'ਸ਼ਬਦਾਰਥ' ਦੀ ਇਸ ਐਡੀਸ਼ਨ ਦੀ ਛਪਾਈ ਤੇ ਪ੍ਰਕਾਸ਼ਤ ਕਰਨ ਦਾ ਸਾਰਾ ਖ਼ਰਚ ਗੁਰਦੁਆਰਾ ਕਮੇਟੀ ਸ੍ਰੀ ਪੰਜਾ ਸਾਹਿਬ ਨੇ ਅਪਾਰ ਕਿਰਪਾ ਕਰ ਕੇ ਆਪਣੇ ਖ਼ਜ਼ਾਨੇ ਵਿੱਚੋਂ ਪੇਸ਼ਗੀ ਵਜੋਂ ਦਿੱਤਾ।

ਨਵੰਬਰ . . . ੧੯੩੬ ਪੋਥੀ ਪਹਿਲੀ

ਦਸੰਬਰ . . . ੧੯੩੭ ਪੋਥੀ ਦੂਜੀ

ਜੁਲਾਈ . . . ੧੯੩੯ ਪੋਥੀ ਤੀਜੀ

ਸਤੰਬਰ . . . ੧੯੪੧ ਪੋਥੀ ਚੌਥੀ

ਪ੍ਰਕਾਸ਼ਕ—
ਬਾਵਾ ਹਰਕ੍ਰਿਸ਼ਨ ਸਿੰਘ
ਪ੍ਰੋਫ਼ੈਸਰ ਤੇਜਾ ਸਿੰਘ
ਸਰਦਾਰ ਨਰਿੰਜਨ ਸਿੰਘ
ਪ੍ਰੋਫ਼ੈਸਰ ਨਰੈਣ ਸਿੰਘ
ਮਾਸਟਰ ਮਹਿਤਾਬ ਸਿੰਘ
ਬਾਵਾ ਸਰੂਪ ਸਿੰਘ

੧ [੧]ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ[੨] ਅਜੂਨੀ[੩] ਸੈਭੰ[੪] ਗੁਰ ਪ੍ਰਸਾਦਿ[੫] ॥*

ਜਪੁ[†] ॥

ਆਦਿ ਸਚੁ ਜੁਗਾਦਿ ਸਚੁ॥ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥‡੧॥ਸੋਚੈ ਸੋਚਿ[੬] ਨ ਹੋਵਈ ਜੇ ਸੋਚੀ ਲਖ ਵਾਰ॥ਚੁਪੈ ਚੁਪ ਨ ਹੋਵਈ ਜੇ [੭]ਲਾਇ ਰਹਾ ਲਿਵ ਤਾਰ॥ ਭੁਖਿਆ[੮] ਭੁਖ ਨ ਉਤਰੀ ਜੇ [੯]ਬੰਨਾ ਪੁਰੀਆ ਭਾਰ ॥ ਸਹਸ[੧੦] ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ[੧੧]॥ [੧੨]ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ[§] ॥੧॥ ¶ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥ ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ[੧੩] ॥ [੧੪]ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥ ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ ॥ ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥੨॥ [੧੫]ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ॥ ○ਗਾਵੈ ਕੋ ਦਾਤਿ ਜਾਣੈ ਨੀਸਾਣੁ॥ਗਾਵੈ ਕੋ ਗੁਣ

੧ 'ੴ' ਸਰਗੁਣ ਰੂਪ ਵਾਹਿਗੁਰੂ। ਉਚਾਰਣ 'ਓਅੰਕਾਰ' ਹੈ। ਉਸ ਦਾ ਨਾਮ ਹੈ "ਸਤਿ" ਅਥਵਾ ਸਦਾ ਕਾਇਮ ਰਹਿਣ ਵਾਲਾ ; ਯਥਾ 'ਕਿਰਤਮ ਨਾਮ ਕਥੇ ਤੇਰੇ ਜਿਹਬਾ ਸਤਿ ਨਾਮੁ ਤੇਰਾ ਪਰਾ ਪੂਰਬਲਾ' (ਮਾਰੂ ਮ: ੫) ।

ਉਹ ਪੈਦਾ ਕਰਨ ਵਾਲਾ ਪੁਰਖ (ਹਸਤੀ) ਹੈ–ਗੁਰਬਾਣੀ ਵਿਚ ਕਰਤਾ ਪੁਰਖ, ਅਕਾਲ ਪੁਰਖ, ਵਾਹਿਗੁਰੂ ਲਈ ਕਠੇ ਵਰਤੇ ਹਨ ; ਯਥਾ, 'ਕਰਤੈ ਪੁਰਖਿ ਤਾਲੁ ਦਿਵਾਇਆ', 'ਅਕਾਲ ਪੁਰਖ ਅਗਾਧਿ ਬੋਧ' (ਗਉੜੀ ਮ: ੫) ।

੨ ਨਾ ਮਰਨ ਵਾਲੀ ਹਸਤੀ।

੩ ਜਨਮ ਵਿਚ ਨਾ ਆਉਣ ਵਾਲਾ।

੪ [ਸੰ: ਸ੍ਵੈਂਭੂ] ਆਪਣੇ ਆਪ ਤੋਂ ਹੈ। ਕਈ ਥਾਂ ਤੇ ਬਾਣੀ ਵਿਚ 'ਸੈਭਉ' 'ਸੈਭਵਿਉ' 'ਸੈਭਵਿਅਓ' (ਆਪਣੇ ਆਪ ਤੋਂ ਪੈਦਾ ਹੋਇਆ) ਆਉਂਦਾ ਹੈ।

੫ ਗੁਰੂ ਦੀ ਕਿਰਪਾ ਦੁਆਰਾ।

੬ ਸੋਚ ਜਾਂ ਸਮਝ ਵਿਚ ।

੭ ਇਕ ਟਕ ਧਿਆਨ ਜਮਾਈ ਰਖਾਂ।

੮ ਤ੍ਰਿਸ਼ਨਾ ਦੇ ਅਧੀਨ ਰਹਿਣ ਨਾਲ।

੯ ਪੁਰੀਆਂ ਦੇ ਭਾਰ ਬੰਨ੍ਹ ਲਵਾਂ, ਸਾਰੇ ਲੋਕਾਂ ਦੇ ਦੇਸ ਆਪਣੇ ਵਸ ਕਰ ਲਵਾਂ। "ਪਾਤਾਲ ਪੁਰੀਆ ਏਕ ਭਾਰ ਹੋਵਹਿ ਲਾਖ ਕਰੜਿ" (ਪ੍ਰਭਾਤੀ ਮ: ੧) ।

੧੦ ਹਜ਼ਾਰ। 'ਸਹਸ ਭਾਤਿ ਕਰਹਿ ਚਤੁਰਾਈ। ਸੰਗਿ ਤੁਹਾਰੈ ਏਕ ਨ ਜਾਈ' (ਗੋੜੀ ਮ: ੫, ਪੰ:੨੬੦)।

੧੧ ਕੰਧ, ਪੜਦਾ ।

੧੨ ਰਜ਼ਾ (ਹੁਕਮ) ਵਾਲੇ ਦੀ ਆਗਿਆ ਵਿਚ ।

੧੩ ਬਨਸਪਤੀ ਤੋਂ ਵਧ ਕੇ ਵਡਿਆਈ ਜੀਵਾਂ ਨੂੰ ਮਿਲੀ ਤੇ ਜੀਵਾਂ ਤੋਂ ਵਧ ਕੇ 'ਮਾਨੁਖ ਕਉ ਪ੍ਰਭਿ ਦੀਈ ਵਡਿਆਈ' (ਮਾਰੂ ਮਹਲਾ ੫) ।

੧੪ ਮਨੁਖ ਵਿਚ ਹੁਕਮ ਦੀ ਜੋਤ ਦੇ ਆਸਰੇ ਵਿਚਾਰ ਅਤੇ ਨਿਸਚੇ ਦੇ ਗੁਣ ਵਧਦੇ ਗਏ ਅਤੇ ਅੰਤ ਨੂੰ ਉਸ ਵਿਚ ਉਤਮਤਾ ਤੇ ਨੀਚਤਾ ਦੇ ਇਖ਼ਲਾਕੀ ਭਾਵ ਪੈਦਾ ਹੋ ਗਏ: 'ਪਾਪ ਪੁੰਨ ਤਹ ਭਈ ਕਹਾਵਤ' (ਸੁਖਮਨੀ)। ਮਨੁਖ ਆਪਣੇ ਆਪ ਨੂੰ ਇਕ ਜ਼ਿਮੇਵਾਰ ਹਸਤੀ ਮੰਨਣ ਲਗਾ, ਅਤੇ ਸੁਖਾਂ ਦੁਖਾਂ ਨੂੰ ਆਪਣੇ ਚੰਗੇ ਮੰਦੇ ਕੰਮਾਂ ਦਾ ਫਲ ਕਰਕੇ ਭੋਗਣ ਲਗਾ।

੧੫ ਜੇ ਕਿਸੇ ਨੂੰ ਰੱਬ ਤੋਂ ਤ੍ਰਾਣ ਮਿਲਿਆ ਹੁੰਦਾ ਹੈ ਤਾਂ ਉਹ ਰੱਬ ਦੇ ਤ੍ਰਾਣ ਨੂੰ ਗਾਂਉਂਦਾ ਹੈ। ਜ਼ੋਰ ਵਾਲੇ ਲੋਕ ਰੱਬ ਦੇ ਜ਼ੋਰ ਵਾਲਾ ਹੋਣ ਉਤੇ ਜ਼ੋਰ ਦਿੰਦੇ ਹਨ।

---

*ਇਹ ਵਾਰਤਕ ਰਚਨਾ ਸਿੱਖੀ ਦਾ 'ਮੂਲ ਮੰਤਰ' ਹੈ; ਅਰਥਾਤ ਇਸ ਵਿਚ ਓਹ ਬੁਨਿਆਦੀ ਗੱਲਾਂ ਦਸੀਆਂ ਹੋਈਆਂ ਹਨ ਜਿਨ੍ਹਾਂ ਉਤੇ ਸਿਖ ਧਰਮ ਦੇ ਨੇਮਾਂ ਦੀ ਨੀਂਹ ਰਖੀ ਗਈ ਹੈ। ਇਹ ਨੀਂਹ ਵਾਹਿਗੁਰੂ ਦੀ ਹਸਤੀ ਦੀ ਹੈ, ਜਿਸ ਦਾ ਸਰੂਪ ਇਹਨਾਂ ਲਫ਼ਜ਼ਾਂ ਵਿਚ ਦਿਤਾ ਹੋਇਆ ਹੈ । ਇਹ ਮੂਲ ਮੰਤਰ ਹਰ ਰਾਗ ਦੇ ਆਦਿ ਵਿਚ ਆਉਂਦਾ ਹੈ। ਇਸੇ ਨੂੰ ਸੰਖੇਪ ਕਰਕੇ '੧ ੴ ਸਤਿਗੁਰ ਪ੍ਰਸਾਦਿ' ਭੀ ਲਿਖਿਆ ਹੈ। ਦੇਖੋ ਭਾ: ਗੁਰਦਾਸ, ਵਾਰ ੩, ਪੌ: ੧੫ ।

†ਇਹ ਇਸ ਬਾਣੀ ਦਾ ਨਾਂ ਹੈ, ਜੋ ਮੁੜ ਮੁੜ ਜਪਣ ਲਈ ਰਚੀ ਗਈ।

‡ਇਹ ਸਲੋਕ ਸੁਖਮਨੀ ਸਾਹਿਬ ਦੀ ੧੭ਵੀਂ ਅਸਟਪਦੀ ਦੇ ਆਦਿ ਵਿਚ ਵੀ ਆਉਂਦਾ ਹੈ।

§ਸਾਡੇ ਮਨ, ਸਾਡੇ ਤਨ, ਸਾਡੇ ਭਾਵਾਂ ਵਿਚ ਮੁਢ ਤੋਂ ਰੱਬ ਨੇ ਆਪਣਾ ਹੁਕਮ ਉਕਰਿਆ ਹੋਇਆ ਹੈ: "ਸਿਮਰਿ ਗੋਵਿੰਦੁ ਮਨਿ ਤਨਿ ਧੁਰਿ ਲਿਖਿਆ" (ਗੋੜੀ ਮਹਲਾ ੫)। "ਬੀਜ ਮੰਤ੍ਰ ਸਰਬ ਕੋ ਗਿਆਨੁ" (ਸੁਖਮਨੀ)।

¶ਹੁਕਮ ਦਾ ਵਾਸਾ ਮਨੁਖ ਦੇ ਅੰਦਰ ਦਸ ਕੇ ਹੁਣ ਹੁਕਮ ਦਾ ਪਸਾਰਾ ਰਚਨਾ ਵਿਚ ਦਸਦੇ ਹਨ। ਸ੍ਰਿਸ਼ਟੀ ਦੇ ਸਮੂਹੇ ਇਤਿਹਾਸ ਉਤੇ ਨਜ਼ਰ ਮਾਰ ਕੇ ਦਸਦੇ ਹਨ ਕਿ ਸ਼ੁਰੂ ਤੋਂ ਰੱਬ ਦਾ ਹੁਕਮ ਸ੍ਰਿਸ਼ਟੀ ਦੀ ਬਣਤਰ, ਇਹਦੇ ਜੀਵਾਂ ਦੀ ਸਰੀਰਕ ਅਤੇ ਆਤਮਕ ਉਸਾਰੀ ਅਤੇ ਉਹਨਾਂ ਦੀ ਗਤੀ ਬਣਾਉਣ ਵਿਚ ਕੰਮ ਕਰਦਾ ਆਇਆ ਹੈ ।

०ਪਿਛੇ ਦਸਿਆ ਸੀ ਕਿ ਰੱਬ ਦਾ ਹੁਕਮ ਮਨੁਖ ਦੇ ਦਿਲ ਅਤੇ ਕੁਦਰਤ ਦੇ ਅੰਦਰ ਵਰਤ ਰਿਹਾ ਹੈ। ਹੁਣ ਦਸਦੇ ਹਨ ਕਿ ਏਸ ਰਬੀ ਪ੍ਰਵੇਸ਼ ਨੂੰ ਸਾਰੇ ਲੋਕ ਇਕੋ ਜਿਹਾ ਨਹੀਂ ਦੇਖ ਸਕਦੇ, ਭਾਵੇਂ ਇਸ ਯਤਨ ਵਿਚ ਲਗਿਆਂ ਉਹਨਾਂ ਨੇ ਆਪੋ ਆਪਣੀ ਸਮਝ ਅਨੁਸਾਰ ਉਸ ਦੀ ਹੋਂਦ ਦੀਆਂ ਕੁਝ ਕੁਝ ਝਾਕੀਆਂ ਦਿਤੀਆਂ ਹਨ ।

ਵਡਿਆਈਆ ਚਾਰ[੧]॥ਗਾਵੈ ਕੋ ਵਿਦਿਆ [੨]ਵਿਖਮੁ ਵੀਚਾਰੁ॥ ਗਾਵੈ ਕੋ ਸਾਜਿ ਕਰੇ
ਤਨੁ ਖੇਹ ॥ ਗਾਵੈ ਕੋ ਜੀਅ ਲੈ ਫਿਰਿ ਦੇਹ॥ ਗਾਵੈ ਕੋ ਜਾਪੈ ਦਿਸੈ ਦੂਰਿ॥ਗਾਵੈ ਕੋ
ਵੇਖੈ ਹਾਦਰਾ ਹਦੂਰਿ ॥ [੩]ਕਥਨਾ ਕਥੀ ਨ ਆਵੈ ਤੋਟਿ॥[੪]ਕਥਿ ਕਥਿ ਕਥੀ ਕੋਟੀ
ਕੋਟਿ ਕੋਟਿ॥ਦੇਦਾ ਦੇ ਲੈਦੇ ਥਕਿ ਪਾਹਿ॥[੫]ਜੁਗਾ ਜੁਗੰਤਰਿ ਖਾਹੀ ਖਾਹਿ॥*ਹੁਕਮੀ
ਹੁਕਮੁ ਚਲਾਏ ਰਾਹੁ ॥ ਨਾਨਕ ਵਿਗਸੈ[੬] ਵੇਪਰਵਾਹੁ ॥ ੩ ॥ [੭]ਸਾਚਾ ਸਾਹਿਬੁ
ਸਾਚੁ ਨਾਇ ਭਾਖਿਆ ਭਾਉ ਅਪਾਰੁ ॥[੮]ਆਖਹਿ ਮੰਗਹਿ ਦੇਹਿ ਦੇਹਿ ਦਾਤਿ
ਕਰੇ ਦਾਤਾਰੁ ॥ [੯]ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥ ਮੁਹੌ ਕਿ
ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ॥ ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ
ਵੀਚਾਰੁ॥†ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥ ਨਾਨਕ ਏਵੈ ਜਾਣੀਐ
ਸਭੁ ਆਪੇ ਸਚਿਆਰੁ ॥ ੪ ॥ ‡ਥਾਪਿਆ ਨ ਜਾਇ ਕੀਤਾ ਨ ਹੋਇ ॥ ਆਪੇ
ਆਪਿ ਨਿਰੰਜਨੁ[੧੦] ਸੋਇ ॥ ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥ ਨਾਨਕ
ਗਾਵੀਐ ਗੁਣੀ ਨਿਧਾਨੁ[੧੧]॥ਗਾਵੀਐ ਸੁਣੀਐ ਮਨਿ ਰਖੀਐ ਭਾਉ॥ਦੁਖੁ ਪਰਹਰਿ[੧੨]
[੧੩]ਸੁਖੁ ਘਰਿ ਲੈ ਜਾਇ॥ [੧੪]ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ
ਸਮਾਈ ॥ ਗੁਰੁ ਈਸਰੁ ਗੁਰੁ ਗੋਰਖੁ[੧੫] ਬਰਮਾ ਗੁਰੁ ਪਾਰਬਤੀ ਮਾਈ ॥
ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ ॥ ਗੁਰਾ ਇਕ ਦੇਹਿ
ਬੁਝਾਈ ॥ ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥੫॥ਤੀਰਥਿ
ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ॥§ਜੇਤੀ ਸਿਰਠਿ ਉਪਾਈ ਵੇਖਾ
ਵਿਣੁ ਕਰਮਾ ਕਿ ਮਿਲੈ ਲਈ॥ ¶ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ
ਗੁਰ ਕੀ ਸਿਖ ਸੁਣੀ ॥ ਗੁਰਾ ਇਕ ਦੇਹਿ ਬੁਝਾਈ ॥ ਸਭਨਾ ਜੀਆ ਕਾ ਇਕੁ
ਦਾਤਾ ਸੋ ਮੈ ਵਿਸਰਿ ਨ ਜਾਈ ॥ ੬ ॥ ਜੇ ਜੁਗ ਚਾਰੇ ਆਰਜਾ[੧੬] ਹੋਰ ਦਸੂਣੀ
ਹੋਇ॥ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ ॥ ਚੰਗਾ ਨਾਉ ਰਖਾਇ
ਕੈ ਜਸੁ ਕੀਰਤਿ[੧੭] ਜਗਿ ਲੇਇ ॥ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ
ਕੇ ॥ [੧੮]ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ ॥ ਨਾਨਕ ਨਿਰਗੁਣਿ ਗੁਣੁ
ਕਰੇ ਗੁਣਵੰਤਿਆ ਗੁਣੁ ਦੇ॥ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ ॥
੭॥੦ਸੁਣਿਐ ਸਿਧ ਪੀਰ ਸੁਰਿਨਾਥ॥ਸੁਣਿਐ ਧਰਤਿ ਧਵਲ[੧੯] ਆਕਾਸ॥ਸੁਣਿਐ
ਦੀਪ[੨੦] ਲੋਅ ਪਾਤਾਲ ॥ ਸੁਣਿਐ ਪੋਹਿ ਨ ਸਕੈ ਕਾਲੁ ॥ ਨਾਨਕ ਭਗਤਾ ਸਦਾ
ਵਿਗਾਸੁ[੨੧]॥ਸੁਣਿਐ ਦੂਖ ਪਾਪ ਕਾ ਨਾਸੁ॥੮॥ ਸੁਣਿਐ [੨੨]ਈਸਰੁ ਬਰਮਾ ਇੰਦੁ॥
ਸੁਣਿਐ ਮੁਖਿ ਸਾਲਾਹਣ ਮੰਦੁ ॥ ਸੁਣਿਐ ਜੋਗ ਜੁਗਤਿ ਤਨਿ ਭੇਦ ॥ ਸੁਣਿਐ

੧ ਸੋਹਣੀਆਂ।

੨ ਔਖੇ ਵੀਚਾਰ ਨੂੰ ਵਿਦਿਆ ਰਾਹੀਂ।

੩ ਬਿਆਨ ਕੀਤਾ ਮੁਕਦਾ ਨਹੀਂ।

੪ ਕਰੋੜਾਂ ਹੀ ਕਰੋੜਾਂ ਨੇ ਆਖ ਆਖ ਕੇ ਫੇਰ ਆਖੀ।

੫ ਸਮੇਂ ਦੇ ਸਾਰੇ ਗੇੜਾਂ ਵਿਚ ਖਾਂਦੇ ਹੀ ਖਾਂਦੇ ਹਨ।

੬ ਖੁਸ਼ ਹੁੰਦਾ ਹੈ।

੭ ਉਹ ਮਾਲਕ ਸੱਚਾ ਹੈ,ਅਤੇ ਉਸ ਦਾ ਨਾਂ ਭੀ ਸੱਚਾ ਹੈ (ਜਿਵੇਂ ਜਪੁ ਦੇ ਸ਼ੁਰੂ ਵਿਚ ਦਿੱਤਾ ਹੈ)। ਉਸ ਨੂੰ ਕਥਨ ਕਰਨ ਲਗਿਆਂ ਤਰ੍ਹਾਂ ਤਰ੍ਹਾਂ ਦਾ ਭਾਵ ਪ੍ਰਗਟ ਹੁੰਦਾ ਹੈ (ਜਿਵੇਂ ਤੀਜੀ ਪੌੜੀ ਵਿਚ ਦਸਿਆ ਹੈ)। "ਪਸ ਪੰਖੀ ਮ੍ਰਿਗਾਵਲੀ ਭਾਖਿਆ ਭਾਉ ਅਲਾਉ ਸੁਣਾਏ।"

(ਭਾ: ਗੁਰਦਾਸ, ਵਾਰ ੧੭)

੮ (ਅਸਾਂ ਇਹ ਭੀ ਸੁਣ ਲਿਆ ਕਿ)ਲੋਕੀਂ ਆਖਦੇ ਹਨ, ਮੰਗਦੇ ਹਨ ਕਿ ਹੇ ਵਾਹਿਗੁਰੂ ਦੇਹ, ਦੇਹ, ਅਤੇ ਬਖਸ਼ਿੰਦ ਦਿੰਦਾ ਹੈ (ਜਿਵੇਂ ਦੂਜੀ ਪਉੜੀ ਦੀ ਦਸਵੀਂ ਤੁਕ ਤੋਂ ਲੈ ਕੇ ਅੰਤ ਤਕ ਦਸਿਆ ਹੈ)।

੯ (ਇਹ ਤਾਂ ਸੁਣ ਲਿਆ) ਹੁਣ ਦਸੋ ਕਿ ਉਸ ਦੇ ਅੱਗੇ ਕੀ ਢੋਆ ਰਖੀਏ ਜਿਸ ਨਾਲ ਉਸ ਦੇ ਦਰਬਾਰ ਦੇ ਦਰਸ਼ਨ ਹੋਣ।

੧੦ ਮਾਇਆ ਤੋਂ ਬੇਲਾਗ।

੧੧ ਸਿਫ਼ਤਾਂ ਦਾ ਖ਼ਜ਼ਾਨਾ।

੧੨ ਹਟਾ ਕੇ, ਦੂਰ ਕਰ ਕੇ।

੧੩ ਦਿਲ ਵਿਚ ਅਨੰਦ ਦਾ ਵਾਸਾ ਕਰਾ ਲੈਂਦਾ ਹੈ।

੧੪ ਗੁਰੂ ਦਾ ਵਾਕ ਹੀ ਸ਼ਬਦ ਅਤੇ ਗੁਰੂ ਦਾ ਵਾਕ ਹੀ ਵੇਦ ਹੈ, ਕਿਉਂਕਿ ਗੁਰੂ ਦੀ ਰਸਨਾ ਵਿਚ ਪ੍ਰਭੂ ਆਪ ਵਸਦਾ ਹੈ। 'ਸਭਿ ਨਾਦ ਬੇਦ ਗੁਰਬਾਣੀ' (ਰਾਮਕਲੀ ਮ: ੧)।

੧੫ ਵਿਸ਼ਨੂੰ [ਗੋਇ=ਪ੍ਰਿਥਵੀ, ਰਖ=ਰਖਿਅਕ।]

੧੬ ਉਮਰ।

੧੭ ਸਿਫ਼ਤ, ਸੋਭਾ।

੧੮ ਉਹ ਕੀੜਿਆਂ ਅੰਦਰ ਕੀੜਾ (ਭਾਵ ਬਹੁਤ ਹੀ ਨੀਚ ਕਰਕੇ) ਗਿਣਿਆ ਜਾਏਗਾ, ਅਤੇ ਮਾੜੇ ਆਦਮੀ ਭੀ ਉਸ ਨੂੰ ਮਾੜਾ ਆਖਣਗੇ।

੧੯ ਧਰਤੀ ਹੇਠਾਂ ਖੜੋਤਾ ਫ਼ਰਜ਼ੀ ਬਲਦ।

੨੦ ਦੇਸ।

੨੧ ਅਨੰਦ।

੨੨ ਸ਼ਿਵਜੀ, ਬ੍ਰਹਮਾ ਤੇ ਇੰਦਰ ਦੀ ਅਸਲੀਅਤ ਦਾ ਪਤਾ ਲਗ ਜਾਂਦਾ ਹੈ, ਅਤੇ ਉਹਨਾਂ ਨੂੰ ਛਡ ਕੇ ਕੇਵਲ ਵਾਹਿਗੁਰੂ ਦੇ ਸਲਾਹੁਣ ਵਾਲਾ ਹੋ ਜਾਂਦਾ ਹੈ, ਕਿਉਂਕਿ ਗੁਰੂ ਦੀ ਸਿਖਿਆ ਸੁਣਨ ਨਾਲ ਸਰੀਰਾਂ ਅਤੇ ਪਰਮਾਤਮਾ ਦੇ ਜੁੜਨ ਦੀ ਜੁਗਤੀ ਦੇ ਭੇਦ ਮਲੂਮ ਹੋ ਜਾਂਦੇ ਹਨ; ਅਰਥਾਤ, ਇਸ ਗਲ ਦਾ ਭੇਦ ਲਭ ਪੈਂਦਾ ਹੈ ਕਿ ਮਾਦੀ ਦੁਨੀਆਂ ਦੇ ਸਥੂਲ ਸਰੀਰ ਕਿਸ ਢੰਗ ਨਾਲ ਪਰਮਾਤਮਾ ਦੀ ਸੂਖਮ ਹਸਤੀ ਨਾਲ ਜੁੜੇ ਹੋਏ ਹਨ, ਅਤੇ ਕਿਵੇਂ ਉਸ ਆਤਮਕ ਸ਼ਕਤੀ ਦੇ ਹਿਲਾਏ ਹਿਲਦੇ ਤੇ ਚਲਾਏ ਚਲਦੇ ਹਨ।

---

*ਹੁਕਮ ਵਾਲੇ ਦਾ ਹੁਕਮ ਇਹ ਕਾਰਵਾਈ ਚਲਾ ਰਿਹਾ ਹੈ।

†ਕਰਮਾਂ ਕਰਕੇ ਸਰੀਰ ਦਾ ਜਾਮਾ ਵਟਾ ਲਈਦਾ ਹੈ, ਪਰ ਮੁਕਤੀ ਜਾਂ ਵਾਹਿਗੁਰੂ ਦਾ ਦਰ ਰੱਬ ਦੀ ਬਖਸ਼ਿਸ਼ ਤੋਂ ਹੀ ਮਿਲਦਾ ਹੈ।

‡ਵਾਹਿਗੁਰੂ (ਮੰਦਰ ਆਦਿ ਵਿਚ) ਟਿਕਾਇਆ, ਜਾਂ (ਮੂਰਤੀ ਵਾਂਗ) ਬਣਾਇਆ ਨਹੀਂ ਜਾ ਸਕਦਾ।

§ਜਿਤਨੀ ਸ੍ਰਿਸ਼ਟੀ ਪੈਦਾ ਕੀਤੀ ਹੋਈ ਵੇਖਦਾ ਹਾਂ ਉਸ ਵਿਚ ਬਿਨਾਂ ਕੰਮ ਕੀਤੇ ਕੀ ਲਭਦਾ ਹੈ ਜੇ ਮੈਂ ਲਵਾਂ?

¶ਜੇ ਕੇਵਲ ਗੁਰੂ ਦਾ ਉਪਦੇਸ਼ ਸੁਣੋਗੇ ਤਾਂ ਤੁਹਾਡੀ ਸਮਝ ਵਿਚੋਂ ਹੀ ਹੀਰਿਆਂ ਮੋਤੀਆਂ ਵਰਗੇ ਗੁਣ ਪਰਗਟ ਹੋ ਪੈਣਗੇ।

੦ਗੁਰੂ ਦੀ ਸਿਖਿਆ ਸੁਣਨ ਨਾਲ ਸਿਧਾਂ, ਪੀਰਾਂ ਤੇ ਵਡੇ ਨਾਥਾਂ ਸਬੰਧੀ ਪਤਾ ਲਗ ਜਾਂਦਾ ਹੈ ਕਿ ਉਹ ਕਿੰਨੇ ਕੁ ਪਾਣੀ ਵਿਚ ਹਨ; ਅਰਥਾਤ ਉਹ ਕਿਸ ਪਾਏ ਦੇ ਆਗੂ ਹਨ ਅਤੇ ਉਹਨਾਂ ਦੀਆਂ ਗਲਾਂ (ਜ਼ਮੀਨ ਅਸਮਾਨ ਬਾਬਤ) ਕਿੰਨੀਆਂ ਕੁ ਮੰਨਣ ਜੋਗ ਹਨ।

[1]ਸਾਸਤ ਸਿਮ੍ਰਿਤਿ ਵੇਦ॥ ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ
ਕਾ ਨਾਸੁ॥੯॥ ਸੁਣਿਐ ਸਤੁ ਸੰਤੋਖੁ ਗਿਆਨੁ॥ [2]ਸੁਣਿਐ ਅਠਿਸਠਿ ਕਾ
ਇਸਨਾਨੁ ॥ ਸੁਣਿਐ ਪੜਿ ਪੜਿ ਪਾਵਹਿ ਮਾਨੁ ॥ ਸੁਣਿਐ ਲਾਗੈ [3]ਸਹਜਿ
ਧਿਆਨੁ ॥ ਨਾਨਕ ਭਗਤਾ ਸਦਾ ਵਿਗਾਸੁ ॥ਸੁਣਿਐ ਦੂਖ ਪਾਪ ਕਾ ਨਾਸੁ॥੧੦॥
ਸੁਣਿਐ [4]ਸਰਾ ਗੁਣਾ ਕੇ ਗਾਹ ॥ ਸੁਣਿਐ [5]ਸੇਖ ਪੀਰ ਪਾਤਿਸਾਹ ॥ ਸੁਣਿਐ
ਅੰਧੇ ਪਾਵਹਿ ਰਾਹੁ ॥ ਸੁਣਿਐ [6]ਹਾਥ ਹੋਵੈ ਅਸਗਾਹੁ ॥ ਨਾਨਕ ਭਗਤਾ ਸਦਾ
ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ ॥ ੧੧* ॥ ਮੰਨੇ ਕੀ ਗਤਿ[7] ਕਹੀ ਨ
ਜਾਇ॥ਜੇ ਕੋ ਕਹੈ ਪਿਛੈ ਪਛੁਤਾਇ ॥ ਕਾਗਦਿ ਕਲਮ ਨ ਲਿਖਣਹਾਰੁ ॥
ਮੰਨੇ ਕਾ ਬਹਿ ਕਰਨਿ ਵੀਚਾਰੁ ॥ ਐਸਾ [8]ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ
ਜਾਣੈ ਮਨਿ ਕੋਇ ॥ ੧੨ ॥ ਮੰਨੈ ਸੁਰਤਿ ਹੋਵੈ ਮਨਿ ਬੁਧਿ ॥ ਮੰਨੈ [9]ਸਗਲ
ਭਵਣ ਕੀ ਸੁਧਿ॥ ਮੰਨੈ ਮੁਹਿ ਚੋਟਾ ਨਾ ਖਾਇ॥ਮੰਨੈ ਜਮ ਕੈ ਸਾਥਿ ਨ ਜਾਇ॥
ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥ ੧੩ ॥ ਮੰਨੈ
ਮਾਰਗਿ ਠਾਕ ਨ ਪਾਇ ॥ ਮੰਨੈ ਪਤਿ ਸਿਉ ਪਰਗਟੁ ਜਾਇ॥ [10]ਮੰਨੈ ਮਗੁ ਨ
ਚਲੈ ਪੰਥੁ ॥ ਮੰਨੈ ਧਰਮ ਸੇਤੀ ਸਨਬੰਧੁ ॥ ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ
ਮੰਨਿ ਜਾਣੈ ਮਨਿ ਕੋਇ ॥ ੧੪ ॥ ਮੰਨੈ ਪਾਵਹਿ ਮੋਖ ਦੁਆਰੁ॥ ਮੰਨੈ ਪਰਵਾਰੈ
ਸਾਧਾਰੁ[11]॥[12]ਮੰਨੈ ਤਰੈ ਤਾਰੇ ਗੁਰੁ ਸਿਖ॥ ਮੰਨੈ ਨਾਨਕ ਭਵਹਿ ਨ ਭਿਖ॥ਐਸਾ
ਨਾਮੁ ਨਿਰੰਜਨੁ ਹੋਇ॥ਜੇ ਕੋ ਮੰਨਿ ਜਾਣੈ ਮਨਿ ਕੋਇ ॥ ੧੫ ॥ਪੰਚ[13] ਪਰਵਾਣ
ਪੰਚ ਪਰਧਾਨ ॥ ਪੰਚੇ ਪਾਵਹਿ ਦਰਗਹਿ ਮਾਨੁ॥ ਪੰਚੇ ਸੋਹਹਿ ਦਰਿ ਰਾਜਾਨੁ॥
ਪੰਚਾ ਕਾ ਗੁਰੁ ਏਕੁ ਧਿਆਨੁ॥ਜੇ ਕੋ ਕਹੈ ਕਰੈ ਵੀਚਾਰੁ॥ [14]ਕਰਤੇ ਕੈ ਕਰਣੈ ਨਾਹੀ
ਸੁਮਾਰੁ ॥ ਧੌਲੁ ਧਰਮੁ ਦਇਆ ਕਾ ਪੂਤੁ ॥ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥
ਜੇ ਕੋ ਬੁਝੈ ਹੋਵੈ ਸਚਿਆਰੁ॥ਧਵਲੈ ਉਪਰਿ ਕੇਤਾ ਭਾਰੁ ॥ ਧਰਤੀ ਹੋਰੁ ਪਰੈ ਹੋਰੁ
ਹੋਰੁ ॥ ਤਿਸ ਤੇ ਭਾਰੁ ਤਲੈ ਕਵਣੁ ਜੋਰੁ॥ ਜੀਅ ਜਾਤਿ ਰੰਗਾ ਕੇ ਨਾਵ॥[15]ਸਭਨਾ
ਲਿਖਿਆ ਵੁੜੀ ਕਲਾਮ ॥ ਏਹੁ ਲੇਖਾ ਲਿਖਿ ਜਾਣੈ ਕੋਇ ॥ ਲੇਖਾ ਲਿਖਿਆ
ਕੇਤਾ ਹੋਇ ॥ ਕੇਤਾ ਤਾਣੁ ਸੁਆਲਿਹੁ[16] ਰੂਪੁ॥ਕੇਤੀ ਦਾਤਿ ਜਾਣੈ ਕੌਣੁ ਕੂਤੁ[17] ॥
[18]ਕੀਤਾ ਪਸਾਉ ਏਕੋ ਕਵਾਉ ॥ ਤਿਸ ਤੇ ਹੋਏ ਲਖ ਦਰੀਆਉ ॥ [19]ਕੁਦਰਤਿ
ਕਵਣ ਕਹਾ ਵੀਚਾਰੁ॥ਵਾਰਿਆ ਨ ਜਾਵਾ ਏਕ ਵਾਰ॥ਜੋ ਤੁਧੁ ਭਾਵੈ ਸਾਈ ਭਲੀ
ਕਾਰ॥ਤੂ ਸਦਾ ਸਲਾਮਤਿ ਨਿਰੰਕਾਰ॥੧੬॥ਅਸੰਖ ਜਪ ਅਸੰਖ ਭਾਉ[20]॥ ਅਸੰਖ
ਪੂਜਾ ਅਸੰਖ [21]ਤਪ ਤਾਉ ॥ਅਸੰਖ ਗਰੰਥ ਮੁਖਿ ਵੇਦ ਪਾਠ॥ ਅਸੰਖ [22]ਜੋਗ

੧ ਸ਼ਾਸਤਰਾਂ, ਸਿਮਰਤੀਆਂ ਅਤੇ ਵੇਦਾਂ ਆਦਿ ਪੁਸਤਕਾਂ (ਜਿਨ੍ਹਾਂ ਵਿਚ ਉਪਰ ਦਸੇ ਦੇਵਤਿਆਂ ਤੇ ਉਹਨਾਂ ਦੀਆਂ ਤਾਕਤਾਂ ਦਾ ਜ਼ਿਕਰ ਹੈ) ਦਾ ਗਿਆਨ ਹੋ ਜਾਂਦਾ ਹੈ।

੨ ਗੁਰੂ ਦੀ ਸਿਖਿਆ ਸੁਣਨੀ ਅਠਾਹਠਾਂ ਤੀਰਥਾਂ ਵਿਚ ਨ੍ਹਾਉਣ ਦੇ ਬਰਾਬਰ ਹੈ।

੩ ਪੂਰਣ ਗਿਆਨ ਵਾਲੀ ਹਾਲਤ ਦਾ ਨਕਸ਼ਾ ਅੱਖਾਂ ਅਗੇ ਬੱਝ ਜਾਂਦਾ ਹੈ।

੪ ਗੁਣਾਂ ਦੇ ਸਮੁੰਦਰਾਂ ਨੂੰ ਗਾਹੀਦਾ ਹੈ.ਜੀਵਨ ਦੀਆਂ ਡੂੰਘਿਆਈਆਂ ਵਿਚ ਵਰਤੀਣ ਵਾਲੇ ਗੁਣਾਂ ਨੂੰ ਦ੍ਰਿੜ੍ਹ ਕਰ ਲਈਦਾ ਹੈ।

੫ ਪਤਾ ਲਗ ਜਾਂਦਾ ਹੈ ਕਿ ਧਾਰਮਕ (ਪੀਰ), ਸੰਸਾਰਕ (ਪਾਤਿਸ਼ਾਹ) ਅਤੇ ਦੋਹਾਂ ਪਖਾਂ ਦਾ ਸਾਂਝਾ ਆਗੂ (ਸ਼ੇਖ) ਕਿਵੇਂ ਹੋਈਦਾ ਹੈ।

੬ ਡੂੰਘੇ ਸਮੁੰਦਰ ਦੀ ਤਹਿ ਲਭ ਲੈਂਦਾ ਹੈ; ਔਖੇ ਸਵਾਲਾਂ ਨੂੰ ਹਲ ਕਰ ਲੈਂਦਾ ਹੈ।

੭ ਹਾਲਤ।

੮ ਪਵਿੱਤਰ ਸ਼ਬਦ, ਪਾਕ ਕਲਾਮ।

੯ ਜ਼ਿੰਦਗੀ ਦੇ ਸਾਰੇ ਮੰਡਲਾਂ (ਗਰੀਬੀ, ਅਮੀਰੀ, ਗ੍ਰਿਹਸਤ,ਉਦਾਸ ਆਦਿ ਹਾਲਤਾਂ) ਦੀ ਪਛਾਣ।

੧੦ ਗੁਰੂ ਦੀ ਸਿਖਿਆ ਤੇ ਚਲਣ ਨਾਲ ਉਹ ਲੋਕਾਂ ਦੇ ਚਲਾਏ ਖਾਸ ੨ ਬਝਵੇਂ ਤਰੀਕਿਆਂ ਦਾ ਪਾਬੰਦ ਨਹੀਂ ਹੁੰਦਾ, ਫ਼ਿਰਕੇਬੰਦੀ ਵਿਚ ਨਹੀਂ ਪੈਂਦਾ। ਉਹ ਨਾ ਕਿਸੇ ਦੇ ਮਗ਼ ਤੇ ਚਲਦਾ ਹੈ ਨਾ ਪੰਥ ਤੇ; ਉਹਨੂੰ ਤਾਂ ਧਰਮ ਨਾਲ ਸਬੰਧ ਹੋ ਗਿਆ ਹੈ।

੧੧ ਸੁਧਾਰਦਾ ਹੈ।

੧੨ ਗੁਰੂ ਦਾ ਸ਼ਬਦ ਮੰਨਣ ਨਾਲ ਮਨੁਖ ਆਪ ਤਰਦਾ ਹੈ ਅਤੇ ਹੋਰ ਜੋ ਸਿਖਿਆ ਲੈਣ ਆਉਣ ਉਹਨਾਂ ਨੂੰ ਉਪਦੇਸ਼-ਦਾਤਾ ਹੋ ਕੇ ਤਾਰਦਾ ਹੈ। ਹੇ ਨਾਨਕ! ਗੁਰੂ ਦਾ ਸ਼ਬਦ ਮੰਨਣ ਨਾਲ ਮਨੁਖ ਦਰ ਦਰ ਨਹੀਂ ਮੰਗਦਾ ਫਿਰਦਾ। ਜਿਸਨੂੰ ਇਹੋ ਜਿਹਾ ਗੁਰੂ ਮਿਲ ਜਾਏ ਉਹ ਅਜ ਮੁਸਲਮਾਨ, ਕਲ ਹਿੰਦੂ, ਪਰਸੋਂ ਈਸਾਈ ਨਹੀਂ ਹੁੰਦਾ ਫਿਰਦਾ।

੧੩ ਚੌਧਰੀ, ਆਗੂ, ਮੁਖੀਆ।

੧੪ ਕਰਤੇ ਦੇ ਕੰਮਾਂ ਦੀ ਕੋਈ ਗਿਣਤੀ ਨਹੀਂ। ਉਦਾਹਰਨ ਵਜੋਂ ਦੇਖੋ-ਲੋਕਾਂ ਦਾ ਮੰਨਿਆ ਹੋਇਆ ਬਲਦ ਅਸਲ ਵਿਚ ਰੱਬ ਦੀ ਕਿਰਪਾ ਦਾ ਬਣਾਇਆ ਹੋਇਆ ਕਾਨੂੰਨ ਹੈ, ਜਿਸ ਨੇ ਸੰਸਾਰ ਦੇ ਸਿਸਟਮ (ਪ੍ਰਬੰਧ) ਵਿਚ ਸੰਤੋਖ ਨੂੰ ਵਰਤਾਇਆ ਹੋਇਆ ਹੈ। ਜਿਹੜਾ ਹੇਠ ਲਿਖੀ ਔਕੜ ਨੂੰ ਹਲ ਕਰੇ, ਉਹੋ ਆਪਣੇ ਪਖ ਨੂੰ ਸਿਧ ਕਰਨ ਵਿਚ ਕਾਮਯਾਬ ਹੋ ਸਕਦਾ ਹੈ।

੧੫ ਉਨ੍ਹਾਂ ਸਾਰਿਆਂ ਨੂੰ ਇਕ ਵਗਦੀ ਕਲਮ ਨੇ ਲਿਖਿਆ ਹੈ, ਭਾਵ ਨਿਤ ਨਵੇਂ ਜੀਵ ਪੈਦਾ ਹੁੰਦੇ ਰਹਿੰਦੇ ਹਨ, ਲੇਖਾ ਲਗਾਤਾਰ ਲਿਖਿਆ ਜਾ ਰਿਹਾ ਹੈ।

੧੬ ਸੋਹਣਾ।

੧੭ ਅੰਦਾਜ਼ਾ।

੧੮ ਇੱਕੋ ਹੁਕਮ ਨਾਲ ਪਸਾਰਾ (ਸ੍ਰਿਸ਼ਟੀ ਦਾ ਵਿਸਥਾਰ) ਕੀਤਾ। ਵੇਖੋ ਮਾਰੂ ਮ: ੫ ਘਰ ੪, ਪੰ: ੧੦੦੩, ਅਤੇ ਭਾ: ਗੁਰਦਾਸ, ਵਾਰ ੨੧, ਪੌ: ੧੭।

੧੯ ਤਾਕਤ, ਬਲ। ਮੇਰੀ ਕੀ ਤਾਕਤ ਹੈ ਕਿ ਮੈਂ ਉਸ ਦਾ ਬਿਆਨ ਕਰਾਂ! ਮੈਂ ਤਾਂ ਇਕ ਵੇਰ ਕੁਰਬਾਨ ਭੀ ਨਹੀਂ ਜਾ ਸਕਦਾ।

੨੦ ਪ੍ਰੇਮ, ਬੰਦਗੀ।

੨੧ ਤਪ ਤਪੇ ਜਾ ਰਹੇ ਹਨ।

੨੨ ਜੋਗੀ।

---

*'ਸੁਣਿਐ' ਦੀਆਂ ਪੌੜੀਆਂ ਵਿਚ ਗੁਰੂ ਦੀ ਸਿਖਿਆ ਸੁਣਨ ਨਾਲ ਜੋ ਮਤ ਵਿਚੋਂ ਰਤਨ ਜਵਾਹਰ ਮਾਣਿਕ ਪ੍ਰਗਟ ਹੁੰਦੇ ਹਨ, ਉਹਨਾਂ ਦਾ ਜ਼ਿਕਰ ਹੈ। ਪਹਿਲਾਂ ਜ਼ਿਮੀਂ ਅਸਮਾਨ ਬਾਬਤ ਜੋਗੀਆਂ ਦੇ ਫੈਲਾਏ ਹੋਏ ਭਰਮ ਦੂਰ ਹੁੰਦੇ ਹਨ (੭ਵੀਂ ਪੌੜੀ) ਅਤੇ ਪਤਾ ਲਗਦਾ ਹੈ ਕਿ ਸਰੀਰਕ ਦੁਨੀਆਂ ਕਿਵੇਂ ਵਾਹਿਗੁਰੂ ਨਾਲ ਜੁੜੀ ਹੋਈ ਉਸ ਦੇ ਹੁਕਮ ਵਿਚ ਚਲ ਰਹੀ ਹੈ (੮ਵੀਂ ਪੌ:)। ਫਿਰ ਇਖ਼ਲਾਕੀ ਗੁਣਾਂ ਦੀ ਸੋਝੀ ਹੁੰਦੀ ਹੈ (੯ਵੀਂ ਪੌੜੀ); ਫਿਰ ਸ਼ਖ਼ਸੀ ਗੁਣਾਂ ਤੋਂ ਲੰਘ ਕੇ ਸਮਾਜਕ ਜੀਵਣ ਦੇ ਉੱਚੇ ਗੁਣਾਂ ਦਾ ਪਤਾ ਲਗਦਾ ਹੈ।

'ਮੰਨੇ' ਦੀਆਂ ਪੌੜੀਆਂ ਵਿਚ ਗੁਰ ਸਿਖਿਆ ਉੱਤੇ ਅਮਲ ਕਰਨ ਨਾਲ ਜੋ ਮਨੁਖੀ ਜੀਵਨ ਢਲਦਾ ਤੇ ਬਣਦਾ ਹੈ, ਉਸ ਦਾ ਨਕਸ਼ਾ ਖਿਚਿਆ ਹੈ। ਇਥੇ ਅਲੰਕਾਰ ਇਹ ਵਰਤਿਆ ਹੈ ਕਿ ਇਕ ਸੁੱਤੇ ਪਏ ਰਾਹੀ ਨੂੰ ਕੋਈ ਆ ਕੇ ਜਗਾਂਦਾ ਹੈ। ਜਿਉਂ ੨ ਉਸ ਨੂੰ ਸੁਰਤ ਆਉਂਦੀ ਹੈ, ਉਹ ਆਪਣੇ ਆਲੇ ਦੁਆਲੇ ਦੇ ਭਵਣਾਂ ਨੂੰ ਵੇਖਦਾ ਤੇ ਸਮਝਦਾ ਹੈ। ਉਹ ਆਪਣੇ ਲਈ ਇਕ ਚੰਗਾ ਰਸਤਾ ਚੁਣ ਲੈਂਦਾ ਹੈ ਅਤੇ ਉਸ ਉਤੇ ਬੇਖਟਕਾ ਹੋ ਕੇ ਤੁਰਦਾ ੨ ਅੰਤ ਆਪਣਾ ਪੰਧ ਮੁਕਾ ਕੇ ਜਿਸ ਥਾਂ ਅਪੜਨਾ ਸੀ ਅਪੜ ਪੈਂਦਾ ਹੈ। ਫਿਰ ਆਪਣੇ ਟਬਰ ਤੇ ਸਾਥੀਆਂ ਨੂੰ ਭੀ ਉਥੇ ਲੈ ਜਾਂਦਾ ਹੈ।

ਇਹੋ ਜਿਹਾ ਸਿਖਿਆ ਪੂਰਤ ਮਨੁਖ 'ਪੰਚ' ਬਣ ਜਾਂਦਾ ਹੈ।

ਮਨਿ ਰਹਹਿ ਉਦਾਸ ॥ ਅਸੰਖ ਭਗਤ ਗੁਣ ਗਿਆਨ ਵੀਚਾਰ ॥ ਅਸੰਖ ਸਤੀ[੧] ਅਸੰਖ ਦਾਤਾਰ ॥ [੨]ਅਸੰਖ ਸੂਰ ਮੁਹ ਭਖ ਸਾਰ ॥ ਅਸੰਖ ਮੋਨਿ ਲਿਵ ਲਾਇ ਤਾਰ ॥ ਕੁਦਰਤਿ ਕਵਣ ਕਹਾ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥ ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥ ੧੭* ॥ ਅਸੰਖ ਮੂਰਖ ਅੰਧ ਘੋਰ ॥ ਅਸੰਖ ਚੋਰ ਹਰਾਮਖੋਰ ॥ ਅਸੰਖ [੩]ਅਮਰ ਕਰਿ ਜਾਹਿ ਜੋਰ ॥ ਅਸੰਖ ਗਲਵਢ ਹਤਿਆ ਕਮਾਹਿ ॥ ਅਸੰਖ ਪਾਪੀ ਪਾਪੁ ਕਰਿ ਜਾਹਿ ॥ ਅਸੰਖ ਕੂੜਿਆਰ [੪]ਕੂੜੇ ਫਿਰਾਹਿ॥ਅਸੰਖ [੫]ਮਲੇਛ ਮਲੁ ਭਖਿ ਖਾਹਿ॥ ਅਸੰਖ ਨਿੰਦਕ ਸਿਰਿ ਕਰਹਿ ਭਾਰੁ ॥ [੬]ਨਾਨਕੁ ਨੀਚੁ ਕਹੈ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥ ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥ ੧੮ ॥ ਅਸੰਖ ਨਾਵ ਅਸੰਖ ਥਾਵ ॥ [੭]ਅਗੰਮ ਅਗੰਮ ਅਸੰਖ ਲੋਅ ॥ [੮]ਅਸੰਖ ਕਹਹਿ ਸਿਰਿ ਭਾਰੁ ਹੋਇ ॥ ਅਖਰੀ[੯] ਨਾਮੁ ਅਖਰੀ ਸਾਲਾਹ ॥ ਅਖਰੀ ਗਿਆਨੁ ਗੀਤ [੧੦]ਗੁਣ ਗਾਹ ॥ [੧੧]ਅਖਰੀ ਲਿਖਣੁ ਬੋਲਣੁ ਬਾਣਿ ॥ ਅਖਰਾ ਸਿਰਿ [੧੨]ਸੰਜੋਗੁ ਵਖਾਣਿ ॥ [੧੩]ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ॥ ਜਿਵ ਫੁਰਮਾਏ ਤਿਵ ਤਿਵ ਪਾਹਿ ॥ [੧੪]ਜੇਤਾ ਕੀਤਾ ਤੇਤਾ ਨਾਉ॥ਵਿਣੁ ਨਾਵੈ ਨਾਹੀ ਕੋ ਥਾਉ॥ਕੁਦਰਤਿ ਕਵਣ ਕਹਾ ਵੀਚਾਰੁ॥ਵਾਰਿਆ ਨ ਜਾਵਾ ਏਕ ਵਾਰ॥ਜੋ ਤੁਧੁ ਭਾਵੈ ਸਾਈ ਭਲੀ ਕਾਰ॥ਤੂ ਸਦਾ ਸਲਾਮਤਿ ਨਿਰੰਕਾਰ ॥ ੧੯ ॥ ਭਰੀਐ ਹਥੁ ਪੈਰੁ ਤਨੁ ਦੇਹ॥ਪਾਣੀ ਧੋਤੈ ਉਤਰਸੁ ਖੇਹ॥ਮੂਤ ਪਲੀਤੀ ਕਪੜੁ ਹੋਇ ॥ ਦੇ ਸਾਬੂਣੁ ਲਈਐ ਓਹੁ ਧੋਇ ॥ ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ[੧੫]॥[੧੬]ਪੁੰਨੀ ਪਾਪੀ ਆਖਣੁ ਨਾਹਿ ॥ ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥ ਆਪੇ ਬੀਜਿ ਆਪੇ ਹੀ ਖਾਹੁ॥ਨਾਨਕ ਹੁਕਮੀ ਆਵਹੁ ਜਾਹੁ॥ ੨੦ ॥ [੧੭]ਤੀਰਥੁ ਤਪੁ ਦਇਆ [੧੮]ਦਤੁ ਦਾਨੁ॥ ਜੇ ਕੋ ਪਾਵੈ ਤਿਲ ਕਾ ਮਾਨੁ ॥ ਸੁਣਿਆ ਮੰਨਿਆ ਮਨਿ ਕੀਤਾ ਭਾਉ॥ਅੰਤਰਗਤਿ[੧੯] ਤੀਰਥਿ ਮਲਿ ਨਾਉ॥ ਸਭਿ ਗੁਣ ਤੇਰੇ ਮੈ ਨਾਹੀ ਕੋਇ॥ ਵਿਣੁ ਗੁਣ ਕੀਤੇ ਭਗਤਿ ਨ ਹੋਇ ॥ †ਸੁਅਸਤਿ[੨੦] ਆਥਿ[੨੧] ਬਾਣੀ[੨੨] ਬਰਮਾਉ ॥ ਸਤਿ ਸੁਹਾਣੁ ਸਦਾ ਮਨਿ ਚਾਉ ॥ ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ ॥ ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ॥ [੨੩]ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ ॥ ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ ॥ ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ॥ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥ ਕਿਵਕਰਿ

੧ ਸਖ਼ੀ, ਦਾਨੀ।

੨ ਅਣਗਿਣਤ ਬਹਾਦਰਾਂ ਦੇ ਮੂੰਹ ਲੋਹੇ ਖਾਂਦੇ ਹਨ; ਤਲਵਾਰਾਂ ਦੀਆਂ ਚੋਟਾਂ ਮੂੰਹ ਤੇ ਖਾਂਦੇ ਹਨ, ਪਿਠ ਨਹੀਂ ਦਿੰਦੇ। ਦਸਮੇਸ਼ ਜੀ ਨੇ "ਸਾਰ ਕੀ ਧਾਰ ਭਛੋਯਾ" ਫੁਰਮਾਇਆ ਹੈ।

੩ ਜ਼ੋਰ (ਧੱਕੇ) ਦਾ ਰਾਜ ਕਰ ਜਾਂਦੇ ਹਨ।

੪ ਕੂੜ ਵਿਚ ਪਏ ਗੇੜੇ ਕਢਦੇ ਹਨ।

੫ ਮੰਦ ਇੱਛਾ ਵਾਲੇ ਮੈਲ ਖਾ ਕੇ ਆਪਣਾ ਆਹਾਰ ਕਰਦੇ ਹਨ, ਅਰਥਾਤ ਰੋਜ਼ੀ ਕਮਾਉਂਦੇ ਹਨ।

੬ ਨੀਵਾਂ ਨਾਨਕ ਇਹ ਗਲ ਆਖਦਾ ਹੈ।

੭ ਜਿਥੇ ਸਾਡੀ ਪਹੁੰਚ ਨਹੀਂ।

੮ 'ਅਣਗਿਣਤ' ਆਖਦਿਆਂ ਭੀ ਸਿਰ ਤੇ ਭਾਰ ਹੁੰਦਾ ਹੈ; ਅਰਥਾਤ 'ਅਣਗਿਣਤ' ਆਖਣਾ ਭੀ ਭੁੱਲ ਹੈ।

੯ ਬੋਲੀ ਦੇ ਸ਼ਬਦ ਦੁਆਰਾ।

੧੦ ਗੁਣਾਂ ਦੀਆਂ ਵਿਚਾਰਾਂ ਜਾਂ ਬਹਿਸਾਂ।

੧੧ ਅੱਖਰਾਂ ਦੁਆਰਾ ਬਾਣੀ (ਬੋਲੀ) ਦਾ ਲਿਖਣਾ ਅਤੇ ਬੋਲਣਾ ਬਣਦਾ ਹੈ।
"ਜਹਾ ਬੋਲ ਤਹ ਅਛਰ ਆਵਾ।"
(ਗੋ: ਕਬੀਰ)

੧੨ ਰੱਬ ਨਾਲ ਜੋ ਸਾਡਾ ਰਿਸ਼ਤਾ ਹੈ, ਉਸ ਨੂੰ ਬਿਆਨ ਕੀਤਾ ਜਾਂਦਾ ਹੈ।

੧੩ ਜਿਸ ਨੇ ਇਹ ਸੰਜੋਗ ਦੇ ਅੱਖਰ ਲਿਖੇ ਹਨ, ਅਰਥਾਤ ਸੰਬੰਧ ਬਣਾਏ ਹਨ, ਉਹ ਇਨ੍ਹਾਂ ਅੱਖਰਾਂ ਦੇ ਹੇਠਾਂ ਨਹੀਂ ਹੈ। "ਦਿਸਟਮਾਨ ਅਖਰ ਹੈ ਜੇਤਾ। ਨਾਨਕ ਪਾਰਬ੍ਰਹਮ ਨਿਰਲੇਪਾ" (ਬਾਵਨ ਅਖਰੀ ਮ: ੫)।

੧੪ ਜੋ ਕੁਝ ਉਸ ਬਣਾਇਆ ਹੈ (ਭਾਵ ਸਾਰੀ ਰਚਨਾ) ਉਸ ਦਾ ਨਾਮ ਹੀ ਹੈ।

੧੫ ਪਿਆਰ ਨਾਲ।

੧੬ ਪੁੰਨੀ ਜਾਂ ਪਾਪੀ ਹੋਣਾ ਕੇਵਲ ਕਹਿਣ ਮਾਤਰ ਹੀ ਨਹੀਂ।

੧੭ ਜੇ ਕਿਸੇ ਨੂੰ ਨਾਮ ਦਾ ਕਿਣਕਾ ਭਰ ਭੀ ਮਾਣ ਮਿਲ ਜਾਏ, ਤਾਂ ਸਮਝੋ ਕਿ ਉਸ ਨੇ ਤੀਰਥ, ਆਦਿ ਪੁੰਨ ਖੱਟ ਲਏ।

੧੮ ਦਤੁ=ਪੁੰਨ ਦਾਨ।

੧੯ ਅੰਦਰਵਾਰ।

੨੦ ਨਮਸਕਾਰ ਹੈ ਉਸਨੂੰ।

੨੧ ਮਾਇਆ।

੨੨ ਓਅਮ, ਕੁੰਨ ਆਦਿ ਸ਼ਬਦ।

੨੩ ਜੇ ਇਸ ਬਾਬਤ ਕੋਈ ਪੁਰਾਣਿਕ ਲੇਖ ਲਿਖਿਆ ਭੀ ਹੋਵੇ, ਤਾਂ ਭੀ ਸਮਝੋ ਕਿ ਉਹ ਵੇਲਾ ਪੰਡਤਾਂ ਨੂੰ ਨਹੀਂ ਲਭਾ, (ਐਵੇਂ ਪਏ ਕਹਿੰਦੇ ਹਨ)। ਉਹ ਵਕਤ ਕਾਜ਼ੀਆਂ ਨੂੰ ਭੀ ਨਹੀਂ ਲਭਾ, ਜੋ ਕੁਰਾਨ ਵਾਲੀ ਲਿਖਤ ਲਿਖਦੇ ਹਨ।

---

*੧੭ਵੀਂ ਅਤੇ ੧੮ਵੀਂ ਪਉੜੀ ਨੂੰ ਇਕੱਠਾ ਕਰਕੇ ਲੈਣਾ ਹੈ। ਪਹਿਲੀ ਵਿਚ ਜੋ ਇਕ ਖਿਆਲ ਲਿਆ ਹੈ ਉਸ ਦੇ ਮੁਕਾਬਲੇ ਵਿਚ ਦੂਜੀ ਪਉੜੀ ਵਿਚ ਕੁਝ ਆਖਿਆ ਹੈ। ਦੇਖੋ, ਜਿਥੇ ਇੰਨੇ ਜਪ, ਪਾਠ ਤੇ ਵਿਚਾਰ ਹੁੰਦੇ ਹੋਣ, ਉਥੇ ਵਿਦਿਆ ਦੇ ਚਾਨਣੇ ਨਾਲ ਸਿਆਣਪ ਹੀ ਸਿਆਣਪ ਖਿਲਰੀ ਹੋਣੀ ਚਾਹੀਦੀ ਹੈ, ਪਰ ਇਥੇ ਅਣਗਿਣਤ ਮੂਰਖ ਅੰਨ੍ਹੇ ਘੁਪ ਹੋ ਕੇ ਪਏ ਫਿਰਦੇ ਹਨ। ਜਿਥੇ ਇੰਨੇ ਲੋਕ ਸੰਸਾਰ ਤੋਂ ਉਚਾਟ ਹੋਣ ਕਰਕੇ ਵਿਹਦੇ ਰਾਜ ਭਾਗ ਨੂੰ ਲੱਤ ਮਾਰ ਕੇ ਝਟ ਫਕੀਰ ਹੋ ਜਾਣ, ਅਤੇ ਜਿਥੇ ਇੰਨੇ ਦਾਨੀ ਹੋਣ ਕਿ ਆਪਣਾ ਸਭ ਕੁਝ ਲੁਟਾ ਦੇਣ, ਉਥੇ ਤਾਂ ਪਰਾਈ ਚੀਜ਼ ਦਾ ਲਾਲਚ ਨਹੀਂ ਹੋਣਾ ਚਾਹੀਦਾ। ਪਰ ਇਥੇ ਬੇਗਿਣਤ ਲੋਕ ਚੋਰ ਤੇ ਹਰਾਮ ਦੀ ਖਾਣ ਵਾਲੇ ਪਏ ਵਿਚਰਦੇ ਹਨ। ਜਿਥੇ ਇੰਨੇ ਬਹਾਦਰ ਲੋਕ ਵਸਦੇ ਹੋਣ ਜੋ ਤਲਵਾਰ ਅਗੇ ਕਦੇ ਪਿਠ ਨਾ ਦੇਣ, ਉਥੇ ਤਾਂ ਕਿਸੇ ਦੀ ਮਜਾਲ ਨਹੀਂ ਹੋਣੀ ਚਾਹੀਦੀ ਜੋ ਕਿਸੇ ਉਤੇ ਜ਼ੁਲਮ ਕਰ ਸਕੇ, ਪਰ ਦੇਖਦੇ ਕੀ ਹਾਂ ਕਿ ਇਥੇ ਆ ਕੇ ਕਈ ਜ਼ੋਰ ਨਾਲ ਰਾਜ ਕਰ ਜਾਂਦੇ ਹਨ ਅਤੇ ਬੇਦੋਸਿਆਂ ਦੇ ਗਲੇ ਵਢਦੇ ਤੇ ਤਰ੍ਹਾਂ ੨ ਦੇ ਪਾਪ ਕਮਾ ਜਾਂਦੇ ਹਨ। ਜਿਥੇ ਮਨ ਨੂੰ ਸਾਧਨ ਲਈ ਇਕਾਗ੍ਰਤਾ ਆਦਿ ਇੰਨੇ ਸਾਧਨ ਸਾਧੇ ਜਾਂਦੇ ਹੋਣ, ਉਥੇ ਕੂੜ, ਨਿੰਦਿਆ ਆਦਿ ਮਨ ਦੇ ਖੋਟ ਘਟ ਹੋਣੇ ਚਾਹੀਦੇ ਹਨ, ਪਰ ਇਥੇ ਤਾਂ ਝੂਠਿਆਂ ਤੇ ਮੰਦੀ ਵਾਸ਼ਨਾ ਵਾਲਿਆਂ ਦੀ ਕੋਈ ਹਦ ਹੀ ਨਹੀਂ। ਕਾਰਨ ਇਹ ਕਿ ਲੋਕਾਂ ਨੇ ਵਾਹਿਗੁਰੂ ਦੀ ਰਜ਼ਾ ਨੂੰ—ਜੋ ਸਭ ਨੇਮਾਂ ਦੀ ਜੜ੍ਹ ਹੈ—ਛਡ ਕੇ ਚੰਦ ਕਰਮਾਂ ਨੂੰ ਹੀ ਨੇਕੀ ਮੰਨ ਲਿਆ ਹੈ।

†ਵਾਹਿਗੁਰੂ ਦਾ ਪ੍ਰੇਮ ਹੀ ਸਭ ਤੋਂ ਉੱਤਮ ਸਾਧਨ ਦਸ ਕੇ ਗੁਰੂ ਜੀ ਮਨੁਖ ਨੂੰ ਇਸ ਇੱਕ ਦੇ ਪ੍ਰੇਮ ਵਿਚ ਪੱਕਾ ਕਰਨ ਲਈ ਦਸਦੇ ਹਨ ਕਿ ਰੱਬ ਹੀ ਕਰਨ ਕਾਰਨ ਸਮਰਥ ਹੈ, ਉਸ ਦੀ ਥਾਂ ਮਾਇਆ ਜਾਂ ਓਅਮ, ਕੁੰਨ ਆਦਿ ਕਿਸੇ ਸ਼ਬਦ ਜਾਂ ਬ੍ਰਹਮਾ ਨੇ ਸ੍ਰਿਸ਼ਟੀ ਨਹੀਂ ਰਚੀ, ਉਸ ਨੇ ਆਪ ਹੀ ਰਚੀ ਹੈ। ਫਿਰ ਮਨੁਖ ਦੇ ਅੰਦਰਲੇ ਭਾਵਾਂ ਨੂੰ ਇੱਕੋ ਰੱਬ ਵਲ ਮੋੜਨ ਲਈ ਰੱਬ ਦਾ ਰੂਪ ਹੀ ਅਜੇਹਾ ਦਸਿਆ ਹੈ ਜੋ ਮਨੁਖ ਦੀਆਂ ਸਾਰੀਆਂ ਭੁਖਾਂ ਨੂੰ ਪੂਰਾ ਕਰਨ ਵਾਲਾ ਹੋਵੇ। ਉਹ ਸੱਤ ਸਰੂਪ ਹੈ (ਇਸ ਨਾਲ ਜਾਣਨ ਦੀ ਭੁਖ ਪੂਰੀ ਹੁੰਦੀ ਹੈ), ਉਹ ਸੁੰਦਰਤਾ ਹੈ (ਇਸ ਨਾਲ ਰੂਪ ਰਸ ਮਾਣਨ ਦੀ ਭੁਖ ਪੂਰੀ ਹੁੰਦੀ ਹੈ) ਅਤੇ ਉਹ ਮਨ ਵਿਚ ਸਦਾ ਨੇਕੀ ਦੇ ਚਾਉ ਦੀ ਸ਼ਕਲ ਵਿਚ ਰਹਿੰਦਾ ਹੈ (ਇਸ ਨਾਲ ਇਖ਼ਲਾਕੀ ਭੁਖ ਪੂਰੀ ਹੁੰਦੀ ਹੈ)।

ਆਖਾ ਕਿਵ ਸਾਲਾਹੀ ਕਿਉ ਵਰਨੀ[1] ਕਿਵ ਜਾਣਾ ॥ ਨਾਨਕ ਆਖਣਿ ਸਭੁ ਕੋ ਆਖੈ ਇਕਦੂ ਇਕੁ ਸਿਆਣਾ॥ ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ ॥ ਨਾਨਕ ਜੇ ਕੋ ਆਪੌ[2] ਜਾਣੈ ਅਗੈ ਗਇਆ ਨ ਸੋਹੈ ॥੨੧॥ ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥ ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥[3]ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ॥ ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ[4] ॥ ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ॥ ੨੨*॥ [5]ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥ [6]ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥ [7]ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ ॥ ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ ॥੨੩॥ ਅੰਤੁ ਨ ਸਿਫਤੀ ਕਹਣਿ ਨ ਅੰਤੁ ॥ ਅੰਤੁ ਨ ਕਰਣੈ ਦੇਣਿ ਨ ਅੰਤੁ ॥ ਅੰਤੁ ਨ ਵੇਖਣਿ ਸੁਣਣਿ ਨ ਅੰਤੁ ॥ ਅੰਤੁ ਨ ਜਾਪੈ ਕਿਆ ਮਨਿ ਮੰਤੁ[8]॥ ਅੰਤੁ ਨ ਜਾਪੈ ਕੀਤਾ ਆਕਾਰੁ॥ ਅੰਤੁ ਨ ਜਾਪੈ ਪਾਰਾਵਾਰੁ॥ਅੰਤ ਕਾਰਣਿ ਕੇਤੇ ਬਿਲਲਾਹਿ[9]॥ ਤਾ ਕੇ ਅੰਤ ਨ ਪਾਏ ਜਾਹਿ॥ ਏਹੁ ਅੰਤੁ ਨ ਜਾਣੈ ਕੋਇ ॥ ਬਹੁਤਾ ਕਹੀਐ ਬਹੁਤਾ ਹੋਇ ॥ਵਡਾ ਸਾਹਿਬੁ ਊਚਾ ਥਾਉ ॥ ਊਚੇ ਉਪਰਿ ਊਚਾ ਨਾਉ॥ਏਵਡੁ ਊਚਾ ਹੋਵੈ ਕੋਇ॥ਤਿਸੁ ਊਚੇ ਕਉ ਜਾਣੈ ਸੋਇ ॥ ਜੇਵਡੁ ਆਪਿ ਜਾਣੈ ਆਪਿ ਆਪਿ ॥ ਨਾਨਕ ਨਦਰੀ ਕਰਮੀ ਦਾਤਿ ॥੨੪॥ ਬਹੁਤਾ ਕਰਮੁ[10] ਲਿਖਿਆ ਨਾ ਜਾਇ॥ਵਡਾ ਦਾਤਾ ਤਿਲੁ ਨ ਤਮਾਇ[11] ॥ ਕੇਤੇ ਮੰਗਹਿ ਜੋਧ ਅਪਾਰ॥ਕੇਤਿਆ ਗਣਤ ਨਹੀ ਵੀਚਾਰੁ[12]॥ ਕੇਤੇ ਖਪਿ ਤੁਟਹਿ ਵੇਕਾਰ[13]॥ ਕੇਤੇ ਲੈ ਲੈ ਮੁਕਰੁ ਪਾਹਿ ॥ ਕੇਤੇ ਮੂਰਖ ਖਾਹੀ ਖਾਹਿ ॥ ਕੇਤਿਆ ਦੂਖ ਭੂਖ ਸਦ ਮਾਰ ॥ ਏਹਿ ਭਿ ਦਾਤਿ ਤੇਰੀ ਦਾਤਾਰ ॥ ਬੰਦਿਖਲਾਸੀ[14] ਭਾਣੈ ਹੋਇ ॥ ਹੋਰੁ ਆਖਿ ਨ ਸਕੈ ਕੋਇ ॥ ਜੇ ਕੋ ਖਾਇਕੁ[15] ਆਖਣਿ ਪਾਇ ॥ ਓਹੁ ਜਾਣੈ ਜੇਤੀਆ ਮੁਹਿ ਖਾਇ ॥ ਆਪੇ ਜਾਣੈ ਆਪੇ ਦੇਇ ॥ ਆਖਹਿ ਸਿ ਭਿ ਕੇਈ ਕੇਇ ॥ ਜਿਸਨੋ ਬਖਸੇ ਸਿਫਤਿ ਸਾਲਾਹ ॥ ਨਾਨਕ ਪਾਤਿਸਾਹੀ ਪਾਤਿਸਾਹੁ ॥ ੨੫ ॥ ਅਮੁਲ ਗੁਣ ਅਮੁਲ ਵਾਪਾਰ ॥ ਅਮੁਲ ਵਾਪਾਰੀਏ ਅਮੁਲ ਭੰਡਾਰ ॥ [16]ਅਮੁਲ ਆਵਹਿ ਅਮੁਲ ਲੈ ਜਾਹਿ ॥ ਅਮੁਲ ਭਾਇ ਅਮੁਲਾ ਸਮਾਹਿ॥[17]ਅਮੁਲੁ ਧਰਮੁ ਅਮੁਲੁ ਦੀਬਾਣੁ ॥ [18]ਅਮੁਲੁ ਤੁਲੁ ਅਮੁਲੁ ਪਰਵਾਣੁ॥ ਅਮੁਲੁ ਬਖਸੀਸ ਅਮੁਲੁ ਨੀਸਾਣੁ[19] ॥ ਅਮੁਲੁ ਕਰਮੁ ਅਮੁਲੁ ਫੁਰਮਾਣੁ ॥ ਅਮੁਲੋ ਅਮੁਲੁ ਆਖਿਆ ਨ ਜਾਇ ॥ ਆਖਿ ਆਖਿ ਰਹੇ ਲਿਵ ਲਾਇ[20] ॥ ਆਖਹਿ ਵੇਦ ਪਾਠ ਪੁਰਾਣ ॥ ਆਖਹਿ ਪੜੇ ਕਰਹਿ ਵਖਿਆਣ ॥ ਆਖਹਿ ਬਰਮੇ ਆਖਹਿ ਇੰਦ॥

੧ ਵਰਣਨ ਕਰਾਂ, ਬਿਆਨ ਕਰਾਂ।
੨ ਆਪਣੇ ਆਪ ਥੋਂ; ਅਰਥਾਤ ਇਹ ਸਮਝੇ ਕਿ ਅਮਕਾ ਕੰਮ ਮੇਰੇ ਤੋਂ ਹੋਇਆ ਹੈ।
੩ ਮੁਸਲਮਾਨ ਆਦਿ ਪਛਮੀ ਲੋਕਾਂ ਦੀਆਂ ਪੁਸਤਕਾਂ ਆਖਦੀਆਂ ਹਨ ਕਿ ਸ੍ਰਿਸ਼ਟੀ ਦੇ ਅਠਾਰਾਂ ਹਜ਼ਾਰ ਆਲਮ ਜਾਂ ਦੁਨੀਆਂ ਹਨ, ਪਰ ਅਸਲ ਵਿਚ ਇਹਦਾ ਭਾਵ ਭੀ ਉਹੀ ਹੈ ਜੋ ਉਤੇ ਦਸਿਆ ਵੇਦਾਂ ਦਾ ਹੈ ਕਿ ਅੰਤ ਲਭਦੇ ਥਕ ਗਏ ਹਾਂ, ਨਹੀਂ ਲਭਾ। "ਸਹਸ ਅਠਾਰਹ ਆਲਮ ਭਾਈ। ਨੇਕੀ ਬਦੀ ਸਭ ਕਰਿ ਕਰਿ ਜਾਈ" (ਭਗਤ ਕਾਹਨਾ)। 'ਹਜ਼ਦਹ ਹਜ਼ਾਰ ਸਜਦਾ ਬਸੂਏ ਤੋ ਮੇਕੁਨੰਦ' (ਭਾ: ਨੰਦ ਲਾਲ)।
੪ ਨਾਸ, ਬਰਬਾਦੀ। ਲੇਖਾ ਕਰਦਿਆਂ ਆਪ ਮੁਕ ਜਾਈਦਾ ਹੈ ਪਰ ਲੇਖਾ ਨਹੀਂ ਮੁੱਕਦਾ।
੫ ਸ਼ਲਾਘਾ ਕਰਨ ਵਾਲੇ ਸ਼ਲਾਘਾ ਕਰਦੇ ਹਨ, ਪਰ ਸਮਝ ਉਹਨਾਂ ਨੂੰ ਵੀ ਨਹੀਂ ਪੈਂਦੀ ਕਿ ਉਸ ਦੀ ਵਡਿਆਈ ਕਿਨੀਕੁ ਹੈ।
੬ ਜਿਵੇਂ ਸਮੁੰਦਰ ਵਿਚ ਨਦੀਆਂ ਤੇ ਨਾਲੇ ਪੈਂਦੇ ਹਨ ਪਰ ਉਸਨੂੰ ਪੂਰੀ ਤਰ੍ਹਾਂ ਨਹੀਂ ਸਮਝ ਸਕਦੇ, ਅਰਥਾਤ ਉਸ ਦੇ ਸਾਰੇ ਪੇਟ ਤੇ ਡੂੰਘਿਆਈਆਂ ਦੀ ਸਾਰ ਨਹੀਂ ਲੈ ਸਕਦੇ।
੭ ਓਹ ਪਾਤਸ਼ਾਹ ਜੋ ਸਮੁੰਦਰਾਂ ਦੇ ਮਾਲਕ ਹੋਣ ਅਤੇ ਜਿਨ੍ਹਾਂ ਦੇ ਪਾਸ ਮਾਲ ਦੌਲਤ ਪਹਾੜਾਂ ਨਾਲ ਮਿਣੀ ਜਾਣ ਵਾਲੀ ਹੋਵੇ, ਉਹ ਭੀ ਉਸ ਕੀੜੀ ਦੇ ਬਰਾਬਰ ਨਹੀਂ ਜਿਸ ਨੂੰ ਤੂੰ ਦਿਲੋਂ ਨਹੀਂ ਵਿਸਰਦਾ।
੮ ਮਨਤਵ, ਮਨੋਰਥ।
੯ ਵਿਲਕਦੇ ਹਨ, ਤਰਲੇ ਲੈਂਦੇ ਹਨ।
੧੦ ਬਖਸ਼ਿਸ਼।
੧੧ [ਅਰਬੀ] ਤਮਹ, ਲਾਲਚ।
੧੨ ਅੰਦਾਜ਼ਾ।
੧੩ ਵਿਕਾਰੀ ਆਦਮੀ, ਵਿਸ਼ੇ ਭੋਗਣ ਵਾਲੇ।
੧੪ ਬੰਧਨ ਤੋਂ ਛੁਟਕਾਰਾ, ਆਜ਼ਾਦੀ। "ਸਾਧ ਸੰਗਤ ਮਿਲ ਬੰਦ-ਖਲਾਸੀ" (ਭਾ: ਗੁਰਦਾਸ)।
੧੫ [ਫ਼ਾਰਸੀ] ਵੱਧ ਕੇ ਗਲ ਕਰਨ ਵਾਲਾ, ਗੱਪੀ।
੧੬ ਅਮੋਲਕ ਹਨ ਓਹ ਜੋ ਇਹਨਾਂ ਗੁਣਾਂ ਲਈ ਹੱਟੀ ਉਤੇ ਆਉਂਦੇ ਅਤੇ ਗੁਣਾਂ ਨੂੰ ਵਿਆਝ ਕੇ ਲੈ ਜਾਂਦੇ ਹਨ, ਅਰਥਾਤ ਗੁਣਾਂ ਦੇ ਗਾਹਕ।
੧੭ ਅਮੋਲਕ ਕਾਨੂੰਨ ਹੈ ਤੇ ਅਮੋਲਕ ਹੀ ਕਚਹਿਰੀ ਹੈ।
੧੮ ਅਮੋਲਕ ਤੋਲ ਹੈ। ਅਮੋਲਕ ਪੈਮਾਨਾ ਹੈ। ਪਰਵਾਣੁ=ਪੈਮਾਨਾ, ਮਾਪ (ਜਿਸ ਨਾਲ ਸਾਡੇ ਕਰਮ ਮਾਪੇ ਜਾਂਦੇ ਹਨ ਕਿ ਉਹ ਰੱਬ ਦੇ ਕਾਨੂੰਨ ਨੂੰ ਕਿੰਨਾ ਕੁ ਪੂਰਾ ਕਰਦੇ ਹਨ)।
੧੯ ਨਿਸ਼ਾਨ ਪ੍ਰਵਾਨਗੀ ਦਾ।
੨੦ ਚੁੱਪ ਹੋ ਗਏ।

---

* ਚੂੰਕਿ ਭਗਤੀ ਲਈ ਜ਼ਰੂਰੀ ਹੈ ਕਿ ਪਹਿਲਾਂ "ਰੱਬ ਵੱਡਾ ਹੈ" ਦਾ ਭਾਵ ਪੈਦਾ ਹੋਵੇ, ਇਸ ਲਈ ੨੨ਵੀਂ ਪਉੜੀ ਤੋਂ ਲੈ ਕੇ 'ਸੋਦਰ' ਤਕ ਰੱਬ ਦੀ ਵਡਿਆਈ ਨੂੰ ਹੀ ਵਖੋ ਵਖ ਪਾਸਿਆਂ ਤੋਂ ਵਿਖਾਇਆ ਹੈ। ਪਹਿਲਾਂ (੨੨–੨੩ਵੀਂ ਪਉੜੀ) ਮਾਦੀ ਦੁਨੀਆਂ ਦਾ ਬੇਓੜਕ ਆਕਾਰ; ਫਿਰ (੨੪ਵੀਂ ਪੰ:) ਇਸ ਆਕਾਰ ਵਿਚ ਵੇਖਣ ਤੇ ਸੁਣਨ ਜੋਗੀਆਂ ਬੇਅੰਤ ਚੀਜ਼ਾਂ; ਫਿਰ (੨੫ਵੀਂ ਪੰ:) ਕਈ ਤਰ੍ਹਾਂ ਦੀਆਂ ਸੰਸਾਰਕ ਦਾਤਾਂ; ਫਿਰ (੨੬ਵੀਂ ਪੰ:) ਸਭ ਤੋਂ ਉਚੀਆਂ ਇਖ਼ਲਾਕੀ ਤੇ ਆਤਮਕ ਗੁਣਾਂ ਦੀਆਂ ਦਾਤਾਂ। ਇਥੋਂ ਤਕ ਗੁਰੂ ਜੀ ਨੇ ਵਾਹਿਗੁਰੂ ਦੀ ਵਡਿਆਈ ਦਲੀਲਾਂ ਦੇ ਕੇ ਦ੍ਰਿੜ੍ਹ ਕਰਾਈ ਹੈ। ਅਗੋਂ ੨੭ਵੀਂ ਪਉੜੀ ਵਿਚ ਉਸ ਵਡਿਆਈ ਦਾ ਨਕਸ਼ਾ ਸਾਡੇ ਸਾਮ੍ਹਣੇ ਸਿਧੇ ਤੌਰ ਤੇ ਲਿਆਉਂਦੇ ਹਨ। ੨੨ਵੀਂ, ੨੩ਵੀਂ ਤੇ ੨੪ਵੀਂ ਪਉੜੀਆਂ ਵਿਚ ਸਾਡੀ ਦਮਾਗੀ ਤਾਕਤ ਨੂੰ ਚਕ੍ਰਿਤ ਕੀਤਾ ਸੀ। ੨੫ਵੀਂ ਤੇ ੨੬ਵੀਂ ਵਿਚ ਸਾਡੇ ਇਖ਼ਲਾਕੀ ਭਾਵ ਨੂੰ ਹੈਰਾਨ ਕੀਤਾ ਸੀ। ੨੭ਵੀਂ ਪਉੜੀ ਵਿਚ ਸਾਡੇ ਰੂਪ ਪਰਖਣ ਵਾਲੇ ਵਲਵਲਿਆਂ ਦੇ ਰਾਹੀਂ ਰੱਬ ਦੀ ਵਡਿਆਈ ਦਸੀ ਹੈ। ਇਸ ਵਿਚ ਇਕ ਦਰਬਾਰ ਰਚ ਕੇ ਦਸਿਆ ਹੈ, ਜਿਸ ਵਿਚ ਧਰਤ ਅਸਮਾਨ ਦੀਆਂ ਸਾਰੀਆਂ ਤਾਕਤਾਂ ਨੂੰ ਰੱਬ ਦੇ ਅਧੀਨ ਕਰਕੇ ਬਿਠਾਂਦੇ ਹਨ। ਜਿਨ੍ਹਾਂ ਦੇਵੀ ਦੇਵਤਿਆਂ ਨੂੰ ਲੋਕੀਂ ਮਾਰਣ ਜਿਵਾਲਣ ਤੇ ਪਾਲਣ ਵਾਲੇ ਅਧਿਕਾਰ ਰਖਦੇ ਹੋਏ ਮੰਨਦੇ ਸਨ, ਓਹ ਭੀ ਉਸ ਦੇ ਦਰਵਾਜ਼ੇ ਉਤੇ ਹੱਥ ਬੱਧੀ ਖੜੋਤੇ ਅਤੇ ਨਿਮਾਣੇ ਹੋ ਕੇ ਗੁਣ ਗਾ ਰਹੇ ਹਨ।

ਆਖਹਿ ਗੋਪੀ ਤੈ ਗੋਵਿੰਦ[੧] ॥ ਆਖਹਿ ਈਸਰ ਆਖਹਿ ਸਿਧ ॥ ਆਖਹਿ ਕੇਤੇ ਕੀਤੇ ਬੁਧ ॥ ਆਖਹਿ ਦਾਨਵ[੨] ਆਖਹਿ ਦੇਵ ॥ ਆਖਹਿ [੩]ਸੁਰਿ ਨਰ ਮੁਨਿ ਜਨ ਸੇਵ[੪] ॥ ਕੇਤੇ ਆਖਹਿ [੫]ਆਖਣਿ ਪਾਹਿ ॥ ਕੇਤੇ ਕਹਿ ਕਹਿ ਉਠਿ ਉਠਿ ਜਾਹਿ ॥ ਏਤੇ ਕੀਤੇ ਹੋਰਿ ਕਰੇਹਿ ॥ ਤਾ ਆਖਿ ਨ ਸਕਹਿ ਕੇਈ ਕੇਇ ॥ ਜੇਵਡੁ ਭਾਵੈ ਤੇਵਡੁ ਹੋਇ ॥ ਨਾਨਕ ਜਾਣੈ ਸਾਚਾ ਸੋਇ ॥ ਜੇ ਕੋ ਆਖੈ ਬੋਲੁਵਿਗਾੜੁ[੬] ॥ ਤਾ ਲਿਖੀਐ [੭]ਸਿਰਿ ਗਾਵਾਰਾ ਗਾਵਾਰੁ ॥ ੨੬ ॥ ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥ ਵਾਜੇ ਨਾਦ[੮] ਅਨੇਕ ਅਸੰਖਾ ਕੇਤੇ ਵਾਵਣਹਾਰੇ ॥ ਕੇਤੇ ਰਾਗ ਪਰੀ[੯] ਸਿਉ ਕਹੀਅਨਿ ਕੇਤੇ ਗਾਵਣਹਾਰੇ ॥ ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ[੧੦] ਗਾਵੈ ਰਾਜਾ ਧਰਮੁ ਦੁਆਰੇ[੧੧] ॥ *ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ ॥ ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ ॥ ਗਾਵਹਿ ਇੰਦ ਇਦਾਸਣਿ ਬੈਠੇ [੧੨]ਦੇਵਤਿਆ ਦਰਿ ਨਾਲੇ ॥ ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ[੧੩] ॥ ਗਾਵਨਿ ਜਤੀ ਸਤੀ ਸੰਤੋਖੀ ਗਾਵਹਿ [੧੪]ਵੀਰ ਕਰਾਰੇ ॥ ਗਾਵਨਿ ਪੰਡਿਤ ਪੜਨਿ ਰਖੀਸਰ †ਜੁਗੁ ਜੁਗੁ ਵੇਦਾ ਨਾਲੇ ॥ ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ[੧੫] ਪਇਆਲੇ[੧੬] ॥ ਗਾਵਨਿ ਰਤਨ‡ ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥ ਗਾਵਹਿ ਜੋਧ ਮਹਾਬਲ ਸੂਰਾ ਗਾਵਹਿ [੧੭]ਖਾਣੀ ਚਾਰੇ ॥ ਗਾਵਹਿ [੧੮]ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ ॥ ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ[੧੯] ॥ ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ ॥ ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥ ਹੈ ਭੀ ਹੋਸੀ ਜਾਇ§ ਨ ਜਾਸੀ ਰਚਨਾ ਜਿਨਿ ਰਚਾਈ ॥ ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥ ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ ॥ ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ ॥ ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ¶ਰਹਣੁ ਰਜਾਈ ॥ ੨੭ ॥ ਮੁੰਦਾ:: ਸੰਤੋਖੁ ਸਰਮੁ oo ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥ oਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ॥ 8ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ ॥ ਆਦੇਸੁ[੨੦] ਤਿਸੈ ਆਦੇਸੁ[੨੧] ॥ ਆਦਿ ਅਨੀਲੁ[੨੨] ਅਨਾਦਿ[੨੩] ਅਨਾਹਤਿ[੨੪] ਜੁਗੁ ਜੁਗੁ ਏਕੋ ਵੇਸੁ ॥ ੨੮ ॥ ਭੁਗਤਿ[੨੫] ਗਿਆਨੁ ਦਇਆ ਭੰਡਾਰਣਿ[੨੬] ਘਟਿ ਘਟਿ ਵਾਜਹਿ ਨਾਦ[੨੭] ॥ +ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ ॥ [ ]ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ

੧ ਕ੍ਰਿਸ਼ਨ ।

੨ ਦੈਂਤ, ਰਾਖਸ਼ ।

੩ ਸੁਰੀ ਨਰ ਅਤੇ ਮੁਨੀ ਜਨ, ਮਹਾਤਮਾ ਆਦਮੀ ਅਤੇ ਰਿਸ਼ੀ ਲੋਕ । 'ਸੁਰਿਨਰ, ਦੇਵ, ਅਸੁਰ ਤ੍ਰੈ ਗੁਣੀਆ' (ਆਸਾ ਮ: ੫) । 'ਸੁਰਿ' ਦੇ 'ਰ' ਨਾਲ ਸਿਹਾਰੀ ਹੋਣ ਕਰਕੇ 'ਸੁਰਿਨਰ' ਦੇ ਅਰਥ 'ਦੇਵਤਾ ਅਤੇ ਮਨੁਖ' ਨਹੀਂ ਹੋ ਸਕਦੇ, ਬਲਕਿ ਦੈਵੀ ਗੁਣਾਂ ਵਾਲੇ ਮਨੁਖ ਹਨ।

੪ ਸੇਵਣ ਵਾਲੇ ।

੫ ਆਖਣ ਲਗੇ ਹਨ ।

੬ ਬੋਲ ਨੂੰ ਵਿਗਾੜਨ ਵਾਲਾ, ਬਕਵਾਸੀ । 'ਅਸੀ ਬੋਲ-ਵਿਗਾੜ ਵਿਗਾੜਹ ਬੋਲ' (ਸ੍ਰੀ ਰਾਗ ਮ: ੧) ।

੭ ਗਵਾਰਾਂ ਵਿਚ ਸ਼ਰੋਮਣੀ ਗਵਾਰ, ਵੱਡਾ ਗਵਾਰ ।

੮ ਵਾਜੇ ।

੯ ਰਾਗਣੀਆਂ ।

੧੦ ਅੱਗ ।

੧੧ ਤੇਰੇ ਦੁਆਰੇ ਉਤੇ ।

੧੨ ਸਣੇ ਦੇਵਤਿਆਂ ਦੇ ਤੇਰੇ ਦਰ ਤੇ ।

੧੩ ਵਿਚਾਰ ਅੰਦਰ ।

੧੪ ਕਰੜੇ ਬਹਾਦੁਰ ।

੧੫ ਮਾਤ ਲੋਕ ਦੀਆਂ।

੧੬ ਪਤਾਲਾਂ ਦੀਆਂ ।

੧੭ ਚਾਰੇ ਖਾਣੀਆਂ=ਅੰਡਜ (ਅੰਡਿਆਂ ਤੋਂ ਪੈਦਾ ਹੋਏ ਜੀਵ), ਜੇਰਜ (ਜੇਰ ਤੋਂ ਪੈਦਾ ਹੋਏ), ਸੇਤਜ (ਪਸੀਨੇ ਤੋਂ), ਉਤਭੁਜ (ਧਰਤੀ ਚੋਂ ਪੈਦਾ ਹੋਏ ਜੀਵ) ।

੧੮ ਦੇਸ, ਲੋਕ ਅਤੇ ਬ੍ਰਹਮੰਡ ।

੧੯ ਰਸ ਵਾਲੇ, ਰਸੀਏ ।

੨੦ ਪਰਨਾਮ, ਨਮਸਕਾਰ, "ਜੋਗੀ ਕਰਨਿ ਆਦੇਸੁ ਮਿਲਿ" (ਭਾ: ਗੁਰਦਾਸ) ।

੨੧ ਜੋ 'ਆਦਿ-ਈਸ' ਜਾਂ ਮੁਢਲਾ ਈਸ਼ਵਰ ਹੈ ।

੨੨ ਬੇਲਾਗ, ਪਵਿੱਤਰ ।

੨੩ ਜਿਸ ਦਾ ਮੁਢ ਨਹੀਂ ।

੨੪ ਜੋ ਮਾਰਿਆ ਨਹੀਂ ਜਾਂਦਾ ।

੨੫ ਭੋਜਨ ।

੨੬ ਭੰਡਾਰਾ ਵੰਡਣ ਵਾਲੀ ।

੨੭ ਹਰ ਇਕ ਦਿਲ ਦੇ ਅੰਦਰ ਜੋ ਵਾਹਿਗੁਰੂ ਦੇ ਨਾਮ ਦੀ ਧੁੰਨੀ ਵਜ ਰਹੀ ਹੈ, ਉਹ ਤੁਹਾਡੇ ਨਾਦ ਹੋਣ ।

---

*ਧਰਮਰਾਜ ਦੇ ਮੁਣਸ਼ੀ ਚਿਤਰ ਗੁਪਤ ਭੀ ਤੈਨੂੰ ਗਾਉਂਦੇ ਹਨ, ਜੋ ਮਨੁਖਾਂ ਦੇ ਕਰਮਾਂ ਨੂੰ ਲਿਖਣਾ ਜਾਣਦੇ ਹਨ ਅਤੇ ਜਿਨ੍ਹਾਂ ਦੇ ਲਿਖੇ ਉਤੇ ਧਰਮਰਾਜ ਜੀਵਾਂ ਦੀ ਗਤੀ ਵਿਚਾਰਦਾ ਹੈ ।

†ਹਰ ਇਕ ਜੁਗ ਦਾ ਵਖਰਾ ੨ ਵੇਦ ਮੰਨਿਆ ਗਿਆ ਹੈ । ਵੇਖੋ ਵਾਰ ਆਸਾ, ੧੩ਵੀਂ ਪਉੜੀ ਦੇ ਸਲੋਕ, ਅਤੇ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ।

‡ਚੰਦ੍ਰਮਾ, ਧਨੰਤਰ, ਕਾਮਧੇਨ ਆਦਿ ਚੌਦਾਂ ਰਤਨ ਜੋ ਸਮੁੰਦਰ ਨੂੰ ਮੱਥ ਕੇ ਕਢੇ ਗਏ ਸਨ ।

§ਭਾਵੇਂ ਸਾਰੀ ਰਚਨਾ ਨਾਸ ਹੋ ਜਾਵੇ, ਉਹ ਆਪ ਨਾਸ ਨਹੀਂ ਹੋਵੇਗਾ ।

¶ਉਸ ਦੀ ਰਜ਼ਾ ਵਿਚ ਰਹਿਣਾ ਹੀ ਬਣਦਾ ਹੈ ।

::ਕੰਨ ਦੀਆਂ ਮੁੰਦਰਾਂ ਸੰਤੋਖ ਨੂੰ ਬਣਾ । ਸੰਤੋਖ ਧਾਰਨ ਲਈ ਆਪਣੀਆਂ ਖਾਹਸ਼ਾਂ ਨੂੰ ਛੱਡਣਾ ਪੈਂਦਾ ਹੈ, ਇਸ ਲਈ ਸੰਤੋਖ ਨੂੰ ਮੁੰਦਰਾਂ ਕਿਹਾ ਹੈ ।

::ਸਰਮੁ=ਸ਼੍ਰਮ=ਉਦਮ, ਮਿਹਨਤ । ਪਤੁ=ਪਤਰੁਕਾ, ਖੱਪਰ, ਚਿੱਪੀ । ਮਿਹਨਤ ਦਾ ਖੱਪਰ ਤੇ ਝੋਲੀ ਬਣਾ; ਅਰਥਾਤ ਮੰਗਣ ਦੀ ਥਾਂ ਮਿਹਨਤ ਕਰ ।

○ਤੇਰੀ ਖਫਣੀ ਇਹ ਹੋਵੇ ਕਿ ਮਰਨਾ ਹੈ; ਤੇਰੀ ਰਹੁਰੀਤ ਇਹ ਹੋਵੇ ਕਿ ਦੇਹੀ ਨੂੰ ਕੁਆਰੀਆਂ ਵਾਕਰ ਪਵਿੱਤਰ ਰਖਣਾ ਹੈ; ਅਤੇ ਡੰਡਾ ਨਿਸਚੇ ਦਾ ਹੋਵੇ । ਜੁਗਤਿ=ਜੋਗੀਆਂ ਦੀ ਰਹਿਣੀ ।

:ਸਾਰਿਆਂ ਨੂੰ ਆਪਣੇ ਨਾਲ ਦਾ ਸਮਝਣਾ, ਇਹ ਤੇਰਾ ਆਈ ਪੰਥ ਹੋਵੇ । ਜੋਗੀਆਂ ਦੇ ਬਾਰਾਂ ਪੰਥਾਂ ਵਿਚੋਂ ਇਕ ਪੰਥ, ਜਿਨ੍ਹਾਂ ਦੇ ਨਾਵਾਂ ਦੇ ਅੰਤ ਵਿਚ "ਆਈ" ਹੁੰਦਾ ਹੈ; ਜਿਵੇਂ, ਬਾਲ-ਗਦਾਈ । ਇਸ ਪੰਥ ਵਾਲੇ ਸਹਿਨ ਸੀਲਤਾ ਅਤੇ ਰਵਾਦਾਰੀ ਲਈ ਮਸ਼ਹੂਰ ਹਨ ।

+ਰੱਬ ਆਪ ਮਾਲਕ ਹੈ ਜਿਸ ਦੀ ਸਾਰੀ ਸ੍ਰਿਸ਼ਟੀ ਨੱਥੀ ਹੋਈ ਹੈ । ਕਰਾਮਾਤਾਂ ਕਰਨ ਦੀ ਚਾਹ ਹੋਰ ਹੀ ਪਾਸੇ ਦਾ ਸਵਾਦ ਹੈ । ਜਿਹੜੇ ਕਰਾਮਾਤ ਕਰਨਾ ਚਾਹੁੰਦੇ, ਹਨ , ਓਹ ਰੱਬ ਦੀ ਰਜ਼ਾ ਵਿਚ ਪਰੋਤੇ ਰਹਿਣਾ ਨਹੀਂ ਚਾਹੁੰਦੇ, ਉਹ ਉਸ ਤੋਂ ਸੁਤੰਤਰ ਹੋ ਕੇ ਵਿਚਰਨਾ ਚਾਹੁੰਦੇ ਹਨ। ਇਹ ਚੇਸ਼ਟਾ ਹੀ ਵਖਰੀ ਹੈ, ਇਸ ਦਾ ਧਰਮ ਨਾਲ ਕੋਈ ਸੰਬੰਧ ਨਹੀਂ ।

[]'ਮੇਲ' ਤੇ 'ਵਿਛੋੜੇ' ਦੇ ਦੋਵੇਂ ਅਸੂਲ ਸੰਸਾਰ ਦਾ ਕੰਮ ਚਲਾ ਰਹੇ ਹਨ । ਜਿਵੇਂ ਉੱਤੇ ਦੱਸਿਆ ਹੈ, ਸਾਰੇ ਜੀਵ ਰੱਬ ਦੀ ਰਜ਼ਾ ਵਿਚ ਪ੍ਰੋਤੇ ਹੋਏ ਹਨ । ਜਦ ਤੋੜੀ ਮਨੁਖ ਇਹ ਮੰਨ ਕੇ ਤੁਰਦਾ ਹੈ, ਉਹ 'ਸੰਜੋਗੁ' ਵਿਚ ਹੈ, ਪਰ ਜਦ ਉਹ ਹਉਮੈ ਦੇ ਵਸ ਹੋ ਕੇ ਰਜ਼ਾ ਤੋਂ ਖਿਸਕਦਾ ਹੈ, ਤਾਂ ਉਹ 'ਵਿਜੋਗੁ' ਵਿਚ ਪੈ ਜਾਂਦਾ ਹੈ।

ਭਾਗ ॥ ਆਦੇਸੁ ਤਿਸੈ ਆਦੇਸੁ ॥ ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ
ਜੁਗੁ ਏਕੋ ਵੇਸੁ ॥੨੯॥ [੧]ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ॥
ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ॥ ਜਿਵ ਤਿਸੁ ਭਾਵੈ ਤਿਵੈ
ਚਲਾਵੈ ਜਿਵ ਹੋਵੈ ਫੁਰਮਾਣੁ ॥ ਓਹੁ ਵੇਖੈ ਓਨਾ[੨] ਨਦਰਿ ਨ ਆਵੈ ਬਹੁਤਾ ਏਹੁ
ਵਿਡਾਣੁ[੩] ॥ ਆਦੇਸੁ ਤਿਸੈ ਆਦੇਸੁ ॥ ਆਦਿ ਅਨੀਲੁ ਅਨਾਦਿ ਅਨਾਹਤਿ
ਜੁਗੁ ਜੁਗੁ ਏਕੋ ਵੇਸੁ ॥ ੩੦॥[੪]ਆਸਣੁ ਲੋਇ ਲੋਇ ਭੰਡਾਰ॥ ਜੋ ਕਿਛੁ ਪਾਇਆ
ਸੁ ਏਕਾ ਵਾਰ॥[੫]ਕਰਿ ਕਰਿ ਵੇਖੈ ਸਿਰਜਣਹਾਰੁ॥ਨਾਨਕ ਸਚੇ ਕੀ ਸਾਚੀ ਕਾਰ ॥
ਆਦੇਸੁ ਤਿਸੈ ਆਦੇਸੁ ॥ ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ
ਏਕੋ ਵੇਸੁ ॥ ੩੧ ॥ ਇਕਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥ ਲਖੁ
ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥ [੬]ਏਤੁ ਰਾਹਿ ਪਤਿ ਪਵੜੀਆ
ਚੜੀਐ ਹੋਇ ਇਕੀਸ ॥ [੭]ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ ॥ ਨਾਨਕ
ਨਦਰੀ ਪਾਈਐ [੮]ਕੂੜੀ ਕੂੜੈ ਠੀਸ ॥ ੩੨ ॥ ਆਖਣਿ ਜੋਰੁ ਚੁਪੈ ਨਹ ਜੋਰੁ ॥
ਜੋਰੁ ਨ ਮੰਗਣਿ ਦੇਣਿ ਨ ਜੋਰੁ ॥ ਜੋਰੁ ਨ ਜੀਵਣਿ ਮਰਣਿ ਨਹ ਜੋਰੁ ॥ ਜੋਰੁ ਨ
ਰਾਜਿ ਮਾਲਿ [੯]ਮਨਿ ਸੋਰੁ ॥ ਜੋਰੁ ਨ ਸੁਰਤੀ ਗਿਆਨਿ ਵੀਚਾਰਿ ॥ ਜੋਰੁ ਨ
[੧੦]ਜੁਗਤੀ ਛੁਟੈ ਸੰਸਾਰੁ ॥ [੧੧]ਜਿਸੁ ਹਥਿ ਜੋਰੁ ਕਰਿ ਵੇਖੈ ਸੋਇ ॥ ਨਾਨਕ ਉਤਮੁ
ਨੀਚੁ ਨ ਕੋਇ ॥੩੩॥ ਰਾਤੀ ਰੁਤੀ ਥਿਤੀ ਵਾਰ॥ਪਵਣ ਪਾਣੀ ਅਗਨੀ ਪਾਤਾਲ॥
[੧੨]ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ॥ ਤਿਸੁ ਵਿਚਿ ਜੀਅ ਜੁਗਤਿ
ਕੇ ਰੰਗ ॥ ਤਿਨ ਕੇ ਨਾਮ ਅਨੇਕ ਅਨੰਤ ॥ ਕਰਮੀ ਕਰਮੀ ਹੋਇ ਵੀਚਾਰੁ ॥ ਸਚਾ
ਆਪਿ ਸਚਾ ਦਰਬਾਰੁ ॥ ਤਿਥੈ ਸੋਹਨਿ ਪੰਚ [੧੩]ਪਰਵਾਣੁ ॥ ਨਦਰੀ ਕਰਮਿ ਪਵੈ
ਨੀਸਾਣੁ ॥ [੧੪]ਕਚ ਪਕਾਈ ਓਥੈ ਪਾਇ ॥ ਨਾਨਕ ਗਇਆ ਜਾਪੈ ਜਾਇ ॥੩੪॥
ਧਰਮ ਖੰਡ*ਕਾ ਏਹੋ ਧਰਮੁ[੧੫]॥ਗਿਆਨ ਖੰਡ ਕਾ[੧੬]ਆਖਹੁ ਕਰਮੁ॥ਕੇਤੇ ਪਵਣ
ਪਾਣੀ ਵੈਸੰਤਰ[੧੭]ਕੇਤੇ ਕਾਨ੍ ਮਹੇਸ॥ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ
ਵੇਸ॥ਕੇਤੀਆ [੧੮]ਕਰਮ ਭੂਮੀ ਮੇਰ[੧੯] ਕੇਤੇ ਕੇਤੇ ਧੂ ਉਪਦੇਸ॥ਕੇਤੇ ਇੰਦ ਚੰਦ ਸੂਰ
ਕੇਤੇ ਕੇਤੇ ਮੰਡਲ ਦੇਸ॥ਕੇਤੇ ਸਿਧ ਬੁਧ ਨਾਥ ਕੇਤੇ ਕੇਤੇ [੨੦]ਦੇਵੀ ਵੇਸ॥†ਕੇਤੇ ਦੇਵ
ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ ॥ [੨੧]ਕੇਤੀਆ ਖਾਣੀ ਕੇਤੀਆ ਬਾਣੀ[੨੨]
ਕੇਤੇ [੨੩]ਪਾਤ ਨਰਿੰਦ॥ਕੇਤੀਆ [੨੪]ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ ॥੩੫॥
ਗਿਆਨ ਖੰਡ ਮਹਿ ਗਿਆਨੁ ਪਰਚੰਡੁ[੨੫]॥ ਤਿਥੈ ਨਾਦ[੨੬] ਬਿਨੋਦ[੨੭] ਕੋਡ[੨੮]
ਅਨੰਦੁ ॥ ਸਰਮ[੨੯]ਖੰਡ ਕੀ ਬਾਣੀ[੩੦] ਰੂਪੁ॥ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ॥

੧ ਇਹ ਮੰਨਿਆ ਜਾਂਦਾ ਹੈ ਕਿ ਇੱਕ ਮਾਇਆ ਕਿਸੇ ਵਿਉਂਤ ਨਾਲ ਸੂਈ ਅਤੇ ਉਸ ਤੋਂ ਤਿੰਨ ਚੇਲੇ ਜਾਂ ਪੁਤਰ ਪੈਦਾ ਹੋਏ : ਇਕ ਸੰਸਾਰ ਦੇ ਰਚਣਵਾਲਾ ਬ੍ਰਹਮਾ, ਇਕ ਪਾਲਣ ਦੇ ਸਮਿਆਨ ਰਖਣ ਵਾਲਾ ਵਿਸ਼ਨੂ, ਅਤੇ ਇਕ ਮੌਤ ਦੇ ਹੁਕਮ ਚੜ੍ਹਾਨ ਲਈ ਕਚਹਿਰੀ ਲਾਣ ਵਾਲਾ ਸ਼ਿਵ ।

੨ ਜੀਵਾਂ ਨੂੰ । ੩ ਹੈਰਾਨਗੀ, ਅਸਚਰਜ ਗਲ ।

੪ ਰੱਬ ਨੇ ਲੋਕ ਲੋਕ ਵਿਚ ਆਪਣਾ ਆਸਣ ਜਮਾਇਆ ਹੋਇਆ ਹੈ, ਅਤੇ ਨਾਲ ੨ ਹੀ ਓਹਦੇ ਖਜ਼ਾਨੇ ਹਨ । ਇਸ ਲਈ ਵਿਸ਼ਨੂ ਦੀ ਕੋਈ ਲੋੜ ਨਹੀਂ ਰਹਿੰਦੀ ।

੫ ਉਹ ਆਪ ਪੈਦਾ ਕਰਨ ਵਾਲਾ ਸਰਿਸ਼ਟੀ ਨੂੰ ਬਣਾ ਕੇ ਉਸ ਦੀ ਸੰਭਾਲਨਾ ਕਰਦਾ ਹੈ, ਅਰਥਾਤ ਬ੍ਰਹਮਾ ਜਾਂ ਵਿਸ਼ਨੂੰ ਦੀ ਲੋੜ ਨਹੀਂ ।

੬ ਇਸ ਪਤੀ ਦੇ ਰਸਤੇ ਵਿਚ ਪਉੜੀਆਂ ਹਨ, ਜਿਨ੍ਹਾਂ ਉਤੇ ਚੜ੍ਹ ਕੇ ਈਸ਼ਵਰ ਨਾਲ ਇਕ ਮਿਕ ਹੋ ਜਾਈਦਾ ਹੈ ।

੭ ਰੱਬ ਦੀਆਂ ਅਸਮਾਨੀ (ਉਚੀਆਂ) ਗਲਾਂ ਸੁਣ ਕੇ ਨੀਵੇਂ ਤੋਂ ਨੀਵੇਂ ਜੀਵ ਨੂੰ ਭੀ ਮਿਲਣ ਦਾ ਚਾ ਪੈਦਾ ਹੋ ਜਾਂਦਾ ਹੈ।

੮ ਹੋਰ ਝੂਠਿਆਂ ਦੀਆਂ ਗੱਪਾਂ ਹਨ ।

੯ ਜੋ ਦਿਲ ਵਿੱਚ ਇੰਨਾ ਰੋਲਾ ਪਾਂਦੇ ਹਨ; ਫੂੰ ਫਾਂ ਪੈਂਦਾ ਕਰਦੇ ਹਨ ।

੧੦ ਉਸ ਵਿਉਂਤ ਦੇ ਲਭਣ ਲਈ ਜਿਸ ਨਾਲ ਸੰਸਾਰ ਛੁਟ ਜਾਂਦਾ ਹੈ (ਜਨਮ ਮਰਨ ਦੂਰ ਹੋ ਜਾਂਦਾ ਹੈ)।

੧੧ ਜਿਸ (ਵਾਹਿਗੁਰੂ) ਦੇ ਹਥ ਵਿਚ ਜ਼ੋਰ ਹੈ, ਉਹੋ ਸਰਿਸ਼ਟੀ ਰਚ ੨ ਕੇ ਸੰਭਾਲਨਾ ਕਰਦਾ ਹੈ। ਆਪਣੇ ਜ਼ੋਰ ਨਾਲ ਨਾ ਕੋਈ ਚੰਗਾ ਹੋ ਸਕਦਾ ਹੈ, ਨਾ ਮੰਦਾ ।

੧੨ ਇਸ (ਦੇਸ ਕਾਲ ਦੀ ਰਚਨਾ) ਵਿੱਚ ਧਰਤੀ ਨੂੰ ਫ਼ਰਜ਼ ਕਮਾਣ ਦੀ ਥਾਂ ਬਣਾ ਕੇ ਰਖਿਆ ਹੈ।

੧੩ ਇਹ ਮੰਨਿਆ ਜਾਂਦਾ ਹੈ ਉਸ ਖੰਡ ਵਿੱਚ; ਇਹ ਗਲ ਪ੍ਰਤੱਖ ਹੈ ਉਥੇ ।

੧੪ ਊਰੇ ਜਾਂ ਪੂਰੇ ਹੋਣ ਦੀ ਪਰਖ ਉਥੇ ਹੀ ਹੁੰਦੀ ਹੈ, ਪਰ (ਹੇ ਨਾਨਕ) ਇਸ ਗੱਲ ਦਾ ਪਤਾ ਉਥੇ ਜਾ ਕੇ ਹੀ ਲਗਦਾ ਹੈ ਕਿ ਕੌਣ ਕੱਚਾ ਹੈ ਤੇ ਕੌਣ ਪੱਕਾ।

੧੫ ਨੇਮ । ੧੬ ਸੁਣਾਓ, ਦਸੋ ਵਰਤਾਰਾ ।

੧੭ ਕਿਤਨੇ ਹੀ (ਵਿਸ਼ਨ ਰੂਪ) ਕ੍ਰਿਸ਼ਨ ਅਤੇ ਸ਼ਿਵ ਮਲੂਮ ਹੁੰਦੇ ਹਨ ।

੧੮ ਕਰਮ ਕਮਾਣ ਦੀਆਂ ਧਰਤੀਆਂ ।

੧੯ ਸੁਮੇਰ ਪਰਬਤ ।

੨੦ ਦੇਵੀ ਦੇ ਰੂਪ । ਹਿੰਦ ਵਿੱਚ ਲਛਮੀ, ਦੁਰਗਾ, ਕਾਲੀ, ਚੰਡੀ, ਭਗਵਤੀ, ਆਦਿ; ਅਤੇ ਯੂਨਾਨ, ਮਿਸਰ ਆਦਿ ਦੇਸਾਂ ਵਿੱਚ ਜੂਨੋ, ਫ਼ਿਊਰੀ, ਆਇਸਸ ਆਦਿ ।

੨੧ (ਜੀਵਾਂ ਦੀਆਂ ਚਾਰ ਖਾਣੀਆਂ ਦੀ ਥਾਂ) ਕਈ ਖਾਣੀਆਂ ਦਿਸਣਗੀਆਂ ਅਤੇ ਕਿਤਨੀਆਂ ਹੀ ਉਨ੍ਹਾਂ ਦੀਆਂ ਆਵਾਜ਼ਾਂ ਤੇ ਬੋਲੀਆਂ ਦਾ ਪਤਾ ਲੱਗੇਗਾ । ੨੨ ਬੋਲੀਆਂ।

੨੩ ਪਾਤਸ਼ਾਹਾਂ ਦੇ ਖ਼ਾਨਦਾਨ ।

੨੪ ਉਚੀਆਂ ਬਿਰਤੀਆਂ ਅਤੇ ਉਨ੍ਹਾਂ ਬਿਰਤੀਆਂ ਅਨੁਸਾਰ ਸੇਵਾ ਕਰਨ ਵਾਲੇ ।

੨੫ ਜਗਿਆ ਹੋਇਆ । ੨੬ ਰਾਗ ।

੨੭ ਦੇਖਣ ਵਾਲੀਆਂ ਚੀਜ਼ਾਂ ਦਾ ਸਵਾਦ ।

੨੮ ਤਮਾਸ਼ੇ, ਕੌਤਕ । ੨੯ ਉੱਦਮ, ਕਰੜਾ ਜਤਨ ।

੩੦ ਪ੍ਰਗਟ ਕਰਨ ਦਾ ਵਸੀਲਾ । [ਅਰਥ : ਉਦਮ ਦੇ ਦਰਜੇ ਉਤੇ ਪਹੁੰਚ ਕੇ ਧਰਮ ਲਈ ਪ੍ਰੇਰਣਾ ਰੂਪ ਦੇ ਰਾਹੀਂ ਪਰਗਟ ਹੁੰਦੀ ਹੈ । ]

---

*ਖੰਡਾਂ ਵਾਲੀਆਂ ਪਉੜੀਆਂ ਵਿਚ ਉਨ੍ਹਾਂ ਪਉੜੀਆਂ ਦਾ ਵਿਸਥਾਰ ਹੈ, ਜਿਨ੍ਹਾਂ ਉਤੇ ਚੜ੍ਹ ਕੇ ਮਨੁਖ ਆਪਣੇ ਜੀਵਨ ਦੀ ਧੁਰ ਟੀਸੀ ਉਤੇ ਜਾ ਖੜੋਂਦਾ ਹੈ । ਜਦ ਉਸ ਵਿੱਚ ਪਹਿਲੇ ਪਹਿਲ ਧਾਰਮਕ ਬਿਰਤੀ ਜਾਗਦੀ ਹੈ, ਤਾਂ ਉਸ ਦੀ ਨਜ਼ਰ ਕੁਦਰਤ ਦੇ ਬਾਹਰਲੇ ਕੰਮਾਂ ਉਤੇ ਪੈਂਦੀ ਹੈ, ਜਿਨ੍ਹਾਂ ਵਿੱਚ ਬਝਵੇਂ ਨੇਮ ਕੰਮ ਕਰ ਰਹੇ ਹਨ; ਜਿਵੇਂ ਇਹ ਕਿ ਜਿਹੋ ਜਹੇ ਕਾਰਣ ਇਕੱਠੇ ਹੋਣ, ਉਹੋ ਜਹੇ ਕਾਰਜ ਪੈਦਾ ਹੁੰਦੇ ਹਨ । ਇਨ੍ਹਾਂ ਨੂੰ ਵੇਖ ਕੇ ਮਨੁਖ ਆਪਣੀ ਅਗਵਾਈ ਲਈ ਜੋ ਨੇਮ ਬਣਾਂਦਾ ਹੈ, ਉਹ ਨਰੋਲ ਇਖ਼ਲਾਕੀ ਹੁੰਦੇ ਹਨ, ਜਿਵੇਂ ਇਹ ਕਿ ਚੰਗੇ ਕੰਮਾਂ ਦਾ ਫਲ ਚੰਗਾ ਤੇ ਮੰਦੇ ਕੰਮਾਂ ਦਾ ਫਲ ਮੰਦਾ ਹੁੰਦਾ ਹੈ । ਇਹ ਦਰਜਾ ਫ਼ਰਜ਼ ਜਾਂ ਕਨੂੰਨ ਦਾ ਹੈ । ਅਗੇ ਜਾ ਕੇ ਦਰਜਾ ਵਿਚਾਰ ਦਾ ਹੈ। ਇਸ ਵਿੱਚ ਮਨੁਖ ਨੂੰ ਦੇਸ਼ ਕਾਲ ਦਾ ਦਾਇਰਾ ਹੋਰ ਭੀ ਖੁਲ੍ਹਾ ਹੋ ਜਾਣ ਕਰਕੇ ਇਤਹਾਸਕ ਰੁਚੀ ਪੈਦਾ ਹੋ ਜਾਂਦੀ ਹੈ, ਜਿਸ ਨਾਲ ਉਹ ਵੇਖਦਾ ਹੈ ਕਿ ਧਰਮ ਕਮਾਉਣ ਦਾ ਜਤਨ ਕੇਵਲ ਉਹ ਹੀ ਨਹੀਂ ਕਰ ਰਿਹਾ, ਬਲਕਿ ਧ੍ਰੂ ਅਤੇ ਬੁਧ ਜਹੇ ਸੁਰਤੀ ਸੇਵਕ ਇਸੇ ਕੰਮ ਵਿੱਚ ਲਗੇ ਰਹੇ ਹਨ । ਇਸ ਦਮਾਗੀ ਸਮਝ ਤੋਂ ਅਗਾਹਾਂ ਲੰਘ ਕੇ ° ਦਰਜਾ ਉੱਦਮ ਦਾ ਹੈ, ਜਿਸ ਵਿੱਚ ਅੰਦਰ ਦੀਆਂ ਬਿਰਤੀਆਂ ਤੇ ਵਲਵਲੇ ਇਉਂ ਘੜੇ ਜਾਂਦੇ ਹਨ ਕਿ ਦੁਖ ਜਾਂ ਅੰਨਿਆਂ ਨੂੰ ਵੇਖਦੇ ਸਾਰ ਮਨੁਖ ਦਾ ਦਿਲ ਆਪੇ ਨੇਕੀ ਕਰਨ ਨੂੰ ਉਛਲ ਪੈਂਦਾ ਹੈ । ਉਹਦੇ ਲਈ ਨੇਕੀ ਦਾ 'ਰੂਪ' ਹੀ ਕਾਫ਼ੀ ਖਿਚ ਰਖਦਾ ਹੈ। ਇਹ ਸਾਰੀ ਤਿਆਰੀ ਅਮਲ ਦੇ ਦਰਜੇ ਤਕ ਪੁਚਾਣ ਲਈ ਸੀ । ਉਥੇ ਪੁਜ ਕੇ ਨੇਕੀ ਦੀਆਂ ਸਾਰੀਆਂ ਤਾਕਤਾਂ ਜਥੇਬੰਦ ਹੋ ਕੇ ਮਨੁਖ ਨੂੰ ਧਾਰਮਕ ਜੋਧਾ ਬਣਾ ਦਿੰਦੀਆਂ ਹਨ । ਅੰਤਲਾ ਦਰਜਾ ਸੱਚੇ ਰੱਬ ਨਾਲ ਇਕ ਮਿੱਕ ਹੋਣ ਦਾ ਹੈ, ਜੋ "ਕਿਵ ਸਚਿਆਰਾ ਹੋਈਐ" ਦਾ ਜਵਾਬ ਹੈ । ਉਸ ਹਾਲਤ ਵਿੱਚ "ਜਿਵ ਜਿਵ ਹੁਕਮੁ ਤਿਵੈ ਤਿਵ ਕਾਰ" ਹੁੰਦੀ ਹੈ । †ਉਥੇ ਕਿਤਨੇ ਹੀ ਦੇਵਤੇ, ਦੈਂਤ ਤੇ ਰਿਸ਼ੀ ਲੋਕ ਦਿਸਦੇ ਹਨ, ਤੇ ਕਿਤਨੇ ਹੀ ਸਮੁੰਦਰ ਵਿੱਚੋਂ ਮਥ ਕੇ ਕੱਢੇ ਰਤਨ (ਨਾ ਕੇਵਲ ੧੪ ਰਤਨ ਬਲਕਿ ਅਨੇਕ)।

ਤਾ ਕੀਆ ਗਲਾ ਕਥੀਆ ਨਾ ਜਾਹਿ ॥ ਜੇ ਕੋ ਕਹੈ ਪਿਛੈ ਪਛੁਤਾਇ॥ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ॥ ਤਿਥੈ ਘੜੀਐ ਸੁਰਾ[੧] ਸਿਧਾ[੨] ਕੀ ਸੁਧਿ॥੩੬॥[੩]ਕਰਮ ਖੰਡ ਕੀ ਬਾਣੀ ਜੋਰੁ ॥ ਤਿਥੈ ਹੋਰੁ ਨ ਕੋਈ ਹੋਰੁ ॥ਤਿਥੈ ਜੋਧ ਮਹਾਬਲ ਸੂਰ॥ ਤਿਨ ਮਹਿ ਰਾਮੁ ਰਹਿਆ ਭਰਪੂਰ ॥ ਤਿਥੈ [੪]ਸੀਤੋ ਸੀਤਾ ਮਹਿਮਾ ਮਾਹਿ॥ ਤਾ ਕੇ ਰੂਪ ਨ ਕਥਨੇ ਜਾਹਿ॥ਨਾ ਓਹਿ ਮਰਹਿ ਨ ਠਾਗੇ ਜਾਹਿ॥ਜਿਨ ਕੈ ਰਾਮੁ ਵਸੈ ਮਨ ਮਾਹਿ ॥ ਤਿਥੈ ਭਗਤ ਵਸਹਿ ਕੇ ਲੋਅ॥ ਕਰਹਿ ਅਨੰਦੁ ਸਚਾ ਮਨਿ ਸੋਇ ॥ ਸਚ ਖੰਡਿ ਵਸੈ ਨਿਰੰਕਾਰੁ ॥ ਕਰਿ ਕਰਿ ਵੇਖੈ ਨਦਰਿ ਨਿਹਾਲ ॥ ਤਿਥੈ ਖੰਡ ਮੰਡਲ ਵਰਭੰਡ ॥ ਜੇ ਕੋ ਕਥੈ ਤ ਅੰਤ ਨ ਅੰਤ ॥ ਤਿਥੈ ਲੋਅ[੫] ਲੋਅ ਆਕਾਰ ॥ ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ॥ ਵੇਖੈ ਵਿਗਸੈ[੬] ਕਰਿ ਵੀਚਾਰੁ ॥ ਨਾਨਕ ਕਥਨਾ ਕਰੜਾ ਸਾਰੁ[੭]॥੩੭॥*ਜਤੁ ਪਾਹਾਰਾ[੮] ਧੀਰਜੁ ਸੁਨਿਆਰੁ ॥ ਅਹਰਣਿ ਮਤਿ ਵੇਦੁ[੯] ਹਥੀਆਰੁ ॥ ਭਉ ਖਲਾ ਅਗਨਿ ਤਪ[੧੦] ਤਾਉ ॥ ਭਾਂਡਾ ਭਾਉ[੧੧] ਅੰਮ੍ਰਿਤੁ[੧੨] ਤਿਤੁ ਢਾਲਿ ॥ [੧੩]ਘੜੀਐ ਸਬਦੁ ਸਚੀ ਟਕਸਾਲ ॥ ਜਿਨ ਕਉ ਨਦਰਿ ਕਰਮੁ ਤਿਨ ਕਾਰ ॥ਨਾਨਕ ਨਦਰੀ ਨਦਰਿ ਨਿਹਾਲ ॥੩੮॥ ਸਲੋਕੁ† ॥ [੧੪]ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ[੧੫] ॥ ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥ ਚੰਗਿਆਈਆ ਬੁਰਿਆਈਆ [੧੬]ਵਾਚੈ ਧਰਮੁ ਹਦੂਰਿ ॥ [੧੭]ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥ ਜਿਨੀ ਨਾਮੁ ਧਿਆਇਆ ਗਏ ਮਸਕਤਿ[੧੮] ਘਾਲਿ॥ ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥ ੧ ॥

ਸੋ ਦਰੁ‡ ਰਾਗੁ ਆਸਾ ਮਹਲਾ ੧

ੴ ਸਤਿਗੁਰ ਪ੍ਰਸਾਦਿ ॥

॥ ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ॥ ਵਾਜੇ ਤੇਰੇ ਨਾਦ ਅਨੇਕ ਅਸੰਖਾ ਕੇਤੇ ਤੇਰੇ ਵਾਵਣਹਾਰੇ॥ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ ਕੇਤੇ ਤੇਰੇ ਗਾਵਣਹਾਰੇ॥ ਗਾਵਨਿ ਤੁਧਨੋ ਪਵਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ॥ ਗਾਵਨਿ ਤੁਧਨੋ ਚਿਤੁ ਗੁਪਤੁ ਲਿਖਿ ਜਾਣਨਿ ਲਿਖਿ ਲਿਖਿ ਧਰਮੁ ਬੀਚਾਰੇ ॥ ਗਾਵਨਿ ਤੁਧਨੋ ਈਸਰੁ ਬ੍ਰਹਮਾ ਦੇਵੀ ਸੋਹਨਿ ਤੇਰੇ ਸਦਾ ਸਵਾਰੇ ॥ ਗਾਵਨਿ ਤੁਧਨੋ ਇੰਦ੍ਰ ਇੰਦ੍ਰਾਸਣਿ ਬੈਠੇ ਦੇਵਤਿਆ ਦਰਿ ਨਾਲੇ ॥ ਗਾਵਨਿ ਤੁਧਨੋ ਸਿਧ ਸਮਾਧੀ ਅੰਦਰਿ ਗਾਵਨਿ ਤੁਧਨੋ ਸਾਧ ਬੀਚਾਰੇ ॥ ਗਾਵਨਿ ਤੁਧਨੋ

੧ ਸੁਰੀ ਸੰਪਦਾ ਦੇ ਮਨੁਖ, ਮਹਾਤਮਾ ਲੋਕ ।
੨ ਆਤਮਕ ਕਮਾਈ ਵਾਲੇ ਲੋਕ ।
੩ ਅਮਲ (ਕਰਣੀ) ਦੇ ਦਰਜੇ ਉਤੇ ਪਹੁੰਚ ਕੇ ਪਰਗਟ ਹੋਣ ਦਾ ਵਸੀਲਾ ਬਲ ਹੈ, ਅਰਥਾਤ ਮਨੁਖ ਦੇ ਕੰਮ ਬਲ ਵਾਲੇ ਹੋਣਗੇ ।
੪ ਸੀਤਾ ਹੀ ਸੀਤਾ । ਗੁਰੂ ਸਾਹਿਬ ਨੇ ਬਹਾਦਰ ਇਸਤਰੀਆਂ ਦੀ ਮਿਸਾਲ ਦੇਣ ਲਈ ਸੀਤਾ ਦਾ ਨਾਂ ਚੁਣਿਆ ਹੈ ।
੫ ਲੋਕ ।
੬ ਖੁਸ਼ ਹੁੰਦਾ ਹੈ ।
੭ ਲੋਹਾ ।
੮ ਪਹਾਰਾ, ਜਿਥੇ ਸੁਨਿਆਰਾ ਬਹਿ ਕੇ ਕੰਮ ਕਰਦਾ ਹੈ ।
੯ ਗੁਰਬਾਣੀ ।
੧੦ ਕਰੜੀ ਘਾਲਨਾ, ਸੇਵਾ, "ਸਤਿਗੁਰ ਕੀ ਸੇਵਾ ਇਹੁ ਤਪੁ ਪਰਵਾਣੁ" (ਵਾਰ ਰਾਮਕਲੀ ਮ:੩) ।
੧੧ ਪ੍ਰੇਮ ।
੧੨ ਅਮਰ ਹਸਤੀ ।
੧੩ ਇਸ ਤਰਾਂ ਸੱਚੀ ਟਕਸਾਲ ਦਾ ਸ਼ਬਦ ਘੜੀਦਾ ਹੈ ; ਇਕ ਸੱਚਾ ਟਕਸਾਲੀ ਆਚਰਣ ਘੜਿਆ ਜਾਂਦਾ ਹੈ । ਸ਼ਬਦ=ਜ਼ਿੰਦਗੀ ਦਾ ਰਸਤਾ ਜਾਂ ਤਰੀਕਾ। "ਅੰਦਰਹੁ ਜਿਨ ਕਾ ਮੋਹੁ ਤੁਟਾ ਤਿਨ ਕਾ ਸਬਦੁ ਸਚੈ ਸਵਾਰਿਆ" (ਅਨੰਦੁ) ।
੧੪ ਹਵਾ ਨੂੰ ਗੁਰੂ ਇਸ ਲਈ ਕਿਹਾ ਹੈ ਕਿ ਜਿਵੇਂ ਗੁਰੂ ਬਿਨਾਂ ਮਨੁੱਖ ਦੀ ਸੁਰਤ ਮੁਰਦਾ ਰਹਿੰਦੀ ਹੈ, ਤਿਵੇਂ ਸਥੂਲ ਸਰੀਰ ਹਵਾ ਬਿਨਾਂ ਸਾਹ ਨਹੀਂ ਲੈ ਸਕਦਾ । "ਪਾਣੀ ਪਿਤਾ ਜਗਤ ਕਾ" ਇਸ ਲਈ ਹੈ ਕਿ "ਪਹਿਲਾ ਪਾਣੀ ਜੀਉ ਹੈ" । ਇਸੇ ਦੇ ਮਿਲਣ ਨਾਲ ਚੀਜ਼ਾਂ ਪੈਦਾ ਹੁੰਦੀਆਂ ਅਤੇ ਹਰੀਆਂ ਭਰੀਆਂ ਰਹਿੰਦੀਆਂ ਹਨ ।
੧੫ ਵੱਡੀ, ਵਿਸਥਾਰ ਵਾਲੀ ।
੧੬ ਉਹ ਮੁਨਸਿਫ਼ ਆਪਣੇ ਸਾਮ੍ਹਣੇ ਪੜਤਾਲਦਾ ਹੈ ।
੧੭ ਆਪੋ ਆਪਣੇ ਕਰਮਾਂ ਅਨੁਸਾਰ ਕੋਈ ਤਾਂ ਰੱਬ ਦੇ ਨੇੜੇ ਹੋ ਜਾਂਦੇ ਹਨ ਤੇ ਕੋਈ ਦੂਰ ਸੁਟੇ ਜਾਂਦੇ ਹਨ । ਸਵਰਗ ਇਹੋ ਹੈ ਕਿ ਮਨੁਖ ਰੱਬ ਦਾ ਨੇੜ ਪ੍ਰਾਪਤ ਕਰ ਲਵੇ ਅਤੇ ਨਰਕ ਇਹੋ ਹੈ ਕਿ ਉਹ ਰੱਬ ਤੋਂ ਦੂਰ ਹੋ ਜਾਵੇ ।
੧੮ ਮਿਹਨਤ ।

---

* ਧਾਰਮਕ ਜ਼ਿੰਦਗੀ ਬਣਾਨਾ ਨਿਰਾ ਸਮਝਣ ਸਮਝਾਣ ਦਾ ਕੰਮ ਨਹੀਂ । ਇਹਦੇ ਲਈ ਅਮਲੀ ਤਰੀਕੇ ਵਰਤਣੇ ਪੈਂਦੇ ਹਨ । ਇਹ ਇਵੇਂ ਹੀ ਹੈ, ਜਿਵੇਂ ਸੁਨਿਆਰਾ ਕਿਸੇ ਧਾਤ ਨੂੰ ਲੈ ਕੇ ਅੱਗ ਵਿੱਚ ਪਾ ਕੇ ਤਾਉਂਦਾ ਤੇ ਢਾਲਦਾ ਹੈ ਅਤੇ ਉਸ ਉਤੇ ਜ਼ੋਰ ਨਾਲ ਹਥੌੜੇ ਦੀਆਂ ਸੱਟਾਂ ਮਾਰ ੨ ਕੇ ਚੰਡਦਾ ਤੇ ਕਿਸੇ ਸ਼ਕਲ ਵਿੱਚ ਲਿਆਂਦਾ ਹੈ ।

† ਇਹੋ ਸ਼ਲੋਕ ਮਾਝ ਦੀ ਵਾਰ ਵਿੱਚ ਗੁਰੂ ਅੰਗਦ ਜੀ ਦਾ ਕਰਕੇ ਲਿਖਿਆ ਹੈ । ਕੇਵਲ ਇੱਕ ਦੋ ਸ਼ਬਦਾਂ ਦਾ ਹੀ ਭੇਦ ਹੈ । ਹੋਰ ਵੇਖੋ ਮਾਰੂ ਸੋਲਹੇ ਮ: ੧, ਅਤੇ ਭਾਈ ਗੁਰਦਾਸ ਵਾਰ ੨ (੧੯) ਅਤੇ ੬ (੫) ।

‡ "ਸੋਦਰੁ" ਬਾਣੀ ਦਾ ਨਾਂ ਹੈ । ਇਸ ਵਿੱਚ ਇੱਕੋ ਸ਼ਬਦ ਸ਼ਾਮਲ ਹੈ । ਦੇਖੋ ਰਾਗ ਆਸਾ ਦੇ ਆਰੰਭ ਵਿੱਚ ਦਿਤਾ ਹੋਇਆ ਸ਼ਬਦ, ਪੰਨਾ ੩੪੭ । ਰਾਗਾਂ ਦੇ ਤਤਕਰੇ ਵਿੱਚ ਭੀ ਇਸੇ ਸ਼ਬਦ ਨੂੰ 'ਸੋਦਰੁ' ਕਿਹਾ ਹੈ । ਇਹੋ ਸ਼ਬਦ ਜਪੁਜੀ ਦੀ ੨੭ਵੀਂ ਪਉੜੀ ਵਿੱਚ ਆਉਂਦਾ ਹੈ । ਇਨ੍ਹਾਂ ਤਿੰਨਾਂ ਥਾਵਾਂ ਵਿੱਚ ਦਿੱਤੇ ਪਾਠ ਵਿੱਚ ਕੁਝ ਕੁਝ ਫ਼ਰਕ ਹੈ । ਇਸੇ ਭਾਵ ਦਾ ਸ਼ਬਦ ਦੇਖੋ ਆਸਾ ਮ: ੫, ਛੰਤ ੨ ।

ਇਥੋਂ ਲੈ ਕੇ ਪੰਜਾਂ ਸ਼ਬਦਾਂ ਦਾ ਭਾਵ ਇਹ ਹੈ ਕਿ ਵਾਹਿਗੁਰੂ ਦੀ ਹਸਤੀ ਲਈ ਖਿੱਚ ਪੈਦਾ ਕਰ ਕੇ ਮਨੁੱਖ ਨੂੰ ਸਿਮਰਨ ਲਈ ਪ੍ਰੇਰਿਆ ਹੈ ।

ਜਤੀ ਸਤੀ ਸੰਤੋਖੀ ਗਾਵਨਿ ਤੁਧਨੋ ਵੀਰ ਕਰਾਰੇ ॥ ਗਾਵਨਿ ਤੁਧਨੋ ਪੰਡਿਤ ਪੜਨਿ ਰਖੀਸੁਰ ਜੁਗੁ ਜੁਗੁ ਵੇਦਾ ਨਾਲੇ ॥ ਗਾਵਨਿ ਤੁਧਨੋ ਮੋਹਣੀਆ ਮਨੁ ਮੋਹਨਿ ਸੁਰਗੁ ਮਛੁ ਪਇਆਲੇ ॥ ਗਾਵਨਿ ਤੁਧਨੋ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥ ਗਾਵਨਿ ਤੁਧਨੋ ਜੋਧ ਮਹਾਬਲ ਸੂਰਾ ਗਾਵਨਿ ਤੁਧਨੋ ਖਾਣੀ ਚਾਰੇ ॥ ਗਾਵਨਿ ਤੁਧਨੋ ਖੰਡ ਮੰਡਲ ਬ੍ਰਹਮੰਡਾ ਕਰਿ ਕਰਿ ਰਖੇ ਤੇਰੇ ਧਾਰੇ ॥ ਸੇਈ ਤੁਧਨੋ ਗਾਵਨਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ॥ ਹੋਰਿ ਕੇਤੇ ਤੁਧਨੋ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਬੀਚਾਰੇ ॥ ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥ ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥ ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥ ਕਰਿ ਕਰਿ ਦੇਖੈ ਕੀਤਾ ਆਪਣਾ ਜਿਉ ਤਿਸਦੀ ਵਡਿਆਈ ॥ ਜੋ ਤਿਸੁ ਭਾਵੈ ਸੋਈ ਕਰਸੀ ਫਿਰਿ ਹੁਕਮੁ ਨ ਕਰਣਾ ਜਾਈ ॥ ਸੋ ਪਾਤਿਸਾਹੁ ਸਾਹਾ ਪਤਿਸਾਹਿਬੁ ਨਾਨਕ ਰਹਣੁ ਰਜਾਈ ॥੧॥ ਆਸਾ ਮਹਲਾ ੧*॥ ਸੁਣਿ ਵਡਾ ਆਖੈ ਸਭੁ ਕੋਇ ॥ ਕੇਵਡੁ ਵਡਾ ਡੀਠਾ ਹੋਇ ॥ ਕੀਮਤਿ ਪਾਇ ਨ ਕਹਿਆ ਜਾਇ ॥ ਕਹਣੈ ਵਾਲੇ ਤੇਰੇ ਰਹੇ ਸਮਾਇ[੧] ॥੧॥ ਵਡੇ ਮੇਰੇ ਸਾਹਿਬਾ [੨]ਗਹਿਰ ਗੰਭੀਰਾ [੩]ਗੁਣੀ ਗਹੀਰਾ ॥ ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ[੪]॥ ੧ ॥ ਰਹਾਉ† ॥ ਸਭਿ ਸੁਰਤੀ[੫] ਮਿਲਿ ਸੁਰਤਿ ਕਮਾਈ ॥ ਸਭ ਕੀਮਤਿ[੬] ਮਿਲਿ ਕੀਮਤਿ ਪਾਈ ॥ ਗਿਆਨੀ ਧਿਆਨੀ ਗੁਰ ਗੁਰਹਾਈ[੭] ॥ ਕਹਣੁ ਨ ਜਾਈ ਤੇਰੀ ਤਿਲੁ ਵਡਿਆਈ ॥ ੨ ॥ ਸਭਿ ਸਤ[੮] ਸਭਿ ਤਪ ਸਭਿ ਚੰਗਿਆਈਆ ॥ ਸਿਧਾ[੯] ਪੁਰਖਾ ਕੀਆ ਵਡਿਆਈਆ ॥ ਤੁਧੁ ਵਿਣੁ ਸਿਧੀ[੧੦] ਕਿਨੈ ਨ ਪਾਈਆ ॥ [੧੧]ਕਰਮਿ ਮਿਲੈ ਨਾਹੀ ਠਾਕਿ ਰਹਾਈਆ ॥੩॥ ਆਖਣ ਵਾਲਾ ਕਿਆ ਵੇਚਾਰਾ ॥ ਸਿਫਤੀ ਭਰੇ ਤੇਰੇ ਭੰਡਾਰਾ ॥ ਜਿਸੁ ਤੂ ਦੇਹਿ ਤਿਸੈ ਕਿਆ ਚਾਰਾ[੧੨]॥ਨਾਨਕ ਸਚੁ ਸਵਾਰਣਹਾਰਾ ॥੪॥੨॥ ਆਸਾ ਮਹਲਾ੧ ‡॥ ਆਖਾ ਜੀਵਾ ਵਿਸਰੈ ਮਰਿ ਜਾਉ ॥ ਆਖਣਿ ਅਉਖਾ ਸਾਚਾ ਨਾਉ ॥ ਸਾਚੇ ਨਾਮ ਕੀ ਲਾਗੈ ਭੂਖ ॥ ਉਤੁ ਭੂਖੈ ਖਾਇ ਚਲੀਅਹਿ ਦੂਖ ॥ ੧ ॥ ਸੋ ਕਿਉ ਵਿਸਰੈ ਮੇਰੀ ਮਾਇ ॥ [੧੩]ਸਾਚਾ ਸਾਹਿਬੁ ਸਾਚੈ ਨਾਇ ॥੧॥ਰਹਾਉ॥ ਸਾਚੇ ਨਾਮ ਕੀ ਤਿਲੁ ਵਡਿਆਈ ॥ ਆਖਿ ਥਕੇ ਕੀਮਤਿ ਨਹੀ ਪਾਈ॥ ਜੇ ਸਭਿ ਮਿਲਿ ਕੈ ਆਖਣ ਪਾਹਿ[੧੪]॥ ਵਡਾ ਨ ਹੋਵੈ ਘਾਟਿ ਨ ਜਾਇ ॥ ੨॥ਨਾ ਓਹੁ ਮਰੈ ਨ ਹੋਵੈ ਸੋਗੁ॥ਦੇਦਾ ਰਹੈ ਨ[੧੫]ਚੂਕੈ ਭੋਗੁ॥[੧੬]ਗੁਣੁ ਏਹੋ ਹੋਰੁ ਨਾਹੀ ਕੋਇ॥ਨਾ ਕੋ ਹੋਆ ਨਾ ਕੋ ਹੋਇ ॥੩॥ ਜੇਵਡੁ ਆਪਿ ਤੇਵਡ§ ਤੇਰੀ ਦਾਤਿ ॥ ਜਿਨਿ

੧ ਲੀਨ ਹੋ ਗਏ ।

੨ ਡੂੰਘੇ ਸੁਭਾ ਵਾਲਾ ।

੩ ਗੁਣਾਂ ਕਰਕੇ ਗੰਭੀਰ, ਅਥਾਹ ਗੁਣਾਂ ਵਾਲਾ ।

੪ [ਫ਼ਾਰਸੀ] ਪੱਲਾ, ਵਿਸਥਾਰ, ਖਿਲਾਰਾ ।

੫ ਸੁਰਤੀਂ, [ਸ਼੍ਰੁਤਿ] ਸ਼੍ਰੁਤੀ ਵਾਲਿਆਂ ਨੇ, ਵੇਦ ਜਾਣਨ ਵਾਲਿਆਂ ਨੇ ।

੬ ਮੁਲ ਪਾਉਣ ਵਾਲਿਆਂ ਨੇ, ਅੰਦਾਜ਼ਾ ਲਾਉਣ ਵਾਲਿਆਂ ਨੇ ।

੭ [ਗੁਰਹਾਈ=ਗੁਰੂਹਾਇ=ਗੁਰੂ ਦਾ ਬਹੁਵਚਨ] ਗੁਰੂਆਂ ਦੇ ਗੁਰੂ ।

੮ ਪੁੰਨ, ਦਾਨ ।

੯ ਕਰਾਮਾਤਾਂ ਵਾਲਿਆਂ ।

੧੦ ਕਰਾਮਾਤ ।

੧੧ ਕਿਰਪਾ ਦੁਆਰਾ ਮਿਲਦੀ ਹੈ, ਤੇ ਮਿਲਦੀ ਨੂੰ ਕੋਈ ਰੋਕ ਨਹੀਂ ਸਕਦਾ ।

੧੨ [ਫ਼ਾਰਸੀ] ਤਦਬੀਰ, ਜਤਨ ।

੧੩ ਸੱਚੇ ਨਾਮ ਕਰਕੇ ਸੱਚਾ ਮਾਲਕ ਅਖਵਾਂਦਾ ਹੈ, ਭਾਵ ਉਹਦੇ ਗੁਣ ਸਦਾਈ ਵਾਲੇ ਹਨ, ਇਸ ਲਈ ਉਹ ਸੱਚਾ ਅਖਵਾਂਦਾ ਹੈ ।

੧੪ ਆਖਣ ਪੈਣ, ਆਖਣ ਲਗਣ ।

੧੫ ਖਾਣਾ ਨਹੀਂ ਮੁਕਦਾ ।

੧੬ ਉਸ ਦੀ ਖ਼ੂਬੀ ਏਹੋ ਹੈ ਕਿ ਉਸ ਦੇ ਬਿਨਾਂ ਹੋਰ ਕੋਈ ਨਹੀਂ, ਨਾ ਕੋਈ ਹੋਇਆ ਹੈ, ਅਤੇ ਨਾ ਅਗੋਂ ਕੋਈ ਹੋਵੇਗਾ ।

---

* ਦੇਖੋ ਪੰ: ੩੪੮ ।

† ਇਸ ਸਿਰਲੇਖ ਵਾਲੀ ਤੁਕ ਇਸ ਤੋਂ ਪਹਿਲੋਂ ਆਉਂਦੀ ਹੈ, ਅਤੇ ਇਸ ਵਿੱਚ ਸਾਰੇ ਸ਼ਬਦ ਦਾ ਸਮੁਚਾ ਭਾਵ ਜਾਂ ਕੇਂਦਰੀ ਖਿਆਲ ਦਿੱਤਾ ਹੁੰਦਾ ਹੈ । ਕਈਆਂ ਸ਼ਬਦਾਂ ਵਿੱਚ ਇੱਕ ਤੋਂ ਵਧੀਕ ਰਹਾਉ ਭੀ ਆਉਂਦੇ ਹਨ ।

‡ ਦੇਖੋ ਪੰ: ੩੪੯ ।

§ 'ਦਾਤਿ' ਇਸਤਰੀ-ਲਿੰਗ ਹੋਣ ਕਰਕੇ ਇਸ ਦੇ ਵਿਸ਼ੇਸ਼ਣ 'ਤੇਵਡ' ਦੇ ਅੰਤ ਮੁਕਤਾ ਅੱਖਰ ਹੈ ।

ਦਿਨੁ ਕਰਿ ਕੈ ਕੀਤੀ ਰਾਤਿ ॥ ਖਸਮੁ ਵਿਸਾਰਹਿ ਤੇ ਕਮਜਾਤਿ ॥ ਨਾਨਕ ਨਾਵੈ ਬਾਝੁ
ਸਨਾਤਿ[੧] ॥ ੪ ॥ ੩ ॥ ਰਾਗੁ ਗੂਜਰੀ ਮਹਲਾ ੪* ॥ ਹਰਿ ਕੇ ਜਨ ਸਤਿਗੁਰ
ਸਤਪੁਰਖਾ ਬਿਨਉ[੨] ਕਰਉ ਗੁਰ ਪਾਸਿ ॥ ਹਮ [੩]ਕੀਰੇ ਕਿਰਮ ਸਤਿਗੁਰ
ਸਰਣਾਈ ਕਰਿ ਦਇਆ ਨਾਮੁ ਪਰਗਾਸਿ[੪] ॥ ੧ ॥ ਮੇਰੇ ਮੀਤ ਗੁਰਦੇਵ ਮੋਕਉ
ਰਾਮ ਨਾਮੁ ਪਰਗਾਸਿ ॥੧॥ ਗੁਰਮਤਿ[੫] ਨਾਮੁ ਮੇਰਾ [੬]ਪ੍ਰਾਨ ਸਖਾਈ ਹਰਿ ਕੀਰਤਿ[੭]
ਹਮਰੀ ਰਹਰਾਸਿ[੮] ॥ ੧ ॥ ਰਹਾਉ ॥ ਹਰਿਜਨ ਕੇ ਵਡ ਭਾਗ ਵਡੇਰੇ ਜਿਨ
ਹਰਿ ਹਰਿ ਸਰਧਾ ਹਰਿ ਪਿਆਸ ॥ ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ[੯]
ਮਿਲਿ ਸੰਗਤਿ ਗੁਣ ਪਰਗਾਸਿ ॥ ੨ ॥ ਜਿਨ ਹਰਿ ਹਰਿ ਹਰਿਰਸੁ ਨਾਮੁ ਨ
ਪਾਇਆ ਤੇ ਭਾਗਹੀਣ ਜਮ ਪਾਸਿ ॥ ਜੋ ਸਤਿਗੁਰ ਸਰਣਿ ਸੰਗਤਿ ਨਹੀ
ਆਏ ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ[੧੦] ॥ ੩ ॥ ਜਿਨ ਹਰਿਜਨ ਸਤਿਗੁਰ ਸੰਗਤਿ
ਪਾਈ ਤਿਨ [੧੧]ਧੁਰਿ ਮਸਤਕਿ ਲਿਖਿਆ ਲਿਖਾਸਿ[੧੨] ॥ ਧਨੁ ਧੰਨੁ ਸਤਸੰਗਤਿ
ਜਿਤੁ ਹਰਿਰਸੁ ਪਾਇਆ ਮਿਲਿ ਜਨ ਨਾਨਕ ਨਾਮੁ ਪਰਗਾਸਿ ॥ ੪ ॥ ੪ ॥
ਰਾਗੁ ਗੂਜਰੀ ਮਹਲਾ ੫ † ॥ ਕਾਹੇ ਰੇ ਮਨ ਚਿਤਵਹਿ[੧੩] ਉਦਮੁ[੧੪] ਜਾ ਆਹਰਿ[੧੫]
ਹਰਿ ਜੀਉ ਪਰਿਆ[੧੬] ॥ [੧੭]ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ
ਆਗੈ ਕਰਿ ਧਰਿਆ ॥੧॥ ਮੇਰੇ ਮਾਧਉ[੧੮] ਜੀ ਸਤਸੰਗਤਿ ਮਿਲੇ ਸੁ ਤਰਿਆ ॥
ਗੁਰ ਪਰਸਾਦਿ ਪਰਮਪਦੁ[੧੯] ਪਾਇਆ ਸੂਕੇ ਕਾਸਟ[੨੦] ਹਰਿਆ ॥੧॥ ਰਹਾਉ ॥
ਜਨਨਿ[੨੧] ਪਿਤਾ ਲੋਕ ਸੁਤ[੨੨] ਬਨਿਤਾ[੨੩] ਕੋਇ ਨ ਕਿਸ ਕੀ ਧਰਿਆ[੨੪] ॥ ਸਿਰਿ
[੨੫]ਸਿਰਿ ਰਿਜਕੁ ਸੰਬਾਹੇ[੨੬] ਠਾਕੁਰੁ ਕਾਹੇ ਮਨ ਭਉ ਕਰਿਆ ॥੨॥ ਊਡੇ ਊਡਿ ਆਵੈ
ਸੈ ਕੋਸਾ ਤਿਸੁ ‡ ਪਾਛੈ ਬਚਰੇ[੨੭] ਛਰਿਆ[੨੮] ॥ ਤਿਨ ਕਵਣੁ ਖਲਾਵੈ ਕਵਣੁ ਚੁਗਾਵੈ
[੨੯]ਮਨ ਮਹਿ ਸਿਮਰਨੁ ਕਰਿਆ ॥ ੩ ॥ ਸਭਿ ਨਿਧਾਨ§ ਦਸਅਸਟ ਸਿਧਾਨ¶
ਠਾਕੁਰ ਕਰਤਲ[੩੦] ਧਰਿਆ ॥ ਜਨ ਨਾਨਕ ਬਲਿ ਬਲਿ ਸਦ ਬਲਿ ਜਾਈਐ
ਤੇਰਾ ਅੰਤੁ ਨ ਪਾਰਾਵਰਿਆ[੩੧] ॥ ੪ ॥ ੫ ॥

ਰਾਗੁ ਆਸਾ ਮਹਲਾ ੪ ਸੋ ਪੁਰਖੁ੦

ੴ ਸਤਿਗੁਰ ਪ੍ਰਸਾਦਿ ॥

॥ ਸੋ ਪੁਰਖੁ
ਨਿਰੰਜਨੁ ਹਰਿ ਪੁਰਖੁ ਨਿਰੰਜਨੁ ਹਰਿ ਅਗਮਾ ਅਗਮ ਅਪਾਰਾ ॥ ਸਭਿ
ਧਿਆਵਹਿ ਸਭਿ ਧਿਆਵਹਿ ਤੁਧੁ ਜੀ ਹਰਿ ਸਚੇ ਸਿਰਜਣਹਾਰਾ[੩੨] ॥ ਸਭਿ
ਜੀਅ ਤੁਮਾਰੇ ਜੀ ਤੂੰ ਜੀਆ ਕਾ ਦਾਤਾਰਾ ॥ ਹਰਿ ਧਿਆਵਹੁ ਸੰਤਹੁ ਜੀ
ਸਭਿ ਦੂਖ ਵਿਸਾਰਣਹਾਰਾ ॥ ਹਰਿ ਆਪੇ ਠਾਕੁਰੁ[੩੩] ਹਰਿ ਆਪੇ ਸੇਵਕੁ ਜੀ

੧ ਕਮਜ਼ਾਤ, ਨੀਚ।
੨ ਬੇਨਤੀ।
੩ ਕੀੜੇ ਮਕੌੜੇ=ਦੀਨ, ਨਿਮਾਣੇ।
੪ [ਕ੍ਰਿਆ] ਪ੍ਰਗਟਾਵੇ, ਜਗਾਵੇ (ਨਾਮ ਨੂੰ)।
੫ ਗੁਰ ਆਸ਼ੇ ਅਨੁਸਾਰ ਦਸਿਆ ਹੋਇਆ।
੬ ਪ੍ਰਾਣਾਂ ਦਾ ਸਹਾਈ।
੭ ਸਿਫ਼ਤ।
੮ ਰਹੁਰੀਤ, ਮਰਯਾਦਾ।
੯ ਰਜ ਜਾਂਦੇ ਹਨ।
੧੦ ਜੀਉਣਗੇ: ਜੋ ਅਗੋਂ ਜੀਉਣਾ ਹੈ। (ਲਾਨਤ ਹੈ ਉਸ ਜ਼ਿੰਦਗੀ ਉਤੇ ਜੋ ਬੀਤ ਚੁਕੀ ਹੈ ਜਾਂ ਅਜੇ ਆਉਣੀ ਹੈ)।
੧੧ ਧੁਰ ਤੋਂ ਮੱਥੇ ਉਤੇ, ਰੱਬ ਵਲੋਂ ਭਾਗਾਂ ਵਿੱਚ।
੧੨ ਲੇਖ।
੧੩ ਸੋਚਦਾ ਹੈਂ।
੧੪ ਜਤਨ।
੧੫ ਉੱਦਮ ਜਾਂ ਇੰਤਜ਼ਾਮ ਵਿੱਚ।
੧੬ ਪਿਆ ਹੋਇਆ ਹੈ (ਵਾਹਿਗੁਰੂ)।
੧੭ ਪਹਾੜੀ ਪਥਰ, ਚਿਟਾਨ।
੧੮ ਮਾਧਵ, ਮਾਇਆ ਦਾ ਮਾਲਕ, ਕਰਤਾਰ।
੧੯ ਸਭ ਤੋਂ ਉੱਚਾ ਦਰਜਾ।
੨੦ ਲਕੜ।
੨੧ ਮਾਤਾ।
੨੨ ਪੁਤਰ।
੨੩ ਇਸਤਰੀ।
੨੪ ਆਸਰਾ।
੨੫ ਹਰੇਕ ਜੀਵ ਨੂੰ।
੨੬ ਪੁਚਾਂਦਾ ਹੈ।
੨੭ ਬੱਚੇ।
੨੮ ਛਡੇ ਹੋਏ ਹੁੰਦੇ ਹਨ।
੨੯ ਕੀ ਤੂੰ ਦਿਲ ਵਿੱਚ ਸੋਚਿਆ ਹੈ?
੩੦ ਹਥ ਦੀ ਤਲੀ।
੩੧ ਪਾਰਾਵਾਰ, ਅੰਤ ਵਿਸਥਾਰ ਦਾ।
੩੨ ਪੈਦਾ ਕਰਨ ਵਾਲਿਆ!
੩੩ ਮਾਲਕ।

---

* ਦੇਖੋ ਪੰ: ੪੯੨। ਇਹ ਸ਼ਬਦ ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣੇ ਵਿਆਹ ਦੇ ਸਮੇਂ ਸ੍ਰੀ ਗੁਰੂ ਅਮਰਦਾਸ ਜੀ ਦੇ ਹਜ਼ੂਰ ਉਚਾਰਣ ਕੀਤਾ।

† ਦੇਖੋ ਪੰ: ੪੯੫।

‡ ਕੂੰਜ ਤੋਂ ਭਾਵ ਹੈ।

§ ਨਿਧੀਆਂ ਦੇ ਖਜ਼ਾਨੇ ਜੋ ਨੌਂ ਗਿਣੇ ਜਾਂਦੇ ਹਨ:–ਪਦਮ (ਸੋਨਾ ਚਾਂਦੀ), ਮਹਾਂ ਪਦਮ (ਹੀਰੇ ਜ਼੍ਵਾਹਰਾਤ), ਸੰਖ (ਸੁੰਦਰ ਭੋਜਨ ਤੇ ਕਪੜੇ), ਮਕਰ (ਸ਼ਸਤ੍ਰ ਵਿਦਿਆ ਦੀ ਪ੍ਰਾਪਤੀ, ਰਾਜ ਦਰਬਾਰ ਵਿੱਚ ਮਾਣ), ਕੱਛਪ (ਕਪੜੇ ਦਾਣੇ ਦੀ ਸੁਦਾਗਰੀ), ਕੁੰਦ (ਸੋਨੇ ਦੀ ਸੁਦਾਗਰੀ), ਨੀਲ (ਮੋਤੀ ਮੂੰਗੇ ਦੀ ਸੁਦਾਗਰੀ), ਮੁਕੰਦ (ਰਾਗ ਆਦਿ ਕੋਮਲ ਹੁਨਰਾਂ ਦੀ ਪ੍ਰਾਪਤੀ), ਵਰਚ ਜਾਂ ਖਰਬ।

¶ ਅਠਾਰਾਂ ਸਿਧੀਆਂ ਜਾਂ ਕਰਾਮਾਤੀ ਸ਼ਕਤੀਆਂ। ਓਹ ਇਹ ਹਨ: ਅਣਿਮਾ (ਦੂਜੇ ਦਾ ਰੂਪ ਹੋ ਜਾਣਾ), ਮਹਿਮਾ (ਦੇਹ ਨੂੰ ਵੱਡਾ ਕਰ ਲੈਣਾ), ਲਘਿਮਾ (ਦੇਹ ਨੂੰ ਛੋਟਾ ਕਰ ਲੈਣਾ), ਗਰਿਮਾ (ਭਾਰੀ ਹੋ ਜਾਣਾ), ਪ੍ਰਾਪਤੀ (ਮਨਿਛਤ ਭੋਗਾਂ ਦੀ ਪ੍ਰਾਪਤੀ), ਪ੍ਰਾਕਾਮਯ (ਹੋਰਨਾਂ ਦੇ ਮਨ ਦੀ ਜਾਣ ਲੈਣੀ), ਈਸ਼ਿਤਾ (ਇੱਛਾਨੁਸਾਰ ਸਭ ਨੂੰ ਪ੍ਰੇਰਨਾ), ਵਸ਼ਿਤਾ (ਸਭ ਨੂੰ ਕਾਬੂ ਕਰ ਲੈਣਾ), ਅਨੂਰਮਿ (ਭੁਖ ਤੇਹ ਦਾ ਨਾ ਹੋਣਾ), ਦੂਰ ਸ੍ਰਵਣ (ਦੂਰੋਂ ਗਲ ਸੁਣ ਲੈਣੀ), ਦੂਰ ਦਰਸ਼ਨ (ਦੂਰ ਦੇ ਨਜ਼ਾਰੇ ਦੇਖ ਲੈਣੇ), ਮਨੋਵੇਗ (ਖਿਆਲ ਦੀ ਰਫ਼ਤਾਰ ਨਾਲ ਛੇਤੀ ਜਾਣਾ), ਕਾਮ ਰੂਪ (ਮਨਿਛਤ ਰੂਪ ਧਾਰਨਾ), ਪਰਕਾਇ ਪ੍ਰਵੇਸ਼ (ਦੂਜੇ ਦੀ ਦੇਹ ਵਿੱਚ ਪ੍ਰਵੇਸ਼), ਸ੍ਵਛੰ ਮਿਤ੍ਯੂ (ਜਦੋਂ ਚਾਹੇ ਮਰਨਾ), ਸੁਰ ਕ੍ਰੀੜਾ (ਦੇਵਤਿਆਂ ਨਾਲ ਰਲ ਕੇ ਮੌਜਾਂ ਕਰਨੀਆਂ), ਸੰਕਲਪ ਸਿਧਿ (ਜੋ ਚਾਹੁਣਾ ਸੋ ਪੂਰਾ ਹੋਣਾ), ਅਪ੍ਰਤਿਹਤਗਤਿ (ਬਿਨਾਂ ਰੋਕ ਹਰ ਥਾਂ ਜਾ ਸਕਣਾ)।

੦ ਦੇਖੋ ਪੰ: ੩੪੮। ਇਨ੍ਹਾਂ ਚਹੁਆਂ ਸ਼ਬਦਾਂ ਵਿੱਚ ਮਨੁਖ ਨੂੰ ਵਾਹਿਗੁਰੂ ਦੇ ਸਨਮੁਖ ਖੜਾ ਕਰ ਕੇ ਬੇਨਤੀ ਕਰਨੀ ਸਿਖਾਈ ਹੈ।

ਕਿਆ ਨਾਨਕ ਜੰਤ ਵਿਚਾਰਾ ॥ ੧ ॥ ਤੂ [੧]ਘਟ ਘਟ ਅੰਤਰਿ ਸਰਬ ਨਿਰੰਤਰਿ[੨]
ਜੀ ਹਰਿ ਏਕੋ ਪੁਰਖੁ ਸਮਾਣਾ ॥ ਇਕਿ ਦਾਤੇ ਇਕਿ ਭੇਖਾਰੀ ਜੀ ਸਭਿ ਤੇਰੇ ਚੋਜ[੩]
ਵਿਡਾਣਾ[੪] ॥ ਤੂੰ ਆਪੇ ਦਾਤਾ ਆਪੇ ਭੁਗਤਾ[੫] ਜੀ ਹਉ ਤੁਧੁ ਬਿਨੁ ਅਵਰੁ ਨ ਜਾਣਾ ॥
ਤੂੰ ਪਾਰਬ੍ਰਹਮੁ ਬੇਅੰਤੁ ਬੇਅੰਤੁ ਜੀ ਤੇਰੇ ਕਿਆ ਗੁਣ ਆਖਿ ਵਖਾਣਾ[੬] ॥ ਜੋ
ਸੇਵਹਿ ਜੋ ਸੇਵਹਿ ਤੁਧੁ ਜੀ ਜਨੁ ਨਾਨਕੁ ਤਿਨ ਕੁਰਬਾਣਾ ॥੨॥ ਹਰਿ ਧਿਆਵਹਿ
ਹਰਿ ਧਿਆਵਹਿ ਤੁਧੁ ਜੀ ਸੇ[੭] ਜਨ ਜੁਗ ਮਹਿ ਸੁਖਵਾਸੀ[੮] ॥ ਸੇ ਮੁਕਤੁ ਸੇ ਮੁਕਤੁ
ਭਏ ਜਿਨ ਹਰਿ ਧਿਆਇਆ ਜੀ ਤਿਨ ਤੂਟੀ ਜਮ ਕੀ ਫਾਸੀ ॥ ਜਿਨ ਨਿਰਭਉ
ਜਿਨ ਹਰਿ ਨਿਰਭਉ ਧਿਆਇਆ ਜੀ ਤਿਨ ਕਾ ਭਉ ਸਭੁ ਗਵਾਸੀ ॥ ਜਿਨ
ਸੇਵਿਆ ਜਿਨ ਸੇਵਿਆ ਮੇਰਾ ਹਰਿ ਜੀ ਤੇ ਹਰਿ ਹਰਿ ਰੂਪਿ ਸਮਾਸੀ[੯] ॥ ਸੇ ਧੰਨੁ
ਸੇ ਧੰਨੁ ਜਿਨ ਹਰਿ ਧਿਆਇਆ ਜੀ ਜਨੁ ਨਾਨਕੁ ਤਿਨ ਬਲਿ ਜਾਸੀ ॥ ੩ ॥ ਤੇਰੀ
ਭਗਤਿ ਤੇਰੀ ਭਗਤਿ ਭੰਡਾਰ ਜੀ ਭਰੇ ਬਿਅੰਤ ਬੇਅੰਤਾ ॥ ਤੇਰੇ ਭਗਤ ਤੇਰੇ ਭਗਤ
ਸਲਾਹਨਿ ਤੁਧੁ ਜੀ ਹਰਿ ਅਨਿਕ ਅਨੇਕ ਅਨੰਤਾ ॥ ਤੇਰੀ ਅਨਿਕ ਤੇਰੀ ਅਨਿਕ
ਕਰਹਿ ਹਰਿ ਪੂਜਾ ਜੀ ਤਪੁ ਤਾਪਹਿ ਜਪਹਿ ਬੇਅੰਤਾ ॥ ਤੇਰੇ ਅਨੇਕ ਤੇਰੇ ਅਨੇਕ
ਪੜਹਿ ਬਹੁ ਸਿਮ੍ਰਿਤਿ* ਸਾਸਤ† ਜੀ ਕਰਿ ਕਿਰਿਆ[੧੦] ਖਟੁ ਕਰਮ‡ ਕਰੰਤਾ[੧੧] ॥
ਸੇ ਭਗਤ ਸੇ ਭਗਤ ਭਲੇ ਜਨ ਨਾਨਕ ਜੀ ਜੋ ਭਾਵਹਿ ਮੇਰੇ ਹਰਿ ਭਗਵੰਤਾ ॥੪॥ ਤੂੰ
ਆਦਿ ਪੁਰਖੁ ਅਪਰੰਪਰੁ[੧੨] ਕਰਤਾ ਜੀ ਤੁਧੁ ਜੇਵਡੁ ਅਵਰੁ ਨ ਕੋਈ ॥ ਤੂੰ ਜੁਗੁ ਜੁਗੁ
ਏਕੋ ਸਦਾ ਸਦਾ ਤੂੰ ਏਕੋ ਜੀ ਤੂੰ ਨਿਹਚਲੁ[੧੩] ਕਰਤਾ ਸੋਈ ॥ ਤੁਧੁ ਆਪੇ ਭਾਵੈ ਸੋਈ
ਵਰਤੈ ਜੀ ਤੂੰ ਆਪੇ ਕਰਹਿ ਸੁ ਹੋਈ ॥ ਤੁਧੁ ਆਪੇ ਸ੍ਰਿਸਟਿ ਸਭ ਉਪਾਈ ਜੀ ਤੁਧੁ
ਆਪੇ ਸਿਰਜਿ[੧੪] ਸਭ ਗੋਈ[੧੫] ॥ ਜਨੁ ਨਾਨਕੁ ਗੁਣ ਗਾਵੈ ਕਰਤੇ ਕੇ ਜੀ ਜੋ ਸਭਸੈ
ਕਾ ਜਾਣੋਈ[੧੬] ॥੫॥੧॥ ਆਸਾ ਮਹਲਾ ੪ § ॥ ਤੂੰ ਕਰਤਾ ਸਚਿਆਰੁ ਮੈਡਾ[੧੭] ਸਾਂਈ ॥ ਜੋ
ਤਉ ਭਾਵੈ ਸੋਈ ਥੀਸੀ[੧੮] ਜੋ ਤੂ ਦੇਹਿ ਸੋਈ ਹਉ[੧੯] ਪਾਈ ॥੧॥ ਰਹਾਉ ॥ ਸਭ ਤੇਰੀ
ਤੂੰ ਸਭਨੀ ਧਿਆਇਆ ॥ ਜਿਸ ਨੋ ਕ੍ਰਿਪਾ ਕਰਹਿ ਤਿਨਿ ਨਾਮ ਰਤਨੁ ਪਾਇਆ ॥
ਗੁਰਮੁਖਿ[੨੦] ਲਾਧਾ ਮਨਮੁਖਿ[੨੧] ਗਵਾਇਆ ॥ ਤੁਧੁ ਆਪਿ ਵਿਛੋੜਿਆ ਆਪਿ
ਮਿਲਾਇਆ ॥ ੧ ॥ ਤੂੰ ਦਰੀਆਉ ਸਭ ਤੁਝ ਹੀ ਮਾਹਿ[੨੨] ॥ ਤੁਝ ਬਿਨੁ
ਦੂਜਾ ਕੋਈ ਨਾਹਿ ॥ ਜੀਅ ਜੰਤ ਸਭਿ ਤੇਰਾ ਖੇਲੁ ॥ ਵਿਜੋਗਿ ਮਿਲਿ
ਵਿਛੁੜਿਆ ਸੰਜੋਗੀ ਮੇਲੁ ॥ ੨ ॥ ਜਿਸ ਨੋ ਤੂ ਜਾਣਾਇਹਿ ਸੋਈ ਜਨੁ ਜਾਣੈ ॥
ਹਰਿ ਗੁਣ ਸਦ ਹੀ ਆਖਿ ਵਖਾਣੈ ॥ ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ ॥
ਸਹਜੇ[੨੩] ਹੀ ਹਰਿ ਨਾਮਿ ਸਮਾਇਆ ॥ ੩ ॥ ਤੂ ਆਪੇ ਕਰਤਾ ਤੇਰਾ ਕੀਆ

੧ ਹਰ ਇਕ ਦਿਲ ।
੨ (ਸਭ ਦੇ) ਪੂਰੀ ਤਰਾਂ ਅੰਦਰ ।
੩ ਕੌਤਕ, ਤਮਾਸ਼ੇ ।
੪ ਹਰਾਨ ਕਰਨ ਵਾਲੇ, ਅਸਚਰਜ ।
੫ ਖਾਣ ਵਾਲਾ ।
੬ ਬਿਆਨ ਕਰਾਂ ।
੭ ਓਹ ।
੮ ਸੁਖ ਨਾਲ ਰਹਿਣ ਵਾਲੇ ।
੯ ਸਮਾਵੇਗਾ, ਲੀਨ ਹੋਵੇਗਾ ।
੧੦ ਧਾਰਮਕ ਕੰਮ, ਧਾਰਮਕ ਸੰਸਕਾਰ ।
੧੧ ਕਰਦਾ ।
੧੨ ਪਰੇ ਤੋਂ ਪਰੇ, ਬੇਹੱਦ ।
੧੩ ਨਾ ਚਲਾਇਮਾਨ, ਅਹਿੱਲ, ਕਾਇਮ ।
੧੪ ਪੈਦਾ ਕਰ ਕੇ, ਬਣਾ ਕੇ ।
੧੫ ਲੈ ਕੀਤੀ, ਮੁਕਾ ਦਿੱਤੀ ।
੧੬ ਜਾਣਨ ਵਾਲਾ ।
੧੭ ਮੇਰਾ ।
੧੮ ਹੋਵੇਗਾ ।
੧੯ ਮੈਂ ।
੨੦ ਓਹ ਧਰਮੀ ਪੁਰਸ਼ ਜੋ ਗੁਰੂ ਵੱਲ ਮੂੰਹ ਕਰ ਕੇ ਚਲਦਾ ਹੈ, ਭਾਵ ਆਪਣੀ ਜ਼ਿੰਦਗੀ ਦੀ ਡੋਰ ਗੁਰੂ ਦੇ ਹਥ ਫੜਾ ਕੇ ਚਲਦਾ ਹੈ । ਗੁਰਮੁਖਿ ਦੇ ਲਛਣਾਂ ਲਈ ਦੇਖੋ ਸਿਧ ਗੋਸਟਿ ।
੨੧ ਓਹ ਅਧਰਮੀ ਪੁਰਸ਼ ਜੋ ਆਪਣੇ ਮਨ ਵੱਲ ਮੂੰਹ ਕਰ ਕੇ ਚਲਦਾ ਹੈ; ਗੁਰੂ ਤੋਂ ਬੇਮੁਖ, ਆਪ-ਹੁਦਰਾ ।
੨੨ ਵਿੱਚ ।
੨੩ ਸੁਤੇ ਹੀ, ਕੁਦਰਤੀ ਤੌਰ ਤੇ ।

* ਹਿੰਦੂ ਰਿਸ਼ੀਆਂ ਦੇ ਲਿਖੇ ਹੋਏ ਧਾਰਮਕ ਪੁਸਤਕ ਜੋ ਉਨ੍ਹਾਂ ਨੇ ਵੇਦਾਂ ਜਾਂ ਵੱਡਿਆਂ ਦੇ ਵਾਕਾਂ ਨੂੰ ਚੇਤੇ ਕਰ ਕਰ ਕੇ ਹਿੰਦੂ ਸਮਾਜ ਦੀ ਅਗਵਾਈ ਲਈ ਲਿਖੇ । ਇਹ ੨੭ ਦੇ ਕਰੀਬ ਹਨ ।

† ਸ਼ਾਸਤਰ, ਹਿੰਦੂ ਫ਼ਿਲਸਫ਼ੇ ਦੇ ਗ੍ਰੰਥ (ਦਰਸ਼ਨ) ਜੋ ਗਿਣਤੀ ਵਿੱਚ ਛੀ ਹਨ : ਸਾਂਖ, ਪਤੰਜਲ ਜਾਂ ਯੋਗ, ਨਿਆਇ, ਵੈਸ਼ੇਸ਼ਿਕ, ਮੀਮਾਨਸਾ, ਵੇਦਾਂਤ ।

‡ ਛੇ ਕਰਮ, ਜੋ ਮਨੂ ਸਿਮ੍ਰਿਤੀ ਅਨੁਸਾਰ ਇਹ ਹਨ : ਪੜ੍ਹਨਾ, ਪੜ੍ਹਾਉਣਾ, ਯਗ ਕਰਨਾ ਕਰਾਉਣਾ, ਦਾਨ ਦੇਣਾ ਤੇ ਲੈਣਾ । ਇਸੇ ਤਰਾਂ ਯੋਗ ਮੱਤ, ਵੈਸ਼ਨਵ ਮੱਤ ਅਤੇ ਹੋਰ ਕਈ ਮੱਤਾਂ ਅਨੁਸਾਰ ਇਹ ਖਟ ਕਰਮ ਵੱਖੋ ਵੱਖਰੇ ਹਨ ।

§ ਦੇਖੋ ਪੰ: ੩੬੫ ।

¶ ਵਿਛੋੜੇ ਦੇ ਨੇਮ ਅਨੁਸਾਰ ਮਿਲਿਆ ਹੋਇਆ ਵਿਛੜ ਜਾਂਦਾ ਹੈ, ਪਰ ਸੰਜੋਗ ਦੇ ਨੇਮ ਅਨੁਸਾਰ ਫਿਰ ਮੇਲ ਹੋ ਜਾਂਦਾ ਹੈ । "ਸੰਜੋਗੀ ਮੇਲਾਵੜਾ ਇਨਿ ਤਨਿ ਕੀਤੇ ਭੋਗ । ਵਿਜੋਗੀ ਮਿਲਿ ਵਿਛੁੜੇ ਨਾਨਕ ਭੀ ਸੰਜੋਗ" (ਮਾਰੂ ਮ: ੧) । ਦੇਖੋ ਪੰ: ੬, ਫੁਟ ਨੋਟ [] ।

ਸਭੁ ਹੋਇ ॥ ਤੁਧੁ ਬਿਨੁ ਦੂਜਾ ਅਵਰੁ ਨ ਕੋਇ ॥ਤੂ ਕਰਿ ਕਰਿ ਵੇਖਹਿ ਜਾਣਹਿ ਸੋਇ ॥ ਜਨ ਨਾਨਕ ਗੁਰਮੁਖਿ[੧] ਪਰਗਟੁ ਹੋਇ ॥ ੪ ॥ ੨ ॥ ਆਸਾ ਮਹਲਾ ੧*॥†ਤਿਤੁ[੨] ਸਰਵਰੜੈ[੩] ਭਈਲੇ[੪] ਨਿਵਾਸਾ[੫] ਪਾਣੀ ਪਾਵਕੁ[੬] ਤਿਨਹਿ[੭] ਕੀਆ ॥ ਪੰਕਜੁ[੮] ਮੋਹ ਪਗੁ[੯] ਨਹੀ ਚਾਲੈ ਹਮ ਦੇਖਾ ਤਹ[੧੦] ਡੂਬੀਅਲੇ[੧੧] ॥੧॥ ਮਨ ਏਕੁ ਨ ਚੇਤਸਿ[੧੨] ਮੂੜ ਮਨਾ॥ ਹਰਿ ਬਿਸਰਤ ਤੇਰੇ ਗੁਣ ਗਲਿਆ ॥ ੧ ॥ ਰਹਾਉ ॥ ਨਾ ਹਉ ਜਤੀ[੧੩] ਸਤੀ[੧੪] ਨਹੀ ਪੜਿਆ ਮੂਰਖ ਮੁਗਧਾ[੧੫] ਜਨਮੁ ਭਇਆ ॥ ਪ੍ਰਣਵਤਿ[੧੬] ਨਾਨਕ ਤਿਨ ਕੀ ਸਰਣਾ ਜਿਨ ਤੂੰ ਨਾਹੀ ਵੀਸਰਿਆ ॥ ੨ ॥ ੩ ॥ ਆਸਾ ਮਹਲਾ ੫‡ ॥ §ਭਈ ਪਰਾਪਤਿ ਮਾਨੁਖ ਦੇਹੁਰੀਆ[੧੭] ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ[੧੮] ॥ ¶ਅਵਰਿ ਕਾਜ ਤੇਰੈ ਕਿਤੈ ਨ ਕਾਮ ॥ ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ ॥ ੧ ॥ ਸਰੰਜਾਮਿ[੧੯] ਲਾਗੁ ਭਵਜਲ[੨੦] ਤਰਨ ਕੈ ॥ ਜਨਮੁ ਬ੍ਰਿਥਾ ਜਾਤ ਰੰਗਿ[੨੧] ਮਾਇਆ ਕੈ॥੧॥ਰਹਾਉ॥ ਜਪੁ ਤਪੁ ਸੰਜਮੁ[੨੨] ਧਰਮੁ ਨ ਕਮਾਇਆ ॥ ਸੇਵਾ ਸਾਧ ਨ ਜਾਨਿਆ ਹਰਿ ਰਾਇਆ[੨੩] ॥ ਕਹੁ ਨਾਨਕ ਹਮ [੨੪]ਨੀਚ ਕਰੰਮਾ ॥ ਸਰਣਿ ਪਰੇ ਕੀ ਰਾਖਹੁ ਸਰਮਾ[੨੫] ॥ ੨ ॥ ੪ ॥

ਸੋਹਿਲਾ:: ਰਾਗੁ ਗਉੜੀ ਦੀਪਕੀ:: ਮਹਲਾ ੧

੧ੴ ਸਤਿਗੁਰ ਪ੍ਰਸਾਦਿ ॥ ॥ [੨੬]ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ ॥ ਤਿਤੁ ਘਰਿ ਗਾਵਹੁ ਸੋਹਿਲਾ ਸਿਵਰਿਹੁ ਸਿਰਜਣਹਾਰੋ ॥ ੧॥ ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ॥ ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖੁ ਹੋਇ ॥ ੧ ॥ ਰਹਾਉ ॥ ਨਿਤ ਨਿਤ ਜੀਅੜੇ ਸਮਾਲੀਅਨਿ[੨੭] ਦੇਖੈਗਾ[੨੮] ਦੇਵਣਹਾਰੁ ॥ ਤੇਰੇ ਦਾਨੈ[੨੯] ਕੀਮਤਿ ਨਾ ਪਵੈ ਤਿਸੁ ਦਾਤੇ ਕਵਣੁ ਸੁਮਾਰ[੩੦]॥੨॥ [੩੧]ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ॥ ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥ ੩ ॥ ਘਰਿ ਘਰਿ ਏਹੋ ਪਾਹੁਚਾ[੩੨] ਸਦੜੇ ਨਿਤ ਪਵੰਨਿ ॥ ਸਦਣਹਾਰਾ ਸਿਮਰੀਐ ਨਾਨਕ ਸੇ ਦਿਹ[੩੩] ਆਵੰਨਿ ॥ ੪ ॥੧॥ ਰਾਗੁ ਆਸਾ ਮਹਲਾ ੧× ॥ [੩੪]ਛਿਅ ਘਰ ਛਿਅ ਗੁਰ ਛਿਅ ਉਪਦੇਸ ॥ ਗੁਰੁ ਗੁਰੁ ਏਕੋ ਵੇਸ ਅਨੇਕ ॥ ੧ ॥ ਬਾਬਾ ਜੈ ਘਰਿ ਕਰਤੇ ਕੀਰਤਿ ਹੋਇ ॥ ਸੋ ਘਰੁ ਰਾਖੁ ਵਡਾਈ ਤੋਇ ॥ ੧ ॥ ਰਹਾਉ॥ [੩੫]ਵਿਸੁਏ ਚਸਿਆ ਘੜੀਆ ਪਹਰਾ ਥਿਤੀ ਵਾਰੀ ਮਾਹੁ ਹੋਆ ॥ ਸੂਰਜੁ ਏਕੋ ਰੁਤਿ ਅਨੇਕ ॥ ਨਾਨਕ ਕਰਤੇ ਕੇ ਕੇਤੇ

੧ ਗੁਰੂ ਦੇ ਰਾਹੀਂ । ੨ ਉਸ ।
੩ ਤਲਾ ਵਿੱਚ, ਸੰਸਾਰ ਰੂਪੀ ਤਲਾ ਵਿੱਚ ।
੪ ਹੋਇਆ ਹੈ । ੫ ਵਾਸਾ, ਰਿਹਾਇਸ਼।
੬ ਅੱਗ (ਤ੍ਰਿਸ਼ਨਾਰੂਪ)। ੭ ਉਸ ਨੇ, ਵਾਹਿਗੁਰੂ ਨੇ।
੮ ਪੰਕਜੁ=ਚਿਕੜ । "ਪੰਕਜ ਮੋਹ ਸਰਿ ਹਾਂ । ਪਗੁ ਨਹੀ ਚਲੈ ਹਰਿ ਹਾਂ" (ਆਸਾ ਮ: ੫) ।
੯ ਪੈਰ । ੧੦ ਉਥੇ, ਉਸ ਤਲਾ ਵਿੱਚ ।
੧੧ ਡੁਬਦਾ । ੧੨ ਚੇਤੇ ਕਰਦਾ, ਸਿਮਰਨ ਕਰਦਾ ।
੧੩ ਇੰਦ੍ਰੀਆਂ ਨੂੰ ਕਾਬੂ ਰਖਣ ਵਾਲਾ, ਕਾਮ ਰਹਿਤ।
੧੪ ਸੱਤ ਦਾ ਧਾਰਨੀ, ਸੱਚਾ। ੧੫ ਬੇਸਮਝੀ ਵਾਲਾ।
੧੬ ਬੇਨਤੀ ਕਰਦਾ ਹੈ । ੧੭ ਦੇਹੀ, ਜਨਮ ।
੧੮ ਵਾਰੀ; ਮੌਕਾ। ੧੯ [ਫਾਰਸੀ] ਆਹਰ, ਇੰਤਜ਼ਾਮ।
੨੦ ਸੰਸਾਰ ਦਾ ਸਮੁੰਦਰ । ੨੧ ਪਿਆਰ ਵਿਚ ।
੨੨ [ਸੰ-ਯਮ] ਚੰਗੀ ਤਰਾਂ ਬੰਨ੍ਹਣਾ, ਮਨ ਨੂੰ ਵਿਕਾਰਾਂ ਤੋਂ ਰੋਕਣ ਦਾ ਕੰਮ ।
੨੩ ਹਰਿ ਰੂਪ ਰਾਜਾ । ੨੪ ਨੀਚ ਕਰਮਾਂ ਵਾਲੇ ਹਾਂ।
੨੫ ਸ਼ਰਮ, ਲੱਜਾ : "ਰਾਖਹੁ ਸਰਮ ਅਸਾੜੀ ਜੀਉ" (ਮਾਝ ਮ: ੫) ।
੨੬ ਜਿਸ ਘਰ ਵਿੱਚ, ਅਰਥਾਤ ਮਨ ਦੀ ਜਿਸ ਹਾਲਤ ਵਿਚ ਵਾਹਿਗੁਰੂ ਦੀ ਸਿਫ਼ਤ ਆਖੀ ਜਾ ਸਕੇ ਅਤੇ ਉਸ ਦਾ ਵਿਚਾਰ ਹੋ ਸਕੇ, ਉਸ ਹਾਲਤ ਵਿਚ ਹੋ ਕੇ ਕਰਤਾਰ ਨੂੰ ਯਾਦ ਕਰੋ ਤੇ ਉਸ ਦਾ ਜਸ ਗਾਵੋ ।
੨੭ ਸੰਭਾਲੇ ਜਾਂਦੇ ਹਨ (ਜੀਵ) ।
੨੮ ਖ਼ਬਰ ਸਾਰ ਲਵੇਗਾ ।
੨੯ ਦਾਨ ਦੀ । ਦੇਖੋ ਭਾ: ਗੁਰਦਾਸ ੮ (੫) ।
੩੦ ਗਿਣਤੀ, ਲੇਖਾ ।
੩੧ ਮੌਤ ਨਾਲ ਸਾਡੇ ਵਿਆਹ ਦਾ ਸੰਮਤ ਤੇ ਦਿਹਾੜਾ ਮਿਥਿਆ ਹੋਇਆ ਹੈ । ਹੇ ਸਜਣੋ, ਸਾਰੇ ਰਲ ਕੇ ਤੇਲ ਚੋਵੋ, ਅਤੇ ਅਸੀਸਾਂ ਦੇਵੋ ਕਿ ਮੇਰਾ ਆਪਣੇ ਪਤੀ ਨਾਲ ਮੇਲ ਹੋਵੇ । [ਲਾੜੀ ਦੇ ਆਪਣੇ ਨਵੇਂ ਘਰ ਪ੍ਰਵੇਸ਼ ਕਰਨ ਸਮੇਂ ਮਿਤਰ ਸਰਬੰਧੀ ਬੂਹੇ ਤੇ ਤੇਲ ਚੋਂਦੇ ਅਤੇ ਸੁਹਾਗ ਦੇ ਗੀਤ ਗਾਂਦੇ ਹਨ ।]
੩੨ ਵਿਆਹ ਦਾ ਸੱਦਾ । (ਨਿਤ ਨਿਤ ਜੋ ਮੌਤ ਦੇ ਸੱਦੇ ਲੋਕਾਂ ਨੂੰ ਪੈਂਦੇ ਹਨ, ਭਾਵ ਸਾਡੇ ਆਸ ਪਾਸ ਜੋ ਮੌਤਾਂ ਹੋ ਰਹੀਆਂ ਹਨ, ਇਹ ਮਾਨੋ ਜੀਉਂਦਿਆਂ ਨੂੰ ਘਰ ਘਰ ਸੱਦੇ ਮਿਲ ਰਹੇ ਹਨ, ਕਿ ਉਹ ਦਿਨ ਤੁਹਾਡੇ ਲਈ ਭੀ ਆ ਰਹੇ ਹਨ । ਆਓ ਉਸ ਸੱਦਾ ਦੇਣ ਵਾਲੇ ਵਾਹਿਗੁਰੂ ਨੂੰ ਯਾਦ ਕਰੀਏ ।) ੩੩ ਦਿਨ ।
੩੪ ਛੀ ਸ਼ਾਸਤਰ (ਸਾਂਖ, ਨਿਆਇ, ਵੈਸ਼ੇਸ਼ਿਕ, ਮੀਮਾਨਸਾ, ਯੋਗ ਅਤੇ ਵੇਦਾਂਤ) ਹਨ, ਛੀ ਹੀ ਇਨ੍ਹਾਂ ਦੇ ਚਲਾਣ ਵਾਲੇ (ਕਪਲ, ਗੋਤਮ, ਕਣਾਦ, ਜੈਮਨੀ, ਪਤੰਜਲੀ, ਵਿਆਸ) ਅਤੇ ਛੀ ਹੀ ਉਨ੍ਹਾਂ ਦੇ ਸਿਧਾਂਤ ਹਨ; ਪਰ ਇਨ੍ਹਾਂ ਸਾਰਿਆਂ ਗੁਰੂਆਂ ਦਾ ਮੂਲ ਗੁਰੂ (ਵਾਹਿਗੁਰੂ) ਇੱਕੋ ਹੈ, ਕੇਵਲ ਉਸ ਨੇ ਆਪਣੇ ਭਾਵਾਂ ਦਾ ਪ੍ਰਕਾਸ਼ ਕਈ ਰੂਪਾਂ ਵਿਚ ਕੀਤਾ ਹੋਇਆ ਹੈ । ਤੂੰ ਭਾਈ, ਉਹ ਸ਼ਾਸਤਰ ਜਾਂ ਸਿਧਾਂਤ ਮੰਨ, ਜਿਸ ਵਿਚ ਕਰਤੇ ਦੀ ਸਿਫਤ ਹੁੰਦੀ ਹੋਵੇ, ਇਸੇ ਵਿਚ ਤੇਰੀ ਉਚਤਾ ਜਾਂ ਭਲਿਆਈ ਹੈ । ਦੇਖੋ ਭਾ: ਗੁਰਦਾਸ ੮ (੧੩) ।
੩੫ ਵਿਸਾ=੧੫ ਅਖ ਦੇ ਫੋਰ; ਚਸਾ=੧੫ ਵਿਸੁਏ; ਪਲ=੩੦ ਚਸੇ; ਘੜੀ=੬੦ ਪਲ; ਪਹਿਰ=ਸਾਢੇ ੭ ਘੜੀ; ਰਾਤ ਦਿਨ=੮ ਪਹਿਰ; ਥਿਤਾਂ ੧੫; ਵਾਰ ੭; ਰੁਤਾਂ ੬ । ਦੇਖੋ ਭਾ: ਗੁਰਦਾਸ ੨ (੧੪) ।

---

* ਦੇਖੋ ਪੰ: ੩੫੭। † ਮਨੁੱਖ ਦਾ ਉਸ ਤਲਾ ਵਿੱਚ ਵਾਸਾ ਹੋਇਆ ਹੈ (ਜਿਸ ਵਿੱਚ) ਉਸ (ਵਾਹਿਗੁਰੂ) ਨੇ ਪਾਣੀ ਦੀ ਥਾਂ ਅੱਗ ਪਾਈ ਹੈ । (ਉਸ ਵਿੱਚ) ਚਿੱਕੜ ਮੋਹ ਦਾ ਹੈ, (ਜਿਸ ਕਰਕੇ) ਪੈਰ ਨਹੀਂ ਚਲਦਾ । ਅਸਾਂ (ਮਨੁਖ ਨੂੰ) ਉਥੇ ਡੁਬਦਾ ਦੇਖਿਆ ਹੈ । ‡ ਦੇਖੋ ਪੰ: ੩੨੮ ।

§ ਇਹ ਜੋ ਤੈਨੂੰ ਮਨੁਖਾ ਜੀਵਨ ਮਿਲਿਆ ਹੈ, ਇਹ ਰੱਬ ਦੇ ਮਿਲਣ ਦਾ ਇਕ ਅਵਸਰ ਹੈ।

¶ ਹੋਰ ਕੰਮ ਤੇਰੇ ਕਿਸੇ ਅਰਥ ਨਹੀਂ ।

:: ਇਹ ਇਸ ਬਾਣੀ ਦਾ ਨਾਂ ਹੈ, ਜੋ "ਤਿਤੁ ਘਰਿ ਗਾਵਹੁ ਸੋਹਿਲਾ" ਤੋਂ ਲੈ ਕੇ ਸਿਰਲੇਖ ਬਣਾਇਆ ਹੈ । ਹੋਰਨਾਂ ਕਈਆਂ ਬਾਣੀਆਂ ਦਾ ਨਾਂ ਭੀ ਇਸੇ ਤਰਾਂ ਉਨ੍ਹਾਂ ਵਿਚੋਂ ਕੋਈ ਉੱਘਾ ਸ਼ਬਦ ਲੈ ਕੇ ਬਣਾਇਆ ਗਿਆ ਹੈ ; ਜਿਵੇਂ ਜਪੁ, ਸੋਦਰੁ, ਸੁਖਮਨੀ ਆਦਿ । ਸੋਹਿਲਾ=ਜਸ ।

ਇਹ ਸੰਕੇਤਕ ਬਾਣੀ ਰਾਤ ਨੂੰ ਸੌਣ ਵੇਲੇ ਪੜ੍ਹੀ ਜਾਂਦੀ ਹੈ, ਇਸੇ ਲਈ ਇਸ ਦਾ ਅਕਾਰ ਛੋਟਾ ਹੈ। ਉਸ ਵੇਲੇ ਮਨ ਥਕਾ ਹੁੰਦਾ ਹੈ, ਇਸ ਲਈ ਕਿਸੇ ਲੰਮੀ ਜਾਂ ਡੂੰਘੀ ਵਿਚਾਰ ਦੇ ਲਾਇਕ ਨਹੀਂ ਹੁੰਦਾ । ਖਿਆਲ ਵੀ ਖਿੰਡਾਓ ਵਿਚੋਂ ਕਢ ਕੇ ਇਕਾਗਰਤਾ ਵੱਲ ਲਿਆਉਣ ਵਾਲੇ ਅਤੇ ਅਨੇਕਤਾ ਵਿੱਚ ਏਕਤਾ ਦਰਸਾਉਣ ਵਾਲੇ ਹਨ । ਖਿਆਲ ਨੂੰ ਹੋਰ ਸੌਖਾ ਕਰਕੇ ਸਮਝਾਉਣ ਲਈ ਰੂਪਕ ਅਲੰਕਾਰ ਨੂੰ ਬਹੁਤ ਵਰਤਿਆ ਹੈ । ਕਿਧਰੇ ਸਜ ਵਿਆਹੀ ਵਹੁਟੀ ਦੇ ਨਵੇਂ ਘਰ ਵੜਨ ਲਗਿਆਂ ਸਰਬੰਧਣਾਂ ਬੂਹੇ ਤੇ ਤੇਲ ਚੋ ਰਹੀਆਂ ਹਨ । ਕਿਧਰੇ ਇੱਕੋ ਸੂਰਜ ਨੂੰ ਕਈਆਂ ਰੁਤਾਂ, ਮਹੀਨਿਆਂ, ਦਿਨਾਂ, ਰਾਤਾਂ ਦਾ ਕਾਰਣ ਦੱਸ ਕੇ ਰੱਬ ਦੀ ਅਨੇਕਤਾ ਵਿੱਚ ਏਕਤਾ ਦਾ ਰੂਪ ਦਸਿਆ ਹੈ । ਕਿਧਰੇ ਸਥੂਲ ਦੁਨੀਆਂ ਦੇ ਪਿੱਛੇ ਇਕ ਅਗੰਮੀ ਜੋਤ ਦੇ ਪ੍ਰਕਾਸ਼ ਨੂੰ ਆਰਤੀ ਦੇ ਰੂਪ ਵਿਚ ਦੱਸਿਆ ਹੈ । ਕਿਧਰੇ ਮਨੁਖ ਨੂੰ ਹਉਮੈ ਦਾ ਕੰਡਾ ਚੁਭਾ ਕੇ ਲੰਗੜਾ ਬਣਾ ਦਸਿਆ ਹੈ ।

:: ਗਉੜੀ ਰਾਗ ਵਿਚ ਇਸ ਨੂੰ 'ਪੂਰਬੀ ਦੀਪਕੀ' ਕਰਕੇ ਲਿਖਿਆ ਹੈ । ਦੇਖੋ ਪੰ: ੧੫੭। × ਦੇਖੋ ਪੰ: ੩੫੯।

ਵੇਸ* ॥੨॥੨॥ ਰਾਗੁ ਧਨਾਸਰੀ ਮਹਲਾ ੧† ॥ ‡ਗਗਨਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ[੧] ਮੰਡਲ[੨] ਜਨਕ[੩] ਮੋਤੀ॥ ਧੂਪੁ ਮਲਆਨਲੋ[੪] ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥ ੧ ॥ ਕੈਸੀ ਆਰਤੀ ਹੋਇ ॥ ਭਵਖੰਡਨਾ[੫] ਤੇਰੀ ਆਰਤੀ॥ [੬]ਅਨਹਤਾ ਸਬਦ ਵਾਜੰਤ ਭੇਰੀ[੭] ॥ ੧ ॥ ਰਹਾਉ॥ §ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੁੋਹੀ ॥ ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ [੮]ਇਵ ਚਲਤ ਮੋਹੀ ॥੨॥ ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥ [੯]ਗੁਰਸਾਖੀ ਜੋਤਿ ਪਰਗਟੁ ਹੋਇ॥ ਜੋ ਤਿਸੁ ਭਾਵੈ ਸੁ ਆਰਤੀ ਹੋਇ॥੩॥ ਹਰਿ ਚਰਣ ਕਵਲ ਮਕਰੰਦ[੧੦] ਲੋਭਿਤ ਮਨੋ ਅਨਦਿਨੋ ਮੋਹਿ ਆਹੀ[੧੧] ਪਿਆਸਾ॥ ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ[੧੨] ਕਉ ਹੋਇ [੧੩]ਜਾ ਤੇ ਤੇਰੈ ਨਾਇ ਵਾਸਾ ॥ ੪ ॥ ੩ ॥ ਰਾਗੁ ਗਉੜੀ ਪੂਰਬੀ ਮਹਲਾ ੪¶ ॥ ਕਾਮਿ ਕਰੋਧਿ ਨਗਰੁ[੧੪] ਬਹੁ ਭਰਿਆ ਮਿਲਿ ਸਾਧੂ[੧੫] ਖੰਡਲ ਖੰਡਾ[੧੬] ਹੇ ॥ [੧੭]ਪੂਰਬਿ ਲਿਖਤ ਲਿਖੇ ਗੁਰੁ ਪਾਇਆ [੧੮]ਮਨਿ ਹਰਿ ਲਿਵ ਮੰਡਲ ਮੰਡਾ ਹੇ ॥੧॥ ਕਰਿ ਸਾਧੂ ਅੰਜੁਲੀ[੧੯] ਪੁਨੁ ਵਡਾ ਹੇ॥ ਕਰਿ ਡੰਡਉਤ ਪੁਨੁ ਵਡਾ ਹੇ ॥੧॥ਰਹਾਉ॥ ਸਾਕਤ[੨੦] ਹਰਿਰਸ ਸਾਦੁ ਨ ਜਾਣਿਆ ਤਿਨ ਅੰਤਰਿ ਹਉਮੈ ਕੰਡਾ ਹੇ ॥ ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ ਜਮਕਾਲੁ ਸਹਹਿ ਸਿਰਿ ਡੰਡਾ ਹੇ ॥ ੨ ॥ ਹਰਿਜਨ ਹਰਿ ਹਰਿ ਨਾਮਿ ਸਮਾਣੇ ਦੁਖੁ ਜਨਮ ਮਰਣ ਭਵ[੨੧] ਖੰਡਾ ਹੇ ॥ ਅਬਿਨਾਸੀ[੨੨] ਪੁਰਖੁ ਪਾਇਆ ਪਰਮੇਸਰੁ ਬਹੁ ਸੋਭ ਖੰਡ ਬ੍ਰਹਮੰਡਾ ਹੇ ॥੩॥ ਹਮ ਗਰੀਬ ਮਸਕੀਨ[੨੩] ਪ੍ਰਭ ਤੇਰੇ ਹਰਿ ਰਾਖੁ ਰਾਖੁ ਵਡਵਡਾ ਹੇ॥ ਜਨ ਨਾਨਕ ਨਾਮੁ ਅਧਾਰੁ[੨੪] ਟੇਕ ਹੈ ਹਰਿ ਨਾਮੇ ਹੀ ਸੁਖੁ ਮੰਡਾ[੨੫] ਹੇ ॥੪॥ ੪॥ਰਾਗੁ ਗਉੜੀ ਪੂਰਬੀ ਮਹਲਾ ੫° ॥ ਕਰਉ ਬੇਨੰਤੀ ਸੁਣਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ[੨੬]॥ ਈਹਾ[੨੭] ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ[੨੮]॥ ੧॥ ਅਉਧ[੨੯] ਘਟੈ ਦਿਨਸੁ ਰੈਣਾ[੩੦] ਰੇ ॥ ਮਨ ਗੁਰ ਮਿਲਿ ਕਾਜ ਸਵਾਰੇ ॥੧॥ ਰਹਾਉ ॥ ਇਹੁ ਸੰਸਾਰੁ ਬਿਕਾਰੁ ਸੰਸੇ[੩੧] ਮਹਿ ਤਰਿਓ ਬ੍ਰਹਮ ਗਿਆਨੀ ॥ ਜਿਸਹਿ ਜਗਾਇ॰॰ ਪੀਆਵੈ ਇਹੁ ਰਸੁ ਅਕਥ ਕਥਾ ਤਿਨਿ ਜਾਨੀ ॥ ੨ ॥ ਜਾ ਕਉ ਆਏ ਸੋਈ ਬਿਹਾਝਹੁ[੩੨] [੩੩]ਹਰਿ ਗੁਰ ਤੇ ਮਨਹਿ ਬਸੇਰਾ॥ ਨਿਜਘਰਿ[੩੪] ਮਹਲੁ[੩੫] ਪਾਵਹੁ ਸੁਖ ਸਹਜੇ ਬਹੁਰਿ ਨ ਹੋਇਗੋ ਫੇਰਾ ॥ ੩ ॥ ਅੰਤਰਜਾਮੀ ਪੁਰਖ ਬਿਧਾਤੇ[੩੬] ਸਰਧਾ ਮਨ ਕੀ ਪੂਰੇ ॥ ਨਾਨਕ ਦਾਸੁ ਇਹੈ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ ॥ ੪ ॥ ੫ ॥

੧ ਤਾਰਕਾ=ਤਾਰੇ ।
੨ ਭਵਨ; ਸਮੂਹ ।
੩ ਮਾਨੋ ਜਿਵੇਂ ਕਿ ।
੪ ਮਲਯਾਨਿਲ, ਮਲਜ ਨੂੰ ਛੁਹ ਕੇ ਆਈ ਹਵਾ । 'ਮਲਜ' ਮਦਰਾਸ ਦੇ ਕੋਲ ਇਕ ਪਹਾੜ ਹੈ, ਜਿਸ ਉਤੇ ਚੰਦਨ ਹੁੰਦਾ ਹੈ।
੫ ਸੰਸਾਰ ਭਾਵ ਜਨਮ ਮਰਨ ਦੇ ਕੱਟਣ ਵਾਲੇ ।
੬ ਅਨਾਹਤ ਸ਼ਬਦ; ਉਹ ਸ਼ਬਦ ਜੋ ਬਿਨਾਂ ਵਜਾਏ ਵਜਦਾ ਹੈ; ਉਹ ਸੰਗੀਤ ਜੋ ਕੰਨਾਂ ਦਾ ਵਿਸ਼ਾ ਨਹੀਂ, ਕੇਵਲ ਆਤਮਾ ਦੇ ਅੰਦਰ ਅਨਭਵ ਹੁੰਦਾ ਹੈ ।
੭ ਨਗਾਰਾ ।
੮ ਇਹ ਹਰਾਨ ਕਰਨ ਵਾਲੀਆਂ ਗਲਾਂ ਵੇਖ ਕੇ ਮੈਂ ਮੋਹਿਤ ਹੋ ਰਹੀ ਹਾਂ ।
੯ ਇਹ ਜੋਤ ਜੋ ਹਰ ਇਕ ਚੀਜ਼ ਵਿਚ ਕੰਮ ਕਰ ਰਹੀ ਹੈ, ਹਰ ਇਕ ਆਦਮੀ ਆਪ ਨਹੀਂ ਦੇਖ ਸਕਦਾ । ਇਹ ਕੇਵਲ ਗੁਰੂ ਦੀ ਸਿਖਿਆ ਦੁਆਰਾ ਹੀ ਪ੍ਰਤੱਖ ਹੁੰਦੀ ਹੈ; ਅਰਥਾਤ ਗੁਰੂ ਦੱਸੇ ਤਾਂ ਹੀ ਨਜ਼ਰੀ ਆਉਂਦੀ ਹੈ ।
੧੦ ਫੁਲ ਦਾ ਰਸ ਜਾਂ ਸ਼ਹਿਦ । (ਹੇ ਹਰੀ, ਆਪਦੇ ਚਰਨਾਂ ਕਵਲਾਂ ਦੇ ਰਸ ਲਈ ਮਨ ਲਲਚਾ ਰਿਹਾ ਹੈ, ਅਤੇ ਹਰ ਰੋਜ਼ ਮੈਨੂੰ ਪਿਆਸ ਲਗੀ ਰਹਿੰਦੀ ਹੈ ।)
੧੧ ਹੈ ।
੧੨ ਪਪੀਹਾ ।
੧੩ ਜਾਂ ਤੇ, ਜਿਸ ਤੋਂ (ਤੇਰੇ ਨਾਮ ਵਿਚ ਵਾਸਾ ਹੋ ਜਾਵੇ)।
੧੪ ਸਰੀਰ ਰੂਪੀ ਸ਼ਹਿਰ ।
੧੫ ਗੁਰੂ ਨੂੰ।
੧੬ ਤੋੜ ਦਿਤਾ ਹੈ ।
੧੭ ਪਿਛਲੀ ਲਿਖਤ ਲਿਖੀ ਦੇ ਅਨੁਸਾਰ; ਧੁਰੋਂ ਪਏ ਸੰਜੋਗਾਂ ਅਨੁਸਾਰ ।
੧੮ ਮਨ ਵਿਚ ਹਰੀ ਦਾ ਪ੍ਰੇਮ ਮੰਡਿਆ ਹੈ, ਭਰਿਆ ਹੈ ।
੧੯ ਦੋਵੇਂ ਹੱਥ ਜੋੜ ਕੇ ਪਰਨਾਮ ਕਰਨਾ ।
੨੦ ਸ਼ਕਤੀ ਦੇ ਉਪਾਸ਼ਕਾਂ ਨੇ, ਮਾਇਆ ਨੂੰ ਪਿਆਰ ਕਰਨ ਵਾਲਿਆਂ ਨੇ ।
੨੧ ਸੰਸਾਰ ਦੇ ਜਨਮ ਮਰਨ ਦਾ ਦੁਖ ਤੋੜ ਦਿੱਤਾ ਹੈ ।
੨੨ ਨਾ ਨਾਸ ਹੋਣ ਵਾਲਾ ।
੨੩ ਆਜਜ਼, ਨਿਮਾਣੇ ।
੨੪ ਆਸਰਾ ।
੨੫ ਮੰਡਿਆ ਹੈ, ਭੇਗਿਆ ਹੈ ।
੨੬ ਵੇਲਾ, ਸਮਾਂ ।
੨੭ ਇੱਥੇ, ਇਸ ਜਹਾਨ ਵਿਚ ।
੨੮ ਸੁਖਾਲਾ । ੨੯ ਉਮਰ ।
੩੦ ਰਾਤ ।
੩੧ ਸ਼ੱਕ, ਭਰਮ । (ਇਹ ਸੰਸਾਰ ਭਰਮ ਵਿਚ ਪਿਆ ਹੋਇਆ ਨਿਕੰਮਾ ਹੈ ।)
੩੨ ਵਣਜ ਕਰੇ ।
੩੩ ਗੁਰੂ ਦੁਆਰਾ ਹਰੀ ਮਨ ਵਿਚ ਆ ਕੇ ਵਸੇਰਾ ਕਰੇਗਾ ।
੩੪ ਆਪਣੇ ਘਰ ਵਿਚ, ਆਤਮ ਸਰੂਪ ਵਿਚ, ਵਾਹਿਗੁਰੂ ਜੋ ਸਾਡਾ ਘਰ ਹੈ ਉਸ ਵਿਚ।
੩੫ ਰਹਿਣ ਦੀ ਥਾਂ ।
੩੬ ਹੇ ਰਚਣ ਵਾਲੇ, ਕਰਤਾਰ ।

---

* ਜਿਸ ਤਰ੍ਹਾਂ ਭਾਵੇਂ ਰੁੱਤਾਂ, ਮਹੀਨਿਆਂ, ਦਿਨਾਂ ਆਦਿ ਦੀਆਂ ਵੰਡਾਂ ਬਤੇਰੀਆਂ ਹਨ, ਫਿਰ ਭੀ ਉਨ੍ਹਾਂ ਦਾ ਕਾਰਣ ਸੂਰਜ ਇੱਕੋ ਹੈ, ਏਸੇ ਤਰ੍ਹਾਂ ਭਿੰਨ ਭਿੰਨ ਮਜ਼੍ਹਬਾਂ ਅਤੇ ਭਿੰਨ ਭਿੰਨ ਖਿਆਲਾਂ ਦੇ ਹੁੰਦਿਆਂ ਉਨ੍ਹਾਂ ਦਾ ਸੋਮਾ ਵਾਹਿਗੁਰੂ ਇੱਕ ਹੈ ।

† ਦੇਖੋ ਪੰ: ੬੬੩ । ਇਹ ਸ਼ਬਦ ਗੁਰੂ ਜੀ ਨੇ ਜਗਨ ਨਾਥ ਪੁਰੀ ਦੇ ਮੰਦਰ ਵਿਚ ਉਚਾਰਿਆ ਸੀ । ਗੁਰੂ ਜੀ ਪਾਂਡਿਆਂ ਦੀ ਆਰਤੀ ਵਿਚ ਨਹੀਂ ਸ਼ਾਮਲ ਹੋਏ ਸਨ, ਕਾਰਨ ਪੁਛਣ ਤੇ ਇਹ ਸ਼ਬਦ ਉਚਾਰਨ ਕੀਤਾ। ਇਸ ਭਾਵ ਦਾ ਸ਼ਬਦ ਦੇਖੋ ਆਸਾ ਮ: ੫, "ਆਠ ਪਹਰ ਉਦਕ"–ਪੰ: ੩੯੩ ।

‡ ਅਸਮਾਨ ਰੂਪੀ ਥਾਲ ਹੈ । ਉਸ ਵਿਚ ਸੂਰਜ (ਰਵਿ) ਤੇ ਚੰਨ ਦੀਵੇ ਬਣੇ ਹੋਏ ਹਨ, ਅਤੇ ਤਾਰਿਆਂ ਦਾ ਸਮੂਹ ਮਾਨੋ ਮੋਤੀ ਹਨ । ਮਲਜਗਿਰੀ ਦੇ ਚੰਦਨ ਦੀ ਸੁਗੰਧੀ ਧੂਪ ਹੈ, ਹਵਾ ਚੋਰ ਕਰ ਰਹੀ ਹੈ, ਅਤੇ ਹੇ ਜੋਤੀ ਸਰੂਪ ! ਸਾਰੀ ਹਰਿਆਵਲ ਫੁੱਲਾਂ ਦਾ ਕੰਮ ਦੇ ਰਹੀ ਹੈ ।

§ ਹਜ਼ਾਰਾਂ ਤੇਰੀਆਂ ਅੱਖਾਂ ਹਨ, ਫਿਰ ਭੀ ਤੇਰੀ ਕੋਈ ਅੱਖ ਨਹੀਂ; ਹਜ਼ਾਰਾਂ ਤੇਰੀਆਂ ਸ਼ਕਲਾਂ ਹਨ, ਪਰ ਤੇਰੀ ਕੋਈ ਆਪਣੀ ਸ਼ਕਲ ਨਹੀਂ । ਹਜ਼ਾਰਾਂ ਤੇਰੇ ਨਿਰਮਲ ਚਰਨ ਹਨ, ਪਰ ਅਸਲ ਵਿਚ ਤੇਰਾ ਕੋਈ ਪੈਰ ਨਹੀਂ । ਹਜ਼ਾਰਾਂ ਤੇਰੀਆਂ ਸੁਗੰਧੀ ਲੈਣ ਵਾਲੀਆਂ ਨਾਸਾਂ ਹਨ, ਪਰ ਅਸਲ ਵਿਚ ਤੇਰੀ ਕੋਈ ਨਾਸ ਨਹੀਂ । (ਅਰਥਾਤ ਜਿਤਨੀਆਂ ਸਾਕਾਰ ਰੂਪ ਵਾਲੀਆਂ ਹਸਤੀਆਂ ਅੱਖਾਂ ਨਾਲ ਦੇਖਦੀਆਂ, ਪੈਰਾਂ ਨਾਲ ਚਲਦੀਆਂ, ਨੱਕ ਨਾਲ ਸੁੰਘਦੀਆਂ ਹਨ, ਉਹ ਇਹ ਕਰਮ ਤੇਰੀ ਹੀ ਦਿਤੀ ਹੋਈ ਤਾਕਤ ਨਾਲ ਕਰਦੀਆਂ ਹਨ, ਪਰ ਤੂੰ ਆਪ ਸਾਕਾਰ (ਅੱਖ, ਮੂੰਹ, ਨੱਕ, ਪੈਰ ਵਾਲੀ) ਹਸਤੀ ਨਹੀਂ ਏਂ । ¶ਦੇਖੋ ਪੰ: ੧੭੧। ०ਦੇਖੋ ਪੰ: ੨੦੫ ।

‡‡ ਕੌਣ ਸੁੱਤੇ ਤੇ ਕਿਵੇਂ ਜਾਗਦੇ ਹਨ?–ਦੇਖੋ ਗਉੜੀ ਗੁਆ: ਮ: ੫ (ਨੈਨਹੁ ਨੀਦ), ਪੰ: ੧੯੨ ।

# ੧ ਓ ਸਤਿਗੁਰ ਪ੍ਰਸਾਦਿ ॥

ਰਾਗੁ ਸਿਰੀਰਾਗੁ ਮਹਲਾ ਪਹਿਲਾ ੧* ਘਰੁ† ੧ ॥

ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ ॥ ਕਸਤੂਰਿ ਕੁੰਗੂ[੧] ਅਗਰਿ[੨] ਚੰਦਨਿ [੩]ਲੀਪਿ ਆਵੈ ਚਾਉ ॥ [੪]ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥ ੧ ॥ ਹਰਿ ਬਿਨੁ ਜੀਉ ਜਲਿ ਬਲਿ ਜਾਉ ॥ ਮੈ ਆਪਨਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ ॥ ੧ ॥ ਰਹਾਉ ॥ ਧਰਤੀ ਤ ਹੀਰੇ ਲਾਲ ਜੜਤੀ [੫]ਪਲਘਿ ਲਾਲ ਜੜਾਉ ॥ [੬]ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ ॥ ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥ ੨ ॥ ਸਿਧੁ[੭] ਹੋਵਾ [੮]ਸਿਧਿ ਲਾਈ [੯]ਰਿਧਿ ਆਖਾ ਆਉ ॥ [੧੦]ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ ॥ ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥ ੩ ॥ ਸੁਲਤਾਨੁ ਹੋਵਾ ਮੇਲਿ[੧੧] ਲਸਕਰ ਤਖਤਿ ਰਾਖਾ ਪਾਉ[੧੨] ॥ [੧੩]ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ[੧੪] ॥ ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥੪॥੧॥ ਸਿਰੀਰਾਗੁ ਮਹਲਾ੧॥ ਕੋਟਿ ਕੋਟੀ[੧੫] ਮੇਰੀ ਆਰਜਾ[੧੬] [੧੭]ਪਵਣੁ ਪੀਅਣੁ ਅਪਿਆਉ ॥ [੧੮]ਚੰਦੁ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥ ੧ ॥ [੧੯]ਸਾਚਾ ਨਿਰੰਕਾਰੁ ਨਿਜ ਥਾਇ ॥ [੨੦]ਸੁਣਿ ਸੁਣਿ ਆਖਣੁ ਆਖਣਾ ਜੇ ਭਾਵੈ ਕਰੇ ਤਮਾਇ ॥ ੧ ॥ ਰਹਾਉ ॥ [੨੧]ਕੁਸਾ ਕਟੀਆ ਵਾਰ ਵਾਰ ਪੀਸਣਿ ਪੀਸਾ ਪਾਇ ॥ ਅਗੀ ਸੇਤੀ ਜਾਲੀਆ ਭਸਮ[੨੨] ਸੇਤੀ ਰਲਿ ਜਾਉ ॥ ਭੀ ਤੇਰੀ ਕੀਮਤਿ ਨ ਪਵੈ ਹਉ ਕੇਵਡੁ ਆਖਾ ਨਾਉ॥੨॥ ਪੰਖੀ ਹੋਇ ਕੈ ਜੇ ਭਵਾ ਸੈ ਅਸਮਾਨੀ ਜਾਉ ॥ ਨਦਰੀ ਕਿਸੈ ਨ ਆਵਊ ਨਾ

੧ ਕੇਸਰ।
੨ ਇਕ ਕਿਸਮ ਦੀ ਖੁਸ਼ਬੂਦਾਰ ਲਕੜੀ (ਊਦ) ਨਾਲ।
੩ ਇਨ੍ਹਾਂ ਖੁਸ਼ਬੂਦਾਰ ਚੀਜ਼ਾਂ ਨਾਲ ਲਿੰਬ ਕੇ ਇਉਂ ਬਣਾਇਆ ਹੋਵੇ ਕਿ ਦੇਖ ੨ ਕੇ ਮਨ ਪਿਆ ਖੁਸ਼ ਹੋਵੇ।
੪ ਮਤਾਂ ਐਸੇ ਮਕਾਨਾਂ ਨੂੰ ਵੇਖ ਕੇ ਮੈਂ ਭੁਲੇਖਾ ਖਾ ਜਾਵਾਂ, ਤੇ ਤੇਰਾ ਨਾਮ ਵਿਸਰ ਜਾਵੇ ਅਤੇ ਮੁੜ ਕੇ ਚਿਤ ਵਿਚ ਹੀ ਨਾ ਆ ਸਕੇ।
੫ ਪਲਘ ਨਾਲ ਲਾਲ ਜੜੇ ਹੋਏ ਹੋਣ।
੬ ਸੁੰਦਰ ਇਸਤਰੀ ਹੋਵੇ, ਜਿਸਦੇ ਮੂੰਹ ਉੱਤੇ ਜਵਾਹਰਾਤ ਸੁਹਾਉਂਦੇ ਹੋਣ, ਤੇ ਉਹ ਪਿਆਰ ਵਿਚ ਹਾਵ ਭਾਵ ਕਰਦੀ ਹੋਵੇ। ਰੰਗਿ= ਪਿਆਰ ਜਾਂ ਖੁਸ਼ੀ ਵਿਚ। ਪਸਾਉ=ਪਸਾਰਾ, ਹਾਵ ਭਾਵ।
੭ ਕਰਾਮਾਤਾਂ ਕਰਨ ਵਾਲਾ।
੮ ਸਿਧੀਆਂ (ਜਾਂ ਕਰਾਮਾਤੀ ਸ਼ਕਤੀਆਂ) ਲਾਵਾਂ, ਜਿਵੇਂ ਬਜ਼ਾਰ ਲਾਈਦਾ ਹੈ, ਭਾਵ ਦਿਖਾਵਾ ਕਰਾਂ।
੯ ਰਿਧੀਆਂ (=ਧਨ ਸੰਪਦਾ ਪੈਦਾ ਕਰਨ ਦੀਆਂ ਤਾਕਤਾਂ) ਨੂੰ ਆਖਾਂ ਕਿ ਮੇਰੇ ਪਾਸ ਆਓ; ਅਰਥਾਤ ਮੇਰੇ ਵਸ ਵਿਚ ਹੋਣ।
੧੦ ਮੈਂ (ਕਰਾਮਾਤੀ ਤਾਕਤਾਂ ਨਾਲ) ਨਜ਼ਰੋਂ ਓਹਲੇ ਜਾਂ ਜ਼ਾਹਰ ਹੋ ਬੈਠਾਂ, ਅਤੇ ਲੋਕ ਮੇਰੇ ਉੱਤੇ ਸ਼ਰਧਾ ਰਖਣ।
੧੧ ਇਕੱਠੇ ਕਰਕੇ।
੧੨ ਪੈਰ।
੧੩ ਲੋਕਾਂ ਉੱਤੇ ਹੁਕਮ ਕਰਨ ਅਤੇ ਮਾਮਲਾ ਉਗਰਾਹੁਣ ਦੀ ਤਾਕਤ। (ਹਾਸਲੁ= ਮਹਸੂਲ, ਮਾਮਲਾ)।
੧੪ ਪਉਣ ਵਤ, ਵਿਅਰਥ।
੧੫ ਕਰੋੜਾਂ ਹੀ ਕਰੋੜ (ਵਰ੍ਹੇ)।
੧੬ ਉਮਰ।
੧੭ ਹਵਾ ਹੀ ਮੇਰਾ ਪੀਣਾ ਤੇ ਖਾਣਾ ਹੋਵੇ।
੧੮ ਐਸੀ ਕੰਦਰਾ ਵਿਚ ਬੈਠਾਂ ਕਿ ਚੰਨ ਸੂਰਜ ਦੋਵੇਂ ਦੇਖ ਹੀ ਨਾ ਸਕਾਂ, ਅਤੇ ਸਉਣ ਨੂੰ ਸੁਫਨੇ ਵਿਚ ਭੀ ਥਾਂ ਨਾ ਲਭੇ।
੧੯ ਸੱਚਾ ਨਿਰੰਕਾਰ ਆਪਣੇ ਸਰੂਪ ਵਿਚ ਸਥਿਤ ਹੈ, ਭਾਵ ਉਹ ਆਪਣੀ ਥਾਂ ਆਪ ਹੀ ਹੈ। ਜੈਸਾ ਉਹ ਹੈ, ਉਸਦਾ ਗਿਆਨ ਉਸਨੂੰ ਆਪ ਹੀ ਹੈ। 'ਜਸ ਓਹੁ ਹੈ ਤਸ ਲਖੈ ਨ ਕੋਈ' (ਕਬੀਰ, ਬਾ: ਅ:)।
੨੦ ਉਸ ਦੇ ਗੁਣ ਸੁਣੇ ਸੁਣਾਏ ਹੀ ਆਖੇ ਜਾਂਦੇ ਹਨ, ਪਰ ਜੇ ਉਸਨੂੰ ਭਾਵੇ ਤਾਂ ਮਿਹਰ ਕਰਦਾ ਹੈ (ਆਪਣਾ ਆਪ ਦਸਣ ਦੀ)।
੨੧ ਕੁਠਿਆ ਜਾਵਾਂ, ਕਟਿਆ ਜਾਵਾਂ, ਕਈ ਵਾਰੀ, ਅਤੇ ਚੱਕੀ ਵਿਚ ਪਾ ਕੇ ਪੀਸਿਆ ਜਾਵਾਂ।
੨੨ ਸੁਆਹ।

---

* ਸਭ ਤੋਂ ਪਹਿਲਾਂ 'ਵਾਹਿਗੁਰੂ ਲਈ ਤਾਂਘ' ਦਾ ਮਜ਼ਮੂਨ ਲੈਂਦੇ ਹਨ। ਇਹੋ ਅਗਲੇ ੩੩ ਸ਼ਬਦਾਂ ਦਾ ਵਿਸ਼ਾ ਹੈ।

† ਤਾਲ ਜਾਂ ਸੁਰ ਦੇ ਟਿਕਾਣੇ ਦਾ ਨੰਬਰ। ਗੁਰਬਾਣੀ ਵਿਚ ੧ ਤੋਂ ੧੭ ਤਕ ਘਰ ਦਿੱਤੇ ਹਨ।

ਕਿਛੁ ਪੀਆ ਨ ਖਾਉ ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥
੩ ॥ ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ[੧]॥ਮਸੂ[੨] ਤੋਟਿ ਨ ਆਵਈ
[੩]ਲੇਖਣਿ ਪਉਣੁ ਚਲਾਉ ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ
ਨਾਉ ॥ ੪ ॥ ੨ ॥ ਸਿਰੀਰਾਗੁ ਮਹਲਾ ੧* ॥ ਲੇਖੈ[੪] ਬੋਲਣੁ ਬੋਲਣਾ ਲੇਖੈ
ਖਾਣਾ ਖਾਉ ॥ ਲੇਖੈ [੫]ਵਾਟ ਚਲਾਈਆ ਲੇਖੈ [੬]ਸੁਣਿ ਵੇਖਾਉ ॥ ਲੇਖੈ [੭]ਸਾਹ
ਲਵਾਈਅਹਿ [੮]ਪੜੇ ਕਿ ਪੁਛਣ ਜਾਉ ॥ ੧ ॥ ਬਾਬਾ ਮਾਇਆ ਰਚਨਾ ਧੋਹੁ[੯]॥
ਅੰਧੈ ਨਾਮੁ ਵਿਸਾਰਿਆ ਨਾ ਤਿਸੁ ਏਹ[੧੦] ਨ ਓਹੁ[੧੧] ॥ ੧ ॥ਰਹਾਉ॥ [੧੨]ਜੀਵਣ
ਮਰਣਾ ਜਾਇ ਕੈ ਏਥੈ ਖਾਜੈ ਕਾਲਿ ॥ ਜਿਥੈ[੧੩] ਬਹਿ ਸਮਝਾਈਐ ਤਿਥੈ ਕੋਇ ਨ
ਚਲਿਓ ਨਾਲਿ ॥ ਰੋਵਣਵਾਲੇ ਜੇਤੜੇ ਸਭਿ ਬੰਨਹਿ ਪੰਡ ਪਰਾਲਿ[੧੪] ॥ ੨ ॥ਸਭੁ
ਕੋ ਆਖੈ[੧੫] ਬਹੁਤੁ ਬਹੁਤੁ ਘਟਿ ਨ ਆਖੈ ਕੋਇ ॥ ਕੀਮਤਿ ਕਿਨੈ ਨ ਪਾਈਆ
ਕਹਣਿ[੧੬] ਨ ਵਡਾ ਹੋਇ॥ ਸਾਚਾ ਸਾਹਬੁ ਏਕੁ ਤੂ ਹੋਰਿ ਜੀਆ ਕੇਤੇ ਲੋਅ[੧੭]॥੩॥
ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥ ਨਾਨਕੁ ਤਿਨ ਕੈ ਸੰਗਿ ਸਾਥਿ
ਵਡਿਆ ਸਿਉ ਕਿਆ ਰੀਸ ॥ [੧੮]ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ
ਬਖਸੀਸ ॥ ੪ ॥ ੩ ॥ ਸਿਰੀਰਾਗੁ ਮਹਲਾ ੧ ॥ ਲਬੁ[੧੯] ਕੁਤਾ ਕੂੜੁ ਚੂਹੜਾ
[੨੦]ਠਗਿ ਖਾਧਾ ਮੁਰਦਾਰੁ॥ [੨੧]ਪਰ ਨਿੰਦਾ ਪਰ ਮਲੁ[੨੨] ਮੁਖ ਸੁਧੀ[੨੩] ਅਗਨਿ ਕ੍ਰੋਧੁ
ਚੰਡਾਲੁ॥ ਰਸਕਸ[੨੪] ਆਪੁ ਸਲਾਹਣਾ[੨੫] ਏ ਕਰਮ ਮੇਰੇ ਕਰਤਾਰ ॥ ੧ ॥ ਬਾਬਾ
[੨੬]ਬੋਲੀਐ ਪਤਿ ਹੋਇ॥ ਊਤਮ ਸੇ ਦਰਿ[੨੭] ਊਤਮ ਕਹੀਅਹਿ ਨੀਚ ਕਰਮ ਬਹਿ
ਰੋਇ ॥ ੧ ॥ ਰਹਾਉ ॥ ਰਸੁ ਸੁਇਨਾ ਰਸੁ ਰੁਪਾ ਕਾਮਣਿ[੨੮] ਰਸੁ [੨੯]ਪਰਮਲ ਕੀ
ਵਾਸੁ ॥ ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ ॥ ਏਤੇ ਰਸ ਸਰੀਰ ਕੇ
[੩੦]ਕੈ ਘਟਿ ਨਾਮ ਨਿਵਾਸੁ ॥੨॥ ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ॥
ਫਿਕਾ ਬੋਲਿ [੩੧]ਵਿਗੁਚਣਾ ਸੁਣਿ ਮੂਰਖ ਮਨ ਅਜਾਣ ॥ ਜੋ ਤਿਸੁ ਭਾਵਹਿ ਸੇ ਭਲੇ
[੩੨]ਹੋਰਿ ਕਿ ਕਹਣ ਵਖਾਣ॥ ੩ ॥ ਤਿਨ ਮਤਿ ਤਿਨ ਪਤਿ ਤਿਨ ਧਨੁ ਪਲੈ ਜਿਨ
ਹਿਰਦੈ ਰਹਿਆ ਸਮਾਇ॥ਤਿਨ ਕਾ ਕਿਆ ਸਾਲਾਹਣਾ [੩੩]ਅਵਰ ਸੁਆਲਿਹੁ ਕਾਇ॥
ਨਾਨਕ [੩੪]ਨਦਰੀ ਬਾਹਰੇ ਰਾਚਹਿ ਦਾਨਿ ਨ ਨਾਇ॥੪॥੪॥ਸਿਰੀਰਾਗੁ ਮਹਲਾ੧॥
ਅਮਲੁ ਗਲੋਲਾ[੩੫] ਕੂੜ ਕਾ ਦਿਤਾ ਦੇਵਣਹਾਰਿ ॥ ਮਤੀ[੩੬] ਮਰਣੁ ਵਿਸਾਰਿਆ
ਖੁਸੀ ਕੀਤੀ ਦਿਨ ਚਾਰਿ॥ਸਚੁ ਮਿਲਿਆ ਤਿਨ ਸੋਫੀਆ[੩੭] ਰਾਖਣ ਕਉ ਦਰਵਾਰੁ॥
੧ ॥ ਨਾਨਕ ਸਾਚੇ ਕਉ ਸਚੁ ਜਾਣੁ ॥ ਜਿਤੁ ਸੇਵਿਐ ਸੁਖੁ ਪਾਈਐ
ਤੇਰੀ ਦਰਗਹ ਚਲੈ ਮਾਣੁ ॥ ੧ ॥ ਰਹਾਉ ॥ †ਸਚੁ ਸਰਾ ਗੁੜ ਬਾਹਰਾ

੧ ਭਾਵ, ਲਿਖਤਾਂ ਦਾ ਸਿਧਾਂਤ ਕੱਢਾਂ ।
੨ ਸਿਆਹੀ ਨੂੰ ।
੩ ਕਲਮ ਨੂੰ ਹਵਾ ਵਾਂਗ ਚਲਾਵਾਂ ।
੪ ਹਿਸਾਬ ਵਿੱਚ, ਹੱਦ ਵਿੱਚ ।
੫ ਪੈਂਡਾ ਕਰਦੇ ਹਾਂ ।
੬ ਸੁਣੀਦਾ ਤੇ ਵੇਖੀਦਾ ਹੈ ।
੭ ਸ੍ਵਾਸ ਲਈਦੇ ਹਨ ।
੮ ਇਹ ਗਲ ਇੰਨੀ ਸਾਫ਼ ਤੇ ਆਮ ਸਮਝ ਵਾਲੀ ਹੈ ਕਿ ਇਹਦੇ ਲਈ ਪੜ੍ਹਿਆਂ ਨੂੰ ਕੀ ਪੁਛਣ ਜਾਣਾ ਹੈ ?
੯ ਧੋਖਾ, ਛਲ ।
੧੦ ਮਾਇਆ ਦੀ ਰਚਨਾ, ਇਹ ਲੋਕ ।
੧੧ ਪ੍ਰਲੋਕ ।
੧੨ (ਜਾਇ) ਜੰਮ ਕੇ ਮਨੁਖ ਨੂੰ ਜੀਉਣਾ ਤੇ ਫਿਰ ਮਰਨਾ ਪੈਂਦਾ ਹੈ, ਇਸ ਅਰਸੇ ਵਿੱਚ ਮਨੁੱਖ ਇਥੇ ਖਾਂਦਾ ਪੀਂਦਾ ਹੈ । ਕਾਲਿ=ਸਮੇਂ ਲਈ, ਕੁਝ ਚਿਰ ਲਈ ।
੧੩ ਰੱਬ ਦੇ ਹਜ਼ੂਰ, ਪ੍ਰਲੋਕ ਵਿੱਚ, ਜਿਥੇ ਕਰਮਾਂ ਦਾ ਲੇਖਾ ਸਮਝਾਇਆ ਜਾਂਦਾ ਹੈ ।
੧੪ ਪਰਾਲੀ ਦੀ ਪੰਡ, ਫੋਕੀ ਕਾਂਵਾਂ ਰੌਲੀ ।
੧੫ ਭਾਵ ਵਾਹਿਗੁਰੂ ਦੀ ਬਾਬਤ ।
੧੬ ਆਖਣ ਨਾਲ ।
੧੭ ਲੋਕਾਂ ਦੇ ਲੋਕ ਭਰੇ ਪਏ ਹਨ ਜੀਵਾਂ ਨਾਲ ।
੧੮ ਜਿਸ ਦੇਸ ਵਿੱਚ ਨੀਵਿਆਂ ਦੀ ਸੰਭਾਲਨਾ ਹੁੰਦੀ ਹੈ, ਉਥੇ ਤੇਰੀ ਮਿਹਰ ਦੀ ਨਜ਼ਰ ਹੁੰਦੀ ਹੈ ।
੧੯ ਲਾਲਚ ।
੨੦ ਠੱਗ ਕੇ ਖਾਣਾ ।
੨੧ ਪਰਾਈ ਨਿੰਦਾ ਮਾਨੋ ਮੂੰਹ ਵਿੱਚ ਨਿਰੀ ਪਰਾਈ ਮੈਲ ਹੈ ।
੨੨ ਪਰ ਮਲੁ=ਪਰਾਈ ਮੈਲੁ ।
੨੩ ਨਿਰੀ ।
੨੪ ਕਸੈਲਾ ਆਦਿ ਸੁਆਦ, ਐਸ਼. ਭੋਗ ।
੨੫ ਆਪਣੇ ਆਪ ਨੂੰ ਸਲਾਹੁਣਾ, ਖੁਦ-ਪਸੰਦੀ ।
੨੬ ਉਹ ਬੋਲ ਬੋਲੀਏ ਜਿਸ ਨਾਲ ਇਜ਼ਤ ਮਿਲੇ ।
੨੭ ਰੱਬ ਦੇ ਦਰਬਾਰ ਵਿੱਚ ।
੨੮ ਇਸਤਰੀ ।
੨੯ ਖੁਸ਼ਬੂਦਾਰ ਚੀਜ਼ਾਂ ਨੂੰ ਮਲ ਕੇ ਕਢੀ ਹੋਈ ਸੁਗੰਧੀ ।
੩੦ ਕਿਸ ਦਿਲ ਵਿੱਚ ਨਾਮ ਵਾਸਾ ਕਰੇ ਜਦ ਇੰਨੇ ਰਸਾਂ ਨੇ ਥਾਂ ਮੱਲਿਆ ਹੋਇਆ ਹੈ ।
੩੧ ਖੁਆਰ ਹੋਣਾ ਹੈ, ਹੇ ਮੂਰਖ ਮਨ ਸੁਣ ।
੩੨ ਹੋਰ ਕੀ ਆਖਣਾ ਜਾਂ ਬਿਆਨ ਕਰਨਾ ਹੈ ।
੩੩ ਉਨ੍ਹਾਂ ਤੋਂ ਬਿਨਾਂ ਹੋਰ ਕਿਵੇਂ ਸੋਹਣੇ ਹੋ ਸਕਦੇ ਹਨ ?
੩੪ ਮਿਹਰ ਤੋਂ ਵਾਂਜੇ ਹੋਏ ਲੋਕ ਨਾ ਦਾਨ ਵਿੱਚ ਦਿਲਚਸਪੀ ਰਖਦੇ ਹਨ, ਨਾ ਵਾਹਿਗੁਰੂ ਦੇ ਨਾਮ ਵਿੱਚ ।
੩੫ ਗ਼ਲੋਲਾ [ਫ਼ਾਰਸੀ], ਮਾਵਾ ।
੩੬ ਮੱਤਿਆਂ ਹੋਇਆਂ ਨੇ, ਮਸਤਿਆਂ ਹੋਇਆਂ ਨੇ ।
੩੭ [ਯੂਨਾਨੀ] ਉਨ੍ਹਾਂ ਗਿਆਨੀਆਂ ਭਾਵ ਪ੍ਰਹੇਜ਼ਗਾਰਾਂ ਨੂੰ ਸੱਚ ਦਿੱਤਾ ਗਿਆ ਤਾਕਿ ਓਹ ਦਰਬਾਰ ਰਖ ਸਕਣ, ਰੱਬ ਦੇ ਦਰਬਾਰ ਨਾਲ ਬਣਾਈ ਰਖਣ, ਰੱਬ ਦੇ ਹਜ਼ੂਰ ਟਿਕ ਸਕਣ ।

---

* ਸਾਰੇ ਸ਼ਬਦ ਦਾ ਭਾਵ ਇਹ ਹੈ ਕਿ ਮਾਇਆ ਦੀ ਰਚਨਾ ਸਾਰੀ ਗਿਣਤੀ ਮਿਣਤੀ ਵਿੱਚ ਅਤੇ ਅਸਥਿਰ ਹੈ, ਕੇਵਲ ਵਾਹਿਗੁਰੂ ਦੀ ਹਸਤੀ ਹੀ ਵੱਡੀ ਅਤੇ ਅਮਿੱਤ ਹੈ । ਇਤਨੇ ਛੋਟੇ ਹੋਣ ਕਰਕੇ ਸਾਨੂੰ ਚਾਹੀਦਾ ਹੈ ਕਿ ਉਸ ਵੱਡੇ ਨੂੰ ਯਾਦ ਕਰੀਏ, ਅਤੇ ਸੰਸਾਰ ਵਿੱਚ ਨੀਚਾਂ ਦੀ ਸੰਭਾਲਨਾ ਕਰੀਏ ।

† ਸੱਚ ਇਕ ਕਿਸਮ ਦੀ ਸ਼ਰਾਬ ਹੈ, ਜਿਸ ਵਿੱਚ ਗੁੜ ਨਹੀਂ ਪੈਂਦਾ, ਬਲਕਿ ਗੁੜ ਦੀ ਥਾਂ ਸੱਚੇ ਨਾਮ ਦਾ ਰਸ ਹੁੰਦਾ ਹੈ । ਭਾਵ, ਸੱਚ ਦੀ ਜ਼ਿੰਦਗੀ ਦੁਨਿਆਵੀ ਨੁਕਤੇ ਤੋਂ ਫਿੱਕੀ ਜਹੀ ਮਲੂਮ ਹੁੰਦੀ ਹੈ, ਪਰ ਨਾਮ ਦੇ ਪਿਆਰ ਵਿੱਚ ਹੋ ਕੇ ਸੱਚ ਕਮਾਈਏ ਤਾਂ ਜ਼ਿੰਦਗੀ ਸਵਾਦੀ ਬਣ ਜਾਂਦੀ ਹੈ ।

ਜਿਸੁ ਵਿਚਿ ਸਚਾ ਨਾਉ ॥ [1]ਸੁਣਹਿ ਵਖਾਣਹਿ ਜੇਤੜੇ ਹਉ ਤਿਨ ਬਲਿਹਾਰੈ ਜਾਉ ॥ ਤਾ ਮਨੁ ਖੀਵਾ[2] ਜਾਣੀਐ ਜਾ ਮਹਲੀ[3] ਪਾਏ ਥਾਉ ॥ ੨ ॥ [4]ਨਾਉ ਨੀਰੁ ਚੰਗਿਆਈਆ ਸਤੁ ਪਰਮਲੁ ਤਨਿ ਵਾਸੁ ॥ ਤਾ ਮੁਖੁ ਹੋਵੈ ਉਜਲਾ ਲਖ ਦਾਤੀ ਇਕ ਦਾਤਿ ॥ ਦੂਖ ਤਿਸੈ ਪਹਿ ਆਖੀਅਹਿ ਸੂਖ ਜਿਸੈ ਹੀ ਪਾਸਿ ॥ ੩ ॥ ਸੋ ਕਿਉ ਮਨਹੁ ਵਿਸਾਰੀਐ ਜਾ ਕੇ ਜੀਅ ਪਰਾਣ ॥ ਤਿਸੁ ਵਿਣੁ ਸਭੁ ਅਪਵਿਤ੍ਰੁ ਹੈ ਜੇਤਾ ਪਹਿਨਣੁ ਖਾਣੁ ॥ ਹੋਰਿ ਗਲਾ ਸਭਿ ਕੂੜੀਆ ਤੁਧੁ ਭਾਵੈ ਪਰਵਾਣੁ ॥ ੪॥ ੫ ॥ ਸਿਰੀਰਾਗੁ ਮਹਲੁ ੧* ॥ [5]ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ ॥ਭਾਉ[6] ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ ॥ ਲਿਖੁ ਨਾਮੁ ਸਾਲਾਹ[7] ਲਿਖੁ [8]ਲਿਖੁ ਅੰਤੁ ਨ ਪਾਰਾਵਾਰੁ ॥ ਬਾਬਾ ਏਹੁ ਲੇਖਾ ਲਿਖਿ ਜਾਣੁ ॥ ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ[9] ॥੧॥ ਰਹਾਉ ॥ ਜਿਥੈ ਮਿਲਹਿ ਵਡਿਆਈਆ ਸਦ ਖੁਸੀਆ ਸਦ ਚਾਉ ॥ ਤਿਨ ਮੁਖਿ ਟਿਕੇ[10] ਨਿਕਲਹਿ ਜਿਨ ਮਨਿ ਸਚਾ ਨਾਉ ॥ ਕਰਮਿ[11] ਮਿਲੈ ਤਾ ਪਾਈਐ [12]ਨਾਹੀ ਗਲੀ ਵਾਉ ਦੁਆਉ ॥ ੨ ॥ ਇਕਿ ਆਵਹਿ ਇਕਿ ਜਾਹਿ ਉਠਿ ਰਖੀਅਹਿ ਨਾਵ ਸਲਾਰ[13] ॥ ਇਕਿ ਉਪਾਏ ਮੰਗਤੇ ਇਕਨਾ ਵਡੇ ਦਰਵਾਰ ॥ ਅਗੈ ਗਇਆ ਜਾਣੀਐ ਵਿਣੁ ਨਾਵੈ ਵੇਕਾਰ ॥ ੩ ॥ [14]ਭੈ ਤੇਰੈ ਡਰੁ ਅਗਲਾ ਖਪਿ ਖਪਿ ਛਿਜੈ ਦੇਹ ॥ ਨਾਵ ਜਿਨਾ ਸੁਲਤਾਨ ਖਾਨ ਹੋਦੇ ਡਿਠੇ ਖੇਹ ॥ ਨਾਨਕ ਉਠੀ ਚਲਿਆ ਸਭਿ ਕੂੜੇ ਤੁਟੇ ਨੇਹ ॥ ੪ ॥ ੬ ॥ ਸਿਰੀਰਾਗੁ ਮਹਲਾ ੧ ॥ †ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ ॥ ਖਟ ਤੁਰਸੀ ਮੁਖਿ ਬੋਲਣਾ ਮਾਰਣ[15] ਨਾਦ[16] ਕੀਏ॥ ਛਤੀਹ ਅੰਮ੍ਰਿਤ [17]ਭਾਉ ਏਕੁ ਜਾ ਕਉ ਨਦਰਿ ਕਰੇਇ ॥ ੧ ॥ ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥ ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥ ੧ ॥ ਰਹਾਉ ॥ ‡ਰਤਾ ਪੈਨਣੁ ਮਨੁ ਰਤਾ ਸੁਪੇਦੀ ਸਤੁ ਦਾਨੁ ॥ ਨੀਲੀ ਸਿਆਹੀ [18]ਕਦਾ ਕਰਣੀ ਪਹਿਰਣੁ[19] ਪੈਰ ਧਿਆਨੁ ॥ ਕਮਰਬੰਦੁ[20] ਸੰਤੋਖ ਕਾ ਧਨੁ ਜੋਬਨੁ ਤੇਰਾ ਨਾਮੁ ॥ ੨॥ ਬਾਬਾ ਹੋਰੁ ਪੈਨਣੁ ਖੁਸੀ ਖੁਆਰੁ ॥ ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥ ੧ ॥ ਰਹਾਉ ॥ §ਘੋੜੇ ਪਾਖਰ[21] ਸੁਇਨੇ ਸਾਖਤਿ[22] ਬੂਝਣੁ ਤੇਰੀ ਵਾਟ ॥ ਤਰਕਸ[23] ਤੀਰ ਕਮਾਣ ਸਾਂਗ[24] ਤੇਗਬੰਦ ਗੁਣ ਧਾਤੁ ॥ ¶ਵਾਜਾ ਨੇਜਾ ਪਤਿ ਸਿਉ ਪਰਗਟੁ ਕਰਮੁ ਤੇਰਾ ਮੇਰੀ ਜਾਤਿ ॥ ੩ ॥ਬਾਬਾ ਹੋਰੁ ਚੜਣਾ ਖੁਸੀ ਖੁਆਰੁ ॥ ਜਿਤੁ ਚੜਿਐ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥ ੧ ॥ ਰਹਾਉ ॥ ਘਰ ਮੰਦਰ ਖੁਸੀ ਨਾਮ ਕੀ ਨਦਰਿ ਤੇਰੀ ਪਰਵਾਰੁ ॥

੧ ਭਾਵ ਸੱਚੇ ਨਾਮ ਨੂੰ ।
੨ ਮਸਤ ।
੩ ਵਾਹਿਗੁਰੂ ਦੇ ਹਜ਼ੂਰ ।
੪ ਨਾਮ ਰੂਪੀ ਜਲ (ਇਸ਼ਨਾਨ ਲਈ) ਅਤੇ ਦਾਨ ਆਦਿ ਨੇਕੀਆਂ ਦੀ ਸੁਗੰਧੀ ਤਨ ਵਿਚ ਵਾਸਨਾ ਹੋਵੇ, ਤਾਂ ਮੁਖ ਪਵਿੱਤਰ ਹੁੰਦਾ ਹੈ। ਇਹ ਲੱਖਾਂ ਦਾਤਾਂ ਵਿਚੋਂ ਇਕ ਦਾਤਿ ਗ੍ਰਹਣ ਕਰਨ ਯੋਗ ਹੈ। ਉਸ ਦਾਤੇ ਪਾਸ ਆਪਣੇ ਦੁਖ ਫੋਲੇ ਜਾਣੇ ਚਾਹੀਦੇ ਹਨ, ਜਿਸ ਪਾਸ ਸਾਰੇ ਸੁਖ ਹਨ।
੫ ਮੋਹ ਨੂੰ ਸਾੜ ਕੇ ਤੇ ਰਗੜ ਕੇ ਸਿਆਹੀ ਬਣਾ ਅਤੇ ਮੱਤ ਨੂੰ ਸ੍ਰੇਸ਼ਟ ਕਾਗਜ਼ ਬਣਾ ।
੬ ਪ੍ਰੇਮ ।
੭ ਉਸਤਤੀ (ਰੱਬ ਦੀ) ।
੮ ਇਹ ਲਿਖ ਕਿ ਉਸ ਦਾ ਅੰਤ ਤੇ ਹਦ ਬੰਨਾ ਕੋਈ ਨਹੀਂ ।
੯ ਪ੍ਰਵਾਨਗੀ ਦੀ ਸਹੀ (ਕਿ ਤੁਹਾਡਾ ਲੇਖਾ ਠੀਕ ਹੈ) ।
੧੦ ਪ੍ਰਵਾਨਗੀ ਦਾ ਤਿਲਕ ।
੧੧ (ਵਾਹਿਗੁਰੂ ਦੀ) ਕਿਰਪਾ ਨਾਲ ।
੧੨ ਐਂਵੇਂ ਕਿਵੇਂ ਦੀਆਂ ਫ਼ਜ਼ੂਲ ਗੱਲਾਂ ਨਾਲ ਨਹੀਂ ਪਾ ਸਕੀਦਾ । "ਅੰਧਾ ਅਖਰੁ ਵਾਉ ਦੁਆਉ" (ਗੋ: ਮ: ੧) ।
੧੩ ਸਰਦਾਰ ।
੧੪ ਤੇਰੇ ਰੁਅਬ ਕਰਕੇ ਮੈਨੂੰ ਬਹੁਤ ਡਰ ਲਗਦਾ ਹੈ, ਅਤੇ ਮੇਰਾ ਸਰੀਰ ਕੁੜ੍ਹ ਕੁੜ੍ਹ ਕੇ ਛਿਜ ਰਿਹਾ ਹੈ ।
੧੫ ਮਸਾਲੇ ।
੧੬ ਨਾਮ ਦਾ ਕੀਰਤਨ ਕਰਨ ਨਾਲ ।
੧੭ ਇੱਕ-ਰਸ ਪ੍ਰੇਮ ।
੧੮ ਕਦਹ [ਅਰਬੀ] ਕਰਨੀ, ਕਟਣੀ ।
੧੯ ਪੈਰਾਹਨ, ਜਾਮਾ ।
੨੦ ਲਕ ਬੰਨ੍ਹਣ ਵਾਲਾ ਪਟਕਾ ।
੨੧ ਕਾਠੀ ।
੨੨ ਦੁਮਚੀ ।
੨੩ ਤੀਰ ਰਖਣ ਦਾ ਥੈਲਾ ਜਾਂ ਡੱਬਾ ।
੨੪ ਬਰਛੀ ।

* ਇਹ ਸ਼ਬਦ ਗੁਰੂ ਜੀ ਨੇ ਪਾਂਧੇ ਪਾਸ ਪੜ੍ਹਨ ਵੇਲੇ ਉਚਾਰਿਆ ਸੀ ।

† ਨਾਮ ਮੰਨਣ ਨਾਲ ਸਾਰੇ ਮਿਠੇ ਰਸ ਪ੍ਰਾਪਤ ਹੋ ਗਏ, ਸੁਣਨ ਨਾਲ ਲੂਣੇ ਰਸ, ਮੂੰਹੋਂ ਬੋਲਣ ਨਾਲ ਖੱਟੇ ਰਸ ਤੇ ਕੀਰਤਨ ਕਰਨ ਨਾਲ ਮਸਾਲੇ ਪੈ ਗਏ ।

‡ ਨਾਮ ਵਿੱਚ ਮਨ ਦਾ ਰੰਗਿਆ ਹੋਣਾ ਸੂਹੀ ਪੁਸ਼ਾਕ ਹੈ, ਪੁੰਨ ਦਾਨ ਕਰਨਾ ਚਿੱਟੀ ਪੁਸ਼ਾਕ ਹੈ, ਦਿਲ ਦੀ ਕਾਲਖ ਦੂਰ ਕਰਨੀ ਨੀਲੀ ਪੁਸ਼ਾਕ ਹੈ, ਹਰੀ ਦੇ ਚਰਨਾਂ ਦਾ ਧਿਆਨ ਵੱਡਾ ਜਾਮਾ ਹੈ ।

§ ਤੇਰੇ ਰਸਤੇ ਦਾ ਗਿਆਨ ਮਾਨੋ ਘੋੜੇ ਸਣੇ ਕਾਠੀਆਂ ਤੇ ਸੋਨੇ ਨਾਲ ਜੜਤ ਦੁਮਚੀਆਂ ਹਨ । ਗੁਣਾਂ ਵੱਲ ਧਾਉਣਾ ਮਾਨੋ ਤਰਕਸ਼, ਤੀਰ, ਕਮਾਨ, ਬਰਛੀਆਂ ਅਤੇ ਤਲਵਾਰ ਦੇ ਗਾਤਰੇ ਹਨ ।

¶ ਇਜ਼ਤ ਨਾਲ ਉੱਘਾ ਹੋ ਕੇ ਰਹਿਣਾ ਮਾਨੋ ਧੌਂਸਾ ਤੇ ਨੇਜਾ ਹਨ । ਤੇਰੀ ਮਿਹਰ ਮਾਨੋ ਮੇਰੀ ਉੱਚੀ ਕੁਲ ਹੈ ।

ਹੁਕਮੁ ਸੋਈ ਤੁਧੁ ਭਾਵਸੀ ਹੋਰੁ ਆਖਣੁ ਬਹੁਤੁ ਅਪਾਰੁ॥ਨਾਨਕ ਸਚਾ ਪਾਤਿਸਾਹੁ ਪੂਛਿ ਨ ਕਰੇ ਬੀਚਾਰੁ ॥ ੪ ॥ ਬਾਬਾ ਹੋਰੁ ਸਉਣਾ ਖੁਸੀ ਖੁਆਰੁ ॥ ਜਿਤੁ ਸੁਤੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥ ੧ ॥ ਰਹਾਉ ॥ ੪ ॥ ੭ ॥ ਸਿਰੀਰਾਗੁ ॥ ਮਹਲਾ ੧* ॥ ਕੁੰਗੂ[੧] ਕੀ ਕਾਂਇਆ[੨] ਰਤਨਾ ਕੀ ਲਲਿਤਾ[੩] [੪]ਅਗਰਿ ਵਾਸੁ ਤਨਿ ਸਾਸੁ ॥ [੫]ਅਠਸਠਿ ਤੀਰਥ ਕਾ ਮੁਖਿ ਟਿਕਾ [੬]ਤਿਤੁ ਘਟਿ ਮਤਿ ਵਿਗਾਸੁ ॥ ਓਤੁ ਮਤੀ ਸਾਲਾਹਣਾ ਸਚੁ ਨਾਮੁ ਗੁਣਤਾਸੁ[੭] ॥੧॥[੮]ਬਾਬਾ ਹੋਰ ਮਤਿ ਹੋਰ ਹੋਰ ॥ ਜੇ ਸਉ ਵੇਰ ਕਮਾਈਐ ਕੂੜੈ ਕੂੜਾ ਜੋਰੁ ॥ ੧॥ ਰਹਾਉ ॥ [੯]ਪੂਜ ਲਗੈ ਪੀਰੁ ਆਖੀਐ ਸਭੁ ਮਿਲੈ ਸੰਸਾਰੁ ॥ ਨਾਉ ਸਦਾਏ ਆਪਣਾ ਹੋਵੈ ਸਿਧੁ[੧੦] ਸੁਮਾਰੁ ॥ਜਾ ਪਤਿ ਲੇਖੈ ਨਾ ਪਵੈ ਸਭਾ ਪੂਜ ਖੁਆਰੁ॥੨॥ਜਿਨ ਕਉ ਸਤਿਗੁਰਿ[੧੧] ਥਾਪਿਆ ਤਿਨ ਮੇਟਿ ਨ ਸਕੈ ਕੋਇ॥ ਓਨਾ ਅੰਦਰਿ ਨਾਮੁ ਨਿਧਾਨੁ ਹੈ ਨਾਮੋ ਪਰਗਟੁ ਹੋਇ ॥ ਨਾਉ ਪੂਜੀਐ ਨਾਉ ਮੰਨੀਐ ਅਖੰਡੁ[੧੨] ਸਦਾ ਸਚੁ ਸੋਇ॥੩॥ [੧੩]ਖੇਹੂ ਖੇਹ ਰਲਾਈਐ ਤਾ ਜੀਉ ਕੇਹਾ ਹੋਇ ॥ ਜਲੀਆ ਸਭਿ ਸਿਆਣਪਾ ਉਠੀ ਚਲਿਆ ਰੋਇ ॥ ਨਾਨਕ ਨਾਮਿ ਵਿਸਾਰਿਐ ਦਰਿ ਗਇਆ ਕਿਆ ਹੋਇ ॥ ੪ ॥ ੮ ॥ ਸਿਰੀਰਾਗੁ ਮਹਲਾ ੧ ॥ ਗੁਣਵੰਤੀ ਗੁਣ ਵੀਥਰੈ [੧੪]ਅਉਗੁਣਵੰਤੀ ਝੂਰਿ ॥ ਜੇ ਲੋੜਹਿ ਵਰੁ ਕਾਮਣੀ[੧੫] ਨਹ ਮਿਲੀਐ ਪਿਰ ਕੂਰਿ[੧੬] ॥ [੧੭]ਨਾ ਬੇੜੀ ਨਾ ਤੁਲਹੜਾ ਨਾ ਪਾਈਐ ਪਿਰੁ ਦੂਰਿ ॥ ੧ ॥ ਮੇਰੇ ਠਾਕੁਰ ਪੂਰੈ ਤਖਤਿ ਅਡੋਲੁ ॥ [੧੮]ਗੁਰਮੁਖਿ ਪੂਰਾ ਜੇ ਕਰੇ ਪਾਈਐ ਸਾਚੁ ਅਤੋਲੁ ॥ ੧ ॥ ਰਹਾਉ ॥ [੧੯]ਪ੍ਰਭੁ ਹਰਿਮੰਦਰੁ ਸੋਹਣਾ ਤਿਸੁ ਮਹਿ ਮਾਣਕ ਲਾਲ॥ ਮੋਤੀ ਹੀਰਾ ਨਿਰਮਲਾ [੨੦]ਕੰਚਨ ਕੋਟ ਰੀਸਾਲ॥[੨੧]ਬਿਨੁ ਪਉੜੀ ਗੜਿ ਕਿਉ ਚੜਉ ਗੁਰ ਹਰਿ ਧਿਆਨ ਨਿਹਾਲ॥ ੨ ॥ ਗੁਰੁ ਪਉੜੀ ਬੇੜੀ ਗੁਰੂ ਗੁਰੁ ਤੁਲਹਾ ਹਰਿਨਾਉ ॥ ਗੁਰੁ ਸਰੁ ਸਾਗਰੁ ਬੋਹਿਥੋ[੨੨] ਗੁਰੁ ਤੀਰਥੁ ਦਰੀਆਉ ॥ ਜੇ ਤਿਸੁ ਭਾਵੈ ਊਜਲੀ [੨੩]ਸਤਸਰਿ ਨਾਵਣੁ ਜਾਉ॥੩ ॥ ਪੂਰੋ ਪੂਰੋ ਆਖੀਐ ਪੂਰੈ ਤਖਤਿ ਨਿਵਾਸ ॥ ਪੂਰੈ ਥਾਨਿ ਸੁਹਾਵਣੈ ਪੂਰੈ ਆਸ ਨਿਰਾਸ॥ਨਾਨਕ ਪੂਰਾ ਜੇ ਮਿਲੈ[੨੪]ਕਿਉ ਘਾਟੈ ਗੁਣ ਤਾਸ॥੪॥੯॥ਸਿਰੀਰਾਗੁ ਮਹਲਾ ੧† ॥ ਆਵਹੁ ਭੈਣੇ ਗਲਿ ਮਿਲਹ [੨੫]ਅੰਕਿ ਸਹੇਲੜੀਆਹ ॥ ਮਿਲਿ ਕੈ ਕਰਹ ਕਹਾਣੀਆ ਸੰਮ੍ਰਥ[੨੬] ਕੰਤ ਕੀਆਹ॥ਸਾਚੇ ਸਾਹਿਬ ਸਭਿ ਗੁਣ ਅਉਗਣ ਸਭਿ ਅਸਾਹ ॥ ੧ ॥ [੨੭]ਕਰਤਾ ਸਭੁ ਕੋ ਤੇਰੈ ਜੋਰਿ ॥ [੨੮]ਏਕੁ ਸਬਦੁ ਬੀਚਾਰੀਐ ਜਾ ਤੂ ਤਾ ਕਿਆ ਹੋਰਿ ॥ ੧ ॥ ਰਹਾਉ ॥ ਜਾਇ ਪੁਛਹੁ ਸੋਹਾਗਣੀ ਤੁਸੀ ਰਾਵਿਆ[੨੯] ਕਿਨੀ ਗੁਣੀ॥ਸਹਜਿ[੩੦] ਸੰਤੋਖਿ ਸੀਗਾਰੀਆ ਮਿਠਾ ਬੋਲਣੀ॥ਪਿਰੁ

੧ ਕੇਸਰ ।

੨ ਸਰੀਰ ।

੩ ਜੀਭ (ਬਿਲਕੇਸ਼੍ਵਰ ਦੇ ਪਾਸ ਵਹਿਣ ਵਾਲੀ ਇਕ ਨਦੀ, ਉਸ ਵਾਕਰ ਤੇਜ਼ ਚਲਣ ਵਾਲੀ ਜੀਭ) ।

੪ ਊਦ ਦੀ ਲਕੜੀ ਦੀ ਵਾਸ਼ਨਾ ਸਰੀਰ ਵਿੱਚ ਦਾ ਸਾਹ ਹੋਵੇ ।

੫ ਅਠਾਹਠ ਤੀਰਥਾਂ ਦਾ ਮੂੰਹ ਤੇ ਟਿੱਕਾ ਹੋਵੇ ; ਭਾਵ ਸਾਰੇ ਤੀਰਥਾਂ ਦਾ ਚਕਰ ਲਾ ਕੇ ਹਰ ਥਾਂ ਤੋਂ ਟਿੱਕਾ ਲਵਾ ਕੇ ਆਇਆ ਹੋਵੇ ।

੬ ਐਹੋ ਜੇਹੇ ਸਰੀਰ ਵਿੱਚ ਬੁਧੀ ਦਾ ਚਾਨਣਾ ਹੋਵੇ ; ਅਰਥਾਤ ਉੱਜਲ ਬੁਧੀ ਹੋਵੇ ।

੭ ਗੁਣਾਂ ਦਾ ਭਾਂਡਾ, ਗੁਣਾਂ ਦਾ ਸੰਗ੍ਰਹ ।

੮ ਨਾਮ ਦੇ ਪਾਸੇ ਨਾ ਲਗਣ ਵਾਲੀ ਬੁਧੀ ਹੋਰ ਹੋਰ ਤਰਾਂ ਦੀ ਹੈ । ਕੂੜ ਭਾਵੇਂ ਸੌ ਵੇਰ ਕਮਾਈਏ, ਕੂੜਾ ਜ਼ੋਰ ਹੀ ਵਧਦਾ ਹੈ ।

੯ ਪੂਜ ਲਗਦੀ ਹੋਵੇ, ਭਾਵ ਲੋਕ ਪੂਜਦੇ ਹੋਣ ।

੧੦ ਕਰਾਮਾਤੀ ਗਿਣਿਆ ਜਾਂਦਾ ਹੋਵੇ ।

੧੧ ਸਤਿਗੁਰੂ ਨੇ । [ਭੂਤ ਕਾਲ ਦੇ ਕਰਤਾ ਨਾਲ ਸਿਹਾਰੀ ਆਈ ਹੈ ।]

੧੨ ਲਗਾਤਾਰ ।

੧੩ ਨਾਮ ਤੋਂ ਬਿਨਾਂ ਰਹਿਣ ਵਾਲੇ ਦਾ ਮਰਨ ਪਿਛੋਂ ਸਰੀਰ ਸੜ ਕੇ ਮਿੱਟੀ ਨਾਲ ਮਿਲ ਜਾਂਦਾ ਹੈ, ਅਤੇ ਉਸ ਵੇਲੇ ਉਸ ਦੇ ਜੀਵ ਦਾ ਕੀਹ ਹਾਲ ਹੁੰਦਾ ਹੋਣਾ ਹੈ ।

੧੪ ਵਿਸਥਾਰ ਕਰਦੀ ਜਾਂ ਖਿਲਾਰਦੀ ਹੈ ।

੧੫ ਹੇ ਇਸਤਰੀ !

੧੬ ਕੂੜ ਦੁਆਰਾ, ਝੂਠੇ ਸਾਧਨਾਂ ਨਾਲ ।

੧੭ ਉਹ ਪਤੀ ਦੂਰ ਹੈ, ਉਸ ਪਾਸ ਜਾਣ ਲਈ ਤੇਰੇ ਪਾਸ ਕੋਈ ਬੇੜੀ ਜਾਂ ਤੁਲ੍ਹਾ ਨਹੀਂ, ਤੂੰ ਨਹੀਂ ਪੁਜ ਸਕੇਂਗੀ ।

੧੮ ਜੇ ਪੂਰਾ ਗੁਰੂ ਇਉਂ ਕਰੇ ; ਅਰਥਾਤ ਬਿਧ ਬਣਾਵੇ ।

੧੯ ਪ੍ਰਭੂ ਇਕ ਸੋਹਣਾ ਹਰੀਮੰਦਰ ਹੈ । ਉਸ ਵਿੱਚ ਤਰਾਂ ਤਰਾਂ ਦੇ ਅਮੋਲਕ ਗੁਣ ਹਨ ।

੨੦ ਸੋਨੇ ਦੇ ਸੋਹਣੇ ਕਿਲ੍ਹੇ ਹਨ । ਕੋਟ=ਕਿਲ੍ਹੇ । ਰੀਸਾਲ=ਰਸ ਵਾਲੇ, ਅਨੰਦ ਦੇਣ ਵਾਲੇ, ਸੁੰਦਰ ।

੨੧ ਪਉੜੀ ਤੋਂ ਬਿਨਾਂ ਇਸ ਕਿਲ੍ਹੇ ਉਤੇ ਕਿਵੇਂ ਚੜ੍ਹਾਂ ? ਉਤਰ—ਹਰੀ-ਗੁਰੂ ਦਾ ਧਿਆਨ ਕਰ, ਉਸ ਨੂੰ ਦੇਖ ਲਏਂਗਾ ।

੨੨ ਜਹਾਜ਼ ।

੨੩ ਸੱਚੇ ਸਰੋਵਰ (ਗੁਰੂ) ਵਿੱਚ ਨ੍ਹਾਉਣ ਜਾਵਾਂ ; ਅਰਥਾਤ ਸੱਚੇ ਗੁਰੂ ਦੀ ਸ਼ਰਨੀ ਲੱਗ ਕੇ ਉਪਦੇਸ਼ ਲਵਾਂ ।

੨੪ ਤਿਸ ਦੇ ਗੁਣ ਕਿਉਂ ਘਟਣਗੇ, ਉਹ ਤਾਂ ਚੜ੍ਹਦੀਆਂ ਕਲਾਂ ਵਿੱਚ ਰਹੇਗਾ ।

੨੫ ਪਿਆਰੀਆਂ ਸਖੀਆਂ ।

੨੬ ਸਭ ਕੁਝ ਕਰ ਸਕਣ ਵਾਲਾ ।

੨੭ ਹੇ ਕਰਨਹਾਰ, ਸਭ ਕੋਈ ਤੇਰੇ ਬਲ ਨਾਲ ਜੀਉ ਰਿਹਾ ਹੈ ।

੨੮ ਇਕ ਗਲ ਸੋਚੀਏ ।

੨੯ ਭੋਗਿਆ, ਮਾਣਿਆ ।

੩੦ ਧੀਰਜ ਨਾਲ ।

---

* ਸ਼ਬਦ ਨੰ: ੧ ਵਾਕਰ, ਇਥੇ ਭੀ ਭਾਵ ਇਹ ਹੈ ਕਿ ਭਾਵੇਂ ਮਨੁਖ ਕਿਤਨਾ ਹੀ ਸੁੰਦਰ, ਪੂਜਨੀਕ ਪੰਡਿਤ ਅਤੇ ਸਿਆਣਾ ਹੋਵੇ, ਉਸ ਨੂੰ ਆਪਣੀ ਸਾਰੀ ਮੱਤ ਵਾਹਿਗੁਰੂ ਦੇ ਨਾਮ ਦੀ ਉਸਤਤ ਕਰਨ ਵਿਚ ਲਾਉਣੀ ਚਾਹੀਦੀ ਹੈ । ਵਡਿਆਂ ਦੀ ਵਡਿਆਈ ਹੀ ਇਸੇ ਵਿੱਚ ਹੈ ਕਿ ਉਨ੍ਹਾਂ ਅੰਦਰ ਨਾਮ ਦਾ ਪ੍ਰਤਾਪ ਹੁੰਦਾ ਹੈ, ਨਹੀਂ ਤਾਂ ਸਖਣੀ ਜ਼ਿੰਦਗੀ ਕੀਹ ਹੈ ? ਦੇਖੋ ਵਾਰ ਸ੍ਰੀਰਾਗ, ਪੌ: ੧੧ ।

† ਗੁਰੂ ਜੀ ਨੇ ਇਹ ਸ਼ਬਦ ਸ਼ੇਖ ਬ੍ਰਹਮ ਨੂੰ ਸੁਣਾਇਆ ਸੀ ।

ਰੀਸਾਲੂ[1] ਤਾ ਮਿਲੈ ਜਾ ਗੁਰ ਕਾ ਸਬਦੁ ਸੁਣੀ ॥੨॥ਕੇਤੀਆ[2] ਤੇਰੀਆ ਕੁਦਰਤੀ ਕੇਵਡ ਤੇਰੀ ਦਾਤਿ॥ ਕੇਤੇ ਤੇਰੇ ਜੀਅ ਜੰਤ ਸਿਫਤਿ ਕਰਹਿ ਦਿਨੁ ਰਾਤਿ ॥ ਕੇਤੇ ਤੇਰੇ ਰੂਪ ਰੰਗ ਕੇਤੇ ਜਾਤਿ ਅਜਾਤਿ॥ ੩ ॥ ਸਚੁ ਮਿਲੈ ਸਚੁ ਊਪਜੈ ਸਚ ਮਹਿ ਸਾਚਿ ਸਮਾਇ॥ ਸੁਰਤਿ ਹੋਵੈ ਪਤਿ ਊਗਵੈ ਗੁਰਬਚਨੀ[3] ਭਉ ਖਾਇ ॥ ਨਾਨਕ ਸਚਾ ਪਾਤਿਸਾਹੁ ਆਪੇ ਲਏ ਮਿਲਾਇ ॥ ੪ ॥ ੧੦ ॥ ਸਿਰੀਰਾਗੁ ਮਹਲਾ ੧ ॥ [4]ਭਲੀ ਸਰੀ ਜਿ ਉਬਰੀ ਹਉਮੈ ਮੁਈ ਘਰਾਹੁ॥ [5]ਦੂਤ ਲਗੇ ਫਿਰਿ ਚਾਕਰੀ ਸਤਿਗੁਰ ਕਾ ਵੇਸਾਹੁ॥ [6]ਕਲਪ ਤਿਆਗੀ ਬਾਦਿ ਹੈ ਸਚਾ ਵੇਪਰਵਾਹੁ॥ ੧ ॥ ਮਨ ਰੇ ਸਚੁ ਮਿਲੈ ਭਉ ਜਾਇ॥ ਭੈ ਬਿਨੁ ਨਿਰਭਉ ਕਿਉ ਥੀਐ ਗੁਰਮੁਖਿ ਸਬਦਿ ਸਮਾਇ॥ ੧ ॥ ਰਹਾਉ ॥ ਕੇਤਾ ਆਖਣੁ ਆਖੀਐ ਆਖਣਿ ਤੋਟਿ ਨ ਹੋਇ॥ ਮੰਗਣਵਾਲੇ ਕੇਤੜੇ ਦਾਤਾ ਏਕੋ ਸੋਇ॥ ਜਿਸ ਕੇ ਜੀਅ ਪਰਾਣ ਹੈ ਮਨਿ ਵਸਿਐ ਸੁਖੁ ਹੋਇ ॥੨॥ ਜਗੁ ਸੁਪਨਾ ਬਾਜੀ[7] ਬਨੀ ਖਿਨ[8] ਮਹਿ ਖੇਲੁ ਖੇਲਾਇ॥ ਸੰਜੋਗੀ ਮਿਲਿ ਏਕਸੇ[9] ਵਿਜੋਗੀ ਉਠਿ ਜਾਇ ॥ ਜੋ ਤਿਸੁ ਭਾਣਾ ਸੋ ਥੀਐ ਅਵਰੁ ਨ ਕਰਣਾ ਜਾਇ ॥੩ ॥ਗੁਰਮੁਖਿ ਵਸਤੁ ਵੇਸਾਹੀਐ[10] ਸਚੁ ਵਖਰੁ[11] ਸਚੁ ਰਾਸਿ॥ਜਿਨੀ ਸਚੁ ਵਣੰਜਿਆ [12]ਗੁਰ ਪੂਰੇ ਸਾਬਾਸਿ॥*ਨਾਨਕ ਵਸਤੁ ਪਛਾਣਸੀ ਸਚੁ ਸਉਦਾ ਜਿਸੁ ਪਾਸਿ॥ ੪॥ ੧੧॥ ਸਿਰੀਰਾਗੁ ਮਹਲੁ ੧ ॥ †ਧਾਤੁ ਮਿਲੈ ਫੁਨਿ ਧਾਤੁ ਕਉ ਸਿਫਤੀ ਸਿਫਤਿ ਸਮਾਇ ॥ ਲਾਲੁ ਗੁਲਾਲੁ ਗਹਬਰਾ ਸਚਾ ਰੰਗੁ ਚੜਾਉ ॥ ਸਚੁ ਮਿਲੈ ਸੰਤੋਖੀਆ ਹਰਿ ਜਪਿ ਏਕੈ ਭਾਇ[13] ॥ ੧ ॥ ਭਾਈ ਰੇ ਸੰਤਜਨਾ ਕੀ ਰੇਣੁ[14]॥ [15]ਸੰਤਸਭਾ ਗੁਰੁ ਪਾਈਐ ਮੁਕਤਿ ਪਦਾਰਥੁ ਧੇਣੁ॥ ੧॥ਰਹਾਉ॥ ਊਚਉ ਥਾਨੁ ਸੁਹਾਵਣਾ ਊਪਰਿ ਮਹਲੁ ਮੁਰਾਰਿ[16]॥‡ਸਚੁ ਕਰਣੀ ਦੇ ਪਾਈਐ ਦਰੁ ਘਰੁ ਮਹਲੁ ਪਿਆਰਿ॥ਗੁਰਮੁਖਿ ਮਨੁ ਸਮਝਾਈਐ ਆਤਮਰਾਮੁ[17] ਬੀਚਾਰਿ॥ ੨ ॥ §ਤ੍ਰਿਬਧਿ ਕਰਮ ਕਮਾਈਅਹਿ ਆਸ ਅੰਦੇਸਾ ਹੋਇ॥ ਕਿਉ ਗੁਰ ਬਿਨੁ ਤ੍ਰਿਕੁਟੀ ਛੁਟਸੀ ਸਹਜਿ ਮਿਲਿਐ ਸੁਖੁ ਹੋਇ ॥ ਨਿਜਘਰਿ[18] ਮਹਲੁ ਪਛਾਣੀਐ ਨਦਰਿ ਕਰੇ ਮਲੁ ਧੋਇ॥ ੩ ॥ ਬਿਨੁ ਗੁਰ ਮੈਲੁ ਨ ਉਤਰੈ ਬਿਨੁ ਹਰਿ ਕਿਉ ਘਰ ਵਾਸੁ॥ ਏਕੋ ਸਬਦੁ ਵੀਚਾਰੀਐ ਅਵਰ ਤਿਆਗੈ ਆਸ॥ ਨਾਨਕ [19]ਦੇਖਿ ਦਿਖਾਈਐ ਹਉ ਸਦ ਬਲਿਹਾਰੈ ਜਾਸੁ ॥ ੪ ॥ ੧੨॥ ਸਿਰੀਰਾਗੁ ਮਹਲਾ ੧ ॥ ਧ੍ਰਿਗੁ[20] ਜੀਵਣੁ ਦੋਹਾਗਣੀ[21] ਮੁਠੀ ਦੂਜੈ ਭਾਇ[22] ॥ ਕਲਰ ਕੇਰੀ ਕੰਧ ਜਿਉ ਅਹਿਨਿਸਿ[23] ਕਿਰਿ ਢਹਿ ਪਾਇ॥ ਬਿਨੁ ਸਬਦੈ ਸੁਖੁ ਨਾ ਥੀਐ ਪਿਰ ਬਿਨੁ ਦੂਖੁ ਨ ਜਾਇ॥ ੧॥ ਮੁੰਧੇ[24] ਪਿਰ ਬਿਨੁ ਕਿਆ ਸੀਗਾਰੁ॥

੧ ਰਸ ਵਾਲਾ, ਅਨੰਦੀ, ਸੁੰਦਰ ।
੨ ਕਿਤਨੀਆਂ ; ਭਾਵ ਬੇਸ਼ੁਮਾਰ ।
੩ ਜਦ ਗੁਰ-ਉਪਦੇਸ਼ ਦੁਆਰਾ ਵਾਹਿਗੁਰੂ ਤੋਂ ਭੈ ਖਾਂਦਾ ਹੈ, ਤਾਂ ਉਸ ਨੂੰ ਆਤਮਕ ਸੋਝੀ ਹੁੰਦੀ ਹੈ ਅਤੇ ਉਸ ਨੂੰ ਦਰਗਾਹ ਦਾ ਮਾਣ ਮਿਲਦਾ ਹੈ ।
੪ ਚੰਗੀ ਗਲ ਹੋਈ ਜੋ ਮੈਂ ਬਚ ਗਈ, ਤੇ ਦਿਲੋਂ ਹੰਗਤਾ ਮਰ ਗਈ । ਘਰਾਹੁ=ਘਰ ਤੋਂ, ਦਿਲ ਵਿਚੋਂ ।
੫ ਸਤਿਗੁਰੂ ਦਾ ਭਰੋਸਾ ਹੋਇਆ,ਤਾਂ ਵੈਰੀ (ਮੰਦੀਆਂ ਵਾਸ਼ਨਾਂ) ਉਲਟ ਕੇ ਸੇਵਾ ਵਿੱਚ ਲਗ ਗਏ । "ਬੈਰੀ ਉਲਟਿ ਭਏ ਹੈ ਮੀਤਾ" (ਗੌ: ਕਬੀਰ) ।
੬ ਕਲਪਣਾ ਤੇ ਬਾਦਿ (ਦਲੀਲੀ ਝਗੜਾ) ਛਡ ਦਿਤੇ ਜਦ ਸੱਚਾ ਵੇਪਰਵਾਹ ਮਿਲ ਗਿਆ ।
੭ ਖੇਡ ।
੮ ਅਖ ਦੇ ਪਲਕਾਰੇ ਜਿੰਨਾ ਸਮਾਂ ।
੯ ਇਕੱਠੇ ਹੁੰਦੇ ਹਨ, ਮਿਲਦੇ ਹਨ । ਸੰਜੋਗ ਦੇ ਨੇਮ ਅਨੁਸਾਰ ਜੀਵ ਵਾਹਿਗੁਰੂ ਨਾਲ ਮਿਲਦੇ ਹਨ, ਅਤੇ ਵਿੰਜੋਗ ਅਨੁਸਾਰ ਉਸ ਤੋਂ ਨਿਖੜ ਜਾਂਦੇ ਹਨ ।
੧੦ ਵਿਹਾਜੀਐ, ਖਰੀਦੀ ਜਾਂਦੀ ਹੈ ।
੧੧ ਸੌਦਾ ।
੧੨ ਉਨ੍ਹਾਂ ਉਤੇ ਪੂਰੇ ਗੁਰੂ ਦੀ ਸੰਨਤਾ ਹੁੰਦੀ ਹੈ ।
੧੩ ਇਕ-ਰਸ ।
੧੪ ਚਰਨ ਧੂੜ ।
੧੫ ਸੰਤਾਂ ਦੀ ਸਭਾ ਤੋਂ ਗੁਰੂ ਮਿਲਦਾ ਹੈ ਜੋ ਮੁਕਤ-ਪਦਾਰਥ ਦੇਣ ਵਾਲੀ ਕਾਮਧੇਨੁ ਗਊ ਹੈ ।
੧੬ [ਮੁਰ ਰਾਖਸ਼ ਨੂੰ ਮਾਰਨ ਵਾਲਾ, ਕ੍ਰਿਸ਼ਨ] ਵਾਹਿਗੁਰੂ ਦਾ ।
੧੭ ਆਤਮਰਾਮੁ=ਆਤਮਾ ਨੂੰ । ਮਨੁ ਨੂੰ ਗੁਰ-ਉਪਦੇਸ਼ ਰਾਹੀਂ ਸਮਝਾਈਦਾ ਹੈ ਅਤੇ ਰੂਹ ਨੂੰ ਵਿਚਾਰ ਦੇ ਰਾਹੀਂ ।
੧੮ ਆਪਣੇ ਅਸਲੀ ਘਰ ਵਿੱਚ, ਆਤਮ ਸਰੂਪ ਵਿੱਚ ।
੧੯ ਮੈਂ ਉਸ ਤੋਂ ਸੌ ਵਾਰੀ ਕੁਰਬਾਨ ਜਾਂਦਾ ਹਾਂ ਜੋ ਆਪ ਵਾਹਿਗੁਰੂ ਦੇ ਮਹਲ ਨੂੰ ਵੇਖਦਾ ਹੈ ਤੇ ਹੋਰਨਾਂ ਨੂੰ ਦਿਖਾਉਂਦਾ ਹੈ ; ਭਾਵ ਗੁਰੂ ਤੋਂ ।
੨੦ ਫਿਟਕਾਰਨ ਜੋਗ ।
੨੧ ਖੋਟੇ ਭਾਗਾਂ ਵਾਲੀ, ਪਤੀ ਤੋਂ ਵਿਛੜੀ ਹੋਈ ਇਸਤਰੀ ।
੨੨ ਦ੍ਵੈਤ ਭਾਵ ਕਰਕੇ; ਇੱਕ ਤੋਂ ਛੁਟ ਦੂਜੇ ਨੂੰ ਪਿਆਰ ਕਰਨ ਕਰਕੇ ।
੨੩ ਦਿਨ ਰਾਤ ।
੨੪ ਹੇ ਮੁਗਧ ਇਸਤਰੀ !

---

* ਦੇਖੋ ਤਲੇ ਜਾ ਕੇ ਅੰਕ ੨੩, ਪੰ: ੨੨ ।

† ਜਿਵੇਂ ਧਾਤ ਵਿੱਚ ਧਾਤ ਮਿਲਦੀ ਹੈ, ਭੇਦ ਨਹੀਂ ਰਹਿੰਦਾ, ਤਿਵੇਂ ਸਿਫ਼ਤ ਕਰਨ ਵਾਲਾ ਸਿਫ਼ਤ ਵਿੱਚ ਸਮਾ ਜਾਂਦਾ ਹੈ । ਉਸ ਉਤੇ ਗੂੜ੍ਹੇ ਗੁਲਾਲੀ ਸੂਹੇ ਰੰਗ ਵਾਕਰ ਸੱਚਾ ਰੰਗ ਚੜ੍ਹ ਜਾਂਦਾ ਹੈ। ਗੁਲਾਲੁ=ਗੁਲੇ ਲਾਲਾ, ਪੋਸਤ ਦਾ ਸੁਰਖ ਫੁਲ । ਗਹਬਰਾ=ਡੂੰਘਾ, ਗੂੜ੍ਹਾ ।

‡ ਦਰੁ ਘਰੁ=ਇਹ ਸਰੀਰ । ਮਹਲੁ=ਵਾਹਿਗੁਰੂ ਦਾ ਨਿਵਾਸ । ਚੰਗੇ ਕਰਮਾਂ ਦੁਆਰਾ ਇਹ ਮਨੁਖੀ ਜੀਵਣ ਮਿਲਦਾ ਹੈ, ਅਤੇ ਪਿਆਰ ਦੁਆਰਾ ਰੱਬ ਦਾ ਮਹਲ ਮਿਲਦਾ ਹੈ । "ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ" (ਜਪੁ) ।

§ ਤਿੰਨ ਤਰਾਂ ਦੇ ਕੰਮ; ਸਤੋ, ਰਜੋ, ਤਮੋ ਵਾਲੇ ਕੰਮ । ਤ੍ਰਿਕੁਟੀ=ਸਤੋ, ਰਜੋ, ਤਮੋ ਦੀ ਕੈਦ । ਜਦ ਤਕ ਅਸੀਂ ਤਿੰਨਾਂ ਗੁਣਾਂ ਵਾਲੇ ਕਰਮ ਕਰਦੇ ਹਾਂ ਤਦ ਤੋੜੀ ਆਸਾ ਤੇ ਫਿਕਰ ਲਗਾ ਰਹੇਗਾ । ਤਿੰਨਾਂ ਗੁਣਾਂ ਦੀ ਕੈਦ ਤੋਂ ਕੱਢ ਕੇ ਗੁਰੂ ਹੀ ਚੌਥੀ (ਸਹਜ) ਅਵਸਥਾ ਤੇ ਅਪੜਾਂਦਾ ਹੈ, ਜਿਥੇ ਜਾ ਕੇ ਸੁਖ ਹੁੰਦਾ ਹੈ ।

ਦਰਿਘਰਿ[੧] ਢੋਈ ਨਾ ਲਹੈ[੨] ਦਰਗਹ[੩] ਝੂਠੁ ਖੁਆਰੁ ॥ ੧ ॥ ਰਹਾਉ ॥ ਆਪਿ
ਸੁਜਾਣੁ[੪] ਨ ਭੁਲਈ ਸਚਾ ਵਡ ਕਿਰਸਾਣੁ ॥ ਪਹਿਲਾ ਧਰਤੀ ਸਾਧਿ ਕੈ ਸਚੁ ਨਾਮੁ
ਦੇ ਦਾਣੁ[੫] ॥ ਨਉ ਨਿਧਿ[੬] ਉਪਜੈ ਨਾਮੁ ਏਕੁ [੭]ਕਰਮਿ ਪਵੈ ਨੀਸਾਣੁ ॥ ੨ ॥ ਗੁਰ
ਕਉ [੮]ਜਾਣਿ ਨ ਜਾਣਈ ਕਿਆ ਤਿਸੁ ਚਜੁ ਅਚਾਰੁ ॥ ਅੰਧੁਲੈ[੯] ਨਾਮੁ ਵਿਸਾਰਿਆ
ਮਨਮੁਖਿ ਅੰਧ ਗੁਬਾਰੁ ॥ ਆਵਣੁ ਜਾਣੁ ਨ ਚੁਕਈ ਮਰਿ ਜਨਮੈ ਹੋਇ ਖੁਆਰੁ ॥
੩ ॥ ਚੰਦਨੁ [੧੦]ਮੋਲਿ ਅਣਾਇਆ ਕੁੰਗੂ[੧੧] ਮਾਂਗ ਸੰਧੂਰੁ ॥ ਚੋਆ[੧੨] ਚੰਦਨੁ
ਬਹੁ ਘਣਾ[੧੩] ਪਾਨਾ ਨਾਲਿ ਕਪੂਰੁ । ਜੇ ਧਨ ਕੰਤਿ ਨ ਭਾਵਈ ਤ ਸਭਿ ਅਡੰਬਰ
ਕੂੜੁ ॥ ੪ ॥ ਸਭਿ ਰਸ ਭੋਗਣ ਬਾਦਿ[੧੪] ਹਹਿ ਸਭਿ ਸੀਗਾਰ ਵਿਕਾਰ[੧੫] ॥
*ਜਬਲਗੁ ਸਬਦਿ ਨ ਭੇਦੀਐ ਕਿਉ ਸੋਹੈ ਗੁਰਦੁਆਰਿ ॥ ਨਾਨਕ ਧਨੁ ਸੁਹਾਗਣੀ
ਜਿਨ ਸਹ ਨਾਲਿ ਪਿਆਰੁ ॥ ੫ ॥ ੧੩ ॥ ਸਿਰੀਰਾਗੁ ਮਹਲਾ ੧ ॥ ਸੁੰਞੀ[੧੬]
ਦੇਹ ਡਰਾਵਣੀ ਜਾ ਜੀਉ ਵਿਚਹੁ ਜਾਇ ॥ †ਭਾਹਿ ਬਲੰਦੀ ਵਿਝਵੀ ਧੂਉ ਨ
ਨਿਕਸਿਓ ਕਾਇ ॥ ‡ਪੰਚੇ ਰੁੰਨੇ ਦੁਖਿ ਭਰੇ ਬਿਨਸੇ ਦੂਜੈ ਭਾਇ ॥ ੧ ॥ ਮੂੜੇ ਰਾਮੁ
ਜਪਹੁ [੧੭]ਗੁਣ ਸਾਰਿ ॥ §ਹਉਮੈ ਮਮਤਾ ਮੋਹਣੀ ਸਭ ਮੁਠੀ ਅਹੰਕਾਰਿ ॥ ੧ ॥
ਰਹਾਉ ॥ ਜਿਨੀ ਨਾਮੁ ਵਿਸਾਰਿਆ ਦੂਜੀ ਕਾਰੈ ਲਗਿ ॥ ਦੁਬਿਧਾ[੧੮] ਲਾਗੇ
ਪਚਿ[੧੯] ਮੁਏ ਅੰਤਰਿ ਤ੍ਰਿਸਨਾ ਅਗਿ ॥ ਗੁਰਿ ਰਾਖੇ ਸੇ ਉਬਰੇ[੨੦] ਹੋਰਿ ਮੁਠੀ ਧੰਧੈ
ਠਗਿ ॥ ੨ ॥ ਮੁਈ ਪਰੀਤਿ ਪਿਆਰੁ ਗਇਆ ਮੁਆ ਵੈਰੁ ਵਿਰੋਧੁ ॥ ਧੰਧਾ ਥਕਾ
ਹਉ ਮੁਈ ਮਮਤਾ ਮਾਇਆ ਕ੍ਰੋਧੁ ॥ ਕਰਮਿ ਮਿਲੈ ਸਚੁ ਪਾਈਐ ਗੁਰਮੁਖਿ ਸਦਾ
ਨਿਰੋਧੁ[੨੧] ॥ ੩॥ ਸਚੀ ਕਾਰੈ ਸਚੁ ਮਿਲੈ ਗੁਰਮਤਿ ਪਲੈ ਪਾਇ ॥ ਸੋ ਨਰੁ ਜੰਮੈ
ਨਾ ਮਰੈ ਨਾ ਆਵੈ ਨਾ ਜਾਇ ॥ ਨਾਨਕ ਦਰਿ ਪਰਧਾਨੁ ਸੋ ਦਰਗਹਿ [੨੨]ਪੈਧਾ
ਜਾਇ ॥ ੪ ॥ ੧੪ ॥ ਸਿਰੀਰਾਗੁ ਮਹਲਾ ੧ ॥ ਤਨੁ ਜਲਿ ਬਲਿ ਮਾਟੀ ਭਇਆ
ਮਨੁ ਮਾਇਆ ਮੋਹਿ ਮਨੂਰੁ[੨੩] ॥ ਅਉਗਣ ਫਿਰਿ ਲਾਗੂ[੨੪] ਭਏ [੨੫]ਕੂਰਿ ਵਜਾਵੈ
ਤੂਰੁ ॥ ਬਿਨੁ ਸਬਦੈ ਭਰਮਾਈਐ[੨੬] ਦੁਬਿਧਾ ਡੋਬੇ ਪੂਰੁ ॥ ੧ ॥ ਮਨ ਰੇ ਸਬਦਿ
ਤਰਹੁ ਚਿਤੁ ਲਾਇ॥ਜਿਨਿ ਗੁਰਮੁਖਿ ਨਾਮੁ ਨ ਬੂਝਿਆ ਮਰਿ ਜਨਮੈ ਆਵੈ ਜਾਇ॥
੧॥ਰਹਾਉ॥ ਤਨੁ ਸੂਚਾ ਸੋ ਆਖੀਐ ਜਿਸੁ ਮਹਿ ਸਾਚਾ ਨਾਉ ॥ ਭੈ[੨੭] ਸਚਿ ਰਾਤੀ
ਦੇਹੁਰੀ ਜਿਹਵਾ ਸਚੁ ਸੁਆਉ॥[੨੮]ਸਚੀ ਨਦਰਿ ਨਿਹਾਲੀਐ ਬਹੁੜਿ ਨ ਪਾਵੈ ਤਾਉ॥
੨ ॥ ¶ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥ ਜਲ ਤੇ ਤ੍ਰਿਭਵਣੁ[੨੯]
ਸਾਜਿਆ [੩੦]ਘਟਿ ਘਟਿ ਜੋਤਿ ਸਮੋਇ ॥ ਨਿਰਮਲੁ ਮੈਲਾ ਨਾ ਥੀਐ ਸਬਦਿ ਰਤੇ
ਪਤਿ ਹੋਇ॥੩॥ਇਹੁ ਮਨੁ ਸਾਚਿ ਸੰਤੋਖਿਆ ਨਦਰਿ ਕਰੇ ਤਿਸੁ ਮਾਹਿ॥ਪੰਚ ਭੂਤ[੩੧]

੧ ਇਸ ਜਹਾਨ ਵਿੱਚ ।
੨ ਲਭਦੀ ।
੩ ਅਗਲੇ ਜਹਾਨ ।
੪ ਸਿਆਣਾ ।
੫ ਦਾਣਾ, ਕਣ, ਬੀਂ ।
੬ ਨਉ ਨਿਧੀਆਂ, ਸਾਰੀਆਂ ਦੌਲਤਾਂ ਦੇਣ ਵਾਲਾ । ਦੇਖੋ ਪੰਨਾ ੧੦, ਨੋਟ § ।
੭ ਬਖਸ਼ਸ਼ ਦੁਆਰਾ ਪ੍ਰਵਾਨਗੀ ਦਾ ਚਿੰਨ੍ਹ ਲਗਦਾ ਹੈ ।
੮ ਜਾਣ ਕੇ ਨਹੀਂ ਜਾਣਦਾ, ਅਕਲ ਹੁੰਦਿਆਂ ਗੁਰੂ ਨੂੰ ਨਹੀਂ ਸਮਝਦਾ ।
੯ ਅੰਨ੍ਹੇ ਨੇ ।
੧੦ ਮੁਲ ਨਾਲ ਮੰਗਵਾਇਆ ।
੧੧ ਹਲਦੀ ਆਉਲਾ ਮਿਲਾ ਕੇ ਬਣਾਇਆ ਇਕ ਲਾਲ ਰੰਗ, ਜਿਸ ਨਾਲ ਇਸਤਰੀਆਂ ਆਪਣੀਆਂ ਪੱਟੀਆਂ ਦੇ ਵਿਚਕਾਰ ਦੇ ਚੀਰ (ਮਾਂਗ) ਨੂੰ ਸੰਗਾਰਦੀਆਂ ਹਨ ।
੧੨ ਅਗਰ ਦੀ ਲਕੜ ਦਾ ਕਢਿਆ ਤੇਲ; ਅਤਰ ।
੧੩ ਗੁੜ੍ਹਾ, ਸੰਘਣਾ ।
੧੪ ਵਿਅਰਥ ।
੧੫ ਖਰਾਬ ।
੧੬ ਸੱਖਣੀ ।
੧੭ ਗੁਣਾਂ ਨੂੰ ਸੰਭਾਲਦੇ ਹੋਏ ।
੧੮ ਮਨ ਦੇ ਭੁਲਾਓ ਵਿੱਚ ।
੧੯ ਖਪ ਕੇ ।
੨੦ ਬਚ ਗਏ ।
੨੧ ਮਨ ਦੀ ਰੋਕ ।
੨੨ ਇਜ਼ਤ ਦਾ ਕਪੜਾ ਪਹਨਾਇਆ ਜਾਂਦਾ ਹੈ ।
੨੩ ਲੋਹੇ ਦੀ ਮੈਲ ਵਾਕਰ ਵਿਕਾਰੀ ।
੨੪ ਵੈਰ ਨਾਲ ਪਿਛੇ ਪੈ ਜਾਣ ਵਾਲੇ ।
੨੫ ਝੂਠ ਤੁਰ੍ਹੀ ਵਜਾਉਂਦਾ ਹੈ, ਪ੍ਰਧਾਨ ਹੋ ਕੇ ਵਿਚਰਦਾ ਹੈ ।
੨੬ ਇਧਰ ਉਧਰ ਡੋਲਦੇ ਫਿਰਦਾ ਹੈ, ਜਿਵੇਂ ਠਾਹ-ਭੁਲਿਆ ਜਹਾਜ਼ ।
੨੭ ਦੇਹੀ ਰੱਬ ਦੇ ਡਰ ਅਤੇ ਸਚ ਵਿੱਚ ਰੱਤੀ ਹੋਵੇ, ਜੀਭ ਨੂੰ ਸੱਚਾ ਸਵਾਦ (ਸੁਆਉ) ਹੋਵੇ ।
੨੮ ਐਸੇ ਆਦਮੀ ਨੂੰ ਮਿਹਰ ਦੀ ਨਜ਼ਰ ਨਾਲ ਦੇਖਿਆ ਜਾਂਦਾ ਹੈ,ਅਤੇ ਫਿਰ ਉਸ ਨੂੰ ਅੱਗ ਵਿੱਚ ਪਾ ਕੇ ਨਹੀਂ ਤਾਇਆ ਜਾਂਦਾ, ਕਿਉਂਕਿ ਉਸ ਵਿੱਚ ਕੋਈ ਖੋਟ ਨਹੀਂ ਰਹਿ ਗਿਆ ਹੁੰਦਾ ।
੨੯ ਤਿੰਨੇ ਲੋਕ, ਸਾਰੀ ਰਚਨਾ ।
੩੦ ਹਰ ਇਕ ਦਿਲ ਵਿੱਚ ਸੱਚੇ ਦੀ ਜੋਤ ਸਮਾ ਰਹੀ ਹੈ । "ਜਾਤਿ ਮਹਿ ਜੋਤਿ ।"
੩੧ ਪੰਜ ਤੱਤ, ਸਾਰਾ ਸਰੀਰ । "ਭੈ ਸਚਿ ਰਾਤੀ ਦੇਹੁਰੀ ।"

* ਜਦ ਤੋੜੀ ਸ਼ਬਦ ਦੇ ਨਾਲ ਵਿਨ੍ਹੀ ਨਾ ਜਾਏ, ਤਦ ਤੋੜੀ ਗੁਰੂ ਦੇ ਦੁਆਰੇ ਕਿਵੇਂ ਸੋਭਾ ਪਾ ਸਕਦੀ ਹੈ ?

† ਬਲਦੀ ਅੱਗ ਬੁਝ ਗਈ (ਜ਼ਿੰਦਗੀ ਦੀ ਸੱਤਾ ਚਲੀ ਗਈ), ਧੂਆਂ ਕੋਈ ਨਾ ਨਿਕਲਿਆ (ਸ੍ਵਾਸ ਨਾ ਰਹੇ) ।

‡ ਪੰਜੇ ਗਿਆਨ ਇੰਦਰੇ ਦੁਖ ਨਾਲ ਭਰ ਕੇ ਰੋਏ, ਅਤੇ ਦ੍ਵੈਤ ਭਾਵ ਵਿੱਚ ਹੀ ਮੁੱਕ ਗਏ । ਇਥੇ ਭਾਵ ਅੰਦਰਲੀਆਂ ਬਿਰਤੀਆਂ ਤੋਂ ਹੈ ਜੋ ਵਿਅਰਥ ਹੀ ਮੁੱਕ ਗਈਆਂ, ਕਿਉਂਕਿ ਦੂਜੇ ਪਾਸੇ ਲੱਗੀਆਂ ਹੋਈਆਂ ਸਨ । ਇਸ ਭਾਵ ਦੀ ਪੁਸ਼ਟੀ ਲਈ ਦੇਖੋ ਰਹਾਉ ਦੀ ਦੂਜੀ ਤੁਕ ਅਤੇ ਇਸ ਸ਼ਬਦ ਦਾ ਤੀਜਾ ਅੰਕ । ਜੇ "ਸਚੀ ਕਾਰੈ" ਲਗਾ ਹੁੰਦਾ ਤਾਂ ਅਨੰਤ ਜ਼ਿੰਦਗੀ ਦਾ ਮਾਲਕ ਹੁੰਦਾ ।

§ ਅਹੰਗਤਾ, ਮੋਹਣ ਵਾਲੇ ਮੋਹ ਅਤੇ ਹੰਕਾਰ ਨਾਲ ਸਾਰੀ ਸਰਿਸ਼ਟੀ ਠੱਗੀ ਪਈ ਹੈ ।

¶ ਇਸ ਅੰਕ ਵਿੱਚ ਵਾਹਿਗੁਰੂ ਦੇ ਸੱਚੇ ਹੋਣ ਦੀ ਵਡਿਆਈ ਦਸੀ ਹੈ, ਕਿ ਉਹੀ ਸਭ ਰਚਨਾ ਦਾ ਮੂਲ ਹੈ, ਅਤੇ ਸਭ ਦੇ ਅੰਦਰ ਵਰਤ ਰਿਹਾ ਹੈ । ਜੇ ਉਸ ਦੇ ਸੱਚੇ ਨਾਮ ਵਿੱਚ ਰੱਤੇ ਹੋਵੀਏ, ਜੋ ਸਾਡਾ ਅਸਲਾ ਹੈ, ਤਾਂ ਸਾਨੂੰ ਝੂਠ ਦੀ ਮੈਲ ਨਹੀਂ ਲਗ ਸਕਦੀ, ਨਿਰਮਲ ਹੀ ਰਹੀਦਾ ਹੈ ।

ਸਚਿ ਭੈ ਰਤੇ ਜੋਤਿ ਸਚੀ ਮਨ ਮਾਹਿ ॥ ਨਾਨਕ ਅਉਗਣ ਵੀਸਰੇ ਗੁਰਿ ਰਾਖੇ ਪਤਿ ਤਾਹਿ ॥ ੪ ॥ ੧੫ ॥ ਸਿਰੀਰਾਗੁ ਮਹਲਾ ੧ ॥ ਨਾਨਕ ਬੇੜੀ ਸਚ ਕੀ ਤਰੀਐ ਗੁਰ ਵੀਚਾਰਿ ॥ ਇਕਿ ਆਵਹਿ ਇਕਿ ਜਾਵਹੀ ਪੂਰਿ ਭਰੇ ਅਹੰਕਾਰਿ ॥ [1]ਮਨਹਠਿ ਮਤੀ ਬੂਡੀਐ ਗੁਰਮੁਖਿ ਸਚੁ ਸੁ ਤਾਰਿ ॥ ੧ ॥ ਗੁਰ ਬਿਨੁ ਕਿਉ ਤਰੀਐ ਸੁਖੁ ਹੋਇ ॥ ਜਿਉ ਭਾਵੈ ਤਿਉ ਰਾਖੁ[2] ਤੂ ਮੈ ਅਵਰੁ ਨ ਦੂਜਾ ਕੋਇ ॥ ੧ ॥ ਰਹਾਉ॥ *ਆਗੈ ਦੇਖਉ ਡਉ[3] ਜਲੈ ਪਾਛੈ ਹਰਿਓ ਅੰਗੂਰੁ[4]॥ ਜਿਸ ਤੇ ਉਪਜੈ ਤਿਸ ਤੇ ਬਿਨਸੈ ਘਟਿ ਘਟਿ ਸਚੁ ਭਰਪੂਰਿ॥ ਆਪੇ ਮੇਲਿ ਮਿਲਾਵਹੀ ਸਾਚੈ ਮਹਲਿ ਹਦੂਰਿ॥ ੨ ॥ [5]ਸਾਹਿ ਸਾਹਿ ਤੁਝੁ ਸੰਮਲਾ ਕਦੇ ਨ ਵਿਸਾਰੇਉ ॥ ਜਿਉ ਜਿਉ ਸਾਹਬੁ ਮਨਿ ਵਸੈ ਗੁਰਮੁਖਿ ਅੰਮ੍ਰਿਤੁ ਪੇਉ॥ ਮਨੁ ਤਨੁ ਤੇਰਾ ਤੂ ਧਣੀ[6] [7]ਗਰਬੁ ਨਿਵਾਰਿ ਸਮੇਉ॥ ੩ ॥ ਜਿਨਿ ਏਹੁ ਜਗਤੁ ਉਪਾਇਆ ਤ੍ਰਿਭਵਣੁ ਕਰਿ ਆਕਾਰੁ ॥ ਗੁਰਮੁਖਿ ਚਾਨਣੁ ਜਾਣੀਐ ਮਨਮੁਖਿ ਮੁਗਧੁ[8] ਗੁਬਾਰੁ[9] ॥ ਘਟਿ ਘਟਿ ਜੋਤਿ ਨਿਰੰਤਰੀ[10] ਬੂਝੈ ਗੁਰਮਤਿ ਸਾਰੁ[11]॥ ੪॥ ਗੁਰਮੁਖਿ ਜਿਨੀ ਜਾਣਿਆ [12]ਤਿਨ ਕੀਚੈ ਸਾਬਾਸਿ॥ ਸਚੇ ਸੇਤੀ ਰਲਿ ਮਿਲੇ ਸਚੇ ਗੁਣ ਪਰਗਾਸਿ ॥ ਨਾਨਕ ਨਾਮਿ ਸੰਤੋਖੀਆ [13]ਜੀਉ ਪਿੰਡੁ ਪ੍ਰਭ ਪਾਸਿ ॥ ੫ ॥ ੧੬ ॥ ਸਿਰੀਰਾਗੁ ਮਹਲਾ ੧ † ॥ ਸੁਣਿ ਮਨ ਮਿਤ੍ਰ ਪਿਆਰਿਆ ਮਿਲੁ ਵੇਲਾ ਹੈ ਏਹ ॥ ਜਬਲਗੁ ਜੋਬਨਿ ਸਾਸੁ ਹੈ ਤਬਲਗੁ ਇਹੁ ਤਨੁ ਦੇਹ॥ ਬਿਨੁ ਗੁਣ ਕਾਮਿ ਨ ਆਵਈ ਢਹਿ ਢੇਰੀ ਤਨੁ ਖੇਹ॥ ੧॥ ਮੇਰੇ ਮਨ ਲੈ ਲਾਹਾ ਘਰਿ ਜਾਹਿ ॥ ਗੁਰਮੁਖਿ ਨਾਮੁ ਸਲਾਹੀਐ ਹਉਮੈ [14]ਨਿਵਰੀ ਭਾਹਿ । ॥ ੧ ॥ ਰਹਾਉ॥ ‡ਸੁਣ ਸੁਣਿ ਗੰਢਣੁ ਗੰਢੀਐ ਲਿਖਿ ਪੜਿ ਬੁਝਹਿ ਭਾਰੁ ॥ ਤ੍ਰਿਸਨਾ ਅਹਿਨਿਸਿ ਅਗਲੀ ਹਉਮੈ ਰੋਗੁ ਵਿਕਾਰੁ ॥ ਓਹੁ ਵੇਪਰਵਾਹੁ ਅਤੋਲਵਾ [15]ਗੁਰਮਤਿ ਕੀਮਤਿ ਸਾਰੁ॥੨॥ ਲਖ ਸਿਆਣਪ ਜੇ ਕਰੀ ਲਖ ਸਿਉ ਪ੍ਰੀਤਿ ਮਿਲਾਪੁ ॥ ਬਿਨੁ ਸੰਗਤਿ ਸਾਧ ਨ ਧ੍ਰਾਪੀਆ[16] ਬਿਨੁ ਨਾਵੈ ਦੂਖ ਸੰਤਾਪੁ[17] ॥ ਹਰਿ ਜਪਿ ਜੀਅਰੇ ਛੁਟੀਐ ਗੁਰਮੁਖਿ [18]ਚੀਨੈ ਆਪੁ ॥ ੩ ॥ ਤਨੁ ਮਨੁ ਗੁਰ ਪਹਿ ਵੇਚਿਆ ਮਨੁ ਦੀਆ ਸਿਰੁ ਨਾਲਿ ॥ §ਤ੍ਰਿਭਵਣੁ ਖੋਜਿ ਢੰਢੋਲਿਆ ਗੁਰਮੁਖਿ ਖੋਜਿ ਨਿਹਾਲਿ ॥ ਸਤਗੁਰਿ ਮੇਲਿ ਮਿਲਾਇਆ ਨਾਨਕ ਸੋ ਪ੍ਰਭੁ ਨਾਲਿ॥੪॥੧੭॥ ਸਿਰੀਰਾਗੁ ਮਹਲਾ੧॥ ਮਰਣੈ ਕੀ ਚਿੰਤਾ ਨਹੀ ਜੀਵਣ ਕੀ ਨਹੀ ਆਸ॥ ਤੂ ਸਰਬ ਜੀਆ ਪ੍ਰਤਿਪਾਲਹੀ[19] [20]ਲੇਖੈ ਸਾਸ ਗਿਰਾਸ॥ ¶ਅੰਤਰਿ ਗੁਰਮੁਖਿ ਤੂ ਵਸਹਿ ਜਿਉ ਭਾਵੈ ਤਿਉ ਨਿਰਜਾਸਿ॥੧॥ ਜੀਅਰੇ ਰਾਮ ਜਪਤ ਮਨੁ ਮਾਨੁ[21]॥ ਅੰਤਰਿ ਲਾਗੀ ਜਲਿ[22] ਬੁਝੀ ਪਾਇਆ ਗੁਰਮੁਖਿ ਗਿਆਨੁ॥੧॥ ਰਹਾਉ॥

੧ ਮਨ-ਮੰਨੇ ਤਰੀਕੇ ਨਾਲ ਕੰਮ ਕਰਨ ਵਾਲੀ ਬੁੱਧੀ ਨਾਲ, ਆਪ-ਹੁਦਰੀ ਮੱਤ ਧਾਰਨ ਕਰਨ ਨਾਲ।
੨ ਬਚਾ ਲੈਂ।
੩ [ਸੰ: ਦਵ] ਦਾਵਾ ਅਗਨ, ਜੰਗਲ ਦੀ ਅੱਗ।
੪ ਨਿੱਕੀ ੨ ਨਵੀਂ ਉੱਗੀ ਹਰਿਆਵਲ।
੫ ਸਵਾਸ ੨ ਤੈਨੂੰ ਚੇਤੇ ਕਰਾਂ, ਸਿਮਰਾਂ।
੬ ਮਾਲਕ।
੭ ਹਉਮੈ ਕੱਟ ਕੇ ਆਪਣੇ ਵਿੱਚ ਮੈਨੂੰ ਸਮਾ ਲਓ।
੮ ਮੂਰਖ ਨੂੰ।
੯ ਹਨੇਰਾ।
੧੦ ਇੱਕਰਸ, ਲਗਾਤਾਰ।
੧੧ ਤੱਤ, ਅਸਲ ਭਾਵ।
੧੨ ਉਨ੍ਹਾਂ ਨੂੰ ਸ਼ਾਬਾਸ਼ੇ ਕਹੀਏ। ਕੀਚੈ=ਕਰੀਏ।
੧੩ ਜੀਅ ਅਤੇ ਸਰੀਰ, ਸਾਰਾ ਜੀਵਨ (ਵਾਹਿਗੁਰੂ ਦੇ ਹਵਾਲੇ ਹੈ)।
੧੪ ਦੂਰ ਹੋ ਗਈ ਅੱਗ (ਹਉਮੈ ਦੀ)।
੧੫ ਗੁਰ-ਸਿਖਿਆ ਦੁਆਰਾ ਉਸ ਦੀ ਸਹੀ (ਸਾਰੂ) ਕੀਮਤ ਲਭਦੀ ਹੈ।
੧੬ ਤੇਹ ਨਹੀਂ ਮਿਟਦੀ, ਤਸੱਲੀ ਨਹੀਂ ਹੁੰਦੀ।
੧੭ ਜਲਨ।
੧੮ ਸਮਝੇ ਆਪਣੇ ਆਪ ਨੂੰ।
੧੯ ਪਾਲਦਾ ਹੈਂ।
੨੦ ਸਾਡੀ ਆਯੂ ਤੇ ਭੋਗ ਤੇਰੇ ਲੇਖੇ ਵਿੱਚ ਹਨ।
੨੧ ਮੰਨਦਾ ਹੈ, ਨਿਸ਼ਾ ਹੁੰਦੀ ਹੈ।
੨੨ ਜਲਨ, ਅੱਗ।

---

* ਸੰਸਾਰ ਇਕ ਜੰਗਲ ਵਾਕਰ ਹੈ। ਇਕ ਪਾਸੇ ਜੀਵ ਮਰ ਰਹੇ ਹਨ, ਦੂਜੇ ਪਾਸੇ ਨਵੀਂ ਪਨੀਰੀ ਉੱਗ ਰਹੀ ਹੈ, ਨਵੇਂ ਜੰਮ ਰਹੇ ਹਨ। ਜਿਸ ਸਚੇ ਵਿਚੋਂ ਪੈਦਾ ਹੁੰਦੇ ਹਨ, ਉਸੇ ਵਿਚ ਜਾ ਸਮਾਉਂਦੇ ਹਨ, ਉਹੀ ਸੱਚ ਉਨ੍ਹਾਂ ਦੇ ਅੰਦਰ ਵਰਤ ਰਿਹਾ ਹੈ।

† ਇਹ ਸ਼ਬਦ ਗੁਰੂ ਨਾਨਕ ਸਾਹਿਬ ਨੇ ਭਾਈ ਲਹਿਣਾ ਜੀ ਨੂੰ ਉਸ ਵੇਲੇ ਸੁਣਾਇਆ ਜਦ ਉਹ ਗੁਰੂ ਜੀ ਨੂੰ ਪਹਿਲਾਂ ਪਹਿਲ ਮਿਲੇ।

‡ ਕਥਾ ਕਹਾਣੀਆਂ ਸੁਣ ੨ ਕੇ ਉਧੇੜ ਬੁਣ ਵਿਚ ਲਗੇ ਰਹੀਦਾ ਹੈ,ਅਤੇ ਲਿਖ ੨ ਕੇ, ਪੜ੍ਹ ੨ ਕੇ ਅਤੇ ਬੁਝ ੨ ਕੇ ਕਤਾਬਾਂ ਦਾ ਭਾਰੁ ਬੰਨ੍ਹੀਦਾ ਹੈ, ਪਰ ਫਿਰ ਭੀ ਤ੍ਰਿਸ਼ਨਾ ਰਾਤ ਦਿਨ ਵਧਦੀ ਰਹਿੰਦੀ ਹੈ, ਅਤੇ ਹੰਕਾਰ ਦਾ ਰੋਗ ਵਿਗਾੜ ਪੈਦਾ ਕਰਦਾ ਰਹਿੰਦਾ ਹੈ।

§ ਜਿਸ ਨੂੰ ਤਿਹਾਂ ਲੋਕਾਂ ਵਿਚ ਢੂੰਡ ੨ ਲਭਦੇ ਸਾਂ, ਉਸ ਨੂੰ ਗੁਰੂ ਦੁਆਰੇ ਖੋਜ ਕੇ ਪ੍ਰਤੱਖ ਦੇਖ ਲਿਆ ਹੈ। ਨਿਹਾਲਿ=ਨਿਹਾਰਿਆ, ਦੇਖਿਆ।

¶ ਗੁਰੂ ਦੁਆਰੇ ਤੂੰ ਸਾਡੇ ਅੰਦਰ ਆ ਕੇ ਵਸਦਾ ਹੈਂ। ਜਿਵੇਂ ਤੈਨੂੰ ਚੰਗਾ ਲਗੇ ਤਿਵੇਂ ਸਮਝਾ ਕੇ ਨਿਰਨਾ ਕਰਾ ਦੇ।

ਅੰਤਰ ਕੀ ਗਤਿ[੧] ਜਾਣੀਐ ਗੁਰ ਮਿਲੀਐ ਸੰਕ[੨] ਉਤਾਰਿ ॥ *ਮੁਇਆ ਜਿਤੁ ਘਰਿ ਜਾਈਐ ਤਿਤੁ ਜੀਵਦਿਆ ਮਰੁ ਮਾਰਿ ॥ ਅਨਹਦ[੩] ਸਬਦਿ ਸੁਹਾਵਣੇ ਪਾਈਐ ਗੁਰ ਵੀਚਾਰਿ ॥ ੨ ॥ [੪]ਅਨਹਦ ਬਾਣੀ ਪਾਈਐ ਤਹ ਹਉਮੈ ਹੋਇ ਬਿਨਾਸੁ ॥ ਸਤਗੁਰੁ ਸੇਵੇ ਆਪਣਾ ਹਉ ਸਦ ਕੁਰਬਾਣੈ ਤਾਸੁ[੫] ॥ [੬]ਖੜਿ ਦਰਗਹ ਪੈਨਾਈਐ ਮੁਖਿ ਹਰਿ ਨਾਮ ਨਿਵਾਸੁ ॥੩॥ †ਜਹ ਦੇਖਾ ਤਹ ਰਵਿ ਰਹੇ ਸਿਵ ਸਕਤੀ ਕਾ ਮੇਲੁ ॥ ਤ੍ਰਿਹੁ ਗੁਣ ਬੰਧੀ ਦੇਹੁਰੀ ਜੋ ਆਇਆ ਜਗਿ ਸੋ ਖੇਲੁ ॥ ਵਿਜੋਗੀ ਦੁਖਿ ਵਿਛੁੜੇ ਮਨਮੁਖਿ ਲਹਹਿ ਨ ਮੇਲੁ ॥ ੪ ॥ ਮਨੁ ਬੈਰਾਗੀ[੭] ਘਰਿ ਵਸੈ ਸਚ ਭੈ ਰਾਤਾ ਹੋਇ ॥ ਗਿਆਨ ਮਹਾਰਸੁ ਭੋਗਵੈ[੮] ਬਾਹੁੜਿ[੯] ਭੂਖ ਨ ਹੋਇ॥ ਨਾਨਕ ਇਹੁ ਮਨੁ ਮਾਰਿ ਮਿਲੁ ਭੀ ਫਿਰਿ ਦੁਖੁ ਨ ਹੋਇ ॥ ੫ ॥੧੮॥ ਸਿਰੀਰਾਗੁ ਮਹਲਾ ੧ ॥ ਏਹੁ ਮਨੋ ਮੂਰਖੁ ਲੋਭੀਆ ਲੋਭੇ ਲਗਾ ਲੋੁਭਾਨੁ[੧੦] ॥ ਸਬਦਿ ਨ ਭੀਜੈ ਸਾਕਤਾ[੧੧] ਦੁਰਮਤਿ[੧੨] ਆਵਨੁ ਜਾਨੁ ॥ ਸਾਧੂ ਸਤਗੁਰੁ ਜੇ ਮਿਲੈ ਤਾ ਪਾਈਐ ਗੁਣੀ ਨਿਧਾਨੁ ॥੧॥ ਮਨ ਰੇ ਹਉਮੈ ਛੋਡਿ ਗੁਮਾਨੁ[੧੩] ॥ ਹਰਿਗੁਰੁ ਸਰਵਰੁ[੧੪] ਸੇਵਿ ਤੂ ਪਾਵਹਿ ਦਰਗਹ ਮਾਨੁ ॥ ੧ ॥ ਰਹਾਉ ॥ ਰਾਮ ਨਾਮੁ ਜਪਿ ਦਿਨਸੁ ਰਾਤਿ ਗੁਰਮੁਖਿ ਹਰਿ ਧਨੁ ਜਾਨੁ ॥ ਸਭਿ ਸੁਖ ਹਰਿਰਸ ਭੋਗਣੇ ਸੰਤ ਸਭਾ ਮਿਲਿ ਗਿਆਨੁ ॥ ਨਿਤਿ ਅਹਿਨਿਸਿ[੧੫] ਹਰਿ ਪ੍ਰਭੁ ਸੇਵਿਆ ਸਤਗੁਰਿ ਦੀਆ ਨਾਮੁ ॥ ੨ ॥ ‡ਕੂਕਰ ਕੂੜੁ ਕਮਾਈਐ ਗੁਰਨਿੰਦਾ[੧੬] ਪਚੈ ਪਚਾਨੁ ॥ ਭਰਮੇ ਭੂਲਾ ਦੁਖੁ ਘਣੋ[੧੭] ਜਮੁ ਮਾਰਿ ਕਰੈ ਖੁਲਹਾਨੁ[੧੮]॥ ਮਨਮੁਖਿ ਸੁਖੁ ਨ ਪਾਈਐ ਗੁਰਮੁਖਿ ਸੁਖ ਸੁਭਾਨੁ[੧੯] ॥੩॥ [੨੦]ਐਥੈ ਧੰਧੁ ਪਿਟਾਈਐ ਸਚੁ ਲਿਖਤੁ ਪਰਵਾਨੁ ॥ §ਹਰਿ ਸਜਣੁ ਗੁਰੁ ਸੇਵਦਾ ਗੁਰ ਕਰਣੀ ਪਰਧਾਨੁ ॥ ਨਾਨਕ ਨਾਮੁ ਨ ਵੀਸਰੈ [੨੧]ਕਰਮਿ ਸਚੈ ਨੀਸਾਣੁ ॥੪॥੧੯॥ ਸਿਰੀਰਾਗੁ ਮਹਲਾ ੧॥ ਇਕੁ ਤਿਲੁ[੨੨] ਪਿਆਰਾ ਵੀਸਰੈ ਰੋਗੁ ਵਡਾ ਮਨ ਮਾਹਿ ॥ ਕਿਉ ਦਰਗਹ ਪਤਿ ਪਾਈਐ ਜਾ ਹਰਿ ਨ ਵਸੈ ਮਨ ਮਾਹਿ ॥ ਗੁਰਿ ਮਿਲਿਐ ਸੁਖੁ ਪਾਈਐ [੨੩]ਅਗਨਿ ਮਰੈ ਗੁਣ ਮਾਹਿ ॥੧॥ ਮਨ ਰੇ ਅਹਿਨਿਸਿ ਹਰਿ ਗੁਣ ਸਾਰਿ[੨੪]॥ਜਿਨ ਖਿਨੁ ਪਲੁ ਨਾਮੁ ਨ ਵੀਸਰੈ ਤੇ ਜਨ ਵਿਰਲੇ ਸੰਸਾਰਿ ॥੧॥ਰਹਾਉ॥¶ਜੋਤੀ ਜੋਤਿ ਮਿਲਾਈਐ ਸੁਰਤੀ ਸੁਰਤਿ ਸੰਜੋਗੁ ॥ ਹਿੰਸਾ ਹਉਮੈ ਗਤੁ[੨੫] ਗਏ ਨਾਹੀ ਸਹਸਾ ਸੋਗੁ ॥ ਗੁਰਮੁਖਿ ਜਿਸੁ ਹਰਿ ਮਨਿ ਵਸੈ ਤਿਸੁ ਮੇਲੇ ਗੁਰ ਸੰਜੋਗੁ ॥੨॥ਕਾਇਆ ਕਾਮਣਿ[੨੬] ਜੇ ਕਰੀ ਭੋਗੇ ਭੋਗਣਹਾਰੁ ॥ ਤਿਸੁ ਸਿਉ ਨੇਹੁ ਨ ਕੀਜਈ ਜੋ ਦੀਸੈ ਚਲਣਹਾਰੁ ॥ ੦ਗੁਰਮੁਖਿ ਰਵਹਿ ਸੋਹਾਗਣੀ ਸੋ ਪ੍ਰਭੁ ਸੇਜ ਭਤਾਰੁ ॥ ੩ ॥ [੨੭]ਚਾਰੇ ਅਗਨਿ ਨਿਵਾਰਿ[੨੮] ਮਰੁ ਗੁਰਮੁਖਿ ਹਰਿ ਜਲੁ

੧ ਹਾਲਤ।

੨ ਸ਼ੱਕ, ਸੰਸਾ, ਭਰਮ।

੩ ਉਹ ਸ਼ਬਦ ਜੋ ਚੋਟ ਲਾਏ ਬਿਨਾ ਪੈਦਾ ਹੁੰਦਾ ਅਤੇ ਆਤਮਾ ਜਾਂ ਦਸਮੇਂ ਦੁਆਰ ਵਿਚ ਸੁਣੀਦਾ ਦਸਦੇ ਹਨ। ਦੇਖੋ ਪੰ: ੧੩, ਨੋਟ ੬।

੪ ਉਹ ਅਨਹਦ ਸ਼ਬਦ ਗੁਰਬਾਣੀ ਤੋਂ ਮਿਲਦਾ ਹੈ।

੫ ਉਸ ਤੋਂ।

੬ ਰੱਬ ਦੇ ਹਜ਼ੂਰ ਲਿਜਾ ਕੇ ਉਨ੍ਹਾਂ ਨੂੰ ਇਜ਼ਤ ਦੀ ਪੁਸ਼ਾਕ ਪਹਿਨਾਈ ਜਾਂਦੀ ਹੈ।

੭ ਘਰ ਨੂੰ ਛਡ ਕੇ ਬਾਹਰ ਭਉਣ ਵਾਲਾ। ਜੇ ਬਾਹਰ ਮਾਇਆ ਵਿਚ ਭਉਣ ਵਾਲਾ ਮਨ ਸੱਚ ਅਤੇ ਭੈ ਦਾ ਪਿਆਰ ਕਰਨ ਵਾਲਾ ਹੋਵੇ, ਤਾਂ ਉਹ ਆਪਣੇ ਅਸਲੀ ਘਰ ਵਿਚ ਇਸਥਿਤੀ ਪਾ ਲਵੇ।

੮ ਖਾਵੇ।

੯ ਮੁੜ ਕੇ, ਫਿਰ।

੧੦ ਲੁਭਾਇਮਾਨ ਹੋ ਰਿਹਾ ਹੈ।

੧੧ ਮਾਇਆ ਦਾ ਸੇਵਕ (materialist)।

੧੨ ਖੋਟੀ ਬੁਧੀ ਕਰਕੇ।

੧੩ ਹੰਕਾਰ।

੧੪ ਤਲਾ ਵਾਕਰ ਪਵਿੱਤਰ ਕਰਨ ਵਾਲਾ।

੧੫ ਦਿਨ ਰਾਤ।

੧੬ ਪਚਦੀ ਹੈ ਪਚਾਨ (ਖੁਰਾਕ) ਹੋ ਕੇ।

੧੭ ਬਹੁਤਾ।

੧੮ ਭੋਹ ਕਰ ਦਿੰਦਾ ਹੈ। [ਖਲਹਾਨ, ਗਾਹਣ ਲਈ ਜੋ ਦਾਣੇ ਤੇ ਭੋਹ ਪਿੜ ਵਿਚ ਖਿਲਰੇ ਪਏ ਹੁੰਦੇ ਹਨ।]

੧੯ [ਫ਼ਾਰਸੀ–ਸੁਬਹਾਨ] ਪਵਿੱਤਰ, ਭਲਾ।

੨੦ ਇਥੇ ਧੰਦਾ ਪਿੱਟੀਦਾ ਹੈ, ਜਗਤ ਦੇ ਵਿਹਾਰ ਵਿਚ ਖੁਆਰ ਹੋਈਦਾ ਹੈ, ਪਰ ਉਥੇ ਸੱਚੀ ਕਰਣੀ ਦੀ ਲਿਖਤ ਕਬੂਲ ਹੁੰਦੀ ਹੈ।

੨੧ ਸੱਚੇ ਦੀ ਬਖਸ਼ਸ਼ ਕਰਕੇ ਪ੍ਰਵਾਨਗੀ ਦਾ ਨਿਸ਼ਾਨ ਪਿਆ ਹੈ।

੨੨ ਥੋੜਾ ਜਿਹਾ, ਭੋਰਾ ਕੁ।

੨੩ ਤ੍ਰਿਸ਼ਨਾ ਦੀ ਅੱਗ ਹਰੀ ਗੁਣ (ਗਾਉਣ) ਨਾਲ ਮਰ ਜਾਂਦੀ ਹੈ।

੨੪ ਉਚਾਰਨ ਕਰ।

੨੫ ਮਨ ਦਾ ਚਲਾਇਮਾਨ ਹੋਣਾ, ਇਧਰ ਉਧਰ ਧਾਉਣਾ: "ਜਰਾ ਮਰਣ ਗਤੁ ਗਰਬ ਨਿਵਾਰੇ" (ਗਉੜੀ ਅ: ਮ: ੧)।

੨੬ ਇਸਤਰੀ।

੨੭ "ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ" (ਵਾਰ ਮਾਝ ਮਹਲਾ ੧)।

੨੮ ਦੂਰ ਕਰ ਕੇ।

---

* ਜਿਸ ਹਾਲਤ ਨੂੰ ਮਰ ਕੇ ਪੁਜਣਾ ਹੈ, ਉਸ ਲਈ ਜੀਉਂਦਿਆਂ ਹੀ ਮੰਦੀਆਂ ਵਾਸ਼ਨਾਂ ਨੂੰ ਮਾਰ ਕੇ ਮਰੋ। ਜੋ ਕੁਝ ਸੁਹਾਵਣੇ ਅਨਹਦ ਸ਼ਬਦ ਦੁਆਰਾ ਮਿਲਦਾ ਦਸਦੇ ਹਨ, ਉਹ ਗੁਰੂ ਦੇ ਸ਼ਬਦ ਦੇ ਵੀਚਾਰ ਤੋਂ ਮਿਲ ਜਾਂਦਾ ਹੈ।

† ਜਿਥੇ ਦੇਖਦਾ ਹਾਂ ਉਥੇ ਚੇਤਨ ਤੇ ਪ੍ਰਕਿਰਤੀ(Spirit and energy)ਦਾ ਮੇਲ ਹੈ,ਅਤੇ ਉਸ ਮੇਲ ਤੋਂ ਰਚੀ ਸ੍ਰਿਸ਼ਟੀ ਵਿਚ ਵਾਹਿਗੁਰੂ ਜੀ ਵਿਆਪਕ ਹਨ। ਸਾਡਾ ਸਰੀਰ ਸਤੋ ਰਜੋ ਤਮੋ, ਇਹਨਾਂ ਤਿੰਨਾਂ ਗੁਣਾਂ ਦੀ ਹੱਦ ਅੰਦਰ ਕੰਮ ਕਰ ਰਿਹਾ ਹੈ। ਜਿਹੜਾ ਭੀ ਇਸ ਸੰਸਾਰ ਤੇ ਆਉਂਦਾ ਹੈ ਉਹ ਇਸ ਹੱਦ ਅੰਦਰ ਖੇਡਦਾ ਹੈ। ਜਿਹੜੇ ਮਨਮੁਖ ਹੁੰਦੇ ਹਨ ਓਹ ਵਿਜੋਗ ਵਾਲਾ ਰਸਤਾ ਪਕੜਦੇ ਹਨ, ਅਤੇ ਦੁਖ ਵਿਚ (ਰੱਬ ਦੇ ਵਿਆਪਕ ਹੁੰਦਿਆਂ ਭੀ) ਵਿਛੜੇ ਰਹਿੰਦੇ ਹਨ, ਉਹਨਾਂ ਨੂੰ ਸੰਜੋਗ ਦਾ ਰਸਤਾ ਲਭਦਾ ਹੀ ਨਹੀਂ।

‡ ਕੂੜ ਕਮਾਈਏ ਤਾਂ ਕੁੱਤੇ ਵਾਂਙ ਹੋਈਦਾ ਹੈ (ਜੋ ਭਖ-ਅਭਖ ਸਭ ਖਾ ਲੈਂਦਾ ਹੈ), ਗੁਰੂ ਦੀ ਨਿੰਦਾ ਉਸ ਦੀ ਖੁਰਾਕ ਬਣ ਜਾਂਦੀ ਹੈ।

§ ਉਹ ਹਰੀ ਦੇ ਮਿੱਤਰ ਗੁਰੂ ਨੂੰ ਸੇਂਵਦਾ ਹੈ, ਉਹਦੇ ਲਈ ਗੁਰੂ ਦੀ ਕਰਨੀ ਹੀ ਸਭ ਤੋਂ ਮੁਖ ਕਮਾਈ ਹੈ।

¶ ਮਨੁਖ ਦੀ ਆਤਮ ਜੋਤ ਨੂੰ ਪਰਮਾਤਮਾ ਦੀ ਜੋਤ ਨਾਲ ਮਿਲਾਈਏ, ਅਤੇ ਚਿੱਤ ਦੀ ਬ੍ਰਿਤੀ ਨੂੰ ਗੁਰੂ ਦੀ ਉੱਚੀ ਬ੍ਰਿਤੀ ਵਿਚ ਜੋੜੀਏ, ਤਾਂ ਹਿੰਸਾ (ਹੋਰਨਾਂ ਨੂੰ ਦੁਖਾਉਣ ਦਾ ਭਾਵ), ਹੰਕਾਰ ਤੇ ਮਨ ਦਾ ਧਾਉਣਾ ਚਲੇ ਗਏ, ਅਤੇ ਸ਼ਕ ਅਤੇ ਸ਼ੋਕ ਵੀ ਨਾ ਰਹੇ।

೦ ਗੁਰੂ ਦੁਆਰਾ ਸੋਹਾਗਣੀਆਂ ਉਸ ਸੇਜ (ਅੰਤਹਕਰਣ) ਦੇ ਮਾਲਕ ਪ੍ਰਭੂ ਨੂੰ ਮਾਣਦੀਆਂ ਹਨ।

ਪਾਇ ॥ ਅੰਤਰਿ ਕਮਲੁ ਪ੍ਰਗਾਸਿਆ ਅੰਮ੍ਰਿਤੁ ਭਰਿਆ ਅਘਾਇ[੧] ॥ ਨਾਨਕ
ਸਤਗੁਰੁ ਮੀਤੁ ਕਰਿ ਸਚੁ ਪਾਵਹਿ ਦਰਗਹ ਜਾਇ ॥ ੪ ॥ ੨੦ ॥ ਸਿਰੀਰਾਗੁ
ਮਹਲਾ ੧ ॥ ਹਰਿ ਹਰਿ ਜਪਹੁ ਪਿਆਰਿਆ [੨]ਗੁਰਮਤਿ ਲੇ ਹਰਿ ਬੋਲਿ ॥ ਮਨੁ
ਸਚ ਕਸਵਟੀ ਲਾਈਐ ਤੁਲੀਐ ਪੂਰੈ ਤੋਲਿ ॥ ਕੀਮਤਿ ਕਿਨੈ ਨ ਪਾਈਐ [੩]ਰਿਦ
ਮਾਣਕ ਮੋਲਿ ਅਮੋਲਿ ॥ ੧ ॥ ਭਾਈ ਰੇ ਹਰਿ ਹੀਰਾ ਗੁਰ ਮਾਹਿ ॥ ਸਤਸੰਗਤਿ
ਸਤਗੁਰੁ ਪਾਈਐ ਅਹਿਨਿਸਿ [੪]ਸਬਦਿ ਸਲਾਹਿ ॥੧॥ਰਹਾਉ॥ਸਚੁ ਵਖਰੁ[੫] ਧਨੁ
ਰਾਸਿ ਲੈ ਪਾਈਐ ਗੁਰ ਪਰਗਾਸਿ[੬] ॥ ਜਿਉ ਅਗਨਿ ਮਰੈ ਜਲਿ ਪਾਇਐ [੭]ਤਿਉ
ਤ੍ਰਿਸਨਾ ਦਾਸਨਿਦਾਸਿ ॥ ਜਮ ਜੰਦਾਰੁ[੮] ਨ ਲਗਈ ਇਉ [੯]ਭਉਜਲੁ ਤਰੈ
ਤਰਾਸਿ ॥ ੨ ॥ ਗੁਰਮੁਖਿ ਕੂੜੁ ਨ ਭਾਵਈ ਸਚਿ ਰਤੇ ਸਚ ਭਾਇ ॥ ਸਾਕਤ
ਸਚੁ ਨ ਭਾਵਈ [੧੦]ਕੂੜੈ ਕੂੜੀ ਪਾਂਇ ॥ ਸਚਿ ਰਤੇ ਗੁਰ ਮੇਲਿਐ ਸਚੇ ਸਚਿ
ਸਮਾਇ ॥ ੩ ॥ ਮਨ ਮਹਿ ਮਾਣਕੁ ਲਾਲੁ ਨਾਮੁ ਰਤਨੁ ਪਦਾਰਥੁ ਹੀਰੁ[੧੧] ॥ ਸਚੁ
ਵਖਰੁ ਧਨੁ ਨਾਮੁ ਹੈ ਘਟਿ ਘਟਿ ਗਹਿਰਗੰਭੀਰੁ[੧੨] ॥ ਨਾਨਕ ਗੁਰਮੁਖਿ ਪਾਈਐ
ਦਇਆ ਕਰੇ ਹਰਿ ਹੀਰੁ[੧੧] ॥ ੪ ॥ ੨੧ ॥ ਸਿਰੀਰਾਗੁ ਮਹਲਾ ੧ ॥ *ਭਰਮੈ
ਭਾਹਿ ਨ ਵਿਝਵੈ ਜੇ ਭਵੈ ਦਿਸੰਤਰ ਦੇਸੁ ॥ ਅੰਤਰਿ ਮੈਲੁ ਨ ਉਤਰੈ †ਧ੍ਰਿਗੁ ਜੀਵਣੁ
ਧ੍ਰਿਗੁ ਵੇਸੁ ॥ ਹੋਰੁ ਕਿਤੈ ਭਗਤਿ ਨ ਹੋਵਈ ਬਿਨੁ ਸਤਿਗੁਰ ਕੇ ਉਪਦੇਸ ॥ ੧ ॥
ਮਨ ਰੇ ਗੁਰਮੁਖਿ ਅਗਨਿ ਨਿਵਾਰਿ[੧੩] ॥ ਗੁਰ ਕਾ ਕਹਿਆ ਮਨਿ ਵਸੈ ਹਉਮੈ
ਤ੍ਰਿਸਨਾ ਮਾਰਿ ॥ ੧॥ਰਹਾਉ॥ ਮਨੁ ਮਾਣਕੁ ਨਿਰਮੋਲੁ ਹੈ ਰਾਮ ਨਾਮਿ [੧੪]ਪਤਿ
ਪਾਇ ॥ ਮਿਲਿ ਸਤਸੰਗਤਿ ਹਰਿ ਪਾਈਐ ਗੁਰਮੁਖਿ ਹਰਿ ਲਿਵ ਲਾਇ ॥
‡ਆਪੁ ਗਇਆ ਸੁਖੁ ਪਾਇਆ ਮਿਲਿ ਸਲਲੈ ਸਲਲ[੧੫] ਸਮਾਇ ॥ ੨ ॥ ਜਿਨਿ
ਹਰਿ ਹਰਿ ਨਾਮੁ ਨ ਚੇਤਿਓ [੧੬]ਸੁ ਅਉਗੁਣਿ ਆਵੈ ਜਾਇ ॥ ਜਿਸੁ ਸਤਗੁਰੁ
ਪੁਰਖੁ ਨ ਭੇਟਿਓ[੧੭] ਸੁ ਭਉਜਲਿ ਪਚੈ ਪਚਾਇ[੧੮] ॥ ਇਹੁ ਮਾਣਕੁ ਜੀਉ ਨਿਰਮੋਲੁ
ਹੈ ਇਉ ਕਉਡੀ ਬਦਲੈ ਜਾਇ ॥ ੩ ॥ ਜਿਨਾ ਸਤਗੁਰੁ ਰਸਿ[੧੯] ਮਿਲੈ ਸੇ ਪੂਰੇ
ਪੁਰਖ ਸੁਜਾਣ[੨੦] ॥ ਗੁਰ ਮਿਲਿ ਭਉਜਲੁ ਲੰਘੀਐ ਦਰਗਹ ਪਤਿ ਪਰਵਾਣੁ ॥ ਨਾਨਕ
ਤੇ ਮੁਖ ਉਜਲੇ §ਧੁਨਿ ਉਪਜੈ ਸਬਦੁ ਨੀਸਾਣੁ ॥ ੪ ॥ ੨੨ ॥ ਸਿਰੀਰਾਗੁ
ਮਹਲਾ ੧ ॥ ਵਣਜੁ ਕਰਹੁ ਵਣਜਾਰਿਹੋ ਵਖਰੁ[੫] ਲੇਹੁ ਸਮਾਲਿ ॥ ਤੈਸੀ ਵਸਤੁ
ਵਿਸਾਹੀਐ[੨੧] ਜੈਸੀ ਨਿਬਹੈ ਨਾਲਿ ॥ ਅਗੈ ਸਾਹੁ ਸੁਜਾਣੁ[੨੦] ਹੈ ਲੈਸੀ ਵਸਤੁ
ਸਮਾਲਿ ॥੧॥ ਭਾਈ ਰੇ ਰਾਮੁ ਕਹਹੁ ਚਿਤੁ ਲਾਇ ॥ ਹਰਿਜਸੁ ਵਖਰੁ ਲੈ ਚਲਹੁ
ਸਹੁ ਦੇਖੈ ਪਤੀਆਇ[੨੨] ॥ ੧ ॥ਰਹਾਉ॥ ਜਿਨਾ ਰਾਸਿ[੨੩] ਨ ਸਚੁ ਹੈ ਕਿਉ ਤਿਨਾ

੧ ਰੱਜਵਾਂ, ਬਹੁਤ।

੨ ਗੁਰੂ ਦੀ ਸਿਖਿਆ ਦੁਆਰਾ ਹਰੀ ਦਾ ਨਾਮ ਲੈ ਕੇ।

੩ ਦਿਲ ਦਾ ਮੋਤੀ ਮੁੱਲ ਵਿਚ ਅਮੁੱਲ ਹੀ ਹੈ।

੪ ਗੁਰਬਾਣੀ ਦੁਆਰਾ ਸਲਾਹ ਕੇ।

੫ ਸੌਦਾ।

੬ ਗੁਰੂ ਦੇ ਚਾਨਣੇ ਦੁਆਰਾ।

੭ ਤਿਵੇਂ ਹੀ ਤ੍ਰਿਸ਼ਨਾ ਦਾਸਾਂ ਦੀ ਦਾਸ ਹੋ ਜਾਂਦੀ ਹੈ, ਬੁਝ ਜਾਂਦੀ ਹੈ।

੮ [ਫ਼ਾਰਸੀ—ਜੰਦਾਲ=ਗਵਾਰ, ਸ਼ਰਾਬੀ] ਅਵੈੜਾ, ਵਹਿਸ਼ੀ।

੯ ਸੰਸਾਰ ਸਾਗਰ ਤੋਂ ਆਪ ਤਰ ਜਾਂਦਾ ਹੈ ਅਤੇ ਹੋਰਨਾਂ ਨੂੰ ਤਾਰਦਾ ਹੈ।

੧੦ ਝੂਠੇ ਦੀ ਬੁਨਿਆਦ ਹੀ ਝੂਠੀ ਹੁੰਦੀ ਹੈ। [ਪਾਇਆਂ, ਬੁਨਿਆਦ]।

੧੧ ਹੀਰਾ।

੧੨ ਉਹ ਡੂੰਘਾ ਅਥਾਹ ਵਾਹਿਗੁਰੂ ਹਰ ਇਕ ਦਿਲ ਵਿਚ ਹੈ।

੧੩ ਦੂਰ ਕਰ, ਬੁਝਾ ਦੇਹ।

੧੪ ਇੱਜ਼ਤ, ਮੁੱਲ ਪਾਉਂਦਾ ਹੈ।

੧੫ ਪਾਣੀ।

੧੬ ਓਹ ਅਉਗੁਣਾਂ ਵਿਚ ਆਉਂਦੇ ਤੇ ਜਾਂਦੇ ਹਨ; ਅਰਥਾਤ ਬੁਰਾਈਆਂ ਵਿਚ ਹੀ ਜੰਮਦੇ ਤੇ ਮਰਦੇ ਹਨ।

੧੭ ਮਿਲਿਆ, ਸੰਗਤ ਕੀਤੀ।

੧੮ ਸੰਸਾਰ ਸਾਗਰ ਵਿਚ ਹੀ ਖ਼ਵਾਰ ਹੁੰਦਾ ਰਹਿੰਦਾ ਹੈ। "ਪਚੈ ਪਚੀਜੈ" ਵਾਂਗ ਇਹ ਦੋਵੇਂ ਸ਼ਬਦ ਇੱਕੋ ਅਰਥ ਦਿੰਦੇ ਹਨ।

੧੯ ਖ਼ੁਸ਼ ਹੋ ਕੇ।

੨੦ ਸਿਆਣੇ।

੨੧ ਖਰੀਦਾਇ।

੨੨ ਖ਼ੁਸ਼ ਹੋ ਕੇ।

੨੩ ਪੂੰਜੀ।

---

* ਵੈਰਾਗੀਆਂ ਵਾਂਗ ਫਿਰਨ ਨਾਲ ਤ੍ਰਿਸ਼ਨਾ ਦੀ ਅੱਗ ਨਹੀਂ ਬੁਝਦੀ।

† ਲਾਹਨਤ ਹੈ ਇਹੋ ਜਿਹੀ (ਘਰ ਛੱਡ ਕੇ ਬਾਹਰ ਜਾਣ ਵਾਲੀ) ਜ਼ਿੰਦਗੀ ਉਤੇ ਅਤੇ ਲਾਹਨਤ ਹੈ ਇਹੋ ਜਿਹੇ ਭੇਖ ਉਤੇ।

‡ ਆਪਾ ਭਾਵ (ਹਉਮੈ) ਦੂਰ ਹੋਣ ਨਾਲ ਸੁਖ ਪ੍ਰਾਪਤ ਹੋਇਆ (ਅਤੇ ਇਉਂ ਜੋਤੀ ਵਿਚ ਜੋਤ ਸਮਾ ਗਈ) ਜਿਵੇਂ ਪਾਣੀ ਵਿਚ ਪਾਣੀ ਸਮਾਉਂਦਾ ਹੈ।

§ ਜਿਨ੍ਹਾਂ ਦੇ ਦਿਲ ਵਿਚ ਸ਼ਬਦ ਰੂਪੀ ਨਗਾਰਾ (ਵਜਦਾ ਹੈ) ਅਤੇ ਹਰੀ ਦੇ ਨਾਮ ਦੀ ਗੂੰਜ ਉਠਦੀ ਹੈ, ਜਾਂ ਲਿਵ ਲਗ ਜਾਂਦੀ ਹੈ।

ਸੁਖੁ ਹੋਇ॥ [੧]ਖੋਟੈ ਵਣਜਿ ਵਣੰਜਿਐ ਮਨੁ ਤਨੁ ਖੋਟਾ ਹੋਇ॥ਫਾਹੀ ਫਾਥੇ ਮਿਰਗ[੨] ਜਿਉ ਦੂਖ ਘਣੋ[੩] ਨਿਤ ਰੋਇ ॥ ੨ ॥ ਖੋਟੇ ਪੋਤੈ[੪] ਨਾ ਪਵਹਿ ਤਿਨ ਹਰਿਗੁਰ ਦਰਸੁ ਨ ਹੋਇ ॥ ਖੋਟੇ ਜਾਤਿ ਨ ਪਤਿ ਹੈ [੫]ਖੋਟਿ ਨ ਸੀਝਸਿ ਕੋਇ ॥ ਖੋਟੇ ਖੋਟੁ ਕਮਾਵਣਾ ਆਇ ਗਇਆ ਪਤਿ ਖੋਇ ॥ ੩ ॥ ਨਾਨਕ ਮਨੁ ਸਮਝਾਈਐ ਗੁਰ ਕੈ [੬]ਸਬਦਿ ਸਾਲਾਹ ॥ ਰਾਮ ਨਾਮ ਰੰਗਿ ਰਤਿਆ [੭]ਭਾਰੁ ਨ ਭਰਮੁ ਤਿਨਾਹ ॥ ਹਰਿ ਜਪਿ ਲਾਹਾ ਅਗਲਾ[੮] ਨਿਰਭਉ ਹਰਿ ਮਨ ਮਾਹ[੯] ॥ ੪ ॥ ੨੩ ॥ ਸਿਰੀਰਾਗੁ ਮਹਲਾ ੧ ਘਰੁ* ੨ ॥ ਧਨੁ ਜੋਬਨੁ ਅਰੁ ਫੁਲੜਾ[੧੦] ਨਾਠੀਅੜੇ[੧੧] ਦਿਨ ਚਾਰਿ॥ †ਪਬਣਿ ਕੇਰੇ ਪਤ ਜਿਉ ਢਲਿ ਢੁਲਿ ਜੁੰਮਣਹਾਰ[੧੨] ॥ ੧ ॥ ਰੰਗੁ ਮਾਣਿ ਲੈ ਪਿਆਰਿਆ ਜਾ ਜੋਬਨੁ ਨਉਹੁਲਾ[੧੩] ॥ ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ॥੧॥ ਰਹਾਉ ॥ ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ[੧੪]॥ ‡ਹੰਭੀ ਵੰਞਾ ਡੁਮਣੀ ਰੋਵਾ ਝੀਣੀ ਬਾਣਿ ॥੨॥ §ਕੀ ਨ ਸੁਣੇਹੀ ਗੋਰੀਏ ਆਪਣ ਕੰਨੀ ਸੋਇ ॥ ਲਗੀ ਆਵਹਿ ਸਾਹੁਰੈ ਨਿਤ ਨ ਪੇਈਆ ਹੋਇ ॥੩॥ ਨਾਨਕ ¶ਸੁਤੀ ਪੇਈਐ[੧੫] ਜਾਣੁ ਵਿਰਤੀ[੧੬] ਸੰਨਿ॥ ਗੁਣਾ ਗਵਾਈ ਗੰਠੜੀ[੧੭] ਅਵਗਣ ਚਲੀ ਬੰਨਿ ॥੪॥ ੨੪ ॥ ਸਿਰੀਰਾਗੁ ਮਹਲਾ ੧ ਘਰੁ* ਦੂਜਾ ੨ ॥ ਆਪੇ ਰਸੀਆ[੧੮] ਆਪਿ ਰਸੁ ਆਪੇ ਰਾਵਣਹਾਰੁ[੧੯] ॥ ਆਪੇ ਹੋਵੈ ਚੋਲੜਾ[੨੦] ਆਪੇ ਸੇਜ ਭਤਾਰੁ[੨੧] ॥੧॥ ਰੰਗਿ ਰਤਾ ਮੇਰਾ ਸਾਹਿਬੁ ਰਵਿ ਰਹਿਆ[੨੨] ਭਰਪੂਰਿ ॥ ੧ ॥ ਰਹਾਉ ॥ ਆਪੇ ਮਾਛੀ ਮਛੁਲੀ ਆਪੇ ਪਾਣੀ ਜਾਲੁ॥ ਆਪੇ ਜਾਲ ਮਣਕੜਾ[੨੩] ਆਪੇ ਅੰਦਰਿ ਲਾਲੁ[੨੪]॥੨॥ ਆਪੇ [੨੫]ਬਹੁਬਿਧਿ ਰੰਗੁਲਾ ਸਖੀਏ ਮੇਰਾ ਲਾਲੁ ॥ ੦ਨਿਤ ਰਵੈ ਸੋਹਾਗਣੀ ਦੇਖੁ ਹਮਾਰਾ ਹਾਲੁ ॥ ੩ ॥ [੨੬]ਪ੍ਣਵੈ ਨਾਨਕੁ ਬੇਨਤੀ ਤੂ ਸਰਵਰੁ ਤੂ ਹੰਸੁ॥ ਕਉਲੁ ਤੂ ਹੈ [੨੭]ਕਵੀਆ ਤੂ ਹੈ ਆਪੇ ਵੇਖਿ ਵਿਗਸੁ ॥ ੪ ॥ ੨੫ ॥ ਸਿਰੀਰਾਗੁ ਮਹਲਾ ੧ ਘਰੁ੩ ॥ਇਹੁ ਤਨੁ ਧਰਤੀ ਬੀਜੁ ਕਰਮਾ ਕਰੋ [੨੮]ਸਲਿਲ ਆਪਾਉ ਸਾਰਿੰਗਪਾਣੀ॥ ਮਨੁ ਕਿਰਸਾਣੁ ਹਰਿ ਰਿਦੈ ਜੰਮਾਇ ਲੈ [੨੯]ਇਉ ਪਾਵਸਿ ਪਦੁ ਨਿਰਬਾਣੀ ॥ ੧॥ ੦ਕਾਹੇ ਗਰਬਸਿ ਮੂੜੇ ਮਾਇਆ॥ ਪਿਤ ਸੁਤੋ ਸਗਲ ਕਾਲਤ੍ਰ[੩੦] ਮਾਤਾ ਤੇਰੇ ਹੋਹਿ ਨ ਅੰਤਿ ਸਖਾਇਆ[੩੧] ॥ ਰਹਾਉ ॥ ੦੦ਬਿਖੈ ਬਿਕਾਰ ਦੁਸਟ ਕਿਰਖਾ[੩੨] ਕਰੇ ਇਨ ਤਜਿ ਆਤਮੈ ਹੋਇ ਧਿਆਈ ॥। ਜਪੁ ਤਪੁ ਸੰਜਮੁ[੩੩] ਹੋਹਿ ਜਬ ਰਾਖੇ ਕਮਲੁ ਬਿਗਸੈ[੩੪] [੩੫]ਮਧੁ ਆਸ੍ਮਾਈ ॥੨॥ ::ਬੀਸ ਸਪਤਾਹਰੋ ਬਾਸਰੋ ਸੰਗ੍ਰਹੈ ਤੀਨਿ [੩੬]ਖੋੜਾ ਨਿਤ ਕਾਲੁ ਸਾਰੈ॥ ਦਸ ਅਠਾਰ ਮੈ ਅਪਰੰਪਰੋ ਚੀਨੈ ਕਹੈ ਨਾਨਕੁ ਇਵ ਏਕੁ ਤਾਰੈ॥੩॥੨੬॥ ਸਿਰੀਰਾਗੁ ਮਹਲਾ ੧ ਘਰੁ ੩ ॥ ਅਮਲੁ ਕਰਿ ਧਰਤੀ

੧ ਖੋਟਾ ਸੌਦਾ ਕਰਨ ਨਾਲ ।
੨ ਜਾਨਵਰ, ਹਿਰਨ ।
੩ ਬਹੁਤ ।
੪ [ਫ਼ਾਰਸੀ 'ਪੋਤਾ'] ਖ਼ਜ਼ਾਨੇ ਵਿਚ ।
੫ ਖੋਟ ਨਾਲ ਕੋਈ ਕਾਮਯਾਬ ਨਹੀਂ ਹੁੰਦਾ।
੬ ਸ਼ਲਾਘਾ ਵਾਲੇ ਸ਼ਬਦ ਦੁਆਰਾ ।
੭ ਤਿਨ੍ਹਾਂ ਨੂੰ ਪਾਪਾਂ ਦਾ ਬੋਝ ਜਾਂ ਵਹਿਮ ਨਹੀਂ ਵਿਆਪਦਾ ।
੮ ਬਹੁਤਾ ।
੯ ਵਿਚ ।
੧੦ ਫੁੱਲ ।
੧੧ ਪਰਾਹੁਣੇ ।
੧੨ [ਸਿੰਧੀ] ਜਾਣ ਵਾਲੇ, ਬਿਨਸਨਹਾਰ ।
੧੩ ਜਦ ਤੇਰੀ ਜੁਆਨੀ ਨਵੇਂ ਹੁਲਾਰੇ ਵਾਲੀ ਹੈ, ਚੜ੍ਹਦੀ ਜੁਆਨੀ ਹੈ ।
੧੪ [ਗੁਜਰਾਤੀ] ਕਬਰਿਸਤਾਨ ਵਿਚ । "ਜਾਇ ਸੁਤੇ ਜੀਰਾਣ ਮਹਿ" (ਫਰੀਦ) ।
੧੫ ਪੇਕੇ ਘਰ ਵਿਚ ।
੧੬ [ਵਿਰਾਤ੍ਰੀ, ਰਾਤ ਤੋਂ ਬਿਨਾਂ] ਦਿਹੁੰ ਦੀਵੀਂ ।
੧੭ ਗੰਦੜੀ ।
੧੮ ਰਸੀਲਾ, ਜਿਸ ਵਿਚ ਰੱਸ ਹੋਵੇ ।
੧੯ ਭੋਗਣ ਵਾਲਾ ।
੨੦ ਚੋਲੀ=ਇਸਤਰੀ ।
੨੧ ਪਤੀ ।
੨੨ ਰਮਿਆ ਹੋਇਆ, ਵਿਆਪਕ ।
੨੩ ਜਾਲ ਦਾ ਮਣਕਾ । ਜਾਲ ਨੂੰ ਭਾਰਾ ਕਰਨ ਲਈ ਉਹਦੇ ਨਾਲ ਲੋਹੇ ਦੇ ਮਣਕੇ ਬੱਧੇ ਹੁੰਦੇ ਹਨ, ਤਾਕਿ ਉਹ ਪਾਣੀ ਵਿਚ ਡੁਬਿਆ ਰਹੇ ।
੨੪ ਲਾਲ ਰੰਗ ਦਾ ਰਤਨ ਜੋ ਕਈ ਵਾਰੀ (ਪੁਰਾਣੀਆਂ ਕਹਾਣੀਆਂ ਮੁਤਾਬਕ) ਮੱਛੀ ਦੇ ਪੇਟ ਵਿਚੋਂ ਨਿਕਲ ਪੈਂਦਾ ਹੈ ।
੨੫ ਕਈ ਤਰ੍ਹਾਂ ਦੇ ਚੋਜ ਕਰਨ ਵਾਲਾ ।
੨੬ ਨਿਮ੍ਰ ਹੋ ਕੇ ਕਹਿੰਦਾ ਹੈ ।
੨੭ ਕਮੀਆਂ ਪਾਣੀ ਦਾ ਇਕ ਬੂਟਾ ਹੈ, ਜਿਸਦਾ ਫੁੱਲ ਰਾਤ ਨੂੰ ਖਿੜਦਾ ਹੈ । ਕੰਵਲ ਦਾ ਫੁੱਲ ਦਿਨ ਨੂੰ ਖਿੜਦਾ ਹੈ । ਵਾਹਿਗੁਰੂ ਇਨ੍ਹਾਂ ਨੂੰ ਵੇਖ ਕੇ ਖੁਸ਼ ਹੁੰਦਾ ਹੈ (ਵਿਗਸੁ); ਭਾਵ ਇਹ ਕਿ ਉਹ ਆਪ ਹੀ ਸੂਰਜ ਹੈ ਤੇ ਆਪ ਹੀ ਚੰਨ ।
੨੮ ਸਲਿਲ=ਪਾਣੀ; ਆਪਾਉ=ਸਿੰਚਨ, ਸਿੰਜਣ ਦਾ ਕੰਮ । ਸਾਰਿੰਗਪਾਣੀ=ਸਾਰੰਗਪਾਣਿ–ਧਰਤੀ ਹੈ ਜਿਸਦੇ ਹਥ, ਵਾਹਿਗੁਰੂ । ਅਰਥ–ਵਾਹਿਗੁਰੂ (ਦੇ ਨਾਮ) ਦੀ ਆਬਪਾਸ਼ੀ ਕਰੇ, ਨਾਮ ਦਾ ਜਲ ਸਿੰਜੇ ।
੨੯ ਇਉਂ ਪਾਓਗੇ ਨਿਰਬਾਣ ਪਦ ਜਾਂ ਮੁਕਤੀ ।
੩੦ ਇਸਤਰੀ ।
੩੧ ਸਹਾਈ ।
੩੨ ਗੁਡਾਈ, ਨਦੀਣਾ । ੩੩ ਵਿਕਾਰਾਂ ਵਲੋਂ ਰੋਕ ।
੩੪ ਖਿੜਦਾ ਹੈ ।
੩੫ ਰਸ (ਸ਼ਹਦ) ਚੋਂਦਾ ਹੈ, ਟਪਕਦਾ ਹੈ ।
੩੬ ਕਾਲ ਦੇ ਬ੍ਰਿਛ ਦੀਆਂ ਤਿੰਨ ਮੋਰੀਆਂ, ਜਿਨ੍ਹਾਂ ਵਿਚ ਸਮੇਂ ਦਾ ਪੰਖੇਰੂ ਰਹਿੰਦਾ ਹੈ:– ਬਾਲ, ਜੁਆਨੀ ਤੇ ਬ੍ਰਿਧ ਅਵਸਥਾ ।

---

* ਦੇਖੋ ਪੰ: ੧੪, ਫੁਟਨੋਟ † ।

† ਪਾਣੀ ਵਿਚ ਉਗਦੀ ਚੌਪੱਤੀ ਦੇ ਪੱਤਰਾਂ ਵਾਂਗ ਮੁਰਝਾ ਕੇ ਖੁਸ਼ਕ ਹੋ ਕੇ ਨਾਸ ਹੋ ਜਾਣ ਵਾਲੇ ਹਨ।

‡ ਮੈਂ ਭੀ ਦੋ-ਚਿਤੀ (ਡੁਮਣੀ=ਦੋ-ਮਨੀ) ਉਥੇ ਹੀ ਜਾਵਾਂਗੀ ਜੋ ਹੁਣ ਉਨ੍ਹਾਂ ਨੂੰ ਧੀਮੀਂ ਅਵਾਜ਼ ਨਾਲ ਰੋ ਰਹੀ ਹਾਂ ।

§ ਹੇ ਸੁੰਦਰ ਇਸਤਰੀ (ਭਾਵ ਜੀਵ) ! ਤੂੰ ਆਪਣੇ ਕੰਨਾਂ ਨਾਲ (ਭਾਵ ਧਿਆਨ ਨਾਲ) ਕਿਉਂ ਨਹੀਂ ਇਹ ਖਬਰ ਸੁਣਦੀ ਕਿ ਤੂੰ ਸਾਹੁਰੇ (ਪ੍ਰਲੋਕ ਨੂੰ) ਚਲਾ ਜਾਣਾ ਹੈ, ਇਥੇ ਪੇਕੇ ਘਰ ਸਦਾ ਨਹੀਂ ਬੈਠ ਰਹਿਣਾ ।

¶ ਜਿਹੜੀ ਇਸਤਰੀ ਪੇਕੇ (ਇਸ ਲੋਕ ਵਿਚ) ਗ਼ਾਫ਼ਲ ਹੋ ਕੇ ਸੁੱਤੀ ਰਹੀ, ਉਸ ਨੂੰ ਇਉਂ ਸਮਝੋ ਕਿ ਦਿਹੁੰ ਦੀਵੀਂ ਸੰਨ੍ਹ ਲਗ ਗਈ ।

○ ਉਹ ਪ੍ਰੇਮ-ਰੱਤੀਆਂ ਨੂੰ ਰੋਜ਼ ਭੋਗਦਾ ਹੈ, ਪਰ ਦੇਖੋ ਸਾਡਾ (ਦੁਹਾਗਣਾਂ ਦਾ) ਹਾਲ (ਕਿ ਸਾਡੇ ਨੇੜੇ ਭੀ ਨਹੀਂ ਆਉਂਦਾ)!

: ਕਾਹਨੂੰ ਹੰਕਾਰ ਕਰਦਾ ਹੈਂ, ਹੇ ਮੂਰਖ ! ਮਾਇਆ ਦਾ ।

:: ਵਿਸ਼ੇ ਵਿਕਾਰਾਂ ਦੇ ਮਾੜੇ ਬੂਟਿਆਂ ਨੂੰ ਪੁੱਟ ਕੇ ਬਾਹਰ ਸੁਟੇ, ਅਤੇ ਉਨ੍ਹਾਂ ਨੂੰ ਛਡ ਕੇ ਆਤਮਾ ਅੰਦਰ (ਇਕਾਗਰ) ਹੋ ਕੇ ਸਿਮਰਨ ਕਰੇ ।

:: ਵੀਹਾਂ (੫ ਸੂਖਮ ਤੇ ੫ ਸਥੂਲ ਤੱਤ+੫ ਗਿਆਨ ਤੇ ੫ ਕਰਮ ਇੰਦਰੇ) ਅਤੇ ਸੱਤਾਂ (ਪੰਜ ਪ੍ਰਾਣ+ਮਨ+ਬੁਧੀ) ਦੇ ਨਿਵਾਸ ਅਸਥਾਨ (ਬਾਸਰੋ), ਅਰਥਾਤ ਦੇਹ, ਨੂੰ ਇਕੱਠਾ ਕਰੇ, ਅਰਥਾਤ ਵਸ ਕਰੇ, ਅਤੇ ਤਿੰਨਾਂ ਅਵਸਥਾਂ (ਬਾਲ, ਜਵਾਨੀ ਤੇ ਬੁਢੇਪੇ) ਵਿਚ ਕਾਲ ਨੂੰ ਯਾਦ ਰਖੇ । ਦਸਾਂ ਦਿਸ਼ਾਂ ਅਤੇ ਅਠਾਰਾਂ ਭਾਰ ਵਾਲੀ ਬਨਸਪਤੀ, ਭਾਵ ਕੁਦਰਤ, ਵਿਚ ਬੇਅੰਤ ਵਾਹਿਗੁਰੂ ਨੂੰ ਜਾਣੇ, ਤਾਂ ਇਉਂ ਉਹ ਇੱਕ ਵਾਹਿਗੁਰੂ ਤਾਰ ਦੇਵੇਗਾ ।

ਬੀਜੁ ਸਬਦੋ ਕਰਿ ਸਚ ਕੀ ਆਬ[੧] ਨਿਤ ਦੇਹਿ ਪਾਣੀ ॥ ਹੋਇ ਕਿਰਸਾਣੁ ਈਮਾਨੁ ਜੰਮਾਇ ਲੈ *ਭਿਸਤੁ ਦੋਜਕੁ ਮੂੜੇ ਏਵ ਜਾਣੀ ॥ ੧ ॥ ਮਤੁ ਜਾਣਸਹਿ[੨] ਗਲੀ ਪਾਇਆ ॥ [੩]ਮਾਲ ਕੈ ਮਾਣੈ ਰੂਪ ਕੀ ਸੋਭਾ ਇਤੁ ਬਿਧੀ ਜਨਮੁ ਗਵਾਇਆ ॥੧॥ ਰਹਾਉ ॥ [੪]ਐਬ ਤਨਿ ਚਿਕੜੋ ਇਹੁ ਮਨੁ [੫]ਮੀਡਕੋ ਕਮਲ ਕੀ ਸਾਰ ਨਹੀ ਮੂਲਿ ਪਾਈ ॥ ਭਉਰੁ ਉਸਤਾਦੁ[੬] ਨਿਤ ਭਾਖਿਆ[੭] ਬੋਲੇ ਕਿਉ ਬੂਝੈ ਜਾ ਨਹ ਬੁਝਾਈ ॥੨॥ ਆਖਣੁ ਸੁਨਣਾ [੮]ਪਉਣ ਕੀ ਬਾਣੀ ਇਹੁ ਮਨੁ ਰਤਾ ਮਾਇਆ ॥ †ਖਸਮ ਕੀ ਨਦਰਿ ਦਿਲਹਿ ਪਸਿੰਦੇ ਜਿਨੀ ਕਰਿ ਏਕੁ ਧਿਆਇਆ ॥ ੩ ॥ ‡ਤੀਹ ਕਰਿ ਰਖੇ ਪੰਜ ਕਰਿ ਸਾਥੀ ਨਾਉ ਸੈਤਾਨੁ ਮਤੁ ਕਟਿ ਜਾਈ ॥ ਨਾਨਕੁ ਆਖੈ ਰਾਹਿ ਪੈ ਚਲਣਾ ਮਾਲੁ ਧਨੁ ਕਿਤ ਕੂ ਸੰਜਿਆਹੀ ॥ ੪ ॥ ੨੭ ॥ ਸਿਰੀਰਾਗੁ ਮਹਲਾ ੧ ਘਰੁ ੪ ॥ ਸੋਈ ਮਉਲਾ[੯] ਜਿਨਿ ਜਗੁ ਮਉਲਿਆ[੧੦] ਹਰਿਆ ਕੀਆ ਸੰਸਾਰੋ ॥ [੧੧]ਆਬ ਖਾਕੁ ਜਿਨਿ ਬੰਧਿ ਰਹਾਈ ਧੰਨੁ ਸਿਰਜਣਹਾਰੋ ॥ ੧ ॥ ਮਰਣਾ ਮੁਲਾ ਮਰਣਾ ॥ ਭੀ ਕਰਤਾਰਹੁ ਡਰਣਾ ॥ ੧ ॥ ਰਹਾਉ ॥ ਤਾ ਤੂ ਮੁਲਾ ਤਾ ਤੂ ਕਾਜੀ ਜਾਣਹਿ ਨਾਮੁ ਖੁਦਾਈ ॥ §ਜੇ ਬਹੁਤੇਰਾ ਪੜਿਆ ਹੋਵਹਿ ਕੋ ਰਹੈ ਨ ਭਰੀਐ ਪਾਈ ॥੨॥ ਸੋਈ ਕਾਜੀ ਜਿਨਿ ਆਪੁ ਤਜਿਆ[੧੨] ਇਕੁ ਨਾਮੁ ਕੀਆ ਆਧਾਰੋ[੧੩]॥ ਹੈ ਭੀ ਹੋਸੀ [੧੪]ਜਾਇ ਨ ਜਾਸੀ ਸਚਾ ਸਿਰਜਣਹਾਰੋ ॥੩॥ ਪੰਜ ਵਖਤ [੧੫]ਨਿਵਾਜ ਗੁਜਾਰਹਿ ਪੜਹਿ ਕਤੇਬ ਕੁਰਾਣਾ ॥ ਨਾਨਕੁ ਆਖੈ ਗੋਰ ਸਦੇਈ ਰਹਿਓ ਪੀਣਾ ਖਾਣਾ ॥ ੪ ॥੨੮॥ ¶ਸਿਰੀਰਾਗੁ ਮਹਲਾ ੧ ਘਰੁ ੪ ॥ ਏਕੁ ਸੁਆਨੁ[੧੬] ਦੁਇ ਸੁਆਨੀ[੧੭] ਨਾਲਿ ॥ ਭਲਕੇ ਭਉਕਹਿ ਸਦਾ ਬਇਆਲਿ[੧੮] ॥ ਕੂੜੁ ਛੁਰਾ [੧੯]ਮੁਠਾ ਮੁਰਦਾਰੁ ॥ ਧਾਣਕ[੨੦] ਰੂਪਿ ਰਹਾ ਕਰਤਾਰ ॥੧॥ ੦ ਮੈ ਪਤਿ ਕੀ ਪੰਦਿ[੨੧] ਨ ਕਰਣੀ ਕੀ ਕਾਰ ॥ ਹਉ ਬਿਗੜੈ ਰੂਪਿ ਰਹਾ ਬਿਕਰਾਲ[੨੨] ॥ ਤੇਰਾ ਏਕੁ ਨਾਮੁ ਤਾਰੇ ਸੰਸਾਰੁ ॥ ਮੈ ਏਹਾ ਆਸ ਏਹੋ ਆਧਾਰੁ[੧੩] ॥ ੧ ॥ ਰਹਾਉ ॥ ਮੁਖਿ ਨਿੰਦਾ ਆਖਾ ਦਿਨੁ ਰਾਤਿ ॥ ஃਪਰਘਰੁ ਜੋਹੀ ਨੀਚ ਸਨਾਤਿ ॥ ਕਾਮੁ ਕ੍ਰੋਧੁ ਤਨਿ ਵਸਹਿ ਚੰਡਾਲ ॥ ਧਾਣਕ ਰੂਪਿ ਰਹਾ ਕਰਤਾਰ ॥ ੨ ॥ ::ਫਾਹੀ ਸੁਰਤਿ ਮਲੂਕੀ ਵੇਸੁ ॥ ਹਉ ਠਗਵਾੜਾ ਠਗੀ ਦੇਸੁ ॥ ਖਰਾ[੨੩] ਸਿਆਣਾ ਬਹੁਤਾ ਭਾਰੁ[੨੪] ॥ ਧਾਣਕ ਰੂਪਿ ਰਹਾ ਕਰਤਾਰ ॥ ੩ ॥ ਮੈ ਕੀਤਾ ਨ ਜਾਤਾ ਹਰਾਮਖੋਰੁ ॥ ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ ॥ ਨਾਨਕੁ ਨੀਚੁ ਕਹੈ ਬੀਚਾਰੁ ॥ ਧਾਣਕ ਰੂਪਿ ਰਹਾ ਕਰਤਾਰ ॥ ੪ ॥ ੨੯ ॥ ਸਿਰੀਰਾਗੁ ਮਹਲਾ ੧ ਘਰੁ ੪ ॥ []ਏਕਾ ਸੁਰਤਿ ਜੇਤੇ ਹੈ ਜੀਅ ॥ ਸੁਰਤਿ ਵਿਹੂਣਾ[੨੫] ਕੋਇ ਨ ਕੀਅ ॥ ਜੇਹੀ ਸੁਰਤਿ ਤੇਹਾ ਤਿਨ

੧ ਸ਼ੁਹਰਤ, ਸੁਭਾਉ।
੨ ਮਤ ਜਾਣਸੇਂ, ਮਤੇ ਤੂੰ ਜਾਣੇਂ ਕਿ ਇਹ ਗਿਆਨ ਗੱਲਾਂ ਨਾਲ ਮਿਲ ਜਾਂਦਾ ਹੈ।
੩ ਧਨ ਦੇ ਮਾਣ ਵਿਚ ਤੇ ਰੂਪ ਦੀ ਉਸਤਤੀ ਕਰਦਿਆਂ ੨।
੪ ਔਗੁਣ ਸਰੀਰ ਵਿੱਚ ਚਿੱਕੜ ਹਨ।
੫ ਡੱਡੂ ਹੈ, ਜਿਸ ਨੂੰ ਕੋਲ ਹੀ ਉੱਗੇ ਕੰਵਲ (ਆਤਮਕ ਗਿਆਨ) ਦੀ ਬਿਲਕੁਲ ਖਬਰ ਹੀ ਨਹੀਂ।
੬ ਗੁਰੂ।
੭ ਬਾਣੀ, ਉਪਦੇਸ਼
੮ ਹਵਾ ਦੀ ਅਵਾਜ਼ ਵਾਕਰ ਵਿਅਰਥ ਜਾਣਦਾ ਹੈ।
੯ ਮਾਲਕ।
੧੦ ਪ੍ਰਫੁੱਲਤ ਕੀਤਾ ਹੈ।
੧੧ (ਰਚਨਾ ਵਿੱਚ) ਪਾਣੀ, 'ਮਿਟੀ ਆਦਿ ਤੱਤਾਂ ਨੂੰ ਜੋੜ ਕੇ ਰਖਿਆ ਹੈ, ਧੰਨ ਹੈ ਉਹ ਕਰਤਾਰ !
੧੨ ਛੱਡਿਆ।
੧੩ ਆਸਰਾ।
੧੪ ਇਹ ਰਚਨਾ ਨਾਸ ਹੋ ਜਾਇਗੀ, ਤਾਂ ਭੀ ਉਹ ਨਾਸ ਨਹੀਂ ਹੋਵੇਗਾ।
੧੫ ਨਮਾਜ਼ ਪੜ੍ਹਦਾ ਹੈਂ।
੧੬ ਕੁੱਤਾ (ਲੋਭ ਰੂਪ)।
੧੭ (ਆਸ਼ਾ ਤ੍ਰਿਸ਼ਨਾ ਰੂਪ) ਕੁੱਤੀਆਂ।
੧੮ ਸਵੇਰੇ।
੧੯ ਠੱਗ ਖਾਧਾ ਮੁਰਦਾਰ ਵਤ ਹੈ।
੨੦ [ਧਨੁਖ ਧਾਰੀ] ਸਾਂਸੀ ਆਦਿ ਜੰਗਲੀ ਲੋਕ ਜੋ ਡਰਾਉਣੀ (ਬਿਕਰਾਲ) ਸ਼ਕਲ ਵਾਲੇ ਹੁੰਦੇ ਹਨ ਅਤੇ ਕੁੱਤੇ, ਛੁਰੇ ਲੈ ਕੇ ਸ਼ਿਕਾਰ ਨੂੰ ਜਾਂਦੇ ਹਨ, ਚੋਰੀ ਠੱਗੀ ਬਹੁਤ ਕਰਦੇ ਹਨ। ਅਜ ਕਲ ਭੀ ਇਨ੍ਹਾਂ ਨੂੰ ਜਰਾਇਮ-ਪੇਸ਼ਾ ਲੋਕ ਗਿਣਿਆ ਜਾਂਦਾ ਹੈ।
੨੧ [ਫ਼ਾਰਸੀ] ਨਸੀਹਤ, ਸਿਖਿਆ।
੨੨ ਬਹੁਤ ਭਿਆਨਕ।
੨੩ ਬਹੁਤਾ।
੨੪ ਪਾਪਾਂ ਦਾ ਭਾਰ।
੨੫ ਬਿਨਾਂ।

---

* ਹੇ ਮੂਰਖ ! ਸ੍ਵਰਗ ਜਾਂ ਨਰਕ ਦਾ ਗਿਆਨ ਇਉਂ ਸਮਝ—ਇਹ ਸਮਝ ਨਿਰੀਆਂ ਗਲਾਂ ਨਾਲ ਨਹੀਂ ਆਉਂਦੀ। ਉੱਪਰ ਦੱਸੀ ਅਮਲੀ ਜ਼ਿੰਦਗੀ ਦੀ ਲੋੜ ਹੈ। ਦੇਖੋ ਰਹਾਉ ਦੀ ਪਹਿਲੀ ਤੁਕ।

† ਮਾਲਕ ਦੀ ਮਿਹਰ ਦੀ ਨਜ਼ਰ ਉਨ੍ਹਾਂ ਉਤੇ ਹੀ ਹੈ ਅਤੇ ਉਹੋ ਉਸਦੇ ਦਿਲ-ਪਸੰਦ ਹਨ।

‡ ਤੂੰ ਤੀਹ ਰੋਜ਼ੇ ਰੱਖੇ ਅਤੇ ਪੰਜ ਨਮਾਜ਼ਾਂ ਸਾਥੀ ਬਣਾ ਕੇ ਪੜ੍ਹੀਆਂ, ਪਰ ਦੇਖੀਂ ਜਿਸਦਾ ਨਾਂ ਸ਼ੈਤਾਨ ਹੈ, ਉਹ ਮਤੇ ਇਸ ਸਾਰੀ ਕਰਨੀ ਦੇ ਅਸਰ ਨੂੰ ਕੱਟ ਜਾਵੇ, ਭਾਵ ਦੇਖੀਂ ਮਤੇ ਨਿਰੀ ਸ਼ਰਹ ਹੀ ਪੂਰੀ ਕਰਦਾ ਰਹੇਂ ਤੇ ਦਿਲੋਂ ਸ਼ਤਾਨੀਆਂ ਨਾ ਛਡੇਂ। ਤੂੰ ਤਾਂ ਮੌਤ ਦੇ ਰਸਤੇ ਪੈ ਕੇ ਇਥੋਂ ਟੁਰ ਜਾਣਾ ਹੈ, ਫਿਰ ਦੌਲਤ ਕਾਹਨੂੰ ਇਕੱਠੀ ਕੀਤੀ ਊ ?

§ ਕੋਈ ਭਾਵੇਂ ਕਿਤਨਾ ਬਹੁਤਾ ਵਿਦਵਾਨ ਹੋਵੇ, ਜਦ ਉਸ ਦੇ ਸ੍ਵਾਸਾਂ ਦੀ ਪਾਈ ਭਰੀ ਜਾਵੇ, ਤਾਂ ਉਹ ਜਹਾਨ ਵਿਚ ਨਹੀਂ ਰਹਿੰਦਾ। ਪਾਈ=ਪਨਘੜੀ ਜਿਸਦੇ ਥੱਲੇ ਵਿਚ ਛੇਕ ਹੁੰਦਾ ਹੈ। ਜਦ ਉਸ ਵਿਚ ਪਾਣੀ ਭਰ ਜਾਂਦਾ ਹੈ, ਤਾਂ ਉਹ ਆਪੇ ਪਾਣੀ ਵਿਚ ਡੁੱਬ ਜਾਂਦੀ ਹੈ।

¶ ਇਸ ਸ਼ਬਦ ਵਿਚ ਗੁਰੂ ਜੀ ਵਾਹਿਗੁਰੂ ਨੂੰ ਕਹਿੰਦੇ ਹਨ ਕਿ ਮੈਂ ਜਦ ਆਪਣੇ ਅੰਦਰਲੇ ਔਗੁਣ ਦੇਖਦਾ ਹਾਂ ਤਾਂ ਮੇਰੀਆਂ ਅੱਖਾਂ ਅਗੇ ਇਕ ਡਰਾਉਣੇ ਸਾਂਸੀ ਦਾ ਰੂਪ ਆ ਜਾਂਦਾ ਹੈ।

੦ ਮੈਂ ਨਾ ਇੱਜ਼ਤ ਲੈਣ ਵਾਲੀ ਕੋਈ ਸਿਖਿਆ ਲਈ ਹੈ, ਨਾ ਕੋਈ ਕਰਨ ਜੋਗ ਕੰਮ ਕੀਤਾ ਹੈ। ਮੈਂ ਤਾਂ ਮਨੁੱਖ ਦੇ ਵਿਗੜੇ ਹੋਏ ਰੂਪ ਵਿਚ ਡਾਢਾ ਡਰਾਉਣਾ ਹੋ ਕੇ ਰਹਿੰਦਾ ਹਾਂ।

꞉꞉ ਮੈਂ ਨੀਚਾਂ ਸਾਂਸੀਆਂ ਵਾਂਗ ਪਰਾਇਆ ਘਰ (ਚੋਰੀ ਕਰਨ ਲਈ) ਤਾੜਦਾ ਰਹਿੰਦਾ ਹਾਂ।

:: ਵਿੱਚੋਂ ਧਿਆਨ ਮੇਰਾ ਲੋਕਾਂ ਨੂੰ ਫਾਹੁਣ ਵਿਚ ਹੈ, ਪਰ ਉੱਤੋਂ ਵੇਸ ਬੜਾ ਕੋਮਲ ਜਿਹਾ ਬਣਾ ਰਖਿਆ ਹੈ।

[] ਇੱਕੋ ਸੋਝੀ, ਗਿਆਤ। ਜਿਤਨੇ ਜੀਵ ਹਨ, ਉਨ੍ਹਾਂ ਅੰਦਰ ਅਪਣਿਅਤ ਦੀ ਸੋਝੀ ਇੱਕੋ ਹੈ। ਇਸ ਸੋਝੀ ਤੋਂ ਬਿਨਾਂ ਕੋਈ ਨਹੀਂ ਬਣਾਇਆ ਗਿਆ। ਜਿਸ ਤਰ੍ਹਾਂ ਦੀ ਕਿਸੇ ਦੀ ਸੋਝੀ ਹੁੰਦੀ ਹੈ (ਉੱਚੀ ਬਿਰਤੀ ਵਾਲੀ ਜਾਂ ਨੀਵੀਂ ਤਰ੍ਹਾਂ ਦੀ), ਉਸੇ ਤਰ੍ਹਾਂ ਦੀ ਉਸ ਦੀ ਰਹਿਣੀ ਬਹਿਣੀ ਹੁੰਦੀ ਹੈ। ਇਸ ਰਹਿਣੀ ਨੂੰ ਇੱਕੋ ਹਿਸਾਬ ਨਾਲ ਮਾਪ ਕੇ ਮਨੁੱਖ ਨੂੰ ਆਵਾਗਉਣ ਦੇ ਗੇੜ ਵਿਚ ਭੇਜਿਆ ਜਾਂਦਾ ਹੈ।

ਰਾਹੁ ॥ ਲੇਖਾ ਇਕੋ ਆਵਹੁ ਜਾਹੁ ॥ ੧ ॥ ਕਾਹੇ ਜੀਅ ਕਰਹਿ ਚਤੁਰਾਈ ॥
ਲੇਵੈ ਦੇਵੈ ਢਿਲ ਨ ਪਾਈ॥੧॥ਰਹਾਉ॥ ਤੇਰੇ ਜੀਅ ਜੀਆ ਕਾ ਤੋਹਿ ॥ ਕਿਤ ਕਉ
ਸਾਹਿਬ ਆਵਹਿ ਰੋਹਿ[1] ॥ ਜੇ ਤੂ ਸਾਹਿਬ ਆਵਹਿ ਰੋਹਿ ॥ ਤੂ ਓਨਾ ਕਾ ਤੇਰੇ
ਓਹਿ ॥ ੨ ॥ ਅਸੀ ਬੋਲਵਿਗਾੜ[2] ਵਿਗਾੜਹ ਬੋਲ ॥ ਤੂ ਨਦਰੀ ਅੰਦਰਿ ਤੋਲਹਿ
ਤੋਲ ॥ *ਜਹ ਕਰਣੀ ਤਹ ਪੂਰੀ ਮਤਿ ॥ ਕਰਣੀ ਬਾਝਹੁ ਘਟੇ ਘਟਿ ॥ ੩ ॥
ਪ੍ਰਣਵਤਿ[3] ਨਾਨਕ ਗਿਆਨੀ ਕੈਸਾ ਹੋਇ ॥ ਆਪੁ ਪਛਾਣੈ ਬੂਝੈ ਸੋਇ ॥ [4]ਗੁਰ
ਪਰਸਾਦਿ ਕਰੇ ਬੀਚਾਰੁ ॥ ਸੋ ਗਿਆਨੀ ਦਰਗਹ ਪਰਵਾਣੁ ॥ ੪ ॥ ੩੦ ॥
ਸਿਰੀਰਾਗੁ ਮਹਲਾ ੧ ਘਰੁ ੪ ॥ ਤੂ ਦਰੀਆਉ [5]ਦਾਨਾ ਬੀਨਾ ਮੈ ਮਛੁਲੀ ਕੈਸੇ
ਅੰਤੁ ਲਹਾ[6] ॥ ਜਹ ਜਹ ਦੇਖਾ ਤਹ ਤਹ ਤੂ ਹੈ ਤੁਝ ਤੇ ਨਿਕਸੀ ਫੂਟਿ ਮਰਾ ॥੧॥
ਨ ਜਾਣਾ ਮੇਉ[7] ਨ ਜਾਣਾ ਜਾਲੀ ॥ ਜਾ ਦੁਖੁ ਲਾਗੈ ਤਾ ਤੁਝੈ ਸਮਾਲੀ[8] ॥੧॥ਰਹਾਉ॥
ਤੂ ਭਰਪੂਰਿ ਜਾਨਿਆ ਮੈ ਦੂਰਿ ॥ ਜੋ ਕਛੁ ਕਰੀ ਸੁ ਤੇਰੈ ਹਦੂਰਿ ॥ ਤੂ ਦੇਖਹਿ ਹਉ
ਮੁਕਰਿ ਪਾਉ॥ †ਤੇਰੈ ਕੰਮਿ ਨ ਤੇਰੈ ਨਾਇ ॥ ੨ ॥ ਜੇਤਾ ਦੇਹਿ ਤੇਤਾ ਹਉ ਖਾਉ ॥
[9]ਬਿਆ ਦਰੁ ਨਾਹੀ ਕੈ ਦਰਿ ਜਾਉ ॥ ਨਾਨਕੁ ਏਕ ਕਹੈ ਅਰਦਾਸਿ ॥ [10]ਜੀਉ
ਪਿੰਡੁ ਸਭੁ ਤੇਰੈ ਪਾਸਿ ॥੩॥ ਆਪੇ ਨੇੜੈ ਦੂਰਿ ਆਪੇ ਹੀ ਆਪੇ [11]ਮੰਝਿ ਮਿਆਨੋੁ ॥
ਆਪੇ ਵੇਖੈ ਸੁਣੇ ਆਪੇ ਹੀ ਕੁਦਰਤਿ ਕਰੇ ਜਹਾਨੋੁ ॥ ਜੋ ਤਿਸੁ ਭਾਵੈ ਨਾਨਕਾ ਹੁਕਮੁ
ਸੋਈ ਪਰਵਾਨੋੁ ॥ ੪॥੩੧ ॥ ਸਿਰੀਰਾਗੁ ਮਹਲਾ ੧ ਘਰੁ ੪ ॥ ‡ਕੀਤਾ ਕਹਾ
ਕਰੇ ਮਨਿ ਮਾਨੁ ॥ ਦੇਵਣਹਾਰੇ ਕੈ ਹਥਿ ਦਾਨੁ ॥ §ਭਾਵੈ ਦੇਇ ਨ ਦੇਈ ਸੋਇ ॥
ਕੀਤੇ ਕੈ ਕਹਿਐ ਕਿਆ ਹੋਇ ॥ ੧ ॥ ਆਪੇ ਸਚੁ ਭਾਵੈ ਤਿਸੁ ਸਚੁ ॥ ਅੰਧਾ ਕਚਾ
ਕਚੁਨਿਕਚੁ[12] ॥ ੧ ॥ ਰਹਾਉ ॥ ¶ਜਾ ਕੇ ਰੁਖ ਬਿਰਖ ਆਰਾਉ ॥ ਜੇਹੀ ਧਾਤੁ
ਤੇਹਾ ਤਿਨ ਨਾਉ ॥ ਫੁਲੁ ਭਾਉ ਫਲੁ ਲਿਖਿਆ ਪਾਇ ॥ ਆਪਿ ਬੀਜਿ ਆਪੇ ਹੀ
ਖਾਇ ॥ ੨ ॥ ੦ਕਚੀ ਕੰਧ ਕਚਾ ਵਿਚਿ ਰਾਜੁ ॥ ਮਤਿ ਅਲੂਣੀ ਫਿਕਾ ਸਾਦੁ ॥
ਨਾਨਕ ਆਣੇ ਆਵੈ ਰਾਸਿ ॥ ਵਿਣੁ ਨਾਵੈ ਨਾਹੀ ਸਾਬਾਸਿ[13] ॥ ੩ ॥ ੩੨ ॥
ਸਿਰੀਰਾਗੁ ਮਹਲਾ ੧ ਘਰੁ ੫ ॥ §§ਅਛਲ ਛਲਾਈ ਨਹ ਛਲੈ ਨਹ ਘਾਉ
ਕਟਾਰਾ ਕਰਿ ਸਕੈ ॥ ਜਿਉ ਸਾਹਿਬੁ ਰਾਖੈ ਤਿਉ ਰਹੈ ਇਸੁ ਲੋਭੀ ਕਾ ਜੀਉ
ਟਲਪਲੈ ॥ ੧ ॥ [14]ਬਿਨੁ ਤੇਲ ਦੀਵਾ ਕਿਉ ਜਲੈ ॥ ੧ ॥ ਰਹਾਉ ॥ ਪੋਥੀ
ਪੁਰਾਣ ਕਮਾਈਐ ॥ ਭਉ ਵਟੀ ਇਤੁ ਤਨਿ ਪਾਈਐ । ਸਚੁ ਬੂਝਣੁ ਆਣਿ
ਜਲਾਈਐ ॥ ੨ ॥ ਇਹੁ ਤੇਲੁ ਦੀਵਾ ਇਉ ਜਲੈ ॥ ਕਰਿ ਚਾਨਣੁ ਸਾਹਿਬ
ਤਉ ਮਿਲੈ ॥ ੧ ॥ ਰਹਾਉ ॥ ਇਤੁ ਤਨਿ ਲਾਗੈ ਬਾਣੀਆ[15] ॥ ਸੁਖੁ ਹੋਵੈ ਸੇਵ

੧ ਗੁੱਸੇ ਹੁੰਦਾ ਹੈਂ ।
੨ ਬਕਬਾਦੀ ।
੩ ਬੇਨਤੀ ਕਰਦਾ ਹੈ ।
੪ ਗੁਰੂ ਦੀ ਕਿਰਪਾ ਦੁਆਰਾ ।
੫ [ਫ਼ਾਰਸੀ] ਜਾਣਨ ਵਾਲਾ ਅਤੇ ਦੇਖਣ ਵਾਲਾ ।
੬ ਲਖਾਂ, ਸਮਝਾਂ ।
੭ ਮਾਹੀਗੀਰ, ਮਾਛੀ, ਭਾਵ ਜਮ ।
੮ ਸਮਾਰੀਂ, ਯਾਦ ਕਰਦੀ ਹਾਂ ।
੯ ਦੂਜਾ ਦੁਆਰਾ, ਹੋਰ ਘਰ ।
੧੦ ਜੀਵ ਤੇ ਸਰੀਰ ।
੧੧ ਵਿੱਚ ਵਿਚਾਲੇ ।
੧੨ ਕੱਚਿਆਂ ਦਾ ਕੱਚਾ ਹੈ ।
੧੩ ਵਾਹਿਗੁਰੂ ਦੇ ਹਜ਼ੂਰ ਸ਼ਾਬਾਸ਼ ਨਹੀਂ ਮਿਲਦੀ ।
੧੪ ਭਾਵ ਇਹ ਕਿ ਅੰਦਰ ਦੀ ਲਗਨ ਨਾ ਹੋਣ ਦੇ ਕਾਰਨ ਮਨੁਖ ਦਾ ਦਿਲ ਕਿਵੇਂ ਸੁਚੇਤ ਹੋ ਕੇ ਰਹੇ ? ਉੱਤਰ–ਧਾਰਮਕ ਪੁਸਤਕਾਂ ਦੀ ਸਿਖਿਆ ਦਾ ਤੇਲ, ਡਰ ਦੀ ਵੱਟੀ ਅਤੇ ਸੱਚੇ ਗਿਆਨ ਦੀ ਅੱਗ ਲੈ ਕੇ ਬਾਲੀਏ, ਤਾਂ ਜ਼ਿੰਦਗੀ ਦਾ ਦੀਵਾ ਬਲਦਾ ਹੈ ।
੧੫ ਗੁਰ ਉਪਦੇਸ਼ ।

---

* ਜਿਥੇ ਅਮਲ ਚੰਗੇ ਹਨ, ਉਥੇ ਸਿਆਣਪ ਪੂਰੀ ਹੈ, ਅਮਲਾਂ ਬਿਨਾਂ ਘਟੀਅਲ ਕੰਮ ਹੈ ।

† ਨਾ ਤੇਰੇ ਕਿਸੇ ਕੰਮ ਜੋਗੀ ਹਾਂ, ਅਤੇ ਨਾ ਤੇਰੇ ਨਾਮ ਵਿਚ ਹਾਂ, ਅਰਥਾਤ ਨਾ ਤੇਰੇ ਨਾਮ ਨੂੰ ਉਜਾਗਰ ਕਰਨ ਵਾਲੀ ਹਾਂ ।

‡ ਕੀਤਾ ਹੋਇਆ ਜੀਵ ਆਪਣੇ ਮਨ ਵਿਚ ਕੀ ਅਭਿਮਾਨ ਕਰ ਸਕਦਾ ਹੈ ?

§ ਜੇ ਦੇਵੇ ਤਾਂ ਵੀ ਓਹੀ, ਜੇ ਨਾ ਦੇਵੇ ਤਾਂ ਵੀ ਓਹੀ । ਕੀਤੇ ਹੋਏ ਦੇ ਕਹਿਣ ਨਾਲ ਕੀ ਹੋ ਸਕਦਾ ਹੈ ?

¶ ਜਿਸ ਮਾਲੀ ਦੇ ਦਰਖਤ ਬੂਟੇ ਹੁੰਦੇ ਹਨ, ਉਹੋ ਉਨ੍ਹਾਂ ਨੂੰ ਅਰਾਸਤਾ ਕਰਦਾ ਜਾਂ ਸੰਵਾਰਦਾ ਹੈ, ਅਤੇ ਜਿਸ ਤਰ੍ਹਾਂ ਦੀ ਕਿਸੇ ਬੂਟੇ ਦੀ ਅਸਲੀਅਤ ਹੁੰਦੀ ਹੈ, ਉਹੋ ਜਿਹਾ ਉਸਦਾ ਨਾਂ ਪੈ ਜਾਂਦਾ ਹੈ । ਇਸੇ ਤਰ੍ਹਾਂ ਮਨੁਖ ਦੀ ਜ਼ਿੰਦਗੀ ਦੇ ਬੂਟੇ ਨਾਲ ਭੀ ਉਸ ਦੇ ਚੰਗੇ ਮੰਦੇ ਭਾਵ ਅਨੁਸਾਰ ਫੁੱਲ ਲਗਦਾ ਹੈ ਅਤੇ ਕਰਮਾਂ ਦੇ ਹਸਾਬ ਨਾਲ ਫਲ ਮਿਲਦਾ ਹੈ ।

੦ ਜੇ ਆਪਣੀ ਮੱਤ ਦਾ ਰਾਖਾ ਵਾਹਿਗੁਰੂ ਨੂੰ ਨਾ ਬਣਾਈਏ ਤਾਂ ਉਹ ਮੱਤ ਕੱਚੇ ਰਾਜ ਵਾਕਰ ਜੋ ਸਾਡੇ ਜੀਵਨ ਦੀ ਕੰਧ ਉਸਾਰੇਗੀ ਉਹ ਕੱਚੀ ਹੋਵੇਗੀ । ਇਹੋ ਜਹੀ ਮੱਤ; ਜਿਸ ਵਿਚ ਰੱਬ ਦਾ ਪ੍ਰੇਮ ਨਹੀਂ, ਬੇਸੁਆਦੀ ਜਹੀ ਹੁੰਦੀ ਹੈ । ਵਾਹਿਗੁਰੂ ਜਿਸਨੂੰ ਆਪ ਸੰਵਾਰੇ ਉਹੋ ਰਾਸ ਆਉਂਦਾ ਹੈ ।

⁂ ਨਾ ਛਲੀ ਜਾਣ ਵਾਲੀ ਮਾਇਆ ਮਨੁਖ ਨੂੰ ਛਲਣ ਲਗਿਆਂ ਨਹੀਂ ਛਲ ਸਕਦੀ, ਨਾਹੀ ਉਸ ਮਨੁਖ ਨੂੰ ਕਟਾਰੀ ਜ਼ਖਮ ਲਾ ਸਕਦੀ ਹੈ । ਉਹ ਤਿਵੇਂ ਰਹਿੰਦਾ ਹੈ, ਜਿਵੇਂ ਮਾਲਕ ਉਸਨੂੰ ਰਖਦਾ ਹੈ । ਫਿਰ ਭੀ ਉਹ ਇਸ ਰਖਵਾਲੀ ਉਤੇ ਸੰਤੁਸ਼ਟ ਨਾ ਰਹਿੰਦਾ ਹੋਇਆ ਹੋਰ ਲਾਲਚ ਕਰਦਾ ਹੈ, ਅਤੇ ਉਸਦਾ ਦਿਲ ਘਾਊਂ ਮਾਊਂ ਹੁੰਦਾ ਰਹਿੰਦਾ ਹੈ ।

ਕਮਾਣੀਆ ॥ ਸਭ ਦੁਨੀਆ ਆਵਣ ਜਾਣੀਆ ॥ ੩ ॥ ਵਿਚਿ ਦੁਨੀਆ ਸੇਵ ਕਮਾਈਐ ॥ ਤਾ ਦਰਗਹ [੧]ਬੈਸਣੁ ਪਾਈਐ ॥ ਕਹੁ ਨਾਨਕ [੨]ਬਾਹ ਲੁਡਾਈਐ ॥ ੪ ॥ ੩੩ ॥

ਸਿਰੀਰਾਗੁ ਮਹਲਾ ੩ ਘਰੁ* ੧

੧ ਓ ਸਤਿਗੁਰ ਪ੍ਰਸਾਦਿ† ॥ ਹਉ ਸਤਿਗੁਰੁ ਸੇਵੀ ਆਪਣਾ ਇਕਮਨਿ ਇਕਚਿਤਿ ਭਾਇ[੩]॥ਸਤਿਗੁਰੁ ਮਨਕਾਮਨਾ[੪] ਤੀਰਥੁ ਹੈ ਜਿਸ ਨੋ ਦੇਇ ਬੁਝਾਇ॥ ਮਨਚਿੰਦਿਆ[੫] ਵਰੁ ਪਾਵਣਾ ਜੋ ਇਛੈ ਸੋ ਫਲੁ ਪਾਇ ॥ ਨਾਉ ਧਿਆਈਐ ਨਾਉ ਮੰਗੀਐ [੬]ਨਾਮੈ ਸਹਜਿ ਸਮਾਇ॥੧॥ਮਨ ਮੇਰੇ ਹਰਿਰਸੁ[੭] ਚਾਖੁ ਤਿਖ[੮] ਜਾਇ॥ ਜਿਨੀ ਗੁਰਮੁਖਿ ਚਾਖਿਆ ਸਹਜੇ ਰਹੇ ਸਮਾਇ ॥ ੧ ॥ ਰਹਾਉ ॥ ਜਿਨੀ ਸਤਿਗੁਰੁ ਸੇਵਿਆ ਤਿਨੀ ਪਾਇਆ [੯]ਨਾਮੁ ਨਿਧਾਨੁ ॥ ਅੰਤਰਿ ਹਰਿਰਸੁ [੧੦]ਰਵਿ ਰਹਿਆ [੧੧]ਚੂਕਾ ਮਨਿ ਅਭਿਮਾਨੁ ॥ [੧੨]ਹਿਰਦੈ ਕਮਲੁ ਪ੍ਰਗਾਸਿਆ ਲਾਗਾ ਸਹਜਿ ਧਿਆਨੁ॥ ਮਨੁ ਨਿਰਮਲੁ ਹਰਿ ਰਵਿ ਰਹਿਆ ਪਾਇਆ ਦਰਗਹਿ ਮਾਨੁ ॥ ੨ ॥ ਸਤਿਗੁਰੁ ਸੇਵਨਿ ਆਪਣਾ ਤੇ ਵਿਰਲੇ ਸੰਸਾਰਿ ॥ ਹਉਮੈ ਮਮਤਾ[੧੩] ਮਾਰਿ ਕੈ ਹਰਿ ਰਾਖਿਆ ਉਰਧਾਰਿ[੧੪] ॥ ਹਉ ਤਿਨ ਕੈ ਬਲਿਹਾਰਣੈ[੧੫] ਜਿਨਾ ਨਾਮੇ ਲਗਾ ਪਿਆਰੁ ॥ ਸੇਈ ਸੁਖੀਏ ਚਹੁ ਜੁਗੀ ਜਿਨਾ ਨਾਮੁ ਅਖੁਟੁ ਅਪਾਰੁ ॥ ੩ ॥ ਗੁਰ ਮਿਲਿਐ ਨਾਮੁ ਪਾਈਐ ਚੂਕੈ ਮੋਹ ਪਿਆਸ ॥ ਹਰਿ ਸੇਤੀ ਮਨੁ ਰਵਿ ਰਹਿਆ ਘਰ ਹੀ ਮਾਹਿ ਉਦਾਸੁ ॥ ਜਿਨਾ ਹਰਿ ਕਾ ਸਾਦੁ ਆਇਆ ਹਉ ਤਿਨ ਬਲਿਹਾਰੈ ਜਾਸੁ ॥ ਨਾਨਕ ਨਦਰੀ ਪਾਈਐ ਸਚੁ ਨਾਮੁ ਗੁਣਤਾਸੁ[੧੬]॥੪॥੧॥ ੩੪ ॥ ਸਿਰੀਰਾਗੁ ਮਹਲਾ ੩ ॥ ਬਹੁ ਭੇਖ ਕਰਿ ਭਰਮਾਈਐ[੧੭] ਮਨਿ ਹਿਰਦੈ ਕਪਟੁ ਕਮਾਇ॥ ਹਰਿ ਕਾ ਮਹਲੁ[੧੮] ਨ ਪਾਵਈ ਮਰਿ ਵਿਸਟਾ [੧੯]ਮਾਹਿ ਸਮਾਇ॥ ੧ ॥ ਮਨ ਰੇ ਗ੍ਰਿਹ[੨੦] ਹੀ ਮਾਹਿ ਉਦਾਸੁ॥ ‡ਸਚੁ ਸੰਜਮੁ ਕਰਣੀ ਸੋ ਕਰੇ ਗੁਰਮੁਖਿ ਹੋਇ ਪਰਗਾਸੁ॥੧॥ਰਹਾਉ॥ ਗੁਰ ਕੈ ਸਬਦਿ ਮਨੁ ਜੀਤਿਆ [੨੧]ਗਤਿ ਮੁਕਤਿ ਘਰੈ ਮਹਿ ਪਾਇ॥ ਹਰਿ ਕਾ ਨਾਮੁ ਧਿਆਈਐ ਸਤਿਸੰਗਤਿ ਮੇਲਿ ਮਿਲਾਇ॥ ੨॥ ਜੇ ਲਖ ਇਸਤਰੀਆ ਭੋਗ ਕਰਹਿ ਨਵਖੰਡ[੨੨] ਰਾਜੁ ਕਮਾਹਿ ॥ ਬਿਨੁ ਸਤਗੁਰ ਸੁਖੁ ਨ ਪਾਵਈ ਫਿਰਿ ਫਿਰਿ ਜੋਨੀ ਪਾਹਿ ॥ ੩ ॥ §ਹਰਿ ਹਾਰੁ ਕੰਠਿ ਜਿਨੀ ਪਹਿਰਿਆ ਗੁਰ ਚਰਣੀ ਚਿਤੁ ਲਾਇ॥ਤਿਨਾ ਪਿਛੈ ਰਿਧਿ ਸਿਧਿ ਫਿਰੈ ਓਨਾ ਤਿਲੁ

੧ ਬੈਠਣਾ ਮਿਲਦਾ ਹੈ ।
੨ ਬਾਂਹ ਹੁਲਾਰੀਏ, ਖੁਸ਼ੀ ਵਿਚ ।
੩ ਪ੍ਰੇਮ ਨਾਲ ।
੪ [ਨੈਮਖਾਰਨਜ ਵਿਚ ਇੱਕ ਤੀਰਥ ਦਾ ਨਾਂ] ਮਨ ਦੀਆਂ ਇੱਛਾਂ ਪੂਰਨ ਕਰਨ ਵਾਲਾ ਤੀਰਥ ।
੫ ਮਨਇੱਛਤ, ਜੇਹਾ ਮਨ ਚਾਹੁੰਦਾ ਸੀ ।
੬ ਨਾਮ ਦੁਆਰਾ ਹੀ ਸਹਜ ਅਵਸਥਾ ਵਿਚ ਲੀਨ ਹੋਈਦਾ ਹੈ । 'ਸਹਜ'=ਆਤਮਾ ਦੀ ਓਹ ਹਾਲਤ ਜੋ ਤਿਹਾਂ ਗੁਣਾਂ ਤੋਂ ਉੱਚੀ, ਪੂਰਨ ਗਿਆਨ ਵਾਲੀ ਹੁੰਦੀ ਹੈ, ਜਿਥੇ ਆਤਮਾ ਸ਼ਾਂਤ ਤੇ ਅਡੋਲ ਹੋ ਕੇ ਆਪਣੇ ਅਸਲੀ ਰੂਪ ਵਿਚ ਟਿਕ ਜਾਂਦਾ ਹੈ ।
੭ ਨਾਮ ।
੮ ਤੇਹ, ਪਿਆਸ, ਤ੍ਰਿਸ਼ਨਾ ।
੯ ਨਾਮ ਰੂਪੀ ਖ਼ਜ਼ਾਨਾ ।
੧੦ ਰਮਿਆ ਜਾਂ ਸਿੰਜਰਿਆ ਹੋਇਆ ।
੧੧ ਦੂਰ ਹੋਇਆ ਮਨ ਵਿਚੋਂ ਹੰਕਾਰ ।
੧੨ ਮਨ ਵਿਚ ਸੁਰਤ ਦਾ ਕੰਵਲ ਖਿੜ ਪਿਆ, ਅਤੇ ਧਿਆਨ ਸਹਜ ਅਵਸਥਾ ਵਿਚ ਲਗ ਗਿਆ ।
੧੩ ਮੇਰਾ-ਪਣ, ਆਪਣੀਆਂ ਚੀਜ਼ਾਂ ਨਾਲ ਸਨੇਹ ।
੧੪ ਰਿਦੇ ਵਿਚ ਧਾਰ ਰਖਿਆ ਹੈ ।
੧੫ ਕੁਰਬਾਣ ਹਾਂ ।
੧੬ ਗੁਣਾਂ ਦਾ ਭਾਂਡਾ, ਗੁਣਾਂ ਦਾ ਸੰਗ੍ਰਹ ।
੧੭ ਦੇਸ ਦੇਸਾਂਤਰਾਂ ਵਿਚ ਭੰਵੀਏ ।
੧੮ [ਅਰਬੀ] ਨਿਵਾਸ ਅਸਥਾਨ, ਭਾਵ ਵਾਹਿਗੁਰੂ ਦਾ ਦਰਸ਼ਨ, ਮੇਲ ।
੧੯ ਗੰਦਗੀ, ਗੂੰਹ, ਗਰਭ ਜੋਨਿ ।
੨੦ ਘਰ, ਗ੍ਰਿਹਸਥ ।
੨੧ ਗਤੀ ਅਤੇ ਮੁਕਤੀ । ਜਿਸਨੂੰ ਪ੍ਰਾਪਤੀ ਜਾਂ ਮੁਕਤੀ ਕਹਿੰਦੇ ਹਨ, ਉਹ ਘਰ ਵਿਚ ਹੀ ਮਿਲ ਜਾਂਦੀ ਹੈ ।
੨੨ ਨਵਾਂ ਖੰਡਾਂ ਦਾ, ਸਾਰੀ ਦੁਨੀਆਂ ਦਾ ।

---

* ਦੇਖੋ ਪੰਨਾ ੧੪, ਫੁਟਨੋਟ † ।

† ਇਥੋਂ ਲੈ ਕੇ ਅਗਲੇ "੧ ਓ ਸਤਿਗੁਰ ਪ੍ਰਸਾਦਿ" ਤਕ ਮਜ਼ਮੂਨ "ਗੁਰੂ ਦਾ ਵਸੀਲਾ ਢੂੰਡਣ ਦੀ ਲੋੜ" ਹੈ । ਭਾਵੇਂ ਤੀਜੀ ਪਾਤਸ਼ਾਹੀ ਦੇ ਸ਼ਬਦਾਂ ਤੋਂ ਉਪਰੰਤ ਚੌਥੀ ਤੇ ਪੰਜਵੀਂ ਪਾਤਸ਼ਾਹੀ ਦੇ ਸ਼ਬਦ ਭੀ ਆਏ ਹਨ, ਪਰ ਮਜ਼ਮੂਨ ਨਹੀਂ ਬਦਲਦਾ ।

‡ ਸਚਾਈ ਅਤੇ ਪਰਹੇਜ਼ਗਾਰੀ ਵਾਲੀ ਕਰਣੀ ਉਹੋ ਕਰਦਾ ਹੈ, ਜਿਸਨੂੰ ਗੁਰੂ ਦੁਆਰੇ ਚਾਨਣਾ (ਗਿਆਨ) ਹੋ ਜਾਂਦਾ ਹੈ ।

§ ਜਿਨ੍ਹਾਂ ਨੇ ਗੁਰਾਂ ਦੇ ਚਰਨਾਂ ਵਿਚ ਦਿਲ ਲਾ ਕੇ ਹਰੀ ਦੇ ਨਾਮ ਦਾ ਹਾਰ ਗਲੇ ਵਿਚ ਪਹਿਨਿਆ ਹੈ, ਉਨ੍ਹਾਂ ਦੇ ਪਿਛੇ ਕਰਾਮਾਤੀ ਸ਼ਕਤੀਆਂ ਲਗੀਆਂ ਫਿਰਦੀਆਂ ਹਨ, ਪਰ ਉਨ੍ਹਾਂ ਨੂੰ ਤਿਲ ਭਰ ਭੀ ਚਾਹਨਾ ਨਹੀਂ ਹੁੰਦੀ ।

ਨ ਤੁਮਾਇ[੧]॥੪॥ਜੋ ਪ੍ਰਭ ਭਾਵੈ ਸੋ ਥੀਐ[੨] ਅਵਰੁ ਨ ਕਰਣਾ ਜਾਇ॥ ਜਨੁ ਨਾਨਕੁ ਜੀਵੈ ਨਾਮੁ ਲੈ ਹਰਿ ਦੇਵਹੁ [੩]ਸਹਜਿ ਸੁਭਾਇ ॥ ੫ ॥ ੨ ॥ ੩੫ ॥ ਸਿਰੀਰਾਗੁ ਮਹਲਾ ੩ ਘਰੁ ੧ ॥ *ਜਿਸ ਹੀ ਕੀ ਸਿਰਕਾਰ[੪] ਹੈ ਤਿਸ ਹੀ ਕਾ ਸਭੁ ਕੋਇ॥ ਗੁਰਮੁਖਿ ਕਾਰ ਕਮਾਵਣੀ ਸਚੁ ਘਟਿ[੫] ਪਰਗਟੁ ਹੋਇ ॥ ਅੰਤਰਿ ਜਿਸ ਕੈ ਸਚੁ ਵਸੈ ਸਚੇ ਸਚੀ ਸੋਇ॥ ਸਚਿ ਮਿਲੇ ਸੇ ਨ ਵਿਛੁੜਹਿ ਤਿਨ ਨਿਜਘਰਿ[੬] ਵਾਸਾ ਹੋਇ ॥ ੧ ॥ ਮੇਰੇ ਰਾਮ ਮੈ ਹਰਿ ਬਿਨੁ ਅਵਰੁ ਨ ਕੋਇ ॥ ਸਤਗੁਰੁ ਸਚੁ ਪ੍ਰਭੁ ਨਿਰਮਲਾ ਸਬਦਿ ਮਿਲਾਵਾ ਹੋਇ ॥ ੧ ॥ ਰਹਾਉ ॥ ਸਬਦਿ ਮਿਲੈ ਸੋ ਮਿਲਿ ਰਹੈ ਜਿਸ ਨਉ ਆਪੇ ਲਏ ਮਿਲਾਇ ॥ [੭]ਦੂਜੈ ਭਾਇ ਕੋ ਨਾ ਮਿਲੈ ਫਿਰਿ ਫਿਰਿ ਆਵੈ ਜਾਇ ॥ ਸਭ ਮਹਿ ਇਕੁ ਵਰਤਦਾ ਏਕੋ ਰਹਿਆ ਸਮਾਇ ॥ ਜਿਸ ਨਉ ਆਪਿ ਦਇਆਲੁ ਹੋਇ ਸੋ ਗੁਰਮੁਖਿ ਨਾਮਿ ਸਮਾਇ ॥੨॥ ਪੜਿ ਪੜਿ ਪੰਡਿਤ ਜੋਤਕੀ[੮] [੯]ਵਾਦ ਕਰਹਿ ਬੀਚਾਰੁ ॥ ਮਤਿ ਬੁਧਿ ਭਵੀ ਨ ਬੁਝਈ ਅੰਤਰਿ [੧੦]ਲੋਭ ਵਿਕਾਰੁ ॥ ਲਖ ਚਉਰਾਸੀਹ ਭਰਮਦੇ[੧੧] ਭ੍ਰਮਿ ਭ੍ਰਮਿ ਹੋਇ ਖੁਆਰੁ ॥ [੧੨]ਪੂਰਬਿ ਲਿਖਿਆ ਕਮਾਵਣਾ ਕੋਇ ਨ ਮੇਟਣਹਾਰੁ ॥੩॥ਸਤਗੁਰ ਕੀ ਸੇਵਾ ਗਾਖੜੀ[੧੩] ਸਿਰੁ ਦੀਜੈ ਆਪੁ ਗਵਾਇ ॥ ਸਬਦਿ ਮਿਲਹਿ ਤਾ ਹਰਿ ਮਿਲੈ ਸੇਵਾ ਪਵੈ ਸਭ ਥਾਇ ॥ †ਪਾਰਸਿ ਪਰਸਿਐ ਪਾਰਸੁ ਹੋਇ ਜੋਤੀ ਜੋਤਿ ਸਮਾਇ ॥ ਜਿਨ ਕਉ [੧੨]ਪੂਰਬਿ ਲਿਖਿਆ ਤਿਨ ਸਤਗੁਰੁ ਮਿਲਿਆ ਆਇ ॥੪॥ ‡ਮਨ ਭੁਖਾ ਭੁਖਾ ਮਤ ਕਰਹਿ ਮਤ ਤੂ ਕਰਹਿ ਪੂਕਾਰ ॥ ਲਖ ਚਉਰਾਸੀਹ ਜਿਨਿ ਸਿਰੀ ਸਭਸੈ ਦੇਇ ਅਧਾਰੁ ॥ ਨਿਰਭਉ ਸਦਾ ਦਇਆਲੁ ਹੈ ਸਭਨਾ ਕਰਦਾ ਸਾਰ ॥ ਨਾਨਕ ਗੁਰਮੁਖਿ ਬੁਝੀਐ ਪਾਈਐ ਮੋਖਦੁਆਰੁ ॥੫॥੩॥੩੬॥ਸਿਰੀਰਾਗੁ ਮਹਲਾ ੩॥ ਜਿਨੀ ਸੁਣਿ ਕੈ ਮੰਨਿਆ ਤਿਨਾ ਨਿਜਘਰਿ[੬] ਵਾਸੁ ॥ ਗੁਰਮਤੀ ਸਾਲਾਹਿ ਸਚੁ ਹਰਿ ਪਾਇਆ ਗੁਣਤਾਸੁ[੧੪] ॥ ਸਬਦਿ ਰਤੇ ਸੇ ਨਿਰਮਲੇ ਹਉ ਸਦ ਬਲਿਹਾਰੈ ਜਾਸੁ ॥ ਹਿਰਦੈ ਜਿਨ ਕੈ ਹਰਿ ਵਸੈ ਤਿਤੁ ਘਟਿ ਹੈ ਪਰਗਾਸੁ[੧੫] ॥੧॥ ਮਨ ਮੇਰੇ ਹਰਿ ਹਰਿ ਨਿਰਮਲੁ ਧਿਆਇ ॥ [੧੬]ਧੁਰਿ ਮਸਤਕਿ ਜਿਨ ਕਉ ਲਿਖਿਆ ਸੇ ਗੁਰਮੁਖਿ ਰਹੇ ਲਿਵ ਲਾਇ॥ ੧ ॥ ਰਹਾਉ॥§ਹਰਿ ਸੰਤਹੁ ਦੇਖਹੁ ਨਦਰਿ ਕਰਿ ਨਿਕਟਿ[੧੭] ਵਸੈ ਭਰਪੂਰਿ ॥ ਗੁਰਮਤਿ ਜਿਨੀ ਪਛਾਣਿਆ ਸੇ ਦੇਖਹਿ ਸਦਾ ਹਦੂਰਿ[੧੮]॥ ਜਿਨ ਗੁਣ ਤਿਨ ਸਦ ਮਨਿ ਵਸੈ ਅਉਗੁਣਵੰਤਿਆ ਦੂਰਿ ॥ ਮਨਮੁਖ ਗੁਣ ਤੈ ਬਾਹਰੇ[੧੯] ਬਿਨੁ ਨਾਵੈ ਮਰਦੇ ਝੂਰਿ ॥ ੨ ॥ ਜਿਨ ਸਬਦਿ ਗੁਰੂ ਸੁਣਿ ਮੰਨਿਆ ਤਿਨ ਮਨਿ ਧਿਆਇਆ ਹਰਿ ਸੋਇ ॥ ਅਨਦਿਨੁ ਭਗਤੀ ਰਤਿਆ ਮਨੁ

੧ [ਅਰਬੀ 'ਤਮਹ'] ਲਾਲਚ ।
੨ ਹੋਂਦਾ ਹੈ ।
੩ ਜੇ ਤੁਸੀਂ ਸੁਤੇ ਸਿਧ ਹੀ ਦਿੰਦੇ ਹੋ ।
੪ ਸਰਕਾਰ, ਹਕੂਮਤ, ਰਾਜ ।
੫ ਦਿਲ ਵਿਚ ।
੬ ਆਪਣੇ ਅਸਲੀ ਘਰ ਵਿਚ, ਆਤਮ ਸਰੂਪ ਵਿਚ ।
੭ ਦ੍ਵੈਤ ਭਾਵ ਕਰਕੇ, ਇੱਕ ਤੋਂ ਛੁਟ ਦੂਜੇ ਨੂੰ ਪਿਆਰ ਕਰਨ ਕਰਕੇ ।
੮ ਜੋਤਸ਼ੀ ।
੯ ਝਗੜਿਆਂ ਦਾ ਹੀ ਵਿਚਾਰ ਕਰਦੇ ਹਨ । "ਵਾਦਾ ਕੀਆ ਕਰਨਿ ਕਹਾਣੀਆ" (ਮ: ੩, ਵਾਰ ਮਾਰੂ ਮ: ੧) ।
੧੦ ਲੋਭ ਦਾ ਵਿਕਾਰ, ਰੋਗ ਜਾਂ ਬੁਰਾਈ ।
੧੧ ਫਿਰਦੇ ਹਨ ਚੁਰਾਸੀ ਲਖ ਜੂਨ ਵਿਚ ।
੧੨ ਪਿਛਲਾ ਲਿਖਿਆ, ਧੁਰੋਂ ਪਈ ਕਿਰਤ ਜਾਂ ਪ੍ਰਾਲਬਧ ।
੧੩ ਔਖੀ ।
੧੪ ਗੁਣਾਂ ਦਾ ਭਾਂਡਾ ਜਾਂ ਖ਼ਜ਼ਾਨਾ ।
੧੫ ਚਾਨਣਾ, ਗਿਆਨ ।
੧੬ ਧੁਰੋਂ (ਵਾਹਿਗੁਰੂ ਵਲੋਂ) ਜਿਨ੍ਹਾਂ ਨੂੰ ਮੱਥੇ ਤੇ ਲਿਖਿਆ ਹੋਇਆ ਹੈ ।
੧੭ ਨੇੜੇ ।
੧੮ ਸਾਹਮਣੇ, ਹਾਜ਼ਰ ਨਾਜ਼ਰ ।
੧੯ ਬਿਨਾਂ, ਬਗੈਰ ।

* ਜਿਵੇਂ ਜਿਸ ਰਾਜੇ ਦੀ ਹਕੂਮਤ ਹੁੰਦੀ ਹੈ, ਉਸੇ ਨੂੰ ਸਭ ਕੋਈ ਮੰਨਦਾ ਹੈ, (ਤਿਵੇਂ ਹੀ ਜਿਸ ਮਨੁੱਖ ਨੇ ਆਪਣੇ ਉੱਤੇ ਗੁਰੂ ਦਾ ਰਾਜ ਮੰਨ ਲਿਆ, ਉਸ ਦੀ ਸਾਰੀ ਜ਼ਿੰਦਗੀ ਉੱਤੇ ਗੁਰੂ ਦਾ ਹੀ ਅਸਰ ਹੋਂਦਾ ਹੈ।) । ਗੁਰੂ ਦੁਆਰਾ ਕੰਮ ਕਰਨ ਨਾਲ ਸੱਚ-ਰੂਪ ਵਾਹਿਗੁਰੂ ਦਿਲ ਵਿਚ ਹੀ ਪ੍ਰਤੱਖ ਹੋ ਜਾਂਦਾ ਹੈ । ਜਿਸ ਦੇ ਅੰਦਰ ਸੱਚ ਵਸਦਾ ਹੈ, ਉਸ ਸੱਚੇ ਦੀ ਸੋਭਾ ਭੀ ਸੱਚੀ ਹੁੰਦੀ ਹੈ ।

† ਪਾਰਸ ਰੂਪ ਗੁਰੂ ਦੇ ਛੋਹਣ ਨਾਲ ਮਨੁੱਖ ਪਾਰਸ ਹੋ ਜਾਂਦਾ ਹੈ, ਅਤੇ ਉਸਦੀ ਆਤਮ ਜੋਤ ਪ੍ਰਮਾਤਮ ਜੋਤ ਨਾਲ ਮਿਲ ਜਾਂਦੀ ਹੈ ।

‡ ਹੇ ਮਨ, ਇਉਂ ਨਾ ਆਖ, "ਮੈਂ ਭੁੱਖਾ ਹਾਂ, ਮੈਂ ਭੁੱਖਾ ਹਾਂ," ਤੇ ਨਾਹੀਂ ਉੱਚਾ ਕੂਕ ਕੂਕ ਕੇ ਆਪਣੀ ਸ਼ਕਾਇਤ ਸੁਣਾ ; ਜਿਸਨੇ ਚੁਰਾਸੀ ਲਖ ਜੂਨਾਂ ਦੀ ਸ੍ਰਿਸ਼ਟੀ ਰਚੀ (ਸਿਰੀ) ਹੈ, ਅਤੇ ਸਭ ਨੂੰ ਖ਼ੁਰਾਕ ਦਿੰਦਾ ਹੈ, ਉਹ ਨਿਰਭੈ ਰੱਬ ਸਦਾ ਕਿਰਪਾਲੂ ਹੈ ਅਤੇ ਸਾਰਿਆਂ ਦੀ ਖ਼ਬਰ ਲੈਂਦਾ ਹੈ (ਭਾਵੇਂ ਉਹ ਪੁਕਾਰ ਨਾ ਭੀ ਕਰਨ) ।

§ ਹੇ ਭਲਿਓ ਲੋਕੋ ! ਨੀਝ ਲਾ ਕੇ ਵੇਖੋ, ਹਰੀ ਤੁਹਾਡੇ ਨੇੜੇ ਹੀ ਸਭ ਦੇ ਅੰਦਰ ਵਸਦਾ ਹੈ ।

ਤਨੁ ਨਿਰਮਲੁ ਹੋਇ ॥ ਕੂੜਾ ਰੰਗੁ ਕਸੁੰਭ* ਕਾ ਬਿਨਸਿ ਜਾਇ ਦੁਖੁ ਰੋਇ ॥
ਜਿਸੁ ਅੰਦਰਿ ਨਾਮੁ ਪ੍ਰਗਾਸੁ[੧] ਹੈ ਓਹੁ ਸਦਾ ਸਦਾ ਥਿਰੁ[੨]ਹੋਇ॥੩॥ਇਹੁ ਜਨਮੁ
ਪਦਾਰਥੁ ਪਾਇ ਕੈ ਹਰਿਨਾਮੁ ਨ ਚੇਤੈ [੩]ਲਿਵ ਲਾਇ ॥ [੪]ਪਗਿ ਖਿਸਿਐ ਰਹਣਾ
ਨਹੀ ਆਗੈ ਠਉਰੁ[੫] ਨ ਪਾਇ ॥ ਓਹ ਵੇਲਾ ਹਥਿ ਨ ਆਵਈ ਅੰਤਿ ਗਇਆ
ਪਛੁਤਾਇ ॥ ਜਿਸੁ ਨਦਰਿ ਕਰੇ ਸੋ ਉਬਰੈ[੬] ਹਰਿ ਸੇਤੀ [੩]ਲਿਵ ਲਾਇ ॥ ੪ ॥
ਦੇਖਾ ਦੇਖੀ ਸਭ ਕਰੇ ਮਨਮੁਖਿ ਬੂਝ ਨ ਪਾਇ ॥ ਜਿਨ ਗੁਰਮੁਖਿ ਹਿਰਦਾ ਸੁਧੁ
ਹੈ ਸੇਵ ਪਈ ਤਿਨ ਥਾਇ[੭] ॥ ਹਰਿਗੁਣ ਗਾਵਹਿ ਹਰਿ ਨਿਤ ਪੜਹਿ ਹਰਿਗੁਣ
ਗਾਇ ਸਮਾਇ॥ਨਾਨਕ ਤਿਨ ਕੀ ਬਾਣੀ ਸਦਾ ਸਚੁ ਹੈ ਜਿ ਨਾਮਿ ਰਹੇ [੩]ਲਿਵ
ਲਾਇ॥੫॥੪॥੩੭॥ਸਿਰੀਰਾਗੁ ਮਹਲਾ੩॥ਜਿਨੀ ਇਕਮਨਿ[੮] ਨਾਮੁ ਧਿਆਇਆ
ਗੁਰਮਤੀ ਵੀਚਾਰਿ॥ ਤਿਨ ਕੇ ਮੁਖ ਸਦ ਉਜਲੇ[੯] ਤਿਤੁ ਸਚੈ ਦਰਬਾਰਿ ॥ ਓਇ
ਅੰਮ੍ਰਿਤੁ ਪੀਵਹਿ ਸਦਾ ਸਦਾ [੧੦]ਸਚੈ ਨਾਮਿ ਪਿਆਰਿ ॥੧॥ਭਾਈ ਰੇ ਗੁਰਮੁਖਿ
ਸਦਾ ਪਤਿ ਹੋਇ॥ਹਰਿ ਹਰਿ ਸਦਾ ਧਿਆਈਐ ਮਲੁ ਹਉਮੈ ਕਢੈ ਧੋਇ ॥ ੧ ॥
ਰਹਾਉ ॥ ਮਨਮੁਖ ਨਾਮੁ ਨ ਜਾਣਨੀ[੧੧] ਵਿਣੁ[੧੨] ਨਾਵੈ ਪਤਿ ਜਾਇ ॥ ਸਬਦੈ
ਸਾਦੁ ਨ ਆਇਓ ਲਾਗੇ ਦੂਜੈ ਭਾਇ[੧੩]॥ਵਿਸਟਾ[੧੪]ਕੇ ਕੀੜੇ ਪਵਹਿ ਵਿਚਿ ਵਿਸਟਾ
ਸੇ ਵਿਸਟਾ ਮਾਹਿ ਸਮਾਇ॥੨॥ਤਿਨ ਕਾ ਜਨਮੁ ਸਫਲੁ ਹੈ ਜੋ ਚਲਹਿ ਸਤਗੁਰ
ਭਾਇ[੧੫]॥ਕੁਲੁ[੧੬] ਉਧਾਰਹਿ ਆਪਣਾ ਧੰਨੁ ਜਣੇਦੀ ਮਾਇ ॥ ਹਰਿ ਹਰਿ ਨਾਮੁ
ਧਿਆਈਐ ਜਿਸ ਨਉ ਕਿਰਪਾ ਕਰੇ [੧੭]ਰਜਾਇ ॥ ੩ ॥ ਜਿਨੀ ਗੁਰਮੁਖਿ ਨਾਮੁ
ਧਿਆਇਆ ਵਿਚਹੁ ਆਪੁ ਗਵਾਇ ॥ ਓਇ ਅੰਦਰਹੁ ਬਾਹਰਹੁ ਨਿਰਮਲੇ ਸਚੇ
ਸਚਿ ਸਮਾਇ ॥ ਨਾਨਕ ਆਏ ਸੇ ਪਰਵਾਣੁ ਹਹਿ ਜਿਨ ਗੁਰਮਤੀ[੧੮] ਹਰਿ
ਧਿਆਇ॥੪॥੫॥੩੮॥ਸਿਰੀਰਾਗੁ ਮਹਲਾ ੩ ॥ ਹਰਿ ਭਗਤਾ ਹਰਿਧਨੁ ਰਾਸਿ
ਹੈ ਗੁਰ ਪੂਛਿ ਕਰਹਿ ਵਾਪਾਰੁ ॥ ਹਰਿਨਾਮੁ ਸਲਾਹਨਿ ਸਦਾ ਸਦਾ ਵਖਰੁ[੧੯]
ਹਰਿਨਾਮੁ ਅਧਾਰੁ ॥ ਗੁਰਿ ਪੂਰੈ ਹਰਿਨਾਮੁ ਦ੍ਰਿੜਾਇਆ[੨੦] ਹਰਿ ਭਗਤਾ ਅਤੁਟੁ
ਭੰਡਾਰੁ॥੧॥ਭਾਈ ਰੇ ਇਸੁ ਮਨ ਕਉ ਸਮਝਾਇ॥ ਏ ਮਨ ਆਲਸੁ ਕਿਆ ਕਰਹਿ
ਗੁਰਮੁਖਿ ਨਾਮੁ ਧਿਆਇ ॥੧॥ ਰਹਾਉ॥ ਹਰਿਭਗਤਿ ਹਰਿ ਕਾ ਪਿਆਰੁ ਹੈ ਜੇ
ਗੁਰਮੁਖਿ[੨੧] ਕਰੇ ਬੀਚਾਰੁ ॥ ਪਾਖੰਡਿ[੨੨] ਭਗਤਿ ਨ ਹੋਵਈ ਦੁਬਿਧਾ[੨੩] ਬੋਲੁ
ਖੁਆਰੁ॥ †ਸੋ ਜਨੁ ਰਲਾਇਆ ਨਾ ਰਲੈ ਜਿਸੁ ਅੰਤਰਿ ਬਿਬੇਕ[੨੪] ਬੀਚਾਰੁ ॥੨॥
ਸੋ ਸੇਵਕੁ ਹਰਿ ਆਖੀਐ ਜੋ ਹਰਿ ਰਾਖੈ [੨੫]ਉਰਿ ਧਾਰਿ ॥ ਮਨੁ ਤਨੁ ਸਉਪੇ
ਆਗੈ ਧਰੇ ਹਉਮੈ ਵਿਚਹੁ ਮਾਰਿ ॥ ਧਨੁ ਗੁਰਮੁਖਿ[੨੬] ਸੋ ਪਰਵਾਣੁ ਹੈ ਜਿ ਕਦੇ ਨ

੧ ਰੋਸ਼ਨ ।
੨ ਬਿਨਸਦਾ ਨਹੀਂ, ਕਾਇਮ ਰਹਿੰਦਾ ਹੈ ।
੩ ਧਿਆਨ ਲਾ ਕੇ, ਪ੍ਰੇਮ ਨਾਲ ।
੪ ਪੈਰ ਖਿਸਕਣ ਨਾਲ, ਭਾਵ ਸਰੀਰ ਚਲਣ ਨਾਲ ।
੫ ਠਿਕਾਣਾ ।
੬ ਤਰਦਾ ਹੈ ।
੭ ਕਬੂਲ ਹੋਈ ।
੮ ਇਕਾਗਰ ਹੋ ਕੇ, ਲਿਵ ਨਾਲ ।
੯ ਓਹ ਸੁਰਖਰੂ ਹਨ ।
੧੦ ਸਚੇ ਨਾਮ ਨਾਲ ਪਿਆਰ ਕਰ ਕੇ ।
੧੧ ਜਾਣਦੇ ।
੧੨ ਬਿਨਾਂ ।
੧੩ ਵਾਹਿਗੁਰੂ ਛੱਡ ਕੇ ਹੋਰਨਾਂ ਸਵਾਦਾਂ ਵਿਚ ਪੈ ਕੇ ।
੧੪ ਮੈਲਾ, ਗੂੰਹ ।
੧੫ ਭਾਵ ਜਾਂ ਭਾਣੇ ਅਨੁਸਾਰ ।
੧੬ ਘਰਾਣਾ ਤਾਰਦੇ ਹਨ ਆਪਣਾ ।
੧੭ ਆਪਣੇ ਭਾਣੇ ਅਨੁਸਾਰ ।
੧੮ ਗੁਰਮਤ ਜਾਂ ਗੁਰੂ ਦੀ ਸਿਖਿਆ ਦੁਆਰਾ ।
੧੯ ਸੌਦਾ, ਮਾਲ ।
੨੦ ਸਮਝਾਇਆ, ਨਿਸਚੇ ਕਰਾਇਆ ।
੨੧ ਗੁਰੂ ਦੁਆਰਾ ।
੨੨ ਦੰਭ ਦੁਆਰਾ ।
੨੩ ਦੁਚਿਤੀ, ਦ੍ਵੈਤ ਭਾਵ ।
੨੪ ਵਸਤੂ ਦੇ ਅਸਲ ਰੂਪ ਦਾ ਨਿਰਣਾ, ਮਾਇਆ ਤੋਂ ਆਤਮ ਵਸਤੂ ਨੂੰ ਨਿਖੇੜ ਕੇ ਦੇਖਣ ਦੀ ਸਮਝ ।
੨੫ ਦਿਲ ਵਿਚ ਧਾਰ ਕੇ ।
੨੬ ਉਹ ਆਦਮੀ ਜੋ ਗੁਰੂ ਦੇ ਸਨਮੁਖ ਰਹਿੰਦਾ ਹੈ, ਗੁਰੂ ਦੇ ਹੁਕਮ ਅਨੁਸਾਰ ਚਲਦਾ ਹੈ: "ਗੁਰਮੁਖਿ ਸਨਮੁਖੁ ਮਨਮੁਖਿ ਵੇਮੁਖੀਆ" (ਮਾਝ ਮ: ੫) ।

---

* ਇਕ ਫੁੱਲ ਜਿਸਦਾ ਰੰਗ ਸੂਹਾ ਬਹੁਤ ਭੜਕੀਲਾ ਹੁੰਦਾ ਹੈ, ਪਰ ਧੁੱਪ ਜਾਂ ਪਾਣੀ ਨਾਲ ਛੇਤੀ ਫਿੱਕਾ ਪੈ ਜਾਂਦਾ ਹੈ । ਗੁਰਬਾਣੀ ਵਿਚ ਮਾਇਕ ਪਦਾਰਥਾਂ ਦੇ ਚਮਤਕਾਰ ਨੂੰ ਕਸੁੰਭੇ ਨਾਲ ਤਸ਼ਬੀਹ ਦਿੱਤੀ ਹੈ । ਇਥੇ ਅਰਥ : ਵਿਸ਼ਿਆਂ ਦਾ ਅਨੰਦ ਝੂਠਾ ਹੈ, ਇਹ ਛੇਤੀ ਹੀ ਲੋਪ ਹੋ ਜਾਂਦਾ ਹੈ, ਤੇ ਫਿਰ ਮਨੁੱਖ ਦੁਖ ਮੰਨ ਕੇ ਰੋਂਦਾ ਹੈ ।

† ਜਿਸ ਆਦਮੀ ਦੇ ਅੰਦਰ ਸੱਤ ਅਸੱਤ ਦੇ ਨਿਰਣੇ ਕਰਨ ਦੀ ਸਮਝ ਹੈ, ਉਹ ਪਖੰਡੀਆਂ ਨਾਲ ਰਲਾਇਆ ਨਹੀਂ ਰਲੀਂਦਾ, ਵੱਖਰਾ ਦਿਸ ਪੈਂਦਾ ਹੈ ।

ਆਵੈ ਹਰਿ ॥੩॥ਕਰਮਿ[੧] ਮਿਲੈ ਤਾ ਪਾਈਐ ਵਿਣੁ ਕਰਮੈ ਪਾਇਆ ਨ ਜਾਇ॥
ਲਖ ਚਉਰਾਸੀਹ[੨] ਤਰਸਦੇ ਜਿਸੁ ਮੇਲੇ ਸੋ ਮਿਲੈ ਹਰਿ ਆਇ॥ ਨਾਨਕ ਗੁਰਮੁਖਿ[੩]
ਹਰਿ ਪਾਇਆ ਸਦਾ ਹਰਿਨਾਮਿ ਸਮਾਇ ॥ ੪ ॥ ੬ ॥ ੩੯ ॥ ਸਿਰੀਰਾਗੁ
ਮਹਲਾ ੩ ॥ ਸੁਖ ਸਾਗਰੁ[੪] ਹਰਿਨਾਮੁ ਹੈ ਗੁਰਮੁਖਿ[੩] ਪਾਇਆ ਜਾਇ ॥
*ਅਨਦਿਨੁ[੫] ਨਾਮੁ ਧਿਆਈਐ ਸਹਜੇ ਨਾਮਿ ਸਮਾਇ ॥ ਅੰਦਰੁ ਰਚੈ ਹਰਿ
ਸਚ ਸਿਉ ਰਸਨਾ ਹਰਿਗੁਣ ਗਾਇ ॥ ੧ ॥ ਭਾਈ ਰੇ ਜਗੁ ਦੁਖੀਆ [੬]ਦੂਜੈ
ਭਾਇ ॥ ਗੁਰ ਸਰਣਾਈ ਸੁਖੁ ਲਹਹਿ[੭] ਅਨਦਿਨੁ ਨਾਮੁ ਧਿਆਇ ॥ ੧ ॥
ਰਹਾਉ ॥ ਸਾਚੇ ਮੈਲੁ ਨ ਲਾਗਈ ਮਨੁ ਨਿਰਮਲੁ ਹਰਿ ਧਿਆਇ ॥ ਗੁਰਮੁਖਿ
ਸਬਦੁ[੮] ਪਛਾਣੀਐ ਹਰਿ ਅੰਮ੍ਰਿਤ ਨਾਮਿ ਸਮਾਇ ॥ †ਗੁਰ ਗਿਆਨੁ ਪ੍ਰਚੰਡੁ[੯]
ਬਲਾਇਆ ਅਗਿਆਨੁ ਅੰਧੇਰਾ ਜਾਇ॥ ੨ ॥ ਮਨਮੁਖ ਮੈਲੇ ਮਲ ਭਰੇ ਹਉਮੈ
ਤ੍ਰਿਸਨਾ ਵਿਕਾਰੁ[੧੦]॥ ਬਿਨੁ ਸਬਦੈ ਮੈਲੁ ਨ ਉਤਰੈ ਮਰਿ ਜੰਮਹਿ ਹੋਇ ਖੁਆਰੁ॥
‡ਧਾਤੁਰਬਾਜੀ ਪਲਚਿ ਰਹੇ ਨਾ ਉਰਵਾਰੁ ਨ ਪਾਰੁ ॥੩॥ §ਗੁਰਮੁਖਿ ਜਪ ਤਪ
ਸੰਜਮੀ[੧੧] ਹਰਿ ਕੈ ਨਾਮਿ ਪਿਆਰੁ ॥ ਗੁਰਮੁਖਿ ਸਦਾ ਧਿਆਈਐ ਏਕੁ ਨਾਮੁ
ਕਰਤਾਰੁ ॥ ਨਾਨਕ ਨਾਮੁ ਧਿਆਈਐ ਸਭਨਾ ਜੀਆ ਕਾ ਆਧਾਰੁ[੧੨] ॥ ੪ ॥ ੭ ॥
੪੦॥ ਸ੍ਰੀਰਾਗੁ ਮਹਲਾ ੩॥ ਮਨਮੁਖੁ [੧੩]ਮੋਹਿ ਵਿਆਪਿਆ ਬੈਰਾਗੁ ਉਦਾਸੀ ਨ
ਹੋਇ ॥ ਸਬਦੁ ਨ ਚੀਨੈ[੧੪] ਸਦਾ ਦੁਖੁ ਹਰਿ ਦਰਗਹਿ ਪਤਿ ਖੋਇ ॥ ਹਉਮੈ
ਗੁਰਮੁਖਿ ਖੋਈਐ ਨਾਮਿ ਰਤੇ ਸੁਖੁ ਹੋਇ॥੧॥ਮੇਰੇ ਮਨ [੧੫]ਅਹਿਨਿਸਿ ਪੂਰਿ ਰਹੀ
ਨਿਤ ਆਸਾ ॥ ਸਤਗੁਰੁ ਸੇਵਿ ਮੋਹੁ ਪਰਜਲੈ[੧੬] ਘਰ ਹੀ ਮਾਹਿ ਉਦਾਸਾ ॥ ੧ ॥
ਰਹਾਉ ॥ ਗੁਰਮੁਖਿ ਕਰਮ ਕਮਾਵੈ ਬਿਗਸੈ[੧੭]ਹਰਿ ਬੈਰਾਗੁ ਅਨੰਦੁ॥ ਅਹਿਨਿਸਿ
ਭਗਤਿ ਕਰੇ ਦਿਨੁ ਰਾਤੀ ਹਉਮੈ ਮਾਰਿ ਨਿਚੰਦੁ[੧੮] ॥ ਵਡੈ ਭਾਗਿ ਸਤਿਸੰਗਤਿ
ਪਾਈ ਹਰਿ ਪਾਇਆ ਸਹਜਿ[੧੯] ਅਨੰਦੁ ॥੨॥ ਸੋ ਸਾਧੂ ਬੈਰਾਗੀ ਸੋਈ ਹਿਰਦੈ
ਨਾਮੁ ਵਸਾਏ॥ ਅੰਤਰਿ ਲਾਗਿ ਨ ਤਾਮਸੁ ਮੂਲੇ[੨੦] ਵਿਚਹੁ ਆਪੁ ਗਵਾਏ ॥ ਨਾਮੁ
ਨਿਧਾਨੁ ਸਤਗੁਰੂ ਦਿਖਾਲਿਆ ਹਰਿਰਸੁ ਪੀਆ ਅਘਾਏ[੨੧]॥ ੩ ॥ ਜਿਨਿ ਕਿਨੈ
ਪਾਇਆ ਸਾਧਸੰਗਤੀ ਪੂਰੈ ਭਾਗਿ ਬੈਰਾਗਿ ॥ ਮਨਮੁਖ ਫਿਰਹਿ ਨ ਜਾਣਹਿ
ਸਤਗੁਰੁ ਹਉਮੈ ਅੰਦਰਿ ਲਾਗਿ॥ਨਾਨਕ ਸਬਦਿ ਰਤੇ ਹਰਿਨਾਮਿ ਰੰਗਾਏ [੨੨]ਬਿਨੁ
ਭੈ ਕੇਹੀ ਲਾਗਿ॥੪॥੮॥੪੧॥ਸਿਰੀਰਾਗੁ ਮਹਲਾ ੩ ॥ ਘਰ ਹੀ ਸਉਦਾ ਪਾਈਐ
ਅੰਤਰਿ ਸਭ ਵਥੁ[੨੩]ਹੋਇ॥ਖਿਨੁ ਖਿਨੁ[੨੪] ਨਾਮੁ ਸਮਾਲੀਐ ਗੁਰਮੁਖਿ ਪਾਵੈ ਕੋਇ॥
[੨੫]ਨਾਮੁ ਨਿਧਾਨੁ ਅਖੁਟੁ ਹੈ ਵਡਭਾਗਿ ਪਰਾਪਤਿ ਹੋਇ ॥੧॥ ਮੇਰੇ ਮਨਿ ਤਜਿ[੨੬]

੧ ਮੇਹਰ ਦੁਆਰਾ ।
੨ ਸਾਰੀਆਂ ਜੂਨਾਂ ਦੇ ਜੀਵ ।
੩ ਗੁਰੂ ਦੁਆਰਾ ।
੪ ਸਮੁੰਦਰ ।
੫ ਹਰ ਰੋਜ਼ ।
੬ ਦਵੈਤ ਭਾਵ ਕਰਕੇ, ਰੱਬ ਨੂੰ ਛੱਡ ਕੇ ਕਿਸੇ ਦੂਜੇ ਨੂੰ ਪਿਆਰ ਕਰਨ ਨਾਲ ।
੭ ਪ੍ਰਾਪਤ ਕਰੇਂ ।
੮ ਧਰਮ ਦਾ ਰਸਤਾ ਜਾਂ ਆਦਰਸ਼ । ਦੇਖੋ ਪੰਨਾ ੮, ਨੋਟ ੧੩ ।
੯ ਬਹੁਤ ਤੇਜ਼ ।
੧੦ ਰੋਗ (ਹੰਕਾਰ ਅਤੇ ਲਾਲਚ ਦਾ) ।
੧੧ ਸੰਜਮ=ਇੰਦਰਿਆਂ ਨੂੰ ਰੋਕਣ ਦੀ ਸਾਧਨਾ।
੧੨ ਆਸਰਾ ।
੧੩ ਮੋਹ ਵਿਚ ਫਸਿਆ ਹੋਇਆ ਹੈ, ਉਸ ਕੋਲੋਂ ਵੈਰਾਗ ਜਾਂ ਉਦਾਸੀ ਨਹੀਂ ਹੋ ਸਕਦੀ ।
੧੪ ਸਮਝਦਾ ।
੧੫ ਦਿਨ ਰਾਤ ਭਾਵ ਲਗਾਤਾਰ ਭਰੀ ਰਹਿੰਦੀ ਹੈ ।
੧੬ ਪਰ੍ਹਾਂ ਸਾੜ ਦੇਵੇ ।
੧੭ ਖੁਸ਼ ਹੁੰਦਾ ਹੈ । [ਬੈਰਾਗੀ ਉਦਾਸ ਰਹਿੰਦੇ ਹਨ, ਪਰ ਗੁਰੂ ਦੇ ਰਾਹੀਂ ਕਰਮ ਕਮਾਉਣ ਨਾਲ ਆਦਮੀ ਖੁਸ਼ ਹੁੰਦਾ ਹੈ, ਕਿਉਂਕਿ ਹਰੀ ਦਾ ਬੈਰਾਗ ਇਕ ਅਨੰਦ ਹੈ ।]
੧੮ ਬੇਫ਼ਿਕਰ ।
੧੯ ਸਹਜ ਅਵਸਥਾ ਵਿਚ, ਜਿਸ ਵਿਚ ਪੂਰਾ ਟਿਕਾਉ ਤੇ ਖਿੜਾਉ ਹੁੰਦਾ ਹੈ ।
੨੦ ਮੂਲੋਂ (ਬਿਲਕੁਲ) ਤਾਮਸ਼ (ਤਪਤ ਕ੍ਰੋਧ ਦੀ) ਨਹੀਂ ਲਗਦੀ ।
੨੧ ਰੱਜ ਕੇ ।
੨੨ ਰੱਬ ਦੇ ਡਰ ਤੋਂ ਬਿਨਾਂ ਪ੍ਰੇਮ ਦੀ ਲਾਗ ਕਿਵੇਂ ਲਗ ਸਕਦੀ ਹੈ ? "ਜਿਨ ਮਨਿ ਭਉ ਤਿਨਾ ਮਨਿ ਭਾਉ" (ਵਾਰ ਆਸਾ) ।
੨੩ ਵਸਤ, ਚੀਜ਼ ।
੨੪ ਪਲ ਪਲ ।
੨੫ ਨਾਮ ਇਕ ਅਮੁੱਕ ਖਜ਼ਾਨਾ ਹੈ ।
੨੬ ਛੱਡ ।

---

* ਜੇ ਨਿੱਤ ਹਰੀ ਨਾਮ ਦਾ ਸਿਮਰਨ ਕਰੀਏ, ਤਾਂ ਸੁਤੇ ਸਿਧ ਨਾਮ ਵਿਚ ਹੀ ਸਮਾਇ ਰਹੀਦਾ ਹੈ; ਨਾਮੀ ਦਾ ਅੰਦਰਾ (ਹਿਰਦਾ) ਸੱਚੇ ਹਰੀ ਨਾਲ ਹਿਲ ਮਿਲ ਜਾਂਦਾ ਹੈ, ਅਤੇ ਬਾਹਰੋਂ ਜੀਭ ਹਰੀ ਦੇ ਗੁਣ ਗਾਂਉਂਦੀ ਹੈ ।

† ਗੁਰੂ ਦਾ ਗਿਆਨ ਬਹੁਤ ਤੇਜ਼ ਕਰ ਕੇ ਜਗ ਪੈਂਦਾ ਹੈ ਅਤੇ ਅਗਿਆਨ ਰੂਪ ਹਨੇਰਾ ਚਲਾ ਜਾਂਦਾ ਹੈ ।

‡ਓਹ ਨਾਸ ਹੋ ਜਾਣ ਵਾਲੀ ਖੇਡ ਵਿਚ ਫਸ ਰਹੇ ਹਨ, ਓਹ ਨਾ ਇਸ ਲੋਕ ਜੋਗੇ ਹਨ, ਨਾ ਪਰਲੋਕ ਜੋਗੇ ।

§ ਗੁਰਮੁਖ ਲੋਕ ਜੱਪ ਵਾਲੇ, ਤੱਪ ਵਾਲੇ ਅਤੇ ਸੰਜਮ ਵਾਲੇ ਹਨ, ਕਿਉਂਕਿ ਉਨ੍ਹਾਂ ਦਾ ਹਰੀ ਦੇ ਨਾਮ ਵਿਚ ਪਿਆਰ ਹੈ, ਭਾਵ ਜਪ ਤਪ ਤੇ ਸੰਜਮ ਆਦਿ ਕਰਮਾਂ ਦੀ ਉਨ੍ਹਾਂ ਨੂੰ ਲੋੜ ਨਹੀਂ, ਕਿਉਂਕਿ ਨਾਮ ਦੇ ਪਿਆਰ ਵਿਚ ਇਹ ਸਭ ਕੁਝ ਆ ਜਾਂਦਾ ਹੈ ।

ਨਿੰਦਾ ਹਉਮੈ ਅਹੰਕਾਰੁ॥*ਹਰਿ ਜੀਉ ਸਦਾ ਧਿਆਇ ਤੂ ਗੁਰਮੁਖਿ ਏਕੰਕਾਰੁ[੧] ॥
੧॥ਰਹਾਉ॥ ਗੁਰਮੁਖਾ ਕੇ ਮੁਖ ਉਜਲੇ ਗੁਰਸਬਦੀ ਬੀਚਾਰਿ[੨] ॥ ਹਲਤਿ ਪਲਤਿ[੩]
ਸੁਖੁ ਪਾਇਦੇ ਜਪਿ ਜਪਿ ਰਿਦੈ ਮੁਰਾਰਿ[੪] ॥ ਘਰ ਹੀ ਵਿਚਿ ਮਹਲੁ[੫] ਪਾਇਆ
ਗੁਰਸਬਦੀ ਵੀਚਾਰਿ॥੨॥ ਸਤਗੁਰ ਤੇ ਜੋ ਮੁਹ ਫੇਰਹਿ ਮਥੇ ਤਿਨ ਕਾਲੇ॥ਅਨਦਿਨੁ
ਦੁਖ ਕਮਾਵਦੇ ਨਿਤ ਜੋਹੇ ਜਮਜਾਲੇ[੬]॥ਸੁਪਨੈ ਸੁਖੁ ਨ ਦੇਖਨੀ ਬਹੁ ਚਿੰਤਾ ਪਰਜਾਲੇ[੭]॥
੩ ॥ ਸਭਨਾ ਕਾ ਦਾਤਾ ਏਕੁ ਹੈ ਆਪੇ ਬਖਸ ਕਰੇਇ॥ ਕਹਣਾ ਕਿਛੂ ਨ ਜਾਵਈ
ਜਿਸੁ ਭਾਵੈ ਤਿਸੁ ਦੇਇ॥ਨਾਨਕ ਗੁਰਮੁਖਿ ਪਾਈਐ ਆਪੇ ਜਾਣੈ ਸੋਇ ॥ ੪ ॥ ੯ ॥
੪੨ ॥ ਸਿਰੀਰਾਗੁ ਮਹਲਾ ੩ ॥ ਸਚਾ ਸਾਹਿਬੁ ਸੇਵੀਐ ਸਚੁ ਵਡਿਆਈ ਦੇਇ ॥
ਗੁਰਪਰਸਾਦੀ[੮] ਮਨਿ ਵਸੈ ਹਉਮੈ ਦੂਰਿ ਕਰੇਇ ॥ ਇਹੁ ਮਨੁ ਧਾਵਤੁ[੯]
ਤਾ ਰਹੈ ਜਾ ਆਪੇ ਨਦਰਿ ਕਰੇਇ॥ ੧ ॥ ਭਾਈ ਰੇ ਗੁਰਮੁਖਿ ਹਰਿਨਾਮੁ ਧਿਆਇ॥
ਨਾਮੁ ਨਿਧਾਨੁ ਸਦ ਮਨਿ ਵਸੈ ਮਹਲੀ[੧੦] ਪਾਵੈ ਥਾਉ ॥ ੧ ॥ ਰਹਾਉ ॥ ਮਨਮੁਖ
ਮਨੁ ਤਨੁ ਅੰਧੁ ਹੈ ਤਿਸ ਨਉ ਠਉਰ ਨ ਠਾਉ॥ ਬਹੁ ਜੋਨੀ ਭਉਦਾ ਫਿਰੈ [੧੧]ਜਿਉ
ਸੁੰਞੈ ਘਰਿ ਕਾਉ ॥ †ਗੁਰਮਤੀ ਘਟਿ ਚਾਨਣਾ ਸਬਦਿ ਮਿਲੈ ਹਰਿਨਾਉ॥ ੨ ॥
‡ਤ੍ਰੈ ਗੁਣ ਬਿਖਿਆ ਅੰਧੁ ਹੈ ਮਾਇਆ ਮੋਹ ਗੁਬਾਰ ॥ ਲੋਭੀ ਅਨ ਕਉ ਸੇਵਦੇ
ਪੜਿ ਵੇਦਾ ਕਰਹਿ ਪੁਕਾਰ ॥ [੧੨]ਬਿਖਿਆ ਅੰਦਰਿ ਪਚਿ ਮੁਏ ਨਾ ਉਰਵਾਰੁ
ਨ ਪਾਰੁ ॥ ੩ ॥ ਮਾਇਆ ਮੋਹਿ ਵਿਸਾਰਿਆ ਜਗਤ ਪਿਤਾ ਪ੍ਰਤਿਪਾਲਿ[੧੩]॥ ਬਾਝਹੁ
ਗੁਰੂ ਅਚੇਤੁ[੧੪] ਹੈ ਸਭ ਬਧੀ ਜਮਕਾਲਿ॥ ਨਾਨਕ ਗੁਰਮਤਿ ਉਬਰੇ[੧੫] ਸਚਾ ਨਾਮੁ
ਸਮਾਲਿ॥ ੪ ॥ ੧੦ ॥ ੪੩ ॥ ਸਿਰੀਰਾਗੁ ਮਹਲਾ ੩ ॥ §ਤ੍ਰੈ ਗੁਣ ਮਾਇਆ
ਮੋਹੁ ਹੈ ਗੁਰਮੁਖਿ ਚਉਥਾ ਪਦੁ ਪਾਇ॥ ਕਰਿ ਕਿਰਪਾ ਮੇਲਾਇਅਨੁ ਹਰਿਨਾਮੁ
ਵਸਿਆ ਮਨਿ ਆਇ ॥ [੧੬]ਪੋਤੈ ਜਿਨ ਕੈ ਪੁੰਨੁ ਹੈ ਤਿਨ ਸਤਸੰਗਤਿ ਮੇਲਾਇ ॥
੧॥ ਭਾਈ ਰੇ ਗੁਰਮਤਿ ਸਾਚਿ ਰਹਾਉ[੧੭] ॥ ਸਾਚੋ ਸਾਚੁ ਕਮਾਵਣਾ ਸਾਚੈ ਸਬਦਿ
ਮਿਲਾਉ॥ ੧ ॥ ਰਹਾਉ ॥ ਜਿਨੀ ਨਾਮੁ ਪਛਾਣਿਆ ਤਿਨ ਵਿਟਹੁ[੧੮] ਬਲਿ
ਜਾਉ॥ ਆਪੁ ਛੋਡਿ ਚਰਣੀ ਲਗਾ ਚਲਾ ਤਿਨ ਕੈ ਭਾਇ[੧੯]॥ਲਾਹਾ[੨੦] ਹਰਿ ਹਰਿ
ਨਾਮੁ ਮਿਲੈ ਸਹਜੇ[੨੧] ਨਾਮਿ ਸਮਾਇ ॥ ੨ ॥ ਬਿਨੁ ਗੁਰ ਮਹਲੁ[੨੨] ਨ ਪਾਈਐ
ਨਾਮੁ ਨ ਪਰਾਪਤਿ ਹੋਇ॥ਐਸਾ ਸਤਗੁਰੁ ਲੋੜਿ ਲਹੁ ਜਿਦੂ[੨੩] ਪਾਈਐ ਸਚੁ ਸੋਇ॥
[੨੪]ਅਸੁਰ ਸੰਘਾਰੈ ਸੁਖਿ ਵਸੈ ਜੋ ਤਿਸੁ ਭਾਵੈ ਸੁ ਹੋਇ॥੩ ॥ ¶ਜੇਹਾ ਸਤਿਗੁਰੁ ਕਰਿ
ਜਾਣਿਆ ਤੇਹੋ ਜੇਹਾ ਸੁਖੁ ਹੋਇ॥ਏਹੁ ਸਹਸਾ ਮੂਲੇ ਨਾਹੀ ਭਾਉ ਲਾਏ ਜਨੁ ਕੋਇ॥
ਨਾਨਕੁ ਏਕ ਜੋਤਿ ਦੁਇ ਮੂਰਤੀ ਸਬਦਿ ਮਿਲਾਵਾ ਹੋਇ ॥ ੪ ॥ ੧੧ ॥ ੪੪ ॥

੧ ਅਦ੍ਵੈਤ ਬ੍ਰਹਮ, ਇੱਕੋ ਵਾਹਿਗੁਰੂ ।
੨ ਗੁਰਬਾਣੀ ਦੁਆਰਾ ਵਿਚਾਰ ਕਰਨ ਕਰਕੇ ।
੩ [ਸੰ: ਇਹਤਰ ਪਰਤ੍ਰ] ਇਥੇ ਉਥੇ, ਲੋਕ ਪਰਲੋਕ ਵਿਚ ।
੪ [ਮੁਰ-ਅਰਿ, ਮੁਰ ਦੈਂਤ ਦਾ ਵੈਰੀ, ਕ੍ਰਿਸ਼ਨ] ਵਾਹਿਗੁਰੂ ।
੫ [ਅਰਬੀ, ਅਸਥਾਨ] ਨਿਜ ਅਸਥਾਨ, ਨਿਰਬਾਣ ਪਦ (ਗ੍ਰਹਸਥ ਵਿਚ ਹੀ ਪਾ ਲੀਤਾ) ।
੬ ਜਮ ਦਾ ਜਾਲ, ਮੌਤ । (ਮੌਤ ਉਨ੍ਹਾਂ ਨੂੰ ਤਾੜਦੀ ਹੈ) ।
੭ ਸਾੜ ਸੁਟੇ ਹਨ ।
੮ ਗੁਰੂ ਦੀ ਕਿਰਪਾ ਨਾਲ ।
੯ ਦੌੜਨੋਂ ।
੧੦ ਵਾਹਿਗੁਰੂ ਪਤੀ ਦੇ ਮਹਲਾਂ ਵਿਚ ।
੧੧ ਜਿਵੇਂ ਸੱਖਣੇ ਘਰ ਵਿਚ ਕਾਂ ।
੧੨ ਵਿਸ਼ੇ ਰੂਪ ਮਾਇਆ ਵਿਚ ਸੜ ਮੋਏ ।
੧੩ ਪਾਲਣ ਵਾਲਾ ।
੧੪ ਬੇਸੁਰਤ, ਗ਼ਾਫ਼ਲ ।
੧੫ ਬੱਚ ਗਏ ।
੧੬ ਜਿਨ੍ਹਾਂ ਦੇ ਪੱਲੇ ਜਾਂ ਭਾਗਾਂ ਵਿਚ ਨੇਕੀ ਹੈ । (ਪੋਤੈ=ਖਜ਼ਾਨੇ ਵਿਚ) ।
੧੭ ਰਹੇ ।
੧੮ ਉਤੋਂ (ਕੁਰਬਾਣ) ।
੧੯ ਭਾਣੇ, ਮਰਜ਼ੀ ਅਨੁਸਾਰ ।
੨੦ ਲਾਭ ।
੨੧ ਸਹਜ ਅਵਸਥਾ ਵਿਚ ਹੋ ਕੇ ।
੨੨ ਟਿਕਾਣਾ ।
੨੩ ਜਿਸ ਤੋਂ ।
੨੪ ਦੈਂਤ (ਕਾਮ ਕ੍ਰੋਧ ਆਦਿ ਵਿਕਾਰ) ਮਾਰੇ ।

---

* ਹਰੀ ਨੂੰ ਤੂੰ ਸਦਾ ਗੁਰੂ ਦੁਆਰਾ 'ਇਕ ਓਅੰਕਾਰ' ਕਰਕੇ ਯਾਦ ਕਰ ।

† ਗੁਰੂ ਦੀ ਸਿਖਿਆ ਦੁਆਰਾ ਦਿਲ ਵਿਚ ਗਿਆਨ ਦਾ ਚਾਨਣਾ ਹੁੰਦਾ ਹੈ, ਅਤੇ ਉਸਦੇ ਸ਼ਬਦ ਦੁਆਰਾ ਹਰੀ ਦਾ ਨਾਮ ਮਿਲਦਾ ਹੈ ।

‡ ਤਿਹਾਂ ਗੁਣਾਂ ਵਾਲੇ ਵਿਸ਼ਿਆਂ ਦਾ ਹਨੇਰਾ ਹੈ, ਅਤੇ ਮਾਇਆ ਦੇ ਮੋਹ ਦੀ ਧੁੰਧ ਹੈ । ਲਾਲਚੀ (ਪੰਡਤ) ਰੱਬ ਨੂੰ ਛੱਡ ਕੇ ਹੋਰਨਾਂ ਦੀ ਪੂਜਾ ਕਰਦੇ ਹਨ, ਭਾਂਵੇਂ ਓਹ ਵੇਦਾਂ ਨੂੰ ਉੱਚੀ ਪੜ੍ਹ ਕੇ ਸੁਣਾਂਦੇ ਹਨ ।

§ ਤਿੰਨਾਂ ਗੁਣਾਂ (ਸਤੋ, ਰਜੋ, ਤਮੋ) ਦੀ ਹੱਦ ਅੰਦਰ ਰਹਿਣ ਨਾਲ ਮਾਇਆ ਦਾ ਮੋਹ ਵਿਆਪਦਾ ਹੈ, ਪਰ ਗੁਰੂ ਦੁਆਰਾ ਚੌਥਾ ਪਦ ਮਿਲਦਾ ਹੈ, ਜੋ ਤਿੰਨਾਂ ਗੁਣਾਂ ਤੋਂ ਉੱਚਾ ਹੈ, ਜਿਸ ਵਿਚ ਪੂਰਨ ਗਿਆਨ ਜਾਂ ਸਹਜ ਵਾਲੀ ਹਾਲਤ ਹੋ ਜਾਂਦੀ ਹੈ ।

¶ ਜੇਹੋ ਜਿਹਾ ਨਿਸਚਾ ਕਿਸੇ ਦਾ ਸਤਿਗੁਰੂ ਵਿਚ ਹੁੰਦਾ ਹੈ, ਤਿਹੋ ਜਿਹਾ ਉਸਨੂੰ ਲਾਭ ਮਿਲਦਾ ਹੈ (ਭਾਵ ਜਿਹੜਾ ਉਸਨੂੰ ਮਮੂਲੀ ਮਨੁਖ ਸਮਝਦਾ ਹੈ, ਉਹ ਥੋੜਾ ਲਾਭ ਉਠਾਂਦਾ ਹੈ, ਤੇ ਜਿਹੜਾ ਉਸਨੂੰ ਵਾਹਿਗੁਰੂ ਦਾ ਰੂਪ ਕਰਕੇ ਜਾਣਦਾ ਹੈ, ਉਸਨੂੰ ਸਭ ਤੋਂ ਵਧੇਰੇ ਲਾਭ ਹੁੰਦਾ ਹੈ) । ਇਸ ਵਿਚ ਕੋਈ ਮੂਲੋਂ ਹੀ ਸ਼ੱਕ ਨਹੀਂ ਕਿ ਕੋਈ ਆਦਮੀ ਸਤਿਗੁਰੂ ਨਾਲ ਭਾਵਣੀ ਜਾਂ ਪ੍ਰੇਮ ਲਾ ਕੇ ਵੇਖ ਲਵੇ । ਉਹ ਗੁਰੂ ਤੇ ਵਾਹਿਗੁਰੂ ਭਾਵੇਂ ਦੋ ਹਸਤੀਆਂ ਦਿਸਦੀਆਂ ਹਨ, ਪਰ ਅਸਲ ਵਿਚ ਦੁਹਾਂ ਦੀ ਜੋਤ ਇੱਕੋ ਹੈ । ਉਸ ਦਾ ਮੇਲ ਸ਼ਬਦ ਦੁਆਰਾ ਹੁੰਦਾ ਹੈ ।

ਸਿਰੀਰਾਗੁ ਮਹਲਾ ੩ ॥ ਅੰਮ੍ਰਿਤੁ ਛੋਡਿ [੧]ਬਿਖਿਆ ਲੋਭਾਣੇ ਸੇਵਾ ਕਰਹਿ ਵਿਡਾਣੀ[੨] ॥ ਆਪਣਾ ਧਰਮੁ ਗਵਾਵਹਿ ਬੂਝਹਿ ਨਾਹੀ ਅਨਦਿਨੁ ਦੁਖਿ ਵਿਹਾਣੀ[੩] ॥ ਮਨਮੁਖ ਅੰਧ ਨ ਚੇਤਹੀ ਡੂਬਿ ਮੁਏ ਬਿਨੁ ਪਾਣੀ ॥੧॥ ਮਨ ਰੇ ਸਦਾ ਭਜਹੁ ਹਰਿ ਸਰਣਾਈ ॥ ਗੁਰ ਕਾ ਸਬਦੁ ਅੰਤਰਿ ਵਸੈ ਤਾ ਹਰਿ ਵਿਸਰਿ ਨ ਜਾਈ ॥ ੧ ॥ ਰਹਾਉ ॥ ਇਹੁ ਸਰੀਰੁ ਮਾਇਆ ਕਾ ਪੁਤਲਾ ਵਿਚਿ ਹਉਮੈ ਦੁਸਟੀ[੪] ਪਾਈ ॥ ਆਵਣੁ ਜਾਣਾ ਜੰਮਣੁ ਮਰਣਾ ਮਨਮੁਖਿ ਪਤਿ ਗਵਾਈ ॥ ਸਤਗੁਰੁ ਸੇਵਿ ਸਦਾ ਸੁਖੁ ਪਾਇਆ ਜੋਤੀ ਜੋਤਿ ਮਿਲਾਈ ॥ ੨ ॥ ਸਤਗੁਰ ਕੀ ਸੇਵਾ ਅਤਿ ਸੁਖਾਲੀ ਜੋ ਇਛੇ ਸੋ ਫਲੁ ਪਾਏ ॥ *ਜਤੁ ਸਤੁ ਤਪੁ ਪਵਿਤੁ ਸਰੀਰਾ ਹਰਿ ਹਰਿ ਮੰਨਿ ਵਸਾਏ ॥ ਸਦਾ ਅਨੰਦਿ ਰਹੈ ਦਿਨੁ ਰਾਤੀ ਮਿਲਿ ਪ੍ਰੀਤਮ ਸੁਖੁ ਪਾਏ ॥ ੩ ॥ ਜੋ ਸਤਗੁਰ ਕੀ ਸਰਣਾਗਤੀ[੫] ਹਉ ਤਿਨ ਕੈ ਬਲਿ ਜਾਉ ॥ ਦਰਿ ਸਚੈ ਸਚੀ ਵਡਿਆਈ ਸਹਜੇ[੬] ਸਚਿ ਸਮਾਉ ॥ ਨਾਨਕ ਨਦਰੀ ਪਾਈਐ ਗੁਰਮੁਖਿ ਮੇਲਿ ਮਿਲਾਉ ॥ ੪ ॥ ੧੨ ॥ ੪੫ ॥ ਸਿਰੀਰਾਗੁ ਮਹਲਾ ੩ ॥ ਮਨਮੁਖ ਕਰਮ ਕਮਾਵਣੇ ਜਿਉ ਦੋਹਾਗਣਿ[੭] ਤਨਿ ਸੀਗਾਰੁ ॥ ਸੇਜੈ ਕੰਤੁ ਨ ਆਵਈ ਨਿਤ ਨਿਤ ਹੋਇ ਖੁਆਰੁ ॥ ਪਿਰ ਕਾ ਮਹਲੁ ਨ ਪਾਵਈ ਨਾ ਦੀਸੈ ਘਰੁ ਬਾਰੁ ॥੧॥ ਭਾਈ ਰੇ ਇਕਮਨਿ[੮] ਨਾਮੁ ਧਿਆਇ ॥ ਸੰਤਾ ਸੰਗਤਿ ਮਿਲਿ ਰਹੈ ਜਪਿ ਰਾਮਨਾਮੁ ਸੁਖੁ ਪਾਇ ॥ ੧ ॥ ਰਹਾਉ ॥ ਗੁਰਮੁਖਿ ਸਦਾ ਸੋਹਾਗਣੀ ਪਿਰੁ ਰਾਖਿਆ ਉਰਧਾਰਿ[੯] ॥ ਮਿਠਾ ਬੋਲਹਿ ਨਿਵਿ ਚਲਹਿ ਸੇਜੈ [੧੦]ਰਵੈ ਭਤਾਰੁ ॥ ਸੋਭਾਵੰਤੀ ਸੋਹਾਗਣੀ ਜਿਨ ਗੁਰ ਕਾ [੧੧]ਹੇਤੁ ਅਪਾਰੁ ॥ ੨ ॥ ਪੂਰੈ ਭਾਗਿ ਸਤਗੁਰੁ ਮਿਲੈ [੧੨]ਜਾ ਭਾਗੈ ਕਾ ਉਦਉ ਹੋਇ ॥ ਅੰਤਰਹੁ ਦੁਖੁ ਭ੍ਰਮੁ[੧੩] ਕਟੀਐ ਸੁਖੁ ਪਰਾਪਤਿ ਹੋਇ ॥ ਗੁਰ ਕੈ ਭਾਣੈ ਜੋ ਚਲੈ ਦੁਖੁ ਨ ਪਾਵੈ ਕੋਇ ॥ ੩ ॥ ਗੁਰ ਕੇ ਭਾਣੇ ਵਿਚਿ ਅੰਮ੍ਰਿਤੁ ਹੈ ਸਹਜੇ[੧੪] ਪਾਵੈ ਕੋਇ ॥ ਜਿਨਾ ਪਰਾਪਤਿ[੧੫] ਤਿਨ ਪੀਆ ਹਉਮੈ ਵਿਚਹੁ ਖੋਇ ॥ ਨਾਨਕ ਗੁਰਮੁਖਿ ਨਾਮੁ ਧਿਆਈਐ ਸਚਿ ਮਿਲਾਵਾ ਹੋਇ ॥ ੪ ॥ ੧੩ ॥ ੪੬ ॥ ਸਿਰੀਰਾਗੁ ਮਹਲਾ ੩ ॥ ਜਾ ਪਿਰੁ ਜਾਣੈ ਆਪਣਾ ਤਨੁ ਮਨੁ ਅਗੈ ਧਰੇਇ ॥ †ਸੋਹਾਗਣੀ ਕਰਮ ਕਮਾਵਦੀਆ ਸੇਈ ਕਰਮ ਕਰੇਇ ॥ ਸਹਜੇ ਸਾਚਿ ਮਿਲਾਵੜਾ ਸਾਚੁ ਵਡਾਈ ਦੇਇ ॥੧॥ ਭਾਈ ਰੇ ਗੁਰ ਬਿਨੁ ਭਗਤਿ ਨ ਹੋਇ ॥ ਬਿਨੁ ਗੁਰ ਭਗਤਿ ਨ ਪਾਈਐ ਜੇ ਲੋਚੈ[੧੬] ਸਭੁ ਕੋਇ ॥੧॥ ਰਹਾਉ ॥ ‡ਲਖ ਚਉਰਾਸੀਹ ਫੇਰੁ ਪਇਆ ਕਾਮਣਿ ਦੂਜੈ ਭਾਇ ॥ ਬਿਨੁ ਗੁਰ ਨੀਦ ਨ ਆਵਈ [੧੭]ਦੁਖੀ ਰੈਣਿ ਵਿਹਾਇ ॥ ਬਿਨੁ ਸਬਦੈ ਪਿਰੁ ਨ ਪਾਈਐ ਬਿਰਥਾ ਜਨਮੁ

੧ ਜ਼ਹਿਰ (ਮਾਇਆ) ਨਾਲ ਮੋਹੇ ਗਏ ।
੨ ਬੇਗਾਨੀ, ਪਰਾਈ ।
੩ ਗੁਜਰਦੀ ਹੈ (ਉਮਰ) ।
੪ ਨੀਚਤਾ, ਬਦੀ ।
੫ ਸਰਨ ਆਉਂਦੇ ਹਨ ।
੬ ਸਹਜ ਅਵਸਥਾ ਦੁਆਰਾ ਸੱਚ ਵਿਚ ਸਮਾਉਂਦੇ ਹਨ ।
੭ ਜਿਵੇਂ ਛੁੱਟੜ ਤੀਵੀਂ ਤਨ ਤੇ ਹਾਰ ਸੰਗਾਰ ਲਾਉਂਦੀ ਹੈ ।
੮ ਇਕਾਗਰ ਮਨ ਦੁਆਰਾ ।
੯ ਦਿਲ ਵਿਚ ਧਾਰਨ ਕਰ ਰਖਿਆ ਹੈ ।
੧੦ ਮਾਣਦਾ ਹੈ ਪਤੀ ਉਨ੍ਹਾਂ ਨੂੰ ।
੧੧ ਪਿਆਰ ਬੇਹੱਦ ।
੧੨ ਜਦੋਂ ਭਾਗ ਖੁਲ੍ਹ ਪੈਣ । ਉਦਉ=ਉਦੈ ਜਾਂ ਪਰਗਟ ਹੋਣਾ ।
੧੩ ਭਰਮ, ਭੁਲੇਖਾ ।
੧੪ ਗਿਆਨ ਦੁਆਰਾ ।
੧੫ ਪਰਾਲੱਬਧ, ਪ੍ਰਾਪਤ ਹੋਣਾ ਲਿਖਿਆ ਹੈ ।
੧੬ ਢੂੰਡੇ, ਚਾਹੇ ।
੧੭ ਰਾਤ (ਉਮਰ) ਦੁਖੀ ਹੀ ਕੱਟਦੀ ਹੈ ।

---

* (ਗੁਰੂ ਦੀ ਸੇਵਾ ਤੋਂ) ਜੱਤ ਸੱਤ ਅਤੇ ਤੱਪ ਮਿਲਦੇ ਹਨ, ਸਰੀਰ ਪਵਿੱਤਰ ਹੁੰਦਾ ਹੈ, ਅਤੇ ਸੇਵਕ ਵਾਹਿਗੁਰੂ ਨੂੰ ਮਨ ਵਿਚ ਵਸਾਉਂਦਾ ਹੈ ।

† ਜੋ ਕੰਮ ਸੁਹਾਗਣਾਂ ਕਰਦੀਆਂ ਹਨ, ਉਹੋ ਉਹ ਕਰਦੀ ਹੈ ; ਅਰਥਾਤ ਜੋ ਰਹਿਣੀ ਭਗਤਾਂ ਦੀ ਹੁੰਦੀ ਹੈ, ਉਹੋ ਸਨਮੁਖ ਸਿਖ ਕਰਦਾ ਹੈ ।

‡ ਇਸਤਰੀ ਰੂਪ ਜੀਵ ਨੂੰ ਦੂਜੇ ਭਾਵ ਕਰਕੇ ਚੁਰਾਸੀ ਲਖ ਜੂਨਾਂ ਦੇ ਗੇੜ ਵਿਚ ਜਾਣਾ ਪਿਆ ।

ਗਵਾਇ॥੨॥*ਹਉ ਹਉ ਕਰਤੀ ਜਗੁ ਫਿਰੀ ਨਾ ਧਨੁ ਸੰਪੈ ਨਾਲਿ॥ ਅੰਧੀ ਨਾਮੁ ਨ ਚੇਤਈ ਸਭ ਬਾਧੀ ਜਮਕਾਲਿ॥ ਸਤਗੁਰਿ ਮਿਲਿਐ ਧਨੁ ਪਾਇਆ ਹਰਿਨਾਮਾ ਰਿਦੈ ਸਮਾਲਿ[੧]॥੩॥ਨਾਮਿ ਰਤੇ ਸੇ ਨਿਰਮਲੇ [੨]ਗੁਰ ਕੈ ਸਹਜਿ ਸੁਭਾਇ॥ †ਮਨੁ ਤਨੁ ਰਾਤਾ ਰੰਗ[੩] ਸਿਉ [੪]ਰਸਨਾ ਰਸਨ ਰਸਾਇ॥ ਨਾਨਕ ਰੰਗੁ ਨ ਉਤਰੈ ਜੋ ਹਰਿ ਧੁਰਿ[੫] ਛੋਡਿਆ ਲਾਇ॥ ੪॥੧੪॥੪੭॥ ਸਿਰੀਰਾਗੁ ਮਹਲਾ ੩॥ [੬]ਗੁਰਮੁਖਿ ਕ੍ਰਿਪਾ ਕਰੇ ਭਗਤਿ ਕੀਜੈ ਬਿਨੁ ਗੁਰ ਭਗਤਿ ਨ ਹੋਈ॥ [੭]ਆਪੈ ਆਪੁ ਮਿਲਾਏ ਬੂਝੈ ਤਾ ਨਿਰਮਲੁ ਹੋਵੈ ਸੋਈ॥ਹਰਿ ਜੀਉ ਸਾਚਾ ਸਾਚੀ ਬਾਣੀ ਸਬਦਿ ਮਿਲਾਵਾ ਹੋਈ॥ ੧॥ ਭਾਈ ਰੇ ਭਗਤਿਹੀਣੁ[੮] ਕਾਹੇ ਜਗਿ ਆਇਆ॥ ਪੂਰੇ ਗੁਰ ਕੀ ਸੇਵ ਨ ਕੀਨੀ ਬਿਰਥਾ ਜਨਮੁ ਗਵਾਇਆ ॥ ੧॥ ਰਹਾਉ॥ ਆਪੇ ਜਗਜੀਵਨੁ ਸੁਖਦਾਤਾ ਆਪੇ ਬਖਸਿ ਮਿਲਾਏ॥ ਜੀਅ ਜੰਤ ਏ ਕਿਆ ਵੇਚਾਰੇ ਕਿਆ ਕੋ ਆਖਿ ਸੁਣਾਏ॥ ਗੁਰਮੁਖਿ ਆਪੇ ਦੇਇ ਵਡਾਈ ਆਪੇ ਸੇਵ ਕਰਾਏ॥ ੨॥ਦੇਖਿ ਕੁਟੰਬੁ ਮੋਹਿ ਲੋਭਾਣਾ ਚਲਦਿਆ ਨਾਲਿ ਨ ਜਾਈ॥ ਸਤਗੁਰੁ ਸੇਵਿ ਗੁਣਨਿਧਾਨੁ ਪਾਇਆ ਤਿਸ ਦੀ ਕੀਮ[੯] ਨ ਪਾਈ॥ ਹਰਿ ਪ੍ਰਭੁ ਸਖਾ[੧੦] ਮੀਤੁ ਪ੍ਰਭੁ ਮੇਰਾ ਅੰਤੇ ਹੋਇ ਸਖਾਈ[੧੧]॥੩॥ [੧੨]ਆਪਣੈ ਮਨਿ ਚਿਤਿ ਕਹੈ ਕਹਾਏ ਬਿਨੁ ਗੁਰ ਆਪੁ[੧੩] ਨ ਜਾਈ॥ ਹਰਿ ਜੀਉ ਦਾਤਾ ਭਗਤਿਵਛਲੁ[੧੪] ਹੈ ਕਰਿ ਕਿਰਪਾ ਮੰਨਿ ਵਸਾਈ॥ ਨਾਨਕ [੧੫]ਸੋਭਾ ਸੁਰਤਿ ਦੇਇ ਪ੍ਰਭੁ ਆਪੇ ਗੁਰਮੁਖਿ ਦੇ ਵਡਿਆਈ॥ ੪॥ ੧੫॥ ੪੮॥ ਸਿਰੀਰਾਗੁ ਮਹਲਾ ੩॥ ਧਨੁ [੧੬]ਜਨਨੀ ਜਿਨਿ ਜਾਇਆ ਧੰਨੁ ਪਿਤਾ ਪਰਧਾਨੁ॥ ਸਤਗੁਰੁ ਸੇਵਿ ਸੁਖੁ ਪਾਇਆ ਵਿਚਹੁ ਗਇਆ ਗੁਮਾਨੁ॥ ਦਰਿ ਸੇਵਨਿ ਸੰਤਜਨ ਖੜੇ ਪਾਇਨਿ ਗੁਣੀਨਿਧਾਨੁ[੧੭] ॥ ੧॥ ਮੇਰੇ ਮਨ ਗੁਰਮੁਖਿ ਧਿਆਇ ਹਰਿ ਸੋਇ॥ ਗੁਰ ਕਾ ਸਬਦੁ ਮਨਿ ਵਸੈ ਮਨੁ ਤਨੁ ਨਿਰਮਲੁ ਹੋਇ॥ ੧॥ ਰਹਾਉ॥ ਕਰਿ ਕਿਰਪਾ ਘਰਿ[੧੮] ਆਇਆ ਆਪੇ ਮਿਲਿਆ ਆਇ॥ [੧੯]ਗੁਰਸਬਦੀ ਸਾਲਾਹੀਐ ਰੰਗੇ ਸਹਜਿ ਸੁਭਾਇ॥ [੨੦]ਸਚੈ ਸਚਿ ਸਮਾਇਆ ਮਿਲਿ ਰਹੈ ਨ ਵਿਛੁੜਿ ਜਾਇ॥੨॥ ਜੋ ਕਿਛੁ ਕਰਣਾ ਸੁ ਕਰਿ ਰਹਿਆ ਅਵਰੁ ਨ ਕਰਣਾ ਜਾਇ॥ [੨੧]ਚਿਰੀ ਵਿਛੁੰਨੇ ਮੇਲਿਅਨੁ ਸਤਗੁਰ ਪੰਨੈ ਪਾਇ॥ ਆਪੇ ਕਾਰ ਕਰਾਇਸੀ ਅਵਰੁ ਨ ਕਰਣਾ ਜਾਇ ॥ ੩॥ ਮਨੁ ਤਨੁ ਰਤਾ ਰੰਗ ਸਿਉ ਹਉਮੈ ਤਜਿ ਵਿਕਾਰ॥ [੨੨]ਅਹਿਨਿਸਿ [੨੩]ਹਿਰਦੈ ਰਵਿ ਰਹੈ ਨਿਰਭਉ ਨਾਮੁ ਨਿਰੰਕਾਰ॥ ਨਾਨਕ ਆਪਿ ਮਿਲਾਇਅਨੁ [੨੪]ਪੂਰੈ ਸਬਦਿ ਅਪਾਰ॥੪॥੧੬॥੪੯॥ ਸਿਰੀਰਾਗੁ ਮਹਲਾ੩॥ਗੋਵਿਦੁ ਗੁਣੀ ਨਿਧਾਨੁ ਹੈ ਅੰਤੁ ਨ ਪਾਇਆ ਜਾਇ॥ ਕਥਨੀ

੧ ਸਿਮਰ ਕੇ।

੨ ਗੁਰੂ ਦੇ ਸਹਜ ਸੁਭਾ ਦੁਆਰਾ, ਗੁਰੂ ਵਾਲਾ ਸ਼ਾਂਤ ਸੁਭਾ ਹਾਸਲ ਕਰਕੇ ।

੩ ਪ੍ਰੇਮ।

੪ ਜੀਭ ਹਰੀ ਰਸ ਦਾ ਸੁਆਦ ਲੈਣ ਵਾਲੀ ਹੋ ਗਈ।

੫ ਧੁਰ ਤੋਂ, ਆਪਣੇ ਹਜ਼ੂਰ ਤੋਂ।

੬ ਸਤਿਗੁਰੂ।

੭ ਸਤਿਗੁਰੂ ਆਪਣੇ ਨਾਲ ਸਿੱਖ ਦੇ ਆਪੇ ਨੂੰ ਮਿਲਾਵੇ ਤਾਂ ਸਿੱਖ ਬੁਝਦਾ ਹੈ, ਤਦ ਹੀ ਉਹ (ਸਿੱਖ) ਪਵਿੱਤਰ ਹੁੰਦਾ ਹੈ।

੮ ਭਗਤੀ ਤੋਂ ਬਿਨਾਂ।

੯ ਕੀਮਤ।

੧੦ ਦੋਸਤ।

੧੧ ਸਹਾਈ।

੧੨ ਆਪਣੇ ਮਨ ਚਿਤ ਵਿਚ ਕੋਈ ਪਿਆ ਕਹੇ ਜਾਂ ਹੋਰਨਾਂ ਪਾਸੋਂ ਪਿਆ ਅਖਾਵੇ ਕਿ ਮੇਰੇ ਵਿਚ ਹੰਕਾਰ ਨਹੀਂ, ਪਰ ਹੰਕਾਰ ਗੁਰੂ ਬਿਨਾਂ ਨਹੀਂ ਜਾਂਦਾ।

੧੩ ਆਪਾ ਭਾਵ, ਹੰਕਾਰ।

੧੪ ਭਗਤੀ ਦਾ ਪਿਆਰਾ ਹੈ, ਉਹ ਕਿਰਪਾ ਕਰਕੇ ਭਗਤੀ ਮਨ ਵਿਚ ਵਸਾਉਂਦਾ ਹੈ।

੧੫ ਪ੍ਰਭੂ ਜਸ ਤੇ ਸਮਝ ਆਪੇ ਦਿੰਦਾ ਹੈ, ਅਤੇ ਆਪੇ ਗੁਰੂ ਦੁਆਰਾ ਵਡਿਆਈ ਦਿੰਦਾ ਹੈ।

੧੬ ਮਾਤਾ ਜਿਸ ਨੇ ਜੰਮਿਆ।

੧੭ ਗੁਣਾਂ ਦਾ ਖਜ਼ਾਨਾ।

੧੮ ਹਿਰਦੇ ਵਿਚ।

੧੯ ਗੁਰੂ ਦੀ ਬਾਣੀ ਦੁਆਰਾ ਉਸਦੀ ਸਿਫ਼ਤ ਕਰੀਦੀ ਹੈ, ਉਹੀ ਆਪਣੇ ਸ਼ਾਂਤ ਸੁਭਾ ਵਿਚ ਰੰਗ ਦਿੰਦਾ ਹੈ।

੨੦ (ਮਨੁੱਖ) ਸੱਚਾ ਹੋਣ ਕਰਕੇ ਸੱਚ ਵਿਚ ਸਮਾਉਂਦਾ ਹੈ।

੨੧ ਸਤਿਗੁਰੂ ਨੇ ਚਿਰਾਂ ਦੇ ਵਿਛੜੇ ਹੋਏ ਮੇਲ ਦਿੱਤੇ ਆਪਣੇ ਖਾਤੇ ਪਾ ਕੇ; ਅਰਥਾਤ ਆਪਣੇ ਲੜ ਲਾ ਕੇ, ਆਪਣਿਆਂ ਦੀ ਗਿਣਤੀ ਵਿਚ ਲਿਆ ਕੇ।

੨੨ ਨਿਰੰਕਾਰ ਦਾ ਨਿਰਭਉ ਨਾਮ ਰਾਤ ਦਿਨ ਦਿਲ ਵਿਚ ਰਮਿਆ ਰਹਿੰਦਾ ਹੈ।

੨੩ ਰਾਤ ਦਿਨ।

੨੪ ਅਪਾਰ ਵਾਹਿਗੁਰੂ ਦੇ ਪੂਰੇ ਸ਼ਬਦ ਦੁਆਰਾ।

---

* ਮੈਂ ਮੈਂ ਕਰਦੀ ਸਾਰਾ ਸੰਸਾਰ ਫਿਰ ਨਿਕਲੀ (ਧਨ ਲਈ) ਪਰ ਧਨ ਦੌਲਤ (ਸੰਪੈ) ਭੀ ਨਾਲ ਨਾ ਗਏ।

† ਮਨ ਤੇ ਸਰੀਰ ਪਿਆਰ ਨਾਲ ਰੰਗੇ ਗਏ ਅਤੇ ਜੀਭ ਨਾਮ ਦੇ ਰੱਸ ਨਾਲ ਰਸ ਗਈ।

[੧]ਬਦਨੀ ਨ ਪਾਈਐ ਹਉਮੈ ਵਿਚਹੁ ਜਾਇ ॥ ਸਤਗੁਰਿ ਮਿਲਿਐ [੨]ਸਦ ਭੈ ਰਚੈ ਆਪਿ ਵਸੈ ਮਨਿ ਆਇ ॥ ੧ ॥ ਭਾਈ ਰੇ ਗੁਰਮੁਖਿ ਬੂਝੈ ਕੋਇ ॥ ਬਿਨੁ ਬੂਝੇ ਕਰਮ ਕਮਾਵਣੇ [੩]ਜਨਮੁ ਪਦਾਰਥੁ ਖੋਇ ॥ ੧ ॥ ਰਹਾਉ ॥ ਜਿਨੀ ਚਾਖਿਆ ਤਿਨੀ ਸਾਦੁ ਪਾਇਆ ਬਿਨੁ ਚਾਖੇ ਭਰਮਿ ਭੁਲਾਇ ॥ ਅੰਮ੍ਰਿਤੁ ਸਾਚਾ ਨਾਮੁ ਹੈ ਕਹਣਾ ਕਛੂ ਨ ਜਾਇ॥ [੪]ਪੀਵਤ ਹੂ ਪਰਵਾਣੁ ਭਇਆ ਪੂਰੈ ਸਬਦਿ ਸਮਾਇ ॥ ੨ ॥ ਆਪੇ ਦੇਇ ਤ ਪਾਈਐ ਹੋਰੁ ਕਰਣਾ ਕਿਛੂ ਨ ਜਾਇ॥ ਦੇਵਣਵਾਲੇ ਕੈ ਹਥਿ ਦਾਤਿ ਹੈ ਗੁਰੂ ਦੁਆਰੈ ਪਾਇ ॥ ਜੇਹਾ ਕੀਤੋਨੁ[੫] ਤੇਹਾ ਹੋਆ ਜੇਹੇ ਕਰਮ ਕਮਾਇ ॥ ੩ ॥ [੬]ਜਤੁ ਸਤੁ ਸੰਜਮੁ ਨਾਮੁ ਹੈ ਵਿਣੁ ਨਾਵੈ ਨਿਰਮਲੁ ਨ ਹੋਇ ॥ ਪੂਰੈ ਭਾਗਿ ਨਾਮੁ ਮਨਿ ਵਸੈ ਸਬਦਿ ਮਿਲਾਵਾ ਹੋਇ ॥ ਨਾਨਕ [੭]ਸਹਜੇ ਹੀ ਰੰਗਿ ਵਰਤਦਾ ਹਰਿਗੁਣ ਪਾਵੈ ਸੋਇ ॥ ੪ ॥ ੧੭ ॥ ੫੦ ॥ ਸਿਰੀਰਾਗੁ ਮਹਲਾ ੩ ॥ ਕਾਂਇਆ ਸਾਧੈ ਉਰਧ[੮] ਤਪੁ ਕਰੈ ਵਿਚਹੁ ਹਉਮੈ ਨ ਜਾਇ ॥ [੯]ਅਧਿਆਤਮ ਕਰਮ ਜੇ ਕਰੇ ਨਾਮੁ ਨ ਕਬਹੀ ਪਾਇ ॥ ਗੁਰ ਕੈ ਸਬਦਿ ਜੀਵਤੁ ਮਰੈ ਹਰਿਨਾਮੁ ਵਸੈ ਮਨਿ ਆਇ ॥ ੧ ॥ ਸੁਣਿ ਮਨ ਮੇਰੇ ਭਜੁ ਸਤਗੁਰ ਸਰਣਾ ॥ ਗੁਰ ਪਰਸਾਦੀ ਛੁਟੀਐ [੧੦]ਬਿਖੁ ਭਵਜਲੁ ਸਬਦਿ ਗੁਰ ਤਰਣਾ ॥ ੧ ॥ ਰਹਾਉ ॥ [੧੧]ਤ੍ਰੈ ਗੁਣ ਸਭਾ ਧਾਤੁ ਹੈ ਦੂਜਾ ਭਾਉ ਵਿਕਾਰੁ ॥ ਪੰਡਿਤੁ ਪੜੈ ਬੰਧਨ ਮੋਹ ਬਾਧਾ [੧੨]ਨਹ ਬੂਝੈ ਬਿਖਿਆ ਪਿਆਰਿ ॥ *ਸਤਗੁਰਿ ਮਿਲਿਐ ਤ੍ਰਿਕੁਟੀ ਛੂਟੈ ਚਉਥੈ ਪਦਿ ਮੁਕਤਿ ਦੁਆਰੁ ॥ ੨ ॥ ਗੁਰ ਤੇ ਮਾਰਗੁ ਪਾਈਐ ਚੂਕੈ ਮੋਹੁ ਗੁਬਾਰੁ ॥ ਸਬਦਿ ਮਰੈ ਤਾ ਉਧਰੈ[੧੩] ਪਾਏ ਮੋਖਦੁਆਰੁ ॥ ਗੁਰ ਪਰਸਾਦੀ ਮਿਲਿ ਰਹੈ ਸਚੁ ਨਾਮੁ ਕਰਤਾਰੁ ॥ ੩ ॥ ਇਹੁ ਮਨੂਆ ਅਤਿ ਸਬਲ[੧੪] ਹੈ ਛਡੇ ਨ ਕਿਤੈ ਉਪਾਇ ॥ ਦੂਜੈ ਭਾਇ ਦੁਖੁ ਲਾਇਦਾ ਬਹੁਤੀ ਦੇਇ ਸਜਾਇ॥ ਨਾਨਕ ਨਾਮਿ ਲਗੇ ਸੇ ਉਬਰੇ[੧੫] ਹਉਮੈ ਸਬਦਿ ਗਵਾਇ ॥ ੪ ॥ ੧੮ ॥ ੫੧ ॥ ਸਿਰੀਰਾਗੁ ਮਹਲਾ ੩ ॥ ਕਿਰਪਾ ਕਰੇ ਗੁਰੁ ਪਾਈਐ ਹਰਿਨਾਮੋ ਦੇਇ ਦ੍ਰਿੜਾਇ[੧੬] ॥ ਬਿਨੁ ਗੁਰ ਕਿਨੈ ਨ ਪਾਇਓ ਬਿਰਥਾ ਜਨਮੁ ਗਵਾਇ ॥ ਮਨਮੁਖ ਕਰਮ ਕਮਾਵਣੇ ਦਰਗਹ ਮਿਲੈ ਸਜਾਇ ॥ ੧ ॥ ਮਨ ਰੇ ਦੂਜਾ ਭਾਉ ਚੁਕਾਇ[੧੭] ॥ ਅੰਤਰਿ ਤੇਰੈ ਹਰਿ ਵਸੈ ਗੁਰ ਸੇਵਾ ਸੁਖੁ ਪਾਇ ॥ ਰਹਾਉ ॥ †ਸਚੁ ਬਾਣੀ ਸਚੁ ਸਬਦੁ ਹੈ ਜਾ ਸਚਿ ਧਰੇ ਪਿਆਰੁ ॥ ਹਰਿ ਕਾ ਨਾਮੁ ਮਨਿ ਵਸੈ ਹਉਮੈ ਕ੍ਰੋਧੁ ਨਿਵਾਰਿ[੧੮] ॥ ਮਨਿ ਨਿਰਮਲ ਨਾਮੁ ਧਿਆਈਐ ਤਾ ਪਾਏ ਮੋਖਦੁਆਰੁ ॥ ੨ ॥ ਹਉਮੈ ਵਿਚਿ ਜਗੁ ਬਿਨਸਦਾ[੧੯] ਮਰਿ ਜੰਮੈ ਆਵੈ ਜਾਇ ॥ ਮਨਮੁਖ ਸਬਦੁ ਨ ਜਾਣਨੀ[੨੦] ਜਾਸਨਿ ਪਤਿ ਗਵਾਇ ॥ ਗੁਰ ਸੇਵਾ ਨਾਉ ਪਾਈਐ

੧ ਜ਼ਬਾਨੀ ਗੱਲਾਂ ਨਾਲ ਉਹ ਨਹੀਂ ਮਿਲਦਾ। ਮਿਲਦਾ ਤਦ ਹੈ ਜੇ ਹਉਮੈ ਦਿਲੋਂ ਦੂਰ ਕਰੀਏ ।

੨ ਸਦਾ ਵਾਹਿਗੁਰੂ ਦੇ ਡਰ ਵਿਚ ਲਗਾ ਰਹਿੰਦਾ ਹੈ।

੩ ਮਨੁੱਖਾ ਜਨਮ ਜਹੀ ਅਮੋਲਕ ਵਸਤੂ ।

੪ ਸੱਚੇ ਨਾਮ ਦਾ ਅੰਮ੍ਰਿਤ ਪੀਵੰਦਿਆਂ ਹੀ ਕਬੂਲ ਪੈ ਗਿਆ ।

੫ ਉਸਨੇ ਕੀਤਾ ।

੬ ਜਤ, ਸਤ ਤੇ ਇੰਦ੍ਰਿਆਂ ਦਾ ਰੋਕਣਾ-ਇਹ ਸਾਰੇ ਕਰਮ ਨਾਮ ਵਿਚ ਆ ਜਾਂਦੇ ਹਨ।

੭ ਜਿਹੜਾ ਸ਼ਾਂਤ ਮਨ ਹੋ ਕੇ ਪ੍ਰੇਮ ਵਿਚ ਨਿਭਦਾ ਹੈ, ਉਹੋ ਹਰੀ ਦੇ ਗੁਣ ਪਾਉਂਦਾ ਹੈ ।

੮ ਪੁੱਠਾ ਲਟਕ ਕੇ ।

੯ ਆਤਮ ਗਿਆਨ ਦੇ ਸਾਧਣ ਲਈ ਬਣਾਵਟੀ ਕਰਮ (ਇੰਦ੍ਰਿਆਂ ਦਾ ਨਿਗ੍ਰਹ ਜਾਂ ਨਰੋਧ, ਨੇਤੀ, ਧੋਤੀ, ਗਜ ਆਦਿ)।

੧੦ ਇਸ ਵਿਸ ਰੂਪ ਸੰਸਾਰ ਨੂੰ ਗੁਰੂ ਦੇ ਸ਼ਬਦ ਦੁਆਰਾ ਤਰੀ ਦਾ ਹੈ ।

੧੧ ਸਤੋ, ਰਜੋ, ਤਮੋ ਗੁਣਾਂ ਵਾਲੇ ਕਰਮ ਸਾਰੇ ਨਾਸਵੰਤ ਹਨ, ਇਹ ਦੂਜਾ ਭਾਵ ਹੈ, ਜੋ ਬੁਰਾ ਹੈ ।

੧੨ ਉਹ ਪਾਪ ਦੇ ਪਿਆਰ ਵਿਚ ਨਹੀਂ ਬੁਝਦਾ ।

੧੩ ਤਰ ਸਕਦਾ ਹੈ।

੧੪ ਤਾਕਤਵਰ।

੧੫ ਤਰ ਗਏ।

੧੬ ਗੁਰੂ ਪੱਕੀ ਤਰ੍ਹਾਂ ਨਾਮ ਸਮਝਾ ਦਿੰਦਾ ਹੈ।

੧੭ ਮੁਕਾ ਦੇਹ, ਦੂਰ ਕਰ।

੧੮ ਦੂਰ ਕਰਕੇ ।

੧੯ ਨਾਸ ਹੁੰਦਾ ਹੈ ।

੨੦ ਨਹੀਂ ਜਾਣਦੇ ।

---

*ਇਹ ਤਿੰਨਾਂ ਗੁਣਾਂ ਦਾ ਬੰਧਨ ਸਤਗੁਰੂ ਦੇ ਮਿਲਣ ਨਾਲ ਛੁਟਦਾ ਹੈ ਅਤੇ ਤੁਰੀਆ ਅਵਸਥਾ ਵਿਚ ਹੋ ਕੇ ਮੁਕਤੀ ਮਿਲਦੀ ਹੈ।

†ਆਦਮੀ ਦੀ ਕਥਨੀ ਤੇ ਚਲਣ ਦਾ ਰਸਤਾ ਤਦ ਹੀ ਸੱਚਾ ਹੈ, ਜੇ ਉਹ ਸੱਚ ਨਾਲ ਪਿਆਰ ਕਰੇ। ਸ਼ਬਦ=ਜ਼ਿੰਦਗੀ ਦਾ ਰਸਤਾ, ਦੇਖੋ ਪੰਨੇ ੮ ਦਾ ਨੋਟ ੧੩।

ਸਚੇ ਰਹੈ ਸਮਾਇ ॥ ੩॥ ਸਬਦਿ ਮੰਨਿਐ ਗੁਰੁ ਪਾਈਐ ਵਿਚਹੁ ਆਪੁ[੧] ਗਵਾਇ॥
ਅਨਦਿਨੁ ਭਗਤਿ ਕਰੇ ਸਦਾ ਸਾਚੇ ਕੀ ਲਿਵ ਲਾਇ ॥ ਨਾਮੁ ਪਦਾਰਥੁ ਮਨਿ
ਵਸਿਆ ਨਾਨਕ ਸਹਜਿ[੨] ਸਮਾਇ ॥ ੪ ॥ ੧੯ ॥ ੫੨॥ ਸਿਰੀਰਾਗੁ
ਮਹਲਾ ੩ ॥ *ਜਿਨੀ ਪੁਰਖੀ ਸਤਗੁਰੁ ਨ ਸੇਵਿਓ ਸੇ ਦੁਖੀਏ ਜੁਗ ਚਾਰਿ॥ ਘਰਿ
ਹੋਦਾ ਪੁਰਖੁ[੩] ਨ ਪਛਾਣਿਆ [੪]ਅਭਿਮਾਨਿ ਮੁਠੇ ਅਹੰਕਾਰਿ ॥ [੫]ਸਤਗੁਰੂ ਕਿਆ
ਫਿਟਕਿਆ ਮੰਗਿ ਥਕੇ ਸੰਸਾਰਿ ॥ ਸਚਾ ਸਬਦੁ ਨ ਸੇਵਿਓ ਸਭਿ ਕਾਜ
ਸਵਾਰਣਹਾਰੁ ॥ ੧ ॥ ਮਨ ਮੇਰੇ ਸਦਾ ਹਰਿ ਵੇਖੁ ਹਦੂਰਿ[੬] ॥ ਜਨਮ ਮਰਨ ਦੁਖੁ
ਪਰਹਰੈ[੭] ਸਬਦਿ ਰਹਿਆ ਭਰਪੂਰਿ ॥੧॥ਰਹਾਉ॥ ਸਚੁ ਸਲਾਹਨਿ ਸੇ ਸਚੇ ਸਚਾ
ਨਾਮੁ ਅਧਾਰੁ[੮] ॥ ਸਚੀ ਕਾਰ ਕਮਾਵਣੀ ਸਚੇ ਨਾਲਿ ਪਿਆਰੁ॥ [੯]ਸਚਾ ਸਾਹੁ
ਵਰਤਦਾ ਕੋਇ ਨ ਮੇਟਣਹਾਰੁ॥ [੧੦]ਮਨਮੁਖ ਮਹਲੁ ਨ ਪਾਇਨੀ ਕੂੜਿ ਮੁਠੇ
ਕੂੜਿਆਰ ॥ ੨॥ ਹਉਮੈ ਕਰਤਾ ਜਗੁ ਮੁਆ ਗੁਰ ਬਿਨੁ [੧੧]ਘੋਰ ਅੰਧਾਰੁ॥ਮਾਇਆ
ਮੋਹਿ ਵਿਸਾਰਿਆ ਸੁਖਦਾਤਾ ਦਾਤਾਰੁ॥ ਸਤਗੁਰੁ ਸੇਵਹਿ ਤਾ ਉਬਰਹਿ[੧੨] ਸਚੁ
ਰਖਹਿ ਉਰਧਾਰਿ[੧੩] ॥ †ਕਿਰਪਾ ਤੇ ਹਰਿ ਪਾਈਐ ਸਚਿ ਸਬਦਿ ਵੀਚਾਰਿ॥੩॥
ਸਤਗੁਰੁ ਸੇਵਿ ਮਨੁ ਨਿਰਮਲਾ ਹਉਮੈ ਤਜਿ[੧੪] ਵਿਕਾਰ ॥ ਆਪੁ[੧੫] ਛੋਡਿ ਜੀਵਤ
ਮਰੈ ਗੁਰ ਕੈ ਸਬਦਿ ਵੀਚਾਰ॥ [੧੬]ਧੰਧਾ ਧਾਵਤ ਰਹਿ ਗਏ ਲਾਗਾ ਸਾਚਿ ਪਿਆਰੁ॥
ਸਚਿ ਰਤੇ ਮੁਖ ਉਜਲੇ ਤਿਤੁ ਸਾਚੈ ਦਰਬਾਰਿ ॥ ੪॥ਸਤੁਗੁਰੁ ਪੁਰਖੁ[੧੭] ਨ ਮੰਨਿਓ
ਸਬਦਿ ਨ ਲਗੋ ਪਿਆਰੁ ॥ ਇਸਨਾਨੁ ਦਾਨੁ ਜੇਤਾ ਕਰਹਿ [੧੮]ਦੂਜੈ ਭਾਇ ਖੁਆਰੁ॥
ਹਰਿ ਜੀਉ ਆਪਣੀ ਕ੍ਰਿਪਾ ਕਰੇ ਤਾ ਲਾਗੈ ਨਾਮ ਪਿਆਰੁ ॥ ਨਾਨਕ ਨਾਮੁ
ਸਮਾਲਿ[੧੯] ਤੂ [੨੦]ਗੁਰ ਕੈ ਹੇਤਿ ਅਪਾਰਿ॥੫॥੨੦॥੫੩॥ਸਿਰੀਰਾਗੁ॥ਮਹਲਾ੩॥
ਕਿਸੁ ਹਉ ਸੇਵੀ ਕਿਆ ਜਪੁ ਕਰੀ ਸਤਗੁਰ ਪੂਛਉ ਜਾਇ ॥ ਸਤਗੁਰ ਕਾ ਭਾਣਾ
ਮੰਨਿ ਲਈ ਵਿਚਹੁ ਆਪੁ[੧੫] ਗਵਾਇ ॥ [੨੧]ਏਹਾ ਸੇਵਾ ਚਾਕਰੀ ਨਾਮੁ ਵਸੈ ਮਨਿ
ਆਇ॥ ਨਾਮੈ ਹੀ ਤੇ ਸੁਖੁ ਪਾਈਐ [੨੨]ਸਚੈ ਸਬਦਿ ਸੁਹਾਇ ॥ ੧ ॥ ਮਨ ਮੇਰੇ
ਅਨਦਿਨੁ[੨੩] ਜਾਗੁ ਹਰਿ ਚੇਤਿ ॥ [੨੪]ਆਪਣੀ ਖੇਤੀ ਰਖਿ ਲੈ ਕੂੰਜ ਪੜੈਗੀ ਖੇਤਿ ॥
੧॥ ਰਹਾਉ॥ ਮਨ ਕੀਆ ਇਛਾ[੨੫] ਪੂਰੀਆ ਸਬਦਿ ਰਹਿਆ ਭਰਪੂਰਿ ॥ [੨੬]ਭੈ
ਭਾਇ ਭਗਤਿ ਕਰਹਿ ਦਿਨੁ ਰਾਤੀ ਹਰਿ ਜੀਉ ਵੇਖੈ ਸਦਾ ਹਦੂਰਿ ॥ ਸਚੈ ਸਬਦਿ
ਸਦਾ ਮਨੁ ਰਾਤਾ ਭ੍ਰਮੁ[੨੭] ਗਇਆ ਸਰੀਰਹੁ ਦੂਰਿ ॥ ਨਿਰਮਲੁ ਸਾਹਿਬੁ ਪਾਇਆ
ਸਾਚਾ ਗੁਣੀਗਹੀਰੁ[੨੮]॥੨॥ਜੋ ਜਾਗੇ ਸੇ ਉਬਰੇ[੧੨] ਸੂਤੇ ਗਏ ਮੁਹਾਇ[੨੯] ॥ ਸਚਾ
ਸਬਦੁ ਨ ਪਛਾਣਿਓ [੩੦]ਸੁਪਨਾ ਗਇਆ ਵਿਹਾਇ॥ [੩੧]ਸੁੰਞੇ ਘਰ ਕਾ ਪਾਹੁਣਾ ਜਿਉ

੧ ਹਉਮੈ ।
੨ ਤਿੰਨਾਂ ਗੁਣਾਂ ਵਾਲੀ ਹਾਲਤ ਤੋਂ ਲੰਘ ਕੇ ਚੌਥੇ ਪਦ (ਪੂਰਨ ਗਿਆਨ ਤੇ ਸ਼ਾਂਤੀ) ਵਿਚ ।
੩ ਮਹਾਂਪੁਰਖ ; ਭਾਵ ਗੁਰੂ ਅੰਗਦ ਦੇਵ ਜੀ ਤੋਂ ਹੈ।
੪ ਗ਼ਰੂਰ ਨਾਲ ਤੇ ਹਉਮੈ ਨਾਲ ਠਗੇ ਹੋਣ ਕਰਕੇ ।
੫ ਗੁਰੂ ਅੰਗਦ ਜੀ ਵਲੋਂ ਧ੍ਰਿਕਾਰੇ ਹੋਏ ਲੋਕ ਸੰਸਾਰ ਵਿਚੋਂ ਮੰਗ ੨ ਕੇ ਰਹਿ ਗਏ ਹਨ, ਪਰ ਕਿਧਰੋਂ ਵੀ ਪ੍ਰਾਪਤੀ ਨਹੀਂ ਹੁੰਦੀ, ਕਿਉਂਕਿ ਉਨ੍ਹਾਂ ਨੇ ਸੱਚੀ ਬਾਣੀ ਵਾਲਾ ਵਾਹਿਗੁਰੂ ਨਹੀਂ ਸੇਵਿਆ ਜੋ ਸਾਰੇ ਕੰਮ ਸੰਵਾਰਨ ਵਾਲਾ ਹੈ । 'ਸ਼ਬਦ' ਵਾਹਿਗੁਰੂ ਲਈ ਆਇਆ ਹੈ, ਕਿਉਂਕਿ ਇਸ ਵਿਚ, ਅਰਥਾਤ ਗੁਰਬਾਣੀ ਵਿਚ, ਵਾਹਿਗੁਰੂ ਸਮਾ ਰਿਹਾ ਹੈ । ਦੇਖੋ ਰਹਾਉ ਦੀ ਦੂਜੀ ਤੁਕ ।
੬ ਹਜ਼ੂਰ, ਸਾਮ੍ਹਣੇ ।
੭ ਦੂਰ ਕਰਦਾ ਹੈ ।
੮ ਆਸਰਾ ।
੯ ਸਚਾ ਮਾਲਕ ਹੀ ਹੈ ਜਿਸਦਾ ਹੁਕਮ ਚਲਦਾ ਹੈ। ਉਸ ਹੁਕਮ ਨੂੰ ਕੋਈ ਨਹੀਂ ਮੇਟ ਸਕਦਾ ।
੧੦ ਆਪ-ਹੁਦਰੇ ਲੋਕ ਵਾਹਿਗੁਰੂ ਦੇ ਦਰ ਤਕ ਨਹੀਂ ਪੁਜਦੇ, ਓਹ ਝੂਠੇ ਤਾਂ ਰਸਤੇ ਵਿਚ ਹੀ ਕੂੜ ਨਾਲ ਲੁੱਟੇ ਜਾਂਦੇ ਹਨ ।
੧੧ ਘੁੱਪ ਹਨੇਰਾ ਹੈ ।
੧੨ ਤਰ ਜਾਣ, ਬੱਚ ਜਾਣ ।
੧੩ ਦਿਲ ਵਿਚ ਧਾਰ ਰਖਣ ।
੧੪ ਛੱਡ ਕੇ ।
੧੫ ਆਪਾ ਭਾਵ, ਹਉਮੈ ।
੧੬ ਸੰਸਾਰ ਦੇ ਝਮੇਲਿਆਂ ਵਿਚ ਦੌੜ ਭੱਜ ਕਰਨ ਤੋਂ ਰਹਿ ਗਏ ਅਤੇ ਸੱਚੇ ਪਾਸੇ ਰੁਚੀ ਹੋ ਗਈ ।
੧੭ ਇਸ ਤੋਂ ਜ਼ਾਹਰ ਹੈ ਕਿ ਇਸ ਸ਼ਬਦ ਦੀ ਦੂਜੀ ਤੁਕ ਵਿਚ ਵੀ "ਪੁਰਖੁ" ਤੋਂ ਭਾਵ ਸਤਿਗੁਰੂ ਹੈ ।
੧੮ ਵਾਹਿਗੁਰੂ ਤੋਂ ਉਲਟ ਦੂਜੇ ਪਾਸੇ ਲਗੇ ਹੋਣ ਕਰਕੇ ।
੧੯ ਚੇਤੇ ਕਰ ।
੨੦ ਗੁਰੂ ਦੇ ਅਤੁੱਟ ਪ੍ਰੇਮ ਨਾਲ ।
੨੧ ਬਸ ਸੇਵਾ ਚਾਕਰੀ ਇਸੇ ਵਿਚ ਹੈ ਕਿ ਮਨ ਵਿਚ ਵਾਹਿਗੁਰੂ ਦਾ ਨਾਮ ਆ ਕੇ ਵੱਸੇ ।
੨੨ ਸੱਚੇ ਸ਼ਬਦ ਦੀ ਕਮਾਈ ਦੁਆਰਾ ਸੋਹਣੇ ਲਗੀਦਾ ਹੈ (ਰੱਬ ਦੇ ਹਜ਼ੂਰ) ।
੨੩ ਹਰ ਰੋਜ਼ ।
੨੪ ਆਪਣੀ 'ਭਾਇ ਭਗਤਿ' ਵਾਲੇ ਜੀਵਣ ਦੀ ਖੇਤੀ ਦੀ ਰਾਖੀ ਕਰ, ਨਹੀਂ ਤਾਂ ਤੇਰੀ ਉਮਰ ਦੀ ਖੇਤੀ ਨੂੰ ਮੌਤ ਰੂਪੀ ਕੂੰਜ ਖਾ ਜਾਵੇਗੀ ।
੨੫ ਭਾਵਣੀਆਂ ।
੨੬ ਰਾਤ ਦਿਨ ਭੈ ਵਾਲੀ ਪ੍ਰੇਮਾ ਭਗਤੀ ਕਰਦੇ ਹਨ ।
੨੭ ਭਰਮ, ਵਹਿਮ ।
੨੮ ਗੁਣਾਂ ਕਰਕੇ ਗੰਭੀਰ, ਅਥਾਹ ਗੁਣਾਂ ਵਾਲਾ।
੨੯ ਠੱਗੇ ਗਏ ।
੩੦ ਜ਼ਿੰਦਗੀ ਸੁਪਨੇ ਵਾਂਗੂ ਲੰਘ ਗਈ ।
੩੧ ਖਾਲੀ ਘਰ ਦੇ ਪ੍ਰਾਹੁਣੇ ਵਾਕਰ ਜਿਸ ਤਰਾਂ ਸਖਣਾ ਆਇਆ ਸੀ, ਉਸੇ ਤਰਾਂ ਸਖਣਾ ਵਾਪਸ ਜਾ ਰਿਹਾ ਹੈ ।

---

* ਇਹ ਸ਼ਬਦ ਗੁਰੂ ਅੰਗਦ ਦੇਵ ਜੀ ਦੇ ਟੱਬਰ ਦੇ ਸੰਬੰਧੀਆਂ ਪ੍ਰਥਾਇ ਉਚਾਰਿਆ ਹੈ, ਜੋ ਹੰਕਾਰ ਕਰਕੇ ਆਪਣੇ ਘਰ ਵਿਚ ਗੁਰੂ ਜਹੇ ਮਹਾਂਪੁਰਖ ਦੇ ਹੁੰਦਿਆਂ ਉਸਦੀ ਕਦਰ ਨਹੀਂ ਸੀ ਕਰਦੇ ।

† ਵਾਹਿਗੁਰੂ ਆਪਣੀ ਮਿਹਰ ਦੁਆਰਾ ਹੀ ਮਿਲਦਾ ਹੈ, ਗੁਰੂ ਦੀ ਸੱਚੀ ਬਾਣੀ ਦੇ ਵੀਚਾਰ ਨਾਲ । ਭਾਵ ਮਿਹਰ ਹੋਂਦੀ ਹੈ, ਤਾਂ ਮਨੁਖ ਬਾਣੀ ਵਲ ਲਗਦਾ ਹੈ, ਜਿਸ ਦਾ ਵਿਚਾਰ ਕਰ ਕਰ ਕੇ ਵਾਹਿਗੁਰੂ ਨੂੰ ਲਭੀਦਾ ਹੈ । ਉਹ ਕਿਸ ਤਰ੍ਹਾਂ ? ਜਿਵੇਂ ਅਗਲੇ ਅੰਕ ਵਿਚ ਦਸਿਆ ਹੈ ।

ਆਇਆ ਤਿਉ ਜਾਇ ॥ ਮਨਮੁਖ ਜਨਮੁ ਬਿਰਥਾ ਗਇਆ ਕਿਆ ਮੁਹੁ ਦੇਸੀ
ਜਾਇ ॥ ੩ ॥ ਸਭ ਕਿਛੁ ਆਪੇ ਆਪਿ ਹੈ [੧]ਹਉਮੈ ਵਿਚਿ ਕਹਨੁ ਨ ਜਾਇ ॥
ਗੁਰ ਕੈ ਸਬਦਿ ਪਛਾਣੀਐ ਦੁਖੁ ਹਉਮੈ ਵਿਚਹੁ ਗਵਾਇ ॥ ਸਤਗੁਰੁ ਸੇਵਨਿ
ਆਪਣਾ ਹਉ ਤਿਨ ਕੈ ਲਾਗਉ ਪਾਇ ॥ ਨਾਨਕ ਦਰਿ ਸਚੈ ਸਚਿਆਰ ਹਹਿ
ਹਉ ਤਿਨ ਬਲਿਹਾਰੈ ਜਾਉ ॥ ੪ ॥ ੨੧ ॥ ੫੪ ॥ ਸਿਰੀਰਾਗੁ ਮਹਲਾ ੩ ॥
ਜੇ ਵੇਲਾ ਵਖਤੁ ਵੀਚਾਰੀਐ ਤਾ ਕਿਤੁ ਵੇਲਾ ਭਗਤਿ ਹੋਇ ॥ [੨]ਅਨਦਿਨੁ ਨਾਮੇ
ਰਤਿਆ ਸਚੇ ਸਚੀ ਸੋਇ ॥ ਇਕੁ ਤਿਲੁ ਪਿਆਰਾ ਵਿਸਰੈ ਭਗਤਿ ਕਿਨੇਹੀ[੩] ਹੋਇ ॥
ਮਨੁ ਤਨੁ ਸੀਤਲੁ[੪] ਸਾਚ ਸਿਉ ਸਾਸੁ[੫] ਨ ਬਿਰਥਾ ਕੋਇ ॥੧॥ ਮੇਰੇ ਮਨ ਹਰਿ ਕਾ
ਨਾਮੁ ਧਿਆਇ ॥ ਸਾਚੀ ਭਗਤਿ ਤਾ ਥੀਐ[੬] ਜਾ ਹਰਿ ਵਸੈ ਮਨਿ ਆਇ ॥ ੧ ॥
ਰਹਾਉ ॥ [੭]ਸਹਜੇ ਖੇਤੀ ਰਾਹੀਐ ਸਚੁ ਨਾਮੁ ਬੀਜੁ ਪਾਇ ॥ ਖੇਤੀ ਜੰਮੀ ਅਗਲੀ[੮]
[੯]ਮਨੂਆ ਰਜਾ ਸਹਜਿ ਸੁਭਾਇ ॥ ਗੁਰ ਕਾ ਸਬਦੁ ਅੰਮ੍ਰਿਤੁ ਹੈ ਜਿਤੁ ਪੀਤੈ ਤਿਖ[੧੦]
ਜਾਇ ॥ ਇਹੁ ਮਨੁ ਸਾਚਾ ਸਚਿ ਰਤਾ ਸਚੇ ਰਹਿਆ ਸਮਾਇ ॥ ੨ ॥ *ਆਖਣੁ
ਵੇਖਣੁ ਬੋਲਣਾ ਸਬਦੇ ਰਹਿਆ ਸਮਾਇ ॥ ਬਾਣੀ ਵਜੀ ਚਹੁ ਜੁਗੀ ਸਚੋ ਸਚੁ
ਸੁਣਾਇ ॥ ਹਉਮੈ ਮੇਰਾ ਰਹਿ ਗਇਆ ਸਚੈ ਲਇਆ ਮਿਲਾਇ ॥ [੧੧]ਤਿਨ ਕਉ
ਮਹਲੁ ਹਦੂਰਿ ਹੈ ਜੋ ਸਚਿ ਰਹੇ ਲਿਵ ਲਾਇ ॥ ੩ ॥ [੧੨]ਨਦਰੀ ਨਾਮੁ ਧਿਆਈਐ
ਵਿਣੁ[੧੩] ਕਰਮਾ ਪਾਇਆ ਨ ਜਾਇ ॥ [੧੪]ਪੂਰੈ ਭਾਗਿ ਸਤਸੰਗਤਿ ਲਹੈ ਸਤਗੁਰੁ
ਭੇਟੈ ਜਿਸੁ ਆਇ ॥ ਅਨਦਿਨੁ[੨] ਨਾਮੇ ਰਤਿਆ [੧੫]ਦੁਖੁ ਬਿਖਿਆ ਵਿਚਹੁ ਜਾਇ ॥
ਨਾਨਕ ਸਬਦਿ ਮਿਲਾਵੜਾ ਨਾਮੇ ਨਾਮਿ ਸਮਾਇ ॥ ੪ ॥ ੨੨ ॥ ੫੫ ॥
ਸਿਰੀਰਾਗੁ ਮਹਲਾ ੩ ॥ ਆਪਣਾ [੧੬]ਭਉ ਤਿਨ ਪਾਇਓਨੁ ਜਿਨ ਗੁਰ ਕਾ ਸਬਦੁ
ਬੀਚਾਰਿ ॥ ਸਤਸੰਗਤੀ ਸਦਾ ਮਿਲਿ ਰਹੇ ਸਚੇ ਕੇ ਗੁਣ ਸਾਰਿ[੧੭] ॥ [੧੮]ਦੁਬਿਧਾ ਮੈਲੁ
ਚੁਕਾਈਅਨੁ ਹਰਿ ਰਾਖਿਆ ਉਰਧਾਰਿ ॥ ਸਚੀ ਬਾਣੀ ਸਚੁ ਮਨਿ ਸਚੇ ਨਾਲਿ
ਪਿਆਰੁ ॥ ੧ ॥ [੧੯]ਮਨ ਮੇਰੇ ਹਉਮੈ ਮੈਲੁ ਭਰ ਨਾਲਿ ॥ ਹਰਿ ਨਿਰਮਲੁ ਸਦਾ
ਸੋਹਣਾ ਸਬਦਿ ਸਵਾਰਣਹਾਰੁ ॥੧॥ ਰਹਾਉ ॥ ਸਚੈ ਸਬਦਿ ਮਨੁ ਮੋਹਿਆ ਪ੍ਰਭਿ[੨੦]
ਆਪੇ ਲਏ ਮਿਲਾਇ ॥ ਅਨਦਿਨੁ[੨] ਨਾਮੇ ਰਤਿਆ ਜੋਤੀ ਜੋਤਿ ਸਮਾਇ ॥ †ਜੋਤੀ ਹੂ
ਪ੍ਰਭੁ ਜਾਪਦਾ ਬਿਨੁ ਸਤਗੁਰ ਬੂਝ ਨ ਪਾਇ ॥ ਜਿਨ ਕਉ ਪੂਰਬਿ ਲਿਖਿਆ
ਸਤਗੁਰੁ ਭੇਟਿਆ ਤਿਨ ਆਇ ॥ ੨ ॥ ਵਿਣੁ ਨਾਵੈ ਸਭ ਡੁਮਣੀ[੨੧] ਦੂਜੈ ਭਾਇ
ਖੁਆਇ ॥ ਤਿਸੁ ਬਿਨੁ ਘੜੀ ਨ ਜੀਂਵਦੀ ਦੁਖੀ [੨੨]ਰੈਣਿ ਵਿਹਾਇ ॥ ਭਰਮਿ ਭੁਲਾਣਾ
ਅੰਧੁਲਾ ਫਿਰਿ ਫਿਰਿ ਆਵੈ ਜਾਇ ॥ ਨਦਰਿ[੧੨] ਕਰੇ ਪ੍ਰਭੁ ਆਪਣੀ ਆਪੇ ਲਏ

੧ ਹਉਮੈ ਕਰਕੇ ਇਹ ਆਖਣ ਨਹੀਂ ਹੁੰਦਾ ਕਿ ਸਭ ਕੁਝ ਉਹ ਆਪ ਹੈ ।
੨ ਹਰ ਰੋਜ਼ ਨਾਮ ਵਿਚ ਰਚੇ ਹੋਣ ਕਰਕੇ ਸੱਚੇ ਲੋਕਾਂ ਦੀ ਸੱਚੀ ਸੋਭਾ ਹੁੰਦੀ ਹੈ ।
੩ ਕੇਹੋ ਜਹੀ, ਭਾਵ ਕੁਝ ਨਾ ।
੪ ਠੰਢਾ ।
੫ ਸੁਆਸ, ਸਾਹ ।
੬ ਹੋਵੈ, ਹੁੰਦੀ ਹੈ ।
੭ ਸਹਜ ਅਵਸਥਾ ਵਿਚ ਹੋ ਕੇ, ਅਰਥਾਤ ਤਿਹਾਂ ਗੁਣਾਂ ਤੋਂ ਉੱਚਾ ਹੋ ਕੇ ਟਿਕਾਉ ਵਾਲੀ ਅਵਸਥਾ ਵਿਚ, ਹਿਰਦੇ ਰੂਪੀ ਖੇਤੀ ਬੀਜੀਏ ਸੱਚੇ ਨਾਮ ਦਾ ਬੀਂ ਪਾ ਕੇ ।
੮ ਬਹੁਤੀ ।
੯ ਮਨ ਸ਼ਾਂਤ ਹੋ ਕੇ ਰੱਜ ਗਿਆ ।
੧੦ ਤ੍ਰਿਸ਼ਨਾ ਦੀ ਤ੍ਰੇਹ ।
੧੧ ਉਨ੍ਹਾਂ ਦਾ ਵਾਸਾ ਰੱਬ ਦੀ ਹਜ਼ੂਰੀ ਵਿਚ ਹੈ ।
੧੨ ਵਾਹਿਗੁਰੂ ਦੀ ਮਿਹਰ ਦੀ ਨਜ਼ਰ ਹੋਵੇ ਤਾਂ ।
੧੩ ਬਿਨਾਂ ।
੧੪ ਪੂਰੇ ਭਾਗਾਂ ਕਰਕੇ ਉਹ ਮਨੁਖ ਸਤਸੰਗਤਿ ਪ੍ਰਾਪਤ ਕਰਦਾ ਹੈ ਜਿਸਨੂੰ ਸਤਿਗੁਰੂ ਜੀ ਆਪ ਆ ਕੇ ਮਿਲਣ ।
੧੫ ਵਿਕਾਰ ਜਾਂ ਬੁਰਾਈ ਦਾ ਦੁੱਖ ।
੧੬ ਡਰ ਉਨ੍ਹਾਂ ਨੂੰ ਪਾਇਆ ਹੈ ਰੱਬ ਨੇ ।
੧੭ ਸਮਝ ਕੇ ।
੧੮ ਦੁਚਿੱਤੀ ਦੀ ਮੈਲ ਦੂਰ ਕੀਤੀ ਹੈ ਅਤੇ ਵਾਹਿਗੁਰੂ ਨੂੰ ਦਿਲ ਵਿਚ ਪਾ ਰਖਿਆ ਹੈ ।
੧੯ ਹੇ ਮੇਰੇ ਮਨ ! ਤੂੰ ਹਉਮੈਂ ਦੀ ਮੈਲ ਨਾਲ ਲਿਬੜਿਆ ਪਿਆ ਹੈਂ ।
੨੦ ਪ੍ਰਭੂ ਨੇ ।
੨੧ ਦੋ-ਮਨੀ, ਦੁਚਿੱਤੀ, ਦੁਬਿਧਾ ਵਾਲੀ । ਬਿਨਾਂ ਨਾਮ ਤੋਂ ਸ੍ਰਿਸ਼ਟੀ ਦੁਬਿਧਾ ਵਿਚ ਹੈ, ਇਸ ਦੂਜੇ ਭਾਵ ਕਰਕੇ (ਅਰਥਾਤ ਵਾਹਿਗੁਰੂ ਨੂੰ ਛੱਡ ਕੇ ਹੋਰ ਪਾਸੇ ਲਗਣ ਕਰਕੇ) ਭੁਲਦੀ ਭਟਕਦੀ ਪਈ ਹੈ ।
੨੨ ਰਾਤ ਗੁਜ਼ਾਰਦੀ ਹੈ ।

---

* ਉਨ੍ਹਾਂ ਦਾ ਆਖਣਾ, ਵੇਖਣਾ ਤੇ ਬੋਲਣਾ ਗੁਰਬਾਣੀ ਵਿਚ ਹੀ ਸਮਾ ਰਿਹਾ ਹੈ; ਭਾਵ ਜੋ ਕੁਝ ਓਹ ਆਖਦੇ, ਵੇਖਦੇ ਜਾਂ ਬੋਲਦੇ ਹਨ ਗੁਰਬਾਣੀ ਦੇ ਐਨ ਮੁਤਾਬਕ ਹੁੰਦਾ ਹੈ। ਉਨ੍ਹਾਂ ਦੀਆਂ ਕਹੀਆਂ ਹੋਈਆਂ ਗੱਲਾਂ ਚਹੁਆਂ ਜੁਗਾਂ ਵਿਚ ਮਸ਼ਹੂਰ ਹੋ ਜਾਂਦੀਆਂ ਹਨ, ਕਿਉਂਕਿ ਓਹ ਸਦੇ ਸੱਚ ਸੁਣਾਂਦੇ ਹਨ । ਅਰਥਾਤ ਉਨ੍ਹਾਂ ਦੀ ਬਾਣੀ ਵਿਚ ਝੂਠ ਦਾ ਰਲਾ ਨਹੀਂ ਹੁੰਦਾ, ਇਸ ਲਈ ਉਹ ਕਦੀ ਪੁਰਾਣੀ ਨਹੀਂ ਹੁੰਦੀ । "ਸਚੁ ਪੁਰਾਣਾ ਨ ਥੀਐ" ਦੇ ਵਾਕ ਅਨੁਸਾਰ ਉਨ੍ਹਾਂ ਦੀ ਬਾਣੀ ਸਦਾ ਲਈ ਹੁੰਦੀ ਹੈ ।

† ਅੰਦਰ ਦੇ ਚਾਨਣੇ ਨਾਲ ਵਾਹਿਗੁਰੂ ਸਹੀ ਕਰੀਦਾ ਹੈ, ਪਰ ਇਹ ਅੰਦਰ ਦੀ ਸਮਝ ਸਤਿਗੁਰੂ ਤੋਂ ਬਿਨਾਂ ਨਹੀਂ ਮਿਲਦੀ । ਸਤਿਗੁਰੂ ਭੀ ਉਨ੍ਹਾਂ ਨੂੰ ਹੀ ਆ ਕੇ ਮਿਲਦਾ ਹੈ ਜਿਨ੍ਹਾਂ ਦੇ ਭਾਗਾਂ ਵਿਚ ਵਾਹਿਗੁਰੂ ਨੇ ਪਹਿਲਾਂ ਹੀ ਲਿਖ ਪਾਇਆ ਹੈ ।

ਮਿਲਾਇ ॥ ੩ ॥ [੧]ਸਭੁ ਕਿਛੁ ਸੁਣਦਾ ਵੇਖਦਾ ਕਿਉ ਮੁਕਰਿ ਪਇਆ ਜਾਇ ॥ ਪਾਪੋ ਪਾਪੁ ਕਮਾਵਦੇ [੨]ਪਾਪੇ ਪਚਹਿ ਪਚਾਇ ॥ ਸੋ ਪ੍ਰਭੁ ਨਦਰਿ ਨ ਆਵਈ ਮਨਮੁਖਿ ਬੂਝ ਨ ਪਾਇ ॥ ਜਿਸੁ ਵੇਖਾਲੇ ਸੋਈ ਵੇਖੈ ਨਾਨਕ ਗੁਰਮੁਖਿ ਪਾਇ ॥੪॥ ੨੩ ॥ ੫੬ ॥ ਸ੍ਰੀਰਾਗੁ ਮਹਲਾ ੩ ॥ ਬਿਨੁ ਗੁਰ ਰੋਗੁ ਨ ਤੁਟਈ ਹਉਮੈ ਪੀੜ ਨ ਜਾਇ ॥ ਗੁਰ ਪਰਸਾਦੀ ਮਨਿ ਵਸੈ ਨਾਮੇ ਰਹੈ ਸਮਾਇ ॥ ਗੁਰਸਬਦੀ ਹਰਿ ਪਾਈਐ ਬਿਨੁ ਸਬਦੈ ਭਰਮਿ ਭੁਲਾਇ ॥੧॥ ਮਨ ਰੇ ਨਿਜਘਰਿ[੩] ਵਾਸਾ ਹੋਇ ॥ ਰਾਮਨਾਮੁ ਸਾਲਾਹਿ ਤੂ ਫਿਰਿ ਆਵਣਜਾਣੁ ਨ ਹੋਇ ॥ ੧ ॥ ਰਹਾਉ ॥ ਹਰਿ ਇਕੋ ਦਾਤਾ ਵਰਤਦਾ[੪] ਦੂਜਾ ਅਵਰੁ ਨ ਕੋਇ ॥ ਸਬਦਿ ਸਾਲਾਹੀ ਮਨਿ ਵਸੈ ਸਹਜੇ[੫] ਹੀ ਸੁਖੁ ਹੋਇ ॥ [੬]ਸਭ ਨਦਰੀ ਅੰਦਰਿ ਵੇਖਦਾ ਜੈ ਭਾਵੈ ਤੈ ਦੇਇ[੭] ॥੨॥ *ਹਉਮੈ ਸਭਾ ਗਣਤ ਹੈ ਗਣਤੈ ਨਉ ਸੁਖੁ ਨਾਹਿ ॥ [੮]ਬਿਖੁ ਕੀ ਕਾਰ ਕਮਾਵਣੀ ਬਿਖੁ ਹੀ ਮਾਹਿ ਸਮਾਹਿ ॥ ਬਿਨੁ ਨਾਵੈ [੯]ਠਉਰੁ ਨ ਪਾਇਨੀ ਜਮਪੁਰਿ ਦੂਖ ਸਹਾਹਿ ॥੩॥ ਜੀਉ ਪਿੰਡੁ[੧੦] ਸਭੁ ਤਿਸ ਦਾ ਤਿਸੈ ਦਾ ਆਧਾਰੁ[੧੧] ॥ ਗੁਰ ਪਰਸਾਦੀ ਬੁਝੀਐ ਤਾ ਪਾਏ ਮੋਖਦੁਆਰੁ ॥ ਨਾਨਕ ਨਾਮੁ ਸਲਾਹਿ ਤੂੰ ਅੰਤੁ ਨ ਪਾਰਾਵਾਰੁ ॥ ੪ ॥ ੨੪ ॥ ੫੭ ॥ ਸਿਰੀਰਾਗੁ ਮਹਲਾ ੩ ॥ ਤਿਨਾ ਅਨੰਦੁ ਸਦਾ ਸੁਖੁ ਹੈ ਜਿਨਾ ਸਚੁ ਨਾਮੁ ਆਧਾਰੁ[੧੧] ॥ ਗੁਰਸਬਦੀ ਸਚੁ ਪਾਇਆ ਦੂਖ ਨਿਵਾਰਣਹਾਰੁ[੧੨] ॥ ਸਦਾ ਸਦਾ ਸਾਚੇ ਗੁਣ ਗਾਵਹਿ ਸਾਚੈ ਨਾਇ ਪਿਆਰੁ ॥ ਕਿਰਪਾ ਕਰਿ ਕੈ ਆਪਣੀ ਦਿਤੋਨੁ[੧੩] ਭਗਤਿ ਭੰਡਾਰੁ ॥ ੧ ॥ ਮਨ ਰੇ ਸਦਾ ਅਨੰਦੁ ਗੁਣ ਗਾਇ ॥ ਸਚੀ ਬਾਣੀ ਹਰਿ ਪਾਈਐ ਹਰਿ ਸਿਉ ਰਹੈ ਸਮਾਇ ॥ ੧ ॥ ਰਹਾਉ ॥ ਸਚੀ ਭਗਤੀ ਮਨੁ ਲਾਲੁ ਥੀਆ[੧੪] ਰਤਾ [੧੫]ਸਹਜਿ ਸੁਭਾਇ ॥ [੧੬]ਗੁਰਸਬਦੀ ਮਨੁ ਮੋਹਿਆ ਕਹਣਾ ਕਛੂ ਨ ਜਾਇ ॥ ਜਿਹਵਾ ਰਤੀ ਸਬਦਿ ਸਚੈ ਅੰਮ੍ਰਿਤੁ ਪੀਵੈ ਰਸਿ ਗੁਣ ਗਾਇ ॥ ਗੁਰਮੁਖਿ ਏਹੁ ਰੰਗੁ ਪਾਈਐ ਜਿਸਨੋ ਕਿਰਪਾ ਕਰੇ ਰਜਾਇ[੧੭] ॥੨॥ [੧੮]ਸੰਸਾ ਇਹੁ ਸੰਸਾਰੁ ਹੈ ਸੁਤਿਆ ਰੈਣਿ ਵਿਹਾਇ ॥ ਇਕਿ ਆਪਣੈ ਭਾਣੈ ਕਢਿ ਲਇਅਨੁ ਆਪੇ ਲਇਓਨੁ ਮਿਲਾਇ ॥ ਆਪੇ ਹੀ ਆਪਿ ਮਨਿ ਵਸਿਆ ਮਾਇਆ ਮੋਹੁ ਚੁਕਾਇ[੧੯] ॥ ਆਪਿ ਵਡਾਈ ਦਿਤੀਅਨੁ ਗੁਰਮੁਖਿ[੨੦] ਦੇਇ ਬੁਝਾਇ ॥ ੩ ॥ ਸਭਨਾ ਕਾ ਦਾਤਾ ਏਕੁ ਹੈ ਭੁਲਿਆ ਲਏ ਸਮਝਾਇ ॥ ਇਕਿ ਆਪੇ ਆਪਿ [੨੧]ਖੁਆਇਅਨੁ ਦੂਜੈ ਛਡਿਅਨੁ ਲਾਇ ॥ [੨੨]ਗੁਰਮਤੀ ਹਰਿ ਪਾਈਐ ਜੋਤੀ ਜੋਤਿ ਮਿਲਾਇ ॥ ਅਨਦਿਨੁ ਨਾਮੇ ਰਤਿਆ ਨਾਨਕ ਨਾਮਿ ਸਮਾਇ ॥੪॥੨੫॥੫੮॥ ਸਿਰੀਰਾਗੁ ਮਹਲਾ ੩ ॥ ਗੁਣਵੰਤੀ ਸਚੁ ਪਾਇਆ [੨੩]ਤ੍ਰਿਸਨਾ ਤਜਿ ਵਿਕਾਰ ॥ ਗੁਰਸਬਦੀ ਮਨੁ ਰੰਗਿਆ ਰਸਨਾ

੧ ਵਾਹਿਗੁਰੂ ਸਭ ਕੁਝ ਸਾਡਾ ਕਿਹਾ ਸੁਣਦਾ ਤੇ ਸਾਡਾ ਕੀਤਾ ਵੇਖਦਾ ਹੈ, ਅਸੀਂ ਉਸ ਤੋਂ ਕਿਵੇਂ ਇਨਕਾਰੀ ਹੋ ਸਕਦੇ ਹਾਂ ?

੨ ਪਾਪ ਵਿਚ ਹੀ ਗਲਦੇ ਸੜਦੇ ਹਨ।

੩ ਆਪਣੇ ਅਸਲੀ ਟਿਕਾਣੇ ਵਿਚ, ਵਾਹਿਗੁਰੂ ਨਾਲ ਇਕ-ਮਿਕ ਹੋਣ ਦੀ ਹਾਲਤ ਵਿਚ, ਨਿਰਬਾਣ ਪਦ ਵਿਚ।

੪ ਹਰ ਥਾਂ ਕੰਮ ਕਰ ਰਿਹਾ ਹੈ।

੫ ਸੁਤੇ ਹੀ।

੬ ਵਾਹਿਗੁਰੂ ਸਾਰਿਆਂ ਨੂੰ ਆਪਣੀ ਨਜ਼ਰ ਵਿਚ ਰੱਖ ਕੇ ਦੇਖਦਾ ਰਹਿੰਦਾ ਹੈ ਕਿ ਕੌਣ ਯੋਗ ਹੈ ਤੇ ਕੌਣ ਨਹੀਂ।

੭ ਸੁਖ ਦਿੰਦਾ ਹੈ।

੮ ਵਿਸ਼ਾ, ਮੰਦ ਵਾਸ਼ਨਾ। ਚੂੰਕਿ ਸਾਰੇ ਕੰਮ ਵਿਸ਼ੇ ਭਾਵ ਨਾਲ ਕਰਦੇ ਹਨ, ਇਸ ਲਈ ਓਹ ਮਾਇਆ ਦੇ ਗੇੜ ਵਿਚ ਹੀ ਪਏ ਰਹਿੰਦੇ ਹਨ।

੯ ਠਿਕਾਣਾ ਨਹੀਂ ਪਾਉਂਦੇ ਅਤੇ ਜਮਪੁਰੀ ਵਿਚ ਜਾ ਕੇ ਦੁਖ ਸਹਿੰਦੇ ਹਨ।

੧੦ ਸਰੀਰ।

੧੧ ਆਸਰਾ।

੧੨ ਦੂਰ ਕਰਨ ਵਾਲਾ।

੧੩ ਉਸ ਨੇ ਦਿੱਤਾ।

੧੪ ਹੋਇਆ।

੧੫ ਕੁਦਰਤੀ ਤੌਰ ਤੇ।

੧੬ ਗੁਰੂ ਦੇ ਸ਼ਬਦ ਨਾਲ ਮਨ ਇਉਂ ਮੋਹਿਆ ਜਾਂਦਾ ਹੈ ਕਿ ਉਸਦਾ ਕੁਝ ਬਿਆਨ ਨਹੀਂ ਹੋ ਸਕਦਾ।

੧੭ ਆਪਣੀ ਰਜ਼ਾ ਜਾਂ ਭਾਣੇ ਨਾਲ।

੧੮ ਭਰਮ, ਤੌਖਲਾ। ਇਸ ਸੰਸਾਰ ਦਾ ਕਾਰ ਵਿਹਾਰ ਭਰਮ ਰੂਪ ਹੈ। ਭਰਮ ਵਿਚ ਹੀ ਉਮਰ ਲੰਘ ਜਾਂਦੀ ਹੈ। ਰੈਣਿ=ਰਾਤ ਉਮਰ ਦੀ।

੧੯ ਦੂਰ ਕਰਕੇ।

੨੦ ਗੁਰੂ ਦੁਆਰਾ।

੨੧ ਭੁਲਾਏ ਹਨ ਅਤੇ ਦੂਜੇ ਪਾਸੇ ਲਾ ਦਿੱਤੇ ਹਨ।

੨੨ ਗੁਰੂ ਦੀ ਮੱਤ ਲੈ ਕੇ ਆਪਣੀ ਸੁਰਤ ਨੂੰ ਵਾਹਿਗੁਰੂ ਦੀ ਜੋਤ ਵਿਚ ਜੋੜ ਕੇ ਵਾਹਿਗੁਰੂ ਪਾਈਦਾ ਹੈ।

੨੩ ਲਾਲਚ ਆਦਿ ਬੁਰਾਈਆਂ ਛੱਡ ਕੇ।

---

* ਹਉਮੈ ਕਰਕੇ ਹੀ ਸਾਰੀ ਗਿਣਤੀ ਮਿਣਤੀ ਹੈ; ਅਰਥਾਤ ਮਨੁੱਖ ਜਦ ਤਕ ਹਉਮੈ ਵਿਚ ਹੁੰਦਾ ਹੈ, ਤਦ ਤੋੜੀ ਇਹ ਗਿਣਤੀਆਂ ਕਰਦਾ ਰਹਿੰਦਾ ਹੈ ਕਿ ਇਹ ਕੰਮ ਮੈਂ ਕੀਤਾ, ਇਹ ਦਾਤ ਮੈਂ ਦਿੱਤੀ, ਇਸ ਕਰਕੇ ਉਹ "ਹਰਿ ਇਕੋ ਦਾਤਾ ਵਰਤਦਾ" ਨੂੰ ਭੁੱਲ ਜਾਂਦਾ ਹੈ, ਉਹ ਨਹੀਂ ਖਿਆਲਦਾ ਕਿ "ਜੀਉ ਪਿੰਡੁ ਸਭੁ ਤਿਸ ਦਾ ਤਿਸੈ ਦਾ ਆਧਾਰੁ" ਹੈ, ਇਸ ਲਈ ਇਨ੍ਹਾਂ ਗਿਣਤੀਆਂ ਮਿਣਤੀਆਂ ਵਿਚ ਪੈ ਕੇ ਆਪਣੇ ਆਪ ਨੂੰ ਕਲੇਸ਼ ਦਿੰਦਾ ਰਹਿੰਦਾ ਹੈ।

ਪ੍ਰੇਮਪਿਆਰਿ ॥ ਬਿਨੁ ਸਤਿਗੁਰ ਕਿਨੈ ਨ ਪਾਇਓ ਕਰਿ ਵੇਖਹੁ ਮਨਿ ਵੀਚਾਰਿ॥ ਮਨਮੁਖ ਮੈਲੁ ਨ ਉਤਰੈ ਜਿਚਰੁ ਗੁਰਸਬਦਿ ਨ ਕਰੇ ਪਿਆਰੁ ॥ ੧ ॥ ਮਨ ਮੇਰੇ ਸਤਿਗੁਰ ਕੈ ਭਾਣੈ ਚਲੁ ॥ [੧]ਨਿਜਘਰਿ ਵਸਹਿ ਅੰਮ੍ਰਿਤੁ ਪੀਵਹਿ ਤਾ ਸੁਖ ਲਹਹਿ ਮਹਲੁ ॥ ੧ ॥ ਰਹਾਉ ॥ ਅਉਗੁਣਵੰਤੀ ਗੁਣੁ ਕੋ ਨਹੀ ਬਹਣਿ ਨ ਮਿਲੈ ਹਦੂਰਿ[੨] ॥ ਮਨਮੁਖਿ ਸਬਦੁ ਨ ਜਾਣਈ [੩]ਅਵਗਣਿ ਸੋ ਪ੍ਰਭੁ ਦੂਰਿ ॥ ਜਿਨੀ ਸਚੁ ਪਛਾਣਿਆ ਸਚਿ ਰਤੇ ਭਰਪੂਰਿ ॥ ਗੁਰਸਬਦੀ ਮਨੁ ਬੇਧਿਆ[੪] ਪ੍ਰਭੁ ਮਿਲਿਆ ਆਪਿ ਹਦੂਰਿ[੫]॥੨ ॥ [੬]ਆਪੇ ਰੰਗਣਿ ਰੰਗਿਓਨੁ ਸਬਦੇ ਲਇਓਨੁ ਮਿਲਾਇ ॥ ਸਚਾ ਰੰਗੁ ਨ ਉਤਰੈ ਜੋ ਸਚਿ ਰਤੇ ਲਿਵ ਲਾਇ ॥ [੭]ਚਾਰੇ ਕੁੰਡਾ ਭਵਿ ਥਕੇ ਮਨਮੁਖ ਬੂਝ ਨ ਪਾਇ ॥ ਜਿਸੁ ਸਤਿਗੁਰੁ ਮੇਲੇ ਸੋ ਮਿਲੈ ਸਚੈ ਸਬਦਿ ਸਮਾਇ ॥ ੩ ॥ ਮਿਤ੍ਰ ਘਣੇਰੇ[੮] ਕਰਿ ਥਕੀ ਮੇਰਾ ਦੁਖੁ ਕਾਟੈ ਕੋਇ॥ ਮਿਲਿ ਪ੍ਰੀਤਮ ਦੁਖੁ ਕਟਿਆ ਸਬਦਿ ਮਿਲਾਵਾ ਹੋਇ ॥ ਸਚੁ ਖਟਣਾ ਸਚੁ ਰਾਸਿ ਹੈ ਸਚੇ ਸਚੀ ਸੋਇ[੯] ॥ [੧੦]ਸਚਿ ਮਿਲੇ ਸੇ ਨ ਵਿਛੁੜਹਿ ਨਾਨਕ ਗੁਰਮੁਖਿ ਹੋਇ ॥ ੪ ॥ ੨੬ ॥ ੫੯ ॥ ਸਿਰੀਰਾਗੁ ਮਹਲਾ ੩ ॥ ਆਪੇ ਕਾਰਣੁ ਕਰਤਾ ਕਰੇ ਸ੍ਰਿਸਟਿ ਦੇਖੈ[੧੧] ਆਪਿ ਉਪਾਇ[੧੨] ॥ ਸਭ ਏਕੋ ਇਕੁ ਵਰਤਦਾ [੧੩]ਅਲਖੁ ਨ ਲਖਿਆ ਜਾਇ ॥ ਆਪੇ ਪ੍ਰਭੂ ਦਇਆਲੁ ਹੈ ਆਪੇ ਦੇਇ ਬੁਝਾਇ ॥ [੧੪]ਗੁਰਮਤੀ ਸਦ ਮਨਿ ਵਸਿਆ ਸਚਿ ਰਹੇ ਲਿਵ ਲਾਇ ॥ ੧ ॥ ਮਨ ਮੇਰੇ ਗੁਰ ਕੀ ਮੰਨਿ ਲੈ ਰਜਾਇ ॥ ਮਨੁ ਤਨੁ [੧੫]ਸੀਤਲੁ ਸਭੁ ਥੀਐ ਨਾਮੁ ਵਸੈ ਮਨਿ ਆਇ ॥ ੧ ॥ ਰਹਾਉ॥ [੧੬]ਜਿਨਿ ਕਰਿ ਕਾਰਣੁ ਧਾਰਿਆ ਸੋਈ ਸਾਰ ਕਰੇਇ ॥ ਗੁਰ ਕੈ ਸਬਦਿ ਪਛਾਣੀਐ ਜਾ ਆਪੇ ਨਦਰਿ[੧੭] ਕਰੇਇ ॥ *ਸੇ ਜਨ ਸਬਦੇ ਸੋਹਣੇ ਤਿਤੁ ਸਚੈ ਦਰਬਾਰਿ ॥ ਗੁਰਮੁਖਿ ਸਚੈ ਸਬਦਿ ਰਤੇ ਆਪਿ ਮੇਲੇ ਕਰਤਾਰਿ ॥੨॥ ਗੁਰਮਤੀ ਸਚੁ ਸਲਾਹਣਾ ਜਿਸ ਦਾ ਅੰਤੁ ਨ ਪਾਰਾਵਾਰੁ॥ [੧੮]ਘਟਿ ਘਟਿ ਆਪੇ ਹੁਕਮਿ ਵਸੈ ਹੁਕਮੇ ਕਰੇ ਬੀਚਾਰੁ॥ ਗੁਰਸਬਦੀ ਸਾਲਾਹੀਐ ਹਉਮੈ ਵਿਚਹੁ ਖੋਇ ॥ [੧੯]ਸਾਧਨ ਨਾਵੈ ਬਾਹਰੀ ਅਵਗਣਵੰਤੀ ਰੋਇ ॥ ੩ ॥ †ਸਚੁ ਸਲਾਹੀ ਸਚਿ ਲਗਾ ਸਚੈ ਨਾਇ ਤ੍ਰਿਪਤਿ ਹੋਇ ॥ ਗੁਣ ਵੀਚਾਰੀ ਗੁਣ ਸੰਗ੍ਰਹਾ ਅਵਗੁਣ ਕਢਾ ਧੋਇ ॥ [੨੦]ਆਪੇ ਮੇਲਿ ਮਿਲਾਇਦਾ ਫਿਰਿ ਵੇਛੋੜਾ ਨ ਹੋਇ ॥ ਨਾਨਕ ਗੁਰੁ ਸਾਲਾਹੀ ਆਪਣਾ [੨੧]ਜਿਦੂ ਪਾਈ ਪ੍ਰਭੁ ਸੋਇ ॥ ੪ ॥ ੨੭ ॥ ੬੦ ॥ ਸਿਰੀਰਾਗੁ ਮਹਲਾ ੩ ॥ [੨੨]ਸੁਣਿ ਸੁਣਿ ਕਾਮ ਗਹੇਲੀਏ ਕਿਆ ਚਲਹਿ ਬਾਹ ਲੁਡਾਇ ॥ ਆਪਣਾ ਪਿਰੁ ਨ ਪਛਾਣਹੀ ਕਿਆ ਮੁਹੁ ਦੇਸਹਿ ਜਾਇ ॥ ਜਿਨੀ ਸਖੀ[੨੩] ਕੰਤੁ ਪਛਾਣਿਆ ਹਉ ਤਿਨ ਕੈ ਲਾਗਉ ਪਾਇ ॥

੧ ਤਾਂ ਤੂੰ ਆਪਣੇ ਅਸਲੀ ਘਰ ਵਿੱਚ (ਵਾਹਿਗੁਰੂ ਦੀ ਹਜ਼ੂਰੀ ਵਿਚ) ਰਹੇਂਗਾ, ਨਾਮ ਰੂਪੀ ਅੰਮ੍ਰਿਤ ਪੀਵੇਂਗਾ, ਅਤੇ ਸੁਖ ਦਾ ਮਹਲ ਪ੍ਰਾਪਤ ਕਰੇਂਗਾ। "ਸੂਖ ਮਹਲ ਜਾ ਕੇ ਊਚ ਦੁਆਰੇ" (ਸੂਹੀ ਮ: ੫)।
੨ ਵਾਹਿਗੁਰੂ ਪਤੀ ਦੇ ਹਜ਼ੂਰ।
੩ ਔਗਣਾਂ ਕਰਕੇ ਉਹ ਮਾਲਕ ਉਨ੍ਹਾਂ ਤੋਂ ਦੂਰ ਹੈ।
੪ ਵਿਨ੍ਹਿਆ ਗਿਆ ਹੈਂ।
੫ ਪ੍ਰਤੱਖ ਹੋ ਕੇ।
੬ ਰੱਬ ਨੇ ਆਪੇ ਰੰਗ ਦੀ ਮੱਟੀ ਵਿੱਚ ਰੰਗਿਆ; ਅਰਥਾਤ ਸ਼ਬਦ ਦੇ ਪ੍ਰੇਮ ਵਿੱਚ ਰੰਗਿਆ, ਅਤੇ ਸ਼ਬਦ ਦੁਆਰਾ ਆਪਣੇ ਆਪ ਨਾਲ ਮਿਲਾ ਲਿਆ।
੭ ਆਪ-ਹੁਦਰੇ ਲੋਕ ਚਾਰੇ ਕੂੰਟਾਂ (ਸਾਰੇ ਸੰਸਾਰ) ਵਿੱਚ ਟਕਰਾਂ ਮਾਰ ਥਕੇ, ਪਰ ਉਨ੍ਹਾਂ ਨੂੰ ਕਿਧਰੋਂ ਸਮਝ ਨਾ ਪਈ।
੮ ਬਹੁਤ ਸਾਰੇ।
੯ ਸੋਭਾ।
੧੦ ਜਿਹੜੇ ਗੁਰੂ ਦੁਆਰਾ ਹੋ ਕੇ ਸੱਚ ਸਰੂਪ ਵਾਹਿਗੁਰੂ ਵਿੱਚ ਮਿਲ ਜਾਂਦੇ ਹਨ, ਉਹ ਮੁੜ ਨਹੀਂ ਵਿਛੜਦੇ, ਆਵਾਗਉਣ ਵਿੱਚ ਨਹੀਂ ਆਉਂਦੇ।
੧੧ ਸੰਭਾਲਨਾ ਕਰਦਾ ਹੈ।
੧੨ ਪੈਦਾ ਕਰ ਕੇ।
੧੩ ਉਹ ਸਮਝ ਵਿੱਚ ਨਾ ਆਉਣ ਵਾਲਾ ਜਾਣਿਆ ਨਹੀਂ ਜਾਂਦਾ।
੧੪ ਗੁਰੂ ਦੀ ਸਿਖਿਆ ਦੁਆਰਾ ਜਿਨ੍ਹਾਂ ਦੇ ਮਨ ਵਿੱਚ ਉਹ ਸਦਾ ਵਸਿਆ ਰਹਿੰਦਾ ਹੈ, ਓਹ ਸਤਿ ਸਰੂਪ ਵਿੱਚ ਲੀਨ ਰਹਿੰਦੇ ਹਨ।
੧੫ ਠੰਢਾ ਸਭ ਹੋਵੇ।
੧੬ ਜਿਸ ਵਾਹਿਗੁਰੂ ਨੇ ਇਸ ਸੰਸਾਰ ਦਾ ਮੂਲ ਰੱਚ ਕੇ ਇਸ ਨੂੰ ਥੰਮ੍ਹ ਰਖਿਆ ਹੈ, ਓਹੀ ਇਸ ਦੀ ਖਬਰ ਲੈਂਦਾ ਰਹਿੰਦਾ ਹੈ।
੧੭ ਮਿਹਰ।
੧੮ ਹਰ ਦਿਲ ਵਿਚ।
੧੯ ਜੋ ਜੀਵ ਰੂਪੀ ਇਸਤਰੀ ਨਾਮ ਤੋਂ ਖਾਲੀ ਹੈ ਉਹ ਔਗੁਣਹਾਰੀ ਰੋਂਦੀ ਰਹਿੰਦੀ ਹੈ।
੨੦ ਵਾਹਿਗੁਰੂ ਆਪੇ ਸੰਜੋਗ ਵਿਚ ਲਿਆ ਕੇ ਆਪਣੇ ਨਾਲ ਮਿਲਾਂਦਾ ਹੈ।
੨੧ ਜਿਸ ਤੋਂ ਪਾਵਾਂ ਉਸ ਪ੍ਰਭੂ ਨੂੰ।
੨੨ ਹੇ ਕਾਮ ਦੀ ਪਕੜੀ ਹੋਈਏ (ਕਾਮ ਵਿਚ ਗ੍ਰਸੀ ਹੋਈਏ)! ਤੂੰ ਸੁਣ, ਕੀਹ ਬਾਹਾਂ ਉਲਾਰ ੨ ਕੇ (ਮਸਤ ਹੋ ਕੇ) ਚਲਦੀ ਹੈਂ।
੨੩ ਸਹੇਲੀਆਂ ਨੇ, ਸਤਸੰਗੀਆਂ ਨੇ।

---

* ਉਸ ਸੱਚੇ ਦਰਬਾਰ ਵਿੱਚ ਉਹੋ ਪੁਰਸ਼ ਨਾਮ ਦੇ ਸਵਾਰੇ ਹੋਏ ਸੋਹਣੇ ਲਗਣ ਗੇ, ਜਿਨ੍ਹਾਂ ਨੂੰ ਸਿਰਜਨਹਾਰ ਨੇ ਆਪ ਸੰਜੋਗ ਵਿੱਚ ਲਿਆਂਦਾ ਹੈ, ਅਤੇ ਜੋ ਗੁਰੂ ਦੁਆਰਾ ਸੱਚੀ ਬਾਣੀ ਦੇ ਪ੍ਰੇਮ ਵਿੱਚ ਰੰਗੇ ਗਏ ਹਨ।

† ਮੈਂ ਸੱਚੇ ਵਾਹਿਗੁਰੂ ਨੂੰ ਸਲਾਹਵਾਂ, ਅਤੇ ਸੱਚੇ ਵਿੱਚ ਜੁੜਿਆ ਰਹਾਂ, ਸੱਚੇ ਨਾਮ ਨਾਲ ਰੱਜ ਕੇ ਉਸ ਦੇ ਗੁਣਾਂ ਦਾ ਵਿਚਾਰ ਕਰਾਂ, ਅਤੇ ਵੀਚਾਰ ਕਰਨ ਨਾਲ ਆਪਣੇ ਆਪ ਵਿੱਚ ਗੁਣ ਇਕੱਠੇ ਕਰਾਂ ਅਤੇ ਔਗੁਣ ਧੋ ਕੇ ਦੂਰ ਕਰ ਲਵਾਂ।

ਤਿਨ ਹੀ ਜੈਸੀ [੧]ਥੀ ਰਹਾ ਸਤਸੰਗਤਿ ਮੇਲਿ ਮਿਲਾਇ ॥੧॥ [੨]ਮੁੰਧੇ ਕੂੜਿ ਮੁਠੀ ਕੂੜਿਆਰਿ ॥ ਪਿਰੁ ਪ੍ਰਭੁ ਸਾਚਾ ਸੋਹਣਾ ਪਾਈਐ ਗੁਰ ਬੀਚਾਰਿ ॥੧॥ ਰਹਾਉ॥ ਮਨਮੁਖਿ ਕੰਤੁ ਨ ਪਛਾਣਈ ਤਿਨ [੩]ਕਿਉ ਰੈਣਿ ਵਿਹਾਇ ॥ [੪]ਗਰਬਿ ਅਟੀਆ ਤ੍ਰਿਸਨਾ ਜਲਹਿ ਦੁਖੁ ਪਾਵਹਿ [੫]ਦੂਜੈ ਭਾਇ ॥ [੬]ਸਬਦਿ ਰਤੀਆ ਸੋਹਾਗਣੀ ਤਿਨ ਵਿਚਹੁ ਹਉਮੈ ਜਾਇ॥ [੭]ਸਦਾ ਪਿਰੁ ਰਾਵਹਿ ਆਪਣਾ ਤਿਨਾ ਸੁਖੇ ਸੁਖਿ ਵਿਹਾਇ॥ ੨ ॥ [੮]ਗਿਆਨ ਵਿਹੂਣੀ ਪਿਰ ਮੁਤੀਆ ਪਿਰਮੁ ਨ ਪਾਇਆ ਜਾਇ ॥ [੯]ਅਗਿਆਨ ਮਤੀ ਅੰਧੇਰੁ ਹੈ ਬਿਨੁ ਪਿਰ ਦੇਖੇ ਭੁਖ ਨ ਜਾਇ ॥ ਆਵਹੁ ਮਿਲਹੁ ਸਹੇਲੀਹੋ ਮੈ ਪਿਰੁ ਦੇਹੁ ਮਿਲਾਇ ॥ ਪੂਰੈ ਭਾਗਿ ਸਤਿਗੁਰੁ ਮਿਲੈ ਪਿਰੁ ਪਾਇਆ ਸਚਿ ਸਮਾਇ ॥ ੩ ॥ ਸੇ ਸਹੀਆ ਸੋਹਾਗਣੀ ਜਿਨ ਕਉ ਨਦਰਿ[੧੦] ਕਰੇਇ ॥ ਖਸਮ ਪਛਾਣਹਿ ਆਪਣਾ [੧੧]ਤਨੁ ਮਨੁ ਆਗੈ ਦੇਇ ॥ [੧੨]ਘਰਿ ਵਰੁ ਪਾਇਆ ਆਪਣਾ ਹਉਮੈ ਦੂਰਿ ਕਰੇਇ ॥ ਨਾਨਕ ਸੋਭਾਵੰਤੀਆ[੧੩] ਸੋਹਾਗਣੀ ਅਨਦਿਨੁ[੧੪] ਭਗਤਿ ਕਰੇਇ॥ ੪ ॥ ੨੮ ॥ ੬੧ ॥ ਸਿਰੀਰਾਗੁ ਮਹਲਾ ੩ ॥ [੧੫]ਇਕਿ ਪਿਰੁ ਰਾਵਹਿ ਆਪਣਾ ਹਉ ਕੈ ਦਰਿ ਪੂਛਉ ਜਾਇ ॥ ਸਤਿਗੁਰੁ ਸੇਵੀ [੧੬]ਭਾਉ ਕਰਿ ਮੈ ਪਿਰੁ[੧੭] ਦੇਹੁ ਮਿਲਾਇ ॥ ਸਭੁ ਉਪਾਏ[੧੮] ਆਪੇ ਵੇਖੈ ਕਿਸੁ ਨੇੜੈ ਕਿਸੁ ਦੂਰਿ॥ਜਿਨਿ ਪਿਰੁ ਸੰਗੇ ਜਾਣਿਆ [੧੯]ਪਿਰੁ ਰਾਵੇ ਸਦਾ ਹਦੂਰਿ ॥ ੧ ॥ [੨੦]ਮੁੰਧੇ ਤੂ ਚਲੁ ਗੁਰ ਕੈ ਭਾਇ ॥ ਅਨਦਿਨੁ ਰਾਵਹਿ ਪਿਰੁ ਆਪਣਾ [੨੧]ਸਹਜੇ ਸਚਿ ਸਮਾਇ ॥੧॥ਰਹਾਉ॥ [੨੨]ਸਬਦਿ ਰਤੀਆ ਸੋਹਾਗਣੀ ਸਚੈ ਸਬਦਿ ਸੀਗਾਰਿ॥ [੨੩]ਹਰਿਵਰੁ ਪਾਇਨਿ ਘਰਿ ਆਪਣੈ ਗੁਰ ਕੈ ਹੇਤਿ ਪਿਆਰਿ ॥ [੨੪]ਸੇਜ ਸੁਹਾਵੀ ਹਰਿ ਰੰਗਿ ਰਵੈ ਭਗਤਿ ਭਰੇ ਭੰਡਾਰ॥ ਸੋ ਪ੍ਰਭੁ ਪ੍ਰੀਤਮੁ ਮਨਿ ਵਸੈ [੨੫]ਜਿ ਸਭਸੈ ਦੇਇ ਅਧਾਰੁ॥੨॥ ਪਿਰੁ ਸਾਲਾਹਨਿ ਆਪਣਾ ਤਿਨ ਕੈ ਹਉ[੨੬] ਸਦ ਬਲਿਹਾਰੈ ਜਾਉ ॥ [੨੭]ਮਨੁ ਤਨੁ ਅਰਪੀ ਸਿਰੁ ਦੇਈ ਤਿਨ ਕੈ ਲਾਗਾ ਪਾਇ ॥ ਜਿਨੀ ਇਕੁ ਪਛਾਣਿਆ[੨੮] ਦੂਜਾ ਭਾਉ ਚੁਕਾਇ॥ ਗੁਰਮੁਖਿ[੨੯] ਨਾਮੁ ਪਛਾਣੀਐ ਨਾਨਕ ਸਚਿ[੩੦] ਸਮਾਇ ॥ ੩ ॥ ੨੯ ॥ ੬੨ ॥ ਸਿਰੀਰਾਗੁ ਮਹਲਾ ੩ *॥ ਹਰਿ ਜੀ ਸਚਾ ਸਚੁ ਤੂ ਸਭੁ ਕਿਛੁ ਤੇਰੈ ਚੀਰੈ[੩੧]॥ [੩੨]ਲਖ ਚਉਰਾਸੀਹ ਤਰਸਦੇ ਫਿਰੇ ਬਿਨੁ ਗੁਰ ਭੇਟੇ ਪੀਰੈ ॥ ਹਰਿ ਜੀਉ ਬਖਸੇ ਬਖਸਿ ਲਏ ਸੂਖ ਸਦਾ ਸਰੀਰੈ॥ [੩੩]ਗੁਰ ਪਰਸਾਦੀ ਸੇਵ ਕਰੀ ਸਚੁ ਗਹਿਰ ਗੰਭੀਰੈ ॥੧॥ ਮਨ ਮੇਰੇ ਨਾਮਿ ਰਤੇ ਸੁਖੁ ਹੋਇ॥ ਗੁਰਮਤੀ ਨਾਮੁ ਸਲਾਹੀਐ ਦੂਜਾ ਅਵਰੁ[੩੪] ਨ ਕੋਇ ॥ ੧॥ਰਹਾਉ॥ †ਧਰਮਰਾਇ ਨੋ ਹੁਕਮੁ ਹੈ ਬਹਿ ਸਚਾ ਧਰਮੁ ਬੀਚਾਰਿ ॥ ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਰਕਾਰ ॥ ਅਧਿਆਤਮੀ ਹਰਿ ਗੁਣਤਾਸੁ ਮਨਿ ਜਪਹਿ

੧ ਹੋ ਰਹਾਂ ।
੨ ਹੇ ਇਸਤਰੀਏ! ਤੂੰ ਝੂਠੀ ਝੂਠ ਦੀ ਠੱਗੀ ਹੋਈ ਹੈਂ।
੩ ਕਿਵੇਂ ਰਾਤ ਗੁਜ਼ਰੇ, ਜੀਵਨ ਵਿਜੋਗ ਵਿਚ ਕਿਵੇਂ ਬਤੀਤ ਹੋਵੇ ?
੪ ਹੰਕਾਰ ਨਾਲ ਨੱਕੋ ਨੱਕ ਭਰੀਆਂ ਹੋਈਆਂ।
੫ ਵਾਹਿਗੁਰੂ ਪਤੀ ਨੂੰ ਛਡ ਕੇ ਹੋਰਨਾਂ ਨੂੰ ਪਿਆਰ ਕਰਨ ਕਰਕੇ ।
੬ ਸ਼ਬਦ ਦੇ ਪਿਆਰ ਵਿੱਚ ਲੱਗੀਆਂ ਹੋਈਆਂ।
੭ ਸਦਾ ਭੋਗਦੀਆਂ ਹਨ ਆਪਣਾ ਪਤੀ, ਉਨ੍ਹਾਂ ਦੀ ਜ਼ਿੰਦਗੀ ਸੁਖ ਹੀ ਸੁਖ ਵਿਚ ਲੰਘਦੀ ਹੈ ।
੮ ਗਿਆਨ ਤੋਂ ਖਾਲੀ, ਅਰਥਾਤ ਅਬੁਝ ਇਸਤ੍ਰੀਆਂ ਪਤੀ ਦੀਆਂ ਛਡੀਆਂ ਹੋਈਆਂ ਹਨ, ਉਨ੍ਹਾਂ ਨੂੰ ਪ੍ਰੇਮ ਨਹੀਂ ਮਿਲਦਾ । "ਪਿਰਮ ਪਿਆਲਾ ਖਸਮ ਕਾ" (ਰਾਮ: ਵਾ: ਮ: ੩) ।
੯ ਅਗਿਆਨ ਵਾਲੀ ਬੁੱਧੀ ਵਿਚ, ਅਰਥਾਤ ਅਬੁਝਪੁਣੇ ਵਿਚ ਹਨੇਰਾ ਹੁੰਦਾ ਹੈ, (ਜਿਸ ਕਰਕੇ ਪਤੀ ਦਿਸਦਾ ਨਹੀਂ) ਅਤੇ ਪਤੀ ਦੇਖੇ ਬਿਨਾਂ ਦਿਲ ਨਹੀਂ ਰੱਜਦਾ।
੧੦ ਮਿਹਰ।
੧੧ ਤਨ ਮਨ ਅੱਗੇ ਰੱਖ ਦਿੰਦੀਆਂ ਹਨ, ਹਵਾਲੇ ਕਰ ਦਿੰਦੀਆਂ ਹਨ।
੧੨ ਆਪਣੇ ਹਿਰਦੇ ਵਿਚ ਹੀ ਪਤੀ ਨੂੰ ਪਾ ਲਿਆ ਹੈ, ਵਿੱਚੋਂ ਹੰਕਾਰ ਨੂੰ ਦੂਰ ਕਰਕੇ।
੧੩ ਚੰਗੀ ਸ਼ੁਹਰਤ ਵਾਲੀਆਂ।
੧੪ ਹਰ ਰੋਜ਼, ਲਗਾਤਾਰ ।
੧੫ ਇੱਕ ਤਾਂ ਐਸੀਆਂ ਹਨ ਜੋ ਆਪਣਾ ਪਤੀ ਭੋਗਦੀਆਂ ਹਨ, (ਤੇ ਇੱਕ ਮੈਂ ਦੁਹਾਗਣ ਹਾਂ); ਦਸੋ ਮੈਂ ਕਿਸ ਦੇ ਦਰ ਤੇ ਜਾ ਕੇ ਪਤੀ ਮਿਲਾਪ ਦੀ ਜੁਗਤੀ ਪੁੱਛਾਂ!
੧੬ ਪ੍ਰੇਮ ਕਰਕੇ ਸੇਵਾ ਕਰਾਂ।
੧੭ ਪਤੀ।
੧੮ ਪੈਦਾ ਕਰ ਕੇ।
੧੯ ਵਾਹਿਗੁਰੂ ਪਤੀ ਉਨ੍ਹਾਂ ਨੂੰ ਸਦਾ ਭੋਗਦਾ ਹੈ ਹਾਜ਼ਰ ਨਾਜ਼ਰ ਹੋ ਕੇ।
੨੦ ਹੇ ਇਸਤਰੀ, ਭਾਵ ਹੇ ਜੀਵ! ਤੂੰ ਗੁਰੂ ਦੇ ਭਾਣੇ ਅਨੁਸਾਰ ਚੱਲ ।
੨੧ ਸਹਜ ਅਵਸਥਾ ਵਿੱਚ ਹੋ ਕੇ ਸੱਚ ਵਿਚ ਸਮਾਉਂਦੀਆਂ ਹਨ।
੨੨ ਜੋ ਗੁਰਬਾਣੀ ਨਾਲ ਪਿਆਰ ਕਰਦੀਆਂ ਹਨ ਓਹ ਸੁਹਾਗਣਾਂ ਹਨ, ਓਹ ਸੱਚੇ ਸ਼ਬਦ ਨਾਲ ਸ਼ਿੰਗਾਰੀਆਂ ਹੋਈਆਂ ਹਨ, ਭਾਵ ਉਨ੍ਹਾਂ ਨੇ ਹਾਰ ਸ਼ਿੰਗਾਰ ਸੱਚੇ ਸ਼ਬਦ ਦਾ ਹੀ ਬਣਾ ਕੇ ਆਪਣੇ ਆਪ ਨੂੰ ਸਜਾਇਆ ਹੈ।
੨੩ ਵਾਹਿਗੁਰੂ ਪਤੀ ਨੂੰ ਆਪਣੇ ਦਿਲ ਵਿਚ ਹੀ ਪਾ ਲੈਂਦੀਆਂ ਹਨ ਗੁਰੂ ਦੇ ਹਿਤ ਅਤੇ ਪਿਆਰ ਦੁਆਰਾ ।
੨੪ ਉਨ੍ਹਾਂ ਦੀ ਹਿਰਦੇ ਰੂਪ ਸੇਜਾ ਸੋਹਣੀ ਹੈ, ਜਿਸ ਉੱਤੇ ਹਰੀ ਪ੍ਰੇਮ ਨਾਲ ਉਨ੍ਹਾਂ ਨੂੰ ਭੋਗਦਾ ਹੈ, ਉਨ੍ਹਾਂ ਦੇ ਭੰਡਾਰ ਭਗਤੀ ਨਾਲ ਭਰੇ ਹੋਏ ਹਨ।
੨੫ ਜੋ ਸਭਨਾਂ ਨੂੰ ਆਸਰਾ ਦਿੰਦਾ ਹੈ।
੨੬ ਮੈਂ
੨੭ ਮਨ ਤਨ ਅਰਪਣ ਕਰਾਂ ਅਤੇ ਸਿਰ ਦੇਵਾਂ।
੨੮ ਵਾਹਿਗੁਰੂ ਤੋਂ ਬਿਨਾਂ ਕਿਸੇ ਹੋਰ ਨੂੰ ਮੰਨਣ ਦਾ ਭਾਵ ਦੂਰ ਕਰ ਕੇ।
੨੯ ਗੁਰੂ ਦੇ ਰਾਹੀਂ ।
੩੦ ਸੱਚ ਸਰੂਪ ਵਾਹਿਗੁਰੂ ਵਿਚ।
੩੧ ['ਚੀਰਾ' ਫ਼ਾਰਸੀ=ਪੱਲਾ] ਪੱਲੇ ਵਿਚ, ਹਦਬੰਦੀ ਵਿਚ, ਵੱਸ ਵਿਚ।
੩੨ ਲੋਕੀ ਗੁਰੂ ਪੀਰ ਦੇ ਮਿਲਣ ਤੋਂ ਬਿਨਾਂ ਚੁਰਾਸੀ ਲਖ ਜੂਨਾਂ ਵਿਚ ਤਰਸਦੇ ਫਿਰੇ ਹਨ।
੩੩ ਗੁਰੂ ਦੀ ਕਿਰਪਾ ਨਾਲ ਮੈਂ ਡੂੰਘੇ ਅਥਾਹ ਸੱਚ (ਸਰੂਪ ਵਾਹਿਗੁਰੂ) ਦੀ ਸੇਵਾ ਕਰਾਂ।
੩੪ ਹੋਰ।

---

* ਇਸ ਸ਼ਬਦ ਵਿਚ ਇਹ ਦਸਿਆ ਹੈ ਕਿ ਵਾਹਿਗੁਰੂ ਦਾ ਹੁਕਮ ਸਭ ਦੇ ਉੱਤੇ ਹੈ, ਉਸ ਤੋਂ ਬਿਨਾਂ ਹੋਰ ਕੋਈ ਤਾਕਤ ਨਹੀਂ ਜੋ ਉਸ ਦੀ ਰਜ਼ਾ ਵਿੱਚ ਦਖਲ ਦੇਵੇ। ਧਰਮਰਾਜ ਵਿਚਾਰੇ ਦਾ ਵੱਸ ਕੁਝ ਨਹੀਂ, ਸਿਵਾਇ ਉਨ੍ਹਾਂ ਉੱਤੇ ਜੋ ਰੱਬ ਦੀ ਸਰਕਾਰ ਤੋਂ ਬਾਗੀ ਹਨ, ਪਰ ਜਿਨ੍ਹਾਂ ਉੱਤੇ ਰੱਬ ਦੀ ਮਿਹਰ ਹੈ, ਉਨ੍ਹਾਂ ਦੀ ਜ਼ਿੰਦਗੀ ਸਵੱਲੀ ਹੋ ਜਾਂਦੀ ਹੈ, ਓਹ ਗੁਰੂ ਦੀ ਰਾਹੀਂ ਉਸ ਦੇ ਗੁਣ ਗਾਉਂਦੇ ਹਨ ਅਤੇ ਆਪਣੇ ਆਪ ਨੂੰ ਸਵਾਰ ਲੈਂਦੇ ਹਨ।

† ਧਰਮਰਾਜੇ ਨੂੰ ਹੁਕਮ ਹੈ ਕਿ ਤੂੰ ਬਹਿ ਕੇ ਸੱਚਾ ਨਿਆਂ ਕਰ! ਜਿਹੜੇ ਮੰਦੀ ਆਤਮਾ ਵਾਲੇ ਰੱਬ ਤੋਂ ਆਕੀ ਹਨ, ਤੇਰਾ ਰਾਜ ਉਨ੍ਹਾਂ ਉੱਤੇ ਹੈ। ਦੂਜੇ ਪਾਸੇ ਜਿਹੜੇ ਆਤਮ-ਗਿਆਨ ਵਾਲੇ ਹਨ, ਜਿਨ੍ਹਾਂ ਦੇ ਮਨ ਵਿਚ ਗੁਣਾਂ ਦਾ ਪੁੰਜ ਹਰੀ ਵਸਦਾ ਹੈ ਅਤੇ ਜੋ ਇੱਕੋ ਰਬ ਨੂੰ ਜਪਦੇ ਹਨ, ਉਨ੍ਹਾਂ ਦੀ ਤਾਂ ਧਰਮਰਾਜ ਸੇਵਾ ਕਰਦਾ ਹੈ। ਧੰਨ ਹੈ ਵਾਹਿਗੁਰੂ ਸਵਾਰਨ ਵਾਲਾ!

ਏਕ ਮੁਰਾਰਿ॥ਤਿਨ ਕੀ ਸੇਵਾ ਧਰਮਰਾਇ ਕਰੈ ਧੰਨੁ ਸਵਾਰਣਹਾਰੁ॥੨॥ [੧]ਮਨ ਕੇ ਬਿਕਾਰ ਮਨਹਿ ਤਜੈ ਮਨਿ ਚੂਕੈ ਮੋਹੁ ਅਭਿਮਾਨੁ॥ ਆਤਮਰਾਮੁ ਪਛਾਣਿਆ ਸਹਜੇ ਨਾਮਿ ਸਮਾਨੁ॥ ਬਿਨੁ ਸਤਿਗੁਰ ਮੁਕਤਿ ਨ ਪਾਈਐ ਮਨਮੁਖਿ ਫਿਰੈ ਦਿਵਾਨੁ[੨]॥ [੩]ਸਬਦੁ ਨ ਚੀਨੈ ਕਥਨੀ ਬਦਨੀ ਕਰੇ ਬਿਖਿਆ ਮਾਹਿ ਸਮਾਨੁ॥੩॥ ਸਭੁ ਕਿਛੁ ਆਪੇ ਆਪਿ ਹੈ ਦੂਜਾ ਅਵਰੁ ਨ ਕੋਇ॥ ਜਿਉ ਬੋਲਾਏ ਤਿਉ ਬੋਲੀਐ ਜਾ ਆਪਿ ਬੁਲਾਏ ਸੋਇ॥ [੪]ਗੁਰਮੁਖਿ ਬਾਣੀ ਬ੍ਰਹਮੁ ਹੈ ਸਬਦਿ ਮਿਲਾਵਾ ਹੋਇ॥ ਨਾਨਕ ਨਾਮੁ ਸਮਾਲਿ[੫] ਤੂ ਜਿਤੁ ਸੇਵਿਐ ਸੁਖੁ ਹੋਇ॥੪॥੩੦॥੬੩॥ ਸਿਰੀਰਾਗੁ ਮਹਲਾ ੩॥ [੬]ਜਗਿ ਹਉਮੈ ਮੈਲੁ ਦੁਖੁ ਪਾਇਆ ਮਲੁ ਲਾਗੀ ਦੂਜੈ ਭਾਇ॥ ਮਲੁ ਹਉਮੈ ਧੋਤੀ ਕਿਵੈ ਨ ਉਤਰੈ ਜੇ ਸਉ ਤੀਰਥ ਨਾਇ॥ *ਬਹੁਬਿਧਿ ਕਰਮ ਕਮਾਵਦੇ ਦੂਣੀ ਮਲੁ ਲਾਗੀ ਆਇ॥ ਪੜਿਐ ਮੈਲੁ ਨ ਉਤਰੈ ਪੂਛਹੁ ਗਿਆਨੀਆ ਜਾਇ॥੧॥ ਮਨ ਮੇਰੇ ਗੁਰਸਰਣਿ ਆਵੈ ਤਾ ਨਿਰਮਲੁ ਹੋਇ॥ ਮਨਮੁਖ ਹਰਿ ਹਰਿ ਕਰਿ ਥਕੇ ਮੈਲੁ ਨ ਸਕੀ ਧੋਇ॥੧॥ ਰਹਾਉ॥ [੭]ਮਨਿ ਮੈਲੈ ਭਗਤਿ ਨ ਹੋਵਈ ਨਾਮੁ ਨ ਪਾਇਆ ਜਾਇ॥ [੮]ਮਨਮੁਖ ਮੈਲੇ ਮੈਲੇ ਮੁਏ ਜਾਸਨਿ ਪਤਿ ਗਵਾਇ॥ [੯]ਗੁਰ ਪਰਸਾਦੀ ਮਨਿ ਵਸੈ ਮਲੁ ਹਉਮੈ ਜਾਇ ਸਮਾਇ॥ [੧੦]ਜਿਉ ਅੰਧੇਰੈ ਦੀਪਕੁ ਬਾਲੀਐ ਤਿਉ ਗੁਰਗਿਆਨਿ ਅਗਿਆਨੁ ਤਜਾਇ॥੨॥ [੧੧]ਹਮ ਕੀਆ ਹਮ ਕਰਹਗੇ ਹਮ ਮੂਰਖ ਗਾਵਾਰ॥ ਕਰਣੈਵਾਲਾ ਵਿਸਰਿਆ [੧੨]ਦੂਜੈ ਭਾਇ ਪਿਆਰੁ॥ਮਾਇਆ ਜੇਵਡੁ ਦੁਖੁ ਨਹੀ ਸਭਿ ਭਵਿ ਥਕੇ ਸੰਸਾਰੁ॥ [੧੩]ਗੁਰਮਤੀ ਸੁਖੁ ਪਾਈਐ ਸਚੁ ਨਾਮੁ ਉਰਧਾਰਿ॥੩॥ ਜਿਸਨੋ ਮੇਲੇ ਸੋ ਮਿਲੈ ਹਉ ਤਿਸੁ [੧੪]ਬਲਿਹਾਰੈ ਜਾਉ॥ †ਏ ਮਨ ਭਗਤੀ ਰਤਿਆ ਸਚੁ ਬਾਣੀ ਨਿਜਥਾਉ॥ ਮਨਿ ਰਤੇ ਜਿਹਵਾ[੧੫] ਰਤੀ ਹਰਿਗੁਣ ਸਚੇ ਗਾਉ॥ ਨਾਨਕ ਨਾਮੁ ਨ ਵੀਸਰੈ ਸਚੇ ਮਾਹਿ ਸਮਾਉ॥੪॥੩੩॥੩੧॥੬੪॥ ਸਿਰੀਰਾਗੁ ਮਹਲਾ ੪ ਘਰੁ੧ ‡॥ ਮੈ ਮਨਿ ਤਨਿ ਬਿਰਹੁ[੧੬] ਅਤਿ ਅਗਲਾ[੧੭] ਕਿਉ ਪ੍ਰੀਤਮੁ ਮਿਲੈ ਘਰਿ ਆਇ॥ ਜਾ ਦੇਖਾ ਪ੍ਰਭੁ ਆਪਣਾ ਪ੍ਰਭਿ ਦੇਖਿਐ ਦੁਖੁ ਜਾਇ॥ ਜਾਇ ਪੁਛਾ ਤਿਨ ਸਜਣਾ ਪ੍ਰਭੁ [੧੮]ਕਿਤੁ ਬਿਧਿ ਮਿਲੈ ਮਿਲਾਇ॥੧॥ ਮੇਰੇ ਸਤਿਗੁਰਾ ਮੈ ਤੁਝ ਬਿਨੁ ਅਵਰੁ ਨ ਕੋਇ॥ਹਮ ਮੂਰਖ ਮੁਗਧ[੧੯] ਸਰਣਾਗਤੀ[੨੦] ਕਰਿ ਕਿਰਪਾ ਮੇਲੇ ਹਰਿ ਸੋਇ॥੧॥ ਰਹਾਉ॥ਸਤਿਗੁਰੁ ਦਾਤਾ ਹਰਿਨਾਮ ਕਾ ਪ੍ਰਭੁ ਆਪਿ ਮਿਲਾਵੈ ਸੋਇ॥ [੨੧]ਸਤਿਗੁਰਿ ਹਰਿ ਪ੍ਰਭੁ ਬੁਝਿਆ ਗੁਰ ਜੇਵਡੁ[੨੨] ਅਵਰੁ ਨ ਕੋਇ॥ ਹਉ ਗੁਰਸਰਣਾਈ ਢਹਿ ਪਵਾ ਕਰਿ ਦਇਆ ਮੇਲੇ ਪ੍ਰਭੁ ਸੋਇ॥੨॥ ਮਨਹਠਿ[੨੩] ਕਿਨੈ ਨ

੧ ਜੇ ਮਨ ਦੀਆਂ ਬੁਰਾਈਆਂ ਮਨ ਤੋਂ ਛੱਡੇ, ਅਰਥਾਤ, ਮਨ ਤੋਂ ਮੋਹ ਹੰਕਾਰ ਆਦਿ ਔਗੁਣ (ਜੋ ਮਨ ਨੂੰ ਧੁੰਧਲਾ ਕਰ ਦਿੰਦੇ ਹਨ) ਛੁਟ ਜਾਣ, (ਤਾਂ ਮਨ ਇਸ ਜੋਗਾ ਹੋ ਜਾਂਦਾ ਹੈ ਕਿ) ਆਤਮਾ ਵਿਚ ਰਮੇ ਹੋਏ ਵਾਹਿਗੁਰੂ ਨੂੰ ਪਛਾਣ ਲਵੇ ਅਤੇ ਅਡੋਲ ਅਵਸਥਾ ਵਿਚ ਹੋ ਕੇ ਨਾਮ ਵਿਚ ਲੀਨ ਹੋ ਜਾਵੇ।

੨ ਦੀਵਾਨਾ, ਪਾਗਲ, ਝੱਲਾ ।

੩ ਗੁਰੂ ਦੇ ਸ਼ਬਦ ਨੂੰ ਨਹੀਂ ਸਮਝਦਾ, ਅਤੇ ਆਪਣੀਆਂ ਹੀ ਗੱਲਾਂ ਮਾਰਦਾ ਰਹਿੰਦਾ ਹੈ ਬੁਰਾਈ ਵਿਚ ਲੀਨ ਹੋਇਆ ਹੋਇਆ। ਕਥਨੀ ਬਦਨੀ=ਜ਼ਬਾਨੀ ਗੱਲਾਂ ਕੱਥਾਂ।

੪ ਗੁਰਮੁਖ ਦੀ ਬਾਣੀ ਵਿਚ ਵਾਹਿਗੁਰੂ ਵਸਦਾ ਹੈ, ਉਸਦਾ ਮੇਲ ਭੀ ਗੁਰਬਾਣੀ ਦੁਆਰਾ ਹੀ ਹੁੰਦਾ ਹੈ। "ਗੁਰਮੁਖਿ ਰਹਿਆ ਸਮਾਈ"। (ਜਪੁ) । 'ਪ੍ਰਭੁ ਜੀ ਬਸਹਿ ਸਾਧ ਕੀ ਰਸਨਾ' (ਸੁਖਮਨੀ)।

੫ ਚੇਤੇ ਕਰ।

੬ ਜਗਤ ਵਿਚ ਹਉਮੈ ਦੀ ਮੈਲ ਅਤੇ (ਉਸਦਾ ਨਤੀਜਾ) ਦੁਖ ਮਿਲਦਾ ਹੈ । ਇਹ ਮੈਲ ਦਵੈਤ ਭਾਵ, ਅਰਥਾਤ ਵਾਹਿਗੁਰੂ ਨੂੰ ਛੱਡ ਕੇ ਹੋਰ ਪਾਸੇ ਲਗਣ ਨਾਲ, ਲਗਦੀ ਹੈ।

੭ ਮਨ ਦੇ ਮੈਲੇ ਹੋਣ ਨਾਲ।

੮ ਗੁਰੂ ਨੂੰ ਨਾ ਮੰਨਣ ਵਾਲੇ ਆਪ-ਹੁਦਰੇ ਲੋਕ ਮੈਲੇ ਹਨ, ਓਹ ਮੈਲੇ ਹੀ ਮਰਦੇ ਹਨ ਅਤੇ ਆਪਣੀ ਪੱਤ ਗਵਾ ਕੇ ਟੁਰਦੇ ਹਨ।

੯ ਜਦ ਗੁਰੂ ਦੀ ਕਿਰਪਾ ਨਾਲ ਵਾਹਿਗੁਰੂ ਮਨ ਵਿਚ ਆਣ ਵਸਦਾ ਹੈ, ਤਾਂ ਹਉਮੈ ਦੀ ਮੈਲ ਦੂਰ ਹੋ ਜਾਂਦੀ ਹੈ।

੧੦ ਜਿਵੇਂ ਹਨੇਰੇ ਵਿਚ ਦੀਵਾ ਜਲਾਈਏ ਤਾਂ ਹਨੇਰਾ ਦੂਰ ਹੋ ਜਾਂਦਾ ਹੈ, ਤਿਵੇਂ ਗੁਰੂ ਦੇ ਗਿਆਨ ਦੇ ਚਾਨਣੇ ਨਾਲ ਅਗਿਆਨਤਾ ਦਾ ਹਨੇਰਾ ਦੂਰ ਹੋ ਜਾਂਦਾ ਹੈ।

੧੧ ਜਿਹੜੇ ਕਹਿੰਦੇ ਹਨ, "ਆਪਾਂ ਨੇ ਕੀਤਾ ਹੈ, ਆਪਾਂ ਕਰਾਂਗੇ," ਏਹੋ ਜੇਹੇ 'ਆਪਾਂ' ਮਹਾਂ ਮੂਰਖ ਹਨ।

੧੨ ਮਾਇਆ ਦੇ ਪਿਆਰ ਕਰਕੇ।

੧੩ ਸੁਖ ਗੁਰੂ ਦੀ ਸਿਖਿਆ ਦੁਆਰਾ ਹੀ ਮਿਲਦਾ ਹੈ ਸੱਚੇ ਨਾਮ ਨੂੰ ਦਿਲ ਵਿਚ ਧਾਰਨ ਕਰ ਕੇ।

੧੪ ਕੁਰਬਾਨ ਜਾਂਦਾ ਹਾਂ।

੧੫ ਜੀਭ।

੧੬ ਵਿਛੋੜੇ ਦਾ ਦਰਦ।

੧੭ ਬਹੁਤਾ।

੧੮ ਕਿਸ ਤਰੀਕੇ ਨਾਲ।

੧੯ ਮੂੜ੍ਹ।

੨੦ ਸ਼ਰਨ ਆਏ ਹਾਂ ।

੨੧ ਸਤਗੁਰੂ ਨੇ ਹਰੀ ਪ੍ਰਭੂ ਨੂੰ ਸਮਝਿਆ ਹੈ।

੨੨ ਜਿੰਨਾ ਵੱਡਾ ।

੨੩ ਗੁਰੂ ਤੋਂ ਬਿਨਾਂ ਨਿਰੀ ਮਨ ਦੀ ਜ਼ਿਦ ਨਾਲ (ਕਿ ਜਿਹੜੀ ਤਪੱਸਿਆ ਜਾਂ ਕੋਈ ਹੋਰ ਕਰਮ ਫੜ ਲਿਆ ਉਸਨੂੰ ਨਹੀਂ ਛੱਡਣਾ)।

---

* ਲੋਕੀ ਕਈ ਤਰ੍ਹਾਂ ਦੇ ਕਰਮ (ਦਾਨ, ਪੁੰਨ, ਜੱਪ, ਤੱਪ, ਸੰਜਮ ਆਦਿ) ਕਮਾਉਂਦੇ ਹਨ, ਪਰ ਉਨ੍ਹਾਂ ਦੇ ਮਨ ਦੀ ਮੈਲ ਅੱਗੇ ਨਾਲੋਂ ਵਧੇਰੀ ਆ ਲਗਦੀ ਹੈ।

† ਇਸ ਮਨ ਦੇ ਭਗਤੀ ਵਿਚ ਰੰਗੇ ਜਾਣ ਨਾਲ ਸੱਚੀ ਬਾਣੀ ਦੁਆਰਾ ਆਪਣੇ ਅਸਲ ਟਿਕਾਣੇ ਨੂੰ ਪ੍ਰਾਪਤ ਹੋਈਦਾ ਹੈ। ਭਾਵ ਇਹ ਕਿ (ਪਿਛਲੀ ਤੁਕ ਅਨੁਸਾਰ) ਵਾਹਿਗੁਰੂ ਆਪ ਕਿਰਪਾ ਕਰੇ ਤਾਂ ਮਨੁੱਖ ਨੂੰ ਉਸ ਦਾ ਮੇਲ ਹੁੰਦਾ ਹੈ, ਅਰਥਾਤ ਉਹ ਭਗਤੀ ਵਿਚ ਲਗ ਜਾਂਦਾ ਹੈ। ਜਦ ਮਨ ਵਿਚ ਭਗਤੀ ਭਾਵ ਪੈਦਾ ਹੋਇਆ, ਤਾਂ ਉਹ ਗੁਰਬਾਣੀ ਦੀ ਓਟ ਲੈਂਦਾ ਹੈ ਅਤੇ ਬਾਣੀ ਦੇ ਅਭਿਆਸ ਕਰਨ ਨਾਲ ਉਸ ਦਾ ਮਨ ਆਪਣੇ ਅਸਲੀ ਟਿਕਾਣੇ ਵਿਚ ਟਿਕ ਜਾਂਦਾ ਹੈ। ਇਸ ਗਲ ਨੂੰ ਅਗਲੀਆਂ ਦੋਹਾਂ ਤੁਕਾਂ ਵਿਚ ਖੋਲ੍ਹਦੇ ਹਨ:- ਮਨ ਦੇ ਰੰਗੇ ਜਾਣ ਨਾਲ ਜੀਭ ਭੀ ਭਗਤੀ ਰਸ ਵਿਚ ਰੰਗੀ ਜਾਂਦੀ ਹੈ ਅਤੇ ਸੱਚੇ ਵਾਹਿਗੁਰੂ ਦੇ ਗੁਣ ਗਾਉਂਦੀ ਹੈ। ਫਿਰ ਨਾਮ ਦਾ ਅਤੁੱਟ ਪਰਵਾਹ ਚਲ ਪੈਂਦਾ ਹੈ, ਅਤੇ ਨਾਮੀ ਪੁਰਸ਼ ਸੱਚੇ ਵਾਹਿਗੁਰੂ ਵਿਚ ਲੀਨ ਹੋ ਜਾਂਦਾ ਹੈ।

‡ ਦੇਖੋ ਪੰ: ੧੪, ਫੁਟਨੋਟ †।

ਪਾਇਆ ਕਰਿ ਉਪਾਵ ਥਕੇ ਸਭੁ ਕੋਇ ॥ [1]ਸਹਸ ਸਿਆਣਪ ਕਰਿ ਰਹੇ ਮਨਿ ਕੋਰੈ ਰੰਗੁ ਨ ਹੋਇ॥ [2]ਕੂੜਿ ਕਪਟਿ ਕਿਨੈ ਨ ਪਾਇਓ ਜੋ ਬੀਜੈ ਖਾਵੈ ਸੋਇ ॥੩॥ [3]ਸਭਨਾ ਤੇਰੀ ਆਸ ਪ੍ਰਭੁ ਸਭ ਜੀਅ ਤੇਰੇ ਤੂੰ ਰਾਸਿ॥ [4]ਪ੍ਰਭ ਤੁਧਹੁ ਖਾਲੀ ਕੋ ਨਹੀ ਦਰਿ ਗੁਰਮੁਖਾ ਨੋ ਸਾਬਾਸਿ ॥ [5]ਬਿਖੁ ਭਉਜਲ ਡੁਬਦੇ ਕਢਿ ਲੈ ਜਨ ਨਾਨਕ ਕੀ ਅਰਦਾਸਿ ॥ ੪ ॥੧ ॥ ੬੫ ॥ ਸਿਰੀਰਾਗੁ ਮਹਲਾ ੪ ॥ [6]ਨਾਮੁ ਮਿਲੈ ਮਨੁ ਤ੍ਰਿਪਤੀਐ ਬਿਨੁ ਨਾਮੈ ਧ੍ਰਿਗੁ ਜੀਵਾਸੁ॥ ਕੋਈ ਗੁਰਮੁਖਿ ਸਜਣੁ ਜੇ ਮਿਲੈ ਮੈ ਦਸੇ ਪ੍ਰਭੁ ਗੁਣਤਾਸੁ[7] ॥ [8]ਹਉ ਤਿਸੁ ਵਿਟਹੁ ਚਉਖੰਨੀਐ ਮੈ ਨਾਮ ਕਰੇ ਪਰਗਾਸੁ॥੧॥ ਮੇਰੇ ਪ੍ਰੀਤਮਾ ਹਉ ਜੀਵਾ ਨਾਮੁ ਧਿਆਇ ॥ ਬਿਨੁ ਨਾਵੈ ਜੀਵਣੁ ਨਾ ਥੀਐ[9] [10]ਮੇਰੇ ਸਤਿਗੁਰ ਨਾਮੁ ਦ੍ਰਿੜਾਇ ॥੧॥ ਰਹਾਉ॥ਨਾਮੁ ਅਮੋਲਕੁ ਰਤਨੁ ਹੈ ਪੂਰੇ ਸਤਿਗੁਰ ਪਾਸਿ॥ [11]ਸਤਿਗੁਰ ਸੇਵੈ ਲਗਿਆ ਕਢਿ ਰਤਨੁ ਦੇਵੈ ਪਰਗਾਸਿ ॥ [12]ਧੰਨੁ ਵਡਭਾਗੀ ਵਡਭਾਗੀਆ ਜੋ ਆਇ ਮਿਲੇ ਗੁਰ ਪਾਸਿ ॥ ੨ ॥ [13]ਜਿਨਾ ਸਤਿਗੁਰੁ ਪੁਰਖੁ ਨ ਭੇਟਿਓ ਸੇ ਭਾਗਹੀਣ ਵਸਿ ਕਾਲ ॥ ਓਇ ਫਿਰਿ ਫਿਰਿ ਜੋਨਿ ਭਵਾਈਅਹਿ [14]ਵਿਚਿ ਵਿਸਟਾ ਕਰਿ ਵਿਕਰਾਲ॥ ਓਨਾ [15]ਪਾਸਿ ਦੁਆਸਿ ਨ ਭਿਟੀਐ ॥ ਜਿਨ ਅੰਤਰਿ ਕ੍ਰੋਧੁ ਚੰਡਾਲ॥ ੩ ॥ [16]ਸਤਿਗੁਰੁ ਪੁਰਖੁ ਅੰਮ੍ਰਿਤਸਰੁ ਵਡਭਾਗੀ ਨਾਵਹਿ ਆਇ॥ ਉਨ ਜਨਮ ਜਨਮ ਕੀ ਮੈਲੁ ਉਤਰੈ ਨਿਰਮਲ ਨਾਮੁ ਦ੍ਰਿੜਾਇ[17] ॥ ਜਨ ਨਾਨਕ [18]ਉਤਮਪਦੁ ਪਾਇਆ ਸਤਿਗੁਰ ਕੀ ਲਿਵ ਲਾਇ॥ ੪ ॥੨॥੬੬॥ ਸਿਰੀਰਾਗੁ ਮਹਲਾ ੪ ॥ ਗੁਣ ਗਾਵਾ ਗੁਣ ਵਿਥਰਾ[19] ਗੁਣ ਬੋਲੀ ਮੇਰੀ ਮਾਇ ॥ ਗੁਰਮੁਖਿ ਸਜਣੁ ਗੁਣਕਾਰੀਆ[20] ॥ ਮਿਲਿ ਸਜਣ ਹਰਿਗੁਣ ਗਾਇ॥ [21]ਹੀਰੈ ਹੀਰੁ ਮਿਲਿ ਬੇਧਿਆ ਰੰਗਿ ਚਲੂਲੈ ਨਾਇ॥ ੧ ॥ ਮੇਰੇ ਗੋਵਿੰਦਾ ਗੁਣ ਗਾਵਾ [22]ਤ੍ਰਿਪਤਿ ਮਨਿ ਹੋਇ॥ ਅੰਤਰਿ ਪਿਆਸ ਹਰਿਨਾਮ ਕੀ ਗੁਰੁ ਤੁਸਿ[23] ਮਿਲਾਵੈ ਸੋਇ॥੧॥ਰਹਾਉ॥ਮਨੁ ਰੰਗਹੁ ਵਡਭਾਗੀਹੋ ਗੁਰੁ [24]ਤੁਠਾ ਕਰੇ ਪਸਾਉ॥ ਗੁਰੁ ਨਾਮੁ [25]ਦ੍ਰਿੜਾਏ ਰੰਗ ਸਿਉ ਹਉ ਸਤਿਗੁਰ ਕੈ[26]ਬਲਿ ਜਾਉ॥ਬਿਨੁ ਸਤਿਗੁਰ ਹਰਿਨਾਮੁ ਨ ਲਭਈ ਲਖ ਕੋਟੀ[27] ਕਰਮ ਕਮਾਉ॥੨॥ਬਿਨੁ ਭਾਗਾ ਸਤਿਗੁਰੁ ਨਾ ਮਿਲੈ ਘਰਿ ਬੈਠਿਆ ਨਿਕਟਿ[28] ਨਿਤ ਪਾਸਿ॥ [29]ਅੰਤਰਿ ਅਗਿਆਨ ਦੁਖੁ ਭਰਮੁ ਹੈ ਵਿਚਿ ਪੜਦਾ ਦੂਰਿ ਪਈਆਸਿ॥ *ਬਿਨੁ ਸਤਿਗੁਰ ਭੇਟੇ ਕੰਚਨੁ ਨਾ ਥੀਐ ਮਨਮੁਖੁ ਲੋਹੁ ਬੂਡਾ ਬੇੜੀ ਪਾਸਿ॥ ੩ ॥ ਸਤਿਗੁਰੁ [30]ਬੋਹਿਥੁ ਹਰਿਨਾਵ ਹੈ ਕਿਤੁ ਬਿਧਿ ਚੜਿਆ ਜਾਇ॥ ਸਤਿਗੁਰ ਕੈ ਭਾਣੈ ਜੋ ਚਲੈ ਵਿਚਿ ਬੋਹਿਥ ਬੈਠਾ ਆਇ॥ ਧੰਨੁ ਧਨੁ ਵਡਭਾਗੀ ਨਾਨਕਾ ਜਿਨਾ ਸਤਿਗੁਰੁ ਲਏ ਮਿਲਾਇ॥ ੪ ॥ ੩ ॥ ੬੭ ॥

੧ ਹਜਾਰਾਂ ਚਤੁਰਾਈਆਂ ਕਰ ਰਹੇ, ਪਰ (ਡੈ ਦੀ ਖੁੰਬ ਚੜ੍ਹੇ ਬਿਨਾਂ) ਕੋਰੇ ਮਨ ਉੱਤੇ ਪ੍ਰੇਮ ਦਾ ਰੰਗ ਨਹੀਂ ਚੜ੍ਹਦਾ।

੨ ਝੂਠ ਤੇ ਫਰੇਬ ਨਾਲ ਕਿਸੇ ਨੇ ਵਾਹਿਗੁਰੂ ਨਹੀਂ ਪਾਇਆ।

੩ ਸਾਰੇ ਜੀਵ ਤੇਰੇ ਹੀ ਹਨ, ਉਨ੍ਹਾਂ ਪਾਸ ਜੋ ਕੁਝ ਰਾਸ ਮੂੜੀ ਹੈ, ਉਹ ਭੀ ਤੂੰ ਆਪ ਹੀ ਹੈਂ, ਅਤੇ ਅਗੋਂ ਜੋ ਕੁਝ ਉਨ੍ਹਾਂ ਨੂੰ ਮਿਲਣ ਦੀ ਉਮੇਦ ਹੈ, ਉਹ ਭੀ ਤੈਥੋਂ ਹੀ ਹੈ।

੪ ਹੇ ਪ੍ਰਭੂ! ਤੇਰੇ ਪਾਸ ਜੋ ਆਉਂਦਾ ਹੈ, ਉਹ ਸੱਖਣੇ ਹੱਥ ਨਹੀਂ ਮੁੜਦਾ, (ਕੁਝ ਨ ਕੁਝ ਲੈ ਕੇ ਹੀ ਆਉਂਦਾ ਹੈ), ਪਰ ਜਿਹੜੇ ਗੁਰੂ ਦੁਆਰੇ ਹੋ ਕੇ ਆਉਂਦੇ ਹਨ, ਉਨ੍ਹਾਂ ਨੂੰ ਤੇਰੇ ਦਰਬਾਰ ਤੋਂ ਸ਼ਾਬਾਸ਼ ਮਿਲਦੀ ਹੈ (ਜੋ ਸਭ ਤੋਂ ਵੱਡੀ ਦਾਤ ਹੈ)।

੫ ਵਿਸ਼ਿਆਂ ਦੇ ਭਰੇ ਸੰਸਾਰ ਸਮੁੰਦਰ।

੬ ਜੇ ਹਰੀ ਨਾਮ ਮਿਲੇ ਤਾਂ ਦਿਲ ਰੱਜਦਾ ਹੈ, ਨਾਮ ਤੋਂ ਬਿਨਾਂ ਧ੍ਰਿਕਾਰ ਯੋਗ ਹੈ ਜੀਵਣ ਦੀ ਆਸ।

੭ ਗੁਣਾਂ ਦਾ ਖ਼ਜ਼ਾਨਾ।

੮ ਮੈਂ ਉਸ ਉਤੋਂ ਚਾਰ ਟੋਟੇ ਹੋ ਕੇ ਵਾਰਨੇ ਜਾਵਾਂ ਜੋ ਮੈਨੂੰ ਨਾਮ ਦਾ ਚਾਨਣਾ ਦੇਵੇ।

੯ ਹੋ ਸਕਦਾ।

੧੦ ਹੇ ਮੇਰੇ ਸਤਿਗੁਰ ਜੀ! ਮੈਨੂੰ ਨਾਮ ਚੰਗੀ ਤਰ੍ਹਾਂ ਸਮਝਾਓ।

੧੧ ਸਤਿਗੁਰੂ ਦੀ ਸੇਵਾ ਵਿਚ ਲੱਗਣ ਨਾਲ ਸਤਿਗੁਰੂ ਗਿਆਨ ਦਾ ਚਾਨਣਾ ਕਰ ਕੇ ਨਾਮ ਦਾ ਰਤਨ ਕੱਢ ਦਿੰਦਾ ਹੈ।

੧੨ ਵਡਭਾਗੀਆਂ ਵਿਚੋਂ ਓਹ ਵਡਭਾਗੀ ਧੰਨ ਹਨ।

੧੩ ਜਿਹੜੇ ਸਤਿਗੁਰੂ ਪਤੀ ਨੂੰ ਨਹੀਂ ਮਿਲੇ, ਓਹ ਅਭਾਗੀ ਮੌਤ ਦੇ ਵਸ ਵਿਚ ਹਨ।

੧੪ ਭਿਆਨਕ ਰੂਪ (ਕੀੜੇ) ਬਣਾ ਕੇ ਗੂੰਹ ਵਿਚ ਪਾਏ ਜਾਂਦੇ ਹਨ।

੧੫ ਆਲੇ ਦੁਆਲੇ ਨਾ ਛੁਹੀਏ, ਨੇੜੇ ਨਾ ਢੁਕੀਏ।

੧੬ ਸਤਿਗੁਰੂ ਪਤੀ ਅੰਮ੍ਰਿਤ ਦਾ ਸਰੋਵਰ ਹੈ, ਉਸ ਵਿਚ ਉੱਚੇ ਭਾਗਾਂ ਵਾਲੇ ਆ ਕੇ ਨਹਾਉਂਦੇ ਹਨ, ਅਰਥਾਤ ਉਸਦੀ ਸੰਗਤ ਵਿਚ ਆ ਜੁੜਦੇ ਹਨ।

੧੭ ਨਿਸਚੇ ਕਰਾ ਦੇਣ ਨਾਲ।

੧੮ ਸਭ ਤੋਂ ਚੰਗਾ ਠਿਕਾਣਾ ਮਿਲ ਗਿਆ ਗੁਰੂ ਦਾ ਧਿਆਨ ਕਰਕੇ।

੧੯ ਵਿਸਥਾਰ ਕਰਾਂ, ਖਿਲਾਰਾਂ, ਖੋਲ੍ਹ ਕੇ ਸਮਝਾਵਾਂ।

੨੦ ਗੁਣ ਕਰਨ ਵਾਲਾ, ਉਪਕਾਰੀ।

੨੧ ਹੀਰੇ ਨਾਲ ਹੀਰਾ ਮਿਲ ਕੇ ਵਿੰਨ੍ਹਿਆ ਗਿਆ ਅਤੇ ਨਾਮ ਦੇ ਗਾੜ੍ਹੇ ਸੁਰਖ਼ ਰੰਗ ਵਿਚ ਰੰਗੀਜ ਗਿਆ। ਭਾਵ ਸਤਿਗੁਰੂ ਹੀਰੇ ਨਾਲ ਮਿਲ ਕੇ ਮੇਰੇ ਮਨ ਦਾ ਹੀਰਾ ਵਿੰਨ੍ਹਿਆ ਗਿਆ, ਅਤੇ ਮੈਂ ਨਾਮ ਦੇ ਡੂੰਘੇ ਪਿਆਰ ਵਿਚ ਲੀਨ ਹੋ ਗਿਆ। ਚਲੂਲਾ=ਚੂੰ-ਲਾਲਾ [ਫ਼ਾਰਸੀ], ਲਾਲਾ ਦੇ ਫੁੱਲ ਵਾਕਰ ਸੁਰਖ਼।

੨੨ ਤ੍ਰਿਪਤੀ ਮਨ ਵਿਚ ਹੁੰਦੀ ਹੈ, ਮਨ ਦੀ ਪਿਆਸ ਬੁਝਦੀ ਹੈ।

੨੩ ਤ੍ਰੁੱਠ ਕੇ, ਪ੍ਰਸੰਨ ਹੋ ਕੇ।

੨੪ ਖੁਸ਼ ਹੋ ਕੇ ਮਿਹਰ ਕਰੇ।

੨੫ ਪੱਕੀ ਤਰ੍ਹਾਂ ਸਮਝਾਉਂਦਾ ਹੈ ਪ੍ਰੇਮ ਦੇ ਨਾਲ।

੨੬ ਵਾਰਨੇ ਜਾਵਾਂ।

੨੭ ਕ੍ਰੋੜਾਂ।

੨੮ ਨੇੜੇ।

੨੯ ਅੰਦਰ ਬੇਸਮਝੀ ਦਾ ਦੁੱਖ ਅਤੇ ਵਹਿਮ ਹੈ— ਵਿਚਕਾਰ ਇਹ ਪੜਦਾ ਹੋਣ ਕਰਕੇ ਦੂਰ ਪਈ ਹੋਈ ਹੈ।

੩੦ ਜਹਾਜ਼ ਹੈ ਹਰੀ ਦੇ ਨਾਮ ਦਾ।

---

* ਸਤਿਗੁਰੂ ਪਾਰਸ ਹੈ, ਮਨਮੁਖ ਲੋਹਾ ਹੈ। ਪਾਰਸ ਨੂੰ ਛੋਹਣ ਤੋਂ ਬਿਨਾਂ ਲੋਹਾ ਸੋਨਾ ਨਹੀਂ ਹੋ ਸਕਦਾ। ਇਸੇ ਤਰ੍ਹਾਂ ਦੂਜਾ ਅਲੰਕਾਰ ਲੋਹੇ ਤੇ ਬੇੜੀ ਦਾ ਵਰਤ ਕੇ ਕਹਿੰਦੇ ਹਨ ਕਿ ਮਨਮੁਖ ਲੋਹਾ ਹੈ, ਸਤਿਗੁਰੂ ਬੇੜੀ ਉਸ ਦੇ ਕੋਲ ਹੀ ਹੈ, ਪਰ ਬੇੜੀ ਵਿਚ ਪੈਣ ਤੋਂ ਬਿਨਾਂ ਓਹ ਲੋਹਾ ਡੁੱਬ ਜਾਂਦਾ ਹੈ।

ਸਿਰੀਰਾਗੁ ਮਹਲਾ ੪ ॥ [੧]ਹਉ ਪੰਥੁ ਦਸਾਈ ਨਿਤ ਖੜੀ ਕੋਈ ਪ੍ਰਭੁ ਦਸੇ ਤਿਨਿ ਜਾਉ ॥ ਜਿਨੀ ਮੇਰਾ ਪਿਆਰਾ ਰਾਵਿਆ[੨] ਤਿਨ ਪੀਛੈ ਲਾਗਿ ਫਿਰਾਉ ॥ ਕਰਿ ਮਿੰਨਤਿ ਕਰਿ ਜੋਦੜੀ[੩] ਮੈ ਪ੍ਰਭੁ ਮਿਲਣੈ ਕਾ ਚਾਉ ॥ ੧ ॥ ਮੇਰੇ ਭਾਈ ਜਨਾ ਕੋਈ ਮੋ ਕਉ ਹਰਿ ਪ੍ਰਭੁ ਮੇਲਿ ਮਿਲਾਇ ॥ ਹਉ ਸਤਿਗੁਰ [੪]ਵਿਟਹੁ ਵਾਰਿਆ ਜਿਨਿ ਹਰਿ ਪ੍ਰਭੁ ਦੀਆ ਦਿਖਾਇ ॥ ੧ ॥ ਰਹਾਉ ॥ ਹੋਇ ਨਿਮਾਣੀ ਢਹਿ ਪਵਾ ਪੂਰੇ ਸਤਿਗੁਰ ਪਾਸਿ॥ ਨਿਮਾਣਿਆ ਗੁਰੁ ਮਾਣੁ ਹੈ ਗੁਰੁ ਸਤਿਗੁਰੁ ਕਰੇ ਸਾਬਾਸਿ ॥ ਹਉ ਗੁਰੁ ਸਾਲਾਹਿ ਨ ਰਜਊ[੫] ਮੈ ਮੇਲੇ ਹਰਿ ਪ੍ਰਭੁ ਪਾਸਿ॥ ੨ ॥ ਸਤਿਗੁਰ ਨੋ ਸਭ ਕੋ ਲੋਚਦਾ[੬] ਜੇਤਾ[੭] ਜਗਤੁ ਸਭੁ ਕੋਇ ॥ ਬਿਨੁ ਭਾਗਾ ਦਰਸਨੁ ਨਾ ਥੀਐ[੮] ਭਾਗਹੀਣ ਬਹਿ ਰੋਇ॥ [੯]ਜੋ ਹਰਿ ਪ੍ਰਭੁ ਭਾਣਾ ਸੋ ਥੀਆ ਧੁਰਿ ਲਿਖਿਆ ਨ ਮੇਟੈ ਕੋਇ ॥ ੩ ॥ ਆਪੇ ਸਤਿਗੁਰੁ ਆਪਿ ਹਰਿ ਆਪੇ ਮੇਲਿ ਮਿਲਾਇ ॥ ਆਪਿ ਦਇਆ ਕਰਿ ਮੇਲਸੀ [੧੦]ਗੁਰ ਸਤਿਗੁਰ ਪੀਛੈ ਪਾਇ॥ [੧੧]ਸਭੁ ਜਗਜੀਵਨੁ ਜਗਿ ਆਪਿ ਹੈ ਨਾਨਕ ਜਲੁ ਜਲਹਿ ਸਮਾਇ ॥ ੪ ॥ ੪ ॥ ੬੮ ॥ ਸਿਰੀ ਰਾਗੁ ਮਹਲਾ ੪ ॥ [੧੨]ਰਸੁ ਅੰਮ੍ਰਿਤੁ ਨਾਮੁ ਰਸੁ ਅਤਿ ਭਲਾ ਕਿਤੁ ਬਿਧਿ ਮਿਲੈ ਰਸੁ ਖਾਇ॥ ਜਾਇ ਪੁਛਹੁ ਸੋਹਾਗਣੀ ਤੁਸਾ ਕਿਉਕਰਿ ਮਿਲਿਆ ਪ੍ਰਭੁ ਆਇ ॥ ਓਇ ਵੇਪਰਵਾਹ ਨ ਬੋਲਨੀ[੧੩] ਹਉ ਮਲਿ ਮਲਿ ਧੋਵਾ ਤਿਨ ਪਾਇ ॥੧॥ ਭਾਈ ਰੇ ਮਿਲਿ ਸਜਣ ਹਰਿਗੁਣ ਸਾਰਿ[੧੪] ॥ ਸਜਣੁ ਸਤਿਗੁਰੁ ਪੁਰਖੁ ਹੈ ਦੁਖੁ ਕਢੈ ਹਉਮੈ ਮਾਰਿ ॥ ੧ ॥ ਰਹਾਉ ॥ ਗੁਰਮੁਖੀਆ ਸੋਹਾਗਣੀ ਤਿਨ ਦਇਆ ਪਈ ਮਨਿ ਆਇ ॥ [੧੫]ਸਤਿਗੁਰ ਵਚਨੁ ਰਤੰਨੁ ਹੈ ਜੋ ਮੰਨੇ ਸੁ ਹਰਿਰਸੁ ਖਾਇ ॥ ਸੇ ਵਡਭਾਗੀ ਵਡ ਜਾਣੀਅਹਿ ਜਿਨ ਹਰਿਰਸੁ ਖਾਧਾ ਗੁਰਭਾਇ ॥ ੨ ॥ ਇਹੁ ਹਰਿਰਸੁ [੧੬]ਵਣਿ ਤਿਣਿ ਸਭਤੁ ਹੈ ਭਾਗਹੀਣ ਨਹੀ ਖਾਇ ॥ ਬਿਨੁ ਸਤਿਗੁਰ ਪਲੈ ਨਾ ਪਵੈ ਮਨਮੁਖ ਰਹੇ ਬਿਲਲਾਇ[੧੭] ॥ ਓਇ[੧੮] ਸਤਿਗੁਰ ਆਗੈ ਨਾ ਨਿਵਹਿ ਓਨਾ ਅੰਤਰਿ ਕ੍ਰੋਧੁ ਬਲਾਇ[੧੯] ॥੩॥ [੨੦]ਹਰਿ ਹਰਿ ਹਰਿ ਰਸੁ ਆਪਿ ਹੈ ਆਪੇ ਹਰਿਰਸੁ ਹੋਇ॥ ਆਪਿ ਦਇਆ ਕਰਿ ਦੇਵਸੀ ਗੁਰਮੁਖਿ ਅੰਮ੍ਰਿਤੁ ਚੋਇ ॥ ਸਭੁ ਤਨੁ ਮਨੁ ਹਰਿਆ ਹੋਇਆ ਨਾਨਕ ਹਰਿ ਵਸਿਆ ਮਨਿ ਸੋਇ ॥ ੪ ॥ ੫ ॥ ੬੯ ॥ ਸਿਰੀਰਾਗੁ ਮਹਲਾ ੪ ॥ *ਦਿਨਸੁ ਚੜੈ ਫਿਰਿ ਆਥਵੈ ਰੈਣਿ ਸਬਾਈ ਜਾਇ ॥ ਆਵ ਘਟੈ ਨਰੁ ਨਾ ਬੁਝੈ ਨਿਤਿ ਮੂਸਾ ਲਾਜੁ ਟੁਕਾਇ ॥ [੨੧]ਗੁੜੁ ਮਿਠਾ ਮਾਇਆ ਪਸਰਿਆ ਮਨਮੁਖੁ ਲਗਿ ਮਾਖੀ ਪਚੈ ਪਚਾਇ ॥ ੧ ॥ ਭਾਈ ਰੇ ਮੈ ਮੀਤੁ ਸਖਾ[੨੨] ਪ੍ਰਭੁ ਸੋਇ ॥ ਪੁਤੁ ਕਲਤੁ[੨੩] ਮੋਹੁ ਬਿਖੁ[੨੪] ਹੈ ਅੰਤਿ ਬੇਲੀ ਕੋਇ ਨ ਹੋਇ ॥ ੧ ॥ ਰਹਾਉ ॥ [੨੫]ਗੁਰਮਤਿ ਹਰਿ

੧ ਮੈਂ ਰਸਤਾ ਪੁਛਦੀ ਰਹਿੰਦੀ ਹਾਂ ਨਿਤ ਖੜੀ ਹੋਈ। ਜੇ ਕੋਈ ਪੁਰਸ਼ ਮੈਨੂੰ ਪ੍ਰਭੂ ਦਿਖਾਵੇ, ਤਾਂ ਮੈਂ ਉਸ ਪਾਸ ਜਾਵਾਂ।

੨ ਮਾਣਿਆ, ਭੋਗਿਆ, ਅਰਥਾਤ ਜਿਨ੍ਹਾਂ ਨੇ ਮਿਲਾਪ ਦੀ ਖੁਸ਼ੀ ਮਾਣੀ ਹੈ।

੩ [ਜ਼ੁਹਦ-ਫ਼ਾਰਸੀ] ਕਰੜੀ ਸੇਵਾ।

੪ ਉੱਤੋਂ ਕੁਰਬਾਨ ਹਾਂ।

੫ ਰਜਦਾ।

੬ ਚਾਹੁੰਦਾ ਹੈ।

੭ ਜਿਤਨਾ।

੮ ਹੁੰਦਾ।

੯ ਜੋ ਹਰੀ ਮਾਲਕ ਦਾ ਭਾਣਾ ਸੀ, ਉਹੋ ਹੋਇਆ, ਖਾਸ ਹਜ਼ੂਰ ਤੋਂ ਜੋ ਹੁਕਮ ਲਿਖਿਆ ਹੋਇਆ ਮਿਲਦਾ ਹੈ, ਉਹ ਕੋਈ ਨਹੀਂ ਟਾਲ ਸਕਦਾ।

੧੦ ਸਾਨੂੰ ਸਤਿਗੁਰੂ ਦੇ ਪਿਛੇ ਲਾ ਕੇ; ਭਾਵ ਇਹ ਕਿ ਗੁਰੂ ਭੀ ਉਸੇ ਦੀ ਕਿਰਪਾ ਨਾਲ ਮਿਲਦਾ ਹੈ; ਉਹ ਆਪ ਹੀ ਸਾਨੂੰ ਗੁਰੂ ਦੇ ਲੜ ਲਾ ਦਿੰਦਾ ਹੈ।

੧੧ ਉਹ ਆਪ ਹੀ ਜਗਤ ਵਿਚ ਜਗਤ ਦਾ ਜੀਵਨ ਹੈ, ਅਤੇ ਜਦ ਆਪਣੇ ਨਾਲ ਕਿਸੇ ਨੂੰ ਮੇਲਦਾ ਹੈ, ਤਾਂ ਉਹ ਇਉਂ ਮਿਲ ਜਾਂਦਾ ਹੈ ਜਿਵੇਂ ਪਾਣੀ ਵਿਚ ਪਾਣੀ।

੧੨ ਨਾਮ ਦਾ ਰਸ ਅੰਮ੍ਰਿਤ ਰਸ (ਭਾਵ ਸਭ ਤੋਂ ਮਿਠਾ ਰਸ) ਹੈ, ਅਤੇ ਅਤੀ ਉੱਤਮ ਹੈ, ਇਹ ਰਸ ਕਿਵੇਂ ਮਿਲੇ ਜੋ ਖਾਈਏ ?

੧੩ ਬੋਲਦੇ।

੧੪ ਚੇਤੇ ਕਰ।

੧੫ ਓਹ ਗੁਰਮੁਖ ਸੁਹਾਗਣਾਂ ਕਹਿਣ ਲਗੀਆਂ: "ਗੁਰੂ ਦੀ ਬਾਣੀ ਅਮੋਲਕ ਚੀਜ਼ ਹੈ, ਇਸ ਨੂੰ ਜੋ ਮੰਨਦਾ ਹੈ, ਉਹ ਹਰਿ ਨਾਮ ਦੀ ਖ਼ੁਰਾਕ ਖਾਂਦਾ ਹੈ। ਓਹ ਵਡੇ ਭਾਗਵਾਨ ਸਮਝੇ ਜਾਂਦੇ ਹਨ, ਜਿਨ੍ਹਾਂ ਨੇ ਗੁਰੂ ਦੇ ਆਸ਼ੇ ਅਨੁਸਾਰ ਨਾਮ ਦਾ ਰਸ ਛਕਿਆ ਹੈ................।"

੧੬ ਰੁੱਖਾਂ ਵਿਚ ਤੇ ਘਾਹ ਵਿਚ ਸਭ ਥਾਂ ; ਅਰਥਾਤ ਸਾਰੀ ਸਰਿਸ਼ਟੀ ਵਿਚ।

੧੭ ਤਲਮਲਾ ਰਹੇ ਹਨ, ਵਿਲਕਦੇ ਹਨ।

੧੮ "ਉਹ" ਦਾ ਬਹੁਵਚਨ।

੧੯ ਬਲਾ, ਭਿਆਨਕ ਸ਼ੈ (ਭੂਤਨੇ ਵਾਕਰ)।

੨੦ ਉਹ ਆਪ ਹੀ 'ਹਰੀ ਹਰੀ ਹਰੀ' ਨਾਮ ਦਾ ਸਵਾਦ ਹੈ, ਅਤੇ ਆਪ ਹੀ ਨਾਮ ਹੈ। ਉਹ ਆਪ ਹੀ ਕਿਰਪਾ ਕਰਕੇ ਗੁਰੂ ਦੇ ਰਾਹੀਂ ਨਾਮ ਦਾ ਅੰਮ੍ਰਿਤ ਚੋ ਕੇ ਦੇਵੇਗਾ।

੨੧ ਆਸ ਪਾਸ ਮਾਇਆ ਦਾ ਮਿਠਾ ਗੁੜ ਖਿਲਰਿਆ ਹੋਇਆ ਹੈ, ਜਿਸ ਵਿਚ ਅਮੋੜ ਮਨੁੱਖ ਮੱਖੀ ਵਾਕਰ ਲਗਾ ਹੋਇਆ ਫਸ ਕੇ ਮਰ ਜਾਂਦਾ ਹੈ।

੨੨ ਸਾਥੀ, ਦੋਸਤ।

੨੩ ਵਹੁਟੀ।

੨੪ ਜ਼ਹਿਰ।

੨੫ (ਗੁਰਮੁਖ ਲੋਕ) ਗੁਰੂ ਦੀ ਸਿਖਿਆ ਦੁਆਰਾ ਹਰੀ ਵਿਚ ਧਿਆਨ ਲਾ ਕੇ ਤਰ ਗਏ, ਓਹ ਹਰੀ ਦੀ ਸ਼ਰਨ ਵਿਚ ਹੋਣ ਕਰਕੇ ਮਾਇਆ ਤੋਂ ਬੇਲਾਗ ਰਹੇ।

---

* ਦਿਹੁੰ ਚੜ੍ਹਦਾ ਹੈ, ਮੁੜ ਲਹਿ ਜਾਂਦਾ ਹੈ, ਅਤੇ ਰਾਤ ਸਾਰੀ ਲੰਘ ਜਾਂਦੀ ਹੈ। ਇਸ ਤਰਾਂ ਉਮਰ ਘਟਦੀ ਰਹਿੰਦੀ ਹੈ, ਪਰ ਮਨੁੱਖ ਸਮਝਦਾ ਨਹੀਂ ਕਿ ਹਰ ਰੋਜ਼ ਕਾਲ ਰੂਪੀ ਚੂਹਾ ਉਮਰ ਰੂਪੀ ਰੱਸੀ ਨੂੰ ਟੁੱਕ ਰਿਹਾ ਹੈ। ਇਥੇ ਇਕ ਪੁਰਾਣੀ ਕਹਾਣੀ ਵਲ ਇਸ਼ਾਰਾ ਹੈ ਜਿਸ ਵਿਚ ਮਨੁੱਖਾ ਜਨਮ ਨੂੰ ਇਉਂ ਨਿਰੂਪਣ ਕੀਤਾ ਹੈ ਕਿ ਇਕ ਮਨੁੱਖ ਭੱਜਾ ਭੱਜਾ ਇਕ ਖੂਹ ਵਿਚ ਰਸੀ ਨਾਲ ਲਟਕ ਗਿਆ। ਉੱਤੋਂ ਇਕ ਚੂਹਾ ਉਸ ਲਜ ਨੂੰ ਟੁਕ ਰਿਹਾ ਸੀ, ਪਰ ਜਿਸ ਦਰੱਖਤ ਨਾਲ ਉਹ ਲੱਜ ਬਧੀ ਸੀ, ਉਸ ਵਿਚ ਮਾਖਿਉਂ ਦਾ ਛੱਤਾ ਸੀ, ਜਿਸ ਵਿਚੋਂ ਮਾਖਿਉਂ ਟਪਕ ੨ ਕੇ ਉਸ ਦੇ ਮੂੰਹ ਵਿਚ ਪੈ ਰਿਹਾ ਸੀ, ਜਿਸ ਦੇ ਸੁਆਦ ਵਿਚ ਮਗਨ ਹੋ ਕੇ ਉਹ ਭੁਲ ਗਿਆ ਸੀ ਕਿ ਲੱਜ ਨੂੰ ਚੂਹਾ ਕਟ ਰਿਹਾ ਹੈ। ਅਗਲੀ ਤੁਕ ਵਿਚ ਇਸੇ ਮਿਠੇ ਵੱਲ ਇਸ਼ਾਰਾ ਹੈ।

See Page 390

ਲਿਵ ਉਬਰੇ ਅਲਿਪਤੁ ਰਹੇ ਸਰਣਾਇ॥ [੧]ਓਨੀ ਚਲਣੁ ਸਦਾ ਨਿਹਾਲਿਆ ਹਰਿ ਖਰਚੁ ਲੀਆ ਪਤਿ ਪਾਇ॥ ਗੁਰਮੁਖਿ ਦਰਗਹ ਮੰਨੀਅਹਿ ਹਰਿ ਆਪਿ ਲਏ ਗਲਿ ਲਾਇ॥ ੨॥ [੨]ਗੁਰਮੁਖਾ ਨੋ ਪੰਥੁ ਪਰਗਟਾ ਦਰਿ ਠਾਕ ਨ ਕੋਈ ਪਾਇ॥ ਹਰਿਨਾਮੁ ਸਲਾਹਨਿ ਨਾਮੁ ਮਨਿ ਨਾਮਿ ਰਹਨਿ [੩]ਲਿਵ ਲਾਇ॥ [੪]ਅਨਹਦ ਧੁਨੀ ਦਰਿ ਵਜਦੇ ਦਰਿ ਸਚੈ ਸੋਭਾ ਪਾਇ॥ ੩ ॥ ਜਿਨੀ ਗੁਰਮੁਖਿ ਨਾਮੁ ਸਲਾਹਿਆ ਤਿਨਾ ਸਭ ਕੋ ਕਹੈ ਸਾਬਾਸਿ[੫] ॥ ਤਿਨ ਕੀ ਸੰਗਤਿ ਦੇਹਿ ਪ੍ਰਭ ਮੈ ਜਾਚਿਕ[੬] ਕੀ ਅਰਦਾਸਿ॥ ਨਾਨਕ ਭਾਗ ਵਡੇ ਤਿਨਾ ਗੁਰਮੁਖਾ[੭] ਜਿਨ ਅੰਤਰਿ ਨਾਮੁ ਪਰਗਾਸਿ[੮]॥ ੪ ॥ ੩੩ ॥ ੩੧ ॥ ੬॥ ੭੦ ॥ ਸਿਰੀਰਾਗੁ ਮਹਲਾ ੫ ਘਰੁ ੧ ॥ ਕਿਆ ਤੂ ਰਤਾ[੯] [੧੦]ਦੇਖਿ ਕੈ ਪੁਤ੍ਰ ਕਲਤ੍ਰ ਸੀਗਾਰ॥ ਰਸ ਭੋਗਹਿ ਖੁਸੀਆ ਕਰਹਿ ਮਾਣਹਿ ਰੰਗ ਅਪਾਰ[੧੧]॥ ਬਹੁਤੁ ਕਰਹਿ ਫੁਰਮਾਇਸੀ[੧੨] ਵਰਤਹਿ ਹੋਇ ਅਫਾਰ[੧੩]॥ ਕਰਤਾ ਚਿਤਿ ਨ ਆਵਈ [੧੪]ਮਨਮੁਖ ਅੰਧ ਗਵਾਰ॥੧॥ ਮੇਰੇ ਮਨ ਸੁਖਦਾਤਾ ਹਰਿ ਸੋਇ॥ [੧੫]ਗੁਰਪਰਸਾਦੀ ਪਾਈਐ ਕਰਮਿ ਪਰਾਪਤਿ ਹੋਇ ॥੧॥ ਰਹਾਉ॥ *ਕਪੜਿ ਭੋਗਿ ਲਪਟਾਇਆ ਸੁਇਨਾ ਰੁਪਾ ਖਾਕੁ ॥ ਹੈਵਰ ਗੈਵਰ ਬਹੁਰੰਗੇ ਕੀਏ ਰਥ ਅਥਾਕ॥ ਕਿਸ ਹੀ ਚਿਤਿ ਨ ਪਾਵਹੀ ਬਿਸਰਿਆ ਸਭ ਸਾਕ ॥ ਸਿਰਜਣਹਾਰਿ ਭੁਲਾਇਆ ਵਿਣੁ ਨਾਵੈ ਨਾਪਾਕ ॥ ੨ ॥ [੧੬]ਲੈਦਾ ਬਦਦੁਆਇ ਤੂੰ ਮਾਇਆ ਕਰਹਿ ਇਕਤ॥ ਜਿਸਨੋ ਤੂੰ ਪਤੀਆਇਦਾ ਸੋ ਸਣੁ ਤੁਝੈ ਅਨਿਤ ॥ ਅਹੰਕਾਰੁ ਕਰਹਿ ਅਹੰਕਾਰੀਆ [੧੭]ਵਿਆਪਿਆ ਮਨ ਕੀ ਮਤਿ ॥ ਤਿਨਿ ਪ੍ਰਭਿ ਆਪਿ ਭੁਲਾਇਆ [੧੮]ਨਾ ਤਿਸੁ ਜਾਤਿ ਨ ਪਤਿ॥ ੩ ॥ [੧੯]ਸਤਿਗੁਰਿ ਪੁਰਖਿ ਮਿਲਾਇਆ ਇਕੋ ਸਜਣੁ ਸੋਇ ॥ ਹਰਿਜਨ ਕਾ ਰਾਖਾ ਏਕੁ ਹੈ [੨੦]ਕਿਆ ਮਾਣਸ ਹਉਮੈ ਰੋਇ॥ [੨੧]ਜੋ ਹਰਿਜਨ ਭਾਵੈ ਸੋ ਕਰੇ ਦਰਿ ਫੇਰੁ ਨ ਪਾਵੈ ਕੋਇ॥ ਨਾਨਕ [੨੨]ਰਤਾ ਰੰਗਿ ਹਰਿ ਸਭ ਜਗ ਮਹਿ ਚਾਨਣੁ ਹੋਇ॥ ੪ ॥ ੧ ॥ ੭੧ ॥ ਸਿਰੀਰਾਗੁ ਮਹਲਾ ੫॥ [੨੩]ਮਨਿ ਬਿਲਾਸੁ ਬਹੁ ਰੰਗੁ ਘਣਾ ਦ੍ਰਿਸਟਿਭੂਲਿ ਖੁਸੀਆ ॥ ਛਤ੍ਰਧਾਰ ਬਾਦਿਸਾਹੀਆ ਵਿਚਿ ਸਹਸੇ ਪਰੀਆ ॥ ੧ ॥ ਭਾਈ ਰੇ ਸੁਖੁ ਸਾਧਸੰਗਿ ਪਾਇਆ ॥ ਲਿਖਿਆ ਲੇਖੁ ਤਿਨਿ ਪੁਰਖਿ ਬਿਧਾਤੈ[੨੪] ਦੁਖੁ ਸਹਸਾ[੨੫] ਮਿਟਿ ਗਇਆ ॥੧॥ ਰਹਾਉ ॥ ਜੇਤੇ ਥਾਨ ਥਨੰਤਰਾ ਤੇਤੇ ਭਵਿ ਆਇਆ ॥ [੨੬]ਧਨਪਾਤੀ ਵਡਭੂਮੀਆ ਮੇਰੀ ਮੇਰੀ ਕਰਿ ਪਰਿਆ ॥੨॥ ਹੁਕਮੁ ਚਲਾਏ ਨਿਸੰਗ ਹੋਇ ਵਰਤੈ ਅਫਰਿਆ ॥ ਸਭੁ ਕੋ ਵਸਗਤਿ ਕਰਿ ਲਇਓਨੁ ਬਿਨੁ ਨਾਵੈ ਖਾਕੁ ਰਲਿਆ ॥ ੩ ॥ †ਕੋਟਿ ਤੇਤੀਸ ਸੇਵਕਾ ਸਿਧ ਸਾਧਿਕ ਦਰਿ ਖਰਿਆ ॥ ਗਿਰੰਬਾਰੀ ਵਡਸਾਹਬੀ

੧ ਉਨ੍ਹਾਂ ਨੇ ਇੱਥੋਂ ਚਲਣਾ ਸਦਾ ਅੱਖਾਂ ਦੇ ਸਾਮ੍ਹਣੇ ਰਖਿਆ, ਅਤੇ ਹਰੀ ਨਾਮ ਦਾ ਆਪਣੇ ਨਾਲ ਖਰਚਾ ਬੰਨ੍ਹ ਲਿਆ, ਜਿਸ ਨਾਲ ਅੱਗੇ ਜਾ ਕੇ ਮਾਣ ਮਿਲਦਾ ਹੈ।

੨ ਗੁਰੂ ਦੀ ਰਜ਼ਾ ਮੰਨ ਕੇ ਚਲਣ ਵਾਲੇ ਸਿੱਖਾਂ ਲਈ ਰਸਤਾ ਸਾਫ਼ ਦਿਸਣ ਵਾਲਾ ਹੈ। (ਜਦ ਉਹ ਇਸ ਤੇ ਚਲ ਕੇ ਮਾਲਕ ਦੇ ਘਰ ਜਾ ਪੁਜਦੇ ਹਨ) ਤਾਂ ਉਸ ਦੇ ਦਰਵਾਜ਼ੇ ਤੇ ਉਨ੍ਹਾਂ ਨੂੰ ਕੋਈ ਨਹੀਂ ਰੋਕਦਾ। 'ਗੁਰਮੁਖਿ' ਲਈ ਦੇਖੋ ਪੰ: ੧੧, ਨੋਟ ੨੦।

੩ ਮਨ ਦੀ ਬ੍ਰਿਤੀ ਜੋੜ ਕੇ।

੪ (ਉਨ੍ਹਾਂ ਗੁਰਮੁਖਾਂ ਦੇ ਉੱਥੇ ਅਪੜਨ ਤੇ) ਵਾਹਿਗੁਰੂ ਦੇ ਦਰਵਾਜ਼ੇ ਉੱਤੇ (ਉਨ੍ਹਾਂ ਦੇ ਸੁਆਗਤ ਲਈ) ਬਿਨਾਂ ਵਜਾਏ ਵੱਜਣ ਵਾਲੇ ਵਾਜੇ ਵੱਜਣ ਲਗ ਪੈਂਦੇ ਹਨ, ਅਤੇ ਸੱਚੇ ਦਰਬਾਰ ਵਿਚ ਉਨ੍ਹਾਂ ਨੂੰ ਵਡਿਆਈ ਮਿਲਦੀ ਹੈ।

੫ ਸ਼ਾਬਾਸ਼ੇ, ਧੰਨ ਧੰਨ।

੬ ਮੰਗਤਾ।

੭ ਦੇਖੋ ਪੰ: ੧੧, ਨੋਟ ੨੦।

੮ ਚਾਨਣਾ ਕੀਤਾ ਹੈ (ਨਾਮ ਨੇ)।

੯ ਮਸਤ ਹੋਇਆ ਹੈਂ।

੧੦ ਪੁੱਤਰ ਤੇ ਇਸਤਰੀ ਦੇ ਸ਼ੰਗਾਰ ਦੇਖ ਕੇ।

੧੧ ਬਿਅੰਤ।

੧੨ ਹੁਕਮ।

੧੩ ਆਫਰਿਆ ਹੋਇਆ, ਮਗ਼ਰੂਰ।

੧੪ ਹੇ ਆਪਹੁਦਰੇ, ਅੰਨ੍ਹੇ ਤੇ ਮੂਰਖ!

੧੫ ਉਹ ਹਰੀ ਗੁਰੂ ਦੀ ਕਿਰਪਾ ਨਾਲ ਪਾਈਦਾ ਹੈ, ਤੇ ਗੁਰੂ ਭਾਗਾਂ ਨਾਲ ਮਿਲਦਾ ਹੈ। "ਬਿਨੁ ਭਾਗਾ ਸਤਿਗੁਰੁ ਨਾ ਮਿਲੈ" (ਪੰ: ੪੦)।

੧੬ ਤੂੰ ਮਾਇਆ ਇਉਂ ਇਕੱਠੀ ਕਰਦਾ ਹੈਂ ਕਿ ਜਿਨ੍ਹਾਂ ਦੇ ਗਲੋਂ ਘੁਟਦਾ ਹੈਂ ਉਹ ਤੈਨੂੰ ਬਦਸੀਸਾਂ ਦਿੰਦੇ ਹਨ। ਜਿਸ ਰਿਸ਼ਤੇਦਾਰ ਨੂੰ ਤੂੰ ਇਉਂ ਕਰ ੨ ਕੇ ਖ਼ੁਸ਼ ਕਰਦਾ ਹੈਂ, ਉਹ ਤਾਂ ਤੇਰੇ ਸਮੇਤ ਨਾਸਵੰਤ ਹੈ।

੧੭ ਆਪਣੀ ਮਨ-ਮਰਜ਼ੀ ਦੇ ਪਿੱਛੇ ਪਿਆ ਹੈਂ।

੧੮ ਨਾ ਉਸ ਮਨੁੱਖ ਦੀ ਜਾਤ ਹੈ ਨਾ ਕੋਈ ਇੱਜ਼ਤ, ਭਾਵ ਸਮਾਜਕ ਤੌਰ ਤੇ ਉਹ ਕਿਸੇ ਗਿਣਤੀ ਵਿਚ ਨਹੀਂ ਰਹਿੰਦਾ।

੧੯ ਸਤਿਗੁਰੂ ਪੁਰਖ ਨੇ ਮੈਨੂੰ ਉਹ ਹਰੀ ਮਿਲਾ ਦਿੱਤਾ ਹੈ ਜੋ ਇੱਕੋ ਇੱਕ ਮਿੱਤਰ ਹੈ।

੨੦ ਹੋਰ ਮਨੁਖ ਮਾਤਰ ਕੀ ਹਉਮੈ ਵਿਚ ਰੋਂਦੇ ਹਨ! ਭਾਵ ਇਕ ਹਰੀ ਤੋਂ ਬਿਨਾਂ ਜੋ ਮਨੁੱਖ ਹੰਕਾਰ ਵਿਚ ਆ ਕੇ ਕਹਿੰਦੇ ਹਨ, ਅਸੀਂ ਇਉਂ ਕਰ ਦਿਆਂਗੇ, ਉਹ ਗਲ ਨਹੀਂ ਕਰਦੇ, ਰੋਂਦੇ ਹਨ।

੨੧ ਜੋ ਹਰੀ ਦੇ ਦਾਸ ਨੂੰ ਚੰਗਾ ਲਗਦਾ ਹੈ, ਰੱਬ ਉਹੋ ਕੁਝ ਕਰਦਾ ਹੈ; ਉਸ ਦਾਸ ਨੂੰ ਰੱਬ ਦੇ ਦਰਵਾਜ਼ੇ ਤੋਂ ਕੋਈ ਮੋੜ ਨਹੀਂ ਸਕਦਾ।

੨੨ ਹਰੀ ਦੇ ਪਿਆਰ ਵਿਚ ਰੰਗਿਆ ਹੋਣ ਕਰਕੇ, ਉਹ ਹਰੀ ਜਨ ਸਾਰੇ ਸੰਸਾਰ ਵਿਚ ਚਾਨਣਾ ਕਰਦਾ ਹੈ।

੨੩ ਮਨ ਵਿਚ ਖੇਲ ਤਮਾਸ਼ਾ ਅਤੇ ਕਈ ਤਰ੍ਹਾਂ ਦਾ ਡੂੰਘਾ ਅਨੰਦ ਹੋਵੇ ਅਤੇ ਅੱਖਾਂ ਨੂੰ ਭੁਲਾਣ ਵਾਲੀਆਂ ਖ਼ੁਸ਼ੀਆਂ ਹੋਣ, ਤਾਜਦਾਰ ਪਾਤਸ਼ਾਹੀਆਂ ਹੋਣ—ਇਹ ਸਭ ਸਮਿਆਨ ਫ਼ਿਕਰ ਵਿਚ ਪਾਣ ਵਾਲੇ ਹਨ।

੨੪ ਰਚਨਹਾਰ ਨੇ, ਕਿਸਮਤ ਜੋੜਨ ਵਾਲੇ ਹਰੀ ਨੇ।

੨੫ ਫ਼ਿਕਰ।

੨੬ ਧਨੀ ਅਤੇ ਵੱਡਾ ਜ਼ਿਮੀਂਦਾਰ ਮੇਰੀ ਮੇਰੀ ਕਰ ਕੇ ਮਰ ਗਿਆ, ਜਾਂ ਉਹ ਹੁਕਮ ਚਲਾਉਂਦਾ ਹੈ ਨਿਧੜਕ ਹੋ ਕੇ (ਪੁਛਣ ਵਾਲਾ ਜੇ ਕੋਈ ਨਾ ਹੋਇਆ) ਅਤੇ ਹੰਕਾਰ ਨਾਲ ਫੁੱਲਿਆ ਫਿਰਦਾ ਹੈ। ਸਾਰਿਆਂ ਨੂੰ ਆਪਣੇ ਅਧੀਨ ਕਰ ਲਿਆ ਹੈ, ਪਰ ਨਾਮ ਤੋਂ ਬਿਨਾਂ ਮਿੱਟੀ ਵਿਚ ਰਲ ਗਿਆ।

---

* ਤੂੰ ਕਪੜਿਆਂ ਵਿਚ ਤੇ ਸੁਖ ਮਾਨਣ ਵਿਚ ਖੱਚਿਤ ਹੋਇਆ ਪਿਆ ਹੈਂ, ਪਰ ਇਹ ਸੋਨਾ ਚਾਂਦੀ (ਆਦਿ ਸੁਖ ਦੇ ਸਮਿਆਨ) ਮਿੱਟੀ ਹੋ ਜਾਣ ਵਾਲੇ ਹਨ। ਚੰਗੇ ੨ ਘੋੜੇ ਤੇ ਹਾਥੀ ਕਈ ਤਰ੍ਹਾਂ ਦੇ ਰਖੇ ਹੋਏ ਹਨ, ਅਤੇ ਨਾ ਥੱਕਣ ਵਾਲੇ ਰਥ ਤਿਆਰ ਕਰ ਰਖੇ ਹਨ। (ਇਸ ਮਸਤੀ ਵਿਚ) ਤੂੰ ਕਿਸੇ ਨੂੰ ਮਨ ਨਹੀਂ ਲਿਆਂਵਦਾ, ਬਲਕਿ ਸਾਰੇ ਰਿਸ਼ਤੇਦਾਰ ਭੀ ਵਿਸਰ ਗਏ ਹਨ। ਤੈਨੂੰ ਸਿਰਜਨਹਾਰ ਨੇ ਭੁਲਾ ਦਿੱਤਾ ਹੈ, ਤੂੰ ਨਾਮ ਤੋਂ ਬਿਨਾਂ ਹੋਣ ਕਰਕੇ ਗੰਦਾ ਹੈਂ। ('ਸਿਰਜਣਹਾਰਿ' ਦੇ ਅੰਤ ਦੀ ਸਿਹਾਰੀ ਦਸਦੀ ਹੈ ਕਿ ਇਹ ਸ਼ਬਦ ਕਰਤਾ ਕਾਰਕ ਵਿਚ ਹੈ।) ਦੇਖੋ ਅਗਲੇ ਅੰਕ ਦੀ ਅੰਤਲੀ ਤੁਕ।

† (ਹੁਣ ਉਸ ਕੋਲੋਂ ਭੀ ਉੱਚੀ ਪਦਵੀ ਦਸਦੇ ਹਨ) ਜੇਕਰ ਤੇਤੀ ਕ੍ਰੋੜ ਦੇਵਤੇ ਉਸ ਦੇ ਸੇਵਾਦਾਰ ਹੋਣ, (ਜਿਸ ਤਰ੍ਹਾਂ ਕੁਝਕੁ ਦੇਵਤੇ ਰਾਵਣ ਦੇ ਨੌਕਰ ਸਨ), ਅਤੇ ਵੱਡੀਆਂ ਕਰਾਮਾਤਾਂ ਵਾਲੇ ਜੋਗੀ (ਸਿਧ ਸਾਧਿਕ) ਉਹਦੇ ਬੂਹੇ ਤੇ ਪਹਿਰਾ ਦੇਣ ਲਈ ਖੜੇ ਹੋਣ, ਵੱਡੀ ਭਾਰੀ ਅਵਸਥਾ ਅਤੇ ਵੱਡੀ ਅਮੀਰੀ ਵੀ ਹੋਵੇ, ਤਾਂ ਭੀ, ਹੇ ਨਾਨਕ, ਸੁਫ਼ਨਾ ਹੋ ਜਾਏਗੀ। ਗਿਰੰਬਾਰੀ[ਫ਼ਾਰਸੀ]=ਗਿਰਾਂਬਾਰੀ,ਵੱਡੇ ਭਾਰ ਵਾਲੀ ਅਵਸਥਾ ਜੋ ਮਾਲ ਦੌਲਤ ਨਾਲ ਭਰਪੂਰ ਹੋਵੇ।

ਸਭੁ ਨਾਨਕ ਸੁਪਨੁ ਥੀਆ[੧] ॥ ੪ ॥ ੨ ॥ ੭੨ ॥ ਸਿਰੀਰਾਗੁ ਮਹਲਾ ੫ ॥ [੨]ਭਲਕੇ
ਉਠਿ ਪਪੋਲੀਐ ਵਿਣੁ ਬੁਝੇ ਮੁਗਧ ਅਜਾਣਿ ॥ ਸੋ ਪ੍ਰਭੁ ਚਿਤਿ ਨ ਆਇਓ ਛੁਟੈਗੀ
ਬੇਬਾਣਿ ॥ ਸਤਿਗੁਰ ਸੇਤੀ ਚਿਤੁ ਲਾਇ ਸਦਾ ਸਦਾ ਰੰਗੁ[੩] ਮਾਣਿ ॥ ੧ ॥ ਪ੍ਰਾਣੀ
ਤੂੰ ਆਇਆ ਲਾਹਾ ਲੈਣਿ ॥ ਲਗਾ ਕਿਤੁ ਕੁਫਕੜੇ[੪] ਸਭ ਮੁਕਦੀ ਚਲੀ ਰੈਣਿ[੫] ॥
੧ ॥ ਰਹਾਉ ॥ [੬]ਕੁਦਮ ਕਰੇ ਪਸੁ ਪੰਖੀਆ ਦਿਸੈ ਨਾਹੀ ਕਾਲੁ ॥ ਓਤੈ ਸਾਥਿ
ਮਨੁਖੁ ਹੈ ਫਾਥਾ ਮਾਇਆ ਜਾਲਿ ॥ [੭]ਮੁਕਤੇ ਸੇਈ ਭਾਲੀਅਹਿ ਜਿ ਸਚਾ ਨਾਮੁ
ਸਮਾਲਿ ॥ ੨ ॥ ਜੋ ਘਰੁ ਛਡਿ ਗਵਾਵਣਾ ਸੋ ਲਗਾ ਮਨ ਮਾਹਿ ॥ ਜਿਥੈ ਜਾਇ ਤੁਧੁ
ਵਰਤਣਾ ਤਿਸ ਕੀ ਚਿੰਤਾ ਨਾਹਿ ॥ ਫਾਥੇ ਸੇਈ ਨਿਕਲੇ ਜਿ ਗੁਰ ਕੀ ਪੈਰੀ
ਪਾਹਿ ॥ ੩ ॥ [੮]ਕੋਈ ਰਖਿ ਨ ਸਕਈ ਦੂਜਾ ਕੋ ਨ ਦਿਖਾਇ ॥ [੯]ਚਾਰੇ ਕੁੰਡਾ
ਭਾਲਿ ਕੈ ਆਇ ਪਇਆ ਸਰਣਾਇ ॥ ਨਾਨਕ [੧੦]ਸਚੈ ਪਾਤਿਸਾਹਿ ਡੁਬਦਾ ਲਇਆ
ਕਢਾਇ ॥ ੪ ॥ ੩ ॥ ੭੩ ॥ ਸਿਰੀਰਾਗੁ ਮਹਲਾ ੫ ॥ [੧੧]ਘੜੀ ਮੁਹਤ ਕਾ
ਪਾਹੁਣਾ ਕਾਜ ਸਵਾਰਣਹਾਰੁ ॥ ਮਾਇਆ ਕਾਮਿ ਵਿਆਪਿਆ ਸਮਝੈ ਨਾਹੀ
ਗਾਵਾਰੁ ॥ ਉਠਿ ਚਲਿਆ ਪਛੁਤਾਇਆ ਪਰਿਆ ਵਸਿ ਜੰਦਾਰ[੧੨] ॥ ੧ ॥ [੧੩]ਅੰਧੇ
ਤੂੰ ਬੈਠਾ ਕੰਧੀ ਪਾਹਿ ॥ ਜੇ ਹੋਵੀ ਪੂਰਬਿ[੧੪] ਲਿਖਿਆ ਤਾ ਗੁਰ ਕਾ ਬਚਨੁ ਕਮਾਹਿ ॥
੧ ॥ ਰਹਾਉ ॥ *ਹਰੀ ਨਾਹੀ ਨਹ ਡਡੁਰੀ ਪਕੀ ਵਢਣਹਾਰ ॥ †ਲੈ ਲੈ ਦਾਤ
ਪਹੁਤਿਆ ਲਾਵੇ ਕਰਿ ਤਈਆਰੁ ॥ ਜਾ ਹੋਆ ਹੁਕਮੁ ਕਿਰਸਾਣ ਦਾ ਤਾ ਲੁਣਿ
ਮਿਣਿਆ ਖੇਤਾਰੁ ॥ ੨ ॥ [੧੫]ਪਹਿਲਾ ਪਹਰੁ ਧੰਧੈ[੧੬] ਗਇਆ ਦੂਜੈ ਭਰਿ ਸੋਇਆ ॥
ਤੀਜੈ [੧੭]ਝਾਖ ਝਖਾਇਆ ਚਉਥੈ [੧੮]ਭੋਰੁ ਭਇਆ ॥ ਕਦ ਹੀ ਚਿਤਿ ਨ ਆਇਓ
[੧੯]ਜਿਨਿ ਜੀਉ ਪਿੰਡੁ ਦੀਆ ॥ ੩ ॥ ਸਾਧ ਸੰਗਤਿ ਕਉ ਵਾਰਿਆ ਜੀਉ ਕੀਆ
ਕੁਰਬਾਣੁ ॥ ਜਿਸ ਤੇ ਸੋਝੀ ਮਨਿ ਪਈ ਮਿਲਿਆ ਪੁਰਖੁ ਸੁਜਾਣੁ[੨੦] ॥ ਨਾਨਕ ਡਿਠਾ
ਸਦਾ ਨਾਲਿ ਹਰਿ [੨੧]ਅੰਤਰਜਾਮੀ ਜਾਣੁ ॥੪॥੪॥੭੪॥ ਸਿਰੀਰਾਗੁ ਮਹਲਾ੫ ॥ ਸਭੇ
ਗਲਾ ਵਿਸਰਨੁ ਇਕੋ ਵਿਸਰਿ ਨ ਜਾਉ ॥ [੨੨]ਧੰਧਾ ਸਭੁ ਜਲਾਇ ਕੈ ਗੁਰਿ ਨਾਮੁ ਦੀਆ
ਸਚੁ ਸੁਆਉ ॥ ਆਸਾ ਸਭੇ ਲਾਹਿ ਕੈ ਇਕਾ ਆਸ ਕਮਾਉ ॥ ਜਿਨੀ ਸਤਿਗੁਰੁ ਸੇਵਿਆ
ਤਿਨ ਅਗੈ[੨੩] ਮਿਲਿਆ ਥਾਉ ॥ ੧ ॥ ਮਨ ਮੇਰੇ ਕਰਤੇ ਨੋ ਸਾਲਾਹਿ ॥ ਸਭੇ ਛਡਿ
ਸਿਆਣਪਾ ਗੁਰ ਕੀ ਪੈਰੀ ਪਾਹਿ ॥੧॥ ਰਹਾਉ ॥ ਦੁਖ ਭੁਖ ਨਹ ਵਿਆਪਈ[੨੪] ਜੇ
ਸੁਖਦਾਤਾ ਮਨਿ ਹੋਇ ॥ [੨੫]ਕਿਤ ਹੀ ਕੰਮਿ ਨ ਛਿਜੀਐ ਜਾ ਹਿਰਦੈ ਸਚਾ ਸੋਇ ॥ ਜਿਸੁ
ਤੂੰ ਰਖਹਿ ਹਥ ਦੇ ਤਿਸੁ ਮਾਰਿ ਨ ਸਕੈ ਕੋਇ ॥ ਸੁਖਦਾਤਾ ਗੁਰੁ ਸੇਵੀਐ ਸਭਿ
ਅਵਗਣ ਕਢੈ ਧੋਇ ॥ ੨ ॥ [੨੬]ਸੇਵਾ ਮੰਗੈ ਸੇਵਕੋ ਲਾਈਆਂ ਅਪੁਨੀ ਸੇਵ ॥

੧ ਹੋ ਗਿਆ।

੨ ਰੋਜ਼ ਉੱਠ ਕੇ (ਦੇਹੀ ਨੂੰ) ਪਾਲੀ ਪੋਸੀਦਾ ਹੈ, ਪਰ ਅਸਲੀਅਤ ਸਮਝੋ ਇਨੀਂ ਇਹ ਦੇਹੀ ਮੂਰਖ ਤੇ ਬੇਸਮਝ ਹੀ ਹੈ। ਜੇ ਉਹ ਰੱਬ ਯਾਦ ਨਾ ਕੀਤਾ ਤਾਂ ਇਹ ਦੇਹੀ ਉਜਾੜ (ਸ਼ਮਸ਼ਾਨ) ਵਿਚ ਛੱਡੀ ਜਾਏਗੀ। ਬੇਬਾਂਣਿ=ਬੀਆਬਾਨ, ਜੰਗਲ ਵਿਚ, ਜਿਥੇ ਮੜ੍ਹੀਆਂ ਹੁੰਦੀਆਂ ਹਨ।

੩ ਮੌਜ, ਅਨੰਦ।

੪ ਫ਼ਜ਼ੂਲ ਕੰਮ ਵਿਚ।

੫ ਰਾਤ, ਭਾਵ ਉਮਰ।

੬ ਕੁਦਮ=ਕੁਦਣ, ਕਲੋਲ, ਖੇਡਾਂ। ਪਸ਼ੂ ਤੇ ਪੰਖੀ ਕਲੋਲ ਕਰਦੇ ਹਨ, ਉਨ੍ਹਾਂ ਨੂੰ ਮੌਤ ਨਹੀਂ ਦਿਸਦੀ। ਉਨ੍ਹਾਂ ਦੇ ਨਾਲ ਦਾ ਹੀ ਮਨੁੱਖ ਹੈ ਜੋ ਮਾਇਆ ਦੇ ਜਾਲ ਵਿਚ ਫੱਸ ਜਾਂਦਾ ਹੈ। "ਕੁਦਮ ਕਰੈ ਗਾਡਰ ਜਿਉਂ ਛੇਲ। ਅਚਿੰਤੁ ਜਾਲੁ ਕਾਲੁ ਚਕ੍ਰੁ ਪੇਲ" (ਰਾਮਕਲੀ ਮ: ੫)।

੭ ਇਸ ਮਾਇਆ ਜਾਲ ਤੋਂ ਛੁਟੇ ਹੋਏ ਉਹੋ ਸਮਝਣੇ ਚਾਹੀਦੇ ਹਨ ਜੋ ਸੱਚਾ ਨਾਮ ਸਿਮਰਦੇ ਹਨ।

੮ ਗੁਰੂ ਤੋਂ ਬਿਨਾਂ ਹੋਰ ਕੋਈ ਬਚਾ ਨਹੀਂ ਸਕਦਾ, ਉਸ ਤੋਂ ਬਿਨਾਂ ਦੂਜਾ ਕੋਈ ਦਿਸਦਾ ਨਹੀਂ। ਦਿਖਾਇ=ਦਿਸ ਆਉਂਦਾ।

੯ ਚਾਰੇ ਕੁਟਾਂ ਦੇਖ ਕੇ, ਚਾਰੇ ਪਾਸੇ ਢੂੰਡ ਕੇ ਅੰਤ ਗੁਰੂ ਦੀ ਸ਼ਰਨੀ ਆ ਪਿਆ ਹਾਂ।

੧੦ ਸੱਚੇ ਪਾਤਸ਼ਾਹ ਨੇ, ਗੁਰੂ ਨੇ।

੧੧ (ਜੀਵ) ਘੜੀ ਦੋ ਘੜੀ ਦਾ ਮਿਹਮਾਨ ਹੋ ਕੇ ਆਇਆ ਤਾਕਿ ਆਪਣਾ ਕੰਮ ਸੰਵਾਰੇ, ਪਰ ਮਾਇਆ ਅਤੇ ਵਿਸ਼ੇ ਭੋਗਣ ਵਿਚ ਫੱਸ ਕੇ ਇਹ ਮੂਰਖ ਸਮਝਦਾ ਨਹੀਂ।

੧੨ ਜਮ ਦੇ। [ਫ਼ਾਰਸੀ ਜੰਦਾਲ=ਗਵਾਰ, ਸ਼ਰਾਬੀ ਅਵੈੜਾ। ਇਹ ਸ਼ਬਦ ਜਮ ਦੇ ਨਾਲ ਆਮ ਕਰਕੇ ਆਉਣ ਨਾਲ ਜਮ ਦੇ ਅਰਥਾਂ ਨਾਲ ਵਰਤਿਆ ਹੈ।]

੧੩ ਹੇ ਅੰਨ੍ਹੇ! ਤੂੰ ਬੈਠਾ ਹੈਂ (ਨਦੀ ਦੇ) ਕੰਢੇ ਉੱਤੇ ਭਾਵ ਹੁਣੇ ਮੋਇਆ ਕਿ ਮੋਇਆ (ਜਿਵੇਂ ਨਦੀ ਦੇ ਕੰਢੇ ਵਾਲਾ ਰੁੱਖ ਅੱਜ ਡਿਗਿਆ ਕਿ ਕਲ ਡਿਗਿਆ। ਪਾਹਿ=ਪਾਸਿ।

੧੪ ਪਹਿਲੋਂ ਤੋਂ ਹੀ (ਤੇਰੇ ਲੇਖਾਂ ਵਿਚ)।

੧੫ ਆਯੂ ਰੂਪੀ ਰਾਤ ਦਾ ਪਹਿਲਾ ਹਿੱਸਾ।

੧੬ ਕੰਮਾਂ ਧੰਧਿਆਂ ਵਿਚ।

੧੭ ਖਪਿਆ, ਵਿਸ਼ੇ ਭੋਗੇ।

੧੮ ਸਵੇਰ ਦਾ ਚਾਨਣਾ ਹੋ ਗਿਆ, ਰਾਤ ਮੁੱਕ ਗਈ, ਉਮਰ ਲੰਘ ਗਈ। ਇਸ ਵਿਚ ਇਸ਼ਾਰਾ ਸਿਰ ਦੇ ਵਾਲ ਚਿੱਟੇ ਹੋਣ ਦਾ ਭੀ ਹੈ।

੧੯ ਜਿਸ ਨੇ ਜੀਵ ਤੇ ਸਰੀਰ ਦਿੱਤਾ।

੨੦ ਸਿਆਣਾ, ਵਾਹਿਗੁਰੂ।

੨੧ ਅੰਦਰ ਦਾ ਜਾਣੀ ਜਾਣ।

੨੨ ਸਾਰੀ ਦੌੜ ਭੱਜ ਨੂੰ ਸਾੜ ਕੇ (ਭਾਵ ਦੂਰ ਕਰ ਕੇ) ਗੁਰੂ ਨੇ ਨਾਮ ਦਿੱਤਾ, ਜੋ (ਜੀਵਨ ਦਾ) ਅਸਲ ਪ੍ਰਯੋਜਨ ਹੈ। "ਜਨ ਆਵਨ ਕਾ ਇਹੈ ਸੁਆਓ" (ਗੋ: ਮ: ੫)।

੨੩ ਵਾਹਿਗੁਰੂ ਦੇ ਹਜ਼ੂਰ।

੨੪ ਲਗਦੇ, ਰੁਸਦੇ।

੨੫ ਕਿਸੇ ਕੰਮ ਵਿਚ ਨਹੀਂ ਤੁੱਟੀਦਾ (ਉਜੜੀਦਾ) ਜੇ ਦਿਲ ਵਿਚ ਉਹ ਸੱਚਾ ਵਾਹਿਗੁਰੂ ਹੋਵੇ।

੨੬ ਸੇਵਕ ਉਨ੍ਹਾਂ ਦੀ ਸੇਵਾ ਕਰਨੀ ਮੰਗਦਾ ਹੈ, ਜੋ ਤੂੰ ਆਪਣੀ ਸੇਵਾ ਵਿਚ ਲਾਈਆਂ ਹਨ।

---

* ਇਹ ਗੱਲ ਨਹੀਂ ਕਿ ਹਰੀ ਖੇਤੀ ਹੀ ਵੱਢੀ ਜਾਏਗੀ, ਜਾਂ ਅਧ-ਪੱਕੀ, ਜਾਂ ਬਿਲਕੁਲ ਪੱਕੀ। ਨਹੀਂ, ਸਾਰੀ ਹੀ ਵੱਢਣ ਜੋਗੀ ਹੈ। ਭਾਵ, ਇਹ ਪਤਾ ਨਹੀਂ ਕਿ ਮੌਤ ਕਿਸ ਵੇਲੇ ਆਵੇ, ਭਾਵੇਂ ਬਾਲ ਅਵਸਥਾ ਵਿਚ, ਭਾਵੇਂ ਅਧਖੜ ਹਾਲਤ ਵਿਚ ਤੇ ਭਾਵੇਂ ਬੁਢੇਪੇ ਵਿਚ-ਮੌਤ ਜਦੋਂ ਚਾਹੇ ਆ ਸਕਦੀ ਹੈ।

† ਦਾਤਰੀਆਂ ਲੈ ਲੈ ਆ ਪਹੁੰਚਿਆ ਹੈ ਵੱਢਣ ਵਾਲੇ (ਜਮ) ਤਿਆਰ ਕਰ ਕੇ। ਜਦ ਹੁਕਮ ਹੋਇਆ ਖੇਤਾਂ ਦੇ ਮਾਲਕ (ਵਾਹਿਗੁਰੂ) ਦਾ, ਤਾਂ ਉਨ੍ਹਾਂ ਵੱਢਣ ਵਾਲਿਆਂ (ਜਮਾਂ) ਨੇ ਖੇਤਾਂ (ਸ੍ਰਿਸ਼ਟੀ ਦੇ ਲੋਕਾਂ) ਨੂੰ ਵੱਢ ਕੇ ਮਿਣ ਲਿਆ। ਖੇਤਾਰੁ=ਲਗਾਤਾਰ ਖੇਤ, ਖੇਤਾਂ ਦੇ ਖੇਤ। ਖੇਤੀ ਨੂੰ ਵੱਢ ਕੇ ਮਿਣਤੀ ਕਰਿਆ ਕਰਦੇ ਹਨ ਕਿ ਇਤਨੀ ਵੱਢੀ ਗਈ। ਇਥੇ ਭਾਵ ਸਵਾਸਾਂ ਨੂੰ ਗਿਣ ਕੇ ਦੇਖਣਾ ਹੈ ਕਿ ਕਿਸ ਕਿਸ ਨੇ ਕਿਤਨੀ ਆਯੂ ਭੋਗਣੀ ਸੀ, ਉਹਦੇ ਮੁਤਾਬਕ ਮੌਤ ਦਾ ਸੱਦਾ ਆਉਂਦਾ ਹੈ।

*ਸਾਧੂ ਸੰਗੁ ਮਸਕਤੇ ਤੂਠੈ ਪਾਵਾ ਦੇਵ ॥ ਸਭੁ ਕਿਛੁ ਵਸਗਤਿ ਸਾਹਿਬੈ ਆਪੇ ਕਰਣ ਕਰੇਵ ॥ ਸਤਿਗੁਰ ਕੈ ਬਲਿਹਾਰਣੈ ਮਨਸਾ ਸਭ ਪੂਰੇਵ ॥ ੩ ॥ ਇਕੋ ਦਿਸੈ ਸਜਣੋ ਇਕੋ ਭਾਈ ਮੀਤੁ ॥ †ਇਕਸੈ ਦੀ ਸਾਮਗਰੀ ਇਕਸੈ ਦੀ ਹੈ ਰੀਤਿ ॥ ਇਕਸ ਸਿਉ ਮਨੁ ਮਾਨਿਆ ਤਾ ਹੋਆ [੧]ਨਿਹਚਲੁ ਚੀਤੁ ॥ ਸਚੁ ਖਾਣਾ ਸਚੁ ਪੈਨਣਾ [੨]ਟੇਕ ਨਾਨਕ ਸਚੁ ਕੀਤੁ ॥ ੪ ॥ ੫ ॥ ੭੫ ॥ ਸਿਰੀਰਾਗੁ ਮਹਲਾ ੫ ॥ [੩]ਸਭੇ ਥੋਕ ਪਰਾਪਤੇ ਜੇ ਆਵੈ ਇਕੁ ਹਥਿ ॥ ਜਨਮੁ ਪਦਾਰਥੁ ਸਫਲੁ ਹੈ [੪]ਜੇ ਸਚਾ ਸਬਦੁ ਕਥਿ ॥ [੫]ਗੁਰ ਤੇ ਮਹਲੁ ਪਰਾਪਤੇ ਜਿਸੁ ਲਿਖਿਆ ਹੋਵੈ ਮਥਿ ॥ ੧ ॥ ਮੇਰੇ ਮਨ ਏਕਸ ਸਿਉ ਚਿਤੁ ਲਾਇ ॥ [੬]ਏਕਸ ਬਿਨੁ ਸਭ ਧੰਧੁ ਹੈ ਸਭ ਮਿਥਿਆ ਮੋਹੁ ਮਾਇ ॥ ੧ ॥ ਰਹਾਉ ॥ ਲਖ ਖੁਸੀਆ ਪਾਤਿਸਾਹੀਆ ਜੇ ਸਤਿਗੁਰੁ ਨਦਰਿ[੭] ਕਰੇਇ ॥ [੮]ਨਿਮਖ ਏਕ ਹਰਿਨਾਮੁ ਦੇਇ ਮੇਰਾ ਮਨੁ ਤਨੁ ਸੀਤਲੁ[੯] ਹੋਇ ॥ ਜਿਸ ਕਉ ਪੂਰਬਿ[੧੦] ਲਿਖਿਆ ਤਿਨਿ ਸਤਿਗੁਰ ਚਰਨ ਗਹੇ[੧੧] ॥ ੨ ॥ ਸਫਲ ਮੂਰਤੁ[੧੨] ਸਫਲਾ ਘੜੀ ਜਿਤੁ ਸਚੇ ਨਾਲਿ ਪਿਆਰੁ ॥ ਦੂਖੁ ਸੰਤਾਪੁ[੧੩] ਨ ਲਗਈ ਜਿਸੁ ਹਰਿ ਕਾ ਨਾਮੁ ਅਧਾਰੁ[੧੪] ॥ ਬਾਹ ਪਕੜਿ ਗੁਰਿ ਕਾਢਿਆ ਸੋਈ ਉਤਰਿਆ ਪਾਰਿ ॥੩॥ ਥਾਨੁ ਸੁਹਾਵਾ[੧੫] ਪਵਿਤੁ ਹੈ ਜਿਥੈ ਸੰਤ ਸਭਾ ॥ ਢੋਈ ਤਿਸ ਹੀ ਨੋ ਮਿਲੈ ਜਿਨਿ ਪੂਰਾ ਗੁਰੂ ਲਭਾ ॥ ਨਾਨਕ [੧੬]ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ ॥੪॥੬॥੭੬॥ ਸ੍ਰੀਰਾਗੁ ਮਹਲਾ ੫ ॥ ਸੋਈ ਧਿਆਈਐ ਜੀਅੜੇ ਸਿਰਿ ਸਾਹਾਂ ਪਾਤਿਸਾਹੁ ॥ [੧੭]ਤਿਸ ਹੀ ਕੀ ਕਰਿ ਆਸ ਮਨ ਜਿਸ ਕਾ ਸਭਸੁ ਵੇਸਾਹੁ ॥ ਸਭਿ ਸਿਆਣਪਾ ਛਡਿ ਕੈ ਗੁਰ ਕੀ ਚਰਣੀ ਪਾਹੁ ॥ ੧ ॥ ਮਨ ਮੇਰੇ [੧੮]ਸੁਖ ਸਹਜ ਸੇਤੀ ਜਪਿ ਨਾਉ ॥ ਆਠ ਪਹਰ ਪ੍ਰਭੁ ਧਿਆਇ ਤੂੰ ਗੁਣ ਗੋਇੰਦ ਨਿਤ ਗਾਉ ॥ ੧ ॥ ਰਹਾਉ ॥ ਤਿਸ ਕੀ ਸਰਨੀ ਪਰੁ ਮਨਾ [੧੯]ਜਿਸੁ ਜੇਵਡੁ ਅਵਰੁ ਨ ਕੋਇ ॥ ਜਿਸੁ ਸਿਮਰਤ ਸੁਖੁ ਹੋਇ ਘਣਾ[੨੦] ਦੁਖੁ ਦਰਦੁ ਨ ਮੂਲੇ ਹੋਇ ॥ ਸਦਾ ਸਦਾ ਕਰਿ ਚਾਕਰੀ ਪ੍ਰਭੁ ਸਾਹਿਬੁ ਸਚਾ ਸੋਇ ॥ ੨ ॥ ਸਾਧਸੰਗਤਿ ਹੋਇ ਨਿਰਮਲਾ ਕਟੀਐ ਜਮ ਕੀ ਫਾਸ ॥ ਸੁਖਦਾਤਾ ਭੈਭੰਜਨੋ[੨੧] ਤਿਸੁ ਆਗੈ ਕਰਿ ਅਰਦਾਸਿ ॥ ਮਿਹਰ ਕਰੇ ਜਿਸੁ ਮਿਹਰਵਾਨੁ ਤਾਂ ਕਾਰਜੁ ਆਵੈ ਰਾਸਿ ॥ ੩ ॥ ਬਹੁਤੋ ਬਹੁਤੁ ਵਖਾਣੀਐ ਊਚੋ ਊਚਾ ਥਾਉ ॥ [੨੨]ਵਰਨਾ ਚਿਹਨਾ ਬਾਹਰਾ ਕੀਮਤਿ ਕਹਿ ਨ ਸਕਾਉ ॥ [੨੩]ਨਾਨਕ ਕਉ ਪ੍ਰਭ ਮਇਆ ਕਰਿ ਸਚੁ ਦੇਵਹੁ ਅਪੁਣਾ ਨਾਉ ॥ ੪ ॥ ੭ ॥ ੭੭ ॥ ਸ੍ਰੀਰਾਗੁ ਮਹਲਾ ੫ ॥ ਨਾਮੁ ਧਿਆਏ ਸੋ ਸੁਖੀ [੨੪]ਤਿਸੁ ਮੁਖੁ ਊਜਲੁ ਹੋਇ ॥ [੨੫]ਪੂਰੇ ਗੁਰ ਤੇ ਪਾਈਐ ਪਰਗਟੁ ਸਭਨੀ ਲੋਇ ॥ ਸਾਧਸੰਗਤਿ ਕੈ ਘਰਿ ਵਸੈ ਏਕੋ ਸਚਾ ਸੋਇ ॥ ੧ ॥ ਮੇਰੇ ਮਨਿ ਹਰਿ ਹਰਿ

੧ ਦਿਲ ਠਿਕਾਣੇ ਹੋ ਗਿਆ ।

੨ ਸਚੁ ਹੀ ਆਸਰਾ ਬਣਾਇਆ ।

੩ ਸਾਰੀਆਂ ਚੀਜ਼ਾਂ ਮਿਲ ਗਈਆਂ, ਜੇ ਇੱਕ ਵਾਹਿਗੁਰੂ ਮਿਲਿਆ ।

੪ ਜੇ ਸੱਚਾ ਸਬਦ, ਭਾਵ ਹਰੀ ਦਾ ਨਾਮ ਉਚਾਰਣ ਹੋਵੇ ।

੫ ਗੁਰੂ ਦੁਆਰਾ ਅਸਲੀ ਟਿਕਾਣਾ ਉਸ ਨੂੰ ਮਿਲਦਾ ਹੈ, ਜਿਸ ਦੇ ਮੱਥੇ ਉੱਤੇ ਲੇਖ ਲਿਖਿਆ ਹੋਵੇ ।

੬ ਇੱਕ ਹਰੀ ਤੋਂ ਬਿਨਾਂ ਜੋ ਕੁਝ ਕਰੇ ਉਹ ਵਿਅਰਥ ਦੌੜ ਭੱਜ ਹੈ, ਸਭ ਮਾਇਆ ਦਾ ਕੂੜਾ ਮੋਹ ਹੈ ।

੭ ਮਿਹਰ ਦੀ ਨਜ਼ਰ ।

੮ ਥੋੜਾ ਜਿਹਾ ।

੯ ਠੰਢਾ ।

੧੦ ਪਹਿਲਾਂ ਤੋਂ ਹੀ ।

੧੧ ਪਕੜੇ ।

੧੨ ਮਹੂਰਤ, ਵੇਲਾ ।

੧੩ ਤਪਤ, ਸਾੜਨ ਵਾਲਾ ਕਸ਼ਟ ।

੧੪ ਆਸਰਾ ।

੧੫ ਸੋਹਣਾ ।

੧੬ ਮੈਂ ਉਥੇ ਘਰ ਪਾਇਆ ਹੈ ਜਿੱਥੇ ਨਾ ਮੌਤ, ਨਾ ਜੰਮਣ ਅਤੇ ਨਾ ਬੁਢੇਪਾ ਆਉਂਦਾ ਹੈ ।

੧੭ ਹੇ ਮਨ, ਉਸੇ ਤੇ ਉਮੈਦ ਰੱਖ, ਜਿਸ ਦਾ ਸਭ ਨੂੰ ਭਰੋਸਾ ਹੈ ।

੧੮ ਅਨੰਦ ਨਾਲ ਤੇ ਆਸਾਨੀ ਨਾਲ ਨਾਮ ਜਪ ।

੧੯ ਜਿਸ ਜਿੰਨਾ ਵੱਡਾ ਹੋਰ ਕੋਈ ਨਹੀਂ ।

੨੦ ਬਹੁਤ ।

੨੧ ਡਰ ਨੂੰ ਤੋੜਨ ਵਾਲਾ ।

੨੨ ਰੰਗਾਂ ਅਤੇ ਨਿਸ਼ਾਨਾਂ ਤੋਂ ਬਿਨਾਂ ।

੨੩ ਹੇ ਪ੍ਰਭੂ ਜੀ ! ਨਾਨਕ ਨੂੰ ਮਿਹਰ ਕਰਕੇ ਆਪਣਾ ਸੱਚਾ ਨਾਮ ਦਿਓ ।

੨੪ ਉਸਦਾ ਮੂੰਹ ਚਮਕਦਾ ਹੈ, ਭਾਵ ਉਹ (ਰੱਬ ਦੇ ਹਜ਼ੂਰ) ਸੁਰਖ਼ਰੂ ਹੁੰਦਾ ਹੈ ।

੨੫ ਨਾਮ ਪੂਰੇ ਗੁਰੂ ਤੋਂ ਮਿਲਦਾ ਹੈ, ਭਾਵੇਂ ਉਹ (ਨਾਮ) ਸਾਰਿਆਂ ਭਵਣਾਂ ਵਿਚ ਪ੍ਰਤਖ ਹੈ ।

---

* ਸਾਧ ਸੰਗਤ ਅਤੇ ਉਸ ਵਿਚ ਸੇਵਾ ਘਾਲਣ ਦੀ ਦਾਤ, ਹੇ ਪ੍ਰਕਾਸ਼ਮਾਨ ਵਾਹਿਗੁਰੂ ! ਤੇਰੀ ਮਿਹਰ ਨਾਲ ਹੀ ਮਿਲ ਸਕਦੀ ਹੈ । ਸਭ ਕੁਝ ਮਾਲਕ ਦੇ ਅਧੀਨ ਹੈ, ਉਹ ਆਪ ਹੀ ਕਰਨ ਕਾਰਨ ਹੈ । ਗੁਰੂ ਤੋਂ ਕੁਰਬਾਨ ਹਾਂ ਜੋ ਸਾਰੀਆਂ ਖਾਹਸ਼ਾਂ ਪੂਰੀਆਂ ਕਰਦਾ ਹੈ ।

† ਸੰਸਾਰ ਦੀਆਂ ਸਾਰੀਆਂ ਚੀਜ਼ਾਂ ਉਸ ਇੱਕੋ ਰੱਬ ਦੇ ਸਮਿਆਨ ਹਨ, ਅਤੇ ਉਨ੍ਹਾਂ ਨਾਲ ਜੋ ਮਰਜਾਦਾ ਚਲ ਰਹੀ ਹੈ, ਉਹ ਭੀ ਉਸੇ ਇੱਕ ਦੀ ਹੈ । ਜਦ ਕੋਈ ਕਾਰਜ ਰਚਾਇਆ ਜਾਂਦਾ ਹੈ, ਜਾਂ ਰਸਮ ਅਦਾ ਕੀਤੀ ਜਾਂਦੀ ਹੈ, ਤਾਂ ਉਸ ਲਈ ਜੋ ਸਮਿਆਨ ਇਕੱਠਾ ਕੀਤਾ ਜਾਂਦਾ ਹੈ ਉਸ ਨੂੰ 'ਸਾਮਗਰੀ' ਕਹਿੰਦੇ ਹਨ ।

ਨਾਮੁ ਧਿਆਇ ॥ ਨਾਮੁ ਸਹਾਈ ਸਦਾ ਸੰਗਿ ਆਗੈ ਲਏ ਛਡਾਇ ॥ ੧ ॥ ਰਹਾਉ॥ ਦੁਨੀਆ ਕੀਆ ਵਡਿਆਈਆ [੧]ਕਵਨੈ ਆਵਹਿ ਕਾਮਿ ॥ ਮਾਇਆ ਕਾ ਰੰਗੁ ਸਭੁ ਫਿਕਾ [੨]ਜਾਤੋ ਬਿਨਸਿ ਨਿਦਾਨਿ ॥ ਜਾ ਕੈ ਹਿਰਦੈ ਹਰਿ ਵਸੈ ਸੋ ਪੂਰਾ ਪਰਧਾਨੁ[੩] ॥ ੨ ॥ ਸਾਧੂ ਕੀ ਹੋਹੁ ਰੇਣੁਕਾ[੪] ਅਪਣਾ ਆਪੁ ਤਿਆਗਿ ॥ ਉਪਾਵ ਸਿਆਣਪ ਸਗਲ ਛਡਿ ਗੁਰ ਕੀ ਚਰਣੀ ਲਾਗੁ ॥ [੫]ਤਿਸਹਿ ਪਰਾਪਤਿ ਰਤਨੁ ਹੋਇ ਜਿਸੁ ਮਸਤਕਿ ਹੋਵੈ ਭਾਗੁ ॥ ੩ ॥ ਤਿਸੈ ਪਰਾਪਤਿ ਭਾਈਹੋ ਜਿਸੁ ਦੇਵੈ ਪ੍ਰਭੁ ਆਪਿ ॥ ਸਤਿਗੁਰ ਕੀ ਸੇਵਾ ਸੋ ਕਰੇ [੬]ਜਿਸੁ ਬਿਨਸੈ ਹਉਮੈ ਤਾਪੁ ॥ [੭]ਨਾਨਕ ਕਉ ਗੁਰੁ ਭੇਟਿਆ ਬਿਨਸੇ ਸਗਲ ਸੰਤਾਪ ॥ ੪ ॥ ੮ ॥ ੭੮ ॥ ਸਿਰੀਰਾਗੁ ਮਹਲਾ ੫ ॥ ਇਕੁ ਪਛਾਣੂ ਜੀਅ ਕਾ ਇਕੋ ਰਖਣਹਾਰੁ ॥ ਇਕਸ ਕਾ ਮਨਿ ਆਸਰਾ ਇਕੋ [੮]ਪ੍ਰਾਣ ਅਧਾਰੁ ॥ ਤਿਸੁ ਸਰਣਾਈ ਸਦਾ ਸੁਖੁ ਪਾਰਬ੍ਰਹਮੁ ਕਰਤਾਰੁ ॥ ੧ ॥ ਮਨ ਮੇਰੇ ਸਗਲ ਉਪਾਵ ਤਿਆਗੁ ॥ [੯]ਗੁਰੁ ਪੂਰਾ ਆਰਾਧਿ ਨਿਤ ਇਕਸੁ ਕੀ ਲਿਵ ਲਾਗੁ ॥ ੧ ॥ ਰਹਾਉ॥ ਇਕੋ ਭਾਈ ਮਿਤੁ ਇਕੁ ਇਕੋ ਮਾਤ ਪਿਤਾ ॥ [੧੦]ਇਕਸ ਕੀ ਮਨਿ ਟੇਕ ਹੈ ਜਿਨਿ ਜੀਉ ਪਿੰਡੁ ਦਿਤਾ ॥ ਸੋ ਪ੍ਰਭੁ ਮਨਹੁ ਨ ਵਿਸਰੈ ਜਿਨਿ ਸਭੁ ਕਿਛੁ ਵਸਿ ਕੀਤਾ॥ ੨ ॥ [੧੧]ਘਰਿ ਇਕੋ ਬਾਹਰਿ ਇਕੋ ਥਾਨ ਥਨੰਤਰਿ ਆਪਿ ॥ ਜੀਅ ਜੰਤ ਸਭਿ ਜਿਨਿ ਕੀਏ ਆਠ ਪਹਰ ਤਿਸੁ ਜਾਪਿ ॥ ਇਕਸੁ ਸੇਤੀ ਰਤਿਆ[੧੨] ਨ ਹੋਵੀ ਸੋਗ ਸੰਤਾਪੁ[੧੩] ॥ ੩ ॥ ਪਾਰਬ੍ਰਹਮੁ ਪ੍ਰਭੁ ਏਕੁ ਹੈ ਦੂਜਾ ਨਾਹੀ ਕੋਇ॥ ਜੀਉ ਪਿੰਡੁ ਸਭੁ ਤਿਸ ਕਾ ਜੋ ਤਿਸੁ ਭਾਵੈ ਸੁ ਹੋਇ ॥ [੧੪]ਗੁਰਿ ਪੂਰੈ ਪੂਰਾ ਭਇਆ ਜਪਿ ਨਾਨਕ ਸਚਾ ਸੋਇ ॥ ੪ ॥ ੯ ॥ ੭੯ ॥ ਸਿਰੀਰਾਗੁ ਮਹਲਾ ੫ ॥ ਜਿਨਾ ਸਤਿਗੁਰ ਸਿਉ ਚਿਤੁ ਲਾਇਆ ਸੇ ਪੂਰੇ ਪਰਧਾਨ ॥ ਜਿਨ ਕਉ ਆਪਿ ਦਇਆਲੁ ਹੋਇ ਤਿਨ ਉਪਜੈ[੧੫] ਮਨਿ ਗਿਆਨੁ ॥ ਜਿਨ ਕਉ ਮਸਤਕਿ[੧੬] ਲਿਖਿਆ ਤਿਨ ਪਾਇਆ ਹਰਿਨਾਮੁ ॥ ੧ ॥ ਮਨ ਮੇਰੇ ਏਕੋ ਨਾਮੁ ਧਿਆਇ ॥ [੧੭]ਸਰਬ ਸੁਖਾ ਸੁਖ ਊਪਜਹਿ ਦਰਗਹ ਪੈਧਾ ਜਾਇ ॥ ੧ ॥ ਰਹਾਉ ॥ [੧੮]ਜਨਮ ਮਰਣ ਕਾ ਭਉ ਗਇਆ ਭਾਉ ਭਗਤਿ ਗੋਪਾਲ॥ [੧੯]ਸਾਧੂ ਸੰਗਤਿ ਨਿਰਮਲਾ ਆਪਿ ਕਰੇ ਪ੍ਰਤਿਪਾਲ॥ ਜਨਮ ਮਰਣ ਕੀ ਮਲੁ[੨੦] ਕਟੀਐ ਗੁਰਦਰਸਨੁ ਦੇਖਿ ਨਿਹਾਲ ॥ ੨ ॥ [੨੧]ਥਾਨ ਥਨੰਤਰਿ ਰਵਿ ਰਹਿਆ ਪਾਰਬ੍ਰਹਮੁ ਪ੍ਰਭੁ ਸੋਇ ॥ ਸਭਨਾ ਦਾਤਾ ਏਕੁ ਹੈ ਦੂਜਾ ਨਾਹੀ ਕੋਇ ॥ *ਤਿਸੁ ਸਰਣਾਈ ਛੁਟੀਐ ਕੀਤਾ ਲੋੜੇ ਸੁ ਹੋਇ ॥ ੩ ॥ ਜਿਨ ਮਨਿ ਵਸਿਆ ਪਾਰਬ੍ਰਹਮੁ ਸੇ ਪੂਰੇ ਪਰਧਾਨ[੩] ॥ †ਤਿਨ ਕੀ ਸੋਭਾ ਨਿਰਮਲੀ ਪਰਗਟੁ ਭਈ ਜਹਾਨ ॥ ਜਿਨੀ ਮੇਰਾ ਪ੍ਰਭੁ ਧਿਆਇਆ

੧ ਕਿਹੜੇ ਕੰਮ ਆਵਣਗੀਆਂ ?

੨ ਨਾਸ ਹੋ ਜਾਂਦਾ ਹੈ ਅੰਤ ਨੂੰ।

੩ ਵਡਿਆਈ ਵਾਲਾ।

੪ ਚਰਨ-ਧੂੜ ।

੫ ਉਸ ਨੂੰ ਰਤਨ (ਅਮੋਲਕ ਨਾਮ) ਮਿਲਦਾ ਹੈ, ਜਿਸ ਦੇ ਮੱਥੇ ਤੇ ਚੰਗੇ ਕਰਮ ਲਿੱਖੇ ਹੋਣ, ਭਾਵ ਜਿਸ ਉੱਤੇ ਰੱਬ ਦੀ ਮਿਹਰ ਹੋਵੇ।

੬ ਜਿਸ ਵਿਚੋਂ ਅਹੰਗਤਾ ਦੀ ਬੀਮਾਰੀ ਦੂਰ ਹੋਵੇ।

੭ ਨਾਨਕ ਨੂੰ ਗੁਰੂ ਮਿਲ ਪਿਆ, ਜਿਸ ਨਾਲ ਸਾਰੇ ਕਲੇਸ਼ ਦੂਰ ਹੋ ਗਏ।

੮ ਜੀਵਨ ਦਾ ਆਸਰਾ।

੯ ਪੂਰੇ ਗੁਰੂ ਨੂੰ ਨਿੱਤ ਚੇਤੇ ਕਰ, ਇੱਕੋ ਵਿਚ ਧਿਆਨ ਲਾਈ ਰੱਖ।

੧੦ ਇੱਕੋ ਦਾ ਮਨ ਵਿਚ ਆਸਰਾ ਹੈ ਜਿਸ ਨੇ ਰੂਹ ਤੇ ਸਰੀਰ ਦਿੱਤਾ ਹੈ।

੧੧ ਘਰ ਵਿਚ ਭੀ ਇੱਕੋ ਹੈ, ਬਾਹਰ ਭੀ ਇੱਕੋ ਹੈ, ਤੇ ਸਾਰੀਆਂ ਥਾਵਾਂ ਵਿਚ ਭੀ ਉਹ ਆਪ ਹੀ ਹੈ।

੧੨ ਰੱਤੇ ਹੋਣ ਕਰ ਕੇ, ਪ੍ਰੇਮ ਕਰਨ ਨਾਲ।

੧੩ ਕਲੇਸ਼।

੧੪ ਪੂਰੇ ਗੁਰੂ ਦੁਆਰਾ ਮਨੁੱਖ ਕਾਮਲ ਹੋ ਗਿਆ (ਹੇ ਨਾਨਕ) ਉਸ ਸੱਚੇ ਨੂੰ ਸਿਮਰ ਕੇ।

੧੫ ਪੈਦਾ ਹੁੰਦਾ ਹੈ।

੧੬ ਮੱਥੇ ਉੱਤੇ, ਭਾਗਾਂ ਵਿਚ।

੧੭ ਸਾਰੇ ਸੁਖਾਂ ਦੇ ਸੁਖ (ਤੇਰੇ ਅੰਦਰ) ਪੈਦਾ ਹੋਣਗੇ ਅਤੇ ਤੂੰ ਵਾਹਿਗੁਰੂ ਦੇ ਹਜ਼ੂਰ ਇੱਜ਼ਤ ਦੀ ਪੁਸ਼ਾਕ ਪਾ ਕੇ ਜਾਏਂਗਾ।

੧੮ ਆਵਾਗਉਣ ਵਿਚ ਫੇਰੇ ਪਾਉਣ ਦਾ ਡਰ ਦੂਰ ਹੋ ਗਿਆ, ਵਾਹਿਗੁਰੂ ਦੀ ਪ੍ਰੇਮਾ-ਭਗਤੀ ਦੁਆਰਾ।

੧੯ ਜਿਹੜੇ ਲੋਕ ਗੁਰੂ ਦੀ ਸੰਗਤ ਵਿਚ ਪੈ ਕੇ ਸਾਫ਼ ਹੋ ਗਏ ਹਨ, ਉਨ੍ਹਾਂ ਦੀ ਵਾਹਿਗੁਰੂ ਆਪ ਸੰਭਾਲਨਾ ਕਰਦਾ ਹੈ।

੨੦ ਮੈਲ।

੨੧ ਸਾਰੀਆਂ ਥਾਵਾਂ ਵਿਚ ਅਤੇ ਉਨ੍ਹਾਂ ਦੇ ਦਰਮਿਆਨ ਜੋ ਵਿੱਥਾਂ ਹਨ ਉਨ੍ਹਾਂ ਵਿਚ ; ਭਾਵ ਹਰਥੇ ਉਹੋ ਵਾਹਿਗੁਰੂ ਸਮਾਇਆ ਹੋਇਆ ਹੈ।

---

* ਉਸਦੀ ਸਰਣੀਂ ਪਿਆਂ ਜਨਮ ਮਰਨ ਦੇ ਬੰਧਨਾਂ ਤੋਂ ਆਜ਼ਾਦੀ ਮਿਲਦੀ ਹੈ । ਜੋ ਕੁਝ ਉਹ ਕਰਨਾ ਚਾਹੁੰਦਾ ਹੈ, ਊਹੋ ਹੁੰਦਾ ਹੈ।

† ਉਨ੍ਹਾਂ ਦੀ ਸ਼ੁਹਰਤ ਚੰਗੀ ਹੈ, ਸਾਫ਼ ਹੈ।

ਨਾਨਕ ਤਿਨ ਕੁਰਬਾਨ ॥ ੪ ॥ ੧੦ ॥ ੮੦ ॥ ਸਿਰੀਰਾਗੁ ਮਹਲਾ ੫ ॥ ਮਿਲਿ
ਸਤਿਗੁਰ ਸਭੁ ਦੁਖੁ ਗਇਆ ਹਰਿਸੁਖੁ[1] ਵਸਿਆ ਮਨਿ ਆਇ ॥ *ਅੰਤਰਿ ਜੋਤਿ
ਪ੍ਰਗਾਸੀਆ ਏਕਸ ਸਿਉ ਲਿਵ ਲਾਇ ॥ ਮਿਲਿ ਸਾਧੂ ਮੁਖੁ ਊਜਲਾ ਪੂਰਬਿ
ਲਿਖਿਆ ਪਾਇ ॥ ਗੁਣ ਗੋਵਿੰਦ ਨਿਤ ਗਾਵਣੇ ਨਿਰਮਲ ਸਾਚੈ ਨਾਇ ॥ ੧ ॥ ਮੇਰੇ
ਮਨ ਗੁਰਸਬਦੀ ਸੁਖੁ ਹੋਇ ॥ ਗੁਰ ਪੂਰੇ ਕੀ ਚਾਕਰੀ[2] ਬਿਰਥਾ ਜਾਇ ਨ ਕੋਇ ॥
੧ ॥ ਰਹਾਉ ॥ ਮਨ ਕੀਆ ਇਛਾਂ[3] ਪੂਰੀਆ ਪਾਇਆ [4]ਨਾਮੁ ਨਿਧਾਨੁ ॥
†ਅੰਤਰਜਾਮੀ ਸਦਾ ਸੰਗਿ ਕਰਣੈਹਾਰੁ ਪਛਾਨੁ ॥ ਗੁਰਪਰਸਾਦੀ ਮੁਖੁ ਊਜਲਾ ਜਪਿ
ਨਾਮੁ ਦਾਨੁ ਇਸਨਾਨੁ ॥ ਕਾਮੁ ਕ੍ਰੋਧੁ ਲੋਭੁ ਬਿਨਸਿਆ ਤਜਿਆ ਸਭੁ ਅਭਿਮਾਨੁ ॥
੨ ॥ ਪਾਇਆ ਲਾਹਾ ਲਾਭੁ ਨਾਮੁ ਪੂਰਨ ਹੋਏ ਕਾਮ ॥ ਕਰਿ ਕਿਰਪਾ [5]ਪ੍ਰਭਿ
ਮੇਲਿਆ ਦੀਆ ਅਪਣਾ ਨਾਮੁ ॥ ਆਵਣ ਜਾਣਾ ਰਹਿ ਗਇਆ ਆਪਿ ਹੋਆ
ਮਿਹਰਵਾਨੁ ॥ [6]ਸਚੁ ਮਹਲੁ ਘਰੁ ਪਾਇਆ ਗੁਰ ਕਾ ਸਬਦੁ ਪਛਾਨੁ ॥ ੩ ॥ ਭਗਤ
ਜਨਾ ਕਉ ਰਾਖਦਾ ਆਪਣੀ ਕਿਰਪਾ ਧਾਰਿ ॥ [7]ਹਲਤਿ ਪਲਤਿ ਮੁਖ ਊਜਲੇ ਸਾਚੇ
ਕੇ ਗੁਣ ਸਾਰਿ ॥ ਆਠ ਪਹਰ ਗੁਣ ਸਾਰਦੇ ਰਤੇ ਰੰਗਿ ਅਪਾਰ ॥ [8]ਪਾਰਬ੍ਰਹਮੁ
ਸੁਖ ਸਾਗਰੋ ਨਾਨਕ ਸਦ ਬਲਿਹਾਰ ॥ ੪ ॥ ੧੧ ॥ ੮੧ ॥ ਸਿਰੀਰਾਗੁ ਮਹਲਾ ੫ ॥
ਪੂਰਾ ਸਤਿਗੁਰੁ ਜੇ ਮਿਲੈ [9]ਪਾਈਐ ਸਬਦੁ ਨਿਧਾਨੁ ॥ ਕਰਿ ਕਿਰਪਾ ਪ੍ਰਭ ਆਪਣੀ
ਜਪੀਐ ਅੰਮ੍ਰਿਤ ਨਾਮੁ ॥ ਜਨਮ ਮਰਣ ਦੁਖੁ ਕਾਟੀਐ [10]ਲਾਗੈ ਸਹਜਿ
ਧਿਆਨੁ ॥ ੧ ॥ ਮੇਰੇ ਮਨ ਪ੍ਰਭ ਸਰਣਾਈ ਪਾਇ ॥ ਹਰਿ ਬਿਨੁ ਦੂਜਾ
ਕੋ ਨਹੀ ਏਕੋ ਨਾਮੁ ਧਿਆਇ ॥ ੧ ॥ ਰਹਾਉ ॥ ਕੀਮਤਿ ਕਹਣੁ ਨ ਜਾਈਐ
[11]ਸਾਗਰੁ ਗੁਣੀ ਅਥਾਹੁ ॥ [12]ਵਡਭਾਗੀ ਮਿਲੁ ਸੰਗਤੀ ਸਚਾ ਸਬਦੁ
ਵਿਸਾਹੁ ॥ [13]ਕਰਿ ਸੇਵਾ ਸੁਖਸਾਗਰੈ ਸਿਰਿ ਸਾਹਾ ਪਾਤਿਸਾਹੁ ॥ ੨ ॥ ਚਰਣ
ਕਮਲ ਕਾ ਆਸਰਾ ਦੂਜਾ ਨਾਹੀ ਠਾਉ ॥ ਮੈ ਧਰ[14] ਤੇਰੀ ਪਾਰਬ੍ਰਹਮ [15]ਤੇਰੈ
ਤਾਣਿ ਰਹਾਉ ॥ ਨਿਮਾਣਿਆ ਪ੍ਰਭੁ ਮਾਣੁ ਤੂੰ ਤੇਰੈ ਸੰਗਿ ਸਮਾਉ ॥ ੩ ॥ ਹਰਿ
ਜਪੀਐ ਆਰਾਧੀਐ[16] ਆਠ ਪਹਰ ਗੋਵਿੰਦੁ ॥ ਜੀਅ ਪ੍ਰਾਣ ਤਨੁ ਧਨੁ ਰਖੇ ਕਰਿ
ਕਿਰਪਾ ਰਾਖੀ ਜਿੰਦੁ ॥ ਨਾਨਕ ਸਗਲੇ ਦੋਖ ਉਤਾਰਿਅਨੁ[17] ਪ੍ਰਭੁ ਪਾਰਬ੍ਰਹਮ
ਬਖਸਿੰਦੁ ॥ ੪ ॥ ੧੨ ॥ ੮੨ ॥ ਸਿਰੀਰਾਗੁ ਮਹਲਾ ੫ ॥ ਪ੍ਰੀਤਿ ਲਗੀ ਤਿਸੁ
ਸਚ ਸਿਉ ਮਰੈ ਨ ਆਵੈ ਜਾਇ ॥ ਨਾ ਵੇਛੋੜਿਆ ਵਿਛੁੜੈ ਸਭ ਮਹਿ ਰਹਿਆ
ਸਮਾਇ ॥ [18]ਦੀਨ ਦਰਦ ਦੁਖ ਭੰਜਨਾ ਸੇਵਕ ਕੈ ਸਤਭਾਇ ॥ [19]ਅਚਰਜ ਰੂਪੁ
ਨਿਰੰਜਨੋ ਗੁਰਿ ਮੇਲਾਇਆ ਮਾਇ ॥ ੧ ॥ ਭਾਈ ਰੇ ਮੀਤੁ ਕਰਹੁ ਪ੍ਰਭੁ ਸੋਇ ॥

੧ ਹਰੀ ਦਾ ਸੁਖ, ਰੱਬੀ ਅਨੰਦ ।
੨ ਸੇਵਾ।
੩ ਖ਼ਾਹਸ਼ਾਂ ।
੪ ਨਾਮ ਰੂਪੀ ਖ਼ਜ਼ਾਨਾ ।
੫ ਪ੍ਰਭੂ ਨੇ ।
੬ ਸੱਚਾ ਮਹਲ (ਵਾਹਿਗੁਰੂ ਦੀ ਹਜ਼ੂਰੀ) ਰਹਿਣ ਲਈ ਘਰ ਮਿਲਿਆ ਹੈ, ਉਸ ਨੂੰ ਜਿਸ ਨੇ ਗੁਰੂ ਦਾ ਸ਼ਬਦ ਪਛਾਣਿਆ ਹੈ ।
੭ ਲੋਕ ਪ੍ਰਲੋਕ ਵਿਚ ਉਨ੍ਹਾਂ ਦੇ ਮੂੰਹ ਉਜਲੇ ਹੁੰਦੇ ਹਨ (ਓਹ ਸੁਰਖ਼ਰੂ ਹੁੰਦੇ ਹਨ), ਸੱਚੇ ਵਾਹਿਗੁਰੂ ਦੇ ਗੁਣ ਚੇਤੇ ਕਰ ਕੇ । ਓਹ ਦਿਨ ਰਾਤ ਹਰੀ ਦੇ ਗੁਣ ਯਾਦ ਕਰਦੇ ਰਹਿੰਦੇ ਹਨ, ਅਪਾਰ (ਬੇਹੱਦ ਵਾਹਿਗੁਰੂ) ਦੇ ਪਿਆਰ ਵਿਚ ਰੰਗੇ ਹੋਏ ।
੮ ਪਾਰਬ੍ਰਹਮ ਸੁਖ ਦੇ ਸਮੁੰਦਰ ਤੋਂ, ਹੇ ਨਾਨਕ, ਓਹ ਸਦਾ ਹੀ ਕੁਰਬਾਨ ਹਨ ।
੯ ਪਾਈਦਾ ਹੈ ਸ਼ਬਦ ਜੋ ਸਭ ਤਰ੍ਹਾਂ ਦਾ ਖ਼ਜ਼ਾਨਾ ਹੈ ।
੧੦ ਪੂਰਨ ਗਿਆਨ ਵਾਲੀ (ਚੌਥ ਪਦ ਵਾਲੀ) ਅਵਸਥਾ ਵਿਚ ਧਿਆਨ ਲਗ ਜਾਂਦਾ ਹੈ। 'ਸਹਜ' ਲਈ ਦੇਖੋ ਪੰ: ੬੮ ਵਾਲਾ ਸ਼ਬਦ ਤੇ ਉਸ ਦਾ ਫ਼ੁਟ-ਨੋਟ ।
੧੧ ਉਹ ਗੁਣਾਂ ਦਾ ਅਥਾਹ ਸਮੁੰਦਰ ਹੈ ।
੧੨ ਵੱਡੇ ਭਾਗਾਂ ਕਰਕੇ ਤੂੰ ਉਸ ਨੂੰ ਮਿਲ ਸੰਗਤ ਵਿਚ, ਅਤੇ ਉੱਥੇ ਸੱਚੇ ਸ਼ਬਦ ਦਾ ਸੌਦਾ ਕਰ ।
੧੩ ਉੱਥੇ ਤੂੰ ਸੁਖਾਂ ਦੇ ਸਮੁੰਦਰ ਦੀ ਸੇਵਾ ਕਰ, ਜੋ ਸ਼ਾਹਾਂ ਦੇ ਉੱਤੇ ਪਾਤਸ਼ਾਹ ਹੈ ।
੧੪ ਟੇਕ ।
੧੫ ਤੇਰੇ ਜ਼ੋਰ ਕਰ ਕੇ ਟਿਕਿਆ ਹੋਇਆ ਹਾਂ ।
੧੬ ਸਿਮਰੀਐ।
੧੭ ਉਸ ਨੇ ਉਤਾਰੇ ਹਨ ।
੧੮ ਅਨਾਥਾਂ ਦੇ ਦਰਦ ਤੇ ਦੁਖ ਨਾਸ ਕਰਦਾ ਹੈ, ਅਤੇ ਸੇਵਕਾਂ ਨੂੰ ਆਦਰ ਨਾਲ ਮਿਲਦਾ ਹੈ । "ਅਗੋ ਦੇ ਸਤ ਭਾਉ ਨ ਦਿਚੈ" (ਵਾਰ ਗੋ: ਮ: ੪) । ਸਤ ਭਾਇ=ਸਦ ਭਾਵ ਨਾਲ, ਨੇਕ ਖਿਆਲ ਨਾਲ, ਆਦਰ ਭਾਵ ਨਾਲ ।
੧੯ ਉਹ ਮਾਇਆ ਰਹਿਤ ਪ੍ਰਭੂ ਅਸਚਰਜ ਰੂਪ ਵਾਲਾ ਹੈ । ਗੁਰੂ ਨੇ ਉਹ ਮਿਲਾਇਆ ਹੈ, ਹੇ ਮੇਰੀ ਮਾਂ !

---

* ਅੰਦਰ ਆਤਮਕ ਚਾਨਣਾ ਜਗ ਪਿਆ, ਇੱਕੋ ਵਾਹਿਗੁਰੂ ਨਾਲ ਸੁਰਤ ਜੋੜਨ ਕਰ ਕੇ । ਗੁਰੂ ਨੂੰ ਮਿਲ ਕੇ ਅਸੀਂ ਸੁਰਖ਼ਰੂ ਹੋਏ, ਅਸਾਂ ਆਪਣੇ ਭਾਗਾਂ ਵਿਚ ਜੋ ਲਿਖਿਆ ਸੀ ਉਹ ਪਾ ਲਿਆ ਹੈ । ਹੁਣ ਨਿੱਤ ਹਰੀ ਦੇ ਗੁਣ ਗਾਉਂਦੇ ਹਨ, ਸੱਚੇ ਨਾਮ ਕਰਕੇ ਮੈਲ ਤੋਂ ਰਹਿਤ ਹੋ ਗਏ ਹਾਂ ।

† ਅੰਦਰ ਦੀ ਜਾਨਣ ਵਾਲੇ ਕਰਤਾਰ ਨੂੰ ਸਦਾ ਆਪਣੇ ਅੰਗ ਸੰਗ ਪਛਾਣਿਆ। ਗੁਰੂ ਦੀ ਕਿਰਪਾ ਨਾਲ ਨਾਮ ਜਪ ਕੇ ਤੇ ਦਾਨ ਦੇ ਕੇ ਅਤੇ ਪਵਿੱਤਰ ਰਹਿ ਕੇ ਆਪਣੀ ਸੁਰਖ਼ਰੂਈ ਹਾਸਲ ਕੀਤੀ ; ਭਾਵ ਜਨਮ ਸਫਲਾ ਕੀਤਾ । ਕਾਮ, ਕ੍ਰੋਧ, ਲੋਭ ਦੂਰ ਹੋ ਗਏ; ਅਤੇ ਛੱਡਿਆ ਸਾਰਾ ਹੰਕਾਰ ।

[੧]ਮਾਇਆ ਮੋਹ ਪਰੀਤਿ ਧ੍ਰਿਗੁ ਸੁਖੀ ਨ ਦੀਸੈ ਕੋਇ ॥ ੧ ॥ ਰਹਾਉ ॥ [੨]ਦਾਨਾ ਦਾਤਾ ਸੀਲਵੰਤੁ ਨਿਰਮਲੁ ਰੂਪੁ ਅਪਾਰੁ ॥ ਸਖਾ[੩] ਸਹਾਈ ਅਤਿ ਵਡਾ ਊਚਾ ਵਡਾ ਅਪਾਰੁ[੪] ॥ *ਬਾਲਕੁ ਬਿਰਧਿ ਨ ਜਾਣੀਐ ਨਿਹਚਲੁ ਤਿਸੁ ਦਰਵਾਰੁ ॥ ਜੋ ਮੰਗੀਐ ਸੋਈ ਪਾਈਐ [੫]ਨਿਧਾਰਾ ਆਧਾਰੁ ॥ ੨ ॥ [੬]ਜਿਸੁ ਪੇਖਤ ਕਿਲਵਿਖ ਹਿਰਹਿ ਮਨਿ ਤਨਿ ਹੋਵੈ ਸਾਂਤਿ ॥ ਇਕਮਨਿ ਏਕੁ ਧਿਆਈਐ ਮਨ ਕੀ ਲਾਹਿ ਭਰਾਂਤਿ[੭] ॥ [੮]ਗੁਣਨਿਧਾਨੁ ਨਵਤਨੁ ਸਦਾ ਪੂਰਨ ਜਾ ਕੀ ਦਾਤਿ ॥ ਸਦਾ ਸਦਾ ਆਰਾਧੀਐ[੯] ਦਿਨੁ ਵਿਸਰਹੁ ਨਹੀ ਰਾਤਿ ॥ ੩ ॥ ਜਿਨ ਕਉ ਪੂਰਬਿ[੧੦] ਲਿਖਿਆ ਤਿਨ ਕਾ ਸਖਾ[੩] ਗੋਵਿੰਦੁ ॥ ਤਨੁ ਮਨੁ ਧਨੁ ਅਰਪੀ[੧੧] ਸਭੋ [੧੨]ਸਗਲ ਵਾਰੀਐ ਇਹ ਜਿੰਦੁ ॥ [੧੩]ਦੇਖੈ ਸੁਣੈ ਹਦੂਰਿ ਸਦ ਘਟਿ ਘਟਿ ਬ੍ਰਹਮੁ ਰਵਿੰਦੁ ॥ ਅਕਿਰਤਘਣਾ[੧੪] ਨੋ ਪਾਲਦਾ ਪ੍ਰਭੁ ਨਾਨਕ ਸਦ ਬਖਸਿੰਦੁ ॥ ੪ ॥ ੧੩ ॥ ੮੩ ॥ ਸਿਰੀਰਾਗੁ ਮਹਲਾ ੫ ॥ ਮਨੁ ਤਨੁ ਧਨੁ [੧੫]ਜਿਨਿ ਪ੍ਰਭਿ ਦੀਆ †ਰਖਿਆ ਸਹਜਿ ਸਵਾਰਿ ॥ [੧੬]ਸਰਬ ਕਲਾ ਕਰਿ ਥਾਪਿਆ ਅੰਤਰਿ ਜੋਤਿ ਅਪਾਰ ॥ ਸਦਾ ਸਦਾ ਪ੍ਰਭੁ ਸਿਮਰੀਐ ਅੰਤਰਿ ਰਖੁ ਉਰਧਾਰਿ[੧੭] ॥ ੧ ॥ ਮੇਰੇ ਮਨ ਹਰਿ ਬਿਨੁ ਅਵਰੁ ਨ ਕੋਇ ॥ ਪ੍ਰਭ ਸਰਣਾਈ[੧੮] ਸਦਾ ਰਹੁ [੧੯]ਦੂਖੁ ਨ ਵਿਆਪੈ ਕੋਇ ॥ ੧ ॥ ਰਹਾਉ ॥ [੨੦]ਰਤਨ ਪਦਾਰਥ ਮਾਣਕਾ ਸੁਇਨਾ ਰੁਪਾ ਖਾਕੁ ॥ ਮਾਤ ਪਿਤਾ ਸੁਤ ਬੰਧਪਾ[੨੧] ਕੂੜੇ ਸਭੇ ਸਾਕ ॥ ਜਿਨਿ ਕੀਤਾ ਤਿਸਹਿ ਨ ਜਾਣਈ [੨੨]ਮਨਮੁਖ ਪਸੁ ਨਾਪਾਕ ॥ ੨ ॥ ਅੰਤਰਿ ਬਾਹਰਿ ਰਵਿ[੨੩] ਰਹਿਆ ਤਿਸ ਨੋ ਜਾਣੈ ਦੂਰਿ ॥ [੨੪]ਤ੍ਰਿਸਨਾ ਲਾਗੀ ਰਚਿ ਰਹਿਆ ਅੰਤਰਿ ਹਉਮੈ ਕੂਰਿ ॥ [੨੫]ਭਗਤੀ ਨਾਮ ਵਿਹੂਣਿਆ ਆਵਹਿ ਵੰਞਹਿ ਪੂਰ ॥ ੩ ॥ ਰਾਖਿ ਲੇਹੁ ਪ੍ਰਭੁ ਕਰਣਹਾਰ ਜੀਅ ਜੰਤ ਕਰਿ ਦਇਆ ॥ ਬਿਨੁ ਪ੍ਰਭ ਕੋਇ ਨ ਰਖਨਹਾਰੁ [੨੬]ਮਹਾ ਬਿਕਟ ਜਮ ਭਇਆ ॥ ਨਾਨਕ ਨਾਮੁ ਨ ਵੀਸਰਉ[੨੭] ਕਰਿ ਅਪੁਨੀ ਹਰਿ ਮਇਆ[੨੮] ॥ ੪ ॥ ੧੪ ॥ ੮੪ ॥ ਸਿਰੀਰਾਗੁ ਮਹਲਾ ੫ ॥ ਮੇਰਾ ਤਨੁ ਅਰੁ ਧਨੁ ਮੇਰਾ ਰਾਜ ਰੂਪ ਮੈ ਦੇਸੁ ॥ [੨੯]ਸੁਤ ਦਾਰਾ ਬਨਿਤਾ ਅਨੇਕ ਬਹੁਤੁ ਰੰਗ ਅਰੁ ਵੇਸ ॥ ਹਰਿਨਾਮੁ ਰਿਦੈ ਨ ਵਸਈ ਕਾਰਜਿ ਕਿਤੈ ਨ ਲੇਖਿ ॥ ੧ ॥ ਮੇਰੇ ਮਨ ਹਰਿ ਹਰਿ ਨਾਮੁ ਧਿਆਇ ॥ ਕਰਿ ਸੰਗਤਿ ਨਿਤ ਸਾਧ ਕੀ ਗੁਰਚਰਣੀ ਚਿਤੁ ਲਾਇ ॥ ੧ ॥ ਰਹਾਉ ॥ [੩੦]ਨਾਮੁ ਨਿਧਾਨੁ ਧਿਆਈਐ ਮਸਤਕਿ ਹੋਵੈ ਭਾਗੁ ॥ ਕਾਰਜ ਸਭਿ ਸਵਾਰੀਅਹਿ ਗੁਰ ਕੀ ਚਰਣੀ ਲਾਗੁ ॥ ਹਉਮੈ ਰੋਗੁ ਭ੍ਰਮੁ[੩੧] ਕਟੀਐ ਨਾ ਆਵੈ ਨਾ ਜਾਗੁ[੩੨] ॥ ੨ ॥ ਕਰਿ ਸੰਗਤਿ ਤੂ ਸਾਧ ਕੀ [੩੩]ਅਠਸਠਿ ਤੀਰਥ ਨਾਉ ॥ [੩੪]ਜੀਉ ਪ੍ਰਾਣ ਮਨੁ ਤਨੁ ਹਰੇ ਸਾਚਾ ਏਹੁ ਸੁਆਉ ॥ ਐਥੈ ਮਿਲਹਿ

੧ ਮਾਇਆ ਮੋਹ ਦੀ ਪ੍ਰੀਤੀ ਲਾਨਤ ਪਾਣ ਜੋਗ ਹੈ ; ਇਸ ਪ੍ਰੀਤੀ ਵਾਲਾ ਕੋਈ ਭੀ ਸੁਖੀ ਨਹੀਂ ਦਿਸਦਾ ।
੨ ਉਹ ਹਰੀ ਸਭ ਕੁਝ ਜਾਨਣ ਵਾਲਾ, ਦੇਣ ਵਾਲਾ, ਨਰਮ ਸੁਭਾ ਵਾਲਾ, ਪਵਿੱਤਰ ਅਤੇ ਬਿਅੰਤ ਸੁੰਦਰਤਾ ਵਾਲਾ ਹੈ ।
੩ ਦੋਸਤ ।
੪ ਬਿਅੰਤ ।
੫ ਨਿਆਸਰਿਆਂ ਦਾ ਆਸਰਾ ਹੈ ।
੬ ਜਿਸ ਦੇ ਦੇਖਣ ਸਾਰ ਪਾਪ ਦੂਰ ਹੋ ਜਾਂਦੇ ਹਨ ।
੭ ਭੁਲੇਖਾ, ਭਰਮ ।
੮ ਗੁਣਾਂ ਦਾ ਖਜ਼ਾਨਾ ਤੇ ਸਦਾ ਨਵਾਂ ਨਰੋਆ (ਤਾਜ਼ਾ) ।
੯ ਸਿਮਰਨ ਕਰੀਏ ।
੧੦ ਪਹਿਲਾਂ ਤੋਂ ਹੀ (ਭਾਗਾਂ ਵਿਚ) ।
੧੧ ਭੇਟ ਚੜ੍ਹਾਵਾਂ ।
੧੨ ਇਹ ਸਾਰੀ ਜ਼ਿੰਦੜੀ ਕੁਰਬਾਨ ਕਰ ਦੇਵੀਏ ।
੧੩ ਦਿਲਾਂ ਦਿਲਾਂ ਵਿੱਚ ਰਵ ਰਿਹਾ ਵਾਹਿਗੁਰੂ ਹਮੇਸ਼ਾਂ ਆਪਣੇ ਸਾਮ੍ਹਣੇ (ਸਭ ਕੁਝ) ਦੇਖਦਾ ਤੇ ਸੁਣਦਾ ਹੈ ।
੧੪ ਨਾਸ਼ੁਕਰਿਆਂ ਨੂੰ, ਕੀਤਾ ਨਾ ਜਾਣਨ ਵਾਲਿਆਂ ਨੂੰ ।
੧੫ ਜਿਸ ਪ੍ਰਭੂ ਨੇ ।
੧੬ ਸਾਨੂੰ ਸਾਰੀਆਂ ਤਾਕਤਾਂ ਸਰੀਰ ਦੀਆਂ ਦੇ ਕੇ ਰਚਿਆ ਹੈ ਅਤੇ ਉਨ੍ਹਾਂ ਵਿਚ ਆਪਣਾ ਬਿਅੰਤ ਪ੍ਰਕਾਸ਼ ਪਾ ਦਿਤਾ ਹੈ।
੧੭ ਦਿਲ ਵਿਚ ਧਾਰ ਕੇ ।
੧੮ ਓਟ ਵਿਚ ।
੧੯ ਕੋਈ ਦੁੱਖ ਨਹੀਂ ਆ ਪੈਂਦਾ ਜਾਂ ਲਗਦਾ ।
੨੦ ਕੀਮਤੀ ਪੱਥਰ, ਚੰਗੀਆਂ ੨ ਵਸਤਾਂ, ਲਾਲ, ਸੋਨਾ ਅਤੇ ਚਾਂਦੀ—ਇਹ ਸਭ ਮਿੱਟੀ ਹਨ ।
੨੧ ਸੰਬੰਧੀ ।
੨੨ ਆਪ-ਹੁਦਰਾ ਮਨੁੱਖ ਗੰਦਾ ਪਸ਼ੂ ਹੈ ।
੨੩ ਰਮ ਰਿਹਾ, ਵੱਸਿਆ ਹੋਇਆ ।
੨੪ ਉਸ ਨੂੰ ਭੋਗਾਂ ਦੀ ਲਾਲਸਾ ਲੱਗੀ ਹੋਈ ਹੈ, ਉਹ ਵਿਸ਼ਿਆਂ ਵਿਚ ਲੀਨ ਹੋਇਆ ੨ ਹੈ, ਅਤੇ ਅੰਦਰ ਕੂੜੀ ਹਉਮੈ ਹੈ ।
੨੫ ਪ੍ਰੇਮ ਤੇ ਨਾਮ ਤੋਂ ਖਾਲੀ ਹੋਣ ਕਰਕੇ ਪੂਰਾਂ ਦੇ ਪੂਰ ਆਵਾਗਉਣ ਵਿਚ ਫੇਰੇ ਪਾਂਦੇ ਹਨ । ਵਿਹੂਣਿਆ=ਬਿਹੂਨ, ਬਿਹੀਨ, ਬਿਨਾਂ ।
੨੬ ਜਮ ਦਾ ਭੈ ਬਹੁਤ ਔਖਾ ਕਰ ਰਿਹਾ ਹੈ ।
੨੭ ਵੀਸਰੋਂ, ਮੈਂ ਵਿਸਰਾਂ ।
੨੮ ਮਿਹਰ, ਕਿਰਪਾ ।
੨੯ ਪੁੱਤਰ, ਵਹੁਟੀ, ਹੋਰ ਕਈ ਇਸਤਰੀਆਂ, ਬਹੁਤ ਮੌਜਾਂ ਅਤੇ ਪਹਿਰਾਵੇ ਹੋਣ, ਪਰ ਜੇ ਰੱਬ ਦਾ ਨਾਂ ਦਿਲ ਵਿਚ ਨਹੀਂ ਵਸਦਾ, ਤਾਂ ਇਹ ਸਭ ਚੀਜ਼ਾਂ ਕਿਸੇ ਕੰਮ ਅਰਥ ਦੀਆਂ ਨਹੀਂ ।
੩੦ ਨਾਮ ਜੋ ਸਭ ਤਰਾਂ ਦਾ ਖ਼ਜ਼ਾਨਾ ਹੈ, ਤਦ ਧਿਆਈਦਾ ਹੈ ਜੇ ਮੱਥੇ ਉੱਤੇ ਚੰਗਾ ਲੇਖ ਲਿਖਿਆ ਹੋਵੇ, ਭਾਵ ਵਾਹਿਗੁਰੂ ਦੀ ਆਪਣੀ ਕਿਰਪਾ ਹੋਵੇ ।
੩੧ ਮਨ ਦਾ ਭਰਮ ।
੩੨ ਜਾਵੇਗਾ ।
੩੩ ਏਹੋ (ਸਾਧੂ ਦੀ ਸੰਗਤ ਕਰਨਾ) ਤੇਰੇ ਲਈ ਅਠਾਹਠ ਤੀਰਥਾਂ ਉਤੇ ਨਹਾਉਣਾ ਹੈ ।
੩੪ ਤੇਰਾ ਆਤਮਾ, ਤੇਰੇ ਪ੍ਰਾਣ, ਤੇਰਾ ਮਨ, ਤੇਰਾ ਸਰੀਰ ਸਭ ਸਫਲ ਹੋ ਜਾਣਗੇ—ਇਹੋ ਸਚਾ ਲਾਭ ਹੈ ।

---

* ਉਹ ਨਾ ਬੱਚਾ ਤੇ ਨਾ ਬੁੱਢਾ ਗਿਣਿਆ ਜਾਂਦਾ ਹੈ, (ਅਰਥਾਤ ਉਮਰ ਵਿੱਚ ਉਹ ਵਧਦਾ ਘਟਦਾ ਨਹੀਂ) ; ਉਸ ਦਾ ਦਰਬਾਰ ਨਿਸਚਲ ਹੈ, ਅਰਥਾਤ ਉਸ ਦਾ ਹੁਕਮ ਅਟੱਲ ਹੈ, ਉਸ ਦੀ ਕਚਹਿਰੀ ਵਿਚ ਕੋਈ ਲਿਹਾਜ਼ ਜਾਂ ਡਰ ਨਾਲ ਫ਼ੈਸਲੇ ਨਹੀਂ ਬਦਲਦੇ ।

† ਕੁਦਰਤੀ ਤੌਰ ਤੇ ਸਵਾਰ ਕੇ ਰਖਿਆ ਹੈ ; ਅਰਥਾਤ ਬਣਾਵਟੀ ਤੌਰ ਤੇ ਗਹਿਣੇ ਗੱਟੇ ਬਾਹਰੋਂ ਪਾ ਕੇ ਸੁੰਦਰ ਨਹੀਂ ਕੀਤਾ, ਬਲਕਿ ਸੁਭਾਵਕ ਹੀ ਅੰਦਰੋ ਅੰਦਰ ਹਰ ਇਕ ਅੰਗ ਸੁਹਣਾ ਬਣਦਾ ਰਹਿੰਦਾ ਹੈ ।

ਵਡਾਈਆ [੧]ਦਰਗਹਿ ਪਾਵਹਿ ਥਾਉ ॥ ੩ ॥ ਕਰੇ ਕਰਾਏ ਆਪਿ ਪ੍ਰਭੁ ਸਭੁ ਕਿਛੁ ਤਿਸ ਹੀ ਹਾਥਿ ॥ ਮਾਰਿ ਆਪੇ ਜੀਵਾਲਦਾ ਅੰਤਰਿ ਬਾਹਰਿ ਸਾਥਿ ॥ ਨਾਨਕ [੨]ਪ੍ਰਭ ਸਰਣਾਗਤੀ ਸਰਬ ਘਟਾ ਕੇ ਨਾਥ ॥ ੪ ॥ ੧੫ ॥ ੮੫ ॥ ਸਿਰੀਰਾਗੁ ਮਹਲਾ ੫ ॥ ਸਰਣਿ ਪਏ ਪ੍ਰਭ ਆਪਣੇ ਗੁਰੁ ਹੋਆ ਕਿਰਪਾਲੁ ॥ [੩]ਸਤਗੁਰ ਕੈ ਉਪਦੇਸਿਐ ਬਿਨਸੇ ਸਰਬ ਜੰਜਾਲ ॥ ਅੰਦਰੁ ਲਗਾ ਰਾਮਨਾਮਿ ਅੰਮ੍ਰਿਤ ਨਦਰਿ ਨਿਹਾਲੁ ॥ ੧ ॥ ਮਨ ਮੇਰੇ [੪]ਸਤਿਗੁਰ ਸੇਵਾ ਸਾਰੁ ॥ ਕਰੇ ਦਇਆ ਪ੍ਰਭੁ ਆਪਣੀ ਇਕ ਨਿਮਖ[੫] ਨ ਮਨਹੁ ਵਿਸਾਰੁ ॥ ਰਹਾਉ ॥ ਗੁਣ ਗੋਵਿੰਦ ਨਿਤ ਗਾਵੀਅਹਿ ਅਵਗੁਣ ਕਟਣਹਾਰ ॥ ਬਿਨੁ ਹਰਿਨਾਮ ਨ ਸੁਖੁ ਹੋਇ ਕਰਿ ਡਿਠੇ ਬਿਸਥਾਰ[੬] ॥ [੭]ਸਹਜੇ ਸਿਫਤੀ ਰਤਿਆ ਭਵਜਲੁ ਉਤਰੇ ਪਾਰਿ ॥ ੨ ॥ ਤੀਰਥ ਵਰਤ ਲਖ ਸੰਜਮਾ[੮] ਪਾਈਐ ਸਾਧੂ ਧੂਰਿ ॥ [੯]ਲੂਕਿ ਕਮਾਵੈ ਕਿਸ ਤੇ ਜਾ ਵੇਖੈ ਸਦਾ ਹਦੂਰਿ ॥ [੧੦]ਥਾਨ ਥਨੰਤਰਿ ਰਵਿ ਰਹਿਆ ਪ੍ਰਭੁ ਮੇਰਾ ਭਰਪੂਰਿ ॥ ੩ ॥ ਸਚੁ ਪਾਤਿਸਾਹੀ ਅਮਰੁ[੧੧] ਸਚੁ ਸਚੇ ਸਚਾ ਥਾਨੁ ॥ ਸਚੀ ਕੁਦਰਤਿ ਧਾਰੀਅਨੁ ਸਚਿ ਸਿਰਜਿਓਨੁ[੧੨] ਜਹਾਨੁ ॥ ਨਾਨਕ ਜਪੀਐ ਸਚੁ ਨਾਮੁ ਹਉ[੧੩] ਸਦਾ ਸਦਾ ਕੁਰਬਾਨੁ ॥ ੪ ॥ ੧੬ ॥ ੮੬ ॥ ਸਿਰੀਰਾਗੁ ਮਹਲਾ ੫ ॥ [੧੪]ਉਦਮੁ ਕਰਿ ਹਰਿ ਜਾਪਣਾ ਵਡਭਾਗੀ ਧਨੁ ਖਾਟਿ ॥ ਸੰਤ ਸੰਗਿ ਹਰਿ ਸਿਮਰਣਾ ਮਲੁ ਜਨਮ ਜਨਮ ਕੀ ਕਾਟਿ ॥ ੧ ॥ ਮਨ ਮੇਰੇ ਰਾਮਨਾਮੁ ਜਪਿ ਜਾਪੁ ॥ [੧੫]ਮਨਇਛੇ ਫਲ ਭੁੰਚਿ ਤੂ ਸਭੁ ਚੂਕੈ ਸੋਗੁ ਸੰਤਾਪੁ ॥ ਰਹਾਉ ॥ ਜਿਸੁ ਕਾਰਣਿ [੧੬]ਤਨੁ ਧਾਰਿਆ ਸੋ ਪ੍ਰਭੁ ਡਿਠਾ ਨਾਲਿ ॥ *ਜਲਿ ਥਲਿ ਮਹੀਅਲਿ ਪੂਰਿਆ ਪ੍ਰਭੁ ਆਪਣੀ ਨਦਰਿ ਨਿਹਾਲਿ ॥ ੨ ॥ ਮਨੁ ਤਨੁ ਨਿਰਮਲੁ ਹੋਇਆ ਲਾਗੀ ਸਾਚੁ ਪਰੀਤਿ ॥ [੧੭]ਚਰਣ ਭਜੇ ਪਾਰਬ੍ਰਹਮ ਕੇ ਸਭਿ ਜਪ ਤਪ ਤਿਨ ਹੀ ਕੀਤਿ ॥ ੩ ॥ [੧੮]ਰਤਨ ਜਵੇਹਰ ਮਾਣਿਕਾ ਅੰਮ੍ਰਿਤੁ ਹਰਿ ਕਾ ਨਾਉ ॥ ਸੂਖ ਸਹਜ ਆਨੰਦ ਰਸ ਜਨ ਨਾਨਕ ਹਰਿਗੁਣ ਗਾਉ ॥ ੪ ॥ ੧੭ ॥ ੮੭ ॥ ਸਿਰੀਰਾਗੁ ਮਹਲਾ ੫ ॥ [੧੯]ਸੋਈ ਸਾਸਤੁ ਸਉਣੁ ਸੋਇ ਜਿਤੁ ਜਪੀਐ ਹਰਿਨਾਉ ॥ [੨੦]ਚਰਨਕਮਲੁ ਗੁਰਿ ਧਨੁ ਦੀਆ ਮਿਲਿਆ ਨਿਥਾਵੇ ਥਾਉ ॥ [੨੧]ਸਾਚੀ ਪੂੰਜੀ ਸਚੁ ਸੰਜਮੋ ਆਠ ਪਹਰ ਗੁਣ ਗਾਉ ॥ ਕਰਿ ਕਿਰਪਾ ਪ੍ਰਭੁ ਭੇਟਿਆ[੨੨] ਮਰਣੁ ਨ ਆਵਣੁ ਜਾਉ ॥ ੧ ॥ ਮੇਰੇ ਮਨ ਹਰਿ ਭਜੁ ਸਦਾ ਇਕਰੰਗਿ[੨੩] ॥ [੨੪]ਘਟ ਘਟ ਅੰਤਰਿ ਰਵਿ ਰਹਿਆ ਸਦਾ ਸਹਾਈ ਸੰਗਿ ॥ ੧ ॥ ਰਹਾਉ ॥ [੨੫]ਸੁਖਾ ਕੀ ਮਿਤਿ ਕਿਆ ਗਣੀ ਜਾ ਸਿਮਰੀ ਗੋਵਿੰਦੁ ॥ ਜਿਨ ਚਾਖਿਆ ਸੇ ਤ੍ਰਿਪਤਾਸਿਆ[੨੬] ਉਹ

੧ ਰੱਬ ਦੇ ਦਰਬਾਰ ਵਿੱਚ ਤੈਨੂੰ ਥਾਂ ਮਿਲੇਗੀ ।

੨ ਹੇ ਪ੍ਰਭੂ, ਸਾਰੇ ਦਿਲਾਂ ਦੇ ਮਾਲਕ, ਮੈਂ ਤੇਰੀ ਓਟ ਲਈ ਹੈ ।

੩ ਸਤਿਗੁਰੂ ਦੇ ਉਪਦੇਸ਼ਣ ਨਾਲ ਸਾਰੇ ਫਸਤੇ ਦੂਰ ਹੋ ਗਏ, ਮੇਰਾ ਅੰਦਰਾ (ਭਾਵ ਦਿਲ) ਰਾਮ ਦੇ ਨਾਮ ਵਿਚ ਲੱਗ ਗਿਆ, ਅਤੇ ਉਸ ਦੀ ਕਿਰਪਾ ਦ੍ਰਿਸ਼ਟੀ ਨਾਲ ਸੁਖੀ ਹੋ ਗਿਆ ਹਾਂ ।

੪ ਸਤਿਗੁਰੂ ਦੀ ਸੇਵਾ ਤੂੰ ਸੰਭਾਲ, ਪੂਰੀ ਕਰ । ਏਥੇ 'ਸਾਰੁ' ਕਿਰਿਆ ਹੈ, ਸੇਵਾ ਦਾ ਵਿਸ਼ੇਸ਼ਣ ਨਹੀਂ, ਕਿਉਂਕਿ ਇਸਤ੍ਰੀ-ਲਿੰਗ ਦੇ ਵਿਸ਼ੇਸ਼ਣ ਅੰਤ ਔਂਕੜ ਨਹੀਂ ਹੋ ਸਕਦਾ। "ਪ੍ਰਭੂ ਹਮਾਰਾ ਸਾਰੇ ਸੁਆਰਥੁ" (ਭੈਰਉ ਮ: ੫) ।

੫ ਅੱਖ ਦੇ ਫੇਰ ਜਿੰਨੇ ਸਮੇਂ ਲਈ ।

੬ ਖਿਲਾਰੇ, ਕੋਠੇ ਮੰਡਪ ਮਾੜੀਆਂ ਅਤੇ ਹੋਰ ਰਸ ਕਸ ਦੇ ਪਸਾਰੇ ।

੭ ਤਿਹਾਂ ਗੁਣਾਂ ਤੋਂ ਉਚੇਰੇ ਹੋ ਕੇ ਇਕਾਗਰ ਅਵਸਥਾ ਵਿਚ ਰੱਬ ਦੀਆਂ ਸਿਫ਼ਤਾਂ ਪ੍ਰੇਮ ਨਾਲ ਕਰਦੇ ੨ ਸੰਸਾਰ ਸਾਗਰ ਤੋਂ ਪਾਰ ਹੋ ਗਏ ।

੮ ਇੰਦ੍ਰੀਆਂ ਨੂੰ ਵਿਸ਼ਿਆਂ ਤੋਂ ਰੋਕਣ ਦੇ ਸਾਧਨ ।

੯ ਕਿਸ ਕੋਲੋਂ ਲੁਕ ਕੇ ਪਾਪ ਕਮਾਉਂਦਾ ਹੈ, ਜਦ ਉਹ ਸਦਾ ਸਾਮ੍ਹਣੇ ਦੇਖ ਰਿਹਾ ਹੈ ?

੧੦ ਸਭ ਥਾਵਾਂ ਵਿਚ ਅਤੇ ਉਨ੍ਹਾਂ ਦੇ ਵਿਚਕਾਰ ਜੋ ਵਿੱਥਾਂ ਹਨ, ਉਨ੍ਹਾਂ ਵਿਚ ਵਾਹਿਗੁਰੂ ਸਮਾ ਰਿਹਾ ਹੈ ।

੧੧ ਹੁਕਮ ।

੧੨ ਉਸ ਨੇ ਪੈਦਾ ਕੀਤਾ ਹੈ।

੧੩ ਮੈਂ ।

੧੪ ਮਿਹਨਤ ਕਰ ਕੇ ਹਰੀ ਦੇ ਜਪਣ ਦਾ ਧਨ ਵੱਡੇ ਭਾਗਾਂ ਨਾਲ ਖੱਟੀਦਾ ਹੈ ।

੧੫ ਮਨ-ਭਾਉਂਦੇ ਫਲ ਤੂੰ ਖਾਹ, ਤੇਰਾ ਸਾਰਾ ਸ਼ੋਕ ਤੇ ਦੁਖ ਦੂਰ ਹੋ ਜਾਏਗਾ।

੧੬ ਸਰੀਰ ਲਿਆ, ਜਨਮ ਲਿਆ।

੧੭ ਜਿਸ ਨੇ ਵਾਹਿਗੁਰੂ ਦੇ ਚਰਨਾਂ ਦਾ ਧਿਆਨ ਕੀਤਾ ਹੈ, ਉਸੇ ਨੇ ਸਾਰੇ ਜੱਪ ਤੱਪ ਕਰ ਲਏ ਹਨ ।

੧੮ ਹਰੀ ਦਾ ਅੰਮ੍ਰਿਤ ਰੂਪੀ ਨਾਮ ਹੀ ਹੀਰੇ, ਜਵਾਹਰਾਤ ਅਤੇ ਲਾਲ ਹਨ । ਹੇ ਦਾਸ ਨਾਨਕ, ਹਰੀ ਦੇ ਗੁਣ ਗਾਉਣਾ ਹੀ ਤੁਰੀਆ ਅਵਸਥਾ ਦੇ ਸੁਖ ਅਤੇ ਸਾਰੇ ਸੁਆਦਾਂ ਦੇ ਅਨੰਦ ਹਨ । 'ਸਹਜ' ਲਈ ਦੇਖੋ ਪੰ: ੬੮ ।

੧੯ ਏਹੋ ਸ਼ਾਸਤਰ ਤੇ ਏਹੋ ਸ਼ਗਣ ਹਨ, ਜਿਸ ਦੁਆਰਾ ਹਰੀ ਨਾਮ ਜਪਿਆ ਜਾਏ ; ਭਾਵ ਸ਼ਾਸਤਰ ਵਾਰਨਾ ਕਿ ਕਿਹੜਾ ਕਰਮ ਚੰਗਾ ਹੈ, ਜਾਂ ਸ਼ਗਣ ਵੇਖਣਾ ਕਿ ਕਿਹੜਾ ਸਮਾਂ ਉਸ ਕਰਮ ਲਈ ਚੰਗਾ ਹੈ, ਇਹ ਦੋਵੇਂ ਗੱਲਾਂ ਨਾਮ ਜਪਣ ਵਿਚ ਆ ਜਾਂਦੀਆਂ ਹਨ ।

੨੦ ਗੁਰੂ ਨੇ ਧਨ ਦਿੱਤਾ: ਕੀਹ ? ਹਰੀ ਦੇ ਪਿਆਰੇ ਚਰਨ । ਇਸ ਨਾਲ ਨਿਆਸਰੇ ਨੂੰ ਠਿਕਾਣਾ ਮਿਲ ਗਿਆ ।

੨੧ ਅੱਠੇ ਪਹਿਰ ਗੁਣ ਗਾਣਾ—ਇਹ ਸੱਚੀ ਰਾਸ ਅਤੇ ਸੱਚੀ ਰਹਿਣੀ ਮਿਲੀ ਹੈ ।

੨੨ ਮਿਲਿਆ ।

੨੩ ਇੱਕ-ਰਸ ਹੋ ਕੇ ।

੨੪ ਹਰ ਇਕ ਦਿਲ ਦੇ ਅੰਦਰ ਵੱਸ ਰਿਹਾ ਹੈ. ਅਤੇ ਸਦਾ ਨਾਲ ਹੋ ਕੇ ਸਹਾਇਤਾ ਕਰਨ ਵਾਲਾ ਹੈ ।

੨੫ ਜਦ ਮੈਂ ਗੋਬਿੰਦ ਨੂੰ ਸਿਮਰਦਾ ਹਾਂ ਤਾਂ ਓਹ ਸੁਖ ਪ੍ਰਾਪਤ ਹੁੰਦੇ ਹਨ ਕਿ ਉਨ੍ਹਾਂ ਦੀ ਹੱਦ ਕੀ ਗਿਣ ਸਕਦਾ ਹਾਂ । ਮਿਤਿ=ਮਿਣਤੀ, ਅੰਦਾਜ਼ਾ, ਹੱਦ ।

੨੬ ਰੱਜ ਗਿਆ ।

---

* ਪਾਣੀ ਵਿਚ, ਸੁੱਕੀ ਧਰਤੀ ਵਿਚ, ਅਤੇ ਧਰਤ ਅਸਮਾਨ ਦੇ ਵਿਚਕਾਰ ਪ੍ਰਭੂ ਸਮਾ ਰਿਹਾ ਹੈ, ਆਪਣੀ ਮਿਹਰ ਦੀ ਨਜ਼ਰ ਨਾਲ । ਜੇ 'ਮਹੀਅਲਿ' ਦਾ ਅਰਥ ਨਿਰਾ 'ਵਿਚਕਾਰ' ਹੀ ਹੋਂਦਾ, ਜੋ ਸੰਬੰਧਕ ਹੈ, ਤਾਂ ਜਲ ਤੇ ਥਲ ਦੇ ਅੰਤ ਸਿਹਾਰੀ ਨਾ ਹੁੰਦੀ ।

ਰਸੁ ਜਾਣੈ ਜਿੰਦੁ[1] ॥ [2]ਸੰਤਾ ਸੰਗਤਿ ਮਨਿ ਵਸੈ ਪ੍ਰਭੁ ਪ੍ਰੀਤਮੁ ਬਖਸਿੰਦੁ ॥ ਜਿਨਿ ਸੇਵਿਆ ਪ੍ਰਭੁ ਆਪਣਾ ਸੋਈ [3]ਰਾਜ ਨਰਿੰਦੁ ॥ ੨ ॥ [4]ਅਉਸਰਿ ਹਰਿ ਜਸੁ ਗੁਣ ਰਮਣ[5] ਜਿਤੁ ਕੋਟਿ ਮਜਨ[6] ਇਸਨਾਨੁ ॥ ਰਸਨਾ ਉਚਰੈ ਗੁਣਵਤੀ[7] ਕੋਇ ਨ ਪੁਜੈ ਦਾਨੁ ॥ ਦ੍ਰਿਸਟਿ[8] ਧਾਰਿ ਮਨਿ ਤਨਿ ਵਸੈ ਦਇਆਲ ਪੁਰਖੁ ਮਿਹਰਵਾਨੁ ॥ ਜੀਉ ਪਿੰਡੁ[9] ਧਨੁ ਤਿਸ ਦਾ ਹਉ ਸਦਾ ਸਦਾ ਕੁਰਬਾਨੁ ॥ ੩ ॥ ਮਿਲਿਆ ਕਦੇ ਨ ਵਿਛੁੜੈ ਜੋ ਮੇਲਿਆ ਕਰਤਾਰਿ ॥ ਦਾਸਾ ਕੇ ਬੰਧਨ ਕਟਿਆ ਸਾਚੈ ਸਿਰਜਣਹਾਰਿ ॥ ਭੂਲਾ[10] ਮਾਰਗਿ ਪਾਇਓਨੁ ਗੁਣ ਅਵਗੁਣ ਨ ਬੀਚਾਰਿ ॥ ਨਾਨਕ ਤਿਸੁ ਸਰਣਾਗਤੀ ਜਿ [11]ਸਗਲ ਘਟਾ ਆਧਾਰੁ ॥ ੪ ॥ ੧੮ ॥ ੮੮ ॥ ਸਿਰੀਰਾਗੁ ਮਹਲਾ ੫ ॥ ਰਸਨਾ ਸਚਾ ਸਿਮਰੀਐ ਮਨੁ ਤਨੁ ਨਿਰਮਲੁ ਹੋਇ ॥ ਮਾਤ ਪਿਤਾ ਸਾਕ ਅਗਲੇ[12] ਤਿਸੁ ਬਿਨੁ ਅਵਰੁ ਨ ਕੋਇ ॥ ਮਿਹਰ ਕਰੇ ਜੇ ਆਪਣੀ ਚਸਾ[13] ਨ ਵਿਸਰੈ ਸੋਇ ॥ ੧ ॥ ਮਨ ਮੇਰੇ ਸਾਚਾ ਸੇਵਿ ਜਿਚਰੁ ਸਾਸੁ ॥ ਬਿਨੁ ਸਚੇ ਸਭ ਕੂੜੁ ਹੈ ਅੰਤੇ ਹੋਇ ਬਿਨਾਸੁ ॥ ੧ ॥ ਰਹਾਉ ॥ ਸਾਹਿਬੁ ਮੇਰਾ ਨਿਰਮਲਾ ਤਿਸੁ ਬਿਨੁ ਰਹਣੁ ਨ ਜਾਇ ॥ ਮੇਰੈ ਮਨਿ ਤਨਿ ਭੁਖ ਅਤਿ ਅਗਲੀ[12] ਕੋਈ ਆਣਿ ਮਿਲਾਵੈ ਮਾਇ ॥ ਚਾਰੇ ਕੁੰਡਾ ਭਾਲੀਆ ਸਹ[14] ਬਿਨੁ ਅਵਰੁ ਨ ਜਾਇ[15] ॥੨॥ [16]ਤਿਸੁ ਆਗੈ ਅਰਦਾਸਿ ਕਰਿ ਜੋ ਮੇਲੇ ਕਰਤਾਰੁ ॥ ਸਤਿਗੁਰੁ ਦਾਤਾ ਨਾਮ ਕਾ ਪੂਰਾ ਜਿਸੁ ਭੰਡਾਰੁ॥ਸਦਾ ਸਦਾ ਸਾਲਾਹੀਐ ਅੰਤੁ ਨ ਪਾਰਾਵਾਰੁ॥੩॥ਪਰਵਦਗਾਰੁ[17] ਸਾਲਾਹੀਐ ਜਿਸ ਦੇ ਚਲਤ[18] ਅਨੇਕ ॥ ਸਦਾ ਸਦਾ ਆਰਾਧੀਐ[19] ਏਹਾ ਮਤਿ ਵਿਸੇਖ[20] ॥ ਮਨਿ ਤਨਿ ਮਿਠਾ ਤਿਸੁ ਲਗੈ ਜਿਸੁ ਮਸਤਕਿ[21] ਨਾਨਕ ਲੇਖ ॥ ੪ ॥ ੧੯ ॥ ੮੯ ॥ ਸਿਰੀਰਾਗੁ ਮਹਲਾ ੫ ॥ ਸੰਤ ਜਨਹੁ ਮਿਲਿ ਭਾਈਹੋ ਸਚਾ ਨਾਮੁ ਸਮਾਲਿ[22] ॥ ਤੋਸਾ[23] ਬੰਧਹੁ [24]ਜੀਅ ਕਾ ਐਥੈ ਓਥੈ ਨਾਲਿ ॥ ਗੁਰ ਪੂਰੇ ਤੇ ਪਾਈਐ [25]ਅਪਣੀ ਨਦਰਿ ਨਿਹਾਲਿ ॥ ਕਰਮਿ[26] ਪਰਾਪਤਿ ਤਿਸੁ ਹੋਵੈ ਜਿਸ ਨੋ ਹੋਇ ਦਇਆਲੁ॥੧॥ਮੇਰੇ ਮਨ ਗੁਰ ਜੇਵਡੁ ਅਵਰੁ ਨ ਕੋਇ ॥ ਦੂਜਾ ਥਾਉ ਨ ਕੋ ਸੁਝੈ ਗੁਰ ਮੇਲੇ ਸਚੁ[27] ਸੋਇ ॥੧॥ਰਹਾਉ ॥ [28]ਸਗਲ ਪਦਾਰਥ ਤਿਸੁ ਮਿਲੇ ਜਿਨਿ ਗੁਰੁ ਡਿਠਾ ਜਾਇ॥ਗੁਰ ਚਰਣੀ ਜਿਨ ਮਨੁ ਲਗਾ ਸੇ ਵਡਭਾਗੀ ਮਾਇ[29]॥ ਗੁਰੁ ਦਾਤਾ ਸਮਰਥੁ ਗੁਰੁ ਗੁਰੁ ਸਭ ਮਹਿ ਰਹਿਆ ਸਮਾਇ ॥ ਗੁਰੁ ਪਰਮੇਸਰੁ ਪਾਰਬ੍ਰਹਮੁ[30] ਗੁਰੁ ਡੁਬਦਾ ਲਏ ਤਰਾਇ ॥ ੨ ॥ ਕਿਤੁ ਮੁਖਿ ਗੁਰੁ ਸਾਲਾਹੀਐ ਕਰਣਕਾਰਣ ਸਮਰਥੁ ॥ ਸੇ ਮਥੇ ਨਿਹਚਲ[31] ਰਹੇ ਜਿਨ ਗੁਰਿ ਧਾਰਿਆ ਹਥੁ ॥ ਗੁਰਿ ਅੰਮ੍ਰਿਤਨਾਮੁ ਪੀਆਲਿਆ ਜਨਮ ਮਰਨ ਕਾ ਪਥੁ* ॥ ਗੁਰੁ ਪਰਮੇਸਰੁ

੧ ਅੰਤਹਕਰਣ ।
੨ ਸੰਤ ਸੰਗਤ ਦੁਆਰਾ ਮਨ ਵਿਚ ਵਸਦਾ ਹੈ।
੩ ਰਾਜਿਆਂ ਦਾ ਰਾਜਾ [ਨਰਇੰਦ=ਨਰਾਂ ਦਾ ਇੰਦ=ਰਾਜਾ] ।
੪ ਸਮੇਂ ਅੰਦਰ ।
੫ ਸਿਮਰਨ। ਜਿਸ ਸਮੇਂ ਅੰਦਰ ਹਰੀ ਜਸ ਤੇ ਹਰਿ ਗੁਣ ਯਾਦ ਕੀਤੇ ਜਾਣ ਉਹ ਕ੍ਰੋੜਾਂ ਤੀਰਥਾਂ ਦੇ ਇਸ਼ਨਾਨ ਤੁੱਲ ਹੈ ।
੬ ਇਸ਼ਨਾਨ ।
੭ ਗੁਣਾਂ ਵਾਲੀ। ਇਸ ਤੁਲ ਕੋਈ ਦਾਨ ਨਹੀਂ ਪੁਜਦਾ ਕਿ ਰਸਨਾ ਨਾਲ ਹਰੀ ਜਸ ਗਾਇਆ ਜਾਵੇ ।
੮ ਨਜ਼ਰ । ਕ੍ਰਿਪਾ ਦੀ ਨਜ਼ਰ ਧਾਰ ਕੇ ਉਹ ਹਰੀ ਮਨ ਤਨ ਵਿਚ ਵਸਦਾ ਹੈ ।
੯ ਸਰੀਰ ।
੧੦ ਰਸਤੇ ਪਾਇਆ ਉਸ ਨੇ ।
੧੧ ਜੋ ਸਾਰਿਆਂ ਦਿਲਾਂ ਦਾ ਆਸਰਾ ਹੈ ।
੧੨ ਬਹੁਤੇ ।
੧੩ ਥੋੜਾ ਚਿਰ ਵੀ ।
੧੪ ਪਤੀ ।
੧੫ ਥਾਂ ।
੧੬ ਤਿਸ ਗੁਰੂ ਅੱਗੇ ।
੧੭ ਪਾਲਨ ਵਾਲਾ [ਫ਼ਾਰਸੀ, ਪਰਵਰਦਗਾਰ] ।
੧੮ ਚੋਜ ।
੧੯ ਸਿਮਰੀਏ ।
੨੦ ਵਿਸ਼ੇਸ਼, ਚੰਗੀ ।
੨੧ ਮੱਥੇ ਤੇ, ਭਾਗਾਂ ਵਿੱਚ ।
੨੨ ਯਾਦ ਕਰੇ ।
੨੩ ਸਫ਼ਰ ਵਾਸਤੇ ਖਰਚਾ ।
੨੪ ਆਤਮਾ ਵਾਸਤੇ ।
੨੫ ਵੇਖਦਾ ਹੈ ਜਦੋਂ ਆਪਣੀ ਮੇਹਰ ਦੀ ਨਜ਼ਰ ਨਾਲ ।
੨੬ ਬਖਸ਼ਿਸ਼ ਦੁਆਰਾ ।
੨੭ ਸੱਚ ਰੂਪ ਹਰੀ।
੨੮ ਸਾਰੀਆਂ ਚੰਗੀਆਂ ਚੀਜ਼ਾਂ ।
੨੯ ਹੇ ਮਾਂ ।
੩੦ ਪਾਰਬ੍ਰਹਮ=ਸੰਸਾਰ ਤੋਂ ਪਰੇ ਵਿਆਪਕ ਰੂਪ ਹਰੀ ।
੩੧ ਅਡੋਲ ।

---

* ਪ੍ਰਹੇਜ–ਜਨਮ ਮਰਨ ਰੂਪ ਬੀਮਾਰੀ ਲਈ ਨਾਮ ਹੀ ਪ੍ਰਹੇਜ਼ ਹੈ ।

ਸੇਵਿਆ ਭੈਭੰਜਨੁ[੧] ਦੁਖ ਲਥੁ ॥ ੩ ॥ ਸਤਿਗੁਰੁ [੨]ਗਹਿਰ ਗਭੀਰੁ ਹੈ ਸੁਖ ਸਾਗਰੁ ਅਘਖੰਡੁ[੩] ॥ ਜਿਨਿ ਗੁਰੁ ਸੇਵਿਆ ਆਪਣਾ ਜਮਦੂਤ ਨ ਲਾਗੈ ਡੰਡੁ ॥ਗੁਰ ਨਾਲਿ ਤੁਲਿ ਨ ਲਗਈ ਖੋਜਿ ਡਿਠਾ ਬ੍ਰਹਮੰਡੁ[੪] ॥ ਨਾਮੁ ਨਿਧਾਨੁ[੫] ਸਤਿਗੁਰਿ ਦੀਆ ਸੁਖੁ ਨਾਨਕ ਮਨ ਮਹਿ ਮੰਡੁ[੬] ॥ ੪ ॥ ੨੦ ॥ ੯੦ ॥ ਸਿਰੀਰਾਗੁ ਮਹਲਾ ੫ ॥ ਮਿਠਾ ਕਰਿ ਕੈ ਖਾਇਆ ਕਉੜਾ ਉਪਜਿਆ ਸਾਦੁ ॥ ਭਾਈ ਮੀਤ ਸੁਰਿਦ[੭] ਕੀਏ [੮]ਬਿਖਿਆ ਰਚਿਆ ਬਾਦੁ ॥ ਜਾਂਦੇ ਬਿਲਮ[੯] ਨ ਹੋਵਈ ਵਿਣੁ ਨਾਵੈ ਬਿਸਮਾਦੁ[੧੦] ॥ ੧ ॥ ਮੇਰੇ ਮਨ ਸਤਗੁਰ ਕੀ ਸੇਵਾ ਲਾਗੁ ॥ ਜੋ ਦੀਸੈ ਸੋ ਵਿਣਸਣਾ[੧੧] ਮਨ ਕੀ ਮਤਿ ਤਿਆਗੁ ॥੧॥ ਰਹਾਉ॥ ਜਿਉ ਕੂਕਰੁ ਹਰਕਾਇਆ[੧੨] ਧਾਵੈ ਦਹਦਿਸ[੧੩] ਜਾਇ ॥ ਲੋਭੀ ਜੰਤੁ ਨ ਜਾਣਈ ਭਖੁ ਅਭਖੁ[੧੪] ਸਭ ਖਾਇ ॥ ਕਾਮ ਕ੍ਰੋਧ ਮਦਿ[੧੫] ਬਿਆਪਿਆ ਫਿਰਿ ਫਿਰਿ ਜੋਨੀ ਪਾਇ ॥੨॥ ਮਾਇਆ ਜਾਲੁ ਪਸਾਰਿਆ ਭੀਤਰਿ ਚੋਗ[੧੬] ਬਣਾਇ ॥ ਤ੍ਰਿਸਨਾ ਪੰਖੀ ਫਾਸਿਆ ਨਿਕਸੁ[੧੭] ਨ ਪਾਏ ਮਾਇ[੧੮] ॥ ਜਿਨਿ ਕੀਤਾ ਤਿਸਹਿ ਨ ਜਾਣਈ ਫਿਰਿ ਫਿਰਿ ਆਵੈ ਜਾਇ ॥ ੩ ॥ ਅਨਿਕ ਪ੍ਰਕਾਰੀ ਮੋਹਿਆ ਬਹੁ ਬਿਧਿ ਇਹੁ ਸੰਸਾਰੁ ॥ਜਿਸ ਨੋ ਰਖੈ ਸੋ ਰਹੈ ਸੰਮ੍ਰਿਥੁ ਪੁਰਖੁ ਅਪਾਰੁ ॥ ਹਰਿਜਨ ਹਰਿ ਲਿਵ ਉਧਰੇ[੧੯] ਨਾਨਕ ਸਦ ਬਲਿਹਾਰੁ ॥ ੪ ॥੨੧॥ ੯੧ ॥ ਸਿਰੀਰਾਗੁ ਮਹਲਾ ੫ ਘਰੁ ੨ ॥ ਗੋਇਲਿ[੨੦] ਆਇਆ ਗੋਇਲੀ[੨੧] ਕਿਆ ਤਿਸੁ ਡੰਫੁ[੨੨] ਪਸਾਰੁ ॥[੨੩]ਮੁਹਲਤਿ ਪੁੰਨੀ ਚਲਣਾ ਤੂੰ ਸੰਮਲੁ ਘਰਬਾਰੁ[੨੪]॥ ੧ ॥ ਹਰਿਗੁਣ ਗਾਉ ਮਨਾ ਸਤਿਗੁਰੁ ਸੇਵਿ ਪਿਆਰਿ॥ ਕਿਆ ਥੋੜੜੀ ਬਾਤ ਗੁਮਾਨੁ ॥ ੧ ॥ ਰਹਾਉ ॥ ਜੈਸੇ ਰੈਣਿ ਪਰਾਹੁਣੇ ਉਠਿ ਚਲਸਹਿ ਪਰਭਾਤਿ॥ ਕਿਆ ਤੂੰ ਰਤਾ ਗਿਰਸਤ ਸਿਉ ਸਭ ਫੁਲਾ ਕੀ ਬਾਗਾਤਿ[੨੫]॥ ੨ ॥ ਮੇਰੀ ਮੇਰੀ ਕਿਆ ਕਰਹਿ ਜਿਨਿ ਦੀਆ ਸੋ ਪ੍ਰਭੁ ਲੋੜਿ॥ ਸਰਪਰ[੨੬] ਉਠੀ ਚਲਣਾ ਛਡਿ ਜਾਸੀ ਲਖ ਕਰੋੜਿ ॥ ੩ ॥ ਲਖ ਚਉਰਾਸੀਹ ਭ੍ਰਮਤਿਆ ਦੁਲਭ[੨੭] ਜਨਮੁ ਪਾਇਓਇ॥ ਨਾਨਕ ਨਾਮੁ ਸਮਾਲਿ ਤੂੰ ਸੋ ਦਿਨੁ ਨੇੜਾ ਆਇਓਇ ॥੪॥੨੨॥੯੨ ॥ ਸਿਰੀਰਾਗੁ ਮਹਲਾ ੫*॥ ਤਿਚਰੁ ਵਸਹਿ ਸੁਹੇਲੜੀ[੨੮] ਜਿਚਰੁ ਸਾਥੀ ਨਾਲਿ ॥ ਜਾ ਸਾਥੀ[੨੯] ਉਠੀ ਚਲਿਆ ਤਾ ਧਨ[੩੦] ਖਾਕੂ ਰਾਲਿ[੩੧] ॥ ੧ ॥ ਮਨਿ ਬੈਰਾਗੁ ਭਇਆ ਦਰਸਨੁ ਦੇਖਣੈ ਕਾ ਚਾਉ ॥ ਧੰਨੁ ਸੁ ਤੇਰਾ ਥਾਨੁ ॥੧॥ਰਹਾਉ ॥ ਜਿਚਰੁ ਵਸਿਆ ਕੰਤੁ[੩੨] ਘਰਿ [੩੩]ਜੀਉ ਜੀਉ ਸਭਿ ਕਹਾਤਿ ॥ ਜਾ ਉਠੀ ਚਲਸੀ ਕੰਤੜਾ ਤਾ ਕੋਇ ਨ ਪੁਛੈ ਤੇਰੀ ਬਾਤ ॥੨॥ ਪੇਈਅੜੈ[੩੪] ਸਹੁ ਸੇਵਿ ਤੂੰ ਸਾਹੁਰੜੈ[੩੫] ਸੁਖਿ ਵਸੁ ॥ ਗੁਰ ਮਿਲਿ ਚਜੁ[੩੬] ਆਚਾਰੁ[੩੭] ਸਿਖੁ ਤੁਧੁ ਕਦੇ ਨ ਲਗੈ ਦੁਖੁ ॥੩॥ਸਭਨਾ ਸਾਹੁਰੈ ਵੰਞਣਾ ਸਭਿ

੧ ਭੈ ਨੂੰ ਤੋੜਨ ਵਾਲਾ ਹੈ ।
੨ ਡੂੰਘਾ ਅਥਾਹ ।
੩ ਪਾਪਾਂ ਦੇ ਖੰਡ (ਨਾਸ) ਕਰਨ ਵਾਲਾ ।
੪ ਬ੍ਰਹਮ ਦਾ ਅੰਡਾ—ਸੰਸਾਰ ।
੫ ਸਾਰੇ ਰਸਾਂ ਦਾ ਖ਼ਜ਼ਾਨਾ ।
੬ ਸੰਵਾਰ, ਧਾਰਨ ਕਰ ।
੭ ਸੁਹਿਰਦ, ਮਿੱਤਰ ।
੮ ਜੀਵ ਨੇ ਬਿਖਿਆ (ਵਿਸ਼ੇ ਰੂਪ ਮਾਇਆ) ਦਾ ਝਗੜਾ ਖੜਾ ਕਰ ਦਿੱਤਾ ਹੈ ।
੯ ਦੇਰ ।
੧੦ ਅਸਚਰਜ । ਨਾਮ ਤੋਂ ਬਿਨਾਂ ਕੋਈ ਚੀਜ਼ ਨਹੀਂ ਰਹਿੰਦੀ, ਜਿਸਨੂੰ ਆਪਣੀ ਬਣਾਓ ਹੈਰਾਨ ਕਰ ਜਾਂਦੀ ਹੈ, ਕਿਉਂਕਿ ਲੋਪ ਹੋ ਜਾਂਦੀ ਹੈ ।
੧੧ ਨਾਸ ਹੋਣਾ ਹੈ ।
੧੨ ਹਲਕਾਇਆ ਕੁੱਤਾ ।
੧੩ ਦਸੇ ਤਰਫ਼, ਸਭ ਪਾਸੇ ਦੌੜਦਾ ਫਿਰਦਾ ਹੈ ।
੧੪ ਜੋ ਚੀਜ਼ ਖਾਣ ਦੇ ਲਾਇਕ ਨਾ ਹੋਵੇ। ਚੰਗੀ ਮੰਦੀ ਸਭ ਖਾ ਜਾਂਦਾ ਹੈ ।
੧੫ ਨਸ਼ੇ ਵਿਚ। ਕਾਮ ਕ੍ਰੋਧ ਦੀ ਮਸਤੀ ਵਿਚ ਲਗਾ ਹੈ ।
੧੬ ਵਿਸ਼ੇ ਰੂਪ ਚੋਗ ।
੧੭ ਨਿਕਲਨਾ।
੧੮ ਹੇ ਮਾਂ !
੧੯ ਤਰੇ ਹਨ (ਹਰੀ ਦੇ ਪਿਆਰ ਵਿਚ) ।
੨੦ ਉਹ ਚਰਨ ਵਾਲੀ ਥਾਂ ਜਿੱਥੇ ਗੁੱਜਰ ਲੋਕ ਵਰਖਾ ਰੁੱਤ ਵਿਚ ਮਾਲ ਡੰਗਰ ਲੈ ਜਾਂਦੇ ਹਨ ।
੨੧ ਗਵਾਲਾ ।
੨੨ ਡਿੰਭ, ਪਖੰਡ, ਦਿਖਾਵਾ ।
੨੩ ਵੇਲੇ ਦੇ ਮੁੱਕਣ ਨਾਲ ।
੨੪ ਆਪਣੇ ਘਰ ਤੇ ਹੋਰ ਸਾਮਿਗ੍ਰੀ ਨੂੰ ਸੰਭਾਲ ।
੨੫ ਬਗੀਚੀ ।
੨੬ ਜ਼ਰੂਰ ਹੀ ।
੨੭ ਅਮੋਲਕ।
੨੮ ਸੱਖੀ ।
੨੯ ਜੀਵ ਰੂਪ ਸਾਥੀ ।
੩੦ ਸਰੀਰ ਰੂਪ ਇਸਤਰੀ ।
੩੧ ਰਲ ਗਈ ਖ਼ਾਕ ਵਿਚ ।
੩੨ ਜੀਵ ਰੂਪ ਪਤੀ ।
੩੩ ਆਦਰ ਦੇ ਬਚਨ ।
੩੪ ਪੇਕੇ—ਇਹ ਲੋਕ ਰੂਪ ।
੩੫ ਸਾਹੁਰੇ—ਪ੍ਰਲੋਕ ਰੂਪ ।
੩੬ ਕੰਮ ਕਰਨ ਦਾ ਵੱਲ ।
੩੭ ਚੰਗੀ ਰਹਿਣੀ ਬਹਿਣੀ ।

---

* ਇਹ ਸ਼ਬਦ ਦੇਹੀ ਪ੍ਰਤੀ ਕਿਹਾ ਹੈ ।

ਮੁਕਲਾਵਣਹਾਰ ॥ ਨਾਨਕ ਧੰਨੁ ਸੋਹਾਗਣੀ ਜਿਨ ਸਹ ਨਾਲਿ ਪਿਆਰੁ॥੪॥੨੩ ॥ ੯੩ ॥ ਸਿਰੀਰਾਗੁ ਮਹਲਾ ੫ ਘਰੁ ੬ ॥ ਕਰਣਕਾਰਣ ਏਕੁ ਓਹੀ ਜਿਨਿ ਕੀਆ ਆਕਾਰੁ ॥ ਤਿਸਹਿ ਧਿਆਵਹੁ ਮਨ ਮੇਰੇ ਸਰਬ ਕੋ ਆਧਾਰੁ[੧] ॥ ੧ ॥ ਗੁਰ ਕੇ ਚਰਨ ਮਨ ਮਹਿ ਧਿਆਇ ॥ ਛੋਡਿ ਸਗਲ[੨] ਸਿਆਣਪਾ [੩]ਸਾਚਿ ਸਬਦਿ ਲਿਵ ਲਾਇ ॥ ੧ ॥ ਰਹਾਉ ॥ ਦੁਖੁ ਕਲੇਸੁ ਨ ਭਉ ਬਿਆਪੈ ਗੁਰਮੰਤ੍ਰੁ ਹਿਰਦੈ ਹੋਇ॥ ਕੋਟਿ ਜਤਨਾ ਕਰਿ ਰਹੇ ਗੁਰ ਬਿਨੁ ਤਰਿਓ ਨ ਕੋਇ ॥ ੨ ॥ ਦੇਖਿ ਦਰਸਨੁ ਮਨੁ ਸਾਧਾਰੈ[੪] ਪਾਪ ਸਗਲੇ ਜਾਹਿ ॥ ਹਉ ਤਿਨ ਕੈ ਬਲਿਹਾਰਣੈ ਜਿ ਗੁਰ ਕੀ ਪੈਰੀ ਪਾਹਿ ॥ ੩ ॥ ਸਾਧ ਸੰਗਤਿ ਮਨਿ ਵਸੈ ਸਾਚੁ ਹਰਿ ਕਾ ਨਾਉ ॥ ਸੇ ਵਡਭਾਗੀ ਨਾਨਕਾ ਜਿਨਾ ਮਨਿ ਇਹੁ ਭਾਉ[੫] ॥ ੪ ॥ ੨੪ ॥ ੯੪ ॥ ਸਿਰੀਰਾਗੁ ਮਹਲਾ ੫ ॥ ਸੰਚਿ[੬] ਹਰਿਧਨੁ ਪੂਜਿ ਸਤਿਗੁਰੁ ਛੋਡਿ ਸਗਲ ਵਿਕਾਰ ॥ ਜਿਨਿ ਤੂੰ ਸਾਜਿ ਸਵਾਰਿਆ ਹਰਿ ਸਿਮਰਿ ਹੋਇ ਉਧਾਰੁ ॥ ੧ ॥ ਜਪਿ ਮਨ ਨਾਮੁ ਏਕੁ ਅਪਾਰੁ ॥ ਪ੍ਰਾਨ ਮਨੁ ਤਨੁ ਜਿਨਹਿ ਦੀਆ ਰਿਦੇ ਕਾ ਆਧਾਰੁ ॥ ੧ ॥ ਰਹਾਉ ॥ ਕਾਮਿ ਕ੍ਰੋਧਿ ਅਹੰਕਾਰਿ ਮਾਤੇ [੭]ਵਿਆਪਿਆ ਸੰਸਾਰੁ ॥ ਪਉ ਸੰਤ ਸਰਣੀ ਲਾਗੁ ਚਰਣੀ ਮਿਟੈ ਦੂਖੁ ਅੰਧਾਰੁ ॥ ੨ ॥ ਸਤੁ ਸੰਤੋਖੁ ਦਇਆ ਕਮਾਵੈ ਏਹ ਕਰਣੀ ਸਾਰ[੮] ॥ ਆਪੁ ਛੋਡਿ ਸਭ ਹੋਇ ਰੇਣਾ[੯] ਜਿਸੁ ਦੇਇ ਪ੍ਰਭੁ ਨਿਰੰਕਾਰੁ ॥ ੩ ॥ ਜੋ ਦੀਸੈ ਸੋ ਸਗਲ ਤੂੰ ਹੈ ਪਸਰਿਆ ਪਾਸਾਰੁ ॥ ਕਹੁ ਨਾਨਕ ਗੁਰਿ ਭਰਮੁ ਕਾਟਿਆ ਸਗਲ ਬ੍ਰਹਮ ਬੀਚਾਰੁ[੧੦] ॥ ੪ ॥ ੨੫ ॥ ੯੫ ॥ ਸਿਰੀਰਾਗੁ ਮਹਲਾ ੫ ॥ [੧੧]ਦੁਕ੍ਰਿਤ ਸੁਕ੍ਰਿਤ ਮੰਧੇ[੧੨] ਸੰਸਾਰੁ ਸਗਲਾਣਾ ॥ [੧੩]ਦੁਹਹੂੰ ਤੇ ਰਹਤ ਭਗਤੁ ਹੈ ਕੋਈ ਵਿਰਲਾ ਜਾਣਾ॥ ੧ ॥ ਠਾਕੁਰੁ ਸਰਬੇ ਸਮਾਣਾ ॥ ਕਿਆ ਕਹਉ ਸੁਣਉ ਸੁਆਮੀ ਤੂੰ ਵਡਪੁਰਖੁ ਸੁਜਾਣਾ[੧੪] ॥ ੧ ॥ ਰਹਾਉ ॥ ਮਾਨ ਅਭਿਮਾਨ[੧੫] ਮੰਧੇ ਸੋ ਸੇਵਕੁ ਨਾਹੀ ॥ [੧੬]ਤਤ ਸਮਦਰਸੀ ਸੰਤਹੁ ਕੋਈ ਕੋਟਿ ਮੰਧਾਹੀ ॥ ੨ ॥ ਕਹਨ ਕਹਾਵਨ ਇਹੁ ਕੀਰਤਿ ਕਰਲਾ[੧੭] ॥ ਕਥਨ ਕਹਨ ਤੇ ਮੁਕਤਾ ਗੁਰਮੁਖਿ ਕੋਈ ਵਿਰਲਾ ॥ ੩ ॥ [੧੮]ਗਤਿ ਅਵਿਗਤਿ ਕਛੂ ਨਦਰਿ ਨ ਆਇਆ ॥ ਸੰਤਨ ਕੀ ਰੇਣੁ ਨਾਨਕ ਦਾਨੁ ਪਾਇਆ॥ ੪ ॥ ੨੬ ॥ ੯੬ ॥ ਸਿਰੀਰਾਗੁ ਮਹਲਾ ੫ ਘਰੁ ੭ ॥ [੧੯]ਤੇਰੈ ਭਰੋਸੈ ਪਿਆਰੇ ਮੈ ਲਾਡ ਲਡਾਇਆ ॥ [੨੦]ਭੂਲਹਿ ਚੂਕਹਿ ਬਾਰਿਕ ਤੂੰ ਹਰਿ ਪਿਤਾ ਮਾਇਆ[੨੧] ॥ ੧ ॥ ਸੁਹੇਲਾ[੨੨] ਕਹਨੁ ਕਹਾਵਨੁ ॥ ਤੇਰਾ ਬਿਖਮੁ ਭਾਵਨੁ ॥ ੧ ॥ ਰਹਾਉ ॥ ਹਉ ਮਾਣੁ ਤਾਣੁ ਕਰਉ ਤੇਰਾ ਹਉ [੨੩]ਜਾਨਉ ਆਪਾ ॥ ਸਭ ਹੀ ਮਧਿ[੨੪] ਸਭਹਿ ਤੇ ਬਾਹਰਿ ਬੇਮੁਹਤਾਜ ਬਾਪਾ॥੨॥ਪਿਤਾ ਹਉ ਜਾਨਉ ਨਾਹੀ ਤੇਰੀ ਕਵਨ ਜੁਗਤਾ[੨੫]॥

੧ ਆਸਰਾ ।

੨ ਸਾਰੀਆਂ ।

੩ ਸੱਚੇ ਹਰੀ ਵਿਚ ਸ਼ਬਦ ਦੁਆਰਾ ਪ੍ਰੀਤ ਜੋੜੇ ।

੪ ਆਸਰੇ ਸਹਿਤ ਹੁੰਦਾ ਹੈ ਮਨ ।

੫ ਪਿਆਰ ਹੈ ਸੰਗਤ ਦਾ ।

੬ ਕੱਠਾ ਕਰ ।

੭ ਸੰਸਾਰ ਚੰਮੜਿਆ ਹੋਇਆ ਹੈ, ਸੰਸਾਰਕ ਮੋਹ ਦਾ ਬੱਧਾ ਹੋਇਆ ਹੈ ।

੮ ਸ੍ਰੇਸ਼ਟ, ਉੱਤਮ ।

੯ ਧੂੜਿ। ਧੂੜੀ ਹੋਣਾ ਇਕ ਅਮੋਲਕ ਦਾਤ ਹੈ; ਜਿਸ ਨੂੰ ਉਹ ਦੇਂਦਾ ਹੈ ਉਹੋ ਧੂੜੀ ਹੋ ਸਕਦਾ ਹੈ।

੧੦ ਇਹ ਵਿਚਾਰ ਗੁਰੂ ਨੇ ਦਿੱਤੀ ਹੈ ਕਿ ਸਾਰੇ ਥਾਂ ਬ੍ਰਹਮ ਹੀ ਹੈ ।

੧੧ ਚੰਗੇ ਮੰਦੇ ਕਰਮਾਂ ਵਿਚ ਹੀ ਸਾਰਾ ਸੰਸਾਰ ਹੈ ; ਅਰਥਾਤ ਚੰਗੇ ਮੰਦੇ ਕਰਮਾਂ ਦੀ ਵਿਚਾਰ ਨੂੰ ਹੀ ਲੋਕਾਂ ਨੇ ਧਰਮ ਕਰ ਮੰਨਿਆ ਹੈ ।

੧੨ ਵਿੱਚ ।

੧੩ ਕੋਈ ਵਿਰਲਾ ਭਗਤ ਕਰਮਾਂ ਦੀ ਉਧੇੜ-ਬੁਣ ਤੋਂ ਆਜ਼ਾਦ ਰਹਿੰਦਾ ਹੈ; ਭਾਵ ਕਰਮ ਕਰਦਾ ਹੋਇਆ ਵੀ ਨਿਰਲੇਪ ਹੈ; ਯਥਾ 'ਕਰਮ ਕਰਤ ਹੋਵੈ ਨਿਹਕਰਮ' (ਗੋ: ਮ: ੫) ।

੧੪ ਸਿਆਣਾ, ਸਭ ਕੁਝ ਜਾਣਨ ਵਾਲਾ ।

੧੫ ਅਪਮਾਨ। ਜੋ ਵਡਿਆਈ ਦੀ ਖਾਹਿਸ਼ ਜਾਂ ਨਿਆਦਰੀ ਦਾ ਡਰ ਰਖਦਾ ਹੈ, ਉਹ ਸੇਵਕ ਨਹੀਂ ਹੈ।

੧੬ ਤੱਤ-ਦਰਸੀ ਅਤੇ ਸਮ-ਦਰਸੀ। ਅਸਲੀਅਤ ਨੂੰ ਦੇਖਣ ਵਾਲਾ ਅਤੇ ਸਭ ਨੂੰ ਇੱਕ ਨਜ਼ਰ ਨਾਲ ਵੇਖਣ ਵਾਲਾ ਕ੍ਰੋੜਾਂ ਵਿਚੋਂ ਕਿਤੇ ਇੱਕ ਹੈ ।

੧੭ ਰਸਤਾ ; ਯਥਾ 'ਸਾਹਿਬ ਕਾ ਫੁਰਮਾਣ ਹੋਇ ਉਠੀ ਕਰਲੈ ਪਾਹਿ' (ਮ: ੨, ਵਾਰ ਸਾਰੰਗ) । ਕਥਨ ਵਖਿਆਨ ਆਦਿ ਨੂੰ ਹੀ ਵਾਹਿਗੁਰੂ ਦੇ ਜਸ ਵਡਿਆਈ ਦਾ ਰਸਤਾ ਮੰਨ ਲਿਆ ਹੈ । ਏਹੋ ਜਹੇ ਕਥਨ ਕਹਿਣ ਤੋਂ ਮੁਕਤਾ (ਅਜ਼ਾਦ) ਕੋਈ ਵਿਰਲਾ ਹੈ ।

੧੮ (ਜਸ ਦਾ ਰਸਤਾ ਨਿਰੀਆਂ ਗੱਲਾਂ ਹੀ ਨਹੀਂ, ਬਲਕਿ ਇਕ ਜ਼ਿੰਦਗੀ ਹੈ ਜੋ ਨਿਰਮਾਣ ਹੋ ਕੇ ਵਾਹਿਗੁਰੂ ਦੀ ਹਜ਼ੂਰੀ ਵਿਚ ਕੱਟੀਦੀ ਹੈ ।) ਮੁਕਤ ਜਾਂ ਬੰਧ ਕੁਝ ਦਿਸਦਾ ਨਹੀਂ ; ਭਾਵ ਮੈਨੂੰ ਤਾਂ ਇਹ ਧਿਆਨ ਹੀ ਨਹੀਂ ਕਿ ਮੁਕਤੀ ਕੀ ਹੈ ਤੇ ਨਾ-ਮੁਕਤੀ ਕੀ ਹੈ । ਮੈਨੂੰ ਤਾਂ ਸਭ ਤੋਂ ਉਚੀ ਚੀਜ਼ ਸੰਤਾਂ ਦੇ ਚਰਨਾਂ ਵਿਚ ਨਿਰਮਾਣ ਹੋ ਕੇ ਰਹਿਣ ਦਾ ਅਵਸਰ ਮਿਲਿਆ ਹੈ ।

੧੯ ਮੈਂ ਹਾਸ ਬਿਲਾਸ ਵਿਚ ਲਗਾ ਰਿਹਾ, ਕਿਉਂਕਿ ਮੈਨੂੰ ਭਰੋਸਾ ਸੀ ਕਿ ਤੂੰ ਮੇਰਾ ਪਿਆਰਾ ਪਿਤਾ ਹੈਂ, ਅੰਤ ਨੂੰ ਜ਼ਰੂਰ ਤਾਰ ਲਏਂਗਾ ।

੨੦ ਭੁਲਦੇ ਹਨ ਇਹ ਬਾਲਕ ਦੀ ਨਿਆਈਂ ਜੀਵ।

੨੧ ਮਾਤਾ ।

੨੨ ਸੌਖਾ। ਗੱਲਾਂ ਕਰਨੀਆਂ ਸੌਖੀਆਂ ਹਨ, ਪਰ ਤੈਨੂੰ ਚੰਗੇ ਲਗਣਾ ਔਖਾ ਹੈ ।

੨੩ ਤੈਨੂੰ ਆਪਣਾ ਜਾਣਦਾ ਹਾਂ ।

੨੪ ਵਿੱਚ ।

੨੫ ਤਰੀਕਾ ਤੈਨੂੰ ਪ੍ਰਸੰਨ ਕਰਨ ਦਾ ।

* ਰਹਾਉ ਵਿਚ ਖਿਆਲ ਇਹ ਹੈ ਕਿ ਮਾਲਕ ਸਭ ਥਾਈਂ ਹਾਜ਼ਰ ਹੈ, ਅਤੇ ਸਭ ਤੋਂ ਵਡਾ ਅਤੇ ਸਭ ਕੁਝ ਜਾਨਣ ਵਾਲਾ ਹੈ, ਇਸ ਲਈ ਕਹਿਣ ਸੁਣਨ ਦੀ ਲੋੜ ਨਹੀਂ ਕਿ ਉਹ ਐਸਾ ਹੈ, ਵੈਸਾ ਹੈ, ਉਹ ਸਭ ਕੁਝ ਆਪੇ ਜਾਣਦਾ ਹੈ ।

[1]ਬੰਧਨ ਮੁਕਤੁ ਸੰਤਹੁ ਮੇਰੀ ਰਾਖੈ[2] ਮਮਤਾ[3] ॥ ੩ ॥ ਭਏ ਕਿਰਪਾਲ ਠਾਕੁਰ [4]ਰਹਿਓ ਆਵਣ ਜਾਣਾ ॥ ਗੁਰ ਮਿਲਿ ਨਾਨਕ ਪਾਰਬ੍ਰਹਮੁ ਪਛਾਣਾ ॥ ੪ ॥ ੨੭ ॥ ੯੭ ॥ ਸਿਰੀਰਾਗੁ ਮਹਲਾ ੫ ਘਰੁ ੧ ॥ ਸੰਤ ਜਨਾ ਮਿਲਿ ਭਾਈਆ ਕਟਿਅੜਾ ਜਮਕਾਲੁ[5] ॥ ਸਚਾ ਸਾਹਿਬੁ ਮਨਿ ਵੁਠਾ[6] ਹੋਆ ਖਸਮੁ ਦਇਆਲੁ ॥ ਪੂਰਾ ਸਤਿਗੁਰੁ ਭੇਟਿਆ[7] ਬਿਨਸਿਆ ਸਭੁ ਜੰਜਾਲੁ ॥ ੧ ॥ ਮੇਰੇ ਸਤਿਗੁਰਾ ਹਉ ਤੁਧੁ ਵਿਟਹੁ[8] ਕੁਰਬਾਣੁ ॥ ਤੇਰੇ ਦਰਸਨ ਕਉ ਬਲਿਹਾਰਣੈ ਤੁਸਿ[9] ਦਿਤਾ ਅੰਮ੍ਰਿਤਨਾਮੁ ॥ ੧ ॥ ਰਹਾਉ ॥ ਜਿਨ ਤੂੰ ਸੇਵਿਆ ਭਾਉ ਕਰਿ ਸੇਈ ਪੁਰਖ ਸੁਜਾਨ[10] ॥ [11]ਤਿਨਾ ਪਿਛੈ ਛੁਟੀਐ ਜਿਨ ਅੰਦਰਿ ਨਾਮੁ ਨਿਧਾਨੁ[12] ॥ ਗੁਰ ਜੇਵਡੁ ਦਾਤਾ ਕੋ ਨਹੀ ਜਿਨਿ ਦਿਤਾ [13]ਆਤਮ ਦਾਨੁ ॥ ੨ ॥ ਆਏ ਸੇ ਪਰਵਾਣੁ ਹਹਿ ਜਿਨ ਗੁਰੁ ਮਿਲਿਆ ਸੁਭਾਇ[14] ॥ ਸਚੇ ਸੇਤੀ ਰਤਿਆ ਦਰਗਹ ਬੈਸਣੁ ਜਾਇ[15] ॥ ਕਰਤੇ ਹਥਿ ਵਡਿਆਈਆ ਪੂਰਬਿ[16] ਲਿਖਿਆ ਪਾਇ ॥ ੩ ॥ ਸਚੁ ਕਰਤਾ ਸਚੁ ਕਰਣਹਾਰੁ ਸਚੁ ਸਾਹਿਬੁ ਸਚੁ ਟੇਕ ॥ ਸਚੋ ਸਚੁ ਵਖਾਣੀਐ[17] ਸਚੋ ਬੁਧਿ ਬਿਬੇਕ[18] ॥ ਸਰਬ ਨਿਰੰਤਰਿ[19] ਰਵਿ ਰਹਿਆ ਜਪਿ ਨਾਨਕ ਜੀਵੈ ਏਕ ॥ ੪ ॥ ੨੮ ॥ ੯੮ ॥ ਸਿਰੀਰਾਗੁ ਮਹਲਾ ੫ ॥ ਗੁਰੁ ਪਰਮੇਸੁਰੁ ਪੂਜੀਐ ਮਨਿ ਤਨਿ ਲਾਇ ਪਿਆਰੁ ॥ ਸਤਿਗੁਰੁ ਦਾਤਾ ਜੀਅ[20] ਕਾ ਸਭਸੈ ਦੇਇ ਅਧਾਰੁ ॥ ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ ॥ ਬਿਨੁ ਸਾਧੂ ਸੰਗਤਿ ਰਤਿਆ ਮਾਇਆ ਮੋਹੁ ਸਭੁ ਛਾਰੁ[21] ॥ ੧ ॥ ਮੇਰੇ ਸਾਜਨ ਹਰਿ ਹਰਿ ਨਾਮੁ ਸਮਾਲਿ[22] ॥ ਸਾਧੂ ਸੰਗਤਿ ਮਨਿ ਵਸੈ ਪੂਰਨ ਹੋਵੈ ਘਾਲ[23] ॥ ੧ ॥ ਰਹਾਉ ॥ ਗੁਰੁ ਸਮਰਥੁ ਅਪਾਰੁ ਗੁਰੁ ਵਡਭਾਗੀ ਦਰਸਨੁ ਹੋਇ ॥ ਗੁਰੁ ਅਗੋਚਰੁ[24] ਨਿਰਮਲਾ ਗੁਰ ਜੇਵਡੁ ਅਵਰੁ ਨ ਕੋਇ ॥ ਗੁਰੁ ਕਰਤਾ ਗੁਰੁ ਕਰਣਹਾਰੁ [25]ਗੁਰਮੁਖਿ ਸਚੀ ਸੋਇ ॥ ਗੁਰ ਤੇ ਬਾਹਰਿ ਕਿਛੁ ਨਹੀ ਗੁਰੁ ਕੀਤਾ ਲੋੜੇ ਸੁ ਹੋਇ ॥ ੨ ॥ ਗੁਰੁ ਤੀਰਥੁ ਗੁਰੁ ਪਾਰਜਾਤੁ[26] ਗੁਰੁ [27]ਮਨਸਾ ਪੂਰਣਹਾਰੁ ॥ ਗੁਰੁ ਦਾਤਾ ਹਰਿਨਾਮੁ ਦੇਇ ਉਧਰੈ ਸਭੁ ਸੰਸਾਰੁ ॥ ਗੁਰੁ ਸਮਰਥੁ ਗੁਰੁ ਨਿਰੰਕਾਰੁ ਗੁਰੁ ਊਚਾ [28]ਅਗਮ ਅਪਾਰੁ ॥ ਗੁਰ ਕੀ ਮਹਿਮਾ ਅਗਮ ਹੈ ਕਿਆ ਕਥੈ ਕਥਨਹਾਰੁ ॥ ੩ ॥ ਜਿਤੜੇ ਫਲ ਮਨਿ ਬਾਛੀਅਹਿ[29] ਤਿਤੜੇ ਸਤਿਗੁਰ ਪਾਸਿ ॥ ਪੂਰਬਿ[16] ਲਿਖੇ ਪਾਵਣੇ ਸਾਚੁ ਨਾਮੁ ਦੇ ਰਾਸਿ ॥ ਸਤਿਗੁਰ ਸਰਣੀ ਆਇਆਂ ਬਾਹੁੜਿ[30] ਨਹੀ ਬਿਨਾਸੁ ॥ ਹਰਿ ਨਾਨਕ ਕਦੇ ਨ ਵਿਸਰਉ ਏਹੁ ਜੀਉ ਪਿੰਡੁ[31] ਤੇਰਾ ਸਾਸੁ ॥ ੪ ॥ ੨੯ ॥ ੯੯ ॥ ਸਿਰੀਰਾਗੁ ਮਹਲਾ ੫ ॥ ਸੰਤ ਜਨਹੁ ਸੁਣਿ ਭਾਈਹੋ ਛੂਟਨੁ[32] ਸਾਚੈ ਨਾਇ ॥ ਗੁਰ ਕੇ ਚਰਣ ਸਰੇਵਣੇ[33] ਤੀਰਥ ਹਰਿ ਕਾ

੧ ਬੰਧਨਾਂ ਤੋਂ ਆਜ਼ਾਦ ਕਰਨ ਵਾਲਾ ਵਾਹਿਗੁਰੂ ।
੨ ਰੋਕ ਰਖਦਾ ਹੈ ।
੩ ਮੇਰਾਪਣ, ਅਪਣੱਤ।
੪ ਜਨਮ ਮਰਨ ਰਹਿਓ (ਮੁੱਕ ਗਿਆ) ਹੈ ।
੫ ਜਮ ਜੋ ਮੌਤ ਦਾ ਰੂਪ ਹੈ ।
੬ ਵੱਸਿਆ ।
੭ ਮਿਲਿਆ ।
੮ ਉੱਤੋਂ ।
੯ ਤੁੱਠ ਕੇ, ਕਿਰਪਾ ਦੇ ਘਰ ਵਿਚ ਹੋ ਕੇ ।
੧੦ ਸਿਆਣੇ ।
੧੧ ਉਹਨਾਂ ਦਾ ਸਦਕਾ ਛੁਟਕਾਰਾ ਮਿਲਦਾ ਹੈ।
੧੨ ਖਜ਼ਾਨਾ ਸਾਰੇ ਰਸਾਂ ਦਾ ।
੧੩ ਆਤਮ ਦਾ ਦਾਨ, ਜੀਅ ਦਾਨ, ਉੱਚੀ ਸੁਰਤ ਦੀ ਜਾਗ੍ਰਤ ।
੧੪ ਚੰਗੀ ਭਾਵਨਾ ਕਰਕੇ ।
੧੫ ਥਾਂ (ਜਾਇ) ਮਿਲਦੀ ਹੈ ਬੈਠਣ ਨੂੰ ।
੧੬ ਪਹਿਲੋਂ ਤੋਂ, ਰਬ ਦੀ ਰਜ਼ਾ ਤੋਂ ।
੧੭ ਜਪੀਏ ਉਸ ਸੱਚੇ ਨੂੰ।
੧੮ ਵਿਚਾਰ। ਆਪਣੀ ਵਿਚਾਰ ਬੁੱਧੀ ਵਿਚ ਸੱਚੇ ਨੂੰ ਰੱਖੀਏ ।
੧੯ ਚੰਗੀ ਤਰਾਂ ਅੰਦਰ ।
੨੦ ਆਤਮਕ ਜ਼ਿੰਦਗੀ ਦੇਣ ਵਾਲਾ ।
੨੧ ਸੁਆਹ ।
੨੨ ਯਾਦ ਕਰ ।
੨੩ ਕਮਾਈ ਸਫਲ ਹੋਵੇ।
੨੪ ਜੋ ਇੰਦ੍ਰੀਆਂ ਦਾ ਵਿਸ਼ਾ ਨਾ ਹੋਵੇ ।
੨੫ ਸੱਚੀ ਸੋਭਾ ਗੁਰਾਂ ਦੁਆਰੇ ਮਿਲਦੀ ਹੈ ।
੨੬ *ਕਲਪ ਬ੍ਰਿਛ ।
੨੭ ਮਨ ਦੀਆਂ ਇੱਛਾਂ ਪੂਰੀਆਂ ਕਰਨ ਵਾਲਾ ।
੨੮ ਪਹੁੰਚ ਤੋਂ ਰਹਿਤ, ਬਿਆਨ ਤੋਂ ਰਹਿਤ ।
੨੯ ਮੰਗੀਦੇ ਹਨ ।
੩੦ ਮੁੜ ਕੇ, ਫਿਰ ।
੩੧ ਸਰੀਰ ।
੩੨ ਛੁਟਕਾਰਾ ।
੩੩ ਪੂਜਨੇ ।

---

* ਪੁਰਾਣਿਕ ਕਥਾ ਹੈ ਕਿ ਜਦ ਦੇਵਤਿਆਂ ਤੇ ਦੈਤਾਂ ਨੇ ਸਮੁੰਦਰ ਰਿੜਕਿਆ ਤਾਂ ਇੱਕ ਰੁਖ ਬਾਹਰ ਕਢਿਆ ਜੋ ਸਭ ਪਦਾਰਥ ਦੇਂਦਾ ਸੀ । ਇਹ ਇੰਦਰ ਨੂੰ ਮਿਲਿਆ। ਉਸ ਦੀ ਇਸਤਰੀ (ਸ਼ਚੀ) ਇਸ ਨੂੰ ਬੜਾ ਪਸੰਦ ਕਰਦੀ ਸੀ। ਕ੍ਰਿਸ਼ਨ ਜੀ ਦੀ ਰਾਣੀ ਸਤਭਾਮਾ ਨੇ ਕ੍ਰਿਸ਼ਨ ਜੀ ਨੂੰ ਲਿਆਵਣ ਲਈ ਕਿਹਾ । ਇੰਦਰ ਨਾਲ ਯੁੱਧ ਹੋਇਆ, ਉਹ ਹਾਰ ਗਿਆ ਤੇ ਇਹ ਅਮੋਲਕ ਰੁਖ ਸਤਭਾਮਾ ਦੇ ਵੇਹੜੇ ਲਾਇਆ ਗਿਆ ।

ਨਾਉ ॥ ਆਗੈ ਦਰਗਹਿ ਮੰਨੀਅਹਿ[੧] ਮਿਲੈ ਨਿਥਾਵੇ ਥਾਉ ॥ ੧ ॥ ਭਾਈ ਰੇ ਸਾਚੀ ਸਤਿਗੁਰ ਸੇਵ ॥ ਸਤਿਗੁਰ ਤੁਠੈ[੨] ਪਾਈਐ ਪੂਰਨ ਅਲਖ[੩] ਅਭੇਵ[੪] ॥੧॥ ਰਹਾਉ॥ ਸਤਿਗੁਰ ਵਿਟਹੁ[੫] ਵਾਰਿਆ[੬] ਜਿਨਿ ਦਿਤਾ ਸਚੁ ਨਾਉ ॥ ਅਨਦਿਨੁ[੭] ਸਚੁ ਸਲਾਹਣਾ ਸਚੇ ਕੇ ਗੁਣ ਗਾਉ ॥ ਸਚੁ ਖਾਣਾ ਸਚੁ ਪੈਨ੍ਣਾ ਸਚੇ ਸਚਾ ਨਾਉ ॥ ੨ ॥ [੮]ਸਾਸਿ ਗਿਰਾਸਿ ਨ ਵਿਸਰੈ ਸਫਲੁ ਮੂਰਤਿ ਗੁਰੁ ਆਪਿ ॥ ਗੁਰ ਜੇਵਡੁ ਅਵਰੁ ਨ ਦਿਸਈ ਆਠ ਪਹਰ ਤਿਸੁ ਜਾਪਿ ॥ ਨਦਰਿ ਕਰੇ ਤਾ ਪਾਈਐ ਸਚੁ ਨਾਮੁ ਗੁਣਤਾਸਿ[੯] ॥ ੩ ॥ ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ ॥ ਜਿਨ ਕਉ ਪੂਰਬਿ ਲਿਖਿਆ ਸੇਈ ਨਾਮੁ ਧਿਆਇ ॥ ਨਾਨਕ [੧੦]ਗੁਰ ਸਰਣਾਗਤੀ ਮਰੈ ਨ ਆਵੈ ਜਾਇ ॥ ੪ ॥ ੩੦ ॥ ੧੦੦ ॥

ੴ ਸਤਿਗੁਰ ਪ੍ਰਸਾਦਿ ॥ ਸਿਰੀਰਾਗੁ ਮਹਲਾ ੧*

ਘਰੁ ੧ ਅਸਟਪਦੀਆ ॥ ਆਖਿ ਆਖਿ ਮਨੁ ਵਾਵਣਾ[੧੧] ਜਿਉ ਜਿਉ ਜਾਪੈ ਵਾਇ ॥ ਜਿਸ ਨੋ ਵਾਇ[੧੨] ਸੁਣਾਈਐ ਸੋ ਕੇਵਡੁ ਕਿਤੁ ਥਾਇ ॥ ਆਖਣਵਾਲੇ ਜੇਤੜੇ ਸਭਿ [੧੩]ਆਖਿ ਰਹੇ ਲਿਵ ਲਾਇ ॥ ੧ ॥ ਬਾਬਾ ਅਲਹੁ ਅਗਮ ਅਪਾਰੁ ॥ [੧੪]ਪਾਕੀ ਨਾਈ ਪਾਕ ਥਾਇ ਸਚਾ ਪਰਵਦਿਗਾਰੁ ॥ ੧ ॥ ਰਹਾਉ ॥ ਤੇਰਾ ਹੁਕਮੁ ਨ ਜਾਪੀ ਕੇਤੜਾ ਲਿਖਿ ਨ ਜਾਣੈ ਕੋਇ ॥ ਜੇ ਸਉ ਸਾਇਰ[੧੫] ਮੇਲੀਅਹਿ ਤਿਲੁ ਨ ਪੁਜਾਵਹਿ ਰੋਇ[੧੬] ॥ ਕੀਮਤਿ ਕਿਨੈ ਨ ਪਾਈਆ ਸਭਿ ਸੁਣਿ ਸੁਣਿ ਆਖਹਿ ਸੋਇ ॥ ੨ ॥ ਪੀਰ ਪੈਕਾਮਰ ਸਾਲਕ[੧੭] ਸਾਦਕ[੧੮] ਸੁਹਦੇ[੧੯] ਅਉਰੁ ਸਹੀਦ ॥ ਸੇਖ ਮਸਾਇਕ[੨੦] ਕਾਜੀ ਮੁਲਾ [੨੧]ਦਰਿ ਦਰਵੇਸ ਰਸੀਦ ॥ ਬਰਕਤਿ ਤਿਨ ਕਉ ਅਗਲੀ[੨੨] ਪੜਦੇ ਰਹਨਿ ਦਰੂਦ[੨੩] ॥ ੩ ॥ ਪੁਛਿ ਨ ਸਾਜੇ ਪੁਛਿ ਨ ਢਾਹੇ ਪੁਛਿ ਨ ਦੇਵੈ ਲੇਇ ॥ ਆਪਣੀ ਕੁਦਰਤਿ ਆਪੇ ਜਾਣੈ ਆਪੇ ਕਰਣੁ ਕਰੇਇ ॥ ਸਭਨਾ ਵੇਖੈ ਨਦਰਿ ਕਰਿ ਜੈ ਭਾਵੈ ਤੈ ਦੇਇ ॥ ੪ ॥ [੨੪]ਥਾਵਾ ਨਾਵ ਨ ਜਾਣੀਅਹਿ ਨਾਵਾ ਕੇਵਡੁ ਨਾਉ ॥ ਜਿਥੈ ਵਸੈ ਮੇਰਾ ਪਾਤਿਸਾਹੁ ਸੋ ਕੇਵਡੁ ਹੈ ਥਾਉ ॥ ਅੰਬੜਿ[੨੫] ਕੋਇ ਨ ਸਕਈ ਹਉ ਕਿਸ ਨੋ ਪੁਛਣਿ ਜਾਉ ॥ ੫ ॥ [੨੬]ਵਰਨਾ ਵਰਨ ਨ ਭਾਵਨੀ ਜੇ ਕਿਸੈ ਵਡਾ ਕਰੇਇ ॥ ਵਡੇ ਹਥਿ ਵਡਿਆਈਆ ਜੈ ਭਾਵੈ ਤੈ ਦੇਇ ॥ ਹੁਕਮਿ ਸਵਾਰੇ ਆਪਣੈ ਚਸਾ[੨੭] ਨ ਢਿਲ ਕਰੇਇ ॥ ੬ ॥ ਸਭੁ ਕੋ ਆਖੈ ਬਹੁਤੁ ਬਹੁਤੁ [੨੮]ਲੈਣੈ ਕੈ ਵੀਚਾਰਿ ॥ ਕੇਵਡੁ ਦਾਤਾ ਆਖੀਐ [੨੯]ਦੇ ਕੈ ਰਹਿਆ ਸੁਮਾਰਿ ॥

੧ ਆਦਰ ਪਾਂਦੇ ਹਨ।
੨ ਕਿਰਪਾ ਕਰਨ ਨਾਲ।
੩ ਜੋ ਸਮਝ ਵਿਚ ਨਾ ਆ ਸਕੇ, ਵਾਹਿਗੁਰੂ।
੪ ਜਿਸ ਦਾ ਭੇਦ ਨਾ ਪਾ ਸਕੀਏ, ਵਾਹਿਗੁਰੂ।
੫ ਉੱਤੋਂ।
੬ ਵਾਰਨੇ ਜਾਂਦਾ ਹਾਂ, ਕੁਰਬਾਣ ਹਾਂ।
੭ ਹਰ ਰੋਜ਼।
੮ ਜੀਂਵਦੇ ਅਤੇ ਪਦਾਰਥ ਭੋਗਦੇ ਹੋਏ; ਕਦੀ ਵੀ।
੯ ਗੁਣਾਂ ਦਾ ਭੰਡਾਰ, ਖ਼ਜ਼ਾਨਾ।
੧੦ ਜੋ ਗੁਰੂ ਦੀ ਸ਼ਰਨ ਵਿਚ ਆਇਆ ਹੈ ਉਹ ਮਰਦਾ ਜੰਮਦਾ ਨਹੀਂ।
੧੧ ਵਜਾਉਣਾ। ਵਾਹਿਗੁਰੂ ਨੂੰ ਯਾਦ ਕਰ ਕਰ ਕੇ ਮਨ ਵਾਜੇ ਨੂੰ ਵਜਾਈਦਾ ਹੈ (ਭਾਵ ਹਰੀ ਦੇ ਗੁਣ ਗਾਈਦੇ ਹਨ), ਅਤੇ ਜਿਉਂ ਜਿਉਂ ਉਸ ਦੀ ਵਡਿਆਈ ਦਾ ਪਤਾ ਲਗਦਾ ਹੈ, ਤਿਉਂ ਤਿਉਂ ਮਨ ਨੂੰ ਵਜਾਈ ਜਾਈਦਾ ਹੈ।
੧੨ ਵਜਾ ਕੇ।
੧੩ ਆਖਣ ਵਾਲਿਆਂ ਨੂੰ ਆਖਰ ਉਸਦੇ ਪ੍ਰੇਮ ਵਿਚ ਲਿਵ ਲਾ ਕੇ ਚੁੱਪ ਹੋਣਾ ਪਿਆ; ਉਸਦਾ ਅੰਤ ਨਾ ਪਾ ਸਕੇ।
੧੪ ਉਹ ਪਾਲਨਹਾਰ ਪਵਿੱਤਰ ਨਾਮਾਂ ਵਾਲਾ ਤੇ ਪਵਿੱਤਰ ਥਾਵਾਂ ਵਾਲਾ ਹੋਣ ਕਰ ਕੇ ਸੱਚਾ ਹੈ।
੧੫ ਕਵੀ شاعر। ਜੇ ਸੌ ਕਵੀ ਕੱਠੇ ਕੀਤੇ ਜਾਣ ਤਾਂ ਓਹ ਖਪ ੨ ਕੇ ਵੀ ਤਿਲ ਮਾਤਰ ਬਿਆਨ ਨਹੀਂ ਕਰ ਸਕਦੇ।
੧੬ ਰੋ ਕੇ, ਖਪ ਕੇ, ਕੀਰਨੇ ਪਾ ਕੇ।
੧੭ [ਅਰਬੀ] ਰਸਤਾ ਵਿਖਾਣ ਵਾਲਾ।
੧੮ ਸਿਦਕ ਵਾਲੇ।
੧੯ ਸਿੱਧੇ ਸਾਦੇ ਅਲਬੇਲੇ ਫ਼ਕੀਰ।
੨੦ ਮਸ਼ਾਇਖ, ਸ਼ੇਖ਼ ਦਾ ਬਹੁ-ਵਚਨ।
੨੧ ਉਸ ਦੇ ਦਰ ਤੇ ਰਸੀਦ (ਪਹੁੰਚੇ) ਹੋਏ ਫ਼ਕੀਰ।
੨੨ ਬਹੁਤੀ।
੨੩ ਨਿਮਾਜ਼ ਤੋਂ ਪਿੱਛੋਂ ਜੋ ਦੁਆ ਕਰਦੇ ਹਨ।
੨੪ ਉਸ ਦੇ ਥਾਵਾਂ ਦੇ ਨਾਂ ਨਹੀਂ ਜਾਣੀਦੇ, ਅਤੇ ਨਾਹੀ ਇਹ ਪਤਾ ਹੈ ਕਿ ਨਾਵਾਂ ਵਿਚ ਉਸ ਹਰੀ ਦਾ ਨਾਮ ਕਿਤਨਾ ਵੱਡਾ ਹੈ।
੨੫ ਅੱਪੜ।
੨੬ ਵਰਨਾਂ ਨੂੰ ਵਰਨ ਨਹੀਂ ਭਾਉਂਦੇ; ਭਾਵ ਇੱਕ ਜਾਤ ਨੂੰ ਦੂਜੀ ਪਸੰਦ ਨਹੀਂ ਕਰਦੀ। ਜੇਕਰ ਇੱਕ ਜਾਤ ਨੂੰ ਵਾਹਿਗੁਰੂ ਵੱਡਾ ਕਰੇ, ਤਾਂ ਦੂਜੀ ਜਾਤ ਵਾਲਿਆਂ ਨੂੰ ਇਹ ਗੱਲ ਚੰਗੀ ਨਹੀਂ ਲਗਦੀ।
੨੭ ਥੋੜ੍ਹਾ ਸਮਾਂ।
੨੮ ਲੈਣ ਦੇ ਖਿਆਲ ਨਾਲ।
੨੯ ਦੇਂਦਾ ਹੈ, ਪਰ ਗਿਣਤੀ ਤੋਂ ਰਿਹਾ ਹੈ; ਭਾਵ ਗਿਣਤੀ ਨਹੀਂ ਹੋ ਸਕਦੀ।

---

* ਇਸ ਸ਼ਬਦ ਵਿਚ ਦੱਸਿਆ ਹੈ ਕਿ ਰੱਬ ਅਗਮ ਅਪਾਰ ਹੈ, ਉਹ ਪੂਰੀ ਤਰ੍ਹਾਂ ਬਿਆਨ ਨਹੀਂ ਹੋ ਸਕਦਾ, ਵੱਡੇ ੨ ਧਾਰਮਕ ਆਗੂ ਉਸ ਦੀ ਕੁਦਰਤ ਨੂੰ ਬਿਆਨ ਨਹੀਂ ਕਰ ਸਕਦੇ, ਉਹ ਰਜ਼ਾ ਦਾ ਮਾਲਕ ਬਿਅੰਤ ਹੈ।

ਨਾਨਕ ਤੋਟਿ ਨ ਆਵਈ ਤੇਰੇ ਜੁਗਹ ਜੁਗਹ ਭੰਡਾਰ ॥ ੭ ॥ ੧ ॥ ਮਹਲਾ ੧* ॥ ਸਭੇ ਕੰਤ ਮਹੇਲੀਆ[੧] ਸਗਲੀਆ[੨] ਕਰਹਿ ਸੀਗਾਰੁ ॥ [੩]ਗਣਤ ਗਣਾਵਣਿ ਆਈਆ ਸੂਹਾ[੪] ਵੇਸੁ ਵਿਕਾਰੁ ॥ ਪਾਖੰਡਿ ਪ੍ਰੇਮੁ ਨ ਪਾਈਐ ਖੋਟਾ ਪਾਜੁ[੫] ਖੁਆਰੁ ॥ ੧ ॥ ਹਰਿ ਜੀਉ ਇਉ ਪਿਰੁ ਰਾਵੈ[੬] ਨਾਰਿ ॥ ਤੁਧੁ ਭਾਵਨਿ ਸੋਹਾਗਣੀ ਅਪਣੀ ਕਿਰਪਾ ਲੈਹਿ ਸਵਾਰਿ ॥ ੧॥ ਰਹਾਉ ॥ ਗੁਰਸਬਦੀ ਸੀਗਾਰੀਆ ਤਨੁ ਮਨੁ ਪਿਰ ਕੈ ਪਾਸਿ ॥ ਦੁਇ ਕਰ[੭] ਜੋੜਿ ਖੜੀ ਤਕੈ[੮] ਸਚੁ ਕਹੈ ਅਰਦਾਸਿ ॥ [੯]ਲਾਲਿ ਰਤੀ ਸਚ ਭੈ ਵਸੀ [੧੦]ਭਾਇ ਰਤੀ [੧੧]ਰੰਗਿ ਰਾਸਿ ॥ ੨ ॥ ਪ੍ਰਿਅ ਕੀ ਚੇਰੀ [੧੨]ਕਾਂਢੀਐ ਲਾਲੀ[੧੩] ਮਾਨੈ ਨਾਉ ॥ ਸਾਚੀ ਪ੍ਰੀਤਿ ਨ ਤੁਟਈ ਸਾਚੇ ਮੇਲਿ ਮਿਲਾਉ॥ ਸਬਦਿ ਰਤੀ ਮਨੁ ਵੇਧਿਆ[੧੪] ਹਉ ਸਦ ਬਲਿਹਾਰੈ ਜਾਉ ॥ ੩ ॥ ਸਾਧਨ[੧੫] ਰੰਡ ਨ ਬੈਸਈ ਜੇ ਸਤਿਗੁਰ ਮਾਹਿ ਸਮਾਇ॥ ਪਿਰੁ ਰੀਸਾਲੂ[੧੬] ਨਉਤਨੋ[੧੭] ਸਾਚਉ ਮਰੈ ਨ ਜਾਇ[੧੮] ॥ ਨਿਤ ਰਵੈ ਸੋਹਾਗਣੀ ਸਾਚੀ ਨਦਰਿ ਰਜਾਇ[੧੯] ॥ ੪ ॥ ਸਾਚੁ ਧੜੀ[੨੦] ਧਨ ਮਾਡੀਐ[੨੧] ਕਾਪੜੁ ਪ੍ਰੇਮ ਸੀਗਾਰੁ ॥ [੨੨]ਚੰਦਨੁ ਚੀਤਿ ਵਸਾਇਆ ਮੰਦਰੁ ਦਸਵਾ ਦੁਆਰੁ॥ [੨੩]ਦੀਪਕੁ ਸਬਦਿ ਵਿਗਾਸਿਆ ਰਾਮਨਾਮੁ ਉਰ ਹਾਰੁ॥ ੫॥ ਨਾਰੀ ਅੰਦਰਿ ਸੋਹਣੀ ਮਸਤਕਿ ਮਣੀ[੨੪] ਪਿਆਰੁ॥ [੨੫]ਸੋਭਾ ਸੁਰਤਿ ਸੁਹਾਵਣੀ ਸਾਚੈ ਪ੍ਰੇਮਿ ਅਪਾਰ॥ ਬਿਨੁ ਪਿਰ ਪੁਰਖੁ ਨ ਜਾਣਈ ਸਾਚੇ ਗੁਰ ਕੈ ਹੇਤਿ ਪਿਆਰਿ॥ ੬ ॥ ਨਿਸਿ[੨੬] ਅੰਧਿਆਰੀ ਸੁਤੀਏ ਕਿਉ ਪਿਰ ਬਿਨੁ ਰੈਣਿ[੨੬] ਵਿਹਾਇ॥ ਅੰਕੁ[੨੭] ਜਲਉ ਤਨੁ ਜਾਲੀਅਉ ਮਨੁ ਧਨੁ ਜਲਿ ਬਲਿ ਜਾਇ॥ ਜਾ ਧਨ ਕੰਤਿ ਨ ਰਾਵੀਆ ਤਾ ਬਿਰਥਾ ਜੋਬਨੁ ਜਾਇ॥ ੭ ॥ ਸੇਜੈ ਕੰਤ ਮਹੇਲੜੀ[੧] ਸੂਤੀ ਬੂਝ ਨ ਪਾਇ॥ ਹਉ ਸੁਤੀ ਪਿਰੁ ਜਾਗਣਾ ਕਿਸ ਕਉ ਪੂਛਉ ਜਾਇ॥ ਸਤਿਗੁਰਿ ਮੇਲੀ ਭੈ ਵਸੀ ਨਾਨਕ ਪ੍ਰੇਮੁ ਸਖਾਇ[੨੮] ॥੮॥੨॥ ਸਿਰੀਰਾਗੁ ਮਹਲਾ ੧†॥ ਆਪੇ ਗੁਣ ਆਪੇ ਕਥੈ ਆਪੇ ਸੁਣਿ ਵੀਚਾਰੁ॥ ਆਪੇ ਰਤਨੁ ਪਰਖਿ ਤੂੰ ਆਪੇ ਮੋਲੁ ਅਪਾਰੁ॥ ਸਾਚਉ ਮਾਨੁ ਮਹਤੁ[੨੯] ਤੂੰ ਆਪੇ ਦੇਵਣਹਾਰੁ॥੧॥ ਹਰਿ ਜੀਉ ਤੂੰ ਕਰਤਾ ਕਰਤਾਰੁ॥ ਜਿਉ ਭਾਵੈ ਤਿਉ ਰਾਖੁ ਤੂੰ ਹਰਿਨਾਮੁ ਮਿਲੈ ਆਚਾਰੁ[੩੦] ॥ ੧ ॥ ਰਹਾਉ॥ [੩੧]ਆਪੇ ਹੀਰਾ ਨਿਰਮਲਾ ਆਪੇ ਰੰਗੁ ਮਜੀਠ ॥ ਆਪੇ ਮੋਤੀ ਊਜਲੋ ਆਪੇ ਭਗਤ ਬਸੀਠੁ[੩੨] ॥ ਗੁਰ ਕੈ ਸਬਦਿ ਸਲਾਹਣਾ ਘਟਿ ਘਟਿ [੩੩]ਡੀਠੁ ਅਡੀਠੁ ॥੨॥ ਆਪੇ [੩੪]ਸਾਗਰੁ ਬੋਹਿਥਾ ਆਪੇ [੩੫]ਪਾਰੁ ਅਪਾਰੁ ॥ ਸਾਚੀ ਵਾਟ[੩੬] ਸੁਜਾਣੁ ਤੂੰ ਸਬਦਿ ਲਘਾਵਣਹਾਰੁ॥ [੩੭]ਨਿਡਰਿਆ ਡਰੁ ਜਾਣੀਐ ਬਾਝੁ ਗੁਰੂ ਗੁਬਾਰੁ[੩੮]॥੩॥ ਅਸਥਿਰੁ[੩੯] ਕਰਤਾ ਦੇਖੀਐ ਹੋਰੁ ਕੇਤੀ ਆਵੈ ਜਾਇ॥ ਆਪੇ ਨਿਰਮਲੁ ਏਕੁ ਤੂੰ ਹੋਰ ਬੰਧੀ ਧੰਧੈ[੪੦]

੧ ਇਸਤਰੀਆਂ ।
੨ ਸਾਰੀਆਂ ।
੩ ਜਿਹੜੀਆਂ ਆਪਣੇ ਸ਼ਿੰਗਾਰ ਦੀ ਗਿਣਤੀ ਮਿਣਤੀ ਕਰਾਣ ਆਈਆਂ ਹਨ, ਉਨ੍ਹਾਂ ਦਾ ਸੂਹਾ ਬਾਣਾ ਮਾੜਾ ਹੈ ; ਅਰਥਾਤ ਜੋ ਆਪਣੇ ਕਰਮਾਂ ਦਾ ਦਿਖਾਵਾ ਕਰਨਾ ਹੈ, ਤਾਂ ਉਹ ਕਰਮ ਭਾਵੇਂ ਕਿੰਨੇ ਚੰਗੇ ਹੋਣ, ਰੱਬ ਦੀ ਨਜ਼ਰ ਵਿਚ ਬੁਰਾਈ ਹੈ ।
੪ ਲਾਲ। ਮਾਇਆ ਦੇ ਰੰਗ ਨੂੰ ਸੂਹਾ ਜਾਂ ਕੁਸੁੰਭੀ ਕਰਕੇ ਆਖਿਆ ਹੈ ਤੇ ਨਾਮ ਰੰਗ ਨੂੰ ਮਜੀਠ।
੫ ਦਿਖਾਵਾ । ਉਨ੍ਹਾਂ ਦਾ ਖੋਟਾ ਦਿਖਾਵਾ ਖੁਆਰ ਕਰਦਾ ਹੈ ।
੬ ਭੋਗਦਾ ਹੈ ।
੭ ਹੱਥ ।
੮ ਤੱਕਦੀ ਹੈ, ਦੇਖਦੀ ਹੈ ।
੯ ਪਿਆਰੇ ਪਤੀ ਵਿਚ ਰੱਤੀ ਹੋਈ ।
੧੦ ਪ੍ਰੇਮ ਵਿਚ ਲਗੀ ਹੋਈ।
੧੧ ਉਸ ਦੇ ਪ੍ਰੇਮ ਦੁਆਰਾ ਸੁਆਰੀ ਗਈ ਹੈ ।
੧੨ ਗਿਣੀਦੀ ਹੈ।
੧੩ ਦਾਸੀ। ਜੋ ਸੇਵਕ ਹੋ ਕੇ ਨਾਮ ਨੂੰ ਮੰਨੇ ।
੧੪ ਵਿੰਨ੍ਹਿਆ ਗਿਆ।
੧੫ ਇਸਤਰੀ ।
੧੬ ਰਸ ਵਾਲਾ, ਅਨੰਦੀ, ਸੁੰਦਰ ।
੧੭ ਨਵਾਂ, ਤਾਜ਼ਾ, ਸੱਜਰਾ ।
੧੮ ਜੰਮਦਾ। ਨਾ ਜੰਮਦਾ ਹੈ ਨਾ ਮਰਦਾ ਹੈ।
੧੯ ਆਪਣੀ ਰਜ਼ਾ (ਮਰਜ਼ੀ) ਨਾਲ ।
੨੦ ਪੱਟੀਆਂ ।
੨੧ ਸਜਾਈਐ । ਇਸਤਰੀ (ਧਨ) ਸਚੁ ਰੂਪ ਪੱਟੀਆਂ ਸੰਵਾਰੇ ਅਤੇ ਪ੍ਰੇਮ ਦਾ ਕੱਪੜਾ ਸ਼ਿੰਗਾਰ ਬਣਾਵੇ ।
੨੨ ਹਰੀ ਨੂੰ ਚਿੱਤ ਵਿਚ ਵਸਾਉਣਾ ਇਹ ਚੰਦਨ ਹੈ ਅਤੇ ਆਪਣਾ ਵਸਣ ਦਾ ਘਰ ਦਸਮ ਦੁਆਰ ਨੂੰ ਬਣਾਵੇ । ਦਸਵਾਂ ਦੁਆਰ= ਉੱਚੀ ਸੁਰਤ ਦੇ ਟਿਕਣ ਦਾ ਥਾਂ ।
੨੩ ਉਸ ਮੰਦਰ ਵਿਚ ਸ਼ਬਦ ਦੁਆਰਾ ਦੀਵਾ ਜਗਾਇਆ ਹੈ ਤੇ ਗਲੇ ਦਾ ਹਾਰ ਰਾਮ ਨਾਮ ਬਣਾਇਆ ਹੈ ।
੨੪ ਰਤਨ। ਪਿਆਰ ਇਹ ਮੱਥੇ ਤੇ ਮਣੀ ਹੈ ।
੨੫ ਉਸਦੀ ਸੋਭਾ ਇਹ ਹੈ ਕਿ ਉਸਦੀ ਸੁੰਦਰ ਸੁਰਤੀ ਉਸ ਸੱਚੇ ਤੇ ਅਪਾਰ ਹਰੀ ਦੇ ਪ੍ਰੇਮ ਵਿਚ ਲੱਗੀ ਹੈ ।
੨੬ ਰਾਤ।
੨੭ ਅੰਗ ਸਰੀਰ ਦੇ ।
੨੮ ਸਖਾ, ਸਾਥੀ । ਪ੍ਰੇਮ ਉਸਦਾ ਸਾਥੀ ਹੈ ।
੨੯ ਵਡਿਆਈ ।
੩੦ ਰਹਿਣੀ ਬਹਿਣੀ ਦੇ ਕੰਮ ਮੇਰੇ ਲਈ ਨਾਮ ਹੀ ਹੈ।
੩੧ ਨਾਮ ਰੂਪ ਹੀਰਾ ਆਪ ਹੀ ਹੈ ਤੇ ਆਪ ਹੀ ਭਗਤੀ ਦਾ ਗੂੜ੍ਹਾ ਮਜੀਠੀ ਰੰਗ ਹੈ।
੩੨ ਵਿਚੋਲਾ।
੩੩ ਪ੍ਰਗਟ ਤੇ ਗੁਪਤ (ਸਭ ਥਾਈਂ ਆਪ ਹੀ ਹੋ ਰਿਹਾ ਹੈ)।
੩੪ ਸਮੁੰਦਰ ਭੀ ਆਪੇ ਹੈ ਤੇ ਜਹਾਜ਼ ਭੀ ਆਪੇ ਹੀ ਹੈ।
੩੫ ਪਾਰਲਾ ਅਤੇ ਉਰਾਰਲਾ ਕੰਢਾ ।
੩੬ ਰਸਤਾ । ਤੂੰ ਸਿਆਣਾ ਆਪ ਹੀ ਸੱਚਾ ਰਸਤਾ ਹੈਂ ।
੩੭ ਇਸ ਸਾਗਰ ਵਿਚ ਡਰ ਉਨ੍ਹਾਂ ਨੂੰ ਹੈ, ਜੋ ਹਰੀ ਦੇ ਡਰ ਤੋਂ ਰਹਿਤ ਹਨ । "ਜਿਨ ਮਨਿ ਭਉ ਤਿਨ ਨਾਹਿ ਭਉ ਮੁਚ ਭਉ ਨਿਭਵਿਆਹ" (ਸੂਹੀ ਮ: ੨) ।
੩੮ ਹਨੇਰਾ ।
੩੯ ਸਦਾ ਕਾਇਮ ।
੪੦ ਧੰਧਿਆਂ ਵਿਚ ਬੰਨ੍ਹੀ ਪਈ ਹੈ ।

---

* ਸਮੁੱਚਾ ਭਾਵ :— ਵਾਹਿਗੁਰੂ ਅਗਣਤ ਹੈ, ਗਣਤ ਗਣਾਉਣਾ ਠੀਕ ਨਹੀਂ । ਇਸ ਸ਼ਬਦ ਵਿਚ ਇਸਤਰੀ ਦੇ ਝੂਠੇ ਤੇ ਸੱਚੇ ਸ਼ਿੰਗਾਰ ਦਾ ਅਲੰਕਾਰ ਲੈ ਕੇ ਦਿਖਾਵੇ ਦੇ ਕਰਮਾਂ ਨੂੰ ਰੱਦਿਆ ਹੈ, ਅਤੇ ਸੱਚੇ ਕਰਮ ਦੱਸੇ ਹਨ ।

† ਸਮੁੱਚਾ ਭਾਵ :— ਸਭ ਕੁਝ ਆਪੇ ਆਪ ਹੈ ।

ਪਾਇ॥ ਗੁਰਿ ਰਾਖੇ ਸੇ ਉਬਰੇ[1] ਸਾਚੇ ਸਿਉ ਲਿਵ ਲਾਇ॥੪॥ ਹਰਿ ਜੀਉ ਸਬਦਿ ਪਛਾਣੀਐ [2]ਸਾਚਿ ਰਤੇ ਗੁਰਵਾਕਿ॥ ਤਿਤੁ ਤਨਿ ਮੈਲੁ ਨ ਲਗਈ ਸਚ ਘਰਿ ਜਿਸੁ ਓਤਾਕੁ[3]॥ ਨਦਰਿ ਕਰੇ ਸਚੁ ਪਾਈਐ ਬਿਨੁ ਨਾਵੈ ਕਿਆ ਸਾਕੁ॥੫॥ ਜਿਨੀ ਸਚੁ ਪਛਾਣਿਆ ਸੇ ਸੁਖੀਏ ਜੁਗ ਚਾਰਿ॥ ਹਉਮੈ ਤ੍ਰਿਸਨਾ ਮਾਰਿ ਕੈ ਸਚੁ ਰਖਿਆ ਉਰਧਾਰਿ[4]॥ ਜਗ ਮਹਿ ਲਾਹਾ ਏਕੁ ਨਾਮੁ ਪਾਈਐ ਗੁਰ ਵੀਚਾਰਿ॥ ੬॥ ਸਾਚਉ ਵਖਰੁ[5] ਲਾਦੀਐ ਲਾਭੁ ਸਦਾ ਸਚੁ ਰਾਸਿ॥ ਸਾਚੀ ਦਰਗਹ ਬੈਸਈ ਭਗਤਿ ਸਚੀ ਅਰਦਾਸਿ॥ ਪਤਿ ਸਿਉ ਲੇਖਾ ਨਿਬੜੈ ਰਾਮਨਾਮੁ ਪਰਗਾਸਿ॥ ੭॥ ਊਚਾ ਊਚਉ ਆਖੀਐ ਕਹਉ[6] ਨ ਦੇਖਿਆ ਜਾਇ॥ ਜਹ ਦੇਖਾ ਤਹ ਏਕੁ ਤੂੰ ਸਤਿਗੁਰਿ ਦੀਆ ਦਿਖਾਇ॥ ਜੋਤਿ ਨਿਰੰਤਰਿ[7] ਜਾਣੀਐ ਨਾਨਕ ਸਹਜਿ ਸੁਭਾਇ॥ ੮॥ ੩॥ ਸਿਰੀਰਾਗੁ ਮਹਲਾ ੧*॥ ਮਛੁਲੀ ਜਾਲੁ ਨ ਜਾਣਿਆ ਸਰੁ ਖਾਰਾ ਅਸਗਾਹੁ[8]॥ ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ[9]॥ ਕੀਤੇ ਕਾਰਣਿ ਪਾਕੜੀ ਕਾਲੁ ਨ ਟਲੈ ਸਿਰਾਹੁ[10]॥ ੧॥ ਭਾਈ ਰੇ ਇਉ ਸਿਰਿ ਜਾਣਹੁ ਕਾਲੁ॥ ਜਿਉ ਮਛੀ ਤਿਉ ਮਾਣਸਾ ਪਵੈ ਅਚਿੰਤਾ[11] ਜਾਲੁ॥ ੧॥ ਰਹਾਉ॥ ਸਭੁ ਜਗੁ ਬਾਧੋ ਕਾਲ ਕੋ ਬਿਨੁ ਗੁਰ ਕਾਲੁ ਅਫਾਰੁ[12]॥ ਸਚਿ ਰਤੇ ਸੇ ਉਬਰੇ[1] ਦੁਬਿਧਾ[13] ਛੋਡਿ ਵਿਕਾਰ॥ ਹਉ ਤਿਨ ਕੈ ਬਲਿਹਾਰਣੈ ਦਰਿ ਸਚੈ ਸਚਿਆਰ॥ ੨॥ ਸੀਚਾਨੇ[14] ਜਿਉ ਪੰਖੀਆ ਜਾਲੀ ਬਧਿਕ ਹਾਥਿ॥ ਗੁਰਿ ਰਾਖੇ ਸੇ ਉਬਰੇ ਹੋਰਿ ਫਾਥੇ ਚੋਗੈ ਸਾਥਿ[15]॥ ਬਿਨੁ ਨਾਵੈ ਚੁਣਿ ਸੁਟੀਅਹਿ ਕੋਇ ਨ ਸੰਗੀ ਸਾਥਿ[16]॥ ੩॥ ਸਚੋ ਸਚਾ ਆਖੀਐ ਸਚੇ ਸਚਾ ਥਾਨੁ॥ ਜਿਨੀ ਸਚਾ ਮੰਨਿਆ ਤਿਨ ਮਨਿ ਸਚੁ ਧਿਆਨੁ॥ [17]ਮਨਿ ਮੁਖਿ ਸੂਚੇ ਜਾਣੀਅਹਿ ਗੁਰਮੁਖਿ ਜਿਨਾ ਗਿਆਨੁ॥੪॥ ਸਤਿਗੁਰ ਅਗੈ ਅਰਦਾਸਿ ਕਰਿ ਸਾਜਨ ਦੇਇ ਮਿਲਾਇ॥ ਸਾਜਨਿ ਮਿਲਿਐ ਸੁਖੁ ਪਾਇਆ ਜਮਦੂਤ [18]ਮੁਏ ਬਿਖੁ ਖਾਇ॥ [19]ਨਾਵੈ ਅੰਦਰਿ ਹਉ ਵਸਾ ਨਾਉ ਵਸੈ ਮਨਿ ਆਇ॥ ੫॥ ਬਾਝੁ ਗੁਰੂ ਗੁਬਾਰੁ ਹੈ ਬਿਨੁ ਸਬਦੈ ਬੂਝ ਨ ਪਾਇ॥ ਗੁਰਮਤੀ ਪਰਗਾਸੁ[20] ਹੋਇ ਸਚਿ ਰਹੈ ਲਿਵ ਲਾਇ॥ ਤਿਥੈ ਕਾਲੁ ਨ ਸੰਚਰੈ[21] [22]ਜੋਤੀ ਜੋਤਿ ਸਮਾਇ॥੬॥ ਤੂੰ ਹੈ ਸਾਜਨੁ ਤੂੰ ਸੁਜਾਣੁ ਤੂੰ ਆਪੇ ਮੇਲਣਹਾਰੁ॥ ਗੁਰ ਸਬਦੀ ਸਾਲਾਹੀਐ ਅੰਤੁ ਨ ਪਾਰਾਵਾਰੁ॥ ਤਿਥੈ ਕਾਲੁ ਨ ਅਪੜੈ ਜਿਥੈ ਗੁਰ ਕਾ ਸਬਦੁ ਅਪਾਰੁ॥੭॥ ਹੁਕਮੀ ਸਭੇ ਊਪਜਹਿ ਹੁਕਮੀ ਕਾਰ ਕਮਾਹਿ॥ ਹੁਕਮੀ ਕਾਲੈ ਵਸਿ ਹੈ ਹੁਕਮੀ ਸਾਚਿ ਸਮਾਹਿ॥ ਨਾਨਕ ਜੋ ਤਿਸੁ ਭਾਵੈ ਸੋ ਥੀਐ ਇਨਾ ਜੰਤਾ ਵਸਿ ਕਿਛੁ ਨਾਹਿ॥੮॥੪॥ ਸਿਰੀਰਾਗੁ ਮਹਲਾ ੧†॥ [23]ਮਨਿ ਜੂਠੈ ਤਨਿ ਜੂਠਿ ਹੈ ਜਿਹਵਾ

੧ ਬੱਚ ਗਏ।
੨ ਗੁਰੂ ਦੇ ਵਾਕ (ਸ਼ਬਦ) ਦੁਆਰਾ ਸੱਚ ਵਿਚ ਲੱਗੇ ਹਨ।
੩ [ਫ਼ਾਰਸੀ ਓਤਾਕ, ਮਰਦਾਵੀਂ ਬੈਠਕ] ਬੈਠਕ, ਨਿਵਾਸ, ਟਿਕਾਣਾ।
੪ ਦਿਲ ਵਿਚ ਧਾਰ ਕੇ।
੫ ਸੌਦਾ।
੬ ਕਿਸੇ ਪਾਸੋਂ ਵੀ।
੭ ਚੰਗੀ ਤਰਾਂ ਅੰਦਰ। ਹਰੀ ਦੀ ਜੋਤ ਸਭ ਵਿਚ ਸੁਭਾਵਿਕ ਹੀ ਗਿਆਨ ਦੁਆਰਾ ਦਿਸ ਪੈਂਦੀ ਹੈ।
੮ ਡੂੰਘਾ। ਮੱਛੀ ਨੇ ਸਮੁੰਦਰ ਤੇ ਜਾਲ ਨੂੰ ਨਹੀਂ ਜਾਣਿਆ। ਉਸ ਨੂੰ ਇਹ ਸਮਝ ਨਾ ਆਈ ਕਿ ਸਮੁੰਦਰ ਮੇਰੀ ਜ਼ਿੰਦਗੀ ਹੈ ਤੇ ਜਾਲ ਤਬਾਹੀ।
੯ ਇਤਬਾਰ।
੧੦ ਸਿਰ ਤੋਂ।
੧੧ ਅਚਾਨਕ।
੧੨ ਅਮੋੜ, ਅਮਿੱਟ।
੧੩ ਦੋ ਬਿਧਾਂ ਵਿਚ ਹੋਣਾ, ਦ੍ਵੈਤ।
੧੪ ਬਾਜ। ਜਿਵੇਂ ਪੰਛੀ ਬਾਜ਼ ਦੇ ਵਸ ਵਿਚ ਹਨ ਤੇ ਜਿਵੇਂ ਬਧਕ (ਸ਼ਿਕਾਰੀ) ਦੇ ਹਥ ਵਿਚ ਜਾਲ ਹੈ, ਤਿਵੇਂ ਮਨੁੱਖ ਕਾਲ ਦੇ ਵਸ ਹੈ।
੧੫ ਨਾਲ।
੧੬ ਸਾਥੀ।
੧੭ ਮਨ ਕਰਕੇ ਅਤੇ ਮੁਖ ਕਰਕੇ।
੧੮ ਜ਼ਹਿਰ ਖਾ ਕੇ ਮਰ ਗਏ, ਭਾਵ ਮੁੱਕ ਗਏ ਹਨ।
੧੯ ਵਾਹਿਗੁਰੂ ਵਿਚ।
੨੦ ਚਾਨਣਾ।
੨੧ ਪਰਵੇਸ਼ ਕਰਦਾ।
੨੨ ਵਾਹਿਗੁਰੂ ਜੋਤੀ ਵਿਚ ਉਸ ਦੀ ਜੋਤ।
੨੩ ਮਨ ਦੇ ਜੂਠੇ ਹੋਣ ਕਰਕੇ ਸਰੀਰ ਵਿਚ ਭੀ ਜੂਠ ਹੁੰਦੀ ਹੈ ਤੇ ਜੀਭ ਭੀ ਜੂਠੀ ਹੁੰਦੀ ਹੈ।

---

* ਸਮੁੱਚਾ ਭਾਵ:—ਦੇਖੋ ਅੰਤਲੀ ਤੁਕ।

† ਸਮੁੱਚਾ ਭਾਵ:— ਅੰਦਰ ਦੇ ਗੁਣਾਂ ਤੋਂ ਬਿਨਾਂ ਨਿਰੇ ਗਿਆਨ ਦੀ ਫੋਲਾ ਫਾਲੀ ਤੇ ਕਥਨੀ ਬਦਨੀ ਦਾ ਕੁਝ ਅਰਥ ਨਹੀਂ।

ਜੂਠੀ ਹੋਇ ॥ ਮੁਖਿ ਝੂਠੈ ਝੂਠੁ ਬੋਲਣਾ ਕਿਉਕਰਿ ਸੂਚਾ ਹੋਇ ॥ [੧]ਬਿਨੁ ਅਭ ਸਬਦ ਨ ਮਾਂਜੀਐ ਸਾਚੇ ਤੇ ਸਚੁ ਹੋਇ ॥ ੧ ॥ [੨]ਮੁੰਧੇ ਗੁਣਹੀਣੀ ਸੁਖੁ ਕੇਹਿ[੩] ॥ ਪਿਰੁ ਰਲੀਆ ਰਸਿ ਮਾਣਸੀ [੪]ਸਾਚਿ ਸਬਦਿ ਸੁਖੁ ਨੇਹਿ ॥ ੧ ॥ ਰਹਾਉ ॥ ਪਿਰੁ ਪਰਦੇਸੀ ਜੇ ਥੀਐ ਧਨ ਵਾਂਢੀ[੫] ਝੂਰੇਇ ॥ ਜਿਉ ਜਲਿ ਥੋੜੈ ਮਛੁਲੀ [੬]ਕਰਣ ਪਲਾਵ ਕਰੇਇ ॥ ਪਿਰ ਭਾਵੈ ਸੁਖੁ ਪਾਈਐ ਜਾ ਆਪੇ ਨਦਰਿ ਕਰੇਇ ॥ ੨ ॥ ਪਿਰੁ ਸਾਲਾਹੀ ਆਪਣਾ ਸਖੀ ਸਹੇਲੀ ਨਾਲਿ ॥ [੭]ਤਨਿ ਸੋਹੈ ਮਨੁ ਮੋਹਿਆ [੮]ਰਤੀ ਰੰਗਿ ਨਿਹਾਲਿ ॥ ਸਬਦਿ ਸਵਾਰੀ ਸੋਹਣੀ ਪਿਰੁ ਰਾਵੇ ਗੁਣ ਨਾਲਿ ॥ ੩ ॥ ਕਾਮਣਿ[੯] ਕਾਮਿ ਨ ਆਵਈ ਖੋਟੀ ਅਵਗਣਿਆਰਿ ॥ ਨਾ ਸੁਖੁ ਪੇਈਐ ਸਾਹੁਰੈ ਝੂਠਿ ਜਲੀ ਵੇਕਾਰਿ ॥ ਆਵਣੁ ਵੰਞਣੁ[੧੦] ਡਾਖੜੋ[੧੧] ਛੋਡੀ ਕੰਤਿ ਵਿਸਾਰਿ ॥ ੪ ॥ ਪਿਰ ਕੀ ਨਾਰਿ ਸੁਹਾਵਣੀ [੧੨]ਮੁਤੀ ਸੋ ਕਿਤੁ ਸਾਦਿ ॥ ਪਿਰ ਕੈ ਕਾਮਿ ਨ ਆਵਈ ਬੋਲੇ ਫਾਦਿਲੁ[੧੩] ਬਾਦਿ[੧੪] ॥ ਦਰਿ ਘਰਿ ਢੋਈ ਨਾ ਲਹੈ ਛੂਟੀ[੧੫] ਦੂਜੈ ਸਾਦਿ ॥ ੫ ॥ ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ ॥ [੧੬]ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ ॥ ਕਥਨੀ ਝੂਠੀ ਜਗੁ ਭਵੈ ਰਹਣੀ ਸਬਦੁ ਸੁ ਸਾਰੁ[੧੭] ॥ ੬ ॥ ਕੇਤੇ ਪੰਡਿਤ ਜੋਤਕੀ[੧੮] ਬੇਦਾ ਕਰਹਿ ਬੀਚਾਰੁ ॥ [੧੯]ਵਾਦਿ ਵਿਰੋਧਿ ਸਲਾਹਣੇ ਵਾਦੇ ਆਵਣੁ ਜਾਣੁ ॥ ਬਿਨੁ [੨੦]ਗੁਰ ਕਰਮ ਨ ਛੁਟਸੀ ਕਹਿ ਸੁਣਿ ਆਖਿ ਵਖਾਣੁ ॥ ੭ ॥ ਸਭਿ ਗੁਣਵੰਤੀ ਆਖੀਅਹਿ ਮੈ ਗੁਣੁ ਨਾਹੀ ਕੋਇ ॥ ਹਰਿ ਵਰੁ ਨਾਰਿ ਸੁਹਾਵਣੀ ਮੈ ਭਾਵੈ ਪ੍ਰਭੁ ਸੋਇ ॥ ਨਾਨਕ ਸਬਦਿ ਮਿਲਾਵੜਾ ਨਾ ਵੇਛੋੜਾ ਹੋਇ ॥ ੮ ॥ ੫ ॥ ਸਿਰੀਰਾਗੁ ਮਹਲਾ ੧* ॥ ਜਪੁ ਤਪੁ ਸੰਜਮੁ[੨੧] ਸਾਧੀਐ ਤੀਰਥਿ ਕੀਚੈ ਵਾਸੁ ॥ ਪੁੰਨ ਦਾਨ ਚੰਗਿਆਈਆ ਬਿਨੁ ਸਾਚੇ ਕਿਆ ਤਾਸੁ[੨੨] ॥ [੨੩]ਜੇਹਾ ਰਾਧੇ ਤੇਹਾ ਲੁਣੈ ਬਿਨੁ ਗੁਣ ਜਨਮੁ ਵਿਣਾਸੁ ॥ ੧ ॥ ਮੁੰਧੇ[੨] ਗੁਣ ਦਾਸੀ ਸੁਖੁ ਹੋਇ ॥ ਅਵਗਣ ਤਿਆਗਿ ਸਮਾਈਐ ਗੁਰਮਤਿ ਪੂਰਾ ਸੋਇ ॥੧॥ਰਹਾਉ॥ ਵਿਣੁ ਰਾਸੀ ਵਾਪਾਰੀਆ ਤਕੇ ਕੁੰਡਾ ਚਾਰਿ ॥ ਮੂਲੁ ਨ ਬੁਝੈ ਆਪਣਾ ਵਸਤੁ ਰਹੀ ਘਰਬਾਰਿ[੨੪] ॥ ਵਿਣੁ ਵਖਰ[੨੫] ਦੁਖੁ ਅਗਲਾ[੨੬] ਕੂੜਿ ਮੁਠੀ ਕੂੜਿਆਰਿ ॥ ੨ ॥ ਲਾਹਾ ਅਹਿਨਿਸਿ[੨੭] ਨਉਤਨਾ[੨੮] ਪਰਖੇ ਰਤਨੁ ਵੀਚਾਰਿ ॥ ਵਸਤੁ ਲਹੈ ਘਰਿ ਆਪਣੈ ਚਲੈ ਕਾਰਜੁ ਸਾਰਿ[੨੯] ॥ ਵਣਜਾਰਿਆ ਸਿਉ ਵਣਜੁ ਕਰਿ ਗੁਰਮੁਖਿ ਬ੍ਰਹਮੁ ਬੀਚਾਰਿ ॥੩॥ ਸੰਤਾਂ ਸੰਗਤਿ ਪਾਈਐ ਜੇ ਮੇਲੇ ਮੇਲਣਹਾਰੁ ॥ ਮਿਲਿਆ ਹੋਇ ਨ ਵਿਛੁੜੈ ਜਿਸੁ ਅੰਤਰਿ ਜੋਤਿ ਅਪਾਰ ॥ ਸਚੈ ਆਸਣਿ ਸਚਿ ਰਹੈ ਸਚੈ ਪ੍ਰੇਮ ਪਿਆਰ ॥ ੪ ॥ ਜਿਨੀ ਆਪੁ[੩੦] ਪਛਾਣਿਆ [੩੧]ਘਰ ਮਹਿ ਮਹਲੁ ਸੁਥਾਇ[੩੨] ॥ ਸਚੇ ਸੇਤੀ ਰਤਿਆ ਸਚੋ

੧ ਸ਼ਬਦ ਦੇ ਪਾਣੀ ਤੋਂ ਬਿਨਾਂ ਸਾਫ਼ ਨਹੀਂ ਹੋਈਦਾ। ਅਭ=ਪਾਣੀ।
੨ ਹੇ ਇਸਤਰੀ!
੩ ਕਾਹਦਾ?
੪ ਸੱਚੇ ਸ਼ਬਦ ਦੁਆਰਾ ਪਿਆਰ ਵਿਚ ਹੀ ਸੁਖ ਹੈ। ਨੇਹਿ=ਨੇਂਹੁ ਵਿਚ, ਪਿਆਰ ਵਿਚ।
੫ ਪਰਦੇਸਨ, ਵਿਛੜੀ ਹੋਈ।
੬ ਕਾਰੁਣਯ ਪ੍ਰਲਾਪ—ਉਹ ਪੁਕਾਰ ਜਿਸ ਨੂੰ ਸੁਣ ਕੇ ਕਰੁਣਾ (ਦਯਾ) ਪੈਂਦਾ ਹੋਵੇ; ਕੀਰਨੇ ਪਾਉਣੇ।
੭ ਮਨ ਮੋਹਿਆ ਗਿਆ ਹੈ ਤੇ ਸਰੀਰ ਅੰਦਰ ਸੋਹਣਾ ਪਿਆ ਲਗਦਾ ਹੈ।
੮ ਪਿਆਰ ਵਿਚ ਲੱਗੀ ਹੋਈ ਪਤੀ ਨੂੰ ਵੇਖਦੀ (ਨਿਹਾਲਿ) ਹੈ।
੯ ਇਸਤਰੀ।
੧੦ ਜਾਣਾ।
੧੧ ਕਠਨ। ਜਨਮ ਮਰਨ (ਪੇਕਾ ਸਾਹੁਰਾ) ਉਸ ਲਈ ਭਾਰੂ ਹੋਇਆ ਹੈ।
੧੨ ਕਿਸ ਸੁਆਦ ਦੇ ਅਧੀਨ ਹੋ ਕੇ ਮੁੱਤੀ (ਛਡੀ ਗਈ)?
੧੩ ਫ਼ਜ਼ੂਲ।
੧੪ ਝਗੜੇ, ਬਹਿਸਾਂ।
੧੫ ਛੁੱਟੜ ਹੋਈ ਹੈ।
੧੬ ਹੋਰਨਾਂ ਨੂੰ।
੧੭ ਸ੍ਰੇਸ਼ਟ। ਸ਼ਬਦ ਹੀ ਅਸਲ ਰਹਿਣੀ ਹੈ।
੧੮ ਜੋਤਸ਼ੀ।
੧੯ (ਪੁਰਾਣੀਆਂ ਕਿਤਾਬਾਂ ਵਿਚ ਲਿਖੇ ਪਾਂਡਵਾਂ ਕੈਰਵਾਂ ਆਦਿ ਦੇ) ਵਿਰੋਧ ਤੇ ਝਗੜਿਆਂ ਨੂੰ ਸਲਾਹੁੰਦੇ ਰਹਿੰਦੇ ਹਨ। ਇਨ੍ਹਾਂ ਝਗੜਿਆਂ ਦੇ ਸੁਣਾਨ ਵਿਚ ਹੀ ਜ਼ਿੰਦਗੀ ਬਤੀਤ ਕਰਦੇ ਤੇ ਇਸ ਤਰਾਂ ਓਹ ਮੁੜਮੁੜ (ਜਨਮ ਮਰਨ ਵਿਚ) ਆਉਂਦੇ ਜਾਂਦੇ ਹਨ। "ਊਚੇ ਕੂਕਹਿ ਵਾਦਾ ਗਾਵਹਿ ਜੋਧਾ ਕਾ ਵੀਚਾਰੁ" (ਵਾਰ ਆਸਾ)।
੨੦ ਗੁਰੂ ਦੀ ਬਖਸ਼ਿਸ਼। ਵਖਿਆਨਾਂ ਨੂੰ ਕਹਿ ਸੁਣ ਕੇ ਵੀ ਖਲਾਸੀ ਨਹੀਂ ਹੁੰਦੀ ਬਿਨਾਂ ਗੁਰੂ ਦੀ ਬਖਸ਼ਿਸ਼ ਦੇ।
੨੧ ਇੰਦ੍ਰਿਆਂ ਨੂੰ ਰੋਕ ਕੇ ਰਖਣ ਦੀ ਕਿਰਿਆ।
੨੨ ਉਸ ਦਾ (ਕੀ ਫ਼ਾਇਦਾ ਹੈ)?
੨੩ ਜੇਹਾ ਬੀਜੇ ਉਹੋ ਵਢੇਗਾ।
੨੪ ਘਰ ਦੇ ਦਰਵਜੇ ਵਿਚ ਹੀ। ਭਾਵ ਵਿੱਕੀ ਹੀ ਨਾ। ਲਾਹਾ ਕੀ ਹੋਣਾ ਸੀ?
੨੫ ਸੌਦਾ।
੨੬ ਬਹੁਤਾ।
੨੭ ਦਿਨ ਰਾਤ, ਹਰ ਰੋਜ।
੨੮ ਨਵਾਂ, ਸਦਾ ਤਾਜ਼ਾ। ਲਾਭ ਉਸ ਨੂੰ ਨਿੱਤ ਨਵੇਂ ਤੋਂ ਨਵਾਂ ਹੁੰਦਾ ਹੈ ਜੋ ਨਾਮ ਰਤਨ ਨੂੰ ਵੀਚਾਰ ਕੇ ਪਰਖਦੀ ਹੈ।
੨੯ ਸਵਾਰ ਕੇ, ਪੂਰਾ ਕਰ ਕੇ।
੩੦ ਆਪਣਾ ਆਪ, ਆਪਣਾ ਅਸਲਾ।
੩੧ ਇਸੇ ਸਰੀਰ ਵਿਚ ਵਾਹਿਗੁਰੂ ਦਾ ਟਿਕਾਣਾ।
੩੨ ਹਿਰਦੇ ਰੂਪ ਉੱਤਮ ਥਾਂ ਤੇ।

* ਸਮੁੱਚਾ ਭਾਵ :— ਗਿਣਤੀ ਦੇ ਮੁਕਰਰ ਕਰਮਾਂ ਨਾਲ ਕੁਝ ਨਹੀਂ ਬਣਦਾ, ਅੰਦਰ ਦੇ ਗੁਣ ਤੇ ਪਰੇਮ ਜ਼ਰੂਰੀ ਹੈ।

ਪਲੈ ਪਾਇ ॥ ਤ੍ਰਿਭਵਣਿ[1] ਸੋ ਪ੍ਰਭੁ ਜਾਣੀਐ [2]ਸਾਚੋ ਸਾਚੈ ਨਾਇ ॥ ੫ ॥ ਸਾਧਨ[3] ਖਰੀ ਸੁਹਾਵਣੀ ਜਿਨਿ ਪਿਰੁ ਜਾਤਾ ਸੰਗਿ ॥ ਮਹਲੀ[4] ਮਹਲਿ ਬੁਲਾਈਐ ਸੋ ਪਿਰੁ [5]ਰਾਵੇ ਰੰਗਿ ॥ ਸਚਿ ਸੁਹਾਗਣਿ ਸਾ ਭਲੀ [6]ਪਿਰਿ ਮੋਹੀ ਗੁਣ ਸੰਗਿ ॥ ੬ ॥ ਭੂਲੀ ਭੂਲੀ ਥਲਿ[7] ਚੜਾ ਥਲਿ ਚੜਿ ਡੂਗਰਿ[8] ਜਾਉ ॥ ਬਨ ਮਹਿ ਭੂਲੀ ਜੇ ਫਿਰਾ ਬਿਨੁ ਗੁਰ ਬੂਝ ਨ ਪਾਉ ॥ ਨਾਵਹੁ ਭੂਲੀ ਜੇ ਫਿਰਾ ਫਿਰਿ ਫਿਰਿ ਆਵਉ ਜਾਉ ॥ ੭ ॥ ਪੁਛਹੁ ਜਾਇ ਪਧਾਊਆ[9] ਚਲੇ ਚਾਕਰ ਹੋਇ ॥ [10]ਰਾਜਨੁ ਜਾਣਹਿ ਆਪਣਾ ਦਰਿ ਘਰਿ ਠਾਕ ਨ ਹੋਇ ॥ ਨਾਨਕ ਏਕੋ [11]ਰਵਿ ਰਹਿਆ ਦੂਜਾ ਅਵਰੁ ਨ ਕੋਇ ॥ ੮ ॥ ੬ ॥ ਸਿਰੀਰਾਗੁ ਮਹਲਾ ੧* ॥ ਗੁਰ ਤੇ ਨਿਰਮਲੁ[12] ਜਾਣੀਐ ਨਿਰਮਲ ਦੇਹ ਸਰੀਰੁ ॥ ਨਿਰਮਲੁ ਸਾਚੋ ਮਨਿ ਵਸੈ ਸੋ ਜਾਣੈ [13]ਅਭ ਪੀਰ ॥ [14]ਸਹਜੈ ਤੇ ਸੁਖੁ ਅਗਲੋ ਨਾ ਲਾਗੈ ਜਮ ਤੀਰੁ ॥ ੧ ॥ ਭਾਈ ਰੇ ਮੈਲੁ ਨਾਹੀ ਨਿਰਮਲ ਜਲਿ ਨਾਇ[15] ॥ ਨਿਰਮਲੁ ਸਾਚਾ ਏਕੁ ਤੂ ਹੋਰੁ ਮੈਲੁ ਭਰੀ ਸਭ ਜਾਇ[16] ॥ ੧ ॥ ਰਹਾਉ ॥ ਹਰਿ ਕਾ ਮੰਦਰੁ ਸੋਹਣਾ ਕੀਆ ਕਰਣੈਹਾਰਿ ॥ ਰਵਿ[17] ਸਸਿ[18] ਦੀਪ ਅਨੂਪ ਜੋਤਿ ਤ੍ਰਿਭਵਣਿ ਜੋਤਿ ਅਪਾਰ ॥ ਹਾਟ ਪਟਣ[19] ਗੜ[20] ਕੋਠੜੀ ਸਚੁ ਸਉਦਾ ਵਾਪਾਰ ॥ ੨ ॥ ਗਿਆਨ ਅੰਜਨੁ[21] ਭੈਭੰਜਨਾ ਦੇਖੁ ਨਿਰੰਜਨ[22] ਭਾਇ ॥ ਗੁਪਤੁ ਪ੍ਰਗਟੁ ਸਭ ਜਾਣੀਐ ਜੇ ਮਨੁ ਰਾਖੈ ਠਾਇ[23] ॥ ਐਸਾ ਸਤਿਗੁਰੁ ਜੇ ਮਿਲੈ ਤਾ ਸਹਜੇ ਲਏ ਮਿਲਾਇ ॥ ੩ ॥ ਕਸਿ[24] ਕਸਵਟੀ ਲਾਈਐ ਪਰਖੇ ਹਿਤੁ ਚਿਤੁ ਲਾਇ ॥ ਖੋਟੇ ਠਉਰ ਨ ਪਾਇਨੀ ਖਰੇ ਖਜਾਨੈ ਪਾਇ ॥ ਆਸ ਅੰਦੇਸਾ ਦੂਰਿ ਕਰਿ ਇਉ ਮਲੁ ਜਾਇ ਸਮਾਇ[25] ॥ ੪ ॥ ਸੁਖ ਕਉ ਮਾਗੈ ਸਭੁ ਕੋ ਦੁਖੁ ਨ ਮਾਗੈ ਕੋਇ ॥ [26]ਸੁਖੈ ਕਉ ਦੁਖੁ ਅਗਲਾ ਮਨਮੁਖਿ ਬੂਝ ਨ ਹੋਇ ॥ ਸੁਖ ਦੁਖ ਸਮ[27] ਕਰਿ ਜਾਣੀਅਹਿ ਸਬਦਿ ਭੇਦਿ[28] ਸੁਖੁ ਹੋਇ ॥ ੫ ॥ ਬੇਦੁ ਪੁਕਾਰੇ ਵਾਚੀਐ ਬਾਣੀ ਬ੍ਰਹਮ ਬਿਆਸੁ† ॥ ਮੁਨਿ ਜਨ ਸੇਵਕ ਸਾਧਿਕਾ[29] ਨਾਮਿ ਰਤੇ ਗੁਣਤਾਸੁ ॥ ਸਚਿ ਰਤੇ ਸੇ ਜਿਣਿ[30] ਗਏ ਹਉ ਸਦ ਬਲਿਹਾਰੈ ਜਾਸੁ ॥ ੬ ॥ ਚਹੁ ਜੁਗਿ ਮੈਲੇ ਮਲੁ ਭਰੇ ਜਿਨ ਮੁਖਿ ਨਾਮੁ ਨ ਹੋਇ ॥ ਭਗਤੀ ਭਾਇ ਵਿਹੂਣਿਆ ਮੁਹੁ ਕਾਲਾ ਪਤਿ ਖੋਇ ॥ ਜਿਨੀ ਨਾਮੁ ਵਿਸਾਰਿਆ ਅਵਗਣ ਮੁਠੀ ਰੋਇ ॥ ੭ ॥ ਖੋਜਤ ਖੋਜਤ ਪਾਇਆ [31]ਡਰੁ ਕਰਿ ਮਿਲੈ ਮਿਲਾਇ ॥ ਆਪੁ ਪਛਾਣੈ ਘਰਿ ਵਸੈ ਹਉਮੈ ਤ੍ਰਿਸਨਾ ਜਾਇ ॥ ਨਾਨਕ ਨਿਰਮਲ ਊਜਲੇ ਜੋ ਰਾਤੇ ਹਰਿਨਾਇ[32] ॥ ੮ ॥ ੭ ॥ ਸਿਰੀਰਾਗੁ ਮਹਲਾ ੧‡ ॥ ਸੁਣਿ ਮਨ ਭੂਲੇ ਬਾਵਰੇ ਗੁਰ ਕੀ ਚਰਣੀ ਲਾਗੁ ॥ ਹਰਿ ਜਪਿ ਨਾਮੁ ਧਿਆਇ ਤੂ [33]ਜਮੁ ਡਰਪੈ ਦੁਖ ਭਾਗੁ ॥ ਦੂਖੁ ਘਣੋ[34] ਦੋਹਾਗਣੀ[35] ਕਿਉ ਥਿਰੁ ਰਹੈ

੧ ਤਿੰਨਾਂ ਲੋਕਾਂ ਵਿੱਚ।
੨ ਜੋ ਸੱਚਾ ਹੈ ਸੱਚੇ ਨਾਮ ਕਰਕੇ। ਦੇਖੋ ਸਫ਼ਾ ੯, ਨੋਟ ੧੩।
੩ ਇਸਤਰੀ।
੪ ਇਸਤਰੀ।
੫ ਪਿਆਰ ਨਾਲ ਭੋਗਦਾ ਹੈ।
੬ ਪਤੀ ਨੇ ਗੁਣਾਂ ਨਾਲ ਮੋਹੀ ਹੈ।
੭ ਖੁਸ਼ਕ ਧਰਤੀ ਵਿਚ।
੮ ਪਰਬਤ ਤੇ।
੯ ਰਾਹੀਆਂ ਕੋਲੋਂ—ਗੁਰੂ ਦੇ ਰਾਹ ਤੇ ਚਲਣ ਵਾਲੇ ਜੋ ਸੇਵਕ ਹੋ ਕੇ ਚਲੇ ਹਨ।
੧੦ ਉਸ ਨੂੰ ਆਪਣਾ ਪਾਤਸ਼ਾਹ ਕਰਕੇ ਸਮਝਦੇ ਹਨ, (ਇਸ ਲਈ ਵਫ਼ਾਦਾਰ ਪਰਜਾ ਹੋਣ ਕਰ ਕੇ ਉਸ ਦੇ ਮਹਲ ਦੇ ਦਰਵਾਜ਼ੇ ਉਤੇ ਉਨ੍ਹਾਂ ਨੂੰ ਕੋਈ ਨਹੀਂ ਅਟਕਾਉਂਦਾ। "ਮਹਰਮ ਮਹਲ ਨ ਕੋ ਅਟਕਾਵੈ" (ਗੋ: ਰਵਿਦਾਸ)।
੧੧ ਹਰ ਥਾਂ ਸਮਾ ਰਿਹਾ ਹੈ।
੧੨ ਪਵਿਤਰ ਹਰੀ ਨੂੰ।
੧੩ ਦਿਲ ਦੀ ਪੀੜ।
੧੪ ਗਿਆਨ ਦੁਆਰਾ ਸੁਖ ਬਹੁਤ ਮਿਲਦਾ ਹੈ।
੧੫ ਨ੍ਹਾਵਣ ਨਾਲ। ਨਾਮ ਰੂਪ ਪਵਿੱਤਰ ਜਲ ਨਾਲ ਨ੍ਹਾਤਿਆਂ ਮੈਲ ਨਹੀਂ ਰਹਿੰਦੀ।
੧੬ ਥਾਂਵਾਂ।
੧੭ ਸੂਰਜ।
੧੮ ਚੰਦਰਮਾ। ਸੂਰਜ ਚੰਦ ਅਨੂਪ ਜੋਤ ਵਾਲੇ ਦੀਵੇ ਹਨ ਜਿਨ੍ਹਾਂ ਦੀ ਬੇਅੰਤ ਜੋਤ ਤਿੰਨ ਲੋਕਾਂ ਵਿਚ ਹੈ।
੧੯ ਸ਼ਹਿਰ।
੨੦ ਕਿਲ੍ਹਾ। ਸਰੀਰ ਮੰਦਰ ਵਿਚ ਦਿਲ ਦਿਮਾਗ ਆਦਿ ਹਟੀਆਂ, ਸ਼ਹਿਰ, ਕਿਲ੍ਹੇ ਅਤੇ ਕੋਠੀਆਂ ਹਨ, ਜਿਨ੍ਹਾਂ ਵਿਚ ਸਉਦਾ ਵਾਪਾਰ ਸੱਚ ਰੂਪ ਹੈ।
੨੧ ਸੁਰਮਾ। ਗਿਆਨ ਰੂਪ ਸੁਰਮਾ ਸਭ ਤੋਂ ਤੇਜ਼ ਦਿੰਦਾ ਹੈ।
੨੨ ਪਵਿੱਤਰ ਵਾਹਿਗੁਰੂ। ਹਰੀ ਦੇ ਪਰੇਮ ਵਿਚ ਲੱਗ ਕੇ ਵੇਖ ਲੈ।
੨੩ ਥਾਂ ਤੇ, ਟਿਕਾ ਕੇ। ਗੁਪਤ ਪਰਗਟ ਹਰੀ ਨੂੰ ਜਾਣੀਦਾ ਹੈ ਜੇ ਮਨ ਟਿਕ ਜਾਵੇ।
੨੪ ਘਸਾ ਕੇ। ਹਰੀ ਦੀ ਕਸਵੱਟੀ ਤੇ ਪਰਖ ਹੁੰਦੀ ਹੈ, ਉਹ ਚੰਗੀ ਤਰਾਂ ਹਿੱਤ (ਪਿਆਰ) ਤੇ ਧਿਆਨ ਲਾ ਕੇ ਪਰਖਦਾ ਹੈ।
੨੫ ਮੁੱਕ ਜਾਂਦੀ ਹੈ।
੨੬ ਸੁਖਾਂ ਦੀ ਆਸ ਰਖਣ ਨਾਲ ਸਗੋਂ ਵਧੇਰੇ ਦੁਖ ਹੁੰਦਾ ਹੈ।
੨੭ ਇਕੋ ਜੇਹਾ।
੨੮ ਵਿਨ੍ਹਿਆ ਜਾ ਕੇ ਸ਼ਬਦ ਵਿਚ।
੨੯ ਸਾਧਨਾ ਸਾਧਨ ਵਾਲੇ।
੩੦ ਜਿੱਤ।
੩੧ ਹਰੀ ਦੇ ਡਰ ਕਰ ਕੇ।
੩੨ ਹਰੀ ਨਾਮ ਵਿਚ।
੩੩ ਮੌਤ ਡਰੇਗੀ ਅਤੇ ਦੁਖ ਨਸ ਜਾਏਗਾ।
੩੪ ਬਹੁਤ।
੩੫ ਛੁੱਟੜਾਂ ਨੂੰ।

---

* ਸਮੁੱਚਾ ਭਾਵ:— ਵਾਹਿਗੁਰੂ ਪਵਿੱਤਰ ਹੋਣ ਕਰਕੇ ਸਾਨੂੰ ਆਪਣੇ ਅੰਦਰ ਦੇ ਖੋਟ ਕਢਣੇ ਪੈਣਗੇ। ਇਹ ਕੰਮ ਗੁਰੂ ਦੇ ਦੱਸੇ ਨਾਮ ਦੁਆਰਾ ਹੀ ਹੋ ਸਕਦਾ ਹੈ। ਵੇਖੋ ਅੰਤਲੀ ਤੁਕ।

† ਇਕ ਰਿਖੀ ਜੋ ਬਹੁਤ ਭਾਰਾ ਕਵੀ ਹੋਇਆ ਹੈ। ਇਸ ਨੇ ਵੇਦਾਂਤ ਸੂਤਰ ਰਚ ਕੇ ਛੇਵਾਂ ਦਰਸ਼ਨ ਕਾਇਮ ਕੀਤਾ ਸੀ। ਸ਼ਬਦ ਵਿਆਸ ਦਾ ਅਰਥ ਹੈ ਫੈਲਾਉ ਜਾਂ ਵਿਸਤਾਰ। ਵੇਦਾਂ ਦੀ ਵੰਡ ਅਤੇ ਪੁਰਾਣ ਕਥਾ ਦਾ ਵਿਸਤਾਰ ਕਰਨ ਕਰਕੇ ਇਸ ਦਾ ਨਾਉਂ 'ਵਿਆਸ' ਹੈ। ਏਥੇ 'ਬਿਆਸੁ' ਸ਼ਬਦ ਬਿਆਸ ਦੀ ਰਚੀ ਸਿਮ੍ਰਤੀ ਤੇ ਪੁਰਾਣਾਂ ਲਈ ਆਇਆ ਹੈ। ਯਥਾ—'ਬਿਆਸ ਮਹਿ ਲੇਖੀਐ'। ਤੁਕ ਦਾ ਅਰਥ ਇਸ ਪ੍ਰਕਾਰ ਹੋਵੇਗਾ:—ਬ੍ਰਹਮਾਂ ਦੀ ਬਾਣੀ ਜੋ ਬਿਆਸ ਹੈ ਉਸ ਨੂੰ ਪੜ੍ਹੀਏ ਤਾਂ ਬੇਦ ਪੁਕਾਰ ਕੇ ਕਹਿੰਦਾ ਹੈ ਕਿ ਮੁਨੀ ਜਨ, ਸੇਵਕ ਅਤੇ ਸਾਧਨਾ ਕਰਨ ਵਾਲੇ ਨਾਮ ਵਿਚ ਲੱਗੇ ਹੋਏ ਹਨ, ਕਿਉਂਕਿ ਉਹ ਗੁਣਾਂ ਦਾ ਖ਼ਜ਼ਾਨਾ ਹੈ।

‡ ਸਮੁੱਚਾ ਭਾਵ:— ਕਹੇ ਸੁਣੇ ਕੁਝ ਨਹੀਂ ਹੁੰਦਾ, ਅਸਲ ਗੱਲ ਨਾਮ ਦਾ ਪਿਆਰ ਹੈ ਜੋ ਗੁਰੂ ਦੇ ਸ਼ਬਦ ਤੋਂ ਮਿਲਦਾ ਹੈ।

ਸੁਹਾਗੁ ॥ ੧ ॥ ਭਾਈ ਰੇ ਅਵਰੁ ਨਾਹੀ ਮੈ ਥਾਉ ॥ ਮੈ ਧਨੁ ਨਾਮੁ ਨਿਧਾਨੁ ਹੈ ਗੁਰਿ ਦੀਆ ਬਲਿ ਜਾਉ ॥ ੧ ॥ ਰਹਾਉ ॥ [1]ਗੁਰਮਤਿ ਪਤਿ ਸਾਬਾਸਿ ਤਿਸੁ ਤਿਸ ਕੈ ਸੰਗਿ ਮਿਲਾਉ ॥ ਤਿਸੁ ਬਿਨੁ ਘੜੀ ਨ ਜੀਵਊ ਬਿਨੁ ਨਾਵੈ ਮਰਿ ਜਾਉ ॥ ਮੈ ਅੰਧੁਲੇ ਨਾਮੁ ਨ ਵੀਸਰੈ [2]ਟੇਕ ਟਿਕੀ ਘਰਿ ਜਾਉ ॥ ੨ ॥ ਗੁਰੂ ਜਿਨਾ ਕਾ ਅੰਧੁਲਾ ਚੇਲੇ ਨਾਹੀ ਠਾਉ[3] ॥ ਬਿਨੁ ਸਤਿਗੁਰ ਨਾਉ ਨ ਪਾਈਐ ਬਿਨੁ ਨਾਵੈ ਕਿਆ ਸੁਆਉ[4] ॥ ਆਇ ਗਇਆ ਪਛੁਤਾਵਣਾ ਜਿਉ ਸੁੰਞੈ ਘਰਿ ਕਾਉ ॥ ੩ ॥ ਬਿਨੁ ਨਾਵੈ ਦੁਖੁ ਦੇਹੁਰੀ[5] ਜਿਉ ਕਲਰ ਕੀ ਭੀਤਿ[6] ॥ ਤਬਲਗੁ ਮਹਲੁ ਨ ਪਾਈਐ ਜਬਲਗੁ ਸਾਚੁ ਨ ਚੀਤਿ ॥ ਸਬਦਿ ਰਪੈ[7] ਘਰੁ ਪਾਈਐ [8]ਨਿਰਬਾਣੀ ਪਦੁ ਨੀਤਿ ॥ ੪ ॥ ਹਉ ਗੁਰ ਪੂਛਉ ਆਪਣੇ ਗੁਰ ਪੁਛਿ ਕਾਰ ਕਮਾਉ ॥ ਸਬਦਿ ਸਲਾਹੀ[9] ਮਨਿ ਵਸੈ ਹਉਮੈ ਦੁਖੁ ਜਲਿ ਜਾਉ ॥ ਸਹਜੇ[10] ਹੋਇ ਮਿਲਾਵੜਾ ਸਾਚੇ ਸਾਚਿ ਮਿਲਾਉ[11] ॥ ੫ ॥ ਸਬਦਿ ਰਤੇ ਸੇ ਨਿਰਮਲੇ ਤਜਿ ਕਾਮ ਕ੍ਰੋਧੁ ਅਹੰਕਾਰੁ ॥ ਨਾਮੁ ਸਲਾਹਨਿ ਸਦ ਸਦਾ ਹਰਿ ਰਾਖਹਿ ਉਰਧਾਰਿ[12] ॥ ਸੋ ਕਿਉ ਮਨਹੁ ਵਿਸਾਰੀਐ ਸਭ ਜੀਆ ਕਾ ਆਧਾਰੁ[13] ॥ ੬ ॥ ਸਬਦਿ ਮਰੈ ਸੋ [14]ਮਰਿ ਰਹੈ ਫਿਰਿ ਮਰੈ ਨ ਦੂਜੀ ਵਾਰ ॥ ਸਬਦੈ ਹੀ ਤੇ ਪਾਈਐ ਹਰਿਨਾਮੇ ਲਗੈ ਪਿਆਰੁ ॥ ਬਿਨੁ ਸਬਦੈ ਜਗੁ ਭੂਲਾ ਫਿਰੈ ਮਰਿ ਜਨਮੈ ਵਾਰੋ ਵਾਰ ॥ ੭ ॥ ਸਭ ਸਾਲਾਹੈ ਆਪ ਕਉ ਵਡਹੁ ਵਡੇਰੀ ਹੋਇ ॥ ਗੁਰ ਬਿਨੁ [15]ਆਪੁ ਨ ਚੀਨੀਐ ਕਹੇ ਸੁਣੇ ਕਿਆ ਹੋਇ ॥ ਨਾਨਕ ਸਬਦਿ ਪਛਾਣੀਐ [16]ਹਉਮੈ ਕਰੈ ਨ ਕੋਇ ॥ ੮ ॥ ੮ ॥ ਸਿਰੀਰਾਗੁ ਮਹਲਾ ੧* ॥ ਬਿਨੁ ਪਿਰ ਧਨ ਸੀਗਾਰੀਐ ਜੋਬਨੁ ਬਾਦਿ[17] ਖੁਆਰੁ ॥ ਨਾ ਮਾਣੇ ਸੁਖਿ ਸੇਜੜੀ ਬਿਨੁ ਪਿਰ ਬਾਦਿ ਸੀਗਾਰੁ ॥ ਦੂਖੁ ਘਣੋ ਦੋਹਾਗਣੀ ਨਾ ਘਰਿ ਸੇਜ ਭਤਾਰੁ[18] ॥ ੧ ॥ ਮਨ ਰੇ ਰਾਮ ਜਪਹੁ ਸੁਖੁ ਹੋਇ ॥ ਬਿਨੁ ਗੁਰ ਪ੍ਰੇਮੁ[19] ਨ ਪਾਈਐ ਸਬਦਿ ਮਿਲੈ ਰੰਗੁ[20] ਹੋਇ ॥ ੧ ॥ ਰਹਾਉ ॥ ਗੁਰ ਸੇਵਾ ਸੁਖੁ ਪਾਈਐ [21]ਹਰਿ ਵਰੁ ਸਹਜਿ ਸੀਗਾਰੁ ॥ ਸਚਿ ਮਾਣੇ ਪਿਰ ਸੇਜੜੀ ਗੂੜਾ ਹੇਤੁ ਪਿਆਰੁ ॥ ਗੁਰਮੁਖਿ[22] ਜਾਣਿ ਸਿਞਾਣੀਐ ਗੁਰਿ ਮੇਲੀ ਗੁਣ ਚਾਰੁ[23] ॥ ੨ ॥ ਸਚਿ ਮਿਲਹੁ ਵਰ ਕਾਮਣੀ ਪਿਰਿ ਮੋਹੀ ਰੰਗੁ ਲਾਇ ॥ ਮਨੁ ਤਨੁ ਸਾਚਿ ਵਿਗਸਿਆ[24] ਕੀਮਤਿ ਕਹਣੁ ਨ ਜਾਇ ॥ ਹਰਿ ਵਰੁ ਘਰਿ ਸੋਹਾਗਣੀ [25]ਨਿਰਮਲ ਸਾਚੈ ਨਾਇ ॥ ੩ ॥ ਮਨ ਮਹਿ ਮਨੂਆ ਜੇ ਮਰੈ ਤਾ ਪਿਰੁ ਰਾਵੈ[26] ਨਾਰਿ ॥ [27]ਇਕਤੁ ਤਾਗੈ ਰਲਿ ਮਿਲੈ ਗਲਿ ਮੋਤੀਅਨ ਕਾ ਹਾਰੁ ॥ ਸੰਤਸਭਾ ਸੁਖੁ ਊਪਜੈ ਗੁਰਮੁਖਿ ਨਾਮ ਅਧਾਰੁ ॥ ੪ ॥ ਖਿਨ ਮਹਿ ਉਪਜੈ ਖਿਨਿ ਖਪੈ ਖਿਨੁ ਆਵੈ ਖਿਨੁ ਜਾਇ ॥ ਸਬਦੁ ਪਛਾਣੈ ਰਵਿ ਰਹੈ ਨਾ ਤਿਸੁ

੧ ਗੁਰੂ ਦੀ ਮਤਿ ਦੁਆਰਾ ਇਜ਼ਤ ਬਣਦੀ ਹੈ। ਉਸ ਗੁਰੂ ਨੂੰ ਸ਼ਾਬਾਸ਼ ਹੈ। ਉਸ ਗੁਰੂ ਦੇ ਨਾਲ ਮੈਂ ਮਿਲਾਂ।

੨ ਉਸ ਦੇ ਆਸਰੇ ਨਾਲ ਟਿਕੀ ਹਾਂ।

੩ ਥਾਂ।

੪ ਮਨੋਰਥ ਸਿਧੀ। ਜੇ ਨਾਮ ਨਾ ਮਿਲਿਆ, ਤਾਂ ਜ਼ਿੰਦਗੀ ਦਾ ਕੀ ਮਨੋਰਥ ਹੋਇਆ?

੫ ਦੇਹ।

੬ ਕੰਧ।

੭ ਰੰਗੇ ਜਾਣ ਨਾਲ।

੮ ਤੁਰੀਆ ਪਦ, ਮੋਖ ਪਦ। (ਨੀਤਿ) ਸਦਾ ਲਈ ਮੋਖ ਪਦ ਪ੍ਰਾਪਤ ਕਰਦੇ ਹਨ।

੯ ਸਲਾਹਣ ਯੋਗ ਵਾਹਿਗੁਰੂ।

੧੦ ਸਹਜ ਅਵਸਥਾ ਵਿਚ ਹੋ ਕੇ, ਤਿੰਨਾਂ ਗੁਣਾਂ ਤੋਂ ਉਤਾਹਾਂ ਚੜ੍ਹ ਕੇ ਚੌਥੇ ਪਦ ਵਿਚ ਹੋ ਕੇ।

੧੧ ਮੇਲ। ਸੱਚੇ ਨੂੰ ਸੱਚ ਦੁਆਰਾ ਮਿਲੀਦਾ ਹੈ।

੧੨ ਦਿਲ ਵਿਚ ਧਾਰ ਕੇ।

੧੩ ਆਸਰਾ।

੧੪ ਹੰਕਾਰ ਭਾਵ ਤੋਂ ਸਦਾ ਲਈ ਮਰ ਚੁਕਾ ਹੈ।

੧੫ ਆਪਣੇ ਆਪ (ਅਸਲੇ) ਨੂੰ ਨਹੀਂ ਪਛਾਣੀਦਾ।

੧੬ ਹੰਕਾਰ ਨਹੀਂ ਕਰਦਾ।

੧੭ ਫ਼ਜ਼ੂਲ।

੧੮ ਪਤੀ।

੧੯ ਪ੍ਰੀਤਮ, ਪਤੀ।

੨੦ ਖ਼ੁਸ਼ੀ, ਅਨੰਦ, ਮੌਜ।

੨੧ ਸਹਿਜ (ਉੱਚੀ ਸ਼ਾਂਤੀ ਵਾਲੀ ਸੁਰਤ) ਦੁਆਰਾ ਸੀਗਾਰ ਕਰੀਏ ਤਾਂ ਹਰਿ ਵਰ ਮਿਲਦਾ ਹੈ।

੨੨ ਗੁਰੂ ਦੀ ਰਾਹੀਂ।

੨੩ ਚੱਜ ਦੀ ਰਹਿਣੀ। ਗੁਰੂ ਨੇ ਹਰੀ ਨਾਲ ਮੇਲੀ ਹੈ, ਤਾਂ ਜਾ ਕੇ ਗੁਣ ਤੇ ਸੁਚੱਜ ਪ੍ਰਾਪਤ ਹੋਇਆ ਹੈ। ਇਥੇ 'ਗੁਣ' ਬਹੁਵਚਨ ਹੈ, ਅਤੇ 'ਚਾਰੁ' ਇਕਵਚਨ ਹੈ। ਯਥਾ:–'ਨਾਮ ਬਿਨਾ ਕੈਸੇ ਗੁਨ ਚਾਰ" (ਬਸੰਤ ਮਹਲਾ ੧)।

੨੪ ਖਿੜਿਆ ਹੈ।

੨੫ ਸੱਚੇ ਨਾਮ ਕਰਕੇ ਨਿਰਮਲ ਹੈ।

੨੬ ਭੋਗਦਾ ਹੈ। ਜੇ ਮਨ ਵਿਚ ਮਨ ਮਰ ਜਾਵੇ, ਭਾਵ ਮਨ ਆਪਣੇ ਅਸਲੇ ਦੀ ਪਛਾਣ ਕਰਕੇ ਆਪਾ ਭਾਵ ਮੁਕਾ ਦੇਵੇ ਤਾਂ ਪਤੀ ਭੋਗਦਾ ਹੈ।

੨੭ ਜਿਵੇਂ ਮੋਤੀ ਧਾਗੇ ਵਿਚ ਪਰੋਚ ਕੇ ਇੱਕ ਹਾਰ ਬਣਦਾ ਹੈ, ਤਿਵੇਂ ਪਤੀ ਤੇ ਇਸਤਰੀ ਅਭੇਦ ਹੋ ਕੇ ਇੱਕ ਹੋਏ ਹਨ।

---

* ਸਮੁੱਚਾ ਭਾਵ:– ਕਹਿਣੀ ਕਥਨੀ ਨਾਲ, ਜਾਂ ਬਾਹਰਲੀ ਸੁੱਚਮ ਨਾਲ ਪ੍ਰਭੂ ਨਹੀਂ ਮਿਲਦਾ; ਉਹ ਅੰਦਰਲੀ ਸਫਾਈ ਤੇ ਸ਼ਬਦ ਦੇ ਪਿਆਰ ਨਾਲ ਮਿਲਦਾ ਹੈ।

ਕਾਲੁ ਸੰਤਾਇ[੧] ॥ ਸਾਹਿਬੁ ਅਤੁਲੁ ਨ ਤੋਲੀਐ ਕਥਨਿ ਨ ਪਾਇਆ ਜਾਇ ॥ ੫ ॥
ਵਾਪਾਰੀ ਵਣਜਾਰਿਆ ਆਏ ਵਜਹੁ[੨] ਲਿਖਾਇ ॥ ਕਾਰ ਕਮਾਵਹਿ ਸਚ ਕੀ ਲਾਹਾ
ਮਿਲੈ ਰਜਾਇ[੩] ॥ ਪੂੰਜੀ ਸਾਚੀ ਗੁਰੁ ਮਿਲੈ ਨਾ ਤਿਸੁ [੪]ਤਿਲੁ ਨ ਤਮਾਇ ॥ ੬ ॥
ਗੁਰਮੁਖਿ ਤੋਲਿ ਤੁੋਲਾਇਸੀ[੫] ਸਚੁ ਤਰਾਜੀ[੬] ਤੋਲੁ ॥ ਆਸਾ ਮਨਸਾ ਮੋਹਣੀ ਗੁਰਿ
[੭]ਠਾਕੀ ਸਚੁ ਬੋਲੁ ॥ ਆਪਿ ਤੁਲਾਏ ਤੋਲਸੀ ਪੂਰੇ ਪੂਰਾ ਤੋਲੁ ॥ ੭ ॥ ਕਥਨੈ
ਕਹਣਿ ਨ ਛੁਟੀਐ ਨਾ ਪੜਿ ਪੁਸਤਕ ਭਾਰ ॥ ਕਾਇਆ [੮]ਸੋਚ ਨ ਪਾਈਐ ਬਿਨੁ
ਹਰਿ ਭਗਤਿ ਪਿਆਰ ॥ ਨਾਨਕ ਨਾਮੁ ਨ ਵੀਸਰੈ ਮੇਲੇ ਗੁਰੁ ਕਰਤਾਰ ॥ ੮ ॥ ੯ ॥
ਸਿਰੀਰਾਗੁ ਮਹਲਾ ੧* ॥ ਸਤਿਗੁਰੁ ਪੂਰਾ ਜੇ ਮਿਲੈ ਪਾਈਐ ਰਤਨੁ ਬੀਚਾਰੁ ॥
ਮਨੁ ਦੀਜੈ ਗੁਰ ਆਪਣੇ ਪਾਈਐ [੯]ਸਰਬ ਪਿਆਰੁ ॥ ਮੁਕਤਿ ਪਦਾਰਥੁ ਪਾਈਐ
ਅਵਗਣ ਮੇਟਣਹਾਰੁ ॥ ੧ ॥ ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ ॥ ਪੂਛਹੁ
ਬ੍ਰਹਮੇ ਨਾਰਦੈ[੧੦] ਬੇਦ ਬਿਆਸੈ[੧੧] ਕੋਇ ॥ ੧ ॥ ਰਹਾਉ ॥ [੧੨]ਗਿਆਨੁ
ਧਿਆਨੁ ਧੁਨਿ ਜਾਣੀਐ ਅਕਥੁ ਕਹਾਵੈ ਸੋਇ[੧੩] ॥ [੧੪]ਸਫਲਿਓ ਬਿਰਖੁ
ਹਰੀਆਵਲਾ ਛਾਵ ਘਣੇਰੀ ਹੋਇ ॥ [੧੫]ਲਾਲ ਜਵੇਹਰ ਮਾਣਕੀ ਗੁਰ ਭੰਡਾਰੈ
ਸੋਇ ॥੨॥ ਗੁਰ ਭੰਡਾਰੈ ਪਾਈਐ ਨਿਰਮਲ ਨਾਮ ਪਿਆਰੁ ॥ [੧੬]ਸਾਚੋ ਵਖਰੁ ਸੰਚੀਐ
ਪੂਰੈ ਕਰਮਿ ਅਪਾਰੁ ॥ ਸੁਖ ਦਾਤਾ ਦੁਖ ਮੇਟਣੋ ਸਤਿਗੁਰੁ [੧੭]ਅਸੁਰ ਸੰਘਾਰੁ ॥
੩ ॥ ਭਵਜਲੁ ਬਿਖਮੁ[੧੮] ਡਰਾਵਣੋ ਨਾ ਕੰਧੀ[੧੯] ਨਾ ਪਾਰੁ ॥ ਨਾ ਬੇੜੀ ਨਾ
ਤੁਲਹੜਾ[੨੦] ਨਾ ਤਿਸੁ ਵੰਝੁ[੨੧] ਮਲਾਰੁ[੨੨] ॥ ਸਤਿਗੁਰੁ [੨੩]ਭੈ ਕਾ ਬੋਹਿਥਾ ਨਦਰੀ
ਪਾਰਿ ਉਤਾਰੁ ॥ ੪ ॥ ਇਕੁ ਤਿਲੁ ਪਿਆਰਾ ਵਿਸਰੈ ਦੁਖੁ ਲਾਗੈ ਸੁਖੁ ਜਾਇ ॥
ਜਿਹਵਾ ਜਲਉ ਜਲਾਵਣੀ[੨੪] ਨਾਮੁ ਨ ਜਪੈ ਰਸਾਇ[੨੫] ॥ [੨੬]ਘਟੁ ਬਿਨਸੈ ਦੁਖੁ
ਅਗਲੋ[੨੭] ਜਮੁ ਪਕੜੈ ਪਛੁਤਾਇ ॥੫॥ ਮੇਰੀ ਮੇਰੀ ਕਰਿ ਗਏ ਤਨੁ ਧਨੁ ਕਲਤੁ[੨੮]
ਨ ਸਾਥਿ ॥ ਬਿਨੁ ਨਾਵੈ ਧਨੁ ਬਾਦਿ[੨੯] ਹੈ ਭੂਲੋ ਮਾਰਗਿ ਆਥਿ[੩੦] ॥ ਸਾਚਉ ਸਾਹਿਬੁ
ਸੇਵੀਐ [੩੧]ਗੁਰਮੁਖਿ ਅਕਥੋ ਕਾਥਿ ॥ ੬ ॥ ਆਵੈ ਜਾਇ ਭਵਾਈਐ [੩੨]ਪਇਐ
ਕਿਰਤਿ ਕਮਾਇ ॥ ਪੂਰਬਿ ਲਿਖਿਆ ਕਿਉ ਮੇਟੀਐ ਲਿਖਿਆ ਲੇਖੁ ਰਜਾਇ ॥
ਬਿਨੁ ਹਰਿਨਾਮ ਨ ਛੁਟੀਐ ਗੁਰਮਤਿ ਮਿਲੈ ਮਿਲਾਇ ॥ ੭ ॥ ਤਿਸੁ ਬਿਨੁ ਮੇਰਾ
ਕੋ ਨਹੀ ਜਿਸ ਕਾ ਜੀਉ ਪਰਾਨੁ ॥ ਹਉਮੈ ਮਮਤਾ[੩੩] ਜਲਿ ਬਲਉ ਲੋਭੁ ਜਲਉ
ਅਭਿਮਾਨੁ ॥ ਨਾਨਕ ਸਬਦੁ ਵੀਚਾਰੀਐ ਪਾਈਐ [੩੪]ਗੁਣੀ ਨਿਧਾਨੁ ॥ ੮ ॥
੧੦ ॥ ਸਿਰੀਰਾਗੁ ਮਹਲਾ ੧† ॥ ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ
ਕਮਲੇਹਿ ॥ ਲਹਰੀ ਨਾਲਿ ਪਛਾੜੀਐ[੩੫] ਭੀ ਵਿਗਸੈ ਅਸਨੇਹਿ[੩੬] ॥ ਜਲ ਮਹਿ

੧ ਸਤਾਉਂਦਾ, ਦੁਖ ਦੇਂਦਾ ।
੨ ਤਨਖਾਹ ।
੩ ਉਸ ਦੀ ਰਜ਼ਾ (ਖੁਸ਼ੀ) ਵਿਚ ।
੪ ਉਸ ਵਿਚ ਨਾ ਧੋਖਾ ਹੈ, ਨਾ ਲਾਲਚ : [ਤਿੱਲ ਅਰਬੀ=ਛੱਲ, ਧੋਖਾ] ।
੫ ਤੁਲਾਇਸੀ—ਗੁਰਬਾਣੀ ਵਿਚ ਕਈ ਥਾਂ ਤੇ ਤੁਕ ਦੀਆਂ ਮਾਤਰਾਂ ਪੂਰੀਆਂ ਕਰਨ ਲਈ ਕਿਸੇ ਮਾਤਰਾ ਨੂੰ ਲਘੂ ਜਾਂ ਗੁਰੂ (ਛੋਟੀ ਜਾਂ ਲੰਮੀ) ਕਰਨ ਦੀ ਲੋੜ ਪੈਂਦੀ ਹੈ । ਇੱਥੇ 'ਤੁਲਾਇਸੀ' ਦੀਆਂ ਛੇ ਮਾਤਰਾਂ ਦੀ ਥਾਂ ਸੱਤ ਮਾਤਰਾਂ ਕਰਨ ਲਈ 'ਤੁ' ਨੂੰ 'ਤੂ' ਕਰਕੇ ਲਿਖਿਆ ਹੈ ।
੬ ਤਰਾਜ਼ੂ, ਤਕੜੀ ।
੭ ਰੋਕ ਦਿੱਤੀ ਹੈ ਗੁਰੂ ਨੇ, ਜਿਸ ਦਾ ਬੋਲ ਸੱਚਾ ਹੈ ।
੮ ਸੁੱਚਮ, ਸਫ਼ਾਈ ਸਰੀਰ ਦੀ, ਨਾਲ ਨਹੀਂ ਮਿਲਦਾ ।
੯ ਸਰਵਪ੍ਰਿਯ, ਸਭ ਦਾ ਪਿਆਰਾ ।
੧੦ ਇਕ ਰਿਖੀ, ਜੋ ਬ੍ਰਹਮਾ ਦਾ ਪੁੱਤਰ ਸੀ ।
੧੧ ਵੇਦਾਂ ਵਾਲੇ ਬਿਆਸ ਰਿਖੀ ਨੂੰ ।
੧੨ ਗਿਆਨ ਅਤੇ ਧਿਆਨ ਗੁਰੂ ਦੇ ਸ਼ਬਦ ਤੋਂ ਹੀ ਜਾਣੇ ਜਾਂਦੇ ਹਨ ; ਉਹ ਗੁਰੂ ਹੀ ਅੱਕਥ ਵਾਹਿਗੁਰੂ ਨੂੰ ਕਥਨ ਕਰਾਉਂਦਾ ਹੈ । "ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਣੀ" (ਰਾਮਕਲੀ ਮ: ੧)।
੧੩ ਸੋਇ=ਉਹ ਗੁਰੂ ।
੧੪ ਗੁਰੂ ਹਰਾ ਭਰਾ ਫਲਾਂ ਵਾਲਾ ਤੇ ਬਹੁਤੀ ਛਾਂਵ ਵਾਲਾ ਹੈ ।
੧੫ ਗੁਣਾਂ ਰੂਪੀ ਲਾਲ, ਜਵਾਹਰਾਤ ਅਤੇ ਰਤਨ ।
੧੬ ਭਾਗਾਂ ਨਾਲ ਅਪਾਰ ਸੱਚਾ ਵਖਰ (ਸੌਦਾ) ਕੱਠਾ ਕਰੀਦਾ ਹੈ ।
੧੭ ਦੈਤਾਂ (ਕਾਮਾਦਿਕ) ਨੂੰ ਮਾਰਨ ਵਾਲਾ ।
੧੮ ਕਠਨ ।
੧੯ ਕੰਢਾ ।
੨੦ ਲਕੜ ਦਾ ਫੱਟਾ ਜੋ ਰਸਿਆਂ ਨਾਲ ਬੰਨ੍ਹ ਕੇ ਨਦੀ ਪਾਰ ਕਰਨ ਲਈ ਬੇੜੀ ਦਾ ਕੰਮ ਦਿੰਦਾ ਹੈ ।
੨੧ ਬਾਂਸ, ਚੱਪੂ ।
੨੨ ਮਲਾਹ ।
੨੩ ਭਵ-ਸਾਗਰ ਦਾ ਜਹਾਜ਼ ।
੨੪ ਜਲਾਵਣੇ ਯੋਗ । ਸੜਨ ਜੋਗੀ ਜ਼ਬਾਨ ਸੜ ਜਾਵੇ ।
੨੫ ਰੱਸ ਨਾਲ ।
੨੬ ਸਰੀਰ ਰੂਪ ਘੜਾ ।
੨੭ ਬਹੁਤਾ ।
੨੮ ਇਸਤਰੀ ।
੨੯ ਫ਼ਜ਼ੂਲ ।
੩੦ ਮਾਇਆ । ਮਾਇਆ ਦੇ ਰਸਤੇ ਪੈ ਕੇ ਭੁਲਿਆ ਹੈ ।
੩੧ ਕਥਨ ਰਹਿਤ ਹਰੀ ਨੂੰ ਗੁਰਾਂ ਦੁਆਰਾ ਕਥ ਲਈਦਾ ਹੈ ।
੩੨ ਜੇਹੋ ਜਹੀ ਕਿਰਤ ਪਈ ਹੈ, ਭਾਵ ਕਰਮਾਂ ਨਾਲ ਸੁਭਾਵ ਬਣਿਆ ਹੈ, ਉਸੇ ਅਨੁਸਾਰ ਕੰਮ ਕਰਦਾ ਹੈ । ਇੱਕ ਇੱਕ ਕਰਕੇ ਜੋ ਅਮਲ ਕਰੀਦੇ ਹਨ ਉਹ 'ਕਰਮ' ਹਨ ; ਬਾਰ ਬਾਰ ਉਹੋ ਕਰਮ ਕਰਨ ਨਾਲ ਜ਼ਿੰਦਗੀ ਦਾ ਇਕ ਵਹਿਣ ਜਾਂ ਸੁਭਾ ਬਣ ਜਾਂਦਾ ਹੈ ; ਉਸ ਨੂੰ "ਕਿਰਤਿ" ਆਖਦੇ ਹਨ ।
੩੩ ਅਪਣੱਤ ।
੩੪ ਗੁਣਾਂ ਦਾ ਖਜ਼ਾਨਾ ।
੩੫ ਧੱਕੇ ਖਾਂਦਾ ਹੈ ।
੩੬ ਪਿਆਰ ਵਿਚ । ਪਾਣੀ ਦੀਆਂ ਲਹਿਰਾਂ ਧੱਕੇ ਮਾਰਦੀਆਂ ਹਨ, ਪਰ ਫਿਰ ਵੀ ਪਿਆਰ ਅੰਦਰ ਖਿੜਦਾ ਹੈ ।

---

* ਸਮੁੱਚਾ ਭਾਵ:—ਵਾਹਿਗੁਰੂ ਦਾ ਪਿਆਰ ਗੁਰੂ ਤੋਂ ਮਿਲਦਾ ਹੈ; ਗੁਰਬਾਣੀ ਵਿਚ ਹੀ ਸਭ ਗਿਆਨ ਧਿਆਨ ਆ ਜਾਂਦਾ ਹੈ ।

† ਸਮੁੱਚਾ ਭਾਵ:—ਸਤਿਗੁਰ ਦਾ ਦਿੱਤਾ ਹਰੀ ਪਰੇਮ ਕਿਵੇਂ ਕਰੀਦਾ ਹੈ ? ਮਨੁੱਖ ਨੂੰ ਗਿਣਤੀ ਮਿਣਤੀ ਤੇ ਹਉਮੈ ਛਡ ਕੇ ਇਉਂ ਪਿਆਰ ਕਰਨਾ ਪੈਂਦਾ ਹੈ ਕਿ ਜਿਸ ਵਿਚ ਕੋਈ ਦੁੱਖ ਮਹਿਸੂਸ ਨਹੀਂ ਹੁੰਦਾ (ਕੰਵਲ ਵਾਂਗ), ਦਿਲ ਵਿੱਚ ਇਕ ਉਮਾਹ ਰਹਿੰਦਾ ਹੈ (ਮੱਛੀ ਵਾਂਗ), ਇਕ ਤਾਂਘ ਰਹਿੰਦੀ ਹੈ (ਚਾਤ੍ਰਿਕ ਵਾਂਗ), ਆਪਾ ਵਾਰਨ ਵਿਚ ਖੁਸ਼ੀ ਹੁੰਦੀ ਹੈ (ਜਿਵੇਂ ਪਾਣੀ ਨੂੰ ਦੁਧ ਲਈ), ਸਭ ਵਿਥਾਂ ਮੇਲ ਕੇ ਸਦਾ ਹਜ਼ੂਰੀ ਵਿਚ ਰਹਿਣ ਦਾ ਸੁਭਾਵ ਪੈ ਜਾਂਦਾ ਹੈ (ਚਕਵੀ ਵਾਂਗ) ।

ਜੀਅ ਉਪਾਇ ਕੈ ਬਿਨੁ ਜਲ ਮਰਣੁ ਤਿਨੇਹਿ[੧] ॥ ੧ ॥ ਮਨ ਰੇ ਕਿਉ ਛੂਟਹਿ ਬਿਨੁ ਪਿਆਰ ॥ ਗੁਰਮੁਖਿ ਅੰਤਰਿ ਰਵਿ[੨] ਰਹਿਆ ਬਖਸੇ ਭਗਤਿ ਭੰਡਾਰ ॥ ੧ ॥ ਰਹਾਉ ॥ ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਮਛੁਲੀ ਨੀਰ[੩] ॥ ਜਿਉ ਅਧਿਕਉ[੪] ਤਿਉ ਸੁਖੁ ਘਣੋ[੫] ਮਨਿ ਤਨਿ ਸਾਂਤਿ ਸਰੀਰ ॥ ਬਿਨੁ ਜਲ ਘੜੀ ਨ ਜੀਵਈ ਪ੍ਰਭੁ ਜਾਣੈ [੬]ਅਭ ਪੀਰ ॥ ੨ ॥ ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਾਤ੍ਰਿਕ[੭] ਮੇਹ ॥ ਸਰ ਭਰਿ ਥਲ ਹਰੀਆਵਲੇ ਇਕ ਬੂੰਦ ਨ ਪਵਈ ਕੇਹ[੮] ॥ ਕਰਮਿ ਮਿਲੈ ਸੋ ਪਾਈਐ [੯]ਕਿਰਤੁ ਪਇਆ ਸਿਰਿ ਦੇਹ ॥ ੩ ॥ ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਦੁਧ ਹੋਇ ॥ ਆਵਟਣੁ[੧੦] ਆਪੇ ਖਵੈ[੧੧] ਦੁਧ ਕਉ ਖਪਣਿ ਨ ਦੇਇ ॥ [੧੨]ਆਪੇ ਮੇਲਿ ਵਿਛੁੰਨਿਆ ਸਚਿ ਵਡਿਆਈ ਦੇਇ ॥ ੪ ॥ ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਕਵੀ ਸੂਰ[੧੩] ॥ ਖਿਨੁ ਪਲੁ ਨੀਦ ਨ ਸੋਵਈ ਜਾਣੈ ਦੂਰਿ ਹਜੂਰਿ[੧੪] ॥ ਮਨਮੁਖਿ ਸੋਝੀ ਨਾ ਪਵੈ ਗੁਰਮੁਖਿ ਸਦਾ ਹਜੂਰਿ ॥ ੫ ॥ ਮਨਮੁਖਿ ਗਣਤ ਗਣਾਵਣੀ ਕਰਤਾ ਕਰੇ ਸੁ ਹੋਇ ॥ ਤਾ ਕੀ ਕੀਮਤਿ ਨਾ ਪਵੈ ਜੇ ਲੋਚੈ ਸਭੁ ਕੋਇ ॥ ਗੁਰਮਤਿ ਹੋਇ ਤ ਪਾਈਐ ਸਚਿ ਮਿਲੈ ਸੁਖੁ ਹੋਇ ॥ ੬ ॥ ਸਚਾ ਨੇਹੁ ਨ ਤੁਟਈ ਜੇ ਸਤਿਗੁਰੁ ਭੇਟੈ[੧੫] ਸੋਇ ॥ ਗਿਆਨ ਪਦਾਰਥੁ ਪਾਈਐ ਤ੍ਰਿਭਵਣ[੧੬] ਸੋਝੀ ਹੋਇ ॥ ਨਿਰਮਲੁ ਨਾਮੁ ਨ ਵੀਸਰੈ ਜੇ ਗੁਣ ਕਾ ਗਾਹਕੁ ਹੋਇ ॥ ੭ ॥ [੧੭]ਖੇਲਿ ਗਏ ਸੇ ਪੰਖਣੂੰ[੧੮] ਜੋ ਚੁਗਦੇ [੧੯]ਸਰ ਤਲਿ ॥ ਘੜੀ ਕਿ ਮੁਹਤਿ ਕਿ ਚਲਣਾ [੨੦]ਖੇਲਣੁ ਅਜੁ ਕਿ ਕਲਿ ॥ ਜਿਸੁ ਤੂੰ ਮੇਲਹਿ ਸੋ ਮਿਲੈ ਜਾਇ ਸਚਾ ਪਿੜੁ[੨੧] ਮਲਿ ॥ ੮ ॥ ਬਿਨੁ ਗੁਰ ਪ੍ਰੀਤਿ ਨ ਊਪਜੈ ਹਉਮੈ ਮੈਲੁ ਨ ਜਾਇ ॥ [੨੨]ਸੋਹੰ ਆਪੁ ਪਛਾਣੀਐ ਸਬਦਿ ਭੇਦਿ ਪਤੀਆਇ ॥ ਗੁਰਮੁਖਿ ਆਪੁ ਪਛਾਣੀਐ ਅਵਰ ਕਿ ਕਰੇ ਕਰਾਇ ॥ ੯ ॥ ਮਿਲਿਆ ਕਾ ਕਿਆ ਮੇਲੀਐ ਸਬਦਿ ਮਿਲੇ ਪਤੀਆਇ[੨੩] ॥ ਮਨਮੁਖਿ ਸੋਝੀ ਨਾ ਪਵੈ ਵੀਛੁੜਿ ਚੋਟਾ ਖਾਇ ॥ ਨਾਨਕ ਦਰੁ ਘਰੁ ਏਕੁ ਹੈ ਅਵਰੁ ਨ ਦੂਜੀ ਜਾਇ[੨੪] ॥ ੧੦ ॥ ੧੧ ॥ ਸਿਰੀਰਾਗੁ ਮਹਲਾ ੧* ॥ [੨੫]ਮਨਮੁਖਿ ਭੁਲੈ ਭੁਲਾਈਐ ਭੂਲੀ ਠਉਰ ਨ ਕਾਇ ॥ ਗੁਰ ਬਿਨੁ ਕੋ ਨ ਦਿਖਾਵਈ ਅੰਧੀ ਆਵੈ ਜਾਇ ॥ ਗਿਆਨ ਪਦਾਰਥੁ ਖੋਇਆ[੨੬] ਠਗਿਆ ਮੁਠਾ[੨੭] ਜਾਇ ॥ ੧ ॥ ਬਾਬਾ ਮਾਇਆ ਭਰਮਿ ਭੁਲਾਇ ॥ ਭਰਮਿ ਭੁਲੀ ਡੋਹਾਗਣੀ[੨੮] ਨਾ ਪਿਰ ਅੰਕਿ[੨੯] ਸਮਾਇ ॥ ੧ ॥ ਰਹਾਉ ॥ ਭੂਲੀ ਫਿਰੈ ਦਿਸੰਤਰੀ[੩੦] ਭੂਲੀ ਗ੍ਰਿਹੁ ਤਜਿ ਜਾਇ ॥ ਭੂਲੀ ਡੂੰਗਰਿ[੩੧] ਥਲਿ ਚੜੈ ਭਰਮੈ ਮਨੁ ਡੋਲਾਇ ॥ ਧੁਰਹੁ ਵਿਛੁੰਨੀ[੩੨] ਕਿਉ ਮਿਲੈ [੩੩]ਗਰਬਿ ਮੁਠੀ ਬਿਲਲਾਇ ॥ ੨ ॥ ਵਿਛੁੜਿਆ ਗੁਰੁ ਮੇਲਸੀ ਹਰਿ ਰਸਿ ਨਾਮ ਪਿਆਰਿ ॥

੧ ਤਿਨ੍ਹਾਂ ਦਾ। ਉਨ੍ਹਾਂ ਦੀ ਜ਼ਿੰਦਗੀ ਪਾਣੀ ਵਿਚੋਂ ਬਣੀ ਹੈ ਤੇ ਪਾਣੀ ਬਿਨਾਂ ਉਨ੍ਹਾਂ ਦਾ ਮਰਨ ਹੈ।

੨ ਮਿਲ ਰਿਹਾ—ਗੁਰਮੁਖਾਂ ਅੰਦਰ ਉਹ ਪਿਆਰ-ਪੁੰਜ ਮਿਲਿਆ ਹੋਇਆ ਹੈ ਤੇ ਉਨ੍ਹਾਂ ਨੂੰ ਭਗਤੀ ਦਾ ਭੰਡਾਰ ਬਖਸ਼ਦਾ ਹੈ।

੩ ਪਾਣੀ।

੪ ਬਹੁਤਾ। ਜਿਉਂ ੨ ਪਾਣੀ ਬਹੁਤਾ ਹੋਵੇ।

੫ ਬਹੁਤਾ।

੬ ਹਿਰਦੇ ਦੀ ਪੀੜ। ਪਾਣੀ ਤੋਂ ਬਿਨਾਂ ਜੋ ਤਕਲੀਫ਼ ਮੱਛੀ ਨੂੰ ਹੁੰਦੀ ਹੈ, ਉਹ ਵਾਹਿਗੁਰੂ ਹੀ ਜਾਣਦਾ ਹੈ।

੭ ਪਪੀਹਾ। ਦੇਖੋ ਪੰਨਾ ੬੫।

੮ ਉਹਨੂੰ ਕੀ ? ਜੇ ਉਸ ਨੂੰ ਇਕ ਬੂੰਦ (ਸ੍ਵਾਂਤਿ ਨਛੱਤ੍ਰ ਵਿਚ ਪਏ ਮੀਂਹ ਦੀ ਬੂੰਦ ਜਿਸ ਲਈ ਪਪੀਹਾ ਤਰਸਦਾ ਰਹਿੰਦਾ ਹੈ) ਨਹੀਂ ਮਿਲੀ ਤਾਂ ਉਹਨੂੰ ਭਰੇ ਸਰਾਂ ਤੇ ਹਰੇ ਭਰੇ ਥਲਾਂ ਤੋਂ ਕੀ ਲਾਭ ?

੯ ਕੀਤੀ ਕਮਾਈ ਅਨੁਸਾਰ ਪਿਆ ਹੁਕਮ ਦਾ ਲੇਖ। ਸਿਰਿ=ਮੁਤਾਬਕ। ਉਹ ਪਈ ਕਿਰਤ ਦੇ ਮੁਤਾਬਕ ਫੱਲ ਦਿੰਦਾ ਹੈ।

੧੦ ਸੇਕ, ਉਬਾਲਾ।

੧੧ ਸਹਾਰਦਾ ਹੈ।

੧੨ ਆਪੇ ਮੇਲ ਕੇ ਵਿਛੋੜਦਾ ਹੈ, ਅਤੇ ਫਿਰ ਆਪੇ ਸੱਚ ਦੁਆਰਾ ਵਡਿਆਈ ਦਿੰਦਾ ਹੈ।

੧੩ ਸੂਰਜ।

੧੪ ਸੂਰਜ ਦੂਰ ਹੈ, ਪਰ ਚਕਵੀ ਉਹਨੂੰ ਪ੍ਰਤੱਖ ਨੇੜੇ ਪਈ ਸਮਝਦੀ ਹੈ।

੧੫ ਮਿਲੈ।

੧੬ ਤਿੰਨਾਂ ਲੋਕਾਂ ਦੀ।

੧੭ ਖੇਡ ਖੇਡ ਗਏ (ਮੁਕਾ ਗਏ), ਲੱਦ ਗਏ।

੧੮ ਪੰਖੇਰੂ, ਪੰਛੀ।

੧੯ ਸਰ-ਸਥਲੀ ਵਿਚ, ਤਲਾ ਵਾਲੀ ਜਗਾ ਵਿਚ, ਜਿਥੇ ਚੋਗਾ ਖੁਲ੍ਹਾ ਮਿਲਦਾ ਹੈ। ਅਰਥਾਤ ਲੱਦ ਗਏ ਉਹ ਮਨੁੱਖ ਜੋ ਐਸ਼ਾਂ ਬਹਾਰਾਂ ਕਰਦੇ ਸਨ।

੨੦ ਇੱਕ ਦੋ ਦਿਨ ਦੀ ਖੇਡ ਹੈ।

੨੧ ਮੈਦਾਨ। ਬਾਜ਼ੀ ਜਿਤਦੇ ਹਨ।

੨੨ ਉਹ ਮੈਂ ਹਾਂ, ਅਭੇਦਤਾ। ਸ਼ਬਦ ਨਾਲ ਵਿੰਨ੍ਹਿਆ ਜਾ ਕੇ ਅਤੇ ਪਤੀਜ ਕੇ ਆਪਣੇ ਆਪ ਨੂੰ ਵਾਹਿਗੁਰੂ ਦਾ ਰੂਪ ਪਛਾਣੀਦਾ ਹੈ।

੨੩ ਪਤੀਜਦਾ (ਨਿਸਚਾ ਆਉਂਦਾ), ਨਿਸ਼ਾ ਹੁੰਦੀ।

੨੪ ਥਾਂ।

੨੫ ਆਪ-ਹੁਦਰੀ ਇਸਤਰੀ ਭੁਲਦੀ ਹੈ ਭੁਲਾਈ ਹੋਈ, ਅਤੇ ਭੁਲੀ ਹੋਈ ਨੂੰ ਕੋਈ ਟਿਕਾਣਾ ਨਹੀਂ ਲਭਦਾ।

੨੬ ਗਵਾ ਦਿੱਤਾ ਹੈ।

੨੭ ਲੁਟਿਆ।

੨੮ ਛੁੱਟੜ ਇਸਤਰੀ।

੨੯ ਅੰਗ ਨਾਲ।

੩੦ ਦੇਸਾਂ ਅੰਦਰ।

੩੧ ਪਰਬਤਾਂ ਤੇ।

੩੨ ਵਿਛੜੀ ਹੋਈ।

੩੩ ਹੰਕਾਰ ਵਿੱਚ ਫਸੀ ਹੋਈ ਰੋਂਦੀ ਕੁਰਲਾਂਦੀ ਹੈ।

---

* ਸਮੁੱਚਾ ਭਾਵ:—ਗਿਆਨ ਜਾਂ ਪਰੇਮ ਜਾਂ ਨਾਮ ਦਾ ਪਿਆਰ ਇੱਕੋ ਅਭੁੱਲ ਗੁਰੂ ਤੋਂ ਮਿਲਦਾ ਹੈ। ਉਸ ਦਾ ਅਪਾਰ ਸ਼ਬਦ ਹੀ ਔਖਰੀ ਵਿਦਿਆ, ਭੇਖ, ਤੀਰਥ-ਭ੍ਰਮਣ ਆਦਿ ਦੇ ਭਰਮ ਦੂਰ ਕਰਕੇ ਸੱਚੇ ਨਾਲ ਮੇਲਦਾ ਹੈ।

[1]ਸਾਚਿ ਸਹਜਿ ਸੋਭਾ ਘਣੀ ਹਰਿਗੁਣ ਨਾਮ ਅਧਾਰਿ ॥ ਜਿਉ ਭਾਵੈ ਤਿਉ ਰਖੁ ਤੂੰ ਮੈ ਤੁਝ ਬਿਨੁ ਕਵਨੁ ਭਤਾਰੁ[2] ॥ ੩ ॥ ਅਖਰ[3] ਪੜਿ ਪੜਿ ਭੁਲੀਐ ਭੇਖੀ ਬਹੁਤੁ ਅਭਿਮਾਨੁ ॥ ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ ॥ [4]ਗੁਰ ਬਿਨੁ ਕਿਨਿ ਸਮਝਾਈਐ ਮਨੁ ਰਾਜਾ ਸੁਲਤਾਨੁ ॥ ੪ ॥ ਪ੍ਰੇਮ ਪਦਾਰਥੁ ਪਾਈਐ ਗੁਰਮੁਖਿ ਤਤੁ ਵੀਚਾਰੁ ॥ [5]ਸਾਧਨ ਆਪੁ ਗਵਾਇਆ ਗੁਰ ਕੈ ਸਬਦਿ ਸੀਗਾਰੁ ॥ ਘਰ ਹੀ ਸੋ ਪਿਰੁ ਪਾਇਆ ਗੁਰ ਕੈ ਹੇਤਿ[6] ਅਪਾਰੁ ॥ ੫ ॥ ਗੁਰ ਕੀ ਸੇਵਾ ਚਾਕਰੀ ਮਨੁ ਨਿਰਮਲੁ ਸੁਖੁ ਹੋਇ ॥ ਗੁਰ ਕਾ ਸਬਦੁ ਮਨਿ ਵਸਿਆ ਹਉਮੈ ਵਿਚਹੁ ਖੋਇ ॥ ਨਾਮੁ ਪਦਾਰਥੁ ਪਾਇਆ ਲਾਭੁ ਸਦਾ ਮਨਿ ਹੋਇ ॥ ੬ ॥ ਕਰਮਿ[7] ਮਿਲੈ ਤਾ ਪਾਈਐ ਆਪਿ ਨ ਲਇਆ ਜਾਇ ॥ ਗੁਰ ਕੀ ਚਰਣੀ ਲਗਿ ਰਹੁ ਵਿਚਹੁ ਆਪੁ ਗਵਾਇ ॥ ਸਚੇ ਸੇਤੀ ਰਤਿਆ ਸਚੋ ਪਲੈ ਪਾਇ ॥ ੭ ॥ ਭੁਲਣ ਅੰਦਰਿ ਸਭੁ ਕੋ ਅਭੁਲੁ [8]ਗੁਰੂ ਕਰਤਾਰੁ ॥ ਗੁਰਮਤਿ ਮਨੁ ਸਮਝਾਇਆ ਲਾਗਾ ਤਿਸੈ ਪਿਆਰੁ ॥ ਨਾਨਕ ਸਾਚੁ ਨ ਵੀਸਰੈ [9]ਮੇਲੇ ਸਬਦੁ ਅਪਾਰੁ ॥ ੮ ॥ ੧੨ ॥ ਸਿਰੀਰਾਗੁ ਮਹਲਾ ੧* ॥ [10]ਤ੍ਰਿਸਨਾ ਮਾਇਆ ਮੋਹਣੀ ਸੁਤ ਬੰਧਪ ਘਰ ਨਾਰਿ ॥ ਧਨਿ ਜੋਬਨਿ ਜਗੁ ਠਗਿਆ ਲਬਿ ਲੋਭਿ ਅਹੰਕਾਰਿ ॥ ਮੋਹ ਠਗਉਲੀ[11] ਹਉ ਮੁਈ ਸਾ ਵਰਤੈ ਸੰਸਾਰਿ ॥ ੧ ॥ ਮੇਰੇ ਪ੍ਰੀਤਮਾ ਮੈ ਤੁਝ ਬਿਨੁ ਅਵਰੁ ਨ ਕੋਇ ॥ ਮੈ ਤੁਝ ਬਿਨੁ ਅਵਰੁ ਨ ਭਾਵਈ ਤੂੰ ਭਾਵਹਿ ਸੁਖੁ ਹੋਇ ॥ ੧ ॥ ਰਹਾਉ ॥ ਨਾਮੁ ਸਾਲਾਹੀ [12]ਰੰਗ ਸਿਉ ਗੁਰ ਕੈ ਸਬਦਿ ਸੰਤੋਖੁ ॥ ਜੋ ਦੀਸੈ ਸੋ ਚਲਸੀ ਕੂੜਾ ਮੋਹੁ ਨ ਵੇਖੁ ॥ ਵਾਟ[13] ਵਟਾਊ[14] ਆਇਆ ਨਿਤ ਚਲਦਾ ਸਾਥੁ ਦੇਖੁ ॥ ੨ ॥ ਆਖਣਿ ਆਖਹਿ ਕੇਤੜੇ ਗੁਰ ਬਿਨੁ ਬੂਝ ਨ ਹੋਇ ॥ ਨਾਮੁ ਵਡਾਈ ਜੇ ਮਿਲੈ [15]ਸਚਿ ਰਪੈ ਪਤਿ ਹੋਇ ॥ ਜੋ ਤੁਧੁ ਭਾਵਹਿ ਸੇ ਭਲੇ [16]ਖੋਟਾ ਖਰਾ ਨ ਕੋਇ ॥ ੩ ॥ ਗੁਰ ਸਰਣਾਈ ਛੁਟੀਐ ਮਨਮੁਖ ਖੋਟੀ ਰਾਸਿ ॥ †ਅਸਟ ਧਾਤੁ ਪਾਤਿਸਾਹ ਕੀ ਘੜੀਐ ਸਬਦਿ ਵਿਗਾਸਿ ॥ ਆਪੇ ਪਰਖੇ ਪਾਰਖੂ ਪਵੈ ਖਜਾਨੈ ਰਾਸਿ[17] ॥੪॥ ਤੇਰੀ ਕੀਮਤਿ ਨਾ ਪਵੈ ਸਭ ਡਿਠੀ [18]ਠੋਕਿ ਵਜਾਇ ॥ ਕਹਣੈ ਹਾਥ[19] ਨ ਲਭਈ ਸਚਿ ਟਿਕੈ ਪਤਿ ਪਾਇ ॥ ਗੁਰਮਤਿ ਤੂੰ ਸਾਲਾਹਣਾ ਹੋਰੁ ਕੀਮਤਿ ਕਹਣੁ ਨ ਜਾਇ ॥੫॥ ਜਿਤੁ ਤਨਿ ਨਾਮੁ ਨ ਭਾਵਈ ਤਿਤੁ ਤਨਿ ਹਉਮੈ ਵਾਦੁ[20] ॥ ਗੁਰ ਬਿਨੁ ਗਿਆਨੁ ਨ ਪਾਈਐ ਬਿਖਿਆ[21] ਦੂਜਾ ਸਾਦੁ ॥ ਬਿਨੁ ਗੁਣ ਕਾਮਿ ਨ ਆਵਈ ਮਾਇਆ ਫੀਕਾ ਸਾਦੁ ॥ ੬ ॥ ਆਸਾ ਅੰਦਰਿ ਜੰਮਿਆ ਆਸਾ ‡ਰਸ ਕਸ ਖਾਇ ॥ ਆਸਾ ਬੰਧਿ ਚਲਾਈਐ ਮੁਹੇ ਮੁਹਿ ਚੋਟਾ ਖਾਇ ॥ ਅਵਗਣਿ ਬਧਾ ਮਾਰੀਐ ਛੂਟੈ ਗੁਰਮਤਿ ਨਾਇ[22] ॥ ੭ ॥ ਸਰਬੇ ਥਾਈ

੧ ਸੱਚ ਤੇ ਗਿਆਨ ਦੁਆਰਾ ਅਤੇ ਹਰਿਗੁਣ ਤੇ ਨਾਮ ਦੇ ਆਸਰੇ ਨਾਲ ਬਹੁਤ ਸੋਭਾ ਬਣਦੀ ਹੈ।
੨ ਪਤੀ।
੩ ਵਿਦਿਆ ।
੪ 'ਮਨ ਸੁਲਤਾਨ ਤੇ ਰਾਜਾ ਹੈ' ਇਹ ਗਲ ਗੁਰੂ ਬਿਨਾਂ ਕਿਸ ਨੇ ਸਮਝਾਣੀ ਹੈ, ਭਾਵ ਕਿਸੇ ਨਹੀਂ ।
੫ ਇਸਤਰੀ ਨੇ ਸ਼ਬਦ ਦੁਆਰਾ ਸ਼ਿੰਗਾਰ ਕਰ ਕੇ ਆਪਾ ਭਾਵ ਗਵਾਇਆ ਹੈ (ਹਉਮੈ ਦੂਰ ਕੀਤੀ ਹੈ)।
੬ ਹਿੱਤ ਜਾਂ ਪਿਆਰ ਨਾਲ ।
੭ ਬਖਸ਼ਿਸ਼ ਦੁਆਰਾ।
੮ ਕਰਤਾਰ ਰੂਪ ਗੁਰੂ । ਦੇਖੋ—"ਆਪੇ ਬਖਸਿ ਮਿਲਾਇਅਨੁ ਪੂਰੇ ਗੁਰਕਰਤਾਰਿ" (ਪੰਨਾ ੬੮) ।
੯ ਅਖੁੱਟ ਸ਼ਬਦ ਮੇਲਦਾ ਹੈ (ਸੱਚ ਨਾਲ) ।
੧੦ ਪੁਤਰ, ਰਿਸ਼ਤੇ ਤੇ ਘਰ ਦੀ ਨਾਰ ਦੇ ਮੋਹ ਕਰਕੇ ਜੀਵ ਨੂੰ ਮੋਹਣੀ ਮਾਇਆ ਦੀ ਤ੍ਰਿਸ਼ਨਾ ਲੱਗੀ ਹੈ ।
੧੧ ਠਗਉਰੀ, ਠੱਗਮੂਰੀ, ਉਹ ਨਸ਼ੇ ਵਾਲੀ ਬੂਟੀ ਜਿਸ ਨਾਲ ਬੇਹੋਸ਼ ਕਰ ਕੇ ਠੱਗ ਧਨ ਲੁਟਦਾ ਹੈ। ਮੋਹ ਦੀ ਠੱਗ-ਬੂਟੀ ਜਿਸ ਨਾਲ 'ਮੈਂ' ਮਰ ਗਈ, ਉਹ ਸੰਸਾਰ ਵਿਚ ਵਰਤ ਰਹੀ ਹੈ ।
੧੨ ਪਿਆਰ ਨਾਲ।
੧੩ ਰਸਤਾ ।
੧੪ ਰਾਹੀ ।
੧੫ ਸੱਚ ਵਿਚ ਰੰਗਿਆ ਜਾਏ।
੧੬ ਆਪਣੇ ਆਪ ਨਾ ਕੋਈ ਖੋਟਾ ਹੈ ਨਾ ਖਰਾ ਹੈ।
੧੭ ਸੁਧ ਹੋ ਕੇ।
੧੮ ਚੰਗੀ ਤਰਾਂ ਪਰਖ ਕੇ ।
੧੯ ਥਹੁ। ਗੱਲਾਂ ਨਾਲ ਉਸ ਦਾ ਥਹੁ ਨਹੀਂ ਲਗਦਾ ; ਸੱਚ ਦੁਆਰੇ ਟਿਕੇ ਤਾਂ ਇੱਜ਼ਤ ਪਾਂਦਾ ਹੈ ।
੨੦ ਝਗੜਾ ।
੨੧ ਜ਼ਹਿਰ । ਵਾਹਿਗੁਰੂ ਤੋਂ ਬਿਨਾਂ ਹੋਰ ਸਵਾਦ ਜ਼ਹਿਰ ਹੈ ।
੨੨ ਨਾਮ ਦੁਆਰਾ।

---

* ਸਮੁੱਚਾ ਭਾਵ:—ਰਬ ਦੇ ਹਜ਼ੂਰ ਪਰਵਾਨਗੀ ਲੈਣ ਲਈ ਖੋਟੇ ਖਰੇ ਦੀਆਂ ਗਿਣਤੀਆਂ ਭੀ ਸੁਟਣੀਆਂ ਪੈਂਦੀਆਂ ਹਨ। ਮੋਹ ਤ੍ਰਿਸ਼ਨਾ ਤੇ ਝੂਠੀਆਂ ਆਸਾਂ ਛਡ ਕੇ ਆਪਣੇ ਆਪ ਨੂੰ ਉਸ ਦੇ ਦਰ ਤੇ ਸੁਟ ਦੇਣਾ ਕਾਫ਼ੀ ਹੈ ।

† ਜਿਸ ਤਰਾਂ ਅੱਠ ਧਾਤਾਂ ਪਾਤਸ਼ਾਹ ਦੀਆਂ ਆਪਣੀਆਂ ਹੁੰਦੀਆਂ ਹਨ, ਜਿਨ੍ਹਾਂ ਨੂੰ ਘੜ ਕੇ ਸਿੱਕੇ ਬਣਾਏ ਜਾਂਦੇ ਹਨ, ਤਿਵੇਂ ਹੀ ਵੰਨ ਵੰਨੀ ਦੇ ਮਨੁੱਖ ਹੁੰਦੇ ਹਨ, ਪਰ ਹੈਨ ਸਾਰੇ ਵਾਹਿਗੁਰੂ ਦੇ ਆਪਣੇ; ਉਨ੍ਹਾਂ ਨੂੰ ਸ਼ਬਦ ਦੁਆਰਾ ਘੜਿਆ ਜਾਂਦਾ ਹੈ, ਤੇ ਓਹ ਖਿੜ ਕੇ ਉੱਨਤ ਹੁੰਦੇ ਹਨ । ਪਾਤਸ਼ਾਹ ਦੀਆਂ ਅੱਠ ਧਾਤਾਂ ਇਹ ਹਨ : ਸੋਨਾ, ਚਾਂਦੀ, ਤਾਂਬਾ, ਜਿਸਤ, ਕਲੀ, ਲੋਹਾ, ਸਿੱਕਾ, ਪਿਤਲ । ਮਨੁੱਖ ਜਾਤੀ ਦੀਆਂ ਅਠ ਧਾਤਾਂ—ਚਾਰ ਵਰਨ ਚਾਰ ਮਜ਼ਬ ਹਨ, ਜਿਨ੍ਹਾਂ ਨੂੰ ਗੁਰੂ ਦੇ ਸ਼ਬਦ ਦੁਆਰਾ ਘੜਕੇ ਇੱਕ ਕੀਤਾ ਜਾਂਦਾ ਹੈ : "ਅਸਟ ਧਾਤ ਇੱਕ ਧਾਤੁ ਕਰਾਇਆ" (ਭਾ: ਗੁਰਦਾਸ) ।

‡ ਕਸੈਲਾ ਆਦਿ ਰੱਸ । ਰੱਸ ਛੇ ਪ੍ਰਕਾਰ ਦੇ ਮੰਨੇ ਹਨ, ਜਿਨ੍ਹਾਂ ਨੂੰ ਖਟ ਰੱਸ ਕਹੀਦਾ ਹੈ: ਮਿਠਾ, ਸਲੂਣਾ, ਤਿੱਖਾ, ਕਸੈਲਾ, ਖੱਟਾ, ਕੌੜਾ ।

ਏਕੁ ਤੂੰ ਜਿਉ ਭਾਵੈ ਤਿਉ ਰਾਖੁ ॥ ਗੁਰਮਤਿ ਸਾਚਾ ਮਨਿ ਵਸੈ [੧]ਨਾਮੁ ਭਲੋ ਪਤਿ ਸਾਖੁ ॥ ਹਉਮੈ ਰੋਗੁ ਗਵਾਈਐ ਸਬਦਿ ਸਚੈ ਸਚੁ ਭਾਖੁ[੨] ॥ ੮ ॥ ਆਕਾਸੀ ਪਾਤਾਲਿ ਤੂੰ ਤ੍ਰਿਭਵਣਿ[੩] ਰਹਿਆ ਸਮਾਇ ॥ ਆਪੇ ਭਗਤੀ ਭਾਉ[੪] ਤੂੰ ਆਪੇ ਮਿਲਹਿ ਮਿਲਾਇ ॥ ਨਾਨਕ ਨਾਮੁ ਨ ਵੀਸਰੈ [੫]ਜਿਉ ਭਾਵੈ ਤਿਵੈ ਰਜਾਇ ॥ ੯ ॥ ੧੩ ॥ ਸਿਰੀਰਾਗੁ ਮਹਲਾ ੧* ॥ ਰਾਮ ਨਾਮਿ ਮਨੁ ਬੇਧਿਆ[੬] ਅਵਰੁ ਕਿ ਕਰੀ ਵੀਚਾਰੁ ॥ ਸਬਦ ਸੁਰਤਿ ਸੁਖੁ ਊਪਜੈ ਪ੍ਰਭ ਰਾਤਉ ਸੁਖ ਸਾਰੁ[੭] ॥ ਜਿਉ ਭਾਵੈ ਤਿਉ ਰਾਖੁ ਤੂੰ ਮੈ ਹਰਿਨਾਮੁ ਅਧਾਰੁ[੮] ॥ ੧ ॥ ਮਨ ਰੇ ਸਾਚੀ ਖਸਮ ਰਜਾਇ ॥ ਜਿਨਿ ਤਨੁ ਮਨੁ ਸਾਜਿ ਸੀਗਾਰਿਆ ਤਿਸੁ ਸੇਤੀ ਲਿਵ ਲਾਇ ॥ ੧ ॥ ਰਹਾਉ ॥ ਤਨੁ ਬੈਸੰਤਰਿ ਹੋਮੀਐ† ਇਕ [੯]ਰਤੀ ਤੋਲਿ ਕਟਾਇ ॥ ਤਨੁ ਮਨੁ ਸਮਧਾ[੧੦] ਜੇ ਕਰੀ ਅਨਦਿਨੁ[੧੧] ਅਗਨਿ ਜਲਾਇ ॥ ਹਰਿਨਾਮੈ ਤੁਲਿ ਨ ਪੁਜਈ ਜੇ ਲਖ ਕੋਟੀ ਕਰਮ ਕਮਾਇ ॥ ੨ ॥ ਅਰਧ[੧੨] ਸਰੀਰੁ ਕਟਾਈਐ ਸਿਰਿ ਕਰਵਤੁ[੧੩] ਧਰਾਇ ॥ ਤਨੁ ਹੈਮੰਚਲਿ[੧੪] ਗਾਲੀਐ ਭੀ ਮਨ ਤੇ ਰੋਗੁ ਨ ਜਾਇ ॥ ਹਰਿਨਾਮੈ ਤੁਲਿ ਨ ਪੁਜਈ ਸਭ ਡਿਠੀ ਠੋਕਿ ਵਜਾਇ ॥ ੩ ॥ ਕੰਚਨ[੧੫] ਕੇ ਕੋਟ[੧੬] ਦਤੁ[੧੭] ਕਰੀ ਬਹੁ ਹੈਵਰ[੧੮] ਗੈਵਰ[੧੯] ਦਾਨੁ ॥ ਭੂਮਿ[੨੦] ਦਾਨੁ ਗਊਆ ਘਣੀ[੨੧] ਭੀ ਅੰਤਰਿ ਗਰਬੁ[੨੨] ਗੁਮਾਨੁ ॥ ਰਾਮਨਾਮਿ ਮਨੁ ਬੇਧਿਆ[੬] ਗੁਰਿ ਦੀਆ ਸਚੁ ਦਾਨੁ ॥੪॥ ਮਨਹਠ ਬੁਧੀ ਕੇਤੀਆ ਕੇਤੇ ਬੇਦ ਬੀਚਾਰ ॥ [੨੩]ਕੇਤੇ ਬੰਧਨ ਜੀਅ ਕੇ ਗੁਰਮੁਖਿ ਮੋਖਦੁਆਰ ॥ ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ[੨੪] ॥ ੫ ॥ [੨੫]ਸਭੁ ਕੋ ਊਚਾ ਆਖੀਐ ਨੀਚੁ ਨ ਦੀਸੈ ਕੋਇ ॥ ਇਕਨੈ ਭਾਂਡੇ ਸਾਜਿਐ ਇਕੁ ਚਾਨਣੁ ਤਿਹੁ ਲੋਇ ॥ ਕਰਮਿ[੨੬] ਮਿਲੈ ਸਚੁ ਪਾਈਐ ਧੁਰਿ ਬਖਸ ਨ ਮੇਟੈ ਕੋਇ ॥ ੬ ॥ ਸਾਧੁ ਮਿਲੈ ਸਾਧੂ ਜਨੈ ਸੰਤੋਖੁ ਵਸੈ ਗੁਰ ਭਾਇ[੨੭] ॥ ਅਕਥ ਕਥਾ ਵੀਚਾਰੀਐ ਜੇ ਸਤਿਗੁਰ ਮਾਹਿ ਸਮਾਇ ॥ ਪੀ ਅੰਮ੍ਰਿਤੁ ਸੰਤੋਖਿਆ ਦਰਗਹਿ ਪੈਧਾ[੨੮] ਜਾਇ ॥੭॥ ਘਟਿ ਘਟਿ ਵਾਜੈ ਕਿੰਗੁਰੀ[੨੯] ਅਨਦਿਨੁ ਸਬਦਿ ਸੁਭਾਇ[੩੦] ॥ ਵਿਰਲੇ ਕਉ ਸੋਝੀ ਪਈ ਗੁਰਮੁਖਿ ਮਨੁ ਸਮਝਾਇ ॥ ਨਾਨਕ ਨਾਮੁ ਨ ਵੀਸਰੈ ਛੂਟੈ ਸਬਦੁ ਕਮਾਇ ॥੮॥੧੪॥ ਸਿਰੀਰਾਗੁ ਮਹਲਾ ੧‡ ॥ [੩੧]ਚਿਤੇ ਦਿਸਹਿ ਧਉਲਹਰ ਬਗੇ [੩੨]ਬੰਕ ਦੁਆਰ ॥ ਕਰਿ ਮਨ ਖੁਸੀ ਉਸਾਰਿਆ ਦੂਜੈ ਹੇਤਿ ਪਿਆਰਿ ॥ ਅੰਦਰੁ ਖਾਲੀ ਪ੍ਰੇਮ ਬਿਨੁ ਢਹਿ ਢੇਰੀ ਤਨੁ ਛਾਰੁ[੩੩] ॥੧॥ ਭਾਈ ਰੇ ਤਨੁ ਧਨੁ ਸਾਥਿ ਨ ਹੋਇ ॥ ਰਾਮਨਾਮੁ ਧਨੁ ਨਿਰਮਲੋ ਗੁਰੁ ਦਾਤਿ ਕਰੇ ਪ੍ਰਭੁ ਸੋਇ ॥ ੧ ॥ ਰਹਾਉ ॥ ਰਾਮਨਾਮੁ ਧਨੁ ਨਿਰਮਲੋ ਜੇ ਦੇਵੈ ਦੇਵਣਹਾਰੁ ॥ ਆਗੈ ਪੂਛ ਨ ਹੋਵਈ ਜਿਸੁ ਬੇਲੀ ਗੁਰੁ ਕਰਤਾਰੁ ॥ ਆਪਿ ਛਡਾਏ ਛੁਟੀਐ ਆਪੇ

੧ ਨਾਮ ਹੀ ਚੰਗੀ ਇੱਜ਼ਤ ਤੇ ਚੰਗੀ ਸੰਗਤ ਹੈ।
੨ ਕਹੋ।
੩ ਤਿੰਨਾਂ ਲੋਕਾਂ ਵਿਚ।
੪ ਪਿਆਰ।
੫ ਜਿਵੇਂ ਉਸ ਨੂੰ ਭਾਵੇ ਤਿਵੇਂ ਉਸ ਦੀ ਰਜ਼ਾ ਵਰਤੇ।
੬ ਵਿੰਨ੍ਹਿਆ।
੭ ਸ੍ਰੇਸ਼ਟ।
੮ ਆਸਰਾ।
੯ ਤੋਲ ਕੇ ਰੱਤੀ ੨ ਕਰ ਕੇ ਕਟੀਏ।
੧੦ ਲਕੜਾਂ ਜੋ ਹੋਮ ਲਈ ਵਰਤੀਦੀਆਂ ਹਨ।
੧੧ ਹਰ ਰੋਜ਼।
੧੨ ਅੱਧੇ ਅੱਧ, ਦੋ ਟੋਟੇ।
੧੩ ਕਲਵੱਤਰ।
੧੪ ਹਿਮਾਚਲ ਪਹਾੜ ਵਿਚ।
੧੫ ਸੋਨਾ।
੧੬ ਕਿਲ੍ਹੇ (ਸੋਨੇ ਦੇ)।
੧੭ ਦਾਨ।
੧੮ ਹਯ (ਘੋੜੇ) ਜੋ ਵਰ (ਸ੍ਰੇਸ਼ਟ) ਹੋਣ, ਉੱਤਮ ਘੋੜੇ।
੧੯ ਉੱਤਮ ਹਾਥੀ।
੨੦ ਧਰਤੀ, ਜ਼ਮੀਨ।
੨੧ ਬਹੁਤੀਆਂ।
੨੨ ਹੰਕਾਰ।
੨੩ ਇਹੋ ਜਹੇ ਕਈ ਹੋਰ ਆਤਮਾ ਲਈ ਬੰਧਨ ਹਨ, ਪਰ ਮੁਕਤੀ ਦਾ ਦਰਵਾਜ਼ਾ ਗੁਰਾਂ ਦੁਆਰੇ ਮਿਲਦਾ ਹੈ।
੨੪ ਕਰਮ, ਰਹਿਣੀ। ਸੱਚ ਤੋਂ ਸਭ ਕੁਝ ਨੀਵਾਂ ਹੈ, ਪਰ ਸੱਚ ਤੋਂ ਭੀ ਉਤੇ ਸੱਚ ਦੀ ਰਹਿਣੀ ਹੈ। (ਦੇਖੋ ਭਾਈ ਗੁਰਦਾਸ, ਵਾਰ ੧੮, ਪੌ: ੧੯)।
੨੫ ਸਭ ਕੋਈ ਉੱਚਾ (ਚੰਗਾ) ਹੈ, ਮਾੜਾ ਕੋਈ ਨਹੀਂ, ਕਿਉਂਕਿ ਇੱਕ ਹਰੀ ਤੋਂ ਹੀ ਸਭ ਸਰੀਰ ਬਣੇ ਹਨ ਤੇ ਉਸੇ ਇੱਕ ਦਾ ਚਾਨਣ ਸਾਰੇ ਲੋਕਾਂ ਵਿਚ ਹੈ।
੨੬ ਬਖਸ਼ਿਸ਼ ਦੁਆਰਾ।
੨੭ (ਗੁਰੂ ਦੇ) ਪਰੇਮ ਵਿਚ।
੨੮ ਇੱਜ਼ਤ ਨਾਲ ਸਰੋਪਾ ਲੈ ਕੇ।
੨੯ ਵੀਣਾ। ਸਭ ਅੰਦਰ ਹਰੀ ਦਾ ਪ੍ਰਕਾਸ਼ ਮਾਨੋਂ ਵੀਣਾ ਵਜ ਰਹੀ ਹੈ।
੩੦ ਸੁਭਾਵਕ ਹੀ।
੩੧ ਚਿੱਤ੍ਰੇ ਹੋਏ ਦਿਸਦੇ ਹਨ ਮਹਲ ਮਾੜੀਆਂ।
੩੨ ਬਾਂਕੇ ਮਕਾਨ।
੩੩ ਸੁਆਹ।

---

* ਸਮੁੱਚਾ ਭਾਵ:—ਸਰੀਰ ਕਟਾਣ ਜਾਂ ਵੱਡੇ ੨ ਦਾਨ ਪੁੰਨ ਕਰਨ ਜਾਂ ਮਨ-ਹਠ ਦੇ ਸਾਧਨ ਕਰਨ ਵਰਗੇ ਕਰੋੜਾਂ ਕਰਮ ਇਕ ਹਰੀ ਨਾਮ ਦੀ ਸੁੱਚੀ ਕਮਾਈ ਦੇ ਤੁੱਲ ਨਹੀਂ, ਜੋ ਗੁਰੂ ਦੁਆਰਾ ਬਖਸ਼ਸ਼ ਤੋਂ ਮਿਲਦੀ ਹੈ।

† ਅਰਪਨ ਕਰੀਏ ਅੱਗ ਵਿਚ। ਹੋਮ ਦਾ ਲਫ਼ਜ਼ੀ ਅਰਥ ਘੀ ਹੈ। ਦੇਵਤੇ ਨਮਿਤ ਘੀ ਆਦਿਕ ਸਮਗਰੀ ਅਗਨ ਭੇਟ ਕਰਦੇ ਸਨ, ਜਿਸ ਤੋਂ ਹੋਮ (ਹਵਨ) ਜਾਂ ਅਰਪਨ ਦੇ ਅਰਥਾਂ ਵਿੱਚ ਵੀ ਆਉਂਦਾ ਹੈ।

‡ ਸਮੁੱਚਾ ਭਾਵ:—ਸੁੱਖੀ ਜੀਵਨ ਦੇ ਸਾਰੇ ਸਮਿਆਨ (ਮਹਲ ਮਾੜੀਆਂ, ਟੱਬਰ ਆਦਿ) ਨਾਮ ਦੇ ਪਰੇਮ ਬਿਨਾਂ ਵਿਅਰਥ ਹਨ।

ਬਖਸਣਹਾਰੁ॥ ੨ ॥ ਮਨਮੁਖੁ ਜਾਣੈ ਆਪਣੇ ਧੀਆ ਪੂਤ ਸੰਜੋਗੁ[੧] ॥ ਨਾਰੀ ਦੇਖਿ ਵਿਗਾਸੀਅਹਿ[੨] ਨਾਲੇ ਹਰਖੁ[੩] ਸੁ ਸੋਗੁ॥ ਗੁਰਮੁਖਿ ਸਬਦਿ ਰੰਗਾਵਲੇ[੪] ਅਹਿਨਿਸਿ[੫] ਹਰਿਰਸੁ ਭੋਗੁ ॥ ੩ ॥ ਚਿਤੁ ਚਲੈ ਵਿਤੁ[੬] ਜਾਵਣੋ ਸਾਕਤ[੭] ਡੋਲਿ ਡੋਲਾਇ॥ ਬਾਹਰਿ ਢੂੰਢਿ ਵਿਗੁਚੀਐ[੮] ਘਰ ਮਹਿ ਵਸਤੁ ਸੁਥਾਇ[੯]॥ ਮਨਮੁਖਿ ਹਉਮੈ ਕਰਿ ਮੁਸੀ[੧੦] ਗੁਰਮੁਖਿ ਪਲੈ ਪਾਇ॥ ੪ ॥ ਸਾਕਤ ਨਿਰਗੁਣਿਆਰਿਆ ਆਪਣਾ ਮੂਲੁ[੧੧] ਪਛਾਣੁ॥ ਰਕਤੁ ਬਿੰਦੁ ਕਾ ਇਹੁ ਤਨੋ ਅਗਨੀ ਪਾਸਿ ਪਿਰਾਣੁ[੧੨]॥ ਪਵਣੈ[੧੩] ਕੈ ਵਸਿ ਦੇਹੁਰੀ ਮਸਤਕਿ ਸਚੁ ਨੀਸਾਣੁ॥੫॥ ਬਹੁਤਾ ਜੀਵਣੁ ਮੰਗੀਐ ਮੁਆ ਨ ਲੋੜੈ ਕੋਇ ॥ ਸੁਖਜੀਵਣੁ ਤਿਸੁ ਆਖੀਐ ਜਿਸੁ ਗੁਰਮੁਖਿ ਵਸਿਆ ਸੋਇ॥ ਨਾਮ ਵਿਹੂਣੇ[੧੪] ਕਿਆ ਗਣੀ ਜਿਸੁ ਹਰਿਗੁਰ ਦਰਸੁ ਨ ਹੋਇ॥ ੬ ॥ ਜਿਉ ਸੁਪਨੈ ਨਿਸਿ[੧੫] ਭੁਲੀਐ ਜਬਲਗਿ ਨਿਦ੍ਰਾ ਹੋਇ ॥ ਇਉ ਸਰਪਨਿ[੧੬] ਕੈ ਵਸਿ ਜੀਅੜਾ ਅੰਤਰਿ ਹਉਮੈ ਦੋਇ[੧੭]॥ ਗੁਰਮਤਿ ਹੋਇ ਵੀਚਾਰੀਐ ਸੁਪਨਾ ਇਹੁ ਜਗੁ ਲੋਇ[੧੮] ॥ ੭ ॥ ਅਗਨਿ ਮਰੈ ਜਲੁ ਪਾਈਐ ਜਿਉ ਬਾਰਿਕ ਦੂਧੈ ਮਾਇ॥ ਬਿਨੁ ਜਲ ਕਮਲ ਸੁ ਨਾ ਥੀਐ ਬਿਨੁ ਜਲ [੧੯]ਮੀਨੁ ਮਰਾਇ॥ ਨਾਨਕ ਗੁਰਮੁਖਿ ਹਰਿਰਸਿ ਮਿਲੈ ਜੀਵਾ ਹਰਿਗੁਣ ਗਾਇ॥੮॥੧੫॥ ਸਿਰੀਰਾਗੁ ਮਹਲਾ ੧* ॥ †ਡੂੰਗਰੁ[੨੦] ਦੇਖਿ ਡਰਾਵਣੋ ਪੇਈਅੜੈ[੨੧] ਡਰੀਆਸੁ॥ ਊਚਉ ਪਰਬਤੁ ਗਾਖੜੋ[੨੨] ਨਾ ਪਉੜੀ ਤਿਤੁ[੨੩] ਤਾਸੁ[੨੪] ॥ ਗੁਰਮੁਖਿ ਅੰਤਰਿ ਜਾਣਿਆ ਗੁਰਿ ਮੇਲੀ ਤਰੀਆਸੁ[੨੫]॥੧॥ ਭਾਈ ਰੇ ਭਵਜਲੁ[੨੬] ਬਿਖਮੁ[੨੭] ਡਰਾਂਉ[੨੮]॥ ਪੂਰਾ ਸਤਿਗੁਰੁ ਰਸਿ[੨੯] ਮਿਲੈ ਗੁਰੁ ਤਾਰੇ ਹਰਿਨਾਉ[੩੦]॥ ੧ ॥ ਰਹਾਉ॥ ਚਲਾ ਚਲਾ ਜੇ ਕਰੀ ਜਾਣਾ ਚਲਣਹਾਰੁ॥ ਜੋ ਆਇਆ ਸੋ ਚਲਸੀ ਅਮਰੁ ਸੁ ਗੁਰੁ ਕਰਤਾਰੁ॥ ਭੀ[੩੧] ਸਚਾ ਸਾਲਾਹਣਾ [੩੨]ਸਚੈ ਥਾਨਿ ਪਿਆਰੁ॥ ੨ ॥ ਦਰ ਘਰ ਮਹਲਾ ਸੋਹਣੇ ਪਕੇ ਕੋਟ[੩੩] ਹਜਾਰ॥ ਹਸਤੀ[੩੪] ਘੋੜੇ ਪਾਖਰੇ[੩੫] ਲਸਕਰ ਲਖ ਅਪਾਰ॥ ਕਿਸਹੀ ਨਾਲਿ ਨ ਚਲਿਆ ਖਪਿ ਖਪਿ ਮੁਏ ਅਸਾਰ[੩੬] ॥ ੩ ॥ ਸੁਇਨਾ ਰੁਪਾ ਸੰਚੀਐ[੩੭] ਮਾਲੁ ਜਾਲੁ ਜੰਜਾਲੁ॥ ਸਭ ਜਗ ਮਹਿ ਦੋਹੀ[੩੮] ਫੇਰੀਐ ਬਿਨੁ ਨਾਵੈ ਸਿਰਿ ਕਾਲੁ॥ ਪਿੰਡੁ ਪੜੈ ਜੀਉ ਖੇਲਸੀ[੩੯] ਬਦਫੈਲੀ[੪੦] ਕਿਆ ਹਾਲੁ॥ ੪ ॥ [੪੧]ਪੁਤਾ ਦੇਖਿ ਵਿਗਸੀਐ ਨਾਰੀ ਸੇਜ ਭਤਾਰ ॥ ਚੋਆ[੪੨] ਚੰਦਨੁ ਲਾਈਐ ਕਾਪੜੁ ਰੂਪੁ ਸੀਗਾਰੁ ॥ [੪੩]ਖੇਹੂ ਖੇਹ ਰਲਾਈਐ ਛੋਡਿ ਚਲੈ [੪੪]ਘਰ ਬਾਰੁ॥੫॥ ਮਹਰ[੪੫] ਮਲੂਕ[੪੬] ਕਹਾਈਐ ਰਾਜਾ ਰਾਉ[੪੭] ਕਿ ਖਾਨੁ॥ ਚਉਧਰੀ ਰਾਉ ਸਦਾਈਐ ਜਲਿ ਬਲੀਐ ਅਭਿਮਾਨ॥ ਮਨਮੁਖਿ ਨਾਮੁ ਵਿਸਾਰਿਆ ਜਿਉ [੪੮]ਡਵਿ ਦਧਾ ਕਾਨੁ॥

੧ ਜੋ ਸੰਜੋਗ ਕਰਕੇ ਇਕੱਠੇ ਹੋਏ ਹਨ।
੨ ਖਿੜ ਜਾਂਦੇ ਹਨ।
੩ ਖੁਸ਼ੀ।
੪ ਰੰਗੀਲੇ, ਰਸੀਏ, ਅਨੰਦੀ। ਗੁਰਮੁਖ ਲੋਕ ਸ਼ਬਦ ਦੁਆਰਾ ਨਿਹਾਲ ਹੋਏ ੨ ਦਿਨ ਰਾਤ ਹਰੀ ਨਾਮ ਦਾ ਸੁਆਦ ਲੈਂਦੇ ਰਹਿੰਦੇ ਹਨ।
੫ ਦਿਨ ਰਾਤ।
੬ ਧਨ। ਧਨ ਦੇ ਜਾਣ ਨਾਲ ਚਿੱਤ ਡੋਲਦਾ ਹੈ।
੭ ਸ਼ਕਤੀ ਦਾ ਉਪਾਸ਼ਕ, ਮਾਇਆਧਾਰੀ।
੮ ਖਰਾਬ ਹੋਈਦਾ ਹੈ।
੯ ਹਿਰਦੇ ਰੂਪ ਚੰਗੇ ਥਾਂ ਤੇ।
੧੦ ਲੁੱਟੀ ਗਈ।
੧੧ ਅਸਲਾ। ਮਿੱਟੀ ਦੀ ਢੇਰੀ ਤੇ ਤੂੰ ਹੈਂ।
੧੨ ਪ੍ਰਯਾਨ, ਜਾਣਾ। ਮਾਤਾ ਦੀ ਰਕਤ ਅਤੇ ਪਿਤਾ ਦੀ ਬੂੰਦ ਤੋਂ ਇਹ ਸਰੀਰ ਬਣਿਆ ਹੈ ਤੇ ਅੰਤ ਨੂੰ ਅੱਗ ਵਿੱਚ ਇਸ ਨੇ ਚਲੇ ਜਾਣਾ ਹੈ।
੧੩ ਸੁਆਸ। ਹਰ ਇੱਕ ਦੇ ਮੱਥੇ ਤੇ ਇਹ ਸੱਚਾ ਨੀਸਾਨ ਪਿਆ ਹੈ ਕਿ ਦੇਹ ਸੁਆਸਾਂ ਦੇ ਆਸਰੇ ਹੈ।
੧੪ ਬਿਨਾਂ।
੧੫ ਰਾਤ ਸਮੇਂ।
੧੬ ਮਾਇਆ ਸਪਣੀ।
੧੭ ਦੂਜਾ ਭਾਵ। ਵਾਹਿਗੁਰੂ ਨੂੰ ਛੱਡ ਕੇ ਕਿਸੇ ਹੋਰ ਨੂੰ ਪਿਆਰ ਕਰਨਾ।
੧੮ ਵੇਖ।
੧੯ ਮੱਛੀ ਮਰ ਜਾਂਦੀ ਹੈ।
੨੦ ਪਰਬਤ।
੨੧ ਪੇਕੇ ਘਰ, ਇਸ ਲੋਕ ਵਿੱਚ।
੨੨ ਕਠਨ।
੨੩ ਉਥੇ।
੨੪ ਉਸ ਦੀ। ਉਥੇ ਉਸ ਦੀ ਕੋਈ ਪੌੜੀ ਨਹੀਂ।
੨੫ ਮੈਂ ਤਰ ਗਈ।
੨੬ ਸੰਸਾਰ ਸਾਗਰ।
੨੭ ਕਠਨ।
੨੮ ਡਰਾਉਣਾ।
੨੯ ਖੁਸ਼ ਹੋ ਕੇ।
੩੦ ਹਰੀ ਦਾ ਨਾਮ ਦੇ ਕੇ।
੩੧ ਤਾਂ ਤੇ।
੩੨ ਸੱਚੇ ਥਾਂ ਭਾਵ ਸਤਸੰਗ ਵਿੱਚ ਪਿਆਰ ਪਾ ਕੇ।
੩੩ ਕਿਲ੍ਹੇ।
੩੪ ਹਾਥੀ।
੩੫ ਕਾਠੀਆਂ, ਅੰਮਾਰੀਆਂ।
੩੬ ਬੇਖਬਰ, ਗ਼ਾਫ਼ਿਲ, ਮੂਰਖ।
੩੭ ਇਕੱਠਾ ਕਰੀਏ।
੩੮ ਦੁਹਾਈ, ਡੌਂਡੀ। ਸਾਰੇ ਜਹਾਨ ਵਿਚ ਵਡਿਆਈ ਦਾ ਏਲਾਨ ਹੋ ਜਾਵੇ।
੩੯ ਖੇਡ ਖੇਡ ਲਵੇਗਾ, ਮੁਕਾ ਦੇਵੇਗਾ। ਸਰੀਰ ਦੇ ਡਿਗਣ (ਮੁੱਕਣ) ਨਾਲ ਜੀਵ ਆਪਣੀ ਖੇਡ ਖ਼ਤਮ ਕਰ ਦੇਵੇਗਾ, ਉਸ ਵੇਲੇ ਐਬੀਆਂ ਦਾ ਕੀ ਹਾਲ ਹੋਵੇਗਾ?
੪੦ ਬੁਰੇ ਅਮਲਾਂ ਵਾਲਿਆਂ ਦਾ।
੪੧ ਪੁਤਰਾਂ ਨੂੰ ਵੇਖ ਕੇ ਖੁਸ਼ ਹੋਈਦਾ ਹੈ, ਅਤੇ ਪਤੀ ਆਪਣੀ ਇਸਤਰੀ ਨੂੰ ਸੇਜ ਤੇ ਦੇਖ ਕੇ ਖੁਸ਼ ਹੁੰਦਾ ਹੈ।
੪੨ ਅਤਰ।
੪੩ ਸਰੀਰ ਦੀ ਮਿੱਟੀ ਮਿੱਟੀ ਵਿੱਚ ਹੀ ਰਲ ਜਾਂਦੀ ਹੈ।
੪੪ ਘਰ ਅਤੇ ਇਸ ਦੀ ਸਮਿਗਰੀ।
੪੫ ਸਰਦਾਰ।
੪੬ ਬਾਦਸ਼ਾਹ।
੪੭ ਰਾਜਾ।
੪੮ ਦਾਵਾ (ਜੰਗਲ ਦੀ)ਅਗਨੀ ਨਾਲ ਸੜਿਆ ਕਾਨਾ।

---

* ਸਮੁੱਚਾ ਭਾਵ:—ਨਾਮ ਤੋਂ ਬਿਨਾਂ ਖੁਸ਼ੀ ਦੇ ਸਮਿਆਨ (ਘਰ ਬਾਰ, ਇਸਤਰੀ, ਪੁਤਰ, ਵੱਡੇ ਰੁਤਬੇ ਆਦਿ) ਦੁਖ ਦੇ ਸਮਿਆਨ ਬਣ ਜਾਂਦੇ ਹਨ।

† ਏਥੇ ਇੱਕ ਅਲੰਕਾਰ ਵਰਤਿਆ ਹੈ। ਜਿਵੇਂ ਕੋਈ ਕਿਸੇ ਉੱਚੇ ਪਹਾੜ ਦੇ ਘੇਰੇ ਵਿੱਚ ਘਿਰ ਜਾਵੇ ਤੇ ਲੰਘਣ ਦਾ ਰਾਹ ਨਾ ਵੇਖ ਕੇ ਵਿਆਕਲ ਹੁੰਦਾ ਤੇ ਡਰਦਾ ਹੈ, ਤਿਵੇਂ ਇਸ ਸੰਸਾਰ ਰੂਪ ਪੇਕੇ ਘਰ ਵਿੱਚ ਸੰਸਾਰ ਦੀਆਂ ਮੁਸ਼ਕਲਾਂ ਤੇ ਘੁਮਣ ਘੇਰੀਆਂ ਵਿੱਚ ਜੀਵ ਰੂਪ ਇਸਤਰੀ ਆਪਣੀ ਬਿਹਬਲਤਾ ਦਸ ਰਹੀ ਹੈ। ਫਿਰ ਗੁਰੂ ਆ ਮਿਲਦਾ ਹੈ ਤੇ ਪਤੀ ਦਾ ਅੰਦਰ ਹੀ ਵਾਸਾ ਦਸਦਾ ਹੈ, ਜਿਸ ਤੋਂ ਉਸ ਦਾ ਨਿਸਤਾਰਾ ਹੁੰਦਾ ਹੈ।

੬॥ ਹਉਮੈ ਕਰਿ ਕਰਿ ਜਾਇਸੀ ਜੋ ਆਇਆ ਜਗ ਮਾਹਿ ॥ [੧]ਸਭੁ ਜਗੁ ਕਾਜਲ ਕੋਠੜੀ ਤਨੁ ਮਨੁ ਦੇਹ ਸੁਆਹਿ ॥ ਗੁਰਿ ਰਾਖੇ ਸੇ ਨਿਰਮਲੇ ਸਬਦਿ ਨਿਵਾਰੀ ਭਾਹਿ[੨] ॥ ੭ ॥ ਨਾਨਕ ਤਰੀਐ ਸਚਿ ਨਾਮਿ ਸਿਰਿ[੩] ਸਾਹਾ ਪਾਤਿਸਾਹੁ ॥ ਮੈ ਹਰਿਨਾਮੁ ਨ ਵੀਸਰੈ ਹਰਿਨਾਮੁ ਰਤਨੁ ਵੇਸਾਹੁ[੪] ॥ ਮਨਮੁਖ ਭਉਜਲਿ ਪਚਿ[੫] ਮੁਏ ਗੁਰਮੁਖਿ ਤਰੇ ਅਥਾਹੁ[੬] ॥੮॥੧੬॥ ਸਿਰੀਰਾਗੁ ਮਹਲਾ ੧ ਘਰੁ ੨ ॥ ਮੁਕਾਮੁ[੭] ਕਰਿ ਘਰਿ ਬੈਸਣਾ ਨਿਤ ਚਲਣੈ ਕੀ ਧੋਖ ॥ [੮]ਮੁਕਾਮੁ ਤਾ ਪਰੁ ਜਾਣੀਐ ਜਾ ਰਹੈ ਨਿਹਚਲੁ[੯] ਲੋਕ ॥੧॥ *ਦੁਨੀਆ ਕੈਸਿ ਮੁਕਾਮੇ ॥ ਕਰਿ ਸਿਦਕੁ ਕਰਣੀ ਖਰਚੁ ਬਾਧਹੁ ਲਾਗਿ ਰਹੁ ਨਾਮੇ ॥੧॥ ਰਹਾਉ ॥ ਜੋਗੀ ਤ ਆਸਣੁ ਕਰਿ ਬਹੈ ਮੁਲਾ ਬਹੈ ਮੁਕਾਮਿ ॥ ਪੰਡਿਤ ਵਖਾਣਹਿ ਪੋਥੀਆ ਸਿਧ[੧੦] ਬਹਹਿ ਦੇਵਸਥਾਨਿ[੧੧] ॥ ੨ ॥ ਸੁਰ[੧੨] ਸਿਧ ਗਣ[੧੩] ਗੰਧਰਬ[੧੪] ਮੁਨਿਜਨ[੧੫] ਸੇਖ ਪੀਰ ਸਲਾਰ[੧੬] ॥ [੧੭]ਦਰਿ ਕੂਚ ਕੂਚਾ ਕਰਿ ਗਏ ਅਵਰੇ[੧੮] ਭਿ ਚਲਣਹਾਰ ॥੩॥ ਸੁਲਤਾਨ ਖਾਨ ਮਲੂਕ ਉਮਰੇ[੧੯] ਗਏ ਕਰਿ ਕਰਿ ਕੂਚੁ ॥ ਘੜੀ ਮੁਹਤਿ[੨੦] ਕਿ ਚਲਣਾ ਦਿਲ ਸਮਝੁ [੨੧]ਤੂੰ ਭਿ ਪਹੂਚੁ ॥੪॥ [੨੨]ਸਬਦਾਹ ਮਾਹਿ ਵਖਾਣੀਐ ਵਿਰਲਾ ਤ ਬੂਝੈ ਕੋਇ ॥ ਨਾਨਕੁ ਵਖਾਣੈ ਬੇਨਤੀ [੨੩]ਜਲਿ ਥਲਿ ਮਹੀਅਲਿ ਸੋਇ ॥ ੫ ॥ ਅਲਾਹੁ ਅਲਖੁ ਅਗੰਮ ਕਾਦਰੁ[੨੪] ਕਰਣਹਾਰੁ ਕਰੀਮੁ[੨੫] ॥ ਸਭ ਦੁਨੀ ਆਵਣ ਜਾਵਣੀ ਮੁਕਾਮੁ[੨੬] ਏਕੁ ਰਹੀਮੁ ॥੬॥ ਮੁਕਾਮੁ ਤਿਸ ਨੋ ਆਖੀਐ ਜਿਸੁ ਸਿਸਿ[੨੭] ਨ ਹੋਵੀ ਲੇਖੁ ॥ ਅਸਮਾਨੁ ਧਰਤੀ ਚਲਸੀ ਮੁਕਾਮੁ ਓਹੀ ਏਕੁ ॥੭॥ †ਦਿਨ ਰਵਿ[੨੮] ਚਲੈ ਨਿਸਿ ਸਸਿ[੨੯] ਚਲੈ ਤਾਰਿਕਾ ਲਖ ਪਲੋਇ[੩੦] ॥ ਮੁਕਾਮੁ ਓਹੀ ਏਕੁ ਹੈ ਨਾਨਕਾ ਸਚੁ ਬੁਗੋਇ[੩੧] ॥ ੮ ॥ ੧੭ ॥

ਮਹਲੇ ਪਹਿਲੇ ਸਤਾਰਹ ਅਸਟਪਦੀਆ ॥

ਸਿਰੀਰਾਗੁ ਮਹਲਾ ੩ ‡ ਘਰੁ ੧ ਅਸਟਪਦੀਆ

ੴ ਸਤਿਗੁਰ ਪ੍ਰਸਾਦਿ ॥

॥ ਗੁਰਮੁਖਿ ਕ੍ਰਿਪਾ ਕਰੇ ਭਗਤਿ ਕੀਜੈ ਬਿਨੁ ਗੁਰ ਭਗਤਿ ਨ ਹੋਇ ॥ [੩੨]ਆਪੈ ਆਪੁ ਮਿਲਾਇ ਬੂਝੈ ਤਾ ਨਿਰਮਲੁ ਹੋਵੈ ਕੋਇ ॥ ਹਰਿ ਜੀਉ ਸਚਾ ਸਚੀ ਬਾਣੀ ਸਬਦਿ ਮਿਲਾਵਾ ਹੋਇ ॥ ੧ ॥ ਭਾਈ ਰੇ ਭਗਤਿਹੀਣੁ[੩੩] ਕਾਹੇ ਜਗਿ ਆਇਆ ॥ ਪੂਰੇ ਗੁਰ ਕੀ ਸੇਵ ਨ ਕੀਨੀ ਬਿਰਥਾ ਜਨਮੁ ਗਵਾਇਆ ॥੧॥ ਰਹਾਉ ॥ ਆਪੇ ਹਰਿ ਜਗਜੀਵਨੁ ਦਾਤਾ ਆਪੇ ਬਖਸਿ ਮਿਲਾਏ ॥ ਜੀਅ ਜੰਤ ਏ ਕਿਆ ਵੇਚਾਰੇ ਕਿਆ ਕੋ ਆਖਿ ਸੁਣਾਏ ॥ ਗੁਰਮੁਖਿ ਆਪੇ ਦੇ ਵਡਿਆਈ ਆਪੇ ਸੇਵ ਕਰਾਏ ॥ ੨ ॥ ਦੇਖਿ ਕੁਟੰਬੁ ਮੋਹਿ ਲੋਭਾਣਾ ਚਲਦਿਆ

੧ ਸਾਰਾ ਸੰਸਾਰ ਕੱਜਲ ਦੀ ਕੋਠੜੀ ਹੈ, ਜਿਸ ਵਿਚ ਤਨ ਮਨ ਤੇ ਸਾਰੀ ਜ਼ਿੰਦਗੀ ਸੁਆਹ ਵਰਗੀ ਕਾਲੀ ਹੋ ਗਈ ਹੈ। "ਕਾਜਰ ਕੋਠ ਮਹਿ ਭਈ ਨ ਕਾਰੀ ਨਿਰਮਲ ਬਰਨੁ ਬਨਿਓ ਰੀ। ਮਹਾ ਮੰਤ੍ਰੁ ਗੁਰ ਹਿਰਦੈ ਬਸਿਓ ਅਚਰਜ ਨਾਮੁ ਸੁਨਿਓ ਰੀ" (ਆਸਾ ਮ: ੫)।

੨ ਅਗਨੀ। ਤ੍ਰਿਸ਼ਨਾ ਅਗਨੀ ਸ਼ਬਦ ਦੁਆਰਾ ਦੂਰ ਕੀਤੀ ਹੈ।

੩ ਸ਼ਰੋਮਣੀ, ਵੱਡਾ।

੪ ਖਰੀਦਿਆ ਹੈ।

੫ ਖੁਵਾਰ ਹੋ ਕੇ।

੬ ਡੂੰਘਾ (ਸਾਗਰ)।

੭ ਠਹਿਰਨ ਦਾ ਥਾਂ। ਅਸੀ ਏਥੇ ਘਰ ਬਣਾਈ ਬੈਠੇ ਹਾਂ, ਪਰ ਨਿੱਤ ਤੁਰ ਜਾਵਣ ਦੀ ਧੁਖ-ਧੁਖੀ ਲੱਗੀ ਰਹਿੰਦੀ ਹੈ।

੮ ਇਸ ਲੋਕ ਨੂੰ ਪੱਕਾ ਮੁਕਾਮ ਕਰਕੇ ਤਦ ਹੀ ਮੰਨ ਸਕਦੇ ਹਾਂ, ਜੇਕਰ ਇਹ ਕਾਇਮ ਰਹੇ।

੯ ਸਥਿਰ, ਕਾਇਮ ਰਹਿਣ ਵਾਲਾ। ਲੋਕ=ਦੁਨੀਆਂ।

੧੦ ਕਰਾਮਾਤਾਂ ਵਾਲੇ ਜੋਗੀ।

੧੧ ਦੇਵਤਿਆਂ ਦੇ ਮੰਦਰ ਵਿੱਚ।

੧੨ ਦੇਵਤੇ।

੧੩ ਸ਼ਿਵ ਆਦਿਕ ਦੇ ਸੇਵਕ।

੧੪ ਦੇਵ ਲੋਕ ਦੇ ਗਵੱਯੇ।

੧੫ ਮੋਨੀ ਜਨ=ਮੋਨ ਧਾਰਨ ਵਾਲੇ।

੧੬ ਸਰਦਾਰ।

੧੭ ਕੂਚ ਦਰ ਕੂਚ। ਵਾਰੋ ਵਾਰੀ ਚਲੇ ਗਏ।

੧੮ ਬਾਕੀ ਦੇ।

੧੯ ਅਮੀਰ ਲੋਕ।

੨੦ ਦੋ ਘੜੀ ਦਾ ਸਮਾਂ।

੨੧ ਤੂੰ ਭੀ ਜਾਵਣ ਵਾਲਾ ਹੈਂ।

੨੨ ਗੁਰ ਸ਼ਬਦ ਦਵਾਰਾ। ਇਹ ਗਲ ਬਾਣੀ ਵਿਚ ਦਸੀ ਜਾ ਰਹੀ ਹੈ ਕਿ ਉਹ ਹਰੀ ਜਲ ਥਲ ਵਿੱਚ ਹੈ, ਪਰ ਬੁਝਦਾ ਕੋਈ ਵਿਰਲਾ ਹੀ ਹੈ।

੨੩ ਪਾਣੀ ਵਿੱਚ, ਸੁੱਕੀ ਧਰਤੀ ਵਿੱਚ ਅਤੇ ਧਰਤ ਅਸਮਾਨ ਦੇ ਵਿਚਕਾਰ।

੨੪ ਕੁਦਰਤ ਵਾਲਾ।

੨੫ ਬਖਸ਼ਿਸ਼ ਕਰਨ ਵਾਲਾ।

੨੬ ਟਿਕਣ ਵਾਲਾ, ਕਾਇਮ।

੨੭ ਸਿਰ ਤੇ।

੨੮ ਸੂਰਜ।

੨੯ ਚੰਨ।

੩੦ ਤੁਰ ਜਾਂਦੇ ਹਨ।

੩੧ [ਫ਼ਾਰਸੀ] ਕਹੋ।

੩੨ ਜੇ ਗੁਰੂ ਆਪਣੇ ਆਪ ਨਾਲ ਆਪ ਹੀ ਸਿੱਖ ਨੂੰ ਮਿਲਾਵੇ ਤਾਂ ਉਹ ਬੁਝਦਾ ਹੈ।

੩੩ ਭਗਤੀ ਤੋਂ ਬਿਨਾਂ।

---

* ਇਹ ਦੁਨੀਆਂ ਕਿਵੇਂ ਟਿਕਣ ਦਾ ਥਾਂ ਹੋ ਸਕਦੀ ਹੈ ? ਕਈ ਮੁਸਲਮਾਣ ਫ਼ਕੀਰ ਇੱਕ ਥਾਂ ਨੂੰ 'ਮੁਕਾਮ' ਜਾਂ ਤਕੀਆ ਬਣਾਕੇ ਬਹਿ ਜਾਂਦੇ ਹਨ। ਇਹ ਸ਼ਬਦ ਉਨ੍ਹਾਂ ਪ੍ਰਤੀ ਉਚਾਰਿਆ ਗਿਆ ਹੈ। "ਮੁਲਾ ਬਹੈ ਮੁਕਾਮਿ"।

† ਦਿਨ ਅਤੇ ਸੂਰਜ ਚਲੇ ਜਾਣਗੇ, ਰਾਤ ਅਤੇ ਚੰਨ ਚਲੇ ਜਾਣਗੇ, ਲਖਾਂ ਤਾਰੇ ਲੋਪ ਹੋ ਜਾਣਗੇ! ਬਸ ਰਹਿਣਾ ਕੇਵਲ ਉਸੇ ਇੱਕ ਨੇ ਹੈ।

‡ ਅਗਲੀਆਂ ੧੦ ਅਸ਼ਟਪਦੀਆਂ ਦਾ ਮਜ਼ਮੂਨ ਇਹ ਹੈ: ਰੱਬ ਦੀ ਭਗਤੀ ਬਿਨਾਂ ਜੀਵਨ ਵਿਅਰਥ ਹੈ, ਅਤੇ ਇਹ ਭਗਤੀ ਭਾਵ ਗੁਰੂ ਤੋਂ ਮਿਲਦਾ ਹੈ।

ਨਾਲਿ ਨ ਜਾਈ ॥ ਸਤਿਗੁਰੁ ਸੇਵਿ [੧]ਗੁਣ ਨਿਧਾਨੁ ਪਾਇਆ ਤਿਸ ਕੀ ਕੀਮ[੨] ਨ
ਪਾਈ ॥ ਪ੍ਰਭੁ ਸਖਾ[੩] ਹਰਿ ਜੀਉ ਮੇਰਾ ਅੰਤੇ ਹੋਇ ਸਖਾਈ[੪] ॥ ੩ ॥ [੫]ਪੇਈਅੜੈ
ਜਗਜੀਵਨੁ ਦਾਤਾ ਮਨਮੁਖਿ ਪਤਿ ਗਵਾਈ ॥ ਬਿਨੁ ਸਤਿਗੁਰ ਕੋ ਮਗੁ[੬] ਨ ਜਾਣੈ
ਅੰਧੇ ਠਉਰ[੭] ਨ ਕਾਈ ॥ ਹਰਿ ਸੁਖਦਾਤਾ ਮਨਿ ਨਹੀ ਵਸਿਆ ਅੰਤਿ ਗਇਆ
ਪਛੁਤਾਈ ॥ ੪ ॥ ਪੇਈਅੜੈ ਜਗਜੀਵਨੁ ਦਾਤਾ ਗੁਰਮਤਿ ਮੰਨਿ ਵਸਾਇਆ ॥
ਅਨਦਿਨੁ[੮] ਭਗਤਿ ਕਰਹਿ ਦਿਨੁ ਰਾਤੀ ਹਉਮੈ ਮੋਹੁ ਚੁਕਾਇਆ ॥ *ਜਿਸੁ ਸਿਉ
ਰਾਤਾ ਤੈਸੋ ਹੋਵੈ ਸਚੇ ਸਚਿ ਸਮਾਇਆ ॥ ੫ ॥ ਆਪੇ ਨਦਰਿ ਕਰੇ ਭਾਉ[੯] ਲਾਏ
ਗੁਰਸਬਦੀ ਬੀਚਾਰਿ ॥ ਸਤਿਗੁਰੁ ਸੇਵਿਐ ਸਹਜੁ[੧੦] ਊਪਜੈ ਹਉਮੈ ਤ੍ਰਿਸਨਾ
ਮਾਰਿ ॥ ਹਰਿ ਗੁਣਦਾਤਾ ਸਦ ਮਨਿ ਵਸੈ ਸਚੁ ਰਖਿਆ ਉਰਧਾਰਿ[੧੧] ॥੬॥ ਪ੍ਰਭੁ
ਮੇਰਾ ਸਦਾ ਨਿਰਮਲਾ [੧੨]ਮਨਿ ਨਿਰਮਲਿ ਪਾਇਆ ਜਾਇ ॥ [੧੩]ਨਾਮੁ ਨਿਧਾਨੁ
ਹਰਿ ਮਨਿ ਵਸੈ ਹਉਮੈ ਦੁਖੁ ਸਭੁ ਜਾਇ ॥ ਸਤਿਗੁਰਿ ਸਬਦੁ ਸੁਣਾਇਆ [੧੪]ਹਉ
ਸਦ ਬਲਿਹਾਰੈ ਜਾਉ ॥੭॥ ਆਪਣੈ ਮਨਿ ਚਿਤਿ ਕਹੈ ਕਹਾਇ ਬਿਨੁ ਗੁਰ ਆਪੁ[੧੫]
ਨ ਜਾਈ॥ਹਰਿ ਜੀਉ [੧੬]ਭਗਤਿ ਵਛਲੁ ਸੁਖਦਾਤਾ ਕਰਿ ਕਿਰਪਾ ਮੰਨਿ ਵਸਾਈ॥
ਨਾਨਕ ਸੋਭਾ ਸੁਰਤਿ† ਦੇਇ ਪ੍ਰਭੁ ਆਪੇ ਗੁਰਮੁਖਿ ਦੇ ਵਡਿਆਈ॥ ੮ ॥ ੧ ॥
੧੮ ॥ ਸਿਰੀਰਾਗੁ ਮਹਲਾ ੩ ॥ ਹਉਮੈ ਕਰਮ ਕਮਾਵਦੇ ਜਮ ਡੰਡੁ ਲਗੈ ਤਿਨ
ਆਇ ॥ ਜਿ ਸਤਿਗੁਰੁ ਸੇਵਨਿ ਸੇ ਉਬਰੇ[੧੭] ਹਰਿ ਸੇਤੀ ਲਿਵ ਲਾਇ ॥੧॥ ਮਨ ਰੇ
ਗੁਰਮੁਖਿ ਨਾਮੁ ਧਿਆਇ ॥ ਧੁਰਿ ਪੂਰਬਿ[੧੮] ਕਰਤੈ ਲਿਖਿਆ ਤਿਨਾ ਗੁਰਮਤਿ
ਨਾਮਿ ਸਮਾਇ ॥੧॥ ਰਹਾਉ ॥ ਵਿਣੁ ਸਤਿਗੁਰ ਪਰਤੀਤਿ ਨ ਆਵਈ ਨਾਮਿ ਨ
ਲਾਗੋ ਭਾਉ[੯] ॥ ਸੁਪਨੈ ਸੁਖੁ ਨ ਪਾਵਈ ਦੁਖ ਮਹਿ ਸਵੈ ਸਮਾਇ ॥ ੨ ॥ ਜੇ ਹਰਿ
ਹਰਿ ਕੀਚੈ ਬਹੁਤੁ ਲੋਚੀਐ ਕਿਰਤੁ[੧੯] ਨ ਮੇਟਿਆ ਜਾਇ ॥ ਹਰਿ ਕਾ ਭਾਣਾ
ਭਗਤੀ ਮੰਨਿਆ ਸੇ ਭਗਤ [੨੦]ਪਏ ਦਰਿ ਥਾਇ ॥ ੩ ॥ [੨੧]ਗੁਰੁ ਸਬਦੁ ਦਿੜਾਵੈ
ਰੰਗ ਸਿਉ ਬਿਨੁ ਕਿਰਪਾ ਲਇਆ ਨ ਜਾਇ ॥ ਜੇ ਸਉ ਅੰਮ੍ਰਿਤੁ ਨੀਰੀਐ[੨੨] ਭੀ
ਬਿਖੁ[੨੩] ਫਲੁ ਲਾਗੈ ਧਾਇ[੨੪] ॥੪॥ ਸੇ ਜਨ ਸਚੇ ਨਿਰਮਲੇ ਜਿਨ ਸਤਿਗੁਰ ਨਾਲਿ
ਪਿਆਰੁ॥ਸਤਿਗੁਰ ਕਾ ਭਾਣਾ ਕਮਾਵਦੇ ਬਿਖੁ ਹਉਮੈ ਤਜਿ ਵਿਕਾਰੁ ॥੫॥ ਮਨਹਠਿ
ਕਿਤੈ ਉਪਾਇ ਨ ਛੂਟੀਐ [੨੫]ਸਿਮ੍ਰਿਤਿ ਸਾਸਤ੍ਰ ਸੋਧਹੁ ਜਾਇ ॥ ਮਿਲਿ ਸੰਗਤਿ
ਸਾਧੂ ਉਬਰੇ ਗੁਰ ਕਾ ਸਬਦੁ ਕਮਾਇ ॥੬॥ ਹਰਿ ਕਾ ਨਾਮੁ ਨਿਧਾਨੁ ਹੈ ਜਿਸੁ ਅੰਤੁ
ਨ ਪਾਰਾਵਾਰੁ[੨੬] ॥ ਗੁਰਮੁਖਿ ਸੇਈ ਸੋਹਦੇ ਜਿਨ ਕਿਰਪਾ ਕਰੇ ਕਰਤਾਰੁ ॥
੭ ॥ ਨਾਨਕ ਦਾਤਾ ਏਕੁ ਹੈ ਦੂਜਾ ਅਉਰੁ ਨ ਕੋਇ॥ ਗੁਰਪਰਸਾਦੀ[੨੭] ਪਾਈਐ

੧ ਗੁਣਾਂ ਦਾ ਖ਼ਜ਼ਾਨਾ, ਭਾਵ ਵਾਹਿਗੁਰੂ ।
੨ ਕੀਮਤ ।
੩ ਮਿੱਤਰ ।
੪ ਸਹਾਈ, ਮਦਦਗਾਰ ।
੫ ਪੇਕੇ ਘਰ ਵਿਚ; ਭਾਵ ਇਸ ਸੰਸਾਰ ਵਿਚ ਹੀ ਉਹ ਦਾਤਾ ਜੋ ਸੰਸਾਰ ਦੀ ਜਿੰਦ ਜਾਨ ਹੈ ਵਸਦਾ ਹੈ, ਪਰ ਮਨੁੱਖ ਨੇ ਉਸ ਵੱਲੋਂ ਮੂੰਹ ਮੋੜ ਕੇ (ਭਾਵ ਮਨਮੁਖ ਹੋ ਕੇ) ਆਪਣੀ ਪਤ ਗਵਾ ਲਈ ਹੈ ।
੬ ਰਸਤਾ ।
੭ ਥਾਂ, ਟਿਕਾਣਾ ।
੮ ਹਰ ਰੋਜ਼, ਲਗਾਤਾਰ, ਇੱਕਰਸ ।
੯ ਪਿਆਰ ।
੧੦ ਹੰਕਾਰ ਤੇ ਲਾਲਚ ਨੂੰ ਮਾਰ ਕੇ ਪੂਰਣ ਗਿਆਨ ਤੇ ਅਡੋਲਤਾ ਵਾਲੀ ਹਾਲਤ ਪੈਦਾ ਹੁੰਦੀ ਹੈ।
੧੧ ਹਿਰਦੇ ਵਿਚ ਧਾਰ ਕੇ ।
੧੨ ਸਾਫ਼ ਦਿਲ ਦੁਆਰਾ।
੧੩ ਜੇ ਹਰੀ ਦਾ ਨਾਮ ਜੋ ਨਿਧੀਆਂ ਦਾ ਖ਼ਜ਼ਾਨਾ ਹੈ, ਮਨ ਵਿਚ ਵਸੇ। ਨਿਧੀਆਂ, ਦੇਖੋ ਪੰਨਾ ੧੦, ਫ਼ੁਟਨੋਟ § ।
੧੪ ਮੈਂ ਉਸ ਤੋਂ ਸਦਾ ਕੁਰਬਾਨ ਜਾਂਦਾ ਹਾਂ ।
੧੫ ਆਪਾ ਭਾਵ, ਹਉਮੈਂ । ਆਪਣੇ ਦਿਲ ਵਿਚ ਕੋਈ ਪਿਆ ਆਖੇ ਤੇ ਹੋਰਨਾਂ ਪਾਸੋਂ ਅਖਵਾਏ ਕਿ ਮੈਂ ਹਉਮੈਂ ਤੋਂ ਖਾਲੀ ਹਾਂ, ਪਰ ਗੁਰੂ ਦੀ ਸਹਾਇਤਾ ਤੋਂ ਬਿਨਾਂ ਹਉਮੈ ਜਾਂਦੀ ਨਹੀਂ ।
੧੬ ਭਗਤੀ ਨੂੰ ਪਿਆਰ ਕਰਨ ਵਾਲਾ ਵਾਹਿਗੁਰੂ ।
੧੭ ਬੱਚ ਗਏ ।
੧੮ ਪਹਿਲਾਂ ਤੋਂ, ਮੁੱਢ ਤੋਂ ।
੧੯ ਕੀਤੇ ਕੰਮਾਂ ਤੋਂ ਪਏ ਸੰਸਕਾਰ। ਜੇ ਉਹਨਾਂ ਤੋਂ ਹਰੀ-ਸਿਮਰਨ ਕਹਾਣਾ ਚਾਹੀਏ, ਤਾਂ ਕਰਮਾਂ ਤੋਂ ਬਣਿਆ ਸੁਭਾਵ ਕੁਝ ਨਹੀਂ ਕਰਨ ਦਿੰਦਾ।
੨੦ ਉਸ ਦੇ ਦਰ ਤੇ ਕਬੂਲ ਹਨ ।
੨੧ ਗੁਰੂ ਤਾਂ ਆਪਣਾ ਸ਼ਬਦ ਪ੍ਰੇਮ ਨਾਲ ਸਮਝਾ ਰਿਹਾ ਹੈ।
੨੨ ਸਿੰਜੀਏ ।
੨੩ ਜ਼ਹਿਰ ਵਾਂਗੂ ਕੌੜਾ।
੨੪ ਦੌੜ ਕੇ । ਉਹ ਕਿਰਪਾ-ਹੀਨ ਇਉਂ ਹਨ, ਜਿਵੇਂ ਜ਼ਹਿਰੀਲਾ ਦਰੱਖ਼ਤ ਹੁੰਦਾ ਹੈ । ਜੇ ਉਸ ਨੂੰ ਸੌ ਵੇਰ ਪਏ ਅੰਮ੍ਰਿਤ ਪਾ ਪਾ ਕੇ ਸਿੰਜੋ, ਫਿਰ ਭੀ ਉਸ ਨੂੰ ਫੱਲ ਆਹ ਕਰਕੇ ਜ਼ਹਿਰੀਲਾ ਹੀ ਲੱਗੇ ਗਾ ।
੨੫ ਦੇਖੋ ਪੰ: ੧੧, ਫ਼ੁਟਨੋਟ * ਅਤੇ † ।
੨੬ ਪਾਰ ਉਰਾਰ, ਹੱਦ ।
੨੭ ਗੁਰੂ ਦੀ ਕਿਰਪਾ ਦੁਆਰਾ ।

---

* ਜੈਸੇ ਇਸ਼ਟ ਨੂੰ ਕੋਈ ਪਿਆਰ ਕਰਦਾ ਹੈ, ਵੈਸਾ ਹੀ ਉਹ ਆਪ ਹੋ ਜਾਂਦਾ ਹੈ, (ਇਸੇ ਤਰ੍ਹਾਂ) ਓਹ ਸੱਚੇ ਹੋਣ ਕਰਕੇ ਸੱਚ ਵਿਚ ਸਮਾ ਜਾਂਦੇ ਹਨ : "ਜੈਸਾ ਸੇਵੈ ਤੈਸੋ ਹੋਇ" (ਗਉੜੀ ਮ: ੧) ।

† ਉੱਚੀ ਜਾਗਰਤ । ਪ੍ਰਭੂ ਆਪੇ ਹੀ ਜਸ ਅਤੇ ਉੱਚੀ ਬ੍ਰਿਤੀ ਦਿੰਦਾ ਹੈ, ਤੇ ਆਪੇ ਹੀ ਗੁਰੂ ਦੁਆਰਾ ਉੱਚੇ ਹੋਣ ਦੀ ਰੁਚੀ ਦਿੰਦਾ ਹੈ । ਇੱਥੇ 'ਵਡਿਆਈ' ਤੋਂ ਭਾਵ ਉਹ ਉੱਚੇ ਹੋਣ ਦੀ ਵਿਕਾਸ਼ ਬ੍ਰਿਤੀ ਹੈ, ਜਿਸ ਦਾ ਜ਼ਿਕਰ ਹੇਠ ਲਿਖੀਆਂ ਤੁਕਾਂ ਵਿਚ ਹੈ : "ਮਾਨੁਖ ਕਉ ਪ੍ਰਭਿ ਦੀਈ ਵਡਿਆਈ" (ਮਾਰੂ ਮ: ੫)। "ਤਿਨਿ ਕਰਤੈ ਲੇਖੁ ਲਿਖਾਇਆ। ਲਿਖੁ ਦਾਤਿ ਜੋਤਿ ਵਡਿਆਈ । ਮਿਲਿ ਮਾਇਆ ਸੁਰਤਿ ਗਵਾਈ" (ਮਾਰੂ ਮ: ੧)।

ਕਰਮਿ[੧] ਪਰਾਪਤਿ ਹੋਇ ॥ ੮ ॥ ੨ ॥ ੧੯ ॥ ਸਿਰੀਰਾਗੁ ਮਹਲਾ ੩ ॥ [੨]ਪੰਖੀ
ਬਿਰਖਿ ਸੁਹਾਵੜਾ ਸਚੁ ਚੁਗੈ ਗੁਰ ਭਾਇ ॥ ਹਰਿਰਸੁ ਪੀਵੈ [੩]ਸਹਜਿ ਰਹੈ [੪]ਉਡੈ
ਨ ਆਵੈ ਜਾਇ ॥ [੫]ਨਿਜਘਰਿ ਵਾਸਾ ਪਾਇਆ ਹਰਿ ਹਰਿ ਨਾਮਿ ਸਮਾਇ ॥੧॥
ਮਨ ਰੇ ਗੁਰ ਕੀ ਕਾਰ ਕਮਾਇ ॥ ਗੁਰ ਕੈ ਭਾਣੈ ਜੇ ਚਲਹਿ ਤਾ [੬]ਅਨਦਿਨੁ ਰਾਚਹਿ
ਹਰਿਨਾਇ ॥ ੧ ॥ ਰਹਾਉ ॥ ਪੰਖੀ ਬਿਰਖ ਸੁਹਾਵੜੇ [੭]ਊਡਹਿ ਚਹੁ ਦਿਸਿ
ਜਾਹਿ ॥ ਜੇਤਾ ਊਡਹਿ ਦੁਖ ਘਣੇ[੮] ਨਿਤ ਦਾਝਹਿ[੯] ਤੈ ਬਿਲਲਾਹਿ[੧੦] ॥ ਬਿਨੁ ਗੁਰ
ਮਹਲੁ[੧੧] ਨ ਜਾਪਈ ਨਾ ਅੰਮ੍ਰਿਤ ਫਲ ਪਾਹਿ ॥ ੨ ॥ [੧੨]ਗੁਰਮੁਖਿ ਬ੍ਰਹਮੁ
ਹਰੀਆਵਲਾ ਸਾਚੈ ਸਹਜਿ ਸੁਭਾਇ ॥ [੧੩]ਸਾਖਾ ਤੀਨਿ ਨਿਵਾਰੀਆ ਏਕ ਸਬਦਿ
ਲਿਵ ਲਾਇ ॥ ਅੰਮ੍ਰਿਤ ਫਲੁ ਹਰਿ ਏਕੁ ਹੈ [੧੪]ਆਪੇ ਦੇਇ ਖਵਾਇ ॥੩॥ [੧੫]ਮਨਮੁਖ
ਊਭੇ ਸੁਕਿ ਗਏ ਨਾ ਫਲੁ ਤਿੰਨਾ ਛਾਉ ॥ ਤਿੰਨਾ ਪਾਸਿ ਨ ਬੈਸੀਐ ਓਨਾ ਘਰੁ ਨ
ਗਿਰਾਉ[੧੬] ॥ ਕਟੀਅਹਿ ਤੈ ਨਿਤ ਜਾਲੀਅਹਿ ਓਨ੍ਾ ਸਬਦੁ ਨ ਨਾਉ ॥੪॥ ਹੁਕਮੇ
ਕਰਮ ਕਮਾਵਣੇ[੧੭] ਪਇਐ ਕਿਰਤਿ ਫਿਰਾਉ ॥ ਹੁਕਮੇ ਦਰਸਨੁ ਦੇਖਣਾ ਜਹ ਭੇਜਹਿ
ਤਹ ਜਾਉ ॥ ਹੁਕਮੇ ਹਰਿ ਹਰਿ ਮਨਿ ਵਸੈ ਹੁਕਮੇ ਸਚਿ ਸਮਾਉ ॥ ੫ ॥ ਹੁਕਮੁ
ਨ ਜਾਣਹਿ ਬਪੁੜੇ[੧੮] ਭੂਲੇ ਫਿਰਹਿ ਗਵਾਰ[੧੯] ॥ ਮਨਹਠਿ[੨੦] ਕਰਮ ਕਮਾਵਦੇ ਨਿਤ
ਨਿਤ ਹੋਹਿ ਖੁਆਰੁ ॥ ਅੰਤਰਿ ਸਾਂਤਿ ਨ ਆਵਈ ਨਾ ਸਚਿ ਲਗੈ ਪਿਆਰੁ ॥ ੬ ॥
ਗੁਰਮੁਖੀਆ ਮੁਹ ਸੋਹਣੇ ਗੁਰ ਕੈ ਹੇਤਿ ਪਿਆਰਿ ॥ ਸਚੀ ਭਗਤੀ ਸਚਿ ਰਤੇ ਦਰਿ
ਸਚੈ ਸਚਿਆਰ ॥ ਆਏ ਸੇ ਪਰਵਾਣੁ ਹੈ ਸਭ ਕੁਲ ਕਾ ਕਰਹਿ ਉਧਾਰੁ[੨੧] ॥ ੭ ॥
*ਸਭ ਨਦਰੀ ਕਰਮ ਕਮਾਵਦੇ ਨਦਰੀ ਬਾਹਰਿ ਨ ਕੋਇ ॥ ਜੈਸੀ ਨਦਰਿ ਕਰਿ
ਦੇਖੈ ਸਚਾ ਤੈਸਾ ਹੀ ਕੋ ਹੋਇ ॥ ਨਾਨਕ ਨਾਮਿ ਵਡਾਈਆ ਕਰਮਿ[੨੨] ਪਰਾਪਤਿ
ਹੋਇ ॥ ੮ ॥ ੩ ॥ ੨੦ ॥ ਸਿਰੀਰਾਗੁ ਮਹਲਾ ੩ ॥ ਗੁਰਮੁਖਿ ਨਾਮੁ ਧਿਆਈਐ
ਮਨਮੁਖਿ ਬੂਝ ਨ ਪਾਇ ॥ ਗੁਰਮੁਖਿ ਸਦਾ [੨੩]ਮੁਖ ਊਜਲੇ ਹਰਿ ਵਸਿਆ
ਮਨਿ ਆਇ ॥ ਸਹਜੇ[੨੪] ਹੀ ਸੁਖੁ ਪਾਈਐ ਸਹਜੇ ਰਹੈ ਸਮਾਇ ॥੧॥ ਭਾਈ ਰੇ
ਦਾਸਨਿਦਾਸਾ ਹੋਇ ॥ ਗੁਰ ਕੀ ਸੇਵਾ ਗੁਰਭਗਤਿ ਹੈ ਵਿਰਲਾ ਪਾਏ ਕੋਇ ॥੧॥
ਰਹਾਉ ॥ ਸਦਾ ਸੁਹਾਗੁ ਸੁਹਾਗਣੀ ਜੇ ਚਲਹਿ ਸਤਿਗੁਰ ਭਾਇ[੨੫] ॥ ਸਦਾ ਪਿਰੁ
ਨਿਹਚਲੁ ਪਾਈਐ ਨਾ ਓਹੁ ਮਰੈ ਨ ਜਾਇ ॥ ਸਬਦਿ ਮਿਲੀ ਨਾ ਵੀਛੁੜੈ [੨੬]ਪਿਰ
ਕੈ ਅੰਕਿ ਸਮਾਇ ॥੨॥ ਹਰਿ ਨਿਰਮਲੁ ਅਤਿ ਊਜਲਾ ਬਿਨੁ ਗੁਰ ਪਾਇਆ ਨ
ਜਾਇ ॥ ਪਾਠੁ ਪੜੈ ਨਾ ਬੂਝਈ ਭੇਖੀ ਭਰਮਿ ਭੁਲਾਇ ॥ ਗੁਰਮਤੀ ਹਰਿ ਸਦਾ
ਪਾਇਆ ਰਸਨਾ[੨੭] ਹਰਿਰਸੁ ਸਮਾਇ ॥ ੩ ॥ ਮਾਇਆ ਮੋਹੁ ਚੁਕਾਇਆ[੨੮]

੧ ਬਖ਼ਸ਼ਿਸ਼ ਦੁਆਰਾ ।
੨ ਜੀਵ ਰੂਪ ਪੰਛੀ ਸਰੀਰ ਰੂਪ ਰੁੱਖ ਤੇ ਸੁੰਦਰ ਓਹ ਹੈ ਜੋ ਗੁਰੂ ਦੇ ਪਿਆਰ ਵਿਚ ਸੱਚ ਰੂਪ ਚੋਗ ਚੁਗਦਾ ਹੈ ।
੩ ਤੁਰੀਆ ਅਵਸਥਾ ਦੇ ਟਿਕਾਉ ਵਿਚ ਰਹਿੰਦਾ ਹੈ।
੪ ਭਟਕਦਾ ਨਹੀਂ ।
੫ ਆਪਣੇ ਅਸਲੀ ਟਿਕਾਣੇ ਵਿਚ ਰਹਿਣਾ ਮਿਲਿਆ ਹੈ ।
੬ ਰਾਤ ਦਿਨ ਸਮਾਇਆ ਰਹੇਂ ।
੭ ਚਾਰੇ ਤਰਫ਼, ਸਭ ਪਾਸੇ ਭਟਕਦੇ ਫਿਰਦੇ ਹਨ।
੮ ਬਹੁਤੇ ।
੯ ਸੜਦੇ ਹਨ ।
੧੦ ਵਿਲਕਦੇ ਹਨ, ਰੋਂਦੇ ਖਪਦੇ ਹਨ ।
੧੧ ਆਪਣਾ ਟਿਕਾਣਾ ।
੧੨ ਗੁਰਮੁਖ ਬ੍ਰਹਮ-ਰੂਪ ਹਰਾ ਭਰਾ ਰੁੱਖ ਹੈ, ਜੋ ਸੁਭਾਵਕ ਹੀ ਸੱਚੇ ਹਰੀ ਵਿਚ ਹੈ ।
੧੩ ਤਿੰਨ ਗੁਣ ਰੂਪ ਸ਼ਾਖ਼ਾਂ ਨੂੰ ਦੂਰ ਕੀਤਾ ਹੈ।
੧੪ ਗੁਰਮੁਖ ਆਪ ਹੀ ਲੋੜਵੰਦਾਂ ਨੂੰ ਉਹ ਅੰਮ੍ਰਿਤ ਫਲ ਹਰੀ ਰੂਪ ਖਵਾਲਦਾ ਹੈ ।
੧੫ ਮਨਮੁਖ ਖੜੋਤੇ ਹੀ ਸੁੱਕ ਗਏ (ਦਰੱਖ਼ਤ ਵਾਂਗੂ) ।
੧੬ ਪਿੰਡ, ਠਿਕਾਣਾ । ਨਾ ਉਨ੍ਹਾਂ ਦੀ ਆਪਣੀ ਸ਼ਖਸੀਅਤ ਵਿਚ ਤੇ ਨਾ ਉਨ੍ਹਾਂ ਦੀ ਸੰਗਤ ਵਿਚ ਕੁਝ ਹੈ ।
੧੭ ਧੁਰੋਂ ਪਈ ਹੋਈ ਕਿਰਤ ਅਨੁਸਾਰ, ਕੀਤੇ ਕਰਮਾਂ ਅਨੁਸਾਰ, ਫਿਰਾਏ ਜਾਂਦੇ ਹਨ ; ਅਰਥਾਤ ਜੂਨਾਂ ਵਿਚ ਭਵਾਏ ਜਾਂਦੇ ਹਨ ।
੧੮ ਵਿਚਾਰੇ ।
੧੯ ਮੂਰਖ ।
੨੦ ਗੁਰੂ ਤੋਂ ਅਗਵਾਈ ਲੈਣ ਤੋਂ ਬਿਨਾਂ, ਨਿਰੀ ਮਨ ਦੀ ਜ਼ਿਦ ਨਾਲ ।
੨੧ ਨਿਸਤਾਰਾ ।
੨੨ ਬਖ਼ਸ਼ਿਸ਼ ਦੁਆਰਾ ।
੨੩ ਚਿਹਰੇ ਚਮਕਦੇ ਹਨ, ਸੁਰਖ਼ਰੂ ਹੁੰਦੇ ਹਨ ।
੨੪ ਕੁਦਰਤੀ ਤਰੀਕੇ ਨਾਲ, ਸੁਭਾਵਕ ਹੀ ।
੨੫ ਭਾਣੇ ਅਨੁਸਾਰ ।
੨੬ ਪਤੀ ਦੇ ਅੰਗ ਲੱਗ ਜਾਂਦੀ ਹੈ ।
੨੭ ਜ਼ਬਾਨ ਵਿਚ ।
੨੮ ਦੂਰ ਕੀਤਾ ।

---

* ਹਰੀ ਦੀ ਅੱਖ ਹੇਠਾਂ, ਉਸਦੀ ਸੰਭਾਲ ਵਿਚ ਹੀ ਸਾਰੇ ਜੀਵ ਕੰਮ ਕਰਦੇ ਹਨ। ਕੋਈ ਭੀ ਉਸ ਦੀ ਨਜ਼ਰ ਤੋਂ ਓਹਲੇ ਨਹੀਂ । ਸੱਚਾ ਵਾਹਿਗੁਰੂ ਜਿਵੇਂ ਕਿਸੇ ਤੇ ਨਜ਼ਰ ਕਰ ਕੇ ਵੇਖਦਾ ਹੈ, ਵੈਸਾ ਹੀ ਉਸ ਦਾ ਆਚਰਣ ਬਣ ਜਾਂਦਾ ਹੈ। ਮਿਹਰ ਦੀ ਨਜ਼ਰ ਕਰੇ ਤਾਂ ਗੁਰਮੁਖ ਹੋ ਕੇ ਸੰਵਰ ਜਾਂਦਾ ਹੈ, ਜੇ ਕਰੋਪੀ ਕਰੇ ਤਾਂ ਮਨਮੁਖ ਬਣ ਜਾਂਦਾ ਹੈ ।

ਗੁਰਮਤੀ [੧]ਸਹਜਿ ਸੁਭਾਇ ॥ ਬਿਨੁ ਸਬਦੈ ਜਗੁ ਦੁਖੀਆ ਫਿਰੈ ਮਨਮੁਖਾ ਨੋ ਗਈ ਖਾਇ ॥ ਸਬਦੇ ਨਾਮੁ ਧਿਆਈਐ ਸਬਦੇ ਸਚਿ ਸਮਾਇ ॥ ੪ ॥ ਮਾਇਆ ਭੂਲੇ ਸਿਧ[੨] ਫਿਰਹਿ ਸਮਾਧਿ ਨ ਲਗੈ ਸੁਭਾਇ[੩] ॥ ਤੀਨੇ ਲੋਅ ਵਿਆਪਤ[੪] ਹੈ ਅਧਿਕ[੫] ਰਹੀ ਲਪਟਾਇ[੬] ॥ ਬਿਨੁ ਗੁਰ ਮੁਕਤਿ ਨ ਪਾਈਐ ਨਾ ਦੁਬਿਧਾ[੭] ਮਾਇਆ ਜਾਇ ॥ ੫ ॥ ਮਾਇਆ ਕਿਸ ਨੋ ਆਖੀਐ ਕਿਆ ਮਾਇਆ ਕਰਮ ਕਮਾਇ ॥ ਦੁਖਿ ਸੁਖਿ ਏਹੁ ਜੀਉ ਬਧੁ[੮] ਹੈ ਹਉਮੈ ਕਰਮ ਕਮਾਇ ॥ ਬਿਨੁ ਸਬਦੈ ਭਰਮੁ ਨ ਚੂਕਈ ਨਾ ਵਿਚਹੁ ਹਉਮੈ ਜਾਇ ॥੬॥ ਬਿਨੁ ਪ੍ਰੀਤੀ ਭਗਤਿ ਨ ਹੋਵਈ ਬਿਨੁ ਸਬਦੈ ਥਾਇ ਨ ਪਾਇ ॥ ਸਬਦੇ ਹਉਮੈ ਮਾਰੀਐ ਮਾਇਆ ਕਾ ਭ੍ਰਮੁ ਜਾਇ ॥ ਨਾਮੁ ਪਦਾਰਥੁ ਪਾਈਐ ਗੁਰਮੁਖਿ [੧]ਸਹਜਿ ਸੁਭਾਇ ॥ ੭ ॥ ਬਿਨੁ ਗੁਰ ਗੁਣ ਨ ਜਾਪਨੀ ਬਿਨੁ ਗੁਣ ਭਗਤਿ ਨ ਹੋਇ ॥ [੯]ਭਗਤਿ ਵਛਲੁ ਹਰਿ ਮਨਿ ਵਸਿਆ ਸਹਜਿ[੧੦] ਮਿਲਿਆ ਪ੍ਰਭੁ ਸੋਇ ॥ ਨਾਨਕ ਸਬਦੇ ਹਰਿ ਸਾਲਾਹੀਐ ਕਰਮਿ[੧੧] ਪਰਾਪਤਿ ਹੋਇ ॥ ੮ ॥ ੪ ॥ ੨੧ ॥ ਸਿਰੀਰਾਗੁ ਮਹਲਾ ੩ ॥ ਮਾਇਆ ਮੋਹੁ [੧੨]ਮੇਰੈ ਪ੍ਰਭਿ ਕੀਨਾ ਆਪੇ ਭਰਮਿ ਭੁਲਾਏ ॥ ਮਨਮੁਖਿ ਕਰਮ ਕਰਹਿ ਨਹੀ ਬੂਝਹਿ ਬਿਰਥਾ[੧੩] ਜਨਮੁ ਗਵਾਏ ॥ ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ[੧੧] ਵਸੈ ਮਨਿ ਆਏ ॥ ੧ ॥ ਮਨ ਰੇ ਨਾਮੁ ਜਪਹੁ ਸੁਖੁ ਹੋਇ ॥ ਗੁਰੁ ਪੂਰਾ ਸਾਲਾਹੀਐ ਸਹਜਿ[੧੦] ਮਿਲੈ ਪ੍ਰਭੁ ਸੋਇ ॥ ੧ ॥ ਰਹਾਉ ॥ ਭਰਮੁ ਗਇਆ ਭਉ ਭਾਗਿਆ ਹਰਿ ਚਰਣੀ ਚਿਤੁ ਲਾਇ ॥ ਗੁਰਮੁਖਿ ਸਬਦੁ ਕਮਾਈਐ ਹਰਿ ਵਸੈ ਮਨਿ ਆਇ ॥ [੧੪]ਘਰਿ ਮਹਲਿ ਸਚਿ ਸਮਾਈਐ ਜਮਕਾਲੁ ਨ ਸਕੈ ਖਾਇ ॥੨॥ ਨਾਮਾ ਛੀਬਾ ਕਬੀਰੁ ਜੁਲਾਹਾ ਪੂਰੇ ਗੁਰ ਤੇ ਗਤਿ[੧੫] ਪਾਈ ॥ [੧੬]ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ ॥ ਸੁਰਿਨਰ[੧੭] ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ ॥੩॥ *ਦੈਤ ਪੁਤੁ ਕਰਮ ਧਰਮ ਕਿਛੁ ਸੰਜਮ ਨ ਪੜੈ [੧੮]ਦੂਜਾ ਭਾਉ ਨ ਜਾਣੈ ॥ [੧੯]ਸਤਿਗੁਰੁ ਭੇਟਿਐ ਨਿਰਮਲੁ ਹੋਆ ਅਨਦਿਨੁ ਨਾਮੁ ਵਖਾਣੈ ॥ ਏਕੋ ਪੜੈ ਏਕੋ ਨਾਉ ਬੂਝੈ ਦੂਜਾ ਅਵਰੁ ਨ ਜਾਣੈ ॥੪॥ [੨੦]ਖਟੁ ਦਰਸਨ ਜੋਗੀ ਸੰਨਿਆਸੀ ਬਿਨੁ ਗੁਰ ਭਰਮਿ ਭੁਲਾਏ ॥ ਸਤਿਗੁਰੁ ਸੇਵਹਿ ਤਾ [੨੧]ਗਤਿ ਮਿਤਿ ਪਾਵਹਿ ਹਰਿ ਜੀਉ ਮੰਨਿ ਵਸਾਏ ॥ ਸਚੀ ਬਾਣੀ ਸਿਉ ਚਿਤੁ ਲਾਗੈ ਆਵਣੁ ਜਾਣੁ ਰਹਾਏ[੨੨] ॥੫॥ ਪੰਡਿਤ ਪੜਿ ਪੜਿ ਵਾਦੁ[੨੩] ਵਖਾਣਹਿ ਬਿਨੁ ਗੁਰ ਭਰਮਿ ਭੁਲਾਏ ॥ ਲਖ ਚਉਰਾਸੀਹ ਫੇਰੁ[੨੪] ਪਇਆ ਬਿਨੁ ਸਬਦੈ ਮੁਕਤਿ ਨ ਪਾਏ ॥ ਜਾ ਨਾਉ ਚੇਤੈ ਤਾ ਗਤਿ ਪਾਏ ਜਾ ਸਤਿਗੁਰੁ ਮੇਲਿ ਮਿਲਾਏ ॥ ੬ ॥ ਸਤਸੰਗਤਿ ਮਹਿ

੧ (ਗੁਰਮਤ ਦੁਆਰਾ) ਸੁਭਾਵਕ ਹੀ।
੨ ਕਰਾਮਾਤਾਂ ਦੀ ਚੇਸ਼ਟਾ ਵਾਲੇ।
੩ ਸੁਭਾਵਿਕ, ਕੁਦਰਤੀ ਤਰੀਕੇ ਨਾਲ।
੪ ਫੈਲੀ ਹੋਈ ਹੈ ਤਿੰਨ ਲੋਕਾਂ ਵਿੱਚ।
੫ ਬਹੁਤ।
੬ ਚੰਬੜੀ ਹੈ।
੭ ਦ੍ਵੈਤ ਵਿਚ ਰਖਣ ਵਾਲੀ।
੮ ਬੱਧਾ ਹੈ। ਦੁਖ ਸੁਖ ਵਿੱਚ ਇਹ ਜੀਵ ਬੰਨ੍ਹਿਆ ਰਹਿੰਦਾ ਹੈ ਤੇ ਹਉਮੈਂ ਵਿੱਚ ਹੋ ਕੇ ਕਰਮ ਕਰਦਾ ਹੈ–ਇਹੋ ਮਾਇਆ ਹੈ।
੯ ਭਗਤੀ ਨੂੰ ਪਿਆਰ ਕਰਨ ਵਾਲਾ, ਭਗਤੀ ਦਾ ਚਾਹਵਾਨ ਹਰੀ।
੧੦ ਸੁਤੇ ਹੀ।
੧੧ ਮਿਹਰ ਦੁਆਰਾ।
੧੨ ਮੇਰੇ ਪ੍ਰਭੂ ਨੇ ਕੀਤਾ ਹੈ, ਬਣਾਇਆ ਹੈ।
੧੩ ਬੇਅਰਥ, ਫ਼ਜ਼ੂਲ।
੧੪ ਆਪਣੇ ਅਸਲੀ ਸਰੂਪ ਵਿੱਚ ਸੱਚ ਦੁਆਰਾ ਸਮਾਈਦਾ ਹੈ।
੧੫ ਗਤੀ, ਉੱਚੀ ਅਵਸਥਾ।
੧੬ ਬ੍ਰਹਮ ਵੇਤਾ, ਬ੍ਰਹਮ ਦੇ ਜਾਨਣ ਵਾਲੇ।
੧੭ ਸੁਰੀ ਨਰ–ਦੈਵੀ ਗੁਣਾਂ ਵਾਲੇ ਮਨੁੱਖ, ਆਤਮਕ ਰਸ ਵਾਲੇ ਪੁਰਸ਼।
੧੮ ਦ੍ਵੈਤ ਭਾਵ।
੧੯ ਗੁਰੂ ਦੇ ਮਿਲਣ ਨਾਲ।
੨੦ ਜੋਗੀ, ਸਨਿਆਸੀ ਆਦਿ ਛੇ ਭੇਖ। ਛੇ ਭੇਖ ਇਹ ਹਨ:–ਜੋਗੀ, ਜੰਗਮ, ਸੰਨਿਆਸੀ, ਬੋਧੀ, ਸਰੇਵੜੇ, ਬੈਰਾਗੀ।
੨੧ ਗਤੀ (ਉੱਚੀ ਅਵਸਥਾ) ਅਤੇ ਮਰਯਾਦਾ।
੨੨ ਮੁਕਾ ਦੇਂਦਾ ਹੈ।
੨੩ ਝਗੜਾ (ਇਹਿਸਾਂ ਰੂਪ)।
੨੪ ਫੇਰਾ, ਗੇੜਾ।

---

* ਹਰਨਾਖਸ਼ ਦੈਂਤ ਦਾ ਪੁੱਤਰ, ਪ੍ਰਹਿਲਾਦ, ਕਰਮ ਕਾਂਡ ਜਾਂ ਸੰਜਮ (ਇੰਦਰਿਆਂ ਦੇ ਰੋਕਣ ਦੇ ਸਾਧਨ) ਦਸਣ ਵਾਲੀਆਂ ਪੁਸਤਕਾਂ ਨਹੀਂ ਪੜ੍ਹਦਾ ਸੀ, ਕਿਉਂਕਿ ਉਸ ਨੂੰ ਵਾਹਿਗੁਰੂ ਤੋਂ ਛੁੱਟ ਦੂਜੇ ਪਾਸੇ ਦਾ ਪਿਆਰ ਨਹੀਂ ਸੀ। ਉਹ ਤਾਂ ਸੱਚੇ ਗੁਰੂ ਦੇ ਮਿਲਣ ਕਰ ਕੇ ਪਵਿੱਤਰ ਹੋ ਚੁਕਾ ਸੀ ਅਤੇ ਹਰ ਰੋਜ਼ ਹਰੀ ਨਾਮ ਹੀ ਉਚਾਰਦਾ ਸੀ।

ਨਾਮੁ ਹਰਿ ਉਪਜੈ[1] ਜਾ ਸਤਿਗੁਰੁ ਮਿਲੈ ਸੁਭਾਏ ॥ ਮਨੁ ਤਨੁ ਅਰਪੀ[2] ਆਪੁ
ਗਵਾਈ ਚਲਾ ਸਤਿਗੁਰ ਭਾਏ[3]॥ਸਦ ਬਲਿਹਾਰੀ ਗੁਰ ਅਪੁਨੇ ਵਿਟਹੁ[4] ਜਿ ਹਰਿ
ਸੇਤੀ ਚਿਤੁ ਲਾਏ ॥੭॥ ਸੋ ਬ੍ਰਾਹਮਣੁ ਬ੍ਰਹਮੁ ਜੋ ਬਿੰਦੇ[5] ਹਰਿ ਸੇਤੀ ਰੰਗਿ[6] ਰਾਤਾ॥
ਪ੍ਰਭੁ ਨਿਕਟਿ[7] ਵਸੈ ਸਭਨਾ[8] ਘਟ ਅੰਤਰਿ ਗੁਰਮੁਖਿ ਵਿਰਲੈ ਜਾਤਾ॥ ਨਾਨਕ ਨਾਮੁ
ਮਿਲੈ ਵਡਿਆਈ ਗੁਰ ਕੈ ਸਬਦਿ ਪਛਾਤਾ ॥੮॥੫॥੨੨॥ਸਿਰੀਰਾਗੁ ਮਹਲਾ ੩॥
*ਸਹਜੈ ਨੋ ਸਭ ਲੋਚਦੀ ਬਿਨੁ ਗੁਰ ਪਾਇਆ ਨ ਜਾਇ ॥ ਪੜਿ ਪੜਿ ਪੰਡਿਤ
ਜੋਤਕੀ[9] ਥਕੇ ਭੇਖੀ ਭਰਮਿ ਭੁਲਾਇ ॥ ਗੁਰ ਭੇਟੇ ਸਹਜੁ ਪਾਇਆ ਆਪਣੀ ਕਿਰਪਾ
ਕਰੇ ਰਜਾਇ[10] ॥੧॥ ਭਾਈ ਰੇ ਗੁਰ ਬਿਨੁ ਸਹਜੁ ਨ ਹੋਇ ॥ ਸਬਦੈ ਹੀ ਤੇ ਸਹਜੁ
ਊਪਜੈ ਹਰਿ ਪਾਇਆ ਸਚੁ ਸੋਇ ॥੧॥ ਰਹਾਉ ॥ [11]ਸਹਜੇ ਗਾਵਿਆ ਥਾਇ ਪਵੈ
ਬਿਨੁ ਸਹਜੈ [12]ਕਥਨੀ ਬਾਦਿ ॥ [13]ਸਹਜੇ ਹੀ ਭਗਤਿ ਊਪਜੈ ਸਹਜਿ ਪਿਆਰਿ
ਬੈਰਾਗਿ ॥ ਸਹਜੈ ਹੀ ਤੇ ਸੁਖ ਸਾਤਿ ਹੋਇ ਬਿਨੁ ਸਹਜੈ ਜੀਵਣੁ ਬਾਦਿ ॥ ੨ ॥
ਸਹਜਿ ਸਾਲਾਹੀ ਸਦਾ ਸਦਾ ਸਹਜਿ ਸਮਾਧਿ ਲਗਾਇ ॥ ਸਹਜੇ ਹੀ ਗੁਣ ਊਚਰੈ
ਭਗਤਿ ਕਰੇ ਲਿਵ ਲਾਇ ॥ ਸਬਦੇ ਹੀ ਹਰਿ ਮਨਿ ਵਸੈ ਰਸਨਾ ਹਰਿਰਸੁ ਖਾਇ ॥
੩॥ ਸਹਜੇ ਕਾਲੁ ਵਿਡਾਰਿਆ[14] ਸਚ ਸਰਣਾਈ ਪਾਇ ॥ ਸਹਜੇ ਹਰਿਨਾਮੁ ਮਨਿ
ਵਸਿਆ ਸਚੀ ਕਾਰ ਕਮਾਇ॥ ਸੇ ਵਡਭਾਗੀ ਜਿਨੀ ਪਾਇਆ ਸਹਜੇ ਰਹੇ ਸਮਾਇ॥
੪॥ ਮਾਇਆ ਵਿਚਿ ਸਹਜੁ ਨ ਊਪਜੈ [15]ਮਾਇਆ ਦੂਜੈ ਭਾਇ ॥ ਮਨਮੁਖ ਕਰਮ
ਕਮਾਵਣੇ ਹਉਮੈ ਜਲੈ ਜਲਾਇ ॥ ਜੰਮਣੁ ਮਰਣੁ ਨ ਚੂਕਈ ਫਿਰਿ ਫਿਰਿ ਆਵੈ
ਜਾਇ ॥੫॥ ਤ੍ਰਿਹੁ ਗੁਣਾ ਵਿਚਿ ਸਹਜੁ ਨ ਪਾਈਐ ਤ੍ਰੈ ਗੁਣ ਭਰਮਿ ਭੁਲਾਇ ॥
ਪੜੀਐ ਗੁਣੀਐ[16] ਕਿਆ ਕਥੀਐ[17] ਜਾ ਮੁੰਢਹੁ ਘੁਥਾ ਜਾਇ ॥ [18]ਚਉਥੇ ਪਦ
ਮਹਿ ਸਹਜੁ ਹੈ ਗੁਰਮੁਖਿ ਪਲੈ ਪਾਇ ॥ ੬ ॥ ਨਿਰਗੁਣ[19] ਨਾਮੁ ਨਿਧਾਨੁ ਹੈ
ਸਹਜੇ ਸੋਝੀ ਹੋਇ ॥ ਗੁਣਵੰਤੀ ਸਾਲਾਹਿਆ ਸਚੇ ਸਚੀ ਸੋਇ[20] ॥ ਭੁਲਿਆ
ਸਹਜਿ ਮਿਲਾਇਸੀ ਸਬਦਿ ਮਿਲਾਵਾ ਹੋਇ ॥ ੭ ॥ ਬਿਨੁ ਸਹਜੈ ਸਭੁ ਅੰਧੁ ਹੈ
ਮਾਇਆ ਮੋਹੁ ਗੁਬਾਰੁ[21]॥ ਸਹਜੇ ਹੀ ਸੋਝੀ ਪਈ [22]ਸਚੈ ਸਬਦਿ ਅਪਾਰਿ॥ ਆਪੇ
ਬਖਸਿ ਮਿਲਾਇਅਨੁ [23]ਪੂਰੇ ਗੁਰ ਕਰਤਾਰਿ॥੮॥ਸਹਜੇ ਅਦਿਸਟੁ[24] ਪਛਾਣੀਐ
ਨਿਰਭਉ ਜੋਤਿ ਨਿਰੰਕਾਰੁ ॥ ਸਭਨਾ ਜੀਆ ਕਾ ਇਕੁ ਦਾਤਾ ਜੋਤੀ ਜੋਤਿ
ਮਿਲਾਵਣਹਾਰੁ ॥ ਪੂਰੈ ਸਬਦਿ ਸਲਾਹੀਐ ਜਿਸ ਦਾ ਅੰਤੁ ਨ ਪਾਰਾਵਾਰੁ ॥ ੯ ॥
ਗਿਆਨੀਆ ਕਾ ਧਨੁ ਨਾਮੁ ਹੈ ਸਹਜਿ ਕਰਹਿ ਵਾਪਾਰੁ ॥ ਅਨਦਿਨੁ[25] ਲਾਹਾ[26]
ਹਰਿਨਾਮੁ ਲੈਨਿ ਅਖੁਟ ਭਰੇ ਭੰਡਾਰ ॥ ਨਾਨਕ ਤੋਟਿ ਨ ਆਵਈ

੧ ਪੈਂਦਾ ਹੁੰਦਾ ਹੈ ।
੨ ਹਵਾਲੇ ਕਰਾਂ ।
੩ ਭਾਣੇ ਵਿੱਚ, ਮਰਜ਼ੀ ਵਿੱਚ ।
੪ ਉੱਤੋਂ ।
੫ ਜਾਣੇ ।
੬ ਪਿਆਰ (ਸ਼ੌਕ) ਨਾਲ ।
੭ ਨੇੜੇ ।
੮ ਦਿਲਾਂ ਅੰਦਰ ।
੯ ਜੋਤਸ਼ੀ ।
੧੦ ਮਰਜ਼ੀ ਅੰਦਰ ।
੧੧ ਹਰੀ ਦਾ ਜਸ ਗਾਵਣਾ ਵੀ ਪਿਆਰ ਨਾਲ ਆਪਣੇ ਆਪ ਹੋਵੇ ਤਾਂ ਕਬੂਲ ਹੁੰਦਾ ਹੈ ।
੧੨ ਕਥਨੀ ਝਗੜਾਲੂ ਹੋ ਜਾਂਦੀ ਹੈ; ਭਾਵ ਬਹਿਸਣ ਵਾਲੀ ਗਲ ਬਾਤ ਹੁੰਦੀ ਹੈ ।
੧੩ ਸਹਿਜ ਵਿੱਚ ਜਾ ਕੇ ਹੀ ਭਗਤੀ ਪੈਂਦਾ ਹੁੰਦੀ ਹੈ, ਵੈਰਾਗ, ਪ੍ਰੇਮ ਅਤੇ ਸਹਿਜ ਦੁਆਰਾ । ਭਾਵ ਇਹ ਕਿ ਵੈਰਾਗ ਤੋਂ ਪ੍ਰੇਮ ਤੇ ਪ੍ਰੇਮ ਤੋਂ ਸਹਿਜ ਅਵਸਥਾ ਪਾਈਦੀ ਹੈ, ਤਾਂ ਜਾ ਕੇ ਭਗਤੀ ਬਣਦੀ ਹੈ ।
੧੪ ਦੂਰ ਕੀਤਾ, ਮਾਰਿਆ ।
੧੫ ਦ੍ਵੈਤ ਭਾਵ ਵਿੱਚ ਮਾਇਆ ਹੈ ।
੧੬ ਵਿਚਾਰੀਏ ।
੧੭ ਬਿਆਨ ਕਰੀਏ, ਲੈਕਚਰ ਦਈਏ ।
੧੮ ਤਿੰਨ ਗੁਣਾਂ ਤੋਂ ਉਤੇ ਹੋਣਾ ਚੌਥੀ ਹਾਲਤ ਵਿੱਚ ਹੋਣਾ ਹੈ ।
੧੯ ਨਿਰਗੁਣ ਹਰੀ ਦਾ ਨਾਮ ਖਜ਼ਾਨਾ ਹੈ ਜਿਸ ਦੀ ਖ਼ਬਰ ਸਹਿਜ ਦੁਆਰਾ ਹੁੰਦੀ ਹੈ ।
੨੦ ਸ਼ੋਭਾ, ਸ਼ੁਹਰਤ ।
੨੧ ਹਨੇਰਾ ।
੨੨ ਸੱਚੇ ਦੇ ਅਪਾਰ ਸ਼ਬਦ ਦੁਆਰਾ ।
੨੩ ਪੂਰੇ ਗੁਰੂ ਕਰਤਾਰ ਨੇ । 'ਗੁਰਕਰਤਾਰਿ' ਇੱਕ ਹਸਤੀ ਹੈ, ਇਸੇ ਕਰ ਕੇ ਸਿਹਾਰੀ ਕਰਤਾ ਕਾਰਕ ਦੀ ਅੰਤਲੇ ਸ਼ਬਦ ਨਾਲ ਦਿੱਤੀ ਹੈ ।
੨੪ ਨਾ ਦਿਸਣ ਵਾਲਾ ਹਰੀ ।
੨੫ ਹਰ ਰੋਜ਼ ।
੨੬ ਲਾਭ ।

---

* ਸਹਿਜ ਅਵਸਥਾ, ਆਤਮਾ ਦੀ ਉਹ ਹਾਲਤ ਜੋ ਤਿੰਨਾਂ ਗੁਣਾਂ ਤੋਂ ਉੱਚੀ ਅਸਲੀ ਗਿਆਨ ਵਾਲੀ ਹੁੰਦੀ ਹੈ, ਜਿਸ ਵਿੱਚ ਆਤਮਾ ਸ਼ਾਂਤ ਤੇ ਅਡੋਲ ਹੋ ਕੇ ਆਪਣੇ ਅਸਲ ਰੂਪ ਵਿੱਚ ਟਿਕ ਜਾਂਦਾ ਹੈ । ਉਸ ਅਵਸਥਾ ਵਿੱਚ ਮਨੁਖ ਦਾ ਜੀਵਨ ਇੱਕ ਕੁਦਰਤੀ ਜੀਵਣ ਹੁੰਦਾ ਹੈ, ਨੇਕੀ ਤੇ ਪਿਆਰ ਉਸ ਦੇ ਅੰਦਰੋਂ ਆਪੇ ਫੁੱਟ ੨ ਨਿਕਲਦਾ ਹੈ, ਸਾਰਾ ਜੀਵਨ ਦਿਖਾਵੇ ਤੋਂ ਰਹਿਤ ਹੁੰਦਾ ਹੈ, ਨੇਕੀ ਵਲ ਝੁਕਾਉ ਕਿਸੇ ਹੱਠ, ਲਾਲਚ ਜਾਂ ਦਬਾਉ ਕਰਕੇ ਨਹੀਂ, ਸੁਤੇ ਹੀ ਹੁੰਦਾ ਹੈ ।

ਸਹਿਜ ਅਵਸਥਾ ਦੇ ਗੁਣ ਇਸ ਸ਼ਬਦ ਵਿੱਚ ਬਹੁਤ ਖੋਲ੍ਹ ਕੇ ਵੇਰਵੇ ਸਹਿਤ ਦਿੱਤੇ ਹਨ ।

† ਰਜ, ਸਤ, ਤਮ । ਮਨੁੱਖ ਆਮ ਤੌਰ ਤੇ ਤਿੰਨ ਹਾਲਤਾਂ ਵਿੱਚ ਹੁੰਦੇ ਹਨ । ਗੁੱਸੇ ਹੰਕਾਰ ਆਦਿ ਵਿੱਚ ਮਨੁੱਖ ਅਗਿਆਨੀ ਹੈ । ਉਹ ਉਸ ਵੇਲੇ ਅੰਧੇਰੇ ਵਿੱਚ ਹੋਣ ਕਰ ਕੇ ਜੜ੍ਹ ਵਤ ਹੈ । ਉਸ ਅੰਦਰ ਤਾਮਸ ਗੁਣ ਬਹੁਤਾ ਹੈ । ਕਈਆਂ ਵਿੱਚ ਖ਼ਾਹਸ਼ਾਂ ਦਾ ਬੜਾ ਜ਼ੋਰ ਹੈ ਤੇ ਸੁੱਖ ਲਈ ਦੌੜਦੇ ਫਿਰਦੇ ਹਨ । ਉਹ ਰਜ ਵਿੱਚ ਹਨ । ਇਨ੍ਹਾਂ ਦੋਹਾਂ ਤੋਂ ਉਤੇ ਸੱਤ ਹੈ, ਜਦੋਂ ਮਨੁੱਖ ਸੰਸਾਰ ਤੋਂ ਉਪਰਾਮ ਹੋ ਕੇ ਇੱਕ ਉੱਚੀ ਸ਼ਾਂਤੀ ਆਪਣੇ ਅੰਦਰ ਮਹਿਸੂਸ ਕਰਦਾ ਹੈ, ਸੰਸਾਰ ਦੇ ਟੰਟਿਆਂ ਵਿੱਚ ਨਹੀਂ ਪੈਂਦਾ । ਇਨ੍ਹਾਂ ਤਿੰਨਾਂ ਤੋਂ ਉਤੇ ਸਹਿਜ ਹੈ ।

ਦੀਏ ਦੇਵਣਹਾਰਿ ॥੧੦॥੬॥੨੩॥ ਸਿਰੀਰਾਗੁ ਮਹਲਾ ੩ ॥ ਸਤਿਗੁਰਿ
ਮਿਲਿਐ ਫੇਰੁ[1] ਨ ਪਵੈ ਜਨਮ ਮਰਣ ਦੁਖੁ ਜਾਇ ॥ ਪੂਰੈ ਸਬਦਿ ਸਭ ਸੋਝੀ ਹੋਈ
ਹਰਿਨਾਮੈ ਰਹੈ ਸਮਾਇ ॥ ੧ ॥ ਮਨ ਮੇਰੇ ਸਤਿਗੁਰ ਸਿਉ ਚਿਤੁ ਲਾਇ ॥
ਨਿਰਮਲੁ ਨਾਮੁ ਸਦ ਨਵਤਨੋ[2] ਆਪਿ ਵਸੈ ਮਨਿ ਆਇ ॥ ੧ ॥ ਰਹਾਉ ॥ ਹਰਿ
ਜੀਉ ਰਾਖਹੁ ਅਪੁਨੀ ਸਰਣਾਈ ਜਿਉ ਰਾਖਹਿ ਤਿਉ ਰਹਣਾ ॥ ਗੁਰ ਕੈ ਸਬਦਿ
[3]ਜੀਵਤੁ ਮਰੈ ਗੁਰਮੁਖਿ ਭਵਜਲੁ[4] ਤਰਣਾ ॥ ੨ ॥ ਵਡੈ ਭਾਗਿ ਨਾਉ ਪਾਈਐ
*ਗੁਰਮਤਿ ਸਬਦਿ ਸੁਹਾਈ ॥ ਆਪੇ ਮਨਿ ਵਸਿਆ ਪ੍ਰਭੁ ਕਰਤਾ ਸਹਜੇ[5]
ਰਹਿਆ ਸਮਾਈ ॥ ੩ ॥ ਇਕਨਾ ਮਨਮੁਖਿ ਸਬਦੁ ਨ ਭਾਵੈ [6]ਬੰਧਨਿ ਬੰਧਿ
ਭਵਾਇਆ ॥ [7]ਲਖ ਚਉਰਾਸੀਹ ਫਿਰਿ ਫਿਰਿ ਆਵੈ ਬਿਰਥਾ ਜਨਮੁ
ਗਵਾਇਆ ॥ ੪ ॥ ਭਗਤਾ ਮਨਿ ਆਨੰਦੁ ਹੈ [8]ਸਚੈ ਸਬਦਿ ਰੰਗਿ ਰਾਤੇ ॥
ਅਨਦਿਨੁ[9] ਗੁਣੁ ਗਾਵਹਿ ਸਦ ਨਿਰਮਲ ਸਹਜੇ ਨਾਮਿ ਸਮਾਤੇ ॥ ੫ ॥
ਗੁਰਮੁਖਿ ਅੰਮ੍ਰਿਤ ਬਾਣੀ ਬੋਲਹਿ ਸਭ ਆਤਮਰਾਮੁ[10] ਪਛਾਣੀ ॥ ਏਕੋ ਸੇਵਨਿ
ਏਕੁ ਅਰਾਧਹਿ[11] ਗੁਰਮੁਖਿ [12]ਅਕਥ ਕਹਾਣੀ ॥ ੬ ॥ ਸਚਾ ਸਾਹਿਬੁ ਸੇਵੀਐ
ਗੁਰਮੁਖਿ ਵਸੈ ਮਨਿ ਆਇ ॥ ਸਦਾ ਰੰਗਿ ਰਾਤੇ ਸਚ ਸਿਉ ਅਪੁਨੀ ਕਿਰਪਾ ਕਰੇ
ਮਿਲਾਇ ॥ ੭ ॥ ਆਪੇ ਕਰੇ ਕਰਾਏ ਆਪੇ ਇਕਨਾ ਸੁਤਿਆ ਦੇਇ ਜਗਾਇ ॥
ਆਪੇ ਮੇਲਿ[13] ਮਿਲਾਇਦਾ ਨਾਨਕ ਸਬਦਿ ਸਮਾਇ ॥ ੮ ॥ ੭ ॥ ੨੪ ॥
ਸਿਰੀਰਾਗੁ ਮਹਲਾ ੩ ॥ ਸਤਿਗੁਰਿ ਸੇਵਿਐ ਮਨੁ ਨਿਰਮਲਾ ਭਏ ਪਵਿਤੁ
ਸਰੀਰ ॥ ਮਨਿ ਆਨੰਦੁ ਸਦਾ ਸੁਖੁ ਪਾਇਆ [14]ਭੇਟਿਆ ਗਹਿਰ ਗੰਭੀਰੁ ॥
†ਸਚੀ ਸੰਗਤਿ ਬੈਸਣਾ ਸਚਿ ਨਾਮਿ ਮਨੁ ਧੀਰ ॥ ੧ ॥ ਮਨ ਰੇ ਸਤਿਗੁਰੁ ਸੇਵਿ
ਨਿਸੰਗੁ[15] ॥ ਸਤਿਗੁਰੁ ਸੇਵਿਐ ਹਰਿ ਮਨਿ ਵਸੈ ਲਗੈ ਨ ਮੈਲੁ ਪਤੰਗੁ[16] ॥ ੧ ॥
ਰਹਾਉ ॥ ਸਚੈ ਸਬਦਿ ਪਤਿ ਊਪਜੈ ਸਚੇ ਸਚਾ ਨਾਉ ॥ ਜਿਨੀ ਹਉਮੈ ਮਾਰਿ
ਪਛਾਣਿਆ ਹਉ ਤਿਨ ਬਲਿਹਾਰੈ[17] ਜਾਉ ॥ ਮਨਮੁਖ ਸਚੁ ਨ ਜਾਣਨੀ ਤਿਨ ਠਉਰ
ਨ ਕਤਹੂ ਥਾਉ ॥੨॥ ਸਚੁ ਖਾਣਾ ਸਚੁ ਪੈਨਣਾ ਸਚੇ ਹੀ ਵਿਚਿ ਵਾਸੁ ॥ ਸਦਾ ਸਚਾ
ਸਾਲਾਹਣਾ ਸਚੈ ਸਬਦਿ ਨਿਵਾਸੁ ॥ ਸਭੁ ਆਤਮਰਾਮੁ[10] ਪਛਾਣਿਆ ਗੁਰਮਤੀ
ਨਿਜਘਰਿ[18] ਵਾਸੁ ॥੩॥ ਸਚੁ ਵੇਖਣੁ ਸਚੁ ਬੋਲਣਾ ਤਨੁ ਮਨੁ ਸਚਾ ਹੋਇ ॥ ਸਚੀ
ਸਾਖੀ[19] ਉਪਦੇਸੁ ਸਚੁ ਸਚੇ ਸਚੀ ਸੋਇ[20] ॥ ਜਿੰਨੀ ਸਚੁ ਵਿਸਾਰਿਆ ਸੇ ਦੁਖੀਏ
ਚਲੇ ਰੋਇ ॥ ੪ ॥ ਸਤਿਗੁਰੁ ਜਿਨੀ ਨ ਸੇਵਿਓ ਸੇ ਕਿਤੁ[21] ਆਏ ਸੰਸਾਰਿ ॥
ਜਮ ਦਰਿ ਬਧੇ ਮਾਰੀਅਹਿ ਕੂਕ ਨ ਸੁਣੈ ਪੂਕਾਰ ॥ ਬਿਰਥਾ ਜਨਮੁ ਗਵਾਇਆ ਮਰਿ

੧ ਫੇਰਾ (ਗੇੜਾ) ਜਨਮ ਮਰਨ ਦਾ ।
੨ ਤਾਜ਼ਾ, ਨਵਾਂ।
੩ ਜੀਂਵਦਿਆਂ ਮਰ ਜਾਵੇ, ਅਪਣੱਤ ਭਾਵ ਤੋਂ ਮਰ ਜਾਵੇ ।
੪ ਸੰਸਾਰ ਸਾਗਰ।
੫ ਸਹਿਜ ਅਵਸਥਾ ਵਿੱਚ । ਦੇਖੋ ਪੰਨਾ ੬੮ ।
੬ ਬੰਧਨ ਵਿੱਚ ਬੰਨ੍ਹ ਕੇ।
੭ ਚੁਰਾਸੀ ਲਖ ਜੂਨਾਂ ਵਿੱਚ ।
੮ ਸੱਚੇ ਸ਼ਬਦ ਦੁਆਰਾ ਪ੍ਰੇਮ ਵਿੱਚ ਰੰਗੇ ਗਏ ।
੯ ਹਰ ਰੋਜ਼।
੧੦ ਸਭਨਾ ਆਤਮਾਂ ਵਿੱਚ ਰਮਿਆ ਹੋਇਆ ਵਾਹਿਗੁਰੂ ।
੧੧ ਸਿਮਰਦੇ ਹਨ।
੧੨ (ਗੁਰਮੁਖਾਂ ਦੀ) ਅਕੱਥ ਕਥਾ ਹੈ।
੧੩ ਸੰਜੋਗ ਵਿੱਚ ਲਿਆ ਕੇ।
੧੪ ਜਦ ਡੂੰਘਾ ਅਥਾਹ (ਵਾਹਿਗੁਰੂ) ਮਿਲਿਆ।
੧੫ ਸ਼ੰਕਾ ਰਹਿਤ, ਅਸ਼ੰਕ ਹੋ ਕੇ, ਨਿਰਭੈ ਹੋ ਕੇ।
੧੬ ਕੀੜਾ, ਲੇਹਾ ।
੧੭ ਕੁਰਬਾਣ।
੧੮ ਆਪਣੇ ਅਸਲੀ ਘਰ ਵਿੱਚ, ਆਤਮ ਸਰੂਪ ਵਿੱਚ।
੧੯ ਸਿੱਖਿਆ । ਉਹਨਾਂ ਦੀ ਸਿੱਖਿਆ ਸੱਚੀ ਹੈ।
੨੦ ਸ਼ੋਭਾ, ਸ਼ੁਹਰਤ।
੨੧ ਕਾਹਨੂੰ ?

---

* ਗੁਰਮਤ ਅਤੇ ਸ਼ਬਦ ਦੁਆਰਾ (ਜ਼ਿੰਦਗੀ) ਸੋਹਣੀ ਬਣੀ ਹੈ।
† ਸਤ ਸੰਗਤ ਵਿੱਚ ਬੈਠਣ ਕਰ ਕੇ ਸੱਚੇ ਨਾਮ ਨਾਲ ਮਨ ਨੂੰ ਧੀਰਜ ਮਿਲੀ।

ਜੰਮਹਿ ਵਾਰੋ ਵਾਰ ॥ ੫ ॥ ਏਹੁ ਜਗੁ ਜਲਤਾ ਦੇਖਿ ਕੈ ਭਜਿ ਪਏ ਸਤਿਗੁਰ ਸਰਣਾ ॥ ਸਤਿਗੁਰਿ ਸਚੁ ਦ੍ਰਿੜਾਇਆ[੧] ਸਦਾ ਸਚਿ ਸੰਜਮਿ[੨] ਰਹਣਾ ॥ ਸਤਿਗੁਰੁ ਸਚਾ ਹੈ ਬੋਹਿਥਾ[੩] ਸਬਦੇ ਭਵਜਲੁ[੪] ਤਰਣਾ ॥ ੬ ॥ [੫]ਲਖ ਚਉਰਾਸੀਹ ਫਿਰਦੇ ਰਹੇ ਬਿਨੁ ਸਤਿਗੁਰ ਮੁਕਤਿ ਨ ਹੋਈ ॥ ਪੜਿ ਪੜਿ ਪੰਡਿਤ ਮੋਨੀ[੬] ਥਕੇ [੭]ਦੂਜੈ ਭਾਇ ਪਤਿ ਖੋਈ ॥ ਸਤਿਗੁਰਿ ਸਬਦੁ ਸੁਣਾਇਆ ਬਿਨੁ ਸਚੇ ਅਵਰੁ ਨ ਕੋਈ ॥ ੭ ॥ ਜੋ ਸਚੈ ਲਾਏ ਸੇ ਸਚਿ ਲਗੇ ਨਿਤ ਸਚੀ ਕਾਰ ਕਰੰਨਿ ॥ ਤਿਨਾ ਨਿਜਘਰਿ[੮] ਵਾਸਾ ਪਾਇਆ ਸਚੈ ਮਹਲਿ ਰਹੰਨਿ ॥ ਨਾਨਕ ਭਗਤ ਸੁਖੀਏ ਸਦਾ ਸਚੈ ਨਾਮਿ ਰਚੰਨਿ ॥ ੮ ॥ ੧੭ ॥ ੮ ॥ ੨੫ ॥ ਸਿਰੀਰਾਗੁ ਮਹਲਾ ੫ ॥ ਜਾ ਕਉ ਮੁਸਕਲੁ ਅਤਿ ਬਣੈ ਢੋਈ[੯] ਕੋਇ ਨ ਦੇਇ ॥ [੧੦]ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ ॥ ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ[੧੧] ॥ ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ ॥ ੧ ॥ ਸਾਹਿਬੁ ਨਿਤਾਣਿਆ[੧੨] ਕਾ ਤਾਣੁ ॥ [੧੩]ਆਇ ਨ ਜਾਈ ਥਿਰੁ ਸਦਾ ਗੁਰਸਬਦੀ ਸਚੁ ਜਾਣੁ ॥ ੧ ॥ ਰਹਾਉ ॥ ਜੇ ਕੋ ਹੋਵੈ ਦੁਬਲਾ[੧੪] ਨੰਗ ਭੁਖ ਕੀ ਪੀਰ[੧੫] ॥ ਦਮੜਾ ਪਲੈ ਨਾ ਪਵੈ ਨਾ ਕੋ ਦੇਵੈ ਧੀਰ[੧੬] ॥ ਸੁਆਰਥੁ[੧੭] ਸੁਆਉ[੧੮] ਨ ਕੋ ਕਰੇ ਨਾ ਕਿਛੁ ਹੋਵੈ ਕਾਜੁ ॥ ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਹਚਲੁ ਹੋਵੈ ਰਾਜੁ ॥ ੨ ॥ ਜਾ ਕਉ ਚਿੰਤਾ ਬਹੁਤੁ ਬਹੁਤੁ ਦੇਹੀ ਵਿਆਪੈ ਰੋਗੁ ॥ ਗ੍ਰਿਸਤਿ ਕੁਟੰਬਿ ਪਲੇਟਿਆ ਕਦੇ ਹਰਖੁ[੧੯] ਕਦੇ ਸੋਗੁ ॥ ਗਉਣੁ[੨੦] ਕਰੇ ਚਹੁ ਕੁੰਟ ਕਾ ਘੜੀ [੨੧]ਨ ਬੈਸਣੁ ਸੋਇ ॥ ਚਿਤਿ ਆਵੈ ਓਸੁ ਪਾਰਬ੍ਰਹਮੁ ਤਨੁ ਮਨੁ ਸੀਤਲੁ[੨੨] ਹੋਇ ॥੩॥ ਕਾਮਿ ਕਰੋਧਿ ਮੋਹਿ ਵਸਿ ਕੀਆ ਕਿਰਪਨ[੨੩] ਲੋਭਿ ਪਿਆਰੁ ॥ ਚਾਰੇ ਕਿਲਵਿਖ[੨੪] ਉਨਿ ਅਘ[੨੫] ਕੀਏ ਹੋਆ ਅਸੁਰ[੨੬] ਸੰਘਾਰੁ[੨੭] ॥ ਪੋਥੀ ਗੀਤ ਕਵਿਤ ਕਿਛੁ ਕਦੇ ਨ [੨੮]ਕਰਨਿ ਧਰਿਆ ॥ ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਮਖ[੨੯] ਸਿਮਰਤ ਤਰਿਆ ॥੪॥ [੩੦]ਸਾਸਤ ਸਿੰਮ੍ਰਿਤਿ ਬੇਦ ਚਾਰਿ ਮੁਖਾਗਰ[੩੧] ਬਿਚਰੇ[੩੨] ॥ ਤਪੇ ਤਪੀਸਰ[੩੩] ਜੋਗੀਆ ਤੀਰਥਿ ਗਵਨੁ[੨੦] ਕਰੇ ॥ *ਖਟੁ ਕਰਮਾ ਤੇ ਦੁਗੁਣੇ[੩੪] ਪੂਜਾ ਕਰਤਾ ਨਾਇ[੩੫] ॥ ਰੰਗੁ[੩੬] ਨ ਲਗੀ ਪਾਰਬ੍ਰਹਮ ਤਾ ਸਰਪਰ[੩੭] ਨਰਕੇ ਜਾਇ ॥ ੫ ॥ [੩੮]ਰਾਜ ਮਿਲਕ ਸਿਕਦਾਰੀਆ ਰਸ ਭੋਗਣ ਬਿਸਥਾਰ[੩੯] ॥ ਬਾਗ ਸੁਹਾਵੇ ਸੋਹਣੇ ਚਲੈ ਹੁਕਮੁ ਅਫਾਰ[੪੦] ॥ ਰੰਗ ਤਮਾਸੇ ਬਹੁਬਿਧੀ ਚਾਇ[੪੧] ਲਗਿ ਰਹਿਆ ॥ ਚਿਤਿ ਨ ਆਇਓ ਪਾਰਬ੍ਰਹਮੁ ਤਾ ਸਰਪ ਕੀ ਜੂਨਿ ਗਇਆ ॥੬॥ ਬਹੁਤੁ ਧਨਾਢਿ ਅਚਾਰਵੰਤੁ[੪੨] ਸੋਭਾ ਨਿਰਮਲ ਰੀਤਿ ॥ ਮਾਤ ਪਿਤਾ ਸੁਤ[੪੩] ਭਾਈਆ ਸਾਜਨ ਸੰਗਿ ਪਰੀਤਿ ॥ ਲਸਕਰ ਤਰਕਸਬੰਦ[੪੪] ਬੰਦ[੪੫] ਜੀਉ ਜੀਉ ਸਗਲੀ ਕੀਤ ॥ ਚਿਤਿ ਨ

੧ ਸਮਝਾਇਆ ।
੨ ਜੁਗਤੀ ਵਿੱਚ, ਮਰਯਾਦਾ ਵਿੱਚ ।
੩ ਜਹਾਜ਼ ।
੪ ਸੰਸਾਰ ਸਾਗਰ ।
੫ ਚੁਰਾਸੀ ਲਖ ਜੂਨਾਂ ਵਿੱਚ ।
੬ ਮੋਨ (ਸਮਾਧੀਆਂ) ਲਾਵਣ ਵਾਲੇ ।
੭ ਦ੍ਵੈਤ ਭਾਵ ਕਰਕੇ । ਇੱਕ ਵਾਹਿਗੁਰੂ ਤੋਂ ਬਿਨਾਂ ਹੋਰ ਵਿੱਚ ਪਿਆਰ ਹੋਣ ਕਰਕੇ ।
੮ ਆਪਣੇ ਅਸਲੀ ਘਰ ਵਿੱਚ, ਆਤਮ ਸਰੂਪ ਵਿੱਚ ।
੯ ਓਟ ।
੧੦ ਦੁਸ਼ਮਨ ਪਿੱਛੇ ਲਗ ਪੈਣ, ਖਹਿੜੇ ਪੈ ਜਾਣ ।
੧੧ ਆਸਰਾ । ਸਭ ਤਰਾਂ ਦਾ ਆਸਰਾ ਮੁੱਕ ਜਾਵੇ ।
੧੨ ਤਾਣ ਰਹਿਤ ਲੋਕਾਂ ਦਾ, ਕਮਜ਼ੋਰਾਂ ਦਾ ।
੧੩ ਉਹ ਨਾ ਆਉਂਦਾ ਹੈ ਨਾ ਜਾਂਦਾ ਹੈ, ਉਹ ਸਦਾ ਕਾਇਮ ਰਹਿੰਦਾ ਹੈ ; ਉਸ ਸੱਚ ਰੂਪ ਹਰੀ ਨੂੰ ਸ਼ਬਦ ਦੁਆਰਾ ਪਛਾਣ ।
੧੪ ਕਮਜ਼ੋਰ, ਮਾੜਾ ।
੧੫ ਪੀੜਾ, ਦੁਖ ।
੧੬ ਧੀਰਜ ।
੧੭ ਆਪਣੀ ਗ਼ਰਜ਼ ।
੧੮ ਪ੍ਰਯੋਜਨ, ਮਤਲਬ ।
੧੯ ਖੁਸ਼ੀ ।
੨੦ ਫਿਰਨਾ । ਚਵ੍ਹੀਂ ਪਾਸੀਂ ਦੌੜਦਾ ਰਹੇ ।
੨੧ ਬਹਿਣਾ ਸੌਣਾ ਨਾ ਮਿਲੇ ।
੨੨ ਠੰਢਾ ।
੨੩ ਸੂਮ, ਕੰਜੂਸ ।
੨੪ ਪਾਪ । ਚਾਰ ਪਾਪ ਇਹ ਹਨ :—ਮਦ ਪਾਨ, ਸੋਨਾ ਚੁਰਾਉਣਾ, ਗੁਰ ਨਾਰੀ ਗਮਨ, ਗਊ ਬ੍ਰਹਿਮਣ ਘਾਤ ।
੨੫ ਪਾਪ ।
੨੬ ਰਾਖਸ਼ ।
੨੭ ਕਤਲ । ਇਸ ਰਾਖਸ਼ ਮਨੁੱਖ ਦੀ ਤਬਾਹੀ ਹੋ ਰਹੀ ਹੋਵੇ ।
੨੮ ਕੰਨੀਂ ਧਰਿਆ, ਸੁਣਿਆ ।
੨੯ ਅੱਖ ਝਮਕਣ ਜਿੰਨਾ ਸਮਾਂ, ਥੋੜਾ ਚਿਰ ।
੩੦ ਦੇਖੋ ਪੰ: ੧੧, ਫੁਟਨੋਟ † ਅਤੇ * ।
੩੧ ਮੂੰਹ ਜ਼ਬਾਨੀ ।
੩੨ ਵਿਚਾਰੇ ।
੩੩ ਵੱਡੇ ਤਪੀ ।
੩੪ ਦੂਣੇ ।
੩੫ ਨਹਾ ਕੇ ।
੩੬ ਪਿਆਰ ।
੩੭ ਜ਼ਰੂਰ ਹੀ ।
੩੮ ਹਕੂਮਤਾਂ, ਜਗੀਰਾਂ, ਸਰਦਾਰੀਆਂ ਅਤੇ ਐਸ਼ਾਂ ਕਰਨ ਦੇ ਖਿਲਾਰੇ ।
੩੯ ਖਿਲਾਰੇ, ਪਸਾਰੇ ।
੪੦ ਆਫਰੇ ਹੋਏ ਦਾ, ਅਭਿਮਾਨੀ ਦਾ ।
੪੧ ਚਾ ਵਿੱਚ ।
੪੨ ਚੰਗੀ ਰਹਿਣੀ ਬਹਿਣੀ ਵਾਲਾ ।
੪੩ ਪੁਤਰ ।
੪੪ ਤਰਕਸ਼ ਬੰਨ੍ਹਣ ਵਾਲੇ ਜੋਧਿਆਂ ਦਾ ।
੪੫ ਬੰਦਨਾ, ਨਮਸਕਾਰ । ਤਰਕਸ਼ਬੰਦ ਲਸ਼ਕਰ ਸਾਰੇ ਸਲਾਮੀ ਕਰ ਕੇ ਜੀ ਜੀ ਕਰਦੇ ਹੋਣ ।

---

* ਛੇ ਕਰਮ ਅਤੇ ਦੁਆਦਸ ਕਰਮ । ਛੇ ਕਰਮ ਇਹ ਹਨ:—ਪੜ੍ਹਨਾ, ਪੜ੍ਹਾਉਣਾ, ਯੱਗ ਕਰਨਾ, ਯੱਗ ਕਰਾਉਣਾ, ਦਾਨ ਦੇਣਾ, ਦਾਨ ਲੈਣਾ । ਇਨ੍ਹਾਂ ਛੇ ਕਰਮਾਂ ਵਿੱਚ ਛੇ ਕਰਮ ਹੋਰ ਮਿਲਾਈਦੇ ਹਨ, ਤਾਂ ਹਿੰਦੂ ਧਰਮ ਅਨੁਸਾਰ ੧੨ (ਦੁਆਦਸ) ਕਰਮ ਬਣਦੇ ਹਨ । ਇਹ ਛੇ ਕਰਮ ਹਨ:—ਇਸ਼ਨਾਨ, ਜਪ, ਹਵਨ ਦੇਵ ਪੂਜਾ, ਤੀਰਥ ਯਾਤਰਾ ਅਤੇ ਤਪ ।

ਆਇਓ ਪਾਰਬ੍ਰਹਮੁ ਤਾ ਖੜਿ[੧] ਰਸਾਤਲਿ[੨] ਦੀਤ ॥ ੭ ॥ ਕਾਇਆ[੩] ਰੋਗੁ ਨ ਛਿਦ੍ਰੁ[੪] ਕਿਛੁ ਨਾ ਕਿਛੁ ਕਾੜਾ[੫] ਸੋਗੁ ॥ ਮਿਰਤੁ[੬] ਨ ਆਵੀ ਚਿਤਿ ਤਿਸੁ ਅਹਿਨਿਸਿ[੭] ਭੋਗੈ ਭੋਗੁ ॥ ਸਭ ਕਿਛੁ ਕੀਤੋਨੁ ਆਪਣਾ [੮]ਜੀਇ ਨ ਸੰਕ ਧਰਿਆ ॥ ਚਿਤਿ ਨ ਆਇਓ ਪਾਰਬ੍ਰਹਮੁ ਜਮ ਕੰਕਰ[੯] ਵਸਿ ਪਰਿਆ ॥ ੮ ॥ ਕਿਰਪਾ ਕਰੇ ਜਿਸੁ ਪਾਰਬ੍ਰਹਮੁ ਹੋਵੈ ਸਾਧੂ ਸੰਗੁ ॥ ਜਿਉ ਜਿਉ ਓਹੁ[੧੦] ਵਧਾਈਐ ਤਿਉ ਤਿਉ ਹਰਿ ਸਿਉ ਰੰਗੁ ॥ [੧੧]ਦੁਹਾ ਸਿਰਿਆ ਕਾ ਖਸਮੁ ਆਪਿ ਅਵਰੁ ਨ ਦੂਜਾ ਥਾਉ ॥ ਸਤਿਗੁਰ ਤੁਠੈ[੧੨] ਪਾਇਆ ਨਾਨਕ ਸਚਾ ਨਾਉ ॥ ੯ ॥ ੧ ॥ ੨੬ ॥ ਸਿਰੀਰਾਗੁ ਮਹਲਾ ੫ ਘਰੁ ੫ ॥ [੧੩]ਜਾਨਉ ਨਹੀ ਭਾਵੈ ਕਵਨ ਬਾਤਾ ॥ ਮਨ ਖੋਜਿ ਮਾਰਗੁ[੧੪] ॥ ੧ ॥ ਰਹਾਉ ॥ ਧਿਆਨੀ ਧਿਆਨੁ ਲਾਵਹਿ ॥ ਗਿਆਨੀ ਗਿਆਨੁ ਕਮਾਵਹਿ ॥ ਪ੍ਰਭੁ ਕਿਨਹੀ[੧੫] ਜਾਤਾ ॥ ੧ ॥ ਭਗਉਤੀ[੧੬] ਰਹਤ ਜੁਗਤਾ[੧੭] ॥ ਜੋਗੀ ਕਹਤ ਮੁਕਤਾ ॥ [੧੮]ਤਪਸੀ ਤਪਹਿ ਰਾਤਾ ॥ ੨ ॥ ਮੋਨੀ ਮੋਨਿਧਾਰੀ ॥ [੧੯]ਸਨਿਆਸੀ ਬ੍ਰਹਮਚਾਰੀ ॥ ਉਦਾਸੀ ਉਦਾਸਿ ਰਾਤਾ ॥ ੩ ॥ *ਭਗਤਿ ਨਵੈ ਪਰਕਾਰਾ ॥ ਪੰਡਿਤੁ ਵੇਦੁ ਪੁਕਾਰਾ ॥ ਗਿਰਸਤੀ [੨੦]ਗਿਰਸਤਿ ਧਰਮਾਤਾ ॥ ੪ ॥ ਇਕਸਬਦੀ[੨੧] ਬਹੁਰੂਪਿ[੨੨] ਅਵਧੂਤਾ[੨੩] ॥ ਕਾਪੜੀ[੨੪] ਕਉਤੇ[੨੫] ਜਾਗੂਤਾ[੨੬] ॥ ਇਕਿ ਤੀਰਥਿ ਨਾਤਾ ॥ ੫ ॥ [੨੭]ਨਿਰਹਾਰ ਵਰਤੀ ਆਪਰਸਾ[੨੮] ॥ ਇਕਿ [੨੯]ਲੂਕਿ ਨ ਦੇਵਹਿ ਦਰਸਾ ॥ [੩੦]ਇਕਿ ਮਨ ਹੀ ਗਿਆਤਾ ॥ ੬ ॥ ਘਾਟਿ[੩੧] ਨ ਕਿਨਹੀ ਕਹਾਇਆ ॥ ਸਭ ਕਹਤੇ ਹੈ ਪਾਇਆ ॥ ਜਿਸੁ ਮੇਲੇ ਸੋ ਭਗਤਾ ॥ ੭ ॥ ਸਗਲ ਉਕਤਿ[੩੨] ਉਪਾਵਾ ॥ ਤਿਆਗੀ ਸਰਨਿ ਪਾਵਾ ॥ ਨਾਨਕੁ ਗੁਰਚਰਣਿ ਪਰਾਤਾ[੩੩] ॥ ੮ ॥ ੨ ॥ ੨੭ ॥

ੴ ਸਤਿਗੁਰ ਪ੍ਰਸਾਦਿ ॥ ਸਿਰੀਰਾਗੁ ਮਹਲਾ ੧ † ਘਰੁ ‡ ੩ ॥ [੩੪]ਜੋਗੀ ਅੰਦਰਿ ਜੋਗੀਆ ਤੂੰ ਭੋਗੀ ਅੰਦਰਿ ਭੋਗੀਆ ॥ ਤੇਰਾ ਅੰਤੁ ਨ ਪਾਇਆ ਸੁਰਗਿ ਮਛਿ[੩੫] ਪਇਆਲਿ[੩੬] ਜੀਉ ॥੧ ॥ ਹਉ ਵਾਰੀ ਹਉ ਵਾਰਣੈ ਕੁਰਬਾਣੁ ਤੇਰੇ [੩੭]ਨਾਵ ਨੋ ॥ ੧ ॥ ਰਹਾਉ§ ॥ ਤੁਧੁ ਸੰਸਾਰੁ ਉਪਾਇਆ [੩੮]ਸਿਰੇ ਸਿਰਿ ਧੰਧੇ ਲਾਇਆ ॥ ਵੇਖਹਿ ਕੀਤਾ ਆਪਣਾ ਕਰਿ ਕੁਦਰਤਿ [੩੯]ਪਾਸਾ ਢਾਲਿ ਜੀਉ ॥ ੨ ॥ ੦ਪਰਗਟਿ ਪਾਹਾਰੈ[੪੦] ਜਾਪਦਾ ॥ ਸਭੁ ਨਾਵੈ ਨੋ ਪਰਤਾਪਦਾ[੪੧] ॥ ਸਤਿਗੁਰ ਬਾਝੁ ਨ ਪਾਇਓ ਸਭ ਮੋਹੀ ਮਾਇਆ ਜਾਲਿ ਜੀਉ ॥ ੩ ॥ ਸਤਿਗੁਰ ਕਉ ਬਲਿ[੪੨] ਜਾਈਐ ॥ ਜਿਤੁ ਮਿਲਿਐ [੪੩]ਪਰਮ ਗਤਿ

੧ ਖੜ ਕੇ, ਲਿਜਾ ਕੇ ।
੨ ਪਤਾਲ, ਨਰਕ । ਤਾਂ ਜਾ ਕੇ ਡੂੰਘੇ ਨਰਕ ਵਿਚ ਸਿਟਣਗੇ।
੩ ਸਰੀਰ ਨੂੰ ।
੪ ਛੇਕ, ਜ਼ਖ਼ਮ, ਨੁਕਸ (ਲੂਲ੍ਹੇ ਲੰਙੇ ਹੋਣ ਦਾ) ।
੫ ਫ਼ਿਕਰ, ਝੋਰਾ।
੬ ਮੌਤ।
੭ ਦਿਨ ਰਾਤ ।
੮ ਦਿਲ ਵਿੱਚ ਕੋਈ ਸੰਗ ਜਾਂ ਝੱਕ ਨਾ ਰਖਿਆ ।
੯ ਕਿੰਕਰ, ਦਾਸ, ਸੇਵਕ । ਭਾਵ ਜਮਦੂਤਾਂ ਦੇ ਵਸ ਪਿਆ ।
੧੦ ਸਾਧੂ ਦੀ ਸੰਗਤ । ਜਿਉਂ ਜਿਉਂ ਸਾਧੂ ਦੀ ਸੰਗਤ ਵਧੇਰੇ ਕਰੀਏ, ਤਿਉਂ ਤਿਉਂ ਹਰੀ ਨਾਲ ਵਧੇਰੇ ਪਿਆਰ ਹੁੰਦਾ ਜਾਂਦਾ ਹੈ ।
੧੧ ਲੋਕ ਪ੍ਰਲੋਕ ।
੧੨ ਤ੍ਰੁੱਠਣ ਕਰ ਕੇ ਕਿਰਪਾ ਕਰਨ ਨਾਲ ।
੧੩ ਮੈਂ ਨਹੀਂ ਜਾਣਦਾ ਕਿ ਕਿਹੜੀ ਗਲ ਉਸ ਨੂੰ ਚੰਗੀ ਲਗਦੀ ਹੈ ।
੧੪ ਰਸਤਾ ।
੧੫ ਕਿਸੇ ਵਿਰਲੇ ਨੇ ਹੀ ।
੧੬ ਭਗਵਤ ਦਾ ਉਪਾਸ਼ਕ, ਵੈਸ਼ਨਵ ਭਗਤ ।
੧੭ ਜੁਗਤੀ (ਵਰਤ, ਤੁਲਸੀ ਮਾਲਾ ਆਦਿ ਸੰਜਮ) ਵਿੱਚ ਰਹਿੰਦਾ ਹੈ ।
੧੮ ਤਪ ਕਰਨ ਵਾਲਾ ਤਪ ਵਿੱਚ ਹੀ ਮਗਨ ਹੈ ।
੧੯ ਇਸੇ ਤਰਾਂ ਸੰਨਿਆਸੀ ਸਨਿਆਸ ਨੂੰ ਤੇ ਬ੍ਰਹਮ-ਚਾਰੀ ਇੱਕੋ ਬ੍ਰਹਮਚਰਜ ਨੂੰ ਲਈ ਬੈਠਾ ਹੈ ।
੨੦ ਗ੍ਰਿਹਿਸਤ ਧਰਮ ਵਿਚ ਮਸਤ ਹੈ ।
੨੧ ਜੋ ਇੱਕੋ ਲਫ਼ਜ਼ ਵਰਤਦੇ ਹਨ (ਅਲੱਖ ੨ ਕਰਨ ਵਾਲੇ ਜੋਗੀ ਆਦਿ) ।
੨੨ ਬਹੁਰੂਪੀਏ ।
੨੩ ਨਾਂਗੇ ।
੨੪ ਖਾਸ ਤਰ੍ਹਾਂ ਦਾ ਚੋਲਾ ਜਾਂ ਹੋਰ ਕੋਈ ਕਪੜਾ ਪਹਿਰਨ ਵਾਲਾ ਫ਼ਿਰਕਾ ।
੨੫ ਲੋਕਾਂ ਨੂੰ ਨਾਟਕ ਚੇਟਕ ਜਾਂ ਸ੍ਵਾਂਗ ਦਿਖਾ ਕੇ ਪ੍ਰਸੰਨ ਕਰਨ ਵਾਲੇ ।
੨੬ ਜਾਗਣ ਵਾਲਾ (ਨੀਂਦ-ਤਿਆਗੀ)।
੨੭ ਜੋ ਨਿਰਾਹਾਰ ਵਰਤੇ, ਜੋ ਭੁੱਖਾ ਰਹੇ ।
੨੮ ਜੋ ਕਿਸੇ ਨੂੰ ਛੋਹੇ ਨਾਂਹ ।
੨੯ ਲੁਕੇ ਫਿਰਨ ਵਾਲੇ, ਜੋ ਕਿਸੇ ਨੂੰ ਦਰਸ਼ਨ ਨਹੀਂ ਦਿੰਦੇ ।
੩੦ ਇੱਕ ਐਸੇ ਹਨ ਜੋ ਆਪਣੇ ਮਨ ਵਿੱਚ ਹੀ ਗਿਆਨੀ ਬਣੇ ਫਿਰਦੇ ਹਨ ।
੩੧ ਘਟ ।
੩੨ ਯੁਕਤੀ, ਦਲੀਲ । ਸਭ ਦਲੀਲਾਂ ਤੇ ਉਪਾਓ ਤਿਆਗ ਕੇ ਸਰਨ ਵਿੱਚ ਪਿਆ ਹਾਂ ।
੩੩ ਪਿਆ ਹਾਂ ।
੩੪ ਤੂੰ ਜੋਗੀ ਹੈਂ ਜੋਗੀਆਂ ਵਿੱਚ ।
੩੫ ਮਾਤ ਲੋਕ ਵਿੱਚ ।
੩੬ ਪਾਤਾਲ ਵਿੱਚ। ਤਿੰਨਾਂ ਲਕਾਂ ਵਿੱਚ ਤੇਰਾ ਅੰਤ ਕਿਸੇ ਨਹੀਂ ਪਾਇਆ।
੩੭ ਨਾਮ ਤੋਂ ।
੩੮ ਹਰ ਇੱਕ ਜੀਵ ਨੂੰ ।
੩੯ ਗੋਟਾਂ ਸਿਟਣਾ, ਚੌਪੜ ਖੇਡਣਾ। ਸੰਸਾਰ ਨੂੰ ਚੌਪੜ ਦੀ ਖੇਡ ਕਿਹਾ ਹੈ, ਭਾਵ ਤੂੰ ਇਹ ਸੰਸਾਰ ਦੀ ਖੇਡ ਰਚੀ ਹੈ ।
੪੦ ਪਾਸਾਰੇ ਵਿੱਚ, ਸੰਸਾਰ ਵਿੱਚ ।
੪੧ ਲੋਚਦਾ ।
੪੨ ਬਲਿਹਾਰ, ਕੁਰਬਾਨ ।
੪੩ ਪਰਮ ਪਦਵੀ, ਸਭ ਤੋਂ ਉੱਚੀ ਅਵਸਥਾ ਜਿਥੇ ਤਕ ਮਨੁੱਖ ਉੱਨਤੀ ਕਰ ਕਰ ਕੇ ਪਹੁੰਚ ਸਕਦਾ ਹੈ ।

---

* ਨੌਂ ਤਰਾਂ ਦੀ ਭਗਤੀ—ਸ੍ਰਵਨ, ਕੀਰਤਨ, ਸਿਮਰਣ, ਚਰਨ ਸੇਵਾ, ਅਰਚਨ, ਬੰਦਨਾ, ਸਖਯ (ਮਿਤਰ ਭਾਵ), ਦਾਸਯ (ਦਾਸ ਭਾਵ), ਅਤੇ ਆਪਣਾ ਆਪ ਅਰਪਣ ਕਰਨਾ ।

† ਸਮੁੱਚਾ ਭਾਵ:– ਵਾਹਿਗੁਰੂ ਨੇ ਆਪਣੇ ਆਪ ਨੂੰ ਸੰਸਾਰ ਵਿਚ ਲੁਕਾ ਕੇ ਰਖਿਆ ਹੋਇਆ ਹੈ, ਪਰ ਜੇ ਉਸ ਦੀ ਕਿਰਪਾ ਹੋਵੇ ਤਾਂ ਮਿਲ ਭੀ ਸਕਦਾ ਹੈ । ਉਹ ਇਵੇਂ ਕਿ ਹਉਮੈਂ ਨੂੰ ਛੱਡ ਕੇ ਗੁਰੂ ਦੇ ਹਵਾਲੇ ਹੋ ਜਾਈਏ । ਉਹ ਸ਼ਬਦ ਦੁਆਰਾ ਭੁੱਲਾਂ ਕਢ ਕੇ ਨਾਮ ਦਾ ਪਿਆਰ ਬਖਸ਼ਦਾ ਹੈ ਤੇ ਸਭਨਾਂ ਨੂੰ ਵਾਹਿਗੁਰੂ ਨਾਲ ਜੋੜ ਦਿੰਦਾ ਹੈ ।

‡ ਦੇਖੋ ਪੰ: ੧੪, ਨੋਟ † ।

§ ਦੇਖੋ ਪੰ: ੯, ਨੋਟ † ।

○ ਵਾਹਿਗੁਰੂ ਸੰਸਾਰ ਵਿਚ ਪ੍ਰਤੱਖ ਪਿਆ ਦਿਸਦਾ ਹੈ । ਸਾਰਾ ਜਗਤ ਉਸ ਦੇ ਨਾਮ ਨੂੰ ਲੋਚਦਾ ਹੈ । "ਹਰਿ ਨਾਵੈ ਨੋ ਸਭੁ ਕੋ ਪਰਤਾਪਦਾ, ਵਿਣੁ ਭਾਗਾਂ ਪਾਇਆ ਨ ਜਾਇ" (ਮਲਾਰ ਅ: ਮ: ੩) ।

ਪਾਈਐ ॥ ਸੁਰਿਨਰ[੧] ਮੁਨਿਜਨ[੨] ਲੋਚਦੇ ਸੋ ਸਤਿਗੁਰ ਦੀਆ ਬੁਝਾਇ ਜੀਉ ॥
੪ ॥ ਸਤਸੰਗਤਿ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ ॥ [੩]ਏਕੋ ਨਾਮੁ
ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥ ੫ ॥ ਇਹੁ ਜਗਤੁ ਭਰਮਿ
ਭੁਲਾਇਆ ॥ ਆਪਹੁ ਤੁਧੁ ਖੁਆਇਆ[੪] ॥ ਪਰਤਾਪੁ[੫] ਲਗਾ ਦੋਹਾਗਣੀ[੬] ਭਾਗ
ਜਿਨਾ ਕੇ ਨਾਹਿ ਜੀਉ ॥ ੬ ॥ ਦੋਹਾਗਣੀ ਕਿਆ ਨੀਸਾਣੀਆ ॥ ਖਸਮਹੁ
ਘੁਥੀਆ ਫਿਰਹਿ ਨਿਮਾਣੀਆ ॥ [੭]ਮੈਲੇ ਵੇਸ ਤਿਨਾ ਕਾਮਣੀ ਦੁਖੀ ਰੈਣਿ
ਵਿਹਾਇ ਜੀਉ ॥੭॥ ਸੋਹਾਗਣੀ ਕਿਆ ਕਰਮੁ ਕਮਾਇਆ ॥ [੮]ਪੂਰਬਿ ਲਿਖਿਆ
ਫਲੁ ਪਾਇਆ ॥ ਨਦਰਿ ਕਰੇ ਕੈ ਆਪਣੀ ਆਪੇ ਲਏ ਮਿਲਾਇ ਜੀਉ ॥ ੮ ॥
ਹੁਕਮੁ ਜਿਨਾ ਨੋ ਮਨਾਇਆ ॥ ਤਿਨ ਅੰਤਰਿ ਸਬਦੁ ਵਸਾਇਆ ॥ ਸਹੀਆ[੯] ਸੇ
ਸੋਹਾਗਣੀ ਜਿਨ ਸਹ[੧੦] ਨਾਲਿ ਪਿਆਰੁ ਜੀਉ ॥ ੯ ॥ ਜਿਨਾ ਭਾਣੇ ਕਾ ਰਸੁ
ਆਇਆ ॥ ਤਿਨ ਵਿਚਹੁ ਭਰਮੁ ਚੁਕਾਇਆ ॥ ਨਾਨਕ ਸਤਿਗੁਰੁ ਐਸਾ ਜਾਣੀਐ
ਜੋ ਸਭਸੈ ਲਏ ਮਿਲਾਇ ਜੀਉ ॥ ੧੦ ॥ ਸਤਿਗੁਰਿ ਮਿਲਿਐ ਫਲੁ ਪਾਇਆ ॥
ਜਿਨਿ ਵਿਚਹੁ ਅਹਕਰਣੁ[੧੧] ਚੁਕਾਇਆ ॥ ਦੁਰਮਤਿ ਕਾ ਦੁਖੁ ਕਟਿਆ [੧੨]ਭਾਗੁ
ਬੈਠਾ ਮਸਤਕਿ ਆਇ ਜੀਉ ॥੧੧॥ [੧੩]ਅੰਮ੍ਰਿਤੁ ਤੇਰੀ ਬਾਣੀਆ ॥ ਤੇਰਿਆ ਭਗਤਾ
ਰਿਦੈ ਸਮਾਣੀਆ ॥ *ਸੁਖ ਸੇਵਾ ਅੰਦਰਿ ਰਖਿਐ ਆਪਣੀ ਨਦਰਿ ਕਰਹਿ ਨਿਸਤਾਰਿ
ਜੀਉ ॥੧੨॥ ਸਤਿਗੁਰੁ ਮਿਲਿਆ ਜਾਣੀਐ ॥ ਜਿਤੁ ਮਿਲਿਐ ਨਾਮੁ ਵਖਾਣੀਐ[੧੪] ॥
ਸਤਿਗੁਰ ਬਾਝੁ ਨ ਪਾਇਓ ਸਭ ਥਕੀ ਕਰਮ ਕਮਾਇ ਜੀਉ ॥ ੧੩ ॥ [੧੫]ਹਉ
ਸਤਿਗੁਰ ਵਿਟਹੁ ਘੁਮਾਇਆ ॥ ਜਿਨਿ ਭ੍ਰਮਿ ਭੁਲਾ ਮਾਰਗਿ ਪਾਇਆ ॥ ਨਦਰਿ
ਕਰੇ ਜੇ ਆਪਣੀ ਆਪੇ ਲਏ ਰਲਾਇ ਜੀਉ ॥੧੪॥ ਤੂੰ ਸਭਨਾ ਮਾਹਿ ਸਮਾਇਆ ॥
[੧੬]ਤਿਨਿ ਕਰਤੈ ਆਪੁ ਲੁਕਾਇਆ ॥ ਨਾਨਕੁ ਗੁਰਮੁਖਿ ਪਰਗਟੁ ਹੋਇਆ [੧੭]ਜਾ
ਕਉ ਜੋਤਿ ਧਰੀ ਕਰਤਾਰਿ ਜੀਉ ॥ ੧੫ ॥ ਆਪੇ ਖਸਮਿ ਨਿਵਾਜਿਆ[੧੮] ॥ ਜੀਉ
ਪਿੰਡੁ[੧੯] ਦੇ ਸਾਜਿਆ ॥ ਆਪਣੇ ਸੇਵਕ ਕੀ ਪੈਜ[੨੦] ਰਖੀਆ [੨੧]ਦੁਇ ਕਰ
ਮਸਤਕਿ ਧਾਰਿ ਜੀਉ ॥ ੧੬ ॥ ਸਭਿ ਸੰਜਮ[੨੨] ਰਹੇ[੨੩] ਸਿਆਣਪਾ ॥ ਮੇਰਾ ਪ੍ਰਭੁ
ਸਭੁ ਕਿਛੁ ਜਾਣਦਾ ॥ ਪ੍ਰਗਟ ਪ੍ਰਤਾਪੁ ਵਰਤਾਇਓ ਸਭੁ ਲੋਕੁ ਕਰੈ ਜੈਕਾਰੁ ਜੀਉ ॥
੧੭ ॥ ਮੇਰੇ ਗੁਣ ਅਵਗਨ ਨ ਬੀਚਾਰਿਆ ॥ ਪ੍ਰਭਿ ਅਪਣਾ ਬਿਰਦੁ† ਸਮਾਰਿਆ ॥
[੨੪]ਕੰਠਿ ਲਾਇ ਕੈ ਰਖਿਓਨੁ ਲਗੈ ਨ ਤਤੀ ਵਾਉ ਜੀਉ ॥ ੧੮ ॥ ਮੈ ਮਨਿ ਤਨਿ
ਪ੍ਰਭੂ ਧਿਆਇਆ ॥ [੨੫]ਜੀਇ ਇਛਿਅੜਾ ਫਲੁ ਪਾਇਆ ॥ ਸਾਹ ਪਾਤਿਸਾਹ
ਸਿਰਿ ਖਸਮੁ ਤੂੰ ਜਪਿ ਨਾਨਕ ਜੀਵੈ ਨਾਉ ਜੀਉ ॥ ੧੯ ॥ ਤੁਧੁ ਆਪੇ ਆਪੁ

੧ ਦੇਵੀ ਗੁਣਾਂ ਵਾਲੇ ਪੁਰਸ਼, ਚੰਗੇ ਲੋਕ।
੨ ਮੋਨੀ ਪੁਰਸ਼।
੩ ਇੱਕ ਨਾਮ ਜਪਣਾ ਹੀ ਹੁਕਮ ਹੈ, ਸੋ ਨਾਮ ਸਤਿਗੁਰੂ ਨੇ ਸਮਝਾ ਦਿੱਤਾ ਹੈ।
੪ ਖੁੰਝਾਇਆ, ਭੁਲਾਇਆ।
੫ ਪਰਿ ਤਾਪ, ਬਹੁਤ ਤਪਣਾ, ਮਹਾਂ ਦੁੱਖ।
੬ ਪਤੀ ਤੋਂ ਛੁਟੜ ਇਸਤਰੀਆਂ ਨੂੰ।
੭ ਉਨ੍ਹਾਂ ਇਸਤਰੀਆਂ ਦੇ ਮੈਲੇ ਕਪੜੇ ਹੁੰਦੇ ਹਨ, ਅਤੇ ਰਾਤ (ਭਾਵ ਜ਼ਿੰਦਗੀ) ਦੁਖੀ ਲੰਘਦੀ ਹੈ।
੮ ਪਿਛਲਾ ਅਰਥਾਤ ਧੁਰ ਵਾਹਿਗੁਰੂ ਤੋਂ ਲਿਖਿਆ।
੯ ਸਹੇਲੀਆਂ।
੧੦ ਪਤੀ।
੧੧ ਹੰਕਾਰ।
੧੨ ਚੰਗੀ ਕਿਸਮਤ ਆ ਬੈਠੀ ਮੱਥੇ ਵਿੱਚ।
੧੩ ਤੇਰੀ ਬਾਣੀ ਅਮਰ ਕਰਨ ਵਾਲੀ ਹੈ ਤੇ ਤੇਰਿਆਂ ਭਗਤਾਂ ਦੇ ਦਿਲ ਵਿੱਚ ਵਸਦੀ ਹੈ।
੧੪ ਉਚਾਰੀਦਾ ਹੈ।
੧੫ ਮੈਂ ਸਤਿਗੁਰੂ ਉਤੋਂ ਵਾਰਨੇ ਜਾਂਦਾ ਹਾਂ, ਜਿਸ ਨੇ ਭਰਮ ਵਿੱਚ ਭੁਲੇ ਹੋਏ ਨੂੰ ਰਸਤੇ ਪਾ ਦਿੱਤਾ।
੧੬ ਪਰ ਤਿਸ ਕਰਤੇ ਨੇ ਆਪਣਾ ਆਪ ਲੋਕਾਂ ਤੋਂ ਲੁਕਾ ਕੇ ਰਖਿਆ ਹੈ।
੧੭ ਜਿਸ ਵਿੱਚ ਕਰਤਾਰ ਨੇ ਆਪਣੀ ਜੋਤ ਰਖੀ ਹੋਈ ਹੈ।
੧੮ ਵਡਿਆਇਆ ਹੈ।
੧੯ ਸਰੀਰ।
੨੦ ਇੱਜ਼ਤ, ਮਾਣ।
੨੧ ਦੋਏ ਹਥ ਉਸ ਦੇ ਮੱਥੇ ਉਤੇ ਰੱਖ ਕੇ।
੨੨ ਜੁਗਤੀ, ਮਰਯਾਦਾ।
੨੩ ਰਹਿ ਗਈਆਂ।
੨੪ ਗਲੇ ਨਾਲ।
੨੫ ਮਨ-ਬਾਂਛਤ, ਜੋ ਦਿਲੋਂ ਚਾਹਿਆ।

---

* ਸੁਖ ਦੇਣ ਵਾਲੀ ਸੇਵਾ ਨੂੰ ਰਿਦੇ ਵਿੱਚ ਵਸਾਣ ਨਾਲ ਤੂੰ ਮੇਹਰ ਕਰਦਾ ਹੈਂ ਤੇ ਤਾਰਦਾ ਹੈਂ।

† ਨਿੱਤ ਦੇ ਕਰਮ, ਧਰਮ। ਵਾਹਿਗੁਰੂ ਦਾ ਇਹ ਧਰਮ ਹੈ ਕਿ ਉਹ ਬਖਸ਼ਨ ਵੇਲੇ ਗਿਣਤੀਆਂ ਵਿੱਚ ਨਹੀਂ ਪੈਂਦਾ। ਇਹ ਧਰਮ ਉਸ ਨੇ ਸੰਭਾਲਿਆ (ਪਾਲਿਆ) ਹੈ।

ਉਪਾਇਆ ॥ [੧]ਦੂਜਾ ਖੇਲੁ ਕਰਿ ਦਿਖਲਾਇਆ ॥ ਸਭੁ ਸਚੋ ਸਚੁ ਵਰਤਦਾ ਜਿਸੁ ਭਾਵੈ ਤਿਸੈ ਬੁਝਾਇ ਜੀਉ ॥ ੨੦ ॥ ਗੁਰਪਰਸਾਦੀ ਪਾਇਆ ॥ ਤਿਥੈ ਮਾਇਆ ਮੋਹੁ ਚੁਕਾਇਆ[੨] ॥ ਕਿਰਪਾ ਕਰਿ ਕੈ ਆਪਣੀ ਆਪੇ ਲਏ ਸਮਾਇ ਜੀਉ ॥ ੨੧॥ [੩]ਗੋਪੀ ਨੈ[੪] ਗੋਆਲੀਆ[੫] ॥ ਤੁਧੁ ਆਪੇ ਗੋਇ[੬] ਉਠਾਲੀਆ ॥ ਹੁਕਮੀ ਭਾਂਡੇ ਸਾਜਿਆ ਤੂੰ ਆਪੇ ਭੰਨਿ ਸਵਾਰਿ ਜੀਉ ॥੨੨॥ ਜਿਨ ਸਤਿਗੁਰ ਸਿਉ ਚਿਤੁ ਲਾਇਆ ॥ ਤਿਨੀ [੭]ਦੂਜਾ ਭਾਉ ਚੁਕਾਇਆ ॥ ਨਿਰਮਲ ਜੋਤਿ ਤਿਨ ਪ੍ਰਾਣੀਆ ਓਇ ਚਲੇ ਜਨਮੁ ਸਵਾਰਿ ਜੀਉ ॥ ੨੩ ॥ ਤੇਰੀਆ ਸਦਾ ਸਦਾ ਚੰਗਿਆਈਆ ॥ ਮੈ ਰਾਤਿ ਦਿਹੈ ਵਡਿਆਈਆਂ[੮] ॥ ਅਣਮੰਗਿਆ ਦਾਨੁ ਦੇਵਣਾ ਕਹੁ ਨਾਨਕ ਸਚੁ [੯]ਸਮਾਲਿ ਜੀਉ ॥੨੪॥੧॥ ਸਿਰੀਰਾਗੁ ਮਹਲਾ ੫ *॥ [੧੦]ਪੈ ਪਾਇ ਮਨਾਈ ਸੋਇ ਜੀਉ ॥ [੧੧]ਸਤਿਗੁਰ ਪੁਰਖਿ ਮਿਲਾਇਆ ਤਿਸੁ ਜੇਵਡੁ ਅਵਰੁ ਨ ਕੋਇ ਜੀਉ॥੧॥ ਰਹਾਉ ॥ [੧੨]ਗੋਸਾਈ ਮਿਹੰਡਾ ਇਠੜਾ[੧੩] ॥ ਅੰਮ[੧੪] ਅਬੇ[੧੫] ਥਾਵਹੁ ਮਿਠੜਾ ॥ ਭੈਣ ਭਾਈ ਸਭਿ ਸਜਣਾ ਤੁਧੁ ਜੇਹਾ ਨਾਹੀ ਕੋਇ ਜੀਉ ॥ ੧॥ ਤੇਰੈ ਹੁਕਮੇ ਸਾਵਣੁ ਆਇਆ ॥ ਮੈ ਸਤ ਕਾ ਹਲੁ ਜੋਆਇਆ ॥ ਨਾਉ ਬੀਜਣ ਲਗਾ ਆਸ ਕਰਿ ਹਰਿ [੧੬]ਬੋਹਲ ਬਖਸ ਜਮਾਇ ਜੀਉ ॥੨॥ ਹਉ ਗੁਰ ਮਿਲਿ ਇਕੁ ਪਛਾਣਦਾ ॥ ਦੁਯਾ ਕਾਗਲੁ[੧੭] ਚਿਤਿ ਨ ਜਾਣਦਾ ॥ ਹਰਿ ਇਕਤੈ ਕਾਰੈ ਲਾਇਓਨੁ ਜਿਉ ਭਾਵੈ ਤਿੰਵੈ ਨਿਬਾਹਿ ਜੀਉ॥ ੩ ॥ ਤੁਸੀ ਭੋਗਿਹੁ ਭੁੰਚਹੁ[੧੮] ਭਾਈਹੋ ॥ ਗੁਰਿ ਦੀਬਾਣਿ[੧੯] ਕਵਾਇ[੨੦] ਪੈਨਾਈਓ ॥ ਹਉ ਹੋਆ ਮਾਹਰੁ[੨੧] ਪਿੰਡ[੨੨] ਦਾ ਬੰਨਿ ਆਦੇ ਪੰਜਿ ਸਰੀਕ[੨੩] ਜੀਉ ॥੪॥ ਹਉ ਆਇਆ [੨੪]ਸਾਮ੍ਹੈ ਤਿਹੰਡੀਆ ॥ ਪੰਜਿ ਕਿਰਸਾਣ ਮੁਜੇਰੇ[੨੫] ਮਿਹਡਿਆ॥ ਕੰਨੁ ਕੋਈ ਕਢਿ ਨ ਹੰਘਈ[੨੬] ਨਾਨਕ ਵੁਠਾ[੨੭] ਘੁਘਿ[੨੮] ਗਿਰਾਉ ਜੀਉ ॥ ੫ ॥ ਹਉ ਵਾਰੀ ਘੁੰਮਾ ਜਾਵਦਾ ॥ ਇਕਸਾਹਾ[੨੯] ਤੁਧੁ ਧਿਆਇਦਾ ॥ ਉਜੜੁ ਥੇਹੁ ਵਸਾਇਓ ਹਉ ਤੁਧ ਵਿਟਹੁ[੩੦] ਕੁਰਬਾਣੁ ਜੀਉ ॥ ੬ ॥ ਹਰਿ ਇਠੈ[੩੧] ਨਿਤ ਧਿਆਇਦਾ ॥ [੩੨]ਮਨਿ ਚਿੰਦੀ ਸੋ ਫਲੁ ਪਾਇਦਾ ॥ ਸਭੇ ਕਾਜ ਸਵਾਰਿਅਨੁ ਲਾਹੀਅਨੁ ਮਨ ਕੀ ਭੁਖ ਜੀਉ ॥੭॥ ਮੈ ਛਡਿਆ ਸਭੋ ਧੰਧੜਾ॥ ਗੋਸਾਈ ਸੇਵੀ ਸਚੜਾ ॥†ਨਉ ਨਿਧਿ ਨਾਮੁ ਨਿਧਾਨੁ ਹਰਿ ਮੈ ਪਲੈ ਬਧਾ [੩੩]ਛਿਕਿ ਜੀਉ ॥੮॥ ਮੈ ਸੁਖੀ ਹੂੰ ਸੁਖੁ ਪਾਇਆ ॥ ਗੁਰਿ ਅੰਤਰਿ ਸਬਦੁ ਵਸਾਇਆ ॥ [੩੪]ਸਤਿਗੁਰਿ ਪੁਰਖਿ ਵਿਖਾਲਿਆ ਮਸਤਕਿ ਧਰਿ ਕੈ ਹਥੁ ਜੀਉ ॥ ੯ ॥ ਮੈ ਬਧੀ ਸਚੁ ਧਰਮਸਾਲ[੩੫] ਹੈ॥ [੩੬]ਗੁਰਸਿਖਾ ਲਹਦਾ ਭਾਲਿ ਕੈ॥ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ[੩੭] ਜੀਉ ॥ ੧੦ ॥ [੩੮]ਸੁਣਿ ਗਲਾ ਗੁਰ ਪਹਿ

੧ ਦ੍ਵੈਤ ਭਾਵ ਵਾਲਾ ਖੇਲ, ਮਾਇਆ ਖੇਲ।

੨ ਦੂਰ ਕੀਤਾ।

੩ ਤੂੰ ਆਪ ਹੀ ਗੋਪੀ ਹੈਂ, ਆਪ ਹੀ ਜਮਨਾ ਨਦੀ ਹੈਂ, ਆਪ ਹੀ ਕਾਨ੍ਹ ਹੈਂ, ਅਤੇ ਆਪ ਹੀ ਤੂੰ ਪ੍ਰਿਥਵੀ ਚੁਕੀ ਹੋਈ ਹੈ। "ਆਪੇ ਗੋਪੀ ਆਪੇ ਕਾਨਾ। ਆਪੇ ਗਊ ਚਰਾਵੈ ਬਾਨਾ। ਆਪਿ ਉਪਾਵਹਿ ਆਪਿ ਖਪਾਵਹਿ ਤੁਧੁ ਲੇਪੁ ਨਹੀ ਇਕੁ ਤਿਲੁ ਰੰਗਾ" (ਮਾਰੂ ਸੋਲਹੇ ਮ: ੫, ਪੰ: ੧੦੮੩)।

੪ ਨਦੀ। ਜਮਨਾ ਨਦੀ।

੫ ਗਊਆਂ ਪਾਲਨ ਵਾਲਾ, ਕ੍ਰਿਸ਼ਨ ਗੋਪਾਲ।

੬ ਪ੍ਰਿਥਵੀ। ਸਾਰੀ ਪ੍ਰਿਥਵੀ ਦੀ ਜ਼ੁਮੇਂਵਾਰੀ ਆਪਣੇ ਤੇ ਲਈ ਹੈ। "ਗੋਰਖੁ ਸੋ ਜਿਨਿ ਗੋਇ ਉਠਾਲੀ" (ਰਾਮਕਲੀ ਮ: ੧)।

੭ ਦ੍ਵੈਤ ਭਾਵ, ਇੱਕ ਵਾਹਿਗੁਰੂ ਨੂੰ ਛੋਡ ਕੇ ਕਿਸੇ ਹੋਰ ਨੂੰ ਪਿਆਰ ਕਰਨਾ।

੮ ਸਲਾਹੀਆਂ ਹਨ (ਰਾਤੀਂ ਤੇ ਦਿਨੇਂ)।

੯ ਯਾਦ ਕਰ।

੧੦ (ਪਾਇ) ਪੈਰਾਂ ਤੇ ਪੈ ਕੇ ਮਨਾ ਲਵਾਂ ਉਸ (ਵਾਹਿਗੁਰੂ) ਨੂੰ।

੧੧ ਸਤਿਗੁਰੂ-ਪੁਰਖ ਨੇ ਮਿਲਾਇਆ ਹੈ ਵਾਹਿਗੁਰੂ, ਜਿਸ ਜਿੰਨਾ ਵੱਡਾ ਹੋਰ ਕੋਈ ਨਹੀਂ।

੧੨ ਮੇਰਾ ਮਾਲਕ ਪਿਆਰਾ ਹੈ।

੧੩ ਪਿਆਰਾ।

੧੪ ਮਾਂ।

੧੫ ਪਿਉ। ਮਾਂ ਪਿਉ ਨਾਲੋਂ ਵਧੀਕ ਮਿੱਠਾ ਹੈ।

੧੬ ਤੇਰੀ ਬਖਸ਼ਿਸ਼ ਰੂਪੀ ਬੋਹਲ ਕੱਠਾ ਕੀਤਾ। ਬੋਹਲ=ਅਨਾਜ ਦਾ ਢੇਰ।

੧੭ ਕਾਗਜ਼, ਲੇਖਾ। ਇੱਕ ਕਰਤਾਰ ਦੀ ਮਹਿਮਾ ਬਿਨਾਂ ਹੋਰ ਕੋਈ ਲੇਖਾ ਮੈਂ ਚਿਤਰਨ (ਲਿਖਣ) ਨਹੀਂ ਜਾਣਦਾ।

੧੮ ਭਖਨ ਕਰੇ, ਖਾਵੇ। ਭਰਾਵੇ ਅਨੰਦ ਲਵੇ, ਕਿਉਂ ਜੋ ਮੈਨੂੰ ਗੁਰੂ ਨੇ ਆਪਣੀ ਕਚਹਿਰੀ ਵਿੱਚ ਪੁਸ਼ਾਕਾ ਪਵਾ ਦਿੱਤਾ ਹੈ, ਭਾਵ ਮਾਣ ਦਿੱਤਾ ਹੈ।

੧੯ ਕਚਹਿਰੀ ਵਿੱਚ, ਦਰਬਾਰ ਵਿੱਚ।

੨੦ ['ਕਬਾ' ਅਰਬੀ] ਚੋਗ਼ਾ, ਪੁਸ਼ਾਕ, ਸਰੋਪਾ।

੨੧ ਮਹਰ, ਚੌਧਰੀ।

੨੨ ਭਾਵ ਸਰੀਰ ਦਾ।

੨੩ ਸ਼ਰੀਕਾ ਕਰਨ ਵਾਲੇ, ਵਿਰੋਧੀ; ਭਾਵ ਕਾਮ, ਕ੍ਰੋਧ ਆਦਿਕ।

੨੪ ਸ਼ਰਨ ਵਿੱਚ ਤੇਰੀ।

੨੫ ਮੁਜ਼ਾਰੇ, ਕਾਸ਼ਤਕਾਰ। ਪੰਜ ਕਰਮ ਇੰਦਰੇ ਮੇਰੇ ਹੁਕਮ ਵਿੱਚ ਹਨ।

੨੬ ਸਕਦਾ। ਕੋਈ ਸਿਰ ਨਹੀਂ ਚੁਕ ਸਕਦਾ।

੨੭ ਵਸਿਆ ਹੈ।

੨੮ ਸੰਘਣਾ। ਪਿੰਡ ਸੰਘਣਾ ਵਸਿਆ ਹੈ, ਭਾਵ ਸ਼ੁਭ ਗੁਣਾਂ ਦੀ ਆਬਾਦੀ ਹੋਈ ਹੈ।

੨੯ ਇਕ-ਸਾਹਾ, ਇੱਕੋ ਸਾਹ ਨਾਲ, ਲਗਾਤਾਰ, ਇੱਕਰਸ।

੩੦ ਉੱਤੋਂ।

੩੧ ਪਿਆਰੇ ਹਰੀ ਨੂੰ।

੩੨ ਜੋ ਮਨ ਵਿੱਚ ਚਿਤਵਿਆ ਹੋਵੇ, ਜੋ ਮਨ-ਭਾਉਂਦਾ ਹੋਵੇ।

੩੩ ਖਿੱਚ ਕੇ, ਘੁੱਟ ਕੇ।

੩੪ ਸਤਿਗੁਰੂ-ਪੁਰਖ ਨੇ ਮੱਥੇ ਤੇ ਹਥ ਧਰ ਕੇ ਮੈਨੂੰ ਦਿਖਾ ਦਿੱਤਾ।

੩੫ ਮੈਂ ਸੱਚ ਰੂਪ ਧਰਮ ਸ਼ਾਲਾ ਧਰਮ ਕਮਾਉਣ ਦੀ ਥਾਂ) ਕਾਇਮ ਕੀਤੀ ਹੈ।

੩੬ ਗੁਰਸਿੱਖਾਂ ਨੂੰ ਟੋਲ ਟੋਲ ਕੇ ਲਭਦਾ ਹਾਂ (ਉਸ ਧਰਮ ਦੇ ਕੇਂਦਰ ਵਿੱਚ ਇਕੱਠੇ ਕਰਨ ਲਈ)।

੩੭ ਪੈਰੀਂ, ਪੈਰਾਂ ਨੂੰ।

੩੮ ਜੋ ਭੀ ਗੁਰੂ ਬਾਬਤ ਆਮ ਲੋਕਾਂ ਵਿੱਚ ਗੱਲਾਂ ਹੁੰਦੀਆਂ ਸੁਣ ਕੇ ਗੁਰੂ ਦੇ ਪਾਸ ਆਇਆ, ਗੁਰੂ ਨੇ ਉਸ ਨੂੰ ਨਾਮ ਜਪਣਾ, ਵੰਡ ਛਕਣਾ ਤੇ ਤਨ ਮਨ ਕਰ ਕੇ ਪਵਿੱਤਰ ਰਹਿਣ ਦੀ ਸਿੱਖਿਆ ਦਿੱਤੀ।

---

* ਇਸ ਸ਼ਬਦ ਵਿੱਚ ਗੁਰੂ ਜੀ ਦਸਦੇ ਹਨ ਕਿ ਆਪਣੇ ਮਾਲਕ ਦਾ ਵਫ਼ਾਦਾਰ ਸੇਵਕ ਬਣਨ ਨਾਲ ਕੀ ਕੁਝ ਸਫਲਤਾ ਤੇ ਤਾਕਤ ਆ ਜਾਂਦੀ ਹੈ। ਇਸ ਸੰਬੰਧ ਵਿੱਚ ਜੋ ਸਿੱਖਾਂ ਨੂੰ ਟੋਲ ਟੋਲ ਕੇ ਇੱਕ ਧਾਰਮਕ ਕੇਂਦਰ ਬੰਨ੍ਹਿਆ ਗਿਆ, ਉਸ ਨੇ ਨੇਕੀ ਦੀਆਂ ਤਾਕਤਾਂ ਨੂੰ ਇਉਂ ਜਥੇਬੰਦ ਕਰ ਦਿੱਤਾ ਕਿ ਜ਼ੁਲਮ ਨੂੰ ਠਲ੍ਹ ਪਾਉਣ ਲਈ ਸਾਹਸ ਪੈਦਾ ਹੋ ਗਿਆ। ਇਉਂ ਮਹਿਸੂਸ ਹੋਣ ਲਗਾ ਕਿ ਜਿਵੇਂ ਮਿਹਰਵਾਨ ਰੱਬ ਨੇ ਹੁਕਮ ਕਢ ਦਿੱਤਾ ਹੈ ਕਿ ਅੱਜ ਤੋਂ ਲੈ ਕੇ ਕੋਈ ਆਦਮੀ ਦੂਜਿਆਂ ਨੂੰ ਦੁਖ ਨਹੀਂ ਦੇ ਸਕੇਗਾ, ਸਭ ਆਰਾਮ ਨਾਲ ਵਸਣ ਰਸਣਗੇ। ਭਗਤ ਲੋਕਾਂ ਵਿੱਚ ਅਜ਼ਾਦੀ ਦੀ ਰੂਹ ਫੂਕੀ ਗਈ, ਅਤੇ ਓਹ ਆਪਣੇ ਆਪ ਨੂੰ ਗੁਸਾਈਂ ਦੇ ਪਹਿਲਵਾਨ ਸਮਝਣ ਲਗ ਪਏ। ਇਸ ਗਲ ਨੇ ਸਾਡੇ ਆਉਂਦੇ ਇਤਿਹਾਸ ਉਤੇ ਬਹੁਤ ਡੂੰਘਾ ਅਸਰ ਕੀਤਾ।

† ਦੇਖੋ ਪੰਨਾ ੧੦, ਫੁਟ ਨੋਟ §।

ਆਇਆ॥ ਨਾਮੁ ਦਾਨੁ ਇਸਨਾਨੁ ਦਿੜਾਇਆ ॥ ਸਭੁ ਮੁਕਤੁ ਹੋਆ ਸੈਸਾਰੜਾ ਨਾਨਕ ਸਚੀ ਬੇੜੀ ਚਾੜਿ ਜੀਉ ॥੧੧॥ ਸਭ ਸ੍ਰਿਸਟਿ ਸੇਵੇ[1] ਦਿਨੁ ਰਾਤਿ ਜੀਉ॥ ਦੇ ਕੰਨੁ ਸੁਣਹੁ ਅਰਦਾਸਿ ਜੀਉ॥ ਠੋਕਿ ਵਜਾਇ ਸਭ ਡਿਠੀਆ ਤੁਸਿ[2] ਆਪੇ ਲਇਅਨੁ ਛਡਾਇ ਜੀਉ॥੧੨॥ [3]ਹੁਣਿ ਹੁਕਮੁ ਹੋਆ ਮਿਹਰਵਾਣ ਦਾ॥ ਪੈ ਕੋਇ ਨ ਕਿਸੈ ਰਞਾਣਦਾ॥ [4]ਸਭ ਸੁਖਾਲੀ ਵੁਠੀਆ ਇਹੁ ਹੋਆ [5]ਹਲੇਮੀ ਰਾਜੁ ਜੀਉ॥ ੧੩॥ [6]ਝਿੰਮਿ ਝਿੰਮਿ ਅੰਮ੍ਰਿਤੁ ਵਰਸਦਾ॥ ਬੋਲਾਇਆ ਬੋਲੀ ਖਸਮ ਦਾ॥ ਬਹੁ ਮਾਣੁ ਕੀਆ ਤੁਧੁ ਉਪਰੇ ਤੂੰ ਆਪੇ [7]ਪਾਇਹਿ ਥਾਇ ਜੀਉ॥੧੪॥ ਤੇਰਿਆ ਭਗਤਾ ਭੁਖ ਸਦ ਤੇਰੀਆ॥ ਹਰਿ ਲੋਚਾ ਪੂਰਨ[8] ਮੇਰੀਆ ॥ ਦੇਹੁ ਦਰਸੁ ਸੁਖਦਾਤਿਆ ਮੈ ਗਲਿ ਵਿਚਿ ਲੈਹੁ ਮਿਲਾਇ ਜੀਉ ॥੧੫॥ ਤੁਧੁ ਜੇਵਡੁ ਅਵਰੁ ਨ ਭਾਲਿਆ॥ ਤੂੰ [9]ਦੀਪ ਲੋਅ ਪਇਆਲਿਆ॥ ਤੂੰ ਥਾਨਿ ਥਨੰਤਰਿ ਰਵਿ ਰਹਿਆ ਨਾਨਕ ਭਗਤਾ ਸਚੁ ਅਧਾਰੁ[10] ਜੀਉ ॥ ੧੬ ॥ ਹਉ ਗੋਸਾਈ[11] ਦਾ ਪਹਿਲਵਾਨੜਾ॥ ਮੈ ਗੁਰ ਮਿਲਿ ਉਚਦੁਮਾਲੜਾ* ॥ ਸਭ ਹੋਈ ਛਿੰਝ[12] ਇਕਠੀਆ ਦਯੁ[13] ਬੈਠਾ ਵੇਖੈ ਆਪਿ ਜੀਉ॥ ੧੭॥ ਵਾਤ[14] ਵਜਨਿ ਟੰਮਕ[15] ਭੇਰੀਆ[16]॥ ਮਲ[17] ਲਥੇ ਲੈਦੇ ਫੇਰੀਆ॥ ਨਿਹਤੇ[18] ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ[19] ਜੀਉ ॥੧੮॥ †ਸਭ ਇਕਠੇ ਹੋਇ ਆਇਆ॥ ਘਰਿ ਜਾਸਨਿ ਵਾਟ ਵਟਾਇਆ ॥ ਗੁਰਮੁਖਿ ਲਾਹਾ ਲੈ ਗਏ ਮਨਮੁਖ ਚਲੇ ਮੂਲੁ ਗਵਾਇ ਜੀਉ॥੧੯॥ ਤੂੰ [20]ਵਰਨਾ ਚਿਹਨਾ ਬਾਹਰਾ॥ ਹਰਿ ਦਿਸਹਿ ਹਾਜਰੁ ਜਾਹਰਾ॥ ਸੁਣਿ ਸੁਣਿ ਤੁਝ ਧਿਆਇਦੇ ਤੇਰੇ ਭਗਤ ਰਤੇ ਗੁਣਤਾਸੁ[21] ਜੀਉ॥ ੨੦ ॥ [22]ਮੈ ਜੁਗਿ ਜੁਗਿ ਦਯੈ ਸੇਵੜੀ॥ ਗੁਰਿ ਕਟੀ ਮਿਹਡੀ ਜੇਵੜੀ[23] ॥ ਹਉ [24]ਬਾਹੁੜਿ ਛਿੰਝ ਨ ਨਚਊ ਨਾਨਕ [25]ਅਉਸਰੁ ਲਧਾ ਭਾਲਿ ਜੀਉ॥ ੨੧ ॥ ੨ ॥ ੨੯ ॥

ੴ ਸਤਿਗੁਰ ਪ੍ਰਸਾਦਿ ॥ ਸਿਰੀਰਾਗੁ ਪਹਰੇ ‡ ਮਹਲਾ ੧ ਘਰੁ §੧ ॥

ਪਹਿਲੈ ਪਹਰੈ ਰੈਣਿ[26] ਕੈ ਵਣਜਾਰਿਆ[27] ਮਿਤ੍ਰਾ ਹੁਕਮਿ ਪਇਆ ਗਰਭਾਸਿ[28]॥ ਉਰਧ[29] ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ॥ [30]ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨਿ ਲਿਵ ਲਾਗਾ॥ ਨਾਮਰਜਾਦੁ[31] ਆਇਆ [32]ਕਲਿ ਭੀਤਰਿ ਬਾਹੁੜਿ[33] ਜਾਸੀ ਨਾਗਾ॥ ਜੈਸੀ ਕਲਮ ਵੁੜੀ[34] ਹੈ ਮਸਤਕਿ ਤੈਸੀ ਜੀਅੜੇ ਪਾਸਿ॥ ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ

੧ ਹੇ ਵਾਹਿਗੁਰੂ ਤੈਨੂੰ ਸੇਂਵਦੀ ਹੈ।

੨ ਤ੍ਰੁਠ ਕੇ, ਪ੍ਰਸੰਨ ਹੋ ਕੇ। ਮੈਂ ਖੋਜ ਪੜਤਾਲ ਕੇ ਸੱਭ ਨੂੰ ਦੇਖ ਲਿਆ ਹੈ, (ਕੋਈ ਭੀ ਕੁਝ ਨਹੀਂ ਕਰ ਸਕਦਾ), ਉਹ ਆਪ ਹੀ ਕਿਰਪਾ ਕਰੇ ਤਾਂ ਆਵਾਗੌਣ ਤੋਂ ਛੁਡਾਉਂਦਾ ਹੈ।

੩ ਬਸ ਹੁਣ ਮਿਹਰਬਾਨ ਮਾਲਕ ਦਾ ਹੁਕਮ ਹੋ ਗਿਆ ਹੈ ਕਿ ਕੋਈ ਕਿਸੇ ਤੇ ਪੈ ਕੇ (ਪ੍ਰਬਲ ਹੋ ਕੇ) ਉਸਨੂੰ ਦੁਖ ਨਹੀਂ ਦੇ ਸਕੇਗਾ।

੪ ਸਾਰੀ ਰਈਅਤ ਸੁਖ ਨਾਲ ਵਸੇਗੀ—ਐਸਾ ਨਰਮੀ ਵਾਲਾ ਰਾਜ ਹੋ ਗਿਆ ਹੈ।

੫ ਹਲੀਮੀਂ, ਨਰਮੀ ਜਾਂ ਕੋਮਲਤਾ ਦਾ ਰਾਜ।

੬ ਨਰਮ ਨਰਮ ਆਵਾਜ਼ ਨਾਲ ਬਾਣੀ ਦਾ ਅੰਮ੍ਰਿਤ ਝਰਦਾ ਹੈ।

੭ ਕਬੂਲ ਕਰਦਾ ਹੈਂ।

੮ ਪੂਰੀ ਕਰ।

੯ ਦੇਸਾਂ ਵਿਚ, ਲੋਕਾਂ ਵਿੱਚ ਤੇ ਪਾਤਾਲ ਵਿੱਚ।

੧੦ ਆਸਰਾ।

੧੧ ਮਾਲਕ, ਵਾਹਿਗੁਰੂ।

੧੨ ਘੋਲ ਦਾ ਅਖਾੜਾ, ਸੰਸਾਰਕ ਖੇਲ।

੧੩ ਦਈਵ, ਕਰਤਾਰ।

੧੪ ਮੂੰਹ ਨਾਲ ਵਜਣ ਵਾਲੇ ਵਾਜੇ, ਤੂਤੀਆਂ।

੧੫ ਛੋਟਾ ਨਗਾਰਾ।

੧੬ ਨਫੀਰੀ ਨਾਲ ਵਜਾਉਣ ਵਾਲਾ ਨਗਾਰਾ। ਮਨੁੱਖੀ ਦੌੜ ਭਜ ਨੂੰ ਵਾਤ ਆਦਿ ਆਖਿਆ ਹੈ।

੧੭ ਪਹਿਲਵਾਨ—ਜੀਵ ਰੂਪ।

੧੮ ਪਟਕਾਏ (ਮਾਰੇ ਹਨ ਪੰਜੇ ਹੀ ਕਾਮਾਦਿਕ ਜਵਾਨ)।

੧੯ ਪਿੱਠ ਤੇ।

੨੦ ਰੰਗਾਂ ਤੇ ਨਿਸ਼ਾਨਾਂ ਤੋਂ ਬਿਨਾਂ।

੨੧ ਗੁਣਾਂ ਦੇ ਖਜ਼ਾਨੇ ਜਾਂ ਮਾਲਕ!

੨੨ ਮੈਂ ਸਦਾ ਕਰਤਾਰ ਦੀ ਸੇਵਾ ਕਰਦਾ ਹਾਂ।

੨੩ ਰੱਸੀ, ਫਾਹੀ।

੨੪ ਮੁੜ ਕੇ ਸੰਸਾਰ ਵਿਚ ਜਨਮ ਮਰਨ ਨਹੀਂ ਹੋਵੇਗਾ।

੨੫ ਮੈਂ ਮੌਕਾ ਢੂੰਢ ਕੇ ਲਭ ਲਿਆ ਹੈ। ਮਨੁੱਖਾ ਜਨਮ ਸਫਲਾ ਕਰ ਲਿਆ ਹੈ।

੨੬ ਉਮਰ ਰੂਪ ਰਾਤ। ਚਾਰ ਹਿਸੇ ਉਮਰ ਦੇ ਕੀਤੇ ਹਨ।

੨੭ ਹੇ ਸੌਦਾਗਰ! ਜੀਵ ਜੋ ਸੰਸਾਰ ਵਿੱਚ ਸੌਦਾ ਕਰਨ ਆਇਆ ਹੈ।

੨੮ ਪੇਟ ਵਿੱਚ ਵਾਸਾ।

੨੯ ਉਲਟਾ। ਪੇਟ ਵਿੱਚ ਜੀਵ ਉਲਟਾ ਪਿਆ ਰਹਿੰਦਾ ਹੈ।

੩੦ ਮਾਲਕ ਦੇ ਪਾਸ ਪ੍ਰਾਰਥਨਾ ਕਰਦਾ ਹੈ, ਪੁੱਠਾ ਹੋ ਕੇ, ਧਿਆਨ ਵਿੱਚ ਬਿਰਤੀ ਜੋੜ ਕੇ।

੩੧ ਮਰਯਾਦਾ ਰਹਿਤ ; ਭਾਵ ਨਾ ਉਸ ਉਤੇ ਕੋਈ ਧਾਰਮਕ ਚਿੰਨ੍ਹ ਹੁੰਦਾ ਹੈ ਅਤੇ ਨਾ ਕੋਈ ਕਪੜਾ।

੩੨ ਕਲਯੁਗ ਵਿਚ, ਸੰਸਾਰ ਵਿੱਚ।

੩੩ ਮੁੜ ਕੇ, ਪਰਤ ਕੇ।

੩੪ ਵੱਗੀ ਹੈ, ਚਲੀ ਹੈ। ਉਸ ਦੀ ਆਤਮਾ ਵਿੱਚ ਓਹੀ ਕੁਝ ਹੁੰਦਾ ਹੈ ਜੋ ਉਸ ਦੇ ਮੱਥੇ ਉੱਤੇ ਵਾਹਿਗੁਰੂ ਦੇ ਹਜ਼ੂਰੋਂ ਲਿਖ ਕੇ ਪਿਆ ਹੁੰਦਾ ਹੈ।

---

* ਉੱਚੇ ਦੁਮਾਲੇ ਵਾਲਾ। ਦੁਮਾਲਾ [ਫ਼ਾਰਸੀ ਦੁੰਬਾਲਹ]। ਜਦ ਅਖਾੜੇ ਵਿੱਚ ਪਹਿਲਵਾਨ ਜਿਤਦਾ ਹੈ, ਤਾਂ ਉਸ ਨੂੰ ਇੱਕ ਸਰਬੰਦ ਮਿਲਦਾ ਹੈ, ਜੋ ਉਸ ਦੇ ਸਿਰ ਤੇ ਬੰਨ੍ਹਿਆ ਜਾਂਦਾ ਹੈ, ਅਤੇ ਉਸ ਦੀ ਫਤੇ ਪਰਗਟ ਕਰਨ ਲਈ ਤੁਰਰੇ ਵਾਂਗ ਉਸ ਦਾ ਲੜ ਬਾਹਰ ਕਢ ਕੇ ਉੱਚਾ ਕੀਤਾ ਜਾਂਦਾ ਹੈ। ਇਥੇ ਸਤਿਗੁਰੂ ਨੇ ਆਪਣੇ ਸੇਵਕ ਨੂੰ ਖਿਲੁਤ ਬਖਸ਼ੀ ਹੈ।

† ਆਏ ਤਾਂ ਇਕੱਠੇ ਸਨ, ਸਭ ਨੂੰ ਮਨੁੱਖਾ ਜਨਮ ਦਾ ਮੁਲ ਇੱਕੋ ਜਿਹਾ ਮਿਲਿਆ ਸੀ, ਪਰ ਆਪੋ ਆਪਣੇ ਰਾਹ ਬਦਲ ਕੇ ਵਾਪਸ ਘਰ ਜਾਣਗੇ, ਕੋਈ ਇਸ ਜੂਨ ਵਿਚ ਕੋਈ ਦੂਜੀ ਜੂਨ ਵਿਚ।

‡ ਇਸ ਬਾਣੀ ਵਿਚ ਮਨੁਖ ਨੂੰ ਵਣਜਾਰਾ ਕਰ ਕੇ ਸੰਬੋਧਨ ਕੀਤਾ ਹੈ, ਜੋ ਰਾਤ ਕਿਧਰੇ ਪਰਦੇਸ ਵਿੱਚ ਕਟਦਾ ਹੈ, ਅਤੇ ਆਪਣੇ ਵਖਰ ਦੀ ਸੰਭਾਲ ਲਈ ਰਾਤ ਦਾ ਇੱਕ ਇੱਕ ਪਹਿਰ ਅੱਖਾਂ ਵਿੱਚੋਂ ਕਢ ਦਿੰਦਾ ਹੈ। ਮਨੁੱਖਾ ਜੀਵਣ ਨੂੰ ਰਾਤ ਕਿਹਾ ਹੈ, ਅਤੇ ਬਾਲਪਨ ਆਦਿ ਚਾਰ ਅਵਸਥਾ ਨੂੰ ਚਾਰ ਪਹਿਰੇ ਆਖਿਆ ਹੈ।

§ ਦੇਖ ਪੰ: ੧੪, ਨੋਟ †।

ਹੁਕਮਿ ਪਇਆ ਗਰਭਾਸਿ ॥ ੧ ॥ ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਵਿਸਰਿ ਗਇਆ ਧਿਆਨੁ ॥ ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ ਜਿਉ ਜਸੁਦਾ[੧] ਘਰਿ ਕਾਨੁ[੨] ॥ ਹਥੋ ਹਥਿ ਨਚਾਈਐ ਪ੍ਰਾਣੀ ਮਾਤ ਕਹੈ ਸੁਤੁ ਮੇਰਾ॥ *ਚੇਤਿ ਅਚੇਤ ਮੂੜ ਮਨ ਮੇਰੇ ਅੰਤਿ ਨਹੀ ਕਛੁ ਤੇਰਾ ॥ ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਮਨ ਭੀਤਰਿ[੩] ਧਰਿ ਗਿਆਨੁ ॥ ਕਹੁ ਨਾਨਕ ਪ੍ਰਾਣੀ ਦੂਜੈ ਪਹਰੈ ਵਿਸਰਿ ਗਇਆ ਧਿਆਨੁ ॥ ੨ ॥ ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ ॥ ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ ਬਧਾ ਛੁਟਹਿ ਜਿਤੁ ॥ ਹਰਿ ਕਾ ਨਾਮੁ ਨ ਚੇਤੈ ਪ੍ਰਾਣੀ ਬਿਕਲੁ[੪] ਭਇਆ ਸੰਗਿ ਮਾਇਆ ॥ ਧਨ ਸਿਉ ਰਤਾ ਜੋਬਨਿ ਮਤਾ[੫] ਅਹਿਲਾ[੬] ਜਨਮੁ ਗਵਾਇਆ ॥ ਧਰਮ ਸੇਤੀ ਵਾਪਾਰੁ ਨ ਕੀਤੋ [੭]ਕਰਮੁ ਨ ਕੀਤੋ ਮਿਤੁ ॥ ਕਹੁ ਨਾਨਕ ਤੀਜੈ ਪਹਰੈ ਪ੍ਰਾਣੀ ਧਨ ਜੋਬਨ ਸਿਉ ਚਿਤੁ ॥ ੩ ॥ ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਲਾਵੀ[੮] ਆਇਆ ਖੇਤੁ ॥ ਜਾ ਜਮਿ ਪਕੜਿ ਚਲਾਇਆ ਵਣਜਾਰਿਆ ਮਿਤ੍ਰਾ ਕਿਸੈ ਨ ਮਿਲਿਆ ਭੇਤੁ ॥ ਭੇਤੁ ਚੇਤੁ[੯] ਹਰਿ ਕਿਸੈ ਨ ਮਿਲਿਓ ਜਾ ਜਮਿ ਪਕੜਿ ਚਲਾਇਆ ॥ [੧੦]ਝੂਠਾ ਰੁਦਨੁ ਹੋਆ ਦੋੁਆਲੈ [੧੧]ਖਿਨ ਮਹਿ ਭਇਆ ਪਰਾਇਆ॥ ਸਾਈ ਵਸਤੁ ਪਰਾਪਤਿ ਹੋਈ ਜਿਸੁ ਸਿਉ ਲਾਇਆ ਹੇਤੁ[੧੨] ॥ ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਲਾਵੀ ਲੁਣਿਆ[੧੩] ਖੇਤੁ ॥ ੪ ॥ ੧ ॥ ਸਿਰੀਰਾਗੁ ਮਹਲਾ ੧ ॥ ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਾਲਕ ਬੁਧਿ ਅਚੇਤੁ ॥ ਖੀਰੁ[੧੪] ਪੀਐ ਖੇਲਾਈਐ ਵਣਜਾਰਿਆ ਮਿਤ੍ਰਾ ਮਾਤ ਪਿਤਾ ਸੁਤ[੧੫] ਹੇਤੁ ॥ ਮਾਤ ਪਿਤਾ ਸੁਤ ਨੇਹੁ ਘਨੇਰਾ[੧੬] ਮਾਇਆ ਮੋਹੁ ਸਬਾਈ[੧੭] ॥ †ਸੰਜੋਗੀ ਆਇਆ ਕਿਰਤੁ ਕਮਾਇਆ ਕਰਣੀ ਕਾਰ ਕਰਾਈ ॥ ਰਾਮਨਾਮ ਬਿਨੁ ਮੁਕਤਿ ਨ ਹੋਈ [੧੮]ਬੂਡੀ ਦੂਜੈ ਹੇਤਿ ॥ ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਛੂਟਹਿਗਾ ਹਰਿ ਚੇਤਿ ॥ ੧ ॥ ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਭਰਿ ਜੋਬਨਿ ਮੈ ਮਤਿ[੧੯]॥ [੨੦]ਅਹਿਨਿਸਿ ਕਾਮਿ ਵਿਆਪਿਆ ਵਣਜਾਰਿਆ ਮਿਤ੍ਰਾ ਅੰਧੁਲੇ ਨਾਮੁ ਨ ਚਿਤਿ ॥ ਰਾਮਨਾਮੁ ਘਟ ਅੰਤਰਿ ਨਾਹੀ ਹੋਰਿ ਜਾਣੈ [੨੧]ਰਸ ਕਸ ਮੀਠੇ ॥ ਗਿਆਨੁ ਧਿਆਨੁ [੨੨]ਗੁਣ ਸੰਜਮੁ ਨਾਹੀ ਜਨਮਿ[੨੩] ਮਰਹੁਗੇ ਝੂਠੇ ॥ ‡ਤੀਰਥ ਵਰਤ ਸੁਚਿ ਸੰਜਮੁ[੨੪] ਨਾਹੀ ਕਰਮੁ ਧਰਮੁ ਨਹੀ ਪੂਜਾ ॥ ਨਾਨਕ ਭਾਇ ਭਗਤਿ ਨਿਸਤਾਰਾ ਦੁਬਿਧਾ[੨੫] ਵਿਆਪੈ ਦੂਜਾ[੨੬]॥੨॥ ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਸਰਿ[੨੭] ਹੰਸ ਉਲਥੜੇ[੨੮] ਆਇ ॥ ਜੋਬਨੁ ਘਟੈ ਜਰੂਆ[੨੯] ਜਿਣੈ ਵਣਜਾਰਿਆ ਮਿਤ੍ਰਾ ਆਵ[੩੦] ਘਟੈ ਦਿਨੁ

੧ ਜਸੋਧਾਂ, ਨੰਦ ਗੋਪ ਦੀ ਇਸਤਰੀ ਜਿਸ ਨੇ ਕ੍ਰਿਸ਼ਨ ਜੀ ਨੂੰ ਪਾਲਿਆ ਸੀ।
੨ ਕ੍ਰਿਸ਼ਨ ਜੀ।
੩ ਵਿੱਚ।
੪ ਵਿਆਕੁਲ, ਘਬਰਾਇਆ ਹੋਇਆ, ਥਿੜਕਿਆ ਹੋਇਆ।
੫ ਮਸਤ ਹੋਇਆ।
੬ ਨਿਸਫਲ।
੭ ਸ਼ੁਭ ਕਰਮ ਨੂੰ ਆਪਣਾ ਮਿੱਤਰ ਨਾ ਬਣਾਇਆ।
੮ ਵਾਢੀ ਕਰਨ ਵਾਲਾ (ਜਮ)।
੯ ਚਿੱਤ, ਇਰਾਦਾ (ਹਰੀ ਦਾ)।
੧੦ ਝੂਠਾ ਰੋਣਾ ਹੋਣ ਲੱਗ ਪਿਆ ਉਸ ਦੇ ਆਸ ਪਾਸ।
੧੧ ਥੋੜੇ ਜਹੇ ਸਮੇਂ ਵਿਚ।
੧੨ ਪਿਆਰ।
੧੩ ਕੱਟਿਆ।
੧੪ ਦੁੱਧ।
੧੫ ਪੁੱਤਰ।
੧੬ ਬਹੁਤਾ।
੧੭ ਸਭ ਨੂੰ।
੧੮ ਡੁੱਬ ਗਈ ਦ੍ਵੈਤ ਭਾਵ ਵਿਚ।
੧੯ (ਮੈਂ) ਸ਼ਰਾਬ ਵਿਚ ਮਤਿ (ਮਸਤ)—ਭਰ ਜੁਆਨੀ ਦੇ ਨਸ਼ੇ ਵਿਚ ਮਸਤ।
੨੦ ਦਿਨ ਰਾਤ ਕਾਮ ਵਿਚ ਰੁੱਝਾ ਰਹਿੰਦਾ ਹੈ।
੨੧ ਕਸੈਲਾ ਆਦਿ ਛੇ ਪ੍ਰਕਾਰ ਦੇ ਰਸ।
੨੨ ਗੁਣਾਂ ਦੀ ਸੰਜਮ, ਗੁਣਾਂ ਵਾਲੀ ਰਹਿਣੀ।
੨੩ ਜੰਮ ਕੇ।
੨੪ ਇੰਦ੍ਰਿਆਂ ਨੂੰ ਰੋਕਣ ਦੀ ਕ੍ਰਿਆ।
੨੫ [ਦ੍ਵਿ—ਵਿਧ] ਦੋਏ ਤਰੀਕੇ ਪਕੜਨ ਨਾਲ, ਦੋਹਾਂ ਪਾਸੇ ਝੁਕਾਉ ਰਖਣ ਨਾਲ, ਉੱਪਰ ਦੱਸੇ (ਤੀਰਥ, ਵਰਤ ਆਦਿ) ਦ੍ਵੈਤ ਭਾਵ ਵਾਲੇ ਕਰਮ ਕਰਨ ਨਾਲ।
੨੬ ਸੰਸਾਰ, ਜਨਮ ਮਰਨ ਦਾ ਗੇੜ।
੨੭ ਸਿਰ ਰੂਪ ਸਰੋਵਰ ਤੇ ਧਉਲੇ ਰੂਪ ਹੰਸ ਆ ਲੱਥੇ।
੨੮ ਆ ਉਤਰੇ, ਆ ਬੈਠੇ।
੨੯ ਬੁਢੇਪਾ।
੩੦ ਉਮਰ।

---

* ਹੇ ਮੇਰੇ ਬੇਖਬਰ ਮੂਰਖ ਮਨ ! ਤੂੰ ਯਾਦ ਰੱਖ ਛੇਕੜ ਤੇਰਾ ਕੋਈ ਸਾਕ ਸੰਬੰਧੀ ਨਹੀਂ।

† ਭਾਗਾਂ ਕਰਕੇ ਇਸ ਜਨਮ ਵਿਚ ਆਇਆ, ਪਿਛਲੇ ਕਰਮਾਂ ਦੇ ਪ੍ਰਭਾਵ ਅਨੁਸਾਰ ਜੋ ਲਹਿਣਾ ਸੀ ਲਿਆ, ਅਤੇ ਹੁਣ ਆਪਣੀ ਕਰਣੀ ਅਨੁਸਾਰ ਕਾਰ ਕਰ ਰਿਹਾ ਹੈ।

‡ ਤੀਰਥ, ਵਰਤ ਅਤੇ ਸੁੱਚਮ ਦੇ ਨੇਮ ਪੂਰੇ ਕਰਨ ਨਾਲ, ਜਾਂ ਕਰਮ ਕਾਂਡ ਅਤੇ ਪੂਜਾ ਕਰਨ ਨਾਲ ਮੁਕਤੀ ਨਹੀਂ ਮਿਲਦੀ। ਮੁਕਤੀ ਤਾਂ ਕੇਵਲ ਪ੍ਰੇਮਾ ਭਗਤੀ ਨਾਲ ਮਿਲਦੀ ਹੈ। ਉੱਪਰ ਦੱਸੇ ਦ੍ਵੈਤ ਭਾਵ ਵਾਲੇ ਕਰਮਾਂ ਨਾਲ ਤਾਂ ਸੰਸਾਰ ਹੀ ਪੱਲੇ ਪੈਂਦਾ ਹੈ; ਭਾਵ ਜਨਮ ਮਰਨ ਵਿੱਚ ਹੀ ਪੈਂਦੇ ਰਹੀਦਾ ਹੈ।

ਜਾਇ ॥ ਅੰਤਿ ਕਾਲਿ ਪਛੁਤਾਸੀ ਅੰਧੁਲੇ ਜਾ ਜਮਿ ਪਕੜਿ ਚਲਾਇਆ ॥ ਸਭੁ ਕਿਛੁ
ਅਪੁਨਾ ਕਰਿ ਕਰਿ ਰਾਖਿਆ ਖਿਨ[1] ਮਹਿ ਭਇਆ ਪਰਾਇਆ ॥ ਬੁਧਿ ਵਿਸਰਜੀ[2]
ਗਈ ਸਿਆਣਪ ਕਰਿ ਅਵਗਣ ਪਛੁਤਾਇ ॥ ਕਹੁ ਨਾਨਕ ਪ੍ਰਾਣੀ ਤੀਜੈ ਪਹਰੈ
ਪ੍ਰਭੁ ਚੇਤਹੁ [3]ਲਿਵ ਲਾਇ ॥ ੩ ॥ ਚਉਥੈ ਪਹਰੈ ਰੈਣਿ[4] ਕੈ ਵਣਜਾਰਿਆ ਮਿਤ੍ਰਾ
ਬਿਰਧਿ ਭਇਆ ਤਨੁ ਖੀਣੁ[5] ॥ ਅਖੀ ਅੰਧੁ ਨ ਦੀਸਈ ਵਣਜਾਰਿਆ ਮਿਤ੍ਰਾ ਕੰਨੀ
ਸੁਣੈ ਨ ਵੈਣ[6] ॥ [7]ਅਖੀ ਅੰਧੁ ਜੀਭ ਰਸੁ ਨਾਹੀ [8]ਰਹੇ ਪਰਾਕਉ ਤਾਣਾ ॥ ਗੁਣ
ਅੰਤਰਿ ਨਾਹੀ ਕਿਉ ਸੁਖੁ ਪਾਵੈ [9]ਮਨਮੁਖ ਆਵਣ ਜਾਣਾ ॥ *ਖੜੁ ਪਕੀ ਕੁੜਿ[10]
ਭਜੈ ਬਿਨਸੈ ਆਇ ਚਲੈ ਕਿਆ ਮਾਣੁ ॥ ਕਹੁ ਨਾਨਕ ਪ੍ਰਾਣੀ ਚਉਥੈ ਪਹਰੈ
ਗੁਰਮੁਖਿ[11] ਸਬਦੁ ਪਛਾਣੁ ॥੪॥ ਓੜਕੁ ਆਇਆ ਤਿਨ ਸਾਹਿਆ[12] ਵਣਜਾਰਿਆ
ਮਿਤ੍ਰਾ ਜਰੁ[13] ਜਰਵਾਣਾ[14] ਕੰਨਿ[15] ॥ ਇਕ ਰਤੀ ਗੁਣ ਨ ਸਮਾਣਿਆ ਵਣਜਾਰਿਆ
ਮਿਤ੍ਰਾ ਅਵਗਣ ਖੜਸਨਿ[16] ਬੰਨਿ ॥ [17]ਗੁਣ ਸੰਜਮਿ ਜਾਵੈ ਚੋਟ ਨ ਖਾਵੈ ਨਾ
ਤਿਸੁ ਜੰਮਣੁ ਮਰਣਾ ॥ †ਕਾਲੁ ਜਾਲੁ ਜਮੁ ਜੋਹਿ ਨ ਸਾਕੈ ਭਾਇ ਭਗਤਿ ਭੈ ਤਰਣਾ ॥
ਪਤਿ ਸੇਤੀ ਜਾਵੈ ਸਹਜਿ[18] ਸਮਾਵੈ ਸਗਲੇ[19] ਦੂਖ ਮਿਟਾਵੈ ॥ ਕਹੁ ਨਾਨਕ ਪ੍ਰਾਣੀ
ਗੁਰਮੁਖਿ[20] ਛੂਟੈ ਸਾਚੇ ਤੇ ਪਤਿ ਪਾਵੈ ॥ ੫ ॥ ੨ ॥ ਸਿਰੀਰਾਗੁ ਮਹਲਾ ੪ ॥
ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹਰਿ ਪਾਇਆ ਉਦਰ[21] ਮੰਝਾਰਿ[22] ॥
ਹਰਿ ਧਿਆਵੈ ਹਰਿ ਉਚਰੈ ਵਣਜਾਰਿਆ ਮਿਤ੍ਰਾ ਹਰਿ ਹਰਿ ਨਾਮੁ ਸਮਾਰਿ[23] ॥
ਹਰਿ ਹਰਿ ਨਾਮੁ ਜਪੇ ਆਰਾਧੇ [24]ਵਿਚਿ ਅਗਨੀ ਹਰਿ ਜਪਿ ਜੀਵਿਆ ॥ ਬਾਹਰਿ
ਜਨਮੁ ਭਇਆ [25]ਮੁਖਿ ਲਾਗਾ [26]ਸਰਸੇ ਪਿਤਾ ਮਾਤ ਥੀਵਿਆ ॥ ‡ਜਿਸ ਕੀ
ਵਸਤੁ ਤਿਸੁ ਚੇਤਹੁ ਪ੍ਰਾਣੀ ਕਰਿ ਹਿਰਦੈ ਗੁਰਮੁਖਿ ਬੀਚਾਰਿ ॥ ਕਹੁ ਨਾਨਕ ਪ੍ਰਾਣੀ
ਪਹਿਲੈ ਪਹਰੈ [27]ਹਰਿ ਜਪੀਐ ਕਿਰਪਾ ਧਾਰਿ ॥ ੧ ॥ ਦੂਜੈ ਪਹਰੈ ਰੈਣਿ ਕੈ
ਵਣਜਾਰਿਆ ਮਿਤ੍ਰਾ ਮਨੁ ਲਾਗਾ [28]ਦੂਜੈ ਭਾਇ ॥ ਮੇਰਾ ਮੇਰਾ ਕਰਿ ਪਾਲੀਐ
ਵਣਜਾਰਿਆ ਮਿਤ੍ਰਾ ਲੇ ਮਾਤ ਪਿਤਾ ਗਲਿ ਲਾਇ ॥ ਲਾਵੈ ਮਾਤ ਪਿਤਾ ਸਦਾ ਗਲ
ਸੇਤੀ ਮਨਿ ਜਾਣੈ ਖਟਿ ਖਵਾਏ ॥ ਜੋ ਦੇਵੈ ਤਿਸੈ ਨ ਜਾਣੈ ਮੂੜਾ ਦਿਤੇ ਨੋ ਲਪਟਾਏ[29] ॥
ਕੋਈ ਗੁਰਮੁਖਿ ਹੋਵੈ ਸੁ ਕਰੈ ਵੀਚਾਰੁ ਹਰਿ ਧਿਆਵੈ ਮਨਿ ਲਿਵ ਲਾਇ ॥ ਕਹੁ
ਨਾਨਕ ਦੂਜੈ ਪਹਰੈ ਪ੍ਰਾਣੀ ਤਿਸੁ ਕਾਲੁ ਨ ਕਬਹੂੰ ਖਾਇ ॥ ੨ ॥ ਤੀਜੈ ਪਹਰੈ
ਰੈਣਿ ਕੈ ਵਣਜਾਰਿਆ ਮਿਤ੍ਰਾ ਮਨੁ ਲਗਾ [30]ਆਲਿ ਜੰਜਾਲਿ ॥ ਧਨੁ ਚਿਤਵੈ ਧਨੁ
ਸੰਚਵੈ[31] ਵਣਜਾਰਿਆ ਮਿਤ੍ਰਾ ਹਰਿਨਾਮਾ ਹਰਿ ਨ ਸਮਾਲਿ[32] ॥ ਹਰਿਨਾਮਾ
ਹਰਿ ਹਰਿ ਕਦੇ ਨ ਸਮਾਲੈ ਜਿ ਹੋਵੈ ਅੰਤਿ ਸਖਾਈ[33] ॥ ਇਹੁ ਧਨੁ ਸੰਪੈ[34]

੧ ਥੋੜੇ ਸਮੇਂ ਵਿਚ।
੨ ਤਿਆਗੀ, ਵਿਦਾ ਕੀਤੀ।
੩ ਧਿਆਨ ਲਾ ਕੇ।
੪ ਰਾਤ, ਭਾਵ ਉਮਰ।
੫ ਕਮਜ਼ੋਰ, ਲਿੱਸਾ।
੬ ਬਚਨ, ਗੱਲਾਂ।
੭ ਅੱਖੀਆਂ ਅੱਗੇ ਹਨੇਰਾ (ਅੰਧੁ) ਹੈ।
੮ ਪ੍ਰਾਕ੍ਰਮ (ਉੱਦਮ) ਅਤੇ ਬਲ ਰਹਿ ਗਏ, ਮੁੱਕ ਗਏ।
੯ ਨਿਗੁਰੇ ਨੂੰ ਜੰਮਣ-ਮਰਣ ਬਣਿਆ ਰਹਿੰਦਾ ਹੈ।
੧੦ ਕੁੜਕ ਕੇ।
੧੧ ਗੁਰੂ ਦੁਆਰਾ।
੧੨ ਸੁਆਸਾਂ ਦਾ। ਉਨ੍ਹਾਂ ਸੁਆਸਾਂ ਦਾ ਓੜਕ (ਅੰਤ) ਆਇਆ।
੧੩ ਬੁਢੇਪਾ।
੧੪ ਬਲਵਾਨ, ਜ਼ਾਲਮ।
੧੫ ਮੋਢੇ ਤੇ। ਜ਼ਾਲਮ ਬੁਢੇਪਾ ਤੇਰੇ ਮੋਢੇ ਤੇ ਚੜ੍ਹਿਆ ਆਉਂਦਾ ਹੈ।
੧੬ ਲੈ ਜਾਣਗੇ। ਤੇਰੇ ਪਾਪ ਤੈਨੂੰ ਬੰਨ੍ਹ ਕੇ ਲਿਜਾਵਣਗੇ। "ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ" (ਸੋਰਠਿ ਮ: ੧)।
੧੭ ਜੋ ਗੁਣਾਂ ਦੀ ਸੰਜਮ (ਗੁਣਾਂ ਦੀ ਰਹਿਣੀ) ਨਾਲ ਜਾਂਦਾ ਹੈ, ਉਸ ਨੂੰ ਸੱਟ ਨਹੀਂ ਵੱਜਦੀ, ਨਾ ਉਸ ਨੂੰ ਆਵਾਗਉਣ ਵਿਚ ਗੇੜੇ ਕੱਢਣੇ ਪੈਂਦੇ ਹਨ।
੧੮ ਪਰਮ ਸ਼ਾਂਤੀ ਵਿਚ।
੧੯ ਸਾਰੇ।
੨੦ ਗੁਰਾਂ ਦੁਆਰੇ।
੨੧ ਪੇਟ।
੨੨ ਵਿਚ।
੨੩ ਯਾਦ ਕਰਦਾ ਹੈ।
੨੪ ਪੇਟ ਦੀ ਅਗਨੀ ਵਿਚ ਹਰੀ* ਨੂੰ ਜਪ ਕੇ ਜੀਉਂਦਾ ਰਿਹਾ।
੨੫ ਮੱਥੇ ਲਗਾ ਮਾਂ ਪਿਉ ਦੇ।
੨੬ ਮਾਂ ਪਿਉ ਸਰਸੇ ਥੀਵਿਆ (ਪ੍ਰਸੰਨ ਹੋਏ)।
੨੭ ਜੇ ਕਿਰਪਾ ਕਰੇ ਹਰੀ ਤਾਂ ਜਪੀਏ।
੨੮ ਦ੍ਵੈਤ ਭਾਵ ਵਿਚ, ਵਾਹਿਗੁਰੂ ਨੂੰ ਛੱਡ ਕੇ ਕਿਸੇ ਹੋਰ ਦੇ ਪਿਆਰ ਵਿਚ।
੨੯ ਚੰਬੜਦਾ ਹੈ ਉਸ ਦੀ ਦਾਤ ਨੂੰ। "ਦਾਤਿ ਪਿਆਰੀ ਵਿਸਰਿਆ ਦਾਤਾਰੁ" (ਧਨਾਸਰੀ ਮ: ੫)।
੩੦ ਘਰ ਦੇ ਟੰਟਿਆਂ ਵਿਚ।
੩੧ ਇਕੱਠਾ ਕਰਦਾ ਹੈ।
੩੨ ਸਮਾਰਦਾ, ਯਾਦ ਕਰਦਾ।
੩੩ ਸਹਾਈ, ਮਦਦਗਾਰ।
੩੪ ਮਾਲ ਧਨ, ਪਦਾਰਥ।

---

* ਖੇਤੀ ਪੱਕ ਗਈ, ਕੁੜਕ ਕੇ ਟੁੱਟਦੀ ਹੈ ਅਤੇ ਨਾਸ ਹੁੰਦੀ ਹੈ, (ਭਾਵ ਮਨੁੱਖ ਦੀ ਉਮਰ ਪੂਰੀ ਹੋ ਜਾਣ ਤੇ ਕਰੜਾ ਸਰੀਰ ਭੱਜ ਕੇ ਨਾਸ ਹੋ ਜਾਂਦਾ ਹੈ); ਐਸੇ ਆ ਕੇ ਚਲੇ ਜਾਣ ਵਾਲੇ ਸਰੀਰ ਦਾ ਕੀ ਮਾਣ ਹੈ?

† ਕਾਲ ਜਾਂ ਮਾਇਆ ਦਾ ਜਾਲ ਜਾਂ ਜਮ ਉਸ ਨੂੰ ਪੋਹ ਨਹੀਂ ਸਕਦਾ। ਉਸ ਨੇ ਤਾਂ ਪ੍ਰੇਮਾ ਭਗਤੀ ਦੁਆਰਾ ਭੈ (ਦੇ ਸਮੁੰਦਰ) ਤੋਂ ਤਰਨਾ ਹੈ।

‡ ਜਿਸ ਵਾਹਿਗੁਰੂ ਦੀ ਦਿੱਤੀ ਹੋਈ (ਉਹ ਬਾਲਕ) ਵਸਤ ਹੈ, ਉਸ ਨੂੰ ਯਾਦ ਕਰੇ, ਗੁਰੂ ਦੁਆਰੇ ਦਿਲ ਵਿਚ ਵਿਚਾਰ ਕਰਕੇ।

ਮਾਇਆ ਝੂਠੀ ਅੰਤਿ ਛੋਡਿ ਚਲਿਆ ਪਛੁਤਾਈ॥ ਜਿਸ ਨੋ ਕਿਰਪਾ ਕਰੇ ਗੁਰੁ ਮੇਲੇ
ਸੋ ਹਰਿ ਹਰਿ ਨਾਮੁ ਸਮਾਲਿ[1] ॥ ਕਹੁ ਨਾਨਕ ਤੀਜੈ ਪਹਰੈ ਪ੍ਰਾਣੀ ਸੇ ਜਾਇ ਮਿਲੇ
ਹਰਿ ਨਾਲਿ॥ ੩ ॥ ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹਰਿ ਚਲਣ ਵੇਲਾ
ਆਦੀ[2]॥ ਕਰਿ ਸੇਵਹੁ ਪੂਰਾ ਸਤਿਗੁਰੂ ਵਣਜਾਰਿਆ ਮਿਤ੍ਰਾ ਸਭ ਚਲੀ ਰੈਣਿ
ਵਿਹਾਦੀ[3] ॥ ਹਰਿ ਸੇਵਹੁ [4]ਖਿਨੁ ਖਿਨੁ ਢਿਲ ਮੂਲਿ ਨ ਕਰਿਹੁ ਜਿਤੁ ਅਸਥਿਰੁ[5]
ਜੁਗੁ ਜੁਗੁ ਹੋਵਹੁ॥ ਹਰਿ ਸੇਤੀ ਸਦ ਮਾਨਹੁ ਰਲੀਆ[6] ਜਨਮ ਮਰਣ ਦੁਖ ਖੋਵਹੁ[7]॥
ਗੁਰ ਸਤਿਗੁਰ ਸੁਆਮੀ ਭੇਦੁ ਨ ਜਾਣਹੁ ਜਿਤੁ ਮਿਲਿ ਹਰਿ ਭਗਤਿ ਸੁਖਾਂਦੀ[8] ॥
ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਸਫਲਿਓ ਰੈਣਿ ਭਗਤਾ ਦੀ ॥ ੪ ॥ ੧ ॥ ੩ ॥
ਸਿਰੀਰਾਗੁ ਮਹਲਾ ੫ ॥ ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ *ਧਰਿ
ਪਾਇਤਾ ਉਦਰੈ ਮਾਹਿ॥ ਦਸੀ ਮਾਸੀ[9] ਮਾਨਸੁ ਕੀਆ ਵਣਜਾਰਿਆ ਮਿਤ੍ਰਾ ਕਰਿ
ਮੁਹਲਤਿ[10] ਕਰਮ ਕਮਾਹਿ ॥ ਮੁਹਲਤਿ ਕਰਿ ਦੀਨੀ ਕਰਮ ਕਮਾਣੇ ਜੈਸਾ ਲਿਖਤੁ
ਧੁਰਿ[11] ਪਾਇਆ ॥ ਮਾਤ ਪਿਤਾ ਭਾਈ ਸੁਤ[12] ਬਨਿਤਾ[13] ਤਿਨ ਭੀਤਰਿ ਪ੍ਰਭੂ
ਸੰਜੋਇਆ[14] ॥ ਕਰਮ ਸੁਕਰਮ[15] ਕਰਾਏ ਆਪੇ ਇਸੁ ਜੰਤੈ ਵਸਿ ਕਿਛੁ ਨਾਹਿ ॥
ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਧਰਿ ਪਾਇਤਾ ਉਦਰੈ ਮਾਹਿ ॥ ੧ ॥ ਦੂਜੈ ਪਹਰੈ
ਰੈਣਿ ਕੈ ਵਣਜਾਰਿਆ ਮਿਤ੍ਰਾ ਭਰਿ ਜੁਆਨੀ [16]ਲਹਰੀ ਦੇਇ ॥ ਬੁਰਾ ਭਲਾ ਨ
ਪਛਾਣਈ ਵਣਜਾਰਿਆ ਮਿਤ੍ਰਾ ਮਨੁ ਮਤਾ ਅਹੰਮੇਇ[17] ॥ ਬੁਰਾ ਭਲਾ ਨ ਪਛਾਣੈ
ਪ੍ਰਾਣੀ ਆਗੈ ਪੰਥੁ[18] ਕਰਾਰਾ[19]॥ ਪੂਰਾ ਸਤਿਗੁਰੁ ਕਬਹੂੰ ਨ ਸੇਵਿਆ ਸਿਰਿ ਠਾਢੇ[20]
ਜਮ ਜੰਦਾਰਾ[21]॥ ਧਰਮਰਾਇ ਜਬ ਪਕਰਸਿ ਬਵਰੇ[22] ਤਬ ਕਿਆ ਜਬਾਬੁ ਕਰੇਇ॥
ਕਹੁ ਨਾਨਕ ਦੂਜੈ ਪਹਰੈ ਪ੍ਰਾਣੀ ਭਰਿ ਜੋਬਨੁ ਲਹਰੀ ਦੇਇ ॥ ੨ ॥ ਤੀਜੈ ਪਹਰੈ
ਰੈਣਿ ਕੈ ਵਣਜਾਰਿਆ ਮਿਤ੍ਰਾ [23]ਬਿਖੁ ਸੰਚੈ ਅੰਧੁ ਅਗਿਆਨੁ ॥ ਪੁਤ੍ਰਿ ਕਲਤ੍ਰਿ[24]
ਮੋਹਿ ਲਪਟਾਇਆ ਵਣਜਾਰਿਆ ਮਿਤ੍ਰਾ ਅੰਤਰਿ ਲਹਰ ਲੋਭਾਨੁ[25] ॥ ਅੰਤਰਿ
ਲਹਰਿ ਲੋਭਾਨੁ ਪਰਾਨੀ ਸੋ ਪ੍ਰਭੁ ਚਿਤਿ ਨ ਆਵੈ॥ ਸਾਧਸੰਗਤਿ ਸਿਉ ਸੰਗੁ ਨ
ਕੀਆ ਬਹੁ ਜੋਨੀ ਦੁਖੁ ਪਾਵੈ ॥ ਸਿਰਜਨਹਾਰੁ ਵਿਸਾਰਿਆ ਸੁਆਮੀ ਇਕ
ਨਿਮਖ[26] ਨ ਲਗੋ ਧਿਆਨੁ ॥ ਕਹੁ ਨਾਨਕ ਪ੍ਰਾਣੀ ਤੀਜੈ ਪਹਰੈ ਬਿਖੁ ਸੰਚੇ
ਅੰਧੁ ਅਗਿਆਨੁ ॥ ੩ ॥ ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਦਿਨੁ
ਨੇੜੈ ਆਇਆ ਸੋਇ ॥ ਗੁਰਮੁਖਿ[27] ਨਾਮੁ ਸਮਾਲਿ ਤੂੰ ਵਣਜਾਰਿਆ ਮਿਤ੍ਰਾ
ਤੇਰਾ ਦਰਗਹ ਬੇਲੀ ਹੋਇ ॥ ਗੁਰਮੁਖਿ ਨਾਮੁ ਸਮਾਲਿ ਪਰਾਣੀ ਅੰਤੇ ਹੋਇ
ਸਖਾਈ[28] ॥ ਇਹੁ ਮੋਹੁ ਮਾਇਆ ਤੇਰੈ ਸੰਗਿ ਨ ਚਾਲੈ ਝੂਠੀ ਪ੍ਰੀਤਿ ਲਗਾਈ ॥

੧ ਸਮਾਰਦਾ ਹੈ, ਚੇਤੇ ਕਰਦਾ ਹੈ ।
੨ ਲਿਆਂਦਾ (ਵਾਹਿਗੁਰੂ ਨੇ) ।
੩ ਗੁਜ਼ਰਦੀ ।
੪ ਪਲ ਪਲ ।
੫ ਕਾਇਮ, ਸਦਾ ਰਹਿਣ ਵਾਲੇ ।
੬ ਮੌਜਾਂ ।
੭ ਮਿਟਾ ਦੇਵੇ ।
੮ ਚੰਗੀ ਲਗਦੀ ਹੈ ।
੯ ਮਹੀਨੀਂ ।
੧੦ ਸਮਾਂ, ਉਮਰ ਜੋ ਮੌਕਾ ਹੈ ਕੁਝ ਕਮਾਵਣ ਲਈ।
੧੧ ਧੁਰੋਂ, ਆਪਣੇ ਹਜ਼ੂਰੋਂ ।
੧੨ ਪੁੱਤਰ ।
੧੩ ਇਸਤਰੀ ।
੧੪ ਜੋੜਿਆ । ਮਾਤ ਪਿਤਾ ਆਦਿਕ ਵਿਚ ਜੋੜ ਹਰੀ ਨੇ ਬਣਾ ਦਿੱਤਾ ਹੈ ।
੧੫ ਸ਼ੁਭ ਕਰਮ ।
੧੬ ਉਛਾਲੇ ਦਿੰਦੀ ਹੈ ।
੧੭ ਹੰਕਾਰ ਵਿਚ ।
੧੮ ਪੰਧ, ਰਸਤਾ (ਜਮਾਂ ਦਾ) ।
੧੯ ਕਰੜਾ ।
੨੦ ਖੜੇ ਹਨ ।
੨੧ [ਫ਼ਾਰਸੀ ਜੰਦਾਲ] ਗਵਾਰ, ਸ਼ਰਾਬੀ, ਅਵੈੜਾ ।
੨੨ ਬਾਵਲੇ, ਝੱਲੇ ।
੨੩ ਜ਼ਹਿਰ (ਮਾਇਆ) ਇਕੱਠੀ ਕਰਦਾ ਹੈ ।
੨੪ ਇਸਤਰੀ ਵਿਚ ।
੨੫ ਲੋਭਵਾਨ।ਲੋਭੀ ਹੋਇਆ ਹੈ (ਇਸ ਲਹਰ ਵਿੱਚ)।
੨੬ ਅੱਖ ਦੇ ਫੋਰ ਜਿੰਨੇ ਸਮੇਂ ਲਈ, ਥੋੜੇ ਸਮੇਂ ਲਈ ।
੨੭ ਗੁਰੂ ਦੁਆਰਾ ।
੨੮ ਸਹਾਈ, ਮਦਦਗਾਰ ।

* ਧਰ ਪਾਇਆ, ਧਰ ਦਿੱਤਾ । ਪਿਛਲੇ ਸ਼ਬਦ ਦੀ ਪਹਿਲੀ ਤੁਕ ਵਿਚ ਵੀ "ਹਰਿ ਪਾਇਆ ਉਦਰ ਮੰਝਾਰਿ" ਆਇਆ ਹੈ । ਵਾਹਿਗੁਰੂ ਨੇ ਮਾਤਾ ਦੇ ਪੇਟ ਵਿਚ ਰੱਖ ਦਿੱਤਾ, ਦਸੀਂ ਮਹੀਨੀਂ ਮਨੁੱਖ ਬਣਾ ਦਿੱਤਾ, ਅਤੇ ਮੌਕਾ ਦੇ ਦਿੱਤਾ ਕਿ ਕਰਮ ਕਮਾਵੇ ।

ਸਗਲੀ ਰੈਣਿ ਗੁਦਰੀ ਅੰਧਿਆਰੀ[1] ਸੇਵਿ ਸਤਿਗੁਰੁ ਚਾਨਣੁ ਹੋਇ॥ ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਦਿਨੁ ਨੇੜੈ ਆਇਆ ਸੋਇ ॥ ੪ ॥ ਲਿਖਿਆ ਆਇਆ ਗੋਵਿੰਦ ਕਾ ਵਣਜਾਰਿਆ ਮਿਤ੍ਰਾ ਉਠਿ ਚਲੇ [2]ਕਮਾਣਾ ਸਾਥਿ॥ ਇਕ ਰਤੀ ਬਿਲਮ[3] ਨ ਦੇਵਨੀ ਵਣਜਾਰਿਆ ਮਿਤ੍ਰਾ ਓਨੀ[4] ਤਕੜੇ ਪਾਏ ਹਾਥ ॥ ਲਿਖਿਆ ਆਇਆ ਪਕੜਿ ਚਲਾਇਆ ਮਨਮੁਖ ਸਦਾ ਦੁਹੇਲੇ[5] ॥ ਜਿਨੀ ਪੂਰਾ ਸਤਿਗੁਰੁ ਸੇਵਿਆ ਸੇ ਦਰਗਹ ਸਦਾ ਸੁਹੇਲੇ[6] ॥ [7]ਕਰਮ ਧਰਤੀ ਸਰੀਰੁ ਜੁਗ ਅੰਤਰਿ ਜੋ ਬੋਵੈ ਸੋ ਖਾਤਿ ॥ ਕਹੁ ਨਾਨਕ ਭਗਤ ਸੋਹਹਿ[8] ਦਰਵਾਰੇ[9] ਮਨਮੁਖ ਸਦਾ ਭਵਾਤਿ[10] ॥ ੫ ॥ ੧ ॥ ੪ ॥

## ਸਿਰੀਰਾਗੁ ਮਹਲਾ ੪ ਘਰੁ ੨ ਛੰਤ

੧ ਓ ਸਤਿਗੁਰ ਪ੍ਰਸਾਦਿ ॥ ॥ ਮੁੰਧ[11] ਇਆਣੀ ਪੇਈਅੜੈ[12] ਕਿਉਕਰਿ ਹਰਿ ਦਰਸਨੁ ਪਿਖੈ[13] ॥ ਹਰਿ ਹਰਿ ਅਪਨੀ ਕਿਰਪਾ ਕਰੇ [14]ਗੁਰਮੁਖਿ ਸਾਹੁਰੜੈ ਕੰਮ ਸਿਖੈ ॥ ਸਾਹੁਰੜੈ ਕੰਮ ਸਿਖੈ ਗੁਰਮੁਖਿ ਹਰਿ ਹਰਿ ਸਦਾ ਧਿਆਏ ॥ [15]ਸਹੀਆ ਵਿਚਿ ਫਿਰੈ ਸੁਹੇਲੀ[16] ਹਰਿ ਦਰਗਹ [17]ਬਾਹ ਲੁਡਾਏ ॥ ਲੇਖਾ ਧਰਮਰਾਇ ਕੀ ਬਾਕੀ ਜਪਿ ਹਰਿ ਹਰਿ ਨਾਮੁ ਕਿਰਖੈ* ॥ ਮੁੰਧ ਇਆਣੀ ਪੇਈਅੜੈ ਗੁਰਮੁਖਿ ਹਰਿ ਦਰਸਨੁ ਦਿਖੈ[18] ॥ ੧ ॥ ਵੀਆਹੁ ਹੋਆ ਮੇਰੇ ਬਾਬੁਲਾ ਗੁਰਮੁਖੇ[19] ਹਰਿ ਪਾਇਆ ॥ ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ [20]ਪ੍ਰਚੰਡੁ ਬਲਾਇਆ ॥ ਬਲਿਆ ਗੁਰ ਗਿਆਨੁ ਅੰਧੇਰਾ ਬਿਨਸਿਆ[21] ਹਰਿ ਰਤਨੁ ਪਦਾਰਥੁ ਲਾਧਾ ॥ ਹਉਮੈ ਰੋਗੁ ਗਇਆ ਦੁਖੁ ਲਾਥਾ ਆਪੁ ਆਪੈ[22] ਗੁਰਮਤਿ ਖਾਧਾ ॥ ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ ॥ ਵੀਆਹੁ ਹੋਆ ਮੇਰੇ ਬਾਬੋਲਾ[23] ਗੁਰਮੁਖੇ ਹਰਿ ਪਾਇਆ ॥ ੨ ॥ [24]ਹਰਿ ਸਤਿ ਸਤੇ ਮੇਰੇ ਬਾਬੁਲਾ ਹਰਿਜਨ ਮਿਲਿ ਜੰਞ ਸੁਹੰਦੀ ॥ ਪੇਵਕੜੈ ਹਰਿ ਜਪਿ ਸੁਹੇਲੀ ਵਿਚਿ ਸਾਹੁਰੜੈ[25] [26]ਖਰੀ ਸੋਹੰਦੀ ॥ ਸਾਹੁਰੜੈ ਵਿਚਿ ਖਰੀ ਸੋਹੰਦੀ ਜਿਨਿ ਪੇਵਕੜੈ ਨਾਮੁ ਸਮਾਲਿਆ[27] ॥ ਸਭੁ ਸਫਲਿਓ ਜਨਮੁ ਤਿਨਾ ਦਾ ਗੁਰਮੁਖਿ ਜਿਨਾ ਮਨੁ ਜਿਣਿ[28] ਪਾਸਾ ਢਾਲਿਆ ॥ ਹਰਿ ਸੰਤ ਜਨਾ ਮਿਲਿ ਕਾਰਜੁ ਸੋਹਿਆ ਵਰੁ[29] ਪਾਇਆ ਪੁਰਖੁ ਅਨੰਦੀ[30] ॥ ਹਰਿ ਸਤਿ ਸਤਿ ਮੇਰੇ ਬਾਬੋਲਾ ਹਰਿਜਨ ਮਿਲਿ ਜੰਞ ਸੋਹੰਦੀ ॥ ੩ ॥ ਹਰਿਪ੍ਰਭ ਮੇਰੇ

੧ ਅਗਿਆਨਤਾ ਰੂਪ ਹਨੇਰੇ ਵਿਚ (ਗੁਜ਼ਰੀ ਹੈ ਉਮਰ ਰੂਪ ਰਾਤ)।
੨ ਸਮੇਤ ਆਪਣੀ ਕਮਾਈ ਦੇ।
੩ ਦੇਰ।
੪ ਉਨ੍ਹਾਂ ਨੇ, ਜਮਾਂ ਨੇ।
੫ ਔਖੇ ਹੁੰਦੇ ਹਨ।
੬ ਸੁਖਾਲੇ, ਸੌਖੇ।
੭ ਇਸ ਜੁਗ ਵਿਚ ਸਰੀਰ ਕਰਮਾਂ ਦੀ ਧਰਤੀ ਹੈ; ਭਾਵ ਕਰਮ ਕਮਾਵਣ ਦਾ ਵਸੀਲਾ ਹੈ। "ਕਰਮ ਧਰਤੀ ਸਰੀਰੁ ਕਲਿਜੁਗ ਵਿਚਿ ਜੇਹਾ ਕੋ ਬੀਜੇ ਤੇਹਾ ਕੋ ਖਾਏ" (ਗੋ: ਵਾਰ, ਮ: ੪)। "ਇਹੁ ਸਰੀਰੁ ਕਰਮ ਕੀ ਧਰਤੀ" (ਬਿਲਾਵਲ ਮ: ੪)। ਇਹੁ ਤਨੁ ਧਰਤੀ ਬੀਜੁ ਕਰਮਾ ਕਰੋ" (ਸ੍ਰੀ ਰਾਗ ਮ: ੧)।
੮ ਸੋਭਦੇ ਹਨ।
੯ ਦਰਬਾਰ ਹਰੀ ਦੇ।
੧੦ ਭੁਆਏ ਜਾਂਦੇ ਹਨ।
੧੧ ਇਸਤਰੀ।
੧੨ ਇਸ ਲੋਕ ਰੂਪ ਪੇਕੇ ਘਰ ਵਿਚ।
੧੩ ਵੇਖੋ।
੧੪ ਗੁਰਾਂ ਦੁਆਰੇ ਪ੍ਰਲੋਕ ਰੂਪ ਸਾਹੁਰੇ ਜਾਵਣ ਵਾਲੇ ਕੰਮ ਸਿੱਖੋ। ਉਹ ਕੀ? "ਹਰਿ ਹਰਿ ਸਦਾ ਧਿਆਏ"।
੧੫ ਸਤਿਸੰਗੀਆਂ ਰੂਪ ਸਹੇਲੀਆਂ।
੧੬ ਸੱਖੀ।
੧੭ ਬਾਂਹ ਮਾਰਦੀ; ਭਾਵ ਮਾਣ ਨਾਲ ਬੇਫ਼ਿਕਰ ਹੋ ਕੇ।
੧੮ ਵੇਖੋ।
੧੯ ਗੁਰਾਂ ਦੁਆਰੇ।
੨੦ ਬਹੁਤ ਤੇਜ਼ ਬਾਲਿਆ ਜਾਂ ਜਗਾਇਆ।
੨੧ ਦੂਰ ਹੋਇਆ।
੨੨ ਸ੍ਵੈ ਸਰੂਪ ਤੋਂ। ਗੁਰਮਤਿ ਦੁਆਰਾ ਆਪਾ ਭਾਵ ਸ੍ਵੈ ਸਰੂਪ ਨੇ ਮੁਕਾਇਆ।
੨੩ ਹੇ ਪਿਤਾ!
੨੪ ਹਰੀ ਨਿਰੋਲ ਸੱਚ ਹੈ।
੨੫ ਅਗਲੇ ਜਹਾਨ, ਵਾਹਿਗੁਰੂ ਦੇ ਹਜ਼ੂਰ।
੨੬ ਬਹੁਤ ਸੋਹਣੀ ਲਗਦੀ ਹੈ।
੨੭ ਯਾਦ ਕੀਤਾ।
੨੮ ਜਿੱਤ ਕੇ। ਮਨ ਜਿੱਤ ਕੇ ਇਹ ਸੰਸਾਰਕ ਖੇਡ ਖੇਡੀ ਹੈ।
੨੯ ਪਤੀ।
੩੦ ਅਨੰਦ ਸਰੂਪ।

---

* ਹਲ ਨਾਲ ਲਕੀਰਾਂ ਕੱਢਣੀਆਂ। ਏਥੇ ਲੀਕ ਫੇਰਨੀ ਤੋਂ ਭਾਵ ਹੈ—ਹਰੀ ਨਾਮ ਜੰਪ ਕੇ ਧਰਮ ਰਾਜ ਦੀ ਬਾਕੀ ਉੱਤੇ ਲੀਕ ਫੇਰ ਦੇਵੇ।

ਬਾਬੁਲਾ *ਹਰਿ ਦੇਵਹੁ ਦਾਨੁ ਮੈ ਦਾਜੋ॥ ਹਰਿ ਕਪੜੋ ਹਰਿ ਸੋਭਾ ਦੇਵਹੁ ਜਿਤੁ ਸਵਰੈ ਮੇਰਾ ਕਾਜੋ॥ ਹਰਿ ਹਰਿ ਭਗਤੀ ਕਾਜੁ[੧] ਸੁਹੇਲਾ ਗੁਰਿ ਸਤਿਗੁਰਿ ਦਾਨੁ ਦਿਵਾਇਆ॥ [੨]ਖੰਡਿ ਵਰਭੰਡਿ ਹਰਿ ਸੋਭਾ ਹੋਈ [੩]ਇਹੁ ਦਾਨੁ ਨ ਰਲੈ ਰਲਾਇਆ॥ ਹੋਰਿ ਮਨਮੁਖ ਦਾਜੁ ਜਿ ਰਖਿ ਦਿਖਾਲਹਿ ਸੁ ਕੂੜੁ ਅਹੰਕਾਰੁ ਕਚੁ ਪਾਜੋ[੪]॥ ਹਰਿ ਪ੍ਰਭ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ॥੪॥ ਹਰਿ ਰਾਮ ਰਾਮ ਮੇਰੇ ਬਾਬੋਲਾ ਪਿਰ ਮਿਲਿ ਧਨ[੫] ਵੇਲ[੬] ਵਧੰਦੀ॥ ਹਰਿ [੭]ਜੁਗਹ ਜੁਗੋ ਜੁਗ ਜੁਗਹ ਜੁਗੋ ਸਦ ਪੀੜੀ[੮] ਗੁਰੂ ਚਲੰਦੀ॥ ਜੁਗਿ ਜੁਗਿ ਪੀੜੀ ਚਲੈ ਸਤਿਗੁਰ ਕੀ ਜਿਨੀ ਗੁਰਮੁਖਿ ਨਾਮੁ ਧਿਆਇਆ॥ ਹਰਿ ਪੁਰਖੁ ਨ ਕਬਹੀ ਬਿਨਸੈ ਜਾਵੈ ਨਿਤ ਦੇਵੈ [੯]ਚੜੈ ਸਵਾਇਆ॥ ਨਾਨਕ [੧੦]ਸੰਤ ਸੰਤ ਹਰਿ ਏਕੋ ਜਪਿ ਹਰਿ ਹਰਿ ਨਾਮੁ ਸੋਹੰਦੀ॥ ਹਰਿ ਰਾਮ ਰਾਮ ਮੇਰੇ ਬਾਬੁਲਾ ਪਿਰ ਮਿਲਿ ਧਨ ਵੇਲ ਵਧੰਦੀ॥੫॥੧॥

ਸਿਰੀਰਾਗੁ ਮਹਲਾ ੫ ਛੰਤ

ੴ ਸਤਿਗੁਰ ਪ੍ਰਸਾਦਿ॥ ॥ ਮਨ ਪਿਆਰਿਆ ਜੀਉ ਮਿਤ੍ਰਾ ਗੋਬਿੰਦ ਨਾਮੁ ਸਮਾਲੇ[੧੧]॥ ਮਨ ਪਿਆਰਿਆ ਜੀ ਮਿਤ੍ਰਾ ਹਰਿ ਨਿਬਹੈ[੧੨] ਤੇਰੈ ਨਾਲੇ॥ ਸੰਗਿ ਸਹਾਈ ਹਰਿਨਾਮੁ ਧਿਆਈ ਬਿਰਥਾ[੧੩] ਕੋਇ ਨ ਜਾਏ॥ [੧੪]ਮਨ ਚਿੰਦੇ ਸੇਈ ਫਲ ਪਾਵਹਿ ਚਰਣ ਕਮਲ ਚਿਤੁ ਲਾਏ॥ ਜਲਿ ਥਲਿ ਪੂਰਿ ਰਹਿਆ ਬਨਵਾਰੀ[੧੫] ਘਟਿ ਘਟਿ ਨਦਰਿ ਨਿਹਾਲੇ†॥ [੧੬]ਨਾਨਕੁ ਸਿਖ ਦੇਇ ਮਨ ਪ੍ਰੀਤਮ ਸਾਧਸੰਗਿ ਭ੍ਰਮੁ ਜਾਲੇ॥੧॥ ਮਨ ਪਿਆਰਿਆ ਜੀ ਮਿਤ੍ਰਾ ਹਰਿ ਬਿਨੁ ਝੂਠੁ ਪਸਾਰੇ॥ ਮਨ ਪਿਆਰਿਆ ਜੀਉ ਮਿਤ੍ਰਾ ਬਿਖੁ[੧੭] ਸਾਗਰੁ ਸੰਸਾਰੇ॥ ਚਰਣ ਕਮਲ ਕਰਿ ਬੋਹਿਥੁ[੧੮] ਕਰਤੇ ਸਹਸਾ[੧੯] ਦੂਖੁ ਨ ਬਿਆਪੈ॥ ਗੁਰੁ ਪੂਰਾ ਭੇਟੈ ਵਡਭਾਗੀ ਆਠ ਪਹਰ ਪ੍ਰਭੁ ਜਾਪੈ॥ [੨੦]ਆਦਿ ਜੁਗਾਦੀ ਸੇਵਕ ਸੁਆਮੀ ਭਗਤਾ ਨਾਮੁ ਅਧਾਰੇ[੨੧]॥ ਨਾਨਕੁ ਸਿਖ ਦੇਇ ਮਨ ਪ੍ਰੀਤਮ ਬਿਨੁ ਹਰਿ ਝੂਠ ਪਸਾਰੇ॥੨॥ ਮਨ ਪਿਆਰਿਆ ਜੀਉ ਮਿਤ੍ਰਾ ਹਰਿ ਲਦੇ ਖੇਪ[੨੨] ਸਵਲੀ[੨੩]॥ ਮਨ ਪਿਆਰਿਆ ਜੀਉ ਮਿਤ੍ਰਾ ਹਰਿ ਦਰੁ ਨਿਹਚਲੁ ਮਲੀ॥ ਹਰਿ ਦਰੁ ਸੇਵੇ ਅਲਖ[੨੪] ਅਭੇਵੇ[੨੫] ਨਿਹਚਲੁ[੨੬] ਆਸਣੁ ਪਾਇਆ॥ ਤਹ[੨੭] ਜਨਮ ਨ ਮਰਣੁ ਨ ਆਵਣ ਜਾਣਾ ਸੰਸਾ ਦੂਖੁ ਮਿਟਾਇਆ॥ [੨੮]ਚਿਤ੍ਰ ਗੁਪਤ ਕਾ ਕਾਗਦੁ ਫਾਰਿਆ[੨੯] ਜਮਦੂਤਾ [੩੦]ਕਛੂ ਨ ਚਲੀ॥ ਨਾਨਕੁ ਸਿਖ ਦੇਇ ਮਨ ਪ੍ਰੀਤਮ ਹਰਿ ਲਦੇ ਖੇਪ ਸਵਲੀ॥ ੩ ॥ ਮਨ ਪਿਆਰਿਆ ਜੀਉ ਮਿਤ੍ਰਾ ਕਰਿ ਸੰਤਾ ਸੰਗਿ ਨਿਵਾਸੋ॥ ਮਨ ਪਿਆਰਿਆ ਜੀਉ ਮਿਤ੍ਰਾ ਹਰਿਨਾਮੁ

੧ ਕੰਮ, ਵਿਆਹ ਦਾ ਕੰਮ।
੨ ਦੇਸ ਵਿੱਚ ਅਤੇ ਬ੍ਰਹਮੰਡ (ਸੰਸਾਰ) ਵਿੱਚ।
੩ ਇਹ ਦਾਨ ਅਦੁੱਤੀ ਹੈ, ਇਸ ਨਾਲ ਕੋਈ ਹੋਰ ਦਾਨ ਟਾਕਰਾ ਨਹੀਂ ਖਾਂਦਾ।
੪ ਪਖੰਡ, ਦਿਖਾਵਾ।
੫ ਇਸਤਰੀ।
੬ ਪੀੜ੍ਹੀ, ਵੰਸ਼ (ਸੰਗਤ ਰੂਪ)।
੭ ਜੁਗ ਜੁਗ, ਸਦਾ ਹੀ।
੮ ਗੁਰੂ ਦੀ ਰਾਹੀਂ ਗੁਰਮੁਖ ਰੂਪ ਇਸਤਰੀਆਂ ਦਾ ਹਰੀ ਰੂਪ ਪਤੀ ਨਾਲ ਮੇਲ ਹੁੰਦਾ ਹੈ। ਇਸ ਸਾਰੇ ਵਾਧੇ ਨੂੰ ਗੁਰੂ ਦੀ ਪੀੜ੍ਹੀ ਆਖਿਆ ਹੈ।
੯ ਦਾਤਿ ਵਿੱਚ ਵਾਧਾ ਹੁੰਦਾ ਰਹਿੰਦਾ ਹੈ।
੧੦ ਸੰਤਾਂ ਦਾ ਸੰਤ ਉਹ ਇੱਕੋ ਹਰੀ ਹੀ ਹੈ।
੧੧ ਚੇਤੇ ਕਰ।
੧੨ ਸਾਥ ਦਿੰਦਾ ਹੈ।
੧੩ ਖਾਲੀ।
੧੪ ਜੇ ਤੈਨੂੰ ਮਨ ਭਾਉਂਦੇ ਹਨ, ਉਹੀ ਫਲ ਪਾਵੇਂ, ਜੇ ਤੂੰ ਹਰੀ ਦੇ ਚਰਨ ਕੰਵਲਾਂ ਵਿੱਚ ਦਿਲ ਲਾਵੇਂ।
੧੫ ਬਨਮਾਲਾ (ਜੰਗਲੀ ਫੁੱਲਾਂ ਦੀ ਮਾਲਾ) ਪਹਿਰਨ ਵਾਲਾ, ਵਿਸ਼ਨੂੰ—ਏਥੇ ਕਰਤਾਰ ਲਈ ਵਰਤਿਆਹੈ।
੧੬ ਨਾਨਕ ਸਿੱਖਿਆ ਦਿੰਦਾ ਹੈ, ਹੇ ਪਿਆਰੇ ਮਨ!
੧੭ ਜ਼ਹਿਰ ਦਾ।
੧੮ ਜਹਾਜ਼। ਕਰਤੇ ਦੇ ਚਰਨ ਕਮਲਾਂ ਨੂੰ ਜਹਾਜ਼ ਬਣਾ।
੧੯ ਸੰਦੇਹ। ਫ਼ਿਕਰ ਨਾ ਲੱਗੇ।
੨੦ ਸੇਵਕਾਂ ਦਾ ਮਾਲਕ ਹੈ ਆਦਿ ਜੁਗਾਦਿ ਤੋਂ।
੨੧ ਆਸਰਾ।
੨੨ ਸੌਦੇ ਦਾ ਭਾਰ।
੨੩ ਨਫ਼ੇ ਵਾਲੀ।
੨੪ ਨਾ ਸਮਝ ਵਿੱਚ ਆਉਣ ਵਾਲਾ।
੨੫ ਜਿਸ ਦਾ ਭੇਦ ਨਹੀਂ ਪਾ ਸਕੀਦਾ।
੨੬ ਜੋ ਸਦਾ ਕਾਇਮ ਰਹੇ—ਭਾਵ ਉਹ ਟਿਕਾਣਾ ਮਿਲਿਆ ਹੈ ਜੋ ਸਦਾ ਕਾਇਮ ਰਹਿਣ ਵਾਲਾ ਹੈ।
੨੭ ਉਥੇ।
੨੮ ਚਿੱਤਰ ਅਤੇ ਗੁਪਤ ਇਹ ਦੋ ਧਰਮ ਰਾਜ ਦੇ ਮੁਨਸ਼ੀ ਹਨ, ਜੋ ਸਭ ਦੇ ਚੰਗੇ ਮੰਦੇ ਹਿਸਾਬ ਰਖਦੇ ਹਨ।
੨੯ ਪਾੜ ਸੁੱਟਿਆ ਹੈ (ਲੇਖਾ)।
੩੦ ਕੁਝ ਪੇਸ਼ ਨਾ ਗਈ।

---

* ਹਰੀਨਾਮ ਦਾ ਦਾਨ ਮੈਨੂੰ ਦਾਜ ਵਜੋਂ ਦਿਓ। ਹਰੀਨਾਮ ਦੇ ਹੀ ਮੈਨੂੰ ਕਪੜੇ ਦੇਵੇ, ਤੇ ਹਰੀ-ਨਾਮ ਦੀ ਹੀ ਸੋਭਾ (ਚਮਕੀਲੀਆਂ ਵਸਤਾਂ) ਦੇਵੇ।

† ਵੇਖਦਾ ਹੈ (ਮੇਹਰ ਦੀ ਨਜ਼ਰ ਨਾਲ)। ਜੋ ਕਰਤਾਰ ਪਾਣੀ ਤੇ ਸੁੱਕੀ ਧਰਤੀ ਵਿੱਚ ਭਰਪੂਰ ਹੈ, ਉਹੋ ਦਿਲਾਂ ਦੇ ਅੰਦਰ ਮੇਹਰ ਦੀ ਨਜ਼ਰ ਨਾਲ ਵੇਖ ਰਿਹਾ ਹੈ।

ਜਪਤ ਪਰਗਾਸੋ[੧] ॥ ਸਿਮਰਿ ਸੁਆਮੀ ਸੁਖਹ ਗਾਮੀ[੨] ਇਛ ਸਗਲੀ ਪੁੰਨੀਆ[੩] ॥ [੪]ਪੁਰਬੇ ਕਮਾਏ ਸ੍ਰੀ ਰੰਗ[੫] ਪਾਏ ਹਰਿ ਮਿਲੇ ਚਿਰੀ ਵਿਛੁੰਨਿਆ ॥ ਅੰਤਰਿ ਬਾਹਰਿ ਸਰਬਤਿ ਰਵਿਆ ਮਨਿ ਉਪਜਿਆ ਬਿਸੁਆਸੋ[੬] ॥ ਨਾਨਕੁ ਸਿਖ ਦੇਇ ਮਨ ਪ੍ਰੀਤਮ ਕਰਿ ਸੰਤਾ ਸੰਗਿ ਨਿਵਾਸੋ ॥ ੪ ॥ ਮਨ ਪਿਆਰਿਆ ਜੀਉ ਮਿਤ੍ਰਾ ਹਰਿ ਪ੍ਰੇਮ ਭਗਤਿ ਮਨੁ ਲੀਨਾ[੭] ॥ ਮਨ ਪਿਆਰਿਆ ਜੀਉ ਮਿਤ੍ਰਾ ਹਰਿ ਜਲ ਮਿਲਿ ਜੀਵੇ ਮੀਨਾ[੮] ॥ ਹਰਿ ਪੀ ਆਘਾਨੇ[੯] ਅੰਮ੍ਰਿਤ ਬਾਨੇ[੧੦] ਸ੍ਰਬ ਸੁਖਾ ਮਨ ਵੁਠੇ[੧੧] ॥ ਸ੍ਰੀ ਧਰ[੧੨] ਪਾਏ ਮੰਗਲ[੧੩] ਗਾਏ [੧੪]ਇਛ ਪੁੰਨੀ ਸਤਿਗੁਰ ਤੁਠੇ ॥ ਲੜਿ ਲੀਨੇ ਲਾਏ ਨਉ ਨਿਧਿ[੧੫] ਪਾਏ ਨਾਉ ਸਰਬਸੁ[੧੬] ਠਾਕੁਰਿ ਦੀਨਾ ॥ *ਨਾਨਕ ਸਿਖ ਸੰਤ ਸਮਝਾਈ ਹਰਿ ਪ੍ਰੇਮ ਭਗਤਿ ਮਨੁ ਲੀਨਾ ॥ ੫ ॥ ੧ ॥ ੨ ॥

ਸਿਰੀਰਾਗ ਕੇ ਛੰਤ ਮਹਲਾ ੫

ੴ ਸਤਿਗੁਰ ਪ੍ਰਸਾਦਿ ॥ ਡਖਣਾ† ॥ ‡ਹਠ[੧੭] ਮਞਾਹੂ[੧੮] [੧੯]ਮਾ ਪਿਰੀ ਪਸੇ[੨੦] ਕਿਉ ਦੀਦਾਰ ॥ ਸੰਤ ਸਰਣਾਈ ਲਭਣੇ ਨਾਨਕ ਪ੍ਰਾਣ ਅਧਾਰ[੨੧] ॥ ੧ ॥ ਛੰਤੁ ॥ ਚਰਨ ਕਮਲ ਸਿਉ ਪ੍ਰੀਤਿ ਰੀਤਿ[੨੨] ਸੰਤਨ ਮਨਿ ਆਵਏ ਜੀਉ ॥ [੨੩]ਦੁਤੀਆ ਭਾਉ ਬਿਪਰੀਤਿ[੨੪] ਅਨੀਤਿ[੨੫] ਦਾਸਾ ਨਹ ਭਾਵਏ ਜੀਉ ॥ ਦਾਸਾ ਨਹ ਭਾਵਏ ਬਿਨੁ ਦਰਸਾਵਏ[੨੬] ਇਕ ਖਿਨੁ ਧੀਰਜੁ ਕਿਉ ਕਰੈ ॥ ਨਾਮ ਬਿਹੂਨਾ[੨੭] ਤਨੁ ਮਨੁ ਹੀਨਾ[੨੮] ਜਲ ਬਿਨੁ ਮਛੁਲੀ ਜਿਉ ਮਰੈ ॥ ਮਿਲੁ ਮੇਰੇ ਪਿਆਰੇ [੨੯]ਪ੍ਰਾਨ ਅਧਾਰੇ ਗੁਣ ਸਾਧਸੰਗਿ ਮਿਲਿ ਗਾਵਏ ॥ ਨਾਨਕ ਕੇ ਸੁਆਮੀ [੩੦]ਧਾਰਿ ਅਨੁਗ੍ਰਹੁ ਮਨਿ ਤਨਿ ਅੰਕਿ[੩੧] ਸਮਾਵਏ ॥ ੧ ॥ ਡਖਣਾ ॥ [੩੨]ਸੋਹੰਦੜੋ ਹਭ ਠਾਇ ਕੋਇ ਨ ਦਿਸੈ [੩੩]ਡੂਜੜੋ ॥ ਖੁਲ੍ਹੜੇ ਕਪਾਟ[੩੪] ਨਾਨਕ ਸਤਿਗੁਰ ਭੇਟਤੇ[੩੫] ॥ ੧ ॥ ਛੰਤੁ ॥ ਤੇਰੇ ਬਚਨ ਅਨੂਪ[੩੬] ਅਪਾਰ ਸੰਤਨ ਆਧਾਰ ਬਾਣੀ ਬੀਚਾਰੀਐ ਜੀਉ ॥ ਸਿਮਰਤ ਸਾਸ ਗਿਰਾਸ[੩੭] ਪੂਰਨ ਬਿਸੁਆਸ[੩੮] ਕਿਉ ਮਨਹੁ ਬਿਸਾਰੀਐ ਜੀਉ ॥ ਕਿਉ ਮਨਹੁ ਬੇਸਾਰੀਐ ਨਿਮਖ[੩੯] ਨਹੀ ਟਾਰੀਐ[੪੦] ਗੁਣਵੰਤ ਪ੍ਰਾਨ ਹਮਾਰੇ ॥ ਮਨ ਬਾਂਛਤ[੪੧] ਫਲ ਦੇਤ ਹੈ ਸੁਆਮੀ ਜੀਅ ਕੀ ਬਿਰਥਾ[੪੨] ਸਾਰੇ ॥ ਅਨਾਥ ਕੇ ਨਾਥੇ ਸ੍ਰਬ ਕੈ ਸਾਥੇ ਜਪਿ ਜੂਐ ਜਨਮੁ ਨ ਹਾਰੀਐ ॥ ਨਾਨਕ ਕੀ ਬੇਨੰਤੀ ਪ੍ਰਭ ਪਹਿ ਕ੍ਰਿਪਾ ਕਰਿ ਭਵਜਲੁ[੪੩] ਤਾਰੀਐ ॥ ੨ ॥ ਡਖਣਾ ॥ ਧੂੜੀ ਮਜਨੁ[੪੪] ਸਾਧ ਖੇ ਸਾਈ ਥੀਏ ਕ੍ਰਿਪਾਲ ॥ ਲਧੇ ਹਭੇ ਥੋਕੜੇ[੪੫] ਨਾਨਕ ਹਰਿ ਧਨੁ ਮਾਲੁ ॥ ੧ ॥ ਛੰਤੁ ॥ ਸੁੰਦਰ ਸੁਆਮੀ ਧਾਮ[੪੬] ਭਗਤਹ ਬਿਸ੍ਰਾਮ ਆਸਾ ਲਗਿ ਜੀਵਤੇ ਜੀਉ ॥

੧ ਚਾਨਣਾ ਹੁੰਦਾ ਹੈ।
੨ ਜਿਸ ਪਾਸ ਸੌਖ ਨਾਲ ਪਹੁੰਚ ਸਕੀਦਾ ਹੈ।
੩ ਪੂਰੀਆਂ ਹੁੰਦੀਆਂ ਹੈਨ ਸਾਰੀਆਂ ਖ਼ਾਹਸ਼ਾਂ।
੪ ਪਿਛਲਾ ਲਿਖਿਆ ਕਮਾਇਆ, ਵਾਹਿਗੁਰੂ ਲੱਭਾ ਅਤੇ ਚਿਰਾਂ ਤੋਂ ਵਿਛੜੇ ਹੋਏ ਮਿਲੇ।
੫ [ਸ੍ਰੀ (ਲਛਮੀ) ਨਾਲ ਰੰਗ ਕਰਨ ਵਾਲਾ, ਵਿਸ਼ਨੂੰ] ਕਰਤਾਰ।
੬ ਵਿਸ਼ਵਾਸ, ਨਿਸ਼ਚਾ। ਜੋ ਅੰਦਰ ਬਾਹਰ ਹਰਥੇ ਸਮਾਇਆ ਹੋਇਆ ਹੈ, ਉਸ ਵਿੱਚ ਨਿਸਚਾ ਪੈਦਾ ਹੋ ਗਿਆ।
੭ ਲੀਨ ਹੋਇਆ ਹੈ ਮਨ।
੮ ਮੱਛੀ। ਜੀਵ ਮਛਲੀ ਹਰੀ ਜਲ ਨੂੰ ਮਿਲ ਕੇ ਜੀ ਪੈਂਦੀ ਹੈ।
੯ ਰੱਜੇ। ਹਰੀ ਦੀ ਅੰਮ੍ਰਿਤ ਬਾਣੀ ਰੂਪ ਪਾਣੀ ਪੀ ਕੇ ਰੱਜੇ।
੧੦ ਅੰਮ੍ਰਿਤ ਬਾਣੀ।
੧੧ ਵੱਸੇ।
੧੨ [ਲਛਮੀ ਦੇ ਧਾਰਨ ਵਾਲਾ, ਵਿਸ਼ਨੂੰ] ਕਰਤਾਰ।
੧੩ ਖ਼ੁਸ਼ੀ ਦੇ ਗੀਤ।
੧੪ ਸਤਿਗੁਰੂ ਦੇ ਕ੍ਰਿਪਾਲੂ ਹੋਣ ਨਾਲ ਮੇਰੀ ਚਾਹਨਾ ਪੂਰੀ ਹੋਈ।
੧੫ ਨਉ ਨਿਧੀਆਂ, ਸਾਰੇ ਖ਼ਜ਼ਾਨੇ। ਦੇਖੋ ਪੰ: ੧੦, ਫ਼ੁਟ ਨੋਟ §।
੧੬ ਸਭ ਕੁਝ। ਨਾਮ ਹੀ ਸਭ ਕੁਝ ਹੈ ਜੋ ਠਾਕਰ ਨੇ ਦਿੱਤਾ ਹੈ।
੧੭ ਹਿਰਦਾ।
੧੮ ਵਿੱਚ।
੧੯ ਮੇਰਾ ਪਤੀ।
੨੦ ਵੇਖੇ, ਦਿਸੇ। ਕਿਵੇਂ ਦੀਦਾਰ ਦਿਸੇ?
੨੧ ਆਸਰਾ। ਉਹ ਪ੍ਰਾਣਾਂ ਦਾ ਆਸਰਾ ਸੰਤ ਸਰਨ ਪਿਆਂ ਲਭਦਾ ਹੈ।
੨੨ ਮਰਯਾਦਾ। ਹਰੀ ਦੇ ਚਰਨ ਕਮਲ ਨਾਲ ਪ੍ਰੀਤੀ, ਇਹ ਮਰਯਾਦਾ ਸੰਤਾਂ ਦੇ ਮਨ ਵਿੱਚ ਆਉਂਦੀ ਹੈ।
੨੩ ਦ੍ਵੈਤ ਭਾਵ।
੨੪ ਉਲਟੀ ਰੀਤੀ (ਮਰਯਾਦਾ)।
੨੫ ਅਯੋਗ ਕਰਮ।
੨੬ ਦਰਸ਼ਨ।
੨੭ ਬਿਨਾਂ।
੨੮ ਖ਼ਾਲੀ, ਕਮਜ਼ੋਰ।
੨੯ ਜ਼ਿੰਦਗੀ ਦਾ ਆਸਰਾ।
੩੦ ਐਸੀ ਕਿਰਪਾ ਕਰੋ ਕਿ ਤਨ ਮਨ ਦੁਆਰਾ ਤੁਹਾਡੀ ਗੋਦੀ ਵਿੱਚ ਸਮਾ ਜਾਵੀਏ।
੩੧ ਅੰਗ ਨਾਲ, ਗੋਦੀ ਵਿੱਚ।
੩੨ ਸਭ ਥਾਈਂ ਲੋੜਦਾ ਹੈ।
੩੩ ਦੂਜਾ।
੩੪ ਦਰਵਾਜੇ (ਅਗਿਆਨ ਦੇ)।
੩੫ ਮਿਲਦਿਆਂ।
੩੬ ਜਿਸ ਦੀ ਉਪਮਾ ਨਾ ਹੋ ਸਕੇ।
੩੭ ਖਾਂਦਿਆਂ। ਸ੍ਵਾਸ ਲੈਂਦਿਆਂ ਤੇ ਖਾਂਦਿਆਂ ਪੀਂਦਿਆਂ ਸਿਮਰਨ ਨਾਲ ਪੂਰਨ ਸ਼ਰਧਾ ਆਉਂਦੀ ਹੈ।
੩੮ ਨਿਸਚਾ।
੩੯ ਥੋੜਾ ਸਮਾਂ ਵੀ।
੪੦ ਹਟਾਈਏ।
੪੧ ਮਨ-ਭਾਉਂਦੇ।
੪੨ ਪੀੜਾ। ਮਨ ਦੀ ਪੀੜਾ ਨੂੰ ਸੰਭਾਲਦਾ (ਜਾਣਦਾ) ਹੈ।
੪੩ ਭਵ ਸਾਗਰ, ਸੰਸਾਰ ਸਮੁੰਦਰ।
੪੪ ਇਸ਼ਨਾਨ। ਜਦ ਮਾਲਕ ਕ੍ਰਿਪਾਲੂ ਹੋਇਆ ਤਾਂ ਸਾਧਾਂ ਦੀ ਧੂੜੀ ਵਿੱਚ ਇਸ਼ਨਾਨ ਕੀਤਾ। ਖੇ=ਦੀ।
੪੫ ਥੋਕ, ਪਦਾਰਥ।
੪੬ ਘਰ। ਹਰੀ ਸੁੰਦਰ ਮਾਲਕ ਭਗਤਾਂ ਦੇ ਬਿਸਰਾਮ ਲਈ ਘਰ ਹੈ।

---

* ਹੇ ਨਾਨਕ! ਸੰਤਾਂ ਨੇ ਸਿੱਖਿਆ ਦ੍ਰਿੜ੍ਹ ਕਰਾਈ ਜਿਸ ਕਰ ਕੇ ਮੇਰਾ ਮਨ ਹਰੀ ਦੀ ਪ੍ਰੇਮਾ ਭਗਤੀ ਵਿੱਚ ਲੱਗ ਗਿਆ।

† ਮੁਲਤਾਨ ਸਾਹੀਵਾਲ ਆਦਿ ਜੋ ਗੁਰੂ ਨਾਨਕ ਦੇਵ ਜੀ ਦੀ ਜਨਮ ਭੂਮੀ ਤੋਂ ਦਖਣ ਵੱਲ ਦੇ ਇਲਾਕੇ ਹਨ, ਉੱਥੋਂ ਦੀ ਬੋਲੀ ਵਿੱਚ ਜੋ ਸ਼ਲੋਕ ਜਾਂ ਦੋਹਾ ਲਿਖਿਆ ਹੈ, ਉਸ ਦਾ ਨਾਮ 'ਡਖਣਾ' ਰਖਿਆ ਹੈ। ਇਸ ਰਚਨਾ ਵਿੱਚ 'ਦ' ਦੀ ਥਾਂ 'ਡ' ਅਖਰ ਵਰਤਿਆ ਹੈ, ਯਥਾ 'ਕੋਇ ਨ ਦਿਸੈ ਡੂਜੜੋ'।

‡ ਮੇਰਾ ਪਿਆਰਾ ਦਿਲ ਵਿੱਚ ਹੀ ਹੈ, ਪਰ ਉਸ ਦੇ ਦਰਸ਼ਨ ਕਿਵੇਂ ਹੋਣ?

ਮਨਿ ਤਨੇ ਗਲਤਾਨ[੧] ਸਿਮਰਤ ਪ੍ਰਭ ਨਾਮ ਹਰਿ ਅੰਮ੍ਰਿਤੁ ਪੀਵਤੇ ਜੀਉ ॥
*ਅੰਮ੍ਰਿਤੁ ਹਰਿ ਪੀਵਤੇ ਸਦਾ ਥਿਰੁ ਥੀਵਤੇ[੨] ਬਿਖੈ[੩] ਬਨੁ[੪] ਫੀਕਾ ਜਾਨਿਆ॥ ਭਏ
ਕਿਰਪਾਲ ਗੋਪਾਲ ਪ੍ਰਭ ਮੇਰੇ [੫]ਸਾਧਸੰਗਤਿ ਨਿਧਿ ਮਾਨਿਆ ॥ ਸਰਬ ਸੋ ਸੂਖ
ਆਨੰਦ ਘਨ[੬] ਪਿਆਰੇ [੭]ਹਰਿਰਤਨੁ ਮਨ ਅੰਤਰਿ ਸੀਵਤੇ ॥ ਇਕੁ ਤਿਲੁ ਨਹੀ
ਵਿਸਰੈ [੮]ਪ੍ਰਾਨ ਆਧਾਰਾ ਜਪਿ ਜਪਿ ਨਾਨਕ ਜੀਵਤੇ ॥ ੩ ॥ ਡਖਣਾ ॥ ਜੋ ਤਉ[੯]
ਕੀਨੇ ਆਪਣੇ ਤਿਨਾ ਕੂੰ ਮਿਲਿਓਹਿ ॥ [੧੦]ਆਪੇ ਹੀ ਆਪਿ ਮੋਹਿਓਹੁ ਜਸੁ ਨਾਨਕ
ਆਪਿ ਸੁਣਿਓਹਿ ॥੧॥ ਛੰਤੁ ॥ ਪ੍ਰੇਮ ਠਗਉਰੀ[੧੧] ਪਾਇ ਰੀਝਾਇ ਗੋਬਿੰਦ ਮਨੁ
ਮੋਹਿਆ ਜੀਉ ॥ ਸੰਤਨ ਕੈ ਪਰਸਾਦਿ ਅਗਾਧਿ[੧੨] ਕੰਠੇ ਲਗਿ ਸੋਹਿਆ ਜੀਉ ॥
ਹਰਿ ਕੰਠਿ ਲਗਿ ਸੋਹਿਆ ਦੋਖ ਸਭਿ ਜੋਹਿਆ[੧੩] ਭਗਤਿ ਲਖ੍ਯਣ[੧੪] ਕਰਿ ਵਸਿ
ਭਏ ॥ [੧੫]ਮਨਿ ਸਰਬ ਸੁਖ ਵੁਠੇ ਗੋਵਿਦ ਤੁਠੇ ਜਨਮ ਮਰਣਾ ਸਭਿ ਮਿਟਿ ਗਏ ॥
[੧੬]ਸਖੀ ਮੰਗਲੋ ਗਾਇਆ ਇਛ ਪੁਜਾਇਆ ਬਹੁੜਿ ਨ ਮਾਇਆ ਹੋਹਿਆ ॥
[੧੭]ਕਰੁ ਗਹਿ ਲੀਨੇ ਨਾਨਕ ਪ੍ਰਭ ਪਿਆਰੇ ਸੰਸਾਰੁ ਸਾਗਰੁ ਨਹੀ ਪੋਹਿਆ ॥ ੪ ॥
ਡਖਣਾ ॥ ਸਾਈ ਨਾਮੁ ਅਮੋਲੁ ਕੀਮ[੧੮] ਨ ਕੋਈ ਜਾਣਦੋ ॥ ਜਿਨਾ ਭਾਗ ਮਥਾਹਿ
ਸੇ ਨਾਨਕ ਹਰਿਰੰਗੁ ਮਾਣਦੋ ॥ ੧ ॥ ਛੰਤੁ ॥ ਕਹਤੇ ਪਵਿਤ੍ਰ ਸੁਣਤੇ ਸਭਿ ਧੰਨੁ
ਲਿਖਤੰੀ[੧੯] ਕੁਲੁ ਤਾਰਿਆ ਜੀਉ ॥ ਜਿਨ ਕਉ ਸਾਧੂ ਸੰਗੁ ਨਾਮਹਰਿ ਰੰਗੁ ਤਿਨੀ
ਬ੍ਰਹਮੁ ਬੀਚਾਰਿਆ ਜੀਉ ॥ ਬ੍ਰਹਮੁ ਬੀਚਾਰਿਆ ਜਨਮੁ ਸਵਾਰਿਆ ਪੂਰਨ
ਕਿਰਪਾ ਪ੍ਰਭਿ ਕਰੀ ॥ [੧੭]ਕਰੁ ਗਹਿ ਲੀਨੇ ਹਰਿਜਸੋ ਦੀਨੇ ਜੋਨਿ ਨਾ ਧਾਵੈ ਨਹ
ਮਰੀ ॥ †ਸਤਿਗੁਰ ਦਇਆਲ ਕਿਰਪਾਲ ਭੇਟਤ ਹਰੇ ਕਾਮੁ ਕ੍ਰੋਧੁ ਲੋਭੁ ਮਾਰਿਆ॥
ਕਥਨੁ ਨ ਜਾਇ ਅਕਥੁ ਸੁਆਮੀ ਸਦਕੈ ਜਾਇ ਨਾਨਕੁ ਵਾਰਿਆ[੨੦] ॥੫॥੧॥੩॥

ਸਿਰੀਰਾਗੁ ਮਹਲਾ ੪ ਵਣਜਾਰਾ

੧ੴ ਸਤਿਨਾਮੁ ਗੁਰਪ੍ਰਸਾਦਿ॥ ॥ ਹਰਿ ਹਰਿ ਉਤਮੁ ਨਾਮੁ ਹੈ ਜਿਨਿ
ਸਿਰਿਆ[੨੧] ਸਭੁ ਕੋਇ ਜੀਉ ॥ ਹਰਿ ਜੀਅ ਸਭੇ ਪ੍ਰਤਿਪਾਲਦਾ ਘਟਿ ਘਟਿ
ਰਮਈਆ[੨੨] ਸੋਇ ॥ ਸੋ ਹਰਿ ਸਦਾ ਧਿਆਈਐ ਤਿਸੁ ਬਿਨੁ ਅਵਰੁ ਨ ਕੋਇ ॥
ਜੋ ਮੋਹਿ ਮਾਇਆ ਚਿਤੁ ਲਾਇਦੇ ਸੇ ਛੋਡਿ ਚਲੇ ਦੁਖੁ ਰੋਇ ॥ ਜਨ ਨਾਨਕ ਨਾਮੁ
ਧਿਆਇਆ ਹਰਿ ਅੰਤਿ ਸਖਾਈ[੨੩] ਹੋਇ ॥੧॥ ਮੈ ਹਰਿ ਬਿਨੁ ਅਵਰੁ ਨ ਕੋਇ ॥
ਹਰਿ ਗੁਰਸਰਣਾਈ ਪਾਈਐ ਵਣਜਾਰਿਆ ਮਿਤ੍ਰਾ ਵਡਭਾਗਿ ਪਰਾਪਤਿ ਹੋਇ ॥

੧ [ਫ਼ਾਰਸੀ] ਖਚਿਤ, ਲਿਵਲੀਨ ।
੨ ਹੁੰਦੇ ਹਨ ।
੩ ਵਿਸ਼ਯ, ਵਿਸ਼ੇ ਦਾ ।
੪ ਪਾਣੀ; ਯਥਾ "ਬਿਖੈ ਬਨੁ ਫੀਕਾ ਤਿਆਗਿ ਰੀ ਸਖੀਏ ਨਾਮੁ ਮਹਾਰਸੁ ਪੀਓ" (ਬਿਲਾਵਲੁ ਮ: ੫) ।
੫ ਸਾਧ ਸੰਗਤ ਨੂੰ ਹਰ ਤਰ੍ਹਾਂ ਦਾ ਖ਼ਜ਼ਾਨਾ ਕਰਕੇ ਮੰਨਿਆ ਹੈ ।
੬ ਬਹੁਤ ।
੭ ਹਰੀ ਦੇ ਨਾਮ ਰੂਪ ਰਤਨ ਨੂੰ ਮਨ (ਦੇ ਧਾਗੇ) ਵਿਚ ਪਰੋਂਦੇ ਹਨ ।
੮ ਜੀਵਣ ਦਾ ਆਸਰਾ ।
੯ ਤੂੰ ਨੇ । ਜਿਨ੍ਹਾਂ ਨੂੰ ਤੂੰ ਆਪਣਾ ਬਣਾਇਆ ਹੈ ਉਨ੍ਹਾਂ ਨੂੰ ਤੂੰ ਮਿਲਿਆ ਹੈਂ ।
੧੦ ਉਹਨਾਂ ਤੋਂ ਆਪਣਾ ਜੱਸ ਤੂੰ ਆਪ ਸੁਣ ਕੇ ਆਪ ਹੀ ਮੋਹਿਆ ਜਾਂਦਾ ਹੈਂ ।
੧੧ ਠਗਮੂਰੀ (ਠੱਗ-ਬੂਟੀ) ਜਿਸ ਨਾਲ ਬੇਹੋਸ਼ ਕਰ ਕੇ ਠੱਗ ਧਨ ਲੁੱਟਦੇ ਹਨ । ਭਗਤਾਂ ਨੇ ਪ੍ਰੇਮ ਠਗਉਰੀ ਪਾ ਕੇ ਤੇ ਪ੍ਰਸੰਨ ਕਰ ਕੇ ਹਰੀ ਦਾ ਮਨ ਮੋਹ ਲਿਆ ਹੈ ।
੧੨ ਅਥਾਹ, ਬੇਅੰਤ । ਸੰਤਾਂ ਦੀ ਕਿਰਪਾ ਨਾਲ ਅਥਾਹ ਹਰੀ ਦੇ ਗਲ ਲੱਗ ਕੇ ਸੋਭਾ ਪਾਈ ਹੈ।
੧੩ ਮਿਟ ਗਏ ।
੧੪ ਲੱਛਣ । ਭਗਤੀ ਭਾਵ ਦੇ ਗੁਣਾਂ ਕਰਕੇ ਵੱਸ ਹੋਇਆ ਹੈ ।
੧੫ ਗੋਵਿੰਦ ਦੇ ਖ਼ੁਸ਼ ਹੋਣ ਨਾਲ ਮਨ ਵਿਚ ਸਾਰੇ ਸੁਖ ਆ ਕੇ ਵੱਸੇ ਹਨ ।
੧੬ ਮਿੱਤਰਾਂ ਨੇ ਖ਼ੁਸ਼ੀ ਦਾ ਗੀਤ ਗਾਇਆ ਅਤੇ ਮਨ ਦੀਆਂ ਮੁਰਾਦਾਂ ਪੂਰੀਆਂ ਹੋਈਆਂ; ਮੁੜ ਕੇ ਮਾਇਆ ਦੇ ਧੱਕੇ ਨਹੀਂ ਪੈਂਦੇ ।
੧੭ ਹੱਥ ਫੜ ਕੇ ।
੧੮ ਕੀਮਤ ।
੧੯ ਲਿਖਣ ਵਾਲਿਆਂ ਨੇ ।
੨੦ ਵਾਰਨੇ, ਕੁਰਬਾਨ ।
੨੧ ਰਚਿਆ, ਬਣਾਇਆ ।
੨੨ ਵਾਹਿਗੁਰੂ, ਜੋ ਸਭ ਵਿਚ ਰਮਿਆ ਹੋਇਆ (ਵਿਆਪਕ) ਹੈ ।
੨੩ ਸਹਾਈ, ਮਦਦਗਾਰ ।

---

* ਓਹ ਭਗਤ ਹਰੀ-ਨਾਮ ਦਾ ਅੰਮ੍ਰਿਤ ਪੀਂਦੇ ਅਤੇ ਅਮਰ ਹੋਂਦੇ ਹਨ ; ਉਨ੍ਹਾਂ ਨੇ ਵਿਸ਼ੇ ਦੇ ਪਾਣੀ ਨੂੰ ਬੇਸੁਆਦਾ ਕਰਕੇ ਸਮਝਿਆ ਹੈ ।

† ਦਿਆਲੂ ਕਿਰਪਾਲੂ ਸਤਿਗੁਰੂ ਜੀ ਨੂੰ ਮਿਲਣ ਕਰਕੇ ਅਸੀਂ ਹਰੇ (ਨਿਹਾਲ) ਹੋ ਗਏ, ਅਤੇ ਕਾਮ, ਕਰੋਧ, ਲੋਭ ਆਦਿ ਪਾਪਾਂ ਨੂੰ ਮਾਰ ਲਿਆ ।

੧॥ ਰਹਾਉ ॥ [੧]ਸੰਤਜਨਾ ਵਿਣੁ ਭਾਈਆ ਹਰਿ ਕਿਨੈ ਨ ਪਾਇਆ ਨਾਉ ॥
*ਵਿਚਿ ਹਉਮੈ ਕਰਮ ਕਮਾਵਦੇ ਜਿਉ ਵੇਸੁਆ ਪੁਤੁ ਨਿਨਾਉ[੨] ॥ [੩]ਪਿਤਾ ਜਾਤਿ
ਤਾ ਹੋਈਐ ਗੁਰੁ ਤੁਠਾ ਕਰੇ ਪਸਾਉ[੪]॥ ਵਡਭਾਗੀ ਗੁਰੁ ਪਾਇਆ ਹਰਿ ਅਹਿਨਿਸਿ[੫]
ਲਗਾ ਭਾਉ[੬]॥ †ਜਨ ਨਾਨਕਿ ਬ੍ਰਹਮੁ ਪਛਾਣਿਆ ਹਰਿ ਕੀਰਤਿ[੭] ਕਰਮ ਕਮਾਉ॥
੨॥ਮਨਿ ਹਰਿ ਹਰਿ ਲਗਾ ਚਾਉ ॥ ਗੁਰਿ ਪੂਰੈ ਨਾਮੁ ਦ੍ਰਿੜਾਇਆ[੮] ਹਰਿ ਮਿਲਿਆ
ਹਰਿਪ੍ਰਭ ਨਾਉ ॥ ੧ ॥ ਰਹਾਉ ॥ ਜਬਲਗੁ ਜੋਬਨਿ[੯] ਸਾਸੁ ਹੈ ਤਬਲਗੁ
ਨਾਮੁ ਧਿਆਇ ॥ ਚਲਦਿਆ ਨਾਲਿ ਹਰਿ ਚਲਸੀ ਹਰਿ ਅੰਤੇ ਲਏ ਛਡਾਇ ॥
ਹਉ ਬਲਿਹਾਰੀ ਤਿਨ ਕਉ ਜਿਨ ਹਰਿ ਮਨਿ ਵੁਠਾ[੧੦] ਆਇ ॥ ਜਿਨੀ ਹਰਿ
ਹਰਿ ਨਾਮੁ ਨ ਚੇਤਿਓ ਸੇ ਅੰਤਿ ਗਏ ਪਛੁਤਾਇ ॥ [੧੧]ਧੁਰਿ ਮਸਤਕਿ ਹਰਿਪ੍ਰਭਿ
ਲਿਖਿਆ ਜਨ ਨਾਨਕ ਨਾਮੁ ਧਿਆਇ ॥੩॥ ਮਨ ਹਰਿ ਹਰਿ ਪ੍ਰੀਤਿ ਲਗਾਇ ॥
ਵਡਭਾਗੀ ਗੁਰੁ ਪਾਇਆ ਗੁਰਸਬਦੀ ਪਾਰਿ ਲਘਾਇ ॥ ੧ ॥ ਰਹਾਉ ॥ ਹਰਿ
ਆਪੇ ਆਪੁ ਉਪਾਇਦਾ ਹਰਿ ਆਪੇ ਦੇਵੈ ਲੇਇ ॥ ਹਰਿ ਆਪੇ ਭਰਮਿ ਭੁਲਾਇਦਾ
ਹਰਿ ਆਪੇ ਹੀ ਮਤਿ ਦੇਇ ॥ ਗੁਰਮੁਖਾ ਮਨਿ ਪਰਗਾਸੁ[੧੨] ਹੈ ਸੇ ਵਿਰਲੇ ਕੇਈ
ਕੇਇ ॥ ਹਉ ਬਲਿਹਾਰੀ ਤਿਨ ਕਉ ਜਿਨ ਹਰਿ ਪਾਇਆ ਗੁਰਮਤੇ[੧੩] ॥ [੧੪]ਜਨ
ਨਾਨਕਿ ਕਮਲੁ ਪਰਗਾਸਿਆ ਮਨਿ ਹਰਿ ਹਰਿ ਵੁਠੜਾ ਹੇ ॥ ੪ ॥ ਮਨਿ ਹਰਿ
ਹਰਿ ਜਪਨੁ ਕਰੇ ॥ ਹਰਿ ਗੁਰ ਸਰਣਾਈ ਭਜਿ ਪਉ ਜਿੰਦੂ[੧੫] ਸਭ ਕਿਲਵਿਖ[੧੬]
ਦੁਖ ਪਰਹਰੇ[੧੭] ॥ ੧ ॥ ਰਹਾਉ ॥ ਘਟਿ ਘਟਿ ਰਮਈਆ ਮਨਿ ਵਸੈ ਕਿਉ
ਪਾਈਐ ਕਿਤੁ ਭਤਿ[੧੮]॥ ਗੁਰੁ ਪੂਰਾ ਸਤਿਗੁਰੁ ਭੇਟੀਐ[੧੯] ਹਰਿ ਆਇ ਵਸੈ ਮਨਿ
ਚਿਤਿ ॥ ਮੈ ਧਰ[੨੦] ਨਾਮੁ ਅਧਾਰੁ ਹੈ ਹਰਿਨਾਮੈ ਤੇ ਗਤਿ[੨੧] ਮਤਿ ॥ ਮੈ ਹਰਿ
ਹਰਿ ਨਾਮੁ ਵਿਸਾਹੁ[੨੨] ਹੈ ਹਰਿਨਾਮੇ ਹੀ [੨੩]ਜਤਿ ਪਤਿ ॥ ਜਨ ਨਾਨਕ ਨਾਮੁ
ਧਿਆਇਆ ਰੰਗਿ ਰਤੜਾ ਹਰਿ ਰੰਗਿ ਰਤਿ ॥੫॥ ਹਰਿ ਧਿਆਵਹੁ [੨੪]ਹਰਿਪ੍ਰਭੁ
ਸਤਿ ॥ ਗੁਰਬਚਨੀ ਹਰਿਪ੍ਰਭੁ ਜਾਣਿਆ ਸਭ ਹਰਿਪ੍ਰਭੁ ਤੇ ਉਤਪਤਿ[੨੫] ॥
੧ ॥ ਰਹਾਉ ॥ ਜਿਨ ਕਉ ਪੂਰਬਿ[੨੬] ਲਿਖਿਆ ਸੇ ਆਇ ਮਿਲੇ ਗੁਰ ਪਾਸਿ ॥
[੨੭]ਸੇਵਕ ਭਾਇ ਵਣਜਾਰਿਆ ਮਿਤ੍ਰਾ ਗੁਰੁ ਹਰਿ ਹਰਿ ਨਾਮੁ ਪ੍ਰਗਾਸਿ ॥ ਧਨੁ ਧਨੁ
ਵਣਜੁ ਵਾਪਾਰੀਆ ਜਿਨ ਵਖਰੁ[੨੮] ਲਦਿਅੜਾ ਹਰਿ ਰਾਸਿ ॥ ਗੁਰਮੁਖਾ ਦਰਿ
ਮੁਖ ਉਜਲੇ ਸੇ ਆਇ ਮਿਲੇ ਹਰਿ ਪਾਸਿ ॥ ਜਨ ਨਾਨਕ ਗੁਰੁ ਤਿਨ ਪਾਇਆ ਜਿਨਾ
ਆਪਿ ਤੁਠਾ[੨੯] ਗੁਣਤਾਸਿ[੩੦] ॥੬॥ ਹਰਿ ਧਿਆਵਹੁ [੩੧]ਸਾਸਿ ਗਿਰਾਸਿ ॥ ਮਨਿ
ਪ੍ਰੀਤਿ ਲਗੀ ਤਿਨਾ ਗੁਰਮੁਖਾ ਹਰਿਨਾਮੁ ਜਿਨਾ ਰਹਰਾਸਿ[੩੨] ॥੧॥ਰਹਾਉ ॥ ੧ ॥

੧ ਬਿਨਾਂ ਸੰਤ-ਜਨ ਭਰਾਵਾਂ ਦੇ ਕਿਸੇ ਨੇ ਨਾਮ ਨਹੀਂ ਪਾਇਆ।
੨ ਬਗੈਰ ਨਾਮ ਦੇ।
੩ ਪਿਤਾ ਦੀ ਕੁਲ ਦੇ ਤਦ ਹੋਈਦਾ ਹੈ।
੪ ਮਿਹਰ।
੫ ਦਿਨ ਰਾਤ।
੬ ਪਿਆਰ।
੭ ਸਿਫ਼ਤ, ਜਸ।
੮ ਸਮਝਾਇਆ।
੯ ਜੁਆਨੀ ਵਿਚ। ਜਦ ਤਕ ਜੁਆਨੀ ਵਿਚ ਸਾਹ ਹੈ, ਤਦ ਤਕ ਹਰੀ ਨਾਮ ਚੇਤੇ ਕਰੇ। (ਜੋਬਨ ਵਿੱਚ ਸ੍ਵਾਸ ਸੌਖਾ ਚਲਦਾ ਹੈ, ਇਸ ਲਈ ਨਾਮ ਧਿਆਵਣਾ ਸੌਖਾ ਹੈ।)
੧੦ ਵਸਿਆ ਹੈ।
੧੧ ਜਿਨ੍ਹਾਂ ਦੇ ਮੱਥੇ ਉੱਤੇ (ਭਾਗਾਂ ਵਿਚ) ਹਰੀ ਮਾਲਕ ਨੇ ਹੁਕਮ ਲਿਖਿਆ ਹੈ (ਹੇ ਨਾਨਕ!) ਓਹ ਨਾਮ ਨੂੰ ਧਿਆਉਂਦੇ ਹਨ।
੧੨ ਚਾਨਣਾ।
੧੩ ਗੁਰੂ ਦੀ ਮਤਿ ਦੁਆਰਾ।
੧੪ ਜਨ ਨਾਨਕ ਵਿਚ ਹਿਰਦੇ ਰੂਪ ਕਮਲ ਖਿੜਿਆ ਹੈ, ਕਿਉਂਕਿ ਮਨ ਵਿਚ ਹਰਿ ਹਰਿ ਨਾਮ ਆ ਕੇ ਵਸਿਆ ਹੈ।
੧੫ ਹੇ ਜਿੰਦ!
੧੬ ਪਾਪ।
੧੭ ਦੂਰ ਕੀਤੇ।
੧੮ ਭਾਂਤ, ਤਰੀਕਾ। ਸਰਬ-ਵਿਆਪਕ ਹਰੀ ਮਨ ਵਿਚ ਵਸਦਾ ਹੈ (ਪਰ ਦਿਸਦਾ ਨਹੀਂ), ਉਹ ਕਿਵੇਂ ਮਿਲੇ?
੧੯ ਮਿਲੀਏ।
੨੦ ਆਸਰਾ।
੨੧ ਗਤੀ। ਨਾਮ ਤੋਂ ਹੀ ਉੱਚੀ ਅਵਸਥਾ ਅਤੇ ਮਤਿ ਪ੍ਰਾਪਤ ਹੁੰਦੀ ਹੈ।
੨੨ ਭਰੋਸਾ, ਸਾਖ।
੨੩ ਜਾਤਿ ਅਤੇ ਪਤਿ।
੨੪ ਸਤਿ ਸਰੂਪ ਹਰੀ-ਪ੍ਰਭੂ ਨੂੰ।
੨੫ ਪੈਦਾ ਹੁੰਦੇ ਹਨ (ਸਭ ਹਰੀ ਤੋਂ)।
੨੬ ਪਹਿਲਾਂ ਤੋਂ, ਧੁਰ ਤੋਂ।
੨੭ ਦਾਸਾ ਭਾਵ ਕਰਕੇ।
੨੮ ਸੌਦਾ।
੨੯ ਕਿਰਪਾਲੁ ਹੋਇਆ।
੩੦ ਗੁਣਾਂ ਦਾ ਭਾਂਡਾ ਜਾਂ ਖ਼ਜ਼ਾਨਾ। (ਭੂਤ ਕਾਲ ਕਿਰਿਆ ਦਾ ਕਰਤਾ ਕਾਰਕ ਹੋਣ ਕਰਕੇ ਅੰਤ ਵਿਚ ਸਿਹਾਰੀ ਆਈ ਹੈ।)
੩੧ ਸਾਹ ਲੈਂਦਿਆਂ ਤੇ ਰੋਟੀ ਖਾਂਦਿਆਂ, ਭਾਵ ਹਰ ਵਕਤ।
੩੨ ਰਹੁ ਰੀਤੀ। ਜਿਨ੍ਹਾਂ ਦੀ ਰਹੁ-ਰੀਤੀ ਕੇਵਲ ਨਾਮ ਜਪਣਾ ਹੀ ਹੈ।

---

* ਜਿਹੜੇ ਮਨੁੱਖ ਹਉਮੈ ਵਿਚ ਹੋ ਕੇ ਕੰਮ ਕਰਦੇ ਹਨ, ਓਹ ਵੇਸਵਾ ਦੇ ਪੁੱਤਰ ਵਾਂਗੂ ਬੇਨਾਮ (ਕੁਲ ਦੇ ਨਾਮ ਤੋਂ ਬਿਨਾਂ) ਹੀ ਹੁੰਦੇ ਹਨ; ਭਾਵ ਉਨ੍ਹਾਂ ਦੇ ਕਰਮ ਭਾਵੇਂ ਚੰਗੇ ਭੀ ਹੋਣ ਕਿਸੇ ਲੇਖੇ ਨਹੀਂ ਲਗਦੇ। ਜੇ ਓਹ ਦਾਨ ਕਰਨ, ਤਾਂ ਦਾਨੀ ਨਹੀਂ ਅਖਵਾ ਸਕਦੇ, ਤੇ ਜੇ ਓਹ ਗਿਆਨ ਕਰਨ ਤਾਂ ਗਿਆਨੀ ਨਹੀਂ ਅਖਵਾ ਸਕਦੇ। ਇਹੋ ਕਰਮ ਜੇ ਕਿਸੇ ਦੇ ਹੋ ਕੇ ਕਰੀਏ, ਭਾਵ ਗੁਰੂ ਨੂੰ ਪ੍ਰਸੰਨ ਕਰ ਕੇ ਕਰੀਏ, ਤੇ ਉਹ ਤ੍ਰੁੱਠ ਕੇ ਮਿਹਰ ਕਰੇ, ਤਾਂ ਅਸੀਂ ਆਪਣੇ ਪਿਤਾ ਦੀ ਕੁਲ ਦਾ ਨਾਂ ਰੋਸ਼ਨ ਕਰ ਸਕਦੇ ਹਾਂ।

† ਦਾਸ ਨਾਨਕ ਨੇ ਬ੍ਰਹਮ ਨੂੰ ਪਛਾਣਿਆ ਹੈ; ਮੈਂ ਹਰੀ ਜਸ ਰੂਪ ਕਰਮ ਕਮਾਉਂਦਾ ਹਾਂ।

ੴ ਸਤਿਗੁਰ ਪ੍ਰਸਾਦਿ ॥ ਸਿਰੀਰਾਗ ਕੀ ਵਾਰ* ਮਹਲਾ ੪ ॥ ਸਲੋਕਾ ਨਾਲਿ ॥ ਸਲੋਕ ਮਃ ੩ ॥ [੧]ਰਾਗਾ ਵਿਚਿ ਸ੍ਰੀ ਰਾਗੁ ਹੈ ਜੇ ਸਚਿ ਧਰੇ ਪਿਆਰੁ ॥ ਸਦਾ ਹਰਿ ਸਚੁ ਮਨਿ ਵਸੈ [੨]ਨਿਹਚਲ ਮਤਿ ਅਪਾਰੁ ॥ [੩]ਰਤਨੁ ਅਮੋਲਕੁ ਪਾਇਆ ਗੁਰ ਕਾ ਸਬਦੁ ਬੀਚਾਰੁ ॥ ਜਿਹਵਾ[੪] ਸਚੀ ਮਨੁ ਸਚਾ ਸਚਾ ਸਰੀਰ ਅਕਾਰੁ ॥ ਨਾਨਕ ਸਚੈ ਸਤਿਗੁਰਿ ਸੇਵਿਐ ਸਦਾ ਸਚੁ ਵਾਪਾਰੁ ॥੧॥ ਮਃ ੩ ॥ ਹੋਰੁ ਬਿਰਹਾ[੫] ਸਭ ਧਾਤੁ[੬] ਹੈ ਜਬਲਗੁ ਸਾਹਿਬ ਪ੍ਰੀਤਿ ਨ ਹੋਇ ॥ ਇਹੁ ਮਨੁ ਮਾਇਆ ਮੋਹਿਆ ਵੇਖਣੁ ਸੁਨਣੁ ਨ ਹੋਇ ॥ ਸਹ[੭] ਦੇਖੇ ਬਿਨੁ ਪ੍ਰੀਤਿ ਨ ਊਪਜੈ ਅੰਧਾ ਕਿਆ ਕਰੇਇ ॥ ਨਾਨਕ [੮]ਜਿਨਿ ਅਖੀ ਲੀਤੀਆ ਸੋਈ ਸਚਾ ਦੇਇ ॥ ੨ ॥ ਪਉੜੀ ॥ ਹਰਿ ਇਕੋ ਕਰਤਾ ਇਕੁ ਇਕੋ ਦੀਬਾਣੁ[੯] ਹਰਿ ॥ ਹਰਿ ਇਕਸੈ ਦਾ ਹੈ ਅਮਰੁ[੧੦] ਇਕੋ ਹਰਿ ਚਿਤਿ ਧਰਿ ॥ ਹਰਿ ਤਿਸੁ ਬਿਨੁ ਕੋਈ ਨਾਹਿ ਡਰੁ ਭ੍ਰਮੁ ਭਉ ਦੂਰਿ ਕਰਿ ॥ ਹਰਿ ਤਿਸੈ ਨੋ ਸਾਲਾਹਿ ਜਿ ਤੁਧੁ ਰਖੈ ਬਾਹਰਿ ਘਰਿ ॥ ਹਰਿ ਜਿਸ ਨੋ ਹੋਇ ਦਇਆਲੁ ਸੋ ਹਰਿ ਜਪਿ ਭਉ[੧੧] ਬਿਖਮੁ[੧੨] ਤਰਿ ॥੧॥ ਸਲੋਕ ਮਃ ੧ ॥ ਦਾਤੀ ਸਾਹਿਬ ਸੰਦੀਆ[੧੩] ਕਿਆ ਚਲੈ ਤਿਸੁ ਨਾਲਿ ॥ ਇਕ ਜਾਗੰਦੇ ਨਾ ਲਹੰਨਿ[੧੪] ਇਕਨਾ ਸੁਤਿਆ ਦੇਇ ਉਠਾਲਿ ॥੧॥ ਮਃ ੧ ॥ [੧੫]ਸਿਦਕੁ ਸਬੂਰੀ ਸਾਦਿਕਾ ਸਬਰੁ ਤੋਸਾ ਮਲਾਇਕਾਂ[੧੬] ॥ ਦੀਦਾਰੁ ਪੂਰੇ ਪਾਇਸਾ[੧੭] ਥਾਉ ਨਾਹੀ ਖਾਇਕਾ[੧੮] ॥ ੨ ॥ ਪਉੜੀ ॥ ਸਭ ਆਪੇ ਤੁਧੁ ਉਪਾਇ ਕੈ ਆਪਿ ਕਾਰੈ ਲਾਈ ॥ ਤੂੰ ਆਪੇ ਵੇਖਿ ਵਿਗਸਦਾ[੧੯] ਆਪਣੀ ਵਡਿਆਈ ॥ ਹਰਿ ਤੁਧਹੁ ਬਾਹਰਿ ਕਿਛੁ ਨਾਹੀ ਤੂੰ ਸਚਾ ਸਾਈ ॥ ਤੂੰ ਆਪੇ ਆਪਿ ਵਰਤਦਾ ਸਭਨੀ ਹੀ ਥਾਈ ॥ ਹਰਿ ਤਿਸੈ ਧਿਆਵਹੁ ਸੰਤ ਜਨਹੁ ਜੋ ਲਏ ਛਡਾਈ ॥ ੨ ॥ ਸਲੋਕ ਮਃ ੧ ॥ ਫਕੜ[੨੦] ਜਾਤੀ ਫਕੜੁ ਨਾਉ[੨੧] ॥ ਸਭਨਾ ਜੀਆ ਇਕਾ ਛਾਉ[੨੨] ॥ ਆਪਹੁ ਜੇ ਕੋ ਭਲਾ ਕਹਾਏ ॥ ਨਾਨਕ [੨੩]ਤਾਪਰੁ ਜਾਪੈ ਜਾ ਪਤਿ ਲੇਖੈ ਪਾਇ ॥ ੧ ॥ ਮਃ ੨ ॥ †ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ[੨੪] ਮਰਿ ਚਲੀਐ ॥ ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ ॥ ੨ ॥ ਪਉੜੀ ॥ ਤੁਧੁ ਆਪੇ ਧਰਤੀ ਸਾਜੀਐ[੨੫] ਚੰਦੁ ਸੂਰਜੁ ਦੁਇ ਦੀਵੇ ॥ ਦਸਚਾਰਿ[੨੬] ਹਟ ਤੁਧੁ ਸਾਜਿਆ ਵਾਪਾਰੁ ਕਰੀਵੇ ॥ ਇਕਨਾ ਨੋ ਹਰਿ ਲਾਭੁ ਦੇਇ ਜੋ ਗੁਰਮੁਖਿ ਥੀਵੇ[੨੭] ॥ ਤਿਨ ਜਮਕਾਲੁ ਨ ਵਿਆਪਈ[੨੮] ਜਿਨ ਸਚੁ ਅੰਮ੍ਰਿਤੁ ਪੀਵੇ ॥ ਓਇ ਆਪਿ ਛੁਟੇ ਪਰਵਾਰ ਸਿਉ ਤਿਨ ਪਿਛੈ ਸਭੁ ਜਗਤੁ ਛੁਟੀਵੇ ॥ ੩ ॥ ਸਲੋਕ ਮਃ ੧ ॥

੧ ਸ੍ਰੀ ਰਾਗ ਹੋਰਨਾਂ ਰਾਗਾਂ ਵਿਚੋਂ ਉੱਤਮ ਰਾਗ ਤਦ ਅਖਵਾ ਸਕਦਾ ਹੈ ਜੇ ਇਸ ਦੀ ਬਾਣੀ ਗਾ ਸੁਣ ਕੇ ਮਨੁੱਖ ਸੱਚ ਵਿੱਚ ਪਿਆਰ ਧਰੇ। 'ਸ੍ਰੀ' ਦੇ ਅਰਥ ਹਨ: ਉੱਤਮ, ਸ੍ਰੇਸ਼ਟ।
੨ ਮਤਿ ਨੂੰ ਅਪਾਰ ਹਰੀ ਸਥਿਰ ਕਰ ਦੇਵੇ।
੩ ਗੁਰੂ ਦਾ ਵਿਚਾਰ ਤੇ ਗੁਰੂ ਦਾ ਸ਼ਬਦ ਇਹ ਅਮੋਲਕ ਰਤਨ ਪਾਇਆ।
੪ ਜੀਭ।
੫ ਪਿਆਰ।
ਦੋੜਨ ਵਾਲਾ, ਨਾਸ ਰੂਪ।
੭ ਪਤੀ।
੮ ਜਿਸ ਹਰੀ ਨੇ ਗਿਆਨ ਅੱਖੀਂ ਲੈ ਲਈਆਂ ਹਨ ਤੇ ਇਹ ਭੁਲੇਖਾ ਪਾ ਦਿੱਤਾ ਹੈ, ਉਹ ਆਪ ਹੀ ਦੇਂਦਾ ਹੈ।
੯ ਦਰਬਾਰ, ਕਚਹਿਰੀ।
੧੦ ਹੁਕਮ, ਰਾਜ।
੧੧ ਭਵਜਲ, ਸੰਸਾਰ ਸਾਗਰ।
੧੨ ਕਠਨ, ਔਖਾ।
੧੩ ਦੀਆਂ। ਕਿਸੇ ਦੀ ਕੀ ਪੇਸ਼ ਜਾ ਸਕਦੀ ਹੈ?
੧੪ ਲਭਦੇ, ਪ੍ਰਾਪਤ ਕਰਦੇ।
੧੫ ਸਿਦਕ ਵਾਲਿਆਂ ਪਾਸ ਸਿਦਕ ਤੇ ਸਬਰ ਹੈ ਤੇ ਸਬਰ ਰੂਪ ਤੋਸ਼ਾ (ਖਰਚ) ਦੇਵਤੇ ਪੁਰਸ਼ਾਂ ਪਾਸ ਹੈ। ਓਹ ਦੀਦਾਰ ਹਰੀ ਦਾ ਪਾਉਣਗੇ, ਪਰ ਨਿਰੀਆਂ ਗੱਪਾਂ ਮਾਰਨ ਵਾਲਿਆਂ ਨੂੰ ਥਾਂ ਵੀ ਨਹੀਂ ਮਿਲਦੀ।
੧੬ ਦੇਵਤਿਆਂ ਦਾ, ਫ਼ਰਿਸ਼ਤਿਆਂ ਦਾ।
੧੭ ਪਾਂਦੇ ਹਨ।
੧੮ [ਫ਼ਾਰਸੀ] ਵੱਧ ਕੇ ਗੱਲ ਕਰਨ ਵਾਲੇ, ਗਪੋੜੂ।
੧੯ ਖੁਸ਼ ਹੁੰਦਾ ਹੈ।
੨੦ ਬਕਵਾਸ, ਫ਼ਜ਼ੂਲ। 'ਜਾਤੀ' ਇਸਤਰੀ-ਲਿੰਗ ਹੋਣ ਕਰ ਕੇ ਪਹਿਲੇ 'ਫਕੜ' ਦੇ ਅੰਤ ਮੁਕਤਾ ਹੈ।
੨੧ ਵਡਿਆਈ। ਜਾਤੀ ਦਾ ਅਭਿਮਾਨ ਤੇ ਵਡਿਆਈ ਦਾ ਮਾਨ ਫ਼ਜ਼ੂਲ ਹੈ।
੨੨ ਆਸਰਾ।
੨੩ ਭਲੇ ਹੋਣ ਦਾ ਤਾਂ ਪਤਾ ਲਗਦਾ ਹੈ ਜੇ ਰੱਬ ਦੇ ਲੇਖੇ ਵਿੱਚ ਉਸ ਦੀ ਇੱਜ਼ਤ ਪਵੇ।
੨੪ ਪਹਿਲੇ ਹੀ।
੨੫ ਬਣਾਈ ਹੈ।
੨੬ ੧੪ ਭਵਨ ਰੂਪ ਹੱਟ।
੨੭ ਹੁੰਦੇ ਹਨ।
੨੮ ਲਗਦਾ, ਪੋਂਹਦਾ।

---

* ਵਾਰ ਉਸ ਗੀਤ ਨੂੰ ਕਹਿੰਦੇ ਹਨ ਜਿਸ ਵਿੱਚ ਕਿਸੇ ਜੋਧੇ ਜਾਂ ਸੂਰਬੀਰ ਦੀ ਸਿਫ਼ਤ ਵਰਨਣ ਹੋਵੇ। ਇਹ ਵਰਨਣ ਆਮ ਤੌਰ ਤੇ ਪਉੜੀਆਂ ਵਿੱਚ ਕੀਤਾ ਜਾਂਦਾ ਸੀ। ਨਾਲ ਉਦਾਹਰਣਾਂ ਦੇਣ ਲਈ ਦੋਹੇ ਜਾਂ ਸ਼ਲੋਕ ਭੀ ਗਾਉਂਦੇ ਸਨ। ਗੁਰੂ ਜੀ ਨੇ ਦੇਸ ਦੀ ਇਸ ਪ੍ਰਚੱਲਤ ਰਚਨਾ ਨੂੰ ਲੈ ਕੇ ਵਾਹਿਗੁਰੂ ਦੇ ਜਸ ਲਈ ਵਰਤਿਆ ਹੈ। ਇਸ ਵਿੱਚ ਨਿਰੀਆਂ ਪਉੜੀਆਂ ਹੀ ਨਹੀਂ, ਸਗੋਂ ਖਿਆਲ ਨੂੰ ਸਪਸ਼ਟ ਕਰਨ ਲਈ ਸ਼ਲੋਕ ਭੀ ਦਿੱਤੇ ਹਨ, ਇਸੇ ਲਈ ਲਿਖਿਆ ਹੈ: "ਸਲੋਕਾ ਨਾਲਿ"। ਜਦ ਪੰਚਮ ਗੁਰੂ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਬੱਧੀ, ਅਤੇ ੨੨ ਵਾਰਾਂ ਚੜ੍ਹਾਈਆਂ, ਤਾਂ ਗੁਰੂ ਸਾਹਿਬਾਨ ਦੇ ਫੁਟਕਲ ਉਚਾਰੇ ਹੋਏ ਸ਼ਲੋਕ ਇਨ੍ਹਾਂ ਵਾਰਾਂ ਵਿੱਚ ਪ੍ਰਸੰਗ ਅਨੁਸਾਰ ਪਉੜੀਆਂ ਨਾਲ ਜੜਤ ਕੀਤੇ। ਬਾਕੀ ਜੋ ਬਚ ਰਹੇ, ਉਨ੍ਹਾਂ ਨੂੰ ਆਪ ਨੇ ਬੀੜ ਦੇ ਅੰਤ ਵਿੱਚ ਦਰਜ ਕਰ ਕੇ ਨਾਲ ਲਿੱਖ ਦਿੱਤਾ: "ਸਲੋਕ ਵਾਰਾਂ ਤੇ ਵਧੀਕ।"

ਵਾਰ ਢਾਢੀ ਲੋਕ ਢਢ ਸਰੰਗੀ ਨਾਲ ਗਾਉਂਦੇ ਸਨ, ਇਸੇ ਲਈ ਇਸ ਵਾਰ ਵਿੱਚ ਗੁਰੂ ਜੀ ਫੁਰਮਾਉਂਦੇ ਹਨ: "ਹਉ ਢਾਢੀ ਹਰਿ ਪ੍ਰਭ ਖਸਮ ਕਾ ਹਰਿ ਕੈ ਦਰਿ ਆਇਆ"। ਮਾਝ, ਮਾਰੂ, ਆਸਾ, ਆਦਿ ਕਈ ਹੋਰਨਾਂ ਵਾਰਾਂ ਵਿੱਚ ਵੀ ਗੁਰੂ ਜੀ ਆਪਣੇ ਆਪ ਨੂੰ ਢਾਢੀ ਕਰ ਕੇ ਲਿਖਦੇ ਹਨ।

† ਗੁਰੂ ਨਾਨਕ ਜੀ ਦੇ ਜੋਤੀ ਜੋਤ ਸਮਾਵਣ ਸਮੇਂ ਗੁਰੂ ਅੰਗਦ ਜੀ ਨੇ ਵੈਰਾਗ ਵਿੱਚ ਆ ਕੇ ਇਹ ਸ਼ਲੋਕ ਉਚਾਰਿਆ।

*ਕੁਦਰਤਿ ਕਰਿ ਕੈ ਵਸਿਆ ਸੋਇ॥ ਵਖਤੁ[੧] ਵੀਚਾਰੇ ਸੁ ਬੰਦਾ[੨] ਹੋਇ॥ ਕੁਦਰਤਿ ਹੈ ਕੀਮਤਿ ਨਹੀ ਪਾਇ॥ ਜਾ ਕੀਮਤਿ ਪਾਇ ਤ ਕਹੀ ਨ ਜਾਇ॥ [੩]ਸਰੈ ਸਰੀਅਤਿ ਕਰਹਿ ਬੀਚਾਰੁ ॥ ਬਿਨੁ ਬੂਝੇ ਕੈਸੇ ਪਾਵਹਿ ਪਾਰੁ[੪] ॥ ਸਿਦਕੁ ਕਰਿ ਸਿਜਦਾ[੫] ਮਨੁ ਕਰਿ ਮਖਸੂਦੁ[੬]॥ [੭]ਜਿਹ ਧਿਰਿ ਦੇਖਾ ਤਿਹ ਧਿਰਿ ਮਉਜੂਦੁ[੮] ॥ ੧ ॥ ਮਃ ੩ ॥ [੯]ਗੁਰਸਭਾ ਏਵ ਨ ਪਾਈਐ ਨਾ ਨੇੜੈ ਨਾ ਦੂਰਿ॥ ਨਾਨਕ ਸਤਿਗੁਰੁ ਤਾਂ ਮਿਲੈ ਜਾ ਮਨੁ ਰਹੈ ਹਦੂਰਿ ॥੨॥ ਪਉੜੀ ॥ [੧੦]ਸਪਤ ਦੀਪ ਸਪਤ ਸਾਗਰਾ [੧੧]ਨਵ ਖੰਡ ਚਾਰਿ ਵੇਦ ਦਸਅਸਟ[੧੨] ਪੁਰਾਣਾ ॥ ਹਰਿ ਸਭਨਾ ਵਿਚਿ ਤੂੰ ਵਰਤਦਾ ਹਰਿ ਸਭਨਾ ਭਾਣਾ ॥ ਸਭਿ ਤੁਝੈ ਧਿਆਵਹਿ ਜੀਅ ਜੰਤ ਹਰਿ ਸਾਰਗਪਾਣਾ†॥ ਜੋ ਗੁਰਮੁਖਿ ਹਰਿ ਆਰਾਧਦੇ[੧੩] ਤਿਨ ਹਉ ਕੁਰਬਾਣਾ॥ ਤੂੰ ਆਪੇ ਆਪਿ ਵਰਤਦਾ ਕਰਿ [੧੪]ਚੋਜ ਵਿਡਾਣਾ ॥ ੪ ॥ ਸਲੋਕ ਮਃ ੩ ॥ ਕਲਉ[੧੫] ਮਸਾਜਨੀ[੧੬] ਕਿਆ ਸਦਾਈਐ॥ ਹਿਰਦੈ ਹੀ ਲਿਖਿ ਲੇਹੁ ॥ ਸਦਾ ਸਾਹਿਬ ਕੈ ਰੰਗਿ[੧੭] ਰਹੈ ਕਬਹੂੰ ਨ ਤੂਟਸਿ ਨੇਹੁ ॥ ਕਲਉ ਮਸਾਜਨੀ ਜਾਇਸੀ ਲਿਖਿਆ ਭੀ ਨਾਲੇ ਜਾਇ॥ ਨਾਨਕ ਸਹ ਪ੍ਰੀਤਿ ਨ ਜਾਇਸੀ ਜੋ [੧੮]ਧੁਰਿ ਛੋਡੀ ਸਚੈ ਪਾਇ॥ ੧॥ ਮਃ ੩ ॥ ਨਦਰੀ ਆਵਦਾ ਨਾਲਿ ਨ ਚਲਈ ਵੇਖਹੁ ਕੋ ਵਿਉਪਾਇ[੧੯] ॥ ਸਤਿਗੁਰਿ ਸਚੁ ਦ੍ਰਿੜਾਇਆ[੨੦] ਸਚਿ ਰਹਹੁ ਲਿਵ ਲਾਇ ॥ ਨਾਨਕ ਸਬਦੀ ਸਚੁ ਹੈ ਕਰਮੀ[੨੧] ਪਲੈ ਪਾਇ ॥੨॥ ਪਉੜੀ॥ ਹਰਿ ਅੰਦਰਿ ਬਾਹਰਿ ਇਕੁ ਤੂੰ ਤੂੰ ਜਾਣਹਿ ਭੇਤੁ ॥ ਜੋ ਕੀਚੈ ਸੋ ਹਰਿ ਜਾਣਦਾ ਮੇਰੇ ਮਨ ਹਰਿ ਚੇਤੁ ॥ ਸੋ ਡਰੈ ਜਿ ਪਾਪ ਕਮਾਵਦਾ ਧਰਮੀ ਵਿਗਸੇਤੁ[੨੨] ॥ ਤੂੰ ਸਚਾ ਆਪਿ ਨਿਆਉ ਸਚੁ ਤਾ ਡਰੀਐ ਕੇਤੁ[੨੩]॥ ਜਿਨਾ ਨਾਨਕ ਸਚੁ ਪਛਾਣਿਆ ਸੇ [੨੪]ਸਚਿ ਰਲੇਤੁ॥੫॥ ਸਲੋਕ ਮਃ ੩ ॥ ਕਲਮ ਜਲਉ ਸਣੁ[੨੫] ਮਸਵਾਣੀਐ[੨੬] ਕਾਗਦੁ ਭੀ ਜਲਿ ਜਾਉ॥ ਲਿਖਣਵਾਲਾ ਜਲਿ ਬਲਉ ਜਿਨਿ ਲਿਖਿਆ [੨੭]ਦੂਜਾ ਭਾਉ ॥ ਨਾਨਕ ਪੂਰਬਿ[੨੮] ਲਿਖਿਆ ਕਮਾਵਣਾ ਅਵਰੁ ਨ ਕਰਣਾ ਜਾਇ ॥੧॥ ਮਃ ੩ ॥ ਹੋਰੁ ਕੂੜੁ ਪੜਣਾ ਕੂੜੁ ਬੋਲਣਾ ਮਾਇਆ ਨਾਲਿ ਪਿਆਰੁ ॥ ਨਾਨਕ ਵਿਣੁ ਨਾਵੈ ਕੋ ਥਿਰੁ[੨੯] ਨਹੀ ਪੜਿ ਪੜਿ ਹੋਇ ਖੁਆਰੁ ॥ ੨ ॥ ਪਉੜੀ ॥ ‡ਹਰਿ ਕੀ ਵਡਿਆਈ ਵਡੀ ਹੈ ਹਰਿ ਕੀਰਤਨੁ ਹਰਿ ਕਾ ॥ ਹਰਿ ਕੀ ਵਡਿਆਈ ਵਡੀ ਹੈ ਜਾ ਨਿਆਉ ਹੈ ਧਰਮ ਕਾ ॥ ਹਰਿ ਕੀ ਵਡਿਆਈ ਵਡੀ ਹੈ ਜਾ [੩੦]ਫਲੁ ਹੈ ਜੀਅ ਕਾ ॥ ਹਰਿ ਕੀ ਵਡਿਆਈ ਵਡੀ ਹੈ ਜਾ [੩੧]ਨ ਸੁਣਈ ਕਹਿਆ ਚੁਗਲ ਕਾ॥ ਹਰਿ ਕੀ ਵਡਿਆਈ ਵਡੀ ਹੈ ਅਪੁਛਿਆ[੩੨] ਦਾਨੁ ਦੇਵਕਾ[੩੩]॥ ੬॥ ਸਲੋਕ ਮਃ ੩ ॥ ਹਉ ਹਉ ਕਰਤੀ ਸਭ ਮੁਈ ਸੰਪਉ[੩੪] ਕਿਸੈ ਨ ਨਾਲਿ॥ [੨੭]ਦੂਜੈ

੧ ਸਮਾਂ ; ਮਨੁੱਖਾ ਜਨਮ ।
੨ ਦਾਸ । ਜੋ ਮਨੁੱਖਾ ਜਨਮ ਨੂੰ ਵਿਚਾਰੇ, ਭਾਵ ਚੰਗੀ ਤਰਾਂ ਵਰਤੇ ਉਹ ਦਾਸ ਹੈ ਹਰੀ ਦਾ ।
੩ ਸ਼ਰ੍ਹਾ । ਸ਼ਰ੍ਹਾ ਸ਼ਰੀਅਤ ਦੇ ਮਸਲਿਆਂ ਦਾ ਵਿਚਾਰ ਤਾਂ ਕਰਦੇ ਹਨ ।
੪ ਹਦ, ਅੰਤ ।
੫ ਨਮਾਜ਼ ਵੇਲੇ ਜ਼ਮੀਨ ਤੇ ਸਿਰ ਰੱਖ ਕੇ ਮੱਥਾ ਟੇਕਣਾ ।
੬ ਮਕਸੂਦ=ਚਾਹੀਦੀ ਵਸਤ, ਮਨੋਰਥ । ਮਨ ਨੂੰ ਸਮਝਣਾ ਇਹ ਆਪਣੀ ਜ਼ਿੰਦਗੀ ਦਾ ਮਨੋਰਥ ਬਣਾ ।
੭ ਜਿਧਰ, ਜਿਸ ਪਾਸੇ ।
੮ ਹਾਜ਼ਰ, ਪ੍ਰਤੱਖ।
੯ ਗੁਰੂ ਦੀ ਸੰਗਤ ਸਰੀਰਕ ਤੌਰ ਤੇ ਨੇੜੇ ਜਾਂ ਦੂਰ ਹੋਇਆਂ ਨਹੀਂ ਪਾਈਦੀ । ਮਨ ਹਜ਼ੂਰੀ ਵਿਚ ਰਹਿਣਾ ਚਾਹੀਦਾ ਹੈ ।
੧੦ ਸੱਤ ਜਲ ਨਾਲ ਘਿਰੇ ਦੇਸ ਤੇ ਸੱਤ ਸਮੁੰਦਰ ।
੧੧ ਨੌ ਖੰਡ, ਧਰਤੀ ਦੇ ਨੌ ਹਿੱਸੇ ।
੧੨ ਅਠਾਰਾਂ ।
੧੩ ਸਿਮਰਦੇ, ਯਾਦ ਕਰਦੇ ।
੧੪ ਅਸਚਰਜ ਕੌਤਕ ।
੧੫ ਕਲਮ ।
੧੬ ਦਵਾਤ । ਕਲਮ ਦੁਆਤ ਕੀ ਮੰਗਵਾਣੀ ਹੈ । ਦਿਲ ਉੱਤੇ ਹੀ ਲਿਖ ਲਵੋ ਪ੍ਰੇਮ ਦੀਆਂ ਗੱਲਾਂ। ਕਈ ਪ੍ਰੇਮੀ ਲੋਕ ਆਪਣੇ ਪ੍ਰੇਮ ਨੂੰ ਕਵਿਤਾ ਲਿਖ ਲਿਖ ਕੇ ਜ਼ਾਹਰ ਕਰਦੇ ਹਨ ।
੧੭ ਪ੍ਰੇਮ ਵਿੱਚ ।
੧੮ ਜੋ ਸੱਚੇ ਵਾਹਿਗੁਰੂ ਨੇ ਮੁੱਢ ਤੋਂ ਸਾਡੇ ਅੰਦਰ ਪਾ ਛੱਡੀ ਹੈ ।
੧੯ ਨਿਰਨਾ ਕਰਕੇ (ਵੇਖ ਲੋ) ।
੨੦ ਸਮਝਾਇਆ ।
੨੧ ਬਖਸ਼ਿਸ਼ ਦੁਆਰਾ।
੨੨ ਖੁਸ਼ ਹੁੰਦਾ ਹੈ ।
੨੩ ਕਿਸ ਲਈ, ਕਾਹਨੂੰ ?
੨੪ ਸਚ ਵਿੱਚ ਰਲਦੇ ਹਨ ।
੨੫ ਸਮੇਤ ।
੨੬ ਦਵਾਤ ਦੇ ।
੨੭ ਇੱਕ ਵਾਹਿਗੁਰੂ ਨੂੰ ਛੱਡ ਕੇ ਕਿਸੇ ਹੋਰ ਦਾ ਪਿਆਰ ।
੨੮ ਪਹਿਲਾਂ ਤੋਂ ।
੨੯ ਕਾਇਮ ਰਹਿਣ ਵਾਲਾ ।
੩੦ ਦਿਲ ਵਿੱਚ ਜੋ ਹੋਵੇ ਉਸੇ ਅਨੁਸਾਰ ਫਲ ਮਿਲਦਾ ਹੈ ।
੩੧ ਚੁਗਲੀ ਕਰਨ ਵਾਲੇ ਦੀ ਬਖੀਲੀ ਕੀਤੀ ਸੁਣਦਾ ਨਹੀਂ।
੩੨ ਬਿਨਾਂ ਕਿਸੇ ਕੋਲੋਂ ਪੁਛਣ ਦੇ, ਸਲਾਹ ਲੈਣ ਦੇ । "ਵਡੀ ਵਡਿਆਈ ਜਾ ਪੁਛਿ ਨ ਦਾਤਿ" (ਵਾਰ ਆਸਾ) ।
੩੩ ਦੇਂਦਾ ਹੈ ।
੩੪ ਧਨ, ਪਦਾਰਥ ।

---

* ਇੱਕ ਸ਼ਰੱਈ ਮੁਸਲਮਾਨ ਨੂੰ ਸਮਝਾ ਰਹੇ ਹਨ, ਇਸ ਲਈ ਬਹੁਤ ਸਾਰੇ ਲਫ਼ਜ਼ ਫ਼ਾਰਸੀ ਅਰਬੀ ਦੇ ਆਏ ਹਨ ।

† ਸਾਰੰਗ-ਪਾਣਿ=ਧਰਤੀ ਹੈ ਜਿਸ ਦੇ ਹੱਥ ਵਿੱਚ, ਵਾਹਿਗੁਰੂ ।

‡ ਦੇਖੋ ਆਸਾ ਦੀ ਵਾਰ ਦੀ ਦੂਜੀ ਪਉੜੀ ਦਾ ਦੂਜਾ ਸ਼ਲੋਕ ।

ਭਾਇ ਦੁਖੁ ਪਾਇਆ ਸਭ ਜੋਹੀ[੧] ਜਮਕਾਲਿ॥ ਨਾਨਕ ਗੁਰਮੁਖਿ ਉਬਰੇ[੨] ਸਾਚਾ ਨਾਮੁ ਸਮਾਲਿ[੩] ॥੧॥ ਮਃ ੧ ॥ *ਗਲੀਂ ਅਸੀ ਚੰਗੀਆ ਆਚਾਰੀ[੪] ਬੁਰੀਆਹ॥ ਮਨਹੁ ਕੁਸੁਧਾ[੫] ਕਾਲੀਆ ਬਾਹਰਿ ਚਿਟਵੀਆਹ ॥ ਰੀਸਾ ਕਰਿਹ ਤਿਨਾੜੀਆ[੬] ਜੋ ਸੇਵਹਿ ਦਰੁ ਖੜੀਆਹ[੭]॥ ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ[੮]॥ [੯]ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨਣੀਆਹ॥ ਨਾਨਕ [੧੦]ਜਨਮੁ ਸਕਾਰਥਾ ਜੇ ਤਿਨ ਕੈ ਸੰਗਿ ਮਿਲਾਹ॥ ੨ ॥ ਪਉੜੀ॥ ਤੂੰ ਆਪੇ ਜਲੁ ਮੀਨਾ[੧੧] ਹੈ ਆਪੇ ਆਪੇ ਹੀ ਆਪਿ ਜਾਲੁ॥ ਤੂੰ ਆਪੇ ਜਾਲੁ ਵਤਾਇਦਾ[੧੨] ਆਪੇ ਵਿਚਿ ਸੇਬਾਲੁ[੧੩] ॥ ਤੂੰ ਆਪੇ ਕਮਲੁ ਅਲਿਪਤੁ[੧੪] ਹੈ ਸੈ ਹਥਾ ਵਿਚਿ ਗੁਲਾਲੁ† ॥ ਤੂੰ ਆਪੇ ਮੁਕਤਿ ਕਰਾਇਦਾ ਇਕ ਨਿਮਖ[੧੫] ਘੜੀ ਕਰਿ ਖਿਆਲੁ॥ ਹਰਿ ਤੁਧਹੁ ਬਾਹਰਿ ਕਿਛੁ ਨਹੀ ਗੁਰ ਸਬਦੀ ਵੇਖਿ ਨਿਹਾਲੁ[੧੬]॥ ੭ ॥ ਸਲੋਕ ਮਃ ੩ ॥ ਹੁਕਮੁ ਨ ਜਾਣੈ ਬਹੁਤਾ ਰੋਵੈ॥ ਅੰਦਰਿ ਧੋਖਾ[੧੭] ਨੀਦ ਨ ਸੋਵੈ॥ [੧੮]ਜੇ ਧਨ ਖਸਮੈ ਚਲੈ ਰਜਾਈ॥ ਦਰਿ ਘਰਿ ਸੋਭਾ ਮਹਲਿ ਬੁਲਾਈ॥ ਨਾਨਕ ਕਰਮੀ[੧੯] ਇਹ ਮਤਿ ਪਾਈ ॥ ਗੁਰ ਪਰਸਾਦੀ ਸਚਿ ਸਮਾਈ॥ ੧ ॥ ਮਃ ੩ ॥ ਮਨਮੁਖ ਨਾਮ ਵਿਹੂਣਿਆ[੨੦] ਰੰਗੁ ਕਸੁੰਭਾ[੨੧] ਦੇਖਿ ਨ ਭੁਲੁ॥ ਇਸ ਕਾ ਰੰਗੁ ਦਿਨ ਥੋੜਿਆ ਛੋਛਾ[੨੨] ਇਸ ਦਾ ਮੁਲੁ॥ ਦੂਜੈ ਲਗੇ ਪਚਿ[੨੩] ਮੁਏ ਮੂਰਖ ਅੰਧ ਗਵਾਰ॥ ਬਿਸਟਾ ਅੰਦਰਿ ਕੀਟ ਸੇ ਪਇ ਪਚਹਿ ਵਾਰੋ ਵਾਰ॥ ਨਾਨਕ ਨਾਮ ਰਤੇ ਸੇ ਰੰਗੁਲੇ[੨੪] [੨੫]ਗੁਰ ਕੈ ਸਹਜਿ ਸੁਭਾਇ॥ ਭਗਤੀ ਰੰਗੁ ਨ ਉਤਰੈ ਸਹਜੇ[੨੬] ਰਹੈ ਸਮਾਇ॥ ੨ ॥ ਪਉੜੀ॥ ਸਿਸਟਿ ਉਪਾਈ ਸਭ ਤੁਧੁ ਆਪੇ ਰਿਜਕੁ ਸੰਬਾਹਿਆ[੨੭] ॥ ਇਕਿ ਵਲੁ ਛਲੁ ਕਰਿ ਕੈ ਖਾਵਦੇ ਮੁਹਹੁ ਕੂੜੁ ਕੁਸਤੁ ਤਿਨੀ ਢਾਹਿਆ[੨੮]॥ ਤੁਧੁ ਆਪੇ ਭਾਵੈ ਸੋ ਕਰਹਿ ਤੁਧੁ [੨੯]ਓਤੈ ਕੰਮਿ ਓਇ ਲਾਇਆ॥ ਇਕਨਾ ਸਚੁ ਬੁਝਾਇਓਨੁ ਤਿਨਾ ਅਤੁਟ[੩੦] ਭੰਡਾਰ ਦੇਵਾਇਆ॥ ਹਰਿ ਚੇਤਿ ਖਾਹਿ ਤਿਨਾ ਸਫਲੁ ਹੈ ਅਚੇਤਾ[੩੧] [੩੨]ਹਥ ਤੜਾਇਆ॥ ੮ ॥ ਸਲੋਕ ਮਃ ੩ ॥ ਪੜਿ ਪੜਿ ਪੰਡਿਤ ਬੇਦ ਵਖਾਣਹਿ[੩੩] ਮਾਇਆ ਮੋਹ ਸੁਆਇ[੩੪] ॥ [੩੫]ਦੂਜੈ ਭਾਇ ਹਰਿਨਾਮੁ ਵਿਸਾਰਿਆ ਮਨ ਮੂਰਖ ਮਿਲੈ ਸਜਾਇ॥ ਜਿਨਿ ਜੀਉ ਪਿੰਡੁ ਦਿਤਾ ਤਿਸੁ ਕਬਹੂੰ ਨ ਚੇਤੈ ਜੋ ਦੇਂਦਾ ਰਿਜਕੁ ਸੰਬਾਹਿ[੩੬]॥ ਜਮ ਕਾ ਫਾਹਾ ਗਲਹੁ ਨ ਕਟੀਐ ਫਿਰਿ ਫਿਰਿ ਆਵੈ ਜਾਇ॥ ਮਨਮੁਖਿ ਕਿਛੂ ਨ ਸੂਝੈ ਅੰਧੁਲੇ [੩੭]ਪੂਰਬਿ ਲਿਖਿਆ ਕਮਾਇ॥ ਪੂਰੈ ਭਾਗਿ ਸਤਿਗੁਰੁ ਮਿਲੈ ਸੁਖਦਾਤਾ ਨਾਮੁ ਵਸੈ ਮਨਿ ਆਇ॥ ਸੁਖੁ ਮਾਣਹਿ ਸੁਖੁ ਪੈਨਣਾ ਸੁਖੇ ਸੁਖਿ ਵਿਹਾਇ[੩੮]॥ ਨਾਨਕ ਸੋ ਨਾਉ ਮਨਹੁ ਨ ਵਿਸਾਰੀਐ ਜਿਤੁ ਦਰਿ ਸਚੈ ਸੋਭਾ ਪਾਇ ॥ ੧ ॥ ਮਃ ੩ ॥ ਸਤਿਗੁਰੁ

੧ ਤੱਕੀ ਹੈ (ਮਾਰਨ ਦੇ ਖਿਆਲ ਨਾਲ)। ਜਮਕਾਲ ਨੇ ਸਭ ਦੁਨੀਆਂ ਨਾਸ ਕੀਤੀ ਹੈ।
੨ ਬੱਚ ਗਏ।
੩ ਸਮਾਰਿ=ਚੇਤੇ ਕਰ ਕੇ।
੪ ਕੰਮਾਂ ਕਰ ਕੇ।
੫ ਖੋਟੀਆਂ।
੬ ਉਨ੍ਹਾਂ ਦੀਆਂ।
੭ ਖਲੋ ਕੇ (ਹਰੀ ਦਰ ਨੂੰ ਸੇਂਵਦੀਆਂ ਹਨ)।
੮ ਮੌਜਾਂ।
੯ ਬਲ ਵਿੱਚ ਹੁੰਦਿਆਂ ਹੋਇਆਂ ਵੀ ਆਪ ਨੂੰ ਬਲ ਰਹਿਤ ਸਮਝਦੀਆਂ ਹਨ।
੧੦ ਜਨਮ ਸਫਲਾ ਹੋ ਜਾਵੇ, ਜੇ ਇਹੋ ਜਹੀਆਂ ਨਾਲ ਮੇਲ ਹੋਵੇ।
੧੧ ਮੱਛੀ।
੧੨ ਫੇਰਦਾ। ਮੋਹ ਰੂਪ ਜਾਲ ਵਿਛਾਂਦਾ ਹੈਂ।
੧੩ [ਸੰ: ਸ਼ੇਵਾਲ] ਪਾਣੀ ਉੱਤੇ ਆਇਆ ਸਬਜ਼ ਜਾਲਾ (ਪਦਾਰਥ ਰੂਪ)।
੧੪ ਨਿਰਲੇਪ। ਕਮਲ ਚਿੱਕੜ ਵਿੱਚੋਂ ਨਿਕਲਦਾ ਹੈ, ਪਰ ਨਿਰਲੇਪ ਰਹਿੰਦਾ ਹੈ।
੧੫ ਅੱਖ ਦੇ ਫੋਰ ਜਿੰਨੇ ਸਮੇਂ ਲਈ।
੧੬ ਵੇਖ ਲੈ। ਗੁਰ-ਸ਼ਬਦ ਦੁਆਰਾ ਵੇਖ ਕੇ ਪਰਤਾ ਲੈ।
੧੭ ਧੁਖਣਾ, ਸੜਨਾ।
੧੮ ਜੇ ਜੀਵ ਰੂਪ ਇਸਤਰੀ ਮਾਲਕ ਦੇ ਭਾਣੇ ਵਿੱਚ ਚਲੇ।
੧੯ ਬਖਸ਼ਿਸ਼ ਦੁਆਰਾ।
੨੦ ਖਾਲੀ।
੨੧ ਇੱਕ ਸੂਹੇ ਰੰਗ ਦਾ ਫੁੱਲ ਜਿਸ ਦਾ ਰੰਗ ਕੱਚਾ ਹੁੰਦਾ ਹੈ। ਮਾਇਕ ਪਦਾਰਥਾਂ ਦੇ ਅਨੰਦ ਨੂੰ ਕੁਸੁੰਭੇ ਰੰਗ ਦਾ ਦ੍ਰਿਸ਼ਟਾਂਤ ਦਿੱਤਾ ਹੈ। ਨਾਮ ਦੀ ਲਾਲੀ ਨੂੰ ਮਜੀਠ ਰੰਗ ਆਖਿਆ ਹੈ। ਦੇਖੋ ਪੰਨਾ ੨੮, ਫ਼ੁਟ ਨੋਟ *।
੨੨ ਹਲਕਾ, ਥੋੜਾ।
੨੩ ਖਵਾਰ ਹੋ ਕੇ।
੨੪ ਰੰਗ ਵਾਲੇ, ਪਿਆਰ ਵਾਲੇ।
੨੫ ਗੁਰੂ ਵਾਲੇ ਸ਼ਾਂਤ ਸੁਭਾ ਦੁਆਰਾ।
੨੬ ਸ਼ਾਂਤ ਅਡੋਲ ਅਵਸਥਾ ਵਿੱਚ। ਦੇਖੋ ਪੰਨਾ ੨੬, ਨੋਟ ੬।
੨੭ ਪੁਗਾਇਆ।
੨੮ ਬੋਲਿਆ।
੨੯ ਉਸਿ ਕੰਮ ਵਿੱਚ, ਕੂੜ ਵਾਲੇ ਕੰਮ ਵਿੱਚ।
੩੦ ਜੇ ਨਾ ਮੁੱਕੇ।
੩੧ ਜੇ ਚੇਤਦੇ (ਸਿਮਰਦੇ) ਨਹੀਂ।
੩੨ ਹਥ ਅੱਡਦੇ; ਭਾਵ ਮੰਗਦੇ ਫਿਰਦੇ ਹਨ।
੩੩ ਬਿਆਨ ਕਰਦੇ ਹਨ।
੩੪ ਪ੍ਰਯੋਜਨ ਨਾਲ।
੩੫ ਮਾਇਆ ਵਿਚ ਲੱਗੇ ਹੋਏ।
੩੬ ਪਹੁੰਚਾ ਦਿੰਦਾ ਹੈ।
੩੭ ਪਿਛਲਾ।
੩੮ ਗੁਜ਼ਰਦੀ ਹੈ ਉਮਰ (ਸੁੱਖ ਵਿੱਚ)।

---

* ਜਦ ਗੁਰੂ ਨਾਨਕ ਜੀ ਕਾਮਰੂਪ ਗਏ, ਉਥੇ ਔਰਤਾਂ ਮੰਤਰ ਯੰਤਰ ਦੀਆਂ ਸਾਧਨਾਂ ਸਾਧ ਕੇ ਨਾਟਕ ਚੇਟਕ ਕਰਦੀਆਂ ਸਨ। ਨੂਰ ਸ਼ਾਹ ਉਥੋਂ ਦੀ ਇੱਕ ਚੇਟਕੀ ਰਾਣੀ ਸੀ। ਉਸ ਪ੍ਰਥਾਇ ਇਹ ਸਲੋਕ ਉਚਾਰਿਆ।

† ਗੁਲਾਲੀ ਰੰਗ ਵਾਲਾ। ਤੂੰ ਆਪ ਹੀ ਕਮਲ ਵਾਂਗ ਨਿਰਲੇਪ ਹੈਂ, ਅਤੇ ਸੈਂਕੜੇ ਹੱਥ ਡੂੰਘੇ ਪਾਣੀ ਵਿਚ ਹੋਣ ਤੇ ਭੀ ਗੁਲਾਲ ਹੀ ਰਹਿੰਦਾ ਹੈਂ; ਭਾਵ ਆਪਣਾ ਰੰਗ ਨਹੀਂ ਛਡਦਾ। 'ਵਿਚਿ ਗੁਲਾਲੁ' ਦਾ ਅਰਥ 'ਕੀਲਾਲ (ਪਾਣੀ) ਵਿਚ' ਨਹੀਂ ਹੋ ਸਕਦਾ, ਕਿਉਂਕਿ 'ਗੁਲਾਲੁ' ਦੇ ਅੰਤ ਔਂਕੜ ਹੈ। ਜਿਨ੍ਹਾਂ ਨਾਵਾਂ ਦੇ ਨਾਲ 'ਵਿਚਿ', 'ਬਾਹਰਿ', ਆਦਿ ਸਥਾਨ-ਵਾਚੀ ਸ਼ਬਦ ਆਉਂਦੇ ਹਨ, ਉਨ੍ਹਾਂ ਦਾ ਅੰਤਲਾ ਔਂਕੜ ਲਹਿ ਜਾਂਦਾ ਹੈ।

ਸੇਵਿ ਸੁਖੁ ਪਾਇਆ ਸਚੁ ਨਾਮੁ ਗੁਣਤਾਸੁ[੧] ॥ ਗੁਰਮਤੀ ਆਪੁ[੨] ਪਛਾਣਿਆ [੩]ਰਾਮਨਾਮ ਪਰਗਾਸੁ ॥ ਸਚੋ ਸਚੁ ਕਮਾਵਣਾ ਵਡਿਆਈ ਵਡੇ ਪਾਸਿ ॥ ਜੀਉ ਪਿੰਡੁ ਸਭੁ ਤਿਸ ਕਾ ਸਿਫਤਿ ਕਰੇ ਅਰਦਾਸਿ ॥ ਸਚੈ ਸਬਦਿ ਸਾਲਾਹਣਾ ਸੁਖੇ ਸੁਖਿ ਨਿਵਾਸੁ ॥ ਜਪੁ ਤਪੁ ਸੰਜਮੁ[੪] ਮਨੈ ਮਾਹਿ ਬਿਨੁ ਨਾਵੈ [੫]ਧ੍ਰਿਗੁ ਜੀਵਾਸੁ ॥ ਗੁਰਮਤੀ ਨਾਉ ਪਾਈਐ ਮਨਮੁਖ ਮੋਹਿ ਵਿਣਾਸੁ ॥ ਜਿਉ ਭਾਵੈ ਤਿਉ ਰਾਖੁ ਤੂੰ ਨਾਨਕੁ ਤੇਰਾ ਦਾਸੁ ॥ ੨ ॥ ਪਉੜੀ ॥ ਸਭੁ ਕੋ ਤੇਰਾ ਤੂੰ ਸਭਸੁ ਦਾ ਤੂੰ ਸਭਨਾ ਰਾਸਿ* ॥ ਸਭਿ ਤੁਧੈ ਪਾਸਹੁ ਮੰਗਦੇ ਨਿਤ ਕਰਿ ਅਰਦਾਸਿ ॥ ਜਿਸੁ ਤੂੰ ਦੇਹਿ ਤਿਸੁ ਸਭੁ ਕਿਛੁ ਮਿਲੈ ਇਕਨਾ ਦੂਰਿ ਹੈ ਪਾਸਿ[੬] ॥ ਤੁਧੁ ਬਾਝਹੁ ਥਾਉ ਕੋ ਨਾਹੀ ਜਿਸੁ ਪਾਸਹੁ ਮੰਗੀਐ ਮਨਿ ਵੇਖਹੁ ਕੋ ਨਿਰਜਾਸਿ[੭] ॥ ਸਭਿ ਤੁਧੈ ਨੋ ਸਾਲਾਹਦੇ ਦਰਿ ਗੁਰਮੁਖਾ ਨੋ ਪਰਗਾਸਿ ॥ ੯ ॥ ਸਲੋਕ ਮਃ ੩ ॥ ਪੰਡਿਤੁ ਪੜਿ ਪੜਿ ਉਚਾ ਕੂਕਦਾ ਮਾਇਆ ਮੋਹੁ ਪਿਆਰੁ ॥ ਅੰਤਰਿ ਬ੍ਰਹਮੁ ਨ ਚੀਨਈ[੮] ਮਨਿ ਮੂਰਖੁ ਗਾਵਾਰੁ ॥ [੯]ਦੂਜੈ ਭਾਇ[੧੦]ਜਗਤੁ ਪਰਬੋਧਦਾ ਨਾ ਬੂਝੈ ਬੀਚਾਰੁ ॥ ਬਿਰਥਾ ਜਨਮੁ ਗਵਾਇਆ ਮਰਿ ਜੰਮੈ ਵਾਰੋ ਵਾਰ ॥ ੧ ॥ ਮਃ ੩ ॥ ਜਿਨੀ ਸਤਿਗੁਰੁ ਸੇਵਿਆ ਤਿਨੀ ਨਾਉ ਪਾਇਆ ਬੂਝਹੁ ਕਰਿ ਬੀਚਾਰੁ ॥ ਸਦਾ ਸਾਂਤਿ ਸੁਖੁ ਮਨਿ ਵਸੈ ਚੂਕੈ[੧੧] ਕੂਕ ਪੁਕਾਰ ॥ [੧੨]ਆਪੈ ਨੋ ਆਪੁ ਖਾਇ ਮਨੁ ਨਿਰਮਲੁ ਹੋਵੈ ਗੁਰਸਬਦੀ ਵੀਚਾਰੁ ॥ †ਨਾਨਕ ਸਬਦਿ ਰਤੇ ਸੇ ਮੁਕਤੁ ਹੈ ਹਰਿ ਜੀਉ ਹੇਤਿ ਪਿਆਰੁ ॥ ੨ ॥ ਪਉੜੀ ॥ ਹਰਿ ਕੀ ਸੇਵਾ ਸਫਲ ਹੈ ਗੁਰਮੁਖਿ ਪਾਵੈ ਥਾਇ ॥ ਜਿਸੁ ਹਰਿ ਭਾਵੈ ਤਿਸੁ ਗੁਰੁ ਮਿਲੈ ਸੋ ਹਰਿਨਾਮੁ ਧਿਆਇ ॥ ਗੁਰਸਬਦੀ ਹਰਿ ਪਾਈਐ ਹਰਿ ਪਾਰਿ ਲਘਾਇ ॥ ਮਨਹਠਿ ਕਿਨੈ ਨ ਪਾਇਓ [੧੩]ਪੁਛਹੁ ਵੇਦਾ ਜਾਇ ॥ ਨਾਨਕ ਹਰਿ ਕੀ ਸੇਵਾ ਸੋ ਕਰੇ ਜਿਸੁ ਲਏ ਹਰਿ ਲਾਇ ॥ ੧੦ ॥ ਸਲੋਕ ਮਃ ੩ ॥ ਨਾਨਕ ਸੋ ਸੂਰਾ ਵਰੀਆਮੁ[੧੪] ਜਿਨਿ ਵਿਚਹੁ ਦੁਸਟੁ ਅਹੰਕਰਣੁ[੧੫] ਮਾਰਿਆ ॥ ਗੁਰਮੁਖਿ ਨਾਮੁ ਸਾਲਾਹਿ ਜਨਮੁ ਸਵਾਰਿਆ ॥ ਆਪਿ ਹੋਆ ਸਦਾ ਮੁਕਤੁ ਸਭੁ ਕੁਲੁ ਨਿਸਤਾਰਿਆ[੧੬] ॥ ‡ਸੋਹਨਿ ਸਚਿ ਦੁਆਰਿ ਨਾਮੁ ਪਿਆਰਿਆ ॥ ਮਨਮੁਖ ਮਰਹਿ ਅਹੰਕਾਰਿ ਮਰਣੁ[੧੭] ਵਿਗਾੜਿਆ ॥ §ਸਭੋ ਵਰਤੈ ਹੁਕਮੁ ਕਿਆ ਕਰਹਿ ਵਿਚਾਰਿਆ ॥ ਆਪਹੁ ਦੂਜੈ ਲਗਿ ਖਸਮੁ ਵਿਸਾਰਿਆ ॥ ਨਾਨਕ ਬਿਨੁ ਨਾਵੈ ਸਭੁ ਦੁਖੁ ਸੁਖੁ ਵਿਸਾਰਿਆ ॥ ੧ ॥ ਮਃ ੩ ॥ ਗੁਰਿ ਪੂਰੈ ਹਰਿਨਾਮੁ ਦਿੜਾਇਆ[੧੮] ਤਿਨਿ ਵਿਚਹੁ ਭਰਮੁ ਚੁਕਾਇਆ[੧੯] ॥ ਰਾਮਨਾਮੁ ਹਰਿ ਕੀਰਤਿ[੨੦] ਗਾਈ ਕਰਿ ਚਾਨਣੁ ਮਗੁ[੨੧] ਦਿਖਾਇਆ ॥ ਹਉਮੈ ਮਾਰਿ ਏਕ ਲਿਵ ਲਾਗੀ

੧ ਗੁਣਾਂ ਦਾ ਭਾਂਡਾ ਜਾਂ ਖਜ਼ਾਨਾ।
੨ ਆਪਣਾ ਆਪ।
੩ ਜਿਸ ਕਰ ਕੇ ਰਾਮ ਨਾਮ ਦਾ ਚਾਨਣਾ ਹੋ ਗਿਆ ਹੈ।
੪ ਇੰਦ੍ਰਿਆਂ ਨੂੰ ਰੋਕਣ ਦਾ ਕੰਮ।
੫ ਜੀਵਣ ਧ੍ਰਿਕਾਰ ਯੋਗ ਹੈ।
੬ ਨੇੜੇ। ਕਿਸੇ ਨੂੰ ਦੂਰ ਤੇ ਕਿਸੇ ਨੂੰ ਨੇੜੇ ਦਿਸਦਾ ਹੈਂ।
੭ ਨਿਰਨਾ ਕਰ ਕੇ।
੮ ਪਛਾਣਦਾ।
੯ ਦ੍ਵੈਤ ਭਾਵ ਵਿੱਚ।
੧੦ ਸੰਸਾਰ ਨੂੰ ਸਿੱਖਿਆ ਦੇਂਦਾ ਹੈ।
੧੧ ਮੁੱਕ ਜਾਵੇ।
੧੨ ਆਪਾ ਭਾਵ (ਹੰਕਾਰ) ਨੂੰ ਸ੍ਵੈ ਰੂਪ ਖਾਂਦਾ ਹੈ; ਭਾਵ ਜਦ ਆਪਣੇ ਅਸਲੇ ਦੀ ਪਛਾਣ ਹੋ ਜਾਂਦੀ ਹੈ, ਤਾਂ ਹੰਕਾਰ ਮੁੱਕ ਜਾਂਦਾ ਹੈ।
੧੩ ਵੇਦਾਂ ਦੀ ਗਵਾਹੀ ਲੈ ਲਵੇ।
੧੪ ਬਹਾਦਰ, ਸੂਰਮਾ।
੧੫ ਹੰਕਾਰ।
੧੬ ਤਾਰਿਆ।
੧੭ ਮੌਤ। ਉਹਨਾਂ ਦਾ ਅੰਤ ਵੀ ਬੁਰਾ ਹੈ।
੧੮ ਦ੍ਰਿੜ੍ਹ ਕਰਾਇਆ, ਚੰਗੀ ਤਰ੍ਹਾਂ ਨਿਸਚੇ ਕਰਾਇਆ, ਪੱਕੀ ਤਰ੍ਹਾਂ ਸਮਝਾਇਆ।
੧੯ ਦੂਰ ਕੀਤਾ।
੨੦ ਹਰੀ ਜਸ।
੨੧ ਰਸਤਾ।

---

* ਪੂੰਜੀ, ਮੂੜੀ, ਮੁਢਲੀ ਰਕਮ ; ਭਾਵ ਤੂੰ ਹੀ ਸਭ ਲਈ ਗੁਣਾਂ ਪਦਾਰਥਾਂ ਦਾ ਸੋਮਾਂ ਹੈਂ, ਜਿਸ ਵਿਚੋਂ ਲੋਕੀਂ ਲੈ ਲੈ ਕੇ ਆਪਣੇ ਜੀਵਣ ਦੇ ਕੰਮ ਨੂੰ ਚਲਾਂਦੇ ਹਨ।

† ਹੇ ਨਾਨਕ! ਜਿਹੜੇ ਗੁਰੂ ਦੀ ਬਾਣੀ ਵਿੱਚ ਰੰਗੇ ਗਏ, ਓਹ ਛੁੱਟ ਗਏ, ਉਨ੍ਹਾਂ ਨੇ ਹਰੀ ਦੀ ਪ੍ਰਾਪਤੀ ਲਈ ਪਿਆਰ ਕੀਤਾ ਹੈ।

‡ ਸੱਚੇ ਦੁਆਰੇ ਤੇ ਉਹੋ ਸੋਹਣੇ ਲਗਦੇ ਹਨ, ਜਿਨ੍ਹਾਂ ਨੇ ਨਾਮ ਨੂੰ ਪਿਆਰਿਆ ਹੈ।

§ ਉਹ ਵਿਚਾਰੇ ਭੀ ਕੀ ਕਰਨ ; ਸਾਰਾ ਉਸ ਦਾ ਹੁਕਮ ਹੀ ਚਲਦਾ ਹੈ।

ਅੰਤਰਿ ਨਾਮੁ ਵਸਾਇਆ ॥ ਗੁਰਮਤੀ [1]ਜਮੁ ਜੋਹਿ ਨ ਸਾਕੈ ਸਾਚੈ ਨਾਮਿ ਸਮਾਇਆ ॥ ਸਭੁ ਆਪੇ ਆਪਿ ਵਰਤੈ ਕਰਤਾ ਜੋ ਭਾਵੈ ਸੋ ਨਾਇ ਲਾਇਆ ॥ ਜਨ ਨਾਨਕੁ ਨਾਮੁ ਲਏ ਤਾ ਜੀਵੈ [2]ਬਿਨੁ ਨਾਵੈ ਖਿਨੁ ਮਰਿ ਜਾਇਆ ॥ ੨ ॥ ਪਉੜੀ ॥ *ਜੋ ਮਿਲਿਆ ਹਰਿ ਦੀਬਾਣ[3] ਸਿਉ ਸੋ ਸਭਨੀ ਦੀਬਾਣੀ ਮਿਲਿਆ ॥ ਜਿਥੈ ਓਹੁ ਜਾਇ ਤਿਥੈ ਓਹੁ ਸੁਰਖਰੂ[4] ਉਸ ਕੈ ਮੁਹਿ ਡਿਠੈ ਸਭ ਪਾਪੀ ਤਰਿਆ ॥ †ਓਸੁ ਅੰਤਰਿ ਨਾਮੁ ਨਿਧਾਨੁ ਹੈ ਨਾਮੋ ਪਰਵਰਿਆ[5] ॥ ਨਾਉ ਪੂਜੀਐ ਨਾਉ ਮੰਨੀਐ ਨਾਇ ਕਿਲਵਿਖ[6] ਸਭ ਹਿਰਿਆ[7] ॥ ਜਿਨੀ ਨਾਮੁ ਧਿਆਇਆ ਇਕਮਨਿ ਇਕਚਿਤਿ ਸੇ ਅਸਥਿਰੁ[8] ਜਗਿ ਰਹਿਆ ॥੧੧॥ ਸਲੋਕ ਮਃ ੩ ॥ ਆਤਮਾ ਦੇਉ[9] ਪੂਜੀਐ [10]ਗੁਰ ਕੈ ਸਹਜਿ ਸੁਭਾਇ ॥ ‡ਆਤਮੇ ਨੋ ਆਤਮੇ ਦੀ ਪ੍ਰਤੀਤਿ ਹੋਇ ਤਾ ਘਰ ਹੀ ਪਰਚਾ[11] ਪਾਇ ॥ ਆਤਮਾ ਅਡੋਲੁ ਨ ਡੋਲਈ [12]ਗੁਰ ਕੈ ਭਾਇ ਸੁਭਾਇ ॥ ਗੁਰ ਵਿਣੁ ਸਹਜੁ[13] ਨ ਆਵਈ ਲੋਭੁ ਮੈਲੁ ਨ ਵਿਚਹੁ ਜਾਇ ॥ ਖਿਨੁ ਪਲੁ ਹਰਿਨਾਮੁ ਮਨਿ ਵਸੈ ਸਭ ਅਠਸਠਿ ਤੀਰਥ ਨਾਇ[14] ॥ ਸਚੇ ਮੈਲੁ ਨ ਲਗਈ ਮਲੁ ਲਾਗੈ ਦੂਜੈ ਭਾਇ ॥ ਧੋਤੀ ਮੂਲਿ ਨ ਉਤਰੈ ਜੇ ਅਠਸਠਿ ਤੀਰਥ ਨਾਇ ॥ ਮਨਮੁਖ ਕਰਮ ਕਰੇ ਅਹੰਕਾਰੀ ਸਭੁ ਦੁਖੋ ਦੁਖੁ ਕਮਾਇ ॥ ਨਾਨਕ ਮੈਲਾ ਊਜਲੁ ਤਾ ਥੀਐ[15] ਜਾ ਸਤਿਗੁਰ ਮਾਹਿ ਸਮਾਇ ॥ ੧ ॥ ਮਃ ੩ ॥ ਮਨਮੁਖੁ ਲੋਕੁ ਸਮਝਾਈਐ ਕਦਹੁ ਸਮਝਾਇਆ ਜਾਇ ॥ ਮਨਮੁਖੁ ਰਲਾਇਆ ਨਾ ਰਲੈ [16]ਪਇਐ ਕਿਰਤਿ ਫਿਰਾਇ ॥ [17]ਲਿਵ ਧਾਤੁ ਦੁਇ ਰਾਹ ਹੈ ਹੁਕਮੀ ਕਾਰ ਕਮਾਇ ॥ ਗੁਰਮੁਖਿ ਆਪਣਾ ਮਨੁ ਮਾਰਿਆ ਸਬਦਿ ਕਸਵਟੀ ਲਾਇ ॥ ਮਨ ਹੀ ਨਾਲਿ ਝਗੜਾ ਮਨ ਹੀ ਨਾਲਿ ਸਥ[18] ਮਨ ਹੀ ਮੰਝਿ[19] ਸਮਾਇ ॥ ਮਨੁ ਜੋ ਇਛੇ ਸੋ ਲਹੈ ਸਚੈ ਸਬਦਿ ਸੁਭਾਇ[20] ॥ ਅੰਮ੍ਰਿਤ ਨਾਮੁ ਸਦ ਭੁੰਚੀਐ[21] ਗੁਰਮੁਖਿ ਕਾਰ ਕਮਾਇ ॥ ਵਿਣੁ ਮਨੈ ਜਿ ਹੋਰੀ ਨਾਲਿ ਲੁਝਣਾ[22] ਜਾਸੀ ਜਨਮੁ ਗਵਾਇ ॥ ਮਨਮੁਖੀ ਮਨਹਠਿ ਹਾਰਿਆ ਕੂੜੁ ਕੁਸਤੁ ਕਮਾਇ ॥ ਗੁਰ ਪਰਸਾਦੀ ਮਨੁ ਜਿਣੈ[23] ਹਰਿ ਸੇਤੀ ਲਿਵ ਲਾਇ ॥ ਨਾਨਕ ਗੁਰਮੁਖਿ ਸਚੁ ਕਮਾਵੈ ਮਨਮੁਖਿ ਆਵੈ ਜਾਇ ॥੨॥ ਪਉੜੀ ॥ ਹਰਿ ਕੇ ਸੰਤ ਸੁਣਹੁ ਜਨ ਭਾਈ ਹਰਿ ਸਤਿਗੁਰ ਕੀ ਇਕ ਸਾਖੀ[24] ॥ ਜਿਸੁ ਧੁਰਿ ਭਾਗੁ ਹੋਵੈ ਮੁਖਿ ਮਸਤਕਿ ਤਿਨਿ ਜਨਿ ਲੈ ਹਿਰਦੈ ਰਾਖੀ ॥ ਹਰਿ ਅੰਮ੍ਰਿਤ ਕਥਾ ਸਰੇਸਟ ਊਤਮ ਗੁਰਬਚਨੀ ਸਹਜੇ ਚਾਖੀ ॥ ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ ਜਿਉ ਸੂਰਜ ਰੈਣਿ ਕਿਰਾਖੀ[25] ॥ ਅਦਿਸਟੁ[26] ਅਗੋਚਰੁ[27] ਅਲਖੁ[28] ਨਿਰੰਜਨੁ[29] ਸੋ ਦੇਖਿਆ ਗੁਰਮੁਖਿ

੧ ਕਾਲ ਪੋਹ ਨਹੀਂ ਸਕਦਾ, ਮਾਰ ਨਹੀਂ ਸਕਦਾ।
੨ ਥੋੜੇ ਸਮੇਂ ਲਈ ਭੀ ਨਾਮ ਤੋਂ ਬਿਨਾਂ ਹੋਵੇ ਤਾਂ ਮਰ ਜਾਂਦਾ ਹੈ।
੩ ਕਚਹਿਰੀ। ਜੋ ਹਰੀ ਦੀ ਕਚਹਿਰੀ ਵਿਚ ਮਿਲਿਆ ਹੈ ਉਹ ਸਭ ਥਾਈਂ ਪ੍ਰਵਾਣ ਹੈ।
੪ ਜਿਸ ਦਾ ਰੂ (ਚਿਹਰਾ) ਸੁਰਖ਼ (ਲਾਲ) ਹੈ, ਖ਼ੁਸ਼ੀ ਕਰਕੇ ਚਿਹਰੇ ਤੇ ਰੌਣਕ ਹੈ, ਕਿਉਂਕਿ ਉਹ ਆਪਣੇ ਫ਼ਰਜ਼ ਚੰਗੀ ਤਰ੍ਹਾਂ ਨਿਬਾਹੁੰਦਾ ਹੈ।
੫ [ਸੰ: ਪ੍ਰਵਰ] ਵੱਡਾ, ਸ੍ਰੇਸ਼ਟ। ਨਾਮ ਤੋਂ ਹੀ ਉਹ ਵੱਡਾ ਹੋਇਆ ਹੈ।
੬ ਪਾਪ।
੭ ਦੁਰਾਏ ਗਏ, ਦੂਰ ਹੋਏ।
੮ ਕਾਇਮ, ਅਡੋਲ।
੯ ਆਤਮਦੇਵ–ਪੂਜਨ ਯੋਗ ਪ੍ਰਮਾਤਮਾ।
੧੦ ਗੁਰੂ ਵਾਲੇ ਸ਼ਾਂਤ ਅਡੋਲ ਸੁਭਾ ਦੁਆਰਾ।
੧੧ [ਸੰ: ਪਰਿਚਯ] ਪਛਾਣ, ਵਾਕਫ਼ੀ, ਮੇਲ।
੧੨ ਸੁਭਾਵਕ ਭਾਵ ਅਨੁਸਾਰ, ਕੁਦਰਤੀ ਸੁਭਾ ਅਨੁਸਾਰ, ਜੋ ਕਦੀ ਡੋਲਦਾ ਨਹੀਂ।
੧੩ ਪੂਰਨ ਗਿਆਨ ਤੇ ਸ਼ਾਂਤੀ ਵਾਲੀ ਅਵਸਥਾ, ਵੇਖੋ ਪੰ: ੨੬, ਨੋਟ ੬।
੧੪ ਇਸ਼ਨਾਨ। ੬੮ ਤੀਰਥਾਂ ਦੇ ਇਸ਼ਨਾਨ ਦੇ ਤੁੱਲ ਹੈ ਇਕ ਰਤਾ ਭਰ ਨਾਮ ਮਨ ਵਿਚ ਵਸਾਉਣਾ।
੧੫ ਹੁੰਦਾ ਹੈ।
੧੬ ਆਪਣੇ ਕੀਤੇ ਕੰਮਾਂ ਦੀ ਕਮਾਈ ਅਨੁਸਾਰ ਪਿਆ ਫਿਰਦਾ ਹੈ।
੧੭ ਹਰੀ ਵਲ ਧਿਆਨ ਅਤੇ ਹਰੀ ਵੱਲੋਂ ਭੱਜ ਕੇ ਦੂਰ ਜਾਣ ਦੀ ਬ੍ਰਿਤੀ, ਹਰੀ ਦਾ ਪਿਆਰ ਅਤੇ ਮਾਇਆ ਦਾ ਪਿਆਰ–ਇਹ ਦੋਵੇਂ ਰਸਤੇ ਹਨ। (ਇੱਕ ਉੱਤੇ ਗੁਰਮੁਖ ਲੋਕ ਚਲਦੇ ਹਨ ਤੇ ਦੂਜੇ ਤੇ ਮਨਮੁਖ)।
੧੮ ਪੰਚਾਇਤ ਮੇਲਣਾ, ਝਗੜਾ ਨਿਬੇੜਨ ਲਈ।
੧੯ ਵਿੱਚ। ਫਿਰ ਮਨ ਨਾਲ ਹੀ ਸੁਲਹ ਹੋ ਜਾਂਦੀ ਹੈ।
੨੦ ਪ੍ਰੇਮ ਦੁਆਰਾ।
੨੧ ਭੋਗੀਏ, ਖਾਈਏ।
੨੨ ਝਗੜਨਾ।
੨੩ ਜਿੱਤਦਾ ਹੈ।
੨੪ ਸਿੱਖਿਆ।
੨੫ ਖਿੱਚੀ, ਮਿਟਾਈ। ਜਿਵੇਂ ਸੂਰਜ ਰਾਤ ਦੇ ਹਨੇਰੇ ਨੂੰ ਖਿਚ ਲੈਂਦਾ ਹੈ, ਭਾਵ ਦਿਹੁੰ ਚੜ੍ਹਨ ਨਾਲ ਰਾਤ ਮੁੱਕ ਜਾਂਦੀ ਹੈ।
੨੬ ਜੋ ਦਿਸਦਾ ਨਹੀਂ।
੨੭ ਜੋ ਮਨ ਇੰਦ੍ਰਿਆਂ ਤੋਂ ਪਰੇ ਹੈ।
੨੮ ਜੋ ਸਮਝ ਵਿੱਚ ਨਹੀਂ ਆਉਂਦਾ।
੨੯ ਜੋ ਮਾਇਆ ਤੋਂ ਰਹਿਤ ਹੈ, ਮਾਦਾ ਚੀਜ਼ਾਂ ਦੀ ਲਾਗ-ਲਬੇੜ ਤੋਂ ਸਾਫ਼ ਹੈ।

---

* ਜਿਹੜਾ ਆਦਮੀ ਹਰੀ ਦੀ ਕਚਹਿਰੀ (ਸਾਧ ਸੰਗਤ) ਵਿੱਚ ਮਿਲਿਆ ਹੈ (ਅਰਥਾਤ ਉਥੋਂ ਦੀ ਰਹਿਣੀ ਬਹਿਣੀ ਸਿੱਖ ਗਿਆ ਹੈ) ਉਹ ਦੁਨੀਆਂ ਦੀਆਂ ਸਭਾ ਸੁਸਾਇਟੀਆਂ ਵਿੱਚ ਵੀ ਪ੍ਰਵਾਣ ਹੁੰਦਾ ਹੈ; ਭਾਵ ਓਪਰਾ ਜਿਹਾ ਨਹੀਂ ਦਿਸਦਾ, ਸਾਰੇ ਉਸ ਨੂੰ ਇੱਕ ਹਿਲਿਆ ਮਿਲਿਆ ਮਿੱਤਰ ਸਮਝਦੇ ਹਨ।

† ਦੇਖੋ–"ਓਨਾ ਅੰਦਰਿ ਨਾਮੁ ਨਿਧਾਨੁ ਹੈ ਨਾਮੋ ਪਰਗਟੁ ਹੋਇ", ਆਦਿ ਪੰਨਾ ੧੭।

‡ ਜਦ ਜੀਵ ਆਤਮਾ ਨੂੰ ਪਰਮਾਤਮਾ ਦੀ ਸੋਝੀ ਹੋ ਜਾਵੇ, ਤਾਂ ਸਰੀਰ ਵਿੱਚ ਹੀ (ਭਾਵ ਇਸ ਸੰਸਾਰਕ ਜ਼ਿੰਦਗੀ ਵਿੱਚ ਹੀ) ਉਸ ਨਾਲ ਮੇਲ ਹੋ ਜਾਂਦਾ ਹੈ।

ਆਖੀ[1] ॥੧੨॥ ਸਲੋਕੁ ਮਃ ੩ ॥ ਸਤਿਗੁਰੁ ਸੇਵੇ ਆਪਣਾ ਸੋ ਸਿਰੁ [2]ਲੇਖੈ ਲਾਇ ॥ ਵਿਚਹੁ ਆਪੁ[3] ਗਵਾਇ ਕੈ ਰਹਨਿ ਸਚਿ ਲਿਵ ਲਾਇ ॥ ਸਤਿਗੁਰੁ ਜਿਨੀ ਨ ਸੇਵਿਓ ਤਿਨਾ ਬਿਰਥਾ ਜਨਮੁ ਗਵਾਇ ॥ ਨਾਨਕ ਜੋ ਤਿਸੁ ਭਾਵੈ ਸੋ ਕਰੇ ਕਹਣਾ ਕਿਛੂ ਨ ਜਾਇ ॥ ੧ ॥ ਮਃ ੩ ॥ ਮਨੁ ਵੇਕਾਰੀ ਵੇੜਿਆ[4] ਵੇਕਾਰਾ ਕਰਮ ਕਮਾਇ ॥ ਦੂਜੈ ਭਾਇ ਅਗਿਆਨੀ ਪੂਜਦੇ ਦਰਗਹ ਮਿਲੈ ਸਜਾਇ ॥ ਆਤਮ ਦੇਉ[5] ਪੂਜੀਐ ਬਿਨੁ ਸਤਿਗੁਰ ਬੂਝ ਨ ਪਾਇ ॥ ਜਪੁ ਤਪੁ ਸੰਜਮੁ[6] ਭਾਣਾ ਸਤਿਗੁਰੂ ਕਾ ਕਰਮੀ[7] ਪਲੈ ਪਾਇ ॥ ਨਾਨਕ *ਸੇਵਾ ਸੁਰਤਿ ਕਮਾਵਣੀ ਜੋ ਹਰਿ ਭਾਵੈ ਸੋ ਥਾਇ ਪਾਇ ॥ ੨ ॥ ਪਉੜੀ ॥ ਹਰਿ ਹਰਿ ਨਾਮੁ ਜਪਹੁ ਮਨ ਮੇਰੇ ਜਿਤੁ ਸਦਾ ਸੁਖੁ ਹੋਵੈ ਦਿਨੁ ਰਾਤੀ ॥ ਹਰਿ ਹਰਿ ਨਾਮੁ ਜਪਹੁ ਮਨ ਮੇਰੇ ਜਿਤੁ ਸਿਮਰਤ ਸਭਿ ਕਿਲਵਿਖ[8] ਪਾਪ ਲਹਾਤੀ ॥ ਹਰਿ ਹਰਿ ਨਾਮੁ ਜਪਹੁ ਮਨ ਮੇਰੇ ਜਿਤੁ ਦਾਲਦੁ[9] ਦੁਖ ਭੁਖ ਸਭ ਲਹਿ ਜਾਤੀ ॥ ਹਰਿ ਹਰਿ ਨਾਮੁ ਜਪਹੁ ਮਨ ਮੇਰੇ [10]ਮੁਖਿ ਗੁਰਮੁਖਿ ਪ੍ਰੀਤਿ ਲਗਾਤੀ ॥ ਜਿਤੁ ਮੁਖਿ[11] ਭਾਗੁ ਲਿਖਿਆ ਧੁਰਿ ਸਾਚੈ ਹਰਿ ਤਿਤੁ ਮੁਖਿ ਨਾਮੁ ਜਪਾਤੀ ॥੧੩॥ ਸਲੋਕ ਮਃ ੩ ॥ ਸਤਿਗੁਰੁ ਜਿਨੀ ਨ ਸੇਵਿਓ ਸਬਦਿ ਨ ਕੀਤੋ ਵੀਚਾਰੁ ॥ ਅੰਤਰਿ ਗਿਆਨੁ ਨ ਆਇਓ ਮਿਰਤਕੁ[12] ਹੈ ਸੰਸਾਰਿ ॥ ਲਖ ਚਉਰਾਸੀਹ ਫੇਰੁ[13] ਪਇਆ ਮਰਿ ਜੰਮੈ ਹੋਇ ਖੁਆਰੁ ॥ ਸਤਿਗੁਰ ਕੀ ਸੇਵਾ ਸੋ ਕਰੇ ਜਿਸ ਨੋ ਆਪਿ ਕਰਾਏ ਸੋਇ ॥ ਸਤਿਗੁਰ ਵਿਚਿ ਨਾਮੁ ਨਿਧਾਨੁ[14] ਹੈ ਕਰਮਿ[15] ਪਰਾਪਤਿ ਹੋਇ ॥ ਸਚਿ ਰਤੇ ਗੁਰਸਬਦ ਸਿਉ ਤਿਨ ਸਚੀ ਸਦਾ ਲਿਵ ਹੋਇ ॥ ਨਾਨਕ ਜਿਸ ਨੋ ਮੇਲੇ ਨ ਵਿਛੁੜੈ ਸਹਜਿ[16] ਸਮਾਵੈ ਸੋਇ ॥ ੧ ॥ ਮਃ ੩ ॥ ਸੋ †ਭਗਉਤੀ ਜੋ ਭਗਵੰਤੈ[17] ਜਾਣੈ ॥ ਗੁਰਪਰਸਾਦੀ ਆਪੁ[18] ਪਛਾਣੈ ॥ [19]ਧਾਵਤੁ ਰਾਖੈ ਇਕਤੁ ਘਰਿ ਆਣੈ ॥ [20]ਜੀਵਤੁ ਮਰੈ ਹਰਿਨਾਮੁ ਵਖਾਣੈ[21] ॥ ਐਸਾ ਭਗਉਤੀ ਉਤਮੁ ਹੋਇ ॥ ਨਾਨਕ ਸਚਿ ਸਮਾਵੈ ਸੋਇ ॥ ੨ ॥ ਮਃ ੩ ॥ ਅੰਤਰਿ ਕਪਟੁ ਭਗਉਤੀ ਕਹਾਏ ॥ ਪਾਖੰਡਿ ਪਾਰਬ੍ਰਹਮੁ ਕਦੇ ਨ ਪਾਏ ॥ ਪਰ ਨਿੰਦਾ ਕਰੇ ਅੰਤਰਿ ਮਲੁ ਲਾਏ ॥ ਬਾਹਰਿ ਮਲੁ ਧੋਵੈ ਮਨ ਕੀ ਜੂਠਿ ਨ ਜਾਏ ॥ ਸਤਸੰਗਤਿ ਸਿਉ ਬਾਦੁ[22] ਰਚਾਏ ॥ ਅਨਦਿਨੁ ਦੁਖੀਆ ਦੂਜੈ ਭਾਇ ਰਚਾਏ ॥ ਹਰਿਨਾਮੁ ਨ ਚੇਤੈ ਬਹੁ ਕਰਮ ਕਮਾਏ ॥ ਪੂਰਬ[23] ਲਿਖਿਆ ਸੁ ਮੇਟਣਾ ਨ ਜਾਏ ॥ ਨਾਨਕ ਬਿਨੁ ਸਤਿਗੁਰ ਸੇਵੇ ਮੋਖੁ ਨ ਪਾਏ ॥ ੩ ॥ ਪਉੜੀ ॥ ਸਤਿਗੁਰੁ ਜਿਨੀ ਧਿਆਇਆ ਸੇ [24]ਕੜਿ ਨ ਸਵਾਹੀ ॥ ਸਤਿਗੁਰੁ ਜਿਨੀ ਧਿਆਇਆ ਸੇ [25]ਤ੍ਰਿਪਤਿ ਅਘਾਹੀ ॥ ਸਤਿਗੁਰੁ ਜਿਨੀ ਧਿਆਇਆ ਤਿਨ ਜਮ ਡਰੁ ਨਾਹੀ ॥ ਜਿਨ

੧ ਅੱਖਾਂ ਨਾਲ ।
੨ ਮਨਜ਼ੂਰ ਹੁੰਦਾ ਹੈ ।
੩ ਹੰਕਾਰ ।
੪ ਘਿਰਿਆ ਹੋਇਆ (ਵਿਕਾਰਾਂ ਨਾਲ) ।
੫ ਆਤਮ ਦੇਵ, ਪੂਜਨ ਯੋਗ ਪ੍ਰਮਾਤਮਾ ।
੬ ਮਨ ਇੰਦ੍ਰਿਆਂ ਨੂੰ ਰੋਕਣ ਲਈ ਬਝਵੇਂ ਕੰਮ । ਜਪ ਆਦਿਕ ਇਹੋ ਹੈ ਕਿ ਗੁਰੂ ਦੇ ਭਾਣੇ ਵਿਚ ਰਹਿਆ ਜਾਵੇ ।
੭ ਚੰਗੇ ਭਾਗਾਂ ਨਾਲ ।
੮ ਪਾਪ ।
੯ [ਦਰਿਦ੍ਰ] ਗਰੀਬੀ ।
੧੦ ਮੁਖੀ (ਸ਼ਰੋਮਣੀ) ਗੁਰਮੁਖਾਂ ਨਾਲ ਪ੍ਰੇਮ ਕਰ ਕੇ ।
੧੧ ਮੂੰਹ ਤੇ, ਮੱਥੇ ਤੇ । ਜਿਸ ਦੇ ਮੱਥੇ ਤੇ ਭਾਗ ਲਿਖਿਆ ਹੈ ਧੁਰੋਂ ਸੱਚੇ ਨੇ ।
੧੨ ਮੁਰਦਾ । ਉਹ ਸੰਸਾਰ ਵਿਚ ਮੁਰਦਾ ਹੈ ।
੧੩ ਫੇਰਾ, ਗੇੜਾ ।
੧੪ ਸਭ ਨਿਧੀਆਂ ਦਾ ਖ਼ਜ਼ਾਨਾ ।
੧੫ ਬਖ਼ਸ਼ਿਸ਼ ਦੁਆਰਾ ।
੧੬ ਸਹਜ ਵਿੱਚ, ਪੂਰਣ ਗਿਆਨ ਤੇ ਟਿਕਾਉ ਵਾਲੀ ਅਵਸਥਾ ਵਿਚ । ਦੇਖੋ ਪੰਨਾ ੨੬, ਨੋਟ ੬ ।
੧੭ ਵਾਹਿਗੁਰੂ ਨੂੰ ।
੧੮ ਆਪਣੇ ਆਪ ਨੂੰ ।
੧੯ ਦੌੜਦੇ ਮਨ ਨੂੰ ਰੋਕੇ ਤੇ ਇੱਕ ਘਰ (ਸ੍ਵੈ-ਸਰੂਪ) ਵਿੱਚ ਲਿਆਵੇ ।
੨੦ ਜੀਊਂਦਿਆਂ ਹੀ ਮਰੇ, ਭਾਵ ਅਪਣੱਤ, ਹੰਕਾਰ ਭਾਵ ਤੋਂ ਮਰੇ ।
੨੧ ਉਚਰੇ, ਬੋਲੇ ।
੨੨ ਵਾਦ, ਝਗੜਾ ।
੨੩ ਪਹਿਲੋਂ ਦਾ, ਵਾਹਿਗੁਰੂ ਵਲੋਂ ।
੨੪ ਕੜ੍ਹ ਕੜ੍ਹ (ਸੜ ਸੜ ਕੇ) ਸੁਆਹ ਨਹੀਂ ਹੁੰਦੇ ।
੨੫ ਤੇਹ ਤੇ ਭੁਖ ਵਲੋਂ ਰੱਜੇ ਰਹਿੰਦੇ ਹਨ ।

---

* ਸੇਵਾ ਉੱਚੀ ਖਿਰਤੀ ਨਾਲ ਕਮਾਣੀ ਚਾਹੀਦੀ ਹੈ, ਭਾਵੇਂ ਜਿਹੜੀ ਵਾਹਿਗੁਰੂ ਨੂੰ ਭਾਵੇਗੀ, ਉਹੋ ਕਬੂਲ ਹੋਵੇਗੀ । ਸੁਰਤਿ=ਆਤਮਕ ਲਗਨ ।

† ਭਗਤੀ ਮਾਰਗ ਦੇ ਮੰਨਣ ਵਾਲਾ ਇੱਕ ਫ਼ਿਰਕਾ । ਇਹ ਲੋਕ ਵਿਸ਼ਨੂੰ ਦੇ ਅਵਤਾਰ ਕ੍ਰਿਸ਼ਨ ਆਦਿ ਦੀ ਪੂਜਾ ਵਿੱਚ ਲੱਗੇ ਰਹਿੰਦੇ ਤੇ ਰਾਸਾਂ ਪਾਉਣ ਤੇ ਨੱਚਣ ਕੁੱਦਣ ਦੁਆਰਾ ਆਪਣੀ ਭਗਤੀ ਨੂੰ ਜ਼ਾਹਰ ਕਰਦੇ ਸਨ । ਗੁਰੂ ਜੀ ਇੱਥੇ ਅਤੇ ਸੁਖਮਨੀ ਦੀ ੯ਵੀਂ ਅਸ਼ਟਪਦੀ ਵਿੱਚ ਅਸਲ ਭਗਉਤੀ ਦਾ ਲੱਛਣ ਦਸਦੇ ਹਨ ।

ਕਉ ਹੋਆ ਕ੍ਰਿਪਾਲੁ ਹਰਿ ਸੇ ਸਤਿਗੁਰ ਪੈਰੀ ਪਾਹੀ ॥ [੧]ਤਿਨ ਐਥੈ ਓਥੈ ਮੁਖ ਉਜਲੇ ਹਰਿ ਦਰਗਹ ਪੈਧੇ[੨] ਜਾਹੀ ॥ ੧੪॥ ਸਲੋਕ ਮਃ ੨ ॥ ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ [੩]ਦੀਜੈ ਡਾਰਿ ॥ ਨਾਨਕ ਜਿਸੁ ਪਿੰਜਰ[੪] ਮਹਿ ਬਿਰਹਾ[੫] ਨਹੀ ਸੋ ਪਿੰਜਰੁ ਲੈ ਜਾਰਿ[੬] ॥ ੧॥ ਮਃ ੫ ॥ ਮੁੰਢਹੁ ਭੁਲੀ ਨਾਨਕਾ ਫਿਰਿ ਫਿਰਿ [੭]ਜਨਮਿ ਮੁਈਆਸੁ ॥ ਕਸਤੂਰੀ ਕੈ ਭੋਲੜੈ ਗੰਦੇ ਡੁੰਮਿ* ਪਈਆਸੁ ॥ ੨ ॥ ਪਉੜੀ ॥ ਸੋ ਐਸਾ ਹਰਿਨਾਮੁ ਧਿਆਈਐ ਮਨ ਮੇਰੇ ਜੋ ਸਭਨਾ ਉਪਰਿ ਹੁਕਮੁ ਚਲਾਏ ॥ ਸੋ ਐਸਾ ਹਰਿਨਾਮੁ ਜਪੀਐ ਮਨ ਮੇਰੇ ਜੋ [੮]ਅੰਤੀ ਅਉਸਰਿ ਲਏ ਛਡਾਏ ॥ ਸੋ ਐਸਾ ਹਰਿਨਾਮੁ ਜਪੀਐ ਮਨ ਮੇਰੇ ਜੁ ਮਨ ਕੀ [੯]ਤ੍ਰਿਸਨਾ ਸਭ ਭੁਖ ਗਵਾਏ ॥ ਸੋ ਗੁਰਮੁਖਿ ਨਾਮੁ ਜਪਿਆ ਵਡਭਾਗੀ ਤਿਨ ਨਿੰਦਕ ਦੁਸਟ[੧੦] ਸਭਿ ਪੈਰੀ ਪਾਏ ॥ ਨਾਨਕ ਨਾਮੁ ਅਰਾਧਿ[੧੧] ਸਭਨਾ ਤੇ ਵਡਾ ਸਭਿ ਨਾਵੈ ਅਗੈ [੧੨]ਆਣਿ ਨਿਵਾਏ ॥ ੧੫ ॥ ਸਲੋਕ ਮਃ ੩ ॥ †ਵੇਸ ਕਰੇ ਕੁਰੂਪਿ ਕੁਲਖਣੀ ਮਨਿ ਖੋਟੈ ਕੂੜਿਆਰਿ ॥ ਪਿਰ ਕੈ ਭਾਣੈ ਨਾ ਚਲੈ ਹੁਕਮੁ ਕਰੇ ਗਾਵਾਰਿ ॥ ਗੁਰ ਕੈ ਭਾਣੈ ਜੋ ਚਲੈ ਸਭਿ ਦੁਖ ਨਿਵਾਰਣਹਾਰਿ[੧੩] ॥ ਲਿਖਿਆ ਮੇਟਿ ਨ ਸਕੀਐ ਜੋ ਧੁਰਿ ਲਿਖਿਆ ਕਰਤਾਰਿ ॥ ਮਨੁ ਤਨੁ ਸਉਪੇ ਕੰਤ ਕਉ ਸਬਦੇ ਧਰੇ ਪਿਆਰੁ ॥ ਬਿਨੁ ਨਾਵੈ ਕਿਨੈ ਨ ਪਾਇਆ ਦੇਖਹੁ ਰਿਦੈ ਬੀਚਾਰਿ ॥ ਨਾਨਕ ਸਾ ਸੁਆਲਿਓ[੧੪] ਸੁਲਖਣੀ ਜਿ ਰਾਵੀ[੧੫] ਸਿਰਜਨਹਾਰਿ ॥ ੧ ॥ ਮਃ ੩ ॥ ਮਾਇਆ ਮੋਹੁ ਗੁਬਾਰੁ ਹੈ ਤਿਸ ਦਾ ਨ ਦਿਸੈ ਉਰਵਾਰੁ ਨ ਪਾਰੁ ॥ ਮਨਮੁਖ‡ ਅਗਿਆਨੀ ਮਹਾ ਦੁਖੁ ਪਾਇਦੇ ਡੁਬੇ ਹਰਿਨਾਮੁ ਵਿਸਾਰਿ ॥ ਭਲਕੇ[੧੬] ਉਠਿ ਬਹੁ ਕਰਮ ਕਮਾਵਹਿ [੧੭]ਦੂਜੈ ਭਾਇ ਪਿਆਰੁ ॥ ਸਤਿਗੁਰੁ ਸੇਵਹਿ ਆਪਣਾ ਭਉਜਲੁ[੧੮] ਉਤਰੇ ਪਾਰਿ ॥ ਨਾਨਕ ਗੁਰਮੁਖਿ§ ਸਚਿ ਸਮਾਵਹਿ ਸਚੁ ਨਾਮੁ ਉਰਧਾਰਿ[੧੯] ॥ ੨ ॥ ਪਉੜੀ ॥ ਹਰਿ [੨੦]ਜਲਿ ਥਲਿ ਮਹੀਅਲਿ ਭਰਪੂਰਿ ਦੂਜਾ ਨਾਹਿ ਕੋਇ ॥ ਹਰਿ ਆਪਿ ਬਹਿ ਕਰੇ ਨਿਆਉ ਕੂੜਿਆਰ ਸਭ ਮਾਰਿ ਕਢੋਇ[੨੧] ॥ ਸਚਿਆਰਾ ਦੇਇ ਵਡਿਆਈ ਹਰਿ [੨੨]ਧਰਮ ਨਿਆਉ ਕੀਓਇ ॥ ਸਭ ਹਰਿ ਕੀ ਕਰਹੁ ਉਸਤਤਿ ਜਿਨਿ ਗਰੀਬ ਅਨਾਥ ਰਾਖਿ ਲੀਓਇ ॥ ਜੈਕਾਰੁ[੨੩] ਕੀਓ ਧਰਮੀਆ ਕਾ ਪਾਪੀ ਕਉ ਡੰਡੁ[੨੪] ਦੀਓਇ॥੧੬॥ ਸਲੋਕ ਮਃ ੩॥ ਮਨਮੁਖ ਮੈਲੀ ਕਾਮਣੀ[੨੫] ਕੁਲਖਣੀ ਕੁਨਾਰਿ[੨੬]॥ ਪਿਰੁ ਛੋਡਿਆ ਘਰਿ ਆਪਣਾ [੨੭]ਪਰ ਪੁਰਖੈ ਨਾਲਿ ਪਿਆਰੁ ॥ ਤ੍ਰਿਸਨਾ ਕਦੇ ਨ ਚੁਕਈ[੨੮] ਜਲਦੀ ਕਰੇ ਪੂਕਾਰ ॥ ਨਾਨਕ ਬਿਨੁ ਨਾਵੈ ਕੁਰੂਪਿ ਕੁਸੋਹਣੀ [੨੯]ਪਰਹਰਿ ਛੋਡੀ ਭਤਾਰਿ ॥੧॥ ਮਃ ੩ ॥ ਸਬਦਿ ਰਤੀ ਸੋਹਾਗਣੀ ਸਤਿਗੁਰ ਕੈ

੧ ਓਹ ਇਸ ਜਹਾਨ ਤੇ ਅਗਲੇ ਜਹਾਨ ਸੁਰਖ਼ਰੂ ਹਨ।
੨ ਸਿਰੋਪਾ ਲੈ ਕੇ, ਇੱਜ਼ਤ ਨਾਲ।
੩ ਵੱਢ ਕੇ ਸੁੱਟ ਦੇਈਏ।
੪ ਸਰੀਰ ਰੂਪੀ ਪਿੰਜਰਾ।
੫ ਪਿਆਰ ਦੀ ਖਿੱਚ।
੬ ਸਾੜ ਦੇਹ।
੭ ਜੰਮ ਕੇ ਮਰਦੀ ਹੈ।
੮ ਅੰਤ ਸਮੇਂ, ਅਖ਼ੀਰਲੇ ਮੌਕੇ ਤੇ।
੯ ਸਾਰੀ ਤੂੰਖ ਤੇ ਤੂੰਹ।
੧੦ ਖੋਟੇ, ਵੈਰੀ।
੧੧ ਯਾਦ ਕਰ, ਸਿਮਰ।
੧੨ ਲਿਆ ਕੇ।
੧੩ ਦੂਰ ਕਰਨ ਵਾਲਾ।
੧੪ ਸੋਹਣੀ।
੧੫ ਭੋਗੀ ਹੈ। ਉਹੋ ਸੋਹਣੀ ਤੇ ਸੁਚੱਜੀ ਹੈ, ਜਿਸ ਨੂੰ ਕਰਤਾਰ ਨੇ ਅਪਣਾਇਆ ਹੈ।
੧੬ ਹਰ ਰੋਜ਼, ਨਿੱਤ।
੧੭ ਦ੍ਵੈਤ ਭਾਵ ਵਿੱਚ ਪਿਆਰ ਹੈ। ਰੱਬ ਨੂੰ ਛੱਡ ਕੇ ਮਾਇਆ ਦੇ ਮੋਹ ਵਿੱਚ ਲੱਗੇ ਹਨ।
੧੮ ਸੰਸਾਰ ਸਾਗਰ।
੧੯ (ਉਰ) ਦਿਲ ਵਿੱਚ ਧਾਰ ਕੇ।
੨੦ ਪਾਣੀ ਵਿੱਚ, ਸੁੱਕੀ ਧਰਤੀ ਵਿੱਚ ਅਤੇ ਧਰਤ ਅਸਮਾਨ ਦੇ ਵਿੱਚਕਾਰ।
੨੧ ਕੱਢ ਦਿੱਤੇ ਹਨ ਮਾਰ ਕੇ।
੨੨ ਧਰਮ ਦਾ ਨਿਆਂ, ਸੱਚਾ ਇਨਸਾਫ਼ ਕੀਤਾ।
੨੩ ਉੱਚੀ ਸੁਰ ਨਾਲ ਜੈ ਜੈ ਕਰ ਕੇ ਨਮਸਕਾਰ ਕਰਨਾ; ਜੈ ਜੈ ਕਰ ਕੇ ਸਲਾਹੁਣਾ, ਫ਼ਤਹ।
੨੪ ਦੰਡ, ਸਜ਼ਾ।
੨੫ ਇਸਤਰੀ।
੨੬ ਬੁਰੀ ਇਸਤਰੀ।
੨੭ ਪਰਾਏ ਪੁਰਸ਼ ਨਾਲ ਪਿਆਰ ਹੈ ਤੇ ਆਪਣਾ ਪਿਰ ਘਰ ਵਿੱਚ ਛੱਡ ਆਈ ਹੈ।
੨੮ ਦੂਰ ਹੁੰਦੀ।
੨੯ ਦੂਰ ਕਰ ਕੇ ਛਡ ਦਿੱਤੀ ਪਤੀ ਨੇ।

---

* ਪਾਣੀ ਦੇ ਟੋਏ ਵਿੱਚ। ਕਸਤੂਰੀ ਦੇ ਭੁਲੇਵੇਂ ਗੰਦੇ ਟੋਏ ਵਿੱਚ ਡਿੱਗੀ ਹੈ। ਹਿਰਨ ਦੀ ਆਪਣੀ ਧੁੰਨੀ ਵਿੱਚ ਕਸਤੂਰੀ ਹੁੰਦੀ ਹੈ, ਪਰ ਉਸ ਨੂੰ ਭੁਲੇਖਾ ਹੁੰਦਾ ਹੈ ਕਿ ਕਸਤੂਰੀ ਕਿਧਰੇ ਬਾਹਰ ਹੈ, ਇਸ ਲਈ ਉਹ ਇਧਰ ਉਧਰ ਰਾਹ ਕੁਰਾਹ ਭਜਦਾ ਫਿਰਦਾ ਹੈ। ਇਸ ਤਰ੍ਹਾਂ ਮੁਢੋਂ ਘੁਥਾ ਹੋਣ ਕਰ ਕੇ ਕਿਧਰੇ ਗੰਦੇ ਪਾਣੀ ਦੇ ਟੋਏ ਵਿੱਚ ਜਾ ਪੈਂਦਾ ਹੈ। ਮਨੁੱਖ ਆਪਣੇ ਅਸਲੇ ਨੂੰ ਵਿਸਾਰ ਕੇ ਆਵਾਗਉਣ ਦੇ ਗੇੜ੍ਹੇ ਪਿਆ ਕਢਦਾ ਹੈ। ਆਪਣੇ ਅੰਤਰ-ਆਤਮੇ ਵਸਦੇ ਸੁਖ ਨੂੰ ਬਾਹਰ ਦੀਆਂ ਚੀਜ਼ਾਂ ਵਿੱਚ ਭੁਲੇਖੇ ਨਾਲ ਵੇਖਦਾ ਵੇਖਦਾ ਵਿਸ਼ੇ ਵਿਕਾਰਾਂ ਵਿੱਚ ਜਾ ਪੈਂਦਾ ਹੈ।

† ਕੋਝੀ ਭੈੜੇ ਲੱਛਣਾਂ ਵਾਲੀ ਜੀਵ ਰੂਪ ਇਸਤਰੀ, ਮਨ ਦੇ ਖੋਟੇ ਹੋਣ ਕਰ ਕੇ ਝੂਠੀ ਹੈ, ਫਿਰ ਭੀ ਸੁਹਾਗਣਾਂ ਵਾਲੇ ਵੇਸ ਕਰਦੀ ਹੈ, (ਭਾਵ ਜੀਵ ਮਨਮੁੱਖ ਹੋਣ ਤੇ ਭੀ ਗੁਰਮੁਖਾਂ ਵਾਲੇ ਧਾਰਮਕ ਕੰਮਾਂ ਦੇ ਦਿਖਾਵੇ ਕਰਦਾ ਹੈ)। ਪਤੀ ਦੇ ਹੁਕਮ ਵਿੱਚ ਨਹੀਂ ਚਲਦੀ, ਸਗੋਂ ਮੂਰਖ ਤੀਵੀਂ ਅੱਗੋਂ ਹੁਕਮ ਕਰਦੀ ਹੈ।

‡ ਦੇਖੋ ਪੰਨਾ ੧੧, ਨੋਟ ੨੧।

§ ਦੇਖੋ ਪੰਨਾ ੧੧, ਨੋਟ ੨੦।

ਭਾਇ ਪਿਆਰਿ ॥ [1]ਸਦਾ ਰਾਵੇ ਪਿਰੁ ਆਪਣਾ ਸਚੈ ਪ੍ਰੇਮਿ ਪਿਆਰਿ ॥ *ਅਤਿ
ਸੁਆਲਿਉ ਸੁੰਦਰੀ ਸੋਭਾਵੰਤੀ ਨਾਰਿ ॥ ਨਾਨਕ ਨਾਮਿ ਸੋਹਾਗਣੀ ਮੇਲੀ
ਮੇਲਣਹਾਰਿ ॥ ੨ ॥ ਪਉੜੀ ॥ ਹਰਿ ਤੇਰੀ ਸਭ ਕਰਹਿ ਉਸਤਤਿ ਜਿਨਿ ਫਾਥੇ[2]
ਕਾਢਿਆ ॥ ਹਰਿ ਤੁਧਨੋ ਕਰਹਿ ਸਭ ਨਮਸਕਾਰੁ ਜਿਨਿ ਪਾਪੈ ਤੇ ਰਾਖਿਆ ॥ ਹਰਿ
ਨਿਮਾਣਿਆ ਤੂੰ ਮਾਣੁ ਹਰਿ ਡਾਢੀਹੂੰ[3] ਤੂੰ ਡਾਢਿਆ ॥ ਹਰਿ ਅਹੰਕਾਰੀਆ ਮਾਰਿ
ਨਿਵਾਏ [4]ਮਨਮੁਖ ਮੂੜ ਸਾਧਿਆ ॥ ਹਰਿ ਭਗਤਾ ਦੇਇ ਵਡਿਆਈ ਗਰੀਬ
ਅਨਾਥਿਆ ॥੧੭॥ ਸਲੋਕ ਮਃ ੩ ॥ ਸਤਿਗੁਰ ਕੈ ਭਾਣੈ ਜੋ ਚਲੈ ਤਿਸੁ ਵਡਿਆਈ
ਵਡੀ ਹੋਇ ॥ †ਹਰਿ ਕਾ ਨਾਮੁ ਉਤਮੁ ਮਨਿ ਵਸੈ ਮੇਟਿ ਨ ਸਕੈ ਕੋਇ ॥ ਕਿਰਪਾ
ਕਰੇ ਜਿਸੁ ਆਪਣੀ ਤਿਸੁ ਕਰਮਿ[5] ਪਰਾਪਤਿ ਹੋਇ ॥ ਨਾਨਕ ‡ਕਾਰਣੁ ਕਰਤੇ
ਵਸਿ ਹੈ ਗੁਰਮੁਖਿ ਬੂਝੈ ਕੋਇ ॥ ੧ ॥ ਮਃ ੩ ॥ §ਨਾਨਕ ਹਰਿਨਾਮੁ ਜਿਨੀ
ਆਰਾਧਿਆ ਅਨਦਿਨੁ ਹਰਿ ਲਿਵ ਤਾਰ[6] ॥ ਮਾਇਆ ਬੰਦੀ[7] ਖਸਮ ਕੀ ਤਿਨ
ਅਗੈ ਕਮਾਵੈ ਕਾਰ ॥ ਪੂਰੈ ਪੂਰਾ ਕਰਿ ਛੋਡਿਆ ਹੁਕਮਿ ਸਵਾਰਣਹਾਰ ॥
ਗੁਰ ਪਰਸਾਦੀ[8] ਜਿਨਿ ਬੁਝਿਆ ਤਿਨਿ ਪਾਇਆ ਮੋਖਦੁਆਰੁ[9] ॥ ਮਨਮੁਖ ਹੁਕਮੁ
ਨ ਜਾਣਨੀ ਤਿਨ ਮਾਰੇ ਜਮ ਜੰਦਾਰੁ[10] ॥ [11]ਗੁਰਮੁਖਿ ਜਿਨੀ ਅਰਾਧਿਆ ਤਿਨੀ
ਤਰਿਆ ਭਉਜਲੁ ਸੰਸਾਰੁ ॥ ਸਭਿ ਅਉਗਣ ਗੁਣੀ[12] ਮਿਟਾਇਆ ਗੁਰੁ ਆਪੇ
ਬਖਸਣਹਾਰੁ ॥ ੨ ॥ ਪਉੜੀ ॥ ¶ਹਰਿ ਕੀ ਭਗਤਾ ਪਰਤੀਤਿ ਹਰਿ ਸਭ ਕਿਛੁ
ਜਾਣਦਾ ॥ ਹਰਿ ਜੇਵਡੁ ਨਾਹੀ ਕੋਈ ਜਾਣੁ[13] ਹਰਿ ਧਰਮੁ[14] ਬੀਚਾਰਦਾ ॥
ਕਾੜਾ[15] ਅੰਦੇਸਾ[16] ਕਿਉ ਕੀਜੈ ਜਾ ਨਾਹੀ ਅਧਰਮਿ[17] ਮਾਰਦਾ ॥ ਸਚਾ
ਸਾਹਿਬੁ ਸਚੁ ਨਿਆਉ ਪਾਪੀ ਨਰੁ ਹਾਰਦਾ ॥ ਸਾਲਾਹਿਹੁ ਭਗਤਹੁ ਕਰ[18] ਜੋੜਿ
ਹਰਿ ਭਗਤ ਜਨ ਤਾਰਦਾ ॥੧੮॥ ਸਲੋਕ ਮਃ ੩ ॥ ਆਪਣੇ ਪ੍ਰੀਤਮ ਮਿਲਿ
ਰਹਾ ਅੰਤਰਿ ਰਖਾ [19]ਉਰਿ ਧਾਰਿ ॥ ਸਾਲਾਹੀ ਸੋ ਪ੍ਰਭ ਸਦਾ ਸਦਾ ਗੁਰ ਕੈ ਹੇਤਿ
ਪਿਆਰਿ ॥ ਨਾਨਕ ਜਿਸੁ ਨਦਰਿ ਕਰੇ ਤਿਸੁ ਮੇਲਿ ਲਏ ਸਾਈ ਸੁਹਾਗਣਿ ਨਾਰਿ ॥
੧ ॥ ਮਃ ੩ ॥ ਗੁਰਸੇਵਾ ਤੇ ਹਰਿ ਪਾਈਐ ਜਾ ਕਉ ਨਦਰਿ ਕਰੇਇ ॥ ਮਾਣਸ
ਤੇ ਦੇਵਤੇ ਭਏ ਧਿਆਇਆ ਨਾਮੁ ਹਰੇ ॥ ਹਉਮੈ ਮਾਰਿ ਮਿਲਾਇਅਨੁ ਗੁਰ ਕੈ
ਸਬਦਿ ਤਰੇ ॥ ਨਾਨਕ ਸਹਜਿ[20] ਸਮਾਇਅਨੁ ਹਰਿ ਆਪਣੀ ਕ੍ਰਿਪਾ ਕਰੇ ॥੨॥
ਪਉੜੀ ॥ ਹਰਿ ਆਪਣੀ ਭਗਤਿ ਕਰਾਇ ਵਡਿਆਈ ਵੇਖਾਲੀਅਨੁ ॥
[21]ਆਪਣੀ ਆਪਿ ਕਰੇ ਪਰਤੀਤਿ ਆਪੇ ਸੇਵ ਘਾਲੀਅਨੁ ॥ ਹਰਿ ਭਗਤਾ ਨੋ
ਦੇਇ ਅਨੰਦੁ ਥਿਰੁ[22] ਘਰੀ ਬਹਾਲਿਅਨੁ ॥ ਪਾਪੀਆ ਨੋ ਨ ਦੇਈ ਥਿਰੁ ਰਹਣਿ

੧ ਹਮੇਸ਼ਾਂ ਆਪਣੇ ਪਤੀ ਨੂੰ ਭੋਗਦੀ ਹੈ, ਸੱਚੇ ਪ੍ਰੇਮ ਤੇ ਪਿਆਰ ਕਰ ਕੇ।

੨ ਫਸਿਆਂ ਨੂੰ।

੩ ਡਾਢਿਆਂ ਤੋਂ ਡਾਢਾ ਹੈਂ, ਜ਼ੋਰਾਵਰਾਂ ਉਤੇ ਜ਼ੋਰਾਵਰ ਹੈਂ।

੪ ਆਪ-ਹੁਦਰਿਆਂ ਮੂਰਖਾਂ ਨੂੰ ਹਰੀ ਸੋਧਦਾ ਹੈ; ਕਾਬੂ ਕਰਦਾ ਹੈ।

੫ ਬਖਸ਼ਿਸ਼ ਦੁਆਰਾ।

੬ ਲਿਵ ਦੀ ਤਾਰ, ਇੱਕਰਸ ਲਿਵ।

੭ ਦਾਸੀ, ਸੇਵਕ।

੮ ਗੁਰੂ ਦੀ ਕਿਰਪਾ ਦੁਆਰਾ।

੯ ਮੁਕਤੀ ਦਾ ਦੁਆਰਾ।

੧੦ ਜ਼ਮ ਜ਼ਾਲਮ। ਜੰਦਾਲ [ਫ਼ਾਰਸੀ]=ਗਵਾਰ, ਸ਼ਰਾਬੀ, ਅਵੈੜਾ, ਡਾਢਾ।

੧੧ ਗੁਰੂ ਦੁਆਰੇ ਜਿਨ੍ਹਾਂ ਨੇ ਹਰੀ ਨੂੰ ਸਿਮਰਿਆ ਹੈ, ਉਨ੍ਹਾਂ ਨੇ ਸੰਸਾਰ, ਜੋ ਹਸਤੀ ਦਾ ਸਮੁੰਦਰ ਹੈ, ਤਰਿਆ ਹੈ।

੧੨ ਗੁਣਾਂ ਨਾਲ।

੧੩ ਜਾਣੂ, ਜਾਨਣ ਵਾਲਾ, ਸਿਆਣਾ।

੧੪ ਨਿਆਉਂ।

੧੫ ਝੋਰਾ, ਫ਼ਿਕਰ।

੧੬ ਡਰ।

੧੭ ਅਨਿਆਇ ਕਰ ਕੇ। ਬੇਇਨਸਾਫ਼ੀ ਨਹੀਂ ਕਰਦਾ।

੧੮ ਹੱਥ।

੧੯ ਦਿਲ ਵਿੱਚ ਵਸਾ ਕੇ।

੨੦ ਸਭ ਤੋਂ ਉੱਚੀ ਪੂਰਨ ਗਿਆਨ ਅਤੇ ਸ਼ਾਂਤੀ ਵਾਲੀ ਅਵਸਥਾ ਵਿੱਚ। ਹਰੀ ਨੇ ਆਪਣੀ ਮਿਹਰ ਕਰ ਕੇ ਉਨ੍ਹਾਂ ਨੂੰ ਸਹਜ ਵਿੱਚ ਸਮਾ ਲਿਆ ਹੈ, ਪਰਮ ਪਦ ਤੇ ਪੁਚਾ ਦਿੱਤਾ ਹੈ।

੨੧ ਹਰੀ ਨੇ ਆਪਣਾ ਨਿਸਚਾ ਆਪ ਕਰਾ ਕੇ ਆਪ ਹੀ ਭਗਤ ਰੂਪ ਹੋ ਕੇ ਸੇਵਾ ਕਮਾਈ ਹੈ।

੨੨ ਅਡੋਲ। ਪੱਕਾ ਟਿਕਾਣਾ ਦੇ ਕੇ ਘਰ ਵਿੱਚ (ਆਪਣੀ ਹਜ਼ੂਰੀ ਵਿੱਚ) ਬਿਠਾਇਆ ਹੈ।

---

* ਉਹ ਅਤੀ ਸੁੰਦਰ, ਸੋਹਣੀ ਤੇ ਜਸ ਵਾਲੀ ਇਸਤਰੀ ਹੈ। ਹੇ ਨਾਨਕ! ਉਹ ਨਾਮ ਕਰ ਕੇ (ਨਾਮ ਵਿੱਚ ਲੱਗੀ ਹੋਣ ਕਰ ਕੇ) ਸੋਹਾਗਣ ਹੈ, ਜਿਸ ਨੂੰ ਮੇਲਣ ਵਾਲੇ ਵਾਹਿਗੁਰੂ ਨੇ ਆਪ ਮੇਲਿਆ ਹੈ, ਸੰਜੋਗ ਵਿੱਚ ਲਿਆਂਦਾ ਹੈ।

† ਜਿਸ ਦੇ ਮਨ ਵਿੱਚ ਹਰੀ ਦਾ ਉੱਤਮ ਨਾਮ ਵਸਦਾ ਹੈ, ਉਸ ਨੂੰ ਕੋਈ ਮਿਟਾ ਨਹੀਂ ਸਕਦਾ: "ਜਿਨ ਕਉ ਸਤਿਗੁਰਿ ਥਾਪਿਆ ਤਿਨ ਮੇਟਿ ਨ ਸਕੈ ਕੋਇ। ਓਨਾ ਅੰਦਰਿ ਨਾਮੁ ਨਿਧਾਨੁ ਹੈ ਨਾਮੋ ਪਰਗਟੁ ਹੋਇ" (ਸ੍ਰੀਰਾਗ ਮ: ੧, ਪੰਨਾ ੧੭)।

‡ ਕਿਰਪਾ ਦਾ ਢੋ ਢੁਕਾਉਣਾ, ਮਿਹਰ ਦਾ ਅਵਸਰ ਬਣਾ ਦੇਣਾ, ਇਹ ਭੀ ਕਰਤੇ ਦੇ ਆਪਣੇ ਹਥ ਹੈ। ਇਹ ਗਲ ਗੁਰੂ ਦੁਆਰੇ ਕੋਈ ਵਿਰਲਾ ਹੀ ਬੁਝਦਾ ਹੈ।

§ ਹੇ ਨਾਨਕ! ਜਿਨ੍ਹਾਂ ਨੇ ਹਰੀ ਨਾਮ ਸਿਮਰਿਆ ਹੈ, ਨਿਤਾਪ੍ਰਤਿ ਹਰੀ ਵਿੱਚ ਲਗਾਤਾਰ ਬਿਰਤੀ ਜੋੜੀ ਹੈ, ਉਨ੍ਹਾਂ ਦੇ ਅਗੇ ਮਾਇਆ, ਜੋ ਵਾਹਿਗੁਰੂ ਮਾਲਕ ਦੀ ਗੋਲੀ ਹੈ, ਸੇਵਾ ਕਮਾਉਂਦੀ ਹੈ। ਉਨ੍ਹਾਂ ਨੂੰ ਪੂਰੇ ਵਾਹਿਗੁਰੂ ਨੇ ਸੁਧਾਰਨ ਵਾਲੇ ਦੇ ਹੁਕਮ ਵਿੱਚ ਰਹਿਣ ਵਾਲਾ ਕਾਮਲ ਪੁਰਸ਼ ਬਣਾ ਦਿੱਤਾ ਹੈ।

¶ ਭਗਤਾਂ ਨੂੰ ਹਰੀ ਉੱਤੇ ਨਿਸਚਾ ਹੈ ਕਿ ਉਹ ਸਭ ਕੁਝ ਜਾਣਦਾ ਹੈ। ਉਸ ਜੇਹਾ ਕੋਈ ਪਾਰਖੂ ਨਹੀਂ; ਉਹ ਸੱਚੋ ਸੱਚ ਨਿਤਾਰਦਾ ਹੈ। ਫਿਰ ਝੋਰਾ ਤੇ ਡਰ ਕਿਉਂ ਕਰੀਏ, ਜਦ ਸਾਨੂੰ ਪਤਾ ਹੈ ਕਿ ਉਹ ਕਿਸੇ ਨੂੰ ਧੱਕਾ ਕਰ ਕੇ ਨਹੀਂ ਮਾਰਦਾ।

ਚੁਣਿ[੧] ਨਰਕ ਘੋਰਿ ਚਾਲਿਅਨੁ ॥ ਹਰਿ ਭਗਤਾ ਨੋ ਦੇਇ ਪਿਆਰੁ ਕਰਿ ਅੰਗੁ[੨] ਨਿਸਤਾਰਿਅਨੁ[੩] ॥ ੧੯ ॥ ਸਲੋਕ ਮ: ੧* ॥ ਕੁਬੁਧਿ ਡੂਮਣੀ[੪] ਕੁਦਇਆ ਕਸਾਇਣਿ ਪਰ ਨਿੰਦਾ ਘਟ[੫] ਚੂਹੜੀ ਮੁਠੀ[੬] ਕ੍ਰੋਧਿ ਚੰਡਾਲਿ ॥ ਕਾਰੀ[੭] ਕਢੀ ਕਿਆ ਥੀਐ[੮] ਜਾਂ ਚਾਰੇ ਬੈਠੀਆ ਨਾਲਿ ॥ ਸਚੁ ਸੰਜਮੁ[੯] ਕਰਣੀ ਕਾਰਾਂ ਨਾਵਣੁ[੧੦] ਨਾਉ ਜਪੇਹੀ ॥ ਨਾਨਕ ਅਗੈ ਊਤਮ ਸੇਈ ਜਿ ਪਾਪਾਂ ਪੰਦਿ[੧੧] ਨ ਦੇਹੀ ॥ ੧ ॥ ਮ: ੧† ॥ ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਕਰੇਇ ॥ ਜੋ ਤਿਸੁ ਭਾਵੈ ਨਾਨਕਾ[੧੨] ਕਾਗਹੁ ਹੰਸੁ ਕਰੇਇ ॥ ੨ ॥ ਪਉੜੀ ॥ ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ ॥ ਕਾਰਜੁ ਦੇਇ ਸਵਾਰਿ[੧੩] ਸਤਿਗੁਰ ਸਚੁ ਸਾਖੀਐ ॥ ਸੰਤਾ ਸੰਗਿ ਨਿਧਾਨੁ[੧੪] ਅੰਮ੍ਰਿਤੁ ਚਾਖੀਐ ॥ [੧੫]ਭੈ ਭੰਜਨ ਮਿਹਰਵਾਨ ਦਾਸ ਕੀ ਰਾਖੀਐ ॥ ਨਾਨਕ ਹਰਿਗੁਣ ਗਾਇ ਅਲਖੁ ਪ੍ਰਭੁ ਲਾਖੀਐ[੧੬] ॥ ੨੦ ॥ ਸਲੋਕ ਮ: ੩ ॥ ਜੀਉ ਪਿੰਡੁ[੧੭] ਸਭੁ ਤਿਸ ਕਾ ਸਭਸੈ ਦੇਇ ਅਧਾਰੁ[੧੮] ॥ ਨਾਨਕ ਗੁਰਮੁਖਿ[੧੯] ਸੇਵੀਐ ਸਦਾ ਸਦਾ ਦਾਤਾਰੁ ॥ ਹਉ ਬਲਿਹਾਰੀ[੨੦] ਤਿਨ ਕਉ ਜਿਨਿ ਧਿਆਇਆ ਹਰਿ ਨਰੰਕਾਰੁ ॥ [੨੧]ਓਨਾ ਕੇ ਮੁਖ ਸਦ ਉਜਲੇ ਓਨਾ ਨੋ ਸਭੁ ਜਗਤੁ ਕਰੇ ਨਮਸਕਾਰੁ ॥ ੧ ॥ ਮ: ੩ ॥ ਸਤਿਗੁਰ ਮਿਲਿਐ[੨੨] ਉਲਟੀ ਭਈ ‡ ਨਵ ਨਿਧਿ ਖਰਚਿਉ ਖਾਉ ॥ ਅਠਾਰਹ ਸਿਧੀ§ ਪਿਛੈ ਲਗੀਆ ਫਿਰਨਿ [੨੩]ਨਿਜ ਘਰਿ ਵਸੈ ਨਿਜ ਥਾਇ ॥ ਅਨਹਦ[੨੪] ਧੁਨੀ ਸਦ ਵਜਦੇ ਉਨਮਨਿ[੨੫] ਹਰਿ ਲਿਵ ਲਾਇ ॥ ਨਾਨਕ ਹਰਿ ਭਗਤਿ ਤਿਨਾ ਕੈ ਮਨਿ ਵਸੈ [੨੬]ਜਿਨ ਮਸਤਕਿ ਲਿਖਿਆ ਧੁਰਿ ਪਾਇ ॥ ੨ ॥ ਪਉੜੀ¶ ॥ ਹਉ ਢਾਢੀ[੨੭] ਹਰਿ ਪ੍ਰਭ ਖਸਮ ਕਾ ਹਰਿ ਕੈ ਦਰਿ ਆਇਆ ॥ ਹਰਿ ਅੰਦਰਿ ਸੁਣੀ ਪੂਕਾਰ ਢਾਢੀ [੨੮]ਮੁਖਿ ਲਾਇਆ ॥ ਹਰਿ ਪੁਛਿਆ ਢਾਢੀ ਸਦਿ ਕੈ ਕਿਤੁ ਅਰਥਿ[੨੯] ਤੂੰ ਆਇਆ ॥ ਨਿਤ ਦੇਵਹੁ ਦਾਨੁ ਦਇਆਲ ਪ੍ਰਭ ਹਰਿ ਨਾਮੁ ਧਿਆਇਆ ॥ ਹਰਿ ਦਾਤੈ ਹਰਿ ਨਾਮੁ ਜਪਾਇਆ ਨਾਨਕੁ ਪੈਨਾਇਆ[੩੦] ॥ ੨੧ ॥ ੧ ॥ ਸੁਧੁ

ੴ ਸਤਿਗੁਰ ਪ੍ਰਸਾਦਿ ॥ ॥ ਸਿਰੀਰਾਗੁ ॥ ਕਬੀਰ × ਜੀਉ ਕਾ ॥ ॰॰ਏਕੁ ਸੁਆਨੁ ਕੈ ਘਰਿ ਗਾਵਣਾ ॥ ਜਨਨੀ[੩੧] ਜਾਨਤ ਸੁਤੁ[੩੨] ਬਡਾ ਹੋਤੁ ਹੈ ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ[੩੩] ਘਟਤੁ ਹੈ ॥ [੩੪]ਮੋਰ ਮੋਰ ਕਰਿ ਅਧਿਕ[੩੫]

੧ ਨਰਕ ਡਰਾਉਣੇ ਵਲ ਧੱਕ ਦਿਤਾ ਹੈ।
੨ ਪੱਖ ਕਰ ਕੇ।
੩ ਤਾਰਿਆ ਹੈ।
੪ ਮਿਰਾਸਣ।
੫ ਦਿਲ ਦੀ, ਅੰਦਰ ਦੀ। ਸਾਡੇ ਅੰਦਰ ਖੋਟੀ ਮੱਤ ਡੂਮਣੀ ਹੈ, ਬੇਤਰਸੀ ਕਸਾਇਣ ਹੈ, ਪਰਾਈ ਨਿੰਦਾ ਚੂਹੜੀ ਹੈ ਅਤੇ ਕ੍ਰੋਧ ਚੰਡਾਲਨੀ ਨੇ ਠੱਗਿਆ ਹੈ।
੬ ਠੱਗੀ ਹੋਈ।
੭ ਚੌਂਕੇ ਦੀਆਂ ਲੀਕਾਂ।
੮ ਹੋ ਜਾਂਦਾ ਹੈ।
੯ ਜੁਗਤੀ ਚਉਂਕੇ ਨੂੰ ਸੁੱਚਾ ਰਖਣ ਦੀ।
੧੦ ਇਸ਼ਨਾਨ।
੧੧ ਪੰਦਿ [ਫ਼ਾਰਸੀ ਪਦ ਹੈ]=ਨਸੀਹਤ, ਸਿੱਖਿਆ। ਅੱਗੇ ਜਾ ਕੇ ਚੰਗੇ ਉਹੋ ਗਿਣੇ ਜਾਣ ਗੇ, ਜੋ ਇਥੇ ਕਿਸੇ ਨੂੰ ਪਾਪਾਂ ਵਾਲੀ ਸਿੱਖਿਆ ਨਹੀਂ ਦਿੰਦੇ। (ਸੁੱਚਮ ਕਰਨ ਵਾਲੇ ਪੰਡਿਤ ਨੂੰ ਕਹਿ ਰਹੇ ਹਨ)।
੧੨ ਕਾਂ ਤੋਂ ਹੰਸ, ਭਾਵ ਪਾਪੀ ਤੋਂ ਸੁਅੱਛ ਆਚਰਣ ਵਾਲਾ।
੧੩ ਸੱਚੇ ਸਤਿਗੁਰੂ ਦੀ ਸਿੱਖਿਆ ਦੁਆਰਾ।
੧੪ ਖ਼ਜ਼ਾਨਾ (ਨਾਮ ਅੰਮ੍ਰਿਤ ਰੂਪ)।
੧੫ ਹੇ ਡਰ ਦੇ ਨਾਸ ਕਰਨ ਵਾਲੇ ਕਿਰਪਾਲੂ!
੧੬ ਸਮਝੀਏ (ਨਾ ਸਮਝ ਵਿਚ ਆਵਣ ਵਾਲੇ ਪ੍ਰਭੂ ਨੂੰ)।
੧੭ ਸਰੀਰ।
੧੮ ਆਸਰਾ, ਸਹਾਰਾ। ੧੯ ਗੁਰੂ ਦੀ ਰਾਹੀਂ।
੨੦ ਕੁਰਬਾਣ, ਵਾਰਨੇ।
੨੧ ਉਨ੍ਹਾਂ ਦੇ ਮੂੰਹ ਸਦਾ ਚਮਕਦੇ ਹਨ, ਉਹ ਸੁਰਖ਼ਰੂ ਹਨ।
੨੨ ਸੰਸਾਰ ਵਲੋਂ ਮੁੜ ਪਈ।
੨੩ ਆਪਣੇ ਸਰੂਪ ਵਿਚ ਹੀ ਆਪਣੇ ਅੰਤਹਕਰਣ ਵਿਚ ਟਿੱਕ ਕੇ ਰਹਿੰਦਾ ਹੈ।
੨੪ ਬਿਨਾਂ ਵਜਾਏ ਵਜਣ ਵਾਲਾ ਸੰਗੀਤ। ਗੁਰਮਤਿ ਅਨੁਸਾਰ ਆਤਮ ਮੰਡਲ ਦਾ ਸੰਗੀਤ ਜੋ ਕੰਨਾਂ ਦਾ ਵਿਸ਼ਾ ਨਹੀਂ, ਕੇਵਲ ਅੰਦਰ ਦੀ ਇਕਾਗ੍ਰਤਾ ਵਿਚ ਅਨੁਭਵ ਕਰੀਦਾ ਹੈ। ਆਤਮਕ ਅਨੰਦ ਨੂੰ ਹੀ ਅਨਹਦ ਸ਼ਬਦ ਜਾਂ ਧੁਨੀ ਕਰਕੇ ਲਿਖਿਆ ਹੈ।
੨੫ ਉਨਮਨ ਅਵਸਥਾ ਵਿਚ, ਸੰਸਾਰ ਦੀਆਂ ਖ਼ਾਹਸ਼ਾਂ ਤੋਂ ਉੱਚਾ ਚੜ੍ਹ ਕੇ।
੨੬ ਜਿਨ੍ਹਾਂ ਦੇ ਮੱਥੇ ਤੇ ਧੁਰੋਂ ਹੀ (ਵਾਹਿਗੁਰੂ ਦੇ ਹਜ਼ੂਰੋਂ) ਹੁਕਮ ਲਿਖੀ ਕੇ ਪਿਆ ਹੈ।
੨੭ ਢੱਡ ਨਾਲ ਵਾਰ ਗਾਉਣ ਵਾਲਾ, ਜੱਸ ਗਾਉਣ ਵਾਲਾ।
੨੮ ਸਾਮ੍ਹਣੇ ਸੱਦਿਆ।
੨੯ ਪ੍ਰਯੋਜਨ ਜਾਂ ਮਤਲਬ ਲਈ।
੩੦ ਖਿਲ੍ਹਤ ਜਾਂ ਆਦਰ ਦੀ ਪੁਸ਼ਾਕ ਦਿਤੀ।
੩੧ ਮਾਂ। ੩੨ ਪੁਤਰ।
੩੩ ਉਮਰ। ੩੪ ਮੇਰਾ ਮੇਰਾ।
੩੫ ਬਹੁਤ।

---

* ਗੁਰੂ ਨਾਨਕ ਜੀ ਨੇ ਇੱਕ ਦਿਨ ਸਵੇਰ ਸਾਰ ਭਾਈ ਮਰਦਾਨੇ ਨੂੰ ਇੱਕ ਵੈਸ਼ਨੋ ਪਾਸ ਲਕੜਾਂ ਲੈਣ ਭੇਜਿਆ। ਉਹ ਅਜੇ ਚੌਂਕਾ ਭਾਂਡਾ ਕਰ ਰਿਹਾ ਸੀ। ਮਰਦਾਨੇ ਨੂੰ ਵੇਖ ਉਹਨੂੰ ਰੋਹ ਚੜ੍ਹ ਗਿਆ ਕਿ ਨੀਚ ਜਾਤਿ ਮੱਥੇ ਆਣਿ ਲੱਗਾ ਤੇ ਚਉਂਕੇ ਦੀ ਪਵਿੱਤ੍ਰਤਾ ਜਾਂਦੀ ਰਹੀ। ਗੁਰੂ ਜੀ ਨੇ ਉਸ ਪਰਥਾਇ ਇਹ ਸ਼ਬਦ ਉਚਾਰਿਆ।

† ਇਹੋ ਸਲੋਕ ਫਰੀਦ ਦੇ ਸਲੋਕਾਂ ਵਿਚ ਸਲੋਕ ੧੨੪ ਕਰਕੇ ਦਿੱਤਾ ਹੈ।

‡ ਨੌਂ ਨਿਧੀਆਂ, ਧਨ ਸੰਪਦਾ ਦੇ ਖਜ਼ਾਨੇ। ਦੇਖੋ ਪੰਨਾ ੧੦, ਫੁਟ ਨੋਟ §।

§ ਕਰਾਮਾਤੀ ਸ਼ਕਤੀਆਂ। ਦੇਖੋ ਪੰਨਾ ੧੦, ਫੁਟ ਨੋਟ ¶।

¶ ਦੇਖੋ ਇਹੋ ਜਹੇ ਭਾਵ ਵਾਲੀ ਅੰਤਲੀ ਪਉੜੀ ਵਾਰ ਮਾਝ ਮ: ੧ ਦੀ।

੦ ਕਈ ਵਾਰਾਂ ਦੇ ਅੰਤ ਵਿਚ 'ਸੁਧੁ' ਆਉਂਦਾ ਹੈ। ਇਸ ਦਾ ਭਾਵ ਹੈ ਕਿ ਅਸਲ ਨਾਲ ਮੇਲ ਕੇ ਸੋਧੀ ਹੋਈ ਠੀਕ ਹੈ। ਕਈ ਥਾਂ 'ਸੁਧ ਕੀਚੈ' ਹੈ, ਜੋ ਸ੍ਰੀ ਗੁਰੂ ਅਰਜਨ ਦੇਵ ਜੀ ਵਲੋਂ ਆਪਣੇ ਲਿਖਾਰੀ ਭਾਈ ਗੁਰਦਾਸ ਜੀ ਨੂੰ ਚਿਤਾਵਨੀ ਹੈ ਕਿ ਇਸ ਬਾਣੀ ਨੂੰ ਅਸਲ ਨਾਲ ਮੇਲ ਕੇ ਸੋਧ ਲੈਣਾ।

× ਬਨਾਰਸ ਵਿੱਚ ਰਹਿਣ ਵਾਲੇ ਇੱਕ ਉੱਘੇ ਭਗਤ ਜੋ ਸੰਨ ੧੩੯੮ ਤੋਂ ੧੫੧੮ ਤੱਕ ਜੀਵੇ।

⁂ ਇਹ ਸ਼ਬਦ 'ਏਕੁ ਸੁਆਨੁ ਦੁਇ ਸੁਆਨੀ ਨਾਲਿ' (ਸ੍ਰੀਰਾਗ ਮ: ੧ ਘਰੁ ੪) ਵਾਲੇ ਸ਼ਬਦ ਦੀ ਸੁਰ ਨਾਲ ਗਾਵਣਾ। ਉਹ ਘਰ ੪ ਵਿੱਚ ਗਾਇਆ ਜਾਂਦਾ ਹੈ, ਇਹ ਭੀ ਘਰ ੪ ਵਿੱਚ ਗਾਉਣਾ ਹੈ। ਦੇਖੋ ਪੰਨਾ ੨੪।

ਲਾਡੁ ਧਰਿ ਪੇਖਤ[੧] ਹੀ ਜਮਰਾਉ[੨] ਹਸੈ ॥ ੧ ॥ ਐਸਾ ਤੈਂ ਜਗੁ ਭਰਮਿ ਲਾਇਆ ॥ ਕੈਸੇ ਬੂਝੈ ਜਬ ਮੋਹਿਆ ਹੈ ਮਾਇਆ ॥ ੧ ॥ ਰਹਾਉ ॥ ਕਹਤ ਕਬੀਰ ਛੋਡਿ ਬਿਖਿਆ ਰਸ ਇਤੁ ਸੰਗਤਿ ਨਿਹਚਉ[੩] ਮਰਣਾ ॥ ਰਮਈਆ[੪] ਜਪਹੁ ਪ੍ਰਾਣੀ ਅਨਤ[੫] ਜੀਵਣ ਬਾਣੀ [੬]ਇਨਿ ਬਿਧਿ ਭਵਸਾਗਰੁ ਤਰਣਾ ॥ ੨ ॥ ਜਾਂ ਤਿਸੁ ਭਾਵੈ ਤਾ ਲਾਗੈ ਭਾਉ ॥ ਭਰਮੁ ਭੁਲਾਵਾ ਵਿਚਹੁ ਜਾਇ ॥ ਉਪਜੈ ਸਹਜੁ[੭] ਗਿਆਨ ਮਤਿ ਜਾਗੈ ॥ ਗੁਰਪ੍ਰਸਾਦਿ[੮] ਅੰਤਰਿ ਲਿਵ ਲਾਗੈ ॥ ੩ ॥ ਇਤੁ ਸੰਗਤਿ ਨਾਹੀ ਮਰਣਾ ॥ ਹੁਕਮੁ ਪਛਾਣਿ ਤਾ ਖਸਮੈ ਮਿਲਣਾ ॥੧॥*ਰਹਾਉ ਦੂਜਾ ॥ ਸਿਰੀਰਾਗੁ ਤ੍ਰਿਲੋਚਨ†ਕਾ ॥ ਮਾਇਆ ਮੋਹੁ ਮਨਿ ਆਗਲੜਾ[੯] ਪ੍ਰਾਣੀ ਜਰਾ[੧੦] ਮਰਣੁ ਭਉ ਵਿਸਰਿ ਗਇਆ ॥ ਕੁਟੰਬੁ ਦੇਖਿ [੧੧]ਬਿਗਸਹਿ ਕਮਲਾ ਜਿਉ [੧੨]ਪਰ ਘਰਿ ਜੋਹਹਿ ਕਪਟ ਨਰਾ ॥ ੧ ॥ ਦੂੜਾ[੧੩] ਆਇਓਹਿ [੧੪]ਜਮਹਿ ਤਣਾ ॥ ਤਿਨ ਆਗਲੜੈ[੧੫] ਮੈ ਰਹਣੁ ਨ ਜਾਇ ॥ ਕੋਈ ਕੋਈ ਸਾਜਣੁ ਆਇ ਕਹੈ ॥ ਮਿਲੁ ਮੇਰੇ ਬੀਠੁਲਾ‡ ਲੈ [੧੬]ਬਾਹੜੀ ਵਲਾਇ ॥ ਮਿਲੁ ਮੇਰੇ ਰਮਈਆ ਮੈ ਲੇਹਿ ਛਡਾਇ ॥੧॥ ਰਹਾਉ॥ [੧੭]ਅਨਿਕ ਅਨਿਕ ਭੋਗ ਰਾਜ ਬਿਸਰੇ ਪ੍ਰਾਣੀ ਸੰਸਾਰ ਸਾਗਰ ਪੈ ਅਮਰੁ ਭਇਆ ॥ ਮਾਇਆ ਮੂਠਾ[੧੮] ਚੇਤਸਿ ਨਾਹੀ ਜਨਮੁ ਗਵਾਇਓ ਆਲਸੀਆ ॥ ੨ ॥ [੧੯]ਬਿਖਮ ਘੋਰ ਪੰਥਿ ਚਾਲਣਾ ਪ੍ਰਾਣੀ [੨੦]ਰਵਿ ਸਸਿ ਤਹ ਨ ਪ੍ਰਵੇਸੰ ॥ ਮਾਇਆ ਮੋਹੁ ਤਬ ਬਿਸਰਿ ਗਇਆ ਜਾਂ [੨੧]ਤਜੀਅਲੇ ਸੰਸਾਰੰ ॥੩॥ ਆਜੁ ਮੇਰੈ ਮਨਿ ਪ੍ਰਗਟੁ ਭਇਆ ਹੈ ਪੇਖੀਅਲੇ[੨੨] ਧਰਮਰਾਓ ॥ ਤਹ [੨੩]ਕਰਦਲ ਕਰਨਿ ਮਹਾਬਲੀ ਤਿਨ ਆਗਲੜੈ ਮੈ ਰਹਣੁ ਨ ਜਾਇ॥੪॥ਜੇ ਕੋ ਮੂੰ[੨੪] ਉਪਦੇਸੁ ਕਰਤੁ ਹੈ ਤਾ ਵਣਿ ਤ੍ਰਿਣਿ ਰਤੜਾ ਨਾਰਾਇਣਾ ॥ ਐਜੀ ਤੂੰ ਆਪੇ ਸਭ ਕਿਛੁ ਜਾਣਦਾ ਬਦਤਿ[੨੫] ਤ੍ਰਿਲੋਚਨੁ ਰਾਮਈਆ ॥ ੫ ॥ ੨ ॥ ਸ੍ਰੀਰਾਗੁ ਭਗਤ ਕਬੀਰ ਜੀਉ ਕਾ ॥ ਅਚਰਜ ਏਕੁ ਸੁਨਹੁ ਰੇ ਪੰਡੀਆ[੨੬] ਅਬ ਕਿਛੁ ਕਹਨੁ ਨ ਜਾਈ॥ ਸੁਰਿਨਰ[੨੭]ਗਣ[੨੮] ਗੰਧ੍ਰਬ[੨੯] ਜਿਨਿ ਮੋਹੇ ਤ੍ਰਿਭਵਣ ਮੇਖੁਲੀ[੩੦] ਲਾਈ ॥੧॥ ਰਾਜਾ ਰਾਮ ਅਨਹਦ ਕਿੰਗੁਰੀ[੩੧] ਬਾਜੈ॥ ਜਾ ਕੀ ਦਿਸਟਿ[੩੨] ਨਾਦ[੩੩] ਲਿਵ ਲਾਗੈ ॥੧॥ਰਹਾਉ ॥§ਭਾਠੀ ਗਗਨੁ[੩੪] ਸਿੰਙਿਆ[੩੫]ਅਰੁ ਚੁੰਙਿਆ[੩੬] [੩੭]ਕਨਕ ਕਲਸ ਇਕੁ ਪਾਇਆ ॥ ਤਿਸੁ ਮਹਿ ਧਾਰ ਚੁਐ ਅਤਿ ਨਿਰਮਲ [੩੮]ਰਸ ਮਹਿ ਰਸਨ ਚੁਆਇਆ ॥੨॥ ਏਕ ਜੁ ਬਾਤ ਅਨੂਪ ਬਨੀ ਹੈ ਪਵਨ[੩੯] ਪਿਆਲਾ ਸਾਜਿਆ॥ ਤੀਨਿ ਭਵਨ ਮਹਿ ਏਕੋ ਜੋਗੀ ਕਹਹੁ ਕਵਨੁ ਹੈ ਰਾਜਾ ॥੩॥ ਐਸੇ ਗਿਆਨ ਪ੍ਰਗਟਿਆ ਪੁਰਖੋਤਮ[੪੦] ਕਹੁ ਕਬੀਰ ਰੰਗਿ ਰਾਤਾ ॥ ਅਉਰ ਦੁਨੀ ਸਭ ਭਰਮਿ ਭੁਲਾਨੀ ਮਨੁ ਰਾਮ ਰਸਾਇਨ[੪੧] ਮਾਤਾ[੪੨] ॥ ੪ ॥ ੩ ॥

੧ ਵੇਖ ਕੇ ।
੨ ਜਮਰਾਜ ।
੩ ਨਿਸਚੇ ਹੀ, ਜ਼ਰੂਰ ਹੀ ।
੪ ਸਰਬ ਵਿਆਪਕ ਹਰੀ ।
੫ ਅਨੰਤ । ਸਦਾ ਰਹਿਣ ਵਾਲੀ ਜ਼ਿੰਦਗੀ ਦੇਣ ਵਾਲੀ ਬਾਣੀ ਦੁਆਰਾ ।
੬ ਇਸ ਤਰੀਕੇ ਨਾਲ ਸੰਸਾਰ ਸਾਗਰ ਤੋਂ ਪਾਰ ਹੋ ਜਾਏਂਗਾ ।
੭ ਪੂਰਨ ਗਿਆਨ ਅਤੇ ਸ਼ਾਂਤੀ ਵਾਲੀ ਅਵਸਥਾ, ਅਡੋਲਤਾ ।
੮ ਗੁਰੂ ਦੀ ਕਿਰਪਾ ਨਾਲ ।
੯ ਬਹੁਤਾ ।
੧੦ ਬੁਢੇਪਾ ।
੧੧ ਖਿੜਦਾ ਹੈ ਕੰਵਲ ਵਾਂਙ ।
੧੨ ਪਰਾਇਆ ਘਰ, ਪਰਾਈ ਇਸਤਰੀ ਤਾੜਦਾ ਹੈਂ, ਹੇ ਧੋਖੇਬਾਜ਼ ਆਦਮੀ !
੧੩ ਸੁਨੇਹਾ ਲਿਆਣ ਵਾਲਾ ਦੂਤ ।
੧੪ ਜਮ ਦਾ ਪੁੱਤਰ, ਬੁਢੇਪਾ ।
੧੫ ਅੱਗੇ । ਉਹਦੇ ਸਾਹਮਣੇ ਪੇਸ਼ ਨਹੀਂ ਜਾਵਣੀ ।
੧੬ ਗਲਵਕੜੀ ਪਾ ਕੇ ।
੧੭ ਅਨੇਕ ਭੋਗਾਂ ਵਿੱਚ ਲੱਗ ਕੇ ਹਰੀ ਨੂੰ ਵਿਸਾਰਦਾ ਹੈ ਤੇ ਸੰਸਾਰ ਵਿੱਚ ਆਪਣੇ ਆਪ ਨੂੰ ਅਮਰ ਸਮਝਦਾ ਹੈ ।
੧੮ ਠੱਗਿਆ ਹੋਇਆ ।
੧੯ ਅਉਖੇ ਅਤੇ ਡਰਾਉਣੇ ਰਸਤੇ ਉਤੇ ।
੨੦ ਸੂਰਜ ਅਤੇ ਚੰਨ ਦਾ ਉਥੇ ਦਖ਼ਲ ਨਹੀਂ ; ਭਿਆਨਕ ਹਨੇਰਾ ਹੈ ।
੨੧ ਛੱਡੇਂਗਾ ਸੰਸਾਰ ਨੂੰ ।
੨੨ ਵੇਖਿਆ ਹੈ ।
੨੩ ਹੱਥਾਂ ਵਿੱਚ ਦਲ ਦਿੰਦੇ ਹਨ ਉਸ ਦੇ ਕਰੜੇ ਦੂਤ ।
੨੪ ਮੈਨੂੰ । ਜੇ ਮੈਨੂੰ ਕੋਈ ਉਪਦੇਸ਼ ਕਰੇ ਤਾਂ ਉਸ ਵੇਲੇ ਹਰ ਥਾਂ ਹਰੀ ਵਿਆਪਕ ਦਿਸਦਾ ਹੈ ।
੨੫ ਕਹਿੰਦਾ ਹੈ ।
੨੬ ਹੇ ਪਾਂਡੇ ! ਇਕ ਹਰੀ ਅਚਰਜ ਹੈ; ਮੇਰੇ ਅੰਦਰ ਉਸ ਦਾ ਪ੍ਰਕਾਸ਼ ਹੈ ; ਮੈਂ ਦੱਸ ਨਹੀਂ ਸਕਦਾ ।
੨੭ ਸੁਰੀ ਨਰ—ਦੈਵੀ ਗੁਣਾਂ ਵਾਲੇ ਪੁਰਸ਼ ।
੨੮ ਦੇਵਤਿਆਂ ਦੇ ਦਾਸ ।
੨੯ ਦੇਵ ਲੋਕ ਦੇ ਗਵੱਯੇ ।
੩੦ ਰੱਸੀ । ਤਿੰਨਾਂ ਲੋਕਾਂ ਨੂੰ ਨੇਮਾਂ ਰੂਪੀ ਰੱਸੀ ਵਿੱਚ ਬੱਧਾ ਹੈ ।
੩੧ ਬੀਣਾ । ਰਾਜਾ ਰਾਮ ਦੀ ਅਨਹਦ ਕਿੰਗਰੀ (ਆਤਮ ਅਨੰਦ ਰੂਪ ਬੀਣਾ) ਮੇਰੇ ਅੰਦਰ ਪ੍ਰਗਟ ਹੋਈ ਹੈ, ਜਿਸ ਦੀ ਕਿਰਪਾ ਨਾਲ ਸ਼ਬਦ ਧੁਨੀ ਉਠਦੀ ਹੈ ਅਤੇ ਧਿਆਨ ਲਗ ਜਾਂਦਾ ਹੈ ।
੩੨ ਕਿਰਪਾ ਦ੍ਰਿਸ਼ਟੀ ਨਾਲ ।
੩੩ ਸ਼ਬਦ ਦੀ ਧੁਨੀ ।
੩੪ ਦਸਮ ਦੁਆਰ ।
੩੫ ਬਰਤਨ ਦੀ ਅੰਦਰ ਖਿੱਚਣ ਵਾਲੀ ਨਾਲ, ਇੜਾ (ਸੱਜੀ) ਸੁਰ ਰੂਪੀ ।
੩੬ ਖਿੱਚ ਕੇ ਬਾਹਰ ਕੱਢਣ ਵਾਲੀ ਨਾਲ, ਪਿੰਗਲਾ (ਖੱਬੀ) ਸੁਰ ਰੂਪੀ ।
੩੭ ਸੋਨੇ ਦਾ ਘੜਾ, ਸ਼ੁੱਧ ਹਿਰਦਾ ।
੩੮ ਰਸਾਂ ਵਿੱਚੋਂ ਮਹਾਂ ਰਸ ।
੩੯ ਸੁਆਸਾਂ ਦਾ । ਸੁਆਸ ੨ ਨਾਮ ਜਪਿਆ ਹੈ ।
੪੦ ਉੱਤਮ ਪੁਰਖ ਦਾ, ਵਾਹਿਗੁਰੂ ਦਾ ।
੪੧ ਰੱਸਾਂ ਦਾ ਘਰ--ਵਾਹਿਗੁਰੂ ਦੇ ਨਾਮ ਰੂਪੀ ਸ਼ਰਾਬ ।
੪੨ ਮਸਤ ਹੋਇਆ ।

* ਸ਼ਬਦ ਵਿੱਚ ਆਮ ਤੌਰ ਤੇ ਇੱਕ ਰਹਾਉ ਹੁੰਦਾ ਹੈ । ਇਸ ਤੋਂ ਪਹਿਲੀ ਤੁਕ ਰਹਾਉ ਦੀ ਆਪਣੀ ਤੁਕ ਹੁੰਦੀ ਹੈ । ਇਸ ਵਿੱਚ ਸਾਰੇ ਸ਼ਬਦ ਦਾ ਸਾਰ ਬੰਨ੍ਹਿਆ ਹੁੰਦਾ ਹੈ, ਪਰ ਕਿਤੇ ੨ ਦੋ ਜਾਂ ਦੋ ਤੋਂ ਵਧੀਕ ਰਹਾਉ ਵੀ ਆਉਂਦੇ ਹਨ ।

† ਇਸ ਭਗਤ ਜੀ ਦਾ ਜਨਮ ਬਾਰਸੀ, ਜ਼ਿਲਾ ਸ਼ੋਲਾਪੁਰ, ਵਿੱਚ ਸੰਨ ੧੨੬੯ ਨੂੰ ਹੋਇਆ ।

‡ ਵਾਹਿਗੁਰੂ । ਵਿਸ਼ਨੂੰ ਜੀ ਭਗਤ ਨੂੰ ਮਿਲਣ ਗਏ । ਉਹ ਗਰੀਬ ਸੀ, ਪਰ ਆਦਰ ਲਈ ਇੱਕ ਇੱਟ ਜੋ ਪਾਸ ਪਈ ਸੀ ਬੈਠਨ ਲਈ ਦਿਤੀ । ਵਿਸ਼ਨੂੰ ਜੀ ਬੜੇ ਪ੍ਰੇਮ ਨਾਲ ਉਸ ਤੇ ਬੈਠੇ, ਜਿਸ ਤੋਂ ਉਨ੍ਹਾਂ ਨੂੰ ਬੀਠਲ ਕਿਹਾ ਜਾਂਦਾ ਹੈ ।

§ ਜੋਗੀ ਲੋਕ ਆਪਣੇ ਆਪ ਨੂੰ ਸਰੂਰ ਵਿੱਚ ਲਿਆਉਣ ਲਈ ਸ਼ਰਾਬ ਪੀਆ ਕਰਦੇ ਸਨ । ਕਬੀਰ ਸਾਹਿਬ ਇਸ ਸ਼ਬਦ ਵਿੱਚ ਜੋਗੀਆਂ ਦੀ ਬੋਲੀ ਵਿਚ ਵਾਹਿਗੁਰੂ ਦੇ ਨਾਮ ਦੀ ਸ਼ਰਾਬ ਕੱਢਣ ਅਤੇ ਉਸਦੇ ਨਾਲ ਮਸਤ ਹੋ ਜਾਣ ਦਾ ਤਰੀਕਾ ਦੱਸਦੇ ਹਨ । ਦਸਮ ਦੁਆਰ ਦੀ ਭੱਠੀ ਬਣਾਈ ਹੈ । ਇਸ ਭੱਠੀ ਵਿੱਚੋਂ ਦੋ ਨਾਲੀਆਂ ਨਿਕਲਦੀਆਂ ਹਨ । ਇੱਕ ਮੰਦੇ ਕੰਮਾਂ ਵੱਲੋਂ ਮਨ ਨੂੰ ਰੋਕਣਾ ਅਤੇ ਦੂਜਾ ਚੰਗੇ ਗੁਣ ਗ੍ਰਹਿਣ ਕਰਨੇ । ਸ਼ੁਧ ਅੰਤਹਕਰਨ ਦਾ ਘੜਾ ਬਣਾਇਆ ਹੈ, ਜਿਸ ਵਿੱਚ ਨਾਮ ਦੇ ਮਹਾਂ ਰਸ ਦੀ ਬੜੀ ਸਾਫ਼ ਧਾਰ ਚੋ ਚੋ ਕੇ ਪੈਂਦੀ ਹੈ । ਇਕ ਬੜੀ ਅਜੀਬ ਗੱਲ ਇਹ ਹੈ ਕਿ ਇਸ ਸ਼ਰਾਬ ਨੂੰ ਪਾ ਕੇ ਪੀਣ ਲਈ ਸੁਆਸਾਂ ਦਾ ਪਿਆਲਾ ਬਣਾਇਆ ਹੈ, ਭਾਵ ਸੁਆਸ ਸੁਆਸ ਸਿਮਰਨ ਦਾ ਉੱਦਮ ਕੀਤਾ ਹੈ । ਇਹੋ ਜਿਹਾ ਉੱਦਮੀ ਜੋਗੀ ਸਾਰੇ ਸੰਸਾਰ ਵਿੱਚ ਕੋਈ ਇੱਕ ਵਿਰਲਾ ਹੀ ਹੈ, ਜਿਸਦੇ ਨਾਲ ਦਾ ਕੋਈ ਬਾਦਸ਼ਾਹ ਭੀ ਨਹੀਂ । ਕਬੀਰ ਇਸ ਪ੍ਰੇਮ ਵਿੱਚ ਮਸਤ ਹੋਇਆ ਹੈ ਅਤੇ ਇਸ ਮਸਤੀ ਵਿੱਚ ਉਸਨੂੰ ਵਾਹਿਗੁਰੂ ਦੇ ਚਾਨਣ ਦਾ ਲਿਸ਼ਕਾਰਾ ਵੱਜਾ ਹੈ । ਹੋਰ ਲੋਕ ਤਾਂ ਐਵੇਂ ਵਹਿਮਾਂ ਵਿੱਚ ਪਏ ਹੋਏ ਸਨ, ਪਰ ਸਾਡਾ ਮਨ ਵਾਹਿਗੁਰੂ ਦੇ ਨਾਮ ਦੀ ਸ਼ਰਾਬ ਨਾਲ ਗੁੱਟ ਹੋਇਆ ਪਿਆ ਹੈ ।

ਸ੍ਰੀਰਾਗ ਬਾਣੀ ਭਗਤ ਬੇਣੀ* ਜੀਉ ਕੀ॥ †ਪਹਰਿਆ ਕੈ ਘਰਿ ਗਾਵਣਾ ॥

ੴ ਸਤਿਗੁਰ ਪ੍ਰਸਾਦਿ ॥ ॥ ਰੇ ਨਰ [੧]ਗਰਭ ਕੁੰਡਲ ਜਬ ਆਛਤ [੨]ਉਰਧ ਧਿਆਨ ਲਿਵ ਲਾਗਾ ॥ [੩]ਮਿਰਤਕ ਪਿੰਡਿ ਪਦ ਮਦ ਨਾ ਅਹਿਨਿਸਿ ਏਕੁ ਅਗਿਆਨ ਸੁ ਨਾਗਾ[੪] ॥ [੫]ਤੇ ਦਿਨ ਸੰਮਲੁ ਕਸਟ ਮਹਾ ਦੁਖ ਅਬ ਚਿਤੁ ਅਧਿਕ[੬] ਪਸਾਰਿਆ ॥ ਗਰਭ ਛੋਡਿ ਮ੍ਰਿਤ ਮੰਡਲ[੭] ਆਇਆ ਤਉ ਨਰਹਰਿ[੮] ਮਨਹੁ ਬਿਸਾਰਿਆ ॥੧॥ ਫਿਰਿ ਪਛੁਤਾਵਹਿਗਾ ਮੂੜਿਆ ਤੂੰ ਕਵਨ ਕੁਮਤਿ ਭ੍ਰਮਿ ਲਾਗਾ॥ ਚੇਤਿ ਰਾਮੁ ਨਾਹੀ[੯] ਜਮਪੁਰਿ ਜਾਹਿਗਾ ਜਨੁ[੧੦] ਬਿਚਰੈ ਅਨਰਾਧਾ[੧੧] ॥ ੧॥ਰਹਾਉ॥ ਬਾਲ ਬਿਨੋਦ[੧੨] ਚਿੰਦ ਰਸ[੧੩] ਲਾਗਾ ਖਿਨੁ ਖਿਨੁ ਮੋਹਿ ਬਿਆਪੈ ॥ ਰਸੁ ਮਿਸੁ[੧੪] ਮੇਧੁ[੧੫] ਅੰਮ੍ਰਿਤੁ ਬਿਖੁ ਚਾਖੀ ਤਉ [੧੬]ਪੰਚ ਪ੍ਰਗਟ ਸੰਤਾਪੈ ॥ ਜਪੁ ਤਪੁ ਸੰਜਮੁ[੧੭] ਛੋਡਿ [੧੮]ਸੁਕ੍ਰਿਤ ਮਤਿ ਰਾਮਨਾਮੁ ਨ ਅਰਾਧਿਆ ॥ ਉਛਲਿਆ ਕਾਮੁ [੧੯]ਕਾਲ ਮਤਿ ਲਾਗੀ ਤਉ ਆਨਿ ਸਕਤਿ[੨੦] ਗਲਿ ਬਾਂਧਿਆ ॥੨॥ [੨੧]ਤਰੁਣ ਤੇਜੁ [੨੨]ਪਰ ਤ੍ਰਿਅ ਮੁਖੁ ਜੋਹਹਿ [੨੩]ਸਰੁ ਅਪਸਰੁ ਨ ਪਛਾਣਿਆ ॥ ਉਨਮਤ[੨੪] ਕਾਮਿ ਮਹਾ ਬਿਖੁ ਭੂਲੈ ਪਾਪੁ ਪੁੰਨੁ ਨ ਪਛਾਨਿਆ ॥ ਸੁਤ ਸੰਪਤਿ[੨੫] ਦੇਖਿ ਇਹੁ ਮਨੁ ਗਰਬਿਆ ਰਾਮੁ ਰਿਦੈ ਤੇ ਖੋਇਆ ॥ [੨੬]ਅਵਰ ਮਰਤ ਮਾਇਆ ਮਨੁ ਤੋਲੇ ਤਉ [੨੭]ਭਗ ਮੁਖਿ ਜਨਮੁ ਵਿਗੋਇਆ[੨੮] ॥ ੩ ॥ ਪੁੰਡਰ[੨੯] ਕੇਸ ਕੁਸਮ[੩੦] ਤੇ ਧਉਲੇ[੩੧] ਸਪਤ ਪਾਤਾਲ ਕੀ ਬਾਣੀ ॥ [੩੨]ਲੋਚਨ ਸ੍ਰਮਹਿ ਬੁਧਿ ਬਲ ਨਾਠੀ ਤਾ ਕਾਮੁ[੩੩] ਪਵਸਿ ਮਾਧਾਣੀ॥ ਤਾ ਤੇ ਬਿਖੈ ਭਈ ਮਤਿ ਪਾਵਸਿ[੩੪] ਕਾਇਆ ਕਮਲੁ ਕੁਮਲਾਣਾ॥ [੩੫]ਅਵਗਤਿ ਬਾਣਿ ਛੋਡਿ ਮ੍ਰਿਤ ਮੰਡਲਿ ਤਉ ਪਾਛੈ ਪਛੁਤਾਣਾ ॥ ੪ ॥ [੩੬]ਨਿਕੁਟੀ ਦੇਹ ਦੇਖਿ [੩੭]ਧੁਨਿ ਉਪਜੈ ਮਾਨ ਕਰਤ ਨਹੀ ਬੂਝੈ ॥ ਲਾਲਚੁ ਕਰੈ ਜੀਵਨ ਪਦ[੩੮] ਕਾਰਨ ਲੋਚਨ ਕਛੂ ਨ ਸੂਝੈ ॥ਥਾਕਾ[੩੯] ਤੇਜੁ ਉਡਿਆ ਮਨੁ ਪੰਖੀ ਘਰਿ ਆਂਗਨਿ[੪੦] ਨ ਸੁਖਾਈ ॥ ਬੇਣੀ ਕਹੈ ਸੁਨਹੁ ਰੇ ਭਗਤਹੁ ਮਰਨ[੪੧] ਮੁਕਤਿ ਕਿਨਿ ਪਾਈ ॥ ੫ ॥ ਸ੍ਰੀਰਾਗੁ ॥ [੪੨]ਤੋਹੀ ਮੋਹੀ ਮੋਹੀ ਤੋਹੀ ਅੰਤਰੁ[੪੩] ਕੈਸਾ ॥ [੪੪]ਕਨਕ ਕਟਿਕ ਜਲ ਤਰੰਗ ਜੈਸਾ ॥ ੧ ॥ ਜਉਪੈ[੪੫] ਹਮ ਨ ਪਾਪ ਕਰੰਤਾ [੪੬]ਅਹੇ ਅਨੰਤਾ ॥ ਪਤਿਤ ਪਾਵਨ[੪੭] ਨਾਮੁ ਕੈਸੇ ਹੁੰਤਾ ॥ ੧ ॥ ਰਹਾਉ ॥ ਤੁਮ੍ ਜੁ ਨਾਇਕ[੪੮] ਆਛਹੁ[੪੯] ਅੰਤਰਜਾਮੀ ॥ ਪ੍ਰਭ ਤੇ ਜਨੁ ਜਾਨੀਜੈ[੫੦] ਜਨ ਤੇ ਸੁਆਮੀ ॥੨॥ [੫੧]ਸਰੀਰੁ ਆਰਾਧੈ ਮੋ ਕਉ ਬੀਚਾਰੁ ਦੇਹੂ ॥ ‡ਰਵਿਦਾਸ [੫੨]ਸਮ ਦਲ ਸਮਝਾਵੈ ਕੋਊ ॥ ੩ ॥

੧ ਪੇਟ ਦੇ ਕੁੰਡਲ (ਘੇਰੇ) ਵਿਚ ਜਦ ਹੁੰਦਾ ਸੈਂ।
੨ ਉਲਟਾ ਟੰਗਿਆ ਹੋਇਆ ਰੱਬ ਦੇ ਧਿਆਨ ਵਿਚ ਲੱਗਾ ਸੈਂ।
੩ ਮਿੱਟੀ ਦੇ ਪਿੰਨੇ (ਸਰੀਰ) ਵਿਚ ਤੈਨੂੰ ਮਨੁੱਖ ਪਦਵੀ ਦਾ ਮਦ (ਮਾਣ) ਨਹੀਂ ਸੀ।
੪ ਨ ਹੋਣਾ, ਅਭਾਵ। ਦਿਨੇ ਰਾਤ ਇਕ ਹਰੀ ਦਾ ਧਿਆਨ ਸੀ ਤੇ ਅਗਿਆਨ ਦਾ ਅਭਾਵ ਸੀ।
੫ ਉਨ੍ਹਾਂ ਦਿਨਾਂ ਦੇ ਕਲੇਸ਼ ਤੇ ਵੱਡੇ ਦੁੱਖ ਯਾਦ ਕਰ।
੬ ਬਹੁਤਾ। ਹੁਣ ਤੂੰ ਆਪਣਾ ਚਿਤ ਬਹੁਤ ਖਿਲਾਰ ਲਿਆ ਹੈ; ਭਾਵ ਖਾਹਸ਼ਾਂ ਬਹੁਤ ਵਧਾ ਲਈਆਂ ਹਨ।
੭ ਮਾਤ ਲੋਕ ਵਿਚ।
੮ ਵਾਹਿਗੁਰੂ।
੯ ਨਹੀਂ ਤਾਂ।
੧੦ ਮਾਨੋ, ਜਿਵੇਂ ਕਿ: ਯਥਾ—'ਨਾਮ ਸੁਨਤ ਜਨੁ ਬਿਛੂਅ ਡਸਾਨਾ' (ਰਾਮਕਲੀ ਮ: ੫)।
੧੧ [ਸੰ: ਅਨਿਰੁਧ, ਅਮੋੜ] ਇਸ ਤਰ੍ਹਾਂ ਫਿਰਦਾ ਹੈ ਜਿਵੇਂ ਕੋਈ ਬੜਾ ਅਮੋੜ ਹੈ।
੧੨ ਖੇਡ ਤਮਾਸ਼ਿਆਂ ਵਿੱਚ।
੧੩ ਰਸਾਂ ਦੇ (ਫ਼ਿਕਰ ਵਿਚ)।
੧੪ ਮਿੱਸਾ ਭੋਗ।
੧੫ ਮਾਸ ਦਾ ਰਸ, ਸ਼ੋਰਬਾ। ਚੰਗੇ ਮੰਦੇ ਸਭ ਪਦਾਰਥ ਖਾਂਦਾ ਹੈ।
੧੬ ਪੰਜ ਕਾਮਾਦਿਕ ਪ੍ਰਗਟ ਹੋ ਕੇ ਦੁਖ ਦੇਂਦੇ ਹਨ।
੧੭ ਮਨ ਇੰਦ੍ਰਿਆਂ ਨੂੰ ਰੋਕਣ ਦੀ ਕ੍ਰਿਆ।
੧੮ ਚੰਗੇ ਕੰਮਾਂ ਵੱਲ ਲੈ ਜਾਵਣ ਵਾਲੀ ਮਤਿ।
੧੯ ਕਾਲਖ਼ ਮਤਿ ਨੂੰ ਲੱਗੀ ਹੈ।
੨੦ ਇਸਤਰੀ। ਕਬੀਲਦਾਰੀ ਉਸ ਦੇ ਗਲ ਵਿਚ ਬੰਨ੍ਹ ਦਿਤੀ।
੨੧ ਜੁਵਾਨੀ ਦਾ ਤੇਜ ਹੈ।
੨੨ ਪਰਾਈ ਇਸਤਰੀ ਦੇ ਮੂੰਹ ਨੂੰ ਤਕਦਾ ਹੈ।
੨੩ ਚੰਗਾ ਮੰਦਾ।
੨੪ ਮੱਸਤ। ਕਾਮ ਵਿੱਚ, ਜੋ ਵੱਡਾ ਵਿੱਸ਼ਾ ਹੈ, ਮੱਸਤ ਹੋ ਕੇ।
੨੫ ਦੌਲਤ।
੨੬ ਹੋਰਨਾਂ (ਸੰਬੰਧੀਆਂ ਆਦਿ) ਦੇ ਮਰਨ ਵੇਲੇ ਉਹਨਾਂ ਦੀ ਛੱਡੀ ਮਾਇਆ ਉਸਦਾ ਮਨ ਤੋਲਦਾ ਹੈ, ਕਿ ਮੇਰੇ ਹਿੱਸੇ ਕਿਤਨੀ ਕੁ ਆਉਣੀ ਹੈ।
੨੭ ਭਗ ਅਤੇ ਮੂੰਹ ਦੇ ਰਸ ਵਿਚ ਲਗ ਕੇ, ਭਾਵ ਵਿਸ਼ਿਆਂ ਅਤੇ ਖਾਣ ਪੀਣ ਦੇ ਸੁਆਦਾਂ ਵਿਚ ਲਗ ਕੇ ਮਨੁੱਖਾ ਜਨਮ ਜ਼ਾਇਆ ਕਰਦਾ ਹੈ।
੨੮ ਗਵਾ ਲੈਂਦਾ ਹੈ।
੨੯ ਚਿੱਟੇ।
੩੦ ਫੁੱਲ, ਇਥੇ ਚਿੱਟੇ ਫੁੱਲ।
੩੧ ਚਿੱਟੇ। ਕੇਸ ਚਿੱਟੇ ਫੁੱਲ ਤੋਂ ਭੀ ਸਫ਼ੈਦ ਹਨ ਤੇ ਬਾਣੀ (ਆਵਾਜ਼) ਇਸਤਰ੍ਹਾਂ ਮੱਧਮ ਹੈ ਜਿਵੇਂ ਸਤਵੇਂ ਪਤਾਲ ਤੋਂ ਬੋਲ ਰਿਹਾ ਹੈ।
੩੨ ਅੱਖਾਂ ਵੱਗਦੀਆਂ ਹਨ ਪਾਣੀ ਨਾਲ।
੩੩ ਕਾਮਨਾ। ਕਾਮਨਾ ਰੂਪ ਮਧਾਣੀ ਅੰਦਰ ਪੈਂਦੀ ਹੈ; ਭਾਵ ਖ਼ਾਹਸ਼ਾਂ ਵਧਦੀਆਂ ਹਨ।
੩੪ ਵਰਖਾ। ਜਿਸ ਕਰਕੇ ਮਤਿ ਵਿਚ ਵਿਸ਼ਿਆਂ ਦੀ ਝੜੀ ਲਗ ਜਾਂਦੀ ਹੈ ਤੇ ਸਰੀਰ ਦਾ ਕਮਲ ਕੁਮਲਾਂਦਾ ਹੈ, (ਵਰਖਾ ਵਿਚ ਕਮਲ ਕੁਮਲਾ ਜਾਂਦਾ ਹੈ)।
੩੫ ਅਵਿਨਾਸ਼ੀ ਹਰੀ ਦੀ ਬਾਣੀ ਇਸ ਸੰਸਾਰ ਵਿਚ ਛੱਡਦਾ ਹੈ।
੩੬ ਬਾਲ ਬੱਚੇ ਦੀਆਂ ਨਿੱਕੀਆਂ ੨ ਦੇਹਾਂ ਦੇਖ ਕੇ।
੩੭ ਚਾਉ ਪੈਂਦਾ ਹੁੰਦਾ ਹੈ।
੩੮ ਅਵਸਥਾ। ਹੋਰ ਜ਼ਿੰਦਗੀ ਲਈ ਲਾਲਚ ਕਰਦਾ ਹੈ, ਭਾਵੇਂ ਅੱਖਾਂ ਤੋਂ ਦਿਸਦਾ ਵੀ ਨਹੀਂ।
੩੯ ਮੁੱਕ ਗਿਆ।
੪੦ ਵੇਹੜੇ ਵਿੱਚ। ਘਰ ਵੇਹੜੇ ਵਿੱਚ ਮੁਰਦਾ ਪਿਆ ਹੈ ਚੰਗਾ ਨਹੀਂ ਲਗਦਾ।
੪੧ ਇਸਤਰ੍ਹਾਂ ਦੀ ਮੌਤ ਪਿਛੋਂ।
੪੨ ਤੇਰੇ ਮੇਰੇ ਵਿੱਚ ਤੇ ਮੇਰੇ ਤੇਰੇ ਵਿੱਚ ਫ਼ਰਕ ਕੀ ਹੈ?
੪੩ ਅੰਤਰਾ, ਫ਼ਰਕ।
੪੪ ਐਸਾ ਫ਼ਰਕ ਹੈ ਜੈਸਾ ਸੋਨੇ ਤੇ ਸੋਨੇ ਦੇ ਕੜੇ ਵਿੱਚ ਜਾਂ ਪਾਣੀ ਤੇ ਪਾਣੀ ਦੀ ਲਹਿਰ ਵਿੱਚ।
੪੫ ਜੇਕਰ।
੪੬ ਹੇ ਬੇਅੰਤ ਹਰੀ!
੪੭ ਪੱਤਤਾਂ ਨੂੰ ਪਵਿੱਤਰ ਕਰਨ ਵਾਲਾ। ਤੈਨੂੰ ਪੱਤਤ-ਪਾਵਨ ਕੌਣ ਕਹਿੰਦਾ?
੪੮ ਮਾਲਕ।
੪੯ ਹੋ।
੫੦ ਜਾਣਿਆ ਜਾਂਦਾ ਹੈ। ਮਾਲਕ ਤੋਂ ਦਾਸ ਜਾਣਿਆ ਜਾਂਦਾ ਹੈ।
੫੧ ਇਹ ਸਮਝ ਦਿਹ ਕਿ ਮੇਰਾ ਸਰੀਰ ਤੈਨੂੰ ਧਿਆਵੇ।
੫੨ ਦਲਾਂ (ਸਮੂਹਾਂ) ਵਿੱਚ ਜੋ ਇੱਕੋ ਜੇਹਾ ਹੈ, ਉਸ ਹਰੀ ਦੀ ਮੈਨੂੰ ਸਮਝ ਦੇਵੇ।

---

* ਦੇਖੋ ਭਗਤ ਬੇਣੀ ਬਾਬਤ ਭਾਈ ਗੁਰਦਾਸ ਜੀ ਦੀ ਦਸਵੀਂ ਵਾਰ।

† ਦੇਖੋ ਪੰਨਾ ੭੪ ਜਿਥੇ ਗੁਰੂ ਨਾਨਕ ਜੀ ਦੇ 'ਪਹਰੇ' ਦਰਜ ਹਨ। ਉਨ੍ਹਾਂ ਪਹਰਿਆਂ ਨੂੰ ਘਰ ਪਹਲਾ ਵਿੱਚ ਗਾਵਿਆ ਹੈ, ਇਸ ਸ਼ਬਦ ਨੂੰ ਵੀ ਪਹਲੇ ਘਰ ਵਿੱਚ ਹੀ ਗਾਵਣਾ ਹੈ।

‡ ਕਾਸ਼ੀ ਦਾ ਉੱਘਾ ਭਗਤ ਜੋ ਰਾਮਾ ਨੰਦ ਜੀ ਦਾ ਚੇਲਾ ਸੀ ਅਤੇ ਚਮਾਰ ਦਾ ਕੰਮ ਕਰਦਾ ਸੀ। ਇਹ ਕਬੀਰ ਜੀ ਦਾ ਸਮਕਾਲੀ ਹੋਇਆ ਹੈ।

ਰਾਗੁ ਮਾਝ ਚਉਪਦੇ* ਘਰੁ† ੧ ਮਹਲਾ ੪

## ੧ ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਹਰਿ ਹਰਿ ਨਾਮੁ ਮੈ ਹਰਿ ਮਨਿ ਭਾਇਆ ॥ ਵਡਭਾਗੀ ਹਰਿਨਾਮੁ ਧਿਆਇਆ ॥ ਗੁਰਿ ਪੂਰੈ ਹਰਿਨਾਮ ਸਿਧਿ[੧] ਪਾਈ ਕੋ ਵਿਰਲਾ ਗੁਰਮਤਿ ਚਲੈ ਜੀਉ ॥ ੧ ॥ ਮੈ ਹਰਿ ਹਰਿ ਖਰਚੁ ਲਇਆ ਬੰਨਿ ਪਲੈ ॥ ਮੇਰਾ ਪ੍ਰਾਣ ਸਖਾਈ[੨] ਸਦਾ ਨਾਲਿ ਚਲੈ॥ ਗੁਰਿ ਪੂਰੈ ਹਰਿਨਾਮੁ ਦਿੜਾਇਆ ਹਰਿ ਨਿਹਚਲੁ[੩] ਹਰਿ ਧਨੁ ਪਲੈ ਜੀਉ॥ ੨॥ ਹਰਿ ਹਰਿ ਸਜਣੁ ਮੇਰਾ ਪ੍ਰੀਤਮੁ ਰਾਇਆ[੪] ॥ ਕੋਈ ਆਣਿ ਮਿਲਾਵੈ ਮੇਰੇ [੫]ਪ੍ਰਾਣ ਜੀਵਾਇਆ॥ ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ ਮੈ ਨੀਰੁ[੬] ਵਹੇ ਵਹਿ ਚਲੈ ਜੀਉ ॥੩॥ ਸਤਿਗੁਰੁ ਮਿਤ੍ਰੁ ਮੇਰਾ ਬਾਲ ਸਖਾਈ[੭] ॥ ਹਉ ਰਹਿ ਨ ਸਕਾ ਬਿਨੁ ਦੇਖੇ ਮੇਰੀ ਮਾਈ॥ ਹਰਿ ਜੀਉ ਕ੍ਰਿਪਾ ਕਰਹੁ ਗੁਰੁ ਮੇਲਹੁ ਜਨ ਨਾਨਕ ਹਰਿ ਧਨੁ ਪਲੈ ਜੀਉ ॥ ੪ ॥ ੧ ॥ ਮਾਝ ਮਹਲਾ ੪ ॥ ਮਧੁਸੂਦਨ[੮] ਮੇਰੇ ਮਨ ਤਨ ਪ੍ਰਾਨਾ ॥ ਹਉ ਹਰਿ ਬਿਨੁ ਦੂਜਾ ਅਵਰੁ ਨ ਜਾਨਾ ॥ ਕੋਈ ਸਜਣੁ ਸੰਤੁ ਮਿਲੈ ਵਡਭਾਗੀ ਮੈ ਹਰਿਪ੍ਰਭੁ ਪਿਆਰਾ ਦਸੈ ਜੀਉ ॥ ੧ ॥ ਹਉ ਮਨੁ ਤਨੁ ਖੋਜੀ [੯]ਭਾਲਿ ਭਾਲਾਈ ॥ ਕਿਉ[੧੦] ਪਿਆਰਾ ਪ੍ਰੀਤਮੁ ਮਿਲੈ ਮੇਰੀ ਮਾਈ॥ ਮਿਲਿ ਸਤਸੰਗਤਿ ਖੋਜੁ ਦਸਾਈ[੧੧] ਵਿਚਿ ਸੰਗਤਿ ਹਰਿਪ੍ਰਭੁ ਵਸੈ ਜੀਉ ॥ ੨ ॥ ਮੇਰਾ ਪਿਆਰਾ ਪ੍ਰੀਤਮੁ ਸਤਿਗੁਰੁ ਰਖਵਾਲਾ ॥ ਹਮ ਬਾਰਿਕ ਦੀਨ[੧੨] ਕਰਹੁ ਪ੍ਰਤਿਪਾਲਾ ॥ ਮੇਰਾ ਮਾਤ ਪਿਤਾ ਗੁਰੁ ਸਤਿਗੁਰੁ ਪੂਰਾ [੧੩]ਗੁਰ ਜਲ ਮਿਲਿ ਕਮਲੁ ਵਿਗਸੈ ਜੀਉ ॥ ੩ ॥ ਮੈ ਬਿਨੁ ਗੁਰ ਦੇਖੇ ਨੀਦ ਨ ਆਵੈ॥ ਮੇਰੇ ਮਨ ਤਨਿ ਵੇਦਨ[੧੪] ਗੁਰ ਬਿਰਹੁ[੧੫] ਲਗਾਵੈ ॥ ਹਰਿ ਹਰਿ ਦਇਆ ਕਰਹੁ ਗੁਰੁ ਮੇਲਹੁ ਜਨ ਨਾਨਕ ਗੁਰ ਮਿਲਿ ਰਹਸੈ[੧੬] ਜੀਉ ॥ ੪ ॥ ੨ ॥

੧ ਸਫਲਤਾ, ਪੂਰਣਤਾ। ਹਰੀ ਨਾਮ ਜਪਣ ਜਪਾਣ ਦਾ ਕਮਾਲ ਪੂਰੇ ਗੁਰੂ ਨੇ ਹੀ ਪ੍ਰਾਪਤ ਕੀਤਾ ਹੈ।

੨ ਪ੍ਰਾਣਾਂ ਦਾ ਸਹਾਈ।

੩ ਸਦਾ ਰਹਿਣ ਵਾਲਾ ਧਨ।

੪ ਰਾਜਾ, ਪਾਤਸ਼ਾਹ।

੫ ਪ੍ਰਾਣਾਂ ਦੇ ਜੀਵਾਵਣ ਵਾਲਾ।

੬ ਅੱਖਾਂ ਤੋਂ ਪਾਣੀ।

੭ ਬਾਲਪਨ ਤੋਂ ਸਖਾ, ਬਚਪਨ ਦਾ ਮਿੱਤਰ।

੮ [ਮਧੂ ਰਾਖਸ਼ ਨੂੰ ਮਾਰਨ ਵਾਲਾ, ਕ੍ਰਿਸ਼ਨ] ਵਾਹਿਗੁਰੂ।

੯ ਭਾਲ ਕੇ ਤੇ ਭਾਲ ਕਰਵਾ ਕੇ।

੧੦ ਕਿਵੇਂ?

੧੧ ਪੁਛਦੀ ਹਾਂ। ਪਤਾ ਪੁਛਦੀ ਹਾਂ।

੧੨ ਗ਼ਰੀਬ, ਨਿਮਾਣੇ।

੧੩ ਗੁਰੂ ਰੂਪੀ ਜਲ ਨੂੰ ਮਿਲ ਕੇ ਹਿਰਦੇ ਰੂਪੀ ਕਮਲ ਖਿੜਦਾ ਹੈ।

੧੪ ਪੀੜ।

੧੫ ਵਿਛੋੜਾ। ਗੁਰੂ ਦਾ ਵਿਛੋੜਾ ਰੂਪ ਪੀੜ।

੧੬ ਖਿੜਦਾ ਹੈ, ਖੁਸ਼ ਹੁੰਦਾ ਹੈ।

---

*ਚਾਰ ਪਦਾਂ ਵਾਲੇ ਸ਼ਬਦਾਂ ਨੂੰ ਚਉਪਦੇ ਲਿਖਿਆ ਹੈ। ਇਨ੍ਹਾਂ ਸਤਾਂ ਚਉਪਦਿਆਂ ਵਿੱਚ ਮਜ਼ਮੂਨ ਇੱਕੋ ਹੈ। ਉਹ ਇਹ ਕਿ ਗੁਰੂ ਜੀ ਹਰੀ ਦੇ ਮਿਲਾਪ ਲਈ ਬਹੁਤ ਵਿਆਕੁਲ ਹੋ ਕੇ ਤਾਂਘਦੇ ਹਨ, ਅਤੇ ਗੁਰੂ ਤੇ ਸਤ-ਸੰਗਤ ਨੂੰ ਵਸੀਲਾ ਬਣਾਉਂਦੇ ਹਨ, ਕਿਉਂਕਿ ਇਨ੍ਹਾਂ ਵਿਚ ਹਰੀ ਪ੍ਰਭੂ ਆਪ ਵੱਸਦਾ ਹੈ।

†ਦੇਖੋ ਪੰਨਾ ੧੪ ਨੋਟ †।

ਮਾਝ ਮਹਲਾ ੪ ॥ ਹਰਿਗੁਣ ਪੜੀਐ ਹਰਿਗੁਣ ਗੁਣੀਐ[੧] ॥ ਹਰਿ ਹਰਿ ਨਾਮ
ਕਥਾ ਨਿਤ ਸੁਣੀਐ॥ ਮਿਲਿ ਸਤਸੰਗਤਿ ਹਰਿਗੁਣ ਗਾਏ ਜਗੁ ਭਉਜਲੁ[੨]
ਦੁਤਰੁ[੩] ਤਰੀਐ ਜੀਉ॥ ੧ ॥ ਆਉ ਸ਼ਖੀ ਹਰਿ ਮੇਲੁ ਕਰੇਹਾ॥ ਮੇਰੇ ਪ੍ਰੀਤਮ ਕਾ
ਮੈ ਦੇਇ ਸਨੇਹਾ॥ ਮੇਰਾ ਮਿਤ੍ਰੁ ਸਖਾ ਸੋ ਪ੍ਰੀਤਮੁ ਭਾਈ ਮੈ ਦਸੇ ਹਰਿ ਨਰਹਰੀਐ[੪]
ਜੀਉ॥ ੨ ॥ ਮੇਰੀ ਬੇਦਨ[੫] ਹਰਿ ਗੁਰੁ ਪੂਰਾ ਜਾਣੈ ॥ ਹਉ ਰਹਿ ਨ ਸਕਾ ਬਿਨੁ
ਨਾਮ ਵਖਾਣੇ॥ ਮੈ ਅਉਖਧੁ[੬] ਮੰਤ੍ਰੁ ਦੀਜੈ ਗੁਰ ਪੂਰੇ ਮੈ ਹਰਿ ਹਰਿ ਨਾਮਿ ਉਧਰੀਐ[੭]
ਜੀਉ॥ ੩ ॥ ਹਮ ਚਾਤ੍ਰਿਕ* ਦੀਨ ਸਤਿਗੁਰ ਸਰਣਾਈ ॥ ਹਰਿ ਹਰਿ ਨਾਮੁ
ਬੂੰਦ ਮੁਖਿ ਪਾਈ ॥ ਹਰਿ ਜਲਨਿਧਿ[੮] ਹਮ ਜਲ ਕੇ ਮੀਨੇ[੯] ਜਨ ਨਾਨਕ ਜਲ
ਬਿਨੁ ਮਰੀਐ ਜੀਉ ॥ ੪ ॥ ੩ ॥ ਮਾਝ ਮਹਲਾ ੪ ॥ ਹਰਿਜਨ ਸੰਤ ਮਿਲਹੁ ਮੇਰੇ
ਭਾਈ ॥ ਮੇਰਾ ਹਰਿਪ੍ਰਭੁ ਦਸਹੁ ਮੈ ਭੁਖ ਲਗਾਈ ॥ [੧੦]ਮੇਰੀ ਸਰਧਾ ਪੂਰਿ
ਜਗਜੀਵਨ ਦਾਤੇ॥ ਮਿਲਿ ਹਰਿਦਰਸਨਿ ਮਨੁ ਭੀਜੈ[੧੧] ਜੀਉ ॥ ੧ ॥ ਮਿਲਿ
ਸਤਸੰਗਿ ਬੋਲੀ ਹਰਿ ਬਾਣੀ॥ ਹਰਿ ਹਰਿ ਕਥਾ ਮੇਰੈ ਮਨਿ ਭਾਣੀ॥ ਹਰਿ ਹਰਿ
ਅੰਮ੍ਰਿਤੁ ਹਰਿ ਮਨਿ ਭਾਵੈ॥ ਮਿਲਿ ਸਤਿਗੁਰ ਅੰਮ੍ਰਿਤੁ ਪੀਜੈ ਜੀਉ ॥ ੨॥
ਵਡਭਾਗੀ ਹਰਿ ਸੰਗਤਿ ਪਾਵਹਿ॥ ਭਾਗਹੀਨ ਭ੍ਰਮਿ ਚੋਟਾ ਖਾਵਹਿ॥ ਬਿਨੁ ਭਾਗਾ
ਸਤਸੰਗੁ ਨ ਲਭੈ ਬਿਨੁ ਸੰਗਤਿ ਮੈਲੁ ਭਰੀਜੈ ਜੀਉ ॥ ੩ ॥ ਮੈ ਆਇ ਮਿਲਹੁ
ਜਗਜੀਵਨ ਪਿਆਰੇ॥ ਹਰਿ ਹਰਿ ਨਾਮੁ ਦਇਆ ਮਨਿ ਧਾਰੇ ॥ ਗੁਰਮਤਿ ਨਾਮੁ
ਮੀਠਾ ਮਨਿ ਭਾਇਆ ਜਨ ਨਾਨਕ ਨਾਮਿ ਮਨੁ ਭੀਜੈ ਜੀਉ॥ ੪ ॥ ੪ ॥ ਮਾਝ
ਮਹਲਾ ੪॥ ਹਰਿ ਗੁਰ ਗਿਆਨੁ ਹਰਿਰਸੁ ਹਰਿ ਪਾਇਆ॥ ਮਨੁ ਹਰਿਰੰਗਿ
ਰਾਤਾ ਹਰਿਰਸੁ ਪੀਆਇਆ॥ ਹਰਿ ਹਰਿ ਨਾਮੁ ਮੁਖਿ[੧੨] ਹਰਿ ਹਰਿ ਬੋਲੀ ਮਨੁ
ਹਰਿਰਸਿ [੧੩]ਟੁਲਿ ਟੁਲਿ ਪਉਦਾ ਜੀਉ॥ ੧॥ ਆਵਹੁ ਸੰਤ ਮੈ ਗਲਿ ਮੇਲਾਈਐ॥
ਮੇਰੇ ਪ੍ਰੀਤਮ ਕੀ ਮੈ ਕਥਾ ਸੁਣਾਈਐ॥ ਹਰਿ ਕੇ ਸੰਤ ਮਿਲਹੁ ਮਨੁ ਦੇਵਾ ਜੋ
ਗੁਰਬਾਣੀ ਮੁਖਿ [੧੪]ਚਉਦਾ ਜੀਉ॥ ੨॥ ਵਡਭਾਗੀ ਹਰਿ ਸੰਤੁ ਮਿਲਾਇਆ॥
ਗੁਰਿ ਪੂਰੈ ਹਰਿਰਸੁ ਮੁਖਿ ਪਾਇਆ॥ ਭਾਗਹੀਨ ਸਤਿਗੁਰੁ ਨਹੀ ਪਾਇਆ॥
ਮਨਮੁਖ ਗਰਭ ਜੂਨੀ ਨਿਤਿ ਪਉਦਾ ਜੀਉ॥ ੩ ॥ ਆਪਿ ਦਇਆਲਿ ਦਇਆ
ਪ੍ਰਭਿ ਧਾਰੀ॥ ਮਲੁ ਹਉਮੈ ਬਿਖਿਆ ਸਭ ਨਿਵਾਰੀ[੧੫] ॥ ਨਾਨਕ ਹਟ ਪਟਣ[੧੬]
ਵਿਚਿ ਕਾਂਇਆ ਹਰਿ ਲੈਂਦੇ ਗੁਰਮੁਖਿ ਸਉਦਾ ਜੀਉ॥ ੪ ॥ ੫॥ ਮਾਝ ਮਹਲਾ
੪ ॥ ਹਉ ਗੁਣ ਗੋਵਿੰਦ ਹਰਿ ਨਾਮੁ ਧਿਆਈ ॥ ਮਿਲਿ ਸੰਗਤਿ ਮਨਿ ਨਾਮੁ
ਵਸਾਈ ॥ ਹਰਿਪ੍ਰਭ ਅਗਮ[੧੭] ਅਗੋਚਰ[੧੮] ਸੁਆਮੀ ਮਿਲਿ ਸਤਿਗੁਰ ਹਰਿਰਸੁ

੧ ਵਿਚਾਰੀਏ।
੨ ਜਗਤ ਜੋ ਹਸਤੀ ਦਾ ਸਮੁੰਦਰ ਹੈ।
੩ ਜੋ ਤਰਿਆ ਨਾ ਜਾ ਸਕੇ।
੪ ਵਾਹਿਗੁਰੂ।
੫ ਪੀੜਾ।
੬ ਦਵਾਈ। ਨਾਮ ਮੰਤਰ ਰੂਪ ਦਵਾਈ।
੭ ਤਾਰੀਏ।
੮ ਪਾਣੀ ਦਾ ਖਜ਼ਾਨਾ, ਸਮੁੰਦਰ।
੯ ਮੱਛੀਆਂ।
੧੦ ਹੇ ਜਗਤ ਦੀ ਜ਼ਿੰਦਗੀ! ਹੇ ਦਾਤੇ! ਮੇਰੀ ਚਾਹਨਾ ਪੂਰੀ ਕਰੋ। ਜਗ-ਜੀਵਨ=ਉਹ ਜ਼ਿੰਦਗੀ ਜੋ ਇੱਕ ਦੁਕ ਦੀ ਜ਼ਿੰਦਗੀ ਨਹੀਂ, ਸਗੋਂ ਸਾਰੇ ਸੰਸਾਰ ਵਿੱਚ ਇੱਕ ਲਹਿਰ ਵਾਕਰ ਰੁਮਕਣ ਵਾਲੀ, ਸਾਰੇ ਸੰਸਾਰ ਨੂੰ ਇੱਕ ਕਰਨ ਵਾਲੀ ਹੈ।
੧੧ ਤਰੋ ਤਰ ਹੋਵੇ, ਰੱਜ ਜਾਵੇ।
੧੨ ਮੂੰਹ ਨਾਲ।
੧੩ ਉਛਲ ਉਛਲ ਕੇ। ਮਨ ਹਰੀ ਰਸ ਵਿੱਚ ਉਛਲ ਉਛਲ ਪੈਂਦਾ ਹੈ।
੧੪ [ਸਿੰਧੀ] ਮੂੰਹ ਨਾਲ ਉਚਾਰਨ ਕਰਦਾ ਹੈ।
੧੫ ਦੂਰ ਕੀਤੀ।
੧੬ ਸ਼ਹਿਰ। ਸਰੀਰ ਵਿੱਚ ਹੱਟੀਆਂ ਤੇ ਸ਼ਹਿਰ ਵਸਦੇ ਹਨ, ਜਿਨ੍ਹਾਂ ਤੋਂ ਗੁਰਮੁਖ ਲੋਕ ਹਰੀ ਨਾਮ ਦਾ ਸੌਦਾ ਲੈਂਦੇ ਹਨ। ਹਟ ਪਟਣ ਤੋਂ ਭਾਵ ਇੰਦਰੇ ਤੇ ਬਿਰਤੀਆਂ ਹੈ। ਦੇਖੋ ਵਾਰ ਗਉੜੀ ਮ: ੪, ਪਉੜੀ ੧੫, ਪੰਨਾ ੩੦੯।
੧੭ ਪਹੁੰਚ ਰਹਿਤ।
੧੮ ਜੋ ਇੰਦ੍ਰਿਆਂ ਦਾ ਵਿਸ਼ਾ ਨਾ ਹੋਵੇ।

---

* ਪਪੀਹੇ ਵਾਂਗ। ਇਸ ਨੂੰ ਬਬੀਹਾ, ਸਾਰੰਗ, ਆਦਿ ਕਈ ਨਾਮ ਦਿੰਦੇ ਹਨ। ਇਸ ਪੰਛੀ ਬਾਬਤ ਰਵਾਇਤ ਹੈ ਕਿ ਇਹ ਬਦਲਾਂ ਵੱਲ ਮੂੰਹ ਕਰ ਕੇ ਇੱਕ ਖਾਸ ਬੂੰਦ ਲਈ (ਜਿਸ ਨੂੰ ਸਵਾਂਤੀ ਬੂੰਦ ਕਹਿੰਦੇ ਹਨ) ਲਿਉਂ ਲਿਉਂ ਕਰਦਾ ਰਹਿੰਦਾ ਹੈ। ਇਸ ਨੂੰ ਸ਼ਾਂਤੀ ਤਦ ਆਉਂਦੀ ਹੈ, ਜਦ ਉਹ ਬੂੰਦ ਇਸ ਦੇ ਮੂੰਹ ਵਿਚ ਪੈਂਦੀ ਹੈ।

ਕੀਚੈ ਜੀਉ ॥ ੧ ॥ ਧਨੁ ਧਨੁ ਹਰਿਜਨ ਹਰਿਪ੍ਰਭੁ ਜਾਤਾ ॥ ਜਾਇ ਪੁਛਾ ਜਨ ਹਰਿ ਕੀ ਬਾਤਾ ॥ [੧]ਪਾਵ ਮਲੋਵਾ ਮਲਿ ਮਲਿ ਧੋਵਾ ॥ ਮਿਲਿ ਹਰਿਜਨ ਹਰਿਰਸੁ ਪੀਚੈ[੨] ਜੀਉ ॥ ੨ ॥ ਸਤਿਗੁਰ ਦਾਤੈ ਨਾਮੁ ਦਿੜਾਇਆ[੩] ॥ ਵਡਭਾਗੀ ਗੁਰ ਦਰਸਨੁ ਪਾਇਆ ॥ ਅੰਮ੍ਰਿਤ ਰਸੁ ਸਚੁ ਅੰਮ੍ਰਿਤੁ ਬੋਲੀ ॥ ਗੁਰਿ ਪੂਰੈ ਅੰਮ੍ਰਿਤੁ ਲੀਚੈ ਜੀਉ ॥ ੩ ॥ ਹਰਿ ਸਤਸੰਗਤਿ ਸਤਪੁਰਖੁ ਮਿਲਾਈਐ ॥ ਮਿਲਿ ਸਤਸੰਗਤਿ ਹਰਿਨਾਮੁ ਧਿਆਈਐ ॥ ਨਾਨਕ ਹਰਿ ਕਥਾ ਸੁਣੀ ਮੁਖਿ ਬੋਲੀ ਗੁਰਮਤਿ ਹਰਿਨਾਮਿ ਪਰੀਚੈ[੪] ਜੀਉ ॥ ੪ ॥ ੬ ॥ ਮਾਝ ਮਹਲਾ ੪ ॥ ਆਵਹੁ ਭੈਣੇ ਤੁਸੀ ਮਿਲਹੁ ਪਿਆਰੀਆ ॥ ਜੋ ਮੇਰਾ ਪ੍ਰੀਤਮੁ ਦਸੇ ਤਿਸ ਕੈ ਹਉ ਵਾਰੀਆ ॥ ਮਿਲਿ ਸਤਸੰਗਤਿ ਲਧਾ ਹਰਿ ਸਜਣੁ ਹਉ ਸਤਿਗੁਰ ਵਿਟਹੁ ਘੁਮਾਈਆ[੫] ਜੀਉ ॥ ੧ ॥ ਜਹ ਜਹ ਦੇਖਾ ਤਹ ਤਹ ਸੁਆਮੀ ॥ ਤੂ [੬]ਘਟਿ ਘਟਿ ਰਵਿਆ ਅੰਤਰਜਾਮੀ ॥ ਗੁਰਿ ਪੂਰੈ ਹਰਿ ਨਾਲਿ ਦਿਖਾਲਿਆ ਹਉ ਸਤਿਗੁਰ ਵਿਟਹੁ ਸਦ ਵਾਰਿਆ ਜੀਉ ॥ ੨ ॥ [੭]ਏਕੋ ਪਵਣੁ ਮਾਟੀ ਸਭ ਏਕਾ ਸਭ ਏਕਾ ਜੋਤਿ ਸਬਾਈਆ[੮] ॥ ਸਭ ਇਕਾ ਜੋਤਿ ਵਰਤੈ [੯]ਭਿਨਿ ਭਿਨਿ ਨ ਰਲਈ ਕਿਸੈ ਦੀ ਰਲਾਈਆ ॥ [੧੦]ਗੁਰ ਪਰਸਾਦੀ ਇਕੁ ਨਦਰੀ ਆਇਆ ਹਉ ਸਤਿਗੁਰ ਵਿਟਹੁ ਵਤਾਇਆ[੧੧] ਜੀਉ ॥ ੩ ॥ ਜਨੁ ਨਾਨਕੁ ਬੋਲੈ ਅੰਮ੍ਰਿਤ ਬਾਣੀ ॥ ਗੁਰ ਸਿਖਾਂ ਕੈ ਮਨਿ ਪਿਆਰੀ ਭਾਣੀ ॥ ਉਪਦੇਸੁ ਕਰੇ ਗੁਰੁ ਸਤਿਗੁਰੁ ਪੂਰਾ ਗੁਰੁ ਸਤਿਗੁਰੁ ਪਰਉਪਕਾਰੀਆ ਜੀਉ ॥ ੪ ॥ ੭ ॥ ਸਤ ਚਉਪਦੇ ਮਹਲੇ ਚਉਥੇ ਕੇ ॥

### ਮਾਝ ਮਹਲਾ ੫ ਚਉਪਦੇ ਘਰੁ ੧

॥ *ਮੇਰਾ ਮਨੁ ਲੋਚੈ[੧੨] ਗੁਰ ਦਰਸਨ ਤਾਈ ॥ [੧੩]ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥ ਤ੍ਰਿਖਾ[੧੪] ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ ॥ ੧ ॥ ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ ॥ ੧ ॥ ਰਹਾਉ ॥ ਤੇਰਾ ਮੁਖੁ ਸੁਹਾਵਾ ਜੀਉ [੧੫]ਸਹਜ ਧੁਨਿ ਬਾਣੀ ॥ ਚਿਰੁ ਹੋਆ ਦੇਖੇ ਸਾਰਿੰਗਪਾਣੀ[੧੬] ॥ ਧੰਨੁ ਸੁ ਦੇਸੁ ਜਹਾ ਤੂੰ ਵਸਿਆ ਮੇਰੇ ਸਜਣ ਮੀਤ ਮੁਰਾਰੇ[੧੭] ਜੀਉ ॥ ੨ ॥ ਹਉ ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ ॥੧॥ ਰਹਾਉ ॥ [੧੮]ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥ ਹੁਣਿ ਕਦਿ

੧ ਪੈਰ ਮਲਾਂ, ਘੁੱਟਾਂ ।
੨ ਪੀਵੀਏ ।
੩ ਪੱਕੀ ਤਰ੍ਹਾਂ ਸਮਝਾਇਆ ।
੪ ਪਰਚਿਆ ।
੫ ਕੁਰਬਾਨ ਹਾਂ (ਸਤਿਗੁਰ ਉਤੋਂ) ।
੬ ਹਰ ਜੀਵ ਵਿੱਚ ਸਮਾਇਆ ਹੋਇਆ ਹੈਂ ।
੭ ਸੁਆਸ, ਸਰੀਰ ਤੇ ਜੋਤ ਸਭ ਵਿੱਚ ਇੱਕ ਹੀ ਹੈ ।
੮ ਸਾਰਿਆਂ ਵਿੱਚ ।
੯ ਅੱਡ ੨ ਚੀਜ਼ਾਂ ਵਿੱਚ ।
੧੦ ਗੁਰੂ ਦੀ ਕਿਰਪਾ ਨਾਲ ।
੧੧ ਵਾਰਨੇ, ਕੁਰਬਾਨ ।
੧੨ ਤਾਂਘਦਾ ਹੈ ।
੧੩ ਵਿਰਲਾਪ ਕਰਦਾ ਹੈ, ਵਿਲਕਦਾ ਹੈ, ਚਾਤ੍ਰਿਕ ਵਾਂਗ । ਚਾਤ੍ਰਿਕ ਲਈ ਦੇਖੋ ਪਿਛਲੇ ਸਫ਼ੇ ਦਾ ਫੁਟ ਨੋਟ ।
੧੪ ਤੇਰ ।
੧੫ ਤੇਰੀ ਬਾਣੀ ਅਸਲੀ ਗਿਆਨ ਦੀ ਧੁਨੀ ਵਾਲੀ ਹੈ, ਭਾਵ ਅਸਲੀ ਗਿਆਨ ਦੀ ਪ੍ਰਾਪਤੀ ਕਰਵਾਂਦੀ ਹੈ ।
੧੬ [ਪ੍ਰਿਥਵੀ ਹੈ ਜਿਸ ਦੇ ਹੱਥ ਵਿੱਚ] ਵਾਹਿਗੁਰੂ ।
੧੭ [ਮੁਰ ਰਾਖਸ਼ ਨੂੰ ਮਾਰਨ ਵਾਲਾ, ਕ੍ਰਿਸ਼ਨ] ਵਾਹਿਗੁਰੂ ।
੧੮ ਇੱਕ ਘੜੀ ਨਹੀਂ ਸਉ ਮਿਲਦੇ, ਤਾਂ ਮੇਰੇ ਭਾਣੇ ਕਲਜੁਗ ਆ ਜਾਂਦਾ ਸੀ ।

---

* ਇਹ ਚਾਰ ਰਹਾਉ ਵਾਲਾ ਚਉਪਦਾ ਇਤਿਹਾਸਕ ਹੈ । ਗੁਰੂ ਅਰਜਨ ਦੇਵ ਜੀ ਆਪਣੇ ਪਿਤਾ ਗੁਰੂ ਰਾਮ ਦਾਸ ਜੀ ਦੀ ਆਗਿਆ ਅਨੁਸਾਰ ਆਪਣੇ ਇੱਕ ਸੰਬੰਧੀ ਭਾਈ ਸਹਾਰੀ ਮਲ ਦੇ ਪੁੱਤਰ ਦੇ ਵਿਆਹ ਉੱਤੇ ਲਾਹੌਰ ਗਏ ਸਨ । ਪਿਤਾ ਜੀ ਦਾ ਹੁਕਮ ਸੀ ਕਿ ਜਦ ਤੋੜੀ ਆਪ ਨਾ ਬੁਲਾਵੀਏ, ਤਦ ਤੋੜੀ ਉੱਥੇ ਹੀ ਰਹਿਣਾ । ਗੁਰੂ ਅਰਜਨ ਦੇਵ ਜੀ ਕੁਝ ਚਿਰ ਮਗਰੋਂ ਆਪਣੇ ਪਿਤਾ ਗੁਰੂ ਜੀ ਦੇ ਦਰਸ਼ਨਾਂ ਲਈ ਬਹੁਤ ਤਾਂਘਣ ਲੱਗੇ, ਅਤੇ ਇਸ ਤਾਂਘ ਵਿੱਚ ਉਪਰੋਤਲੀ ਤਿੰਨ ਖਤ ਲਿਖੇ, ਜੋ ਇਸ ਚੌਪਦੇ ਦੇ ਪਹਿਲੇ ਤਿੰਨ ਅੰਗ ਹਨ । ਚੌਥਾ ਪਦਾ ਗੁਰੂ ਰਾਮ ਦਾਸ ਜੀ ਦੇ ਮਿਲਾਪ ਦੀ ਖੁਸ਼ੀ ਵਿੱਚ ਲਿਖਿਆ । ਗੁਰੂ ਰਾਮਦਾਸ ਜੀ ਸੁਣ ਕੇ ਬਹੁਤ ਖੁਸ਼ ਹੋਏ, ਅਤੇ ਗੁਰੂ ਅਰਜਨ ਦੇਵ ਜੀ ਨੂੰ ਲਾਇਕ ਵੇਖ ਕੇ ਗੁਰਿਆਈ ਬਖਸ਼ੀ ।

ਮਿਲੀਐ ਪ੍ਰਿਅ ਤੁਧੁ ਭਗਵੰਤਾ ॥ [੧]ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ ॥ ੩ ॥ ਹਉ ਘੋਲੀ ਜੀਉ ਘੋਲਿ ਘੁਮਾਈ ਤਿਸੁ ਸਚੇ ਗੁਰ ਦਰਬਾਰੇ ਜੀਉ ॥੧॥ ਰਹਾਉ ॥ ਭਾਗੁ ਹੋਆ ਗੁਰਿ ਸੰਤੁ ਮਿਲਾਇਆ ॥ ਪ੍ਰਭੁ ਅਬਿਨਾਸੀ[੨] ਘਰ ਮਹਿ ਪਾਇਆ ॥ ਸੇਵ ਕਰੀ ਪਲੁ ਚਸਾ[੩] ਨ ਵਿਛੁੜਾ ਜਨ ਨਾਨਕ ਦਾਸ ਤੁਮਾਰੇ ਜੀਉ ॥੪॥ ਹਉ ਘੋਲੀ ਜੀਉ ਘੋਲਿ ਘੁਮਾਈ ਜਨ ਨਾਨਕ ਦਾਸ ਤੁਮਾਰੇ ਜੀਉ ॥ ਰਹਾਉ ॥ ੧ ॥ ੮ ॥ ਰਾਗੁ ਮਾਝ ਮਹਲਾ ੫ ॥ ਸਾ ਰੁਤਿ ਸੁਹਾਵੀ ਜਿਤੁ ਤੁਧੁ ਸਮਾਲੀ[੪] ॥ ਸੋ ਕੰਮੁ ਸੁਹੇਲਾ[੫] ਜੋ ਤੇਰੀ ਘਾਲੀ[੬] ॥ ਸੋ ਰਿਦਾ[੭] ਸੁਹੇਲਾ ਜਿਤੁ ਰਿਦੈ ਤੂੰ ਵੁਠਾ[੮] ਸਭਨਾ ਕੇ ਦਾਤਾਰਾ ਜੀਉ ॥ ੧ ॥ ਤੂੰ ਸਾਝਾ ਸਾਹਿਬੁ ਬਾਪੁ ਹਮਾਰਾ ॥ *ਨਉ ਨਿਧਿ ਤੇਰੈ ਅਖੁਟ ਭੰਡਾਰਾ ॥ ਜਿਸੁ ਤੂੰ ਦੇਹਿ ਸੁ [੯]ਤ੍ਰਿਪਤਿ ਅਘਾਵੈ ਸੋਈ ਭਗਤੁ ਤੁਮਾਰਾ ਜੀਉ ॥੨॥ ਸਭੁ ਕੋ ਆਸੈ ਤੇਰੀ ਬੈਠਾ ॥ [੧੦]ਘਟ ਘਟ ਅੰਤਰਿ ਤੂੰ ਹੈ ਵੁਠਾ ॥ ਸਭੇ ਸਾਝੀਵਾਲ[੧੧] ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ[੧੨] ਜੀਉ ॥ ੩ ॥ ਤੂੰ ਆਪੇ ਗੁਰਮੁਖਿ[੧੩] ਮੁਕਤਿ ਕਰਾਇਹਿ ॥ ਤੂੰ ਆਪੇ ਮਨਮੁਖਿ[੧੪] ਜਨਮਿ ਭਵਾਇਹਿ ॥ ਨਾਨਕ ਦਾਸ ਤੇਰੈ ਬਲਿਹਾਰੈ ਸਭੁ ਤੇਰਾ ਖੇਲੁ ਦਸਾਹਰਾ[੧੫] ਜੀਉ ॥੪॥੨॥੯॥ ਮਾਝ ਮਹਲਾ ੫ ॥ ਅਨਹਦੁ ਵਾਜੈ †ਸਹਜਿ ਸੁਹੇਲਾ ॥ ਸਬਦਿ ਅਨੰਦ ਕਰੇ [੧੬]ਸਦ ਕੇਲਾ ॥ [੧੭]ਸਹਜ ਗੁਫਾ ਮਹਿ ਤਾੜੀ ਲਾਈ ਆਸਣੁ ਊਚ ਸਵਾਰਿਆ ਜੀਉ ॥ ੧ ॥ [੧੮]ਫਿਰਿ ਘਿਰਿ [੧੯]ਅਪੁਨੇ ਗ੍ਰਿਹ ਮਹਿ ਆਇਆ ॥ ਜੋ ਲੋੜੀਦਾ ਸੋਈ ਪਾਇਆ ॥ [੯]ਤ੍ਰਿਪਤਿ ਅਘਾਇ ਰਹਿਆ ਹੈ ਸੰਤਹੁ ਗੁਰਿ ਅਨਭਉ[੨੦] ਪੁਰਖੁ ਦਿਖਾਰਿਆ[੨੧] ਜੀਉ ॥੨॥ ਆਪੇ ਰਾਜਨੁ ਆਪੇ ਲੋਗਾ ॥ ਆਪਿ ਨਿਰਬਾਨੀ[੨੨] ਆਪੇ ਭੋਗਾ[੨੩] ॥ ਆਪੇ ਤਖਤਿ ਬਹੈ ਸਚੁ ਨਿਆਈ[੨੪] ਸਭ ਚੂਕੀ ਕੂਕ ਪੁਕਾਰਿਆ ਜੀਉ ॥੩॥ ਜੇਹਾ ਡਿਠਾ ਮੈ ਤੇਹੋ ਕਹਿਆ ॥ ਤਿਸੁ ਰਸੁ ਆਇਆ ਜਿਨਿ [੨੫]ਭੇਦੁ ਲਹਿਆ ॥ ਜੋਤੀ ਜੋਤਿ ਮਿਲੀ ਸੁਖੁ ਪਾਇਆ ਜਨ ਨਾਨਕ [੨੬]ਇਕੁ ਪਸਾਰਿਆ ਜੀਉ ॥੪॥੩॥੧੦॥ ਮਾਝ ਮਹਲਾ ੫ ॥ ਜਿਤੁ ਘਰਿ ਪਿਰਿ ਸੋਹਾਗੁ ਬਣਾਇਆ ॥ ਤਿਤੁ ਘਰਿ ਸਖੀਏ ਮੰਗਲੁ ਗਾਇਆ ॥ ਅਨਦ ਬਿਨੋਦ[੨੭] ਤਿਤੈ ਘਰਿ ਸੋਹਹਿ ਜੋ ਧਨ[੨੮] ਕੰਤਿ ਸਿਗਾਰੀ ਜੀਉ ॥੧॥ ਸਾ ਗੁਣਵੰਤੀ ਸਾ ਵਡਭਾਗਣਿ ॥ ਪੁਤ੍ਰਵੰਤੀ ਸੀਲਵੰਤਿ[੨੯] ਸੋਹਾਗਣਿ ॥ ਰੂਪਵੰਤਿ ਸਾ ਸੁਘੜਿ[੩੦] ਬਿਚਖਣਿ[੩੧] ਜੋ ਧਨ ਕੰਤ ਪਿਆਰੀ ਜੀਉ ॥੨॥ ਅਚਾਰਵੰਤਿ[੩੨] ਸਾਈ ਪਰਧਾਨੇ ॥ ਸਭ ਸਿੰਗਾਰ ਬਣੇ ਤਿਸੁ ਗਿਆਨੇ ॥ ਸਾ ਕੁਲਵੰਤੀ ਸਾ ਸਭਰਾਈ[੩੩] ਜੋ ਪਿਰਿ ਕੈ ਰੰਗਿ[੩੪] ਸਵਾਰੀ ਜੀਉ ॥੩॥ ਮਹਿਮਾ[੩੫] ਤਿਸ ਕੀ ਕਹਣੁ ਨ ਜਾਏ ॥ ਜੋ ਪਿਰਿ ਮੇਲਿ ਲਈ ਅੰਗਿ

੧ ਮੈਨੂੰ ਰਾਤ ਨਹੀਂ ਬੀਤਦੀ ।
੨ ਨਾ ਨਾਸ ਹੋਣ ਵਾਲਾ ।
੩ ਇੱਕ ਪਲ ਦਾ ਤੀਹਵਾਂ ਹਿੱਸਾ, ਬਹੁਤ ਥੋੜਾ ਸਮਾਂ ।
੪ ਯਾਦ ਕਰਾਂ ।
੫ ਸੁਖਦਾਈ ।
੬ ਤੇਰੀ ਸੇਵਾ ਵਿੱਚ ।
੭ ਦਿਲ ।
੮ ਵੱਸਿਆ ਹੈਂ ।
੯ ਰੱਜਦਾ ਹੈ ਤੇਹ ਵੱਲੋਂ ਤੇ ਭੁਖ ਵੱਲੋਂ ।
੧੦ ਹਰ ਇਕ ਦੇ ਅੰਦਰ ਤੂੰ ਵੱਸਿਆ ਹੈਂ ।
੧੧ ਹਿੱਸੇਦਾਰ ।
੧੨ ਓਪਰਾ, ਬਿਗਾਨਾ ।
੧੩ ਦੇਖੋ ਪੰਨਾ ੧੧, ਨੋਟ ੨੦ ।
੧੪ ਦੇਖੋ ਪੰਨਾ ੧੧, ਨੋਟ ੨੧ ।
੧੫ ਪਰਗਟ ਹੈ ।
੧੬ ਸਦਾ ਖੁਸ਼ੀਆਂ ।
੧੭ ਅਸਲ ਗਿਆਨ ਵਾਲੀ ਮਨ ਦੀ ਦਸ਼ਾ । ਜੋਗੀਆਂ ਦੀ ਬੋਲੀ ਵਿੱਚ ਆਤਮਕ ਅਨੰਦ ਬਿਆਨ ਕੀਤਾ ਜਾ ਰਿਹਾ ਹੈ । ਦੇਖੋ ਪੰਨਾ ੬੮, ਨੋਟ * ।
੧੮ ਮੁੜ ਘਿੜ ਕੇ ।
੧੯ ਆਪਣੇ ਸਰੂਪ ਵਿੱਚ ਟਿਕਿਆ ਹੈ ।
੨੦ ਗਿਆਨ ਸਰੂਪ ਵਾਹਿਗੁਰੂ ।
੨੧ ਦਿਖਾਇਆ ।
੨੨ ਤਿਆਗੀ ।
੨੩ ਭੋਗੀ, ਭੋਗਣ ਵਾਲਾ ।
੨੪ ਨਿਆਉਂ ਕਰਨ ਵਾਲਾ ।
੨੫ ਭੇਦ ਲਖਿਆ, ਲੱਭਿਆ ਜਾਂ ਸਮਝਿਆ ।
੨੬ ਇੱਕ ਹੀ ਸਾਰੇ ਥਾਂ ਵਿਆਪਕ ਦਿਸਦਾ ਹੈ ।
੨੭ ਤਮਾਸ਼ੇ ।
੨੮ ਇਸਤਰੀ ।
੨੯ ਸੁਧ ਆਚਾਰ ਵਾਲੀ ।
੩੦ ਚੰਗੀ ਘਾੜਤ ਵਾਲੀ, ਸੁਚੱਜੀ ।
੩੧ ਚਤਰ, ਸਿਆਣੀ ।
੩੨ ਚੰਗੀ ਰਹਿਣੀ ਬਹਿਣੀ ਵਾਲੀ ।
੩੩ ਭਰਾਵਾਂ ਵਾਲੀ ।
੩੪ ਪਿਆਰ ਨਾਲ ।
੩੫ ਉਸਤਤੀ ।

---

* ਧਨ ਸੰਪਦਾ ਦੇ ਖਜ਼ਾਨੇ । ਦੇਖੋ ਪੰਨਾ ੧੦, ਫੁਟ ਨੋਟ § ।

† ਆਸਾਨੀ ਨਾਲ । ਹੁਣ ਆਪਣੇ ਆਪ ਸੌਖ ਨਾਲ ਅਨਹਦ ਸ਼ਬਦ ਪਰਗਟ ਹੋਇਆ ਹੈ ; ਭਾਵ ਆਤਮਕ ਅਨੰਦ ਪ੍ਰਾਪਤ ਹੋਇਆ ਹੈ । 'ਅਨਹਦ' ਲਈ ਦੇਖੋ ਪੰਨਾ ੧੩, ਨੋਟ ੬ ।

ਲਾਏ ॥ ਥਿਰੁ ਸੁਹਾਗੁ ਵਰੁ ਅਗਮੁ[੧] ਅਗੋਚਰੁ[੨] ਜਨ ਨਾਨਕ ਪ੍ਰੇਮ ਸਾਧਾਰੀ[੩]
ਜੀਉ ॥੪॥੪॥੧੧॥ ਮਾਝ ਮਹਲਾ ੫ ॥ ਖੋਜਤ ਖੋਜਤ ਦਰਸਨ ਚਾਹੇ ॥ ਭਾਤਿ
ਭਾਤਿ ਬਨ ਬਨ ਅਵਗਾਹੇ[੪] ॥ *ਨਿਰਗੁਣੁ ਸਰਗੁਣੁ ਹਰਿ ਹਰਿ ਮੇਰਾ ਕੋਈ ਹੈ
ਜੀਉ ਆਣਿ ਮਿਲਾਵੈ ਜੀਉ ॥ ੧ ॥ [੫]ਖਟੁ ਸਾਸਤ ਬਿਚਰਤ ਮੁਖਿ ਗਿਆਨਾ ॥
ਪੂਜਾ ਤਿਲਕੁ ਤੀਰਥ ਇਸਨਾਨਾ ॥ †ਨਿਵਲੀ ਕਰਮ [੬]ਆਸਨ ਚਉਰਾਸੀਹ
ਇਨ ਮਹਿ ਸਾਂਤਿ ਨ ਆਵੈ ਜੀਉ ॥ ੨ ॥ [੭]ਅਨਿਕ ਬਰਖ ਕੀਏ ਜਪ ਤਾਪਾ ॥
ਗਵਨੁ[੮] ਕੀਆ ਧਰਤੀ ਭਰਮਾਤਾ ॥ ਇਕੁ ਖਿਨੁ ਹਿਰਦੈ ਸਾਂਤਿ ਨ ਆਵੈ ਜੋਗੀ
[੯]ਬਹੁੜਿ ਬਹੁੜਿ ਉਠਿ ਧਾਵੈ ਜੀਉ ॥ ੩ ॥ ਕਰਿ ਕਿਰਪਾ ਮੋਹਿ ਸਾਧੁ[੧੦]
ਮਿਲਾਇਆ ॥ ਮਨੁ ਤਨੁ ਸੀਤਲੁ ਧੀਰਜੁ ਪਾਇਆ ॥ [੧੧]ਪ੍ਰਭੁ ਅਬਿਨਾਸੀ ਬਸਿਆ
ਘਟ ਭੀਤਰਿ ਹਰਿ ਮੰਗਲੁ ਨਾਨਕੁ ਗਾਵੈ ਜੀਉ ॥੪॥੫॥੧੨॥ ਮਾਝ ਮਹਲਾ ੫ ॥
ਪਾਰਬ੍ਰਹਮ ਅਪਰੰਪਰ[੧੨] ਦੇਵਾ ॥ ਅਗਮ ਅਗੋਚਰ [੧੩]ਅਲਖ ਅਭੇਵਾ ॥
ਦੀਨ ਦਇਆਲ ਗੋਪਾਲ ਗੋਬਿੰਦਾ ਹਰਿ ਧਿਆਵਹੁ ਗੁਰਮੁਖਿ ਗਾਤੀ[੧੪] ਜੀਉ ॥
੧ ॥ ‡ਗੁਰਮੁਖਿ ਮਧੁਸੂਦਨੁ[੧੫] ਨਿਸਤਾਰੇ ॥ ਗੁਰਮੁਖਿ ਸੰਗੀ[੧੬] [੧੭]ਕ੍ਰਿਸਨ ਮੁਰਾਰੇ ॥
ਦਇਆਲ ਦਮੋਦਰੁ[੧੮] ਗੁਰਮੁਖਿ ਪਾਈਐ ਹੋਰਤੁ ਕਿਤੈ ਨ ਭਾਤੀ[੧੯] ਜੀਉ ॥ ੨ ॥
ਨਿਰਹਾਰੀ[੨੦] ਕੇਸਵ[੨੧] ਨਿਰਵੈਰਾ ॥ ਕੋਟਿ ਜਨਾ ਜਾ ਕੇ ਪੂਜਹਿ ਪੈਰਾ ॥ ਗੁਰਮੁਖਿ
ਹਿਰਦੈ ਜਾ ਕੈ ਹਰਿ ਹਰਿ ਸੋਈ ਭਗਤੁ ਇਕਾਤੀ[੨੨] ਜੀਉ ॥੩॥ [੨੩]ਅਮੋਘ ਦਰਸਨ
ਬੇਅੰਤ ਅਪਾਰਾ ॥ ਵਡ ਸਮਰਥੁ ਸਦਾ ਦਾਤਾਰਾ ॥ ਗੁਰਮੁਖਿ ਨਾਮੁ ਜਪੀਐ ਤਿਤੁ
ਤਰੀਐ [੨੪]ਗਤਿ ਨਾਨਕ ਵਿਰਲੀ ਜਾਤੀ ਜੀਉ ॥੪॥੬॥੧੩॥ ਮਾਝ ਮਹਲਾ ੫ ॥
[੨੫]ਕਹਿਆ ਕਰਣਾ ਦਿਤਾ ਲੈਣਾ ॥ ਗਰੀਬਾ ਅਨਾਥਾ ਤੇਰਾ ਮਾਣਾ ॥ ਸਭ ਕਿਛੁ
ਤੂੰ ਹੈ ਤੂੰ ਹੈ ਮੇਰੇ ਪਿਆਰੇ ਤੇਰੀ ਕੁਦਰਤਿ ਕਉ ਬਲਿ ਜਾਈ ਜੀਉ ॥ ੧ ॥ [੨੬]ਭਾਣੈ
ਉਝੜ ਭਾਣੈ ਰਾਹਾ ॥ ਭਾਣੈ ਹਰਿਗੁਣ ਗੁਰਮੁਖਿ ਗਾਵਾਹਾ ॥ ਭਾਣੈ ਭਰਮਿ ਭਵੈ
ਬਹੁ ਜੂਨੀ ਸਭ ਕਿਛੁ ਤਿਸੈ ਰਜਾਈ[੨੭] ਜੀਉ ॥ ੨ ॥ ਨਾ ਕੋ ਮੂਰਖੁ ਨਾ ਕੋ
ਸਿਆਣਾ ॥ ਵਰਤੈ ਸਭ ਕਿਛੁ ਤੇਰਾ ਭਾਣਾ ॥ ਅਗਮ[੧] ਅਗੋਚਰ[੨] ਬੇਅੰਤ
ਅਥਾਹਾ[੨੮] ਤੇਰੀ ਕੀਮਤਿ ਕਹਣੁ ਨ ਜਾਈ ਜੀਉ ॥ ੩ ॥ ਖਾਕੁ[੨੯] ਸੰਤਨ ਕੀ
ਦੇਹੁ ਪਿਆਰੇ ॥ ਆਇ ਪਇਆ ਹਰਿ ਤੇਰੈ ਦੁਆਰੈ ॥ ਦਰਸਨੁ ਪੇਖਤ ਮਨੁ
ਆਘਾਵੈ[੩੦] ਨਾਨਕ ਮਿਲਣੁ ਸੁਭਾਈ[੩੧] ਜੀਉ ॥੪॥੭॥੧੪॥ ਮਾਝ ਮਹਲਾ ੫ ॥
ਦੁਖੁ ਤਦੇ ਜਾ ਵਿਸਰਿ ਜਾਵੈ ॥ ਭੁਖ[੩੨] ਵਿਆਪੈ ਬਹੁ ਬਿਧਿ ਧਾਵੈ ॥
ਸਿਮਰਤ ਨਾਮੁ ਸਦਾ ਸੁਹੇਲਾ[੩੩] ਜਿਸੁ ਦੇਵੈ ਦੀਨ ਦਇਆਲਾ ਜੀਉ ॥

੧ ਪਹੁੰਚ ਰਹਿਤ ।
੨ ਜੋ ਇੰਦ੍ਰਿਆਂ ਦਾ ਵਿਸ਼ਾ ਨਹੀਂ ।
੩ ਪ੍ਰੇਮ ਦੇ ਆਸਰੇ ਸਹਿਤ ਹੋਈ ਹੋਈ ।
੪ ਗਾਹੇ ਹਨ, ਫਿਰੇ ਹਨ ।
੫ ਛੇ ਸ਼ਾਸਤ੍ਰਾਂ ਦਾ ਗਿਆਨ ਮੂੰਹ-ਜ਼ਬਾਨੀ ਵਿਚਾਰਦਾ ਹੈ । ਖਟ ਸ਼ਾਸਤਰ ਲਈ ਦੇਖੋ ਪੰਨਾ ੧੨, ਨੋਟ ੩੪ ।
੬ ਜੋਗੀਆਂ ਦੇ ੮੪ ਆਸਣ, ਜਿਨ੍ਹਾਂ ਅਨੁਸਾਰ ਓਹ ਆਪਣੀ ਬੈਠਕ ਸਾਧਦੇ ਹਨ । ਇਹ ਯੋਗ ਦਾ ਤੀਜਾ ਅੰਗ ਹੈ ।
੭ ਕਈ ਵਰ੍ਹੇ ।
੮ ਚਲਣਾ, ਸਫ਼ਰ । ਸਫ਼ਰ ਕੀਤਾ ਅਤੇ ਧਰਤੀ ਤੇ ਫਿਰ ਨਿਕਲਿਆ ।
੯ ਮੁੜ ਮੁੜ ।
੧੦ ਗੁਰੂ ।
੧੧ ਨਾ ਨਾਸ ਹੋਣ ਵਾਲਾ ਪ੍ਰਭੂ ਦਿਲ ਵਿੱਚ ਵੱਸਿਆ ਹੈ, ਅਤੇ ਨਾਨਕ ਹਰੀ ਦਾ ਜੱਸ ਰੂਪ ਖੁਸ਼ੀ ਦਾ ਗੀਤ ਗਾਉਂਦਾ ਹੈ ।
੧੨ ਜਿਸ ਦਾ ਪਾਰ ਨਾ ਪਾ ਸਕੀਏ ।
੧੩ ਅਲੱਖ=ਜਿਸ ਨੂੰ ਸਮਝ ਨਾ ਸਕੀਏ । ਅਭੇਵ= ਜਿਸ ਦਾ ਭੇਦ ਨਾ ਲੱਭੇ ।
੧੪ ਮੁਕਤੀ ਦਾਤਾ ਹਰੀ । ਵਾਹਿਗੁਰੂ ਨੂੰ ਗੁਰਾਂ ਦੁਆਰੇ ਧਿਆਵੋ ।
੧੫ [ਮਧੁ ਰਾਖਸ਼ ਨੂੰ ਮਾਰਨ ਵਾਲਾ, ਵਿਸ਼ਨੂੰ] ਵਾਹਿਗੁਰੂ ।
੧੬ ਸਾਥੀ ਬਣਦਾ ਹੈ ।
੧੭ [ਕ੍ਰਿਸ਼ਨ ਮੁਰਾਰੀ=ਮੁਰ ਰਾਖਸ਼ ਨੂੰ ਮਾਰਨ ਵਾਲਾ ਕ੍ਰਿਸ਼ਨ] ਹਰੀ ।
੧੮ [ਰੱਸੀ ਬੰਨ੍ਹੀ ਹੋਵੇ ਜਿਸ ਦੇ ਉਦਰ (ਪੇਟ) ਨਾਲ । ਕ੍ਰਿਸ਼ਨ ਜੀ ਨੂੰ ਇੱਲਤ ਤੋਂ ਰੋਕਣ ਲਈ ਮਾਤਾ ਜਸੋਧਾਂ ਨੇ ਉਖਲੀ ਨਾਲ ਬੰਨ੍ਹ ਦਿੱਤਾ ਸੀ] ਵਾਹਿਗੁਰੂ ।
੧੯ ਭਾਂਤ, ਤਰੀਕੇ ਨਾਲ ।
੨੦ ਜੋ ਖਾਂਦਾ ਕੁਝ ਨਹੀਂ ; ਵਾਹਿਗੁਰੂ ।
੨੧ [ਸੋਹਣੇ ਕੇਸ਼ਾਂ ਵਾਲਾ, ਵਿਸ਼ਨੂੰ] ਵਾਹਿਗੁਰੂ ।
੨੨ ਅਨਿਨ, ਇੱਕ ਦਾ ਹੀ ਉਪਾਸ਼ਕ ।
੨੩ ਸਫਲ ਦਰਸ਼ਨ, ਜਿਸ ਦਾ ਦਰਸ਼ਨ ਕਦੀ ਨਿਸਫਲ ਨਾ ਜਾਵੇ, ਉਸ ਤੋਂ ਜ਼ਰੂਰ ਹੀ ਕੁਝ ਨਾ ਕੁਝ ਪ੍ਰਾਪਤ ਹੋਵੇ ।
੨੪ ਇਹ ਅਵਸਥਾ ਵਿਰਲਿਆਂ ਨੇ ਹੀ ਜਾਣੀ ਹੈ ।
੨੫ ਤੇਰਾ ਕਹਿਆ ਕਰੀਦਾ ਹੈ ਤੇ ਤੇਰਾ ਦਿੱਤਾ ਲਈਦਾ ਹੈ ।
੨੬ ਉਸ ਦੇ ਹੁਕਮ ਵਿੱਚ ਹੀ ਮਨੁੱਖ ਕੁਰਾਹੇ ਪੈ ਜਾਂਦਾ ਹੈ, ਅਤੇ ਹੁਕਮ ਵਿੱਚ ਹੀ ਸਿੱਧੇ ਰਸਤੇ ਪੈਂਦਾ ਹੈ ।
੨੭ ਹੁਕਮ ਵਿੱਚ ।
੨੮ ਥਾਹ ਰਹਿਤ, ਬੇਅੰਤ ।
੨੯ ਚਰਨ ਧੂੜੀ ।
੩੦ ਰੱਜਦਾ ਹੈ । ਦਰਸ਼ਨ ਵੇਖ ਕੇ ਮਨ ਦੀ ਨਿਸ਼ਾ ਹੁੰਦੀ ਹੈ ।
੩੧ ਸੁਭਾਵਿਕ ਹੀ ।
੩੨ ਭੁਖ ਲਗਦੀ ਸੂ, ਤੇ ਕਈ ਤਰ੍ਹਾਂ ਨਾਲ ਇਧਰ ਉੱਧਰ ਭੱਜਦਾ ਹੈ ।
੩੩ ਸੁਖਾਲਾ, ਸੁਖੀ ਹੈ ।

---

* ਬਾਣੀ ਵਿੱਚ ਵਾਹਿਗੁਰੂ ਦੇ ਦੋ ਰੂਪ ਦੱਸੇ ਹਨ । ਇਕ ਓਹ ਜਦ ਉਸ ਨੇ ਕੋਈ ਰਚਨਾ ਨਹੀਂ ਕੀਤੀ ਸੀ ਤੇ ਕੇਵਲ ਆਪ ਹੀ ਆਪ ਸੀ । ਉਸ ਦੇ ਕਰਤਾ ਜਾਂ ਅਜੂਨੀ ਆਦਿਕ ਹੋਣ ਦੇ ਗੁਣ ਉਸ ਤੇ ਨਹੀਂ ਘੱਟ ਸਕਦੇ । ਸਗੋਂ ਉਸ ਬਾਬਤ ਅਸੀਂ ਕੋਈ ਵੀ ਖਿਆਲ ਆਪਣੇ ਮਨ ਵਿਚ ਨਹੀਂ ਬੰਨ੍ਹ ਸਕਦੇ । ਇਹ ਉਸ ਦਾ 'ਨਿਰਗੁਣ' ਰੂਪ ਹੈ । ਫਿਰ ਉਸ ਨੇ ਰਚਨਾ ਕੀਤੀ ਤੇ ਆਪਣੇ ਆਪ ਨੂੰ ਕੁਦਰਤ ਵਿੱਚ ਦਰਸਾਇਆ । ਜਿਤਨੇ ਗੁਣ ਜਾਂ ਸਿਫ਼ਤਾਂ ਉਸ ਦੀਆਂ ਵਰਨਣ ਕੀਤੀਆਂ ਜਾਂਦੀਆਂ ਹਨ, ਓਹ ਸਭ ਇਸ 'ਸਰਗੁਣ' ਰੂਪ ਬ੍ਰਹਮ ਦੀਆਂ ਹਨ । ਇਹ ਦੋਵੇਂ ਰੂਪ ਇੱਕੋ ਵਾਹਿਗੁਰੂ ਦੇ ਹਨ ।

† ਇਕ ਯੋਗ ਕ੍ਰਿਆ । ਯੋਗੀ ਲੋਕ ਦੋਵੇਂ ਮੋਢੇ ਨੀਵੇਂ ਕਰ ਕੇ ਪਿੱਠ ਦਾ ਵਲ ਸਿੱਧਾ ਕਰਕੇ ਬੈਠ ਜਾਂਦੇ ਹਨ ਅਤੇ ਸੁਆਸਾਂ ਦੇ ਬੱਲ ਨਾਲ ਪੇਟ ਨੂੰ ਸੱਜੇ ਖੱਬੇ, ਹੇਠ ਉਤੇ ਇਸ ਤਰ੍ਹਾਂ ਚਲਾਂਦੇ ਹਨ ਜਿਵੇਂ ਮਧਾਣੀ ਨਾਲ ਦਹੀਂ ਫੇਰੀਦਾ ਹੈ । ਇਸ ਨੂੰ ਨਿਉਲੀ ਕਰਮ ਕਹਿੰਦੇ ਹਨ ਜੋ ਸਰੀਰ ਦੀ ਸ਼ੁੱਧੀ ਲਈ ਕੀਤਾ ਜਾਂਦਾ ਹੈ ।

‡ ਮਧਸੂਦਨ ਰੂਪ ਵਾਹਿਗੁਰੂ ਗੁਰੂ ਦੇ ਰਾਹੀਂ ਤਾਰਦਾ ਹੈ । ਕ੍ਰਿਸ਼ਨ-ਮੁਰਾਰੀ ਰੂਪ ਵਾਹਿਗੁਰੂ ਗੁਰੂ ਦੇ ਰਾਹੀਂ ਅੰਗ ਸੰਗ ਰਹਿੰਦਾ ਹੈ । ਉਹ ਕਿਰਪਾਲੂ ਹਰੀ ਗੁਰੂ ਦੁਆਰਾ ਹੀ ਮਿਲ ਸਕਦਾ ਹੈ, ਹੋਰ ਕਿਸੇ ਤਰੀਕੇ ਨਾਲ ਨਹੀਂ ।

੧ ॥ ਸਤਿਗੁਰੁ ਮੇਰਾ [੧]ਵਡ ਸਮਰਥਾ ॥ [੨]ਜੀਇ ਸਮਾਲੀ ਤਾ ਸਭੁ ਦੁਖੁ ਲਥਾ ॥ ਚਿੰਤਾ ਰੋਗੁ ਗਈ ਹਉ ਪੀੜਾ ਆਪਿ [੩]ਕਰੇ ਪ੍ਰਤਿਪਾਲਾ ਜੀਉ ॥ ੨ ॥ ਬਾਰਿਕ ਵਾਂਗੀ ਹਉ ਸਭ ਕਿਛੁ ਮੰਗਾ ॥ ਦੇਦੇ ਤੋਟਿ ਨਾਹੀ ਪ੍ਰਭ ਰੰਗਾ[੪] ॥ ਪੈਰੀ ਪੈ ਪੈ ਬਹੁਤੁ ਮਨਾਈ ਦੀਨ ਦਇਆਲ ਗੋਪਾਲਾ ਜੀਉ ॥ ੩ ॥ ਹਉ ਬਲਿਹਾਰੀ ਸਤਿਗੁਰ ਪੂਰੇ ॥ ਜਿਨਿ ਬੰਧਨ ਕਾਟੇ ਸਗਲੇ[੫] ਮੇਰੇ ॥ ਹਿਰਦੈ ਨਾਮੁ ਦੇ ਨਿਰਮਲ ਕੀਏ ਨਾਨਕ ਰੰਗਿ ਰਸਾਲਾ[੬] ਜੀਉ ॥ ੪ ॥ ੮ ॥ ੧੫ ॥ ਮਾਝ ਮਹਲਾ ੫ ॥ ਲਾਲ ਗੋਪਾਲ ਦਇਆਲ ਰੰਗੀਲੇ[੭] ॥ [੮]ਗਹਿਰ ਗੰਭੀਰ ਬੇਅੰਤ ਗੋਵਿੰਦੇ ॥ ਊਚ ਅਥਾਹ ਬੇਅੰਤ ਸੁਆਮੀ ਸਿਮਰਿ ਸਿਮਰਿ ਹਉ ਜੀਵਾਂ ਜੀਉ ॥ ੧ ॥ [੯]ਦੁਖ ਭੰਜਨ ਨਿਧਾਨ ਅਮੋਲੇ ॥ ਨਿਰਭਉ ਨਿਰਵੈਰ ਅਥਾਹ ਅਤੋਲੇ ॥ ਅਕਾਲ ਮੂਰਤਿ ਅਜੂਨੀ ਸੰਭੌ[੧੦] ਮਨ ਸਿਮਰਤ ਠੰਢਾ ਥੀਵਾਂ ਜੀਉ ॥ ੨ ॥ ਸਦਾ ਸੰਗੀ ਹਰਿ ਰੰਗ ਗੋਪਾਲਾ ॥ ਊਚ ਨੀਚ ਕਰੇ ਪ੍ਰਤਿਪਾਲਾ ॥ ॥[੧੧]ਨਾਮੁ ਰਸਾਇਣੁ ਮਨੁ ਤ੍ਰਿਪਤਾਇਣੁ ਗੁਰਮੁਖਿ ਅੰਮ੍ਰਿਤੁ ਪੀਵਾਂ ਜੀਉ ॥ ੩ ॥ ਦੁਖਿ ਸੁਖਿ ਪਿਆਰੇ ਤੁਧੁ ਧਿਆਈ ॥ ਏਹ ਸੁਮਤਿ ਗੁਰੂ ਤੇ ਪਾਈ ॥ ਨਾਨਕ ਕੀ ਧਰ[੧੨] ਤੂੰ ਹੈ ਠਾਕੁਰ [੧੩]ਹਰਿ ਰੰਗਿ ਪਾਰਿ ਪਰੀਵਾਂ ਜੀਉ ॥ ੪ ॥ ੯ ॥ ੧੬ ॥ ਮਾਝ ਮਹਲਾ ੫ ॥ ਧੰਨੁ ਸੁ ਵੇਲਾ ਜਿਤੁ ਮੈ ਸਤਿਗੁਰੁ ਮਿਲਿਆ ॥ ਸਫਲੁ ਦਰਸਨੁ ਨੇਤ੍ਰ ਪੇਖਤ[੧੪] ਤਰਿਆ ॥ ਧੰਨੁ [੧੫]ਮੂਰਤ ਚਸੇ ਪਲ ਘੜੀਆ ਧੰਨਿ ਸੁ ਓਇ ਸੰਜੋਗਾ[੧੬] ਜੀਉ ॥ ੧ ॥ ਉਦਮੁ ਕਰਤ ਮਨੁ ਨਿਰਮਲੁ ਹੋਆ ॥ [੧੭]ਹਰਿ ਮਾਰਗਿ ਚਲਤ ਭ੍ਰਮੁ ਸਗਲਾ ਖੋਇਆ ॥ ਨਾਮੁ ਨਿਧਾਨੁ ਸਤਿਗੁਰੂ ਸੁਣਾਇਆ ਮਿਟਿ ਗਏ ਸਗਲੇ ਰੋਗਾ ਜੀਉ ॥ ੨ ॥ ਅੰਤਰਿ ਬਾਹਰਿ ਤੇਰੀ ਬਾਣੀ ॥ ਤੁਧੁ ਆਪਿ ਕਥੀ ਤੈ ਆਪਿ ਵਖਾਣੀ[੧੮] ॥ ਗੁਰਿ ਕਹਿਆ ਸਭੁ ਏਕੋ ਏਕੋ ਅਵਰੁ ਨ ਕੋਈ ਹੋਇਗਾ ਜੀਉ ॥ ੩ ॥ *ਅੰਮ੍ਰਿਤ ਰਸੁ ਹਰਿ ਗੁਰ ਤੇ ਪੀਆ ॥ ਹਰਿ ਪੈਨਣੁ ਨਾਮੁ ਭੋਜਨੁ ਥੀਆ[੧੯] ॥ [੨੦]ਨਾਮਿ ਰੰਗ ਨਾਮਿ ਚੋਜ ਤਮਾਸੇ ਨਾਉ ਨਾਨਕ ਕੀਨੇ ਭੋਗਾ ਜੀਉ ॥ ੪ ॥ ੧੦ ॥ ੧੭ ॥ ਮਾਝ ਮਹਲਾ ੫ ॥ ਸਗਲ ਸੰਤਨ ਪਹਿ[੨੧] ਵਸਤੁ ਇਕ ਮਾਂਗਉ ॥ ਕਰਉ ਬਿਨੰਤੀ ਮਾਨੁ ਤਿਆਗਉ ॥ ਵਾਰਿ ਵਾਰਿ ਜਾਈ ਲਖ ਵਰੀਆ[੨੨] ਦੇਹੁ ਸੰਤਨ ਕੀ ਧੂਰਾ[੨੩] ਜੀਉ ॥ ੧ ॥ ਤੁਮ ਦਾਤੇ ਤੁਮ ਪੁਰਖ ਬਿਧਾਤੇ[੨੪] ॥ ਤੁਮ ਸਮਰਥ ਸਦਾ ਸੁਖਦਾਤੇ ॥ ਸਭ ਕੋ ਤੁਮ ਹੀ ਤੇ ਵਰਸਾਵੈ[੨੫] ਅਉਸਰੁ[੨੬] ਕਰਹੁ ਹਮਾਰਾ ਪੂਰਾ ਜੀਉ ॥ ੨ ॥ ਦਰਸਨਿ ਤੇਰੈ ਭਵਨ[੨੭] ਪੁਨੀਤਾ ॥ ਆਤਮ ਗੜੁ ਬਿਖਮੁ ਤਿਨਾ ਹੀ ਜੀਤਾ ॥ ਤੁਮ ਦਾਤੇ ਤੁਮ ਪੁਰਖ ਬਿਧਾਤੇ ਤੁਧੁ ਜੇਵਡੁ ਅਵਰੁ ਨ ਸੂਰਾ[੨੮] ਜੀਉ ॥ ੩ ॥

੧ ਵੱਡੀ ਸਮਰਥਾ (ਤਾਕਤ) ਵਾਲਾ ਹੈ ।
੨ ਹਿਰਦੇ ਵਿੱਚ ਯਾਦ ਕਰਾਂ ।
੩ ਪਾਲਨਾ ਕਰਦਾ ਹੈ ।
੪ ਖੁਸ਼ੀਆਂ, ਮੌਜਾਂ ।
੫ ਸਾਰੇ ।
੬ ਰੱਸ ਵਾਲੇ । ਆਪਣੇ ਪਿਆਰ ਵਿੱਚ ਰੱਸ ਵਾਲੇ ਕੀਤੇ ਹਨ ।
੭ ਰੰਗ ਵਾਲੇ, ਪਿਆਰ ਸਰੂਪ !
੮ ਡੂੰਘੇ ਸੁਭਾਉ ਵਾਲਾ ।
੯ ਦੁੱਖਾਂ ਦੇ ਤੋੜਨ ਵਾਲੇ ਅਤੇ ਅਮੋਲਕ ਭੰਡਾਰਾਂ ਵਾਲੇ ।
੧੦ [ਸੈਭੰ, ਸ੍ਵਯੰ ਭੂ] ਆਪਣੇ ਆਪ ਤੋਂ ।
੧੧ ਨਾਮ ਰਸਾਂ ਦਾ ਘਰ ਹੈ ਅਤੇ ਮਨ ਨੂੰ ਰਜਾਵਣ ਵਾਲਾ ਹੈ ।
੧੨ ਆਸਰਾ, ਟਕ ।
੧੩ ਹਰੀ ਦੇ ਪ੍ਰੇਮ ਦੁਆਰਾ (ਸੰਸਾਰ ਸਾਗਰ ਤੋਂ) ਪਾਰ ਪਵਾਂਗਾ ।
੧੪ ਵੇਖਦਿਆਂ । ਉਹ ਐਸਾ ਸਫਲ-ਦਰਸ਼ਨ ਹੈ ਕਿ ਅੱਖੀਂ ਦੇਖਣ ਸਾਰ ਮੈਂ ਤਰ ਗਿਆ । ਦੇਖੋ ਪੰਨਾ ੯੮, ਨੋਟ ੨੩ ।
੧੫ ਮਹੂਰਤ, ਦੋ ਘੜੀਆਂ । ਚਸਾ=ਪਲ ਦਾ ਤੀਹਵਾਂ ਹਿੱਸਾ।
੧੬ ਮੇਲ ਦਾ ਸਮਾਂ।
੧੭ ਹਰੀ ਦੇ ਰਸਤੇ ਚਲਦਿਆਂ ਸਾਰਾ ਵਹਿਮ ਦੂਰ ਹੋ ਗਿਆ ।
੧੮ ਬਿਆਨ ਕੀਤੀ ।
੧੯ ਹੋਇਆ ।
੨੦ ਨਾਮ ਵਿੱਚ ਹੀ ਸਭ ਚੋਜ ਤਮਾਸ਼ੇ ਆਦਿ ਆ ਜਾਂਦੇ ਹਨ ।
੨੧ ਪਾਸੋਂ ।
੨੨ ਵਾਰੀ !
੨੩ ਚਰਨ ਧੂੜੀ ।
੨੪ ਕਰਮ ਫਲ ਦਾਤਾ ਵਾਹਿਗੁਰੂ ।
੨੫ ਲਾਭ ਪਾਉਂਦਾ ਹੈ, ਦਾਤਾਂ ਲੈਂਦਾ ਹੈ ।
੨੬ ਸਮਾਂ । ਮਨੁੱਖਾ ਜਨਮ ਸਵਾਰੇ ।
੨੭ ਸਰੀਰ ਰੂਪ ਸ਼ਹਿਰ । ਜਿਨ੍ਹਾਂ ਤੇਰੇ ਦਰਸ਼ਨ ਦੁਆਰਾ ਸਰੀਰ ਪਵਿੱਤਰ ਕੀਤਾ ਹੈ ਉਨ੍ਹਾਂ ਹੀ ਆਤਮ ਰੂਪ ਕਠਨ ਗੜ੍ਹ ਜਿੱਤਿਆ ਹੈ ; ਭਾਵ ਮਨ ਵੱਸ ਕੀਤਾ ਹੈ ।
੨੮ ਬਹਾਦਰ, ਜੋਧਾ ।

---

* ਹਰੀ ਨਾਮ ਦਾ ਅੰਮ੍ਰਿਤ ਰਸ ਗੁਰੂਤੋਂ ਪੀਤਾ (ਭਾਵ ਪੀਵਣਲਈ ਸਭ ਤੋਂ ਉੱਤਮ ਰੱਸ ਗੁਰੂ ਦਾ ਦਿੱਤਾ ਨਾਮ ਹੈ) । ਹਰੀ ਦਾ ਨਾਮ ਹੀ ਖਾਣ ਲਈ ਭੋਜਨ ਅਤੇ ਪਹਿਨਣ ਲਈ ਕਪੜਾ ਬਣਿਆ । ਨਾਮ ਵਿੱਚ ਹੀ ਸਭ ਖੁਸ਼ੀਆਂ, ਚੋਜ, ਤਮਾਸ਼ੇ ਅਤੇ ਭੋਗ ਆ ਜਾਂਦੇ ਹਨ ।

ਰੇਨੁ[1] ਸੰਤਨ ਕੀ ਮੇਰੇ ਮੁਖਿ ਲਾਗੀ ॥ [2]ਦੁਰਮਤਿ ਬਿਨਸੀ ਕੁਬੁਧਿ ਅਭਾਗੀ ॥
ਸਚ ਘਰਿ ਬੈਸਿ ਰਹੇ ਗੁਣ ਗਾਏ ਨਾਨਕ ਬਿਨਸੇ ਕੂਰਾ[3] ਜੀਉ ॥੪॥੧੧॥੧੮॥
ਮਾਝ ਮਹਲਾ ੫ ॥ ਵਿਸਰੁ ਨਾਹੀ ਏਵਡ ਦਾਤੇ ॥ ਕਰਿ ਕਿਰਪਾ ਭਗਤਨ ਸੰਗਿ ਰਾਤੇ ॥
[4]ਦਿਨਸੁ ਰੈਣਿ ਜਿਉ[5] ਤੁਧੁ ਧਿਆਈ ਏਹੁ ਦਾਨੁ ਮੋਹਿ ਕਰਣਾ ਜੀਉ ॥ ੧ ॥
*ਮਾਟੀ ਅੰਧੀ ਸੁਰਤਿ ਸਮਾਈ ॥ ਸਭ ਕਿਛੁ ਦੀਆ ਭਲੀਆ ਜਾਈ[6] ॥
[7]ਅਨਦ ਬਿਨੋਦ ਚੋਜ ਤਮਾਸੇ ਤੁਧੁ ਭਾਵੈ ਸੋ ਹੋਣਾ ਜੀਉ ॥ ੨ ॥ ਜਿਸ ਦਾ ਦਿਤਾ
ਸਭੁ ਕਿਛੁ ਲੈਣਾ ॥ †ਛਤੀਹ ਅੰਮ੍ਰਿਤ ਭੋਜਨੁ ਖਾਣਾ ॥ [8]ਸੇਜ ਸੁਖਾਲੀ ਸੀਤਲੁ
ਪਵਣਾ ਸਹਜ[9] ਕੇਲ[10] ਰੰਗ ਕਰਣਾ ਜੀਉ ॥੩॥ ਸਾ ਬੁਧਿ ਦੀਜੈ ਜਿਤੁ ਵਿਸਰਹਿ
ਨਾਹੀ ॥ ਸਾ ਮਤਿ ਦੀਜੈ ਜਿਤੁ ਤੁਧੁ ਧਿਆਈ ॥ ਸਾਸ ਸਾਸ ਤੇਰੇ ਗੁਣ ਗਾਵਾ
ਓਟ ਨਾਨਕ ਗੁਰ ਚਰਣਾ ਜੀਉ ॥ ੪ ॥ ੧੨ ॥ ੧੯ ॥ ਮਾਝ ਮਹਲਾ ੫ ॥
[11]ਸਿਫਤਿ ਸਾਲਾਹਣੁ ਤੇਰਾ ਹੁਕਮੁ ਰਜਾਈ ॥ ਸੋ ਗਿਆਨੁ ਧਿਆਨੁ ਜੋ ਤੁਧੁ
ਭਾਈ ॥ ਸੋਈ ਜਪੁ ਜੋ ਪ੍ਰਭ ਜੀਉ ਭਾਵੈ [12]ਭਾਣੈ ਪੂਰ ਗਿਆਨਾ ਜੀਉ ॥ ੧ ॥
ਅੰਮ੍ਰਿਤੁ ਨਾਮੁ ਤੇਰਾ ਸੋਈ ਗਾਵੈ ॥ ਜੋ ਸਾਹਿਬ ਤੇਰੈ ਮਨਿ ਭਾਵੈ ॥ ਤੂੰ ਸੰਤਨ ਕਾ
ਸੰਤ ਤੁਮਾਰੇ [13]ਸੰਤ ਸਾਹਿਬ ਮਨੁ ਮਾਨਾ ਜੀਉ ॥ ੨ ॥ ਤੂੰ ਸੰਤਨ ਕੀ ਕਰਹਿ
ਪ੍ਰਤਿਪਾਲਾ[14] ॥ ਸੰਤ ਖੇਲਹਿ ਤੁਮ ਸੰਗਿ ਗੋਪਾਲਾ ॥ ਅਪੁਨੇ ਸੰਤ ਤੁਧੁ ਖਰੇ[15]
ਪਿਆਰੇ ਤੂੰ ਸੰਤਨ ਕੇ ਪ੍ਰਾਨਾ[16] ਜੀਉ ॥੩॥ ਉਨ ਸੰਤਨ ਕੈ ਮੇਰਾ ਮਨੁ ਕੁਰਬਾਨੇ ॥
ਜਿਨ ਤੂੰ ਜਾਤਾ ਜੋ ਤੁਧੁ ਮਨਿ ਭਾਨੇ ॥ ਤਿਨ ਕੈ ਸੰਗਿ ਸਦਾ ਸੁਖੁ ਪਾਇਆ
[17]ਹਰਿਰਸ ਨਾਨਕ ਤ੍ਰਿਪਤਿ ਅਘਾਨਾ ਜੀਉ ॥ ੪ ॥ ੧੩ ॥ ੨੦ ॥ ਮਾਝ ਮਹਲਾ
੫ ॥ ਤੂੰ ਜਲਨਿਧਿ[18] ਹਮ ਮੀਨ[19] ਤੁਮਾਰੇ ॥ ਤੇਰਾ ਨਾਮੁ ਬੂੰਦ ਹਮ ਚਾਤ੍ਰਿਕ[20]
ਤਿਖਹਾਰੇ[21] ॥ ਤੁਮਰੀ ਆਸ ਪਿਆਸਾ ਤੁਮਰੀ ਤੁਮ ਹੀ ਸੰਗਿ ਮਨੁ ਲੀਨਾ ਜੀਉ ॥
੧ ॥ ਜਿਉ ਬਾਰਿਕੁ ਪੀ ਖੀਰੁ[22] ਅਘਾਵੈ ॥ ਜਿਉ ਨਿਰਧਨੁ ਧਨੁ ਦੇਖਿ ਸੁਖੁ ਪਾਵੈ ॥
ਤ੍ਰਿਖਾਵੰਤ ਜਲੁ ਪੀਵਤ ਠੰਢਾ ਤਿਉ ਹਰਿ ਸੰਗਿ ਇਹੁ ਮਨੁ ਭੀਨਾ[23] ਜੀਉ ॥ ੨ ॥
ਜਿਉ ਅੰਧਿਆਰੈ [24]ਦੀਪਕੁ ਪਰਗਾਸਾ ॥ ਭਰਤਾ[25] ਚਿਤਵਤ ਪੂਰਨ ਆਸਾ ॥
ਮਿਲਿ ਪ੍ਰੀਤਮ ਜਿਉ ਹੋਤ ਅਨੰਦਾ ਤਿਉ [26]ਹਰਿਰੰਗਿ ਮਨੁ ਰੰਗੀਨਾ ਜੀਉ ॥ ੩ ॥
ਸੰਤਨ ਮੋ ਕਉ [27]ਹਰਿ ਮਾਰਗਿ ਪਾਇਆ ॥ ਸਾਧ ਕ੍ਰਿਪਾਲਿ ਹਰਿ ਸੰਗਿ
ਗਿਝਾਇਆ[28] ॥ ਹਰਿ ਹਮਰਾ ਹਮ ਹਰਿ ਕੇ ਦਾਸੇ ਨਾਨਕ ਸਬਦੁ ਗੁਰੂ ਸਚੁ ਦੀਨਾ
ਜੀਉ ॥੪॥੧੪॥੨੧॥ ਮਾਝ ਮਹਲਾ ੫ ॥ ਅੰਮ੍ਰਿਤ ਨਾਮੁ ਸਦਾ ਨਿਰਮਲੀਆ[29] ॥
ਸੁਖਦਾਈ ਦੂਖ ਬਿਡਾਰਨਹਰੀਆ[30] ॥ ‡ਅਵਰਿ ਸਾਦ ਚਖਿ ਸਗਲੇ ਦੇਖੇ ਮਨ

੧ ਧੂੜੀ ਚਰਨਾਂ ਦੀ।

੨ ਖੋਟੀ ਮੱਤ ਅਤੇ ਬਦ-ਕਿਸਮਤ ਮੂਰਖਤਾ ਦੂਰ ਹੋ ਗਈ।

੩ ਕੂੜ।

੪ ਦਿਨ ਰਾਤ।

੫ ਜਿਵੇਂ ਹੋ ਸਕੇ।

੬ ਥਾਂਵਾਂ। ਚੰਗੀਆਂ ਥਾਂਵਾਂ ਦਿੱਤੀਆਂ ਹਨ।

੭ ਖੁਸ਼ੀਆਂ, ਚਾਉ, ਖੇਲ ਤਮਾਸ਼ੇ।

੮ ਅਰਾਮ ਵਾਲਾ ਬਿਸਤਰਾ ਸੌਣ ਨੂੰ, ਠੰਢੀ ਹਵਾ ਭੋਖਣ ਨੂੰ ਅਤੇ ਨਚਿੰਤ ਹੋ ਕੇ ਖੇਡਾਂ ਤਮਾਸ਼ੇ ਕਰਨੇ।

੯ ਬੇਫ਼ਿਕਰ ਹੋ ਕੇ।

੧੦ ਖੇਲਾਂ।

੧੧ ਹੇ ਰਜ਼ਾ ਦੇ ਮਾਲਕ! ਤੇਰਾ ਹੁਕਮ ਮੰਨਣਾ ਇਹੋ ਹੀ ਵਡੀ ਸਿਫ਼ਤ ਸਲਾਹ ਹੈ। ਗਿਆਨ ਭੀ ਓਹੀ ਹੈ ਜੋ ਤੈਨੂੰ ਭਾਵੇ, ਅਰਥਾਤ ਜੋ ਤੇਰੀ ਰਜ਼ਾ ਦੇ ਅਨਕੂਲ ਹੋਵੇ।

੧੨ ਤੇਰੇ ਭਾਣੇ ਵਿੱਚ ਰਹਿਣਾ ਹੀ ਪੂਰਨ ਗਿਆਨ ਹੈ।

੧੩ ਹੇ ਮਾਲਕ! ਸੰਤਾਂ ਦਾ ਮਨ (ਤੇਰੇ ਨਾਲ) ਪਤੀਜ ਗਿਆ ਹੈ।

੧੪ ਪਾਲਨਾ।

੧੫ ਬਹੁਤ।

੧੬ ਜਿੰਦ ਜਾਨ।

੧੭ ਉਨ੍ਹਾਂ ਦੀ ਸੰਗਤ ਵਿੱਚ ਹਰੀ ਰੱਸ ਮਿਲਿਆ ਜਿਸ ਨਾਲ ਮੇਰੀ ਤੇਹ ਤੇ ਭੁਖ ਲਹਿ ਗਈ, ਰੱਜ ਗਿਆ।

੧੮ ਜਲ ਦਾ ਖਜ਼ਾਨਾ, ਸਮੁੰਦਰ।

੧੯ ਮੱਛੀਆਂ।

੨੦ ਦੇਖੋ ਪੰ: ੯੫, ਨੋਟ *।

੨੧ ਤੇਹ ਨਾਲ ਆਤੁਰ ਹੋਏ, ਪਿਆਸੇ।

੨੨ ਦੁੱਧ।

੨੩ ਭਿੱਜਿਆ, ਰੱਜਿਆ।

੨੪ ਦੀਵਾ ਚਾਨਣ ਕਰਦਾ ਹੈ।

੨੫ ਪਤੀ। ਜਿਵੇਂ ਪਤੀ ਨੂੰ ਯਾਦ ਕਰਦੀ ਦੀ ਆਸ ਪੂਰਨ ਹੁੰਦੀ ਹੈ।

੨੬ ਹਰੀ ਦੇ ਪ੍ਰੇਮ ਵਿੱਚ ਮਨ ਰੰਗਿਆ ਗਿਆ ਹੈ।

੨੭ ਹਰੀ ਦੇ ਰਸਤੇ ਪਾਇਆ।

੨੮ ਗਿਝਾ ਦਿੱਤਾ ; ਹਿਲਾ ਦਿੱਤਾ। "ਮੇਰਾ ਮਨੁ ਤਨੁ ਹਰਿ ਸੰਗਿ ਹਿਲਿਆ" (ਗੌ: ਛੰਤ ਮ: ੫)।

੨੯ ਪਵਿੱਤਰ।

੩੦ ਵਿਡਾਰਨ ਹਾਰਾ, ਦੂਰ ਕਰਨ ਵਾਲਾ।

---

* ਇਸ ਅੰਧੀ (ਜੜ੍ਹ) ਦੇਹੀ ਵਿੱਚ ਤੂੰ ਚੇਤਨਤਾ ਪਾ ਦਿੱਤੀ ਹੈ, ਮੁਰਦਾ ਮਾਦੇ ਦੇ ਸਰੀਰ ਵਿੱਚ ਸੋਚਣ ਸਮਝਣ ਦੀ ਤਾਕਤ ਪਾ ਦਿੱਤੀ ਹੈ।

† ਛੱਤੀ ਪ੍ਰਕਾਰ ਦੇ ਸੁਆਦੀ ਖਾਣਿਆਂ ਦਾ ਭੋਜਨ ਕਰਨਾ। "ਖੱਟ ਰੱਸ ਮਿੱਠ ਰੱਸ ਮੇਲ ਕੈ ਛਤੀਹ ਭੋਜਨ ਹੋਣ ਰਸੋਈ" (ਭਾਈ ਗੁਰਦਾਸ)।

‡ ਹੇ ਮਨ! ਹੋਰ ਸਵਾਦ ਮੈਂ ਸਾਰੇ ਚੱਖ ਕੇ ਦੇਖੇ ਹਨ, ਹਰੀ ਨਾਮ ਦਾ ਰੱਸ ਸਭ ਤੋਂ ਮਿੱਠਾ ਹੈ। "ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ। ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ" (ਸਲੋਕ ਫਰੀਦ, ੨੭)।

ਹਰਿਰਸੁ ਸਭ ਤੇ ਮੀਠਾ ਜੀਉ॥ ੧ ॥ ਜੋ ਜੋ ਪੀਵੈ ਸੋ ਤ੍ਰਿਪਤਾਵੈ[੧] ॥ ਅਮਰੁ ਹੋਵੈ
ਜੋ ਨਾਮਰਸੁ ਪਾਵੈ॥ [੨]ਨਾਮ ਨਿਧਾਨ ਤਿਸਹਿ ਪਰਾਪਤਿ ਜਿਸੁ ਸਬਦੁ ਗੁਰੂ ਮਨਿ
ਵੂਠਾ[੩] ਜੀਉ॥ ੨ ॥ ਜਿਨਿ ਹਰਿਰਸੁ ਪਾਇਆ ਸੋ [੪]ਤ੍ਰਿਪਤਿ ਅਘਾਨਾ ॥ ਜਿਨਿ
ਹਰਿਸਾਦੁ ਪਾਇਆ ਸੋ ਨਾਹਿ ਡੁਲਾਨਾ ॥ ਤਿਸਹਿ ਪਰਾਪਤਿ ਹਰਿ ਹਰਿ ਨਾਮਾ
ਜਿਸੁ [੫]ਮਸਤਕਿ ਭਾਗੀਠਾ ਜੀਉ ॥ ੩ ॥ ਹਰਿ ਇਕਸੁ[੬] ਹਥਿ ਆਇਆ ਵਰਸਾਣੇ
ਬਹੁਤੇਰੇ ॥ ਤਿਸੁ ਲਗਿ ਮੁਕਤੁ ਭਏ ਘਣੇਰੇ[੭] ॥ ਨਾਮੁ ਨਿਧਾਨਾ ਗੁਰਮੁਖਿ[੮]
ਪਾਈਐ ਕਹੁ ਨਾਨਕ ਵਿਰਲੀ ਡੀਠਾ ਜੀਉ ॥੪॥੧੫॥੨੨॥ ਮਾਝ ਮਹਲਾ ੫ ॥
*ਨਿਧਿ ਸਿਧਿ ਰਿਧਿ ਹਰਿ ਹਰਿ ਹਰਿ ਮੇਰੈ ॥ ਜਨਮੁ ਪਦਾਰਥੁ ਗਹਿਰ
ਗੰਭੀਰੈ ॥ [੯]ਲਾਖ ਕੋਟ ਖੁਸੀਆ ਰੰਗ ਰਾਵੈ ਜੋ ਗੁਰ ਲਾਗਾ ਪਾਈ[੧੦] ਜੀਉ॥
੧ ॥ [੧੧]ਦਰਸਨੁ ਪੇਖਤ ਭਏ ਪੁਨੀਤਾ ॥ ਸਗਲ ਉਧਾਰੇ ਭਾਈ ਮੀਤਾ ॥ ਅਗਮ[੧੨]
ਅਗੋਚਰੁ[੧੩] ਸੁਆਮੀ ਅਪੁਨਾ ਗੁਰ ਕਿਰਪਾ ਤੇ ਸਚੁ ਧਿਆਈ ਜੀਉ ॥ ੨ ॥ ਜਾ
ਕਉ ਖੋਜਹਿ [੧੪]ਸਰਬ ਉਪਾਏ ॥ ਵਡਭਾਗੀ ਦਰਸਨੁ ਕੋ ਵਿਰਲਾ ਪਾਏ ॥ ਊਚ
ਅਪਾਰ ਅਗੋਚਰ ਥਾਨਾ ਓਹੁ ਮਹਲੁ ਗੁਰੂ ਦੇਖਾਈ ਜੀਉ॥ ੩ ॥ [੧੫]ਗਹਿਰ ਗੰਭੀਰ
ਅੰਮ੍ਰਿਤ ਨਾਮੁ ਤੇਰਾ ॥ ਮੁਕਤਿ ਭਇਆ ਜਿਸੁ ਰਿਦੈ ਵਸੇਰਾ ॥ ਗੁਰਿ ਬੰਧਨ ਤਿਨ
ਕੇ ਸਗਲੇ ਕਾਟੇ ਜਨ ਨਾਨਕ ਸਹਜਿ[੧੬] ਸਮਾਈ ਜੀਉ॥ ੪ ॥ ੧੬ ॥ ੨੩ ॥ ਮਾਝ
ਮਹਲਾ ੫ ॥ ਪ੍ਰਭ ਕਿਰਪਾ ਤੇ ਹਰਿ ਹਰਿ ਧਿਆਵਉ ॥ ਪ੍ਰਭੂ ਦਇਆ ਤੇ ਮੰਗਲੁ[੧੭]
ਗਾਵਉ ॥ ਊਠਤ ਬੈਠਤ ਸੋਵਤ ਜਾਗਤ ਹਰਿ ਧਿਆਈਐ [੧੮]ਸਗਲ ਅਵਰਦਾ
ਜੀਉ ॥ ੧ ॥ ਨਾਮੁ ਅਉਖਧੁ[੧੯] ਮੋ ਕਉ ਸਾਧੂ[੨੦] ਦੀਆ ॥ ਕਿਲਬਿਖ[੨੧] ਕਾਟੇ
ਨਿਰਮਲੁ ਥੀਆ[੨੨] ॥ ਅਨਦੁ ਭਇਆ ਨਿਕਸੀ[੨੩] ਸਭ ਪੀਰਾ[੨੪] ਸਗਲ ਬਿਨਾਸੇ
ਦਰਦਾ ਜੀਉ॥ ੨ ॥ ਜਿਸ ਕਾ ਅੰਗੁ[੨੫] ਕਰੇ ਮੇਰਾ ਪਿਆਰਾ ॥ ਸੋ ਮੁਕਤਾ ਸਾਗਰ
ਸੰਸਾਰਾ ॥ [੨੬]ਸਤਿ ਕਰੇ ਜਿਨਿ ਗੁਰੂ ਪਛਾਤਾ ਸੋ ਕਾਹੇ ਕਉ ਡਰਦਾ ਜੀਉ ॥ ੩ ॥
ਜਬ ਤੇ ਸਾਧੂ ਸੰਗਤਿ ਪਾਏ ॥ ਗੁਰ ਭੇਟਤ ਹਉ ਗਈ ਬਲਾਏ[੨੭] ॥ ਸਾਸਿ ਸਾਸਿ
ਹਰਿ ਗਾਵੈ ਨਾਨਕੁ ਸਤਿਗੁਰ ਢਾਕਿ ਲੀਆ ਮੇਰਾ ਪੜਦਾ ਜੀਉ॥ ੪ ॥ ੧੭ ॥
੨੪ ॥ ਮਾਝ ਮਹਲਾ ੫ ॥ †[੨੮]ਓਤਿ ਪੋਤਿ ਸੇਵਕ ਸੰਗਿ ਰਾਤਾ ॥ ਪ੍ਰਭ ਪ੍ਰਤਿਪਾਲੇ
ਸੇਵਕ ਸੁਖਦਾਤਾ ॥ ਪਾਣੀ ਪਖਾ ਪੀਸਉ ਸੇਵਕ ਕੈ ਠਾਕੁਰ ਹੀ ਕਾ ਆਹਰੁ[੨੯]
ਜੀਉ ॥ ੧ ॥ ਕਾਟਿ ਸਿਲਕ[੩੦] ਪ੍ਰਭਿ ਸੇਵਾ ਲਾਇਆ ॥ ਹੁਕਮੁ ਸਾਹਿਬ ਕਾ
ਸੇਵਕ ਮਨਿ ਭਾਇਆ ॥ ਸੋਈ ਕਮਾਵੈ ਜੋ ਸਾਹਿਬ ਭਾਵੈ ਸੇਵਕੁ ਅੰਤਰਿ
ਬਾਹਰਿ ਮਾਹਰੁ[੩੧] ਜੀਉ ॥ ੨ ॥ [੩੨]ਤੂੰ ਦਾਨਾ ਠਾਕੁਰੁ ਸਭ ਬਿਧਿ ਜਾਨਹਿ ॥

੧ ਰੱਜਦਾ ਹੈ ।
੨ ਨਾਮ ਦੇ ਖ਼ਜ਼ਾਨੇ ਉਸੇ ਨੂੰ ਮਿਲੇ ਹਨ ।
੩ ਵਸਿਆ ਹੈ ।
੪ ਉਸ ਦੀ ਤੇਹ ਤੇ ਭੁੱਖ ਦੂਰ ਹੋ ਗਈ ਹੈ, ਪੂਰੀ ਤਰ੍ਹਾਂ ਰੱਜ ਗਿਆ ਹੈ ।
੫ ਮੱਥੇ ਉੱਤੇ ਭਾਗ (ਲਿਖੇ ਹੋਏ ਹਨ) ।
੬ ਇੱਕ ਦੇ । ਵਾਹਿਗੁਰੂ ਇੱਕ ਗੁਰੂ ਦੇ ਹੱਥ ਆਇਆ ਹੈ ਤੇ (ਅਗੋਂ ਉਸ ਕੋਲੋਂ) ਲਾਭ ਬਹੁਤਿਆਂ ਨੇ ਉਠਾਇਆ ਹੈ ।
੭ ਬਹੁਤੇ ।
੮ ਗੁਰੂ ਦੁਆਰਾ ।
੯ ਲਖਾਂ ਕਰੋੜਾਂ ਖੁਸ਼ੀਆਂ ਤੇ ਮੌਜਾਂ ਭੋਗਦਾ ਹੈ, ਮਾਣਦਾ ਹੈ ।
੧੦ ਚਰਨੀਂ ।
੧੧ ਉਸਦਾ ਦਰਸ਼ਨ ਦੇਖਦਿਆਂ ਹੀ ਪਵਿੱਤਰ ਹੋ ਗਏ । ਉਸਨੇ ਸਾਡੇ ਭਾਈ ਮਿੱਤਰ ਸਾਰੇ ਤਾਰ ਦਿੱਤੇ ।
੧੨ ਜਿਸ ਤਕ ਪਹੁੰਚ ਨਾ ਹੋ ।
੧੩ ਜੋ ਇੰਦ੍ਰਿਆਂ ਦਾ ਵਿਸ਼ਾ ਨਾ ਹੋਵੇ ।
੧੪ ਸਾਰੇ ਉਪਾਵਾਂ ਨਾਲ ।
੧੫ ਡੂੰਘਾ, ਜਿਸ ਦਾ ਭੇਦ ਲਭਣਾ ਔਖਾ ਹੋਵੇ ।
੧੬ ਸਹਜ ਅਵਸਥਾ ਵਿੱਚ, ਸਭਤੋਂ ਉੱਚੀ ਗਿਆਨ ਤੇ ਸ਼ਾਂਤੀ ਵਾਲੀ ਹਾਲਤ ਵਿੱਚ । ਦੇਖੋ ਪੰਨਾ ੬੮ ਦਾ ਫੁਟ ਨੋਟ ।
੧੭ ਜਸ ਦਾ ਗੀਤ ।
੧੮ ਸਾਰੀ ਆਰਬਲਾ, ਉਮਰ ।
੧੯ ਦਵਾਈ ।
੨੦ ਗੁਰੂ ਨੇ ।
੨੧ ਪਾਪ ।
੨੨ ਹੋਇਆ ।
੨੩ ਨਿਕਲ ਗਈ ।
੨੪ ਪੀੜਾਂ ।
੨੫ ਪੱਖ ।
੨੬ ਜਿਸ ਨੇ ਗੁਰੂ ਨੂੰ ਸਚ ਸਰੂਪ ਕਰਕੇ ਜਾਣਿਆ ਹੈ. ਉਹ ਕਾਹਨੂੰ ਡਰਦਾ ਹੈ ।
੨੭ ਬਲਾ, ਆਫ਼ਤ ਹੰਕਾਰ ਰੂਪ । ਗੁਰੂ ਮਿਲਣ ਨਾਲ ਹੰਕਾਰ ਦੀ ਬਲਾ ਦੂਰ ਹੋ ਗਈ ।
੨੮ ਤਾਣੇ ਪੇਟੇ; ਪੂਰੇ ਤੌਰ ਤੇ ।
੨੯ ਉੱਦਮ । ਕਿਸੇ ਦਾ ਕੰਮ ਸਵਾਰਨਾ ਉਸ ਦੇ ਆਹਰ ਲਗਣਾ ਹੈ ।
੩੦ ਫਾਹੀ ।
੩੧ ਚੌਧਰੀ । ਹਰ ਥਾਂ ਮੁੱਖੀ ਹੈ ।
੩੨ ਤੂੰ ਸਿਆਣਾ ਮਾਲਕ ਹੈਂ; ਤੂੰ ਸਾਰੀਆਂ ਹਾਲਤਾਂ ਜਾਣਦਾ ਹੈਂ ।

---

* ਨੌ ਨਿੱਧੀਆਂ (ਕੀਮਤੀ ਚੀਜ਼ਾਂ ਦੇ ਖ਼ਜ਼ਾਨੇ), ਅਠਾਰਾਂ ਸਿੱਧੀਆਂ (ਕਰਾਮਾਤੀ ਸ਼ਕਤੀਆਂ) ਅਤੇ ਰਿਧੀਆਂ (ਧੰਨ ਸੰਪਦਾ) ਮੇਰੇ ਹਰੀ ਪਾਸ ਹਨ । ਮਨੁੱਖਾ ਜਨਮ ਦੀ ਦਾਤ ਉਸੇ ਡੂੰਘੇ ਵਾਹਿਗੁਰੂ ਪਾਸ ਹੈ । ਦੇਖੋ ਪੰਨਾ ੧੦, ਫੁਟ ਨੋਟ § ਅਤੇ ¶ ।

† ਵਾਹਿਗੁਰੂ ਆਪਣੇ ਸੇਵਕ ਦੇ ਨਾਲ ਤਾਣੇ ਪੇਟੇ ਵਾਕਰ ਇੱਕ ਮਿੱਕ ਹੋ ਕੇ ਰਚਿਆ ਹੋਇਆ ਹੈ। ਸੁਖ ਦੇਣ ਵਾਲਾ ਪ੍ਰਭੂ ਆਪਣੇ ਸੇਵਕ ਦੀ ਪਾਲਨਾ ਕਰਦਾ ਹੈ । ਮੈਂ ਐਸੇ ਸੇਵਕ ਲਈ ਜੇਕਰ ਪਾਣੀ ਢੋਵਾਂ ਜਾਂ ਪੱਖੇ ਦੀ ਸੇਵਾ ਕਰਾਂ ਤਾਂ ਇਹ ਕੰਮ (ਸੇਵਕ ਦਾ ਨਹੀਂ) ਪ੍ਰਭੂ ਦਾ ਹੀ ਹੈ । ਹਰਿ-ਭਗਤ ਦੀ ਸੇਵਾ ਹਰੀ ਦੀ ਸੇਵਾ ਹੈ, ਕਿਉਂਕਿ ਆਪਣੇ ਭਗਤ ਨਾਲ ਹਰੀ ਓਤ ਪੋਤ ਇੱਕ ਹੋਇਆ ਹੈ ।

ਠਾਕੁਰ ਕੇ ਸੇਵਕ ਹਰਿਰੰਗ[੧] ਮਾਣਹਿ॥ ਜੋ ਕਿਛੁ ਠਾਕੁਰ ਕਾ ਸੋ ਸੇਵਕ ਕਾ ਸੇਵਕੁ
ਠਾਕੁਰ ਹੀ ਸੰਗਿ ਜਾਹਰੁ[੨] ਜੀਉ॥ ੩ ॥ [੩]ਅਪੁਨੈ ਠਾਕੁਰਿ ਜੋ ਪਹਿਰਾਇਆ॥
ਬਹੁਰਿ[੪] ਨ ਲੇਖਾ ਪੁਛਿ ਬੁਲਾਇਆ॥ ਤਿਸੁ ਸੇਵਕ ਕੈ ਨਾਨਕ ਕੁਰਬਾਣੀ॥ ਸੋ
ਗਹਿਰ ਗਭੀਰਾ ਗਉਹਰੁ[੫] ਜੀਉ॥ ੪ ॥੧੮॥ ੨੫ ॥ ਮਾਝ ਮਹਲਾ ੫ ॥ ਸਭ
ਕਿਛੁ ਘਰ ਮਹਿ ਬਾਹਰਿ ਨਾਹੀ ॥ ਬਾਹਰਿ ਟੋਲੈ ਸੋ ਭਰਮਿ ਭੁਲਾਹੀ ॥
ਗੁਰ ਪਰਸਾਦੀ ਜਿਨੀ ਅੰਤਰਿ ਪਾਇਆ ਸੋ ਅੰਤਰਿ ਬਾਹਰਿ ਸੁਹੇਲਾ[੬] ਜੀਉ ॥ ੧ ॥
[੭]ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ॥ ਮਨੁ ਪੀਵੈ ਸੁਨਿ ਸਬਦੁ ਬੀਚਾਰਾ॥
[੮]ਅਨਦ ਬਿਨੋਦ ਕਰੇ ਦਿਨ ਰਾਤੀ॥ ਸਦਾ ਸਦਾ ਹਰਿ ਕੇਲਾ[੯] ਜੀਉ ॥ ੨ ॥ ਜਨਮ
ਜਨਮ ਕਾ ਵਿਛੁੜਿਆ ਮਿਲਿਆ ॥ ਸਾਧ ਕ੍ਰਿਪਾ ਤੇ ਸੂਕਾ ਹਰਿਆ ॥ ਸੁਮਤਿ
ਪਾਏ ਨਾਮੁ ਧਿਆਏ ਗੁਰਮੁਖਿ ਹੋਏ ਮੇਲਾ ਜੀਉ॥੩॥ *ਜਲ ਤਰੰਗੁ ਜਿਉ ਜਲਹਿ
ਸਮਾਇਆ॥ ਤਿਉ ਜੋਤੀ ਸੰਗਿ ਜੋਤਿ ਮਿਲਾਇਆ ॥ ਕਹੁ ਨਾਨਕ ਭ੍ਰਮ ਕਟੇ
ਕਿਵਾੜਾ[੧੦] ॥ ਬਹੁੜਿ[੪] ਨ ਹੋਈਐ ਜਉਲਾ[੧੧] ਜੀਉ ॥ ੪ ॥ ੧੯ ॥ ੨੬ ॥
ਮਾਝ ਮਹਲਾ ੫ ॥ ਤਿਸੁ ਕੁਰਬਾਣੀ ਜਿਨਿ ਤੂੰ ਸੁਣਿਆ ॥ ਤਿਸੁ ਬਲਿਹਾਰੀ ਜਿਨਿ
[੧੨]ਰਸਨਾ ਭਣਿਆ॥ [੧੩]ਵਾਰਿ ਵਾਰਿ ਜਾਈ ਤਿਸੁ ਵਿਟਹੁ ਜੋ ਮਨਿ ਤਨਿ ਤੁਧੁ
ਆਰਾਧੇ ਜੀਉ॥ ੧ ॥ ਤਿਸੁ ਚਰਣ ਪਖਾਲੀ[੧੪] ਜੋ ਤੇਰੈ ਮਾਰਗਿ ਚਾਲੈ॥ ਨੈਨ
ਨਿਹਾਲੀ[੧੫] ਤਿਸੁ ਪੁਰਖ ਦਇਆਲੈ॥ ਮਨੁ ਦੇਵਾ ਤਿਸੁ ਅਪੁਨੇ ਸਾਜਨ ਜਿਨਿ
ਗੁਰ ਮਿਲਿ ਸੋ ਪ੍ਰਭੁ ਲਾਧੇ ਜੀਉ॥ ੨ ॥ †ਸੇ ਵਡਭਾਗੀ ਜਿਨਿ ਤੁਮ ਜਾਣੇ॥ ਸਭ
ਕੈ ਮਧੇ ਅਲਿਪਤ ਨਿਰਬਾਣੇ[੧੬]॥ ਸਾਧ ਕੈ ਸੰਗਿ ਉਨਿ ਭਉਜਲੁ ਤਰਿਆ ਸਗਲ
ਦੂਤ ਉਨਿ [੧੭]ਸਾਧੇ ਜੀਉ ॥ ੩ ॥ ਤਿਨ ਕੀ ਸਰਣਿ ਪਰਿਆ ਮਨੁ ਮੇਰਾ॥ ਮਾਣੁ
ਤਾਣੁ ਤਜਿ ਮੋਹੁ ਅੰਧੇਰਾ॥ ਨਾਮੁ ਦਾਨੁ ਦੀਜੈ ਨਾਨਕ ਕਉ ਤਿਸੁ ਪ੍ਰਭ [੧੮]ਅਗਮ
ਅਗਾਧੇ ਜੀਉ॥ ੪ ॥ ੨੦ ॥ ੨੭ ॥ ਮਾਝ ਮਹਲਾ ੫ ॥ ਤੂੰ ਪੇੜੁ[੧੯] ਸਾਖ ਤੇਰੀ
ਫੂਲੀ॥ ਤੂੰ ਸੂਖਮੁ[੨੦] ਹੋਆ ਅਸਥੂਲੀ ॥ ਤੂੰ ਜਲਨਿਧਿ ਤੂੰ ਫੇਨੁ[੨੧] ਬੁਦਬੁਦਾ
ਤੁਧੁ ਬਿਨੁ ਅਵਰੁ ਨ ਭਾਲੀਐ ਜੀਉ॥ ੧ ॥ ‡ਤੂੰ ਸੂਤੁ ਮਣੀਏ[੨੨] ਭੀ ਤੂੰ ਹੈ॥ ਤੂੰ
ਗੰਠੀ[੨੩] ਮੇਰੁ[੨੪] ਸਿਰਿ ਤੂੰ ਹੈ॥ ਆਦਿ ਮਧਿ[੨੫] ਅੰਤਿ ਪ੍ਰਭੁ ਸੋਈ ਅਵਰੁ ਨ ਕੋਇ
ਦਿਖਾਲੀਐ ਜੀਉ ॥ ॥ ੨ ॥ ਤੂੰ §ਨਿਰਗੁਣੁ ਸਰਗੁਣੁ ਸੁਖਦਾਤਾ ॥ ਤੂੰ ਨਿਰਬਾਣੁ[੧੬]
ਰਸੀਆ[੨੬] ਰੰਗਿ ਰਾਤਾ॥ ਅਪਣੇ ਕਰਤਬ ਆਪੇ ਜਾਣਹਿ ਆਪੇ ਤੁਧੁ ਸਮਾਲੀਐ
ਜੀਉ ॥ ੩ ॥ ਤੂੰ ਠਾਕੁਰੁ ਸੇਵਕੁ ਫੁਨਿ[੨੭] ਆਪੇ ॥ ਤੂੰ ਗੁਪਤੁ ਪਰਗਟੁ ਪ੍ਰਭ
ਆਪੇ ॥ ਨਾਨਕ ਦਾਸੁ ਸਦਾ ਗੁਣ ਗਾਵੈ॥ ਇਕ ਭੋਰੀ[੨੮] ਨਦਰਿ ਨਿਹਾਲੀਐ

੧ ਹਰੀ ਦੀਆਂ ਖੁਸ਼ੀਆਂ ।
੨ ਪਰਗਟ ।
੩ ਆਪਣੇ ਮਾਲਕ ਨੇ ਜਿਸ ਨੂੰ ਪੈਨ੍ਹਾਇਆ, (ਸਰੋਪਾ ਦਿੱਤਾ, ਵਡਿਆਇਆ) ।
੪ ਫੇਰ ।
੫ ਅਕਲਵੰਦ, ਸਿਆਣਾ, ਦਾਨਾ । ਉਹ ਡੂੰਘਾ, ਗੰਭੀਰ ਤੇ ਸਿਆਣਾ ਹੈ । "ਤੁਮ ਗਉਹਰ ਅਤਿ ਗਹਿਰ ਗਭੀਰਾ ਤੁਮ ਪਿਰ ਹਮ ਬਹੁਰੀਆ ਰਾਮ" (ਸੂਹੀ ਛੰਤ ਮ: ੫) ।
੬ ਸੁਖੀ ।
੭ [ਬੂੰਦਾਂ ਦੀ ਧੁਨਿ] ਮੱਧਮ ਮੱਧਮ ਅਵਾਜ਼ ਨਾਲ ।
੮ ਖੁਸ਼ੀਆਂ ਅਤੇ ਤਮਾਸ਼ੇ ।
੯ ਖੇਡਾਂ ।
੧੦ ਤਖ਼ਤੇ । ਭਰਮ ਦੇ ਪੜਦੇ ।
੧੧ [ਫ਼ਾਰਸੀ ਰਮੀਦਨ=ਦੌੜਦਾ, ਭਜਦਾ] ਔਂਡਰੇ (ਹਰੀ ਤੋਂ) ।
੧੨ ਜੀਭ ਨਾਲ ਆਖਿਆ ਹੈ, ਜਪਿਆ ਹੈ ।
੧੩ ਵਾਰਨੇ ਜਾਵਾਂ ਉਸ ਉੱਤੋਂ ।
੧੪ ਧੋਵਾਂ ।
੧੫ ਵੇਖਾਂ ।
੧੬ ਨਿਰਲੇਪ, ਨਿਰਬੰਧਨ ।
੧੭ ਵੱਸ ਕੀਤੇ ।
੧੮ ਅਗਮ=ਜਿਸ ਤਕ ਕਿਸੇ ਦੀ ਪਹੁੰਚ ਨਾ ਹੋਵੇ । ਅਗਾਧ=ਅਥਾਹ । ਉਸ ਅਪਹੁੰਚ ਤੇ ਅਥਾਹ ਹਰੀ ਦਾ ਨਾਮ ਦਾਨ ਵਜੋਂ ਦਿਓ ।
੧੯ ਪੇੜ, ਰੁੱਖ । ਤੂੰ ਰੁੱਖ ਹੈਂ ਤੇ ਸਭ ਸ੍ਰਿਸ਼ਟੀ ਤੇਰੀਆਂ ਸ਼ਾਖਾਂ ਫੁਟੀਆਂ ਹੋਈਆਂ ਹਨ : ਭਾਵ ਸਾਰੀ ਰਚਨਾ ਤੇਰਾ ਹੀ ਵਿਸਥਾਰ ਹੈ ।
੨੦ ਤੂੰ ਬਾਰੀਕ (ਅਦ੍ਰਿਸ਼ਟ) ਹੋ ਕੇ ਫੇਰ ਦ੍ਰਿਸ਼ਟਮਾਨ ਰੂਪ ਹੋ ਰਿਹਾ ਹੈ ।
੨੧ ਝੱਗ । ਤੂੰ ਸਮੁੰਦਰ ਹੈਂ, ਤੇ ਤੂੰਹੀਂ (ਸਮੁੰਦਰ ਦੇ ਉਤੇ) ਝੱਗ ਤੇ ਬੁਲਬੁਲਾ ਹੈਂ । ਤੇਰੇ ਬਿਨਾਂ ਹੋਰ ਕੋਈ ਦਿਸਦਾ ਨਹੀਂ ।
੨੨ ਮਣਕੇ ।
੨੩ ਗੰਢ ।
੨੪ ਸ਼ਰੋਮਣੀ ਮਣਕਾ ।
੨੫ ਵਿਚਕਾਰ ।
੨੬ ਸਭ ਰਸਾਂ ਦੇ ਭੋਗਣ ਵਾਲਾ । ਤੂੰ ਹੀ ਵਿਰੱਕਤ ਹੈਂ ਅਤੇ ਤੂੰ ਹੀ ਭੋਗੀ ਹੋ ਕੇ ਰਸਾਂ ਵਿਚ ਲਗਾ ਹੋਇਆ ਹੈਂ ।
੨੭ ਫੇਰ ।
੨੮ ਭੋਰੀ ਕੁ ! ਥੋੜੀ ਜਹੀ ਮਿਹਰ ਦੀ ਨਜ਼ਰ ਨਾਲ ਵੇਖ ।

---

* (ਜਦ ਗੁਰੂ ਦੁਆਰਾ ਪ੍ਰਾਣੀ ਦਾ ਹਰੀ ਨਾਲ ਮੇਲ ਹੋਗਿਆ, ਤਦ) ਜਿਵੇਂ ਪਾਣੀ ਦੀ ਲਹਿਰ ਪਾਣੀ ਵਿੱਚ ਰਲ ਜਾਂਦੀ ਹੈ, ਤਿਵੇਂ ਉਸਦੀ ਆਤਮ ਜੋਤ ਪ੍ਰਮਾਤਮ ਜੋਤ ਵਿੱਚ ਮਿੱਲ ਗਈ ।

† ਓਹ ਚੰਗੇ ਭਾਗਾਂ ਵਾਲੇ ਹਨ ਜਿਨ੍ਹਾਂ ਨੇ ਤੈਨੂੰ ਜਾਣਿਆ ਹੈ । ਓਹ ਸਭਨਾਂ ਵਿੱਚ ਰਹਿੰਦੇ ਹੋਏ ਅਸੰਗ ਅਤੇ ਨਿਰਲੇਪ ਹਨ । ਉਨ੍ਹਾਂ ਨੇ ਗੁਰੂ ਦੇ ਸੰਗ ਵਿੱਚ ਸੰਸਾਰ ਸਾਗਰ ਨੂੰ ਤਰਿਆ ਹੈ, ਅਤੇ ਸਾਰੇ ਵੈਰੀ (ਕਾਮ ਕ੍ਰੋਧ ਆਦਿ) ਕਾਬੂ ਕੀਤੇ ਹਨ ।

‡ (ਮਾਲਾ ਦਾ ਅਲੰਕਾਰ ਵਰਤ ਕੇ ਹਰੀ ਦੀ ਸਰਬ-ਵਿਆਪਕਤਾ ਦਿਖਾਈ ਹੈ) । ਤੂੰ ਮਾਲਾ ਦਾ ਧਾਗਾ ਹੈਂ, ਤੇ ਤੂੰਹੇਂ ਉਸ ਵਿਚ ਪਰੋਤੇ ਮਣਕੇ ਹੈਂ, ਉਸ ਦੇ ਸਿਰੇ ਤੇ (ਸਿਰਿ) ਜੋ ਗੰਢ ਅਤੇ ਮੇਰੁ ਮਣਕਾ ਹੈ, ਉਹ ਭੀ ਤੂੰ ਹੀ ਹੈਂ ।

§ ਦੇਖੋ ਪੰਨਾ ੯੮, ਫੁਟ ਨੋਟ * ।

ਜੀਉ॥ ੪ ॥ ੨੧ ॥ ੨੮ ॥ ਮਾਝ ਮਹਲਾ ੫ ॥ *ਸਫਲੁ ਸੁ ਬਾਣੀ ਜਿਤੁ ਨਾਮੁ
ਵਖਾਣੀ ॥ ਗੁਰ ਪਰਸਾਦਿ ਕਿਨੈ ਵਿਰਲੈ ਜਾਣੀ ॥ ਧੰਨੁ ਸੁ ਵੇਲਾ ਜਿਤੁ ਹਰਿ
ਗਾਵਤ ਸੁਨਣਾ॥ ਆਏ ਤੇ ਪਰਵਾਨਾ ਜੀਉ॥ ੧ ॥ ਸੇ †ਨੇਤ੍ਰ ਪਰਵਾਣੁ ਜਿਨੀ
ਦਰਸਨੁ ਪੇਖਾ॥ ‡ਸੇ ਕਰ ਭਲੇ ਜਿਨੀ ਹਰਿਜਸੁ ਲੇਖਾ ॥ ਸੇ ਚਰਣ ਸੁਹਾਵੇ ਜੋ
ਹਰਿ ਮਾਰਗਿ ਚਲੇ ਹਉ ਬਲਿ ਤਿਨ ਸੰਗਿ ਪਛਾਣਾ ਜੀਉ ॥ ੨ ॥ ਸੁਣਿ ਸਾਜਨ
ਮੇਰੇ ਮੀਤ ਪਿਆਰੇ॥ [੧]ਸਾਧਸੰਗਿ ਖਿਨ ਮਾਹਿ ਉਧਾਰੇ ॥ ਕਿਲਵਿਖ[੨] ਕਾਟਿ
ਹੋਆ ਮਨੁ ਨਿਰਮਲੁ ਮਿਟਿ ਗਏ ਆਵਣ ਜਾਣਾ ਜੀਉ॥ ੩ ॥ ਦੁਇ ਕਰ ਜੋੜਿ
ਇਕੁ ਬਿਨਉ[੩] ਕਰੀਜੈ॥ ਕਰਿ ਕਿਰਪਾ ਡੁਬਦਾ ਪਥਰੁ ਲੀਜੈ[੪] ॥ ਨਾਨਕ ਕਉ
ਪ੍ਰਭ ਭਏ ਕ੍ਰਿਪਾਲਾ ਪ੍ਰਭ ਨਾਨਕ ਮਨਿ ਭਾਣਾ ਜੀਉ ॥ ੪ ॥ ੨੨॥
੨੯ ॥ ਮਾਝ ਮਹਲਾ ੫॥ ਅੰਮ੍ਰਿਤ ਬਾਣੀ ਹਰਿ ਹਰਿ ਤੇਰੀ ॥ ਸੁਣਿ ਸੁਣਿ
ਹੋਵੈ ਪਰਮਗਤਿ[੫] ਮੇਰੀ॥ ਜਲਨਿ ਬੁਝੀ [੬]ਸੀਤਲੁ ਹੋਇ ਮਨੂਆ ਸਤਿਗੁਰ
ਕਾ ਦਰਸਨੁ ਪਾਏ ਜੀਉ ॥ ੧॥ ਸੂਖੁ ਭਇਆ ਦੁਖੁ ਦੂਰਿ ਪਰਾਨਾ[੭] ॥ [੮]ਸੰਤ
ਰਸਨ ਹਰਿਨਾਮੁ ਵਖਾਨਾ॥ ਜਲ ਥਲ ਨੀਰਿ[੯] ਭਰੇ ਸਰ ਸੁਭਰ[੧੦] ਬਿਰਥਾ[੧੧]
ਕੋਇ ਨ ਜਾਏ ਜੀਉ॥ ੨ ॥ ਦਇਆ ਧਾਰੀ ਤਿਨਿ ਸਿਰਜਨਹਾਰੇ[੧੨] ॥ ਜੀਅ
ਜੰਤ [੧੩]ਸਗਲੇ ਪ੍ਰਤਿਪਾਰੇ ॥ ਮਿਹਰਵਾਨ ਕਿਰਪਾਲ ਦਇਆਲਾ ਸਗਲੇ
[੧੪]ਤ੍ਰਿਪਤਿ ਅਘਾਏ ਜੀਉ॥ ੩ ॥ [੧੫]ਵਣੁ ਤ੍ਰਿਣੁ ਤ੍ਰਿਭਵਣੁ ਕੀਤੋਨੁ ਹਰਿਆ॥
ਕਰਣਹਾਰਿ ਖਿਨ ਭੀਤਰਿ ਕਰਿਆ ॥ ਗੁਰਮੁਖਿ ਨਾਨਕ ਤਿਸੈ ਅਰਾਧੇ ਮਨ
ਕੀ ਆਸ ਪੁਜਾਏ ਜੀਉ॥ ੪॥ ੨੩ ॥ ੩੦ ॥ ਮਾਝ ਮਹਲਾ ੫॥ ਤੂੰ ਮੇਰਾ
ਪਿਤਾ ਤੂੰ ਹੈ ਮੇਰਾ ਮਾਤਾ॥ ਤੂੰ ਮੇਰਾ ਬੰਧਪੁ[੧੬] ਤੂੰ ਮੇਰਾ ਭ੍ਰਾਤਾ॥ ਤੂੰ ਮੇਰਾ ਰਾਖਾ
ਸਭਨੀ ਥਾਈ ਤਾ ਭਉ ਕੇਹਾ ਕਾੜਾ[੧੭] ਜੀਉ ॥੧॥ ਤੁਮਰੀ ਕ੍ਰਿਪਾ ਤੇ ਤੁਧੁ ਪਛਾਣਾ॥
ਤੂੰ ਮੇਰੀ ਓਟ ਤੂੰ ਹੈ ਮੇਰਾ ਮਾਣਾ॥ ਤੁਝ ਬਿਨੁ ਦੂਜਾ ਅਵਰੁ ਨ ਕੋਈ ਸਭੁ ਤੇਰਾ ਖੇਲੁ
ਅਖਾੜਾ[੧੮] ਜੀਉ ॥ ੨॥ ਜੀਅ ਜੰਤ ਸਭਿ ਤੁਧੁ ਉਪਾਏ[੧੯]॥ ਜਿਤੁ ਜਿਤੁ ਭਾਣਾ ਤਿਤੁ
ਤਿਤੁ ਲਾਏ ॥ ਸਭ ਕਿਛੁ ਕੀਤਾ ਤੇਰਾ ਹੋਵੈ ਨਾਹੀ ਕਿਛੁ ਅਸਾੜਾ[੨੦] ਜੀਉ ॥ ੩ ॥
ਨਾਮੁ ਧਿਆਇ ਮਹਾ ਸੁਖੁ ਪਾਇਆ ॥ ਹਰਿਗੁਣ ਗਾਇ ਮੇਰਾ ਮਨੁ
ਸੀਤਲਾਇਆ[੨੧] ॥ [੨੨]ਗੁਰਿ ਪੂਰੈ ਵਜੀ ਵਾਧਾਈ ਨਾਨਕ ਜਿਤਾ ਬਿਖਾੜਾ[੨੩]
ਜੀਉ ॥੪॥੨੪॥੩੧॥ ਮਾਝ ਮਹਲਾ ੫ ॥ ਜੀਅ ਪ੍ਰਾਣ ਪ੍ਰਭ ਮਨਹਿ ਅਧਾਰਾ[੨੪] ॥
ਭਗਤ ਜੀਵਹਿ ਗੁਣ ਗਾਇ ਅਪਾਰਾ॥ ਗੁਣਨਿਧਾਨੁ[੨੫] ਅੰਮ੍ਰਿਤੁ ਹਰਿਨਾਮਾ
ਹਰਿ ਧਿਆਇ ਧਿਆਇ ਸੁਖੁ ਪਾਇਆ ਜੀਉ॥ ੧ ॥ ਮਨਸਾ[੨੬] ਧਾਰਿ ਜੋ ਘਰਿ

੧ ਸਾਧ ਸੰਗ ਨੇ ਪਲ ਵਿੱਚ ਤਾਰ ਦਿੱਤੇ ।
੨ ਪਾਪ ।
੩ ਬੇਨਤੀ ।
੪ ਕੱਢ ਲਓ ।
੫ ਸਭ ਤੋਂ ਉੱਚੀ ਅਵਸਥਾ, ਮੁਕਤੀ ।
੬ ਠੰਢਾ ਹੋਇਆ ਮਨ ।
੭ ਪਲਾਇਨ ਹੋਇਆ, ਨੱਠ ਗਿਆ ।
੮ ਸੰਤਾਂ ਦੀ ਰਸਨਾ ਨੇ ਜਦੋਂ ਨਾਮ ਉਚਾਰਿਆ ।
੯ ਪਾਣੀ ਨਾਲ । ਜਲ ਥਲ ਤੇ ਸਰ ਸਭ ਪਾਣੀ ਨਾਲ ਨਕਾ-ਨੱਕ ਭਰ ਗਏ; ਭਾਵ ਇੰਦ੍ਰੇ, ਮਨ, ਬੁਧਿ ਆਦਿ ਸਭ ਨਾਮ-ਅੰਮ੍ਰਿਤ ਨਾਲ ਭਰਪੂਰ ਹੋ ਗਏ ।
੧੦ ਨਕਾ ਨੱਕ ।
੧੧ ਖਾਲੀ ।
੧੨ ਪੈਦਾ ਕਰਨ ਵਾਲੇ ਨੇ ।
੧੩ ਸਾਰਿਆਂ ਦੀ ਪਾਲਨਾ ਕੀਤੀ ।
੧੪ ਰੱਜ ਗਏ ।
੧੫ ਜੰਗਲ, ਘਾਹ ਅਤੇ ਤਿੰਨੇ ਭਵਣ (ਅਰਥਾਤ ਸਾਰਾ ਸੰਸਾਰ) ਉਸ ਨੇ ਹਰੇ ਕੀਤੇ ।
੧੬ ਰਿਸ਼ਤੇਦਾਰ ।
੧੭ ਅੰਦੇਸ਼ਾ, ਚਿੰਤਾ ।
੧੮ ਖੇਡਨ ਦੀ ਥਾਂ ; ਸੰਸਾਰ ।
੧੯ ਪੈਦਾ ਕੀਤੇ ।
੨੦ ਅਸਾਡਾ ।
੨੧ ਠੰਢਾ ਹੋ ਗਿਆ ।
੨੨ ਪੂਰੇ ਗੁਰੂ ਦੀ ਰਾਹੀਂ ਪਰਗਟ ਹੋਈ ਹੈ ਵਧਾਈ ।
੨੩ ਵਿਖਮ-ਅਖਾੜਾ, ਅਉਖਾ ਮੈਦਾਨੇ-ਜੰਗ, ਸੰਸਾਰ ।
੨੪ ਆਸਰਾ ।
੨੫ ਗੁਣਾਂ ਦਾ ਖ਼ਜ਼ਾਨਾ ।
੨੬ ਇੱਛਾ, ਆਸ਼ਾ ।

---

* ਉਹ ਬਾਣੀ ਚੰਗੀ ਹੈ, ਜਿਸ ਦੇ ਰਾਹੀਂ ਹਰੀ ਦਾ ਨਾਮ ਉਚਾਰਨ ਹੋਵੇ, ਪਰ ਕਿਸੇ ਵਿਰਲੇ ਨੂੰ ਹੀ ਗੁਰੂ ਦੀ ਕਿਰਪਾ ਦੁਆਰਾ ਇਸ ਬਾਣੀ ਦਾ ਪਤਾ ਲੱਗਾ ਹੈ । (ਨਾਮ ਤੋਂ ਬਿਨਾਂ ਹੋਰ ਗਲਾਂ ਦਸਣ ਵਾਲੀਆਂ ਤ੍ਰੈਗੁਣੀ ਬਾਣੀਆਂ ਬਤੇਰੀਆਂ ਹਨ) ।

† ਓਹ ਅੱਖੀਆਂ ਕਬੂਲ ਪੈਣ ਵਾਲੀਆਂ ਹਨ, ਜਿਨ੍ਹਾਂ ਨੇ ਹਰੀ ਦਾ ਦਰਸ਼ਨ ਦੇਖਿਆ ਹੈ ।

‡ ਓਹ ਹੱਥ ਚੰਗੇ ਹਨ, ਜਿਨ੍ਹਾਂ ਨੇ ਹਰੀ ਦੀ ਉਸਤਤੀ ਲਿਖੀ ਹੈ । ਓਹ ਪੈਰ ਸੋਹਣੇ ਹਨ ਜੋ ਹਰੀ ਦੇ ਰਸਤੇ ਉੱਤੇ ਚਲਦੇ ਹਨ । ਮੈਂ ਕੁਰਬਾਨ ਜਾਵਾਂ ! ਉਨ੍ਹਾਂ ਦੇ ਸੰਗ ਵਿੱਚ ਹਰੀ ਪਛਾਣੀਦਾ ਹੈ ।

ਤੇ ਆਵੈ ॥ ਸਾਧਸੰਗਿ ਜਨਮ ਮਰਣੁ ਮਿਟਾਵੈ ॥ ਆਸ ਮਨੋਰਥੁ ਪੂਰਨੁ ਹੋਵੈ [1]ਭੇਟਤ ਗੁਰ ਦਰਸਾਇਆ ਜੀਉ ॥ ੨ ॥ ਅਗਮ[2] ਅਗੋਚਰ[3] ਕਿਛੁ ਮਿਤਿ[4] ਨਹੀ ਜਾਨੀ ॥ *ਸਾਧਿਕ ਸਿਧ ਧਿਆਵਹਿ ਗਿਆਨੀ ॥ ਖੁਦੀ ਮਿਟੀ ਚੂਕਾ ਭੋਲਾਵਾ ਗੁਰਿ ਮਨ ਹੀ ਮਹਿ ਪ੍ਰਗਟਾਇਆ ਜੀਉ ॥ ੩ ॥ †ਅਨਦ ਮੰਗਲ ਕਲਿਆਣ[5] ਨਿਧਾਨਾ ॥ [6]ਸੂਖ ਸਹਜ ਹਰਿਨਾਮੁ ਵਖਾਨਾ ॥ ਹੋਇ ਕ੍ਰਿਪਾਲੁ ਸੁਆਮੀ ਅਪਨਾ ਨਾਉ ਨਾਨਕ ਘਰ ਮਹਿ ਆਇਆ ਜੀਉ ॥੪॥ ੨੫ ॥ ੩੨ ॥ ਮਾਝ ਮਹਲਾ ੫ ॥ ਸੁਣਿ ਸੁਣਿ ਜੀਵਾ ਸੋਇ[7] ਤੁਮਾਰੀ ॥ ਤੂੰ ਪ੍ਰੀਤਮੁ ਠਾਕੁਰੁ ਅਤਿ ਭਾਰੀ ॥ ਤੁਮਰੇ ਕਰਤਬ ਤੁਮ ਹੀ ਜਾਣਹੁ ਤੁਮਰੀ ਓਟ ਗੋਪਾਲਾ ਜੀਉ ॥ ੧ ॥ ਗੁਣ ਗਾਵਤ ਮਨੁ ਹਰਿਆ ਹੋਵੈ ॥ ਕਥਾ ਸੁਣਤ [8]ਮਲੁ ਸਗਲੀ ਖੋਵੈ ॥ ਭੇਟਤ ਸੰਗਿ ਸਾਧ ਸੰਤਨ ਕੈ ਸਦਾ ਜਪਉ ਦਇਆਲਾ ਜੀਉ ॥ ੨ ॥ ਪ੍ਰਭੁ ਅਪੁਨਾ ਸਾਸਿ ਸਾਸਿ ਸਮਾਰਉ[9] ॥ ਇਹ ਮਤਿ [10]ਗੁਰ ਪ੍ਰਸਾਦਿ ਮਨਿ ਧਾਰਉ ॥ ਤੁਮਰੀ ਕ੍ਰਿਪਾ ਤੇ ਹੋਇ ਪ੍ਰਗਾਸਾ[11] [12]ਸਰਬ ਮਇਆ ਪ੍ਰਤਿਪਾਲਾ ਜੀਉ ॥੩॥ ਸਤਿ ਸਤਿ ਸਤਿ ਪ੍ਰਭੁ ਸੋਈ ॥ ਸਦਾ ਸਦਾ ਸਦ ਆਪੇ ਹੋਈ ॥ ਚਲਿਤ[13] ਤੁਮਾਰੇ ਪ੍ਰਗਟ ਪਿਆਰੇ ਦੇਖਿ ਨਾਨਕ ਭਏ ਨਿਹਾਲਾ ਜੀਉ ॥੪॥ ੨੬ ॥੩੩॥ ਮਾਝ ਮਹਲਾ ੫ ॥ ਹੁਕਮੀ ਵਰਸਣ ਲਾਗੇ ਮੇਹਾ[14] ॥ ਸਾਜਨ ਸੰਤ ਮਿਲਿ ਨਾਮੁ ਜਪੇਹਾ ॥ [15]ਸੀਤਲ ਸਾਂਤਿ ਸਹਜਸੁਖੁ ਪਾਇਆ ਠਾਢਿ ਪਾਈ ਪ੍ਰਭਿ ਆਪੇ ਜੀਉ ॥ ੧ ॥ ਸਭੁ ਕਿਛੁ ਬਹੁਤੋ ਬਹੁਤੁ ਉਪਾਇਆ ॥ ਕਰਿ ਕਿਰਪਾ [16]ਪ੍ਰਭਿ ਸਗਲ ਰਜਾਇਆ ॥ ਦਾਤਿ ਕਰਹੁ ਮੇਰੇ ਦਾਤਾਰਾ ਜੀਅ ਜੰਤ ਸਭਿ ਧ੍ਰਾਪੇ[17] ਜੀਉ ॥ ੨ ॥ ਸਚਾ ਸਾਹਿਬੁ [18]ਸਚੀ ਨਾਈ ॥ ਗੁਰ ਪਰਸਾਦਿ ਤਿਸੁ ਸਦਾ ਧਿਆਈ ॥ ਜਨਮ ਮਰਣ ਭੈ ਕਾਟੇ ਮੋਹਾ ਬਿਨਸੇ ਸੋਗ ਸੰਤਾਪੇ[19] ਜੀਉ ॥੩॥ ਸਾਸਿ ਸਾਸਿ ਨਾਨਕੁ ਸਾਲਾਹੇ ॥ ਸਿਮਰਤ ਨਾਮੁ ਕਾਟੇ ਸਭਿ ਫਾਹੇ ॥ ਪੂਰਨ ਆਸ ਕਰੀ [20]ਖਿਨ ਭੀਤਰਿ ਹਰਿ ਹਰਿ ਹਰਿ ਗੁਣ ਜਾਪੇ ਜੀਉ ॥ ੪ ॥ ੨੭ ॥ ੩੪ ॥ ਮਾਝ ਮਹਲਾ ੫ ॥ ਆਉ ਸਾਜਨ ਸੰਤ ਮੀਤ ਪਿਆਰੇ ॥ ਮਿਲਿ ਗਾਵਹ ਗੁਣ ਅਗਮ[2] ਅਪਾਰੇ ॥ ਗਾਵਤ ਸੁਣਤ ਸਭੇ ਹੀ ਮੁਕਤੇ ਸੋ ਧਿਆਈਐ ਜਿਨਿ ਹਮ ਕੀਏ ਜੀਉ ॥ ੧॥ ਜਨਮ ਜਨਮ ਕੇ ਕਿਲਬਿਖ[21] ਜਾਵਹਿ ॥ ਮਨਿ ਚਿੰਦੇ[22] ਸੇਈ ਫਲ ਪਾਵਹਿ ॥ ਸਿਮਰਿ ਸਾਹਿਬੁ ਸੋ ਸਚੁ ਸੁਆਮੀ ਰਿਜਕੁ ਸਭਸੁ ਕਉ ਦੀਏ ਜੀਉ ॥ ੨ ॥ ਨਾਮੁ ਜਪਤ ਸਰਬ ਸੁਖੁ ਪਾਈਐ ॥ ਸਭੁ ਭਉ ਬਿਨਸੈ ਹਰਿ ਹਰਿ ਧਿਆਈਐ ॥ ਜਿਨਿ ਸੇਵਿਆ ਸੋ ਪਾਰਗਿਰਾਮੀ[23] ਕਾਰਜ ਸਗਲੇ ਥੀਏ[24] ਜੀਉ ॥੩॥ ਆਇ ਪਇਆ ਤੇਰੀ ਸਰਣਾਈ ॥ ਜਿਉ ਭਾਵੈ ਤਿਉ ਲੈਹਿ ਮਿਲਾਈ ॥

੧ ਗੁਰੂ ਦੇ ਦਰਸ਼ਨ ਮਿਲਦਿਆਂ ਹੀ।
੨ ਜਿਸ ਤਕ ਕਿਸੇ ਦੀ ਪਹੁੰਚ ਨਾ ਹੋਵੇ।
੩ ਜੋ ਇੰਦ੍ਰਿਆਂ ਦਾ ਵਿਸ਼ਾ ਨਹੀਂ।
੪ ਅੰਦਾਜ਼ਾ।
੫ ਮੁਕਤੀ।
੬ ਗੁਰਮਤ ਵਿੱਚ ਹੋਰਨਾਂ ਸੁਖਾਂ ਦੇ ਮੁਕਾਬਲੇ ਤੇ ਸਹਜ ਸੁਖ ਆਉਂਦਾ ਹੈ ਜੋ ਅਸਲੀ ਸੁਖ ਹੈ ਤੇ ਮਨ ਨੂੰ ਟਿਕਾਣੇ ਤੇ ਰਖਦਾ ਹੈ।
੭ ਖ਼ਬਰ।
੮ ਮੈਲ ਸਾਰੀ।
੯ ਯਾਦ ਕਰਦਾ ਹਾਂ।
੧੦ ਗੁਰੂ ਦੀ ਕਿਰਪਾ ਨਾਲ ਦਿੱਲ ਵਿੱਚ ਵਸਾਵਾਂ।
੧੧ ਚਾਨਣਾ।
੧੨ ਹੇ ਸਭ ਤੇ ਦਇਆ ਕਰਨ ਵਾਲੇ ਤੇ ਪਾਲਣ ਵਾਲੇ!
੧੩ ਚੋਜ।
੧੪ ਮੀਂਹ (ਅੰਮ੍ਰਿਤ ਨਾਮ ਰੂਪ)।
੧੫ ਠੰਢੀ ਸ਼ਾਂਤੀ ਅਤੇ ਸਹਿਜ ਵਾਲਾ ਸੁਖ ਮਿਲਿਆ।
੧੬ ਪ੍ਰਭੂ ਨੇ ਸਭ ਨੂੰ ਰਜਾ ਦਿੱਤਾ।
੧੭ ਰੱਜ ਜਾਵਣ।
੧੮ ਸੱਚੇ ਨਾਮ ਕਰਕੇ।
੧੯ ਜਲਨ, ਸਾੜੇ।
੨੦ ਥੋੜੇ ਚਿਰ ਵਿੱਚ ਹੀ।
੨੧ ਪਾਪ।
੨੨ ਮਨਿੱਛਤ, ਮਨ-ਭਾਉਂਦੇ।
੨੩ ਪਾਰ ਜਾਣ ਵਾਲਾ।
੨੪ ਹੋ ਗਏ (ਸੰਪੂਰਨ)।

* ਜਿਸ ਨੂੰ ਅਭਿਆਸੀ ਲੋਕ, ਸ਼ਕਤੀ ਵਾਲੇ ਸਾਧ ਅਤੇ ਗਿਆਨੀ ਲੋਕ ਸਿਮਰਦੇ ਹਨ, ਉਸ ਨੂੰ—ਜਦ ਹਉਮੈ ਦੂਰ ਹੋਈ ਅਤੇ ਭੁਲੇਖਾ ਮਿਟ ਗਿਆ—ਗੁਰੂ ਜੀ ਨੇ ਮਨ ਵਿੱਚ ਹੀ ਜ਼ਾਹਰ ਕਰ ਦਸਿਆ।

† ਖੁਸ਼ੀ, ਅਨੰਦ, ਮੁਕਤੀ ਦਾ ਖ਼ਜ਼ਾਨਾ, ਅਤੇ (ਉਸ ਤੋਂ ਭੀ ਉੱਤੇ) ਸਹਜ ਅਵਸਥਾ ਵਾਲਾ ਸੁਖ ਦੇਣ ਵਾਲਾ ਹਰੀ-ਨਾਮ ਮੈਂ ਜਪਿਆ, ਤਾਂ ਦਿਆਲੂ ਮਾਲਕ ਨੇ ਕਿਰਪਾ ਕਰਕੇ ਆਪਣਾ ਨਾਮ ਹਿਰਦੇ ਵਿੱਚ ਹੀ ਵਸਾ ਦਿੱਤਾ।

ਕਰਿ ਕਿਰਪਾ ਪ੍ਰਭੁ ਭਗਤੀ ਲਾਵਹੁ ਸਚੁ ਨਾਨਕ ਅੰਮ੍ਰਿਤੁ ਪੀਏ ਜੀਉ ॥ ੪ ॥ ੨੮ ॥ ੩੫ ॥ ਮਾਝ ਮਹਲਾ ੫ ॥ ਭਏ ਕ੍ਰਿਪਾਲ ਗੋਬਿੰਦ ਗੁਸਾਈ ॥ [1]ਮੇਘੁ ਵਰਸੈ ਸਭਨੀ ਥਾਈ ॥ ਦੀਨ ਦਇਆਲ[2] ਸਦਾ ਕਿਰਪਾਲਾ [3]ਠਾਢਿ ਪਾਈ ਕਰਤਾਰੇ ਜੀਉ ॥ ੧ ॥ ਅਪੁਨੇ ਜੀਅ ਜੰਤ ਪ੍ਰਤਿਪਾਰੇ[4] ॥ ਜਿਉ ਬਾਰਿਕ ਮਾਤਾ ਸੰਮਾਰੇ ॥ ਦੁਖ ਭੰਜਨ[5] ਸੁਖ ਸਾਗਰ ਸੁਆਮੀ [6]ਦੇਤ ਸਗਲ ਆਹਾਰੇ ਜੀਉ ॥ ੨ ॥ [7]ਜਲਿ ਥਲਿ ਪੂਰਿ ਰਹਿਆ ਮਿਹਰਵਾਨਾ ॥ ਸਦ ਬਲਿਹਾਰਿ[8] ਜਾਈਐ ਕੁਰਬਾਨਾ ॥ [9]ਰੈਣਿ ਦਿਨਸੁ ਤਿਸੁ ਸਦਾ ਧਿਆਈ ਜਿ [10]ਖਿਨ ਮਹਿ ਸਗਲ ਉਧਾਰੇ ਜੀਉ ॥੩॥ ਰਾਖਿ ਲੀਏ ਸਗਲੇ ਪ੍ਰਭਿ ਆਪੇ ॥ ਉਤਰਿ ਗਏ ਸਭ ਸੋਗ ਸੰਤਾਪੇ[11] ॥ ਨਾਮੁ ਜਪਤ ਮਨੁ ਤਨੁ ਹਰੀਆਵਲੁ ਪ੍ਰਭ ਨਾਨਕ [12]ਨਦਰਿ ਨਿਹਾਰੇ ਜੀਉ ॥ ੪ ॥ ੨੯ ॥ ੩੬ ॥ ਮਾਝ ਮਹਲਾ ੫ ॥ ਜਿਥੈ ਨਾਮੁ ਜਪੀਐ ਪ੍ਰਭ ਪਿਆਰੇ ॥ ਸੇ ਅਸਥਲ[13] ਸੋਇਨ[14] ਚਉਬਾਰੇ ॥ ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ ਸੇਈ ਨਗਰ ਉਜਾੜੀ ਜੀਉ ॥ ੧ ॥ *ਹਰਿ ਰੁਖੀ ਰੋਟੀ ਖਾਇ ਸਮਾਲੇ ॥ ਹਰਿ ਅੰਤਰਿ ਬਾਹਰਿ [12]ਨਦਰਿ ਨਿਹਾਲੇ ॥ ਖਾਇ ਖਾਇ ਕਰੇ ਬਦਫੈਲੀ[15] ਜਾਣੁ [16]ਵਿਸੂ ਕੀ ਵਾੜੀ ਜੀਉ ॥ ੨ ॥ ਸੰਤਾ ਸੇਤੀ ਰੰਗੁ[17] ਨ ਲਾਏ ॥ ਸਾਕਤ[18] ਸੰਗਿ ਵਿਕਰਮ[19] ਕਮਾਏ ॥ ਦੁਲਭ ਦੇਹ ਖੋਈ ਅਗਿਆਨੀ ਜੜ ਅਪੁਣੀ ਆਪਿ ਉਪਾੜੀ[20] ਜੀਉ ॥ ੩ ॥ ਤੇਰੀ ਸਰਣਿ ਮੇਰੇ ਦੀਨ ਦਇਆਲਾ ॥ ਸੁਖ ਸਾਗਰ ਮੇਰੇ ਗੁਰ ਗੋਪਾਲਾ ॥ ਕਰਿ ਕਿਰਪਾ ਨਾਨਕੁ ਗੁਣ ਗਾਵੈ ॥ ਰਾਖਹੁ [21]ਸਰਮ ਅਸਾੜੀ ਜੀਉ ॥ ੪ ॥੩੦॥੩੭॥ ਮਾਝ ਮਹਲਾ ੫ ॥ ਚਰਣ ਠਾਕੁਰ ਕੇ ਰਿਦੈ[22] ਸਮਾਣੇ ॥ [23]ਕਲਿ ਕਲੇਸ ਸਭ ਦੂਰਿ ਪਇਆਣੇ[24] ॥ ਸਾਂਤਿ ਸੂਖ [25]ਸਹਜ ਧੁਨਿ ਉਪਜੀ ਸਾਧੂ ਸੰਗਿ ਨਿਵਾਸਾ ਜੀਉ ॥ ੧ ॥ ਲਾਗੀ ਪ੍ਰੀਤਿ ਨ ਤੂਟੈ ਮੂਲੇ ॥ ਹਰਿ ਅੰਤਰਿ ਬਾਹਰਿ ਰਹਿਆ ਭਰਪੂਰੇ ॥ ਸਿਮਰਿ ਸਿਮਰਿ ਸਿਮਰਿ ਗੁਣ ਗਾਵਾ ਕਾਟੀ ਜਮ ਕੀ ਫਾਸਾ ਜੀਉ ॥ ੨ ॥ [26]ਅੰਮ੍ਰਿਤੁ ਵਰਖੈ ਅਨਹਦ ਬਾਣੀ ॥ ਮਨ ਤਨ ਅੰਤਰਿ ਸਾਂਤਿ ਸਮਾਣੀ ॥ [27]ਤ੍ਰਿਪਤਿ ਅਘਾਇ ਰਹੇ ਜਨ ਤੇਰੇ [28]ਸਤਿਗੁਰਿ ਕੀਆ ਦਿਲਾਸਾ ਜੀਉ ॥ ੩ ॥ ਜਿਸ ਕਾ ਸਾ ਤਿਸ ਤੇ ਫਲੁ ਪਾਇਆ ॥ ਕਰਿ ਕਿਰਪਾ ਪ੍ਰਭ ਸੰਗਿ ਮਿਲਾਇਆ ॥ ਆਵਣ ਜਾਣ ਰਹੇ ਵਡਭਾਗੀ ਨਾਨਕ ਪੂਰਨ ਆਸਾ ਜੀਉ ॥ ੪ ॥ ੩੧ ॥੩੮ ॥ ਮਾਝ ਮਹਲਾ ੫ ॥ ਮੀਹੁ ਪਇਆ ਪਰਮੇਸਰਿ ਪਾਇਆ ॥ ਜੀਅ ਜੰਤ ਸਭਿ ਸੁਖੀ ਵਸਾਇਆ ॥ ਗਇਆ ਕਲੇਸੁ ਭਇਆ ਸੁਖੁ ਸਾਚਾ ਹਰਿ ਹਰਿ ਨਾਮੁ ਸਮਾਲੀ ਜੀਉ ॥ ੧ ॥ ਜਿਸ ਕੇ ਸੇ ਤਿਨ ਹੀ ਪ੍ਰਤਿਪਾਰੇ[4] ॥

੧ ਬੱਦਲ ਵੱਸਦਾ ਹੈ ।
੨ ਗਰੀਬਾਂ ਉੱਤੇ ਕਿਰਪਾ ਕਰਨ ਵਾਲਾ ।
੩ ਕਰਤਾਰ ਨੇ ਠੰਢ ਪਾਈ ।
੪ ਪਾਲੇ ।
੫ ਦੁੱਖ ਦੇ ਤੋੜਨ ਵਾਲਾ, ਦੁੱਖ ਦੂਰ ਕਰਨ ਵਾਲਾ ।
੬ ਦਿੰਦਾ ਹੈ ਸਾਰਿਆਂ ਨੂੰ ਖ਼ੁਰਾਕ ।
੭ ਜਲ ਵਿੱਚ, ਖ਼ੁਸ਼ਕੀ ਵਿੱਚ (ਭਾਵ ਸਭ ਥਾਂ) ਭਰਿਆ ਹੋਇਆ ਹੈ ।
੮ ਵਾਰਨੇ ।
੯ ਰਾਤੀਂ ਦਿਨੇਂ ।
੧੦ ਥੋੜੇ ਚਿਰ ਵਿੱਚ ਸਾਰੇ ਤਾਰ ਦਿੱਤੇ ।
੧੧ ਅੰਦਰ ਦੇ ਦੁੱਖ ।
੧੨ ਕਿਰਪਾ ਦੀ ਨਜ਼ਰ ਨਾਲ ਵੇਖਦਾ ਹੈ ।
੧੩ ਨਹੀਂ ਹੈ ਜੋ ਚੰਗਾ ਸਥਲ (ਥਾਂ) ; ਉਜਾੜ ।
੧੪ ਸੋਨੇ ਦੇ । ਓਹ ਉਜਾੜ ਥਾਵਾਂ ਭੀ ਸੋਨੇ ਦੇ ਚੁਬਾਰੇ ਹਨ ।
੧੫ ਬੁਰੇ ਫ਼ੇਲ, ਮੰਦੇ ਕੰਮ ।
੧੬ ਜ਼ਹਿਰ ਦੀ ਖੇਤੀ (ਸਮਝ) ।
੧੭ ਪ੍ਰੇਮ ।
੧੮ [ਸ਼ਕਤੀ ਦਾ ਉਪਾਸ਼ਕ] ਮਾਇਆ ਨੂੰ ਪਿਆਰ ਕਰਨ ਵਾਲਾ ।
੧੯ ਬੁਰੇ ਕੰਮ ।
੨੦ ਉਖਾੜੀ ।
੨੧ ਲੱਜਾ ਸਾਡੀ ।
੨੨ ਹਿਰਦੇ ਵਿੱਚ, ਦਿਲ ਵਿੱਚ ।
੨੩ ਕਲਪਣਾ ਤੇ ਦੁੱਖ ।
੨੪ [ਹਿੰਦੀ, ਪਯਾਨ ਕਰ ਗਏ], ਕੂਚ ਕਰ ਗਏ, ਚਲੇ ਗਏ ।
੨੫ ਸਹਜ ਧੁਨੀ ਪੈਂਦਾ ਹੋਈ। ਮਨ ਦੇ ਪੂਰੇ ਟਿਕਾਉ ਕਰਕੇ ਜਦ ਅਨੰਦ ਦੀ ਸ਼ਕਲ ਸੰਗੀਤਕ ਹੋ ਜਾਏ, ਉਸ ਹਾਲਤ ਨੂੰ ਸਹਜ ਧੁਨੀ ਦਾ ਉਠਣਾ ਕਹਿੰਦੇ ਹਨ । ਟਿਕਾਉ ਵਾਲਾ ਅਨੰਦ ਪੈਦਾ ਹੋਇਆ ।
੨੬ ਅਨਹਦ ਰੂਪ ਗੁਰਬਾਣੀ ਅੰਮ੍ਰਿਤ ਹੋ ਕੇ ਵਸ ਰਹੀ ਹੈ । ਜੋਗੀ ਲੋਕ ਅਨਹਤ ਸ਼ਬਦ ਨੂੰ ਬਹੁਤ ਸਰਾਹੁੰਦੇ ਹਨ । ਉਨ੍ਹਾਂ ਦੇ ਕਥਨ ਅਨੁਸਾਰ ਇਹ ਸ਼ਬਦ ਬਿਨਾਂ ਵਜਾਏ ਵੱਜਦਾ ਅਤੇ ਦਸਮ ਦੁਆਰ ਵਿੱਚ ਸੁਣੀਦਾ ਹੈ । ਗੁਰੂ ਜੀ ਗੁਰ-ਸ਼ਬਦ ਦੀ ਧੁਨੀ ਨੂੰ ਹੀ 'ਅਨਹਦ ਬਾਣੀ' ਕਹਿੰਦੇ ਹਨ ।
੨੭ ਰੱਜ ਗਏ ।
੨੮ ਸਤਿਗੁਰੂ ਨੇ ਐਸਾ ਦਿਲ ਨੂੰ ਆਰਾਮ ਦਿੱਤਾ ਹੈ ।

---

* ਜੋ ਰੁੱਖੀ ਰੋਟੀ ਖਾ ਕੇ ਹਰੀ ਨੂੰ ਚੇਤੇ ਕਰਦਾ ਹੈ, ਹਰੀ ਉਸ ਨੂੰ ਅੰਦਰ ਬਾਹਰ ਮਿਹਰ ਦੀ ਨਜ਼ਰ ਨਾਲ ਵੇਖਦਾ ਹੈ ; ਭਾਵ ਉਸ ਦੀ ਚੰਗੀ ਤਰ੍ਹਾਂ ਸੰਭਾਲਣਾ ਕਰਦਾ ਹੈ । ਪਰ ਜਿਹੜਾ ਖਾ ਖਾ ਕੇ ਮੰਦੇ ਕੰਮ ਕਰਦਾ ਰਹਿੰਦਾ ਹੈ, ਜਾਣੋ ਉਸ ਦੀ ਜ਼ਿੰਦਗੀ ਜ਼ਹਿਰ ਦੀ ਖੇਤੀ ਹੈ ।

ਪਾਰਬ੍ਰਹਮ ਪ੍ਰਭ ਭਏ ਰਖਵਾਰੇ ॥ ਸੁਣੀ ਬੇਨੰਤੀ ਠਾਕੁਰਿ ਮੇਰੈ ਪੂਰਨ ਹੋਈ
ਘਾਲੀ[1] ਜੀਉ ॥ ੨ ॥ ਸਰਬ ਜੀਆ ਕਉ ਦੇਵਣਹਾਰਾ ॥ [2]ਗੁਰ ਪਰਸਾਦੀ ਨਦਰਿ
ਨਿਹਾਰਾ ॥ [3]ਜਲ ਥਲ ਮਹੀਅਲ ਸਭਿ ਤ੍ਰਿਪਤਾਣੇ ॥ [4]ਸਾਧੂ ਚਰਨ ਪਖਾਲੀ ਜੀਉ ॥੩॥
ਮਨ ਕੀ ਇਛ ਪੁਜਾਵਣਹਾਰਾ ॥ ਸਦਾ ਸਦਾ ਜਾਈ ਬਲਿਹਾਰਾ ॥ ਨਾਨਕ ਦਾਨੁ
ਕੀਆ [5]ਦੁਖ ਭੰਜਨਿ [6]ਰਤੇ ਰੰਗਿ ਰਸਾਲੀ ਜੀਉ ॥ ੪ ॥ ੩੨ ॥ ੩੯ ॥ ਮਾਝ
ਮਹਲਾ ੫ ॥ ਮਨੁ ਤਨੁ ਤੇਰਾ ਧਨੁ ਭੀ ਤੇਰਾ ॥ ਤੂੰ ਠਾਕੁਰੁ ਸੁਆਮੀ ਪ੍ਰਭੁ ਮੇਰਾ ॥
*ਜੀਉ ਪਿੰਡੁ ਸਭੁ ਰਾਸਿ ਤੁਮਾਰੀ ਤੇਰਾ ਜੋਰੁ ਗੋਪਾਲਾ ਜੀਉ ॥ ੧ ॥ ਸਦਾ ਸਦਾ
ਤੂੰ ਹੈ ਸੁਖਦਾਈ ॥ ਨਿਵਿ ਨਿਵਿ ਲਾਗਾ ਤੇਰੀ ਪਾਈ[7] ॥ ਕਾਰ ਕਮਾਵਾ ਜੇ ਤੁਧੁ
ਭਾਵਾ ॥ ਜਾ ਤੂੰ ਦੇਹਿ ਦਇਆਲਾ ਜੀਉ ॥ ੨ ॥ ਪ੍ਰਭੁ ਤੁਮ ਤੇ ਲਹਣਾ ਤੂੰ ਮੇਰਾ
ਗਹਣਾ ॥ ਜੋ ਤੂੰ ਦੇਹਿ ਸੋਈ ਸੁਖੁ ਸਹਣਾ ॥ ਜਿਥੈ ਰਖਹਿ ਬੈਕੁੰਠੁ ਤਿਥਾਈ[8] ਤੂੰ
ਸਭਨਾ ਕੇ ਪ੍ਰਤਿਪਾਲਾ[9] ਜੀਉ ॥ ੩ ॥ ਸਿਮਰਿ ਸਿਮਰਿ ਨਾਨਕ ਸੁਖੁ ਪਾਇਆ ॥
ਆਠ ਪਹਰ ਤੇਰੇ ਗੁਣ ਗਾਇਆ ॥ [10]ਸਗਲ ਮਨੋਰਥ ਪੂਰਨ ਹੋਏ ਕਦੇ ਨ ਹੋਇ
ਦੁਖਾਲਾ[11] ਜੀਉ ॥ ੪ ॥ ੩੩ ॥ ੪੦ ॥ ਮਾਝ ਮਹਲਾ ੫ ॥ ਪਾਰਬ੍ਰਹਮਿ ਪ੍ਰਭਿ
[12]ਮੇਘੁ ਪਠਾਇਆ ॥ ਜਲਿ ਥਲਿ ਮਹੀਅਲਿ ਦਹ ਦਿਸਿ[13] ਵਰਸਾਇਆ ॥
ਸਾਂਤਿ ਭਈ ਬੁਝੀ ਸਭ ਤ੍ਰਿਸਨਾ[14] ਅਨਦੁ ਭਇਆ ਸਭ ਠਾਈ ਜੀਉ ॥੧॥ ਸੁਖਦਾਤਾ
[5]ਦੁਖ ਭੰਜਨਹਾਰਾ ॥ ਆਪੇ ਬਖਸਿ ਕਰੇ ਜੀਅ ਸਾਰਾ[15] ॥ ਅਪਨੇ ਕੀਤੇ ਨੋ
ਆਪਿ ਪ੍ਰਤਿਪਾਲੇ ਪਇ ਪੈਰੀ ਤਿਸਹਿ ਮਨਾਈ ਜੀਉ ॥ ੨ ॥ ਜਾ ਕੀ ਸਰਣਿ
ਪਇਆ ਗਤਿ[16] ਪਾਈਐ ॥ ਸਾਸਿ ਸਾਸਿ ਹਰਿਨਾਮੁ ਧਿਆਈਐ ॥ ਤਿਸੁ ਬਿਨੁ
ਹੋਰੁ ਨ ਦੂਜਾ ਠਾਕੁਰੁ ਸਭ ਤਿਸੈ ਕੀਆ ਜਾਈ[17] ਜੀਉ ॥ ੩ ॥ ਤੇਰਾ ਮਾਣੁ ਤਾਣੁ
ਪ੍ਰਭ ਤੇਰਾ ॥ ਤੂੰ ਸਚਾ ਸਾਹਿਬੁ [18]ਗੁਣੀ ਗਹੇਰਾ ॥ ਨਾਨਕੁ ਦਾਸੁ ਕਹੈ ਬੇਨੰਤੀ ਆਠ
ਪਹਰ ਤੁਧੁ ਧਿਆਈ ਜੀਉ ॥ ੪ ॥ ੩੪ ॥ ੪੧ ॥ ਮਾਝ ਮਹਲਾ ੫ ॥ ਸਭੇ ਸੁਖ ਭਏ
ਪ੍ਰਭ ਤੁਠੇ[19] ॥ ਗੁਰ ਪੂਰੇ ਕੇ ਚਰਣ ਮਨਿ ਵੁਠੇ ॥ †ਸਹਜ ਸਮਾਧਿ ਲਗੀ ਲਿਵ
ਅੰਤਰਿ ਸੋ ਰਸੁ ਸੋਈ ਜਾਣੈ ਜੀਉ ॥ ੧ ॥ ਅਗਮ[20] ਅਗੋਚਰੁ[21] ਸਾਹਿਬੁ ਮੇਰਾ ॥
ਘਟ ਘਟ ਅੰਤਰਿ ਵਰਤੈ ਨੇਰਾ ॥ ਸਦਾ ਅਲਿਪਤੁ ਜੀਆ ਕਾ ਦਾਤਾ ਕੋ ਵਿਰਲਾ
ਆਪੁ[22] ਪਛਾਣੈ ਜੀਉ ॥੨॥ ਪ੍ਰਭ ਮਿਲਣੈ ਕੀ ਏਹ ਨੀਸਾਣੀ ॥ ਮਨਿ ਇਕੋ ਸਚਾ
ਹੁਕਮੁ ਪਛਾਣੀ ॥ ਸਹਜਿ[23] ਸੰਤੋਖਿ ਸਦਾ ਤ੍ਰਿਪਤਾਸੇ ॥ ਅਨਦੁ ਖਸਮ ਕੈ ਭਾਣੈ
ਜੀਉ ॥੩॥ ਹਥੀ[24] ਦਿਤੀ ਪ੍ਰਭਿ ਦੇਵਣਹਾਰੈ ॥ ਜਨਮ ਮਰਣ ਰੋਗ ਸਭਿ ਨਿਵਾਰੇ[25] ॥
ਨਾਨਕ ਦਾਸ ਕੀਏ ਪ੍ਰਭਿ ਅਪੁਨੇ ਹਰਿ ਕੀਰਤਨਿ ਰੰਗ[26] ਮਾਣੇ ਜੀਉ ॥੪॥੩੫॥

੧ ਘਾਲ, ਮਿਹਨਤ ।

੨ ਗੁਰੂ ਦੀ ਮਿਹਰ ਦੁਆਰਾ ਉਸ (ਹਰੀ) ਨੇ ਕਿਰਪਾ ਦ੍ਰਿਸ਼ਟੀ ਨਾਲ ਦੇਖਿਆ।

੩ ਪਾਣੀ, ਖ਼ੁਸ਼ਕੀ ਤੇ ਜ਼ਿਮੀਂ ਅਸਮਾਨ ਦੇ ਵਿਚਕਾਰਲਾ ਥਾਂ ਸਭ ਰੱਜ ਗਏ ; ਭਾਵ ਸਭ ਸੰਸਾਰ ਤ੍ਰਿਪਤ ਹੋਇਆ।

੪ ਮੈਂ ਐਸੇ ਗੁਰੂ ਦੇ ਚਰਨ ਧੋਵਾਂ।

੫ ਦੁੱਖ ਦੇ ਤੋੜਨ ਵਾਲੇ ਨੇ।

੬ ਰਸਾਂ ਵਾਲੇ ਹਰੀ ਦੇ ਪਿਆਰ ਵਿੱਚ ਰੰਗੇ ਗਏ।

੭ ਪੈਰਾਂ ਨੂੰ।

੮ ਉੱਥੇ ਹੀ।

੯ ਪਾਲਣ ਵਾਲਾ।

੧੦ ਸਾਰੀਆਂ ਭਾਵਣੀਆਂ ਪੂਰੀਆਂ ਹੋਈਆਂ।

੧੧ ਦੁੱਖ।

੧੨ ਬੱਦਲ ਭੇਜਿਆ।

੧੩ ਦਸੋਂ ਦਿਸ਼ਾਂ ਵਿੱਚ, ਸਾਰੇ ਪਾਸੇ।

੧੪ ਤੇਹ।

੧੫ ਸਾਰ, ਖ਼ਬਰ।

੧੬ ਮੁਕਤੀ।

੧੭ ਥਾਂਵਾਂ।

੧੮ ਗੁਣਾਂ ਕਰਕੇ ਗੰਭੀਰ, ਅਥਾਹ ਗੁਣਾਂ ਵਾਲਾ।

੧੯ ਮਿਹਰ ਕਰਨ ਨਾਲ।

੨੦ ਜਿਸ ਤੋੜੀ ਪਹੁੰਚ ਨਾ ਹੋਵੇ।

੨੧ ਜੋ ਇੰਦਰਿਆਂ ਦਾ ਵਿਸ਼ਾ ਨਾ ਹੋਵੇ।

੨੨ ਆਪਣੇ ਸਰੂਪ ਨੂੰ।

੨੩ ਪੂਰਨ ਟਿਕਾਉ ਵਿੱਚ।

੨੪ ਬਾਂਹ, ਸਹਾਰਾ।

੨੫ ਦੂਰ ਕੀਤੇ।

੨੬ ਮੌਜਾਂ, ਅਨੰਦ।

---

* ਰੂਹ ਤੇ ਸਰੀਰ ਸਾਰੀ ਤੇਰੀ ਦਿੱਤੀ ਪੂੰਜੀ ਹੈ (ਜਿਸ ਨੂੰ ਵਰਤ ਕੇ ਮੈਂ ਇਸ ਸੰਸਾਰ ਵਿੱਚ ਕੁਝ ਖੱਟਣਾ ਹੈ) ; ਇਨ੍ਹਾਂ ਵਿੱਚ ਬਲ ਭੀ ਤੇਰਾ ਹੀ ਹੈ।

† ਗੁਰਮਤ ਵਿੱਚ ਹੱਠ-ਸਮਾਧੀ ਦੇ ਉਲਟ ਸਹਿਜ-ਸਮਾਧੀ ਹੈ, ਜੋ ਨਿਰਯਤਨ ਪੂਰੇ ਟਿਕਾਉ ਵਾਲੀ ਹੁੰਦੀ ਹੈ। ਇਸ ਦਸ਼ਾ ਵਿੱਚ ਬਿਨਾਂ ਜਤਨ ਵਾਹਿਗੁਰੂ ਵਿੱਚ ਪਿਆਰ ਬਣਿਆ ਰਹਿੰਦਾ ਹੈ।

੪੨ ॥ ਮਾਝ ਮਹਲਾ ੫ ॥ ਕੀਨੀ ਦਇਆ ਗੋਪਾਲ ਗੁਸਾਈ ॥ ਗੁਰ ਕੇ ਚਰਣ ਵਸੇ ਮਨ ਮਾਹੀ ॥ [੧]ਅੰਗੀਕਾਰੁ ਕੀਆ ਤਿਨਿ ਕਰਤੈ ਦੁਖ ਕਾ ਡੇਰਾ ਢਾਹਿਆ ਜੀਉ ॥ ੧ ॥ ਮਨਿ ਤਨਿ ਵਸਿਆ ਸਚਾ ਸੋਈ ॥ ਬਿਖੜਾ[੨] ਥਾਨੁ ਨ ਦਿਸੈ ਕੋਈ ॥ ਦੂਤ ਦੁਸਮਣ ਸਭਿ ਸਜਣ ਹੋਏ ਏਕੋ ਸੁਆਮੀ ਆਹਿਆ[੩] ਜੀਉ ॥ ੨ ॥ ਜੋ ਕਿਛੁ ਕਰੇ ਸੁ ਆਪੇ ਆਪੈ ॥ ਬੁਧਿ ਸਿਆਣਪ ਕਿਛੂ ਨ ਜਾਪੈ ॥ ਆਪਣਿਆ ਸੰਤਾ ਨੋ ਆਪਿ ਸਹਾਈ ਪ੍ਰਭਿ ਭਰਮ ਭੁਲਾਵਾ ਲਾਹਿਆ ਜੀਉ ॥ ੩ ॥ ਚਰਣ ਕਮਲ ਜਨ ਕਾ ਆਧਾਰੋ[੪] ॥ ਆਠ ਪਹਰ ਰਾਮਨਾਮੁ ਵਾਪਾਰੋ ॥ [੫]ਸਹਜ ਅਨੰਦ ਗਾਵਹਿ ਗੁਣ ਗੋਵਿੰਦ ਪ੍ਰਭ ਨਾਨਕ [੬]ਸਰਬ ਸਮਾਹਿਆ ਜੀਉ ॥ ੪ ॥ ੩੬ ॥ ੪੩ ॥ ਮਾਝ ਮਹਲਾ ੫ ॥ ਸੋ ਸਚੁ ਮੰਦਰੁ ਜਿਤੁ ਸਚੁ ਧਿਆਈਐ ॥ [੭]ਸੋ ਰਿਦਾ ਸੁਹੇਲਾ ਜਿਤੁ ਹਰਿਗੁਣ ਗਾਈਐ ॥ ਸਾ ਧਰਤਿ ਸੁਹਾਵੀ ਜਿਤੁ ਵਸਹਿ ਹਰਿਜਨ ਸਚੇ ਨਾਮ ਵਿਟਹੁ[੮] ਕੁਰਬਾਣੋ ਜੀਉ ॥ ੧ ॥ ਸਚੁ ਵਡਾਈ ਕੀਮ[੯] ਨ ਪਾਈ ॥ ਕੁਦਰਤਿ ਕਰਮੁ[੧੦] ਨ ਕਹਣਾ ਜਾਈ ॥ ਧਿਆਇ ਧਿਆਇ ਜੀਵਹਿ ਜਨ ਤੇਰੇ ਸਚੁ ਸਬਦੁ ਮਨਿ ਮਾਣੋ[੧੧] ਜੀਉ ॥ ੨ ॥ ਸਚੁ ਸਾਲਾਹਣੁ ਵਡਭਾਗੀ ਪਾਈਐ ॥ [੧੨]ਗੁਰ ਪਰਸਾਦੀ ਹਰਿਗੁਣ ਗਾਈਐ ॥ *ਰੰਗਿ ਰਤੇ ਤੇਰੈ ਤੁਧੁ ਭਾਵਹਿ ਸਚੁ ਨਾਮੁ ਨੀਸਾਣੋ ਜੀਉ ॥ ੩ ॥ ਸਚੇ ਅੰਤੁ ਨ ਜਾਣੈ ਕੋਈ ॥ [੧੩]ਥਾਨਿ ਥਨੰਤਰਿ ਸਚਾ ਸੋਈ ॥ ਨਾਨਕ ਸਚੁ ਧਿਆਈਐ ਸਦ ਹੀ [੧੪]ਅੰਤਰਜਾਮੀ ਜਾਣੋ ਜੀਉ ॥ ੪ ॥ ੩੭ ॥ ੪੪ ॥ ਮਾਝ ਮਹਲਾ ੫ ॥ [੧੫]ਰੈਣਿ ਸੁਹਾਵੜੀ ਦਿਨਸੁ ਸੁਹੇਲਾ ॥ ਜਪਿ ਅੰਮ੍ਰਿਤ ਨਾਮੁ ਸੰਤ ਸੰਗਿ ਮੇਲਾ ॥ ਘੜੀ ਮੂਰਤ[੧੬] ਸਿਮਰਤ ਪਲ ਵੰਞਹਿ ਜੀਵਣੁ ਸਫਲੁ ਤਿਥਾਈ ਜੀਉ ॥ ੧ ॥ ਸਿਮਰਤ ਨਾਮੁ ਦੋਖ ਸਭਿ ਲਾਥੇ ॥ ਅੰਤਰਿ ਬਾਹਰਿ ਹਰਿਪ੍ਰਭੁ ਸਾਥੇ ॥ ਭੈ ਭਉ ਭਰਮੁ ਖੋਇਆ ਗੁਰਿ ਪੂਰੈ ਦੇਖਾ ਸਭਨੀ ਜਾਈ ਜੀਉ ॥ ੨ ॥ ਪ੍ਰਭੁ ਸਮਰਥੁ ਵਡ ਊਚ ਅਪਾਰਾ ॥ [੧੭]ਨਉ ਨਿਧਿ ਨਾਮੁ ਭਰੇ ਭੰਡਾਰਾ ॥ ਆਦਿ ਅੰਤਿ ਮਧਿ[੧੮] ਪ੍ਰਭੁ ਸੋਈ ਦੂਜਾ [੧੯]ਲਵੈ ਨ ਲਾਈ ਜੀਉ ॥ ੩ ॥ ਕਰਿ ਕਿਰਪਾ ਮੇਰੇ ਦੀਨ ਦਇਆਲਾ ॥ ਜਾਚਿਕੁ ਜਾਚੈ ਸਾਧ ਰਵਾਲਾ[੨੦] ॥ ਦੇਹਿ ਦਾਨੁ ਨਾਨਕੁ ਜਨੁ ਮਾਗੈ ਸਦਾ ਸਦਾ ਹਰਿ ਧਿਆਈ ਜੀਉ ॥ ੪ ॥ ੩੮ ॥ ੪੫ ॥ ਮਾਝ ਮਹਲਾ ੫ ॥ ਐਥੈ ਤੂੰ ਹੈ ਆਗੈ ਆਪੇ ॥ ਜੀਅ ਜੰਤ੍ਰ ਸਭਿ ਤੇਰੇ ਥਾਪੇ ॥ ਤੁਧੁ ਬਿਨੁ ਅਵਰੁ ਨ ਕੋਈ ਕਰਤੇ ਮੈ ਧਰ ਓਟ ਤੁਮਾਰੀ ਜੀਉ ॥ ੧ ॥ ਰਸਨਾ[੨੧] ਜਪਿ ਜਪਿ ਜੀਵੈ ਸੁਆਮੀ ॥ ਪਾਰਬ੍ਰਹਮ ਪ੍ਰਭ ਅੰਤਰਜਾਮੀ ॥ ਜਿਨਿ ਸੇਵਿਆ ਤਿਨ ਹੀ ਸੁਖੁ ਪਾਇਆ ਸੋ ਜਨਮੁ ਨ ਜੂਐ ਹਾਰੀ ਜੀਉ ॥ ੨ ॥ ਨਾਮੁ ਅਵਖਧੁ[੨੨]

੧ ਪੱਖ ਕੀਤਾ, ਲੜ ਲਾਇਆ ।
੨ ਔਖਾ, ਦੁਰਗਮ, ਦੁਖਦਾਈ ।
੩ ਚਾਹਿਆ ਹੈ ।
੪ ਆਸਰਾ ।
੫ ਅਡੋਲ ਅਵਸਥਾ ਵਾਲੇ ਅਨੰਦ ਨਾਲ ਹਰੀ ਦੇ ਗੁਣ ਗਾਉਂਦੇ ਹਨ ।
੬ ਜੋ ਸਭ ਵਿੱਚ ਵਿਆਪਕ ਹੈ ।
੭ ਉਹ ਦਿਲ ਸੁਖਾਲਾ, ਅਰਾਮ ਵਾਲਾ ਹੈ ।
੮ ਉੱਤੋਂ ।
੯ ਕੀਮਤ।
੧੦ ਬਖਸ਼ਿਸ਼ ।
੧੧ ਮਾਣਿਆ ਹੈ (ਸੱਚੇ ਸ਼ਬਦ ਨੂੰ) ।
੧੨ ਗੁਰੂ ਦੀ ਕਿਰਪਾ ਨਾਲ ।
੧੩ ਥਾਵਾਂ ਵਿੱਚ ਤੇ ਉਨ੍ਹਾਂ ਦੇ ਵਿਚਕਾਰ ਜੋ ਵਿੱਥਾਂ ਹਨ ਉਨ੍ਹਾਂ ਵਿਚ।
੧੪ ਅੰਦਰ ਦੀਆਂ ਜਾਨਣ ਵਾਲਾ ਜਾਣੂੰ ।
੧੫ ਰਾਤ ਸੋਹਣੀ ਤੇ ਦਿਨ ਸੁਖਾਲਾ ਹੋਵੀ, ਜੇ ਅੰਮ੍ਰਿਤ ਨਾਮ ਜਪੇਂ ਤੇ ਸੰਤਾਂ ਦਾ ਸੰਗ ਕਰੇਂ ।
੧੬ ਮਹੂਰਤ, ਦੋ ਘੜੀ । ਜਿਥੇ ਸਿਮਰਨ ਵਿਚ ਘੜੀ ਪਲ ਲੰਘਣ ਉਹੋ ਥਾਂ ਸਫਲ ਹੈ ।
੧੭ ਦੇਖੋ ਪੰਨਾ ੧੦, ਫੁਟ ਨੋਟ § ।
੧੮ ਵਿਚਕਾਰ ।
੧੯ (ਮੈਂ) ਨੇੜੇ ਨਹੀਂ ਲਗਣ ਦਿੰਦਾ ; ਬਰਾਬਰ ਦਾ ਨਹੀਂ ਸਮਝਦਾ ।
੨੦ ਮਿੱਟੀ, ਚਰਨ ਧੂੜੀ । ਮੰਗਤਾ ਮੰਗਦਾ ਹੈ ਸਾਧੂ ਦੀ ਚਰਨ ਧੂੜ ।
੨੧ ਜੀਭ ।
੨੨ ਦਵਾਈ ।

---

* ਜੋ ਤੇਰੇ ਪ੍ਰੇਮ (ਰੰਗ) ਵਿੱਚ ਰੱਤੇ ਹੋਏ ਹਨ, ਓਹੀ ਤੈਨੂੰ ਚੰਗੇ ਲਗਦੇ ਹਨ ; ਉਨ੍ਹਾਂ ਪਾਸ ਤੇਰੀ ਪ੍ਰਸੰਨਤਾ ਦੀ ਨਿਸ਼ਾਨੀ ਤੇਰਾ ਦਿੱਤਾ ਸੱਚਾ ਨਾਮ ਹੈ ।

ਜਿਨਿ ਜਨ ਤੇਰੈ ਪਾਇਆ ॥ ਜਨਮ ਜਨਮ ਕਾ ਰੋਗੁ ਗਵਾਇਆ ॥
ਹਰਿ ਕੀਰਤਨੁ ਗਾਵਹੁ ਦਿਨੁ ਰਾਤੀ ਸਫਲ ਏਹਾ ਹੈ ਕਾਰੀ ਜੀਉ ॥ ੩ ॥
[੧]ਦ੍ਰਿਸਟਿ ਧਾਰਿ ਅਪਨਾ ਦਾਸੁ ਸਵਾਰਿਆ ॥ [੨]ਘਟ ਘਟ ਅੰਤਰਿ ਪਾਰਬ੍ਰਹਮੁ
ਨਮਸਕਾਰਿਆ ॥ ਇਕਸੁ ਵਿਣੁ ਹੋਰੁ ਦੂਜਾ ਨਾਹੀ ਬਾਬਾ[੩] ਨਾਨਕ [੪]ਇਹ ਮਤਿ
ਸਾਰੀ ਜੀਉ ॥ ੪ ॥ ੩੯ ॥ ੪੬ ॥ ਮਾਝ ਮਹਲਾ ੫ ॥ ਮਨੁ ਤਨੁ ਰਤਾ
ਰਾਮ ਪਿਆਰੇ ॥ ਸਰਬਸੁ [੫]ਦੀਜੈ ਅਪਨਾ ਵਾਰੇ ॥ ਆਠ ਪਹਰ ਗੋਵਿੰਦ ਗੁਣ
ਗਾਈਐ ਬਿਸਰੁ ਨ ਕੋਈ ਸਾਸਾ ਜੀਉ ॥ ੧ ॥ ਸੋਈ ਸਾਜਨ ਮੀਤੁ ਪਿਆਰਾ ॥
ਰਾਮਨਾਮੁ ਸਾਧਸੰਗਿ ਬੀਚਾਰਾ ॥ ਸਾਧੂ ਸੰਗਿ ਤਰੀਜੈ ਸਾਗਰੁ ਕਟੀਐ ਜਮ ਕੀ
ਫਾਸਾ ਜੀਉ ॥੨॥ [੬]ਚਾਰਿ ਪਦਾਰਥ ਹਰਿ ਕੀ ਸੇਵਾ ॥ *ਪਾਰਜਾਤੁ ਜਪਿ ਅਲਖ[੭]
ਅਭੇਵਾ[੮] ॥ ਕਾਮੁ ਕ੍ਰੋਧੁ ਕਿਲਬਿਖ[੯] ਗੁਰਿ ਕਾਟੇ ਪੂਰਨ ਹੋਈ ਆਸਾ ਜੀਉ ॥ ੩ ॥
ਪੂਰਨ ਭਾਗ ਭਏ ਜਿਸੁ ਪ੍ਰਾਣੀ ॥ ਸਾਧਸੰਗਿ ਮਿਲੇ ਸਾਰੰਗਪਾਣੀ[੧੦] ॥ ਨਾਨਕ
ਨਾਮੁ ਵਸਿਆ ਜਿਸੁ ਅੰਤਰਿ [੧੧]ਪਰਵਾਣੁ ਗਿਰਸਤ ਉਦਾਸਾ ਜੀਉ ॥ ੪ ॥ ੪੦ ॥
੪੭ ॥ ਮਾਝ ਮਹਲਾ ੫ ॥ ਸਿਮਰਤ ਨਾਮੁ ਰਿਦੈ[੧੨] ਸੁਖੁ ਪਾਇਆ ॥
ਕਰਿ ਕਿਰਪਾ ਭਗਤੀ ਪ੍ਰਗਟਾਇਆ ॥ ਸੰਤਸੰਗਿ ਮਿਲਿ ਹਰਿ ਹਰਿ ਜਪਿਆ
ਬਿਨਸੇ ਆਲਸ ਰੋਗਾ ਜੀਉ ॥ ੧ ॥ ਜਾ ਕੈ ਗ੍ਰਿਹਿ [੧੩]ਨਵ ਨਿਧਿ ਹਰਿ ਭਾਈ ॥
ਤਿਸੁ ਮਿਲਿਆ ਜਿਸੁ ਪੁਰਬ[੧੪] ਕਮਾਈ ॥ ਗਿਆਨ ਧਿਆਨ ਪੂਰਨ ਪਰਮੇਸੁਰ
ਪ੍ਰਭੁ ਸਭਨਾ ਗਲਾ ਜੋਗਾ[੧੫] ਜੀਉ ॥ ੨ ॥ ਖਿਨ ਮਹਿ ਥਾਪਿ ਉਥਾਪਨਹਾਰਾ[੧੬] ॥
ਆਪਿ ਇਕੰਤੀ[੧੭] ਆਪਿ ਪਸਾਰਾ ॥ ਲੇਪੁ ਨਹੀ ਜਗ ਜੀਵਨ ਦਾਤੇ ਦਰਸਨ ਡਿਠੇ
ਲਹਨਿ ਵਿਜੋਗਾ ਜੀਉ ॥ ੩ ॥ ਅੰਚਲਿ[੧੮] ਲਾਇ ਸਭ ਸਿਸਟਿ ਤਰਾਈ ॥
ਆਪਣਾ ਨਾਉ ਆਪਿ ਜਪਾਈ ॥ ਗੁਰ ਬੋਹਿਥੁ[੧੯] ਪਾਇਆ ਕਿਰਪਾ ਤੇ ਨਾਨਕ
[੨੦]ਧੁਰਿ ਸੰਜੋਗਾ ਜੀਉ ॥ ੪ ॥ ੪੧ ॥ ੪੮ ॥ ਮਾਝ ਮਹਲਾ ੫ ॥ ਸੋਈ ਕਰਣਾ
ਜਿ ਆਪਿ ਕਰਾਏ ॥ ਜਿਥੈ ਰਖੈ ਸਾ ਭਲੀ ਜਾਏ[੨੧] ॥ ਸੋਈ ਸਿਆਣਾ ਸੋ ਪਤਿਵੰਤਾ
ਹੁਕਮੁ ਲਗੈ ਜਿਸੁ ਮੀਠਾ ਜੀਉ ॥ ੧ ॥ ਸਭ ਪਰੋਈ ਇਕਤੁ ਧਾਗੈ ॥ ਜਿਸੁ
ਲਾਇ ਲਏ ਸੋ ਚਰਣੀ ਲਾਗੈ ॥ †ਊਂਧ ਕਵਲੁ ਜਿਸੁ ਹੋਇ ਪ੍ਰਗਾਸਾ ਤਿਨਿ ਸਰਬ
ਨਿਰੰਜਨੁ ਡੀਠਾ ਜੀਉ ॥ ੨ ॥ ਤੇਰੀ ਮਹਿਮਾ ਤੂੰ ਹੈ ਜਾਣਹਿ ॥ ਅਪਣਾ ਆਪੁ
ਤੂੰ ਆਪਿ ਪਛਾਣਹਿ ॥ ਹਉ ਬਲਿਹਾਰੀ[੨੨] ਸੰਤਨ ਤੇਰੇ ॥ ਜਿਨਿ ਕਾਮੁ ਕ੍ਰੋਧੁ ਲੋਭੁ
ਪੀਠਾ[੨੩] ਜੀਉ ॥ ੩ ॥ ਤੂੰ ਨਿਰਵੈਰੁ ਸੰਤ ਤੇਰੇ ਨਿਰਮਲ ॥ ਜਿਨ ਦੇਖੇ ਸਭ
ਉਤਰਹਿ ਕਲਮਲ[੨੪] ॥ ਨਾਨਕ ਨਾਮੁ ਧਿਆਇ ਧਿਆਇ ਜੀਵੈ ਬਿਨਸਿਆ

੧ ਕਿਰਪਾ-ਦ੍ਰਿਸ਼ਟੀ ਧਾਰ ਕੇ ਜਦੋਂ ।
੨ ਹਰ ਇਕ ਵਿੱਚ ।
੩ ਹੇ ਬਾਬਾ, ਹੇ ਭਾਈ ।
੪ ਇਹ ਮੱਤ ਸਰੇਸ਼ਟ ਹੈ ।
੫ ਸਭ ਕੁਝ ।
੬ ਪੁਰਾਣਾਂ ਅਨੁਸਾਰ ਚਾਰ ਪਦਾਰਥ ਇਹ ਹਨ:– ਅਰਥ (ਦੁਨਿਆਵੀ ਪ੍ਰਤਾਪ), ਧਰਮ, ਕਾਮ (ਸਫਲਤਾ), ਮੋਖ (ਮੁਕਤੀ) । ਹਰੀ ਦੀ ਸੇਵਾ ਹੀ ਚਾਰ ਪਦਾਰਥ ਹਨ ।
੭ ਜਿਸ ਨੂੰ ਨਾ ਸਮਝ ਸਕੀਏ ।
੮ ਜਿਸ ਦਾ ਭੇਦ ਨਾ ਪਾ ਸਕੀਏ ।
੯ ਪਾਪ ।
੧੦ ਵਾਹਿਗੁਰੂ । ਦੇਖੋ ਪੰਨਾ ੨੩, ਨੋਟ ੨੮ ।
੧੧ ਉਸ ਦਾ ਗ੍ਰਹਸਤ ਵਿੱਚ ਰਹਿਣਾ ਜਾਂ ਫ਼ਕੀਰ ਹੋ ਕੇ ਰਹਿਣਾ ਦੋਵੇਂ ਪ੍ਰਵਾਨ ਹਨ ।
੧੨ ਦਿਲ ਵਿੱਚ ।
੧੩ ਦੇਖੋ ਪੰਨਾ ੧੦, ਫੁਟ ਨੋਟ § ।
੧੪ ਪਿਛਲੀ ।
੧੫ ਸਮਰਥ ।
੧੬ ਉਠਾ ਦੇਣ ਵਾਲਾ । ਪਲ ਵਿੱਚ ਬਣਾ ਕੇ ਢਾਹ ਦੇਣ ਵਾਲਾ ਹੈ ।
੧੭ ਇਕੱਲਾ । ਨਿਰਗੁਣ ਸਰਗੁਣ ਆਪ ਹੀ ਹੈ ।
੧੮ ਪੱਲੇ ਨਾਲ ।
੧੯ ਜਹਾਜ਼ ।
੨੦ ਰੱਬ ਦੇ ਹਜ਼ੂਰੋਂ ਪਏ ਚੰਗੇ ਭਾਗਾਂ ਦੇ ਜੋੜ ਕਰਕੇ ।
੨੧ ਥਾਂ ।
੨੨ ਕੁਰਬਾਨ ।
੨੩ ਪੀਹ ਦਿੱਤਾ ਹੈ ।
੨੪ ਪਾਪ ।

---

* ਇੰਦਰ ਦੇ ਬਾਗ ਦਾ ਕੀਮਤੀ ਰੁੱਖ, ਜਿਸ ਨੂੰ ਕ੍ਰਿਸ਼ਨ ਜੀ ਨੇ ਆਪਣੀ ਗੋਪੀ ਸਤਭਾਮਾ ਲਈ ਆਂਦਾ ਸੀ । ਅਲਖ ਹਰੀ ਨੂੰ ਜਪਣਾ ਪਾਰਜਾਤ ਹੈ, ਦੇਖੋ ਪੰਨਾ ੫੨, ਫੁਟ ਨੋਟ * ।

† ਜਿਸ ਦੇ ਉਲਟੇ ਕਮਲ, ਭਾਵ ਬੇਮੁਖ ਹਿਰਦੇ ਨੂੰ ਚਾਨਣਾ ਮਿਲਦਾ ਹੈ, ਉਹ ਸਭ ਤੋਂ ਨਿਰਲੇਪ ਹਰੀ ਨੂੰ ਦੇਖਦਾ ਹੈ। [ਕਮਲ ਮੂਧਾ ਪਿਆ ਹੋਵੇ ਤਾਂ ਉਸ ਵਿਚ ਸੂਰਜ ਦਾ ਚਾਨਣਾ ਨਹੀਂ ਪੈਂਦਾ, ਨਾ ਹੀ ਉਸ ਵਿੱਚ ਆ ਕੇ ਅੰਮ੍ਰਿਤ ਝਰਦਾ ਹੈ; "ਊਂਧੈ ਭਾਂਡੈ ਕਛੁ ਨ ਸਮਾਵੈ ਸੀਧੈ ਅੰਮ੍ਰਿਤੁ ਪਰੈ ਨਿਹਾਰ" (ਗੂਜਰੀ ਮ: ੧) ।] ਹਿਰਦੇ ਰੂਪੀ ਕਮਲ ਜਦ ਸਿੱਧਾ ਹੋਵੇ, ਤਾਂ ਉਸ ਵਿੱਚ ਵਾਹਿਗੁਰੂ ਦੀ ਮਿਹਰ ਨਾਲ ਗਿਆਨ ਦਾ ਚਾਨਣਾ ਪੈਂਦਾ ਹੈ, ਤੇ ਉਸ ਨਾਲ ਮਨੁੱਖ ਨਿਰਲੇਪ ਵਾਹਿਗੁਰੂ ਨੂੰ ਦੇਖ ਲੈਂਦਾ ਹੈ ।

ਭ੍ਰਮੁ ਭਉ ਧੀਠਾ[1] ਜੀਉ ॥ ੪ ॥ ੪੨ ॥ ੪੯ ॥ ਮਾਂਝ ਮਹਲਾ ੫ ॥ ਝੂਠਾ
ਮੰਗਣੁ ਜੇ ਕੋਈ ਮਾਗੈ ॥ ਤਿਸ ਕਉ ਮਰਤੇ ਘੜੀ ਨ ਲਾਗੈ ॥ ਪਾਰਬ੍ਰਹਮੁ ਜੋ ਸਦ
ਹੀ ਸੇਵੈ ਸੋ ਗੁਰ ਮਿਲਿ [2]ਨਿਹਚਲੁ ਕਹਣਾ ॥ ੧ ॥ ਪ੍ਰੇਮ ਭਗਤਿ ਜਿਸ ਕੈ ਮਨਿ
ਲਾਗੀ ॥ ਗੁਣ ਗਾਵੈ [3]ਅਨਦਿਨੁ ਨਿਤਿ ਜਾਗੀ ॥ ਬਾਹ ਪਕੜਿ ਤਿਸੁ ਸੁਆਮੀ
ਮੇਲੈ ਜਿਸ ਕੈ [4]ਮਸਤਕਿ ਲਹਣਾ ॥ ੨ ॥ ਚਰਨ ਕਮਲ ਭਗਤਾਂ ਮਨਿ ਵੁਠੇ ॥
ਵਿਣੁ ਪਰਮੇਸਰ ਸਗਲੇ ਮੁਠੇ[5] ॥ ਸੰਤ ਜਨਾਂ ਕੀ ਧੂੜਿ ਨਿਤ ਬਾਂਛਹਿ[6] ਨਾਮੁ
ਸਚੇ ਕਾ ਗਹਣਾ ॥ ੩ ॥ ਊਠਤ ਬੈਠਤ ਹਰਿ ਹਰਿ ਗਾਈਐ ॥ ਜਿਸੁ ਸਿਮਰਤ
ਵਰੁ ਨਿਹਚਲੁ ਪਾਈਐ ॥ ਨਾਨਕ ਕਉ ਪ੍ਰਭ ਹੋਇ ਦਇਆਲਾ ਤੇਰਾ ਕੀਤਾ
ਸਹਣਾ ॥ ੪ ॥ ੪੩ ॥ ੫੦ ॥

ਰਾਗੁ ਮਾਝ ਅਸਟਪਦੀਆ ਮਹਲਾ ੧ ਘਰੁ* ੧

ੴ ਸਤਿਗੁਰ ਪ੍ਰਸਾਦਿ ॥

॥ [7]ਸਬਦਿ ਰੰਗਾਏ ਹੁਕਮਿ
ਸਬਾਏ ॥ ਸਚੀ ਦਰਗਹ ਮਹਲਿ ਬੁਲਾਏ ॥ ਸਚੇ ਦੀਨ ਦਇਆਲ ਮੇਰੇ
ਸਾਹਿਬਾ ਸਚੇ ਮਨੁ ਪਤੀਆਵਣਿਆ[8] ॥ ੧ ॥ ਹਉ ਵਾਰੀ ਜੀਉ ਵਾਰੀ
[9]ਸਬਦਿ ਸੁਹਾਵਣਿਆ ॥ ਅੰਮ੍ਰਿਤ ਨਾਮੁ ਸਦਾ ਸੁਖਦਾਤਾ ਗੁਰਮਤੀ ਮੰਨਿ
ਵਸਾਵਣਿਆ ॥ ੧ ॥ ਰਹਾਉ ॥ ਨਾ ਕੋ ਮੇਰਾ ਹਉ ਕਿਸੁ ਕੇਰਾ[10] ॥ ਸਾਚਾ
ਠਾਕੁਰੁ ਤ੍ਰਿਭਵਣਿ[11] ਮੇਰਾ ॥ ਹਉਮੈ ਕਰਿ ਕਰਿ ਜਾਇ ਘਣੇਰੀ[12] ॥ ਕਰਿ ਅਵਗਣ
ਪਛੋਤਾਵਣਿਆ ॥ ੨ ॥ ਹੁਕਮੁ ਪਛਾਣੈ ਸੁ ਹਰਿ ਗੁਣ ਵਖਾਣੈ[13] ॥ ਗੁਰ ਕੈ
ਸਬਦਿ ਨਾਮਿ ਨੀਸਾਣੈ[14] ॥ [15]ਸਭਨਾ ਕਾ ਦਰਿ ਲੇਖਾ ਸਚੈ ਛੂਟਸਿ ਨਾਮਿ
ਸੁਹਾਵਣਿਆ ॥ ੩ ॥ ਮਨਮੁਖੁ[16] ਭੂਲਾ ਠਉਰੁ ਨ ਪਾਏ ॥ ਜਮ ਦਰਿ ਬਧਾ ਚੋਟਾ
ਖਾਏ ॥ ਬਿਨੁ ਨਾਵੈ ਕੋ ਸੰਗਿ ਨ ਸਾਥੀ [17]ਮੁਕਤੇ ਨਾਮੁ ਧਿਆਵਣਿਆ ॥ ੪ ॥
ਸਾਕਤ[18] ਕੂੜੇ ਸਚੁ ਨ ਭਾਵੈ ॥ [19]ਦੁਬਿਧਾ ਬਾਧਾ ਆਵੈ ਜਾਵੈ ॥ ਲਿਖਿਆ ਲੇਖੁ
ਨ ਮੇਟੈ ਕੋਈ ਗੁਰਮੁਖਿ[20] ਮੁਕਤਿ ਕਰਾਵਣਿਆ ॥ ੫ ॥ ਪੇਈਅੜੈ[21] ਪਿਰੁ ਜਾਤੋ
ਨਾਹੀ ॥ [22]ਝੂਠਿ ਵਿਛੁੰਨੀ ਰੋਵੈ ਧਾਹੀ ॥ [23]ਅਵਗਣਿ ਮੁਠੀ ਮਹਲੁ ਨ ਪਾਏ ॥
[24]ਅਵਗਣ ਗੁਣਿ ਬਖਸਾਵਣਿਆ ॥ ੬ ॥ ਪੇਈਅੜੈ ਜਿਨਿ ਜਾਤਾ ਪਿਆਰਾ ॥
ਗੁਰਮੁਖਿ ਬੂਝੈ ਤਤੁ ਬੀਚਾਰਾ ॥ ਆਵਣੁ ਜਾਣਾ [25]ਠਾਕਿ ਰਹਾਏ ਸਚੈ ਨਾਮਿ
ਸਮਾਵਣਿਆ ॥੭॥ ਗੁਰਮੁਖਿ [26]ਬੂਝੈ ਅਕਥੁ ਕਹਾਵੈ ॥ ਸਚੇ ਠਾਕੁਰ ਸਾਚੋ ਭਾਵੈ ॥
ਨਾਨਕ ਸਚੁ ਕਹੈ ਬੇਨੰਤੀ ਸਚੁ ਮਿਲੈ ਗੁਣ ਗਾਵਣਿਆ ॥ ੮ ॥ ੧ ॥

੧ ਠਹਿਰਿਆ ਹੋਇਆ, ਜੰਮਿਆ ਹੋਇਆ ।
੨ ਨਿਹਚਲ, ਅਮਰ ਕਹਾਉਂਦਾ ਹੈ ।
੩ ਹਰ ਰੋਜ ਲਗਾਤਾਰ ਜਾਗ ਕੇ ।
੪ ਮੱਥੇ ਤੇ ਲਾਭ ਲੈਣਾ ਲਿਖਿਆ ਹੈ ।
੫ ਲੁੱਟੇ ਗਏ ।
੬ ਮੰਗਦੇ ਹਨ ।
੭ ਉਹ ਹਰੀ ਆਪਣੇ ਹੁਕਮ ਵਿਚ ਸ਼ਬਦ ਦੁਆਰਾ ਸਭਨਾਂ ਨੂੰ ਰੰਗਦਾ ਹੈ।
੮ ਪਤੀਜਦਾ ਹੈ । ਸੱਚੇ ਤੋਂ ਹੀ ਮਨ ਪਤੀਜਦਾ ਹੈ।
੯ ਜੋ ਸ਼ਬਦ ਰਾਹੀਂ ਸੁੰਦਰ ਹੋਏ ਹਨ ।
੧੦ ਦਾ ।
੧੧ ਤਿੰਨਾਂ ਭਵਣਾਂ ਵਿੱਚ, ਸਾਰੀ ਰਚਨਾ ਵਿਚ ।
੧੨ ਬਹੁਤੀ ।
੧੩ ਆਖਦਾ ਹੈ, ਉਚਾਰਦਾ ਹੈ ।
੧੪ ਪਰਗਟ । ਸ਼ਬਦ ਤੇ ਨਾਮ ਦੁਆਰਾ ਪਰਗਟ ਹੁੰਦਾ ਹੈ ।
੧੫ ਸਾਰਿਆਂ ਦਾ ਸੱਚੇ ਦਰਬਾਰ ਵਿੱਚ ਲੇਖਾ ਹੋਵੇਗਾ ; ਛੁਟੇਗਾ ਓਹੀ ਜੋ ਨਾਮ ਦੁਆਰਾ ਸੰਵਾਰਿਆ ਗਿਆ ਹੈ ।
੧੬ ਦੇਖੋ ਪੰਨਾ ੧੧, ਨੋਟ ੨੧ ।
੧੭ ਨਾਮ ਧਿਆਵਣ ਵਾਲੇ ਮੁਕਤ ਹਨ ।
੧੮ [ਸ਼ਕਤੀ ਦਾ ਉਪਾਸ਼ਕ] ਮਾਇਆ ਨੂੰ ਪਿਆਰ ਕਰਨ ਵਾਲੇ ਨੂੰ ।
੧੯ [ਦ੍ਵਿ-ਵਿਧ) ਦੁਪਾਸੀ ਬਿਰਤੀ ਦਾ ਬੱਧਾ ਹੋਇਆ ਜੰਮਦਾ ਮਰਦਾ ਰਹਿੰਦਾ ਹੈ ।
੨੦ ਗੁਰੂ ਦੁਆਰਾ ।
੨੧ ਇਸ ਲੋਕ ਰੂਪੀ ਪੇਕੇ ਘਰ ਵਿੱਚ ।
੨੨ ਝੂਠ ਕਰਕੇ ਵਿੱਛੜੀ ਹੈ ਅਤੇ ਧਾਹੀਂ ਮਾਰ ਰੋਂਦੀ ਹੈ।
੨੩ ਅਵਗਣਾਂ ਕਰਕੇ ਛਲੀ ਹੋਈ ਆਪਣੇ ਅਸਲੀ ਘਰ ਨੂੰ ਨਹੀਂ ਪਾ ਸਕਦੀ ।
੨੪ ਪਾਪ ਗੁਣਾਂ ਨਾਲ ਬਖਸ਼ੀਦੇ ਹਨ ।
੨੫ ਰੋਕ ਰੱਖਦਾ ਹੈ ।
੨੬ ਅਕੱਥ ਹਰੀ ਨੂੰ ਬੁੱਝਦਾ ਹੈ ਅਤੇ ਹੋਰਨਾਂ ਤੋਂ ਕਹਾਉਂਦਾ ਹੈ ।

---

* ਦੇਖੋ ਪੰਨਾ ੧੪, ਫ਼ੁਟ ਨੋਟ † ।

ਮਾਝ ਮਹਲਾ ੩ ਘਰੁ ੧ ॥ ਕਰਮੁ[1] ਹੋਵੈ ਸਤਿਗੁਰੂ ਮਿਲਾਏ ॥ *ਸੇਵਾ ਸੁਰਤਿ ਸਬਦਿ ਚਿਤੁ ਲਾਏ ॥ ਹਉਮੈ ਮਾਰਿ ਸਦਾ ਸੁਖੁ ਪਾਇਆ ਮਾਇਆ ਮੋਹੁ ਚੁਕਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ ਸਤਿਗੁਰ ਕੈ ਬਲਿਹਾਰਣਿਆ[2] ॥ [3]ਗੁਰਮਤੀ ਪਰਗਾਸੁ ਹੋਆ ਜੀ ਅਨਦਿਨੁ ਹਰਿ ਗੁਣ ਗਾਵਣਿਆ ॥ ੧ ॥ ਰਹਾਉ ॥ ਤਨੁ ਮਨੁ ਖੋਜੇ ਤਾ ਨਾਉ ਪਾਏ ॥ [4]ਧਾਵਤੁ ਰਾਖੈ ਠਾਕਿ ਰਹਾਏ ॥ ਗੁਰ ਕੀ ਬਾਣੀ ਅਨਦਿਨੁ ਗਾਵੈ [5]ਸਹਜੇ ਭਗਤਿ ਕਰਾਵਣਿਆ ॥ ੨ ॥ [6]ਇਸੁ ਕਾਇਆ ਅੰਦਰਿ ਵਸਤੁ ਅਸੰਖਾ ॥ ਗੁਰਮੁਖਿ ਸਾਚੁ ਮਿਲੈ ਤਾ ਵੇਖਾ ॥ †ਨਉ ਦਰਵਾਜੇ ਦਸਵੈ ਮੁਕਤਾ[7] ਅਨਹਦ ਸਬਦੁ ਵਜਾਵਣਿਆ ॥ ੩ ॥ ਸਚਾ ਸਾਹਿਬੁ [8]ਸਚੀ ਨਾਈ ॥ ਗੁਰ ਪਰਸਾਦੀ ਮੰਨਿ ਵਸਾਈ ॥ ਅਨਦਿਨੁ ਸਦਾ ਰਹੈ ਰੰਗਿ ਰਾਤਾ ਦਰਿ ਸਚੈ ਸੋਝੀ ਪਾਵਣਿਆ ॥ ੪ ॥ ਪਾਪ ਪੁੰਨ ਕੀ ਸਾਰ ਨ ਜਾਣੀ ॥ ਦੂਜੈ ਲਾਗੀ ਭਰਮਿ ਭੁਲਾਣੀ ॥ ਅਗਿਆਨੀ ਅੰਧਾ ਮਗੁ[9] ਨ ਜਾਣੈ ਫਿਰਿ ਫਿਰਿ ਆਵਣ ਜਾਵਣਿਆ ॥ ੫ ॥ ਗੁਰ ਸੇਵਾ ਤੇ ਸਦਾ ਸੁਖੁ ਪਾਇਆ ॥ ਹਉਮੈ ਮੇਰਾ ਠਾਕਿ ਰਹਾਇਆ ॥ ਗੁਰ ਸਾਖੀ[10] ਮਿਟਿਆ ਅੰਧਿਆਰਾ [11]ਬਜਰ ਕਪਾਟ ਖੁਲਾਵਣਿਆ ॥ ੬ ॥ ਹਉਮੈ ਮਾਰਿ ਮੰਨਿ ਵਸਾਇਆ ॥ ਗੁਰ ਚਰਣੀ ਸਦਾ ਚਿਤੁ ਲਾਇਆ ॥ ਗੁਰ ਕਿਰਪਾ ਤੇ ਮਨੁ ਤਨੁ ਨਿਰਮਲੁ ਨਿਰਮਲ ਨਾਮੁ ਧਿਆਵਣਿਆ ॥ ੭ ॥ ਜੀਵਣੁ ਮਰਣਾ ਸਭੁ ਤੁਧੈ ਤਾਈ ॥ ਜਿਸੁ ਬਖਸੇ ਤਿਸੁ ਦੇ ਵਡਿਆਈ ॥ ਨਾਨਕ ਨਾਮੁ ਧਿਆਇ ਸਦਾ ਤੂੰ ਜੰਮਣੁ ਮਰਣੁ ਸਵਾਰਣਿਆ ॥੮॥ ੧ ॥ ੨ ॥ ਮਾਝ ਮਹਲਾ ੩ ॥ ਮੇਰਾ ਪ੍ਰਭੁ ਨਿਰਮਲੁ ਅਗਮ[12] ਅਪਾਰਾ ॥ ਬਿਨੁ ਤਕੜੀ ਤੋਲੈ ਸੰਸਾਰਾ ॥ ਗੁਰਮੁਖਿ ਹੋਵੈ ਸੋਈ ਬੂਝੈ ਗੁਣ ਕਹਿ ਗੁਣੀ[13] ਸਮਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ ਹਰਿ ਕਾ ਨਾਮੁ ਮੰਨਿ ਵਸਾਵਣਿਆ ॥ ਜੋ ਸਚਿ ਲਾਗੇ ਸੇ ਅਨਦਿਨੁ ਜਾਗੇ ਦਰਿ ਸਚੈ ਸੋਭਾ ਪਾਵਣਿਆ ॥੧॥ ਰਹਾਉ ॥ ਆਪਿ ਸੁਣੈ ਤੈ[14] ਆਪੇ ਵੇਖੈ ॥ ਜਿਸ ਨੋ ਨਦਰਿ ਕਰੇ ਸੋਈ ਜਨੁ ਲੇਖੈ[15] ॥ ਆਪੇ ਲਾਇ ਲਏ ਸੋ ਲਾਗੈ ਗੁਰਮੁਖਿ ਸਚੁ ਕਮਾਵਣਿਆ ॥੨॥ ਜਿਸੁ ਆਪਿ ਭੁਲਾਏ ਸੁ [16]ਕਿਥੈ ਹਥੁ ਪਾਏ ॥ ਪੂਰਬਿ[17] ਲਿਖਿਆ ਸੁ ਮੇਟਣਾ ਨ ਜਾਏ ॥ ਜਿਨ ਸਤਿਗੁਰੁ ਮਿਲਿਆ ਸੇ ਵਡਭਾਗੀ ਪੂਰੈ ਕਰਮਿ[18] ਮਿਲਾਵਣਿਆ ॥ ੩ ॥ [19]ਪੇਈਅੜੈ ਧਨ ਅਨਦਿਨੁ ਸੁਤੀ ॥ ਕੰਤਿ ਵਿਸਾਰੀ ਅਵਗਣਿ ਮੁਤੀ[20] ॥ ਅਨਦਿਨੁ ਸਦਾ [21]ਫਿਰੈ ਬਿਲਲਾਦੀ ਬਿਨੁ ਪਿਰ ਨੀਦ ਨ ਪਾਵਣਿਆ ॥੪॥ ਪੇਈਅੜੈ ਸੁਖਦਾਤਾ ਜਾਤਾ ॥ ਹਉਮੈ ਮਾਰਿ ਗੁਰ ਸਬਦਿ ਪਛਾਤਾ ॥ ਸੇਜ ਸੁਹਾਵੀ ਸਦਾ ਪਿਰੁ

੧ ਭਾਗ ।

੨ ਕੁਰਬਾਨ ਹਾਂ (ਗੁਰੂ ਉੱਤੋਂ) ।

੩ ਗੁਰੂ ਦੀ ਸਿੱਖਿਆ ਦੁਆਰਾ ਚਾਨਣਾ ਹੋਇਆ ਹਿਰਦੇ ਵਿੱਚ ਅਤੇ ਹਰ ਰੋਜ਼ ਹਰੀ ਗੁਣ ਗਾਵਣ ਲੱਗੇ ।

੪ ਦੌੜਦੇ ਮਨ ਨੂੰ ਮੋੜੇ ਅਤੇ ਰੋਕ ਰੱਖੇ ।

੫ ਸੁਤੇ-ਸਿੱਧ ।

੬ ਇਸ ਸਰੀਰ ਵਿੱਚ ਅਣਗਿਣਤ ਚੀਜ਼ਾਂ ਹਨ ।

੭ ਬੰਧਨ ਰਹਿਤ । ਨੌ ਗੋਲਕਾਂ ਦੀ ਵਾਸ਼ਨਾ ਤੋਂ ਉੱਤੇ ਹੋ ਕੇ ਦਸਮ ਦੁਆਰ ਵਿੱਚ ਅੱਪੜ ਕੇ ਮੁਕਤ ਹੁੰਦਾ ਹੈ । ਉੱਥੇ ਅਨਹਦ ਸ਼ਬਦ ਵੱਜਦਾ ਹੈ । ਅਨਹਦ ਲਈ ਦੇਖੋ ਪੰਨਾ ੧੩, ਨੋਟ ੬ ।

੮ ਸੱਚੇ ਨਾਮ ਕਰਕੇ ।

੯ ਰਸਤਾ ।

੧੦ ਗੁਰੂ ਦੀ ਸਿੱਖਿਆ ਦੁਆਰਾ ।

੧੧ [ਵਜ੍ਰ=ਇੰਦਰ ਦੀ ਗਦਾ] ਕਰੜੇ ਕਿਵਾੜ (ਤਖ਼ਤੇ) ਅਗਿਆਨਤਾ ਦੇ ।

੧੨ ਜਿਸ ਤੋੜੀ ਕਿਸੇ ਦੀ ਪਹੁੰਚ ਨਾ ਹੋਵੇ ।

੧੩ ਗੁਣਾਂ ਵਾਲੇ ਵਾਹਿਗੁਰੂ ਵਿੱਚ । ਗੁਣ ਗਾ ਕੇ ਗੁਣੀ ਵਾਹਿਗੁਰੂ ਵਿੱਚ ਸਮਾ ਸੱਕੀਦਾ ਹੈ ।

੧੪ ਅਤੇ ।

੧੫ ਉਸ ਦੇ ਲੇਖੇ ਵਿੱਚ ਪੈਂਦਾ ਹੈ, ਕਬੂਲ ਹੁੰਦਾ ਹੈ ।

੧੬ ਕਿਸਦਾ ਆਸਰਾ ਲਵੇ ?

੧੭ ਪਿਛਲਾ, ਧੁਰ ਤੋਂ, ਰੱਬ ਦੇ ਹਜ਼ੂਰੋਂ ।

੧੮ ਭਾਗਾਂ ਨਾਲ ।

੧੯ ਇਸ ਲੋਕ ਰੂਪੀ ਪੇਕੇ ਘਰ ਵਿੱਚ ਜੀਵ ਰੂਪ ਇਸਤਰੀ ਲਗਾਤਾਰ ਸੁੱਤੀ ਰਹੀ ।

੨੦ ਛੱਡੀ ਹੋਈ । ਅਵਗੁਣਾਂ ਕਰਕੇ ਤਿਆਗੀ ਹੋਈ ਹੈ ।

੨੧ ਰੋਂਦੀ ਫਿਰਦੀ ।

---

* ਤਾਹੀਉਂ ਸੇਵਾ ਵਿੱਚ ਬਿਰਤੀ ਲੱਗਦੀ ਹੈ, ਅਤੇ ਗੁਰਬਾਣੀ ਵਿੱਚ ਦਿਲ ਲੱਗਦਾ ਹੈ ।

† ਨਉਂ ਗੋਲਕਾਂ—ਦੋ ਕੰਨ, ਦੋ ਨਾਸਾਂ, ਦੋ ਅੱਖਾਂ, ਮੂੰਹ, ਗੁਦਾ ਅਤੇ ਲਿੰਗ ।

ਰਾਵੇ ਸਚੁ ਸੀਗਾਰੁ ਬਣਾਵਣਿਆ ॥ ੫ ॥ ਲਖ ਚਉਰਾਸੀਹ ਜੀਅ ਉਪਾਏ ॥ ਜਿਸ ਨੋ ਨਦਰਿ ਕਰੇ ਤਿਸੁ ਗੁਰੂ ਮਿਲਾਏ ॥ ਕਿਲਬਿਖ[1] ਕਾਟਿ ਸਦਾ ਜਨ ਨਿਰਮਲ ਦਰਿ ਸਚੈ ਨਾਮਿ ਸੁਹਾਵਣਿਆ ॥ ੬ ॥ *ਲੇਖਾ ਮਾਗੈ ਤਾ [2]ਕਿਨਿ ਦੀਐ ॥ ਸੁਖੁ ਨਾਹੀ ਫੁਨਿ [3]ਦੂਐ ਤੀਐ ॥ ਆਪੇ ਬਖਸਿ ਲਏ ਪ੍ਰਭੁ ਸਾਚਾ ਆਪੇ ਬਖਸਿ ਮਿਲਾਵਣਿਆ ॥ ੭ ॥ ਆਪਿ ਕਰੇ ਤੈ ਆਪਿ ਕਰਾਏ ॥ ਪੂਰੇ ਗੁਰ ਕੈ ਸਬਦਿ ਮਿਲਾਏ ॥ ਨਾਨਕ ਨਾਮੁ ਮਿਲੈ ਵਡਿਆਈ ਆਪੇ ਮੇਲਿ ਮਿਲਾਵਣਿਆ ॥ ੮ ॥ ੨ ॥ ੩ ॥ ਮਾਝ ਮਹਲਾ ੩ ॥ ਇਕੋ ਆਪਿ ਫਿਰੈ ਪਰਛੰਨਾ[4] ॥ [5]ਗੁਰਮੁਖਿ ਵੇਖਾ ਤਾ ਇਹੁ ਮਨੁ ਭਿੰਨਾ ॥ [6]ਤ੍ਰਿਸਨਾ ਤਜਿ ਸਹਜ ਸੁਖੁ ਪਾਇਆ ਏਕੋ ਮੰਨਿ ਵਸਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ ਇਕਸੁ ਸਿਉ ਚਿਤੁ ਲਾਵਣਿਆ ॥ ਗੁਰਮਤੀ ਮਨੁ ਇਕਤੁ ਘਰਿ ਆਇਆ ਸਚੈ ਰੰਗਿ ਰੰਗਾਵਣਿਆ ॥ ੧ ॥ ਰਹਾਉ ॥ ਇਹੁ ਜਗੁ ਭੂਲਾ ਤੈਂ ਆਪਿ ਭੁਲਾਇਆ ॥ ਇਕੁ ਬਿਸਾਰਿ ਦੂਜੈ ਲੋਭਾਇਆ ॥ ਅਨਦਿਨੁ[7] ਸਦਾ ਫਿਰੈ ਭ੍ਰਮਿ ਭੂਲਾ ਬਿਨੁ ਨਾਵੈ ਦੁਖੁ ਪਾਵਣਿਆ ॥ ੨ ॥ ਜੋ ਰੰਗਿ ਰਾਤੇ [8]ਕਰਮ ਬਿਧਾਤੇ ॥ [9]ਗੁਰ ਸੇਵਾ ਤੇ ਜੁਗ ਚਾਰੇ ਜਾਤੇ ॥ ਜਿਸ ਨੋ ਆਪਿ ਦੇਇ ਵਡਿਆਈ ਹਰਿ ਕੈ ਨਾਮਿ ਸਮਾਵਣਿਆ ॥ ੩ ॥ ਮਾਇਆ ਮੋਹਿ ਹਰਿ ਚੇਤੈ ਨਾਹੀ ॥ ਜਮਪੁਰਿ ਬਧਾ ਦੁਖ ਸਹਾਹੀ ॥ ਅੰਨਾ ਬੋਲਾ ਕਿਛੁ ਨਦਰਿ ਨ ਆਵੈ ਮਨਮੁਖ[10] ਪਾਪਿ ਪਚਾਵਣਿਆ[11] ॥ ੪ ॥ ਇਕਿ [12]ਰੰਗਿ ਰਾਤੇ ਜੋ ਤੁਧੁ ਆਪਿ ਲਿਵ ਲਾਏ ॥ ਭਾਇ ਭਗਤਿ ਤੇਰੈ ਮਨਿ ਭਾਏ ॥ ਸਤਿਗੁਰੁ ਸੇਵਨਿ ਸਦਾ ਸੁਖਦਾਤਾ ਸਭ ਇਛਾ ਆਪਿ ਪੁਜਾਵਣਿਆ ॥ ੫ ॥ ਹਰਿ ਜੀਉ ਤੇਰੀ ਸਦਾ ਸਰਣਾਈ ॥ ਆਪੇ ਬਖਸਿਹਿ ਦੇ ਵਡਿਆਈ ॥ ਜਮਕਾਲੁ ਤਿਸੁ ਨੇੜਿ ਨ ਆਵੈ ਜੋ ਹਰਿ ਹਰਿ ਨਾਮੁ ਧਿਆਵਣਿਆ ॥ ੬ ॥ ਅਨਦਿਨੁ ਰਾਤੇ ਜੋ ਹਰਿ ਭਾਏ ॥ ਮੇਰੈ ਪ੍ਰਭਿ ਮੇਲੇ ਮੇਲਿ ਮਿਲਾਏ ॥ ਸਦਾ ਸਦਾ ਸਚੇ ਤੇਰੀ ਸਰਣਾਈ ॥ ਤੂੰ ਆਪੇ ਸਚੁ ਬੁਝਾਵਣਿਆ ॥ ੭ ॥ ਜਿਨ ਸਚੁ ਜਾਤਾ ਸੇ ਸਚਿ ਸਮਾਣੇ ॥ ਹਰਿਗੁਣ ਗਾਵਹਿ ਸਚੁ ਵਖਾਣੇ[13] ॥ ਨਾਨਕ ਨਾਮਿ ਰਤੇ ਬੈਰਾਗੀ[14] ਨਿਜਘਰਿ[15] ਤਾੜੀ ਲਾਵਣਿਆ ॥ ੮ ॥ ੩ ॥ ੪ ॥ ਮਾਝ ਮਹਲਾ ੩ ॥ ਸਬਦਿ ਮਰੈ ਸੁ ਮੁਆ ਜਾਪੈ ॥ ਕਾਲੁ ਨ ਚਾਪੈ[16] ਦੁਖੁ ਨ ਸੰਤਾਪੈ[17] ॥ ਜੋਤੀ ਵਿਚਿ ਮਿਲਿ ਜੋਤਿ ਸਮਾਣੀ ਸੁਣਿ ਮਨ ਸਚਿ ਸਮਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ ਹਰਿ ਕੈ ਨਾਇ ਸੋਭਾ ਪਾਵਣਿਆ ॥ ਸਤਿਗੁਰੁ ਸੇਵਿ ਸਚਿ ਚਿਤੁ ਲਾਇਆ ਗੁਰਮਤੀ ਸਹਜਿ[18] ਸਮਾਵਣਿਆ ॥ ੧ ॥ ਰਹਾਉ ॥ †ਕਾਇਆ ਕਚੀ ਕਚਾ ਚੀਰੁ[19] ਹੰਢਾਏ ॥

੧ ਪਾਪ ।

੨ ਕਉਣ ਦੇ ਸਕਦਾ ਹੈ ?

੩ ਦੋ ਤਿੰਨ ਗਿਣਨ ਵਿੱਚ, ਗਿਣਤੀ ਵਿੱਚ, ਲੇਖਾ ਦੇਣ ਵਿੱਚ ।

੪ ਲੁਕਿਆ ਹੋਇਆ, ਗੁਪਤ, ਸੂਖਮ ।

੫ ਗੁਰੂ ਦੁਆਰੇ ਵੇਖੀਏ, ਤਾਂ ਇਸ ਮਨ ਦੀ ਨਿਸ਼ਾ ਹੋ ਸਕਦੀ ਹੈ ।

੬ ਖਾਹਿਸ਼ਾਂ ਛੱਡ ਕੇ ਅਡੋਲਤਾ ਵਾਲਾ ਸੁਖ ਪਾਇਆ, ਇੱਕੋ ਨੂੰ ਮਨ ਵਿੱਚ ਵਸਾ ਕੇ । ਦੇਖੋ ਪੰ: ੧੦੪, ਨੋਟ ੬ ।

੭ ਹਰ ਰੋਜ਼ ।

੮ ਕਰਮਾਂ ਦੇ ਰਚਨ ਹਾਰ ਹਰੀ (ਦੇ ਪ੍ਰੇਮ ਵਿੱਚ ਜੋ ਰੱਤੇ ਹਨ) ।

੯ ਗੁਰੂ ਦੀ ਸੇਵਾ ਤੋਂ ਚੁਵਾਂ ਜੁਗਾਂ ਵਿੱਚ ਜਾਣੇ ਗਏ ; ਹਮੇਸ਼ਾਂ ਵਾਸਤੇ ਸੋਭਾ ਪਾ ਗਏ ।

੧੦ ਦੇਖੋ ਪੰਨਾ ੧੧, ਨੋਟ ੨੧ ।

੧੧ ਸੜਦਾ ਹੈ, ਖਪਦਾ ਹੈ ।

੧੨ ਪ੍ਰੇਮ ਵਿੱਚ ਲਗ ਗਏ ।

੧੩ ਬਿਆਨ ਕਰਦੇ ਹਨ, ਆਖਦੇ ਹਨ, ਬੋਲਦੇ ਹਨ ।

੧੪ ਪਿਆਰ ਵਾਲੇ ।

੧੫ ਆਪਣੇ ਅਸਲੀ ਸਰੂਪ ਵਿੱਚ ।

੧੬ ਦਬਾਉਂਦਾ ।

੧੭ ਸਤਾਉਂਦਾ ।

੧੮ ਸਹਜ ਅਵਸਥਾ ਵਿੱਚ । ਦੇਖੋ ਪੰਨਾ ੨੬ ਨੰ: ੬ ।

੧੯ ਕਪੜਾ, ਗੁਣ ਰੂਪੀ ਸਿੰਗਾਰ (ਰੂਪ ਤੇ ਜਾਤ ਦਾ ਮਾਣ) । ਇਸ ਕੱਚੇ ਪਹਰਾਵੇ ਦੇ ਉਲਟ ਪੱਕਾ ਸਿੰਗਾਰ ਇਸ ਅਸ਼ਟਪਦੀ ਦੇ ਚੌਥੇ ਅੰਕ ਵਿੱਚ ਦਿੱਤਾ ਹੈ ।

---

* ਪਹਿਲੋਂ ਤਾਂ ਜੇ ਵਾਹਿਗੁਰੂ ਲੇਖਾ ਮੰਗੇ ਤਾਂ ਕਉਣ ਦੇ ਸਕਦਾ ਹੈ ? ਫਿਰ ਜੇ ਦੇਵੀਏ ਭੀ ਤਾਂ ਕੋਈ ਸੁਖ ਨਹੀਂ । ਇਸ ਲਈ ਉਸ ਦੀ ਮਿਹਰ ਵਲ ਹੀ ਵੇਖਣਾ ਚਾਹੀਦਾ ਹੈ ਕਿ ਉਹ ਆਪੇ ਸੱਚਾ ਬਖਸ਼ ਲਵੇਗਾ, ਅਤੇ ਬਖਸ਼ ਕੇ ਆਪਣੇ ਨਾਲ ਮਿਲਾ ਲਵੇਗਾ ।

† ਸਰੀਰ ਛੇਤੀ ਛਿਜ ਜਾਣ ਵਾਲਾ ਹੈ, (ਭਾਵ ਜ਼ਿੰਦਗੀ ਬਹੁਤ ਚਿਰ ਨਹੀਂ ਰਹਿਣ ਵਾਲੀ), ਉਤੋਂ ਕਪੜਾ ਭੀ ਉਹ ਹੰਢਾ ਰਹੀ ਹੈ, ਜੋ ਛੇਤੀ ਫੱਟ ਜਾਣ ਵਾਲਾ ਹੈ, (ਭਾਵ ਗੁਣ ਭੀ ਉਹ ਵਿਹਾਜ ਰਹੀ ਹੈ ਜੋ ਨਾਲ ਜਾਣ ਵਾਲੇ ਨਹੀਂ, ਜਿਵੇਂ ਦੇਹ ਤੇ ਜਾਤ ਦਾ ਅਭਿਮਾਨ) । ਆਪਣੇ ਪਤੀ ਨੂੰ ਛੱਡ ਕੇ ਕਿਸੇ ਹੋਰ ਵਲ ਰੁਚੀ ਹੋਣ ਕਰਕੇ ਆਪਣੇ ਪਤੀ-ਮਹਲ ਨੂੰ ਪ੍ਰਾਪਤ ਨਹੀਂ ਹੋ ਸਕਦੀ ।

ਦੂਜੈ ਲਾਗੀ ਮਹਲੁ ਨ ਪਾਏ ॥ ਅਨਦਿਨੁ ਜਲਦੀ ਫਿਰੈ ਦਿਨੁ ਰਾਤੀ ਬਿਨੁ ਪਿਰ
ਬਹੁ ਦੁਖੁ ਪਾਵਣਿਆ ॥ ੨ ॥ [੧]ਦੇਹੀ ਜਾਤਿ ਨ ਆਗੈ ਜਾਏ ॥ ਜਿਥੈ ਲੇਖਾ
ਮੰਗੀਐ ਤਿਥੈ ਛੁਟੈ ਸਚੁ ਕਮਾਏ ॥ ਸਤਿਗੁਰੁ ਸੇਵਨਿ ਸੇ ਧਨਵੰਤੇ ਐਥੈ ਓਥੈ
ਨਾਮਿ ਸਮਾਵਣਿਆ ॥ ੩ ॥ *ਭੈ ਭਾਇ ਸੀਗਾਰੁ ਬਣਾਏ ॥ ਗੁਰਪਰਸਾਦੀ
ਮਹਲੁ ਘਰੁ ਪਾਏ॥ ਅਨਦਿਨੁ ਸਦਾ ਰਵੈ ਦਿਨੁ ਰਾਤੀ ਮਜੀਠੈ[੨] ਰੰਗੁ ਬਣਾਵਣਿਆ॥
੪ ॥ ਸਭਨਾ ਪਿਰੁ ਵਸੈ ਸਦਾ ਨਾਲੇ ॥ [੩]ਗੁਰਪਰਸਾਦੀ ਕੋ ਨਦਰਿ ਨਿਹਾਲੇ ॥
ਮੇਰਾ ਪ੍ਰਭੁ ਅਤਿ ਊਚੋ ਊਚਾ ਕਰਿ ਕਿਰਪਾ ਆਪਿ ਮਿਲਾਵਣਿਆ ॥ ੫ ॥
ਮਾਇਆ ਮੋਹਿ ਇਹੁ ਜਗੁ ਸੁਤਾ ॥ ਨਾਮੁ ਵਿਸਾਰਿ ਅੰਤਿ ਵਿਗੁਤਾ[੪] ॥ [੫]ਜਿਸ
ਤੇ ਸੁਤਾ ਸੋ ਜਾਗਾਏ॥ ਗੁਰਮਤਿ ਸੋਝੀ ਪਾਵਣਿਆ ॥ ੬ ॥ ਅਪਿਉ[੬] ਪੀਐ ਸੋ
ਭਰਮੁ ਗਵਾਏ ॥ ਗੁਰਪਰਸਾਦਿ ਮੁਕਤਿ ਗਤਿ ਪਾਏ ॥ †ਭਗਤੀ ਰਤਾ ਸਦਾ
ਬੈਰਾਗੀ ਆਪੁ ਮਾਰਿ ਮਿਲਾਵਣਿਆ ॥ ੭ ॥ ਆਪਿ ਉਪਾਏ ਧੰਧੈ ਲਾਏ॥
ਲਖ ਚਉਰਾਸੀ ਰਿਜਕੁ ਆਪਿ ਅਪੜਾਏ॥ ਨਾਨਕ ਨਾਮੁ ਧਿਆਇ ਸਚਿ ਰਾਤੇ
ਜੋ ਤਿਸੁ ਭਾਵੈ ਸੁ ਕਾਰ ਕਰਾਵਣਿਆ ॥ ੮ ॥ ੪ ॥ ੫ ॥ ਮਾਝ ਮਹਲਾ ੩ ॥
[੭]ਅੰਦਰਿ ਹੀਰਾ ਲਾਲੁ ਬਣਾਇਆ॥ ਗੁਰ ਕੈ ਸਬਦਿ ਪਰਖਿ ਪਰਖਾਇਆ ॥
ਜਿਨ ਸਚੁ ਪਲੈ ਸਚੁ ਵਖਾਣਹਿ ਸਚੁ ਕਸਵਟੀ ਲਾਵਣਿਆ ॥ ੧ ॥ ਹਉ ਵਾਰੀ
ਜੀਉ ਵਾਰੀ ਗੁਰ ਕੀ ਬਾਣੀ ਮੰਨਿ ਵਸਾਵਣਿਆ ॥ [੮]ਅੰਜਨ ਮਾਹਿ ਨਿਰੰਜਨੁ
ਪਾਇਆ ਜੋਤੀ ਜੋਤਿ ਮਿਲਾਵਣਿਆ ॥ ੧ ॥ ਰਹਾਉ ॥ ਇਸੁ ਕਾਇਆ ਅੰਦਰਿ
ਬਹੁਤੁ ਪਸਾਰਾ॥ ਨਾਮੁ ਨਿਰੰਜਨੁ ਅਤਿ ਅਗਮ[੯] ਅਪਾਰਾ ॥ ਗੁਰਮੁਖਿ ਹੋਵੈ ਸੋਈ
ਪਾਏ ਆਪੇ ਬਖਸਿ ਮਿਲਾਵਣਿਆ ॥ ੨ ॥ ਮੇਰਾ ਠਾਕੁਰੁ ਸਚੁ ਦ੍ਰਿੜਾਏ[੧੦]॥
ਗੁਰਪਰਸਾਦੀ ਸਚਿ ਚਿਤੁ ਲਾਏ ॥ ਸਚੋ ਸਚੁ ਵਰਤੈ ਸਭਨੀ ਥਾਈ ਸਚੇ ਸਚਿ
ਸਮਾਵਣਿਆ ॥ ੩ ॥ ਵੇਪਰਵਾਹੁ ਸਚੁ ਮੇਰਾ ਪਿਆਰਾ॥ ਕਿਲਵਿਖ[੧੧] ਅਵਗਣ
ਕਾਟਣਹਾਰਾ ॥ [੧੨]ਪ੍ਰੇਮ ਪ੍ਰੀਤਿ ਸਦਾ ਧਿਆਈਐ ਭੈ ਭਾਇ ਭਗਤਿ ਦ੍ਰਿੜਾਵਣਿਆ॥
੪ ॥ ਤੇਰੀ ਭਗਤਿ ਸਚੀ ਜੇ ਸਚੇ ਭਾਵੈ॥ ਆਪੇ ਦੇਇ ਨ ਪਛੋਤਾਵੈ॥ ਸਭਨਾ ਜੀਆ
ਕਾ ਏਕੋ ਦਾਤਾ ਸਬਦੇ ਮਾਰਿ ਜੀਵਾਵਣਿਆ ॥ ੫ ॥ ਹਰਿ ਤੁਧੁ ਬਾਝਹੁ ਮੈ ਕੋਈ
ਨਾਹੀ॥ ਹਰਿ ਤੁਧੈ ਸੇਵੀ ਤੈ ਤੁਧੁ ਸਾਲਾਹੀ॥ ਆਪੇ ਮੇਲਿ ਲੈਹੁ ਪ੍ਰਭ ਸਾਚੇ [੧੩]ਪੂਰੈ
ਕਰਮਿ ਤੂੰ ਪਾਵਣਿਆ ॥ ੬ ॥ ਮੈ ਹੋਰੁ ਨ ਕੋਈ ਤੁਧੈ ਜੇਹਾ॥ [੧੪]ਤੇਰੀ ਨਦਰੀ ਸੀਝਸਿ
ਦੇਹਾ॥ ਅਨਦਿਨੁ[੧੫] ਸਾਰਿ ਸਮਾਲਿ ਹਰਿ ਰਾਖਹਿ ਗੁਰਮੁਖਿ ਸਹਜਿ ਸਮਾਵਣਿਆ॥
੭ ॥ ਤੁਧੁ ਜੇਵਡੁ ਮੈ ਹੋਰੁ ਨ ਕੋਈ ॥ ਤੁਧੁ ਆਪੇ ਸਿਰਜੀ[੧੬] ਆਪੇ ਗੋਈ[੧੭]॥

੧ ਸਰੀਰ ਤੇ ਜਾਤ ਅੱਗੇ ਨਹੀਂ ਜਾਂਦੇ ; ਦੇਹੀ ਤੇ ਜਾਤ ਦੇ ਅਭਿਮਾਨ ਦੀ ਅੱਗੇ ਪੁਛ ਨਹੀਂ ਹੁੰਦੀ, ਇਹ ਤਾਂ ਮਰਨ ਤੇ ਇਥੇ ਹੀ ਰਹਿ ਜਾਂਦੇ ਹਨ। ਕੱਚਾ ਪਹਿਰਾਵਾ ਜੋ ਹੋਇਆ।

੨ ਗੂੜ੍ਹਾ ਲਾਲ ਰੰਗ (ਪ੍ਰੇਮ ਦਾ)।

੩ ਪਰ ਕੋਈ ਵਿਰਲੀ ਹੀ ਗੁਰੂ ਦੀ ਕਿਰਪਾ ਨਾਲ ਉਸ ਨੂੰ ਅੱਖੀਂ ਵੇਖਦੀ ਹੈ।

੪ ਤਬਾਹ ਹੋਇਆ।

੫ ਜਿਸ ਹਰੀ ਦੇ ਹੁਕਮ ਨਾਲ ਗ਼ਫ਼ਲਤ ਵਿੱਚ ਸੁੱਤਾ ਹੈ, ਉਹੋ ਆਪ ਜਗਾਉਂਦਾ ਹੈ—ਇਹ ਗਲ ਗੁਰੂ ਦੀ ਸਿਖਿਆ ਤੋਂ ਹੀ ਸਮਝ ਆ ਸਕਦੀ ਹੈ।

੬ ਅੰਮ੍ਰਿਤ (ਨਾਮ)।

੭ ਮਨੁੱਖ ਦੇ ਅੰਦਰ ਨਾਮ ਰੂਪੀ ਰਤਨ ਰਖਿਆ ਹੈ।

੮ ਮਾਇਆ ਵਿੱਚ ਰਹਿੰਦਿਆਂ ਹੋਇਆਂ ਹਰੀ ਦਾ ਪਵਿੱਤਰ ਨਾਮ ਪ੍ਰਾਪਤ ਕੀਤਾ, ਅਤੇ ਉਸ ਦੀ ਪਰਮਾਤਮ ਜੋਤ ਵਿੱਚ ਆਪਣੀ ਆਤਮ ਜੋਤ ਮਿਲਾ ਦਿੱਤੀ।

੯ ਜਿਸ ਤਕ ਕਿਸੇ ਦੀ ਪਹੁੰਚ ਨਾ ਹੋਵੇ।

੧੦ ਚੰਗੀ ਤਰ੍ਹਾਂ ਸਮਝਾਉਂਦਾ ਹੈ।

੧੧ ਪਾਪ।

੧੨ ਜੇ ਪ੍ਰੇਮ ਦੀ ਪ੍ਰੀਤੀ (ਪਿਆਰ ਦੀ ਲਗਨ) ਨਾਲ ਉਸ ਨੂੰ ਲਗਾਤਾਰ ਸਿਮਰੀਏ, ਤਾਂ ਉਹ ਆਪਣਾ ਭਉ ਤੇ ਪ੍ਰੇਮਾ ਭਗਤੀ ਦ੍ਰਿੜ ਕਰਾਉਂਦਾ ਹੈ।

੧੩ ਪੂਰੇ ਭਾਗਾਂ ਨਾਲ।

੧੪ ਤੇਰੀ ਕਿਰਪਾ ਦ੍ਰਿਸ਼ਟੀ ਨਾਲ ਸਫਲ ਹੁੰਦੀ ਹੈ ਦੇਹੀ।

੧੫ ਹਰ ਰੋਜ਼।

੧੬ ਰਚੀ।

੧੭ ਮਿਟਾਈ, ਲੈ ਕੀਤੀ।

---

* ਪਤੀ ਦੇ ਡਰ ਤੇ ਪ੍ਰੇਮ ਦਾ ਸ਼ਿੰਗਾਰ ਬਣਾਵੇ, ਤਾਂ ਗੁਰੂ ਦੀ ਕਿਰਪਾ ਨਾਲ ਪਤੀ ਦਾ ਮਹਿਲ ਘਰ ਵਜੋਂ ਮਿਲ ਜਾਵੇਗਾ। ਇਹ ਪਹਿਰਾਵਾ ਪੱਕੇ ਮਜੀਠੀ ਰੰਗ ਦਾ ਹੋਵੇਗਾ ਅਤੇ ਘਰ ਵੀ ਉਹ ਜਿਸ ਵਿੱਚ ਪਤੀ ਨੂੰ ਰਾਤ ਦਿਨ ਨਿਤ ਭੋਗੇਗੀ ; ਭਾਵ ਪਤੀ ਦੀ ਹਜ਼ੂਰੀ ਸਦਾ ਲਈ ਮਿਲ ਜਾਏਗੀ।

† ਅਸਲ ਵੈਰਾਗੀ ਉਹ ਹੈ ਜੋ ਸਦਾ ਪ੍ਰੇਮਾ ਭਗਤੀ ਵਿੱਚ ਲਗਾ ਰਹੇ। ਵੈਰਾਗੀ ਲੋਕ ਪਿਆਰ ਤੋਂ ਉਪਰਾਮ ਰਹਿੰਦੇ ਹਨ, ਪਰ ਇੱਥੇ ਗੁਰੂ ਜੀ ਉਨ੍ਹਾਂ ਦੇ ਇੱਸ ਘਾਟੇ ਨੂੰ ਪੂਰਾ ਕਰਨ ਲਈ ਕਹਿੰਦੇ ਹਨ ਕਿ ਉਪਰਾਮਤਾ ਕੇਵਲ ਇੱਤਨੀ ਕਰੇ ਕਿ ਆਪਣੀ ਹਉਮੈ ਨੂੰ ਮਾਰ ਕੇ ਮਿਲਣ ਦੀ ਕੋਸ਼ਸ਼ ਕਰੇ, ਪਰ ਪ੍ਰੇਮ ਨੂੰ ਨਾ ਛਡੇ।

ਤੂੰ ਆਪੇ ਹੀ ਘੜਿ ਭੰਨਿ ਸਵਾਰਹਿ ਨਾਨਕ ਨਾਮਿ ਸੁਹਾਵਣਿਆ ॥ ੮ ॥ ੫ ॥ ੬ ॥
ਮਾਝ ਮਹਲਾ ੩ ॥ ਸਭ ਘਟ[੧] ਆਪੇ ਭੋਗਣਹਾਰਾ ॥ ਅਲਖੁ[੨] ਵਰਤੈ ਅਗਮ[੩]
ਅਪਾਰਾ ॥ ਗੁਰ ਕੈ ਸਬਦਿ ਮੇਰਾ ਹਰਿਪ੍ਰਭੁ ਧਿਆਈਐ ਸਹਜੇ[੪] ਸਚਿ
ਸਮਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ ਗੁਰਸਬਦੁ ਮੰਨਿ ਵਸਾਵਣਿਆ ॥
ਸਬਦੁ ਸੂਝੈ ਤਾ ਮਨ ਸਿਉ ਲੂਝੈ[੫] [੬]ਮਨਸਾ ਮਾਰਿ ਸਮਾਵਣਿਆ ॥ ੧ ॥
ਰਹਾਉ ॥ [੭]ਪੰਚ ਦੂਤ ਮੁਹਹਿ ਸੰਸਾਰਾ ॥ ਮਨਮੁਖ ਅੰਧੇ ਸੁਧਿ ਨ ਸਾਰਾ[੮] ॥ ਗੁਰਮੁਖਿ
ਹੋਵੈ ਸੁ ਅਪਣਾ ਘਰੁ ਰਾਖੈ ਪੰਚ ਦੂਤ [੯]ਸਬਦਿ ਪਚਾਵਣਿਆ ॥ ੨ ॥ ਇਕਿ
ਗੁਰਮੁਖਿ ਸਦਾ [੧੦]ਸਚੈ ਰੰਗਿ ਰਾਤੇ ॥ ਸਹਜੇ ਪ੍ਰਭੁ ਸੇਵਹਿ [੧੧]ਅਨਦਿਨੁ ਮਾਤੇ ॥
ਮਿਲਿ ਪ੍ਰੀਤਮ ਸਚੇ ਗੁਣ ਗਾਵਹਿ ਹਰਿ ਦਰਿ ਸੋਭਾ ਪਾਵਣਿਆ ॥ ੩ ॥ [੧੨]ਏਕਮ
ਏਕੈ ਆਪੁ ਉਪਾਇਆ ॥ [੧੩]ਦੁਬਿਧਾ ਦੂਜਾ ਤ੍ਰਿਬਿਧਿ ਮਾਇਆ ॥ [੧੪]ਚਉਥੀ ਪਉੜੀ
ਗੁਰਮੁਖਿ ਊਚੀ ਸਚੋ ਸਚੁ ਕਮਾਵਣਿਆ ॥ ੪ ॥ ਸਭੁ ਹੈ ਸਚਾ ਜੇ ਸਚੇ ਭਾਵੈ ॥
ਜਿਨਿ ਸਚੁ ਜਾਤਾ ਸੋ ਸਹਜਿ[੧੫] ਸਮਾਵੈ ॥ ਗੁਰਮੁਖਿ ਕਰਣੀ ਸਚੇ ਸੇਵਹਿ ਸਾਚੇ
ਜਾਇ ਸਮਾਵਣਿਆ ॥ ੫ ॥ ਸਚੇ ਬਾਝਹੁ ਕੋ ਅਵਰੁ ਨ ਦੂਆ ॥ ਦੂਜੈ ਲਾਗਿ ਜਗੁ
ਖਪਿ ਖਪਿ ਮੂਆ ॥ ਗੁਰਮੁਖਿ ਹੋਵੈ ਸੁ ਏਕੋ ਜਾਣੈ ਏਕੋ ਸੇਵਿ ਸੁਖੁ ਪਾਵਣਿਆ ॥
੬ ॥ ਜੀਅ ਜੰਤ ਸਭਿ ਸਰਣਿ ਤੁਮਾਰੀ ॥ ਆਪੇ ਧਰਿ ਦੇਖਹਿ ਕਚੀ ਪਕੀ ਸਾਰੀ* ॥
ਅਨਦਿਨੁ ਆਪੇ ਕਾਰ ਕਰਾਏ ॥ ਆਪੇ ਮੇਲਿ ਮਿਲਾਵਣਿਆ ॥ ੭ ॥ ਤੂੰ ਆਪੇ
ਮੇਲਹਿ ਵੇਖਹਿ ਹਦੂਰਿ ॥ ਸਭ ਮਹਿ ਆਪਿ ਰਹਿਆ ਭਰਪੂਰਿ ॥ ਨਾਨਕ ਆਪੇ
ਆਪਿ ਵਰਤੈ ਗੁਰਮੁਖਿ ਸੋਝੀ ਪਾਵਣਿਆ ॥ ੮ ॥ ੬ ॥ ੭ ॥ ਮਾਝ ਮਹਲਾ ੩ ॥
ਅੰਮ੍ਰਿਤ ਬਾਣੀ ਗੁਰ ਕੀ ਮੀਠੀ ॥ ਗੁਰਮੁਖਿ ਵਿਰਲੈ ਕਿਨੈ ਚਖਿ ਡੀਠੀ ॥ ਅੰਤਰਿ
ਪਰਗਾਸੁ[੧੬] ਮਹਾ ਰਸੁ ਪੀਵੈ ਦਰਿ ਸਚੈ [੧੭]ਸਬਦੁ ਵਜਾਵਣਿਆ ॥ ੧ ॥ ਹਉ
ਵਾਰੀ ਜੀਉ ਵਾਰੀ ਗੁਰ ਚਰਣੀ ਚਿਤੁ ਲਾਵਣਿਆ ॥ [੧੮]ਸਤਿਗੁਰੁ ਹੈ ਅੰਮ੍ਰਿਤ ਸਰੁ
ਸਾਚਾ ਮਨੁ ਨਾਵੈ ਮੈਲੁ ਚੁਕਾਵਣਿਆ ॥ ੧ ॥ ਰਹਾਉ ॥ ਤੇਰਾ ਸਚੇ ਕਿਨੈ ਅੰਤੁ ਨ
ਪਾਇਆ ॥ ਗੁਰ ਪਰਸਾਦਿ[੧੯] ਕਿਨੈ ਵਿਰਲੈ ਚਿਤੁ ਲਾਇਆ ॥ ਤੁਧੁ ਸਾਲਾਹਿ
ਨ ਰਜਾ ਕਬਹੂੰ [੨੦]ਸਚੇ ਨਾਵੈ ਕੀ ਭੁਖ ਲਾਵਣਿਆ ॥ ੨ ॥ ਏਕੋ ਵੇਖਾ ਅਵਰੁ
ਨ ਬੀਆ[੨੧] ॥ ਗੁਰ ਪਰਸਾਦੀ ਅੰਮ੍ਰਿਤੁ ਪੀਆ ॥ [੨੨]ਗੁਰ ਕੈ ਸਬਦਿ ਤਿਖਾ ਨਿਵਾਰੀ
ਸਹਜੇ ਸੂਖਿ ਸਮਾਵਣਿਆ ॥ ੩ ॥ ਰਤਨੁ ਪਦਾਰਥੁ [੨੩]ਪਲਰਿ ਤਿਆਗੈ ॥
ਮਨਮੁਖੁ ਅੰਧਾ [੨੪]ਦੂਜੈ ਭਾਇ ਲਾਗੈ ॥ ਜੋ ਬੀਜੈ ਸੋਈ ਫਲੁ ਪਾਏ ॥ ਸੁਪਨੈ ਸੁਖੁ ਨ
ਪਾਵਣਿਆ ॥ ੪ ॥ ਅਪਨੀ ਕਿਰਪਾ ਕਰੇ ਸੋਈ ਜਨੁ ਪਾਏ ॥ ਗੁਰ ਕਾ

੧ ਸਰੀਰ, ਜ਼ਿੰਦਗੀਆਂ ।
੨ ਜਿਸ ਨੂੰ ਸਮਝ ਨਾ ਸਕੀਏ ।
੩ ਜਿਸ ਤੋੜੀ ਪਹੁੰਚ ਨਾ ਸਕੀਏ ।
੪ ਸੁਤੇ-ਸਿੱਧ, ਸੁਭਾਵਕ ਹੀ ।
੫ ਲੜੇ, ਝਗੜੇ ।
੬ ਖ਼ਾਹਸ਼ਾਂ ਮੁਕਾ ਕੇ ਵਾਹਿਗੁਰੂ ਵਿਚ ਸਮਾ ਜਾਵੇ ।
੭ ਕਾਮ ਕ੍ਰੋਧ ਆਦੀ ਪੰਜ ਵੈਰੀ ਲੁੱਟਦੇ ਹਨ ਸੰਸਾਰ ਨੂੰ ।
੮ ਸਾਰ, ਖ਼ਬਰ ।
੯ ਸ਼ਬਦ ਦੁਆਰਾ ਨਾਸ ਕਰੇ ।
੧੦ ਸੱਚੇ ਦੇ ਪਿਆਰ ਵਿੱਚ ਲੱਗੇ ਹੋਏ ।
੧੧ ਹਰ ਰੋਜ਼ ਪ੍ਰੇਮ ਦੇ ਨਸ਼ੇ ਵਿੱਚ ਮਸਤ ਹੋ ਕੇ ।
੧੨ ਪਹਿਲਾਂ ਇੱਕ ਵਾਹਿਗੁਰੂ ਨੇ ਆਪਣਾ ਆਪ ਪੈਦਾ ਕੀਤਾ ।
੧੩ ਦ੍ਵੈਤ ਭਾਵ ਅਤੇ ਫਿਰ ਤ੍ਰਿਗੁਣੀ ਮਾਇਆ ਪੈਦਾ ਕੀਤੀ । ਤਿੰਨਾਂ ਗੁਣਾਂ ਲਈ ਦੇਖੋ ਪੰਨਾ ੬੮, ਫ਼ੁਟ ਨੋਟ † ।
੧੪ ਸਹਜ ਦੀ ਉੱਚੀ ਅਵਸਥਾ ਵਾਹਿਗੁਰੂ ਨੇ ਗੁਰਮੁਖਾਂ ਲਈ ਬਣਾਈ, ਜਿਸ ਵਿੱਚ ਹੋ ਕੇ ਨਰੋਲ ਸੱਚ ਕਮਾ ਸਕੀਦਾ ਹੈ ।
੧੫ ਦੇਖੋ ਪੰਨਾ ੬੮ ।
੧੬ ਚਾਨਣਾ ।
੧੭ ਨਾਮ ਭਜਨ ਦੀ ਧੁਨੀ ਵੱਜਦੀ ਹੈ ।
੧੮ ਸਤਿਗੁਰੂ ਅੰਮ੍ਰਿਤ ਦਾ ਸੱਚਾ ਸਰੋਵਰ ਹੈ, ਜਿਸ ਵਿੱਚ ਮਨ ਇਸ਼ਨਾਨ ਕਰ ਕੇ ਮੈਲ ਦੂਰ ਕਰਦਾ ਹੈ । (ਗੁਰੂ ਦੀ ਚਰਨੀਂ ਲੱਗ ਕੇ ਬਾਣੀ ਦੀ ਕਮਾਈ ਕਰਨੀ—ਇਹ ਗੁਰੂ ਰੂਪੀ ਅੰਮ੍ਰਿਤ ਸਰੋਵਰ ਵਿੱਚ ਇਸ਼ਨਾਨ ਕਰਨਾ ਹੈ ।)
੧੯ ਗੁਰੂ ਦੀ ਕਿਰਪਾ ਦੁਆਰਾ ।
੨੦ ਤੁਸਾਂ ਸੱਚੇ ਨਾਮ ਦੀ ਐਸੀ ਭੁੱਖ ਲਾਈ ਹੈ ।
੨੧ ਦੂਜਾ ।
੨੨ ਗੁਰਬਾਣੀ ਦੁਆਰਾ ਤ੍ਰਿਸ਼ਨਾ ਰੂਪੀ ਤੇਹ ਦੂਰ ਕਰ ਦਿੱਤੀ ਹੈ, ਅਤੇ ਅਸੀ ਸੁਭਾਵਕ ਹੀ ਮਹਾਂ ਅਨੰਦ ਵਿੱਚ ਸਮਾ ਗਏ ਹਾਂ ।
੨੩ ਪਰਾਲੀ ਵੱਤ ਫ਼ਜ਼ੂਲ ਸਮਝ ਕੇ ਛੱਡ ਦਿੰਦਾ ਹੈ ।
੨੪ ਦੂਜੇ ਭਾਵ ਵਿੱਚ, ਵਾਹਿਗੁਰੂ ਤੋਂ ਛੁਟ ਹੋਰ ਪਾਸੇ ਦੇ ਪਿਆਰ ਵਿੱਚ ਜਾ ਲੱਗਦਾ ਹੈ ।

* ਨਰਦ (ਜੀਵ ਰੂਪ) । ਆਪੇ ਰੱਖ ਰੱਖ ਕੇ ਦੇਖਦਾ ਹੈਂ ਕੱਚੀਆਂ ਪੱਕੀਆਂ ਨਰਦਾਂ ਨੂੰ । "ਜੀਅ ਜੰਤ ਸਭ ਸਾਰੀ ਕੀਤੇ ਪਾਸਾ ਢਾਲਣ ਆਪਿ ਲਗਾ" (ਆਸਾ ਮ: ੧) । ਚੌਪੜ ਦੀ ਨਰਦ ਵਿਚਕਾਰੋਂ ਚੱਲ ਕੇ ਜਦ ਬਤਾਲੀ ਘਰ ਲੰਘਦੀ ਹੈ, ਤਦ ਪੱਕੀ ਹੋਣੀ ਸ਼ੁਰੂ ਹੋਂਦੀ ਹੈ; ਜਦ ਬਾਹਰਲੇ ਨਾਕੇ ਤੇ ਆਉਂਦੀ ਹੈ, ਤਾਂ ਪੱਕੀ ਹੋ ਜਾਂਦੀ ਹੈ । ਕੱਚੀ ਨਰਦ ਤੋਂ ਭਾਵ ਉਹ ਜੀਵ ਹੈ ਜੋ ਅਜੇ ਚੁਰਾਸੀ ਲਖ ਜੂਨਾਂ ਵਿੱਚ ਭੌਂ ਰਿਹਾ ਹੈ, ਅਤੇ ਪੱਕੀ ਨਰਦ ਤੋਂ ਭਾਵ ਗੁਰੂ ਦੁਆਰੇ ਪੂਰਣਤਾ ਨੂੰ ਪ੍ਰਾਪਤ ਹੋਇਆ ਜੀਵ ਹੈ, ਜਿਸ ਦਾ ਆਵਾਗੌਣ ਕੱਟਿਆ ਗਿਆ ਹੈ ।

ਸਬਦੁ ਮੰਨਿ ਵਸਾਏ ॥ ਅਨਦਿਨੁ[੧] ਸਦਾ ਰਹੈ ਭੈ ਅੰਦਰਿ ਭੈ ਮਾਰਿ ਭਰਮੁ[੨] ਚੁਕਾਵਣਿਆ ॥ ੫ ॥ ਭਰਮੁ ਚੁਕਾਇਆ ਸਦਾ ਸੁਖੁ ਪਾਇਆ ॥ ਗੁਰ ਪਰਸਾਦਿ [੩]ਪਰਮ ਪਦੁ ਪਾਇਆ ॥ ਅੰਤਰੁ ਨਿਰਮਲੁ ਨਿਰਮਲ ਬਾਣੀ ॥ ਹਰਿਗੁਣ ਸਹਜੇ[੪] ਗਾਵਣਿਆ ॥ ੬ ॥ *ਸਿਮ੍ਰਿਤਿ ਸਾਸਤ ਬੇਦ ਵਖਾਣੈ ॥ ਭਰਮੇ ਭੂਲਾ ਤਤੁ ਨ ਜਾਣੈ ॥ ਬਿਨੁ ਸਤਿਗੁਰ ਸੇਵੇ ਸੁਖੁ ਨ ਪਾਏ ॥ ਦੁਖੋ ਦੁਖੁ ਕਮਾਵਣਿਆ ॥ ੭ ॥ ਆਪਿ ਕਰੇ ਕਿਸੁ ਆਖੈ ਕੋਈ ॥ ਆਖਣਿ ਜਾਈਐ ਜੇ ਭੂਲਾ ਹੋਈ ॥ ਨਾਨਕ ਆਪੇ ਕਰੇ ਕਰਾਏ ਨਾਮੇ ਨਾਮਿ ਸਮਾਵਣਿਆ ॥ ੮ ॥ ੭ ॥ ੮ ॥ ਮਾਝ ਮਹਲਾ ੩ ॥ ਆਪੇ ਰੰਗੇ [੫]ਸਹਜਿ ਸੁਭਾਏ ॥ ਗੁਰ ਕੈ ਸਬਦਿ ਹਰਿਰੰਗੁ ਚੜਾਏ ॥ ਮਨੁ ਤਨੁ ਰਤਾ [੬]ਰਸਨਾ ਰੰਗਿ ਚਲੂਲੀ ਭੈ ਭਾਇ ਰੰਗੁ ਚੜਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ ਨਿਰਭਉ ਮੰਨਿ ਵਸਾਵਣਿਆ ॥ ਗੁਰ ਕਿਰਪਾ ਤੇ ਹਰਿ ਨਿਰਭਉ ਧਿਆਇਆ [੭]ਬਿਖੁ ਭਉਜਲੁ ਸਬਦਿ ਤਰਾਵਣਿਆ ॥ ੧ ॥ ਰਹਾਉ ॥ ਮਨਮੁਖ[੮] ਮੁਗਧ[੯] ਕਰਹਿ ਚਤੁਰਾਈ ॥ ਨਾਤਾ ਧੋਤਾ [੧੦]ਥਾਇ ਨ ਪਾਈ ॥ ਜੇਹਾ ਆਇਆ ਤੇਹਾ ਜਾਸੀ ਕਰਿ ਅਵਗਣ ਪਛੋਤਾਵਣਿਆ ॥ ੨ ॥ ਮਨਮੁਖ ਅੰਧੇ ਕਿਛੂ ਨ ਸੂਝੈ ॥ [੧੧]ਮਰਣੁ ਲਿਖਾਇ ਆਏ ਨਹੀ ਬੂਝੈ ॥ ਮਨਮੁਖ ਕਰਮ ਕਰੇ ਨਹੀ ਪਾਏ ਬਿਨੁ ਨਾਵੈ ਜਨਮੁ ਗਵਾਵਣਿਆ ॥ ੩ ॥ ਸਚੁ ਕਰਣੀ ਸਬਦੁ ਹੈ ਸਾਰੁ[੧੨] ॥ ਪੂਰੈ ਗੁਰਿ ਪਾਈਐ ਮੋਖਦੁਆਰੁ ॥ ਅਨਦਿਨੁ[੧] ਬਾਣੀ ਸਬਦਿ ਸੁਣਾਏ ਸਚਿ ਰਾਤੇ ਰੰਗਿ ਰੰਗਾਵਣਿਆ ॥ ੪ ॥ ਰਸਨਾ ਹਰਿ ਰਸਿ ਰਾਤੀ ਰੰਗੁ ਲਾਏ ॥ ਮਨੁ ਤਨੁ ਮੋਹਿਆ [੫]ਸਹਜਿ ਸੁਭਾਏ ॥ ਸਹਜੇ ਪ੍ਰੀਤਮੁ ਪਿਆਰਾ ਪਾਇਆ ਸਹਜੇ ਸਹਜਿ ਮਿਲਾਵਣਿਆ ॥ ੫ ॥ ਜਿਸੁ ਅੰਦਰਿ ਰੰਗੁ ਸੋਈ ਗੁਣ ਗਾਵੈ ॥ ਗੁਰ ਕੈ ਸਬਦਿ ਸਹਜੇ ਸੁਖਿ ਸਮਾਵੈ ॥ ਹਉ ਬਲਿਹਾਰੀ ਸਦਾ ਤਿਨ ਵਿਟਹੁ[੧੩] ਗੁਰ ਸੇਵਾ ਚਿਤੁ ਲਾਵਣਿਆ ॥ ੬ ॥ ਸਚਾ ਸਚੋ ਸਚਿ ਪਤੀਜੈ[੧੪] ॥ ਗੁਰ ਪਰਸਾਦੀ ਅੰਦਰੁ[੧੫] ਭੀਜੈ ॥ ਬੈਸਿ ਸੁਥਾਨਿ[੧੬] ਹਰਿਗੁਣ ਗਾਵਹਿ [੧੭]ਆਪੇ ਕਰਿ ਸਤਿ ਮਨਾਵਣਿਆ ॥ ੭ ॥ ਜਿਸ ਨੋ ਨਦਰਿ ਕਰੇ ਸੋ ਪਾਏ ॥ ਗੁਰ ਪਰਸਾਦੀ ਹਉਮੈ ਜਾਏ ॥ ਨਾਨਕ ਨਾਮੁ ਵਸੈ ਮਨ ਅੰਤਰਿ ਦਰਿ ਸਚੈ ਸੋਭਾ ਪਾਵਣਿਆ ॥ ੮ ॥ ੮ ॥ ੯ ॥ ਮਾਝ ਮਹਲਾ ੩ ॥ ਸਤਿਗੁਰੁ ਸੇਵਿਐ ਵਡੀ ਵਡਿਆਈ ॥ ਹਰਿ ਜੀ ਅਚਿੰਤੁ[੧੮] ਵਸੈ ਮਨਿ ਆਈ ॥ ਹਰਿ ਜੀਉ ਸਫਲਿਓ ਬਿਰਖੁ ਹੈ ਅੰਮ੍ਰਿਤੁ ਜਿਨਿ ਪੀਤਾ ਤਿਸੁ ਤਿਖਾ[੧੯] ਲਹਾਵਣਿਆ[੨੦] ॥ ੧ ॥ ਹਉ ਵਾਰੀ ਜੀਉ ਵਾਰੀ ਸਚੁ ਸੰਗਤਿ ਮੇਲਿ ਮਿਲਾਵਣਿਆ ॥ ਹਰਿ ਸਤ ਸੰਗਤਿ ਆਪੇ ਮੇਲੈ ਗੁਰਸਬਦੀ ਹਰਿਗੁਣ ਗਾਵਣਿਆ ॥ ੧ ॥ ਰਹਾਉ ॥

੧ ਹਰ ਰੋਜ਼।

੨ ਵਹਿਮ (ਜਿਸ ਦਾ ਜ਼ਿਕਰ ਸੱਤਵੇਂ ਅੰਕ ਵਿੱਚ ਕੀਤਾ ਹੈ)।

੩ ਸਭ ਤੋਂ ਉੱਚੀ ਪਦਵੀ।

੪ ਸੁਭਾਵਕ ਹੀ, ਨਿਰਯਤਨ।

੫ ਸੁਤੇ-ਸਿੱਧ, ਸੁਭਾਵਕ ਹੀ।

੬ ਜੀਭ ਨਾਮ ਜਪਣ ਦੇ ਪ੍ਰੇਮ ਵਿੱਚ ਗੂੜ੍ਹੇ ਰੰਗ ਵਾਲੀ ਹੋ ਗਈ ਹੈ। ਚਲੂਲੀ ਇਸਤਰੀ-ਲਿੰਗ ਚਲੂਲਾ ਦਾ। ਚੂੰ-ਲਾਲਾ [ਫ਼ਾਰਸੀ]=ਗੁਲੇ ਲਾਲਹ ਵਾਕਰ ਸੂਹਾ।

੭ ਜ਼ਹਿਰ ਰੂਪ ਸੰਸਾਰ ਦਾ ਸਮੁੰਦਰ।

੮ ਦੇਖੋ ਪੰ: ੧੧, ਨੋਟ ੨੧।

੯ ਮੂਰਖ।

੧੦ ਕਬੂਲ ਨਹੀਂ ਪੈਂਦਾ।

੧੧ ਮੰਤ ਲਿਖਾ ਕੇ ਆਇਆ ਹੈ, ਪਰ ਬੁੱਝਦਾ ਨਹੀਂ ਹੈ।

੧੨ ਸਰੇਸ਼ਟ। ਅਸਲ ਕਰਣੀ ਇਹ ਹੈ ਕਿ ਸਰੇਸ਼ਟ ਸ਼ਬਦ ਤੇ ਸੱਚ ਨੂੰ ਕਮਾਏ।

੧੩ ਉੱਤੋਂ।

੧੪ ਪ੍ਰਸੰਨ ਹੁੰਦਾ ਹੈ।

੧੫ ਹਿਰਦਾ।

੧੬ ਸਤਸੰਗ ਰੂਪ ਚੰਗੇ ਥਾਂ ਉੱਤੇ।

੧੭ ਆਪ ਹੀ ਹਰੀ ਉਨ੍ਹਾਂ ਨੂੰ ਸੱਤ ਕਰ ਕੇ ਮੰਨਵਾਂਦਾ ਹੈ, ਭਾਵ ਨਿਸਚਾ ਕਰਵਾਂਦਾ ਹੈ।

੧੮ ਸੁਭਾਵਕ ਹੀ।

੧੯ ਤੇਹ।

੨੦ ਲਹਿ ਜਾਂਦੀ ਹੈ।

---

* ਸਿਮ੍ਰਿਤੀਆਂ, ਸ਼ਾਸਤਰ ਅਤੇ ਵੇਦ ਪੜ੍ਹਦਾ ਹੈ, ਅਤੇ ਉਨ੍ਹਾਂ ਪਿੱਛੇ ਲੱਗਾ ਹੋਇਆ ਵਹਿਮਾਂ ਵਿੱਚ ਪੈ ਕੇ ਅਸਲੀਅਤ ਨਹੀਂ ਸਮਝ ਸਕਦਾ (ਕਿਉਂਕਿ ਓਹ ਤਾਂ ਤਿੰਨਾਂ ਗੁਣਾਂ ਦੀ ਹੀ ਗੱਲ ਕਰਦੇ ਹਨ, ਚੌਥੇ ਪਦ ਦੀ ਗੱਲ ਤਾਂ ਗੁਰੂ ਜੀ ਹੀ ਸਮਝਾ ਸਕਦੇ ਹਨ)। "ਚਾਰੇ ਬੇਦ ਕਥਹਿ ਆਕਾਰੁ। ਤੀਨਿ ਅਵਸਥਾ ਕਹਹਿ ਵਖਿਆਨੁ। ਤੁਰੀਆਵਸਥਾ ਸਤਿਗੁਰ ਤੇ ਹਰਿ ਜਾਨੁ" (ਗੋ: ਮ: ੧)। ਹੋਰ ਦੇਖੋ ਅਨੰਦ, ਪਉੜੀ ੨੭।

ਸਤਿਗੁਰੁ ਸੇਵੀ [੧]ਸਬਦਿ ਸੁਹਾਇਆ ॥ ਜਿਨਿ[੨] ਹਰਿ ਕਾ ਨਾਮੁ ਮੰਨਿ ਵਸਾਇਆ॥
ਹਰਿ ਨਿਰਮਲੁ ਹਉਮੈ ਮੈਲੁ ਗਵਾਏ ਦਰਿ ਸਚੈ ਸੋਭਾ ਪਾਵਣਿਆ ॥ ੨ ॥ ਬਿਨੁ
ਗੁਰ ਨਾਮੁ ਨ ਪਾਇਆ ਜਾਇ ॥ ਸਿਧ[੩] ਸਾਧਿਕ[੪] ਰਹੇ ਬਿਲਲਾਇ ॥ ਬਿਨੁ ਗੁਰ
ਸੇਵੇ ਸੁਖੁ ਨ ਹੋਵੀ ਪੂਰੈ ਭਾਗਿ ਗੁਰੁ ਪਾਵਣਿਆ ॥ ੩ ॥ *ਇਹੁ ਮਨੁ ਆਰਸੀ[੫]
ਕੋਈ ਗੁਰਮੁਖਿ ਵੇਖੈ ॥ ਮੋਰਚਾ[੬] ਨ ਲਾਗੈ ਜਾ ਹਉਮੈ ਸੋਖੈ[੭] ॥ ਅਨਹਤ ਬਾਣੀ
ਨਿਰਮਲ ਸਬਦੁ ਵਜਾਏ ਗੁਰਸਬਦੀ ਸਚਿ ਸਮਾਵਣਿਆ ॥ ੪ ॥ ਬਿਨੁ ਸਤਿਗੁਰ
ਕਿਹੁ[੮] ਨ ਦੇਖਿਆ ਜਾਇ ॥ ਗੁਰਿ ਕਿਰਪਾ ਕਰਿ ਆਪੁ[੯] ਦਿਤਾ ਦਿਖਾਇ ॥ ਆਪੇ
[੧੦]ਆਪਿ ਆਪਿ ਮਿਲਿ ਰਹਿਆ ਸਹਜੇ ਸਹਜਿ[੧੧] ਸਮਾਵਣਿਆ ॥ ੫ ॥ ਗੁਰਮੁਖਿ
ਹੋਵੈ ਸੁ ਇਕਸੁ ਸਿਉ ਲਿਵ ਲਾਏ ॥ ਦੂਜਾ ਭਰਮੁ ਗੁਰਸਬਦਿ[੧੨] ਜਲਾਏ ॥
[੧੩]ਕਾਇਆ ਅੰਦਰਿ ਵਣਜੁ ਕਰੇ ਵਾਪਾਰਾ[੧੪] ਨਾਮੁ ਨਿਧਾਨੁ ਸਚੁ ਪਾਵਣਿਆ॥੬॥
ਗੁਰਮੁਖਿ ਕਰਣੀ ਹਰਿ ਕੀਰਤਿ ਸਾਰੁ[੧੫] ॥ ਗੁਰਮੁਖਿ ਪਾਏ ਮੋਖਦੁਆਰੁ[੧੬] ॥
[੧੭]ਅਨਦਿਨੁ ਰੰਗਿ ਰਤਾ ਗੁਣ ਗਾਵੈ ॥ ਅੰਦਰਿ ਮਹਲਿ[੧੮] ਬੁਲਾਵਣਿਆ ॥ ੭ ॥
ਸਤਿਗੁਰੁ ਦਾਤਾ ਮਿਲੇ ਮਿਲਾਇਆ ॥ ਪੂਰੈ ਭਾਗਿ ਮਨਿ ਸਬਦੁ ਵਸਾਇਆ ॥
ਨਾਨਕ ਨਾਮੁ ਮਿਲੈ ਵਡਿਆਈ ਹਰਿ ਸਚੇ ਕੇ ਗੁਣ ਗਾਵਣਿਆ ॥ ੮ ॥ ੯ ॥੧੦ ॥
ਮਾਝ ਮਹਲਾ ੩ ॥ [੧੯]ਆਪੁ ਵਞਾਏ ਤਾ ਸਭ ਕਿਛੁ ਪਾਏ ॥ ਗੁਰਸਬਦੀ ਸਚੀ ਲਿਵ
ਲਾਏ ॥ ਸਚੁ ਵਣੰਜਹਿ ਸਚੁ ਸੰਘਰਹਿ[੨੦] ਸਚੁ ਵਾਪਾਰੁ ਕਰਾਵਣਿਆ ॥ ੧ ॥ ਹਉ
ਵਾਰੀ ਜੀਉ ਵਾਰੀ ਹਰਿਗੁਣ ਅਨਦਿਨੁ[੨੧] ਗਾਵਣਿਆ ॥ ਹਉ ਤੇਰਾ ਤੂੰ
ਠਾਕੁਰੁ[੨੨] ਮੇਰਾ ਸਬਦਿ ਵਡਿਆਈ ਦੇਵਣਿਆ ॥ ੧ ॥ ਰਹਾਉ ॥ ਵੇਲਾ ਵਖਤ
ਸਭਿ ਸੁਹਾਇਆ ॥ ਜਿਤੁ ਸਚਾ ਮੇਰੇ ਮਨਿ ਭਾਇਆ ॥ ਸਚੇ ਸੇਵਿਐ ਸਚੁ
ਵਡਿਆਈ ਗੁਰ ਕਿਰਪਾ ਤੇ ਸਚੁ ਪਾਵਣਿਆ ॥ ੨ ॥ ਭਾਉ ਭੋਜਨੁ [੨੩]ਸਤਿਗੁਰਿ
ਤੁਠੈ ਪਾਏ ॥ [੨੪]ਅਨਰਸੁ ਚੂਕੈ ਹਰਿਰਸੁ ਮੰਨਿ ਵਸਾਏ ॥ ਸਚੁ ਸੰਤੋਖੁ [੨੫]ਸਹਜ ਸੁਖੁ
ਬਾਣੀ ਪੂਰੇ ਗੁਰ ਤੇ ਪਾਵਣਿਆ ॥ ੩ ॥ ਸਤਿਗੁਰੁ ਨ ਸੇਵਹਿ ਮੂਰਖ ਅੰਧ
ਗਵਾਰਾ ॥ ਫਿਰਿ ਓਇ ਕਿਥਹੁ ਪਾਇਨਿ ਮੋਖਦੁਆਰਾ[੧੬] ॥ ਮਰਿ ਮਰਿ ਜੰਮਹਿ
ਫਿਰਿ ਫਿਰਿ ਆਵਹਿ ਜਮ ਦਰਿ ਚੋਟਾ ਖਾਵਣਿਆ ॥ ੪ ॥ ਸਬਦੈ ਸਾਦੁ ਜਾਣਹਿ
ਤਾ ਆਪੁ ਪਛਾਣਹਿ ॥ ਨਿਰਮਲ ਬਾਣੀ ਸਬਦਿ ਵਖਾਣਹਿ ॥ ਸਚੇ ਸੇਵਿ ਸਦਾ
ਸੁਖੁ ਪਾਇਨਿ [੨੬]ਨਉ ਨਿਧਿ ਨਾਮੁ ਮੰਨਿ ਵਸਾਵਣਿਆ ॥ ੫ ॥ ਸੋ ਥਾਨੁ
ਸੁਹਾਇਆ ਜੋ ਹਰਿ ਮਨਿ ਭਾਇਆ ॥ ਸਤਸੰਗਤਿ ਬਹਿ ਹਰਿਗੁਣ
ਗਾਇਆ ॥ ਅਨਦਿਨੁ ਹਰਿ ਸਾਲਾਹਹਿ ਸਾਚਾ ਨਿਰਮਲ

੧ ਜੋ ਸਤਿਗੁਰੂ ਸ਼ਬਦ ਦੇ ਕਾਰਨ ਸੋਹਣਾ ਹੈ ।
੨ ਜਿਸ ਸਤਿਗੁਰ ਨੇ ।
੩ ਜੋਗੀਆਂ ਦੇ ਗੁਰੂ, ਗੋਰਖ ਆਦਿ ।
੪ ਸਾਧਨਾਂ ਕਰਨ ਵਾਲੇ ।
੫ ਮੂੰਹ ਵੇਖਣ ਵਾਲਾ ਸ਼ੀਸ਼ਾ ।
੬ ਜ਼ੰਗਾਲ ।
੭ ਸੁੱਕ ਜਾਵੇ ।
੮ ਕਿਸੇ ਤਰ੍ਹਾਂ ।
੯ ਆਪਣਾ ਆਪ ।
੧੦ ਆਪਣੇ ਸਰੂਪ ਨਾਲ । ਇੰਸ ਮਨੁੱਖ ਦੇ ਅਸਲੇ ਨਾਲ ਉਹ ਵਾਹਿਗੁਰੂ ਆਪ ਮਿਲ ਜਾਂਦਾ ਹੈ; ਇੰਸ ਤਰ੍ਹਾਂ ਪੂਰਨ ਗਿਆਨ ਦੁਆਰਾ ਉੱਚੀ ਤੋਂ ਉੱਚੀ ਅਵਸਥਾ ਵਿਚ ਸਮਾ ਜਾਈਦਾ ਹੈ ।
੧੧ ਪੂਰਨ ਅਡੋਲਤਾ ਤੇ ਸ਼ਾਂਤੀ ਵਾਲੀ ਅਵਸਥਾ ਵਿੱਚ । ਦੇਖੋ ਪੰਨਾ ੯੮ ।
੧੨ ਗੁਰਬਾਣੀ ਦੁਆਰਾ ।
੧੩ ਸਰੀਰ ਅੰਦਰ ।
੧੪ ਗੁਣਾਂ ਦਾ ਵਾਪਾਰ।
੧੫ ਸ੍ਰੇਸ਼ਟ । ਹਰੀ ਦਾ ਜੱਸ ਹੀ ਸ੍ਰੇਸ਼ਟ ਕਰਣੀ ਹੈ ਗੁਰਮੁਖ ਦੀ ।
੧੬ ਮੁਕਤੀ ।
੧੭ ਹਰ ਰੋਜ਼ ਪ੍ਰੇਮ ਵਿੱਚ ਰੰਗਿਆ ਹੋਇਆ ।
੧੮ ਪਤੀ ਦੇ ਆਪਣੇ ਅਸਥਾਨ ਵਿੱਚ, ਵਾਹਿਗੁਰੂ ਦੀ ਹਜ਼ੂਰੀ ਵਿੱਚ ।
੧੯ ਹੰਕਾਰ ਦੂਰ ਕਰੇ ।
੨੦ ਇਕੱਠਾ ਕਰਦੇ ਹਨ ।
੨੧ ਹਰ ਰੋਜ਼, ਨਿੱਤ ।
੨੨ ਮਾਲਕ ।
੨੩ ਸਤਿਗੁਰੂ ਦੇ ਮਿਹਰਬਾਨ ਹੋਣ ਨਾਲ ਪਾਈਦਾ ਹੈ।
੨੪ ਹੋਰ ਸਵਾਦ ਮੁੱਕ ਜਾਂਦੇ ਹਨ ।
੨੫ ਹੋਰ ਸੰਸਾਰਕ ਸੁਖਾਂ ਦੇ ਮੁਕਾਬਲੇ ਤੇ ਗੁਰਮਤ ਵਾਲਾ ਸਹਿਜ ਸੁਖ ਹੈ ਜੋ ਆਤਮਾ ਨੂੰ ਅਸਲੀ ਟਿਕਾਣੇ ਤੇ ਰਖਦਾ ਹੈ । ਇਹ ਸੁਖ ਬਾਣੀ ਦੁਆਰਾ ਪ੍ਰਾਪਤ ਹੋਇਆ ਹੈ। ਦੇਖੋ ਪੰਨਾ ੧੦੪, ਨੋਟ ੬ ।
੨੬ ਨਉ ਨਿਧੀ ਰੂਪ ਨਾਮ, ਭਾਵ ਨਾਮ ਜੋ ਹਰ ਤਰ੍ਹਾਂ ਦੀਆਂ ਅਮੋਲ ਚੀਜ਼ਾਂ ਦਾ ਖਜ਼ਾਨਾ ਹੈ । ਦੇਖੋ ਪੰਨਾ ੧੦, ਫੁਟ ਨੋਟ § ।

---

* ਇਹ ਮਨ ਸ਼ੀਸ਼ਾ ਹੈ, (ਜਿਸ ਵਿੱਚੋਂ ਹਰ ਇਕ ਮਨੁੱਖ ਅਪਣਾ ਆਪ ਦੇਖ ਸਕਦਾ ਹੈ), ਪਰ ਦੇਖਦਾ ਕੋਈ ਵਿਰਲਾ ਹੀ ਹੈ ਆਪਣੇ ਆਪ ਨੂੰ ਗੁਰੂ ਦੁਆਰੇ । (ਕਈ ਵਾਰੀ ਮਨ ਨੂੰ ਹਉਮੈ ਦੀ ਗਿੱਲ ਚੜ੍ਹ ਜਾਂਦੀ ਹੈ, ਜਿਸ ਨਾਲ ਸ਼ੀਸ਼ਾ ਜ਼ੰਗਾਲਿਆ ਜਾਂਦਾ ਹੈ, ਅਤੇ ਵਿੱਚੋਂ ਕੁਝ ਨਹੀਂ ਦਿਸਦਾ, ਭਾਵ ਹਉਮੈ ਕਰਕੇ ਮਨੁੱਖ ਆਪਣੇ ਗੁਣ ਔਗੁਣ ਨਹੀਂ ਦੇਖ ਸਕਦਾ) । ਪਰ ਜੇ ਇਸ ਹਉਮੈ ਦੀ ਗਿੱਲ ਨੂੰ ਸੁਕਾ ਦੇਵੇ, ਤਾਂ ਜ਼ੰਗਾਲ ਨਹੀਂ ਲੱਗਦਾ, ਮਨ ਸਾਫ਼ ਰਹਿੰਦਾ ਹੈ ਤੇ ਇੰਸ ਵਿੱਚ ਗੁਰੂ ਦੀ ਮਲ-ਰਹਿਤ ਬਾਣੀ ਅਗੰਮੀ ਨਾਦ ਵਜਾਉਂਦੀ ਹੈ । ਇੰਸ ਤਰ੍ਹਾਂ ਨਾਲ ਮਨੁੱਖ ਗੁਰਬਾਣੀ ਦੁਆਰਾ ਸੱਚ ਸਰੂਪ ਵਾਹਿਗੁਰੂ ਵਿੱਚ ਲੀਨ ਹੋ ਜਾਂਦਾ ਹੈ । 'ਅਨਹਤ ਬਾਣੀ' ਲਈ ਦੇਖੋ ਪੰਨਾ ੯੧, ਨੋਟ ੨੪।

ਨਾਦੁ[1] ਵਜਾਵਣਿਆ ॥ ੬ ॥ ਮਨਮੁਖ[2] ਖੋਟੀ ਰਾਸਿ ਖੋਟਾ ਪਾਸਾਰਾ ॥ ਕੂੜੁ ਕਮਾਵਨਿ ਦੁਖੁ ਲਾਗੈ ਭਾਰਾ ॥ ਭਰਮੇ ਭੂਲੇ ਫਿਰਨਿ ਦਿਨ ਰਾਤੀ ਮਰਿ ਜਨਮਹਿ ਜਨਮੁ ਗਵਾਵਣਿਆ ॥ ੭ ॥ ਸਚਾ ਸਾਹਿਬੁ ਮੈ ਅਤਿ ਪਿਆਰਾ ॥ ਪੂਰੇ ਗੁਰ ਕੈ ਸਬਦਿ ਅਧਾਰਾ[3] ॥ ਨਾਨਕ ਨਾਮਿ ਮਿਲੈ ਵਡਿਆਈ ਦੁਖੁ ਸੁਖੁ ਸਮ[4] ਕਰਿ ਜਾਨਣਿਆ ॥ ੮ ॥ ੧੦ ॥ ੧੧ ॥ ਮਾਝ ਮਹਲਾ ੩ ॥ ਤੇਰੀਆ ਖਾਣੀ[5] ਤੇਰੀਆ ਬਾਣੀ[6] ॥ ਬਿਨੁ ਨਾਵੈ ਸਭ ਭਰਮਿ ਭੁਲਾਣੀ ॥ ਗੁਰਸੇਵਾ ਤੇ ਹਰਿਨਾਮੁ ਪਾਇਆ ਬਿਨੁ ਸਤਿਗੁਰ ਕੋਇ ਨ ਪਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ ਹਰਿ ਸੇਤੀ ਚਿਤੁ ਲਾਵਣਿਆ ॥ ਹਰਿ ਸਚਾ ਗੁਰਭਗਤੀ[7] ਪਾਈਐ ਸਹਜੇ[8] ਮੰਨਿ ਵਸਾਵਣਿਆ ॥ ੧ ॥ ਰਹਾਉ ॥ ਸਤਿਗੁਰੁ ਸੇਵੇ ਤਾ ਸਭ ਕਿਛੁ ਪਾਏ ॥ ਜੇਹੀ ਮਨਸਾ[9] ਕਰਿ ਲਾਗੈ ਤੇਹਾ ਫਲੁ ਪਾਏ ॥ ਸਤਿਗੁਰੁ ਦਾਤਾ ਸਭਨਾ [10]ਵਥੂ ਕਾ ਪੂਰੈ ਭਾਗਿ ਮਿਲਾਵਣਿਆ ॥ ੨ ॥ ਇਹੁ ਮਨੁ ਮੈਲਾ ਇਕੁ ਨ ਧਿਆਏ ॥ ਅੰਤਰਿ ਮੈਲੁ ਲਾਗੀ ਬਹੁ [11]ਦੂਜੈ ਭਾਏ ॥ ਤਟਿ[12] ਤੀਰਥਿ ਦਿਸੰਤਰਿ[13] ਭਵੈ ਅਹੰਕਾਰੀ ਹੋਰੁ ਵਧੇਰੈ ਹਉਮੈ ਮਲੁ ਲਾਵਣਿਆ ॥ ੩ ॥ ਸਤਿਗੁਰੁ ਸੇਵੇ ਤਾ ਮਲੁ ਜਾਏ ॥ ਜੀਵਤੁ ਮਰੈ ਹਰਿ ਸਿਉ ਚਿਤੁ ਲਾਏ ॥ ਹਰਿ ਨਿਰਮਲੁ ਸਚੁ ਮੈਲੁ ਨ ਲਾਗੈ ਸਚਿ ਲਾਗੈ ਮੈਲੁ ਗਵਾਵਣਿਆ ॥ ੪ ॥ ਬਾਝੁ ਗੁਰੂ ਹੈ ਅੰਧ ਗੁਬਾਰਾ ॥ ਅਗਿਆਨੀ ਅੰਧਾ ਅੰਧੁ ਅੰਧਾਰਾ ॥ ਬਿਸਟਾ[14] ਕੇ ਕੀੜੇ ਬਿਸਟਾ ਕਮਾਵਹਿ ਫਿਰਿ ਬਿਸਟਾ ਮਾਹਿ ਪਚਾਵਣਿਆ ॥ ੫ ॥ *ਮੁਕਤੇ ਸੇਵੇ ਮੁਕਤਾ ਹੋਵੈ ॥ ਹਉਮੈ ਮਮਤਾ[15] ਸਬਦੇ ਖੋਵੈ ॥ ਅਨਦਿਨੁ[16] ਹਰਿ ਜੀਉ ਸਚਾ ਸੇਵੀ ਪੂਰੈ ਭਾਗਿ ਗੁਰੁ ਪਾਵਣਿਆ ॥ ੬ ॥ ਆਪੇ ਬਖਸੇ ਮੇਲਿ ਮਿਲਾਏ ॥ ਪੂਰੇ ਗੁਰ ਤੇ [17]ਨਾਮੁ ਨਿਧਿ ਪਾਏ ॥ ਸਚੈ ਨਾਮਿ ਸਦਾ ਮਨੁ ਸਚਾ ਸਚੁ ਸੇਵੇ ਦੁਖੁ ਗਵਾਵਣਿਆ ॥ ੭ ॥ ਸਦਾ ਹਜੂਰਿ ਦੂਰਿ ਨ ਜਾਣਹੁ ॥ ਗੁਰਸਬਦੀ ਹਰਿ ਅੰਤਰਿ ਪਛਾਣਹੁ ॥ ਨਾਨਕ ਨਾਮਿ ਮਿਲੈ ਵਡਿਆਈ ਪੂਰੇ ਗੁਰ ਤੇ ਪਾਵਣਿਆ ॥ ੮ ॥ ੧੧ ॥ ੧੨ ॥ ਮਾਝ ਮਹਲਾ ੩ ॥ ਐਥੈ ਸਾਚੇ ਸੁ ਆਗੈ ਸਾਚੇ ॥ ਮਨੁ ਸਚਾ ਸਚੈ ਸਬਦਿ ਰਾਚੇ ॥ ਸਚਾ ਸੇਵਹਿ ਸਚੁ ਕਮਾਵਹਿ ਸਚੋ ਸਚੁ ਕਮਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਸਚਾ ਨਾਮੁ ਮੰਨਿ ਵਸਾਵਣਿਆ ॥ ਸਚੇ ਸੇਵਹਿ ਸਚਿ ਸਮਾਵਹਿ ਸਚੇ ਕੇ ਗੁਣ ਗਾਵਣਿਆ ॥ ੧ ॥ ਰਹਾਉ ॥ ਪੰਡਿਤ ਪੜਹਿ ਸਾਦੁ ਨ ਪਾਵਹਿ ॥ ਦੂਜੈ ਭਾਇ ਮਾਇਆ ਮਨੁ ਭਰਮਾਵਹਿ ॥ ਮਾਇਆ ਮੋਹਿ ਸਭ ਸੁਧਿ ਗਵਾਈ ॥ ਕਰਿ ਅਵਗਣ ਪਛੋਤਾਵਣਿਆ ॥੨॥ ਸਤਿਗੁਰੁ ਮਿਲੈ ਤਾ [18]ਤਤੁ ਪਾਏ ॥ ਹਰਿ ਕਾ ਨਾਮੁ ਮੰਨਿ

੧ ਸ਼ਬਦ, ਆਤਮ ਮੰਡਲ ਦਾ ਸੰਗੀਤ। ਆਤਮਕ ਅਨੰਦ ਪਰਗਟ ਹੋਇਆ ਹੈ।

੨ ਦੇਖੋ ਪੰਨਾ ੧੧, ਨੋਟ ੨੧।

੩ ਆਸਰਾ। ਪੂਰੇ ਗੁਰੂ ਦੇ ਸ਼ਬਦ ਦੇ ਸਦਕੇ ਮੈਨੂੰ ਸੱਚਾ ਮਾਲਕ ਬਹੁਤ ਪਿਆਰਾ ਲੱਗਦਾ ਹੈ।

੪ ਇੱਕੋ ਜੇਹਾ।

੫ ਜੀਵਾਂ ਦੀ ਉਤਪਤੀ ਦੇ ਚਾਰ ਸੋਮੇ ਇਹ ਹਨ:– ਅੰਡਜ (ਅੰਡਿਆਂ ਤੋਂ), ਜੇਰਜ (ਜੇਰ ਤੋਂ), ਸੇਤਜ (ਮੁੜ੍ਹਕੇ ਤੋਂ), ਉਤਭੁਜ (ਧਰਤੀ ਤੋਂ)। "ਅੰਡਜ, ਜੇਰਜ, ਉਤਭੁਜ, ਸੇਤਜ, ਤੇਰੇ ਕੀਤੇ ਜੰਤਾ" (ਸੋਰਠਿ ਮਹਲਾ ੧)।

੬ ਉਨ੍ਹਾਂ ਖਾਣੀਆਂ ਦੇ ਜੀਵਾਂ ਦੀਆਂ ਭਿੰਨ ਭਿੰਨ ਬੋਲੀਆਂ।

੭ ਗੁਰੂ ਦੀ ਸੇਵਾ ਤੋਂ।

੮ ਸੁਭਾਵਕ ਹੀ।

੯ ਮਨ ਦਾ ਭਾਵ, ਭਾਵਨੀ।

੧੦ ਵਸਤਾਂ ਦਾ, ਚੀਜ਼ਾਂ ਦਾ।

੧੧ ਦ੍ਵੈਤ ਭਾਵ ਕਰਕੇ; ਵਾਹਿਗੁਰੂ ਨੂੰ ਛੱਡ ਕੇ ਦੂਜੇ ਪਾਸੇ ਲੱਗੇ ਹੋਣ ਕਰਕੇ।

੧੨ ਕਿਨਾਰੇ ਪਵਿੱਤਰ ਦਰਿਆਵਾਂ ਦੇ।

੧੩ ਦੇਸਾਂ ਵਿਚ।

੧੪ ਮੈਲਾ, ਗੰਦ।

੧੫ ਮੈਂ ਹਾਂ ਪਣ, ਹੰਕਾਰ।

੧੬ ਹਰ ਰੋਜ਼, ਨਿੱਤ।

੧੭ ਨਾਮ ਜੋ ਖਜ਼ਾਨਾ ਹੈ।

੧੮ ਅਸਲੀਅਤ ਲਭਦੀ ਹੈ।

---

* ਜੇ (ਗੁਰੂ ਜਿਹਾਂ) ਮੁਕਤ ਹੋਇਆਂ ਨੂੰ ਸੇਵੇ, ਤਾਂ ਮਨੁੱਖ ਮੁਕਤ ਹੁੰਦਾ ਹੈ। 'ਜੇਸਾ ਸੇਵੈ ਤੈਸੋ ਹੋਇ' (ਗੌ: ਮ: ੧)।

ਵਸਾਏ ॥ ਸਬਦਿ ਮਰੈ ਮਨੁ ਮਾਰੈ ਅਪੁਨਾ ਮੁਕਤੀ ਕਾ ਦਰੁ ਪਾਵਣਿਆ ॥ ੩ ॥
ਕਿਲਵਿਖ[1] ਕਾਟੈ ਕ੍ਰੋਧੁ ਨਿਵਾਰੇ[2] ॥ ਗੁਰ ਕਾ ਸਬਦੁ ਰਖੈ ਉਰਧਾਰੇ[3] ॥ ਸਚਿ ਰਤੇ
[4]ਸਦਾ ਬੈਰਾਗੀ ਹਉਮੈ ਮਾਰਿ ਮਿਲਾਵਣਿਆ ॥ ੪ ॥ *ਅੰਤਰਿ ਰਤਨੁ [5]ਮਿਲੈ
ਮਿਲਾਇਆ ॥ ਤ੍ਰਿਬਿਧਿ[6] ਮਨਸਾ ਤ੍ਰਿਬਿਧਿ ਮਾਇਆ ॥ ਪੜਿ ਪੜਿ ਪੰਡਿਤ ਮੋਨੀ
ਥਕੇ [7]ਚਉਥੇ ਪਦ ਕੀ ਸਾਰ ਨ ਪਾਵਣਿਆ ॥ ੫ ॥ ਆਪੇ ਰੰਗੇ[8] ਰੰਗੁ ਚੜਾਏ ॥ ਸੇ
ਜਨ ਰਾਤੇ ਗੁਰ ਸਬਦਿ ਰੰਗਾਏ ॥ ਹਰਿ ਰੰਗੁ ਚੜਿਆ ਅਤਿ ਅਪਾਰਾ[9] ਹਰਿ [10]ਰਸਿ
ਰਸਿ ਗੁਣ ਗਾਵਣਿਆ ॥ ੬ ॥ ਗੁਰਮੁਖਿ ਰਿਧਿ ਸਿਧਿ ਸਚੁ ਸੰਜਮੁ ਸੋਈ[11] ॥
[12]ਗੁਰਮੁਖਿ ਗਿਆਨੁ ਨਾਮਿ ਮੁਕਤਿ ਹੋਈ ॥ ਗੁਰਮੁਖਿ ਕਾਰ ਸਚੁ ਕਮਾਵਹਿ ਸਚੇ
ਸਚਿ ਸਮਾਵਣਿਆ ॥ ੭ ॥ ਗੁਰਮੁਖਿ ਥਾਪੇ ਥਾਪਿ ਉਥਾਪੇ[13] ॥ ਗੁਰਮੁਖਿ
ਜਾਤਿ ਪਤਿ ਸਭੁ ਆਪੇ ॥ ਨਾਨਕ ਗੁਰਮੁਖਿ ਨਾਮੁ ਧਿਆਏ ॥ ਨਾਮੇ ਨਾਮਿ
ਸਮਾਵਣਿਆ ॥ ੮ ॥ ੧੨ ॥ ੧੩ ॥ ਮਾਝ ਮਹਲਾ ੩ † ॥ ਉਤਪਤਿ ਪਰਲਉ
ਸਬਦੇ[14] ਹੋਵੈ ॥ ਸਬਦੇ ਹੀ ਫਿਰਿ ਓਪਤਿ ਹੋਵੈ ॥ [15]ਗੁਰਮੁਖਿ ਵਰਤੈ ਸਭੁ ਆਪੇ
ਸਚਾ ਗੁਰਮੁਖਿ ਉਪਾਇ ਸਮਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ
ਗੁਰੁ ਪੂਰਾ ਮੰਨਿ ਵਸਾਵਣਿਆ ॥ ਗੁਰ ਤੇ ਸਾਤਿ ਭਗਤਿ ਕਰੇ ਦਿਨੁ ਰਾਤੀ ਗੁਣ
ਕਹਿ ਗੁਣੀ ਸਮਾਵਣਿਆ ॥ ੧ ॥ ਰਹਾਉ ॥ [16]ਗੁਰਮੁਖਿ ਧਰਤੀ ਗੁਰਮੁਖਿ
ਪਾਣੀ ॥ ਗੁਰਮੁਖਿ ਪਵਣੁ [17]ਬੈਸੰਤਰੁ ਖੇਲੈ ਵਿਡਾਣੀ ॥ [18]ਸੋ ਨਿਗੁਰਾ ਜੋ ਮਰਿ
ਮਰਿ ਜੰਮੈ ਨਿਗੁਰੇ ਆਵਣ ਜਾਵਣਿਆ ॥੨॥ ਤਿਨਿ ਕਰਤੈ ਇਕੁ ਖੇਲੁ ਰਚਾਇਆ ॥
ਕਾਇਆ ਸਰੀਰੈ ਵਿਚਿ ਸਭੁ ਕਿਛੁ ਪਾਇਆ ॥ [19]ਸਬਦਿ ਭੇਦਿ ਕੋਈ ਮਹਲੁ[20]
ਪਾਏ ਮਹਲੇ ਮਹਲਿ ਬੁਲਾਵਣਿਆ ॥ ੩ ॥ ਸਚਾ ਸਾਹੁ ਸਚੇ ਵਣਜਾਰੇ ॥ ਸਚੁ
ਵਣੰਜਹਿ [21]ਗੁਰ ਹੇਤਿ ਅਪਾਰੇ ॥ ਸਚੁ ਵਿਹਾਝਹਿ ਸਚੁ ਕਮਾਵਹਿ ਸਚੋ ਸਚੁ
ਕਮਾਵਣਿਆ ॥੪॥ ਬਿਨੁ ਰਾਸੀ ਕੋ ਵਥੁ ਕਿਉ ਪਾਏ ॥ ਮਨਮੁਖ ਭੂਲੇ ਲੋਕ ਸਬਾਏ ॥
ਬਿਨੁ ਰਾਸੀ ਸਭ ਖਾਲੀ ਚਲੇ ਖਾਲੀ ਜਾਇ ਦੁਖੁ ਪਾਵਣਿਆ ॥ ੫ ॥ ਇਕਿ ਸਚੁ
ਵਣੰਜਹਿ ਗੁਰ ਸਬਦਿ ਪਿਆਰੇ[22] ॥ ਆਪਿ ਤਰਹਿ ਸਗਲੇ ਕੁਲ ਤਾਰੇ ॥ ਆਏ ਸੇ
ਪਰਵਾਣੁ ਹੋਏ ਮਿਲਿ ਪ੍ਰੀਤਮ ਸੁਖੁ ਪਾਵਣਿਆ ॥ ੬ ॥ ਅੰਤਰਿ ਵਸਤੁ ਮੂੜਾ ਬਾਹਰੁ
ਭਾਲੇ ॥ ਮਨਮੁਖ ਅੰਧੇ ਫਿਰਹਿ ਬੇਤਾਲੇ[23] ॥ [24]ਜਿਥੈ ਵਥੁ ਹੋਵੈ ਤਿਥਹੁ ਕੋਇ ਨ
ਪਾਵੈ ਮਨਮੁਖ ਭਰਮਿ ਭੁਲਾਵਣਿਆ ॥੭॥ ਆਪੇ ਦੇਵੈ ਸਬਦਿ ਬੁਲਾਏ ॥ ਮਹਲੀ[25]
ਮਹਲਿ [26]ਸਹਜ ਸੁਖੁ ਪਾਏ ॥ ਨਾਨਕ ਨਾਮਿ ਮਿਲੈ ਵਡਿਆਈ ਆਪੇ ਸੁਣਿ
ਸੁਣਿ ਧਿਆਵਣਿਆ ॥ ੮ ॥ ੧੩ ॥ ੧੪ ॥ ਮਾਝ ਮਹਲਾ ੩ ॥ ਸਤਿਗੁਰ

੧ ਪਾਪ।
੨ ਦੂਰ ਕਰੇ।
੩ ਦਿਲ ਵਿੱਚ ਧਾਰਨ ਕਰਕੇ।
੪ ਸਦਾ ਵੈਰਾਗਵਾਨ ਹੈ, ਦੁਨੀਆਂ ਦੇ ਲਾਲਚਾਂ ਤੋਂ ਅਲੱਗ ਰਹਿਣ ਵਾਲਾ ਹੈ, ਕਿਉਂਕਿ ਉਹ ਹਉਮੈ ਨੂੰ ਮਾਰ ਕੇ ਮਿਲਿਆ ਹੋਇਆ ਹੈ। "ਜੇ ਮਨੁ ਮਾਰਹਿ ਆਪਣਾ ਸੋ ਪੁਰਖ ਬੈਰਾਗੀ ਰਾਮ" (ਵਡਹੰਸੁ ਮਹਲਾ ੩)।
੫ ਪਰ ਗੁਰੂ ਦੇ ਮਿਲਾਇਆਂ ਮਿਲਦਾ ਹੈ।
੬ ਤਿੰਨ ਪ੍ਰਕਾਰ ਦੀ, ਤ੍ਰਿਗੁਣੀ। ਆਮ ਮਨੁੱਖੀ ਹਾਲਤ ਦਾ ਵਰਨਣ ਹੈ।
੭ ਸਹਿਜ ਅਵਸਥਾ ਦੀ ਸੋਝੀ।
੮ ਪ੍ਰੇਮ ਵਿੱਚ ਰੰਗਦਾ ਹੈ।
੯ ਬੇਹੱਦ, ਬੇਅੰਤ।
੧੦ ਸਵਾਦ ਲਾ ਲਾ ਕੇ।
੧੧ ਓਹੀ, ਵਾਹਿਗੁਰੂ ਹੀ। ਰਿਧਿ ਸਿਧਿ=ਕਰਾਮਾਤੀ ਤਾਕਤਾਂ। ਸੰਜਮੁ=ਇੰਦ੍ਰਿਆਂ ਨੂੰ ਰੋਕਣ ਦੀ ਕ੍ਰਿਆ। ਗੁਰਮੁਖ ਲਈ ਉਹ ਵਾਹਿਗੁਰੂ ਹੀ ਰਿਧਿ ਸਿਧਿ ਆਦਿਕ ਹੈ।
੧੨ ਗੁਰਮੁਖ ਲਈ ਗਿਆਨ ਤੇ ਮੁਕਤੀ ਦੋਵੇਂ ਨਾਮ ਦੀ ਪ੍ਰਾਪਤੀ ਵਿੱਚ ਹੀ ਆ ਜਾਂਦੇ ਹਨ।
੧੩ ਮੇਟਦਾ ਹੈ। ਗੁਰਮੁਖ ਨੂੰ ਹਰੀ ਹੀ ਘੜ ਕੇ ਮੇਟਦਾ ਦਿਸਦਾ ਹੈ।
੧੪ ਨਾਮ ਦੁਆਰਾ। ਸਰਿਸ਼ਟੀ ਦੀ ਰਚਨਾ ਤੇ ਉਸ ਦਾ ਲੈ ਹੋਣਾ ਵਾਹਿਗੁਰੂ ਦੇ ਨਾਮ ਦੁਆਰਾ ਹੀ ਹੁੰਦਾ ਹੈ। ਫਿਰ ਉਸੇ ਨਾਮ ਦੁਆਰਾ ਮੁੜ ਪੈਦਾਇਸ਼ ਹੁੰਦੀ ਹੈ। ਦੇਖੋ ਸੁਖਮਨੀ, ੧੯ (੫)।
੧੫ ਗੁਰਮੁਖ ਦੇ ਭਾਣੇ ਸਭ ਕੁਝ ਵਾਹਿਗੁਰੂ ਆਪ ਹੀ ਵਰਤਦਾ ਹੈ, ਉਹ ਆਪ ਹੀ ਪੈਦਾ ਕਰ ਕੇ ਆਪਣੇ ਆਪ ਵਿੱਚ ਸਮਾ ਲੈਂਦਾ ਹੈ।
੧੬ ਧਰਤੀ ਤੇ ਪਾਣੀ ਆਦਿ ਤੱਤ ਭੀ ਹੁਕਮ ਕਮਾਂਵਦੇ ਹਨ, ਇਸ ਲਈ ਗੁਰਮੁਖ ਕਹੇ ਹਨ।
੧੭ ਅੱਗ ਅਸਚਰਜ ਖੇਡਾਂ ਖੇਡਦੀ ਹੈ।
੧੮ ਇਨ੍ਹਾਂ ਦੇ ਮੁਕਾਬਲੇ ਤੇ ਉਹ ਆਦਮੀ ਨਿਗੁਰਾ ਹੈ, ਜੋ (ਸ਼ਬਦ ਨੂੰ ਨਾ ਮੰਨਣ ਕਰਕੇ) ਆਵਾਗਉਣ ਦੇ ਗੇੜੇ ਪਿਆ ਕੱਟਦਾ ਹੈ।
੧੯ ਸ਼ਬਦ ਦੁਆਰਾ ਵਿੰਨ੍ਹਿਆ ਜਾ ਕੇ।
੨੦ ਮਾਲਕ ਦਾ ਘਰ, ਵਾਹਿਗੁਰੂ ਦੀ ਹਜ਼ੂਰੀ।
੨੧ ਗੁਰੂ ਦੇ ਅਤੁੱਟ ਪ੍ਰੇਮ ਦੁਆਰਾ।
੨੨ ਇਕ ਗੁਰਮੁਖ ਪਿਆਰੇ (ਗੁਰਬਾਣੀ ਦੁਆਰਾ ਸਚ ਵਿਹਾਜਦੇ ਹਨ)।
੨੩ ਭੂਤਨਿਆਂ ਵਾਂਗ।
੨੪ ਜਿਸ ਗੁਰੂ ਕੋਲ ਵਸਤ ਹੈ ਉਸ ਪਾਸੋਂ ਤਾਂ ਕੋਈ ਲੈਂਦਾ ਨਹੀਂ।
੨੫ ਵਿਸਤਰੀ।
੨੬ ਸਹਿਜ ਵਾਲਾ ਸੁਖ। ਦੇਖੋ ਪੰਨਾ ੧੦੪, ਨੰ: ੬।

---

* ਹਰ ਇੱਕ ਦੇ ਅੰਦਰ ਨਾਮ ਰਤਨ ਹੈ, ਪਰ ਗੁਰੂ ਮਿਲਾਵੇ ਤਾਂ ਹੀ ਮਿਲਦਾ ਹੈ। (ਜਦ ਤਕ ਗੁਰੂ ਨਾ ਮਿਲੇ, ਲੋਕੀ ਤਿੰਨਾਂ ਗੁਣਾਂ ਵਾਲੀ ਅਵਸਥਾ ਵਿੱਚ ਹੀ ਰਹਿੰਦੇ ਹਨ।) ਇਸ ਤ੍ਰਿਗੁਣੀ ਅਵਸਥਾ ਵਿੱਚ ਇੱਛਾ ਉਠਦੀ ਰਹਿੰਦੀ ਹੈ, ਅਤੇ ਮਾਇਆ ਵਿਆਪਦੀ ਰਹਿੰਦੀ ਹੈ। ਵੇਦਾਂ ਸ਼ਾਸਤਰਾਂ ਦੇ ਪੜ੍ਹਨ ਵਾਲੇ ਤ੍ਰਿਗੁਣੀ ਅਵਸਥਾ ਦੱਸਣ ਵਾਲੀਆਂ ਪੁਸਤਕਾਂ ਪੜ੍ਹ ਪੜ੍ਹ ਕੇ ਥੱਕ ਜਾਂਦੇ ਹਨ, ਪਰ ਸਹਿਜ ਅਵਸਥਾ ਦੀ ਸੋਝੀ ਉਨ੍ਹਾਂ ਨੂੰ ਨਹੀਂ ਹੁੰਦੀ, ਕਿਉਂਕਿ "ਜਨਮਿ ਮਰੈ ਤ੍ਰੈਗੁਣ ਹਿਤਕਾਰੁ। ਚਾਰੇ ਬੇਦ ਕਥਹਿ ਆਕਾਰੁ। ਤੀਨਿ ਅਵਸਥਾ ਕਹਹਿ ਵਖਿਆਨੁ। ਤੁਰੀਆਵਸਥਾ ਸਤਿਗੁਰ ਤੇ ਹਰਿ ਜਾਨੁ" (ਗੌ: ਮ: ੧)।

† ਇਸ ਅਸ਼ਟਪਦੀ ਵਿੱਚ ਸ਼ਬਦ ਦੀ ਮਹਿਮਾ ਦੱਸੀ ਹੈ। ਇਸ ਵਿੱਚ ਕਰਤਾਰ ਦੇ ਗੁਣ ਵੱਸਦੇ ਹਨ। ਸ਼ਬਦ ਦੇ ਮੰਨਣ ਵਾਲੇ ਨੂੰ 'ਗੁਰਮੁਖਿ' ਕਿਹਾ ਹੈ। ਸ੍ਰਿਸ਼ਟੀ ਦੇ ਤੱਤ ਭੀ ਸਨਮੁਖ ਹੋ ਕੇ ਭੈ ਦੀ ਕਾਰ ਕਮਾਉਂਦੇ ਹਨ, ਇਸ ਲਈ ਉਨ੍ਹਾਂ ਨੂੰ ਭੀ ਗੁਰਮੁਖਿ ਹੀ ਕਿਹਾ ਹੈ। ਇਹ ਸ਼ਬਦ ਸਭ ਦੇ ਅੰਦਰ ਕੰਮ ਕਰ ਰਿਹਾ ਹੈ। ਇਸ ਨੂੰ ਆਪਣੇ ਅੰਦਰੋਂ ਹੀ ਢੂੰਡ ਕੇ ਇਸ ਦੀ ਕਮਾਈ ਕਰਨੀ ਚਾਹੀਦੀ ਹੈ। ਇਸੇ ਨੂੰ ਸੁਣ ਸੁਣ ਕ ਹਰੀ ਨੂੰ ਧਿਆਉਣਾ ਹੈ, ਅਤੇ ਗੁਣ ਕਹਿ ਗੁਣੀ ਸਮਾਉਣਾ ਹੈ।

ਸਾਚੀ ਸਿਖ[1] ਸੁਣਾਈ ॥ ਹਰਿ ਚੇਤਹੁ ਅੰਤਿ ਹੋਇ ਸਖਾਈ[2] ॥ ਹਰਿ ਅਗਮੁ[3] ਅਗੋਚਰੁ[4] ਅਨਾਥੁ[5] ਅਜੋਨੀ[6] ਸਤਿਗੁਰ ਕੈ ਭਾਇ ਪਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ [7]ਆਪੁ ਨਿਵਾਰਣਿਆ ॥ ਆਪੁ ਗਵਾਏ ਤਾ ਹਰਿ ਪਾਏ ਹਰਿ ਸਿਉ ਸਹਜਿ[8] ਸਮਾਵਣਿਆ ॥੧॥ ਰਹਾਉ ॥ [9]ਪੂਰਬਿ ਲਿਖਿਆ ਸੁ ਕਰਮੁ ਕਮਾਇਆ ॥ ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ॥ ਬਿਨੁ ਭਾਗਾ ਗੁਰੁ ਪਾਈਐ ਨਾਹੀ ਸਬਦੈ ਮੇਲਿ ਮਿਲਾਵਣਿਆ ॥ ੨ ॥ ਗੁਰਮੁਖਿ ਅਲਿਪਤੁ[10] ਰਹੈ ਸੰਸਾਰੇ ॥ ਗੁਰ ਕੈ ਤਕੀਐ[11] ਨਾਮਿ ਅਧਾਰੇ ॥ [12]ਗੁਰਮੁਖਿ ਜੋਰੁ ਕਰੇ ਕਿਆ ਤਿਸ ਨੋ ਆਪੇ ਖਪਿ ਦੁਖੁ ਪਾਵਣਿਆ ॥ ੩ ॥ ਮਨਮੁਖਿ ਅੰਧੇ ਸੁਧਿ ਨ ਕਾਈ ॥ [13]ਆਤਮਘਾਤੀ ਹੈ ਜਗਤ ਕਸਾਈ ॥ ਨਿੰਦਾ ਕਰਿ ਕਰਿ ਬਹੁ ਭਾਰੁ ਉਠਾਵੈ ਬਿਨੁ ਮਜੂਰੀ ਭਾਰੁ ਪਹੁਚਾਵਣਿਆ ॥ ੪ ॥ ਇਹੁ ਜਗੁ ਵਾੜੀ[14] ਮੇਰਾ ਪ੍ਰਭੁ ਮਾਲੀ ॥ ਸਦਾ ਸਮਾਲੇ ਕੋ ਨਾਹੀ ਖਾਲੀ ॥ ਜੇਹੀ ਵਾਸਨਾ ਪਾਏ ਤੇਹੀ ਵਰਤੈ ਵਾਸੂ* ਵਾਸੁ ਜਣਾਵਣਿਆ ॥ ੫ ॥ ਮਨਮੁਖੁ ਰੋਗੀ ਹੈ ਸੰਸਾਰਾ ॥ ਸੁਖਦਾਤਾ ਵਿਸਰਿਆ ਅਗਮ ਅਪਾਰਾ ॥ ਦੁਖੀਏ ਨਿਤਿ ਫਿਰਹਿ ਬਿਲਲਾਦੇ ਬਿਨੁ ਗੁਰ ਸਾਂਤਿ ਨ ਪਾਵਣਿਆ ॥ ੬ ॥ ਜਿਨਿ ਕੀਤੇ ਸੋਈ ਬਿਧਿ ਜਾਣੈ ॥ [15]ਆਪੇ ਕਰੇ ਤਾ ਹੁਕਮਿ ਪਛਾਣੈ ॥ ਜੇਹਾ ਅੰਦਰਿ ਪਾਏ ਤੇਹਾ ਵਰਤੈ ਆਪੇ [16]ਬਾਹਰਿ ਪਾਵਣਿਆ ॥ ੭ ॥ ਤਿਸੁ ਬਾਝਹੁ ਸਚੇ ਮੈ ਹੋਰੁ ਨ ਕੋਈ ॥ ਜਿਸੁ [17]ਲਾਇ ਲਏ ਸੋ ਨਿਰਮਲੁ ਹੋਈ ॥ ਨਾਨਕ ਨਾਮੁ ਵਸੈ ਘਟ ਅੰਤਰਿ ਜਿਸੁ ਦੇਵੈ ਸੋ ਪਾਵਣਿਆ ॥ ੮ ॥ ੧੪ ॥ ੧੫ ॥ ਮਾਝ ਮਹਲਾ ੩ ॥ ਅੰਮ੍ਰਿਤ ਨਾਮੁ ਮੰਨਿ ਵਸਾਏ ॥ ਹਉਮੈ ਮੇਰਾ ਸਭੁ ਦੁਖੁ ਗਵਾਏ ॥ ਅੰਮ੍ਰਿਤ ਬਾਣੀ ਸਦਾ ਸਲਾਹੇ ਅੰਮ੍ਰਿਤਿ ਅੰਮ੍ਰਿਤੁ ਪਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ ਅੰਮ੍ਰਿਤ ਬਾਣੀ ਮੰਨਿ ਵਸਾਵਣਿਆ ॥ ਅੰਮ੍ਰਿਤ ਬਾਣੀ ਮੰਨਿ ਵਸਾਏ ਅੰਮ੍ਰਿਤ ਨਾਮੁ ਧਿਆਵਣਿਆ ॥੧॥ ਰਹਾਉ ॥ ਅੰਮ੍ਰਿਤੁ ਬੋਲੈ ਸਦਾ ਮੁਖਿ ਵੈਣੀ[18] ॥ ਅੰਮ੍ਰਿਤੁ ਵੇਖੈ ਪਰਖੈ ਸਦਾ ਨੈਣੀ ॥ ਅੰਮ੍ਰਿਤ ਕਥਾ ਕਹੈ ਸਦਾ ਦਿਨੁ ਰਾਤੀ ਅਵਰਾ ਆਖਿ ਸੁਨਾਵਣਿਆ ॥ ੨ ॥ ਅੰਮ੍ਰਿਤ ਰੰਗਿ ਰਤਾ ਲਿਵ ਲਾਏ ॥ ਅੰਮ੍ਰਿਤੁ ਗੁਰਪਰਸਾਦੀ[19] ਪਾਏ ॥ ਅੰਮ੍ਰਿਤੁ ਰਸਨਾ[20] ਬੋਲੈ ਦਿਨੁ ਰਾਤੀ ॥ ਮਨਿ ਤਨਿ ਅੰਮ੍ਰਿਤੁ ਪੀਆਵਣਿਆ ॥ ੩ ॥ ਸੋ ਕਿਛੁ ਕਰੈ ਜੁ [21]ਚਿਤਿ ਨ ਹੋਈ ॥ ਤਿਸ ਦਾ ਹੁਕਮੁ ਮੇਟਿ ਨ ਸਕੈ ਕੋਈ ॥ ਹੁਕਮੇ ਵਰਤੈ ਅੰਮ੍ਰਿਤ ਬਾਣੀ ਹੁਕਮੇ ਅੰਮ੍ਰਿਤੁ ਪੀਆਵਣਿਆ ॥੪॥ ਅਜਬ ਕੰਮ ਕਰਤੇ ਹਰਿ ਕੇਰੇ[22] ॥ ਇਹੁ ਮਨੁ ਭੂਲਾ [23]ਜਾਂਦਾ ਫੇਰੇ ॥ ਅੰਮ੍ਰਿਤ ਬਾਣੀ ਸਿਉ ਚਿਤੁ ਲਾਏ ਅੰਮ੍ਰਿਤ ਸਬਦਿ ਵਜਾਵਣਿਆ ॥

੧ ਸਿੱਖਿਆ ।
੨ ਸਹਾਈ, ਮੱਦਦਗਾਰ ।
੩ ਜਿਸ ਤੋੜੀ ਕਿਸੇ ਦੀ ਪਹੁੰਚ ਨਾ ਹੋਵੇ ।
੪ ਜੋ ਇੰਦਰਿਆਂ ਦਾ ਵਿਸ਼ਾ ਨਾ ਹੋਵੇ ।
੫ ਜਿਸ ਦਾ ਕੋਈ ਮਾਲਕ ਨਹੀਂ, ਸੁਤੰਤਰ ।
੬ ਜੋ ਜੂਨ ਵਿੱਚ ਨਹੀਂ ਆਉਂਦਾ, ਜੰਮਦਾ ਨਹੀਂ ।
੭ ਆਪਾ ਭਾਵ ਦੂਰ ਕਰਨ ਵਾਲਿਆਂ ਤੋਂ ।
੮ ਵੇਖੋ ਪੰਨਾ ੬੮ ।
੯ ਪਹਿਲੋਂ ।
੧੦ ਨਿਰਲੇਪ ।
੧੧ ਆਸਰੇ ।
੧੨ ਜੋ ਗੁਰਮੁਖ ਨਾਲ ਧੱਕਾ ਕਰਦਾ ਹੈ ਉਸ ਨੂੰ ਕੀ ਲਾਭ?
੧੩ ਆਪਣੇ ਆਪ ਨੂੰ ਤਬਾਹ ਕਰਨ ਵਾਲਾ ਅਤੇ ਸੰਸਾਰ ਦਾ ਕਸਾਈ ਹੈ।
੧੪ ਬਗ਼ੀਚੀ ।
੧੫ ਆਪੇ ਹਰੀ ਇਸ ਲਾਇਕ ਬਣਾਵੇ ਤਾਂ ਜੀਵ ਹੁਕਮ ਦੁਆਰਾ ਪਛਾਣਦਾ ਹੈ ।
੧੬ ਮੰਦੇ ਸੁਭਾਵ ਨੂੰ ਬਾਹਰ ਕੱਢ ਦਿੰਦਾ ਹੈ ।
੧੭ ਆਪਣੇ ਨਾਲ ਲਾ ਲਵੇ, ਮਿਲਾ ਲਵੇ ।
੧੮ ਬਚਨਾਂ ਦੁਆਰਾ ।
੧੯ ਗੁਰੂ ਦੀ ਕਿਰਪਾ ਤੋਂ ।
੨੦ ਜੀਭ ।
੨੧ ਚਿਤ ਚੇਤੇ ਭੀ ਨਹੀਂ ਹੁੰਦਾ ।
੨੨ ਦੇ ।
੨੩ ਭਟਕਦਾ ਫਿਰਦਾ ਹੈ ।

* ਵਾਸ (ਖੁਸ਼ਬੋ) ਤੋਂ । ਜਿਸ ਤਰ੍ਹਾਂ ਦੀ ਵਾਸ ਕਿਸੇ ਵਿੱਚ ਹਰੀ ਪਾ ਦਿੰਦਾ ਹੈ ਉਸੇ ਤਰ੍ਹਾਂ ਦੀ ਵਾਸ ਖਿਲਰਦੀ ਹੈ । ਇਸ ਪਈ ਹੋਈ ਵਾਸ ਤੋਂ ਹੀ ਮਨੁੱਖ ਦੀ ਚੰਗੀ ਮੰਦੀ ਸੋਭਾ ਹੁੰਦੀ ਹੈ ।

੫ ॥ ਖੋਟੇ ਖਰੇ ਤੁਧੁ ਆਪਿ ਉਪਾਏ ॥ ਤੁਧੁ ਆਪੇ ਪਰਖੇ ਲੋਕ ਸਬਾਏ[੧] ॥ ਖਰੇ ਪਰਖਿ ਖਜਾਨੈ ਪਾਇਹਿ ਖੋਟੇ ਭਰਮਿ ਭੁਲਾਵਣਿਆ ॥ ੬ ॥ ਕਿਉਕਰਿ ਵੇਖਾ ਕਿਉ ਸਾਲਾਹੀ ॥ [੨]ਗੁਰ ਪਰਸਾਦੀ ਸਬਦਿ ਸਲਾਹੀ ॥ ਤੇਰੇ ਭਾਣੇ ਵਿਚਿ ਅੰਮ੍ਰਿਤੁ ਵਸੈ ਤੂੰ ਭਾਣੈ ਅੰਮ੍ਰਿਤੁ ਪੀਆਵਣਿਆ ॥ ੭ ॥ ਅੰਮ੍ਰਿਤ ਸਬਦੁ ਅੰਮ੍ਰਿਤ ਹਰਿ ਬਾਣੀ ॥ ਸਤਿਗੁਰਿ ਸੇਵਿਐ ਰਿਦੈ ਸਮਾਣੀ ॥ ਨਾਨਕ ਅੰਮ੍ਰਿਤ ਨਾਮੁ ਸਦਾ ਸੁਖਦਾਤਾ ਪੀ ਅੰਮ੍ਰਿਤੁ ਸਭ ਭੁਖ ਲਹਿ ਜਾਵਣਿਆ ॥ ੮ ॥ ੧੫ ॥ ੧੬ ॥ ਮਾਝ ਮਹਲਾ ੩ ॥ [੩]ਅੰਮ੍ਰਿਤੁ ਵਰਸੈ [੪]ਸਹਜਿ ਸੁਭਾਏ ॥ ਗੁਰਮੁਖਿ ਵਿਰਲਾ ਕੋਈ ਜਨੁ ਪਾਏ ॥ ਅੰਮ੍ਰਿਤੁ ਪੀ ਸਦਾ ਤ੍ਰਿਪਤਾਸੇ[੫] ਕਰਿ ਕਿਰਪਾ ਤ੍ਰਿਸਨਾ[੬] ਬੁਝਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ ਗੁਰਮੁਖਿ ਅੰਮ੍ਰਿਤੁ ਪੀਆਵਣਿਆ ॥ ਰਸਨਾ[੭] ਰਸੁ ਚਾਖਿ ਸਦਾ ਰਹੈ [੮]ਰੰਗਿ ਰਾਤੀ ਸਹਜੇ[੯] ਹਰਿਗੁਣ ਗਾਵਣਿਆ ॥੧॥ ਰਹਾਉ ॥ ਗੁਰ ਪਰਸਾਦੀ ਸਹਜੁ[੧੦] ਕੋ ਪਾਏ ॥ ਦੁਬਿਧਾ[੧੧] ਮਾਰੇ ਇਕਸੁ ਸਿਉ ਲਿਵ ਲਾਏ ॥ ਨਦਰਿ[੧੨] ਕਰੇ ਤਾ ਹਰਿਗੁਣ ਗਾਵੈ ॥ ਨਦਰੀ ਸਚਿ ਸਮਾਵਣਿਆ ॥ ੨ ॥ ਸਭਨਾ ਉਪਰਿ ਨਦਰਿ ਪ੍ਰਭ ਤੇਰੀ ॥ ਕਿਸੈ ਥੋੜੀ ਕਿਸੈ ਹੈ ਘਣੇਰੀ[੧੩] ॥ ਤੁਝ ਤੇ ਬਾਹਰਿ ਕਿਛੁ ਨ ਹੋਵੈ ਗੁਰਮੁਖਿ ਸੋਝੀ ਪਾਵਣਿਆ ॥ ੩ ॥ ਗੁਰਮੁਖਿ ਤਤੁ ਹੈ ਬੀਚਾਰਾ ॥ ਅੰਮ੍ਰਿਤਿ ਭਰੇ ਤੇਰੇ ਭੰਡਾਰਾ ॥ ਬਿਨੁ ਸਤਿਗੁਰ ਸੇਵੇ ਕੋਈ ਨ ਪਾਵੈ ਗੁਰ ਕਿਰਪਾ ਤੇ ਪਾਵਣਿਆ ॥ ੪ ॥ ਸਤਿਗੁਰੁ ਸੇਵੈ ਸੋ ਜਨੁ ਸੋਹੈ ॥ ਅੰਮ੍ਰਿਤ ਨਾਮਿ ਅੰਤਰੁ ਮਨੁ ਮੋਹੈ ॥ ਅੰਮ੍ਰਿਤਿ ਮਨੁ ਤਨੁ ਬਾਣੀ ਰਤਾ ॥ ਅੰਮ੍ਰਿਤੁ ਸਹਜਿ ਸੁਣਾਵਣਿਆ ॥ ੫ ॥ ਮਨਮੁਖੁ ਭੂਲਾ [੧੪]ਦੂਜੈ ਭਾਇ ਖੁਆਏ ॥ ਨਾਮੁ ਨ ਲੇਵੈ ਮਰੈ ਬਿਖੁ[੧੫] ਖਾਏ ॥ ਅਨਦਿਨੁ[੧੬] ਸਦਾ ਵਿਸਟਾ[੧੭] ਮਹਿ ਵਾਸਾ ॥ ਬਿਨੁ ਸੇਵਾ ਜਨਮੁ ਗਵਾਵਣਿਆ ॥੬॥ ਅੰਮ੍ਰਿਤੁ ਪੀਵੈ ਜਿਸ ਨੋ ਆਪਿ ਪੀਆਏ ॥ ਗੁਰ ਪਰਸਾਦੀ ਸਹਜਿ[੧੦] ਲਿਵ ਲਾਏ ॥ ਪੂਰਨ ਪੂਰਿ ਰਹਿਆ ਸਭ ਆਪੇ ਗੁਰਮਤਿ ਨਦਰੀ ਆਵਣਿਆ ॥ ੭ ॥ ਆਪੇ ਆਪਿ ਨਿਰੰਜਨੁ[੧੮] ਸੋਈ ॥ ਜਿਨਿ ਸਿਰਜੀ[੧੯] ਤਿਨਿ ਆਪੇ ਗੋਈ[੨੦] ॥ ਨਾਨਕ ਨਾਮੁ ਸਮਾਲਿ[੨੧] ਸਦਾ ਤੂੰ ਸਹਜੇ ਸਚਿ ਸਮਾਵਣਿਆ ॥ ੮ ॥ ੧੬ ॥ ੧੭ ॥ ਮਾਝ ਮਹਲਾ ੩* ॥ ਸੇ ਸਚਿ ਲਾਗੇ ਜੋ ਤੁਧੁ ਭਾਏ ॥ ਸਦਾ ਸਚੁ ਸੇਵਹਿ [੪]ਸਹਜ ਸੁਭਾਏ ॥ ਸਚੈ ਸਬਦਿ ਸਚਾ ਸਾਲਾਹੀ ਸਚੈ ਮੇਲਿ ਮਿਲਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ ਸਚੁ ਸਾਲਾਹਣਿਆ ॥ ਸਚੁ ਧਿਆਇਨਿ ਸੇ ਸਚਿ ਰਾਤੇ ॥ ਸਚੇ ਸਚਿ ਸਮਾਵਣਿਆ ॥ ੧ ॥ ਰਹਾਉ ॥ ਜਹ ਦੇਖਾ ਸਚੁ ਸਭਨੀ ਥਾਈ ॥ ਗੁਰ ਪਰਸਾਦੀ ਮੰਨਿ ਵਸਾਈ ॥ ਤਨੁ

੧ ਸਾਰੇ ।
੨ ਗੁਰੂ ਦੀ ਕਿਰਪਾ ਦੁਆਰਾ ਸ਼ਬਦ ਦੇ ਰਾਹੀਂ ਤੈਨੂੰ ਸਲਾਹਵਾਂ ।
੩ ਹਰਿਨਾਮ ਰੂਪੀ ਅੰਮ੍ਰਿਤ ਵੱਸ ਰਿਹਾ ਹੈ ਸੁਭਾਵਕ ਹੀ ; ਭਾਵ ਮੀਂਹ ਵਾਕਰ ਖੁਲ੍ਹਾ ਡੁਲ੍ਹਾ ਮਿਲਦਾ ਹੈ ।
੪ ਸੁਭਾਵਕ ਹੀ, ਕੁਦਰਤੀ ਤੌਰ ਤੇ ।
੫ ਰੱਜੇ ।
੬ ਤ੍ਰੇਹ ।
੭ ਜੀਭ ।
੮ ਪ੍ਰੇਮ ਵਿੱਚ ਰੱਤੀ ਹੋਈ ।
੯ ਸੁਤੇ ਸਿਧ ।
੧੦ ਵੇਖੋ ਪੰਨਾ ੬੮ ।
੧੧ ਦੋਹਾਂ ਪਾਸੇ ਦੀ ਰੁਚੀ ।
੧੨ ਮੇਹਰ ।
੧੩ ਬਹੁਤ ।
੧੪ ਇਕ ਵਾਹਿਗੁਰੂ ਨੂੰ ਛੱਡ ਕੇ ਕਿਸੇ ਹੋਰ ਨੂੰ ਪਿਆਰ ਕਰਨ ਕਰ ਕੇ ।
੧੫ ਜ਼ਹਿਰ ।
੧੬ ਹਰ ਰੋਜ਼ ।
੧੭ ਮੈਲਾ, ਗੰਦ ।
੧੮ ਮਾਇਆ ਤੋਂ ਰਹਿਤ ।
੧੯ ਰਚੀ ।
੨੦ ਮਿਟਾ ਦਿਤੀ ।
੨੧ ਚੇਤੇ ਕਰ ।

* ਇਨ੍ਹਾਂ ਅਸ਼ਟਪਦੀਆਂ ਵਿੱਚ ਵਾਹਿਗੁਰੂ ਦੇ ਕਈ ਸਰਵ-ਵਿਆਪਕ ਰੂਪ ਦੱਸੇ ਹਨ । ਪਿੱਛੇ ਦੱਸਿਆ ਸੀ ਕਿ ਉਹ ਅੰਮ੍ਰਿਤ ਰੂਪ ਹੈ । ਹੁਣ ਦੱਸਦੇ ਹਨ ਕਿ ਉਹ ਸੱਚ ਰੂਪ ਹੈ । ਸਾਰੀਆਂ ਹਾਲਤਾਂ ਵਿੱਚ ਉਹ ਗੁਰਬਾਣੀ ਦੁਆਰਾ ਪ੍ਰਤੱਖ ਹੁੰਦਾ ਹੈ । ਵਾਹਿਗੁਰੂ ਦੇ ਇਸ ਰੂਪ ਨੂੰ ਦਸਣ ਲਈ ਬਾਣੀ ਭੀ ਕਦੀ "ਅੰਮ੍ਰਿਤ-ਬਾਣੀ" ਅਖਵਾਂਦੀ ਹੈ, ਕਦੀ "ਸਚ-ਸ਼ਬਦ" ।

ਸਚਾ ਰਸਨਾ[੧] ਸਚਿ ਰਾਤੀ ਸਚੁ ਸੁਣਿ ਆਖਿ ਵਖਾਨਣਿਆ[੨] ॥ ੨ ॥ ਮਨਸਾ[੩] ਮਾਰਿ ਸਚਿ ਸਮਾਣੀ॥ ਇਨਿ ਮਨਿ ਡੀਠੀ ਸਭ ਆਵਣ ਜਾਣੀ ॥ ਸਤਿਗੁਰੁ ਸੇਵੇ ਸਦਾ ਮਨੁ ਨਿਹਚਲੁ ਨਿਜਘਰਿ[੪] ਵਾਸਾ ਪਾਵਣਿਆ ॥ ੩ ॥ ਗੁਰ ਕੈ ਸਬਦਿ ਰਿਦੈ[੫] ਦਿਖਾਇਆ॥ ਮਾਇਆ ਮੋਹੁ ਸਬਦਿ ਜਲਾਇਆ ॥ ਸਚੋ ਸਚਾ ਵੇਖਿ ਸਾਲਾਹੀ॥ ਗੁਰ ਸਬਦੀ ਸਚੁ ਪਾਵਣਿਆ ॥ ੪ ॥ ਜੋ ਸਚਿ ਰਾਤੇ ਤਿਨ ਸਚੀ ਲਿਵ ਲਾਗੀ॥ ਹਰਿਨਾਮੁ ਸਮਾਲਹਿ ਸੇ ਵਡਭਾਗੀ ॥ ਸਚੈ ਸਬਦਿ ਆਪਿ ਮਿਲਾਏ ॥ ਸਤਸੰਗਤਿ ਸਚੁ ਗੁਣ ਗਾਵਣਿਆ ॥੫॥ ਲੇਖਾ ਪੜੀਐ ਜੇ ਲੇਖੇ ਵਿਚਿ ਹੋਵੈ ॥ ਓਹੁ ਅਗਮੁ[੬] ਅਗੋਚਰੁ[੭] ਸਬਦਿ ਸੁਧਿ[੮] ਹੋਵੈ ॥ ਅਨਦਿਨੁ ਸਚ ਸਬਦਿ ਸਾਲਾਹੀ ਹੋਰੁ ਕੋਇ ਨ ਕੀਮਤਿ ਪਾਵਣਿਆ ॥ ੬ ॥ ਪੜਿ ਪੜਿ ਥਾਕੇ ਸਾਂਤਿ ਨ ਆਈ ॥ ਤ੍ਰਿਸਨਾ ਜਾਲੇ ਸੁਧਿ ਨ ਕਾਈ ॥ [੯]ਬਿਖੁ ਬਿਹਾਝਹਿ ਬਿਖੁ ਮੋਹ ਪਿਆਸੇ ਕੂੜੁ ਬੋਲਿ ਬਿਖੁ ਖਾਵਣਿਆ ॥ ੭ ॥ ਗੁਰ ਪਰਸਾਦੀ ਏਕੋ ਜਾਣਾ ॥ ਦੂਜਾ[੧੦] ਮਾਰਿ ਮਨੁ ਸਚਿ ਸਮਾਣਾ ॥ ਨਾਨਕ ਏਕੋ ਨਾਮੁ ਵਰਤੈ ਮਨ ਅੰਤਰਿ ਗੁਰ ਪਰਸਾਦੀ ਪਾਵਣਿਆ ॥ ੮ ॥ ੧੭ ॥ ੧੮ ॥ ਮਾਝ ਮਹਲਾ ੩ ॥ ਵਰਨ[੧੧] ਰੂਪ ਵਰਤਹਿ ਸਭ ਤੇਰੇ ॥ ਮਰਿ ਮਰਿ ਜੰਮਹਿ ਫੇਰ[੧੨] ਪਵਹਿ ਘਣੇਰੇ[੧੩] ॥ ਤੂੰ ਏਕੋ ਨਿਹਚਲੁ ਅਗਮ ਅਪਾਰਾ ॥ ਗੁਰਮਤੀ ਬੂਝ ਬੁਝਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ ਰਾਮਨਾਮੁ ਮੰਨਿ ਵਸਾਵਣਿਆ ॥ ਤਿਸੁ ਰੂਪੁ ਨ ਰੇਖਿਆ[੧੪] ਵਰਨੁ ਨ ਕੋਈ ਗੁਰਮਤੀ [੧੫]ਆਪਿ ਬੁਝਾਵਣਿਆ ॥ ੧ ॥ ਰਹਾਉ ॥ ਸਭ ਏਕਾ ਜੋਤਿ ਜਾਣੈ ਜੇ ਕੋਈ ॥ ਸਤਿਗੁਰੁ ਸੇਵਿਐ ਪਰਗਟੁ ਹੋਈ ॥ ਗੁਪਤੁ ਪਰਗਟੁ ਵਰਤੈ ਸਭ ਥਾਈ ਜੋਤੀ ਜੋਤਿ ਮਿਲਾਵਣਿਆ ॥੨॥ ਤ੍ਰਿਸਨਾ ਅਗਨਿ ਜਲੈ ਸੰਸਾਰਾ ॥ ਲੋਭੁ ਅਭਿਮਾਨੁ ਬਹੁਤੁ ਅਹੰਕਾਰਾ ॥ ਮਰਿ ਮਰਿ ਜਨਮੈ ਪਤਿ ਗਵਾਏ ਅਪਣੀ ਬਿਰਥਾ ਜਨਮੁ ਗਵਾਵਣਿਆ ॥੩॥ ਗੁਰ ਕਾ ਸਬਦੁ ਕੋ ਵਿਰਲਾ ਬੂਝੈ ॥ ਆਪੁ ਮਾਰੇ ਤਾ ਤ੍ਰਿਭਵਣੁ[੧੬] ਸੂਝੈ ॥ ਫਿਰਿ ਓਹੁ ਮਰੈ ਨ ਮਰਣਾ ਹੋਵੈ ਸਹਜੇ* ਸਚਿ ਸਮਾਵਣਿਆ ॥ ੪ ॥ ਮਾਇਆ ਮਹਿ ਫਿਰਿ ਚਿਤੁ ਨ ਲਾਏ ॥ ਗੁਰ ਕੈ ਸਬਦਿ ਸਦ ਰਹੈ ਸਮਾਏ ॥ ਸਚੁ ਸਲਾਹੇ [੧੭]ਸਭ ਘਟ ਅੰਤਰਿ ਸਚੋ ਸਚੁ ਸੁਹਾਵਣਿਆ ॥ ੫ ॥ ਸਚੁ ਸਾਲਾਹੀ ਸਦਾ ਹਜੂਰੇ ॥ ਗੁਰ ਕੈ ਸਬਦਿ ਰਹਿਆ ਭਰਪੂਰੇ ॥ ਗੁਰ ਪਰਸਾਦੀ ਸਚੁ ਨਦਰੀ ਆਵੈ ਸਚੇ ਹੀ ਸੁਖੁ ਪਾਵਣਿਆ ॥ ੬ ॥ ਸਚੁ ਮਨ ਅੰਦਰਿ ਰਹਿਆ ਸਮਾਇ ॥ ਸਦਾ ਸਚੁ ਨਿਹਚਲੁ ਆਵੈ ਨ ਜਾਇ ॥ ਸਚੇ ਲਾਗੇ ਸੋ ਮਨੁ ਨਿਰਮਲੁ ਗੁਰਮਤੀ ਸਚਿ ਸਮਾਵਣਿਆ ॥੭॥ ਸਚੁ ਸਾਲਾਹੀ ਅਵਰੁ ਨ ਕੋਈ ॥ ਜਿਤੁ ਸੇਵਿਐ ਸਦਾ ਸੁਖੁ

੧ ਜੀਭ।
੨ ਬਿਆਨ ਕਰੀਦਾ ਹੈ।
੩ ਇੱਛਾ, ਖ਼ਾਹਿਸ਼।
੪ ਆਪਣੇ ਅਸਲੀ ਘਰ ਵਿੱਚ, ਵਾਹਿਗੁਰੂ ਦੀ ਹਜ਼ੂਰੀ ਵਿਚ।
੫ ਦਿਲ ਵਿੱਚ ਹੀ।
੬ ਜਿਸ ਤਕ ਪਹੁੰਚ ਨਾ ਸਕੀਏ।
੭ ਜੋ ਇੰਦਰਿਆਂ ਦਾ ਵਿਸ਼ਾ ਨਾ ਹੋਵੇ।
੮ ਸੋਝੀ।
੯ ਜ਼ਹਿਰ ਖਰੀਦਦੇ ਹਨ।
੧੦ ਦ੍ਵੈਤ ਭਾਵ।
੧੧ ਰੰਗ।
੧੨ ਜਨਮ ਮਰਨ ਦੇ ਗੇੜੇ।
੧੩ ਬਹੁਤੇ।
੧੪ ਚਿਹਨ ਚੱਕਰ, ਆਕਾਰ।
੧੫ ਆਪ ਸੋਝੀ ਦੇਂਦਾ ਹੈ।
੧੬ ਤਿੰਨੇ ਭਵਣ, ਸਾਰਾ ਸੰਸਾਰ।
੧੭ ਸਾਰਿਆਂ ਦਿਲਾਂ ਅੰਦਰ।

* ਸਹਜ ਅਵਸਥਾ ਦੁਆਰਾ। 'ਸਹਜ' ਲਈ ਦੇਖੋ ਪੰਨਾ ੬੮।

ਹੋਈ॥ ਨਾਨਕ ਨਾਮਿ ਰਤੇ ਵੀਚਾਰੀ[1] ਸਚੋ ਸਚੁ ਕਮਾਵਣਿਆ ॥੮॥੧੮॥
੧੯॥ ਮਾਝ ਮਹਲਾ ੩ ॥ ਨਿਰਮਲ ਸਬਦੁ ਨਿਰਮਲ ਹੈ ਬਾਣੀ ॥ ਨਿਰਮਲ
ਜੋਤਿ ਸਭ ਮਾਹਿ ਸਮਾਣੀ ॥ ਨਿਰਮਲ ਬਾਣੀ ਹਰਿ ਸਾਲਾਹੀ ਜਪਿ ਹਰਿ
ਨਿਰਮਲੁ ਮੈਲੁ ਗਵਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ ਸੁਖਦਾਤਾ
ਮੰਨਿ ਵਸਾਵਣਿਆ ॥ ਹਰਿ ਨਿਰਮਲੁ ਗੁਰ ਸਬਦਿ ਸਲਾਹੀ ਸਬਦੋ ਸੁਣਿ
ਤਿਸਾ[2] ਮਿਟਾਵਣਿਆ ॥੧॥ ਰਹਾਉ ॥ ਨਿਰਮਲ ਨਾਮੁ ਵਸਿਆ ਮਨਿ ਆਏ ॥
ਮਨੁ ਤਨੁ ਨਿਰਮਲੁ ਮਾਇਆ ਮੋਹੁ ਗਵਾਏ ॥ ਨਿਰਮਲ ਗੁਣ ਗਾਵੈ ਨਿਤ ਸਾਚੇ
ਕੇ ਨਿਰਮਲ ਨਾਦੁ[3] ਵਜਾਵਣਿਆ ॥੨॥ ਨਿਰਮਲ ਅੰਮ੍ਰਿਤੁ ਗੁਰ ਤੇ ਪਾਇਆ॥
ਵਿਚਹੁ ਆਪੁ ਮੁਆ ਤਿਥੈ ਮੋਹੁ ਨ ਮਾਇਆ ॥ ਨਿਰਮਲ ਗਿਆਨੁ ਧਿਆਨੁ
ਅਤਿ ਨਿਰਮਲੁ ਨਿਰਮਲ ਬਾਣੀ ਮੰਨਿ ਵਸਾਵਣਿਆ ॥੩॥ ਜੋ ਨਿਰਮਲੁ ਸੇਵੇ
ਸੁ ਨਿਰਮਲੁ ਹੋਵੈ ॥ ਹਉਮੈ ਮੈਲੁ ਗੁਰ ਸਬਦੇ ਧੋਵੈ ॥ *ਨਿਰਮਲ ਵਾਜੈ ਅਨਹਦ
ਧੁਨਿ ਬਾਣੀ ਦਰਿ ਸਚੈ ਸੋਭਾ ਪਾਵਣਿਆ ॥੪॥ ਨਿਰਮਲ ਤੇ ਸਭ ਨਿਰਮਲ
ਹੋਵੈ ॥ ਨਿਰਮਲੁ ਮਨੂਆ ਹਰਿ ਸਬਦਿ ਪਰੋਵੈ ॥ ਨਿਰਮਲ ਨਾਮਿ ਲਗੇ
ਬਡਭਾਗੀ [4]ਨਿਰਮਲੁ ਨਾਮਿ ਸੁਹਾਵਣਿਆ ॥੫॥ ਸੋ ਨਿਰਮਲੁ ਜੋ ਸਬਦੇ ਸੋਹੈ॥
ਨਿਰਮਲ ਨਾਮਿ ਮਨੁ ਤਨੁ ਮੋਹੈ[5]॥ ਸਚਿ ਨਾਮਿ ਮਲੁ ਕਦੇ ਨ ਲਾਗੈ [6]ਮੁਖੁ ਊਜਲੁ
ਸਚੁ ਕਰਾਵਣਿਆ॥ ੬॥ ਮਨੁ ਮੈਲਾ ਹੈ [7]ਦੂਜੈ ਭਾਇ ॥ ਮੈਲਾ ਚਉਕਾ ਮੈਲੈ
ਥਾਇ ॥ ਮੈਲਾ ਖਾਇ ਫਿਰਿ ਮੈਲੁ ਵਧਾਏ ਮਨਮੁਖ ਮੈਲੁ ਦੁਖੁ ਪਾਵਣਿਆ ॥੭॥
ਮੈਲੇ ਨਿਰਮਲ ਸਭਿ ਹੁਕਮਿ ਸਬਾਏ[8]॥ਸੇ ਨਿਰਮਲ ਜੋ ਹਰਿ ਸਾਚੇ ਭਾਏ॥ ਨਾਨਕ
ਨਾਮੁ ਵਸੈ ਮਨ ਅੰਤਰਿ ਗੁਰਮੁਖਿ ਮੈਲੁ ਚੁਕਾਵਣਿਆ ॥੮॥੧੯॥੨੦॥ ਮਾਝ
ਮਹਲਾ ੩ ॥ [9]ਗੋਵਿੰਦੁ ਊਜਲੁ ਊਜਲ ਹੰਸਾ ॥ ਮਨੁ ਬਾਣੀ ਨਿਰਮਲ ਮੇਰੀ
ਮਨਸਾ[10] ॥ ਮਨਿ ਊਜਲ ਸਦਾ ਮੁਖ ਸੋਹਹਿ ਅਤਿ ਊਜਲ ਨਾਮੁ ਧਿਆਵਣਿਆ ॥
੧ ॥ ਹਉ ਵਾਰੀ ਜੀਉ ਵਾਰੀ ਗੋਬਿੰਦ ਗੁਣ ਗਾਵਣਿਆ॥ ਗੋਬਿਦੁ ਗੋਬਿਦੁ ਕਹੈ
ਦਿਨ ਰਾਤੀ ਗੋਬਿਦ ਗੁਣ ਸਬਦਿ ਸੁਣਾਵਣਿਆ ॥੧॥ ਰਹਾਉ ॥ ਗੋਬਿਦੁ ਗਾਵਹਿ
[11]ਸਹਜਿ ਸੁਭਾਏ ॥ ਗੁਰ ਕੈ ਭੈ ਊਜਲ ਹਉਮੈ ਮਲੁ ਜਾਏ ॥ ਸਦਾ ਅਨੰਦਿ ਰਹਹਿ
ਭਗਤਿ ਕਰਹਿ ਦਿਨੁ ਰਾਤੀ ਸੁਣਿ ਗੋਬਿੰਦ ਗੁਣ ਗਾਵਣਿਆ ॥੨॥ †ਮਨੂਆ
ਨਾਚੇ ਭਗਤਿ ਦ੍ਰਿੜਾਏ ॥ ਗੁਰ ਕੈ ਸਬਦਿ ਮਨੈ ਮਨੁ ਮਿਲਾਏ ॥ ਸਚਾ ਤਾਲੁ[12]
ਪੂਰੇ ਮਾਇਆ ਮੋਹੁ ਚੁਕਾਏ ਸਬਦੇ ਨਿਰਤਿ[13] ਕਰਾਵਣਿਆ ॥੩॥ ਊਚਾ
ਕੂਕੇ [14]ਤਨਹਿ ਪਛਾੜੇ ॥ ਮਾਇਆ ਮੋਹਿ [15]ਜੋਹਿਆ ਜਮਕਾਲੇ ॥ ਮਾਇਆ

੧ ਵੀਚਾਰਵਾਨ ਹਨ ।

੨ ਤਿਖਾ, ਤੇਹ ।

੩ ਸ਼ਬਦ।

੪ ਪਵਿੱਤਰ ਨਾਮ ਦੁਆਰਾ ਸੋਹਣੇ ਲੱਗਦੇ ਹਨ।

੫ ਸੋਹਤ ਹੁੰਦਾ ਹੈ ।

੬ ਸੱਚ ਹੀ ਮੂੰਹ ਉਜਲਾ ਕਰਾਂਦਾ ਹੈ, ਭਾਵ ਸੁਰਖ਼ਰੂ ਹੋਣ ਦਾ ਕਾਰਨ ਬਣਦਾ ਹੈ ।

੭ ਦ੍ਵੈਤ ਭਾਵ ਕਰਕੇ, ਵਾਹਿਗੁਰੂ ਨੂੰ ਛੱਡ ਕੇ ਹੋਰਥੇ ਦਿਲ ਲਾਵਣ ਕਰਕੇ ।

੮ ਸਾਰੇ ।

੯ ਇੱਕ ਅਲੰਕਾਰ ਵਰਤਿਆ ਹੈ । ਗੋਬਿੰਦ ਇੱਕ ਸਰੋਵਰ ਹੈ ਜਿਸ ਵਿੱਚ ਗੁਰਮੁਖਿ ਆਤਮਾਂ ਹੰਸ ਹਨ ।

੧੦ ਮਨ ਦਾ ਭਾਵ, ਇਰਾਦਾ ।

੧੧ ਸੁਭਾਵਕ ਹੀ, ਨਿਰਯਤਨ ਹੋ ਕੇ ।

੧੨ ਨਾਚ ਵਿੱਚ ਹੱਥਾਂ ਜਾਂ ਪੈਰਾਂ ਦੀ ਅਵਾਜ਼ ਨੂੰ ਰਾਗ ਦੇ ਵਜ਼ਨ ਨਾਲ ਮੇਲਣਾ, ਇਹ ਤਾਲ ਪੂਰਨਾ ਹੈ।

੧੩ ਨਾਚ ।

੧੪ ਸਰੀਰ ਨੂੰ ਪਟਕਦੇ ਹਨ । "ਆਪੁ ਪਛਾੜਹਿ ਧਰਤੀ ਨਾਲਿ" (ਵਾਰ ਆਸਾ) ।

੧੫ ਜਮਕਾਲ ਨੇ ਤੱਕਿਆ ਹੈ (ਮਾਰਨ ਦੇ ਖਿਆਲ ਨਾਲ)।

---

* ਬਾਣੀ ਦੀ ਅਨਹਤ ਧੁਨੀ ਸਾਫ਼ ਸਾਫ਼ ਸੁਣਾਈ ਦਿੰਦੀ ਹੈ । 'ਅਨਹਤ ਧੁਨੀ' ਲਈ ਦੇਖੋ ਪੰਨਾ ੯੧, ਨੋਟ ੨੪।

† ਇਥੇ ਭਗਤੀ ਪਾਉਣ ਵਾਲੇ ਰਾਸਧਾਰੀਆਂ ਦੇ ਮੁਕਾਬਲੇ ਤੇ ਅਸਲੀ ਭਗਤੀ ਦਾ ਰੂਪ ਦਸਦੇ ਹਨ ।

ਅਰਥ:– ਮਨ ਨੱਚੇ ਪ੍ਰੇਮ ਵਿੱਚ ਦ੍ਰਿੜ ਹੋ ਕੇ (ਭਾਵ ਮਾਇਆ ਦੇ ਲਾਲਚ ਵਿੱਚ ਨਾ ਨੱਚੇ) । ਗੁਰਬਾਣੀ ਦੁਆਰਾ ਆਪਣੇ ਮਨ ਨੂੰ ਪਰਮ ਜੋਤ ਨਾਲ ਇੱਕ-ਸੁਰ ਕਰ ਦੇਵੇ । ਮਾਇਕ ਪਦਾਰਥਾਂ ਦੇ ਲਾਲਚ ਨੂੰ ਛੱਡ ਦੇਵੇ, ਇਹ ਤਾਲ ਪੂਰਨਾ ਹੋਵੇ। ਨੱਚਣ ਵਾਲੇ ਤਾਂ ਰਾਗ ਦੀ ਸੁਰ ਅਨੁਸਾਰ ਪੈਰਾਂ ਨੂੰ ਹਿਲਾ ਕੇ ਨੱਚਦੇ ਹਨ ; ਇਹ ਭਗਤ ਗੁਰਬਾਣੀ ਦੇ ਅਨਕੂਲ ਆਪਣੇ ਜੀਵਣ ਨੂੰ ਨਚਾਵੇ, ਭਾਵ ਬਾਣੀ ਦੇ ਹੁਕਮ ਅਨੁਸਾਰ ਜ਼ਿੰਦਗੀ ਬਣਾਵੇ ।

ਮੋਹੁ ਇਸੁ ਮਨਹਿ ਨਚਾਏ ਅੰਤਰਿ ਕਪਟੁ[1] ਦੁਖੁ ਪਾਵਣਿਆ ॥ ੪ ॥ [2]ਗੁਰਮੁਖਿ ਭਗਤਿ ਜਾ ਆਪਿ ਕਰਾਏ ॥ ਤਨੁ ਮਨੁ ਰਾਤਾ [3]ਸਹਜਿ ਸੁਭਾਏ ॥ [4]ਬਾਣੀ ਵਜੈ ਸਬਦਿ ਵਜਾਏ ॥ ਗੁਰਮੁਖਿ ਭਗਤਿ [5]ਥਾਇ ਪਾਵਣਿਆ ॥ ੫ ॥ ਬਹੁ ਤਾਲ ਪੂਰੇ ਵਾਜੇ ਵਜਾਏ ॥ ਨਾ ਕੋ ਸੁਣੇ ਨ ਮੰਨਿ ਵਸਾਏ ॥ ਮਾਇਆ ਕਾਰਣਿ ਪਿੜ ਬੰਧਿ ਨਾਚੈ [6]ਦੂਜੈ ਭਾਇ ਦੁਖੁ ਪਾਵਣਿਆ ॥ ੬ ॥ ਜਿਸੁ ਅੰਤਰਿ ਪ੍ਰੀਤਿ ਲਗੈ ਸੋ ਮੁਕਤਾ ॥ ਇੰਦ੍ਰੀ ਵਸਿ [7]ਸਚ ਸੰਜਮਿ ਜੁਗਤਾ ॥ ਗੁਰ ਕੈ ਸਬਦਿ ਸਦਾ ਹਰਿ ਧਿਆਏ ॥ ਏਹਾ ਭਗਤਿ ਹਰਿ ਭਾਵਣਿਆ ॥ ੭ ॥ ਗੁਰਮੁਖਿ ਭਗਤਿ ਜੁਗ ਚਾਰੇ ਹੋਈ ॥ ਹੋਰਤੁ ਭਗਤਿ ਨ ਪਾਏ ਕੋਈ ॥ ਨਾਨਕ ਨਾਮੁ ਗੁਰ ਭਗਤੀ ਪਾਈਐ ਗੁਰ ਚਰਣੀ ਚਿਤੁ ਲਾਵਣਿਆ ॥ ੮ ॥ ੨੦ ॥ ੨੧ ॥ ਮਾਝ ਮਹਲਾ ੩ ॥ ਸਚਾ ਸੇਵੀ ਸਚੁ ਸਾਲਾਹੀ ॥ ਸਚੈ ਨਾਇ ਦੁਖੁ ਕਬਹੀ ਨਾਹੀ ॥ ਸੁਖਦਾਤਾ ਸੇਵਨਿ ਸੁਖੁ ਪਾਇਨਿ ਗੁਰਮਤਿ ਮੰਨਿ ਵਸਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ *ਸੁਖ ਸਹਜਿ ਸਮਾਧਿ ਲਗਾਵਣਿਆ ॥ ਜੋ ਹਰਿ ਸੇਵਹਿ ਸੇ ਸਦਾ ਸੋਹਹਿ ਸੋਭਾ ਸੁਰਤਿ ਸੁਹਾਵਣਿਆ ॥ ੧ ॥ ਰਹਾਉ ॥ ਸਭੁ ਕੋ ਤੇਰਾ ਭਗਤੁ ਕਹਾਏ ॥ ਸੇਈ ਭਗਤ ਤੇਰੈ ਮਨਿ ਭਾਏ ॥ ਸਚੁ ਬਾਣੀ ਤੁਧੈ ਸਾਲਾਹਨਿ ਰੰਗਿ ਰਾਤੇ ਭਗਤਿ ਕਰਾਵਣਿਆ ॥ ੨ ॥ ਸਭੁ ਕੋ ਸਚੇ ਹਰਿ ਜੀਉ ਤੇਰਾ ॥ ਗੁਰਮੁਖਿ ਮਿਲੈ ਤਾ ਚੂਕੈ ਫੇਰਾ ॥ ਜਾ ਤੁਧੁ ਭਾਵੈ ਤਾ ਨਾਇ ਰਚਾਵਹਿ ਤੂੰ ਆਪੇ ਨਾਉ ਜਪਾਵਣਿਆ ॥ ੩ ॥ ਗੁਰਮਤੀ ਹਰਿ ਮੰਨਿ ਵਸਾਇਆ ॥ ਹਰਖੁ[8] ਸੋਗੁ ਸਭੁ ਮੋਹੁ ਗਵਾਇਆ ॥ ਇਕਸੁ ਸਿਉ ਲਿਵ ਲਾਗੀ ਸਦ ਹੀ ਹਰਿਨਾਮੁ ਮੰਨਿ ਵਸਾਵਣਿਆ ॥ ੪ ॥ ਭਗਤ ਰੰਗਿ ਰਾਤੇ ਸਦਾ ਤੇਰੈ ਚਾਏ ॥ [9]ਨਉ ਨਿਧਿ ਨਾਮੁ ਵਸਿਆ ਮਨਿ ਆਏ ॥ ਪੂਰੈ ਭਾਗਿ ਸਤਿਗੁਰੁ ਪਾਇਆ ਸਬਦੇ ਮੇਲਿ ਮਿਲਾਵਣਿਆ ॥ ੫ ॥ ਤੂੰ ਦਇਆਲੁ ਸਦਾ ਸੁਖਦਾਤਾ ॥ ਤੂੰ ਆਪੇ ਮੇਲਿਹਿ ਗੁਰਮੁਖਿ ਜਾਤਾ ॥ ਤੂੰ ਆਪੇ ਦੇਵਹਿ ਨਾਮੁ ਵਡਾਈ ਨਾਮਿ ਰਤੇ ਸੁਖੁ ਪਾਵਣਿਆ ॥ ੬ ॥ ਸਦਾ ਸਦਾ ਸਾਚੇ ਤੁਧੁ ਸਾਲਾਹੀ ॥ ਗੁਰਮੁਖਿ ਜਾਤਾ ਦੂਜਾ ਕੋ ਨਾਹੀ ॥ ਏਕਸੁ ਸਿਉ ਮਨੁ ਰਹਿਆ ਸਮਾਏ ॥ [10]ਮਨਿ ਮੰਨਿਐ ਮਨਹਿ ਮਿਲਾਵਣਿਆ ॥ ੭ ॥ ਗੁਰਮੁਖਿ ਹੋਵੈ ਸੋ ਸਾਲਾਹੇ ॥ ਸਾਚੇ ਠਾਕੁਰ ਵੇਪਰਵਾਹੇ ॥ ਨਾਨਕ ਨਾਮੁ ਵਸੈ ਮਨ ਅੰਤਰਿ ਗੁਰ ਸਬਦੀ ਹਰਿ ਮੇਲਾਵਣਿਆ ॥ ੮ ॥ ੨੧ ॥ ੨੨ ॥ ਮਾਝ ਮਹਲਾ ੩ ॥ ਤੇਰੇ ਭਗਤ ਸੋਹਹਿ ਸਾਚੈ ਦਰਬਾਰੇ ॥ ਗੁਰ ਕੈ ਸਬਦਿ ਨਾਮਿ ਸਵਾਰੇ ॥ ਸਦਾ ਅਨੰਦਿ ਰਹਹਿ ਦਿਨੁ ਰਾਤੀ ਗੁਣ ਕਹਿ ਗੁਣੀ ਸਮਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ ਨਾਮੁ ਸੁਣਿ ਮੰਨਿ ਵਸਾਵਣਿਆ ॥

੧ ਛੱਲ, ਧੋਖਾ ।

੨ ਗੁਰਮੁਖ ਵਾਲੀ ਰਾਸ ਤਦ ਪੈਂਦੀ ਹੈ ਜੇ ਆਪ ਪੁਆਵੇ ।

੩ ਕੁਦਰਤੀ ਤੌਰ ਤੇ, ਸੁਭਾਵਕ ਹੀ ।

੪ (ਨੱਚਣ ਲਈ) ਰਾਗ ਦੀ ਸੁਰ ਨਿਕਲਦੀ ਹੈ ਸ਼ਬਦ ਦੇ ਵਜਾਉਣ ਨਾਲ, ਭਾਵ ਬਾਣੀ ਦਾ ਕੀਰਤਨ ਕਰਨ ਨਾਲ ।

੫ ਕਬੂਲ ਪੈਂਦੀ ਹੈ ।

੬ ਦ੍ਵੈਤ ਭਾਵ ਵਿਚ, ਇਕ ਵਾਹਿਗੁਰੂ ਨੂੰ ਛਡ ਕੇ ਹੋਰਥੇ ਪਿਆਰ ਪਾਉਣ ਨਾਲ ।

੭ ਸੱਚੀ ਰਹਿਣੀ ਬਹਿਣੀ ਦੁਆਰਾ ਜੁਗਤੀ ਵਾਲਾ ਹੁੰਦਾ ਹੈ ।

੮ ਖੁਸ਼ੀ ।

੯ ਦੇਖੋ ਪੰਨਾ ੧੦, ਫੁਟ ਨੋਟ § ।

੧੦ ਮਨ ਦੇ ਪਤੀਜਨ ਨਾਲ ਸ੍ਵੈ ਸਰੂਪ ਵਿਚ ਜਾਈਦਾ ਹੈ ।

* ਜੋ ਸੁਖ-ਸਹਜ ਵਿਚ ਸਮਾਧੀ ਲਾਉਂਦੇ ਹਨ । ਦੇਖੋ ਪੰਨਾ ੧੦੪, ਨੋਟ ੬ ।

ਹਰਿ ਜੀਉ ਸਚਾ ਊਚੋ ਊਚਾ ਹਉਮੈ ਮਾਰਿ ਮਿਲਾਵਣਿਆ ॥ ੧ ॥ ਰਹਾਉ ॥
ਹਰਿ ਜੀਉ ਸਾਚਾ [1]ਸਾਚੀ ਨਾਈ ॥ ਗੁਰ ਪਰਸਾਦੀ ਕਿਸੈ ਮਿਲਾਈ ॥ [2]ਗੁਰ ਸਬਦਿ
ਮਿਲਹਿ ਸੇ ਵਿਛੁੜਹਿ ਨਾਹੀ ॥ ਸਹਜੇ[3] ਸਚਿ ਸਮਾਵਣਿਆ ॥ ੨ ॥ ਤੁਝ ਤੇ
ਬਾਹਰਿ ਕਛੂ ਨ ਹੋਇ ॥ ਤੂੰ ਕਰਿ ਕਰਿ ਵੇਖਹਿ ਜਾਣਹਿ ਸੋਇ ॥ ਆਪੇ ਕਰੇ
ਕਰਾਏ ਕਰਤਾ ਗੁਰਮਤਿ ਆਪਿ ਮਿਲਾਵਣਿਆ ॥ ੩ ॥ ਕਾਮਣਿ[4]
ਗੁਣਵੰਤੀ ਹਰਿ ਪਾਏ ॥ [5]ਭੈ ਭਾਇ ਸੀਗਾਰੁ ਬਣਾਏ ॥ ਸਤਿਗੁਰੁ ਸੇਵਿ ਸਦਾ
ਸੋਹਾਗਣਿ ਸਚ ਉਪਦੇਸਿ ਸਮਾਵਣਿਆ ॥ ੪ ॥ ਸਬਦੁ ਵਿਸਾਰਨਿ ਤਿਨਾ
[6]ਠਉਰੁ ਨ ਠਾਉ ॥ ਭ੍ਰਮਿ ਭੂਲੇ ਜਿਉ ਸੁੰਞੈ ਘਰਿ ਕਾਉ ॥ [7]ਹਲਤੁ ਪਲਤੁ ਤਿਨੀ
ਦੋਵੈ ਗਵਾਏ ਦੁਖੇ ਦੁਖਿ ਵਿਹਾਵਣਿਆ[8] ॥ ੫ ॥ ਲਿਖਦਿਆ ਲਿਖਦਿਆ
ਕਾਗਦ ਮਸੁ[9] ਖੋਈ ॥ [10]ਦੂਜੈ ਭਾਇ ਸੁਖੁ ਪਾਏ ਨ ਕੋਈ ॥ ਕੂੜੁ ਲਿਖਹਿ ਤੈ ਕੂੜੁ
ਕਮਾਵਹਿ ॥ ਜਲਿ ਜਾਵਹਿ ਕੂੜਿ ਚਿਤੁ ਲਾਵਣਿਆ ॥ ੬ ॥ ਗੁਰਮੁਖਿ ਸਚੋ ਸਚੁ
ਲਿਖਹਿ ਵੀਚਾਰੁ ॥ ਸੇ ਜਨ ਸਚੇ ਪਾਵਹਿ ਮੋਖਦੁਆਰੁ[11] ॥ ਸਚੁ ਕਾਗਦੁ ਕਲਮ
ਮਸਵਾਣੀ[12] ਸਚੁ ਲਿਖਿ ਸਚਿ ਸਮਾਵਣਿਆ ॥੭॥ ਮੇਰਾ ਪ੍ਰਭੁ ਅੰਤਰਿ ਬੈਠਾ ਵੇਖੈ ॥
[13]ਗੁਰ ਪਰਸਾਦੀ ਮਿਲੈ ਸੋਈ ਜਨੁ ਲੇਖੈ ॥ ਨਾਨਕ ਨਾਮੁ ਮਿਲੈ ਵਡਿਆਈ ॥
ਪੂਰੇ ਗੁਰ ਤੇ ਪਾਵਣਿਆ ॥ ੮ ॥ ੨੨ ॥ ੨੩ ॥ ਮਾਝ ਮਹਲਾ ੩ ॥ *ਆਤਮਰਾਮ
ਪਰਗਾਸੁ ਗੁਰ ਤੇ ਹੋਵੈ ॥ ਹਉਮੈ ਮੈਲੁ ਲਾਗੀ ਗੁਰ ਸਬਦੀ ਖੋਵੈ ॥ ਮਨੁ ਨਿਰਮਲੁ
ਅਨਦਿਨੁ[14] ਭਗਤੀ ਰਾਤਾ ਭਗਤਿ ਕਰੇ ਹਰਿ ਪਾਵਣਿਆ ॥ ੧ ॥ ਹਉ ਵਾਰੀ
ਜੀਉ ਵਾਰੀ ਆਪਿ ਭਗਤਿ ਕਰਨਿ ਅਵਰਾ ਭਗਤਿ ਕਰਾਵਣਿਆ ॥ ਤਿਨਾ
ਭਗਤ ਜਨਾ ਕਉ ਸਦ ਨਮਸਕਾਰੁ ਕੀਜੈ ਜੋ ਅਨਦਿਨੁ ਹਰਿਗੁਣ ਗਾਵਣਿਆ ॥
੧ ॥ ਰਹਾਉ ॥ ਆਪੇ ਕਰਤਾ ਕਾਰਣੁ ਕਰਾਏ ॥ ਜਿਤੁ ਭਾਵੈ ਤਿਤੁ ਕਾਰੈ ਲਾਏ ॥
ਪੂਰੈ ਭਾਗਿ ਗੁਰਸੇਵਾ ਹੋਵੈ ਗੁਰ ਸੇਵਾ ਤੇ ਸੁਖੁ ਪਾਵਣਿਆ ॥ ੨ ॥ ਮਰਿ ਮਰਿ
ਜੀਵੈ ਤਾ ਕਿਛੁ ਪਾਏ ॥ ਗੁਰ ਪਰਸਾਦੀ ਹਰਿ ਮੰਨਿ ਵਸਾਏ ॥ [15]ਸਦਾ ਮੁਕਤੁ
ਹਰਿ ਮੰਨਿ ਵਸਾਏ ਸਹਜੇ ਸਹਜਿ ਸਮਾਵਣਿਆ ॥ ੩ ॥ ਬਹੁ ਕਰਮ ਕਮਾਵੈ
ਮੁਕਤਿ ਨ ਪਾਏ ॥ ਦੇਸੰਤਰੁ ਭਵੈ ਦੂਜੈ ਭਾਇ ਖੁਆਏ[16] ॥ ਬਿਰਥਾ ਜਨਮੁ
ਗਵਾਇਆ ਕਪਟੀ[17] ਬਿਨੁ ਸਬਦੈ ਦੁਖੁ ਪਾਵਣਿਆ ॥ ੪ ॥ [18]ਧਾਵਤੁ ਰਾਖੈ ਠਾਕਿ
ਰਹਾਏ ॥ ਗੁਰ ਪਰਸਾਦੀ [19]ਪਰਮ ਪਦੁ ਪਾਏ ॥ ਸਤਿਗੁਰੁ ਆਪੇ ਮੇਲਿ ਮਿਲਾਏ ॥
ਮਿਲਿ ਪ੍ਰੀਤਮ ਸੁਖੁ ਪਾਵਣਿਆ ॥ ੫ ॥ ਇਕਿ ਕੂੜਿ ਲਾਗੇ ਕੂੜੇ ਫਲ ਪਾਏ ॥
ਦੂਜੈ ਭਾਇ ਬਿਰਥਾ ਜਨਮੁ ਗਵਾਏ ॥ ਆਪਿ ਡੁਬੇ ਸਗਲੇ ਕੁਲ ਡੋਬੇ ਕੂੜੁ

੧ ਸੱਚੇ ਨਾਮ ਕਰ ਕੇ ।
੨ ਗੁਰੂ ਦੇ ਸ਼ਬਦ ਦੁਆਰਾ ਜੋ ਮਿਲਦੇ ਹਨ ।
੩ ਸੁਤੇ ਸਿਧ, ਸੁਭਾਵਕ ਹੀ ।
੪ ਇਸਤਰੀ ।
੫ ਵਾਹਿਗੁਰੂ ਦੇ ਡਰ ਤੇ ਪਿਆਰ ਨੂੰ ਸ਼ਿੰਗਾਰ ਬਣਾਵੇ ।
੬ ਨਾ ਥਾਂ ਨਾ ਟਿਕਾਣਾ ।
੭ ਲੋਕ ਤੇ ਪਰਲੋਕ ।
੮ (ਉਮਰ) ਗੁਜ਼ਰਦੀ ਹੈ ।
੯ ਸਿਆਹੀ ।
੧੦ ਦ੍ਵੈਤ ਭਾਵ ਕਰ ਕੇ, ਵਾਹਿਗੁਰੂ ਨੂੰ ਛੱਡ ਕੇ ਕਿਸੇ ਹੋਰ ਨੂੰ ਪਿਆਰ ਕਰਨ ਨਾਲ ।
੧੧ ਮੁਕਤੀ ।
੧੨ ਦਵਾਤ ।
੧੩ ਗੁਰੂ ਦੀ ਕਿਰਪਾ ਦੁਆਰਾ ।
੧੪ ਹਰ ਰੋਜ਼, ਨਿੱਤ ।
੧੫ ਜੋ ਹਰੀ ਨੂੰ ਮਨ ਵਿੱਚ ਵਸਾਉਂਦਾ ਹੈ, ਉਹ ਸਦਾ ਮੁਕਤ ਹੁੰਦਾ ਹੈ, ਅਤੇ ਸੁਭਾਵਕ ਹੀ ਸਹਜ ਅਵਸਥਾ ਵਿੱਚ ਸਮਾ ਜਾਂਦਾ ਹੈ । "ਸਹਜ" ਲਈ ਦੇਖੋ ਪੰਨਾ ੬੮ ।
੧੬ ਭੁੱਲਿਆ ਹੈ ।
੧੭ ਛਲੀਏ ਨੇ ।
੧੮ ਮਨ ਨੂੰ ਭਜਦਿਆਂ ਮੋੜੇ, ਅਤੇ (ਮਾਇਆ ਵਲੋਂ) ਰੋਕ ਰੱਖੇ ।
੧੯ ਉੱਚੀ ਤੋਂ ਉੱਚੀ ਪਦਵੀ ਜਿਥੇ ਤਕ ਮਨੁਖ ਉੱਨਤੀ ਕਰ ਕੇ ਪਹੁੰਚ ਸਕਦਾ ਹੈ ; ਵਾਹਿਗੁਰੂ ਨਾਲ ਅਭੇਦਤਾ ।

---

* ਵਾਹਿਗੁਰੂ (ਜੋ ਸਾਰੀਆਂ ਆਤਮਾਂ ਵਿੱਚ ਰਮਿਆ ਹੋਇਆ ਹੈ) ਦਾ ਚਾਨਣਾ ਗੁਰੂ ਦੁਆਰੇ ਹੁੰਦਾ ਹੈ । ਜੇ ਹਉਮੈ ਦੀ ਮੈਲ ਲਗੀ ਹੋਈ ਹੈ, ਉਸ ਨੂੰ ਗੁਰਬਾਣੀ ਦੁਆਰਾ ਦੂਰ ਕਰੀਦਾ ਹੈ ।

ਬੋਲਿ ਬਿਖੁ[1] ਖਾਵਣਿਆ ॥ ੬ ॥ *ਇਸੁ ਤਨ ਮਹਿ ਮਨੁ ਕੋ[2] ਗੁਰਮੁਖਿ ਦੇਖੈ ॥ ਭਾਇ ਭਗਤ ਜਾ ਹਉਮੈ ਸੋਖੈ[3] ॥ [4]ਸਿਧ ਸਾਧਿਕ ਮੋਨਿਧਾਰੀ ਰਹੇ ਲਿਵ ਲਾਇ ਤਿਨ ਭੀ ਤਨ ਮਹਿ ਮਨੁ ਨ ਦਿਖਾਵਣਿਆ[5] ॥ ੭ ॥ ਆਪਿ ਕਰਾਏ ਕਰਤਾ ਸੋਈ ॥ ਹੋਰੁ ਕਿ ਕਰੇ ਕੀਤੈ ਕਿਆ ਹੋਈ ॥ ਨਾਨਕ ਜਿਸੁ ਨਾਮੁ ਦੇਵੈ ਸੋ ਲੇਵੈ ਨਾਮੋ ਮੰਨਿ ਵਸਾਵਣਿਆ ॥ ੮ ॥ ੨੩ ॥ ੨੪ ॥ ਮਾਝ ਮਹਲਾ ੩ ॥ [6]ਇਸੁ ਗੁਫਾ ਮਹਿ ਅਖੁਟ ਭੰਡਾਰਾ ॥ ਤਿਸੁ ਵਿਚਿ ਵਸੈ ਹਰਿ ਅਲਖ[7] ਅਪਾਰਾ ॥ ਆਪੇ ਗੁਪਤੁ ਪਰਗਟੁ ਹੈ ਆਪੇ ਗੁਰ ਸਬਦੀ ਆਪੁ[8] ਵਞਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ ਅੰਮ੍ਰਿਤਨਾਮੁ ਮੰਨਿ ਵਸਾਵਣਿਆ ॥ ਅੰਮ੍ਰਿਤਨਾਮੁ ਮਹਾ ਰਸੁ ਮੀਠਾ ਗੁਰਮਤੀ ਅੰਮ੍ਰਿਤੁ ਪੀਆਵਣਿਆ ॥ ੧ ॥ ਰਹਾਉ ॥ ਹਉਮੈ ਮਾਰਿ [9]ਬਜਰ ਕਪਾਟ ਖੁਲਾਇਆ ॥ ਨਾਮੁ ਅਮੋਲਕੁ ਗੁਰਪਰਸਾਦੀ ਪਾਇਆ ॥ ਬਿਨੁ ਸਬਦੈ ਨਾਮੁ ਨ ਪਾਏ ਕੋਈ ਗੁਰਕਿਰਪਾ ਮੰਨਿ ਵਸਾਵਣਿਆ ॥ ੨ ॥ [10]ਗੁਰ ਗਿਆਨ ਅੰਜਨੁ ਸਚੁ ਨੇਤ੍ਰੀ ਪਾਇਆ ॥ ਅੰਤਰਿ ਚਾਨਣੁ ਅਗਿਆਨੁ ਅੰਧੇਰੁ ਗਵਾਇਆ ॥ ਜੋਤੀ ਜੋਤਿ ਮਿਲੀ ਮਨੁ ਮਾਨਿਆ ਹਰਿ ਦਰਿ ਸੋਭਾ ਪਾਵਣਿਆ ॥ ੩ ॥ ਸਰੀਰਹੁ ਭਾਲਣਿ ਕੋ ਬਾਹਰਿ ਜਾਏ ॥ ਨਾਮੁ ਨ ਲਹੈ ਬਹੁਤੁ ਵੇਗਾਰਿ[11] ਦੁਖੁ ਪਾਏ ॥ ਮਨਮੁਖ[12] ਅੰਧੇ ਸੂਝੈ ਨਾਹੀ [13]ਫਿਰਿ ਘਿਰਿ ਆਇ ਗੁਰਮੁਖਿ[14] ਵਥੁ ਪਾਵਣਿਆ ॥੪॥ ਗੁਰ ਪਰਸਾਦੀ ਸਚਾ ਹਰਿ ਪਾਏ ॥ ਮਨਿ ਤਨਿ ਵੇਖੈ ਹਉਮੈ ਮੈਲੁ ਜਾਏ ॥ ਬੈਸਿ ਸੁਥਾਨਿ[15] ਸਦ ਹਰਿਗੁਣ ਗਾਵੈ ਸਚੈ ਸਬਦਿ ਸਮਾਵਣਿਆ ॥ ੫ ॥ [16]ਨਉ ਦਰ ਠਾਕੇ ਧਾਵਤੁ ਰਹਾਏ ॥ [17]ਦਸਵੈ ਨਿਜਘਰਿ ਵਾਸਾ ਪਾਏ ॥ ਓਥੈ [18]ਅਨਹਦ ਸਬਦ ਵਜਹਿ ਦਿਨੁ ਰਾਤੀ ਗੁਰਮਤੀ ਸਬਦੁ ਸੁਣਾਵਣਿਆ ॥੬॥ ਬਿਨੁ ਸਬਦੈ ਅੰਤਰਿ ਆਨੇਰਾ ॥ ਨ ਵਸਤੁ ਲਹੈ ਨ ਚੂਕੈ ਫੇਰਾ ॥ ਸਤਿਗੁਰ ਹਥਿ ਕੁੰਜੀ ਹੋਰਤੁ[19] ਦਰੁ ਖੁਲੈ ਨਾਹੀ ਗੁਰੁ ਪੂਰੈ ਭਾਗਿ ਮਿਲਾਵਣਿਆ ॥ ੭ ॥ ਗੁਪਤੁ ਪਰਗਟੁ ਤੂੰ ਸਭਨੀ ਥਾਈ ॥ ਗੁਰ ਪਰਸਾਦੀ ਮਿਲਿ ਸੋਝੀ ਪਾਈ ॥ ਨਾਨਕ ਨਾਮੁ ਸਲਾਹਿ ਸਦਾ ਤੂੰ ਗੁਰਮੁਖਿ[20] ਮੰਨਿ ਵਸਾਵਣਿਆ ॥ ੮ ॥ ੨੪ ॥ ੨੫ ॥ ਮਾਝ ਮਹਲਾ ੩ ॥ ਗੁਰਮੁਖਿ[20] ਮਿਲੈ ਮਿਲਾਏ ਆਪੇ ॥ ਕਾਲੁ ਨ ਜੋਹੈ[21] ਦੁਖੁ ਨ ਸੰਤਾਪੇ[22] ॥ ਹਉਮੈ ਮਾਰਿ ਬੰਧਨ ਸਭ ਤੋੜੈ ਗੁਰਮੁਖਿ ਸਬਦਿ ਸੁਹਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਹਰਿ ਹਰਿ ਨਾਮਿ ਸੁਹਾਵਣਿਆ ॥ ਗੁਰਮੁਖਿ ਗਾਵੈ ਗੁਰਮੁਖਿ ਨਾਚੈ ਹਰਿ ਸੇਤੀ ਚਿਤੁ ਲਾਵਣਿਆ ॥ ੧ ॥ ਰਹਾਉ ॥ ਗੁਰਮੁਖਿ [23]ਜੀਵੈ ਮਰੈ ਪਰਵਾਣੁ ॥ ਆਰਜਾ[24] ਨ ਛੀਜੈ[25] ਸਬਦੁ ਪਛਾਣੁ ॥

੧ ਜ਼ਹਿਰ ।
੨ ਕੋਈ ਵਿਰਲਾ ।
੩ ਸੁਕੇ, ਮੁਕ ਜਾਵੇ ।
੪ ਵਡੇ ਜੋਗੀ, ਅਭਿਆਸੀ ਅਤੇ ਚੁੱਪ ਸਾਧਣ ਵਾਲੇ ।
੫ ਦੇਖਿਆ ।
੬ ਇਸ (ਸਰੀਰ ਰੂਪ) ਗੁਫ਼ਾ ਵਿਚ ਅਮੁੱਕ ਖ਼ਜ਼ਾਨਾ ਹੈ (ਆਤਮਕ ਸ਼ਕਤੀਆਂ ਦਾ) ।
੭ ਜਿਸ ਨੂੰ ਸਮਝ ਨਾ ਸਕੀਏ (ਵਾਹਿਗੁਰੂ) ।
੮ ਹੰਕਾਰ। ਗੁਰਬਾਣੀ ਦੁਆਰਾ ਜਿਨ੍ਹਾਂ ਨੇ ਆਪਾ ਭਾਵ ਗਵਾ ਦਿਤਾ ਹੈ, ਉਹਨਾਂ ਨੂੰ ਇਹ ਸਮਝ ਆਈ ਹੈ ।
੯ ਕਰੜੇ ਪੜਦੇ (ਅਗਿਆਨਤਾ ਦੇ) ।
੧੦ ਗੁਰ-ਗਿਆਨ ਦਾ ਸੁਰਮਾ ਅੱਖਾਂ ਵਿਚ ਪਾਇਆ ।
੧੧ ਵਿਗਾਰੀਆਂ ਵਾਂਗ ।
੧੨ ਦੇਖੋ ਪੰਨਾ ੧੧, ਨੋਟ ੨੧ ।
੧੩ ਮੁੜ ਘਿੜ ਕੇ ।
੧੪ ਦੇਖੋ ਪੰਨਾ ੧੧, ਨੋਟ ੨੦ ।
੧੫ ਉੱਤਮ ਥਾਂ (ਸਤਸੰਗ) ਵਿਚ ।
੧੬ ਨੌ ਗੋਲਕਾਂ ਰੂਪ ਦਰਵਾਜੇ (ਵਿਸ਼ਿਆਂ ਵਲੋਂ ਰੋਕੇ) ।
੧੭ ਦਸਵੇਂ ਦੁਆਰ ਦੁਆਰਾ ਆਪਣੇ ਅਸਲੀ ਘਰ ਵਿੱਚ (ਜਿਥੇ ਵਾਹਿਗੁਰੂ ਪ੍ਰਤੱਖ ਹੁੰਦਾ ਹੈ) ਵਾਸਾ ਕਰੇ । ਦਸਵਾਂ ਦੁਆਰ=ਸੁਰਤ ਦੀ ਉਹ ਉੱਚੀ ਤੇ ਸਾਫ਼ ਹਾਲਤ ਜਿਸ ਵਿਚ ਨਾ ਸਰੀਰਕ ਰੁਝੇਵਿਆਂ ਦਾ ਖਿਆਲ ਤੇ ਨਾ ਮਨ ਦੀ ਉਧੇੜ ਬੁਣ ਬਾਕੀ ਰਹਿ ਜਾਂਦੀ ਹੈ ।
੧੮ ਦੇਖੋ ਪੰਨਾ ੬੧, ਨੋਟ ੨੪ ।
੧੯ ਹੋਰ ਕਿਸੇ ਤੋਂ ।
੨੦ ਗੁਰੂ ਦੁਆਰਾ ।
੨੧ ਤਕਦਾ (ਮਾਰਨ ਲਈ) ।
੨੨ ਸਤਾਉਂਦਾ ।
੨੩ ਜ਼ਿੰਦਗੀ ਵਿੱਚ ਤੇ ਮਰ ਕੇ ਦੋਹਾਂ ਹਾਲਤਾਂ ਵਿਚ ਪ੍ਰਵਾਣ ਹੈ ।
੨੪ ਉਮਰ ।
੨੫ ਨਾਸ ਹੁੰਦੀ। ਉਸ ਦੀ ਉਮਰ ਬੇਅਰਥ ਨਹੀਂ ਜਾਂਦੀ, ਉਹ ਸ਼ਬਦ ਨੂੰ ਪਛਾਨਣਵਾਲਾ ਹੈ ।

* ਲੋਕ ਇਤਨੇ ਮਾਇਆ ਧਾਰੀ ਜਾਂ ਮਾਦਾ-ਪ੍ਰਸਤ ਹੋ ਗਏ ਹਨ ਕਿ ਉਨ੍ਹਾਂ ਦਾ ਸਾਰਾ ਰੁਝੇਵਾਂ ਸਰੀਰਕ ਰਸਾਂ ਵਿਚ ਹੀ ਹੈ । ਕੋਈ ਗੁਰੂ ਦੇ ਪਾਸੇ ਲੱਗਾ ਹੋਇਆ ਵਿਰਲਾ ਸਜਣ ਹੀ ਹੈ ਜੋ ਇਸ ਸਰੀਰਕ ਜ਼ਿੰਦਗੀ ਵਿਚ ਆਤਮਾ ਵਲ ਭੀ ਝਾਤ ਪਾਉਂਦਾ ਹੈ, ਅਤੇ ਪ੍ਰੇਮਾ ਭਗਤੀ ਕਰ ਕੇ ਆਪਣੀ ਹਉਮੈ ਨੂੰ ਸੁਕਾ ਦਿੰਦਾ ਹੈ। ਆਮ ਲੋਕਾਂ ਦਾ ਕੀ ਕਹਿਣਾ ਹੈ, ਵੱਡੇ ੨ ਧਾਰਮਕ ਜ਼ੁਹਦੀਆਂ ਕਰਨ ਵਾਲੇ ਭੀ ਧਿਆਨ ਲਾ ੨ ਕੇ ਹੁੱਟ ਗਏ, ਪਰ ਉਨ੍ਹਾਂ ਨੂੰ ਭੀ ਸਰੀਰ ਵਿੱਚ ਆਤਮਾ ਨਾ ਦਿਸ ਸਕਿਆ, ਭਾਵ ਇਹ ਕਿ ਉਨ੍ਹਾਂ ਦੀ ਨਜ਼ਰ ਭੀ ਕਿਸੇ ਨਾ ਕਿਸੇ ਸ਼ਕਲ ਵਿਚ ਸਰੀਰਕ ਰਸਾਂ ਤੇ ਰੁਝੇਵਿਆਂ ਤਕ ਹੀ ਮਹਦੂਦ ਰਹੀ, ਉਨ੍ਹਾਂ ਤੋਂ ਉੱਚੀ ਹੋ ਕੇ ਆਤਮਕ ਅਵਸਥਾ ਦੀ ਬਰੀਕੀ ਤਕ ਨਾ ਅਪੜ ਸਕੀ । "ਸਨਕਾਦਿਕ ਨਾਰਦ ਮੁਨਿ ਸੇਖਾ । ਤਿਨ ਭੀ ਤਨ ਮਹਿ ਮਨੁ ਨਹੀ ਪੇਖਾ" (ਗੌ: ਗੁਆ: ਅਸਟ: ਕਬੀਰ) ।

ਗੁਰਮੁਖਿ[1] ਮਰੈ ਨ ਕਾਲੁ ਨ ਖਾਏ ॥ ਗੁਰਮੁਖਿ ਸਚਿ ਸਮਾਵਣਿਆ ॥੨॥ ਗੁਰਮੁਖਿ ਹਰਿ ਦਰਿ ਸੋਭਾ ਪਾਏ ॥ ਗੁਰਮੁਖਿ ਵਿਚਹੁ ਆਪੁ[2] ਗਵਾਏ ॥ ਆਪਿ ਤਰੈ ਕੁਲ ਸਗਲੇ[3] ਤਾਰੇ ਗੁਰਮੁਖਿ ਜਨਮੁ ਸਵਾਰਣਿਆ ॥ ੩ ॥ ਗੁਰਮੁਖਿ ਦੁਖੁ ਕਦੇ ਨ ਲਗੈ ਸਰੀਰਿ ॥ ਗੁਰਮੁਖਿ ਹਉਮੈ ਚੂਕੈ ਪੀਰ[4]॥ ਗੁਰਮੁਖਿ ਮਨੁ ਨਿਰਮਲੁ ਫਿਰਿ ਮੈਲੁ ਨ ਲਾਗੈ ਗੁਰਮੁਖਿ ਸਹਜਿ[5] ਸਮਾਵਣਿਆ ॥ ੪ ॥ ਗੁਰਮੁਖਿ ਨਾਮੁ ਮਿਲੈ ਵਡਿਆਈ ॥ ਗੁਰਮੁਖਿ ਗੁਣ ਗਾਵੈ ਸੋਭਾ ਪਾਈ ॥ ਸਦਾ ਅਨੰਦਿ ਰਹੈ ਦਿਨੁ ਰਾਤੀ ਗੁਰਮੁਖਿ [6]ਸਬਦੁ ਕਰਾਵਣਿਆ ॥ ੫ ॥ ਗੁਰਮੁਖਿ ਅਨਦਿਨੁ[7] ਸਬਦੇ ਰਾਤਾ ॥ ਗੁਰਮੁਖਿ *ਜੁਗ ਚਾਰੇ ਹੈ ਜਾਤਾ ॥ ਗੁਰਮੁਖਿ ਗੁਣ ਗਾਵੈ ਸਦਾ ਨਿਰਮਲੁ ਸਬਦੇ ਭਗਤਿ ਕਰਾਵਣਿਆ ॥ ੬ ॥ ਬਾਝੁ ਗੁਰੂ ਹੈ ਅੰਧ ਅੰਧਾਰਾ ॥ ਜਮਕਾਲਿ ਗਰਠੇ[8] ਕਰਹਿ ਪੁਕਾਰਾ ॥ ਅਨਦਿਨੁ ਰੋਗੀ ਬਿਸਟਾ[9] ਕੇ ਕੀੜੇ ਬਿਸਟਾ ਮਹਿ ਦੁਖੁ ਪਾਵਣਿਆ ॥ ੭ ॥ ਗੁਰਮੁਖਿ ਆਪੇ ਕਰੇ ਕਰਾਏ ॥ ਗੁਰਮੁਖਿ ਹਿਰਦੈ ਵੁਠਾ[10] ਆਪਿ ਆਏ ॥ ਨਾਨਕ ਨਾਮਿ ਮਿਲੈ ਵਡਿਆਈ ਪੂਰੇ ਗੁਰ ਤੇ ਪਾਵਣਿਆ ॥ ੮ ॥ ੨੫ ॥ ੨੬ ॥ ਮਾਝ ਮਹਲਾ ੩ ॥ ਏਕਾ ਜੋਤਿ [11]ਜੋਤਿ ਹੈ ਸਰੀਰਾ ॥ ਸਬਦਿ ਦਿਖਾਏ ਸਤਿਗੁਰੁ ਪੂਰਾ ॥ ਆਪੇ [12]ਫਰਕੁ ਕੀਤੋਨੁ ਘਟ ਅੰਤਰਿ ਆਪੇ ਬਣਤ ਬਣਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ ਹਰਿ ਸਚੇ ਕੇ ਗੁਣ ਗਾਵਣਿਆ ॥ ਬਾਝੁ ਗੁਰੂ ਕੋ ਸਹਜੁ ਨ ਪਾਏ ਗੁਰਮੁਖਿ ਸਹਜਿ ਸਮਾਵਣਿਆ ॥ ੧ ॥ ਰਹਾਉ ॥ ਤੂੰ ਆਪੇ ਸੋਹਹਿ ਆਪੇ ਜਗੁ ਮੋਹਹਿ ॥ ਤੂੰ ਆਪੇ ਨਦਰੀ ਜਗਤੁ ਪਰੋਵਹਿ ॥ ਤੂੰ ਆਪੇ ਦੁਖੁ ਸੁਖੁ ਦੇਵਹਿ ਕਰਤੇ ਗੁਰਮੁਖਿ ਹਰਿ ਦੇਖਾਵਣਿਆ ॥ ੨ ॥ ਆਪੇ ਕਰਤਾ ਕਰੇ ਕਰਾਏ ॥ ਆਪੇ ਸਬਦੁ ਗੁਰ ਮੰਨਿ ਵਸਾਏ ॥ ਸਬਦੇ ਉਪਜੈ ਅੰਮ੍ਰਿਤ ਬਾਣੀ ਗੁਰਮੁਖਿ ਆਖਿ ਸੁਣਾਵਣਿਆ ॥ ੩ ॥ ਆਪੇ ਕਰਤਾ ਆਪੇ ਭੁਗਤਾ[13] ॥ ਬੰਧਨ ਤੋੜੇ ਸਦਾ ਹੈ ਮੁਕਤਾ ॥ ਸਦਾ ਮੁਕਤੁ ਆਪੇ ਹੈ ਸਚਾ ਆਪੇ ਅਲਖੁ[14] ਲਖਾਵਣਿਆ ॥ ੪ ॥ ਆਪੇ ਮਾਇਆ ਆਪੇ ਛਾਇਆ[15] ॥ ਆਪੇ ਮੋਹੁ ਸਭੁ ਜਗਤੁ ਉਪਾਇਆ ॥ ਆਪੇ ਗੁਣਦਾਤਾ ਗੁਣ ਗਾਵੈ ਆਪੇ ਆਖਿ ਸੁਣਾਵਣਿਆ ॥ ੫ ॥ ਆਪੇ ਕਰੇ ਕਰਾਏ ਆਪੇ ॥ ਆਪੇ ਥਾਪਿ ਉਥਾਪੇ[16] ਆਪੇ ॥ ਤੁਝ ਤੇ ਬਾਹਰਿ ਕਛੂ ਨ ਹੋਵੈ ਤੂੰ ਆਪੇ ਕਾਰੈ ਲਾਵਣਿਆ ॥੬॥ ਆਪੇ ਮਾਰੇ ਆਪਿ ਜੀਵਾਏ ॥ ਆਪੇ ਮੇਲੇ ਮੇਲਿ ਮਿਲਾਏ ॥ ਸੇਵਾ ਤੇ ਸਦਾ ਸੁਖੁ ਪਾਇਆ ਗੁਰਮੁਖਿ ਸਹਜਿ[5] ਸਮਾਵਣਿਆ ॥ ੭ ॥ ਆਪੇ ਊਚਾ ਊਚੋ ਹੋਈ ॥ ਜਿਸੁ ਆਪਿ ਵਿਖਾਲੇ ਸੁ ਵੇਖੈ ਕੋਈ ॥ ਨਾਨਕ ਨਾਮੁ ਵਸੈ ਘਟ[17]

੧ ਦੇਖੋ ਪੰਨਾ ੧੧, ਨੋਟ ੨੦ ।
੨ ਆਪਾ ਭਾਵ, ਹਉਮੈ ।
੩ ਸਾਰੇ ।
੪ ਪੀੜ । ਹਉਮੈ ਦੀ ਪੀੜ ਮੁੱਕ ਜਾਂਦੀ ਹੈ ।
੫ ਸਹਜ ਅਵਸਥਾ ਵਿਚ, ਜੋ ਪੂਰਨ ਅਡੋਲਤਾ ਤੇ ਸ਼ਾਂਤੀ ਵਾਲੀ ਹੁੰਦੀ ਹੈ । ਦੇਖੋ ਪੰਨਾ ੬੮ ।
੬ ਸ਼ਬਦ ਦੀ ਕਮਾਈ ਕਰਦੇ ਹਨ ।
੭ ਹਰ ਰੋਜ਼ ।
੮ ਰੁਸੇ, ਫੜੇ ਹੋਏ ।
੯ ਮੈਲਾ, ਗੰਦਗੀ ।
੧੦ ਵੱਸਿਆ ।
੧੧ ਸਭ ਸਰੀਰਾਂ ਵਿਚ ਇਕ ਹਰੀ ਦੀ ਜੋਤ ਹੈ ।
੧੨ ਵਿੱਥ, ਵਿਖੇਪਤਾ । ਸਰੀਰਾਂ ਵਿਚ ਆਪਣੀ ਜੋਤ ਪਾ ਕੇ ਏਕਤਾ ਭੀ ਆਪ ਹੀ ਵਰਤਾਈ ਹੈ, ਅਤੇ ਆਪ ਹੀ ਉਨ੍ਹਾਂ ਵਿਚ ਫ਼ਰਕ ਪਾਇਆ ਹੈ, ਅਤੇ ਵੱਖੋ ਵੱਖ ਬਣਾਵਟ ਦਿਤੀ ਹੈ ।
੧੩ ਭੋਗਣ ਵਾਲਾ ।
੧੪ ਜਿਸ ਨੂੰ ਕੋਈ ਸਮਝ ਨਾ ਸਕੇ ।
੧੫ ਮਾਇਆ ਦਾ ਅਕਸ (ਪ੍ਰਭਾਵ), ਭਾਵ ਅਵਿੱਦਿਆ ।
੧੬ ਮੁੜ ਉਖੇੜਦਾ ਹੈ, ਨਾਸ ਕਰਦਾ ਹੈ ।
੧੭ ਦਿਲ ।

---

* ਚੁਵਾਂ ਜੁਗਾਂ (ਭਾਵ ਹਰ ਜ਼ਮਾਨੇ) ਵਿੱਚ ਮਸ਼ਹੂਰ ਹੋ ਜਾਂਦਾ ਹੈ । ਹਰ ਸਮੇਂ ਦੇ ਲੋਕ ਉਸ ਦੀ ਕਥਨੀ ਤੇ ਕਰਨੀ ਦੀਆਂ ਮਿਸਾਲਾਂ ਦਿੰਦੇ ਹਨ ।

ਅੰਤਰਿ [1]ਆਪੇ ਵੇਖਿ ਵਿਖਾਲਣਿਆ ॥ ੮ ॥ ੨੬ ॥ ੨੭ ॥ ਮਾਝ ਮਹਲਾ ੩ ॥
ਮੇਰਾ ਪ੍ਰਭੁ ਭਰਪੂਰਿ ਰਹਿਆ ਸਭ ਥਾਈ ॥ ਗੁਰਪਰਸਾਦੀ [2]ਘਰ ਹੀ ਮਹਿ
ਪਾਈ ॥ ਸਦਾ ਸਰੇਵੀ[3] ਇਕ ਮਨਿ ਧਿਆਈ ॥ ਗੁਰਮੁਖਿ ਸਚਿ ਸਮਾਵਣਿਆ ॥
੧ ॥ ਹਉ ਵਾਰੀ ਜੀਉ ਵਾਰੀ ਜਗਜੀਵਨੁ[4] ਮੰਨਿ ਵਸਾਵਣਿਆ ॥ ਹਰਿ ਜਗਜੀਵਨੁ
ਨਿਰਭਉ ਦਾਤਾ ਗੁਰਮਤਿ ਸਹਜਿ[5] ਸਮਾਵਣਿਆ ॥ ੧ ॥ ਰਹਾਉ ॥ [2]ਘਰ
ਮਹਿ ਧਰਤੀ *ਧਉਲੁ ਪਾਤਾਲਾ ॥ ਘਰ ਹੀ ਮਹਿ ਪ੍ਰੀਤਮੁ ਸਦਾ ਹੈ ਬਾਲਾ[6] ॥
ਸਦਾ ਅਨੰਦਿ ਰਹੈ ਸੁਖਦਾਤਾ ਗੁਰਮਤਿ ਸਹਜਿ ਸਮਾਵਣਿਆ ॥ ੨ ॥ ਕਾਇਆ[7]
ਅੰਦਰਿ ਹਉਮੈ ਮੇਰਾ ॥ ਜੰਮਣ ਮਰਣੁ ਨ ਚੂਕੈ ਫੇਰਾ ॥ ਗੁਰਮੁਖਿ ਹੋਵੈ ਸੁ ਹਉਮੈ
ਮਾਰੇ ॥ ਸਚੋ ਸਚੁ ਧਿਆਵਣਿਆ ॥ ੩ ॥ †ਕਾਇਆ ਅੰਦਰਿ ਪਾਪੁ ਪੁੰਨੁ ਦੁਇ
ਭਾਈ ॥ ਦੁਹੀ ਮਿਲਿ ਕੈ ਸ੍ਰਿਸਟਿ ਉਪਾਈ ॥ ਦੋਵੈ ਮਾਰਿ ਜਾਇ ਇਕਤੁ[8] ਘਰਿ
ਆਵੈ ਗੁਰਮਤਿ ਸਹਜਿ ਸਮਾਵਣਿਆ ॥ ੪ ॥ ਘਰ ਹੀ ਮਾਹਿ [9]ਦੂਜੈ ਭਾਇ
ਅਨੇਰਾ[10] ॥ ਚਾਨਣੁ ਹੋਵੈ ਛੋਡੈ ਹਉਮੈ ਮੇਰਾ ॥ ਪਰਗਟੁ ਸਬਦੁ ਹੈ ਸੁਖਦਾਤਾ
ਅਨਦਿਨੁ[11] ਨਾਮੁ ਧਿਆਵਣਿਆ ॥ ੫ ॥ ਅੰਤਰਿ ਜੋਤਿ ਪਰਗਟੁ ਪਾਸਾਰਾ ॥ ਗੁਰ
ਸਾਖੀ[12] ਮਿਟਿਆ ਅੰਧਿਆਰਾ ॥ [13]ਕਮਲੁ ਬਿਗਾਸਿ ਸਦਾ ਸੁਖੁ ਪਾਇਆ ॥
ਜੋਤੀ ਜੋਤਿ ਮਿਲਾਵਣਿਆ ॥ ੬ ॥ ਅੰਦਰਿ ਮਹਲ ਰਤਨੀ ਭਰੇ ਭੰਡਾਰਾ ॥ ਗੁਰਮੁਖਿ
ਪਾਏ ਨਾਮੁ ਅਪਾਰਾ ॥ ਗੁਰਮੁਖਿ ਵਣਜੇ ਸਦਾ ਵਾਪਾਰੀ ਲਾਹਾ ਨਾਮੁ ਸਦ
ਪਾਵਣਿਆ ॥ ੭ ॥ ਆਪੇ ਵਥੁ[14] ਰਾਖੈ ਆਪੇ ਦੇਇ ॥ ਗੁਰਮੁਖਿ ਵਣਜਹਿ ਕੇਈ
ਕੇਇ ॥ ਨਾਨਕ ਜਿਸੁ ਨਦਰਿ ਕਰੇ ਸੋ ਪਾਏ ਕਰਿ ਕਿਰਪਾ ਮੰਨਿ ਵਸਾਵਣਿਆ ॥
੮ ॥ ੨੭ ॥ ੨੮ ॥ ਮਾਝ ਮਹਲਾ ੩ ॥ ਹਰਿ ਆਪੇ ਮੇਲੇ ਸੇਵ ਕਰਾਏ ॥ ਗੁਰ
ਕੈ ਸਬਦਿ ਭਾਉ ਦੂਜਾ ਜਾਏ ॥ ਹਰਿ ਨਿਰਮਲੁ ਸਦਾ ਗੁਣਦਾਤਾ ॥ ਹਰਿਗੁਣ
ਮਹਿ ਆਪਿ ਸਮਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ ਸਚੁ ਸਚਾ ਹਿਰਦੈ
ਵਸਾਵਣਿਆ ॥ ਸਚਾ ਨਾਮੁ ਸਦਾ ਹੈ ਨਿਰਮਲੁ ਗੁਰ ਸਬਦੀ ਮੰਨਿ ਵਸਾਵਣਿਆ ॥
੧ ॥ ਰਹਾਉ ॥ ਆਪੇ ਗੁਰੁ ਦਾਤਾ [15]ਕਰਮਿ ਬਿਧਾਤਾ ॥ ਸੇਵਕ ਸੇਵਹਿ
ਗੁਰਮੁਖਿ ਹਰਿ ਜਾਤਾ ॥ ਅੰਮ੍ਰਿਤ ਨਾਮਿ ਸਦਾ ਜਨ ਸੋਹਹਿ ਗੁਰਮਤਿ ਹਰਿਰਸੁ
ਪਾਵਣਿਆ ॥ ੨ ॥ ਇਸੁ ਗੁਫਾ[16] ਮਹਿ ਇਕੁ ਥਾਨੁ[17] ਸੁਹਾਇਆ ॥ ਪੂਰੈ ਗੁਰਿ
ਹਉਮੈ ਭਰਮੁ ਚੁਕਾਇਆ ॥ ਅਨਦਿਨੁ ਨਾਮੁ ਸਲਾਹਨਿ ਰੰਗਿ ਰਾਤੇ ਗੁਰ ਕਿਰਪਾ
ਤੇ ਪਾਵਣਿਆ ॥ ੩ ॥ ਗੁਰ ਕੈ ਸਬਦਿ ਇਹੁ ਗੁਫਾ ਵੀਚਾਰੇ ॥ ਨਾਮੁ ਨਿਰੰਜਨੁ[18]
ਅੰਤਰਿ ਵਸੈ ਮੁਰਾਰੇ ॥ ਹਰਿ ਗੁਣ ਗਾਵੈ ਸਬਦਿ ਸੁਹਾਏ ਮਿਲਿ ਪ੍ਰੀਤਮ

੧ ਉਹ ਆਪ ਵੇਖ ਕੇ ਹੋਰਨਾਂ ਨੂੰ ਵਿਖਾਲਦਾ ਹੈ ।
੨ ਆਪਣੇ ਦਿਲ ਦੇ ਅੰਦਰ ਹੀ ।
੩ ਸੇਵਨ ਕਰਾਂ ।
੪ ਜੋ ਸੰਸਾਰ ਦੀ ਜ਼ਿੰਦਗੀ ਹੈ ।
੫ ਵੇਖੋ ਪੰਨਾ ੬੮ ।
੬ ਜਵਾਨ ।
੭ ਸਰੀਰ ।
੮ ਸ੍ਵੈ ਸਰੂਪ ਵਿਚ ।
੯ ਦ੍ਵੈਤ ਭਾਵ ਕਰਕੇ, ਇੱਕ ਵਾਹਿਗੁਰੂ ਨੂੰ ਛੱਡ ਕੇ ਹੋਰ ਪਾਸੇ ਲੱਗਣ ਨਾਲ ।
੧੦ ਅੰਧੇਰਾ (ਅਗਿਆਨਤਾ) ।
੧੧ ਹਰ ਰੋਜ਼ ।
੧੨ ਸਿੱਖਿਆ ਦੁਆਰਾ ।
੧੩ ਹਿਰਦੇ ਰੂਪ ਕਮਲ ਖਿੜ ਪਿਆ ।
੧੪ ਵਸਤ, ਸੌਦੇ ਦੀ ਚੀਜ਼ ।
੧੫ ਕਰਮਾਂ ਅਨੁਸਾਰ ਫਲ ਦੇਵਣ ਵਾਲਾ ।
੧੬ ਸਰੀਰ ਰੂਪ ।
੧੭ ਅੰਤਸ਼ਕਰਣ ਰੂਪ ।
੧੮ ਮਾਇਆ ਤੋਂ ਰਹਿਤ, ਪਵਿੱਤਰ ।

---

* ਬਲਦ । ਵਾਹਿਗੁਰੂ ਜੋ ਧਰਤੀ ਤੇ ਪਾਤਾਲਾਂ ਦਾ ਧਉਲ ਭਾਵ ਆਸਰਾ ਹੈ ਸਾਡੇ ਅੰਦਰ ਹੀ ਹੈ ।

† ਇਸ ਸ਼ਬਦ ਵਿੱਚ ਗੁਰੂ ਜੀ ਬਹੁਤ ਉੱਚੀ ਟੀਸੀ ਤੋਂ ਆਤਮਕ ਵਿਚਾਰ ਕਰਦੇ ਹਨ । ਕਈ ਵਾਰੀ ਅਸੀ ਵਾਹਿਗੁਰੂ ਦੀ ਸਰਬ-ਨਿਰੰਤਰ ਜੋਤ ਨੂੰ ਵਿਸਾਰ ਕੇ ਆਪਣੀ ਹਉਮੈ ਦੁਆਰਾ ਇਖ਼ਲਾਕੀ ਨੇਮ ਘੜ ਲੈਂਦੇ ਹਾਂ, ਅਤੇ ਕੁਝ ਗੱਲਾਂ ਨੂੰ ਨੇਕੀ ਤੇ ਕੁਝ ਨੂੰ ਬਦੀ ਮੰਨਣ ਲੱਗ ਪੈਂਦੇ ਹਾਂ । ਇਹੋ ਜਹੇ ਪਾਪ ਪੁੰਨ ਇੱਕ ਦੂਜੇ ਦੇ ਭਰਾ ਅਖਵਾ ਸਕਦੇ ਹਨ, ਕਿਉਂਕਿ ਦੋਵੇਂ ਇੱਕੋ ਮਾਂ ਹਉਮੈ ਤੋਂ ਪੈਦਾ ਹੋਏ ਹਨ । ਅਸਲ ਵਿਚ "ਪਾਪ ਪੁੰਨ ਹਮਰੈ ਵਸਿ ਨਾਹਿ" (ਰਾਮਕਲੀ ਮ: ੫) ; "ਬੁਰਾ ਭਲਾ ਕਿਛੁ ਆਪਸ ਤੇ ਜਾਨਿਆ ਏਈ ਸਗਲ ਵਿਕਾਰਾ । ਇਹੁ ਫੁਰਮਾਇਆ ਖਸਮ ਕਾ ਹੋਆ ਵਰਤੈ ਇਹੁ ਸੰਸਾਰਾ" (ਮਾਰੂ ਮ: ੩) । ਇਸ ਲਈ ਗੁਰਮਤ ਇਹ ਹੈ ਕਿ ਇਸ ਹਉਮੈ ਦੇ ਅਧਾਰ ਤੇ ਕੀਤੀ ਹੋਈ ਵੰਡ ਤੋਂ ਉਤਾਹਾਂ ਚੜ੍ਹ ਕੇ ਆਪਣੇ ਲਈ ਇਹ ਨੇਮ ਮੰਨੇ: "ਜੋ ਤੁਧੁ ਭਾਵੈ ਸਾਈ ਭਲੀ ਕਾਰ" ।

ਸੁਖੁ ਪਾਵਣਿਆ ॥ ੪ ॥ ਜਮੁ ਜਾਗਾਤੀ[੧] ਦੂਜੈ ਭਾਇ ਕਰੁ[੨] ਲਾਏ ॥ ਨਾਵਹੁ
ਭੂਲੇ ਦੇਇ ਸਜਾਏ ॥ ਘੜੀ ਮੁਹਤ[੩] ਕਾ ਲੇਖਾ ਲੇਵੈ ਰਤੀਅਹੁ ਮਾਸਾ ਤੋਲ
ਕਢਾਵਣਿਆ[੪] ॥੫॥ ਪੇਈਅੜੈ[੫] ਪਿਰੁ ਚੇਤੇ ਨਾਹੀ ॥ [੬]ਦੂਜੈ ਮੁਠੀ ਰੋਵੈ ਧਾਹੀ[੭] ॥
ਖਰੀ[੮] ਕੁਆਲਿਓ[੯] ਕੁਰੂਪਿ ਕੁਲਖਣੀ ਸੁਪਨੈ ਪਿਰੁ ਨਹੀ ਪਾਵਣਿਆ ॥ ੬ ॥
ਪੇਈਅੜੈ ਪਿਰੁ ਮੰਨਿ ਵਸਾਇਆ ॥ ਪੂਰੈ ਗੁਰਿ ਹਦੂਰਿ[੧੦] ਦਿਖਾਇਆ ॥
[੧੧]ਕਾਮਣਿ ਪਿਰੁ ਰਾਖਿਆ ਕੰਠਿ ਲਾਇ ॥ ਸਬਦੇ ਪਿਰੁ ਰਾਵੈ ਸੇਜ ਸੁਹਾਵਣਿਆ ॥
੭ ॥ ਆਪੇ ਦੇਵੈ ਸਦਿ ਬੁਲਾਏ ॥ ਆਪਣਾ ਨਾਉ ਮੰਨਿ ਵਸਾਏ ॥ ਨਾਨਕ ਨਾਮੁ
ਮਿਲੈ ਵਡਿਆਈ ਅਨਦਿਨੁ[੧੨] ਸਦਾ ਗੁਣ ਗਾਵਣਿਆ ॥ ੮ ॥ ੨੮ ॥ ੨੯ ॥
ਮਾਝ ਮਹਲਾ ੩ ॥ ਊਤਮ ਜਨਮੁ ਸੁਥਾਨਿ[੧੩] ਹੈ ਵਾਸਾ ॥ ਸਤਿਗੁਰੁ ਸੇਵਹਿ [੧੪]ਘਰ
ਮਾਹਿ ਉਦਾਸਾ ॥ ਹਰਿ ਰੰਗਿ[੧੫] ਰਹਹਿ ਸਦਾ ਰੰਗਿ ਰਾਤੇ ॥ [੧੬]ਹਰਿ ਰਸਿ ਮਨੁ
ਤ੍ਰਿਪਤਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ ਪੜਿ ਬੁਝਿ ਮੰਨਿ ਵਸਾਵਣਿਆ ॥
ਗੁਰਮੁਖਿ ਪੜਹਿ ਹਰਿਨਾਮੁ ਸਲਾਹਹਿ ਦਰਿ ਸਚੈ ਸੋਭਾ ਪਾਵਣਿਆ ॥ ੧ ॥
ਰਹਾਉ ॥ ਅਲਖ[੧੭] ਅਭੇਉ[੧੮] ਹਰਿ ਰਹਿਆ ਸਮਾਏ ॥ ਉਪਾਇ[੧੯] ਨ ਕਿਤੀ
ਪਾਇਆ ਜਾਇ॥ ਕਿਰਪਾ ਕਰੇ ਤਾ ਸਤਿਗੁਰੁ ਭੇਟੈ[੨੦] ਨਦਰੀ ਮੇਲਿ ਮਿਲਾਵਣਿਆ॥
੨ ॥ [੨੧]ਦੂਜੈ ਭਾਇ ਪੜੈ ਨਹੀ ਬੂਝੈ ॥ ਤ੍ਰਿਬਿਧਿ[੨੨] ਮਾਇਆ ਕਾਰਣਿ ਲੂਝੈ[੨੩] ॥
ਤ੍ਰਿਬਿਧਿ ਬੰਧਨ ਤੂਟਹਿ ਗੁਰ ਸਬਦੀ ਗੁਰ ਸਬਦੀ ਮੁਕਤਿ ਕਰਾਵਣਿਆ ॥ ੩ ॥
ਇਹੁ ਮਨੁ ਚੰਚਲੁ ਵਸਿ ਨ ਆਵੈ ॥ ਦੁਬਿਧਾ* ਲਾਗੈ ਦਹਦਿਸਿ[੨੪] ਧਾਵੈ ॥ ਬਿਖੁ[੨੫]
ਕਾ ਕੀੜਾ ਬਿਖੁ ਮਹਿ ਰਾਤਾ ਬਿਖੁ ਹੀ ਮਾਹਿ ਪਚਾਵਣਿਆ[੨੬] ॥ ੪ ॥ ਹਉ ਹਉ
ਕਰੇ ਤੈ ਆਪੁ ਜਣਾਏ ॥ ਬਹੁ ਕਰਮ ਕਰੈ ਕਿਛੁ ਥਾਇ ਨ ਪਾਏ ॥ ਤੁਝ ਤੇ ਬਾਹਰਿ
ਕਿਛੂ ਨ ਹੋਵੈ ਬਖਸੇ ਸਬਦਿ ਸੁਹਾਵਣਿਆ ॥ ੫ ॥ ਉਪਜੈ ਪਚੈ ਹਰਿ ਬੂਝੈ ਨਾਹੀ ॥
ਅਨਦਿਨੁ ਦੂਜੈ ਭਾਇ ਫਿਰਾਹੀ ॥ ਮਨਮੁਖ ਜਨਮੁ ਗਇਆ ਹੈ ਬਿਰਥਾ ਅੰਤਿ
ਗਇਆ ਪਛੁਤਾਵਣਿਆ ॥ ੬ ॥ ਪਿਰੁ ਪਰਦੇਸਿ ਸਿਗਾਰੁ ਬਣਾਏ ॥ ਮਨਮੁਖ[੨੭]
ਅੰਧੁ ਐਸੇ ਕਰਮ ਕਮਾਏ ॥ [੨੮]ਹਲਤਿ ਨ ਸੋਭਾ ਪਲਤਿ ਨ ਢੋਈ ਬਿਰਥਾ ਜਨਮੁ
ਗਵਾਵਣਿਆ ॥ ੭ ॥ ਹਰਿ ਕਾ ਨਾਮੁ ਕਿਨੈ ਵਿਰਲੈ ਜਾਤਾ ॥ ਪੂਰੇ ਗੁਰ ਕੈ
ਸਬਦਿ ਪਛਾਤਾ ॥ ਅਨਦਿਨੁ ਭਗਤਿ ਕਰੇ ਦਿਨੁ ਰਾਤੀ ਸਹਜੇ[੨੯] ਹੀ ਸੁਖੁ
ਪਾਵਣਿਆ ॥ ੮ ॥ ਸਭ ਮਹਿ ਵਰਤੈ ਏਕੋ ਸੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥
ਨਾਨਕ ਨਾਮਿ ਰਤੇ ਜਨ ਸੋਹਹਿ ਕਰਿ ਕਿਰਪਾ ਆਪਿ ਮਿਲਾਵਣਿਆ ॥ ੯॥੨੯॥
੩੦॥ ਮਾਝ ਮਹਲਾ ੩ † ॥ ਮਨਮੁਖ ਪੜਹਿ ਪੰਡਿਤ ਕਹਾਵਹਿ ॥ ਦੂਜੈ ਭਾਇ ਮਹਾ

੧ ਮਸੂਲੀਆ ।
੨ ਮਸੂਲ । ਦੂਜੇ ਭਾਵ ਵਿੱਚ ਹੋਣ ਕਰਕੇ ਮਸੂਲ ਲਾਂਦਾ ਹੈ ।
੩ ਅੱਧੀ ਘੜੀ ।
੪ ਕੱਢਦਾ ਹੈ । ਰੱਤਾ ੨ ਹਿਸਾਬ ਗਿਣਦਾ ਹੈ ।
੫ ਇਸ ਲੋਕ ਰੂਪੀ ਪੇਕੇ ਘਰ ਵਿੱਚ ।
੬ ਦ੍ਵੈਤ ਭਾਵ ਦੀ ਠੱਗੀ ਹੋਈ ।
੭ ਧਾਹਾਂ ਮਾਰ ੨ ਕੇ ।
੮ ਬਹੁਤ ।
੯ ਬੁਰੇ ਆਲਯ (ਘਰ) ਦੀ ; ਨੀਚ ਖ਼ਾਨਦਾਨ ਦੀ ।
੧੦ ਪ੍ਰਤੱਖ, ਸਾਮ੍ਹਣੇ ।
੧੧ ਇਸਤ੍ਰੀ ਨੇ ਪੱਤੀ ਨੂੰ ਗਲੇ ਨਾਲ ਲਾ ਰੱਖਿਆ ।
੧੨ ਹਰ ਰੋਜ਼ ।
੧੩ ਚੰਗੇ ਥਾਂ, ਸਤਸੰਗ ਵਿੱਚ । ਉਹਨਾਂ ਦਾ ਉੱਤਮ ਜਨਮ ਹੈ ਜਿਨ੍ਹਾਂ ਦਾ ਸਤਸੰਗ ਵਿੱਚ ਵਾਸਾ ਹੈ ।
੧੪ ਗ੍ਰਿਹਸਤ ਵਿੱਚ ਹੀ ਉਦਾਸ ਕਮਾਉਂਦੇ ਹਨ ।
੧੫ ਪ੍ਰੇਮ ਵਿੱਚ ।
੧੬ ਹਰੀ ਦੇ ਪ੍ਰੇਮ-ਰਸ ਨਾਲ ਮਨ ਨੂੰ ਰਜਾਉਂਦੇ ਹਨ ।
੧੭ ਜਿਸ ਨੂੰ ਸਮਝ ਨਾ ਸਕੀਏ ।
੧੮ ਜਿਸ ਦੇ ਭੇਤ ਨਾ ਲੈ ਸਕੀਏ ।
੧੯ ਉਪਾਉ ਨਾਲ ।
੨੦ ਮਿਲਾਵੇ ।
੨੧ ਦ੍ਵੈਤ ਭਾਵ ਨਾਲ ।
੨੨ ਤ੍ਰਿਗੁਣੀ ।
੨੩ ਝਗੜਦਾ ਹੈ ।
੨੪ ਦਸਾਂ ਦਿਸ਼ਾਂ ਵੱਲ ; ਸਾਰੇ ਪਾਸੇ ।
੨੫ ਜ਼ਹਿਰ, ਮਾਇਆ ।
੨੬ ਗ਼ਰਕ ਹੋ ਜਾਂਦਾ ਹੈ ।
੨੭ ਦੇਖੋ ਪੰਨਾ ੧੧, ਨੋਟ ੨੧ ।
੨੮ ਇਸ ਲੋਕ ਵਿੱਚ ਉਸ ਨੂੰ ਕੋਈ ਚੰਗਾ ਨਹੀਂ ਕਹਿੰਦਾ, ਤੇ ਅਗਲੇ ਜਹਾਨ ਵਿੱਚ ਕੋਈ ਆਸਰਾ ਨਹੀਂ ਮਿਲਦਾ ।
੨੯ ਸੁਤੇ ਸਿਧ, ਨਿਰਯਤਨ ।

---

* [ਦ੍ਵਿ-ਵਿਧ] ਦੁਹਾਂ ਪਾਸਿਆਂ ਵਲ ਝੁਕਾਉ ਰੱਖਣਾ; ਕਦੀ ਰੱਬ ਵਲ, ਕਦੀ ਮਾਇਆ ਵਲ ਜਾਣਾ ; ਡੋਲਣ ਵਾਲੀ ਬਿਰਤੀ ।

† ਇਸ ਸ਼ਬਦ ਵਿੱਚ ਜੋ ਵੇਦਾਂ ਸ਼ਾਸਤਰਾਂ ਅਤੇ ਗੁਰਬਾਣੀ ਦਾ ਟਾਕਰਾ ਕਰਕੇ ਦੱਸਿਆ ਹੈ, ਉਸ ਲਈ ਦੇਖੋ ਗਉੜੀ ਗੁਆਰੇਰੀ ਦਾ ਬਾਰ੍ਹਵਾਂ ਚਉਪਦਾ, ਪੰਨਾ ੧੫੪ ।

ਦੁਖੁ ਪਾਵਹਿ॥ [੧]ਬਿਖਿਆ ਮਾਤੇ ਕਿਛੁ ਸੂਝੈ ਨਾਹੀ ਫਿਰਿ ਫਿਰਿ ਜੂਨੀ ਆਵਣਿਆ॥ ੧ ॥ ਹਉ ਵਾਰੀ ਜੀਉ ਵਾਰੀ ਹਉਮੈ ਮਾਰਿ ਮਿਲਾਵਣਿਆ ॥ ਗੁਰ ਸੇਵਾ ਤੇ ਹਰਿ ਮਨਿ ਵਸਿਆ ਹਰਿ ਰਸੁ ਸਹਜਿ[੨] ਪੀਆਵਣਿਆ ॥ ੧ ॥ ਰਹਾਉ ॥ ਵੇਦੁ ਪੜਹਿ ਹਰਿ ਰਸੁ ਨਹੀ ਆਇਆ ॥ ਵਾਦੁ[੩] ਵਖਾਣਹਿ ਮੋਹੇ ਮਾਇਆ ॥ [੪]ਅਗਿਆਨ ਮਤੀ ਸਦਾ ਅੰਧਿਆਰਾ ਗੁਰਮੁਖਿ ਬੂਝਿ ਹਰਿ ਗਾਵਣਿਆ ॥ ੨ ॥ [੫]ਅਕਥੋ ਕਥੀਐ ਸਬਦਿ ਸੁਹਾਵੈ ॥ ਗੁਰਮਤੀ ਮਨਿ ਸਚੋ ਭਾਵੈ ॥ ਸਚੋ ਸਚੁ ਰਵਹਿ[੬] ਦਿਨੁ ਰਾਤੀ ਇਹੁ ਮਨੁ ਸਚਿ ਰੰਗਾਵਣਿਆ ॥ ੩ ॥ ਜੋ ਸਚਿ ਰਤੇ ਤਿਨ ਸਚੋ ਭਾਵੈ ॥ ਆਪੇ ਦੇਇ ਨ ਪਛੋਤਾਵੈ ॥ ਗੁਰ ਕੈ ਸਬਦਿ ਸਦਾ ਸਚੁ ਜਾਤਾ ਮਿਲਿ ਸਚੇ ਸੁਖੁ ਪਾਵਣਿਆ ॥ ੪ ॥ ਕੂੜੁ ਕੁਸਤੁ ਤਿਨਾ ਮੈਲੁ ਨ ਲਾਗੈ ॥ ਗੁਰ ਪਰਸਾਦੀ ਅਨਦਿਨੁ[੭] ਜਾਗੈ ॥ ਨਿਰਮਲ ਨਾਮੁ ਵਸੈ [੮]ਘਟ ਭੀਤਰਿ ਜੋਤੀ ਜੋਤਿ ਮਿਲਾਵਣਿਆ॥ ੫ ॥ [੯]ਤ੍ਰੈ ਗੁਣ ਪੜਹਿ ਹਰਿ ਤਤੁ[੧੦] ਨ ਜਾਣਹਿ ॥ ਮੂਲਹੁ[੧੧] ਭੁਲੇ ਗੁਰ ਸਬਦੁ ਨ ਪਛਾਣਹਿ ॥ ਮੋਹ ਬਿਆਪੇ ਕਿਛੁ ਸੂਝੈ ਨਾਹੀ ॥ ਗੁਰ ਸਬਦੀ ਹਰਿ ਪਾਵਣਿਆ ॥ ੬ ॥ [੧੨]ਵੇਦੁ ਪੁਕਾਰੈ ਤ੍ਰਿਬਿਧਿ ਮਾਇਆ ॥ ਮਨਮੁਖ ਨ ਬੂਝਹਿ [੧੩]ਦੂਜੈ ਭਾਇਆ ॥ ਤ੍ਰੈ ਗੁਣ ਪੜਹਿ ਹਰਿ ਏਕੁ ਨ ਜਾਣਹਿ ॥ ਬਿਨੁ ਬੂਝੇ ਦੁਖੁ ਪਾਵਣਿਆ॥ ੭ ॥ ਜਾ ਤਿਸੁ ਭਾਵੈ ਤਾ ਆਪਿ ਮਿਲਾਏ ॥ ਗੁਰ ਸਬਦੀ ਸਹਸਾ[੧੪] ਦੂਖੁ ਚੁਕਾਏ ॥ ਨਾਨਕ ਨਾਵੈ ਕੀ ਸਚੀ ਵਡਿਆਈ ਨਾਮੋ ਮੰਨਿ ਸੁਖੁ ਪਾਵਣਿਆ ॥ ੮ ॥ ੩੦ ॥ ੩੧ ॥ ਮਾਝ ਮਹਲਾ ੩ ॥ *ਨਿਰਗੁਣੁ ਸਰਗੁਣੁ ਆਪੇ ਸੋਈ ॥ ਤਤੁ ਪਛਾਣੈ ਸੋ ਪੰਡਿਤੁ ਹੋਈ ॥ ਆਪਿ ਤਰੈ ਸਗਲੇ[੧੫] ਕੁਲ ਤਾਰੈ ਹਰਿ ਨਾਮੁ ਮੰਨਿ ਵਸਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ ਹਰਿ ਰਸੁ ਚਖਿ ਸਾਦੁ ਪਾਵਣਿਆ ॥ ਹਰਿ ਰਸੁ ਚਾਖਹਿ ਸੇ ਜਨ ਨਿਰਮਲ ਨਿਰਮਲ ਨਾਮੁ ਧਿਆਵਣਿਆ ॥ ੧ ॥ ਰਹਾਉ ॥ ਸੋ ਨਿਹਕਰਮੀ[੧੬] ਜੋ ਸਬਦੁ ਬੀਚਾਰੇ ॥ ਅੰਤਰਿ ਤਤੁ ਗਿਆਨਿ ਹਉਮੈ ਮਾਰੇ ॥ ਨਾਮੁ ਪਦਾਰਥੁ [੧੭]ਨਉ ਨਿਧਿ ਪਾਏ ਤ੍ਰੈ ਗੁਣ ਮੇਟਿ ਸਮਾਵਣਿਆ ॥ ੨ ॥ ਹਉਮੈ ਕਰੇ ਨਿਹਕਰਮੀ ਨ ਹੋਵੈ ॥ ਗੁਰ ਪਰਸਾਦੀ ਹਉਮੈ ਖੋਵੈ ॥ ਅੰਤਰਿ ਬਿਬੇਕੁ[੧੮] ਸਦਾ ਆਪੁ ਵੀਚਾਰੇ ॥ ਗੁਰ ਸਬਦੀ ਗੁਣ ਗਾਵਣਿਆ ॥ ੩ ॥ ਹਰਿ ਸਰੁ ਸਾਗਰੁ ਨਿਰਮਲੁ ਸੋਈ ॥ †ਸੰਤ ਚੁਗਹਿ ਨਿਤ ਗੁਰਮੁਖਿ ਹੋਈ ॥ ਇਸਨਾਨੁ ਕਰਹਿ ਸਦਾ ਦਿਨੁ ਰਾਤੀ ਹਉਮੈ ਮੈਲੁ ਚੁਕਾਵਣਿਆ ॥ ੪ ॥ [੧੯]ਨਿਰਮਲ ਹੰਸਾ ਪ੍ਰੇਮ ਪਿਆਰਿ॥ ਹਰਿ ਸਰਿ ਵਸੈ ਹਉਮੈ ਮਾਰਿ ॥ [੨੦]ਅਹਿਨਿਸਿ ਪ੍ਰੀਤਿ ਸਬਦਿ ਸਾਚੈ ॥ ਹਰਿ ਸਰਿ ਵਾਸਾ ਪਾਵਣਿਆ ॥ ੫ ॥ [੨੧]ਮਨਮੁਖੁ ਸਦਾ ਬਗੁ ਮੈਲਾ ਹਉਮੈ ਮਲੁ

੧ ਮਾਇਆ ਵਿੱਚ ਗ਼ਲਤਾਨ ਹਨ ।
੨ ਸੁਭਾਵਕ ਹੀ, ਨਿਰਯਤਨ ਹੀ ।
੩ ਝਗੜਾ ।
੪ ਬੇਸਮਝੀ ਵਾਲੀ ਮਤ ਦੇ ਕਾਰਨ ।
੫ ਨਾ ਕਥੇ ਜਾਵਣ ਵਾਲੇ ਹਰੀ ਨੂੰ ਬਿਆਨ ਕਰ ਸਕੀਦਾ ਹੈ ਸੋਹਣੇ ਸ਼ਬਦ ਦੁਆਰਾ ।
੬ ਜਪਦੇ ਹਨ ।
੭ ਹਰ ਰੋਜ਼ ।
੮ ਦਿਲ ਵਿੱਚ ।
੯ ਦੇਖੋ ਪੰਨਾ ੬੮, ਫੁਟ ਨੋਟ † ।
੧੦ ਅਸਲੀਅਤ ।
੧੧ ਮੁਢੋਂ, ਅਸਲੀਅਤ ਤੋਂ ।
੧੨ ਵੇਦ ਪੁਕਾਰ ਕੇ ਕਹਿੰਦਾ ਹੈ ਕਿ ਮਾਇਆ ਤ੍ਰਿਗੁਣੀ ਹੈ ।
੧੩ ਦੂਜੇ ਭਾਵ ਵਿੱਚ ਲੱਗੇ ਹੋਣ ਕਰਕੇ ।
੧੪ ਤੇਖਲਾ ।
੧੫ ਸਾਰੇ ।
੧੬ ਨਿਰਲੇਪ ; ਕਰਮਾਂ ਦੇ ਬੰਧਨਾਂ ਤੋਂ ਉੱਤੇ, ਚੰਗੇ ਮੰਦੇ ਕਰਮਾਂ ਦੇ ਬਣਾਵਟੀ ਨੇਮਾਂ ਤੋਂ ਅਗਾਹਾਂ ਲੰਘ ਕੇ ਇੱਕ ਵਾਹਿਗੁਰੂ ਦੀ ਰਜ਼ਾ ਨੂੰ ਹੀ ਆਪਣੇ ਆਚਰਣ ਦਾ ਆਸਰਾ ਮੰਨਣ ਵਾਲਾ । ਦੇਖੋ ਪੰਨਾ ੧੨੬, ਫੁਟ ਨੋਟ † ।
੧੭ ਦੇਖੋ ਪੰਨਾ ੧੦, ਫੁਟ ਨੋਟ § ।
੧੮ ਨਿਰਣੇ ਕਰਨ ਵਾਲੀ ਵਿਚਾਰ ।
੧੯ ਗੁਰਮੁਖ-ਹੰਸ ਪ੍ਰੇਮਾ ਭਗਤੀ ਵਿੱਚ ਨਿਰਮਲ ਹਨ ।
੨੦ ਦਿਨ ਰਾਤ ।
੨੧ ਗੁਰਮੁਖਾਂ-ਹੰਸਾਂ ਦੇ ਮੁਕਾਬਲੇ ਉਤੇ ਮਨਮੁਖ ਬਗੁਲਾ ਹੈ ਜੋ ਸਦਾ ਗੰਦਾ ਰਹਿੰਦਾ ਹੈ ।

---

* ਦੇਖੋ ਪੰਨਾ ੯੮, ਫੁਟ ਨੋਟ * ।

† ਉਸ ਦੇ ਸੰਤ ਗੁਰਮੁਖਿ ਰੂਪੀ ਹੰਸ ਹੋ ਕੇ ਉਸ ਨਿਰਮਲ ਸਾਗਰ ਦੇ ਕੰਢੇ ਨਾਮ ਰੂਪੀ ਮੋਤੀ ਚੁਗਦੇ ਹਨ ।

ਲਾਈ ॥ ਇਸਨਾਨੁ ਕਰੈ ਪਰੁ ਮੈਲੁ ਨ ਜਾਈ ॥ [੧]ਜੀਵਤੁ ਮਰੈ ਗੁਰਸਬਦੁ ਬੀਚਾਰੈ
ਹਉਮੈ ਮੈਲੁ ਚੁਕਾਵਣਿਆ ॥ ੬ ॥ ਰਤਨੁ ਪਦਾਰਥੁ [੨]ਘਰ ਤੇ ਪਾਇਆ ॥ ਪੂਰੈ
ਸਤਿਗੁਰਿ ਸਬਦੁ ਸੁਣਾਇਆ ॥ ਗੁਰਪਰਸਾਦਿ[੩] ਮਿਟਿਆ ਅੰਧਿਆਰਾ ॥
[੪]ਘਟਿ ਚਾਨਣੁ ਆਪੁ ਪਛਾਨਣਿਆ ॥ ੭ ॥ [੫]ਆਪਿ ਉਪਾਏ ਤੈ ਆਪੇ ਵੇਖੈ ॥
ਸਤਿਗੁਰੁ ਸੇਵੈ ਸੋ ਜਨੁ ਲੇਖੈ ॥ ਨਾਨਕ ਨਾਮੁ ਵਸੈ [੬]ਘਟ ਅੰਤਰਿ ਗੁਰ ਕਿਰਪਾ ਤੇ
ਪਾਵਣਿਆ ॥ ੮ ॥ ੩੧ ॥ ੩੨ ॥ ਮਾਝ ਮਹਲਾ ੩ ॥ ਮਾਇਆ ਮੋਹੁ ਜਗਤੁ
ਸਬਾਇਆ[੭] ॥ [੮]ਤ੍ਰੈ ਗੁਣ ਦੀਸਹਿ ਮੋਹੇ ਮਾਇਆ ॥ ਗੁਰ ਪਰਸਾਦੀ ਕੋ ਵਿਰਲਾ
ਬੂਝੈ [੯]ਚਉਥੈ ਪਦਿ ਲਿਵ ਲਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ ਮਾਇਆ
ਮੋਹੁ ਸਬਦਿ ਜਲਾਵਣਿਆ ॥ ਮਾਇਆ ਮੋਹੁ ਜਲਾਏ ਸੋ ਹਰਿ ਸਿਉ ਚਿਤੁ ਲਾਏ
ਹਰਿ ਦਰਿ ਮਹਲੀ ਸੋਭਾ ਪਾਵਣਿਆ ॥ ੧ ॥ ਰਹਾਉ ॥ *ਦੇਵੀ ਦੇਵਾ ਮੂਲੁ ਹੈ
ਮਾਇਆ[੧੦] ॥ ਸਿੰਮ੍ਰਿਤਿ ਸਾਸਤ ਜਿੰਨਿ[੧੧] ਉਪਾਇਆ ॥ ਕਾਮੁ ਕ੍ਰੋਧੁ ਪਸਰਿਆ
ਸੰਸਾਰੇ ॥ ਆਇ ਜਾਇ ਦੁਖੁ ਪਾਵਣਿਆ ॥ ੨ ॥ [੧੨]ਤਿਸੁ ਵਿਚਿ ਗਿਆਨ
ਰਤਨੁ ਇਕੁ ਪਾਇਆ ॥ ਗੁਰ ਪਰਸਾਦੀ ਮੰਨਿ ਵਸਾਇਆ ॥ ਜਤੁ ਸਤੁ ਸੰਜਮੁ[੧੩]
ਸਚੁ ਕਮਾਵੈ ਗੁਰਿ ਪੂਰੈ ਨਾਮੁ ਧਿਆਵਣਿਆ ॥ ੩ ॥ [੧੪]ਪੇਈਅੜੈ ਧਨ ਭਰਮਿ
ਭੁਲਾਣੀ ॥ ਦੂਜੈ ਲਾਗੀ ਫਿਰਿ ਪਛੋਤਾਣੀ ॥ [੧੫]ਹਲਤੁ ਪਲਤੁ ਦੋਵੈ ਗਵਾਏ
ਸੁਪਨੈ ਸੁਖੁ ਨ ਪਾਵਣਿਆ ॥ ੪ ॥ ਪੇਈਅੜੈ ਧਨ ਕੰਤੁ ਸਮਾਲੇ ॥ ਗੁਰ ਪਰਸਾਦੀ
ਵੇਖੈ ਨਾਲੇ ॥ ਪਿਰ ਕੈ ਸਹਜਿ[੧੬] ਰਹੈ ਰੰਗਿ ਰਾਤੀ ਸਬਦਿ ਸਿੰਗਾਰੁ ਬਣਾਵਣਿਆ ॥
੫ ॥ ਸਫਲੁ ਜਨਮੁ ਜਿਨਾ ਸਤਿਗੁਰੁ ਪਾਇਆ ॥ [੧੭]ਦੂਜਾ ਭਾਉ ਗੁਰਸਬਦਿ
ਜਲਾਇਆ ॥ [੧੮]ਏਕੋ ਰਵਿ ਰਹਿਆ ਘਟ ਅੰਤਰਿ ਮਿਲਿ ਸਤ ਸੰਗਤਿ ਹਰਿਗੁਣ
ਗਾਵਣਿਆ ॥ ੬ ॥ ਸਤਿਗੁਰੁ ਨ ਸੇਵੇ ਸੋ ਕਾਹੇ ਆਇਆ ॥ [੧੯] ਧ੍ਰਿਗੁ ਜੀਵਣੁ
ਬਿਰਥਾ ਜਨਮੁ ਗਵਾਇਆ ॥ ਮਨਮੁਖਿ[੨੦] ਨਾਮੁ ਚਿਤਿ ਨ ਆਵੈ ਬਿਨੁ ਨਾਵੈ
ਬਹੁ ਦੁਖੁ ਪਾਵਣਿਆ ॥ ੭ ॥ ਜਿਨਿ ਸਿਸਟਿ[੨੧] ਸਾਜੀ ਸੋਈ ਜਾਣੈ ॥ ਆਪੇ ਮੇਲੈ
ਸਬਦਿ ਪਛਾਣੈ ॥ ਨਾਨਕ ਨਾਮੁ ਮਿਲਿਆ ਤਿਨ ਜਨ ਕਉ [੨੨]ਜਿਨ ਧੁਰਿ ਮਸਤਕਿ
ਲੇਖੁ ਲਿਖਾਵਣਿਆ ॥ ੮ ॥ ੧ ॥ ੩੨ ॥ ੩੩ ॥ ਮਾਝ ਮਹਲਾ ੪ ॥ ਆਦਿ ਪੁਰਖੁ
ਅਪਰੰਪਰੁ[੨੩] ਆਪੇ ॥ ਆਪੇ ਥਾਪੇ [੨੪]ਥਾਪਿ ਉਥਾਪੇ ॥ ਸਭ ਮਹਿ ਵਰਤੈ ਏਕੋ ਸੋਈ
ਗੁਰਮੁਖਿ ਸੋਭਾ ਪਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ [੨੫]ਨਿਰੰਕਾਰੀ
ਨਾਮੁ ਧਿਆਵਣਿਆ ॥ [੨੬]ਤਿਸੁ ਰੂਪੁ ਨ ਰੇਖਿਆ ਘਟਿ ਘਟਿ ਦੇਖਿਆ ਗੁਰਮੁਖਿ
ਅਲਖੁ ਲਖਾਵਣਿਆ ॥ ੧ ॥ ਰਹਾਉ ॥ ਤੂ ਦਇਆਲੁ ਕਿਰਪਾਲੁ

੧ ਪਰ ਜੇ ਗੁਰਬਾਣੀ ਨੂੰ ਵਿਚਾਰੇ ਅਤੇ ਜੀਉਂਦਿਆਂ ਹੀ ਮਰ ਕੇ ਰਹੇ, ਤਾਂ ਹਉਮੈਂ ਦੀ ਮੈਲ ਦੂਰ ਕਰ ਸਕਦਾ ਹੈ ।

੨ ਆਪਣੇ ਅੰਦਰੋਂ ਹੀ ਲੱਭ ਪਿਆ ।

੩ ਗੁਰੂ ਦੀ ਕਿਰਪਾ ਨਾਲ ।

੪ ਦਿਲ ਵਿਚ ਗਿਆਨ ਦਾ ਚਾਨਣਾ ਹੋ ਗਿਆ, ਅਤੇ ਉਸ ਦੀ ਸਹਾਇਤਾ ਨਾਲ ਆਪਣਾ ਆਪ ਪਛਾਣ ਲਿਆ ।

੫ ਇਹ ਪਤਾ ਲੱਗ ਗਿਆ ਕਿ ਵਾਹਿਗੁਰੂ ਆਪ ਸ੍ਰਿਸ਼ਟੀ ਪੈਦਾ ਕਰਦਾ ਹੈ ਤੇ ਆਪ ਹੀ ਇਸ ਦੀ ਖਬਰ ਰੱਖਦਾ ਹੈ । ਜਿਹੜਾ ਮਨੁੱਖ ਸਤਿਗੁਰੂ ਨੂੰ ਸੇਂਵਦਾ ਹੈ, ਉਹ ਕਬੂਲ ਪੈਂਦਾ ਹੈ ।

੬ ਦਿਲ ਵਿਚ ।

੭ ਸਾਰਾ ।

੮ ਤਿੰਨਾਂ ਗੁਣਾਂ ਵਿਚ ਵਰਤਣ ਵਾਲੇ, ਭਾਵ ਸਾਰੇ ਸੰਸਾਰੀ ਜੀਵ ਮਾਇਆ ਦੇ ਠੱਗੇ ਹੋਏ ਦਿਸਦੇ ਹਨ ।

੯ ਤੁਰੀਆਵਸਥਾ ਜਾਂ ਸਹਿਜ ਵਿੱਚ । ਦੇਖੋ ਪੰਨਾ ੨੩੭, ਫੁਟ ਨੋਟ * ।

੧੦ ਉਹ ਭਰਮ ਜਾਂ ਵਹਿਮ ਜਿਸ ਨਾਲ ਮਨੁੱਖ ਇੱਕ ਵਾਹਿਗੁਰੂ ਨੂੰ ਛੱਡ ਕੇ ਹੋਰਨਾਂ ਚੀਜ਼ਾਂ ਦੇ ਮੋਹ ਵਿੱਚ ਪੈ ਜਾਂਦਾ ਹੈ । "ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ" (ਅਨੰਦ, ਪੌੜੀ ੨੯) ।

੧੧ ਜਿਸ ਮਾਇਆ ਨੇ ।

੧੨ ਇਸੇ ਸੰਸਾਰ ਵਿਚ ।

੧੩ ਮਨ ਨੂੰ ਮੰਦੀਆਂ ਵਾਸ਼ਨਾਂ ਵੱਲੋਂ ਰੋਕਣ ਦਾ ਕੰਮ ; ਆਪਣੇ ਆਪ ਤੇ ਕਾਬੂ ।

੧੪ ਇਸ ਸੰਸਾਰ ਰੂਪੀ ਪੇਕੇ ਘਰ ਵਿਚ ਇਸਤ੍ਰੀ ਵਹਿਮ ਵਿਚ ਭੁੱਲੀ ਰਹੀ ।

੧੫ ਲੋਕ ਪਰਲੋਕ ।

੧੬ ਗਿਆਨ ਦੁਆਰਾ ।

੧੭ ਵਾਹਿਗੁਰੂ ਨੂੰ ਛੱਡ ਕੇ ਹੋਰਨਾਂ ਗੱਲਾਂ ਵਿਚ ਮਗਨ ਰਹਿਣ ਦਾ ਭਾਵ ।

੧੮ ਇੱਕੋ ਵਾਹਿਗੁਰੂ ਵੱਸ ਰਿਹਾ ਹੈ ਦਿਲ ਵਿਚ ।

੧੯ ਨਿੰਦਣ ਜੋਗ ਹੈ ਐਸੀ ਜ਼ਿੰਦਗੀ ।

੨੦ ਦੇਖੋ ਪੰਨਾ ੧੧, ਨੋਟ ਨੰ: ੨੧ ।

੨੧ ਸ੍ਰਿਸ਼ਟੀ, ਦੁਨੀਆਂ ।

੨੨ ਜਿਨ੍ਹਾਂ ਦੇ ਮੱਥੇ ਤੇ ਧੁਰੋਂ (ਭਾਵ ਵਾਹਿਗੁਰੂ ਦੇ ਹਜ਼ੂਰੋਂ) ਹੁਕਮ ਲਿਖਿਆ ਹੋਇਆ ਹੈ ।

੨੩ ਪਰੇ ਤੋਂ ਪਰੇ ।

੨੪ ਬਣਾ ਕੇ ਫਿਰ ਉਧੇੜ ਦਿੰਦਾ ਹੈ, ਭਾਵ ਨਾਸ ਕਰ ਦਿੰਦਾ ਹੈ ।

੨੫ ਜੋ (ਸਾਕਾਰ ਦੇਵੀ ਦੇਵਤਿਆਂ ਨੂੰ ਛੱਡ ਕੇ) ਆਕਾਰ-ਰਹਿਤ ਨਾਮ ਨੂੰ ਭਜਦੇ ਹਨ ।

੨੬ ਉਸ ਦਾ ਚਿਹਨ ਚੱਕਰ ਕੋਈ ਨਹੀਂ; ਉਹ ਦਿਲਾਂ ਵਿੱਚ ਦਿਸਦਾ ਹੈ; ਐਸਾ ਨਾ ਲਖੇ ਜਾਣ ਵਾਲਾ ਵਾਹਿਗੁਰੂ ਗੁਰੂ ਦੁਆਰੇ ਸਮਝਿਆ ਜਾ ਸਕਦਾ ਹੈ ।

---

* ਇਸ ਅਸ਼ਟਪਦੀ ਵਿਚ ਮਾਇਆ ਮੋਹ ਜਾਂ ਭਰਮ ਦਾ ਇਕ ਹੋਰ ਰੂਪ ਦੱਸਦੇ ਹਨ: ਉਹ ਹੈ ਦੇਵੀ ਦੇਵਤਿਆਂ ਵਿਚ ਯਕੀਨ । ਦੇਵੀ ਦੇਵਤਿਆਂ ਦੇ ਮੰਨਣ ਵਿਚ ਭੀ ਮਾਇਆ ਜਾਂ ਭਰਮ ਕੰਮ ਕਰ ਰਿਹਾ ਹੈ । ਇਸੇ ਭਰਮ ਦਾ ਹੀ ਸਿੱਟਾ ਸਿੰਮ੍ਰਿਤਿ ਅਤੇ ਸ਼ਾਸਤਰ ਹਨ, (ਜਿਨ੍ਹਾਂ ਵਿਚ ਦੇਵੀ ਦੇਵਤਿਆਂ ਦਾ ਜ਼ਿਕਰ ਆਉਂਦਾ ਹੈ) ਜਿਨ੍ਹਾਂ ਦੀਆਂ ਕਥਾ ਕਹਾਣੀਆਂ ਤੋਂ ਪਤਾ ਲਗਦਾ ਹੈ ਕਿ ਸੰਸਾਰ ਵਿਚ ਕਿਵੇਂ ਕਾਮ ਤੇ ਕ੍ਰੋਧ ਦਾ ਪਰਭਾਵ ਹੈ, ਜਿਸ ਕਰਕੇ ਲੋਕ ਜਨਮ ਮਰਨ ਦੇ ਗੇੜੇ ਕੱਢਦੇ ਤੇ ਦੁਖ ਪਾਉਂਦੇ ਹਨ ।

ਪ੍ਰਭੁ ਸੋਈ ॥ ਤੁਧੁ ਬਿਨ ਦੂਜਾ ਅਵਰੁ ਨ ਕੋਈ ॥ [੧]ਗੁਰ ਪਰਸਾਦੁ ਕਰੇ ਨਾਮੁ ਦੇਵੈ ਨਾਮੇ ਨਾਮਿ ਸਮਾਵਣਿਆ ॥ ੨ ॥ ਤੂੰ ਆਪੇ ਸਚਾ ਸਿਰਜਣਹਾਰਾ[੨] ॥ ਭਗਤੀ ਭਰੇ ਤੇਰੇ ਭੰਡਾਰਾ ॥ ਗੁਰਮੁਖਿ ਨਾਮੁ ਮਿਲੈ *ਮਨੁ ਭੀਜੈ ਸਹਜਿ ਸਮਾਧਿ ਲਗਾਵਣਿਆ ॥ ੩ ॥ ਅਨਦਿਨੁ[੩] ਗੁਣ ਗਾਵਾ ਪ੍ਰਭ ਤੇਰੇ ॥ ਤੁਧੁ ਸਾਲਾਹੀ ਪ੍ਰੀਤਮ ਮੇਰੇ ॥ ਤੁਧੁ ਬਿਨੁ ਅਵਰੁ ਨ ਕੋਈ ਜਾਚਾ[੪] ਗੁਰ ਪਰਸਾਦੀ[੫] ਤੂੰ ਪਾਵਣਿਆ ॥ ੪ ॥ ਅਗਮੁ[੬] ਅਗੋਚਰੁ[੭] ਮਿਤਿ[੮] ਨਹੀ ਪਾਈ ॥ ਅਪਣੀ ਕ੍ਰਿਪਾ ਕਰਹਿ ਤੂੰ ਲੈਹਿ ਮਿਲਾਈ ॥ ਪੂਰੇ ਗੁਰ ਕੈ ਸਬਦਿ ਧਿਆਈਐ ਸਬਦੁ ਸੇਵਿ ਸੁਖੁ ਪਾਵਣਿਆ ॥ ੫ ॥ ਰਸਨਾ[੯] ਗੁਣਵੰਤੀ ਗੁਣ ਗਾਵੈ ॥ ਨਾਮੁ ਸਲਾਹੇ ਸਚੇ ਭਾਵੈ ॥ ਗੁਰਮੁਖਿ ਸਦਾ ਰਹੈ [੧੦]ਰੰਗਿ ਰਾਤੀ ਮਿਲਿ ਸਚੇ ਸੋਭਾ ਪਾਵਣਿਆ ॥ ੬ ॥ ਮਨਮੁਖ[੧੧] ਕਰਮ ਕਰੇ ਅਹੰਕਾਰੀ ॥ ਜੂਐ ਜਨਮੁ ਸਭ ਬਾਜੀ ਹਾਰੀ ॥ ਅੰਤਰਿ ਲੋਭੁ ਮਹਾ ਗੁਬਾਰਾ ਫਿਰਿ ਫਿਰਿ ਆਵਣ ਜਾਵਣਿਆ ॥ ੭ ॥ ਆਪੇ ਕਰਤਾ ਦੇ ਵਡਿਆਈ ॥ ਜਿਨ ਕਉ ਆਪਿ [੧੨]ਲਿਖਤੁ ਧੁਰਿ ਪਾਈ ॥ ਨਾਨਕ ਨਾਮੁ ਮਿਲੈ [੧੩]ਭਉ ਭੰਜਨੁ ਗੁਰਸਬਦੀ ਸੁਖੁ ਪਾਵਣਿਆ ॥੮॥੧॥੩੪॥ ਮਾਝ ਮਹਲਾ ੫ ਘਰੁ ੧ ॥ ਅੰਤਰਿ ਅਲਖੁ[੧੪] ਨ ਜਾਈ ਲਖਿਆ ॥ ਨਾਮੁ ਰਤਨੁ ਲੈ ਗੁਝਾ ਰਖਿਆ ॥ ਅਗਮੁ ਅਗੋਚਰੁ ਸਭ ਤੇ ਊਚਾ ਗੁਰ ਕੈ ਸਬਦਿ ਲਖਾਵਣਿਆ[੧੫] ॥ ੧ ॥ ਹਉ ਵਾਰੀ ਜੀਉ ਵਾਰੀ [੧੬]ਕਲਿ ਮਹਿ ਨਾਮੁ ਸੁਣਾਵਣਿਆ ॥ ਸੰਤ ਪਿਆਰੇ [੧੭]ਸਚੈ ਧਾਰੇ ਵਡਭਾਗੀ ਦਰਸਨੁ ਪਾਵਣਿਆ ॥੧॥ ਰਹਾਉ ॥ ਸਾਧਿਕ[੧੮] ਸਿਧ[੧੯] ਜਿਸੈ ਕਉ ਫਿਰਦੇ ॥ ਬ੍ਰਹਮੇ ਇੰਦ੍ਰ ਧਿਆਇਨਿ ਹਿਰਦੇ[੨੦] ॥ [੨੧]ਕੋਟਿ ਤੇਤੀਸਾ ਖੋਜਹਿ ਤਾ ਕਉ ਗੁਰ ਮਿਲਿ ਹਿਰਦੈ ਗਾਵਣਿਆ ॥੨॥ ਆਠ ਪਹਰ ਤੁਧੁ ਜਾਪੇ[੨੨] ਪਵਨਾ ॥ ਧਰਤੀ ਸੇਵਕ ਪਾਇਕ[੨੩] ਚਰਨਾ ॥ [੨੪]ਖਾਣੀ ਬਾਣੀ ਸਰਬ ਨਿਵਾਸੀ ਸਭਨਾ ਕੈ ਮਨਿ ਭਾਵਣਿਆ ॥੩॥ ਸਾਚਾ ਸਾਹਿਬੁ ਗੁਰਮੁਖਿ[੨੫] ਜਾਪੈ ॥ ਪੂਰੇ ਗੁਰ ਕੈ ਸਬਦਿ ਸਿਞਾਪੈ ॥ ਜਿਨ ਪੀਆ ਸੇਈ ਤ੍ਰਿਪਤਾਸੇ[੨੬] ਸਚੇ ਸਚਿ ਅਘਾਵਣਿਆ[੨੭] ॥੪॥ ਤਿਸੁ ਘਰਿ ਸਹਜਾ[੨੮] ਸੋਈ ਸੁਹੇਲਾ[੨੯] ॥ [੩੦]ਅਨਦ ਬਿਨੋਦ ਕਰੇ ਸਦ ਕੇਲਾ ॥ ਸੋ ਧਨਵੰਤਾ ਸੋ ਵਡ ਸਾਹਾ ਜੋ ਗੁਰ ਚਰਣੀ ਮਨੁ ਲਾਵਣਿਆ ॥੫॥ [੩੧]ਪਹਿਲੋ ਦੇ ਤੈਂ ਰਿਜਕੁ ਸਮਾਹਾ ॥ ਪਿਛੋ ਦੇ ਤੈਂ ਜੰਤੁ ਉਪਾਹਾ ॥ ਤੁਧੁ ਜੇਵਡੁ ਦਾਤਾ ਅਵਰੁ ਨ ਸੁਆਮੀ [੩੨]ਲਵੈ ਨ ਕੋਈ ਲਾਵਣਿਆ ॥ ੬ ॥ ਜਿਸੁ ਤੂੰ ਤੁਠਾ[੩੩] ਸੋ ਤੁਧੁ ਧਿਆਏ ॥ ਸਾਧ ਜਨਾ ਕਾ ਮੰਤ੍ਰੁ ਕਮਾਏ ॥ ਆਪਿ ਤਰੈ ਸਗਲੇ[੩੪] ਕੁਲ ਤਾਰੇ ਤਿਸੁ ਦਰਗਹ ਠਾਕ[੩੫] ਨ ਪਾਵਣਿਆ ॥੭॥ ਤੂੰ ਵਡਾ ਤੂੰ ਊਚੋ ਊਚਾ ॥ ਤੂੰ ਬੇਅੰਤੁ ਅਤਿ [੩੬]ਮੂਚੋ ਮੂਚਾ ॥ ਹਉ ਕੁਰਬਾਣੀ ਤੇਰੈ ਵੰਞਾ ਨਾਨਕ [੩੭]ਦਾਸ ਦਸਾਵਣਿਆ ॥

੧ ਗੁਰੂ ਕਿਰਪਾ ਕਰੇ ।
੨ ਪੈਦਾ ਕਰਨ ਵਾਲਾ ।
੩ ਹਰ ਰੋਜ਼ ।
੪ ਮੰਗਦਾ ।
੫ ਗੁਰੂ ਦੀ ਕਿਰਪਾ ਨਾਲ ।
੬ ਜਿਸ ਤਕ ਪੁੱਜ ਨਾ ਸਕੀਏ ।
੭ ਜੋ ਇੰਦ੍ਰਿਆਂ ਦਾ ਵਿਸ਼ਾ ਨਹੀਂ ।
੮ ਅੰਦਾਜ਼ਾ ।
੯ ਜੀਭ ।
੧੦ ਪ੍ਰੇਮ ਵਿੱਚ ਲੱਗੀ ਹੋਈ ।
੧੧ ਦੇਖੋ ਪੰਨਾ ੧੧, ਨੋਟ ੨੧ ।
੧੨ ਧੁਰ ਤੋਂ (ਵਾਹਿਗੁਰੂ ਦੇ ਹਜ਼ੂਰੋਂ) ਭਾਗਾਂ ਦਾ ਲੇਖ ਲਿਖਿਆ ਗਿਆ ।
੧੩ ਡਰ ਦੇ ਤੋੜਨ ਵਾਲਾ ।
੧੪ ਜੋ ਸਮਝ ਵਿੱਚ ਨਾ ਆ ਸਕੇ ।
੧੫ ਜਾਣਿਆ ਜਾਂਦਾ ਹੈ ।
੧੬ ਕਲਜੁਗ ਵਿੱਚ ।
੧੭ ਸੱਚੇ ਦੇ ਆਸਰੇ ਹਨ ।
੧੮ ਅਭਿਆਸੀ ।
੧੯ ਵੱਡੇ ਜੋਗੀ ।
੨੦ ਦਿਲ ਵਿੱਚ ।
੨੧ ਤੇਤੀ ਕ੍ਰੋੜ (ਦੇਵਤੇ) ।
੨੨ ਜਪਦੀ ਹੈ ।
੨੩ ਦਾਸੀ,ਟਹਿਲਣ । ਤੇਰੇ ਚਰਨਾਂ ਦੀ ਟਹਿਲਣ ਹੈ।
੨੪ ਖਾਣੀਆਂ ਦੇ ਜੀਵ ਤੇ ਉਨ੍ਹਾਂ ਦੀਆਂ ਬੋਲੀਆਂ ਵਿਚ ਹਰਥਥੇ ਤੂੰ ਵੱਸ ਰਿਹਾ ਹੈਂ ।
੨੫ ਗੁਰੂ ਦੇ ਰਾਹੀਂ ।
੨੬ ਪੀ ਕੇ ਰੱਜ ਗਏ ।
੨੭ ਖਾ ਕੇ ਰੱਜ ਗਏ ।
੨੮ ਗਿਆਨ ।
੨੯ ਸੁਖੀ ।
੩੦ ਖੁਸ਼ੀਆਂ, ਤਮਾਸ਼ੇ ਅਤੇ ਖੇਡਾਂ ਹਮੇਸ਼ਾਂ ਕਰਦਾ ਹੈ!
੩੧ ਪਹਿਲੋਂ ਤੂੰ ਰੋਜ਼ੀ ਬਹੁਮ ਪੁਚਾਈ ; ਪਿਛੋਂ ਜਾ ਕੇ ਤੂੰ ਜੀਵ ਪੈਦਾ ਕੀਤਾ ।
੩੨ ਬਰਾਬਰ ਨਹੀਂ ਲੱਗਦਾ ।
੩੩ ਮਿਹਰਬਾਨ ਹੋਇਆ ।
੩੪ ਸਾਰੇ ।
੩੫ ਰੋਕ ।
੩੬ [ਮੂਚਾ=ਵਿਸਥਾਰ ਵਾਲਾ] ਬਹੁਤ ਹੀ ਬਹੁਤ, ਵੱਡੇ ਤੋਂ ਵੱਡਾ।
੩੭ ਦਾਸਾਂ ਦਾ ਦਾਸ ।

---

* ਮਨ ਤਰੋ ਤਰ ਹੋ ਕੇ ਰੱਜੇ, ਅਤੇ ਉੱਚੀ ਅਡੋਲ ਅਵਸਥਾ ਵਿਚ ਲਿਵ ਲੱਗ ਜਾਵੇ । 'ਸਹਜ' ਲਈ ਦੇਖੋ ਪੰਨਾ ੬੮ ।

੮ ॥ ੧ ॥ ੩੫ ॥ ਮਾਝ ਮਹਲਾ ੫* ॥ [1]ਕਉਣੁ ਸੁ ਮੁਕਤਾ ਕਉਣੁ ਸੁ ਜੁਗਤਾ ॥
ਕਉਣੁ ਸੁ ਗਿਆਨੀ ਕਉਣੁ ਸੁ ਬਕਤਾ[2] ॥ ਕਉਣੁ ਸੁ ਗਿਰਹੀ[3] ਕਉਣੁ ਉਦਾਸੀ
ਕਉਣੁ ਸੁ ਕੀਮਤਿ ਪਾਏ ਜੀਉ ॥ ੧ ॥ ਕਿਨਿ ਬਿਧਿ ਬਾਧਾ[4] ਕਿਨਿ ਬਿਧਿ ਛੂਟਾ ॥
ਕਿਨਿ ਬਿਧਿ ਆਵਣੁ ਜਾਵਣੁ ਤੂਟਾ ॥ ਕਉਣ ਕਰਮ[5] ਕਉਣ ਨਿਹਕਰਮਾ[6] ਕਉਣੁ
ਸੁ ਕਹੈ ਕਹਾਏ ਜੀਉ ॥ ੨ ॥ ਕਉਣੁ ਸੁ ਸੁਖੀਆ ਕਉਣੁ ਸੁ ਦੁਖੀਆ ॥ ਕਉਣੁ ਸੁ
ਸਨਮੁਖੁ[7] ਕਉਣੁ ਵੇਮੁਖੀਆ ॥ ਕਿਨਿ ਬਿਧਿ ਮਿਲੀਐ ਕਿਨਿ ਬਿਧਿ ਬਿਛੁਰੈ
ਇਹ ਬਿਧਿ ਕਉਣੁ ਪ੍ਰਗਟਾਏ[8] ਜੀਉ ॥ ੩ ॥ ਕਉਣੁ ਸੁ ਅਖਰੁ[9] ਜਿਤੁ [10]ਧਾਵਤੁ
ਰਹਤਾ ॥ ਕਉਣੁ ਉਪਦੇਸੁ ਜਿਤੁ ਦੁਖੁ ਸੁਖੁ [11]ਸਮ ਸਹਤਾ ॥ ਕਉਣੁ ਸੁ ਚਾਲ[12]
ਜਿਤੁ ਪਾਰਬ੍ਰਹਮੁ ਧਿਆਏ ਕਿਨਿ ਬਿਧਿ ਕੀਰਤਨੁ ਗਾਏ ਜੀਉ ॥ ੪ ॥ ਗੁਰਮੁਖਿ
ਮੁਕਤਾ ਗੁਰਮੁਖਿ ਜੁਗਤਾ ॥ ਗੁਰਮੁਖਿ ਗਿਆਨੀ ਗੁਰਮੁਖਿ ਬਕਤਾ ॥ ਧੰਨੁ
ਗਿਰਹੀ ਉਦਾਸੀ ਗੁਰਮੁਖਿ ਗੁਰਮੁਖਿ ਕੀਮਤਿ ਪਾਏ ਜੀਉ ॥ ੫ ॥ ਹਉਮੈ
ਬਾਧਾ ਗੁਰਮੁਖਿ ਛੂਟਾ ॥ ਗੁਰਮੁਖਿ ਆਵਣੁ ਜਾਵਣੁ ਤੂਟਾ ॥ [13]ਗੁਰਮੁਖਿ ਕਰਮ
ਗੁਰਮੁਖਿ ਨਿਹਕਰਮਾ ਗੁਰਮੁਖਿ ਕਰੇ ਸੁ ਸੁਭਾਏ ਜੀਉ ॥ ੬ ॥ ਗੁਰਮੁਖਿ ਸੁਖੀਆ
ਮਨਮੁਖਿ ਦੁਖੀਆ ॥ ਗੁਰਮੁਖਿ ਸਨਮੁਖੁ ਮਨਮੁਖਿ ਵੇਮੁਖੀਆ ॥ ਗੁਰਮੁਖਿ
ਮਿਲੀਐ ਮਨਮੁਖਿ ਵਿਛੁਰੈ ਗੁਰਮੁਖਿ ਬਿਧਿ ਪ੍ਰਗਟਾਏ ਜੀਉ ॥ ੭ ॥ [14]ਗੁਰਮੁਖਿ
ਅਖਰੁ ਜਿਤੁ ਧਾਵਤੁ ਰਹਤਾ ॥ [15]ਗੁਰਮੁਖਿ ਉਪਦੇਸੁ ਦੁਖੁ ਸੁਖੁ ਸਮ
ਸਹਤਾ ॥ ਗੁਰਮੁਖਿ ਚਾਲ ਜਿਤੁ ਪਾਰਬ੍ਰਹਮੁ ਧਿਆਏ ਗੁਰਮੁਖਿ ਕੀਰਤਨੁ
ਗਾਏ ਜੀਉ ॥ ੮ ॥ ਸਗਲੀ ਬਣਤ ਬਣਾਈ ਆਪੇ ॥ ਆਪੇ ਕਰੇ ਕਰਾਏ ਥਾਪੇ ॥
ਇਕਸੁ ਤੇ ਹੋਇਓ ਅਨੰਤਾ ਨਾਨਕ ਏਕਸੁ ਮਾਹਿ ਸਮਾਏ ਜੀਉ ॥ ੯ ॥੨॥ ੩੬ ॥
ਮਾਝ ਮਹਲਾ ੫ ॥ ਪ੍ਰਭੁ ਅਬਿਨਾਸੀ ਤਾ ਕਿਆ ਕਾੜਾ[16] ॥ ਹਰਿ ਭਗਵੰਤਾ ਤਾ
ਜਨੁ ਖਰਾ[17] ਸੁਖਾਲਾ ॥ ਜੀਅ ਪ੍ਰਾਨ ਮਾਨ ਸੁਖਦਾਤਾ ਤੂੰ ਕਰਹਿ ਸੋਈ ਸੁਖੁ
ਪਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ ਗੁਰਮੁਖਿ ਮਨਿ ਤਨਿ ਭਾਵਣਿਆ ॥
ਤੂੰ ਮੇਰਾ ਪਰਬਤੁ ਤੂੰ ਮੇਰਾ ਓਲਾ[18] [19]ਤੁਮ ਸੰਗਿ ਲਵੈ ਨ ਲਾਵਣਿਆ ॥
੧ ॥ ਰਹਾਉ ॥ ਤੇਰਾ ਕੀਤਾ ਜਿਸੁ ਲਾਗੈ ਮੀਠਾ ॥ [20]ਘਟਿ ਘਟਿ ਪਾਰਬ੍ਰਹਮੁ
ਤਿਨਿ ਜਨਿ ਡੀਠਾ ॥ [21]ਥਾਨਿ ਥਨੰਤਰਿ ਤੂੰ ਹੈ ਤੂੰ ਹੈ ਇਕੋ ਇਕੁ ਵਰਤਾਵਣਿਆ ॥
੨ ॥ [22]ਸਗਲ ਮਨੋਰਥ ਤੂੰ ਦੇਵਣਹਾਰਾ ॥ [23]ਭਗਤੀ ਭਾਇ ਭਰੇ ਭੰਡਾਰਾ ॥
ਦਇਆ ਧਾਰਿ ਰਾਖੇ ਤੁਧੁ ਸੇਈ ਪੂਰੈ ਕਰਮਿ[24] ਸਮਾਵਣਿਆ ॥ ੩ ॥ [25]ਅੰਧ
ਕੂਪ ਤੇ ਕੰਢੈ ਚਾੜੇ ॥ ਕਰਿ ਕਿਰਪਾ ਦਾਸ [26]ਨਦਰਿ ਨਿਹਾਲੇ ॥ ਗੁਣ ਗਾਵਹਿ

੧ ਉਹ ਕਿਹੜਾ ਹੈ ਜੋ ਮੁਕਤੀ ਨੂੰ ਪ੍ਰਾਪਤ ਹੋਇਆ ਹੋਇਆ ਹੈ, ਅਤੇ ਵਾਹਿਗੁਰੂ ਨਾਲ ਜੁੜਿਆ ਹੋਇਆ ਹੈ ?

੨ ਵਕਤਾ, ਜੱਸ ਕਰਨ ਵਾਲਾ ।

੩ ਗ੍ਰਿਹਸਤੀ ।

੪ ਬੰਨ੍ਹਿਆ ਹੋਇਆ ਮਾਇਆ ਵਿੱਚ ।

੫ ਕਰਮਾਂ ਵਿਚ ਲੱਗਾ ਹੈ, ਉਨ੍ਹਾਂ ਦੇ ਫਲ ਦੀ ਇੱਛਾ ਧਾਰ ਕੇ ।

੬ ਕਰਮਾਂ ਦੇ ਬੰਧਨ ਤੋਂ ਉੱਤੇ ।

੭ ਹਜ਼ੂਰੀਆ, ਜੋ ਆਗਿਆ ਮੰਨਣ ਲਈ ਹਰ ਵੇਲੇ ਤਿਆਰ ਰਹਿੰਦਾ ਹੈ ।

੮ ਦੱਸੇ ।

੯ ਸ਼ਬਦ ।

੧੦ ਦੌੜਦਾ ਮਨ ਰੁਕ ਜਾਵੇ ਦੌੜਣ ਤੋਂ ।

੧੧ ਇੱਕੋ ਜੇਹਾ ਕਰਕੇ ਸਹਾਰਦਾ ਹੈ ।

੧੨ ਤਰੀਕਾ, ਢੰਗ ।

੧੩ ਗੁਰੂ ਦੀ ਆਗਿਆ ਅਨੁਸਾਰ ਚਲਣ ਵਾਲਾ ਹੀ ਕਰਮ ਕਮਾਉਂਦਾ ਹੈ, ਅਤੇ ਓਹੀ ਨਿਸ਼ਕਾਮ ਹੋ ਕੇ ਵਰਤਦਾ ਹੈ । ਜੋ ਕੁਝ ਉਹ ਕਰਦਾ ਹੈ, ਉਹ ਸੁਭਾਵਕ ਤੌਰ ਤੇ ਹੀ ਕਰਦਾ ਹੈ ; ਭਾਵ ਇਹ ਹੈ ਕਿ ਭਲਿਆਈ ਉਸ ਦੇ ਸੁਭਾਉ ਦਾ ਹਿੱਸਾ ਬਣ ਗਈ ਹੁੰਦੀ ਹੈ ; ਉਸ ਨੂੰ ਕਿਸੇ ਆਸ਼ੇ ਦੀ ਖਿੱਚ ਨਾਲ ਜਾਂ ਸਜ਼ਾ ਦੇ ਡਰ ਨਾਲ ਕੰਮ ਨਹੀਂ ਕਰਨੇ ਪੈਂਦੇ, ਸਗੋਂ ਜੋ ਕੁਝ ਉਹ ਕਰਦਾ ਹੈ, ਆਪ-ਮੁਹਾਰੇ ਆਪਣੇ ਅੰਦਰਲੇ ਸੁਭਾਉ ਅਨੁਸਾਰ ਕਰਦਾ ਹੈ ।

੧੪ ਗੁਰਬਾਣੀ ਹੀ ਉਹ ਸ਼ਬਦ ਹੈ ।

੧੫ ਗੁਰੂ ਦੇ ਮੁਖ ਤੋਂ ਉਚਰਿਆ ਉਪਦੇਸ਼ ਹੀ ਹੈ ਜਿਸ ਨੂੰ ਗ੍ਰਹਿਣ ਕਰ ਕੇ ਦੁਖ ਸੁਖ ਨੂੰ ਇੱਕੋ ਜਿਹਾ ਕਰਕੇ ਸਹਾਰਦਾ ਹੈ ।

੧੬ ਫ਼ਿਕਰ । ਜੇ ਹਰੀ ਆਪਣਾ ਹੋ ਜਾਵੇ ਤਾਂ ਕਾਹਦਾ ਫ਼ਿਕਰ ਹੈ ।

੧੭ ਬਹੁਤ ।

੧੮ ਆਸਰਾ, ਓਟ ।

੧੯ ਤੇਰੇ ਨਾਲ ਦਾ ਨਹੀਂ ਸਮਝਦਾ ।

੨੦ ਹਰ ਇੱਕ ਸਰੀਰ ਵਿੱਚ ।

੨੧ ਥਾਵਾਂ ਵਿੱਚ ਅਤੇ ਉਨ੍ਹਾਂ ਦੇ ਵਿਚਕਾਰ ਜੋ ਵਿਥਾਂ ਹਨ, ਉਨ੍ਹਾਂ ਵਿੱਚ ; ਭਾਵ ਸਭ ਥਾਵਾਂ ਵਿੱਚ ।

੨੨ ਸਾਰੀਆਂ ਭਾਵਣੀਆਂ ।

੨੩ ਭਗਤੀ ਭਾਵ ਦੇ ।

੨੪ ਭਾਗਾਂ ਨਾਲ ।

੨੫ ਅੰਨ੍ਹੇ ਖੂਹ (ਸੰਸਾਰ ਰੂਪ) ਤੋਂ ਬਾਹਰ ਕੱਢੇ ।

੨੬ ਮਿਹਰਬਾਨੀ ਨਾਲ ਵੇਖੇ ।

---

* ਪਹਿਲੇ ਚੁਵਾਂ ਪਦਾਂ ਵਿਚ ੨੪ ਸਵਾਲ ਦਿੱਤੇ ਹਨ, ਫਿਰ ਚੁਵਾਂ ਪਦਾਂ ਵਿਚ ਕ੍ਰਮ ਵਾਰ ਉੱਤਰ ਦਿੱਤੇ ਹਨ । ਸਾਰੀਆਂ ਧਾਰਮਕ ਔਕੜਾਂ ਦਾ ਹੱਲ ਇੱਕੋ ਦੱਸਿਆ ਹੈ ਕਿ ਮਨੁੱਖ ਹਉਮੈਂ ਨੂੰ ਛੱਡ ਕੇ ਆਪਣੇ ਆਪ ਨੂੰ ਗੁਰੂ ਦੇ ਹਵਾਲੇ ਕਰ ਦੇਵੇ, ਅਤੇ ਉਸੇ ਦਾ ਉਪਦੇਸ਼ ਕਮਾਵੇ ।

ਪੂਰਨ ਅਬਿਨਾਸੀ[੧] ਕਹਿ ਸੁਣਿ ਤੋਟਿ ਨ ਆਵਣਿਆ ॥ ੪ ॥ ਐਥੈ ਓਥੈ ਤੂੰ ਹੈ
ਰਖਵਾਲਾ ॥ [੨]ਮਾਤ ਗਰਭ ਮਹਿ ਤੁਮ ਹੀ ਪਾਲਾ ॥ ਮਾਇਆ ਅਗਨਿ ਨ ਪੋਹੈ
ਤਿਨ ਕਉ [੩]ਰੰਗਿ ਰਤੇ ਗੁਣ ਗਾਵਣਿਆ ॥ ੫ ॥ ਕਿਆ ਗੁਣ ਤੇਰੇ ਆਖਿ
ਸਮਾਲੀ[੪] ॥ ਮਨ ਤਨ ਅੰਤਰਿ [੫]ਤੁਧੁ ਨਦਰਿ ਨਿਹਾਲੀ ॥ ਤੂੰ ਮੇਰਾ ਮੀਤੁ ਸਾਜਨੁ
ਮੇਰਾ ਸੁਆਮੀ ॥ ਤੁਧੁ ਬਿਨੁ ਅਵਰੁ ਨ ਜਾਨਣਿਆ ॥ ੬ ॥ ਜਿਸ ਕਉ ਤੂੰ ਪ੍ਰਭ
ਭਇਆ ਸਹਾਈ ॥ ਤਿਸੁ ਤਤੀ ਵਾਉ ਨ ਲਗੈ ਕਾਈ ॥ *ਤੂ ਸਾਹਿਬੁ ਸਰਣਿ
ਸੁਖਦਾਤਾ ਸਤ ਸੰਗਤਿ ਜਪਿ ਪ੍ਰਗਟਾਵਣਿਆ ॥ ੭ ॥ ਤੂੰ ਊਚ ਅਥਾਹੁ ਅਪਾਰੁ
ਅਮੋਲਾ ॥ ਤੂੰ ਸਾਚਾ ਸਾਹਿਬੁ ਦਾਸੁ ਤੇਰਾ ਗੋਲਾ[੬] ॥ ਤੂੰ ਮੀਰਾ[੭] ਸਾਚੀ ਠਕੁਰਾਈ[੮] ॥
ਨਾਨਕ [੯]ਬਲਿ ਬਲਿ ਜਾਵਣਿਆ ॥ ੮ ॥ ੩ ॥ ੩੭ ॥ ਮਾਝ ਮਹਲਾ ੫ ਘਰੁ ੨ ॥
ਨਿਤ ਨਿਤ [੧੦]ਦਯੁ ਸਮਾਲੀਐ ॥ ਮੂਲਿ ਨ ਮਨਹੁ ਵਿਸਾਰੀਐ ॥ ਰਹਾਉ ॥
ਸੰਤਾ ਸੰਗਤਿ ਪਾਈਐ ॥ ਜਿਤੁ [੧੧]ਜਮ ਕੈ ਪੰਥਿ ਨ ਜਾਈਐ ॥ ਤੋਸਾ[੧੨] ਹਰਿ ਕਾ
ਨਾਮੁ ਲੈ ਤੇਰੇ ਕੁਲਹਿ[੧੩] ਨ ਲਾਗੈ ਗਾਲਿ[੧੪] ਜੀਉ ॥ ੧ ॥ ਜੋ ਸਿਮਰੰਦੇ
ਸਾਂਈਐ ॥ ਨਰਕਿ ਨ ਸੇਈ ਪਾਈਐ ॥ ਤਤੀ ਵਾਉ ਨ ਲਗਈ ਜਿਨ ਮਨਿ
[੧੫]ਵੁਠਾ ਆਇ ਜੀਉ ॥ ੨ ॥ ਸੇਈ ਸੁੰਦਰ ਸੋਹਣੇ ॥ ਸਾਧਸੰਗਿ ਜਿਨ
ਬੈਹਣੇ ॥ ਹਰਿਧਨੁ ਜਿਨੀ ਸੰਜਿਆ[੧੬] ਸੇਈ [੧੭]ਗੰਭੀਰ ਅਪਾਰ ਜੀਉ ॥ ੩ ॥
ਹਰਿ ਅਮਿਉ[੧੮] ਰਸਾਇਣੁ[੧੯] ਪੀਵੀਐ ॥ ਮੁਹਿ ਡਿਠੈ ਜਨ ਕੈ ਜੀਵੀਐ ॥
ਕਾਰਜ ਸਭਿ ਸਵਾਰਿ ਲੈ ਨਿਤ ਪੂਜਹੁ ਗੁਰ ਕੇ ਪਾਵ[੨੦] ਜੀਉ ॥ ੪ ॥ ਜੋ ਹਰਿ
ਕੀਤਾ ਆਪਣਾ ॥ ਤਿਨਹਿ ਗੁਸਾਈ ਜਾਪਣਾ[੨੧] ॥ ਸੋ ਸੂਰਾ ਪਰਧਾਨੁ ਸੋ ਮਸਤਕਿ[੨੨]
ਜਿਸ ਦੈ ਭਾਗੁ ਜੀਉ ॥ ੫ ॥ ਮਨ ਮੰਧੇ[੨੩] ਪ੍ਰਭੁ ਅਵਗਾਹੀਆ[੨੪] ॥ ਏਹਿ ਰਸ
ਭੋਗਣ ਪਾਤਿਸਾਹੀਆ ॥ ਮੰਦਾ ਮੂਲਿ ਨ ਉਪਜਿਓ ਤਰੇ ਸਚੀ ਕਾਰੈ ਲਾਗਿ
ਜੀਉ ॥ ੬ ॥ ਕਰਤਾ ਮੰਨਿ ਵਸਾਇਆ ॥ ਜਨਮੈ ਕਾ ਫਲੁ ਪਾਇਆ ॥ ਮਨਿ
ਭਾਵੰਦਾ ਕੰਤੁ ਹਰਿ ਤੇਰਾ ਥਿਰੁ ਹੋਆ ਸੋਹਾਗੁ ਜੀਉ ॥ ੭ ॥ ਅਟਲ ਪਦਾਰਥੁ
ਪਾਇਆ ॥ [੨੫]ਭੈ ਭੰਜਨ ਕੀ ਸਰਣਾਇਆ ॥ ਲਾਇ ਅੰਚਲਿ[੨੬] ਨਾਨਕ ਤਾਰਿਅਨੁ
ਜਿਤਾ ਜਨਮੁ ਅਪਾਰ ਜੀਉ ॥ ੮ ॥ ੪ ॥ ੩੮ ॥

ੴ ਸਤਿਗੁਰ ਪ੍ਰਸਾਦਿ ॥ ਮਾਝ ਮਹਲਾ ੫
ਘਰੁ ੩ ॥ ਹਰਿ ਜਪਿ ਜਪੇ [੨੭]ਮਨੁ ਧੀਰੇ ॥ ੧ ॥ ਰਹਾਉ ॥ ਸਿਮਰਿ ਸਿਮਰਿ

੧ ਜੇ ਨਾਸ ਨਾ ਹੋਵੇ, ਵਾਹਿਗੁਰੂ ।
੨ ਮਾਤਾ ਦੇ ਪੇਟ ਵਿੱਚ ।
੩ ਪ੍ਰੇਮ ਵਿੱਚ ਰੰਗੇ ਹੋਏ ।
੪ ਮੈਂ ਯਾਦ ਕਰਾਂ ।
੫ ਤੈਨੂੰ ਹੀ ਨਜ਼ਰ ਨਾਲ ਵੇਖਦਾ ਹਾਂ ।
੬ ਗੁਲਾਮ, ਦਾਸ, ਸੇਵਕ ।
੭ ਮਾਲਕ ।
੮ ਸਾਹਿਬੀ ਹੈ ਤੇਰੀ ।
੯ ਕੁਰਬਾਨ ਜਾਂਦਾ ਹਾਂ ।
੧੦ ਵਾਹਿਗੁਰੂ ਨੂੰ ਯਾਦ ਕਰੀਏ ।
੧੧ ਜਮਾਂ ਦੇ ਰਸਤੇ ।
੧੨ ਰਾਹ ਦਾ ਖ਼ਰਚ ।
੧੩ ਕੁਲ ਨੂੰ ।
੧੪ ਕਲੰਕ ।
੧੫ ਵੱਸਿਆ ਆ ਕੇ ।
੧੬ ਇਕੱਠਾ ਕੀਤਾ ।
੧੭ ਬੇਓੜਕ ਡੂੰਘੇ, ਬੇਹੱਦ ਸਿਆਣੇ ।
੧੮ ਅੰਮ੍ਰਿਤ ।
੧੯ ਰਸਾਂ ਦਾ ਘਰ ।
੨੦ ਪੈਰ ।
੨੧ ਜਪਿਆ ਹੈ (ਉਸ ਨੇ ਮਾਲਕ ਨੂੰ) ।
੨੨ ਮੱਥੇ ਤੇ ।
੨੩ ਵਿੱਚ ।
੨੪ ਵਿਚਾਰਿਆ ਹੈ ।
੨੫ ਡਰ ਨੂੰ ਤੋੜਣ ਵਾਲਾ ।
੨੬ ਪੱਲੇ ਨਾਲ, ਲੜ ਨਾਲ ।
੨੭ ਮਨ ਧੀਰਜ ਕਰਦਾ ਹੈ ।

---

* ਤੂੰ ਸਰਣੀ ਲਾਉਣ ਵਾਲਾ ਤੇ ਸੁਖ ਦੇਣ ਵਾਲਾ ਮਾਲਕ ਹੈਂ; ਸੱਚੀ ਸੰਗਤ ਦੁਆਰਾ ਜਪਿਆ ਜਾਵੇਂ ਤਾਂ ਪ੍ਰਤੱਖ ਹੁੰਦਾ ਹੈਂ ।

† ਦੇਖੋ ਪੰਨਾ ੧੪, ਫੁਟ ਨੋਟ † ।

ਗੁਰ ਦੇਉ ਮਿਟਿ ਗਏ ਭੈ ਦੂਰੇ ॥ ੧ ॥ ਸਰਣਿ ਆਵੈ ਪਾਰਬ੍ਰਹਮ ਕੀ ਤਾ ਫਿਰਿ ਕਾਹੇ ਝੂਰੇ ॥ ੨ ॥ ਚਰਨ ਸੇਵ ਸੰਤ ਸਾਧ ਕੇ [1]ਸਗਲ ਮਨੋਰਥ ਪੂਰੇ ॥ ੩ ॥ [2]ਘਟਿ ਘਟਿ ਏਕੁ ਵਰਤਦਾ [3]ਜਲਿ ਥਲਿ ਮਹੀਅਲਿ ਪੂਰੇ ॥ ੪ ॥ [4]ਪਾਪ ਬਿਨਾਸਨੁ ਸੇਵਿਆ ਪਵਿਤ੍ਰ ਸੰਤਨ ਕੀ ਧੂਰੇ ॥ ੫ ॥ ਸਭ ਛਡਾਈ ਖਸਮਿ ਆਪਿ ਹਰਿ ਜਪਿ ਭਈ ਠਰੂਰੇ[5] ॥ ੬ ॥ ਕਰਤੈ ਕੀਆ ਤਪਾਵਸੋ[6] ਦੁਸਟ ਮੁਏ ਹੋਇ ਮੂਰੇ[7] ॥ ੭ ॥ ਨਾਨਕ ਰਤਾ ਸਚਿ ਨਾਇ ਹਰਿ ਵੇਖੈ ਸਦਾ ਹਜੂਰੇ ॥ ੮ ॥ ੫ ॥ ੩੯ ॥ ੧ ॥ ੩੨ ॥ ੧ ॥ ੫ ॥ ੩੯ ॥

### ਬਾਰਹ ਮਾਹਾ ਮਾਂਝ ਮਹਲਾ ੫ ਘਰੁ ੪

੧ ਓ ਸਤਿਗੁਰ ਪ੍ਰਸਾਦਿ ॥ ॥ ਕਿਰਤਿ[8] ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ ॥ [9]ਚਾਰਿ ਕੁੰਟ ਦਹ ਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ[10] ॥ [11]ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ ॥ ਜਲ ਬਿਨੁ ਸਾਖ[12] ਕੁਮਲਾਵਤੀ ਉਪਜਹਿ ਨਾਹੀ ਦਾਮ[13] ॥ ਹਰਿ ਨਾਹ[14] ਨ ਮਿਲੀਐ ਸਾਜਨੈ ਕਤ[15] ਪਾਈਐ ਬਿਸਰਾਮ ॥ ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ [16]ਭਠਿ ਨਗਰ ਸੇ ਗ੍ਰਾਮ ॥ ਸ੍ਰਬ ਸੀਗਾਰ ਤੰਬੋਲ[17] ਰਸ ਸਣੁ[18] ਦੇਹੀ ਸਭ ਖਾਮ[19] ॥ ਪ੍ਰਭ ਸੁਆਮੀ [20]ਕੰਤ ਵਿਹੂਣੀਆ ਮੀਤ ਸਜਣ ਸਭਿ ਜਾਮ[21] ॥ ਨਾਨਕ ਕੀ ਬੇਨੰਤੀਆ ਕਰਿ ਕਿਰਪਾ ਦੀਜੈ ਨਾਮੁ ॥ ਹਰਿ ਮੇਲਹੁ ਸੁਆਮੀ ਸੰਗਿ ਪ੍ਰਭ ਜਿਸ ਕਾ [22]ਨਿਹਚਲ ਧਾਮ ॥ ੧ ॥ ਚੇਤਿ ਗੋਵਿੰਦੁ ਅਰਾਧੀਐ[23] ਹੋਵੈ ਅਨੰਦੁ ਘਣਾ[24] ॥ ਸੰਤ ਜਨਾ ਮਿਲਿ ਪਾਈਐ [25]ਰਸਨਾ ਨਾਮੁ ਭਣਾ ॥ ਜਿਨਿ ਪਾਇਆ ਪ੍ਰਭੁ ਆਪਣਾ ਆਏ ਤਿਸਹਿ ਗਣਾ[26] ॥ ਇਕੁ ਖਿਨੁ[27] ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ[28] ॥ [3]ਜਲਿ ਥਲਿ ਮਹੀਅਲਿ ਪੂਰਿਆ [29]ਰਵਿਆ ਵਿਚਿ ਵਣਾ ॥ ਸੋ ਪ੍ਰਭੁ ਚਿਤਿ ਨ ਆਵਈ ਕਿਤੜਾ ਦੁਖੁ ਗਣਾ ॥ ਜਿਨੀ ਰਾਵਿਆ ਸੋ ਪ੍ਰਭੂ ਤਿੰਨਾ ਭਾਗੁ ਮਣਾ[30] ॥ ਹਰਿ ਦਰਸਨ ਕੰਉ ਮਨੁ ਲੋਚਦਾ[31] ਨਾਨਕ ਪਿਆਸ ਮਨਾ ॥ ਚੇਤਿ ਮਿਲਾਏ ਸੋ ਪ੍ਰਭੂ ਤਿਸ ਕੈ ਪਾਇ[32] ਲਗਾ ॥ ੨ ॥ ਵੈਸਾਖਿ ਧੀਰਨਿ[33] ਕਿਉ ਵਾਢੀਆ[34] ਜਿਨਾ ਪ੍ਰੇਮ[35] ਬਿਛੋਹੁ ॥ ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ [36]ਮਾਇਆ ਧੋਹੁ ॥ ਪੁਤ੍ਰ ਕਲਤ੍ਰ[37] ਨ ਸੰਗਿ ਧਨਾ ਹਰਿ ਅਵਿਨਾਸੀ ਓਹੁ ॥ [38]ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ ॥ *ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ ॥ ਦਯੁ[39] ਵਿਸਾਰਿ ਵਿਗੁਚਣਾ[40] ਪ੍ਰਭ ਬਿਨੁ

੧ ਸਾਰੀਆਂ ਭਾਵਣੀਆਂ।
੨ ਹਰ ਇੱਕ ਸਰੀਰ ਵਿੱਚ।
੩ ਜਲ ਵਿੱਚ, ਖੁਸ਼ਕ ਧਰਤੀ ਵਿੱਚ, ਅਤੇ ਧਰਤ ਅਸਮਾਨ ਦੇ ਵਿਚਕਾਰ ਉਹ ਭਰਪੂਰ ਹੈ।
੪ ਪਾਪਾਂ ਦੇ ਨਾਸ ਕਰਨ ਵਾਲਾ (ਵਾਹਿਗੁਰੂ)।
੫ ਸ਼ਾਂਤ, ਠੰਢੀ।
੬ [ਅਰਬੀ 'ਤਫ਼ਹੁੱਸ' تفحص=ਖੋਜ, ਨਿਰਨਾ] ਨਿਆਉਂ।
੭ ਜੋੜ, ਗੁੰਗੇ, ਬੁੱਟ।
੮ ਕਮਾਈ। ਪਿਛਲੇ ਕਰਮਾਂ ਦੀ ਕਮਾਈ ਅਨੁਸਾਰ। 'ਕਿਰਤਿ' ਲਈ ਦੇਖੋ ਪੰਨਾ ੫੯, ਨੋਟ ੩੨।
੯ ਚਾਰੇ ਤਰਫ਼ਾਂ ਤੇ ਦਸੋ ਦਿਸ਼ਾਂ ਵਿੱਚ ਭੰਵੇ। ਦਿਸ਼ਾ=ਪੂਰਬ, ਪੱਛਮ, ਆਦਿ ਚਾਰ ਤਰਫ਼ਾਂ, ਉਨ੍ਹਾਂ ਦੇ ਚਾਰ ਕੋਨੇ, ਅਤੇ ਹੇਠਾਂ ਉੱਤੇ ਦੋ ਤਰਫ਼ਾਂ।
੧੦ ਸ਼ਰਨ।
੧੧ ਗਊ ਦੁੱਧ ਤੋਂ ਖਾਲੀ।
੧੨ ਖੇਤੀ।
੧੩ ਪੈਸੇ (ਨਹੀਂ ਵੱਟੇ ਜਾਂਦੇ)।
੧੪ ਪਤੀ।
੧੫ ਕਿਵੇਂ? ਕਿਵੇਂ ਆਰਾਮ ਮਿਲੇ?
੧੬ ਭੱਠ ਪਿਆ ਉਹ ਸ਼ਹਿਰ ਜਾਂ ਪਿੰਡ।
੧੭ ਪਾਨਾਂ ਦਾ ਬੀੜਾ।
੧੮ ਸਣੇ, ਸਮੇਤ।
੧੯ [ਫ਼ਾਰਸੀ] ਕੱਚੇ, ਭਾਵ ਨਾਸਵੰਤ।
੨੦ ਕੰਤ ਤੋਂ ਬਿਨਾਂ।
੨੧ ਜਮ ਰੂਪ।
੨੨ ਨਾ ਹਿੱਲਣਵਾਲਾ, ਪੱਕਾ ਘਰ।
੨੩ ਸਿਮਰੀਏ।
੨੪ ਬਹੁਤ।
੨੫ ਜੀਭ ਨਾਲ ਨਾਮ ਉਚਾਹਾਂ।
੨੬ ਗਿਣੀਦਾ ਹੈ।
੨੭ ਥੋੜੇ ਸਮੇਂ ਲਈ।
੨੮ ਜਾਣਾਂ, ਗਿਣਾਂ।
੨੯ ਸਮਾਇਆ ਹੋਇਆ ਜੰਗਲਾਂ ਵਿੱਚ।
੩੦ ਮਣਾਂ ਮੂੰਹ, ਬਹੁਤਾ।
੩੧ ਚਾਹੁੰਦਾ ਹੈ।
੩੨ ਚਰਨੀਂ।
੩੩ ਧੀਰਜ ਕਰਨ, ਸਬਰ ਕਰਨ।
੩੪ ਵਿਛੜੀਆਂ ਹੋਈਆਂ।
੩੫ ਪਤੀ। ਪਤੀ ਤੋਂ ਵਿਛੋੜਾ ਹੈ ਜਿਨ੍ਹਾਂ ਨੂੰ। ਜਿਨ੍ਹਾਂ ਵਿਯੋਗਣਾਂ ਨੂੰ ਪਤੀ ਦਾ ਵਿਛੋੜਾ ਹੈ ਓਹ ਕਿਵੇਂ ਸਬਰ ਕਰਨ? "ਵਾਢੀ ਕਿਉਂ ਧੀਰੇਉ" (ਮਾਰੂ ਮ: ੧)।
੩੬ ਛਲ ਰੂਪ ਮਾਇਆ ਵਿੱਚ।
੩੭ ਇਸਤਰੀ।
੩੮ ਫਸ ਫਸ ਕੇ।
੩੯ ਦਈਵ, ਵਾਹਿਗੁਰੂ।
੪੦ ਖ਼ਰਾਬ ਹੋਣਾ ਹੈ।

* ਇਕ ਹਰੀ-ਨਾਮ ਤੋਂ ਬਿਨਾਂ (ਜੋ ਕੁਝ ਪਾਂਧੀ ਰੂਪ ਜੀਵ ਪਾਸ ਹੁੰਦਾ ਹੈ) ਉਹ ਅੱਗੇ ਖੋਹ ਲੈਂਦੇ ਹਨ। "ਹਰਿ ਬਿਨੁ ਅਵਰ ਕ੍ਰਿਆ ਬਿਰਥੇ। ਜਪ ਤਪ ਸੰਜਮ ਕਰਮ ਕਮਾਣੇ ਇਹਿ ਓਰੈ ਮੂਸੇ" (ਗੌ: ਮ: ੫)।

ਅਵਰੁ ਨ ਕੋਇ ॥ ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ[੧] ॥ ਨਾਨਕ
ਕੀ ਪ੍ਰਭ ਬੇਨਤੀ ਪ੍ਰਭ ਮਿਲਹੁ [੨]ਪਰਾਪਤਿ ਹੋਇ ॥ ਵੈਸਾਖੁ ਸੁਹਾਵਾ ਤਾਂ ਲਗੈ [੩]ਜਾ
ਸੰਤੁ ਭੇਟੈ ਹਰਿ ਸੋਇ ॥ ੩ ॥ ਹਰਿ ਜੇਠਿ [੪]ਜੁੜੰਦਾ ਲੋੜੀਐ ਜਿਸੁ ਅਗੈ ਸਭਿ
ਨਿਵੰਨਿ ॥ ਹਰਿ ਸਜਣ ਦਾਵਣਿ[੫] ਲਗਿਆ ਕਿਸੈ ਨ ਦੇਈ ਬੰਨਿ[੬] ॥ ਮਾਣਕ[੭] ਮੋਤੀ
ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ ॥ ਰੰਗ[੮] ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ ॥
ਜੋ ਹਰਿ ਲੋੜੇ ਸੋ ਕਰੇ ਸੋਈ ਜੀਅ ਕਰੰਨਿ ॥ ਜੋ ਪ੍ਰਭਿ [੯]ਕੀਤੇ ਆਪਣੇ ਸੇਈ
ਕਹੀਅਹਿ ਧੰਨਿ ॥ [੧੦]ਆਪਣ ਲੀਆ ਜੇ ਮਿਲੈ ਵਿਛੁੜਿ ਕਿਉ ਰੋਵੰਨਿ ॥ [੧੧]ਸਾਧੂ
ਸੰਗੁ ਪਰਾਪਤੇ ਨਾਨਕ ਰੰਗ ਮਾਣੰਨਿ ॥ ਹਰਿ ਜੇਠੁ ਰੰਗੀਲਾ[੧੨] ਤਿਸੁ ਧਣੀ[੧੩] ਜਿਸ
ਕੈ ਭਾਗੁ ਮਥੰਨਿ ॥੪॥ ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ[੧੪] ਨ ਜਿੰਨਾ ਪਾਸਿ ॥
ਜਗ ਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ ॥ [੧੫]ਦੁਯੈ ਭਾਇ ਵਿਗੁਚੀਐ
ਗਲਿ ਪਈ ਸੁ ਜਮ ਕੀ ਫਾਸ ॥ ਜੇਹਾ ਬੀਜੈ ਸੋ ਲੁਣੈ[੧੬] ਮਥੈ ਜੋ ਲਿਖਿਆਸੁ ॥
[੧੭]ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ ॥ ਜਿਨ ਕੌ ਸਾਧੂ ਭੇਟੀਐ[੧੮]
ਸੋ ਦਰਗਹ ਹੋਇ ਖਲਾਸੁ[੧੯] ॥ ਕਰਿ ਕਿਰਪਾ ਪ੍ਰਭ ਆਪਣੀ ਤੇਰੇ ਦਰਸਨ ਹੋਇ
ਪਿਆਸ ॥ ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ ॥ ਆਸਾੜੁ
ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ ॥ ੫ ॥ ਸਾਵਣਿ ਸਰਸੀ[੨੦]
ਕਾਮਣੀ ਚਰਨ ਕਮਲ ਸਿਉ ਪਿਆਰੁ ॥ ਮਨੁ ਤਨੁ ਰਤਾ ਸਚ ਰੰਗਿ[੨੧] ਇਕੋ ਨਾਮੁ
ਅਧਾਰੁ[੨੨] ॥ ਬਿਖਿਆ[੨੩] ਰੰਗ ਕੂੜਾਵਿਆ ਦਿਸਨਿ ਸਭੇ ਛਾਰੁ[੨੪] ॥ ਹਰਿ ਅੰਮ੍ਰਿਤ
ਬੂੰਦ ਸੁਹਾਵਣੀ ਮਿਲਿ ਸਾਧੂ[੨੫] ਪੀਵਣਹਾਰੁ ॥ [੨੬]ਵਣੁ ਤਿਣੁ ਪ੍ਰਭ ਸੰਗਿ ਮਉਲਿਆ[੨੭]
ਸੰਮ੍ਰਥ ਪੁਰਖ ਅਪਾਰੁ ॥ ਹਰਿ ਮਿਲਣੈ ਨੋ ਮਨੁ ਲੋਚਦਾ [੨੮]ਕਰਮਿ ਮਿਲਾਵਣਹਾਰੁ ॥
ਜਿਨੀ ਸਖੀਏ ਪ੍ਰਭੁ ਪਾਇਆ ਹੰਉ ਤਿਨ ਕੈ ਸਦ ਬਲਿਹਾਰ[੨੯] ॥ ਨਾਨਕ ਹਰਿ
ਜੀ ਮਇਆ[੩੦] ਕਰਿ ਸਬਦਿ ਸਵਾਰਣਹਾਰੁ ॥ ਸਾਵਣੁ ਤਿਨਾ ਸੁਹਾਗਣੀ ਜਿਨ
ਰਾਮਨਾਮੁ ਉਰਿ[੩੧] ਹਾਰੁ ॥੬॥ *ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ ॥
ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ[੩੨] ॥ ਜਿਤੁ ਦਿਨਿ ਦੇਹ ਬਿਨਸਸੀ[੩੩]
ਤਿਤੁ ਵੇਲੈ ਕਹਸਨਿ ਪ੍ਰੇਤੁ ॥ ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ ॥
ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ[੩੪] ॥ ਹਥ ਮਰੋੜੈ ਤਨੁ ਕਪੇ[੩੫]
ਸਿਆਹਹੁ ਹੋਆ ਸੇਤੁ[੩੬] ॥ ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ[੩੭] ਖੇਤੁ ॥ ਨਾਨਕ
ਪ੍ਰਭ ਸਰਣਾਗਤੀ ਚਰਣ ਬੋਹਿਥ[੩੮] ਪ੍ਰਭ ਦੇਤੁ ॥ ਸੇ ਭਾਦੁਇ ਨਰਕਿ ਨ ਪਾਈਅਹਿ
ਗੁਰੁ ਰਖਣਵਾਲਾ ਹੇਤੁ[੩੯] ॥ ੭ ॥ ਅਸੁਨਿ [੪੦]ਪ੍ਰੇਮ ਉਮਾਹੜਾ ਕਿਉ[੪੧]

੧ ਸ਼ੋਭਾ, ਸ਼ੁਹਰਤ ।
੨ ਪ੍ਰਤੱਖ ਹੋ ਕੇ ।
੩ ਜੇ ਉਹ ਹਰੀ-ਸੰਤ ਮਿਲੇ ।
੪ ਜੁੜਨਾ ਲੋੜੀਂਦਾ (ਚਾਹੀਦਾ) ਹੈ ਉਸ ਹਰੀ ਨਾਲ ।
੫ ਦਾਮਨ ਨਾਲ, ਪੱਲੇ ।
੬ ਬੰਨ੍ਹ ਕੇ (ਕਿਸੇ ਨੂੰ ਨਹੀਂ ਦੇਂਦਾ) ।
੭ ਹੀਰੇ ।
੮ ਖੁਸ਼ੀਆਂ, ਮੌਜਾਂ । ਜਿਤਨੀਆਂ ਖੁਸ਼ੀਆਂ ਮਨ ਨੂੰ ਭਾਉਂਦੀਆਂ ਹਨ, ਉਹ ਸਾਰੀਆਂ ਨਾਰਾਇਣ ਪਾਸ ਹਨ । ਉਹ ਜੋ ਚਾਹੁੰਦਾ ਹੈ ਕਰਦਾ ਹੈ ; ਜੀਵ ਭੀ ਉਹੋ ਕੁਝ ਕਰਦੇ ਹਨ ।
੯ ਬਣਾਏ ਹਨ ਆਪਣੇ ; ਜਿਨ੍ਹਾਂ ਨੂੰ ਉਸ ਨੇ ਅਪਣਾਇਆ ਹੈ ।
੧੦ ਜੇ ਆਪਣ ਜਤਨ ਨਾਲ ਕੁਝ ਲਿਆ ਜਾ ਸਕਦਾ ਹੋਵੇ ਤਾਂ ਉਸ ਚੀਜ਼ ਤੋਂ ਵਿਛੜ ਕੇ ਜੀਵ ਕਿਉਂ ਰੋਣ ; ਉਹੋ ਚੀਜ਼ ਜਦ ਚਾਹੁਣ ਫਿਰ ਲੈ ਲੈਣ ।
੧੧ ਜਿਨ੍ਹਾਂ ਨੂੰ ਗੁਰੂ ਦੀ ਸੰਗਤ ਪ੍ਰਾਪਤ ਹੋਈ ਹੈ, ਉਹੋ ਮੌਜਾਂ ਮਾਣਦੇ ਹਨ ।
੧੨ ਖੁਸ਼ੀ ਦੇਣ ਵਾਲਾ ।
੧੩ ਮਾਲਕ । ਪਤੀ ਉਸੇ ਲਈ ਖੁਸ਼ੀ ਦੇਣ ਵਾਲਾ ਹੈ ਜਿਸ ਦੇ ਮੱਥੇ ਚੰਗੇ ਭਾਗ ਹਨ ।
੧੪ ਪਤੀ ।
੧੫ ਦੂਜੇ ਭਾਵ ਕਰਕੇ (ਵਾਹਿਗੁਰੂ ਤੋਂ ਮੂੰਹ ਮੋੜਨ ਕਰਕੇ) ਖੁਆਰ ਹੋਈਦਾ ਹੈ ।
੧੬ ਵੱਢਦਾ ਹੈ ।
੧੭ ਉਮਰ ਰੂਪੀ ਰਾਤ ਪਛਤਾਂਦਿਆਂ ਲੰਘੀ, ਅਤੇ ਜਾਣ ਲੱਗਿਆਂ ਭੀ ਨਾਉਮੈਦ ਹੋ ਕੇ ਗਈ ।
੧੮ ਮਿਲੇ ।
੧੯ ਮੁਕਤ ।
੨੦ ਸਾ-ਰਸ ਹੋਈ, ਰੱਸ ਵਾਲੀ ਹੋਈ, ਖਿੜੀ ।
੨੧ ਪ੍ਰੇਮ ਵਿੱਚ ।
੨੨ ਆਸਰਾ ।
੨੩ ਵਿਸ ਰੂਪ ਮਾਇਆ ਦੇ ।
੨੪ ਸੁਆਹ ਵਾਂਗ ।
੨੫ ਗੁਰੂ ।
੨੬ ਜੰਗਲ ਤੇ ਘਾਹ ਬੂਟ ।
੨੭ ਹਰਿਆ ਭਰਿਆ ਹੋਇਆ ।
੨੮ ਬਖ਼ਸ਼ਿਸ਼ ਦੁਆਰਾ ਹਰੀ ਮਿਲਾਂਵਦਾ ਹੈ ।
੨੯ ਕੁਰਬਾਨ, ਵਾਰਨੇ ।
੩੦ ਮੇਹਰ ।
੩੧ (ਹਿਰਦੇ ਰੂਪ) ਗਲੇ ਵਿੱਚ ।
੩੨ ਕਿਸੇ ।
੩੩ ਨਾਸ ਹੋਵੇਗੀ ।
੩੪ ਹਿਤ, ਪਿਆਰ ।
੩੫ ਕੰਬਦਾ ਹੈ ।
੩੬ ਸਫ਼ੈਦ । ਰੰਗ ਡਰ ਨਾਲ ਕਾਲੇ ਤੋਂ ਚਿੱਟਾ ਹੋ ਜਾਂਦਾ ਹੈ ।
੩੭ ਦਾ ।
੩੮ ਜਹਾਜ਼ (ਜਿਸ ਉੱਤੇ ਚੜ੍ਹ ਕੇ ਸੰਸਾਰ ਸਾਗਰ ਤੋਂ ਪਾਰ ਹੋਈਦਾ ਹੈ) ।
੩੯ ਹਿੱਤੂ, ਪਿਆਰ ਕਰਨ ਵਾਲਾ । ਉਹ ਨਰਕ ਵਿੱਚ ਨਹੀਂ ਪਾਏ ਜਾਂਦੇ, ਜਿਨ੍ਹਾਂ ਦੀ ਰੱਖਿਆ ਕਰਨ ਵਾਲਾ ਪਿਆਰਾ ਗੁਰੂ ਮੌਜੂਦ ਹੈ ।
੪੦ ਪ੍ਰੇਮ ਦਾ ਉਛਾਲਾ ਹੈ, ਪ੍ਰੇਮ ਉੱਛਲ ਉੱਛਲ ਪੈਂਦਾ ਹੈ ।
੪੧ ਕਿਵੇਂ, ਕਿਸ ਤਰ੍ਹਾਂ ।

* ਜੇ ਇਸ ਬਾਰਹਮਾਹ ਨੂੰ ਗਹੁ ਨਾਲ ਪੜ੍ਹੀਏ, ਤਾਂ ਪਤਾ ਲੱਗੇਗਾ ਕਿ ਗੁਰੂ ਜੀ ਹਰ ਮਹੀਨੇ ਦੇ ਕੁਦਰਤੀ ਨਜ਼ਾਰਿਆਂ ਅਤੇ ਰੁੱਤੀ ਸੁਭਾਉ ਨੂੰ ਲੈ ਕੇ ਮਨੁੱਖ ਦੇ ਜੀਵਨ ਉੱਤੇ ਘਟਾਂਦੇ ਹਨ । ਜਿਵੇਂ ਸਾਵਣ ਵਿੱਚ ਮੀਹਾਂ ਦੇ ਕਾਰਨ ਕੁਦਰਤ 'ਸਰਸੀ' ਹੁੰਦੀ ਹੈ, ਵਣ ਤ੍ਰਿਣ ਮਉਲਦਾ ਹੈ, ਅਤੇ ਜੀਅ ਜੰਤ ਉਮਾਹ ਵਿੱਚ ਹੁੰਦੇ ਹਨ । ਇਸੇ ਤਰ੍ਹਾਂ ਜੀਵ ਰੂਪੀ ਇਸਤਰੀ ਦੀ ਤਬੀਅਤ ਭੀ ਰਸੀਲੀ ਹੁੰਦੀ ਹੈ ਅਤੇ ਦਿਲ ਵਿੱਚ ਪਤੀ ਦੇ ਮਿਲਾਪ ਦੀ ਚਾਹ ਪੈਦਾ ਹੁੰਦੀ ਹੈ । ਭਾਦਰੋ ਵਿੱਚ ਬੱਦਲ ਘਟਾਂ ਬੰਨ੍ਹ ਕੇ ਆਉਂਦੇ ਹਨ, ਪਰ ਛੇਤੀ ਛਾਈਂ ਮਾਈਂ ਹੋ ਜਾਂਦੇ ਹਨ । ਇਹ ਮੌਸਮ ਨਿਚੱਲਾ ਜਿਹਾ, ਭਰਮ ਵਿੱਚ ਰੱਖਣ ਵਾਲਾ ਹੁੰਦਾ ਹੈ । ਇਸੇ ਤਰ੍ਹਾਂ ਜੀਵ ਰੂਪ ਇਸਤਰੀ ਭੀ ਭਰਮ ਵਿੱਚ ਭੁੱਲੀ ਹੋਈ ਦ੍ਵੈਤ ਭਾਵ ਵਾਲੇ ਸ਼ਿੰਗਾਰਾਂ ਵਿੱਚ ਲੱਗੀ ਹੋਈ ਦੱਸੀ ਹੈ । ਮਾਘੀ ਇਸ਼ਨਾਨ ਲਈ ਮਸ਼ਹੂਰ ਹੈ, ਇਸ ਲਈ ਇਥੇ ਭੀ ਸੰਗਤਾਂ ਦੀ ਧੂੜੀ ਵਿੱਚ ਇਸ਼ਨਾਨ ਕਰਨਾ ਦੱਸਿਆ ਹੈ ।

ਮਿਲੀਐ ਹਰਿ ਜਾਇ ॥ ਮਨਿ ਤਨਿ ਪਿਆਸ ਦਰਸਨ ਘਣੀ ਕੋਈ ਆਣਿ ਮਿਲਾਵੈ ਮਾਇ ॥ ਸੰਤ ਸਹਾਈ ਪ੍ਰੇਮ ਕੇ ਹਉ ਤਿਨ ਕੈ ਲਾਗਾ ਪਾਇ[੧] ॥ ਵਿਣੁ ਪ੍ਰਭ ਕਿਉ ਸੁਖੁ ਪਾਈਐ ਦੂਜੀ ਨਾਹੀ ਜਾਇ[੨] ॥ ਜਿੰਨ੍ਹੀ ਚਾਖਿਆ ਪ੍ਰੇਮ ਰਸੁ ਸੇ [੩]ਤ੍ਰਿਪਤਿ ਰਹੇ ਆਘਾਇ ॥ ਆਪੁ[੪] ਤਿਆਗਿ ਬਿਨਤੀ ਕਰਹਿ ਲੇਹੁ ਪ੍ਰਭੂ ਲੜਿ ਲਾਇ ॥ ਜੋ ਹਰਿ ਕੰਤਿ ਮਿਲਾਈਆ ਸਿ ਵਿਛੁੜਿ ਕਤਹਿ[੫] ਨ ਜਾਇ ॥ ਪ੍ਰਭ ਵਿਣੁ ਦੂਜਾ ਕੋ ਨਹੀ ਨਾਨਕ ਹਰਿ ਸਰਣਾਇ ॥ ਅਸੂ ਸੁਖੀ ਵਸੰਦੀਆ ਜਿਨਾ [੬]ਮਇਆ ਹਰਿ ਰਾਇ ॥ ੮ ॥ ਕਤਿਕਿ ਕਰਮ ਕਮਾਵਣੇ ਦੋਸੁ ਨ [੭]ਕਾਹੂ ਜੋਗੁ ॥ ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥ ਵੇਮੁਖ ਹੋਏ ਰਾਮ ਤੇ [੮]ਲਗਨਿ ਜਨਮ ਵਿਜੋਗ ॥ ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ[੯] ॥ ਵਿਚੁ[੧੦] ਨ ਕੋਈ ਕਰਿ ਸਕੈ ਕਿਸ ਥੈ[੧੧] ਰੋਵਹਿ ਰੋਜ[੧੨] ॥ *ਕੀਤਾ ਕਿਛੂ ਨ ਹੋਵਈ ਲਿਖਿਆ ਧੁਰਿ ਸੰਜੋਗ ॥ ਵਡਭਾਗੀ ਮੇਰਾ ਪ੍ਰਭੁ ਮਿਲੈ ਤਾਂ ਉਤਰਹਿ ਸਭਿ ਬਿਓਗ[੧੩] ॥ ਨਾਨਕ ਕਉ ਪ੍ਰਭ ਰਾਖਿ ਲੇਹਿ ਮੇਰੇ ਸਾਹਿਬ [੧੪]ਬੰਦੀ ਮੋਚ ॥ ਕਤਿਕ ਹੋਵੈ ਸਾਧਸੰਗੁ [੧੫]ਬਿਨਸਹਿ ਸਭੇ ਸੋਚ ॥ ੯ ॥ ਮੰਘਿਰਿ ਮਾਹਿ[੧੬] ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹ ॥ ਤਿਨ ਕੀ ਸੋਭਾ ਕਿਆ ਗਣੀ [੧੭]ਜਿ ਸਾਹਿਬਿ ਮੇਲੜੀਆਹ ॥ ਤਨੁ ਮਨੁ ਮਉਲਿਆ ਰਾਮ ਸਿਉ ਸੰਗਿ ਸਾਧ ਸਹੇਲੜੀਆਹ ॥ ਸਾਧ ਜਨਾ ਤੇ ਬਾਹਰੀ[੧੮] ਸੇ ਰਹਨਿ ਇਕੇਲੜੀਆਹ ॥ ਤਿਨ ਦੁਖੁ ਨ ਕਬਹੂ ਉਤਰੈ ਸੇ ਜਮ ਕੈ ਵਸਿ ਪੜੀਆਹ ॥ ਜਿਨੀ ਰਾਵਿਆ ਪ੍ਰਭੁ ਆਪਣਾ ਸੇ ਦਿਸਨਿ ਨਿਤ ਖੜੀਆਹ[੧੯] ॥ ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ ਜੜੀਆਹ ॥ ਨਾਨਕ [੨੦]ਬਾਂਛੈ ਧੂੜਿ ਤਿਨ ਪ੍ਰਭ ਸਰਣੀ ਦਰਿ ਪੜੀਆਹ ॥ ਮੰਘਿਰਿ ਪ੍ਰਭੁ ਆਰਾਧਣਾ [੨੧]ਬਹੁੜਿ ਨ ਜਨਮੜੀਆਹ ॥੧੦॥ ਪੋਖਿ ਤੁਖਾਰੁ[੨੨] ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ[੨੩] ॥ ਮਨੁ ਬੇਧਿਆ[੨੪] ਚਰਨਾਰ ਬਿੰਦ[੨੫] ਦਰਸਨਿ ਲਗੜਾ ਸਾਹੁ[੨੬] ॥ ਓਟ ਗੋਵਿੰਦ ਗੋਪਾਲ ਰਾਇ ਸੇਵਾ ਸੁਆਮੀ ਲਾਹੁ[੨੭] ॥ ਬਿਖਿਆ[੨੮] ਪੋਹਿ ਨ ਸਕਈ ਮਿਲਿ ਸਾਧੂ [੨੯]ਗੁਣ ਗਾਹੁ ॥ ਜਹ ਤੇ ਉਪਜੀ ਤਹ ਮਿਲੀ [੩੦]ਸਚੀ ਪ੍ਰੀਤਿ ਸਮਾਹੁ ॥ [੩੧]ਕਰੁ ਗਹਿ ਲੀਨੀ ਪਾਰਬ੍ਰਹਮਿ ਬਹੁੜਿ ਨ ਵਿਛੁੜੀਆਹੁ ॥ [੩੨]ਬਾਰਿ ਜਾਉ ਲਖ ਬੇਰੀਆ[੩੩] ਹਰਿ ਸਜਣੁ ਅਗਮ[੩੪] ਅਗਾਹੁ[੩੫] ॥ ਸਰਮ[੩੬] ਪਈ ਨਾਰਾਇਣੈ ਨਾਨਕ ਦਰਿ ਪਈਆਹੁ ॥ ਪੋਖੁ ਸੋੁਹੰਦਾ ਸਰਬ ਸੁਖ ਜਿਸੁ ਬਖਸੇ ਵੇਪਰਵਾਹੁ ॥੧੧॥ ਮਾਘਿ ਮਜਨੁ[੩੭] ਸੰਗਿ ਸਾਧੂਆ ਧੂੜੀ ਕਰਿ ਇਸਨਾਨੁ ॥ ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ[੩੮] ॥ [੩੯]ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ[੪੦] ॥ ਕਾਮਿ ਕਰੋਧਿ ਨ ਮੋਹੀਐ[੪੧] ਬਿਨਸੈ[੪੨]

੧ ਚਰਨੀਂ ।
੨ ਥਾਂ ।
੩ ਰੱਜ ਗਏ ।
੪ ਆਪਾ ਭਾਵ, ਹੰਕਾਰ ।
੫ ਕਿਧਰੇ ।
੬ ਹਰੀ ਰਾਜਾ ਦੀ ਕਿਰਪਾ ਹੈ ।
੭ ਕਿਸੇ ਤਾਈਂ (ਨੂੰ) ।
੮ ਜਨਮ ਦੇ ਵਿਛੋੜੇ ਪੈਂਦੇ ਹਨ ; ਥੋੜੇ ਚਿਰ ਲਈ ਨਹੀਂ, ਜਨਮਾਂ ਜਨਮਾਂਤਰਾਂ ਦੇ ਲੰਮੇ ਵਿਛੋੜੇ ਪੈ ਜਾਂਦੇ ਹਨ ।
੯ ਐਸ਼ਾਂ ਬਹਾਰਾਂ ।
੧੦ ਵਿਚੋਲਾ-ਪਨ ।
੧੧ ਪਾਸ ।
੧੨ ਸਦਾ। ਕਿਸ ਪਾਸ ਸਦਾ ਜਾ ਕੇ ਫਰਿਆਦੀ ਹੋਣ ?
੧੩ ਵਿਛੋੜੇ ਦਾ ਦੁੱਖ ।
੧੪ ਬੰਧਨ ਕਟਨ ਵਾਲੇ, ਬੰਦੀ-ਛੋੜ ।
੧੫ ਸਾਰੇ ਫ਼ਿਕਰ ਦੂਰ ਹੋ ਜਾਣ ।
੧੬ ਮਹੀਨੇ ਵਿਚ ।
੧੭ ਜੋ ਮਾਲਕ ਨੇ ਆਪ ਮੇਲ ਲਈਆਂ ਹਨ ।
੧੮ ਬਿਨਾਂ ।
੧੯ ਤਿਆਰ ਬਰ ਤਿਆਰ, ਸੁਚੇਤ ।
੨੦ ਮੰਗਦਾ ਹੈ ਉਨ੍ਹਾਂ ਦੀ ਚਰਨ-ਧੂੜ ।
੨੧ ਮੁੜ ਕੇ ਨਹੀਂ ਜੰਮਦੀਆਂ ।
੨੨ ਪਾਲਾ । ਪੋਹ ਵਿੱਚ ਪਾਲਾ ਨਹੀਂ ਲਗਦਾ, ਜੇ ਹਰੀ-ਪਿਆਰਾ ਗਲੇ ਨਾਲ ਲੱਗਾ ਹੋਵੇ ।
੨੩ ਪਤੀ ।
੨੪ ਵਿੰਨ੍ਹਿਆ ਹੈ ।
੨੫ ਚਰਨ ਅਰਵਿੰਦ (ਕਮਲ) ਨੇ ।
੨੬ ਬਿਰਤੀ। ਹਰੀ ਦੇ ਦਰਸ਼ਨ ਵਿਚ ਬਿਰਤੀ ਜੁੜੀ ਹੈ ।
੨੭ ਲਾਹਾ, ਲਾਭ ।
੨੮ ਵਿਸ ਰੂਪ ਮਾਇਆ ।
੨੯ ਗੁਣਾਂ ਨੂੰ ਗਾਹੁੰਦੀ ਹੈ, ਗੁਣਾਂ ਦਾ ਡੂੰਘਾ ਵਿਚਾਰ ਕਰਦੀ ਹੈ ।
੩੦ ਸੱਚੇ ਪ੍ਰੇਮ ਵਿੱਚ ਸਮਾਉਣ ਕਰ ਕੇ ।
੩੧ ਹੱਥ ਫੜ ਕੇ ।
੩੨ ਵਾਰਨੇ, ਬਲਿਹਾਰ ।
੩੩ ਵਾਰੀ ।
੩੪ ਜਿਸ ਤਕ ਪਹੁੰਚ ਨਾ ਸਕੀਏ ।
੩੫ ਅਗਾਧ, ਅਥਾਹ, ਡੂੰਘਾ ।
੩੬ ਲੱਜਾ । ਦਰ ਢੱਠੀ ਦੀ ਨਰਾਇਣ ਨੂੰ ਲੱਜਾ ਪਾਲਣੀ ਪਈ ।
੩੭ ਪੂਰਬੀ ਦਾ ਇਸ਼ਨਾਨ ।
੩੮ ਨਾਮ ਦਾਨ ।
੩੯ ਕਈ ਜਨਮਾਂ ਦੇ ਕਰਮਾਂ ਦੀ ਮੈਲ ।
੪੦ ਹੰਕਾਰ ।
੪੧ ਮੋਹੇ ਜਾਈਦਾ ।
੪੨ ਦੂਰ ਹੁੰਦਾ ਹੈ ।

---

* ਕੀਤਿਆਂ ਕੁਝ ਨਹੀਂ ਹੁੰਦਾ, ਕਿਉਂਕਿ ਰੱਬ ਦੇ ਹਜ਼ੂਰੋਂ ਉਨ੍ਹਾਂ ਦੇ ਭਾਗ ਹੀ ਐਸੇ ਲਿਖੇ ਹਨ ।

ਲੋਭੁ ਸੁਆਨੁ[੧] ॥ [੨]ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ ॥ [੩]ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ[੪] ॥ ਜਿਸ ਨੋ ਦੇਵੈ[੫] ਦਇਆ ਕਰਿ ਸੋਈ ਪੁਰਖੁ ਸੁਜਾਨੁ[੬] ॥ ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨੁ ॥ ਮਾਘਿ ਸੁਚੇ ਸੇ ਕਾਂਢੀਅਹਿ[੭] ਜਿਨ ਪੂਰਾ ਗੁਰੁ ਮਿਹਰਵਾਨੁ ॥ ੧੨ ॥ ਫਲਗੁਣਿ[੮] ਅਨੰਦ ਉਪਾਰਜਨਾ[੯] ਹਰਿ ਸਜਣ ਪ੍ਰਗਟੇ ਆਇ ॥ [੧੦]ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ ॥ ਸੇਜ ਸੁਹਾਵੀ ਸਰਬ ਸੁਖ ਹੁਣਿ ਦੁਖਾ ਨਾਹੀ ਜਾਇ[੧੧] ॥ [੧੨]ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ ॥ ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਵਿੰਦ ਅਲਾਇ[੧੩] ॥ ਹਰਿ ਜੇਹਾ ਅਵਰੁ ਨ ਦਿਸਈ ਕੋਈ ਦੂਜਾ [੧੪]ਲਵੈ ਨ ਲਾਇ ॥ [੧੫]ਹਲਤੁ ਪਲਤੁ ਸਵਾਰਿਓਨੁ ਨਿਹਚਲ ਦਿਤੀਅਨੁ ਜਾਇ[੧੬] ॥ ਸੰਸਾਰ ਸਾਗਰ ਤੇ ਰਖਿਅਨੁ ਬਹੁੜਿ[੧੭] ਨ ਜਨਮੈ ਧਾਇ[੧੮] ॥ ਜਿਹਵਾ ਏਕ ਅਨੇਕ ਗੁਣ ਤਰੇ ਨਾਨਕ ਚਰਣੀ ਪਾਇ ॥ ਫਲਗੁਣਿ ਨਿਤ ਸਲਾਹੀਐ ਜਿਸ ਨੋ [੧੯]ਤਿਲੁ ਨ ਤਮਾਇ ॥ ੧੩ ॥ ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ[੨੦] ॥ ਹਰਿ ਗੁਰੁ ਪੂਰਾ ਆਰਾਧਿਆ ਦਰਗਹ ਸਚਿ ਖਰੇ[੨੧] ॥ ਸਰਬ ਸੁਖਾ ਨਿਧਿ ਚਰਣ ਹਰਿ ਭਉਜਲੁ ਬਿਖਮੁ[੨੨] ਤਰੇ ॥ ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ[੨੩] ॥ ਕੂੜ ਗਏ ਦੁਬਿਧਾ[੨੪] ਨਸੀ [੨੫]ਪੂਰਨ ਸਚਿ ਭਰੇ ॥ ਪਾਰਬ੍ਰਹਮੁ ਪ੍ਰਭੁ ਸੇਵਦੇ ਮਨ ਅੰਦਰਿ ਏਕੁ ਧਰੇ ॥ [੨੬]ਮਾਹ ਦਿਵਸ ਮੂਰਤ ਭਲੇ ਜਿਨ ਕਉ ਨਦਰਿ ਕਰੇ ॥ ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ ॥ ੧੪ ॥ ੧ ॥

ਮਾਝ ਮਹਲਾ ੫ *ਦਿਨ ਰੈਣਿ[੨੭]

ੴ ਸਤਿਗੁਰ ਪ੍ਰਸਾਦਿ ॥

॥ ਸੇਵੀ ਸਤਿਗੁਰੁ ਆਪਣਾ ਹਰਿ ਸਿਮਰੀ ਦਿਨ ਸਭਿ ਰੈਣ ॥ ਆਪੁ[੨੮] ਤਿਆਗਿ ਸਰਣੀ ਪਵਾਂ ਮੁਖਿ ਬੋਲੀ ਮਿਠੜੇ ਵੈਣ[੨੯] ॥ ਜਨਮ ਜਨਮ ਕਾ ਵਿਛੁੜਿਆ ਹਰਿ ਮੇਲਹੁ ਸਜਣੁ ਸੈਣ[੩੦] ॥ ਜੋ ਜੀਅ ਹਰਿ ਤੇ ਵਿਛੁੜੇ ਸੇ ਸੁਖਿ ਨ ਵਸਨਿ ਭੈਣ[੩੧] ॥ ਹਰਿ ਪਿਰ ਬਿਨੁ ਚੈਨੁ ਨ ਪਾਈਐ ਖੋਜਿ ਡਿਠੇ ਸਭਿ ਗੈਣ[੩੨] ॥ [੩੩]ਆਪ ਕਮਾਣੈ ਵਿਛੁੜੀ ਦੋਸੁ ਨ ਕਾਹੂ ਦੇਣ ॥ ਕਰਿ ਕਿਰਪਾ ਪ੍ਰਭ ਰਾਖਿ ਲੇਹੁ ਹੋਰੁ ਨਾਹੀ ਕਰਣ ਕਰੇਣ ॥ ਹਰਿ ਤੁਧੁ ਵਿਣੁ ਖਾਕੂ ਰੂਲਣਾ ਕਹੀਐ ਕਿਥੈ ਵੈਣ ॥ ਨਾਨਕ ਕੀ ਬੇਨੰਤੀਆ [੩੪]ਹਰਿ ਸੁਰਜਨੁ ਦੇਖਾ ਨੈਣ ॥ ੧ ॥ ਜੀਅ ਕੀ ਬਿਰਥਾ[੩੫] ਸੋ ਸੁਣੇ ਹਰਿ ਸੰਮ੍ਰਿਥ

੧ ਕੁੱਤਾ ।

੨ ਸੱਚੇ ਰਸਤੇ ਉੱਤੇ ।

੩ ਅਠਾਹਠ ਤੀਰਥਾਂ ਦਾ ਇਸ਼ਨਾਨ, ਸਾਰੇ ਪੁੰਨ ਕਰਮ ਤੇ ਜੀਵਾਂ ਤੇ ਦਇਆ ਕਰਨੀ ਜੋ ਪ੍ਰਸਿੱਧ ਹੈ–ਇਹ ਸਾਰੇ ਕਰਮ ਇਸੇ ਇਕ ਗੱਲ ਵਿੱਚ ਆ ਜਾਂਦੇ ਹਨ ਕਿ "ਹਰਿ ਕਾ ਨਾਮੁ ਧਿਆਇ ਸੁਣਿ........" ।

੪ ਜੋ ਮੰਨੀ ਗਈ ਹੈ, ਪ੍ਰਸਿੱਧ । 'ਪ੍ਰਵਾਨੁ' ਲਈ ਦੇਖੋ : "ਲਖ ਨੇਕੀਆ ਚੰਗਿਆਈਆ ਲਖ ਪੁੰਨਾ ਪਰਵਾਣੁ" (ਵਾਰ ਆਸਾ) ।"ਤਿੰਨਿ ਚੇਲੇ ਪਰਵਾਣੁ" (ਜਪੁ) ।

੫ ਨਾਮ ਦੇਵੇ ।

੬ ਸਿਆਣਾ ।

੭ ਆਖੀਦੇ ਹਨ ।

੮ ਫੱਗਣ ਦੁਆਰਾ ਦਸਦੇ ਹਨ ।

੯ ਉਪਜਿਆ । ਅਨੰਦ ਦੀ ਪ੍ਰਾਪਤੀ ਹੋਈ ਹੈ ।

੧੦ ਵਾਹਿਗੁਰੂ ਦੇ ਮੇਲ ਵਿੱਚ ਸਹਾਈ ਸੰਤ ਹਨ ।

੧੧ ਥਾਂ ।

੧੨ ਮੁਰਾਦ ਪੂਰੀ ਹੋਈ ਚੰਗੇ ਭਾਗਾਂ ਵਾਲੀ ਦੀ ਕਿ ਹਰੀ ਰਾਜੇ ਜਿਹਾ ਪਤੀ ਮਿਲਿਆ ।

੧੩ ਉਚਾਰਨ ਕਰ ਕੇ ।

੧੪ [ਨੇੜੇ ਨਹੀਂ ਲਗਣ ਦਿੰਦਾ] ਉਸ ਦੇ ਬਰਾਬਰ ਦਾ ਨਹੀਂ ।

੧੫ ਲੋਕ ਪਰਲੋਕ ।

੧੬ ਥਾਂ, ਟਿਕਾਣਾ ।

੧੭ ਮੁੜ ਕੇ, ਫਿਰ ।

੧੮ ਦੌੜਦਾ, ਭਟਕਦਾ ।

੧੯ ਤਿਲ ਭਰ ਭੀ ਲਾਲਚ ਨਹੀਂ ।

੨੦ ਸਫਲ ਹੋਏ ।

੨੧ ਖੋਟ-ਰਹਿਤ, ਸ਼ੁਧ, ਚੰਗੇ ।

੨੨ ਔਖਾ ।

੨੩ ਸੜਦੇ । ਵਿਸ਼ਿਆਂ ਦੀ ਅੱਗ ਵਿੱਚ ਸੜਦੇ ਨਹੀਂ ।

੨੪ [ਦ੍ਵਿ-ਵਿਧ] ਦੋ ਪਾਸੇ ਵਲ ਰੁਚੀ ਹੋਣੀ, ਮਨ ਦਾ ਡੁਲਾਉ ।

੨੫ ਸੱਚ ਨਾਲ ਪੂਰਨ ਤੌਰ ਤੇ ਭਰੇ ਹਨ ।

੨੬ ਸਾਰੇ ਮਹੀਨੇ, ਦਿਨ ਤੇ ਮਹੂਰਤਾਂ ਸ਼ੁਭ ਹਨ, ਉਨ੍ਹਾਂ ਲਈ ਜਿਨ੍ਹਾਂ ਨੂੰ ਵਾਹਿਗੁਰੂ ਕਿਰਪਾ ਦ੍ਰਿਸ਼ਟੀ ਕਰੇ ।

੨੭ ਰਾਤ ।

੨੮ ਆਪਾ ਭਾਵ, ਹਉਮੈ ।

੨੯ ਬਚਨ ।

੩੦ ਸੰਬੰਧੀ, ਰਿਸ਼ਤੇਦਾਰ ।

੩੧ ਹੇ ਭੈਣ !

੩੨ ਆਕਾਸ਼, ਮੰਡਲ (spheres) ।

੩੩ ਆਪਣੇ ਕਰਮਾਂ ਦੀ ਕਮਾਈ ਕਰ ਕੇ ।

੩੪ ਹਰੀ ਉੱਤਮ ਪੁਰਸ਼ ਨੂੰ ।

੩੫ ਪੀੜਾ, ਦਰਦ ।

---

* ਇਸ ਸ਼ਬਦ ਦਾ ਸਿਰਲੇਖ "ਦਿਨ ਰੈਣਿ" ਇਸ ਲਈ ਹੈ ਕਿ ਇਸ ਵਿੱਚ ਮਨੁੱਖ ਨੂੰ ਦਿਨ ਰਾਤ ਵਿੱਚ ਜੋ ਸ਼ੁਭ ਕੰਮ ਕਰਨੇ ਚਾਹੀਦੇ ਹਨ, ਓਹ ਦੱਸੇ ਹਨ ।

ਪੁਰਖੁ ਅਪਾਰੁ ॥ ਮਰਣਿ ਜੀਵਣਿ ਆਰਾਧਣਾ ਸਭਨਾ ਕਾ ਆਧਾਰੁ[੧] ॥ ਸਸੁਰੈ[੨] ਪੇਈਐ[੩] ਤਿਸੁ ਕੰਤ ਕੀ [੪]ਵਡਾ ਜਿਸੁ ਪਰਵਾਰੁ ॥ ਊਚਾ ਅਗਮ[੫] ਅਗਾਧਿ ਬੋਧ[੬] ਕਿਛੁ ਅੰਤੁ ਨ ਪਾਰਾਵਾਰੁ ॥ [੭]ਸੇਵਾ ਸਾ ਤਿਸੁ ਭਾਵਸੀ ਸੰਤਾ ਕੀ ਹੋਇ ਛਾਰੁ ॥ ਦੀਨਾਨਾਥ ਦੈਆਲ ਦੇਵ [੮]ਪਤਿਤ ਉਧਾਰਣਹਾਰੁ ॥ [੯]ਆਦਿ ਜੁਗਾਦੀ ਰਖਦਾ ਸਚੁ ਨਾਮੁ ਕਰਤਾਰੁ ॥ ਕੀਮਤਿ ਕੋਇ ਨ ਜਾਣਈ ਕੋ ਨਾਹੀ ਤੋਲਣਹਾਰੁ ॥ ਮਨ ਤਨ ਅੰਤਰਿ ਵਸਿ ਰਹੇ ਨਾਨਕ ਨਹੀ ਸੁਮਾਰੁ ॥ [੧੦]ਦਿਨੁ ਰੈਣਿ ਜਿ ਪ੍ਰਭ ਕੰਉ ਸੇਵਦੇ ਤਿਨ ਕੈ ਸਦ ਬਲਿਹਾਰ[੧੧] ॥ ੨ ॥ ਸੰਤ ਅਰਾਧਨਿ ਸਦ ਸਦਾ ਸਭਨਾ ਕਾ ਬਖਸਿੰਦੁ ॥ ਜੀਉ ਪਿੰਡੁ ਜਿਨਿ ਸਾਜਿਆ ਕਰਿ ਕਿਰਪਾ ਦਿਤੀਨੁ ਜਿੰਦੁ ॥ ਗੁਰਸਬਦੀ ਆਰਾਧੀਐ ਜਪੀਐ ਨਿਰਮਲ ਮੰਤੁ[੧੨] ॥ ਕੀਮਤਿ ਕਹਣੁ ਨ ਜਾਈਐ ਪਰਮੇਸੁਰੁ ਬੇਅੰਤੁ ॥ ਜਿਸੁ ਮਨਿ ਵਸੈ ਨਰਾਇਣੋ ਸੋ ਕਹੀਐ ਭਗਵੰਤੁ[੧੩] ॥ [੧੪]ਜੀਅ ਕੀ ਲੋਚਾ ਪੂਰੀਐ ਮਿਲੈ ਸੁਆਮੀ ਕੰਤੁ ॥ ਨਾਨਕੁ ਜੀਵੈ ਜਪਿ ਹਰੀ ਦੋਖ ਸਭੇ ਹੀ ਹੰਤੁ[੧੫] ॥ ਦਿਨੁ ਰੈਣਿ ਜਿਸੁ ਨ ਵਿਸਰੈ ਸੋ ਹਰਿਆ ਹੋਵੈ ਜੰਤੁ ॥ ੩ ॥ [੧੬]ਸਰਬ ਕਲਾ ਪ੍ਰਭ ਪੂਰਣੋ ਮੰਞੁ[੧੭] ਨਿਮਾਣੀ ਥਾਉ ॥ [੧੮]ਹਰਿ ਓਟ ਗਹੀ ਮਨ ਅੰਤਰੈ ਜਪਿ ਜਪਿ ਜੀਵਾਂ ਨਾਉ ॥ ਕਰਿ ਕਿਰਪਾ ਪ੍ਰਭ ਆਪਣੀ [੧੯]ਜਨ ਧੂੜੀ ਸੰਗਿ ਸਮਾਉ ॥ ਜਿਉ ਤੂ ਰਾਖਹਿ ਤਿਉ ਰਹਾ ਤੇਰਾ ਦਿਤਾ ਪੈਨਾ ਖਾਉ ॥ ਉਦਮੁ ਸੋਈ ਕਰਾਇ ਪ੍ਰਭ ਮਿਲਿ ਸਾਧੂ ਗੁਣ ਗਾਉ ॥ ਦੂਜੀ ਜਾਇ ਨ ਸੁਝਈ ਕਿਥੈ ਕੂਕਣ ਜਾਉ ॥ [੨੦]ਅਗਿਆਨ ਬਿਨਾਸਨ ਤਮ[੨੧] ਹਰਣ ਊਚੇ ਅਗਮ ਅਮਾਉ[੨੨] ॥ ਮਨੁ ਵਿਛੁੜਿਆ ਹਰਿ ਮੇਲੀਐ ਨਾਨਕ ਏਹੁ ਸੁਆਉ[੨੩] ॥ [੨੪]ਸਰਬ ਕਲਿਆਣਾ ਤਿਤੁ ਦਿਨਿ ਹਰਿ ਪਰਸੀ ਗੁਰ ਕੇ ਪਾਉ ॥ ੪ ॥ ੧ ॥

### ਵਾਰ ਮਾਝ ਕੀ ਤਥਾ[੨੫] ਸਲੋਕ ਮਹਲਾ ੧

*ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ

੧ ਓ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥ ਸਲੋਕੁ ਮਃ ੧ ॥ ਗੁਰੁ ਦਾਤਾ ਗੁਰੁ [੨੬]ਹਿਵੈ ਘਰੁ ਗੁਰੁ ਦੀਪਕੁ[੨੭] ਤਿਹ ਲੋਇ ॥ [੨੮]ਅਮਰ ਪਦਾਰਥੁ ਨਾਨਕਾ [੨੯]ਮਨਿ ਮਾਨਿਐ ਸੁਖੁ ਹੋਇ ॥ ੧ ॥ ਮਃ੧॥ ਪਹਿਲੈ ਪਿਆਰਿ[੩੦] ਲਗਾ ਥਣ ਦੁਧਿ॥ ਦੂਜੈ ਮਾਇ ਬਾਪ ਕੀ ਸੁਧਿ ॥ ਤੀਜੈ ਭਯਾ ਭਾਭੀ ਬੇਬ[੩੧] ॥ ਚਉਥੈ ਪਿਆਰਿ ਉਪੰਨੀ[੩੨] ਖੇਡ ॥ ਪੰਜਵੈ ਖਾਣ ਪੀਅਣ ਕੀ ਧਾਤੁ[੩੩] ॥ ਛਿਵੈ [੩੪]ਕਾਮੁ ਨ ਪੁਛੈ ਜਾਤਿ॥ ਸਤਵੈ [੩੫]ਸੰਜਿ ਕੀਆ ਘਰ ਵਾਸੁ[੩੬] ॥ ਅਠਵੈ ਕ੍ਰੋਧੁ ਹੋਆ ਤਨ ਨਾਸੁ॥ ਨਾਵੈ ਧਉਲੇ[੩੭]

੧ ਆਸਰਾ ।
੨ ਸਾਹੁਰੇ, ਪਰਲੋਕ ਵਿਚ ।
੩ ਪੇਕੇ, ਇਸ ਲੋਕ ਵਿਚ ।
੪ ਵੱਡਾ ਜਿਸ ਦਾ ਟੱਬਰ ਹੈ ; ਜਿਸ ਦੇ ਪੈਦਾ ਕੀਤੇ ਹੋਏ ਜੀਅ ਜੰਤ ਦਾ ਖਿਲਾਰਾ ਵੱਡਾ ਹੈ ।
੫ ਜਿਸ ਤੱਕ ਪਹੁੰਚ ਨਾ ਸਕੀਏ ।
੬ ਜਿਸ ਦੇ ਬੋਧ (ਗਿਆਨ) ਦਾ ਥਾਹ ਨਹੀਂ ਹੈ ।
੭ ਸੇਵਾ ਉਹ ਹੈ ਜੋ ਉਸ ਨੂੰ ਚੰਗੀ ਲੱਗੇ, ਅਤੇ ਜੋ ਅਸੀਂ ਸੰਤਾਂ ਦੇ ਚਰਨਾਂ ਦੀ ਧੂੜ ਹੋ ਕੇ (ਭਾਵ ਨਿਰਮਾਣ ਹੋ ਕੇ) ਕਰੀਏ ।
੮ ਡਿੱਗਿਆਂ ਹੋਇਆਂ ਨੂੰ ਤਾਰਨ ਵਾਲਾ ।
੯ ਉਹ ਸਤਿਨਾਮ ਕਰਤਾਰ ਮੁਢ ਤੋਂ ਸਦਾ ਰੱਖਿਆ ਕਰਦਾ ਆਇਆ ਹੈ ।
੧੦ ਦਿਨੇਂ ਰਾਤੀਂ ।
੧੧ ਵਾਰਨੇ ।
੧੨ ਮੰਤਰ, ਜਾਪ ।
੧੩ ਭਾਗਾਂ ਵਾਲਾ, ਭਾਗਵਾਨ ।
੧੪ ਦਿਲ ਦੀਆਂ ਭਾਉਣੀਆਂ ਪੂਰੀਆਂ ਹੋਣ ਜੇ ਹਰੀ ਵਰੁ ਮਿਲੇ ।
੧੫ ਨਾਸ ।
੧੬ ਜਿਸ ਦੀਆਂ ਸਾਰੀਆਂ ਕਲਾ ਪੂਰੀਆਂ ਹੋਣ ; ਜਿਸ ਵਿਚ ਸਾਰੇ ਗੁਣ (ਹੁਨਰ, ਵਿੱਦਿਆ ਆਦਿ) ਪੂਰੀ ਹਾਲਤ ਵਿਚ ਹੋਣ ।
੧੭ ਮੈਂ । ਉਹ ਮੈਂ ਨਿਮਾਣੀ ਦਾ ਥਾਉਂ (ਆਸਰਾ) ਹੈ।
੧੮ ਮੈਂ ਹਰੀ ਦੀ ਓਟ ਪਕੜੀ ਹੈ ਮਨ ਦੇ ਅੰਦਰ ਹੀ ।
੧੯ ਤੇਰੇ ਸੇਵਕਾਂ ਦੀ ਚਰਨ-ਧੂੜ ਵਿਚ ਸਮਾਇਆ ਰਹਾਂ ।
੨੦ ਹੇ ਬੇਸਮਝੀ ਦੇ ਦੂਰ ਕਰਨ ਵਾਲੇ ਅਤੇ ਹਨੇਰਾ ਮਿਟਾਉਣ ਵਾਲੇ !
੨੧ ਹਨੇਰਾ ।
੨੨ ਮਾਪ ਬਿਨਾਂ, ਅਮਿੱਤਾ ।
੨੩ ਪ੍ਰਯੋਜਨ, ਮਨੋਰਥ ।
੨੪ ਮੈਂ ਸਭ ਤਰ੍ਹਾਂ ਨਾਲ ਸੁਖੀ ਉਸ ਦਿਨ ਹੋਵਾਂਗਾ ਜਦੋਂ, ਹੇ ਹਰੀ ! (ਆਪ ਦੇ ਪਠਾਏ) ਗੁਰੂ ਦੇ ਚਰਨ ਛੁਹਾਂਗਾ ।
੨੫ ਅਤੇ ।
੨੬ ਬਰਫ਼ ਦਾ ਘਰ, ਸ਼ਾਂਤੀ ਦਾ ਪੁੰਜ ।
੨੭ ਦੀਵਾ। ਚਾਨਣਾ ਦੇਣ ਵਾਲਾ ਹੈ ਤਿੰਨਾਂ ਲੋਕਾਂ ਨੂੰ।
੨੮ ਨਾਮ ਪਦਾਰਥ ।
੨੯ ਮਨ ਵਿੱਚ ਮਾਣਿਆਂ, ਦਿਲ ਵਿੱਚ ਭੋਗਿਆਂ ।
੩੦ ਪਿਆਰ ਨਾਲ ਥਣਾਂ ਦੇ ਦੁੱਧ ਵਿਚ ਲੱਗਾ ।
੩੧ ਭੈਣ ।
੩੨ ਪੈਦਾ ਹੋਈ ।
੩੩ ਧਾਵਣਾ, ਰੁਚੀ ।
੩੪ ਕਾਮ ਜਾਤ ਕੁਜਾਤ ਨਹੀਂ ਦੇਖਦਾ ।
੩੫ ਧਨ ਇਕੱਠਾ ਕਰ ਕੇ ਘਰ ਬਾਰ ਬਣਾਇਆ ।
੩੬ ਵਾਸਾ ।
੩੭ ਚਿੱਟੇ ਕੇਸ ।

---

* ਮਲਕ ਜਾਤ ਦਾ ਮੁਰੀਦ ਖਾਂ ਅਤੇ ਸੋਹੀ ਜਾਤ ਦਾ ਚੰਦ੍ਰਹੜਾ ਅਕਬਰ ਬਾਦਸ਼ਾਹ ਦੇ ਦੋ ਵੱਡੇ ਸਰਦਾਰ ਸਨ । ਇਨ੍ਹਾਂ ਦੀ ਆਪਸ ਵਿਚ ਲੱਗਦੀ ਸੀ । ਇੱਕ ਵੇਰ ਸ਼ਾਹ ਨੇ ਕਾਬਲ ਦੀ ਮੁਹਿੰਮ ਤੇ ਮਲਕ ਨੂੰ ਭੇਜਿਆ, ਜਿਸ ਨੇ ਵੈਰੀ ਨੂੰ ਜਿੱਤਿਆ ਪਰ ਅਮਨ ਦੀ ਬਹਾਲੀ ਵਿੱਚ ਕੁਝ ਦੇਰੀ ਹੋ ਗਈ । ਚੰਦ੍ਰਹੜਾ ਨੇ ਚੁਗਲੀ ਖਾਧੀ ਤੇ ਸ਼ਾਹ ਨੂੰ ਖ਼ੂਬ ਪੜ੍ਹਾਇਆ ਕਿ ਮਲਕ ਆਕੀ ਹੋ ਬੈਠਾ ਹੈ । ਸ਼ਾਹ ਨੇ ਚੰਦ੍ਰਹੜਾ ਨੂੰ ਭੇਜਿਆ ਕਿ ਉਹ ਮਲਕ ਨੂੰ ਸੋਧੇ । ਦੋਹਾਂ ਦੀ ਕਰੜੀ ਜੰਗ ਹੋਈ ਤੇ ਦੋਵੇਂ ਜੋਧੇ ਬੜੀ ਬਹਾਦਰੀ ਨਾਲ ਲੜ ਕੇ ਮਾਰੇ ਗਏ । ਢਾਡੀਆਂ ਨੇ ਇਸ ਜੰਗ ਦੇ ਬ੍ਰਿਤਾਂਤ ਨੂੰ ਵਾਰ ਵਿਚ ਗਾਂਵਿਆ । ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੇਖਿਆ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਾਰ ਮਾਝ ਦਾ ਵਜ਼ਨ ਓਹੀ ਹੈ, ਜੋ ਦੇਸ ਵਿਚ ਪ੍ਰਚੱਲਤ ਮਲਕ ਮੁਰੀਦ ਵਾਲੀ ਵਾਰ ਦਾ ਹੈ। ਇਸ ਲਈ ਉਨ੍ਹਾਂ ਨੇ ਇਹ ਧੁਨੀ ਲਿਖ ਕੇ ਹੁਕਮ ਦਿੱਤਾ ਕਿ ਵਾਰ ਮਾਝ ਨੂੰ ਇਸ ਧਾਰਨਾ ਤੇ ਗਾਵਣਾ ਹੈ ।

ਉਪਰ ਦੱਸੀ ਵਾਰਤਾ ਨਾਲ ਬਾਣੀ ਦਾ ਕੋਈ ਸੰਬੰਧ ਨਹੀਂ । ਕੇਵਲ ਇਸ ਵਾਰ ਦੀ ਪਉੜੀ ਨੂੰ ਸਿਰ-ਲੇਖ ਵਾਲੀ ਵਾਰ ਦੀ ਸੁਰ ਨਾਲ ਗਾਉਣਾ ਹੈ।"ਤੂੰ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟਿ ਉਪਾਤੀ" ਦਾ ਵਜ਼ਨ ਮੇਲੋ ਧੁਨੀ ਵਾਲੀ ਵਾਰ ਦੀ ਤੁਕ ਨਾਲ : "ਕਾਬੁਲ ਵਿਚ ਮੁਰੀਦ ਖਾਂ ਫੜਿਆ ਬਡ ਜੋਰ" । ਇਸ ਵਾਰ ਵਿੱਚ ਵੀ ਮਨਮੁਖਾਂ ਤੇ ਗੁਰਮੁਖਾਂ ਦਾ ਟਾਕਰਾ ਕਰ ਕੇ ਦੱਸਿਆ ਹੈ । ਆਮ ਤੌਰ ਤੇ ਲਿਖਾਰੀ, ਧੁਨਾਂ ਚੜ੍ਹਾਉਣ ਦਾ ਸੰਬੰਧ ਛੇਵੇਂ ਪਾਤਸ਼ਾਹ ਨਾਲ ਦੱਸਦੇ ਹਨ, ਪਰ ਇਹ ਠੀਕ ਨਹੀਂ, ਕਿਉਂਕਿ ਸ੍ਰੀ ਕਰਤਾਰ ਪੁਰ ਵਾਲੀ ਬੀੜ ਵਿਚ ਜਿਸ ਕਲਮ ਤੇ ਸਿਆਹੀ ਨਾਲ ਵਾਰਾਂ ਲਿਖੀਆਂ ਹੋਈਆਂ ਹਨ,ਉਸੇ ਨਾਲ ਧੁਨਾਂ ਲਿਖੀਆਂ ਹਨ। ਹੋ ਸਕਦਾ ਹੈ ਕਿ ਗੁਰੂ ਹਰਿਗੋਬਿੰਦ ਸਾਹਿਬ ਨੇ ਇਨ੍ਹਾਂ ਧੁਨਾਂ ਨੂੰ ਸੰਗਤਾਂ ਵਿਚ ਵਧੇਰੇ ਪ੍ਰਚੱਲਤ ਕੀਤਾ ਹੋਵੇ।

ਇਸੇ ਤਰ੍ਹਾਂ ਦੀਆਂ ਕੁਲ ੯ ਵਾਰਾਂ ਸਿਰਲੇਖਾਂ ਸਮੇਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਚੜ੍ਹੀਆਂ ਹਨ।

[1]ਉਭੇ ਸਾਹ ॥ ਦਸਵੈ ਦਧਾ[2] ਹੋਆ ਸੁਆਹ ॥ ਗਏ ਸਿਗੀਤ[3] ਪੁਕਾਰੀ ਧਾਹ[4] ॥ ਉਡਿਆ ਹੰਸੁ[5] ਦਸਾਏ[6] ਰਾਹ ॥ ਆਇਆ ਗਇਆ [7]ਮੁਇਆ ਨਾਉ ॥ ਪਿਛੈ *ਪਤਲਿ ਸਦਿਹੁ ਕਾਵ ॥ ਨਾਨਕ ਮਨਮੁਖਿ[8] [9]ਅੰਧੁ ਪਿਆਰੁ ॥ ਬਾਝੁ ਗੁਰੂ ਡੁਬਾ ਸੰਸਾਰੁ ॥ ੨ ॥ ਮਃ ੧ ॥ [10]ਦਸ ਬਾਲਤਣਿ ਬੀਸ ਰਵਣਿ[11] ਤੀਸਾ ਕਾ ਸੁੰਦਰੁ ਕਹਾਵੈ ॥ ਚਾਲੀਸੀ ਪੁਰੁ[12] ਹੋਇ [13]ਪਚਾਸੀ ਪਗੁ ਖਿਸੈ ਸਠੀ ਕੇ ਬੋਢੇਪਾ ਆਵੈ ॥ ਸਤਰਿ ਕਾ ਮਤਿਹੀਣੁ [14]ਅਸੀਹਾਂ ਕਾ ਵਿਉਹਾਰੁ ਨ ਪਾਵੈ ॥ ਨਵੈ ਕਾ ਸਿਹਜਾਸਣੀ[15] ਮੂਲਿ ਨ ਜਾਣੈ ਅਪਬਲੁ[16] ॥ [17]ਢੰਢੋਲਿਮੁ ਢੂਢਿਮੁ ਡਿਠੁ ਮੈ ਨਾਨਕ ਜਗੁ ਧੂਏ ਕਾ ਧਵਲਹਰੁ[18] ॥ ੩ ॥ ਪਉੜੀ ॥ ਤੂੰ ਕਰਤਾ ਪੁਰਖੁ ਅਗੰਮੁ[19] ਹੈ ਆਪਿ ਸ੍ਰਿਸਟਿ ਉਪਾਤੀ ॥ [20]ਰੰਗ ਪਰੰਗ ਉਪਾਰਜਨਾ[21] ਬਹੁ ਬਹੁ ਬਿਧਿ ਭਾਤੀ ॥ ਤੂੰ ਜਾਣਹਿ ਜਿਨਿ ਉਪਾਈਐ ਸਭੁ ਖੇਲੁ ਤੁਮਾਤੀ[22] ॥ ਇਕਿ ਆਵਹਿ ਇਕਿ ਜਾਹਿ ਉਠਿ ਬਿਨੁ ਨਾਵੈ ਮਰਿ ਜਾਤੀ ॥ ਗੁਰਮੁਖਿ ਰੰਗਿ ਚਲੂਲਿਆ[23] ਰੰਗਿ ਹਰਿਰੰਗਿ ਰਾਤੀ ॥ [24]ਸੋ ਸੇਵਹੁ ਸਤਿ ਨਿਰੰਜਨੋ ਹਰਿ ਪੁਰਖੁ ਬਿਧਾਤੀ ॥ ਤੂੰ ਆਪੇ ਆਪਿ ਸੁਜਾਣੁ[25] ਹੈ ਵਡ ਪੁਰਖੁ ਵਡਾਤੀ ॥ ਜੋ ਮਨਿ ਚਿਤਿ ਤੁਧੁ ਧਿਆਇਦੇ ਮੇਰੇ ਸਚਿਆ ਬਲਿ ਬਲਿ ਹਉ ਤਿਨ ਜਾਤੀ[26] ॥ ੧ ॥ ਸਲੋਕ ਮਃ ੧ ॥ ਜੀਉ ਪਾਇ ਤਨੁ ਸਾਜਿਆ ਰਖਿਆ ਬਣਤ ਬਣਾਇ ॥ ਅਖੀ ਦੇਖੈ ਜਿਹਵਾ[27] ਬੋਲੈ [28]ਕੰਨੀ ਸੁਰਤਿ ਸਮਾਇ ॥ ਪੈਰੀ ਚਲੈ ਹਥੀ ਕਰਣਾ ਦਿਤਾ ਪੈਨੈ ਖਾਇ ॥ ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਅੰਧਾ ਅੰਧੁ ਕਮਾਇ ॥ ਜਾ ਭਜੈ ਤਾ ਠੀਕਰੁ ਹੋਵੈ ਘਾੜਤ ਘੜੀ ਨ ਜਾਇ ॥ ਨਾਨਕ ਗੁਰ ਬਿਨੁ ਨਾਹਿ ਪਤਿ ਪਤਿ ਵਿਣੁ ਪਾਰਿ ਨ ਪਾਇ ॥ ੧ ॥ ਮਃ ੨ ॥ ਦੇਂਦੇ ਥਾਵਹੁ[29] ਦਿਤਾ ਚੰਗਾ ਮਨਮੁਖਿ ਐਸਾ ਜਾਣੀਐ ॥ [30]ਸੁਰਤਿ ਮਤਿ ਚਤੁਰਾਈ ਤਾ ਕੀ ਕਿਆ ਕਰਿ ਆਖਿ ਵਖਾਣੀਐ ॥ ਅੰਤਰਿ ਬਹਿ ਕੈ ਕਰਮ ਕਮਾਵੈ ਸੋ [31]ਚਹੁ ਕੁੰਡੀ ਜਾਣੀਐ ॥ ਜੋ ਧਰਮੁ ਕਮਾਵੈ ਤਿਸੁ ਧਰਮ[32] ਨਾਉ ਹੋਵੈ ਪਾਪਿ ਕਮਾਣੈ ਪਾਪੀ ਜਾਣੀਐ ॥ ਤੂੰ ਆਪੇ ਖੇਲ ਕਰਹਿ ਸਭਿ ਕਰਤੇ ਕਿਆ ਦੂਜਾ ਆਖਿ ਵਖਾਣੀਐ ॥ ਜਿਚਰੁ ਤੇਰੀ ਜੋਤਿ ਤਿਚਰੁ ਜੋਤੀ ਵਿਚਿ ਤੂੰ ਬੋਲਹਿ ਵਿਣੁ ਜੋਤੀ [33]ਕੋਈ ਕਿਛੁ ਕਰਿਹੁ ਦਿਖਾ ਸਿਆਣੀਐ ॥ ਨਾਨਕ ਗੁਰਮੁਖਿ ਨਦਰੀ ਆਇਆ ਹਰਿ ਇਕੋ ਸੁਘੜੁ ਸੁਜਾਣੀਐ ॥੨॥ ਪਉੜੀ ॥ ਤੁਧੁ ਆਪੇ ਜਗਤੁ ਉਪਾਇ ਕੈ ਤੁਧੁ ਆਪੇ ਧੰਧੈ ਲਾਇਆ ॥ ਮੋਹ †ਠਗਉਲੀ ਪਾਇ ਕੈ ਤੁਧੁ ਆਪਹੁ ਜਗਤੁ ਖੁਆਇਆ[34] ॥ ਤਿਸਨਾ[35] ਅੰਦਰਿ ਅਗਨਿ ਹੈ ਨਹ ਤਿਪਤੈ[36] ਭੁਖਾ ਤਿਹਾਇਆ ॥ ਸਹਸਾ[37] ਇਹੁ ਸੰਸਾਰੁ ਹੈ ਮਰਿ ਜੰਮੈ ਆਇਆ ਜਾਇਆ ॥ ਬਿਨੁ ਸਤਿਗੁਰ ਮੋਹੁ ਨ ਤੁਟਈ ਸਭਿ ਥਕੇ ਕਰਮ

੧ ਖਿਚਵੇਂ ਸਾਹ, ਔਖੇ ਸਾਹ।
੨ ਸੜ ਕੇ।
੩ ਸੰਗੀ ਸਾਥੀ (ਜੋ ਫੂਕਣ ਜਾਂਦੇ ਹਨ]।
੪ ਢਾਹੀਂ (ਮਾਰਦੇ ਹਨ)।
੫ ਜੀਵ ਰੂਪ।
੬ ਪੁਛਦਾ ਹੈ।
੭ ਨਾਮ ਵੀ ਨਹੀਂ ਰਹਿੰਦਾ।
੮ ਦੇਖੋ ਪੰ: ੧੧, ਨੋਟ ੨੧।
੯ ਅਗਿਆਨਤਾ ਵਾਲਾ ਪਿਆਰ।
੧੦ ਦਸ ਵਰ੍ਹੇ ਦਾ ਬਾਲਕਪਨ ਵਿੱਚ ਹੁੰਦਾ ਹੈ।
੧੧ ਰਮਣ ਯੋਗ ਅਵਸਥਾ ਵਿੱਚ, ਜੁਆਨੀ ਵਿੱਚ।
੧੨ [ਫ਼ਾਰਸੀ] ਭਰਿਆ ਹੋਇਆ, (ਜਵਾਨੀ, ਜ਼ੋਰ, ਤਜਰਬੇ ਨਾਲ)।
੧੩ ਪੰਜਾਹ ਤੇ ਪੈਰ ਤਿਲਕਦਾ ਹੈ, ਕਮਜ਼ੋਰੀ ਸ਼ੁਰੂ ਹੋਂਦੀ ਹੈ।
੧੪ ਅੱਸੀ ਦਾ ਹੋ ਕੇ ਕੰਮ ਕਾਰ ਜੋਗਾ ਨਹੀਂ ਰਹਿੰਦਾ।
੧੫ ਮੰਜੇ ਤੇ ਆਸਣ ਲਾਉਣ ਵਾਲਾ।
੧੬ ਕਮਜ਼ੋਰੀ; ਜਿਵੇਂ "ਬਲ ਅਬਲ ਅਪਨੇ ਨ ਬਿਚਾਰਾ" (ਚਰਿਤ੍ਰ)।
੧੭ ਮੈਂ ਖੋਜਿਆ, ਢੂੰਡਿਆ ਅਤੇ ਦੇਖਿਆ ਕਿ ਇਹ ਸੰਸਾਰ ਧੂਏਂ ਦਾ ਮਕਾਨ ਹੈ (ਇੱਟ, ਪੱਥਰ ਜਾਂ ਕਿਸੇ ਹੋਰ ਠੋਸ ਚੀਜ਼ ਦਾ ਬਣਿਆ ਨਹੀਂ)।
੧੮ ਧੌਲਰ, ਮੰਦਰ।
੧੯ ਜਿਸ ਤੱਕ ਕਿਸੇ ਦੀ ਪਹੁੰਚ ਨਾ ਹੋਵੇ।
੨੦ ਬਹੁਤ ਰੰਗ-ਬਰੰਗੀ ਅਤੇ ਕਈ ਤਰ੍ਹਾਂ ਤੇ ਵੰਨਗੀਆਂ ਦੀ ਪੈਦਾ ਕੀਤੀ।
੨੧ ਪੈਦਾ ਕੀਤੀ।
੨੨ ਤਮਾਰੀ, ਤੇਰੀ।
੨੩ [ਫ਼ਾਰਸੀ ਚੂੰ-ਲਾਲਹ, ਗੁਲੇ ਲਾਲਹ ਵਰਗਾ ਲਾਲ] ਗੂੜ੍ਹੇ ਲਾਲ। ਗੁਰਮੁਖ ਰੰਗ ਵਿੱਚ ਗੂੜ੍ਹੇ ਲਾਲ ਹਨ, ਹਰੀ ਦੇ ਪ੍ਰੇਮ ਵਿੱਚ ਰੰਗ-ਰੱਤੇ ਹਨ।
੨੪ ਉਸ ਹਰੀ ਨੂੰ ਸੇਵੋ ਜੋ ਸਤਿ-ਨਿਰੰਜਨ ਅਤੇ ਵਿਧਾਤਾ-ਪੁਰਖ ਹੈ, ਭਾਵ ਜੋ ਸਤ-ਸਰੂਪ, ਮਾਇਆ ਤੋਂ ਬੇਲਾਗ ਅਤੇ ਸੰਜੋਗ ਬਣਾਉਣ ਵਾਲੀ ਹਸਤੀ ਹੈ।
੨੫ ਸਿਆਣਾ।
੨੬ ਜਾਂਦਾ ਹਾਂ (ਵਾਰਨੇ)।
੨੭ ਜੀਭ।
੨੮ ਕੰਨਾਂ ਰਾਹੀਂ ਸੁਣ ਕੇ ਧਿਆਨ ਜੋੜਦਾ ਹੈ।
੨੯ ਨਾਲੋਂ। ਮਨਮੁਖ ਅਜੇਹਾ ਹੈ ਕਿ ਦੇਣ ਵਾਲੇ (ਹਰੀ) ਨਾਲੋਂ ਦਿੱਤੇ (ਦਾਤ) ਨੂੰ ਚੰਗਾ ਸਮਝਦਾ ਹੈ। "ਦਾਤਿ ਪਿਆਰੀ ਵਿਸਰਿਆ ਦਾਤਾਰਾ" (ਧਨਾਸਰੀ ਮ: ੫)।
੩੦ ਉਸਦੀ ਸਮਝ, ਅਕਲ ਤੇ ਸਿਆਣਪ ਨੂੰ ਕੀ ਕੁਝ ਕਰ ਕੇ ਦੱਸੀਏ? ਭਾਵ ਇਹੋ ਕਹਿ ਸਕਦੇ ਹਾਂ ਕਿ ਉਸ ਦੀ ਅਕਲ ਬਹੁਤ ਥੋੜੀ ਹੈ।
੩੧ ਚਾਰੇ ਕੂੰਟਾਂ ਵਿੱਚ, ਸਾਰੇ ਪਾਸੇ, ਹਰ ਥਾਂ।
੩੨ ਧਰਮੀ।
੩੩ ਜੇ ਕੋਈ ਕੁਝ ਕਰ ਵਿਖਾਵੇ ਤਾਂ ਜਾਣੀਏ। ਸਿਆਣੀਐ=ਸਿਞਾਣੀਏ।
੩੪ ਭੁਲਾਇਆ ਹੈ।
੩੫ ਪ੍ਰਾਪਤੀ ਦੀ ਇੱਛਾ, ਲਾਲਚ।
੩੬ ਰੱਜਦਾ।
੩੭ ਸੰਕਾ ਰੂਪ।

---

* ਪੱਤਿਆਂ ਦੀ ਥਾਲੀ ਜਿਸ ਤੇ ਸਰਾਧ ਆਦਿ ਕਰਨ ਵੇਲੇ ਬ੍ਰਾਹਮਣਾਂ ਲਈ ਭੋਜਨ ਰੱਖਦੇ ਹਨ। ਮਰਨ ਪਿਛੋਂ ਪੱਤਲਾਂ ਦਿੰਦੇ ਤੇ ਕਾਵਾਂ ਨੂੰ ਬੁਲਾ ਬੁਲਾ ਖੁਆਂਦੇ ਹਨ।

† ਠੱਗ-ਮੂਰੀ, ਉਹ ਨਸ਼ੀਲੀ ਬੂਟੀ ਜੋ ਠੱਗ ਪਾਂਧੀਆਂ ਨੂੰ ਖੁਆ ਕੇ ਠੱਗ ਲੈਂਦੇ ਹਨ। ਮੋਹ ਦੀ ਨਸ਼ੀਲੀ ਬੂਟੀ ਖੁਆ ਕੇ ਤੂੰ ਆਪ ਸੰਸਾਰ ਨੂੰ ਭੁਲਾਇਆ ਹੈ।

ਕਮਾਇਆ॥ ਗੁਰਮਤੀ ਨਾਮੁ ਧਿਆਈਐ [1]ਸੁਖਿ ਰਜਾ ਜਾ ਤੁਧੁ ਭਾਇਆ ॥ ਕੁਲੁ ਉਧਾਰੇ ਆਪਣਾ ਧੰਨੁ ਜਣੇਦੀ ਮਾਇਆ[2] ॥ [3]ਸੋਭਾ ਸੁਰਤਿ ਸੁਹਾਵਣੀ ਜਿਨਿ ਹਰਿ ਸੇਤੀ ਚਿਤੁ ਲਾਇਆ ॥ ੨ ॥ ਸਲੋਕੁ ਮਃ ੨ ॥ *ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ ॥ ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ॥ ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ ॥ ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ ॥ ੧ ॥ ਮਃ ੨ ॥ †ਦਿਸੈ ਸੁਣੀਐ ਜਾਣੀਐ ਸਾਉ[4] ਨ ਪਾਇਆ ਜਾਇ ॥ ਰੁਹਲਾ[5] ਟੁੰਡਾ ਅੰਧੁਲਾ ਕਿਉ ਗਲਿ ਲਗੈ ਧਾਇ ॥ ਭੈ ਕੇ ਚਰਣ ਕਰ[6] ਭਾਵ ਕੇ ਲੋਇਣ ਸੁਰਤਿ ਕਰੇਇ॥ ਨਾਨਕੁ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ ॥ ੨॥ ਪਉੜੀ ॥ ਸਦਾ ਸਦਾ ਤੂੰ ਏਕੁ ਹੈ ਤੁਧੁ ਦੂਜਾ ਖੇਲੁ ਰਚਾਇਆ ॥ ਹਉਮੈ [7]ਗਰਬੁ ਉਪਾਇ ਕੈ [8]ਲੋਭੁ ਅੰਤਰਿ ਜੰਤਾ ਪਾਇਆ॥ ਜਿਉ ਭਾਵੈ ਤਿਉ ਰਖੁ ਤੂ ਸਭ ਕਰੇ ਤੇਰਾ ਕਰਾਇਆ ॥ ਇਕਨਾ ਬਖਸਹਿ ਮੇਲਿ ਲੈਹਿ ਗੁਰਮਤੀ ਤੁਧੈ ਲਾਇਆ ॥ ਇਕਿ ਖੜੇ ਕਰਹਿ ਤੇਰੀ ਚਾਕਰੀ ਵਿਣੁ ਨਾਵੈ ਹੋਰੁ ਨ ਭਾਇਆ॥ ਹੋਰੁ ਕਾਰ ਵੇਕਾਰ ਹੈ ਇਕਿ ਸਚੀ ਕਾਰੈ ਲਾਇਆ॥ ਪੁਤੁ ਕਲਤੁ[9] ਕੁਟੰਬੁ ਹੈ ਇਕਿ [10]ਅਲਿਪਤੁ ਰਹੇ ਜੋ ਤੁਧੁ ਭਾਇਆ ॥ ਓਹਿ ਅੰਦਰਹੁ ਬਾਹਰਹੁ ਨਿਰਮਲੇ ਸਚੈ ਨਾਇ ਸਮਾਇਆ ॥ ੩ ॥ ਸਲੋਕੁ ਮਃ ੧ ॥ [11]ਸੁਇਨੇ ਕੈ ਪਰਬਤਿ ਗੁਫਾ ਕਰੀ ਕੈ[12] ਪਾਣੀ ਪਇਆਲਿ॥ ਕੈ ਵਿਚਿ ਧਰਤੀ ਕੈ ਆਕਾਸੀ ਉਰਧਿ[13] ਰਹਾ ਸਿਰਿ ਭਾਰਿ॥ [14]ਪੁਰੁ ਕਰਿ ਕਾਇਆ ਕਪੜੁ ਪਹਿਰਾ ਧੋਵਾ ਸਦਾ ਕਾਰਿ[15]॥ ‡ਬਗਾ ਰਤਾ ਪੀਅਲਾ ਕਾਲਾ ਬੇਦਾ ਕਰੀ ਪੁਕਾਰ॥ ਹੋਇ ਕੁਚੀਲੁ[16] ਰਹਾ ਮਲੁ ਧਾਰੀ[17] [18]ਦੁਰਮਤਿ ਮਤਿ ਵਿਕਾਰ॥ ਨਾ ਹਉ ਨਾ ਮੈ ਨਾ ਹਉ ਹੋਵਾ ਨਾਨਕ ਸਬਦੁ ਵੀਚਾਰਿ॥ ੧॥ ਮਃ ੧ ॥ [19]ਵਸਤ੍ਰ ਪਖਾਲਿ ਪਖਾਲੇ ਕਾਇਆ ਆਪੇ ਸੰਜਮਿ[20] ਹੋਵੈ॥ ਅੰਤਰਿ ਮੈਲੁ ਲਗੀ ਨਹੀ ਜਾਣੈ ਬਾਹਰਹੁ ਮਲਿ ਮਲਿ ਧੋਵੈ॥ ਅੰਧਾ ਭੂਲਿ ਪਇਆ [21]ਜਮ ਜਾਲੇ॥ ਵਸਤੁ ਪਰਾਈ ਅਪੁਨੀ ਕਰਿ ਜਾਨੈ ਹਉਮੈ ਵਿਚਿ ਦੁਖੁ ਘਾਲੇ[22]॥ ਨਾਨਕ ਗੁਰਮੁਖਿ ਹਉਮੈ ਤੁਟੈ ਤਾ ਹਰਿ ਹਰਿ ਨਾਮੁ ਧਿਆਵੈ॥ ਨਾਮੁ ਜਪੇ ਨਾਮੋ ਆਰਾਧੇ ਨਾਮੇ ਸੁਖਿ ਸਮਾਵੈ ॥੨॥ ਪਵੜੀ॥ [23]ਕਾਇਆ ਹੰਸਿ ਸੰਜੋਗੁ ਮੇਲਿ ਮਿਲਾਇਆ॥ ਤਿਨ ਹੀ ਕੀਆ ਵਿਜੋਗੁ ਜਿਨਿ ਉਪਾਇਆ ॥ ਮੂਰਖੁ ਭੋਗੇ ਭੋਗੁ ਦੁਖ ਸਬਾਇਆ॥ ਸੁਖਹੁ ਉਠੇ ਰੋਗ ਪਾਪ ਕਮਾਇਆ ॥ ਹਰਖਹੁ[24] ਸੋਗੁ ਵਿਜੋਗੁ ਉਪਾਇ ਖਪਾਇਆ ॥ ਮੂਰਖ ਗਣਤ ਗਣਾਇ ਝਗੜਾ ਪਾਇਆ॥ ਸਤਿਗੁਰ ਹਥਿ ਨਿਬੇੜੁ[25] ਝਗੜੁ ਚੁਕਾਇਆ ॥ ਕਰਤਾ ਕਰੇ ਸੁ ਹੋਗੁ ਨ ਚਲੈ

੧ ਸੁਖ ਵਿੱਚ ਰੱਜਿਆ ।

੨ ਮਾਂ ।

੩ ਉਸ ਦੀ ਸੋਭਾ ਤੇ ਸਮਝ ਸੋਹਣੀ ਹੈ । ਟਾਕਰਾ ਕਰੋ ਇਸ ਗੁਰਮੁਖ ਦਾ ਮਨਮੁਖ ਨਾਲ ਜਿਸ ਦੀ ਬਾਬਤ ਪਿਛਲੇ ਪੰਨੇ ਤੇ ਕਿਹਾ ਹੈ : "ਸੁਰਤਿ ਮਤਿ ਚਤੁਰਾਈ ਤਾ ਕੀ ਕਿਆ ਕਰਿ ਆਖਿ ਵਖਾਣੀਐ" ।

੪ ਸਵਾਦ ।

੫ ਲੂਲ੍ਹਾ ।

੬ ਹੱਥ । ਪਿਆਰ ਦੇ ਹੱਥ ਤੇ ਗਿਆਨ ਦੀਆਂ ਅੱਖਾਂ।

੭ ਹੰਕਾਰ ਪੈਦਾ ਕਰ ਕੇ ।

੮ ਜੰਤਾਂ ਵਿੱਚ ਲਾਲਚ ਪਾਇਆ ।

੯ ਇਸਤਰੀ ।

੧੦ ਬੇਲਾਗ ਰਹਿੰਦੇ ਹਨ ।

੧੧ ਸੋਨੇ ਦੇ (ਸੁਮੇਰ) ਪਹਾੜ ਵਿੱਚ ਗੁਫ਼ਾ ਬਣਾ ਕੇ ।

੧੨ ਜਾਂ । ਜਾਂ ਥਲੇ ਪਾਣੀ ਵਿੱਚ ਚਲਾ ਜਾਵਾਂ ।

੧੩ ਪੁੱਠਾ ਲਟਕ ਕੇ ।

੧੪ ਪੂਰਨ ਕਰ ਕੇ । ਸਰੀਰ ਤੇ ਭਰ ਕੇ ਕਪੜੇ ਪਾਵਾਂ (ਕਾਪੜੀਆਂ ਵਾਂਗ), ਤਾਂ ਜੋ ਕੋਈ ਅੰਗ ਸਰੀਰ ਦਾ ਨੰਗਾ ਨਾ ਰਹਿ ਜਾਵੇ ।

੧੫ ਕਾਰਿ=ਕਾਰ ਦੇ ਤੌਰ ਤੇ ; ਭਾਵ ਕੱਪੜੇ ਧੋ ਧੋ ਕੇ ਧਾਣਾ ਆਪਣਾ ਕੰਮ ਹੀ ਬਣਾ ਲਵਾਂ ।

੧੬ ਗੰਦਾ (ਜੈਨੀਆਂ ਵਾਂਗ) ।

੧੭ ਮੈਲਾ ਰਹਿਣ ਵਾਲਾ ।

੧੮ ਇਹ ਸਭ ਦੁਰਮਤਿ (ਮੂਰਖਤਾ) ਅਤੇ ਭੈੜਾ-ਪਨ ਹੈ ।

੧੯ ਕਪੜੇ ਧੋ ਕੇ ਸਰੀਰ ਧੋਂਦਾ ਹੈ।

੨੦ ਸੰਜਮੀ, ਸੁੱਚਮ ਕਰਨ ਵਾਲਾ ।

੨੧ ਮੌਤ ਦੇ ਜਾਲ ਵਿੱਚ ।

੨੨ ਪਾਂਦਾ ਹੈ ।

੨੩ ਸਰੀਰ ਦਾ ਜੀਵ ਨਾਲ ਸੰਜੋਗ ਕਰ ਕੇ ਜੋੜ ਜੋੜਿਆ । ਜਿਸ ਨੇ ਪੈਦਾ ਕੀਤਾ ਉਸੇ ਨੇ ਮੁੜ ਇਨ੍ਹਾਂ ਨੂੰ ਵਿਛੋੜ ਦਿੱਤਾ ।

੨੪ ਖ਼ੁਸ਼ੀ ਤੋਂ ।

੨੫ ਨਿਬੇੜਾ, ਫ਼ੈਸਲਾ ।

---

* ਅੱਖ ਕੰਨ ਆਦਿਕ ਦੇ ਰਾਹੀਂ ਮਨ ਵਿਕਾਰਾਂ ਨੂੰ ਦੌੜਦਾ ਹੈ । ਇਨ੍ਹਾਂ ਤੋਂ ਬਿਨਾਂ ਹੋ ਜਾਣ ਤੋਂ ਭਾਵ ਵਿਕਾਰ ਬਿਰਤੀ ਨੂੰ ਛੱਡਣਾ ਹੈ । 'ਭੈ ਕੇ ਚਰਣ ਕਰ ਭਾਵ ਕੇ..........' ਇਹ ਅਵਸਥਾ ਪੈਦਾ ਕਰਨੀ ਹੈ ।

† ਉਹ ਵਾਹਿਗੁਰੂ ਦਿਸ ਆਉਂਦਾ ਹੈ, ਸੁਣਿਆ ਜਾਂਦਾ ਹੈ ਅਤੇ ਜਾਣਿਆ ਜਾਂਦਾ ਹੈ, ਪਰ ਇਸ ਜੀਵ ਨੂੰ ਫਿਰ ਭੀ ਉਸ ਦਾ ਸੁਆਦ ਨਹੀਂ ਆਉਂਦਾ । ਕਾਰਨ ਇਹ ਹੈ ਕਿ ਜੀਵ ਪੈਰਾਂ ਤੋਂ ਲੂਲ੍ਹਾ, ਹੱਥਾਂ ਤੋਂ ਟੁੰਡਾ ਤੇ ਅੱਖਾਂ ਤੋਂ ਅੰਨ੍ਹਾ ਹੈ ; ਫਿਰ ਕਿਸ ਤਰ੍ਹਾਂ ਵਾਹਿਗੁਰੂ ਪਿਆਰੇ ਦੇ ਗਲੇ ਧਾ ਕੇ ਜਾ ਲਗੇ ? ਹਾਂ, ਜੇ ਵਾਹਿਗੁਰੂ ਦੇ ਡਰ ਦੇ ਪੈਰ, ਉਸ ਦੇ ਪਿਆਰ ਦੇ ਹੱਥ ਅਤੇ ਸੁਰਤ ਦੀਆਂ ਅੱਖਾਂ ਬਣਾਵੇ, ਤਾਂ ਗੁਰੂ ਜੀ ਕਹਿੰਦੇ ਹਨ, ਹੇ ਸਿਆਣੀਏ ! ਏਹ ਜੀਵ ਆਪਣੇ ਮਾਲਕ ਨੂੰ ਮਿਲ ਸਕਦਾ ਹੈ ।

‡ ਚਿੱਟਾ, ਲਾਲ, ਪੀਲਾ, ਅਤੇ ਕਾਲਾ—ਇਨ੍ਹਾਂ ਰੰਗਾਂ ਵਾਲੇ ਵੇਦਾਂ ਨੂੰ ਉੱਚਾ ਕੂਕ ਕੇ ਪੜ੍ਹਾਂ । ਗਾਇੱਤ੍ਰੀ ਤੰਤਰ ਦੇ ਪੰਜਵੇਂ ਪਟਲ ਵਿੱਚ ਵੇਦਾਂ ਦੇ ਰੰਗ ਦਿੱਤੇ ਹਨ : ਹੀਰੇ ਜਿਹਾ ਸ਼ਾਮ, ਪੀਲਾ ਰਿਗ, ਲਾਲ ਯਜੁਰ ਅਤੇ ਸੁਰਮਈ ਅਥਰਵ । ਕਾਤਜਾਇਨ ਰਿਖੀ ਕ੍ਰਿਤ "ਚਰਣ ਵਿਹੂ" ਵਿੱਚ ਵੀ ਇਹੋ ਰੰਗ ਦਿੱਤੇ ਹਨ । ਭਾਈ ਗੁਰਦਾਸ ਜੀ ਭੀ ਇਨ੍ਹਾਂ ਰੰਗਾਂ ਵਲ ਇਸ਼ਾਰਾ ਕਰਦੇ ਹਨ : "ਰਿਗ ਨੀਲੰਬਰ, ਜੁਜਰ ਪੀਤ, ਸ੍ਵੇਤੰਬਰ ਕਰਿ ਸ਼ਾਮ ਸੁਧਾਰਾ" ।

ਚਲਾਇਆ ॥ ੪ ॥ ਸਲੋਕੁ ਮਃ ੧ ॥ ਕੂੜੁ ਬੋਲਿ ਮੁਰਦਾਰੁ[1] ਖਾਇ॥ ਅਵਰੀ ਨੋ ਸਮਝਾਵਣਿ ਜਾਇ॥ ਮੁਠਾ ਆਪਿ ਮੁਹਾਏ[2] ਸਾਥੈ॥ ਨਾਨਕ ਐਸਾ ਆਗੂ ਜਾਪੈ ॥ ੧ ॥ ਮਹਲਾ ੪ ॥ ਜਿਸ ਦੈ ਅੰਦਰਿ ਸਚੁ ਹੈ ਸੋ ਸਚਾ ਨਾਮੁ ਮੁਖਿ ਸਚੁ ਅਲਾਏ[3] ॥ ਓਹੁ ਹਰਿਮਾਰਗਿ[4] ਆਪਿ ਚਲਦਾ ਹੋਰਨਾ ਨੋ ਹਰਿ ਮਾਰਗਿ ਪਾਏ ॥ *ਜੇ ਅਗੈ ਤੀਰਥੁ ਹੋਇ ਤਾ ਮਲੁ ਲਹੈ ਛਪੜਿ ਨਾਤੈ ਸਗਵੀ[5] ਮਲੁ ਲਾਏ ॥ ਤੀਰਥੁ ਪੂਰਾ ਸਤਿਗੁਰੂ ਜੋ ਅਨਦਿਨੁ ਹਰਿ ਹਰਿ ਨਾਮੁ ਧਿਆਏ॥ ਓਹੁ ਆਪਿ ਛੁਟਾ ਕੁਟੰਬ ਸਿਉ ਦੇ ਹਰਿ ਹਰਿ ਨਾਮੁ ਸਭ ਸ੍ਰਿਸਟਿ ਛਡਾਏ ॥ ਜਨ ਨਾਨਕ ਤਿਸੁ ਬਲਿਹਾਰਣੈ ਜੋ ਆਪਿ ਜਪੈ ਅਵਰਾ ਨਾਮੁ ਜਪਾਏ ॥ ੨ ॥ ਪਉੜੀ ॥ ਇਕਿ ਕੰਦ[6] ਮੂਲੁ[7] ਚੁਣਿ ਖਾਹਿ [8]ਵਣ ਖੰਡਿ ਵਾਸਾ॥ ਇਕਿ ਭਗਵਾ ਵੇਸੁ ਕਰਿ ਫਿਰਹਿ ਜੋਗੀ ਸੰਨਿਆਸਾ॥ ਅੰਦਰਿ ਤ੍ਰਿਸਨਾ[9] ਬਹੁਤੁ ਛਾਦਨ[10] ਭੋਜਨ ਕੀ ਆਸਾ॥ ਬਿਰਥਾ ਜਨਮੁ ਗਵਾਇ ਨ ਗਿਰਹੀ[11] ਨ ਉਦਾਸਾ॥ ਜਮ ਕਾਲੁ ਸਿਰਹੁ ਨ ਉਤਰੈ [12]ਤ੍ਰਿਬਿਧਿ ਮਨਸਾ॥ ਗੁਰਮਤੀ ਕਾਲੁ ਨ ਆਵੈ ਨੇੜੈ ਜਾ ਹੋਵੈ ਦਾਸਨਿਦਾਸਾ ॥ ਸਚਾ ਸਬਦੁ ਸਚੁ ਮਨਿ [13]ਘਰ ਹੀ ਮਾਹਿ ਉਦਾਸਾ ॥ ਨਾਨਕ ਸਤਿਗੁਰੁ ਸੇਵਨਿ ਆਪਣਾ ਸੇ ਆਸਾ ਤੇ ਨਿਰਾਸਾ ॥ ੫ ॥ ਸਲੋਕੁ ਮਃ ੧ ॥ †ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥ ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ॥ ਨਾਨਕ ਨਾਉ ਖੁਦਾਇ ਕਾ [14]ਦਿਲਿ ਹਛੈ ਮੁਖਿ ਲੇਹੁ ॥ ਅਵਰਿ ਦਿਵਾਜੇ[15] ਦੁਨੀ ਕੇ ਝੂਠੇ ਅਮਲ ਕਰੇਹੁ॥ ੧ ॥ ਮਃ ੧ ॥ ਜਾ ਹਉ ਨਾਹੀ ਤਾ ਕਿਆ ਆਖਾ ਕਿਹੁ[16] ਨਾਹੀ ਕਿਆ ਹੋਵਾ ॥ [17]ਕੀਤਾ ਕਰਣਾ ਕਹਿਆ ਕਥਨਾ ਭਰਿਆ ਭਰਿ ਭਰਿ ਧੋਵਾਂ ॥ ਆਪਿ ਨ ਬੁਝਾ ਲੋਕ ਬੁਝਾਈ ਐਸਾ ਆਗੂ ਹੋਵਾਂ ॥ ਨਾਨਕ ਅੰਧਾ ਹੋਇ ਕੈ ਦਸੇ ਰਾਹੈ ਸਭਸੁ [18]ਮੁਹਾਏ ਸਾਥੈ ॥ ਅਗੈ ਗਇਆ [19]ਮੁਹੇ ਮੁਹਿ ਪਾਹਿ ਸੁ ਐਸਾ ਆਗੂ ਜਾਪੈ ॥ ੨ ॥ ਪਉੜੀ ॥ ਮਾਹਾ ਰੁਤੀ ਸਭ ਤੂੰ ਘੜੀ ਮੂਰਤ[20] ਵੀਚਾਰਾ ॥ ਤੂੰ ਗਣਤੈ[21] ਕਿਨੈ ਨ ਪਾਇਓ ਸਚੇ ਅਲਖ[22] ਅਪਾਰਾ ॥ ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ ॥ ਨਾਉ ਪੜੀਐ ਨਾਉ ਬੁਝੀਐ ਗੁਰਮਤੀ ਵੀਚਾਰਾ ॥ ਗੁਰਮਤੀ ਨਾਮੁ ਧਨੁ ਖਟਿਆ ਭਗਤੀ ਭਰੇ ਭੰਡਾਰਾ ॥ ਨਿਰਮਲੁ ਨਾਮੁ ਮੰਨਿਆ ਦਰਿ ਸਚੈ ਸਚਿਆਰਾ ॥ ਜਿਸ ਦਾ ਜੀਉ ਪਰਾਣੁ ਹੈ ਅੰਤਰਿ ਜੋਤਿ ਅਪਾਰਾ ॥ ਸਚਾ ਸਾਹੁ ਇਕੁ ਤੂੰ ਹੋਰੁ ਜਗਤੁ ਵਣਜਾਰਾ ॥ ੬ ॥ ਸਲੋਕੁ ਮਃ ੧ ॥ ਮਿਹਰ ਮਸੀਤਿ ਸਿਦਕੁ ਮੁਸਲਾ[23] ਹਕੁ ਹਲਾਲੁ ਕੁਰਾਣੁ ॥ ਸਰਮ[24] ਸੁੰਨਤਿ ਸੀਲੁ[25] ਰੋਜਾ [26]ਹੋਹੁ ਮੁਸਲਮਾਣੁ ॥ ਕਰਣੀ ਕਾਬਾ[27] ਸਚੁ ਪੀਰੁ ਕਲਮਾ ਕਰਮ ਨਿਵਾਜ[28] ॥ ਤਸਬੀ[29] ਸਾ

੧ ਹਰਾਮ ।

੨ ਠਗਾਏ ਹਨ ।

੩ ਬੋਲਦਾ ਹੈ ।

੪ ਰਸਤੇ ਉੱਤੇ ।

੫ ਸਗੋਂ ਹੋਰ ਵੀ ।

੬ ਗਾਜਰ ਆਦਿਕ ਜ਼ਿਮੀਨ ਵਿਚੋਂ ਨਿਕਲੀ ਬੂਟੀ ।

੭ ਸਬਜ਼ੀ ਦੀ ਜੜ੍ਹ ।

੮ ਜੰਗਲਾਂ ਵਾਲੀ ਜ਼ਮੀਨ ਵਿੱਚ ।

੯ ਲਾਲਚ ।

੧੦ ਕਪੜੇ ।

੧੧ ਗ੍ਰਿਹਸਤੀ ।

੧੨ ਤ੍ਰਿਗੁਣੀ ਵਾਸ਼ਨਾ ਹੋਣ ਕਰ ਕੇ, ਮਾਇਕ ਪਦਾਰਥਾਂ ਦੀ ਲਾਲਸਾ ਹੋਣ ਕਰ ਕੇ ।

੧੩ ਗ੍ਰਿਹਸਤ ਵਿੱਚ ਉਦਾਸ ਕਮਾ ਰਹੇ ਹਨ ।

੧੪ ਪਵਿੱਤਰ ਹਿਰਦੇ ਨਾਲ ਮੂੰਹੋਂ ਲਵੇ ।

੧੫ [ਅਰਬੀ ਦੀਬਾਜਾ, ਫ਼ਾਰਸੀ ਦੀਬਾਚਾ ਜੋ ਬਹੁਤ ਟੀਪ ਟਾਪ ਕਰ ਕੇ ਲਿਖਿਆ ਹੁੰਦਾ ਸੀ] ਦਿਖਾਵੇ ਸੰਸਾਰ ਦੇ ।

੧੬ ਕੁਝ । ਮੈਂ ਕੁਝ ਨਹੀਂ ਹਾਂ, ਤੇ ਹੋ ਵੀ ਕੀ ਸਕਦਾ ਹਾਂ ?

੧੭ ਕਰਾਇਆ ਹੋਇਆ ਤੇਰਾ ਕਰਦਾ ਹਾਂ, ਆਖਿਆ ਆਖਦਾ ਹਾਂ, ਪਾਪਾਂ ਦਾ ਭਰਿਆ ਹੋਇਆ ਮੁੜ ੨ ਭਰ ਭਰ ਕੇ ਧੋਂਦਾ ਹਾਂ ।

੧੮ ਠਗਾਂਦਾ ਹੈ ਸਾਥੀਆਂ ਨੂੰ ।

੧੯ ਮੂੰਹ ਮੂੰਹ ਪੈਂਦੀਆਂ ਹਨ (ਚਪੇੜਾਂ) ।

੨੦ ਮਹੂਰਤ, ਦੋ ਘੜੀਆਂ । ਹਰ ਵੇਲੇ ਤੇਰਾ ਵਿਚਾਰ ਕੀਤਾ ਹੈ ।

੨੧ ਗਿਣਤੀਆਂ ਨਾਲ ।

੨੨ ਜਿਸ ਦੀ ਸਮਝ ਨਾ ਆ ਸਕੇ ।

੨੩ ਸਫ਼ ਜੋ ਨਮਾਜ਼ ਪੜ੍ਹਨ ਲਈ ਹੇਠ ਵਿਛਾਂਦੇ ਹਨ । ਤਰਸ ਦੀ ਮਸੀਤ, ਨਿਸਚੇ ਦਾ ਮੁਸੱਲਾ, ਤੇ ਨੇਕੀ ਦੀ ਕਮਾਈ ਕੁਰਾਣ ਬਣਾ ।

੨੪ ਲੱਜਾ ।

੨੫ ਚੰਗਾ ਸੁਭਾਉ ।

੨੬ ਇਹ ਗੱਲਾਂ ਕਰੇਂ ਤਾਂ ਮੁਸਲਮਾਣ ਹੋ ਸਕਦਾ ਹੈਂ।

੨੭ ਮੱਕੇ ਅੰਦਰ ਮੁਸਲਮਾਣਾਂ ਦਾ ਇਕ ਮੰਦਰ ਹੈ।

੨੮ ਨਿਮਾਜ਼ । ਸ਼ੁਭ ਕਰਮਾਂ ਨੂੰ ਕਲਮਾ ਤੇ ਨਿਮਾਜ਼ ਬਣਾਵੇ ।

੨੯ ਮਾਲਾ । ਜੋ ਉਸ ਨੂੰ ਚੰਗਾ ਲਗੇ ਇਹ ਮਾਲਾ ਬਣਾਵੇ ; ਭਾਵ ਉਸ ਦੀ ਰਜ਼ਾ ਵਿਚ ਰਹੇ । ਇਸਤਰ੍ਹਾਂ ਉਹ ਲਾਜ ਰੱਖਦਾ ਹੈ ।

---

* ਇੱਥੇ ਅਸਲੀ ਮੰਨਣ ਜੋਗ ਆਗੂ ਤੇ ਨਕਲੀ ਆਗੂ ਦਾ ਨਿਰਣਾ ਕਰ ਕੇ ਦਸਿਆ ਹੈ । ਕਈ ਦੰਭੀ ਆਪਣੇ ਆਪ ਨੂੰ ਗੁਰੂ ਬਣਾ ਕੇ ਲੋਕਾਂ ਕੋਲੋਂ ਮਾਣ ਪਤਿਸ਼ਟਾ ਲੈਣ ਦੇ ਆਹਰ ਲਗੇ ਰਹਿੰਦੇ ਹਨ। ਉਹ ਛੱਪੜ ਵਾਂਗ ਹਨ । ਜੋ ਤੀਰਥਾਂ ਵਾਕਰ ਖੁਲ੍ਹਾ ਪਾਣੀ ਹੋਵੇ ਤਾਂ ਆਦਮੀ ਉਸ ਵਿੱਚ ਨਹਾਉਣ ਨਾਲ ਆਪਣੀ ਮੈਲ ਲਾਹ ਲੈਂਦਾ ਹੈ, ਪਰ ਜੇਕਰ ਕਿਸੇ ਗੰਦੇ ਡੂੰਮ ਵਿੱਚ ਨਹਾਈਏ, ਤਾਂ ਮੈਲ ਲਹਿਣ ਦੀ ਥਾਂ ਸਗੋਂ ਹੋਰ ਵੱਧ ਜਾਂਦੀ ਹੈ । ਇਸੇ ਤਰ੍ਹਾਂ ਜੇ ਗੁਰੂ ਜਹੀ ਮਹਾਨਤਾ ਵਾਲੀ ਪਵਿੱਤਰ ਹਸਤੀ ਨੂੰ ਮੰਨੀਏ ਤਦ ਤਾਂ ਸਾਫ਼ ਸੁਥਰੇ ਹੋ ਕੇ ਜੀਵਣ ਸਫਲਾ ਕਰ ਲਈਦਾ ਹੈ, ਪਰ ਜੇ ਕਿਸੇ ਥੋੜ-ਦਿਲੇ ਮਮੂਲੀ ਜਹੇ ਮਨੁੱਖ ਨੂੰ ਗੁਰੂ ਬਣਾ ਕੇ ਆਪਣੀ ਜ਼ਿੰਦਗੀ ਹਵਾਲੇ ਕਰ ਦਈਏ, ਤਾਂ ਉਹ ਜ਼ਿੰਦਗੀ ਅੱਗੇ ਨਾਲੋਂ ਭੀ ਖ਼ਰਾਬ ਹੋ ਜਾਂਦੀ ਹੈ ।

† ਮੁਸਲਮਾਣਾਂ ਬਾਬਤ ਕਿਹਾ ਹੈ ਕਿ ਜੇ ਕੱਪੜੇ ਨਾਲ ਲਹੂ ਲੱਗ ਜਾਏ ਤਾਂ ਕਹਿੰਦੇ ਹਨ ਕਿ ਕੱਪੜਾ ਅਪਵਿੱਤਰ ਹੋ ਗਿਆ ਹੈ, ਨਮਾਜ ਪੜ੍ਹਨ ਜੋਗਾ ਨਹੀਂ ਰਿਹਾ, ਪਰ ਜਿਹੜੇ ਮਨੁੱਖਾਂ ਦਾ ਲਹੂ ਪੀਂਦੇ ਹਨ, ਭਾਵ ਜ਼ੁਲਮ ਕਰਦੇ ਹਨ, ਉਨ੍ਹਾਂ ਦਾ ਦਿੱਲ ਕਿਵੇਂ ਪਵਿੱਤਰ ਹੋ ਸਕਦਾ ਹੈ?

ਤਿਸੁ ਭਾਵਸੀ ਨਾਨਕ ਰਖੈ ਲਾਜ ॥ ੧ ॥ ਮਃ ੧ ॥ ਹਕੁ ਪਰਾਇਆ ਨਾਨਕਾ ਉਸੁ[੧]
ਸੂਅਰ ਉਸੁ[੨] ਗਾਇ ॥ ਗੁਰੁ ਪੀਰੁ [੩]ਹਾਮਾ ਤਾ ਭਰੇ ਜਾ ਮੁਰਦਾਰੁ[੪] ਨ ਖਾਇ ॥
ਗਲੀ ਭਿਸਤਿ[੫] ਨ ਜਾਈਐ ਛੁਟੈ ਸਚੁ ਕਮਾਇ ॥ ਮਾਰਣ[੬] ਪਾਹਿ ਹਰਾਮ ਮਹਿ
ਹੋਇ ਹਲਾਲੁ ਨ ਜਾਇ ॥ ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ ॥ ੨ ॥ ਮਃ ੧ ॥
ਪੰਜਿ ਨਿਵਾਜਾ ਵਖਤ ਪੰਜਿ ਪੰਜਾ *ਪੰਜੇ ਨਾਉ ॥ ਪਹਿਲਾ ਸਚੁ ਹਲਾਲ[੭]
ਦੁਇ ਤੀਜਾ [੮]ਖੈਰ ਖੁਦਾਇ ॥ ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ
ਸਨਾਇ[੯] ॥ [੧੦]ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ ॥ ਨਾਨਕ ਜੇਤੇ
ਕੂੜਿਆਰ ਕੂੜੈ ਕੂੜੀ ਪਾਇ[੧੧] ॥ ੩ ॥ ਪਉੜੀ ॥ ਇਕਿ ਰਤਨ ਪਦਾਰਥ ਵਣਜਦੇ
ਇਕਿ ਕਚੈ ਦੇ ਵਾਪਾਰਾ ॥ ਸਤਿਗੁਰਿ ਤੁਠੈ[੧੨] ਪਾਈਅਨਿ ਅੰਦਰਿ ਰਤਨ ਭੰਡਾਰਾ ॥
ਵਿਣੁ ਗੁਰ ਕਿਨੈ ਨ ਲਧਿਆ ਅੰਧੇ ਭਉਕਿ ਮੁਏ ਕੂੜਿਆਰਾ ॥ ਮਨਮੁਖ[੧੩] ਦੂਜੈ
ਪਚਿ ਮੁਏ ਨਾ ਬੂਝਹਿ ਵੀਚਾਰਾ ॥ ਇਕਸੁ ਬਾਝਹੁ ਦੂਜਾ ਕੋ ਨਹੀ ਕਿਸੁ ਅਗੈ
ਕਰਹਿ ਪੁਕਾਰਾ ॥ ਇਕਿ ਨਿਰਧਨ ਸਦਾ ਭਉਕਦੇ ਇਕਨਾ ਭਰੇ ਤੁਜਾਰਾ[੧੪] ॥
ਵਿਣੁ ਨਾਵੈ ਹੋਰੁ ਧਨੁ ਨਾਹੀ ਹੋਰੁ ਬਿਖਿਆ ਸਭੁ ਛਾਰਾ ॥ ਨਾਨਕ ਆਪਿ ਕਰਾਏ
ਕਰੇ ਆਪਿ ਹੁਕਮਿ ਸਵਾਰਣਹਾਰਾ ॥ ੭ ॥ ਸਲੋਕੁ ਮਃ ੧ ॥ ਮੁਸਲਮਾਣੁ ਕਹਾਵਣੁ
ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ ॥ ਅਵਲਿ[੧੫] ਅਉਲਿ[੧੬] ਦੀਨੁ ਕਰਿ
ਮਿਠਾ ਮਸਕਲ[੧੭] ਮਾਨਾ[੧੮] ਮਾਲੁ ਮੁਸਾਵੈ[੧੯] ॥ ਹੋਇ ਮੁਸਲਿਮੁ ਦੀਨ ਮੁਹਾਣੈ[੨੦]
ਮਰਣ ਜੀਵਣ ਕਾ ਭਰਮੁ ਚੁਕਾਵੈ ॥ ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ
ਮੰਨੇ ਆਪੁ ਗਵਾਵੈ ॥ ਤਉ ਨਾਨਕ ਸਰਬ ਜੀਆ [੨੧]ਮਿਹਰੰਮਤਿ ਹੋਇ ਤ
ਮੁਸਲਮਾਣੁ ਕਹਾਵੈ ॥੧॥ ਮਹਲਾ ੪ ॥ ਪਰਹਰਿ[੨੨] ਕਾਮ ਕ੍ਰੋਧੁ ਝੂਠੁ ਨਿੰਦਾ ਤਜਿ[੨੨]
ਮਾਇਆ ਅਹੰਕਾਰੁ ਚੁਕਾਵੈ ॥ ਤਜਿ ਕਾਮੁ ਕਾਮਿਨੀ[੨੩] ਮੋਹੁ ਤਜੈ ਤਾ [੨੪]ਅੰਜਨ
ਮਾਹਿ ਨਿਰੰਜਨੁ ਪਾਵੈ ॥ ਤਜਿ ਮਾਨੁ ਅਭਿਮਾਨੁ ਪ੍ਰੀਤਿ ਸੁਤ ਦਾਰਾ[੨੫] ਤਜਿ
ਪਿਆਸ ਆਸ ਰਾਮ ਲਿਵ ਲਾਵੈ ॥ ਨਾਨਕ ਸਾਚਾ ਮਨਿ ਵਸੈ ਸਾਚ ਸਬਦਿ
ਹਰਿਨਾਮਿ ਸਮਾਵੈ ॥੨॥ ਪਉੜੀ ॥ ਰਾਜੇ ਰਯਤਿ ਸਿਕਦਾਰ[੨੬] ਕੋਇ ਨ ਰਹਸੀਓ ॥
ਹਟ ਪਟਣ[੨੭] ਬਾਜਾਰ ਹੁਕਮੀ ਢਹਸੀਓ ॥ ਪਕੇ ਬੰਕ[੨੮] ਦੁਆਰ ਮੂਰਖੁ ਜਾਣੈ
ਆਪਣੇ ॥ ਦਰਬਿ[੨੯] ਭਰੇ ਭੰਡਾਰ ਰੀਤੇ[੩੦] ਇਕਿ ਖਣੇ[੩੧] ॥ ਤਾਜੀ[੩੨] ਰਥ ਤੁਖਾਰ[੩੩]
ਹਾਥੀ ਪਾਖਰੇ[੩੪] ॥ ਬਾਗ ਮਿਲਖ ਘਰ ਬਾਰ ਕਿਥੈ ਸਿ ਆਪਣੇ ॥ ਤੰਬੂ ਪਲੰਘ ਨਿਵਾਰ
ਸਰਾਇਚੇ[੩੫] ਲਾਲਤੀ[੩੬] ॥ ਨਾਨਕ ਸਚ ਦਾਤਾਰੁ ਸਿਨਾਖਤੁ[੩੭] ਕੁਦਰਤੀ ॥ ੮ ॥
ਸਲੋਕੁ ਮਃ ੧ ॥ ਨਦੀਆ ਹੋਵਹਿ ਧੇਣਵਾ[੩੮] ਸੁੰਮ[੩੯] ਹੋਵਹਿ ਦੁਧੁ ਘੀਉ ॥ ਸਗਲੀ[੪੦]

੧ ਮੁਸਲਮਾਣ ਲਈ।
੨ ਹਿੰਦੂ ਲਈ।
੩ ਸਫ਼ਾਰਸ਼ ਤਦ ਕਰਦਾ ਹੈ।
੪ ਬੇਈਮਾਨੀ ਦੀ ਕਮਾਈ; ਭਾਵ ਹਰਾਮ ਨਾ ਖਾਵੇ।
੫ ਬਹਿਸ਼ਤ, ਸੁਰਗ। ਨਿਰੀਆਂ ਗੱਲਾਂ ਨਾਲ ਬਹਿਸ਼ਤ ਨਹੀਂ ਜਾਈਦਾ; ਮੁਕਤੀ ਸਚ ਨੂੰ ਅਮਲੀ ਤੌਰ ਤੇ ਕਮਾਉਣ ਨਾਲ ਮਿਲਦੀ ਹੈ।
੬ ਮਸਾਲੇ। ਹਰਾਮ ਦੇ ਮਾਸ ਵਿੱਚ ਮਸਾਲੇ ਪਾਣ ਨਾਲ ਹਲਾਲ ਨਹੀਂ ਹੋ ਜਾਂਦਾ। ਚਤਰਾਈ ਦੀਆਂ ਗਲਾਂ ਮਸਾਲੇ ਹਨ।
੭ ਧਰਮ ਦੀ ਕਿਰਤ।
੮ ਭਲਾ ਮੰਗਣਾ (ਸਭ ਦਾ) ਖ਼ੁਦਾ ਕੋਲੋਂ।
੯ ਵਡਿਆਈ (ਹਰੀ ਦੀ)।
੧੦ ਚੰਗੀ ਕਰਣੀ ਦਾ ਕਲਮਾ ਪੜ੍ਹ। ਮੁਸਲਮਾਣ ਆਪਣੇ ਮੂਲ-ਮੰਤਰ (ਬਿਸਮਿਲਾ ਆਦਿ) ਨੂੰ 'ਕਲਮਾ' ਆਖਦੇ ਹਨ।
੧੧ ਪਾਇਆਂ, ਕਦਰ, ਸ਼ਕਤੀ।
੧੨ ਮਿਹਰਬਾਨ ਹੋਣ ਨਾਲ।
੧੩ ਦੇਖੋ ਪੰ: ੧੧, ਨੋਟ ੨੧। ਮਨਮੁਖ ਦ੍ਵੈਤ ਭਾਵ ਵਿੱਚ ਸੜ ਕੇ ਤਬਾਹ ਹੋ ਗਏ।
੧੪ ਤਜਾਰਤ ਦੇ ਭੰਡਾਰ; ਖਜ਼ਾਨੇ।
੧੫ ਪਹਿਲਾਂ।
੧੬ ਅਉਲੀਆ, ਸੰਤ। ਫ਼ਕੀਰਾਂ ਦਾ ਦੀਨ (ਮਜ਼ਹਬ) ਮਿੱਠਾ ਕਰਕੇ ਮੰਨ।
੧੭ [ਅਰਬੀ 'ਮਿਸਕਲਾ'] ਜ਼ੰਗਾਲ ਲਾਹ ਦੇਣ ਵਾਲਾ ਹਥਿਆਰ।
੧੮ ਵਾਂਗ।
੧੯ ਲੁਟਾ ਦੇਵੇ। ਮਸਕਲੇ ਵਾਂਗ ਆਪਣਾ ਮਾਲ ਲੁਟਾ ਦੇਵੇ; ਭਾਵ ਵਿਕਾਰ ਰੂਪ ਧਨ ਇਉਂ ਖ਼ੁਰਚ ਕੇ ਲਾਹ ਸੁਟੇ, ਜਿਵੇਂ ਮਸਕਲਾ ਜ਼ੰਗ ਲਾਹ ਦਿੰਦਾ ਹੈ।
੨੦ ਆਗੂ ਦਾ। ਮਜ਼ਹਬ ਦੇ ਮੁਖੀਏ ਦਾ ਮੰਨਣ ਵਾਲਾ ਹੋ ਕੇ।
੨੧ ਦਇਆ ਕਰੇ।
੨੨ ਛੱਡ ਕੇ।
੨੩ ਇਸਤਰੀ ਦਾ।
੨੪ ਇਸ ਕਾਲਖ ਰੂਪ ਸੰਸਾਰ ਵਿੱਚ ਹੀ ਮੈਲ-ਰਹਿਤ ਵਾਹਿਗੁਰੂ ਮਿਲ ਜਾਵੇ।
੨੫ ਇਸਤਰੀ।
੨੬ ਸਰਦਾਰ।
੨੭ ਸ਼ਹਿਰ।
੨੮ ਸੁੰਦਰ।
੨੯ ਪਦਾਰਥ ਨਾਲ।
੩੦ ਖਾਲੀ ਹੋ ਜਾਂਦੇ ਹਨ।
੩੧ ਖਿਨ ਵਿੱਚ।
੩੨ ਅਰਬੀ ਨਸਲ ਦੇ ਘੋੜੇ।
੩੩ ਊਠ।
੩੪ ਹਾਥੀ ਘੋੜੇ ਦੇ ਸਰੀਰ ਨੂੰ ਸੱਟਾਂ ਤੋਂ ਬਚਾਣ ਲਈ ਲੋਹੇ ਦਾ ਝੁੱਲ।
੩੫ ਕਨਾਤਾਂ।
੩੬ ਅਤਲਸ, ਕੀਮਖ਼ਾਬ।
੩੭ [ਫ਼ਾਰਸੀ 'ਸ਼ਨਾਖ਼ਤ'] ਪਛਾਣੀਦਾ ਹੈ ਕੁਦਰਤ ਦੁਆਰਾ।
੩੮ ਗਊਆਂ।
੩੯ ਸੋਮੇਂ ਪਹਾੜਾਂ ਦੇ।
੪੦ ਸਾਰੀ।

* ਤੁਸਾਂ ਨਮਾਜ਼ ਦੇ ਪੰਜ ਨਾਂ ਰੱਖੇ ਹਨ, (ਭਾਵ ਨਮਾਜ਼ੇ ਸੁਬਹ, ਨਮਾਜ਼ੇ ਪੇਸ਼ੀਨ, ਨਮਾਜ਼ੇ ਦੀਗਰ, ਨਮਾਜ਼ੇ ਸ਼ਾਮ, ਨਮਾਜ਼ੇ ਖ਼ੁਫ਼ਤਨ), ਅਸੀਂ ਭੀ ਤੁਹਾਨੂੰ ਪੰਜੇ ਨਾਂ ਦਸਦੇ ਹਾਂ: ਸੱਚ ਦੀ, ਹਲਾਲ ਦੀ, ਖ਼ੈਰ ਦੀ, ਨੀਅਤ ਰਾਸ ਦੀ ਅਤੇ ਸਿਫ਼ਤ ਸਨਾ ਦੀ।

ਧਰਤੀ ਸਕਰ ਹੋਵੈ ਖੁਸੀ ਕਰੇ ਨਿਤ ਜੀਉ ॥ ਪਰਬਤੁ ਸੁਇਨਾ ਰੁਪਾ ਹੋਵੈ ਹੀਰੇ ਲਾਲ ਜੜਾਉ ॥ ਭੀ ਤੂੰ ਹੈ ਸਾਲਾਹਣਾ [੧]ਆਖਣ ਲਹੈ ਨ ਚਾਉ ॥ ੧ ॥ ਮ: ੧ ॥ [੨]ਭਾਰ ਅਠਾਰਹ ਮੇਵਾ ਹੋਵੈ ਗਰੁੜਾ[੩] ਹੋਇ ਸੁਆਉ[੪] ॥ ਚੰਦੁ ਸੂਰਜੁ ਦੁਇ ਫਿਰਦੇ ਰਖੀਅਹਿ ਨਿਹਚਲੁ ਹੋਵੈ ਥਾਉ ॥ ਭੀ ਤੂੰ ਹੈ ਸਾਲਾਹਣਾ ਆਖਣ ਲਹੈ ਨ ਚਾਉ ॥ ੨ ॥ ਮ: ੧ ॥ ਜੇ ਦੇਹੈ[੫] ਦੁਖੁ ਲਾਈਐ *ਪਾਪ ਗਰਹ ਦੁਇ ਰਾਹੁ ॥ ਰਤੁ ਪੀਣੇ ਰਾਜੇ ਸਿਰੈ ਉਪਰਿ ਰਖੀਅਹਿ ਏਵੈ ਜਾਪੈ ਭਾਉ[੬] ॥ ਭੀ ਤੂੰ ਹੈ ਸਾਲਾਹਣਾ ਆਖਣ ਲਹੈ ਨ ਚਾਉ ॥ ੩ ॥ ਮ: ੧ ॥ ਅਗੀ ਪਾਲਾ ਕਪੜੁ ਹੋਵੈ ਖਾਣਾ ਹੋਵੈ ਵਾਉ ॥ ਸੁਰਗੈ ਦੀਆ ਮੋਹਣੀਆ ਇਸਤਰੀਆ ਹੋਵਨਿ ਨਾਨਕ ਸਭੋ ਜਾਉ[੭] ॥ ਭੀ ਤੂ ਹੈ ਸਾਲਾਹਣਾ ਆਖਣ ਲਹੈ ਨ ਚਾਉ ॥ ੪ ॥ ਪਵੜੀ ॥ ਬਦਫੈਲੀ[੮] ਗੈਬਾਨਾ[੯] ਖਸਮੁ ਨ ਜਾਣਈ ॥ ਸੋ ਕਹੀਐ ਦੇਵਾਨਾ ਆਪੁ ਨ ਪਛਾਣਈ ॥ ਕਲਹਿ[੧੦] ਬੁਰੀ ਸੰਸਾਰਿ ਵਾਦੇ[੧੧] ਖਪੀਐ ॥ ਵਿਣੁ ਨਾਵੈ ਵੇਕਾਰਿ ਭਰਮੇ ਪਚੀਐ[੧੨] ॥ [੧੩]ਰਾਹ ਦੋਵੈ ਇਕੁ ਜਾਣੈ ਸੋਈ ਸਿਝਸੀ[੧੪] ॥ [੧੫]ਕੁਫਰ ਗੋਅ ਕੁਫਰਾਣੈ ਪਇਆ ਦਝਸੀ[੧੬] ॥ [੧੭]ਸਭ ਦੁਨੀਆ ਸੁਬਹਾਨੁ ਸਚਿ ਸਮਾਈਐ ॥ [੧੮]ਸਿਝੈ ਦਰਿ ਦੀਵਾਨਿ ਆਪੁ ਗਵਾਈਐ ॥ ੯ ॥ ਮ: ੧ ਸਲੋਕੁ ॥ ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥ ਨਾਨਕ ਅਵਰੁ ਨ ਜੀਵੈ ਕੋਇ ॥ ਜੇ ਜੀਵੈ ਪਤਿ ਲਥੀ ਜਾਇ ॥ ਸਭੁ ਹਰਾਮੁ ਜੇਤਾ ਕਿਛੁ ਖਾਇ ॥ [੧੯]ਰਾਜਿ ਰੰਗੁ ਮਾਲਿ ਰੰਗੁ ਰੰਗਿ ਰਤਾ ਨਚੈ ਨੰਗੁ[੨੦] ॥ ਨਾਨਕ ਠਗਿਆ [੨੧]ਮੁਠਾ ਜਾਇ ॥ ਵਿਣੁ ਨਾਵੈ ਪਤਿ ਗਇਆ ਗਵਾਇ ॥ ੧ ॥ ਮ: ੧ ॥ ਕਿਆ ਖਾਧੈ ਕਿਆ ਪੈਧੈ[੨੨] ਹੋਇ ॥ ਜਾ ਮਨਿ ਨਾਹੀ ਸਚਾ ਸੋਇ ॥ ਕਿਆ ਮੇਵਾ ਕਿਆ ਘਿਉ ਗੁੜੁ ਮਿਠਾ ਕਿਆ ਮੈਦਾ ਕਿਆ ਮਾਸੁ ॥ ਕਿਆ ਕਪੜੁ ਕਿਆ ਸੇਜ ਸੁਖਾਲੀ ਕੀਜਹਿ ਭੋਗ ਬਿਲਾਸ ॥ ਕਿਆ ਲਸਕਰ ਕਿਆ ਨੇਬ[੨੩] ਖਵਾਸੀ[੨੪] ਆਵੈ ਮਹਲੀ ਵਾਸੁ ॥ ਨਾਨਕ ਸਚੇ ਨਾਮ ਵਿਣੁ ਸਭੇ ਟੋਲ[੨੫] ਵਿਨਾਸੁ ॥ ੨ ॥ ਪਵੜੀ ॥ †ਜਾਤੀ ਦੈ ਕਿਆ ਹਥਿ ਸਚੁ ਪਰਖੀਐ ॥ ਮਹੁਰਾ ਹੋਵੈ ਹਥਿ ਮਰੀਐ ਚਖੀਐ ॥ ਸਚੇ ਕੀ ਸਿਰਕਾਰ[੨੬] ਜੁਗੁ ਜੁਗੁ ਜਾਣੀਐ ॥ [੨੭]ਹੁਕਮੁ ਮੰਨੇ ਸਿਰਦਾਰੁ ਦਰਿ ਦੀਬਾਣੀਐ ॥ ਫੁਰਮਾਨੀ ਹੈ ਕਾਰ ਖਸਮਿ ਪਠਾਇਆ[੨੮] ॥ ਤਬਲਬਾਜ[੨੯] ਬੀਚਾਰ ਸਬਦਿ ਸੁਣਾਇਆ ॥ ਇਕਿ ਹੋਏ ਅਸਵਾਰ ਇਕਨਾ ਸਾਖਤੀ[੩੦] ॥ ਇਕਨੀ ਬਧੇ ਭਾਰ ਇਕਨਾ ਤਾਖਤੀ[੩੧] ॥ ੧੦ ॥ ਸਲੋਕੁ ਮ: ੧ ॥ ਜਾ ਪਕਾ ਤਾ ਕਟਿਆ ਰਹੀ ਸੁ ਪਲਰਿ[੩੨] ਵਾੜਿ ॥ ਸਣੁ[੩੩] ਕੀਸਾਰਾ[੩੪] ਚਿਥਿਆ ਕਣੁ[੩੫] ਲਇਆ ਤਨੁ ਝਾੜਿ ॥ ਦੁਇ ਪੁੜ ਚਕੀ ਜੋੜਿ ਕੈ ਪੀਸਣ ਆਇ ਬਹਿਠੁ[੩੬] ॥ ਜੋ ਦਰਿ[੩੭] ਰਹੇ ਸੁ ਉਬਰੇ ਨਾਨਕ ਅਜਬੁ ਡਿਠੁ ॥ ੧ ॥ ਮ: ੧ ॥

੧ ਸਿਫ਼ਤ ਸਲਾਹ ਕਰਨ ਨਾਲ ਚਾਉ ਮੁਕਦਾ ਨਹੀਂ ਸਗੋਂ ਵਧਦਾ ਹੈ।

੨ ਕੁਲ ਬਨਸਪਤੀ ਮੇਰੇ ਖਾਣ ਨੂੰ ਮੇਵਾ ਹੋ ਜਾਵੇ, ਜਿਸ ਦਾ ਸੁਆਦ ਮੂੰਹ ਵਿੱਚ ਘੁਲ ਜਾਣ ਵਾਲਾ, ਭਾਵ ਬਹੁਤ ਰਸੀਲਾ ਹੋਵੇ। ਪੁਰਾਣਾ ਖਿਆਲ ਹੈ ਕਿ ਹਰ ਇਕ ਬ੍ਰਿਛ ਬੂਟੇ ਦਾ ਇਕ ਇਕ ਪੱਤਰ ਲੈ ਕੇ ਤੋਲੀਏ ਤਾਂ ੧੮ ਭਾਰ ਵਜ਼ਨ ਹੋਵੇਗਾ। ਇਕ ਭਾਰ ਪੰਜ ਮਣ ਕੱਚੇ ਬਰਾਬਰ ਹੈ।

੩ [ਸਿੰਧੀ] ਨਰਮ ਨਰਮ ਮੂੰਹ ਵਿੱਚ ਪੱਘਰ ਜਾਣ ਵਾਲਾ।

੪ ਸੁਆਦ, ਰਸ।

੫ ਸਰੀਰ ਨੂੰ।

੬ ਦਸ਼ਾ, ਹਾਲਤ। ਇਸਤ੍ਰਾਂ ਦੀ ਹਾਲਤ ਹੋ ਜਾਵੇ।

੭ ਨਾਸਵੰਤ।

੮ ਬੁਰੇ ਕੰਮ ਕਰਨ ਵਾਲਾ, ਮੰਦ ਕਰਮੀ।

੯ [ਅਰਬੀ, ਛੁਪੀ ਹੋਈ ਸਰਿਸ਼ਟੀ ਵਿਚੋਂ] ਭੂਤਨਾ। "ਗੈਬਾਨ ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰਾਇ" (ਤਿਲੰਗ ਮ: ੫)।

੧੦ ਬਿਖਾਧ, ਝਗੜਾ।

੧੧ ਝਗੜੇ ਵਿੱਚ।

੧੨ ਖਵਾਰ ਹੋਈਦਾ ਹੈ।

੧੩ ਹਿੰਦੂ ਤੇ ਮੁਸਲਮਾਣੀ ਮੱਤ ਨੂੰ ਜੋ ਇੱਕ ਕਰ ਕੇ ਜਾਣੇ, ਓਹੀ ਜੀਵਣ ਸਫਲ ਕਰੇਗਾ।

੧੪ ਕਾਮਯਾਬ ਹੋਵੇਗਾ, ਜ਼ਿੰਦਗੀ ਦਾ ਮਨੋਰਥ ਸਿਧ ਕਰੇਗਾ।

੧੫ ਨਾਸਤਕਤਾ ਦੀਆਂ ਗਲਾਂ ਕਰਨ ਵਾਲਾ, ਮਸਲਨ ਇਹ ਕਿ ਹਿੰਦੂਆਂ ਵਿੱਚ ਰੱਬ ਨਹੀਂ ਮੁਸਲਮਾਣਾਂ ਵਿੱਚ ਹੀ ਹੈ, ਆਦਿ। ਇਹੋ ਜਹੀਆਂ ਗੱਲਾਂ ਕਰਨ ਵਾਲਾ ਨਾਸਤਕਾਂ ਦੀ ਥਾਂ (ਦੋਜ਼ਖ) ਵਿੱਚ ਪੈ ਕੇ ਸੜੇਗਾ।

੧੬ ਸੜੇਗਾ।

੧੭ ਸਾਰੇ ਜਗਤ ਦੇ ਲੋਕ (ਹਿੰਦੂ ਮੁਸਲਮਾਨ ਸਭ) ਮੁਬਾਰਕ ਹਨ ਜੋ ਸਚ ਵਿੱਚ ਲੱਗੇ ਹੋਏ ਹਨ।

੧੮ ਰੱਬ ਦੀ ਦਰਗਾਹ ਵਿੱਚ ਉਹ ਪ੍ਰਵਾਨ ਹੋਵੇਗਾ ਜੋ ਹੰਕਾਰ ਗੁਆਉਂਦਾ ਹੈ।

੧੯ ਰਾਜ ਵਿੱਚ ਤੇ ਮਾਲ ਵਿੱਚ ਜਿਸ ਦਾ ਰੰਗ (ਪਿਆਰ) ਹੈ।

੨੦ ਨਿਲੱਜ ਹੋ ਕੇ (ਬੇਸ਼ਰਮ ਹੋ ਕੇ) ਵਿਚਰਦਾ ਹੈ।

੨੧ ਲੁਟਿਆ ਜਾ ਰਿਹਾ ਹੈ।

੨੨ ਪਹਿਨਣ ਨਾਲ।

੨੩ ਨਾਇਬ।

੨੪ ਸ਼ਾਹੀ ਨੌਕਰ।

੨੫ ਸੋਭਾ ਦੇ ਸਮਿਆਨ (ਨਾਸ ਹੋ ਜਾਣਗੇ)।

੨੬ ਹਕੂਮਤ।

੨੭ ਉਸ ਦੇ ਦਰਬਾਰ ਵਿੱਚ ਸਰਦਾਰ ਓਹੀ ਬਣਦਾ ਹੈ ਜੋ ਉਸ ਦਾ ਹੁਕਮ ਮੰਨੇ।

੨੮ ਭੇਜਿਆ। ਹੁਕਮ ਮੰਨਣਾ ਇਹ ਕਾਰ ਹੈ ਜੋ ਖਸਮ ਨੇ ਦੇ ਕੇ ਭੇਜਿਆ ਹੈ।

੨੯ ਨਗਾਰਚੀ (ਗੁਰੂ)। ਗੁਰੂ ਨੇ ਸਬਦ ਦਵਾਰਾ ਵਿਚਾਰ ਸੁਣਾਇਆ ਹੈ।

੩੦ ਦੁਮਚੀ। ਹੁਕਮ ਗੁਰੂ ਦਾ ਸੁਣ ਕੇ ਇਕ ਸਵਾਰ ਹੋ ਪਏ, ਇਕ ਦੁਮਚੀ ਆਦਿ ਕੱਸਣ ਲਗ ਪਏ; ਕਈਆਂ ਭਾਰ ਬੰਨ੍ਹ ਲਏ, ਕਈਆਂ ਨੇ ਘੋੜੇ ਦੁੜਾ ਭੀ ਲਏ।

੩੧ ਦੁੜਾਣਾ। ਅੰਤ ੨ ਉਤਸ਼ਾਹ ਵਾਲਿਆਂ ਦੀ ਤਿਆਰੀ ਬਿਆਨ ਕੀਤੀ ਹੈ।

੩੨ ਦਾਣੇ ਤੋਂ ਬਿਨਾਂ ਫੂਸ। ਨਿਰਾ ਛੋਹ ਅਤੇ ਵਾੜ ਰਹਿ ਗਈ।

੩੩ ਸਮੇਤ।

੩੪ ਸਿੱਟੇ ਨਾਲ ਜੋ ਤਿਖੇ ਕੰਡੇ ਹੁੰਦੇ ਹਨ।

੩੫ ਦਾਣੇ।

੩੬ ਬੈਠੇ ਹਨ।

੩੭ ਦਰ ਤੇ, ਭਾਵ ਕਿੱਲੀ ਨਾਲ। ਜੋ ਵਾਹਿਗੁਰੂ ਦੇ ਹੋ ਕੇ ਰਹਿੰਦੇ ਹਨ ਉਹੋ ਇਸ ਸੰਸਾਰ ਦੀਆਂ ਗੁੰਝਲਾਂ ਨੂੰ ਹਲ ਕਰਦੇ ਹਨ।

---

* ਰਾਹੂ ਤੇ ਕੇਤੂ, ਜੋ ਪਾਪਾਂ ਦੇ ਦੋ ਗ੍ਰਹ (ਤਾਰੇ) ਹਨ, ਸਰੀਰ ਨੂੰ ਲੱਗ ਜਾਣ। ਰਾਹੂ ਇੱਕ ਰਾਖਸ਼ ਸੀ ਜਿਸ ਦੀਆਂ ਚਾਰ ਬਾਹਾਂ ਤੇ ਇੱਕ ਮੱਛ ਦੀ ਪੂਛ ਜੇਹਾ ਧੜ ਸੀ। ਜਦ ਦੇਵਤਿਆਂ ਸਮੁੰਦਰ ਰਿੜਕ ਕੇ ੧੪ ਰਤਨ ਕਢੇ ਤਾਂ ਇਹ ਰੂਪ ਵਟਾ ਕੇ ਪੰਗਤ ਵਿੱਚ ਜਾ ਬੈਠਾ ਤੇ ਅੰਮ੍ਰਿਤ ਇਸ ਨੂੰ ਵੀ ਮਿਲਿਆ। ਸੂਰਜ ਅਤੇ ਚੰਦ੍ਰਮਾ ਨੇ ਪਛਾਣ ਲਿਆ ਤੇ ਵਿਸ਼ਨੂੰ ਨੂੰ ਦਸਿਆ, ਜਿਸ ਨੇ ਇਸ ਦਾ ਸਿਰ ਤੇ ਦੋ ਬਾਹਾਂ ਕੱਟ ਦਿਤੀਆਂ। ਪਰ ਕਿਉਂਕਿ ਇਹ ਅਮਰ ਹੋ ਚੁਕਾ ਸੀ ਇਸ ਲਈ ਇਸ ਦੇ ਦੋ ਸਰੀਰ ਬਣ ਗਏ–ਕੇਤੂ ਅਤੇ ਰਾਹੂ। ਕਹਿੰਦੇ ਹਨ ਚੰਦ੍ਰਮਾ ਤੇ ਸੂਰਜ ਨੂੰ ਆਪਣਾ ਪੁਰਾਣਾ ਵੈਰ ਲੈਣ ਲਈ ਰਾਹੂ ਕੇਤੂ ਆ ਘੇਰਦੇ ਹਨ ਅਤੇ ਗ੍ਰਹਣ ਲਗਦਾ ਹੈ। ਇਨ੍ਹਾਂ ਦਾ ਆਗਮਨ ਬੜਾ ਮਾੜਾ ਗਿਣਿਆ ਜਾਂਦਾ ਹੈ।

† ਉੱਪਰ ਵਡਿਆਈ ਦੇ ਅਭਿਮਾਨ ਦਾ ਜ਼ਿਕਰ ਕਰਦੇ ਆਏ ਹਨ। ਇਥੇ ਵੀ ਖਾਨਦਾਨ ਜਾਂ ਜਾਤ ਦੇ ਮਾਣ ਦੀ ਨਖੇਧੀ ਕਰਦੇ ਹਨ। ਜਾਤ ਵਿੱਚ ਕੁਝ ਨਹੀਂ ਪਿਆ ਹੋਇਆ। ਕੇਵਲ ਇਸ ਗਲ ਦੀ ਪੜਤਾਲ ਹੋਵੇਗੀ ਕਿ ਮਨੁੱਖ ਵਿੱਚ ਸੱਚ ਕਿਤਨਾ ਕੁ ਸੀ। (ਝੂਠ ਗਾਲ ਦੇਂਦਾ ਹੈ, ਭਾਵੇਂ ਝੂਠ ਕਮਾਉਣ ਵਾਲਾ ਕਿੰਨਾ ਵੱਡਾ ਹੋਵੇ।) ਜਿਵੇਂ ਹਥ ਵਿੱਚ ਜ਼ਹਿਰ ਹੋਵੇ, ਤਾਂ ਉਸ ਦੇ ਖਾਣ ਨਾਲ ਆਦਮੀ ਮਰ ਜਾਂਦਾ ਹੈ, ਭਾਵੇਂ ਉਹ ਕਿਸੇ ਜਾਤ ਦਾ ਹੋਵੇ।

*ਵੇਖੁ ਜਿ ਮਿਠਾ[੧] ਕਟਿਆ ਕਟਿ ਕੁਟਿ [੨]ਬਧਾ ਪਾਇ॥ਖੁੰਢਾ[੩] ਅੰਦਰਿ ਰਖਿ ਕੈ ਦੇਨਿ ਸੁ ਮਲ[੪] ਸਜਾਇ ॥ [੫]ਰਸੁ ਕਸੁ ਟਟਰਿ[੬] ਪਾਈਐ ਤਪੈ ਤੈ ਵਿਲਲਾਇ[੭] ॥ [੮]ਭੀ ਸੋ ਫੋਗੁ ਸਮਾਲੀਐ ਦਿਚੈ ਅਗਿ ਜਾਲਾਇ ॥ ਨਾਨਕ [੯]ਮਿਠੈ ਪਤਰੀਐ ਵੇਖਹੁ ਲੋਕਾ ਆਇ ॥ ੨ ॥ ਪਵੜੀ ॥ ਇਕਨਾ ਮਰਣੁ ਨ ਚਿਤਿ ਆਸ ਘਣੇਰਿਆ ॥ ਮਰਿ ਮਰਿ ਜੰਮਹਿ ਨਿਤ ਕਿਸੈ ਨ ਕੇਰਿਆ[੧੦] ॥ ਆਪਨੜੈ ਮਨਿ ਚਿਤਿ ਕਹਨਿ ਚੰਗੇਰਿਆ ॥ ਜਮ ਰਾਜੈ ਨਿਤ ਨਿਤ ਮਨਮੁਖ[੧੧] ਹੇਰਿਆ[੧੨] ॥ ਮਨਮੁਖ ਲੂਣ ਹਾਰਾਮ [੧੩]ਕਿਆ ਨ ਜਾਣਿਆ ॥ ਬਧੇ ਕਰਨਿ ਸਲਾਮ ਖਸਮ ਨ ਭਾਣਿਆ ॥ ਸਚੁ ਮਿਲੈ ਮੁਖਿ ਨਾਮੁ ਸਾਹਿਬ ਭਾਵਸੀ ॥ ਕਰਸਨਿ ਤਖਤਿ ਸਲਾਮੁ ਲਿਖਿਆ ਪਾਵਸੀ ॥੧੧॥ ਮਃ ੧ ਸਲੋਕੁ ॥ ਮਛੀ ਤਾਰੂ[੧੪] ਕਿਆ ਕਰੇ ਪੰਖੀ ਕਿਆ ਆਕਾਸੁ ॥ ਪਥਰ ਪਾਲਾ ਕਿਆ ਕਰੇ ਖੁਸਰੇ ਕਿਆ ਘਰ ਵਾਸੁ ॥ ਕੁਤੇ ਚੰਦਨੁ ਲਾਈਐ ਭੀ ਸੋ [੧੫]ਕੁਤੀ ਧਾਤੁ ॥ ਬੋਲਾ ਜੇ ਸਮਝਾਈਐ [੧੬]ਪੜੀਅਹਿ ਸਿੰਮ੍ਰਿਤਿ ਪਾਠ ॥ ਅੰਧਾ ਚਾਨਣਿ ਰਖੀਐ ਦੀਵੇ ਬਲਹਿ ਪਚਾਸ ॥ ਚਉਣੇ[੧੭] ਸੁਇਨਾ ਪਾਈਐ ਚੁਣਿ ਚੁਣਿ ਖਾਵੈ ਘਾਸੁ ॥ ਲੋਹਾ [੧੮]ਮਾਰਣਿ ਪਾਈਐ [੧੯]ਵਹੈ ਨ ਹੋਇ ਕਪਾਸ ॥ ਨਾਨਕ ਮੂਰਖ ਏਹਿ ਗੁਣ ਬੋਲੇ ਸਦਾ ਵਿਣਾਸੁ[੨੦] ॥ ੧ ॥ ਮਃ ੧ ॥ ਕੈਹਾ ਕੰਚਨੁ ਤੁਟੈ ਸਾਰੁ[੨੧] ॥ ਅਗਨੀ ਗੰਢੁ ਪਾਏ ਲੋਹਾਰੁ ॥ [੨੨]ਗੋਰੀ ਸੇਤੀ ਤੁਟੈ ਭਤਾਰੁ ॥ [੨੩]ਪੁਤੀ ਗੰਢੁ ਪਵੈ ਸੰਸਾਰਿ ॥ [੨੪]ਰਾਜਾ ਮੰਗੈ ਦਿਤੈ ਗੰਢੁ ਪਾਇ ॥ ਭੁਖਿਆ ਗੰਢੁ ਪਵੈ ਜਾ ਖਾਇ ॥ ਕਾਲੁ[੨੫] ਗੰਢੁ ਨਦੀਆ [੨੬]ਮੀਹ ਝੋਲ ॥ [੨੭]ਗੰਢੁ ਪਰੀਤੀ ਮਿਠੇ ਬੋਲ ॥ ਬੇਦਾ[੨੮] ਗੰਢੁ ਬੋਲੇ ਸਚੁ ਕੋਇ ॥ [੨੯]ਮੁਇਆ ਗੰਢੁ ਨੇਕੀ ਸਤੁ ਹੋਇ ॥ ਏਤੁ ਗੰਢਿ ਵਰਤੈ ਸੰਸਾਰੁ ॥ [੩੦]ਮੂਰਖ ਗੰਢੁ ਪਵੈ ਮੁਹਿ ਮਾਰ ॥ ਨਾਨਕੁ ਆਖੈ ਏਹੁ ਬੀਚਾਰੁ ॥ ਸਿਫਤੀ ਗੰਢੁ ਪਵੈ ਦਰਬਾਰਿ[੩੧] ॥ ੨ ॥ ਪਉੜੀ ॥ ਆਪੇ ਕੁਦਰਤਿ ਸਾਜਿ ਕੈ ਆਪੇ ਕਰੇ ਬੀਚਾਰੁ ॥ ਇਕਿ ਖੋਟੇ ਇਕਿ ਖਰੇ ਆਪੇ ਪਰਖਣਹਾਰੁ ॥ ਖਰੇ ਖਜਾਨੈ ਪਾਈਅਹਿ ਖੋਟੇ ਸਟੀਅਹਿ ਬਾਹਰਵਾਰਿ ॥ ਖੋਟੇ ਸਚੀ ਦਰਗਹ ਸੁਟੀਅਹਿ ਕਿਸੁ ਆਗੈ ਕਰਹਿ ਪੁਕਾਰ ॥ ਸਤਿਗੁਰ ਪਿਛੈ ਭਜਿ ਪਵਹਿ ਏਹਾ ਕਰਣੀ ਸਾਰੁ[੩੨] ॥ ਸਤਿਗੁਰੁ ਖੋਟਿਅਹੁ ਖਰੇ ਕਰੇ ਸਬਦਿ ਸਵਾਰਣਹਾਰੁ ॥ ਸਚੀ ਦਰਗਹ ਮੰਨੀਅਨਿ ਗੁਰ ਕੈ ਪ੍ਰੇਮ ਪਿਆਰਿ ॥ ਗਣਤ ਤਿਨਾ ਦੀ ਕੋ ਕਿਆ ਕਰੇ ਜੋ ਆਪਿ ਬਖਸੇ ਕਰਤਾਰਿ ॥ ੧੨ ॥ ਸਲੋਕੁ ਮਃ ੧ ॥ [੩੩]ਹਮ ਜੇਰ[੩੪] ਜਿਮੀ ਦੁਨੀਆ ਪੀਰਾ ਮਸਾਇਕਾ ਰਾਇਆ ॥ [੩੫]ਮੇ ਰਵਦਿ ਬਾਦਿਸਾਹਾ ਅਫਜੂੰ ਖੁਦਾਇ ॥ ਏਕ ਤੂਹੀ ਏਕ ਤੁਹੀ ॥ ੧ ॥ ਮਃ ੧ ॥ [੩੬]ਨ ਦੇਵ ਦਾਨਵਾ ਨਰਾ ॥ ਨ ਸਿਧ ਸਾਧਿਕਾ ਧਰਾ[੩੭] ॥ ਅਸਤਿ[੩੮]

੧ ਭਾਵ ਕਮਾਦ ।

੨ ਪੈਰਾਂ ਤੋਂ ਵੰਨ੍ਹ ਦਿੱਤਾ ।

੩ ਵੇਲਣੇ ਦੀਆਂ ਲੱਠਾਂ ।

੪ ਜਵਾਨ, ਤਕੜੇ ਆਦਮੀ ।

੫ ਕਸ਼ੀਦਹ ਰਸ, ਗੰਨੇ ਨੂੰ ਪੀੜ ਕੇ ਕੱਢਿਆ ਰਸ (ਰਹੁ) ।

੬ ਕੜਾਹੇ ਵਿਚ ।

੭ ਰੋਂਦਾ ਹੈ । ਸ਼ੂ ਸ਼ੂ ਦੀ ਅਵਾਜ਼ ਨੂੰ ਰੋਣ ਕਿਹਾ ਹੈ ।

੮ ਫੋਕ ਨੂੰ ਭੀ ਕੱਠਾ ਕਰ ਕੇ ਅੱਗ ਵਿੱਚ ਸਾੜ ਦਿੰਦੇ ਹਨ ।

੯ ਮਿੱਠੇ ਪੱਤਰਾਂ ਵਾਲੇ ਭਾਵ ਗੰਨੇ ਨੂੰ । ਆ ਕੇ ਵੇਖੋ ਇਸ ਮਿੱਠੇ ਗੰਨੇ ਨੂੰ, ਇਸ ਦਾ ਕੀ ਹਾਲ ਹੋਇਆ !

੧੦ ਜੋਗ ।

੧੧ ਦੇਖੋ ਪੰਨਾ ੧੧, ਨੋਟ ੨੧ ।

੧੨ ਵੇਖਿਆ (ਮਾਰਨ ਲਈ) ।

੧੩ ਕੀਤਾ ਨਹੀਂ ਜਾਣਦੇ ।

੧੪ ਡੂੰਘਾ ਪਾਣੀ । ਡੂੰਘਾ ਪਾਣੀ ਮੱਛੀ ਨੂੰ ਰੋਕ ਨਹੀਂ ਪਾ ਸਕਦਾ ; ਪੰਛੀ ਨੂੰ ਅਸਮਾਨ ਕੀ ਕਰ ਸਕਦਾ ਹੈ ?

੧੫ ਅਸਲਾ (ਕੁੱਤੀ) ਕੁੱਤਿਆਂ ਵਾਲਾ ਹੈ ।

੧੬ ਸਿਮ੍ਰਿਤੀਆਂ ਦਾ ਪਾਠ ਕਰੀਏ । ਦੇਖੋ ਪੰਨਾ ੧੧, ਫ਼ੁਟ ਨੋਟ * ।

੧੭ ਗਊਆਂ ਆਦਿਕ ਦੇ ਵੱਗ ਨੂੰ ।

੧੮ ਕੁੱਟਣ ਡਹੀਏ, ਡੰਬਣੀ ਨਾਲ ਡੰਬੀਏ ।

੧੯ ਨਰਮ ਨਹੀਂ ਹੁੰਦਾ ਕਪਾਹ ਵਰਗਾ ।

੨੦ ਬੇਅਰਥ ਗਲ ।

੨੧ ਲੋਹਾ । ਜੇ ਕੈਹਾਂ, ਸੋਨਾ ਜਾਂ ਲੋਹਾ ਟੁਟੇ ਤਾਂ ਅੱਗ ਦੁਆਰਾ ਲੋਹਾਰ ਗੰਢਦਾ ਹੈ ।

੨੨ ਇਸਤਰੀ ਨਾਲੋਂ ਜੇ ਪਤੀ ਟੁਟ ਜਾਏ ।

੨੩ ਤਾਂ ਸੰਸਾਰ ਵਿੱਚ ਪੁੱਤਰਾਂ ਦੁਆਰਾ ਫਿਰ ਮੇਲ ਹੋ ਜਾਂਦਾ ਹੈ ।

੨੪ ਜੇ ਰਾਜਾ ਮੰਗੇ ਤੇ ਰਈਅਤ ਦੇਵੇ ਤਾਂ ਉਨ੍ਹਾਂ ਦਾ ਪ੍ਰਸਪਰ ਸੰਬੰਧ ਜੁੜਦਾ ਹੈ ।

੨੫ ਕਾਲ ਦੇ ਸਮੇਂ ।

੨੬ ਬਹੁਤੇ ਮੀਂਹ ਜੇ ਜ਼ੋਰ ਨਾਲ ਪੈਣ ।

੨੭ ਪਿਆਰ ਦਾ ਮਿੱਠੇ ਬਲਾਂ ਨਾਲ ਜੋੜ ਹੈ ।

੨੮ ਗਿਆਨ ।

੨੯ ਨੇਕੀ ਅਤੇ ਸੱਚ ਦੇ ਹੋਣ ਕਰਕੇ ਮੋਇਆਂ ਹੋਇਆਂ ਦੀ ਜੀਊਂਦਿਆਂ ਨਾਲ ਗੰਢ ਪੈਂਦੀ ਹੈ, ਭਾਵ ਉਨ੍ਹਾਂ ਦੀ ਨੇਕੀ ਯਾਦ ਕਰ ਕਰ ਕੇ ਅਪਣਿਆਂਦੇ ਰਹਿੰਦੇ ਹਨ ।

੩੦ ਮੂਰਖ ਮੂੰਹ ਤੇ ਮਾਰ ਪਿਆਂ ਸੂਤ ਹੁੰਦਾ ਹੈ ।

੩੧ ਹਰੀ ਦੇ ਦਰਬਾਰ ਨਾਲ ।

੩੨ ਸ੍ਰੇਸ਼ਟ ।

੩੩ [ਫ਼ਾਰਸੀ 'ਹਮਹ'] ਸਾਰੀ । ਪੀਰ, ਸ਼ੇਖ਼, ਰਾਇ ਆਦਿ ਸਾਰੀ ਦੁਨੀਆਂ ਜ਼ਮੀਨ ਹੇਠ ਆ ਜਾਏਗੀ, ਮਰ ਕੇ ਦੱਬੀ ਜਾਏਗੀ ।

੩੪ ਥੱਲੇ ।

੩੫ ਜਾਂਦਾ ਹੈ, ਨਾਸਵੰਤ ।

੩੬ ਨਾ ਦੇਵਤੇ, ਨਾ ਦੈਂਤ, ਨਾ ਮਨੁੱਖ, ਨਾ ਵੱਡੇ ਜੋਗੀ, ਨਾ ਅਭਿਆਸੀ ਸਾਧੂ, ਜੋ ਭੀ ਧਰਤੀ ਤੇ ਹੈ ।

੩੭ ਧਰਤੀ ਤੇ ।

੩੮ [ਫ਼ਾਰਸੀ 'ਅਸ੍ਤ'] ਹੈ ।

---

* ਸਮੁੱਚਾ ਭਾਵ :—ਖਾਸ ਕਰਕੇ ਚੰਗਿਆਂ ਨੂੰ ਕਈ ਵਾਰੀ ਦੁਖ ਝਲਣੇ ਪੈਂਦੇ ਹਨ ।

† [ਫ਼ਾਰਸੀ] ਹੋਰ, ਬਾਕੀ ਰਹਿਣ ਵਾਲਾ, ਅਟੱਲ । ਦਸਮ ਗ੍ਰੰਥ ਵਿਚ ਚਲਦਾ ਪ੍ਰਸੰਗ ਦੱਸਣ ਲਈ 'ਅਫਜੂ' ਆਉਂਦਾ ਹੈ ।

ਏਕ ਦਿਗਰਿ[1] ਕੁਈ॥ ਏਕ ਤੁਈ ਏਕ ਤੁਈ ॥੨॥ ਮ: ੧ ॥ ਨ [2]ਦਾਦੇ ਦਿਹੰਦ ਆਦਮੀ ॥ ਨ ਸਪਤ[3] ਜੇਰ ਜ਼ਿਮੀ ॥ ਅਸਤਿ ਏਕ ਦਿਗਰਿ ਕੁਈ ॥ ਏਕ ਤੁਈ ਏਕ ਤੁਈ ॥੩॥ ਮ: ੧ ॥ [4]ਨ ਸੂਰ ਸਸਿ ਮੰਡਲੋ ॥ ਨ ਸਪਤ ਦੀਪ[5] ਨਹ ਜਲੋ[6] ॥ ਅੰਨ ਪਉਣ ਥਿਰੁ ਨ ਕੁਈ ॥ ਏਕੁ ਤੁਈ ਏਕੁ ਤੁਈ ॥ ੪ ॥ ਮ: ੧ ॥ ਨ ਰਿਜਕੁ ਦਸਤ[7] ਆ ਕਸੇ ॥ [8]ਹਮਾ ਰਾ ਏਕੁ ਆਸ ਵਸੇ[9] ॥ ਅਸਤਿ ਏਕੁ ਦਿਗਰ ਕੁਈ ॥ ਏਕੁ ਤੁਈ ਏਕੁ ਤੁਈ ॥ ੫ ॥ ਮ: ੧ ॥ ਪਰੰਦਏ[10] ਨ ਗਿਰਾਹ[11] ਜਰ ॥ ਦਰਖਤ ਆਬ ਆਸ ਕਰ ॥ [12]ਦਿਹੰਦ ਸੁਈ ॥ ਏਕ ਤੁਈ ਏਕ ਤੁਈ ॥ ੬ ॥ ਮ: ੧ ॥ ਨਾਨਕ ਲਿਲਾਰਿ[13] ਲਿਖਿਆ ਸੋਇ ॥ ਮੇਟਿ ਨ ਸਾਕੈ ਕੋਇ ॥ ਕਲਾ ਧਰੈ ਹਿਰੈ[14] ਸੁਈ ॥ ਏਕੁ ਤੁਈ ਏਕੁ ਤੁਈ ॥ ੭ ॥ ਪਉੜੀ ॥ ਸਚਾ ਤੇਰਾ ਹੁਕਮੁ ਗੁਰਮੁਖਿ ਜਾਣਿਆ ॥ ਗੁਰਮਤੀ[15] ਆਪੁ[16] ਗਵਾਇ ਸਚੁ ਪਛਾਣਿਆ ॥ ਸਚੁ ਤੇਰਾ ਦਰਬਾਰੁ [17]ਸਬਦੁ ਨੀਸਾਣਿਆ ॥ ਸਚਾ ਸਬਦੁ ਵੀਚਾਰਿ ਸਚਿ ਸਮਾਣਿਆ ॥ ਮਨਮੁਖ ਸਦਾ ਕੂੜਿਆਰ ਭਰਮਿ ਭੁਲਾਣਿਆ ॥ [18]ਵਿਸਟਾ ਅੰਦਰਿ ਵਾਸੁ ਸਾਦੁ ਨ ਜਾਣਿਆ ॥ ਵਿਣੁ ਨਾਵੈ ਦੁਖੁ ਪਾਇ ਆਵਣ ਜਾਣਿਆ ॥ ਨਾਨਕ ਪਾਰਖੁ ਆਪਿ ਜਿਨਿ ਖੋਟਾ ਖਰਾ ਪਛਾਣਿਆ ॥ ੧੩ ॥ ਸਲੋਕੁ ਮ: ੧ ॥ ਸੀਹਾ ਬਾਜਾ ਚਰਗਾ[19] ਕੁਹੀਆ* ਏਨਾ ਖਵਾਲੇ ਘਾਹ ॥ ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ ॥ ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ[20] ॥ ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ ॥ ਜੇਤੇ ਜੀਅ ਜੀਵਹਿ ਲੈ ਸਾਹਾ ਜੀਵਾਲੇ ਤਾ ਕਿ ਅਸਾਹ[21] ॥ ਨਾਨਕ ਜਿਉ ਜਿਉ ਸਚੇ ਭਾਵੈ ਤਿਉ ਤਿਉ ਦੇਇ ਗਿਰਾਹ[22] ॥ ੧ ॥ ਮ: ੧ ॥ [23]ਇਕਿ ਮਾਸਹਾਰੀ ਇਕਿ ਤ੍ਰਿਣੁ ਖਾਹਿ ॥ ਇਕਨਾ †ਛਤੀਹ ਅੰਮ੍ਰਿਤ ਪਾਹਿ ॥ ਇਕਿ ਮਿਟੀਆ ਮਹਿ ਮਿਟੀਆ ਖਾਹਿ ॥ ਇਕਿ [24]ਪਉਣ ਸੁਮਾਰੀ ਪਉਣ ਸੁਮਾਰਿ ॥ [25]ਇਕਿ ਨਿਰੰਕਾਰੀ ਨਾਮ ਆਧਾਰਿ ॥ [26]ਜੀਵੈ ਦਾਤਾ ਮਰੈ ਨ ਕੋਇ ॥ ਨਾਨਕ ਮੁਠੇ ਜਾਹਿ ਨਾਹੀ ਮਨਿ ਸੋਇ ॥੨॥ ਪਉੜੀ ॥ ਪੂਰੇ ਗੁਰ ਕੀ ਕਾਰ ਕਰਮਿ[27] ਕਮਾਈਐ ॥ ਗੁਰਮਤੀ ਆਪੁ ਗਵਾਇ ਨਾਮੁ ਧਿਆਈਐ ॥ ਦੂਜੀ ਕਾਰੈ ਲਗਿ ਜਨਮੁ ਗਵਾਈਐ ॥ ਵਿਣੁ ਨਾਵੈ ਸਭ ਵਿਸੁ[28] ਪੈਝੈ ਖਾਈਐ ॥ ਸਚਾ ਸਬਦੁ ਸਾਲਾਹਿ ਸਚਿ ਸਮਾਈਐ ॥ ਵਿਣੁ ਸਤਿਗੁਰੁ ਸੇਵੇ ਨਾਹੀ ਸੁਖਿ ਨਿਵਾਸੁ ਫਿਰਿ ਫਿਰਿ ਆਈਐ ॥ ਦੁਨੀਆ ਖੋਟੀ ਰਾਸਿ ਕੂੜੁ ਕਮਾਈਐ ॥ ਨਾਨਕ ਸਚੁ ਖਰਾ ਸਾਲਾਹਿ ਪਤਿ ਸਿਉ ਜਾਈਐ ॥ ੧੪ ॥ ਸਲੋਕੁ ਮ: ੧ ॥ ਤੁਧੁ ਭਾਵੈ ਤਾ ਵਾਵਹਿ[29] ਗਾਵਹਿ ਤੁਧੁ ਭਾਵੈ ਜਲਿ ਨਾਵਹਿ ॥

੧ ਹੋਰ। ਇਕ ਕਰਤਾਰ ਹੀ ਹੈ; ਹੋਰ ਦੂਜਾ ਕੌਣ ਹੈ?

੨ ਦਾਦ ਦਹਿੰਦਹ। ਇਨਸਾਫ਼ ਦੇਣ ਵਾਲਾ।

੩ ਸੱਤ। ਨਾ ਸੱਤ ਪਤਾਲ ਜੋ ਜ਼ਿਮੀਂ ਦੇ ਥਲੇ ਹਨ।

੪ ਨਾ ਸੂਰਜ, ਨਾ ਚੰਦ੍ਰਮਾ, ਨਾ ਲੋਕ।

੫ ਦੇਸ।

੬ ਜਲ, ਪਾਣੀ।

੭ ਹੱਥ। ਕਿਸੇ ਹੋਰ ਦੇ ਹੱਥ ਰਿਜਕ ਨਹੀਂ ਹੈ।

੮ [illegible] ਸਭ ਤਾਂਈ।

੯ ਬੋਸ, ਕਾਫ਼ੀ। ਉਸ ਦੀ ਆਸ ਕਾਫ਼ੀ ਹੈ।

੧੦ ਪਰਿੰਦੇ, ਪੰਛੀ।

੧੧ [ਫ਼ਾਰਸੀ, ਪੱਲੇ ਦੀ ਗੰਢ ਵਿੱਚ] ਪੱਲੇ। ਪੰਛੀਆਂ ਦੇ ਪੱਲੇ ਕੋਈ ਮਾਲ ਨਹੀਂ ਹੈ। ਉਹ ਰੁੱਖਾਂ ਤੇ ਪਾਣੀ ਦਾ ਆਸਰਾ ਲੈਂਦੇ ਹਨ।

੧੨ ਦੇਣ ਵਾਲਾ ਉਹੋ ਹੈ।

੧੩ ਮੱਥੇ ਤੇ।

੧੪ ਖੋਂਹਦਾ। ਉਹੋ ਸ਼ਕਤੀ ਦੇਂਦਾ ਹੈ ਤੇ ਲੈਂਦਾ ਵੀ ਉਹੋ ਹੈ।

੧੫ ਗੁਰੂ ਦੀ ਸਿੱਖਿਆ ਦੁਆਰਾ।

੧੬ ਹੰਕਾਰ।

੧੭ ਸ਼ਬਦ ਉਸ ਦਾ ਨਿਸ਼ਾਨ ਹੈ, (ਜਿਸ ਤੋਂ ਉਹ ਪਰਗਟ ਹੁੰਦਾ ਹੈ)।

੧੮ ਮੈਲੇ ਵਿੱਚ ਉਸ ਦਾ ਵਾਸਾ ਹੈ (ਕੀੜੇ ਵਾਂਗ)।

੧੯ ਇੱਕ ਸ਼ਿਕਾਰੀ ਪੰਛੀ।

੨੦ ਅਥਾਹ ਪਾਣੀ। ਰੇਤਲਿਆਂ ਟਿੱਬਿਆਂ ਤੇ ਜਲ ਥਲ ਕਰ ਦੇਵੇ।

੨੧ ਸਾਹ ਤੋਂ ਬਿਨਾਂ। ਜੇ ਉਸ ਨੇ ਸਾਹ ਤੋਂ ਬਿਨਾਂ ਰਖਣਾ ਹੋਵੇ ਤਾਂ ਕੀ ਵੱਡੀ ਗੱਲ ਹੈ।

੨੨ ਗਰਾਹੀ, ਰੋਟੀ।

੨੩ ਕਈ ਮਾਸ ਖਾਣ ਵਾਲੇ ਹਨ ਤੇ ਕਈ ਘਾਹ ਖਾਣ ਵਾਲੇ ਹਨ।

੨੪ ਸੁਆਸਾਂ ਦੀ ਗਿਣਤੀ ਕਰਨ ਵਾਲਾ, ਪ੍ਰਾਣਾਯਾਮ ਦਾ ਅਭਿਆਸੀ।

੨੫ ਦੂਜੇ ਪਾਸੇ ਕੇਵਲ ਇੱਕ ਆਕਾਰ-ਰਹਿਤ ਵਾਹਿਗੁਰੂ ਦੇ ਉਪਾਸ਼ਕ ਹਨ, ਜਿਨ੍ਹਾਂ ਨੂੰ ਨਾਮ ਦਾ ਹੀ ਆਸਰਾ ਹੈ।

੨੬ ਉਨ੍ਹਾਂ ਦਾ ਦਾਤਾ ਜੀਵੇ! ਉਨ੍ਹਾਂ ਚੋਂ ਕੋਈ ਭੁੱਖਾ ਨਹੀਂ ਮਰਦਾ। ਭਾਵ ਉਨ੍ਹਾਂ ਨੇ ਆਸਰਾ ਪਕੜਿਆ ਹੈ ਆਪਣੇ ਦਾਤਾਰ ਦਾ, ਇਸ ਲਈ ਉਨ੍ਹਾਂ ਨੂੰ ਰੋਜ਼ੀ ਜ਼ਰੂਰ ਮਿਲਦੀ ਰਹੇਗੀ।

੨੭ ਭਾਗਾਂ ਨਾਲ।

੨੮ ਜ਼ਹਿਰ ਹੈ।

੨੯ ਵਜਾਂਦੇ ਹਨ।

---

* ਬਾਜ਼ ਦੀ ਕਿਸਮ ਦਾ ਇੱਕ ਸ਼ਿਕਾਰੀ ਪੰਛੀ। ਉਹ ਇਨਾ ਬੇਅੰਤ ਹੈ ਕਿ ਸ਼ੇਰਾਂ, ਬਾਜ਼ਾਂ ਆਦਿ ਸ਼ਿਕਾਰੀ ਜਨੌਰਾਂ ਨੂੰ, ਜੋ ਮਾਸਾਹਾਰੀ ਹਨ, ਘਾਹ ਖੁਆ ਸਕਦਾ ਹੈ।

† ਹਰ ਤਰ੍ਹਾਂ ਦੇ ਖਾਣੇ ਜਿਨ੍ਹਾਂ ਦੀ ਗਿਣਤੀ ੩੬ ਤੱਕ ਦੱਸੀਦੀ ਹੈ।

ਜਾ ਤੁਧੁ ਭਾਵਹਿ ਤਾ [੧]ਕਰਹਿ ਬਿਭੂਤਾ ਸਿਙੀ ਨਾਦੁ ਵਜਾਵਹਿ ॥ ਜਾ ਤੁਧੁ ਭਾਵੈ ਤਾ ਪੜਹਿ ਕਤੇਬਾ ਮੁਲਾ ਸੇਖ ਕਹਾਵਹਿ॥ ਜਾ ਤੁਧੁ ਭਾਵੈ ਤਾ ਹੋਵਹਿ ਰਾਜੇ [੨]ਰਸ ਕਸ ਬਹੁਤੁ ਕਮਾਵਹਿ॥ ਜਾ ਤੁਧੁ ਭਾਵੈ [੩]ਤੇਗ ਵਗਾਵਹਿ [੪]ਸਿਰ ਮੁੰਡੀ ਕਟਿ ਜਾਵਹਿ॥ ਜਾ ਤੁਧੁ ਭਾਵੈ ਜਾਹਿ ਦਿਸੰਤਰਿ ਸੁਣਿ ਗਲਾ ਘਰਿ ਆਵਹਿ ॥ ਜਾ ਤੁਧੁ ਭਾਵੈ [੫]ਨਾਇ ਰਚਾਵਹਿ[੬] ਤੁਧੁ ਭਾਣੇ ਤੂੰ ਭਾਵਹਿ॥ ਨਾਨਕੁ ਏਕ ਕਹੈ ਬੇਨੰਤੀ ਹੋਰਿ ਸਗਲੇ ਕੂੜੁ ਕਮਾਵਹਿ ॥ ੧ ॥ ਮਃ ੧ ॥ [੭]ਜਾ ਤੂੰ ਵਡਾ ਸਭਿ ਵਡਿਆਂਈਆ ਚੰਗੈ ਚੰਗਾ ਹੋਈ ॥ ਜਾ ਤੂੰ ਸਚਾ ਤਾ ਸਭੁ ਕੋ ਸਚਾ ਕੂੜਾ ਕੋਇ ਨ ਕੋਈ ॥ ਆਖਣੁ ਵੇਖਣੁ ਬੋਲਣੁ ਚਲਣੁ ਜੀਵਣੁ ਮਰਣਾ ਧਾਤੁ[੮] ॥ ਹੁਕਮੁ ਸਾਜਿ ਹੁਕਮੈ ਵਿਚਿ ਰਖੈ ਨਾਨਕ ਸਚਾ ਆਪਿ ॥ ੨ ॥ ਪਉੜੀ ॥ ਸਤਿਗੁਰੁ ਸੇਵਿ ਨਿਸੰਗੁ[੯] ਭਰਮੁ ਚੁਕਾਈਐ ॥ ਸਤਿਗੁਰੁ ਆਖੈ ਕਾਰ ਸੁ ਕਾਰ ਕਮਾਈਐ॥ ਸਤਿਗੁਰੁ ਹੋਇ ਦਇਆਲੁ ਤ ਨਾਮੁ ਧਿਆਈਐ॥ ਲਾਹਾ ਭਗਤਿ ਸੁ ਸਾਰੁ[੧੦] ਗੁਰਮੁਖਿ ਪਾਈਐ ॥ ਮਨਮੁਖਿ[੧੧] ਕੂੜੁ ਗੁਬਾਰੁ ਕੂੜੁ ਕਮਾਈਐ॥ ਸਚੇ ਦੈ ਦਰਿ ਜਾਇ ਸਚੁ ਚਵਾਂਈਐ[੧੨] ॥ [੧੩]ਸਚੈ ਅੰਦਰਿ ਮਹਲਿ ਸਚਿ ਬੁਲਾਈਐ ॥ ਨਾਨਕ ਸਚੁ ਸਦਾ ਸਚਿਆਰੁ ਸਚਿ ਸਮਾਈਐ ॥ ੧੫ ॥ ਸਲੋਕੁ ਮਃ ੧ ॥ ਕਲਿ[੧੪] ਕਾਤੀ[੧੫] ਰਾਜੇ ਕਾਸਾਈ ਧਰਮੁ [੧੬]ਪੰਖ ਕਰਿ ਉਡਰਿਆ ॥ [੧੭]ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ[੧੮] ਚੜਿਆ ॥ [੧੯]ਹਉ ਭਾਲਿ ਵਿਕੁੰਨੀ ਹੋਈ ॥ ਆਧੇਰੈ ਰਾਹੁ ਨ ਕੋਈ ॥ ਵਿਚਿ ਹਉਮੈ ਕਰਿ ਦੁਖੁ ਰੋਈ॥ ਕਹੁ ਨਾਨਕ ਕਿਨਿ ਬਿਧਿ ਗਤਿ[੨੦] ਹੋਈ ॥ ੧ ॥ ਮਃ ੩* ॥ ਕਲਿ ਕੀਰਤਿ[੨੧] ਪਰਗਟੁ ਚਾਨਣੁ ਸੰਸਾਰਿ ॥ ਗੁਰਮੁਖਿ ਕੋਈ ਉਤਰੈ ਪਾਰਿ॥ ਜਿਸ ਨੋ ਨਦਰਿ ਕਰੇ ਤਿਸੁ ਦੇਵੈ ॥ ਨਾਨਕ ਗੁਰਮੁਖਿ ਰਤਨੁ ਸੋ ਲੇਵੈ ॥ ੨ ॥ ਪਉੜੀ ॥ ਭਗਤਾ ਤੈ ਸੈਸਾਰੀਆ[੨੨] ਜੋੜੁ ਕਦੇ ਨ ਆਇਆ ॥ ਕਰਤਾ ਆਪਿ ਅਭੁਲੁ ਹੈ ਨ ਭੁਲੈ ਕਿਸੈ ਦਾ ਭੁਲਾਇਆ॥ ਭਗਤ ਆਪੇ ਮੇਲਿਅਨੁ ਜਿਨੀ ਸਚੋ ਸਚੁ ਕਮਾਇਆ॥ ਸੈਸਾਰੀ ਆਪਿ ਖੁਆਇਅਨੁ[੨੩] ਜਿਨੀ ਕੂੜੁ ਬੋਲਿ ਬੋਲਿ ਬਿਖੁ[੨੪] ਖਾਇਆ ॥ ਚਲਣ ਸਾਰ ਨ ਜਾਣਨੀ ਕਾਮੁ ਕਰੋਧੁ ਵਿਸੁ[੨੪] ਵਧਾਇਆ ॥ ਭਗਤ ਕਰਨਿ ਹਰਿ ਚਾਕਰੀ ਜਿਨੀ ਅਨਦਿਨੁ[੨੫] ਨਾਮੁ ਧਿਆਇਆ ॥ ਦਾਸਨਿਦਾਸ ਹੋਇ ਕੈ ਜਿਨੀ ਵਿਚਹੁ ਆਪੁ[੨੬] ਗਵਾਇਆ॥ [੨੭]ਓਨਾ ਖਸਮੈ ਕੈ ਦਰਿ ਮੁਖ ਉਜਲੇ ਸਚੈ ਸਬਦਿ ਸੁਹਾਇਆ ॥ ੧੬ ॥ ਸਲੋਕੁ ਮਃ ੧ ॥ [੨੮]ਸਬਾਹੀ ਸਾਲਾਹ ਜਿਨੀ ਧਿਆਇਆ ਇਕਮਨਿ॥ ਸੇਈ ਪੂਰੇ ਸਾਹ [੨੯]ਵਖਤੈ ਉਪਰਿ ਲੜਿ ਮੁਏ ॥ ਦੂਜੈ[੩੦] ਬਹੁਤੇ ਰਾਹ ਮਨ ਕੀਆ ਮਤੀ ਖਿੰਡੀਆ॥ ਬਹੁਤੁ ਪਏ ਅਸਗਾਹ[੩੧] ਗੋਤੇ ਖਾਹਿ

੧ ਸਰੀਰ ਤੇ ਸੁਆਹ ਮਲਦੇ ਹਨ ਅਤੇ ਸਿੰਗੀ ਦਾ ਨਾਦ ਵਜਾਉਂਦੇ ਹਨ, ਭਾਵ ਜੋਗੀ ਸਾਧ ਬਣਦੇ ਹਨ।

੨ ਕਸੈਲਾ ਆਦਿ ਛੇ ਰਸ। ਬਹੁਤ ਐਸ਼ਾਂ ਕਰਦੇ ਹਨ।

੩ ਤਲਵਾਰ ਚਲਾਉਂਦੇ ਹਨ।

੪ ਗਰਦਨ ਨਾਲੋਂ ਸਿਰ ਕੱਟੇ ਜਾਂਦੇ ਹਨ।

੫ ਤੇਰੇ ਨਾਮ ਵਿੱਚ ਲੱਗਦੇ ਹਨ।

੬ ਜੋ ਤੇਰੇ ਭਾਣੇ ਵਿੱਚ ਹਨ ਓਹ ਤੈਨੂੰ ਭਾਂਵਦੇ ਹਨ।

੭ ਕਿਉਂਕਿ ਤੂੰ ਵੱਡਾ ਹੈਂ, ਇਸ ਲਈ ਤੈਥੋਂ ਸਭ ਵਡਿਆਈਆਂ ਨਿਕਲਦੀਆਂ ਹਨ। ਤੂੰ ਚੰਗਾ ਹੈਂ, ਤੈਥੋਂ ਚੰਗਾ ਹੀ ਹੁੰਦਾ ਹੈ।

੮ ਚਲਾਇਮਾਨ। ਇਹ ਸਾਰੀਆਂ ਗੱਲਾਂ ਆਪਣੇ ਆਪ ਵਿੱਚ ਤਾਂ ਚਲਾਇਮਾਨ ਹਨ, ਪਰ ਟਿਕੀਆਂ ਹੋਈਆਂ ਇਸ ਲਈ ਹਨ ਕਿ ਓਹ ਨਿਹਚਲ ਹਰੀ ਆਪ ਇਨ੍ਹਾਂ ਨੂੰ ਹੁਕਮ ਵਿੱਚ ਰਖਦਾ ਹੈ।

੯ ਬਿਨਾਂ ਸ਼ੰਕੇ ਦੇ।

੧੦ ਸ੍ਰੇਸ਼ਟ।

੧੧ ਦੇਖੋ ਪੰਨਾ ੧੧, ਨੋਟ ੨੧।

੧੨ ਬੋਲੀਏ।

੧੩ ਸੱਚ ਦੇ ਹੋਣ ਕਰਕੇ ਹੀ ਸੱਚੇ ਦੇ ਮਹਿਲ ਵਿੱਚ ਬੁਲਾਈਦਾ ਹੈ।

੧੪ ਕਲਜੁਗ। ਇਹ ਘੋਰ ਸਮਾਂ ਛੁਰੀ ਵਰਗਾ ਹੈ, ਅਤੇ ਰਾਜੇ ਕਸਾਈਆਂ ਵਾਂਗ ਜ਼ਾਲਮ ਹਨ।

੧੫ ਕੈਂਚੀ, ਛੁਰੀ।

੧੬ ਪਰ ਲਾ ਕੇ ਉਡ ਗਿਆ ਹੈ।

੧੭ ਝੂਠ ਮੱਸਿਆ ਦੀ ਰਾਤ ਵਾਕਰ ਪਸਰਿਆ ਹੋਇਆ ਹੈ, ਅਤੇ ਸੱਚ ਮੱਸਿਆ ਦੇ ਚੰਨ ਵਾਕਰ ਹੋ ਗਿਆ ਹੈ, ਜੋ ਦਿਸਦਾ ਹੀ ਨਹੀਂ ਕਿ ਕਿਥੇ ਚੜ੍ਹਿਆ ਹੋਇਆ ਹੈ। ਦੇਖੋ ਭਾਈ ਗੁਰਦਾਸ, ਵਾਰ ੧ (੨੯)।

੧੮ ਕਿਥੇ।

੧੯ ਮੈਂ ਢੂੰਡ ੨ ਕੇ ਵਿਆਕਲ ਹੋ ਗਈ ਹਾਂ।

੨੦ ਗਤੀ, ਛੁਟਕਾਰਾ।

੨੧ ਹਰੀ-ਜਸ।

੨੨ ਮਾਇਆ ਵਿੱਚ ਗੁੱਸੇ ਹੋਏ ਲੋਕ, ('ਜਿਨੀ ਕੂੜੁ ਬੋਲਿ ਬੋਲਿ ਬਿਖੁ ਖਾਇਆ'')।

੨੩ ਭੁਲਾਇਆ ਹੈ।

੨੪ ਜ਼ਹਿਰ।

੨੫ ਹਰ ਰੋਜ਼, ਨਿੱਤ।

੨੬ ਹਉਮੈ, ਹੰਕਾਰ।

੨੭ ਮਾਲਕ ਦੇ ਦਰਬਾਰ ਵਿੱਚ ਓਹ ਸੁਰਖਰੂ ਹਨ।

੨੮ [ਸੁਬਹ ਵੇਲੇ] ਅੰਮ੍ਰਿਤ ਵੇਲੇ ਜੋ ਸਿਫਤ ਸਲਾਹ ਕਰਦੇ ਹਨ ਅਤੇ ਇਕਾਗਰ ਹੋ ਕੇ ਧਿਆਉਂਦੇ ਹਨ।

੨੯ ਵੇਲੇ ਸਿਰ। ਭਾਵ ਅੰਮ੍ਰਿਤ ਵੇਲੇ ਨੂੰ ਚੰਗੀ ਤਰ੍ਹਾਂ ਵਰਤਦੇ ਹਨ।

੩੦ ਦੂਜੇ ਪਹਿਰ; (ਦਿਨ ਚੜ੍ਹ ਪਿਆ ਤਾਂ ਮਨ ਕਈ ਪਾਸੇ ਦੌੜਦਾ ਹੈ)।

੩੧ ਅਥਾਹ ਸਮੁੰਦਰ (ਸੰਸਾਰਕ ਗੁੰਝਲਾਂ ਰੂਪ)।

---

* ਉਤਲੇ ਸ਼ਲੋਕ ਵਿੱਚ ਜੋ ਸਵਾਲ ਸੀ, ਉਸ ਦਾ ਜਵਾਬ ਇਸ ਸ਼ਲੋਕ ਵਿੱਚ ਹੈ। ਝੂਠ ਦੇ ਹਨੇਰੇ ਨੂੰ ਦੂਰ ਕਰਨ ਲਈ ਕਲਜੁਗ ਵਿੱਚ ਇੱਕ ਰਤਨ ਹੈ। ਓਹ ਹੈ ਹਰੀ ਜੱਸ, ਜਿਸ ਦਾ ਪ੍ਰਤੱਖ ਚਾਨਣਾ ਸਾਰੇ ਸੰਸਾਰ ਨੂੰ ਰੋਸ਼ਨ ਕਰ ਸਕਦਾ ਹੈ। ਪਰ ਇਸ ਚਮਕਦੇ ਰਤਨ ਨੂੰ ਕੋਈ ਵਿਰਲਾ ਹੀ ਗੁਰੂ ਕੋਲੋਂ ਲੈ ਕੇ ਹਨੇਰੇ ਦੇ ਸਮੁੰਦਰ ਵਿੱਚੋਂ ਪਾਰ ਹੁੰਦਾ ਹੈ।

ਨ ਨਿਕਲਹਿ ॥ [1]ਤੀਜੈ ਮੁਹੀ ਗਿਰਾਹ ਭੁਖ ਤਿਖਾ ਦੁਇ ਭਉਕੀਆ[2] ॥ [3]ਖਾਧਾ ਹੋਇ ਸੁਆਹ ਭੀ ਖਾਣੇ ਸਿਉ ਦੋਸਤੀ ॥ ਚਉਥੈ ਆਈ ਊਂਘ[4] ਅਖੀ ਮੀਟਿ *ਪਵਾਰਿ ਗਇਆ ॥ ਭੀ ਉਠਿ ਰਚਿਓਨੁ ਵਾਦੁ[5] ਸੈ ਵਰਿਆ ਕੀ ਪਿੜ[6] ਬਧੀ ॥ [7]ਸਭੇ ਵੇਲਾ ਵਖਤ ਸਭਿ ਜੇ ਅਠੀ ਭਉ ਹੋਇ ॥ ਨਾਨਕ ਸਾਹਿਬੁ ਮਨਿ ਵਸੈ [8]ਸਚਾ ਨਾਵਣੁ ਹੋਇ ॥ ੧ ॥ ਮਃ ੨ ॥ ਸੇਈ ਪੂਰੇ ਸਾਹ ਜਿਨੀ ਪੂਰਾ ਪਾਇਆ ॥ ਅਠੀ ਵੇਪਰਵਾਹ ਰਹਨਿ ਇਕਤੈ ਰੰਗਿ ॥ ਦਰਸਨਿ ਰੂਪਿ ਅਥਾਹ ਵਿਰਲੇ ਪਾਈਅਹਿ[9] ॥ [10]ਕਰਮਿ ਪੂਰੈ ਪੂਰਾ ਗੁਰੂ ਪੂਰਾ ਜਾ ਕਾ ਬੋਲੁ ॥ ਨਾਨਕ ਪੂਰਾ ਜੇ ਕਰੇ ਘਟੈ ਨਾਹੀ ਤੋਲੁ ॥ ੨ ॥ ਪਉੜੀ ॥ ਜਾ ਤੂੰ ਤਾ ਕਿਆ ਹੋਰਿ [11]ਮੈ ਸਚੁ ਸੁਣਾਈਐ ॥ [12]ਮੁਠੀ ਧੰਧੈ ਚੋਰਿ ਮਹਲੁ ਨ ਪਾਈਐ ॥ [13]ਏਨੈ ਚਿਤਿ ਕਠੋਰਿ ਸੇਵ ਗਵਾਈਐ ॥ ਜਿਤੁ ਘਟਿ ਸਚੁ ਨ ਪਾਇ ਸੁ ਭੰਨਿ ਘੜਾਈਐ ॥ [14]ਕਿਉਕਰਿ ਪੂਰੈ ਵਟਿ ਤੋਲਿ ਤੁਲਾਈਐ ॥ [15]ਕੋਇ ਨ ਆਖੈ ਘਟਿ ਹਉਮੈ ਜਾਈਐ ॥ ਲਈਅਨਿ ਖਰੇ ਪਰਖਿ [16]ਦਰਿ ਬੀਨਾਈਐ ॥ ਸਉਦਾ ਇਕਤੁ ਹਟਿ ਪੂਰੈ ਗੁਰਿ ਪਾਈਐ ॥ ੧੭ ॥ ਸਲੋਕ ਮਃ ੨ ॥ †ਅਠੀ ਪਹਰੀ ਅਠ ਖੰਡ ਨਾਵਾ ਖੰਡੁ ਸਰੀਰੁ ॥ [17]ਤਿਸੁ ਵਿਚਿ ਨਉ ਨਿਧਿ ਨਾਮੁ ਏਕੁ ਭਾਲਹਿ ਗੁਣੀ ਗਹੀਰੁ ॥ [18]ਕਰਮਵੰਤੀ ਸਾਲਾਹਿਆ ਨਾਨਕ ਕਰਿ ਗੁਰੁ ਪੀਰੁ ॥ ਚਉਥੈ ਪਹਰਿ ਸਬਾਹ[19] ਕੈ [20]ਸੁਰਤਿਆ ਉਪਜੈ ਚਾਉ ॥ [21]ਤਿਨਾ ਦਰੀਆਵਾ ਸਿਉ ਦੋਸਤੀ [22]ਮਨਿ ਮੁਖਿ ਸਚਾ ਨਾਉ ॥ ਓਥੈ ਅੰਮ੍ਰਿਤੁ ਵੰਡੀਐ [23]ਕਰਮੀ ਹੋਇ ਪਸਾਉ ॥ [24]ਕੰਚਨ ਕਾਇਆ ਕਸੀਐ ਵੰਨੀ ਚੜੈ ਚੜਾਉ ॥ [25]ਜੇ ਹੋਵੈ ਨਦਰਿ ਸਰਾਫ ਕੀ ਬਹੁੜਿ ਨ ਪਾਈ ਤਾਉ ॥ [26]ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ ॥ ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ ॥ ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ ॥ ਬੋਲਣੁ ਫਾਦਲੁ[27] ਨਾਨਕਾ ਦੁਖੁ ਸੁਖੁ ਖਸਮੈ ਪਾਸਿ ॥ ੧ ॥ ਮਃ ੨ ॥ [28]ਪਉਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥ ਦਿਨਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥ ਚੰਗਿਆਈਆ ਬੁਰਿਆਈਆ ਵਾਚੇ ਧਰਮੁ ਹਦੂਰਿ ॥ ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥ ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥ ਨਾਨਕ ਤੇ ਮੁਖ ਉਜਲੇ ਹੋਰ ਕੇਤੀ ਛੁਟੀ ਨਾਲਿ ॥ ੨ ॥ ਪਉੜੀ ॥ ਸਚਾ ਭੋਜਨੁ ਭਾਉ[29] ਸਤਿਗੁਰਿ ਦਸਿਆ ॥ [30]ਸਚੇ ਹੀ ਪਤੀਆਇ ਸਚਿ ਵਿਗਸਿਆ ॥ [31]ਸਚੈ ਕੋਟਿ ਗਿਰਾਂਇ ਨਿਜਘਰਿ ਵਸਿਆ ॥ [32]ਸਤਿਗੁਰਿ ਤੁਠੈ ਨਾਉ ਪ੍ਰੇਮਿ ਰਹਸਿਆ[33] ॥ ਸਚੈ ਦੈ ਦੀਬਾਣਿ ਕੂੜਿ ਨ ਜਾਈਐ ॥ ਝੂਠੋ ਝੂਠੁ ਵਖਾਣਿ ਸੁ ਮਹਲੁ ਖੁਆਈਐ[34] ॥ ਸਚੈ [35]ਸਬਦਿ ਨੀਸਾਣਿ ਠਾਕ ਨ

੧ ਤੀਜੇ ਪਹਿਰ ਮੂੰਹ ਵਿੱਚ ਭੋਜਨ ਪਾਇਆ ।
੨ ਭਾਵ ਭੜਕੀਆਂ ।
੩ ਜੋ ਖਾਧਾ ਹੁੰਦਾ ਹੈ, ਉਹ ਭਸਮ ਹੋ ਜਾਂਦਾ ਹੈ, ਫਿਰ ਖਾਣ ਲਈ ਚਾਹ ਪੈਦਾ ਹੁੰਦੀ ਹੈ ।
੪ ਨੀਂਦ ।
੫ ਝਗੜਾ ।
੬ ਅਖਾੜਾ । ਨੀਂਦ ਤੋਂ ਉਠ ਕੇ ਮੁੜ ਓਹੀ ਝਗੜੇ ਖੜੇ ਕਰ ਲੈਂਦਾ ਹੈ, ਜਿਕੁਰ ਸੈਂਕੜੇ ਵਰ੍ਹਿਆਂ ਦੇ ਜੀਵਣ ਦਾ ਘੋਲ ਰਚਿਆ ਹੁੰਦਾ ਹੈ ।
੭ ਜੇ ਅੱਠੇ ਪਹਿਰ ਹਰੀ ਦਾ ਡਰ ਹੋਵੇ ਤਾਂ (ਕੇਵਲ ਸਵੇਰ ਵੇਲਾ ਹੀ ਨਹੀਂ) ਸਭ ਵੇਲਾ ਵਖਤ ਪਵਿੱਤਰ ਹੈ ।
੮ ਆਤਮਕ ਇਸ਼ਨਾਨ ।
੯ ਪਾਈਦੇ ਹਨ । ਉਸ ਹਰੀ ਦੇ ਅਥਾਹ ਦਰਸ਼ਨ ਤੇ ਰੂਪ ਵਿੱਚ ਜੁੜੇ ਹੋਏ ਵਿਰਲੇ ਹੀ ਗੁਰਮੁਖ ਲਭਦੇ ਹਨ । ਅਥਾਹ=ਅਪਾਰ, ਅਕਹਿ ।
੧੦ ਪੂਰੇ ਭਾਗਾਂ ਨਾਲ ।
੧੧ ਮੈਂ ਸੱਚ ਕਹਿੰਦਾ ਹਾਂ ।
੧੨ ਜੋ ਠੱਗੀ ਹੈ ਧੰਧੇ ਰੂਪ ਚੋਰ ਨੇ, ਉਹ ਤੋੜ ਪਤੀ ਦੇ ਮਹਿਲ ਤੱਕ ਅਪੜਦੀ ਹੀ ਨਹੀਂ ।
੧੩ ਇਸ ਨੇ ਕਠੋਰ ਚਿਤ ਹੋਣ ਕਰਕੇ ਆਪਣੀ ਸਾਰੀ ਸੇਵਾ ਵਿਅਰਥ ਗੁਆ ਲਈ ਹੈ ।
੧੪ ਕਿਵੇਂ ਪੂਰੇ ਵੱਟੇ ਨਾਲ ਤੋਲ ਵਿੱਚ ਪੂਰੀ ਉੱਤਰ ਸਕਦੀ ਹੈ ?
੧੫ ਉਸ ਨੂੰ ਕੋਈ ਘੱਟ ਨਹੀਂ ਆਖੇਗਾ, ਜੇ ਉਸ ਵਿੱਚੋਂ ਹਉਮੈ ਚਲੀ ਜਾਵੇ ।
੧੬ ਸਿਆਣੇ ਹਰੀ ਦੇ ਦਰ ਤੇ ।
੧੭ ਸਰੀਰ ਵਿੱਚ ਇੱਕ ਗੁਣੀ ਗਹੀਰ ਨੌ-ਨਿਧ ਨਾਮ ਨੂੰ ਭਾਲਦੇ ਹਨ । 'ਨਉ ਨਿਧਿ' ਲਈ ਦੇਖੋ ਪੰਨਾ ੧੦, ਫੁਟ ਨੋਟ § । ਗੁਣੀ ਗਹੀਰੁ=ਗੁਣਾਂ ਕਰਕੇ ਡੂੰਘਾ ।
੧੮ ਭਾਗਾਂ ਵਾਲਿਆਂ ਨੇ ਉਸ ਨੂੰ ਸਲਾਹਿਆ ਹੈ, ਗੁਰ ਪੀਰ ਧਾਰਨ ਕਰਕੇ ।
੧੯ ਅੰਮ੍ਰਿਤ ਵੇਲੇ ।
੨੦ ਅਸਲੀ ਹੋਸ਼ਾਂ ਵਾਲੇ ਉਤਸ਼ਾਹ ਵਿੱਚ ਆਉਂਦੇ ਹਨ ।
੨੧ ਭਾਵ ਓਹ ਉਠ ਕੇ ਦਰਿਆਵਾਂ ਵੱਲ ਜਾਂਦੇ ਹਨ, ਹਿਰਦੇ ਤੋਂ ਤੇ ਮੂੰਹ ਤੋਂ ਸੱਚਾ ਨਾਮ ਉਚਾਰਨ ਕਰਦੇ ਹੋਏ । ਦੇਖੋ ਭਾਈ ਗੁਰਦਾਸ, ਵਾਰ ੬ (੩) ।
੨੨ ਮਨ ਤੇ ਮੁਖ ਵਿੱਚ ।
੨੩ ਬਖ਼ਸ਼ਿਸ਼ ਨਾਲ ਦਾਤ ਮਿਲਦੀ ਹੈ ।
੨੪ ਸੋਨਾ ਰੂਪ ਦੇਹੀ ਨੂੰ ਕੱਸ ਲੱਗਦੀ ਹੈ ਪਰਖ ਵੇਲੇ, ਤੇ ਸੋਹਣਾ ਰੰਗ ਚੜ੍ਹਦਾ ਹੈ ।
੨੫ ਜੇ ਸਰਾਫ਼ (ਹਰੀ) ਦੀ ਨਜ਼ਰ ਵਿੱਚ ਪਸੰਦ ਹੋਵੇ ਤਾਂ ਮੁੜ ਕੇ ਉਸ ਸੋਨੇ (ਸਰੀਰ) ਨੂੰ ਅੱਗ ਵਿੱਚ ਪਾ ਕੇ ਨਹੀਂ ਤਾਇਆ ਜਾਂਦਾ ।
੨੬ (ਇੱਕ ਪਹਿਰ ਹਰੀ ਜੱਸ ਵਿੱਚ ਲਗਾ ਕੇ) ਬਾਕੀ ਸੱਤ ਪਹਿਰਾਂ ਵਿੱਚ ਸੱਚਾ ਜੀਵਣ ਬਿਤਾਉਣਾ ਚੰਗਾ ਹੈ ।
੨੭ ਫ਼ਜ਼ੂਲ ।
੨੮ ਅਰਥ ਹੋ ਚੁਕੇ ਹਨ । ਦੇਖੋ 'ਜਪੁਜੀ' ਦਾ ਅੰਤਲਾ ਸ਼ਲੋਕ ।
੨੯ ਪ੍ਰੇਮ ।
੩੦ ਸੱਚ ਨਾਲ ਹੀ ਸਰਚਿਆ ਜਾਂ ਪਤੀਜਿਆ ਅਤੇ ਸੱਚ ਨਾਲ ਹੀ ਖੁਸ਼ ਹੋਇਆ ।
੩੧ ਸੱਚ ਦੇ ਹੀ ਕਿਲ੍ਹੇ ਤੇ ਪਿੰਡ ਹਨ ਜਿਨ੍ਹਾਂ ਵਿੱਚ ਆਪਣਾ ਘਰ ਬਣਾ ਕੇ ਵੱਸਿਆ ।
੩੨ ਸਤਿਗੁਰੂ ਦੇ ਦਿਆਲੂ ਹੋਣ ਤੇ ।
੩੩ ਖਿੜਿਆ ਹੈ, ਖੁਸ਼ ਹੋਇਆ ਹੈ ।
੩੪ ਗਵਾਈਦਾ ਹੈ ।
੩੫ ਸ਼ਬਦ ਰੂਪ ਝੰਡਾ ਲੈ ਕੇ ਗਿਆਂ ਕੋਈ ਰੋਕ ਨਹੀਂ ਹੁੰਦੀ ।

---

* ਪਰਲੋਕ ਵਿੱਚ ਭਾਵ ਚੂਕ ਸੇਂ ਗਿਆ । [ਇਹ ਗੱਲ ਮਸ਼ਹੂਰ ਹੈ ਕਿ ਕਈ ਵਾਰੀ ਕਿਸੇ ਹੋਰ ਦੇ ਭੁਲੇਖੇ ਜਮ ਕਿਸੇ ਨੂੰ ਲੈ ਜਾਂਦੇ ਹਨ, ਪਰ ਧਰਮ ਰਾਜ ਉਸ ਨੂੰ ਦੇਖ ਕੇ ਮੋੜ ਦਿੰਦਾ ਹੈ । ਪੰਜਾਬੀ ਵਿੱਚ ਇਸ ਨੂੰ ਪਵਾਰ ਗਿਆ ਆਖਦੇ ਹਨ ।]

† ਸਾਰੀ ਰਚਨਾ ਨੂੰ ੯ ਹਿੱਸਿਆਂ ਵਿੱਚ ਵੰਡਿਆ ਹੈ ਜੋ ਖੰਡ ਆਖੀਦੇ ਹਨ । ਏਥੇ ਗੁਰੂ ਸਾਹਿਬ ਨੇ ਸਰੀਰ ਨੂੰ ਇੱਕ ਖੰਡ ਤੇ ਬਾਕੀ ਰਚਨਾ ੮ ਖੰਡ ਆਖੀ ਹੈ । ਜੀਵ ਅੱਠੇ ਪਹਿਰ ਬਾਹਰ ਭਾਲਦੇ ਹਨ, ਪਰ ਜੋ ਨਾਵਾਂ ਖੰਡ ਸਰੀਰ ਹੈ ਉਸ ਦੀ ਭਾਲ ਨਹੀਂ ਕਰਦੇ ।

ਪਾਈਐ ॥ ਸਚੁ ਸੁਣਿ ਬੁਝਿ ਵਖਾਣਿ[੧] ਮਹਲਿ ਬੁਲਾਈਐ ॥੧੮॥ ਸਲੋਕੁ ਮ: ੧ *॥ ਪਹਿਰਾ ਅਗਨਿ ਹਿਵੈ[੨] ਘਰੁ ਬਾਧਾ[੩] ਭੋਜਨੁ ਸਾਰੁ[੪] ਕਰਾਈ ॥ [੫]ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ [੬]ਹਾਕ ਚਲਾਈ ॥ ਧਰਿ ਤਾਰਾਜੀ[੭] ਅੰਬਰੁ[੮] ਤੋਲੀ ਪਿਛੈ ਟੰਕੁ[੯] ਚੜਾਈ ॥ ਏਵਡੁ ਵਧਾ [੧੦]ਮਾਵਾ ਨਾਹੀ [੧੧]ਸਭਸੈ ਨਥਿ ਚਲਾਈ ॥ ਏਤਾ ਤਾਣੁ ਹੋਵੈ ਮਨ ਅੰਦਰਿ [੧੨]ਕਰੀ ਭਿ ਆਖਿ ਕਰਾਈ ॥ [੧੩]ਜੇਵਡੁ ਸਾਹਿਬੁ ਤੇਵਡ ਦਾਤੀ ਦੇ ਦੇ ਕਰੇ ਰਜਾਈ[੧੪] ॥ ਨਾਨਕ ਨਦਰਿ ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ ॥੧॥ ਮ: ੨ ॥ ਆਖਣੁ[੧੫] ਆਖਿ ਨ ਰਜਿਆ ਸੁਨਣਿ ਨ ਰਜੇ ਕੰਨ ॥ ਅਖੀ ਦੇਖਿ ਨ ਰਜੀਆ [੧੬]ਗੁਣ ਗਾਹਕ ਇਕ ਵੰਨ ॥ [੧੭]ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ ॥ ਨਾਨਕ ਭੁਖਾ ਤਾ ਰਜੈ ਜਾ ਗੁਣ ਕਹਿ ਗੁਣੀ ਸਮਾਇ ॥ ੨ ॥ ਪਉੜੀ ॥ ਵਿਣੁ ਸਚੇ ਸਭੁ ਕੂੜੁ ਕੂੜੁ ਕਮਾਈਐ ॥ ਵਿਣੁ ਸਚੇ ਕੂੜਿਆਰੁ ਬੰਨਿ ਚਲਾਈਐ ॥ ਵਿਣੁ ਸਚੇ ਤਨੁ ਛਾਰੁ[੧੮] ਛਾਰੁ ਰਲਾਈਐ ॥ ਵਿਣੁ ਸਚੇ ਸਭ ਭੁਖ ਜਿ ਪੈਝੈ ਖਾਈਐ ॥ ਵਿਣੁ ਸਚੇ ਦਰਬਾਰੁ ਕੂੜਿ ਨ ਪਾਈਐ ॥ ਕੂੜੈ ਲਾਲਚਿ ਲਗਿ [੧੯]ਮਹਲੁ ਖੁਆਈਐ ॥ ਸਭੁ ਜਗੁ ਠਗਿਓ ਠਗਿ[੨੦] ਆਈਐ ਜਾਈਐ ॥ ਤਨ ਮਹਿ ਤ੍ਰਿਸਨਾ[੨੧] ਅਗਿ ਸਬਦਿ ਬੁਝਾਈਐ ॥ ੧੯ ॥ ਸਲੋਕ ਮ: ੧ ॥ ਨਾਨਕ ਗੁਰੁ ਸੰਤੋਖੁ[੨੨] ਰੁਖੁ ਧਰਮੁ ਫੁਲੁ ਫਲ ਗਿਆਨੁ ॥ [੨੩]ਰਸਿ ਰਸਿਆ ਹਰਿਆ ਸਦਾ [੨੪]ਪਕੈ ਕਰਮਿ ਧਿਆਨਿ ॥ ਪਤਿ ਕੇ ਸਾਦ ਖਾਦਾ ਲਹੈ †ਦਾਨਾ ਕੈ ਸਿਰਿ ਦਾਨੁ ॥ ੧ ॥ ਮ: ੧ ॥ ਸੁਇਨੇ ਕਾ ਬਿਰਖੁ[੨੫] ਪਤ ਪਰਵਾਲਾ[੨੬] ਫੁਲ ਜਵੇਹਰ ਲਾਲ ॥ [੨੭]ਤਿਤੁ ਫਲ ਰਤਨ ਲਗਹਿ ਮੁਖਿ ਭਾਖਿਤ ਹਿਰਦੈ ਰਿਦੈ ਨਿਹਾਲੁ ॥ ਨਾਨਕ [੨੮]ਕਰਮੁ ਹੋਵੈ ਮੁਖਿ ਮਸਤਕਿ ਲਿਖਿਆ ਹੋਵੈ ਲੇਖੁ ॥ ਅਠਿਸਠਿ ਤੀਰਥ ਗੁਰ ਕੀ ਚਰਣੀ ਪੂਜੈ ਸਦਾ ਵਿਸੇਖੁ[੨੯] ॥ [੩੦]ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ ॥ ਪਵਹਿ ਦਝਹਿ[੩੧] ਨਾਨਕਾ ਤਰੀਐ [੩੨]ਕਰਮੀ ਲਗਿ ॥ ੨ ॥ ਪਉੜੀ ॥ [੩੩]ਜੀਵਦਿਆ ਮਰੁ ਮਾਰਿ ਨ ਪਛੋਤਾਈਐ ॥ ਝੂਠਾ ਇਹੁ ਸੰਸਾਰੁ ਕਿਨਿ ਸਮਝਾਈਐ ॥ ਸਚਿ ਨ ਧਰੇ ਪਿਆਰੁ ਧੰਧੈ ਧਾਈਐ ॥ ਕਾਲੁ ਬੁਰਾ [੩੪]ਖੈ ਕਾਲੁ ਸਿਰਿ ਦੁਨੀਆਈਐ ॥ ਹੁਕਮੀ ਸਿਰਿ ਜੰਦਾਰੁ[੩੫] ਮਾਰੇ ਦਾਈਐ[੩੬] ॥ ਆਪੇ ਦੇਇ ਪਿਆਰੁ ਮੰਨਿ ਵਸਾਈਐ ॥ ਮੁਹਤੁ ਨ ਚਸਾ ਵਿਲੰਮੁ[੩੭] ਭਰੀਐ ਪਾਈਐ ॥ [੩੮]ਗੁਰ ਪਰਸਾਦੀ ਬੁਝਿ ਸਚਿ ਸਮਾਈਐ ॥ ੨੦ ॥ ਸਲੋਕੁ ਮ: ੧ ॥ ਤੁਮੀ ਤੁਮਾ ਵਿਸੁ ਅਕੁ ਧਤੂਰਾ ਨਿਮੁ ਫਲੁ ॥ [੩੯]ਮਨਿ ਮੁਖਿ ਵਸਹਿ ਤਿਸੁ ਜਿਸੁ ਤੂੰ ਚਿਤਿ ਨ ਆਵਹੀ ॥ ਨਾਨਕ ਕਹੀਐ ਕਿਸੁ ਹੰਢਨਿ[੪੦] [੪੧]ਕਰਮਾ ਬਾਹਰੇ ॥ ੧ ॥ ਮ: ੧ ॥ ਮਤਿ ਪੰਖੇਰੂ[੪੨]

੧ ਬਿਆਨ ਕਰੀਏ ਤਾਂ ।

੨ ਬਰਫ਼ ਵਿੱਚ ।

੩ ਬਣਾਵਾਂ ।

੪ ਲੋਹਾ ।

੫ ਸਾਰੇ ਦੁਖ ਪਾਣੀ ਕਰਕੇ ਪੀ ਜਾਵਾਂ, ਭਾਵ ਸੌਖ ਨਾਲ ਝਲਾਂ ਸਾਰੇ ਦੁਖਾਂ ਨੂੰ ।

੬ ਹਿੱਕ ਕੇ ਅੱਗੇ ਲਾ ਲਵਾਂ ।

੭ [ਤਰਾਜ਼ੂ] ਤਕੜੀ ਵਿੱਚ ।

੮ ਅਸਮਾਨ ।

੯ ਚਾਰ ਮਾਸੇ ਦਾ ਤੋਲ । ਟੰਕ ਨਾਲ ਜੇ ਸਾਰੀ ਧਰਤੀ ਵੀ ਤੋਲ ਲਵਾਂ ।

੧੦ ਕਿਤੇ ਸਮਾਵਾਂ ਹੀ ਨਾ ।

੧੧ ਸਭ ਨੂੰ ਹੁਕਮ ਵਿੱਚ ਨਥ ਕੇ ਚਲਾਵਾਂ ।

੧੨ ਆਪ ਭੀ ਕਰਾਂ ਤੇ ਹੋਰਨਾਂ ਨੂੰ ਆਖ ਕੇ ਕਰਾ ਸਕਾਂ ਜੋ ਜੀ ਚਾਹੇ ।

੧੩ ਜਿਨਾ ਵਡਾ ਉਹ ਹੈ ਉੱਨੀਆਂ ਵਡੀਆਂ ਦਾਤਾਂ ਹਨ ; ਭਾਵ ਇਹ ਹੈ ਕਿ ਕਿੰਨੀਆਂ ਕਰਾਮਾਤਾਂ ਲੈ ਕੇ ਮੈਂ ਤਾਂ ਕੇਵਲ ਉਸ ਵਡੇ ਦੀ ਵਡਿਆਈ ਮੰਨਾਂਗਾ ਜੋ ਸਭ ਦਾਤਾਂ ਦੇਣ ਦੇ ਸਮਰਥ ਹੈ ।

੧੪ ਰਜ਼ਾ । ਭਾਣਾ ਕਰਦਾ ਹੈ ।

੧੫ ਮੂੰਹ । ਮੂੰਹ ਗਲਾਂ ਕਰ ਕਰ ਕੇ ਨਹੀਂ ਰਜਦਾ ।

੧੬ ਇਹ ਇੰਦਰੇ ਇਕ ਇਕ ਤਰ੍ਹਾਂ ਦੇ ਗੁਣ (ਰਸ) ਦੇ ਗਾਹਕ ਹਨ ; ਭਾਵ ਅੱਖਾਂ ਕੇਵਲ ਉਨ੍ਹਾਂ ਚੀਜ਼ਾਂ ਦਾ ਹੀ ਸਵਾਦ ਲੈ ਸਕਦੀਆਂ ਹਨ, ਜੋ ਦੇਖਣ ਨਾਲ ਤਅੱਲਕ ਰਖਦੀਆਂ ਹਨ ; ਕੰਨ ਓਹੀ ਰੱਸ ਮਾਣ ਸਕਦੇ ਹਨ ਜੋ ਕੰਨਾਂ ਰਾਹੀਂ ਪ੍ਰਾਪਤ ਹੁੰਦੇ ਹਨ, ਇਤਿਆਦੀ ਹੋਰਨਾਂ ਇੰਦਰਿਆਂ ਦਾ ਹਾਲ ਹੈ ।

੧੭ ਇੰਦਰੇ ਸਦਾ ਭੁਖੇ ਰਹਿੰਦੇ ਹਨ । ਇਨ੍ਹਾਂ ਦੀ ਭੁਖ ਕਦੀ ਨਹੀਂ ਉੱਤਰ ਸਕਦੀ, ਨਾਹੀਂ ਉੱਤੋਂ ਉੱਤੋਂ ਗਲਾਂ ਕਰਕੇ ਸਮਝਾਉਣ ਨਾਲ ਅੰਦਰ ਦੀ ਭੁੱਖ ਜਾਂਦੀ ਹੈ ।

੧੮ ਸੁਆਹ ।

੧੯ ਹਰੀ ਦੀ ਹਜ਼ੂਰੀ ਨੂੰ ਖੋਹ ਬੈਠਦੇ ਹਨ ।

੨੦ ਮਾਇਆ ਠਗਣੀ ਨੇ ।

੨੧ ਖ਼ਾਹਸ਼ਾਂ ਦੀ ।

੨੨ ਸੰਤੋਖ ਦੇ ਘਰ ਗੁਰੂ ਨੂੰ ਰੁਖ ਕਿਹਾ ਹੈ, ਜਿਸ ਨੂੰ ਫੁਲ ਲਗਾ ਹੈ ਧਰਮ ਦਾ, ਅਤੇ ਫਲ ਗਿਆਨ ਦਾ ।

੨੩ ਪ੍ਰੇਮ ਨਾਲ ਸਿੰਚਿਆ ਹੋਇਆ ਹਰਾ ਰਹਿੰਦਾ ਹੈ ।

੨੪ ਪਕਦਾ ਹੈ ਅਮਲ ਦੁਆਰਾ ਤੇ ਹਰੀ ਦੇ ਧਿਆਨ ਦੁਆਰਾ ।

੨੫ ਗੁਰੂ ਬਿਰਖ ।

੨੬ ਮੂੰਗਾ । ਮੂੰਗੇ ਦੇ ਪਤੇ ਹਨ ।

੨੭ ਮੂੰਹ ਦੇ ਰਤਨ (ਅਮੋਲਕ) ਬਚਨ ਫਲ ਹਨ ਤੇ ਉਹ ਗੁਰੂ ਹਿਰਦੇ ਅੰਦਰ ਸਦਾ ਖੁਸ਼ ਹੈ ।

੨੮ ਭਾਗ ਹੋਵੇ ਮੂੰਹ ਮਥੇ ਤੇ ।

੨੯ ਵਿਸ਼ੇਸ਼ । ਗੁਰੂ ਦੇ ਚਰਨਾਂ ਨੂੰ ਹੀ ੬੮ ਤੀਰਥਾਂ ਨਾਲੋਂ ਵਿਸ਼ੇਸ਼ ਜਾਣਦਾ ਹੈ ।

੩੦ ਹਿੰਸਾ, ਮੋਹ, ਲੋਭ ਤੇ ਗੁੱਸਾ ।

੩੧ ਸੜਦੇ ਹਨ ।

੩੨ ਬਖਸ਼ਿਸ਼ ਦੁਆਰਾ ਲੱਗ ਕੇ (ਚਰਨੀ) ।

੩੩ ਜੀਉਂਦਿਆਂ ਹੀ ਮੰਦੀਆਂ ਵਾਸ਼ਨਾਂ ਨੂੰ ਮਾਰ ਕੇ ਇਉਂ ਮਰੀਏ, ਕਿ ਫਿਰ ਪਛਤਾਵਾ ਨਾ ਹੋਵੇ ।

੩੪ ਨਾਸ ਕਰਨ ਵਾਲਾ ਕਾਲ ਦੁਨੀਆਂ ਦੇ ਸਿਰ ਤੇ ਖੜਾ ਹੈ ।

੩੫ ਦੇਖੋ ਪੰਨਾ ੪੩, ਨੋਟ ੧੨ ।

੩੬ ਦਾਉ ਲਾ ਕੇ ।

੩੭ ਦੇਗੀ । ਜਦ ਪਾਈ (ਪੜੋਪ) ਭਰ ਜਾਂਦੀ ਹੈ, ਭਾਵ ਉਮਰ ਮੁਕਦੀ ਹੈ, ਤਾਂ ਤੁਰਤ ਤੁਰ ਜਾਈ ਦਾ ਹੈ ।

੩੮ ਗੁਰੂ ਦੀ ਕਿਰਪਾ ਨਾਲ ।

੩੯ ਜਿਨਾਂ ਨੂੰ ਤੂੰ ਚੇਤੇ ਨਹੀਂ ਆਉਂਦਾ, ਉਹਨਾਂ ਦੇ ਮਨ ਵਿਚ ਤੇ ਮੂੰਹ ਵਿੱਚ ਇਹ ਸਾਰੀਆਂ ਜ਼ਹਿਰੀਲੀਆਂ ਚੀਜ਼ਾਂ ਵਸਦੀਆਂ ਹਨ ।

੪੦ ਫਿਰਦੇ ਹਨ, ਭਟਕਦੇ ਹਨ ।

੪੧ ਕਰਮ ਹੀਨ ।

੪੨ ਪੰਛੀ ਵਾਂਗ ਉਡਾਰੂ ; ਜੋ ਅਸਥਿਰ ਨਹੀਂ ਰਹਿੰਦੀ ।

---

* ਕਰਾਮਾਤ ਦੇ ਸ਼ੁਕੀਨ ਜੋਗੀਆਂ ਨੂੰ ਇਹ ਉਪਦੇਸ਼ ਦਿੱਤਾ ਗਿਆ ਸੀ । ਕਰਾਮਾਤੀ ਤਾਕਤਾਂ ਭਾਵੇਂ ਕਿੰਨੀਆਂ ਹੋ ਜਾਣ, ਫਿਰ ਭੀ ਓਹ ਸੱਚੇ ਨਾਮ ਦੀ ਵਡਿਆਈ ਕਰਨ ਦੇ ਤੁੱਲ ਨਹੀਂ ।

† ਸ੍ਰੇਸ਼ਟ ਦਾਨ । ਪਤ ਨੂੰ ਸ੍ਰੇਸ਼ਟ ਦਾਨ ਕਿਹਾ ਹੈ, ਜੋ ਜੀਵ ਨੂੰ ਪੂਰਨ ਪ੍ਰਾਪਤੀ ਦੇ ਵੇਲੇ ਵਾਹਿਗੁਰੂ ਵਲੋਂ ਮਿਲਦਾ ਹੈ । "ਨਾਨਕ ਗੁਰ ਬਿਨੁ ਨਾਹਿ ਪਤਿ, ਪਤਿ ਵਿਣੁ ਪਾਰਿ ਨ ਪਾਇ" (ਮ: ੧, ਵਾਰ ਮਾਝ) ; "ਸਚ ਨਾਮਿ ਪਤਿ ਊਪਜੈ ਕਰਮਿ ਨਾਮੁ ਕਰਤਾਰੁ" (ਆਸਾ ਮ: ੧) । 'ਪਤਿ' ਤੋਂ ਭਾਵ ਹੈ ਪੂਰੇ ਵਿਸਾਹ ਵਾਲਾ ਮਾਣ । ਇਥੇ ਭਾਵ ਹੈ : ਪਤਿ ਵਾਲੇ ਸਵਾਦ ਨਾਲ ਖਾਈਏ ਤਾਂ ਇਹ ਫਲ ਖਾਣਾ ਮਿਲਦਾ ਹੈ,—ਇਹੋ ਸ੍ਰੇਸ਼ਟ ਦਾਨ ਹੈ ।

ਕਿਰਤੁ[੧] ਸਾਥਿ ਕਬ ਉਤਮ ਕਬ ਨੀਚ ॥ ਕਬ ਚੰਦਨਿ ਕਬ ਅਕਿ ਡਾਲਿ ਕਬ
ਉਚੀ ਪਰੀਤਿ ॥ ਨਾਨਕ [੨]ਹੁਕਮਿ ਚਲਾਈਐ ਸਾਹਿਬ ਲਗੀ ਰੀਤਿ ॥ ੨ ॥
ਪਉੜੀ ॥ ਕੇਤੇ [੩]ਕਹਹਿ ਵਖਾਣ ਕਹਿ ਕਹਿ ਜਾਵਣਾ ॥ ਵੇਦ ਕਹਹਿ ਵਖਿਆਣ
ਅੰਤੁ ਨ ਪਾਵਣਾ ॥ ਪੜਿਐ ਨਾਹੀ ਭੇਦੁ ਬੁਝਿਐ ਪਾਵਣਾ ॥ [੪]ਖਟੁ ਦਰਸਨ ਕੈ ਭੇਖਿ
ਕਿਸੈ ਸਚਿ ਸਮਾਵਣਾ ॥ ਸਚਾ ਪੁਰਖੁ ਅਲਖੁ[੫] ਸਬਦਿ ਸੁਹਾਵਣਾ ॥ ਮੰਨੇ ਨਾਉ
ਬਿਸੰਖ[੬] ਦਰਗਹ ਪਾਵਣਾ ॥ ਖਾਲਕ[੭] ਕਉ ਆਦੇਸੁ[੮] ਢਾਢੀ ਗਾਵਣਾ ॥ ਨਾਨਕ
ਜੁਗੁ ਜੁਗੁ ਏਕੁ ਮੰਨਿ ਵਸਾਵਣਾ ॥ ੨੧ ॥ ਸਲੋਕੁ ਮਹਲ ੨ ॥ ਮੰਤ੍ਰੀ[੯] ਹੋਇ
ਅਠੂਹਿਆ [੧੦]ਨਾਗੀ ਲਗੈ ਜਾਇ ॥ ਆਪਣ ਹਥੀ ਆਪਣੈ ਦੇ ਕੂਚਾ[੧੧] ਆਪੇ ਲਾਇ ॥
ਹੁਕਮੁ ਪਇਆ ਧੁਰਿ ਖਸਮ ਕਾ [੧੨]ਅਤੀ ਹੂ ਧਕਾ ਖਾਇ ॥ [੧੩]ਗੁਰਮੁਖ ਸਿਉ
ਮਨਮੁਖੁ ਅੜੈ ਡੁਬੈ [੧੪]ਹਕਿ ਨਿਆਇ ॥ [੧੫]ਦੁਹਾ ਸਿਰਿਆ ਆਪੇ ਖਸਮੁ ਵੇਖੈ ਕਰਿ
ਵਿਉਪਾਇ[੧੬] ॥ ਨਾਨਕ ਏਵੈ ਜਾਣੀਐ ਸਭ ਕਿਛੁ [੧੭]ਤਿਸਹਿ ਰਜਾਇ ॥ ੧ ॥
ਮਹਲਾ ੨* ॥ ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ ॥ ਰੋਗੁ ਦਾਰੂ ਦੋਵੈ ਬੁਝੈ
ਤਾ ਵੈਦੁ ਸੁਜਾਣੁ[੧੮] ॥ ਵਾਟ[੧੯] ਨ ਕਰਈ ਮਾਮਲਾ ਜਾਣੈ ਮਿਹਮਾਣੁ ॥ ਮੂਲੁ[੨੦] ਜਾਣਿ
ਗਲਾ ਕਰੇ ਹਾਣਿ ਲਾਏ ਹਾਣੁ ॥ ਲਬਿ ਨ ਚਲਈ ਸਚਿ ਰਹੈ ਸੋ ਵਿਸਟੁ[੨੧] ਪਰਵਾਣੁ ॥
[੨੨]ਸਰੁ ਸੰਧੇ ਆਗਾਸ ਕਉ ਕਿਉ ਪਹੁਚੈ ਬਾਣੁ ॥ ਅਗੈ ਓਹੁ ਅਗੰਮੁ ਹੈ ਵਾਹੇਦੜੁ
ਜਾਣੁ ॥ ੨ ॥ ਪਉੜੀ ॥ ਨਾਰੀ ਪੁਰਖ ਪਿਆਰੁ ਪ੍ਰੇਮਿ ਸੀਗਾਰੀਆ ॥ ਕਰਨਿ ਭਗਤਿ
ਦਿਨੁ ਰਾਤਿ ਨ ਰਹਨੀ ਵਾਰੀਆ[੨੩] ॥ ਮਹਲਾ ਮੰਝਿ ਨਿਵਾਸੁ ਸਬਦਿ ਸਵਾਰੀਆ ॥
ਸਚੁ ਕਹਨਿ ਅਰਦਾਸਿ ਸੇ ਵੇਚਾਰੀਆ[੨੪] ॥ ਸੋਹਨਿ ਖਸਮੈ ਪਾਸਿ [੨੫]ਹੁਕਮਿ
ਸਿਧਾਰੀਆ ॥ †ਸਖੀ ਕਹਨਿ ਅਰਦਾਸਿ ਮਨਹੁ ਪਿਆਰੀਆ ॥ ਬਿਨੁ ਨਾਵੈ
ਧ੍ਰਿਗੁ ਵਾਸੁ ਫਿਟੁ ਸੁ ਜੀਵਿਆ ॥ ਸਬਦਿ ਸਵਾਰੀਆਸੁ[੨੬] ਅੰਮ੍ਰਿਤੁ ਪੀਵਿਆ ॥
੨੨ ॥ ਸਲੋਕੁ ਮਃ ੧ ॥ [੨੭]ਮਾਰੂ ਮੀਹਿ ਨ ਤ੍ਰਿਪਤਿਆ ਅਗੀ ਲਹੈ ਨ ਭੁਖ ॥
ਰਾਜਾ ਰਾਜਿ ਨ ਤ੍ਰਿਪਤਿਆ ਸਾਇਰ ਭਰੇ ਕਿ ਸੁਕ[੨੮] ॥ ਨਾਨਕ ਸਚੇ ਨਾਮ
ਕੀ ਕੇਤੀ ਪੁਛਾ ਪੁਛ ॥ ੧ ॥ ਮਹਲਾ ੨ ॥ ਨਿਹਫਲੰ ਤਸਿ[੨੯] ਜਨਮਸਿ[੩੦]
ਜਾਵਤੁ[੩੧] ਬ੍ਰਹਮ ਨ ਬਿੰਦਤੇ[੩੨] ॥ [੩੩]ਸਾਗਰੰ ਸੰਸਾਰ ਸਿ ਗੁਰ ਪਰਸਾਦੀ ਤਰਹਿ
ਕੇ ॥ ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ ॥ ਕਾਰਣੁ ਕਰਤੇ ਵਸਿ
ਹੈ ਜਿਨਿ ਕਲ[੩੪] ਰਖੀ ਧਾਰਿ ॥ ੨ ॥ ਪਉੜੀ ॥ ਖਸਮੈ ਕੈ ਦਰਬਾਰਿ ਢਾਢੀ
ਵਸਿਆ ॥ ਸਚਾ ਖਸਮੁ ਕਲਾਣਿ[੩੫] [੩੬]ਕਮਲੁ ਵਿਗਸਿਆ ॥ ਖਸਮਹੁ ਪੂਰਾ ਪਾਇ
ਮਨਹੁ ਰਹਸਿਆ[੩੭] ॥ ਦੁਸਮਨ ਕਢੇ ਮਾਰਿ ਸਜਣ ਸਰਸਿਆ[੩੮] ॥ ਸਚਾ ਸਤਿਗੁਰੁ

੧ ਪਿਛਲੇ ਕਮਾਏ ਹੋਏ ਕਰਮਾਂ ਨਾਲ ਬਣਿਆ ਸੁਭਾਉ। ਦੇਖੋ ਪੰਨਾ ੫੯, ਨੋਟ ੩੨। ਕਰਮਾਂ ਦੀ ਕਿਰਤ ਨਾਲ ਹੈ ਅਤੇ ਜੀਵ ਉਸ ਅਨੁਸਾਰ ਕਦੀ ਚੰਗੇ ਕਦੀ ਮੰਦੇ ਹੁੰਦੇ ਹਨ।

੨ ਇਹ ਹਰੀ ਦੀ ਰੀਤ ਚਲੀ ਆਉਂਦੀ ਹੈ (ਕਿ ਜੀਵ ਨੂੰ, ਆਪਣੀ ਆਗਿਆ ਅੰਦਰ ਕਈ ਰੰਗਾਂ ਵਿੱਚ ਵਰਤਾਂਦਾ ਹੈ, ਕਦੀ ਚੰਦਨ ਵਲ ਤੇ ਕਦੀ ਅੱਕ ਵਲ; ਭਾਵ ਚੰਗੇ ਜਾਂ ਮੰਦੇ ਪਾਸੇ ਲਗਦਾ ਹੈ)।

੩ ਬਿਆਨ ਕਰਦੇ ਹਨ।

੪ ਛੇ ਭੇਖ ਜੋਗੀਆਂ, ਸੰਨਿਆਸੀਆਂ ਆਦਿ ਦੇ ਵਿਚੋਂ ਕਿਸੇ ਵਿਰਲੇ ਨੇ ਹੀ ਸੱਚ ਵਿੱਚ ਸਮਾਉਣਾ ਹੁੰਦਾ ਹੈ। 'ਛੇ ਭੇਖ' ਲਈ ਦੇਖੋ ਪੰਨਾ ੬੭, ਨੋਟ ੨੦।

੫ ਜਿਸ ਨੂੰ ਸਮਝ ਨਾ ਸਕੀਏ।

੬ ਸੰਖਿਆ ਰਹਿਤ, ਬੇਅੰਤ : "ਖਪਿ ਖਪਿ ਮੁਇ ਬਿਸੰਖ" (ਰ: ਓਅੰਕਾਰ)। ਜੋ ਬੇਅੰਤ ਦਾ ਨਾਮ ਮੰਨਦਾ ਹੈ, ਉਸ ਨੂੰ ਦਰਗਾਹ ਤਕ ਪਹੁੰਚ ਹੁੰਦੀ ਹੈ।

੭ ਹਰੀ ਜੋ ਪੈਦਾ ਕਰਨ ਵਾਲਾ ਹੈ।

੮ ਪਰਨਾਮ !

੯ ਮਾਂਦ੍ਰੀ, ਸਿਆਣਾ।

੧੦ ਸੱਪਾਂ ਨੂੰ ਜਾ ਹਥ ਪਾਏ।

੧੧ ਬਲਦੀ ਅੱਗ ਦਾ ਮੁਆਤਾ।

੧੨ ਅੱਤ ਤੋਂ, ਤੇੜ ਤੋਂ, ਸਿਖਰ ਤੋਂ (ਧੱਕਾ ਖਾਂਦਾ ਹੈ)।

੧੩ ਦੇਖੋ ਪੰ: ੧੧, ਨੋਟ ੨੦ ਅਤੇ ੨੧।

੧੪ ਸੱਚੇ ਇਨਸਾਫ਼ ਦੁਆਰਾ।

੧੫ ਗੁਰਮੁਖ ਤੇ ਮਨਮੁਖ ਦੁਹਾਂ ਧਿਰਾਂ ਦਾ।

੧੬ ਨਿਰਨਾ।

੧੭ ਉਸੇ ਦੇ ਭਾਣੇ ਅਨੁਸਾਰ ਹੁੰਦਾ ਹੈ।

੧੮ ਸਿਆਣਾ।

੧੯ ਰਸਤਾ। ਉਹ ਆਪਣੇ ਆਪ ਨੂੰ ਮੁਸਾਫ਼ਰ ਸਮਝ ਕੇ ਰਸਤੇ ਵਿੱਚ ਕੋਈ ਝਗੜਾ ਨਹੀਂ ਪਾ ਬਹਿੰਦਾ।

੨੦ ਅਸਲਾ। ਆਪਣੀ ਵਿੱਤ ਨੂੰ ਸਮਝ ਕੇ ਗਲਾਂ ਕਰੇ ਅਤੇ ਆਪਣੇ ਹਾਣੀ (ਹਮ-ਉਮਰ) ਨਾਲ ਹਾਣ ਲਾਏ, ਭਾਵ ਮੇਲ ਕਰੇ।

੨੧ ਵਿਚੋਲਾ, ਵਕੀਲ। ਉਹੋ ਵਿਚੋਲਾ ਮਨਜ਼ੂਰ ਹੁੰਦਾ ਹੈ ਜੋ ਲਾਲਚ ਵਿੱਚ ਨਹੀਂ ਹੁੰਦਾ ਤੇ ਸੱਚ ਵਿੱਚ ਰਹਿੰਦਾ ਹੈ, ਭਾਵ ਦੋਹਾਂ ਧਿਰਾਂ ਲਈ ਨਿਰਪੱਖ ਸਚਾਈ ਵਰਤਦਾ ਹੈ।

੨੨ ਤੀਰ ਖਿਚੇ ਅਸਮਾਨ ਵਲ, ਤਾਂ ਉਹ ਤੀਰ ਨਿਸ਼ਾਨੇ ਤੇ ਕਿਵੇਂ ਪੁਜੇ? ਕਿਉਂਕਿ ਅਗੋਂ ਉਹ ਅਸਮਾਨ ਤਾਂ ਅਪਹੁੰਚ ਹੈ; ਤੀਰ ਵਾਹਣ ਵਾਲੇ ਨੂੰ ਹੀ ਵੱਜੇਗਾ, ਇਹ ਤੂੰ ਸਮਝ।

੨੩ ਰੋਕੀਆਂ, ਵਰਜੀਆਂ (ਨਹੀਂ ਰਹਿੰਦੀਆਂ)।

੨੪ ਨਿਮ੍ਰਤਾ ਵਾਲੀਆਂ।

੨੫ ਹੁਕਮ ਨਾਲ ਹੀ ਵਿਦਾਹੋਈਆਂ।

੨੬ ਅਸੀਂ ਸਵਾਰੀਆਂ ਗਈਆਂ।

੨੭ ਰੇਤਲਾ ਥਲ ਮੀਂਹ ਨਾਲ ਨਹੀਂ ਰੱਜਦਾ ਤੇ ਅੱਗ ਦੀ ਭੁਖ ਲਕੜਾਂ ਨਾਲ ਨਹੀਂ ਲਹਿੰਦੀ। "ਜਿਉ ਪਾਵਕੁ ਈਧਨਿ ਨਹੀ ਧ੍ਰਾਪੈ" (ਸੁਖਮਨੀ)।

੨੮ ਖੁਸ਼ਕ, ਤਿਹਾਏ। ਸਮੁੰਦਰ ਪਾਣੀ ਨਾਲ ਭਰੇ ਨਹੀਂ ਕਿ ਉਸੇ ਵਕਤ ਖੁਸ਼ਕ ਹੋ ਜਾਂਦੇ ਹਨ, ਭਾਵ ਤਿਹਾਏ ਹੋ ਜਾਂਦੇ ਹਨ। ਇਸੇ ਤਰ੍ਹਾਂ ਸਚੇ ਨਾਮ ਨੂੰ ਜਪਦਿਆਂ ਰੱਜੀਦਾ ਨਹੀਂ।

੨੯ ਤਿਸ ਦਾ।

੩੦ ਜਨਮ ਅਸ੍ਰਿ (ਹੈ)।

੩੧ ਜਦ ਤਕ।

੩੨ ਜਾਣਦਾ। ਤਿਸ ਦਾ ਜਨਮ ਤਦ ਤਕ ਨਿਹਫਲ ਹੈ ਜਦ ਤਕ ਹਰੀ ਨੂੰ ਨਹੀਂ ਪਛਾਣਦਾ।

੩੩ ਸੰਸਾਰ ਦਾ ਜੋ ਸਾਗਰ ਹੈ, ਉਹ ਕੋਈ ਹੀ ਗੁਰੂ ਦੀ ਕਿਰਪਾ ਨਾਲ ਤਰਦਾ ਹੈ।

੩੪ ਕਲਾ, ਸ਼ਕਤੀ।

੩੫ ਜਸ ਕਰ ਕੇ।

੩੬ ਹਿਰਦੇ ਰੂਪ ਕਮਲ (ਖਿੜਿਆ)।

੩੭ ਅਨੰਦ ਹੋਇਆ।

੩੮ ਪ੍ਰਸੰਨ ਹੋਏ।

---

* ਇਸ ਸਾਰੇ ਸ਼ਲੋਕ ਵਿੱਚ ਖਿਆਲ ਇਹ ਹੈ ਕਿ ਮਨੁੱਖ ਨੂੰ ਆਪਣੀ ਵਿੱਤ ਅਨੁਸਾਰ ਰਹਿਣਾ ਚਾਹੀਦਾ ਹੈ। ਇਸ ਨੂੰ ਬੜੀ ਖੂਬਸੂਰਤੀ ਨਾਲ ਅੱਡ ਅੱਡ ਮਿਸਾਲਾਂ ਦੇ ਕੇ ਦਰਸਾਇਆ ਹੈ। ਹਰ ਇਕ ਤੁਕ ਵਿੱਚ ਇੱਕ ਇੱਕ ਮਿਸਾਲ ਹੈ। ਸੇਵਾ ਦੇ ਮੈਦਾਨ ਵਿੱਚ ਵੀ ਜਿਹੜੇ ਲੋਕ ਆਪਣੀ ਵਿੱਤ ਤੇ ਪਾਇਆਂ ਤੋਂ ਵਧ ਕੇ ਅਗੇ ਆਉਂਦੇ ਹਨ ਉਹਨਾਂ ਤੋਂ ਸੇਵਾ ਨਿਭਦੀ ਨਹੀਂ; ਸਿਟਾ ਈਰਖਾ, ਵੈਰ ਵਿਰੋਧ, ਨਿੰਦਾ ਬੀਖਲੀ ਆਦਿ ਨਿਕਲਦਾ ਹੈ।

† ਆਪਣੀਆਂ ਸਾਥਣਾਂ ਨੂੰ (ਸਤਸੰਗੀਆਂ ਨੂੰ) ਭੀ ਬੇਨਤੀ ਕਰਕੇ ਕਹਿੰਦੀਆਂ ਹਨ, ਦਿਲੋਂ ਜੋ ਪਿਆਰੀਆਂ ਲਗਦੀਆਂ ਹਨ, "ਨਾਮ ਤੋਂ ਬਿਨਾਂ ਧਿਕਾਰ ਯੋਗ ਹੈ ਵਸਣਾ, ਤੇ ਫਿਟਕਾਰਨ ਯੋਗ ਹੈ ਜੀਉਣਾ। ਅਸੀਂ ਤਾਂ ਸ਼ਬਦ ਦੁਆਰਾ ਸਵਾਰੀਆਂ ਗਈਆਂ ਹਾਂ ਅਤੇ ਪਿਆਰੇ ਦੇ ਨਾਮ ਦਾ ਅੰਮ੍ਰਿਤ ਪੀਤਾ ਹੈ।"

ਸੇਵਨਿ ਸਚਾ ਮਾਰਗੁ[੧] ਦਸਿਆ॥ ਸਚਾ ਸਬਦੁ ਬੀਚਾਰਿ ਕਾਲੁ ਵਿਧਉਸਿਆ[੨] ॥
ਢਾਢੀ ਕਥੇ ਅਕਥੁ ਸਬਦਿ ਸਵਾਰਿਆ ॥ ਨਾਨਕ [੩]ਗੁਣ ਗਹਿ ਰਾਸਿ ਹਰਿ
ਜੀਉ ਮਿਲੇ ਪਿਆਰਿਆ ॥ ੨੩ ॥ ਸਲੋਕੁ ਮ: ੧ ॥ *ਖਤਿਅਹੁ ਜੰਮੇ ਖਤੇ ਕਰਨਿ
ਤ ਖਤਿਆ ਵਿਚਿ ਪਾਹਿ ॥ ਧੋਤੇ ਮੂਲਿ ਨ ਉਤਰਹਿ ਜੇ ਸਉ ਧੋਵਣ ਪਾਹਿ ॥
ਨਾਨਕ ਬਖਸੇ ਬਖਸੀਅਹਿ ਨਾਹਿ ਤ [੪]ਪਾਹੀ ਪਾਹਿ ॥ ੧ ॥ ਮ: ੧ ॥ ਨਾਨਕ
ਬੋਲਣੁ ਝਖਣਾ[੫] ਦੁਖ ਛਡਿ ਮੰਗੀਅਹਿ ਸੁਖ ॥ ਸੁਖੁ ਦੁਖੁ ਦੁਇ ਦਰਿ ਕਪੜੇ
ਪਹਿਰਹਿ ਜਾਇ ਮਨੁਖ ॥ ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ ॥ ੨ ॥
ਪਉੜੀ ॥ ਚਾਰੇ ਕੁੰਡਾ ਦੇਖਿ ਅੰਦਰੁ ਭਾਲਿਆ ॥ ਸਚੈ ਪੁਰਖਿ ਅਲਖਿ[੬] [੭]ਸਿਰਜਿ
ਨਿਹਾਲਿਆ ॥ ਉਝੜਿ ਭੁਲੇ ਰਾਹ ਗੁਰਿ ਵੇਖਾਲਿਆ ॥ ਸਤਿਗੁਰ ਸਚੇ ਵਾਹੁ[੮]
ਸਚੁ ਸਮਾਲਿਆ ॥ ਪਾਇਆ ਰਤਨੁ ਘਰਾਹੁ[੯] ਦੀਵਾ[੧੦] ਬਾਲਿਆ ॥ ਸਚੈ ਸਬਦਿ
ਸਲਾਹਿ ਸੁਖੀਏ ਸਚ ਵਾਲਿਆ॥ [੧੧]ਨਿਡਰਿਆ ਡਰੁ ਲਗਿ ਗਰਬਿ ਸਿ ਗਾਲਿਆ॥
ਨਾਵਹੁ ਭੁਲਾ ਜਗੁ ਫਿਰੈ ਬੇਤਾਲਿਆ[੧੨] ॥ ੨੪ ॥ ਸਲੋਕੁ ਮ: ੩ ॥ [੧੩]ਭੈ
ਵਿਚਿ ਜੰਮੈ ਭੈ ਮਰੈ ਭੀ ਭਉ ਮਨ ਮਹਿ ਹੋਇ ॥ ਨਾਨਕ ਭੈ ਵਿਚਿ ਜੇ ਮਰੈ
ਸਹਿਲਾ[੧੪] ਆਇਆ ਸੋਇ॥ ੧ ॥ ਮ: ੩ ॥ ਭੈ ਵਿਣੁ ਜੀਵੈ ਬਹੁਤੁ ਬਹੁਤੁ ਖੁਸੀਆ
ਖੁਸੀ ਕਮਾਇ ॥ ਨਾਨਕ ਭੈ ਵਿਣੁ ਜੇ ਮਰੈ ਮੁਹਿ ਕਾਲੈ ਉਠਿ ਜਾਇ ॥ ੨ ॥ ਪਉੜੀ ॥
ਸਤਿਗੁਰੁ ਹੋਇ ਦਇਆਲੁ ਤ ਸਰਧਾ ਪੂਰੀਐ ॥ ਸਤਿਗੁਰੁ ਹੋਇ ਦਇਆਲੁ ਨ
ਕਬਹੂੰ ਝੂਰੀਐ ॥ ਸਤਿਗੁਰੁ ਹੋਇ ਦਇਆਲੁ ਤਾ ਦੁਖੁ ਨ ਜਾਣੀਐ ॥ ਸਤਿਗੁਰੁ
ਹੋਇ ਦਇਆਲੁ ਤਾ ਹਰਿ ਰੰਗੁ ਮਾਣੀਐ ॥ ਸਤਿਗੁਰੁ ਹੋਇ ਦਇਆਲੁ ਤਾ ਜਮ
ਕਾ ਡਰੁ ਕੇਹਾ ॥ ਸਤਿਗੁਰੁ ਹੋਇ ਦਇਆਲੁ ਤਾ ਸਦ ਹੀ ਸੁਖੁ ਦੇਹਾ[੧੫] ॥ ਸਤਿਗੁਰੁ
ਹੋਇ ਦਇਆਲੁ ਤਾ ਨਵ ਨਿਧਿ ਪਾਈਐ ॥ ਸਤਿਗੁਰੁ ਹੋਇ ਦਇਆਲੁ ਤ
ਸਚਿ ਸਮਾਈਐ॥ ੨੫ ॥ ਸਲੋਕੁ ਮ: ੧ † ॥ ਸਿਰੁ ਖੋਹਾਇ ਪੀਅਹਿ ਮਲਵਾਣੀ[੧੬]
ਜੂਠਾ ਮੰਗਿ ਮੰਗਿ ਖਾਹੀ॥ ਫੋਲਿ ਫਦੀਹਤਿ[੧੭] ਮੁਹਿ ਲੈਨਿ ਭੜਾਸਾ[੧੮] ਪਾਣੀ
ਦੇਖਿ ਸਗਾਹੀ[੧੯]॥ ਭੇਡਾ ਵਾਗੀ ਸਿਰੁ ਖੋਹਾਇਨਿ ਭਰੀਅਨਿ ਹਥ ਸੁਆਹੀ[੨੦] ॥
[੨੧]ਮਾਊ ਪੀਊ ਕਿਰਤੁ ਗਵਾਇਨਿ ਟਬਰ ਰੋਵਨਿ ਧਾਹੀ॥ [੨੨]ਓਨਾ ਪਿੰਡੁ ਨ ਪਤਲਿ
ਕਿਰਿਆ ਨ ਦੀਵਾ ਮੁਏ [੨੩]ਕਿਥਾਊ ਪਾਹੀ ॥ ਅਠਸਠਿ ਤੀਰਥ ਦੇਨਿ ਨ ਢੋਈ
ਬ੍ਰਹਮਣ ਅੰਨੁ ਨ ਖਾਹੀ॥ ਸਦਾ ਕੁਚੀਲ[੨੪] ਰਹਹਿ ਦਿਨ ਰਾਤੀ ਮਥੈ ਟਿਕੇ[੨੫]
ਨਾਹੀ॥ [੨੬]ਝੁੰਡੀ ਪਾਇ ਬਹਨਿ ਨਿਤਿ ਮਰਣੈ [੨੭]ਦੜਿ ਦੀਬਾਣਿ ਨ ਜਾਹੀ॥ [੨੮]ਲਕੀ
ਕਾਸੇ ਹਥੀ ਫੁੰਮਣ ਅਗੋ ਪਿਛੀ ਜਾਹੀ॥ ਨਾ ਓਇ ਜੋਗੀ ਨਾ ਓਇ ਜੰਗਮ[੨੯] ਨਾ ਓਇ

੧ ਰਸਤਾ ।

੨ ਨਾਸ ਕੀਤਾ ।

੩ ਗੁਣਾਂ ਦੀ ਰਾਸ (ਪੂੰਜੀ) ਪਕੜ ਕੇ, ਗ੍ਰਹਿਣ ਕਰਕੇ ।

੪ ਜੁੱਤੀਆਂ ਪੈਣ ਗੀਆਂ ।

੫ ਵਿਅਰਥ ਬੋਲਣਾ ਹੈ । ਜੋ ਦੁਖ ਛੱਡ ਕੇ ਸੁਖ ਮੰਗਣਾ ਹੈ, ਇਹ ਬੋਲਣਾ ਵਿਅਰਥ ਸਿਰ-ਖਪਾਈ ਹੈ। ਹਰੀ ਦੇ ਦਰ ਤੋਂ ਸੁਖ ਤੇ ਦੁਖ ਦੋ ਕਪੜੇ ਮਿਲੇ ਹਨ, ਜਿਨ੍ਹਾਂ ਨੂੰ ਮਨੁੱਖ ਪਹਿਨਦੇ ਹਨ । ਜਿਸ ਥਾਂ ਬੋਲਣ (ਇਤਰਾਜ਼ ਕਰਨ) ਨਾਲ ਹਾਰ ਹੀ ਖਾਣੀ ਹੋਵੇ, ਉਥੇ ਚੁੱਪ ਹੀ ਚੰਗੀ ਹੈ ; ਭਾਵ ਭਾਣਾ ਮੰਨਣ ਵਿਚ ਹੀ ਕਲਿਆਣ ਹੈ ।

੬ ਜਿਸ ਨੂੰ ਨਾ ਸਮਝ ਸਕੀਏ ।

੭ ਬਣਾ ਕੇ ਸਭ ਦਾ ਧਿਆਨ ਰਖਿਆ ਹੈ।

੮ ਧੰਨ ਹੈ !

੯ ਘਰੋਂ ਹੀ, ਹਿਰਦੇ ਵਿੱਚੋਂ ਹੀ ।

੧੦ ਗਿਆਨ ਰੂਪ ਦੀਵਾ ।

੧੧ ਜੋ ਹਰੀ ਦੇ ਡਰ ਤੋਂ ਖਾਲੀ ਹਨ ਉਹਨਾਂ ਨੂੰ ਡਰ ਲੱਗਦਾ ਹੈ, ਅਤੇ ਜੋ ਹੰਕਾਰ ਕਰਦੇ ਹਨ ਓਹ ਗਲਦੇ ਹਨ ।

੧੨ ਭੂਤਨਾ ਹੋ ਕੇ ।

੧੩ ਹਰੀ ਦੇ ਭੈ ਵਿੱਚ ।

੧੪ ਸਫਲਾ ।

੧੫ ਸਰੀਰ ਨੂੰ ।

੧੬ ਮੈਲਾ ਪਾਣੀ, ਧੋਣ ਧਾਣ ।

੧੭ [ਅਰਬੀ 'ਫ਼ਜ਼ੀਅਤ'] ਵਿਸ਼ਟਾ । ਇਸ ਖਿਆਲ ਨਾਲ ਫੋਲਦੇ ਸਨ ਕਿ ਕੋਈ ਕੀੜਾ ਨਾ ਮਰ ਜਾਵੇ ।

੧੮ ਹਵਾੜਾਂ ।

੧੯ ਸੰਗਦੇ ਹਨ । ਇਸ ਵਿੱਚ ਮਟਕ ਇਹ ਵੀ ਹੈ ਕਿ ਠੰਢ ਦੀ ਉਹਨਾਂ ਨੂੰ ਲੋੜ ਨਹੀਂ ।

੨੦ ਸੁਆਹ ਨਾਲ । ਜੈਨੀ ਲੋਕ ਸਿਰ ਦੇ ਵਾਲ ਹੱਥਾਂ ਨਾਲ ਇੱਕ ਇੱਕ ਕਰਕੇ ਪੁਟਦੇ ਹਨ, ਅਤੇ ਤਾਂ ਜੋ ਹੱਥ ਵਾਲਾਂ ਨੂੰ ਸੌਖੇ ਪੈਣ, ਹੱਥਾਂ ਨਾਲ ਸੁਆਹ ਮੱਲ ਲੈਂਦੇ ਸਨ।

੨੧ ਮਾਂ ਪਿਉ ਵਾਲਾ ਕੰਮ ਕਾਜ ਵਿਸਾਰ ਬੈਠੇ ਹਨ, ਅਤੇ ਵਿਹਲੇ ਹੋਣ ਕਰਕੇ ਘਰ ਵਾਲੇ ਧਾਹਾਂ ਮਾਰ ਮਾਰ ਕੇ ਰੋਂਦੇ ਹਨ ।

੨੨ ਉਨ੍ਹਾਂ ਨਿਮਿਤ ਪਿੰਡ ਆਦਿਕ ਰੀਤੀ ਕੋਈ ਨਹੀਂ ਕਰਦਾ ।

੨੩ ਕਿਥੇ ਪਾਏ ਜਾਣਗੇ ?

੨੪ ਗੰਦੇ ।

੨੫ ਤਿਲਕ ।

੨੬ ਡੁੱਬ ਮਾਰ ਕੇ, ਝੁੰਗਲ ਮਾਟਾ ਮਾਰ ਕੇ ਨਿੱਤ ਇਉਂ ਬਹਿੰਦੇ ਹਨ ਜਿਵੇਂ ਕਿਸੇ ਦੇ ਨੜੋਏ ਤੇ ਬੈਠੇ ਹੁੰਦੇ ਹਨ ।

੨੭ ਦੜੇ ਦੀਵਾਨ ਵਿੱਚ ਨਹੀਂ ਜਾਂਦੇ ।

੨੮ ਲੱਕ ਨਾਲ ਕਾਸਾ (ਪਿਆਲਾ) ਤੇ ਹੱਥੀਂ ਸੂਤ ਦਾ ਫੁੰਮਣ ਪਾ ਕੇ ਅੱਗੜ ਪਿੱਛੜ ਚਲਦੇ ਹਨ ।

੨੯ ਸ਼ਿਵ-ਉਪਾਸ਼ਕਾਂ ਦਾ ਇੱਕ ਤੁਰਨ ਫਿਰਨ ਵਾਲਾ ਫਿਰਕਾ, ਜੋ ਟੱਲੀ ਖੜਕਾ ਕੇ ਮੰਗਦੇ ਫਿਰਦੇ ਹਨ।

---

* [ਅਰਬੀ 'ਖ਼ਤਾ'=ਭੁੱਲ] ਖ਼ਤਾ ਤੋਂ । ਪਾਪਾਂ ਕਰਕੇ ਜਨਮ ਵਿੱਚ ਆਏ, ਇਥੇ ਭੀ ਪਾਪ ਕਰਦੇ ਹਨ, ਤੇ ਅਗੋਂ ਭੀ (ਪਈ ਕਿਰਤ ਅਨੁਸਾਰ) ਪਾਪਾਂ ਵਿੱਚ ਹੀ ਸਿੱਟੇ ਜਾਣਗੇ । ਇਹ ਪਾਪ ਧੋਤਿਆਂ ਬਿਲਕੁਲ ਨਹੀਂ ਉਤਰਦੇ, ਭਾਵੇਂ ਸੌ ਧੋਣ ਪਾਈਏ । ਹਾਂ ਰੱਬ ਬਖਸ਼ੇ ਤਾਂ ਬਖਸ਼ੇ ਜਾ ਸਕਦੇ ਹਨ, ਨਹੀਂ ਤਾਂ ਜੁੱਤੀਆਂ ਪੈਣ ਗੀਆਂ ।

† ਇਹ ਸਾਰਾ ਸ਼ਲੋਕ ਜੈਨੀਆਂ ਸਰੇਵੜਿਆਂ ਪਰਥਾਇ ਉਚਾਰਿਆ ਹੈ । ਵਹਿਮ ਤੇ ਪਖੰਡ ਦਾ ਕਰੜੇ ਪਰ ਹਾਸ ਰਸ ਦੇ ਤਰੀਕੇ ਨਾਲ ਖੰਡਨ ਕੀਤਾ ਹੈ ।

ਕਾਜੀ ਮੁੱਲਾ ॥ ਦਜਿ[੧] ਵਿਗੋਏ ਫਿਰਹਿ ਵਿਗੁਤੇ [੨]ਫਿਟਾ ਵਤੈ ਗਲਾ ॥ ਜੀਆ ਮਾਰਿ ਜੀਵਾਲੇ ਸੋਈ ਅਵਰੁ ਨ ਕੋਈ ਰਖੈ ॥ *ਦਾਨਹੁ ਤੈ ਇਸਨਾਨਹੁ ਵੰਜੇ[੩] [੪]ਭਸੁ ਪਈ ਸਿਰਿ ਖੁਥੈ ॥ [੫]ਪਾਣੀ ਵਿਚਹੁ ਰਤਨ ਉਪੰਨੇ ਮੇਰੁ ਕੀਆ ਮਾਧਾਣੀ ॥ [੬]ਅਠਸਠਿ ਤੀਰਥ ਦੇਵੀ ਥਾਪੇ ਪੁਰਬੀ ਲਗੈ ਬਾਣੀ ॥ [੭]ਨਾਇ ਨਿਵਾਜਾ ਨਾਤੈ ਪੂਜਾ ਨਾਵਨਿ ਸਦਾ ਸੁਜਾਣੀ[੮] ॥ ਮੁਇਆ ਜੀਵਦਿਆ ਗਤਿ[੯] ਹੋਵੈ ਜਾਂ ਸਿਰਿ ਪਾਈਐ ਪਾਣੀ ॥ ਨਾਨਕ ਸਿਰਖੁਥੇ ਸੈਤਾਨੀ ਏਨਾ ਗਲ ਨ ਭਾਣੀ ॥ [੧੦]ਵੁਠੈ ਹੋਇਐ ਹੋਇ ਬਿਲਾਵਲੁ[੧੧] [੧੨]ਜੀਆ ਜੁਗਤਿ ਸਮਾਣੀ ॥ ਵੁਠੈ ਅੰਨੁ ਕਮਾਦੁ ਕਪਾਹਾ ਸਭਸੈ ਪੜਦਾ ਹੋਵੈ ॥ ਵੁਠੈ ਘਾਹੁ ਚਰਹਿ ਨਿਤਿ ਸੁਰਹੀ[੧੩] ਸਾਧਨ[੧੪] ਦਹੀ ਵਿਲੋਵੈ ॥ ਤਿਤੁ ਘਿਇ[੧੫] ਹੋਮ ਜਗ ਸਦ ਪੂਜਾ ਪਇਐ ਕਾਰਜੁ ਸੋਹੈ ॥ †ਗੁਰੂ ਸਮੁੰਦੁ ਨਦੀ ਸਭਿ ਸਿਖੀ ਨਾਤੈ ਜਿਤੁ ਵਡਿਆਈ ॥ ਨਾਨਕ ਜੇ ਸਿਰ ਖੁਥੇ ਨਾਵਨਿ ਨਾਹੀ ਤਾ [੧੬]ਸਤ ਚਟੇ ਸਿਰਿ ਛਾਈ ॥ ੧ ॥ ਮਃ ੨ ॥ [੧੭]ਅਗੀ ਪਾਲਾ ਕਿ ਕਰੇ ਸੂਰਜ ਕੇਹੀ ਰਾਤਿ ॥ ਚੰਦ ਅਨੇਰਾ ਕਿ ਕਰੇ [੧੮]ਪਉਣ ਪਾਣੀ ਕਿਆ ਜਾਤਿ ॥ ਧਰਤੀ ਚੀਜੀ[੧੯] ਕਿ ਕਰੇ ਜਿਸੁ ਵਿਚਿ ਸਭੁ ਕਿਛੁ ਹੋਇ ॥ ਨਾਨਕ [੨੦]ਤਾ ਪਤਿ ਜਾਣੀਐ ਜਾ ਪਤਿ ਰਖੈ ਸੋਇ ॥ ੨ ॥ ਪਉੜੀ ॥ ਤੁਧੁ ਸਚੇ [੨੧]ਸੁਬਹਾਨੁ ਸਦਾ ਕਲਾਣਿਆ[੨੨] ॥ ਤੂੰ ਸਚਾ ਦੀਬਾਣੁ[੨੩] ਹੋਰਿ ਆਵਣ ਜਾਣਿਆ ॥ ਸਚੁ ਜਿ ਮੰਗਹਿ ਦਾਨੁ ਸਿ ਤੁਧੈ ਜੇਹਿਆ ॥ ਸਚੁ ਤੇਰਾ ਫੁਰਮਾਨੁ ਸਬਦੇ ਸੋਹਿਆ ॥ ਮੰਨਿਐ ਗਿਆਨੁ ਧਿਆਨੁ ਤੁਧੈ ਤੇ ਪਾਇਆ ॥ ਕਰਮਿ[੨੪] ਪਵੈ ਨੀਸਾਨੁ ਨ ਚਲੈ ਚਲਾਇਆ ॥ ਤੂੰ ਸਚਾ ਦਾਤਾਰੁ ਨਿਤ ਦੇਵਹਿ [੨੫]ਚੜਹਿ ਸਵਾਇਆ ॥ ਨਾਨਕੁ ਮੰਗੈ ਦਾਨੁ ਜੋ ਤੁਧੁ ਭਾਇਆ ॥ ੨੬ ॥ ਸਲੋਕੁ ਮਃ ੨ ॥ ਦੀਖਿਆ[੨੬] ਆਖਿ ਬੁਝਾਇਆ ਸਿਫਤੀ ਸਚਿ ਸਮੇਉ ॥ ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ ॥੧॥ ਮਃ ੧ ॥ ਆਪਿ ਬੁਝਾਏ ਸੋਈ ਬੂਝੈ ॥ ਜਿਸੁ ਆਪਿ ਸੁਝਾਏ ਤਿਸੁ ਸਭੁ ਕਿਛੁ ਸੂਝੈ ॥ ਕਹਿ ਕਹਿ ਕਥਨਾ ਮਾਇਆ ਲੂਝੈ ॥ ਹੁਕਮੀ ਸਗਲ ਕਰੇ ਆਕਾਰ ॥ ਆਪੇ ਜਾਣੈ ਸਰਬ ਵੀਚਾਰ ॥ [੨੭]ਅਖਰ ਨਾਨਕ ਅਖਿਓ[੨੮] ਆਪਿ ॥ ਲਹੈ ਭਰਾਤਿ[੨੯] ਹੋਵੈ ਜਿਸੁ ਦਾਤਿ ॥ ੨ ॥ ਪਉੜੀ ॥ ਹਉ ਢਾਢੀ ਵੇਕਾਰੁ ਕਾਰੈ ਲਾਇਆ ॥ ਰਾਤਿ ਦਿਹੈ ਕੈ ਵਾਰ[੩੦] ਧੁਰਹੁ ਫੁਰਮਾਇਆ ॥ ਢਾਢੀ ਸਚੈ ਮਹਲਿ ਖਸਮਿ ਬੁਲਾਇਆ ॥ ਸਚੀ ਸਿਫਤਿ ਸਾਲਾਹ ਕਪੜਾ[੩੧] ਪਾਇਆ ॥ ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ ॥ ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ ॥ ਢਾਢੀ ਕਰੇ ਪਸਾਉ[੩੨] ਸਬਦੁ ਵਜਾਇਆ ॥ ਨਾਨਕ ਸਚੁ ਸਾਲਾਹਿ ਪੂਰਾ ਪਾਇਆ ॥ ੨੭ ॥ ਸੁਧੁ[੩੩] ॥

੧ ਹਰੀ। ਰੱਬ ਦੇ ਮਾਰੇ ਹੋਏ, ਫਿਟਕੇ ਹੋਏ ਫਿਰਦੇ ਹਨ।

੨ ਸਾਰਾ ਟੋਲਾ ਹੀ ਵਿਗੜਿਆ ਹੋਇਆ ਹੈ; ਸਾਰਾ ਆਵਾ ਹੀ ਊਤਿਆ ਹੋਇਆ ਹੈ।

੩ ਰਹਿ ਗਏ, ਖਾਲੀ।

੪ ਸੁਆਹ ਪਈ ਇਹੋ ਜਹੇ ਸਿਰ ਖੋਹਣ ਦੇ।

੫ ਸਮੁੰਦਰ ਨੂੰ ਦੇਵਤਿਆਂ ਤੇ ਦੈਂਤਾਂ ਨੇ ਰਿੜਕ ਕੇ ੧੪ ਰਤਨ ਕੱਢੇ ਸਨ। ਸੁਮੇਰ ਪਰਬਤ ਨੂੰ ਮਧਾਣੀ ਬਣਾਇਆ ਸੀ।

੬ ਦੇਵਤਿਆਂ ਦੇ ੬੮ ਤੀਰਥ ਬਣਾਏ ਹਨ ਜਿਥੇ ਪੁਰਬ ਲੱਗਦੇ ਹਨ ਤੇ ਕਥਾ ਵਾਰਤਾ ਹੁੰਦੀ ਹੈ।

੭ ਨ੍ਹਾਵਣ ਨਾਲ ਨਮਾਜ਼ਾਂ।

੮ ਸਿਆਣੇ।

੯ ਮੁਕਤੀ।ਇਹ ਖਿਆਲ ਹੈ ਕਿ ਜੰਮਣ ਮਰਣ ਸਮੇਂ ਸਰੀਰ ਨੂੰ ਨਵ੍ਹਾਲਿਆਂ ਹੀ ਗਤੀ ਹੋ ਸਕਦੀ ਹੈ।

੧੦ ਮੀਂਹ ਵੱਸਣ ਨਾਲ।

੧੧ ਖੁਸ਼ੀ, ਅਨੰਦ।

੧੨ ਜੀਵਾਂ ਦੇ ਜੀਵਨ ਦੀ ਜੁਗਤੀ ਪਾਣੀ ਵਿਚ ਸਮਾਈ ਹੋਈ ਹੈ। "ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ" (ਵਾਰ ਆਸਾ)।

੧੩ ਗਊਆਂ।

੧੪ ਇਸਤਰੀ (ਦਹੀਂ ਰਿੜਕਦੀ ਹੈ)।

੧੫ ਘਿਉ ਦੁਆਰਾ।

੧੬ ਸੱਤ ਬੁਕ ਸੁਆਹ ਉਨ੍ਹਾਂ ਦੇ ਸਿਰ ਵਿਚ।

੧੭ ਅੱਗ ਨੂੰ ਪਾਲਾ ਕੀ ਕਰ ਸਕਦਾ ਹੈ?

੧੮ ਜਾਤਿ ਦਾ ਫਰਕ ਪਉਣ ਪਾਣੀ ਆਦਿ ਕੁਦਰਤੀ ਪਵਿੱਤਰ ਚੀਜ਼ਾਂ ਦਾ ਕੀ ਵਿਗਾੜ ਸਕਦਾ ਹੈ?

੧੯ ਚੀਜ਼ਾਂ, ਭੋਜਨ ਆਦਿਕ ਜੋ ਯੱਗ ਹਵਨ ਸਮੇਂ ਧਰਤੀ ਅਰਪਨ ਕੀਤੇ ਜਾਂਦੇ ਹਨ। ਧਰਤੀ ਨੂੰ, ਜਿਸ ਤੋਂ ਸਭ ਚੀਜ਼ਾਂ ਪੈਦਾ ਹੁੰਦੀਆਂ ਹਨ, ਉਹੋ ਚੀਜ਼ਾਂ ਅਰਪਣ ਵਿਚ ਕੀ ਵਡਿਆਈ ਹੈ?

੨੦ ਪਤਿ ਉਹ ਹੈ ਜੋ ਹਰੀ ਵੱਲੋਂ ਮਿਲੇ। ਆਪਣੇ ਆਪ ਬਣਾਈ ਇਜ਼ਤ ਦਾ ਕੀ ਮਾਣ ਹੈ?

੨੧ [ਅਰਬੀ] ਅਸਚਰਜ ਰੂਪ ਕਹਿ ਕੇ ਸਦਾ ਵਡਿਆਈ ਕੀਤੀ ਹੈ।

੨੨ ਗਾਂਵਿਆ ਹੈ।

੨੩ ਹਾਕਿਮ, ਕਚਹਿਰੀ ਲਾਣ ਵਾਲਾ। ਯਥਾ: "ਸੋ ਐਸਾ ਹਰਿ ਦੀਬਾਨੁ ਵਸਿਆ ਭਗਤਾ ਕੈ ਹਿਰਦੈ" (ਵਾਰ ਵਡਹੰਸ ਮ: ੪)।

੨੪ ਬਖਸ਼ਿਸ਼ ਦੁਆਰਾ।

੨੫ ਵਧੀਕ ਦੇਈ ਜਾਂਦਾ ਹੈ।

੨੬ ਸਿੱਖਿਆ। ਜਿਨ੍ਹਾਂ ਦਾ ਗੁਰੂ ਨਾਨਕ ਦੇਵ ਹੈ, ਅਤੇ ਜਿਨ੍ਹਾਂ ਨੂੰ ਗੁਰੂ ਨੇ ਸਿੱਖਿਆ ਦੇ ਕੇ ਸਮਝਾਇਆ ਹੈ ਤੇ ਸੱਚ ਦੁਆਰਾ ਸਿਫ਼ਤ ਵਿਚ ਜੋੜ ਦਿੱਤਾ ਹੈ, ਉਨ੍ਹਾਂ ਨੂੰ ਹੋਰ ਕੀ ਦੱਸਣ ਦੀ ਲੋੜ ਹੈ?

੨੭ ਹੇ ਨਾਨਕ! ਵਾਹਿਗੁਰੂ ਨੇ ਇਹ ਅੱਖਰ ਆਪ ਆਖਿਆ ਹੈ, ਭਾਵ ਸ਼ਬਦ ਧੁਰੋਂ ਆਇਆ ਹੈ। ਜਿਸ ਨੂੰ ਇਸ ਦੀ ਦਾਤ ਹੋਵੇ, ਉਸ ਦਾ ਭਰਮ ਨਵਿਰਤ ਹੁੰਦਾ ਹੈ।

੨੮ ਆਖਿਆ।

੨੯ ਭਰਮ।

੩੦ ਹਰੀ ਜੱਸ। ਹਜ਼ੂਰੋਂ ਹੁਕਮ ਹੋਇਆ ਕਿ ਰਾਤ ਦਿਨ ਜੱਸ ਕਰੇ।

੩੧ ਸਰੋਪਾ।

੩੨ ਫੈਲਾਉ, ਪਰਚਾਰ। ਸ਼ਬਦ ਨੂੰ ਪਰਗਟ ਕਰ ਕੇ ਥਾਂ ੨ ਵੰਡਿਆ ਹੈ।

੩੩ ਦੇਖੋ ਪੰਨਾ ੯੧, ਫੁਟ ਨੋਟ ੦।

---

* ਇਥੋਂ ਲੈ ਕੇ ਪਾਣੀ ਦੇ ਕਈ ਲਾਭ ਦੱਸਦੇ ਹਨ, ਤਾਕਿ ਪਾਣੀ ਤੋਂ ਸੰਗਣ ਵਾਲੇ ਜੈਨੀਆਂ ਨੂੰ ਮੱਤ ਆਵੇ।

† ਗੁਰੂ ਸਮੁੰਦਰ ਹੈ ਤੇ ਉਸ ਦੀ ਸਿੱਖੀ (ਭਾਵ ਸਿੱਖ ਸੰਗਤਾਂ) ਨਦੀਆਂ ਹਨ, ਜਿਨ੍ਹਾਂ ਵਿਚ ਨ੍ਹਾਤਿਆਂ ਵਡਿਆਈ ਮਿਲਦੀ ਹੈ। ਭਾਵ ਇਹ ਕਿ ਗੁਰੂ ਜੀ ਇਨ੍ਹਾਂ ਸਰੇਵੜਿਆਂ ਨੂੰ ਦੇਖ ਕੇ ਜੀ ਵਿਚ ਖਿਆਲ ਕਰਦੇ ਹਨ ਕਿ ਇਹ ਲੋਕ ਭਰਮ ਵਿਚ ਪਏ ਹੋਏ ਗੰਦੇ ਹੋ ਰਹੇ ਹਨ, ਪਰ ਜੇ ਇਹ ਗੁਰੂ ਦੀ ਜਾਂ ਸਿੱਖਾਂ ਦੀ ਸੰਗਤ ਤੋਂ ਲਾਭ ਪ੍ਰਾਪਤ ਕਰਦੇ, ਤਾਂ ਸ਼ੁਧ ਹੋ ਕੇ ਇਹ ਵਹਿਮ ਛੱਡ ਦਿੰਦੇ।

ਰਾਗੁ ਗਉੜੀ ਗੁਆਰੇਰੀ ਮਹਲਾ ੧ ਚਉਪਦੇ ਦੁਪਦੇ

## ੧ ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਭਉ ਮੁਚੁ[੧] ਭਾਰਾ ਵਡਾ ਤੋਲੁ ॥ ਮਨਮਤਿ ਹਉਲੀ ਬੋਲੇ ਬੋਲੁ ॥ ਸਿਰਿ ਧਰਿ ਚਲੀਐ ਸਹੀਐ ਭਾਰੁ ॥ ਨਦਰੀ ਕਰਮੀ ਗੁਰ ਬੀਚਾਰੁ ॥ ੧ ॥ ਭੈ ਬਿਨੁ ਕੋਇ ਨ ਲੰਘਸਿ ਪਾਰਿ ॥ [੨]ਭੈ ਭਉ ਰਾਖਿਆ ਭਾਇ ਸਵਾਰਿ ॥ ੧ ॥ ਰਹਾਉ ॥ [੩]ਭੈ ਤਨਿ ਅਗਨਿ ਭਖੈ ਭੈ ਨਾਲਿ ॥ ਭੈ ਭਉ ਘੜੀਐ ਸਬਦਿ ਸਵਾਰਿ ॥ *ਭੈ ਬਿਨੁ ਘਾੜਤ ਕਚੁਨਿਕਚ[੪] ॥ ਅੰਧਾ ਸਚਾ[੫] ਅੰਧੀ ਸਟ[੬] ॥ ੨ ॥ [੭]ਬੁਧੀ ਬਾਜੀ ਉਪਜੈ ਚਾਉ ॥ ਸਹਸ ਸਿਆਣਪ ਪਵੈ ਨ ਤਾਉ ॥ ਨਾਨਕ ਮਨਮੁਖਿ ਬੋਲਣੁ ਵਾਉ[੮] ॥ [੯]ਅੰਧਾ ਅਖਰੁ ਵਾਉ ਦੁਆਉ ॥ ੩ ॥ ੧ ॥ ਗਉੜੀ ਮਹਲਾ ੧ ॥ [੧੦]ਡਰਿ ਘਰੁ ਘਰਿ ਡਰੁ ਡਰਿ ਡਰੁ ਜਾਇ ॥ ਸੋ ਡਰੁ ਕੇਹਾ ਜਿਤੁ ਡਰਿ ਡਰੁ ਪਾਇ ॥ ਤੁਧੁ ਬਿਨੁ ਦੂਜੀ ਨਾਹੀ ਜਾਇ[੧੧] ॥ ਜੋ ਕਿਛੁ ਵਰਤੈ ਸਭ ਤੇਰੀ ਰਜਾਇ ॥ ੧ ॥ ਡਰੀਐ ਜੇ ਡਰੁ ਹੋਵੈ ਹੋਰੁ ॥ [੧੨]ਡਰਿ ਡਰਿ ਡਰਣਾ ਮਨ ਕਾ ਸੋਰੁ ॥ ੧ ॥ ਰਹਾਉ ॥ ਨਾ ਜੀਉ ਮਰੈ ਨ ਡੂਬੈ ਤਰੈ ॥ ਜਿਨਿ ਕਿਛੁ ਕੀਆ ਸੋ ਕਿਛੁ ਕਰੈ ॥ ਹੁਕਮੇ ਆਵੈ ਹੁਕਮੇ ਜਾਇ ॥ ਆਗੈ ਪਾਛੈ ਹੁਕਮਿ ਸਮਾਇ ॥ ੨ ॥ ਹੰਸੁ ਹੇਤੁ ਆਸਾ [੧੩]ਅਸਮਾਨੁ ॥ ਤਿਸੁ ਵਿਚਿ ਭੂਖ ਬਹੁਤੁ [੧੪]ਨੈ ਸਾਨੁ ॥ ਭਉ ਖਾਣਾ ਪੀਣਾ ਆਧਾਰੁ ॥ ਵਿਣੁ ਖਾਧੇ ਮਰਿ ਹੋਹਿ ਗਵਾਰ ॥ ੩ ॥ [੧੫]ਜਿਸ ਕਾ ਕੋਇ ਕੋਈ ਕੋਇ ਕੋਇ ॥ ਸਭੁ ਕੋ ਤੇਰਾ ਤੂੰ ਸਭਨਾ ਕਾ ਸੋਇ ॥ ਜਾ ਕੇ ਜੀਅ ਜੰਤ ਧਨੁ ਮਾਲੁ ॥ ਨਾਨਕ ਆਖਣੁ ਬਿਖਮੁ[੧੬] ਬੀਚਾਰੁ ॥ ੪ ॥ ੨ ॥ ਗਉੜੀ ਮਹਲਾ ੧ ॥ ਮਾਤਾ ਮਤਿ ਪਿਤਾ ਸੰਤੋਖੁ ॥ ਸਤੁ ਭਾਈ ਕਰਿ ਏਹੁ ਵਿਸੇਖੁ[੧੭] ॥ ੧ ॥

੧ ਬਹੁਤਾ। ਹਰੀ ਦਾ ਡਰ ਬਹੁਤਾ ਭਾਰਾ ਹੈ ਤੇ ਵਡੇ ਤੋਲ ਵਾਲਾ ਹੈ ; ਭਾਵ ਹਰੀ ਦੇ ਡਰ ਤੋਂ ਗੰਭੀਰਤਾ ਤੇ ਵਡਿਆਈ ਪ੍ਰਾਪਤ ਹੁੰਦੀ ਹੈ। ਦੂਜੇ ਪਾਸੇ ਮਨਮਤਿ ਹੌਲੀ ਹੈ, ਤੇ ਬੋਲ ਬੋਲਦੀ ਹੈ, ਭਾਵ ਆਪਹੁਦਰਾ ਆਦਮੀ ਹੋਛਾ ਹੈ ਤੇ ਖ਼ਾਲੀ ਗੱਲਾਂ ਹੀ ਗੱਲਾਂ ਕਰਦਾ ਹੈ। "ਮਨਮੁਖ ਕਥਨੀ ਹੈ, ਪਰੁ ਰਹਤ ਨ ਹੋਈ" (ਬਿਲਾਵਲ ਅ: ਮ: ੧)। ਇਸ ਡਰ ਨੂੰ ਸਿਰ ਤੇ ਧਰ ਕੇ ਚਲੀਏ ਤੇ ਤਕੜੇ ਹੋ ਕੇ ਇਸ ਦਾ ਭਾਰ ਸਹਾਰੀਏ ਤਾਂ ਉਸ ਨਦਰ ਵਾਲੇ ਦੀ ਬਖਸ਼ਿਸ਼ ਨਾਲ ਗੁਣਾਂ ਦੀ ਵੀਚਾਰ ਮਿਲਦੀ ਹੈ।

੨ ਭੈ ਵਿਚ ਰਹਿਕੇ ਉਸ ਭਉ ਨੂੰ ਪ੍ਰੇਮ ਨਾਲ ਸਵਾਰ ਕੇ ਰਖਿਆ ਹੈ। ਇਥੇ ਭਉ ਦਾ ਅਰਥ ਭੈ ਵਾਲਾ ਜੀਵਣ ਹੈ।

੩ ਸਰੀਰ ਵਿੱਚ ਜੋ ਭੈ ਰੂਪ ਅਗਨੀ ਹੈ ਉਹ ਭੈ ਨਾਲ ਵਧੇਰੇ ਬਲਦੀ ਹੈ। ਭੈ ਵਿੱਚ ਰਹਿਕੇ ਉਸ ਭਉ ਨੂੰ ਸਬਦ ਦਵਾਰਾ ਸਵਾਰ ਕੇ ਘੜੀਏ।

੪ ਬਿਲਕੁਲ ਕੱਚੀ।

੫ ਕਾਲਬ, ਸਾਂਚਾ ਜਿਸ ਵਿਚ ਕੋਈ ਚੀਜ਼ ਢਾਲੀ ਜਾਂਦੀ ਹੈ।

੬ ਚੋਟ। ਅਗਿਆਨਤਾ ਦੀ ਚੋਟ।

੭ ਅਗਿਆਨੀ ਦੀ ਬੁਧੀ ਸੰਸਾਰਕ ਖੇਡ ਵਿਚ ਲਗੀ ਹੈ ਤੇ ਖੁਸ਼ ਹੁੰਦੀ ਹੈ। ਭਾਵੇਂ ਹਜ਼ਾਰਾਂ ਸਿਆਣਪਾਂ ਕਰੇ ਪਰ ਭੈ ਰੂਪ ਅੱਗ ਦਾ ਤਾਉ (ਸੇਕ) ਨਹੀਂ ਲਗਦਾ, ਭਾਵ ਉਨ੍ਹਾਂ ਦਾ ਮਨ ਢਲਦਾ ਨਹੀਂ।

੮ ਫ਼ਜ਼ੂਲ।

੯ ਉਨ੍ਹਾਂ ਦਾ ਅੱਖਰ (ਉਪਦੇਸ਼) ਅੰਨ੍ਹਾ (ਬੇਅਰਥ) ਹੈ ਅਤੇ ਨਿਰਾ ਰੋਲ ਘਚੋਲਾ ਹੈ। ਦੇਖੋ ਪੰ: ੧੬, ਨੋਟ ੧੨।

੧੦ ਹਰੀ ਦੇ ਡਰ ਕਰਕੇ ਸਰੂਪ ਦੀ ਲਖਤਾ ਹੁੰਦੀ ਹੈ ਤੇ ਹਿਰਦੇ ਵਿੱਚ ਐਸਾ ਡਰ ਆ ਵਸਦਾ ਹੈ ਜਿਸ ਡਰ ਨਾਲ ਹੋਰ ਡਰ ਚਲਾ ਜਾਂਦਾ ਹੈ। ਉਹ ਡਰ ਹਰੀ ਦਾ ਕੀ ਹੋਇਆ ਜਿਸ ਡਰ ਹੋਣ ਨਾਲ ਵੀ ਹੋਰ ਡਰ ਨੇੜੇ ਆ ਸਕੇ !

੧੧ ਥਾਂ।

੧੨ ਕਿਸੇ ਹੋਰ ਡਰ ਤੋਂ ਡਰ ਕੇ ਡਰਨਾ ਜੋ ਹੈ, ਇਹ ਮਨ ਦਾ ਸ਼ੋਰ ਹੈ, ਭਾਵ ਮਨ ਦੇ ਟਿਕਾਣੇ ਤੇ ਨਾ ਹੋਵਣ ਦੀ ਨਿਸ਼ਾਨੀ ਹੈ।

੧੩ ਕਿਸੇ ਨੂੰ ਆਪਣੇ ਸਮਾਨ ਨਾ ਸਮਝਣਾ, ਹੰਕਾਰ। ਨਿਰਦੇਤਾ, ਮੋਹ, ਆਸਾ ਅਤੇ ਹੰਕਾਰ ਜਿਥੇ ਵਸਦੇ ਹਨ ਉੱਥੇ ਵਿਕਾਰਾਂ ਲਈ ਭੁਖ ਨਦੀ ਦੇ ਪ੍ਰਵਾਹ ਵਤ ਵਡੀ ਹੈ।

੧੪ ਨਦੀ ਸਮਾਨ।

੧੫ ਜਿਸ ਦਾ ਕੋਈ ਹੁੰਦਾ ਹੈ, ਉਸ ਦਾ ਕੋਈ ਕੋਈ ਹੀ ਹੁੰਦਾ ਹੈ, ਭਾਵ ਹਰ ਇਕ ਦਾ ਹਰ ਕੋਈ ਨਹੀਂ ਹੁੰਦਾ, ਪਰ ਤੂੰ (ਹਰੀ) ਸਭ ਦਾ ਹੈਂ, ਅਤੇ ਸਭ ਤੇਰੇ ਹਨ।

੧੬ ਔਖਾ। ਵਰਣਨ ਕਰਨਾ ਮੁਸ਼ਕਲ ਹੈ।

੧੭ ਖਾਸ। ਸੱਚ ਨੂੰ ਭਰਾ ਬਣਾਓ। ਇਹ ਖ਼ਾਸ ਸੰਬੰਧ ਹਨ।

---

* ਵਾਹਿਗੁਰੂ ਦੇ ਭੈ ਤੋਂ ਬਿਨਾਂ (ਆਪਣੀ ਮੱਤ ਦੇ ਆਸਰੇ) ਜੋ ਆਚਰਣ ਘੜਿਆ ਜਾਂਦਾ ਹੈ, ਉਹ ਬਿਲਕੁਲ ਕੱਚਾ ਹੁੰਦਾ ਹੈ। ਜਿਸ ਸਾਂਚੇ ਵਿਚ ਮਨੁੱਖ ਢਲਦਾ ਹੈ ਉਹ ਭੀ ਕਿਸੇ ਆਦਰਸ਼ ਵਾਲਾ ਨਹੀਂ ਹੁੰਦਾ, ਐਵੇਂ ਅੰਨ੍ਹੇ ਵਾਹ ਕਿਸੇ ਸ਼ਕਲ ਦਾ ਬਣ ਜਾਂਦਾ ਹੈ, ਅਤੇ ਉਤੋਂ ਸੱਟਾਂ ਭੀ ("ਵੇਦ ਹਥਿਆਰ" ਦੀਆਂ ਨਹੀਂ) ਅੰਨ੍ਹੇ ਵਾਹ ਹੀ ਪੈਂਦੀਆਂ ਹਨ;–ਕਿਸੇ ਬਝਵੀਂ ਵਿਉਂਤ ਵਾਲੀਆਂ ਸੱਟਾਂ ਤਦ ਪੈਣ ਜੇ ਕਿਸੇ ਖ਼ਾਸ ਸ਼ਕਲ ਵਿੱਚ ਢਾਲਣਾ ਹੋਵੇ।

[੧]ਕਹਣਾ ਹੈ ਕਿਛੁ ਕਹਣੁ ਨ ਜਾਇ ॥ [੨]ਤਉ ਕੁਦਰਤਿ ਕੀਮਤਿ ਨਹੀ ਪਾਇ ॥ ੧ ॥ ਰਹਾਉ ॥ ਸਰਮ ਸੁਰਤਿ ਦੁਇ ਸਸੁਰ[੩] ਭਏ ॥ [੪]ਕਰਣੀ ਕਾਮਣਿ ਕਰਿ ਮਨ ਲਏ ॥ ੨ ॥ [੫]ਸਾਹਾ ਸੰਜੋਗੁ ਵੀਆਹੁ ਵਿਜੋਗੁ ॥ ਸਚੁ ਸੰਤਤਿ[੬] ਕਹੁ ਨਾਨਕ ਜੋਗੁ ॥ ੩ ॥ ੩ ॥ ਗਉੜੀ ਮਹਲਾ ੧ ॥ ਪਉਣੈ ਪਾਣੀ ਅਗਨੀ ਕਾ ਮੇਲੁ ॥ ਚੰਚਲ ਚਪਲ[੭] ਬੁਧਿ ਕਾ ਖੇਲੁ ॥ [੮]ਨਉ ਦਰਵਾਜੇ *ਦਸਵਾ ਦੁਆਰੁ ॥ ਬੁਝੁ ਰੇ ਗਿਆਨੀ ਏਹੁ ਬੀਚਾਰੁ ॥ ੧ ॥ ਕਥਤਾ ਬਕਤਾ[੯] ਸੁਨਤਾ ਸੋਈ ॥ [੧੦]ਆਪੁ ਬੀਚਾਰੇ ਸੁ ਗਿਆਨੀ ਹੋਈ ॥ ੧ ॥ ਰਹਾਉ ॥ ਦੇਹੀ ਮਾਟੀ ਬੋਲੈ ਪਉਣੁ ॥ ਬੁਝੁ ਰੇ ਗਿਆਨੀ ਮੂਆ ਹੈ ਕਉਣੁ ॥ ਮੂਈ ਸੁਰਤਿ ਬਾਦੁ[੧੧] ਅਹੰਕਾਰੁ ॥ ਓਹ ਨ ਮੂਆ ਜੋ ਦੇਖਣਹਾਰੁ[੧੨] ॥ ੨ ॥ ਜੈ ਕਾਰਣਿ [੧੩]ਤਟਿ ਤੀਰਥ ਜਾਹੀ ॥ ਰਤਨ ਪਦਾਰਥ ਘਟ ਹੀ ਮਾਹੀ ॥ ਪੜਿ ਪੜਿ ਪੰਡਿਤੁ ਬਾਦੁ ਵਖਾਣੈ ॥ ਭੀਤਰਿ ਹੋਦੀ ਵਸਤੁ ਨ ਜਾਣੈ ॥ ੩ ॥ ਹਉ ਨ ਮੂਆ ਮੇਰੀ ਮੁਈ ਬਲਾਇ[੧੪] ॥ ਓਹੁ ਨ ਮੂਆ ਜੋ ਰਹਿਆ ਸਮਾਇ ॥ ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ ॥ ਮਰਤਾ ਜਾਤਾ[੧੫] ਨਦਰਿ ਨ ਆਇਆ ॥ ੪ ॥ ੪ ॥ ਗਉੜੀ ਮਹਲਾ ੧ ਦਖਣੀ ॥ ਸੁਣਿ ਸੁਣਿ ਬੂਝੈ ਮਾਨੈ ਨਾਉ ॥ ਤਾ ਕੈ ਸਦ ਬਲਿਹਾਰੈ ਜਾਉ ॥ ਆਪਿ ਭੁਲਾਏ ਠਉਰ[੧੬] ਨ ਠਾਉ ॥ ਤੂੰ ਸਮਝਾਵਹਿ ਮੇਲਿ ਮਿਲਾਉ ॥ ੧ ॥ ਨਾਮੁ ਮਿਲੈ ਚਲੈ ਮੈ ਨਾਲਿ ॥ ਬਿਨੁ ਨਾਵੈ ਬਾਧੀ ਸਭ ਕਾਲਿ[੧੭] ॥ ੧ ॥ ਰਹਾਉ ॥ [੧੮]ਖੇਤੀ ਵਣਜੁ ਨਾਵੈ ਕੀ ਓਟ ॥ ਪਾਪੁ ਪੁੰਨੁ ਬੀਜ ਕੀ ਪੋਟ[੧੯] ॥ ਕਾਮੁ ਕ੍ਰੋਧੁ [੨੦]ਜੀਅ ਮਹਿ ਚੋਟ ॥ ਨਾਮੁ ਵਿਸਾਰਿ ਚਲੇ ਮਨਿ ਖੋਟ ॥ ੨ ॥ ਸਾਚੇ ਗੁਰ ਕੀ ਸਾਚੀ ਸੀਖ[੨੧] ॥ ਤਨੁ ਮਨੁ ਸੀਤਲੁ[੨੨] ਸਾਚੁ ਪਰੀਖ[੨੩] ॥ ਜਲ ਪੁਰਾਇਨਿ[੨੪] ਰਸ ਕਮਲ ਪਰੀਖ ॥ ਸਬਦਿ ਰਤੇ [੨੫]ਮੀਠੇ ਰਸ ਈਖ ॥੩॥ ਹੁਕਮਿ ਸੰਜੋਗੀ ਗੜਿ[੨੬] ਦਸ ਦੁਆਰ ॥ ਪੰਚ ਵਸਹਿ ਮਿਲਿ ਜੋਤਿ ਅਪਾਰ ॥ [੨੭]ਆਪਿ ਤੁਲੈ ਆਪੇ ਵਣਜਾਰ ॥ ਨਾਨਕ ਨਾਮਿ ਸਵਾਰਣਹਾਰ ॥੪॥੫॥ ਗਉੜੀ ਮਹਲਾ ੧ ॥ [੨੮]ਜਾਤੋ ਜਾਇ ਕਹਾ ਤੇ ਆਵੈ ॥ ਕਹ ਉਪਜੈ[੨੯] ਕਹ ਜਾਇ ਸਮਾਵੈ ॥ ਕਿਉ ਬਾਧਿਓ ਕਿਉ ਮੁਕਤੀ ਪਾਵੈ ॥ ਕਿਉ ਅਬਿਨਾਸੀ[੩੦] ਸਹਜਿ ਸਮਾਵੈ ॥੧॥ ਨਾਮੁ ਰਿਦੈ ਅੰਮ੍ਰਿਤੁ ਮੁਖਿ ਨਾਮੁ ॥ ਨਰਹਰ[੩੧] ਨਾਮੁ ਨਰਹਰ ਨਿਹਕਾਮੁ ॥੧॥ਰਹਾਉ ॥ ਸਹਜੇ[੩੨] ਆਵੈ ਸਹਜੇ ਜਾਇ ॥ [੩੩]ਮਨ ਤੇ ਉਪਜੈ ਮਨ ਮਾਹਿ ਸਮਾਇ ॥ ਗੁਰਮੁਖਿ[੩੪] ਮੁਕਤੋ ਬੰਧੁ ਨ ਪਾਇ ॥ ਸਬਦੁ ਬੀਚਾਰਿ ਛੁਟੈ ਹਰਿਨਾਇ ॥੨॥ [੩੫]ਤਰਵਰ ਪੰਖੀ ਬਹੁ ਨਿਸਿ ਬਾਸੁ ॥ ਸੁਖ ਦੁਖੀਆ ਮਨਿ ਮੋਹ ਵਿਣਾਸੁ ॥ ਸਾਝ[੩੬] ਬਿਹਾਗ[੩੭] ਤਕਹਿ ਆਗਾਸੁ ॥ [੩੮]ਦਹ ਦਿਸਿ ਧਾਵਹਿ ਕਰਮਿ

੧ ਆਖ ਆਖ ਕੇ ਏਵੇਂ ਗਵਾਣਾ ਹੀ ਹੈ, ਕਿਉਂਕਿ ਉਹ ਕਥਨ ਤੋਂ ਰਹਿਤ ਹੈ।
੨ ਤੇਰੀ ਕੁਦਰਤ ਦੀ ਕੀਮਤ ਨਹੀਂ ਪਾ ਸਕੀ ਦੀ।
੩ ਸੱਸ ਸਹੁਰਾ।
੪ ਹੇ ਮਨ, ਕਰਣੀ ਨੂੰ ਇਸਤਰੀ ਬਣਾ।
੫ ਸਤਸੰਗ ਦਾ ਮੇਲ ਹੋਵੇ 'ਸਾਹਾ' ਤੇ ਸੰਸਾਰ ਵਲੋਂ ਉਪਰਾਮਤਾ ਹੋਵੇ 'ਵਿਆਹ'।
੬ ਸੰਤਾਨ। ਸੱਚ ਨੂੰ ਸੰਤਾਨ ਬਣਾਓ। ਗੁਰੂ ਨਾਨਕ ਜੀ ਕਹਿੰਦੇ ਹਨ ਕਿ ਇਹ ਸੰਬੰਧ ਠੀਕ ਹੈ।
੭ ਇਕ ਥਾਂ ਨਾ ਠਹਿਰਨ ਵਾਲੀ। ਇਸ ਤਤਾਂ ਦੇ ਸਰੀਰ ਵਿੱਚ ਚੰਚਲ ਬੁਧੀ ਖੇਲ ਕਰ ਰਹੀ ਹੈ।
੮ ਅੱਖ ਮੂੰਹ ਆਦਿਕ ੯ ਗੋਲਕਾਂ।
੯ ਵਕਤਾ, ਬੋਲਦਾ।
੧੦ ਜੋ ਆਪਾ ਸਮਝੇ ਉਸ ਨੂੰ ਇਹ ਗਿਆਨ ਹੁੰਦਾ ਹੈ।
੧੧ ਝਗੜਾ।
੧੨ ਜੋ ਸਾਖੀ ਹੈ, ਚੇਤਨ ਆਤਮਾ।
੧੩ ਤੀਰਥਾਂ ਦੇ ਕਿਨਾਰੇ।
੧੪ ਅਵਿਦਿਆ ਰੂਪ ਬਲਾ।
੧੫ ਜੰਮਦਾ। ਹੁਣ ਜੰਮਦਾ ਮਰਦਾ ਕੋਈ ਨਹੀਂ ਦਿਸਦਾ, ਭਾਵ ਇੱਕ ਹਰੀ ਦੀ ਖੇਡ ਪਰਤੀਤ ਹੋ ਰਹੀ ਹੈ।
੧੬ ਥਾਂ।
੧੭ ਕਾਲ ਨੇ, ਮੌਤ ਨੇ।
੧੮ ਅਸਲੀ ਖੇਤੀ ਤੇ ਵਣਜ ਨਾਮ ਦੀ ਓਟ ਹੈ।
੧੯ ਪੋਟਲੀ। ਮਨੁੱਖ ਪਾਪ ਪੁੰਨ ਰੂਪ ਬੀਜ ਦੀ ਪੋਟਲੀ ਹੈ।
੨੦ ਅੰਤਸ਼ਕਰਣ ਵਿੱਚ।
੨੧ ਸਿੱਖਿਆ।
੨੨ ਠੰਢਾ।
੨੩ ਪਰਖ।
੨੪ ਚੋਪੱਤੀ। ਜਲ ਉੱਪਰ ਚੋਪੱਤੀ ਅਤੇ ਰਸ (ਪਾਣੀ) ਅੰਦਰ ਕਮਲ ਵਾਂਗ ਨਿਰਲੇਪ ਹੋਣਾ ਉਸ ਦੀ ਪਰਖ ਹੈ।
੨੫ ਕਮਾਦ ਦੇ ਰਸ ਵਾਂਗ ਮਿੱਠੇ।
੨੬ (ਸਰੀਰ ਰੂਪ) ਕਿਲ੍ਹੇ ਵਿੱਚ। ਉਸ ਦੇ ਹੁਕਮ ਵਿਚ ਸੰਜੋਗਾਂ ਨਾਲ ਸਰੀਰ ਵਿੱਚ ਦਸ ਦੁਆਰੇ ਹੋਏ। ਪੰਜ ਤੱਤ ਇਕੱਠੇ (ਜੀਵਾਤਮਾ) ਅਪਾਰ ਜੋਤ ਨਾਲ ਮਿਲ ਕੇ ਵਸਦੇ ਹਨ।
੨੭ ਆਪ ਹਰੀ ਵਣਜਾਰਾ ਹੈ ਤੇ ਆਪ ਹੀ ਸੌਦਾ ਹੋ ਕੇ ਤੁਲ ਰਿਹਾ ਹੈ।
੨੮ ਜੰਮਦਾ ਮਰਦਾ ਹੈ ਜੀਵ; ਇਹ ਕਿਥੋਂ ਆਉਂਦਾ ਹੈ।
੨੯ ਪੈਦਾ ਹੁੰਦਾ ਹੈ।
੩੦ ਅਵਿਨਾਸੀ ਹਰੀ ਵਿੱਚ।
੩੧ [ਨਰਸਿੰਘ] ਵਾਹਿਗੁਰੂ। ਜੋ ਹਰੀ ਦਾ ਨਾਮ ਜਪਦਾ ਹੈ ਉਹ ਹਰੀ ਰੂਪ ਹੋ ਕੇ ਨਿਸ਼ਕਾਮ ਹੁੰਦਾ ਹੈ।
੩੨ ਕੁਦਰਤੀ ਪ੍ਰਬੰਧ ਅਨੁਸਾਰ।
੩੩ ਮਨ ਦੇ ਸੰਕਲਪਾਂ ਵਿਕਲਪਾਂ ਅਨੁਸਾਰ ਮਨੁੱਖ ਜਨਮ ਲੈਂਦਾ ਹੈ ਤੇ ਇਸੇ ਤਰ੍ਹਾਂ ਸਮਾਂਦਾ ਹੈ।
੩੪ ਗੁਰੂ ਦੀ ਸਿਖਿਆ ਦੁਆਰਾ।
੩੫ ਸੰਸਾਰ ਰੂਪ ਰੁਖ ਤੇ ਬਹੁਤ ਜੀਵ ਪੰਛੀ ਰਾਤ ਵੇਲੇ ਆ ਵਾਸਾ ਕਰਦੇ ਹਨ। ਕੋਈ ਸੁਖੀ ਤੇ ਕੋਈ ਦੁਖੀ, ਮਨ ਵਿੱਚ ਮਹ ਹੋਣ ਕਰਕੇ ਨਾਸ ਹੁੰਦੇ ਹਨ।
੩੬ ਰਾਤ।
੩੭ ਸਵੇਰ। ਰਾਤ ਪਿਛੋਂ ਦਿਨ ਚੜ੍ਹੇ ਫਿਰ ਆਕਾਸ਼ ਨੂੰ ਤੱਕਦੇ ਹਨ, ਭਾਵ ਮੁੜ ਉਹੋ ਭਟਕਣਾ ਸ਼ੁਰੂ ਹੋ ਜਾਂਦੀ ਹੈ।
੩੮ ਲਿਖੇ ਕਰਮਾਂ ਅਨੁਸਾਰ ਸਾਰੇ ਪਾਸੇ ਭਜਦੇ ਹਨ।

---

* ਮਨ ਦੀ ਉਹ ਹਾਲਤ ਜਿਸ ਰਾਹੀਂ ਵਾਹਿਗੁਰੂ ਅਨਭਵ ਹੁੰਦਾ ਹੈ, ਉਸ ਨੂੰ ਦਸਮ ਦੁਆਰ ਆਖਿਆ ਹੈ। ਦੇਖੋ ਪੰ: ੧੨੪, ਨੋਟ ੧੭।

ਲਿਖਿਆਸੁ ॥ ੩ ॥ ਨਾਮ ਸੰਜੋਗੀ ਗੋਇਲਿ[੧] ਥਾਟੁ[੨] ॥ ਕਾਮ ਕ੍ਰੋਧ ਫੂਟੈ ਬਿਖੁ ਮਾਟੁ[੩] ॥ [੪]ਬਿਨੁ ਵਖਰ ਸੂਨੋ ਘਰੁ ਹਾਟੁ ॥ ਗੁਰ ਮਿਲਿ ਖੋਲੇ [੫]ਬਜਰ ਕਪਾਟ ॥੪॥ [੬]ਸਾਧੁ ਮਿਲੈ ਪੂਰਬ ਸੰਜੋਗ ॥ ਸਚਿ ਰਹਸੇ[੭] ਪੂਰੇ ਹਰਿ ਲੋਗ ॥ ਮਨੁ ਤਨੁ ਦੇ ਲੈ [੮]ਸਹਜਿ ਸੁਭਾਇ ॥ ਨਾਨਕ ਤਿਨ ਕੈ ਲਾਗਉ ਪਾਇ ॥ ੫ ॥ ੬ ॥ ਗਉੜੀ ਮਹਲਾ ੧ ॥ ਕਾਮੁ ਕ੍ਰੋਧੁ ਮਾਇਆ ਮਹਿ ਚੀਤੁ ॥ ਝੂਠ ਵਿਕਾਰਿ ਜਾਗੈ ਹਿਤ[੯] ਚੀਤੁ ॥ ਪੂੰਜੀ ਪਾਪ ਲੋਭ ਕੀ ਕੀਤੁ ॥ ਤਰੁ ਤਾਰੀ ਮਨਿ ਨਾਮੁ ਸੁਚੀਤੁ[੧੦] ॥ ੧ ॥ ਵਾਹੁ ਵਾਹੁ ਸਾਚੇ ਮੈ ਤੇਰੀ ਟੇਕ ॥ ਹਉ ਪਾਪੀ ਤੂੰ ਨਿਰਮਲੁ ਏਕ ॥ ੧ ॥ ਰਹਾਉ ॥ ਅਗਨਿ ਪਾਣੀ ਬੋਲੈ ਭੜ ਵਾਉ[੧੧] ॥ ਜਿਹਵਾ ਇੰਦ੍ਰੀ ਏਕੁ ਸੁਆਉ[੧੨] ॥ [੧੩]ਦਿਸਟਿ ਵਿਕਾਰੀ ਨਾਹੀ ਭਉ ਭਾਉ ॥ ਆਪੁ[੧੪] ਮਾਰੇ ਤਾ ਪਾਏ ਨਾਉ ॥ ੨ ॥ ਸਬਦਿ ਮਰੈ ਫਿਰਿ ਮਰਣੁ ਨ ਹੋਇ ॥ [੧੫]ਬਿਨੁ ਮੂਏ ਕਿਉ ਪੂਰਾ ਹੋਇ ॥ ਪਰਪੰਚਿ[੧੬] ਵਿਆਪਿ ਰਹਿਆ ਮਨੁ ਦੋਇ[੧੭] ॥ ਥਿਰੁ ਨਾਰਾਇਣੁ ਕਰੇ ਸੁ ਹੋਇ ॥ ੩ ॥ [੧੮]ਬੋਹਿਥਿ ਚੜਉ ਜਾ ਆਵੈ ਵਾਰੁ ॥ [੧੯]ਠਾਕੇ ਬੋਹਿਥ ਦਰਗਹ ਮਾਰ ॥ [੨੦]ਸਚੁ ਸਾਲਾਹੀ ਧੰਨੁ ਗੁਰ ਦੁਆਰੁ ॥ ਨਾਨਕ [੨੧]ਦਰਿ ਘਰਿ ਏਕੰਕਾਰੁ ॥ ੪ ॥ ੭ ॥ ਗਉੜੀ ਮਹਲਾ ੧ ॥ *ਉਲਟਿਓ ਕਮਲੁ[੨੨] ਬ੍ਰਹਮੁ ਬੀਚਾਰਿ ॥ ਅੰਮ੍ਰਿਤ ਧਾਰ [੨੩]ਗਗਨਿ ਦਸ ਦੁਆਰਿ ॥ [੨੪]ਤ੍ਰਿਭਵਣੁ ਬੇਧਿਆ ਆਪਿ ਮੁਰਾਰਿ ॥੧॥ ਰੇ ਮਨ ਮੇਰੇ ਭਰਮੁ ਨ ਕੀਜੈ ॥ [੨੫]ਮਨਿ ਮਾਨਿਐ ਅੰਮ੍ਰਿਤ ਰਸੁ ਪੀਜੈ ॥ ੧ ॥ ਰਹਾਉ ॥ [੨੬]ਜਨਮੁ ਜੀਤਿ ਮਰਣਿ ਮਨੁ ਮਾਨਿਆ ॥ ਆਪਿ[੨੭] ਮੂਆ [੨੮]ਮਨੁ ਮਨ ਤੇ ਜਾਨਿਆ ॥ ਨਜਰਿ ਭਈ ਘਰੁ [੨੯]ਘਰ ਤੇ ਜਾਨਿਆ ॥੨॥ ਜਤੁ ਸਤੁ ਤੀਰਥੁ ਮਜਨੁ[੩੦] ਨਾਮਿ ॥ [੩੧]ਅਧਿਕ ਬਿਥਾਰੁ ਕਰਉ ਕਿਸੁ ਕਾਮਿ ॥ [੩੨]ਨਰ ਨਾਰਾਇਣ ਅੰਤਰਜਾਮਿ ॥ ੩ ॥ [੩੩]ਆਨ ਮਨਉ ਤਉ ਪਰ ਘਰ ਜਾਉ ॥ ਕਿਸੁ ਜਾਚਉ[੩੪] ਨਾਹੀ ਕੋ ਥਾਉ ॥ ਨਾਨਕ ਗੁਰਮਤਿ ਸਹਜਿ[੩੫] ਸਮਾਉ ॥ ੪ ॥ ੮ ॥ ਗਉੜੀ ਮਹਲਾ ੧ ॥ ਸਤਿਗੁਰੁ ਮਿਲੈ ਸੁ ਮਰਣੁ ਦਿਖਾਏ ॥ ਮਰਣ[੩੬] ਰਹਣ ਰਸੁ ਅੰਤਰਿ ਭਾਏ ॥ [੩੭]ਗਰਬੁ ਨਿਵਾਰਿ ਗਗਨਪੁਰੁ ਪਾਏ ॥੧॥ ਮਰਣੁ ਲਿਖਾਇ ਆਏ ਨਹੀ ਰਹਣਾ ॥ ਹਰਿ ਜਪਿ ਜਾਪਿ ਰਹਣੁ ਹਰਿ ਸਰਣਾ ॥ ੧ ॥ ਰਹਾਉ ॥ ਸਤਿਗੁਰੁ ਮਿਲੈ ਤ ਦੁਬਿਧਾ[੩੮] ਭਾਗੈ ॥ [੩੯]ਕਮਲੁ ਬਿਗਾਸਿ ਮਨੁ ਹਰਿਪ੍ਰਭ ਲਾਗੈ ॥ ਜੀਵਤੁ ਮਰੈ ਮਹਾ ਰਸੁ ਆਗੈ[੪੦] ॥ ੨ ॥ ਸਤਿਗੁਰਿ ਮਿਲਿਐ [੪੧]ਸਚ ਸੰਜਮਿ ਸੂਚਾ ॥ [੪੨]ਗੁਰ ਕੀ ਪਉੜੀ ਊਚੋ ਊਚਾ ॥ ਕਰਮਿ ਮਿਲੈ ਜਮ ਕਾ ਭਉ ਮੂਚਾ[੪੩] ॥ ੩ ॥ ਗੁਰਿ ਮਿਲਿਐ ਮਿਲਿ ਅੰਕਿ[੪੪] ਸਮਾਇਆ ॥ ਕਰਿ ਕਿਰਪਾ [੪੫]ਘਰੁ ਮਹਲੁ ਦਿਖਾਇਆ ॥ ਨਾਨਕ ਹਉਮੈ ਮਾਰਿ ਮਿਲਾਇਆ ॥

੧ ਬਰਸਾਤ ਰੁੱਤ ਵਿਚ ਗਊਆਂ ਲਈ ਹਰਾ ਘਾਹ ਚਰਨ ਦੀ ਥਾਂ।
੨ ਬਣਾਵਟ, ਰਚਨਾ, ਠਟੀ। ਜੋ ਨਾਮ-ਸੰਜੋਗੀ ਹਨ ਓਹ ਸੰਸਾਰ ਨੂੰ ਗੋਇਲ ਵਿਚ ਦੀ ਕੱਚੀ ਝੁੱਗੀ ਵਾਂਗ ਸਮਝਦੇ ਹਨ ਜੋ ਥੋੜਿਆਂ ਦਿਨਾਂ ਦੇ ਰਹਿਣ ਲਈ ਕਾਨਿਆਂ ਆਦਿ ਦੀ ਬਣਾਈ ਹੁੰਦੀ ਹੈ।
੩ ਮੱਟ, ਘੜਾ (ਜ਼ਹਿਰ ਦਾ)।
੪ (ਨਾਮ ਦੇ) ਸੌਦੇ ਬਿਨਾਂ ਘਰ ਤੇ ਹੱਟੀ ਸੱਖਣੇ ਹਨ।
੫ ਕਰੜੇ ਤਖ਼ਤੇ (ਦਰਵਾਜ਼ੇ) ਅਗਿਆਨਤਾ ਦੇ!
੬ ਪਿਛਲੇ ਭਾਗਾਂ ਕਰਕੇ ਗੁਰੂ ਮਿਲਦਾ ਹੈ।
੭ ਖਿੜੇ।
੮ ਸੁਭਾਵਕ ਹੀ (ਹਰੀ ਨੂੰ ਲੈਂਦੇ ਹਨ ਆਪਣਾ ਤਨ ਮਨ ਹਵਾਲੇ ਕਰਕੇ)।
੯ ਮੋਹ। ਝੂਠ ਦੇ ਵਿਕਾਰ ਵਿੱਚ ਉਸ ਦਾ ਮੋਹ ਵਾਲਾ ਚਿੱਤ ਜਾਗਦਾ ਰਹਿੰਦਾ ਹੈ।
੧੦ ਸੁਚੇਤ, ਪਵਿੱਤਰ। ਮਨ ਵਿੱਚ ਪਵਿੱਤਰ ਨਾਮ ਰਖ ਕੇ ਤਾਰੀ ਤਰ ਜਾ, ਭਾਵ ਭਵਜਲ ਤੋਂ ਪਾਰ ਹੋ ਜਾ।
੧੧ ਸੁਆਸ। ਅਗ ਤੇ ਪਾਣੀ ਦੇ ਮੇਲ ਕਰਕੇ ਪ੍ਰਾਣ ਭੜ ਭੜ ਕਰਕੇ ਬੋਲਦੇ ਹਨ, ਭਾਵ ਜੀਵ ਅੱਗ ਪਾਣੀ ਦੇ ਬਲ ਕਰਕੇ ਚੰਗਾ ਮੰਦਾ ਬੋਲਦਾ ਹੈ।
੧੨ ਸਵਾਦ। ਜੀਭ ਆਦਿਕ ਇੰਦ੍ਰਿਆਂ ਨੂੰ ਇੱਕ ਇੱਕ ਰਸ ਹੈ।
੧੩ ਨਜ਼ਰ ਮਾੜੀ ਹੋਣ ਕਰਕੇ ਨਾ ਵਾਹਿਗੁਰੂ ਦਾ ਡਰ ਹੈ ਨਾ ਪ੍ਰੇਮ।
੧੪ ਆਪਾ ਭਾਵ, ਹੰਕਾਰ।
੧੫ ਹਉਮੈਂ ਵੱਲੋਂ ਮੋਇ ਬਿਨਾਂ ਪੂਰਨਤਾ ਨੂੰ ਕਿਵੇਂ ਪਹੁੰਚ ਸਕਦਾ ਹੈ?
੧੬ ਮਾਇਆ ਦੇ ਛਲ ਵਿੱਚ।
੧੭ ਦਵੈਤ ਵਿਚ।
੧੮ ਮੈਂ (ਭਵਜਲ ਤੋਂ ਪਾਰ ਹੋਣ ਲਈ) ਨਾਮ ਰੂਪੀ ਜਹਾਜ਼ ਉੱਤੇ ਤਦ ਚੜ੍ਹ ਸਕਦਾ ਹਾਂ ਜਦੋਂ ਮੇਰੀ ਵਾਰੀ ਆਵੇ, ਜਦ ਅਵਸਰ ਮਿਲੇ।
੧੯ ਜੋ ਚੜ੍ਹਨੋਂ ਰੋਕੇ ਗਏ ਹਨ, ਉਨ੍ਹਾਂ ਨੂੰ ਦਰਗਾਹੋਂ ਮਾਰ ਹੈ, ਓਹ ਧੁਰੋਂ ਹੀ ਧੱਕੇ ਹੋਏ ਹਨ।
੨੦ ਧੰਨ ਗੁਰੂ ਦਾ ਦੁਆਰਾ ਹੈ ਜਿਥੇ ਸਤਿ ਸਰੂਪ ਹਰੀ ਨੂੰ ਸਲਾਹੁੰਦਾ ਹਾਂ।
੨੧ ਭਾਵ ਸਭ ਥਾਂਈ ਇੱਕ ਹਰੀ ਦਿਸਦਾ ਹੈ।
੨੨ ਹਿਰਦੇ ਰੂਪ ਕਮਲ ਮਾਇਆ ਵੱਲੋਂ ਉਲਟਿਆ ਹੈ।
੨੩ ਹਿਰਦੇ ਆਕਾਸ਼ ਵਿੱਚ, ਭਾਵ ਦਸਮ ਦੁਆਰ ਵਿੱਚ।
੨੪ ਤਿੰਨਾਂ ਭਵਣਾਂ (ਸਾਰੇ ਸੰਸਾਰ) ਨੂੰ ਆਪ ਹਰੀ ਨੇ ਵਿੰਨ੍ਹਿਆ, ਭਾਵ ਸਭ ਥਾਂਈ ਵਿਆਪਕ ਦਿਸਦਾ ਹੈ। ਮੁਰਾਰਿ=(ਮੁਰ ਰਾਖਸ਼ ਨੂੰ ਮਾਰਨ ਵਾਲਾ, ਕ੍ਰਿਸ਼ਨ) ਵਾਹਿਗੁਰੂ।
੨੫ ਮਨ ਦੀ ਨਿਸ਼ਾ ਹੋਣ ਤੇ ਬ੍ਰਹਮਾਨੰਦ ਦਾ ਅੰਮ੍ਰਿਤ ਪੀਵੀਂਦਾ ਹੈ। ਇਹ ਮਨ ਦੀ ਨਿਸ਼ਾ ਕਿਵੇਂ ਹੁੰਦੀ ਹੈ, ਇਹ ਅਗਲੀ ਤੁਕ ਵਿਚ ਦੱਸਿਆ ਹੈ।
੨੬ ਜੀਵਤ ਭਾਵ ਨੂੰ ਜਿੱਤ ਕੇ ਮਰਨ ਨਾਲ ਮਨ ਦੀ ਨਿਸ਼ਾ ਹੁੰਦੀ ਹੈ।
੨੭ ਆਪਾ ਭਾਵ ਤੋਂ।
੨੮ ਮਨ ਨੂੰ ਮਨ ਤੋਂ ਹੀ ਸੋਝੀ ਹੋਣੀ ਹੈ, ਭਾਵ ਸਰੂਪ ਨੂੰ ਪਛਾਣ ਕੇ ਮਨ ਪਤੀਜ ਗਿਆ ਹੈ।
੨੯ ਹਿਰਦੇ ਵਿੱਚੋਂ।
੩੦ ਪ੍ਰਭੂ ਦੀ ਦਾ ਇਸ਼ਨਾਨ।
੩੧ ਬਹੁਤ ਖਿਲਾਰੇ, ਅਡੰਬਰ।
੩੨ ਜਦ ਵਾਹਿਗੁਰੂ ਅੰਦਰ ਦੀਆਂ ਜਾਨਣ ਵਾਲਾ ਹੈ।
੩੩ ਜੇ ਹੋਰ ਕਿਸੇ ਨੂੰ ਮੰਨਦਾ ਹੋਵਾਂ ਤਾਂ।
੩੪ ਮੰਗਾਂ।
੩੫ ਦੇਖੋ ਪੰਨਾ ੬੯।
੩੬ ਜੀਵਤ ਭਾਵ ਤੋਂ ਮਰਨ ਤੇ ਇਸ ਤਰ੍ਹਾਂ ਰਹਿਣ ਦਾ ਅਨੰਦ ਅੰਦਰ ਚੰਗਾ ਲੱਗਦਾ ਹੈ।
੩੭ ਹੰਕਾਰ ਦੂਰ ਕਰਕੇ ਦਸਮ ਦੁਆਰਾ ਮਿਲ ਪੈਂਦਾ ਹੈ।
੩੮ [ਦ੍ਵਿ–ਵਿਧ] ਦੋਹਾਂ ਪਾਸਿਆਂ ਦਾ ਖ਼ਿਆਲ, ਦੁਚਿੱਤੀ।
੩੯ ਹਿਰਦੇ ਰੂਪੀ ਕਮਲ ਖਿੜ ਕੇ।
੪੦ ਸਾਹਮਣੇ। ਪ੍ਰਤੱਖ ਮਿਲਦਾ ਹੈ।
੪੧ ਸੱਚ ਦੀ ਰਹਿਣੀ ਵਿੱਚ ਸੁੱਚੇ ਹੋਈਦਾ ਹੈ।
੪੨ ਗੁਰੂ ਦੀ ਪਉੜੀ ਤੇ ਚੜ੍ਹ ਕੇ ਉੱਚੇ ਤੋਂ ਉੱਚਾ ਹੁੰਦਾ ਹੈ।
੪੩ ਕੱਟੀ ਦਾ ਹੈ।
੪੪ ਗੋਦੀ ਵਿੱਚ।
੪੫ ਆਪਣਾ ਹਿਰਦਾ ਹੀ ਪਤੀ ਦਾ ਮਹਿਲ ਕਰਕੇ ਵਿਖਾ ਦਿਤਾ।

---

* ਬ੍ਰਹਮ ਦਾ ਵਿਚਾਰ ਕਰਨ ਨਾਲ ਹਿਰਦੇ ਰੂਪੀ ਕਮਲ, ਜੋ ਮੂਧਾ ਪਿਆ ਸੀ, ਸਿੱਧਾ ਹੋ ਗਿਆ ਅਤੇ ਉਸ ਵਿਚ ਸ਼ੁੱਧ ਅੰਤਹਕਰਨ ਦੇ ਰਾਹੀਂ ਨਾਮ ਦੀ ਅੰਮ੍ਰਿਤ ਧਾਰ ਚੋ ਕੇ ਪੈ ਰਹੀ ਹੈ। "ਊਂਧੈ ਭਾਂਡੈ ਕਛੁ ਨ ਸਮਾਵੈ ਸੀਧੈ ਅੰਮ੍ਰਿਤੁ ਪਰੈ ਨਿਹਾਰ" (ਗੂਜਰੀ ਮ: ੧)।

੪ ॥ ੯ ॥ ਗਉੜੀ ਮਹਲਾ ੧ ॥ [1]ਕਿਰਤੁ ਪਇਆ ਨਹ ਮੇਟੈ ਕੋਇ ॥ ਕਿਆ ਜਾਣਾ ਕਿਆ ਆਗੈ ਹੋਇ ॥ ਜੋ ਤਿਸੁ ਭਾਣਾ ਸੋਈ ਹੂਆ ॥ ਅਵਰੁ ਨ ਕਰਣੈ ਵਾਲਾ ਦੂਆ ॥ ੧ ॥ [2]ਨਾ ਜਾਣਾ ਕਰਮ ਕੇਵਡ ਤੇਰੀ ਦਾਤਿ ॥ ਕਰਮੁ ਧਰਮੁ ਤੇਰੇ ਨਾਮ ਕੀ ਜਾਤਿ ॥੧॥ ਰਹਾਉ ॥ ਤੂ ਏਵਡੁ ਦਾਤਾ ਦੇਵਣਹਾਰੁ ॥ ਤੋਟਿ ਨਾਹੀ ਤੁਧੁ ਭਗਤਿ ਭੰਡਾਰ ॥ [3]ਕੀਆ ਗਰਬੁ ਨ ਆਵੈ ਰਾਸਿ ॥ ਜੀਉ ਪਿੰਡੁ ਸਭੁ ਤੇਰੈ ਪਾਸਿ ॥ ੨ ॥ ਤੂ ਮਾਰਿ ਜੀਵਾਲਹਿ ਬਖਸਿ ਮਿਲਾਇ ॥ ਜਿਉ ਭਾਵੀ ਤਿਉ ਨਾਮੁ ਜਪਾਇ ॥ [4]ਤੂੰ ਦਾਨਾ ਬੀਨਾ ਸਾਚਾ ਸਿਰਿ ਮੇਰੈ ॥ ਗੁਰਮਤਿ ਦੇਇ ਭਰੋਸੈ ਤੇਰੈ ॥੩॥ ਤਨ ਮਹਿ ਮੈਲੁ ਨਾਹੀ [5]ਮਨੁ ਰਾਤਾ ॥ ਗੁਰ ਬਚਨੀ ਸਚੁ ਸਬਦਿ ਪਛਾਤਾ॥ ਤੇਰਾ ਤਾਣੁ ਨਾਮ ਕੀ ਵਡਿਆਈ॥ ਨਾਨਕ ਰਹਣਾ ਭਗਤਿ ਸਰਣਾਈ॥ ੪ ॥ ੧੦ ॥ ਗਉੜੀ ਮਹਲਾ ੧ ॥ [6]ਜਿਨਿ ਅਕਥੁ ਕਹਾਇਆ ਅਪਿਉ[7] ਪੀਆਇਆ ॥ [8]ਅਨ ਭੈ ਵਿਸਰੇ ਨਾਮਿ ਸਮਾਇਆ ॥ ੧ ॥ ਕਿਆ ਡਰੀਐ [9]ਡਰੁ ਡਰਹਿ ਸਮਾਨਾ ॥ ਪੂਰੇ ਗੁਰ ਕੈ ਸਬਦਿ ਪਛਾਨਾ ॥ ੧ ॥ ਰਹਾਉ ॥ ਜਿਸੁ ਨਰ ਰਾਮੁ ਰਿਦੈ ਹਰਿ ਰਾਸਿ॥ [10]ਸਹਜਿ ਸੁਭਾਇ [11]ਮਿਲੇ ਸਾਬਾਸਿ ॥ ੨ ॥ ਜਾਹਿ ਸਵਾਰੈ[12] ਸਾਝ[13] ਬਿਆਲ[14] ॥ ਇਤ ਉਤ ਮਨਮੁਖ ਬਾਧੇ ਕਾਲ ॥ ੩ ॥ [15]ਅਹਿਨਿਸਿ ਰਾਮੁ ਰਿਦੈ ਸੇ ਪੂਰੇ॥ ਨਾਨਕ ਰਾਮ ਮਿਲੇ ਭ੍ਰਮ ਦੂਰੇ ॥੪॥੧੧॥ ਗਉੜੀ ਮਹਲਾ ੧ ॥ ਜਨਮਿ ਮਰੈ ਤ੍ਰੈ ਗੁਣ ਹਿਤਕਾਰੁ[16]॥ ਚਾਰੇ ਬੇਦ [17]ਕਥਹਿ ਆਕਾਰੁ ॥ [18]ਤੀਨਿ ਅਵਸਥਾ ਕਹਹਿ ਵਖਿਆਨੁ॥ ਤੁਰੀਆਵਸਥਾ[19] ਸਤਿਗੁਰ ਤੇ ਹਰਿ ਜਾਨੁ ॥੧॥ ਰਾਮ ਭਗਤਿ ਗੁਰ ਸੇਵਾ ਤਰਣਾ ॥ ਬਾਹੁੜਿ[20] ਜਨਮੁ ਨ ਹੋਇ ਹੈ ਮਰਣਾ ॥੧॥ ਰਹਾਉ॥ *ਚਾਰਿ ਪਦਾਰਥ ਕਹੈ ਸਭੁ ਕੋਈ॥ †ਸਿੰਮ੍ਰਿਤਿ ਸਾਸਤ ਪੰਡਿਤ ਮੁਖਿ ਸੋਈ॥ ਬਿਨੁ ਗੁਰ ਅਰਥੁ ਬੀਚਾਰੁ ਨ ਪਾਇਆ ॥ ਮੁਕਤਿ ਪਦਾਰਥੁ ਭਗਤਿ ਹਰਿ ਪਾਇਆ ॥ ੨ ॥ ਜਾ ਕੈ ਹਿਰਦੈ ਵਸਿਆ ਹਰਿ ਸੋਈ॥ ਗੁਰਮੁਖਿ ਭਗਤਿ ਪਰਾਪਤਿ ਹੋਈ॥ ਹਰਿ ਕੀ ਭਗਤਿ ਮੁਕਤਿ ਆਨੰਦੁ॥ ਗੁਰਮਤਿ ਪਾਇ ਪਰਮਾਨੰਦੁ ॥੩॥ ਜਿਨਿ ਪਾਇਆ ਗੁਰਿ ਦੇਖਿ ਦਿਖਾਇਆ ॥ ਆਸਾ ਮਾਹਿ ਨਿਰਾਸੁ ਬੁਝਾਇਆ॥ ਦੀਨਾ ਨਾਥੁ ਸਰਬ ਸੁਖ ਦਾਤਾ॥ ਨਾਨਕ ਹਰਿ ਚਰਣੀ ਮਨੁ ਰਾਤਾ ॥੪॥੧੨॥ ਗਉੜੀ ਚੇਤੀ[21] ਮਹਲਾ ੧ ॥ [22]ਅੰਮ੍ਰਿਤ ਕਾਇਆ ਰਹੈ ਸੁਖਾਲੀ ਬਾਜੀ ਇਹੁ ਸੰਸਾਰੋ ॥ ਲਬੁ ਲੋਭੁ ਮੁਚੁ[23] ਕੂੜੁ ਕਮਾਵਹਿ ਬਹੁਤੁ ਉਠਾਵਹਿ ਭਾਰੋ ॥ ਤੂੰ ਕਾਇਆ ਮੈ ਰੁਲਦੀ ਦੇਖੀ ਜਿਉ ਧਰ[24] ਉਪਰਿ ਛਾਰੋ[25] ॥ ੧ ॥ ਸੁਣਿ ਸੁਣਿ ਸਿਖ[26] ਹਮਾਰੀ ॥ [27]ਸੁਕ੍ਰਿਤੁ ਕੀਤਾ ਰਹਸੀ ਮੇਰੇ ਜੀਅੜੇ ਬਹੁੜਿ ਨ ਆਵੈ

੧ ਕਰਮਾਂ ਦੇ ਮੁਤਾਬਿਕ ਜੋ ਲੇਖ ਪਿਆ ਹੈ।

੨ ਮੈਂ ਨਹੀਂ ਜਾਣਦਾ ਕਿ ਸਾਡੇ ਕਰਮ ਕੀ ਕੁਝ ਹਨ ਅਤੇ (ਉਨ੍ਹਾਂ ਦੇ ਮੁਕਾਬਲੇ ਤੇ) ਆਪ ਦੀ ਦਾਤ ਕਿਤਨੀ ਵੱਡੀ ਹੈ। ਮੇਰੇ ਭਾਣੇ ਤਾਂ ਕਰਮ ਧਰਮ ਸਭ ਤੇਰੇ ਨਾਮ ਦੀ ਜਾਤ ਵਿੱਚ ਹਨ; ਭਾਵ ਜਿਸ ਪਾਸ ਨਾਮ ਹੈ ਉਸ ਪਾਸ ਕਰਮ ਧਰਮ ਸਭ ਆ ਗਏ ਹਨ। 'ਕੇਵਡ' ਦੇਹਲੀ ਦੀਪਕ ਕਰਕੇ ਵਰਤਿਆ ਹੈ, ਅਰਥਾਤ ਦੋਹਾਂ ਪਾਸੇ ਲਗਦਾ ਹੈ, ਕਰਮ ਨਾਲ ਭੀ ਤੇ ਤੇਰੀ ਦਾਤਿ ਨਾਲ ਭੀ।

੩ ਹੰਕਾਰ ਕੀਤਾ ਹੋਇਆ ਠੀਕ ਨਹੀਂ ਪੈਂਦਾ। ਮਨ ਤੇ ਤਨ ਸਭ ਤੇਰੇ ਵੱਸ ਵਿੱਚ ਹਨ।

੪ ਤੂੰ ਜਾਨਣ ਵਾਲਾ ਤੇ ਦੇਖਣ ਵਾਲਾ ਮੇਰੇ ਸਿਰ ਤੇ ਹੈਂ।

੫ ਜਿਸ ਦਾ ਮਨ ਰੱਤਾ ਹੈ ਹਰੀ ਵਿੱਚ।

੬ ਜਿਸ ਗੁਰੂ ਨੇ ਨਾ ਬਿਆਨ ਹੋਣ ਵਾਲਾ ਹਰੀ ਬਿਆਨ ਕਰਾ ਦਿਤਾ।

੭ ਅੰਮ੍ਰਿਤ।

੮ ਹੋਰ ਡਰ।

੯ ਹੋਰ ਡਰ ਹਰੀ ਦੇ ਡਰ ਵਿੱਚ ਮੁਕ ਗਿਆ ਹੈ।

੧੦ ਸੁੱਤੇ ਸਿਧ ਹੀ, ਨਿਰਯਤਨ ਹੀ।

੧੧ ਸ਼ਾਬਾਸ਼ (ਸੋਭਾ) ਮਿਲਦੀ ਹੈ।

੧੨ ਸਵਾਲੈ, ਸਵਾਲਦਾ ਹੈ।

੧੩ ਸ਼ਾਮ।

੧੪ ਸਵੇਰੇ। ਜਿਨ੍ਹਾਂ ਨੂੰ ਹਰੀ ਸ਼ਾਮ-ਸਵੇਰੇ ਸਵਾਲ ਰੱਖਦਾ ਹੈ, ਓਹ ਮਨਮੁਖ ਇਥੇ ਉਥੇ (ਹਰ ਥਾਂ) ਕਾਲ ਦੇ ਬੱਧੇ ਹਨ।

੧੫ ਦੂਜੇ ਪਾਸੇ ਜਿਨ੍ਹਾਂ ਦੇ ਦਿਲ ਵਿੱਚ ਦਿਨ ਰਾਤ ਹਰੀ ਦਾ ਵਾਸਾ ਹੈ, ਓਹ ਪੂਰਣਤਾ ਨੂੰ ਪ੍ਰਾਪਤ ਹੋ ਗਏ ਹਨ।

੧੬ ਹਿਤਕਾਰੀ। ਜੋ ਤਿੰਨਾਂ ਗੁਣਾਂ ਨਾਲ ਪਿਆਰ ਕਰਨ ਵਾਲਾ ਹੈ, ਉਹ ਜੰਮਦਾ ਮਰਦਾ ਹੈ।

੧੭ ਦ੍ਰਿਸ਼ਟਮਾਨ ਨੂੰ ਹੀ ਬਿਆਨ ਕਰਦੇ ਹਨ।

੧੮ ਤਿੰਨਾਂ ਗੁਣਾਂ ਵਾਲੀ ਅਵਸਥਾ।

੧੯ ਸਹਿਜ ਅਵਸਥਾ, ਜਿਸ ਵਿੱਚ ਨਿਰੰਕਾਰ ਨਾਲ ਲਿਵ ਲਗਦੀ ਹੈ।

੨੦ ਮੁੜ ਕੇ, ਫਿਰ।

੨੧ ਗਉੜੀ ਚੇਤੀ, ਬੈਰਾਗਣ, ਮਾਝ, ਗੁਆਰੇਰੀ ਆਦਿ ਗਉੜੀ ਰਾਗ ਦੀਆਂ ਰਾਗਣੀਆਂ ਹਨ।

੨੨ ਆਪਣੇ ਆਪ ਨੂੰ ਅਮਰ ਜਾਨਣ ਵਾਲੀ, ਹੇ ਕਾਇਆਂ! ਤੂੰ ਬੇਫ਼ਿਕਰ ਰਹਿੰਦੀ ਹੈਂ; ਪਰ ਇੱਕ ਤੂੰ ਕੀ, ਸਾਰਾ ਸੰਸਾਰ ਹੀ ਇੱਕ ਖੇਡ ਹੈ।

੨੩ ਬਹੁਤਾ।

੨੪ ਧਰਤੀ।

੨੫ ਸੁਆਹ, ਮਿੱਟੀ।

੨੬ ਸਿੱਖਿਆ।

੨੭ ਚੰਗਾ ਕੰਮ ਕੀਤਾ ਹੀ ਕਾਇਮ ਰਹੇਗਾ, ਅਤੇ ਇਸ ਕੰਮ ਲਈ ਮੁੜ ਕੇ ਮੌਕਾ ਭੀ ਨਹੀਂ ਮਿਲਣਾ।

---

* ਧਰਮ, ਅਰਥ, ਕਾਮ, ਮੋਖ। ਦੇਖੋ ਪੰਨਾ ੧੦੮, ਨੋਟ ੬।

† ਦੇਖੋ ਪੰਨਾ ੧੧, ਫੁਟ ਨੋਟ * ਅਤੇ †।

ਵਾਰੀ॥੧॥ ਰਹਾਉ॥ ਹਉ ਤੁਧੁ ਆਖਾ ਮੇਰੀ ਕਾਇਆ[੧] ਤੂੰ ਸੁਣਿ ਸਿਖ[੨] ਹਮਾਰੀ॥
ਨਿੰਦਾ ਚਿੰਦਾ[੩] ਕਰਹਿ ਪਰਾਈ ਝੂਠੀ ਲਾਇਤਬਾਰੀ[੪]॥ ਵੇਲਿ[੫] ਪਰਾਈ ਜੋਹਹਿ[੬]
ਜੀਅੜੇ ਕਰਹਿ ਚੋਰੀ ਬੁਰਿਆਰੀ॥ ਹੰਸੁ[੭] ਚਲਿਆ ਤੂੰ ਪਿਛੈ ਰਹੀਏਹਿ ਛੁਟੜਿ
ਹੋਈਅਹਿ ਨਾਰੀ॥ ੨ ॥ ਤੂੰ ਕਾਇਆ ਰਹੀਅਹਿ ਸੁਪਨੰਤਰਿ[੮] ਤੁਧੁ ਕਿਆ ਕਰਮ
ਕਮਾਇਆ॥ ਕਰਿ ਚੋਰੀ ਮੈ ਜਾ ਕਿਛੁ ਲੀਆ ਤਾ ਮਨਿ ਭਲਾ ਭਾਇਆ॥ [੯]ਹਲਤਿ
ਨ ਸੋਭਾ ਪਲਤਿ ਨ ਢੋਈ ਅਹਿਲਾ[੧੦] ਜਨਮੁ ਗਵਾਇਆ ॥ ੩ ॥ [੧੧]ਹਉ ਖਰੀ
ਦੁਹੇਲੀ ਹੋਈ ਬਾਬਾ ਨਾਨਕ ਮੇਰੀ ਬਾਤ ਨ ਪੁਛੈ ਕੋਈ ॥ ੧ ॥ ਰਹਾਉ॥ [੧੨]ਤਾਜੀ
ਤੁਰਕੀ ਸੁਇਨਾ ਰੁਪਾ ਕਪੜ ਕੇਰੇ ਭਾਰਾ॥ ਕਿਸ ਹੀ ਨਾਲਿ ਨ ਚਲੇ ਨਾਨਕ [੧੩]ਝੜਿ
ਝੜਿ ਪਏ ਗਵਾਰਾ ॥ ਕੂਜਾ[੧੪] ਮੇਵਾ ਮੈ ਸਭ ਕਿਛੁ ਚਾਖਿਆ ਇਕੁ ਅੰਮ੍ਰਿਤੁ ਨਾਮੁ
ਤੁਮਾਰਾ ॥ ੪ ॥ [੧੫]ਦੇ ਦੇ ਨੀਵ ਦਿਵਾਲ ਉਸਾਰੀ ਭਸਮੰਦਰ ਕੀ ਢੇਰੀ ॥ [੧੬]ਸੰਚੇ
ਸੰਚਿ ਨ ਦੇਈ ਕਿਸ ਹੀ ਅੰਧੁ ਜਾਣੈ ਸਭ ਮੇਰੀ॥ ਸੋਇਨ ਲੰਕਾ ਸੋਇਨ ਮਾੜੀ ਸੰਪੈ[੧੭]
ਕਿਸੈ ਨ ਕੇਰੀ ॥ ੫ ॥ ਸੁਣਿ ਮੂਰਖ ਮੰਨ ਅਜਾਣਾ॥ ਹੋਗੁ ਤਿਸੈ ਕਾ ਭਾਣਾ ॥ ੧ ॥
ਰਹਾਉ॥ ਸਾਹੁ ਹਮਾਰਾ ਠਾਕੁਰੁ[੧੮] ਭਾਰਾ ਹਮ ਤਿਸ ਕੇ ਵਣਜਾਰੇ॥ [੧੯]ਜੀਉ ਪਿੰਡੁ
ਸਭ ਰਾਸਿ ਤਿਸੈ ਕੀ ਮਾਰਿ ਆਪੇ ਜੀਵਾਲੇ ॥ ੬ ॥ ੧ ॥ ੧੩ ॥ ਗਉੜੀ ਚੇਤੀ
ਮਹਲਾ ੧ ॥ [੨੦]ਅਵਰਿ ਪੰਚ ਹਮ ਏਕ ਜਨਾ ਕਿਉ ਰਾਖਉ ਘਰ ਬਾਰੁ[੨੧] ਮਨਾ ॥
ਮਾਰਹਿ ਲੂਟਹਿ ਨੀਤ ਨੀਤ ਕਿਸੁ ਆਗੈ ਕਰੀ ਪੁਕਾਰ ਜਨਾ ॥ ੧ ॥ ਸ੍ਰੀਰਾਮ ਨਾਮਾ
ਉਚਰੁ ਮਨਾ ॥ ਆਗੈ [੨੨]ਜਮ ਦਲੁ [੨੩]ਬਿਖਮੁ ਘਨਾ ॥ ੧ ॥ ਰਹਾਉ ॥ ਉਸਾਰਿ
ਮੜੋਲੀ[੨੪] ਰਾਖੈ ਦੁਆਰਾ[੨੫] ਭੀਤਰਿ ਬੈਠੀ ਸਾਧਨਾ[੨੬] ॥ [੨੭]ਅੰਮ੍ਰਿਤ ਕੇਲ ਕਰੇ
ਨਿਤ ਕਾਮਣਿ ਅਵਰਿ ਲੁਟੇਨਿ ਸੁ ਪੰਚ ਜਨਾ ॥ ੨ ॥ [੨੮]ਢਾਹਿ ਮੜੋਲੀ ਲੂਟਿਆ
ਦੇਹੁਰਾ ਸਾਧਨ ਪਕੜੀ [੨੯]ਏਕ ਜਨਾ॥ ਜਮ ਡੰਡਾ ਗਲਿ ਸੰਗਲੁ ਪੜਿਆ ਭਾਗਿ
ਗਏ ਸੇ ਪੰਚ ਜਨਾ॥੩॥ ਕਾਮਣਿ ਲੋੜੈ ਸੁਇਨਾ ਰੁਪਾ ਮਿਤ੍ਰ [੩੦]ਲੁੜੇਨਿ ਸੁ ਖਾਧਾਤਾ॥
ਨਾਨਕ ਪਾਪ ਕਰੇ ਤਿਨ ਕਾਰਣਿ ਜਾਸੀ ਜਮਪੁਰਿ ਬਾਧਾਤਾ[੩੧] ॥ ੪ ॥ ੨ ॥ ੧੪ ॥
ਗਉੜੀ ਚੇਤੀ ਮਹਲਾ ੧* ॥ ਮੁੰਦ੍ਰਾ[੩੨] ਤੇ ਘਟ ਭੀਤਰਿ ਮੁੰਦ੍ਰਾ ਕਾਂਇਆ ਕੀਜੈ
ਖਿੰਥਾਤਾ[੩੩] ॥ ਪੰਚ ਚੇਲੇ[੩੪] ਵਸਿ ਕੀਜਹਿ ਰਾਵਲ[੩੫] ਇਹੁ ਮਨੁ ਕੀਜੈ ਡੰਡਾਤਾ[੩੬]॥
੧ ॥ [੩੭]ਜੋਗ ਜੁਗਤਿ ਇਵ ਪਾਵਸਿਤਾ ॥ ਏਕੁ ਸਬਦੁ ਦੂਜਾ ਹੋਰੁ ਨਾਸਤਿ[੩੮]
[੩੯]ਕੰਦ ਮੂਲਿ ਮਨੁ ਲਾਵਸਿਤਾ ॥੧॥ ਰਹਾਉ ॥ [੪੦]ਮੂੰਡਿ ਮੁੰਡਾਇਐ ਜੇ ਗੁਰੁ ਪਾਈਐ
ਹਮ ਗੁਰੁ ਕੀਨੀ ਗੰਗਾਤਾ[੪੧] ॥ [੪੨]ਤ੍ਰਿਭਵਣ ਤਾਰਣਹਾਰੁ ਸੁਆਮੀ ਏਕੁ ਨ ਚੇਤਸਿ
ਅੰਧਾਤਾ ॥ ੨ ॥ ਕਰਿ ਪਟੰਬੁ[੪੩] ਗਲੀ ਮਨੁ ਲਾਵਸਿ ਸੰਸਾ ਮੂਲਿ ਨ ਜਾਵਸਿਤਾ ॥

੧ ਸਰੀਰ ।
੨ ਸਿੱਖਿਆ ।
੩ ਚਿੰਤਨ, ਖਿਆਲ । ਪਰਾਈ ਨਿੰਦਾ ਦਾ ਚਿੰਤਨ।
੪ ਇਤਬਾਰ ਦਾ ਅਭਾਵ ; ਉਹ ਗਲ ਜਿਸ ਨਾਲ ਇਤਬਾਰ ਜਾਂਦਾ ਰਹੇ ; ਚੁਗਲੀ ।
੫ ਇਸਤਰੀ ਰੂਪ ਵੇਲ ਜੋ ਸੰਤਾਨ ਰੂਪ ਫਲ ਦਿੰਦੀ ਹੈ ।
੬ ਤੱਕਦਾ ਹੈਂ ।
੭ ਜੀਵ, ਰੂਹ ।
੮ ਸੁਪਨੇ ਵਿਚ, ਭਾਵ ਬੇਪਰਵਾਹ ।
੯ ਇਸ ਲੋਕ ਵਿੱਚ ਕੋਈ ਚੰਗੀ ਸੁਹਰਤ ਨਾ ਮਿਲੀ ਅਤੇ ਪਰਲੋਕ ਵਿੱਚ ਭੀ ਕੋਈ ਓਟ ਨਹੀਂ ਮਿਲਣੀ ।
੧੦ ਨਿਸਫਲ ।
੧੧ ਮੈਂ ਬਹੁਤ ਦੁਖੀ ਹੋਈ, ਹੇ ਬਾਬਾ !
੧੨ ਅਰਬੀ ਤੇ ਤੁਰਕੀ ਘੋੜੇ ।
੧੩ ਹੇ ਗਵਾਰ! ਇਹ ਸਭ ਪਿਛੇ ਰਹਿ ਜਾਂਦੇ ਹਨ ।
੧੪ ਮਿਸਤ੍ਰੀ ।
੧੫ ਨੀਹਾਂ ਰਖ ਰਖ ਕੇ ਕੰਧ ਉਸਾਰੀ, ਪਰ ਉਹ ਸੁਆਹ ਦੇ ਬਣੇ ਮੰਦਰ ਦੀ ਢੇਰੀ ਵਾਕਰ ਹੋ ਗਈ।
੧੬ ਕਠੀ ਕਰਦਾ ਹੈ ਤੇ ਕਠੀ ਕਰਕੇ ਕਿਸੇ ਨੂੰ ਦੇਂਦਾ ਨਹੀਂ।
੧੭ ਮਾਇਆ। ਜਦ ਸੋਨੇ ਦੀ ਲੰਕਾ ਤੇ ਸੋਨੇ ਦੇ ਮਹਿਲ ਰਾਵਣ ਦੇ ਨਾ ਰਹੇ, ਤਾਂ ਸਮਝ ਲਵੋ ਕਿ ਮਾਇਆ ਕਿਸੇ ਦੀ ਨਹੀਂ ।
੧੮ ਮਾਲਕ ।
੧੯ ਜੀਵ ਤੇ ਸਰੀਰ ਸਭ ਉਸੇ ਸ਼ਾਹ ਦੀ ਦਿੱਤੀ ਪੂੰਜੀ ਹੈ।
੨੦ (ਮੇਰੇ ਮੁਕਾਬਲੇ ਤੇ) ਹੋਰ ਜਣੇ ਕਾਮਾਦਿਕ ਪੰਜ ਹਨ ਤੇ ਮੈ ਇਕੱਲਾ ਹਾਂ ।
੨੧ ਘਰ ਦੀ ਸਾਰੀ ਸਾਮਿਗਰੀ ।
੨੨ ਜਮਾਂ ਦਾ ਦਲ ।
੨੩ ਘਣਾ ਕਠਨ, ਬਹੁਤ ਡਾਢਾ ।
੨੪ ਮੱਠ, ਭਾਵ ਸਰੀਰ ।
੨੫ ਵਿੱਚ ਉਸ ਦੇ ਦਸ ਦਰਵਾਜ਼ੇ (ਨਕ ਮੂੰਹ ਆਦਿ ਬਣਾਏ ਹਨ) ।
੨੬ ਇਸਤਰੀ ਜੀਵ ਰੂਪ।
੨੭ ਇਹ ਇਸਤਰੀ ਆਪਣੇ ਆਪ ਨੂੰ ਅਮਰ ਜਾਣ ਕੇ ਨਿਤ ਖੇਡਾਂ ਤਮਾਸ਼ੇ ਕਰਦੀ ਰਹਿੰਦੀ ਹੈ, ਅਤੇ ਹੋਰ ਪੰਜ ਜਣੇ (ਕਾਮ ਕ੍ਰੋਧ ਆਦਿ) ਇਸ ਨੂੰ ਲੁਟਦੇ ਰਹਿੰਦੇ ਹਨ।
੨੮ ਮੌਤ ਨੇ ਆ ਕੇ ਸਰੀਰ ਰੂਪੀ ਮੱਠ ਢਾਹ ਕੇ ਅੰਦਰ ਦਾ ਦੇਹੁਰਾ ਲੁਟ ਲਿਆ । ਵਿੱਚੋਂ ਜੀਵ ਰੂਪੀ ਇਸਤਰੀ ਇਕਲੀ ਹੀ ਪਕੜੀ ਗਈ ।
੨੯ ਇਕਲੀ ਹੀ ।
੩੦ ਖਾਧਾ ਲੋੜਦੇ ਹਨ ।
੩੧ ਬੰਨ੍ਹਿਆ ਹੋਇਆ ।
੩੨ ਕੰਨਾਂ ਦੀਆਂ ਮੁੰਦਰਾਂ । ਅਸਲ ਮੁੰਦਰਾਂ ਇਹ ਹਨ ਕਿ ਹਿਰਦੇ ਵਿਚ ਮੁੰਦਰਾਂ ਹੋਣ ; ਭਾਵ ਗੰਦੀਆਂ ਵਾਸ਼ਨਾਂ ਨੂੰ ਵਿੰਨ੍ਹਿਆ ਜਾਵੇ ।
੩੩ ਖਫਣੀ । ਸਰੀਰ ਨੂੰ ਖਫਣੀ ਕਰ ; ਭਾਵ ਨਾਸਵੰਤ ਸਮਝ ।
੩੪ ਭਾਵ ਗਿਆਨ ਇੰਦਰੇ ।
੩੫ ਹੇ ਜੋਗੀ !
੩੬ ਡੰਡਾ ਜੋਗੀਆਂ ਪਾਸ ਬਲ ਦਾ ਨਿਸ਼ਾਨ ਹੈ। ਦ੍ਰਿੜ੍ਹਤਾ ਤੇ ਵਿਸ਼ਵਾਸ਼ ਵਾਲੇ ਮਨ ਨੂੰ ਡੰਡਾ ਬਣਾ।
੩੭ ਜੋਗ ਕਮਾਉਣ ਦਾ ਤਰੀਕਾ ਇਉਂ ਲਭੇਂਗਾ ।
੩੮ ਨਹੀਂ ਹੈ ।
੩੯ ਫਲ ਫੁਲ। ਇਕ ਬ੍ਰਹਮ ਹੈ ਹੋਰ ਕੁਝ ਨਹੀਂ । ਉਸ ਵਿਚ ਮਨ ਲਾਵਣਾ ਹੀ ਕੰਦ ਮੂਲ ਨਾਲ ਮਨ ਪਰਚਾਵਣਾ ਹੋਵੇ ।
੪੦ (ਗੰਗਾ ਦੇ ਕੰਢੇ) ਸਿਰ ਮੁਨਾਇਆਂ ਜੇ ਗੁਰੂ ਮਿਲਦਾ ਹੈ, ਤਾਂ ਅਸਾਂ ਤਾਂ ਪਤਿਤ-ਪਾਵਨ ਗੁਰੂ ਨੂੰ ਹੀ ਗੰਗਾ ਬਣਾਇਆ ਹੈ ।
੪੧ ਗੰਗਾ ਦੇ ਕਿਨਾਰੇ ਲੋਕ ਬਹੁਤ ਸਿਰ ਮੁਨਾਂਦੇ ਹਨ।
੪੨ ਤਿੰਨਾਂ ਭਵਨਾਂ (ਸਾਰੇ ਸੰਸਾਰ) ਦੇ ਤਾਰਨ ਵਾਲੇ ਇਕ ਮਾਲਕ ਨੂੰ ਅੰਧਾ ਯਾਦ ਨਹੀਂ ਕਰਦਾ ।
੪੩ ਪਖੰਡ ।

---

* ਇੱਕ ਜੋਗੀ ਨੂੰ ਉਪਦੇਸ਼ ਹੈ । ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਉੱਤਰੀ ਹਿੰਦ ਵਿੱਚ ਜੋਗੀਆਂ ਦਾ ਬਹੁਤਾ ਜ਼ੋਰ ਸੀ, ਇਸ ਲਈ ਉਨ੍ਹਾਂ ਪ੍ਰਤੀ ਕਈ ਸ਼ਬਦ ਉਚਾਰਨ ਹੋਏ ।

ਇਥੇ ਜੋਗੀਆਂ ਦੀਆਂ ਵਿਸ਼ੇਸ਼ ਗਲਾਂ (ਮੁੰਦਰਾਂ, ਖਿੰਥਾ, ਚੇਲੇ ਮੁੱਨਣਾ,ਡੰਡਾ,ਜੁਗਤ, ਕੰਦ ਮੂਲ ਖਾਣਾ, ਮੂੰਡ ਮੁੱਨਾਉਣਾ, ਟੋਲੀਆਂ ਬੰਨ੍ਹ ਕੇ ਗੰਗਾ ਜਾਣਾ) ਦੇ ਮੁਕਾਬਲੇ ਗੁਰਮਤਿ ਦੀਆਂ ਗੱਲਾਂ ਦੱਸੀਆਂ ਹਨ । ਇਸ ਸ਼ਬਦ ਨਾਲ ਜਪੁਜੀ ਦੀ ੨੮ ਵੀਂ ਪਉੜੀ ਮਿਲਾ ਕੇ ਵਿਚਾਰੋ ।

ਏਕਸੁ ਚਰਣੀ ਜੇ ਚਿਤੁ ਲਾਵਹਿ ਲਬਿ ਲੋਭਿ ਕੀ[੧] ਧਾਵਸਿਤਾ ॥ ੩ ॥ [੨]ਜਪਸਿ ਨਿਰੰਜਨੁ ਰਚਸਿ ਮਨਾ ॥ ਕਾਹੇ ਬੋਲਹਿ ਜੋਗੀ ਕਪਟੁ ਘਨਾ[੩] ॥ ੧ ॥ ਰਹਾਉ ॥ ਕਾਇਆ ਕਮਲੀ ਹੰਸੁ ਇਆਣਾ ਮੇਰੀ ਮੇਰੀ ਕਰਤ ਬਿਹਾਣੀਤਾ[੪] ॥ ਪ੍ਰਣਵਤਿ[੫] ਨਾਨਕੁ [੬]ਨਾਗੀ ਦਾਝੈ ਫਿਰਿ ਪਾਛੈ ਪਛੁਤਾਣੀਤਾ ॥ ੪ ॥ ੩ ॥ ੧੫ ॥ ਗਉੜੀ ਚੇਤੀ ਮਹਲਾ ੧ ॥ ਅਉਖਧ[੭] ਮੰਤ੍ਰ ਮੂਲੁ[੮] ਮਨ ਏਕੈ ਜੇਕਰਿ ਦ੍ਰਿੜੁ ਚਿਤੁ ਕੀਜੈ ਰੇ ॥ ਜਨਮ ਜਨਮ ਕੇ ਪਾਪ ਕਰਮ ਕੇ ਕਾਟਨਹਾਰਾ ਲੀਜੈ[੯] ਰੇ ॥ ੧ ॥ [੧੦]ਮਨ ਏਕੋ ਸਾਹਿਬੁ ਭਾਈ ਰੇ ॥ *ਤੇਰੇ ਤੀਨਿ ਗੁਣਾ ਸੰਸਾਰਿ ਸਮਾਵਹਿ ਅਲਖੁ ਨ ਲਖਣਾ ਜਾਈ ਰੇ ॥ ੧ ॥ ਰਹਾਉ ॥ ਸਕਰ ਖੰਡੁ ਮਾਇਆ ਤਨਿ ਮੀਠੀ ਹਮ ਤਉ ਪੰਡ ਉਚਾਈ[੧੧] ਰੇ ॥ ਰਾਤਿ[੧੨] ਅਨੇਰੀ ਸੂਝਸਿ ਨਾਹੀ ਲਜੁ[੧੩] ਟੂਕਸਿ ਮੂਸਾ[੧੪] ਭਾਈ ਰੇ ॥ ੨ ॥ ਮਨਮੁਖਿ[੧੫] ਕਰਹਿ ਤੇਤਾ ਦੁਖੁ ਲਾਗੈ ਗੁਰਮੁਖਿ[੧੬] ਮਿਲੈ ਵਡਾਈ ਰੇ ॥ ਜੋ ਤਿਨਿ ਕੀਆ ਸੋਈ ਹੋਆ ਕਿਰਤੁ[੧੭] ਨ ਮੇਟਿਆ ਜਾਈ ਰੇ ॥ ੩ ॥ [੧੮]ਸੁਭਰ ਭਰੇ ਨ ਹੋਵਹਿ ਊਣੇ ਜੋ ਰਾਤੇ ਰੰਗੁ ਲਾਈ ਰੇ ॥ ਤਿਨ ਕੀ ਪੰਕ[੧੯] ਹੋਵੈ ਜੇ ਨਾਨਕੁ ਤਉ ਮੂੜਾ ਕਿਛੁ ਪਾਈ ਰੇ ॥ ੪ ॥ ੪ ॥ ੧੬ ॥ ਗਉੜੀ ਚੇਤੀ ਮਹਲਾ ੧ ॥ [੨੦]ਕਤ ਕੀ ਮਾਈ ਬਾਪੁ ਕਤ ਕੇਰਾ ਕਿਦੂ ਥਾਵਹੁ ਹਮ ਆਏ ॥ [੨੧]ਅਗਨਿ ਬਿੰਬ ਜਲ ਭੀਤਰਿ ਨਿਪਜੇ ਕਾਹੇ ਕੰਮਿ ਉਪਾਏ ॥ ੧ ॥ ਮੇਰੇ ਸਾਹਿਬਾ ਕਉਣੁ ਜਾਣੈ ਗੁਣ ਤੇਰੇ ॥ ਕਹੇ ਨ ਜਾਨੀ ਅਉਗਣ ਮੇਰੇ ॥ ੧ ॥ ਰਹਾਉ ॥ ਕੇਤੇ ਰੁਖ ਬਿਰਖ ਹਮ ਚੀਨੇ[੨੨] ਕੇਤੇ ਪਸੂ ਉਪਾਏ ॥ ਕੇਤੇ [੨੩]ਨਾਗ ਕੁਲੀ ਮਹਿ ਆਏ ਕੇਤੇ [੨੪]ਪੰਖ ਉਡਾਏ ॥ ੨ ॥ ਹਟ ਪਟਣ[੨੫] ਬਿਜ[੨੬] ਮੰਦਰ ਭੰਨੈ ਕਰਿ ਚੋਰੀ ਘਰਿ ਆਵੈ ॥ ਅਗਹੁ ਦੇਖੈ ਪਿਛਹੁ ਦੇਖੈ ਤੁਝ ਤੇ ਕਹਾ ਛਪਾਵੈ ॥ ੩ ॥ ਤਟ[੨੭] ਤੀਰਥ ਹਮ [੨੮]ਨਵ ਖੰਡ ਦੇਖੇ ਹਟ ਪਟਣ ਬਾਜਾਰਾ ॥ ਲੈ ਕੈ ਤਕੜੀ ਤੋਲਣਿ ਲਾਗਾ ਘਟ ਹੀ ਮਹਿ ਵਣਜਾਰਾ[੨੯] ॥ ੪ ॥ ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥ ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ ॥ ੫ ॥ ਜੀਅੜਾ ਅਗਨਿ ਬਰਾਬਰਿ ਤਪੈ ਭੀਤਰਿ[੩੦] ਵਗੈ ਕਾਤੀ[੩੧] ॥ ਪ੍ਰਣਵਤਿ[੫] ਨਾਨਕੁ ਹੁਕਮੁ ਪਛਾਣੈ ਸੁਖੁ ਹੋਵੈ ਦਿਨੁ ਰਾਤੀ ॥ ੬ ॥ ੫ ॥ ੧੭ ॥ ਗਉੜੀ ਬੈਰਾਗਣਿ ਮਹਲਾ ੧ ॥ ਰੈਣਿ[੩੨] ਗਵਾਈ ਸੋਇ ਕੈ ਦਿਵਸੁ[੩੩] ਗਵਾਇਆ ਖਾਇ ॥ ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ ॥ ੧ ॥ ਨਾਮੁ ਨ ਜਾਨਿਆ ਰਾਮ ਕਾ ॥ ਮੂੜੇ ਫਿਰਿ ਪਾਛੈ ਪਛੁਤਾਹਿ ਰੇ ॥ ੧ ॥ ਰਹਾਉ ॥ [੩੪]ਅਨਤਾ ਧਨੁ ਧਰਣੀ ਧਰੇ ਅਨਤ ਨ ਚਾਹਿਆ ਜਾਇ ॥ ਅਨਤ ਕਉ ਚਾਹਨ ਜੋ ਗਏ ਸੇ ਆਏ ਅਨਤ ਗਵਾਇ ॥ ੨ ॥

੧ ਕਾਸ ਨੂੰ ? ਕਿਸ ਲਈ ਲਬ ਲੋਭ ਵਿੱਚ ਦੌੜਦਾ ਹੈਂ ?

੨ ਉਸ ਮਾਇਆ ਤੋਂ ਰਹਿਤ ਹਰੀ ਨੂੰ ਮਨ ਲਾ ਕੇ ਜਪ।

੩ ਬਹੁਤਾ।

੪ ਗੁਜ਼ਰ ਜਾਂਦੀ ਹੈ। ਦੇਹੀ ਝੱਲੀ ਹੈ ਅਤੇ ਜੀਵ ਬਾਲ-ਬੁਧ ਇਆਣਾ ਹੈ, ਹਉਮੈਂ ਵਿਚ ਹੀ ਸਾਰੀ ਉਮਰ ਲੰਘ ਜਾਂਦੀ ਹੈ।

੫ ਬੇਨਤੀ ਕਰਦਾ ਹੈ।

੬ ਦੇਹੀ ਨੰਗੀ ਹੀ ਸੜਦੀ ਹੈ।

੭ ਦਵਾਈ।

੮ ਜੜ੍ਹੀ ਬੂਟੀ। ਹੇ ਮਨ ! ਦਵਾਈ ਆਦਿਕ ਉਹ ਹਰੀ ਹੀ ਹੈ।

੯ ਸਮਝ ਲਉ।

੧੦ ਹੇ ਮਨ ! ਮੈਨੂੰ ਤਾਂ ਇੱਕੋ ਮਾਲਕ ਭਾਇਆ ਹੈ।

੧੧ ਚੁਕੀ ਹੋਈ ਹੈ।

੧੨ ਅਵਿੱਦਿਆ ਰੂਪ ਰਾਤ।

੧੩ ਸੁਆਸਾਂ ਰੂਪ ਲੱਜ।

੧੪ ਕਾਲ ਰੂਪ ਚੂਹਾ। ਦੇਖੋ ਪੰਨਾ ੪੧ ਦਾ ਫੁਟਨੋਟ।

੧੫ ਆਪ-ਹੁਦਰੇ ਹੋ ਕੇ।

੧੬ ਗੁਰੂ ਦੁਆਰਾ ਹੋ ਕੇ।

੧੭ ਕਰਮਾਂ ਅਨੁਸਾਰ ਧੁਰੋਂ ਪਿਆ ਹੁਕਮ।

੧੮ ਲਬਾ ਲਬ, ਨਕਾ ਨਕ ਭਰੇ ਹੋਣਗੇ, ਖਾਲੀ ਨਹੀਂ ਹੋਣਗੇ, ਜੋ ਪ੍ਰੇਮ ਨਾਲ ਹਰੀ ਵਿਚ ਲੱਗੇ ਹਨ।

੧੯ ਚਰਨ ਧੂੜ।

੨੦ ਕਦੋਂ ਦੀ ?

੨੧ ਮਾਤਾ ਦੇ ਪੇਟ ਦੀ ਅਗਨੀ ਤੇ ਪਿਤਾ ਦੇ ਵੀਰਯ ਰੂਪ ਜਲ ਦੇ (ਬਿੰਬ) ਬੁਲਬਲੇ ਤੋਂ ਪੈਦਾ ਹੋਏ ਹਾਂ।

੨੨ ਸਮਝੋ, ਵੇਖੋ ; ਭਾਵ ਇਹ ਸਾਰੇ ਜਨਮ ਅਸਾਂ ਧਾਰੇ।

੨੩ ਸੱਪਾਂ ਦੀ ਕੁਲ ਵਿੱਚ।

੨੪ ਭਾਵ ਪੰਛੀ ਬਣੇ।

੨੫ ਸ਼ਹਿਰ।

੨੬ ਧੱਕੇ।

੨੭ ਦਰਿਆਵਾਂ ਦੇ ਕੰਢੇ ਜਿਥੇ ਯਾਤਰੂ ਲੋਕ ਜਾਂਦੇ ਹਨ।

੨੮ ਨੌਂ ਖੰਡ ਪ੍ਰਿਥਵੀ, ਸਾਰਾ ਸੰਸਾਰ।

੨੯ ਸੌਦਾਗਰ। ਕਈ ਜਨਮਾਂ ਵਿੱਚ ਧੱਕੇ ਖਾਂਦਾ ਆਇਆ ਇਹ ਸੌਦਾਗਰ, ਉਸ ਦੀ ਬੇਅੰਤਤਾ ਦਾ ਅੰਦਾਜ਼ਾ ਲਾਣਾ ਚਾਹੁੰਦਾ ਹੈ।

੩੦ ਅੰਦਰ।

੩੧ ਛੁਰੀ। ਦਿਲ ਵਿੱਚ ਛੁਰੀ ਫਿਰਦੀ ਹੈ।

੩੨ ਰਾਤ।

੩੩ ਦਿਨ।

੩੪ ਅਨਿੱਤ, ਬਿਨਸਨਹਾਰ ਧਨ ਧਰਤੀ ਵਿਚ ਦੱਬਦਾ ਹੈ, ਪਰ ਉਸ ਬੇਅੰਤ ਹਰੀ ਦੀ ਇੱਛਾ ਨਹੀਂ ਹੁੰਦੀ। ਜੋ ਮਾਇਆ ਦੀ ਇੱਛਾ ਧਾਰ ਕੇ ਗਏ ਹਨ, ਓਹ ਉਸ ਹਰੀ ਨੂੰ ਗਵਾ ਕੇ ਆਏ ਹਨ।

---

* ਜਿਨ੍ਹਾਂ ਤਿੰਨਾਂ ਗੁਣਾਂ ਨੂੰ ਤੂੰ ਮੰਨੀ ਬੈਠਾ ਹੈਂ, ਓਹ ਤਾਂ ਤੈਨੂੰ ਮਾਦੀ ਸੰਸਾਰ ਤਕ ਹੀ ਮਹਦੂਦ ਰਖਣਗੇ, ਇੰਦਰਿਆਂ ਨਾਲ ਨਾ ਲਖਿਆ ਜਾਣ ਵਾਲਾ ਹਰੀ ਤਾਂ ਨਹੀਂ ਸਮਝ ਸਕੇਂਗਾ।

ਆਪਣ ਲੀਆ ਜੇ ਮਿਲੈ ਤਾ ਸਭੁ ਕੋ ਭਾਗਠੁ[1] ਹੋਇ ॥ *ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ ॥ ੩ ॥ ਨਾਨਕ ਕਰਣਾ ਜਿਨਿ ਕੀਆ ਸੋਈ ਸਾਰ ਕਰੇਇ ॥ ਹੁਕਮੁ ਨ ਜਾਪੀ ਖਸਮ ਕਾ ਕਿਸੈ ਵਡਾਈ ਦੇਇ ॥ ੪ ॥ ੧ ॥ ੧੮ ॥ ਗਉੜੀ ਬੈਰਾਗਣਿ ਮਹਲਾ ੧ ॥ ਹਰਣੀ ਹੋਵਾ ਬਨਿ ਬਸਾ [2]ਕੰਦ ਮੂਲ ਚੁਣਿ ਖਾਉ ॥ [3]ਗੁਰਪਰਸਾਦੀ ਮੇਰਾ ਸਹੁ ਮਿਲੈ ਵਾਰਿ ਵਾਰਿ ਹਉ ਜਾਉ ਜੀਉ ॥ ੧ ॥ ਮੈ ਬਨਜਾਰਨਿ ਰਾਮ ਕੀ ॥ ਤੇਰਾ ਨਾਮੁ ਵਖਰੁ[4] ਵਾਪਾਰੁ ਜੀ ॥ ੧ ॥ ਰਹਾਉ ॥ ਕੋਕਿਲ[5] ਹੋਵਾ ਅੰਬਿ ਬਸਾ [6]ਸਹਜਿ ਸਬਦ ਬੀਚਾਰੁ ॥ [7]ਸਹਜਿ ਸੁਭਾਇ ਮੇਰਾ ਸਹੁ ਮਿਲੈ [8]ਦਰਸਨਿ ਰੂਪਿ ਅਪਾਰੁ ॥੨॥ ਮਛੁਲੀ ਹੋਵਾ ਜਲਿ ਬਸਾ [9]ਜੀਅ ਜੰਤ ਸਭਿ ਸਾਰਿ ॥ ਉਰਵਾਰਿ ਪਾਰਿ ਮੇਰਾ ਸਹੁ ਵਸੈ ਹਉ ਮਿਲਉਗੀ ਬਾਹ ਪਸਾਰਿ ॥ ੩ ॥ ਨਾਗਨਿ ਹੋਵਾ ਧਰ[10] ਵਸਾ ਸਬਦੁ ਵਸੈ ਭਉ ਜਾਇ ॥ ਨਾਨਕ ਸਦਾ ਸੋਹਾਗਣੀ ਜਿਨ ਜੋਤੀ ਜੋਤਿ ਸਮਾਇ ॥ ੪ ॥ ੨ ॥ ੧੯ ॥

ਗਉੜੀ ਪੂਰਬੀ ਦੀਪਕੀ ਮਹਲਾ ੧

ੴ ਸਤਿਗੁਰ ਪ੍ਰਸਾਦਿ ॥ [11] ॥ ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ ॥ ਤਿਤੁ ਘਰਿ ਗਾਵਹੁ ਸੋਹਿਲਾ ਸਿਵਰਹੁ ਸਿਰਜਣਹਾਰੋ ॥ ੧ ॥ ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ॥ ਹਉ ਵਾਰੀ ਜਾਉ ਜਿਤੁ ਸੋਹਿਲੈ ਸਦਾ ਸੁਖੁ ਹੋਇ ॥ ੧ ॥ ਰਹਾਉ ॥ ਨਿਤ ਨਿਤ ਜੀਅੜੇ ਸਮਾਲੀਅਨਿ ਦੇਖੈਗਾ ਦੇਵਣਹਾਰੁ ॥ ਤੇਰੇ ਦਾਨੈ ਕੀਮਤਿ ਨਾ ਪਵੈ ਤਿਸੁ ਦਾਤੇ ਕਵਣੁ ਸੁਮਾਰੁ ॥ ੨ ॥ ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ ॥ ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥ ੩ ॥ ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ ॥ ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ ॥ ੪ ॥ ੧ ॥ ੨੦ ॥

ਰਾਗੁ ਗਉੜੀ ਮਹਲਾ ੩ ਚਉਪਦੇ

ੴ ਸਤਿਗੁਰ ਪ੍ਰਸਾਦਿ ॥ ਗਉੜੀ ਗੁਆਰੇਰੀ ॥ ਗੁਰਿ ਮਿਲਿਐ ਹਰਿ ਮੇਲਾ ਹੋਈ ॥ ਆਪੇ ਮੇਲਿ ਮਿਲਾਵੈ ਸੋਈ ॥ ਮੇਰਾ ਪ੍ਰਭੁ ਸਭ ਬਿਧਿ[12] ਆਪੇ ਜਾਣੈ ॥ ਹੁਕਮੇ ਮੇਲੇ ਸਬਦਿ ਪਛਾਣੈ ॥ ੧ ॥ [13]ਸਤਿਗੁਰ ਕੈ ਭਇ ਭ੍ਰਮੁ ਭਉ ਜਾਇ ॥ ਭੈ ਰਾਚੈ ਸਚ ਰੰਗਿ ਸਮਾਇ ॥ ੧ ॥ ਰਹਾਉ ॥ ਗੁਰਿ ਮਿਲਿਐ ਹਰਿ ਮਨਿ ਵਸੈ ਸੁਭਾਇ[14] ॥ ਮੇਰਾ ਪ੍ਰਭੁ

੧ ਭਾਗਾਂ ਵਾਲਾ, ਸ਼ਾਹੂਕਾਰ। ਆਪਣੇ ਲਿਆਂ ਜੇ ਮਿਲ ਜਾਂਦਾ ਹੋਵੇ ਤਾਂ ਸਾਰੇ ਲੋਕ ਧਨੀ ਹੋ ਜਾਣ।
੨ ਫੱਲ ਤੇ ਜੜ੍ਹਾਂ, ਭਾਵ ਫੱਲ ਫੁੱਲ।
੩ ਗੁਰੂ ਦੀ ਕਿਰਪਾ ਦੁਆਰਾ।
੪ ਸੌਦਾ।
੫ ਕੋਇਲ (ਜੋ ਮਿੱਠੇ ਸ਼ਬਦ ਗਾਉਂਦੀ ਹੈ)।
੬ ਗਿਆਨ ਦੁਆਰਾ ਸ਼ਬਦ ਦਾ ਵਿਚਾਰ ਕਰਾਂ।
੭ ਸੁਭਾਵਕ ਹੀ।
੮ ਜੋ ਹਰੀ ਦਰਸ਼ਨ ਤੇ ਰੂਪ ਕਰਕੇ ਅਪਾਰ ਹੈ।
੯ ਜੋ ਜੀਆ ਜੰਤ ਦੀ ਸਾਰ ਲੈਣ ਵਾਲਾ ਹੈ, ਉਸ ਹਰੀ ਨੂੰ ਯਾਦ ਕਰਾਂ। (ਜਲ ਜ਼ਿੰਦਗੀ ਹੈ ਮਛਲੀ ਆਦਿ ਜੀਵਾਂ ਦੀ, ਤਿਵੇਂ ਉਸ ਜ਼ਿੰਦਗੀ-ਦਾਤੇ ਨੂੰ ਯਾਦ ਕਰਾਂ)।
੧੦ ਧਰਤੀ। ਜਿਵੇਂ ਸੱਪਣੀ ਬੀਨ ਤੇ ਮਸਤ ਹੁੰਦੀ ਹੈ ਤੇ ਉਸ ਦਾ ਡਰ ਦੂਰ ਹੁੰਦਾ ਹੈ, ਤਿਵੇਂ ਜੇ ਸ਼ਬਦ ਮਨ ਵਿਚ ਵੱਸੇ ਤਾਂ ਭੈ ਦੂਰ ਹੋ ਜਾਵੇ।
੧੧ ਅਰਥ ਹੋ ਚੁੱਕੇ ਹਨ। ਦੇਖੋ ਪੰਨਾ ੧੨।
੧੨ ਤਰੀਕੇ (ਮਿਲਣ ਦੇ)।
੧੩ ਸਤਿਗੁਰੂ ਦੇ ਭੈ ਦੁਆਰਾ ਸੰਸਾਰ ਦਾ ਵਹਿਮ ਤੇ ਡਰ ਦੂਰ ਹੁੰਦਾ ਹੈ। ਜੇ ਇਸ ਭੈ ਵਿਚ ਲੱਗ ਜਾਵੇ, ਤਾਂ ਸੱਚ ਦੇ ਪ੍ਰੇਮ ਵਿੱਚ ਲੀਨ ਹੋ ਜਾਂਦਾ ਹੈ। (ਮਾਨੋ ਗੁਰੂ ਦਾ ਡਰ ਹਰੀ ਪ੍ਰੇਮ ਦਾ ਰਸਤਾ ਹੈ।) ਇਹੋ ਇਸ ਚਉਪਦੇ ਦਾ ਅੰਤਰੀਵ ਭਾਵ ਹੈ।
੧੪ ਸੁਭਾਵਕ ਹੀ।

---

* ਨਬੇੜਾ ਤਾਂ ਅਮਲਾਂ ਉਤੇ ਹੋਣਾ ਹੈ, ਭਾਵੇਂ ਕੋਈ ਕਿਤਨਾ ਪਿਆ ਚਾਹੇ। ਪਰ ਇਨ੍ਹਾਂ ਕਰਮਾਂ ਦੀ ਪੜਤਾਲ ਓਹੀ ਆਪ ਕਰਦਾ ਹੈ, ਅਤੇ ਇਸੇ ਦੇ ਮੁਤਾਬਕ ਆਪਣਾ ਹੁਕਮ ਚਾੜ੍ਹਦਾ ਹੈ। "ਜੇਤੇ ਜੀਅ ਲਿਖੀ ਸਿਰਿ ਕਾਰ। ਕਰਣੀ ਉਪਰਿ ਹੋਵਗਿ ਸਾਰ" (ਬਸੰਤ ਮ: ੧)। ਅਸੀਂ ਨਹੀਂ ਜਾਣ ਸਕਦੇ ਕਿ ਮਾਲਕ ਦਾ ਹੁਕਮ ਕਿਵੇਂ ਚੜ੍ਹਦਾ ਹੈ। ਉਹ ਜਿਸ ਨੂੰ ਚਾਹੇ ਵਡਿਆਈ ਦੇ ਸਕਦਾ ਹੈ।

ਭਾਗਾ ਕੀਮਤਿ ਨਹੀ ਪਾਇ ॥ ਸਬਦਿ ਸਾਲਾਹੇ ਅੰਤੁ ਨ ਪਾਰਾਵਾਰੁ ॥ ਮੇਰਾ
ਪ੍ਰਭੁ ਬਖਸੇ ਬਖਸਣਹਾਰੁ ॥ ੨ ॥ *ਗੁਰਿ ਮਿਲਿਐ ਸਭ ਮਤਿ ਬੁਧਿ ਹੋਇ ॥
[1]ਮਨਿ ਨਿਰਮਲਿ ਵਸੈ ਸਚੁ ਸੋਇ ॥ ਸਾਚਿ ਵਸਿਐ ਸਾਚੀ ਸਭ ਕਾਰ ॥ ਊਤਮ
ਕਰਣੀ ਸਬਦ ਬੀਚਾਰ ॥ ੩ ॥ ਗੁਰ ਤੇ ਸਾਚੀ ਸੇਵਾ ਹੋਇ ॥ ਗੁਰਮੁਖਿ ਨਾਮੁ
ਪਛਾਣੈ ਕੋਇ ॥ ਜੀਵੈ ਦਾਤਾ ਦੇਵਣਹਾਰੁ ॥ ਨਾਨਕ ਹਰਿਨਾਮੇ ਲਗੈ ਪਿਆਰੁ ॥
੪ ॥ ੧ ॥ ੨੧ ॥ ਗਉੜੀ ਗੁਆਰੇਰੀ ਮਹਲਾ ੩ ॥ ਗੁਰ ਤੇ ਗਿਆਨੁ
ਪਾਏ ਜਨੁ ਕੋਇ ॥ ਗੁਰ ਤੇ ਬੂਝੈ ਸੀਝੈ[2] ਸੋਇ ॥ ਗੁਰ ਤੇ ਸਹਜੁ[3] ਸਾਚੁ ਬੀਚਾਰੁ ॥
ਗੁਰ ਤੇ ਪਾਏ ਮੁਕਤਿ ਦੁਆਰੁ ॥ ੧ ॥ ਪੂਰੈ ਭਾਗਿ ਮਿਲੈ ਗੁਰੁ ਆਇ ॥ ਸਾਚੈ
ਸਹਜਿ ਸਾਚਿ ਸਮਾਇ ॥ ੧ ॥ ਰਹਾਉ ॥ ਗੁਰਿ ਮਿਲਿਐ ਤ੍ਰਿਸਨਾ[4] ਅਗਨਿ
ਬੁਝਾਏ ॥ ਗੁਰ ਤੇ ਸਾਂਤਿ ਵਸੈ ਮਨਿ ਆਇ ॥ ਗੁਰ ਤੇ ਪਵਿਤ ਪਾਵਨ[5] ਸੁਚਿ
ਹੋਇ ॥ ਗੁਰ ਤੇ ਸਬਦਿ ਮਿਲਾਵਾ ਹੋਇ ॥੨॥ ਬਾਝੁ ਗੁਰੂ ਸਭ ਭਰਮਿ ਭੁਲਾਈ ॥
ਬਿਨੁ ਨਾਵੈ ਬਹੁਤਾ ਦੁਖੁ ਪਾਈ ॥ ਗੁਰਮੁਖਿ ਹੋਵੈ ਸੁ ਨਾਮੁ ਧਿਆਈ ॥
ਦਰਸਨਿ ਸਚੈ ਸਚੀ ਪਤਿ ਹੋਈ ॥ ੩ ॥ ਕਿਸ ਨੋ ਕਹੀਐ ਦਾਤਾ ਇਕੁ ਸੋਈ ॥
ਕਿਰਪਾ ਕਰੇ ਸਬਦਿ ਮਿਲਾਵਾ ਹੋਈ ॥ ਮਿਲਿ ਪ੍ਰੀਤਮ ਸਾਚੇ ਗੁਣ ਗਾਵਾ ॥
ਨਾਨਕ ਸਾਚੇ ਸਾਚਿ ਸਮਾਵਾ ॥ ੪ ॥ ੨ ॥ ੨੨ ॥ ਗਉੜੀ ਗੁਆਰੇਰੀ
ਮਹਲਾ ੩ ॥ [6]ਸੁ ਥਾਉ ਸਚੁ ਮਨੁ ਨਿਰਮਲੁ ਹੋਇ ॥ ਸਚਿ ਨਿਵਾਸੁ ਕਰੇ ਸਚੁ ਸੋਇ ॥
ਸਚੀ ਬਾਣੀ ਜੁਗ ਚਾਰੇ ਜਾਪੈ[7] ॥ ਸਭੁ ਕਿਛੁ ਸਾਚਾ ਆਪੇ ਆਪੈ ॥੧॥ ਕਰਮੁ[8] ਹੋਵੈ
ਸਤਸੰਗਿ ਮਿਲਾਏ ॥ ਹਰਿਗੁਣ ਗਾਵੈ ਬੈਸਿ ਸੁ ਥਾਏ ॥੧॥ ਰਹਾਉ ॥ [9]ਜਲਉ ਇਹ
ਜਿਹਵਾ ਦੂਜੈ ਭਾਇ ॥ ਹਰਿਰਸੁ ਨ ਚਾਖੈ ਫੀਕਾ ਆਲਾਇ[10] ॥ ਬਿਨੁ ਬੂਝੇ ਤਨੁ ਮਨੁ
ਫੀਕਾ ਹੋਇ ॥ ਬਿਨੁ ਨਾਵੈ ਦੁਖੀਆ ਚਲਿਆ ਰੋਇ ॥ ੨ ॥ ਰਸਨਾ[11] ਹਰਿਰਸੁ
ਚਾਖਿਆ [12]ਸਹਜਿ ਸੁਭਾਇ ॥ ਗੁਰ ਕਿਰਪਾ ਤੇ ਸਚਿ ਸਮਾਇ ॥ ਸਾਚੇ ਰਾਤੀ
ਗੁਰ ਸਬਦੁ ਵੀਚਾਰ ॥ ਅੰਮ੍ਰਿਤੁ ਪੀਵੈ ਨਿਰਮਲ ਧਾਰ ॥੩॥ ਨਾਮਿ ਸਮਾਵੈ ਜੋ ਭਾਡਾ[13]
ਹੋਇ ॥ [14]ਊਂਧੈ ਭਾਂਡੈ ਟਿਕੈ ਨ ਕੋਇ ॥ ਗੁਰ ਸਬਦੀ ਮਨਿ ਨਾਮਿ ਨਿਵਾਸੁ ॥ ਨਾਨਕ
ਸਚੁ ਭਾਂਡਾ ਜਿਸੁ ਸਬਦ ਪਿਆਸ ॥ ੪ ॥ ੩ ॥ ੨੩ ॥ ਗਉੜੀ ਗੁਆਰੇਰੀ
ਮਹਲਾ ੩ ॥ ਇਕਿ ਗਾਵਤ ਰਹੇ ਮਨਿ ਸਾਦੁ ਨ ਪਾਇ ॥ ਹਉਮੈ ਵਿਚਿ ਗਾਵਹਿ
ਬਿਰਥਾ ਜਾਇ ॥ ਗਾਵਣਿ ਗਾਵਹਿ ਜਿਨ ਨਾਮ ਪਿਆਰੁ ॥ ਸਾਚੀ ਬਾਣੀ
ਸਬਦ ਬੀਚਾਰੁ ॥ ੧ ॥ ਗਾਵਤ ਰਹੈ ਜੇ ਸਤਿਗੁਰ ਭਾਵੈ ॥ ਮਨੁ ਤਨੁ ਰਾਤਾ
ਨਾਮਿ ਸੁਹਾਵੈ ॥ ੧ ॥ ਰਹਾਉ ॥ ਇਕਿ ਗਾਵਹਿ ਇਕਿ [15]ਭਗਤਿ ਕਰੇਹਿ ॥

੧ ਮਨ ਦੇ ਸਾਫ਼ ਹੋਣ ਨਾਲ ।

੨ ਸਫਲ ਹੁੰਦਾ ਹੈ, ਕਾਮਯਾਬ ਹੁੰਦਾ ਹੈ ।

੩ ਸਭ ਤੋਂ ਉੱਚੇ ਗਿਆਨ ਤੇ ਸ਼ਾਂਤੀ ਦੀ ਅਵਸਥਾ । ਦੇਖੋ ਪੰਨਾ ੬੮ ।

੪ ਸੰਸਾਰਕ ਰਸਾਂ ਦੀ ਪ੍ਰਾਪਤੀ ਦੀ ਇੱਛਾ ।

੫ ਪਵਿੱਤਰ, ਸ਼ੁੱਧ ।

੬ ਉਹ ਥਾਂ (ਭਾਵ ਸਤ-ਸੰਗਤ) ਸੱਚੀ ਹੈ, ਜਿਥੇ ਜੀਵ ਦਾ ਮਨ ਪਵਿੱਤਰ ਹੁੰਦਾ ਹੈ । ਉਥੇ ਸੱਚਾ ਹੋਣ ਕਰਕੇ ਉਹ ਸੱਚ ਵਿੱਚ ਨਿਵਾਸ ਕਰਦਾ ਹੈ । ਉਸ ਦੀ ਬਾਣੀ ਸੱਚੀ ਹੋਂਦੀ ਹੈ ਅਤੇ ਚਹੁੰ ਜੁਗਾਂ ਵਿੱਚ ਜਾਣੀ ਜਾਂਦੀ ਹੈ । "ਬਾਣੀ ਵਜੀ ਚਹੁ ਜੁਗੀ ਸਚੋ ਸਚੁ ਸੁਣਾਇ" (ਸ੍ਰੀਰਾਗੁ ਮ: ੩, ਪੰ: ੩੫) ।

੭ ਜਾਣੀ ਜਾਂਦੀ ਹੈ ।

੮ ਭਾਗ ।

੯ ਇਹ ਜੀਭ ਸੜ ਜਾਵੇ ਜਿਹੜੀ ਦ੍ਵੈਤ ਭਾਵ ਵਿੱਚ ਹੋ ਕੇ ਹਰੀ ਦਾ ਪ੍ਰੇਮ ਰਸ ਨਹੀਂ ਚੱਖਦੀ ਅਤੇ ਫਿੱਕਾ ਬੋਲਦੀ ਹੈ ।

੧੦ ਬੋਲਦੀ ਹੈ ।

੧੧ ਜੀਭ ।

੧੨ ਸੁਭਾਵਕ ਹੀ, ਨਿਰਯਤਨ ਹੋ ਕੇ ।

੧੩ ਯੋਗ ਭਾਂਡਾ, ਭਾਵ ਸ਼ੁੱਧ ਹਿਰਦਾ ।

੧੪ ਉਲਟਾ ਭਾਂਡਾ ਹੋਣ ਕਰ ਕੇ, ਭਾਵ ਬੇਮੁਖ ਹੋਣ ਕਰਕੇ ।

੧੫ ਰਾਸ ਪਾਉਂਦੇ ਹਨ ।

---

* ਇਸ ਤੀਜੇ ਤੇ ਚੌਥੇ ਅੰਗ ਵਿੱਚ ਖੋਲ੍ਹ ਕੇ ਸਾਬਤ ਕੀਤਾ ਹੈ ਕਿ ਗੁਰੂ ਦੇ ਮਿਲਣ ਤੋਂ ਕਿਵੇਂ ਵਾਹਿਗੁਰੂ ਦਾ ਪ੍ਰੇਮ-ਮਿਲਾਪ ਹੁੰਦਾ ਹੈ । ਪਹਿਲਾਂ ਗੁਰੂ ਦੇ ਮਿਲਣ ਤੋਂ ਅਕਲ ਖੁਲ੍ਹਦੀ ਹੈ ਤੇ ਮਨ ਸਾਫ਼ ਹੁੰਦਾ ਹੈ । ਮਨ ਦੇ ਸਾਫ਼ ਹੋਣ ਨਾਲ ਸੱਚ ਆ ਕੇ ਵੱਸਦਾ ਹੈ । ਸਚ ਦੇ ਵੱਸਣ ਨਾਲ ਸਾਰੀ ਕਰਣੀ ਸੱਚੀ ਹੋ ਜਾਂਦੀ ਹੈ ! ਉੱਤਮ ਕਰਨੀ ਨਾਲ ਗੁਰਬਾਣੀ ਦੀ ਅਗਵਾਈ ਮੰਨਣ ਲੱਗ ਪੈਂਦਾ ਹੈ, ਤੇ ਸੱਚੀ ਸੇਵਾ ਦੇ ਆਹਰ ਲਗਦਾ ਹੈ । ਸੇਵਾ ਤੋਂ ਨਾਮ ਨਾਲ ਜਾਣ-ਪਛਾਣ ਹੋ ਜਾਂਦੀ ਹੈ । ਇਸ ਤੇ ਦਾਤਾ ਆਪ ਤੁਠਦਾ ਹੈ ਅਤੇ ਆਪਣਾ ਪ੍ਰੇਮ ਬਖਸ਼ਦਾ ਹੈ ।

ਨਾਮੁ ਨ ਪਾਵਹਿ ਬਿਨੁ ਅਸਨੇਹ[੧] ॥ ਸਚੀ ਭਗਤਿ ਗੁਰ ਸਬਦ ਪਿਆਰਿ ॥ ਅਪਨਾ ਪਿਰੁ ਰਾਖਿਆ ਸਦਾ ਉਰਿ[੨] ਧਾਰਿ ॥ ੨ ॥ *ਭਗਤਿ ਕਰਹਿ ਮੂਰਖ ਆਪੁ ਜਣਾਵਹਿ ॥ ਨਚਿ ਨਚਿ ਟਪਹਿ ਬਹੁਤੁ ਦੁਖੁ ਪਾਵਹਿ ॥ ਨਚਿਐ ਟਪਿਐ ਭਗਤਿ ਨ ਹੋਇ ॥ ਸਬਦਿ ਮਰੈ ਭਗਤਿ ਪਾਏ ਜਨੁ ਸੋਇ ॥ ੩ ॥ [੩]ਭਗਤਿ ਵਛਲੁ ਭਗਤਿ ਕਰਾਏ ਸੋਇ ॥ ਸਚੀ ਭਗਤਿ ਵਿਚਹੁ ਆਪੁ ਖੋਇ ॥ ਮੇਰਾ ਪ੍ਰਭੁ ਸਾਚਾ [੪]ਸਭ ਬਿਧਿ ਜਾਣੈ ॥ ਨਾਨਕ ਬਖਸੇ ਨਾਮੁ ਪਛਾਣੈ ॥ ੪ ॥ ੪ ॥ ੨੪ ॥

ਗਉੜੀ ਗੁਆਰੇਰੀ ਮਹਲਾ ੩ ॥ ਮਨੁ ਮਾਰੇ ਧਾਤੁ[੫] ਮਰਿ ਜਾਇ ॥ ਬਿਨੁ ਮੂਏ ਕੈਸੇ ਹਰਿ ਪਾਇ ॥ ਮਨੁ ਮਰੈ ਦਾਰੂ ਜਾਣੈ ਕੋਇ ॥ ਮਨੁ ਸਬਦਿ ਮਰੈ ਬੂਝੈ ਜਨੁ ਸੋਇ ॥ ੧ ॥ ਜਿਸ ਨੋ ਬਖਸੇ ਦੇ ਵਡਿਆਈ ॥ ਗੁਰ ਪਰਸਾਦਿ ਹਰਿ ਵਸੈ ਮਨਿ ਆਈ ॥ ੧ ॥ ਰਹਾਉ ॥ ਗੁਰਮੁਖਿ ਕਰਣੀ ਕਾਰ ਕਮਾਵੈ ॥ ਤਾ ਇਸੁ ਮਨ ਕੀ ਸੋਝੀ ਪਾਵੈ ॥ ਮਨੁ [੬]ਮੈ ਮਤੁ ਮੈਗਲ[੭] ਮਿਕਦਾਰਾ[੮] ॥ ਗੁਰੁ ਅੰਕਸੁ[੯] ਮਾਰਿ ਜੀਵਾਲਣਹਾਰਾ ॥ ੨ ॥ ਮਨੁ ਅਸਾਧੁ[੧੦] ਸਾਧੈ ਜਨੁ ਕੋਇ ॥ [੧੧]ਅਚਰੁ ਚਰੈ ਤਾ ਨਿਰਮਲੁ ਹੋਇ ॥ ਗੁਰਮੁਖਿ ਇਹੁ ਮਨੁ ਲਇਆ ਸਵਾਰਿ ॥ ਹਉਮੈ ਵਿਚਹੁ ਤਜੇ ਵਿਕਾਰ ॥ ੩ ॥ ਜੋ [੧੨]ਧੁਰਿ ਰਾਖਿਅਨੁ ਮੇਲਿ ਮਿਲਾਇ ॥ ਕਦੇ ਨ ਵਿਛੁੜਹਿ ਸਬਦਿ ਸਮਾਇ ॥ ਆਪਣੀ ਕਲਾ[੧੩] ਆਪੇ ਹੀ ਜਾਣੈ ॥ ਨਾਨਕ ਗੁਰਮੁਖਿ[੧੪] ਨਾਮੁ ਪਛਾਣੈ ॥ ੪ ॥ ੫ ॥ ੨੫ ॥

ਗਉੜੀ ਗੁਆਰੇਰੀ ਮਹਲਾ ੩ ॥ ਹਉਮੈ ਵਿਚਿ ਸਭੁ ਜਗੁ ਬਉਰਾਨਾ[੧੫] ॥ [੧੬]ਦੂਜੈ ਭਾਇ ਭਰਮਿ ਭੁਲਾਨਾ ॥ ਬਹੁ ਚਿੰਤਾ ਚਿਤਵੈ ਆਪੁ ਨ ਪਛਾਨਾ ॥ ਧੰਧਾ ਕਰਤਿਆ [੧੭]ਅਨਦਿਨੁ ਵਿਹਾਨਾ ॥ ੧ ॥ ਹਿਰਦੈ ਰਾਮੁ ਰਮਹੁ[੧੮] ਮੇਰੇ ਭਾਈ ॥ ਗੁਰਮੁਖਿ ਰਸਨਾ[੧੯] ਹਰਿ ਰਸਨ ਰਸਾਈ[੨੦] ॥ ੧ ॥ ਰਹਾਉ ॥ ਗੁਰਮੁਖਿ ਹਿਰਦੈ ਜਿਨਿ ਰਾਮੁ ਪਛਾਤਾ ॥ ਜਗ ਜੀਵਨੁ ਸੇਵਿ ਜੁਗ ਚਾਰੇ ਜਾਤਾ ॥ ਹਉਮੈ ਮਾਰਿ ਗੁਰ ਸਬਦਿ ਪਛਾਤਾ ॥ ਕ੍ਰਿਪਾ ਕਰੇ ਪ੍ਰਭ [੨੧]ਕਰਮ ਬਿਧਾਤਾ ॥ ੨ ॥ ਸੇ ਜਨ ਸਚੇ ਜੋ ਗੁਰ ਸਬਦਿ ਮਿਲਾਏ ॥ [੨੨]ਧਾਵਤ ਵਰਜੇ ਠਾਕਿ ਰਹਾਏ ॥ ਨਾਮੁ ਨਵ ਨਿਧਿ ਗੁਰ ਤੇ ਪਾਏ ॥ ਹਰਿ ਕਿਰਪਾ ਤੇ ਹਰਿ ਵਸੈ ਮਨਿ ਆਏ ॥ ੩ ॥ ਰਾਮ ਰਾਮ ਕਰਤਿਆ ਸੁਖੁ ਸਾਂਤਿ ਸਰੀਰ ॥ ਅੰਤਰਿ ਵਸੈ ਨ ਲਾਗੈ ਜਮ ਪੀਰ ॥ ਆਪੇ ਸਾਹਿਬੁ ਆਪਿ ਵਜੀਰ ॥ ਨਾਨਕ ਸੇਵਿ ਸਦਾ ਹਰਿ [੨੩]ਗੁਣੀ ਗਹੀਰ ॥ ੪ ॥ ੬ ॥ ੨੬ ॥

ਗਉੜੀ ਗੁਆਰੇਰੀ ਮਹਲਾ ੩ ॥ ਸੋ ਕਿਉ ਵਿਸਰੈ ਜਿਸ ਕੇ ਜੀਅ ਪਰਾਨਾ ॥ ਸੋ ਕਿਉ ਵਿਸਰੈ ਸਭ ਮਾਹਿ[੨੪] ਸਮਾਨਾ ॥ ਜਿਤੁ ਸੇਵਿਐ ਦਰਗਹ [੨੫]ਪਤਿ ਪਰਵਾਨਾ ॥ ੧ ॥ ਹਰਿ ਕੇ ਨਾਮ ਵਿਟਹੁ[੨੬] ਬਲਿ ਜਾਉ ॥ ਤੂੰ ਵਿਸਰਹਿ ਤਦਿ ਹੀ

੧ ਪਿਆਰ।
੨ ਦਿਲ ਵਿੱਚ।
੩ ਭਗਤੀ ਦਾ ਪਿਆਰਾ, ਵਾਹਿਗੁਰੂ।
੪ ਸਾਡੇ ਸਾਰੇ ਢੰਗ ਜਾਣਦਾ ਹੈ।
੫ ਇਧਰ ਉੱਧਰ ਧਾਉਣਾ।
੬ (ਹੰਕਾਰ ਰੂਪ) ਸ਼ਰਾਬ ਦਾ ਮੱਤਾ।
੭ ਹਾਥੀ। ਮਨ ਸ਼ਰਾਬ ਨਾਲ ਮਸਤ ਹੋਏ ਹਾਥੀ ਵਾਂਗ ਹੈ।
੮ [ਅਰਬੀ] ਤੁੱਲ, ਵਾਕਰ, ਨਿਆਈਂ।
੯ ਕੁੰਡਾ ਹਾਥੀ ਨੂੰ ਟੋਰਨ ਲਈ।
੧੦ ਜੋ ਸਾਧਿਆ ਨਹੀਂ ਜਾਂਦਾ।
੧੧ ਜੋ ਵਸਤੂ ਚਰੀ (ਖਾਧੀ) ਨਹੀਂ ਜਾਂਦੀ ਉਸ ਨੂੰ ਖਾਵੇ, ਭਾਵ ਵਿਸ਼ੇ ਨੂੰ ਮੁਕਾਵੇ।
੧੨ ਧੁਰੋਂ, ਵਾਹਿਗੁਰੂ ਦੇ ਹਜ਼ੂਰੋਂ ਸੰਜੋਗ ਵਿੱਚ ਲਿਆਂਦੇ ਗਏ ਹਨ।
੧੩ ਗੁਝੀ ਤਾਕਤ।
੧੪ ਗੁਰੂ ਦੁਆਰਾ।
੧੫ ਝੱਲਾ ਹੋਇਆ ਹੋਇਆ ਹੈ।
੧੬ ਦ੍ਵੈਤ ਭਾਵ ਕਰਕੇ।
੧੭ ਹਰ ਰੋਜ਼ ਗੁਜ਼ਰਦਾ ਹੈ।
੧੮ ਸਿਮਰੇ।
੧੯ ਜੀਭ।
੨੦ ਰੱਸ ਵਾਲੀ ਹੋਈ।
੨੧ ਕਰਮਾਂ ਅਨੁਸਾਰ ਫੱਲ ਦੇਣ ਵਾਲਾ।
੨੨ ਦੌੜਦੇ ਮਨ ਨੂੰ ਮੋੜਿਆ ਹੈ, ਅਤੇ ਟੋਕ ਕੇ ਰਖਿਆ ਹੈ।
੨੩ ਗੁਣਾਂ ਕਰਕੇ ਗੰਭੀਰ, ਅਥਾਹ ਗੁਣਾਂ ਵਾਲਾ।
੨੪ ਵਿੱਚ।
੨੫ ਪਤ ਕਬੂਲ ਪੈਂਦੀ ਹੈ।
੨੬ ਉੱਤੋਂ।

* ਮੂਰਖ ਲੋਕ ਰਾਸ ਕੀ ਪਾਉਂਦੇ ਹਨ, ਨਿਰਾ ਦਿਖਾਵਾ ਕਰਦੇ ਹਨ। ਰਾਸ ਲੀਲ੍ਹਾ ਪਾਉਣ ਨੂੰ ਭਗਤੀ ਪਾਉਣਾ, ਅਤੇ ਰਾਸਧਾਰੀਆਂ ਨੂੰ ਭਗਤੀਏ ਕਹਿੰਦੇ ਸਨ।

ਮਰਿ ਜਾਉ ॥ ੧ ॥ ਰਹਾਉ ॥ ਤਿਨ ਤੂੰ ਵਿਸਰਹਿ ਜਿ ਤੁਧੁ ਆਪਿ ਭੁਲਾਏ ॥
ਤਿਨ ਤੂੰ ਵਿਸਰਹਿ ਜਿ [1]ਦੂਜੈ ਭਾਏ ॥ ਮਨਮੁਖ[2] ਅਗਿਆਨੀ ਜੋਨੀ ਪਾਏ ॥ ੨ ॥
ਜਿਨ ਇਕਮਨਿ[3] ਤੁਠਾ ਸੇ ਸਤਿਗੁਰ ਸੇਵਾ ਲਾਏ ॥ ਜਿਨ ਇਕਮਨਿ ਤੁਠਾ ਤਿਨ
ਹਰਿ ਮੰਨਿ ਵਸਾਏ ॥ ਗੁਰਮਤੀ ਹਰਿਨਾਮਿ ਸਮਾਏ ॥ ੩ ॥ ਜਿਨਾ ਪੋਤੈ[4] ਪੁੰਨੁ
ਸੇ ਗਿਆਨ ਬੀਚਾਰੀ ॥ ਜਿਨਾ ਪੋਤੈ ਪੁੰਨੁ ਤਿਨ ਹਉਮੈ ਮਾਰੀ ॥ ਨਾਨਕ ਜੋ ਨਾਮਿ
ਰਤੇ ਤਿਨ ਕਉ ਬਲਿਹਾਰੀ ॥ ੪ ॥ ੭ ॥ ੨੭ ॥ ਗਉੜੀ ਗੁਆਰੇਰੀ ਮਹਲਾ ੩ ॥
ਤੂੰ ਅਕਥੁ[5] ਕਿਉ ਕਥਿਆ ਜਾਹਿ ॥ ਗੁਰ ਸਬਦੁ ਮਾਰਣੁ[6] ਮਨ ਮਾਹਿ ਸਮਾਹਿ ॥
ਤੇਰੇ ਗੁਣ ਅਨੇਕ ਕੀਮਤਿ ਨਹ ਪਾਹਿ ॥ ੧ ॥ [7]ਜਿਸ ਕੀ ਬਾਣੀ ਤਿਸੁ ਮਾਹਿ
ਸਮਾਣੀ ॥ ਤੇਰੀ ਅਕਥ ਕਥਾ ਗੁਰ ਸਬਦਿ ਵਖਾਣੀ ॥ ੧ ॥ ਰਹਾਉ ॥
ਜਹ ਸਤਿਗੁਰੁ ਤਹ ਸਤਸੰਗਤਿ ਬਣਾਈ ॥ [8]ਜਹ ਸਤਿਗੁਰੁ ਸਹਜੇ ਹਰਿਗੁਣ
ਗਾਈ ॥ ਜਹ ਸਤਿਗੁਰੁ ਤਹਾ ਹਉਮੈ ਸਬਦਿ ਜਲਾਈ ॥ ੨ ॥ [9]ਗੁਰਮੁਖਿ ਸੇਵਾ
ਮਹਲੀ ਥਾਉ ਪਾਏ ॥ ਗੁਰਮੁਖਿ ਅੰਤਰਿ ਹਰਿਨਾਮੁ ਵਸਾਏ ॥ ਗੁਰਮੁਖਿ
ਭਗਤਿ ਹਰਿਨਾਮਿ ਸਮਾਏ ॥ ੩ ॥ ਆਪੇ ਦਾਤਿ ਕਰੇ ਦਾਤਾਰੁ ॥ ਪੂਰੇ ਸਤਿਗੁਰ
ਸਿਉ ਲਗੈ ਪਿਆਰੁ ॥ ਨਾਨਕ ਨਾਮਿ ਰਤੇ ਤਿਨ ਕਉ ਜੈਕਾਰੁ[10] ॥ ੪ ॥ ੮ ॥
੨੮ ॥ ਗਉੜੀ ਗੁਆਰੇਰੀ ਮਹਲਾ ੩ ॥ ਏਕਸੁ ਤੇ ਸਭਿ ਰੂਪ ਹਹਿ ਰੰਗਾ ॥
ਪਉਣੁ ਪਾਣੀ ਬੈਸੰਤਰੁ[11] ਸਭਿ ਸਹਲੰਗਾ* ॥ [12]ਭਿੰਨ ਭਿੰਨ ਵੇਖੈ ਹਰਿਪ੍ਰਭੁ ਰੰਗਾ ॥
੧ ॥ ਏਕੁ ਅਚਰਜੁ ਏਕੋ ਹੈ ਸੋਈ ॥ ਗੁਰਮੁਖਿ ਵੀਚਾਰੇ ਵਿਰਲਾ ਕੋਈ ॥ ੧ ॥
ਰਹਾਉ ॥ [13]ਸਹਜਿ ਭਵੈ ਪ੍ਰਭੁ ਸਭਨੀ ਥਾਈ ॥ ਕਹਾ[14] ਗੁਪਤੁ ਪ੍ਰਗਟੁ ਪ੍ਰਭਿ
ਬਣਤ ਬਣਾਈ ॥ ਆਪੇ ਸੁਤਿਆ ਦੇਇ ਜਗਾਈ ॥ ੨ ॥ ਤਿਸ ਕੀ ਕੀਮਤਿ ਕਿਨੈ
ਨ ਹੋਈ ॥ ਕਹਿ ਕਹਿ ਕਥਨੁ ਕਹੈ ਸਭੁ ਕੋਈ ॥ ਗੁਰ ਸਬਦਿ ਸਮਾਵੈ ਬੂਝੈ ਹਰਿ
ਸੋਈ ॥ ੩ ॥ ਸੁਣਿ ਸੁਣਿ ਵੇਖੈ ਸਬਦਿ ਮਿਲਾਏ ॥ ਵਡੀ ਵਡਿਆਈ ਗੁਰਸੇਵਾ
ਤੇ ਪਾਏ ॥ ਨਾਨਕ ਨਾਮਿ ਰਤੇ ਹਰਿਨਾਮਿ ਸਮਾਏ ॥ ੪ ॥ ੯ ॥ ੨੯ ॥ ਗਉੜੀ
ਗੁਆਰੇਰੀ ਮਹਲਾ ੩ ॥ ਮਨਮੁਖਿ ਸੂਤਾ ਮਾਇਆ ਮੋਹਿ ਪਿਆਰਿ ॥ ਗੁਰਮੁਖਿ
ਜਾਗੇ ਗੁਣ ਗਿਆਨ ਬੀਚਾਰਿ ॥ ਸੇ ਜਨ ਜਾਗੇ ਜਿਨ ਨਾਮ ਪਿਆਰਿ ॥ ੧ ॥ [15]ਸਹਜੇ
ਜਾਗੈ ਸਵੈ ਨ ਕੋਇ ॥ ਪੂਰੇ ਗੁਰ ਤੇ ਬੂਝੈ ਜਨੁ ਕੋਇ ॥ ੧ ॥ ਰਹਾਉ ॥ ਅਸੰਤੁ[16]
ਅਨਾੜੀ[17] ਕਦੇ ਨ ਬੂਝੈ ॥ ਕਥਨੀ ਕਰੇ ਤੈ ਮਾਇਆ ਨਾਲਿ ਲੂਝੈ[18] ॥ ਅੰਧੁ
ਅਗਿਆਨੀ ਕਦੇ [19]ਨ ਸੀਝੈ ॥ ੨ ॥ ਇਸੁ ਜੁਗ ਮਹਿ ਰਾਮਨਾਮਿ ਨਿਸਤਾਰਾ[20] ॥
ਵਿਰਲਾ ਕੋ ਪਾਏ ਗੁਰ ਸਬਦਿ ਵੀਚਾਰਾ ॥ ਆਪਿ ਤਰੈ ਸਗਲੇ ਕੁਲ ਉਧਾਰਾ[21] ॥ ੩ ॥

੧ ਦ੍ਵੈਤ ਭਾਵ ਵਿੱਚ ਹਨ; ਭਾਵ ਇਕ ਰੱਬ ਨੂੰ ਛੱਡ ਕੇ ਹੋਰਥੇ ਪਿਆਰ ਕਰਦੇ ਹਨ।

੨ ਦੇਖੋ ਪੰਨਾ ੧੧, ਨੋਟ ੨੧।

੩ ਖਾਸ ਧਿਆਨ ਦੇ ਕੇ ਕ੍ਰਿਪਾਲੂ ਹੋਇਆ ਹੈ।

੪ [ਫ਼ਾਰਸੀ 'ਪੋਤਾ'] ਪੱਲੇ, ਖਜ਼ਾਨੇ ਵਿਚ; ਭਾਵ ਭਾਗਾਂ ਵਿੱਚ।

੫ ਨਾ ਬਿਆਨ ਹੋਣ ਵਾਲਾ।

੬ ਮਸਾਲਾ ਜੋ ਸਖਤ ਚੀਜ਼ ਨੂੰ ਗਾਲਦਾ ਹੈ।

੭ ਬਾਣੀ ਜਿਸ ਦੀ ਹੈ, ਉਸੇ ਵਿੱਚ ਸਮਾਈ ਹੋਈ ਹੈ। ਭਾਵ ਇਹ ਬਾਣੀ ਅਕਾਲ ਦੀ ਹੈ, ਅਤੇ ਇਹ ਆਪਣੇ ਰਚਣਹਾਰ ਵਾਕਰ ਬੇਅੰਤ ਹੈ।

੮ ਜਿਥੇ ਸਤਿਗੁਰ ਹੈ, ਉਥੇ ਸੁਭਾਵਕ ਹੀ ਹਰੀ ਦੇ ਗੁਣ ਗਾਏ ਜਾਂਦੇ ਹਨ। ਜਿਥੇ ਸਤਿਗੁਰੂ ਹੈ, ਉਥੇ ਹਉਮੈ ਗੁਰਬਾਣੀ ਦੁਆਰਾ ਜਲਾਈ ਜਾਂਦੀ ਹੈ।

੯ ਗੁਰੂ ਦੁਆਰੇ ਸੇਵਾ ਕਰਨ ਨਾਲ ਜੀਵ ਮਾਲਕ ਦੇ ਮਹਲਾਂ ਵਿੱਚ ਥਾਂ ਪਾਉਂਦਾ ਹੈ।

੧੦ ਨਮਸਕਾਰ।

੧੧ ਅੱਗ।

੧੨ ਵਖੋ ਵਖ ਰੰਗਾਂ ਨੂੰ (ਕੌਤਕਾਂ ਨੂੰ) ਪ੍ਰਭੂ ਵੇਖਦਾ ਹੈ।

੧੩ ਕੁਦਰਤੀ ਢੰਗ ਨਾਲ ਪ੍ਰਵੇਸ਼ ਕਰਦਾ ਹੈ।

੧੪ ਕਿਤੇ।

੧੫ ਜੋ ਸਹਜ ਅਵਸਥਾ ਵਿਚ ਹੋ ਕੇ ਜਾਗਦਾ ਹੈ, ਉਹ ਸਉਂਦਾ ਨਹੀਂ। 'ਸਹਜ' ਲਈ ਦੇਖੋ ਪੰਨਾ ੬੮।

੧੬ ਮਨਮੁਖ।

੧੭ ਹਠੀਆ, ਅਮੋੜ।

੧੮ ਝਗੜਦਾ ਹੈ।

੧੯ ਕਾਮਯਾਬ ਨਹੀਂ ਹੁੰਦਾ।

੨੦ ਛੁਟਕਾਰਾ।

੨੧ ਉਧਾਰਦਾ ਹੈ।

---

* [ਸੰ. ਸਹ-ਲਗਨ। 'ਦਬਿਸਤਾਨੇ ਮਜ਼ਾਹਬ' ਵਿੱਚ ਇੱਕ ਸੰਗਤ ਵਿਚ ਵਿਚਰਨ ਵਾਲੇ ਸਿੱਖਾਂ ਨੂੰ 'ਮੇਲੀ ਵ ਸਹਲੰਗ' ਕਰਕੇ ਬਿਆਨ ਕੀਤਾ ਹੈ] ਨਾਲ ਲੱਗੇ ਹੋਏ, ਜੁੜੇ ਹੋਏ। ਸਭ ਵਿੱਚ ਹਵਾ, ਪਾਣੀ, ਅੱਗ ਆਦਿ ਤੱਤ ਮਿਲੇ ਹੋਏ ਹਨ; ਭਾਵ ਇਨ੍ਹਾਂ ਸਾਂਝੇ ਤੱਤਾਂ ਦੇ ਮੇਲ ਤੋਂ ਸਰੀਰ ਬਣੇ ਹਨ।

ਇਸੁ ਕਲਿਜੁਗ ਮਹਿ ਕਰਮ ਧਰਮੁ ਨ ਕੋਈ॥ *ਕਲੀ ਕਾ ਜਨਮੁ ਚੰਡਾਲ ਕੈ ਘਰਿ
ਹੋਈ ॥ ਨਾਨਕ ਨਾਮ ਬਿਨਾ ਕੋ ਮੁਕਤਿ ਨ ਹੋਈ ॥ ੪ ॥ ੧੦ ॥ ੩੦ ॥
ਗਉੜੀ ਮਹਲਾ ੩ ਗੁਆਰੇਰੀ ॥ ਸਚਾ ਅਮਰੁ[੧] ਸਚਾ ਪਾਤਿਸਾਹੁ ॥
[੨]ਮਨਿ ਸਾਚੈ ਰਾਤੇ ਹਰਿ ਵੇਪਰਵਾਹੁ ॥ ਸਚੈ ਮਹਲਿ ਸਚਿ ਨਾਮਿ ਸਮਾਹੁ[੩] ॥ ੧ ॥
ਸੁਣਿ ਮਨ ਮੇਰੇ ਸਬਦੁ ਵੀਚਾਰਿ॥ ਰਾਮ ਜਪਹੁ ਭਵਜਲੁ[੪] ਉਤਰਹੁ ਪਾਰਿ ॥ ੧ ॥
ਰਹਾਉ ॥ ਭਰਮੇ ਆਵੈ ਭਰਮੇ ਜਾਇ ॥ ਇਹੁ ਜਗੁ ਜਨਮਿਆ [੫]ਦੂਜੈ
ਭਾਇ ॥ ਮਨਮੁਖਿ[੬] ਨ ਚੇਤੈ ਆਵੈ ਜਾਇ ॥ ੨ ॥ ਆਪਿ ਭੁਲਾ ਕਿ ਪ੍ਰਭਿ ਆਪਿ
ਭੁਲਾਇਆ ॥ ਇਹੁ ਜੀਉ ਵਿਡਾਣੀ[੭] ਚਾਕਰੀ ਲਾਇਆ ॥ ਮਹਾ ਦੁਖੁ ਖਟੇ
ਬਿਰਥਾ ਜਨਮੁ ਗਵਾਇਆ ॥ ੩ ॥ ਕਿਰਪਾ ਕਰਿ ਸਤਿਗੁਰੂ ਮਿਲਾਏ ॥ ਏਕੋ
ਨਾਮੁ ਚੇਤੇ ਵਿਚਹੁ ਭਰਮੁ ਚੁਕਾਏ ॥ ਨਾਨਕ ਨਾਮੁ ਜਪੇ ਨਾਉ [੮]ਨਉ ਨਿਧਿ ਪਾਏ ॥
੪ ॥ ੧੧ ॥ ੩੧ ॥ ਗਉੜੀ ਗੁਆਰੇਰੀ ਮਹਲਾ ੩ ॥ ਜਿਨਾ ਗੁਰਮੁਖਿ
ਧਿਆਇਆ ਤਿਨ ਪੂਛਉ ਜਾਇ ॥ ਗੁਰ ਸੇਵਾ ਤੇ ਮਨੁ ਪਤੀਆਏ[੯] ॥ ਸੇ
ਧਨਵੰਤ ਹਰਿਨਾਮੁ ਕਮਾਇ ॥ ਪੂਰੇ ਗੁਰ ਤੇ ਸੋਝੀ ਪਾਇ ॥ ੧ ॥ ਹਰਿ ਹਰਿ
ਨਾਮੁ ਜਪਹੁ ਮੇਰੇ ਭਾਈ ॥ ਗੁਰਮੁਖਿ ਸੇਵਾ ਹਰਿ ਘਾਲ[੧੦] ਥਾਇ ਪਾਈ ॥ ੧ ॥
ਰਹਾਉ ॥ ਆਪੁ[੧੧] ਪਛਾਣੈ ਮਨੁ ਨਿਰਮਲੁ ਹੋਇ ॥ ਜੀਵਨ ਮੁਕਤਿ ਹਰਿ ਪਾਵੈ
ਸੋਇ ॥ ਹਰਿਗੁਣ ਗਾਵੈ ਮਤਿ ਊਤਮ ਹੋਇ ॥ [੧੨]ਸਹਜੇ ਸਹਜਿ ਸਮਾਵੈ ਸੋਇ ॥੨॥
ਦੂਜੈ ਭਾਇ ਨ ਸੇਵਿਆ ਜਾਇ ॥ ਹਉਮੈ ਮਾਇਆ ਮਹਾ ਬਿਖੁ[੧੩] ਖਾਇ ॥ [੧੪]ਪੁਤਿ
ਕੁਟੰਬਿ ਗ੍ਰਿਹਿ ਮੋਹਿਆ ਮਾਇ ॥ ਮਨਮੁਖਿ ਅੰਧਾ ਆਵੈ ਜਾਇ ॥ ੩ ॥ ਹਰਿ ਹਰਿ
ਨਾਮੁ ਦੇਵੈ ਜਨੁ ਸੋਇ ॥ ਅਨਦਿਨੁ[੧੫] ਭਗਤਿ ਗੁਰ ਸਬਦੀ ਹੋਇ ॥ ਗੁਰਮਤਿ ਵਿਰਲਾ
ਬੂਝੈ ਕੋਇ ॥ ਨਾਨਕ ਨਾਮਿ ਸਮਾਵੈ ਸੋਇ ॥ ੪ ॥ ੧੨ ॥ ੩੨ ॥ ਗਉੜੀ ਗੁਆਰੇਰੀ
ਮਹਲਾ ੩ ॥ [੧੬]ਗੁਰ ਸੇਵਾ ਜੁਗ ਚਾਰੇ ਹੋਈ ॥ ਪੂਰਾ ਜਨੁ ਕਾਰ ਕਮਾਵੈ ਕੋਈ ॥
ਅਖੁਟੁ ਨਾਮ ਧਨੁ ਹਰਿ ਤੋਟਿ ਨ ਹੋਈ ॥ [੧੭]ਐਥੈ ਸਦਾ ਸੁਖੁ ਦਰਿ ਸੋਭਾ ਹੋਈ ॥੧॥
ਏ ਮਨ ਮੇਰੇ ਭਰਮੁ ਨ ਕੀਜੈ ॥ ਗੁਰਮੁਖਿ ਸੇਵਾ ਅੰਮ੍ਰਿਤ ਰਸੁ ਪੀਜੈ ॥੧॥ ਰਹਾਉ ॥
ਸਤਿਗੁਰੁ ਸੇਵਹਿ ਸੇ ਮਹਾਪੁਰਖ ਸੰਸਾਰੇ ॥ [੧੮]ਆਪਿ ਉਧਰੇ ਕੁਲ ਸਗਲ ਨਿਸਤਾਰੇ ॥
ਹਰਿ ਕਾ ਨਾਮੁ ਰਖਹਿ ਉਰਧਾਰੇ[੧੯] ॥ ਨਾਮਿ ਰਤੇ ਭਉਜਲ ਉਤਰਹਿ ਪਾਰੇ ॥੨॥
ਸਤਿਗੁਰੁ ਸੇਵਹਿ ਸਦਾ ਮਨਿ ਦਾਸਾ ॥ ਹਉਮੈ ਮਾਰਿ [੨੦]ਕਮਲੁ ਪਰਗਾਸਾ ॥
[੨੧]ਅਨਹਦੁ ਵਾਜੈ ਨਿਜਘਰਿ ਵਾਸਾ ॥ [੨੨]ਨਾਮਿ ਰਤੇ ਘਰ ਮਾਹਿ ਉਦਾਸਾ ॥ ੩ ॥
ਸਤਿਗੁਰੁ ਸੇਵਹਿ ਤਿਨ ਕੀ ਸਚੀ ਬਾਣੀ ॥ ਜੁਗੁ ਜੁਗੁ [੨੩]ਭਗਤੀ ਆਖਿ ਵਖਾਣੀ ॥

੧ ਹੁਕਮ ।
੨ ਜੋ ਮਨ ਕਰਕੇ ਸੱਚੇ ਹਰੀ ਵਿੱਚ ਰੱਤੇ ਹੋਏ ਹਨ ਜੋ ਵੇਪਰਵਾਹ ਹੈ, ਓਹ ਸੱਚੇ ਨਾਮ ਦੁਆਰਾ ਸੱਚੇ ਘਰ ਵਿੱਚ ਸਮਾ ਗਏ ਹਨ।
੩ ਲੀਨ।
੪ ਸੰਸਾਰ ਸਾਗਰ।
੫ ਦ੍ਵੈਤ ਭਾਵ ਕਰਕੇ ।
੬ ਦੇਖੋ ਪੰਨਾ ੧੧, ਨੋਟ ੨੧।
੭ ਬਿਗਾਨੀ ।
੮ ਸਭ ਤਰ੍ਹਾਂ ਦੀਆਂ ਅਮੋਲਕ ਵਸਤੂਆਂ ਦਾ ਖਜ਼ਾਨਾ। ਦੇਖੋ ਪੰਨਾ ੧੦, ਫੁਟ ਨੋਟ § ।
੯ ਪਤੀਜਦਾ ਹੈ।
੧੦ ਮਿਹਨਤ, ਸੇਵਾ ।
੧੧ ਆਪਣੇ ਆਪ ਨੂੰ।
੧੨ ਉਹ ਸੁਤੇ ਸਿਧ ਹੀ ਸਹਿਜ ਅਵਸਥਾ ਵਿੱਚ ਸਮਾ ਜਾਂਦਾ ਹੈ। ਦੇਖੋ ਪੰਨਾ ੬੯ ।
੧੩ ਜ਼ਹਿਰ।
੧੪ (ਮਾਇ) ਮਾਇਆ ਨੇ ਪੁੱਤਰ, ਕਬੀਲੇ ਅਤੇ ਘਰ ਦੁਆਰਾ ਮੋਹਿਆ ਹੈ।
੧੫ ਹਰ ਰੋਜ਼।
੧੬ ਗੁਰੂ ਦੀ ਸੇਵਾ ਸਾਰਿਆਂ ਸਮਿਆਂ ਵਿੱਚ ਹੁੰਦੀ ਆਈ ਹੈ।
੧੭ ਐਥੇ=ਇਸ ਲੋਕ ਵਿੱਚ। ਦਰਿ=ਵਾਹਿਗੁਰੂ ਦੀ ਦਰਗਾਹ ਵਿੱਚ, ਵਾਹਿਗੁਰੂ ਦੇ ਹਜ਼ੂਰ।
੧੮ ਓਹ ਆਪ ਤਰ ਗਏ ਅਤੇ ਸਾਰੀਆਂ ਕੁਲਾਂ ਤਾਰ ਗਏ।
੧੯ ਦਿਲ ਵਿੱਚ ਧਾਰ ਰਖਦੇ ਹਨ।
੨੦ ਹਿਰਦੇ ਰੂਪੀ ਕੰਵਲ ਖਿੜਿਆ।
੨੧ ਅਨਹਦ ਸ਼ਬਦ ਵੱਜਿਆ, ਅਤੇ ਸ੍ਵੈ ਸਰੂਪ ਵਿੱਚ ਵਾਸਾ ਹੋਇਆ। ਅਨਹਦ ਲਈ ਦੇਖੋ ਪੰਨਾ ੬੧, ਨੋਟ ੨੪।
੨੨ ਜੋ ਨਾਮ ਵਿੱਚ ਰੱਤੇ ਹਨ, ਓਹ ਗ੍ਰਿਹਸਤ ਵਿੱਚ ਹੀ ਮਾਇਆ ਵੱਲੋਂ ਅਟੰਕ ਰਹਿੰਦੇ ਹਨ।
੨੩ ਭਗਤਾਂ ਨੇ ਉਚਾਰਨ ਕਰਕੇ ਬਿਆਨ ਕੀਤੀ ਹੈ।

---

* ਕਲਿਜੁਗ ਦਾ ਜਨਮ ਕਿਸੇ ਚੰਡਾਲ ਦੇ ਘਰ ਹੋਇਆ ਹੈ ; ਭਾਵ ਇਸ ਘੋਰ ਸਮੇਂ ਦੇ ਲੋਕਾਂ ਵਿੱਚ ਚੰਡਾਲ ਵਾਲਾ ਸੁਭਾ ਵਰਤਿਆ ਹੋਇਆ ਹੈ।

ਅਨਦਿਨੁ ਜਪਹਿ ਹਰਿ ਸਾਰੰਗਪਾਣੀ[੧] ॥ ਨਾਨਕ ਨਾਮਿ ਰਤੇ ਨਿਹਕੇਵਲ[੨] ਨਿਰਬਾਣੀ[੩] ॥ ੪ ॥ ੧੩ ॥ ੩੩ ॥ ਗਉੜੀ ਗੁਆਰੇਰੀ ਮਹਲਾ ੩ ॥ ਸਤਿਗੁਰੁ ਮਿਲੈ ਵਡਭਾਗਿ ਸੰਜੋਗ ॥ ਹਿਰਦੈ ਨਾਮੁ ਨਿਤ ਹਰਿਰਸ ਭੋਗ ॥ ੧ ॥ ਗੁਰਮੁਖਿ[੪] ਪ੍ਰਾਣੀ ਨਾਮੁ ਹਰਿ ਧਿਆਇ ॥ ਜਨਮੁ ਜੀਤਿ ਲਾਹਾ ਨਾਮੁ ਪਾਇ ॥ ੧ ॥ ਰਹਾਉ ॥ ਗਿਆਨੁ ਧਿਆਨੁ ਗੁਰ ਸਬਦੁ ਹੈ ਮੀਠਾ ॥ ਗੁਰ ਕਿਰਪਾ ਤੇ ਕਿਨੈ ਵਿਰਲੈ ਚਖਿ ਡੀਠਾ ॥ ੨ ॥ [੫]ਕਰਮ ਕਾਂਡ ਬਹੁ ਕਰਹਿ ਅਚਾਰ[੬] ॥ [੭]ਬਿਨੁ ਨਾਵੈ ਧ੍ਰਿਗੁ ਧ੍ਰਿਗੁ ਅਹੰਕਾਰ ॥ ੩ ॥ ਬੰਧਨਿ ਬਾਧਿਓ ਮਾਇਆ ਫਾਸ ॥ ਜਨ ਨਾਨਕ ਛੂਟੈ ਗੁਰ ਪਰਗਾਸ ॥ ੪ ॥ ੧੪ ॥ ੩੪ ॥ ਮਹਲਾ ੩ ਗਉੜੀ ਬੈਰਾਗਣਿ ॥ *ਜੈਸੀ ਧਰਤੀ ਊਪਰ ਮੇਘੁਲਾ[੮] ਬਰਸਤੁ ਹੈ ਕਿਆ ਧਰਤੀ ਮਧੇ[੯] ਪਾਣੀ ਨਾਹੀ ॥ [੧੦]ਜੈਸੇ ਧਰਤੀ ਮਧੇ ਪਾਣੀ ਪਰਗਾਸਿਆ [੧੧]ਬਿਨੁ ਪਗਾ ਵਰਸਤ ਫਿਰਾਹੀ ॥੧॥ ਬਾਬਾ ਤੂੰ ਐਸੇ ਭਰਮੁ ਚੁਕਾਹੀ[੧੨] ॥ ਜੋ ਕਿਛੁ ਕਰਤੁ ਹੈ ਸੋਈ ਕੋਈ ਹੈ ਰੇ ॥ ਤੈਸੇ ਜਾਇ ਸਮਾਹੀ ॥ ੧ ॥ ਰਹਾਉ ॥ ਇਸਤਰੀ ਪੁਰਖ ਹੋਇ ਕੈ ਕਿਆ ਓਇ ਕਰਮ ਕਮਾਹੀ ॥ ਨਾਨਾ[੧੩] ਰੂਪ ਸਦਾ ਹਹਿ ਤੇਰੇ ਤੁਝਹੀ ਮਾਹਿ ਸਮਾਹੀ ॥੨॥ ਇਤਨੇ ਜਨਮ ਭੂਲਿ ਪਰੇ ਸੇ ਜਾ ਪਾਇਆ[੧੪] ਤਾ ਭੂਲੇ ਨਾਹੀ ॥ ਜਾ ਕਾ ਕਾਰਜੁ ਸੋਈ ਪਰੁਜਾਣੈ[੧੫] ਜੇ ਗੁਰ ਕੈ ਸਬਦਿ ਸਮਾਹੀ ॥੩॥ ਤੇਰਾ ਸਬਦੁ[੧੬] ਤੂੰਹੈ ਹਹਿ ਆਪੇ ਭਰਮੁ [੧੭]ਕਹਾ ਹੀ ॥ ਨਾਨਕ ਤਤੁ ਤਤ ਸਿਉ ਮਿਲਿਆ ਪੁਨਰਪਿ[੧੮] ਜਨਮਿ ਨ ਆਹੀ ॥੪॥੧॥੧੫॥ ੩੫ ॥ ਗਉੜੀ ਬੈਰਾਗਣਿ ਮਹਲਾ ੩ ॥ ਸਭੁ ਜਗੁ ਕਾਲੈ ਵਸਿ ਹੈ ਬਾਧਾ [੧੯]ਦੂਜੈ ਭਾਇ ॥ ਹਉਮੈ ਕਰਮ ਕਮਾਵਦੇ ਮਨਮੁਖਿ[੨੦] ਮਿਲੈ ਸਜਾਇ ॥ ੧ ॥ ਮੇਰੇ ਮਨ ਗੁਰ ਚਰਣੀ ਚਿਤੁ ਲਾਇ ॥ ਗੁਰਮੁਖਿ ਨਾਮੁ ਨਿਧਾਨੁ[੨੧] ਲੈ ਦਰਗਹ ਲਏ ਛਡਾਇ ॥ ੧॥ ਰਹਾਉ ॥ ਲਖ ਚਉਰਾਸੀਹ ਭਰਮਦੇ ਮਨ ਹਠਿ[੨੨] ਆਵੈ ਜਾਇ ॥ ਗੁਰ ਕਾ ਸਬਦੁ ਨ ਚੀਨਿਓ[੨੩] ਫਿਰਿ ਫਿਰਿ ਜੋਨੀ ਪਾਇ ॥੨॥ ਗੁਰਮੁਖਿ ਆਪੁ ਪਛਾਣਿਆ ਹਰਿਨਾਮੁ ਵਸਿਆ ਮਨਿ ਆਇ ॥ ਅਨਦਿਨੁ[੨੪] ਭਗਤੀ ਰਤਿਆ ਹਰਿਨਾਮੇ ਸੁਖਿ ਸਮਾਇ ॥ ੩ ॥ ਮਨੁ ਸਬਦਿ ਮਰੈ ਪਰਤੀਤਿ ਹੋਇ ਹਉਮੈ ਤਜੇ ਵਿਕਾਰ ॥ ਜਨ ਨਾਨਕ ਕਰਮੀ[੨੫] ਪਾਈਅਨਿ ਹਰਿਨਾਮਾ ਭਗਤਿ ਭੰਡਾਰ ॥੪॥੨॥੧੬॥੩੬॥ ਗਉੜੀ ਬੈਰਾਗਣਿ ਮਹਲਾ ੩ ॥ ਪੇਈਅੜੈ[੨੬] ਦਿਨ ਚਾਰਿ ਹੈ ਹਰਿ ਹਰਿ ਲਿਖਿ ਪਾਇਆ ॥ ਸੋਭਾਵੰਤੀ ਨਾਰਿ ਹੈ ਗੁਰਮੁਖਿ ਗੁਣ ਗਾਇਆ ॥ ਪੇਵਕੜੈ ਗੁਣ ਸੰਮਲੈ[੨੭] ਸਾਹੁਰੈ ਵਾਸੁ ਪਾਇਆ ॥ ਗੁਰਮੁਖਿ ਸਹਜਿ[੨੮] ਸਮਾਣੀਆ ਹਰਿ ਹਰਿ ਮਨਿ ਭਾਇਆ ॥ ੧॥ [੨੯]ਸਸੁਰੈ ਪਈਐ ਪਿਰੁ ਵਸੈ ਕਹੁ [੩੦]ਕਿਤੁ ਬਿਧਿ ਪਾਈਐ ॥ ਆਪਿ ਨਿਰੰਜਨੁ[੩੧]

੧ [ਧਰਤੀ ਹੈ ਜਿਸ ਦੇ ਹੱਥ ਵਿੱਚ] ਵਾਹਿਗੁਰੂ।
੨ ਸ਼ੁਧ, ਨਿਰਲੇਪ।
੩ ਤਿਆਗੀ, ਮੁਕਤ।
੪ ਗੁਰੂ ਦੁਆਰਾ।
੫ [ਸ਼ਾਸਤਰ ਦਾ ਉਹ ਹਿੱਸਾ ਜਿਸ ਵਿੱਚ ਕਰਮ ਦੱਸੇ ਹਨ, ਕਿ ਕਿਹੜੇ ਵੇਲੇ ਕਿਸ ਕਿਸ ਨੂੰ ਕਰਨੇ ਚਾਹੀਦੇ ਹਨ] ਓਹ ਕਰਮ ਜੋ ਧਰਮ ਸ਼ਾਸਤਰਾਂ ਅਨੁਸਾਰ ਮਰਨੇ ਪਰਨੇ ਅਤੇ ਹੋਰ ਮੌਕਿਆਂ ਤੇ ਕਰਨੇ ਯੋਗ ਮੰਨੇ ਜਾਂਦੇ ਹਨ।
੬ ਰਹਿਣੀ ਬਹਿਣੀ ਦੇ ਚੰਗੇ ਕਰਮ।
੭ ਨਾਮ ਤੋਂ ਬਿਨਾਂ ਇਹ ਕਰਮ ਨਿਰੇ ਹੰਕਾਰ ਦੇ ਹਨ, ਅਤੇ ਲਾਨ੍ਹਤ ਯੋਗ ਹਨ।
੮ ਬੱਦਲ।
੯ ਵਿੱਚ।
੧੦ ਜਿਸ ਤਰ੍ਹਾਂ ਧਰਤੀ ਵਿੱਚ ਪਾਣੀ ਜ਼ਾਹਿਰ ਹੈ, ਫਿਰ ਭੀ ਬੱਦਲ ਬਿਨਾਂ ਪੈਰਾਂ ਦੇ ਵਰ੍ਹਦਾ ਫਿਰਦਾ ਹੈ।
੧੧ ਬਿਨਾਂ ਪੈਰਾਂ ਦੇ।
੧੨ ਦੂਰ ਕਰ।
੧੩ ਕਈ ਤਰ੍ਹਾਂ ਦੇ। ਭਾਵ ਤੈਥੋਂ ਹੀ ਸਭ ਨਿਕਲੇ ਹਨ ਤੇ ਤੇਰੇ ਵਿੱਚ ਲੀਨ ਹੋ ਜਾਂਦੇ ਹਨ; ਤੈਥੋਂ ਬਿਨਾਂ ਕਿਸੇ ਨੇ ਕੀ ਕਰਮ ਕਰਨੇ ਹਨ? ਤੂੰ ਜੋ ਕਰਾਵੇਂ ਓਹੋ ਕਰਦੇ ਹਨ।
੧੪ ਗਿਆਨ ਪ੍ਰਾਪਤ ਕੀਤਾ।
੧੫ ਚੰਗੀ ਤਰ੍ਹਾਂ ਜਾਣਦਾ ਹੈ।
੧੬ ਹੁਕਮ। ਸਭ ਥਾਂ ਤੇਰਾ ਹੁਕਮ ਵਰਤਦਾ ਹੈ ਤੇ ਤੂੰ ਆਪ ਹੀ ਸਭ ਕੁਝ ਹੈਂ, ਇਸ ਲਈ ਭਰਮ ਕਿਥੇ ਹੋ ਸਕਦਾ ਹੈ?
੧੭ ਕਿਥੇ ਹੈ?
੧੮ ਫੇਰ।
੧੯ ਦ੍ਵੈਤ ਭਾਵ ਵਿਚ; ਵਾਹਿਗੁਰੂ ਨੂੰ ਛੱਡ ਕੇ ਕਿਸੇ ਹੋਰ ਪਾਸੇ ਪਿਆਰ ਪਾਉਣ ਕਰਕੇ।
੨੦ ਦੇਖੋ ਪੰਨਾ ੧੧, ਨੋਟ ੨੧।
੨੧ ਖ਼ਜ਼ਾਨਾ।
੨੨ ਨਿਰੇ ਮਨ ਦੀ ਜ਼ਿੱਦ ਕਰਕੇ।
੨੩ ਸਮਝਿਆ।
੨੪ ਹਰ ਰੋਜ਼।
੨੫ ਭਾਗਾਂ ਨਾਲ।
੨੬ ਇਸ ਲੋਕ ਵਿੱਚ।
੨੭ ਯਾਦ ਕਰੇ।
੨੮ ਪੂਰਨ ਗਿਆਨ ਤੇ ਅਡੋਲਤਾ ਵਾਲੀ ਹਾਲਤ ਵਿੱਚ। ਦੇਖੋ ਪੰਨਾ ੬੮।
੨੯ ਸਾਹੁਰੇ ਪੇਕੇ, ਇਸ ਲੋਕ ਵਿੱਚ ਤੇ ਪਰਲੋਕ ਵਿੱਚ।
੩੦ ਕਿਸ ਢੰਗ ਨਾਲ?
੩੧ ਮਾਇਆ ਤੋਂ ਰਹਿਤ।

---

* ਰਹਾਉ ਦੀ ਤੁਕ ਵਿੱਚ ਸ਼ਬਦ ਦਾ ਸਾਰ ਹੈ: 'ਹੇ ਭਾਈ! ਤੂੰ ਆਪਣਾ ਭਰਮ ਇਉਂ ਸਮਝ ਕੇ ਦੂਰ ਕਰ ਕਿ ਸੰਸਾਰ ਸਭ ਉਸ ਵਾਹਿਗੁਰੂ ਦੀ ਖੇਡ ਹੈ। ਜਿਵੇਂ ਉਹ ਚਾਹੁੰਦਾ ਹੈ ਤਿਵੇਂ ਹੁੰਦਾ ਹੈ ਤੇ ਆਖ਼ਰ ਸਭ ਕੁਝ ਉਸ ਵਿੱਚ ਲੀਨ ਹੋ ਜਾਂਦਾ ਹੈ। ਜੋ ਵਖੇਵਾਂ ਦਿਸ ਰਿਹਾ ਹੈ ਉਹ ਨਿਰਾ ਭਰਮ ਹੈ।' ਇਸ ਖ਼ਿਆਲ ਨੂੰ ਇੱਕ ਸੁੰਦਰ ਮਿਸਾਲ ਨਾਲ ਦਰਸਾਇਆ ਹੈ। ਪਾਣੀ ਧਰਤੀ ਅੰਦਰ ਵੀ ਹੈ ਤੇ ਬਾਹਰ ਬੱਦਲਾਂ ਦਾ ਰੂਪ ਧਾਰ ਕੇ ਵਰ੍ਹਦਾ ਵੀ ਫਿਰਦਾ ਹੈ। ਧਰਤੀ ਵਿੱਚੋਂ ਜਦ ਖੂਹ ਆਦਿਕ ਕਢ ਕੇ ਪਾਣੀ ਕਢਿਆ ਜਾਂਦਾ ਹੈ, ਤਾਂ ਓਹੋ ਬੱਦਲਾਂ ਵਿਚ ਬਦਲ ਕੇ ਬਿਨਾਂ ਪੈਰਾਂ ਦੇ ਵਰਸਦਾ ਫਿਰਦਾ ਹੈ। ਇਹ ਭੁਲੇਖਾ ਸੀ ਕਿ ਧਰਤੀ ਵਿਚ ਪਾਣੀ ਨਹੀਂ, ਜਾਂ ਬੱਦਲਾਂ ਦਾ ਪਾਣੀ ਹੋਰ ਹੈ ਜਾਂ ਕਿਤੇ ਹੋਰ ਥਾਂ ਤੋਂ ਆਉਂਦਾ ਹੈ। ਜਦ ਭੁਲੇਖਾ ਦੂਰ ਹੋਇਆ, ਅਸਲੀਅਤ ਸਮਝ ਆ ਗਈ।

ਅਲਖੁ[1] ਹੈ ਆਪੇ ਮੇਲਾਈਐ ॥ ੧ ॥ ਰਹਾਉ ॥ ਆਪੇ ਹੀ ਪ੍ਰਭੁ ਦੇਹਿ ਮਤਿ ਹਰਿਨਾਮੁ ਧਿਆਈਐ ॥ ਵਡਭਾਗੀ ਸਤਿਗੁਰੁ ਮਿਲੈ ਮੁਖਿ ਅੰਮ੍ਰਿਤੁ ਪਾਈਐ ॥ ਹਉਮੈ ਦੁਬਿਧਾ[2] ਬਿਨਸਿ ਜਾਇ ਸਹਜੇ ਸੁਖਿ ਸਮਾਈਐ ॥ ਸਭੁ ਆਪੇ ਆਪਿ ਵਰਤਦਾ ਆਪੇ ਨਾਇ ਲਾਈਐ ॥ ੨ ॥ [3]ਮਨਮੁਖਿ ਗਰਬਿ ਨ ਪਾਇਓ ਅਗਿਆਨ ਇਆਣੇ ॥ ॥ ਸਤਿਗੁਰ ਸੇਵਾ ਨਾ ਕਰਹਿ ਫਿਰਿ ਫਿਰਿ ਪਛੁਤਾਣੇ ॥ [4]ਗਰਭ ਜੋਨੀ ਵਾਸੁ ਪਾਇਦੇ ਗਰਭੇ ਗਲਿ ਜਾਣੇ ॥ ਮੇਰੇ ਕਰਤੇ ਏਵੈ ਭਾਵਦਾ ਮਨਮੁਖ ਭਰਮਾਣੇ ॥ ੩ ॥ [5]ਮੇਰੈ ਹਰਿਪ੍ਰਭਿ ਲੇਖੁ ਲਿਖਾਇਆ ਧੁਰਿ ਮਸਤਕਿ ਪੂਰਾ ॥ ਹਰਿ ਹਰਿ ਨਾਮੁ ਧਿਆਇਆ ਭੇਟਿਆ ਗੁਰੁ ਸੂਰਾ ॥ ਮੇਰਾ ਪਿਤਾ ਮਾਤਾ ਹਰਿਨਾਮੁ ਹੈ [6]ਹਰਿ ਬੰਧਪੁ ਬੀਰਾ ॥ ਹਰਿ ਹਰਿ ਬਖਸਿ ਮਿਲਾਇ ਪ੍ਰਭ ਜਨੁ ਨਾਨਕੁ ਕੀਰਾ[7] ॥ ੪ ॥ ੩ ॥ ੧੭ ॥ ੩੭ ॥ ਗਉੜੀ ਬੈਰਾਗਣਿ ਮਹਲਾ ੩ ॥ ਸਤਿਗੁਰ ਤੇ ਗਿਆਨੁ ਪਾਇਆ [8]ਹਰਿ ਤਤੁ ਬੀਚਾਰਾ ॥ ਮਤਿ ਮਲੀਣ ਪਰਗਟੁ ਭਈ ਜਪਿ ਨਾਮੁ ਮੁਰਾਰਾ[9] ॥ ਸਿਵਿ[10] ਸਕਤਿ[11] ਮਿਟਾਈਆ ਚੂਕਾ ਅੰਧਿਆਰਾ ॥ ਧੁਰਿ ਮਸਤਕਿ ਜਿਨ ਕਉ ਲਿਖਿਆ ਤਿਨ ਹਰਿਨਾਮੁ ਪਿਆਰਾ ॥ ੧ ॥ ਹਰਿ [12]ਕਿਤੁ ਬਿਧਿ ਪਾਈਐ ਸੰਤ ਜਨਹੁ ਜਿਸੁ ਦੇਖਿ ਹਉ ਜੀਵਾ ॥ ਹਰਿ ਬਿਨੁ ਚਸਾ[13] ਨ ਜੀਵਤੀ ਗੁਰ ਮੇਲਿਹੁ ਹਰਿਰਸੁ ਪੀਵਾ ॥ ੧ ॥ ਰਹਾਉ ॥ ਹਉ ਹਰਿਗੁਣ ਗਾਵਾ ਨਿਤ ਹਰਿ ਸੁਣੀ ਹਰਿ ਹਰਿ ਗਤਿ[14] ਕੀਨੀ ॥ ਹਰਿਰਸੁ ਗੁਰ ਤੇ ਪਾਇਆ [15]ਮੇਰਾ ਮਨੁ ਤਨੁ ਲੀਨੀ ॥ ਧਨੁ ਧਨੁ ਗੁਰੁ ਸਤਪੁਰਖੁ ਹੈ ਜਿਨਿ ਭਗਤਿ ਹਰਿ ਦੀਨੀ ॥ ਜਿਸੁ ਗੁਰ ਤੇ ਹਰਿ ਪਾਇਆ ਸੋ ਗੁਰੁ ਹਮ ਕੀਨੀ ॥ ੨ ॥ ਗੁਣਦਾਤਾ ਹਰਿਰਾਇ ਹੈ ਹਮ ਅਵਗਣਿਆਰੇ ॥ ਪਾਪੀ ਪਾਥਰ ਡੂਬਦੇ ਗੁਰਮਤਿ ਹਰਿ ਤਾਰੇ ॥ ਤੂੰ ਗੁਣਦਾਤਾ ਨਿਰਮਲਾ ਹਮ ਅਵਗਣਿਆਰੇ ॥ [16]ਹਰਿ ਸਰਣਾਗਤਿ ਰਾਖਿ ਲੇਹੁ ਮੂੜ ਮੁਗਧ ਨਿਸਤਾਰੇ ॥ ੩ ॥ [17]ਸਹਜੁ ਅਨੰਦੁ ਸਦਾ ਗੁਰਮਤੀ ਹਰਿ ਹਰਿ ਮਨਿ ਧਿਆਇਆ ॥ ਸਜਣੁ ਹਰਿਪ੍ਰਭੁ ਪਾਇਆ ਘਰਿ ਸੋਹਿਲਾ[18] ਗਾਇਆ ॥ [19]ਹਰਿ ਦਇਆ ਧਾਰਿ ਪ੍ਰਭ ਬੇਨਤੀ ਹਰਿ ਹਰਿ ਚੇਤਾਇਆ ॥ ਜਨ ਨਾਨਕੁ ਮੰਗੈ ਧੂੜਿ ਤਿਨ ਜਿਨ ਸਤਿਗੁਰੁ ਪਾਇਆ ॥ ੪ ॥ ੪ ॥ ੧੮ ॥ ੩੮ ॥

ਗਉੜੀ ਗੁਆਰੇਰੀ ਮਹਲਾ ੪ ਚਉਥਾ* ਚਉਪਦੇ

੧ ਓ ਸਤਿਗੁਰ ਪ੍ਰਸਾਦਿ ॥

॥ ਪੰਡਿਤੁ [20]ਸਾਸਤ ਸਿਮ੍ਰਿਤਿ ਪੜਿਆ ॥ ਜੋਗੀ ਗੋਰਖੁ[21] ਗੋਰਖੁ ਕਰਿਆ ॥ ਮੈ ਮੂਰਖ ਹਰਿ ਹਰਿ ਜਪੁ ਪੜਿਆ ॥ ੧ ॥ ਨਾ ਜਾਨਾ ਕਿਆ ਗਤਿ[22] ਰਾਮ ਹਮਾਰੀ ॥ ਹਰਿ ਭਜੁ ਮਨ ਮੇਰੇ ਤਰੁ ਭਉਜਲੁ[23] ਤੂ

੧ ਜਿਸ ਨੂੰ ਸਮਝ ਨਾ ਸਕੀਏ।

੨ [ਦ੍ਵਿ-ਵਿਧ] ਦੁਹਾਂ ਪਾਸੇ ਰੁਚੀ ਹੋਣੀ ; ਮਨ ਦਾ ਡੁਲਾਉ। ਹੰਕਾਰ ਤੇ ਦੁਚਿੱਤੀ ਦੂਰ ਹੋ ਜਾਏ, ਅਤੇ ਸੁਭਾਵਕ ਹੀ ਆਤਮ-ਆਨੰਦ ਵਿਚ ਸਮਾ ਜਾਈਏ।

੩ ਆਪ-ਹੁਦਰੇ ਲੋਕ ਹੰਕਾਰ ਵਿਚ ਵਾਹਿਗੁਰੂ ਨੂੰ ਪ੍ਰਾਪਤ ਨਹੀਂ ਕਰਦੇ; ਓਹ ਅਗਿਆਨ ਕਰ ਕੇ ਅੰਞਾਣੇ ਹਨ।

੪ ਜਨਮ ਧਾਰਦੇ ਰਹਿੰਦੇ ਹਨ, ਅਤੇ ਇਸੇ ਗੇੜ ਵਿੱਚ ਫਿਰ ਫਿਰ ਕੇ ਨਾਸ ਹੁੰਦੇ ਹਨ।

੫ ਮੇਰੇ ਮਾਲਕ ਵਾਹਿਗੁਰੂ ਨੇ ਮੇਰੇ ਮਥੇ ਤੇ ਧੁਰੋਂ ਹੀ (ਆਪਣੇ ਹਜ਼ੂਰੋਂ) ਪੂਰੇ ਭਾਗਾਂ ਦਾ ਹੁਕਮ ਲਿਖਿਆ ਹੈ, ਜਿਸ ਕਰਕੇ ਮੈਨੂੰ ਸੂਰਮਾ ਗੁਰੂ ਮਿਲਿਆ ਹੈ, ਅਤੇ ਮੈਂ ਹਰੀ ਨਾਮ ਸਿਮਰਿਆ ਹੈ।

੬ ਹਰੀ ਹੀ ਮੇਰਾ ਸੰਬੰਧੀ ਅਤੇ ਭਾਈ ਹੈ।

੭ ਕੀੜਾ, ਨਿਮਾਣਾ ਸੇਵਕ।

੮ ਹਰੀ ਦੀ ਅਸਲੀਅਤ ਨੂੰ ਵਿਚਾਰਿਆ ਹੈ।

੯ [ਮੁਰ ਰਾਖਸ਼ ਨੂੰ ਮਾਰਨ ਵਾਲਾ, ਕ੍ਰਿਸ਼ਨ] ਵਾਹਿਗੁਰੂ ਦਾ। ਹਰੀ ਦਾ ਨਾਮ ਜਪਣ ਨਾਲ ਮੈਲੀ ਮਤ ਰੋਸ਼ਨ ਹੋ ਗਈ, ਚਮਕ ਉੱਠੀ।

੧੦ ਵਾਹਿਗੁਰੂ ਨੇ।

੧੧ ਮਾਇਆ। ਵਾਹਿਗੁਰੂ ਨੇ ਮਾਇਆ ਦਾ ਅਸਰ ਆਪੇ ਹੀ ਦੂਰ ਕੀਤਾ ਹੈ, ਇਸ ਲਈ ਹਨੇਰਾ ਦੂਰ ਹੋ ਗਿਆ ਹੈ।

੧੨ ਕਿਸ ਤਰੀਕੇ ਨਾਲ, ਕਿਵੇਂ ?

੧੩ ਪਲ ਦਾ ੩੦ਵਾਂ ਹਿਸਾ, ਬਹੁਤ ਥੋੜਾ ਸਮਾਂ।

੧੪ ਹਰੀ ਨੂੰ ਹੀ ਆਪਣੀ ਗਤੀ ਬਣਾਇਆ ਹੈ ; ਭਾਵ ਆਪਣੇ ਜੀਵਣ ਦਾ ਤੱਤ ਮਨੋਰਥ ਬਣਾਇਆ ਹੈ। ਗਤਿ=ਉਹ ਪਦਵੀ ਜਿਥੇ ਅਪੜਨਾ ਜੀਵਣ ਦਾ ਮਨੋਰਥ ਹੈ।

੧੫ ਮੇਰਾ ਮਨ ਤੇ ਤਨ (ਉਸ ਰਸ ਵਿੱਚ) ਲੀਨ ਹੋ ਗਿਆ ਹੈ।

੧੬ ਹੇ ਹਰੀ ! ਅਸਾਂ ਆਪ ਦੀ ਸ਼ਰਨ ਪਕੜੀ ਹੈ, ਰੱਖ ਲਓ, ਤੇ ਅਸਾਂ ਮੂਰਖਾਂ ਬੇਸਮਝਾਂ ਨੂੰ ਤਾਰ ਲਓ।

੧੭ ਗੁਰਮਤ ਦੁਆਰਾ ਹਰੀ ਨੂੰ ਮਨ ਵਿੱਚ ਚੇਤੇ ਕਰਨ ਨਾਲ ਸਦਾ ਸਹਜ ਵਾਲਾ ਸੁਖ ਮਿਲਦਾ ਹੈ। "ਸਹਜੁ ਅਨੰਦੁ" ਲਈ ਦੇਖੋ ਪੰਨਾ ੧੦੪, ਨੋਟ ੬।

੧੮ ਹਰੀ ਜੱਸ।

੧੯ ਹੇ ਪ੍ਰਭੂ ! ਬੇਨਤੀ ਹੈ ਕਿ ਦਿਆ ਕਰ ਕੇ ਹਰੀ ਹਰੀ ਚੇਤੇ ਕਰਾਓ।

੨੦ ਦੇਖੋ ਪੰਨਾ ੧੧, ਫੁਟ ਨੋਟ † ਅਤੇ *।

੨੧ ਜੋਗ ਮੱਤ ਦਾ ਬਾਨੀ ਗੋਰਖਨਾਥ।

੨੨ ਹਾਲ। ਮੇਰਾ ਕੀ ਹਾਲ ਹੋਵੇਗਾ।

੨੩ ਸੰਸਾਰ ਸਾਗਰ।

---

* ਅੰਕ ੪ ਦੇ ਨਾਲ ਹੀ 'ਚਉਥਾ' ਲਿਖਣ ਤੋਂ ਸਾਨੂੰ 'ਮਹਲਾ ੪' ਦੇ ਸ਼ੁਧ ਉਚਾਰਣ ਦਾ ਪਤਾ ਲਗਦਾ ਹੈ। 'ਮਹੱਲਾ ਚਾਰ' ਪਾਠ ਠੀਕ ਨਹੀਂ, 'ਮਹਿਲਾ ਚਉਥਾ' ਪਾਠ ਕਰਨਾ ਚਾਹੀਦੇ। ਇਸੇ ਤਰ੍ਹਾਂ ਮਹਿਲਾ ਪਹਿਲਾ', 'ਮਹਿਲਾ ਦੂਜਾ', ਆਦਿ।

ਤਾਰੀ[1] ॥ ੧ ॥ ਰਹਾਉ ॥ ਸੰਨਿਆਸੀ ਬਿਭੂਤ[2] ਲਾਇ ਦੇਹ ਸਵਾਰੀ ॥ [3]ਪਰ ਤ੍ਰਿਅ ਤਿਆਗੁ ਕਰੀ ਬ੍ਰਹਮਚਾਰੀ ॥ ਮੈ ਮੂਰਖ ਹਰਿ ਆਸ ਤੁਮਾਰੀ ॥ ੨ ॥ ਖਤ੍ਰੀ ਕਰਮ ਕਰੇ ਸੂਰਤਣੁ[4] ਪਾਵੈ ॥ *ਸੂਦੁ ਵੈਸੁ ਪਰਕਿਰਤਿ ਕਮਾਵੈ ॥ ਮੈ ਮੂਰਖ ਹਰਿਨਾਮੁ ਛਡਾਵੈ ॥ ੩ ॥ ਸਭ ਤੇਰੀ ਸ੍ਰਿਸਟਿ ਤੂੰ ਆਪਿ ਰਹਿਆ ਸਮਾਈ ॥ ਗੁਰਮੁਖਿ ਨਾਨਕ ਦੇ ਵਡਿਆਈ ॥ ਮੈ ਅੰਧੁਲੇ ਹਰਿ ਟੇਕ ਟਿਕਾਈ ॥ ੪ ॥ ੧ ॥ ੩੯ ॥ ਗਉੜੀ ਗੁਆਰੇਰੀ ਮਹਲਾ ੪ ॥ ਨਿਰਗੁਣ[5] ਕਥਾ ਕਥਾ ਹੈ ਹਰਿ ਕੀ ॥ ਭਜੁ ਮਿਲਿ ਸਾਧੂ ਸੰਗਤਿ ਜਨ ਕੀ ॥ ਤਰੁ ਭਉਜਲੁ[6] ਅਕਥ ਕਥਾ ਸੁਨਿ ਹਰਿ ਕੀ ॥ ੧ ॥ ਗੋਬਿੰਦ ਸਤਸੰਗਤਿ ਮੇਲਾਇ ॥ ਹਰਿਰਸੁ ਰਸਨਾ ਰਾਮਗੁਨ ਗਾਇ ॥ ੧ ॥ ਰਹਾਉ ॥ ਜੋ ਜਨ ਧਿਆਵਹਿ ਹਰਿ ਹਰਿ ਨਾਮਾ ॥ [7]ਤਿਨ ਦਾਸਨਿਦਾਸ ਕਰਹੁ ਹਮ ਰਾਮਾ ॥ ਜਨ ਕੀ ਸੇਵਾ ਊਤਮ ਕਾਮਾ ॥ ੨ ॥ ਜੋ ਹਰਿ ਕੀ ਹਰਿ ਕਥਾ ਸੁਣਾਵੈ ॥ ਸੋ ਜਨੁ ਹਮਰੈ ਮਨਿ ਚਿਤਿ ਭਾਵੈ ॥ [8]ਜਨ ਪਗ ਰੇਣੁ ਵਡਭਾਗੀ ਪਾਵੈ ॥ ੩ ॥ [9]ਸੰਤ ਜਨਾ ਸਿਉ ਪ੍ਰੀਤਿ ਬਨਿ ਆਈ ॥ ਜਿਨ ਕਉ ਲਿਖਤੁ ਲਿਖਿਆ ਧੁਰਿ ਪਾਈ ॥ ਤੇ ਜਨ ਨਾਨਕ ਨਾਮਿ ਸਮਾਈ ॥ ੪ ॥ ੨ ॥ ੪੦ ॥ ਗਉੜੀ ਗੁਆਰੇਰੀ ਮਹਲਾ ੪ ॥ ਮਾਤਾ ਪ੍ਰੀਤਿ ਕਰੇ ਪੁਤੁ ਖਾਇ ॥ ਮੀਨੇ[10] ਪ੍ਰੀਤਿ ਭਈ ਜਲਿ ਨਾਇ[11] ॥ ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ ॥ ੧ ॥ ਤੇ ਹਰਿਜਨ ਹਰਿ ਮੇਲਹੁ ਹਮ ਪਿਆਰੇ ॥ ਜਿਨਿ ਮਿਲਿਆ ਦੁਖ ਜਾਹਿ ਹਮਾਰੇ ॥ ੧ ॥ ਰਹਾਉ ॥ ਜਿਉ ਮਿਲਿ ਬਛਰੇ ਗਊ ਪ੍ਰੀਤਿ ਲਗਾਵੈ ॥ ਕਾਮਨਿ[12] ਪ੍ਰੀਤਿ ਜਾ ਪਿਰੁ ਘਰਿ ਆਵੈ ॥ ਹਰਿਜਨ ਪ੍ਰੀਤਿ ਜਾ ਹਰਿਜਸੁ ਗਾਵੈ ॥ ੨ ॥ ਸਾਰਿੰਗ[13] ਪ੍ਰੀਤਿ [14]ਬਸੈ ਜਲ ਧਾਰਾ ॥ ਨਰਪਤਿ[15] ਪ੍ਰੀਤਿ ਮਾਇਆ ਦੇਖਿ ਪਸਾਰਾ ॥ ਹਰਿਜਨ ਪ੍ਰੀਤਿ ਜਪੈ ਨਿਰੰਕਾਰਾ ॥ ੩ ॥ ਨਰਪ੍ਰਾਣੀ ਪ੍ਰੀਤਿ ਮਾਇਆ ਧਨੁ ਖਾਟੇ ॥ ਗੁਰਸਿਖ ਪ੍ਰੀਤਿ ਗੁਰੁ ਮਿਲੈ ਗਲਾਟੇ[16] ॥ ਜਨ ਨਾਨਕ ਪ੍ਰੀਤਿ [17]ਸਾਧ ਪਗ ਚਾਟੇ ॥੪॥੩॥੪੧॥ ਗਉੜੀ ਗੁਆਰੇਰੀ ਮਹਲਾ ੪ ॥ ਭੀਖਕ[18] ਪ੍ਰੀਤਿ ਭੀਖ ਪ੍ਰਭ[19] ਪਾਇ ॥ ਭੂਖੇ ਪ੍ਰੀਤਿ ਹੋਵੈ ਅੰਨੁ ਖਾਇ ॥ ਗੁਰਸਿਖ ਪ੍ਰੀਤਿ ਗੁਰ ਮਿਲਿ ਆਘਾਇ[20] ॥੧॥ ਹਰਿ ਦਰਸਨੁ ਦੇਹੁ ਹਰਿ ਆਸ ਤੁਮਾਰੀ ॥ ਕਰਿ ਕਿਰਪਾ [21]ਲੋਚ ਪੂਰਿ ਹਮਾਰੀ ॥੧॥ ਰਹਾਉ ॥ ਚਕਵੀ ਪ੍ਰੀਤਿ ਸੂਰਜੁ ਮੁਖਿ ਲਾਗੈ ॥ ਮਿਲੈ ਪਿਆਰੇ ਸਭ ਦੁਖ ਤਿਆਗੈ ॥ ਗੁਰਸਿਖ ਪ੍ਰੀਤਿ ਗੁਰੂ ਮੁਖਿ ਲਾਗੈ ॥ ੨ ॥ ਬਛਰੇ ਪ੍ਰੀਤਿ ਖੀਰੁ[22] ਮੁਖਿ ਖਾਇ ॥ ਹਿਰਦੈ ਬਿਗਸੈ ਦੇਖੈ ਮਾਇ[23] ॥ [24]ਗੁਰਸਿਖ ਪ੍ਰੀਤਿ ਗੁਰੂ ਮੁਖਿ ਲਾਇ ॥ ੩ ॥ ਹੋਰੁ ਸਭ ਪ੍ਰੀਤਿ ਮਾਇਆ ਮੋਹੁ ਕਾਚਾ ॥ ਬਿਨਸਿ ਜਾਇ ਕੂਰਾ [25]ਕਚੁ ਪਾਚਾ ॥ ਜਨ ਨਾਨਕ

੧ ਤਰਨ ਦਾ ਕੰਮ। ਸੰਸਾਰ ਸਾਗਰ ਨੂੰ ਪਾਰ ਕਰ, ਤਰ ਕੇ ਪਾਰ ਹੋ ਜਾ।

੨ ਭਸਮ, ਸੁਆਹ।

੩ ਬ੍ਰਹਮਚਾਰੀ ਨੇ ਪਰਾਈ ਇਸਤਰੀ ਤਿਆਗੀ ਹੈ।

੪ ਸੂਰਮਤਾਈ, ਬਹਾਦਰੀ।

੫ ਜਿਸਦੇ ਗੁਣ ਨਾ ਕਹੇ ਜਾ ਸਕਣ, ਅਕੱਥ।

੬ ਸੰਸਾਰ ਸਾਗਰ।

੭ ਹੇ ਰਾਮ! ਸਾਨੂੰ ਉਨ੍ਹਾਂ ਦੇ ਦਾਸਾਂ ਦਾ ਦਾਸ ਕਰ।

੮ ਹਰੀ ਜਨ ਦੀ ਚਰਨ-ਧੂੜ ਵਡੇ ਭਾਗਾਂ ਵਾਲਾ ਹੀ ਪ੍ਰਾਪਤ ਕਰ ਸਕਦਾ ਹੈ।

੯ ਸੰਤਜਨਾਂ ਨਾਲ ਪ੍ਰੇਮ ਉਨ੍ਹਾਂ ਦਾ ਬਣਿਆ ਹੈ, ਜਿਨ੍ਹਾਂ ਨੂੰ ਵਾਹਿਗੁਰੂ ਨੇ ਧੁਰੋਂ ਹੀ ਸੰਜੋਗਾਂ ਵਿਚ ਪਾ ਦਿਤਾ ਹੈ।

੧੦ ਮੱਛੀ ਨੂੰ।

੧੧ ਨਹਾਉਣ ਨਾਲ। ਜਲ ਵਿਚ ਨਹਾਉਣ ਨਾਲ ਪ੍ਰੀਤੀ ਹੈ।

੧੨ ਇਸਤਰੀ ਨੂੰ।

੧੩ ਪਪੀਹਾ। ਦੇਖੋ ਪੰਨਾ ੯੫, ਫੁਟ ਨੋਟ *।

੧੪ (ਸ੍ਵਾਂਤੀ ਨਛੱਤਰ ਵਿਚ) ਲਗਾਤਾਰ ਮੀਂਹ ਵਸੇ।

੧੫ ਰਾਜੇ ਨੂੰ।

੧੬ ਗਲੇ ਲੱਗ ਕੇ।

੧੭ ਮਹਾਂ ਪੁਰਸ਼ਾਂ ਦੇ ਪੈਰ ਚੁੰਮਣ ਨਾਲ।

੧੮ ਮੰਗਤੇ ਨੂੰ।

੧੯ ਪ੍ਰਭਤਾ ਵਾਲਾ, ਦਾਨੀ।

੨੦ ਰੱਜਦਾ ਹੈ।

੨੧ ਸਾਡੀ ਭਾਉਣੀ ਪੂਰੀ ਕਰੇ।

੨੨ ਦੁੱਧ।

੨੩ ਮਾਂ ਨੂੰ। ਦਿਲ ਵਿੱਚ ਖੁਸ਼ ਹੁੰਦਾ ਹੈ ਜਦ ਉਹ ਮਾਂ ਨੂੰ ਦੇਖਦਾ ਹੈ।

੨੪ ਇਸੇ ਤਰ੍ਹਾਂ ਗੁਰ-ਸਿਖ ਨੂੰ ਪ੍ਰੀਤੀ ਇਸ ਗੱਲ ਦੀ ਹੈ ਕਿ ਗੁਰੂ ਮੈਨੂੰ ਮੂੰਹ ਲਾਵੇ, ਭਾਵ ਪ੍ਰਸੰਨ ਹੋ ਕੇ ਦਰਸ਼ਨ ਦੇਵੇ।

੨੫ ਕੱਚਾ ਪਿੱਲਾ। ਜੋ ਕੂੜਾ ਤੇ ਕੱਚਾ ਪਿੱਲਾ ਹੋਣ ਕਰਕੇ ਨਾਸ ਹੋ ਜਾਂਦਾ ਹੈ।

---

* ਸੂਦਰ ਤੇ ਵੈਸ਼ ਹੋਰਨਾਂ ਦੀ ਸੇਵਾ ਕਰਦੇ ਹਨ, (ਉਨ੍ਹਾਂ ਲਈ ਏਹੋ ਧਰਮ ਗਿਣਿਆ ਹੈ)। "ਖਤ੍ਰੀ ਸਬਦੰ ਸੂਰ ਸਬਦੰ, ਸੂਦ੍ਰ ਸਬਦੰ ਪਰਾ ਕ੍ਰਿਤਹ" (ਵਾਰ ਆਸਾ)।

ਪ੍ਰੀਤਿ [1]ਤ੍ਰਿਪਤਿ ਗੁਰੁ ਸਾਚਾ ॥੪॥੪॥੪੨॥ ਗਉੜੀ ਗੁਆਰੇਰੀ ਮਹਲਾ ੪ ॥ ਸਤਿਗੁਰ ਸੇਵਾ ਸਫਲ ਹੈ ਬਣੀ ॥ ਜਿਤੁ ਮਿਲਿ ਹਰਿਨਾਮੁ ਧਿਆਇਆ ਹਰਿ ਧਣੀ[2] ॥ ਜਿਨ ਹਰਿ ਜਪਿਆ ਤਿਨ ਪੀਛੈ ਛੂਟੀ ਘਣੀ[3] ॥੧॥ ਗੁਰਸਿਖ ਹਰਿ ਬੋਲਹੁ ਮੇਰੇ ਭਾਈ ॥ ਹਰਿ ਬੋਲਤ ਸਭ ਪਾਪ ਲਹਿ ਜਾਈ ॥੧॥ ਰਹਾਉ ॥ ਜਬ ਗੁਰੁ ਮਿਲਿਆ ਤਬ ਮਨੁ ਵਸਿ ਆਇਆ ॥ ਧਾਵਤ[4] ਪੰਚ ਰਹੇ ਹਰਿ ਧਿਆਇਆ ॥ ਅਨਦਿਨੁ[5] ਨਗਰੀ[6] ਹਰਿਗੁਣ ਗਾਇਆ ॥੨॥ ਸਤਿਗੁਰ [7]ਪਗ ਧੂਰਿ ਜਿਨਾ ਮੁਖਿ ਲਾਈ ॥ ਤਿਨ ਕੂੜ ਤਿਆਗੇ ਹਰਿ ਲਿਵ ਲਾਈ ॥ ਤੇ ਹਰਿ ਦਰਗਹ [8]ਮੁਖ ਊਜਲ ਭਾਈ ॥੩॥ ਗੁਰ ਸੇਵਾ ਆਪਿ ਹਰਿ ਭਾਵੈ ॥ ਕ੍ਰਿਸਨੁ ਬਲਭਦ੍ਰ* ਗੁਰ ਪਗ ਲਗਿ ਧਿਆਵੈ ॥ ਨਾਨਕ ਗੁਰਮੁਖਿ[9] ਹਰਿ ਆਪਿ ਤਰਾਵੈ ॥ ੪॥੫॥੪੩॥ ਗਉੜੀ ਗੁਆਰੇਰੀ ਮਹਲਾ ੪ ॥ ਹਰਿ ਆਪੇ ਜੋਗੀ ਡੰਡਾਧਾਰੀ[10]॥ ਹਰਿ ਆਪੇ ਰਵਿ ਰਹਿਆ ਬਨਵਾਰੀ[11] ॥ ਹਰਿ ਆਪੇ ਤਪੁ ਤਾਪੈ [12]ਲਾਇ ਤਾਰੀ ॥੧॥ ਐਸਾ ਮੇਰਾ ਰਾਮੁ ਰਹਿਆ ਭਰਪੂਰਿ ॥ ਨਿਕਟਿ[13] ਵਸੈ ਨਾਹੀ ਹਰਿ ਦੂਰਿ ॥੧॥ ਰਹਾਉ ॥ ਹਰਿ ਆਪੇ ਸਬਦੁ ਸੁਰਤਿ ਧੁਨਿ ਆਪੇ ॥ ਹਰਿ ਆਪੇ ਵੇਖੈ ਵਿਗਸੈ ਆਪੇ ॥ ਹਰਿ ਆਪਿ ਜਪਾਇ ਆਪੇ ਹਰਿ ਜਾਪੇ ॥੨॥ ਹਰਿ ਆਪੇ ਸਾਰਿੰਗ[14] ਅੰਮ੍ਰਿਤੁ ਧਾਰਾ[15] ॥ ਹਰਿ ਅੰਮ੍ਰਿਤੁ ਆਪਿ ਪੀਆਵਣਹਾਰਾ ॥ ਹਰਿ ਆਪਿ ਕਰੇ ਆਪੇ ਨਿਸਤਾਰਾ[16] ॥੩॥ ਹਰਿ ਆਪੇ ਬੇੜੀ ਤੁਲਹਾ[17] ਤਾਰਾ[18] ॥ ਹਰਿ ਆਪੇ ਗੁਰਮਤੀ ਨਿਸਤਾਰਾ[19] ॥ ਹਰਿ ਆਪੇ ਨਾਨਕ ਪਾਵੈ ਪਾਰਾ ॥੪॥੬॥ ੪੪ ॥ ਗਉੜੀ ਬੈਰਾਗਣਿ ਮਹਲਾ ੪ ॥ ਸਾਹੁ ਹਮਾਰਾ ਤੂੰ ਧਣੀ[2] ਜੈਸੀ ਤੂੰ ਰਾਸਿ ਦੇਹਿ ਤੈਸੀ ਹਮ ਲੇਹਿ ॥ ਹਰਿਨਾਮੁ ਵਣੰਜਹ [20]ਰੰਗ ਸਿਉ ਜੇ ਆਪਿ ਦਇਆਲੁ ਹੋਇ ਦੇਹਿ ॥੧॥ ਹਮ ਵਣਜਾਰੇ ਰਾਮ ਕੇ ॥ ਹਰਿ ਵਣਜੁ ਕਰਾਵੈ ਦੇ ਰਾਸਿ ਰੇ ॥੧॥ ਰਹਾਉ ॥ ਲਾਹਾ ਹਰਿ ਭਗਤਿ ਧਨੁ ਖਟਿਆ ਹਰਿ ਸਚੇ ਸਾਹ ਮਨਿ ਭਾਇਆ ॥ ਹਰਿ ਜਪਿ ਹਰਿ ਵਖਰੁ[21] ਲਦਿਆ ਜਮ ਜਾਗਾਤੀ[22] ਨੇੜਿ ਨ ਆਇਆ ॥੨॥ ਹੋਰੁ ਵਣਜੁ ਕਰਹਿ ਵਾਪਾਰੀਏ [23]ਅਨੰਤ ਤਰੰਗੀ ਦੁਖੁ ਮਾਇਆ ॥ ਓਇ ਜੇਹੈ ਵਣਜਿ ਹਰਿ ਲਾਇਆ ਫਲੁ ਤੇਹਾ ਤਿਨ ਪਾਇਆ ॥੩॥ ਹਰਿ ਹਰਿ ਵਣਜੁ ਸੋ ਜਨੁ ਕਰੇ ਜਿਸੁ ਕ੍ਰਿਪਾਲੁ ਹੋਇ ਪ੍ਰਭੁ ਦੇਈ ॥ ਜਨ ਨਾਨਕ ਸਾਹੁ ਹਰਿ ਸੇਵਿਆ ਫਿਰਿ ਲੇਖਾ ਮੂਲਿ ਨ ਲੇਈ ॥੪॥੧॥੭॥੪੫॥ ਗਉੜੀ ਬੈਰਾਗਣਿ ਮਹਲਾ ੪ ॥ [24]ਜਿਉ ਜਨਨੀ ਗਰਭੁ ਪਾਲਤੀ ਸੁਤ ਕੀ ਕਰਿ ਆਸਾ ॥ ਵਡਾ ਹੋਇ ਧਨੁ ਖਾਟਿ ਦੇਇ ਕਰਿ ਭੋਗ ਬਿਲਾਸਾ ॥ ਤਿਉ ਹਰਿਜਨ ਪ੍ਰੀਤਿ ਹਰਿ ਰਾਖਦਾ

੧ ਸੱਚਾ ਗੁਰੂ ਪ੍ਰਸੰਨ ਹੋਵੇ ।
੨ [ਸਿੱਧੀ] ਮਾਲਕ, ਵਾਹਿਗੁਰੂ ।
੩ ਵਹੁਤ ਸਾਰੀ (ਸ੍ਰਿਸ਼ਟੀ) ।
੪ ਦੌੜਦੇ । ਕਾਮਾਦਿਕਾਂ ਦੀ ਦੌੜ ਮੁੱਕ ਗਈ ।
੫ ਹਰ ਰੋਜ਼ ।
੬ ਸਰੀਰ ਰੂਪ ਨਗਰੀ ਨੇ ।
੭ ਚਰਨ ਧੂੜੀ ।
੮ ਸੁਰਖਰੂ ਹਨ ।
੯ ਗੁਰੂ ਦੇ ਰਾਹੀਂ ।
੧੦ ਇੱਕ ਫਿਰਕੇ ਦਾ ਜੋਗੀ ਜੋ ਤਿੰਨਾਂ ਪੋਰੀਆਂ ਵਾਲਾ ਡੰਡਾ ਹੱਥ ਵਿਚ ਰੱਖਦਾ ਹੈ ।
੧੧ [ਬਨ-ਮਾਲਾ ਪਹਿਨਣ ਵਾਲਾ ਵਿਸ਼ਨੂੰ ਜਾਂ ਕ੍ਰਿਸ਼ਨ] ਕਰਤਾਰ (ਜੋ ਮਾਨੋਂ ਬਨਾਸਪਤੀ ਦੀ ਮਾਲਾ ਪਹਿਨ ਰਿਹਾ ਹੈ) । ਹਰੀ ਆਪੇ ਬਨਵਾਰੀ ਹੋ ਕੇ ਹਰ ਥਾਂ ਸਮਾ ਰਿਹਾ ਹੈ ।
੧੨ ਤਾੜੀ ਲਾ ਕੇ ।
੧੩ ਨੇੜੇ ।
੧੪ ਪਪੀਹਾ । ਦੇਖੋ ਪੰਨਾ ੯੫, ਫੁਟ ਨੋਟ * ।
੧੫ ਆਪ ਹੀ ਅੰਮ੍ਰਿਤ ਦੀ ਧਾਰ, ਭਾਵ ਬੱਦਲ ਦੀ ਸ੍ਵਾਂਤੀ ਬੂੰਦ ਹੈ।
੧੬ ਮੁਕਤੀ ।
੧੭ ਨਦੀ ਤਰਨ ਲਈ ਲੱਕੜਾਂ ਦਾ ਬੱਧਾ ਹੋਇਆ ਫੱਟਾ ।
੧੮ ਤਾਰਕ, ਮਲਾਹ ।
੧੯ ਤਾਰਦਾ ਹੈ ।
੨੦ ਪ੍ਰੇਮ ਨਾਲ ।
੨੧ ਸੌਦਾ ।
੨੨ ਟੈਕਸ (ਜਾਗਾਤ) ਲੈਣ ਵਾਲਾ, ਮਸੂਲੀਆ ।
੨੩ ਅਨੇਕ ਲਹਿਰਾਂ ਵਾਲੀ ਮਾਇਆ । ਜਿਹੜੇ ਜੀਵ ਰੂਪ ਵਣਜਾਰੇ (ਹਰੀ ਧਨ ਨੂੰ ਛੱਡ ਕੇ) ਹੋਰ ਤਰ੍ਹਾਂ ਦਾ ਸੌਦਾ ਕਰਦੇ ਹਨ, ਉਨ੍ਹਾਂ ਨੂੰ ਹਰ ਪਾਸੇ ਭਟਕਾਉਣ ਵਾਲੀ ਮਾਇਆ ਦਾ ਦੁਖ ਹੁੰਦਾ ਹੈ ।
੨੪ ਜਿਵੇਂ ਮਾਤਾ (ਨੌਂ ਮਹੀਨੇ) ਆਪਣੀ ਕੁੱਖ ਨੂੰ ਸੰਭਾਲ ੨ ਕੇ ਰਖਦੀ ਹੈ ਇਸ ਉਮੈਦ ਉਤੇ ਕਿ ਪੁੱਤਰ ਹੋਵੇਗਾ, ਉਹ ਵੱਡਾ ਹੋ ਕੇ ਦੌਲਤ ਕਮਾ ਕੇ ਦੇਵੇਗਾ ਅਤੇ ਅਸੀਂ ਰੰਗ ਰਲੀਆਂ ਮਾਣਾਂਗੇ ; ਇਸੇ ਤਰ੍ਹਾਂ ਹਰੀ ਦੇ ਸੇਵਕ ਦੀ ਪ੍ਰੀਤੀ ਹੈ ਕਿ ਹਰੀ ਰੱਖਿਆ ਕਰਦਾ ਹੈ ਆਪ ਹੱਥ ਦੇ ਕੇ ।

* ਕ੍ਰਿਸ਼ਨ ਜੀ ਦਾ ਵੱਡਾ ਭਾਈ ਬਲਰਾਮ । ਕ੍ਰਿਸ਼ਨ ਤੇ ਬਲਭੱਦਰ ਦੀ ਗਵਾਹੀ ਦਿੱਤੀ ਹੈ ਕਿ ਉਨ੍ਹਾਂ ਨੂੰ ਵੀ ਗੁਰੂ ਦੀ ਲੋੜ ਪਈ ।

ਦੇ ਆਪਿ ਹਥਾਸਾ[੧] ॥ ੧ ॥ ਮੇਰੇ ਰਾਮ ਮੈ ਮੂਰਖ ਹਰਿ ਰਾਖੁ ਮੇਰੇ ਗੁਸਈਆ[੨] ॥
ਜਨ ਕੀ ਉਪਮਾ ਤੁਝਹਿ ਵਡਈਆ[੩] ॥ ੧ ॥ ਰਹਾਉ ॥ ਮੰਦਰਿ ਘਰਿ ਆਨੰਦੁ
ਹਰਿ ਹਰਿ ਜਸੁ ਮਨਿ ਭਾਵੈ ॥ ਸਭ ਰਸ ਮੀਠੇ ਮੁਖਿ ਲਗਹਿ ਜਾ ਹਰਿਗੁਣ ਗਾਵੈ ॥
*ਹਰਿਜਨੁ ਪਰਵਾਰੁ ਸਧਾਰੁ ਹੈ ਇਕੀਹ ਕੁਲੀ ਸਭੁ ਜਗਤੁ ਛਡਾਵੈ ॥ ੨ ॥ ਜੋ
ਕਿਛੁ ਕੀਆ ਸੋ ਹਰਿ ਕੀਆ ਹਰਿ ਕੀ ਵਡਿਆਈ ॥ ਹਰਿ ਜੀਅ ਤੇਰੇ ਤੂੰ ਵਰਤਦਾ
ਹਰਿ ਪੂਜ ਕਰਾਈ ॥ ਹਰਿ ਭਗਤਿ ਭੰਡਾਰ ਲਹਾਇਦਾ[੪] ਆਪੇ ਵਰਤਾਈ ॥ ੩ ॥
[੫]ਲਾਲਾ ਹਾਟਿ ਵਿਹਾਝਿਆ ਕਿਆ ਤਿਸੁ ਚਤੁਰਾਈ ॥ [੬]ਜੇ ਰਾਜਿ ਬਹਾਲੇ ਤਾ ਹਰਿ
ਗੁਲਾਮੁ ਘਾਸੀ[੭] ਕਉ ਹਰਿਨਾਮੁ ਕਢਾਈ ॥ ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ
ਕੀ ਵਡਿਆਈ ॥੪॥੨॥੮॥੪੬॥ ਗਉੜੀ ਗੁਆਰੇਰੀ ਮਹਲਾ ੪ ॥ ਕਿਰਸਾਣੀ[੮]
ਕਿਰਸਾਣੁ ਕਰੇ [੯]ਲੋਚੈ ਜੀਉ ਲਾਇ ॥ ਹਲੁ ਜੋਤੈ ਉਦਮੁ ਕਰੇ ਮੇਰਾ ਪੁਤੁ ਧੀ ਖਾਇ ॥
ਤਿਉ ਹਰਿਜਨੁ ਹਰਿ ਹਰਿ ਜਪੁ ਕਰੇ ਹਰਿ ਅੰਤਿ ਛਡਾਇ ॥ ੧ ॥ ਮੈ ਮੂਰਖ ਕੀ
ਗਤਿ[੧੦] ਕੀਜੈ ਮੇਰੇ ਰਾਮ ॥ ਗੁਰ ਸਤਿਗੁਰ ਸੇਵਾ ਹਰਿ ਲਾਇ ਹਮ ਕਾਮ ॥ ੧ ॥
ਰਹਾਉ ॥ ਲੈ ਤੁਰੇ[੧੧] ਸਉਦਾਗਰੀ ਸਉਦਾਗਰੁ ਧਾਵੈ ॥ ਧਨੁ ਖਟੈ ਆਸਾ ਕਰੈ
ਮਾਇਆ ਮੋਹੁ ਵਧਾਵੈ ॥ ਤਿਉ ਹਰਿਜਨੁ ਹਰਿ ਹਰਿ ਬੋਲਤਾ ਹਰਿ ਬੋਲਿ ਸੁਖੁ
ਪਾਵੈ ॥੨॥ [੧੨]ਬਿਖੁ ਸੰਚੈ ਹਟਵਾਣੀਆ ਬਹੁ ਹਾਟਿ ਕਮਾਇ ॥ ਮੋਹ ਝੂਠੁ ਪਸਾਰਾ
ਝੂਠ ਕਾ ਝੂਠੇ ਲਪਟਾਇ ॥ ਤਿਉ ਹਰਿਜਨਿ ਹਰਿਧਨੁ ਸੰਚਿਆ ਹਰਿ ਖਰਚੁ ਲੈ
ਜਾਇ ॥ ੩ ॥ ਇਹੁ ਮਾਇਆ ਮੋਹ ਕੁਟੰਬੁ ਹੈ [੧੩]ਭਾਇ ਦੂਜੈ ਫਾਸ ॥ ਗੁਰਮਤੀ
ਸੋ ਜਨੁ ਤਰੈ ਜੋ ਦਾਸਨਿਦਾਸ ॥ ਜਨਿ ਨਾਨਕਿ ਨਾਮੁ ਧਿਆਇਆ [੧੪]ਗੁਰਮੁਖਿ
ਪਰਗਾਸ ॥ ੪ ॥ ੩ ॥ ੯ ॥ ੪੭ ॥ ਗਉੜੀ ਬੈਰਾਗਣਿ ਮਹਲਾ ੪ ॥
ਨਿਤ ਦਿਨਸੁ ਰਾਤਿ ਲਾਲਚੁ ਕਰੇ ਭਰਮੈ ਭਰਮਾਇਆ ॥ ਵੇਗਾਰਿ ਫਿਰੈ
ਵੇਗਾਰੀਆ ਸਿਰਿ ਭਾਰੁ ਉਠਾਇਆ ॥ ਜੋ ਗੁਰ ਕੀ ਜਨੁ ਸੇਵਾ ਕਰੇ ਸੋ ਘਰ ਕੈ
ਕੰਮਿ ਹਰਿ ਲਾਇਆ ॥ ੧ ॥ ਮੇਰੇ ਰਾਮ ਤੋੜਿ ਬੰਧਨ ਮਾਇਆ ਘਰਿ ਕੈ ਕੰਮਿ
ਲਾਇ ॥ ਨਿਤ ਹਰਿਗੁਣ ਗਾਵਹ ਹਰਿਨਾਮਿ ਸਮਾਇ ॥ ੧ ॥ ਰਹਾਉ ॥ †ਨਰੁ
ਪ੍ਰਾਣੀ ਚਾਕਰੀ ਕਰੇ ਨਰਪਤਿ ਰਾਜੇ ਅਰਥਿ[੧੫] ਸਭ ਮਾਇਆ ॥ [੧੬]ਕੈ ਬੰਧੈ ਕੈ
ਡਾਨਿ ਲੇਇ ਕੈ ਨਰਪਤਿ ਮਰਿ ਜਾਇਆ ॥ ਧੰਨੁ ਧਨੁ ਸੇਵਾ ਸਫਲ ਸਤਿਗੁਰੂ ਕੀ
ਜਿਤੁ ਹਰਿ ਹਰਿ ਨਾਮੁ ਜਪਿ ਹਰਿ ਸੁਖੁ ਪਾਇਆ ॥ ੨ ॥ ਨਿਤ ਸਉਦਾ ਸੂਦੁ
ਕੀਚੈ ਬਹੁ ਭਾਤਿ ਕਰਿ ਮਾਇਆ ਕੈ ਤਾਈ ॥ ਜਾ ਲਾਹਾ ਦੇਇ ਤਾ ਸੁਖੁ ਮਨੇ ਤੋਟੈ
ਮਰਿ ਜਾਈ ॥ ਜੋ ਗੁਣ ਸਾਝੀ ਗੁਰ ਸਿਉ ਕਰੇ ਨਿਤ ਨਿਤ ਸੁਖੁ ਪਾਈ ॥ ੩ ॥

੧ ਹੱਥ ਦਾ ਆਸਰਾ ।
੨ ਮਾਲਕ ।
੩ ਵਡਿਆਈ । ਤੇਰੇ ਸੇਵਕ ਦੀ ਵਡਿਆਈ ਤੇਰੀ ਵਡਿਆਈ ਹੈ ।
੪ ਲਭਾਉਂਦਾ ਹੈ, ਪ੍ਰਾਪਤ ਕਰਾਉਂਦਾ ਹੈ ।
੫ ਗ਼ੁਲਾਮ ਜੋ ਹੱਟੀ ਤੋਂ (ਸਰੇ ਬਾਜ਼ਾਰ) ਖਰੀਦਿਆ ਹੋਇਆ ਹੈ, ਉਹ (ਆਪਣੇ ਮਾਲਕ ਅਗੇ) ਕੀ ਚਲਾਕੀਆਂ ਕਰ ਸਕਦਾ ਹੈ ?
੬ ਜੇ ਰਾਜ ਤੇ ਬਿਠਾਵੇਂ ਤਾਂ ਭੀ ਹਰੀ ਦਾ ਗੁਲਾਮ ਹੀ ਰਹਾਂਗਾ, ਅਤੇ ਜੇ ਘੱਸਿਆਰਾ ਬਣਾ ਦੇਵੇਂ ਤਾਂ ਭੀ ਆਪਣੇ ਘਾਹੀ ਕੋਲੋਂ ਹਰੀ ਨਾਮ ਹੀ ਕਢਾਵੇਂਗਾ, ਭਾਵ ਉਸ ਹਾਲਤ ਵਿਚ ਭੀ ਮੈਂ ਮਾਲਕ ਦਾ ਨਾਮ ਹੀ ਜਪਾਂਗਾ ।
੭ ਘਾਹੀ, ਘੱਸਿਆਰਾ ।
੮ ਖੇਤੀ ਦਾ ਕੰਮ ।
੯ ਇਸ ਕੰਮ ਨੂੰ ਜੀ ਲਾ ਕੇ ਚਾਹੁੰਦਾ ਹੈ ।
੧੦ ਗਤੀ, ਮੁਕਤੀ ।
੧੧ ਘੋੜੇ ।
੧੨ ਵਿਹੁ ਰੂਪ ਮਾਇਆ ਇਕੱਠੀ ਕਰਦਾ ਹੈ ।
੧੩ ਦ੍ਵੈਤ ਭਾਵ ਕਰਕੇ ਇਸ ਵਿੱਚ ਫਸਦਾ ਹੈ ।
੧੪ (ਜੋ ਨਾਮ) ਗੁਰੂ ਦੁਆਰਾ ਪਰਗਟ ਹੁੰਦਾ ਹੈ ।
੧੫ ਵਾਸਤੇ, ਖਾਤਰ (ਸਭ ਮਾਇਆ ਦੇ) ।
੧੬ ਜਾਂ ।

* ਹਰੀ ਦਾ ਸੇਵਕ ਆਪਣੇ ਟੱਬਰ ਨੂੰ ਸੁਧਾਰਦਾ ਹੈ, ਆਪਣੇ ਆਸ ਪਾਸ ਦੇ ਸਾਰੇ ਸਾਕਾਂ ਸੰਬੰਧੀਆਂ ਨੂੰ, ਬਲਕਿ ਸਾਰੇ ਸੰਸਾਰ ਨੂੰ ਤਾਰ ਦਿੰਦਾ ਹੈ । ੨੧ ਕੁਲਾਂ–੭ ਦਾਦਕੇ, ੭ ਨਾਨਕੇ, ੭ ਸਹੁਰੇ ਘਰ ਦੇ ਸੰਬੰਧੀ ਗਿਣਦੇ ਹਨ ; ਭਾਵ ਇਹ ਕਿ ਜੋ ਭੀ ਹਰੀ ਦੇ ਭਗਤ ਦੀ ਸੰਗਤ ਦੇ ਅਸਰ ਵਿਚ ਆਉਂਦਾ ਹੈ, ਉਹ ਭਗਤੀ ਵਿਚ ਲੱਗ ਕੇ ਬੱਚ ਜਾਂਦਾ ਹੈ ।

† ਮਨੁੱਖ ਧਨ ਖਾਤਰ ਕਿਸੇ ਰਾਜੇ ਜਾਂ ਪਾਤਸ਼ਾਹ ਦੀ ਨੌਕਰੀ ਕਰਦਾ ਹੈ। ਉਹ ਉਸ ਨੂੰ ਜਾਂ ਬੰਨ੍ਹਦਾ ਹੈ, ਜਾਂ ਡੰਨ ਲੈਂਦਾ ਹੈ, ਜਾਂ ਆਪ ਹੀ ਰਾਜਾ ਮਰ ਜਾਂਦਾ ਹੈ (ਜਿਸ ਤੋਂ ਨੌਕਰੀ ਛੁੱਟ ਜਾਂਦੀ ਹੈ) । ਇਸ ਦੇ ਮੁਕਾਬਲੇ ਤੇ ਗੁਰੂ ਦੀ ਸੇਵਾ ਸਫਲ ਤੇ ਧੰਨਤਾ ਜੋਗ ਹੈ, ਕਿਉਂਕਿ ਇਸ ਵਿੱਚ (ਮਿਠਾ ਮਿਠਾ) ਹਰੀ ਦਾ ਨਾਮ ਜਪੀਦਾ ਹੈ ਅਤੇ ਬ੍ਰਹਮਾਨੰਦ ਦੀ ਪ੍ਰਾਪਤੀ ਹੁੰਦੀ ਹੈ ।

[੧]ਜਿਤਨੀ ਭੂਖ ਅਨ ਰਸ ਸਾਦ ਹੈ ਤਿਤਨੀ ਭੂਖ ਫਿਰਿ ਲਾਗੈ ॥ ਜਿਸੁ ਹਰਿ ਆਪਿ ਕ੍ਰਿਪਾ ਕਰੇ ਸੋ ਵੇਚੇ ਸਿਰੁ ਗੁਰ ਆਗੈ ॥ ਜਨ ਨਾਨਕ [੨]ਹਰਿਰਸਿ ਤ੍ਰਿਪਤਿਆ ਫਿਰਿ ਭੂਖ ਨ ਲਾਗੈ ॥ ੪ ॥ ੪ ॥ ੧੦ ॥ ੪੮ ॥ ਗਉੜੀ ਬੈਰਾਗਣਿ ਮਹਲਾ ੪ ॥ ਹਮਰੈ ਮਨਿ ਚਿਤਿ ਹਰਿ ਆਸ ਨਿਤ ਕਿਉ ਦੇਖਾ ਹਰਿ ਦਰਸੁ ਤੁਮਾਰਾ ॥ ਜਿਨਿ ਪ੍ਰੀਤਿ ਲਾਈ ਸੋ ਜਾਣਤਾ ਹਮਰੈ ਮਨਿ ਚਿਤਿ ਹਰਿ ਬਹੁਤੁ ਪਿਆਰਾ ॥ ਹਉ ਕੁਰਬਾਨੀ ਗੁਰ ਆਪਣੇ ਜਿਨਿ ਵਿਛੁੜਿਆ ਮੇਲਿਆ ਮੇਰਾ ਸਿਰਜਨਹਾਰਾ[੩] ॥ ੧ ॥ ਮੇਰੇ ਰਾਮ ਹਮ ਪਾਪੀ ਸਰਣਿ ਪਰੇ ਹਰਿ ਦੁਆਰਿ ॥ ਮਤੁ[੪] ਨਿਰਗੁਣ ਹਮ ਮੇਲੈ ਕਬਹੂੰ ਅਪੁਨੀ ਕਿਰਪਾ ਧਾਰਿ ॥ ੧ ॥ ਰਹਾਉ ॥ ਹਮਰੇ ਅਵਗੁਣ ਬਹੁਤੁ ਬਹੁਤੁ ਹੈ ਬਹੁ ਬਾਰ ਬਾਰ ਹਰਿ ਗਣਤ ਨ ਆਵੈ ॥ ਤੂੰ ਗੁਣਵੰਤਾ ਹਰਿ ਹਰਿ ਦਇਆਲੁ ਹਰਿ ਆਪੇ ਬਖਸਿ ਲੈਹਿ ਹਰਿ ਭਾਵੈ ॥ ਹਮ ਅਪਰਾਧੀ ਰਾਖੇ ਗੁਰ ਸੰਗਤੀ [੫]ਉਪਦੇਸੁ ਦੀਓ ਹਰਿਨਾਮੁ ਛਡਾਵੈ ॥ ੨ ॥ ਤੁਮਰੇ ਗੁਣ ਕਿਆ ਕਹਾ ਮੇਰੇ ਸਤਿਗੁਰਾ ਜਬ ਗੁਰੁ ਬੋਲਹ ਤਬ ਬਿਸਮੁ* ਹੋਇ ਜਾਇ ॥ ਹਮ ਜੈਸੇ ਅਪਰਾਧੀ ਅਵਰੁ ਕੋਈ ਰਾਖੈ ਜੈਸੇ ਹਮ ਸਤਿਗੁਰਿ ਰਾਖਿ ਲੀਏ ਛਡਾਇ ॥ ਤੂੰ ਗੁਰੁ ਪਿਤਾ ਤੂੰ ਹੈ ਗੁਰੁ ਮਾਤਾ ਤੂੰ ਗੁਰੁ ਬੰਧਪੁ[੬] ਮੇਰਾ [੭]ਸਖਾ ਸਖਾਇ ॥ ੩ ॥ ਜੋ ਹਮਰੀ ਬਿਧਿ[੮] ਹੋਤੀ ਮੇਰੇ ਸਤਿਗੁਰਾ ਸਾ ਬਿਧਿ ਤੁਮ ਹਰਿ ਜਾਣਹੁ ਆਪੇ ॥ ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ[੯] ਹਮ ਥਾਪੇ ॥ ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ[੧੦] ॥ ੪ ॥ ੫ ॥ ੧੧ ॥ ੪੯ ॥ ਗਉੜੀ ਬੈਰਾਗਣਿ ਮਹਲਾ ੪ ॥ [੧੧]ਕੰਚਨ ਨਾਰੀ ਮਹਿ ਜੀਉ ਲੁਭਤੁ ਹੈ ਮੋਹੁ ਮੀਠਾ ਮਾਇਆ ॥ ਘਰ ਮੰਦਰ ਘੋੜੇ ਖੁਸੀ ਮਨੁ [੧੨]ਅਨ ਰਸਿ ਲਾਇਆ ॥ ਹਰਿਪ੍ਰਭੁ ਚਿਤਿ ਨ ਆਵਈ ਕਿਉ ਛੂਟਾ ਮੇਰੇ ਹਰਿ ਰਾਇਆ ॥ ੧ ॥ ਮੇਰੇ ਰਾਮ ਇਹ ਨੀਚ ਕਰਮ ਹਰਿ ਮੇਰੇ ॥ ਗੁਣਵੰਤਾ ਹਰਿ ਹਰਿ ਦਇਆਲੁ ਕਰਿ ਕਿਰਪਾ ਬਖਸਿ ਅਵਗਣ ਸਭਿ ਮੇਰੇ ॥ ੧ ॥ ਰਹਾਉ ॥ ਕਿਛੁ ਰੂਪੁ ਨਹੀ ਕਿਛੁ ਜਾਤਿ ਨਾਹੀ ਕਿਛੁ ਢੰਗੁ ਨ ਮੇਰਾ ॥ ਕਿਆ ਮੁਹੁ ਲੈ ਬੋਲਹ ਗੁਣ ਬਿਹੂਨ[੧੩] ਨਾਮੁ ਜਪਿਆ ਨ ਤੇਰਾ ॥ ਹਮ ਪਾਪੀ ਸੰਗਿ ਗੁਰ ਉਬਰੇ[੧੪] ਪੁੰਨੁ[੧੫] ਸਤਿਗੁਰ ਕੇਰਾ ॥ ੨ ॥ ਸਭੁ [੧੬]ਜੀਉ ਪਿੰਡੁ ਮੁਖੁ ਨਕੁ ਦੀਆ ਵਰਤਣ ਕਉ ਪਾਣੀ ॥ ਅੰਨੁ ਖਾਣਾ ਕਪੜੁ ਪੈਨਣੁ ਦੀਆ ਰਸ [੧੭]ਅਨਿ ਭੋਗਾਣੀ ॥ ਜਿਨਿ ਦੀਏ ਸੁ ਚਿਤਿ ਨ ਆਵਈ [੧੮]ਪਸੂ ਹਉ ਕਰਿ ਜਾਣੀ ॥ ੩ ॥ ਸਭੁ ਕੀਤਾ ਤੇਰਾ ਵਰਤਦਾ ਤੂੰ ਅੰਤਰਜਾਮੀ ॥ ਹਮ ਜੰਤ ਵਿਚਾਰੇ ਕਿਆ ਕਰਹ ਸਭੁ ਖੇਲੁ ਤੁਮ ਸੁਆਮੀ ॥ [੧੯]ਜਨ ਨਾਨਕੁ ਹਾਟਿ ਵਿਹਾਝਿਆ ਹਰਿ

੧ ਜਿਹੜੀ ਭੁੱਖ ਹੋਰਨਾਂ ਸੁਆਦਾਂ ਦੀ ਹੈ, ਉਹ ਮੁੜ ਮੁੜ ਲਗਦੀ ਹੈ ।
੨ ਉਹ ਹਰੀ ਦੇ ਸੁਆਦ ਨਾਲ ਰੱਜ ਜਾਂਦਾ ਹੈ, ਫਿਰ ਉਸ ਨੂੰ ਭੁੱਖ ਨਹੀਂ ਲਗਦੀ । (ਹਰੀ ਰਸ ਦੀ ਭੁੱਖ ਵਿੱਚ ਇਹ ਵਾਧਾ ਹੈ ।)
੩ ਪੈਦਾ ਕਰਨ ਵਾਲਾ, ਕਰਤਾਰ ।
੪ ਮਤੇ, ਸ਼ਾਇਦ (ਅਸਾਂ ਨਿਰਗੁਣੀਆਂ ਨੂੰ ਕਦੀ ਮੇਲ ਲਵੇ ਆਪਣੀ ਮਿਹਰ ਕਰ ਕੇ) ।
੫ ਇਹ ਉਪਦੇਸ਼ ਦਿੱਤਾ ਕਿ ਹਰੀ ਦਾ ਨਾਮ ਛੁਡਾਂਦਾ ਹੈ ।
੬ ਸੰਬੰਧੀ ।
੭ ਦੋਸਤ ਤੇ ਸਹਾਈ ।
੮ ਹਾਲਤ ।
੯ ਕੀੜੇ । ਗੁਰੂ ਸਤਿਗੁਰੂ ਦੇ ਨਾਲ ਸਾਡੇ ਜਹੇ ਕੀੜਿਆਂ ਨੂੰ ਭੀ ਪਦਵੀ ਦੇ ਕੇ ਵਡਿਆਇਆ ।
੧੦ ਅੰਦਰ ਦੇ ਦੁੱਖ ।
੧੧ ਸੋਨੇ ਅਤੇ ਇਸਤਰੀ ਵਿੱਚ ਦਿਲ ਲੁਭਾਇਮਾਨ ਹੋਇਆ ਹੈ ।
੧੨ ਹੋਰਨਾਂ ਸੁਆਦਾਂ ਵਿੱਚ ।
੧੩ ਬਿਨਾਂ ।
੧੪ ਤਰ ਗਏ ।
੧੫ ਚੰਗਿਆਈ, ਵਡਿਆਈ ।
੧੬ ਰੂਹ ਤੇ ਸਰੀਰ ।
੧੭ ਅਨੇਕ ਰਸ ਭੋਗਣ ਨੂੰ ।
੧੮ ਪਸ਼ੂ ਅਪਣੇ ਉੱਦਮ ਦਾ ਨਤੀਜਾ ਸਮਝਦਾ ਹੈ ।
੧੯ ਦਾਸ ਨਾਨਕ ਹਰੀ ਦਾ ਮੁਲ-ਖਰੀਦਿਆ ਗੁਲਾਮਾਂ ਦਾ ਗੁਲਾਮ ਹੈ ।

* ਅਸਚਰਜ । ਜਦੋਂ 'ਗੁਰੂ ਗੁਰੂ' ਕਹਿੰਦੇ ਹਾਂ ਤਾਂ ਹੈਰਾਨਗੀ ਵਿੱਚ ਲੀਨ ਹੋ ਜਾਈਦਾ ਹੈ, ਭਾਵ ਬੜਾ ਅਨੰਦ ਆਉਂਦਾ ਹੈ । 'ਬਿਸਮਾਦ' ਉਹ ਹਾਲਤ ਹੈ, ਜਦੋਂ ਕਿਸੇ ਅਕਹਿ ਸੁੰਦਰ ਦ੍ਰਿਸ਼ ਨੂੰ ਦੇਖ ਕੇ, ਜਾਂ ਮਨੋਹਰ ਰਾਗ ਨੂੰ ਸੁਣ ਕੇ ਜਾਂ ਕਿਸੇ ਹੋਰ ਅਦਭੁਤ ਵਰਤਾਰੇ ਦੇ ਸਾਮ੍ਹਣੇ ਆਉਣ ਤੇ ਮਨ ਯਕਲਖਤ ਸੋਚ ਵਿਚਾਰ ਵਲੋਂ ਚੁਪ ਹੋ ਜਾਂਦਾ ਹੈ, ਅਤੇ ਇਕ ਖੁਸ਼ੀ ਵਾਲੀ ਹੈਰਾਨੀ ਵਿੱਚ ਮਗਨ ਹੋ ਜਾਂਦਾ ਹੈ । ਗੁਰਮਤ ਵਿੱਚ ਇਹ ਸੁਰਤ ਦੀ ਉੱਚੀ ਹਾਲਤ ਵਾਹਿਗੁਰੂ ਦੇ ਹੈਰਾਨ ਕਰਨ ਵਾਲੇ ਕੌਤਕਾਂ ਨੂੰ ਵੇਖ ਕੇ ਜਾਂ ਅਨੁਭਵ ਕਰ ਕੇ ਤਾਰੀ ਹੁੰਦੀ ਹੈ ।

[1]ਗੁਲਮ ਗੁਲਾਮੀ ॥ ੪ ॥ ੬ ॥ ੧੨ ॥ ੫੦ ॥ ਗਉੜੀ ਬੈਰਾਗਣਿ ਮਹਲਾ ੪ ॥
[2]ਜਿਉ ਜਨਨੀ ਸੁਤੁ ਜਣਿ ਪਾਲਤੀ ਰਾਖੈ ਨਦਰਿ ਮਝਾਰਿ ॥ ਅੰਤਰਿ ਬਾਹਰਿ
ਮੁਖਿ ਦੇ ਗਿਰਾਸੁ[3] ਖਿਨੁ ਖਿਨੁ ਪੋਚਾਰਿ[4] ॥ ਤਿਉ ਸਤਿਗੁਰ ਗੁਰਸਿਖ ਰਾਖਤਾ
ਹਰਿ ਪ੍ਰੀਤਿ ਪਿਆਰਿ ॥ ੧ ॥ ਮੇਰੇ ਰਾਮ ਹਮ ਬਾਰਿਕ ਹਰਿਪ੍ਰਭ ਕੇ ਹੈ ਇਆਣੇ ॥
ਧੰਨੁ ਧੰਨੁ ਗੁਰੂ ਗੁਰੁ ਸਤਿਗੁਰੁ ਪਾਧਾ[5] ਜਿਨਿ ਹਰਿ ਉਪਦੇਸੁ ਦੇ ਕੀਏ ਸਿਆਣੇ ॥
੧ ॥ ਰਹਾਉ ॥ ਜੈਸੀ ਗਗਨਿ[6] ਫਿਰੰਤੀ ਊਡਤੀ [7]ਕਪਰੇ ਬਾਗੇ ਵਾਲੀ ॥ ਓਹ ਰਾਖੈ
ਚੀਤੁ ਪੀਛੈ ਬਿਚਿ ਬਚਰੇ ਨਿਤ [8]ਹਿਰਦੈ ਸਾਰਿ ਸਮਾਲੀ ॥ ਤਿਉ ਸਤਿਗੁਰ ਸਿਖ
ਪ੍ਰੀਤਿ ਹਰਿ ਹਰਿ ਕੀ ਗੁਰੁ ਸਿਖ ਰਖੈ [9]ਜੀਅ ਨਾਲੀ ॥ ੨ ॥ ਜੈਸੇ ਕਾਤੀ[10] ਤੀਸ
ਬਤੀਸ ਹੈ ਵਿਚਿ ਰਾਖੈ [11]ਰਸਨਾ ਮਾਸ ਰਤੁ ਕੇਰੀ ॥ ਕੋਈ ਜਾਣਹੁ ਮਾਸ ਕਾਤੀ ਕੈ
ਕਿਛੁ ਹਾਥਿ ਹੈ ਸਭ ਵਸਗਤਿ ਹੈ ਹਰਿ ਕੇਰੀ ॥ ਤਿਉ ਸੰਤ ਜਨਾ ਕੀ ਨਰ ਨਿੰਦਾ
ਕਰਹਿ ਹਰਿ ਰਾਖੈ ਪੈਜ[12] ਜਨ ਕੇਰੀ ॥ ੩ ॥ ਭਾਈ ਮਤ ਕੋਈ ਜਾਣਹੁ ਕਿਸੀ ਕੈ
ਕਿਛੁ ਹਾਥਿ ਹੈ ਸਭ ਕਰੇ ਕਰਾਇਆ ॥ [13]ਜਰਾ ਮਰਾ ਤਾਪੁ ਸਿਰਤਿ[14] ਸਾਪੁ[15]
ਸਭੁ ਹਰਿ ਕੈ ਵਸਿ ਹੈ ਕੋਈ ਲਾਗਿ ਨ ਸਕੈ ਬਿਨੁ ਹਰਿ ਕਾ ਲਾਇਆ ॥ ਐਸਾ
ਹਰਿਨਾਮੁ ਮਨਿ ਚਿਤਿ ਨਿਤਿ ਧਿਆਵਹੁ ਜਨ ਨਾਨਕ ਜੋ ਅੰਤੀ ਅਉਸਰਿ[16] ਲਏ
ਛਡਾਇਆ ॥੪॥੭॥੧੩॥੫੧॥ ਗਉੜੀ ਬੈਰਾਗਣਿ ਮਹਲਾ ੪ ॥ ਜਿਸੁ ਮਿਲਿਐ
ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ ॥ ਮਨ ਕੀ [17]ਦੁਬਿਧਾ ਬਿਨਸਿ ਜਾਇ
ਹਰਿ *ਪਰਮ ਪਦੁ ਲਹੀਐ ॥੧॥ ਮੇਰਾ ਸਤਿਗੁਰੁ ਪਿਆਰਾ [18]ਕਿਤੁ ਬਿਧਿ ਮਿਲੈ ॥
ਹਉ ਖਿਨੁ ਖਿਨੁ ਕਰੀ ਨਮਸਕਾਰੁ ਮੇਰਾ ਗੁਰੁ ਪੂਰਾ ਕਿਉ ਮਿਲੈ ॥ ੧ ॥ ਰਹਾਉ ॥
ਕਰਿ ਕਿਰਪਾ ਹਰਿ ਮੇਲਿਆ ਮੇਰਾ ਸਤਿਗੁਰੁ ਪੂਰਾ ॥ [19]ਇਛ ਪੁੰਨੀ ਜਨ ਕੇਰੀਆ
ਲੇ ਸਤਿਗੁਰ ਧੂਰਾ ॥ ੨ ॥ ਹਰਿ ਭਗਤਿ ਦ੍ਰਿੜਾਵੈ[20] ਹਰਿ ਭਗਤਿ ਸੁਣੈ ਤਿਸੁ
ਸਤਿਗੁਰ ਮਿਲੀਐ ॥ ਤੋਟਾ ਮੂਲਿ ਨ ਆਵਈ ਹਰਿ ਲਾਭੁ ਨਿਤਿ ਦ੍ਰਿੜੀਐ ॥ ੩ ॥
ਜਿਸ ਕਉ ਰਿਦੈ ਵਿਗਾਸੁ[21] ਹੈ [22]ਭਾਉ ਦੂਜਾ ਨਾਹੀ ॥ ਨਾਨਕ ਤਿਸੁ ਗੁਰ ਮਿਲਿ
ਉਧਰੈ [23]ਹਰਿਗੁਣ ਗਾਵਾਹੀ ॥ ੪ ॥ ੮ ॥ ੧੪ ॥ ੫੨ ॥ ਮਹਲਾ ੪ ਗਉੜੀ
ਪੂਰਬੀ ॥ ਹਰਿ ਦਇਆਲਿ ਦਇਆ ਪ੍ਰਭਿ ਕੀਨੀ ਮੇਰੈ ਮਨਿ ਤਨਿ ਮੁਖਿ ਹਰਿ
ਬੋਲੀ[24] ॥ ਗੁਰਮੁਖਿ ਰੰਗੁ ਭਇਆ ਅਤਿ ਗੂੜਾ [25]ਹਰਿ ਰੰਗਿ ਭੀਨੀ ਮੇਰੀ ਚੋਲੀ ॥
੧ ॥ ਅਪੁਨੇ ਹਰਿਪ੍ਰਭ ਕੀ ਹਉ ਗੋਲੀ ॥ ਜਬ ਹਮ ਹਰਿ ਸੇਤੀ ਮਨੁ ਮਾਨਿਆ
[26]ਕਰਿ ਦੀਨੋ ਜਗਤੁ ਸਭੁ ਗੋਲ ਅਮੋਲੀ ॥੧॥ ਰਹਾਉ ॥ ਕਰਹੁ ਬਿਬੇਕੁ[27] ਸੰਤ ਜਨ
ਭਾਈ ਖੋਜਿ ਹਿਰਦੈ ਦੇਖਿ ਢੰਢੋਲੀ ॥ ਹਰਿ ਹਰਿ ਰੂਪੁ ਸਭ ਜੋਤਿ ਸਬਾਈ[28] ਹਰਿ

੧ ਗੋਲਿਆਂ ਦਾ ਗੋਲਾ ।
੨ ਜਿਵੇਂ ਮਾਂ ਪੁੱਤਰ ਨੂੰ ਜੰਮ ਕੇ ਪਾਲਦੀ ਹੈ ਅਤੇ ਆਪਣੀ ਨਜ਼ਰ ਵਿੱਚ ਰਖਦੀ ਹੈ ।
੩ ਗਿਰਾਹੀ। ਅੰਦਰ ਬਾਹਰ ਜਾਂਦੀ ਉਸ ਨੂੰ ਗਿਰਾਹੀ ਦਿੰਦੀ ਹੈ ।
੪ (ਘੜੀ ਘੜੀ) ਪੁਚਕਾਰ ਕੇ, ਪਿਆਰ ਨਾਲ ।
੫ ਉਪਦੇਸ਼ ਦਾਤਾ ।
੬ ਅਸਮਾਨ ਵਿੱਚ ।
੭ ਚਿਟੇ ਕਪੜਿਆਂ (ਪਰਾਂ) ਵਾਲੀ ਕੂੰਜ ।
੮ ਦਿਲ ਵਿੱਚ ਚੇਤੇ ਰਖਦੀ ਹੈ ।
੯ ਹਿਰਦੇ ਨਾਲ ।
੧੦ ਕੈਂਚੀ । ਤੀਹ ਬਤੀ ਦੰਦਾਂ ਦੀ ਕੈਂਚੀ ।
੧੧ ਜੀਭ ਮਾਸ ਤੇ ਰੱਤ ਦੀ (ਬਣੀ ਹੋਈ) ।
੧੨ ਇੱਜ਼ਤ, ਲਾਜ ।
੧੩ ਬੁਢੇਪਾ, ਮੌਤ ਤੇ ਤੱਪ ।
੧੪ ਅਧੇ ਸਿਰ ਦੀ ਪੀੜ ।
੧੫ ਸ੍ਰਾਪ ।
੧੬ ਸਮੇਂ ।
੧੭ ਦੁਹਾਂ ਪਾਸੇ ਦੌੜਨ ਦੀ ਬਿਰਤੀ ਦੂਰ ਹੋ ਜਾਵੇ ।
੧੮ ਕਿਸ ਤਰੀਕੇ ਨਾਲ ?
੧੯ ਸੇਵਕ ਦੀ ਇੱਛਾ ਪੂਰੀ ਹੋਈ ਸਤਿਗੁਰੂ ਦੀ ਚਰਨ ਧੂੜ ਲੈ ਕੇ ।
੨੦ ਸਮਝਾਂਦਾ ਹੈ ।
੨੧ ਚਾਨਣਾ ।
੨੨ ਦ੍ਵੈਤ ਭਾਵ; ਹਰੀ ਨੂੰ ਛੱਡ ਕੇ ਕਿਸੇ ਹੋਰ ਨੂੰ ਪਿਆਰ ਕਰਨਾ ।
੨੩ ਹਰੀ ਦੇ ਗੁਣ ਸਾਥੋਂ ਗਵਾਂਦਾ ਹੈ ।
੨੪ ਬਾਣੀ ਬਖਸ਼ੀ ।
੨੫ ਮੇਰੀ ਜ਼ਿੰਦਗੀ ਹਰੀ ਦੇ ਪ੍ਰੇਮ ਵਿੱਚ ਭਿਜ ਗਈ ।
੨੬ ਬਣਾ ਦਿੱਤਾ ਸਾਰਾ ਜਗਤ ਬਿਨਾਂ ਮੁਲ ਦੇ ਗੁਲਾਮ ।
੨੭ ਵਿਚਾਰ ।
੨੮ ਸਾਰਿਆਂ ਵਿੱਚ ।

* ਉੱਚੀ ਤੋਂ ਉੱਚੀ ਗੱਤੀ, ਜਿਥੇ ਤਕ ਮਨੁਖ ਉੱਨਤੀ ਕਰਦਾ ਕਰਦਾ ਪਹੁੰਚ ਸਕਦਾ ਹੈ; ਵਾਹਿਗੁਰੂ ਨਾਲ ਅਭੇਦਤਾ ।

ਨਿਕਟਿ[੧] ਵਸੈ ਹਰਿ ਕੋਲੀ[੨] ॥ ੨ ॥ ਹਰਿ ਹਰਿ ਨਿਕਟਿ ਵਸੈ ਸਭ ਜਗ ਕੈ ਅਪਰੰਪਰ[੩] ਪੁਰਖੁ ਅਤੋਲੀ ॥ ਹਰਿ ਹਰਿ ਪ੍ਰਗਟੁ ਕੀਓ ਗੁਰਿ ਪੂਰੈ ਸਿਰੁ ਵੇਚਿਓ ਗੁਰ ਪਹਿ ਮੋਲੀ[੪] ॥ ੩ ॥ [੫]ਹਰਿ ਜੀ ਅੰਤਰਿ ਬਾਹਰਿ ਤੁਮ ਸਰਣਾਗਤਿ ਤੁਮ ਵਡ ਪੁਰਖ ਵਡੋਲੀ[੬] ॥ ਜਨੁ ਨਾਨਕੁ ਅਨਦਿਨੁ[੭] ਹਰਿਗੁਣ ਗਾਵੈ ਮਿਲਿ ਸਤਿਗੁਰ ਗੁਰ ਵੇਚੋਲੀ[੮] ॥ ੪ ॥ ੧ ॥ ੧੫ ॥ ੫੩ ॥ ਗਉੜੀ ਪੂਰਬੀ ਮਹਲਾ ੪ ॥ ਜਗਜੀਵਨ ਅਪਰੰਪਰ ਸੁਆਮੀ ਜਗਦੀਸੁਰ[੯] ਪੁਰਖ ਬਿਧਾਤੇ[੧੦] ॥ ਜਿਤੁ ਮਾਰਗਿ[੧੧] ਤੁਮ ਪ੍ਰੇਰਹੁ ਸੁਆਮੀ ਤਿਤੁ ਮਾਰਗਿ ਹਮ ਜਾਤੇ ॥੧॥ ਰਾਮ ਮੇਰਾ ਮਨੁ ਹਰਿ ਸੇਤੀ ਰਾਤੇ[੧੨] ॥ ਸਤਸੰਗਤਿ ਮਿਲਿ ਰਾਮੁ ਰਸੁ ਪਾਇਆ ਹਰਿ ਰਾਮੈ ਨਾਮਿ ਸਮਾਤੇ ॥੧॥ ਰਹਾਉ ॥ ਹਰਿ ਹਰਿ ਨਾਮੁ ਹਰਿ ਹਰਿ ਜਗਿ ਅਵਖਧੁ[੧੩] ਹਰਿ ਹਰਿ ਨਾਮੁ ਹਰਿ ਸਾਤੇ[੧੪] ॥ ਤਿਨ ਕੇ ਪਾਪ ਦੋਖ[੧੫] ਸਭਿ ਬਿਨਸੇ ਜੋ ਗੁਰਮਤਿ ਰਾਮ ਰਸੁ ਖਾਤੇ ॥੨॥ [੧੬]ਜਿਨ ਕਉ ਲਿਖਤੁ ਲਿਖੇ ਧੁਰਿ ਮਸਤਕਿ ਤੇ ਗੁਰ ਸੰਤੋਖ ਸਰਿ ਨਾਤੇ ॥ [੧੭]ਦੁਰਮਤਿ ਮੈਲੁ ਗਈ ਸਭ ਤਿਨ ਕੀ ਜੋ ਰਾਮਨਾਮ ਰੰਗਿ ਰਾਤੇ ॥ ੩ ॥ ਰਾਮ ਤੁਮ ਆਪੇ ਆਪਿ ਆਪਿ ਪ੍ਰਭੁ ਠਾਕੁਰ ਤੁਮ ਜੇਵਡ ਅਵਰੁ ਨ ਦਾਤੇ ॥ ਜਨੁ ਨਾਨਕੁ ਨਾਮੁ ਲਏ ਤਾਂ ਜੀਵੈ ਹਰਿ ਜਪੀਐ ਹਰਿ ਕਿਰਪਾ ਤੇ ॥ ੪ ॥ ੨ ॥ ੧੬ ॥ ੫੪ ॥ ਗਉੜੀ ਪੂਰਬੀ ਮਹਲਾ ੪ ॥ ਕਰਹੁ ਕ੍ਰਿਪਾ ਜਗਜੀਵਨ ਦਾਤੇ ਮੇਰਾ ਮਨੁ ਹਰਿ ਸੇਤੀ ਰਾਚੇ ॥ ਸਤਿਗੁਰਿ ਬਚਨੁ ਦੀਓ ਅਤਿ ਨਿਰਮਲੁ ਜਪਿ ਹਰਿ ਹਰਿ ਹਰਿ ਮਨੁ ਮਾਚੇ[੧੮] ॥ ੧ ॥ ਰਾਮ ਮੇਰਾ ਮਨੁ ਤਨੁ [੧੯]ਬੇਧਿ ਲੀਓ ਹਰਿ ਸਾਚੇ ॥ [੨੦]ਜਿਹ ਕਾਲ ਕੈ ਮੁਖਿ ਜਗਤੁ ਸਭੁ ਗ੍ਰਸਿਆ ਗੁਰ ਸਤਿਗੁਰ ਕੈ ਬਚਨਿ ਹਰਿ ਹਮ ਬਾਚੇ[੨੧] ॥੧॥ ਰਹਾਉ ॥ ਜਿਨ ਕਉ ਪ੍ਰੀਤਿ ਨਾਹੀ ਹਰਿ ਸੇਤੀ ਤੇ ਸਾਕਤ[੨੨] ਮੂੜ ਨਰ ਕਾਚੇ ॥ ਤਿਨ ਕਉ ਜਨਮੁ ਮਰਣੁ ਅਤਿ ਭਾਰੀ ਵਿਚਿ ਵਿਸਟਾ[੨੩] ਮਰਿ ਮਰਿ ਪਾਚੇ[੨੪] ॥ ੨॥ ਤੁਮ ਦਇਆਲ [੨੫]ਸਰਣਿ ਪ੍ਰਤਿਪਾਲਕ ਮੋ ਕਉ ਦੀਜੈ ਦਾਨੁ ਹਰਿ ਹਮ ਜਾਚੇ[੨੬] ॥ ਹਰਿ ਕੇ ਦਾਸ ਦਾਸ ਹਮ ਕੀਜੈ ਮਨੁ ਨਿਰਤਿ[੨੭] ਕਰੇ ਕਰਿ ਨਾਚੇ ॥੩॥ ਆਪੇ ਸਾਹ ਵਡੇ ਪ੍ਰਭ ਸੁਆਮੀ ਹਮ ਵਣਜਾਰੇ ਹਹਿ ਤਾਚੇ[੨੮] ॥ ਮੇਰਾ ਮਨੁ ਤਨੁ ਜੀਉ ਰਾਸਿ ਸਭ ਤੇਰੀ ਜਨ ਨਾਨਕ ਕੇ ਸਾਹ ਪ੍ਰਭ ਸਾਚੇ ॥੪॥੩॥੧੭॥੫੫॥ ਗਉੜੀ ਪੂਰਬੀ ਮਹਲਾ ੪ ॥ ਤੁਮ ਦਇਆਲ [੨੯]ਸਰਬ ਦੁਖ ਭੰਜਨ ਇਕ ਬਿਨਉ[੩੦] ਸੁਨਹੁ [੩੧]ਦੇ ਕਾਨੇ ॥ ਜਿਸ ਤੇ ਤੁਮ ਹਰਿ ਜਾਨੇ[੩੨] ਸੁਆਮੀ ਸੋ ਸਤਿਗੁਰੁ ਮੇਲਿ ਮੇਰਾ ਪ੍ਰਾਨੇ ॥੧॥ *ਰਾਮ ਹਮ ਸਤਿਗੁਰ ਪਾਰਬ੍ਰਹਮ ਕਰਿ ਮਾਨੇ ॥ ਹਮ ਮੂੜ ਮੁਗਧ ਅਸੁਧ ਮਤਿ ਹੋਤੇ ਗੁਰ ਸਤਿਗੁਰ ਕੈ ਬਚਨਿ ਹਰਿ ਹਮ ਜਾਨੇ ॥੧॥ ਰਹਾਉ ॥ ਜਿਤਨੇ ਰਸ ਅਨਰਸ[੩੩] ਹਮ

੧ ਨੇੜੇ।
੨ ਕੋਲ।
੩ ਪਰੇ ਤੋਂ ਪਰੇ।*
੪ ਮੁੱਲੋਂ। ਪੂਰੇ ਗੁਰੂ ਨੇ ਹਰੀ ਨੂੰ ਮੇਰੇ ਉਤੇ ਜ਼ਾਹਿਰ ਕੀਤਾ ਹੈ; ਮੈਂ ਐਸੇ ਗੁਰੂ ਪਾਸ ਆਪਣਾ ਸਿਰ ਮੁੱਲੋਂ ਵੇਚ ਦਿੱਤਾ ਹੈ: ਭਾਵ ਜੀਵਣ ਅਰਪਣ ਕੀਤਾ ਹੈ।
੫ ਹੇ ਸਭ ਦੇ ਅੰਦਰ ਤੇ ਬਾਹਰ ਵੱਸਣ ਵਾਲੇ ਹਰੀ! ਮੈਂ ਤੇਰੀ ਸ਼ਰਨ ਆਇਆ ਹਾਂ।
੬ ਵੱਡੇ।
੭ ਹਰ ਰੋਜ਼।
੮ ਵਿਚੋਲੇ, ਵਕੀਲ ਨੂੰ।
੯ ਜਗਤ ਦੇ ਈਸ਼੍ਵਰ।
੧੦ ਸਾਡੀ ਗਤੀ ਬਣਾਉਣ ਵਾਲੇ।
੧੧ ਹਸਤੇ।
੧੨ ਰੱਤਾ ਹੋਇਆ ਹੈ, ਪ੍ਰੇਮ ਨਾਲ ਲੱਗਾ ਹੋਇਆ ਹੈ।
੧੩ ਦਵਾਈ।
੧੪ ਸ਼ਾਂਤੀ ਦੇਣ ਵਾਲਾ।
੧੫ ਦੋਸ਼, ਕਸੂਰ।
੧੬ ਜਿਨ੍ਹਾਂ ਦੇ ਭਾਗਾਂ ਵਿੱਚ ਰੱਬ ਦੇ ਹਜ਼ੂਰੋਂ ਲਿਖਿਆ ਹੋਇਆ ਹੈ, ਓਹ ਗੁਰੂ ਰੂਪ ਸੰਤੋਖ ਦੇ ਤਲਾ ਵਿਚ ਨ੍ਹਾਤੇ।
੧੭ ਖੋਟੀ ਬੁਧੀ ਦੀ ਮੈਲ।
੧੮ ਮਰਦਾ, ਖੁਸ਼ ਹੁੰਦਾ ਹੈ।
੧੯ ਵਿੰਨ੍ਹ ਲਿਆ।
੨੦ ਜਿਸ ਮੌਤ ਦੇ ਮੂੰਹ ਵਿੱਚ ਸਾਰਾ ਸੰਸਾਰ ਫਸਿਆ ਹੋਇਆ ਹੈ, ਉਸ ਤੋਂ ਅਸੀਂ ਗੁਰ ਉਪਦੇਸ਼ ਦੁਆਰਾ ਬੱਚ ਗਏ ਹਾਂ।
੨੧ ਬਚੇ ਹਾਂ।
੨੨ [ਸ਼ਕਤੀ ਦਾ ਉਪਾਸ਼ਕ] ਮਾਇਆ ਦੇ ਪਿਛੇ ਪਿਆ ਹੋਇਆ।
੨੩ ਮੈਲਾ, ਗੰਦ।
੨੪ ਖੁਆਰ ਹੋਏ।
੨੫ ਸ਼ਰਨ ਆਏ ਦੀ ਪਾਲਣਾ ਕਰਨ ਵਾਲੇ।
੨੬ ਮੰਗਦੇ ਹਾਂ।
੨੭ ਨਾਚ।
੨੮ ਤੇਰੇ।
੨੯ ਸਾਰੇ ਦੁਖਾਂ ਦੇ ਤੋੜਨ ਵਾਲੇ।
੩੦ ਬੇਨਤੀ।
੩੧ ਕੰਨ ਦੇ ਕੇ।
੩੨ ਜਾਣੇ ਜਾਂਦੇ ਹੋ।
੩੩ ਹੋਰ ਪਾਸੇ ਦੇ ਰਸ।

* ਹੇ ਰਾਮ! ਅਸਾਂ ਸਤਿਗੁਰੂ ਨੂੰ ਪਾਰਬ੍ਰਹਮ ਕਰਕੇ ਮੰਨਿਆ ਹੈ, ਕਿਉਂਕਿ ਅਸੀਂ ਬੇਵਕੂਫ਼, ਮੂਰਖ, ਗੰਦੀ ਬੁਧੀ ਵਾਲੇ ਹੁੰਦੇ ਸਾਂ, ਪਰ ਵੱਡੇ ਸਤਿਗੁਰੂ ਜੀ ਦੇ ਉਪਦੇਸ਼ ਨਾਲ ਅਸਾਂ ਹਰੀ ਨੂੰ ਜਾਣ ਲਿਆ।

ਦੇਖੇ ਸਭ ਤਿਤਨੇ ਫੀਕ ਫੀਕਾਨੇ[1] ॥ ਹਰਿ ਕਾ ਨਾਮੁ ਅੰਮ੍ਰਿਤ ਰਸੁ ਚਾਖਿਆ ਮਿਲਿ ਸਤਿਗੁਰ ਮੀਠ ਰਸ ਗਾਨੇ[2] ॥ ੨ ॥ ਜਿਨ ਕਉ ਗੁਰੁ ਸਤਿਗੁਰੁ ਨਹੀ ਭੇਟਿਆ[3] ਤੇ ਸਾਕਤ[4] ਮੂੜ ਦਿਵਾਨੇ ॥ ਤਿਨ ਕੇ ਕਰਮ ਹੀਨ ਧੁਰਿ ਪਾਏ ਦੇਖਿ ਦੀਪਕੁ ਮੋਹਿ ਪਚਾਨੇ[5] ॥੩॥ ਜਿਨ ਕਉ ਤੁਮ ਦਇਆ ਕਰਿ ਮੇਲਹੁ ਤੇ ਹਰਿ ਹਰਿ ਸੇਵ ਲਗਾਨੇ ॥ ਜਨ ਨਾਨਕ ਹਰਿ ਹਰਿ ਹਰਿ ਜਪਿ ਪ੍ਰਗਟੇ[6] ਮਤਿ ਗੁਰਮਤਿ ਨਾਮਿ ਸਮਾਨੇ ॥ ੪ ॥ ੪ ॥ ੧੮ ॥ ੫੬ ॥ ਗਉੜੀ ਪੂਰਬੀ ਮਹਲਾ ੪ ॥ ਮੇਰੇ ਮਨ ਸੋ ਪ੍ਰਭੁ ਸਦਾ ਨਾਲਿ ਹੈ ਸੁਆਮੀ ਕਹੁ ਕਿਥੈ ਹਰਿ ਪਹੁ[7] ਨਸੀਐ ॥ ਹਰਿ ਆਪੇ ਬਖਸਿ ਲਏ ਪ੍ਰਭੁ ਸਾਚਾ ਹਰਿ ਆਪਿ ਛਡਾਏ ਛੁਟੀਐ ॥ ੧ ॥ ਮੇਰੇ ਮਨ ਜਪਿ ਹਰਿ ਹਰਿ ਹਰਿ ਮਨਿ ਜਪੀਐ ॥ ਸਤਿਗੁਰ ਕੀ ਸਰਣਾਈ ਭਜਿ ਪਉ ਮੇਰੇ ਮਨਾ ਗੁਰ ਸਤਿਗੁਰ ਪੀਛੈ ਛੁਟੀਐ ॥ ੧ ॥ ਰਹਾਉ ॥ ਮੇਰੇ ਮਨ ਸੇਵਹੁ ਸੋ ਪ੍ਰਭ ਸ੍ਰਬ ਸੁਖਦਾਤਾ ਜਿਤੁ ਸੇਵਿਐ ਨਿਜ ਘਰਿ[8] ਵਸੀਐ ॥ ਗੁਰਮੁਖਿ ਜਾਇ ਲਹਹੁ ਘਰੁ ਅਪਨਾ [9]ਘਸਿ ਚੰਦਨੁ ਹਰਿ ਜਸੁ ਘਸੀਐ ॥ ੨ ॥ ਮੇਰੇ ਮਨ ਹਰਿ ਹਰਿ ਹਰਿ ਹਰਿ ਹਰਿ ਜਸੁ ਊਤਮੁ ਲੈ ਲਾਹਾ ਹਰਿ ਮਨਿ ਹਸੀਐ ॥ ਹਰਿ ਹਰਿ ਆਪਿ ਦਇਆ ਕਰਿ ਦੇਵੈ ਤਾ ਅੰਮ੍ਰਿਤੁ ਹਰਿ ਰਸੁ ਚਖੀਐ ॥ ੩ ॥ ਮੇਰੇ ਮਨ ਨਾਮ ਬਿਨਾ ਜੋ *ਦੂਜੈ ਲਾਗੇ ਤੇ ਸਾਕਤ ਨਰ ਜਮਿ ਘੁਟੀਐ ॥ ਤੇ ਸਾਕਤ ਚੋਰ ਜਿਨਾ ਨਾਮੁ ਵਿਸਾਰਿਆ ਮਨ [10]ਤਿਨ ਕੈ ਨਿਕਟਿ ਨ ਭਿਟੀਐ ॥ ੪ ॥ ਮੇਰੇ ਮਨ ਸੇਵਹੁ ਅਲਖ[11] ਨਿਰੰਜਨ[12] ਨਰਹਰਿ[13] ਜਿਤੁ ਸੇਵਿਐ ਲੇਖਾ ਛੁਟੀਐ ॥ ਜਨ ਨਾਨਕ ਹਰਿ ਪ੍ਰਭਿ ਪੂਰੇ ਕੀਏ ਖਿਨੁ[14] ਮਾਸਾ ਤੋਲੁ ਨ ਘਟੀਐ ॥੫॥੫॥੧੯॥੫੭॥ ਗਉੜੀ ਪੂਰਬੀ ਮਹਲਾ ੪ ॥ ਹਮਰੇ ਪ੍ਰਾਨ ਵਸਗਤਿ[15] ਪ੍ਰਭ ਤੁਮਰੈ ਮੇਰਾ [16]ਜੀਉ ਪਿੰਡੁ ਸਭ ਤੇਰੀ ॥ ਦਇਆ ਕਰਹੁ ਹਰਿ ਦਰਸੁ ਦਿਖਾਵਹੁ ਮੇਰੈ ਮਨਿ ਤਨਿ [17]ਲੋਚ ਘਣੇਰੀ ॥ ੧ ॥ ਰਾਮ ਮੇਰੈ ਮਨਿ ਤਨਿ ਲੋਚ ਮਿਲਣ ਹਰਿ ਕੇਰੀ ॥ ਗੁਰ ਕ੍ਰਿਪਾਲਿ ਕ੍ਰਿਪਾ ਕਿੰਚਤ[18] ਗੁਰਿ ਕੀਨੀ ਹਰਿ ਮਿਲਿਆ ਆਇ ਪ੍ਰਭੁ ਮੇਰੀ[19] ॥੧॥ ਰਹਾਉ ॥ ਜੋ ਹਮਰੈ ਮਨ ਚਿਤਿ ਹੈ ਸੁਆਮੀ ਸਾ ਬਿਧਿ[20] ਤੁਮ ਹਰਿ ਜਾਨਹੁ ਮੇਰੀ ॥ ਅਨਦਿਨੁ[21] ਨਾਮੁ ਜਪੀ ਸੁਖੁ ਪਾਈ ਨਿਤ ਜੀਵਾ ਆਸ ਹਰਿ ਤੇਰੀ ॥੨॥ ਗੁਰਿ ਸਤਿਗੁਰਿ ਦਾਤੈ ਪੰਥੁ[22] ਬਤਾਇਆ ਹਰਿ ਮਿਲਿਆ ਆਇ ਪ੍ਰਭੁ ਮੇਰੀ ॥ ਅਨਦਿਨੁ ਅਨਦੁ ਭਇਆ ਵਡਭਾਗੀ ਸਭ ਆਸ ਪੁਜੀ[23] ਜਨ ਕੇਰੀ ॥੩॥ ਜਗੰਨਾਥ ਜਗਦੀਸੁਰ[24] ਕਰਤੇ ਸਭ ਵਸਗਤਿ ਹੈ ਹਰਿ ਕੇਰੀ ॥ ਜਨ ਨਾਨਕ ਸਰਣਾਗਤਿ ਆਏ ਹਰਿ ਰਾਖਹੁ [25]ਪੈਜ ਜਨ ਕੇਰੀ ॥੪॥੬॥੨੦॥੫੮॥ ਗਉੜੀ ਪੂਰਬੀ ਮਹਲਾ ੪ ॥ ਇਹੁ ਮਨੂਆ ਖਿਨੁ[26] ਨ ਟਿਕੈ

੧ ਵਿਕੇ ।
੨ ਗੰਨੇ ਵਾਂਗ ।
੩ ਮਿਲਿਆ ।
੪ [ਸ਼ਿਵ ਨੂੰ ਛੱਡ ਕੇ ਸ਼ਕਤੀ ਦੇ ਉਪਾਸ਼ਕ] ਮਾਇਆ ਵਿਚ ਗ੍ਰਸੇ ਹੋਏ ।
੫ ਸੜ ਗਏ । ਉਨ੍ਹਾਂ ਦੇ ਪੱਲੇ ਧੁਰ ਤੋਂ ਨੀਚ ਕਰਮ ਪਏ ਹਨ ; ਓਹ ਮੋਹ ਰੂਪ ਦੀਵਾ ਦੇਖ ਕੇ ਪਤੰਗੇ ਵਾਂਗ ਸੜ ਮੋਏ ।
੬ ਉਘੇ ਹੋਏ ।
੭ ਪਾਸੋਂ ।
੮ ਆਪਣੇ ਅਸਲੀ ਘਰ ਵਿੱਚ, ਵਾਹਿਗੁਰੂ ਦੀ ਹਜ਼ੂਰੀ ਵਿਚ ।
੯ ਜਿਵੇਂ ਚੰਦਨ ਘਸ ਕੇ ਖੁਸ਼ਬੋ ਖਿਲਾਰਦਾ ਹੈ, ਤਿਵੇਂ ਹਰੀ ਜੱਸ ਨੂੰ ਘਸਾਈਏ ; ਭਾਵ ਬਾਰ ਬਾਰ ਉਚਾਰਨ ਕਰ ਕੇ ਆਸ ਪਾਸ ਖਿਲਾਰੀਏ ।
੧੦ ਉਨ੍ਹਾਂ ਦੇ ਨੇੜੇ ਨਾ ਛੁਹੀਏ ।
੧੧ ਜਿਸ ਨੂੰ ਸਮਝ ਨਾ ਸਕੀਏ ।
੧੨ ਮਾਇਆ ਤੋਂ ਰਹਿਤ ।
੧੩ [ਨਰ ਸਿੰਘ] ਵਾਹਿਗੁਰੂ ।
੧੪ ਥੋੜਾ ਜਿਹਾ ।
੧੫ ਵੱਸ ਵਿਚ, ਕਾਬੂ ਵਿਚ ।
੧੬ ਜੀਵ ਤੇ ਸਰੀਰ ।
੧੭ ਚਾਹ ਬਹੁਤ ਹੈ ।
੧੮ ਥੋੜੀ ਜੇਹੀ ।
੧੯ ਮੇਹਾ । ਤੁਕਾਂਤ ਲਈ ਇਉਂ ਕਰਨਾ ਪਿਆ ਹੈ : ਜਿਵੇਂ ਪਹਿਲੀ ਤੁੱਕ ਵਿਚ 'ਤੇਰੀ' ਆਇਆ ਹੈ ।
੨੦ ਹਾਲਤ ।
੨੧ ਹਰ ਰੋਜ਼ ।
੨੨ ਰਸਤਾ ।
੨੩ ਪੂਰਨ ਹੋਈ ।
੨੪ ਜਗਤ ਦਾ ਈਸ਼੍ਵਰ ।
੨੫ ਲਾਜ ਸੇਵਕ ਦੀ ।
੨੬ ਥੋੜੇ ਚਿਰ ਲਈ ਭੀ ।

* ਜੋ ਦ੍ਵੈਤ ਭਾਵ ਵਿਚ ਲੱਗੇ ਹਨ, ਓਹ ਮਾਦਾ-ਪ੍ਰਸਤ ਆਦਮੀ ਹਨ, ਉਨ੍ਹਾਂ ਨੂੰ ਜਮ ਦਬਾਏਗਾ ।

ਬਹੁ ਰੰਗੀ ਦਹ ਦਹ ਦਿਸਿ ਚਲਿ ਚਲਿ ਹਾਢੇ[੧] ॥ ਗੁਰੁ ਪੂਰਾ ਪਾਇਆ ਵਡਭਾਗੀ ਹਰਿ ਮੰਤ੍ਰੁ ਦੀਆ ਮਨੁ ਠਾਢੇ[੨] ॥੧॥ ਰਾਮ ਹਮ ਸਤਿਗੁਰ ਲਾਲੇ[੩] ਕਾਂਢੇ[੪] ॥੧॥ ਰਹਾਉ ॥ ਹਮਰੈ ਮਸਤਕਿ[੫] ਦਾਗੁ ਦਗਾਨਾ[੬] ਹਮ ਕਰਜ ਗੁਰੂ ਬਹੁ ਸਾਢੇ[੭] ॥ ਪਰਉਪਕਾਰੁ ਪੁੰਨੁ ਬਹੁ ਕੀਆ [੮]ਭਉ ਦੁਤਰੁ ਤਾਰਿ ਪਰਾਢੇ[੯] ॥੨॥ ਜਿਨ ਕਉ ਪ੍ਰੀਤਿ ਰਿਦੈ ਹਰਿ ਨਾਹੀ ਤਿਨ [੧੦]ਕੂਰੇ ਗਾਢਨ ਗਾਢੇ ॥ ਜਿਉ ਪਾਣੀ ਕਾਗਦੁ ਬਿਨਸਿ ਜਾਤ ਹੈ ਤਿਉ [੧੧]ਮਨਮੁਖ ਗਰਭਿ ਗਲਾਢੇ ॥੩॥ *ਹਮ ਜਾਨਿਆ ਕਛੂ ਨ ਜਾਨਹ ਆਗੈ ਜਿਉ ਹਰਿ ਰਾਖੈ ਤਿਉ ਠਾਢੇ[੧੨] ॥ ਹਮ ਭੂਲ ਚੂਕ ਗੁਰ ਕਿਰਪਾ ਧਾਰਹੁ ਜਨ ਨਾਨਕ [੧੩]ਕੁਤਰੇ ਕਾਢੇ ॥੪॥੭॥੨੧॥੫੯॥ [੧੪]ਗਉੜੀ ਪੂਰਬੀ ਮਹਲਾ ੪ ॥ ਕਾਮਿ ਕਰੋਧਿ ਨਗਰੁ ਬਹੁ ਭਰਿਆ ਮਿਲਿ ਸਾਧੂ ਖੰਡਲ ਖੰਡਾ ਹੇ ॥ ਪੂਰਬਿ ਲਿਖਤ ਲਿਖੇ ਗੁਰੁ ਪਾਇਆ ਮਨਿ ਹਰਿ ਲਿਵ ਮੰਡਲ ਮੰਡਾ ਹੇ ॥੧॥ ਕਰਿ ਸਾਧੂ ਅੰਜੁਲੀ ਪੁੰਨੁ ਵਡਾ ਹੇ ॥ ਕਰਿ ਡੰਡਉਤ ਪੁਨੁ ਵਡਾ ਹੇ ॥੧॥ ਰਹਾਉ ॥ ਸਾਕਤ ਹਰਿ ਰਸ ਸਾਦੁ ਨ ਜਾਨਿਆ ਤਿਨ ਅੰਤਰਿ ਹਉਮੈ ਕੰਡਾ ਹੇ ॥ ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ ਜਮ ਕਾਲੁ ਸਹਹਿ ਸਿਰਿ ਡੰਡਾ ਹੇ ॥੨॥ ਹਰਿਜਨ ਹਰਿ ਹਰਿ ਨਾਮਿ ਸਮਾਣੇ ਦੁਖੁ ਜਨਮ ਮਰਣ ਭਵ ਖੰਡਾ ਹੇ ॥ ਅਬਿਨਾਸੀ ਪੁਰਖੁ ਪਾਇਆ ਪਰਮੇਸਰੁ ਬਹੁ ਸੋਭ ਖੰਡ ਬ੍ਰਹਮੰਡਾ ਹੇ ॥੩॥ ਹਮ ਗਰੀਬ ਮਸਕੀਨ ਪ੍ਰਭ ਤੇਰੇ ਹਰਿ ਰਾਖੁ ਰਾਖੁ ਵਡ ਵਡਾ ਹੇ ॥ ਜਨ ਨਾਨਕ ਨਾਮੁ ਅਧਾਰੁ ਟੇਕ ਹੈ ਹਰਿਨਾਮੇ ਹੀ ਸੁਖੁ ਮੰਡਾ ਹੇ ॥੪॥੮॥੨੨॥੬੦॥ ਗਉੜੀ ਪੂਰਬੀ ਮਹਲਾ ੪ ॥ ਇਸੁ ਗੜ[੧੫] ਮਹਿ ਹਰਿ ਰਾਮ ਰਾਇ ਹੈ ਕਿਛੁ ਸਾਦੁ ਨ ਪਾਵੈ ਧੀਠਾ[੧੬] ॥ ਹਰਿ ਦੀਨ ਦਇਆਲਿ ਅਨੁਗ੍ਰਹੁ[੧੭] ਕੀਆ ਹਰਿ ਗੁਰ ਸਬਦੀ ਚਖਿ ਡੀਠਾ ॥੧॥ ਰਾਮ ਹਰਿ ਕੀਰਤਨੁ ਗੁਰ ਲਿਵ ਮੀਠਾ ॥੧॥ ਰਹਾਉ ॥ ਹਰਿ ਅਗਮੁ[੧੮] ਅਗੋਚਰੁ[੧੯] ਪਾਰਬ੍ਰਹਮੁ ਹੈ [੨੦]ਮਿਲਿ ਸਤਿਗੁਰ ਲਾਗਿ ਬਸੀਠਾ ॥ ਜਿਨ ਗੁਰ ਬਚਨ ਸੁਖਾਨੇ ਹੀਅਰੈ[੨੧] ਤਿਨ ਆਗੈ ਆਣਿ ਪਰੀਠਾ[੨੨] ॥੨॥ ਮਨਮੁਖ ਹੀਅਰਾ ਅਤਿ ਕਠੋਰੁ[੨੩] ਹੈ ਤਿਨ ਅੰਤਰਿ [੨੪]ਕਾਰ ਕਰੀਠਾ ॥ ਬਿਸੀਅਰ[੨੫] ਕਉ ਬਹੁ ਦੂਧੁ ਪੀਆਈਐ ਬਿਖੁ ਨਿਕਸੈ [੨੬]ਫੋਲਿ ਫੁਲੀਠਾ ॥੩॥ ਹਰਿ ਪ੍ਰਭ ਆਨਿ ਮਿਲਾਵਹੁ ਗੁਰੁ ਸਾਧੂ ਘਸਿ ਗਰੁੜੁ[੨੭] ਸਬਦੁ ਮੁਖਿ ਲੀਠਾ[੨੮] ॥ ਜਨ ਨਾਨਕ ਗੁਰ ਕੇ [੨੯]ਲਾਲੇ ਗੋਲੇ ਲਗਿ ਸੰਗਤਿ ਕਰੂਆ[੩੦] ਮੀਠਾ ॥੪॥੯॥੨੩॥੬੧॥ ਗਉੜੀ ਪੂਰਬੀ ਮਹਲਾ ੪ ॥ ਹਰਿ ਹਰਿ ਅਰਥਿ[੩੧] ਸਰੀਰੁ ਹਮ ਬੇਚਿਆ ਪੂਰੇ ਗੁਰ ਕੈ ਆਗੇ ॥ ਸਤਿਗੁਰ ਦਾਤੈ ਨਾਮੁ ਦਿੜਾਇਆ ਮੁਖਿ ਮਸਤਕਿ ਭਾਗ ਸਭਾਗੇ ॥੧॥ ਰਾਮ

੧ ਫਿਰਦਾ ਹੈ, ਟੱਕਰਾਂ ਮਾਰਦਾ ਹੈ ।
੨ ਖੜੇ ਗਿਆ, ਟਿਕ ਗਿਆ ; ਸ਼ਾਂਤ ਹੋ ਗਿਆ ।
੩ ਸੇਵਕ, ਗ਼ੁਲਾਮ ।
੪ ਆਖੀਦੇ ਹਾਂ (ਸਤਿਗੁਰੂ ਦੇ ਗੋਲੇ)।
੫ ਮੱਥੇ ਤੇ ।
੬ ਦਾਗਿਆ, ਦਾਗ ਲਾਇਆ । ਪੁਰਾਣੇ ਜ਼ਮਾਨੇ ਵਿੱਚ ਗ਼ੁਲਾਮਾਂ ਦੇ ਮੱਥੇ ਤੇ ਉਨ੍ਹਾਂ ਦੀ ਪਛਾਣ ਰੱਖਣ ਲਈ ਦਾਗ ਲਾਇਆ ਜਾਂਦਾ ਸੀ ।
੭ ਜੋੜ ਕੀਤੇ । ਜੋ ਬੇਅੰਤ ਪਰਉਪਕਾਰ ਗੁਰੂ ਨੇ ਮੇਰੇ ਤੇ ਕੀਤੇ ਹਨ, ਉਹ ਗੁਰੂ ਦਾ ਕਰਜ਼ਾ ਇਕੱਠਾ ਹੁੰਦਾ ਹੁੰਦਾ ਬਹੁਤ ਸਾਰਾ ਜੋੜ ਬਣ ਗਿਆ ਹੈ, (ਪਰ ਉਸ ਵਿੱਚੋਂ ਮੁਕਾਇਆ ਕੁਝ ਵੀ ਨਹੀਂ, ਇਸ ਲਈ ਮੈਂ ਉਸ ਕਰਜ਼ੇ ਦੇ ਬਦਲੇ ਗੁਰੂ ਦਾ ਗ਼ੁਲਾਮ ਬਣਿਆ ਹਾਂ) ।
੮ ਨਾ ਤਰੇ ਜਾਣ ਵਾਲਾ ਭਵ ਸਾਗਰ ।
੯ ਪਾਰ ਕਰਾ ਦਿੱਤਾ ।
੧੦ ਝੂਠੇ ਗੰਦਣ ਗੰਦੇ ਹਨ।
੧੧ ਅਮੋੜ ਆਦਮੀ ਜੂਨਾਂ ਵਿੱਚ ਪੈ ਪੈ ਕੇ ਪਏ ਗਲਦੇ ਹਨ ।
'ਮਨਮੁਖ' ਲਈ ਦੇਖੋ ਪੰ: ੧੧, ਨੋਟ ੨੧ ।
੧੨ ਖੜੇ ਹਾਂ, ਰਹਿੰਦੇ ਹਾਂ ।
੧੩ ਕੁੱਤੇ ਅਖਵਾਂਦੇ ਹਾਂ ।
੧੪ ਅਰਥਾਂ ਲਈ ਦੇਖੋ ਪੰਨਾ ੧੩ ।
੧੫ ਸਰੀਰ ਰੂਪ ਕਿਲ੍ਹਾ ।
੧੬ ਢੀਠ, ਨਿਰਲੱਜ ।
੧੭ ਕਿਰਪਾ ।
੧੮ ਜਿਸ ਤੋੜੀ ਪਹੁੰਚ ਨਾ ਸਕੀਏ ।
੧੯ ਜੋ ਇੰਦਰਿਆਂ ਦਾ ਵਿਸ਼ਾ ਨਾ ਹੋਵੇ ।
੨੦ ਵਿਚੋਲੇ ਗੁਰੂ ਨਾਲ ਲੱਗ ਕੇ ਮਿਲ।
੨੧ ਦਿਲ ਵਿੱਚ ।
੨੨ ਪਰੋਸਿਆ ਹੈ ।
੨੩ [ਕਾਠ ਦੇ ਹਿਰਦੇ ਵਾਲਾ] ਕਰੜਾ, ਸਖ਼ਤ ।
੨੪ ਕਾਲ ਕਲੂਠਾ, ਬਹੁਤ ਕਾਲਾ ।
੨੫ ਸੱਪ ।
੨੬ ਫੋਲ ਫੋਲਣ ਨਾਲ । ਜਿਉਂ ਜਿਉਂ ਉਸ ਨਾਲ ਵਾਹ ਪਏ ਪਰਤਾਲੋਗੇ, ਉਸ ਵਿਚੋਂ ਬੁਰਾਈ ਦੀ ਜ਼ਹਿਰ ਹੀ ਨਿਕਲੇਗੀ ।
੨੭ ਸੱਪ ਦੀ ਵਿਹੁ ਦੂਰ ਕਰਨ ਵਾਲਾ ਮੰਤਰ ਜਾਂ ਦਵਾਈ ।
੨੮ ਚੱਟਿਆ । ਗੁਰੂ ਦਾ ਸ਼ਬਦ ਰੂਪ ਦਵਾਈ ਘਸਾ ਕੇ ਚੱਟੀ ਹੈ ।
੨੯ ਨੌਕਰ ਗ਼ੁਲਾਮ ।
੩੦ ਕੌੜਾ ।
੩੧ ਕਾਰਣ, ਵਾਸਤੇ ।

* ਸਾਨੂੰ ਨਾ ਕੁਝ ਅੱਗੇ ਪਤਾ ਸੀ, ਨਾ ਅੱਗੋਂ ਕੁਝ ਪਤਾ ਲਗਣਾ ਹੈ ; ਅਸੀ ਤਾਂ ਜਿਵੇਂ ਹਰੀ ਰਖਦਾ ਹੈ, ਤਿਵੇਂ ਖੜੇ ਰਹਿੰਦੇ ਹਾਂ ।

ਗੁਰਮਤਿ ਹਰਿ ਲਿਵ ਲਾਗੇ ॥ ੧ ॥ ਰਹਾਉ ॥ [੧]ਘਟਿ ਘਟਿ ਰਮਈਆ ਰਮਤ[੨] ਰਾਮ ਰਾਇ ਗੁਰ ਸਬਦਿ ਗੁਰੂ ਲਿਵ ਲਾਗੇ ॥ ਹਉ ਮਨੁ ਤਨੁ ਦੇਵਉ ਕਾਟਿ ਗੁਰੂ ਕਉ ਮੇਰਾ ਭ੍ਰਮੁ ਭਉ ਗੁਰ ਬਚਨੀ ਭਾਗੇ ॥ ੨ ॥ ਅੰਧਿਆਰੈ ਦੀਪਕ ਆਨਿ ਜਲਾਏ ਗੁਰ ਗਿਆਨਿ ਗੁਰੂ ਲਿਵ ਲਾਗੇ ॥ [੩]ਅਗਿਆਨੁ ਅੰਧੇਰਾ ਬਿਨਸਿ ਬਿਨਾਸਿਓ ਘਰਿ ਵਸਤੁ ਲਹੀ ਮਨ ਜਾਗੇ ॥੩॥ ਸਾਕਤ[੪] ਬਧਿਕ[੫] ਮਾਇਆਧਾਰੀ [੬]ਤਿਨ ਜਮ ਜੋਹਨਿ ਲਾਗੇ ॥ ਉਨ ਸਤਿਗੁਰ ਆਗੈ ਸੀਸੁ ਨ ਬੇਚਿਆ ਓਇ ਆਵਹਿ ਜਾਹਿ ਅਭਾਗੇ ॥ ੪ ॥ ਹਮਰਾ ਬਿਨਉ[੭] ਸੁਨਹੁ ਪ੍ਰਭ ਠਾਕੁਰ ਹਮ ਸਰਣਿ ਪ੍ਰਭੂ ਹਰਿ ਮਾਗੇ ॥ ਜਨ ਨਾਨਕ ਕੀ [੮]ਲਜ ਪਾਤਿ ਗੁਰੂ ਹੈ ਸਿਰੁ ਬੇਚਿਓ ਸਤਿਗੁਰ ਆਗੇ ॥ ੫ ॥ ੧੦ ॥ ੨੪ ॥ ੬੨ ॥ ਗਉੜੀ ਪੂਰਬੀ ਮਹਲਾ ੪ ॥ ਹਮ ਅਹੰਕਾਰੀ ਅਹੰਕਾਰ ਅਗਿਆਨ ਮਤਿ ਗੁਰਿ ਮਿਲਿਐ ਆਪੁ[੯] ਗਵਾਇਆ ॥ ਹਉਮੈ ਰੋਗੁ ਗਇਆ ਸੁਖੁ ਪਾਇਆ ਧਨੁ ਧੰਨੁ ਗੁਰੂ ਹਰਿ ਰਾਇਆ ॥ ੧ ॥ ਰਾਮ ਗੁਰ ਕੈ ਬਚਨਿ ਹਰਿ ਪਾਇਆ ॥ ੧ ॥ ਰਹਾਉ ॥ ਮੇਰੈ ਹੀਅਰੈ[੧੦] ਪ੍ਰੀਤਿ ਰਾਮ ਰਾਇ ਕੀ ਗੁਰਿ ਮਾਰਗੁ[੧੧] ਪੰਥੁ ਬਤਾਇਆ ॥ ਮੇਰਾ ਜੀਉ ਪਿੰਡੁ ਸਭੁ ਸਤਿਗੁਰ ਆਗੈ ਜਿਨਿ ਵਿਛੁੜਿਆ ਹਰਿ ਗਲਿ ਲਾਇਆ ॥ ੨ ॥ ਮੇਰੈ ਅੰਤਰਿ ਪ੍ਰੀਤਿ ਲਗੀ ਦੇਖਨ ਕਉ ਗੁਰਿ ਹਿਰਦੇ ਨਾਲਿ ਦਿਖਾਇਆ ॥ *ਸਹਜ ਅਨੰਦੁ ਭਇਆ ਮਨਿ ਮੋਰੈ ਗੁਰ ਆਗੈ ਆਪੁ ਵੇਚਾਇਆ ॥੩॥ ਹਮ ਅਪਰਾਧ ਪਾਪ ਬਹੁ ਕੀਨੇ [੧੨]ਕਰਿ ਦੁਸਟੀ ਚੋਰ ਚੁਰਾਇਆ ॥ ਅਬ ਨਾਨਕ ਸਰਣਾਗਤਿ ਆਏ ਹਰਿ ਰਾਖਹੁ ਲਾਜ [੧੩]ਹਰਿ ਭਾਇਆ ॥ ੪ ॥ ੧੧ ॥ ੨੫ ॥ ੬੩ ॥ ਗਉੜੀ ਪੂਰਬੀ ਮਹਲਾ ੪ ॥ ਗੁਰਮਤਿ ਬਾਜੈ [੧੪]ਸਬਦੁ ਅਨਾਹਦੁ ਗੁਰਮਤਿ ਮਨੂਆ ਗਾਵੈ ॥ ਵਡਭਾਗੀ ਗੁਰ ਦਰਸਨੁ ਪਾਇਆ ਧਨੁ ਧੰਨੁ [੧੫]ਗੁਰੂ ਲਿਵ ਲਾਵੈ ॥੧॥ ਗੁਰਮੁਖਿ ਹਰਿ ਲਿਵ ਲਾਵੈ ॥ ੧ ॥ ਰਹਾਉ ॥ ਹਮਰਾ ਠਾਕੁਰੁ ਸਤਿਗੁਰੁ ਪੂਰਾ ਮਨੁ ਗੁਰ ਕੀ ਕਾਰ ਕਮਾਵੈ ॥ ਹਮ ਮਲਿ ਮਲਿ ਧੋਵਹ ਪਾਵ[੧੬] ਗੁਰੂ ਕੇ ਜੋ ਹਰਿ ਹਰਿ ਕਥਾ ਸੁਨਾਵੈ ॥੨॥ ਹਿਰਦੈ ਗੁਰਮਤਿ ਰਾਮ ਰਸਾਇਣੁ[੧੭] ਜਿਹਵਾ[੧੮] ਹਰਿਗੁਣ ਗਾਵੈ ॥ ਮਨ [੧੯]ਰਸਕਿ ਰਸਕਿ ਹਰਿ ਰਸਿ ਆਘਾਨੇ[੨੦] ਫਿਰਿ ਬਹੁਰਿ[੨੧] ਨ ਭੂਖ ਲਗਾਵੈ ॥ ੩ ॥ਕੋਈ ਕਰੈ ਉਪਾਵ ਅਨੇਕ ਬਹੁਤੇਰੇ ਬਿਨੁ ਕਿਰਪਾ ਨਾਮੁ ਨ ਪਾਵੈ ॥ ਜਨ ਨਾਨਕ ਕਉ ਹਰਿ ਕਿਰਪਾ ਧਾਰੀ ਮਤਿ ਗੁਰਮਤਿ ਨਾਮੁ ਦ੍ਰਿੜਾਵੈ[੨੨] ॥ ੪ ॥ ੧੨ ॥੨੬॥ ੬੪ ॥ ਰਾਗੁ ਗਉੜੀ ਮਾਝ ਮਹਲਾ ੪ ॥ [੨੩]ਗੁਰਮੁਖਿ ਜਿੰਦੂ ਜਪਿ ਨਾਮੁ ਕਰੰਮਾ ॥ ਮਤਿ[੨੪] ਮਾਤਾ ਮਤਿ ਜੀਉ ਨਾਮੁ ਮੁਖਿ ਰਾਮਾ ॥

੧ ਹਰ ਇਕ ਸਰੀਰ ਵਿੱਚ ।

੨ ਰਮਿਆ ਹੋਇਆ, ਵਿਆਪਕ ਹੈ ।

੩ ਬੇਸਮਝੀ ਰੂਪ ਹਨੇਰਾ ਉੱਕਾ ਹੀ ਦੂਰ ਹੋ ਗਿਆ ਅਤੇ ਮਨ ਦੇ ਜਾਗਣ ਨਾਲ ਘਰ ਵਿੱਚ ਜੋ ਚੀਜ਼ (ਪਰਮਾਤਮਾ ਦੀ ਹੋਂਦ) ਸੀ ਉਹ ਲੱਭ ਪਈ ।

੪ [ਸ਼ਕਤੀ ਦੇ ਉਪਾਸ਼ਕ] ਮਾਦਾ-ਪ੍ਰਸਤ ।

੫ ਫਾਂਧੀ, ਹਿੰਸਾ ਕਰਨ ਵਾਲੇ ।

੬ ਉਨ੍ਹਾਂ ਨੂੰ ਜਮ ਤੱਕਦਾ ਹੈ (ਮਾਰਨ ਲਈ) ।

੭ ਬੇਨਤੀ ।

੮ ਸ਼ਰਮ ਤੇ ਇੱਜ਼ਤ ।

੯ ਆਪਾ ਭਾਵ, ਹਉਮੈ ।

੧੦ ਹਿਰਦੇ ਵਿੱਚ ।

੧੧ ਰਾਹ, ਰਸਤਾ ।

੧੨ ਦੁਸ਼ਟਤਾਈ ਕਰਕੇ ਚੋਰ ਹੋ ਚੋਰੀ ਕੀਤੀ ।

੧੩ ਹਰੀ ਨੂੰ ਭਾਇਆ ਹੋਵਾਂ, ਭਾਵ ਚੰਗਾ ਲੱਗਾਂ ।

੧੪ ਦੇਖੋ ਪੰਨਾ ੯੧, ਨੋਟ ੨੪ ।

੧੫ ਗੁਰੂ ਲਿਵ ਲਵਾਂਦਾ ਹੈ ਹਰੀ ਨਾਲ ।

੧੬ ਪੈਰ ।

੧੭ ਹੰਸਾਂ ਦਾ ਘਰ ।

੧੮ ਜੀਭ ।

੧੯ ਸਵਾਦ ਲਾ ਲਾ ਕੇ ।

੨੦ ਰੱਜ ਗਏ ।

੨੧ ਮੁੜ ਕੇ ।

੨੨ ਸਮਝਾਵੇ, ਨਿਸਚਾ ਕਰਾਵੇ ।

੨੩ ਹੇ ਜਿੰਦੇ! ਗੁਰਾਂ ਦਵਾਰੇ ਨਾਮ ਜਪਣਾ ਇਹ ਕਰਮ ਕਰ ।

੨੪ ਹੇ ਜੀਉ ! ਮਤ ਨੂੰ ਮਾਤਾ ਬਣਾ, ਉਹ ਮਤ ਜਿਹੜੀ ਰਾਮ ਨਾਮ ਮੂੰਹ ਵਿੱਚ ਰੱਖਣ ਦੀ ਸਿੱਖਿਆ ਦਿੰਦੀ ਹੈ ।

* ਅਸਲ ਸੁਖ ਜੋ ਉੱਚ ਗਿਆਨ ਅਵਸਥਾ ਕਰਕੇ ਪੈਦਾ ਹੁੰਦਾ ਹੈ । ਗੁਰਮਤ ਵਿੱਚ ਹੋਰਨਾਂ ਸੁਖਾਂ ਦੇ ਮੁਕਾਬਲੇ ਤੇ ਸਹਜ ਸੁਖ ਜਾਂ ਸਹਜ ਅਨੰਦ ਆਉਂਦਾ ਹੈ ।

ਸੰਤੋਖੁ ਪਿਤਾ [1]ਕਰਿ ਗੁਰੁ ਪੁਰਖੁ ਅਜਨਮਾ ॥ ਵਡਭਾਗੀ ਮਿਲੁ ਰਾਮਾ ॥ ੧ ॥ *ਗੁਰੁ ਜੋਗੀ ਪੁਰਖੁ ਮਿਲਿਆ ਰੰਗੁ ਮਾਣੀ ਜੀਉ ॥ ਗੁਰੁ ਹਰਿ ਰੰਗਿ ਰਤੜਾ ਸਦਾ ਨਿਰਬਾਣੀ[2] ਜੀਉ ॥ ਵਡਭਾਗੀ ਮਿਲੁ ਸੁਘੜ ਸੁਜਾਣੀ[3] ਜੀਉ ॥ ਮੇਰਾ ਮਨੁ ਤਨੁ [4]ਹਰਿ ਰੰਗਿ ਭਿੰਨਾ ॥੨॥ ਆਵਹੁ ਸੰਤਹੁ ਮਿਲਿ ਨਾਮੁ ਜਪਾਹਾ ॥ ਵਿਚਿ ਸੰਗਤਿ ਨਾਮੁ ਸਦਾ ਲੈ ਲਾਹਾ ਜੀਉ ॥ ਕਰਿ ਸੇਵਾ ਸੰਤਾ ਅੰਮ੍ਰਿਤੁ ਮੁਖਿ ਪਾਹਾ ਜੀਉ ॥ [5]ਮਿਲੁ ਪੂਰਬਿ ਲਿਖਿਅੜੇ ਧੁਰਿ ਕਰਮਾ ॥ ੩ ॥ ਸਾਵਣਿ ਵਰਸੁ[6] ਅੰਮ੍ਰਿਤਿ ਜਗੁ ਛਾਇਆ ਜੀਉ ॥ ਮਨੁ ਮੋਰੁ ਕੁਹੁਕਿਅੜਾ[7] ਸਬਦੁ ਮੁਖਿ ਪਾਇਆ॥ ਹਰਿ ਅੰਮ੍ਰਿਤੁ ਵੁਠੜਾ[8] ਮਿਲਿਆ ਹਰਿ ਰਾਇਆ ਜੀਉ ॥ ਜਨ ਨਾਨਕ [9]ਪ੍ਰੇਮਿ ਰਤੰਨਾ ॥ ੪ ॥ ੧ ॥ ੨੭ ॥ ੬੫ ॥ ਗਉੜੀ ਮਾਝ ਮਹਲਾ ੪ ॥ ਆਉ ਸਖੀ ਗੁਣ ਕਾਮਣ[10] ਕਰੀਹਾ ਜੀਉ ॥ ਮਿਲਿ ਸੰਤ ਜਨਾ ਰੰਗੁ ਮਾਣਿਹ ਰਲੀਆ ਜੀਉ ॥ ਗੁਰ ਦੀਪਕੁ[11] ਗਿਆਨੁ ਸਦਾ ਮਨਿ ਬਲੀਆ ਜੀਉ ॥ [12]ਹਰਿ ਤੁਠੈ [13]ਢੁਲਿ ਢੁਲਿ ਮਿਲੀਆ ਜੀਉ ॥ ੧ ॥ ਮੇਰੈ ਮਨਿ ਤਨਿ ਪ੍ਰੇਮੁ ਲਗਾ ਹਰਿ ਢੋਲੇ[14] ਜੀਉ ॥ ਮੈ ਮੇਲੇ ਮਿਤ੍ਰੁ ਸਤਿਗੁਰੁ ਵੇਚੋਲੇ[15] ਜੀਉ ॥ ਮਨੁ ਦੇਵਾਂ ਸੰਤਾ ਮੇਰਾ ਪ੍ਰਭੁ ਮੇਲੇ ਜੀਉ ॥ ਹਰਿ ਵਿਟੜਿਅਹੁ[16] ਸਦਾ ਘੋਲੇ ਜੀਉ ॥੨॥ ਵਸੁ ਮੇਰੇ ਪਿਆਰਿਆ ਵਸੁ ਮੇਰੇ ਗੋਵਿਦਾ ਹਰਿ ਕਰਿ ਕਿਰਪਾ ਮਨਿ ਵਸੁ ਜੀਉ ॥ [17]ਮਨਿ ਚਿੰਦਿਅੜਾ ਫਲੁ ਪਾਇਆ ਮੇਰੇ ਗੋਵਿੰਦਾ ਗੁਰੁ ਪੂਰਾ ਵੇਖਿ ਵਿਗਸੁ[18] ਜੀਉ ॥ ਹਰਿ ਨਾਮੁ ਮਿਲਿਆ ਸੋਹਾਗਣੀ ਮੇਰੇ ਗੋਵਿੰਦਾ ਮਨਿ ਅਨਦਿਨੁ[19] ਅਨਦੁ ਰਹਸੁ[20] ਜੀਉ ॥ ਹਰਿ ਪਾਇਅੜਾ ਵਡਭਾਗੀਈ ਮੇਰੇ ਗੋਵਿੰਦਾ ਨਿਤ ਲੈ ਲਾਹਾ ਮਨਿ ਹਸੁ ਜੀਉ ॥੩॥ ਹਰਿ ਆਪਿ ਉਪਾਏ ਹਰਿ ਆਪੇ ਵੇਖੈ ਹਰਿ ਆਪੇ ਕਾਰੈ ਲਾਇਆ ਜੀਉ ॥ ਇਕਿ ਖਾਵਹਿ ਬਖਸ ਤੋਟਿ ਨ ਆਵੈ ਇਕਨਾ ਫਕਾ[21] ਪਾਇਆ ਜੀਉ ॥ ਇਕਿ ਰਾਜੇ ਤਖਤਿ ਬਹਹਿ ਨਿਤ ਸੁਖੀਏ ਇਕਨਾ ਭਿਖ ਮੰਗਾਇਆ ਜੀਉ ॥ ਸਭੁ ਇਕੋ ਸਬਦੁ[22] ਵਰਤਦਾ ਮੇਰੇ ਗੋਵਿਦਾ ਜਨ ਨਾਨਕ ਨਾਮੁ ਧਿਆਇਆ ਜੀਉ ॥ ੪ ॥ ੨ ॥ ੨੮ ॥ ੬੬ ॥ ਗਉੜੀ ਮਾਝ ਮਹਲਾ ੪ ॥ ਮਨ ਮਾਹੀ[23] ਮਨ ਮਾਹੀ ਮੇਰੇ ਗੋਵਿੰਦਾ ਹਰਿ ਰੰਗਿ ਰਤਾ ਮਨ ਮਾਹੀ ਜੀਉ ॥ [24]ਹਰਿ ਰੰਗੁ ਨਾਲਿ ਨ ਲਖੀਐ ਮੇਰੇ ਗੋਵਿਦਾ ਗੁਰੁ ਪੂਰਾ ਅਲਖੁ ਲਖਾਹੀ ਜੀਉ ॥ ਹਰਿ ਹਰਿ ਨਾਮੁ ਪਰਗਾਸਿਆ[25] ਮੇਰੇ ਗੋਵਿੰਦਾ ਸਭ ਦਾਲਦ[26] ਦੁਖ ਲਹਿ ਜਾਹੀ ਜੀਉ॥ਹਰਿ [27]ਪਦੁ ਉਤਮੁ ਪਾਇਆ ਮੇਰੇ ਗੋਵਿੰਦਾ ਵਡਭਾਗੀ ਨਾਮਿ ਸਮਾਹੀ ਜੀਉ ॥ ੧ ॥ ਨੈਣੀ ਮੇਰੇ ਪਿਆਰਿਆ ਨੈਣੀ ਮੇਰੇ ਗੋਵਿਦਾ ਕਿਨੈ ਹਰਿ ਪ੍ਰਭੁ ਡਿਠੜਾ ਨੈਣੀ ਜੀਉ ॥ ਮੇਰਾ ਮਨੁ

੧ ਜਨਮ ਤੋਂ ਰਹਿਤ ਜੋ ਅਕਾਲ ਪੁਰਖ ਹੈ ਉਸ ਨੂੰ ਗੁਰੂ ਬਣਾ।
੨ ਨਿਰਲੇਪ।
੩ ਸਿਆਣਾ।
੪ ਹਰੀ ਦੇ ਪ੍ਰੇਮ ਵਿੱਚ ਭਿਜਾ ਹੈ, ਤਰੋ ਤਰ ਹੈ।
੫ ਪਹਿਲਾਂ ਤੋਂ ਲਿਖੇ ਹੋਏ ਰੱਬ ਦੇ ਹਜ਼ੂਰੋਂ ਭਾਗ ਹੋਣ ਤਾਂ ਮਿਲਦਾ ਹੈ।
੬ ਬੱਦਲ। ਸਾਵਣ ਵਿਚ ਬੱਦਲ ਅੰਮ੍ਰਿਤ ਸਹਿਤ ਜਗਤ ਤੇ ਛਾਇਆ ਹੋਇਆ ਹੈ; ਭਾਵ ਮਨੁੱਖਾ ਜਨਮ ਦਾ ਮੌਕਾ ਜੁੜਿਆ ਹੈ, ਅਤੇ ਗੁਰੂ ਰੂਪੀ ਬੱਦਲ ਅੰਮ੍ਰਿਤ ਰੂਪੀ ਬਾਣੀ ਲੈ ਕੇ ਸਾਰੇ ਸੰਸਾਰ ਨੂੰ ਛੱਟੇ ਦੇਣ ਲਈ ਆ ਪ੍ਰਗਟ ਹੋਇਆ ਹੈ।
੭ ਕੂਹ ਕੂਹ ਦੀ ਮਿੱਠੀ ਆਵਾਜ਼ ਕੀਤੀ, ਬੋਲਿਆ। ਬੱਦਲ ਚੜ੍ਹਨ ਤਾਂ ਮੋਰ ਖ਼ੁਸ਼ੀ ਨਾਲ ਬੋਲਦੇ ਹਨ।
੮ ਵੱਸਿਆ।
੯ ਪ੍ਰੇਮ ਵਿਚ ਰੱਤਿਆ ਗਿਆ।
੧੦ ਟੂਣੇ। ਗੁਣਾਂ ਦੇ ਟੂਣੇ ਬਣਾਈਏ।
੧੧ ਦੀਵਾ।
੧੨ ਹਰੀ ਦੇ ਪ੍ਰਸੰਨ ਹੋਣ ਨਾਲ।
੧੩ ਢਲ ਢਲ ਕੇ, ਪਿਘਲ ਕੇ।
੧੪ ਪਿਆਰੇ ਦਾ।
੧੫ ਵਿੱਚ ਪੈ ਕੇ ਸੰਬੰਧ ਕਰਾਉਣ ਵਾਲਾ।
੧੬ ਉੱਤੋਂ।
੧੭ ਮਨ-ਭਾਉਂਦਾ, ਜੋ ਮਨ ਵਿਚ ਚਾਹਿਆ ਹੋਵੇ।
੧੮ ਖੁਸ਼ ਹੋਇਆ।
੧੯ ਹਰ ਰੋਜ਼।
੨੦ ਖਿੜਾਉ, ਖੁਸ਼ੀ।
੨੧ ਥੋੜਾ ਜਿਹਾ ਅੰਨ, ਚੁਟਕਾ (ਜੋ ਲੈ ਕੇ ਮੁੜ ਮੁੜ ਮੰਗਣ ਦੀ ਲੋੜ ਰਹਿੰਦੀ ਹੈ)।
੨੨ ਹੁਕਮ।
੨੩ ਵਿਚ।
੨੪ ਹਰੀ ਪ੍ਰੀਤਮ ਨਾਲ ਹੈ, ਪਰ ਉਸ ਦਾ ਪਤਾ ਨਹੀਂ ਲਗਦਾ।
੨੫ ਪ੍ਰਗਟਾਇਆ, ਦੱਸਿਆ।
੨੬ ਦਰਿਦ੍ਰਤਾ, ਕੰਗਾਲਤਾ।
੨੭ ਸਭ ਤੋਂ ਵਧੀਆ ਪਦਵੀ।

---

* ਮੈਨੂੰ ਗੁਰੂ ਐਸਾ ਜੋਗੀ ਪੁਰਸ਼ (ਆਪਣੀਆਂ ਵਾਸ਼ਨਾਂ ਉਤੇ ਕਾਬੂ ਪਾਉਣ ਵਾਲਾ) ਮਿਲਿਆ ਹੈ ਕਿ ਮੌਜਾਂ ਮਾਣ ਰਿਹਾ ਹਾਂ। ਉਹ ਹਰੀ ਦੇ ਪ੍ਰੇਮ ਵਿਚ ਮਗਨ ਹੈ, ਤੇ ਨਾਲ ਹੀ ਸਦਾ ਨਿਰਲੇਪ ਹੈ, (ਇਸੇ ਲਈ ਜੋਗੀ ਕਿਹਾ ਹੈ)।

ਤਨੁ ਬਹੁਤੁ ਬੈਰਾਗਿਆ[1] ਮੇਰੇ ਗੋਵਿੰਦਾ ਹਰਿ ਬਾਝਹੁ [2]ਧਨ ਕੁਮਲੈਣੀ ਜੀਉ ॥ ਸੰਤ ਜਨਾ ਮਿਲਿ ਪਾਇਆ ਮੇਰੇ ਗੋਵਿਦਾ ਮੇਰਾ ਹਰਿਪ੍ਰਭੁ ਸਜਣੁ ਸੈਣੀ[3] ਜੀਉ ॥ ਹਰਿ ਆਇ ਮਿਲਿਆ ਜਗਜੀਵਨੁ[4] ਮੇਰੇ ਗੋਵਿੰਦਾ ਮੈ [5]ਸੁਖਿ ਵਿਹਾਣੀ ਰੈਣੀ ਜੀਉ ॥੨॥ ਮੈ ਮੇਲਹੁ ਸੰਤ ਮੇਰਾ ਹਰਿਪ੍ਰਭੁ ਸਜਣੁ ਮੈ ਮਨਿ ਤਨਿ ਭੁਖ ਲਗਾਈਆ ਜੀਉ ॥ ਹਉ ਰਹਿ ਨ ਸਕਉ ਬਿਨੁ ਦੇਖੇ ਮੇਰੇ ਪ੍ਰੀਤਮ ਮੈ ਅੰਤਰਿ ਬਿਰਹੁ[6] ਹਰਿ ਲਾਈਆ ਜੀਉ ॥ [7]ਹਰਿ ਰਾਇਆ ਮੇਰਾ ਸਜਣੁ ਪਿਆਰਾ ਗੁਰੁ ਮੇਲੇ ਮੇਰਾ ਮਨੁ ਜੀਵਾਈਆ ਜੀਉ ॥ ਮੇਰੈ ਮਨਿ ਤਨਿ ਆਸਾ ਪੂਰੀਆ ਮੇਰੇ ਗੋਵਿੰਦਾ ਹਰਿ ਮਿਲਿਆ ਮਨਿ ਵਾਧਾਈਆ ਜੀਉ ॥ ੩ ॥ ਵਾਰੀ ਮੇਰੇ ਗੋਵਿੰਦਾ ਵਾਰੀ ਮੇਰੇ ਪਿਆਰਿਆ ਹਉ ਤੁਧੁ ਵਿਟੜਿਅਹੁ[8] ਸਦ ਵਾਰੀ ਜੀਉ ॥ ਮੇਰੈ ਮਨਿ ਤਨਿ ਪ੍ਰੇਮੁ ਪਿਰੰਮ[9] ਕਾ ਮੇਰੇ ਗੋਵਿਦਾ ਹਰਿ ਪੂੰਜੀ ਰਾਖੁ ਹਮਾਰੀ ਜੀਉ ॥ ਸਤਿਗੁਰੁ ਵਿਸਟੁ[10] ਮੇਲਿ ਮੇਰੇ ਗੋਵਿੰਦਾ ਹਰਿ ਮੇਲੇ ਕਰਿ ਰੈਬਾਰੀ[11] ਜੀਉ ॥ ਹਰਿਨਾਮੁ ਦਇਆ ਕਰਿ ਪਾਇਆ ਮੇਰੇ ਗੋਵਿੰਦਾ ਜਨ ਨਾਨਕੁ ਸਰਣਿ ਤੁਮਾਰੀ ਜੀਉ ॥ ੪ ॥ ੩ ॥ ੨੯ ॥ ੬੭ ॥ ਗਉੜੀ ਮਾਝ ਮਹਲਾ ੪ ॥ ਚੋਜੀ[12] ਮੇਰੇ ਗੋਵਿੰਦਾ ਚੋਜੀ ਮੇਰੇ ਪਿਆਰਿਆ ਹਰਿਪ੍ਰਭੁ ਮੇਰਾ ਚੋਜੀ ਜੀਉ ॥ ਹਰਿ ਆਪੇ [13]ਕਾਨ੍ਹੁ ਉਪਾਇਦਾ ਮੇਰੇ ਗੋਵਿਦਾ ਹਰਿ ਆਪੇ ਗੋਪੀ ਖੋਜੀ[14] ਜੀਉ ॥ ਹਰਿ ਆਪੇ ਸਭ ਘਟ ਭੋਗਦਾ ਮੇਰੇ ਗੋਵਿੰਦਾ ਆਪੇ ਰਸੀਆ ਭੋਗੀ ਜੀਉ ॥ ਹਰਿ ਸੁਜਾਣੁ[15] ਨ ਭੁਲਈ ਮੇਰੇ ਗੋਵਿੰਦਾ ਆਪੇ ਸਤਿਗੁਰੁ ਜੋਗੀ* ਜੀਉ ॥ ੧ ॥ ਆਪੇ ਜਗਤੁ ਉਪਾਇਦਾ ਮੇਰੇ ਗੋਵਿਦਾ ਹਰਿ ਆਪਿ ਖੇਲੈ ਬਹੁ ਰੰਗੀ ਜੀਉ ॥ ਇਕਨਾ ਭੋਗ ਭੋਗਾਇਦਾ ਮੇਰੇ ਗੋਵਿੰਦਾ ਇਕਿ ਨਗਨ ਫਿਰਹਿ ਨੰਗ ਨੰਗੀ ਜੀਉ ॥ ਆਪੇ ਜਗਤੁ ਉਪਾਇਦਾ ਮੇਰੇ ਗੋਵਿਦਾ ਹਰਿ ਦਾਨੁ ਦੇਵੈ ਸਭ ਮੰਗੀ ਜੀਉ ॥ ਭਗਤਾ ਨਾਮੁ ਆਧਾਰੁ[16] ਹੈ ਮੇਰੇ ਗੋਵਿੰਦਾ ਹਰਿ ਕਥਾ ਮੰਗਹਿ ਹਰਿ ਚੰਗੀ ਜੀਉ ॥ ੨ ॥ ਹਰਿ ਆਪੇ ਭਗਤਿ ਕਰਾਇਦਾ ਮੇਰੇ ਗੋਵਿੰਦਾ ਹਰਿ ਭਗਤਾ ਲੋਚ[17] ਮਨਿ ਪੂਰੀ ਜੀਉ ॥ ਆਪੇ ਜਲਿ ਥਲਿ[18] ਵਰਤਦਾ ਮੇਰੇ ਗੋਵਿਦਾ [19]ਰਵਿ ਰਹਿਆ ਨਹੀ ਦੂਰੀ ਜੀਉ ॥ ਹਰਿ ਅੰਤਰਿ ਬਾਹਰਿ ਆਪਿ ਹੈ ਮੇਰੇ ਗੋਵਿਦਾ ਹਰਿ ਆਪਿ ਰਹਿਆ ਭਰਪੂਰੀ ਜੀਉ ॥ ਹਰਿ ਆਤਮਰਾਮੁ[20] ਪਸਾਰਿਆ ਮੇਰੇ ਗੋਵਿੰਦਾ ਹਰਿ ਵੇਖੈ ਆਪਿ ਹਦੂਰੀ ਜੀਉ ॥੩॥ ਹਰਿ ਅੰਤਰਿ ਵਾਜਾ ਪਉਣੁ ਹੈ ਮੇਰੇ ਗੋਵਿੰਦਾ ਹਰਿ ਆਪਿ ਵਜਾਏ ਤਿਉ ਵਾਜੈ ਜੀਉ॥ ਹਰਿ ਅੰਤਰਿ ਨਾਮੁ ਨਿਧਾਨੁ[21] ਹੈ ਮੇਰੇ ਗੋਵਿੰਦਾ ਗੁਰਸਬਦੀ ਹਰਿਪ੍ਰਭੁ ਗਾਜੈ[22] ਜੀਉ ॥ ਆਪੇ ਸਰਣਿ ਪਵਾਇਦਾ ਮੇਰੇ ਗੋਵਿੰਦਾ ਹਰਿ ਭਗਤ ਜਨਾ [23]ਰਾਖੁ ਲਾਜੈ

੧ ਵਿਛੋੜੇ ਵਿਚ ਵਿਆਕਲ ਹੋਇਆ ।
੨ ਇਸਤਰੀ ਕੁਮਲਾ ਗਈ, ਮੁਰਝਾ ਗਈ ।
੩ ਸੰਬੰਧੀ ।
੪ ਹਰੀ ਜੋ ਸੰਸਾਰ ਦਾ ਜੀਵਨ ਹੈ ।
੫ ਰਾਤ ਸੁਖ ਵਿੱਚ ਲੰਘੀ ।
੬ ਪਿਆਰ ਦੀ ਖਿੱਚ ।
੭ ਹਰੀ ਰਾਜਾ ਮੇਰਾ ਪਿਆਰਾ ਮਿੱਤਰ ਹੈ ।
੮ ਉੱਤੋਂ ।
੯ ਪਿਆਰਾ ।
੧੦ ਵਿਰੋਲਾ ।
੧੧ [ਫ਼ਾਰਸੀ] ਰਹਿਬਰੀ, ਅਗਵਾਈ ।
੧੨ ਕੌਤਕ ਕਰਨ ਵਾਲਾ, ਖੇਡਾਂ ਕਰਨ ਵਾਲਾ ।
੧੩ ਕ੍ਰਿਸ਼ਨ ਨੂੰ ਪੈਦਾ ਕਰਦਾ ਹੈ ।
੧੪ ਖੋਜਣ ਵਾਲੀ (ਕ੍ਰਿਸ਼ਨ ਨੂੰ) ।
੧੫ ਸਿਆਣਾ ।
੧੬ ਆਸਰਾ ।
੧੭ ਇੱਛਾ, ਖ਼ਾਹਿਸ਼ ।
੧੮ ਸੁੱਕੀ ਥਾਂ ਵਿੱਚ ।
੧੯ ਸਮਾ ਰਿਹਾ ਹੈ ।
੨੦ ਉਹ ਆਤਮਾ ਜੋ ਸਭ ਵਿੱਚ ਰਮਿਆ ਹੋਇਆ ਹੈ। ਵਾਹਿਗੁਰੂ ਹੀ ਸਭ ਥਾਂ ਪਸਰਿਆ ਹੈ ।
੨੧ ਨਿਧੀਆਂ ਦਾ ਘਰ, ਸਾਰੇ ਰਸਾਂ ਦਾ ਖਜ਼ਾਨਾ ।
੨੨ ਪ੍ਰਗਟ ਹੁੰਦਾ ਹੈ ।
੨੩ ਲਾਜ ਰੱਖਦਾ ਹੈ ।

* ਉੱਤੇ ਰੱਬ ਨੂੰ 'ਭੋਗੀ' ਕਿਹਾ ਸੀ । ਇਸ ਤੁਕ ਵਿੱਚ ਦੱਸਦੇ ਹਨ ਕਿ ਰਸੀਆ ਹੋਣ ਦੇ ਬਾਵਜੂਦ ਉਹ ਭੁੱਲੜਾਂ ਵਾਂਗੂ ਸਰੀਰਕ ਭੋਗਾਂ ਵੱਲ ਨਹੀਂ ਪੈਂਦਾ, ਕਿਉਂਕਿ ਉਹ ਸਿਆਣਾ ਹੈ, ਭੁੱਲ ਵਿੱਚ ਨਹੀਂ ਪੈਂਦਾ, ਬਲਕਿ ਭੁੱਲਿਆਂ ਹੋਇਆਂ ਨੂੰ ਰਸਤੇ ਪਾਣ ਵਾਲਾ (ਸਤਿਗੁਰੂ) ਹੈ ਜੋ ਭੋਗਾਂ ਤੋਂ ਨਿਰਲੇਪ ਰਹਿੰਦਾ ਹੈ, ਭਾਵ ਜੋਗੀ ਹੈ । "ਰੋਗ ਰਹਿਤ ਮੇਰਾ ਸਤਿਗੁਰੁ ਜੋਗੀ" (ਭੈਰਉ ਮ: ੫) ।

ਜੀਉ ॥ ਵਡਭਾਗੀ ਮਿਲੁ ਸੰਗਤੀ ਮੇਰੇ ਗੋਵਿੰਦਾ ਜਨ ਨਾਨਕ ਨਾਮਿ [੧]ਸਿਧਿ ਕਾਜੈ ਜੀਉ ॥੪॥੪॥੩੦॥੬੮॥ ਗਉੜੀ ਮਾਝ ਮਹਲਾ ੪ ॥ [੨]ਮੈ ਹਰਿਨਾਮੈ ਹਰਿ ਬਿਰਹੁ ਲਗਾਈ ਜੀਉ ॥ ਮੇਰਾ ਹਰਿਪ੍ਰਭੁ ਮਿਤੁ ਮਿਲੈ ਸੁਖੁ ਪਾਈ ਜੀਉ ॥ ਹਰਿਪ੍ਰਭੁ ਦੇਖਿ ਜੀਵਾ ਮੇਰੀ ਮਾਈ ਜੀਉ ॥ ਮੇਰਾ ਨਾਮੁ ਸਖਾ[੩] ਹਰਿ ਭਾਈ ਜੀਉ ॥ ੧ ॥ ਗੁਣ ਗਾਵਹੁ ਸੰਤ ਜੀਉ ਮੇਰੇ ਹਰਿਪ੍ਰਭ ਕੇਰੇ ਜੀਉ ॥ ਜਪਿ ਗੁਰਮੁਖਿ[੪] ਨਾਮੁ ਜੀਉ ਭਾਗ ਵਡੇਰੇ ਜੀਉ ॥ ਹਰਿ ਹਰਿ ਨਾਮੁ ਜੀਉ ਪ੍ਰਾਨ ਹਰਿ ਮੇਰੇ ਜੀਉ ॥ [੫]ਫਿਰਿ ਬਹੁੜਿ ਨ ਭਵਜਲ ਫੇਰੇ ਜੀਉ ॥ ੨ ॥ ਕਿਉ ਹਰਿਪ੍ਰਭ ਵੇਖਾ ਮੇਰੈ ਮਨਿ ਤਨਿ ਚਾਉ ਜੀਉ ॥ ਹਰਿ ਮੇਲਹੁ ਸੰਤ ਜੀਉ ਮਨਿ ਲਗਾ ਭਾਉ[੬] ਜੀਉ ॥ ਗੁਰਸਬਦੀ ਪਾਈਐ ਹਰਿ ਪ੍ਰੀਤਮ ਰਾਉ ਜੀਉ ॥ ਵਡਭਾਗੀ ਜਪਿ ਨਾਉ ਜੀਉ ॥ ੩ ॥ ਮੇਰੈ ਮਨਿ ਤਨਿ ਵਡੜੀ ਗੋਵਿੰਦ ਪ੍ਰਭ ਆਸਾ ਜੀਉ ॥ ਹਰਿ ਮੇਲਹੁ ਸੰਤ ਜੀਉ ਗੋਵਿਦ ਪ੍ਰਭ ਪਾਸਾ[੭] ਜੀਉ ॥ [੮]ਸਤਿਗੁਰ ਮਤਿ ਨਾਮੁ ਸਦਾ ਪਰਗਾਸਾ ਜੀਉ ॥ ਜਨ ਨਾਨਕ ਪੂਰਿਅੜੀ ਮਨਿ ਆਸਾ ਜੀਉ ॥ ੪ ॥ ੫ ॥ ੩੧ ॥ ੬੯ ॥ ਗਉੜੀ ਮਾਝ ਮਹਲਾ ੪ ॥ ਮੇਰਾ [੯]ਬਿਰਹੀ ਨਾਮੁ ਮਿਲੈ ਤਾ ਜੀਵਾ ਜੀਉ ॥ *ਮਨ ਅੰਦਰਿ ਅੰਮ੍ਰਿਤੁ ਗੁਰਮਤਿ ਹਰਿ ਲੀਵਾ ਜੀਉ ॥ ਮਨੁ ਹਰਿ ਰੰਗਿ ਰਤੜਾ ਹਰਿ ਰਸੁ ਸਦਾ ਪੀਵਾ ਜੀਉ ॥ ਹਰਿ ਪਾਇਅੜਾ ਮਨਿ ਜੀਵਾ ਜੀਉ ॥ ੧ ॥ ਮੇਰੈ ਮਨਿ ਤਨਿ ਪ੍ਰੇਮੁ ਲਗਾ ਹਰਿ ਬਾਣੁ[੧੦] ਜੀਉ ॥ ਮੇਰਾ ਪ੍ਰੀਤਮੁ ਮਿਤ੍ਰੁ ਹਰਿ ਪੁਰਖੁ ਸੁਜਾਣੁ[੧੧] ਜੀਉ ॥ ਗੁਰੁ ਮੇਲੇ ਸੰਤ ਹਰਿ ਸੁਘੜੁ ਸੁਜਾਣੁ ਜੀਉ ॥ ਹਉ ਨਾਮ ਵਿਟਹੁ[੧੨] ਕੁਰਬਾਣੁ ਜੀਉ ॥ ੨ ॥ ਹਉ ਹਰਿ ਹਰਿ ਸਜਣੁ ਹਰਿ ਮੀਤੁ ਦਸਾਈ[੧੩] ਜੀਉ ॥ ਹਰਿ ਦਸਹੁ ਸੰਤਹੁ ਜੀ ਹਰਿ [੧੪]ਖੋਜੁ ਪਵਾਈ ਜੀਉ ॥ ਸਤਿਗੁਰੁ ਤੁਠੜਾ[੧੫] ਦਸੇ [੧੬]ਹਰਿ ਪਾਈ ਜੀਉ ॥ ਹਰਿਨਾਮੇ ਨਾਮਿ ਸਮਾਈ ਜੀਉ ॥ ੩ ॥ ਮੈ ਵੇਦਨ[੧੭] ਪ੍ਰੇਮੁ ਹਰਿ ਬਿਰਹੁ ਲਗਾਈ ਜੀਉ ॥ ਗੁਰ [੧੮]ਸਰਧਾ ਪੂਰਿ ਅੰਮ੍ਰਿਤੁ ਮੁਖਿ ਪਾਈ ਜੀਉ ॥ ਹਰਿ ਹੋਹੁ ਦਇਆਲੁ ਹਰਿਨਾਮੁ ਧਿਆਈ ਜੀਉ ॥ ਜਨ ਨਾਨਕ ਹਰਿਰਸੁ ਪਾਈ ਜੀਉ ॥ ੪ ॥ ੬ ॥ ੨੦ ॥ ੧੮ ॥ ੩੨ ॥ ੭੦ ॥

ਮਹਲਾ ੫ ਰਾਗੁ ਗਉੜੀ ਗੁਆਰੇਰੀ ਚਉਪਦੇ

੧ ਓ ਸਤਿਗੁਰ ਪ੍ਰਸਾਦਿ ॥ ॥ ਕਿਨ ਬਿਧਿ ਕੁਸਲੁ[੧੯] ਹੋਤ ਮੇਰੇ ਭਾਈ ॥ ਕਿਉ ਪਾਈਐ ਹਰਿ ਰਾਮ ਸਹਾਈ[੨੦] ॥ ੧ ॥ ਰਹਾਉ ॥ [੨੧]ਕੁਸਲੁ ਨ ਗ੍ਰਿਹਿ ਮੇਰੀ ਸਭ ਮਾਇਆ ॥ ਊਚੇ ਮੰਦਰ ਸੁੰਦਰ ਛਾਇਆ[੨੨] ॥ ਝੂਠੇ ਲਾਲਚਿ ਜਨਮੁ

੧ ਕੰਮ ਸਫਲ ਹੁੰਦਾ ਹੈ ।
੨ ਮੈਨੂੰ ਹਰੀ ਨੇ ਹਰੀ-ਨਾਮ ਲਈ ਸਿੱਕ ਪੈਦਾ ਕੀਤੀ ।
੩ ਸਾਥੀ ।
੪ ਗੁਰੂ ਦੁਆਰਾ ।
੫ ਫੇਰ ਮੁੜ ਕੇ ਸੰਸਾਰ ਸਾਗਰ ਦੇ ਗੇੜੇ ਨਾ ਪੈਣ ।
੬ ਪ੍ਰੇਮ ।
੭ ਜੋ ਪਾਸ ਜਾਂ ਨਾਲ ਹੈ ।
੮ ਸਤਿਗੁਰੂ ਦੀ ਸਿਖਿਆ ਦੁਆਰਾ ਸਦਾ ਲਈ ਨਾਮ ਦਾ ਚਾਨਣਾ ਹੋ ਗਿਆ ।
੯ ਵਿਛੜਿਆ ਹੋਇਆ ਪਿਆਰਾ ਨਾਮ ।
੧੦ ਤੀਰ ।
੧੧ ਸਿਆਣਾ ।
੧੨ ਉੱਤੋਂ ।
੧੩ ਪੁਛਦਾ ਹਾਂ ।
੧੪ ਢੂੰਢ ਕਰਾਉਂਦਾ ਹਾਂ ।
੧੫ ਮਿਹਰਵਾਨ ਹੋਇਆ ।
੧੬ ਤਾਂ ਹਰੀ ਨੂੰ ਪ੍ਰਾਪਤ ਕਰਾਂ ।
੧੭ ਪੀੜ ।
੧੮ ਖਾਹਸ਼ ਪੂਰੀ ਕਰ ਕੇ ।
੧੯ ਸੁਖ । ਸੁਖ ਕਿਵੇਂ ਹੁੰਦਾ ਹੈ ?
੨੦ ਸਹਾਇਕ ਹੈ ਜੋ ਸਭ ਦਾ ।
੨੧ ਮਾਇਆ ਦੀ ਮਮਤਾ ਦੇ ਕਾਰਨ ਘਰ ਵਿਚ ਵੀ ਸੁਖ ਨਹੀਂ ਹੈ ।
੨੨ ਛਤਿਆ ਹੋਇਆ ।

---

* ਮਨ ਦੇ ਅੰਦਰ ਹਰੀ ਰੂਪ ਅੰਮ੍ਰਿਤ ਹੈ, (ਪਰ ਲਭਦਾ ਨਹੀਂ), ਉਹ ਗੁਰੂ ਦੀ ਸਿਖਿਆ ਦੁਆਰਾ ਲਵਾਂਗਾ ।

ਗਵਾਇਆ ॥ ੧ ॥ [੧]ਹਸਤੀ ਘੋੜੇ ਦੇਖਿ ਵਿਗਾਸਾ ॥ ਲਸਕਰ ਜੋੜੇ[੨] ਨੇਬ[੩] ਖਵਾਸਾ[੪] ॥ ਗਲਿ ਜੇਵੜੀ[੫] ਹਉਮੈ ਕੇ ਫਾਸਾ ॥ ੨ ॥ ਰਾਜੁ ਕਮਾਵੈ [੬]ਦਹ ਦਿਸ ਸਾਰੀ ॥ ਮਾਣੈ ਰੰਗ ਭੋਗ ਬਹੁ ਨਾਰੀ ॥ *ਜਿਉ ਨਰਪਤਿ[੭] ਸੁਪਨੈ ਭੇਖਾਰੀ ॥ ੩ ॥ ਏਕੁ ਕੁਸਲੁ ਮੋ ਕਉ ਸਤਿਗੁਰੂ ਬਤਾਇਆ ॥ ਹਰਿ ਜੋ ਕਿਛੁ ਕਰੇ ਸੁ ਹਰਿ ਕਿਆ ਭਗਤਾ ਭਾਇਆ ॥ ਜਨ ਨਾਨਕ ਹਉਮੈ ਮਾਰਿ ਸਮਾਇਆ ॥ ੪ ॥ ਇਨਿ ਬਿਧਿ ਕੁਸਲ ਹੋਤ ਮੇਰੇ ਭਾਈ ॥ ਇਉ ਪਾਈਐ ਹਰਿ ਰਾਮ ਸਹਾਈ ॥ ੧ ॥ ਰਹਾਉ ਦੂਜਾ ॥ ਗਉੜੀ ਗੁਆਰੇਰੀ ਮਹਲਾ ੫ ॥ ਕਿਉ ਭ੍ਰਮੀਐ ਭ੍ਰਮੁ[੮] ਕਿਸ ਕਾ ਹੋਈ ॥ ਜਾ [੯]ਜਲਿ ਥਲਿ ਮਹੀਅਲਿ ਰਵਿਆ ਸੋਈ ॥ ਗੁਰਮੁਖਿ[੧੦] ਉਬਰੇ[੧੧] ਮਨਮੁਖ ਪਤਿ ਖੋਈ ॥ ੧ ॥ ਜਿਸੁ ਰਾਖੈ ਆਪਿ ਰਾਮੁ ਦਇਆਰਾ[੧੨] ॥ ਤਿਸੁ ਨਹੀ ਦੂਜਾ ਕੋ ਪਹੁਚਨਹਾਰਾ ॥ ੧ ॥ ਰਹਾਉ ॥ ਸਭ ਮਹਿ ਵਰਤੈ ਏਕੁ ਅਨੰਤਾ ॥ ਤਾ ਤੂੰ ਸੁਖਿ [੧੩]ਸੋਉ ਹੋਇ ਅਚਿੰਤਾ ॥ ਓਹੁ ਸਭੁ ਕਿਛੁ ਜਾਣੈ [੧੪]ਜੋ ਵਰਤੰਤਾ ॥ ੨ ॥ ਮਨਮੁਖ ਮੁਏ ਜਿਨ ਦੂਜੀ ਪਿਆਸਾ ॥ ਬਹੁ ਜੋਨੀ ਭਵਹਿ [੧੫]ਧੁਰਿ ਕਿਰਤਿ ਲਿਖਿਆਸਾ ॥ ਜੈਸਾ ਬੀਜਹਿ ਤੈਸਾ ਖਾਸਾ ॥ ੩ ॥ ਦੇਖਿ ਦਰਸੁ ਮਨਿ ਭਇਆ ਵਿਗਾਸਾ ॥ ਸਭੁ ਨਦਰੀ ਆਇਆ ਬ੍ਰਹਮੁ ਪਰਗਾਸਾ[੧੬] ॥ ਜਨ ਨਾਨਕ ਕੀ ਹਰਿ ਪੂਰਨ ਆਸਾ ॥ ੪ ॥ ੨ ॥ ੭੧ ॥ ਗਉੜੀ ਗੁਆਰੇਰੀ ਮਹਲਾ ੫ ॥ ਕਈ ਜਨਮ ਭਏ [੧੭]ਕੀਟ ਪਤੰਗਾ ॥ ਕਈ ਜਨਮ ਗਜ[੧੮] ਮੀਨ[੧੯] ਕੁਰੰਗਾ[੨੦] ॥ ਕਈ ਜਨਮ [੨੧]ਪੰਖੀ ਸਰਪ ਹੋਇਓ ॥ ਕਈ ਜਨਮ ਹੈਵਰ[੨੨] ਬ੍ਰਿਖ[੨੩] ਜੋਇਓ[੨੪] ॥ ੧ ॥ [੨੫]ਮਿਲੁ ਜਗਦੀਸ ਮਿਲਨ ਕੀ ਬਰੀਆ ॥ ਚਿਰੰਕਾਲ ਇਹ ਦੇਹ ਸੰਜਰੀਆ[੨੬] ॥ ੧ ॥ ਰਹਾਉ ॥ ਕਈ ਜਨਮ ਸੈਲ[੨੭] ਗਿਰਿ[੨੮] ਕਰਿਆ ॥ ਕਈ ਜਨਮ [੨੯]ਗਰਭ ਹਿਰਿ ਖਰਿਆ ॥ ਕਈ ਜਨਮ ਸਾਖ[੩੦] ਕਰਿ ਉਪਾਇਆ ॥ ਲਖ ਚਉਰਾਸੀਹ ਜੋਨਿ ਭ੍ਰਮਾਇਆ ॥ ੨ ॥ ਸਾਧ ਸੰਗਿ ਭਇਓ ਜਨਮੁ ਪਰਾਪਤਿ ॥ ਕਰਿ ਸੇਵਾ ਭਜੁ ਹਰਿ ਹਰਿ ਗੁਰਮਤਿ[੩੧] ॥ ਤਿਆਗਿ ਮਾਨੁ ਝੂਠੁ ਅਭਿਮਾਨੁ ॥ ਜੀਵਤ ਮਰਹਿ ਦਰਗਹ ਪਰਵਾਨੁ ॥ ੩ ॥ ਜੋ ਕਿਛੁ ਹੋਆ ਸੁ [੩੨]ਤੁਝ ਤੇ ਹੋਗੁ ॥ ਅਵਰੁ ਨ ਦੂਜਾ ਕਰਣੈ ਜੋਗੁ ॥ ਤਾ ਮਿਲੀਐ ਜਾ ਲੈਹਿ ਮਿਲਾਇ ॥ ਕਹੁ ਨਾਨਕ ਹਰਿ ਹਰਿ ਗੁਣ ਗਾਇ ॥ ੪ ॥ ੩ ॥ ੭੨ ॥ ਗਉੜੀ ਗੁਆਰੇਰੀ ਮਹਲਾ ੫ ॥ [੩੩]ਕਰਮ ਭੂਮਿ ਮਹਿ ਬੋਅਹੁ ਨਾਮੁ ॥ ਪੂਰਨ ਹੋਇ ਤੁਮਾਰਾ ਕਾਮੁ ॥ ਫਲ ਪਾਵਹਿ ਮਿਟੈ [੩੪]ਜਮ ਤ੍ਰਾਸ ॥ ਨਿਤ ਗਾਵਹਿ ਹਰਿ ਹਰਿ ਗੁਣ ਜਾਸ[੩੫] ॥ ੧ ॥ ਹਰਿ ਹਰਿ ਨਾਮੁ ਅੰਤਰਿ [੩੬]ਉਰਿ ਧਾਰਿ ॥ ਸੀਘਰ[੩੭] ਕਾਰਜੁ ਲੇਹੁ ਸਵਾਰਿ ॥ ੧ ॥ ਰਹਾਉ ॥ ਅਪਨੇ ਪ੍ਰਭ ਸਿਉ ਹੋਹੁ ਸਾਵਧਾਨੁ[੩੮] ॥ ਤਾ ਤੂੰ ਦਰਗਹ ਪਾਵਹਿ

੧ ਹਾਥੀ ਘੋੜੇ ਦੇਖ ਕੇ ਖੁਸ਼ ਹੁੰਦਾ ਹੈ।
੨ ਇਕੱਠੇ ਕੀਤੇ।
੩ ਨਾਇਬ, ਮੰਤਰੀ।
੪ [ਖਾਸ ਦਾ ਬਹੁ ਵਚਨ] ਸ਼ਾਹੀ ਨੌਕਰ।
੫ ਰੱਸੀ।
੬ ਦਸੋਂ ਦਿਸ਼ਾਂ ਦੀ ਸਾਰੀ (ਸ੍ਰਿਸ਼ਟੀ) ਉਤੇ।
੭ ਰਾਜਾ।
੮ ਸੰਸਾ, ਸ਼ੱਕ।
੯ ਜਲ ਵਿੱਚ, ਸੁਕੀ ਧਰਤੀ ਵਿੱਚ, ਅਤੇ ਧਰਤ ਅਸਮਾਨ ਦੇ ਵਿਚਕਾਰਲੀ ਥਾਂ ਵਿੱਚ।
੧੦ ਦੇਖੋ ਪੰ: ੧੧, ਨੋਟ ੨੦ ਅਤੇ ੨੧।
੧੧ ਤਰ ਗਏ।
੧੨ ਦਿਆਲੂ।
੧੩ ਬੇਫ਼ਿਕਰ ਹੋ ਕੇ ਸੌਂ।
੧੪ ਜੋ ਕੁਝ ਵਰਤਦਾ ਹੈ, ਹੋ ਰਿਹਾ ਹੈ।
੧੫ ਉਨ੍ਹਾਂ ਦੀ ਕਿਰਤ ਵਿੱਚ ਧੁਰੋਂ ਏਹੋ ਲਿਖਿਆ ਹੋਇਆ ਹੈ। ਕਿਰਤਿ=ਪਿਛਲੇ ਕਰਮਾਂ ਅਨੁਸਾਰ ਬਣੇ ਭਾਗ।
੧੬ ਪ੍ਰਕਾਸ਼ ਹੋਇਆ ਹੋਇਆ ; ਪ੍ਰਤੱਖ।
੧੭ ਕੀੜੇ ਪਤੰਗੇ।
੧੮ ਹਾਥੀ।
੧੯ ਮਛੀ।
੨੦ ਹਿਰਨ।
੨੧ ਪਖੇਰੂ ਤੇ ਸੱਪ।
੨੨ ਘੋੜੇ।
੨੩ ਬਲਦ।
੨੪ ਜੋਤਿਆ; ਭਾਵ ਇਨ੍ਹਾਂ ਜੂਨਾਂ ਵਿੱਚ ਧਕਿਆ ਗਿਆ।
੨੫ ਜਗਤ ਦੇ ਈਸ਼੍ਵਰ (ਮਾਲਕ) ਨੂੰ ਮਿਲ; ਇਹ ਮੌਕਾ ਮਿਲਣ ਦਾ ਹੈਈ। ਚਿਰ ਪਿਛੋਂ ਇਹ ਮਨੁੱਖਾ ਦੇਹ ਮਿਲੀਊ।
੨੬ [ਸੰਚੀ ਗਈ] ਮਿਲੀਊ।
੨੭ ਸੈਲ ਪਥਰ, ਚਿੱਟਾਨ।
੨੮ ਪਹਾੜ।
੨੯ ਗਰਭ ਨਾਸ ਹੋਇਆ।
੩੦ ਸ਼ਾਖ਼ਾਂ, ਟਹਿਣੀਆਂ ; ਸਬਜ਼ੀ।
੩੧ ਗੁਰੂ ਦੀ ਸਿੱਖਿਆ ਦੁਆਰਾ।
੩੨ (ਹੇ ਵਾਹਿਗੁਰੂ!) ਤੇਰੇ ਤੋਂ ਹੋਵੇਗਾ।
੩੩ ਮਨੁਖਾ ਦੇਹ ਨੂੰ ਕਈਂ ਥਾਂਈਂ ਕਰਮ-ਭੂਮੀ ਆਖਿਆ ਹੈ, ਕਿਉਂਕਿ ਜੇਹੇ ਕਰਮ ਬੀਜੀਦੇ ਹਨ ਤੇਹਾ ਫਲ ਵਢੀਦਾ ਹੈ। "ਇਹੁ ਸਰੀਰੁ ਕਰਮ ਕੀ ਧਰਤੀ" (ਬਿਲਾਵਲ ਮ: ੪)।
੩੪ ਮੌਤ ਦਾ ਡਰ।
੩੫ ਜੱਸ।
੩੬ ਦਿਲ ਵਿੱਚ ਟਿਕਾਉ।
੩੭ ਛੇਤੀ ਹੀ।
੩੮ ਸੁਚੇਤ, ਤਿਆਰ ਬਰ ਤਿਆਰ।

---

* ਇਹ ਇਸ ਤਰ੍ਹਾਂ ਹੈ ਜਿਵੇਂ ਕੋਈ ਰਾਜਾ ਸੁਫ਼ਨੇ ਵਿੱਚ ਮੰਗਤਾ ਬਣ ਜਾਵੇ; ਭਾਵ ਇਹ ਕਿ ਇਹ ਆਨ ਸ਼ਾਨ ਛੇਤੀ ਹੀ ਦੂਰ ਹੋ ਜਾਂਦੀ ਹੈ, ਅਤੇ ਫਿਰ ਮਨੁੱਖ ਇਉਂ ਅਫ਼ਸੋਸ ਕਰਦਾ ਹੈ ਕਿ ਜਿਵੇਂ ਰਾਜਾ ਆਪਣੇ ਆਪ ਨੂੰ ਸੁਫ਼ਨੇ ਵਿੱਚ ਭਿਖਾਰੀ ਦੇਖ ਕੇ ਕਰਦਾ ਸੀ। ਇਸੇ ਕਹਾਣੀ ਵਲ ਇਸ਼ਾਰਾ ਹੋਰਨਾਂ ਕਈਆਂ ਥਾਵਾਂ ਤੇ ਹੈ। ਜਿਵੇਂ—"ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ। ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ" (ਸੋਰਠਿ ਰਵਿਦਾਸ)।

ਮਾਨੁ ॥ ਉਕਤਿ[੧] ਸਿਆਣਪ ਸਗਲੀ ਤਿਆਗੁ ॥ ਸੰਤ ਜਨਾ ਕੀ ਚਰਣੀ
ਲਾਗੁ ॥ ੨ ॥ ਸਰਬ ਜੀਅ ਹਹਿ ਜਾ ਕੈ ਹਾਥਿ ॥ ਕਦੇ ਨ ਵਿਛੁੜੈ ਸਭ ਕੈ ਸਾਥਿ ॥
ਉਪਾਵ ਛੋਡਿ ਗਹੁ[੨] ਤਿਸ ਕੀ ਓਟ ॥ ਨਿਮਖ[੩] ਮਾਹਿ ਹੋਵੈ ਤੇਰੀ ਛੋਟਿ ॥ ੩ ॥
ਸਦਾ ਨਿਕਟਿ[੪] ਕਰਿ ਤਿਸ ਨੋ ਜਾਣੁ ॥ ਪ੍ਰਭ ਕੀ ਆਗਿਆ ਸਤਿ ਕਰਿ ਮਾਨੁ ॥
ਗੁਰ ਕੈ ਬਚਨਿ ਮਿਟਾਵਹੁ ਆਪੁ[੫] ॥ ਹਰਿ ਹਰਿ ਨਾਮੁ ਨਾਨਕ ਜਪਿ ਜਾਪੁ ॥ ੪ ॥
੪ ॥ ੭੩ ॥ ਗਉੜੀ ਗੁਆਰੇਰੀ ਮਹਲਾ ੫ ॥ ਗੁਰ ਕਾ ਬਚਨੁ ਸਦਾ ਅਬਿਨਾਸੀ[੬] ॥
ਗੁਰ ਕੈ ਬਚਨਿ ਕਟੀ ਜਮ ਫਾਸੀ ॥ ਗੁਰ ਕਾ ਬਚਨੁ ਜੀਅ ਕੈ ਸੰਗਿ ॥
ਗੁਰ ਕੈ ਬਚਨਿ [੭]ਰਚੈ ਰਾਮ ਕੈ ਰੰਗਿ ॥ ੧ ॥ [੮]ਜੋ ਗੁਰਿ ਦੀਆ ਸੁ ਮਨ ਕੈ ਕਾਮਿ ॥
ਸੰਤ ਕਾ ਕੀਆ ਸਤਿ ਕਰਿ ਮਾਨਿ ॥ ੧ ॥ ਰਹਾਉ ॥ ਗੁਰ ਕਾ ਬਚਨੁ ਅਟਲ[੯]
ਅਛੇਦ[੧੦] ॥ ਗੁਰ ਕੈ ਬਚਨਿ [੧੧]ਕਟੇ ਭ੍ਰਮ ਭੇਦ ॥ ਗੁਰ ਕਾ ਬਚਨੁ *ਕਤਹੁ ਨ
ਜਾਇ ॥ ਗੁਰ ਕੈ ਬਚਨਿ ਹਰਿ ਕੇ ਗੁਣ ਗਾਇ ॥ ੨ ॥ ਗੁਰ ਕਾ ਬਚਨੁ ਜੀਅ ਕੈ ਸਾਥ ॥
ਗੁਰ ਕਾ ਬਚਨੁ [੧੨]ਅਨਾਥ ਕੋ ਨਾਥ ॥ ਗੁਰ ਕੈ ਬਚਨਿ ਨਰਕਿ ਨ ਪਵੈ ॥ ਗੁਰ ਕੈ
ਬਚਨਿ [੧੩]ਰਸਨਾ ਅੰਮ੍ਰਿਤੁ ਰਵੈ ॥ ੩ ॥ ਗੁਰ ਕਾ ਬਚਨੁ [੧੪]ਪਰਗਟੁ ਸੰਸਾਰਿ ॥
ਗੁਰ ਕੈ ਬਚਨਿ ਨ ਆਵੈ ਹਾਰਿ ॥ ਜਿਸੁ ਜਨ ਹੋਏ ਆਪਿ ਕ੍ਰਿਪਾਲ ॥ ਨਾਨਕ
ਸਤਿਗੁਰ ਸਦਾ ਦਇਆਲ ॥ ੪ ॥ ੫ ॥ ੭੪ ॥ ਗਉੜੀ ਗੁਆਰੇਰੀ ਮਹਲਾ ੫ ॥
ਜਿਨਿ ਕੀਤਾ ਮਾਟੀ ਤੇ ਰਤਨੁ[੧੫] ॥ [੧੬]ਗਰਭ ਮਹਿ ਰਾਖਿਆ ਜਿਨਿ ਕਰਿ ਜਤਨੁ ॥
ਜਿਨਿ ਦੀਨੀ ਸੋਭਾ ਵਡਿਆਈ ॥ ਤਿਸੁ ਪ੍ਰਭ ਕਉ ਆਠ ਪਹਰ ਧਿਆਈ ॥
੧ ॥ [੧੭]ਰਮਈਆ ਰੇਨੁ ਸਾਧ ਜਨ ਪਾਵਉ ॥ ਗੁਰ ਮਿਲਿ ਅਪੁਨਾ ਖਸਮੁ
ਧਿਆਵਉ ॥ ੧ ॥ ਰਹਾਉ ॥ ਜਿਨਿ ਕੀਤਾ ਮੂੜ ਤੇ ਬਕਤਾ[੧੮] ॥ ਜਿਨਿ ਕੀਤਾ
[੧੯]ਬੇਸੁਰਤ ਤੇ ਸੁਰਤਾ ॥ [੨੦]ਜਿਸੁ ਪਰਸਾਦਿ ਨਵੈ ਨਿਧਿ ਪਾਈ ॥ ਸੋ ਪ੍ਰਭੁ ਮਨ ਤੇ
ਬਿਸਰਤ ਨਾਹੀ ॥ ੨ ॥ ਜਿਨਿ ਦੀਆ ਨਿਥਾਵੇ ਕਉ ਥਾਨੁ ॥ ਜਿਨਿ ਦੀਆ ਨਿਮਾਨੇ
ਕਉ ਮਾਨੁ ॥ ਜਿਨਿ ਕੀਨੀ ਸਭ ਪੂਰਨ ਆਸਾ ॥ ਸਿਮਰਉ [੨੧]ਦਿਨੁ ਰੈਨਿ [੨੨]ਸਾਸ
ਗਿਰਾਸਾ ॥ ੩ ॥ ਜਿਸੁ ਪ੍ਰਸਾਦਿ ਮਾਇਆ ਸਿਲਕ[੨੩] ਕਾਟੀ ॥ ਗੁਰ ਪ੍ਰਸਾਦਿ
[੨੪]ਅੰਮ੍ਰਿਤੁ ਬਿਖੁ ਖਾਟੀ ॥ ਕਹੁ ਨਾਨਕ [੨੫]ਇਸ ਤੇ ਕਿਛੁ ਨਾਹੀ ॥ ਰਾਖਨਹਾਰੇ
ਕਉ ਸਾਲਾਹੀ ॥ ੪ ॥ ੬ ॥ ੭੫ ॥ ਗਉੜੀ ਗੁਆਰੇਰੀ ਮਹਲਾ ੫ ॥ ਤਿਸ ਕੀ ਸਰਣਿ
ਨਾਹੀ ਭਉ ਸੋਗੁ ॥ ਉਸ ਤੇ ਬਾਹਰਿ ਕਛੂ ਨ ਹੋਗੁ ॥ [੨੬]ਤਜੀ ਸਿਆਣਪ ਬਲ ਬੁਧਿ
ਬਿਕਾਰ ॥ ਦਾਸ ਅਪਨੇ ਕੀ ਰਾਖਨਹਾਰ ॥ ੧ ॥ ਜਪਿ ਮਨ ਮੇਰੇ ਰਾਮ ਰਾਮ
ਰੰਗਿ[੨੭] ॥ ਘਰਿ ਬਾਹਰਿ ਤੇਰੈ ਸਦ ਸੰਗਿ ॥ ੧ ॥ ਰਹਾਉ ॥ ਤਿਸ ਕੀ ਟੇਕ ਮਨੈ ਮਹਿ

੧ ਯੁਕਤੀ, ਦਲੀਲ (ਅਤੇ ਚਤੁਰਾਈ ਸਾਰੀ ਛੱਡ ਦਿਹ)।

੨ ਪਕੜ।

੩ ਅੱਖ ਦੇ ਫੋਰ ਜਿਨਾ ਸਮਾਂ।

੪ ਨੇੜੇ।

੫ ਆਪਾ ਭਾਵ, ਹੰਕਾਰ।

੬ ਨਾ ਨਾਸ ਹੋਣ ਵਾਲਾ।

੭ ਹਰੀ ਦੇ ਪਿਆਰ ਵਿੱਚ ਲਗਦਾ ਹੈ।

੮ ਜੋ ਕੁਝ ਗੁਰੂ ਦਿੰਦਾ ਹੈ, ਉਹ ਮਨੁੱਖ ਦੇ ਆਤਮਾ ਦੇ ਕੰਮ ਆਉਣ ਵਾਲਾ ਹੈ।

੯ ਜੋ ਨਾ ਟਲੇ, ਹੋ ਕੇ ਰਹੇ।

੧੦ ਜੋ ਕੱਟਿਆ ਨਾ ਜਾ ਸਕੇ, ਜਿਸ ਨੂੰ ਕੋਈ ਤੋੜ ਨਾ ਸਕੇ।

੧੧ ਸ਼ੰਕੇ ਅਤੇ ਫ਼ਰਕ ਦੂਰ ਹੁੰਦੇ ਹਨ।

੧੨ ਦੀਨਾਂ ਦੀ ਬਹੁੜੀ ਕਰਨ ਵਾਲਾ ਸੁਆਮੀ।

੧੩ ਜੀਭ ਸਭ ਤੋਂ ਉੱਤਮ ਰੱਸ ਮਾਣਦੀ ਹੈ।

੧੪ ਸੰਸਾਰ ਵਿੱਚ ਪ੍ਰਤੱਖ ਹੈ, ਲੁਕਿਆ ਛਿਪਿਆ ਨਹੀਂ।

੧੫ ਅਮੋਲਕ ਸਰੀਰ ਰੂਪ ਰਤਨ।

੧੬ ਮਾਤਾ ਦੇ ਪੇਟ ਵਿੱਚ।

੧੭ ਹੇ ਵਾਹਿਗੁਰੂ ! ਜੇ ਮੈਨੂੰ ਗੁਰੂ ਦੇ ਚਰਨਾਂ ਦੀ ਧੂੜ ਮਿਲੇ, ਭਾਵ ਜੇ ਉਸ ਦੀ ਸੰਗਤ ਦਾ ਲਾਭ ਪ੍ਰਾਪਤ ਹੋਵੇ, ਤਾਂ ਉਸ ਨੂੰ ਮਿਲ ਕੇ ਆਪਣੇ ਮਾਲਕ ਨੂੰ ਸਿਮਰਾਂ।

੧੮ ਵਕਤਾ, ਸੁੰਦਰ ਕਥਨ ਕਰਨ ਵਾਲਾ।

੧੯ ਬੇਸਮਝ ਤੋਂ ਸਮਝਦਾਰ।

੨੦ ਜਿਸ ਦੀ ਕਿਰਪਾ ਨਾਲ ਨਉਂ ਹੀ ਨਿਧੀਆਂ ਮਿਲ ਗਈਆਂ। ਦੇਖੋ ਪੰਨਾ ੧੦, ਫੁਟ ਨੋਟ §।

੨੧ ਦਿਨੇਂ ਤੇ ਰਾਤੀਂ।

੨੨ ਸਾਹ ਲੈਂਦਿਆਂ ਤੇ ਖਾਂਦਿਆਂ ਪੀਂਦਿਆਂ।

੨੩ [ਅਰਬੀ] ਰੱਸੀ, ਫਾਹੀ, ਬੰਧਨ।

੨੪ ਖੱਟੀ (ਕੌੜੀ) ਵਿਖ ਅੰਮ੍ਰਿਤ ਹੋ ਗਈ ਹੈ।

੨੫ ਇਸ ਜੀਵ ਤੋਂ ਕੁਝ ਨਹੀਂ ਸਰਦਾ, ਕੁਝ ਨਹੀਂ ਹੋ ਸਕਦਾ। ਇਹ ਕੁਝ ਨਹੀਂ ਕਰ ਸਕਦਾ। ਇਸ ਲਈ ਇਸ ਦੇ ਰੱਖਣਹਾਰ ਮਾਲਕ ਨੂੰ ਸਲਾਹੁੰਦਾ ਹਾਂ।

੨੬ ਮੈਂ ਛੱਡ ਦਿੱਤੀ ਚਤੁਰਾਈ, ਬਲ ਤੇ ਬੁਧੀ ਦੀ ਬੁਰਾਈ।

੨੭ ਪਿਆਰ ਨਾਲ।

---

* ਕਦੀ ਵੀ ਹਟਦਾ ਨਹੀਂ, ਭਾਵ ਸਦਾ ਕਾਇਮ ਰਹਿੰਦਾ ਹੈ ; ਕਿਸੇ ਖ਼ਾਸ ਸਮੇਂ ਲਈ ਨਹੀਂ, ਸਦਾ ਲਈ ਹੁੰਦਾ ਹੈ।

ਰਾਖੁ ॥ ਗੁਰ ਕਾ ਸਬਦੁ ਅੰਮ੍ਰਿਤ ਰਸੁ ਚਾਖੁ ॥ ਅਵਰਿ ਜਤਨ ਕਹਹੁ ਕਉਨ ਕਾਜ ॥
ਕਰਿ ਕਿਰਪਾ ਰਾਖੈ ਆਪਿ ਲਾਜ ॥ ੨ ॥ ਕਿਆ ਮਾਨੁਖ ਕਹਹੁ ਕਿਆ ਜੋਰੁ ॥
ਝੂਠਾ ਮਾਇਆ ਕਾ ਸਭੁ ਸੋਰੁ[੧] ॥ ਕਰਣ ਕਰਾਵਨਹਾਰ ਸੁਆਮੀ ॥ [੨]ਸਗਲ
ਘਟਾ ਕੇ ਅੰਤਰਜਾਮੀ ॥ ੩ ॥ ਸਰਬ ਸੁਖਾ ਸੁਖੁ ਸਾਚਾ ਏਹੁ ॥ ਗੁਰਉਪਦੇਸੁ
ਮਨੈ ਮਹਿ ਲੇਹੁ ॥ ਜਾ ਕਉ ਰਾਮਨਾਮ ਲਿਵ ਲਾਗੀ ॥ ਕਹੁ ਨਾਨਕ ਸੋ ਧੰਨੁ
ਵਡਭਾਗੀ ॥ ੪ ॥ ੭ ॥ ੭੬ ॥ ਗਉੜੀ ਗੁਆਰੇਰੀ ਮਹਲਾ ੫ ॥ ਸੁਣਿ ਹਰਿ ਕਥਾ
ਉਤਾਰੀ ਮੈਲੁ ॥ [੩]ਮਹਾ ਪੁਨੀਤ ਭਏ ਸੁਖ ਸੈਲੁ ॥ ਵਡੈ ਭਾਗਿ ਪਾਇਆ
ਸਾਧ ਸੰਗੁ ॥ ਪਾਰਬ੍ਰਹਮ ਸਿਉ ਲਾਗੋ ਰੰਗੁ[੪] ॥ ੧ ॥ ਹਰਿ ਹਰਿ ਨਾਮੁ ਜਪਤ ਜਨੁ
ਤਾਰਿਓ ॥ [੫]ਅਗਨਿ ਸਾਗਰੁ ਗੁਰਿ ਪਾਰਿ ਉਤਾਰਿਓ ॥ ੧ ॥ ਰਹਾਉ ॥ ਕਰਿ
ਕੀਰਤਨੁ ਮਨ ਸੀਤਲ[੬] ਭਏ ॥ ਜਨਮ ਜਨਮ ਕੇ ਕਿਲਵਿਖ[੭] ਗਏ ॥ [੮]ਸਰਬ
ਨਿਧਾਨ ਪੇਖੇ ਮਨ ਮਾਹਿ ॥ ਅਬ ਢੂਢਨ ਕਾਹੇ ਕਉ ਜਾਹਿ ॥ ੨ ॥ ਪ੍ਰਭ ਅਪੁਨੇ
ਜਬ ਭਏ ਦਇਆਲ ॥ ਪੂਰਨ ਹੋਈ [੯]ਸੇਵਕ ਘਾਲ ॥ ਬੰਧਨ ਕਾਟਿ ਕੀਏ ਅਪਨੇ
ਦਾਸ ॥ ਸਿਮਰਿ ਸਿਮਰਿ ਸਿਮਰਿ ਗੁਣ ਤਾਸ[੧੦] ॥ ੩ ॥ [੧੧]ਏਕੋ ਮਨਿ ਏਕੋ ਸਭ
ਠਾਇ ॥ ਪੂਰਨ ਪੂਰਿ ਰਹਿਓ ਸਭ ਜਾਇ ॥ ਗੁਰਿ ਪੂਰੈ ਸਭੁ ਭਰਮੁ ਚੁਕਾਇਆ ॥
ਹਰਿ ਸਿਮਰਤ ਨਾਨਕ ਸੁਖੁ ਪਾਇਆ ॥ ੪ ॥ ੮ ॥ ੭੭ ॥ ਗਉੜੀ ਗੁਆਰੇਰੀ
ਮਹਲਾ ੫ ॥ [੧੨]ਅਗਲੇ ਮੁਏ ਸਿ ਪਾਛੈ ਪਰੇ ॥ ਜੋ ਉਬਰੇ[੧੩] ਸੇ ਬੰਧਿ ਲਕੁ ਖਰੇ ॥
[੧੪]ਜਿਹ ਧੰਧੇ ਮਹਿ ਓਇ ਲਪਟਾਏ ॥ ਉਨ ਤੇ ਦੁਗੁਣ ਦਿੜੀ ਉਨ ਮਾਏ[੧੫] ॥ ੧ ॥
ਓਹ ਬੇਲਾ ਕਛੁ ਚੀਤਿ ਨ ਆਵੈ ॥ [੧੬]ਬਿਨਸਿ ਜਾਇ ਤਾਹੂ ਲਪਟਾਵੈ ॥ ੧ ॥
ਰਹਾਉ ॥ [੧੭]ਆਸਾ ਬੰਧੀ ਮੂਰਖ ਦੇਹ ॥ ਕਾਮ ਕ੍ਰੋਧ ਲਪਟਿਓ ਅਸਨੇਹ[੧੮] ॥ ਸਿਰ
ਊਪਰਿ ਠਾਢੋ[੧੯] ਧਰਮ ਰਾਇ ॥ ਮੀਠੀ ਕਰਿ ਕਰਿ ਬਿਖਿਆ[੨੦] ਖਾਇ ॥ ੨ ॥
*ਹਉ ਬੰਧਉ ਹਉ ਸਾਧਉ ਬੈਰੁ ॥ ਹਮਰੀ ਭੂਮਿ ਕਉਣੁ ਘਾਲੈ[੨੧] ਪੈਰੁ ॥ ਹਉ
ਪੰਡਿਤੁ ਹਉ ਚਤੁਰੁ ਸਿਆਣਾ ॥ ਕਰਣੈਹਾਰੁ ਨ ਬੁਝੈ ਬਿਗਾਨਾ[੨੨] ॥੩॥[੨੩]ਅਪੁਨੀ
ਗਤਿ ਮਿਤਿ ਆਪੇ ਜਾਨੈ ॥ ਕਿਆ ਕੋ ਕਹੈ ਕਿਆ ਆਖਿ ਵਖਾਨੈ ॥ ਜਿਤੁ ਜਿਤੁ
ਲਾਵਹਿ ਤਿਤੁ ਤਿਤੁ ਲਗਨਾ ॥ ਅਪਨਾ ਭਲਾ ਸਭ ਕਾਹੂ ਮੰਗਨਾ ॥ ੪ ॥ ਸਭ
ਕਿਛੁ ਤੇਰਾ ਤੂੰ ਕਰਣੈਹਾਰੁ ॥ ਅੰਤੁ ਨਾਹੀ ਕਿਛੁ ਪਾਰਾਵਾਰੁ ॥ ਦਾਸ ਅਪਨੇ ਕਉ
ਦੀਜੈ ਦਾਨੁ ॥ ਕਬਹੂ ਨ ਵਿਸਰੈ ਨਾਨਕ ਨਾਮੁ ॥ ੫ ॥ ੯ ॥ ੭੮ ॥ ਗਉੜੀ
ਗੁਆਰੇਰੀ ਮਹਲਾ ੫ ॥ ਅਨਿਕ ਜਤਨ ਨਹੀ ਹੋਤ ਛੁਟਾਰਾ[੨੪] ॥ ਬਹੁਤੁ ਸਿਆਣਪ
ਆਗਲ[੨੫] ਭਾਰਾ ॥ [੨੬]ਹਰਿ ਕੀ ਸੇਵਾ ਨਿਰਮਲ ਹੇਤ ॥ ਪ੍ਰਭ ਕੀ ਦਰਗਹ

੧ ਰੌਲਾ ਹੈ।
੨ ਸਾਰੇ ਦਿਲਾਂ ਦੇ ਅੰਦਰ ਦੀ ਜਾਣਨ ਵਾਲਾ ਹੈ।
੩ ਅਤੀ ਪਵਿੱਤਰ ਹੋ ਗਏ ਅਤੇ ਸੁਖਾਂ ਦੀ ਸੈਲ ਕਰਨੀ ਮਿਲੀ।
੪ ਪਿਆਰ।
੫ ਗੁਰੂ ਨੇ ਸਾਨੂੰ ਅੱਗ ਦਾ ਸਮੁੰਦਰ ਪਾਰ ਕਰਾਇਆ।
੬ ਠੰਢੇ।
੭ ਪਾਪ।
੮ ਸਾਰੇ ਖ਼ਜ਼ਾਨੇ ਵੇਖੇ ਆਪਣੇ ਦਿਲ ਦੇ ਅੰਦਰ ਹੀ।
੯ ਸੇਵਕ ਦੀ ਮਿਹਨਤ।
੧੦ ਗੁਣਾਂ ਦਾ ਖ਼ਜ਼ਾਨਾ, ਵਾਹਿਗੁਰੂ।
੧੧ ਉਹ ਇੱਕੋ ਹੀ ਮਨ ਵਿੱਚ ਹੈ, ਤੇ ਉਹੀ ਇੱਕ ਸਭ ਥਾਵਾਂ ਵਿੱਚ ਹੈ। ਉਹ ਪੂਰੇ ਤੌਰ ਤੇ ਸਭ ਥਾਈਂ ਭਰ ਰਿਹਾ ਹੈ।
੧੨ ਜਿਹੜੇ ਪਹਿਲਾਂ ਮਰ ਗਏ, ਓਹ ਪਿਛੇ ਪੈ ਗਏ, ਭਾਵ ਵਿਸਰ ਗਏ।
੧੩ ਬਚ ਗਏ। ਜੋ ਬਚੇ ਰਹੇ ਓਹ ਲੱਕ ਬੰਨ੍ਹ ਕੇ ਤਿਆਰ ਹੋ ਖੜੋਤੇ।
੧੪ ਜਿਨ੍ਹਾਂ ਧੰਧਿਆਂ ਵਿਹਾਰਾਂ ਵਿੱਚ ਪਿਛਲੇ ਲੋਕ (ਜੋ ਮਰ ਗਏ ਹਨ) ਫਸੇ ਹੋਏ ਸਨ, ਉਨ੍ਹਾਂ ਤੋਂ ਦੂਣੀ ਮਾਇਆ ਇਨ੍ਹਾਂ ਬਾਕੀ ਰਿਹਾਂ ਨੂੰ ਚੰਬੜੀ ਹੋਈ ਹੈ।
੧੫ ਮਾਇਆ।
੧੬ ਜੇ ਮਾਇਆ ਨਾਸ ਹੋ ਜਾਂਦੀ ਹੈ, ਉਸ ਨੂੰ ਚੰਬੜਦਾ ਹੈ।
੧੭ ਮੂਰਖ ਦੀ ਦੇਹ ਆਸਾ ਵਿੱਚ ਜਕੜੀ ਪਈ ਹੈ, (ਕਿ ਕਦੀ ਮਰਨਾ ਨਹੀਂ)।
੧੮ ਮੋਹ ਪਿਆਰ।
੧੯ ਖੜਾ ਹੈ।
੨੦ ਜ਼ਹਿਰ ਵੱਤ ਮਾਇਆ।
੨੧ ਧਰ ਸਕਦਾ ਹੈ।
੨੨ ਅਣਜਾਣੂ, ਬੇਸਮਝ।
੨੩ (ਵਾਹਿਗੁਰੂ) ਆਪਣੀ ਪਹੁੰਚ ਤੇ ਮਰਜ਼ਾਦਾ ਆਪੇ ਜਾਣਦਾ ਹੈ। ਹੋਰ ਕੋਈ ਕੀ ਕਹਿ ਸਕਦਾ ਹੈ ਜਾਂ ਆਖ ਕੇ ਬਿਆਨ ਕਰ ਸਕਦਾ ਹੈ?
੨੪ ਛੁਟਕਾਰਾ।
੨੫ ਬਹੁਤਾ। ਬਹੁਤੀਆਂ ਸਿਆਣਪਾਂ ਸਗੋਂ ਬਹੁਤੇ ਭਾਰ ਦਾ ਕਾਰਨ ਹਨ।
੨੬ ਹਰੀ ਦੀ ਸੇਵਾ ਸ਼ੁਧ ਪਿਆਰ ਨਾਲ ਕਰੀਏ ਤਾਂ ਉਸ ਦੇ ਦਰਬਾਰ ਵਿੱਚ ਸ਼ਾਨ ਨਾਲ ਜਾਈਦਾ ਹੈ।

---

* ਮੂਰਖ ਆਦਮੀ ਇਉਂ ਕਹਿੰਦਾ ਹੈ, "ਮੈਂ ਫਲਾਣੇ ਨੂੰ ਬੰਨ੍ਹ ਲਵਾਂਗਾ ਤੇ ਉਸ ਕੋਲੋਂ ਬਦਲਾ ਲਵਾਂਗਾ। ਸਾਡੀ ਜ਼ਿਮੀਂ ਵਿੱਚ ਕੌਣ ਪੈਰ ਰੱਖ ਸਕਦਾ ਹੈ........।"

ਸੋਭਾ ਸੇਤ[੧] ॥ ੧ ॥ ਮਨ ਮੇਰੇ ਗਹੁ[੨] ਹਰਿਨਾਮ ਕਾ ਓਲਾ[੩] ॥ ਤੁਝੈ ਨ ਲਾਗੈ ਤਾਤਾ ਝੋਲਾ[੪] ॥ ੧ ॥ ਰਹਾਉ ॥ [੫]ਜਿਉ ਬੋਹਿਥੁ ਭੈ ਸਾਗਰ ਮਾਹਿ ॥ ਅੰਧਕਾਰ ਦੀਪਕ ਦੀਪਾਹਿ[੬] ॥ ਅਗਨਿ ਸੀਤ[੭] ਕਾ ਲਾਹਸਿ ਦੂਖ ॥ ਨਾਮੁ ਜਪਤ ਮਨਿ ਹੋਵਤ ਸੂਖ ॥ ੨ ॥ ਉਤਰਿ ਜਾਇ ਤੇਰੇ ਮਨ ਕੀ ਪਿਆਸ ॥ ਪੂਰਨ ਹੋਵੈ ਸਗਲੀ ਆਸ ॥ ਡੋਲੈ ਨਾਹੀ ਤੁਮਰਾ ਚੀਤੁ ॥ ਅੰਮ੍ਰਿਤ ਨਾਮੁ ਜਪਿ ਗੁਰਮੁਖਿ[੮] ਮੀਤ ॥ ੩ ॥ ਨਾਮੁ ਅਉਖਧੁ[੯] ਸੋਈ ਜਨੁ ਪਾਵੈ ॥ ਕਰਿ ਕਿਰਪਾ ਜਿਸੁ ਆਪਿ ਦਿਵਾਵੈ ॥ ਹਰਿ ਹਰਿ ਨਾਮੁ ਜਾ ਕੈ ਹਿਰਦੈ[੧੦] ਵਸੈ ॥ ਦੂਖੁ ਦਰਦੁ ਤਿਹ ਨਾਨਕ ਨਸੈ ॥ ੪ ॥ ੧੦ ॥ ੭੯ ॥
ਗਉੜੀ ਗੁਆਰੇਰੀ ਮਹਲਾ ੫ ॥ [੧੧]ਬਹੁਤੁ ਦਰਬੁ ਕਰਿ ਮਨੁ ਨ ਅਘਾਨਾ ॥ ਅਨਿਕ ਰੂਪ ਦੇਖਿ ਨਹ ਪਤੀਆਨਾ[੧੨] ॥ ਪੁਤ੍ਰ ਕਲਤ੍ਰ[੧੩] ਉਰਝਿਓ [੧੪]ਜਾਨਿ ਮੇਰੀ ॥ ਓਹ ਬਿਨਸੈ ਓਇ ਭਸਮੈ ਢੇਰੀ ॥ ੧ ॥ ਬਿਨੁ ਹਰਿ ਭਜਨ ਦੇਖਉ ਬਿਲਲਾਤੇ[੧੫] ॥ ਧ੍ਰਿਗੁ[੧੬] ਤਨੁ ਧ੍ਰਿਗੁ ਧਨੁ ਮਾਇਆ ਸੰਗਿ ਰਾਤੇ ॥ ੧ ॥ ਰਹਾਉ ॥ ਜਿਉ ਬਿਗਾਰੀ[੧੭] ਕੈ ਸਿਰਿ ਦੀਜਹਿ ਦਾਮ ॥ ਓਇ ਖਸਮੈ ਕੈ ਗ੍ਰਿਹਿ ਉਨ ਦੂਖ ਸਹਾਮ ॥ ਜਿਉ ਸੁਪਨੈ ਹੋਇ ਬੈਸਤ ਰਾਜਾ ॥ [੧੮]ਨੇਤ੍ਰ ਪਸਾਰੈ ਤਾ ਨਿਰਾਰਥ ਕਾਜਾ ॥ ੨ ॥ ਜਿਉ ਰਾਖਾ ਖੇਤ ਊਪਰਿ ਪਰਾਏ ॥ ਖੇਤੁ ਖਸਮ ਕਾ ਰਾਖਾ ਉਠਿ ਜਾਏ ॥ ਉਸੁ ਖੇਤ ਕਾਰਣਿ ਰਾਖਾ ਕੜੈ[੧੯] ॥ ਤਿਸ ਕੈ [੨੦]ਪਾਲੈ ਕਛੂ ਨ ਪੜੈ ॥ ੩ ॥ [੨੧]ਜਿਸ ਕਾ ਰਾਜੁ ਤਿਸੈ ਕਾ ਸੁਪਨਾ ॥ ਜਿਨਿ ਮਾਇਆ ਦੀਨੀ ਤਿਨਿ ਲਾਈ ਤ੍ਰਿਸਨਾ[੨੨] ॥ ਆਪਿ ਬਿਨਾਹੇ[੨੩] ਆਪਿ ਕਰੇ ਰਾਸਿ ॥ ਨਾਨਕ ਪ੍ਰਭ ਆਗੈ ਅਰਦਾਸਿ ॥ ੪ ॥ ੧੧ ॥ ੮੦ ॥
ਗਉੜੀ ਗੁਆਰੇਰੀ ਮਹਲਾ ੫ ॥ [੨੪]ਬਹੁ ਰੰਗ ਮਾਇਆ ਬਹੁ ਬਿਧਿ ਪੇਖੀ ॥ [੨੫]ਕਲਮ ਕਾਗਦ ਸਿਆਨਪ ਲੇਖੀ ॥ ਮਹਰ[੨੬] ਮਲੂਕ[੨੭] ਹੋਇ ਦੇਖਿਆ ਖਾਨ ॥ ਤਾ ਤੇ ਨਾਹੀ ਮਨੁ ਤ੍ਰਿਪਤਾਨ ॥ ੧ ॥ ਸੋ ਸੁਖੁ ਮੋ ਕਉ ਸੰਤ ਬਤਾਵਹੁ ॥ ਤ੍ਰਿਸਨਾ ਬੂਝੈ ਮਨੁ ਤ੍ਰਿਪਤਾਵਹੁ ॥ ੧ ॥ ਰਹਾਉ ॥ [੨੮]ਅਸੁ ਪਵਨ ਹਸਤਿ[੨੯] ਅਸਵਾਰੀ ॥ ਚੋਆ[੩੦] ਚੰਦਨੁ ਸੇਜ ਸੁੰਦਰਿ ਨਾਰੀ ॥ ਨਟ ਨਾਟਿਕ ਆਖਾਰੇ[੩੧] ਗਾਇਆ ॥ ਤਾ ਮਹਿ ਮਨਿ ਸੰਤੋਖੁ ਨ ਪਾਇਆ ॥ ੨ ॥ ਤਖਤੁ ਸਭਾ ਮੰਡਨ[੩੨] ਦੋਲੀਚੇ ॥ ਸਗਲ ਮੇਵੇ ਸੁੰਦਰ ਬਾਗੀਚੇ ॥ [੩੩]ਆਖੇੜ ਬਿਰਤਿ ਰਾਜਨ ਕੀ ਲੀਲਾ ॥ ਮਨੁ ਨ ਸੁਹੇਲਾ ਪਰਪੰਚੁ[੩੪] ਹੀਲਾ ॥ ੩ ॥ * ਕਰਿ ਕਿਰਪਾ ਸੰਤਨ ਸਚੁ ਕਹਿਆ ॥ ਸਰਬ ਸੂਖ ਇਹੁ ਆਨਦੁ ਲਹਿਆ ॥ ਸਾਧਸੰਗਿ ਹਰਿਕੀਰਤਨੁ ਗਾਈਐ ॥ ਕਹੁ ਨਾਨਕ ਵਡਭਾਗੀ ਪਾਈਐ ॥ ੪ ॥ ਜਾ ਕੈ ਹਰਿ ਧਨੁ ਸੋਈ ਸੁਹੇਲਾ ॥ ਪ੍ਰਭ ਕਿਰਪਾ ਤੇ ਸਾਧਸੰਗਿ ਮੇਲਾ ॥ ੧ ॥ ਰਹਾਉ ਦੂਜਾ ॥ ੧੨ ॥ ੮੧ ॥ ਗਉੜੀ ਗੁਆਰੇਰੀ

੧ ਸੇਤੀ। ਸ਼ੋਭਾ ਨਾਲ।
੨ ਫੜ।
੩ ਓਟ, ਆਸਰਾ।
੪ ਬੁੱਲਾ (ਤਤੀ ਹਵਾ ਦਾ)।
੫ ਜਿਵੇਂ ਭਿਆਨਕ ਸਮੁੰਦਰ ਵਿਚ ਜਹਾਜ਼ ਆਸਰਾ ਹੈ।
੬ ਚਾਨਣ ਕਰਦਾ ਹੈ (ਦੀਵਾ ਹਨੇਰੇ ਵਿੱਚ)।
੭ ਸਰਦੀ। ਜਿਵੇਂ ਅੱਗ ਠੰਢ ਦਾ ਦੁਖ ਲਾਹ ਦਿੰਦੀ ਹੈ।
੮ ਗੁਰੂ ਦੁਆਰੇ।
੯ ਦਵਾਈ।
੧੦ ਦਿਲ ਵਿੱਚ।
੧੧ ਬਹੁਤ ਧਨ ਨਾਲ ਮਨ ਨਹੀਂ ਰੱਜਦਾ।
੧੨ ਪਤੀਜਦਾ, ਰਜਦਾ।
੧੩ ਇਸਤਰੀ।
੧੪ ਆਪਣੀ ਜਾਣ ਕੇ।
੧੫ ਰੋਂਦੇ।
੧੬ ਧ੍ਰਿਕਾਰ ਯੋਗ, ਲ[illegible]ਨਤ ਯੋਗ।
੧੭ ਵਿਗਾਰੀ ਫੜਿਆ ਮਜ਼ਦੂਰ। ਵਿਗਾਰ ਕਰਨ ਵਾਲੇ ਦੇ ਸਿਰ ਤੇ ਪੈਸੇ ਚੁਕਾਏ ਜਾਣ ਤਾਂ ਉਸ ਨੂੰ ਕੀ ਲਾਭ ਹੈ? ਓਹ ਪੈਸੇ ਤਾਂ ਮਾਲਕ ਦੇ ਘਰ ਚਲੇ ਜਾਣੇ ਹਨ; ਵਿਗਾਰੀ ਨੇ ਕੇਵਲ ਖੇਚਲ ਉਠਾਈ ਹੈ।
੧੮ ਅੱਖਾਂ ਖੋਲ੍ਹੇ ਤਾਂ ਸਾਰੇ ਰਾਜ ਦੇ ਕੰਮ ਨਿਸਫਲ ਹੋ ਜਾਂਦੇ ਹਨ।
੧੯ ਔਖਾ ਹੁੰਦਾ ਹੈ।
੨੦ ਪੱਲੇ ਕੁਝ ਨਹੀਂ ਪੈਂਦਾ।
੨੧ ਆਪ ਹੀ ਰਾਜ ਦਿੰਦਾ ਹੈ ਤੇ ਆਪ ਹੀ ਸਭ ਸੁਪਨਾ ਕਰ ਦਿੰਦਾ ਹੈ।
੨੨ ਮਾਇਕ ਪਦਾਰਥਾਂ ਲਈ ਖਾਹਿਸ਼।
੨੩ ਨਾਸ ਕਰਦਾ ਹੈ, ਮਾਣਦਾ ਹੈ।
੨੪ ਬਹੁਤ ਰੰਗਾਂ ਵਾਲੀ ਮਾਇਆ ਕਈ ਤਰ੍ਹਾਂ ਨਾਲ ਦੇਖੀ।
੨੫ ਕਲਮ ਕਾਗ਼ਜ਼ ਲੈ ਕੇ ਲਿਖੀਆਂ ਭੀ ਹਨ ਸਿਆਣਪਾਂ (ਵਿਦਵਾਨਾਂ ਵਾਂਗ)।
੨੬ ਚੌਧਰੀ।
੨੭ ਬਾਦਸ਼ਾਹ। ਮਹਰ ਮਲੂਕ ਤੇ ਖ਼ਾਨ ਆਦਿਕ ਹੋ ਕੇ ਵੀ ਵੇਖ ਲਿਆ ਹੈ, ਪਰ ਉਨ੍ਹਾਂ ਪਦਵੀਆਂ ਨਾਲ ਮਨ ਨਹੀਂ ਰਜਦਾ।
੨੮ ਘੋੜੇ ਹਵਾ ਵਾਂਗ ਤੇਜ਼।
੨੯ ਹਾਥੀ।
੩੦ ਅਗਰ ਦਾ ਤੇਲ, ਅੱਤਰ।
੩੧ ਅਖਾੜੇ, ਥੀਏਟਰ। ਐਕਟਰਾਂ ਦੇ ਨਾਟਕ ਦੇਖੇ ਤੇ ਅਖਾੜਿਆਂ ਵਿੱਚ ਉਨ੍ਹਾਂ ਦਾ ਗਾਣਾ ਭੀ ਸੁਣਿਆ।
੩੨ ਸਜਾਵਟ। ਰਾਜ ਸਭਾ ਵਿੱਚ ਤਖ਼ਤ ਤੇ ਗ਼ਲੀਚੇ ਆਦਿ ਦੀ ਸਜਾਵਟ ਦੇਖੀ।
੩੩ ਸ਼ਿਕਾਰ ਦਾ ਸ਼ੌਕ ਤੇ ਰਾਜਿਆਂ ਵਾਲੀਆਂ ਹੋਰ ਖੇਡਾਂ ਵੀ ਖੇਡੀਆਂ।
੩੪ ਛੱਲ, ਧੋਖਾ। ਮਨ ਸੌਖਾ ਨਹੀਂ ਹੋਇਆ; ਇਹ ਸਾਰਾ ਹੀਲਾ (ਉੱਦਮ) ਨਿਰਾ ਛੱਲ ਸੀ।

---

* ਮੇਰੀ ਉੱਪਰ ਦੱਸੀ ਦਸ਼ਾ ਵੇਖ ਕੇ ਸੰਤਾਂ ਨੇ ਕਿਰਪਾ ਕੀਤੀ ਤ ਮੈਨੂੰ ਇਹ ਸੱਚ ਦਸਿਆ ਕਿ ਸਾਰੇ ਸੁਖ ਤੇ ਅਨੰਦ ਇਸੇ ਵਿੱਚ ਲਭ ਪੈਣਗੇ ਜੇ ਸਾਧ-ਸੰਗਤ ਵਿੱਚ ਜੁੜ ਕੇ ਹਰੀ ਜੱਸ ਦਾ ਕੀਰਤਨ ਕਰੀਏ। ਇਹ ਕਰਨੀ ਵੱਡੇ ਭਾਗਾਂ ਨਾਲ ਮਿਲਦੀ ਹੈ।

ਮਹਲਾ ੫ ॥ ਪ੍ਰਾਣੀ ਜਾਣੈ ਇਹੁ ਤਨੁ ਮੇਰਾ ॥ [੧]ਬਹੁਰਿ ਬਹੁਰਿ ਉਆਹੂ
ਲਪਟੇਰਾ ॥ ਪੁਤ੍ਰ ਕਲਤ੍ਰ[੨] ਗਿਰਸਤ ਕਾ ਫਾਸਾ ॥ ਹੋਨੁ ਨ ਪਾਈਐ ਰਾਮ ਕੇ ਦਾਸਾ ॥
੧ ॥ ਕਵਨ ਸੁ ਬਿਧਿ[੩] ਜਿਤੁ ਰਾਮਗੁਣ ਗਾਇ ॥ ਕਵਨ ਸੁ ਮਤਿ[੪] ਜਿਤੁ ਤਰੈ
ਇਹ ਮਾਇ[੫] ॥ ੧ ॥ ਰਹਾਉ ॥ ਜੋ ਭਲਾਈ ਸੋ ਬੁਰਾ ਜਾਨੈ ॥ ਸਾਚੁ ਕਹੈ ਸੋ ਬਿਖੈ
ਸਮਾਨੈ[੬] ॥ [੭]ਜਾਣੈ ਨਾਹੀ ਜੀਤ ਅਰੁ ਹਾਰ ॥ ਇਹੁ ਵਲੇਵਾ[੮] ਸਾਕਤ[੯] ਸੰਸਾਰ ॥
੨ ॥ ਜੋ ਹਲਾਹਲ[੧੦] ਸੋ ਪੀਵੈ ਬਉਰਾ ॥ ਅੰਮ੍ਰਿਤੁ ਨਾਮੁ ਜਾਨੈ ਕਰਿ ਕਉਰਾ ॥
ਸਾਧਸੰਗ ਕੈ ਨਾਹੀ ਨੇਰਿ ॥ [੧੧]ਲਖ ਚਉਰਾਸੀਹ ਭ੍ਰਮਤਾ ਫੇਰਿ ॥ ੩ ॥ [੧੨]ਏਕੈ
ਜਾਲਿ ਫਹਾਏ ਪੰਖੀ ॥ [੧੩]ਰਸਿ ਰਸਿ ਭੋਗ ਕਰਹਿ ਬਹੁਰੰਗੀ ॥ ਕਹੁ ਨਾਨਕ
ਜਿਸੁ ਭਏ ਕ੍ਰਿਪਾਲ ॥ ਗੁਰਿ ਪੂਰੈ ਤਾ ਕੇ ਕਾਟੇ ਜਾਲ ॥ ੪ ॥ ੧੩ ॥ ੮੨ ॥ ਗਉੜੀ
ਗੁਆਰੇਰੀ ਮਹਲਾ ੫ ॥ [੧੪]ਤਉ ਕਿਰਪਾ ਤੇ ਮਾਰਗੁ ਪਾਈਐ ॥ ਪ੍ਰਭ ਕਿਰਪਾ
ਤੇ ਨਾਮੁ ਧਿਆਈਐ ॥ ਪ੍ਰਭ ਕਿਰਪਾ ਤੇ ਬੰਧਨ ਛੁਟੈ ॥ ਤਉ ਕਿਰਪਾ ਤੇ ਹਉਮੈ
ਤੁਟੈ ॥ ੧ ॥ ਤੁਮ ਲਾਵਹੁ ਤਉ ਲਾਗਹ ਸੇਵ ॥ ਹਮ ਤੇ ਕਛੂ ਨ ਹੋਵੈ ਦੇਵ[੧੫] ॥
੧ ॥ ਰਹਾਉ ॥ ਤੁਧੁ ਭਾਵੈ ਤਾ ਗਾਵਾ ਬਾਣੀ ॥ ਤੁਧੁ ਭਾਵੈ ਤਾ ਸਚੁ ਵਖਾਣੀ[੧੬] ॥
ਤੁਧੁ ਭਾਵੈ ਤਾ ਸਤਿਗੁਰ ਮਇਆ[੧੭] ॥ ਸਰਬ ਸੁਖਾ ਪ੍ਰਭ ਤੇਰੀ ਦਇਆ ॥ ੨ ॥
ਜੋ ਤੁਧੁ ਭਾਵੈ ਸੋ ਨਿਰਮਲ ਕਰਮਾ ॥ ਜੋ ਤੁਧੁ ਭਾਵੈ ਸੋ ਸਚੁ ਧਰਮਾ ॥ [੧੮]ਸਰਬ
ਨਿਧਾਨ ਗੁਣ ਤੁਮਹੀ ਪਾਸਿ ॥ [੧੯]ਤੂੰ ਸਾਹਿਬੁ ਸੇਵਕ ਅਰਦਾਸਿ ॥ ੩ ॥ ਮਨੁ
ਤਨੁ ਨਿਰਮਲੁ ਹੋਇ ਹਰਿ ਰੰਗਿ[੨੦] ॥ ਸਰਬ ਸੁਖਾ ਪਾਵਉ ਸਤਸੰਗਿ ॥ ਨਾਮਿ ਤੇਰੈ
ਰਹੈ ਮਨੁ ਰਾਤਾ ॥ ਇਹੁ ਕਲਿਆਣੁ* ਨਾਨਕ ਕਰਿ ਜਾਤਾ ॥ ੪ ॥ ੧੪ ॥ ੮੩ ॥
ਗਉੜੀ ਗੁਆਰੇਰੀ ਮਹਲਾ ੫ ॥ [੨੧]ਆਨ ਰਸਾ ਜੇਤੇ ਤੈ ਚਾਖੇ ॥ [੨੨]ਨਿਮਖ ਨ
ਤ੍ਰਿਸਨਾ ਤੇਰੀ ਲਾਥੇ ॥ ਹਰਿਰਸ ਕਾ ਤੂੰ ਚਾਖਹਿ ਸਾਦੁ ॥ ਚਾਖਤ ਹੋਇ ਰਹਹਿ
ਬਿਸਮਾਦੁ[੨੩] ॥ ੧ ॥ ਅੰਮ੍ਰਿਤੁ ਰਸਨਾ ਪੀਉ ਪਿਆਰੀ ॥ ਇਹ ਰਸ ਰਾਤੀ ਹੋਇ
ਤ੍ਰਿਪਤਾਰੀ[੨੪] ॥੧॥ ਰਹਾਉ ॥ [੨੫]ਹੇ ਜਿਹਵੇ ਤੂੰ ਰਾਮਗੁਣ ਗਾਉ ॥ ਨਿਮਖ ਨਿਮਖ
ਹਰਿ ਹਰਿ ਹਰਿ ਧਿਆਉ ॥ [੨੬]ਆਨ ਨ ਸੁਨੀਐ ਕਤਹੂੰ ਜਾਈਐ ॥ ਸਾਧਸੰਗਤਿ
ਵਡਭਾਗੀ ਪਾਈਐ ॥੨॥ ਆਠ ਪਹਰ ਜਿਹਵੇ ਆਰਾਧਿ[੨੭] ॥ ਪਾਰਬ੍ਰਹਮ ਠਾਕੁਰ
ਆਗਾਧਿ[੨੮] ॥ਈਹਾ ਊਹਾ ਸਦਾ ਸੁਹੇਲੀ[੨੯] ॥ਹਰਿਗੁਣ ਗਾਵਤ [੩੦]ਰਸਨ ਅਮੋਲੀ॥
੩ ॥ ਬਨਸਪਤਿ ਮਉਲੀ[੩੧] ਫਲ ਫੁਲ ਪੇਡੇ ॥ [੩੨]ਇਹ ਰਸ ਰਾਤੀ ਬਹੁਰਿ ਨ ਛੋਡੇ ॥
ਆਨਨ[੩੩ ੩੪] ਰਸ ਕਸ ਲਵੈ ਨ ਲਾਈ ॥ ਕਹੁ ਨਾਨਕ ਗੁਰ ਭਏ ਹੈ ਸਹਾਈ ॥੪॥੧੫॥
੮੪ ॥ ਗਉੜੀ ਗੁਆਰੇਰੀ ਮਹਲਾ ੫ ॥ ਮਨੁ ਮੰਦਰੁ ਤਨੁ ਸਾਜੀ ਬਾਰਿ[੩੫] ॥

੧ ਮੁੜ ਮੁੜ ਕੇ ਉਸੇ ਨਾਲ ਚੰਬੜਦਾ ਹੈ।
੨ ਇਸਤਰੀ।
੩ ਤਰੀਕਾ।
੪ ਧਰਮ ਦਾ ਰਸਤਾ।
੫ ਮਾਇਆ।
੬ ਬਰਾਬਰ। ਸੱਚ ਨੂੰ ਜ਼ਹਿਰ ਸਮਾਨ ਸਮਝਦਾ ਹੈ।
੭ ਵਾਧੇ ਘਾਟੇ ਦਾ ਇਸ ਨੂੰ ਕੁਝ ਪਤਾ ਨਹੀਂ।
੮ ਵਰਤੋਂ, ਵਿਹਾਰ।
੯ ਮਾਇਆ ਵਿੱਚ ਗੁੱਸੇ ਹੋਏ ਮਨੁੱਖ ਦਾ। ਇਹ ਵਿਹਾਰ ਸੰਸਾਰ ਦੇ ਮਾਦਾ-ਪ੍ਰਸਤ ਦਾ ਹੈ।
੧੦ [ਫ਼ਾਰਸੀ] ਮਹੁਰਾ।
੧੧ ੮੪ ਲਖ ਜੂਨਾਂ ਦੇ ਫੇਰ ਵਿੱਚ ਭਉਂਦਾ ਹੈ।
੧੨ ਇਕ ਮਾਇਆ ਦੇ ਜਾਲ ਵਿੱਚ ਸਭ ਜੀਵ ਰੂਪ ਪੰਛੀ ਫਸਦੇ ਹਨ।
੧੩ ਸਵਾਦ ਲਾ ਲਾ ਕੇ ਐਸ਼ਾਂ ਮਾਣਦੇ ਹਨ ਇਹ ਬਹੁਰੰਗੀ ਜੀਵ।
੧੪ (ਹੇ ਵਾਹਿਗੁਰੂ!) ਤੇਰੀ ਕਿਰਪਾ ਤੋਂ ਠੀਕ ਰਸਤਾ ਮਿਲਦਾ ਹੈ।
੧੫ ਹੇ ਜੋਤੀ ਸਰੂਪ ਕਰਤਾਰ!
੧੬ ਬੋਲਾਂ।
੧੭ ਕਿਰਪਾ।
੧੮ ਸਰਬ-ਨਿਧਾਨ ਰੂਪੀ ਗੁਣ; ਗੁਣ ਜੋ ਹਰ ਤਰ੍ਹਾਂ ਦੇ ਖ਼ਜ਼ਾਨੇ ਹਨ।
੧੯ ਤੁਸੀ ਮਾਲਕ ਹੋ; ਸੇਵਕ ਨੇ ਤਾਂ ਅਰਦਾਸ ਹੀ ਕਰਨੀ ਹੈ।
੨੦ ਹਰੀ ਦੇ ਪ੍ਰੇਮ ਦੁਆਰਾ।
੨੧ (ਹਰੀ ਰਸ ਬਿਨਾਂ) ਹੋਰ ਰਸ।
੨੨ ਉਨ੍ਹਾਂ ਨਾਲ ਥੋੜੇ ਚਿਰ ਲਈ ਭੀ ਤੇਰੀ ਤ੍ਰੇਹ ਨਹੀਂ ਮੱਠੀ ਹੁੰਦੀ।
੨੩ ਮਸਤ। ਦੇਖੋ ਪੰਨਾ ੧੬੭ ਦਾ ਫੁਟ ਨੋਟ।
੨੪ ਰੱਜੀ ਹੋਈ।
੨੫ ਹੇ ਮੇਰੀ ਜੀਭ!
੨੬ ਰਾਮ-ਗੁਣ ਤੋਂ ਬਿਨਾਂ ਹੋਰ ਕੁਝ ਨਾ ਸੁਣੀਏ, ਤੇ ਸਾਧ-ਸੰਗਤ ਤੋਂ ਬਿਨਾਂ ਹੋਰ ਕਿਧਰੇ ਨਾਂ ਜਾਈਏ।
੨੭ ਚੇਤੇ ਕਰ, ਸਿਮਰ।
੨੮ ਅਥਾਹ ਵਾਹਿਗੁਰੂ।
੨੯ ਸੁਖੀ।
੩੦ ਜੀਭ ਵਡ-ਮੁੱਲੀ ਹੋ ਜਾਂਦੀ ਹੈ।
੩੧ ਖਿੜੀ ਹੈ। ਕੁਦਰਤ ਹਰੀ ਭਰੀ ਮਲੂਮ ਹੁੰਦੀ ਹੈ, ਅਤੇ ਬੂਟਿਆਂ ਨਾਲ ਫਲ ਫੁਲ ਲਗੇ ਦਿਸਦੇ ਹਨ। ਭਾਵ ਸੰਸਾਰ ਦੀ ਹਰ ਚੀਜ਼ ਖਿੜੀ ਪ੍ਰਤੀਤ ਹੁੰਦੀ ਹੈ।
੩੨ ਹਰੀ-ਰਸ ਦਾ ਸਵਾਦ ਪੈ ਜਾਵੇ ਤਾਂ ਮੁੜ ਇਸ ਨੂੰ ਕਦੀ ਨਾ ਛਡੇਗੀ।
੩੩ ਮੂੰਹ ਦੇ। ਮੂੰਹ ਦੇ ਸਵਾਦਾਂ ਨੂੰ ਹਰੀ-ਰਸ ਦੇ ਤੁਲ ਨਹੀਂ ਸਮਝਦੀ।
੩੪ ਕਸੈਲਾ ਆਦਿ ਰਸ।
੩੫ ਵਾੜ। ਮਨ ਕੋਠਾ ਹੈ, ਜਿਸ ਦੀ ਰਖਿਆ ਲਈ ਸਰੀਰ ਦੀ ਵਾੜ ਰਚੀ ਗਈ ਹੈ।

* ਸਭ ਤੋਂ ਉੱਚੀ ਖੁਸ਼ੀ (ਭਾਵੇਂ ਉਹ ਮੁਕਤੀ ਦੀ ਸ਼ਕਲ ਵਿੱਚ ਮਿਲੇ, ਭਾਵੇਂ ਸ੍ਵਰਗ ਬੈਕੁੰਠ ਤੋਂ)। ਸਭ ਤੋਂ ਉੱਚੀ ਗਤੀ ਇਹੋ ਸਮਝੀ ਹੈ ਕਿ ਤੇਰੇ ਨਾਮ ਵਿੱਚ ਮਨ ਲਗਾ ਰਹੇ।

ਇਸ ਹੀ ਮਧੇ[੧] ਬਸਤੁ ਅਪਾਰ ॥ ਇਸ ਹੀ ਭੀਤਰਿ ਸੁਨੀਅਤ ਸਾਹੁ* ॥ ਕਵਨੁ ਬਾਪਾਰੀ ਜਾ ਕਾ ਊਹਾ ਵਿਸਾਹੁ[੨] ॥ ੧ ॥ ਨਾਮ ਰਤਨ ਕੋ ਕੋ ਬਿਉਹਾਰੀ ॥ ਅੰਮ੍ਰਿਤ ਭੋਜਨੁ ਕਰੇ ਆਹਾਰੀ[੩] ॥ ੧ ॥ ਰਹਾਉ ॥ ਮਨੁ ਤਨੁ ਅਰਪੀ[੪] ਸੇਵ ਕਰੀਜੈ ॥ ਕਵਨ ਸੁ ਜੁਗਤਿ[੫] ਜਿਤੁ ਕਰਿ ਭੀਜੈ[੬] ॥ [੭]ਪਾਇ ਲਗਉ ਤਜਿ ਮੇਰਾ ਤੇਰੈ ॥ ਕਵਨੁ ਸੁ ਜਨੁ ਜੋ ਸਉਦਾ ਜੋਰੈ ॥ ੨ ॥ ਮਹਲੁ ਸਾਹ ਕਾ [੮]ਕਿਨ ਬਿਧਿ ਪਾਵੈ ॥ ਕਵਨ ਸੁ ਬਿਧਿ ਜਿਤੁ ਭੀਤਰਿ ਬੁਲਾਵੈ ॥ ਤੂੰ ਵਡ ਸਾਹੁ ਜਾ ਕੇ ਕੋਟਿ[੯] ਵਣਜਾਰੇ ॥ ਕਵਨੁ ਸੁ ਦਾਤਾ ਲੇ ਸੰਚਾਰੇ[੧੦] ॥ ੩ ॥ ਖੋਜਤ ਖੋਜਤ ਨਿਜਘਰੁ[੧੧] ਪਾਇਆ ॥ ਅਮੋਲ ਰਤਨੁ ਸਾਚੁ ਦਿਖਲਾਇਆ ॥ ਕਰਿ ਕਿਰਪਾ ਜਬ ਮੇਲੇ ਸਾਹਿ[੧੨] ॥ ਕਹੁ ਨਾਨਕ ਗੁਰ ਕੈ ਵੇਸਾਹਿ[੧੩] ॥ ੪ ॥ ੧੬ ॥ ੮੫ ॥ ਗਉੜੀ ਮਹਲਾ ੫ ਗੁਆਰੇਰੀ ॥ [੧੪]ਰੈਣਿ ਦਿਨਸੁ ਰਹੈ ਇਕ ਰੰਗਾ ॥ ਪ੍ਰਭ ਕਉ ਜਾਣੈ ਸਦ ਹੀ ਸੰਗਾ ॥ ਠਾਕੁਰ ਨਾਮੁ ਕੀਓ ਉਨਿ ਵਰਤਨਿ ॥ [੧੫]ਤ੍ਰਿਪਤਿ ਅਘਾਵਨੁ ਹਰਿ ਕੈ ਦਰਸਨਿ ॥ ੧ ॥ ਹਰਿ ਸੰਗਿ ਰਾਤੇ ਮਨ ਤਨ ਹਰੇ ॥ ਗੁਰ ਪੂਰੇ ਕੀ ਸਰਨੀ ਪਰੇ ॥੧॥ ਰਹਾਉ ॥ [੧੬]ਚਰਣ ਕਮਲ ਆਤਮ ਆਧਾਰ ॥ [੧੭]ਏਕੁ ਨਿਹਾਰਹਿ ਆਗਿਆਕਾਰ ॥ ਏਕੋ ਬਨਜੁ ਏਕੋ ਬਿਉਹਾਰੀ ॥ ਅਵਰੁ ਨ ਜਾਨਹਿ ਬਿਨੁ ਨਿਰੰਕਾਰੀ ॥ ੨ ॥ [੧੮]ਹਰਖ ਸੋਗ ਦੁਹਹੂੰ ਤੇ ਮੁਕਤੇ ॥ [੧੯]ਸਦਾ ਅਲਿਪਤੁ ਜੋਗ ਅਰੁ ਜੁਗਤੇ ॥ [੨੦]ਦੀਸਹਿ ਸਭ ਮਹਿ ਸਭ ਤੇ ਰਹਤੇ ॥ ਪਾਰਬ੍ਰਹਮ ਕਾ ਓਇ ਧਿਆਨੁ ਧਰਤੇ ॥੩॥ ਸੰਤਨ ਕੀ ਮਹਿਮਾ ਕਵਨ ਵਖਾਨਉ[੨੧] ॥ [੨੨]ਅਗਾਧਿ ਬੋਧਿ ਕਿਛੁ ਮਿਤਿ[੨੩] ਨਹੀ ਜਾਨਉ ॥ ਪਾਰਬ੍ਰਹਮ ਮੋਹਿ ਕਿਰਪਾ ਕੀਜੈ ॥ ਧੂਰਿ ਸੰਤਨ ਕੀ ਨਾਨਕ ਦੀਜੈ ॥ ੪ ॥ ੧੭ ॥ ੮੬ ॥ ਗਉੜੀ ਗੁਆਰੇਰੀ ਮਹਲਾ ੫ ॥ ਤੂੰ ਮੇਰਾ ਸਖਾ[੨੪] ਤੂੰਹੀ ਮੇਰਾ ਮੀਤੁ ॥ ਤੂੰ ਮੇਰਾ ਪ੍ਰੀਤਮੁ ਤੁਮ ਸੰਗਿ ਹੀਤੁ[੨੫] ॥ ਤੂੰ ਮੇਰੀ ਪਤਿ ਤੂ ਹੈ ਮੇਰਾ ਗਹਣਾ ॥ ਤੁਝ ਬਿਨੁ ਨਿਮਖੁ[੨੬] ਨ ਜਾਈ ਰਹਣਾ ॥ ੧ ॥ ਤੂੰ ਮੇਰੇ ਲਾਲਨ[੨੭] ਤੂੰ ਮੇਰੇ ਪ੍ਰਾਨ ॥ ਤੂੰ ਮੇਰੇ ਸਾਹਿਬ ਤੂੰ ਮੇਰੇ ਖਾਨ ॥ ੧ ॥ ਰਹਾਉ ॥ ਜਿਉ ਤੁਮ ਰਾਖਹੁ ਤਿਵ ਹੀ ਰਹਨਾ ॥ ਜੋ ਤੁਮ ਕਹਹੁ ਸੋਈ ਮੋਹਿ ਕਰਨਾ ॥ ਜਹ ਪੇਖਉ[੨੮] ਤਹਾ ਤੁਮ ਬਸਨਾ ॥ ਨਿਰਭਉ ਨਾਮੁ ਜਪਉ ਤੇਰਾ ਰਸਨਾ[੨੯] ॥੨॥ ਤੂੰ ਮੇਰੀ [੩੦]ਨਵ ਨਿਧਿ ਤੂੰ ਭੰਡਾਰੁ ॥ ਰੰਗ ਰਸਾ ਤੂੰ ਮਨਹਿ ਅਧਾਰੁ[੩੧] ॥ ਤੂੰ ਮੇਰੀ ਸੋਭਾ ਤੁਮ ਸੰਗਿ ਰਚੀਆ ॥ ਤੂੰ ਮੇਰੀ ਓਟ ਤੂੰ ਹੈ ਮੇਰਾ ਤਕੀਆ[੩੨] ॥੩॥ ਮਨ ਤਨ ਅੰਤਰਿ ਤੁਹੀ ਧਿਆਇਆ ॥ ਮਰਮੁ[੩੩] ਤੁਮਾਰਾ ਗੁਰ ਤੇ ਪਾਇਆ ॥ ਸਤਿਗੁਰ ਤੇ ਦ੍ਰਿੜਿਆ[੩੪] ਇਕੁ ਏਕੈ ॥ ਨਾਨਕ ਦਾਸ ਹਰਿ ਹਰਿ ਹਰਿ ਟੇਕੈ ॥ ੪ ॥ ੧੮ ॥ ੮੭ ॥ ਗਉੜੀ ਗੁਆਰੇਰੀ ਮਹਲਾ ੫ ॥ ਬਿਆਪਤ[੩੫]

੧ ਵਿਚ।

੨ ਇਤਬਾਰ, ਸਾਖ, ਜਿਸ ਦੇ ਅਧਾਰ ਤੇ ਸੌਦਾ ਦਿੱਤਾ ਜਾਂਦਾ ਹੈ। ਇਥੇ ਦਿੱਤੇ ਸਵਾਲ ਦਾ ਜਵਾਬ ਸਾਰੇ ਚੌਪਦੇ ਦੀ ਅੰਤਲੀ ਤੁਕ ਵਿਚ ਹੈ।

੩ ਖਾਣਾ।

੪ ਹਵਾਲੇ ਕਰਾਂ।

੫ ਢੰਗ।

੬ ਪ੍ਰਸੰਨ ਹੋਵੇ।

੭ ਹਉਮੈ ਛੱਡ ਕੇ ਚਰਨੀਂ ਲੱਗਾਂ।

੮ ਕਿਸ ਤਰੀਕੇ ਨਾਲ ?

੯ ਕ੍ਰੋੜਾਂ।

੧੦ ਅਪੜਾਵੇ। ਉਹ ਕਿਹੜਾ ਦਾਤਾ ਹੈ ਜੋ ਸਾਨੂੰ ਉੱਥੇ ਪੁਚਾ ਦੇਵੇ ?

੧੧ ਆਪਣਾ ਅਸਲੀ ਘਰ, ਵਾਹਿਗੁਰੂ ਦੀ ਹਜ਼ੂਰੀ।

੧੨ ਸ਼ਾਹ ਨਾਲ।

੧੩ ਇਤਬਾਰ ਨਾਲ। ਗੁਰੂ ਦੀ ਸਾਖ (ਇਤਬਾਰ) ਉੱਤੇ ਅਸਾਡਾ ਭੀ ਸ਼ਾਹ ਨਾਲ ਮੇਲ ਹੋਇਆ।

੧੪ ਰਾਤ ਦਿਨ।

੧੫ ਪੂਰੀ ਤਰ੍ਹਾਂ ਰੱਜਣਾ।

੧੬ ਹਰੀ ਦੇ ਪਵਿੱਤਰ ਚਰਨ ਹੀ ਉਨ੍ਹਾਂ ਦੇ ਆਤਮਾ ਦਾ ਆਸਰਾ ਹਨ।

੧੭ ਇੱਕ ਨੂੰ ਹੀ ਵੇਖਦੇ ਹਨ ਹੁਕਮੀ ਬੰਦੇ ਹੋ ਕੇ।

੧੮ ਖੁਸ਼ੀ ਗ਼ਮੀ ਦੋਹਾਂ ਤੋਂ ਆਜ਼ਾਦ।

੧੯ ਸਦਾ ਅਲੇਪ ਹਨ, ਜੁੜੇ ਹਨ ਵਾਹਿਗੁਰੂ ਨਾਲ ਤੇ ਜੁਗਤੀ ਵਾਲੇ ਹਨ, ਭਾਵ ਸੰਸਾਰ ਵਿਚ ਜੁਗਤ ਨਾਲ ਵਰਤਦੇ ਹਨ।

੨੦ ਦਿਸਦੇ ਹਨ ਸਭਨਾਂ ਦੇ ਵਿਚ, ਪਰ ਸਭਨਾਂ ਤੋਂ ਵੱਖ ਭੀ ਰਹਿੰਦੇ ਹਨ।

੨੧ ਬਿਆਨ ਕਰਾਂ।

੨੨ ਸਮਝ ਤੋਂ ਜੋ ਅਥਾਹ ਹੈ, ਜਿਸ ਦਾ ਸਮਝਣਾ ਔਖਾ ਹੈ।

੨੩ ਮਿਣਤੀ, ਮਾਪ, ਹੱਦ।

੨੪ ਸਾਥੀ।

੨੫ ਹਿੱਤ, ਪਿਆਰ।

੨੬ ਅੱਖ ਦੇ ਪਲਕਾਰੇ ਜਿੰਨਾ ਸਮਾਂ।

੨੭ ਲਾਡ ਲਡਾਉਣ ਵਾਲਾ ਪਿਆਰਾ।

੨੮ ਦੇਖਦਾ ਹਾਂ।

੨੯ ਜੀਭ ਨਾਲ।

੩੦ ਦੇਖੋ ਪੰਨਾ ੧੦, ਫੁਟ ਨੋਟ §।

੩੧ ਆਸਰਾ।

੩੨ ਆਸਰਾ।

੩੩ ਭੇਦ।

੩੪ ਸਮਝਿਆ।

੩੫ ਲੱਗਦੀ ਹੈ, ਅਸਰ ਪਾਉਂਦੀ ਹੈ (ਮਾਇਆ)।

---

* ਸ਼ਾਹ, ਜੋ ਰਾਸ ਦੇ ਕੇ ਵਪਾਰੀ ਟੋਰਦਾ ਹੈ। ਇਥੇ ਅਲੰਕਾਰ ਉਸ ਵਕਤ ਦੇ ਵਿਹਾਰ ਤੋਂ ਲਿਆ ਹੈ। ਇੱਕ ਵਣਜ ਦੀ ਕੋਠੀ ਹੈ, ਜਿਸ ਵਿੱਚ ਮਾਲਕ ਆਪ ਵੱਸਦਾ ਹੈ, ਪਰ ਬਹੁਤ ਵੱਡਾ ਹੋਣ ਕਰਕੇ ਆਮ ਲੋਕਾਂ ਦੀ ਨਜ਼ਰੋਂ ਓਹਲੇ ਹੀ ਰਹਿੰਦਾ ਹੈ। ਉਥੇ ਸੌਦਾ ਕਰਨ ਲੱਗਿਆਂ ਹਰ ਇੱਕ ਵਪਾਰੀ ਉੱਤੇ ਇਤਬਾਰ ਨਹੀਂ ਕੀਤਾ ਜਾਂਦਾ, ਸਿਵਾਏ ਇੱਕ ਵਪਾਰੀ ਦੇ (ਭਾਵ ਗੁਰੂ ਦੇ) ਜਿਸ ਦੀ ਸਾਖ ਵੱਡੇ ਸ਼ਾਹ ਦੇ ਹਜ਼ੂਰ ਮੰਨੀ ਜਾਂਦੀ ਹੈ। ਛੋਟੇ ੨ ਕਰੋੜਾਂ ਹੀ ਵਣਜਾਰੇ ਸੌਦੇ (ਨਾਮ ਰਤਨ) ਲਈ ਆਉਂਦੇ ਹਨ, ਅਤੇ ਵਿਚੋਲੇ ਵਪਾਰੀ ਦੀ ਮਿੰਨਤ ਮੁਥਾਜੀ ਕਰਦੇ ਹਨ, ਤਾਕਿ ਕਿਸੇ ਤਰ੍ਹਾਂ ਉਹ ਵੱਡੇ ਸ਼ਾਹ ਦੇ ਮਹਿਲਾਂ ਤੱਕ ਪੁਚਾਵੇ ਅਤੇ ਉਥੇ ਵਿੱਚ ਪੈ ਕੇ ਸੌਦਾ ਜੋੜ ਦੇਵੇ।

[੧]ਹਰਖ ਸੋਗ ਬਿਸਥਾਰ ॥ ਬਿਆਪਤ ਸੁਰਗ ਨਰਕ ਅਵਤਾਰ[੨] ॥ ਬਿਆਪਤ
ਧਨ ਨਿਰਧਨ ਪੇਖਿ ਸੋਭਾ ॥ ਮੂਲੁ ਬਿਆਧੀ[੩] ਬਿਆਪਸਿ ਲੋਭਾ ॥ ੧ ॥
ਮਾਇਆ ਬਿਆਪਤ ਬਹੁ ਪਰਕਾਰੀ ॥ ਸੰਤ ਜੀਵਹਿ ਪ੍ਰਭ ਓਟ ਤੁਮਾਰੀ ॥ ੧ ॥
ਰਹਾਉ ॥ [੪]ਬਿਆਪਤ ਅਹੰਬੁਧਿ ਕਾ ਮਾਤਾ ॥ ਬਿਆਪਤ ਪੁਤ੍ਰ ਕਲਤ੍ਰ[੫] ਸੰਗਿ
ਰਾਤਾ ॥ ਬਿਆਪਤ ਹਸਤਿ[੬] ਘੋੜੇ ਅਰੁ ਬਸਤਾ[੭] ॥ ਬਿਆਪਤ ਰੂਪ ਜੋਬਨ ਮਦ
ਮਸਤਾ ॥੨॥ ਬਿਆਪਤ ਭੂਮਿ ਰੰਕ ਅਰੁ ਰੰਗਾ[੮] ॥ ਬਿਆਪਤ [੯]ਗੀਤ ਨਾਦ
ਸੁਣਿ ਸੰਗਾ ॥ ਬਿਆਪਤ ਸੇਜ ਮਹਲ ਸੀਗਾਰ ॥ [੧੦]ਪੰਚ ਦੂਤ ਬਿਆਪਤ ਅੰਧਿਆਰ ॥
੩ ॥ [੧੧]ਬਿਆਪਤ ਕਰਮ ਕਰੈ ਹਉ ਫਾਸਾ ॥ ਬਿਆਪਤਿ ਗਿਰਸਤ ਬਿਆਪਤ
ਉਦਾਸਾ ॥ [੧੨]ਆਚਾਰ ਬਿਉਹਾਰ ਬਿਆਪਤ ਇਹ ਜਾਤਿ ॥ [੧੩]ਸਭ ਕਿਛੁ
ਬਿਆਪਤ ਬਿਨੁ ਹਰਿਰੰਗ ਰਾਤ ॥ ੪ ॥ ਸੰਤਨ ਕੇ ਬੰਧਨ ਕਾਟੇ ਹਰਿ ਰਾਇ ॥
ਤਾ ਕਉ ਕਹਾ ਬਿਆਪੈ ਮਾਇ ॥ ਕਹੁ ਨਾਨਕ ਜਿਨਿ ਧੂਰਿ ਸੰਤ ਪਾਈ ॥ ਤਾ ਕੈ
ਨਿਕਟਿ[੧੪] ਨ ਆਵੈ ਮਾਈ[੧੫] ॥੫॥੧੯॥ ੮੮ ॥ ਗਉੜੀ ਗੁਆਰੇਰੀ ਮਹਲਾ ੫ ॥
[੧੬]ਨੈਨਹੁ ਨੀਦ ਪਰਦ੍ਰਿਸਟਿ ਵਿਕਾਰ ॥ ਸ੍ਰਵਣ[੧੭] ਸੋਏ ਸੁਣਿ ਨਿੰਦ ਵੀਚਾਰ ॥
ਰਸਨਾ[੧੮] ਸੋਈ ਲੋਭਿ ਮੀਠੈ ਸਾਦਿ ॥ ਮਨੁ ਸੋਇਆ ਮਾਇਆ ਬਿਸਮਾਦਿ[੧੯] ॥੧॥
[੨੦]ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ ॥ ਸਾਬਤੁ ਵਸਤੁ ਓਹੁ ਅਪਨੀ ਲਹੈ ॥ ੧ ॥
ਰਹਾਉ ॥ [੨੧]ਸਗਲ ਸਹੇਲੀ ਅਪਨੈ ਰਸ ਮਾਤੀ ॥ ਗ੍ਰਿਹ ਅਪੁਨੇ ਕੀ ਖਬਰਿ ਨ
ਜਾਤੀ ॥ ਮੁਸਨਹਾਰ[੨੨] ਪੰਚ ਬਟਵਾਰੇ[੨੩] ॥ ਸੂਨੇ[੨੪] ਨਗਰਿ ਪਰੇ ਠਗਹਾਰੇ ॥੨॥
ਉਨ ਤੇ ਰਾਖੈ ਬਾਪੁ ਨ ਮਾਈ ॥ ਉਨ ਤੇ ਰਾਖੈ ਮੀਤੁ ਨ ਭਾਈ ॥ *ਦਰਬਿ
ਸਿਆਣਪ ਨਾ ਓਇ ਰਹਤੇ ॥ ਸਾਧਸੰਗਿ ਓਇ ਦੁਸਟ ਵਸਿ ਹੋਤੇ ॥ ੩ ॥ ਕਰਿ
ਕਿਰਪਾ ਮੋਹਿ ਸਾਰਿੰਗਪਾਣਿ[੨੫] ॥ ਸੰਤਨ ਧੂਰਿ [੨੬]ਸਰਬ ਨਿਧਾਨ ॥ ਸਾਬਤੁ ਪੂੰਜੀ
ਸਤਿਗੁਰ ਸੰਗਿ ॥ ਨਾਨਕੁ ਜਾਗੈ ਪਾਰਬ੍ਰਹਮ ਕੈ ਰੰਗਿ[੨੭] ॥੪॥ ਸੋ ਜਾਗੈ ਜਿਸੁ ਪ੍ਰਭੁ
ਕਿਰਪਾਲੁ ॥ ਇਹ ਪੂੰਜੀ ਸਾਬਤੁ ਧਨੁ ਮਾਲੁ ॥੧॥ ਰਹਾਉ ਦੂਜਾ ॥੨੦॥੮੯॥ ਗਉੜੀ
ਗੁਆਰੇਰੀ ਮਹਲਾ ੫ ॥ ਜਾ ਕੈ ਵਸਿ ਖਾਨ ਸੁਲਤਾਨ ॥ ਜਾ ਕੈ ਵਸਿ ਹੈ ਸਗਲ[੨੮]
ਜਹਾਨ ॥ ਜਾ ਕਾ ਕੀਆ ਸਭੁ ਕਿਛੁ ਹੋਇ ॥ ਤਿਸ ਤੇ ਬਾਹਰਿ ਨਾਹੀ ਕੋਇ ॥ ੧ ॥
ਕਹੁ ਬੇਨੰਤੀ ਅਪੁਨੇ ਸਤਿਗੁਰ ਪਾਹਿ[੨੯] ॥ ਕਾਜ ਤੁਮਾਰੇ ਦੇਇ ਨਿਬਾਹਿ ॥ ੧ ॥
ਰਹਾਉ ॥ ਸਭ ਤੇ ਊਚ ਜਾ ਕਾ ਦਰਬਾਰੁ ॥ ਸਗਲ ਭਗਤ ਜਾ ਕਾ ਨਾਮੁ ਅਧਾਰੁ[੩੦] ॥
ਸਰਬ ਬਿਆਪਿਤ[੩੧] ਪੂਰਨ ਧਨੀ ॥ ਜਾ ਕੀ ਸੋਭਾ [੩੨]ਘਟਿ ਘਟਿ ਬਨੀ ॥੨॥ ਜਿਸੁ
ਸਿਮਰਤ ਦੁਖ ਡੇਰਾ ਢਹੈ ॥ ਜਿਸੁ ਸਿਮਰਤ ਜਮੁ ਕਿਛੁ ਨ ਕਹੈ ॥ ਜਿਸੁ ਸਿਮਰਤ

੧ ਖ਼ੁਸ਼ੀ ਗ਼ਮੀ ਦਾ ਖਿਲਾਰਾ ਹੋ ਕੇ ।
੨ ਅਵਤਾਰਾਂ ਨੂੰ ਵੀ ਚੰਬੜਦੀ ਹੈ ।
੩ ਦੁੱਖਾਂ ਦਾ । ਦੁੱਖਾਂ ਦੇ ਮੂਲ ਲੋਭ ਦੇ ਰੂਪ ਵਿੱਚ ਵਿਆਪਦੀ ਹੈ ।
੪ ਚੰਬੜਦੀ ਹੈ ਉਸ ਨੂੰ ਜੋ ਆਪਣੀ ਹੰਕਾਰ ਵਾਲੀ ਅਕਲ ਉੱਤੇ ਮਸਤ ਹੈ ।
੫ ਇਸਤਰੀ ।
੬ ਹਾਥੀ ।
੭ ਬਸਤਰ, ਕੱਪੜੇ ।
੮ ਰੰਗ ਮਾਣਨੇ ਵਾਲਾ, ਭਾਵ ਅਮੀਰ । ਜ਼ਿਮੀਂ ਵਾਲੇ ਨੂੰ, ਗ਼ਰੀਬ ਨੂੰ ਅਤੇ ਅਮੀਰ ਨੂੰ ਵਿਆਪਦੀ ਹੈ ।
੯ ਗੀਤਾਂ ਤੇ ਰਾਗਾਂ ਨੂੰ ਮੰਡਲੀਆਂ ਵਿੱਚ ਸੁਣਨ ਵਾਲਿਆਂ ਨੂੰ ।
੧੦ ਕਾਮ ਕ੍ਰੋਧ ਆਦਿ ਪੰਜ ਵਿਸ਼ਿਆਂ ਦੇ ਹਨੇਰੇ ਦੇ ਰੂਪ ਵਿੱਚ ।
੧੧ ਉਸ ਨੂੰ ਚੰਬੜਦੀ ਹੈ, ਜੋ ਹੰਕਾਰ ਵਿੱਚ ਫਸ ਕੇ ਨੇਕੀ ਦੇ ਕੰਮ ਕਰਦਾ ਹੈ ।
੧੨ ਰਹਿਣੀ ਬਹਿਣੀ, ਕੰਮ ਕਾਰ, ਅਤੇ ਜਾਤ ਪਾਤ ਦੇ ਵਖੇਵਿਆਂ ਵਿੱਚ ਭੀ ਮਾਇਆ ਕੰਮ ਕਰ ਰਹੀ ਹੈ ।
੧੩ ਸਭ ਕਿਸੇ ਨੂੰ ਮਾਇਆ ਵਿਆਪ ਰਹੀ ਹੈ, ਸਿਵਾਏ ਉਨ੍ਹਾਂ ਦੇ ਜੋ ਹਰੀ ਦੇ ਪ੍ਰੇਮ ਵਿੱਚ ਲੱਗੇ ਹੋਏ ਹਨ ।
੧੪ ਨੇੜੇ ।
੧੫ ਮਾਇਆ ।
੧੬ ਨੈਣ ਸੁੱਤੇ ਪਏ ਹਨ ਸਚਾਈ ਵੱਲੋਂ, ਕਿਉਂਕਿ ਵਿਕਾਰਾਂ ਵੱਲ ਤੇ ਪਰਾਏ ਧਨ ਆਦਿ ਵੱਲ ਨਜ਼ਰ ਰੱਖਦੇ ਹਨ ।
੧੭ ਕੰਨ ।
੧੮ ਜੀਭ ।
੧੯ ਮਸਤੀ ਵਿੱਚ ।
੨੦ ਇਸ ਘਰ ਵਿੱਚ, ਭਾਵ ਇਸ ਸੰਸਾਰ ਵਿੱਚ ਕੋਈ ਹੀ ਜਾਗਦਾ ਹੈ । ਕੇਵਲ ਉਨ੍ਹਾਂ ਦੀ ਚੀਜ਼ ਵਸਤ ਹੀ ਬਚੀ ਹੋਈ ਹੈ, (ਬਾਕੀ ਦਿਆਂ ਨੂੰ ਤਾਂ ਸੁੱਤੇ ਦੇਖ ਕੇ ਚੋਰ ਲੁਟ ਲੈ ਗਏ ਹਨ) ।
੨੧ ਸਾਰੇ ਇੰਦਰੇ ਆਪਣੇ ੨ ਰਸ (ਵੇਖਣ, ਸੁਣਨ ਆਦਿ) ਵਿੱਚ ਗ਼ਲਤਾਨ ਹਨ ।
੨੨ ਲੁੱਟਣ ਵਾਲੇ ।
੨੩ ਲੁਟੇਰੇ (ਕਾਮ ਕ੍ਰੋਧ ਆਦਿ) ।
੨੪ ਸੁੰਨੇ, ਚੁੱਪ-ਚਾਂ ਵਾਲੇ । ਇਸ ਘਰ ਦਾ ਰਖਵਾਲਾ ਜੁ ਕੋਈ ਨਾ ਹੋਇਆ । ਸਭ ਬੇਹੋਸ਼ ਹੋ ਕੇ ਸੁੱਤੇ ਪਏ ਹਨ ।
੨੫ [ਧਰਤੀ ਹੈ ਜਿਸ ਦੇ ਹੱਥ ਵਿੱਚ] ਹੇ ਵਾਹਿਗੁਰੂ!
੨੬ ਜੋ ਹਰ ਤਰ੍ਹਾਂ ਦਾ ਖ਼ਜ਼ਾਨਾ ਹੈ ।
੨੭ ਪ੍ਰੇਮ ਕਰਕੇ ।
੨੮ ਸਾਰਾ ।
੨੯ ਪਾਸ ।
੩੦ ਆਸਰਾ ।
੩੧ ਵਿਆਪਕ ।
੩੨ ਹਰ ਇੱਕ ਜੀਵ ਵਿੱਚ ।

---

* (ਵੱਢੀ ਦੇ ਤੌਰ ਤੇ) ਧਨ ਦੇਣ ਨਾਲ ਜਾਂ ਚਤੁਰਾਈਆਂ ਕਰਨ ਨਾਲ ਓਹ ਚੋਰ ਨਹੀਂ ਹਟਦੇ । ਓਹ ਦੁਸ਼ਟ ਤਾਂ ਸਾਧ-ਸੰਗਤ ਕੋਲੋਂ ਹੀ ਕਾਬੂ ਹੋਂਦੇ ਹਨ ।

ਹੋਤ ਸੂਕੇ ਹਰੇ ॥ ਜਿਸੁ ਸਿਮਰਤ ਡੂਬਤ ਪਾਹਨ[1] ਤਰੇ ॥ ੩ ॥ ਸੰਤ ਸਭਾ ਕਉ ਸਦਾ ਜੈਕਾਰੁ ॥ ਹਰਿ ਹਰਿ ਨਾਮੁ [2]ਜਨ ਪ੍ਰਾਨ ਅਧਾਰੁ ॥ ਕਹੁ ਨਾਨਕ ਮੇਰੀ ਸੁਣੀ ਅਰਦਾਸਿ ॥ [3]ਸੰਤ ਪ੍ਰਸਾਦਿ ਮੋ ਕਉ ਨਾਮ ਨਿਵਾਸਿ ॥ ੪ ॥ ੨੧ ॥ ੯੦ ॥ ਗਉੜੀ ਗੁਆਰੇਰੀ ਮਹਲਾ ੫ ॥ ਸਤਿਗੁਰ ਦਰਸਨਿ ਅਗਨਿ ਨਿਵਾਰੀ ॥ ਸਤਿਗੁਰ ਭੇਟਤ[4] ਹਉਮੈ ਮਾਰੀ ॥ ਸਤਿਗੁਰ ਸੰਗਿ ਨਾਹੀ ਮਨੁ ਡੋਲੈ ॥ ਅੰਮ੍ਰਿਤ ਬਾਣੀ ਗੁਰਮੁਖਿ ਬੋਲੈ ॥ ੧ ॥ ਸਭੁ ਜਗੁ ਸਾਚਾ ਜਾ ਸਚ ਮਹਿ ਰਾਤੇ ॥ [5]ਸੀਤਲ ਸਾਤਿ ਗੁਰ ਤੇ ਪ੍ਰਭ ਜਾਤੇ ॥ ੧ ॥ ਰਹਾਉ ॥ ਸੰਤ ਪ੍ਰਸਾਦਿ ਜਪੈ ਹਰਿ ਨਾਉ ॥ ਸੰਤ ਪ੍ਰਸਾਦਿ ਹਰਿ ਕੀਰਤਨੁ ਗਾਉ ॥ ਸੰਤ ਪ੍ਰਸਾਦਿ ਸਗਲ[6] ਦੁਖ ਮਿਟੇ ॥ ਸੰਤ ਪ੍ਰਸਾਦਿ ਬੰਧਨ ਤੇ ਛੁਟੇ ॥ ੨ ॥ ਸੰਤ ਕ੍ਰਿਪਾ ਤੇ ਮਿਟੇ ਮੋਹ ਭਰਮ ॥ ਸਾਧ ਰੇਣ ਮਜਨ[7] ਸਭਿ ਧਰਮ ॥ ਸਾਧ ਕ੍ਰਿਪਾਲ ਦਇਆਲ ਗੋਵਿੰਦੁ ॥ ਸਾਧਾ ਮਹਿ ਇਹ ਹਮਰੀ ਜਿੰਦੁ ॥ ੩ ॥ [8]ਕਿਰਪਾ ਨਿਧਿ ਕਿਰਪਾਲ ਧਿਆਵਉ ॥ ਸਾਧਸੰਗਿ ਤਾ ਬੈਠਣੁ ਪਾਵਉ ॥ ਮੋਹਿ ਨਿਰਗੁਣ ਕਉ ਪ੍ਰਭਿ ਕੀਨੀ ਦਇਆ ॥ ਸਾਧਸੰਗਿ ਨਾਨਕ ਨਾਮੁ ਲਇਆ ॥ ੪ ॥ ੨੨ ॥ ੯੧ ॥ ਗਉੜੀ ਗੁਆਰੇਰੀ ਮਹਲਾ ੫ ॥ ਸਾਧਸੰਗਿ ਜਪਿਓ ਭਗਵੰਤੁ ॥ ਕੇਵਲ[9] ਨਾਮੁ ਦੀਓ ਗੁਰਿ ਮੰਤੁ ॥ ਤਜਿ ਅਭਿਮਾਨ ਭਏ ਨਿਰਵੈਰ ॥ ਆਠ ਪਹਰ ਪੂਜਹੁ ਗੁਰ ਪੈਰ ॥ ੧ ॥ ਅਬ ਮਤਿ ਬਿਨਸੀ ਦੁਸਟ ਬਿਗਾਨੀ ॥ ਜਬ ਤੇ ਸੁਣਿਆ ਹਰਿ ਜਸੁ ਕਾਨੀ[10] ॥ ੧ ॥ ਰਹਾਉ ॥ *ਸਹਜ ਸੂਖ ਆਨੰਦ ਨਿਧਾਨ ॥ ਰਾਖਨਹਾਰ ਰਖਿ ਲੇਇ ਨਿਦਾਨ[11] ॥ ਦੂਖ ਦਰਦ ਬਿਨਸੇ ਭੈ ਭਰਮ ॥ ਆਵਣ ਜਾਣ ਰਖੇ[12] ਕਰਿ ਕਰਮ[13] ॥ ੨ ॥ ਪੇਖੈ ਬੋਲੈ ਸੁਣੈ ਸਭੁ ਆਪਿ ॥ ਸਦਾ ਸੰਗਿ ਤਾ ਕਉ ਮਨ ਜਾਪਿ ॥ ਸੰਤ ਪ੍ਰਸਾਦਿ ਭਇਓ ਪਰਗਾਸੁ[14] ॥ ਪੂਰਿ ਰਹੇ ਏਕੈ ਗੁਣਤਾਸੁ[15] ॥ ੩ ॥ ਕਹਤ ਪਵਿਤ੍ਰ ਸੁਣਤ ਪੁਨੀਤ[16] ॥ ਗੁਣ ਗੋਵਿੰਦ ਗਾਵਹਿ ਨਿਤ ਨੀਤ ॥ ਕਹੁ ਨਾਨਕ ਜਾ ਕਉ ਹੋਹੁ ਕ੍ਰਿਪਾਲ ॥ ਤਿਸੁ ਜਨ ਕੀ ਸਭ [17]ਪੂਰਨ ਘਾਲ ॥ ੪ ॥ ੨੩ ॥ ੯੨ ॥ ਗਉੜੀ ਗੁਆਰੇਰੀ ਮਹਲਾ ੫ ॥ ਬੰਧਨ ਤੋੜਿ ਬੋਲਾਵੈ[18] ਰਾਮੁ ॥ ਮਨ ਮਹਿ ਲਾਗੈ ਸਾਚੁ ਧਿਆਨੁ ॥ ਮਿਟਹਿ ਕਲੇਸ ਸੁਖੀ ਹੋਇ ਰਹੀਐ ॥ ਐਸਾ ਦਾਤਾ ਸਤਿਗੁਰੁ ਕਹੀਐ ॥ ੧ ॥ ਸੋ ਸੁਖਦਾਤਾ ਜਿ ਨਾਮੁ ਜਪਾਵੈ ॥ ਕਰਿ ਕਿਰਪਾ ਤਿਸੁ ਸੰਗਿ ਮਿਲਾਵੈ ॥ ੧ ॥ ਰਹਾਉ ॥ ਜਿਸੁ ਹੋਇ ਦਇਆਲੁ ਤਿਸੁ ਆਪਿ ਮਿਲਾਵੈ ॥ [19]ਸਰਬ ਨਿਧਾਨ ਗੁਰੂ ਤੇ ਪਾਵੈ ॥ ਆਪੁ[20] ਤਿਆਗਿ ਮਿਟੈ ਆਵਣ ਜਾਣਾ ॥ ਸਾਧ ਕੈ ਸੰਗਿ ਪਾਰਬ੍ਰਹਮੁ ਪਛਾਣਾ ॥ ੨ ॥ ਜਨ ਊਪਰਿ ਪ੍ਰਭ ਭਏ ਦਇਆਲ ॥

੧ ਪੱਥਰ ।
੨ ਸੇਵਕ ਦੇ ਪ੍ਰਾਣਾਂ ਦਾ ਆਸਰਾ ਹੈ ।
੩ ਗੁਰੂ ਦੀ ਕਿਰਪਾ ਦੁਆਰਾ ।
੪ ਮਿਲਣ ਨਾਲ ।
੫ ਠੰਢੇ ਤੇ ਸ਼ਾਂਤ ਹੋ ਗਏ, ਜਦ ਗੁਰੂ ਤੋਂ ਪ੍ਰਭੂ ਜਾਣ ਲਿਆ ।
੬ ਸਾਰੇ ।
੭ ਇਸ਼ਨਾਨ । ਗੁਰੂ ਦੀ ਚਰਨ-ਧੂੜ ਵਿੱਚ ਇਸ਼ਨਾਨ ਹੀ ਸਭ ਧਰਮ ਹਨ ।
੮ ਕਿਰਪਾ ਦਾ ਖਜ਼ਾਨਾ ।
੯ ਨਰੋਲ, ਪਵਿੱਤਰ । ਗੁਰੂ ਨੇ ਨਿਰਮਲ ਨਾਮ ਹੀ ਮੰਤਰ ਵਜੋਂ ਦਿੱਤਾ ।
੧੦ ਕੰਨਾਂ ਨਾਲ । ਜਦ ਤੋਂ ਹਰੀ ਦੀ ਉਸਤਤ ਸਾਡੇ ਕੰਨੀਂ ਪਈ ਹੈ, ਤਦ ਤੋਂ ਬੁਰੀ ਤੇ ਬੇਸਮਝੀ ਵਾਲੀ (ਬਿਗਾਨੀ) ਮਤ ਦੂਰ ਹੋ ਗਈ ਹੈ ।
੧੧ ਓੜਕ ਨੂੰ ।
੧੨ ਰੋਕ ਲਏ ; ਮੁਕਾ ਦਿਤੇ ।
੧੩ ਬਖਸ਼ਿਸ਼ ।
੧੪ ਚਾਨਣਾ ।
੧੫ ਗੁਣਾਂ ਦਾ ਭੰਡਾਰ (ਵਾਹਿਗੁਰੂ) ।
੧੬ ਪਵਿੱਤਰ ।
੧੭ ਮਿਹਨਤ ਸਫਲ ।
੧੮ ਜਪਾਉਂਦਾ ਹੈ ।
੧੯ ਹਰ ਤਰ੍ਹਾਂ ਦੇ ਖ਼ਜ਼ਾਨੇ ।
੨੦ ਆਪਾ ਭਾਵ, ਹੰਕਾਰ ।

---

* ਰਖਣ ਵਾਲੇ ਨੇ, ਜੋ ਅਡੋਲ ਸੁਖ ਤੇ ਅਨੰਦ ਦਾ ਖ਼ਜ਼ਾਨਾ ਹੈ, ਅੰਤ ਨੂੰ ਬਚਾ ਲਏ । "ਸਹਜ ਸੁਖ" ਲਈ ਦੇਖੋ ਪੰਨਾ ੧੦੪, ਨੋਟ ੬ ।

ਜਨ ਕੀ ਟੇਕ ਏਕ ਗੋਪਾਲ ॥ ਏਕਾ ਲਿਵ ਏਕੋ ਮਨਿ ਭਾਉ ॥ [1]ਸਰਬ ਨਿਧਾਨ ਜਨ ਕੈ ਹਰਿਨਾਉ ॥ ੩ ॥ ਪਾਰਬ੍ਰਹਮ ਸਿਉ ਲਾਗੀ ਪ੍ਰੀਤਿ ॥ ਨਿਰਮਲ ਕਰਣੀ ਸਾਚੀ ਰੀਤਿ ॥ ਗੁਰਿ ਪੂਰੈ ਮੇਟਿਆ ਅੰਧਿਆਰਾ ॥ ਨਾਨਕ ਕਾ ਪ੍ਰਭੁ [2]ਅਪਰ ਅਪਾਰਾ ॥ ੪ ॥ ੨੪ ॥ ੯੩ ॥ ਗਉੜੀ ਗੁਆਰੇਰੀ ਮਹਲਾ ੫ ॥ ਜਿਸੁ ਮਨਿ ਵਸੈ ਤਰੈ ਜਨੁ ਸੋਇ ॥ [3]ਜਾ ਕੈ ਕਰਮਿ ਪਰਾਪਤਿ ਹੋਇ ॥ ਦੂਖੁ ਰੋਗੁ ਕਛੁ ਭਉ ਨ ਬਿਆਪੈ ॥ ਅੰਮ੍ਰਿਤ ਨਾਮੁ ਰਿਦੈ ਹਰਿ ਜਾਪੈ ॥ ੧ ॥ ਪਾਰਬ੍ਰਹਮੁ ਪਰਮੇਸੁਰੁ ਧਿਆਈਐ ॥ ਗੁਰ ਪੂਰੇ ਤੇ ਇਹ ਮਤਿ ਪਾਈਐ ॥ ੧ ॥ ਰਹਾਉ ॥ ਕਰਣ ਕਰਾਵਨਹਾਰ ਦਇਆਲ ॥ ਜੀਅ ਜੰਤ [3]ਸਗਲੇ ਪ੍ਰਤਿਪਾਲ ॥ ਅਗਮ[5] ਅਗੋਚਰ[6] ਸਦਾ ਬੇਅੰਤਾ ॥ ਸਿਮਰਿ ਮਨਾ [7]ਪੂਰੇ ਗੁਰ ਮੰਤ੍ਰਾ ॥ ੨ ॥ ਜਾ ਕੀ ਸੇਵਾ ਸਰਬ ਨਿਧਾਨੁ ॥ ਪ੍ਰਭ ਕੀ ਪੂਜਾ ਪਾਈਐ ਮਾਨੁ ॥ ਜਾ ਕੀ ਟਹਲ ਨ ਬਿਰਥੀ ਜਾਇ ॥ ਸਦਾ ਸਦਾ ਹਰਿ ਕੇ ਗੁਣ ਗਾਇ ॥ ੩ ॥ ਕਰਿ ਕਿਰਪਾ ਪ੍ਰਭ ਅੰਤਰਜਾਮੀ[8] ॥ [9]ਸੁਖ ਨਿਧਾਨ ਹਰਿ ਅਲਖ[10] ਸੁਆਮੀ ॥ ਜੀਅ ਜੰਤ ਤੇਰੀ ਸਰਣਾਈ ॥ ਨਾਨਕ ਨਾਮੁ ਮਿਲੈ ਵਡਿਆਈ ॥ ੪ ॥ ੨੫ ॥ ੯੪ ॥ ਗਉੜੀ ਗੁਆਰੇਰੀ ਮਹਲਾ ੫ ॥ [11]ਜੀਅ ਜੁਗਤਿ ਜਾ ਕੈ ਹੈ ਹਾਥ ॥ ਸੋ ਸਿਮਰਹੁ ਅਨਾਥ ਕੋ ਨਾਥੁ ॥ ਪ੍ਰਭ ਚਿਤਿ ਆਏ ਸਭੁ ਦੁਖੁ ਜਾਇ ॥ ਭੈ ਸਭ ਬਿਨਸਹਿ[12] ਹਰਿ ਕੈ ਨਾਇ ॥ ੧ ॥ ਬਿਨੁ ਹਰਿ ਭਉ ਕਾਹੇ ਕਾ ਮਾਨਹਿ ॥ ਹਰਿ ਬਿਸਰਤ ਕਾਹੇ ਸੁਖੁ ਜਾਨਹਿ ॥ ੧ ॥ ਰਹਾਉ ॥ ਜਿਨਿ ਧਾਰੇ[13] ਬਹੁ ਧਰਣਿ[14] ਅਗਾਸ ॥ ਜਾ ਕੀ ਜੋਤਿ [15]ਜੀਅ ਪਰਗਾਸ ॥ ਜਾ ਕੀ ਬਖਸ ਨ ਮੇਟੈ ਕੋਇ ॥ ਸਿਮਰਿ ਸਿਮਰਿ ਪ੍ਰਭੁ ਨਿਰਭਉ ਹੋਇ ॥ ੨ ॥ ਆਠ ਪਹਰ ਸਿਮਰਹੁ ਪ੍ਰਭਨਾਮੁ ॥ ਅਨਿਕ ਤੀਰਥ ਮਜਨੁ[16] ਇਸਨਾਨੁ ॥ ਪਾਰਬ੍ਰਹਮ ਕੀ ਸਰਣੀ ਪਾਹਿ ॥ ਕੋਟਿ ਕਲੰਕ [17]ਖਿਨ ਮਹਿ ਮਿਟਿ ਜਾਹਿ ॥ ੩ ॥ ਬੇਮੁਹਤਾਜੁ ਪੂਰਾ ਪਾਤਿਸਾਹੁ ॥ ਪ੍ਰਭ ਸੇਵਕ ਸਾਚਾ ਵੇਸਾਹੁ[18] ॥ ਗੁਰਿ ਪੂਰੈ ਰਾਖੇ ਦੇ ਹਾਥ ॥ ਨਾਨਕ ਪਾਰਬ੍ਰਹਮ ਸਮਰਾਥ[19] ॥ ੪ ॥ ੨੬ ॥ ੯੫ ॥ ਗਉੜੀ ਗੁਆਰੇਰੀ ਮਹਲਾ ੫ ॥ [20]ਗੁਰ ਪਰਸਾਦਿ ਨਾਮਿ ਮਨੁ ਲਾਗਾ ॥ ਜਨਮ ਜਨਮ ਕਾ ਸੋਇਆ ਜਾਗਾ ॥ [21]ਅੰਮ੍ਰਿਤ ਗੁਣ ਉਚਰੈ ਪ੍ਰਭ ਬਾਣੀ ॥ ਪੂਰੇ ਗੁਰ ਕੀ ਸੁਮਤਿ ਪਰਾਣੀ[22] ॥੧॥ ਪ੍ਰਭ ਸਿਮਰਤ ਕੁਸਲ[23] ਸਭਿ ਪਾਏ ॥ [24]ਘਰਿ ਬਾਹਰਿ ਸੁਖ ਸਹਜ ਸਬਾਏ ॥੧॥ ਰਹਾਉ ॥ ਸੋਈ ਪਛਾਤਾ [25]ਜਿਨਹਿ ਉਪਾਇਆ ॥ ਕਰਿ ਕਿਰਪਾ ਪ੍ਰਭਿ ਆਪਿ ਮਿਲਾਇਆ ॥ ਬਾਹ ਪਕਰਿ ਲੀਨੋ ਕਰਿ ਅਪਨਾ ॥ ਹਰਿ ਹਰਿ ਕਥਾ ਸਦਾ ਜਪੁ ਜਪਨਾ ॥ ੨ ॥ ਮੰਤ੍ਰੁ ਤੰਤ੍ਰੁ[26] ਅਉਖਧੁ[27] ਪੁਨਹਚਾਰੁ* ॥

੧ ਹਰ ਤਰ੍ਹਾਂ ਦੇ ਖ਼ਜ਼ਾਨੇ ।
੨ ਪਾਰ ਰਹਿਤ, ਬੇਅੰਤ ।
੩ ਜਿਸ ਦੇ ਭਾਗਾਂ ਵਿਚ ਹੈ ਉਸ ਨੂੰ ਮਿਲਦਾ ਹੈ।
੪ ਸਾਰਿਆਂ ਨੂੰ ਪਾਲਦਾ ਹੈ ।
੫ ਜਿਸ ਤੋੜੀ ਕੋਈ ਪਹੁੰਚ ਨਾ ਸਕੇ ।
੬ ਜੋ ਇੰਦਰਿਆਂ ਦਾ ਵਿਸ਼ਾ ਨਹੀਂ ।
੭ ਪੂਰੇ ਗੁਰੂ ਦੇ ਮੰਤਰ (ਸਿੱਖਿਆ) ਦੁਆਰਾ ।
੮ ਹੇ ਅੰਦਰ ਦੀਆਂ ਜਾਨਣ ਵਾਲੇ !
੯ ਸੁਖਾਂ ਦਾ ਖ਼ਜ਼ਾਨਾ ।
੧੦ ਜੋ ਸਮਝ ਵਿੱਚ ਨਾ ਆ ਸਕੇ ।
੧੧ ਜੀਵਾਂ ਦਾ ਪ੍ਰਬੰਧ ।
੧੨ ਦੂਰ ਹੁੰਦੇ ਹਨ ।
੧੩ ਟਿਕਾਏ ਹਨ ।
੧੪ ਧਰਤੀਆਂ ।
੧੫ ਹਿਰਦੇ ਨੂੰ ਪ੍ਰਕਾਸ਼ਦੀ ਹੈ, ਚਾਨਣਾ ਕਰਦੀ ਹੈ ।
੧੬ ਪੁਰਬੀ ਉਤੇ ਕਿਸੇ ਤੀਰਥ ਤੇ ਟੁੱਭੀ ਲਾਉਣਾ।
੧੭ ਥੋੜ੍ਹੇ ਜਹੇ ਸਮੇਂ ਵਿੱਚ, ਝਟ ਪਟ ।
੧੮ ਭਰੋਸਾ । ਪ੍ਰਭੂ ਦੇ ਸੇਵਕਾਂ ਨੂੰ ਉਹਦਾ ਸਚਾ ਭਰੋਸਾ ਹੈ ।
੧੯ ਸਭ ਕੁਝ ਕਰਨ ਦੀ ਤਾਕਤ ਰਖਣ ਵਾਲਾ ।
੨੦ ਗੁਰੂ ਦੀ ਕਿਰਪਾ ਨਾਲ ।
੨੧ (ਗੁਰੂ ਦੀ) ਬਾਣੀ ਪ੍ਰਭੂ ਦੇ ਅੰਮ੍ਰਿਤ-ਗੁਣ ਉਚਰਦੀ ਹੈ । ਇਸ ਬਾਣੀ ਦੁਆਰਾ ਪੂਰੇ ਗੁਰੂ ਦੀ ਸ਼ੁਭ ਸਿਖਿਆ ਦ੍ਰਿੜ ਹੋਈ ਹੈ ।
੨੨ ਪਛਾਤੀ ਹੈ, ਸਮਝੀ ਹੈ ।
੨੩ ਸੁਖ ।
੨੪ ਘਰ, ਬਾਹਰ, ਸਭ ਥਾਈਂ ਅਡੋਲਤਾ ਵਾਲੇ ਸੁਖ ਹੀ ਸੁਖ ਹਨ । 'ਸੁਖ ਸਹਜ' ਲਈ ਦੇਖੋ ਪੰਨਾ ੧੦੪, ਨੋਟ ੬ ।
੨੫ ਜਿਸ ਨੇ ਪੈਦਾ ਕੀਤਾ ਹੈ ।
੨੬ ਜਾਦੂ, ਟੂਣਾ ।
੨੭ ਦਵਾਈ ।

* [ਪੁਨ : + ਆਚਰਣ, ਫੇਰ, ਕੀਤਾ ਕਰਮ], ਪਾਪਾਂ ਦੀ ਨਿਵਿਰਤੀ ਲਈ ਜੋ ਕੰਮ ਪਿਛੋਂ ਕੀਤੇ ਜਾਣ ; ਪ੍ਰਾਸਚਿਤ ਕਰਮ ਜਪ, ਹੋਮ ਆਦਿ । ਹਰੀ-ਨਾਮ ਨੂੰ ਹੀ, ਜੋ ਜੀਵਨ ਦਾ ਆਸਰਾ ਹੈ, ਮੰਤਰ, ਟੂਣਾ, ਦਵਾਈ, ਪ੍ਰਾਸਚਿਤ ਆਦਿ ਕਰਮ ਬਣਾਇਆ ਹੈ ।

ਹਰਿ ਹਰਿ ਨਾਮੁ ਜੀਅ [1]ਪ੍ਰਾਨ ਅਧਾਰੁ ॥ ਸਾਚਾ ਧਨੁ ਪਾਇਓ [2]ਹਰਿ ਰੰਗਿ ॥ ਦੁਤਰੁ[3] ਤਰੇ ਸਾਧ ਕੈ ਸੰਗਿ ॥ ੩ ॥ ਸੁਖਿ ਬੈਸਹੁ ਸੰਤ ਸਜਨ ਪਰਵਾਰੁ ॥ ਹਰਿ ਧਨੁ ਖਟਿਓ ਜਾ ਕਾ ਨਾਹਿ ਸੁਮਾਰੁ ॥ ਜਿਸਹਿ ਪਰਾਪਤਿ[4] ਤਿਸੁ ਗੁਰੁ ਦੇਇ ॥ ਨਾਨਕ ਬਿਰਥਾ[5] ਕੋਇ ਨ ਹੋਇ[6] ॥ ੪ ॥ ੨੭ ॥ ੯੬ ॥ ਗਉੜੀ ਗੁਆਰੇਰੀ ਮਹਲਾ ੫ ॥ ਹਸਤ[7] ਪੁਨੀਤ[8] ਹੋਹਿ ਤਤਕਾਲ[9] ॥ [10]ਬਿਨਸਿ ਜਾਹਿ ਮਾਇਆ ਜੰਜਾਲ ॥ ਰਸਨਾ ਰਮਹੁ[11] ਰਾਮਗੁਣ ਨੀਤ ॥ ਸੁਖੁ ਪਾਵਹੁ ਮੇਰੇ ਭਾਈ ਮੀਤ ॥ ੧ ॥ [12]ਲਿਖੁ ਲੇਖਣਿ[13] ਕਾਗਦਿ ਮਸਵਾਣੀ[14] ॥ ਰਾਮਨਾਮ ਹਰਿ ਅੰਮ੍ਰਿਤ ਬਾਣੀ ॥ ੧ ॥ ਰਹਾਉ ॥ [15]ਇਹ ਕਾਰਜਿ ਤੇਰੇ ਜਾਹਿ ਬਿਕਾਰ ॥ ਸਿਮਰਤ ਰਾਮ ਨਾਹੀ ਜਮ ਮਾਰ ॥ ਧਰਮ ਰਾਇ ਕੇ ਦੂਤ ਨ ਜੋਹੈ[16] ॥ [17]ਮਾਇਆ ਮਗਨ ਨ ਕਛੂਐ ਮੋਹੈ ॥ ੨ ॥ [18]ਉਧਰਹਿ ਆਪਿ ਤਰੈ ਸੰਸਾਰੁ ॥ ਰਾਮਨਾਮ ਜਪਿ ਏਕੰਕਾਰੁ* ॥ ਆਪਿ ਕਮਾਉ ਅਵਰਾ ਉਪਦੇਸ ॥ ਰਾਮਨਾਮ ਹਿਰਦੈ ਪਰਵੇਸ ॥ ੩ ॥ [19]ਜਾ ਕੈ ਮਾਥੈ ਏਹੁ ਨਿਧਾਨੁ ॥ ਸੋਈ ਪੁਰਖੁ ਜਪੈ ਭਗਵਾਨੁ ॥ ਆਠ ਪਹਰ ਹਰਿ ਹਰਿ ਗੁਣ ਗਾਉ ॥ ਕਹੁ ਨਾਨਕ ਹਉ ਤਿਸੁ ਬਲਿ ਜਾਉ ॥ ੪ ॥ ੨੮ ॥ ੯੭ ॥

ਰਾਗੁ ਗਉੜੀ ਗੁਆਰੇਰੀ ਮਹਲਾ ੫ ਚਉਪਦੇ ਦੁਪਦੇ

੧ ਓ ਸਤਿਗੁਰ ਪ੍ਰਸਾਦਿ ॥ ॥ ਜੋ ਪਰਾਇਓ ਸੋਈ ਅਪਨਾ ॥ ਜੋ ਤਜਿ ਛੋਡਨ ਤਿਸੁ ਸਿਉ ਮਨੁ ਰਚਨਾ ॥੧॥ ਕਹਹੁ ਗੁਸਾਈ ਮਿਲੀਐ ਕੇਹ[20] ॥ ਜੋ ਬਿਬਰਜਤ[21] ਤਿਸ ਸਿਉ ਨੇਹ ॥ ੧ ॥ ਰਹਾਉ ॥ ਝੂਠੁ ਬਾਤ ਸਾ ਸਚੁ ਕਰਿ ਜਾਤੀ ॥ ਸਤਿ ਹੋਵਨੁ ਮਨਿ ਲਗੈ ਨ ਰਾਤੀ[22] ॥ ੨ ॥ †ਬਾਵੈ ਮਾਰਗੁ ਟੇਢਾ ਚਲਨਾ ॥ ਸੀਧਾ ਛੋਡਿ [23]ਅਪੂਠਾ ਬੁਨਨਾ ॥ ੩ ॥ [24]ਦੁਹਾ ਸਿਰਿਆ ਕਾ ਖਸਮੁ ਪ੍ਰਭੁ ਸੋਈ ॥ ਜਿਸੁ ਮੇਲੇ ਨਾਨਕ ਸੋ ਮੁਕਤਾ ਹੋਈ ॥ ੪ ॥ ੨੯ ॥ ੯੮ ॥ ਗਉੜੀ ਗੁਆਰੇਰੀ ਮਹਲਾ ੫‡ ॥ ਕਲਿਜੁਗ ਮਹਿ ਮਿਲਿ ਆਏ ਸੰਜੋਗ ॥ ਜਿਚਰੁ ਆਗਿਆ ਤਿਚਰੁ ਭੋਗਹਿ ਭੋਗ ॥ ੧ ॥ ਜਲੈ[25] ਨ ਪਾਈਐ ਰਾਮ ਸਨੇਹੀ[26] ॥ [27]ਕਿਰਤਿ ਸੰਜੋਗਿ ਸਤੀ ਉਠਿ ਹੋਈ ॥ ੧ ॥ ਰਹਾਉ ॥ ਦੇਖਾ ਦੇਖੀ ਮਨ ਹਠਿ ਜਲਿ ਜਾਈਐ ॥ ਪ੍ਰਿਅ ਸੰਗੁ ਨ ਪਾਵੈ ਬਹੁ ਜੋਨਿ ਭਵਾਈਐ ॥ ੨ ॥ [28]ਸੀਲ ਸੰਜਮਿ ਪ੍ਰਿਅ ਆਗਿਆ ਮਾਨੈ ॥ ਤਿਸੁ ਨਾਰੀ ਕਉ ਦੁਖੁ ਨ ਜਮਾਨੈ[29] ॥੩॥ ਕਹੁ ਨਾਨਕ ਜਿਨਿ ਪ੍ਰਿਉ ਪਰਮੇਸਰੁ ਕਰਿ ਜਾਨਿਆ ॥ ਧੰਨੁ ਸਤੀ ਦਰਗਹ ਪਰਵਾਨਿਆ ॥ ੪ ॥ ੩੦ ॥ ੯੯ ॥ ਗਉੜੀ ਗੁਆਰੇਰੀ ਮਹਲਾ ੫ ॥ ਹਮ ਧਨਵੰਤ [30]ਭਾਗਠ ਸਚ ਨਾਇ ॥ ਹਰਿਗੁਣ ਗਾਵਹ

੧ ਜੀਵਨ ਦਾ ਆਸਰਾ ।
੨ ਹਰੀ ਦੇ ਪ੍ਰੇਮ ਦੁਆਰਾ ।
੩ ਔਖਾ ਤਰਿਆ ਜਾਣ ਵਾਲਾ, ਭਾਵ ਸੰਸਾਰ ਸਾਗਰ ।
੪ ਭਾਗਾਂ ਵਿਚ ਮਿਲਣਾ ਲਿਖਿਆ ਹੈ ।
੫ ਖ਼ਾਲੀ ।
੬ ਹੈ ।
੭ ਹੋਥ । ਇਥੇ ਭਾਵ ਹੈ ਹੱਥਾਂ ਦੇ ਕੰਮ ਪਵਿੱਤਰ ਹੋ ਜਾਣਗੇ । ਜਦ ਹਰੀ-ਗੁਣ ਲਗਾਤਾਰ ਗਾਵੀਏ, ਤਾਂ ਮਾਇਆ ਦੇ ਧੋਖੇ ਵਿੱਚੋਂ ਨਿਕਲ ਆਈਦਾ ਹੈ, ਫਿਰ ਤਾਂ ਜੋ ਕੁਝ ਕਰੀਏ ਪਵਿੱਤਰ ਹੀ ਹੁੰਦਾ ਹੈ ।
੮ ਪਵਿੱਤਰ ।
੯ ਤੁਰਤ, ਛੇਤੀ ।
੧੦ ਮਾਇਆ ਦੇ ਬੰਧਨ ਦੂਰ ਹੋ ਜਾਣਗੇ । ਹੇ ਜੀਭ ! ਰਾਮ ਦੇ ਗੁਣ ਨਿੱਤ ਗਾਵੇ ।
੧੧ ਸਿਮਰੇ, ਗਾਵੇ ।
੧੨ ਰਾਮ-ਨਾਮ ਤੇ ਹਰੀ ਦੀ ਅੰਮ੍ਰਿਤ-ਬਾਣੀ ਲਿਖੋ ਕਲਮ, ਕਾਗਜ਼ ਅਤੇ ਦਵਾਤ ਲੈ ਕੇ ।
੧੩ ਕਲਮ ।
੧੪ ਦਵਾਤ ।
੧੫ ਇਸ ਕੰਮ ਨਾਲ ਤੇਰੀਆਂ ਮੰਦੀਆਂ ਵਾਸ਼ਨਾਂ ਦੂਰ ਹੋ ਜਾਣਗੀਆਂ ।
੧੬ ਤਕਦੇ (ਮਾਰਨ ਦੇ ਖ਼ਿਆਲ ਨਾਲ) ।
੧੭ ਮਾਇਆ ਦੀ ਮਗਨਤਾ (ਮਸਤੀ) ਕੁਝ ਵੀ ਨਹੀਂ ਮੋਹ ਸਕੇਗੀ ।
੧੮ ਪਾਰ ਹੋ ਜਾਵੇਂ ਆਪ, ਤੇ ਤੇਰੇ ਰਾਹੀਂ ਸਾਰੇ ਲੋਕ ਤਰ ਜਾਣ ।
੧੯ ਪਰ ਵਾਹਿਗੁਰੂ ਨੂੰ ਜਪਦਾ ਓਹੀ ਪੁਰਖ ਹੈ ਜਿਸ ਦੇ ਭਾਗਾਂ ਵਿੱਚ ਇਹ ਅਮੋਲਕ ਵਸਤੂ ਲਿਖੀ ਹੈ ।
੨੦ ਕਿਵੇਂ ?
੨੧ ਵਰਜਿਆ ਹੋਇਆ, ਛੱਡਣ ਯੋਗ । ਦੱਸੋ, ਅਸੀ ਮਾਲਕ ਨੂੰ ਕਿਵੇਂ ਮਿਲੀਏ, ਜਦ ਕਿ ਜੋ ਛੱਡਣ ਯੋਗ ਹੈ ਉਸ ਨਾਲ ਸਾਡਾ ਮੋਹ ਹੈ ?
੨੨ ਰਤੀ ਵੀ । ਜਿਸ ਗੱਲ ਨੇ ਸੱਚ ਹੋਵਣਾ ਹੈ, ਉਹ ਅਸਾਡੇ ਦਿਲ ਨੂੰ ਜ਼ਰਾ ਵੀ ਨਹੀਂ ਭਾਉਂਦੀ ।
੨੩ ਪੁੱਠਾ ਬੁਣਨਾ, ਉਲਟੇ ਰਾਹ ਚਲਣਾ ।
੨੪ ਲੋਕ ਪਰਲੋਕ ਦਾ ।
੨੫ (ਅੱਗ ਵਿੱਚ) ਸੜਨ ਨਾਲ, (ਜਿਵੇਂ ਸਤੀ ਹੋਣ ਲਈ ਇਸਤਰੀਆਂ ਸੜਦੀਆਂ ਹਨ) ।
੨੬ ਪਿਆਰ ਕਰਨ ਵਾਲਾ ।
੨੭ ਕੀਤੇ ਕਰਮਾਂ ਤੇ ਸੰਜੋਗਾਂ ਅਨੁਸਾਰ ਸੜ ਕੇ ਸਤੀ ਹੋ ਜਾਂਦੀ ਹੈ ।
੨੮ ਨਰਮ ਸੁਭਾ ਅਤੇ ਮਰਜਾਦਾ ਵਾਲੀ ਰਹਿਣੀ ਦੁਆਰਾ ਆਪਣੇ ਪਤੀ ਦਾ ਹੁਕਮ ਮੰਨੇ ।
੨੯ ਜਮਾਂ ਦਾ ।
੩੦ ਭਾਗਾਂ ਵਾਲੇ ਹਾਂ ਸੱਚੇ ਨਾਮ ਕਰਕੇ ।

---

* ['ਇਕ ਓਅੰਕਾਰ' ਦਾ ਰੂਪਾਂਤਰ] ਇੱਕ ਸਰਗੁਣ ਰੂਪ ਵਾਹਿਗੁਰੂ ਕਰਕੇ । ਤੂੰ ਰਾਮ-ਨਾਮ ਨੂੰ ਜਪ ਇੱਕ-ਓਅੰਕਾਰ ਦੇ ਰੂਪ ਵਿਚ ; ਭਾਵ ਮਨ-ਮਤੀ ਜਾਂ ਅਨ-ਮਤੀ ਤਰੀਕੇ ਨਾਲ ਕਿਸੇ ਸਾਕਾਰ ਹਸਤੀ, ਤ੍ਰਿਗੁਣੀ ਜੀਵ ਜਾਂ ਤ੍ਰਿ-ਮੂਰਤੀ ਆਦਿ ਦਾ ਨਾਂ ਨਹੀਂ ਜਪਣਾ, ਬਲਕਿ ਗੁਰਮਤ ਅਨੁਸਾਰ ਦ੍ਰਿੜ ਕਰਾਇਆ ਨਾਮ ਜਪਣਾ ਹੈ ।

† ਟੇਢੇ ਰਸਤੇ [ਖੱਬੇ ਪਾਸੇ ਨੂੰ ਮਾੜਾ ਕਿਹਾ ਹੈ । ਵੈਸ਼ਨੂ ਮਤ ਵਾਲੇ ਮਾਸ, ਸ਼ਰਾਬ ਆਦਿ ਵਰਤਣ ਵਾਲੇ ਵਾਮ-ਮਾਰਗੀਆਂ ਦੇ ਮੱਤ ਨੂੰ ਟੇਢਾ ਮਾਰਗ ਕਹਿੰਦੇ ਹਨ । ਸ਼ਾਸਤਰਾਂ ਅਨੁਸਾਰ ਸ਼ਿਵ ਜੀ ਇੱਕ ਐਸੀ ਮੂਰਤੀ ਹੈ ਜਿਸ ਦਾ ਸੱਜਾ ਪਾਸਾ ਨਰ ਹੈ ਤੇ ਵਾਮ (ਖੱਬਾ) ਨਾਰੀ ਦਾ ਹੈ । ਖੱਬੇ ਪਾਸੇ ਦਾ ਉਪਾਸ਼ਕ ਵਾਮ ਮਾਰਗੀ ਤੇ ਸੱਜੇ ਦੇ ਦੱਖਣੀ ਕਹਾਉਂਦੇ ਹਨ] ।

‡ ਸਤੀਆਂ ਬਾਬਤ ਗੁਰੂ ਜੀ ਦੀ ਰਾਇ ਲਈ ਹੋਰ ਦੇਖੋ ਵਾਰ ਸੂਹੀ ਮ: ੩ ਦੀ ਛੇਵੀਂ ਪਉੜੀ ਦੇ ਸਲੋਕ ।

[1]ਸਹਜਿ ਸੁਭਾਇ ॥ ੧ ॥ ਰਹਾਉ ॥ [2]ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ ॥ ਤਾ ਮੇਰੈ ਮਨਿ ਭਇਆ ਨਿਧਾਨਾ[3] ॥ ੧ ॥ ਰਤਨ ਲਾਲ ਜਾ ਕਾ ਕਛੂ ਨ ਮੋਲੁ ॥ ਭਰੇ ਭੰਡਾਰ ਅਖੂਟ ਅਤੋਲ ॥ ੨ ॥ ਖਾਵਹਿ ਖਰਚਹਿ ਰਲਿ ਮਿਲਿ ਭਾਈ ॥ ਤੋਟਿ ਨ ਆਵੈ ਵਧਦੋ ਜਾਈ ॥ ੩ ॥ ਕਹੁ ਨਾਨਕ ਜਿਸੁ ਮਸਤਕਿ[4] ਲੇਖੁ ਲਿਖਾਇ ॥ ਸੁ ਏਤੁ ਖਜਾਨੈ ਲਇਆ ਰਲਾਇ ॥ ੪ ॥ ੩੧ ॥ ੧੦੦ ॥ ਗਉੜੀ ਮਹਲਾ ੫ ॥ ਡਰਿ ਡਰਿ ਮਰਤੇ ਜਬ ਜਾਨੀਐ ਦੂਰਿ ॥ ਡਰੁ ਚੂਕਾ ਦੇਖਿਆ ਭਰਪੂਰਿ ॥ ੧ ॥ ਸਤਿਗੁਰ ਅਪਨੇ ਕਉ ਬਲਿਹਾਰੈ ॥ ਛੋਡਿ ਨ ਜਾਈ ਸਰਪਰ[5] ਤਾਰੈ ॥ ੧ ॥ ਰਹਾਉ ॥ ਦੂਖੁ ਰੋਗੁ ਸੋਗੁ ਬਿਸਰੈ ਜਬ ਨਾਮੁ ॥ ਸਦਾ ਅਨੰਦੁ ਜਾ ਹਰਿਗੁਣ ਗਾਮੁ[6] ॥ ੨ ॥ ਬੁਰਾ ਭਲਾ ਕੋਈ ਨ ਕਹੀਜੈ ॥ ਛੋਡਿ ਮਾਨੁ ਹਰਿ ਚਰਨ ਗਹੀਜੈ[7] ॥ ੩ ॥ ਕਹੁ ਨਾਨਕ ਗੁਰ ਮੰਤ੍ਰੁ ਚਿਤਾਰਿ[8] ॥ ਸੁਖੁ ਪਾਵਹਿ ਸਾਚੈ ਦਰਬਾਰਿ ॥ ੪ ॥ ੩੨ ॥ ੧੦੧ ॥ ਗਉੜੀ ਮਹਲਾ ੫ ॥ ਜਾ ਕਾ ਮੀਤੁ ਸਾਜਨੁ ਹੈ ਸਮੀਆ[9] ॥ ਤਿਸੁ ਜਨ ਕਉ ਕਹੁ ਕਾ ਕੀ ਕਮੀਆ[10] ॥ ੧ ॥ ਜਾ ਕੀ ਪ੍ਰੀਤਿ ਗੋਬਿੰਦ ਸਿਉ ਲਾਗੀ ॥ ਦੂਖੁ ਦਰਦੁ ਭ੍ਰਮੁ ਤਾ ਕਾ ਭਾਗੀ ॥ ੧ ॥ ਰਹਾਉ ॥ ਜਾ ਕਉ ਰਸੁ ਹਰਿ ਰਸੁ ਹੈ ਆਇਓ ॥ ਸੋ [11]ਅਨ ਰਸ ਨਾਹੀ ਲਪਟਾਇਓ ॥ ੨ ॥ ਜਾ ਕਾ ਕਹਿਆ ਦਰਗਹ ਚਲੈ ॥ ਸੋ [12]ਕਿਸ ਕਉ ਨਦਰਿ ਲੈ ਆਵੈ ਤਲੈ ॥ ੩ ॥ [13]ਜਾ ਕਾ ਸਭੁ ਕਿਛੁ ਤਾ ਕਾ ਹੋਇ ॥ ਨਾਨਕ ਤਾ ਕਉ ਸਦਾ ਸੁਖੁ ਹੋਇ ॥ ੪ ॥ ੩੩ ॥ ੧੦੨ ॥ ਗਉੜੀ ਮਹਲਾ ੫ ॥ ਜਾ ਕੈ ਦੁਖੁ ਸੁਖੁ ਸਮ[14] ਕਰਿ ਜਾਪੈ ॥ [15]ਤਾ ਕਉ ਕਾੜਾ ਕਹਾ ਬਿਆਪੈ ॥ ੧ ॥ *ਸਹਜ ਅਨੰਦ ਹਰਿ ਸਾਧੂ ਮਾਹਿ ॥ ਆਗਿਆਕਾਰੀ ਹਰਿ ਹਰਿ ਰਾਇ[16] ॥ ੧ ॥ ਰਹਾਉ ॥ [17]ਜਾ ਕੈ ਅਚਿੰਤੁ ਵਸੈ ਮਨਿ ਆਇ ॥ ਤਾ ਕਉ ਚਿੰਤਾ ਕਤਹੂੰ ਨਾਹਿ ॥ ੨ ॥ †ਜਾ ਕੈ ਬਿਨਸਿਓ ਮਨ ਤੇ ਭਰਮਾ ॥ ਤਾ ਕੈ ਕਛੂ ਨਾਹੀ ਡਰੁ ਜਮਾ ॥ ੩ ॥ ਜਾ ਕੈ ਹਿਰਦੈ ਦੀਓ ਗੁਰਿ[18] ਨਾਮਾ ॥ ਕਹੁ ਨਾਨਕ ਤਾ ਕੈ [19]ਸਗਲ ਨਿਧਾਨਾ ॥੪॥੩੪॥ ੧੦੩ ॥ ਗਉੜੀ ਮਹਲਾ ੫ ॥ ਅਗਮ[20] ਰੂਪ ਕਾ ਮਨ ਮਹਿ ਥਾਨਾ ॥ [21]ਗੁਰ ਪ੍ਰਸਾਦਿ ਕਿਨੈ ਵਿਰਲੈ ਜਾਨਾ ॥੧॥ [22]ਸਹਜ ਕਥਾ ਕੇ ਅੰਮ੍ਰਿਤ ਕੁੰਟਾ ॥ ਜਿਸਹਿ ਪਰਾਪਤਿ ਤਿਸੁ ਲੈ ਭੁੰਚਾ[23] ॥ ੧ ॥ ਰਹਾਉ ॥ [24]ਅਨਹਤ ਬਾਣੀ ਥਾਨੁ ਨਿਰਾਲਾ ॥ ਤਾ ਕੀ ਧੁਨਿ ਮੋਹੇ ਗੋਪਾਲਾ ॥ ੨ ॥ ਤਹ ਸਹਜ ਅਖਾਰੇ[25] ਅਨੇਕ ਅਨੰਤਾ ॥ ਪਾਰਬ੍ਰਹਮ ਕੇ ਸੰਗੀ ਸੰਤਾ ॥ ੩ ॥ ਹਰਖ ਅਨੰਤ ਸੋਗ ਨਹੀ ਬੀਆ[26] ॥ ਸੋ ਘਰੁ ਗੁਰਿ ਨਾਨਕ ਕਉ ਦੀਆ ॥ ੪ ॥ ੩੫ ॥ ੧੦੪ ॥ ਗਉੜੀ ਮਃ ੫‡ ॥ ਕਵਨ ਰੂਪੁ ਤੇਰਾ ਆਰਾਧਉ[27] ॥ ਕਵਨ ਜੋਗੁ[28]

੧ ਸੁਭਾਵਕ ਹੀ, (ਚੱਟੀ ਬੱਧਾ ਨਹੀਂ) ।
੨ ਆਪਣਿਆਂ ਵੱਡਿਆਂ ਵਡੇਰਿਆਂ ਦੀ (ਭਾਵ ਪਿਛਲੇ ਗੁਰੂ ਸਾਹਿਬਾਨ ਦੀ) ਬਾਣੀ ਦਾ ਭੰਡਾਰ ਖੋਲ੍ਹ ਕੇ ਡਿੱਠਾ ।
੩ ਆਤਮਕ ਅਨੰਦ ਰੂਪ ਖ਼ਜ਼ਾਨਾ ।
੪ ਮੱਥੇ ਤੇ, ਭਾਗਾਂ ਵਿੱਚ ।
੫ ਜ਼ਰੂਰ ।
੬ ਗਾਵਣਾ ।
੭ ਪਕੜੀਏ ।
੮ ਚੇਤੇ ਕਰ ।
੯ ਜੋ ਸਮਾਨ ਵਿਆਪਕ ਹੈ ; ਵਾਹਿਗੁਰੂ ।
੧੦ ਕਮੀ, ਘਾਟਾ ।
੧੧ ਹੋਰਨਾਂ ਰਸਾਂ ਵਿੱਚ ਲੰਪਟ ਨਹੀਂ ਹੁੰਦੇ ।
੧੨ ਕਿਸ ਨੂੰ ਨਜ਼ਰ ਹੇਠ ਲਿਆਉਂਦਾ ਹੈ ? ਕਿਸ ਦੀ ਪਰਵਾਹ ਕਰਦਾ ਹੈ ?
੧੩ ਜਿਸ ਹਰੀ ਦਾ ਸਭ ਕੁਝ ਹੈ ਜੇ ਉਸ ਦਾ ਹੋ ਜਾਵੇ ।
੧੪ ਇੱਕੋ ਜੇਹਾ ।
੧੫ ਉਸ ਨੂੰ ਝੋਰਾ ਕਾਹਨੂੰ ਲੱਗਦਾ ਹੈ ?
੧੬ ਰਾਜਾ । ਹਰੀ ਰਾਜੇ ਦੇ ਉਹ ਸਾਧੂ ਹੁਕਮ ਵਿੱਚ ਚਲਦੇ ਹਨ ।
੧੭ ਜਿਸ ਦੇ ਮਨ ਵਿੱਚ ਚਿੰਤਾ-ਰਹਿਤ ਵਾਹਿਗੁਰੂ ਆ ਕੇ ਵੱਸੇ,ਉਸ ਨੂੰ ਕਦੀ ਚਿੰਤਾ ਨਹੀਂ ਲੱਗਦੀ।
੧੮ ਗੁਰੂ ਨੇ ।
੧੯ ਸਾਰੇ ਖ਼ਜ਼ਾਨੇ ।
੨੦ ਪਹੁੰਚ ਤੋਂ ਪਰੇ ।
੨੧ ਗੁਰੂ ਦੀ ਕਿਰਪਾ ਨਾਲ ।
੨੨ ਬ੍ਰਹਮ ਗਿਆਨ ਦੇ ਅੰਮ੍ਰਿਤ ਦੇ ਕੁੰਡ ।
੨੩ ਛੱਕਿਆ ਹੈ ।
੨੪ ਹਿਰਦਾ ਰੂਪ ਥਾਂ ਅਸਚਰਜ ਹੈ ਜਿੱਥੇ ਆਤਮਕ ਅਨੰਦ ਰੂਪ ਅਨਹਤ ਬਾਣੀ ਹੈ। ਅਨਹਤ ਬਾਣੀ ਲਈ ਦੇਖੋ ਪੰਨਾ ੯੧, ਨੋਟ ੨੪ ।
੨੫ ਇਕੱਠੇ ਹੋਣ ਦੇ ਥਾਂ ਜਾਂ ਮੰਡਲ । ਓਥੇ ਸਹਿਜ ਅਵਸਥਾ ਵਾਲਿਆਂ ਦੇ ਕਈ ਸਮਾਗਮ ਅਸਥਾਨ ਹਨ, ਜਿਨ੍ਹਾਂ ਵਿੱਚ ਵਾਹਿਗੁਰੂ ਦੇ ਸਾਥੀ ਸੰਤ ਲੋਕ ਵੱਸਦੇ ਹਨ । ਉੱਥੇ ਬਿਅੰਤ ਖ਼ੁਸ਼ੀਆਂ ਹਨ, ਸੋਗ ਕੋਈ ਨਹੀਂ । ਉਹ ਥਾਂ ਗੁਰੂ ਨੇ ਨਾਨਕ ਨੂੰ ਦਿੱਤਾ ਹੈ ।
੨੬ ਹੋਰ, ਦੂਸਰਾ, ਕੋਈ ।
੨੭ ਧਿਆਨ ਵਿੱਚ ਲਿਆਵਾਂ। ਤੇਰਾ ਸਰਗੁਣ ਰੂਪ, ਕਿ ਨਿਰਗੁਣ ਰੂਪ, ਜਾਂ ਕੋਈ ਹੋਰ ਰੂਪ ਸਾਮ੍ਹਣੇ ਰੱਖ ਕੇ ਧਿਆਨ ਲਾਵਾਂ।
੨੮ ਜੋਗ ਸਾਧਨ ਦਾ ਤਰੀਕਾ। ਹੱਠ ਜੋਗ, ਨਿਵਲੀ ਕਰਮ ਆਦਿ ਵਿੱਚੋਂ ਕਿਹੜਾ ਤਰੀਕਾ ਵਰਤਾਂ ਜੋ ਤੈਨੂੰ ਪਸੰਦ ਹੋਵੇ ?

---

* ਦੇਖੋ ਪੰਨਾ ੧੦੪, ਨੋਟ ੬ ।

† ਵਹਿਮ ਹੀ ਡਰ ਦੀ ਮਾਂ ਹੈ, ਜੇ ਵਹਿਮ ਦਿਲੋਂ ਦੂਰ ਹੋ ਜਾਵੇ,ਤਾਂ ਮੌਤ ਦਾ ਡਰ ਨਹੀਂ ਰਹਿੰਦਾ।

‡ ਇਸ ਚੌਪਦੇ ਵਿੱਚ ਕੁਝ ਸਵਾਲ ਪੁੱਛੇ ਹਨ, ਜਿਨ੍ਹਾਂ ਦਾ ਸਮੁੱਚਾ ਭਾਵ ਪਹਿਲੇ ਰਹਾਉ ਵਿੱਚ ਦਿੱਤਾ ਹੈ । ਫਿਰ ਤੀਜੇ ਪਦੇ ਵਿੱਚ ਜਵਾਬ ਦਿੱਤਾ ਹੈ, ਜਿਸ ਦਾ ਭਾਵ ਦੂਜੇ ਰਹਾਉ ਵਿੱਚ ਆਉਂਦਾ ਹੈ । ਸਵਾਲ ਹੈ ਕਿ ਰੱਬ ਦੇ ਖ਼ੁਸ਼ ਕਰਨ ਲਈ ਕਿਹੜਾ ਗੁਣ (ਰੂਪ ਅਰਾਧਣਾ, ਜੋਗ, ਪੂਜਾ, ਤਪ, ਆਦਿ ਘਾਲਣਾ) ਅਤੇ ਕਿਹੜਾ ਬੋਲ (ਨਾਮ ਦਾ ਉਚਾਰਨ, ਆਦਿ) ਚੰਗਾ ਹੈ । ਉੱਤਰ ਵਿੱਚ ਕੇਵਲ ਇੱਕੋ ਗੱਲ ਦੱਸੀ ਹੈ ਕਿ ਮਨੁੱਖ ਰੱਬ ਦੀ ਮਿਹਰ ਮੰਗੇ ਜਿਸ ਦੁਆਰਾ ਗੁਰੂ ਮਿਲਦਾ ਹੈ ਅਤੇ ਗੁਰੂ ਦੇ ਮਿਲਣ ਵਿੱਚ ਇਹ ਸਭ ਕੁਝ ਆ ਜਾਂਦਾ ਹੈ ।

[੧]ਕਾਇਆ ਲੇ ਸਾਧਉ॥ ੧ ॥ [੨]ਕਵਨ ਗੁਨੁ ਜੋ ਤੁਝੁ ਲੈ ਗਾਵਉ॥ ਕਵਨ ਬੋਲ ਪਾਰਬ੍ਰਹਮ ਰੀਝਾਵਉ[੩] ॥ ੧ ॥ ਰਹਾਉ॥ ਕਵਨ ਸੁ ਪੂਜਾ ਤੇਰੀ ਕਰਉ ॥ [੪]ਕਵਨ ਸੁ ਬਿਧਿ ਜਿਤੁ ਭਵਜਲ ਤਰਉ॥ ੨ ॥ ਕਵਨ ਤਪੁ ਜਿਤੁ ਤਪੀਆ ਹੋਇ॥ ਕਵਨੁ ਸੁ ਨਾਮੁ ਹਉਮੈ ਮਲੁ ਖੋਇ॥ ੩ ॥ ਗੁਣ ਪੂਜਾ ਗਿਆਨ ਧਿਆਨ ਨਾਨਕ ਸਗਲ ਘਾਲ॥ ਜਿਸੁ ਕਰਿ ਕਿਰਪਾ ਸਤਿਗੁਰੁ ਮਿਲੈ ਦਇਆਲ॥ ੪ ॥ ਤਿਸ ਹੀ ਗੁਨੁ ਤਿਨ ਹੀ ਪ੍ਰਭੁ ਜਾਤਾ॥ [੫]ਜਿਸ ਕੀ ਮਾਨਿ ਲੇਇ ਸੁਖਦਾਤਾ ॥ ੧ ॥ ਰਹਾਉ ਦੂਜਾ॥ ੩੬ ॥ ੧੦੫ ॥ ਗਉੜੀ ਮਹਲਾ ੫ ॥ [੬]ਆਪਨ ਤਨੁ ਨਹੀ ਜਾ ਕੋ ਗਰਬਾ॥ ਰਾਜ ਮਿਲਖ ਨਹੀ ਆਪਨ ਦਰਬਾ[੭] ॥ ੧ ॥ [੮]ਆਪਨ ਨਹੀ ਕਾ ਕਉ ਲਪਟਾਇਓ ॥ [੯]ਆਪਨ ਨਾਮੁ ਸਤਿਗੁਰ ਤੇ ਪਾਇਓ ॥ ੧ ॥ ਰਹਾਉ॥ ਸੁਤ ਬਨਿਤਾ[੧੦] ਆਪਨ ਨਹੀ ਭਾਈ॥ ਇਸਟ[੧੧] ਮੀਤ ਆਪ ਬਾਪੁ ਨ ਮਾਈ॥ ੨ ॥ ਸੁਇਨਾ ਰੂਪਾ ਫੁਨਿ[੧੨] ਨਹੀ ਦਾਮ॥ ਹੈਵਰ[੧੩] ਗੈਵਰ[੧੪] ਆਪਨ ਨਹੀ ਕਾਮ ॥੩॥ ਕਹੁ ਨਾਨਕ ਜੋ ਗੁਰਿ ਬਖਸਿ ਮਿਲਾਇਆ॥ ਤਿਸ ਕਾ ਸਭੁ ਕਿਛੁ ਜਿਸ ਕਾ ਹਰਿ ਰਾਇਆ ॥੪॥੩੭॥੧੦੬॥ ਗਉੜੀ ਮਹਲਾ ੫ ॥ ਗੁਰ ਕੇ ਚਰਣ ਊਪਰਿ ਮੇਰੇ ਮਾਥੇ ॥ ਤਾ ਤੇ ਦੁਖ ਮੇਰੇ ਸਗਲੇ[੧੫] ਲਾਥੇ ॥੧॥ ਸਤਿਗੁਰ ਅਪੁਨੇ ਕਉ ਕੁਰਬਾਨੀ॥ [੧੬]ਆਤਮ ਚੀਨਿ ਪਰਮ ਰੰਗ ਮਾਨੀ॥ ੧ ॥ ਰਹਾਉ॥ [੧੭]ਚਰਣ ਰੇਣੁ ਗੁਰ ਕੀ ਮੁਖਿ ਲਾਗੀ॥ [੧੮]ਅਹੰਬੁਧਿ ਤਿਨਿ ਸਗਲ ਤਿਆਗੀ ॥ ੨ ॥ ਗੁਰ ਕਾ ਸਬਦੁ ਲਗੋ ਮਨਿ ਮੀਠਾ॥ ਪਾਰਬ੍ਰਹਮੁ ਤਾ ਤੇ ਮੋਹਿ ਡੀਠਾ॥ ੩ ॥ ਗੁਰੁ ਸੁਖਦਾਤਾ ਗੁਰੁ ਕਰਤਾਰੁ ॥ [੧੯]ਜੀਅ ਪ੍ਰਾਣ ਨਾਨਕ ਗੁਰੁ ਆਧਾਰੁ॥ ੪ ॥ ੩੮ ॥ ੧੦੭ ॥ ਗਉੜੀ ਮਹਲਾ ੫ ॥ ਰੇ ਮਨ ਮੇਰੇ ਤੂੰ [੨੦]ਤਾ ਕਉ ਆਹਿ॥ ਜਾ ਕੈ ਊਣਾ[੨੧] ਕਛਹੂ ਨਾਹਿ ॥ ੧ ॥ ਹਰਿ ਸਾ ਪ੍ਰੀਤਮੁ ਕਰਿ ਮਨ ਮੀਤ ॥ ਪ੍ਰਾਨ ਅਧਾਰੁ ਰਾਖਹੁ ਸਦ ਚੀਤ॥ ੧ ॥ ਰਹਾਉ ॥ ਰੇ ਮਨ ਮੇਰੇ ਤੂੰ ਤਾ ਕਉ ਸੇਵਿ ॥ ਆਦਿ ਪੁਰਖ ਅਪਰੰਪਰ[੨੨] ਦੇਵ ॥ ੨ ॥ ਤਿਸੁ ਊਪਰਿ ਮਨ ਕਰਿ ਤੂੰ ਆਸਾ ॥ ਆਦਿ ਜੁਗਾਦਿ ਜਾ ਕਾ ਭਰਵਾਸਾ ॥ ੩ ॥ ਜਾ ਕੀ ਪ੍ਰੀਤਿ ਸਦਾ ਸੁਖੁ ਹੋਇ॥ ਨਾਨਕੁ ਗਾਵੈ ਗੁਰ ਮਿਲਿ ਸੋਇ ॥ ੪ ॥ ੩੯ ॥ ੧੦੮ ॥ ਗਉੜੀ ਮਹਲਾ ੫ ॥ ਮੀਤੁ ਕਰੈ ਸੋਈ ਹਮ ਮਾਨਾ ॥ [੨੩]ਮੀਤ ਕੇ ਕਰਤਬ ਕੁਸਲ ਸਮਾਨਾ ॥ ੧ ॥ ਏਕਾ ਟੇਕ ਮੇਰੈ *ਮਨਿ ਚੀਤ ॥ ਜਿਸੁ ਕਿਛੁ ਕਰਣਾ ਸੁ ਹਮਰਾ ਮੀਤ ॥ ੧ ॥ ਰਹਾਉ॥ ਮੀਤੁ ਹਮਾਰਾ ਵੇਪਰਵਾਹਾ ॥ ਗੁਰ ਕਿਰਪਾ ਤੇ ਮੋਹਿ ਅਸਨਾਹਾ[੨੪] ॥ ੨ ॥ ਮੀਤੁ ਹਮਾਰਾ ਅੰਤਰਜਾਮੀ[੨੫] ॥ ਸਮਰਥ ਪੁਰਖੁ ਪਾਰਬ੍ਰਹਮੁ ਸੁਆਮੀ ॥

੧ ਸਰੀਰ ਨੂੰ ਕਾਬੂ ਕਰਾਂ ।

੨ ਆਪਣੇ ਵਿਚ ਕਿਹੜਾ ਗੁਣ ਪੈਦਾ ਕਰਾਂ, ਜਿਸ ਨੂੰ ਲੈ ਕੇ ਤੈਨੂੰ ਗਾਵਾਂ ?

੩ ਪ੍ਰਸੰਨ ਕਰਾਂ ।

੪ ਉਹ ਕਿਹੜਾ ਤਰੀਕਾ ਹੈ ਜਿਸ ਨਾਲ ਸੰਸਾਰ ਸਾਗਰ ਤੋਂ ਤਰਾਂ ?

੫ ਜਿਸ ਦੀ ਬੇਨਤੀ ਸੁਖ ਦਾ ਸੋਮਾ ਹਰੀ ਮੰਨ ਲਵੇ, (ਭਾਵ ਮਿਹਰ ਕਰੇ ਤੇ ਗੁਰੂ ਮਿਲਾ ਦੇਵੇ) ।

੬ ਜਿਸ ਸਰੀਰ ਦਾ ਹੰਕਾਰ ਹੈ ਉਹ ਆਪਣਾ ਨਹੀਂ ਹੈ।

੭ ਧਨ ।

੮ ਜੇ ਇਹ ਆਪਣੇ ਨਹੀਂ, ਤਾਂ ਫਿਰ ਜੀਵ ਕਿਉਂ ਇਨ੍ਹਾਂ ਨਾਲ ਚੰਬੜਿਆ ਹੋਇਆ ਹੈ ?

੯ ਅਸਲ ਵਿੱਚ ਆਪਣਾ ਹੈ ਤਾਂ ਕੇਵਲ "ਨਾਮੁ" ਹੈ ਜੋ ਸਤਿਗੁਰੂ ਤੋਂ ਮਿਲਦਾ ਹੈ ।

੧੦ ਇਸਤਰੀ ।

੧੧ ਪਿਆਰੇ ।

੧੨ ਅਤੇ ।

੧੩ ਚੰਗੇ ਘੋੜੇ ।

੧੪ ਚੰਗੇ ਹਾਥੀ ।

੧੫ ਸਾਰੇ ।

੧੬ (ਜਿਸ ਦੁਆਰਾ) ਆਪਣੇ ਆਤਮਾ ਨੂੰ ਪਛਾਣ ਕੇ ਮਹਾਨ ਖੁਸ਼ੀ ਮਾਣੀ ਹੈ ।

੧੭ ਪੈਰਾਂ ਦੀ ਧੂੜ।

੧੮ ਉਸ ਨੇ ਹੰਕਾਰ ਵਾਲੀ ਬੁਧੀ ਸਾਰੀ ਛੱਡ ਦਿੱਤੀ ।

੧੯ ਗੁਰੂ ਸਾਡੀ ਆਤਮਾ ਤੇ ਜਿੰਦ ਦਾ ਆਸਰਾ ਹੈ।

੨੦ ਉਸ ਦੀ ਚਾਹ ਕਰ ।

੨੧ ਖ਼ਾਲੀ ।

੨੨ ਪਰੇ ਤੋਂ ਪਰੇ, ਬੇਅੰਤ।

੨੩ (ਵਾਹਿਗੁਰੂ) ਮਿਤਰ ਦੇ ਕੰਮ ਸੁਖ ਸਮਾਨ ਹਨ, ਭਾਵ ਜੋ ਕਰਦਾ ਹੈ ਸਭ ਸੁਖਦਾਈ ਹੈ।

੨੪ [ਫ਼ਾਰਸੀ ਆਸ਼ਨਾ ੲ੍ਰਾੰ] ਮਿਤਰ, ਵਾਕਫ਼ । ਗੁਰੂ ਦੀ ਕਿਰਪਾ ਨਾਲ ਉਹ ਮੇਰਾ ਵਾਕਫ਼ ਬਣਿਆ।

੨੫ ਅੰਦਰ ਦੀਆਂ ਜਾਨਣ ਵਾਲਾ ।

---

* ਮਨ-ਚਿਤ ਵਿੱਚ । ਜਦ ਦੋ ਸ਼ਬਦ ਜੋੜਵੇਂ ਆਉਣ, ਭਾਵ ਇਕੱਠੇ ਹੀ ਵਰਤੇ ਜਾਣ, ਤਾਂ ਸੰਬੰਧਕੀ ਸਿਆਰੀ ਕਈ ਵਾਰ ਇਕੋ ਦੇ ਅੰਤ ਵਿੱਚ ਲਗੀ ਹੋਂਦੀ ਹੈ । ਜਿਵੇਂ—ਗੁਰ-ਕਰਤਾਰਿ, ਨਰਕ-ਘੋਰਿ, ਪ੍ਰੇਮ-ਪਿਆਰਿ ।

੩ ॥ ਹਮ ਦਾਸੇ ਤੁਮ ਠਾਕੁਰ[੧] ਮੇਰੇ ॥ ਮਾਨੁ ਮਹਤੁ[੨] ਨਾਨਕ ਪ੍ਰਭੁ ਤੇਰੇ ॥ ੪ ॥
੪੦ ॥ ੧੦੯ ॥ ਗਉੜੀ ਮਹਲਾ ੫ ॥ ਜਾ ਕਉ ਤੁਮ ਭਏ ਸਮਰਥ ਅੰਗਾ[੩] ॥
ਤਾ ਕਉ ਕਛੁ ਨਾਹੀ ਕਾਲੰਗਾ[੪] ॥ ੧ ॥ ਮਾਧਉ[੫] ਜਾ ਕਉ ਹੈ ਆਸ ਤੁਮਾਰੀ ॥
ਤਾ ਕਉ ਕਛੁ ਨਾਹੀ ਸੰਸਾਰੀ ॥ ੧ ॥ ਰਹਾਉ ॥ ਜਾ ਕੈ ਹਿਰਦੈ ਠਾਕੁਰੁ ਹੋਇ ॥
ਤਾ ਕਉ ਸਹਸਾ[੬] ਨਾਹੀ ਕੋਇ ॥ ੨ ॥ ਜਾ ਕਉ ਤੁਮ ਦੀਨੀ ਪ੍ਰਭ ਧੀਰ[੭] ॥ ਤਾ ਕੈ
[੮]ਨਿਕਟਿ ਨ ਆਵੈ ਪੀਰ ॥ ੩ ॥ ਕਹੁ ਨਾਨਕ ਮੈ ਸੋ ਗੁਰੁ ਪਾਇਆ ॥ ਪਾਰਬ੍ਰਹਮ
ਪੂਰਨ ਦੇਖਾਇਆ ॥ ੪ ॥ ੪੧ ॥ ੧੧੦ ॥ ਗਉੜੀ ਮਹਲਾ ੫ ॥ ਦੁਲਭ[੯] ਦੇਹ
ਪਾਈ ਵਡਭਾਗੀ ॥ ਨਾਮੁ ਨ ਜਪਹਿ ਤੇ ਆਤਮਘਾਤੀ[੧੦] ॥ ੧ ॥ ਮਰਿ ਨ ਜਾਹੀ
ਜਿਨਾ ਬਿਸਰਤ ਰਾਮ ॥ [੧੧]ਨਾਮ ਬਿਹੂਨ ਜੀਵਨ ਕਉਨ ਕਾਮ ॥ ੧ ॥ ਰਹਾਉ ॥
ਖਾਤ ਪੀਤ ਖੇਲਤ ਹਸਤ ਬਿਸਥਾਰ[੧੨] ॥ [੧੩]ਕਵਨ ਅਰਥ ਮਿਰਤਕ ਸੀਗਾਰ ॥
੨ ॥ ਜੋ ਨ ਸੁਨਹਿ ਜਸੁ ਪਰਮਾਨੰਦਾ ॥ ਪਸੁ ਪੰਖੀ ਤ੍ਰਿਗਦ[੧੪] ਜੋਨਿ ਤੇ ਮੰਦਾ ॥੩॥
ਕਹੁ ਨਾਨਕ [੧੫]ਗੁਰਿ ਮੰਤ੍ਰੁ ਦ੍ਰਿੜਾਇਆ ॥ ਕੇਵਲ ਨਾਮੁ ਰਿਦ ਮਾਹਿ ਸਮਾਇਆ ॥
੪ ॥ ੪੨ ॥ ੧੧੧ ॥ ਗਉੜੀ ਮਹਲਾ ੫ ॥ *ਕਾ ਕੀ ਮਾਈ ਕਾ ਕੋ ਬਾਪ ॥
[੧੬]ਨਾਮ ਧਾਰੀਕ ਝੂਠੇ ਸਭਿ ਸਾਕ ॥ ੧ ॥ ਕਾਹੇ ਕਉ ਮੂਰਖ ਭਖਲਾਇਆ[੧੭] ॥
[੧੮]ਮਿਲਿ ਸੰਜੋਗਿ ਹੁਕਮਿ ਤੂੰ ਆਇਆ ॥ ੧ ॥ ਰਹਾਉ ॥ ਏਕਾ ਮਾਟੀ ਏਕਾ
ਜੋਤਿ[੧੯] ॥ ਏਕੋ ਪਵਨੁ [੨੦]ਕਹਾ ਕਉਨੁ ਰੋਤਿ ॥੨॥ ਮੇਰਾ ਮੇਰਾ ਕਰਿ ਬਿਲਲਾਹੀ ॥
ਮਰਣਹਾਰੁ ਇਹੁ ਜੀਅਰਾ ਨਾਹੀ ॥ ੩ ॥ ਕਹੁ ਨਾਨਕ ਗੁਰਿ ਖੋਲੇ ਕਪਾਟ[੨੧] ॥
ਮੁਕਤੁ ਭਏ ਬਿਨਸੇ ਭ੍ਰਮ ਥਾਟ[੨੨] ॥ ੪ ॥ ੪੩ ॥ ੧੧੨ ॥ ਗਉੜੀ ਮਹਲਾ ੫ ॥
ਵਡੇ ਵਡੇ ਜੋ ਦੀਸਹਿ ਲੋਗ ॥ ਤਿਨ ਕਉ ਬਿਆਪੈ ਚਿੰਤਾ ਰੋਗ ॥ ੧ ॥ [੨੩]ਕਉਨ
ਵਡਾ ਮਾਇਆ ਵਡਿਆਈ ॥ ਸੋ ਵਡਾ ਜਿਨਿ ਰਾਮ ਲਿਵ ਲਾਈ ॥ ੧ ॥
ਰਹਾਉ ॥ [੨੪]ਭੂਮੀਆ ਭੂਮਿ ਊਪਰਿ ਨਿਤ ਲੁਝੈ ॥ ਛੋਡਿ ਚਲੈ ਤ੍ਰਿਸਨਾ ਨਹੀ
ਬੁਝੈ ॥ ੨ ॥ ਕਹੁ ਨਾਨਕ [੨੫]ਇਹ ਤਤੁ ਬੀਚਾਰਾ ॥ ਬਿਨੁ ਹਰਿ ਭਜਨ ਨਾਹੀ
ਛੁਟਕਾਰਾ ॥ ੩ ॥ ੪੪ ॥ ੧੧੩ ॥ ਗਉੜੀ ਮਹਲਾ ੫ ॥ ਪੂਰਾ[੨੬] ਮਾਰਗੁ ਪੂਰਾ
ਇਸਨਾਨੁ ॥ ਸਭੁ ਕਿਛੁ ਪੂਰਾ [੨੭]ਹਿਰਦੈ ਨਾਮੁ ॥ ੧॥ [੨੮]ਪੂਰੀ ਰਹੀ ਜਾ ਪੂਰੈ ਰਾਖੀ ॥
ਪਾਰਬ੍ਰਹਮ ਕੀ ਸਰਣਿ ਜਨ ਤਾਕੀ[੨੯] ॥੧॥ ਰਹਾਉ ॥ ਪੂਰਾ ਸੁਖੁ ਪੂਰਾ ਸੰਤੋਖੁ ॥
ਪੂਰਾ ਤਪੁ ਪੂਰਨ ਰਾਜੁ ਜੋਗੁ[੩੦] ॥੨॥ [੩੧]ਹਰਿ ਕੈ ਮਾਰਗਿ ਪਤਿਤ ਪੁਨੀਤ ॥ ਪੂਰੀ
ਸੋਭਾ ਪੂਰਾ ਲੋਕੀਕ[੩੨] ॥੩॥ ਕਰਣਹਾਰੁ ਸਦ ਵਸੈ ਹਦੂਰਾ ॥ ਕਹੁ ਨਾਨਕ ਮੇਰਾ
ਸਤਿਗੁਰੁ ਪੂਰਾ ॥ ੪ ॥ ੪੫ ॥ ੧੧੪ ॥ ਗਉੜੀ ਮਹਲਾ ੫ ॥ ਸੰਤ ਕੀ

੧ ਮਾਲਕ ।
੨ ਵਡਿਆਈ ।
੩ ਅੰਗ ਕਰਨ ਵਾਲਾ, ਸਹਾਈ ।
੪ ਕਲੰਕ ।
੫ [ਮਾ (ਮਾਇਆ) ਦਾ ਧਵ (ਪਤੀ)=ਵਿਸ਼ਨੂ] ਹੇ ਵਾਹਿਗੁਰੂ !
੬ ਭਰਮ, ਤੌਖਲਾ ।
੭ ਧੀਰਜ ।
੮ ਨੇੜੇ ਨਹੀਂ ਆਉਂਦੀ ਪੀੜ ।
੯ ਔਖੀ ਮਿਲਣ ਵਾਲੀ ।
੧੦ ਆਪਣੇ ਆਪ ਨੂੰ ਮਾਰਨ ਵਾਲੇ, ਖੁਦ-ਕੁਸ਼ੀ ਕਰਨ ਵਾਲੇ ।
੧੧ ਨਾਮ ਤੋਂ ਬਿਨਾਂ ਜੀਉਣਾ ਕਿਸ ਕੰਮ ?
੧੨ ਬਹੁਤਾ ।
੧੩ ਇਹ ਸਾਰੇ ਸ਼ਿੰਗਾਰ ਮੁਰਦੇ ਦੇ ਕਿਸ ਕੰਮ ਹਨ ?
੧੪ ਟੇਢੀ ਜੋਨ (ਸੱਪ ਆਦਿ) । ਓਹ ਡੰਗਰਾਂ, ਪਖੇਰੂਆਂ ਅਤੇ ਸੱਪ ਆਦਿ ਟੇਢੇ ਹੋ ਕੇ ਚਲਣ ਵਾਲੇ ਜੀਵਾਂ ਪਾਸੋਂ ਭੀ ਮੰਦੇ ਹਨ ।
੧੫ ਗੁਰੂ ਨੇ ਐਸੀ ਮੱਤ ਦਿੱਤੀ ਹੈ ਕਿ ਮੇਰੇ ਦਿਲ ਵਿੱਚ ਕੇਵਲ ਹਰੀ ਦਾ ਨਾਮ ਹੀ ਸਮਾਇਆ ਰਹਿੰਦਾ ਹੇ ।
੧੬ ਇਹ ਸਾਰੇ ਰਿਸ਼ਤੇ ਨਾਂ-ਮਾਤਰ ਹੀ ਅਤੇ ਝੂਠੇ ਹਨ ।
੧੭ ਬਰੜਾਉਂਦਾ ਹੈਂ, ਬਕਵਾਸ ਕਰਦਾ ਹੈਂ ।
੧੮ ਤੂੰ ਤਾਂ ਸੰਜੋਗ ਜੁੜਨ ਤੇ ਹੁਕਮ ਅਨੁਸਾਰ ਸੰਸਾਰ ਵਿੱਚ ਆਇਆ ਹੈਂ ।
੧੯ ਵਾਹਿਗੁਰੂ ਦੀ ਜੋਤ ਜੋ ਜੀਵਨ ਸੱਤਾ ਹੋ ਕੇ ਸਭ ਨੂੰ ਜਿਵਾਲ ਰਖਦੀ ਹੇ ।
੨੦ ਕੌਣ ਕਿਸ ਨੂੰ ਰੋਂਦਾ ਹੈ ?
੨੧ ਪਰਦੇ ।
੨੨ ਪਸਾਰੇ, ਬਣਾਵਟਾਂ ।
੨੩ ਮਾਇਆ ਦੀ ਵਡਿਆਈ ਕਰ ਕੇ ਕੋਈ ਨਹੀਂ ਵੱਡਾ ।
੨੪ ਜ਼ਮੀਨ ਵਾਲਾ ਜ਼ਿਮੀਂ ਉੱਤੇ (ਭਾਵ ਜ਼ਿਮੀਂ ਲਈ) ਰੋਜ਼ ਲੋਕਾਂ ਨਾਲ ਲੜਦਾ ਹੇ । ਉਸ ਦਾ ਲੋਭ ਰਜਦਾ ਨਹੀਂ ਅਤੇ ਜ਼ਿਮੀਂ ਨੂੰ ਛੱਡ ਕੇ ਜਾਣਾ ਪੈਂਦਾ ਹੈ ।
੨੫ ਇਹ ਅਸਲ ਗਲ ਵਿਚਾਰੀ ਹੈ (ਵਿਚਾਰ ਕੇ ਲਭੀ ਹੈ) ਕਿ ਹਰੀ ਦਾ ਭਜਨ ਕਰੇ ਬਿਨਾਂ ਮੁਕਤੀ ਨਹੀਂ ।
੨੬ ਸਫਲ ।
੨੭ ਜੇ ਦਿਲ ਵਿਚ ਨਾਮ ਹੈ ।
੨੮ ਸਾਡੀ ਪਤ ਚੰਗੀ ਤਰ੍ਹਾਂ ਰਹਿ ਗਈ ਜੇ ਉਸ ਪੂਰੇ ਨੇ ਰਖ ਲਈ ।
੨੯ ਤੱਕੀ ਹੈ ।
੩੦ ਰਾਜ ਭਾਗ ਦੇ ਹੁੰਦਿਆਂ ਮਨ ਦਾ ਕਰਤਾਰ ਨਾਲ ਜੁੜਿਆ ਰਹਿਣਾ; ਸੁਖਾਂ ਵਿੱਚ ਰਹਿੰਦਿਆਂ ਵਿਸ਼ੇ ਵਿਕਾਰ ਤੋਂ ਬਚਿਆ ਰਹਿਣਾ। ਇਹ ਗੁਣ ਖਾਸ ਤੌਰ ਤੇ ਗੁਰੂ ਸਾਹਿਬਾਨ ਨੇ ਕਮਾ ਕੇ ਦਸਿਆ ।
੩੧ ਹਰੀ ਦੇ ਰਸਤੇ ਚਲਦਿਆਂ (ਪਾਪਾਂ ਵਿੱਚ) ਡਿਗੇ ਹੋਏ ਲੋਕ ਭੀ ਪਵਿੱਤਰ ਹੋ ਜਾਂਦੇ ਹਨ । ਉਨ੍ਹਾਂ ਦੀ ਸ਼ੁਹਰਤ ਭੀ ਚੰਗੀ ਹੋ ਜਾਂਦੀ ਹੈ ਤੇ ਉਨ੍ਹਾਂ ਦਾ ਸੰਸਾਰੀਪੁਣਾ ਭੀ ਪੂਰਾ ਨਿਭਦਾ ਹੈ ।
੩੨ ਸੰਸਾਰੀਪੁਣਾ, ਲੋਕਾਚਾਰੀ ।

---

* ਕਿਸੇ ਨੂੰ ਆਪਣੇ ਮਾਤਾ ਜਾਂ ਪਿਤਾ ਦੇ ਮਰਨ ਉੱਤੇ ਮੇਰਾ ਮੇਰਾ ਕਰਕੇ ਵਿਰਲਾਪ ਕਰਦਿਆਂ ਦੇਖ ਕੇ ਇਹ ਸ਼ਬਦ ਉਚਾਰਿਆ ਗਿਆ । ਸਮਝਾਂਦੇ ਇਹ ਹਨ ਕਿ ਤੁਹਾਡੇ ਵਿਚ ਅਤੇ ਮਰਨ ਵਾਲੇ ਵਿੱਚ ਕੀ ਫਰਕ ਪੈ ਗਿਆ? ਮਿਟੀ ਦੋਹਾਂ ਵਿੱਚ ਇਕੋ ਸੀ, ਹਵਾ ਵੀ ਇੱਕੋ ਸੀ; ਅਤੇ ਵਾਹਿਗੁਰੂ ਦੀ ਜੋਤ ਭੀ ਇੱਕੋ ਸੀ ਜੋ ਸਭ ਦੇ ਅੰਦਰ ਹੋ ਕੇ ਜਿਵਾਲ ਰਹੀ ਹੈ । ਮੋਈ ਕਿਹੜੀ ਚੀਜ਼ ? ਰੂਹ ਤਾਂ ਮਰ ਨਹੀਂ ਸਕਦੀ । ਸਿਰਫ਼ ਤੱਤਾਂ ਵਿੱਚ ਤਬਦੀਲੀ ਹੋਈ ਕਿ ਇਕ ਥਾਂ ਤੋਂ ਦੂਜੀ ਥਾਂ ਤੇ ਖਿੰਡ ਕੇ ਇਧਰ ਉਧਰ ਹੋ ਗਏ । ਤੇਰੀ ਖਾਸ ਚੀਜ਼ ਕਿਹੜੀ ਸੀ, ਜਿਸ ਕਰਕੇ ਮੇਰਾ ਮੇਰਾ ਕਰ ਕੇ ਰੋਂਦਾ ਹੈਂ ? ਰੱਬੀ ਹੁਕਮ ਅਨੁਸਾਰ ਤੁਹਾਡਾ ਜੋੜ ਹੋਇਆ ਸੀ । ਉਸੇ ਹੁਕਮ ਅਨੁਸਾਰ ਇਹ ਤਬਦੀਲੀ ਹੋ ਗਈ ।

ਧੂਰਿ ਮਿਟੇ [1]ਅਘ ਕੋਟ॥ [2]ਸੰਤ ਪ੍ਰਸਾਦਿ ਜਨਮ ਮਰਣ ਤੇ ਛੋਟ ॥ ੧ ॥ ਸੰਤ ਕਾ ਦਰਸੁ ਪੂਰਨ ਇਸਨਾਨੁ ॥ ਸੰਤ ਕ੍ਰਿਪਾ ਤੇ ਜਪੀਐ ਨਾਮੁ ॥ ੧ ॥ ਰਹਾਉ ॥ ਸੰਤ ਕੈ ਸੰਗਿ ਮਿਟਿਆ ਅਹੰਕਾਰੁ ॥ [3]ਦ੍ਰਿਸਟਿ ਆਵੈ ਸਭੁ ਏਕੰਕਾਰੁ ॥ ੨ ॥ [4]ਸੰਤ ਸੁਪ੍ਰਸੰਨ ਆਏ ਵਸਿ ਪੰਚਾ ॥ ਅੰਮ੍ਰਿਤੁ ਨਾਮੁ ਰਿਦੈ ਲੈ ਸੰਚਾ[5] ॥ ੩ ॥ ਕਹੁ ਨਾਨਕ ਜਾ ਕਾ ਪੂਰਾ ਕਰਮ[6] ॥ [7]ਤਿਸੁ ਭੇਟੇ ਸਾਧੂ ਕੇ ਚਰਨ ॥ ੪ ॥ ੪੬ ॥ ੧੧੫ ॥ ਗਉੜੀ ਮਹਲਾ ੫ ॥ ਹਰਿਗੁਣ ਜਪਤ [8]ਕਮਲੁ ਪਰਗਾਸੈ ॥ ਹਰਿ ਸਿਮਰਤ ਤ੍ਰਾਸ[9] ਸਭ ਨਾਸੈ ॥ ੧ ॥ ਸਾ ਮਤਿ ਪੂਰੀ ਜਿਤੁ ਹਰਿਗੁਣ ਗਾਵੈ ॥ ਵਡੈ ਭਾਗਿ ਸਾਧੂ ਸੰਗੁ ਪਾਵੈ ॥੧॥ ਰਹਾਉ ॥ [10]ਸਾਧਸੰਗਿ ਪਾਈਐ ਨਿਧਿ ਨਾਮਾ ॥ ਸਾਧਸੰਗਿ ਪੂਰਨ ਸਭਿ ਕਾਮਾ ॥ ੨ ॥ ਹਰਿ ਕੀ ਭਗਤਿ ਜਨਮੁ ਪਰਵਾਣੁ ॥ ਗੁਰ ਕਿਰਪਾ ਤੇ ਨਾਮੁ ਵਖਾਣੁ[11] ॥ ੩ ॥ ਕਹੁ ਨਾਨਕ ਸੋ ਜਨੁ ਪਰਵਾਨੁ ॥ ਜਾ ਕੈ ਰਿਦੈ ਵਸੈ ਭਗਵਾਨੁ ॥ ੪ ॥ ੪੭ ॥ ੧੧੬ ॥ ਗਉੜੀ ਮਹਲਾ ੫ ॥ ਏਕਸੁ ਸਿਉ ਜਾ ਕਾ ਮਨੁ ਰਾਤਾ ॥ ਵਿਸਰੀ ਤਿਸੈ ਪਰਾਈ ਤਾਤਾ[12] ॥ ੧ ॥ ਬਿਨੁ ਗੋਬਿੰਦ ਨ ਦੀਸੈ ਕੋਈ ॥ ਕਰਨ ਕਰਾਵਨ ਕਰਤਾ ਸੋਈ ॥ ੧ ॥ ਰਹਾਉ ॥ ਮਨਹਿ[13] ਕਮਾਵੈ ਮੁਖਿ ਹਰਿ ਹਰਿ ਬੋਲੈ ॥ ਸੋ ਜਨੁ ਇਤ ਉਤ ਕਤਹਿ ਨ ਡੋਲੈ ॥ ੨ ॥ ਜਾ ਕੈ ਹਰਿ ਧਨੁ ਸੋ ਸਚੁ ਸਾਹੁ ॥ ਗੁਰਿ ਪੂਰੈ ਕਰਿ ਦੀਨੋ ਵਿਸਾਹੁ[14] ॥ ੩ ॥ [15]ਜੀਵਨ ਪੁਰਖੁ ਮਿਲਿਆ ਹਰਿ ਰਾਇਆ ॥ ਕਹੁ ਨਾਨਕ [16]ਪਰਮ ਪਦੁ ਪਾਇਆ ॥ ੪ ॥ ੪੮ ॥ ੧੧੭ ॥ ਗਉੜੀ ਮਹਲਾ ੫ ॥ ਨਾਮੁ ਭਗਤ ਕੈ [17]ਪ੍ਰਾਨ ਅਧਾਰੁ ॥ ਨਾਮੋ ਧਨੁ ਨਾਮੋ ਬਿਉਹਾਰੁ ॥ ੧ ॥ ਨਾਮ ਵਡਾਈ ਜਨੁ ਸੋਭਾ ਪਾਏ ॥ ਕਰਿ ਕਿਰਪਾ ਜਿਸੁ ਆਪਿ ਦਿਵਾਏ ॥ ੧ ॥ ਰਹਾਉ ॥ ਨਾਮੁ ਭਗਤ ਕੈ ਸੁਖ ਅਸਥਾਨੁ ॥ ਨਾਮ ਰਤੁ[18] ਸੋ ਭਗਤੁ ਪਰਵਾਨੁ ॥ ੨ ॥ ਹਰਿ ਕਾ ਨਾਮੁ ਜਨ ਕਉ ਧਾਰੈ* ॥ ਸਾਸਿ ਸਾਸਿ ਜਨੁ ਨਾਮੁ ਸਮਾਰੈ[19] ॥ ੩ ॥ ਕਹੁ ਨਾਨਕ ਜਿਸੁ ਪੂਰਾ ਭਾਗੁ ॥ ਨਾਮ ਸੰਗਿ ਤਾ ਕਾ ਮਨੁ ਲਾਗੁ ॥ ੪ ॥ ੪੯ ॥ ੧੧੮ ॥ ਗਉੜੀ ਮਹਲਾ ੫ ॥ ਸੰਤ ਪ੍ਰਸਾਦਿ ਹਰਿਨਾਮੁ ਧਿਆਇਆ ॥ ਤਬ ਤੇ [20]ਧਾਵਤੁ ਮਨੁ ਤ੍ਰਿਪਤਾਇਆ ॥ ੧ ॥ [21]ਸੁਖ ਬਿਸ੍ਰਾਮੁ ਪਾਇਆ ਗੁਣ ਗਾਇ ॥ ਸ੍ਰਮੁ[22] ਮਿਟਿਆ ਮੇਰੀ ਹਤੀ[23] ਬਲਾਇ ॥੧॥ ਰਹਾਉ ॥ ਚਰਨ ਕਮਲ ਅਰਾਧਿ ਭਗਵੰਤਾ ॥ ਹਰਿ ਸਿਮਰਨ ਤੇ ਮਿਟੀ ਮੇਰੀ ਚਿੰਤਾ ॥ ੨ ॥ [24]ਸਭ ਤਜਿ ਅਨਾਥੁ ਏਕ ਸਰਣਿ ਆਇਓ ॥ ਊਚ ਅਸਥਾਨੁ ਤਬ ਸਹਜੇ ਪਾਇਓ ॥ ੩ ॥ ਦੂਖੁ ਦਰਦੁ ਭਰਮੁ ਭਉ ਨਸਿਆ ॥ ਕਰਣਹਾਰੁ ਨਾਨਕ ਮਨਿ ਬਸਿਆ ॥ ੪ ॥ ੫੦ ॥ ੧੧੯ ॥ ਗਉੜੀ ਮਹਲਾ ੫ ॥ ਕਰ[25] ਕਰਿ

੧ ਕ੍ਰੋੜਾਂ ਪਾਪ।
੨ ਗੁਰੂ-ਸੰਤ ਦੀ ਕਿਰਪਾ ਨਾਲ।
੩ (ਆਪਾ ਮਿਟ ਜਾਣ ਕਰਕੇ) ਸਭ ਕੁਝ ਕਰਨਹਾਰ ਇੱਕ ਵਾਹਿਗੁਰੂ ਹੀ ਦਿਸਦਾ ਹੈ।
੪ ਗੁਰੂ ਪ੍ਰਸੰਨ ਹੋਇਆ ਤਾਂ ਕਾਮ ਕ੍ਰੋਧ ਆਦਿ ਪੰਜ (ਵੈਰੀ) ਕਾਬੂ ਹੋ ਗਏ।
੫ ਇਕੱਠਾ ਕੀਤਾ।
੬ ਭਾਗ।
੭ ਉਸ ਨੇ ਛੋਹੇ ਹਨ ਗੁਰੂ ਦੇ ਚਰਨ।
੮ ਹਿਰਦੇ ਰੂਪੀ ਕਮਲ ਰੋਸ਼ਨ ਹੁੰਦਾ ਹੈ।
੯ ਡਰ।
੧੦ ਗੁਰੂ ਦੀ ਸੰਗਤ ਵਿੱਚ ਮਿਲਦਾ ਹੈ ਨਾਮ ਦਾ ਖ਼ਜ਼ਾਨਾ।
੧੧ ਉਚਾਰਨ ਕਰੀਦਾ ਹੈ।
੧੨ ਸਾੜਾ, ਈਰਖਾ।
੧੩ ਮਨ ਨਾਲ, ਦਿਲ ਲਾ ਕੇ।
੧੪ ਸਾਖ ਜਾਂ ਇਤਬਾਰ (ਜਿਸ ਕਰਕੇ ਵਿਹਾਰ ਵਿੱਚ ਕਿਸੇ ਨੂੰ ਰਾਸ ਪੂੰਜੀ ਜਾਂ ਸੌਦਾ ਵੇਚਣ ਲਈ ਦੇ ਸਕੀਦਾ ਹੈ)। ਪੂਰੇ ਗੁਰੂ ਨੇ ਵੱਡੇ ਸ਼ਾਹ ਵਾਹਿਗੁਰੂ ਨਾਲ ਅਸਾਂ ਵਣਜਾਰਿਆਂ ਦਾ ਇਤਬਾਰ ਬਣਾ ਦਿੱਤਾ ਹੈ। ਦੇਖੋ ਪੰਨਾ ੧੯੧ ਦਾ ਫੁਟ ਨੋਟ।
੧੫ ਉਹ ਹਸਤੀ ਜੋ ਸਭ ਦਾ ਜੀਵਣ ਹੈ।
੧੬ ਸਭ ਤੋਂ ਉੱਚੀ ਪਦਵੀ ਜਿਸ ਤਕ ਆਦਮੀ ਉੱਨਤੀ ਕਰਦਾ ਕਰਦਾ ਪਹੁੰਚ ਸਕਦਾ ਹੈ; ਵਾਹਿਗੁਰੂ ਨਾਲ ਅਭੇਦਤਾ।
੧੭ ਜ਼ਿੰਦਗੀ ਦਾ ਆਸਰਾ।
੧੮ ਰੱਤਾ ਹੋਇਆ।
੧੯ ਚੇਤੇ ਕਰਦਾ ਹੈ।
੨੦ ਤ੍ਰਿਸ਼ਨਾ ਵਿਚ ਦੌੜਦਾ ਮਨ ਰੱਜ ਗਿਆ।
੨੧ ਸੁਖ ਦਾ ਟਿਕਾਣਾ। ਉਤਲੇ ਸ਼ਬਦ ਦੇ ਦੂਜੇ ਪਦ ਵਿੱਚ 'ਸੁਖ-ਅਸਥਾਨੁ' ਆਇਆ ਹੈ।
੨੨ ਯਤਨ, ਦੌੜ ਭੱਜ।
੨੩ ਮਾਰੀ ਗਈ, ਦੂਰ ਹੋ ਗਈ।
੨੪ ਮੈਂ ਅਨਾਥ ਸਭ ਪਾਸੇ ਛੱਡ ਕੇ ਇੱਕ ਦੀ ਸਰਨੀ ਆਇਆ, ਤਾਂ ਨਿਰਯਤਨ ਹੀ (ਚੂੰਕਿ ਸ੍ਵੈ ਮੁ ਜੋ ਮਿਟ ਗਿਆ ਸੀ) ਪਰਮ-ਪਦ ਮਿਲ ਗਿਆ।
੨੫ ਹਥਾਂ ਨਾਲ।

---

* ਆਸਰਾ ਦਿੰਦਾ ਹੈ। ਦੋਵੇਂ ਤੁਕਾਂ ਇਕੱਠੀਆਂ ਚਲਦੀਆਂ ਹਨ। ਦੂਜੀ ਤੁਕ ਵਿਚ 'ਜਨੁ' ਆਉਣ ਤੋਂ ਪਤਾ ਲਗਦਾ ਹੈ ਕਿ ਪਾਠ "ਜਨ ਕਉ ਧਾਰੈ" ਹੈ, "ਜਨਕ ਉਧਾਰੈ" ਨਹੀਂ ਹੋ ਸਕਦਾ।

ਟਹਲ ਰਸਨਾ[੧] ਗੁਣ ਗਾਵਉ ॥ ਚਰਨ ਠਾਕੁਰ ਕੈ ਮਾਰਗਿ[੨] ਧਾਵਉ ॥੧॥ [੩]ਭਲੋ ਸਮੋ ਸਿਮਰਨ ਕੀ ਬਰੀਆ ॥ ਸਿਮਰਤ ਨਾਮੁ ਭੈ[੪] ਪਾਰਿ ਉਤਰੀਆ ॥ ੧ ॥ ਰਹਾਉ ॥ [੫]ਨੇਤ੍ਰ ਸੰਤਨ ਕਾ ਦਰਸਨੁ ਪੇਖੁ ॥ ਪ੍ਰਭ ਅਵਿਨਾਸੀ ਮਨ ਮਹਿ ਲੇਖੁ[੬] ॥ ੨ ॥ ਸੁਣਿ ਕੀਰਤਨੁ ਸਾਧ ਪਹਿ ਜਾਇ ॥ ਜਨਮ ਮਰਣ ਕੀ ਤ੍ਰਾਸ[੭] ਮਿਟਾਇ ॥ ੩ ॥ ਚਰਣ ਕਮਲ ਠਾਕੁਰ ਉਰਿ[੮] ਧਾਰਿ ॥ [੯]ਦੁਲਭ ਦੇਹ ਨਾਨਕ ਨਿਸਤਾਰਿ ॥ ੪ ॥ ੫੧ ॥ ੧੨੦ ॥ ਗਉੜੀ ਮਹਲਾ ੫ ॥ ਜਾ ਕਉ ਅਪਨੀ ਕਿਰਪਾ ਧਾਰੈ ॥ ਸੋ ਜਨੁ ਰਸਨਾ ਨਾਮੁ ਉਚਾਰੈ ॥ ੧ ॥ ਹਰਿ ਬਿਸਰਤ ਸਹਸਾ[੧੦] ਦੁਖੁ ਬਿਆਪੈ ॥ ਸਿਮਰਤ ਨਾਮੁ ਭਰਮੁ ਭਉ ਭਾਗੈ ॥ ੧ ॥ ਰਹਾਉ ॥ ਹਰਿ ਕੀਰਤਨੁ ਸੁਣੈ ਹਰਿ ਕੀਰਤਨੁ ਗਾਵੈ ॥ ਤਿਸੁ ਜਨ ਦੂਖੁ ਨਿਕਟਿ[੧੧] ਨਹੀ ਆਵੈ ॥ ੨ ॥ ਹਰਿ ਕੀ ਟਹਲ ਕਰਤ ਜਨੁ ਸੋਹੈ ॥ ਤਾ ਕਉ ਮਾਇਆ ਅਗਨਿ ਨ ਪੋਹੈ ॥ ੩ ॥ ਮਨਿ ਤਨਿ ਮੁਖਿ ਹਰਿ ਨਾਮੁ ਦਇਆਲ ॥ ਨਾਨਕ [੧੨]ਤਜੀਅਲੇ ਅਵਰਿ ਜੰਜਾਲ ॥ ੪ ॥ ੫੨ ॥ ੧੨੧ ॥ ਗਉੜੀ ਮਹਲਾ ੫ ॥ ਛਾਡਿ ਸਿਆਨਪ ਬਹੁ ਚਤੁਰਾਈ ॥ ਗੁਰ ਪੂਰੇ ਕੀ ਟੇਕ ਟਿਕਾਈ ॥ ੧ ॥ ਦੁਖ ਬਿਨਸੇ ਸੁਖ ਹਰਿ ਗੁਣ ਗਾਇ ॥ ਗੁਰੁ ਪੂਰਾ ਭੇਟਿਆ[੧੩] ਲਿਵ ਲਾਇ ॥ ੧ ॥ ਰਹਾਉ ॥ ਹਰਿ ਕਾ ਨਾਮੁ [੧੪]ਦੀਓ ਗੁਰਿ ਮੰਤ੍ਰੁ ॥ ਮਿਟੇ ਵਿਸੂਰੇ[੧੫] ਉਤਰੀ ਚਿੰਤ ॥ ੨ ॥ ਅਨਦ ਭਏ ਗੁਰ ਮਿਲਤ ਕ੍ਰਿਪਾਲ ॥ ਕਰਿ ਕਿਰਪਾ ਕਾਟੇ ਜਮ ਜਾਲ ॥ ੩ ॥ ਕਹੁ ਨਾਨਕ ਗੁਰੁ ਪੂਰਾ ਪਾਇਆ ॥ ਤਾ ਤੇ [੧੬]ਬਹੁਰਿ ਨ ਬਿਆਪੈ ਮਾਇਆ ॥ ੪ ॥ ੫੩ ॥ ੧੨੨ ॥ ਗਉੜੀ ਮਹਲਾ ੫ ॥ ਰਾਖਿ ਲੀਆ ਗੁਰਿ ਪੂਰੈ ਆਪਿ ॥ ਮਨਮੁਖ[੧੭] ਕਉ ਲਾਗੋ ਸੰਤਾਪੁ ॥ ੧ ॥ ਗੁਰੂ ਗੁਰੂ ਜਪਿ ਮੀਤ ਹਮਾਰੇ ॥ ਮੁਖ ਊਜਲ ਹੋਵਹਿ ਦਰਬਾਰੇ ॥ ੧ ॥ ਰਹਾਉ ॥ ਗੁਰ ਕੇ ਚਰਣ ਹਿਰਦੈ ਵਸਾਇ ॥ ਦੁਖ ਦੁਸਮਨ [੧੮]ਤੇਰੀ ਹਤੈ ਬਲਾਇ ॥ ੨ ॥ ਗੁਰ ਕਾ ਸਬਦੁ ਤੇਰੈ ਸੰਗਿ ਸਹਾਈ ॥ ਦਇਆਲ ਭਏ ਸਗਲੇ[੧੯] ਜੀਅ ਭਾਈ ॥ ੩ ॥ ਗੁਰਿ ਪੂਰੈ ਜਬ ਕਿਰਪਾ ਕਰੀ ॥ ਭਨਤਿ[੨੦] ਨਾਨਕ ਮੇਰੀ ਪੂਰੀ ਪਰੀ ॥ ੪ ॥ ੫੪ ॥ ੧੨੩ ॥ ਗਉੜੀ ਮਹਲਾ ੫ ॥ ਅਨਿਕ ਰਸਾ ਖਾਏ ਜੈਸੇ ਢੋਰ[੨੧] ॥ ਮੋਹ ਕੀ ਜੇਵਰੀ[੨੨] ਬਾਧਿਓ ਚੋਰ ॥ ੧ ॥ [੨੩]ਮਿਰਤਕ ਦੇਹ ਸਾਧਸੰਗ ਬਿਹੂਨਾ ॥ [੨੪]ਆਵਤ ਜਾਤ ਜੋਨੀ ਦੁਖ ਖੀਨਾ ॥ ੧ ॥ ਰਹਾਉ ॥ ਅਨਿਕ ਬਸਤ੍ਰ[੨੫] ਸੁੰਦਰ ਪਹਿਰਾਇਆ ॥ ਜਿਉ ਡਰਨਾ[੨੬] ਖੇਤ ਮਾਹਿ ਡਰਾਇਆ ॥ ੨ ॥ *ਸਗਲ ਸਰੀਰ ਆਵਤ ਸਭ ਕਾਮ ॥ ਨਿਹਫਲ ਮਾਨੁਖੁ ਜਪੈ ਨਹੀ ਨਾਮ ॥ ੩ ॥ ਕਹੁ ਨਾਨਕ ਜਾ ਕਉ ਭਏ ਦਇਆਲਾ ॥ ਸਾਧਸੰਗਿ ਮਿਲਿ ਭਜਹਿ ਗੋਪਾਲਾ ॥

੧ ਜੀਭ ਨਾਲ ।
੨ ਰਸਤੇ ਉਤੇ ।
੩ (ਮਨੁਖਾ ਜਨਮ ਦਾ) ਵੇਲਾ ਚੰਗਾ ਹੈ, ਕਿਉਂਕਿ ਇਹ ਸਿਮਰਨ ਦਾ ਮੌਕਾ ਹੈ ।
੪ ਭਵ ਸਾਗਰ ਤੋਂ ।
੫ ਅੱਖਾਂ ਨਾਲ ਸੰਤਾਂ ਦਾ ਦਰਸ਼ਨ ਦੇਖ ।
੬ ਲਿਖ, ਉੱਕਰ ਰਖ ।
੭ ਡਰ ।
੮ ਦਿਲ ਵਿਚ ।
੯ ਔਖਾ ਲਭਣ ਵਾਲੇ ਮਨੁੱਖਾ ਜਨਮ ਨੂੰ ਸਫਲਾ ਕਰ ।
੧੦ ਸੰਸਾ, ਸ਼ਕ, ਤੌਖਲਾ ।
੧੧ ਨੇੜੇ ।
੧੨ ਛਡ ਦੇਹ ਹੋਰ ਧੰਧੇ ।
੧੩ ਮਿਲਿਆ ।
੧੪ ਗੁਰੂ ਨੇ ਮੰਤਰ ਵਜੋਂ ਦਿੱਤਾ ।
੧੫ ਸ਼ੋਕ, ਝੋਰੇ ।
੧੬ ਮੁੜ ਕੇ ਮਾਇਆ ਨਹੀਂ ਅਸਰ ਕਰਦੀ ।
੧੭ ਆਪ-ਹੁਦਰਾ, ਜੋ ਗੁਰੂ ਦੀ ਗਲ ਮੰਨ ਕੇ ਨਹੀਂ ਟੁਰਦਾ ।
੧੮ ਤੇਰੀ ਬਲਾ ਮੌਰ ਜਾਵੇ, ਆਫ਼ਤ ਟੱਲ ਜਾਏ ।
੧੯ ਸਾਰੇ ।
੨੦ ਕਹਿੰਦਾ ਹੈ ।
੨੧ ਪਸ਼ੂ ।
੨੨ ਰੱਸੀ ਨਾਲ ।
੨੩ ਸਾਧ-ਸੰਗ ਕਰਨ ਤੋਂ ਬਿਨਾਂ ਸਰੀਰ ਮੁਰਦਾ ਹੈ ।
੨੪ ਜੂਨਾਂ ਵਿਚ ਆਵਣ ਜਾਣ ਦੇ ਦੁਖਾਂ ਕਰਕੇ ਨਾਸ ਹੁੰਦਾ ਹੈ।
੨੫ , ਬਸਤਰ ਕਪੜੇ ।
੨੬ ਜਾਨਵਰਾਂ ਦੇ ਡਰਾਉਣ ਲਈ ਖੇਤੀ ਵਿਚ ਪਸ਼ੂ ਜਾਂ ਮਨੁਖ ਦੀ ਸ਼ਕਲ ਦਾ ਬਣਾਉਟੀ ਢਾਂਚਾ ।

---

* ਸਾਰੇ ਸਰੀਰ ਹਰ ਤਰ੍ਹਾਂ ਦੇ ਕੰਮ ਆਉਂਦੇ ਹਨ, ਪਰ ਇਕ ਮਨੁੱਖ ਹੀ ਨਿਕੰਮਾ ਹੈ ਜੋ ਨਾਮ ਨਹੀਂ ਜਪਦਾ ।

੪ ॥ ੫੫ ॥ ੧੨੪ ॥ ਗਉੜੀ ਮਹਲਾ ੫ ॥ *ਕਲਿ ਕਲੇਸ ਗੁਰ ਸਬਦਿ ਨਿਵਾਰੇ ॥ ਆਵਣ ਜਾਣ ਰਹੇ[1] ਸੁਖ ਸਾਰੇ ॥ ੧ ॥ ਭੈ ਬਿਨਸੇ ਨਿਰਭਉ ਹਰਿ ਧਿਆਇਆ ॥ ਸਾਧਸੰਗਿ ਹਰਿ ਕੇ ਗੁਣ ਗਾਇਆ ॥ ੧ ॥ ਰਹਾਉ ॥ [2]ਚਰਨ ਕਵਲ ਰਿਦ ਅੰਤਰਿ ਧਾਰੇ ॥ ਅਗਨਿ ਸਾਗਰ ਗੁਰਿ ਪਾਰਿ ਉਤਾਰੇ ॥ ੨ ॥ ਬੂਡਤ ਜਾਤ ਪੂਰੈ ਗੁਰਿ ਕਾਢੇ ॥ ਜਨਮ ਜਨਮ ਕੇ ਟੂਟੇ ਗਾਢੇ ॥ ੩ ॥ ਕਹੁ ਨਾਨਕ ਤਿਸੁ ਗੁਰ ਬਲਿਹਾਰੀ ॥ ਜਿਸੁ ਭੇਟਤ ਗਤਿ[3] ਭਈ ਹਮਾਰੀ ॥ ੪ ॥ ੫੬ ॥ ੧੨੫ ॥ ਗਉੜੀ ਮਹਲਾ ੫ ॥ ਸਾਧਸੰਗਿ ਤਾ ਕੀ ਸਰਨੀ ਪਰਹੁ ॥ ਮਨੁ ਤਨੁ ਅਪਨਾ ਆਗੈ ਧਰਹੁ ॥ ੧ ॥ ਅੰਮ੍ਰਿਤ ਨਾਮੁ ਪੀਵਹੁ ਮੇਰੇ ਭਾਈ ॥ ਸਿਮਰਿ ਸਿਮਰਿ ਸਭ ਤਪਤਿ ਬੁਝਾਈ ॥ ੧ ॥ ਰਹਾਉ ॥ ਤਜਿ ਅਭਿਮਾਨੁ [4]ਜਨਮ ਮਰਣੁ ਨਿਵਾਰਹੁ ॥ ਹਰਿ ਕੇ ਦਾਸ ਕੇ ਚਰਣ ਨਮਸਕਾਰਹੁ ॥ ੨ ॥ ਸਾਸਿ ਸਾਸਿ ਪ੍ਰਭੁ [5]ਮਨਹਿ ਸਮਾਲੇ ॥ ਸੋ ਧਨੁ ਸੰਚਹੁ[6] ਜੋ ਚਾਲੈ ਨਾਲੇ ॥੩॥ ਤਿਸਹਿ ਪਰਾਪਤਿ ਜਿਸੁ ਮਸਤਕਿ[7] ਭਾਗੁ ॥ ਕਹੁ ਨਾਨਕ ਤਾ ਕੀ ਚਰਣੀ ਲਾਗੁ ॥ ੪ ॥ ੫੭ ॥ ੧੨੬ ॥ ਗਉੜੀ ਮਹਲਾ ੫ ॥ ਸੂਕੇ ਹਰੇ ਕੀਏ [8]ਖਿਨ ਮਾਹੇ ॥ ਅੰਮ੍ਰਿਤ ਦ੍ਰਿਸਟਿ ਸੰਚਿ[9] ਜੀਵਾਏ ॥ ੧ ॥ ਕਾਟੇ ਕਸਟ ਪੂਰੇ ਗੁਰਦੇਵ ॥ ਸੇਵਕ ਕਉ ਦੀਨੀ ਅਪੁਨੀ ਸੇਵ ॥ ੧ ॥ ਰਹਾਉ ॥ ਮਿਟਿ ਗਈ ਚਿੰਤ [10]ਪੁਨੀ ਮਨ ਆਸਾ ॥ ਕਰੀ ਦਇਆ [11]ਸਤਿਗੁਰਿ ਗੁਣਤਾਸਾ ॥ ੨ ॥ ਦੁਖ ਨਾਠੇ ਸੁਖ ਆਇ ਸਮਾਏ ॥ ਢੀਲ ਨ ਪਰੀ ਜਾ ਗੁਰਿ ਫੁਰਮਾਏ ॥ ੩ ॥ ਇਛ ਪੁਨੀ ਪੂਰੇ ਗੁਰ ਮਿਲੇ ॥ ਨਾਨਕ ਤੇ ਜਨ ਸੁਫਲ ਫਲੇ ॥ ੪ ॥ ੫੮ ॥ ੧੨੭ ॥ ਗਉੜੀ ਮਹਲਾ ੫ ॥ ਤਾਪ ਗਏ ਪਾਈ ਪ੍ਰਭਿ ਸਾਂਤਿ ॥ ਸੀਤਲ[12] ਭਏ ਕੀਨੀ ਪ੍ਰਭ ਦਾਤਿ ॥ ੧ ॥ ਪ੍ਰਭ ਕਿਰਪਾ ਤੇ ਭਏ ਸੁਹੇਲੇ[13] ॥ ਜਨਮ ਜਨਮ ਕੇ ਬਿਛੁਰੇ ਮੇਲੇ ॥੧॥ ਰਹਾਉ॥ ਸਿਮਰਤ ਸਿਮਰਤ ਪ੍ਰਭ ਕਾ ਨਾਉ ॥ [14]ਸਗਲ ਰੋਗ ਕਾ ਬਿਨਸਿਆ ਥਾਉ ॥ ੨ ॥ [15]ਸਹਜਿ ਸੁਭਾਇ ਬੋਲੈ ਹਰਿ ਬਾਣੀ ॥ ਆਠ ਪਹਰ ਪ੍ਰਭ ਸਿਮਰਹੁ ਪ੍ਰਾਣੀ ॥੩ ॥ ਦੂਖੁ ਦਰਦੁ ਜਮੁ ਨੇੜਿ ਨ ਆਵੈ ॥ ਕਹੁ ਨਾਨਕ ਜੋ ਹਰਿਗੁਨ ਗਾਵੈ ॥ ੪ ॥ ੫੯ ॥ ੧੨੮ ॥ ਗਉੜੀ ਮਹਲਾ ੫ ॥ ਭਲੇ ਦਿਨਸ ਭਲੇ ਸੰਜੋਗ[16] ॥ ਜਿਤੁ ਭੇਟੇ[17] ਪਾਰਬ੍ਰਹਮ ਨਿਰਜੋਗ[18] ॥ ੧ ॥ ਓਹ ਬੇਲਾ ਕਉ ਹਉ ਬਲਿ ਜਾਉ ॥ ਜਿਤੁ ਮੇਰਾ ਮਨੁ ਜਪੈ ਹਰਿਨਾਉ ॥ ੧ ॥ ਰਹਾਉ ॥ ਸਫਲ ਮੂਰਤੁ[19] ਸਫਲ ਓਹ ਘਰੀ ॥ ਜਿਤੁ [20]ਰਸਨਾ ਉਚਰੈ ਹਰਿ ਹਰੀ ॥੨॥ ਸਫਲੁ ਓਹੁ ਮਾਥਾ ਸੰਤ ਨਮਸਕਾਰਸਿ ॥ ਚਰਣ ਪੁਨੀਤ[21] ਚਲਹਿ [22]ਹਰਿ ਮਾਰਗਿ ॥ ੩ ॥ ਕਹੁ ਨਾਨਕ ਭਲਾ ਮੇਰਾ ਕਰਮ[23] ॥ ਜਿਤੁ

੧ ਮੁੱਕ ਗਏ । ਜਨਮ ਮਰਣ ਮੁੱਕ ਗਿਆ ਤੇ ਸਭ ਸੁਖ ਪ੍ਰਾਪਤ ਹੋਏ ।

੨ ਹਰੀ ਦੇ ਕੰਵਲ ਵਰਗੇ ਚਰਨ ਦਿਲ ਵਿੱਚ ਵਸਾਏ । ਗੁਰੂ ਨੇ ਇਸ ਸੰਸਾਰ ਤੋਂ, ਜੋ ਤ੍ਰਿਸ਼ਨਾ ਦੀ ਅੱਗ ਦਾ ਸਮੁੰਦਰ ਹੈ, ਪਾਰ ਲੰਘਾ ਦਿੱਤਾ ।

੩ ਮੁਕਤੀ ।

੪ ਆਵਾਗਉਣ ਨੂੰ ਦੂਰ ਕਰੋ ।

੫ ਮਨ ਵਿੱਚ ਯਾਦ ਕਰ ਕੇ ।

੬ ਇਕੱਠਾ ਕਰੋ ।

੭ ਮੱਥੇ ਤੇ ।

੮ ਥੋੜੇ ਸਮੇਂ ਵਿੱਚ ਹੀ, ਤੁਰਤ ।

੯ ਸਿੰਚ ਕੇ । ਛਿੜਕ ਕੇ ਅੰਮ੍ਰਤ ਰੂਪ ਦ੍ਰਿਸ਼ਟੀ ਜ਼ਿੰਦਾ ਕਰ ਦਿਤੇ ।

੧੦ ਮਨ ਦੀ ਇੱਛਾ ਪੂਰੀ ਹੋਈ ।

੧੧ ਗੁਣਾਂ ਦੇ ਖ਼ਜ਼ਾਨੇ ਸਤਿਗੁਰੂ ਨੇ ।

੧੨ ਠੰਢੇ ।

੧੩ ਸੁਖਾਲੇ ।

੧੪ ਸਾਰੇ ਰੋਗਾਂ ਦਾ ਡੇਰਾ ਉਠ ਗਿਆ ।

੧੫ ਮੁਬਾਰਕ ਹੀ ।

੧੬ ਢੋ ਢੁਕਣਾ, ਮੌਕਾ ਬਣਨਾ ਮਿਲਾਪ ਦਾ । ਦੇਖੋ ਪੰਨਾ ੨੫੪, ਫੁਟ ਨੋਟ * ।

੧੭ ਮਿਲੇ ।

੧੮ ਨਿਰਲੇਪ ।

੧੯ ਮਹੂਰਤ, ਦੋ ਘੜੀ ਦਾ ਸਮਾਂ ।

੨੦ ਜੀਭ ਬੋਲਦੀ ਹੈ ।

੨੧ ਪਵਿੱਤਰ ।

੨੨ ਹਰੀ ਦੇ ਰਸਤੇ ਉਤੇ ।

੨੩ ਭਾਗ ।

---

* ਕਲਪਣਾ ਤੇ ਦੁੱਖ ਗੁਰਬਾਣੀ ਨੇ ਦੂਰ ਕਰ ਦਿੱਤੇ ।

[1]ਭੇਟੇ ਸਾਧੂ ਕੇ ਚਰਨ ॥ ੪ ॥ ੬੦ ॥ ੧੨੯ ॥ ਗਉੜੀ ਮਹਲਾ ੫ ॥ ਗੁਰ ਕਾ
ਸਬਦੁ ਰਾਖੁ ਮਨ ਮਾਹਿ ॥ ਨਾਮੁ ਸਿਮਰਿ ਚਿੰਤਾ ਸਭ ਜਾਹਿ ॥ ੧ ॥ ਬਿਨੁ
ਭਗਵੰਤ ਨਾਹੀ ਅਨ[2] ਕੋਇ ॥ ਮਾਰੇ ਰਾਖੈ ਏਕੋ ਸੋਇ ॥ ੧ ॥ ਰਹਾਉ ॥ ਗੁਰ ਕੇ
ਚਰਣ [3]ਰਿਦੈ ਉਰਿਧਾਰਿ ॥ [4]ਅਗਨਿ ਸਾਗਰੁ ਜਪਿ ਉਤਰਹਿ ਪਾਰਿ ॥ ੨ ॥
ਗੁਰਮੂਰਤਿ ਸਿਉ ਲਾਇ ਧਿਆਨੁ ॥ [5]ਈਹਾ ਊਹਾ ਪਾਵਹਿ ਮਾਨੁ ॥ ੩ ॥
[6]ਸਗਲ ਤਿਆਗਿ ਗੁਰ ਸਰਣੀ ਆਇਆ ॥ ਮਿਟੇ ਅੰਦੇਸੇ[7] ਨਾਨਕ ਸੁਖੁ ਪਾਇਆ ॥
੪ ॥ ੬੧ ॥ ੧੩੦ ॥ ਗਉੜੀ ਮਹਲਾ ੫ ॥ ਜਿਸੁ ਸਿਮਰਤ ਦੂਖੁ ਸਭੁ ਜਾਇ ॥
ਨਾਮੁ ਰਤਨੁ ਵਸੈ ਮਨਿ ਆਇ ॥ ੧ ॥ [8]ਜਪਿ ਮਨ ਮੇਰੇ ਗੋਵਿੰਦ ਕੀ ਬਾਣੀ ॥
ਸਾਧੂ ਜਨ ਰਾਮੁ ਰਸਨ ਵਖਾਣੀ ॥ ੧ ॥ ਰਹਾਉ ॥ ਇਕਸੁ ਬਿਨੁ ਨਾਹੀ ਦੂਜਾ
ਕੋਇ ॥ ਜਾ ਕੀ ਦ੍ਰਿਸਟਿ[9] ਸਦਾ ਸੁਖੁ ਹੋਇ ॥ ੨ ॥ ਸਾਜਨੁ ਮੀਤੁ ਸਖਾ[10] ਕਰਿ
ਏਕੁ ॥ [11]ਹਰਿ ਹਰਿ ਅਖਰ ਮਨ ਮਹਿ ਲੇਖੁ ॥ ੩ ॥ [12]ਰਵਿ ਰਹਿਆ ਸਰਬਤ
ਸੁਆਮੀ ॥ [13]ਗੁਣ ਗਾਵੈ ਨਾਨਕੁ ਅੰਤਰਜਾਮੀ ॥ ੪ ॥ ੬੨ ॥ ੧੩੧ ॥ ਗਉੜੀ
ਮਹਲਾ ੫ ॥ ਭੈ ਮਹਿ ਰਚਿਓ ਸਭੁ ਸੰਸਾਰਾ ॥ ਤਿਸੁ ਭਉ ਨਾਹੀ ਜਿਸੁ ਨਾਮੁ
ਅਧਾਰਾ[14] ॥੧॥ [15]ਭਉ ਨ ਵਿਆਪੈ ਤੇਰੀ ਸਰਣਾ ॥ ਜੋ ਤੁਧੁ ਭਾਵੈ ਸੋਈ ਕਰਣਾ ॥
੧ ॥ ਰਹਾਉ ॥ *ਸੋਗ ਹਰਖ ਮਹਿ ਆਵਣ ਜਾਣਾ ॥ ਤਿਨਿ ਸੁਖੁ ਪਾਇਆ ਜੋ
ਪ੍ਰਭ ਭਾਣਾ ॥ ੨ ॥ [16] ਅਗਨਿ ਸਾਗਰੁ ਮਹਾ ਵਿਆਪੈ ਮਾਇਆ ॥ ਸੇ ਸੀਤਲ ਜਿਨ
ਸਤਿਗੁਰੁ ਪਾਇਆ ॥ ੩ ॥ ਰਾਖਿ ਲੇਇ ਪ੍ਰਭੁ ਰਾਖਨਹਾਰਾ ॥ ਕਹੁ ਨਾਨਕ
ਕਿਆ ਜੰਤ ਵਿਚਾਰਾ ॥ ੪ ॥ ੬੩ ॥ ੧੩੨ ॥ ਗਉੜੀ ਮਹਲਾ ੫ ॥ ਤੁਮਰੀ
ਕ੍ਰਿਪਾ ਤੇ ਜਪੀਐ ਨਾਉ ॥ ਤੁਮਰੀ ਕ੍ਰਿਪਾ ਤੇ ਦਰਗਹ ਥਾਉ ॥ ੧ ॥ ਤੁਝ ਬਿਨੁ
ਪਾਰਬ੍ਰਹਮ ਨਹੀ ਕੋਇ ॥ ਤੁਮਰੀ ਕ੍ਰਿਪਾ ਤੇ ਸਦਾ ਸੁਖੁ ਹੋਇ ॥ ੧ ॥ ਰਹਾਉ ॥
ਤੁਮ ਮਨਿ ਵਸੇ ਤਉ ਦੂਖੁ ਨ ਲਾਗੈ ॥ ਤੁਮਰੀ ਕ੍ਰਿਪਾ ਤੇ ਭ੍ਰਮੁ ਭਉ ਭਾਗੈ ॥ ੨ ॥
ਪਾਰਬ੍ਰਹਮ ਅਪਰੰਪਰ[17] ਸੁਆਮੀ ॥ [18]ਸਗਲ ਘਟਾ ਕੇ ਅੰਤਰਜਾਮੀ ॥ ੩ ॥
ਕਰਉ ਅਰਦਾਸਿ ਅਪਨੇ ਸਤਿਗੁਰ ਪਾਸਿ ॥ ਨਾਨਕ ਨਾਮੁ ਮਿਲੈ ਸਚੁ ਰਾਸਿ ॥੪॥
੬੪॥੧੩੩॥ ਗਉੜੀ ਮਹਲਾ ੫॥ ਕਣ[19] ਬਿਨਾ ਜੈਸੇ ਥੋਥਰ[20] ਤੁਖਾ[21] ॥ [22]ਨਾਮ
ਬਿਹੂਨ ਸੂਨੇ ਸੇ ਮੁਖਾ ॥੧॥ ਹਰਿ ਹਰਿ ਨਾਮੁ ਜਪਹੁ ਨਿਤ ਪ੍ਰਾਣੀ ॥ ਨਾਮ ਬਿਹੂਨ
ਧ੍ਰਿਗੁ ਦੇਹ ਬਿਗਾਨੀ[23] ॥੧॥ ਰਹਾਉ ॥ ਨਾਮ ਬਿਨਾ ਨਾਹੀ ਮੁਖਿ ਭਾਗੁ ॥ ਭਰਤ[24]
ਬਿਹੂਨ ਕਹਾ ਸੋਹਾਗੁ ॥੨॥ ਨਾਮੁ ਬਿਸਾਰਿ ਲਗੈ [25]ਅਨ ਸੁਆਇ ॥ ਤਾ ਕੀ ਆਸ ਨ
ਪੂਜੈ[26] ਕਾਇ ॥੩॥ ਕਰਿ ਕਿਰਪਾ ਪ੍ਰਭ ਅਪਨੀ ਦਾਤਿ ॥ ਨਾਨਕ ਨਾਮੁ ਜਪੈ

੧ ਛੋਹੇ ਗੁਰੂ ਦੇ ਚਰਨ।
੨ ਹੋਰ।
੩ ਰਿਦੇ ਦੇ ਅੰਦਰ ਰੱਖ।
੪ (ਤ੍ਰਿਸ਼ਨਾ ਦੀ) ਅੱਗ ਦਾ ਸਮੁੰਦਰ, ਭਾਵ ਇਹ ਸੰਸਾਰ।
੫ ਇਥੇ ਉਥੇ, ਲੋਕ ਪਰਲੋਕ ਵਿੱਚ।
੬ ਸਭ ਕੁਝ ਛੱਡ ਕੇ।
੭ [ਫ਼ਾਰਸੀ] ਫ਼ਿਕਰ, ਚਿੰਤਾ।
੮ ਹੇ ਮੇਰੇ ਮਨ! ਵਾਹਿਗੁਰੂ ਦੀ ਬਾਣੀ ਦਾ ਮੁੜ ਮੁੜ ਪਾਠ ਕਰ, ਇਹ ਬਾਣੀ ਸਾਧੂ ਜਨ (ਗੁਰੂ) ਨੇ ਆਪਣੀ ਜੀਭ ਨਾਲ ਰਾਮ ਦਾ ਨਾਮ ਕਰਕੇ ਉਚਾਰੀ ਹੈ।
੯ ਕਿਰਪਾ ਦੀ ਨਜ਼ਰ ਨਾਲ।
੧੦ ਸਾਥੀ।
੧੧ ਹਰੀ ਦਾ ਨਾਮ ਮਨ ਵਿਚ ਉੱਕਰ ਲੈ (ਭਾਵ ਦ੍ਰਿੜ ਕਰ ਲੈ)।
੧੨ ਮਾਲਕ ਸਭ ਥਾਂ ਸਮਾਇਆ ਹੋਇਆ ਹੈ।
੧੩ ਵਾਹਿਗੁਰੂ ਅੰਤਰਜਾਮੀ ਦੇ ਗੁਣ ਨਾਨਕ ਗਾਉਂਦਾ ਹੈ।
੧੪ ਆਸਰਾ।
੧੫ ਤੇਰੀ ਸਰਣ ਵਿੱਚ ਹੋਇਆਂ ਡਰ ਨਹੀਂ ਲੱਗਦਾ।
੧੬ ਇਸ ਅੱਗ ਦੇ ਵਡੇ ਸਮੁੰਦਰ (ਭਾਵ ਸੰਸਾਰ) ਨੂੰ ਮਾਇਆ ਲਗਦੀ ਹੈ, ਭਾਵ ਇਸ ਸੰਸਾਰ ਨੂੰ ਤ੍ਰਿਸ਼ਨਾ ਦੀ ਅੱਗ ਲਗਦੀ ਹੈ। ਇਸ ਅੱਗ ਵਿਚ ਓਹ ਠੰਢੇ ਹਨ ਜਿਨ੍ਹਾਂ ਨੂੰ ਸਤਿਗੁਰੂ ਮਿਲਿਆ ਹੈ।
੧੭ ਪਰੇ ਤੋਂ ਪਰੇ।
੧੮ ਸਾਰੇ ਦਿਲਾਂ ਦੇ ਅੰਦਰ ਦੀ ਜਾਨਣ ਵਾਲਾ।
੧੯ ਦਾਣੇ।
੨੦ ਖਾਲੀ, ਥੋਥਾ।
੨੧ ਤੇਹ।
੨੨ ਇਸੇ ਤਰ੍ਹਾਂ ਨਾਮ ਤੋਂ ਬਿਨਾਂ ਜੋ ਮੂੰਹ ਹਨ, ਓਹ ਸੁੰਨੇ (ਅਫਲ) ਹਨ।
੨੩ ਦੂਜੇ ਦੀ, ਪਰਾਈ, ਮੌਤ ਦੀ।
੨੪ ਭਰਤਾ, ਪਤੀ।
੨੫ ਹੋਰ ਸੁਆਰਥ ਜਾਂ ਪ੍ਰਯੋਜਨ ਵਿੱਚ। ਅਗਲੀ ਤੁਕ ਦਾ ਲਫ਼ਜ਼ 'ਆਸ' ਦਸਦਾ ਹੈ ਕਿ ਇਥੇ 'ਸੁਆਇ' ਤੋਂ ਭਾਵ ਸੁਆਰਥ ਹੀ ਹੈ, ਸਵਾਦ ਨਹੀਂ ਹੋ ਸਕਦਾ।
੨੬ ਪੁਜਦੀ। ਕੋਈ ਆਸ ਪੂਰੀ ਨਹੀਂ ਹੁੰਦੀ।

* ਦੁਖ ਮੰਨਣ ਜਾਂ ਖੁਸ਼ੀ ਮਨਾਉਣ ਵਿੱਚ ਆਣਾ ਜਾਣਾ ਬਣਿਆ ਰਹਿੰਦਾ ਹੈ। ਇਸ ਹਾਲਤ ਤੋਂ ਉਤਾਹਾਂ ਚੜ੍ਹ ਕੇ ਅਸਲੀ ਅਨੰਦ ਉਸ ਨੂੰ ਮਿਲਦਾ ਹੈ, ਜੋ ਵਾਹਿਗੁਰੂ ਦੀ ਪ੍ਰਸੰਨਤਾ ਹਾਸਲ ਕਰਦਾ ਹੈ।

ਦਿਨ ਰਾਤਿ ॥ ੪ ॥ ੬੫ ॥ ੧੩੪ ॥ ਗਉੜੀ ਮਹਲਾ ੫ ॥ ਤੂੰ ਸਮਰਥੁ
ਤੂੰ ਹੈ ਮੇਰਾ ਸੁਆਮੀ ॥ ਸਭੁ ਕਿਛੁ ਤੁਮ ਤੇ ਤੂੰ ਅੰਤਰਜਾਮੀ[1] ॥ ੧ ॥ ਪਾਰਬ੍ਰਹਮ
ਪੂਰਨ ਜਨ ਓਟ ॥ ਤੇਰੀ ਸਰਣਿ [2]ਉਧਰਹਿ ਜਨ ਕੋਟਿ ॥ ੧ ॥ ਰਹਾਉ ॥ ਜੇਤੇ
ਜੀਅ ਤੇਤੇ ਸਭਿ ਤੇਰੇ ॥ ਤੁਮਰੀ ਕ੍ਰਿਪਾ ਤੇ ਸੂਖ ਘਨੇਰੇ[3] ॥ ੨ ॥ ਜੋ ਕਿਛੁ ਵਰਤੈ
ਸਭ ਤੇਰਾ ਭਾਣਾ ॥ ਹੁਕਮੁ ਬੂਝੈ ਸੋ ਸਚਿ ਸਮਾਣਾ ॥ ੩ ॥ ਕਰਿ ਕਿਰਪਾ ਦੀਜੈ
ਪ੍ਰਭ ਦਾਨੁ ॥ ਨਾਨਕ ਸਿਮਰੈ ਨਾਮੁ ਨਿਧਾਨੁ[4] ॥ ੪ ॥ ੬੬ ॥ ੧੩੫ ॥ ਗਉੜੀ
ਮਹਲਾ ੫ ॥ ਤਾ ਕਾ ਦਰਸੁ ਪਾਈਐ ਵਡਭਾਗੀ ॥ ਜਾ ਕੀ ਰਾਮਨਾਮਿ ਲਿਵ
ਲਾਗੀ ॥ ੧ ॥ ਜਾ ਕੈ ਹਰਿ ਵਸਿਆ ਮਨ ਮਾਹੀ[5] ॥ ਤਾ ਕਉ ਦੁਖੁ ਸੁਪਨੈ ਭੀ
ਨਾਹੀ ॥ ੧ ॥ ਰਹਾਉ ॥ ਸਰਬ ਨਿਧਾਨ ਰਾਖੇ ਜਨ ਮਾਹਿ ॥ ਤਾ ਕੈ ਸੰਗਿ
ਕਿਲਵਿਖ[6] ਦੁਖ ਜਾਹਿ ॥ ੨ ॥ ਜਨ ਕੀ ਮਹਿਮਾ ਕਥੀ ਨ ਜਾਇ ॥ [7]ਪਾਰਬ੍ਰਹਮੁ
ਜਨੁ ਰਹਿਆ ਸਮਾਇ ॥ ੩ ॥ ਕਰਿ ਕਿਰਪਾ [8]ਪ੍ਰਭ ਬਿਨਉ ਸੁਨੀਜੈ ॥ ਦਾਸ ਕੀ
ਧੂਰਿ ਨਾਨਕ ਕਉ ਦੀਜੈ ॥ ੪ ॥ ੬੭ ॥ ੧੩੬ ॥ ਗਉੜੀ ਮਹਲਾ ੫ ॥ ਹਰਿ
ਸਿਮਰਤ ਤੇਰੀ ਜਾਇ ਬਲਾਇ ॥ [9]ਸਰਬ ਕਲਿਆਣ ਵਸੈ ਮਨਿ ਆਇ ॥ ੧ ॥
ਭਜੁ ਮਨ ਮੇਰੇ ਏਕੋ ਨਾਮ ॥ ਜੀਅ ਤੇਰੇ ਕੈ ਆਵੈ ਕਾਮ ॥ ੧ ॥ ਰਹਾਉ ॥
[10]ਰੈਣਿ ਦਿਨਸੁ ਗੁਣ ਗਾਉ ਅਨੰਤਾ ॥ ਗੁਰ ਪੂਰੇ ਕਾ ਨਿਰਮਲ ਮੰਤਾ ॥ ੨ ॥ ਛੋਡਿ
ਉਪਾਵ ਏਕ ਟੇਕ ਰਾਖੁ ॥ ਮਹਾ ਪਦਾਰਥੁ ਅੰਮ੍ਰਿਤ ਰਸੁ ਚਾਖੁ ॥ ੩ ॥ [11]ਬਿਖਮ
ਸਾਗਰੁ ਤੇਈ ਜਨ ਤਰੇ ॥ ਨਾਨਕ ਜਾ ਕਉ ਨਦਰਿ ਕਰੇ ॥ ੪ ॥ ੬੮ ॥ ੧੩੭ ॥
ਗਉੜੀ ਮਹਲਾ ੫ ॥ *ਹਿਰਦੈ ਚਰਨ ਕਮਲ ਪ੍ਰਭ ਧਾਰੇ ॥ ਪੂਰੇ ਸਤਿਗੁਰ ਮਿਲਿ
ਨਿਸਤਾਰੇ[12] ॥ ੧ ॥ ਗੋਬਿਦ ਗੁਣ ਗਾਵਹੁ ਮੇਰੇ ਭਾਈ ॥ ਮਿਲਿ ਸਾਧੂ ਹਰਿ ਨਾਮੁ
ਧਿਆਈ ॥ ੧ ॥ ਰਹਾਉ ॥ ਦੁਲਭ ਦੇਹ ਹੋਈ ਪਰਵਾਨੁ ॥ ਸਤਿਗੁਰ ਤੇ ਪਾਇਆ
[13]ਨਾਮ ਨੀਸਾਨੁ ॥ ੨ ॥ ਹਰਿ ਸਿਮਰਤ ਪੂਰਨ ਪਦੁ ਪਾਇਆ ॥ ਸਾਧਸੰਗਿ ਭੈ
ਭਰਮ ਮਿਟਾਇਆ ॥ ੩ ॥ [14]ਜਤ ਕਤ ਦੇਖਉ ਤਤ ਰਹਿਆ ਸਮਾਇ ॥
ਨਾਨਕ ਦਾਸ ਹਰਿ ਕੀ ਸਰਣਾਇ ॥ ੪ ॥ ੬੯ ॥ ੧੩੮ ॥ ਗਉੜੀ ਮਹਲਾ ੫ ॥
ਗੁਰ ਜੀ ਕੇ ਦਰਸਨ ਕਉ ਬਲਿ ਜਾਉ ॥ ਜਪਿ ਜਪਿ ਜੀਵਾ ਸਤਿਗੁਰ ਨਾਉ ॥
੧ ॥ [15]ਪਾਰਬ੍ਰਹਮ ਪੂਰਨ ਗੁਰਦੇਵ ॥ ਕਰਿ ਕਿਰਪਾ ਲਾਗਉ ਤੇਰੀ ਸੇਵ ॥
੧ ॥ ਰਹਾਉ ॥ [16]ਚਰਨ ਕਮਲ ਹਿਰਦੈ ਉਰਧਾਰੀ ॥ ਮਨ ਤਨ ਧਨ ਗੁਰ ਪ੍ਰਾਨ
ਅਧਾਰੀ ॥ ੨ ॥ ਸਫਲ ਜਨਮੁ ਹੋਵੈ ਪਰਵਾਣੁ ॥ ਗੁਰੁ ਪਾਰਬ੍ਰਹਮੁ ਨਿਕਟਿ[17]
ਕਰਿ ਜਾਣੁ ॥ ੩ ॥ ਸੰਤ ਧੂਰਿ ਪਾਈਐ ਵਡਭਾਗੀ ॥ ਨਾਨਕ [18]ਗੁਰ ਭੇਟਤ

੧ ਅੰਦਰ ਦੀਆਂ ਜਾਨਣ ਵਾਲਾ ।
੨ ਕ੍ਰੋੜਾਂ ਜਨ ਤਰਦੇ ਹਨ ।
੩ ਬਹੁਤ ।
੪ ਜੋ ਨਿਧੀਆਂ ਦਾ ਘਰ ਹੈ, ਭਾਵ ਹਰ ਤਰ੍ਹਾਂ ਦਾ ਖ਼ਜ਼ਾਨਾ ਹੈ।
੫ ਵਿੱਚ ।
੬ ਪਾਪ ।
੭ ਜਨ ਹਰੀ ਦਾ ਰੂਪ ਹੈ।
੮ ਹੇ ਪ੍ਰਭੂ ! ਬੇਨਤੀ ਸੁਣੋ ।
੯ ਸਭ ਅਨੰਦ ਮੰਗਲ ।
੧੦ ਰਾਤ ਦਿਨ ਬੇਅੰਤ (ਹਰੀ) ਦੇ ਗੁਣ ਗਾਓ । ਪੂਰੇ ਗੁਰੂ ਦਾ ਪਵਿੱਤਰ ਉਪਦੇਸ਼ ਏਹੀ ਹੈ ।
੧੧ ਕਠਨ ਸਮੁੰਦਰ, ਭਾਵ ਸੰਸਾਰ ਸਾਗਰ ।
੧੨ ਸਾਨੂੰ ਤਾਰ ਦਿੱਤਾ ।
੧੩ ਹਰੀ ਨਾਮ ਦਾ ਨਿਸ਼ਾਨ (ਪ੍ਰਵਾਨਗੀ ਦੇ ਚਿਨ੍ਹ ਵਜੋਂ ਮਿਲਿਆ) ।
੧੪ ਜਿੱਧਰ ਕਿਧਰੇ ਦੇਖਦਾ ਹਾਂ, ਉੱਧਰ ਹੀ ਓਹ ਹਰੀ ਸਮਾ ਰਿਹਾ ਹੈ ।
੧੫ ਹੇ ਪਾਰਬ੍ਰਹਮ ਰੂਪ ਪੂਰੇ ਗੁਰੂ ਜੀ !
੧੬ ਗੁਰੂ ਦੇ ਕੰਵਲ ਰੂਪ ਚਰਨ ਆਪਣੇ ਦਿਲ ਦੇ ਅੰਦਰ ਵਸਾਵਾਂ । ਗੁਰੂ ਮੇਰੇ ਮਨ, ਤਨ, ਧਨ ਤੇ ਪ੍ਰਾਣਾਂ ਦਾ ਆਸਰਾ ਹੈ ।
੧੭ ਨੇੜੇ ।
੧੮ ਗੁਰੂ ਦੇ ਮਿਲਣ* ਨਾਲ ।

---

*ਦਿਲ ਵਿੱਚ ਪ੍ਰਭੂ ਦੇ ਕੰਵਲ ਵਰਗੇ ਚਰਨ ਵਸਾਏ, ਭਾਵ ਉਹਦੇ ਨਾਲ ਦਿਲੋਂ ਪਿਆਰ ਪਾਇਆ ।

ਹਰਿ ਸਿਉ ਲਿਵ ਲਾਗੀ ॥ ੪ ॥ ੧੦ ॥ ੧੩੯ ॥ ਗਉੜੀ ਮਹਲਾ ੫ ॥
ਕਰੈ [੧]ਦੁਹਕਰਮ ਦਿਖਾਵੈ ਹੋਰੁ ॥ ਰਾਮ ਕੀ ਦਰਗਹ ਬਾਧਾ ਚੋਰੁ ॥ ੧ ॥ ਰਾਮੁ ਰਮੈ
ਸੋਈ ਰਾਮਾਣਾ[੨] ॥ *ਜਲਿ ਥਲਿ ਮਹੀਅਲਿ ਏਕੁ ਸਮਾਣਾ ॥ ੧ ॥ ਰਹਾਉ ॥
[੩]ਅੰਤਰਿ ਬਿਖੁ ਮੁਖਿ ਅੰਮ੍ਰਿਤੁ ਸੁਣਾਵੈ ॥ ਜਮਪੁਰਿ ਬਾਧਾ ਚੋਟਾ ਖਾਵੈ ॥ ੨ ॥
ਅਨਿਕ ਪੜਦੇ ਮਹਿ ਕਮਾਵੈ ਵਿਕਾਰ ॥[੪]ਖਿਨ ਮਹਿ ਪ੍ਰਗਟ ਹੋਹਿ ਸੰਸਾਰ ॥ ੩ ॥
ਅੰਤਰਿ ਸਾਚਿ ਨਾਮਿ ਰਸਿ ਰਾਤਾ ॥ ਨਾਨਕ ਤਿਸੁ ਕਿਰਪਾਲੁ ਬਿਧਾਤਾ[੫] ॥
੪ ॥ ੧੧ ॥ ੧੪੦ ॥ ਗਉੜੀ ਮਹਲਾ ੫ ॥ ਰਾਮ ਰੰਗੁ[੬] ਕਦੇ ਉਤਰਿ ਨ ਜਾਇ ॥
ਗੁਰੁ ਪੂਰਾ ਜਿਸੁ ਦੇਇ ਬੁਝਾਇ ॥ ੧ ॥ ਹਰਿ ਰੰਗਿ ਰਾਤਾ ਸੋ ਮਨੁ ਸਾਚਾ ॥ ਲਾਲ
ਰੰਗ ਪੂਰਨ ਪੁਰਖੁ ਬਿਧਾਤਾ ॥ ੧ ॥ ਰਹਾਉ ॥ ਸੰਤਹ ਸੰਗਿ ਬੈਸਿ ਗੁਨ
ਗਾਇ ॥ ਤਾ ਕਾ ਰੰਗੁ ਨ ਉਤਰੈ ਜਾਇ ॥ ੨ ॥ ਬਿਨੁ ਹਰਿ ਸਿਮਰਨ ਸੁਖੁ ਨਹੀ
ਪਾਇਆ ॥ [੭]ਆਨ ਰੰਗ ਫੀਕੇ ਸਭ ਮਾਇਆ ॥ ੩ ॥ ਗੁਰਿ ਰੰਗੇ ਸੇ ਭਏ
ਨਿਹਾਲ ॥ ਕਹੁ ਨਾਨਕ ਗੁਰ ਭਏ ਹੈ ਦਇਆਲ ॥ ੪ ॥ ੧੨ ॥ ੧੪੧ ॥
ਗਉੜੀ ਮਹਲਾ ੫ ॥ ਸਿਮਰਤ ਸੁਆਮੀ ਕਿਲਵਿਖ[੮] ਨਾਸੇ ॥ [੯]ਸੂਖ ਸਹਜ
ਆਨੰਦ ਨਿਵਾਸੇ ॥ ੧ ॥ ਰਾਮ ਜਨਾ ਕਉ ਰਾਮ ਭਰੋਸਾ ॥ ਨਾਮੁ ਜਪਤ ਸਭੁ
ਮਿਟਿਓ ਅੰਦੇਸਾ[੧੦] ॥ ੧ ॥ ਰਹਾਉ ॥ ਸਾਧਸੰਗਿ ਕਛੁ ਭਉ ਨ ਭਰਾਤੀ[੧੧] ॥
ਗੁਣਗਪਾਲ ਗਾਈਅਹਿ ਦਿਨੁ ਰਾਤੀ ॥੨॥ ਕਰਿ ਕਿਰਪਾ ਪ੍ਰਭ ਬੰਧਨ ਛੋਟ ॥ ਚਰਣ
ਕਮਲ ਕੀ ਦੀਨੀ ਓਟ ॥ ੩ ॥ ਕਹੁ ਨਾਨਕ ਮਨਿ ਭਈ ਪਰਤੀਤਿ[੧੨] ॥
ਨਿਰਮਲ ਜਸੁ ਪੀਵਹਿ ਜਨ ਨੀਤਿ ॥੪॥੧੩ ॥੧੪੨॥ ਗਉੜੀ ਮਹਲਾ ੫ ॥ ਹਰਿ
ਚਰਣੀ ਜਾ ਕਾ ਮਨੁ ਲਾਗਾ ॥ ਦੂਖੁ ਦਰਦੁ ਭ੍ਰਮੁ ਤਾ ਕਾ ਭਾਗਾ ॥ ੧ ॥ ਹਰਿ ਧਨ
ਕੋ ਵਾਪਾਰੀ ਪੂਰਾ ॥ ਜਿਸਹਿ ਨਿਵਾਜੇ[੧੩] ਸੋ ਜਨੁ ਸੂਰਾ ॥ ੧॥ ਰਹਾਉ ॥ ਜਾ ਕਉ
ਭਏ ਕ੍ਰਿਪਾਲ ਗੁਸਾਈ[੧੪] ॥ ਸੇ ਜਨ ਲਾਗੇ ਗੁਰ ਕੀ ਪਾਈ ॥੨॥ [੯]ਸੂਖ ਸਹਜ ਸਾਂਤਿ
ਆਨੰਦਾ ॥ ਜਪਿ ਜਪਿ ਜੀਵੇ ਪਰਮਾਨੰਦਾ ॥ ੩ ॥ ਨਾਮ ਰਾਸਿ ਸਾਧ ਸੰਗਿ
ਖਾਟੀ ॥ ਕਹੁ ਨਾਨਕ ਪ੍ਰਭਿ ਅਪਦਾ[੧੫] ਕਾਟੀ ॥ ੪ ॥ ੧੪ ॥ ੧੪੩ ॥ ਗਉੜੀ
ਮਹਲਾ ੫ ॥ ਹਰਿ ਸਿਮਰਤ ਸਭਿ ਮਿਟਹਿ ਕਲੇਸ ॥ ਚਰਣ ਕਮਲ ਮਨ ਮਹਿ
ਪਰਵੇਸ ॥ ੧ ॥ ਉਚਰਹੁ ਰਾਮਨਾਮੁ ਲਖ ਬਾਰੀ ॥ ਅੰਮ੍ਰਿਤ ਰਸੁ ਪੀਵਹੁ ਪ੍ਰਭ
ਪਿਆਰੀ[੧੬] ॥ ੧ ॥ ਰਹਾਉ ॥ ਸੂਖ ਸਹਜ ਰਸ ਮਹਾ ਅਨੰਦਾ ॥ ਜਪਿ ਜਪਿ ਜੀਵੇ
ਪਰਮਾਨੰਦਾ ॥ ੨ ॥ ਕਾਮ ਕ੍ਰੋਧ ਲੋਭ ਮਦ[੧੭] ਖੋਏ ॥ ਸਾਧ ਕੈ ਸੰਗਿ ਕਿਲਬਿਖ[੮]
ਸਭ ਧੋਏ ॥ ੩ ॥ ਕਰਿ ਕਿਰਪਾ ਪ੍ਰਭ ਦੀਨ ਦਇਆਲਾ ॥ ਨਾਨਕ ਦੀਜੈ

੧ ਦੁਰਕਰਮ, ਖੋਟੇ ਕਰਮ ।

੨ ਰਾਮ ਦਾ । ਜੋ ਵਾਹਿਗੁਰੂ ਨੂੰ ਜਪਦਾ ਹੈ ਉਹ ਉਸੇ ਦਾ ਹੈ ।

੩ ਅੰਦਰ ਤਾਂ ਜ਼ਹਿਰ ਹੈਸੁ, ਪਰ ਮੂੰਹੋਂ ਮਿੱਠੀਆਂ ਮਿੱਠੀਆਂ ਗੱਲਾਂ ਸੁਣਾਂਦਾ ਹੈ ।

੪ ਥੋੜ੍ਹੇ ਚਿਰ ਵਿੱਚ ਹੀ ਉਹ (ਮਾੜੇ ਕੰਮ) ਸਾਰੇ ਸੰਸਾਰ ਤੇ ਜ਼ਾਹਰ ਹੋ ਜਾਂਦੇ ਹਨ ।

੫ ਸਾਡੇ ਭਾਗ ਬਣਾਉਣ ਵਾਲਾ, ਹਰੀ ।

੬ ਪਿਆਰ ।

੭ ਹੋਰ ਰੰਗ ਮਾਇਆ ਦੇ ਸਾਰੇ ਕੱਚੇ ਹਨ ।

੮ ਪਾਪ ।

੯ ਦੇਖੋ ਪੰਨਾ ੧੦੪, ਨੋਟ ੬ ।

੧੦ ਫ਼ਿਕਰ ।

੧੧ ਭਰਮ ।

੧੨ ਨਿਸਚਾ, ਯਕੀਨ ।

੧੩ [ਫ਼ਾਰਸੀ ਤੋਂ] ਇੱਜ਼ਤ ਜਾਂ ਮਾਣ ਦੇਵੇ ।

੧੪ ਮਾਲਕ, ਵਾਹਿਗੁਰੂ ।

੧੫ ਵਿਪਦਾ, ਮੁਸੀਬਤ ।

੧੬ ਹੇ ਪਿਆਰੀ ਜੀਭ !

੧੭ ਹੰਕਾਰ ।

---

* ਜਲ ਵਿੱਚ, ਸੁੱਕੀ ਧਰਤੀ ਵਿੱਚ, ਅਤੇ ਧਰਤ ਅਸਮਾਨ ਦੇ ਵਿਚਕਾਰ ਜੋ ਥਾਂ ਹੈ ਉਸ ਵਿੱਚ ।

ਸਾਧ ਰਵਾਲਾ[੧] ॥ ੪ ॥ ੭੫ ॥ ੧੪੪ ॥ ਗਉੜੀ ਮਹਲਾ ੫ ॥ ਜਿਸ ਕਾ ਦੀਆ ਪੈਨੈ ਖਾਇ ॥ ਤਿਸੁ ਸਿਉ ਆਲਸੁ ਕਿਉ ਬਨੈ ਮਾਇ[੨] ॥ ੧ ॥ ਖਸਮੁ ਬਿਸਾਰਿ ਆਨ[੩] ਕੰਮਿ ਲਾਗਹਿ ॥ ਕਉਡੀ ਬਦਲੇ ਰਤਨੁ ਤਿਆਗਹਿ ॥ ੧ ॥ ਰਹਾਉ ॥ ਪ੍ਰਭੂ ਤਿਆਗਿ ਲਾਗਤ ਅਨ ਲੋਭਾ ॥ ਦਾਸਿ[੪] ਸਲਾਮੁ ਕਰਤ ਕਤ ਸੋਭਾ ॥ ੨ ॥ ਅੰਮ੍ਰਿਤ ਰਸੁ ਖਾਵਹਿ ਖਾਨ ਪਾਨ[੫] ॥ ਜਿਨਿ ਦੀਏ ਤਿਸਹਿ ਨ ਜਾਨਹਿ ਸੁਆਨ[੬] ॥ ੩ ॥ ਕਹੁ ਨਾਨਕ ਹਮ [੭]ਲੂਣ ਹਰਾਮੀ ॥ ਬਖਸਿ ਲੇਹੁ ਪ੍ਰਭ ਅੰਤਰਜਾਮੀ[੮] ॥ ੪ ॥ ੭੬ ॥ ੧੪੫ ॥ ਗਉੜੀ ਮਹਲਾ ੫ ॥ *ਪ੍ਰਭ ਕੇ ਚਰਨ ਮਨ ਮਾਹਿ ਧਿਆਨੁ ॥ ਸਗਲ ਤੀਰਥ ਮਜਨ ਇਸਨਾਨੁ ॥ ੧ ॥ [੯]ਹਰਿ ਦਿਨੁ ਹਰਿ ਸਿਮਰਨੁ ਮੇਰੇ ਭਾਈ ॥ ਕੋਟਿ[੧੦] ਜਨਮ ਕੀ ਮਲੁ ਲਹਿ ਜਾਈ ॥ ੧ ॥ ਰਹਾਉ ॥ ਹਰਿ ਕੀ ਕਥਾ ਰਿਦ ਮਾਹਿ ਬਸਾਈ ॥ [੧੧]ਮਨ ਬਾਂਛਤ ਸਗਲੇ ਫਲ ਪਾਈ ॥ ੨ ॥ ਜੀਵਨ ਮਰਣੁ ਜਨਮੁ ਪਰਵਾਨੁ ॥ ਜਾ ਕੈ ਰਿਦੈ ਵਸੈ ਭਗਵਾਨੁ ॥ ੩ ॥ ਕਹੁ ਨਾਨਕ ਸੇਈ ਜਨ ਪੂਰੇ ॥ ਜਿਨਾ ਪਰਾਪਤਿ ਸਾਧੂ ਧੂਰੇ[੧੨] ॥ ੪ ॥ ੭੭ ॥ ੧੪੬ ॥ ਗਉੜੀ ਮਹਲਾ ੫ ॥ ਖਾਦਾ ਪੈਨਦਾ ਮੂਕਰਿ ਪਾਇ ॥ ਤਿਸ ਨੋ [੧੩]ਜੋਹਹਿ ਦੂਤ ਧਰਮ ਰਾਇ ॥੧॥ [੧੪]ਤਿਸੁ ਸਿਉ ਬੇਮੁਖੁ ਜਿਨਿ ਜੀਉ ਪਿੰਡੁ ਦੀਨਾ ॥ ਕੋਟਿ ਜਨਮ ਭਰਮਹਿ ਬਹੁ ਜੂਨਾ ॥ ੧ ॥ ਰਹਾਉ ॥ ਸਾਕਤ[੧੫] ਕੀ ਐਸੀ ਹੈ ਰੀਤਿ ॥ ਜੋ ਕਿਛੁ ਕਰੈ [੧੬]ਸਗਲ ਬਿਪਰੀਤਿ ॥ ੨ ॥ ਜੀਉ ਪ੍ਰਾਣ ਜਿਨਿ ਮਨੁ ਤਨੁ ਧਾਰਿਆ ॥ ਸੋਈ ਠਾਕੁਰੁ ਮਨਹੁ ਬਿਸਾਰਿਆ ॥ ੩ ॥ ਬਧੇ ਬਿਕਾਰ ਲਿਖੇ ਬਹੁ ਕਾਗਰ[੧੭] ॥ ਨਾਨਕ ਉਧਰੁ[੧੮] ਕ੍ਰਿਪਾ ਸੁਖ ਸਾਗਰ ॥ ੪ ॥ ਪਾਰਬ੍ਰਹਮ ਤੇਰੀ ਸਰਣਾਇ ॥ ਬੰਧਨ ਕਾਟਿ ਤਰੈ ਹਰਿ ਨਾਇ ॥ ੧ ॥ ਰਹਾਉ ਦੂਜਾ ॥ ੭੮ ॥ ੧੪੭ ॥ ਗਉੜੀ ਮਹਲਾ ੫ ॥ [੧੯]ਅਪਨੇ ਲੋਭ ਕਉ ਕੀਨੋ ਮੀਤੁ ॥ ਸਗਲ ਮਨੋਰਥ ਮੁਕਤਿ ਪਦੁ ਦੀਤੁ ॥ ੧ ॥ ਐਸਾ ਮੀਤੁ ਕਰਹੁ ਸਭੁ ਕੋਇ ॥ ਜਾ ਤੇ ਬਿਰਥਾ ਕੋਇ ਨ ਹੋਇ ॥ ੧ ॥ ਰਹਾਉ ॥ ਅਪੁਨੈ ਸੁਆਇ[੨੦] ਰਿਦੈ ਲੈ ਧਾਰਿਆ ॥ ਦੂਖ ਦਰਦ ਰੋਗ [੨੧]ਸਗਲ ਬਿਦਾਰਿਆ ॥ ੨ ॥ [੨੨]ਰਸਨਾ ਗੀਧੀ ਬੋਲਤ ਰਾਮ ॥ ਪੂਰਨ ਹੋਏ ਸਗਲੇ ਕਾਮ ॥ ੩ ॥ ਅਨਿਕ ਬਾਰ ਨਾਨਕ ਬਲਿਹਾਰਾ ॥ [੨੩]ਸਫਲ ਦਰਸਨੁ ਗੋਬਿੰਦੁ ਹਮਾਰਾ ॥ ੪ ॥ ੭੯ ॥ ੧੪੮ ॥ ਗਉੜੀ ਮਹਲਾ ੫ ॥ ਕੋਟਿ ਬਿਘਨ ਹਿਰੇ[੨੪] ਖਿਨ ਮਾਹਿ ॥ ਹਰਿ ਹਰਿ ਕਥਾ ਸਾਧਸੰਗਿ ਸੁਨਾਹਿ[੨੫] ॥ ੧ ॥ ਪੀਵਤ ਰਾਮ ਰਸੁ [੨੬]ਅੰਮ੍ਰਿਤ ਗੁਣ ਜਾਸੁ ॥ ਜਪਿ ਹਰਿ ਚਰਣ ਮਿਟੀ ਖੁਧਿ[੨੭] ਤ੍ਰਾਸੁ[੨੮] ॥ ੧ ॥ ਰਹਾਉ ॥ [੨੯]ਸਰਬ ਕਲਿਆਣ ਸੁਖ ਸਹਜ ਨਿਧਾਨ ॥ ਜਾ ਕੈ ਰਿਦੈ

੧ ਧੂੜੀ ।
੨ ਹੇ ਮਾਂ !
੩ ਹੋਰ ।
੪ (ਮਾਲਕ ਨੂੰ ਛੱਡ ਕੇ) ਉਸ ਦੀ ਦਾਸੀ (ਮਾਇਆ) ਨੂੰ ।
੫ ਪੀਣ ਵਾਲੀਆਂ ਚੀਜ਼ਾਂ ।
੬ ਹੇ ਕੁੱਤੇ !
੭ ਮਾਲਕ ਦਾ ਲੂਣ ਖਾ ਕੇ ਉਸ ਦਾ ਕੀਤਾ ਨਾ ਜਾਨਣ ਵਾਲਾ, ਨਾਸ਼ੁਕਰਾ, ਕ੍ਰਿਤਘਨ ।
੮ ਅੰਦਰ ਦੀਆਂ ਜਾਨਣ ਵਾਲਾ ।
੯ ਹਰ ਰੋਜ਼ ।
੧੦ ਕੂੜ ।
੧੧ ਮਨ-ਮੰਗੇ ਸਾਰੇ ਫਲ ।
੧੨ ਚਰਨ-ਧੂੜੀ ।
੧੩ ਧਰਮ ਰਾਜ ਦੇ ਦੂਤ ਤਾੜਦੇ ਹਨ (ਮਾਰਨ ਲਈ)।
੧੪ ਜਿਸ ਨੇ ਜੀਵ ਤੇ ਸਰੀਰ ਦਿੱਤਾ ਹੈ, ਉਸ ਤੋਂ ਉਲਟ ਚੱਲਣ ਵਾਲਾ ਕ੍ਰੋੜਾਂ ਜਨਮਾਂ ਤੇ ਬਹੁਤ ਜੂਨਾਂ ਵਿੱਚ ਭਉਂਦਾ ਹੈ ।
੧੫ [ਸ਼ਕਤੀ ਦਾ ਉਪਾਸ਼ਕ] ਮਾਇਆ ਪਿਛੇ ਲੱਗਾ ਹੋਇਆ ।
੧੬ ਸਾਰੀ ਉਲਟੀ ਰੀਤ ਹੀ ਹੁੰਦੀ ਹੈ ।
੧੭ ਕਾਗਜ਼, ਦਫ਼ਤਰ । ਇੰਨੇ ਵਿਕਾਰ ਵਧੇ ਹਨ ਕਿ ਦਫ਼ਤਰ ਲੇਖੇ ਦੇ ਲਿਖੇ ਗਏ ਹਨ ।
੧੮ ਤਰ ਜਾਓ (ਸੁਖ ਦੇ ਸਮੁੰਦਰ ਹਰੀ ਦੀ ਕਿਰਪਾ ਦੁਆਰਾ) ।
੧੯ ਭਾਵੇਂ ਕਿਸੇ ਨੇ ਆਪਣੇ ਮਤਲਬ ਲਈ ਹਰੀ ਨੂੰ ਮਿੱਤਰ ਬਣਾਇਆ ਹੈ, (ਫਿਰ ਭੀ ਹਰੀ ਐਸਾ ਉਦਾਰ-ਚਿਤ ਹੈ ਕਿ) ਉਸ ਦੀਆਂ ਸਾਰੀਆਂ ਭਾਉਣੀਆਂ ਪੂਰੀਆਂ ਕਰ ਦਿੱਤੀਆਂ, ਬਲਕਿ ਮੁਕਤੀ ਦੀ ਪਦਵੀ ਵੀ ਦੇ ਦਿੱਤੀ ।
੨੦ ਮਤਲਬ ਲਈ ।
੨੧ ਸਾਰੇ ਦੂਰ ਕਰ ਦਿੱਤੇ ।
੨੨ ਜਿਸ ਦੀ ਜੀਭ ਰਾਮ ਨਾਮ ਦੇ ਉਚਾਰਨ ਵਿੱਚ ਗਿਝ ਗਈ ਹੈ, ਉਸ ਦੇ ਸਾਰੇ ਕੰਮ ਪੂਰੇ ਹੋ ਗਏ ।
੨੩ ਜਿਸ ਦਾ ਦਰਸ਼ਨ ਫਲ ਤੋਂ ਖਾਲੀ ਨਹੀਂ । 'ਅਮੋਘ ਦਰਸ਼ਨ' ਭੀ ਇਸੇ ਨੂੰ ਕਹਿੰਦੇ ਹਨ ।
੨੪ ਦੂਰ ਹੋਏ ।
੨੫ ਸੁਣੀ (ਜਿਸ ਨੇ) ।
੨੬ ਜਿਸ ਦੇ ਗੁਣ ਅੰਮ੍ਰਿਤ ਹਨ ।
੨੭ ਭੁਖ ।
੨੮ ਤ੍ਰੇਹ, ਪਿਆਸ ।
੨੯ ਸਾਰੀਆਂ ਮੁਕਤੀਆਂ, ਅਤੋਲ ਸੁਖਾਂ ਦੇ ਖ਼ਜ਼ਾਨੇ (ਉਸ ਕੋਲ ਹੋ ਜਾਂਦੇ ਹਨ) । 'ਸੁਖ ਸਹਜ' ਲਈ ਦੇਖੋ ਪੰਨਾ ੧੦੪, ਨੋਟ ੬ ।

---

* ਵਾਹਿਗੁਰੂ ਦੇ ਚਰਨਾਂ ਦਾ ਦਿਲ ਵਿੱਚ ਧਿਆਨ ਕਰਨਾ ਹੀ ਸਾਰੇ ਤੀਰਥਾਂ ਦਾ ਤੇ ਪੁਰਬੀਆਂ ਦਾ ਇਸ਼ਨਾਨ ਹੈ ।

ਵਸਹਿ ਭਗਵਾਨ ॥ ੨ ॥ [੧]ਅਉਖਧ ਮੰਤ੍ਰ ਤੰਤ ਸਭਿ ਛਾਰੁ ॥ ਕਰਣੈਹਾਰੁ ਰਿਦੇ ਮਹਿ ਧਾਰੁ ॥ ੩ ॥ ਤਜਿ ਸਭਿ ਭਰਮ ਭਜਿਓ ਪਾਰਬ੍ਰਹਮੁ ॥ ਕਹੁ ਨਾਨਕ ਅਟਲ ਇਹੁ ਧਰਮੁ ॥ ੪ ॥ ੮੦ ॥ ੧੪੯ ॥ ਗਉੜੀ ਮਹਲਾ ੫ ॥ ਕਰਿ ਕਿਰਪਾ ਭੇਟੇ[੨] ਗੁਰ ਸੋਈ ॥ [੩]ਤਿਤੁ ਬਲਿ ਰੋਗੁ ਨ ਬਿਆਪੈ ਕੋਈ ॥ ੧ ॥ ਰਾਮ [੪]ਰਮਣ ਤਰਣ ਭੈ ਸਾਗਰ ॥ [੫]ਸਰਣਿ ਸੂਰ ਫਾਰੇ ਜਮ ਕਾਗਰ ॥੧॥ ਰਹਾਉ ॥ ਸਤਿਗੁਰਿ ਮੰਤ੍ਰੁ ਦੀਓ ਹਰਿਨਾਮ ॥ ਇਹ ਆਸਰ[੬] ਪੂਰਨ ਭਏ ਕਾਮ ॥ ੨ ॥ ਜਪ ਤਪ ਸੰਜਮ[੭] ਪੂਰੀ ਵਡਿਆਈ ॥ ਗੁਰ ਕਿਰਪਾਲ ਹਰਿ ਭਏ ਸਹਾਈ ॥ ੩ ॥ ਮਾਨ ਮੋਹ ਖੋਏ ਗੁਰਿ ਭਰਮ ॥ ਪੇਖੁ ਨਾਨਕ ਪਸਰੇ[੮] ਪਾਰਬ੍ਰਹਮ ॥ ੪ ॥ ੮੧ ॥ ੧੫੦ ॥ ਗਉੜੀ ਮਹਲਾ ੫ ॥ ਬਿਖੈ [੯]ਰਾਜ ਤੇ ਅੰਧੁਲਾ ਭਾਰੀ ॥ ਦੁਖਿ ਲਾਗੈ ਨਾਮੁ ਚਿਤਾਰੀ ॥ ੧ ॥ ਤੇਰੇ ਦਾਸ ਕਉ ਤੁਹੀ ਵਡਿਆਈ ॥ [੧੦]ਮਾਇਆ ਮਗਨੁ ਨਰਕਿ ਲੈ ਜਾਈ ॥ ੧ ॥ ਰਹਾਉ ॥ [੧੧]ਰੋਗ ਗਿਰਸਤ ਚਿਤਾਰੇ ਨਾਉ ॥ ਬਿਖੁ ਮਾਤੇ ਕਾ ਠਉਰ ਨ ਠਾਉ ॥ ੨ ॥ ਚਰਨ ਕਮਲ ਸਿਉ ਲਾਗੀ ਪ੍ਰੀਤਿ ॥ [੧੨]ਆਨ ਸੁਖਾ ਨਹੀ ਆਵਹਿ ਚੀਤਿ ॥ ੩ ॥ ਸਦਾ ਸਦਾ ਸਿਮਰਉ ਪ੍ਰਭ ਸੁਆਮੀ ॥ ਮਿਲੁ ਨਾਨਕ ਹਰਿ ਅੰਤਰਜਾਮੀ[੧੩] ॥ ੪ ॥ ੮੨ ॥ ੧੫੧ ॥ ਗਉੜੀ ਮਹਲਾ ੫ ॥ ਆਠ ਪਹਰ ਸੰਗੀ ਬਟਵਾਰੇ[੧੪] ॥ ਕਰਿ ਕਿਰਪਾ [੧੫]ਪ੍ਰਭਿ ਲਏ ਨਿਵਾਰੇ ॥ ੧ ॥ ਐਸਾ ਹਰਿ ਰਸੁ ਰਮਹੁ[੧੬] ਸਭੁ ਕੋਇ ॥ *ਸਰਬ ਕਲਾ ਪੂਰਨ ਪ੍ਰਭੁ ਸੋਇ ॥ ੧ ॥ ਰਹਾਉ ॥ ਮਹਾ ਤਪਤਿ ਸਾਗਰ ਸੰਸਾਰ ॥ ਪ੍ਰਭ ਖਿਨ[੧੭] ਮਹਿ ਪਾਰਿ ਉਤਾਰਣਹਾਰ ॥ ੨ ॥ ਅਨਿਕ ਬੰਧਨ ਤੋਰੇ ਨਹੀ ਜਾਹਿ ॥ ਸਿਮਰਤ ਨਾਮ ਮੁਕਤਿ ਫਲ ਪਾਹਿ ॥ ੩ ॥ ਉਕਤਿ[੧੮] ਸਿਆਨਪ ਇਸ ਤੇ ਕਛੁ ਨਾਹਿ ॥ ਕਰਿ ਕਿਰਪਾ ਨਾਨਕ ਗੁਣ ਗਾਹਿ ॥ ੪ ॥ ੮੩ ॥ ੧੫੨ ॥ ਗਉੜੀ ਮਹਲਾ ੫ ॥ ਥਾਤੀ[੧੯] ਪਾਈ ਹਰਿ ਕੋ ਨਾਮ ॥ ਬਿਚਰੁ[੨੦] ਸੰਸਾਰ ਪੂਰਨ ਸਭਿ ਕਾਮ ॥ ੧ ॥ ਵਡਭਾਗੀ ਹਰਿ ਕੀਰਤਨੁ ਗਾਈਐ ॥ ਪਾਰਬ੍ਰਹਮ ਤੂੰ ਦੇਹਿ ਤ ਪਾਈਐ ॥ ੧ ॥ ਰਹਾਉ ॥ ਹਰਿ ਕੇ ਚਰਣ [੨੧]ਹਿਰਦੈ ਉਰਿਧਾਰਿ ॥ [੨੨]ਭਵ ਸਾਗਰੁ ਚੜਿ ਉਤਰਹਿ ਪਾਰਿ ॥ ੨ ॥ ਸਾਧੂ ਸੰਗੁ ਕਰਹੁ ਸਭੁ ਕੋਇ ॥ ਸਦਾ ਕਲਿਆਣ[੨੩] ਫਿਰਿ ਦੂਖੁ ਨ ਹੋਇ ॥ ੩ ॥ ਪ੍ਰੇਮ ਭਗਤਿ ਭਜੁ [੨੪]ਗੁਣੀ ਨਿਧਾਨੁ ॥ ਨਾਨਕ ਦਰਗਹ ਪਾਈਐ ਮਾਨ ॥ ੪ ॥ ੮੪ ॥ ੧੫੩ ॥ ਗਉੜੀ ਮਹਲਾ ੫ ॥ [੨੫]ਜਲਿ ਥਲਿ ਮਹੀਅਲਿ ਪੂਰਨ ਹਰਿ ਮੀਤ ॥ ਭ੍ਰਮ ਬਿਨਸੇ ਗਾਏ ਗੁਣ ਨੀਤ ॥ ੧ ॥ ਊਠਤ ਸੋਵਤ [੨੬]ਹਰਿ ਸੰਗਿ ਪਹਰੂਆ ॥ ਜਾ ਕੈ ਸਿਮਰਣਿ [੨੭]ਜਮ ਨਹੀ ਡਰੂਆ ॥ ੧ ॥ ਰਹਾਉ ॥ ਚਰਣ

੧ ਦਵਾਈਆਂ, ਮੰਤਰ ਤੇ ਟੂਣੇ ਸਭ ਸੁਆਹ ਹਨ, ਭਾਵ ਤੁੱਛ ਹਨ।
੨ ਮਿਲੇ।
੩ ਤਿਸ ਗੁਰੂ ਦੇ ਬਲ ਕਰਕੇ, ਪਰਤਾਪ ਕਰਕੇ।
੪ ਸਿਮਰਨ ਨਾਲ ਭਵ ਸਾਗਰ ਤੋਂ ਤਰਨਾ ਹੁੰਦਾ ਹੈ।
੫ ਗੁਰੂ ਸੂਰਮੇ ਦੀ ਸ਼ਰਨ ਵਿਚ ਜਮਾਂ ਦੇ ਲੇਖੇ ਪਾੜ ਦਿੱਤੇ ਹਨ।
੬ ਆਸਰੇ।
੭ ਮਨ ਨੂੰ ਮੰਦੀਆਂ ਵਾਸ਼ਨਾਂ ਵੱਲੋਂ ਰੋਕਣ ਦਾ ਕੰਮ। ਜਪ, ਤਪ ਸੰਜਮ ਦੀ ਕਮਾਈ ਦੀ ਪੂਰੀ ਵਡਿਆਈ ਮਿਲ ਗਈ ਜਦ ਹਰੀ ਨੇ ਮੱਦਦ ਕੀਤੀ ਤੇ ਗੁਰੂ ਦੀ ਕਿਰਪਾ ਹੋਈ।
੮ ਵਿਆਪਕ। ਹੇ ਨਾਨਕ! ਸਭ ਥਾਂ ਹਰੀ ਨੂੰ ਵਿਆਪਕ ਵੇਖ।
੯ ਵਿਸ਼ੱਈ ਦੇ ਮੁਕਾਬਲੇ ਤੇ ਅੰਨ੍ਹਾ ਆਦਮੀ ਚੰਗਾ ਹੈ, ਕਿਉਂਕਿ ਅੰਨ੍ਹਾ ਆਦਮੀ ਦੁਖ ਲੱਗਣ ਤੇ ਰੱਬ ਦਾ ਨਾਂ ਤਾਂ ਚੇਤੇ ਕਰਦਾ ਹੈ। (ਰਹਾਉ ਤੋਂ ਬਾਹਦ ਆਉਣ ਵਾਲੀ ਤੁਕ ਭੀ ਇਹੋ ਕਹਿੰਦੀ ਹੈ।)
੧੦ ਮਾਇਆ ਦੀ ਮਸਤੀ। ਦੇਖੋ ਪੰਨਾ ੧੯੫, ਨੋਟ ੧੭।
੧੧ ਰੋਗ ਵਿਚ ਗ੍ਰਸਿਆ ਹੋਇਆ ਆਦਮੀ ਰੱਬ ਦਾ ਨਾਂ ਲੈਂਦਾ ਹੈ। ਪਰ ਵਿਸ਼ੇ ਵਿੱਚ ਮਸਤ ਹੋਏ ਦਾ ਕੋਈ ਠਿਕਾਣਾ ਈ ਨਹੀਂ।
੧੨ ਹੋਰ ਸੰਸਾਰਕ ਸੁਖ।
੧੩ ਅੰਦਰ ਦੀਆਂ ਜਾਨਣ ਵਾਲੇ ਨੂੰ।
੧੪ ਡਾਕੂ (ਕਾਮ ਕ੍ਰੋਧ ਆਦਿ)।
੧੫ ਪ੍ਰਭੂ ਨੇ ਬਚਾ ਲਏ।
੧੬ ਮਾਣੋ।
੧੭ ਥੋੜਾ ਜਿਹਾ ਸਮਾਂ।
੧੮ ਯੁਕਤੀਆਂ, ਦਲੀਲਾਂ।
੧੯ ਪੂੰਜੀ, ਰਾਸ।
੨੦ ਵਿਚਰ, ਫਿਰ। ਸੰਸਾਰ ਵਿੱਚ ਨਿਸ਼ੰਗ ਹੋ ਕੇ ਫਿਰ, ਤੇਰੇ ਸਾਰੇ ਕੰਮ ਰਾਸ ਹੋ ਜਾਣਗੇ, (ਜਿਵੇਂ ਧਨੀ ਆਦਮੀ ਦੇ ਕੰਮ ਪੂਰੇ ਹੋ ਜਾਂਦੇ ਹਨ)।
੨੧ ਦਿਲ ਦੇ ਅੰਦਰ ਰੱਖ।
੨੨ ਹਸਤੀ ਦਾ ਸਮੁੰਦਰ, ਸੰਸਾਰ। ਹਰੀ ਚਰਨਾਂ ਦਾ ਜਹਾਜ਼ ਬਣਾ, ਤੇ ਉਨ੍ਹਾਂ ਉੱਤੇ ਚੜ੍ਹ ਕੇ ਸੰਸਾਰ ਸਾਗਰ ਤੋਂ ਪਾਰ ਹੋ ਜਾ।
੨੩ ਸੁਖ।
੨੪ ਗੁਣਾਂ ਦੇ ਖ਼ਜ਼ਾਨੇ (ਹਰੀ) ਨੂੰ।
੨੫ ਜਲ ਵਿੱਚ, ਖ਼ੁਸ਼ਕ ਧਰਤੀ ਵਿੱਚ, ਅਤੇ ਧਰਤ ਅਸਮਾਨ ਦੇ ਵਿਚਕਾਰ।
੨੬ ਹਰੀ ਸਾਡੇ ਨਾਲ ਪਹਿਰੇਦਾਰ ਹੈ।
੨੭ ਜਮਾਂ ਦਾ ਡਰ ਨਹੀਂ।

* ਜਿਸ ਵਿੱਚ ਸਾਰੀਆਂ ਕਲਾਂ ਪੂਰੀਆਂ ਹੋਣ। 'ਕਲਾ' ਤੋਂ ਭਾਵ ਹੁਨਰ, ਗਿਆਨ ਆਦਿ ਦੀਆਂ ਤਾਕਤਾਂ ਹੈ।

ਕਮਲ ਪ੍ਰਭ ਰਿਦੈ ਨਿਵਾਸੁ ॥ ਸਗਲ ਦੂਖ ਕਾ ਹੋਇਆ ਨਾਸੁ ॥ ੨ ॥ ਆਸਾ ਮਾਣੁ ਤਾਣੁ ਧਨੁ ਏਕ ॥ ਸਾਚੇ ਸਾਹ ਕੀ ਮਨ ਮਹਿ ਟੇਕ ॥ ੩ ॥ [1]ਮਹਾ ਗਰੀਬ ਜਨ ਸਾਧ ਅਨਾਥ ॥ ਨਾਨਕ ਪ੍ਰਭਿ ਰਾਖੇ ਦੇ ਹਾਥ ॥ ੪ ॥ ੮੫ ॥ ੧੫੪ ॥ ਗਉੜੀ ਮਹਲਾ ੫ ॥ [2]ਹਰਿ ਹਰਿ ਨਾਮਿ ਮਜਨੁ ਕਰਿ ਸੂਚੇ ॥ ਕੋਟਿ ਗ੍ਰਹਣ ਪੁੰਨ ਫਲ ਮੂਚੇ[3] ॥ ੧ ॥ ਰਹਾਉ ॥ ਹਰਿ ਕੇ ਚਰਣ ਰਿਦੇ ਮਹਿ ਬਸੇ ॥ ਜਨਮ ਜਨਮ ਕੇ ਕਿਲਵਿਖ[4] ਨਸੇ ॥ ੧ ॥ ਸਾਧਸੰਗਿ ਕੀਰਤਨ ਫਲੁ ਪਾਇਆ ॥ ਜਮ ਕਾ ਮਾਰਗੁ [5]ਦ੍ਰਿਸਟਿ ਨ ਆਇਆ ॥ ੨ ॥ [6]ਮਨ ਬਚ ਕ੍ਰਮ ਗੋਵਿੰਦ ਅਧਾਰੁ ॥ ਤਾ ਤੇ ਛੁਟਿਓ ਬਿਖੁ ਸੰਸਾਰੁ ॥ ੩ ॥ ਕਰਿ ਕਿਰਪਾ ਪ੍ਰਭਿ ਕੀਨੋ ਅਪਨਾ ॥ ਨਾਨਕ ਜਾਪੁ ਜਪੇ ਹਰਿ ਜਪਨਾ ॥ ੪ ॥ ੮੬ ॥ ੧੫੫ ॥ ਗਉੜੀ ਮਹਲਾ ੫ ॥ ਪਉ ਸਰਣਾਈ ਜਿਨਿ ਹਰਿ ਜਾਤੇ ॥ ਮਨੁ ਤਨੁ ਸੀਤਲੁ[7] ਚਰਣ ਹਰਿ ਰਾਤੇ ॥ ੧ ॥ [8]ਭੈ ਭੰਜਨ ਪ੍ਰਭ ਮਨਿ ਨ ਬਸਾਹੀ ॥ ਡਰਪਤ ਡਰਪਤ ਜਨਮ ਬਹੁਤੁ ਜਾਹੀ ॥ ੧ ॥ ਰਹਾਉ ॥ ਜਾ ਕੈ ਰਿਦੈ ਬਸਿਓ ਹਰਿਨਾਮ ॥ ਸਗਲ[9] ਮਨੋਰਥ ਤਾ ਕੇ ਪੂਰਨ ਕਾਮ ॥ ੨ ॥ [10] ਜਨਮੁ ਜਰਾ[11] ਮਿਰਤੁ ਜਿਸੁ ਵਾਸਿ[12] ॥ ਸੋ ਸਮਰਥੁ ਸਿਮਰਿ ਸਾਸਿ ਗਿਰਾਸਿ ॥ ੩ ॥ ਮੀਤੁ ਸਾਜਨੁ ਸਖਾ[13] ਪ੍ਰਭੁ ਏਕ ॥ ਨਾਮੁ ਸੁਆਮੀ ਕਾ ਨਾਨਕ ਟੇਕ ॥ ੪ ॥ ੮੭ ॥ ੧੫੬ ॥ ਗਉੜੀ ਮਹਲਾ ੫ ॥ *ਬਾਹਰਿ ਰਾਖਿਓ ਰਿਦੈ ਸਮਾਲਿ ॥ ਘਰਿ ਆਏ ਗੋਵਿੰਦੁ ਲੈ ਨਾਲਿ ॥ ੧ ॥ ਹਰਿ ਹਰਿ ਨਾਮੁ ਸੰਤਨ ਕੈ ਸੰਗਿ ॥ ਮਨੁ ਤਨੁ ਰਾਤਾ ਰਾਮ ਕੈ ਰੰਗਿ ॥੧॥ ਰਹਾਉ ॥ [14]ਗੁਰ ਪਰਸਾਦੀ ਸਾਗਰੁ ਤਰਿਆ ॥ ਜਨਮ ਜਨਮ ਕੇ ਕਿਲਵਿਖ[4] ਸਭਿ ਹਿਰਿਆ[15] ॥ ੨ ॥ ਸੋਭਾ ਸੁਰਤਿ ਨਾਮਿ ਭਗਵੰਤੁ[16] ॥ [17]ਪੂਰੇ ਗੁਰ ਕਾ ਨਿਰਮਲ ਮੰਤੁ ॥ ੩ ॥ ਚਰਣ ਕਮਲ ਹਿਰਦੇ ਮਹਿ ਜਾਪੁ ॥ ਨਾਨਕੁ ਪੇਖਿ ਜੀਵੈ ਪਰਤਾਪੁ ॥ ੪ ॥ ੮੮ ॥ ੧੫੭ ॥ ਗਉੜੀ ਮਹਲਾ ੫ ॥ ਧੰਨੁ ਇਹੁ ਥਾਨੁ ਗੋਵਿੰਦ ਗੁਣ ਗਾਏ ॥ [18]ਕੁਸਲ ਖੇਮ ਪ੍ਰਭਿ ਆਪਿ ਬਸਾਏ ॥ ੧ ॥ ਰਹਾਉ ॥ ਬਿਪਤਿ[19] ਤਹਾ ਜਹਾ ਹਰਿ ਸਿਮਰਨੁ ਨਾਹੀ ॥ ਕੋਟਿ ਅਨੰਦ ਜਹ ਹਰਿਗੁਨ ਗਾਹੀ ॥ ੧ ॥ ਹਰਿ ਬਿਸਰਿਐ ਦੁਖ ਰੋਗ ਘਨੇਰੇ[20] ॥ ਪ੍ਰਭ ਸੇਵਾ ਜਮੁ ਲਗੈ ਨ ਨੇਰੇ ॥ ੨ ॥ ਸੋ ਵਡਭਾਗੀ ਨਿਹਚਲ ਥਾਨੁ ॥ ਜਹ ਜਪੀਐ ਪ੍ਰਭ ਕੇਵਲ ਨਾਮੁ ॥ ੩ ॥ ਜਹ ਜਾਈਐ ਤਹ ਨਾਲਿ ਮੇਰਾ ਸੁਆਮੀ ॥ ਨਾਨਕ ਕਉ ਮਿਲਿਆ ਅੰਤਰਜਾਮੀ[21] ॥ ੪ ॥ ੮੯ ॥ ੧੫੮ ॥ ਗਉੜੀ ਮਹਲਾ ੫ ॥ ਜੋ ਪ੍ਰਾਣੀ ਗੋਵਿੰਦੁ ਧਿਆਵੈ ॥ ਪੜਿਆ ਅਣਪੜਿਆ [22]ਪਰਮ ਗਤਿ ਪਾਵੈ ॥ ੧ ॥ ਸਾਧੂ ਸੰਗਿ ਸਿਮਰਿ ਗੋਪਾਲ ॥ ਬਿਨੁ ਨਾਵੈ ਝੂਠਾ ਧਨੁ ਮਾਲੁ ॥੧॥ ਰਹਾਉ ॥

੧ ਅਸੀ ਸਾਧੂ (ਗੁਰੂ) ਦੇ ਸੇਵਕ ਅਤੀ ਗਰੀਬ ਨਿਰਾਸਰੇ ਸਾਂ, ਪਰ ਪ੍ਰਭੂ ਨੇ ਹੱਥ ਦੇ ਕੇ ਰੱਖ ਲਏ।

੨ ਹਰੀ-ਨਾਮ ਵਿੱਚ ਇਸ਼ਨਾਨ ਕਰਕੇ ਸੁੱਚੇ ਹੋਏ ਹਾਂ। ਮਜਨੁ=ਗ੍ਰਹਣ ਆਦੀ ਪੁਰਬੀਆਂ ਉੱਤੇ ਕੀਤਾ ਇਸ਼ਨਾਨ। ਉਨ੍ਹਾਂ ਮੌਕਿਆਂ ਉੱਤੇ ਲੋਕੀ ਪੁੰਨ ਭੀ ਬਹੁਤ ਕਰਦੇ ਹਨ।

੩ ਬਹੁਤ, ਵਧੀਕ। ਇਹ ਇਸ਼ਨਾਨ ਕ੍ਰੋੜਾਂ ਗ੍ਰਹਣਾਂ ਦੇ ਪੁੰਨਾਂ ਦੇ ਫਲਾਂ ਤੋਂ ਵਧੀਕ ਹੈ।

੪ ਪਾਪ।

੫ ਨਜ਼ਰੀ ਨਾ ਆਇਆ; ਗੁੰਮ ਹੋ ਗਿਆ।

੬ ਜਿਸ ਦਾ ਮਨ ਕਰਕੇ, ਬਚਨ ਕਰਕੇ ਤੇ ਕਰਮ ਕਰਕੇ ਹਰੀ ਦਾ ਹੀ ਆਸਰਾ ਹੈ, ਉਸ ਤੋਂ ਛੁਟ ਗਿਆ ਹੈ ਜ਼ਹਿਰ ਰੂਪ ਸੰਸਾਰ।

੭ ਠੰਢਾ।

੮ ਡਰ ਦੇ ਤੋੜਨ ਵਾਲਾ।

੯ ਸਾਰੇ।

੧੦ ਸਾਡਾ ਜੰਮਣਾ, ਬੁਢੇ ਹੋਣਾ ਤੇ ਮਰਨਾ ਜਿਸ ਹਰੀ ਦੇ ਵਸ ਹੈ, ਉਸ ਤਾਕਤਾਂ ਵਾਲੇ ਨੂੰ ਸਾਹ ਲੈਂਦਿਆਂ ਤੇ ਰੋਟੀ ਖਾਂਦਿਆਂ ਯਾਦ ਕਰ।

੧੧ ਬੁਢੇਪਾ।

੧੨ ਵਸ ਵਿੱਚ।

੧੩ ਸਾਥੀ।

੧੪ ਗੁਰੂ ਦੀ ਕਿਰਪਾ ਨਾਲ।

੧੫ ਦੂਰ ਹੁੰਦੇ ਹਨ।

੧੬ ਭਾਗਾਂ ਵਾਲਾ। ਨਾਮ ਦੁਆਰਾ ਸੋਝਾ ਬਣਦੀ ਹੈ, ਉੱਚੀ ਸੁਰਤ ਉਪਜਦੀ ਹੈ ਤੇ ਚੰਗੇ ਭਾਗਾਂ ਵਾਲਾ ਹੋਈਦਾ ਹੈ। ਇਥੇ 'ਭਗਵੰਤ ਦਾ ਨਾਮ' ਅਰਥ ਨਹੀਂ ਹੋ ਸਕਦਾ, ਕਿਉਂਕਿ 'ਭਗਵੰਤੁ' ਦੇ ਅੰਤ ਔਂਕੜ ਹੈ, ਮੁਕਤਾ ਨਹੀਂ।

੧੭ ਇਹੋ ਪੂਰੇ ਗੁਰੂ ਦਾ ਪਵਿੱਤਰ ਉਪਦੇਸ਼ ਹੈ।

੧੮ ਖ਼ੈਰ ਖ਼ਈਅਤ, ਸੁਖ ਅਨੰਦ।

੧੯ ਵਿਪਦਾ, ਮੁਸੀਬਤ।

੨੦ ਬਹੁਤੇ।

੨੧ ਅੰਦਰ ਦੀਆਂ ਜਾਨਣ ਵਾਲਾ।

੨੨ ਸਭ ਤੋਂ ਉੱਚੀ ਹਾਲਤ, ਜਿਥੇ ਤਕ ਮਨੁਖ ਉੱਨਤੀ ਕਰਦਾ ੨ ਪਹੁੰਚ ਸਕਦਾ ਹੈ; ਵਾਹਿਗੁਰੂ ਨਾਲ ਅਭੇਦਤਾ।

---

* ਸੰਤਾਂ ਨੇ ਗੋਵਿੰਦ ਨੂੰ ਘਰ ਤੋਂ ਬਾਹਰ ਹੁੰਦਿਆਂ ਯਾਦ ਵਿੱਚ ਸਮ੍ਹਾਲ ਕੇ ਰਖਿਆ; ਜਦ ਘਰ ਆਏ ਤਾਂ ਭੀ ਨਾਲ ਹੀ ਲੇ ਆਏ; ਭਾਵ ਇਹ ਹੈ ਕਿ ਘਰ ਬਾਹਰ ਹਰ ਥਾਂ ਹਰੀ ਨੂੰ ਨਾਲ ਰਖਦੇ ਹਨ।

ਰੂਪਵੰਤੁ ਸੋ ਚਤੁਰੁ ਸਿਆਣਾ ॥ ਜਿਨਿ ਜਨਿ ਮਾਨਿਆ ਪ੍ਰਭ ਕਾ ਭਾਣਾ ॥ ੨ ॥ [੧]ਜਗ ਮਹਿ ਆਇਆ ਸੋ ਪਰਵਾਣੁ ॥ ਘਟਿ ਘਟਿ ਅਪਣਾ ਸੁਆਮੀ ਜਾਣੁ ॥ ੩ ॥ ਕਹੁ ਨਾਨਕ ਜਾ ਕੇ ਪੂਰਨ ਭਾਗ ॥ ਹਰਿ ਚਰਣੀ ਤਾ ਕਾ ਮਨੁ ਲਾਗ ॥ ੪ ॥ ੯੦ ॥ ੧੫੯ ॥ ਗਉੜੀ ਮਹਲਾ ੫* ॥ ਹਰਿ ਕੇ ਦਾਸ ਸਿਉ ਸਾਕਤ[੨] ਨਹੀ ਸੰਗੁ ॥ ਓਹੁ ਬਿਖਈ[੩] ਓਸੁ ਰਾਮ ਕੋ ਰੰਗੁ ॥ ੧ ॥ ਰਹਾਉ ॥ [੪]ਮਨ ਅਸਵਾਰ ਜੈਸੇ ਤੁਰੀ[੫] ਸੀਗਾਰੀ ॥ ਜਿਉ ਕਾਪੁਰਖੁ[੬] ਪੁਚਾਰੈ[੭] ਨਾਰੀ ॥ ਬੈਲ ਕਉ ਨੇਤ੍ਰਾ[੮] ਪਾਇ ਦੁਹਾਵੈ[੯] ॥ ਗਊ ਚਰਿ ਸਿੰਘ[੧੦] ਪਾਛੈ ਪਾਵੈ ॥ ੨ ॥ [੧੧]ਗਾਡਰ ਲੇ ਕਾਮਧੇਨੁ ਕਰਿ ਪੂਜੀ ॥ ਸਉਦੇ ਕਉ ਧਾਵੈ ਬਿਨੁ ਪੂੰਜੀ ॥ ੩ ॥ ਨਾਨਕ ਰਾਮਨਾਮੁ ਜਪਿ ਚੀਤ ॥ ਸਿਮਰਿ ਸੁਆਮੀ ਹਰਿ ਸਾ ਮੀਤ ॥ ੪ ॥ ੯੧ ॥ ੧੬੦ ॥ ਗਉੜੀ ਮਹਲਾ ੫ ॥ ਸਾ ਮਤਿ ਨਿਰਮਲ ਕਹੀਅਤ ਧੀਰ[੧੨] ॥ ਰਾਮ [੧੩]ਰਸਾਇਣੁ ਪੀਵਤ ਬੀਰ ॥ ੧ ॥ ਹਰਿ ਕੇ ਚਰਣ ਹਿਰਦੈ ਕਰਿ ਓਟ ॥ ਜਨਮ ਮਰਣ ਤੇ ਹੋਵਤ ਛੋਟ ॥ ੧ ॥ ਰਹਾਉ ॥ ਸੋ ਤਨੁ ਨਿਰਮਲੁ ਜਿਤੁ ਉਪਜੈ ਨ ਪਾਪੁ ॥ [੧੪]ਰਾਮ ਰੰਗਿ ਨਿਰਮਲ ਪਰਤਾਪੁ ॥ ੨ ॥ ਸਾਧਸੰਗਿ ਮਿਟਿ ਜਾਤ ਬਿਕਾਰ ॥ ਸਭ ਤੇ ਊਚ ਏਹੋ ਉਪਕਾਰ ॥ ੩ ॥ [੧੫]ਪ੍ਰੇਮ ਭਗਤਿ ਰਾਤੇ ਗੋਪਾਲ ॥ ਨਾਨਕ ਜਾਚੈ ਸਾਧ ਰਵਾਲ ॥ ੪ ॥ ੯੨ ॥ ੧੬੧ ॥ ਗਉੜੀ ਮਹਲਾ ੫ ॥ ਐਸੀ ਪ੍ਰੀਤਿ ਗੋਵਿੰਦ ਸਿਉ ਲਾਗੀ ॥ ਮੇਲਿ ਲਏ ਪੂਰਨ ਵਡਭਾਗੀ ॥ ੧ ॥ ਰਹਾਉ ॥ [੧੬]ਭਰਤਾ ਪੇਖਿ ਬਿਗਸੈ ਜਿਉ ਨਾਰੀ ॥ ਤਿਉ ਹਰਿ ਜਨੁ ਜੀਵੈ ਨਾਮੁ ਚਿਤਾਰੀ ॥ ੧ ॥ ਪੂਤੁ ਪੇਖਿ ਜਿਉ ਜੀਵਤ ਮਾਤਾ ॥ [੧੭]ਓਤਿ ਪੋਤਿ ਜਨੁ ਹਰਿ ਸਿਉ ਰਾਤਾ ॥ ੨ ॥ ਲੋਭੀ ਅਨਦੁ ਕਰੈ ਪੇਖਿ ਧਨਾ ॥ ਜਨ ਚਰਨ ਕਮਲ ਸਿਉ ਲਾਗੋ ਮਨਾ ॥ ੩ ॥ ਬਿਸਰੁ ਨਹੀ ਇਕੁ ਤਿਲੁ ਦਾਤਾਰ ॥ ਨਾਨਕ ਕੇ ਪ੍ਰਭ [੧੮]ਪ੍ਰਾਨ ਅਧਾਰ ॥ ੪ ॥ ੯੩ ॥ ੧੬੨ ॥ ਗਉੜੀ ਮਹਲਾ ੫ ॥ ਰਾਮ ਰਸਾਇਣਿ ਜੋ ਜਨ ਗੀਧੇ[੧੯] ॥ [੨੦]ਚਰਨ ਕਮਲ ਪ੍ਰੇਮ ਭਗਤੀ ਬੀਧੇ ॥ ੧ ॥ ਰਹਾਉ ॥ [੨੧]ਆਨ ਰਸਾ ਦੀਸਹਿ ਸਭਿ ਛਾਰੁ ॥ ਨਾਮ ਬਿਨਾ ਨਿਹਫਲ ਸੰਸਾਰ ॥ ੧ ॥ [੨੨]ਅੰਧ ਕੂਪ ਤੇ ਕਾਢੇ ਆਪਿ ॥ ਗੁਣ ਗੋਵਿੰਦ ਅਚਰਜ ਪਰਤਾਪ ॥ ੨ ॥ [੨੩]ਵਣਿ ਤ੍ਰਿਣਿ ਤ੍ਰਿਭਵਣਿ ਪੂਰਨ ਗੋਪਾਲ ॥ ਬ੍ਰਹਮ ਪਸਾਰੁ ਜੀਅ ਸੰਗਿ ਦਇਆਲ ॥ ੩ ॥ ਕਹੁ ਨਾਨਕ ਸਾ ਕਥਨੀ ਸਾਰੁ[੨੪] ॥ ਮਾਨਿ ਲੇਤੁ ਜਿਸੁ ਸਿਰਜਨਹਾਰੁ ॥ ੪ ॥ ੯੪ ॥ ੧੬੩ ॥ ਗਉੜੀ ਮਹਲਾ ੫ † ॥ [੨੫]ਨਿਤ ਪ੍ਰਤਿ ਨਾਵਣੁ ਰਾਮਸਰਿ ਕੀਜੈ ॥ ਝੋਲਿ[੨੬] ਮਹਾ ਰਸੁ ਹਰਿ ਅੰਮ੍ਰਿਤੁ ਪੀਜੈ ॥ ੧ ॥ ਰਹਾਉ ॥ ਨਿਰਮਲ ਉਦਕੁ[੨੭] ਗੋਵਿੰਦ ਕਾ ਨਾਮ ॥ ਮਜਨੁ[੨੮] ਕਰਤ ਪੂਰਨ

੧ ਸੰਸਾਰ ਵਿੱਚ ਆਉਣਾ ਉਸੇ ਦਾ ਸਫਲ ਹੈ, ਜਿਸ ਨੇ ਹਰ ਇਕ ਵਿੱਚ ਆਪਣਾ ਮਾਲਕ ਸਮਾਇਆ ਹੋਇਆ ਜਾਣਿਆ ਹੈ।

੨ [ਸ਼ਕਤੀ ਦਾ ਉਪਾਸ਼ਕ] ਮਾਇਆ ਵਿੱਚ ਲੱਗਾ ਹੋਇਆ। ਹਰੀ ਦੇ ਭਗਤ ਨਾਲ ਸਾਕਤ ਦਾ ਮੇਲ ਨਹੀਂ ਮਿਲਦਾ, ਕਿਉਂਕਿ ਸਾਕਤ ਤਾਂ ਵਿਸ਼ੇਈ ਹੁੰਦਾ ਹੈ, ਤੇ ਭਗਤ ਵਿੱਚ ਰਾਮ ਦਾ ਪਿਆਰ ਹੁੰਦਾ ਹੈ।

੩ ਵਿਸ਼ੇ ਵਿਕਾਰਾਂ ਵਲ ਜਾਣ ਵਾਲਾ।

੪ ਮਨ ਦਾ ਸਵਾਰ, ਖਿਆਲੀ ਸਵਾਰ।

੫ ਘੋੜੀ। ਜਿਵੇਂ ਸ਼ਿੰਗਾਰੀ ਹੋਈ ਘੋੜੀ ਤੇ ਖਿਆਲੀ ਸਵਾਰ ਨਹੀਂ ਚੜ੍ਹ ਸਕਦਾ।

੬ ਹੀਜੜਾ, ਖੁਸਰਾ।

੭ ਪੁਚ ਪੁਚ ਕਰਦਾ ਹੈ, ਪਿਆਰ ਕਰਦਾ ਹੈ।

੮ ਰੱਸੀ।

੯ ਚੁਆਉਂਦਾ ਹੈ।

੧੦ ਸ਼ੇਰ। ਗਊ ਉਤੇ ਚੜ੍ਹ ਕੇ ਸ਼ੇਰ ਦੇ ਪਿਛੇ ਦੁੜਾਂਦਾ ਹੈ।

੧੧ ਭੇਡ ਨੂੰ ਲੈ ਕੇ ਮਨ-ਚਿਤਵੇ ਪਦਾਰਥ ਦੇਣ ਵਾਲੀ ਗਊ ਵਾਕਰ ਪੂਜੇ। ਕਾਮ ਧੇਨੁ=ਪੁਰਾਣਾਂ ਅਨੁਸਾਰ ਸੁਰਗਾਂ ਦੀ ਇਕ ਗਊ ਜੋ ਸਮੁੰਦਰ ਦੇ ਮਥਣ ਵੇਲੇ ਨਿਕਲੀ। ਇਹ ਜੋ ਚੀਜ਼ ਮੰਗੋ ਦੇ ਦਿੰਦੀ ਹੈ।

੧੨ ਧੀਰਜ ਵਾਲੀ, ਪੱਕੀ, ਦ੍ਰਿੜ੍ਹ (ਮਤ)।

੧੩ [ਉਮਰ ਵਧਾਉਣ ਤੇ ਦੁਖਾਂ ਦੇ ਨਾਸ ਕਰਨ ਵਾਲੀ ਇਕ ਅਕਸੀਰ ਦਵਾਈ] ਜੋ ਰਾਮ ਨਾਮ ਦੀ ਅਕਸੀਰ ਦਵਾਈ ਪੀਂਦੀ ਹੈ, ਹੇ ਭਾਈ!

੧੪ ਰਾਮ ਦੇ ਪ੍ਰੇਮ ਦੁਆਰਾ ਨਿਰਮਲ ਸੋਭਾ ਹੁੰਦੀ ਹੈ।

੧੫ ਮੈਂ ਉਨ੍ਹਾਂ ਸਾਧਾਂ ਦੀ ਚਰਨ-ਧੂੜ ਮੰਗਦਾ ਹਾਂ ਜੋ ਗੋਪਾਲ ਦੀ ਪ੍ਰੇਮਾ-ਭਗਤੀ ਵਿੱਚ ਲਗੇ ਹੋਏ ਹਨ।

੧੬ ਜਿਵੇਂ ਪਤੀ ਨੂੰ ਵੇਖ ਕੇ ਇਸਤਰੀ ਖੁਸ਼ ਹੁੰਦੀ ਹੈ।

੧੭ ਇਸੇ ਤਰ੍ਹਾਂ ਸੇਵਕ ਆਪਣੇ ਹਰੀ ਨਾਲ ਤਾਣੇ ਪੇਟੇ ਵਾਕਰ ਰਚੇ ਹੋਏ ਹਨ।

੧੮ ਜ਼ਿੰਦਗੀ ਦਾ ਆਸਰਾ।

੧੯ ਗਿਝੇ, ਰਚੇ ਹਨ।

੨੦ ਓਹ ਹਰੀ ਦੇ ਕੰਵਲ ਰੂਪ ਚਰਨਾਂ ਦੀ ਪ੍ਰੇਮਾ-ਭਗਤੀ ਨਾਲ ਵਿੰਨ੍ਹੇ ਹੋਏ ਹਨ।

੨੧ ਹੋਰ ਸਾਰੇ ਰਸ ਸੁਆਹ ਵਤ ਦਿਸਦੇ ਹਨ।

੨੨ ਅੰਨ੍ਹੇ ਖੂਹ ਵਿਚੋਂ।

੨੩ ਗੋਪਾਲ ਜੰਗਲ ਵਿਚ, ਘਾਹ ਵਿੱਚ ਅਤੇ ਤਿੰਨਾਂ ਭਵਣਾਂ (ਭਾਵ ਸਾਰੇ ਸੰਸਾਰ) ਵਿੱਚ ਭਰਪੂਰ ਹੈ। ਜਿਸ ਬ੍ਰਹਮ ਦਾ ਇਹ ਸੰਸਾਰ ਪਸਾਰਾ ਹੈ, ਉਹ ਦਿਆਲੂ ਜੀਵਾਂ ਦੇ ਅੰਗ ਸੰਗ ਹੈ।

੨੪ ਸ੍ਰੇਸ਼ਟ। ਗਲ ਉਸੇ ਦੀ ਉੱਤਮ ਸਮਝੋ, ਜਿਸ ਦੀ ਕਰਤਾਰ ਮੰਨ ਲਵੇ।

੨੫ ਹਰ ਰੋਜ਼।

੨੬ ਹਥਾਂ ਨਾਲ ਹਲਾ ਕੇ, ਤਾ ਕਿ ਪਾਣੀ ਉਤੇ ਜੋ ਬੂਰ ਜਾਂ ਕੱਖ ਆਏ ਹੋਣ ਹਟ ਜਾਣ; ਬਿਰਤੀ ਨੂੰ ਸਾਫ਼ ਕਰ ਕੇ।

੨੭ ਪਾਣੀ। ਹਰੀ ਦਾ ਨਾਮ ਨਿਰਮਲ ਜਲ ਹੈ। ਇਸ ਵਿੱਚ ਇਸ਼ਨਾਨ ਕਰਨ ਨਾਲ ਸਾਰੇ ਕੰਮ ਪੂਰੇ ਹੁੰਦੇ ਹਨ।

੨੮ ਇਸ਼ਨਾਨ।

---

* ਇਸ ਸ਼ਬਦ ਵਿੱਚ ਭਗਤਾਂ ਤੇ ਸੰਸਾਰੀਆਂ ਦਾ ਅਜੋੜ ਦਸਿਆ ਹੈ। ਨਾਮ ਤੋਂ ਸਖਣੇ ਰਹਿ ਕੇ ਸੰਸਾਰੀ ਦੇ ਕੰਮ ਸਾਰੇ ਮੂਰਖਤਾ ਭਰੇ ਹਨ। ਇਸ ਨੂੰ ਮਿਸਾਲਾਂ ਨਾਲ ਦਰਸਾਇਆ ਹੈ: ਜਿਵੇਂ ਕੋਈ ਹੀਜੜਾ ਇਸਤਰੀ ਨੂੰ ਪਿਆਰੇ, ਜਾਂ ਕੋਈ ਮੂਰਖ ਬੈਲ ਨੂੰ ਚੋਣ ਬਹਿ ਜਾਵੇ, ਜਾਂ ਇਸ ਪ੍ਰਕਾਰ ਕੋਈ ਹੋਰ ਨਿਕੰਮਾ ਜਤਨ ਕਰੇ, ਤਾਂ ਉਸ ਦਾ ਫ਼ਾਇਦਾ ਨਹੀਂ ਹੋ ਸਕਦਾ।

† ਇਹ ਚੌਪਦਾ ਸ੍ਰੀ ਰਾਮਸਰ ਦੇ ਤਲਾ ਦੇ ਮੁਕੰਮਲ ਹੋਣ ਤੇ ਰਚਿਆ ਗਿਆ ਦਸਦੇ ਹਨ। ਪਰ ਭਾਵ ਵਿੱਚ ਸਤਸੰਗ ਰੂਪੀ ਸਰੋਵਰ ਦੀ ਮਹਿਮਾ ਹੀ ਦਸੀ ਹੈ।

ਸਭਿ ਕਾਮ ॥ ੧ ॥ [1]ਸੰਤਸੰਗਿ ਤਹ ਗੋਸਟਿ ਹੋਇ ॥ ਕੋਟਿ ਜਨਮ ਕੇ ਕਿਲਵਿਖ ਖੋਇ ॥ ੨ ॥ ਸਿਮਰਹਿ ਸਾਧ ਕਰਹਿ ਆਨੰਦੁ ॥ [2]ਮਨਿ ਤਨਿ ਰਵਿਆ ਪਰਮਾਨੰਦੁ ॥ ੩ ॥ ਜਿਸਹਿ ਪਰਾਪਤਿ [3]ਹਰਿਚਰਣ ਨਿਧਾਨ ॥ ਨਾਨਕ ਦਾਸ ਤਿਸਹਿ ਕੁਰਬਾਨ ॥ ੪ ॥ ੯੫ ॥ ੧੬੪ ॥ ਗਉੜੀ ਮਹਲਾ ੫ ॥ ਸੋ ਕਿਛੁ ਕਰਿ ਜਿਤੁ ਮੈਲੁ ਨ ਲਾਗੈ ॥ ਹਰਿਕੀਰਤਨ ਮਹਿ ਏਹੁ ਮਨੁ ਜਾਗੈ ॥ ੧ ॥ ਰਹਾਉ ॥ ਏਕੋ ਸਿਮਰਿ ਨ [4]ਦੂਜਾ ਭਾਉ ॥ ਸੰਤਸੰਗਿ ਜਪਿ ਕੇਵਲ ਨਾਉ ॥ ੧ ॥ ਕਰਮ ਧਰਮ ਨੇਮ ਬ੍ਰਤ ਪੂਜਾ ॥ ਪਾਰਬ੍ਰਹਮੁ ਬਿਨੁ ਜਾਨੁ ਨ ਦੂਜਾ ॥ ੨ ॥ ਤਾ ਕੀ ਪੂਰਨ ਹੋਈ ਘਾਲ[5] ॥ ਜਾ ਕੀ ਪ੍ਰੀਤਿ ਅਪੁਨੇ ਪ੍ਰਭ ਨਾਲਿ ॥ ੩ ॥ ਸੋ ਬੈਸਨੋ[6] ਹੈ [7]ਅਪਰ ਅਪਾਰੁ ॥ ਕਹੁ ਨਾਨਕ ਜਿਨਿ ਤਜੇ ਬਿਕਾਰ ॥ ੪ ॥ ੯੬ ॥ ੧੬੫ ॥ ਗਉੜੀ ਮਹਲਾ ੫ ॥ *ਜੀਵਤ ਛਾਡਿ ਜਾਹਿ ਦੇਵਾਨੇ[8] ॥ ਮੁਇਆ ਉਨ ਤੇ ਕੋ ਵਰਸਾਂਨੇ[9] ॥ ੧ ॥ [10]ਸਿਮਰਿ ਗੋਵਿੰਦੁ ਮਨਿ ਤਨਿ ਧੁਰਿ ਲਿਖਿਆ ॥ [11]ਕਾਹੂ ਕਾਜ ਨ ਆਵਤ ਬਿਖਿਆ ॥ ੧ ॥ ਰਹਾਉ ॥ ਬਿਖੈ ਠਗਉਰੀ[12] ਜਿਨਿ ਜਿਨਿ ਖਾਈ ॥ ਤਾ ਕੀ ਤ੍ਰਿਸਨਾ[13] ਕਬਹੂੰ ਨ ਜਾਈ ॥ ੨ ॥ ਦਾਰਨ[14] ਦੁਖ ਦੁਤਰ ਸੰਸਾਰੁ ॥ ਰਾਮਨਾਮ ਬਿਨੁ ਕੈਸੇ ਉਤਰਸਿ ਪਾਰਿ ॥ ੩ ॥ ਸਾਧਸੰਗਿ ਮਿਲਿ [15]ਦੁਇ ਕੁਲ ਸਾਧਿ ॥ ਰਾਮਨਾਮ ਨਾਨਕ ਆਰਾਧਿ ॥ ੪ ॥ ੯੭ ॥ ੧੬੬ ॥ ਗਉੜੀ ਮਹਲਾ ੫† ॥ ਗਰੀਬਾ ਉਪਰਿ ਜਿ ਖਿੰਜੈ[16] ਦਾੜੀ ॥ ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ ॥ ੧ ॥ ਪੂਰਾ ਨਿਆਉ ਕਰੇ ਕਰਤਾਰੁ ॥ ਅਪੁਨੇ ਦਾਸ ਕਉ ਰਾਖਨਹਾਰੁ ॥ ੧ ॥ ਰਹਾਉ ॥ ਆਦਿ ਜੁਗਾਦਿ ਪ੍ਰਗਟਿ ਪਰਤਾਪੁ ॥ ਨਿੰਦਕੁ ਮੁਆ ਉਪਜਿ ਵਡ ਤਾਪੁ ॥ ੨ ॥ ਤਿਨਿ ਮਾਰਿਆ ਜਿ ਰਖੈ[17] ਨ ਕੋਇ ॥ ਆਗੈ ਪਾਛੈ ਮੰਦੀ ਸੋਇ[18] ॥ ੩ ॥ ਅਪੁਨੇ ਦਾਸ ਰਾਖੇ [19]ਕੰਠਿ ਲਾਇ ॥ ਸਰਣਿ ਨਾਨਕ ਹਰਿਨਾਮੁ ਧਿਆਇ ॥ ੪ ॥ ੯੮ ॥ ੧੬੭ ॥ ਗਉੜੀ ਮਹਲਾ ੫‡ ॥ ਮਹਜਰੁ[20] ਝੂਠਾ ਕੀਤੋਨੁ ਆਪਿ ॥ ਪਾਪੀ ਕਉ ਲਾਗਾ ਸੰਤਾਪੁ[21] ॥ ੧ ॥ ਜਿਸਹਿ ਸਹਾਈ ਗੋਬਿਦੁ ਮੇਰਾ ॥ ਤਿਸੁ ਕਉ ਜਮੁ ਨਹੀ ਆਵੈ ਨੇਰਾ ॥ ੧ ॥ ਰਹਾਉ ॥ ਸਾਚੀ ਦਰਗਹ ਬੋਲੈ ਕੂੜੁ ॥ ਸਿਰੁ ਹਾਥ ਪਛੋੜੈ[22] ਅੰਧਾ ਮੂੜੁ ॥ ੨ ॥ ਰੋਗ ਬਿਆਪੇ ਕਰਦੇ ਪਾਪ ॥ ਅਦਲੀ[23] ਹੋਇ ਬੈਠਾ ਪ੍ਰਭੁ ਆਪਿ ॥ ੩ ॥ [24]ਅਪਨ ਕਮਾਇਐ ਆਪੇ ਬਾਧੇ ॥ ਦਰਬੁ[25] ਗਇਆ ਸਭੁ ਜੀਅ ਕੈ ਸਾਥੈ ॥ ੪ ॥ ਨਾਨਕ ਸਰਨਿ ਪਰੇ ਦਰਬਾਰਿ ॥ [26]ਰਾਖੀ ਪੈਜ ਮੇਰੈ ਕਰਤਾਰਿ ॥ ੫ ॥ ੯੯ ॥ ੧੬੮ ॥ ਗਉੜੀ ਮਹਲਾ ੫ ॥ ਜਨ ਕੀ ਧੂਰਿ ਮਨ [27]ਮੀਠ ਖਟਾਨੀ ॥ [28]ਪੂਰਬਿ ਕਰਮਿ ਲਿਖਿਆ ਧੁਰਿ ਪ੍ਰਾਨੀ ॥ ੧ ॥ ਰਹਾਉ ॥

੧ ਉਥੇ ਸੰਤਾਂ ਦੀ ਸੰਗਤ ਵਿਚ ਹਰੀ ਦੀ ਗਲ ਬਾਤ ਹੁੰਦੀ ਹੈ, ਜਿਸ ਨਾਲ ਕ੍ਰੋੜਾਂ ਹੀ ਜਨਮਾਂ ਦੇ ਪਾਪ ਲਹਿ ਜਾਂਦੇ ਹਨ।
੨ ਮਨ ਤੇ ਸਰੀਰ ਵਿੱਚ ਉੱਚੇ ਤੋਂ ਉੱਚੇ ਸੁਖ ਦਾ ਸਰੂਪ (ਹਰੀ) ਵਸਦਾ ਹੈ।
੩ ਹਰੀ ਦੇ ਚਰਨ ਜੋ ਨਿਧੀਆਂ ਦੇ ਘਰ ਹਨ; ਭਾਵ ਹਰ ਤਰ੍ਹਾਂ ਦੇ ਸੁਖਾਂ ਦੇ ਦੇਣ ਵਾਲੇ ਹਨ।
੪ ਦ੍ਵੈਤ ਭਾਵ; ਵਾਹਿਗੁਰੂ ਤੋਂ ਬਿਨਾਂ ਕਿਸੇ ਹੋਰ ਦਾ ਖ਼ਿਆਲ।
੫ ਮਿਹਨਤ।
੬ ਇਕ ਫ਼ਿਰਕਾ ਜੋ ਵਿਸ਼ਨੂੰ ਦਾ ਉਪਾਸ਼ਕ ਹੈ। ਇਸ ਵਿੱਚ ਵਿਸ਼ਨੂ ਦੇ ਅਉਤਾਰ ਕ੍ਰਿਸ਼ਨ ਤੇ ਰਾਮ ਦੀ ਬਹੁਤ ਪਿਆਰ ਨਾਲ ਭਗਤੀ ਹੁੰਦੀ ਹੈ, ਜਿਸ ਵਿੱਚ ਨਚਣਾ, ਵਿਸ਼ਨਪਦੇ ਗਾਉਣੇ, ਠਾਸਾਂ ਪਾਉਣੀਆਂ ਆਦਿ ਕਰਮ ਸ਼ਾਮਲ ਹਨ।
੭ ਪਰੇ ਤੋਂ ਪਰੇ, ਬਹੁਤ ਉੱਤਮ।
੮ ਪਾਗਲ, ਮੂਰਖ। ਹੇ ਮੂਰਖ ਮਨੁੱਖ! ਜਿਹੜੇ ਸੰਬੰਧੀ ਜੀਉਂਦਿਆਂ ਹੀ ਛਡ ਜਾਂਦੇ ਹਨ।
੯ ਲਾਭ ਉਠਾਣਾ। ਮਰਨ ਪਿਛੋਂ ਉਨ੍ਹਾਂ ਤੋਂ ਕੋਣ ਕੁਝ ਲਾਭ ਲੈ ਸਕਦਾ ਹੈ?
੧੦ ਜਿਸ ਵਾਹਿਗੁਰੂ ਦੀ ਹੋਂਦ ਧੁਰ ਤੋਂ ਸਾਡੇ ਮਨ ਵਿੱਚ ਤੇ ਤਨ ਵਿਚ ਉਕਰੀ ਹੋਈ ਹੈ ਉਸ ਨੂੰ ਸਿਮਰ।
੧੧ ਮਾਇਆ ਕਿਸੇ ਕੰਮ ਨਹੀਂ ਆਉਂਦੀ।
੧੨ ਠਗਮੂਰੀ, ਉਹ ਬੂਟੀ ਜੋ ਠਗ ਲੋਕ ਰਾਹੀਆਂ ਨੂੰ ਖਵਾ ਕੇ ਬੇਹੋਸ਼ ਕਰਦੇ ਸਨ। ਮਾਇਆ ਨੂੰ ਠਗਉਰੀ ਆਖਿਆ ਹੈ।
੧੩ ਤੇਹ ਵਿਸ਼ਿਆਂ ਦੀ।
੧੪ [ਸੰ: ਦਾਰੁਣ] ਭਿਆਨਕ, ਡਰਾਉਣਾ। ਇਹ ਸੰਸਾਰ ਡਰਾਉਣੇ ਦੁਖਾਂ ਵਾਲਾ ਤੇ ਔਖਾ ਤਰਿਆ ਜਾਣ ਵਾਲਾ ਹੈ।
੧੫ ਲੋਕ ਪਰਲੋਕ ਦੀਆਂ ਕੁਲਾਂ। ਇਸ ਲੋਕ ਰਹਿੰਦੇ ਸੰਬੰਧੀਆਂ ਤੇ ਅਗਲੇ ਜਹਾਨ ਗਏ ਸੰਬੰਧੀਆਂ ਦੇ ਰਿਸ਼ਤੇ ਨਿਬਾਹ।
੧੬ ਖਿੜਦੀ। ਜਿਹੜੀ ਦਾੜ੍ਹੀ ਗਰੀਬਾਂ ਤੇ ਖਿੜਦੀ ਹੈ, ਉਸ ਨੂੰ ਹਰੀ ਨੇ ਅੱਗ ਵਿੱਚ ਸਾੜਿਆ ਹੈ।
੧੭ ਬਚਾਉਂਦਾ। ਉਸ ਹਰੀ ਨੇ ਮਾਰਿਆ ਹੈ ਜਿਸ ਤੋਂ ਕੋਈ ਬਚਾ ਨਹੀਂ ਸਕਦਾ।
੧੮ ਸੋਭਾ।
੧੯ ਗਲੇ ਨਾਲ ਲਾ ਕੇ।
੨੦ [ਅਰਬੀ ਮਹਜ਼ਰ] ਮੇਜਰ ਨਾਮਾ; ਉਹ ਲਿਖਤ ਜਿਸ ਤੇ ਬਹੁਤਿਆਂ ਦੇ ਦਸਤਖ਼ਤ ਹੋਣ।
੨੧ ਅੰਦਰ ਦਾ ਦੁੱਖ।
੨੨ ਜ਼ੋਰ ਨਾਲ ਮਾਰਦਾ ਹੈ। ਅੰਨ੍ਹਾ ਮੂਰਖ ਸਿਰ ਅਤੇ ਹਥ ਪਟਕਾ ਪਟਕਾ ਮਾਰਦਾ ਹੈ (ਪਛਤਾਵੇ ਵਜੋਂ)।
੨੩ ਇਨਸਾਫ਼ ਕਰਨ ਵਾਲਾ।
੨੪ ਆਪਣੇ ਕੀਤੇ ਮਾੜੇ ਕੰਮਾਂ ਕਰਕੇ ਆਪ ਹੀ ਬਝਦੇ ਹਨ।
੨੫ ਧਨ। ਸਾਰਾ ਧਨ ਜ਼ਿੰਦਗੀ ਨਾਲ ਹੀ ਚਲਾ ਗਿਆ।
੨੬ ਮੇਰੇ ਕਰਤਾਰ ਨੇ ਮੇਰੀ ਇਜ਼ਤ ਰੱਖ ਲਈ।
੨੭ ਮਿਠੀ ਲਗੀ ਹੈ; ਪਸੰਦ ਆਈ ਹੈ।
੨੮ ਪ੍ਰਾਣੀ ਦੇ ਕਰਮਾਂ ਵਿੱਚ ਪਹਿਲਾਂ ਤੋਂ ਏਹੋ ਲਿਖਿਆ ਸੀ।

---

* ਇਸ ਸ਼ਬਦ ਵਿੱਚ ਮਾਇਆ ਮੋਹ ਵਿੱਚ ਲੱਗਣ ਤੋਂ ਵਰਜਿਆ ਅਤੇ ਕੇਵਲ ਨਾਮ ਵਿੱਚ ਲੱਗਣ ਲਈ ਪ੍ਰੇਰਿਆ ਹੈ। ਪਹਿਲੀਆਂ ਦੋ ਤੁਕਾਂ ਵਿੱਚ ਇਸ ਵਿਕਾਰ ਦਾ ਰੂਪ ਸੰਬੰਧੀਆਂ ਦਾ ਮੋਹ ਦੱਸਿਆ ਹੈ, ਜਿਸ ਵਿੱਚ ਆ ਕੇ ਕਈ ਲੋਕ ਉਨ੍ਹਾਂ ਦੇ ਮਰਨ ਪਿੱਛੋਂ ਕਈ ਤਰ੍ਹਾਂ ਦੀ ਪਿਤਰ-ਪੂਜਾ ਆਦਿ ਭਰਮ ਰੂਪ ਕਰਮ ਕਰਦੇ ਹਨ।

† ਇਸ ਸ਼ਬਦ ਵਿੱਚ ਸੁਲਹੀ ਖਾਨ ਦੇ ਇੱਟਾਂ ਦੇ ਭੱਠੇ ਵਿੱਚ ਸੜ ਮਰਨ ਵੱਲ ਇਸ਼ਾਰਾ ਹੈ। ਸੁਲਹੀ ਖ਼ਾਨ ਦਿੱਲੀਓਂ ਦਾੜ੍ਹੀ ਉੱਤੇ ਹੱਥ ਫੇਰ ਕੇ ਟੁਰਿਆ ਸੀ ਕਿ ਗੁਰੂ ਅਰਜਨ ਦੇਵ ਨੂੰ ਗੱਦੀਓਂ ਲਾਹ ਕੇ ਬਾਬਾ ਪ੍ਰਿਥੀ ਚੰਦ ਨੂੰ ਗੁਰੂ ਬਣਵਾ ਕੇ ਆਵਾਂਗਾ। ਪਰ ਗ਼ਰੀਬਾਂ ਉੱਤੇ ਖਿੜਣ ਵਾਲੀ ਦਾੜ੍ਹੀ ਆਵੇ ਦੀ ਅੱਗ ਵਿੱਚ ਸੜੀ।

‡ ਗੁਰੂ ਸਾਹਿਬ ਦੇ ਵਿਰੁੱਧ ਅਕਬਰ ਪਾਤਸ਼ਾਹ ਪਾਸ ਮੇਜਰ ਨਾਮਾ ਭੇਜਿਆ ਗਿਆ ਸੀ। ਇਹ ਸ਼ਬਦ ਉਸ ਪਰਥਾਇ ਉਚਾਰਿਆ ਗਿਆ।

[1]ਅਹੰਬੁਧਿ ਮਨ ਪੂਰਿ ਥਿਧਾਈ ॥ ਸਾਧ ਧੂਰਿ ਕਰਿ ਸੁਧ ਮੰਜਾਈ ॥ ੧ ॥ ਅਨਿਕ ਜਲਾ ਜੇ ਧੋਵੈ ਦੇਹੀ ॥ ਮੈਲੁ ਨ ਉਤਰੈ ਸੁਧੁ ਨ ਤੇਹੀ[2] ॥ ੨ ॥ ਸਤਿਗੁਰੁ ਭੇਟਿਓ ਸਦਾ ਕ੍ਰਿਪਾਲ ॥ ਹਰਿ ਸਿਮਰਿ ਸਿਮਰਿ ਕਾਟਿਆ [3]ਭਉ ਕਾਲ ॥ ੩ ॥ [4]ਮੁਕਤਿ ਭੁਗਤਿ ਜੁਗਤਿ ਹਰਿਨਾਉ ॥ ਪ੍ਰੇਮ ਭਗਤਿ ਨਾਨਕ ਗੁਣ ਗਾਉ ॥ ੪ ॥ ੧੦੦ ॥ ੧੬੯ ॥ ਗਉੜੀ ਮਹਲਾ ੫ ॥ [5]ਜੀਵਨ ਪਦਵੀ ਹਰਿ ਕੇ ਦਾਸ ॥ [6]ਜਿਨ ਮਿਲਿਆ ਆਤਮ ਪਰਗਾਸੁ ॥ ੧ ॥ ਹਰਿ ਕਾ ਸਿਮਰਨੁ ਸੁਨਿ ਮਨ ਕਾਨੀ[7] ॥ ਸੁਖੁ ਪਾਵਹਿ ਹਰਿ ਦੁਆਰ ਪਰਾਨੀ[8] ॥ ੧ ॥ ਰਹਾਉ ॥ ਆਠ ਪਹਰ ਧਿਆਈਐ ਗੋਪਾਲੁ ॥ ਨਾਨਕ ਦਰਸਨੁ ਦੇਖਿ ਨਿਹਾਲੁ ॥ ੨ ॥ ੧੦੧ ॥ ੧੭੦ ॥ ਗਉੜੀ ਮਹਲਾ ੫ ॥ ਸਾਂਤਿ ਭਈ ਗੁਰ ਗੋਬਿਦਿ ਪਾਈ ॥ ਤਾਪ ਪਾਪ ਬਿਨਸੇ[9] ਮੇਰੇ ਭਾਈ ॥ ੧ ॥ ਰਹਾਉ ॥ ਰਾਮਨਾਮੁ ਨਿਤ [10]ਰਸਨ ਬਖਾਨ ॥ ਬਿਨਸੇ ਰੋਗ ਭਏ ਕਲਿਆਨ[11] ॥ ੧ ॥ ਪਾਰਬ੍ਰਹਮ [12]ਗੁਣ ਅਗਮ ਬੀਚਾਰ ॥ [13]ਸਾਧੂ ਸੰਗਮਿ ਹੈ ਨਿਸਤਾਰ ॥ ੨ ॥ ਨਿਰਮਲ ਗੁਣ ਗਾਵਹੁ ਨਿਤ ਨੀਤ ॥ ਗਈ ਬਿਆਧਿ[14] ਉਬਰੇ[15] ਜਨ ਮੀਤ ॥ ੩ ॥ [16]ਮਨ ਬਚ ਕ੍ਰਮ ਪ੍ਰਭੁ ਅਪਨਾ ਧਿਆਈ ॥ ਨਾਨਕ ਦਾਸ ਤੇਰੀ ਸਰਣਾਈ ॥ ੪ ॥ ੧੦੨ ॥ ੧੭੧ ॥ ਗਉੜੀ ਮਹਲਾ ੫ ॥ *ਨੇਤ੍ਰ ਪਰਗਾਸੁ ਕੀਆ ਗੁਰਦੇਵ ॥ ਭਰਮ ਗਏ ਪੂਰਨ ਭਈ ਸੇਵ ॥ ੧ ॥ ਰਹਾਉ ॥ [17]ਸੀਤਲਾ ਤੇ ਰਖਿਆ ਬਿਹਾਰੀ[18] ॥ ਪਾਰਬ੍ਰਹਮ ਪ੍ਰਭ ਕਿਰਪਾ ਧਾਰੀ ॥ ੧ ॥ ਨਾਨਕ ਨਾਮੁ ਜਪੈ ਸੋ ਜੀਵੈ ॥ ਸਾਧਸੰਗਿ ਹਰਿ ਅੰਮ੍ਰਿਤੁ ਪੀਵੈ ॥ ੨ ॥ ੧੦੩ ॥ ੧੭੨ ॥ ਗਉੜੀ ਮਹਲਾ ੫ ॥ ਧਨੁ ਓਹੁ ਮਸਤਕੁ[19] ਧਨੁ ਤੇਰੇ ਨੇਤ[20] ॥ ਧਨੁ ਓਇ ਭਗਤ ਜਿਨ ਤੁਮ ਸੰਗਿ ਹੇਤ[21] ॥ ੧ ॥ ਨਾਮ ਬਿਨਾ ਕੈਸੇ ਸੁਖੁ ਲਹੀਐ[22] ॥ ਰਸਨਾ[23] ਰਾਮਨਾਮ ਜਸੁ ਕਹੀਐ ॥ ੧ ॥ ਰਹਾਉ ॥ ਤਿਨ ਊਪਰਿ ਜਾਈਐ ਕੁਰਬਾਣੁ ॥ ਨਾਨਕ ਜਿਨਿ ਜਪਿਆ ਨਿਰਬਾਣੁ[24] ॥ ੨ ॥ ੧੦੪ ॥ ੧੭੩ ॥ ਗਉੜੀ ਮਹਲਾ ੫ ॥ [25]ਤੂੰ ਹੈ ਮਸਲਤਿ ਤੂੰ ਹੈ ਨਾਲਿ ॥ ਤੂੰ ਹੈ ਰਾਖਹਿ [26]ਸਾਰਿ ਸਮਾਲਿ ॥ ੧ ॥ ਐਸਾ ਰਾਮੁ ਦੀਨ ਦੁਨੀ ਸਹਾਈ ॥ ਦਾਸ ਕੀ ਪੈਜ[27] ਰਖੈ ਮੇਰੇ ਭਾਈ ॥ ੧ ॥ ਰਹਾਉ ॥ ਆਗੈ ਆਪਿ ਇਹੁ ਥਾਨੁ ਵਸਿ ਜਾ ਕੈ ॥ ਆਠ ਪਹਰ ਮਨੁ ਹਰਿ ਕਉ ਜਾਪੈ ॥ ੨ ॥ [28]ਪਤਿ ਪਰਵਾਣੁ ਸਚੁ ਨੀਸਾਣੁ ॥ ਜਾ ਕਉ ਆਪਿ ਕਰਹਿ ਫੁਰਮਾਨੁ ॥ ੩ ॥ ਆਪੇ ਦਾਤਾ ਆਪਿ ਪ੍ਰਤਿਪਾਲਿ[29] ॥ ਨਿਤ ਨਿਤ ਨਾਨਕ ਰਾਮਨਾਮੁ ਸਮਾਲਿ[30] ॥ ੪ ॥ ੧੦੫ ॥ ੧੭੪ ॥ ਗਉੜੀ ਮਹਲਾ ੫ ॥ ਸਤਿਗੁਰੁ ਪੂਰਾ ਭਇਆ ਕ੍ਰਿਪਾਲੁ ॥ ਹਿਰਦੈ ਵਸਿਆ ਸਦਾ ਗੁਪਾਲੁ ॥ ੧ ॥

੧ ਜਿਹੜਾ ਮਨ ਹੰਕਾਰ ਦੀ ਬੁਧੀ ਕਰਕੇ ਬਿੰਧਾਈ ਨਾਲ ਭਰਿਆ ਹੋਇਆ ਸੀ, ਉਹ ਸਾਧੂ ਧੂਰ ਨਾਲ ਮਾਂਜਿਆ ਜਾ ਕੇ ਸੁਧ ਹੋ ਗਿਆ ਹੈ ।
੨ ਉਹੋ ਜੇਹੀ । ਜੇਹੀ ਕਿ ਸਤਸੰਗ ਵਿੱਚ ਸੁਧ ਹੋ ਸਕਦੀ ਹੈ ।
੩ ਕਾਲ ਦਾ ਭਉ, ਮੌਤ ਦਾ ਡਰ ।
੪ ਜ਼ਿੰਦਗੀ ਦਾ ਮਨੋਰਥ ਕਈਆਂ ਦਾ ਇਹ ਹੈ ਕਿ ਮੁਕਤੀ ਹਾਸਲ ਕਰੀਏ; ਕਈਆਂ ਦਾ ਇਹ ਹੈ ਕਿ ਅਨੰਦ ਭੋਗੀਏ; ਅਤੇ ਕਈਆਂ ਦਾ ਇਹ ਹੈ ਕਿ ਵਾਹਿਗੁਰੂ ਨਾਲ ਜੁੜੀਏ । ਗੁਰੂ ਜੀ ਨਾਮ ਦੀ ਪ੍ਰਾਪਤੀ ਨੂੰ ਹੀ ਜੋਗ, ਭੋਗ ਤੇ ਮੋਖ ਮੰਨਦੇ ਹਨ ।
੫ ਹਰੀ ਦੇ ਦਾਸਾਂ ਨੂੰ ਜੀਵਨ ਪਦਵੀ ਮਿਲੀ ਹੋਈ ਹੈ ।
੬ ਜਿਨ੍ਹਾਂ ਦੇ ਮਿਲਣ ਨਾਲ ਆਤਮਕ ਚਾਨਣਾ ਮਿਲਦਾ ਹੈ ।
੭ ਕੰਨਾਂ ਨਾਲ ।
੮ ਹੇ ਜੀਵ !
੯ ਦੂਰ ਹੋਏ ।
੧੦ ਜੀਭ ਨਾਲ ਉਚਾਰਿਆ ।
੧੧ ਸੁਖ ।
੧੨ ਅਪਹੁੰਚ ਗੁਣਾਂ ਦਾ ਵਿਚਾਰ ਕਰ ।
੧੩ ਗੁਰੂ ਦੇ ਮੇਲ ਨਾਲ ਛੁਟਕਾਰਾ ਮਿਲਦਾ ਹੈ ।
੧੪ ਬੀਮਾਰੀ ।
੧੫ ਬਚ ਗਏ ।
੧੬ ਮਨ ਦੁਆਰਾ, ਬਚਨ ਦੁਆਰਾ ਅਤੇ ਕਰਮ ਦੁਆਰਾ ।
੧੭ ਮਾਤਾ ਦੇ ਰੋਗ ਤੋਂ ।
੧੮ ਅਨੰਦ ਦੇਣ ਵਾਲੇ ਹਰੀ ਨੇ (ਮਾਤਾ ਦੇ ਰੋਗ ਤੋਂ ਸਾਹਬਜ਼ਾਦੇ ਹਰਿ ਗੋਬਿੰਦ ਨੂੰ ਬਚਾ ਲਿਆ) ।
੧੯ ਮੱਥਾ ।
੨੦ ਨੇਤ੍ਰ, ਅੱਖਾਂ ।
੨੧ ਪ੍ਰੇਮ ।
੨੨ ਲਭੀਏ ।
੨੩ ਜੀਭ ਤੋਂ ।
੨੪ ਨਿਰਲੇਪ ਹਰੀ ।
੨੫ ਸਲਾਹ ਮਸ਼ਵਰਾ ਕਰਨ ਵਾਲਾ ਵੀ ਤੂੰ ਹੀ ਹੈਂ ।
੨੬ ਖ਼ਬਰ ਲੈ ਕੇ ।
੨੭ ਇੱਜ਼ਤ ।
੨੮ ਉਸ ਦੀ ਇਜ਼ਤ ਤੈਨੂੰ ਮਨਜ਼ੂਰ ਹੈ ਤੇ ਉਸ ਨੂੰ ਸਚ ਦਾ ਨਿਸ਼ਾਨ ਪੈਂਦਾ ਹੈ, ਜਿਸ ਨੂੰ ਤੂੰ ਪਿਆਰ ਵਿੱਚ ਆਪਣੀ ਆਗਿਆ ਦਿੰਦਾ ਹੈਂ ।
੨੯ ਪਾਲਣ ਵਾਲਾ ।
੩੦ ਯਾਦ ਕਰ ।

---

* ਗੁਰੂ ਹਰਿ ਗੋਬਿੰਦ ਸਾਹਿਬ ਨੂੰ ਛੋਟੀ ਉਮਰ ਵਿੱਚ ਮਾਤਾ (ਚੀਚਕ) ਨਿਕਲੀ ਸੀ । ਬੀਮਾਰੀ ਤੋਂ ਬਚਣ ਪਿਛੋਂ ਧਨਵਾਦ ਵਿੱਚ ਗੁਰੂ ਅਰਜਨ ਦੇਵ ਜੀ ਨੇ ਇਹ ਸ਼ਬਦ ਉਚਾਰਿਆ ।

ਰਾਮੁ ਰਵਤ[1] ਸਦ ਹੀ ਸੁਖੁ ਪਾਇਆ ॥ ਮਇਆ[2] ਕਰੀ ਪੂਰਨ ਹਰਿ ਰਾਇਆ ॥ ੧ ॥ ਰਹਾਉ ॥ ਕਹੁ ਨਾਨਕ ਜਾ ਕੇ ਪੂਰੇ ਭਾਗ ॥ ਹਰਿ ਹਰਿ ਨਾਮੁ ਅਸਥਿਰੁ ਸੋਹਾਗੁ ॥ ੨ ॥ ੧੦੬ ॥ ਗਉੜੀ ਮਹਲਾ ੫ ॥ *ਧੋਤੀ ਖੋਲਿ ਵਿਛਾਏ ਹੇਠਿ ॥ ਗਰਧਪ[3] ਵਾਂਗੂ ਲਾਹੇ[4] ਪੇਟਿ ॥ ੧ ॥ [5]ਬਿਨੁ ਕਰਤੂਤੀ ਮੁਕਤਿ ਨ ਪਾਈਐ ॥ ਮੁਕਤਿ ਪਦਾਰਥੁ ਨਾਮੁ ਧਿਆਈਐ ॥ ੧ ॥ ਰਹਾਉ ॥ ਪੂਜਾ ਤਿਲਕ ਕਰਤ ਇਸਨਾਨਾਂ ॥ [6]ਛੁਰੀ ਕਾਢਿ ਲੇਵੈ ਹਥਿ ਦਾਨਾ ॥ ੨ ॥ ਬੇਦੁ ਪੜੈ ਮੁਖਿ ਮੀਠੀ ਬਾਣੀ ॥ [7]ਜੀਆਂ ਕੁਹਤ ਨ ਸੰਗੈ ਪਰਾਣੀ ॥ ੩ ॥ ਕਹੁ ਨਾਨਕ ਜਿਸੁ ਕਿਰਪਾ ਧਾਰੈ ॥ ਹਿਰਦਾ ਸੁਧੁ ਬ੍ਰਹਮੁ ਬੀਚਾਰੈ ॥ ੪ ॥ ੧੦੭ ॥ ਗਉੜੀ ਮਹਲਾ ੫ ॥ ਥਿਰੁ[8] ਘਰਿ ਬੈਸਹੁ ਹਰਿਜਨ ਪਿਆਰੇ ॥ [9]ਸਤਿਗੁਰਿ ਤੁਮਰੇ ਕਾਜ ਸਵਾਰੇ ॥ ੧ ॥ ਰਹਾਉ ॥ ਦੁਸਟ ਦੂਤ ਪਰਮੇਸਰਿ ਮਾਰੇ ॥ ਜਨ ਕੀ ਪੈਜ[10] ਰਖੀ ਕਰਤਾਰੇ ॥ ੧ ॥ ਬਾਦਿਸਾਹ ਸਾਹ ਸਭ ਵਸਿ ਕਰਿ ਦੀਨੇ ॥ ਅੰਮ੍ਰਿਤ ਨਾਮ ਮਹਾ ਰਸ ਪੀਨੇ[11] ॥ ੨ ॥ ਨਿਰਭਉ ਹੋਇ ਭਜਹੁ ਭਗਵਾਨ ॥ ਸਾਧਸੰਗਤਿ ਮਿਲਿ ਕੀਨੋ ਦਾਨੁ ॥ ੩ ॥ ਸਰਣਿ ਪਰੇ ਪ੍ਰਭ ਅੰਤਰਜਾਮੀ[12] ॥ ਨਾਨਕ ਓਟ ਪਕਰੀ ਪ੍ਰਭ ਸੁਆਮੀ ॥ ੪ ॥ ੧੦੮ ॥ ਗਉੜੀ ਮਹਲਾ ੫ ॥ [13]ਹਰਿ ਸੰਗਿ ਰਾਤੇ [14]ਭਾਹਿ ਨ ਜਲੈ ॥ ਹਰਿ ਸੰਗਿ ਰਾਤੇ ਮਾਇਆ ਨਹੀ ਛਲੈ ॥ ਹਰਿ ਸੰਗਿ ਰਾਤੇ ਨਹੀ ਡੂਬੈ ਜਲਾ ॥ ਹਰਿ ਸੰਗਿ ਰਾਤੇ ਸੁਫਲ ਫਲਾ ॥ ੧ ॥ ਸਭ ਭੈ ਮਿਟਹਿ ਤੁਮਾਰੈ ਨਾਇ ॥ ਭੇਟਤ[15] ਸੰਗਿ ਹਰਿ ਹਰਿ ਗੁਨ ਗਾਇ ॥ ਰਹਾਉ ॥ ਹਰਿ ਸੰਗਿ ਰਾਤੇ ਮਿਟੈ ਸਭ ਚਿੰਤਾ ॥ ਹਰਿ ਸਿਉ ਸੋ ਰਚੈ ਜਿਸੁ ਸਾਧ ਕਾ ਮੰਤਾ[16] ॥ ਹਰਿ ਸੰਗਿ ਰਾਤੇ ਜਮ ਕੀ ਨਹੀ ਤ੍ਰਾਸ[17] ॥ ਹਰਿ ਸੰਗਿ ਰਾਤੇ ਪੂਰਨ ਆਸ ॥ ੨ ॥ ਹਰਿ ਸੰਗਿ ਰਾਤੇ ਦੂਖੁ ਨ ਲਾਗੈ ॥ ਹਰਿ ਸੰਗਿ ਰਾਤਾ ਅਨਦਿਨੁ[18] ਜਾਗੈ ॥ ਹਰਿ ਸੰਗਿ ਰਾਤਾ [19]ਸਹਜ ਘਰਿ ਵਸੈ ॥ ਹਰਿ ਸੰਗਿ ਰਾਤੇ ਭ੍ਰਮੁ ਭਉ ਨਸੈ ॥ ੩ ॥ ਹਰਿ ਸੰਗਿ ਰਾਤੇ ਮਤਿ ਊਤਮ ਹੋਇ ॥ ਹਰਿ ਸੰਗਿ ਰਾਤੇ ਨਿਰਮਲ ਸੋਇ[20] ॥ ਕਹੁ ਨਾਨਕ ਤਿਨ ਕਉ [21]ਬਲਿ ਜਾਈ ॥ ਜਿਨ ਕਉ ਪ੍ਰਭੁ ਮੇਰਾ ਬਿਸਰਤ ਨਾਹੀ ॥ ੪ ॥ ੧੦੯ ॥ ਗਉੜੀ ਮਹਲਾ ੫ ॥ [22]ਉਦਮੁ ਕਰਤ ਸੀਤਲ ਮਨ ਭਏ ॥ [23]ਮਾਰਗਿ ਚਲਤ ਸਗਲ ਦੁਖ ਗਏ ॥ ਨਾਮੁ ਜਪਤ ਮਨਿ ਭਏ ਅਨੰਦ ॥ [24]ਰਸਿ ਗਾਏ ਗੁਨ ਪਰਮਾਨੰਦ ॥ ੧ ॥ ਖੇਮ[25] ਭਇਆ ਕੁਸਲ[26] ਘਰਿ ਆਏ ॥ [27]ਭੇਟਤ ਸਾਧਸੰਗਿ ਗਈ ਬਲਾਏ ॥ ਰਹਾਉ ॥ [28]ਨੇਤ੍ਰ ਪੁਨੀਤ ਪੇਖਤ ਹੀ ਦਰਸ ॥ ਧਨਿ ਮਸਤਕ ਚਰਨ ਕਮਲ ਹੀ ਪਰਸ[29] ॥

੧ ਜਪਣ ਨਾਲ ।
੨ ਕਿਰਪਾ ।
੩ ਖੋਤੇ ।
੪ ਉਤਾਰਦਾ । ਪੇਟ ਵਿੱਚ ਉਤਾਰਦਾ ਹੈ, ਭਾਵ ਪੇਟ ਭਰੀ ਜਾਂਦਾ ਹੈ ।
੫ ਚੰਗੇ ਕੰਮਾਂ ਤੋਂ ਬਿਨਾਂ ।
੬ ਭਾਵ ਜ਼ੋਰ ਨਾਲ ।
੭ (ਉੱਤੋਂ ਉੱਤੋਂ ਮਿੱਠਾ ਹੈ ਪਰ) ਇਹ ਮਨੁੱਖ ਜੀਆਂ ਨੂੰ ਕੁੱਹਦਿਆਂ ਝਿਜਕਦਾ ਨਹੀਂ ; ਭਾਵ ਧੱਕਾ ਕਰ ਕੇ ਪੈਸਾ ਲੈਂਦਿਆਂ ਸੰਗਦਾ ਨਹੀਂ । ਆਸਾ ਦੀ ਵਾਰ ਵਿੱਚ ਵੀ ਐਸੇ ਬ੍ਰਹਮਣ ਬਾਬਤ 'ਹਥਿ ਛੁਰੀ ਜਗਤ ਕਾਸਾਈ' ਕਿਹਾ ਹੈ ।
੮ ਟਿਕ ਕੇ, ਭਾਵ ਭਟਕਣਾ ਮੁਕਾ ਕੇ ਅਡੋਲ ਸਿਦਕ ਨਾਲ ।
੯ ਸਤਿਗੁਰੂ ਨੇ ਤੁਹਾਡੇ ਕੰਮ ਰਾਸ ਕੀਤੇ ਹਨ ।
੧੦ ਇੱਜ਼ਤ, ਮਾਣ ।
੧੧ ਪੀਤਾ ਹੈ ।
੧੨ ਅੰਦਰ ਦੀਆਂ ਜਾਨਣ ਵਾਲੇ ਦੀ ।
੧੩ ਹਰੀ ਨਾਲ ਪ੍ਰੇਮ ਪਾਇਆਂ ।
੧੪ ਅੱਗ ਵਿੱਚ ਨਹੀਂ ਸੜਦਾ ।
੧੫ ਮਿਲਣ ਨਾਲ ।
੧੬ ਉਪਦੇਸ਼ । ਜਿਸ ਨੂੰ ਗੁਰ-ਸਾਧੂ ਦੀ ਸਿਖਿਆ ਮਿਲੀ ਹੈ ।
੧੭ ਡਰ ।
੧੮ ਹਰ ਰੋਜ਼ ।
੧੯ ਸਭ ਤੋਂ ਉੱਚੇ ਗਿਆਨ ਤੇ ਸ਼ਾਂਤੀ ਦੇ ਘਰ ਵਿਚ ਵੱਸਦਾ ਹੈ । ਦੇਖੋ ਪੰਨਾ ੬੮ ।
੨੦ ਸ਼ੋਭਾ, ਸ਼ੁਹਰਤ ।
੨੧ ਵਾਰਨੇ ਜਾਵਾਂ ।
੨੨ ਸਾਧ ਸੰਗ ਵਿਚ ਜਾਣ ਦਾ ਉੱਦਮ ਕਰਨ ਨਾਲ ਹੀ ਠੰਢੇ ਦਿਲ ਵਾਲੇ ਹੋ ਗਏ ।
੨੩ ਹਰੀ ਦੇ ਰਸਤੇ ਪੈਣ ਨਾਲ ਸਾਰੇ ਦੁਖ ਛੱਡ ਗਏ ।
੨੪ ਸਵਾਦ ਲਾ ਕੇ ਗਾਏ ਸੁਖ-ਰੂਪ ਹਰੀ ਦੇ ਗੁਣ ।
੨੫ ਸੁਖ ।
੨੬ ਅਨੰਦ ।
੨੭ ਸਾਧ-ਸੰਗ ਵਿਚ ਮਿਲਣ ਨਾਲ ਬਲਾ ਦੂਰ ਹੋ ਗਈ ।
੨੮ ਦਰਸ਼ਨ ਦੇਖਣ ਸਾਰ ਅੱਖਾਂ ਪਵਿੱਤਰ ਹੋ ਗਈਆਂ ।
੨੯ ਛੋਹਣ ਸਾਰ । ਕੰਵਲ ਰੂਪ ਚਰਨ ਛੋਹਦਿਆਂ ਹੀ ਮੱਥੇ ਪੰਨਤਾ ਯੋਗ ਹੋ ਗਏ ।

---

* ਇਹ ਸ਼ਬਦ ਇਕ ਢੌਂਗੀ ਬ੍ਰਾਹਮਣ ਬਾਬਤ ਕਿਹਾ ਹੈ, ਜੋ ਬਹੁਤ ਖਾਂਦਾ ਸੀ । ਉਹ ਵਿਆਹ ਵਾਲੇ ਘਰੀਂ ਜਾ ਕੇ ਜ਼ੋਰ ਨਾਲ ਰੁਪਇਆ ਮੰਗਦਾ ਸੀ । ਜੇ ਨਾ ਮਿਲੇ, ਤਾਂ ਧੋਤੀ ਖੋਲ੍ਹ ਕੇ ਨੰਗਾ ਹੋ ਨੱਚਦਾ ਸੀ, ਜਿਸ ਕਰਕੇ ਉਸ ਦੀ ਅੱਲ ਕੱਦੂ ਪੈ ਗਈ ਸੀ। ਉਸ ਦੇ ਰਾਹੀਂ ਕਰਮ ਕਾਂਡ ਤੇ ਭੇਖ ਦਾ ਮਖੌਲ ਉਡਾਇਆ ਹੈ ।

ਗੋਬਿੰਦ ਕੀ ਟਹਲ ਸਫਲ ਇਹ ਕਾਂਇਆ[੧]॥[੨]ਸੰਤ ਪ੍ਰਸਾਦਿ ਪਰਮ ਪਦੁ ਪਾਇਆ॥
੨ ॥ ਜਨ ਕੀ ਕੀਨੀ ਆਪਿ ਸਹਾਇ ॥ ਸੁਖੁ ਪਾਇਆ ਲਗਿ [੩]ਦਾਸਹ ਪਾਇ ॥
ਆਪੁ[੪] ਗਇਆ ਤਾ [੫]ਆਪਹਿ ਭਏ ॥ [੬]ਕ੍ਰਿਪਾ ਨਿਧਾਨ ਕੀ ਸਰਨੀ ਪਏ ॥ ੩ ॥
ਜੋ ਚਾਹਤ ਸੋਈ ਜਬ ਪਾਇਆ ॥ ਤਬ ਢੂੰਢਨ ਕਹਾ ਕੋ ਜਾਇਆ ॥ [੭]ਅਸਥਿਰ
ਭਏ ਬਸੇ ਸੁਖ ਆਸਨ ॥ ਗੁਰ ਪ੍ਰਸਾਦਿ ਨਾਨਕ [੮]ਸੁਖ ਬਾਸਨ ॥ ੪ ॥ ੧੧੦ ॥
ਗਉੜੀ ਮਹਲਾ ੫॥ [੯]ਕੋਟਿ ਮਜਨ ਕੀਨੋ ਇਸਨਾਨ ॥ ਲਾਖ ਅਰਬ ਖਰਬ
ਦੀਨੋ ਦਾਨੁ ॥ [੧੦]ਜਾ ਮਨਿ ਵਸਿਓ ਹਰਿ ਕੋ ਨਾਮੁ ॥ ੧ ॥ [੧੧]ਸਗਲ ਪਵਿਤ ਗੁਨ
ਗਾਇ ਗੁਪਾਲ ॥ ਪਾਪ ਮਿਟਹਿ ਸਾਧੂ ਸਰਨਿ ਦਇਆਲ ॥ ਰਹਾਉ ॥
ਬਹੁਤੁ [੧੨]ਉਰਧ ਤਪ ਸਾਧਨ ਸਾਧੇ ॥ ਅਨਿਕ ਲਾਭ ਮਨੋਰਥ ਲਾਧੇ ॥ ਹਰਿ
ਹਰਿ ਨਾਮ ਰਸਨ ਆਰਾਧੇ ॥ ੨ ॥ [੧੩]ਸਿੰਮ੍ਰਿਤਿ ਸਾਸਤ ਬੇਦ ਬਖਾਨੇ ॥ ਜੋਗ
ਗਿਆਨ [੧੪]ਸਿਧ ਸੁਖ ਜਾਨੇ ॥ *ਨਾਮੁ ਜਪਤ ਪ੍ਰਭ ਸਿਉ ਮਨ ਮਾਨੇ ॥ ੩ ॥
[੧੫]ਅਗਾਧਿ ਬੋਧਿ ਹਰਿ ਅਗਮ[੧੬] ਅਪਾਰੇ ॥ ਨਾਮੁ ਜਪਤ ਨਾਮੁ ਰਿਦੇ ਬੀਚਾਰੇ ॥
ਨਾਨਕ ਕਉ ਪ੍ਰਭ ਕਿਰਪਾ ਧਾਰੇ ॥ ੪ ॥ ੧੧੧ ॥ ਗਉੜੀ ਮਃ ੫ ॥
ਸਿਮਰਿ ਸਿਮਰਿ ਸਿਮਰਿ ਸੁਖੁ ਪਾਇਆ ॥ ਚਰਨ ਕਮਲ ਗੁਰ ਰਿਦੈ ਬਸਾਇਆ॥
੧ ॥ ਗੁਰ ਗੋਬਿੰਦੁ ਪਾਰਬ੍ਰਹਮੁ ਪੂਰਾ ॥ ਤਿਸਹਿ ਅਰਾਧਿ ਮੇਰਾ ਮਨੁ
ਧੀਰਾ[੧੭] ॥ ਰਹਾਉ॥ ਅਨਦਿਨੁ[੧੮] ਜਪਉ ਗੁਰੂ ਗੁਰ ਨਾਮ ॥ ਤਾ ਤੇ ਸਿਧਿ[੧੯] ਭਏ
ਸਗਲ ਕਾਂਮ ॥ ੨ ॥ ਦਰਸਨ ਦੇਖਿ [੨੦]ਸੀਤਲ ਮਨ ਭਏ ॥ ਜਨਮ ਜਨਮ ਕੇ
ਕਿਲਬਿਖ[੨੧] ਗਏ ॥ ੩ ॥ ਕਹੁ ਨਾਨਕ [੨੨]ਕਹਾ ਭੈ ਭਾਈ ॥ ਅਪਨੇ ਸੇਵਕ ਕੀ
ਆਪਿ [੨੩]ਪੈਜ ਰਖਾਈ ॥ ੪ ॥ ੧੧੨ ॥ ਗਉੜੀ ਮਹਲਾ ੫ ॥ ਅਪਨੇ
ਸੇਵਕ ਕਉ ਆਪਿ ਸਹਾਈ ॥ ਨਿਤ [੨੪]ਪ੍ਰਤਿਪਾਰੈ ਬਾਪ ਜੈਸੇ ਮਾਈ ॥ ੧ ॥
ਪ੍ਰਭ ਕੀ ਸਰਨਿ ਉਬਰੈ[੨੫] ਸਭ ਕੋਇ ॥ ਕਰਨ ਕਰਾਵਨ ਪੂਰਨ ਸਚੁ ਸੋਇ ॥
ਰਹਾਉ ॥ ਅਬ ਮਨਿ ਬਸਿਆ ਕਰਨੈਹਾਰਾ ॥ ਭੈ ਬਿਨਸੇ ਆਤਮ ਸੁਖ ਸਾਰਾ[੨੬]॥
੨ ॥ ਕਰਿ ਕਿਰਪਾ ਅਪਨੇ ਜਨ ਰਾਖੇ ॥ ਜਨਮ ਜਨਮ ਕੇ ਕਿਲਬਿਖ ਲਾਥੇ ॥
੩ ॥ ਕਹਨੁ ਨ ਜਾਇ ਪ੍ਰਭ ਕੀ ਵਡਿਆਈ ॥ ਨਾਨਕ ਦਾਸ ਸਦਾ
ਸਰਨਾਈ ॥ ੪ ॥ ੧੧੩ ॥

ਰਾਗੁ ਗਉੜੀ ਚੇਤੀ ਮਹਲਾ ੫ ਦੁਪਦੇ

੧ ੴ ਸਤਿਗੁਰ ਪ੍ਰਸਾਦਿ ॥ ਰਾਮ ਕੋ ਬਲੁ ਪੂਰਨ ਭਾਈ ॥ ਤਾ ਤੇ ਬ੍ਰਿਥਾ[੨੭] ਨ ਬਿਆਪੈ

੧ ਸਰੀਰ। ਹਰੀ ਦੀ ਸੇਵਾ ਕਰਕੇ ਇਹ ਦੇਹੀ ਸਫਲ ਹੋ ਗਈ।

੨ ਗੁਰੂ ਦੀ ਕਿਰਪਾ ਨਾਲ ਸਭ ਤੋਂ ਉੱਚੀ ਗਤੀ ਮਿਲੀ।

੩ ਹਰੀ ਦੇ ਦਾਸਾਂ ਦੇ ਚਰਨੀਂ।

੪ ਆਪਾ ਭਾਵ, ਹੰਕਾਰ।

੫ ਆਪ ਹਰੀ ਦਾ ਰੂਪ ਹੋਏ ਹਨ।

੬ ਕਿਰਪਾ ਦਾ ਖ਼ਜ਼ਾਨਾ, ਹਰੀ।

੭ (ਭਟਕਣਾ ਮੁਕਾ ਕੇ) ਅਡੋਲ-ਚਿਤ ਹੋ ਗਏ ਹਾਂ ਅਤੇ ਸੁਖ-ਆਸਣ ਹੋ ਕੇ ਵੱਸਦੇ ਹਾਂ।

੮ ਸੁਖ ਵਿੱਚ ਵੱਸਣ ਵਾਲੇ ਹੋ ਗਏ ਹਾਂ।

੯ ਕ੍ਰੋੜਾਂ ਹੀ ਪੁਰਬੀਆਂ ਉੱਤੇ ਟੁਭੀਆਂ ਲਾਈਆਂ ਤੇ ਇਸ਼ਨਾਨ ਕੀਤੇ।

੧੦ ਜਦ ਨਾਮ ਹਿਰਦੇ ਵਿੱਚ ਵੱਸ ਜਾਏ (ਤਾਂ ਸਮਝੋ ਕਿ ਲੱਖਾਂ ਕ੍ਰੋੜਾਂ ਇਸ਼ਨਾਨ ਹੋ ਗਏ ਤੇ ਲੱਖਾਂ ਦਾਨ ਕੀਤੇ ਗਏ)।

੧੧ ਸਾਰੇ ਲੋਕ ਪਵਿੱਤਰ ਹੋ ਗਏ ਗੁਪਾਲ ਦੇ ਗੁਣ ਗਾ ਕੇ। ਦਿਆਲੂ ਗੁਰੂ-ਸਾਧ ਦੀ ਸਰਨੀਂ ਪਿਆਂ ਪਾਪ ਮਿਟਦੇ ਹਨ।

੧੨ ਉਲਟੇ ਹੋ ਕੇ ਤਪ ਕਰਨਾ। ਜੀਭ ਨਾਲ ਹਰੀ ਨਾਮ ਦੀ ਅਰਾਧਨਾ ਕਰਨ ਨਾਲ ਸਭ ਕਠਨ ਤਪ ਹੋ ਗਏ ਤੇ ਅਨੇਕ ਲਾਭਾਂ ਵਾਲੇ ਮਨੋਰਥ ਲਭ ਪਏ, ਭਾਵ ਸਿਧ ਹੋ ਗਏ।

੧੩ ਸਿਮ੍ਰਿਤੀਆਂ, ਸ਼ਾਸਤਰ ਤੇ ਵੇਦ ਪੜ੍ਹ ਲਏ, ਅਤੇ ਜੋਗ ਦੇ ਗਿਆਨ ਅਤੇ ਸਿਧ ਚੇਸ਼ਟਾ ਦੇ ਸੁਖ ਜਾਣ ਲਏ; ਭਾਵ ਨਾਮ ਵਿੱਚ ਸਭ ਕੁਝ ਆ ਜਾਂਦਾ ਹੈ।

੧੪ ਕਰਾਮਾਤੀ ਸ਼ਕਤੀਆਂ ਤੋਂ ਜੋ ਸੁਖ ਪ੍ਰਾਪਤ ਹੁੰਦੇ ਹਨ

੧੫ ਜਿਸ ਦੇ ਬੋਧ (ਗਿਆਨ) ਦਾ ਅੰਤ ਨਹੀਂ; ਅਥਾਹ ਗਿਆਨ ਵਾਲਾ।

੧੬ ਜਿਸ ਤੇਜ਼ੀ ਸਾਡੇ ਮਨ ਇੰਦਰੇ ਨਾ ਪਹੁੰਚ ਸੱਕਣ।

੧੭ ਧੀਰਜ ਵਾਲਾ ਹੋਇਆ।

੧੮ ਹਰ ਰੋਜ਼।

੧੯ ਸਫਲ।

੨੦ ਠੰਢੇ ਦਿਲ ਵਾਲੇ ਹੋਏ।

੨੧ ਪਾਪ।

੨੨ ਕਾਹਦਾ ਡਰ ਹੈ ?

੨੩ ਇੱਜ਼ਤ ਰੱਖ ਲਈ।

੨੪ ਪਾਲਦਾ ਹੈ ਮਾਂ ਪਿਉ ਵਾਂਗ।

੨੫ ਤਰਦਾ ਹੈ।

੨੬ ਤਤ, ਅਸਲ। ਆਤਮਾ ਨੂੰ ਅਸਲ ਸੁਖ ਮਿਲਿਆ ਹੈ।

੨੭ ਪੀੜਾ। ਹੇ ਭਾਈ ! ਰਾਮ ਦਾ ਬਲ (ਸਹਾਰਾ) ਇੰਨਾ ਪੂਰਨ ਹੈ ਕਿ ਉਸ ਤੋਂ ਕੋਈ ਦੁੱਖ ਨਹੀਂ ਪੈਦਾ ਹੁੰਦਾ।

---

* ਨਾਮ ਜਪਦਿਆਂ ਹਰੀ ਨਾਲ ਮਨ ਮੰਨ ਗਿਆ ਹੈ, ਭਾਵ ਮਨ ਦੀ ਨਿਸ਼ਾ ਹੋ ਗਈ ਹੈ। ਸਿਮ੍ਰਿਤ ਸ਼ਾਸਤਰ ਦਾ ਪੜ੍ਹਨਾ, ਗਿਆਨ ਘੋਟਨਾ, ਜਾਂ ਸਿਧੀਆਂ ਕਮਾਣਾ—ਇਹ ਨਿਰੇ ਤਰਲੇ ਹਨ ਮਨ ਨੂੰ ਮਨਾਉਣ ਦੇ। ਜਦ ਮਨ ਦਾ ਮਨਾਉਣਾ ਨਾਮ ਜਪਣ ਨਾਲ ਸਿਧ ਹੋ ਜਾਏ, ਤਾਂ ਇਹ ਔਖੇ ਤਰਲੇ ਕਾਹਨੂੰ ਕਰਨੇ ਹੋਏ।

ਕਾਈ ॥ ੧ ॥ ਰਹਾਉ ॥ [1]ਜੋ ਜੋ ਚਿਤਵੈ ਦਾਸੁ ਹਰਿ ਮਾਈ ॥ ਸੋ ਸੋ ਕਰਤਾ ਆਪਿ ਕਰਾਈ ॥੧॥ ਨਿੰਦਕ ਕੀ ਪ੍ਰਭਿ ਪਤਿ ਗਵਾਈ ॥ ਨਾਨਕ ਹਰਿ ਗੁਣ ਨਿਰਭਉ ਗਾਈ ॥ ੨ ॥ ੧੧੪ ॥ ਗਉੜੀ ਮਹਲਾ ੫ ॥ ਭੁਜਬਲ[2] ਬੀਰ ਬ੍ਰਹਮ ਸੁਖ ਸਾਗਰ ॥ ਗਰਤ[3] ਪਰਤ ਗਹਿ ਲੇਹੁ ਅੰਗੁਰੀਆ ॥ ੧ ॥ ਰਹਾਉ ॥ [4]ਸ੍ਰਵਨਿ ਨ ਸੁਰਤਿ ਨੈਨ ਸੁੰਦਰ ਨਹੀ ॥ ਆਰਤ[5] ਦੁਆਰਿ ਰਟਤ[6] ਪਿੰਗੁਰੀਆ[7] ॥ ੧ ॥ ਦੀਨਾ ਨਾਥ ਅਨਾਥ ਕਰੁਣਾਮੈ[8] ਸਾਜਨ ਮੀਤ ਪਿਤਾ ਮਹਤਰੀਆ[9] ॥ [10]ਚਰਨ ਕਵਲ ਹਿਰਦੈ ਗਹਿ ਨਾਨਕ ਭੈ ਸਾਗਰ ਸੰਤ ਪਾਰਿ ਉਤਰੀਆ ॥ ੨ ॥ ੨ ॥ ੧੧੫ ॥

ਰਾਗੁ ਗਉੜੀ ਬੈਰਾਗਣਿ ਮਹਲਾ ੫

ੴ ਸਤਿਗੁਰ ਪ੍ਰਸਾਦਿ ॥ ॥ ਦਯ[11] ਗੁਸਾਈ[12] ਮੀਤੁਲਾ[13] ਤੂੰ ਸੰਗਿ ਹਮਾਰੈ ਬਾਸੁ[14] ਜੀਉ ॥ ੧ ॥ ਰਹਾਉ ॥ ਤੁਝ ਬਿਨੁ ਘਰੀ[15] ਨ ਜੀਵਨਾ [16]ਧ੍ਰਿਗੁ ਰਹਣਾ ਸੰਸਾਰਿ ॥ [17]ਜੀਅ ਪ੍ਰਾਣ ਸੁਖਦਾਤਿਆ ਨਿਮਖ ਨਿਮਖ ਬਲਿਹਾਰਿ ਜੀ ॥ ੧ ॥ ਹਸਤ[18] ਅਲੰਬਨੁ[19] ਦੇਹੁ ਪ੍ਰਭ ਗਰਤਹੁ[20] ਉਧਰੁ ਗੋਪਾਲ ॥ ਮੋਹਿ ਨਿਰਗੁਨ ਮਤਿ ਥੋਰੀਆ ਤੂੰ ਸਦ ਹੀ ਦੀਨ ਦਇਆਲ ॥ ੨ ॥ ਕਿਆ ਸੁਖ ਤੇਰੇ ਸੰਮਲਾ[21] ਕਵਨ ਬਿਧੀ ਬੀਚਾਰ ॥ [22]ਸਰਣਿ ਸਮਾਈ ਦਾਸ ਹਿਤ ਊਚੇ ਅਗਮ ਅਪਾਰ ॥ ੩ ॥ ਸਗਲ ਪਦਾਰਥ *ਅਸਟ ਸਿਧਿ ਨਾਮ ਮਹਾ ਰਸ ਮਾਹਿ ॥ ਸੁਪ੍ਰਸੰਨ ਭਏ ਕੇਸਵਾ[23] ਸੇ ਜਨ ਹਰਿ ਗੁਣ ਗਾਹਿ ॥ ੪ ॥ ਮਾਤ ਪਿਤਾ ਸੁਤ ਬੰਧਪੋ[24] ਤੂੰ ਮੇਰੇ [25]ਪ੍ਰਾਣ ਅਧਾਰ ॥ ਸਾਧਸੰਗਿ ਨਾਨਕੁ ਭਜੈ [26]ਬਿਖੁ ਤਰਿਆ ਸੰਸਾਰੁ ॥ ੫ ॥ ੧ ॥ ੧੧੬ ॥

ਗਉੜੀ ਬੈਰਾਗਣਿ ਰਹੋਏ† ਕੇ ਛੰਤ ਕੇ ਘਰਿ ਮਃ ੫

ੴ ਸਤਿਗੁਰ ਪ੍ਰਸਾਦਿ ॥ ॥ ਹੈ ਕੋਈ ਰਾਮ ਪਿਆਰੋ ਗਾਵੈ ॥ ਸਰਬ ਕਲਿਆਣ[27] ਸੂਖ ਸਚੁ ਪਾਵੈ ॥ ਰਹਾਉ ॥ ਬਨੁ ਬਨੁ ਖੋਜਤ ਫਿਰਤ ਬੈਰਾਗੀ ॥ ਬਿਰਲੇ ਕਾਹੂ ਏਕ ਲਿਵ ਲਾਗੀ ॥ ਜਿਨਿ ਹਰਿ ਪਾਇਆ ਸੇ ਵਡਭਾਗੀ ॥ ੧ ॥ ਬ੍ਰਹਮਾਦਿਕ[28] ਸਨਕਾਦਿਕ[29] ਚਾਹੈ ॥ ਜੋਗੀ ਜਤੀ ਸਿਧ ਹਰਿ ਆਹੈ[30] ॥ ਜਿਸਹਿ ਪਰਾਪਤਿ ਸੋ ਹਰਿ ਗੁਣ ਗਾਹੈ[31] ॥ ੨ ॥ ਤਾ ਕੀ ਸਰਣਿ ਜਿਨ ਬਿਸਰਤ ਨਾਹੀ ॥ ਵਡਭਾਗੀ ਹਰਿ ਸੰਤ ਮਿਲਾਹੀ ॥ ਜਨਮ ਮਰਣ ਤਿਹ[32] ਮੂਲੇ ਨਾਹੀ ॥ ੩ ॥ ਕਰਿ ਕਿਰਪਾ ਮਿਲੁ ਪ੍ਰੀਤਮ ਪਿਆਰੇ ॥ ਬਿਨਉ[33] ਸੁਨਹੁ ਪ੍ਰਭ ਊਚ ਅਪਾਰੇ ॥ ਨਾਨਕੁ ਮਾਂਗਤੁ ਨਾਮੁ ਅਧਾਰੇ ॥ ੪ ॥ ੧ ॥ ੧੧੭ ॥

੧ ਹੇ ਮਾਈ ! ਜੋ ਜੋ ਹਰੀ ਦਾ ਦਾਸ ਚਿਤਵਦਾ ਹੈ ਉਹੋ ਹੋ ਜਾਂਦਾ ਹੈ। ਭਾਵ ਵਾਹਿਗੁਰੂ ਆਪ ਸਭ ਦਾਸ ਦੀ ਮੰਨ ਕੇ ਕਰਵਾ ਦਿੰਦਾ ਹੈ।

੨ ਜਿਸ ਦੀਆਂ ਬਾਹਾਂ ਵਿਚ ਬਲ ਹੈ। ਵਾਹਿਗੁਰੂ ਨੂੰ ਏਥੇ ਭੁਜਬਲ ਬੀਰ (ਬਹਾਦਰ), ਸੁਖਾਂ ਦਾ ਸਮੁੰਦਰ ਅਤੇ ਬ੍ਰਹਮ ਕਰਕੇ ਸੰਬੋਧਨ ਕੀਤਾ ਹੈ।

੩ ਟੋਆ। ਸੰਸਾਰ ਰੂਪੀ ਟੋਏ ਵਿਚ ਡਿਗਦੇ ਨੂੰ ਉਂਗਲੀ ਤੋਂ ਫੜ ਕੇ ਬਚਾ ਲੈ।

੪ ਕੰਨਾਂ ਵਿਚ ਸੁਣਨ ਦੀ ਸੁਰਤ ਨਹੀਂ, ਅੱਖਾਂ ਸੋਹਣੀਆਂ ਨਹੀਂ, ਮੈਂ ਪਿੰਗਲਾ ਲਾਚਾਰ ਹੋ ਕੇ ਤੇਰੇ ਦੁਆਰੇ ਪੁਕਾਰ ਕਰਦਾ ਹਾਂ।

੫ ਦੁਖੀ, ਪੀੜਤ।

੬ ਪੁਕਾਰਦਾ ਹਾਂ।

੭ ਪਿੰਗਲਾ, ਚਰਨ ਰਹਿਤ।

੮ ਹੇ ਦਇਆ ਰੂਪ!

੯ ਮਾਤਾ। ਹੇ ਗਰੀਬਾਂ ਦੇ ਮਾਲਕ, ਅਨਾਥਾਂ ਤੇ ਤਰਸ ਕਰਨ ਵਾਲੇ, ਹੇ ਸੱਜਣ ਮਿੱਤਰ, ਹੇ ਪਿਤਾ, ਹੇ ਮਾਤਾ!

੧੦ ਹੇ ਹਰੀ! ਜਿਸ ਦੇ ਕੰਵਲ ਰੂਪ ਚਰਨ ਫੜ ਕੇ ਸੰਤ ਲੋਕ ਸੰਸਾਰ ਤੋਂ ਪਾਰ ਉਤਰਦੇ ਹਨ, (ਮੈਨੂੰ ਭੀ ਪਾਰ ਕਰ)।

੧੧ ਕਰਤਾਰ।

੧੨ ਗੋਇ ਸਾਈਂ, ਪ੍ਰਿਥਵੀ ਦਾ ਮਾਲਕ, ਹਰੀ।

੧੩ ਮਿੱਤਰ।

੧੪ ਵਸੋ।

੧੫ ਇਕ ਘੜੀ।

੧੬ (ਤੇਰੇ ਬਿਨਾਂ) ਸੰਸਾਰ ਵਿਚ ਰਹਿਣਾ ਲਾਨ੍ਹਤ ਪਾਉਣ ਜੋਗ ਹੈ।

੧੭ ਹੇ ਸਾਡੇ ਜੀਅ ਤੇ ਪ੍ਰਾਣਾਂ ਨੂੰ ਸੁਖ ਦੇਣ ਵਾਲੇ! ਮੈਂ ਤੇਰੇ ਤੋਂ ਘੜੀ ਘੜੀ ਕੁਰਬਾਨ ਜਾਂਦਾ ਹਾਂ।

੧੮ ਹਥ।

੧੯ ਆਸਰਾ। ਹਥ ਦਾ ਆਸਰਾ ਦੇਹ, ਹੇ ਪ੍ਰਭੂ; ਤੇ ਟੋਏ ਵਿਚੋਂ ਕਢ ਲੈ, ਹੇ ਗੁਪਾਲ!

੨੦ ਟੋਏ ਵਿਚੋਂ।

੨੧ ਯਾਦ ਕਰਾਂ। ਤੇਰੇ ਕਿਹੜੇ ੨ ਸੁਖ ਯਾਦ ਕਰਾਂ ਅਤੇ ਕਿਸ ਤਰੀਕੇ ਨਾਲ ਉਨ੍ਹਾਂ ਦਾ ਵਿਚਾਰ ਕਰਾਂ?

੨੨ ਹੇ ਸਰਨ ਵਿਚ ਆਏ ਦੀ ਸਮਾਈ ਕਰਨ ਵਾਲੇ ਤੇ ਦਾਸਾਂ ਦੇ ਹਿਤੂ, ਹੇ ਉੱਚੇ ਅਪਹੁੰਚ ਤੇ ਬਿਅੰਤ!

੨੩ [ਸੁੰਦਰ ਕੇਸਾਂ ਵਾਲਾ, ਵਿਸ਼ਨੂੰ] ਵਾਹਿਗੁਰੂ! ਜਿਨ੍ਹਾਂ ਤੇ ਹਰੀ ਪ੍ਰਸੰਨ ਹੁੰਦਾ ਹੈ ਓਹ ਹਰੀ ਦੇ ਗੁਣ ਗਾਂਦੇ ਹਨ।

੨੪ ਰਿਸ਼ਤੇਦਾਰ, ਸੰਬੰਧੀ।

੨੫ ਪ੍ਰਾਣਾਂ ਦਾ ਆਸਰਾ।

੨੬ ਸੰਸਾਰ, ਜੋ ਜ਼ਹਿਰ ਦਾ ਰੂਪ ਹੈ, ਤਰ ਲਿਆ ਹੈ।

੨੭ ਅਨੰਦ। ਸਾਰੇ ਸੁਖ ਅਨੰਦ ਮਾਣਦਾ ਹੈ, ਅਤੇ ਸੱਚ ਉਸ ਨੂੰ ਪ੍ਰਾਪਤ ਹੈ।

੨੮ ਬ੍ਰਹਮਾ ਆਦਿਕ ਦੇਵਤੇ।

੨੯ ਸਨਕ ਆਦਿਕ। ਬ੍ਰਹਮਾ ਦੇ ਚਾਰ ਪੁੱਤਰ: ਸਨਕ, ਸਨੰਦਨ, ਸਨਾਤਨ ਤੇ ਸਨਤ ਕੁਮਾਰ।

੩੦ ਚਾਹੁੰਦੇ ਹਨ (ਹਰੀ ਨੂੰ)।

੩੧ ਡੂੰਘੀ ਖੋਜ ਨਾਲ ਵਿਚਾਰਦਾ ਹੈ।

੩੨ ਉਨ੍ਹਾਂ ਨੂੰ। ਉਹ ਬਿਲਕੁਲ ਜਨਮ ਮਰਨ ਵਿਚ ਨਹੀਂ ਆਉਂਦੇ।

੩੩ ਬੇਨਤੀ।

---

* ਅੱਠ ਸਿੱਧੀਆਂ। ਪੰਨਾ ੧੦ ਦੇ ਫੁਟ ਨੋਟ ¶ ਵਿਚ ਦਿੱਤੀਆਂ ਸਿੱਧੀਆਂ ਵਿਚੋਂ ਪਹਿਲੀਆਂ ਅੱਠ ('ਅਣਿਮਾ' ਤੋਂ ਲੈ ਕੇ 'ਵਸ਼ਿਤਾ' ਤਕ)। ਸਾਰੀਆਂ ਚੰਗੀਆਂ ੨ ਚੀਜ਼ਾਂ (ਧਰਮ, ਅਰਥ, ਕਾਮ, ਮੋਖ) ਅਤੇ ਕਰਾਮਾਤੀ ਸ਼ਕਤੀਆਂ ਨਾਮ ਦੇ ਮਹਾਂ ਰਸ ਵਿਚ ਆ ਜਾਂਦੀਆਂ ਹਨ।

† 'ਰਹੋਆ' ਇਕ ਤਰ੍ਹਾਂ ਦਾ ਪੁਰਾਣਾ ਗੀਤ ਹੈ ਜੋ ਲੰਮੇ ਰਹਾਓ ਜਾਂ ਹੇਕ ਨਾਲ ਗਾਇਆ ਜਾਂਦਾ ਹੈ। ਕਦੀ ਕਦੀ ਵਿਆਹਾਂ ਉਤੇ ਅਜੇ ਵੀ ਇਸਤਰੀਆਂ ਇਸ ਧਾਰਨਾ ਤੇ ਗਾਉਂਦੀਆਂ ਸੁਣੀਦੀਆਂ ਹਨ।

ਰਾਗੁ ਗਉੜੀ ਪੂਰਬੀ ਮਹਲਾ ੫

ੴ ਸਤਿਗੁਰ ਪ੍ਰਸਾਦਿ ॥ ॥ [੧]ਕਵਨ ਗੁਨ ਪ੍ਰਾਨ ਪਤਿ ਮਿਲਉ ਮੇਰੀ ਮਾਈ॥ ੧ ॥ ਰਹਾਉ ॥ ਰੂਪ ਹੀਨ[੨] ਬੁਧਿ ਬਲ ਹੀਨੀ ਮੋਹਿ ਪਰਦੇਸਨਿ[੩] ਦੂਰ ਤੇ ਆਈ॥ ੧ ॥ [੪]ਨਾਹਿਨ ਦਰਬੁ[੫] ਨ [੬]ਜੋਬਨ ਮਾਤੀ ॥ ਮੋਹਿ ਅਨਾਥ ਕੀ [੭]ਕਰਹੁ ਸਮਾਈ ॥ ੨ ॥ ਖੋਜਤ ਖੋਜਤ ਭਈ ਬੈਰਾਗਨਿ[੮] ॥ ਪ੍ਰਭ ਦਰਸਨ ਕਉ ਹਉ ਫਿਰਤ ਤਿਸਾਈ[੯] ॥ ੩ ॥ ਦੀਨ ਦਇਆਲ ਕ੍ਰਿਪਾਲ ਪ੍ਰਭ ਨਾਨਕ ਸਾਧਸੰਗਿ ਮੇਰੀ ਜਲਨਿ[੧੦] ਬੁਝਾਈ ॥ ੪ ॥ ੧ ॥ ੧੧੮ ॥ ਗਉੜੀ ਮਹਲਾ ੫ ॥ ਪ੍ਰਭ [੧੧]ਮਿਲਬੇ ਕਉ ਪ੍ਰੀਤਿ ਮਨਿ ਲਾਗੀ ॥ ਪਾਇ[੧੨] ਲਗਉ ਮੋਹਿ ਕਰਉ ਬੇਨਤੀ ॥ ਕੋਊ ਸੰਤੁ ਮਿਲੈ ਬਡਭਾਗੀ ॥ ੧ ॥ ਰਹਾਉ ॥ ਮਨੁ ਅਰਪਉ[੧੩] ਧਨੁ ਰਾਖਉ ਆਗੈ [੧੪]ਮਨ ਕੀ ਮਤਿ ਮੋਹਿ ਸਗਲ ਤਿਆਗੀ ॥ ਜੋ ਪ੍ਰਭ ਕੀ ਹਰਿ ਕਥਾ ਸੁਨਾਵੈ ਅਨਦਿਨੁ[੧੫] ਫਿਰਉ ਤਿਸੁ ਪਿਛੈ ਵਿਰਾਗੀ ॥ ੧ ॥ *ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ[੧੬] ਬੈਰਾਗੀ[੧੭] ॥ ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ [੧੮]ਸੋਈ ਜਾਗੀ ॥ ੨ ॥ ੨ ॥ ੧੧੯ ॥ ਗਉੜੀ ਮਹਲਾ ੫ ॥ ਨਿਕਸੁ ਰੇ ਪੰਖੀ ਸਿਮਰਿ ਹਰਿ ਪਾਂਖ[੧੯] ॥ ਮਿਲਿ ਸਾਧੂ ਸਰਣਿ ਗਹੁ ਪੂਰਨ ਰਾਮ ਰਤਨੁ [੨੦]ਹੀਅਰੇ ਸੰਗਿ ਰਾਖੁ ॥ ੧ ॥ ਰਹਾਉ ॥ [੨੧]ਭ੍ਰਮ ਕੀ ਕੂਈ[੨੨] ਤ੍ਰਿਸਨਾ ਰਸ ਪੰਕਜ[੨੩] ਅਤਿ ਤੀਖ੍ਯਣ[੨੩] ਮੋਹ ਕੀ ਫਾਸ ॥ ਕਾਟਨਹਾਰ ਜਗਤ ਗੁਰ ਗੋਬਿਦ ॥ ਚਰਨ ਕਮਲ ਤਾ ਕੇ ਕਰਹੁ ਨਿਵਾਸ ॥ ੧ ॥ ਕਰਿ ਕਿਰਪਾ ਗੋਬਿੰਦ ਪ੍ਰਭ ਪ੍ਰੀਤਮ ਦੀਨਾ ਨਾਥ ਸੁਨਹੁ ਅਰਦਾਸਿ ॥ [੨੫]ਕਰੁ ਗਹਿ ਲੇਹੁ ਨਾਨਕ ਕੇ ਸੁਆਮੀ ਜੀਉ ਪਿੰਡੁ ਸਭੁ ਤੁਮਰੀ ਰਾਸਿ ॥ ੨ ॥ ੩ ॥ ੧੨੦ ॥ ਗਉੜੀ ਮਹਲਾ ੫ ॥ ਹਰਿ [੨੬]ਪੇਖਨ ਕਉ ਸਿਮਰਤ ਮਨੁ ਮੇਰਾ ॥ [੨੭]ਆਸ ਪਿਆਸੀ ਚਿਤਵਉ ਦਿਨੁ ਰੈਨੀ ਹੈ ਕੋਈ ਸੰਤੁ ਮਿਲਾਵੈ ਨੇਰਾ[੨੮] ॥ ੧ ॥ ਰਹਾਉ ॥ ਸੇਵਾ ਕਰਉ ਦਾਸ ਦਾਸਨ ਕੀ ਅਨਿਕ ਭਾਂਤਿ ਤਿਸੁ ਕਰਉ ਨਿਹੋਰਾ[੨੯] ॥ [੩੦]ਤੁਲਾ ਧਾਰ ਤੋਲੇ ਸੁਖ ਸਗਲੇ ਬਿਨੁ ਹਰਿ ਦਰਸ ਸਭੋ ਹੀ ਥੋਰਾ ॥ ੧ ॥ [੩੧]ਸੰਤ ਪ੍ਰਸਾਦਿ ਗਾਏ ਗੁਨ ਸਾਗਰ ਜਨਮ ਜਨਮ ਕੋ ਜਾਤ ਬਹੋਰਾ[੩੨] ॥ ਆਨਦ ਸੂਖ ਭੇਟਤ ਹਰਿ ਨਾਨਕ ਜਨਮੁ ਕ੍ਰਿਤਾਰਥੁ[੩੩] ਸਫਲੁ ਸਵੇਰਾ ॥ ੨ ॥ ੪ ॥ ੧੨੧ ॥

ਰਾਗੁ ਗਉੜੀ ਪੂਰਬੀ ਮਹਲਾ ੫

ੴ ਸਤਿਗੁਰ ਪ੍ਰਸਾਦਿ ॥ ॥ ਕਿਨ ਬਿਧਿ ਮਿਲੈ ਗੁਸਾਈ ਮੇਰੇ ਰਾਮ ਰਾਇ ॥ ਕੋਈ

੧ ਹੇ ਮੇਰੀ ਮਾਂ! ਮੈਂ ਕਿਹੜੇ ਗੁਣਾਂ ਕਰਕੇ ਆਪਣੇ ਪ੍ਰਾਣਾਂ ਦੇ ਮਾਲਕ ਨੂੰ ਮਿਲਾਂ ?

੨ ਖ਼ਾਲੀ ।

੩ ਇਸ ਸੰਸਾਰ ਵਿੱਚ ਜੀਵ ਰੂਪ ਇਸਤਰੀ ਪਰਦੇਸਨ ਹੈ ।

੪ ਨਾਹੀ ਹੈ ।

੫ ਧਨ ।

੬ ਜਵਾਨੀ ਦੀ ਮਤੀ ਹੋਈ, ਮਸਤ ।

੭ ਆਪਣੇ ਵਿੱਚ ਸਮਾਈ ਕਰੋ ।

੮ ਵੈਰਾਗ ਵਾਲੀ ।

੯ ਤਿਹਾਈ ।

੧੦ ਸਜਨ (ਵਿਛੋੜੇ ਦੀ) ।

੧੧ ਮਿਲਣੇ ਨੂੰ । ਪ੍ਰਭੂ ਨੂੰ ਮਿਲਣ ਲਈ ਮੇਰੇ ਮਨ ਵਿੱਚ ਪ੍ਰੀਤ ਪੈਦਾ ਹੋਈ ਹੈ ।

੧੨ ਚਰਨੀਂ ।

੧੩ ਹਵਾਲੇ ਕਰਾਂ ।

੧੪ ਮਨ ਦੀ ਮੱਤ ਭਾਵ ਆਪ-ਹੁਦਰਾਪਣ ਮੈਂ ਸਾਰਾ ਛੱਡ ਦਿੱਤਾ ਹੈ ।

੧੫ ਹਰ ਰੋਜ਼ , ਨਿੱਤ ।

੧੬ ਰਸੀਆ, ਵਾਹਿਗੁਰੂ ।

੧੭ ਵੈਰਾਗ ਵਾਲਾ, ਭੋਗਾਂ ਦੇ ਵਿਕਾਰ ਤੋਂ ਬਚ ਕੇ ਰਹਿਣ ਵਾਲਾ, ਹਰੀ । ਇਥੇ ਦੋਵੇਂ ਗੁਣ ਦਸੇ ਹਨ: ਭੋਗੀ ਤੇ ਜੋਗੀ ਦੇ ।

੧੮ ਮੈਂ ਸੁੱਤੀ ਹੋਈ (ਅਗਿਆਨਤਾ ਕਰਕੇ) ਜਾਗ ਪਈ ਹਾਂ ।

੧੯ ਖੰਭ । ਹੇ ਜੀਵ ਰੂਪ ਪੰਖੀ ! ਤੂੰ ਸਿਮਰ ਕੇ, ਆਪਣੇ ਖੰਭ ਕਢ ਲੈਂ,ਭਾਵ ਮੋਹ ਦੇ ਜੀਵਣ ਤੋਂ ਆਜ਼ਾਦ ਹੋ ਜਾ ।

੨੦ ਹਿਰਦੇ ਨਾਲ ।

੨੧ ਭਰਮ ਰੂਪੀ ਸੰਸਾਰ ਦੀ ਖੂਹੀ ਹੈ, ਉਸ ਵਿੱਚ ਲਾਲਚ ਦਾ ਸਵਾਦ ਚਿੱਕੜ ਹੈ, ਅਤੇ ਮੋਹ ਦੀ ਫਾਹੀ ਬਹੁਤ ਤੇਜ਼ ਹੈ ।

੨੨ ਖੂਹੀ ।

੨੩ ਚਿੱਕੜ ।

੨੪ ਤੇਜ਼ ।

੨੫ ਹੱਥ ਫੜ ਲਓ ਨਾਨਕ ਦਾ, ਹੇ ਮਾਲਕ ਜੀ, ਮੇਰਾ ਜੀਵ ਤੇ ਸਰੀਰ ਤੁਹਾਡੀ ਦਿੱਤੀ ਪੂੰਜੀ ਹੈ।

੨੬ ਵੇਖਣ ਨੂੰ ।

੨੭ ਹਰੀ ਦੀ ਆਸ ਤੇ ਦਰਸ਼ਨ ਦੀ ਪਿਆਸ ਵਾਲੀ ਹੋ ਕੇ ਯਾਦ ਕਰਦੀ ਹਾਂ ਦਿਨੇਂ ਰਾਤੀਂ ।

੨੮ ਨੇੜਿਓਂ ਹੀ ।

੨੯ [ਐਸੇ ਲਫ਼ਜ਼ ਕਹਿਣੇ ਕਿ ਸੁਣਨ ਵਾਲੇ ਦਾ ਦਿਲ ਨਰਮ ਹੋ ਜਾਏ] ਬੇਨਤੀ, ਪ੍ਰਾਰਥਨਾ। "ਕਰਉ ਨਿਹੋਰਾ ਬਹੁਤੁ ਬੇਨਤੀ"(ਸਾਰੰਗ ਮ:੫)।

੩੦ ਤਕੜੀ ਤੇ ਧਰ ਕੇ ।

੩੧ ਗੁਰੂ ਦੀ ਕਿਰਪਾ ਨਾਲ ।

੩੨ ਮੋੜ ਲਿਆ (ਜਨਮ ਮਰਨ ਦੇ ਗੇੜ ਵਿੱਚ ਜਾਂਦੇ ਨੂੰ) ।

੩੩ [ਜਿਸ ਦਾ ਮਨੋਰਥ ਪੂਰਾ ਹੋ ਗਿਆ] ਸਫਲ ।

---

* ਜਦ ਅੰਗੂਰ ਫੁਟਿਆ ਪਿਛਲੇ ਕਰਮਾਂ ਦਾ, ਭਾਵ ਭਾਗ ਖੁਲ੍ਹ ਪਏ, ਤਾਂ ਉਹ ਪਤੀ ਮਿਲਿਆ ਜੋ ਰਸ ਮਾਨਣ ਵਾਲਾ ਭੀ ਹੈ, ਅਤੇ ਰਸਾਂ ਤੋਂ ਬੇਲਾਗ ਭੀ ਹੈ ।

ਐਸਾ ਸੰਤੁ [੧]ਸਹਜ ਸੁਖ ਦਾਤਾ ਮੋਹਿ ਮਾਰਗੁ ਦੇਇ ਬਤਾਈ ॥੧॥ ਰਹਾਉ ॥ ਅੰਤਰਿ ਅਲਖੁ[੨] ਨ ਜਾਈ ਲਖਿਆ ਵਿਚਿ ਪੜਦਾ ਹਉਮੈ ਪਾਈ ॥ ਮਾਇਆ ਮੋਹਿ ਸਭੋ ਜਗੁ ਸੋਇਆ ਇਹੁ ਭਰਮੁ ਕਹਹੁ ਕਿਉ ਜਾਈ ॥੧॥ ਏਕਾ ਸੰਗਤਿ [੩]ਇਕਤੁ ਗ੍ਰਿਹਿ ਬਸਤੇ ਮਿਲਿ ਬਾਤ ਨ ਕਰਤੇ ਭਾਈ ॥ ਏਕ ਬਸਤੁ ਬਿਨੁ ਪੰਚ[੪] ਦੁਹੇਲੇ ਓਹ ਬਸਤੁ [੫]ਅਗੋਚਰ ਠਾਈ ॥੨॥ ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ[੬] ਕੁੰਜੀ ਗੁਰ ਸਉਪਾਈ ॥ ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ ॥ ੩ ॥ ਜਿਨ ਕੇ ਬੰਧਨ ਕਾਟੇ ਸਤਿਗੁਰ ਤਿਨ ਸਾਧਸੰਗਤਿ ਲਿਵ ਲਾਈ ॥ [੭]ਪੰਚ ਜਨਾ ਮਿਲਿ ਮੰਗਲੁ ਗਾਇਆ ਹਰਿ ਨਾਨਕ ਭੇਦੁ ਨ ਭਾਈ ॥੪॥ ਮੇਰੇ ਰਾਮ ਰਾਇ [੮]ਇਨ ਬਿਧਿ ਮਿਲੈ ਗੁਸਾਈ ॥ ਸਹਜੁ[੯] ਭਇਆ ਭ੍ਰਮੁ ਖਿਨ ਮਹਿ ਨਾਠਾ ਮਿਲਿ [੧੦]ਜੋਤੀ ਜੋਤਿ ਸਮਾਈ ॥ ੧ ॥ ਰਹਾਉ ਦੂਜਾ ॥੧॥੧੨੨॥ ਗਉੜੀ ਮਹਲਾ ੫ ॥ ਐਸੋ ਪਰਚਉ[੧੧] ਪਾਇਓ ॥ ਕਰੀ ਕ੍ਰਿਪਾ ਦਇਆਲ ਬੀਠੁਲੈ[੧੨] ਸਤਿਗੁਰ ਮੁਝਹਿ ਬਤਾਇਓ ॥ ੧ ॥ ਰਹਾਉ ॥ ਜਤ ਕਤ ਦੇਖਉ ਤਤ ਤਤ ਤੁਮ ਹੀ ਮੋਹਿ ਇਹੁ ਬਿਸੁਆਸੁ[੧੩] ਹੋਇ ਆਇਓ ॥ [੧੪]ਕੈ ਪਹਿ ਕਰਉ ਅਰਦਾਸਿ ਬੇਨਤੀ ਜਉ ਸੁਨਤੋ ਹੈ ਰਘੁਰਾਇਓ[੧੫] ॥੧॥ ਲਹਿਓ ਸਹਸਾ[੧੬] ਬੰਧਨ ਗੁਰਿ ਤੋਰੇ ਤਾਂ ਸਦਾ [੧]ਸਹਜ ਸੁਖੁ ਪਾਇਓ ॥ ਹੋਣਾ ਸਾ ਸੋਈ ਫੁਨਿ[੧੭] ਹੋਸੀ ਸੁਖੁ ਦੁਖੁ ਕਹਾ[੧੮] ਦਿਖਾਇਓ ॥੨॥ ਖੰਡ ਬ੍ਰਹਮੰਡ ਕਾ ਏਕੋ ਠਾਣਾ[੧੯] ਗੁਰਿ ਪਰਦਾ ਖੋਲਿ ਦਿਖਾਇਓ ॥ [੨੦]ਨਉ ਨਿਧਿ ਨਾਮੁ ਨਿਧਾਨੁ ਇਕ ਠਾਈ ਤਉ ਬਾਹਰਿ [੨੧]ਕੈ ਠੈ ਜਾਇਓ ॥ ੩ ॥ ਏਕੈ ਕਨਿਕ[੨੨] ਅਨਿਕ ਭਾਤਿ ਸਾਜੀ ਬਹੁ ਪਰਕਾਰ ਰਚਾਇਓ ॥ ਕਹੁ ਨਾਨਕ ਭਰਮੁ ਗੁਰਿ ਖੋਈ ਹੈ ਇਵ ਤਤੈ ਤਤੁ ਮਿਲਾਇਓ ॥ ੪ ॥ ੨ ॥ ੧੨੩ ॥ ਗਉੜੀ ਮਹਲਾ ੫ ॥ *ਅਉਧ ਘਟੈ ਦਿਨਸੁ ਰੈਨਾਰੇ ॥ ਮਨ ਗੁਰ ਮਿਲਿ ਕਾਜ ਸਵਾਰੇ ॥ ੧ ॥ ਰਹਾਉ ॥ ਕਰਉ ਬੇਨੰਤੀ ਸੁਨਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ ॥ ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ ॥ ੧ ॥ ਇਹੁ ਸੰਸਾਰੁ ਬਿਕਾਰੁ ਸਹਸੇ ਮਹਿ ਤਰਿਓ ਬ੍ਰਹਮ ਗਿਆਨੀ ॥ ਜਿਸਹਿ ਜਗਾਇ ਪੀਆਏ ਹਰਿ ਰਸੁ ਅਕਥ ਕਥਾ ਤਿਨਿ ਜਾਨੀ ॥ ੨ ॥ ਜਾ ਕਉ ਆਏ ਸੋਈ ਬਿਹਾਝਹੁ ਹਰਿ ਗੁਰ ਤੇ ਮਨਹਿ ਬਸੇਰਾ ॥ ਨਿਜਘਰਿ ਮਹਲੁ ਪਾਵਹੁ ਸੁਖ ਸਹਜੇ ਬਹੁਰਿ ਨ ਹੋਇਗੋ ਫੇਰਾ ॥ ੩ ॥ ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ ॥ ਨਾਨਕ ਦਾਸੁ ਇਹੀ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ ॥ ੪ ॥ ੩ ॥ ੧੨੪ ॥ ਗਉੜੀ ਮਹਲਾ ੫ ॥ ਰਾਖੁ ਪਿਤਾ ਪ੍ਰਭ ਮੇਰੇ ॥ ਮੋਹਿ ਨਿਰਗੁਨੁ ਸਭ ਗੁਨ ਤੇਰੇ ॥ ੧ ॥

੧ ਹੋਰਨਾਂ ਸੁਖਾਂ ਦੇ ਮੁਕਾਬਲੇ ਤੇ ਗੁਰਮਤ ਦਾ ਸਹਜ-ਸੁਖ ਜੋ ਅਸਲ ਆਤਮਕ ਸੁਖ ਹੈ। ਕੋਈ ਐਸਾ ਅਡੋਲ ਸੁਖ ਦਾ ਦੇਣ ਵਾਲਾ ਸੰਤ ਹੋਵੇ ਜੋ ਮੈਨੂੰ ਹਰੀ ਦਾ ਰਸਤਾ ਦੱਸ ਦੇਵੇ।

੨ ਜਿਸ ਨੂੰ ਸਮਝ ਨਾ ਸਕੀਏ।

੩ ਇੱਕੋ ਘਰ ਵਿੱਚ। ਇੱਕੋ ਸਰੀਰ ਵਿੱਚ ਜੀਵ-ਆਤਮਾ ਤੇ ਪਰਮਾਤਮਾ ਇਕੱਠੇ ਵੱਸਦੇ ਹਨ, ਪਰ ਹੇ ਭਾਈ! ਓਹ ਆਪੋ ਵਿੱਚ ਗੱਲ ਨਹੀਂ ਕਰਦੇ (ਕਿਉਂਕਿ ਪੜਦਾ ਹੈ ਵਿਚਾਲੇ ਹਉਮੈ ਦਾ।)

੪ ਗਿਆਨ ਇੰਦਰੇ। ਇਕ ਨਾਮ ਵਸਤ ਤੋਂ ਬਿਨਾਂ ਪੰਜੇ ਦੁਖੀ ਹਨ।

੫ ਮਨ ਤੇ ਇੰਦਰਿਆਂ ਤੋਂ ਪਰੇ ਜੋ ਥਾਂ ਹੈ ਜਿਸ ਨੂੰ ਅਨਭਵ ਕਹਿ ਸਕਦੇ ਹਾਂ।

੬ ਜੰਦਰਾ। ਜਿਸ ਹਰੀ ਦਾ ਬਣਾਇਆ ਸਰੀਰ ਹੈ ਉਸੇ ਨੇ ਭਰਮ ਰੂਪੀ ਤਾਲਾ ਲਾਇਆ ਹੈ, ਅਤੇ ਇਸ ਨੂੰ ਖੋਲ੍ਹਣ ਦੀ ਵਿਧੀ ਗੁਰੂ ਨੂੰ ਸੌਂਪੀ ਹੈ।

੭ ਹੁਣ ਇੰਦਰੇ ਸੁਖੀ ਹੋ ਗਏ ਹਨ ਤੇ ਖ਼ੁਸ਼ੀਆਂ ਮਨਾ ਰਹੇ ਹਨ ਕਿਉਂਕਿ ਹਰੀ ਨਾਲ ਕੋਈ ਭੇਦ ਨਹੀਂ ਰਿਹਾ।

੮ ਇਸ ਤਰ੍ਹਾਂ।

੯ ਹੁਣ ਸਹਿਜ ਅਵਸਥਾ ਬਣ ਗਈ ਹੈ। ਦੇਖੋ ਪੰਨਾ ੬੮।

੧੦ ਮਨੁੱਖ ਦੀ ਆਤਮ-ਜੋਤ ਪਰਮਾਤਮ-ਜੋਤ ਨਾਲ ਇੱਕ ਹੋ ਗਈ ਹੈ।

੧੧ [ਸੰ. ਪਰਿਚਯ] ਵਾਕਫ਼ੀ। (ਵਾਹਿਗੁਰੂ ਨਾਲ) ਐਸੀ ਵਾਕਫ਼ੀ ਪੈ ਗਈ ਕਿ ਉਸ ਕਿਰਪਾਲੂ ਪ੍ਰੀਤਮ ਨੇ ਦਿਆ ਕੀਤੀ ਤੇ ਮੈਨੂੰ ਸਤਿਗੁਰੂ ਦਾ ਪਤਾ ਦੱਸ ਦਿੱਤਾ। ਇਸ ਤੋਂ ਅੱਗੋਂ ਦੱਸਦੇ ਹਨ ਕਿ ਗੁਰੂ ਦੇ ਮਿਲਣ ਨਾਲ ਕੀ ਕੀ ਭੇਦ ਖੁਲ੍ਹੇ।

੧੨ ਵਾਹਿਗੁਰੂ ਨੇ। ਦੇਖੋ ਪੰਨਾ ੯੨, ਫੁਟ ਨੋਟ ‡

੧੩ ਯਕੀਨ। ਜਤ ਕਤ=ਜਿੱਥੇ ਕਿਤੇ; ਤਤ ਤਤ= ਉਥੇ ਉਥੇ।

੧੪ ਹੋਰ ਕਿਸ ਅੱਗੇ ਅਰਦਾਸ ਬੇਨਤੀ ਕਰਾਂ, ਜਦ ਵਾਹਿਗੁਰੂ ਆਪ ਸਭ ਕੁਝ ਸੁਣਦਾ ਹੈ?

੧੫ ਰਘੁ ਵੰਸ਼ ਦਾ ਰਾਜਾ=ਵਾਹਿਗੁਰੂ।

੧੬ ਫ਼ਿਕਰ।

੧੭ ਫਿਰ।

੧੮ ਕਿੱਥੇ? ਜੋ ਹੋਣਾ ਸੀ, ਉਹੋ ਜ਼ਰੂਰ ਹੋਵੇਗਾ, ਤਾਂ ਦੁਖ ਸੁਖ ਕਿੱਥੇ ਦਿੱਸੇ?

੧੯ ਟਿਕਾਣਾ। ਸਾਰੀ ਰਚਨਾ ਅਤੇ ਉਸ ਦੇ ਹਿੱਸਿਆਂ ਦਾ ਇੱਕੋ ਟਿਕਾਣਾ ਹੈ, ਭਾਵ ਵਾਹਿਗੁਰੂ ਤੇ ਹੀ ਟਿਕੇ ਹੋਏ ਹਨ।

੨੦ ਦੇਖੋ ਪੰਨਾ ੧੧, ਫੁਟ ਨੋਟ §।

੨੧ ਕਿਹੜੇ ਥਾਂ?

੨੨ ਸੋਨਾ। ਭਾਵ ਜ਼ੇਵਰਾਂ ਦੀ ਸ਼ਕਲ ਵਿੱਚ ਕਈ ਰੂਪ ਧਾਰਦਾ ਹੈ।

---

* ਇਸ ਸ਼ਬਦ ਦੇ ਅਰਥ ਹੋ ਚੁਕੇ ਹਨ। ਦੇਖੋ ਪੰਨਾ ੧੩। ਇਥੇ ਰਹਾਉ ਪਹਿਲਾਂ ਆਇਆ ਹੈ, ਤੇ ਉਥੇ ਪਹਿਲੇ ਅੰਕ ਤੋਂ ਪਿਛੋਂ। ਇਸ ਤੋਂ ਸਿੱਧ ਹੁੰਦਾ ਹੈ, ਕਿ ਰਹਾਉ ਦੀ ਤੁਕ ਦੀ ਕੋਈ ਖ਼ਾਸ ਥਾਂ ਮੁਕਰਰ ਨਹੀਂ। ਕਿਸੇ ਥਾਂ ਤੇ ਆ ਸਕਦੀ ਹੈ। ਅਰਥ ਭੀ ਇਸ ਦੇ ਹੋਰਨਾਂ ਤੁਕਾਂ ਦੀ ਲੜੀ ਨਾਲ ਮੇਲ ਕੇ ਨਹੀਂ ਹੁੰਦੇ, ਬਲਕਿ ਸਾਰੀਆਂ ਤੁਕਾਂ ਦੇ ਕੇਂਦਰੀ ਭਾਵ ਨੂੰ ਮੁਖ ਰਖ ਕੇ ਹੁੰਦੇ ਹਨ। ਇਸ ਲਈ ਅਰਥ ਕਰਨ ਵੇਲੇ ਸਭ ਤੋਂ ਪਹਿਲਾਂ ਰਹਾਉ ਦੀਆਂ ਤੁਕਾਂ ਲੈ ਕੇ ਵਿਚਾਰਨੀਆਂ ਚਾਹੀਦੀਆਂ ਹਨ।

ਰਹਾਉ ॥ ਪੰਚ ਬਿਖਾਦੀ[੧] ਏਕੁ ਗਰੀਬਾ ਰਾਖਹੁ ਰਾਖਨਹਾਰੇ ॥ [੨]ਖੇਦੁ ਕਰਹਿ ਅਰੁ ਬਹੁਤੁ ਸੰਤਾਵਹਿ ਆਇਓ ਸਰਨਿ ਤੁਹਾਰੇ ॥ ੧ ॥ ਕਰਿ ਕਰਿ ਹਾਰਿਓ ਅਨਿਕ ਬਹੁ ਭਾਤੀ ਛੋਡਹਿ ਕਤਹੂੰ ਨਾਹੀ ॥ ਏਕ ਬਾਤ ਸੁਨਿ [੩]ਤਾਕੀ ਓਟਾ ਸਾਧਸੰਗਿ ਮਿਟਿ ਜਾਹੀ ॥ ੨ ॥ ਕਰਿ ਕਿਰਪਾ ਸੰਤ ਮਿਲੇ ਮੋਹਿ ਤਿਨ ਤੇ ਧੀਰਜੁ ਪਾਇਆ ॥ ਸੰਤੀ ਮੰਤੁ[੪] ਦੀਓ ਮੋਹਿ ਨਿਰਭਉ ਗੁਰ ਕਾ ਸਬਦੁ ਕਮਾਇਆ ॥ ੩ ॥ ਜੀਤਿ ਲਏ ਓਇ ਮਹਾ ਬਿਖਾਦੀ [੫]ਸਹਜ ਸੁਹੇਲੀ ਬਾਣੀ ॥ ਕਹੁ ਨਾਨਕ ਮਨ ਭਇਆ ਪਰਗਾਸਾ[੬] ਪਾਇਆ [੭]ਪਦੁ ਨਿਰਬਾਣੀ ॥ ੪ ॥ ੪ ॥ ੧੨੫ ॥ ਗਉੜੀ ਮਹਲਾ ੫ ॥ ਓਹੁ ਅਬਿਨਾਸੀ ਰਾਇਆ[੮] ॥ ਨਿਰਭਉ ਸੰਗਿ ਤੁਮਾਰੈ ਬਸਤੇ ਇਹੁ ਡਰਨੁ ਕਹਾ ਤੇ ਆਇਆ ॥ ੧ ॥ ਰਹਾਉ ॥ ਏਕ ਮਹਲਿ[੯] ਤੂੰ ਹੋਹਿ ਅਫਾਰੋ[੧੦] ਏਕ ਮਹਲਿ ਨਿਮਾਨੋ ॥ ਏਕ ਮਹਲਿ ਤੂੰ [੧੧]ਆਪੇ ਆਪੇ ਏਕ ਮਹਲਿ ਗਰੀਬਾਨੋ[੧੨] ॥ ੧ ॥ ਏਕ ਮਹਲਿ ਤੂੰ ਪੰਡਿਤੁ ਬਕਤਾ[੧੩] ਏਕ ਮਹਲਿ ਖਲੁ[੧੪] ਹੋਤਾ ॥ ਏਕ ਮਹਲਿ ਤੂੰ ਸਭੁ ਕਿਛੁ ਗ੍ਰਾਹਜੁ[੧੫] ਏਕ ਮਹਲਿ ਕਛੂ ਨ ਲੇਤਾ ॥ ੨ ॥ ਕਾਠ ਕੀ ਪੁਤਰੀ[੧੬] ਕਹਾ ਕਰੈ ਬਪੁਰੀ[੧੭] ਖਿਲਾਵਨਹਾਰੋ ਜਾਨੈ ॥ ਜੈਸਾ ਭੇਖੁ ਕਰਾਵੈ ਬਾਜੀਗਰੁ ਓਹੁ ਤੈਸੋ ਹੀ [੧੮]ਸਾਜੁ ਆਨੈ ॥ ੩ ॥ ਅਨਿਕ ਕੋਠਰੀ ਬਹੁਤੁ ਭਾਤਿ ਕਰੀਆ ਆਪਿ ਹੋਆ ਰਖਵਾਰਾ ॥ ਜੈਸੇ ਮਹਲਿ ਰਾਖੈ ਤੈਸੈ ਰਹਨਾ ਕਿਆ ਇਹੁ ਕਰੈ ਬਿਚਾਰਾ ॥ ੪ ॥ ਜਿਨਿ ਕਿਛੁ ਕੀਆ ਸੋਈ ਜਾਨੈ ਜਿਨਿ ਇਹ ਸਭ [੧੯]ਬਿਧਿ ਸਾਜੀ ॥ ਕਹੁ ਨਾਨਕ ਅਪਰੰਪਰ[੨੦] ਸੁਆਮੀ [੨੧]ਕੀਮਤਿ ਅਪੁਨੇ ਕਾਜੀ ॥ ੫ ॥ ੫ ॥ ੧੨੬ ॥ ਗਉੜੀ ਮਹਲਾ ੫ ॥ ਛੋਡਿ ਛੋਡਿ ਰੇ [੨੨]ਬਿਖਿਆ ਕੇ ਰਸੂਆ ॥ ਉਰਝਿ ਰਹਿਓ ਰੇ [੨੩]ਬਾਵਰ ਗਾਵਰ ਜਿਉ ਕਿਰਖੈ[੨੪] ਹਰਿਆਇਓ[੨੫] ਪਸੂਆ ॥ ੧ ॥ ਰਹਾਉ ॥ ਜੋ ਜਾਨਹਿ ਤੂੰ [੨੬]ਅਪੁਨੇ ਕਾਜੈ ਸੋ ਸੰਗਿ ਨ ਚਾਲੈ ਤੇਰੈ ਤਸੂਆ[੨੭] ॥ ਨਾਗੋ ਆਇਓ ਨਾਗ ਸਿਧਾਸੀ[੨੮] ਫੇਰਿ[੨੯] ਫਿਰਿਓ ਅਰੁ ਕਾਲਿ ਗਰਸੂਆ ॥ ੧ ॥ [੩੦]ਪੇਖਿ ਪੇਖਿ ਰੇ ਕਸੁੰਭ[੩੧] ਕੀ ਲੀਲਾ [੩੨]ਰਾਚਿ ਮਾਚਿ ਤਿਨਹੂੰ ਲਉ ਹਸੂਆ ॥ [੩੩]ਛੀਜਤ ਡੋਰਿ ਦਿਨਸੁ ਅਰੁ ਰੈਨੀ ਜੀਅ ਕੋ ਕਾਜੁ ਨ ਕੀਨੋ ਕਛੂਆ ॥ ੨ ॥ ਕਰਤ ਕਰਤ ਇਵਹੀ ਬਿਰਧਾਨੋ[੩੪] ਹਾਰਿਓ ਉਕਤੇ[੩੫] ਤਨੁ ਖੀਨਸੂਆ ॥ ਜਿਉ *ਮੋਹਿਓ ਉਨਿ ਮੋਹਨੀ ਬਾਲਾ ਉਸ ਤੇ ਘਟੈ ਨਾਹੀ ਰੁਚ ਚਸੂਆ[੩੬] ॥ ੩ ॥ ਜਗੁ ਐਸਾ [੩੭]ਮੋਹਿ ਗੁਰਹਿ ਦਿਖਾਇਓ ਤਉ ਸਰਣਿ ਪਰਿਓ [੩੮]ਤਜਿ ਗਰਬਸੂਆ ॥ ਮਾਰਗੁ ਪ੍ਰਭ ਕੋ ਸੰਤਿ ਬਤਾਇਓ ਦ੍ਰਿੜੀ ਨਾਨਕ ਦਾਸ ਭਗਤਿ ਹਰਿ ਜਸੂਆ[੩੯] ॥ ੪ ॥ ੬ ॥ ੧੨੭ ॥ ਗਉੜੀ ਮਹਲਾ ੫ ॥ ਤੁਝ ਬਿਨੁ ਕਵਨੁ ਹਮਾਰਾ ॥ ਮੇਰੇ ਪ੍ਰੀਤਮ [੪੦]ਪ੍ਰਾਨ ਅਧਾਰਾ ॥ ੧ ॥ ਰਹਾਉ ॥ ਅੰਤਰ

੧ ਝਗੜਾਲੂ। ਕਾਮਾਦਿਕ ਝਗੜਾਲੂ ਪੰਜ ਹਨ, ਤੇ ਮੈਂ ਗ਼ਰੀਬ ਇਕੱਲਾ ਹਾਂ।
੨ ਦੁਖ ਦਿੰਦੇ ਹਨ।
੩ ਤੱਕੀ ਹੈ ਓਟ।
੪ ਉਪਦੇਸ਼। ਸੰਤਾਂ ਨੇ ਮੈਨੂੰ ਨਿਰਭਉ ਕਰਨ ਵਾਲਾ ਉਪਦੇਸ਼ ਦਿੱਤਾ।
੫ ਮੇਰੀ ਬਾਣੀ ਹੁਣ ਸਹਜ ਵਾਲੀ ਤੇ ਸੁਖਦਾਈ ਹੋ ਗਈ ਹੈ।
੬ ਚਾਨਣਾ।
੭ ਨਿਰਬਾਣ ਪਦ ; ਦੁਖਾਂ ਕਲੇਸ਼ਾਂ ਤੋਂ ਰਹਿਤ ਹੋ ਜਾਣਾ।
੮ ਰਾਜਾ।
੯ ਸਰੀਰ ਰੂਪ ਮਹਲ ਵਿੱਚ।
੧੦ ਹੰਕਾਰੀ।
੧੧ ਸਭ ਕੁਝ ਆਪ ਹੀ।
੧੨ ਗਰੀਬ।
੧੩ ਵਕਤਾ, ਵਖਿਆਨ ਕਰਨ ਵਾਲਾ।
੧੪ ਮੂਰਖ।
੧੫ (ਸਭ ਕੁਝ) ਕਠਾ ਕਰਨ ਵਾਲਾ।
੧੬ ਪੁਤਲੀ।
੧੭ ਵਿਚਾਰੀ।
੧੮ ਸਾਜ (ਬਨਾਵਟ) ਲਿਆਉਂਦੀ ਹੈ, ਭਾਵ ਉਹੋ ਜਿਹਾ ਰੂਪ ਧਾਰਦੀ ਹੈ, ਪਾਰਟ ਅਦਾ ਕਰਦੀ ਹੈ।
੧੯ ਬਣਤ ਬਣਾਈ।
੨੦ ਪਰੇ ਤੋਂ ਪਰੇ, ਬੇਅੰਤ।
੨੧ ਆਪਣੇ (ਕਾਜਾਂ) ਕੰਮਾਂ ਦੀ ਕੀਮਤ ਆਪ ਹੀ ਜਾਣਦਾ ਹੈ।
੨੨ ਵਿਸ਼ਿਆਂ ਦੇ ਸੁਆਦ।
੨੩ ਝੱਲੇ ਤੇ ਗਵਾਰ।
੨੪ ਖੇਤ ਨੂੰ।
੨੫ ਹਰਿਆੜ ਪਸੂ। ਜਿਵੇਂ ਆਵਾਰਾ ਪਸੂ ਖੇਤ ਨੂੰ ਪਿਆ ਹੁੰਦਾ ਹੈ।
੨੬ ਆਪਣੇ ਕੰਮ ਆਵਣ ਵਾਲੀ (ਸਮਝਦਾ ਹੈਂ)।
੨੭ ਰਤਾ ਵੀ।
੨੮ ਜਾਵੇਂਗਾ।
੨੯ ਗੇੜ (ਫੇਰ) ਵਿੱਚ। ਜਨਮ ਮਰਨ ਦੇ ਗੇੜ ਵਿੱਚ ਪੈ ਗਿਉਂ ਤੇ ਕਾਲ ਨੇ ਖਾ ਲਿਆ।
੩੦ ਦੇਖ ਦੇਖ ਕੇ।
੩੧ ਮਾਇਆ ਜਿਸ ਨੂੰ ਕੁਸੰਭੇ ਦੇ ਕੱਚੇ ਰੰਗ ਨਾਲ ਉਪਮਾ ਦਿਤੀ ਹੈ।
੩੨ ਉਸੇ ਵਿੱਚ ਰਚ ਮਿਚ ਕੇ ਖੁਸ਼ ਹੁੰਦਾ ਹੈ।
੩੩ ਸੁਆਸਾਂ ਦੀ ਡੋਰੀ ਛਿਜ ਰਹੀ ਹੈ ਦਿਨੇ ਤੇ ਰਾਤੀਂ।
੩੪ ਬੁਢਾ ਹੋ ਗਿਆ।
੩੫ ਕਥਨ। ਬੋਲਣੋਂ ਰਹਿ ਗਿਆ ਤੇ ਸਰੀਰ ਟੁਟ ਗਿਆ।
੩੬ ਰਤਾ ਵੀ।
੩੭ ਮੈਨੂੰ ਗੁਰੂ ਨੇ ਦਿਖਾਇਆ।
੩੮ ਹੰਕਾਰ ਛਡ ਕੇ।
੩੯ ਜਸ, ਵਡਿਆਈ।
੪੦ ਪ੍ਰਾਣਾਂ ਦੇ ਆਸਰੇ!

---

* ਜਿਵੇਂ ਜਵਾਨੀ ਵਿਚ ਉਸ ਮਾਇਆ ਮੋਹਣੀ ਨੇ ਮੋਹਿਆ ਸੀ, ਉਸ ਤੋਂ ਪ੍ਰੀਤ ਰਤਾ ਵੀ ਨਾ ਘਟੀ (ਭਾਵੇਂ ਹੁਣ ਬੁਢਾ ਹੋ ਗਿਆ ਹੈ)।

ਕੀ ਬਿਧਿ[੧] ਤੁਮ ਹੀ ਜਾਨੀ ਤੁਮ ਹੀ ਸਜਨ ਸੁਹੇਲੇ[੨] ॥ ਸਰਬ ਸੁਖਾ ਮੈ ਤੁਝ ਤੇ ਪਾਏ ਮੇਰੇ ਠਾਕੁਰ ਅਗਹ[੩] ਅਤੋਲੇ ॥੧॥ [੪]ਬਰਨਿ ਨ ਸਾਕਉ ਤੁਮਰੇ ਰੰਗਾ ਗੁਣ ਨਿਧਾਨ ਸੁਖਦਾਤੇ ॥ ਅਗਮ[੫] ਅਗੋਚਰ[੬] ਪ੍ਰਭ ਅਬਿਨਾਸੀ ਪੂਰੇ ਗੁਰ ਤੇ ਜਾਤੇ ॥੨॥ ਭ੍ਰਮੁ ਭਉ ਕਾਟਿ ਕੀਏ ਨਿਹਕੇਵਲ[੭] ਜਬ ਤੇ ਹਉਮੈ ਮਾਰੀ॥ ਜਨਮ ਮਰਣ ਕੋ [੮]ਚੂਕੋ ਸਹਸਾ ਸਾਧ ਸੰਗਤਿ ਦਰਸਾਰੀ[੯] ॥੩॥ ਚਰਣ ਪਖਾਰਿ[੧੦] ਕਰਉ ਗੁਰ ਸੇਵਾ [੧੧]ਬਾਰਿ ਜਾਉ ਲਖ ਬਰੀਆ ॥ [੧੨]ਜਿਹ ਪ੍ਰਸਾਦਿ ਇਹੁ ਭਉਜਲੁ ਤਰਿਆ ਜਨ ਨਾਨਕ ਪ੍ਰਿਅ ਸੰਗਿ ਮਿਰੀਆ[੧੩] ॥ ੪ ॥ ੭ ॥ ੧੨੮ ॥ ਗਉੜੀ ਮਹਲਾ ੫ ॥ ਤੁਝ ਬਿਨੁ ਕਵਨੁ ਰੀਝਾਵੈ[੧੪] ਤੋਹੀ ॥ ਤੇਰੋ ਰੂਪੁ ਸਗਲ ਦੇਖਿ ਮੋਹੀ ॥ ੧ ॥ ਰਹਾਉ ॥ ਸੁਰਗ ਪਇਆਲ[੧੫] ਮਿਰਤ[੧੬] ਭੂਅ ਮੰਡਲ[੧੭] ਸਰਬ ਸਮਾਨੋ[੧੮] ਏਕੈ ਓਹੀ ॥ [੧੯]ਸਿਵ ਸਿਵ ਕਰਤ ਸਗਲ ਕਰ ਜੋਰਹਿ ਸਰਬ ਮਇਆ ਠਾਕੁਰ ਤੇਰੀ ਦੋਹੀ[੨੦] ॥੧॥ [੨੧]ਪਤਿਤ ਪਾਵਨ ਠਾਕੁਰ ਨਾਮੁ ਤੁਮਰਾ ਸੁਖਦਾਈ ਨਿਰਮਲ ਸੀਤਲੋਹੀ[੨੨] ॥ ਗਿਆਨ ਧਿਆਨ ਨਾਨਕ ਵਡਿਆਈ ਸੰਤ ਤੇਰੇ ਸਿਉ [੨੩]ਗਾਲ ਗਲੋਹੀ ॥੨॥੮॥ ੧੨੯॥ ਗਉੜੀ ਮਹਲਾ ੫ ॥ ਮਿਲਹੁ [੨੪]ਪਿਆਰੇ ਜੀਆ ॥ ਪ੍ਰਭ [੨੫]ਕੀਆ ਤੁਮਾਰਾ ਥੀਆ ॥ ੧ ॥ ਰਹਾਉ ॥ ਅਨਿਕ ਜਨਮ ਬਹੁ ਜੋਨੀ ਭ੍ਰਮਿਆ[੨੬]ਬਹੁਰਿ ਬਹੁਰਿ ਦੁਖੁ ਪਾਇਆ ॥ ਤੁਮਰੀ ਕ੍ਰਿਪਾ ਤੇ ਮਾਨੁਖ ਦੇਹ ਪਾਈ ਹੈ ਦੇਹੁ ਦਰਸੁ ਹਰਿ ਰਾਇਆ ॥ ੧ ॥ ਸੋਈ ਹੋਆ ਜੋ ਤਿਸੁ ਭਾਣਾ ਅਵਰੁ ਨ ਕਿਨਹੀ ਕੀਤਾ ॥ ਤੁਮਰੈ ਭਾਣੈ ਭਰਮਿ ਮੋਹਿ ਮੋਹਿਆ [੨੭]ਜਾਗਤੁ ਨਾਹੀ ਸੂਤਾ ॥ ੨ ॥ ਬਿਨਉ ਸੁਨਹੁ ਤੁਮ [੨੮]ਪ੍ਰਾਨ ਪਤਿ ਪਿਆਰੇ [੨੯]ਕਿਰਪਾ ਨਿਧਿ ਦਇਆਲਾ ॥ ਰਾਖਿ ਲੇਹੁ ਪਿਤਾ ਪ੍ਰਭ ਮੇਰੇ ਅਨਾਥਹ ਕਰਿ ਪ੍ਰਤਿਪਾਲਾ[੩੦] ॥ ੩ ॥ ਜਿਸ ਨੋ ਤੁਮਹਿ ਦਿਖਾਇਓ ਦਰਸਨੁ ਸਾਧ ਸੰਗਤਿ ਕੈ ਪਾਛੈ[੩੧] ॥ ਕਰਿ ਕਿਰਪਾ ਧੂਰਿ ਦੇਹੁ ਸੰਤਨ ਕੀ ਸੁਖੁ ਨਾਨਕੁ ਇਹੁ ਬਾਛੈ[੩੨] ॥ ੪ ॥ ੯ ॥ ੧੩੦ ॥ ਗਉੜੀ ਮਹਲਾ ੫ ॥ ਹਉ ਤਾ ਕੈ ਬਲਿਹਾਰੀ[੩੩] ॥ ਜਾ ਕੈ ਕੇਵਲ ਨਾਮੁ ਅਧਾਰੀ[੩੪] ॥੧॥ ਰਹਾਉ ॥ ਮਹਿਮਾ ਤਾ ਕੀ ਕੇਤਕ[੩੫] ਗਨੀਐ ਜਨ ਪਾਰਬ੍ਰਹਮ ਰੰਗਿ ਰਾਤੇ ॥ [੩੬]ਸੂਖ ਸਹਜ ਆਨੰਦ ਤਿਨਾ ਸੰਗਿ ਉਨ ਸਮਸਰਿ[੩੭] ਅਵਰ ਨ ਦਾਤੇ ॥੧॥ ਜਗਤ ਉਧਾਰਣ[੩੮] ਸੇਈ ਆਏ ਜੋ ਜਨ ਦਰਸ ਪਿਆਸਾ ॥ ਉਨ ਕੀ ਸਰਣਿ ਪਰੈ ਸੋ ਤਰਿਆ ਸੰਤ ਸੰਗਿ ਪੂਰਨ ਆਸਾ ॥੨॥ ਤਾ ਕੈ ਚਰਣਿ ਪਰਉ ਤਾ ਜੀਵਾ ਜਨ ਕੈ ਸੰਗਿ ਨਿਹਾਲਾ[੩੯] ॥ ਭਗਤਨ ਕੀ ਰੇਣੁ[੪੦] ਹੋਇ ਮਨੁ ਮੇਰਾ ਹੋਹੁ ਪ੍ਰਭੁ ਕਿਰਪਾਲਾ ॥ ੩ ॥ ਰਾਜੁ ਜੋਬਨੁ ਅਵਧ[੪੧] ਜੋ ਦੀਸੈ ਸਭੁ ਕਿਛੁ ਜੁਗ ਮਹਿ ਘਾਟਿਆ[੪੨] ॥ ਨਾਮੁ ਨਿਧਾਨੁ ਸਦ ਨਵਤਨੁ[੪੩]

੧ ਹਾਲਤ ।
੨ ਸੁਖ ਦੇਣ ਵਾਲੇ ।
੩ ਅਥਾਹ ।
੪ ਹੇ ਗੁਣਾਂ ਦੇ ਖ਼ਜ਼ਾਨੇ ਤੇ ਸੁਖ ਦੇਣ ਵਾਲੇ ! ਮੈਂ ਤੇਰੇ ਚੋਜ ਬਿਆਨ ਨਹੀਂ ਕਰ ਸਕਦਾ ।
੫ ਜਿਸ ਤੱਕ ਪਹੁੰਚ ਨਾ ਸੱਕੀਏ ।
੬ ਜੋ ਇੰਦਰਿਆਂ ਦਾ ਵਿਸ਼ਾ ਨਹੀਂ ।
੭ ਸੁਧ, ਨਿਰਮਲ ।
੮ ਦੂਰ ਹੋ ਗਿਆ ਸਹਸਾ (ਫ਼ਿਕਰ)।
੯ ਦਰਸ਼ਨਾਂ ਦਾ ਸਦਕਾ ।
੧੦ ਧੋ ਕੇ ।
੧੧ ਵਾਰਨੇ ਜਾਂਦਾ ਹਾਂ ਲੱਖਾਂ ਵਾਰੀ ।
੧੨ ਜਿਸ ਦੀ ਕਿਰਪਾ ਨਾਲ ਇਹ ਸੰਸਾਰ ਸਾਗਰ ਤਰਿਆ ।
੧੩ ਮਿਲਿਆ ।
੧੪ ਪ੍ਰਸੰਨ ਕਰੇ । ਤੂੰ ਬੇਅੰਤ ਸੁੰਦਰ ਹੈਂ, ਸਭ ਤੈਨੂੰ ਵੇਖ ਮੋਹੀ ਗਈ ਹੈ । ਤੇਰੇ ਜੇਹਾ ਹੋਰ ਕੋਈ ਹੋਵੇ ਤਾਂ ਤੈਨੂੰ ਪ੍ਰਸੰਨ ਕਰ ਸਕੇ, ਪਰ ਕਿਉਂਕਿ ਨਹੀਂ ਹੈ, ਇਸ ਲਈ ਤੇਰੇ ਬਿਨਾਂ ਤੈਨੂੰ ਹੋਰ ਕੌਣ ਪ੍ਰਸੰਨ ਕਰੇ ?
੧੫ ਪਾਤਾਲ ।
੧੬ ਮਾਤ ਲੋਕ ।
੧੭ ਹਸਤੀ ਦਾ ਮੰਡਲ, ਸਾਰਾ ਬ੍ਰਹਮੰਡ ।
੧੮ ਸਮਾਇਆ ਹੋਇਆ, ਵਿਆਪਕ ।
੧੯ ਵਾਹਿਗੁਰੂ ੨ ਕਰਦੇ ਹਨ ਤੇ ਕਰ (ਹੱਥ) ਜੋੜਦੇ ਹਨ ।
੨੦ ਦੁਹਾਈ, ਸਹਾਇਤਾ ਲਈ ਪੁਕਾਰ । ਹੇ ਸਭ ਤੇ ਦਇਆ ਕਰਨ ਵਾਲੇ ਵਾਹਿਗੁਰੂ ! ਸਾਰੇ ਤੇਰੀ ਸਹਾਇਤਾ ਦੀ ਮੰਗ ਕਰਦੇ ਹਨ ।
੨੧ ਗਿਰਿਆਂ ਹੋਇਆਂ ਨੂੰ ਪਾਵਨ (ਪਵਿੱਤਰ) ਕਰਨ ਵਾਲਾ ।
੨੨ ਠੰਢਾ ।
੨੩ ਬਚਨ ਬਿਲਾਸ । ਸੰਤਾਂ ਨਾਲ ਬਚਨ ਬਿਲਾਸ ਕਰਨੇ–ਇਹੋ ਹੀ ਸਭ ਗਿਆਨ ਧਿਆਨ ਤੇ ਵਡਿਆਈ ਹੈ ।
੨੪ ਦਿਲੋਂ ਪਿਆਰੇ !
੨੫ ਤੇਰਾ ਕੀਤਾ ਹੁੰਦਾ ਹੈ ।
੨੬ ਮੁੜ ਮੁੜ ।
੨੭ ਅਗਿਆਨਤਾ ਦੀ ਨੀਂਦ ਵਿੱਚ ਸੁੱਤਾ ਜੀਵ ਜਾਗਦਾ ਨਹੀਂ ਹੈ।
੨੮ ਪ੍ਰਾਣਾਂ ਦ ਮਾਲਕ ।
੨੯ ਮਿਹਰ ਦਾ ਖ਼ਜ਼ਾਨਾ ।
੩੦ ਪਾਲਨਾ ।
੩੧ ਪਿਛੇ, ਸਦਕਾ।
੩੨ ਮੰਗਦਾ ਹੈ।
੩੩ ਕੁਰਬਾਨ ।
੩੪ ਆਸਰਾ ।
੩੫ ਕਿਤਨੀਕੁ ?
੩੬ ਅਡੋਲਤਾ ਵਾਲਾ ਸੁਖ ।
੩੭ ਖ਼ਾਬਰ ।
੩੮ ਤਾਰਨ ਲਈ ।
੩੯ ਪ੍ਰਸੰਨ, ਖੁਸ਼ ।
੪੦ ਚਰਣਾਂ ਦੀ ਧੂੜ ।
੪੧ ਉਮਰ।
੪੨ ਘਟਦਾ ਹੈ ।
੪੩ ਨਵਾਂ । ਸਦਾ ਤਾਜ਼ਾ ।

ਨਿਰਮਲੁ ਇਹੁ ਨਾਨਕ ਹਰਿ ਧਨੁ ਖਾਟਿਆ ॥ ੪ ॥੧੦॥੧੩੧ ॥ ਗਉੜੀ
ਮਹਲਾ ੫ ॥ [੧]ਜੋਗ ਜੁਗਤਿ ਸੁਨਿ ਆਇਓ ਗੁਰ ਤੇ ॥ ਮੋ ਕਉ ਸਤਿਗੁਰ [੨]ਸਬਦਿ
ਬੁਝਾਇਓ ॥ ੧ ॥ ਰਹਾਉ ॥ [੩]ਨਉ ਖੰਡ ਪ੍ਰਿਥਮੀ ਇਸੁ ਤਨ ਮਹਿ ਰਵਿਆ
[੪]ਨਿਮਖ ਨਿਮਖ ਨਮਸਕਾਰਾ ॥ [੫]ਦੀਖਿਆ ਗੁਰ ਕੀ ਮੁੰਦ੍ਰਾ ਕਾਨੀ ਦ੍ਰਿੜਿਓ ਏਕੁ
ਨਿਰੰਕਾਰਾ ॥ ੧ ॥ [੬]ਪੰਚ ਚੇਲੇ ਮਿਲਿ ਭਏ ਇਕਤ੍ਰਾ ਏਕਸੁ ਕੈ ਵਸਿ ਕੀਏ ॥
[੭]ਦਸ ਬੈਰਾਗਨਿ ਆਗਿਆਕਾਰੀ ਤਬ ਨਿਰਮਲ ਜੋਗੀ ਥੀਏ ॥ ੨ ॥ ਭਰਮੁ
ਜਰਾਇ[੮] ਚਰਾਈ[੯] ਬਿਭੂਤਾ [੧੦]ਪੰਥੁ ਏਕੁ ਕਰਿ ਪੇਖਿਆ ॥ [੧੧]ਸਹਜ ਸੂਖ ਸੋ
ਕੀਨੀ ਭੁਗਤਾ ਜੋ ਠਾਕੁਰਿ ਮਸਤਕਿ ਲੇਖਿਆ ॥ ੩ ॥ ਜਹ ਭਉ ਨਾਹੀ ਤਹਾ
ਆਸਨੁ ਬਾਧਿਓ ਸਿੰਗੀ *ਅਨਹਤ ਬਾਨੀ ॥ ਤਤੁ ਬੀਚਾਰੁ ਡੰਡਾ ਕਰਿ ਰਾਖਿਓ
[੧੨]ਜੁਗਤਿ ਨਾਮੁ ਮਨਿ ਭਾਨੀ ॥ ੪ ॥ ਐਸਾ ਜੋਗੀ ਵਡਭਾਗੀ ਭੇਟੈ[੧੩] ਮਾਇਆ ਕੇ
ਬੰਧਨ ਕਾਟੈ ॥ ਸੇਵਾ ਪੂਜ ਕਰਉ [੧੪]ਤਿਸੁ ਮੂਰਤਿ ਕੀ ਨਾਨਕੁ ਤਿਸੁ ਪਗ[੧੫] ਚਾਟੈ ॥
੫ ॥੧੧॥੧੩੨॥ ਗਉੜੀ ਮਹਲਾ ੫ ॥ ਅਨੂਪ[੧੬] ਪਦਾਰਥੁ ਨਾਮੁ ਸੁਨਹੁ
ਸਗਲ[੧੭] ਧਿਆਇਲੇ ਮੀਤਾ ॥ ਹਰਿ ਅਉਖਧੁ[੧੮] ਜਾ ਕਉ ਗੁਰਿ ਦੀਆ ਤਾ ਕੇ
ਨਿਰਮਲ ਚੀਤਾ ॥ ੧ ॥ ਰਹਾਉ ॥ ਅੰਧਕਾਰੁ ਮਿਟਿਓ ਤਿਹ ਤਨ ਤੇ ਗੁਰਿ
ਸਬਦਿ [੧੯]ਦੀਪਕੁ ਪਰਗਾਸਾ ॥ ਭ੍ਰਮ ਕੀ ਜਾਲੀ ਤਾ ਕੀ ਕਾਟੀ ਜਾ ਕਉ ਸਾਧ
ਸੰਗਤਿ ਬਿਸ੍ਵਾਸਾ[੨੦] ॥੧॥ ਤਾਰੀਲੇ ਭਵਜਲੁ ਤਾਰੂ[੨੧] ਬਿਖੜਾ ਬੋਹਿਥ ਸਾਧੂ ਸੰਗਾ ॥
ਪੂਰਨ ਹੋਈ ਮਨ ਕੀ ਆਸਾ [੨੨]ਗੁਰੁ ਭੇਟਿਓ ਹਰਿ ਰੰਗਾ ॥ ੨ ॥ ਨਾਮ ਖਜਾਨਾ
ਭਗਤੀ ਪਾਇਆ ਮਨ ਤਨ [੨੩]ਤ੍ਰਿਪਤਿ ਅਘਾਏ ॥ ਨਾਨਕ ਹਰਿ ਜੀਉ ਤਾ ਕਉ
ਦੇਵੈ ਜਾ ਕਉ ਹੁਕਮੁ ਮਨਾਏ ॥ ੩ ॥ ੧੨ ॥੧੩੩॥ ਗਉੜੀ ਮਹਲਾ ੫ ॥
ਦਇਆ ਮਇਆ ਕਰਿ [੨੪]ਪ੍ਰਾਨ ਪਤਿ ਮੋਰੇ ਮੋਹਿ ਅਨਾਥ ਸਰਣਿ ਪ੍ਰਭ ਤੋਰੀ ॥ [੨੫]ਅੰਧ
ਕੂਪ ਮਹਿ ਹਾਥ ਦੇ ਰਾਖਹੁ ਕਛੂ ਸਿਆਨਪ ਉਕਤਿ[੨੬] ਨ ਮੋਰੀ ॥ ੧ ॥ ਰਹਾਉ ॥
ਕਰਨ ਕਰਾਵਨ ਸਭ ਕਿਛੁ ਤੁਮ ਹੀ ਤੁਮ ਸਮਰਥ [੨੭]ਨਾਹੀ ਅਨ ਹੋਰੀ ॥ ਤੁਮਰੀ
[੨੮]ਗਤਿ ਮਿਤਿ ਤੁਮ ਹੀ ਜਾਨੀ ਸੇ ਸੇਵਕ ਜਿਨ ਭਾਗ ਮਥੋਰੀ[੨੯] ॥੧॥ ਅਪੁਨੇ ਸੇਵਕ
ਸੰਗਿ ਤੁਮ ਪ੍ਰਭ ਰਾਤੇ [੩੦]ਓਤਿ ਪੋਤਿ ਭਗਤਨ ਸੰਗਿ ਜੋਰੀ ॥ [੩੧]ਪ੍ਰਿਉ ਪ੍ਰਿਉ
ਨਾਮੁ ਤੇਰਾ ਦਰਸਨੁ ਚਾਹੈ [੩੨]ਜੈਸੇ ਦ੍ਰਿਸਟਿ ਓਹ ਚੰਦ ਚਕੋਰੀ ॥੨॥ ਰਾਮ ਸੰਤ ਮਹਿ
ਭੇਦੁ ਕਿਛੁ ਨਾਹੀ [੩੩]ਏਕੁ ਜਨੁ ਕਈ ਮਹਿ ਲਾਖ ਕਰੋਰੀ ॥ ਜਾ ਕੈ ਹੀਐ[੩੪] ਪ੍ਰਗਟੁ
ਪ੍ਰਭੁ ਹੋਆ ਅਨਦਿਨੁ[੩੫] ਕੀਰਤਨੁ [੩੬]ਰਸਨ ਰਮੋਰੀ ॥੩॥ ਤੁਮ ਸਮਰਥ ਅਪਾਰ
ਅਤਿ ਊਚੇ ਸੁਖਦਾਤੇ ਪ੍ਰਭ [੩੭]ਪ੍ਰਾਨ ਅਧੋਰੀ ॥ ਨਾਨਕ ਕਉ ਪ੍ਰਭ ਕੀਜੈ ਕਿਰਪਾ

੧ ਅਸਲੀ ਜੋਗ ਕਮਾਉਣ ਦੀ ਜੁਗਤੀ ਜਾਂ ਤਰੀਕਾ।
੨ ਸ਼ਬਦ ਦੁਆਰਾ ਸਮਝਾ ਦਿੱਤੀ ਹੈ।
੩ ਜੋਗੀ ਲੋਕ ਨੌ-ਖੰਡ ਧਰਤੀ ਵਿੱਚ ਫਿਰਦੇ ਹਨ। ਉਸ ਦੇ ਮੁਕਾਬਲੇ ਤੇ ਗੁਰੂ ਦੇ ਦੱਸੇ ਜੋਗ ਅਨੁਸਾਰ ਸਰੀਰ ਵਿੱਚ ਜੋ ਹਰੀ ਵੱਸਿਆ ਹੋਇਆ ਹੈ ਉਸ ਦੀ ਭਾਲ ਦ੍ਰਿੜ ਕਰਾਈ ਹੈ।
੪ ਉਸ ਨੂੰ ਪਲ ਪਲ ਮਗਰੋਂ ਨਿਮਸਕਾਰਿਆ ਹੈ (ਜੋ ਇਸ ਸਰੀਰ ਵਿੱਚ ਵੱਸਿਆ ਹੋਇਆ ਹੈ)।
੫ ਸਿੱਖਿਆ ਜੋ ਗੁਰੂ ਨੇ ਦਿਤੀ ਹੈ ਉਹੋ ਇਸ ਜੋਗ ਦੀਆਂ ਮੁੰਦਰਾਂ ਹਨ ਕੰਨਾਂ ਲਈ।
੬ ਪੰਜ ਗਿਆਨ ਇੰਦਰੇ ਇੱਕ (ਉੱਚੀ ਸੁਰਤ) ਦੇ ਅਧੀਨ ਹੋ ਗਏ ਹਨ ਤੇ ਮਿਲ ਕੇ ਮੇਰੀ ਉਨਤੀ ਲਈ ਕੰਮ ਕਰ ਰਹੇ ਹਨ।
੭ ਵੈਰਾਗ ਨੂੰ ਪ੍ਰਾਪਤ ਹੋਈਆਂ ਇੰਦ੍ਰੀਆਂ ਹੁਣ ਮੇਰੇ ਹੁਕਮ ਅੰਦਰ ਹਨ। ਇੰਦ੍ਰੀਆਂ ਨੂੰ ਵੈਰਾਗਵਾਨ ਇਸ ਲਈ ਕਿਹਾ ਹੈ ਕਿ ਉਨ੍ਹਾਂ ਆਪਣਾ ਪੁਰਾਣਾ ਸੁਭਾਵ ਬਦਲ ਦਿੱਤਾ ਹੈ, ਤੇ ਵਿਸ਼ਿਆਂ ਤੋਂ ਅਲੱਗ ਰਹਿਣਾ ਸਿੱਖ ਗਈਆਂ ਹਨ।
੮ ਜਲਾ ਕੇ।
੯ ਚੜ੍ਹਾਈ, ਲਗਾਈ ਹੈ (ਸੁਆਹ)।
੧੦ ਜੋਗ ਪੰਥ ਇਹੋ ਹੈ ਕਿ ਮੈਂ ਇੱਕ ਵਾਹਿਗੁਰੂ ਨੂੰ ਸਭ ਥਾਂ ਵੇਖਿਆ ਹੈ।
੧੧ ਭੋਜਨ ਜੋਗੀਆਂ ਵਾਲਾ ਸਹਜ ਸੁਖ (ਅਸਲ ਆਤਮਕ ਸੁਖ) ਬਣਾਇਆ ਹੈ।
੧੨ ਜੋਗੀਆਂ ਦੀ ਜੁਗਤੀ (ਵਰਤਾਰਾ) ਇਹ ਹੈ ਕਿ ਮੇਰੇ ਮਨ ਵਿੱਚ ਨਾਮ ਭਾਇਆ ਹੈ।
੧੩ ਮਿਲਦਾ ਹੈ।
੧੪ ਇਹੋ ਜਹੇ ਜੋਗੀ ਦੀ।
੧੫ ਚਰਨ।
੧੬ ਜਿਸ ਦੀ ਉਪਮਾ ਨਾ ਹੋ ਸਕੇ।
੧੭ ਸਾਰੇ।
੧੮ ਦਵਾਈ (ਨਾਮ ਰੂਪ)।
੧੯ ਦੀਵਾ ਜਗਾਇਆ।
੨੦ ਭਰੋਸਾ, ਯਕੀਨ।
੨੧ ਡੂੰਘਾ, ਅਥਾਹ। ਅਉਖਾ ਤੇ ਡੂੰਘਾ ਜੋ ਸੰਸਾਰ ਸਾਗਰ ਹੈ, ਉਸ ਤੋਂ ਸਾਧ-ਸੰਗਤ ਜਹਾਜ਼ ਦੁਆਰਾ ਪਾਰ ਹੋ ਗਏ ਹਾਂ।
੨੨ ਗੁਰੂ ਮਿਲਿਆ ਹਰੀ ਦੇ ਪਿਆਰ ਵਾਲਾ।
੨੩ ਰੱਜ ਗਏ।
੨੪ ਪ੍ਰਾਣਾਂ ਦੇ ਮਾਲਕ!
੨੫ ਅੰਨ੍ਹੇ ਖੂਹ ਵਿੱਚ।
੨੬ ਦਲੀਲ।
੨੭ ਦੂਜਾ ਕੋਈ ਹੋਰ ਨਹੀਂ ਹੈ।
੨੮ ਗਤੀ (ਅਵਸਥਾ) ਤੇ ਅੰਦਾਜ਼ਾ।
੨੯ ਮੱਥੇ ਤੇ।
੩੦ ਤਾਣੇ ਪੇਟੇ, ਭਾਵ ਪੂਰੇ ਤੌਰ ਤੇ ਭਗਤਾਂ ਨਾਲ ਜੁੜਦਾ ਹੈ।
੩੧ ਪ੍ਰਿਉ ਪ੍ਰਿਉ (ਪਿਆਰਾ ਪਿਆਰਾ) ਕਰਦਾ ਹੋਇਆ ਤੇਰਾ ਨਾਮ ਉਚਰਦਾ ਹੈ, ਅਤੇ ਤੇਰਾ ਦਰਸ਼ਨ ਚਾਹੁੰਦਾ ਹੈ।
੩੨ ਜਿਵੇਂ ਚੰਦ੍ਰਮਾ ਨੂੰ ਚਕੋਰ ਪ੍ਰੀਤ ਨਾਲ ਵੇਖਦਾ ਹੈ, ਓਹੋ ਦ੍ਰਿਸ਼ਟੀ (ਇਸ ਸੇਵਕ ਦੀ ਹੈ)।
੩੩ ਕਈ ਲੱਖਾਂ ਕਰੋੜਾਂ ਵਿੱਚ ਇੱਕ ਜਨ ਹੁੰਦਾ ਹੈ।
੩੪ ਦਿਲ ਵਿੱਚ।
੩੫ ਹਰ ਰੋਜ਼।
੩੬ ਜੀਭ ਦੁਆਰਾ ਸਿਮਰਦੇ ਹਨ।
੩੭ ਪ੍ਰਾਣਾਂ ਨੂੰ ਆਸਰਾ ਦੇਣ ਵਾਲਾ।

* ਅਨਹਦ ਸ਼ਬਦ। ਆਤਮ ਮੰਡਲ ਦੀ ਅਨੰਦ ਅਵਸਥਾ ਨੂੰ ਆਤਮ ਮੰਡਲ ਦਾ ਸ਼ਬਦ ਜਾਂ ਸੰਗੀਤ ਆਖਿਆ ਹੈ। ਇਹ ਹੈ ਸਿੰਗੀ ਜਿਸ ਨੂੰ ਗੁਰਮਤ ਵਾਲਾ ਜੋਗੀ ਵਜਾਉਂਦਾ ਹੈ। ਦੇਖੋ ਪੰਨਾ ੯੧, ਨੋਟ ੨੪।

ਉਨ ਸੰਤਨ ਕੈ [1]ਸੰਗਿ ਸੰਗੋਰੀ ॥ ੪ ॥ ੧੩ ॥ ੧੩੪ ॥ ਗਉੜੀ ਮਹਲਾ ੫ ॥ *ਤੁਮ ਹਰਿ ਸੇਤੀ ਰਾਤੇ ਸੰਤਹੁ ॥ [2]ਨਿਬਾਹਿ ਲੇਹੁ ਮੋ ਕਉ ਪੁਰਖ ਬਿਧਾਤੇ [3]ਓੜਿ ਪਹੁਚਾਵਹੁ ਦਾਤੇ ॥ ੧ ॥ ਰਹਾਉ ॥ ਤੁਮਰਾ ਮਰਮੁ[4] ਤੁਮਾਹੀ ਜਾਨਿਆ ਤੁਮ ਪੂਰਨ ਪੁਰਖ ਬਿਧਾਤੇ ॥ ਰਾਖਹੁ ਸਰਣਿ ਅਨਾਥ ਦੀਨ[5] ਕਉ ਕਰਹੁ ਹਮਾਰੀ ਗਾਤੇ[6] ॥ ੧ ॥ [7]ਤਰਣ ਸਾਗਰ ਬੋਹਿਥ ਚਰਣ ਤੁਮਾਰੇ ਤੁਮ ਜਾਨਹੁ ਅਪੁਨੀ ਭਾਤੇ[8] ॥ ਕਰਿ ਕਿਰਪਾ ਜਿਸੁ ਰਾਖਹੁ ਸੰਗੇ ਤੇ ਤੇ [9]ਪਾਰਿ ਪਰਾਤੇ ॥ ੨ ॥ [10]ਈਤ ਊਤ ਪ੍ਰਭ ਤੁਮ ਸਮਰਥਾ ਸਭੁ ਕਿਛੁ ਤੁਮਰੈ ਹਾਥੇ ॥ [11]ਐਸਾ ਨਿਧਾਨੁ ਦੇਹੁ ਮੋ ਕਉ ਹਰਿਜਨ ਚਲੈ ਹਮਾਰੈ ਸਾਥੇ ॥ ੩ ॥ ਨਿਰਗੁਨੀਆਰੇ ਕਉ ਗੁਨੁ ਕੀਜੈ ਹਰਿਨਾਮੁ ਮੇਰਾ ਮਨੁ ਜਾਪੇ ॥ [12]ਸੰਤ ਪ੍ਰਸਾਦਿ ਨਾਨਕ ਹਰਿ ਭੇਟੇ ਮਨ ਤਨ ਸੀਤਲ ਧ੍ਰਾਪੇ ॥ ੪ ॥ ੧੪ ॥ ੧੩੫ ॥ ਗਉੜੀ ਮਹਲਾ ੫ ॥ [13]ਸਹਜਿ ਸਮਾਇਓ ਦੇਵ ॥ ਮੋ ਕਉ ਸਤਿਗੁਰ ਭਏ ਦਇਆਲ ਦੇਵ ॥ ੧ ॥ ਰਹਾਉ ॥ [14]ਕਾਟਿ ਜੇਵਰੀ ਕੀਓ ਦਾਸਰੋ ਸੰਤਨ ਟਹਲਾਇਓ ॥ ਏਕ ਨਾਮ ਕੋ ਥੀਓ ਪੂਜਾਰੀ ਮੋ ਕਉ ਅਚਰਜੁ ਗੁਰਹਿ ਦਿਖਾਇਓ ॥ ੧ ॥ [15]ਭਇਓ ਪ੍ਰਗਾਸੁ ਸਰਬ ਉਜੀਆਰਾ ਗੁਰ ਗਿਆਨੁ ਮਨਹਿ ਪ੍ਰਗਟਾਇਓ ॥ [16]ਅੰਮ੍ਰਿਤੁ ਨਾਮੁ ਪੀਓ ਮਨੁ ਤ੍ਰਿਪਤਿਆ ਅਨਭੈ ਠਹਰਾਇਓ ॥ ੨ ॥ ਮਾਨਿ ਆਗਿਆ ਸਰਬ ਸੁਖ ਪਾਏ ਦੂਖਹ ਠਾਉ ਗਵਾਇਓ ॥ ਜਉ ਸੁਪ੍ਰਸੰਨ ਭਏ ਪ੍ਰਭ ਠਾਕੁਰ ਸਭੁ ਆਨਦ ਰੂਪੁ ਦਿਖਾਇਓ ॥ ੩ ॥ ਨਾ ਕਿਛੁ ਆਵਤ ਨਾ ਕਿਛੁ ਜਾਵਤ ਸਭੁ ਖੇਲੁ ਕੀਓ ਹਰਿ ਰਾਇਓ ॥ ਕਹੁ ਨਾਨਕ ਅਗਮ[17] ਅਗਮ ਹੈ ਠਾਕੁਰ [18]ਭਗਤ ਟੇਕ ਹਰਿਨਾਇਓ ॥ ੪ ॥ ੧੫ ॥ ੧੩੬ ॥ ਗਉੜੀ ਮਹਲਾ ੫ ॥ ਪਾਰਬ੍ਰਹਮ ਪੂਰਨ ਪਰਮੇਸੁਰ ਮਨ ਤਾ ਕੀ ਓਟ ਗਹੀਜੈ[19] ਰੇ ॥ [20]ਜਿਨਿ ਧਾਰੇ ਬ੍ਰਹਮੰਡ ਖੰਡ ਹਰਿ ਤਾ ਕੋ ਨਾਮੁ ਜਪੀਜੈ ਰੇ ॥ ੧ ॥ ਰਹਾਉ ॥ ਮਨ ਕੀ ਮਤਿ ਤਿਆਗਹੁ ਹਰਿਜਨ ਹੁਕਮੁ ਬੂਝਿ ਸੁਖੁ ਪਾਈਐ ਰੇ ॥ ਜੋ ਪ੍ਰਭੁ ਕਰੈ ਸੋਈ ਭਲ ਮਾਨਹੁ ਸੁਖਿ ਦੁਖਿ ਓਹੀ ਧਿਆਈਐ ਰੇ ॥ ੧ ॥ [21]ਕੋਟਿ ਪਤਿਤ ਉਧਾਰੇ ਖਿਨ ਮਹਿ ਕਰਤੇ ਬਾਰ[22] ਨ ਲਾਗੈ ਰੇ ॥ [23]ਦੀਨ ਦਰਦ ਦੁਖ ਭੰਜਨ ਸੁਆਮੀ ਜਿਸੁ ਭਾਵੈ ਤਿਸਹਿ ਨਿਵਾਜੈ[24] ਰੇ ॥ ੨ ॥ ਸਭ ਕੋ ਮਾਤ ਪਿਤਾ ਪ੍ਰਤਿਪਾਲਕ ਜੀਅ ਪ੍ਰਾਨ ਸੁਖ ਸਾਗਰੁ ਰੇ ॥ ਦੇਂਦੇ ਤੋਟਿ ਨਾਹੀ ਤਿਸੁ ਕਰਤੇ [25]ਪੂਰਿ ਰਹਿਓ ਰਤਨਾਗਰੁ ਰੇ ॥ ੩ ॥ [26]ਜਾਚਿਕੁ ਜਾਚੈ ਨਾਮੁ ਤੇਰਾ ਸੁਆਮੀ ਘਟ ਘਟ ਅੰਤਰਿ ਸੋਈ ਰੇ ॥ ਨਾਨਕੁ ਦਾਸੁ ਤਾ ਕੀ ਸਰਣਾਈ ਜਾ ਤੇ ਬ੍ਰਿਥਾ[27] ਨ ਕੋਈ ਰੇ ॥ ੪ ॥ ੧੬ ॥ ੧੩੭ ॥

੧ ਸੰਗਤ ਵਿੱਚ ਜੁੜਿਆ ਰਹਾਂ।
੨ ਹੇ ਸਾਡੀ ਕਰਮ-ਗਤੀ ਬਣਾਣ ਵਾਲੇ ਗੁਰੂ ਜੀ! ਮੈਨੂੰ ਆਪਣੇ ਨਾਲ ਨਿਬਾਹ ਲਵੋ।
੩ ਤੋੜ, ਅਖੀਰ ਮੰਜ਼ਲ ਤੇ ਪੁਚਾ ਦੇਵੋ, ਹੇ ਦਾਤੇ!
੪ ਭੇਦ।
੫ ਗਰੀਬ।
੬ ਗਤੀ, ਬੰਦ-ਖਲਾਸੀ।
੭ ਸੰਸਾਰ ਸਾਗਰ ਦੇ ਤਰਨ ਲਈ ਤੁਹਾਡੇ ਚਰਨ ਜਹਾਜ਼ ਹਨ।
੮ ਭਾਂਤ, ਪ੍ਰਕਾਰ, ਰੀਤੀ।
੯ ਪਾਰ ਪੈਂਦੇ ਹਨ।
੧੦ ਇਥੇ ਉਥੇ (ਲੋਕ ਪਰਲੋਕ ਵਿੱਚ), ਹੇ ਮਾਲਕ ਜੀ! ਤੁਸੀ ਹੀ ਕਰਨ ਕਰਾਵਨਹਾਰ ਹੋ।
੧੧ ਹੇ ਹਰੀ ਜਨ! ਉਹ ਖਜ਼ਾਨਾ ਦਿਉ ਜੋ ਨਾਲ ਨਿਭੇ।
੧੨ ਗੁਰੂ ਦੀ ਕਿਰਪਾ ਨਾਲ ਹਰੀ ਨੂੰ ਮਿਲੇ, ਤੇ ਸਾਡਾ ਮਨ ਤਨ ਠੰਢਾ ਹੋ ਗਿਆ ਤੇ ਰੱਜ ਗਿਆ।
੧੩ ਹੇ ਦੇਵ! ਮੈਂ ਅਸਲ ਗਿਆਨ ਵਾਲੀ ਅਵਸਥਾ ਵਿੱਚ ਲੀਨ ਹੋ ਗਿਆ ਹਾਂ, ਕਿਉਂਕਿ ਹੇ ਦੇਵ! ਮੈਨੂੰ ਸਤਿਗੁਰੂ ਜੀ ਦਿਆਲ ਹੋਏ ਹਨ।
੧੪ (ਮੋਹ ਦੀ) ਫਾਹੀ ਕੱਟ ਕੇ ਮੈਨੂੰ ਦਾਸ ਬਣਾ ਲਿਆ ਤੇ ਸੰਤਾਂ ਦੀ ਸੇਵਾ ਵਿੱਚ ਲਾ ਦਿੱਤਾ। ਮੈਨੂੰ ਗੁਰੂ ਨੇ ਐਸਾ ਅਚਰਜ ਰੂਪ ਵਾਹਿਗੁਰੂ ਦਾ ਦਿਖਾਇਆ ਕਿ ਮੈਂ ਇਕ ਨਾਮ ਦਾ ਹੀ ਪੁਜਾਰੀ ਹੋ ਗਿਆ।
੧੫ ਗੁਰੂ ਦਾ ਗਿਆਨ ਮਨ ਵਿੱਚ ਜਗ ਪਿਆ, ਜਿਸ ਨਾਲ ਸਾਰੇ ਪਾਸੇ ਚਾਨਣਾ ਹੀ ਚਾਨਣਾ ਹੋ ਗਿਆ।
੧੬ ਅੰਮ੍ਰਿਤ ਰੂਪੀ ਨਾਮ ਪੀਤਾ, ਮਨ ਰੱਜ ਗਿਆ ਅਤੇ ਹੋਰ ਡਰ ਸਭ ਰੁਕ ਗਏ।
੧੭ ਸਾਡੀ ਪਹੁੰਚ ਤੋਂ ਪਰੇ।
੧੮ ਭਗਤਾਂ ਨੂੰ ਆਸਰਾ ਹੈ ਹਰੀ ਨਾਮ ਦਾ।
੧੯ ਪਕੜੀਏ।
੨੦ ਜਿਸ ਹਰੀ ਨੇ ਸ੍ਰਿਸ਼ਟੀ ਤੇ ਇਸ ਦੇ ਹਿੱਸੇ ਟਿਕਾ ਕੇ ਰਖੇ ਹਨ।
੨੧ ਕ੍ਰੋੜਾਂ ਡਿਗੇ ਹੋਏ ਪਲ ਦੇ ਪਲ ਵਿੱਚ ਤਾਰ ਲਏ।
੨੨ ਦੇਰ।
੨੩ ਗਰੀਬਾਂ ਦੇ ਦਰਦ ਤੇ ਦੁਖ ਤੋੜਨ ਵਾਲਾ ਮਾਲਕ।
੨੪ ਮਾਣ ਬਖਸ਼ਦਾ ਹੈ; ਵਡਿਆਈ ਦਿੰਦਾ ਹੈ।
੨੫ ਰਤਨਾਂ ਦੀ ਖਾਣ ਵਾਹਿਗੁਰੂ ਭਰਪੂਰ ਹੋ ਰਿਹਾ ਹੈ।
੨੬ ਮੰਗਤਾ ਤੇਰਾ ਨਾਮ ਮੰਗਦਾ ਹੈ, ਹੇ ਮਾਲਕ! ਜੋ ਸਾਰੇ ਦਿਲਾਂ ਵਿੱਚ ਇਕੋ ਜਿਹਾ ਸਮਾਇਆ ਹੋਇਆ ਹੈ।
੨੭ ਖਾਲੀ।

---

* ਹੇ ਸੰਤ ਗੁਰੂ ਜੀ! ਤੁਸੀ ਹਰੀ ਨਾਲ ਰਤੇ ਹੋਏ ਹੋ। ਇਸ ਸ਼ਬਦ ਵਿੱਚ ਗੁਰੂ ਜੀ ਨੂੰ ਸੰਤ ਕਹਿ ਕੇ ਅਰਦਾਸ ਕੀਤੀ ਹੈ ਕਿ ਮੈਨੂੰ ਆਪਣੇ ਚਰਨਾਂ ਵਿੱਚ ਰੱਖ ਕੇ ਵਾਹਿਗੁਰੂ ਨਾਲ ਮਿਲਾ ਦਿਉ। ਪਿਆਰ ਭਰ ਭਰੋਸੇ ਵਿੱਚ ਗੁਰੂ ਜੀ ਨੂੰ ਪੁਰਖ ਬਿਧਾਤਾ ਤੇ ਪ੍ਰਭੂ ਆਦਿ ਸ਼ਬਦਾਂ ਨਾਲ ਯਾਦ ਕੀਤਾ ਹੈ।

ਰਾਗੁ ਗਉੜੀ ਪੂਰਬੀ ਮਹਲਾ ੫

੧ੴ ਸਤਿਗੁਰ ਪ੍ਰਸਾਦਿ ॥ ॥ ਹਰਿ ਹਰਿ ਕਬਹੂ ਨ ਮਨਹੁ ਬਿਸਾਰੇ ॥ [੧]ਈਹਾ ਊਹਾ ਸਰਬ ਸੁਖਦਾਤਾ [੨]ਸਗਲ ਘਟਾ ਪ੍ਰਤਿਪਾਰੇ ॥ ੧ ॥ ਰਹਾਉ ॥ [੩]ਮਹਾ ਕਸਟ ਕਾਟੈ ਖਿਨ ਭੀਤਰਿ ਰਸਨਾ ਨਾਮੁ ਚਿਤਾਰੇ ॥ ਸੀਤਲ[੪] ਸਾਂਤਿ ਸੂਖ ਹਰਿ ਸਰਣੀ [੫]ਜਲਤੀ ਅਗਨਿ ਨਿਵਾਰੇ ॥ ੧ ॥ [੬]ਗਰਭ ਕੁੰਡ ਨਰਕ ਤੇ ਰਾਖੈ ਭਵਜਲੁ ਪਾਰਿ ਉਤਾਰੇ ॥ [੭]ਚਰਨ ਕਮਲ ਆਰਾਧਤ ਮਨ ਮਹਿ ਜਮ ਕੀ ਤ੍ਰਾਸ ਬਿਦਾਰੇ ॥ ੨ ॥ ਪੂਰਨ ਪਾਰਬ੍ਰਹਮ ਪਰਮੇਸੁਰ ਊਚਾ ਅਗਮ[੮] ਅਪਾਰੇ ॥ ਗੁਣ ਗਾਵਤ ਧਿਆਵਤ ਸੁਖ ਸਾਗਰ [੯]ਜੂਏ ਜਨਮੁ ਨ ਹਾਰੇ ॥ ੩ ॥ ਕਾਮਿ ਕ੍ਰੋਧਿ ਲੋਭਿ ਮੋਹਿ [੧੦]ਮਨੁ ਲੀਨੋ ਨਿਰਗੁਣ ਕੇ ਦਾਤਾਰੇ ॥ ਕਰਿ ਕਿਰਪਾ ਅਪੁਨੋ ਨਾਮੁ ਦੀਜੈ ਨਾਨਕ ਸਦ ਬਲਿਹਾਰੇ[੧੧] ॥ ੪ ॥ ੧ ॥ ੧੩੮ ॥

ਰਾਗੁ ਗਉੜੀ ਚੇਤੀ ਮਹਲਾ ੫

੧ੴ ਸਤਿਗੁਰ ਪ੍ਰਸਾਦਿ ॥ ॥ ਸੁਖੁ ਨਾਹੀ ਰੇ ਹਰਿ ਭਗਤਿ ਬਿਨਾ ॥ [੧੨]ਜੀਤਿ ਜਨਮੁ ਇਹੁ ਰਤਨੁ ਅਮੋਲਕੁ ਸਾਧਸੰਗਤਿ ਜਪਿ ਇਕ ਖਿਨਾ ॥ ੧ ॥ ਰਹਾਉ ॥ [੧੩]ਸੁਤ ਸੰਪਤਿ ਬਨਿਤਾ ਬਿਨੋਦ ॥ ਛੋਡਿ ਗਏ ਬਹੁ ਲੋਗ ਭੋਗ ॥ ੧ ॥ ਹੈਵਰ[੧੪] ਗੈਵਰ[੧੫] ਰਾਜ ਰੰਗ ॥ ਤਿਆਗਿ ਚਲਿਓ ਹੈ [੧੬]ਮੂੜ ਨੰਗ ॥੨॥ ਚੋਆ[੧੭] ਚੰਦਨ ਦੇਹ ਫੂਲਿਆ ॥ ਸੋ ਤਨੁ ਧਰ[੧੮] ਸੰਗਿ ਰੂਲਿਆ ॥੩॥ [੧੯]ਮੋਹਿ ਮੋਹਿਆ ਜਾਨੈ ਦੂਰਿ ਹੈ ॥ ਕਹੁ ਨਾਨਕ ਸਦਾ ਹਦੂਰਿ ਹੈ ॥੪॥੧॥੧੩੯॥ ਗਉੜੀ ਮਹਲਾ ੫॥ ਮਨ ਧਰ[੨੦] ਤਰਬੇ ਹਰਿਨਾਮਨੋ ॥ [੨੧]ਸਾਗਰ ਲਹਰਿ ਸੰਸਾ ਸੰਸਾਰੁ ਗੁਰੁ ਬੋਹਿਥੁ ਪਾਰਗਰਾਮਨੋ ॥ ੧ ॥ ਰਹਾਉ ॥ [੨੨]ਕਲਿ ਕਾਲਖ ਅੰਧਿਆਰੀਆ ॥ ਗੁਰ ਗਿਆਨ ਦੀਪਕ ਉਜਿਆਰੀਆ ॥ ੧ ॥ ਬਿਖੁ ਬਿਖਿਆ[੨੩] ਪਸਰੀ ਅਤਿ ਘਨੀ ॥ ਉਬਰੇ[੨੪] ਜਪਿ ਜਪਿ ਹਰਿਗੁਨੀ ॥ ੨ ॥ [੨੫]ਮਤਵਾਰੋ ਮਾਇਆ ਸੋਇਆ ॥ [੨੬]ਗੁਰ ਭੇਟਤ ਭ੍ਰਮੁ ਭਉ ਖੋਇਆ ॥ ੩ ॥ ਕਹੁ ਨਾਨਕ ਏਕੁ ਧਿਆਇਆ ॥ ਘਟਿ ਘਟਿ ਨਦਰੀ ਆਇਆ ॥ ੪ ॥ ੨ ॥ ੧੪੦ ॥ ਗਉੜੀ ਮਹਲਾ ੫॥ ਦੀਬਾਨੁ[੨੭] ਹਮਾਰੋ ਤੁਹੀ ਏਕ ॥ ਸੇਵਾ ਥਾਰੀ[੨੮] ਗੁਰਹਿ ਟੇਕ ॥ ੧ ॥ ਰਹਾਉ ॥ [੨੯]ਅਨਿਕ ਜੁਗਤਿ ਨਹੀ ਪਾਇਆ ॥ ਗੁਰਿ ਚਾਕਰ ਲੈ ਲਾਇਆ ॥ ੧ ॥ ਮਾਰੇ [੩੦]ਪੰਚ ਬਿਖਾਦੀਆ ॥ ਗੁਰਕਿਰਪਾ ਤੇ [੩੧]ਦਲੁ ਸਾਧਿਆ ॥ ੨ ॥ ਬਖਸੀਸ ਵਜਹੁ[੩੨] ਮਿਲਿ ਏਕੁ ਨਾਮ ॥ *ਸੂਖ ਸਹਜ ਆਨੰਦ ਬਿਸ੍ਰਾਮ ॥ ੩ ॥ ਪ੍ਰਭ ਕੇ ਚਾਕਰ ਸੇ ਭਲੇ ॥ ਨਾਨਕ

੧ ਇਥੇ ਉਥੇ (ਲੋਕ ਪਰਲੋਕ ਵਿੱਚ)।
੨ ਸਾਰੇ ਜੀਵਾਂ ਨੂੰ ਪਾਲਦਾ ਹੈ।
੩ ਜੋ ਆਪਣੀ ਜੀਭ ਦੁਆਰਾ ਨਾਮ ਸਿਮਰੇ, ਉਸ ਦੇ ਵੱਡੇ ਤੋਂ ਵੱਡੇ ਦੁਖ ਪਲ ਵਿਚ ਕੱਟ ਦਿੰਦਾ ਹੈ।
੪ ਠੰਢਾ।
੫ ਤ੍ਰਿਸ਼ਨਾ ਰੂਪ ਬਲਦੀ ਅੱਗ ਨੂੰ ਦੂਰ ਕਰਦਾ ਹੈ।
੬ ਮਾਤਾ ਦੇ ਪੇਟ ਦੇ ਨਰਕ ਕੁੰਡ ਤੋਂ ਰੱਖਿਆ ਕਰਦਾ ਹੈ, ਤੇ ਸੰਸਾਰ ਸਾਗਰ ਤੋਂ ਭੀ ਪਾਰ ਕਰਦਾ ਹੈ।
੭ ਮਨ ਵਿੱਚ ਜੋ ਹਰੀ ਦੇ ਕੰਵਲ ਰੂਪ ਚਰਨਾਂ ਦਾ ਧਿਆਨ ਕਰਦਾ ਹੈ, ਉਹ ਉਸ ਦਾ ਮੌਤ ਦਾ ਡਰ ਦੂਰ ਕਰਦਾ ਹੈ।
੮ ਪਹੁੰਚ ਤੋਂ ਪਰੇ।
੯ ਵਿਅਰਥ ਜਨਮ ਨਹੀਂ ਗੁਆਂਦਾ।
੧੦ ਹੇ ਮੇਂ ਨਿਰਗੁਣ ਦੇ ਦਾਤੇ! ਮੇਰਾ ਮਨ ਕਾਮ, ਕ੍ਰੋਧ, ਲੋਭ, ਮੋਹ ਵਿੱਚ ਲੀਨ ਹੋਇਆ ਹੋਇਆ ਹੈ।
੧੧ ਕੁਰਬਾਨ ਹਾਂ।
੧੨ ਸਾਧ-ਸੰਗਤ ਵਿੱਚ ਘੜੀ ਕੁ ਨਾਮ ਜਪ ਕੇ ਅਮੋਲਕ ਰਤਨ ਰੂਪ ਮਨੁਖਾ ਜਨਮ ਨੂੰ ਜਿੱਤ ਲਓ (ਸਫਲ ਕਰ ਲਓ)।
੧੩ ਪੁਤਰ, ਧਨ, ਇਸਤਰੀ ਤੇ ਤਮਾਸ਼ੇ ਤੇ ਬਹੁਤ ਦੁਨੀਆਂ ਦੇ ਭੋਗ ਛਡ ਕੇ ਚਲੇ ਗਏ ਹਨ।
੧੪ ਚੰਗੇ ਘੋੜੇ।
੧੫ ਚੰਗੇ ਹਾਥੀ।
੧੬ ਮੂਰਖ, ਨਿਲੱਜ।
੧੭ ਅਤਰ।
੧੮ ਧਰਤੀ। ਜਿਸ ਸਰੀਰ ਨੂੰ ਅਤਰ ਤੇ ਚੰਦਨ ਲਾ ਕੇ ਫੁਲਿਆ ਫਿਰਦਾ ਸੀ, ਉਹ ਸਰੀਰ ਮਿਟੀ ਵਿੱਚ ਰੁਲ ਗਿਆ।
੧੯ ਮੋਹ ਨਾਲ ਮੋਹਿਆ ਹੋਇਆ ਜੀਵ ਸਮਝਦਾ ਹੈ ਕਿ ਉਹ ਦੂਰ ਹੈ।
੨੦ ਆਸਰਾ। ਹੇ ਮਨ! ਹਰੀ ਦਾ ਨਾਮ ਤਰਨ ਲਈ ਆਸਰਾ ਹੈ।
੨੧ ਸੰਸਾਰ ਭਰਮ ਦਾ ਸਮੁੰਦਰ ਹੈ, ਇਸ ਦੀਆਂ ਲਹਿਰਾਂ ਤੋਂ ਪਾਰ ਕਰਨ ਵਾਲਾ ਜਹਾਜ਼ ਗੁਰੂ ਹੈ।
੨੨ ਕਲਜੁਗ ਵਿੱਚ ਅਗਿਆਨ ਦੇ ਹਨੇਰੇ ਦੀ ਕਾਲਖ ਹੈ, ਉਸ ਵਿੱਚ ਗੁਰੂ ਦੇ ਗਿਆਨ ਦਾ ਦੀਵਾ ਚਾਨਣਾ ਕਰਦਾ ਹੈ।
੨੩ ਮਾਇਆ। ਮਾਇਆ ਜ਼ਹਿਰ ਬਹੁਤ ਫੈਲੀ ਹੈ।
੨੪ ਬੱਚ ਗਏ ਹਨ।
੨੫ ਮਤਵਾਲਾ ਮਾਇਆ ਦਾ।
੨੬ ਗੁਰੂ ਨੂੰ ਮਿਲਣ ਸਾਰ ਭਰਮ ਤੇ ਡਰ ਦੂਰ ਹੋ ਗਏ।
੨੭ ਹਾਕਮ, ਮਾਲਕ।
੨੮ ਤੇਰੀ। ਗੁਰੂ ਦੇ ਆਸਰੇ ਤੇਰੀ ਸੇਵਾ ਕਰਦਾ ਹਾਂ।
੨੯ ਕਿਸੇ ਤਰੀਕੇ ਨਾਲ ਨਹੀਂ ਸੀ ਮਿਲਿਆ, ਪਰ ਹੁਣ ਗੁਰੂ ਨੇ ਸੇਵਕ ਬਣਾ ਲਿਆ ਹੈ।
੩੦ ਪੰਜ ਕਾਮਾਦਿਕ ਝਗੜਾਲੂ।
੩੧ ਫ਼ੌਜ ਕਾਮਾਦਿਕਾਂ ਦੀ ਜਿਤੀ ਹੈ।
੩੨ ਬਤੌਰ। ਬਖ਼ਸ਼ਸ਼ ਦੇ ਤੌਰ ਤੇ ਇਕ ਨਾਮ ਹੀ ਮਿਲਿਆ ਹੈ।

---

* ਸਹਜ ਵਾਲਾ ਸੁਖ। ਦੇਖੋ ਪੰਨਾ ੧੦੪, ਨੋਟ ੬।

ਤਿਨ ਮੁਖ ਉਜਲੇ ॥ ੪ ॥ ੩ ॥ ੧੪੧ ॥ ਗਉੜੀ ਮਹਲਾ ੫ ॥ [੧]ਜੀਅ ਰੇ
ਓਲ੍ਹਾ ਨਾਮ ਕਾ ॥ ਅਵਰੁ ਜਿ ਕਰਨ ਕਰਾਵਨੋ ਤਿਨ ਮਹਿ ਭਉ ਹੈ [੨]ਜਾਮ ਕਾ ॥ ੧ ॥
ਰਹਾਉ ॥ ਅਵਰ ਜਤਨਿ ਨਹੀ ਪਾਈਐ ॥ ਵਡੈ ਭਾਗਿ ਹਰਿ ਧਿਆਈਐ ॥ ੧ ॥
[੩]ਲਾਖ ਹਿਕਮਤੀ ਜਾਨੀਐ ॥ ਆਗੈ ਤਿਲੁ ਨਹੀ ਮਾਨੀਐ ॥ ੨ ॥ [੪]ਅਹੰਬੁਧਿ
ਕਰਮ ਕਮਾਵਨੇ ॥ ਗ੍ਰਿਹ ਬਾਲੂ[੫] ਨੀਰਿ ਬਹਾਵਨੇ ॥ ੩ ॥ ਪ੍ਰਭੁ ਕ੍ਰਿਪਾਲੁ ਕਿਰਪਾ
ਕਰੈ ॥ ਨਾਮੁ ਨਾਨਕ ਸਾਧੂ ਸੰਗਿ ਮਿਲੈ ॥ ੪ ॥ ੪ ॥ ੧੪੨ ॥ ਗਉੜੀ
ਮਹਲਾ ੫ ॥ ਬਾਰਨੈ[੬] ਬਲਿਹਾਰਨੈ ਲਖ ਬਰੀਆ[੭] ॥ ਨਾਮੋ ਹੋ ਨਾਮੁ ਸਾਹਿਬ
ਕੋ [੮]ਪ੍ਰਾਨ ਅਧਰੀਆ ॥ ੧ ॥ ਰਹਾਉ ॥ ਕਰਨ ਕਰਾਵਨ ਤੁਹੀ ਏਕ ॥ ਜੀਅ
ਜੰਤ ਕੀ ਤੁਹੀ ਟੇਕ ॥ ੧ ॥ ਰਾਜ ਜੋਬਨ ਪ੍ਰਭ ਤੂੰ ਧਨੀ[੯] ॥ ਤੂੰ *ਨਿਰਗੁਨ ਤੂੰ
ਸਰਗੁਨੀ ॥ ੨ ॥ ਈਹਾ ਊਹਾ ਤੁਮ ਰਖੇ ॥ ਗੁਰ ਕਿਰਪਾ ਤੇ [੧੦]ਕੋ ਲਖੇ ॥ ੩ ॥
[੧੧]ਅੰਤਰਜਾਮੀ ਪ੍ਰਭ ਸੁਜਾਨੁ ॥ ਨਾਨਕ [੧੨]ਤਕੀਆ ਤੁਹੀ ਤਾਣੁ ॥ ੪ ॥ ੫ ॥
੧੪੩ ॥ ਗਉੜੀ ਮਹਲਾ ੫ ॥ ਹਰਿ ਹਰਿ ਹਰਿ ਆਰਾਧੀਐ ॥ ਸੰਤ ਸੰਗਿ ਹਰਿ
ਮਨਿ ਵਸੈ ਭਰਮੁ ਮੋਹੁ ਭਉ ਸਾਧੀਐ[੧੩] ॥ ੧ ॥ ਰਹਾਉ ॥ [੧੪]ਬੇਦ ਪੁਰਾਣ
ਸਿਮ੍ਰਿਤਿ ਭਨੇ ॥ ਸਭ ਊਚ ਬਿਰਾਜਿਤ ਜਨ ਸੁਨੇ ॥ ੧ ॥ [੧੫]ਸਗਲ ਅਸਥਾਨ
ਭੈ ਭੀਤ ਚੀਨ ॥ ਰਾਮ ਸੇਵਕ ਭੈ ਰਹਤ ਕੀਨ ॥ ੨ ॥ [੧੬]ਲਖ ਚਉਰਾਸੀਹ ਜੋਨਿ
ਫਿਰਹਿ ॥ ਗੋਬਿੰਦ ਲੋਕ ਨਹੀ ਜਨਮਿ ਮਰਹਿ ॥ ੩ ॥ ਬਲ ਬੁਧਿ ਸਿਆਨਪ
ਹਉਮੈ ਰਹੀ[੧੭] ॥ ਹਰਿ ਸਾਧ ਸਰਣਿ ਨਾਨਕ ਗਹੀ[੧੮] ॥ ੪ ॥ ੬ ॥ ੧੪੪ ॥
ਗਉੜੀ ਮਹਲਾ ੫ ॥ ਮਨ ਰਾਮਨਾਮ ਗੁਨ ਗਾਈਐ ॥ ਨੀਤ ਨੀਤ ਹਰਿ
ਸੇਵੀਐ ਸਾਸਿ ਸਾਸਿ ਹਰਿ ਧਿਆਈਐ ॥ ੧ ॥ ਰਹਾਉ ॥ ਸੰਤ ਸੰਗਿ ਹਰਿ ਮਨਿ
ਵਸੈ ॥ ਦੁਖੁ ਦਰਦੁ ਅਨੇਰਾ ਭ੍ਰਮੁ ਨਸੈ ॥ ੧ ॥ [੧੯]ਸੰਤ ਪ੍ਰਸਾਦਿ ਹਰਿ ਜਾਪੀਐ ॥
ਸੋ ਜਨੁ ਦੂਖਿ ਨ ਵਿਆਪੀਐ ॥ ੨ ॥ ਜਾ ਕਉ ਗੁਰੁ ਹਰਿ ਮੰਤ੍ਰੁ ਦੇ ॥ ਸੋ ਉਬਰਿਆ[੨੦]
ਮਾਇਆ ਅਗਨਿ ਤੇ ॥ ੩ ॥ ਨਾਨਕ ਕਉ ਪ੍ਰਭ ਮਇਆ[੨੧] ਕਰਿ ॥ ਮੇਰੈ ਮਨਿ
ਤਨਿ ਵਾਸੈ ਨਾਮੁ ਹਰਿ ॥ ੪ ॥ ੭ ॥ ੧੪੫ ॥ ਗਉੜੀ ਮਹਲਾ ੫ ॥ ਰਸਨਾ[੨੨]
ਜਪੀਐ ਏਕੁ ਨਾਮ ॥ ਈਹਾ ਸੁਖੁ ਆਨੰਦੁ ਘਨਾ[੨੩] ਆਗੈ [੨੪]ਜੀਅ ਕੈ ਸੰਗਿ ਕਾਮ ॥
੧ ॥ ਰਹਾਉ ॥ ਕਟੀਐ ਤੇਰਾ [੨੫]ਅਹੰ ਰੋਗੁ ॥ ਤੂੰ ਗੁਰਪ੍ਰਸਾਦਿ ਕਰਿ [੨੬]ਰਾਜ ਜੋਗੁ ॥
੧ ॥ ਹਰਿ ਰਸੁ ਜਿਨਿ ਜਨਿ ਚਾਖਿਆ ॥ ਤਾ ਕੀ ਤ੍ਰਿਸਨਾ[੨੭] ਲਾਥੀਆ ॥ ੨ ॥ ਹਰਿ
[੨੮]ਬਿਸ੍ਰਾਮ ਨਿਧਿ ਪਾਇਆ ॥ ਸੋ [੨੯]ਬਹੁਰਿ ਨ ਕਤਹੀ ਧਾਇਆ ॥ ੩ ॥ ਹਰਿ
ਹਰਿ ਨਾਮੁ ਜਾ ਕਉ ਗੁਰਿ ਦੀਆ ॥ ਨਾਨਕ ਤਾ ਕਾ ਭਉ ਗਇਆ ॥੪॥੮॥੧੪੬॥

੧ ਹੇ ਜੀਵ ! ਕੇਵਲ ਨਾਮ ਦਾ ਹੀ ਆਸਰਾ ਹੈ
੨ ਜਮਾਂ ਦਾ। ਬਾਕੀ ਕੰਮਾਂ ਵਿੱਚ ਜਮਾਂ ਦਾ ਡਉ ਰਹਿੰਦਾ ਹੈ।
੩ ਲਖਾਂ ਚਤੁਰਾਈਆਂ ਜਾਣਦੇ ਹੋਵੀਏ, ਪਰ ਰੱਬ ਦੇ ਹਜ਼ੂਰ ਜਰਾ ਭਰ ਨਹੀਂ ਮੰਨੀਆਂ ਜਾਂਦੀਆਂ।
੪ ਹਉਮੈ ਭਾਵ ਨਾਲ ਜੋ ਕਰਮ ਕੀਤੇ ਜਾਣ, ਉਹ ਰੇਤ ਦੇ ਘਰਾਂ ਨੂੰ ਨੀਰ (ਪਾਣੀ) ਨਾਲ ਰੋੜ੍ਹਨਾ ਹੈ।
੫ ਰੇਤ।
੬ ਵਾਰਨੇ, ਸਦਕੇ।
੭ ਵੈਰੀ।
੮ ਪ੍ਰਾਣਾਂ ਦਾ ਆਸਰਾ।
੯ ਮਾਲਕ।
੧੦ ਕੋਈ ਵਿਰਲਾ ਹੀ ਸਮਝਦਾ ਹੈ।
੧੧ ਪ੍ਰਭੂ ਅੰਦਰ ਦੀਆਂ ਜਾਨਣ ਵਾਲਾ ਅਤੇ ਸਿਆਣਾ ਹੈ।
੧੨ ਤੂੰ ਹੀ ਆਸਰਾ ਹੈਂ ਤੇ ਤੂੰ ਹੀ ਜ਼ੋਰ ਹੈਂ।
੧੩ ਕਾਬੂ ਕਰੀਏ, ਭਾਵ ਦੂਰ ਕਰੀਏ।
੧੪ ਵੇਦ ਆਦਿਕ ਆਖਦੇ ਹਨ ਕਿ ਸਭ ਤੋਂ ਉਪਰ ਵਸਦੇ ਸੰਤ ਜਨ ਸੁਣੀਦੇ ਹਨ।
੧੫ ਸਾਰੇ ਥਾਂ ਕਿਸੇ ਨਾ ਕਿਸੇ ਭੈ ਕਰਕੇ ਡਰੇ ਹੋਏ ਸਮਝ, ਕੇਵਲ ਰਾਮ ਦੇ ਸੇਵਕ ਹੀ ਡਰ ਤੋਂ ਬਿਨਾਂ ਕੀਤੇ ਹਨ।
੧੬ ਸਾਰੀ ਸ੍ਰਿਸ਼ਟੀ ੮੪ ਲਖ ਜੂਨਾਂ ਵਿੱਚ ਫਿਰਦੀ ਹੈ, ਪਰ ਰੱਬ ਦੇ ਲੋਕ (ਭਗਤ ਲੋਕ) ਜਨਮ ਮਰਨ ਵਿੱਚ ਨਹੀਂ ਆਉਂਦੇ।
੧੭ ਮੁੱਕ ਗਈ।
੧੮ ਪਕੜੀ ਹੈ।
੧੯ ਗੁਰ੍-ਸੰਤ ਦੀ ਕਿਰਪਾ ਨਾਲ।
੨੦ ਬੱਚ ਗਿਆ ਹੈ।
੨੧ ਕਿਰਪਾ।
੨੨ ਜੀਭ ਨਾਲ।
੨੩ ਬਹੁਤ।
੨੪ ਜੀਵ ਦੇ ਨਾਲ ਕੰਮ ਆਉਂਦਾ ਹੈ।
੨੫ ਹਉਮੈ ਦਾ ਰੋਗ।
੨੬ ਗ੍ਰਿਹਸਤੀ ਹੋ ਕੇ ਨਿਰਲੇਪ ਰਹਿਣਾ।
੨੭ ਤੇਹ।
੨੮ ਭਟਕਣਾ ਤੋਂ ਰਹਿਤ ਜੋ ਅਸਲ ਟਿਕਾਉ ਹੈ ਉਸਦਾ ਖਜ਼ਾਨਾ।
੨੯ ਮੁੜ ਕੇ ਕਿਧਰੇ ਨਹੀਂ ਭਟਕਦਾ ਫਿਰਦਾ।

---

* ਗੁਰਬਾਣੀ ਵਿੱਚ ਰੱਬ ਦੇ ਦੋ ਰੂਪ ਕਥੇ ਹਨ, ਇਕ ਰਚਨਾ ਤੋਂ ਪਹਿਲਾਂ ਦਾ ਜਿਸ ਦੀ ਬਾਬਤ ਅਸੀ ਕੋਈ ਖਿਆਲ ਨਹੀਂ ਬੰਨ੍ਹ ਸਕਦੇ ਤੇ ਜਦੋਂ ਆਪਣੇ ਸੰਬੰਧ ਵਿੱਚ ਉਹ ਆਪ ਹੀ ਸੀ, ਹੋਰ ਕੁਝ ਨਹੀਂ ਸੀ। ਉਸ ਹਾਲਤ ਵਿੱਚ ਅਸੀਂ ਉਸ ਨੂੰ ਕਰਤਾ ਜਾਂ ਅਕਾਲ ਆਦਿ ਗੁਣਾਂ ਵਾਲਾ ਨਹੀਂ ਬਿਆਨ ਕਰ ਸਕਦੇ। ਇਹ ਉਸ ਦਾ ਨਿਰਗੁਣ ਰੂਪ ਹੈ। ਰਚਨਾ ਦੇ ਪੈਦਾ ਕਰਨ ਤੋਂ ਪਿੱਛੋਂ ਉਹ ਸਰਗੁਣ ਰੂਪ ਹੋ ਜਾਂਦਾ ਹੈ। ਦੇਖੋ ਪੰ: ੯੮, ਫੁਟ ਨੋਟ *।

ਗਉੜੀ ਮਹਲਾ ੫ ॥ ਜਾ ਕਉ ਬਿਸਰੈ ਰਾਮਨਾਮ ਤਾਹੂ ਕਉ ਪੀਰ[1] ॥ ਸਾਧ ਸੰਗਤਿ ਮਿਲਿ ਹਰਿ ਰਵਹਿ[2] ਸੇ [3]ਗੁਣੀ ਗਹੀਰ ॥ ੧ ॥ ਰਹਾਉ ॥ ਜਾ ਕਉ [4]ਗੁਰਮੁਖਿ ਰਿਦੈ ਬੁਧਿ ॥ ਤਾ ਕੇ ਕਰਤਲ[5] [6]ਨਵ ਨਿਧਿ ਸਿਧਿ ॥ ੧ ॥ [7]ਜੋ ਜਾਨਹਿ ਹਰਿਪ੍ਰਭੁ ਧਨੀ ॥ ਕਿਛੁ ਨਾਹੀ ਤਾ ਕੇ ਕਮੀ ॥੨॥ ਕਰਣੈਹਾਰੁ ਪਛਾਨਿਆ ॥ ਸਰਬ ਸੁਖ ਰੰਗ ਮਾਣਿਆ ॥ ੩ ॥ ਹਰਿ ਧਨੁ ਜਾ ਕੈ ਗ੍ਰਿਹਿ[8] ਵਸੈ ॥ ਕਹੁ ਨਾਨਕ ਤਿਨ ਸੰਗਿ ਦੁਖੁ ਨਸੈ ॥ ੪ ॥ ੯ ॥ ੧੪੭ ॥ ਗਉੜੀ ਮਹਲਾ ੫ ॥ ਗਰਬੁ ਬਡੋ ਮੂਲੁ[9] ਇਤਨੋ ॥ ਰਹਨੁ ਨਹੀ ਗਹੁ[10] ਕਿਤਨੋ ॥ ੧ ॥ ਰਹਾਉ ॥ ਬੇਬਰਜਤ[11] ਬੇਦ ਸੰਤਨਾ ॥ ਉਆਹੂ ਸਿਉ ਰੇ ਹਿਤਨੋ ॥ [12]ਹਾਰ ਜੂਆਰ ਜੂਆ ਬਿਧੇ ਇੰਦ੍ਰੀ ਵਸਿ ਲੈ ਜਿਤਨੋ ॥੧॥ ਹਰਨ ਭਰਨ ਸੰਪੂਰਨਾ ਚਰਨ ਕਮਲ ਰੰਗਿ ਰਿਤਨੋ[13] ॥ ਨਾਨਕ ਉਧਰੇ[14] ਸਾਧਸੰਗਿ ਕਿਰਪਾ ਨਿਧਿ ਮੈ ਦਿਤਨੋ ॥ ੨ ॥ ੧੦ ॥੧੪੮॥ ਗਉੜੀ ਮਹਲਾ ੫ ॥ ਮੋਹਿ ਦਾਸਰੋ ਠਾਕੁਰ ਕੋ ॥ ਧਾਨੁ[15] ਪ੍ਰਭ ਕਾ ਖਾਨਾ ॥੧॥ ਰਹਾਉ ॥ ਐਸੋ ਹੈ ਰੇ ਖਸਮੁ ਹਮਾਰਾ ॥ [16]ਖਿਨ ਮਹਿ ਸਾਜਿ ਸਵਾਰਣਹਾਰਾ ॥ ੧ ॥ ਕਾਮੁ ਕਰੀ ਜੇ ਠਾਕੁਰ ਭਾਵਾ[17] ॥ ਗੀਤ ਚਰਿਤ[18] ਪ੍ਰਭ ਕੇ ਗੁਨ ਗਾਵਾ ॥ ੨ ॥ ਸਰਣਿ ਪਰਿਓ ਠਾਕੁਰ ਵਜੀਰਾ[19] ॥ ਤਿਨਾ ਦੇਖਿ ਮੇਰਾ ਮਨੁ ਧੀਰਾ[20] ॥ ੩ ॥ ਏਕ ਟੇਕ ਏਕੋ ਆਧਾਰਾ[21] ॥ ਜਨ ਨਾਨਕ ਹਰਿ ਕੀ ਲਾਗਾ ਕਾਰਾ[22] ॥ ੪ ॥ ੧੧॥੧੪੯ ॥ ਗਉੜੀ ਮਹਲਾ ੫ ॥ ਹੈ ਕੋਈ ਐਸਾ ਹਉਮੈ ਤੋਰੈ[23] ॥ ਇਸੁ ਮੀਠੀ ਤੇ ਇਹੁ ਮਨੁ ਹੋਰੈ[24] ॥ ੧ ॥ ਰਹਾਉ॥ ਅਗਿਆਨੀ ਮਾਨੁਖੁ ਭਇਆ ਜੋ ਨਾਹੀ ਸੋ ਲੋਰੈ ॥ ਰੈਣਿ ਅੰਧਾਰੀ ਕਾਰੀਆ[25] ਕਵਨ ਜੁਗਤਿ ਜਿਤੁ ਭੋਰੈ[26] ॥ ੧ ॥ [27]ਭ੍ਰਮਤੋ ਭ੍ਰਮਤੋ ਹਾਰਿਆ [28]ਅਨਿਕ ਬਿਧੀ ਕਰਿ ਟੋਰੈ ॥ ਕਹੁ ਨਾਨਕ ਕਿਰਪਾ ਭਈ ਸਾਧ ਸੰਗਤਿ ਨਿਧਿ[29] ਮੋਰੈ ॥ ੨ ॥ ੧੨ ॥ ੧੫੦ ॥ ਗਉੜੀ ਮਹਲਾ ੫ ॥ ਚਿੰਤਾਮਣਿ* ਕਰੁਣਾਮਏ[30] ॥ ੧ ॥ ਰਹਾਉ ॥ [31]ਦੀਨ ਦਇਆਲਾ ਪਾਰਬ੍ਰਹਮ ॥ ਜਾ ਕੈ ਸਿਮਰਣਿ ਸੁਖ ਭਏ ॥ ੧ ॥ ਅਕਾਲ ਪੁਰਖ [32]ਆਗਾਧਿ ਬੋਧ ॥ ਸੁਨਤ ਜਸੋ ਕੋਟਿ ਅਘ[33] ਖਏ ॥ ੨ ॥ [34]ਕਿਰਪਾ ਨਿਧਿ ਪ੍ਰਭ ਮਇਆ ਧਾਰਿ ॥ ਨਾਨਕ ਹਰਿ ਹਰਿ ਨਾਮ ਲਏ ॥ ੩ ॥ ੧੩ ॥ ੧੫੧ ॥ ਗਉੜੀ ਪੂਰਬੀ ਮਹਲਾ ੫ ॥ ਮੇਰੇ ਮਨ ਸਰਣਿ ਪ੍ਰਭੂ ਸੁਖ ਪਾਏ ॥ ਜਾ ਦਿਨਿ ਬਿਸਰੈ ਪ੍ਰਾਨ ਸੁਖਦਾਤਾ ਸੋ ਦਿਨੁ ਜਾਤ ਅਜਾਏ[35] ॥ ੧ ॥ ਰਹਾਉ ॥ [36]ਏਕ ਰੈਣ ਕੇ ਪਾਹੁਨ ਤੁਮ ਆਏ ਬਹੁ ਜੁਗ ਆਸ ਬਧਾਏ ॥ [37]ਗ੍ਰਿਹ ਮੰਦਰ ਸੰਪੈ ਜੋ ਦੀਸੈ [38]ਜਿਉ ਤਰਵਰ ਕੀ ਛਾਏ ॥ ੧ ॥ ਤਨੁ ਮੇਰਾ ਸੰਪੈ ਸਭ ਮੇਰੀ ਬਾਗ ਮਿਲਖ ਸਭ ਜਾਏ ॥ ਦੇਵਨਹਾਰਾ ਬਿਸਰਿਓ

੧ ਪੀੜ।
੨ ਸਿਮਰਦੇ ਹਨ।
੩ ਗੁਣਾਂ ਕਰਕੇ ਡੂੰਘੇ।
੪ ਗੁਰੂ ਦੁਆਰਾ ਮਨ ਵਿਚ ਅਕਲ ਆ ਗਈ ਹੈ।
੫ ਹੱਥ ਦੀ ਤਲੀ ਉੱਤੇ।
੬ ਦੇਖੋ ਪੰਨਾ ੧੦, ਫੁਟ ਨੋਟ § ਅਤੇ ¶।
੭ ਜੋ ਹਰੀ ਪ੍ਰਭੂ ਨੂੰ ਮਾਲਕ ਸਮਝਦੇ ਹਨ।
੮ ਘਰ ਵਿੱਚ, ਹਿਰਦੇ ਵਿਚ।
੯ ਜੜ। ਹੰਕਾਰ ਇਨਾ ਵਡਾ ਤੇ ਵਿਚੋਂ ਮੂਲ ਇਨਾ ਕੁ ( 'ਰੱਕਤ ਬੀਜ' ਹੀ )। ਰਹਿਣਾ ਇਥੇ ਹੈ ਨਹੀਂ, ਪਰ ਪਕੜ ਦੇਖੋ ਕਿਤਨੀ ਹੈ, (ਭਾਵ ਕਿੰਨੀਆਂ ਚੀਜ਼ਾਂ ਨੂੰ ਹੱਥ ਪਾਈ ਬੈਠਾ ਹੈ!
੧੦ ਪਕੜ। ਜੱਫਾ ਕਿੱਡਾ ਮਾਰਿਆ ਹੈ ਚੀਜ਼ਾਂ ਨੂੰ!
੧੧ ਵਿਵਰਜਿਤ, ਮਨ੍ਹਾ ਕੀਤੀ ਹੋਈ। ਜੋ ਚੀਜ਼ ਵੇਦਾਂ ਤੇ ਸੰਤਾਂ ਨੇ ਮਨ੍ਹਾ ਕੀਤੀ ਹੋਈ ਹੈ ਉਸ ਦੇ ਨਾਲ ਹੀ ਹਿੱਤ (ਪਿਆਰ) ਕਰਦਾ ਹੈ। "ਜੋ ਬਿਬਰਜਿਤ, ਤਿਸ ਸਿਉ ਨੇਹੁ"(ਗੋਂ: ਮ: ੫)।
੧੨ ਜੁਆਰੀਏ ਦੇ ਜੂਏ ਦੀ ਤਰ੍ਹਾਂ ਹਾਰ ਰਿਹਾ ਹੈ ਤੇ ਇੰਦਰੇ ਆਪਣੇ ਵਸ ਵਿੱਚ ਲੈ ਕੇ ਇਸ ਨੂੰ ਜਿੱਤ ਰਹੇ ਹਨ।
੧੩ ਖਾਲੀ। ਵਾਹਿਗੁਰੂ ਜੋ ਹਰਨ (ਖਾਲੀ) ਤੇ ਭਰਨ ਲਈ ਪੂਰਾ ਸਮਰਥ ਹੈ, ਉਸਦੇ ਚਰਨ-ਕਮਲਾਂ ਦੀ ਪ੍ਰੀਤੀ ਤੋਂ ਖਾਲੀ ਹੈ।
੧੪ ਤਰੇ। ਸਾਧ-ਸੰਗ, ਜੋ ਕਿ ਕਿਰਪਾ ਦੇ ਖ਼ਜ਼ਾਨੇ ਹਰੀ ਨੇ ਦਿੱਤਾ ਹੈ ਵਿਚ ਆ ਕੇ ਬਚੇ ਹਾਂ।
੧੫ ਦਾਨ ਵਿੱਚ ਦਿੱਤਾ ਅੰਨ।
੧੬ ਪਲ ਵਿੱਚ ਬਣਾ ਕੇ ਸਵਾਰਨ ਵਾਲਾ।
੧੭ ਭਾਵੇ, ਚੰਗਾ ਲੱਗੇ।
੧੮ ਬ੍ਰਿਤਾਂਤ। ਗੀਤਾਂ ਤੇ ਬ੍ਰਿਤਾਂਤਾਂ ਰਾਹੀਂ ਹਰੀ ਦੇ ਗੁਣ ਗਾਵਾਂ।
੧੯ ਹਰੀ ਦੇ ਵਜ਼ੀਰ, ਭਾਵ ਗੁਰੂ ਦੀ ਸ਼ਰਨੀਂ ਪਿਆ ਹਾਂ।
੨੦ ਧੀਰਜ ਵਾਲਾ ਹੋਇਆ।
੨੧ ਆਸਰਾ।
੨੨ ਕਾਰ, ਕੰਮ।
੨੩ ਤੋੜ ਦੇਵੇ।
੨੪ ਵਰਜੇ, ਰੋਕੇ।
੨੫ ਕਾਲੀ।
੨੬ ਦਿਨ। ਅਗਿਆਨਤਾ ਦੀ ਕਾਲੀ ਰਾਤ ਹੈ। ਕਿਸ ਤਰੀਕੇ ਨਾਲ ਦਿਨ ਚੜ੍ਹੇ ? ਭਾਵ ਪ੍ਰਕਾਸ਼ ਹੋ ਜਾਏ।
੨੭ ਭੌਂਦਾ ਭੌਂਦਾ।
੨੮ ਅਨੇਕ ਤਰੀਕਿਆਂ ਨਾਲ ਟੋਲਦਾ ਹੈ।
੨੯ ਸਭ ਸੁਖਾਂ ਦਾ ਖਜ਼ਾਨਾ।
੩੦ ਦਇਆ ਦੇ ਸਰੂਪ ਵਾਹਿਗੁਰੂ!
੩੧ ਗਰੀਬਾਂ ਉੱਤੇ ਕਿਰਪਾਲਤਾ ਕਰਨ ਵਾਲੇ!
੩੨ ਜਿਸ ਦੀ ਬੋਧ (ਗਿਆਤ) ਅਥਾਹ ਹੈ।
੩੩ ਪਾਪ। ਤੇਰਾ ਜਸ ਸੁਣ ਕੇ ਕ੍ਰੋੜਾਂ ਪਾਪ ਦੂਰ ਹੁੰਦੇ ਹਨ।
੩੪ ਹੇ ਮਿਹਰ ਦੇ ਖਜ਼ਾਨੇ ਪ੍ਰਭੂ! ਕਿਰਪਾ ਕਰ ਕਿ ਨਾਨਕ ਹਰੀ ਦਾ ਨਾਮ ਲਵੇ।
੩੫ ਅਜਾਈਂ, ਨਿਸਫਲ।
੩੬ ਪ੍ਰਾਹੁਣੇ ਤਾਂ ਇਕ ਰਾਤ ਦੇ ਹੋ, ਪਰ ਆਸਾਂ ਕਈ ਜੁਗਾਂ ਦੀਆਂ ਬੰਨ੍ਹੀ ਬੈਠੇ ਹੋ!
੩੭ ਘਰ ਮਹਿਲ ਤੇ ਧੰਨ।
੩੮ ਰੁੱਖ ਦੀ ਛਾਂ ਵਾਂਗ (ਜੋ ਸਥਿਰ ਨਹੀਂ ਹੁੰਦੀ)।

---

* ਉਹ ਮਣੀ (ਰਤਨ) ਜੋ ਸਾਰੇ ਮਨ-ਚਿਤਵੇ ਪਦਾਰਥ ਦਿੰਦੀ ਹੈ। 'ਚਿੰਤਾਮਣਿ' ਗੁਰਬਾਣੀ ਵਿੱਚ ਵਾਹਿਗੁਰੂ ਵਾਸਤੇ ਆਂਵਦਾ ਹੈ।

ਠਾਕੁਰੁ [੧]ਖਿਨ ਮਹਿ ਹੋਤ ਪਰਾਏ ॥ ੨ ॥ਪਹਿਰੈ ਬਾਗਾ[੨] ਕਰਿ ਇਸਨਾਨਾ ਚੋਆ[੩]
ਚੰਦਨ ਲਾਏ ॥ ਨਿਰਭਉ ਨਿਰੰਕਾਰ ਨਹੀ ਚੀਨਿਆ[੪] ਜਿਉ ਹਸਤੀ[੫] ਨਾਵਾਏ ॥
੩ ॥ ਜਉ ਹੋਇ ਕ੍ਰਿਪਾਲ ਤ ਸਤਿਗੁਰੁ ਮੇਲੈ ਸਭਿ ਸੁਖ ਹਰਿ ਕੇ ਨਾਏ[੬] ॥ ਮੁਕਤੁ
ਭਇਆ ਬੰਧਨ ਗੁਰਿ ਖੋਲੇ ਜਨ ਨਾਨਕ ਹਰਿਗੁਣ ਗਾਏ ॥ ੪ ॥ ੧੪ ॥
੧੫੨ ॥ ਗਉੜੀ ਪੂਰਬੀ ਮਹਲਾ ੫ ॥ ਮੇਰੇ ਮਨ ਗੁਰੁ ਗੁਰੁ ਗੁਰੁ ਸਦ
ਕਰੀਐ ॥ ਰਤਨ ਜਨਮੁ ਸਫਲੁ ਗੁਰਿ ਕੀਆ ਦਰਸਨ ਕਉ ਬਲਿਹਰੀਐ[੭] ॥
੧ ॥ ਰਹਾਉ ॥ [੮]ਜੇਤੇ ਸਾਸ ਗ੍ਰਾਸ ਮਨੁ ਲੇਤਾ ਤੇਤੇ ਹੀ ਗੁਨ ਗਾਈਐ ॥ ਜਉ ਹੋਇ
ਦੈਆਲੁ ਸਤਿਗੁਰੁ ਅਪੁਨਾ ਤਾ ਇਹ ਮਤਿ ਬੁਧਿ ਪਾਈਐ ॥ ੧ ॥ ਮੇਰੇ ਮਨ
ਨਾਮਿ ਲਏ [੯]ਜਮ ਬੰਧ ਤੇ ਛੂਟਹਿ [੧੦]ਸਰਬ ਸੁਖਾ ਸੁਖ ਪਾਈਐ ॥ ਸੇਵਿ ਸੁਆਮੀ
ਸਤਿਗੁਰੁ ਦਾਤਾ [੧੧]ਮਨ ਬੰਛਤ ਫਲ ਆਈਐ ॥ ੨ ॥ [੧੨]ਨਾਮੁ ਇਸਟੁ ਮੀਤ ਸੁਤ
ਕਰਤਾ ਮਨ ਸੰਗਿ ਤੁਹਾਰੈ ਚਾਲੈ ॥ ਕਰਿ ਸੇਵਾ ਸਤਿਗੁਰ ਅਪੁਨੇ ਕੀ ਗੁਰ ਤੇ
ਪਾਈਐ ਪਾਲੈ[੧੩] ॥ ੩ ॥ ਗੁਰਿ ਕਿਰਪਾਲਿ ਕ੍ਰਿਪਾ ਪ੍ਰਭਿ ਧਾਰੀ ਬਿਨਸੇ ਸਰਬ
ਅੰਦੇਸਾ[੧੪] ॥ ਨਾਨਕ ਸੁਖੁ ਪਾਇਆ ਹਰਿ ਕੀਰਤਨਿ ਮਿਟਿਓ [੧੫]ਸਗਲ ਕਲੇਸਾ ॥
੪ ॥ ੧੫ ॥ ੧੫੩ ॥ ਰਾਗੁ ਗਉੜੀ ਮਹਲਾ ੫
੧ ਓ ਸਤਿਗੁਰ ਪ੍ਰਸਾਦਿ ॥ ॥ਤ੍ਰਿਸਨਾ[੧੬] ਬਿਰਲੇ ਹੀ ਕੀ
ਬੁਝੀ ਹੇ ॥ ੧ ॥ ਰਹਾਉ ॥ ਕੋਟਿ ਜੋਰੇ ਲਾਖ ਕ੍ਰੋਰੇ [੧੭]ਮਨੁ ਨ ਹੋਰੇ ॥ ਪਰੈ ਪਰੈ ਹੀ
ਕਉ ਲੁਝੀ[੧੮] ਹੇ ॥੧॥ [੧੯]ਸੁੰਦਰ ਨਾਰੀ ਅਨਿਕ ਪਰਕਾਰੀ ਪਰਗ੍ਰਿਹ ਬਿਕਾਰੀ ॥
ਬੁਰਾ ਭਲਾ ਨਹੀ ਸੁਝੀ ਹੇ ॥ ੨ ॥ ਅਨਿਕ ਬੰਧਨ ਮਾਇਆ ਭਰਮਤੁ
ਭਰਮਾਇਆ [੨੦]ਗੁਣ ਨਿਧਿ ਨਹੀ ਗਾਇਆ ॥ ਮਨ [੨੧]ਬਿਖੈ ਹੀ ਮਹਿ ਲੁਝੀ ਹੇ ॥
੩ ॥ ਜਾ ਕਉ ਰੇ ਕਿਰਪਾ ਕਰੈ ਜੀਵਤ ਸੋਈ ਮਰੈ ਸਾਧਸੰਗਿ ਮਾਇਆ ਤਰੈ ॥
ਨਾਨਕ ਸੋ ਜਨੁ ਦਰਿ ਹਰਿ ਸਿਝੀ[੨੨] ਹੇ ॥ ੪ ॥ ੧ ॥ ੧੫੪ ॥ ਗਉੜੀ
ਮਹਲਾ ੫ ॥ [੨੩]ਸਬਹੂ ਕੋ ਰਸੁ ਹਰਿ ਹੋ ॥ ੧ ॥ ਰਹਾਉ ॥ *ਕਾਹੂ ਜੋਗ
ਕਾਹੂ ਭੋਗ ਕਾਹੂ ਗਿਆਨ ਕਾਹੂ ਧਿਆਨ ॥ ਕਾਹੂ ਹੋ [੨੪]ਡੰਡ ਧਰਿ ਹੋ ॥ ੧ ॥
ਕਾਹੂ ਜਾਪ ਕਾਹੂ ਤਾਪ ਕਾਹੂ ਪੂਜਾ [੨੫]ਹੋਮ ਨੇਮ ॥ ਕਾਹੂ ਹੋ [੨੬]ਗਉਨੁ ਕਰਿ ਹੋ ॥੨॥
ਕਾਹੂ ਤੀਰ[੨੭] ਕਾਹੂ ਨੀਰ[੨੮] ਕਾਹੂ ਬੇਦ ਬੀਚਾਰ ॥ ਨਾਨਕਾ ਭਗਤਿ ਪ੍ਰਿਅ[੨੯] ਹੋ ॥
੩ ॥ ੨ ॥ ੧੫੫ ॥ ਗਉੜੀ ਮਹਲਾ ੫ ॥ [੩੦]ਗੁਨ ਕੀਰਤਿ ਨਿਧਿ ਮੋਰੀ ॥
੧ ॥ ਰਹਾਉ ॥ ਤੂੰ ਹੀ ਰਸ ਤੂੰ ਹੀ ਜਸ ਤੂੰ ਹੀ ਰੂਪ ਤੂ ਹੀ ਰੰਗ ॥ ਆਸ ਓਟ ਪ੍ਰਭ
ਤੋਰੀ ॥ ੧ ॥ ਤੂ ਹੀ ਮਾਨ ਤੂੰ ਹੀ ਧਾਨ[੩੧] ਤੂ ਹੀ ਪਤਿ ਤੂ ਹੀ ਪ੍ਰਾਨ ॥ ਗੁਰਿ ਤੂਟੀ ਲੈ

੧ ਪਲ ਵਿੱਚ ।
੨ ਚਿੱਟੇ ਕੱਪੜੇ ।
੩ ਅਤਰ ।
੪ ਸਮਝਿਆ ।
੫ ਹਾਥੀ । ਜਿਵੇਂ ਹਾਥੀ ਨਹਾ ਕੇ ਪਿੱਛੋਂ ਖੇਹ ਉਡਾਂਦਾ ਹੈ, ਤਿਵੇਂ ਵਾਹਿਗੁਰੂ ਤੋਂ ਬਿਨਾਂ ਮਨੁੱਖ ਦੇ ਸਾਰੇ ਠਾਠ ਬਾਠ, ਕਰਮ ਤੇ ਜਤਨ ਨਿਸਫ਼ਲ ਹਨ ।
੬ ਨਾਮ ਵਿੱਚ ।
੭ ਬਲਿਹਾਰ ਜਾਈਏ ।
੮ ਜੀਵ ਜਿਤਨੇ ਸਾਹ ਲੈਂਦਾ ਹੈ ਜਾਂ ਗ੍ਰਾਹੀਆਂ ਮੂੰਹ ਵਿੱਚ ਪਾਂਦਾ ਹੈ, ਉਤਨੀ ਵਾਰੀ ਹਰੀ ਦੇ ਗੁਣ ਗਾਣੇ ਚਾਹੀਏ ।
੯ ਜਮ ਦੀ ਕੈਦ ਤੋਂ ।
੧੦ ਸਾਰੇ ਸੁੱਖਾਂ ਦਾ ਸੁਖ, ਸਭ ਤੋਂ ਉੱਚਾ ਸੁਖ ।
੧੧ ਮਨ-ਇੱਛਤ, ਮਨ-ਮੰਗੇ ।
੧੨ ਕਰਤੇ ਵਾਹਿਗੁਰੂ ਦਾ ਨਾਮ ਹੀ ਪਿਆਰਾ, ਮਿੱਤਰ ਅਤੇ ਪੁੱਤਰ ਹੈ ।
੧੩ ਪੱਲੇ । ਉਹ ਨਾਮ ਗੁਰੂ ਤੋਂ ਪੱਲੇ ਪਾਈਦਾ ਹੈ ।
੧੪ ਅੰਦੇਸ਼ੇ, ਫ਼ਿਕਰ ।
੧੫ ਸਾਰੇ ਦੁੱਖ ।
੧੬ ਮਾਇਕ ਚੀਜ਼ਾਂ ਦੀ ਪ੍ਰਾਪਤੀ ਦੀ ਇੱਛਾ ।
੧੭ ਮਨ ਨੂੰ ਨਹੀਂ ਰੋਕਦਾ ।
੧੮ ਝਗੜਦਾ ਹੈ । ਮਨੁੱਖ ਲੱਖਾਂ ਕ੍ਰੋੜਾਂ ਜੋੜ ਕੇ ਬਸ ਨਹੀਂ ਕਰਦਾ, ਸਗੋਂ ਹੋਰ ਪਰ੍ਹੇ ੨ ਜਾ ਕੇ ਕੱਠੀ ਕਰਨ ਲਈ ਝਗੜਦਾ ਫਿਰਦਾ ਹੈ ।
੧੯ (ਆਪਣੇ ਪਾਸ) ਤਰ੍ਹਾਂ ਤਰ੍ਹਾਂ ਦੀਆਂ ਸੋਹਣੀਆਂ ਇਸਤਰੀਆਂ ਹੁੰਦਿਆਂ ਫਿਰ ਪਰਾਏ ਘਰ ਜਾ ਕੇ ਬਦ-ਫੈਲੀ ਕਰਦਾ ਹੈ ।
੨੦ ਗੁਣਾਂ ਦਾ ਖ਼ਜ਼ਾਨਾ, ਹਰੀ ।
੨੧ ਵਿਸ਼ਿਆਂ ਵਿੱਚ ਹੀ ਫਸਿਆ ਰਹਿੰਦਾ ਹੈ ।
੨੨ ਕਾਮਯਾਬ, ਮੁਕਤ । ਸੁਰਖ਼ਰੂ ਹੁੰਦਾ ਹੈ ਹਰੀ ਦੇ ਦਰ ਤੇ ।
੨੩ ਵਾਹਿਗੁਰੂ ਹੀ ਸਭਨਾਂ ਲਈ ਰਸ ਹੈ । ਸਭ ਰਸਾਂ ਦੇ ਗ੍ਰਾਹਕ ਆਪਣੇ ੨ ਰਸ ਦਾ ਨਿਸ਼ਾਨਾ ਉਸੇ ਨੂੰ ਬਣਾਂਦੇ ਹਨ ।
੨੪ ਡੰਡਾ ਧਾਰੀ । ਦੇਖੋ ਪੰਨਾ ੧੬੫, ਨੋਟ ੧੦ ।
੨੫ ਹਵਨ ਯੱਗ ਕਰਨੇ ।
੨੬ ਫਿਰਨ ਵਾਲੇ ।
੨੭ ਕੰਢਾ; ਤੀਰਥਾਂ ਦੇ ਕੰਢੇ ਯਾਤਰਾ ਕਰਨ ਵਾਲੇ ।
੨੮ ਪਾਣੀ; ਤੀਰਥ-ਇਸ਼ਨਾਨੀ ।
੨੯ ਪਿਆਰੇ । ਭਗਤੀ ਦੇ ਪਿਆਰੇ ਹੋ ।
੩੦ ਹਰੀ ਦੇ ਗੁਣਾਂ ਦਾ ਕੀਰਤਨ (ਜਸ) ਮੇਰੇ ਲਈ ਖ਼ਜ਼ਾਨਾ ਹੈ । ਇਸ ਜਸ ਦਾ ਨਮੂਨਾ ਬਾਕੀ ਦੀਆਂ ਤੁਕਾਂ ਵਿੱਚ ਹੈ ।
੩੧ ਧਨ ।

* ਕਿਸੇ ਨੂੰ ਜੋਗ ਦਾ ਰਸ ਹੈ, ਕਿਸੇ ਨੂੰ ਭੋਗ ਦਾ । ਜੋਗ=ਸੰਸਾਰ ਤੋਂ ਉਪਰਾਮਤਾ; ਭੋਗ=ਸੰਸਾਰ ਦੇ ਸੁਖਾਂ ਵਲ ਰੁਚੀ ।

ਜੋਰੀ॥ ੨ ॥ [1]ਤੂ ਹੀ ਗ੍ਰਿਹਿ ਤੂ ਹੀ ਬਨਿ ਤੂ ਹੀ ਗਾਉ[2] ਤੂ ਹੀ ਸੁਨਿ[3] ॥ ਹੈ ਨਾਨਕ [4]ਨੇਰ ਨੇਰੀ ॥ ੩ ॥ ੩ ॥ ੧੫੬ ॥ ਗਉੜੀ ਮਹਲਾ ੫ ॥ [5]ਮਾਤੋ ਹਰਿ ਰੰਗਿ ਮਾਤੋ ॥ ੧ ॥ ਰਹਾਉ ॥ [6]ਓਹੀ ਪੀਓ ਓਹੀ ਖੀਓ ਗੁਰਹਿ ਦੀਓ ਦਾਨੁ ਕੀਓ ॥ ਉਆਹੂ ਸਿਉ ਮਨੁ ਰਾਤੋ ॥ ੧ ॥ ਓਹੀ ਭਾਠੀ[7] ਓਹੀ ਪੋਚਾ[8] ਓਹੀ ਪਿਆਰੋ[9] ਓਹੀ ਰੂਚਾ[10] ॥ ਮਨਿ ਓਹੋ ਸੁਖੁ ਜਾਤੋ ॥ ੨ ॥ ਸਹਜ ਕੇਲ ਅਨਦ ਖੇਲ [11]ਰਹੇ ਫੇਰ ਭਏ ਮੇਲ ॥ ਨਾਨਕ ਗੁਰ ਸਬਦਿ ਪਰਾਤੋ[12] ॥ ੩ ॥ ੪ ॥ ੧੫੭ ॥

ਰਾਗੁ ਗੌੜੀ ਮਾਲਵਾ* ਮਹਲਾ ੫

ੴ ਸਤਿਗੁਰ ਪ੍ਰਸਾਦਿ ॥ ॥ ਹਰਿਨਾਮੁ ਲੇਹੁ ਮੀਤਾ ਲੇਹੁ ॥ ਆਗੈ ਬਿਖਮ[13] ਪੰਥੁ ਭੈਆਨ[14] ॥ ੧ ॥ ਰਹਾਉ ॥ ਸੇਵਤ ਸੇਵਤ ਸਦਾ ਸੇਵਿ [15]ਤੇਰੈ ਸੰਗਿ ਬਸਤੁ ਹੈ ਕਾਲੁ ॥ ਕਰਿ ਸੇਵਾ ਤੂੰ ਸਾਧ ਕੀ ਹੋ ਕਾਟੀਐ ਜਮ ਜਾਲੁ ॥ ੧ ॥ ਹੋਮ ਜਗ ਤੀਰਥ ਕੀਏ ਬਿਚਿ ਹਉਮੈ ਬਧੇ ਬਿਕਾਰ ॥ ਨਰਕੁ ਸੁਰਗੁ ਦੁਇ ਭੁੰਚਨਾ[16] ਹੋਇ ਬਹੁਰਿ ਬਹੁਰਿ ਅਵਤਾਰ ॥ ੨ ॥ [17]ਸਿਵ ਪੁਰੀ ਬ੍ਰਹਮ ਇੰਦ੍ਰ ਪੁਰੀ ਨਿਹਚਲੁ ਕੋ ਥਾਉ ਨਾਹਿ ॥ ਬਿਨੁ ਹਰਿ ਸੇਵਾ ਸੁਖੁ ਨਹੀ ਹੋ ਸਾਕਤ[18] ਆਵਹਿ ਜਾਹਿ ॥ ੩ ॥ ਜੈਸੋ ਗੁਰਿ ਉਪਦੇਸਿਆ ਮੈ ਤੈਸੋ ਕਹਿਆ ਪੁਕਾਰਿ ॥ ਨਾਨਕੁ ਕਹੈ ਸੁਨਿ ਰੇ ਮਨਾ ਕਰਿ ਕੀਰਤਨੁ ਹੋਇ ਉਧਾਰੁ ॥ ੪ ॥ ੧ ॥ ੧੫੮ ॥

ਰਾਗੁ ਗਉੜੀ ਮਾਲਾ ਮਹਲਾ ੫

ੴ ਸਤਿਗੁਰ ਪ੍ਰਸਾਦਿ ॥ ॥ ਪਾਇਓ [19]ਬਾਲ ਬੁਧਿ ਸੁਖੁ ਰੇ ॥ ਹਰਖ[20] ਸੋਗ ਹਾਨਿ[21] ਮਿਰਤੁ[22] ਦੂਖ ਸੁਖ ਚਿਤਿ ਸਮਸਰਿ[23] ਗੁਰ ਮਿਲੇ ॥ ੧ ॥ ਰਹਾਉ ॥ [24]ਜਉ ਲਉ ਹਉ ਕਿਛੁ ਸੋਚਉ ਚਿਤਵਉ ਤਉ ਲਉ ਦੁਖਨੁ[25] ਭਰੇ ॥ ਜਉ ਕ੍ਰਿਪਾਲੁ ਗੁਰੁ ਪੂਰਾ ਭੇਟਿਆ ਤਉ ਆਨਦ ਸਹਜੇ ॥ ੧ ॥ ਜੇਤੀ ਸਿਆਨਪ ਕਰਮ ਹਉ ਕੀਏ ਤੇਤੇ ਬੰਧ ਪਰੇ ॥ ਜਉ ਸਾਧੂ [26]ਕਰੁ ਮਸਤਕਿ ਧਰਿਓ ਤਬ ਹਮ ਮੁਕਤ ਭਏ ॥ ੨ ॥ ਜਉ ਲਉ ਮੇਰੋ ਮੇਰੋ ਕਰਤੋ ਤਉ ਲਉ ਬਿਖੁ[27] ਘੇਰੇ ॥ ਮਨੁ ਤਨੁ ਬੁਧਿ ਅਰਪੀ ਠਾਕੁਰ ਕਉ ਤਬ ਹਮ [28]ਸਹਜਿ ਸੋਏ ॥ ੩ ॥ ਜਉ ਲਉ ਪੋਟ[29] ਉਠਾਈ ਚਲਿਅਉ ਤਉ ਲਉ [30]ਡਾਨ ਭਰੇ ॥ ਪੋਟ ਡਾਰਿ ਗੁਰੁ ਪੂਰਾ ਮਿਲਿਆ ਤਉ ਨਾਨਕ ਨਿਰਭਏ[31] ॥ ੪ ॥ ੧ ॥ ੧੫੯ ॥ ਗਉੜੀ ਮਾਲਾ ਮਹਲਾ ੫ ॥ ਭਾਵਨੁ[32] ਤਿਆਗਿਓ ਰੀ ਤਿਆਗਿਓ ॥ ਤਿਆਗਿਓ ਮੈ ਗੁਰ ਮਿਲਿ ਤਿਆਗਿਓ ॥ ਸਰਬ ਸੂਖ ਆਨੰਦ ਮੰਗਲ

੧ ਤੂੰ ਹੀ ਘਰ ਵਿਚ; ਤੂੰਹੀ ਜੰਗਲ ਵਿਚ।
੨ ਪਿੰਡ ਵਿਚ।
੩ ਸੁੰਞ (ਉਜਾੜ) ਵਿਚ।
੪ ਨੇੜੇ ਤੋਂ ਨੇੜੇ।
੫ ਮਸਤ ਹਰੀ ਦੇ ਪਿਆਰ ਵਿਚ।
੬ ਉਸੇ ਨੇ ਪੀਤਾ ਹੈ ਤੇ ਉਸੇ ਨਾਲ ਖੀਵੇ (ਮਸਤ) ਹੋ ਰਹੇ ਹਾਂ।
੭ ਭੱਠੀ ਸ਼ਰਾਬ ਦੀ।
੮ (ਅਰਕ ਜਾਂ ਸ਼ਰਾਬ ਕੱਢਣ ਵੇਲੇ) ਭਾਫ ਨੂੰ ਠੰਢਿਆਂ ਰੱਖਣ ਲਈ ਬਰਤਨ ਨੂੰ ਜੋ ਠੰਢੇ ਪਾਣੀ ਦਾ ਪੋਚਾ (ਲੇਪ) ਦਿੱਤਾ ਜਾਂਦਾ ਹੈ।
੯ ਪਿਆਲਾ।
੧੦ ਰੁੱਚੀ, ਸ਼ਰਾਬ ਪੀਣ ਦੀ ਉਮੰਗ।
੧੧ ਜਨਮ ਮਰਣ ਦੇ ਫੇਰੇ ਰਹਿ ਗਏ, ਮੇਲ ਹੋ ਗਿਆ, (ਅਤੇ ਸਹਜ ਅਵਸਥਾ ਦੀਆਂ ਮੌਜਾਂ ਤੇ ਅਨੰਦ ਦੀਆਂ ਖੇਡਾਂ ਮਾਣ ਰਹੇ ਹਾਂ)।
੧੨ ਪਰੋਤੇ ਗਏ ਹਾਂ (ਸ਼ਬਦ ਵਿਚ)। "ਜਿਤੁ ਕੁੰਡੀ ਮੀਨ ਪਰਾਤਾ" (ਮਾਰੂ ਸੋਲਹੇ ਮ: ੧)।
੧੩ ਕਰੜਾ।
੧੪ ਭਿਆਨਕ (ਰਸਤਾ)।
੧੫ ਮੌਤ ਹਰ ਵੇਲੇ ਤੇਰੇ ਸਿਰ ਤੇ ਹੈ।
੧੬ ਮਾਨਣਾ। ਨਰਕ ਸੁਰਗ ਭੋਗਣੇ ਪੈਂਦੇ ਹਨ ਤੇ ਮੁੜ ਮੁੜ ਜਨਮ ਹੁੰਦਾ ਹੈ।
੧੭ ਸ਼ਿਵ ਦੇਵਤਾ ਦਾ ਲੋਕ।
੧੮ [ਸ਼ਕਤੀ ਦਾ ਉਪਾਸ਼ਕ] ਮਾਇਆਧਾਰੀ।
੧੯ ਬਾਲ-ਬੁਧ ਧਾਰਨ ਕਰਨ ਨਾਲ ਸੁਖ ਮਿਲਿਆ ਹੈ। ਬਾਲਕ ਨੂੰ ਲੰਮੀਆਂ ਸੋਚਾਂ ਜਾਂ ਸੋਗ ਹਿਰਖ, ਹਾਣ ਲਾਭ, ਮੌਤ ਦਾ ਖ਼ਿਆਲ ਨਹੀਂ ਹੁੰਦਾ।
੨੦ ਖ਼ੁਸ਼ੀ।
੨੧ ਘਾਟਾ।
੨੨ ਮੌਤ।
੨੩ (ਸਭ ਦੁਖ ਸੁਖ ਆਦਿਕ) ਇੱਕੋ ਜਹੇ ਕਰਕੇ ਮੰਨੇ ਹਨ।
੨੪ ਜਦ ਤਕ, ਜਿੱਨਾ ਚਿਰ;
੨੫ ਦੁਖ। ਜਦ ਤਕ ਮੈਂ ਸੋਚਾਂ ਫ਼ਿਕਰਾਂ ਵਿੱਚ ਰਹਿੰਦਾ ਸਾਂ ਤਦ ਤਕ ਦੁਖਾਂ ਨਾਲ ਭਰਿਆ ਰਹਿੰਦਾ ਸਾਂ, ਪਰ ਜਦ ਪੂਰਾ ਦਿਆਲੂ ਗੁਰੂ ਮਿਲਿਆ, ਤਦ ਤੋਂ ਅਡੋਲ ਸੁਖ ਮਾਣ ਰਿਹਾ ਹਾਂ।
੨੬ ਹੱਥ ਮੱਥੇ ਤੇ ਧਰਿਆ।
੨੭ ਮਾਇਆ ਰੂਪੀ ਜ਼ਹਿਰ।
੨੮ ਬੇਫ਼ਿਕਰ ਹੋ ਗਏ।
੨੯ ਪੋਟਲੀ ਮਾਇਆ ਦੀ।
੩੦ ਡੰਨ ਭਰਦਾ ਰਿਹਾ।
੩੧ ਨਿਰ-ਭੈ ਹੋ ਗਏ (ਜਦੋਂ ਪੋਟਲੀ ਸੁੱਟ ਦਿੱਤੀ)।
੩੨ ਦਿਲ-ਪਸੰਦਗੀ; ਇਹ ਖ਼ਿਆਲ ਕਿ ਅਮੁਕੀ ਚੀਜ਼ ਪਸੰਦ ਕਰਨੀ ਹੈ, ਤੇ ਅਮੁਕੀ ਨਹੀਂ ਕਰਨੀ।

---

* ਇਸ ਸ਼ਬਦ ਵਿੱਚ ਕਈ ਥਾਈਂ ਮਾਲਵੇ ਦੇ ਮੁਹਾਵਰੇ ਅਨੁਸਾਰ ਵਵੇ ਦੀ ਥਾਂ ਬਬਾ ਵਰਤਿਆ ਹੈ; ਜਿਵੇਂ--ਬਿਚਿ, ਬਧੇ, ਬਿਕਾਰ।

ਰਸ [੧]ਮਾਨਿ ਗੋਬਿੰਦੈ ਆਗਿਓ ॥ ੧ ॥ ਰਹਾਉ ॥ ਮਾਨੁ ਅਭਿਮਾਨੁ ਦੋਊ ਸਮਾਨੇ[੨] ਮਸਤਕੁ ਡਾਰਿ ਗੁਰ ਪਾਗਿਓ[੩] ॥ [੪]ਸੰਪਤ ਹਰਖੁ ਨ [੫]ਆਪਤ ਦੂਖਾ ਰੰਗੁ ਠਾਕੁਰੈ ਲਾਗਿਓ ॥ ੧ ॥ ਬਾਸ ਬਾਸਰੀ[੬] ਏਕੈ ਸੁਆਮੀ ਉਦਿਆਨ ਦ੍ਰਿਸਟਾਗਿਓ ॥ ਨਿਰਭਉ ਭਏ ਸੰਤ ਭ੍ਰਮੁ ਡਾਰਿਓ [੭]ਪੂਰਨ ਸਰਬਾਗਿਓ ॥ ੨ ॥ ਜੋ ਕਿਛੁ ਕਰਤੈ ਕਾਰਣੁ ਕੀਨੋ ਮਨਿ ਬੁਰੋ ਨ ਲਾਗਿਓ ॥ [੮]ਸਾਧਸੰਗਤਿ ਪਰਸਾਦਿ ਸੰਤਨ ਕੈ ਸੋਇਓ ਮਨੁ ਜਾਗਿਓ ॥ ੩ ॥ ਜਨ ਨਾਨਕ ਓੜਿ[੯] ਤੁਹਾਰੀ ਪਰਿਓ ਆਇਓ ਸਰਣਾਗਿਓ ॥ ਨਾਮ ਰੰਗ [੧੦]ਸਹਜ ਰਸ ਮਾਣੇ ਫਿਰਿ ਦੂਖੁ ਨ ਲਾਗਿਓ ॥ ੪ ॥ ੨ ॥ ੧੬੦ ॥ ਗਉੜੀ ਮਾਲਾ ਮਹਲਾ ੫ ॥ ਪਾਇਆ ਲਾਲੁ ਰਤਨੁ ਮਨਿ ਪਾਇਆ ॥ ਤਨੁ ਸੀਤਲੁ[੧੧] ਮਨੁ ਸੀਤਲੁ ਥੀਆ ਸਤਗੁਰ ਸਬਦਿ ਸਮਾਇਆ ॥ ੧ ॥ ਰਹਾਉ ॥ ਲਾਥੀ ਭੂਖ ਤ੍ਰਿਸਨ[੧੨] ਸਭ ਲਾਥੀ ਚਿੰਤਾ ਸਗਲ[੧੩] ਬਿਸਾਰੀ ॥ [੧੪]ਕਰੁ ਮਸਤਕਿ ਗੁਰਿ ਪੂਰੈ ਧਰਿਓ [੧੫]ਮਨੁ ਜੀਤੋ ਜਗੁ ਸਾਰੀ ॥ ੧ ॥ [੧੬]ਤ੍ਰਿਪਤਿ ਅਘਾਇ ਰਹੇ ਰਿਦ ਅੰਤਰਿ [੧੭]ਡੋਲਨ ਤੇ ਅਬ ਚੂਕੇ ॥ ਅਖੁਟੁ ਖਜਾਨਾ ਸਤਿਗੁਰਿ ਦੀਆ ਤੋਟਿ [੧੮]ਨਹੀ ਰੇ ਮੂਕੇ ॥ ੨ ॥ ਅਚਰਜੁ ਏਕੁ ਸੁਨਹੁ ਰੇ ਭਾਈ ਗੁਰਿ ਐਸੀ ਬੂਝ ਬੁਝਾਈ ॥ ਲਾਹਿ ਪਰਦਾ ਠਾਕੁਰੁ ਜਉ ਭੇਟਿਓ[੧੯] ਤਉ ਬਿਸਰੀ ਤਾਤਿ[੨੦] ਪਰਾਈ ॥ ੩ ॥ ਕਹਿਓ ਨ ਜਾਈ ਏਹੁ ਅਚੰਭਉ ਸੋ ਜਾਨੈ ਜਿਨਿ ਚਾਖਿਆ ॥ ਕਹੁ ਨਾਨਕ [੨੧]ਸਚ ਭਏ ਬਿਗਾਸਾ ਗੁਰਿ ਨਿਧਾਨੁ[੨੨] ਰਿਦੈ ਲੈ ਰਾਖਿਆ ॥ ੪ ॥ ੩ ॥ ੧੬੧ ॥ ਗਉੜੀ ਮਾਲਾ ਮਹਲਾ ੫ ॥ ਉਬਰਤ[੨੩] ਰਾਜਾ ਰਾਮ ਕੀ ਸਰਣੀ ॥ [੨੪]ਸਰਬ ਲੋਕ ਮਾਇਆ ਕੇ ਮੰਡਲ [੨੫]ਗਿਰਿ ਗਿਰਿ ਪਰਤੇ ਧਰਣੀ ॥੧॥ ਰਹਾਉ ॥ [੨੬]ਸਾਸਤ ਸਿੰਮ੍ਰਿਤਿ ਬੇਦ ਬੀਚਾਰੇ ਮਹਾ ਪੁਰਖਨ ਇਉ ਕਹਿਆ ॥ ਬਿਨੁ ਹਰਿ ਭਜਨ ਨਾਹੀ ਨਿਸਤਾਰਾ ਸੂਖੁ ਨ ਕਿਨਹੂੰ ਲਹਿਆ ॥੧॥ ਤੀਨਿ ਭਵਨ ਕੀ ਲਖਮੀ ਜੋਰੀ [੨੭]ਬੂਝਤ ਨਾਹੀ ਲਹਰੇ ॥ ਬਿਨੁ ਹਰਿ ਭਗਤਿ ਕਹਾ ਥਿਤਿ[੨੮] ਪਾਵੈ ਫਿਰਤੋ [੨੯]ਪਹਰੇ ਪਹਰੇ ॥ ੨ ॥ ਅਨਿਕ ਬਿਲਾਸ[੩੦] ਕਰਤ ਮਨ ਮੋਹਨ ਪੂਰਨ ਹੋਤ ਨ ਕਾਮਾ ॥ ਜਲਤੋ ਜਲਤੋ ਕਬਹੂ ਨ ਬੂਝਤ ਸਗਲ [੩੧]ਬ੍ਰਿਥੇ ਬਿਨੁ ਨਾਮਾ ॥੩॥ ਹਰਿ ਕਾ ਨਾਮੁ ਜਪਹੁ ਮੇਰੇ ਮੀਤਾ ਇਹੈ ਸਾਰ[੩੨] ਸੁਖੁ ਪੂਰਾ ॥ ਸਾਧਸੰਗਤਿ ਜਨਮ ਮਰਣੁ ਨਿਵਾਰੈ[੩੩] ਨਾਨਕੁ ਜਨ ਕੀ ਧੂਰਾ ॥ ੪ ॥ ੪ ॥ ੧੬੨ ॥ ਗਉੜੀ ਮਾਲਾ ਮਹਲਾ ੫ ॥ ਮੋ ਕਉ ਇਹ ਬਿਧਿ *ਕੋ ਸਮਝਾਵੈ ॥ [੩੪]ਕਰਤਾ ਹੋਇ ਜਨਾਵੈ ॥ ੧ ॥ ਰਹਾਉ ॥ ਅਨਜਾਨਤ ਕਿਛੁ ਇਨਹਿ ਕਮਾਨੋ ਜਪ ਤਪ ਕਛੂ ਨ ਸਾਧਾ ॥ [੩੫]ਦਹ ਦਿਸਿ ਲੈ ਇਹੁ ਮਨੁ ਦਉਰਾਇਓ ਕਵਨ ਕਰਮ ਕਰਿ ਬਾਧਾ ॥

੧ ਹਰੀ ਦੀ ਆਗਿਆ ਮੰਨ ਕੇ।
੨ ਇੱਕੋ ਜਹੇ ਹੋ ਗਏ।
੩ ਪੈਰਾਂ ਤੇ। ਗੁਰੂ ਦੇ ਪੈਰਾਂ ਤੇ ਮੱਥਾ ਧਰ ਕੇ।
੪ ਧਨ ਦੀ ਖ਼ੁਸ਼ੀ।
੫ ਬਿਪਦਾ ਦਾ ਦੁੱਖ। ਠਾਕਰ ਦਾ ਪਿਆਰ ਪਿਆ ਹੈ, ਇਸ ਲਈ ਜੇ ਧਨ ਮਿਲੇ ਤਾਂ ਖ਼ੁਸ਼ੀ ਨਹੀਂ ਤੇ ਜੇ ਕੋਈ ਮੁਸੀਬਤ ਆ ਪਏ ਤਾਂ ਕਲੇਸ਼ ਨਹੀਂ ਹੁੰਦਾ।
੬ ਵੱਸਣ ਵਾਲਾ। ਘਰ ਵੱਸਣ ਵਾਲਾ ਇੱਕੋ ਮਾਲਕ (ਹਰੀ) ਹੀ ਹੈ, ਤੇ ਜੰਗਲ ਵਿੱਚ ਭੀ ਓਹੀ ਦੇਖਿਆ ਹੈ।
੭ ਸਭ ਵਿੱਚ ਪੂਰਨ ਹੈ।
੮ ਸੰਤਾਂ ਦੀ ਕਿਰਪਾ ਨਾਲ ਸਾਧ-ਸੰਗਤ ਦੁਆਰਾ ਸੁੱਤਾ ਮਨ ਜਾਗ ਪਿਆ ਹੈ।
੯ ਓਟ ਵਿੱਚ, ਆਸਰੇ ਅੰਦਰ।
੧੦ ਸਹਜ ਅਵਸਥਾ ਦੇ ਰਸ, ਅਡੋਲ ਖ਼ੁਸ਼ੀ ਦੇ ਸਵਾਦ।
੧੧ ਠੰਢਾ।
੧੨ ਤੇਹ।
੧੩ ਸਾਰੀ।
੧੪ ਹੱਥ ਮੱਥੇ ਤੇ।
੧੫ ਮਨ ਜਿੱਤਿਆ ਗਿਆ, ਤੇ ਨਾਲ ਹੀ ਸਾਰਾ ਜਗਤ ਜਿੱਤਿਆ ਗਿਆ। ਇਥੇ 'ਜੀਤੇ' ਦੇਹਲੀ-ਦੀਪਕ ਹੋ ਕੇ ਦੋਹਾਂ ਪਾਸੇ ਲੱਗਦਾ ਹੈ—'ਮਨੁ' ਨਾਲ ਵੀ ਤੇ 'ਜਗੁ' ਨਾਲ ਵੀ।
੧੬ ਰੱਜ ਗਏ।
੧੭ ਡੋਲਣ ਤੋਂ ਰਹਿ ਗਏ।
੧੮ ਮੁੱਕਦਾ ਨਹੀਂ। 'ਨਹੀ' ਦੇਹਲੀ-ਦੀਪਕ ਹੋ ਕੇ ਦੋਹੀਂ ਪਾਸੀਂ ਲੱਗਦਾ ਹੈ।
੧੯ ਮਿਲਿਆ।
੨੦ ਸਾੜਾ, ਈਰਖਾ।
੨੧ ਸੱਚ ਦਾ ਪ੍ਰਕਾਸ਼ ਹੋਇਆ ਹੈ।
੨੨ (ਨਾਮ ਦਾ) ਖ਼ਜ਼ਾਨਾ।
੨੩ ਤਰੀਦਾ ਹੈ।
੨੪ ਮਾਇਆ ਦੇ ਜਿਤਨੇ ਲੋਕ ਤੇ ਮੰਡਲ ਹਨ, ਭਾਵ ਸਾਰੀ ਸ੍ਰਿਸ਼ਟੀ ਜਿੱਥੇ ਜਿੱਥੇ ਮਾਇਆ ਫੈਲੀ ਹੋਈ ਹੈ।
੨੫ ਡਿੱਗ ੨ ਪੈਂਦੇ ਹਨ ਧਰਤੀ ਤੇ।
੨੬ ਮਹਾਤਮਾ ਲੋਕਾਂ ਨੇ ਵੇਦ, ਸ਼ਾਸਤਰ ਤੇ ਸਿਮ੍ਰਤੀਆਂ ਵਿਚਾਰ ਕੇ ਇਹ ਕਿਹਾ ਹੈ, ਕਿ ਹਰੀ-ਸਿਮਰਨ ਤੋਂ ਬਿਨਾਂ ਮਾਇਆ ਤੋਂ ਛੁਟਕਾਰਾ ਨਹੀਂ ਹੋ ਸਕਦਾ, ਤੇ ਨਾਹੀ ਕਿਸੇ ਨੂੰ ਸੁਖ ਲੱਭ ਸਕਦਾ ਹੈ।
੨੭ ਮੁੱਕਦੀਆਂ ਨਹੀਂ ਲੋਭ ਲਹਿਰਾਂ (ਭਾਵੇਂ ਸਾਰੇ ਸੰਸਾਰ ਦੀ ਮਾਇਆ ਇਕੱਠੀ ਕੀਤੀ ਹੋਵੇ)।
੨੮ ਟਿਕਾਉ।
੨੯ ਹਰ ਸਮੇਂ, ਦਿਨ ਰਾਤ।
੩੦ ਅਨੰਦ ਭੋਗ। ਕਈ ਮਨ ਨੂੰ ਮੋਹਣ ਵਾਲੇ ਅਨੰਦ ਭੋਗ ਕਰਦਾ ਹੈ, ਪਰ ਕਾਮਨਾ ਪੂਰੀ ਨਹੀਂ ਹੁੰਦੀ।
੩੧ (ਸਾਰੇ ਬਿਲਾਸ) ਨਿਸਫ਼ਲ ਹਨ ਨਾਮ ਤੋਂ ਬਿਨਾਂ। ਇਨ੍ਹਾਂ ਵਿੱਚ ਆਦਮੀ ਸੜਦਾ ਸੜਦਾ ਕਦੀ ਸ਼ਾਂਤ ਨਹੀਂ ਹੁੰਦਾ।
੩੨ ਅਸਲ, ਸ੍ਰੇਸ਼ਟ।
੩੩ ਦੂਰ ਕਰਦੀ ਹੈ।
੩੪ ਜੇ ਜੀਵ ਕਰਣਹਾਰ ਹੋਵੇ ਤਾਂ ਸਮਝਾ ਸਕੇ। ਜੀਵ ਤਾਂ ਕੁਝ ਕਰਨ ਵਾਲਾ ਹੈ ਹੀ ਨਹੀਂ। ਕਰਤਾ ਤਾਂ ਇੱਕ ਹਰੀ ਹੀ ਹੈ। ਜਿਵੇਂ ਉਹ ਜੀਵ ਤੋਂ ਕਰਾਂਦਾ ਹੈ, ਤਿਵੇਂ ਜੀਵ ਕਰਦਾ ਹੈ। ਅਗੇ ਕਿਹਾ ਹੈ ਕਿ ਜੋ ਕੁਝ ਇਹ ਜੀਵ ਕਰਦਾ ਹੈ, ਸਭ ਬਿਨਾਂ ਜਾਣੇ ਕਰਦਾ ਹੈ।
੩੫ ਕਿਹੜੇ ਕੰਮਾਂ ਕਰਕੇ ਇਹ ਜੀਵ ਬੱਧਾ ਪਿਆ ਹੈ, ਕਿ ਇਸ ਦੀ ਭਟਕਣਾ ਨਹੀਂ ਮੁੱਕਦੀ ਤੇ ਸਭ ਤਰਫ਼ ਦੌੜਦਾ ਫਿਰਦਾ ਹੈ? ਇਸ ਦਾ ਉੱਤਰ ਅਗਲੀ ਤੁਕ ਵਿੱਚ ਹੈ।

---

* ਕੌਣ ਸਮਝਾਵੇ? ਭਾਵ ਕੋਈ ਨਹੀਂ ਸਮਝਾ ਸਕਦਾ। ਕੀ? ਇਹ ਗੱਲ ਜਿਸ ਦਾ ਜ਼ਿਕਰ ਸਾਰੇ ਸ਼ਬਦ ਵਿੱਚ ਹੈ। ਉਹ ਇਹ ਹੈ ਕਿ ਸਭ ਕੁਝ ਕਰਨਹਾਰ ਇੱਕ ਵਾਹਿਗੁਰੂ ਹੈ। "ਕਾਠ ਕੀ ਪੁਤਰੀ ਕਹਾ ਕਰੇ ਬਪੁਰੀ, ਖਿਲਾਵਨਹਾਰੋ ਜਾਨੈ" ਵਾਲਾ ਖ਼ਿਆਲ ਹੈ।

੧ ॥ ਮਨ ਤਨ ਧਨ ਭੂਮਿ ਕਾ ਠਾਕੁਰੁ* ਹਉ ਇਸ ਕਾ ਇਹੁ ਮੇਰਾ ॥ ਭਰਮ ਮੋਹ ਕਛੁ ਸੂਝਸਿ ਨਾਹੀ ਇਹ ਪੈਖਰ ਪਏ ਪੈਰਾ ॥ ੨ ॥ [1]ਤਬ ਇਹੁ ਕਹਾ ਕਮਾਵਨ ਪਰਿਆ ਜਬ ਇਹੁ ਕਛੂ ਨ ਹੋਤਾ ॥ ਜਬ ਏਕ ਨਿਰੰਜਨ ਨਿਰੰਕਾਰ ਪ੍ਰਭ ਸਭੁ ਕਿਛੁ ਆਪਹਿ ਕਰਤਾ ॥ ੩ ॥ ਅਪਨੇ ਕਰਤਬ ਆਪੇ ਜਾਨੈ ਜਿਨਿ ਇਹੁ ਰਚਨੁ ਰਚਾਇਆ ॥ ਕਹੁ ਨਾਨਕ ਕਰਣਹਾਰੁ ਹੈ ਆਪੇ ਸਤਿਗੁਰਿ ਭਰਮੁ ਚੁਕਾਇਆ ॥ ੪ ॥ ੫ ॥ ੧੬੩ ॥ ਗਉੜੀ ਮਾਲਾ ਮਹਲਾ ੫ ॥ ਹਰਿ ਬਿਨੁ ਅਵਰ ਕ੍ਰਿਆ ਬਿਰਥੇ ॥ ਜਪ ਤਪ ਸੰਜਮ[2] ਕਰਮ ਕਮਾਣੇ ਇਹਿ [3]ਓਰੈ ਮੂਸੇ ॥ ੧ ॥ ਰਹਾਉ ॥ ਬਰਤ ਨੇਮ ਸੰਜਮ ਮਹਿ ਰਹਤਾ ਤਿਨ ਕਾ ਆਢੁ[4] ਨ ਪਾਇਆ ॥ ਆਗੈ ਚਲਣੁ[5] ਅਉਰੁ ਹੈ ਭਾਈ ਊਂਹਾ ਕਾਮਿ ਨ ਆਇਆ ॥ ੧ ॥ [6]ਤੀਰਥਿ ਨਾਇ ਅਰੁ ਧਰਨੀ ਭ੍ਰਮਤਾ ਆਗੈ ਠਉਰ ਨ ਪਾਵੈ ॥ ਊਹਾ ਕਾਮਿ ਨ ਆਵੈ ਇਹ ਬਿਧਿ [7]ਓਹੁ ਲੋਗ ਨਹੀ ਪਤੀਆਵੈ ॥ ੨ ॥ [8]ਚਤੁਰ ਬੇਦ ਮੁਖਬਚਨੀ[9] ਉਚਰੈ [10]ਆਗੈ ਮਹਲੁ ਨ ਪਾਈਐ ॥ ਬੂਝੈ ਨਾਹੀ ਏਕੁ ਸੁਧਾਖਰੁ[11] ਓਹੁ ਸਗਲੀ [12]ਝਾਖ ਝਖਾਈਐ ॥ ੩ ॥ ਨਾਨਕੁ ਕਹਤੋ ਇਹੁ ਬੀਚਾਰਾ [13]ਜਿ ਕਮਾਵੈ ਸੁ ਪਾਰਗਰਾਮੀ ॥ ਗੁਰੁ ਸੇਵਹੁ ਅਰੁ ਨਾਮੁ ਧਿਆਵਹੁ ਤਿਆਗਹੁ ਮਨਹੁ ਗੁਮਾਨੀ[14] ॥ ੪ ॥ ੬ ॥ ੧੬੪ ॥ ਗਉੜੀ ਮਾਲਾ ੫ ॥ ਮਾਧਉ[15] ਹਰਿ ਹਰਿ ਹਰਿ ਮੁਖਿ ਕਹੀਐ ॥ ਹਮ ਤੇ ਕਛੂ ਨ ਹੋਵੈ ਸੁਆਮੀ ਜਿਉ ਰਾਖਹੁ ਤਿਉ ਰਹੀਐ ॥ ੧ ॥ ਰਹਾਉ ॥ ਕਿਆ ਕਿਛੁ ਕਰੈ ਕਿ ਕਰਣੈਹਾਰਾ ਕਿਆ ਇਸੁ ਹਾਥਿ ਬਿਚਾਰੇ ॥ ਜਿਤੁ ਤੁਮ ਲਾਵਹੁ ਤਿਤ ਹੀ ਲਾਗਾ ਪੂਰਨ ਖਸਮ ਹਮਾਰੇ ॥ ੧ ॥ ਕਰਹੁ ਕ੍ਰਿਪਾ ਸਰਬ ਕੇ ਦਾਤੇ [16]ਏਕ ਰੂਪ ਲਿਵ ਲਾਵਹੁ ॥ ਨਾਨਕ ਕੀ ਬੇਨੰਤੀ ਹਰਿ ਪਹਿ ਅਪੁਨਾ ਨਾਮੁ ਜਪਾਵਹੁ ॥ ੨ ॥ ੭ ॥ ੧੬੫ ॥

ਰਾਗੁ ਗਉੜੀ ਮਾਝ ਮਹਲਾ ੫

ੴ ਸਤਿਗੁਰ ਪ੍ਰਸਾਦਿ ॥

॥ [17]ਦੀਨ ਦਇਆਲ ਦਮੋਦਰ[18] ਰਾਇਆ[19] ਜੀਉ ॥ [20]ਕੋਟਿ ਜਨਾ ਕਰਿ ਸੇਵ ਲਗਾਇਆ ਜੀਉ ॥ [21]ਭਗਤ ਵਛਲੁ ਤੇਰਾ ਬਿਰਦੁ[22] ਰਖਾਇਆ ਜੀਉ ॥ [23]ਪੂਰਨ ਸਭਨੀ ਜਾਈ ਜੀਉ ॥ ੧ ॥ ਕਿਉ ਪੇਖਾ[24] ਪ੍ਰੀਤਮੁ ਕਵਣ ਸੁਕਰਣੀ ਜੀਉ ॥ [25]ਸੰਤਾ ਦਾਸੀ ਸੇਵਾ ਚਰਣੀ ਜੀਉ ॥ ਇਹੁ ਜੀਉ ਵਤਾਈ[26] ਬਲਿ ਬਲਿ ਜਾਈ ਜੀਉ ॥ ਤਿਸੁ ਨਿਵਿ ਨਿਵਿ ਲਾਗਉ ਪਾਈ[27] ਜੀਉ ॥ ੨ ॥ ਪੋਥੀ ਪੰਡਿਤ ਬੇਦ ਖੋਜੰਤਾ ਜੀਉ ॥ ਹੋਇ ਬੈਰਾਗੀ ਤੀਰਥਿ ਨਾਵੰਤਾ ਜੀਉ ॥ ਗੀਤ ਨਾਦ ਕੀਰਤਨੁ ਗਾਵੰਤਾ ਜੀਉ ॥ ਹਰਿ ਨਿਰਭਉ ਨਾਮੁ ਧਿਆਈ ਜੀਉ ॥ ੩ ॥ ਭਏ ਕ੍ਰਿਪਾਲ

੧ ਜਦ ਮਨੁੱਖ ਦੀ ਹਸਤੀ ਹੀ ਨਹੀਂ ਸੀ ਤਾਂ ਕਰਮ ਕੌਣ ਕਰਦਾ ਸੀ ?
੨ ਮਨ ਨੂੰ ਵਿਸ਼ਿਆਂ ਵੱਲੋਂ ਰੋਕਣ ਦੇ ਸਾਧਨ।
੩ ਉਰੇ ਹੀ ਲੁੱਟੇ ਜਾਂਦੇ ਹਨ ; ਭਾਵ ਰੱਬ ਦੀ ਦਰਗਾਹ ਤੱਕ ਨਹੀਂ ਪਹੁੰਚਦੇ।
੪ ਅੱਧੀ ਦਮੜੀ।
੫ ਵਰਤਣ।
੬ ਤੀਰਥਾਂ ਤੇ ਨਹਾਉਣ ਵਾਲੇ ਅਤੇ (ਸਾਧੂ ਹੋ ਕੇ) ਧਰਤੀ ਉੱਤੇ ਫਿਰਨ ਵਾਲੇ ਨੂੰ ਅੱਗੇ ਥਾਂ ਨਹੀਂ ਮਿਲਦੀ।
੭ ਉਸ ਲੋਕ ਦੀ ਪ੍ਰਸੰਨਤਾ ਨਹੀਂ ਹੁੰਦੀ ; ਭਾਵ ਦਰਗਾਹ ਵਿੱਚ ਇਹ ਗੱਲਾਂ ਕਬੂਲ ਨਹੀਂ ਪੈਂਦੀਆਂ। ਇਥੇ ਅਗਲੇ ਜਹਾਨ ਨੂੰ 'ਓਹੁ ਲੋਗ' ਕਿਹਾ ਹੈ।
੮ ਚਾਰ ਵੇਦ।
੯ ਮੂੰਹ-ਜ਼ਬਾਨੀ।
੧੦ ਰੱਬ ਦੇ ਹਜ਼ੂਰ ਉਸ ਨੂੰ ਥਾਂ ਨਹੀਂ ਮਿਲਦੀ।
੧੧ ਸੁਧ ਅੱਖਰ (ਨਾਮ)। ਜੇ ਉਹ ਇੱਕ ਨਾਮ ਦੀ ਗੱਲ ਨਹੀਂ ਸਮਝਦਾ, ਤਾਂ (ਉਸ ਦਾ ਵੇਦ ਪੜ੍ਹਨਾ) ਨਿਰਾ ਖਪਣ ਖਪਾਣ ਹੈ।
੧੨ ਖਪਣ ਖਪਦਾ ਹੈ, ਵਿਅਰਥ ਮਗਜ਼-ਖੋਰੀ ਕਰਦਾ ਹੈ।
੧੩ ਜਿਹੜਾ ਇਸ ਤੇ ਅਮਲ ਕਰਦਾ ਹੈ ਉਹੋ ਪਾਰ ਹੁੰਦਾ ਹੈ।
੧੪ ਹੰਕਾਰ।
੧੫ [ਮਾਇਆ ਦਾ ਪਤੀ] ਹੇ ਵਾਹਿਗੁਰੂ !
੧੬ ਇੱਕ ਆਪਣੇ ਸਰੂਪ ਨਾਲ ਮੇਰਾ ਪਿਆਰ ਜੋੜੋ।
੧੭ ਗ਼ਰੀਬਾਂ ਉੱਤੇ ਕਿਰਪਾ ਕਰਨ ਵਾਲਾ।
੧੮ [ਕ੍ਰਿਸ਼ਨ ਜੀ ਜਿਸ ਦੇ ਪੇਟ (ਉਦਰ) ਦੁਆਲੇ (ਦਾਮ) ਰੱਸੀ ਸੀ।] ਵਾਹਿਗੁਰੂ।
੧੯ ਰਾਜਾ।
੨੦ ਜਿਸ ਨੇ ਕ੍ਰੋੜਾਂ ਭਗਤ ਪੈਦਾ ਕਰ ਕੇ ਆਪਣੀ ਸੇਵਾ ਵਿੱਚ ਲਾ ਦਿੱਤੇ ਹਨ।
੨੧ ਭਗਤਾਂ ਦਾ ਪਿਆਰਾ ਹੋਣਾ ਇਹ ਤੇਰਾ ਬਿਰਦ ਹੈ।
੨੨ ਨਿੱਤ ਦਾ ਕਰਮ, ਸੁਭਾਵ।
੨੩ ਸਭ ਥਾਵਾਂ ਵਿੱਚ ਭਰਿਆ ਹੋਇਆ।
੨੪ ਵੇਖਾਂ। ਉਹ ਕਿਹੜੀ ਚੰਗੀ ਕਰਣੀ ਹੈ ਜਿਸ ਕਰਕੇ ਪ੍ਰੀਤਮ ਵੇਖਾਂ ?
੨੫ ਸੰਤਾਂ ਦੀ ਦਾਸੀ ਹੋ ਕੇ ਚਰਣਾਂ ਦੀ ਸੇਵਾ ਕਰਾਂ।
੨੬ ਕੁਰਬਾਨ ਕਰਾਂ।
੨੭ ਪੈਰੀਂ, ਚਰਨੀਂ।

---

* ਮਾਲਕ। ਹਉਮੈ ਹੀ ਰੋਗ ਦਾ ਮੂਲ ਹੈ। "ਮੇਰਾ ਮਨ ਤਨ ਧਨ ਹੈ ; ਮੈਂ ਧਰਤੀ ਦਾ ਮਾਲਕ ਹਾਂ ; ਇਹ ਮੇਰਾ ਹੈ, ਮੈਂ ਉਸ ਦਾ ਹਾਂ"—ਬੱਸ ਇਹ ਹੈ ਭਰਮ ਜਿਸ ਵਿੱਚ ਪੈ ਕੇ ਅਸਲੀਅਤ ਸਮਝ ਨਹੀਂ ਆਉਂਦੀ ਤੇ ਪੈਰਾਂ ਵਿੱਚ ਪੋਖੜ ਪੈ ਜਾਂਦੇ ਹਨ। ਪੋਖਰ=ਰੱਸੀ ਜਾਂ ਦੰਗਾ, ਜਿਸ ਨਾਲ ਜਾਨਵਰਾਂ ਦੇ ਪੈਰਾਂ ਨੂੰ ਬੰਨ੍ਹਦੇ ਹਨ।

ਸੁਆਮੀ ਮੇਰੇ ਜੀਉ ॥ [1]ਪਤਿਤ ਪਵਿਤ ਲਗਿ ਗੁਰ ਕੇ ਪੈਰੇ ਜੀਉ ॥ ਭ੍ਰਮੁ ਭਉ ਕਾਟਿ ਕੀਏ ਨਿਰਵੈਰੇ ਜੀਉ ॥ ਗੁਰ ਮਨ ਕੀ ਆਸ ਪੂਰਾਈ[2] ਜੀਉ ॥ ੪ ॥ ਜਿਨਿ ਨਾਉ ਪਾਇਆ ਸੋ ਧਨਵੰਤਾ ਜੀਉ ॥ ਜਿਨਿ ਪ੍ਰਭੁ ਧਿਆਇਆ ਸੁ ਸੋਭਾਵੰਤਾ ਜੀਉ ॥ ਜਿਸੁ ਸਾਧੂ ਸੰਗਤਿ ਤਿਸੁ ਸਭ ਸੁਕਰਣੀ[3] ਜੀਉ ॥ ਜਨ ਨਾਨਕ ਸਹਜਿ[4] ਸਮਾਈ ਜੀਉ ॥ ੫ ॥ ੧ ॥ ੧੬੬ ॥ ਗਉੜੀ ਮਹਲਾ ੫ ਮਾਝ ॥ ਆਉ ਹਮਾਰੈ[5] ਰਾਮ ਪਿਆਰੇ ਜੀਉ ॥ [6]ਰੈਣਿ ਦਿਨਸੁ ਸਾਸਿ ਸਾਸਿ ਚਿਤਾਰੇ ਜੀਉ ॥ ਸੰਤ ਦੇਉ ਸੰਦੇਸਾ[7] ਪੈ ਚਰਣਾਰੇ ਜੀਉ ॥ ਤੁਧੁ ਬਿਨੁ [8]ਕਿਤੁ ਬਿਧਿ ਤਰੀਐ ਜੀਉ ॥ ੧ ॥ ਸੰਗਿ ਤੁਮਾਰੈ ਮੈ ਕਰੇ ਅਨੰਦਾ ਜੀਉ ॥ [9]ਵਣਿ ਤਿਣਿ ਤ੍ਰਿਭਵਣਿ[10] ਸੁਖ ਪਰਮਾਨੰਦਾ ਜੀਉ ॥ ਸੇਜ ਸੁਹਾਵੀ ਇਹੁ ਮਨੁ ਬਿਗਸੰਦਾ[11] ਜੀਉ ॥ ਪੇਖਿ[12] ਦਰਸਨੁ ਇਹੁ ਸੁਖੁ ਲਹੀਐ ਜੀਉ ॥ ੨ ॥ ਚਰਣ ਪਖਾਰਿ[13] ਕਰੀ ਨਿਤ ਸੇਵਾ ਜੀਉ ॥ ਪੂਜਾ ਅਰਚਾ[14] ਬੰਦਨ[15] ਦੇਵਾ ਜੀਉ ॥ ਦਾਸਨਿ ਦਾਸੁ ਨਾਮੁ ਜਪਿ ਲੇਵਾ ਜੀਉ ॥ ਬਿਨਉ[16] ਠਾਕੁਰ ਪਹਿ ਕਹੀਐ ਜੀਉ ॥ ੩ ॥ [17]ਇਛ ਪੁੰਨੀ ਮੇਰੀ ਮਨੁ ਤਨੁ ਹਰਿਆ ਜੀਉ ॥ ਦਰਸਨ ਪੇਖਤ ਸਭ ਦੁਖ ਪਰਹਰਿਆ[18] ਜੀਉ ॥ ਹਰਿ ਹਰਿ ਨਾਮੁ ਜਪੇ ਜਪਿ ਤਰਿਆ ਜੀਉ ॥ ਇਹੁ ਅਜਰੁ* ਨਾਨਕ ਸੁਖ ਸਹੀਐ ਜੀਉ ॥ ੪ ॥ ੨ ॥ ੧੬੭ ॥ ਗਉੜੀ ਮਾਝ ਮਹਲਾ ੫ ॥ ਸੁਣਿ ਸੁਣਿ ਸਾਜਨ ਮਨ ਮਿਤ ਪਿਆਰੇ ਜੀਉ ॥ ਮਨੁ ਤਨੁ ਤੇਰਾ [19]ਇਹੁ ਜੀਉ ਭਿ ਵਾਰੇ ਜੀਉ ॥ ਵਿਸਰੁ ਨਾਹੀ ਪ੍ਰਭ [20]ਪ੍ਰਾਣ ਅਧਾਰੇ ਜੀਉ ॥ ਸਦਾ ਤੇਰੀ ਸਰਣਾਈ ਜੀਉ ॥ ੧ ॥ ਜਿਸੁ ਮਿਲਿਐ [21]ਮਨੁ ਜੀਵੈ ਭਾਈ ਜੀਉ ॥ [22]ਗੁਰ ਪਰਸਾਦੀ ਸੋ ਹਰਿ ਹਰਿ ਪਾਈ ਜੀਉ ॥ ਸਭ ਕਿਛੁ ਪ੍ਰਭ ਕਾ [23]ਪ੍ਰਭ ਕੀਆ ਜਾਈ ਜੀਉ ॥ ਪ੍ਰਭ ਕਉ ਸਦ ਬਲਿ ਜਾਈ ਜੀਉ ॥ ੨ ॥ ਏਹੁ ਨਿਧਾਨੁ[24] ਜਪੈ ਵਡਭਾਗੀ ਜੀਉ ॥ ਨਾਮ ਨਿਰੰਜਨ[25] ਏਕ ਲਿਵ ਲਾਗੀ ਜੀਉ ॥ ਗੁਰੁ ਪੂਰਾ ਪਾਇਆ ਸਭੁ ਦੁਖੁ ਮਿਟਾਇਆ ਜੀਉ ॥ ਆਠ ਪਹਰ ਗੁਣ ਗਾਇਆ ਜੀਉ ॥ ੩ ॥ ਰਤਨ ਪਦਾਰਥ ਹਰਿ ਨਾਮੁ ਤੁਮਾਰਾ ਜੀਉ ॥ ਤੂੰ ਸਚਾ ਸਾਹੁ ਭਗਤੁ ਵਣਜਾਰਾ ਜੀਉ ॥ ਹਰਿ ਧਨੁ ਰਾਸਿ ਸਚੁ ਵਾਪਾਰਾ ਜੀਉ ॥ ਜਨ ਨਾਨਕ ਸਦ ਬਲਿਹਾਰਾ ਜੀਉ ॥ ੪ ॥ ੩ ॥ ੧੬੮ ॥

ਰਾਗੁ ਗਉੜੀ ਮਾਝੁ ਮਹਲਾ ੫

੧ ਓ ਸਤਿਗੁਰ ਪ੍ਰਸਾਦਿ ॥ ॥ ਤੂੰ ਮੇਰਾ ਬਹੁ ਮਾਣੁ ਕਰਤੇ ਤੂੰ ਮੇਰਾ ਬਹੁ ਮਾਣੁ ॥ ਜੋਰਿ[26] ਤੁਮਾਰੈ ਸੁਖਿ ਵਸਾ ਸਚੁ ਸਬਦੁ ਨੀਸਾਣੁ ॥ ੧ ॥ ਰਹਾਉ ॥ [27]ਸਭੇ ਗਲਾ ਜਾਤੀਆ ਸੁਣਿ ਕੈ ਚੁਪ ਕੀਆ ॥ [28]ਕਦ ਹੀ ਸੁਰਤਿ ਨ ਲਧੀਆ

੧ ਗੁਰੂ ਦੇ ਚਰਨੀਂ ਲਗ ਕੇ ਅਸੀ ਡਿੱਗੇ ਹੋਏ ਵੀ ਪਵਿੱਤਰ ਹੋ ਗਏ ਹਾਂ।
੨ ਪੂਰੀ ਕੀਤੀ ਹੈ।
੩ ਚੰਗੀ ਕਰਨੀ।
੪ ਪੂਰਨ ਗਿਆਨ ਤੇ ਅਡੋਲਤਾ ਵਾਲੀ ਹਾਲਤ ਵਿੱਚ। ਦੇਖੋ ਪੰਨਾ ੬੮।
੫ ਸਾਡੇ ਘਰ।
੬ ਰਾਤ ਦਿਨ ਸ੍ਵਾਸ ਸ੍ਵਾਸ ਚੇਤੇ ਕਰਦੇ ਹਾਂ।
੭ ਸੁਨੇਹਾ। ਸੰਤ ਵਿਚੋਲੇ ਦੇ ਚਰਨਾਂ ਤੇ ਪੈ ਕੇ ਮੈਂ ਸੁਨੇਹਾ ਭੇਜਦਾ ਹਾਂ।
੮ ਕਿਸ ਤਰੀਕੇ ਨਾਲ, ਕਿਵੇਂ?
੯ ਬਨ ਤੇ ਘਾਹ, ਭਾਵ ਸਾਰੀ ਬਨਸਪਤੀ ਵਿੱਚ।
੧੦ ਤਿੰਨਾਂ ਲੋਕਾਂ ਵਿੱਚ। ਸਾਰੇ ਸੰਸਾਰ ਵਿੱਚ ਪਰਮਾਨੰਦ ਹਰੀ ਦਾ ਸੁਖ ਪ੍ਰਵੇਸ਼ ਕਰ ਰਿਹਾ ਹੈ।
੧੧ ਖਿੜਿਆ ਹੈ।
੧੨ ਦੇਖ ਕੇ।
੧੩ ਧੋ ਕੇ।
੧੪ ਫੁੱਲ ਆਦਿ ਸੁਟ ਕੇ ਪੂਜਾ ਕਰਨਾ।
੧੫ ਨਮਸਕਾਰ। ਦੇਵਤਿਆਂ ਦੀ ਪੂਜਾ ਆਦਿਕ ਇਹੋ ਹੈ ਕਿ ਦਾਸਾਂ ਦੇ ਦਾਸ ਹੋ ਕੇ ਨਾਮ ਜਪ ਲੈਂਦਾ ਹਾਂ।
੧੬ ਬੇਨਤੀ।
੧੭ ਮੇਰੀ ਚਾਹਨਾ ਪੂਰੀ ਹੋ ਗਈ।
੧੮ ਦੂਰ ਹੋਇਆ।
੧੯ ਇਹ ਜੀਉ ਵੀ ਵਾਰ ਦੇਵਾਂ।
੨੦ ਪ੍ਰਾਣਾਂ ਦੇ ਆਸਰੇ!
੨੧ ਮਨ ਜੀਉਂਦਾ ਹੈ, ਭਾਵ ਅਸਲ ਜ਼ਿੰਦਗੀ ਜੀਉਂਦਾ ਹੈ, ਹੇ ਭਾਈ!
੨੨ ਗੁਰੂ ਦੀ ਕਿਰਪਾ ਨਾਲ।
੨੩ ਥਾਵਾਂ ਪ੍ਰਭੂ ਦੀਆਂ ਹਨ।
੨੪ ਖਜ਼ਾਨਾ।
੨੫ ਮਾਇਆ ਤੋਂ ਰਹਤ, ਪਵਿੱਤਰ।
੨੬ ਤੇਰੇ ਬਲ ਆਸਰੇ ਮੈਂ ਸੁਖ ਵਿੱਚ ਵਸਦਾ ਹਾਂ ਤੇ ਤੇਰਾ ਸਚਾ ਸ਼ਬਦ, ਭਾਵ ਤੇਰੇ ਸਚੇ ਸ਼ਬਦ ਦੀ ਕਮਾਈ, ਮੇਰੇ ਤੇ ਨਿਸ਼ਾਨ ਪਿਆ ਹੈ।
੨੭ ਸਭ ਕੁਝ ਜਾਣ ਬੁਝ ਕੇ ਲਾ-ਪਰਵਾਹੀ ਕਰ ਛੱਡੀ ਹੈ।
੨੮ ਕਦੇ ਵੀ ਹੋਸ਼ ਨਹੀਂ ਕੀਤੀ।

* ਜੋ ਜਰਿਆ (ਸਹਾਰਿਆ) ਨਾ ਜਾਏ। ਨਾਮ ਜਪਣ ਨਾਲ ਜੋ ਆਤਮਕ ਸੁਖ ਪ੍ਰਾਪਤ ਹੋਏ ਹਨ ਓਹ ਅਜਰ ਹਨ, ਪਰ ਇਨ੍ਹਾਂ ਸੁਖਾਂ ਨੂੰ ਵੀ ਜਰਨ ਦੀ ਸਮਰਥਾ ਮਿੱਲੀ ਹੈ।

[੧]ਮਾਇਆ ਮੋਹੜਿਆ ॥ ੧ ॥ ਦੇਇ ਬੁਝਾਰਤ ਸਾਰਤਾ* ਸੇ ਅਖੀ ਡਿਠੜਿਆ ॥
ਕੋਈ ਜਿ ਮੂਰਖੁ ਲੋਭੀਆ ਮੂਲਿ ਨ ਸੁਣੀ ਕਹਿਆ ॥ ੨ ॥ [੨]ਇਕਸੁ ਦੁਹੁ ਚਹੁ
ਕਿਆ ਗਣੀ ਸਭ ਇਕਤੁ ਸਾਦਿ ਮੁਠੀ ॥ ਇਕੁ ਅਧੁ ਨਾਇ ਰਸੀਅੜਾ ਕਾ[੩]
ਵਿਰਲੀ ਜਾਇ ਵੁਠੀ ॥ ੩ ॥ ਭਗਤ ਸਚੇ ਦਰਿ ਸੋਹਦੇ[੪] ਅਨਦ ਕਰਹਿ ਦਿਨ
ਰਾਤਿ ॥ ਰੰਗਿ ਰਤੇ ਪਰਮੇਸਰੈ ਜਨ ਨਾਨਕ [੫]ਤਿਨ ਬਲਿ ਜਾਤ ॥ ੪ ॥ ੧ ॥੧੬੯॥
ਗਉੜੀ ਮਹਲਾ ੫ ਮਾਂਝ ॥ [੬]ਦੁਖ ਭੰਜਨੁ ਤੇਰਾ ਨਾਮੁ ਜੀ ਦੁਖ ਭੰਜਨੁ ਤੇਰਾ
ਨਾਮੁ ॥ ਆਠ ਪਹਰ ਆਰਾਧੀਐ ਪੂਰਨ ਸਤਿਗੁਰ ਗਿਆਨੁ ॥ ੧ ॥ ਰਹਾਉ ॥
[੭]ਜਿਤੁ ਘਟਿ ਵਸੈ ਪਾਰਬ੍ਰਹਮੁ ਸੋਈ ਸੁਹਾਵਾ ਥਾਉ ॥ [੮]ਜਮ ਕੰਕਰੁ ਨੇੜਿ ਨ ਆਵਈ
ਰਸਨਾ[੯] ਹਰਿਗੁਣ ਗਾਉ ॥ ੧ ॥ ਸੇਵਾ ਸੁਰਤਿ ਨ ਜਾਣੀਆ [੧੦]ਨਾ ਜਾਪੈ
ਆਰਾਧਿ ॥ ਓਟਿ ਤੇਰੀ ਜਗ ਜੀਵਨਾ ਮੇਰੇ ਠਾਕੁਰ ਅਗਮ[੧੧] ਅਗਾਧਿ[੧੨] ॥ ੨ ॥
ਭਏ ਕ੍ਰਿਪਾਲ ਗੁਸਾਈਆ[੧੩] ਨਠੇ ਸੋਗ ਸੰਤਾਪ[੧੪] ॥ ਤਤੀ ਵਾਉ ਨ ਲਗਈ
ਸਤਿਗੁਰਿ ਰਖੇ ਆਪਿ ॥੩॥ ਗੁਰੁ ਨਾਰਾਇਣੁ ਦਯੁ[੧੫] ਗੁਰੁ ਗੁਰੁ ਸਚਾ ਸਿਰਜਣਹਾਰੁ ॥
[੧੬]ਗੁਰਿ ਤੁਠੈ ਸਭ ਕਿਛੁ ਪਾਇਆ ਜਨ ਨਾਨਕ ਸਦ ਬਲਿਹਾਰ ॥ ੪ ॥ ੨ ॥
੧੭੦॥ ਗਉੜੀ ਮਾਝ ਮਹਲਾ ੫॥ ਹਰਿ ਰਾਮ ਰਾਮ ਰਾਮ ਰਾਮਾ ॥ ਜਪਿ ਪੂਰਨ ਹੋਏ
ਕਾਮਾ ॥ ੧ ॥ ਰਹਾਉ ॥ ਰਾਮ ਗੋਬਿੰਦ ਜਪੇਦਿਆ ਹੋਆ ਮੁਖੁ ਪਵਿਤ੍ਰੁ ॥ ਹਰਿ ਜਸੁ
ਸੁਣੀਐ ਜਿਸ ਤੇ ਸੋਈ ਭਾਈ ਮਿਤ੍ਰੁ ॥ ੧ ॥ ਸਭਿ ਪਦਾਰਥ ਸਭਿ ਫਲਾ ਸਰਬ ਗੁਣਾ
ਜਿਸੁ ਮਾਹਿ ॥ ਕਿਉ ਗੋਬਿੰਦੁ ਮਨਹੁ ਵਿਸਾਰੀਐ ਜਿਸੁ ਸਿਮਰਤ ਦੁਖ ਜਾਹਿ ॥
੨ ॥ ਜਿਸੁ ਲੜਿ ਲਗਿਐ ਜੀਵੀਐ ਭਵਜਲੁ[੧੭] ਪਈਐ ਪਾਰਿ ॥ ਮਿਲਿ ਸਾਧੂ ਸੰਗਿ
ਉਧਾਰੁ[੧੮] ਹੋਇ [੧੯]ਮੁਖ ਊਜਲ ਦਰਬਾਰਿ ॥ ੩ ॥ [੨੦]ਜੀਵਨ ਰੂਪ ਗੋਪਾਲ
ਜਸੁ ਸੰਤ ਜਨਾ ਕੀ ਰਾਸਿ ॥ ਨਾਨਕ ਉਬਰੇ[੨੧] ਨਾਮੁ ਜਪਿ [੨੨]ਦਰਿ ਸਚੈ ਸਾਬਾਸਿ ॥
੪ ॥ ੩ ॥ ੧੭੧ ॥ ਗਉੜੀ ਮਾਝ ਮਹਲਾ ੫ ॥ ਮੀਠੇ ਹਰਿਗੁਣ ਗਾਉ ਜਿੰਦੂ[੨੩]
ਤੂੰ ਮੀਠੇ ਹਰਿਗੁਣ ਗਾਉ ॥ ਸਚੇ ਸੇਤੀ ਰਤਿਆ ਮਿਲਿਆ ਨਿਥਾਵੇ ਥਾਉ ॥ ੧ ॥
ਰਹਾਉ ॥ ਹੋਰਿ ਸਾਦ[੨੪] ਸਭਿ ਫਿਕਿਆ ਤਨੁ ਮਨੁ ਫਿਕਾ ਹੋਇ ॥ ਵਿਣੁ ਪਰਮੇਸਰ
ਜੋ ਕਰੇ ਫਿਟੁ[੨੫] ਸੁ ਜੀਵਣੁ ਸੋਇ ॥ ੧ ॥ [੨੬]ਅੰਚਲੁ ਗਹਿ ਕੈ ਸਾਧ ਕਾ ਤਰਣਾ
ਇਹੁ ਸੰਸਾਰੁ ॥ ਪਾਰਬ੍ਰਹਮੁ ਆਰਾਧੀਐ ਉਧਰੈ ਸਭ ਪਰਵਾਰੁ ॥ ੨ ॥ ਸਾਜਨੁ
ਬੰਧੁ[੨੭] ਸੁਮਿਤ੍ਰੁ[੨੮] ਸੋ ਹਰਿਨਾਮੁ ਹਿਰਦੈ ਦੇਇ ॥ ਅਉਗਣ ਸਭਿ ਮਿਟਾਇ ਕੈ
ਪਰਉਪਕਾਰੁ ਕਰੇਇ ॥੩॥ ਮਾਲੁ ਖਜਾਨਾ ਥੇਹੁ[੨੯] ਘਰੁ ਹਰਿ ਕੇ ਚਰਣ ਨਿਧਾਨ[੩੦] ॥
ਨਾਨਕੁ ਜਾਚਕੁ[੩੧] ਦਰਿ ਤੇਰੈ ਪ੍ਰਭ ਤੁਧ ਨੋ ਮੰਗੈ ਦਾਨੁ ॥ ੪ ॥ ੪ ॥ ੧੭੨ ॥

੧ ਮਾਇਆ ਦੇ ਮੋਹੇ ਹੋਏ ਨੇ।
੨ ਇਕ ਦੋ ਚਾਰ ਕੀ ਗਿਣਾਂ, ਬੇਅੰਤ ਹੀ ਹਨ ਜੋ ਇਕ ਮਾਇਆ ਦੇ ਸ੍ਵਾਦ ਵਿੱਚ ਠੱਗੇ ਜਾ ਰਹੇ ਹਨ।
੩ ਕੋਈ। ਜਿਥੇ ਇਕ ਅੱਧ ਨਾਮ ਦਾ ਰਸੀਆ ਹੈ, ਉਹ ਕੋਈ ਵਿਰਲੀ ਥਾਂ ਹੀ ਵਸਦੀ ਹੈ।
੪ ਸੋਹਣੇ ਲਗਦੇ ਹਨ।
੫ ਉਨ੍ਹਾਂ ਤੋਂ ਕੁਰਬਾਨ ਜਾਂਦਾ ਹੈ।
੬ ਦੁਖਾਂ ਦੇ ਨਾਸ ਕਰਨ ਵਾਲਾ।
੭ ਜਿਸ ਸਰੀਰ ਵਿੱਚ।
੮ [ਕਿੰਕਰ=ਦਾਸ, ਸੇਵਕ] ਜਮ-ਦੂਤ।
੯ ਜੀਭ ਦੁਆਰਾ।
੧੦ ਹਰੀ ਨੂੰ ਆਰਾਧ (ਸਿਮਰ) ਨਹੀਂ ਜਾਤਾ।
੧੧ ਜਿਸ ਤਕ ਪਹੁੰਚ ਨਾ ਸਕੀਏ।
੧੨ ਅਥਾਹ।
੧੩ ਮਾਲਕ।
੧੪ ਦੁਖ।
੧੫ ਦਈਵ, ਪੂਜਯ ਦੇਵ।
੧੬ ਗੁਰੂ ਦੇ ਤ੍ਰੁਠਨ ਨਾਲ, ਕਿਰਪਾਲੂ ਹੋਣ ਨਾਲ।
੧੭ ਸੰਸਾਰ ਸਾਗਰ।
੧੮ ਨਿਸਤਾਰਾ।
੧੯ ਹਰੀ ਦੇ ਹਜ਼ੂਰ ਸੁਰਖਰੂ ਹੋਈਦਾ ਹੈ।
੨੦ ਜ਼ਿੰਦਗੀ ਰੂਪ ਵਾਹਿਗੁਰੂ ਦਾ ਜਸ ਹੀ ਸੰਤਾਂ ਪਾਸ ਰਾਸ ਹੈ।
੨੧ ਤਰੇ।
੨੨ ਸਚੇ ਦਰ ਤੋਂ ਸ਼ਾਬਾਸ਼ ਮਿਲੀ ਹੈ।
੨੩ ਹੇ ਜਿੰਦ!
੨੪ ਸ੍ਵਾਦ।
੨੫ ਧ੍ਰਿਕਾਰ ਯੋਗ।
੨੬ ਪੱਲਾ ਫੜ ਕੇ ਗੁਰੂ ਦਾ।
੨੭ ਸੰਬੰਧੀ।
੨੮ ਚੰਗਾ ਮਿਤਰ।
੨੯ ਪਿੰਡ। 'ਉਜੜੁ ਥੇਹੁ ਵਸਾਇਓ।' ਹਰੀ ਦੇ ਚਰਨ ਹੀ ਮਾਲ ਖਜ਼ਾਨਾ ਆਦਿਕ ਹਨ।
੩੦ ਨਿਧੀਆਂ ਦੇ ਘਰ, ਜਿਨ੍ਹਾਂ ਵਿਚ ਹਰ ਤਰ੍ਹਾਂ ਦੇ ਸੁਖਾਂ ਦੇ ਸਮਿਆਨ ਹੋਣ।
੩੧ ਮੰਗਤਾ।

* ਇਸ਼ਾਰਤ, ਇਸ਼ਾਰਾ। ਕੋਈ ਇਸ਼ਾਰਾ ਜਾਂ ਬੁਝਾਉਣੀ ਦਿੰਦਾ ਹੈ ਕਿ (ਮਾਇਆ) ਝੂਠ ਹੈ, ਤੇ ਉਹ ਸਭ ਅਜ਼ਮਾ ਕੇ ਅੱਖਾਂ ਨਾਲ ਵੇਖ ਭੀ ਲਿਆ ਹੁੰਦਾ ਹੈ; ਪਰ ਜੀਵ ਐਸਾ ਕੋਈ ਮੂਰਖ ਲੋਭੀ ਹੈ ਕਿ ਆਖਿਆ ਉਪਦੇਸ਼ ਉੱਕਾ ਸੁਣਦਾ ਹੀ ਨਹੀਂ।

੧ ਓ ਸਤਿਗੁਰ ਪ੍ਰਸਾਦਿ ॥ ਰਾਗੁ ਗਉੜੀ ਮਹਲਾ ੯ ॥ ਸਾਧੋ ਮਨ ਕਾ ਮਾਨੁ ਤਿਆਗਉ ॥ ਕਾਮ ਕ੍ਰੋਧੁ [1]ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ[2] ਭਾਗਉ ॥੧॥ ਰਹਾਉ॥ ਸੁਖੁ ਦੁਖੁ ਦੋਨੋ ਸਮ[3] ਕਰਿ ਜਾਨੈ ਅਉਰੁ ਮਾਨੁ ਅਪਮਾਨਾ[4]॥ ਹਰਖ[5] ਸੋਗ ਤੇ ਰਹੈ ਅਤੀਤਾ[6] ਤਿਨਿ ਜਗਿ ਤਤੁ[7] ਪਛਾਨਾ ॥ ੧ ॥ ਉਸਤਤਿ ਨਿੰਦਾ ਦੋਊ ਤਿਆਗੈ ਖੋਜੈ [8]ਪਦੁ ਨਿਰਬਾਨਾ ॥ ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂ ਗੁਰਮੁਖਿ[9] ਜਾਨਾ ॥ ੨ ॥ ੧ ॥ ਗਉੜੀ ਮਹਲਾ ੯ ॥ ਸਾਧੋ ਰਚਨਾ ਰਾਮ ਬਨਾਈ ॥ ਇਕਿ [10]ਬਿਨਸੈ ਇਕ ਅਸਥਿਰੁ ਮਾਨੈ ਅਚਰਜੁ ਲਖਿਓ ਨ ਜਾਈ ॥੧॥ ਰਹਾਉ॥ ਕਾਮੁ ਕ੍ਰੋਧੁ ਮੋਹ ਬਸਿ ਪ੍ਰਾਨੀ ਹਰਿ ਮੂਰਤਿ ਬਿਸਰਾਈ ॥ ਝੂਠਾ ਤਨੁ ਸਾਚਾ ਕਰਿ ਮਾਨਿਓ ਜਿਉ ਸੁਪਨਾ ਰੈਨਾਈ[11] ॥ ੧ ॥ ਜੋ ਦੀਸੈ ਸੋ ਸਗਲ[12] ਬਿਨਾਸੈ ਜਿਉ [13]ਬਾਦਰ ਕੀ ਛਾਈ ॥ ਜਨ ਨਾਨਕ ਜਗੁ ਜਾਨਿਓ ਮਿਥਿਆ[14] ਰਹਿਓ ਰਾਮ ਸਰਨਾਈ ॥ ੨ ॥ ੨ ॥ ਗਉੜੀ ਮਹਲਾ ੯ ॥ ਪ੍ਰਾਨੀ ਕਉ ਹਰਿ ਜਸੁ [15]ਮਨਿ ਨਹੀ ਆਵੈ ॥ ਅਹਿਨਿਸਿ ਮਗਨੁ ਰਹੈ ਮਾਇਆ ਮੈ ਕਹੁ ਕੈਸੇ ਗੁਨ ਗਾਵੈ ॥ ੧ ॥ ਰਹਾਉ ॥ ਪੂਤ ਮੀਤ ਮਾਇਆ ਮਮਤਾ[16] ਸਿਉ [17]ਇਹ ਬਿਧਿ ਆਪੁ ਬੰਧਾਵੈ ॥ *ਮ੍ਰਿਗ ਤ੍ਰਿਸਨਾ ਜਿਉ ਝੂਠੋ ਇਹ ਜਗ ਦੇਖਿ ਤਾਸਿ[18] ਉਠਿ ਧਾਵੈ ॥ ੧ ॥ [19]ਭੁਗਤਿ ਮੁਕਤਿ ਕਾ ਕਾਰਨੁ ਸੁਆਮੀ ਮੂੜ ਤਾਹਿ ਬਿਸਰਾਵੈ ॥ ਜਨ ਨਾਨਕ [20]ਕੋਟਨ ਮੈ ਕੋਊ ਭਜਨੁ ਰਾਮ ਕੋ ਪਾਵੈ ॥ ੨ ॥ ੩ ॥ ਗਉੜੀ ਮਹਲਾ ੯ ॥ ਸਾਧੋ ਇਹੁ ਮਨੁ [21]ਗਹਿਓ ਨ ਜਾਈ ॥ [22]ਚੰਚਲ ਤ੍ਰਿਸਨਾ ਸੰਗਿ ਬਸਤੁ ਹੈ [23]ਯਾ ਤੇ ਥਿਰੁ ਨ ਰਹਾਈ ॥ ੧ ॥ ਰਹਾਉ ॥ ਕਠਨ[24] ਕਰੋਧ ਘਟ ਹੀ ਕੇ ਭੀਤਰਿ [25]ਜਿਹ ਸੁਧਿ ਸਭ ਬਿਸਰਾਈ ॥ ਰਤਨੁ ਗਿਆਨੁ ਸਭ ਕੋ [26]ਹਿਰਿ ਲੀਨਾ ਤਾ ਸਿਉ ਕਛੁ [27]ਨ ਬਸਾਈ ॥ ੧ ॥ ਜੋਗੀ ਜਤਨ ਕਰਤ ਸਭ ਹਾਰੇ ਗੁਨੀ ਰਹੇ ਗੁਨ ਗਾਈ ॥ ਜਨ ਨਾਨਕ ਹਰਿ ਭਏ ਦਇਆਲਾ ਤਉ [28]ਸਭ ਬਿਧਿ ਬਨਿ ਆਈ ॥ ੨ ॥ ੪ ॥ ਗਉੜੀ ਮਹਲਾ ੯ ॥ ਸਾਧੋ ਗੋਬਿੰਦ ਕੇ ਗੁਨ ਗਾਵਉ ॥ ਮਾਨਸ ਜਨਮੁ ਅਮੋਲਕੁ ਪਾਇਓ ਬਿਰਥਾ[29] ਕਾਹਿ ਗਵਾਵਉ ॥ ੧ ॥ ਰਹਾਉ॥ [30]ਪਤਿਤ ਪੁਨੀਤ ਦੀਨ ਬੰਧ ਹਰਿ ਸਰਨਿ ਤਾਹਿ ਤੁਮ ਆਵਉ॥ †ਗਜ ਕੋ ਤ੍ਰਾਸੁ[31] ਮਿਟਿਓ ਜਿਹ ਸਿਮਰਤ ਤੁਮ ਕਾਹੇ ਬਿਸਰਾਵਉ ॥ ੧ ॥ [32]ਤਜਿ ਅਭਿਮਾਨੁ ਮੋਹ ਮਾਇਆ ਫੁਨਿ[33] ਭਜਨ ਰਾਮ ਚਿਤੁ ਲਾਵਉ॥ ਨਾਨਕ ਕਹਤ [34]ਮੁਕਤਿ ਪੰਥ ਇਹੁ ਗੁਰਮੁਖਿ ਹੋਇ ਤੁਮ ਪਾਵਉ ॥ ੨ ॥ ੫ ॥ ਗਉੜੀ ਮਹਲਾ ੯ ॥

੧ ਮੰਦੇ ਆਦਮੀ ਦੀ ਸੰਗਤ ।
੨ ਦਿਨ ਰਾਤ, ਭਾਵ ਸਦਾ ।
੩ ਇੱਕੋ ਜੇਹਾ ।
੪ ਨਿਰਾਦਰੀ, ਬੇਇੱਜ਼ਤੀ ।
੫ ਖ਼ੁਸ਼ੀ।
੬ ਨਿਰਲੇਪ, ਆਜ਼ਾਦ ।
੭ ਅਸਲੀਅਤ ।
੮ ਤੁਰੀਆ ਪਦ, ਉਹ ਹਾਲਤ ਜਿਸ ਵਿੱਚ ਮਨੁੱਖ ਦੁਖ ਸੁਖ, ਮਾਨ ਅਪਮਾਨ ਤੋਂ ਉਤਾਹਾਂ ਚੜ੍ਹ ਕੇ ਅਡੋਲ ਹੋ ਜਾਂਦਾ ਹੈ ।
੯ ਗੁਰੂ ਦੁਆਰਾ ।
੧੦ ਇਕ ਮਰ ਰਹੇ ਹਨ ਤੇ ਦੂਜੇ ਆਪਣੇ ਆਪ ਨੂੰ ਸਥਿਰ ਮੰਨੀ ਬੈਠੇ ਹਨ ।
੧੧ ਰਾਤ ਦਾ ।
੧੨ ਸਭ ਕੁਝ।
੧੩ ਬੱਦਲ ਦੀ ਛਾਂ ।
੧੪ ਝੂਠਾ, ਨਾ ਰਹਿਣ ਵਾਲਾ ।
੧੫ ਚੇਤੇ ਨਹੀਂ ਆਉਂਦਾ ।
੧੬ ਮੈਂ ਦਾ ਭਾਵ, ਅਪਣੱਤ ।
੧੭ ਇਉਂ ਹੀ ਆਪਣੇ ਆਪ ਨੂੰ ਬੰਨ੍ਹਾਂਦਾ ਰਹਿੰਦਾ ਹੈ।
੧੮ ਉਸ ਵਲ।
੧੯ ਭੋਗ ਤੇ ਮੋਖ ਦੇ ਦੇਣ ਵਾਲਾ ; ਇਸ ਜਹਾਨ ਦੇ ਸੁਖ ਤੇ ਮੁਕਤੀ ਦੇਣ ਵਾਲਾ ।
੨੦ ਕ੍ਰੋੜਾਂ ਵਿੱਚ ।
੨੧ ਪਕੜਿਆ ਨਹੀਂ ਜਾਂਦਾ, ਕਾਬੂ ਵਿਚ ਨਹੀਂ ਆਉਂਦਾ ।
੨੨ ਚੁਲਬੁਲੀ ਖ਼ਾਹਿਸ਼ (ਜੋ ਰੱਜਦੀ ਨਹੀਂ ਤੇ ਭਟਕਾਂਦੀ ਰਹਿੰਦੀ ਹੈ ) ।
੨੩ ਇਸ ਲਈ ਟਿਕ ਕੇ ਨਹੀਂ ਰਹਿੰਦਾ (ਮਨ) ।
੨੪ ਡਾਢਾ ।
੨੫ ਜਿਸ (ਕ੍ਰੋਧ) ਨੇ ਸਾਰੀ ਹੋਸ਼ ਭੁਲਾ ਦਿਤੀ ਹੈ।
੨੬ ਚੁਰਾ ਲਿਆ । ਇਸ ਕ੍ਰੋਧ ਨੇ ਸਭ ਦਾ ਗਿਆਨ ਰਤਨ ਚੁਰਾ ਲਿਆ ਹੈ । ਇਸ ਅਗੇ ਕਿਸੇ ਦੀ ਪੇਸ਼ ਨਹੀਂ ਜਾਂਦੀ ।
੨੭ ਵਸ ਨਹੀਂ ਚਲਦਾ ।
੨੮ ਸਭੇ ਬਿਧਾਂ ਬਣ ਆਈਆਂ, ਸਾਰੇ ਢੋ ਢੁਕ ਪਏ, ਕਾਮਯਾਬੀ ਦੇ ਕਾਰਨ ਆਣ ਇਕੱਠੇ ਹੋਏ ।
੨੯ ਵਿਅਰਥ, ਫ਼ਜ਼ੂਲ ।
੩੦ ਡਿੱਗਿਆਂ ਨੂੰ ਪਵਿੱਤਰ ਕਰਨ ਵਾਲਾ ਤੇ ਦੀਨਾਂ ਦਾ ਬੰਧੂ ਹਰੀ ਹੈ ।
੩੧ ਡਰ ।
੩੨ ਹੰਕਾਰ ਅਤੇ ਮਾਇਆ ਦਾ ਮੋਹ ਛੱਡੋ, ਅਤੇ ਰਾਮ ਦੇ ਸਿਮਰਨ ਵਿੱਚ ਦਿਲ ਲਾਓ ।
੩੩ ਫੇਰ, ਅਤੇ ।
੩੪ ਮੁਕਤੀ ਦਾ ਰਾਹ ਇਹ ਹੈ।

* ਰੇਤਲੇ ਮੈਦਾਨਾਂ ਵਿੱਚ ਸੂਰਜ ਦੀਆਂ ਕਿਰਨਾਂ ਰੇਤ ਤੇ ਪੈ ਕੇ ਜਦ ਉਠਦੀਆਂ ਹਨ ਤਾਂ ਮ੍ਰਿਗਾਦਿਕ ਜਾਨਵਰਾਂ ਨੂੰ ਪਾਣੀ ਭਾਸਦਾ ਹੈ । ਸੂਰਜ ਦੇ ਢਲਣ ਨਾਲ ਅਸਲੀਅਤ ਦੀ ਸਮਝ ਪੈਂਦੀ ਹੈ । ਮਾਇਆ ਦੇ ਪਦਾਰਥਾਂ ਦੀ ਲਾਲਸਾ ਜਾਂ ਹੋਰ ਅਨਿਸਥਿਰ ਭੋਗਾਂ ਲਈ ਗੁਰਬਾਣੀ ਵਿੱਚ 'ਮ੍ਰਿਗ ਤ੍ਰਿਸ਼ਨਾ' ਵਰਤਿਆ ਹੈ ।

† ਹਾਥੀ । ਭਾਗਵਤ ਵਿੱਚ ਇਕ ਸਾਖੀ ਹੈ ਕਿ ਗਜਰਾਜ ਨੂੰ (ਜੋ ਸ੍ਰਾਪ ਕਰਕੇ ਗੰਧਰਵ ਤੋਂ ਹਾਥੀ ਬਣ ਗਿਆ ਸੀ) ਤੰਦੂਆ ਆਪਣੀਆਂ ਤੰਦਾਂ ਵਿੱਚ ਪਕੜ ਬੈਠਾ ਸੀ; ਰਾਮ ਨਾਮ ਸਿਮਰਨ ਨਾਲ ਉਸ ਦਾ ਛੁਟਕਾਰਾ ਹੋਇਆ । ਇਸ ਪ੍ਰਚਲਤ ਸਾਖੀ ਤੋਂ ਸਿਮਰਨ ਦੀ ਵਡਿਆਈ ਦ੍ਰਿੜ੍ਹ ਕਰਾਈ ਹੈ ।

ਕੋਊ ਮਾਈ[੧] ਭੂਲਿਓ ਮਨੁ ਸਮਝਾਵੈ ॥ ਬੇਦ ਪੁਰਾਨ [੨]ਸਾਧ ਮਗ ਸੁਨਿ ਕਰਿ ਨਿਮਖ[੩] ਨ ਹਰਿਗੁਨ ਗਾਵੈ ॥ ੧ ॥ ਰਹਾਉ ॥ ਦੁਰਲਭ ਦੇਹ ਪਾਇ ਮਾਨਸ ਕੀ ਬਿਰਥਾ ਜਨਮੁ ਸਿਰਾਵੈ[੪] ॥ ਮਾਇਆਮੋਹ ਮਹਾ ਸੰਕਟ[੫] ਬਨ ਤਾ ਸਿਉ ਰੁਚ ਉਪਜਾਵੈ ॥ ੧ ॥ ਅੰਤਰਿ ਬਾਹਰਿ ਸਦਾ ਸੰਗਿ ਪ੍ਰਭੁ ਤਾ ਸਿਉ ਨੇਹੁ ਨ ਲਾਵੈ ॥ ਨਾਨਕ ਮੁਕਤਿ ਤਾਹਿ ਤੁਮ ਮਾਨਹੁ [੬]ਜਿਹ ਘਟਿ ਰਾਮੁ ਸਮਾਵੈ ॥੨॥੬॥ ਗਉੜੀ ਮਹਲਾ ੯ ॥ ਸਾਧੋ ਰਾਮ ਸਰਨਿ ਬਿਸਰਾਮਾ[੭] ॥ [੮]ਬੇਦ ਪੁਰਾਨ ਪੜੇ ਕੋ ਇਹ ਗੁਨ ਸਿਮਰੇ ਹਰਿ ਕੋ ਨਾਮਾ ॥ ੧॥ ਰਹਾਉ ॥ ਲੋਭ ਮੋਹ ਮਾਇਆ ਮਮਤਾ[੯] ਫੁਨਿ[੧੦] ਅਉ[੧੧] ਬਿਖਿਅਨ ਕੀ ਸੇਵਾ ॥ ਹਰਖ ਸੋਗ ਪਰਸੈ ਜਿਹ ਨਾਹਨਿ ਸੋ ਮੂਰਤਿ ਹੈ ਦੇਵਾ[੧੨] ॥੧॥ ਸੁਰਗ ਨਰਕ ਅੰਮ੍ਰਿਤ ਬਿਖੁ ਏ ਸਭ ਤਿਉ [੧੩]ਕੰਚਨ ਅਰੁ ਪੈਸਾ ॥ ਉਸਤਤਿ ਨਿੰਦਾ ਏ ਸਮ[੧੪] ਜਾ ਕੈ ਲੋਭੁ ਮੋਹੁ ਫੁਨਿ ਤੈਸਾ ॥ ੩ ॥ [੧੫]ਦੁਖੁ ਸੁਖੁ ਏ ਬਾਧੇ ਜਿਹ ਨਾਹਨਿ ਤਿਹ ਤੁਮ ਜਾਨਹੁ ਗਿਆਨੀ ॥ ਨਾਨਕ ਮੁਕਤਿ ਤਾਹਿ ਤੁਮ ਮਾਨਉ ਇਹ ਬਿਧਿ[੧੬] ਕੋ ਜੋ ਪ੍ਰਾਨੀ ॥ ੩ ॥ ੭ ॥ ਗਉੜੀ ਮਹਲਾ ੯ ॥ ਮਨ ਰੇ ਕਹਾ ਭਇਓ ਤੈ ਬਉਰਾ[੧੭] ॥ ਅਹਿਨਿਸਿ[੧੮] ਅਉਧ[੧੯] ਘਟੈ ਨਹੀ ਜਾਨੈ ਭਇਓ ਲੋਭ ਸੰਗਿ ਹਉਰਾ[੨੦] ॥੧॥ ਰਹਾਉ ॥ ਜੋ ਤਨੁ ਤੈ ਅਪਨੋ ਕਰਿ ਮਾਨਿਓ ਅਰੁ ਸੁੰਦਰ [੨੧]ਗ੍ਰਿਹ ਨਾਰੀ ॥ ਇਨ ਮੈ ਕਛੁ ਤੇਰੋ ਰੇ ਨਾਹਨਿ ਦੇਖੋ ਸੋਚ ਬਿਚਾਰੀ ॥ ੧ ॥ ਰਤਨ ਜਨਮੁ ਅਪਨੋ ਤੈ ਹਾਰਿਓ ਗੋਬਿੰਦ ਗਤਿ ਨਹੀ ਜਾਨੀ ॥ ਨਿਮਖ ਨ ਲੀਨ ਭਇਓ ਚਰਨਨ ਸਿੰਉ ਬਿਰਥਾ ਅਉਧ ਸਿਰਾਨੀ[੨੨] ॥ ੨ ॥ ਕਹੁ ਨਾਨਕ ਸੋਈ ਨਰੁ ਸੁਖੀਆ ਰਾਮਨਾਮ ਗੁਨ ਗਾਵੈ ॥ ਅਉਰ ਸਗਲ[੨੩] ਜਗੁ ਮਾਇਆ ਮੋਹਿਆ ਨਿਰਭੈ ਪਦੁ ਨਹੀ ਪਾਵੈ ॥ ੩ ॥ ੮ ॥ ਗਉੜੀ ਮਹਲਾ ੯ ॥ ਨਰ ਅਚੇਤ[੨੪] ਪਾਪ ਤੇ ਡਰੁ ਰੇ ॥ [੨੫]ਦੀਨ ਦਇਆਲ [੨੬]ਸਗਲ ਭੈ ਭੰਜਨ ਸਰਨਿ ਤਾਹਿ ਤੁਮ ਪਰੁ ਰੇ ॥੧॥ ਰਹਾਉ ॥ ਬੇਦ ਪੁਰਾਨ ਜਾਸ[੨੭] ਗੁਨ ਗਾਵਤ ਤਾ ਕੋ ਨਾਮੁ ਹੀਐ ਮੋ ਧਰੁ ਰੇ ॥ ਪਾਵਨ[੨੮] ਨਾਮੁ ਜਗਤਿ ਮੈ ਹਰਿ ਕੋ ਸਿਮਰਿ ਸਿਮਰਿ [੨੯]ਕਸਮਲ ਸਭ ਹਰੁ ਰੇ ॥ ੧ ॥ ਮਾਨਸ ਦੇਹ ਬਹੁਰਿ[੩੦] ਨਹ ਪਾਵੈ ਕਛੂ ਉਪਾਉ ਮੁਕਤਿ ਕਾ ਕਰੁ ਰੇ ॥ ਨਾਨਕ ਕਹਤ [੩੧]ਗਾਇ ਕਰੁਨਾਮੈ ਭਵ ਸਾਗਰ ਕੈ ਪਾਰਿ ਉਤਰੁ ਰੇ ॥ ੨ ॥ ੯ ॥ ੨੫੧ ॥

ਰਾਗੁ ਗਉੜੀ ਅਸਟਪਦੀਆ ਮਹਲਾ ੧ ਗਉੜੀ ਗੁਆਰੇਰੀ

ੴ ਸਤਿ ਨਾਮੁ ਕਰਤਾਪੁਰਖੁ ਗੁਰ ਪ੍ਰਸਾਦਿ ॥ [੩੨]ਨਿਧਿ ਸਿਧਿ ਨਿਰਮਲ ਨਾਮੁ ਬੀਚਾਰੁ ॥ ਪੂਰਨ ਪੂਰਿ ਰਹਿਆ ਬਿਖੁ[੩੩] ਮਾਰਿ ॥ ਤ੍ਰਿਕੁਟੀ[੩੪] ਛੂਟੀ ਬਿਮਲ ਮਝਾਰਿ[੩੫] ॥ ਗੁਰ ਕੀ ਮਤਿ [੩੬]ਜੀਇ ਆਈ ਕਾਰਿ ॥ ॥ *ਇਨ ਬਿਧਿ ਰਾਮ ਰਮਤ

੧ ਹੇ ਮਾਈ!
੨ ਗੁਰਮੁਖਾਂ ਵਾਲੇ ਮਗ (ਰਸਤੇ)।
੩ ਥੋੜ੍ਹਾ ਸਮਾਂ ਵੀ।
੪ ਬਿਤਾਉਂਦਾ ਹੈ।
੫ ਦੁਖ ਦਾ। ਮਾਇਆ ਦਾ ਮੋਹ ਅੰਤ ਦੁਖ ਦੇਣ ਵਾਲਾ ਜੋ ਜੰਗਲ ਹੈ ਉਸ ਵਿੱਚ ਰੁਚੀ (ਪ੍ਰੀਤੀ) ਪੈਦਾ ਕਰਦਾ ਹੈ।
੬ ਜਿਸ ਦੇ ਦਿਲ ਵਿੱਚ।
੭ ਟਿਕਾਉ, ਅਰਾਮ ਹੈ।
੮ ਧਾਰਮਕ ਪੁਸਤਕਾਂ (ਵੇਦ ਪੁਰਾਣ, ਆਦਿ) ਪੜ੍ਹਨ ਦਾ ਇਹ ਫ਼ਾਇਦਾ ਹੋਣਾ ਚਾਹੀਦਾ ਹੈ ਕਿ ਆਦਮੀ ਹਰੀ ਦੇ ਨਾਮ ਨੂੰ ਸਿਮਰੇ।
੯ ਅਪਣੱਤ ਦਾ ਖ਼ਿਆਲ।
੧੦ ਫਿਰ, ਭੀ।
੧੧ ਔਰ। ਅਤੇ ਵਿਸ਼ਿਆਂ ਦਾ ਸੇਵਨ ਕਰਨਾ।
੧੨ ਹਰੀ ਦੇਵ ਦੀ। ਜਿਸ ਨੂੰ ਲੋਭ, ਮੋਹ, ਮਾਇਆ ਦੀ ਮਮਤਾ, ਵਿਸ਼ਿਆਂ ਦਾ ਸੇਵਨ ਅਤੇ ਖ਼ੁਸ਼ੀ ਗ਼ਮੀ ਛੁੰਹਦੀ ਨਹੀਂ, ਉਹ ਹਰੀ ਦਾ ਰੂਪ ਹੈ।
੧੩ ਸੋਨਾ ਤੇ ਤਾਂਬਾ।
੧੪ ਬਰਾਬਰ ਹਨ, ਇੱਕੋ ਜਹੇ ਹਨ।
੧੫ ਦੁਖ ਸੁਖ ਜਿਸ ਨੂੰ ਬੰਨ੍ਹਦੇ ਨਹੀਂ ਹਨ।
੧੬ ਤਰੀਕਾ, ਜੁਗਤੀ। ਜੋ ਇਸ ਤਰੀਕੇ ਦਾ ਆਦਮੀ ਹੈ।
੧੭ ਭੋਲਾ।
੧੮ ਦਿਨ ਰਾਤ।
੧੯ ਉਮਰ।
੨੦ ਹੌਲਾ, ਹਲਕਾ, ਤੁੱਛ।
੨੧ ਘਰ ਦੀ ਇਸਤਰੀ।
੨੨ ਲੰਘ ਗਈ।
੨੩ ਸਾਰਾ।
੨੪ ਮੂਰਖ। ਹੇ ਮੂਰਖ ਨਰ! ਪਾਪਾਂ ਤੋਂ ਡਰ।
੨੫ ਗ਼ਰੀਬਾਂ ਦਾ ਕਿਰਪਾਲੂ।
੨੬ ਸਾਰੇ ਡਰ ਤੋੜਨ ਵਾਲਾ।
੨੭ ਜਿਸ ਦੇ।
੨੮ ਪਵਿੱਤਰ ਕਰਨ ਵਾਲਾ।
੨੯ ਪਾਪ ਸਾਰੇ ਦੂਰ ਕਰ।
੩੦ ਮੁੜ ਕੇ।
੩੧ ਦਇਆ ਸਰੂਪ ਵਾਹਿਗੁਰੂ ਨੂੰ ਜਪ।
੩੨ ਨਿਧਾਂ ਤੇ ਸਿਧੀਆਂ ਇਹੋ ਹਨ ਕਿ ਉਸ ਵਾਹਿਗੁਰੂ ਦੇ ਨਿਰਮਲ ਨਾਮ ਨੂੰ ਵਿਚਾਰਿਆ ਹੈ। ਦੇਖੋ ਪੰਨਾ ੧੦, ਫੁਟ ਨੋਟ § ਅਤੇ ¶।
੩੩ ਵਿਹੁ ਰੂਪ ਮਾਇਆ। ਮਾਇਆ ਨੂੰ ਮਾਰ ਕੇ ਕੇਵਲ ਪੂਰਨ ਹਰੀ ਹੀ ਹਰ ਥਾਂ ਸਮਾਇਆ ਹੋਇਆ ਦਿਸ ਰਿਹਾ ਹੈ।
੩੪ ਤ੍ਰੈਗੁਣੀ ਮਾਇਆ। ਪਵਿੱਤਰ ਹਰੀ ਵਿੱਚ ਲੀਨ ਹੋਣ ਨਾਲ ਤ੍ਰੈਗੁਣੀ ਮਾਇਆ ਛੁਟ ਗਈ ਹੈ।
੩੫ ਵਿੱਚ।
੩੬ ਆਤਮਾ ਲਈ ਕਾਰੀ (ਲਾਭਦਾਇਕ) ਸਾਬਤ ਹੋਈ ਹੈ।

* ਇਸ ਤਰੀਕੇ ਨਾਲ ਰਾਮ ਸਿਮਰਨ ਨਾਲ ਮਨ ਪਤੀਜ ਗਿਆ ਹੈ।

ਮਨੁ ਮਾਨਿਆ ॥ [੧]ਗਿਆਨ ਅੰਜਨੁ ਗੁਰ ਸਬਦਿ ਪਛਾਨਿਆ ॥ ੧ ॥ ਰਹਾਉ ॥
[੨]ਇਕੁ ਸੁਖੁ ਮਾਨਿਆ ਸਹਜਿ ਮਿਲਾਇਆ ॥ ਨਿਰਮਲ ਬਾਣੀ ਭਰਮੁ ਚੁਕਾਇਆ[੩] ॥
[੪]ਲਾਲ ਭਏ ਸੂਹਾ ਰੰਗੁ ਮਾਇਆ ॥ ਨਦਰਿ ਭਈ [੫]ਬਿਖੁ ਠਾਕਿ ਰਹਾਇਆ ॥੨॥
[੬]ਉਲਟ ਭਈ ਜੀਵਤ ਮਰਿ ਜਾਗਿਆ ॥ [੭]ਸਬਦਿ ਰਵੇ ਮਨੁ ਹਰਿ ਸਿਉ ਲਾਗਿਆ ॥
ਰਸੁ ਸੰਗ੍ਰਹਿ[੮] ਬਿਖੁ ਪਰਹਰਿ[੯] ਤਿਆਗਿਆ ॥ [੧੦]ਭਾਇ ਬਸੇ ਜਮ ਕਾ ਭਉ
ਭਾਗਿਆ ॥ ੩ ॥ [੧੧]ਸਾਦ ਰਹੇ ਬਾਦੰ ਅਹੰਕਾਰਾ ॥ ਚਿਤੁ ਹਰਿ ਸਿਉ ਰਾਤਾ ਹੁਕਮਿ
ਅਪਾਰਾ ॥ [੧੨]ਜਾਤਿ ਰਹੇ ਪਤਿ ਕੇ ਆਚਾਰਾ ॥ [੧੩]ਦ੍ਰਿਸਟਿ ਭਈ ਸੁਖੁ ਆਤਮ
ਧਾਰਾ ॥ ੪ ॥ ਤੁਝ ਬਿਨੁ ਕੋਇ ਨ ਦੇਖਉ ਮੀਤੁ ॥ ਕਿਸੁ ਸੇਵਉ ਕਿਸੁ ਦੇਵਉ
ਚੀਤੁ ॥ ਕਿਸੁ ਪੂਛਉ ਕਿਸੁ ਲਾਗਉ ਪਾਇ ॥ ਕਿਸੁ ਉਪਦੇਸਿ ਰਹਾ ਲਿਵ ਲਾਇ ॥
੫ ॥ ਗੁਰ ਸੇਵੀ ਗੁਰ ਲਾਗਉ ਪਾਇ[੧੪] ॥ ਭਗਤਿ ਕਰੀ ਰਾਚਉ ਹਰਿਨਾਇ ॥
ਸਿਖਿਆ ਦੀਖਿਆ[੧੫] ਭੋਜਨ ਭਾਉ ॥ [੧੬]ਹੁਕਮਿ ਸੰਜੋਗੀ ਨਿਜਘਰਿ ਜਾਉ ॥ ੬ ॥
[੧੭]ਗਰਬ ਗਤੰ ਸੁਖ ਆਤਮ ਧਿਆਨਾ ॥ [੧੮]ਜੋਤਿ ਭਈ ਜੋਤੀ ਮਾਹਿ ਸਮਾਨਾ ॥
[੧੯]ਲਿਖਤੁ ਮਿਟੈ ਨਹੀ ਸਬਦੁ ਨੀਸਾਨਾ ॥ [੨੦]ਕਰਤਾ ਕਰਣਾ ਕਰਤਾ ਜਾਨਾ ॥
੭ ॥ ਨਹ ਪੰਡਿਤੁ ਨਹ ਚਤੁਰੁ ਸਿਆਨਾ ॥ ਨਹ ਭੂਲੋ ਨਹ ਭਰਮਿ ਭੁਲਾਨਾ ॥
*ਕਥਉ ਨ ਕਥਨੀ ਹੁਕਮੁ ਪਛਾਨਾ ॥ ਨਾਨਕ ਗੁਰਮਤਿ ਸਹਜਿ ਸਮਾਨਾ ॥ ੮ ॥
੧ ॥ ਗਉੜੀ ਗੁਆਰੇਰੀ ਮਹਲਾ ੧ ॥ ਮਨੁ ਕੁੰਚਰੁ[੨੧] ਕਾਇਆ ਉਦਿਆਨੈ[੨੨] ॥
ਗੁਰੁ ਅੰਕਸੁ[੨੩] ਸਚੁ ਸਬਦੁ ਨੀਸਾਨੈ ॥ [੨੪]ਰਾਜ ਦੁਆਰੈ ਸੋਭ ਸੁਮਾਨੈ ॥ ੧ ॥
ਚਤੁਰਾਈ ਨਹ ਚੀਨਿਆ[੨੫] ਜਾਇ ॥ [੨੬]ਬਿਨੁ ਮਾਰੇ ਕਿਉ ਕੀਮਤਿ ਪਾਇ ॥ ੧ ॥
ਰਹਾਉ ॥ ਘਰ ਮਹਿ ਅੰਮ੍ਰਿਤੁ ਤਸਕਰੁ[੨੭] ਲੇਈ ॥ ਨੰਨਾਕਾਰੁ[੨੮] ਨ ਕੋਇ ਕਰੇਈ ॥
ਰਾਖੈ ਆਪਿ ਵਡਿਆਈ ਦੇਈ ॥ ੨ ॥ ਨੀਲ[੨੯] ਅਨੀਲ[੩੦] ਅਗਨਿ ਇਕ ਠਾਈ ॥
ਜਲਿ ਨਿਵਰੀ ਗੁਰਿ ਬੂਝ ਬੁਝਾਈ ॥ ਮਨੁ ਦੇ ਲੀਆ ਰਹਸਿ[੩੧] ਗੁਣ ਗਾਈ ॥
੩ ॥ ਜੈਸਾ ਘਰਿ ਬਾਹਰਿ ਸੋ ਤੈਸਾ ॥ [੩੨]ਬੈਸਿ ਗੁਫਾ ਮਹਿ ਆਖਉ ਕੈਸਾ ॥ ਸਾਗਰਿ
ਡੂਗਰਿ[੩੩] ਨਿਰਭਉ ਐਸਾ ॥ ੪ ॥ [੩੪]ਮੂਏ ਕਉ ਕਹੁ ਮਾਰੇ ਕਉਨੁ ॥ ਨਿਡਰੇ
ਕਉ ਕੈਸਾ ਡਰੁ ਕਵਨੁ ॥ ਸਬਦਿ ਪਛਾਨੈ [੩੫]ਤੀਨੇ ਭਉਨ ॥ ੫ ॥ ਜਿਨਿ ਕਹਿਆ
[੩੬]ਤਿਨਿ ਕਹਨੁ ਵਖਾਨਿਆ ॥ ਜਿਨਿ ਬੁਝਿਆ ਤਿਨਿ ਸਹਜਿ ਪਛਾਨਿਆ ॥
ਦੇਖਿ ਬੀਚਾਰਿ ਮੇਰਾ ਮਨੁ ਮਾਨਿਆ ॥ ੬ ॥ [੩੭]ਕੀਰਤਿ ਸੂਰਤਿ ਮੁਕਤਿ ਇਕ
ਨਾਈ ॥ ਤਹੀ ਨਿਰੰਜਨੁ ਰਹਿਆ ਸਮਾਈ ॥ ਨਿਜਘਰਿ ਬਿਆਪਿ ਰਹਿਆ
ਨਿਜ ਠਾਈ ॥੭॥ [੩੮]ਉਸਤਤਿ ਕਰਹਿ ਕੇਤੇ ਮੁਨਿ ਪ੍ਰੀਤਿ ॥ ਤਨਿ ਮਨਿ ਸੂਚੈ ਸਾਚੁ

੧ ਗਿਆਨ ਦਾ ਸੁਰਮਾ। ਗੁਰੂ ਦੇ ਸਬਦ ਦੁਆਰਾ ਗਿਆਨ ਅੰਜਨ ਪਛਾਣਿਆ ਹੈ।
੨ ਅਸਲ ਗਿਆਨ ਦੁਆਰਾ ਹਰੀ ਨਾਲ ਮਿਲਾਇਆ ਗਿਆ ਹਾਂ, ਇਸ ਲਈ ਇਕ ਅਸਲ ਸੁਖ ਮਾਣਿਆ ਹੈ।
੩ ਦੂਰ ਕੀਤਾ।
੪ ਮਾਇਆ ਦਾ ਰੰਗ ਕਸੁੰਭੇ ਵਾਂਗ ਸੂਹਾ ਜਾਣਿਆ ਹੈ ਜੋ ਛੇਤੀ ਲਹਿ ਜਾਂਦਾ ਹੈ, ਤੇ ਮਜੀਠੀ ਰੰਗ ਵਾਂਗ ਅਸਲ ਪ੍ਰੇਮ ਵਿਚ ਲਾਲ ਹੋ ਗਏ ਹਾਂ।
੫ ਮਾਇਆ (ਬਿਖ) ਨੂੰ ਰੋਕ ਦਿਤਾ ਹੈ।
੬ ਜ਼ਿੰਦਗੀ ਨੇ ਪਲਟਾ ਖਾਧਾ ਤੇ ਜੀਂਵਦਿਆਂ ਹੀ ਮਾਇਆ ਵਲੋਂ ਮਰ ਕੇ ਆਤਮਕ ਤੌਰ ਤੇ ਜਾਗ ਪਿਆ।
੭ ਸ਼ਬਦ ਦੁਆਰਾ ਜਪ ਕੇ।
੮ ਕਠਾ ਕਰਦੇ ਹਾਂ।
੯ ਦੂਰ ਕਰ ਕੇ।
੧੦ ਹਰੀ ਦੇ ਪ੍ਰੇਮ ਵਿੱਚ ਵਸ ਗਏ।
੧੧ ਸਵਾਦ, ਝਗੜੇ ਤੇ ਅਹੰਕਾਰ ਮੁਕ ਗਏ ਹਨ।
੧੨ ਜਾਤ ਅਤੇ ਲੋਕ-ਲਾਜ ਦੀ ਖਾਤਰ ਕੀਤੇ ਕੰਮ (ਆਚਾਰ) ਸਭ ਰਹਿ ਗਏ।
੧੩ ਮਿਹਰ ਦੀ ਨਜ਼ਰ ਹੋਈ ਤੇ ਆਤਮਾ ਸੁਖੀ ਹੋ ਗਿਆ।
੧੪ ਚਰਨੀਂ।
੧੫ ਸਿਖਿਆ। ਹਰੀ ਦਾ ਪਿਆਰ ਹੁਣ ਮੇਰੇ ਲਈ ਸਿਖਿਆ, ਦੀਖਿਆ ਤੇ ਭੋਜਨ ਹੈ।
੧੬ ਉਸਦੇ ਹੁਕਮ ਵਿੱਚ ਸੰਜੋਗੀ ਹੋ ਕੇ (ਜੁੜ ਕੇ) ਆਪਣੇ ਸਰੂਪ ਵਿੱਚ ਜਾਂਦਾ ਹਾਂ।
੧੭ ਹੰਕਾਰ ਦੂਰ ਹੋ ਗਿਆ ਹੈ।
੧੮ ਪ੍ਰਕਾਸ਼ ਹੋ ਗਿਆ ਹੈ।
੧੯ ਇਹ ਧੁਰੋਂ ਲਿਖਿਆ ਸੀ ਕਿ ਮੈਂ ਪ੍ਰਾਪਤੀ ਕਰਨੀ ਹੈ। ਉਹ ਲਿਖਤ ਮਿਟ ਨਹੀਂ ਸਕਦੀ ਸੀ, ਇਸ ਲਈ ਮੇਰੇ ਤੇ ਸ਼ਬਦ ਦਾ ਨਿਸ਼ਾਨ ਪਿਆ ਹੈ।
੨੦ ਕਰਤਾ ਤੇ ਕਾਰਨ ਕੇਵਲ ਹਰੀ ਕਰਤੇ ਨੂੰ ਹੀ ਜਾਣਿਆ ਹੈ।
੨੧ ਹਾਥੀ।
੨੨ ਜੰਗਲ ਵਿੱਚ। ਸਰੀਰ ਜੰਗਲ ਵਿੱਚ ਮਨ ਹਾਥੀ ਵਤ ਅਮੋੜ ਫਿਰਦਾ ਹੈ।
੨੩ ਕੁੰਡਾ ਹਾਥੀ ਨੂੰ ਤੋਰਨ ਲਈ। ਗੁਰੂ ਕੁੰਡਾ ਹੈ ਤੇ ਮਨ ਹਾਥੀ ਨੂੰ ਸੱਚੇ ਸਬਦ ਦਾ ਨਿਸ਼ਾਨ ਪੈਂਦਾ ਹੈ (ਰਾਜੇ ਦੇ ਹਾਥੀ ਨੂੰ ਖਾਸ ਕਿਸਮ ਦਾ ਨਿਸ਼ਾਨ ਹੁੰਦਾ ਹੈ)।
੨੪ ਵਾਹਿਗੁਰੂ ਰਾਜੇ ਦੇ ਦਰ ਤੇ ਇਹ ਹਾਥੀ ਸੋਭਾ ਪਾਂਦਾ ਹੈ।
੨੫ ਸਮਝਿਆ।
੨੬ ਮਨ ਮਾਰਨ ਤੋਂ ਬਿਨਾਂ।
੨੭ ਚੋਰ। ਘਰ ਦੇ ਅੰਮ੍ਰਿਤ ਨੂੰ ਚੋਰ ਲੁਟ ਰਿਹਾ ਹੈ।
੨੮ ਰੋਕ। ਅਗੋਂ ਕੋਈ ਨਾਂਹ ਨਹੀਂ ਕਰਦਾ, ਕੋਈ ਰੋਕਦਾ ਨਹੀਂ।
੨੯ ਵਡੀ ਗਿਣਤੀ।
੩੦ ਗਿਣਤੀ ਤੋਂ ਪਰੇ। ਤ੍ਰਿਸ਼ਨਾ ਰੂਪ ਅਗਨੀ ਜੋ ਬਹੁਤ ਇਕੱਠੀ ਹੋਈ ਸੀ ਉਹ ਵਿਚਾਰ ਜਲ ਨਾਲ ਦੂਰ ਹੋ ਗਈ।
੩੧ ਖਿੜ ਕੇ। ਮਨ ਗੁਰੂ ਨੂੰ ਦੇ ਕੇ ਹਰੀ ਨੂੰ ਮਿਲਿਆ ਹੈ ਤੇ ਹੁਣ ਚਾਉ ਨਾਲ ਗੁਣ ਗਾਂਦਾ ਹਾਂ।
੩੨ ਗੁਫ਼ਾਂ ਵਿੱਚ ਵਖਰੇ ਬੈਠ ਕੇ ਮੈਂ ਕੀ ਆਖਾਂ? ਉਹ ਤਾਂ ਘਰ ਬਾਹਰ ਹਰ ਥਾਂ ਮੌਜੂਦ ਹੈ।
੩੩ ਪਰਬਤਾਂ ਤੇ।
੩੪ *ਜੀਵਤ ਭਾਵ ਤੋਂ ਮਰੇ ਨੂੰ।
੩੫ ਤਿੰਨ ਲੋਕ। ਜੋ ਸ਼ਬਦ ਦੁਆਰਾ ਪਛਾਣਦਾ ਹੈ ਉਸ ਨੂੰ ਤਿੰਨਾਂ ਲੋਕਾਂ ਵਿੱਚ ਉਹੋ ਦਿਸਦਾ ਹੈ।
੩੬ ਉਸ ਨੇ ਤਾਂ ਏਵੇਂ ਗਲਾਂ ਹੀ ਕੀਤੀਆਂ ਹਨ (ਏਥੇ ਕਥਨੀ ਤੇ ਬੁਝਣ ਵਾਲੇ ਦਾ ਮੁਕਾਬਲਾ ਹੈ)।
੩੭ ਚੰਗੀ ਸ਼ੁਹਰਤ, ਚੰਗੀ ਸੂਰਤ ਅਤੇ ਮੁਕਤ ਇਕ ਹਰੀ ਦੇ ਨਾਮ ਵਿਚ ਹੀ ਹਨ। ਉਸੇ ਵਿੱਚ ਉਹ ਪਵਿੱਤਰ ਹਰੀ ਆਪ ਵਸ ਰਿਹਾ ਹੈ; ਆਪਣੇ ਸਰੂਪ ਵਿੱਚ ਆਪਣੀ ਥਾਂ ਤੇ ਵਿਆਪ ਰਿਹਾ ਹੈ।
੩੮ ਪ੍ਰੇਮ ਨਾਲ ਕਈ ਮੁਨੀ ਜਸ ਕਰਦੇ ਹਨ; ਤਨ ਤੇ ਮਨ ਦੇ ਸੁਚੇ ਹਨ; ਉਨ੍ਹਾਂ ਦੇ ਚਿੱਤ ਵਿੱਚ ਸੱਚ ਹੈ।

---

*ਮੈਂ ਹੁਕਮ ਨੂੰ ਪਛਾਣ ਲਿਆ ਹੈ, ਇਸ ਲਈ ਕਥਨੀਆਂ ਰਹਿ ਗਈਆਂ ਹਨ। ਨਾ ਹੁਣ ਆਪਣੇ ਆਪ ਨੂੰ ਚਤਰ ਸਿਆਣਾ ਸਮਝਦਾ ਹਾਂ, ਨਾ ਭੁੱਲਾ ਹੋਇਆ ਹੋ ਕੇ ਭਰਮ ਵਿੱਚ ਭਟਕਦਾ ਹਾਂ। ਸਾਰੀ ਖੇਡ ਉਸੇ ਦੀ ਨਜ਼ਰੀਂ ਆ ਰਹੀ ਹੈ। ਗੁਰਮਤ ਦੁਆਰਾ ਪੂਰਨ ਪਦ ਵਿੱਚ ਪ੍ਰਵੇਸ਼ ਹੋਇਆ ਹੈ।

ਸੁ ਚੀਤਿ ॥ ਨਾਨਕ ਹਰਿ ਭਜੁ [੧]ਨੀਤਾ ਨੀਤਿ ॥ ੮ ॥ ੨ ॥ ਗਉੜੀ ਗੁਆਰੇਰੀ
ਮਹਲਾ ੧ ॥ ਨਾ ਮਨੁ ਮਰੈ ਨ [੨]ਕਾਰਜੁ ਹੋਇ ॥ ਮਨੁ ਵਸਿ ਦੂਤਾ[੩] ਦੁਰਮਤਿ
ਦੋਇ[੪] ॥ [੫]ਮਨੁ ਮਾਨੈ ਗੁਰ ਤੇ ਇਕੁ ਹੋਇ ॥ ੧ ॥ [੬]ਨਿਰਗੁਣ ਰਾਮੁ ਗੁਣਹ ਵਸਿ
ਹੋਇ ॥ ਆਪੁ ਨਿਵਾਰਿ ਬੀਚਾਰੇ ਸੋਇ ॥ ੧ ॥ ਰਹਾਉ ॥ ਮਨੁ ਭੂਲੋ ਬਹੁ ਚਿਤੈ[੭]
ਵਿਕਾਰੁ ॥ ਮਨੁ ਭੂਲੋ ਸਿਰਿ ਆਵੈ ਭਾਰੁ ॥ ਮਨੁ ਮਾਨੈ ਹਰਿ ਏਕੰਕਾਰੁ ॥ ੨ ॥ ਮਨੁ
ਭੂਲੋ ਮਾਇਆ ਘਰਿ ਜਾਇ ॥ [੮]ਕਾਮਿ ਬਿਰੂਧਉ ਰਹੈ ਨ ਠਾਇ ॥ ਹਰਿ ਭਜੁ ਪ੍ਰਾਣੀ
[੯]ਰਸਨ ਰਸਾਇ ॥ ੩ ॥ ਗੈਵਰ[੧੦] ਹੈਵਰ[੧੧] ਕੰਚਨ[੧੨] ਸੁਤ ਨਾਰੀ ॥ [੧੩]ਬਹੁ ਚਿੰਤਾ
ਪਿੜ ਚਾਲੈ ਹਾਰੀ ॥ ਜੂਐ ਖੇਲਣੁ ਕਾਚੀ ਸਾਰੀ[੧੪] ॥ ੪ ॥ ਸੰਪਉ[੧੫] ਸੰਚੀ ਭਏ
ਵਿਕਾਰ ॥ ਹਰਖ ਸੋਕ ਉਭੇ[੧੬] ਦਰਵਾਰਿ ॥ ਸੁਖੁ ਸਹਜੇ ਜਪਿ ਰਿਦੈ ਮੁਰਾਰਿ ॥
੫ ॥ ਨਦਰਿ ਕਰੇ ਤਾ ਮੇਲਿ ਮਿਲਾਏ ॥ ਗੁਣ ਸੰਗ੍ਰਹਿ[੧੭] ਅਉਗਣ ਸਬਦਿ
ਜਲਾਏ ॥ ਗੁਰਮੁਖਿ[੧੮] ਨਾਮੁ ਪਦਾਰਥੁ ਪਾਏ ॥ ੬ ॥ ਬਿਨੁ ਨਾਵੈ ਸਭ ਦੂਖ
ਨਿਵਾਸੁ ॥ ਮਨਮੁਖ ਮੂੜ ਮਾਇਆ ਚਿਤ ਵਾਸੁ ॥ [੧੯]ਗੁਰਮੁਖਿ ਗਿਆਨੁ ਧੁਰਿ
ਕਰਮਿ ਲਿਖਿਆਸੁ ॥ ੭ ॥ ਮਨੁ ਚੰਚਲੁ[੨੦] ਧਾਵਤੁ ਫੁਨਿ[੨੧] ਧਾਵੈ ॥ ਸਾਚੇ ਸੂਚੇ ਮੈਲੁ
ਨ ਭਾਵੈ ॥ ਨਾਨਕ ਗੁਰਮੁਖਿ ਹਰਿਗੁਣ ਗਾਵੈ ॥ ੮ ॥ ੩ ॥ ਗਉੜੀ ਗੁਆਰੇਰੀ
ਮਹਲਾ ੧ ॥ ਹਉਮੈ ਕਰਤਿਆ ਨਹ ਸੁਖੁ ਹੋਇ ॥ ਮਨਮਤਿ ਝੂਠੀ ਸਚਾ ਸੋਇ ॥
ਸਗਲ ਬਿਗੂਤੇ[੨੨] ਭਾਵੈ ਦੋਇ ॥ ਸੋ ਕਮਾਵੈ ਧੁਰਿ ਲਿਖਿਆ ਹੋਇ ॥ ੧ ॥ ਐਸਾ ਜਗੁ
ਦੇਖਿਆ ਜੂਆਰੀ ॥ ਸਭਿ ਸੁਖ ਮਾਗੈ ਨਾਮੁ ਬਿਸਾਰੀ ॥ ੧ ॥ ਰਹਾਉ ॥ [੨੩]ਅਦਿਸਟੁ
ਦਿਸੈ ਤਾ ਕਹਿਆ ਜਾਇ ॥ ਬਿਨੁ ਦੇਖੇ ਕਹਣਾ ਬਿਰਥਾ ਜਾਇ ॥ [੨੪]ਗੁਰਮੁਖਿ
ਦੀਸੈ ਸਹਜਿ ਸੁਭਾਇ ॥ ਸੇਵਾ ਸੁਰਤਿ ਏਕ ਲਿਵ ਲਾਇ ॥ ੨ ॥ ਸੁਖੁ ਮਾਂਗਤ
ਦੁਖੁ ਆਗਲ[੨੫] ਹੋਇ ॥ [੨੬]ਸਗਲ ਵਿਕਾਰੀ ਹਾਰੁ ਪਰੋਇ ॥ ਏਕ ਬਿਨਾ ਝੂਠੇ
ਮੁਕਤਿ ਨ ਹੋਇ ॥ ਕਰਿ ਕਰਿ ਕਰਤਾ ਦੇਖੈ ਸੋਇ ॥ ੩ ॥ [੨੭]ਤ੍ਰਿਸਨਾ ਅਗਨਿ
ਸਬਦਿ ਬੁਝਾਏ ॥ ਦੂਜਾ ਭਰਮੁ ਸਹਜਿ ਸੁਭਾਏ ॥ ਗੁਰਮਤੀ ਨਾਮੁ ਰਿਦੈ ਵਸਾਏ ॥
ਸਾਚੀ ਬਾਣੀ ਹਰਿਗੁਣ ਗਾਏ ॥ ੪ ॥ [੨੮]ਤਨ ਮਹਿ ਸਾਚੋ ਗੁਰਮੁਖਿ ਭਾਉ ॥ ਨਾਮ
ਬਿਨਾ ਨਾਹੀ *ਨਿਜ ਠਾਉ ॥ [੨੯]ਪ੍ਰੇਮ ਪਰਾਇਣ ਪ੍ਰੀਤਮ ਰਾਉ ॥ ਨਦਰਿ ਕਰੇ ਤਾ
ਬੂਝੈ ਨਾਉ ॥ ੫ ॥ ਮਾਇਆ ਮੋਹੁ ਸਰਬ ਜੰਜਾਲਾ ॥ ਮਨਮੁਖ ਕੁਚੀਲ[੩੦]
ਕੁਛਿਤ[੩੧] ਬਿਕਰਾਲਾ[੩੨] ॥ ਸਤਿਗੁਰੁ ਸੇਵੇ ਚੂਕੈ ਜੰਜਾਲਾ ॥ ਅੰਮ੍ਰਿਤ ਨਾਮੁ ਸਦਾ
ਸੁਖੁ ਨਾਲਾ ॥ ੬ ॥ ਗੁਰਮੁਖਿ ਬੂਝੈ ਏਕ ਲਿਵ ਲਾਏ ॥ ਨਿਜਘਰਿ ਵਾਸੈ ਸਾਚਿ
ਸਮਾਏ ॥ ਜੰਮਣੁ ਮਰਣਾ [੩੩]ਠਾਕਿ ਰਹਾਏ ॥ ਪੂਰੇ ਗੁਰ ਤੇ ਇਹ ਮਤਿ ਪਾਏ ॥

੧ ਨਿੱਤਾਪ੍ਰਤੀ, ਸਦਾ ।
੨ ਕੰਮ ਸੌਰਦਾ ਹੈ ।
੩ ਕਾਮਾਦਿਕ ਵੈਰੀਆਂ ਦੇ ।
੪ ਦ੍ਵੈਤ ਭਾਵ । ਮਨ ਕਾਮਾਦਿਕ, ਖੋਟੀ ਮਤ ਤੇ ਦ੍ਵੈਤ ਭਾਵ ਦੇ ਵੱਸ ਵਿਚ ਹੈ।
੫ ਜੇ ਮਨ ਨੂੰ ਗੁਰੂ ਤੋਂ ਤਸੱਲੀ ਕਰਾਵੇ, ਤਾਂ ਇਕ ਹਰੀ ਦਾ ਰੂਪ ਹ ਜਾਂਦਾ ਹੈ ।
੬ ਨਿਰਗੁਣ ਸਰੂਪ ਹਰੀ ਗੁਣਾਂ ਦੇ ਵਸ ਹੁੰਦਾ ਹੈ; ਜੋ ਆਪਾ ਭਾਵ ਦੂਰ ਕਰਦਾ ਹੈ ਉਹ ਹੀ ਇਹ ਗਲ ਵਿਚਾਰਦਾ ਹੈ ।
੭ ਚਿਤਵਦਾ ਹੈ ।
੮ ਕਾਮ ਵਿਚ ਰੁੱਝਾ ਹੋਇਆ ਟਿਕਿਆ ਨਹੀਂ ਰਹਿੰਦਾ ।
੯ ਰਸਨਾ (ਜੀਭ) ਦੁਆਰਾ ਰਸ ਨਾਲ ।
੧੦ ਚੰਗੇ ਹਾਥੀ ।
੧੧ ਚੰਗੇ ਘੋੜੇ ।
੧੨ ਸੋਨਾ ।
੧੩ ਇਨ੍ਹਾਂ ਦੀ ਬਹੁਤੀ ਚਿੰਤਾ ਵਿਚ ਜਨਮ (ਜ਼ਿੰਦਗੀ ਦਾ ਮੈਦਾਨ ) ਹਾਰਦਾ ਹੈ ।
੧੪ ਨਰਦ । ਨਰਦਾਂ ਕਚੀਆਂ ਰਹਿੰਦੀਆਂ ਹਨ, ਭਾਵ ਜਨਮ ਸਫਲ ਨਹੀਂ ਹੁੰਦਾ । ਦੇਖੋ ਪੰਨਾ ੧੧੩, ਫੁਟ ਨੋਟ * ।
੧੫ ਧਨ । ਮਾਇਆ ਇਕੱਠੀ ਕੀਤੀ ਤੇ ਵਿਕਾਰ ਪੈਦਾ ਹੋਏ । ਦੁਖ ਸੁਖ ਸਦਾ ਦਰਵਾਜ਼ੇ ਤੇ ਖੜੇ ਰਹਿੰਦੇ ਹਨ । ਸੁਖ ਇਸ ਵਿਚ ਹੈ ਕਿ ਸੁਭਾਵਕ ਹੀ ਹਿਰਦੇ ਵਿਚ ਵਾਹਿਗੁਰੂ ਨੂੰ ਜਪੀਏ । ਮੁਰਾਰੀ = [ਮੁਰ ਰਾਖਸ਼ ਨੂੰ ਮਾਰਨ ਵਾਲਾ, ਕ੍ਰਿਸ਼ਨ] ਵਾਹਿਗੁਰੂ ।
੧੬ ਖੜੇ ।
੧੭ ਇਕੱਠੇ ਕਰੀਏ ।
੧੮ ਗੁਰੂ ਦੁਆਰੇ ।
੧੯ ਧੁਰੋਂ ਭਾਗਾਂ ਵਿਚ ਲਿਖਿਆ ਹੋਵੇ, ਤਾਂ ਗੁਰੂ ਦੁਆਰਾ ਗਿਆਨ ਮਿਲਦਾ ਹੈ ।
੨੦ ਚਲਾਇਮਾਨ; ਜੋ ਟਿਕਦਾ ਨਹੀਂ ।
੨੧ ਮੁੜ, ਫਿਰ ।
੨੨ ਖਰਾਬ ਹੋਏ । ਜਿਨ੍ਹਾਂ ਨੂੰ ਦੋਇ (ਦ੍ਵੈਤ) ਭਾਈ (ਚੰਗੀ ਲਗੀ) ਓਹ ਖਰਾਬ ਹੋਏ ।
੨੩ ਜੋ ਦਿਸਦਾ ਨਹੀਂ ਉਸ ਨੂੰ ਗਿਆਨ-ਅੱਖਾਂ ਨਾਲ ਵੇਖੇ ਤਾਂ ਉਸਦਾ ਆਖਿਆ ਫਬਦਾ ਹੈ ।
੨੪ ਗੁਰੂ ਦੁਆਰੇ ਸੁਭਾਵਕ ਹੀ (ਨਿਰ-ਯਤਨ ਹੀ) ਦਿਸ ਪੈਂਦਾ ਹੈ।
੨੫ ਬਹੁਤਾ ।
੨੬ ਸਾਰੇ ਵਿਕਾਰਾਂ ਦਾ ਹਾਰ ।
੨੭ ਸ਼ਬਦ ਦੁਆਰਾ ਤ੍ਰਿਸ਼ਨਾ ਦੀ ਅੱਗ ਬੁਝਾ ਦੇਵੇ ਫਿਰ ਦ੍ਵੈਤ ਦਾ ਭਰਮ ਆਪੇ ਸੁਭਾਵਕ ਹੀ ਮੁਕ ਜਾਏਗਾ ।
੨੮ ਜਿਨ੍ਹਾਂ ਨੂੰ ਗੁਰਾਂ ਦੁਆਰਾ ਪ੍ਰੇਮ ਉਪਜਿਆ ਹੈ, ਉਨ੍ਹਾਂ ਦੇ ਤਨ ਵਿਚ ਸੱਚਾ ਹੈ ।
੨੯ ਪ੍ਰੀਤਮ ਰਾਉ (ਹਰੀ) ਪ੍ਰੇਮ ਦੇ ਆਸਰੇ (ਵਸ ਵਿੱਚ) ਹੈ ।
੩੦ ਗੰਦਾ ।
੩੧ ਨਿੰਦਤ, ਬਦਨਾਮ ।
੩੨ ਡਰਾਉਣਾ ।
੩੩ ਰੋਕ ਦੇਂਦਾ ਹੈ, ਭਾਵ ਦੂਰ ਕਰਦਾ ਹੈ ।

---

* ਆਪਣਾ ਸਰੂਪ ਅਸਥਾਨ ; ਸਰੂਪ ਦੀ ਲਖਤਾ । ।ਨਾਮ ਤੋਂ ਬਿਨਾਂ ਆਪਣੇ ਅਸਲੀ ਟਿਕਾਣੇ (ਵਾਹਿਗੁਰੂ ਦੀ ਹਜ਼ੂਰੀ) ਵਿੱਚ ਨਹੀਂ ਜਾ ਸਕਦਾ ।

੭ ॥ ਕਥਨੀ ਕਥਉ ਨ ਆਵੈ ਓਰੁ[੧] ॥ ਗੁਰੁ ਪੁਛਿ ਦੇਖਿਆ ਨਾਹੀ ਦਰੁ ਹੋਰੁ ॥ ਦੁਖੁ ਸੁਖੁ ਭਾਣੈ ਤਿਸੈ ਰਜਾਇ[੨] ॥ ਨਾਨਕੁ ਨੀਚੁ [੩]ਕਹੈ ਲਿਵ ਲਾਇ ॥ ੮ ॥ ੪ ॥

ਗਉੜੀ ਮਹਲਾ ੧ ॥ *ਦੂਜੀ ਮਾਇਆ ਜਗਤ ਚਿਤ ਵਾਸੁ ॥ ਕਾਮ ਕ੍ਰੋਧ ਅਹੰਕਾਰ ਬਿਨਾਸੁ ॥ ੧ ॥ [੪]ਦੂਜਾ ਕਉਣੁ ਕਹਾ ਨਹੀ ਕੋਈ ॥ ਸਭ ਮਹਿ ਏਕੁ ਨਿਰੰਜਨੁ ਸੋਈ ॥ ੧ ॥ ਰਹਾਉ ॥ [੫]ਦੂਜੀ ਦੁਰਮਤਿ ਆਖੈ ਦੋਇ ॥ ਆਵੈ ਜਾਇ ਮਰਿ ਦੂਜਾ ਹੋਇ ॥ ੨ ॥ [੬]ਧਰਣਿ ਗਗਨ ਨਹ ਦੇਖਉ ਦੋਇ ॥ ਨਾਰੀ ਪੁਰਖ ਸਬਾਈ ਲੋਇ ॥ ੩ ॥ [੭]ਰਵਿ ਸਸਿ ਦੇਖਉ ਦੀਪਕ ਉਜਿਆਲਾ ॥ ਸਰਬ ਨਿਰੰਤਰਿ[੮] ਪ੍ਰੀਤਮੁ ਬਾਲਾ[੯] ॥ ੪ ॥ ਕਰਿ ਕਿਰਪਾ ਮੇਰਾ ਚਿਤੁ ਲਾਇਆ ॥ ਸਤਿਗੁਰਿ ਮੋ ਕਉ ਏਕੁ ਬੁਝਾਇਆ ॥ ੫ ॥ ਏਕੁ ਨਿਰੰਜਨੁ ਗੁਰਮੁਖਿ[੧੦] ਜਾਤਾ ॥ ਦੂਜਾ ਮਾਰਿ ਸਬਦਿ ਪਛਾਤਾ ॥ ੬ ॥ ਏਕੋ ਹੁਕਮੁ ਵਰਤੈ ਸਭ ਲੋਈ ॥ ਏਕਸੁ ਤੇ ਸਭ ਓਪਤਿ[੧੧] ਹੋਈ ॥ ੭ ॥ ਰਾਹ ਦੋਵੈ[੧੨] ਖਸਮੁ ਏਕੋ ਜਾਣੁ ॥ ਗੁਰ ਕੈ ਸਬਦਿ ਹੁਕਮੁ ਪਛਾਣੁ ॥ ੮ ॥ ਸਗਲ ਰੂਪ ਵਰਨ[੧੩] ਮਨ ਮਾਹੀ ॥ ਕਹੁ ਨਾਨਕ ਏਕੋ ਸਾਲਾਹੀ ॥ ੯ ॥ ੫ ॥

ਗਉੜੀ ਮਹਲਾ ੧ ॥ ਅਧਿਆਤਮ[੧੪] ਕਰਮ ਕਰੇ ਤਾ ਸਾਚਾ ॥ [੧੫]ਮੁਕਤਿ ਭੇਦੁ ਕਿਆ ਜਾਣੈ ਕਾਚਾ ॥ ੧ ॥ ਐਸਾ ਜੋਗੀ ਜੁਗਤਿ[੧੬] ਬੀਚਾਰੈ ॥ ਪੰਚ ਮਾਰਿ ਸਾਚੁ ਉਰਿਧਾਰੈ[੧੭] ॥ ੧ ॥ ਰਹਾਉ ॥ ਜਿਸ ਕੈ ਅੰਤਰਿ ਸਾਚੁ ਵਸਾਵੈ ॥ ਜੋਗ ਜੁਗਤਿ ਕੀ ਕੀਮਤਿ ਪਾਵੈ ॥ ੨ ॥ ਰਵਿ[੧੮] ਸਸਿ[੧੯] ਏਕੋ ਗ੍ਰਿਹ ਉਦਿਆਨੈ[੨੦] ॥ ਕਰਣੀ ਕੀਰਤਿ ਕਰਮ ਸਮਾਨੈ[੨੧] ॥ ੩ ॥ ਏਕ ਸਬਦ ਇਕ [੨੨]ਭਿਖਿਆ ਮਾਗੈ ॥ ਗਿਆਨੁ ਧਿਆਨੁ ਜੁਗਤਿ [੨੩]ਸਚੁ ਜਾਗੈ ॥ ੪ ॥ [੨੪]ਭੈ ਰਚਿ ਰਹੈ ਨ ਬਾਹਰਿ ਜਾਇ ॥ [੨੫]ਕੀਮਤਿ ਕਉਣ ਰਹੈ ਲਿਵ ਲਾਇ ॥ ੫ ॥ ਆਪੇ ਮੇਲੇ ਭਰਮੁ ਚੁਕਾਏ ॥ [੨੬]ਗੁਰ ਪਰਸਾਦਿ ਪਰਮ ਪਦੁ ਪਾਏ ॥ ੬ ॥ ਗੁਰ ਕੀ ਸੇਵਾ ਸਬਦੁ ਵੀਚਾਰੁ ॥ ਹਉਮੈ ਮਾਰੇ [੨੭]ਕਰਣੀ ਸਾਰੁ ॥ ੭ ॥ ਜਪ ਤਪ ਸੰਜਮ[੨੮] ਪਾਠ ਪੁਰਾਣੁ ॥ ਕਹੁ ਨਾਨਕ ਅਪਰੰਪਰ[੨੯] ਮਾਨੁ ॥ ੮ ॥ ੬ ॥

ਗਉੜੀ ਮਹਲਾ ੧ ॥ ਖਿਮਾ ਗਹੀ[੩੦] ਬ੍ਰਤੁ ਸੀਲ[੩੧] ਸੰਤੋਖੰ ॥ ਰੋਗੁ ਨ ਬਿਆਪੈ ਨਾ ਜਮ ਦੋਖੰ ॥ ਮੁਕਤ ਭਏ [੩੨]ਪ੍ਰਭ ਰੂਪ ਨ ਰੇਖੰ ॥ ੧ ॥ ਜੋਗੀ ਕਉ ਕੈਸਾ ਡਰੁ ਹੋਇ ॥ [੩੩]ਰੂਖਿ ਬਿਰਖਿ ਗ੍ਰਿਹਿ ਬਾਹਰਿ ਸੋਇ ॥ ੧ ॥ ਰਹਾਉ ॥ ਨਿਰਭਉ ਜੋਗੀ ਨਿਰੰਜਨੁ ਧਿਆਵੈ ॥ ਅਨਦਿਨੁ[੩੪] ਜਾਗੈ ਸਚਿ ਲਿਵ ਲਾਵੈ ॥ ਸੋ ਜੋਗੀ ਮੇਰੈ ਮਨਿ ਭਾਵੈ ॥ ੨ ॥ [੩੫]ਕਾਲੁ ਜਾਲੁ ਬ੍ਰਹਮ ਅਗਨੀ ਜਾਰੇ ॥ ਜਰਾ[੩੬] ਮਰਣ[੩੭] ਗਤੁ[੩੮] ਗਰਬੁ ਨਿਵਾਰੇ ॥ ਆਪਿ ਤਰੈ [੩੯]ਪਿਤਰੀ ਨਿਸਤਾਰੇ ॥ ੩ ॥ ਸਤਿਗੁਰੁ ਸੇਵੇ ਸੋ ਜੋਗੀ ਹੋਇ ॥ ਭੈ ਰਚਿ ਰਹੈ ਸੁ ਨਿਰਭਉ ਹੋਇ ॥

੧ ਓੜਕ। ਅੰਤ ਨਹੀਂ ਪਾਈਦਾ।
੨ ਰਜ਼ਾ ਵਿਚ।
੩ ਧਿਆਨ ਲਾ ਕੇ, ਵਿਚਾਰ ਕਰ ਕੇ ਕਹਿੰਦਾ ਹੈ।
੪ ਦੂਜਾ ਕੌਣ ਆਖਾਂ, ਜਦ ਹੈ ਨਹੀਂ ; ਸਭ ਵਿੱਚ ਇਕ ਹਰੀ ਵਰਤ ਰਿਹਾ ਹੈ।
੫ ਦੂਜੀ ਦੁਰਮਤ ਹੈ, ਜੋ ਦੋਇ (ਦਵੈਤ) ਦਸਦੀ ਹੈ। ਜੀਵ ਆਉਂਦਾ ਜਾਂਦਾ ਮਰਦਾ ਹੈ, ਤੇ ਇਸ ਤਰ੍ਹਾਂ ਦ੍ਵੈਤ ਧਾਰਨ ਕਰਦਾ ਹੈ।
੬ ਧਰਤ ਅਸਮਾਨ ਵਿੱਚ ਮੈਂ ਕਿਤੇ ਦ੍ਵੈਤ ਨਹੀਂ ਵੇਖਦਾ। ਨਾਰੀ ਪੁਰਖ ਤੇ ਸਾਰੀ ਲੁਕਾਈ ਵਿੱਚ ਕਿਤੇ ਦ੍ਵੈਤ ਨਹੀਂ ਹੈ।
੭ ਸੂਰਜ ਤੇ ਚੰਦ੍ਰਮਾ ਰੂਪ ਦੀਵਿਆਂ ਦਾ ਚਾਨਣਾ ਵੇਖਦਾ ਹਾਂ।
੮ ਅੰਦਰ।
੯ ਜਵਾਨ। ਸਭ ਵਿੱਚ ਮੇਰਾ ਸਦ-ਜਵਾਨ ਪ੍ਰੀਤਮ ਵੱਸਦਾ ਹੈ।
੧੦ ਗੁਰੂ ਦੁਆਰੇ।
੧੧ ਉਤਪਤੀ, ਪੈਦਾਇਸ਼।
੧੨ ਮਾਇਆ ਦਾ ਤੇ ਹਰੀ-ਪ੍ਰੀਤ ਦਾ।
੧੩ ਰੰਗਾਂ। ਜੋ ਸਭ ਰੂਪ ਰੰਗ ਤੇ ਮਨ ਵਿੱਚ ਹੈ।
੧੪ ਆਤਮਾ ਸੰਬੰਧੀ।
੧੫ ਕੱਚਾ ਜੀਵ ਮੁਕਤ ਦੇ ਭੇਦ ਨੂੰ ਕੀ ਸਮਝ ਸਕਦਾ ਹੈ?
੧੬ ਤਰੀਕਾ।
੧੭ ਦਿਲ ਵਿੱਚ ਰੱਖੇ।
੧੮ ਸੂਰਜ, ਭਾਵ ਤਪਸ਼।
੧੯ ਚੰਦ੍ਰਮਾ, ਭਾਵ ਠੰਢ। ਤਪਸ਼ ਤੇ ਠੰਢ, ਘਰ ਤੇ ਜੰਗਲ ਉਸ ਨੂੰ ਇੱਕੋ ਜਹੇ ਦਿਸਦੇ ਹਨ।
੨੦ ਜੰਗਲ।
੨੧ ਇੱਕੋ ਜਹੀ। ਹਰੀ ਜੱਸ ਦੀ ਕਰਨੀ ਉਸ ਦੇ ਲਈ ਕਰਮ ਕਾਂਡ ਸਮਾਨ ਹੋ ਗਈ ਹੈ।
੨੨ ਨਾਮ ਭਿੱਖਿਆ ਮੰਗਦਾ ਹੈ।
੨੩ ਸੱਚ ਉਸ ਅੰਦਰ ਜਾਗਿਆ (ਪ੍ਰਕਾਸ਼ਿਆ) ਹੈ, (ਇਸ ਲਈ ਗਿਆਨ ਧਿਆਨ ਜੁਗਤੀ ਉਸ ਪਾਸ ਆਏ ਹਨ)।
੨੪ ਹਰੀ ਦੇ ਭੈ ਵਿੱਚ ਲੱਗਾ ਹੈ ; ਉਸ ਭੈ ਤੋਂ ਬਾਹਰ ਨਹੀਂ ਹੁੰਦਾ।
੨੫ ਉਸ ਦਾ ਕੌਣ ਮੁੱਲ ਪਾ ਸਕਦਾ ਹੈ ਜੋ ਲਿਵ ਲਾ ਰਿਹਾ ਹੈ?
੨੬ ਗੁਰੂ ਦੀ ਕਿਰਪਾ ਨਾਲ ਉਹ ਉੱਚੀ ਤੋਂ ਉੱਚੀ ਗਤੀ ਪਾਉਂਦਾ ਹੈ।
੨੭ ਕਰਣੀ ਸ੍ਰੇਸ਼ਟ ਹੋ ਗਈ ਹੈ।
੨੮ ਮਨ ਇੰਦ੍ਰਿਆਂ ਨੂੰ ਵਿਕਾਰਾਂ ਤੋਂ ਰੋਕਣ ਦੀ ਕ੍ਰਿਆ।
੨੯ ਪਰੇ ਤੋਂ ਪਰੇ ਹਰੀ। ਸਭ ਜਪ ਤਪ ਆਦਿਕ ਇਹੋ ਹੈ ਕਿ ਵਾਹਿਗੁਰੂ ਨੂੰ ਮੰਨਿਆ ਹੈ।
੩੦ ਪਕੜੀ। ਖਿਮਾ ਨੂੰ ਜੋ ਧਾਰਨ ਕੀਤਾ ਹੈ, ਇਹੋ ਹੀ ਉਨ੍ਹਾਂ ਦਾ ਬਰਤ, ਸੀਲ, ਸੰਤੋਖ ਹੈ।
੩੧ ਚੰਗਾ ਆਚਰਨ।
੩੨ ਰੂਪ ਰੇਖ ਤੋਂ ਰਹਿਤ ਹਰੀ ਦਾ ਰੂਪ ਹੋ ਗਏ ਹਨ।
੩੩ ਰੁੱਖ ਆਦਿਕ ਵਿੱਚ ਉਹ ਆਪ ਹੀ ਹੈ।
੩੪ ਹਰ ਰੋਜ਼।
੩੫ ਬ੍ਰਹਮ-ਗਿਆਨ ਰੂਪ ਅਗਨੀ ਨਾਲ ਕਾਲ ਨੂੰ ਜਾਲ (ਸਾੜ) ਦੇਵੇ।
੩੬ ਬੁਢੇਪਾ।
੩੭ ਮੌਤ।
੩੮ ਗਾਤ, ਰਸਤਾ। ਮੌਤ ਦਾ ਰਸਤਾ।
੩੯ ਵੱਡੇ ਵਡੇਰਿਆਂ ਨੂੰ ਤਾਰੇ।

---

* ਇਸ ਸ਼ਬਦ ਵਿੱਚ ਦੱਸਿਆ ਹੈ ਕਿ ਵਾਹਿਗੁਰੂ ਦਾ ਹੁਕਮ ਸਾਰੇ ਵਰਤ ਰਿਹਾ ਹੈ। ਉਸ ਨੂੰ ਨਾ ਬੁੱਝ ਕੇ ਮਨੁੱਖ ਭਰਮ ਵਿੱਚ ਪੈਂਦਾ ਹੈ ਤੇ ਇੱਕ ਵਾਹਿਗੁਰੂ ਤੋਂ ਬਿਨਾਂ ਕੁਝ ਦੂਜਾ ਉਸ ਲਈ ਹੋ ਖਲੋਂਦਾ ਹੈ। ਅਸਲ ਵਿੱਚ ਦੂਜਾ ਕੋਈ ਨਹੀਂ। ਦੇਖੋ ਰਹਾਉ ਦੀ ਤੁਕ। ਪਹਿਲੀ ਤੁਕ ਵਿੱਚ ਦੱਸਿਆ ਹੈ ਕਿ ਮਾਇਆ ਨੇ ਜਗਤ ਦੇ ਚਿੱਤ ਵਿੱਚ ਵਾਸਾ ਕੀਤਾ ਤੇ ਭਰਮ ਹੋ ਕੇ ਜੀਵ ਲਈ ਦੂਜੀ ਹੋ ਖਲੋਤੀ। ਕਾਮਾਦਿਕ ਜੋ ਨਾਸ ਕਰਨ ਵਾਲੇ ਹਨ, ਇਨ੍ਹਾਂ ਦਾ ਰੂਪ ਧਾਰਨ ਕੀਤਾ।

ਜੈਸਾ ਸੇਵੈ ਤੈਸੋ ਹੋਇ ॥ ੪ ॥ ਨਰ ਨਿਹਕੇਵਲ[1] ਨਿਰਭਉ ਨਾਉ ॥ [2]ਅਨਾਥਹ ਨਾਥ ਕਰੇ ਬਲਿ ਜਾਉ ॥ ਪੁਨਰਪਿ[3] ਜਨਮੁ ਨਾਹੀ ਗੁਣ ਗਾਉ ॥ ੫ ॥ ਅੰਤਰਿ ਬਾਹਰਿ ਏਕੋ ਜਾਣੈ ॥ ਗੁਰ ਕੈ ਸਬਦੇ ਆਪੁ[4] ਪਛਾਣੈ ॥ ਸਾਚੈ ਸਬਦਿ [5]ਦਰਿ ਨੀਸਾਣੈ ॥ ੬ ॥ ਸਬਦਿ ਮਰੈ ਤਿਸੁ ਨਿਜਘਰਿ[6] ਵਾਸਾ ॥ ਆਵੈ ਨ ਜਾਵੈ [7]ਚੂਕੈ ਆਸਾ ॥ ਗੁਰ ਕੈ ਸਬਦਿ [8]ਕਮਲੁ ਪਰਗਾਸਾ ॥੭॥ ਜੋ ਦੀਸੈ ਸੋ [9]ਆਸ ਨਿਰਾਸਾ ॥ ਕਾਮ ਕ੍ਰੋਧ ਬਿਖੁ ਭੂਖ ਪਿਆਸਾ ॥ ਨਾਨਕ [10]ਬਿਰਲੇ ਮਿਲਹਿ ਉਦਾਸਾ ॥ ੮ ॥ ੭ ॥ ਗਉੜੀ ਮਹਲਾ ੧ ॥ [11]ਐਸੋ ਦਾਸੁ ਮਿਲੈ ਸੁਖੁ ਹੋਈ ॥ ਦੁਖੁ ਵਿਸਰੈ ਪਾਵੈ ਸਚੁ ਸੋਈ ॥੧॥ [12]ਦਰਸਨੁ ਦੇਖਿ ਭਈ ਮਤਿ ਪੂਰੀ ॥ ਅਠਸਠਿ ਮਜਨੁ ਚਰਨਹ ਧੂਰੀ ॥੧॥ ਰਹਾਉ ॥ ਨੇਤ੍ਰ ਸੰਤੋਖੇ ਏਕ [13]ਲਿਵ ਤਾਰਾ ॥ ਜਿਹਵਾ ਸੂਚੀ [14]ਹਰਿਰਸ ਸਾਰਾ ॥੨॥ ਸਚੁ ਕਰਣੀ [15]ਅਭ ਅੰਤਰਿ ਸੇਵਾ ॥ ਮਨੁ ਤ੍ਰਿਪਤਾਸਿਆ[16] ਅਲਖ ਅਭੇਵਾ[17] ॥੩॥ ਜਹ ਜਹ ਦੇਖਉ ਤਹ ਤਹ ਸਾਚਾ ॥ ਬਿਨੁ ਬੂਝੇ ਝਗਰਤ ਜਗੁ ਕਾਚਾ ॥ ੪ ॥ ਗੁਰੁ ਸਮਝਾਵੈ ਸੋਝੀ ਹੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥ ੫ ॥ ਕਰਿ ਕਿਰਪਾ ਰਾਖਹੁ ਰਖਵਾਲੇ ॥ ਬਿਨੁ ਬੂਝੇ ਪਸੂ ਭਏ ਬੇਤਾਲੇ[18] ॥ ੬ ॥ ਗੁਰਿ ਕਹਿਆ ਅਵਰੁ ਨਹੀ ਦੂਜਾ ॥ ਕਿਸੁ ਕਹੁ ਦੇਖਿ ਕਰਉ [19]ਅਨ ਪੂਜਾ ॥ ੭ ॥ [20]ਸੰਤ ਹੇਤਿ ਪ੍ਰਭਿ ਤ੍ਰਿਭਵਣ ਧਾਰੇ ॥ ਆਤਮੁ ਚੀਨੈ[21] ਸੁ ਤਤੁ ਬੀਚਾਰੇ ॥ ੮ ॥ ਸਾਚੁ ਰਿਦੈ ਸਚੁ ਪ੍ਰੇਮ ਨਿਵਾਸ ॥ ਪ੍ਰਣਵਤਿ[22] ਨਾਨਕ ਹਮ ਤਾ ਕੇ ਦਾਸ ॥ ੯ ॥ ੮ ॥ ਗਉੜੀ ਮਹਲਾ ੧ ॥ ਬ੍ਰਹਮੈ ਗਰਬੁ ਕੀਆ ਨਹੀ ਜਾਨਿਆ ॥ [23]ਬੇਦ ਕੀ ਬਿਪਤਿ ਪੜੀ ਪਛੁਤਾਨਿਆ ॥ [24]ਜਹ ਪ੍ਰਭ ਸਿਮਰੇ ਤਹੀ ਮਨੁ ਮਾਨਿਆ ॥ ੧ ॥ ਐਸਾ ਗਰਬੁ ਬੁਰਾ ਸੰਸਾਰੈ ॥ ਜਿਸੁ ਗੁਰੁ ਮਿਲੈ ਤਿਸੁ ਗਰਬੁ ਨਿਵਾਰੈ[25] ॥ ੧ ॥ ਰਹਾਉ ॥ *ਬਲਿ ਰਾਜਾ ਮਾਇਆ ਅਹੰਕਾਰੀ ॥ ਜਗਨ[26] ਕਰੈ [27]ਬਹੁ ਭਾਰ ਅਫਾਰੀ ॥ ਬਿਨੁ ਗੁਰ ਪੂਛੇ ਜਾਇ ਪਇਆਰੀ[28] ॥ ੨ ॥ †ਹਰੀਚੰਦੁ ਦਾਨੁ ਕਰੈ ਜਸੁ ਲੇਵੈ ॥ ਬਿਨੁ ਗੁਰ ਅੰਤੁ ਨ ਪਾਇ ਅਭੇਵੈ[29] ॥ ਆਪਿ ਭੁਲਾਇ ਆਪੇ ਮਤਿ ਦੇਵੈ ॥ ੩ ॥ ਦੁਰਮਤਿ[30] ਹਰਣਾਖਸੁ ਦੁਰਾਚਾਰੀ[31] ॥ ਪ੍ਰਭੁ ਨਾਰਾਇਣੁ ‡ਗਰਬ ਪ੍ਰਹਾਰੀ ॥ ਪ੍ਰਹਲਾਦ ਉਧਾਰੇ ਕਿਰਪਾ ਧਾਰੀ ॥ ੪ ॥ ਭੂਲੋ ਰਾਵਣੁ ਮੁਗਧੁ ਅਚੇਤਿ ॥ ਲੂਟੀ ਲੰਕਾ ਸੀਸ ਸਮੇਤਿ ॥ [32]ਗਰਬਿ ਗਇਆ ਬਿਨੁ ਸਤਿਗੁਰ ਹੇਤਿ ॥ ੫ ॥ ਸਹਸਬਾਹੁ§ ਮਧੁਕੀਟ¶ ਮਹਿਖਾਸਾ[33] ॥ ਹਰਣਾਖਸੁ ਲੇ ਨਖਹੁ[34] ਬਿਧਾਸਾ[35] ॥ ਦੈਤ ਸੰਘਾਰੇ ਬਿਨੁ ਭਗਤਿ ਅਭਿਆਸਾ ॥੬॥ +ਜਰਾਸੰਧਿ ਕਾਲ ਜਮੁਨ ਸੰਘਾਰੇ ॥ ਰਕਤਬੀਜੁ ਕਾਲੁਨੇਮੁ ਬਿਦਾਰੇ ॥ ਦੈਤ ਸੰਘਾਰਿ[36] ਸੰਤ ਨਿਸਤਾਰੇ ॥ ੭ ॥ ਆਪੇ

੧ ਸ਼ੁਧ । ਉਹ ਹਰੀ ਨਿਰਭਉ ਤੇ ਪਵਿੱਤਰ ਨਰ (ਹਸਤੀ) ਹੈ ।
੨ ਅਨਾਥਾਂ ਨੂੰ ਨਾਥ ਬਣਾ ਦਿੰਦਾ ਹੈ ।
੩ ਮੁੜ ਕੇ । ਉਸ ਦੇ ਗੁਣ ਗਾਂਦਾ ਹਾਂ, ਇਸ ਵਾਸਤੇ ਮੁੜ ਜਨਮ ਨਹੀਂ ।
੪ ਆਪਣੀ ਅਸਲੀਅਤ ।
੫ ਉਸ ਦੇ ਦਰ ਤੇ ਨਿਸ਼ਾਨ ਧੌਂਦਾ ਹੈ (ਪ੍ਰਗਟ ਹੁੰਦਾ ਹੈ) ।
੬ ਆਪਣੇ ਅਸਲੀ ਸਰੂਪ ਵਿੱਚ ।
੭ ਮੁਕ ਜਾਂਦੀ ਹੈ ਆਸਾ ।
੮ ਹਿਰਦੇ ਰੂਪੀ ਕਮਲ ਖਿੜਦਾ ਹੈ ।
੯ ਕੋਈ ਆਸ ਧਾਰ ਕੇ ਤੇ ਕੋਈ ਨਿਰਾਸ (ਮਾਯੂਸ) ਹੋ ਕੇ ਬੈਠਾ ਹੈ ।
੧੦ ਕੋਈ ਵਿਰਲੇ ਮਿਲਦੇ ਹਨ ਜੋ ਮਾਇਆ ਤੋਂ ਉਦਾਸ ਹਨ ।
੧੧ ਮੈਨੂੰ ਕੋਈ ਇਹੋ ਜੇਹਾ ਦਾਸ ਮਿਲੇ ਜਿਸ ਦਾ ਜ਼ਿਕਰ ਰਹਾਉ ਵਿੱਚ ਹੈ ।
੧੨ ਜਿਸ ਹਰੀ-ਜਨ ਦਾ ਦਰਸ਼ਨ ਦੇਖ ਕੇ ਮਤਿ ਪੂਰੀ ਹੁੰਦੀ ਹੈ ਅਤੇ ਜਿਸ ਦੀ ਚਰਨ ਧੂੜੀ ਅਠਾਹਠ ਤੀਰਥਾਂ ਦੇ ਇਸ਼ਨਾਨ ਬਰਾਬਰ ਹੈ ।
੧੩ ਲਿਵ ਦੀ ਤਾਰ, ਭਾਵ ਇੱਕ ਰਸ ਲਿਵ ਹਰੀ ਵਿੱਚ ਹੈ, ਇਸ ਲਈ ਅੱਖੀਆਂ ਨੂੰ ਸੰਤੋਖ ਆਇਆ ਹੈ ।
੧੪ ਹਰੀ ਰਸ ਸਾਰਨ ਨਾਲ, ਗ੍ਰਹਣ ਕਰਨ ਨਾਲ ।
੧੫ ਦਿਲੀ ਸੇਵਾ ।
੧੬ ਰੱਜਿਆ ਹੈ ।
੧੭ ਜਿਸ ਦਾ ਭੇਦ ਨਾ ਮਿਲੇ ।
੧੮ ਭੂਤਨੇ ਵਾਂਗ ।
੧੯ ਹੋਰ ਪੂਜਾ ।
੨੦ ਸੰਤਾਂ ਦੇ ਵਾਸਤੇ ਹਰੀ ਨੇ ਤ੍ਰੈ ਲੋਕ ਟਿਕਾਏ ਹਨ, ਭਾਵ ਸੰਤ ਪੈਦਾ ਕਰਨ ਲਈ ਇਹ ਦੁਨੀਆਂ ਦੀ ਖੇਡ ਰਚੀ ਹੈ ।
੨੧ ਖੋਜੇ, ਸਮਝੇ ।
੨੨ ਕਹਿੰਦਾ ਹੈ ।
੨੩ ਬ੍ਰਹਮਾ ਤੋਂ ਵੇਦ ਗਵਾਚ ਗਏ ਸਨ, ਜਦ ਇਹ ਬਿਪਤਾ ਪਈ ਤਾਂ ਪਛਤਾਇਆ ।
੨੪ ਜਿਸ ਨੇ ਸਿਮਰਿਆ ਉਸ ਦਾ ਮਨ ਪਤੀਜਿਆ ਹੈ ।
੨੫ ਦੂਰ ਕਰਦਾ ਹੈ ।
੨੬ ਜੰਗ ।
੨੭ ਹੰਕਾਰ ਨਾਲ ਆਫਰ ਕੇ ਭਾਰਾ ਹੋਇਆ । ਯਥਾ— 'ਆਕੀ ਮਰਹਿ ਅਫਾਰਿ' ।
੨੮ ਪਤਾਲ ਵਿੱਚ ।
੨੯ ਭੇਦ ਤੋਂ ਰਹਿਤ ਹਰੀ ਦਾ ।
੩੦ ਖੋਟੀ ਮੱਤ ਵਾਲਾ ।
੩੧ ਖੋਟੇ ਕਰਮ ਕਰਨ ਵਾਲਾ ।
੩੨ ਹੰਕਾਰ ਵਿੱਚ ਨਾਸ ਹੋਇਆ ।
੩੩ ਝੋਟੇ ਦੀ ਸ਼ਕਲ ਦਾ ਇੱਕ ਦੈਂਤ ਜਿਸ ਨੂੰ ਦੁਰਗਾ ਨੇ ਮਾਰਿਆ ।
੩੪ ਨੌਹਾਂ ਨਾਲ ।
੩੫ ਪਾੜਿਆ ।
੩੬ ਮਾਰਿਆ ।

* ਬਲ ਇੱਕ ਵੱਡਾ ਪ੍ਰਤਾਪੀ ਰਾਜਾ ਹੋਇਆ ਹੈ । ਵਿਸ਼ਨੂੰ ਜੀ ਇਸ ਨੂੰ ਛੱਲਣ ਲਈ ਬਾਵਨ ਰੂਪ ਧਾਰ ਕੇ ਆਏ, ਤੇ ਇਸ ਤੋਂ ਢਾਈ ਕਰੂ ਜ਼ਮੀਨ ਮੰਗੀ । ਬਾਵਨ ਨੇ ਰੂਪ ਵਧਾ ਕੇ ਦੋ ਕਦਮਾਂ ਨਾਲ ਪ੍ਰਿਥਵੀ ਤੇ ਆਕਾਸ਼ ਮਿਣ ਲਏ ਤੇ ਤੀਜੇ ਅੱਧੇ ਵਿੱਚ ਬਲ ਦਾ ਸਰੀਰ ਲੈ ਲਿਆ । ਬਲ ਆਪਣੇ ਗੁਰੂ ਦੇ ਕਹਿਣ ਤੇ ਵੀ ਛਲਿਆ ਗਿਆ । ਵਿਸ਼ਨੂੰ ਨੇ ਬਲ ਨੂੰ ਪਤਾਲ ਦਾ ਰਾਜਾ ਥਾਪਿਆ ਤੇ ਆਪ ਭਗਤੀ ਤੇ ਖੁਸ਼ ਹੋ ਕੇ ਉਸ ਦਾ ਦੁਆਰਪਾਲ ਹੋ ਗਿਆ ।

† ਇੱਕ ਰਾਜਾ ਹੋਇਆ ਹੈ ।

‡ ਹੰਕਾਰ ਦੂਰ ਕਰਨ ਵਾਲਾ । ਹਰਨਾਖਸ਼ ਰਾਜਾ ਦੈਂਤ ਸੀ ਜੋ ਆਪਣੇ ਆਪ ਨੂੰ ਰੱਬ ਕਹਿੰਦਾ ਸੀ । ਉਸ ਦਾ ਆਪਣਾ ਪੁੱਤਰ ਪ੍ਰਹਿਲਾਦ ਹੀ ਬਾਗ਼ੀ ਹੋ ਪਿਆ । ਰਾਜੇ ਨੇ ਪੁੱਤਰ ਨਾਲ ਅਸਹਿ ਜ਼ੁਲਮ ਕੀਤੇ, ਤੱਤੇ ਥੰਮ ਨਾਲ ਵੀ ਬੱਧਾ, ਪਰ ਵਾਹਿਗੁਰੂ ਨੇ ਭਗਤ ਦੀ ਰੱਛਿਆ ਕੀਤੀ । ਨਰਸਿੰਘ ਰੂਪ ਧਾਰ ਕੇ ਥੰਮ੍ਹ ਪਾੜ ਨਿਕਲਿਆ ਤੇ ਹਰਨਾਖਸ਼ ਨੂੰ ਨੌਹਾਂ ਨਾਲ ਮਾਰਿਆ ।

§ ਅੱਜਨ ਜਿਸ ਦੀ ਹਜ਼ਾਰ ਬਾਂਹ ਸੀ । ਇੱਕ ਵਾਰ ਇਹ ਇੱਕ ਰਿਖੀ ਜਮਦਗਨ ਪਾਸ ਗਿਆ । ਉਸ ਸੇਵਾ ਕੀਤੀ । ਤੁਰਦੀ ਵੇਰ ਰਿਖੀ ਤੋਂ ਕਾਮਧੇਨ ਗਊ ਮੰਗੀ, ਨਾ ਮਿਲਣ ਤੇ ਖੋਹਣੀ ਚਾਹੀ, ਪਰ ਗਊ ਤੋਂ ਪੈਦਾ ਹੋਈ ਫੌਜ ਨੇ ਹਾਰ ਦਿੱਤੀ । ਰਾਜੇ ਨੇ ਸਮਾਂ ਪਾ ਕੇ ਅਚਾਨਕ ਹੱਲਾ ਬੋਲਿਆ ਤੇ ਜਮਦਗਨ ਨੂੰ ਮਾਰਿਆ । ਜਮਦਗਨ ਦੇ ਪੁੱਤਰ ਪਰਸਰਾਮ ਨੇ ਬਦਲਾ ਲਿਆ । ਜੰਗ ਵਿੱਚ ਅਰਜਨ ਮਾਰਿਆ ਗਿਆ ।

¶ ਮਧੁ ਅਤੇ ਕੈਟਭ ਦੋ ਦੈਂਤ ਭਰਾ ਵਿਸ਼ਨੂੰ ਦੇ ਕੰਨ ਵਿੱਚੋਂ ਉਪਜੇ, ਜਦ ਉਹ ਸੁੱਤਾ ਪਿਆ ਸੀ । ਜਦ ਬ੍ਰਹਮਾ ਜੀ ਨਾਭੀ ਵਿੱਚੋਂ ਨਿਕਲੇ ਤਾਂ ਇਹ ਦੋਵੇਂ ਇਨ੍ਹਾਂ ਨੂੰ ਖਾਣ ਲਈ ਪਏ । ਵਿਸ਼ਨੂੰ ਜੀ ਨੇ ਦੋਹਾਂ ਨੂੰ ਮਾਰਿਆ ।

+ ਜਰਾਸੰਧ, ਕਾਲਜਮੁਨ, ਰਕਤ-ਬੀਜ, ਕਾਲ-ਨੇਮ—ਇਹ ਦੈਂਤ ਕ੍ਰਿਸ਼ਨ ਜੀ ਨੇ ਮਾਰੇ ।

[੧]ਸਤਿਗੁਰ ਸਬਦੁ ਬੀਚਾਰੇ ॥ ਦੂਜੈ ਭਾਇ ਦੈਤ ਸੰਘਾਰੇ ॥ [੨]ਗੁਰਮੁਖਿ ਸਾਚਿ ਭਗਤਿ ਨਿਸਤਾਰੇ ॥ ੮ ॥ ਬੂਡਾ ਦੁਰਜੋਧਨੁ* ਪਤਿ ਖੋਈ ॥ ਰਾਮੁ ਨ ਜਾਨਿਆ ਕਰਤਾ ਸੋਈ ॥ [੩]ਜਨ ਕਉ ਦੂਖਿ ਪਚੈ ਦੁਖੁ ਹੋਈ ॥ ੯ ॥ ਜਨਮੇਜੈ† ਗੁਰ ਸਬਦੁ ਨ ਜਾਨਿਆ ॥ ਕਿਉ ਸੁਖੁ ਪਾਵੈ ਭਰਮਿ ਭੁਲਾਨਿਆ ॥ ਇਕੁ ਤਿਲੁ ਭੂਲੇ ਬਹੁਰਿ[੪] ਪਛੁਤਾਨਿਆ ॥ ੧੦ ॥ ਕੰਸੁ‡ ਕੇਸੁ§ ਚਾਂਡੂਰੁ¶ [੫]ਨ ਕੋਈ ॥ ਰਾਮੁ ਨ ਚੀਨਿਆ[੬] ਅਪਨੀ ਪਤਿ ਖੋਈ ॥ ਬਿਨੁ ਜਗਦੀਸ[੭] ਨ ਰਾਖੈ ਕੋਈ ॥ ੧੧ ॥ ਬਿਨੁ ਗੁਰ ਗਰਬੁ ਨ ਮੇਟਿਆ ਜਾਇ ॥ [੮]ਗੁਰਮਤਿ ਧਰਮੁ ਧੀਰਜੁ ਹਰਿਨਾਇ ॥ ਨਾਨਕ ਨਾਮੁ ਮਿਲੈ ਗੁਣ ਗਾਇ ॥ ੧੨ ॥ ੯ ॥ ਗਉੜੀ ਮਹਲਾ ੧ ॥ ਚੋਆ[੯] ਚੰਦਨੁ ਅੰਕਿ[੧੦] ਚੜਾਵਉ ॥ [੧੧]ਪਾਟ ਪਟੰਬਰ ਪਹਿਰਿ ਹਢਾਵਉ ॥ ਬਿਨੁ ਹਰਿਨਾਮ ਕਹਾ ਸੁਖੁ ਪਾਵਉ ॥ ੧ ॥ ਕਿਆ ਪਹਿਰਉ ਕਿਆ ਓਢਿ[੧੨] ਦਿਖਾਵਉ ॥ ਬਿਨੁ ਜਗਦੀਸ ਕਹਾ ਸੁਖੁ ਪਾਵਉ ॥ ੧ ॥ ਰਹਾਉ ॥ [੧੩]ਕਾਨੀ ਕੁੰਡਲ ਗਲਿ ਮੋਤੀਅਨ ਕੀ ਮਾਲਾ ॥ [੧੪]ਲਾਲ ਨਿਹਾਲੀ ਫੂਲ ਗੁਲਾਲਾ ॥ ਬਿਨੁ ਜਗਦੀਸ ਕਹਾ ਸੁਖੁ ਭਾਲਾ[੧੫] ॥ ੨ ॥ [੧੬]ਨੈਨ ਸਲੋਨੀ ਸੁੰਦਰ ਨਾਰੀ ॥ ਖੋੜ[੧੭] ਸੀਗਾਰ ਕਰੈ ਅਤਿ ਪਿਆਰੀ ॥ ਬਿਨੁ ਜਗਦੀਸ ਭਜੇ ਨਿਤ ਖੁਆਰੀ ॥ ੩ ॥ ਦਰ ਘਰ ਮਹਲਾ ਸੇਜ ਸੁਖਾਲੀ[੧੮] ॥ ਅਹਿਨਿਸਿ[੧੯] ਫੂਲ ਬਿਛਾਵੈ ਮਾਲੀ ॥ ਬਿਨੁ ਹਰਿਨਾਮ ਸੁ ਦੇਹ ਦੁਖਾਲੀ[੨੦] ॥ ੪ ॥ ਹੈਵਰ[੨੧] ਗੈਵਰ[੨੨] ਨੇਜੇ ਵਾਜੇ ॥ ਲਸਕਰ ਨੇਬ[੨੩] ਖਵਾਸੀ[੨੪] ਪਾਜੇ[੨੫] ॥ ਬਿਨੁ ਜਗਦੀਸ ਝੂਠੇ ਦਿਵਾਜੇ[੨੬] ॥ ੫ ॥ ਸਿਧੁ[੨੭] ਕਹਾਵਉ [੨੮]ਰਿਧਿ ਸਿਧਿ ਬੁਲਾਵਉ ॥ [੨੯]ਤਾਜ ਕੁਲਹ ਸਿਰਿ ਛਤ੍ਰੁ ਬਨਾਵਉ ॥ ਬਿਨੁ ਜਗਦੀਸ ਕਹਾ ਸਚੁ ਪਾਵਉ ॥੬॥ ਖਾਨੁ ਮਲੂਕੁ[੩੦] ਕਹਾਵਉ ਰਾਜਾ ॥ [੩੧]ਅਬੇ ਤਬੇ ਕੂੜੇ ਹੈ ਪਾਜਾ ॥ ਬਿਨੁ ਗੁਰ ਸਬਦ ਨ ਸਵਰਸਿ ਕਾਜਾ ॥੭॥ ਹਉਮੈ ਮਮਤਾ[੩੨] ਗੁਰ ਸਬਦਿ ਵਿਸਾਰੀ ॥ ਗੁਰਮਤਿ ਜਾਨਿਆ ਰਿਦੈ ਮੁਰਾਰੀ[੩੩] ॥ ਪ੍ਰਣਵਤਿ[੩੪] ਨਾਨਕ ਸਰਣਿ ਤੁਮਾਰੀ ॥੮॥ ੧੦ ॥ ਗਉੜੀ ਮਹਲਾ ੧ ॥ [੩੫]ਸੇਵਾ ਏਕ ਨ ਜਾਨਸਿ ਅਵਰੇ ॥ ਪਰਪੰਚ[੩੬] ਬਿਆਧਿ[੩੭] ਤਿਆਗੈ ਕਵਰੇ[੩੮] ॥ [੩੯]ਭਾਇ ਮਿਲੈ ਸਚੁ ਸਾਚੈ ਸਚੁ ਰੇ ॥ ੧ ॥ ਐਸਾ ਰਾਮ ਭਗਤੁ ਜਨੁ ਹੋਈ ॥ ਹਰਿਗੁਣ ਗਾਇ ਮਿਲੈ ਮਲੁ ਧੋਈ ॥੧॥ ਰਹਾਉ ॥ [੪੦]ਊਂਧੋ ਕਵਲੁ ਸਗਲ ਸੰਸਾਰੈ ॥ ਦੁਰਮਤਿ ਅਗਨਿ ਜਗਤ ਪਰਜਾਰੈ[੪੧] ॥ ਸੋ ਉਬਰੈ[੪੨] ਗੁਰ ਸਬਦੁ ਬੀਚਾਰੈ ॥ ੨ ॥ ਭ੍ਰਿੰਗ[੪੩] ਪਤੰਗੁ ਕੁੰਚਰੁ[੪੪] ਅਰੁ ਮੀਨਾ[੪੫] ॥ ਮਿਰਗੁ[੪੬] ਮਰੈ ਸਹਿ ਅਪੁਨਾ ਕੀਨਾ ॥ ਤ੍ਰਿਸਨਾ ਰਾਚਿ ਤਤੁ ਨਹੀ ਬੀਨਾ[੪੭] ॥ ੩ ॥ ਕਾਮੁ ਚਿਤੈ ਕਾਮਣਿ ਹਿਤਕਾਰੀ[੪੮] ॥ [੪੯]ਕ੍ਰੋਧੁ ਬਿਨਾਸੈ ਸਗਲ ਵਿਕਾਰੀ ॥ ਪਤਿ ਮਤਿ ਖੋਵਹਿ

੧ ਆਪੇ ਵਾਹਿਗੁਰੂ ਸਤਿਗੁਰੂ ਹੋ ਕੇ ਸ਼ਬਦ ਵਿਚਾਰਦਾ ਹੈ।
੨ ਗੁਰਮੁਖਾਂ ਨੂੰ ਸਚ ਤੇ ਭਗਤੀ ਦੇ ਕਾਰਨ ਤਾਰਦਾ ਹੈ।
੩ ਹਰੀ ਦੇ ਦਾਸਾਂ ਨੂੰ ਜੋ ਦੁਖ ਦਿੰਦਾ ਹੈ ਉਹ ਦੁਖੀ ਹੋ ਕੇ ਖੁਆਰ ਹੁੰਦਾ ਹੈ।
੪ ਮੁੜ ਕੇ।
੫ ਜਿਨ੍ਹਾਂ ਦੇ ਬ੍ਰਾਬਰ ਕੋਈ ਨਹੀਂ ਸੀ।
੬ ਸਮਝਿਆ।
੭ ਜਗਤ ਦਾ ਈਸ਼੍ਵਰ।
੮ ਗੁਰਮਤ ਦੁਆਰਾ ਹਰੀ-ਨਾਮ ਜਪ ਕੇ ਧਰਮ ਤੇ ਧੀਰਜ ਪ੍ਰਾਪਤ ਹੁੰਦਾ ਹੈ।
੯ ਅਗਰ ਦਾ ਤੇਲ, ਅੱਤਰ।
੧੦ ਅੰਗਾਂ ਨਾਲ, ਸਰੀਰ ਨਾਲ।
੧੧ ਪਟ ਅਤੇ ਪਟ ਦੇ ਅੰਬਰ (ਕਪੜੇ)।
੧੨ ਪਹਿਨ ਕੇ।
੧੩ ਕੰਨਾਂ ਵਿਚ ਕੁੰਡਲ।
੧੪ ਲਾਲ ਰੰਗ ਦੀ ਤੁਲਾਈ ਤੇ ਉਤੇ ਲਾਲਹ ਦੇ ਫੁਲ ਪਾਏ ਹੋਏ।
੧੫ ਲਭਦਾ ਹੈ।
੧੬ ਸੁੰਦਰ ਨੈਣਾਂ ਵਾਲੀ।
੧੭ ਖੋੜਸ, ਸੋਲਾਂ ਕਿਸਮ ਦੇ।
੧੮ ਸੁਖਦਾਈ।
੧੯ ਦਿਨ ਰਾਤ।
੨੦ ਦੁਖੀ।
੨੧ ਚੰਗੇ ਚੰਗੇ ਘੋੜੇ।
੨੨ ਚੰਗੇ ੨ ਹਾਥੀ।
੨੩ ਨਾਇਬ।
੨੪ ਸ਼ਾਹੀ ਸੇਵਕ।
੨੫ ਦਿਖਾਵੇ ਕਈ ਤਰ੍ਹਾਂ ਦੇ।
੨੬ ਦਿਖਾਵੇ। ਦੇਖੋ ਪੰਨਾ ੧੪੦, ਨੋਟ ੧੫।
੨੭ ਕਰਾਮਾਤੀ ਸਾਧੂ।
੨੮ ਕਰਾਮਾਤੀ ਸ਼ਕਤੀਆਂ ਨੂੰ ਹੁਕਮ ਦੇਵਾਂ।
੨੯ ਸਿਰ ਤੇ ਤਾਜ ਦੀ ਟੋਪੀ ਅਤੇ ਛਤਰ ਸਜਾਵਾਂ।
੩੦ ਪਾਤਸ਼ਾਹ।
੩੧ 'ਅਬੇ ਤਬੇ' ਕਰਨਾ ਮੁਹਾਵਰਾ ਹੈ, ਜਿਸ ਦਾ ਭਾਵ ਹੈ ਨੌਕਰਾਂ ਚਾਕਰਾਂ ਤੇ ਹਕੂਮਤ ਕਰਨੀ।
੩੨ ਮੈਂ ਦਾ ਭਾਵ, ਖ਼ੁਦੀ।
੩੩ [ਮੁਰ ਰਾਖਸ਼ ਨੂੰ ਮਾਰਨ ਵਾਲਾ, ਕ੍ਰਿਸ਼ਨ] ਵਾਹਿਗੁਰੂ।
੩੪ ਬੇਨਤੀ ਕਰਦਾ ਹੈ।
੩੫ ਇਕ ਹਰੀ ਦੀ ਸੇਵਾ ਕਰਦਾ ਹੈ, ਹੋਰਨਾਂ ਨੂੰ ਜਾਣਦਾ ਹੀ ਨਹੀਂ।
੩੬ ਪੰਜਾਂ ਤਤਾਂ ਦਾ ਵਿਸਥਾਰ, ਭਾਵ ਸ੍ਰਿਸ਼ਟੀ।
੩੭ ਰੰਗ। ਜਗਤ ਦੇ ਰੰਗ ਕੌੜੇ ਜਾਣ ਕੇ ਤਿਆਗਦਾ ਹੈ।
੩੮ ਕੌੜੇ।
੩੯ ਪ੍ਰੇਮ ਨਾਲ ਉਸ ਨਿਰੋਲ ਸਚ ਸਰੂਪ ਨੂੰ ਮਿਲਦਾ ਹੈ।
੪੦ ਉਲਟਾ। ਸਾਰੇ ਜਗਤ ਦਾ ਹਿਰਦੇ ਰੂਪ ਕਵਲ ਉਲਟਾ ਹੈ, ਭਾਵ ਕਰਤਾਰ ਵਲੋਂ ਬੇਮੁਖ ਹੈ।
੪੧ ਸਾੜਦੀ ਹੈ ਚੰਗੀ ਤਰ੍ਹਾਂ।
੪੨ ਬਚਦਾ ਹੈ।
੪੩ ਭੌਰਾ।
੪੪ ਹਾਥੀ।
੪੫ ਮੱਛੀ।
੪੬ ਹਿਰਨ। ਇਹ ਪੰਜੇ ਇਕ ਇਕ ਵਿਸ਼ੇ ਅਧੀਨ ਹਨ ਤੇ ਆਪਣਾ ਕੀਤਾ ਸਹਾਰਦੇ ਹਨ, ਭਾਵ ਭੋਗਦੇ ਹਨ।
੪੭ ਵੇਖਿਆ। ਤ੍ਰਿਸ਼ਨਾ ਵਿਚ ਲੱਗ ਕੇ ਤਤ ਨਹੀਂ ਪਛਾਣਿਆ।
੪੮ ਪ੍ਰੇਮੀ। ਇਸਤਰੀ ਦਾ ਪ੍ਰੇਮੀ ਕਾਮ ਨੂੰ ਚਿਤਵਦਾ ਹੈ।
੪੯ ਸਾਰੇ ਵਿਕਾਰੀਆਂ ਨੂੰ ਕ੍ਰੋਧ ਨਾਸ ਕਰਦਾ ਹੈ।

---

* ਧ੍ਰਿਤਰਾਸ਼ਟ੍ਰ ਦਾ ਵੱਡਾ ਪੁਤਰ ਜੋ ਪਾਂਡਵਾਂ ਦਾ ਵਿਰੋਧੀ ਸੀ। ਛੱਲ ਨਾਲ ਜੂਆ ਖੇਡ ਕੇ ਪਾਂਡਵਾਂ ਤੋਂ ਰਾਜ ਭਾਗ ਤੇ ਉਨ੍ਹਾਂ ਦੀ ਪਿਆਰੀ ਇਸਤਰੀ ਦ੍ਰੋਪਦੀ ਜਿੱਤ ਲਈ ਤੇ ਉਨ੍ਹਾਂ ਨੂੰ ਬਨਬਾਸ ਧੱਕ ਦਿੱਤਾ। ਇਸ ਨੇ ਦ੍ਰੋਪਦੀ ਨੂੰ ਬੇਪਤ ਕਰਨ ਦਾ ਯਤਨ ਕੀਤਾ, ਜਿਸ ਤੇ ਭੀਮਸੈਨ ਨੇ ਕਿਹਾ ਕਿ ਮੈਂ ਇਹਦੇ ਪਟਾਂ ਨੂੰ ਆਪਣੀ ਗਦਾ ਨਾਲ ਭੰਨਾਂ ਗਾ। ਪਿਛੋਂ ਕੁਰਖੇਤਰ ਦੇ ਮੈਦਾਨ ਵਿਚ ਦੋਹਾਂ ਦੀ ਲੜਾਈ ਹੋਈ। ਦੁਰਯੋਧਨ ਮਾਰਿਆ ਗਿਆ।

† ਸਪਾਂ ਦਾ ਵੈਰੀ ਰਾਜਾ ਹੋਇਆ ਹੈ। ਵਿਆਸ ਦਾ ਬਚਨ ਨਾ ਮੰਨਣ ਕਰਕੇ ਇਸ ਨੂੰ ਰੋਗ ਨੇ ਗ੍ਰਸਿਆ।

‡ ਕ੍ਰਿਸ਼ਨ ਜੀ ਦਾ ਮਾਮਾ ਜਿਸ ਨਾਲ ਉਨ੍ਹਾਂ ਦੇ ਯੁਧ ਹੋਏ, ਆਖਿਰ ਕ੍ਰਿਸ਼ਨ ਜੀ ਦੀ ਜਿੱਤ ਹੋਈ।

§ ਕੇਸੀ, ਇਕ ਦੈਂਤ ਜੋ ਕੰਸ ਦੀ ਆਗਿਆ ਨਾਲ ਘੋੜੇ ਦਾ ਰੂਪ ਵਟਾ ਕੇ ਕ੍ਰਿਸ਼ਨ ਜੀ ਨੂੰ ਮਾਰਨ ਆਇਆ, ਪਰ ਆਪ ਮਾਰਿਆ ਗਿਆ।

¶ ਚਾਣੂਰ, ਕੰਸ ਦਾ ਪਹਿਲਵਾਨ ਜਿਸ ਨੂੰ ਕ੍ਰਿਸ਼ਨ ਜੀ ਨੇ ਮਾਰਿਆ।

ਨਾਮੁ ਵਿਸਾਰੀ ॥ ੪ ॥ ਪਰ ਘਰਿ ਚੀਤੁ ਮਨਮੁਖਿ ਡੋਲਾਇ ॥ ਗਲਿ ਜੇਵਰੀ[੧] ਧੰਧੈ ਲਪਟਾਇ[੨]॥ ਗੁਰਮੁਖਿ[੩] ਛੂਟਸਿ ਹਰਿਗੁਣ ਗਾਇ॥੫॥ ਜਿਉ ਤਨੁ ਬਿਧਵਾ [੪]ਪਰ ਕਉ ਦੇਈ ॥ [੫]ਕਾਮਿ ਦਾਮਿ ਚਿਤੁ ਪਰ ਵਸਿ ਸੇਈ॥ ਬਿਨੁ ਪਿਰ ਤ੍ਰਿਪਤਿ[੬] ਨ ਕਬਹੂੰ ਹੋਈ॥੬॥ਪੜਿ ਪੜਿ ਪੋਥੀ ਸਿੰਮ੍ਰਿਤਿ[੭] ਪਾਠਾ॥ਬੇਦ ਪੁਰਾਣ ਪੜੈ ਸੁਣਿ ਥਾਟਾ[੮]॥ਬਿਨੁ ਰਸ ਰਾਤੇ ਮਨੁ ਬਹੁ ਨਾਟਾ[੯]॥੭॥ ਜਿਉ ਚਾਤ੍ਰਿਕ[੧੦] ਜਲ ਪ੍ਰੇਮ ਪਿਆਸਾ॥ [੧੧]ਜਿਉ ਮੀਨਾ ਜਲ ਮਾਹਿ ਉਲਾਸਾ ॥ ਨਾਨਕ ਹਰਿ ਰਸੁ ਪੀ ਤ੍ਰਿਪਤਾਸਾ॥੮॥੧੧॥ ਗਉੜੀ ਮਹਲਾ ੧ ॥ ਹਠੁ ਕਰਿ ਮਰੈ ਨ ਲੇਖੈ ਪਾਵੈ ॥ ਵੇਸ ਕਰੈ ਬਹੁ ਭਸਮ ਲਗਾਵੈ ॥ ਨਾਮੁ ਬਿਸਾਰਿ ਬਹੁਰਿ[੧੨] ਪਛੁਤਾਵੈ ॥ ੧ ॥ [੧੩]ਤੂੰ ਮਨਿ ਹਰਿ ਜੀਉ ਤੂੰ ਮਨਿ ਸੂਖ ॥ ਨਾਮੁ ਬਿਸਾਰਿ ਸਹਹਿ ਜਮ ਦੂਖ ॥੧॥ ਰਹਾਉ ॥ ਚੋਆ[੧੪] ਚੰਦਨ ਅਗਰ[੧੫] ਕਪੂਰਿ ॥ [੧੬]ਮਾਇਆ ਮਗਨੁ ਪਰਮ ਪਦੁ ਦੂਰਿ ॥ ਨਾਮਿ ਬਿਸਾਰਿਐ ਸਭੁ ਕੂੜੋ ਕੂਰਿ ॥ ੨ ॥ ਨੇਜੇ ਵਾਜੇ ਤਖਤਿ ਸਲਾਮੁ ॥ [੧੭]ਅਧਕੀ ਤ੍ਰਿਸਨਾ ਵਿਆਪੈ ਕਾਮੁ ॥ [੧੮]ਬਿਨੁ ਹਰਿ ਜਾਚੇ ਭਗਤਿ ਨ ਨਾਮੁ ॥ ੩ ॥ ਵਾਦਿ[੧੯] ਅਹੰਕਾਰਿ ਨਾਹੀ ਪ੍ਰਭ ਮੇਲਾ ॥ ਮਨੁ ਦੇ ਪਾਵਹਿ ਨਾਮੁ ਸੁਹੇਲਾ[੨੦] ॥ [੨੧]ਦੂਜੈ ਭਾਇ ਅਗਿਆਨੁ ਦੁਹੇਲਾ ॥੪॥ ਬਿਨੁ ਦਮ[੨੨] ਕੇ ਸਉਦਾ ਨਹੀ ਹਾਟ ॥ ਬਿਨੁ ਬੋਹਿਥ ਸਾਗਰ ਨਹੀ ਵਾਟ[੨੩] ॥ ਬਿਨੁ ਗੁਰ ਸੇਵੇ [੨੪]ਘਾਟੇ ਘਾਟਿ ॥ ੫ ॥ ਤਿਸ ਕਉ [੨੫]ਵਾਹੁ ਵਾਹੁ ਜਿ ਵਾਟ ਦਿਖਾਵੈ ॥ ਤਿਸ ਕਉ ਵਾਹੁ ਵਾਹੁ ਜਿ ਸਬਦੁ ਸੁਣਾਵੈ ॥ ਤਿਸ ਕਉ ਵਾਹੁ ਵਾਹੁ ਜਿ ਮੇਲਿ ਮਿਲਾਵੈ ॥ ੬ ॥ ਵਾਹੁ ਵਾਹੁ ਤਿਸ ਕਉ ਜਿਸ ਕਾ ਇਹੁ ਜੀਉ ॥ ਗੁਰ ਸਬਦੀ ਮਥਿ[੨੬] ਅੰਮ੍ਰਿਤੁ ਪੀਉ ॥ ਨਾਮ ਵਡਾਈ ਤੁਧੁ ਭਾਣੈ ਦੀਉ ॥ ੭ ॥ ਨਾਮ ਬਿਨਾ ਕਿਉ ਜੀਵਾ ਮਾਇ ॥ ਅਨਦਿਨੁ[੨੭] ਜਪਤੁ ਰਹਉ ਤੇਰੀ ਸਰਣਾਇ ॥ ਨਾਨਕ ਨਾਮਿ ਰਤੇ ਪਤਿ ਪਾਇ ॥ ੮ ॥ ੧੨ ॥ ਗਉੜੀ ਮਹਲਾ ੧ ॥ ਹਉਮੈ ਕਰਤ ਭੇਖੀ[੨੮] ਨਹੀ ਜਾਨਿਆ ॥ ਗੁਰਮੁਖਿ ਭਗਤਿ ਵਿਰਲੇ [੨੯]ਮਨੁ ਮਾਨਿਆ ॥ ੧ ॥ ਹਉ ਹਉ ਕਰਤ ਨਹੀ ਸਚੁ ਪਾਈਐ ॥ ਹਉਮੈ ਜਾਇ ਪਰਮ ਪਦੁ ਪਾਈਐ ॥ ੧ ॥ ਰਹਾਉ ॥ ਹਉਮੈ ਕਰਿ ਰਾਜੇ ਬਹੁ ਧਾਵਹਿ ॥ ਹਉਮੈ ਖਪਹਿ ਜਨਮਿ ਮਰਿ ਆਵਹਿ ॥ ੨ ॥ ਹਉਮੈ ਨਿਵਰੈ[੩੦] ਗੁਰ ਸਬਦੁ ਵੀਚਾਰੈ ॥ ਚੰਚਲ ਮਤਿ ਤਿਆਗੈ [੩੧]ਪੰਚ ਸੰਘਾਰੈ ॥ ੩ ॥ ਅੰਤਰਿ ਸਾਚੁ [੩੨]ਸਹਜ ਘਰਿ ਆਵਹਿ ॥ ਰਾਜਨੁ[੩੩] ਜਾਣਿ ਪਰਮ ਗਤਿ ਪਾਵਹਿ ॥ ੪ ॥ ਸਚੁ ਕਰਣੀ ਗੁਰੁ ਭਰਮੁ ਚੁਕਾਵੈ ॥ [੩੪]ਨਿਰਭਉ ਕੈ ਘਰਿ ਤਾੜੀ ਲਾਵੈ ॥ ੫ ॥ [੩੫]ਹਉ ਹਉ ਕਰਿ ਮਰਣਾ ਕਿਆ ਪਾਵੈ ॥ ਪੂਰਾ ਗੁਰੁ ਭੇਟੇ[੩੬] ਸੋ [੩੭]ਝਗਰੁ ਚੁਕਾਵੈ ॥ ੬ ॥ [੩੮]ਜੇਤੀ ਹੈ ਤੇਤੀ ਕਿਹੁ ਨਾਹੀ ॥ *ਗੁਰਮੁਖਿ

੧ ਰੱਸੀ (ਫਾਂਸੀ ਦੀ)।
੨ ਫਸਦਾ ਹੈ (ਧੰਧਿਆਂ ਵਿਚ)।
੩ ਗੁਰੂ ਦੁਆਰਾ।
੪ ਪਰਾਏ ਮਨੁਖ ਨੂੰ।
੫ ਉਹ ਕਾਮ ਤੇ ਪੈਸਿਆਂ ਦੀ ਖਾਤਰ ਆਪਣਾ ਚਿਤ ਪਰਾਏ ਵਸ ਕਰਦੀ ਹੈ।
੬ ਸ਼ਾਂਤੀ।
੭ ਵੇਖੋ ਪੰਨਾ ੧੧, ਫੁਟ ਨੋਟ *।
੮ ਬਣਾਵਟ, ਰਚਨਾ ਵੇਦਾਦਿਕ ਦੀ।
੯ ਨਰਿਆ, ਭਟਕਿਆ।
੧੦ ਪਪੀਹਾ। ਵੇਖੋ ਪੰਨਾ ੯੫, ਫੁਟ ਨੋਟ *।
੧੧ ਜਿਵੇਂ ਮੱਛੀ ਪਾਣੀ ਵਿਚ ਅਨੰਦ ਲੈਂਦੀ ਹੈ, ਤਿਵੇਂ ਨਾਨਕ ਹਰੀ-ਨਾਮ ਦਾ ਰਸ ਪੀ ਕੇ ਰਜਦਾ ਹੈ।
੧੨ ਪਿਛੋਂ।
੧੩ ਤੂੰ ਹਰੀ ਨੂੰ ਮਨ ਵਿਚ ਵਸਾ ਤੇ ਮਨ ਵਿਚ ਸੁਖ ਲੈ।
੧੪ ਅੱਤਰ।
੧੫ ਇਕ ਸੁਗੰਧ ਵਾਲੀ ਲਕੜੀ।
੧੬ ਮਾਇਆ ਵਿਚ ਜੋ ਮਸਤ ਹੈ, ਉਸ ਤੋਂ ਮੁਕਤੀ ਦੂਰ ਹੈ।
੧੭ ਇਨ੍ਹਾਂ ਨਾਲ ਤ੍ਰਿਸ਼ਨਾ ਬਹੁਤੀ ਹੁੰਦੀ ਹੈ, ਵਧਦੀ ਹੈ, ਅਤੇ ਕਾਮ ਆਣ ਚਿੰਬੜਦਾ ਹੈ।
੧੮ ਹਰੀ ਨੂੰ ਮੰਗਣ ਤੋਂ ਬਿਨਾਂ, ਭਾਵ ਹਰੀ ਦੀ ਲੋੜ ਮਹਸੂਸ ਕਰਨ ਤੋਂ ਬਿਨਾਂ, ਨਾ ਭਗਤੀ ਲਭਦੀ ਹੈ, ਨਾ ਨਾਮ ਪ੍ਰਾਪਤ ਹੁੰਦਾ ਹੈ।
੧੯ ਝਗੜੇ ਵਿਚ।
੨੦ ਸੁਖਦਾਈ।
੨੧ ਦ੍ਵੈਤ ਭਾਵ ਕਰਕੇ ਦੁਖਦਾਈ ਅਗਿਆਨ ਮਿਲਦਾ ਹੈ।
੨੨ ਪੈਸਿਆਂ ਦੇ।
੨੩ ਰਸਤਾ, ਸਫ਼ਰ। ਬਿਨਾਂ ਜਹਾਜ਼ ਦੇ ਸਮੁੰਦਰ ਦਾ ਸਫ਼ਰ ਨਹੀਂ ਹੁੰਦਾ।
੨੪ ਘਾਟਾ ਹੀ ਘਾਟਾ ਹੈ।
੨੫ ਪੰਨਤਾ, ਭਾਵ ਵਾਰਨੇ ਜਾਈਏ।
੨੬ ਰਿਜ਼ਕ ਕੇ।
੨੭ ਹਰ ਰੋਜ਼।
੨੮ ਭੇਖਾਂ ਨਾਲ।
੨੯ ਮਨ ਮੰਨਿਆ ਹੈ। ਕੋਈ ਵਿਰਲਾ ਹੀ ਹੈ ਜੋ ਗੁਰੂ ਦੁਆਰੇ ਹੋ ਕੇ ਭਗਤੀ ਵਿਚ ਮਨ ਦੀ ਸ਼ਾਂਤੀ ਪ੍ਰਾਪਤ ਕਰਦਾ ਹੈ।
੩੦ ਦੂਰ ਹੁੰਦੀ ਹੈ।
੩੧ ਪੰਜਾਂ (ਕਾਮ, ਕ੍ਰੋਧ ਆਦਿ) ਨੂੰ ਮਾਰੇ।
੩੨ ਪੂਰਨ ਗਿਆਨ ਤੇ ਸ਼ਾਂਤੀ ਵਾਲੀ ਅਵਸਥਾ ਵਿਚ।
੩੩ ਵਾਹਿਗੁਰੂ ਨੂੰ।
੩੪ ਨਿਰਭਉ ਹਰੀ ਦੇ ਸਰੂਪ ਵਿਚ।
੩੫ ਜੋ ਹਉਂ ਹਉਂ ਕਰਦੇ ਮਰਦੇ ਹਨ ਉਹਨਾਂ ਨੂੰ ਕੀ ਮਿਲਦਾ ਹੈ?
੩੬ ਮਿਲੇ।
੩੭ ਉਹ (ਗੁਰੂ) ਇਹੋ ਜਿਹੇ ਝਗੜੇ ਦੂਰ ਕਰਦਾ ਹੈ।
੩੮ ਜਿਤਨੀ ਕੁਝ ਦਿਸ ਰਹੀ ਹੈ, ਉਹ ਅਸਲ ਵਿਚ ਕੁਝ ਨਹੀਂ।

---

* ਗੁਰੂ ਦੁਆਰੇ ਇਹ ਗਿਆਨ ਪ੍ਰਾਪਤ ਕਰ ਕੇ ਹਰੀ ਦੇ ਗੁਣ ਗਾਈਦੇ ਹਨ।

ਗਿਆਨ ਭੇਟਿ ਗੁਣ ਗਾਹੀ ॥ ੭ ॥ ਹਉਮੈ ਬੰਧਨ ਬੰਧਿ ਭਵਾਵੈ ॥ ਨਾਨਕ ਰਾਮ ਭਗਤਿ ਸੁਖੁ ਪਾਵੈ ॥ ੮ ॥ ੧੩ ॥ ਗਉੜੀ ਮਹਲਾ ੧ ॥ ਪ੍ਰਥਮੇ ਬ੍ਰਹਮਾ [੧]ਕਾਲੈ ਘਰਿ ਆਇਆ ॥ *ਬ੍ਰਹਮ ਕਮਲੁ ਪਇਆਲਿ ਨ ਪਾਇਆ ॥ [੨]ਆਗਿਆ ਨਹੀ ਲੀਨੀ ਭਰਮਿ ਭੁਲਾਇਆ ॥ ੧ ॥ ਜੋ ਉਪਜੈ ਸੋ [੩]ਕਾਲਿ ਸੰਘਾਰਿਆ ॥ ਹਮ ਹਰਿ ਰਾਖੇ ਗੁਰ ਸਬਦੁ ਬੀਚਾਰਿਆ ॥ ੧ ॥ ਰਹਾਉ ॥ ਮਾਇਆ ਮੋਹੇ ਦੇਵੀ ਸਭਿ ਦੇਵਾ ॥ ਕਾਲੁ ਨ ਛੋਡੈ ਬਿਨੁ ਗੁਰ ਕੀ ਸੇਵਾ ॥ ਓਹੁ ਅਬਿਨਾਸੀ ਅਲਖ[੪] ਅਭੇਵਾ[੫] ॥ ੨ ॥ ਸੁਲਤਾਨ ਖਾਨ ਬਾਦਿਸਾਹ ਨਹੀ ਰਹਨਾ ॥ ਨਾਮਹੁ ਭੂਲੈ ਜਮ ਕਾ ਦੁਖੁ ਸਹਨਾ ॥ ਮੈ ਧਰ[੬] ਨਾਮੁ ਜਿਉ ਰਾਖਹੁ ਰਹਨਾ ॥੩॥ ਚਉਧਰੀ ਰਾਜੇ ਨਹੀ ਕਿਸੈ ਮੁਕਾਮੁ[੭] ॥ [੮]ਸਾਹ ਮਰਹਿ ਸੰਚਹਿ ਮਾਇਆ ਦਾਮ ॥ ਮੈ ਧਨੁ ਦੀਜੈ ਹਰਿ ਅੰਮ੍ਰਿਤ ਨਾਮੁ ॥ ੪ ॥ ਰਯਤਿ ਮਹਰ[੯] ਮੁਕਦਮ[੧੦] ਸਿਕਦਾਰੈ[੧੧] ॥ ਨਿਹਚਲੁ ਕੋਇ ਨ ਦਿਸੈ ਸੰਸਾਰੈ ॥ [੧੨]ਅਫਰਿਉ ਕਾਲੁ ਕੂੜੁ ਸਿਰਿ ਮਾਰੈ ॥ ੫ ॥ ਨਿਹਚਲੁ ਏਕੁ ਸਚਾ ਸਚੁ ਸੋਈ ॥ ਜਿਨ ਕਰਿ ਸਾਜੀ ਤਿਨਹਿ ਸਭ ਗੋਈ[੧੩] ॥ ਓਹੁ ਗੁਰਮੁਖਿ[੧੪] ਜਾਪੈ ਤਾਂ ਪਤਿ ਹੋਈ ॥੬॥ ਕਾਜੀ ਸੇਖ ਭੇਖ ਫਕੀਰਾ ॥ ਵਡੇ ਕਹਾਵਹਿ ਹਉਮੈ ਤਨਿ ਪੀਰਾ[੧੫] ॥ ਕਾਲੁ ਨ ਛੋਡੈ ਬਿਨੁ ਸਤਿਗੁਰ ਕੀ ਧੀਰਾ[੧੬] ॥ ੭ ॥ [੧੭]ਕਾਲੁ ਜਾਲੁ ਜਿਹਵਾ ਅਰੁ ਨੈਣੀ ॥ ਕਾਨੀ ਕਾਲੁ ਸੁਣੈ ਬਿਖੁ ਬੈਣੀ[੧੮] ॥ ਬਿਨੁ ਸਬਦੈ [੧੯]ਮੂਠੇ ਦਿਨੁ ਰੈਣੀ ॥੮॥ ਹਿਰਦੈ ਸਾਚੁ ਵਸੈ ਹਰਿ ਨਾਇ ॥ [੨੦]ਕਾਲੁ ਨ ਜੋਹਿ ਸਕੈ ਗੁਣ ਗਾਇ ॥ ਨਾਨਕ ਗੁਰਮੁਖਿ ਸਬਦਿ ਸਮਾਇ ॥ ੯ ॥ ੧੪ ॥ ਗਉੜੀ ਮਹਲਾ ੧ ॥ ਬੋਲਹਿ ਸਾਚੁ ਮਿਥਿਆ ਨਹੀ ਰਾਈ[੨੧] ॥ ਚਾਲਹਿ ਗੁਰਮੁਖਿ[੨੨] ਹੁਕਮਿ ਰਜਾਈ ॥ ਰਹਹਿ ਅਤੀਤ[੨੩] ਸਚੇ ਸਰਣਾਈ ॥੧॥ ਸਚ ਘਰਿ ਬੈਸੈ ਕਾਲੁ ਨ ਜੋਹੈ ॥ ਮਨਮੁਖ[੨੪] ਕਉ [੨੫]ਆਵਤ ਜਾਵਤ ਦੁਖੁ ਮੋਹੈ ॥ ੧ ॥ ਰਹਾਉ ॥ [੨੬]ਅਪਿਉ ਪੀਅਉ ਅਕਥੁ ਕਥਿ ਰਹੀਐ ॥ ਨਿਜ ਘਰਿ ਬੈਸਿ ਸਹਜ ਘਰੁ ਲਹੀਐ ॥ ਹਰਿ ਰਸਿ ਮਾਤੇ ਇਹੁ ਸੁਖੁ ਕਹੀਐ ॥ ੨ ॥ ਗੁਰਮਤਿ ਚਾਲ[੨੭] ਨਿਹਚਲ ਨਹੀ ਡੋਲੈ ॥ ਗੁਰਮਤਿ ਸਾਚਿ ਸਹਜਿ ਹਰਿ ਬੋਲੈ ॥ ਪੀਵੈ ਅੰਮ੍ਰਿਤੁ [੨੮]ਤਤੁ ਵਿਰੋਲੈ ॥੩॥ ਸਤਿਗੁਰੁ ਦੇਖਿਆ ਦੀਖਿਆ[੨੯] ਲੀਨੀ ॥ ਮਨੁ ਤਨੁ ਅਰਪਿਓ [੩੦]ਅੰਤਰ ਗਤਿ ਕੀਨੀ ॥ [੩੧]ਗਤਿ ਮਿਤਿ ਪਾਈ ਆਤਮੁ ਚੀਨੀ ॥੪॥ ਭੋਜਨੁ ਨਾਮੁ ਨਿਰੰਜਨ ਸਾਰੁ[੩੨] ॥ [੩੩]ਪਰਮ ਹੰਸੁ ਸਚੁ ਜੋਤਿ ਅਪਾਰ ॥ ਜਹ ਦੇਖਉ ਤਹ ਏਕੰਕਾਰੁ ॥ ੫ ॥ [੩੪]ਰਹੈ ਨਿਰਾਲਮੁ ਏਕਾ ਸਚੁ ਕਰਣੀ ॥ [੩੫]ਪਰਮ ਪਦੁ ਪਾਇਆ ਸੇਵਾ ਗੁਰ ਚਰਣੀ ॥ [੩੬]ਮਨ ਤੇ ਮਨੁ ਮਾਨਿਆ [੩੭]ਚੂਕੀ ਅਹੰ ਭ੍ਰਮਣੀ ॥ ੬ ॥ [੩੮]ਇਨ ਬਿਧਿ ਕਉਣੁ ਕਉਣੁ ਨਹੀ ਤਾਰਿਆ ॥

੧ ਕਾਲ (ਮੌਤ) ਦੇ ਵਸ ਵਿਚ ।
੨ ਹਰੀ ਦਾ ਹੁਕਮ ਨਾ ਮੰਨਿਆ, ਉਸ ਦੀ ਰਜ਼ਾ ਵਿਚ ਨਾ ਰਿਹਾ, ਇਸ ਲਈ ਸ਼ਕ ਵਿਚ ਪੈ ਗਿਆ ।
੩ ਕਾਲ ਨੇ ਮਾਰਿਆ ਹੈ ।
੪ ਜਿਸ ਨੂੰ ਸਮਝ ਨਾ ਸਕੀਏ ।
੫ ਜਿਸ ਦਾ ਭੇਦ ਨਾ ਲਭੇ ।
੬ ਆਸਰਾ ।
੭ ਸਥਿਰਤਾ ।
੮ ਸ਼ਾਹੂਕਾਰ ਮਰ ਜਾਂਦੇ ਹਨ ਜੋ ਕਠੀ ਕਰਦੇ ਹਨ ਮਾਇਆ ਤੇ ਦਾਮ (ਪੈਸੇ) ।
੯ ਮੁਖੀਆ ।
੧੦ ਚੌਧਰੀ ।
੧੧ ਸਰਦਾਰ ।
੧੨ ਅਮੋੜ ਕਾਲ ਕੂੜੇ ਮਨੁੱਖ ਨੂੰ ਸਿਰ ਤੇ ਚੋਟ ਮਾਰਦਾ ਹੈ ।
੧੩ ਮੇਟੀ, ਲੈ ਕੀਤੀ ।
੧੪ ਗੁਰਾਂ ਦੁਆਰੇ ।
੧੫ ਪੀੜ ।
੧੬ ਧੀਰਜ, ਦਿਲਾਸਾ ।
੧੭ ਕਾਲ ਰੂਪ ਜਾਲ ਜੀਭ, ਨੈਣ, ਕੰਨਾਂ ਆਦਿਕ ਦੇ ਸਵਾਦਾਂ ਕਰਕੇ ਤਣਿਆ ਪਿਆ ਹੈ ।
੧੮ ਬਚਨ । ਕੰਨਾਂ ਨੂੰ ਕਾਲ ਇਹ ਹੈ ਕਿ ਮਨੁੱਖ ਮਾੜੇ ਬਚਨ ਸੁਣਦਾ ਹੈ ; ਭਾਵ ਮਾੜੇ ਬਚਨ ਸੁਣਨਾ ਭੀ ਮੌਤ ਵਲ ਲਿਜਾਂਦਾ ਹੈ ।
੧੯ ਦਿਨ ਰਾਤ ਲੁੱਟੇ ਜਾ ਰਹੇ ਹਨ ।
੨੦ ਗੁਣ ਗਾਉਣ ਕਰਕੇ ਕਾਲ ਨਹੀਂ ਵੇਖ ਸਕਦਾ (ਮਾਰ ਸਕਦਾ) ।
੨੧ ਰਾਈ ਭਰ, ਰਤਾ ਵੀ ।
੨੨ ਦੇਖੋ ਪੰਨਾ ੧੧, ਨੋਟ ੨੦ ।
੨੩ ਵਿਰੱਕਤ, ਨਿਰਲੇਪ ।
੨੪ ਦੇਖੋ ਪੰਨਾ ੧੧, ਨੋਟ ੨੧ ।
੨੫ ਮੋਹ ਦੇ ਕਾਰਨ ਦੁਖ ਹੈ ਤੇ ਆਉਂਦਾ ਜਾਉਂਦਾ (ਜੰਮਦਾ ਮਰਦਾ) ਹੈ ।
੨੬ ਅੰਮ੍ਰਿਤ ਪੀਵੀਏ ਤੇ ਅਕੱਥ ਹਰੀ ਨੂੰ ਕਥਦੇ ਰਹੀਏ । ਆਪਣੇ ਸਰੂਪ ਵਿਚ ਬੈਠ ਕੇ, ਭਾਵ ਅਸਲੇ ਦੀ ਪਛਾਣ ਕਰਕੇ, ਸਹਜ ਅਵਸਥਾ ਨੂੰ ਪ੍ਰਾਪਤ ਕਰੀਏ । ਹਰੀ ਰਸ ਵਿਚ ਮੱਤੇ ਹੋਣ ਦਾ ਇਹ ਸੁਖ ਕਹੀਦਾ ਹੈ । 'ਸਹਜ' ਲਈ ਵੇਖੋ ਪੰਨਾ ੬੮ ।
੨੭ ਵਰਤਾਰਾ ਜ਼ਿੰਦਗੀ ਦਾ ।
੨੮ ਤਤ ਨੂੰ ਰਿੜਕਦਾ ਹੈ ।
੨੯ ਸਿੱਖਿਆ ।
੩੦ ਹਿਰਦੇ ਅੰਦਰ ਪਹੁੰਚ ਕੀਤੀ, ਭਾਵ ਅੰਦਰ ਖੋਜਿਆ ਹੈ ।
੩੧ ਆਤਮਾ ਨੂੰ ਖੋਜਿਆ ਹੈ, ਤੇ ਉਸ ਦੀ ਪਹੁੰਚ ਦਾ ਮਾਪ ਪਾ ਲਿਆ ਹੈ ।
੩੨ ਉੱਤਮ । ਪਵਿੱਤਰ ਵਾਹਿਗੁਰੂ ਦਾ ਨਾਮ ਹੀ ਉੱਤਮ ਭੋਜਨ ਹੈ ।
੩੩ ਉਸ ਗੁਰਮੁਖ ਰੂਪ ਪਰਮ ਹੰਸ ਨੂੰ ਉਸ ਸਚੇ ਹਰੀ ਦੀ ਜੋਤ ਦਿਸਦੀ ਹੈ ।
੩੪ ਉਹ ਨਿਰਲੇਪ ਰਹਿੰਦਾ ਹੈ ਤੇ ਕੇਵਲ ਇਕ ਸੱਚ ਹੀ ਉਸ ਦੀ ਕਰਣੀ ਹੈ ।
੩੫ ਉੱਚੀ ਤੋਂ ਉੱਚੀ ਗਤੀ ।
੩੬ ਮਨ ਤੋਂ ਹੀ ਮਨ ਪਤੀਜ ਗਿਆ ਹੈ, ਭਾਵ ਅੰਦਰੋਂ ਹੀ ਤਸੱਲੀ ਹੋ ਗਈ ਹੈ ।
੩੭ ਦੂਰ ਹੋ ਗਈ ਹੈ ਹੰਕਾਰ ਕਰਕੇ ਜੋ ਭਟਕਣ ਲਗੀ ਸੀ ।
੩੮ ਇਸ ਤਰੀਕੇ ਨਾਲ ।

---

* ਬ੍ਰਹਮ (ਵਿਸ਼ਨੂੰ) ਦੇ ਕਮਲ ਨੂੰ (ਭਾਵ ਉਸ ਦੀ ਡੂੰਘਿਆਈ ਨੂੰ) ਪਤਾਲ ਤਕ ਜਾਕੇ ਵੀ ਨਾ ਪਾਇਆ । ਵਿਸ਼ਨੂੰ ਦੀ ਨਾਭੀ ਚੋਂ ਕਮਲ ਨਿਕਲਿਆ ; ਇਸ ਵਿਚੋਂ ਬ੍ਰਹਮਾ ਪੈਦਾ ਹੋਇਆ ; ਉਹ ਰਚਨਾ ਦਾ ਅੰਤ ਪਾਣ ਲਈ ਕਮਲ ਅੰਦਰ ਚਲਾ ਗਿਆ ਤੇ ਅੰਦਰ ਕਈ ਪਤਾਲ ਢੂੰਢ ਮਾਰੇ ਪਰ ਅੰਤ ਨਾ ਪਾ ਸਕਿਆ ।

ਹਰਿ ਜਸਿ ਸੰਤ ਭਗਤ ਨਿਸਤਾਰਿਆ ॥ ਪ੍ਰਭ ਪਾਏ ਹਮ ਅਵਰੁ ਨ ਭਾਰਿਆ[੧] ॥ ੭ ॥ [੨]ਸਾਚ ਮਹਲਿ ਗੁਰਿ ਅਲਖੁ ਲਖਾਇਆ ॥ ਨਿਹਚਲ ਮਹਲੁ ਨਹੀ [੩]ਛਾਇਆ ਮਾਇਆ ॥ ਸਾਚਿ ਸੰਤੋਖੇ ਭਰਮੁ ਚੁਕਾਇਆ ॥ ੮ ॥ ਜਿਨ ਕੈ ਮਨਿ ਵਸਿਆ ਸਚੁ ਸੋਈ ॥ ਤਿਨ ਕੀ ਸੰਗਤਿ ਗੁਰਮੁਖਿ[੪] ਹੋਈ ॥ ਨਾਨਕ ਸਾਚਿ ਨਾਮਿ ਮਲੁ ਖੋਈ ॥ ੯ ॥ ੧੫ ॥ ਗਉੜੀ ਮਹਲਾ ੧ ॥ ਰਾਮਿ ਨਾਮਿ ਚਿਤੁ ਰਾਪੈ[੫] ਜਾ ਕਾ ॥ [੬]ਉਪਜੰਪਿ ਦਰਸਨੁ ਕੀਜੈ ਤਾ ਕਾ ॥ ੧ ॥ ਰਾਮ ਨ ਜਪਹੁ ਅਭਾਗੁ[੭] ਤੁਮਾਰਾ ॥ ਜੁਗਿ ਜੁਗਿ ਦਾਤਾ ਪ੍ਰਭੁ ਰਾਮੁ ਹਮਾਰਾ ॥ ੧ ॥ ਰਹਾਉ ॥ ਗੁਰਮਤਿ ਰਾਮੁ ਜਪੈ ਜਨੁ ਪੂਰਾ ॥ ਤਿਤੁ ਘਟ ਅਨਹਤ ਬਾਜੇ ਤੂਰਾ[੮] ॥ ੨ ॥ ਜੋ ਜਨ ਰਾਮ ਭਗਤਿ ਹਰਿ ਪਿਆਰਿ ॥ ਸੇ ਪ੍ਰਭਿ ਰਾਖੇ ਕਿਰਪਾ ਧਾਰਿ ॥ ੩ ॥ ਜਿਨ ਕੈ ਹਿਰਦੈ ਹਰਿ ਹਰਿ ਸੋਈ ॥ ਤਿਨ ਕਾ ਦਰਸੁ ਪਰਸਿ[੯] ਸੁਖੁ ਹੋਈ ॥ ੪ ॥ [੧੦]ਸਰਬ ਜੀਆ ਮਹਿ ਏਕੋ ਰਵੈ ॥ ਮਨਮੁਖਿ ਅਹੰਕਾਰੀ ਫਿਰਿ ਜੂਨੀ ਭਵੈ ॥ ੫ ॥ ਸੋ ਬੂਝੈ ਜੋ ਸਤਿਗੁਰੁ ਪਾਏ ॥ ਹਉਮੈ ਮਾਰੇ ਗੁਰ ਸਬਦੇ ਪਾਏ ॥ ੬ ॥ [੧੧]ਅਰਧ ਉਰਧ ਕੀ ਸੰਧਿ ਕਿਉ ਜਾਨੈ ॥ [੧੨]ਗੁਰਮੁਖਿ ਸੰਧਿ ਮਿਲੈ ਮਨੁ ਮਾਨੈ ॥ ੭ ॥ ਹਮ ਪਾਪੀ ਨਿਰਗੁਣ ਕਉ ਗੁਣੁ ਕਰੀਐ ॥ ਪ੍ਰਭ ਹੋਇ ਦਇਆਲੁ ਨਾਨਕ ਜਨ ਤਰੀਐ ॥ ੮ ॥ ੧੬ ॥ ਸੋਲਹ ਅਸਟਪਦੀਆ ਗੁਆਰੇਰੀ ਗਉੜੀ ਕੀਆ ॥

ਗਉੜੀ ਬੈਰਾਗਣਿ ਮਹਲਾ ੧

ੴ ਸਤਿਗੁਰ ਪ੍ਰਸਾਦਿ ॥ ॥ ਜਿਉ ਗਾਈ ਕਉ ਗੋਇਲੀ[੧੩] [੧੪]ਰਾਖਹਿ ਕਰਿ ਸਾਰਾ ॥ ਅਹਿਨਿਸਿ[੧੫] ਪਾਲਹਿ ਰਾਖਿ ਲੇਹਿ [੧੬]ਆਤਮ ਸੁਖੁ ਧਾਰਾ ॥ ੧ ॥ [੧੭]ਇਤ ਉਤ ਰਾਖਹੁ [੧੮]ਦੀਨ ਦਇਆਲਾ ॥ [੧੯]ਤਉ ਸਰਣਾਗਤਿ ਨਦਰਿ ਨਿਹਾਲਾ ॥ ੧ ॥ ਰਹਾਉ ॥ ਜਹ ਦੇਖਉ ਤਹ ਰਵਿ ਰਹੇ ਰਖੁ ਰਾਖਨਹਾਰਾ ॥ ਤੂੰ ਦਾਤਾ ਭੁਗਤਾ[੨੦] ਤੂੰ ਹੈ ਤੂੰ [੨੧]ਪ੍ਰਾਣ ਅਧਾਰਾ ॥ ੨ ॥ ਕਿਰਤੁ ਪਇਆ [੨੨]ਅਧ ਊਰਧੀ ਬਿਨੁ ਗਿਆਨ ਬੀਚਾਰਾ ॥ ਬਿਨੁ ਉਪਮਾ[੨੩] ਜਗਦੀਸ[੨੪] ਕੀ ਬਿਨਸੈ ਨ ਅੰਧਿਆਰਾ ॥ ੩ ॥ ਜਗੁ ਬਿਨਸਤ ਹਮ ਦੇਖਿਆ ਲੋਭੇ ਅਹੰਕਾਰਾ ॥ ਗੁਰ ਸੇਵਾ ਪ੍ਰਭੁ ਪਾਇਆ ਸਚੁ ਮੁਕਤਿ ਦੁਆਰਾ ॥ ੪ ॥ [੨੫]ਨਿਜ ਘਰਿ ਮਹਲੁ ਅਪਾਰ ਕੋ ਅਪਰੰਪਰੁ ਸੋਈ ॥ ਬਿਨੁ ਸਬਦੈ ਥਿਰੁ ਕੋ ਨਹੀ ਬੂਝੈ ਸੁਖੁ ਹੋਈ ॥ ੫ ॥ ਕਿਆ ਲੈ ਆਇਆ ਲੇ ਜਾਇ ਕਿਆ ਫਾਸਹਿ ਜਮ ਜਾਲਾ ॥ *ਡੋਲੁ ਬਧਾ ਕਸਿ ਜੇਵਰੀ ਆਕਾਸਿ ਪਤਾਲਾ ॥ ੬ ॥ ਗੁਰਮਤਿ ਨਾਮੁ ਨ ਵੀਸਰੈ ਸਹਜੇ[੨੬] ਪਤਿ ਪਾਈਐ ॥ ਅੰਤਰਿ ਸਬਦੁ ਨਿਧਾਨੁ[੨੭] ਹੈ ਮਿਲਿ ਆਪੁ ਗਵਾਈਐ ॥ ੭ ॥ ਨਦਰਿ ਕਰੇ ਪ੍ਰਭੁ ਆਪਣੀ

੧ ਭਾਲਿਆ ।

੨ ਗੁਰੂ ਨੇ ਸੱਚੇ ਮਹਲ ਦੁਆਰਾ (ਸ੍ਵੈ ਸਚ ਸਰੂਪ ਵਿਚ) ਨਾ ਸਮਝ ਆਉਣ ਵਾਲੇ ਹਰੀ ਨੂੰ ਲਖਾ ਦਿਤਾ । ਇਹ ਅਡੋਲ ਟਿਕਾਣਾ ਹੈ, ਇਸ ਵਿਚ ਮਾਇਆ ਦਾ ਅਸਰ ਨਹੀਂ ਹੁੰਦਾ ।

੩ ਮਾਇਆ ਦਾ ਸਾਇਆ, ਅਸਰ ।

੪ ਗੁਰਾਂ ਦੁਆਰੇ ।

੫ ਰੰਗਿਆ ਜਾਂਦਾ ਹੈ ।

੬ ਦਿਨ ਚੜ੍ਹਦੇ ਹੀ, ਸਦਾ ।

੭ ਬਦ-ਕਿਸਮਤੀ ।

੮ ਤੁਰਮ । ਆਤਮ ਮੰਡਲ ਦੀ ਖ਼ੁਸ਼ੀ ਤੇ ਸੁਖ ਨੂੰ ਅਨਹਦ ਤੂਰਾ ਆਖਿਆ ਹੈ, ਜਿਵੇਂ ਕਈ ਥਾਂ ਅਨਹਦ ਬੇਨ ਜਾਂ ਅਨਹਦ ਸ਼ਬਦ ਆਉਂਦਾ ਹੈ । ਦੇਖੋ ਪੰਨਾ ੯੧, ਨੋਟ ੨੪ ।

੯ ਛੋਹ ਕੇ ।

੧੦ ਸਭ ਜੀਵਾਂ ਵਿਚ ਇੱਕੋ ਹਰੀ ਵਿਆਪਕ ਹੈ ।

੧੧ ਹੇਠ ਉੱਤੇ, ਭਾਵ ਜੀਵ ਤੇ ਹਰੀ ਦੇ ਮੇਲ ਦੀ ਸਮਝ ਕਿਵੇਂ ਆਵੇ ?

੧੨ ਗੁਰਾਂ ਦੁਆਰੇ ਮੇਲ ਹੋਵੇ ਤਾਂ ਮਨ ਪਤੀਜਦਾ ਹੈ ।

੧੩ ਗਡ੍ਹੀਆਂ ਦਾ ਚੜ੍ਹਾਵਾ ।

੧੪ ਤਿਵੇਂ ਹੇ ਵਾਹਿਗੁਰੂ ! ਤੂੰ ਸੰਭਾਲ ਕਰਕੇ ਰਖਦਾ ਹੈਂ ।

੧੫ ਦਿਨ ਰਾਤ ।

੧੬ ਅਤੇ ਆਤਮਕ ਸੁਖ ਦਿੰਦਾ ਹੈਂ ।

੧੭ ਇੱਥੇ ਉੱਥੇ, ਭਾਵ ਸਭ ਥਾਂ ।

੧੮ ਹੇ ਗਰੀਬਾਂ ਤੇ ਦਿਆ ਕਰਨ ਵਾਲੇ !

੧੯ ਤੇਰੀ ਸਰਨ ਵਿਚ ਆਇਆ ਹਾਂ, ਹੇ ਨਜ਼ਰ ਨਾਲ ਨਿਹਾਲ ਕਰਨ ਵਾਲੇ !

੨੦ ਭੋਗਣ ਵਾਲਾ ।

੨੧ ਪ੍ਰਾਣਾਂ ਦਾ ਆਸਰਾ ।

੨੨ ਹੇਠ ਉਤੇ, ਭਾਵ ਨਰਕ ਸੁਰਗ । ਆਪਣੇ ਕੀਤੇ ਕੰਮਾਂ ਅਨੁਸਾਰ ਨਰਕ ਸੁਰਗ ਵਿਚ ਪੈਂਦਾ ਹੈ ।

੨੩ ਸਿਫ਼ਤ ਸਲਾਹ ।

੨੪ ਜਗਤ ਦਾ ਈਸ਼੍ਵਰ ।

੨੫ ਉਸ ਅਪਾਰ ਹਰੀ ਦਾ ਮਹਲ (ਟਿਕਾਣਾ) ਸ੍ਵੈ ਸਰੂਪ ਵਿਚ ਹੈ । ਉਹ ਪਰੇ ਤੋਂ ਪਰੇ ਹੈ ।

੨੬ ਸੁਭਾਵਕ ਹੀ ।

੨੭ ਨਿਧੀਆਂ ਦਾ ਘਰ, ਸਾਰੇ ਸੁੱਖਾਂ ਦਾ ਘਰ ।

---

* ਇਹ ਜੀਵ ਖੂਹ ਦੇ ਡੋਲ ਵਾਕਰ ਹੈ ਜੋ ਰੱਸੀ ਨਾਲ ਕੱਸ ਕੇ ਬੱਧਾ ਹੈ ਤੇ ਕਦੇ ਅਕਾਸ਼ (ਉਪਰ) ਜਾਂਦਾ ਹੈ ਤੇ ਕਦੇ ਪਾਤਾਲ (ਹੇਠਾਂ) ਜਾਂਦਾ ਹੈ; ਭਾਵ ਇਹ ਹੈ ਕਿ ਊਚ ਨੀਚ ਜੂਨੀਆਂ ਦੇ ਗੇੜੇ ਕਢਦਾ ਹੈ ।

[੧]ਗੁਣ ਅੰਕਿ ਸਮਾਵੈ ॥ ਨਾਨਕ [੨]ਮੇਲੁ ਨ ਚੂਕਈ ਲਾਹਾ ਸਚੁ ਪਾਵੈ ॥ ੮ ॥ ੧ ॥ ੧੭ ॥ ਗਉੜੀ ਮਹਲਾ ੧ ॥ [੩]ਗੁਰ ਪਰਸਾਦੀ ਬੂਝਿ ਲੇ ਤਉ [੪]ਹੋਇ ਨਿਬੇਰਾ ॥ [੫]ਘਰਿ ਘਰਿ ਨਾਮੁ ਨਿਰੰਜਨਾ ਸੋ ਠਾਕੁਰੁ ਮੇਰਾ ॥ ੧ ॥ ਬਿਨੁ ਗੁਰ ਸਬਦ ਨ ਛੂਟੀਐ ਦੇਖਹੁ ਵੀਚਾਰਾ ॥ ਜੇ ਲਖ ਕਰਮ ਕਮਾਵਹੀ ਬਿਨੁ ਗੁਰ ਅੰਧਿਆਰਾ ॥ ੧ ॥ ਰਹਾਉ ॥ ਅੰਧੇ [੬]ਅਕਲੀ ਬਾਹਰੇ ਕਿਆ ਤਿਨ ਸਿਉ ਕਹੀਐ ॥ ਬਿਨੁ ਗੁਰ ਪੰਥੁ[੭] ਨ ਸੂਝਈ [੮]ਕਿਤੁ ਬਿਧਿ ਨਿਰਬਹੀਐ ॥ ੨ ॥ ਖੋਟੇ ਕਉ ਖਰਾ ਕਹੈ [੯]ਖਰੇ ਸਾਰ ਨ ਜਾਣੈ ॥ ਅੰਧੇ ਕਾ ਨਾਉ ਪਾਰਖੂ ਕਲੀ ਕਾਲ ਵਿਡਾਣੈ[੧੦] ॥ ੩ ॥ [੧੧]ਸੂਤੇ ਕਉ ਜਾਗਤੁ ਕਹੈ ਜਾਗਤ ਕਉ ਸੂਤਾ ॥ ਜੀਵਤ ਕਉ ਮੂਆ ਕਹੈ [੧੨]ਮੂਏ ਨਹੀ ਰੋਤਾ ॥ ੪ ॥ [੧੩]ਆਵਤ ਕਉ ਜਾਤਾ ਕਹੈ ਜਾਤੇ ਕਉ ਆਇਆ ॥ [੧੪]ਪਰ ਕੀ ਕਉ ਅਪੁਨੀ ਕਹੈ ਅਪੁਨੋ[੧੫] ਨਹੀ ਭਾਇਆ ॥੫॥ ਮੀਠੇ[੧੬] ਕਉ ਕਉੜਾ ਕਹੈ ਕੜੂਏ[੧੭] ਕਉ ਮੀਠਾ ॥ ਰਾਤੇ[੧੮] ਕੀ ਨਿੰਦਾ ਕਰਹਿ ਐਸਾ ਕਲਿ ਮਹਿ ਡੀਠਾ ॥ ੬ ॥ ਚੇਰੀ[੧੯] ਕੀ ਸੇਵਾ ਕਰਹਿ ਠਾਕੁਰੁ[੨੦] ਨਹੀ ਦੀਸੈ ॥ [੨੧]ਪੋਖਰੁ ਨੀਰੁ ਵਿਰੋਲੀਐ ਮਾਖਨੁ ਨਹੀ ਰੀਸੈ[੨੨] ॥੭॥ ਇਸੁ ਪਦ ਜੋ [੨੩]ਅਰਥਾਇ ਲੇਇ ਸੋ ਗੁਰੂ ਹਮਾਰਾ ॥ ਨਾਨਕ ਚੀਨੈ[੨੪] ਆਪ ਕਉ ਸੋ [੨੫]ਅਪਰ ਅਪਾਰਾ ॥੮॥ ਸਭੁ ਆਪੇ ਆਪਿ ਵਰਤਦਾ ਆਪੇ ਭਰਮਾਇਆ ॥ ਗੁਰ ਕਿਰਪਾ ਤੇ ਬੂਝੀਐ ਸਭੁ ਬ੍ਰਹਮੁ ਸਮਾਇਆ ॥ ੯ ॥ ੨ ॥ ੧੮ ॥

ਰਾਗੁ ਗਉੜੀ ਗੁਆਰੇਰੀ ਮਹਲਾ ੩ ਅਸਟਪਦੀਆ

ੴ ਸਤਿਗੁਰ ਪ੍ਰਸਾਦਿ ॥ ॥ *ਮਨ ਕਾ ਸੂਤਕੁ[੨੬] ਦੂਜਾ ਭਾਉ ॥ ਭਰਮੇ ਭੂਲੇ ਆਵਉ ਜਾਉ ॥ ੧ ॥ ਮਨਮੁਖਿ[੨੭] ਸੂਤਕੁ ਕਬਹਿ ਨ ਜਾਇ ॥ ਜਿਚਰੁ ਸਬਦਿ ਨ ਭੀਜੈ[੨੮] ਹਰਿ ਕੈ ਨਾਇ ॥ ੧ ॥ ਰਹਾਉ ॥ ਸਭੋ ਸੂਤਕੁ ਜੇਤਾ [੨੯]ਮੋਹੁ ਆਕਾਰੁ ॥ ਮਰਿ ਮਰਿ ਜੰਮੈ ਵਾਰੋ ਵਾਰ ॥ ੨ ॥ [੩੦]ਸੂਤਕੁ ਅਗਨਿ ਪਉਣੈ ਪਾਣੀ ਮਾਹਿ ॥ ਸੂਤਕੁ ਭੋਜਨੁ ਜੇਤਾ ਕਿਛੁ ਖਾਹਿ ॥ ੩ ॥ [੩੧]ਸੂਤਕਿ ਕਰਮ ਨ ਪੂਜਾ ਹੋਇ ॥ ਨਾਮਿ ਰਤੇ ਮਨੁ ਨਿਰਮਲੁ ਹੋਇ ॥ ੪ ॥ ਸਤਿਗੁਰੁ ਸੇਵਿਐ ਸੂਤਕੁ ਜਾਇ ॥ ਮਰੈ ਨ ਜਨਮੈ ਕਾਲੁ ਨ ਖਾਇ ॥ ੫ ॥ [੩੨]ਸਾਸਤ ਸਿੰਮ੍ਰਿਤਿ ਸੋਧਿ ਦੇਖਹੁ ਕੋਇ ॥ ਵਿਣੁ ਨਾਵੈ ਕੋ ਮੁਕਤਿ ਨ ਹੋਇ ॥ ੬ ॥ ਜੁਗ ਚਾਰੇ ਨਾਮੁ ਉਤਮੁ ਸਬਦੁ ਬੀਚਾਰਿ ॥ ਕਲਿ ਮਹਿ ਗੁਰਮੁਖਿ[੩੩] ਉਤਰਸਿ ਪਾਰਿ ॥ ੭ ॥ ਸਾਚਾ ਮਰੈ ਨ ਆਵੈ ਜਾਇ ॥ ਨਾਨਕ ਗੁਰਮੁਖਿ[੩੪] ਰਹੈ ਸਮਾਇ ॥ ੮ ॥ ੧ ॥ ਗਉੜੀ ਮਹਲਾ ੩ ॥ [੩੫]ਗੁਰਮੁਖਿ ਸੇਵਾ ਪ੍ਰਾਨ ਅਧਾਰਾ ॥ ਹਰਿ ਜੀਉ ਰਾਖਹੁ ਹਿਰਦੈ ਉਰਧਾਰਾ[੩੬] ॥ ਗੁਰਮੁਖਿ[੩੭] ਸੋਭਾ ਸਾਚ ਦੁਆਰਾ ॥ ੧ ॥ ਪੰਡਿਤ ਹਰਿ ਪੜੁ ਤਜਹੁ ਵਿਕਾਰਾ ॥ ਗੁਰਮੁਖਿ[੩੮]

੧ ਗੁਣਾਂ ਕਰਕੇ ਉਸ ਦੀ ਗੋਦੀ ਵਿੱਚ ਸਮਾਂਦਾ ਹੈ ।
੨ ਇਹ ਸੰਜੋਗ ਟੁਟਦਾ ਨਹੀਂ ।
੩ ਗੁਰੂ ਦੀ ਕਿਰਪਾ ਦੁਆਰਾ ।
੪ ਭਾਵ ਝਗੜਾ ਮੁਕ ਜਾਂਦਾ ਹੈ ।
੫ ਜੋ ਪਵਿੱਤਰ ਨਾਮ ਹਰ ਇਕ ਸ਼ਰੀਰ ਵਿੱਚ ਵਸ ਰਿਹਾ ਹੈ, ਉਹ ਮੇਰਾ ਮਾਲਕ ਹੈ ।
੬ ਅਕਲ ਤੋਂ ਬਿਨਾਂ ।
੭ ਰਾਹ ।
੮ ਕਿਵੇਂ ਨਿਰਬਾਹ ਹੋਵੇ ?
੯ ਖਰੇ ਦੀ ਖ਼ਬਰ ਹੀ ਨਹੀਂ ।
੧੦ ਅਸਚਰਜ । ਕਲਜੁਗ ਦੇ ਸਮੇਂ ਦੀ ਇਹ ਅਸਚਰਜਤਾ ਹੈ ਕਿ ਅੰਧੇ (ਅਗਿਆਨੀ) ਨੂੰ ਲੋਕੀਂ ਪਾਰਖੂ (ਸਿਆਣਾ) ਸਮਝਦੇ ਹਨ ।
੧੧ ਜੋ ਮਾਇਆ ਦੇ ਨਸ਼ੇ ਵਿੱਚ ਸੁੱਤਾ ਹੈ ਉਸਨੂੰ ਜਾਗਦਾ ਕਹਿੰਦੇ ਹਨ, ਤੇ ਜੋ ਅਸਲ ਜਾਗਦਾ ਹੈ ਉਸਨੂੰ ਸੁੱਤਾ ਕਹਿੰਦੇ ਹਨ ।
੧੨ ਮਾਇਆਧਾਰੀ ਜੋ ਆਤਮਕ ਮੌਤ ਮਰ ਚੁਕਾ ਹੈ, ਉਸ ਨੂੰ ਕੋਈ ਰੋਂਦਾ ਨਹੀਂ ।
੧੩ ਜੋ ਰਬ ਵਲ ਆਇਆ ਹੈ ਉਸ ਨੂੰ ਆਪਣੇ ਭਾ ਦਾ ਗਿਆ-ਗੁਜ਼ਰਿਆ ਸਮਝਦੇ ਹਨ, ਤੇ ਜੋ ਰੱਬ ਵਲੋਂ ਚਲਾ ਗਿਆ ਹੈ ਉਹ ਦੁਨੀਆਂਦਾਰਾਂ ਲਈ ਠੀਕ ਪਾਸੇ ਆਇਆ ਹੈ ।
੧੪ ਪਰਾਏ ਦੀ, ਪਰਾਈ ਜੋ ਮਾਇਆ ਹੈ ।
੧੫ (ਵਾਹਿਗੁਰੂ) ਜੋ ਆਪਣਾ ਹੈ ।
੧੬ ਆਤਮਕ ਅਨੰਦ ਜੋ ਮਿੱਠਾ ਹੈ ।
੧੭ ਪਦਾਰਥਾਂ ਦੇ ਭੋਗ ਜੋ ਅਸਲ ਵਿੱਚ ਕੌੜੇ ਸਾਬਤ ਹੁੰਦੇ ਹਨ ।
੧੮ ਰੱਤੇ ਹੋਏ ਵਾਹਿਗੁਰੂ ਵਿੱਚ ।
੧੯ (ਮਾਇਆ) ਜੋ ਵਾਹਿਗੁਰੂ ਦੀ ਦਾਸੀ ਹੈ ।
੨੦ ਮਾਲਕ ।
੨੧ ਛੱਪੜ ਦਾ ਪਾਣੀ ਰਿੜਕੀਏ ਤਾਂ ਮੱਖਣ ਨਹੀਂ ਨਿਕਲਦਾ । ਭਾਵ ਵਾਹਿਗੁਰੂ ਨੂੰ ਛਡ ਕੇ ਹੋਰ ਪੂਜਾ ਸੇਵਾ ਕਰਨ ਨਾਲ ਮੁਕਤ-ਪਦਾਰਥ ਨਹੀਂ ਮਿਲਦਾ । ਦੇਖੋ ਰਹਾਉ ।
੨੨ ਨਿਕਲਦਾ ।
੨੩ ਅਰਥ (ਮਤਲਬ) ਦਸੇ ।
੨੪ ਸਮਝੇ ।
੨੫ ਪਰੇ ਤੋਂ ਪਰੇ, ਬੇਅੰਤ ।
੨੬ ਘਰ ਵਿਚ ਜੰਮਣ ਮਰਣ ਦੀ ਅਸ਼ੁਧੀ ਜੋ ਹਿੰਦੂ ਧਰਮ ਅਨੁਸਾਰ ਕਈ ਦਿਨ ਰਹਿੰਦੀ ਹੈ । ਮਨ ਨੂੰ ਦ੍ਵੈਤ ਭਾਵ ਦਾ ਸੂਤਕ ਲਗਾ ਹੋਇਆ ਹੈ ।
੨੭ ਦੇਖੋ ਪੰਨਾ ੧੧, ਨੋਟ ੨੧ ।
੨੮ ਭਿਜੇ । ਪ੍ਰੇਮ ਨਾਲ ਸਬਦ ਵਿਚ ਲਗੇ ।
੨੯ ਦ੍ਰਿਸ਼ਟਮਾਨ ਜੋ ਮੋਹ ਦਾ ਰੂਪ ਬਣਿਆ ਹੋਇਆ ਹੈ ਇਹ ਸਭ ਸੂਤਕ ਹੈ ।
੩੦ ਕਿਉਂਕਿ ਪਉਣ ਆਦਿਕ ਤੋਂ ਜੀਵਾਂ ਦੀ ਹਿੰਸਾ ਹੁੰਦੀ ਹੈ, ਇਸ ਲਈ ਇਨ੍ਹਾਂ ਵਿੱਚ ਸੂਤਕ ਆਖਿਆ ਹੈ ।
੩੧ ਸਭ ਕਰਮ ਧਰਮ ਸੂਤਕ ਵਿਚ ਹਨ, ਇਸ ਲਈ ਪੂਜਾ ਨਹੀਂ ਹੋ ਸਕਦੀ । (ਸਾਰੇ ਸ਼ਬਦ ਵਿੱਚ ਸੂਤਕ ਦੇ ਭਰਮ ਨੂੰ ਖੋਲ੍ਹ ਰਹੇ ਹਨ ।)
੩੨ ਦੇਖੋ ਪੰਨਾ ੧੧, ਫੁਟ ਨੋਟ † ਅਤੇ * ।
੩੩ ਗੁਰੂ ਦੀ ਸਿਖਿਆ ਮੰਨ ਕੇ ਟੁਰਨ ਵਾਲਾ ।
੩੪ ਗੁਰੂ ਦੁਵਾਰਾ ।
੩੫ ਗੁਰਾਂ ਦਵਾਰੇ ਸੇਵਾ ਕਰਨੀ ਹੀ ਪ੍ਰਾਣਾਂ ਦਾ ਆਸਰਾ ਹੈ ।
੩੬ ਦਿਲ ਅੰਦਰ ਟਿਕਾ ਕੇ ।
੩੭ ਗੁਰਮੁਖਾਂ ਦੀ ।
੩੮ ਗੁਰਾਂ ਦਵਾਰੇ ।

---

* ਇਸ ਸ਼ਬਦ ਨੂੰ ਆਸਾ ਦੀ ਵਾਰ ਦੀ ੧੮ਵੀਂ ਪਉੜੀ ਦੇ ਸ਼ਲੋਕਾਂ ਨਾਲ ਮੇਲੋ ।

ਭਉਜਲੁ[੧] ਉਤਰਹੁ ਪਾਰਾ ॥ ੧ ॥ ਰਹਾਉ ॥ ਗੁਰਮੁਖਿ[੨] ਵਿਚਹੁ ਹਉਮੈ ਜਾਇ ॥ ਗੁਰਮੁਖਿ ਮੈਲੁ ਨ ਲਾਗੈ ਆਇ ॥ ਗੁਰਮੁਖਿ ਨਾਮੁ ਵਸੈ ਮਨਿ ਆਇ ॥ ੨ ॥ ਗੁਰਮੁਖਿ ਕਰਮ ਧਰਮ ਸਚਿ ਹੋਈ ॥ ਗੁਰਮੁਖਿ ਅਹੰਕਾਰੁ ਜਲਾਏ ਦੋਈ[੩] ॥ ਗੁਰਮੁਖਿ ਨਾਮਿ ਰਤੇ ਸੁਖੁ ਹੋਈ ॥ ੩ ॥ ਆਪਣਾ ਮਨੁ ਪਰਬੋਧਹੁ[੪] ਬੂਝਹੁ ਸੋਈ ॥ ਲੋਕ ਸਮਝਾਵਹੁ ਸੁਣੇ ਨ ਕੋਈ ॥ ਗੁਰਮੁਖਿ ਸਮਝਹੁ ਸਦਾ ਸੁਖੁ ਹੋਈ ॥ ੪ ॥ ਮਨਮੁਖਿ[੫] ਡੰਫੁ[੬] ਬਹੁਤੁ ਚਤੁਰਾਈ ॥ ਜੋ ਕਿਛੁ ਕਮਾਵੈ [੭]ਸੁ ਥਾਇ ਨ ਪਾਈ ॥ ਆਵੈ ਜਾਵੈ ਠਉਰ[੮] ਨ ਕਾਈ ॥ ੫ ॥ ਮਨਮੁਖ ਕਰਮ ਕਰੇ ਬਹੁਤੁ ਅਭਿਮਾਨਾ ॥ [੯]ਬਗ ਜਿਉ ਲਾਇ ਬਹੈ ਨਿਤ ਧਿਆਨਾ ॥ ਜਮਿ ਪਕੜਿਆ ਤਬ ਹੀ ਪਛੁਤਾਨਾ ॥ ੬ ॥ ਬਿਨੁ ਸਤਿਗੁਰ ਸੇਵੇ ਮੁਕਤਿ ਨ ਹੋਈ ॥ [੧੦]ਗੁਰਪਰਸਾਦੀ ਮਿਲੈ ਹਰਿ ਸੋਈ ॥ ਗੁਰ ਦਾਤਾ ਜੁਗ ਚਾਰੇ ਹੋਈ ॥ ੭ ॥ [੧੧]ਗੁਰਮੁਖਿ ਜਾਤਿ ਪਤਿ ਨਾਮੇ ਵਡਿਆਈ ॥ [੧੨]ਸਾਇਰ ਕੀ ਪੁਤ੍ਰੀ [੧੩]ਬਿਦਾਰਿ ਗਵਾਈ ॥ ਨਾਨਕ ਬਿਨੁ ਨਾਵੈ ਝੂਠੀ ਚਤੁਰਾਈ ॥ ੮ ॥ ੨ ॥ ਗਉੜੀ ਮਃ ੩ ॥ ਇਸੁ ਜੁਗ ਕਾ ਧਰਮੁ ਪੜਹੁ ਤੁਮ ਭਾਈ ॥ ਪੂਰੈ ਗੁਰਿ ਸਭ ਸੋਝੀ ਪਾਈ ॥ ਐਥੈ ਅਗੈ ਹਰਿਨਾਮੁ ਸਖਾਈ[੧੪] ॥ ੧ ॥ ਰਾਮ ਪੜਹੁ ਮਨਿ ਕਰਹੁ ਬੀਚਾਰੁ ॥ ਗੁਰਪਰਸਾਦੀ ਮੈਲੁ ਉਤਾਰੁ ॥ ੧ ॥ ਰਹਾਉ ॥ [੧੫]ਵਾਦਿ ਵਿਰੋਧਿ ਨ ਪਾਇਆ ਜਾਇ ॥ ਮਨੁ ਤਨੁ ਫੀਕਾ [੧੬]ਦੂਜੈ ਭਾਇ ॥ ਗੁਰ ਕੈ ਸਬਦਿ ਸਚਿ ਲਿਵ ਲਾਇ ॥ ੨ ॥ ਹਉਮੈ ਮੈਲਾ ਇਹੁ ਸੰਸਾਰਾ ॥ ਨਿਤ ਤੀਰਥਿ ਨਾਵੈ ਨ ਜਾਇ ਅਹੰਕਾਰਾ ॥ [੧੭]ਬਿਨੁ ਗੁਰ ਭੇਟੇ ਜਮੁ ਕਰੇ ਖੁਆਰਾ ॥੩॥ ਸੋ ਜਨੁ ਸਾਚਾ ਜਿ ਹਉਮੈ ਮਾਰੈ ॥ ਗੁਰ ਕੈ ਸਬਦਿ [੧੮]ਪੰਚ ਸੰਘਾਰੈ ॥ ਆਪਿ ਤਰੈ ਸਗਲੇ ਕੁਲ ਤਾਰੈ ॥ ੪ ॥ ਮਾਇਆ ਮੋਹਿ [੧੯]ਨਟਿ ਬਾਜੀ ਪਾਈ ॥ ਮਨਮੁਖ ਅੰਧ [੨੦]ਰਹੇ ਲਪਟਾਈ ॥ ਗੁਰਮੁਖਿ ਅਲਿਪਤ ਰਹੇ ਲਿਵ ਲਾਈ ॥ ੫ ॥ ਬਹੁਤੇ ਭੇਖ ਕਰੈ ਭੇਖਧਾਰੀ ॥ ਅੰਤਰਿ ਤਿਸਨਾ ਫਿਰੈ ਅਹੰਕਾਰੀ ॥ [੨੧]ਆਪੁ ਨ ਚੀਨੈ ਬਾਜੀ ਹਾਰੀ ॥ ੬ ॥ ਕਾਪੜ ਪਹਿਰਿ ਕਰੇ ਚਤੁਰਾਈ ॥ ਮਾਇਆ ਮੋਹਿ ਅਤਿ ਭਰਮਿ ਭੁਲਾਈ ॥ ਬਿਨੁ ਗੁਰ ਸੇਵੇ ਬਹੁਤੁ ਦੁਖੁ ਪਾਈ ॥ ੭ ॥ *ਨਾਮਿ ਰਤੇ ਸਦਾ ਬੈਰਾਗੀ ॥ [੨੨]ਗ੍ਰਿਹੀ ਅੰਤਰਿ ਸਾਚਿ ਲਿਵ ਲਾਗੀ ॥ ਨਾਨਕ ਸਤਿਗੁਰੁ ਸੇਵਹਿ ਸੇ ਵਡਭਾਗੀ ॥੮॥੩॥ ਗਉੜੀ ਮਹਲਾ ੩ ॥ [੨੩]ਬ੍ਰਹਮਾ ਮੂਲੁ ਵੇਦ ਅਭਿਆਸਾ ॥ ਤਿਸ ਤੇ ਉਪਜੇ ਦੇਵ ਮੋਹ ਪਿਆਸਾ ॥ ਤ੍ਰੈ ਗੁਣ ਭਰਮੇ ਨਾਹੀ ਨਿਜਘਰਿ ਵਾਸਾ ॥ ੧ ॥ ਹਮ ਹਰਿ ਰਾਖੇ ਸਤਿਗੁਰੂ ਮਿਲਾਇਆ ॥ ਅਨਦਿਨੁ[੨੪] ਭਗਤਿ ਹਰਿਨਾਮੁ ਦ੍ਰਿੜਾਇਆ ॥ ੧ ॥ ਰਹਾਉ ॥ ਤ੍ਰੈ ਗੁਣ [੨੫]ਬਾਣੀ ਬ੍ਰਹਮ ਜੰਜਾਲਾ ॥ ਪੜਿ

੧ ਸੰਸਾਰ ਸਾਗਰ ।
੨ ਗੁਰਾਂ ਦੁਆਰੇ । ਅੰਕ ੨, ੩ ਤੇ ੪ ਵਿੱਚ 'ਗੁਰਮੁਖਿ' ਦਾ ਇਹੋ ਭਾਵ ਹੈ ।
੩ ਦ੍ਵੈਤ ਭਾਵ ।
੪ ਜਗਾਓ ।
੫ ਜੋ ਗੁਰੂ ਨੂੰ ਛੱਡ ਕੇ ਆਪਣੇ ਮਨ ਪਿਛੇ ਲਗਦਾ ਹੈ ।
੬ ਦੰਭ, ਦਿਖਾਵਾ, ਪਖੰਡ ।
੭ ਉਹ ਕਬੂਲ ਨਹੀਂ ਪੈਂਦਾ ।
੮ ਠਿਕਾਣਾ ।
੯ ਬਗਲੇ ਵਾਂਗ ।
੧੦ ਗੁਰੂ ਦੀ ਕਿਰਪਾ ਨਾਲ ।
੧੧ ਗੁਰਮੁਖ ਦੀ ਜਾਤ ਅਤੇ ਪਾਤ (ਖ਼ਾਨਦਾਨੀ) ਨਾਮ ਦੀ ਵਡਿਆਈ ਵਿਚ ਹੈ ।
੧੨ ਸਮੁੰਦਰ ਦੀ ਧੀ, ਮਾਇਆ । (ਪੁਰਾਣਿਕ ਕਥਾ ਹੈ ਕਿ ਜਦ ਸਮੁੰਦਰ ਰਿੜਕਿਆ ਗਿਆ ਤਾਂ ਲੱਛਮੀ ਰਤਨਾਂ ਵਿਚ ਨਿਕਲੀ । )
੧੩ ਮਾਰ ਗਵਾਈ, ਮਾਰ ਦਿੱਤੀ ਹੈ, ਦੂਰ ਕਰ ਦਿੱਤੀ ਹੈ ।
੧੪ ਸਖਾ, ਸਾਥੀ, ਮਿੱਤਰ ।
੧੫ ਝਗੜਿਆਂ ਮੁਖ਼ਾਲਫ਼ਤਾਂ ਵਿਚ ਲੱਗ ਕੇ ।
੧੬ ਦ੍ਵੈਤ ਭਾਵ ਕਰਕੇ ।
੧੭ ਗੁਰੂ ਦੇ ਪ੍ਰਾਪਤ ਹੋਣ ਤੋਂ ਬਿਨਾਂ ।
੧੮ ਪੰਜ ਕਾਮਾਦਿਕਾਂ ਨੂੰ ਮਾਰ ਦੇਵੇ ।
੧੯ ਬਾਜ਼ੀਗਰ-ਹਰੀ ਨੇ ਮਾਇਆ ਦਾ ਮੋਹ ਰਚ ਕੇ ਇਹ ਬਾਜ਼ੀ ਪਾਈ ਹੈ (ਖੇਲ ਰਚਾਇਆ ਹੈ) ।
੨੦ (ਇਸ ਨਾਲ) ਚੰਬੜੇ ਹੋਏ ਹਨ ।
੨੧ ਆਪਣਾ ਆਪ, ਆਪਣਾ ਅਸਲਾ ਨਹੀਂ ਸਮਝਦਾ ।
੨੨ ਗ੍ਰਿਹਸਤੀ ਓਹ ਹਨ ਜਿਨ੍ਹਾਂ ਦੇ ਅੰਦਰ ਸੱਚ ਵਿੱਚ ਲਿਵ ਲਗੀ ਹੈ ।
੨੩ ਵੇਦਾਂ ਦੇ ਅਭਿਆਸ ਦਾ ਮੁਢ ਬ੍ਰਹਮਾ ਹੈ। ਉਸਤੋਂ ਮੋਹ ਤੇ ਤ੍ਰਿਸ਼ਨਾ ਵਾਲੇ ਦੇਵਤੇ ਹੋਏ। ਇਹ ਲੋਕ ਤਿੰਨ ਗੁਣਾਂ ਅੰਦਰ ਭਟਕਦੇ ਰਹੇ । ਸਰੂਪ ਦੀ ਲਖਤਾ ਨਾ ਹੋਈ । ਕਿਉਂ ? ਇਸ ਲਈ ਕਿ ਨਿਸਤਾਰਾ ਤਾਂ ਭਗਤੀ ਤੇ ਨਾਮ ਦਵਾਰਾ ਹੋਣਾ ਹੈ ਜੋ ਉਨ੍ਹਾਂ ਨਾ ਕੀਤਾ ।
੨੪ ਹਰ ਰੋਜ਼ ।
੨੫ ਬ੍ਰਹਮਾਂ ਦੀ ਬਾਣੀ, ਵੇਦ । ਬ੍ਰਹਮਾ ਦੀ ਬਾਣੀ ਤ੍ਰੈ ਗੁਣਾਂ ਦੇ ਜੰਜਾਲ ਵਾਲੀ ਹੈ, ਭਾਵ ਇਸ ਵਿਚ (ਜਿਵੇਂ ਅਗਲੀਆਂ ਦੋ ਤੁਕਾਂ ਵਿਚ ਦਸਿਆ ਹੈ) ਦੇਵੀ ਦੇਵਤਿਆਂ ਦੇ ਝਗੜੇ ਤੇ ਕਰਮ ਕਾਂਡ ਦੀਆਂ ਫੋਕੀਆਂ ਗਲਾਂ ਦਾ ਵਰਨਣ ਹੈ । ਦੇਖੋ ਗੋ: ਮ: ੧ ਦਾ ਬਾਰ੍ਹਵਾਂ ਚੋਪਦਾ ਪੰ: ੧੫੪ ।

---

* ਬੈਰਾਗੀਆਂ ਅਤੇ ਗ੍ਰਿਹਸਤੀਆਂ ਦੀਆਂ ਖਾਸ ਊਣਤਾਈਆਂ ਨੂੰ ਮੁਖ ਰਖ ਕੇ ਸਿਖਿਆ ਦਿੱਤੀ ਹੈ । ਬੈਰਾਗੀ ਲੋਕ ਪ੍ਰੇਮ ਨੂੰ ਛੱਡ ਕੇ ਉਪਰਾਮਤਾ ਨੂੰ ਵਡਿਆਉਂਦੇ ਸਨ, ਇਸ ਲਈ ਉਨ੍ਹਾਂ ਲਈ ਨਾਮ ਵਿੱਚ ਪਿਆਰ ਪਾਉਣਾ ਜ਼ਰੂਰੀ ਦਸਿਆ ਹੈ । ਗ੍ਰਿਹਸਤੀ ਲੋਕ ਆਪਣੇ ਸੰਸਾਰਕ ਕੰਮਾਂ ਵਿਚ ਕਾਮਯਾਬੀ ਲੈਣ ਲਈ ਸੱਚ ਨੂੰ ਗ਼ੈਰ-ਅਮਲੀ ਗਲ ਸਮਝ ਕੇ ਛਡ ਦਿੰਦੇ ਹਨ, ਇਸ ਲਈ ਉਨ੍ਹਾਂ ਲਈ ਸੱਚ ਵਿੱਚ ਧਿਆਨ ਜੋੜਨਾ ਜ਼ਰੂਰੀ ਦਸਿਆ ਹੈ ।

[੧]ਵਾਦੁ ਵਖਾਣਹਿ [੨]ਸਿਰਿ ਮਾਰੇ ਜਮਕਾਲੁ॥ਤਤੁ ਨ ਚੀਨਹਿ ਬੰਨਹਿ ਪੰਡ ਪਰਾਲਾ[੩]॥
੨ ॥ ਮਨਮੁਖ[੪] ਅਗਿਆਨਿ ਕੁਮਾਰਗਿ[੫] ਪਾਏ ॥ ਹਰਿਨਾਮੁ ਬਿਸਾਰਿਆ
ਬਹੁ ਕਰਮ ਦ੍ਰਿੜਾਏ ॥ [੬]ਭਵਜਲਿ ਡੂਬੇ ਦੂਜੈ ਭਾਏ ॥ ੩ ॥ ਮਾਇਆ ਕਾ
ਮੁਹਤਾਜੁ ਪੰਡਿਤੁ ਕਹਾਵੈ ॥ [੭]ਬਿਖਿਆ ਰਾਤਾ ਬਹੁਤੁ ਦੁਖੁ ਪਾਵੈ ॥ ਜਮ ਕਾ ਗਲਿ
ਜੇਵੜਾ[੮] ਨਿਤ ਕਾਲੁ ਸੰਤਾਵੈ[੯]॥੪॥ਗੁਰਮੁਖਿ[੧੦] ਜਮਕਾਲੁ ਨੇੜਿ ਨ ਆਵੈ॥[੧੧]ਹਉਮੈ
ਦੂਜਾ ਸਬਦਿ ਜਲਾਵੈ ॥ ਨਾਮੇ ਰਾਤੇ ਹਰਿਗੁਣ ਗਾਵੈ ॥ ੫ ॥ ਮਾਇਆ
ਦਾਸੀ[੧੨] ਭਗਤਾ ਕੀ ਕਾਰ ਕਮਾਵੈ ॥ [੧੩]ਚਰਣੀ ਲਾਗੈ ਤਾ ਮਹਲੁ ਪਾਵੈ ॥ ਸਦ ਹੀ
ਨਿਰਮਲੁ ਸਹਜਿ[੧੪] ਸਮਾਵੈ ॥ ੬ ॥ ਹਰਿ ਕਥਾ ਸੁਣਹਿ ਸੇ ਧਨਵੰਤ ਦਿਸਹਿ ਜੁਗ
ਮਾਹੀ ॥ ਤਿਨ ਕਉ ਸਭਿ ਨਿਵਹਿ ਅਨਦਿਨੁ[੧੫] ਪੂਜ ਕਰਾਹੀ ॥ ਸਹਜੇ [੧੬]ਗੁਣ
ਰਵਹਿ ਸਾਚੇ ਮਨ ਮਾਹੀ ॥ ੭ ॥ ਪੂਰੈ ਸਤਿਗੁਰਿ ਸਬਦੁ ਸੁਣਾਇਆ ॥ [੧੭]ਤ੍ਰੈ ਗੁਣ
ਮੇਟੇ ਚਉਥੈ ਚਿਤੁ ਲਾਇਆ ॥ ਨਾਨਕ ਹਉਮੈ ਮਾਰਿ ਬ੍ਰਹਮ ਮਿਲਾਇਆ ॥
੮ ॥ ੪ ॥ ਗਉੜੀ ਮਹਲਾ ੩ ॥ ਬ੍ਰਹਮਾ ਵੇਦੁ ਪੜੈ ਵਾਦੁ ਵਖਾਣੈ ॥
ਅੰਤਰਿ ਤਾਮਸੁ[੧੮] ਆਪੁ ਨ ਪਛਾਣੈ॥ ਤਾ ਪ੍ਰਭੁ ਪਾਏ ਗੁਰਸਬਦੁ ਵਖਾਣੈ ॥ ੧ ॥
ਗੁਰ ਸੇਵਾ ਕਰਉ ਫਿਰਿ ਕਾਲੁ ਨ ਖਾਇ॥ ਮਨਮੁਖ ਖਾਧੇ ਦੂਜੈ ਭਾਇ ॥ ੧ ॥
ਰਹਾਉ ॥ ਗੁਰਮੁਖਿ ਪ੍ਰਾਣੀ [੧੯]ਅਪਰਾਧੀ ਸੀਧੇ॥ ਗੁਰ ਕੈ ਸਬਦਿ ਅੰਤਰਿ ਸਹਜਿ
ਰੀਧੇ[੨੦]॥ ਮੇਰਾ ਪ੍ਰਭੁ ਪਾਇਆ ਗੁਰ ਕੈ ਸਬਦਿ ਸੀਧੇ ॥ ੨ ॥ ਸਤਿਗੁਰਿ ਮੇਲੇ
ਪ੍ਰਭਿ ਆਪਿ ਮਿਲਾਏ॥ ਮੇਰੇ ਪ੍ਰਭ ਸਾਚੇ ਕੈ ਮਨਿ ਭਾਏ ॥ ਹਰਿਗੁਣ ਗਾਵਹਿ
[੨੧]ਸਹਜਿ ਸੁਭਾਏ॥ ੩ ॥ ਬਿਨੁ ਗੁਰ ਸਾਚੇ ਭਰਮਿ ਭੁਲਾਏ ॥ ਮਨਮੁਖ ਅੰਧੇ
ਸਦਾ ਬਿਖੁ[੨੨] ਖਾਏ ॥ ਜਮ ਡੰਡੁ ਸਹਹਿ ਸਦਾ ਦੁਖੁ ਪਾਏ ॥੪॥ ਜਮੂਆ ਨ ਜੋਹੈ[੨੩]
ਹਰਿ ਕੀ ਸਰਣਾਈ ॥ ਹਉਮੈ ਮਾਰਿ ਸਚਿ ਲਿਵ ਲਾਈ॥ ਸਦਾ ਰਹੈ ਹਰਿਨਾਮਿ
ਲਿਵ ਲਾਈ ॥ ੫ ॥ ਸਤਿਗੁਰੁ ਸੇਵਹਿ ਸੇ ਜਨ ਨਿਰਮਲ ਪਵਿਤਾ ॥
[੨੪]ਮਨ ਸਿਉ ਮਨੁ ਮਿਲਾਇ ਸਭੁ ਜਗੁ ਜੀਤਾ॥ [੨੫]ਇਨ ਬਿਧਿ ਕੁਸਲੁ[੨੬] ਤੇਰੈ ਮੇਰੇ
ਮੀਤਾ॥੬॥ਸਤਿਗੁਰੂ ਸੇਵੇ ਸੋ ਫਲੁ ਪਾਏ॥ ਹਿਰਦੈ ਨਾਮੁ ਵਿਚਹੁ ਆਪੁ[੨੭] ਗਵਾਏ ॥
[੨੮]ਅਨਹਦ ਬਾਣੀ ਸਬਦੁ ਵਜਾਏ॥੭॥ਸਤਿਗੁਰ ਤੇ ਕਵਨੁ ਕਵਨੁ ਨ ਸੀਧੋ[੨੯] ਮੇਰੇ
ਭਾਈ ॥ ਭਗਤੀ ਸੀਧੇ ਦਰਿ ਸੋਭਾ ਪਾਈ॥ ਨਾਨਕ ਰਾਮਨਾਮਿ ਵਡਿਆਈ ॥ ੮ ॥
੫ ॥ ਗਉੜੀ ਮਹਲਾ ੩ ॥ ਤ੍ਰੈ ਗੁਣ ਵਖਾਣੈ ਭਰਮੁ ਨ ਜਾਇ॥ ਬੰਧਨ ਨ ਤੂਟਹਿ
ਮੁਕਤਿ ਨ ਪਾਇ॥ ਮੁਕਤਿ ਦਾਤਾ ਸਤਿਗੁਰੁ ਜੁਗ ਮਾਹਿ ॥ ੧ ॥ ਗੁਰਮੁਖਿ ਪ੍ਰਾਣੀ
ਭਰਮੁ ਗਵਾਇ ॥ *ਸਹਜ ਧੁਨਿ ਉਪਜੈ ਹਰਿ ਲਿਵ ਲਾਇ ॥ ੧ ॥ ਰਹਾਉ ॥

੧ (ਭਗਤੀ ਦੀਆਂ ਨਹੀਂ) ਝਗੜੇ ਦੀਆਂ ਗੱਲਾਂ ਕਰਦੇ ਹਨ।
੨ ਸਿਰ ਤੇ ਜਮ-ਕਾਲ ਚੋਟ ਮਾਰਦਾ ਹੈ।
੩ ਧਾਨਾਂ ਦਾ ਫੂਸ; ਭਾਵ ਕਰਮ ਕਾਂਡ ਆਦਿਕ ਨਿਕੰਮੇ ਕੰਮ ਹੀ ਪੱਲੇ ਪੈਂਦੇ ਹਨ, ਕੋਈ ਸਾਰ ਵਸਤੂ ਹੱਥ ਨਹੀਂ ਆਉਂਦੀ।
੪ ਦੇਖੋ ਪੰਨਾ ੧੧, ਨੋਟ ੨੧।
੫ ਪੁੱਠੇ ਰਸਤੇ।
੬ ਦ੍ਵੈਤ ਭਾਵ ਕਰ ਕੇ ਸੰਸਾਰ ਸਮੁੰਦਰ ਵਿੱਚ ਹੀ ਗ਼ਰਕ ਹੋ ਜਾਂਦੇ ਹਨ।
੭ ਮਾਇਆ ਵਿੱਚ ਲੱਗਾ ਹੋਇਆ।
੮ ਰੱਸਾ।
੯ ਦੁੱਖ ਦਿੰਦਾ ਹੈ।
੧੦ ਦੇਖੋ ਪੰਨਾ ੧੧, ਨੋਟ ੨੦।
੧੧ ਉਹ ਹੰਕਾਰ ਤੇ ਦ੍ਵੈਤ ਭਾਵ ਗੁਰਬਾਣੀ ਦੁਆਰਾ ਸਾੜ ਸੁੱਟਦਾ ਹੈ।
੧੨ ਨੌਕਰਾਣੀ ਹੋ ਕੇ।
੧੩ ਜਿਹੜਾ ਉਨ੍ਹਾਂ ਭਗਤਾਂ ਦੀ ਚਰਨੀਂ ਲਗੇ ਉਹ ਵਾਹਿਗੁਰੂ ਦਾ ਨੇੜ ਪ੍ਰਾਪਤ ਕਰਦਾ ਹੈ।
੧੪ ਦੇਖੋ ਪੰਨਾ੬੯।
੧੫ ਹਰ ਰੋਜ਼।
੧੬ ਗੁਣਾਂ ਨੂੰ ਉਚਾਰਦੇ ਹਨ।
੧੭ ਤ੍ਰੈ-ਗੁਣੀ ਅਵਸਥਾ ਨੂੰ ਦੂਰ ਕਰ ਕੇ ਤੁਰੀਆ ਅਵਸਥਾ (ਸਹਜ) ਦੀ ਲਗਨ ਲਾ ਦਿੱਤੀ। ਦੇਖੋ ਪੰਨਾ ੨੩੭ ਦਾ ਫੁਟ ਨੋਟ।
੧੮ ਤਮੋ ਗੁਣ; ਕ੍ਰੋਧ ਆਦਿਕ ਦਾ ਪ੍ਰਬਲ ਹੋਣਾ।
੧੯ ਅਪ੍ਰਾਧੀਆਂ ਨੂੰ ਵੀ ਸੁਧ (ਪਵਿੱਤਰ) ਕਰਦਾ ਹੈ।
੨੦ ਰੀਝ ਗਏ, ਤਸੱਲੀ ਹੋ ਗਈ।
੨੧ ਸੁਭਾਵਕ ਹੀ।
੨੨ ਵਿਹੁ, ਜ਼ਹਿਰ।
੨੩ ਤਕਦਾ, ਮਾਰਦਾ।
੨੪ ਸਤਿਗੁਰ ਦੇ ਜੋਤ-ਸਰੂਪ ਮਨ ਨਾਲ ਆਪਣੇ ਮਨ ਨੂੰ ਮੇਲ ਕੇ।
੨੫ ਇਸ ਤਰੀਕੇ ਨਾਲ।
੨੬ ਸੁਖ ਅਨੰਦ।
੨੭ ਆਪਾ ਭਾਵ, ਹਉਮੈ।
੨੮ ਦੇਖੋ ਪੰਨਾ ੯੧, ਨੋਟ ੨੪।
੨੯ ਪਵਿੱਤਰ ਹੋਏ, ਮੁਕਤ ਹੋਏ।

---

*ਸਹਜ ਧੁਨ ਪੈਦਾ ਹੁੰਦੀ ਹੈ, ਉਹ ਗਿਆਨ ਵਾਲੀ ਹਾਲਤ ਬਣਦੀ ਹੈ ਕਿ ਮਨੁੱਖ ਅਸਲ ਆਤਮਕ ਸੁਖ ਦਾ ਮਾਨਣ ਵਾਲਾ ਹੁੰਦਾ ਹੈ। ਸਭ ਕਾਰ-ਵਿਹਾਰ ਕੁਦਰਤੀ ਤਰੀਕੇ ਨਾਲ ਹੁੰਦੇ ਹਨ। ਦੇਖੋ ਪੰਨਾ ੧੦੫, ਨੋਟ ੨੫।

[੧]ਤ੍ਰੈ ਗੁਣ ਕਾਲੈ ਕੀ ਸਿਰਿ ਕਾਰਾ ॥ ਨਾਮੁ ਨ ਚੇਤਹਿ ਉਪਾਵਣਹਾਰਾ ॥ ਮਰਿ ਜੰਮਹਿ ਫਿਰਿ ਵਾਰੋ ਵਾਰਾ॥ ੨ ॥ ਅੰਧੇ ਗੁਰੂ ਤੇ ਭਰਮੁ ਨ ਜਾਈ ॥ [੨]ਮੂਲੁ ਛੋਡਿ ਲਾਗੇ ਦੂਜੈ ਭਾਈ ॥ ਬਿਖੁ[੩] ਕਾ ਮਾਤਾ ਬਿਖੁ ਮਾਹਿ ਸਮਾਈ ॥ ੩ ॥ [੪]ਮਾਇਆ ਕਰਿ ਮੂਲੁ ਜੰਤ੍ਰ ਭਰਮਾਏ ॥ ਹਰਿ ਜੀਉ ਵਿਸਰਿਆ ਦੂਜੈ ਭਾਏ ॥ ਜਿਸੁ ਨਦਰਿ ਕਰੇ ਸੋ [੫]ਪਰਮ ਗਤਿ ਪਾਏ ॥ ੪ ॥ ਅੰਤਰਿ ਸਾਚੁ ਬਾਹਰਿ ਸਾਚੁ ਵਰਤਾਏ ॥ ਸਾਚੁ ਨ ਛਪੈ ਜੇ ਕੋ ਰਖੈ ਛਪਾਏ ॥ ਗਿਆਨੀ ਬੂਝਹਿ [੬]ਸਹਜਿ ਸੁਭਾਏ ॥ ੫ ॥ ਗੁਰਮੁਖਿ ਸਾਚਿ ਰਹਿਆ ਲਿਵ ਲਾਏ ॥ ਹਉਮੈ ਮਾਇਆ ਸਬਦਿ ਜਲਾਏ ॥ ਮੇਰਾ ਪ੍ਰਭੁ ਸਾਚਾ ਮੇਲਿ ਮਿਲਾਏ ॥ ੬ ॥ ਸਤਿਗੁਰੁ ਦਾਤਾ ਸਬਦੁ ਸੁਣਾਏ ॥ [੭]ਧਾਵਤੁ ਰਾਖੈ ਠਾਕਿ ਰਹਾਏ ॥ ਪੂਰੇ ਗੁਰ ਤੇ ਸੋਝੀ ਪਾਏ ॥ ੭ ॥ ਆਪੇ ਕਰਤਾ ਸ੍ਰਿਸਟਿ [੮]ਸਿਰਜਿ ਜਿਨਿ ਗੋਈ ॥ ਤਿਸੁ ਬਿਨੁ ਦੂਜਾ ਅਵਰੁ ਨ ਕੋਈ ॥ ਨਾਨਕ ਗੁਰਮੁਖਿ ਬੂਝੈ ਕੋਈ ॥ ੮ ॥ ੬ ॥ ਗਉੜੀ ਮਹਲਾ ੩ ॥ ਨਾਮੁ ਅਮੋਲਕੁ ਗੁਰਮੁਖਿ[੯] ਪਾਵੈ ॥ ਨਾਮੋ ਸੇਵੇ ਨਾਮਿ ਸਹਜਿ[੧੦] ਸਮਾਵੈ ॥ ਅੰਮ੍ਰਿਤੁ ਨਾਮੁ ਰਸਨਾ[੧੧] ਨਿਤ ਗਾਵੈ ॥ ਜਿਸ ਨੋ ਕ੍ਰਿਪਾ ਕਰੇ ਸੋ ਹਰਿਰਸੁ ਪਾਵੈ ॥ ੧ ॥ ਅਨਦਿਨੁ[੧੨] ਹਿਰਦੈ ਜਪਉ ਜਗਦੀਸਾ[੧੩] ॥ ਗੁਰਮੁਖਿ ਪਾਵਉ ਪਰਮ ਪਦੁ ਸੂਖਾ ॥੧॥ ਰਹਾਉ ॥ ਹਿਰਦੈ ਸੂਖੁ [੧੪]ਭਇਆ ਪਰਗਾਸੁ ॥ ਗੁਰਮੁਖਿ ਗਾਵਹਿ ਸਚੁ ਗੁਣਤਾਸੁ[੧੫] ॥ ਦਾਸਨਿਦਾਸ ਨਿਤ ਹੋਵਹਿ ਦਾਸੁ ॥ ਗ੍ਰਿਹ ਕੁਟੰਬ ਮਹਿ ਸਦਾ ਉਦਾਸੁ ॥ ੨ ॥ *ਜੀਵਨ ਮੁਕਤੁ ਗੁਰਮੁਖਿ ਕੋ ਹੋਈ ॥ ਪਰਮਪਦਾਰਥੁ ਪਾਵੈ ਸੋਈ ॥ ਤ੍ਰੈ ਗੁਣ ਮੇਟੇ ਨਿਰਮਲੁ ਹੋਈ ॥ ਸਹਜੇ ਸਾਚਿ ਮਿਲੈ ਪ੍ਰਭੁ ਸੋਈ ॥ ੩ ॥ ਮੋਹ ਕੁਟੰਬ ਸਿਉ ਪ੍ਰੀਤਿ ਨ ਹੋਇ ॥ ਜਾ ਹਿਰਦੈ ਵਸਿਆ ਸਚੁ ਸੋਇ ॥ ਗੁਰਮੁਖਿ ਮਨੁ ਬੇਧਿਆ[੧੬] ਅਸਥਿਰੁ ਹੋਇ ॥ ਹੁਕਮੁ ਪਛਾਣੈ ਬੂਝੈ ਸਚੁ ਸੋਇ ॥ ੪ ॥ ਤੂੰ ਕਰਤਾ ਮੈ ਅਵਰੁ ਨ ਕੋਇ ॥ ਤੁਝੁ ਸੇਵੀ ਤੁਝ ਤੇ ਪਤਿ ਹੋਇ ॥ ਕਿਰਪਾ ਕਰਹਿ ਗਾਵਾ ਪ੍ਰਭੁ ਸੋਇ ॥ ਨਾਮ ਰਤਨੁ ਸਭ ਜਗ ਮਹਿ ਲੋਇ[੧੭] ॥੫॥ ਗੁਰਮੁਖਿ ਬਾਣੀ ਮੀਠੀ ਲਾਗੀ ॥ [੧੮]ਅੰਤਰੁ ਬਿਗਸੈ ਅਨਦਿਨੁ ਲਿਵ ਲਾਗੀ ॥ ਸਹਜੇ ਸਚੁ ਮਿਲਿਆ ਪਰਸਾਦੀ[੧੯] ॥ ਸਤਿਗੁਰੁ ਪਾਇਆ ਪੂਰੈ ਵਡਭਾਗੀ ॥ ੬ ॥ ਹਉਮੈ ਮਮਤਾ[੨੦] ਦੁਰਮਤਿ[੨੧] ਦੁਖ ਨਾਸੁ ॥ ਜਬ ਹਿਰਦੈ ਰਾਮਨਾਮ ਗੁਣਤਾਸੁ ॥ ਗੁਰਮੁਖਿ ਬੁਧਿ ਪ੍ਰਗਟੀ ਪ੍ਰਭ ਜਾਸੁ[੨੨] ॥ ਜਬ ਹਿਰਦੈ ਰਵਿਆ ਚਰਣ ਨਿਵਾਸੁ ॥ ੭ ॥ ਜਿਸੁ ਨਾਮੁ ਦੇਇ ਸੋਈ ਜਨੁ ਪਾਏ ॥ ਗੁਰਮੁਖਿ ਮੇਲੇ ਆਪੁ[੨੩] ਗਵਾਏ ॥ ਹਿਰਦੈ ਸਾਚਾ ਨਾਮੁ ਵਸਾਏ ॥ ਨਾਨਕ ਸਹਜੇ ਸਾਚਿ ਸਮਾਏ ॥ ੮ ॥ ੭ ॥ ਗਉੜੀ ਮਹਲਾ ੩ ॥ [੨੪]ਮਨ ਹੀ ਮਨੁ ਸਵਾਰਿਆ ਭੈ ਸਹਜਿ

੧ ਜੋ ਤਿੰਨ ਗੁਣਾਂ ਵਾਲੇ ਹਨ ਉਨ੍ਹਾਂ ਦੇ ਸਿਰ ਤੇ ਕਾਲ ਦੀ ਕਾਰ ਹੈ। 'ਤ੍ਰੈ ਗੁਣ' ਲਈ ਦੇਖੋ ਪੰਨਾ ੨੩੭ ਦਾ ਫੁਟ ਨੋਟ।

੨ ਮੂਢ (ਹਰੀ) ਨੂੰ ਛਡ ਕੇ ਉਸ ਵਿੱਚੋਂ ਨਿਕਲੇ ਮਾਇਕ ਪਦਾਰਥਾਂ ਵਿੱਚ ਦਿਲ ਲਾ ਲਿਆ ਹੈ।

੩ ਜ਼ਹਿਰ ਰੂਪ ਵਿਸ਼ੇ।

੪ ਮਾਇਆ ਨੂੰ ਮੂਲ ਸਮਝ ਕੇ ਜੀਵ ਜੰਤ ਭਰਮ ਗਏ ਹਨ।

੫ ਪਰਮ ਗਤੀ, ਉੱਚੀ ਤੋਂ ਉੱਚੀ ਹਾਲਤ ਜਿਸ ਤਕ ਮਨੁਖ ਉੱਨਤੀ ਕਰਦਾ ਹੋਇਆ ਅਪੜ ਸਕਦਾ ਹੈ; ਵਾਹਿਗੁਰੂ ਨਾਲ ਅਭੇਦਤਾ।

੬ ਸੁਭਾਵਕ ਹੀ, ਨਿਰਯਤਨ ਹੀ।

੭ ਮਨ ਦੌੜਦੇ ਨੂੰ ਰੋਕ ਕੇ ਥੰਮ੍ਹ ਰੱਖਦਾ ਹੈ।

੮ ਸਿਰਜ (ਬਣਾ) ਕੇ ਜਿਸ ਨੇ ਗੋਈ (ਢਾਹ) ਦਿੱਤੀ ਹੈ।

੯ ਗੁਰੂ ਦੁਆਰਾ।

੧੦ ਦੇਖੋ ਪੰਨਾ ੬੮।

੧੧ ਜੀਭ।

੧੨ ਹਰ ਰੋਜ਼।

੧੩ ਜਗਤ ਦਾ ਈਸ਼੍ਵਰ।

੧੪ ਪ੍ਰਗਟ ਹੋਇਆ।

੧੫ ਗੁਣਾਂ ਦਾ ਖ਼ਜ਼ਾਨਾ।

੧੬ ਵਿੰਨ੍ਹਿਆ ਗਿਆ।

੧੭ ਚਾਨਣ।

੧੮ ਹਿਰਦਾ ਖਿੜਦਾ ਹੈ।

੧੯ ਕਿਰਪਾ ਨਾਲ।

੨੦ ਮੇਰਾ-ਪਣ, ਖ਼ੁਦਗ਼ਰਜ਼ੀ।

੨੧ ਖੋਟੀ ਮਤ।

੨੨ ਜਸ ਕੀਤਾ।

੨੩ ਆਪਾ ਭਾਵ।

੨੪ ਹਰੀ ਦੇ ਭੈ ਦੁਆਰਾ ਸਹਜੇ ਹੀ ਮਨ ਸਵਾਰਿਆ ਗਿਆ ਮਨ ਤੋਂ; ਭਾਵ ਜਦ ਮਨ ਨੂੰ ਪਰਬੋਧਿਆ, ਉਹੋ ਮਨ ਆਪਣੇ ਮੂਲ ਦੀ ਪਛਾਣ ਕਰ ਕੇ ਗਿਆਨੀ ਹੋ ਗਿਆ ਤੇ ਸੰਵਾਰਿਆ ਗਿਆ।

---

* ਕੋਈ ਵਿਰਲਾ ਗੁਰਮੁਖ ਹੀ ਜੀਵਨ-ਮੁਕਤ ਹੁੰਦਾ ਹੈ। ਜੀਵਨ-ਮੁਕਤ=ਜੀਉਂਦਿਆਂ ਹੀ ਪੂਰਣ ਅਵਸਥਾ ਨੂੰ ਪਹੁੰਚ ਕੇ ਵਾਹਿਗੁਰੂ ਨਾਲ ਅਭੇਦ ਹੋਇਆ ਜੀਵ।

ਸੁਭਾਇ ॥ [1]ਸਬਦਿ ਮਨੁ ਰੰਗਿਆ ਲਿਵ ਲਾਇ ॥ [2]ਨਿਜਘਰਿ ਵਸਿਆ ਪ੍ਰਭ ਕੀ ਰਜਾਇ ॥ ੧ ॥ ਸਤਿਗੁਰੁ ਸੇਵਿਐ ਜਾਇ ਅਭਿਮਾਨੁ ॥ ਗੋਵਿਦੁ ਪਾਈਐ [3]ਗੁਣੀ ਨਿਧਾਨੁ ॥ ੧ ॥ ਰਹਾਉ ॥ [4]ਮਨੁ ਬੈਰਾਗੀ ਜਾ ਸਬਦਿ ਭਉ ਖਾਇ ॥ ਮੇਰਾ ਪ੍ਰਭੁ ਨਿਰਮਲਾ ਸਭਤੈ ਰਹਿਆ ਸਮਾਇ ॥ [5]ਗੁਰ ਕਿਰਪਾ ਤੇ ਮਿਲੈ ਮਿਲਾਇ ॥ ੨ ॥ ਹਰਿ ਦਾਸਨ ਕੋ ਦਾਸੁ ਸੁਖੁ ਪਾਏ ॥ ਮੇਰਾ ਹਰਿਪ੍ਰਭੁ [6]ਇਨ ਬਿਧਿ ਪਾਇਆ ਜਾਏ ॥ ਹਰਿ ਕਿਰਪਾ ਤੇ ਰਾਮਗੁਣ ਗਾਏ ॥ ੩ ॥ [7]ਧ੍ਰਿਗੁ ਬਹੁ ਜੀਵਣੁ ਜਿਤੁ ਹਰਿਨਾਮਿ ਨ ਲਗੈ ਪਿਆਰੁ ॥ ਧ੍ਰਿਗੁ ਸੇਜ ਸੁਖਾਲੀ [8]ਕਾਮਣਿ ਮੋਹ ਗੁਬਾਰੁ ॥ ਤਿਨ ਸਫਲੁ ਜਨਮੁ ਜਿਨ ਨਾਮੁ ਅਧਾਰੁ[9] ॥ ੪ ॥ ਧ੍ਰਿਗੁ ਧ੍ਰਿਗੁ ਗ੍ਰਿਹੁ ਕੁਟੰਬੁ ਜਿਤੁ ਹਰਿਪ੍ਰੀਤਿ ਨ ਹੋਇ ॥ ਸੋਈ ਹਮਾਰਾ ਮੀਤੁ ਜੋ ਹਰਿਗੁਣ ਗਾਵੈ ਸੋਇ ॥ ਹਰਿਨਾਮ ਬਿਨਾ ਮੈ ਅਵਰੁ ਨ ਕੋਇ ॥ ੫ ॥ ਸਤਿਗੁਰ ਤੇ ਹਮ [10]ਗਤਿ ਪਤਿ ਪਾਈ ॥ ਹਰਿਨਾਮੁ ਧਿਆਇਆ ਦੂਖੁ ਸਗਲ[11] ਮਿਟਾਈ ॥ ਸਦਾ ਅਨੰਦੁ ਹਰਿਨਾਮਿ ਲਿਵ ਲਾਈ ॥ ੬ ॥ ਗੁਰਿ ਮਿਲਿਐ ਹਮ ਕਉ [12]ਸਰੀਰ ਸੁਧਿ ਭਈ ॥ ਹਉਮੈ ਤ੍ਰਿਸਨਾ ਸਭ ਅਗਨਿ ਬੁਝਈ ॥ ਬਿਨਸੇ ਕ੍ਰੋਧ [13]ਖਿਮਾ ਗਹਿ ਲਈ ॥ ੭ ॥ ਹਰਿ ਆਪੇ ਕ੍ਰਿਪਾ ਕਰੇ ਨਾਮੁ ਦੇਵੈ ॥ [14]ਗੁਰਮੁਖਿ ਰਤਨੁ ਕੋ ਵਿਰਲਾ ਲੇਵੈ ॥ ਨਾਨਕੁ ਗੁਣ ਗਾਵੈ ਹਰਿ ਅਲਖ[15] ਅਭੇਵੈ[16] ॥ ੮ ॥ ੮ ॥

੧ ਓ ਸਤਿਗੁਰ ਪ੍ਰਸਾਦਿ ॥ ਰਾਗੁ ਗਉੜੀ ਬੈਰਾਗਣਿ ਮਹਲਾ ੩ ॥ ਸਤਿਗੁਰ ਤੇ ਜੋ ਮੁਹ ਫੇਰੇ ਤੇ ਵੇਮੁਖ ਬੁਰੇ ਦਿਸੰਨਿ ॥ ਅਨਦਿਨੁ[17] ਬਧੇ ਮਾਰੀਅਨਿ [18]ਫਿਰਿ ਵੇਲਾ ਨਾ ਲਹੰਨਿ ॥ ੧ ॥ ਹਰਿ ਹਰਿ ਰਾਖਹੁ ਕ੍ਰਿਪਾ ਧਾਰਿ ॥ ਸਤਸੰਗਤਿ ਮੇਲਾਇ ਪ੍ਰਭ ਹਰਿ ਹਿਰਦੈ ਹਰਿਗੁਣ ਸਾਰਿ[19] ॥ ੧ ॥ ਰਹਾਉ ॥ ਸੇ ਭਗਤ ਹਰਿ ਭਾਵਦੇ ਜੋ [20]ਗੁਰਮੁਖਿ ਭਾਇ ਚਲੰਨਿ ॥ ਆਪੁ[21] ਛੋਡਿ ਸੇਵਾ ਕਰਨਿ ਜੀਵਤ ਮੁਏ ਰਹੰਨਿ ॥ ੨ ॥ ਜਿਸ ਦਾ ਪਿੰਡੁ[22] ਪਰਾਣ ਹੈ ਤਿਸ ਕੀ ਸਿਰਿ[23] ਕਾਰ ॥ ਓਹੁ ਕਿਉ ਮਨਹੁ ਵਿਸਾਰੀਐ ਹਰਿ ਰਖੀਐ ਹਿਰਦੈ ਧਾਰਿ ॥ ੩ ॥ ਨਾਮਿ ਮਿਲਿਐ ਪਤਿ ਪਾਈਐ ਨਾਮਿ ਮੰਨਿਐ ਸੁਖੁ ਹੋਇ ॥ ਸਤਿਗੁਰ ਤੇ ਨਾਮੁ ਪਾਈਐ ਕਰਮਿ[23] ਮਿਲੈ ਪ੍ਰਭੁ ਸੋਇ ॥ ੪ ॥ ਸਤਿਗੁਰ ਤੇ ਜੋ ਮੁਹੁ ਫੇਰੇ ਓਇ [24]ਭ੍ਰਮਦੇ ਨਾ ਟਿਕੰਨਿ ॥ ਧਰਤਿ ਅਸਮਾਨੁ ਨ ਝਲਈ ਵਿਚਿ [26]ਵਿਸਟਾ ਪਏ ਪਚੰਨਿ ॥ ੫ ॥ ਇਹੁ ਜਗੁ ਭਰਮਿ ਭੁਲਾਇਆ ਮੋਹ ਠਗਉਲੀ* ਪਾਇ ॥ ਜਿਨਾ ਸਤਿਗੁਰੁ ਭੇਟਿਆ[27] ਤਿਨ [28]ਨੇੜਿ ਨ ਭਿਟੈ ਮਾਇ ॥ ੬ ॥ ਸਤਿਗੁਰੁ ਸੇਵਨਿ ਸੋ ਸੋਹਣੇ ਹਉਮੈ

੧ ਸ਼ਬਦ ਦੁਆਰਾ ਵਾਹਿਗੁਰੂ ਵਿਚ ਧਿਆਨ ਜੋੜ ਕੇ ਮਨ ਪਿਆਰ ਵਾਲਾ ਕੀਤਾ ।
੨ ਆਪਣੇ ਅਸਲੀ ਘਰ ਵਿਚ ਵਸਿਆ, ਭਾਵ ਵਾਹਿਗੁਰੂ ਦੀ ਹਜ਼ੂਰੀ ਪ੍ਰਾਪਤ ਕੀਤੀ ਉਸ ਦੀ ਰਜ਼ਾ ਮੰਨ ਕੇ ।
੩ ਗੁਣਾਂ ਦਾ ਖਜ਼ਾਨਾ ।
੪ ਮਨ ਮਾਇਆ ਵਲੋਂ ਉਦਾਸ ਹੋ ਗਿਆ ਸ਼ਬਦ ਦੁਆਰਾ ਭੈ ਖਾ ਕੇ ।
੫ ਉਸ ਗੁਰੂ ਦੀ ਕਿਰਪਾ ਨਾਲ ਮਿਲਾਇਆਂ ਮਿਲਦਾ ਹੈ ।
੬ ਇਸ ਤਰੀਕੇ ਨਾਲ ।
੭ ਬਹੁਤ ਜੀਵਣਾ ਲਾਨ੍ਹਤ ਯੋਗ ਹੈ ।
੮ ਇਸਤਰੀ ਦੇ ਮੋਹ ਦਾ ਅੰਧੇਰਾ ।
੯ ਆਸਰਾ ।
੧੦ ਇਹ ਚੰਗੀ ਹਾਲਤ ਅਤੇ ਇਜ਼ਤ ।
੧੧ ਸਾਹਾ ।
੧੨ ਸਰੀਰ ਦੀ ਸੋਝੀ ਹੋਈ ।
੧੩ ਮਾਫ਼ ਕਰਨ ਦੀ ਰੁਚੀ ਪਕੜੀ, ਧਾਰੀ ।
੧੪ ਗੁਰੂ ਦੁਆਰਾ ਇਹ ਨਾਮ ਰਤਨ ।
੧੫ ਜੋ ਲਖਿਆ ਨਾ ਜਾਵੇ, ਸਮਝ ਨਾ ਆ ਸਕੇ ।
੧੬ ਜਿਸ ਦਾ ਭੇਦ ਨਾ ਪਾਇਆ ਜਾਵੇ ।
੧੭ ਹਰ ਰੋਜ਼ ।
੧੮ ਫੇਰ ਮਨੁਖਾ ਜਨਮ ਦਾ ਮੌਕਾ ਨਹੀਂ ਮਿਲਦਾ ।
੧੯ ਯਾਦ ਕਰਕੇ ।
੨੦ ਜੋ ਗੁਰਮੁਖਤਾ ਵਾਲੇ ਭਾਵ (ਚਿਤ ਬ੍ਰਿਤੀ) ਵਿਚ ਰਹਿੰਦੇ ਹਨ ।
੨੧ ਆਪਾ ਭਾਵ, ਹੰਕਾਰ ।
੨੨ ਸਰੀਰ ।
੨੩ ਸਿਰ ਤੇ । ਉਸੇ ਹਰੀ ਦੀ ਹਰ ਇਕ ਦੇ ਸਿਰ ਤੇ ਕਾਰ ਕਰਣੀ ਲਿਖੀ ਹੈ ।
੨੪ ਬਖ਼ਸ਼ਿਸ਼ ਰਾਹੀਂ ।
੨੫ ਭਟਕਦੇ ਨਹੀਂ ਟਿਕਦੇ ।
੨੬ ਗੰਦ ਵਿਚ ਪੈ ਕੇ ਖੁਆਰ ਹੁੰਦੇ ਹਨ ।
੨੭ ਦਰਸ਼ਨ ਕੀਤੇ ।
੨੮ ਮਾਇਆ ਨੇੜੇ ਨਹੀਂ ਛੋਂਹਦੀ !

* ਠਗਮੂਰੀ, ਨਸ਼ੇ ਵਾਲੀ ਬੂਟੀ ਜੋ ਠੱਗ ਰਾਹੀਆਂ ਨੂੰ ਖੁਆ ਕੇ ਬੇਹੋਸ਼ ਕਰਕੇ ਲੁਟ ਲੈਂਦੇ ਸਨ ।

ਮੈਲੁ ਗਵਾਇ ॥ ਸਬਦਿ ਰਤੇ ਸੇ ਨਿਰਮਲੇ ਚਲਹਿ [1]ਸਤਿਗੁਰ ਭਾਇ ॥ ੭ ॥
ਹਰਿ ਪ੍ਰਭ ਦਾਤਾ ਏਕੁ ਤੂੰ ਤੂੰ ਆਪੇ ਬਖਸਿ ਮਿਲਾਇ ॥ ਜਨੁ ਨਾਨਕੁ ਸਰਣਾਗਤੀ[2]
ਜਿਉ ਭਾਵੈ ਤਿਵੈ ਛਡਾਇ ॥ ੮ ॥ ੧ ॥ ੯ ॥ ੨੧ ॥

### ਰਾਗੁ ਗਉੜੀ ਪੂਰਬੀ ਮਹਲਾ ੪ ਕਰਹਲੇ*

ੴ ਸਤਿਗੁਰ ਪ੍ਰਸਾਦਿ ॥ ॥ ਕਰਹਲੇ[3] ਮਨ ਪਰਦੇਸੀਆ ਕਿਉ ਮਿਲੀਐ
ਹਰਿ ਮਾਇ[4] ॥ ਗੁਰੁ ਭਾਗਿ ਪੂਰੈ ਪਾਇਆ ਗਲਿ ਮਿਲਿਆ ਪਿਆਰਾ ਆਇ ॥
੧ ॥ ਮਨ ਕਰਹਲਾ ਸਤਿਗੁਰੁ ਪੁਰਖੁ ਧਿਆਇ ॥ ੧ ॥ ਰਹਾਉ ॥ ਮਨ ਕਰਹਲਾ
ਵੀਚਾਰੀਆ† ਹਰਿ ਰਾਮ ਨਾਮ ਧਿਆਇ ॥ ਜਿਥੈ ਲੇਖਾ ਮੰਗੀਐ ਹਰਿ ਆਪੇ
ਲਏ ਛਡਾਇ ॥ ੨ ॥ ਮਨ ਕਰਹਲਾ ਅਤਿ ਨਿਰਮਲਾ ਮਲੁ ਲਾਗੀ ਹਉਮੈ
ਆਇ ॥ ਪਰਤਖਿ ਪਿਰੁ [5]ਘਰਿ ਨਾਲਿ ਪਿਆਰਾ ਵਿਛੁੜਿ ਚੋਟਾ ਖਾਇ ॥ ੩ ॥
ਮਨ ਕਰਹਲਾ ਮੇਰੇ ਪ੍ਰੀਤਮਾ[6] ਹਰਿ ਰਿਦੈ ਭਾਲਿ ਭਾਲਾਇ[7] ॥ ਉਪਾਇ ਕਿਤੈ
ਨ ਲਭਈ ਗੁਰੁ ਹਿਰਦੈ ਹਰਿ ਦੇਖਾਇ ॥ ੪ ॥ ਮਨ ਕਰਹਲਾ ਮੇਰੇ ਪ੍ਰੀਤਮਾ
ਦਿਨੁ ਰੈਣਿ[8] ਹਰਿ ਲਿਵ ਲਾਇ ॥ ਘਰੁ[9] ਜਾਇ ਪਾਵਹਿ [10]ਰੰਗ ਮਹਲੀ ਗੁਰੁ
ਮੇਲੇ ਹਰਿ ਮੇਲਾਇ ॥ ੫ ॥ ਮਨ ਕਰਹਲਾ ਤੂੰ ਮੀਤੁ ਮੇਰਾ ਪਾਖੰਡੁ ਲੋਭੁ ਤਜਾਇ[11] ॥
[12]ਪਾਖੰਡਿ ਲੋਭੀ ਮਾਰੀਐ ਜਮ ਡੰਡੁ ਦੇਇ ਸਜਾਇ ॥ ੬ ॥ ਮਨ ਕਰਹਲਾ [13]ਮੇਰੇ
ਪ੍ਰਾਨ ਤੂੰ ਮੈਲੁ ਪਾਖੰਡੁ ਭਰਮੁ ਗਵਾਇ ॥ [14]ਹਰਿ ਅੰਮ੍ਰਿਤ ਸਰੁ ਗੁਰਿ ਪੂਰਿਆ
ਮਿਲਿ ਸੰਗਤੀ ਮਲੁ ਲਹਿ ਜਾਇ ॥ ੭ ॥ ਮਨ ਕਰਹਲਾ ਮੇਰੇ ਪਿਆਰਿਆ ਇਕ
[15]ਗੁਰ ਕੀ ਸਿਖ ਸੁਣਾਇ ॥ ਇਹੁ ਮੋਹੁ ਮਾਇਆ ਪਸਰਿਆ ਅੰਤਿ ਸਾਥਿ ਨ
ਕੋਈ ਜਾਇ ॥ ੮ ॥ ਮਨ ਕਰਹਲਾ ਮੇਰੇ ਸਾਜਨਾ [16]ਹਰਿ ਖਰਚੁ ਲੀਆ ਪਤਿ
ਪਾਇ ॥ [17]ਹਰਿ ਦਰਗਹ ਪੈਨਾਇਆ ਹਰਿ ਆਪਿ ਲਇਆ ਗਲਿ ਲਾਇ ॥੯॥
ਮਨ ਕਰਹਲਾ [18]ਗੁਰਿ ਮੰਨਿਆ ਗੁਰਮੁਖਿ ਕਾਰ ਕਮਾਇ ॥ ਗੁਰ ਆਗੈ ਕਰਿ
ਜੋਦੜੀ[19] ਜਨ ਨਾਨਕ ਹਰਿ ਮੇਲਾਇ ॥ ੧੦ ॥ ੧ ॥ ਗਉੜੀ ਮਹਲਾ ੪ ॥ ਮਨ
ਕਰਹਲਾ ਵੀਚਾਰੀਆ [20]ਵੀਚਾਰਿ ਦੇਖੁ ਸਮਾਲਿ ॥ ਬਨ ਫਿਰਿ ਥਕੇ ਬਨਵਾਸੀਆ
ਪਿਰੁ ਗੁਰਮਤਿ ਰਿਦੈ ਨਿਹਾਲਿ[21] ॥ ੧ ॥ ਮਨ ਕਰਹਲਾ ਗੁਰ ਗੋਵਿੰਦੁ[22]
ਸਮਾਲਿ ॥ ੧ ॥ ਰਹਾਉ ॥ ਮਨ ਕਰਹਲਾ ਵੀਚਾਰੀਆ ਮਨਮੁਖ[23] ਫਾਥਿਆ
[24]ਮਹਾ ਜਾਲਿ ॥ ਗੁਰਮੁਖਿ[25] ਪ੍ਰਾਣੀ ਮੁਕਤੁ ਹੈ ਹਰਿ ਹਰਿ ਨਾਮੁ ਸਮਾਲਿ ॥ ੨ ॥
ਮਨ ਕਰਹਲਾ ਮੇਰੇ ਪਿਆਰਿਆ ਸਤਸੰਗਤਿ ਸਤਿਗੁਰੁ ਭਾਲਿ ॥ ਸਤਸੰਗਤਿ
ਲਗਿ ਹਰਿ ਧਿਆਈਐ ਹਰਿ ਹਰਿ ਚਲੈ ਤੇਰੈ ਨਾਲਿ ॥ ੩ ॥ ਮਨ ਕਰਹਲਾ

੧ ਸਤਿਗੁਰੂ ਦੇ ਭਾਣੇ ਵਿਚ।
੨ ਸ਼ਰਨ ਵਿਚ ਆਇਆ ਹੋਇਆ।
੩ ਹੇ ਊਠ ਬਿਰਤੀ ਵਾਲੇ!
੪ ਮਾਤਾ ਰੂਪ ਹਰੀ ਨੂੰ (ਜਿਸ ਤੋਂ ਅਸੀਂ ਬੱਚਿਆਂ ਵਾਂਗ ਵਿਛੜੇ ਹੋਏ ਹਾਂ)।
੫ ਘਰ (ਦਿਲ) ਵਿਚ ਨਾਲ ਹੀ। ਪਿਆਰਾ ਪਤੀ ਦਿਲ ਵਿਚ ਕੋਲ ਹੀ ਪ੍ਰਤੱਖ ਹੈ, ਪਰ ਹਉਮੈਂ ਕਰਕੇ ਜੀਵ-ਰੂਪ ਇਸਤਰੀ ਵਿਛੜ ਕੇ ਚੋਟਾਂ ਖਾਂਦੀ ਹੈ।
੬ ਪਿਆਰਿਆ ਮਨਾ।
੭ ਭਾਲ ਕਰ।
੮ ਰਾਤ।
੯ ਵਾਸਾ।
੧੦ ਪ੍ਰੇਮ ਦੇ ਮਹਲ ਵਿਚ (ਜਾ ਕੇ ਵਾਸਾ ਮਿਲੂ, ਹੇ ਮਨ)।
੧੧ ਛਡ ਦਿਹ।
੧੨ ਪਖੰਡ ਅਤੇ ਲੋਭ ਕਰਕੇ ਤਬਾਹ ਹੋਈਦਾ ਹੈ।
੧੩ ਹੇ ਮੇਰੀ ਜਾਨ, ਪਿਆਰੇ ਮਨ!
੧੪ ਗੁਰੂ ਨੇ ਹਰੀ-ਨਾਮ ਦਾ ਅੰਮ੍ਰਿਤ ਸਰੋਵਰ ਲਭਾ ਲਭ ਭਰਿਆ ਹੋਇਆ ਹੈ।
੧੫ ਗੁਰੂ ਦੀ ਇਕ ਸਿੱਖਿਆ ਸੁਣ (ਜੋ ਅਗਲੀ ਤੁਕ ਵਿਚ ਦਿਤੀ ਹੈ)।
੧੬ ਗੁਰੂ ਨਾਲ ਰਸੂਖ ਪਾ ਕੇ (ਪਤਿ ਪਾਇ) ਹਰੀ-ਨਾਮ ਦਾ ਖਰਚਾ ਲਿਆ (ਜੀਵਣ ਦੇ ਸਫ਼ਰ ਲਈ)।
੧੭ ਅਗੋਂ ਹਰੀ ਦੇ ਹਜ਼ੂਰੋਂ ਸਿਰੋਪਾਉ ਮਿਲਿਆ।
੧੮ ਗੁਰੂ ਨੇ ਮੰਨ ਲਿਆ (ਕਬੂਲ ਕੀਤਾ), ਜਦੋਂ ਗੁਰਮੁਖ ਹੋ ਕੇ ਘਾਲ ਘਾਲੀ।
੧੯ ਬੇਨਤੀ।
੨੦ ਵਿਚਾਰ ਕੇ ਤੇ ਸੰਭਾਲ ਕੇ ਵੇਖ, ਹੇ ਮਨ!
੨੧ ਨਿਹਾਰ, ਵੇਖ। ਹੇ ਬਨਾਂ ਵਿਚ ਫਿਰ ੨ ਥੱਕ ਚੁਕੇ ਬਨਬਾਸੀ ਮਨ! ਤੂੰ ਪਿਰ ਨੂੰ ਰਿਦੇ ਵਿਚ ਵੇਖ।
੨੨ ਗੋਇ (ਪ੍ਰਿਥਵੀ) ਦਾ ਇੰਦ (ਮਾਲਕ), ਹਰੀ।
੨੩ ਦੇਖੋ ਪੰਨਾ ੧੧, ਨੋਟ ੨੧।
੨੪ ਮਾਇਆ ਦੇ ਵੱਡੇ ਜਾਲ ਵਿਚ।
੨੫ ਦੇਖੋ ਪੰਨਾ ੧੧, ਨੋਟ ੨੦।

* 'ਕਰਹਲ' [ਸਿੰਧੀ 'ਕਰਹੋ'] ਊਠ ਨੂੰ ਕਹਿੰਦੇ ਹਨ। "ਜੈਸੇ ਕਰਹਲੁ ਬੇਲਿ ਰੀਝਾਈ" (ਆਸਾ ਮ: ੪)। ਊਠਾਂ ਤੇ ਮਾਲ ਲੱਦ ਕੇ ਦੂਰ ੨ ਦੇਸ਼ਾਂ ਵਿਚ ਫਿਰਦੇ ਹਨ, ਨਾਲ ਨਾਲ ਇਕ ਖਾਸ ਸੁਰ ਵਾਲਾ ਗੀਤ ਗਾਈ ਜਾਂਦੇ ਹਨ। ਏਥੇ ਭਟਕਣ ਵਾਲੇ ਜੀਵ ਨੂੰ ਊਠ ਕਹਿ ਕੇ ਉਪਦੇਸ਼ ਕੀਤਾ ਹੈ।

† ਵਿਚਾਰਵਾਨ। ਗੁਰੂ ਜੀ ਮਨੁੱਖ ਦੇ ਮਨ ਨੂੰ ਪਿਆਰ ਨਾਲ ਬੱਚੇ ਵਾਂਗ ਸਮਝਾਂਦੇ ਹਨ। ਕਦੇ ਪਰਦੇਸੀ ਅਥਵਾ ਇਸ ਦੁਨੀਆਂ ਤੋਂ ਨਿਆਰਾ ਕਹਿੰਦੇ ਹਨ; ਕਦੇ ਵਿਚਾਰਵਾਨ ਤੇ ਕਦੇ ਨਿਰਮਲਾ, ਮਿਤ੍ਰਾ, ਪਿਆਰਿਆ, ਸਾਜਨਾ ਆਦਿ ਕਹਿ ਕੇ ਬੁਲਾਂਦੇ ਹਨ; ਵਿਚਾਰਵਾਨ ਜਾਂ ਨਿਰਮਲਾ ਕਹਿ ਕੇ ਉਸ ਨੂੰ ਉਸ ਦੇ ਅਸਲੇ ਦੀ ਯਾਦ ਕਰਾਂਦੇ ਹਨ।

ਵਡਭਾਗੀਆ [1]ਹਰਿ ਏਕ ਨਦਰਿ ਨਿਹਾਲਿ ॥ ਆਪਿ ਛਡਾਏ ਛੁਟੀਐ ਸਤਿਗੁਰ ਚਰਣ ਸਮਾਲਿ॥ ੪ ॥ ਮਨ ਕਰਹਲਾ ਮੇਰੇ ਪਿਆਰਿਆ [2]ਵਿਚਿ ਦੇਹੀ ਜੋਤਿ ਸਮਾਲਿ ॥ ਗੁਰਿ [3]ਨਉ ਨਿਧਿ ਨਾਮੁ ਵਿਖਾਲਿਆ ਹਰਿ ਦਾਤਿ ਕਰੀ ਦਇਆਲਿ ॥ ੫ ॥ ਮਨ ਕਰਹਲਾ ਤੂੰ ਚੰਚਲਾ [4]ਚਤੁਰਾਈ ਛਡਿ ਵਿਕਰਾਲਿ ॥ ਹਰਿ ਹਰਿ ਨਾਮੁ ਸਮਾਲਿ ਤੂੰ ਹਰਿ ਮੁਕਤਿ ਕਰੇ ਅੰਤਕਾਲਿ[5] ॥੬॥ ਮਨ ਕਰਹਲਾ ਵਡਭਾਗੀਆ ਤੂੰ ਗਿਆਨੁ ਰਤਨੁ ਸਮਾਲਿ ॥ [6]ਗੁਰ ਗਿਆਨੁ ਖੜਗੁ ਹਥਿ ਧਾਰਿਆ ਜਮੁ ਮਾਰਿਅੜਾ ਜਮਕਾਲਿ[7] ॥ ੭ ॥ [8]ਅੰਤਰਿ ਨਿਧਾਨੁ ਮਨ ਕਰਹਲੇ ਭ੍ਰਮਿ ਭਵਹਿ ਬਾਹਰਿ ਭਾਲਿ ॥ ਗੁਰੁ ਪੁਰਖੁ ਪੂਰਾ ਭੇਟਿਆ[9] ਹਰਿ ਸਜਣੁ ਲਧੜਾ ਨਾਲਿ ॥੮॥ [10]ਰੰਗਿ ਰਤੜੇ ਮਨ ਕਰਹਲੇ [11]ਹਰਿ ਰੰਗੁ ਸਦਾ ਸਮਾਲਿ ॥ ਹਰਿ ਰੰਗੁ ਕਦੇ ਨ ਉਤਰੈ ਗੁਰ ਸੇਵਾ ਸਬਦੁ ਸਮਾਲਿ॥ ੯ ॥ ਹਮ ਪੰਖੀ ਮਨ ਕਰਹਲੇ ਹਰਿ ਤਰਵਰੁ[12] ਪੁਰਖੁ ਅਕਾਲਿ ॥ ਵਡਭਾਗੀ ਗੁਰਮੁਖਿ ਪਾਇਆ ਜਨ ਨਾਨਕ ਨਾਮੁ ਸਮਾਲਿ॥ ੧੦ ॥ ੨ ॥ ੨੯ ॥

ਰਾਗੁ ਗਉੜੀ ਗੁਆਰੇਰੀ ਮਹਲਾ ੫ ਅਸਟਪਦੀਆ*

ੴ ਸਤਿ ਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥ ॥ ਜਬ ਇਹੁ[13] ਮਨ ਮਹਿ ਕਰਤ ਗੁਮਾਨਾ॥ ਤਬ ਇਹੁ ਬਾਵਰੁ[14] ਫਿਰਤ ਬਿਗਾਨਾ[15] ॥ ਜਬ ਇਹੁ ਹੂਆ [16]ਸਗਲ ਕੀ ਰੀਨਾ॥ ਤਾ ਤੇ ਰਮਈਆ[17] ਘਟਿ ਘਟਿ ਚੀਨਾ[18] ॥੧॥ ਸਹਜ ਸੁਹੇਲਾ ਫਲੁ ਮਸਕੀਨੀ[19] ॥ ਸਤਿਗੁਰ ਅਪੁਨੈ ਮੋਹਿ ਦਾਨੁ ਦੀਨੀ ॥ ੧ ॥ ਰਹਾਉ ॥ ਜਬ ਕਿਸ ਕਉ ਇਹੁ ਜਾਨਸਿ ਮੰਦਾ ॥ [20]ਤਬ ਸਗਲੇ ਇਸੁ ਮੇਲਹਿ ਫੰਦਾ ॥ ਮੇਰ ਤੇਰ ਜਬ ਇਨਹਿ ਚੁਕਾਈ[21]॥ ਤਾ ਤੇ ਇਸੁ ਸੰਗਿ ਨਹੀ ਬੈਰਾਈ[22] ॥੨॥ ਜਬ ਇਨਿ [23]ਅਪੁਨੀ ਅਪਨੀ ਧਾਰੀ ॥ ਤਬ ਇਸ ਕਉ ਹੈ ਮੁਸਕਲੁ ਭਾਰੀ ॥ ਜਬ ਇਨਿ ਕਰਣੈਹਾਰੁ ਪਛਾਤਾ॥ ਤਬ ਇਸ ਨੋ ਨਾਹੀ ਕਿਛੁ ਤਾਤਾ[24]॥੩॥ ਜਬ ਇਨਿ [25]ਅਪੁਨੋ ਬਾਧਿਓ ਮੋਹਾ ॥ ਆਵੈ ਜਾਇ ਸਦਾ ਜਮਿ ਜੋਹਾ[26]॥ ਜਬ ਇਸ ਤੇ ਸਭ ਬਿਨਸੇ ਭਰਮਾ ॥ ਭੇਦੁ ਨਾਹੀ ਹੈ ਪਾਰਬ੍ਰਹਮਾ ॥੪॥ ਜਬ ਇਨਿ ਕਿਛੁ ਕਰਿ ਮਾਨੇ ਭੇਦਾ[27] ॥ ਤਬ ਤੇ ਦੂਖ ਡੰਡ ਅਰੁ ਖੇਦਾ[28] ॥ ਜਬ ਇਨਿ [29]ਏਕੋ ਏਕੀ ਬੂਝਿਆ ॥ ਤਬ ਤੇ ਇਸ ਨੋ ਸਭੁ ਕਿਛੁ ਸੂਝਿਆ ॥ ੫ ॥ ਜਬ ਇਹੁ ਧਾਵੈ ਮਾਇਆ ਅਰਥੀ[30]॥ ਨਹ ਤ੍ਰਿਪਤਾਵੈ[31] ਨਹ ਤਿਸ[32] ਲਾਥੀ ॥ ਜਬ ਇਸ ਤੇ ਇਹੁ [33]ਹੋਇਓ ਜਉਲਾ॥ ਪੀਛੈ ਲਾਗਿ ਚਲੀ ਉਠਿ ਕਉਲਾ[34]॥ ੬ ॥ ਕਰਿ ਕਿਰਪਾ ਜਉ ਸਤਿਗੁਰੁ ਮਿਲਿਓ ॥ ਮਨ ਮੰਦਰ ਮਹਿ ਦੀਪਕੁ[35]ਜਲਿਓ ॥ †ਜੀਤ ਹਾਰ ਕੀ ਸੋਝੀ ਕਰੀ ॥ ਤਉ ਇਸੁ

੧ ਇੱਕੋ ਹਰੀ ਨੂੰ ਹੀ ਨਜ਼ਰ ਨਾਲ ਦੇਖ (ਸਭ ਵਿੱਚ)।
੨ ਸਰੀਰ ਵਿੱਚ ਹੀ ਪ੍ਰਭ-ਜੋਤ (ਪਰਮਾਤਮਾ ਦੀ ਹੋਂਦ) ਦਾ ਖਿਆਲ ਕਰ।
੩ ਨਉ-ਨਿਧ ਰੂਪੀ ਨਾਮ। ਨਾਮ ਜੋ ਹਰ ਤਰ੍ਹਾਂ ਦੇ ਸੁਖਾਂ ਦਾ ਖਜ਼ਾਨਾ ਹੈ। ਦੇਖੋ ਪੰਨਾ ੧੦ ਫੁਟ ਨੋਟ §।
੪ ਡਰਾਉਣੀ ਚਤਰਾਈ ਨੂੰ ਛਡ।
੫ ਛੇਕੜਲੇ ਸਮੇਂ, ਅੰਤ ਨੂੰ।
੬ ਗੁਰੂ ਦੀ ਗਿਆਨ ਰੂਪ ਤਲਵਾਰ ਹਥ ਵਿੱਚ ਫੜ ਕੇ।
੭ ਜਮ ਦੇ ਕਾਲ ਨੇ (ਮਾਰਨ ਵਾਲੇ ਨੇ)। ਏਥੇ ਗਿਆਨ ਖੜਗ ਨੂੰ ਜਮਕਾਲ ਕਿਹਾ ਹੈ।
੮ ਨਾਮ ਦਾ ਖ਼ਜ਼ਾਨਾ ਅੰਦਰ ਹੈ, ਪਰ ਭਰਮ ਕਰਕੇ ਤੂੰ ਭਟਕਦਾ ਫਿਰਦਾ ਹੈਂ ਅਤੇ ਬਾਹਰ ਢੂੰਡਦਾ ਹੈਂ।
੯ ਦਰਸ਼ਨ ਕੀਤੇ।
੧੦ ਹੇ ਮਾਇਆ ਦੇ ਪਿਆਰ ਵਿੱਚ ਰੱਤੇ ਹੋਏ!
੧੧ ਹਰੀ ਦਾ ਪਿਆਰ।
੧੨ ਬਿਰਛ।
੧੩ ਇਹ ਮਨੁਖ।
੧੪ ਬਾਉਲਾ, ਝੱਲਾ।
੧੫ ਅਡਰਾ, ਓਪਰਾ।
੧੬ ਸਾਰਿਆਂ ਦੀ ਚਰਨ ਧੂੜ।
੧੭ ਵਾਹਿਗੁਰੂ ਜੋ ਸਾਰੇ ਰਮਿਆ (ਵਿਆਪਕ) ਹੈ।
੧੮ ਸਮਝਿਆ। ਹਰ ਇਕ ਵਜੂਦ ਵਿੱਚ ਦਿਸਿਆ ਹੈ।
੧੯ ਗਰੀਬੀ। ਇਹ ਗਰੀਬੀ ਧਾਰਨ ਦਾ ਫਲ ਮਿਲਿਆ ਹੈ ਕਿ ਮੈਂ ਸਹਜੇ ਹੀ ਸੁਹੇਲਾ (ਸੌਖਾ) ਹੋ ਗਿਆ ਹਾਂ।
੨੦ ਤਾਂ ਸਾਰੇ ਇਸ ਦੇ ਲਈ ਜਾਲ ਖਿਲਾਰਦੇ ਹਨ।
੨੧ ਦੂਰ ਕੀਤੀ।
੨੨ ਵੈਰ।
੨੩ ਅਪਣੱਤ ਦਾ ਭਾਵ, ਮੇਰੀ ੨।
੨੪ ਈਰਖਾ, ਸਾੜਾ।
੨੫ ਆਪਣਾ ਮੋਹ ਬੰਨ੍ਹਿਆ, ਭਾਵ ਖਾਸ ਖਾਸ ਚੀਜ਼ਾਂ ਵਿੱਚ ਮੋਹ ਪੱਕਾ ਕੀਤਾ।
੨੬ ਤਕਿਆ (ਨਾਸ ਕਰਨ ਦੇ ਖਿਆਲ ਨਾਲ)। ਜੰਮਦਾ ਮਰਦਾ ਰਹਿੰਦਾ ਹੈ, ਅਤੇ ਜਮ ਨੇ ਸਦਾ ਇਸ ਵਲ ਨਜ਼ਰ ਰਖੀ ਹੈ।
੨੭ ਫ਼ਰਕ, ਵਿੱਥਾਂ, ਵਖੇਵੇਂ।
੨੮ ਤਕਲੀਫ਼ਾਂ।
੨੯ ਕੇਵਲ ਇਕੋ ਹਰੀ ਨੂੰ।
੩੦ ਗਰਜ਼ੀ, ਲੋੜਵੰਦ ਹੋ ਕੇ (ਮਾਇਆ ਦਾ)।
੩੧ ਰੱਜਦਾ।
੩੨ ਤ੍ਰਿਸ਼ਨਾ।
੩੩ [ਫ਼ਾਰਸੀ دوران] ਦੌੜਦਾ ਹੈ (ਮਾਇਆ ਦੇ ਅਸਰ ਤੋਂ ਬਚਣ ਲਈ), ਅਡਰਾ ਹੁੰਦਾ ਹੈ।
੩੪ ਮਾਇਆ। ਲਛਮੀ ਦਾ ਨਿਵਾਸ ਕਮਲ ਵਿੱਚ ਮੰਨਿਆ ਹੈ, ਇਸ ਲਈ ਕਮਲਾ ਜਾਂ ਕਉਲਾ ਮਾਇਆ ਲਈ ਵਰਤੀਂਦਾ ਹੈ।
੩੫ ਦੀਵਾ (ਗਿਆਨ ਦਾ)।

---

* ਇਨ੍ਹਾਂ ਅਸ਼ਟਪਦੀਆਂ ਵਿੱਚ ਸਿੱਖ ਦੀ ਅਮਲੀ ਜ਼ਿੰਦਗੀ ਤੇ ਉਸ ਤੋਂ ਪ੍ਰਾਪਤ ਹੋਏ ਸਹਜ ਅਨੰਦ ਦਾ ਜ਼ਿਕਰ ਹੈ। ਪਹਿਲੋਂ ਹਉਮੈ-ਰਹਿਤ ਜ਼ਿੰਦਗੀ ਦਾ ਨਜ਼ਾਰਾ ਹੈ, ਫਿਰ ਸੇਵਾ ਤੇ ਉਸ ਤੋਂ ਪੈਦਾ ਹੋਈ ਨਾਮ-ਜਾਪ ਦੀ ਲੱਗਨ, ਫਿਰ ਸਹਜ ਦੀ ਪ੍ਰਾਪਤੀ ਤੇ ਸੁਰਗ ਬੈਕੁੰਠ ਤੋਂ ਭੀ ਉੱਚੀ ਪਦਵੀ ਦਾ ਦ੍ਰਿਸ਼ ਦਿਖਾਇਆ ਹੈ। ਇਹ ਪਦਵੀ ਕੋਈ ਅਕਾਸ਼ੀ ਮੰਡਲਾਂ ਵਿੱਚ ਨਹੀਂ ਬਲਕਿ ਇਸੇ ਪਾਪ ਪੁੰਨ ਦੇ ਸੰਗ੍ਰਾਮ ਰੂਪੀ ਸੰਸਾਰ ਵਿੱਚ ਬੇਲਾਗ ਰਹਿ ਕੇ ਹਾਸਲ ਕਰਨੀ ਦਸੀ ਹੈ। ਇਸ ਨੂੰ ਰਾਜ-ਜੋਗ ਕਿਹਾ ਹੈ। ਇਸ ਵਿੱਚ ਵਾਹਿਗੁਰੂ ਨਾਲ ਪੂਰਨ ਜੋੜ ਹੁੰਦਾ ਹੈ, ਦਮ ਬਦਮ ਸਿਮਰਨ ਹੁੰਦਾ ਹੈ। ਧੰਨ ਹੈ ਗੁਰੂ ਜੋ ਇਹ ਸਿਮਰਨ ਦਿੰਦਾ ਤੇ ਨਾਮ ਵਿੱਚ ਲਾਉਂਦਾ ਹੈ। ਅੰਤ ਵਿੱਚ ਨਾਮ ਅਤੇ ਹਰੀ ਪ੍ਰੇਮ ਦੇ ਗੁਣ ਗਾਏ ਹਨ।

† ਸੰਸਾਰੀ ਲੋਕ ਆਮ ਤੌਰ ਤੇ ਦੁਨੀਆਵੀ ਤਰੱਕੀ ਜਾਂ ਘਾਟੇ ਨੂੰ ਜਿੱਤ ਹਾਰ ਕਹਿ ਦਿੰਦੇ ਹਨ, ਪਰ ਜਿਸ ਨੂੰ ਅਸਲ ਜਿੱਤ ਹਾਰ ਦੀ ਸਮਝ ਪਈ ਹੈ, ਉਸ ਨੇ ਇਸ ਮਨੁਖਾ ਜਨਮ ਰੂਪ ਘਰ ਦੀ ਕਦਰ ਜਾਣੀ ਹੈ।

ਘਰ ਕੀ ਕੀਮਤਿ ਪਰੀ ॥ ੭ ॥ ਕਰਨ ਕਰਾਵਨ ਸਭੁ ਕਿਛੁ ਏਕੈ ॥ ਆਪੇ
ਬੁਧਿ ਬੀਚਾਰਿ ਬਿਬੇਕੈ[੧] ॥ ਦੂਰਿ ਨ ਨੇਰੈ ਸਭ ਕੈ ਸੰਗਾ ॥ ਸਚੁ ਸਾਲਾਹਣੁ ਨਾਨਕ
ਹਰਿ ਰੰਗਾ[੨] ॥ ੮ ॥ ੧ ॥ ਗਉੜੀ ਮਹਲਾ ੫ ॥ ਗੁਰ ਸੇਵਾ ਤੇ ਨਾਮੇ ਲਾਗਾ ॥
ਤਿਸ ਕਉ ਮਿਲਿਆ [੩]ਜਿਸੁ ਮਸਤਕਿ ਭਾਗਾ ॥ ਤਿਸ ਕੈ ਹਿਰਦੈ ਰਵਿਆ[੪] ਸੋਇ ॥
ਮਨੁ ਤਨੁ ਸੀਤਲੁ ਨਿਹਚਲੁ[੫] ਹੋਇ ॥ ੧ ॥ ਐਸਾ ਕੀਰਤਨੁ ਕਰਿ ਮਨ ਮੇਰੇ ॥
ਈਹਾ ਊਹਾ ਜੋ ਕਾਮਿ ਤੇਰੈ ॥ ੧ ॥ ਰਹਾਉ ॥ [੬]ਜਾਸੁ ਜਪਤ ਭਉ ਅਪਦਾ[੭]
ਜਾਇ ॥ ਧਾਵਤ[੮] ਮਨੂਆ [੯]ਆਵੈ ਠਾਇ ॥ ਜਾਸੁ ਜਪਤ ਫਿਰਿ ਦੂਖੁ ਨ ਲਾਗੈ ॥
ਜਾਸੁ ਜਪਤ ਇਹ ਹਉਮੈ ਭਾਗੈ ॥੨॥ ਜਾਸੁ ਜਪਤ ਵਸਿ ਆਵਹਿ ਪੰਚਾ[੧੦] ॥ ਜਾਸੁ
ਜਪਤ [੧੧]ਰਿਦੈ ਅੰਮ੍ਰਿਤੁ ਸੰਚਾ ॥ ਜਾਸੁ ਜਪਤ ਇਹ ਤ੍ਰਿਸਨਾ[੧੨] ਬੁਝੈ ॥ ਜਾਸੁ ਜਪਤ
ਹਰਿ ਦਰਗਹ ਸਿਝੈ[੧੩] ॥ ੩ ॥ ਜਾਸੁ ਜਪਤ ਕੋਟਿ ਮਿਟਹਿ ਅਪਰਾਧ ॥ ਜਾਸੁ
ਜਪਤ ਹਰਿ [੧੪]ਹੋਵਹਿ ਸਾਧ ॥ ਜਾਸੁ ਜਪਤ ਮਨੁ ਸੀਤਲੁ ਹੋਵੈ ॥ ਜਾਸੁ ਜਪਤ ਮਲੁ
ਸਗਲੀ[੧੫] ਖੋਵੈ ॥ ੪ ॥ ਜਾਸੁ ਜਪਤ ਰਤਨੁ ਹਰਿ ਮਿਲੈ ॥ ਬਹੁਰਿ ਨ ਛੋਡੈ ਹਰਿ
ਸੰਗਿ ਹਿਲੈ[੧੬] ॥ ਜਾਸੁ ਜਪਤ ਕਈ ਬੈਕੁੰਠ ਵਾਸੁ ॥ ਜਾਸੁ ਜਪਤ [੧੭]ਸੁਖ ਸਹਜਿ
ਨਿਵਾਸੁ ॥ ੫ ॥ ਜਾਸੁ ਜਪਤ ਇਹ [੧੮]ਅਗਨਿ ਨ ਪੋਹਤ ॥ ਜਾਸੁ ਜਪਤ ਇਹੁ
ਕਾਲੁ[੧੯] ਨ ਜੋਹਤ[੨੦] ॥ ਜਾਸੁ ਜਪਤ ਤੇਰਾ ਨਿਰਮਲ ਮਾਥਾ ॥ ਜਾਸੁ ਜਪਤ ਸਗਲਾ
ਦੁਖੁ ਲਾਥਾ ॥ ੬ ॥ ਜਾਸੁ ਜਪਤ ਮੁਸਕਲੁ ਕਛੂ ਨ ਬਨੈ ॥ ਜਾਸੁ ਜਪਤ ਸੁਣਿ
[੨੧]ਅਨਹਤ ਧੁਨੈ ॥ ਜਾਸੁ ਜਪਤ ਇਹ ਨਿਰਮਲ ਸੋਇ[੨੨] ॥ ਜਾਸੁ ਜਪਤ [੨੩]ਕਮਲੁ
ਸੀਧਾ ਹੋਇ ॥ ੭ ॥ ਗੁਰਿ [੨੪]ਸੁਭ ਦ੍ਰਿਸਟਿ ਸਭ ਊਪਰਿ ਕਰੀ ॥ ਜਿਸ ਕੈ ਹਿਰਦੈ
ਮੰਤ੍ਰੁ[੨੫] ਦੇ ਹਰੀ ॥ ਅਖੰਡ ਕੀਰਤਨੁ ਤਿਨਿ ਭੋਜਨੁ ਚੂਰਾ[੨੬] ॥ ਕਹੁ ਨਾਨਕ ਜਿਸੁ
ਸਤਿਗੁਰੁ ਪੂਰਾ ॥ ੮ ॥ ੨ ॥ ਗਉੜੀ ਮਹਲਾ ੫ ॥ ਗੁਰ ਕਾ ਸਬਦੁ ਰਿਦ
ਅੰਤਰਿ ਧਾਰੈ ॥ ਪੰਚ ਜਨਾ ਸਿਉ ਸੰਗੁ ਨਿਵਾਰੈ[੨੭] ॥ ਦਸ ਇੰਦ੍ਰੀ ਕਰਿ ਰਾਖੈ ਵਾਸਿ ॥
ਤਾ ਕੈ ਆਤਮੈ ਹੋਇ ਪਰਗਾਸੁ[੨੮] ॥ ੧ ॥ ਐਸੀ ਦ੍ਰਿੜਤਾ[੨੯] ਤਾ ਕੈ ਹੋਇ ॥ ਜਾ ਕਉ
ਦਇਆ ਮਇਆ[੩੦] ਪ੍ਰਭ ਸੋਇ ॥ ੧ ॥ ਰਹਾਉ ॥ *ਸਾਜਨੁ ਦੁਸਟੁ[੩੧] ਜਾ ਕੈ ਏਕ
ਸਮਾਨੈ ॥ [੩੨]ਜੇਤਾ ਬੋਲਣੁ ਤੇਤਾ ਗਿਆਨੈ ॥ ਜੇਤਾ ਸੁਣਨਾ ਤੇਤਾ ਨਾਮੁ ॥ ਜੇਤਾ ਪੇਖਨੁ[੩੩]
ਤੇਤਾ ਧਿਆਨੁ ॥ ੨ ॥ ਸਹਜੇ[੩੪] ਜਾਗਣੁ ਸਹਜੇ ਸੋਇ ॥ [੩੫]ਸਹਜੇ ਹੋਤਾ ਜਾਇ ਸੁ
ਹੋਇ ॥ †ਸਹਜਿ ਬੈਰਾਗੁ ਸਹਜੇ ਹੀ ਹਸਨਾ ॥ ਸਹਜੇ ਚੂਪ[੩੬] ਸਹਜੇ ਹੀ ਜਪਨਾ ॥
੩ ॥ ਸਹਜੇ ਭੋਜਨੁ ਸਹਜੇ ਭਾਉ ॥ ਸਹਜੇ ਮਿਟਿਓ ਸਗਲ ਦੁਰਾਉ[੩੭] ॥ ਸਹਜੇ
ਹੋਆ ਸਾਧੂ ਸੰਗੁ ॥ ਸਹਜਿ ਮਿਲਿਓ ਪਾਰਬ੍ਰਹਮੁ ਨਿਸੰਗੁ[੩੮] ॥ ੪ ॥ ਸਹਜੇ

੧ ਚੰਗੇ ਮੰਦੇ ਦੀ ਪਛਾਣ ਕਰ ਕੇ । ਉਹ ਆਪ ਹੀ ਬੁਧ ਵਿਚਾਰ ਅਤੇ ਨਿਰਣੇ ਨਾਲ ਇਹ ਪ੍ਰਬੰਧ ਚਲਾ ਰਿਹਾ ਹੈ ।
੨ ਪ੍ਰੇਮ ਨਾਲ । ਇਹੋ ਜਿਹੇ ਸੱਚੇ ਹਰੀ ਨੂੰ ਪਿਆਰ ਨਾਲ ਸਲਾਹੁਣਾ ਚਾਹੀਦਾ ਹੈ ।
੩ ਜਿਸ ਦੇ ਮੱਥੇ ਤੇ ਭਾਗ ਹਨ; ਵਾਹਿਗੁਰੂ ਦੀ ਰਜ਼ਾ ਜਿਸ ਦੇ ਹਕ ਵਿੱਚ ਹੈ ।
੪ ਵਸਿਆ ।
੫ ਸਬਿਰ । ਮਨ ਤਨ ਠੰਢਾ ਤੇ ਟਿਕਿਆ ਹੋਇਆ ਹੁੰਦਾ ਹੈ ।
੬ ਜਿਸ ਦੇ ਜਪਣ ਨਾਲ ।
੭ ਵਿਪਦਾ, ਮੁਸੀਬਤ ।
੮ ਦੌੜਦਾ ਹੋਇਆ, ਚੰਚਲ ।
੯ ਥਾਂ ਤੇ ਆ ਜਾਂਦਾ ਹੈ, ਟਿਕ ਜਾਂਦਾ ਹੈ ।
੧੦ ਕਾਮਾਦਿਕ ਪੰਜ ਵੈਰੀ ।
੧੧ ਦਿਲ ਵਿੱਚ ਅੰਮ੍ਰਿਤ ਇਕੱਠਾ ਹੁੰਦਾ ਹੈ; ਦਿਲ ਨਾਮ ਦੇ ਅੰਮ੍ਰਿਤ ਨਾਲ ਭਰ ਜਾਂਦਾ ਹੈ ।
੧੨ ਖਾਹਿਸ਼ਾਂ ਦੀ ਤੇਹ ।
੧੩ ਕਾਮਯਾਬ, ਸੁਰਖ਼ਰੂ, ਮੁਕਤ ਹੁੰਦਾ ਹੈ ।
੧੪ (ਜਿਸ ਦੇ ਜਪਣ ਕਰਕੇ) ਗੁਰਮੁਖ ਬਣੀਦਾ ਹੈ ।
੧੫ ਸਾਰੀ ।
੧੬ ਹਿਲ ਜਾਂਦਾ ਹੈ, ਗਿਝ ਜਾਂਦਾ ਹੈ । ਐਸਾ ਗਿਝ ਜਾਂਦਾ ਹੈ ਕਿ ਉਸ ਹਰੀ ਰਤਨ ਨੂੰ ਮੁੜ ਛਡਦਾ ਹੀ ਨਹੀਂ ।
੧੭ ਸਹਜੇ ਹੀ ਸੁਖ ਦਾ ਨਿਵਾਸ ਮਿਲਦਾ ਹੈ ।
੧੮ ਤ੍ਰਿਸ਼ਨਾ ਅਗਨੀ ਪੋਂਹਦੀ ਨਹੀਂ, ਬੇਅਸਰ ਹੋ ਜਾਂਦੀ ਹੈ ।
੧੯ ਮੌਤ ।
੨੦ ਵੇਖਦਾ (ਨਾਸ ਕਰਨ ਲਈ) ।
੨੧ ਬਿਨਾਂ ਵਜਾਇਆਂ ਪੈਦਾ ਹੋਣ ਵਾਲੀ ਆਵਾਜ਼ । ਆਤਮ ਮੰਡਲ ਦਾ ਅਨੰਦ ਇਕ ਸਰੂਰ ਦਿੰਦਾ ਹੈ ਜਿਸ ਨੂੰ ਗੁਰਮਤ ਵਿੱਚ ਅਨਹਤ ਸ਼ਬਦ ਜਾਂ ਅਨਹਤ ਧੁਨਿ ਕਰਕੇ ਦਸਿਆ ਹੁੰਦਾ ਹੈ ।
੨੨ ਸੋਭਾ, ਸ਼ੁਹਰਤ ।
੨੩ ਹਿਰਦਾ ਕਮਲ ਸਿਧਾ ਹੋ ਜਾਂਦਾ ਹੈ (ਮਾਇਆ ਵਲੋਂ ਉਲਟ ਕੇ) ।
੨੪ ਚੰਗੀ ਨਜ਼ਰ, ਮਿਹਰ ਦੀ ਨਜ਼ਰ ।
੨੫ ਉਪਦੇਸ਼ ।
੨੬ ਚੂਰਮਾ । ਉਨ੍ਹਾਂ ਦਾ ਭੋਜਨ ਜਾਂ ਚੂਰਮਾ ਕੇਵਲ ਵਾਹਿਗੁਰੂ ਦੀ ਲਗਾਤਾਰ ਸਿਫਤ ਸਲਾਹ ਹੈ ।
੨੭ ਦੂਰ ਕਰੇ, ਤੋੜੇ । ਕਾਮ ਕ੍ਰੋਧ ਆਦਿ ਪੰਜਾਂ ਦਾ ਸੰਗ ਛਡ ਦੇਵੇ ।
੨੮ ਚਾਨਣਾ (ਗਿਆਨ ਦਾ) ।
੨੯ ਪਕਿਆਈ ।
੩੦ ਕਿਰਪਾ ।
੩੧ ਦੁਸ਼ਮਨ ।
੩੨ ਉਹ ਜੋ ਕੁਝ ਬੋਲਦੇ ਹਨ ਉਹ ਸਭ ਗਿਆਨ ਹੀ ਹੁੰਦਾ ਹੈ ।
੩੩ ਵੇਖਣਾ ।
੩੪ ਅਡੋਲਤਾ ਤੇ ਸ਼ਾਂਤੀ ਵਿੱਚ ਹੀ ।
੩੫ ਜੋ ਕੁਦਰਤੀ ਤੌਰ ਤੇ ਹੋ ਰਿਹਾ ਹੈ, ਉਸ ਨੂੰ ਓਹ ਠੀਕ ਮੰਨਦੇ ਹਨ । "ਸਹਜ ਸੁਭਾਇ ਹੋਵੈ ਸੋ ਹੋਇ । ਕਰਣੈਹਾਰੁ ਪਛਾਣੈ ਸੋਇ" (ਸੁਖਮਨੀ) ।
੩੬ ਚੁੱਪ ।
੩੭ [ਫ਼ਾਰਸੀ ਦੂਰ ਤੋਂ] ਦੂਰੀ, ਵਖੇਵਾਂ, ਪੜਦਾ ।
੩੮ ਪ੍ਰਤੱਖ ।

---

* ਇਥੇ ਦਸੇ ਸਹਜ ਦੇ ਗੁਣਾਂ ਨੂੰ ਪੰਨੇ ੬੮ ਵਿੱਚ ਦਸੀ ਸਹਜ ਅਵਸਥਾ ਨਾਲ ਮੇਲੋ ।

† ਉਨ੍ਹਾਂ ਦਾ ਸਹਜ ਵਿੱਚ ਹੀ ਰੋਣਾ ਹੈ, ਤੇ ਸਹਜ ਵਿਚ ਹੀ ਹਸਣਾ ; ਭਾਵ ਜਦੋਂ ਸੰਸਾਰ ਦੇ ਰਸਾਂ ਵਲੋਂ ਉਪਰਾਮ ਹੁੰਦੇ ਹਨ, ਤਾਂ ਕੁਦਰਤੀ ਤੌਰ ਤੇ ਹੀ ਹੁੰਦੇ ਹਨ, ਕੁਦਰਤੀ ਹਦ ਤੋਂ ਟਪ ਕੇ ਸੰਸਾਰ ਨੂੰ ਹੀ ਨਹੀਂ ਛੱਡ ਦਿੰਦੇ । ਇਸੇ ਤਰ੍ਹਾਂ ਕੋਈ ਖੁਸ਼ੀ ਦੇਣ ਵਾਲੀ ਗਲ ਹੋਵੇ, ਤਾਂ ਹਦ ਤੋਂ ਟਪ ਉਸ ਵਿੱਚ ਲੰਪਟ ਨਹੀਂ ਹੁੰਦੇ, ਬਲਕਿ ਸੁਭਾਵਕ ਹੀ ਖੁਸ਼ੀ ਮਾਣਦੇ ਹਨ ।

ਗ੍ਰਿਹ ਮਹਿ ਸਹਜਿ ਉਦਾਸੀ ॥ ਸਹਜੇ ਦੁਬਿਧਾ[1] ਤਨ ਕੀ ਨਾਸੀ ॥ ਜਾ ਕੈ ਸਹਜਿ ਮਨਿ ਭਇਆ ਅਨੰਦੁ ॥ ਤਾ ਕਉ ਭੇਟਿਆ ਪਰਮਾਨੰਦੁ[2] ॥ ੫ ॥ ਸਹਜੇ ਅੰਮ੍ਰਿਤੁ ਪੀਓ ਨਾਮੁ ॥ ਸਹਜੇ ਕੀਨੋ [3]ਜੀਅ ਕੋ ਦਾਨੁ ॥ [4]ਸਹਜ ਕਥਾ ਮਹਿ ਆਤਮੁ ਰਸਿਆ ॥ ਤਾ ਕੈ ਸੰਗਿ ਅਬਿਨਾਸੀ ਵਸਿਆ ॥ ੬ ॥ ਸਹਜੇ ਆਸਣੁ[5] ਅਸਥਿਰੁ ਭਾਇਆ ॥ ਸਹਜੇ [6]ਅਨਹਤ ਸਬਦੁ ਵਜਾਇਆ ॥ ਸਹਜੇ ਰੁਣ ਝੁਣਕਾਰੁ[7] ਸੁਹਾਇਆ ॥ ਤਾ ਕੈ ਘਰਿ ਪਾਰਬ੍ਰਹਮੁ ਸਮਾਇਆ ॥ ੭ ॥ ਸਹਜੇ ਜਾ ਕਉ [8]ਪਰਿਓ ਕਰਮਾ ॥ ਸਹਜੇ ਗੁਰੁ ਭੇਟਿਓ ਸਚੁ ਧਰਮਾ ॥ ਜਾ ਕੈ ਸਹਜੁ[9] ਭਇਆ ਸੋ ਜਾਣੈ ॥ ਨਾਨਕ ਦਾਸ ਤਾ ਕੈ ਕੁਰਬਾਣੈ ॥੮॥੩॥ ਗਉੜੀ ਮਹਲਾ ੫ ॥ ਪ੍ਰਥਮੇ[10] ਗਰਭ ਵਾਸ ਤੇ ਟਰਿਆ[11] ॥ ਪੁਤ੍ਰ ਕਲਤ੍ਰ[12] ਕੁਟੰਬ ਸੰਗਿ ਜੁਰਿਆ[13] ॥ ਭੋਜਨੁ ਅਨਿਕ ਪ੍ਰਕਾਰ ਬਹੁ ਕਪਰੇ ॥ ਸਰਪਰ[14] [15]ਗਵਨੁ ਕਰਹਿਗੇ ਬਪੁਰੇ[16] ॥੧॥ ਕਵਨੁ ਅਸਥਾਨੁ [17]ਜੋ ਕਬਹੁ ਨ ਟਰੈ ॥ ਕਵਨੁ ਸਬਦੁ ਜਿਤੁ [18]ਦੁਰਮਤਿ ਹਰੈ ॥ ੧ ॥ ਰਹਾਉ ॥ ਇੰਦ੍ਰਪੁਰੀ[19] ਮਹਿ ਸਰਪਰ ਮਰਣਾ ॥ ਬ੍ਰਹਮਪੁਰੀ ਨਿਹਚਲੁ ਨਹੀ ਰਹਣਾ ॥ ਸਿਵਪੁਰੀ ਕਾ ਹੋਇਗਾ ਕਾਲਾ[20] ॥ *ਤ੍ਰੈ ਗੁਣ ਮਾਇਆ ਬਿਨਸਿ ਬਿਤਾਲਾ[21] ॥ ੨ ॥ ਗਿਰਿ[22] ਤਰ[23] ਧਰਣਿ[24] ਗਗਨ[25] ਅਰੁ ਤਾਰੇ ॥ ਰਵਿ[26] ਸਸਿ[27] ਪਵਣੁ ਪਾਵਕੁ[28] ਨੀਰਾਰੇ[29] ॥ ਦਿਨਸੁ ਰੈਣਿ [30]ਬਰਤ ਅਰੁ ਭੇਦਾ ॥ [31]ਸਾਸਤ ਸਿੰਮ੍ਰਿਤਿ ਬਿਨਸਹਿਗੇ ਬੇਦਾ ॥ ੩ ॥ ਤੀਰਥ ਦੇਵ ਦੇਹੁਰਾ ਪੋਥੀ ॥ ਮਾਲਾ ਤਿਲਕੁ [32]ਸੋਚ ਪਾਕ ਹੋਤੀ[33] ॥ ਧੋਤੀ ਡੰਡਉਤਿ ਪਰਸਾਦਨ[34] ਭੋਗਾ ॥ ਗਵਨੁ ਕਰੈਗੋ ਸਗਲੋ ਲੋਗਾ ॥ ੪ ॥ ਜਾਤਿ ਵਰਨ ਤੁਰਕ ਅਰੁ ਹਿੰਦੂ ॥ ਪਸੁ ਪੰਖੀ ਅਨਿਕ ਜੋਨਿ ਜਿੰਦੂ ॥ ਸਗਲ ਪਾਸਾਰੁ ਦੀਸੈ ਪਾਸਾਰਾ ॥ ਬਿਨਸਿ ਜਾਇਗੋ ਸਗਲ ਆਕਾਰਾ ॥੫॥ † [35]ਸਹਜ ਸਿਫਤਿ ਭਗਤਿ ਤਤੁ ਗਿਆਨਾ ॥ [36]ਸਦਾ ਅਨੰਦੁ ਨਿਹਚਲੁ ਸਚੁ ਥਾਨਾ ॥ [37]ਤਹਾ ਸੰਗਤਿ ਸਾਧ ਗੁਣ ਰਸੈ ॥ ਅਨਭਉ[38] ਨਗਰੁ ਤਹਾ ਸਦ ਵਸੈ ॥ ੬ ॥ ਤਹ ਭਉ ਭਰਮਾ ਸੋਗੁ ਨ ਚਿੰਤਾ ॥ ਆਵਣੁ ਜਾਵਣੁ ਮਿਰਤੁ[39] ਨ ਹੋਤਾ ॥ ਤਹ ਸਦਾ ਅਨੰਦ ਅਨਹਤ ਆਖਾਰੇ[40] ॥ ਭਗਤ [41]ਵਸਹਿ ਕੀਰਤਨ ਆਧਾਰੇ ॥ ੭ ॥ ਪਾਰਬ੍ਰਹਮ ਕਾ ਅੰਤੁ ਨ ਪਾਰੁ ॥ ਕਉਣੁ ਕਰੈ ਤਾ ਕਾ ਬੀਚਾਰੁ ॥ ਕਹੁ ਨਾਨਕ ਜਿਸੁ ਕਿਰਪਾ ਕਰੈ ॥ ਨਿਹਚਲ ਥਾਨੁ ਸਾਧ ਸੰਗਿ ਤਰੈ ॥ ੮ ॥ ੪ ॥ ਗਉੜੀ ਮਹਲਾ ੫ ॥ ਜੋ ਇਸੁ[42] ਮਾਰੇ ਸੋਈ ਸੂਰਾ ॥ ਜੋ ਇਸੁ ਮਾਰੇ ਸੋਈ ਪੂਰਾ ॥ ਜੋ ਇਸੁ ਮਾਰੇ ਤਿਸਹਿ ਵਡਿਆਈ ॥ ਜੋ ਇਸੁ ਮਾਰੇ ਤਿਸ ਕਾ ਦੁਖੁ ਜਾਈ ॥ ੧ ॥ ਐਸਾ ਕੋਇ ਜਿ ਦੁਬਿਧਾ ਮਾਰਿ ਗਵਾਵੈ ॥ ਇਸਹਿ ਮਾਰਿ [43]ਰਾਜ ਜੋਗੁ ਕਮਾਵੈ ॥ ੧ ॥ ਰਹਾਉ ॥

੧ ਦੁਚਿੱਤਾ ਹੋਣਾ।
੨ ਪਰਮ ਅਨੰਦ ਸਰੂਪ ਵਾਹਿਗੁਰੂ।
੩ ਆਤਮਾ ਨੂੰ ਨਾਮ ਦਾਨ ਹਰੀ ਨੇ ਕੀਤਾ ਹੈ।
੪ ਗਿਆਨ ਵਾਲੀ ਕਥਾ ਵਿਚ ਜਿਸ ਦਾ ਮਨ ਸੁਆਦ ਲੈਂਦਾ ਹੈ।
੫ ਟਿਕਾਣਾ। ਮਨ ਅਡੋਲ ਹੋ ਗਿਆ ਹੈ।
੬ ਭਾਵ ਆਤਮ ਮੰਡਲ ਦਾ ਅਨੰਦ ਪ੍ਰਗਟ ਹੋਇਆ। ਦੇਖੋ ਪੰ: ੬੧, ਨੋਟ ੨੪।
੭ ਰਣਤਕਾਰ ਤੇ ਝਣਤਕਾਰ, ਘੁੰਗਰੂ ਝਾਂਝਰਾਂ ਆਦਿ ਦੀ ਅਵਾਜ਼। ਏਥੇ ਇਸ ਅਵਾਜ਼ ਨੂੰ ਉਸੇ ਤਰ੍ਹਾਂ ਵਰਤਿਆ ਹੈ ਜਿਵੇਂ ਅਨਹਤ ਸ਼ਬਦ।
੮ ਕਰਮਾਂ, ਭਾਗਾਂ ਵਿੱਚ ਲਿਖਿਆ ਹੈ।
੯ ਸੱਚਾ ਗਿਆਨ।
੧੦ ਪਹਿਲਾਂ।
੧੧ ਹਟਿਆ, ਬਾਹਰ ਆਇਆ।
੧੨ ਇਸਤਰੀ।
੧੩ ਜੁੜਿਆ।
੧੪ ਜ਼ਰੂਰ ਹੀ।
੧੫ ਚਲੇ ਜਾਣਗੇ, ਨਾਸ ਹੋਣਗੇ।
੧੬ ਹੇ ਵਿਚਾਰੇ!
੧੭ ਜੋ ਕਦੀ ਨਹੀਂ ਟਲਦਾ; ਭਾਵ ਅਟੱਲ ਹੈ।
੧੮ ਖੋਟੀ ਮੱਤ ਦੂਰ ਹੋਵੇ।
੧੯ ਇੰਦਰ ਲੋਕ ਜਿਥੇ ਇੰਦਰ ਦੇਵਤੇ ਦਾ ਰਾਜ ਮੰਨਿਆ ਜਾਂਦਾ ਹੈ।
੨੦ ਕਾਲ, ਨਾਸ।
੨੧ ਬੇਤਾਲ, ਆਪਣੇ ਟਿਕਾਣੇ ਤੋਂ ਖੁੰਝੇ ਹੋਏ, ਅਗਿਆਨੀ ਜੀਵ। ਤਿੰਨ-ਗੁਣੀ ਮਾਇਆ ਵਿਚ ਫਸੇ ਅਗਿਆਨੀ ਜੀਵ ਨਾਸ ਹੋ ਜਾਵਣਗੇ।
੨੨ ਪਹਾੜ।
੨੩ ਰੁੱਖ।
੨੪ ਧਰਤੀ।
੨੫ ਅਸਮਾਨ।
੨੬ ਸੂਰਜ।
੨੭ ਚੰਨ।
੨੮ ਅੱਗ।
੨੯ ਪਾਣੀ।
੩੦ ਤਰ੍ਹਾਂ ਤਰ੍ਹਾਂ ਦੇ ਵਰਤ (ਬਝਵੇਂ ਨੇਮ) ਅਤੇ ਉਨ੍ਹਾਂ ਦੇ ਆਪੋ ਵਿੱਚ ਦੇ ਫ਼ਰਕ।
੩੧ ਦੇਖੋ ਪੰਨਾ ੧੧, ਫੁਟ ਨੋਟ † ਅਤੇ *।
੩੨ ਸੁੱਚੀ ਰਸੋਈ।
੩੩ [ਸੰ. ਹੋਤ੍ਰੀ] ਉਪਾਸ਼ਕ ਅਗਨੀ ਦਾ।
੩੪ ਤਰ੍ਹਾਂ ਤਰ੍ਹਾਂ ਦੇ ਖਾਣੇ।
੩੫ ਆਤਮ ਦੇ ਚਾਉ ਵਿੱਚ ਕੀਤੀ ਗਈ ਸਿਫ਼ਤ ਨੂੰ ਸਹਜ ਸਿਫ਼ਤ ਕਿਹਾ ਹੈ।
੩੬ ਸਹਜ ਸਿਫ਼ਤ ਜਾਂ ਭਗਤੀ ਦਵਾਰਾ ਸਦਾ ਅਨੰਦ ਹੁੰਦਾ ਹੈ ਤੇ ਨਿਹਚਲ ਸੱਚਾ ਥਾਂ ਪ੍ਰਾਪਤ ਹੁੰਦਾ ਹੈ।
੩੭ ਉਥੇ ਸਾਧ ਸੰਗਤ ਹਰੀ ਦੇ ਗੁਣਾਂ ਨੂੰ ਰਸ ਨਾਲ ਉਚਾਰਦੀ ਹੈ।
੩੮ ਡਰ ਤੋਂ ਰਹਿਤ।
੩੯ ਮੌਤ।
੪੦ ਅਖਾੜੇ। ਉਥੇ ਸਦਾ ਅਨਹਤ ਸ਼ਬਦ ਦਾ ਅਨੰਦ ਦੇਣ ਵਾਲੀਆਂ ਥਾਵਾਂ ਹਨ।
੪੧ ਕੀਰਤਨ ਦੇ ਆਸਰੇ ਰਹਿੰਦੇ ਹਨ।
੪੨ ਦੁਬਿਧਾ ਨੂੰ।
੪੩ ਰਾਜ ਕਰਦੇ ਹੋਏ ਜੋਗ ਕਰਨਾ, ਸੰਸਾਰ ਵਿੱਚ ਰਹਿੰਦੇ ਹੋਏ ਹਰੀ ਨਾਲ ਜੁੜੇ ਰਹਿਣਾ। ਗੁਰਮਤਿ ਵਿੱਚ ਇਹ ਸਭ ਤੋਂ ਉਤਮ ਮਾਰਗ ਗਿਣਿਆ ਹੈ।

---

* ਰਜ, ਸਤ, ਤਮ ਇਹ ਤਿੰਨ ਗੁਣ ਹਨ। ਮਨੁੱਖ ਆਮ ਤੌਰ ਤੇ ਤਿੰਨਾਂ ਗੁਣਾਂ ਵਿੱਚ ਵਿਚਰਦੇ ਹਨ। ਜਦ ਮਨੁੱਖ ਅੰਦਰ ਖਾਹਸ਼ਾਂ ਭੜਕਦੀਆਂ ਹਨ ਤੇ ਉਨ੍ਹਾਂ ਦੀ ਪੂਰਤੀ ਲਈ ਦੌੜਦਾ ਫਿਰਦਾ ਹੈ, ਉਸ ਅੰਦਰ ਰਜ ਗੁਣ ਜ਼ੋਰਾਂ ਵਿਚ ਹੁੰਦਾ ਹੈ। ਜਦ ਉਹ ਗੁੱਸੇ ਜਾਂ ਈਰਖਾ ਅੰਦਰ ਫਿਰਦਾ ਹੈ, ਉਹ ਪੂਰਨ ਹਨੇਰੇ ਵਿੱਚ ਹੈ; ਇਸ ਦਸ਼ਾ ਨੂੰ ਤਮ ਗੁਣ ਕਹਿੰਦੇ ਹਨ। ਕਈ ਵੇਰ ਮਨੁੱਖ ਛੱਡ ਛਡਾ ਕੇ ਵੈਰਾਗ ਮਈ ਹੋ ਜਾਂਦਾ ਹੈ ਤੇ ਸੰਸਾਰ ਦੇ ਦੁਖ ਸੁਖ ਉਸ ਤੇ ਅਸਰ ਨਹੀਂ ਕਰਦੇ, ਉਸ ਵੇਲੇ ਉਸ ਦੀ ਬਿਰਤੀ ਸਤ ਗੁਣ ਵਾਲੀ ਹੈ। ਗੁਰਮਤਿ ਵਿਚ ਇਨ੍ਹਾਂ ਤਿੰਨਾਂ ਤੋਂ ਉੱਤੇ ਸਹਜ ਪਦ ਜਾਂ ਚੌਥੀ ਅਵਸਥਾ ਹੈ ਜਿੱਥੇ ਗੁਰਮੁਖ ਪਹੁੰਚਦੇ ਹਨ। ਇਸ ਅਵਸਥਾ ਵਿਚ ਓਹ ਇਨ੍ਹਾਂ ਗੁਣਾਂ ਦੇ ਅਧੀਨ ਨਹੀਂ ਹੁੰਦੇ, ਸਗੋਂ ਇਨ੍ਹਾਂ ਤੇ ਕਾਬੂ ਪਾ ਲੈਂਦੇ ਹਨ ਅਤੇ ਲੋੜ ਅਨੁਸਾਰ ਆਪਣੇ ਧਰਮ, ਫ਼ਰਜ਼ ਨੂੰ ਪੂਰਾ ਕਰਨ ਲਈ ਹਰ ਇੱਕ ਗੁਣ ਦਾ ਯੋਗ ਵਰਤਾਉ ਕਰਦੇ ਹਨ।

† ਇਸ ਅਸ਼ਟਪਦੀ ਵਿੱਚ ਲੋਕਾਂ ਦੀਆਂ ਸੁਰਗ ਪੁਰੀਆਂ ਦੇ ਮੁਕਾਬਲੇ ਤੇ ਇੱਕ ਅਸਲੀ ਅਚੱਲ ਟਿਕਾਣਾ ਦੱਸਿਆ ਹੈ ਜਿਥੇ ਦਾ ਰੂਪ ਕਿਸੇ ਮਾਦੀ ਸ਼ਕਲ ਵਿੱਚ ਨਹੀਂ ਬੱਧਾ, ਬਲਕਿ ਦੱਸਿਆ ਹੈ ਕਿ ਉਸ ਅਨਭਉ ਨੱਗਰ ਵਿੱਚ ਸੰਗਤਾਂ ਦੇ ਅਖਾੜੇ ਹਨ ਜੋ ਸਦਾ ਹਰੀ ਕੀਰਤਨ ਨਾਲ ਗੂੰਜਦੇ ਰਹਿੰਦੇ ਹਨ। ਦੇਖੋ ਸੂਹੀ ਮ: ੫, ਪੰਨਾ ੭੩੯ (ਸੁਖ ਮਹਲ); ਧਨਾਸਰੀ ਕਬੀਰ (ਇੰਦ੍ਰਲੋਕ), ਪੰ: ੬੯੨; ਰਵਿਦਾਸ ਗੋ: ਗੁਆ: (ਬੇਗਮਪੁਰਾ), ਪੰਨਾ ੩੪੫।

ਜੋ ਇਸੁ ਮਾਰੇ ਤਿਸ ਕਉ ਭਉ ਨਾਹਿ ॥ ਜੋ ਇਸੁ ਮਾਰੇ ਸੁ ਨਾਮਿ ਸਮਾਹਿ ॥ ਜੋ ਇਸੁ ਮਾਰੇ ਤਿਸ ਕੀ ਤ੍ਰਿਸਨਾ ਬੁਝੈ ॥ ਜੋ ਇਸੁ ਮਾਰੇ ਸੁ ਦਰਗਹ ਸਿਝੈ[੧] ॥੨॥ ਜੋ ਇਸੁ ਮਾਰੇ ਸੋ ਧਨਵੰਤਾ ॥ ਜੋ ਇਸੁ ਮਾਰੇ ਸੋ ਪਤਿਵੰਤਾ ॥ ਜੋ ਇਸੁ ਮਾਰੇ ਸੋਈ ਜਤੀ ॥ ਜੋ ਇਸੁ ਮਾਰੇ ਤਿਸੁ ਹੋਵੈ ਗਤੀ[੨] ॥ ੩ ॥ ਜੋ ਇਸੁ ਮਾਰੇ ਤਿਸ ਕਾ ਆਇਆ ਗਨੀ[੩] ॥ ਜੋ ਇਸੁ ਮਾਰੇ ਸੁ ਨਿਹਚਲੁ ਧਨੀ ॥ ਜੋ ਇਸੁ ਮਾਰੇ ਸੋ ਵਡਭਾਗਾ ॥ ਜੋ ਇਸੁ ਮਾਰੇ ਸੁ ਅਨਦਿਨੁ[੪] ਜਾਗਾ[੫] ॥ ੪ ॥ ਜੋ ਇਸੁ ਮਾਰੇ ਸੁ [੬]ਜੀਵਨ ਮੁਕਤਾ ॥ ਜੋ ਇਸੁ ਮਾਰੇ ਤਿਸ ਕੀ [੭]ਨਿਰਮਲ ਜੁਗਤਾ ॥ ਜੋ ਇਸੁ ਮਾਰੇ ਸੋਈ ਸੁਗਿਆਨੀ ॥ ਜੋ ਇਸੁ ਮਾਰੇ ਸੁ [੮]ਸਹਜ ਧਿਆਨੀ ॥੫॥ ਇਸੁ ਮਾਰੀ ਬਿਨੁ [੯]ਥਾਇ ਨ ਪਰੈ ॥ ਕੋਟਿ ਕਰਮ ਜਾਪ ਤਪ ਕਰੈ ॥ ਇਸੁ ਮਾਰੀ ਬਿਨੁ [੧੦]ਜਨਮੁ ਨ ਮਿਟੈ ॥ ਇਸੁ ਮਾਰੀ ਬਿਨੁ ਜਮ ਤੇ ਨਹੀ ਛੁਟੈ ॥੬॥ ਇਸੁ ਮਾਰੀ ਬਿਨੁ ਗਿਆਨੁ ਨ ਹੋਈ ॥ ਇਸੁ ਮਾਰੀ ਬਿਨੁ ਜੂਠਿ ਨ ਧੋਈ ॥ ਇਸੁ ਮਾਰੀ ਬਿਨੁ ਸਭੁ ਕਿਛੁ ਮੈਲਾ ॥ ਇਸੁ ਮਾਰੀ ਬਿਨੁ ਸਭੁ ਕਿਛੁ ਜਉਲਾ[੧੧] ॥੭॥ ਜਾ ਕਉ ਭਏ ਕ੍ਰਿਪਾਲ [੧੨]ਕ੍ਰਿਪਾਨਿਧਿ ॥ ਤਿਸੁ ਭਈ ਖਲਾਸੀ ਹੋਈ [੧੩]ਸਗਲ ਸਿਧਿ ॥ ਗੁਰਿ ਦੁਬਿਧਾ ਜਾ ਕੀ ਹੈ ਮਾਰੀ ॥ ਕਹੁ ਨਾਨਕ ਸੋ ਬ੍ਰਹਮ ਬੀਚਾਰੀ ॥੮॥੫॥ ਗਉੜੀ ਮਹਲਾ ੫ ॥ ਹਰਿ ਸਿਉ ਜੁਰੈ[੧੪] ਤ ਸਭੁ ਕੋ ਮੀਤੁ ॥ ਹਰਿ ਸਿਉ ਜੁਰ ਤ ਨਿਹਚਲੁ ਚੀਤੁ ॥ ਹਰਿ ਸਿਉ ਜੁਰੈ ਨ ਵਿਆਪੈ ਕਾੜ੍ਹਾ[੧੫] ॥ ਹਰਿ ਸਿਉ ਜੁਰੈ ਤ ਹੋਇ ਨਿਸਤਾਰਾ[੧੬] ॥੧॥ ਰੇ ਮਨ ਮੇਰੇ ਤੂੰ ਹਰਿ ਸਿਉ ਜੋਰੁ ॥ ਕਾਜਿ ਤੁਹਾਰੈ ਨਾਹੀ ਹੋਰੁ ॥ ੧ ॥ ਰਹਾਉ ॥ ਵਡੇ ਵਡੇ ਜੋ ਦੁਨੀਆਦਾਰ ॥ ਕਾਹੂ ਕਾਜਿ ਨਾਹੀ ਗਾਵਾਰ[੧੭] ॥ ਹਰਿ ਕਾ ਦਾਸੁ ਨੀਚ ਕੁਲੁ ਸੁਣਹਿ ॥ ਤਿਸ ਕੈ ਸੰਗਿ [੧੮]ਖਿਨ ਮਹਿ ਉਧਰਹਿ[੧੯] ॥ ੨ ॥ ਕੋਟਿ ਮਜਨ[੨੦] ਜਾ ਕੈ ਸੁਣਿ ਨਾਮ ॥ ਕੋਟਿ ਪੂਜਾ ਜਾ ਕੈ ਹੈ ਧਿਆਨ ॥ ਕੋਟਿ ਪੁੰਨ ਸੁਣਿ ਹਰਿ ਕੀ ਬਾਣੀ ॥ ਕੋਟਿ ਫਲਾ ਗੁਰ ਤੇ ਬਿਧਿ[੨੧] ਜਾਣੀ ॥੩॥ ਮਨ ਅਪੁਨੇ ਮਹਿ ਫਿਰਿ ਫਿਰਿ ਚੇਤ ॥ ਬਿਨਸਿ ਜਾਹਿ [੨੨]ਮਾਇਆ ਕੇ ਹੇਤ ॥ ਹਰਿ ਅਬਿਨਾਸੀ ਤੁਮਰੈ ਸੰਗਿ ॥ ਮਨ ਮੇਰੇ [੨੩]ਰਚੁ ਰਾਮ ਕੈ ਰੰਗਿ ॥੪॥ ਜਾ ਕੈ ਕਾਮਿ ਉਤਰੈ ਸਭ ਭੂਖ ॥ [੨੪]ਜਾ ਕੈ ਕਾਮਿ ਨ ਜੋਹਹਿ ਦੂਤ ॥ ਜਾ ਕੈ ਕਾਮਿ ਤੇਰਾ ਵਡ ਗਮਰੁ* ॥ ਜਾ ਕੈ ਕਾਮਿ ਹੋਵਹਿ ਤੂੰ ਅਮਰੁ ॥ ੫ ॥ ਜਾ ਕੇ ਚਾਕਰ ਕਉ ਨਹੀ ਡਾਨ[੨੫] ॥ ਜਾ ਕੇ ਚਾਕਰ ਕਉ [੨੬]ਨਹੀ ਬਾਨ ॥ ਜਾ ਕੈ ਦਫਤਰਿ ਪੁਛੈ ਨ ਲੇਖਾ ॥ ਤਾ ਕੀ ਚਾਕਰੀ ਕਰਹੁ ਬਿਸੇਖਾ[੨੭] ॥੬॥ ਜਾ ਕੈ ਊਨ[੨੮] ਨਾਹੀ ਕਾਹੂ ਬਾਤ ॥ ਏਕਹਿ ਆਪਿ ਅਨੇਕਹਿ ਭਾਤਿ ॥ ਜਾ ਕੀ ਦ੍ਰਿਸਟਿ ਹੋਇ ਸਦਾ ਨਿਹਾਲ ॥ ਮਨ ਮੇਰੇ ਕਰਿ ਤਾ ਕੀ ਘਾਲ[੨੯] ॥੭॥ ਨਾ ਕੋ ਚਤੁਰੁ ਨਾਹੀ ਕੋ ਮੂੜਾ ॥ ਨਾ ਕੋ ਹੀਣੁ[੩੦] ਨਾਹੀ

੧ ਕਾਮਯਾਬ ਹੁੰਦਾ ਹੈ, ਸੁਰਖਰੂ ਹੁੰਦਾ ਹੈ ।

੨ ਖਲਾਸੀ, ਮੁਕਤੀ ।

੩ ਗਿਣੀਦਾ ਹੈ । ਸੰਸਾਰ ਵਿੱਚ ਆਇਆ ਉਸੇ ਦਾ ਗਿਣਿਆ ਜਾਂਦਾ ਹੈ ।

੪ ਹਰ ਰੋਜ਼ ।

੫ (ਸਦਾ) ਸੁਚੇਤ ਰਹਿੰਦਾ ਹੈ ।

੬ ਇਸੇ ਜੀਵਨ ਵਿੱਚ ਮੁਕਤ ਹੋਇਆ ਹੋਇਆ ।

੭ ਜੀਵਨ ਦੀ ਜੁਗਤੀ (ਤਰੀਕਾ) ਨਿਰਮਲ ਹੈ ; ਰਹਿਣੀ ਬਹਿਣੀ ਪਵਿੱਤਰ ਹੁੰਦੀ ਹੈ ।

੮ ਅਸਲੀ ਧਿਆਨ ਵਾਲਾ ।

੯ ਕਬੂਲ ਨਹੀਂ ਹੁੰਦਾ ਭਾਵੇਂ ਤਪ ਜਪ ਜਹੇ ਕ੍ਰੋੜਾਂ ਕਰਮ ਕਰੇ ।

੧੦ ਆਵਣ ਜਾਣ ਨਹੀਂ ਮੁਕਦਾ ।

੧੧ [ਫ਼ਾਰਸੀ روان] ਜਾਣ ਵਾਲਾ, ਨਾਸ ਰੂਪ ।

੧੨ ਕਿਰਪਾ ਦਾ ਖ਼ਜ਼ਾਨਾ ।

੧੩ ਪੂਰੀ ਸਫਲਤਾ ।

੧੪ ਜੁੜੇ, ਮੇਲ ਕਰੇ ।

੧੫ ਝੇੜਾ ।

੧੬ ਛੁਟਕਾਰਾ, ਮੁਕਤੀ ।

੧੭ ਮੂਰਖ ।

੧੮ ਪਲ ਵਿੱਚ ।

੧੯ ਤਰਦੇ ਹਨ ।

੨੦ ਪੁਰਬੀ ਦਾ ਇਸ਼ਨਾਨ ।

੨੧ ਤਰੀਕਾ (ਜੀਵਨ ਦਾ) ।

੨੨ ਮਾਇਆ ਦੇ ਮੋਹ ।

੨੩ ਰਾਮ ਦੇ ਪਿਆਰ ਵਿੱਚ ਲੱਗ ਜਾ ।

੨੪ ਜਿਸ ਹਰੀ ਦੇ ਸਿਮਰਨ ਰੂਪੀ ਕੰਮ ਕਰਨ ਨਾਲ ਜਮ ਦੂਤ ਨਹੀਂ ਮਾਰਨ ਲਈ ਵੇਖਦੇ ।

੨੫ ਡੰਨ, ਸਜ਼ਾ ।

੨੬ ਕੋਈ ਕਸਰ ਨਹੀਂ ਲੱਗਦੀ, ਘਾਟਾ ਨਹੀਂ ਪੈਂਦਾ ।

੨੭ ਵਿਸ਼ੇਸ਼ ਕਰਕੇ । ਚੰਗੀ ਤਰ੍ਹਾਂ ਚਾਕਰੀ ਕਰੇ ।

੨੮ ਘਾਟਾ । ਕਿਸੇ ਗੱਲ ਦਾ ਘਾਟਾ ਨਹੀਂ ਅਤੇ ਜੋ ਇੱਕ ਹੁੰਦਾ ਹੋਇਆ ਅਨੇਕ ਤਰ੍ਹਾਂ ਪ੍ਰਗਟ ਹੋ ਰਿਹਾ ਹੈ ।

੨੯ ਸੇਵਾ ।

੩੦ ਮਾੜਾ, ਕਮਜ਼ੋਰ ।

* [ਅਰਬੀ فر, ਬਹਾਦਰ] ਵਡਿਆਈ, ਪ੍ਰਤਾਪ, ਮਰਤਬਾ ।

ਕੋ ਸੂਰਾ[੧] ॥ ਜਿਤੁ ਕੋ ਲਾਇਆ ਤਿਤ ਹੀ ਲਾਗਾ ॥ ਸੋ ਸੇਵਕੁ ਨਾਨਕ ਜਿਸੁ ਭਾਗਾ ॥ ੮ ॥ ੬ ॥ ਗਉੜੀ ਮਹਲਾ ੫ ॥ ਬਿਨੁ ਸਿਮਰਨ ਜੈਸੇ ਸਰਪ ਆਰਜਾਰੀ* ॥ ਤਿਉ ਜੀਵਹਿ ਸਾਕਤ[੨] ਨਾਮੁ ਬਿਸਾਰੀ ॥ ੧ ॥ ਏਕ ਨਿਮਖ[੩] ਜੋ [੪]ਸਿਮਰਨ ਮਹਿ ਜੀਆ ॥ ਕੋਟਿ ਦਿਨਸ ਲਾਖ ਸਦਾ ਥਿਰੁ ਥੀਆ ॥ ੧ ॥ ਰਹਾਉ ॥ ਬਿਨੁ ਸਿਮਰਨ ਧ੍ਰਿਗੁ[੫] ਕਰਮ ਕਰਾਸ ॥ ਕਾਗ ਬਤਨ[੬] ਬਿਸਟਾ ਮਹਿ ਵਾਸ ॥ ੨ ॥ ਬਿਨੁ ਸਿਮਰਨ ਭਏ [੭]ਕੂਕਰ ਕਾਮ ॥ ਸਾਕਤ ਬੇਸੁਆ ਪੂਤ ਨਿਨਾਮ[੮] ॥ ੩ ॥ ਬਿਨੁ ਸਿਮਰਨ [੯]ਜੈਸੇ ਸੀਙ ਛਤਾਰਾ ॥ ਬੋਲਹਿ ਕੂਰੁ[੧੦] ਸਾਕਤ [੧੧]ਮੁਖੁ ਕਾਰਾ ॥੪॥ ਬਿਨੁ ਸਿਮਰਨ [੧੨]ਗਰਧਭ ਕੀ ਨਿਆਈ ॥ [੧੩]ਸਾਕਤ ਥਾਨ ਭਰਿਸਟ ਫਿਰਾਹੀ ॥ ੫ ॥ ਬਿਨੁ ਸਿਮਰਨ [੧੪]ਕੂਕਰ ਹਰਕਾਇਆ ॥ [੧੫]ਸਾਕਤ ਲੋਭੀ ਬੰਧੁ ਨ ਪਾਇਆ ॥ ੬ ॥ ਬਿਨੁ ਸਿਮਰਨ ਹੈ [੧੬]ਆਤਮ ਘਾਤੀ ॥ ਸਾਕਤ ਨੀਚ ਤਿਸੁ ਕੁਲੁ ਨਹੀ ਜਾਤੀ[੧੭] ॥੭॥ ਜਿਸੁ ਭਇਆ ਕ੍ਰਿਪਾਲੁ ਤਿਸੁ ਸਤਸੰਗਿ ਮਿਲਾਇਆ ॥ ਕਹੁ ਨਾਨਕ ਗੁਰਿ ਜਗਤੁ ਤਰਾਇਆ ॥੮॥੭॥ ਗਉੜੀ ਮਹਲਾ ੫ ॥ ਗੁਰ ਕੈ ਬਚਨਿ ਮੋਹਿ[੧੮] ਪਰਮ ਗਤਿ[੧੯] ਪਾਈ ॥ ਗੁਰਿ ਪੂਰੈ ਮੇਰੀ [੨੦]ਪੈਜ ਰਖਾਈ ॥ ੧ ॥ ਗੁਰ ਕੈ ਬਚਨਿ ਧਿਆਇਓ ਮੋਹਿ ਨਾਉ ॥ [੨੧]ਗੁਰ ਪਰਸਾਦਿ ਮੋਹਿ ਮਿਲਿਆ ਥਾਉ ॥ ੧ ॥ ਰਹਾਉ ॥ ਗੁਰ ਕੈ ਬਚਨਿ ਸੁਨਿ [੨੨]ਰਸਨ ਵਖਾਣੀ ॥ ਗੁਰ ਕਿਰਪਾ ਤੇ [੨੩]ਅੰਮ੍ਰਿਤ ਮੇਰੀ ਬਾਣੀ ॥ ੨ ॥ ਗੁਰ ਕੈ ਬਚਨਿ ਮਿਟਿਆ ਮੇਰਾ ਆਪੁ ॥ ਗੁਰ ਕੀ ਦਇਆ ਤੇ ਮੇਰਾ ਵਡ ਪਰਤਾਪੁ ॥ ੩ ॥ ਗੁਰ ਕੈ ਬਚਨਿ ਮਿਟਿਆ ਮੇਰਾ ਭਰਮੁ ॥ ਗੁਰ ਕੈ ਬਚਨਿ [੨੪]ਪੇਖਿਓ ਸਭੁ ਬ੍ਰਹਮੁ ॥ ੪ ॥ ਗੁਰ ਕੈ ਬਚਨਿ ਕੀਨੋ [੨੫]ਰਾਜੁ ਜੋਗੁ ॥ ਗੁਰ ਕੈ ਸੰਗਿ ਤਰਿਆ ਸਭੁ ਲੋਗੁ ॥੫॥ ਗੁਰ ਕੈ ਬਚਨਿ ਮੇਰੇ ਕਾਰਜ ਸਿਧਿ[੨੬] ॥ ਗੁਰ ਕੈ ਬਚਨਿ ਪਾਇਆ [੨੭]ਨਾਉ ਨਿਧਿ ॥ ੬ ॥ ਜਿਨਿ ਜਿਨਿ ਕੀਨੀ[੨੮] ਮੇਰੇ ਗੁਰ ਕੀ ਆਸਾ ॥ ਤਿਸ ਕੀ ਕਟੀਐ ਜਮ ਕੀ ਫਾਸਾ ॥੭॥ [੨੯]ਗੁਰ ਕੈ ਬਚਨਿ ਜਾਗਿਆ ਮੇਰਾ ਕਰਮੁ ॥ ਨਾਨਕ ਗੁਰੁ ਭੇਟਿਆ ਪਾਰਬ੍ਰਹਮੁ ॥ ੮ ॥ ੮ ॥ ਗਉੜੀ ਮਹਲਾ ੫ ॥ ਤਿਸੁ ਗੁਰ ਕਉ ਸਿਮਰਉ ਸਾਸਿ ਸਾਸਿ ॥ ਗੁਰੁ ਮੇਰੇ ਪ੍ਰਾਣ ਸਤਿਗੁਰੁ ਮੇਰੀ ਰਾਸਿ[੩੦] ॥ ੧ ॥ ਰਹਾਉ ॥ ਗੁਰ ਕਾ ਦਰਸਨੁ ਦੇਖਿ ਦੇਖਿ ਜੀਵਾ ॥ ਗੁਰ ਕੇ ਚਰਣ ਧੋਇ ਧੋਇ ਪੀਵਾ ॥ ੧ ॥ ਗੁਰ ਕੀ ਰੇਣੁ[੩੧] ਨਿਤ ਮਜਨੁ[੩੨] ਕਰਉ ॥ ਜਨਮ ਜਨਮ ਕੀ ਹਉਮੈ ਮਲੁ ਹਰਉ[੩੩] ॥ ੨ ॥ ਤਿਸੁ ਗੁਰ ਕਉ [੩੪]ਝੂਲਾਵਉ ਪਾਖਾ ॥ ਮਹਾ ਅਗਨਿ ਤੇ ਹਾਥੁ ਦੇ ਰਾਖਾ ॥ ੩ ॥ ਤਿਸੁ ਗੁਰ ਕੈ ਗ੍ਰਿਹਿ ਢੋਵਉ ਪਾਣੀ ॥ ਜਿਸੁ ਗੁਰ ਤੇ [੩੫]ਅਕਲ ਗਤਿ ਜਾਣੀ ॥ ੪ ॥ ਤਿਸੁ ਗੁਰ ਕੈ ਗ੍ਰਿਹਿ ਪੀਸਉ ਨੀਤ ॥ ਜਿਸੁ

੧ ਸੂਰਮਾ, ਬਹਾਦੁਰ ।
੨ [ਸ਼ਕਤੀ (ਮਾਇਆ) ਦੇ ਉਪਾਸ਼ਕ] ਮਨਮੁਖ ।
੩ ਉਹ ਸਮਾਂ ਜੋ ਅੱਖ ਝਮਕਣ ਵਿਚ ਲਗਦਾ ਹੈ।
੪ ਸਿਮਰਨ ਵਿਚ ਜੀਉਂਦਾ ਹੈ ।
੫ ਧ੍ਰਿਕਾਰ ਯੋਗ, ਲਾਨ੍ਹਤ ਦੇ ਯੋਗ ।
੬ [ਸੰ: ਵਦਨ] ਮੂੰਹ । ਕਾਂ ਦੇ ਮੂੰਹ ਵਾਲੇ ਹਨ ਜੋ ਮੈਲੇ ਵਿਚ ਵਸਦਾ ਹੈ ।
੭ ਕੁੱਤੇ ਦੇ ਕੰਮਾਂ ਵਾਲੇ ।
੮ ਨਾਮ ਤੋਂ ਬਿਨਾਂ । ਜਿਵੇਂ ਵੇਸਵਾ ਦਾ ਪੁਤਰ ਪਿਉ ਦੇ ਨਾਮ ਤੋਂ ਬਿਨਾਂ ਹੁੰਦਾ ਹੈ ।
੯ ਜਿਵੇਂ ਸਿੰਗਾਂ ਵਾਲਾ ਛੱਤਰਾ ਹੁੰਦਾ ਹੈ। (ਅਗਲੀ ਤੁਕ ਵਿੱਚ ਉਸ ਦੇ ਕਾਲੇ ਮੂੰਹ ਅਤੇ ਬੈਂਕਣ ਵੱਲ ਇਸ਼ਾਰਾ ਹੈ।)
੧੦ ਕੂੜ, ਝੂਠ ।
੧੧ ਮੂੰਹ ਕਾਲਾ ਹੁੰਦਾ ਹੈ ।
੧੨ ਖੋਤੇ ਦੀ ਤਰ੍ਹਾਂ ।
੧੩ ਤਿਵੇਂ ਸਾਕਤ ਗੰਦੇ ਥਾਈਂ ਫਿਰਦੇ ਹਨ ।
੧੪ ਹਲਕਾਇਆ ਕੁੱਤਾ। (ਜਿਵੇਂ ਹਲਕਾਇਆ ਕੁੱਤਾ ਹਰ ਇਕ ਨੂੰ ਪਿਆ ਵਢਦਾ ਹੈ ।)
੧੫ ਤਿਵੇਂ ਸਾਕਤ ਲੋਭੀ ਆਪਣੇ ਆਪ ਨੂੰ ਰੋਕ ਕੇ ਨਹੀਂ ਰਖਦਾ ।
੧੬ ਆਪਣੇ ਆਤਮਾ ਨੂੰ ਮਲੀਨ ਕਰ ਕੇ ਤਬਾਹ ਕਰਨ ਵਾਲਾ ।
੧੭ ਜਾਤਿ ।
੧੮ ਮੈਂ ।
੧੯ ਉਤਮ ਪਦਵੀ, ਮੁਕਤੀ ।
੨੦ ਇੱਜ਼ਤ ਰੱਖ ਲਈ ।
੨੧ ਗੁਰੂ ਦੀ ਕਿਰਪਾ ਨਾਲ ਮੈਨੂੰ ਟਿਕਾਣਾ ਮਿਲਿਆ ।
੨੨ ਜ਼ਬਾਨ ਨਾਲ ਉਚਾਰਨ ਕਰਦਾ ਹਾਂ ।
੨੩ ਮੇਰੀ ਗਲ ਬਾਤ ਅੰਮ੍ਰਿਤ ਵਾਂਗ ਮਿਠੀ ਹੋਈ ਹੈ।
੨੪ ਵੇਖਿਆ ਹੈ ਸਭ ਥਾਂ ਹਰੀ ।
੨੫ ਦੇਖੋ ਪੰਨਾ ੨੩੭, ਨੋਟ ੪੩ ।
੨੬ ਸਫਲ ; ਪੂਰੇ ਹੋ ਗਏ ।
੨੭ ਨਾਮ ਰੂਪੀ ਨਿਧ ; ਨਾਮ ਜੋ ਹਰ ਤਰ੍ਹਾਂ ਦੇ ਸੁਖਾਂ ਦਾ ਖ਼ਜ਼ਾਨਾ ਹੈ ।
੨੮ ਧਾਰੀ ਹੈ (ਆਸ) ।
੨੯ ਗੁਰੂ ਦੀ ਸਿਖਿਆ ਦੁਆਰਾ ਮੇਰਾ ਭਾਗ ਜਾਗ ਪਿਆ ।
੩੦ ਪੂੰਜੀ ।
੩੧ ਧੂੜੀ ਚਰਨਾਂ ਦੀ ।
੩੨ ਇਸ਼ਨਾਨ ।
੩੩ ਦੂਰ ਕਰਾਂ ।
੩੪ ਪੱਖਾ ਝਲਾਂ ।
੩੫ ਕਲਾ (ਬਨਾਵਟ) ਰਹਤ ਵਾਹਿਗੁਰੂ ਦੀ ਗਤੀ ।

---

* ਉਮਰ । ਸਪ ਦੀ ਉਮਰ ਲੰਮੀ ਹੁੰਦੀ ਹੈ, ਪਰ ਇਹ ਜੂਨ ਨਿਕੰਮੀ ਗਿਣੀ ਜਾਂਦੀ ਹੈ । ਮਨੁੱਖ ਜਨਮ ਵੀ ਸਿਮਰਨ ਬਿਨਾਂ ਬੇਅਰਥ ਹੈ ।

ਪਰਸਾਦਿ[੧] ਵੈਰੀ ਸਭ ਮੀਤ ॥੫॥ ਜਿਨਿ ਗੁਰਿ ਮੋਕਉ ਦੀਨਾ ਜੀਉ[੨]॥ ਆਪੁਨਾ ਦਾਸਰਾ[੩] ਆਪੇ ਮੁਲਿ ਲੀਉ ॥ ੬ ॥ ਆਪੇ ਲਾਇਓ ਅਪਨਾ ਪਿਆਰੁ ॥ ਸਦਾ ਸਦਾ ਤਿਸੁ ਗੁਰ ਕਉ ਕਰੀ ਨਮਸਕਾਰੁ ॥ ੭ ॥ ਕਲਿ[੪] ਕਲੇਸ ਭੈ ਭ੍ਰਮ ਦੁਖ ਲਾਥਾ ॥ ਕਹੁ ਨਾਨਕ ਮੇਰਾ ਗੁਰੁ ਸਮਰਾਥਾ[੫] ॥ ੮ ॥ ੯ ॥ ਗਉੜੀ ਮਹਲਾ ੫ ॥ ਮਿਲੁ ਮੇਰੇ ਗੋਬਿੰਦ ਅਪਨਾ ਨਾਮੁ ਦੇਹੁ ॥ ਨਾਮ ਬਿਨਾ ਧ੍ਰਿਗੁ ਧ੍ਰਿਗੁ ਅਸਨੇਹੁ[੬]॥ ੧ ॥ ਰਹਾਉ ॥ ਨਾਮ ਬਿਨਾ ਜੋ ਪਹਿਰੈ ਖਾਇ॥ [੭]ਜਿਉ ਕੂਕਰੁ ਜੂਠਨ ਮਹਿ ਪਾਇ ॥੧॥ ਨਾਮ ਬਿਨਾ ਜੇਤਾ ਬਿਉਹਾਰੁ॥ ਜਿਉ ਮਿਰਤਕ[੮] ਮਿਥਿਆ[੯] ਸੀਗਾਰੁ॥ ੨ ॥ ਨਾਮੁ ਬਿਸਾਰਿ ਕਰੇ ਰਸ ਭੋਗ ॥ ਸੁਖੁ ਸੁਪਨੈ ਨਹੀ ਤਨ ਮਹਿ ਰੋਗ ॥ ੩ ॥ ਨਾਮੁ ਤਿਆਗਿ ਕਰੇ [੧੦]ਅਨ ਕਾਜ ॥ ਬਿਨਸਿ ਜਾਇ ਝੂਠੇ ਸਭਿ ਪਾਜ[੧੧] ॥ ੪ ॥ ਨਾਮ ਸੰਗਿ ਮਨਿ ਪ੍ਰੀਤਿ ਨ ਲਾਵੈ॥ [੧੨]ਕੋਟਿ ਕਰਮ ਕਰਤੋ ਨਰਕਿ ਜਾਵੈ॥ ੫ ॥ ਹਰਿ ਕਾ ਨਾਮੁ ਜਿਨਿ ਮਨਿ ਨ ਆਰਾਧਾ[੧੩] ॥ ਚੋਰ ਕੀ ਨਿਆਈ [੧੪]ਜਮਪੁਰਿ ਬਾਧਾ ॥ ੬ ॥ ਲਾਖ ਅਡੰਬਰ[੧੫] ਬਹੁਤੁ ਬਿਸਥਾਰਾ[੧੬] ॥ ਨਾਮ ਬਿਨਾ ਝੂਠੇ ਪਾਸਾਰਾ ॥ ੭ ॥ ਹਰਿ ਕਾ ਨਾਮੁ ਸੋਈ ਜਨੁ ਲੇਇ ॥ ਕਰਿ ਕਿਰਪਾ ਨਾਨਕ ਜਿਸੁ ਦੇਇ ॥ ੮ ॥੧੦॥ ਗਉੜੀ ਮਹਲਾ ੫ ॥ ਆਦਿ ਮਧਿ[੧੭] ਜੋ ਅੰਤਿ ਨਿਬਾਹੈ[੧੮] ॥ ਸੋ ਸਾਜਨੁ ਮੇਰਾ ਮਨੁ ਚਾਹੈ ॥ ੧ ॥ ਹਰਿ ਕੀ ਪ੍ਰੀਤਿ ਸਦਾ ਸੰਗਿ ਚਾਲੈ॥ ਦਇਆਲ ਪੁਰਖ ਪੂਰਨ ਪ੍ਰਤਿਪਾਲੈ॥ ੧ ॥ ਰਹਾਉ ॥ ਬਿਨਸਤ ਨਾਹੀ ਛੋਡਿ ਨ ਜਾਇ॥ ਜਹ ਪੇਖਾ[੧੯] ਤਹ ਰਹਿਆ ਸਮਾਇ ॥ ੨ ॥ ਸੁੰਦਰੁ ਸੁਘੜੁ[੨੦] ਚਤੁਰੁ [੨੧]ਜੀਅ ਦਾਤਾ॥ ਭਾਈ ਪੂਤੁ ਪਿਤਾ ਪ੍ਰਭੁ ਮਾਤਾ ॥ ੩ ॥ [੨੨]ਜੀਵਨ ਪ੍ਰਾਨ ਅਧਾਰ ਮੇਰੀ ਰਾਸਿ॥ [੨੩]ਪ੍ਰੀਤਿ ਲਾਈ ਕਰਿ ਰਿਦੈ ਨਿਵਾਸਿ ॥ ੪ ॥ ਮਾਇਆ ਸਿਲਕ[੨੪] ਕਾਟੀ ਗੋਪਾਲਿ[੨੫]॥ [੨੬]ਕਰਿ ਅਪੁਨਾ ਲੀਨੋ ਨਦਰਿ ਨਿਹਾਲਿ ॥ ੫ ॥ ਸਿਮਰਿ ਸਿਮਰਿ ਕਾਟੇ ਸਭਿ ਰੋਗ ॥ ਚਰਣ ਧਿਆਨ ਸਰਬ ਸੁਖ ਭੋਗ ॥ ੬ ॥ ਪੂਰਨ ਪੁਰਖੁ ਨਵਤਨੁ[੨੭] ਨਿਤ ਬਾਲਾ[੨੮]॥ ਹਰਿ ਅੰਤਰਿ ਬਾਹਰਿ ਸੰਗਿ ਰਖਵਾਲਾ ॥ ੭ ॥ ਕਹੁ ਨਾਨਕ ਹਰਿ ਹਰਿ ਪਦੁ ਚੀਨ[੨੯] ॥ ਸਰਬਸੁ* ਨਾਮੁ ਭਗਤ ਕਉ ਦੀਨ ॥ ੮ ॥ ੧੧ ॥

ਰਾਗੁ ਗਉੜੀ ਮਾਝ ਮਹਲਾ ੫

ੴ ਸਤਿਗੁਰ ਪ੍ਰਸਾਦਿ ॥ ॥ [੩੦]ਖੋਜਤ ਫਿਰੇ ਅਸੰਖ ਅੰਤੁ ਨ ਪਾਰੀਆ[੩੧] ॥ ਸੇਈ ਹੋਏ ਭਗਤ [੩੨]ਜਿਨਾ ਕਿਰਪਾਰੀਆ॥ ੧ ॥ ਹਉ ਵਾਰੀਆ[੩੩] ਹਰਿ ਵਾਰੀਆ॥੧॥ ਰਹਾਉ॥ ਸੁਣਿ ਸੁਣਿ [੩੪]ਪੰਥੁ ਡਰਾਉ ਬਹੁਤੁ ਭੈਹਾਰੀਆ[੩੫]॥ ਮੈ

੧ ਕਿਰਪਾ ਨਾਲ ।
੨ ਜ਼ਿੰਦਗੀ, ਜੀਅ ਦਾਨ ।
੩ ਛੋਟਾ ਦਾਸ, ਗੁਲਾਮ ।
੪ ਕਲਹ, ਝਗੜਾ ।
੫ ਸਮਰੱਥ, ਸਭ ਕੁਝ ਕਰਨ ਦੇ ਲਾਇਕ ।
੬ ਪਿਆਰ, ਮੋਹ ।
੭ ਜਿਵੇਂ ਕੁੱਤਾ ਜੂਠੇ ਪਦਾਰਥਾਂ ਵਿਚ ਪੈਂਦਾ ਹੈ।
੮ ਮੁਰਦਾ ।
੯ ਝੂਠਾ ।
੧੦ ਹੋਰ ਕੰਮ ।
੧੧ ਦਿਖਾਵੇ, ਫਰੇਬ ।
੧੨ ਕਰੋੜਾਂ ਕਰਮ ਕਾਂਡ ਕਰਦਾ ਹੋਇਆ ।
੧੩ ਯਾਦ ਕੀਤਾ ।
੧੪ ਜਮ-ਪੁਰੀ ਵਿਚ ਧਰਮ-ਰਾਜ ਕੋਲ ਬੰਨ੍ਹ ਕੇ ਲਿਆਇਆ ਜਾਂਦਾ ਹੈ ।
੧੫ ਦਿਖਾਵੇ ਦੇ ਸਮਿਆਨ ।
੧੬ ਵਡਾ ਖਿਲਾਰਾ, ਫੈਲਾਉ ।
੧੭ ਵਿਚਕਾਰ । ਆਦ, ਮਧ, ਅੰਤ ਦਾ ਭਾਵ ਸ਼ੁਰੂ ਤੋਂ ਲੈ ਕੇ ਤੋੜ ਤਕ ।
੧੮ ਨਿਭਾਂਦਾ ਹੈ, ਸਾਥ ਦੇਂਦਾ ਹੈ ।
੧੯ ਵੇਖਾਂ ।
੨੦ ਸਿਆਣਾ ।
੨੧ ਜ਼ਿੰਦਗੀ-ਦਾਤਾ ।
੨੨ ਉਹ ਹਰੀ ਮੇਰੀ ਜ਼ਿੰਦਗੀ ਤੇ ਪ੍ਰਾਣਾਂ ਦਾ ਆਸਰਾ ਹੈ ।
੨੩ ਮੈਂ ਉਸ ਨੂੰ ਹਿਰਦੇ ਦਾ ਨਿਵਾਸੀ ਬਣਾ ਕੇ ਪ੍ਰੀਤ ਲਾਈ ਹੈ ।
੨੪ [ਅਰਬੀ] ਲੜੀ, ਰੱਸੀ, ਫਾਹੀ ।
੨੫ ਗੋਇ (ਪ੍ਰਿਥਵੀ) ਦੇ ਪਾਲਨ ਵਾਲੇ ਹਰੀ ਨੇ ।
੨੬ ਉਸ ਨੇ ਆਪਣਾ ਬਣਾ ਲਿਆ ਹੈ (ਮਿਹਰ ਦੀ) ਨਜ਼ਰ ਨਾਲ ਵੇਖ ਕੇ ।
੨੭ ਨਵਾਂ, ਜਵਾਨ ।
੨੮ ਸਦਾ ਜਵਾਨ ।
੨੯ ਸਮਝਿਆ ।
੩੦ ਅਣਗਿਣਤ ਲੋਕ ਉਸ ਨੂੰ ਢੂੰਡਦੇ ਫਿਰੇ, ਪਰ ਕਿਸੇ ਨੇ ਉਸ ਦਾ ਅੰਤ ਨਾ ਪਾਇਆ ।
੩੧ ਪਾਇਆ ।
੩੨ ਜਿਨ੍ਹਾਂ ਉਤੇ ਉਸ ਦੀ ਕਿਰਪਾ ਹੋਈ ।
੩੩ ਵਾਰਨੇ (ਬਲਿਹਾਰ) ਜਾਂਦਾ ਹਾਂ !
੩੪ ਡਰਾਉਣਾ ਰਸਤਾ ।
੩੫ ਭੈ-ਭੀਤ ਹੋਈ ਹਾਂ ।

---

* ਸਭ ਕੁਝ, ਸਭ ਧਨ ਪਦਾਰਥ । ਹਰੀ ਨੇ ਆਪਣੇ ਭਗਤ ਨੂੰ ਸਭ ਧਨ ਪਦਾਰਥ ਕੇਵਲ ਇਕ ਨਾਮ ਹੀ ਬਖ਼ਸ਼ਿਆ ਹੈ ।

ਤਕੀ [੧]ਓਟ ਸੰਤਾਹ [੨]ਲੇਹੁ ਉਬਾਰੀਆ ॥ ੨ ॥ ਮੋਹਨ[੩] ਲਾਲ ਅਨੂਪ[੪] [੫]ਸਰਬ ਸਾਧਾਰੀਆ॥ ਗੁਰ ਨਿਵਿ ਨਿਵਿ ਲਾਗਉ ਪਾਇ[੬] ਦੇਹੁ ਦਿਖਾਰੀਆ[੭] ॥ ੩ ॥ ਮੈ ਕੀਏ ਮਿਤ੍ਰ ਅਨੇਕ ਇਕਸੁ ਬਲਿਹਾਰੀਆ ॥ ਸਭ ਗੁਣ [੮]ਕਿਸ ਹੀ ਨਾਹਿ ਹਰਿ ਪੂਰ ਭੰਡਾਰੀਆ ॥੪॥ [੯]ਚਹੁ ਦਿਸਿ ਜਪੀਐ ਨਾਉ ਸੂਖਿ ਸਵਾਰੀਆ ॥ ਮੈ ਆਹੀ[੧੦] ਓੜਿ ਤੁਹਾਰਿ ਨਾਨਕ ਬਲਿਹਾਰੀਆ ॥ ੫ ॥ ਗੁਰਿ ਕਾਢਿਓ ਭੁਜਾ[੧੧] ਪਸਾਰਿ [੧੨]ਮੋਹ ਕੂਪਾਰੀਆ ॥ ਮੈ ਜੀਤਿਓ ਜਨਮੁ ਅਪਾਰੁ ਬਹੁਰਿ[੧੩] ਨ ਹਾਰੀਆ ॥੬॥ [੧੪]ਮੈ ਪਾਇਓ ਸਰਬ ਨਿਧਾਨੁ ਅਕਥੁ ਕਥਾਰੀਆ॥ ਹਰਿ ਦਰਗਹ ਸੋਭਾਵੰਤ ਬਾਹ ਲੁਡਾਰੀਆ[੧੫] ॥ ੭ ॥ ਜਨ ਨਾਨਕ ਲਧਾ ਰਤਨੁ ਅਮੋਲੁ ਅਪਾਰੀਆ ॥ ਗੁਰ ਸੇਵਾ ਭਉਜਲੁ[੧੬] ਤਰੀਐ [੧੭]ਕਹਉ ਪੁਕਾਰੀਆ ॥ ੮ ॥ ੧ ॥ ੧੨ ॥

ਗਉੜੀ ਮਹਲਾ ੫

੧ ਓ ਸਤਿਗੁਰ ਪ੍ਰਸਾਦਿ ॥ ॥ [੧੮]ਨਾਰਾਇਣ ਹਰਿ ਰੰਗ ਰੰਗੋ ॥ ਜਪਿ ਜਿਹਵਾ ਹਰਿ ਏਕ ਮੰਗੋ[੧੯] ॥੧॥ ਰਹਾਉ ॥ ਤਜਿ[੨੦] ਹਉਮੈ ਗੁਰ ਗਿਆਨ ਭਜੋ[੨੧] ॥ ਮਿਲਿ ਸੰਗਤਿ ਧੁਰਿ ਕਰਮ[੨੨] ਲਿਖਿਓ ॥੧॥ ਜੋ ਦੀਸੈ ਸੋ ਸੰਗਿ ਨ ਗਇਓ ॥ ਸਾਕਤੁ[੨੩] ਮੂੜੁ ਲਗੇ ਪਚਿ[੨੪] ਮੁਇਓ ॥ ੨ ॥ [੨੫]ਮੋਹਨ ਨਾਮੁ ਸਦਾ [੨੬]ਰਵਿ ਰਹਿਓ ॥ [੨੭]ਕੋਟਿ ਮਧੇ ਕਿਨੈ ਗੁਰਮੁਖਿ ਲਹਿਓ ॥੩॥ ਹਰਿ ਸੰਤਨ ਕਰਿ [੨੮]ਨਮੋ ਨਮੋ ॥ *ਨਉ ਨਿਧਿ ਪਾਵਹਿ ਅਤੁਲੁ ਸੁਖੋ ॥੪॥ ਨੈਨ ਅਲੋਵਉ[੨੯] ਸਾਧ ਜਨੋ ॥ ਹਿਰਦੈ ਗਾਵਹੁ [੩੦]ਨਾਮ ਨਿਧੋ॥੫॥ ਕਾਮ ਕ੍ਰੋਧ ਲੋਭੁ ਮੋਹੁ ਤਜੋ॥ ਜਨਮ ਮਰਨ ਦੁਹੁ ਤੇ ਰਹਿਓ[੩੧] ॥ ੬ ॥ ਦੂਖੁ ਅੰਧੇਰਾ ਘਰ ਤੇ ਮਿਟਿਓ ॥ ਗੁਰਿ ਗਿਆਨੁ ਦ੍ਰਿੜਾਇਓ[੩੨] ਦੀਪ[੩੩] ਬਲਿਓ ॥ ੭ ॥ ਜਿਨਿ ਸੇਵਿਆ ਸੋ ਪਾਰਿ ਪਰਿਓ ॥ ਜਨ ਨਾਨਕ ਗੁਰਮੁਖਿ ਜਗਤੁ ਤਰਿਓ ॥੮॥੧॥੧੩॥ ਮਹਲਾ ੫ ਗਉੜੀ ॥ ਹਰਿ ਹਰਿ ਗੁਰੁ ਗੁਰੁ ਕਰਤ ਭਰਮ ਗਏ ॥ ਮੇਰੈ ਮਨਿ ਸਭਿ ਸੁਖ ਪਾਇਓ ॥ ੧ ॥ ਰਹਾਉ ॥ ਬਲਤੋ ਜਲਤੋ ਤਉਕਿਆ[੩੪] ਗੁਰ ਚੰਦਨੁ ਸੀਤਲਾਇਓ॥੧॥ ਅਗਿਆਨ ਅੰਧੇਰਾ ਮਿਟਿ ਗਇਆ ਗੁਰ ਗਿਆਨੁ ਦੀਪਾਇਓ[੩੫] ॥ ੨ ॥ ਪਾਵਕੁ[੩੬] ਸਾਗਰੁ ਗਹਰੋ ਚਰਿ ਸੰਤਨ ਨਾਵ[੩੭] ਤਰਾਇਓ ॥੩॥ ਨਾ ਹਮ ਕਰਮ ਨ ਧਰਮ ਸੁਚ[੩੮] ਪ੍ਰਭਿ [੩੯]ਗਹਿ ਭੁਜਾ ਆਪਾਇਓ ॥ ੪ ॥ ਭਉ ਖੰਡਨੁ ਦੁਖ ਭੰਜਨੋ [੪੦]ਭਗਤਿ ਵਛਲ ਹਰਿ ਨਾਇਓ[੪੧] ॥ ੫ ॥ [੪੨]ਅਨਾਥਹ ਨਾਥ ਕ੍ਰਿਪਾਲ ਦੀਨ ਸੰਮ੍ਰਿਥ ਸੰਤ ਓਟਾਇਓ[੪੩] ॥ ੬ ॥ ਨਿਰਗੁਨੀਆਰੇ ਕੀ ਬੇਨਤੀ ਦੇਹੁ ਦਰਸੁ [੪੪]ਹਰਿ ਰਾਇਓ ॥ ੭ ॥ ਨਾਨਕ ਸਰਨਿ ਤੁਹਾਰੀ ਠਾਕੁਰ ਸੇਵਕੁ ਦੁਆਰੈ ਆਇਓ ॥ ੮ ॥ ੨ ॥ ੧੪ ॥

੧ ਸੰਤਾਂ ਦੀ ਓਟ।
੨ ਬਚਾ ਲਵੇ।
੩ ਮੋਹਣ ਵਾਲਾ (ਹਰੀ)।
੪ ਸੁੰਦਰ।
੫ ਸਭ ਦਾ ਤੂੰ ਆਸਰਾ ਹੈਂ।
੬ ਪੈਰਾਂ ਤੇ।
੭ ਦਿਖਾਲੀ (ਦੇਵੇ)।
੮ ਕਿਸੇ ਹੋਰ ਵਿੱਚ।
੯ ਚਾਰੇ ਪਾਸੇ ਤੇਰਾ ਹੀ ਨਾਮ ਜਪਿਆ ਜਾ ਰਿਹਾ ਹੈ ਤੇ ਜਪਣ ਵਾਲੇ ਸੁਖ ਵਿੱਚ ਸਵਾਰੇ ਹੋਏ ਹਨ।
੧੦ ਚਾਹੀ। ਤੇਰੀ ਓਟ ਮੈਂ ਚਾਹੀ ਹੈ।
੧੧ ਬਾਹਾਂ।
੧੨ ਮੋਹ ਦੇ ਕੂਪ (ਖੂਹ) ਵਿੱਚੋਂ।
੧੩ ਮੁੜ ਕੇ।
੧੪ ਮੈਨੂੰ ਹਰ ਤਰ੍ਹਾਂ ਦਾ ਖ਼ਜ਼ਾਨਾ (ਹਰੀ) ਮਿਲ ਗਿਆ ਹੈ ਜਿਸ ਦੀ ਕਥਾ ਕਥੀ ਨਹੀਂ ਜਾ ਸਕਦੀ।
੧੫ ਝੁਲਾਈ, ਘੁਮਾਈ। ਬਾਂਹੀਂ ਘੁਮਾਂਦੇ ਜਾਣ ਤੋਂ ਭਾਵ ਖ਼ੁਸ਼ੀ ਖ਼ੁਸ਼ੀ ਨਾਲ ਜਾਣਾ ਹੈ।
੧੬ ਸੰਸਾਰ ਸਮੁੰਦਰ।
੧੭ ਪੁਕਾਰ ਕੇ ਇਹ ਗਲ ਕਹਿੰਦਾ ਹਾਂ।
੧੮ ਹਰੀ ਦੇ ਪਿਆਰ ਵਿੱਚ ਆਪਣਾ ਆਪ ਰੰਗੋ।
੧੯ ਚਾਹੋ।
੨੦ ਛੱਡ ਕੇ।
੨੧ ਸਿਮਰੋ।
੨੨ ਭਾਗ। ਧੁਰ ਦਰਗਹ ਤੋਂ ਜਿਨ੍ਹਾਂ ਦੇ ਭਾਗਾਂ ਵਿੱਚ ਲਿਖਿਆ ਹੈ ਓਹ ਸੰਗਤ ਵਿੱਚ ਮਿਲੇ ਹਨ।
੨੩ [ਸ਼ਕਤੀ ਦਾ ਉਪਾਸ਼ਕ] ਮਨਮੁਖ।
੨੪ ਸੜ ਕੇ, ਖਵਾਰ ਹੋ ਕੇ।
੨੫ ਸੁੰਦਰ ਵਾਹਿਗੁਰ (ਨਾਮ)।
੨੬ ਵਿਆਪਕ ਹੈ, ਪ੍ਰਵੇਸ਼ ਕਰ ਰਿਹਾ ਹੈ।
੨੭ ਕ੍ਰੋੜਾਂ ਵਿੱਚੋਂ ਵਿਰਲੇ ਨੇ ਗੁਰੂ ਦੁਆਰਾ ਲਭਿਆ ਹੈ।
੨੮ ਨਮਸਕਾਰ।
੨੯ ਦੇਖਾਂ।
੩੦ ਨਾਮ ਦਾ ਖਜ਼ਾਨਾ।
੩੧ ਬਚ ਗਿਆ ਹਾਂ।
੩੨ ਪੱਕੀ ਤਰ੍ਹਾਂ ਸਮਝਾਇਆ।
੩੩ ਦੀਵਾ ਗਿਆਨ ਰੂਪ।
੩੪ ਤ੍ਰੌਂਕਾ ਦਿਤਾ, ਛਿੜਕਿਆ। ਜਲਦੇ ਬਲਦੇ ਨੂੰ ਤ੍ਰੌਂਕਾ ਦਿਤਾ; ਗੁਰੂ ਚੰਦਨ ਵਾਂਗ ਸੀਤਲ ਹੈ।
੩੫ (ਗੁਰੂ ਦਾ ਗਿਆਨ) ਜਗ ਪਿਆ।
੩੬ ਅੱਗ।
੩੭ ਬੇੜੀ। ਸੰਸਾਰ ਅੱਗ ਦਾ ਸਮੁੰਦਰ ਡੂੰਘਾ ਹੈ। ਸੰਤਾਂ ਨੇ ਨਾਮ ਰੂਪ ਬੇੜੀ ਤੇ ਚਾੜ੍ਹ ਕੇ ਤਾਰ ਦਿਤਾ ਹੈ।
੩੮ ਪਵਿੱਤ੍ਰਤਾ, ਸੁੱਚਮ।
੩੯ (ਪ੍ਰਭੂ ਨੇ) ਬਾਂਹ ਫੜ ਕੇ ਆਪਣਾ ਬਣਾ ਲਿਆ ਹੈ।
੪੦ ਭਗਤੀ ਨੂੰ ਪਿਆਰ ਕਰਨ ਵਾਲਾ; ਵਾਹਿਗੁਰੂ ਜਿਸ ਨੂੰ ਭਗਤੀ ਪਿਆਰੀ ਹੈ।
੪੧ ਨਾਮ। ਹਰੀ ਦਾ ਨਾਮ ਡਰ ਦੇ ਦੂਰ ਕਰਨ ਵਾਲਾ, ਦੁਖਾਂ ਦੇ ਨਾਸ ਕਰਨ ਵਾਲਾ ਹੈ।
੪੨ ਗਰੀਬਾਂ ਦਾ ਮਾਲਕ।
੪੩ ਓਟ।
੪੪ ਹੇ ਹਰੀ ਰਾਜੇ!

---

* ਨੌ ਖ਼ਜ਼ਾਨੇ। ਦੇਖੋ ਪੰਨਾ ੧੦, ਫੁਟ ਨੋਟ §।

ਗਉੜੀ ਮਹਲਾ ੫ ॥ [੧]ਰੰਗ ਸੰਗਿ ਬਿਖਿਆ[੨] ਕੇ ਭੋਗਾ ਇਨ ਸੰਗਿ [੩]ਅੰਧ ਨ ਜਾਨੀ ॥ ੧ ॥ [੪]ਹਉ ਸੰਚਉ ਹਉ ਖਾਟਤਾ ਸਗਲੀ ਅਵਧ[੫] ਬਿਹਾਨੀ ॥ ਰਹਾਉ ॥ ਹਉ ਸੂਰਾ[੬] ਪਰਧਾਨੁ[੭] ਹਉ ਕੋ ਨਾਹੀ ਮੁਝਹਿ ਸਮਾਨੀ[੮] ॥ ੨ ॥ ਜੋਬਨਵੰਤ ਅਚਾਰ[੯] ਕੁਲੀਨਾ[੧੦] ਮਨ ਮਹਿ ਹੋਇ ਗੁਮਾਨੀ ॥ ੩ ॥ *ਜਿਉ ਉਲਝਾਇਓ[੧੧] [੧੨]ਬਾਧ ਬੁਧਿ ਕਾ ਮਰਤਿਆ ਨਹੀ ਬਿਸਰਾਨੀ ॥ ੪ ॥ ਭਾਈ ਮੀਤ ਬੰਧਪ[੧੩] ਸਖੇ[੧੪] ਪਾਛੇ ਤਿਨਹੂ ਕਉ ਸੰਪਾਨੀ[੧੫] ॥ ੫ ॥ [੧੬]ਜਿਤੁ ਲਾਗੋ ਮਨੁ ਬਾਸਨਾ ਅੰਤਿ ਸਾਈ ਪ੍ਰਗਟਾਨੀ ॥ ੬ ॥ [੧੭]ਅਹੰਬੁਧਿ ਸੁਚਿ ਕਰਮ ਕਰਿ ਇਹ ਬੰਧਨ ਬੰਧਾਨੀ ॥ ੭ ॥ ਦਇਆਲ ਪੁਰਖ ਕਿਰਪਾ ਕਰਹੁ ਨਾਨਕ [੧੮]ਦਾਸ ਦਸਾਨੀ ॥ ੮ ॥ ੩ ॥ ੧੫ ॥ ੪੪ ॥ ਜੁਮਲਾ†

੧ ਓ ਸਤਿਨਾਮੁ ਕਰਤਾਪੁਰਖੁ ਗੁਰਪ੍ਰਸਾਦਿ ॥ ਰਾਗੁ ਗਉੜੀ ਪੂਰਬੀ ਛੰਤ‡ ਮਹਲਾ ੧ ॥ ਮੁੰਧ[੧੯] ਰੈਣਿ ਦੁਹੇਲੜੀਆ[੨੦] ਜੀਉ ਨੀਦ ਨ ਆਵੈ ॥ ਸਾਧਨ[੨੧] ਦੁਬਲੀਆ[੨੨] ਜੀਉ ਪਿਰ ਕੈ ਹਾਵੈ ॥ ਧਨ ਥੀਈ[੨੩] ਦੁਬਲਿ ਕੰਤ ਹਾਵੈ ਕੇਵ[੨੪] ਨੈਣੀ ਦੇਖਏ ॥ ਸੀਗਾਰ ਮਿਠ ਰਸ ਭੋਗ ਭੋਜਨ ਸਭੁ ਝੂਠੁ [੨੫]ਕਿਤੈ ਨ ਲੇਖਏ ॥ [੨੬]ਮੈ ਮਤ ਜੋਬਨਿ ਗਰਬਿ ਗਾਲੀ [੨੭]ਦੁਧਾ ਥਣੀ ਨ ਆਵਏ ॥ ਨਾਨਕ ਸਾਧਨ [੨੮]ਮਿਲੈ ਮਿਲਾਈ ਬਿਨੁ ਪਿਰ ਨੀਦ ਨ ਆਵਏ ॥੧॥ ਮੁੰਧ ਨਿਮਾਨੜੀਆ ਜੀਉ ਬਿਨੁ ਧਨੀ[੨੯] ਪਿਆਰੇ ॥ ਕਿਉ ਸੁਖੁ ਪਾਵੈਗੀ [੩੦]ਬਿਨੁ ਉਰਧਾਰੇ ॥ ਨਾਹ[੩੧] ਬਿਨੁ [੩੨]ਘਰ ਵਾਸੁ ਨਾਹੀ ਪੁਛਹੁ ਸਖੀ ਸਹੇਲੀਆ ॥ ਬਿਨੁ ਨਾਮ ਪ੍ਰੀਤਿ ਪਿਆਰੁ ਨਾਹੀ ਵਸਹਿ ਸਾਚਿ ਸੁਹੇਲੀਆ[੩੩] ॥ ਸਚੁ ਮਨਿ ਸਜਨ ਸੰਤੋਖਿ ਮੇਲਾ ਗੁਰਮਤੀ ਸਹੁ[੩੪] ਜਾਣਿਆ ॥ ਨਾਨਕ ਨਾਮੁ ਨ ਛੋਡੈ ਸਾਧਨ [੩੫]ਨਾਮਿ ਸਹਜਿ ਸਮਾਣੀਆ ॥ ੨ ॥ ਮਿਲੁ ਸਖੀ ਸਹੇਲੜੀਹੋ ਹਮ ਪਿਰੁ ਰਾਵੇਹਾ[੩੬] ॥ ਗੁਰ ਪੁਛਿ [੩੭]ਲਿਖਉਗੀ ਜੀਉ ਸਬਦਿ ਸਨੇਹਾ ॥ ਸਬਦੁ ਸਾਚਾ ਗੁਰਿ ਦਿਖਾਇਆ ਮਨਮੁਖੀ[੩੮] ਪਛੁਤਾਣੀਆ ॥ [੩੯]ਨਿਕਸਿ ਜਾਤਉ ਰਹੈ ਅਸਥਿਰੁ ਜਾਮਿ ਸਚੁ ਪਛਾਣਿਆ ॥ ਸਾਚ ਕੀਮਤਿ ਸਦਾ ਨਉਤਨ[੪੦] ਸਬਦਿ ਨੇਹੁ ਨਵੇਲਓ[੪੧] ॥ ਨਾਨਕ ਨਦਰੀ[੪੨] ਸਹਜਿ ਸਾਚਾ ਮਿਲਹੁ ਸਖੀ ਸਹੇਲੀਹੋ ॥ ੩ ॥ ਮੇਰੀ [੪੩]ਇਛ ਪੁਨੀ ਜੀਉ ਹਮ ਘਰਿ ਸਾਜਨੁ ਆਇਆ ॥ ਮਿਲਿ ਵਰੁ ਨਾਰੀ ਮੰਗਲੁ[੪੪] ਗਾਇਆ ॥ ਗੁਣ ਗਾਇ ਮੰਗਲੁ ਪ੍ਰੇਮਿ ਰਹਸੀ[੪੫] ਮੁੰਧ ਮਨਿ ਓਮਾਹਓ[੪੬] ॥ ਸਾਜਨ ਰਹੰਸੇ[੪੭] ਦੁਸਟ ਵਿਆਪੇ[੪੮] ਸਾਚੁ ਜਪਿ ਸਚੁ ਲਾਹਓ[੪੯] ॥ ਕਰ[੫੦] ਜੋੜਿ ਸਾਧਨ ਕਰੈ ਬਿਨਤੀ [੫੧]ਰੈਣਿ ਦਿਨੁ ਰਸਿ ਭਿੰਨੀਆ ॥ ਨਾਨਕ ਪਿਰੁ ਧਨ ਕਰਹਿ ਰਲੀਆ[੫੨]

੧ ਰੰਗ ਤਮਾਸ਼ਿਆਂ ਵਿੱਚ ਅਤੇ ਹੋਰ ਜੋ ਮਾਇਆ ਦੇ ਭੋਗ ਹਨ ਉਨ੍ਹਾਂ ਵਿੱਚ।
੨ ਮਾਇਆ।
੩ ਅੰਨ੍ਹੇ ਮਨੁਖ ਨੇ ਨਹੀਂ ਸਮਝਿਆ (ਕਿ ਕਰ ਕੀ ਰਿਹਾ ਹਾਂ)।
੪ 'ਮੈਂ ਕਠੀ ਕਰਦਾ ਹਾਂ ਤੇ ਖਟਦਾ ਹਾਂ' ਇਸੇ ਤਰ੍ਹਾਂ ਕਰਦਿਆਂ ਸਾਰੀ ਉਮਰ ਲੰਘ ਗਈ।
੫ ਉਮਰ।
੬ ਸੂਰਮਾ।
੭ ਚੌਧਰੀ।
੮ ਬਰਾਬਰ। ਮੇਰੇ ਨਾਲ ਦਾ ਕੋਈ ਨਹੀਂ।
੯ ਚੰਗੇ ਕੰਮਾਂ ਵਾਲਾ।
੧੦ ਚੰਗੀ ਕੁਲ ਵਾਲਾ
੧੧ ਫਸਿਆ।
੧੨ [ਵਾਧਜ ਬੁਧਿ] ਮਿਥਿਆ ਸਮਝ। ਪਾਠ "ਬਾਲਬੁਧਿ" ਅਸ਼ੁੱਧ ਹੈ।
੧੩ ਰਿਸ਼ਤੇਦਾਰ।
੧੪ ਸਾਥੀ, ਦੋਸਤ।
੧੫ ਸੌਂਪੀ, ਸਪੁਰਦ ਕੀਤੀ।
੧੬ (ਜ਼ਿੰਦਗੀ ਵਿੱਚ) ਜਿਸ ਵਾਸ਼ਨਾ ਵਿਚ ਮਨ ਲਗਾ ਰਿਹਾ ਹੈ ਅੰਤ ਭੀ ਉਹੋ ਜ਼ਾਹਰ ਹੁੰਦੀ ਹੈ।
੧੭ ਹਉਮੈ ਅੰਦਰ ਸਰੀਰਕ ਸਫ਼ਾਈ ਵਾਲੇ ਕਰਮ ਕਰਦਾ ਹੈ, ਇਸ ਤਰ੍ਹਾਂ ਬੰਧਨਾਂ ਵਿਚ ਬੱਧਾ ਫਿਰਦਾ ਹੈ।
੧੮ ਦਾਸਾਂ ਦਾ ਦਾਸ।
੧੯ ਇਸਤਰੀ।
੨੦ ਅਉਖੀ। ਜੋ ਇਸਤਰੀ ਪਤੀ ਤੋਂ ਵਿਛੜੀ ਹੋਈ ਹੈ ਉਸ ਦੀ ਉਮਰ ਰੂਪੀ ਰਾਤ ਅਉਖੀ ਲੰਘਦੀ ਹੈ।
੨੧ ਇਸਤਰੀ।
੨੨ ਕਮਜ਼ੋਰ (ਪਤੀ ਦੇ ਝੋਰੇ ਕਰਕੇ)।
੨੩ ਹੋਈ ਹੈ।
੨੪ ਕਿਵੇਂ ?
੨੫ ਕਿਸੇ ਕੰਮ ਨਹੀਂ।
੨੬ ਮੈ (ਸ਼ਰਾਬ) ਵਿਚ ਮਤ (ਮਸਤ)। ਜਵਾਨੀ ਦੇ ਹੰਕਾਰ ਰੂਪ ਸ਼ਰਾਬ ਵਿਚ ਮਸਤ ਇਸਤਰੀ ਨੇ ਆਪਣਾ ਆਪ ਗਾਲ ਦਿਤਾ ਹੈ।
੨੭ ਦੋਹਿਆ (ਚੋਇਆ) ਹੋਇਆ ਦੁਧ ਮੁੜ ਕੇ ਥਣਾਂ ਵਿੱਚ ਨਹੀਂ ਆ ਸਕਦਾ। ਮਨੁੱਖਾ ਜਨਮ ਅਜਾਈਂ ਬੀਤਿਆ ਮੁੜ ਨਹੀਂ ਮਿਲਦਾ।
੨੮ ਵਾਹਿਗੁਰੂ ਦੀ ਮਿਲਾਈ ਮਿਲਦੀ ਹੈ।
੨੯ ਮਾਲਕ, ਹਰੀ।
੩੦ ਦਿਲ ਵਿੱਚ ਟਿਕਾਣ ਤੋਂ ਬਿਨਾਂ।
੩੧ ਪਤੀ।
੩੨ ਘਰ ਦਾ ਵਾਸਾ ਨਹੀਂ ਹੁੰਦਾ। ਘਰ ਵਸਦਾ ਨਹੀਂ ; ਆਬਾਦ ਨਹੀਂ ਹੁੰਦਾ।
੩੩ ਸੋਖੀਆਂ। ਨਾਮ ਤੋਂ ਬਿਨਾਂ ਪ੍ਰੀਤ-ਪਿਆਰ ਨਹੀਂ ਹੋ ਸਕਦਾ ਜਿਸ ਕਰਕੇ ਸੱਚ ਵਿੱਚ ਸੌਖੀਆਂ ਹੋ ਕੇ ਵਸਣ।
੩੪ ਪਤੀ। ਸਜਣ ਹਰੀ ਦਾ ਸੱਚ ਮਨ ਵਿੱਚ ਹੋਵੇ ਤੇ ਸੰਤੋਖ ਦੁਆਰਾ ਮੇਲ ਕੀਤਾ ਜਾਵੇ, ਤਾਂ ਗੁਰੂ ਦੀ ਸਿੱਖਿਆ ਦੁਆਰਾ ਪਤੀ ਨੂੰ ਜਾਣੀਦਾ ਹੈ।
੩੫ ਨਾਮ ਦੁਆਰਾ ਸਹਜੇ ਹੀ ਪਤੀ ਵਿੱਚ ਸਮਾਈਦਾ ਹੈ।
੩੬ ਸਿਮਰੀਏ।
੩੭ ਗੁਰੂ ਦੇ ਸ਼ਬਦ ਦੁਆਰਾ ਪੈਗ਼ਾਮ ਲਿਖ ਕੇ ਘੱਲਾਂਗੀ।
੩੮ ਆਪ-ਹੁਦਰੀਆਂ।
੩੯ ਨਿਕਲ (ਦੌੜ) ਜਾਂਦਾ ਮਨ ਟਿਕ ਜਾਂਦਾ ਹੈ ਜਾਮਿ (ਜਦੋਂ) ਸੱਚ ਨੂੰ ਪਛਾਤਾ।
੪੦ ਨਵਾਂ।
੪੧ ਨਵੀਨ, ਸੱਜਰਾ। ਸ਼ਬਦ ਦੁਆਰਾ ਪ੍ਰੇਮ ਤਾਜ਼ਾ ਰਹਿੰਦਾ ਹੈ।
੪੨ ਮਿਹਰ ਦੁਆਰਾ। ਹਰੀ ਸੱਚਾ ਆਪਣੀ ਕਿਰਪਾ ਦੁਆਰਾ ਸਹਜੇ ਮਿਲਦਾ ਹੈ। ਇਸ ਲਈ ਆਓ ਸਹੇਲੀਓ ਮਿਲੋ।
੪੩ ਚਾਹ ਪੂਰੀ ਹੋਈ।
੪੪ ਖੁਸ਼ੀ ਦਾ ਗੀਤ।
੪੫ ਅਨੰਦ ਹੋਈ।
੪੬ ਉਤਸ਼ਾਹ। ੪੭ ਖਿੜੇ।
੪੮ ਗੁੱਸੇ ਗਏ, ਵਿਪਦਾ ਵਿੱਚ ਪੈ ਗਏ।
੪੯ ਲਾਹਾ ਲਿਆ, ਖੱਟਿਆ।
੫੦ ਹੱਥ।
੫੧ ਰਾਤ ਦਿਨ ਰਸ ਨਾਲ ਭਿੱਜੀ ਹੋਈ।
੫੨ ਖੁਸ਼ੀਆਂ, ਮੌਜਾਂ।

---

* ਜਿਵੇਂ ਝੂਠੀ ਸਮਝ ਦਾ ਘੇਰਿਆ ਹੋਇਆ ਹੈ, ਮਰਨ ਤਕ ਇਹ ਸਮਝ ਨਹੀਂ ਵਿਸਰਦੀ, ਭਾਵ ਮਰਨ ਲਗਿਆਂ ਭੀ ਮਾਇਆ ਵਾਲੀ ਰੁਚੀ ਨਹੀਂ ਜਾਂਦੀ। ਉਸ ਵੇਲੇ ਵੀ ਇਹੋ ਖਿਆਲ ਰਹਿੰਦਾ ਹੈ ਕਿ ਆਪਣੀ ਮਾਇਆ ਨੂੰ ਪਿਛੇ ਰਹਿੰਦੇ ਸੰਬੰਧੀਆਂ ਦੇ ਸਪੁਰਦ ਕਰ ਜਾਵਾਂ। ਗਲ ਇਹ ਹੈ ਕਿ ਮਨੁੱਖ ਜਿਸ ਚੀਜ਼ ਦੀ ਵਾਸ਼ਨਾ ਵਿੱਚ ਜ਼ਿੰਦਗੀ ਭਰ ਲੱਗਾ ਰਹਿੰਦਾ ਹੈ, ਅੰਤ ਵੇਲੇ ਭੀ ਉਹੋ ਜ਼ਾਹਰ ਹੁੰਦੀ ਹੈ।

† ਕੁਲ ਜੋੜ। ਏਥੇ ਪਿਛੇ ਆਈਆਂ ਕੁਲ ਅਸ਼ਟਪਦੀਆਂ ਦਾ ਜੋੜ ਕਰ ਦਿੱਤਾ ਹੈ ਜੋ ੪੪ ਬਣਦਾ ਹੈ।

‡ ਇਨ੍ਹਾਂ ਛੰਦਾਂ ਵਿੱਚ ਪਤੀ ਰੂਪ ਵਾਹਿਗੁਰੂ ਦੇ ਵਿਛੋੜੇ ਤੇ ਮਿਲਾਪ ਦਾ ਜ਼ਿਕਰ ਹੈ।

[੧]ਇਛ ਮੇਰੀ ਪੁੰਨੀਆ ॥ ੪ ॥ ੧ ॥ ਗਉੜੀ ਛੰਤ ਮਹਲ ੧ ॥ ਸੁਣਿ ਨਾਹ[੨] ਪ੍ਰਭੂ ਜੀਉ ਏਕਲੜੀ [੩]ਬਨ ਮਾਹੇ ॥ ਕਿਉ ਧੀਰੈਗੀ[੪] ਨਾਹ ਬਿਨਾ ਪ੍ਰਭ ਵੇਪਰਵਾਹੇ ॥ ਧਨ[੫] ਨਾਹ ਬਾਝਹੁ ਰਹਿ ਨ ਸਾਕੈ ਬਿਖਮ[੬] ਰੈਣਿ ਘਣੇਰੀਆ ॥ ਨਹ ਨੀਦ ਆਵੈ ਪ੍ਰੇਮੁ[੭] ਭਾਵੈ ਸੁਣਿ ਬੇਨੰਤੀ ਮੇਰੀਆ ॥ ਬਾਝਹੁ ਪਿਆਰੇ ਕੋਇ ਨ ਸਾਰੇ[੮] ਏਕਲੜੀ ਕੁਰਲਾਏ[੯] ॥ ਨਾਨਕ ਸਾਧਨ[੧੦] ਮਿਲੈ ਮਿਲਾਈ ਬਿਨੁ ਪ੍ਰੀਤਮ ਦੁਖੁ ਪਾਏ ॥ ੧ ॥ ਪਿਰਿ ਛੋਡਿਅੜੀ ਜੀਉ ਕਵਣੁ ਮਿਲਾਵੈ॥ਰਸਿ ਪ੍ਰੇਮਿ ਮਿਲੀ ਜੀਉ ਸਬਦਿ ਸੁਹਾਵੈ[੧੧]॥ ਸਬਦੇ ਸੁਹਾਵੈ ਤਾ ਪਤਿ ਪਾਵੈ [੧੨]ਦੀਪਕ ਦੇਹ ਉਜਾਰੈ ॥ [੧੩]ਸੁਣਿ ਸਖੀ ਸਹੇਲੀ ਸਾਚਿ ਸੁਹੇਲੀ ਸਾਚੇ ਕੇ ਗੁਣ ਸਾਰੇ[੧੪]॥ਸਤਿਗੁਰਿ ਮੇਲੀ ਤਾ ਪਿਰਿ ਰਾਵੀ ਬਿਗਸੀ[੧੫] ਅੰਮ੍ਰਿਤ ਬਾਣੀ ॥ ਨਾਨਕ ਸਾਧਨ ਤਾ ਪਿਰੁ ਰਾਵੇ ਜਾ ਤਿਸ ਕੈ ਮਨਿ ਭਾਣੀ ॥ ੨ ॥ ਮਾਇਆ ਮੋਹਣੀ ਨੀਘਰੀਆ[੧੬] ਜੀਉ [੧੭]ਕੂੜਿ ਮੁਠੀ ਕੂੜਿਆਰੇ॥ਕਿਉ ਖੂਲੈ ਗਲ ਜੇਵੜੀਆ[੧੮] ਜੀਉ ਬਿਨੁ ਗੁਰ ਅਤਿ ਪਿਆਰੇ ॥ [੧੯]ਹਰਿ ਪ੍ਰੀਤਿ ਪਿਆਰੇ ਸਬਦਿ ਵੀਚਾਰੇ ਤਿਸ ਹੀ ਕਾ ਸੋ ਹੋਵੈ ॥ ਪੁੰਨ ਦਾਨ ਅਨੇਕ ਨਾਵਣ[੨੦] ਕਿਉ ਅੰਤਰ ਮਲੁ ਧੋਵੈ ॥ਨਾਮ ਬਿਨਾ ਗਤਿ[੨੧] ਕੋਇ ਨ ਪਾਵੈ ਹਠਿ ਨਿਗ੍ਰਹਿ[੨੨] ਬੇਬਾਣੈ[੨੩] ॥ ਨਾਨਕ ਸਚ ਘਰੁ ਸਬਦਿ ਸਿਞਾਪੈ [੨੪]ਦੁਬਿਧਾ ਮਹਲੁ ਕਿ ਜਾਣੈ॥੩॥ਤੇਰਾ ਨਾਮੁ ਸਚਾ ਜੀਉ ਸਬਦੁ ਸਚਾ ਵੀਚਾਰੋ ॥ ਤੇਰਾ ਮਹਲੁ ਸਚਾ ਜੀਉ ਨਾਮੁ ਸਚਾ ਵਾਪਾਰੋ ॥ ਨਾਮ ਕਾ ਵਾਪਾਰੁ ਮੀਠਾ ਭਗਤਿ ਲਾਹਾ ਅਨਦਿਨੋ[੨੫] ॥ ਤਿਸੁ ਬਾਝੁ ਵਖਰੁ[੨੬] ਕੋਇ ਨ ਸੂਝੈ ਨਾਮੁ ਲੇਵਹੁ [੨੭]ਖਿਨੁ ਖਿਨੋ ॥ [੨੮]ਪਰਖਿ ਲੇਖਾ ਨਦਰਿ ਸਾਚੀ ਕਰਮਿ ਪੂਰੈ ਪਾਇਆ ॥ ਨਾਨਕ ਨਾਮੁ ਮਹਾ ਰਸੁ ਮੀਠਾ [੨੯]ਗੁਰਿ ਪੂਰੈ ਸਚੁ ਪਾਇਆ ॥੪॥੨॥

ਰਾਗੁ ਗਉੜੀ ਪੂਰਬੀ ਛੰਤ ਮਹਲਾ ੩

੧ ਓ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥ ਸਾਧਨ[੩੦] ਬਿਨਉ[੩੧] ਕਰੇ ਜੀਉ ਹਰਿ ਕੇ ਗੁਣ ਸਾਰੇ[੩੨]॥ਖਿਨੁ ਪਲੁ ਰਹਿ ਨ ਸਕੈ ਜੀਉ ਬਿਨੁ ਹਰਿ ਪਿਆਰੇ ॥ ਬਿਨੁ ਹਰਿ ਪਿਆਰੇ ਰਹਿ ਨ ਸਾਕੈ ਗੁਰ ਬਿਨੁ ਮਹਲੁ ਨ ਪਾਈਐ ॥ ਜੋ ਗੁਰੁ ਕਹੈ ਸੋਈ [੩੩]ਪਰੁ ਕੀਜੈ ਤਿਸਨਾ[੩੪] ਅਗਨਿ ਬੁਝਾਈਐ ॥ ਹਰਿ ਸਾਚਾ ਸੋਈ ਤਿਸੁ ਬਿਨੁ ਅਵਰੁ ਨ ਕੋਈ ਬਿਨੁ ਸੇਵਿਐ ਸੁਖੁ ਨ ਪਾਏ ॥ ਨਾਨਕ ਸਾਧਨ ਮਿਲੈ ਮਿਲਾਈ ਜਿਸ ਨੋ ਆਪਿ ਮਿਲਾਏ ॥੧॥ *ਧਨ ਰੈਣਿ ਸੁਹੇਲੜੀਏ ਜੀਉ ਹਰਿ ਸਿਉ ਚਿਤੁ ਲਾਏ ॥ ਸਤਿਗੁਰੁ ਸੇਵੇ ਭਾਉ ਕਰੇ ਜੀਉ ਵਿਚਹੁ ਆਪੁ[੩੫] ਗਵਾਏ ॥ ਵਿਚਹੁ ਆਪੁ ਗਵਾਏ ਹਰਿਗੁਣ ਗਾਏ ਅਨਦਿਨੁ ਲਾਗਾ ਭਾਉ ॥ ਸੁਣਿ ਸਖੀ ਸਹੇਲੀ [੩੬]ਜੀਅ ਕੀ ਮੇਲੀ ਗੁਰ ਕੈ ਸਬਦਿ ਸਮਾਓ ॥ ਹਰਿਗੁਣ ਸਾਰੀ[੩੭] ਤਾ

੧ ਖਾਹਸ਼ ਮੇਰੀ ਪੂਰੀ ਹੋਈ ।
੨ ਹੇ ਪਤੀ !
੩ ਜੰਗਲ ਵਿੱਚ ।
੪ ਧੀਰਜ ਫੜੇਗੀ ।
੫ ਇਸਤਰੀ ।
੬ ਕਠਨ, ਔਖੀ । ਪਤੀ ਬਿਨਾਂ ਰਾਤ ਕਟਣੀ ਬਹੁਤ ਔਖੀ ਹੈ ।
੭ ਪ੍ਰੀਤਮ, ਵਾਹਿਗੁਰੂ ।
੮ ਖਬਰ ਲੈਂਦਾ ।
੯ ਰੋਂਦੀ ਹੈ ।
੧੦ ਇਸਤਰੀ ।
੧੧ ਸੁੰਦਰ । ਸੁੰਦਰ ਸ਼ਬਦ ਦੁਆਰਾ ਰਸ ਪ੍ਰੇਮ ਵਾਲੀ ਹੋ ਕੇ ਮਿਲੀ ।
੧੨ ਗਿਆਨ ਦੀਵਾ ਦੇਹੀ ਨੂੰ ਚਾਨਣਾ ਕਰਦਾ ਹੈ ।
੧੩ ਹੇ ਸਖੀ ! ਸੁਣ, ਸਚ ਦੁਆਰਾ ਸੌਖੀ ਹੋਈ ਹੈ ਤੇ ਸਚੇ ਦੇ ਗੁਣ ਯਾਦ ਕਰਦੀ ਹੈ ।
੧੪ ਯਾਦ ਕਰਦੀ ਹੈ ।
੧੫ ਖਿੜੀ । ਗੁਰੂ ਨੇ ਮੇਲੀ ਹੈ ਤਾਂ ਪਤੀ ਨੇ ਭੋਗੀ ਹੈ ਤੇ ਅੰਮ੍ਰਿਤ ਬਾਣੀ ਦੁਆਰਾ ਖਿੜ ਗਈ ਹੈ ।
੧੬ ਬੇਘਰ ਕੀਤਾ ; ਆਪਣੇ ਅਸਲੀ ਘਰ ਤੋਂ ਬੇਘਰ ਕੀਤਾ ।
੧੭ ਕੂੜਿਆਰ ਲੁਟੀ ਗਈ ਕੂੜ ਵਿੱਚ ।
੧੮ ਰੱਸੀ ।
੧੯ ਜੋ ਹਰੀ ਨੂੰ ਪ੍ਰੀਤੀ ਨਾਲ ਪਿਆਰਦਾ ਹੈ ਅਤੇ ਸ਼ਬਦ ਦੁਆਰਾ ਵਿਚਾਰਦਾ ਹੈ, ਉਹ (ਹਰੀ) ਉਸੇ ਦਾ ਹੋ ਜਾਂਦਾ ਹੈ ।
੨੦ ਇਸ਼ਨਾਨ । ਇਸ਼ਨਾਨ ਆਦਿਕ ਨਾਲ ਅੰਦਰ ਦੀ ਮੈਲ ਕਿਵੇਂ ਧੋ ਸਕੀਦੀ ਹੈ ?
੨੧ ਮੁੱਕਤੀ ।
੨੨ ਇੰਦ੍ਰਿਆਂ ਨੂੰ ਰੋਕ ਕੇ ਸੰਜਮ ਵਿੱਚ ਰਖਣਾ ।
੨੩ ਜੰਗਲੀਂ ਰਹਿਣਾ ।
੨੪ ਦੁਚਿੱਤੀ ਵਿੱਚ ਹਰੀ ਦਾ ਮਹਿਲ ਕਿਵੇਂ ਜਾਣ ਸਕਦਾ ਹੈ ?
੨੫ ਹਰ ਰੋਜ਼, ਲਗਾਤਾਰ ।
੨੬ ਸੌਦਾ ।
੨੭ ਹਰ ਘੜੀ ।
੨੮ ਹਰੀ ਦੀ ਸਚੀ ਨਦਰਿ ਤੇ ਪੂਰੇ ਭਾਗਾਂ ਨਾਲ ਇਹ ਲੇਖ ਪਰਖ ਕੇ ਪ੍ਰਾਪਤ ਕੀਤਾ ਹੈ ।
੨੯ ਪੂਰੇ ਗੁਰੂ ਦੀ ਰਾਹੀਂ ।
੩੦ ਇਸਤਰੀ ।
੩੧ ਬੇਨਤੀ (ਕਰਦੀ ਹੈ) ।
੩੨ ਯਾਦ ਕਰ ਕੇ ।
੩੩ ਚੰਗੀ ਤਰ੍ਹਾਂ ਕਰੀਏ ।
੩੪ ਸੰਸਾਰਕ ਚੀਜ਼ਾਂ ਦੀ ਪ੍ਰਾਪਤੀ ਲਈ ਤੀਬਰ ਇੱਛਾ ।
੩੫ ਆਪਾ ਭਾਵ, ਹੰਕਾਰ ।
੩੬ ਦਿਲੀ ਮੈਲ ਵਾਲੀ, ਦਿਲੀ ਪਿਆਰ ਵਾਲੀ ।
੩੭ ਯਾਦ ਕਰੇਂ ।

* ਇਸਤਰੀ ਦੀ ਉਮਰ ਰੂਪੀ ਰਾਤ ਸੌਖੀ ਲੰਘਦੀ ਹੈ ਜੇ ਹਰੀ ਨਾਲ ਮਨ ਲਾਵੇ ।

ਕੰਤ ਪਿਆਰੀ ਨਾਮੇ ਧਰੀ ਪਿਆਰੋ ॥ ਨਾਨਕ ਕਾਮਣਿ[੧] ਨਾਹ[੨] ਪਿਆਰੀ
ਰਾਮਨਾਮੁ ਗਲਿ ਹਾਰੋ ॥ ੨ ॥ ਧਨ ਏਕਲੜੀ ਜੀਉ ਬਿਨੁ ਨਾਹ ਪਿਆਰੇ ॥ [੩]ਦੂਜੈ
ਭਾਇ ਮੁਠੀ ਜੀਉ ਬਿਨੁ ਗੁਰ ਸਬਦ ਕਰਾਰੇ[੪] ॥ ਬਿਨੁ ਸਬਦ ਪਿਆਰੇ ਕਉਣੁ
ਦੁਤਰੁ[੫] ਤਾਰੇ ਮਾਇਆ ਮੋਹਿ ਖੁਆਈ[੬] ॥ [੭]ਕੂੜਿ ਵਿਗੁਤੀ [੮]ਤਾ ਪਿਰਿ ਮੁਤੀ
ਸਾਧਨ ਮਹਲੁ ਨ ਪਾਈ ॥ [੯]ਗੁਰ ਸਬਦੇ ਰਾਤੀ [੧੦]ਸਹਜੇ ਮਾਤੀ ਅਨਦਿਨੁ[੧੧]
ਰਹੈ ਸਮਾਏ ॥ ਨਾਨਕ ਕਾਮਣਿ ਸਦਾ ਰੰਗਿ ਰਾਤੀ ਹਰਿ ਜੀਉ ਆਪਿ ਮਿਲਾਏ ॥
੩ ॥ ਤਾ ਮਿਲੀਐ ਹਰਿ ਮੇਲੇ ਜੀਉ ਹਰਿ ਬਿਨੁ ਕਵਣੁ ਮਿਲਾਏ ॥ ਬਿਨੁ ਗੁਰ ਪ੍ਰੀਤਮ
ਆਪਣੇ ਜੀਉ ਕਉਣੁ ਭਰਮੁ ਚੁਕਾਏ ॥ ਗੁਰੁ ਭਰਮੁ ਚੁਕਾਏ ਇਉ ਮਿਲੀਐ
ਮਾਏ[੧੨] ਤਾ ਸਾਧਨ ਸੁਖ ਪਾਏ ॥ ਗੁਰ ਸੇਵਾ ਬਿਨੁ ਘੋਰ ਅੰਧਾਰੁ ਬਿਨੁ ਗੁਰ
ਮਗੁ[੧੩] ਨ ਪਾਏ ॥ ਕਾਮਣਿ ਰੰਗਿ ਰਾਤੀ ਸਹਜੇ ਮਾਤੀ ਗੁਰ ਕੈ ਸਬਦਿ ਵੀਚਾਰੇ ॥
ਨਾਨਕ ਕਾਮਣਿ ਹਰਿ ਵਰੁ[੧੪] ਪਾਇਆ ਗੁਰ ਕੈ ਭਾਇ[੧੫] ਪਿਆਰੇ ॥ ੪ ॥ ੧ ॥
ਗਉੜੀ ਮਹਲਾ ੩ ॥ ਪਿਰ ਬਿਨੁ [੧੬]ਖਰੀ ਨਿਮਾਣੀ ਜੀਉ ਬਿਨੁ ਪਿਰ ਕਿਉ
ਜੀਵਾ ਮੇਰੀ ਮਾਈ ॥ ਪਿਰ ਬਿਨੁ ਨੀਦ ਨ ਆਵੈ ਜੀਉ [੧੭]ਕਾਪੜੁ ਤਨਿ ਨ
ਸੁਹਾਈ ॥ ਕਾਪਰੁ[੧੮] ਤਨਿ ਸੁਹਾਵੈ ਜਾ ਪਿਰ ਭਾਵੈ ਗੁਰਮਤੀ ਚਿਤੁ ਲਾਈਐ ॥
ਸਦਾ ਸੁਹਾਗਣਿ ਜਾ ਸਤਿਗੁਰੁ ਸੇਵੇ ਗੁਰ ਕੈ ਅੰਕਿ[੧੯] ਸਮਾਈਐ ॥ *ਗੁਰ ਸਬਦੈ
ਮੇਲਾ ਤਾ ਪਿਰੁ ਰਾਵੀ ਲਾਹਾ[੨੦] ਨਾਮੁ ਸੰਸਾਰੇ ॥ ਨਾਨਕ ਕਾਮਣਿ ਨਾਹ ਪਿਆਰੀ
ਜਾ ਹਰਿ ਕੇ ਗੁਣ ਸਾਰੇ[੨੧] ॥ ੧ ॥ ਸਾਧਨ ਰੰਗੁ ਮਾਣੇ ਜੀਉ ਆਪਣੇ ਨਾਲਿ
ਪਿਆਰੇ ॥ ਅਹਿਨਿਸਿ[੨੨] ਰੰਗਿ[੨੩] ਰਾਤੀ ਜੀਉ ਗੁਰ ਸਬਦੁ ਵੀਚਾਰੇ ॥ ਗੁਰ ਸਬਦੁ
ਵੀਚਾਰੇ ਹਉਮੈ ਮਾਰੇ [੨੪]ਇਨ ਬਿਧਿ ਮਿਲਹੁ ਪਿਆਰੇ ॥ ਸਾਧਨ ਸੋਹਾਗਣਿ ਸਦਾ
ਰੰਗਿ ਰਾਤੀ ਸਾਚੈ ਨਾਮਿ ਪਿਆਰੇ ॥ ਅਪੁਨੇ ਗੁਰ ਮਿਲਿ ਰਹੀਐ ਅੰਮ੍ਰਿਤੁ
ਗਹੀਐ[੨੫] ਦੁਬਿਧਾ[੨੬] ਮਾਰਿ ਨਿਵਾਰੇ ॥ ਨਾਨਕ ਕਾਮਣਿ ਹਰਿ ਵਰੁ ਪਾਇਆ
ਸਗਲੇ[੨੭] ਦੂਖ ਵਿਸਾਰੇ ॥ ੨ ॥ ਕਾਮਣਿ ਪਿਰਹੁ ਭੁਲੀ ਜੀਉ ਮਾਇਆ ਮੋਹਿ
ਪਿਆਰੇ ॥ ਝੂਠੀ ਝੂਠਿ ਲਗੀ ਜੀਉ ਕੂੜਿ ਮੁਠੀ ਕੂੜਿਆਰੇ ॥ ਕੂੜੁ ਨਿਵਾਰੇ
ਗੁਰਮਤਿ ਸਾਰੇ[੨੮] ਜੂਐ ਜਨਮੁ ਨ ਹਾਰੇ ॥ ਗੁਰ ਸਬਦੁ ਸੇਵੇ ਸਚਿ ਸਮਾਵੈ ਵਿਚਹੁ
ਹਉਮੈ ਮਾਰੇ ॥ ਹਰਿ ਕਾ ਨਾਮੁ ਰਿਦੈ ਵਸਾਏ ਐਸਾ ਕਰੇ ਸੀਗਾਰੋ ॥ ਨਾਨਕ ਕਾਮਣਿ
ਸਹਜਿ[੨੯] ਸਮਾਣੀ ਜਿਸੁ ਸਾਚਾ ਨਾਮੁ ਅਧਾਰੋ[੩੦] ॥੩॥ ਮਿਲੁ ਮੇਰੇ ਪ੍ਰੀਤਮਾ ਜੀਉ
ਤੁਧੁ ਬਿਨੁ ਖਰੀ ਨਿਮਾਣੀ ॥ ਮੈ ਨੈਣੀ ਨੀਦ ਨ ਆਵੈ ਜੀਉ ਭਾਵੈ ਅੰਨੁ ਨ ਪਾਣੀ ॥
ਪਾਣੀ ਅੰਨੁ ਨ ਭਾਵੈ ਮਰੀਐ ਹਾਵੈ[੩੧] ਬਿਨੁ ਪਿਰ ਕਿਉ ਸੁਖੁ ਪਾਈਐ ॥ ਗੁਰ ਆਗੈ

੧ ਇਸਤਰੀ ।
੨ ਪਤੀ ।
੩ ਦ੍ਵੈਤ ਭਾਵ ਵਿੱਚ ਲੁਟੀ ਗਈ ।
੪ ਤਕੜੇ, ਅਸਰ ਕਰਨ ਵਾਲੇ । ਜੇ ਕੋਲ ਤਕੜਾ ਰਾਖਾ ਗੁਰ-ਸ਼ਬਦ ਹੁੰਦਾ ਤਾਂ ਕਿਉਂ ਲੁਟੀ ਜਾਂਦੀ ?
੫ ਔਖਾ ਤਰਿਆ ਜਾਣ ਵਾਲਾ ।
੬ ਭੁਲੀ ਫਿਰਦੀ ਹੈ ।
੭ ਕੂੜ ਵਿਚ ਲਗ ਕੇ ਖਰਾਬ ਹੋਈ ।
੮ ਤਾਂ ਪੱਤੀ ਨੇ ਛੱਡੀ (ਤਿਆਗੀ) ਹੈ, ਅਤੇ ਇਹੋ ਜਹੀ ਇਸਤਰੀ ਆਪਣੇ ਪਤੀ-ਮਹਿਲ ਨੂੰ ਪ੍ਰਾਪਤ ਨਹੀਂ ਹੁੰਦੀ ।
੯ ਗੁਰਬਾਣੀ ਵਿੱਚ ਰਤੀ ਹੋਈ, ਪ੍ਰੇਮ ਨਾਲ ਲੱਗੀ ਹੋਈ ।
੧੦ ਗਿਆਨ ਵਿੱਚ ਮਸਤ ਹੋਈ ।
੧੧ ਹਰ ਰੋਜ਼, ਸਦਾ ।
੧੨ ਹੇ ਮਾਈ !
੧੩ ਰਸਤਾ ।
੧੪ ਪਤੀ ।
੧੫ ਪਿਆਰ ਵਿੱਚ ।
੧੬ ਬਹੁਤ ਗਰੀਬ ।
੧੭ ਕਪੜੇ ਤਨ ਤੇ ਨਹੀਂ ਸੋਹਣੇ ਲਗਦੇ ।
੧੮ ਕਪੜੇ ।
੧੯ ਅੰਗ ਨਾਲ ।
੨੦ ਲਾਡ ।
੨੧ ਯਾਦ ਕਰੇ ।
੨੨ ਦਿਨ ਰਾਤ ।
੨੩ ਪਿਆਰ ਵਿੱਚ ।
੨੪ ਇਸ ਤਰੀਕੇ ਨਾਲ ।
੨੫ ਪਕੜੀਏ, ਲਈਏ ।
੨੬ ਦੁਚਿੱਤੀ (ਮਾਰ ਕੇ ਦੂਰ ਕਰ ਦੇਵੇ) ।
੨੭ ਸਾਰੇ ।
੨੮ ਸਮਝੇ ।
੨੯ ਉੱਚੇ ਗਿਆਨ ਤੇ ਸ਼ਾਂਤੀ ਵਾਲੀ ਅਵਸਥਾ ਵਿੱਚ । ਦੇਖੋ ਪੰਨਾ ੬੮ ।
੩੦ ਆਸਰਾ ।
੩੧ ਪਤੀ-ਵਿਛੋੜੇ ਦੇ ਝੋਰੇ ਵਿੱਚ ।

* ਗੁਰ-ਸ਼ਬਦ ਦੁਆਰਾ ਮੇਲ ਹੁੰਦਾ ਹੈ ਤਾਂ ਪਤੀ ਨੂੰ ਮਾਣਦੀ ਹੈ ।

ਕਰਉ ਬਿਨੰਤੀ ਜੇ ਗੁਰ ਭਾਵੈ ਜਿਉ ਮਿਲੈ ਤਿਵੈ ਮਿਲਾਈਐ॥ ਆਪੇ ਮੇਲਿ ਲਏ
ਸੁਖਦਾਤਾ ਆਪਿ ਮਿਲਿਆ ਘਰਿ ਆਏ ॥ ਨਾਨਕ ਕਾਮਣਿ[੧] ਸਦਾ ਸੁਹਾਗਣਿ
ਨਾ ਪਿਰੁ ਮਰੈ ਨ ਜਾਏ॥੪॥੨॥ ਗਉੜੀ ਮਹਲਾ ੩ ॥ ਕਾਮਣਿ ਹਰਿ ਰਸਿ ਬੇਧੀ[੨]
ਜੀਉ [੩]ਹਰਿ ਕੈ ਸਹਜਿ ਸੁਭਾਏ ॥ ਮਨੁ ਮੋਹਨਿ[੪] ਮੋਹਿ ਲੀਆ ਜੀਉ [੫]ਦੁਬਿਧਾ
ਸਹਜਿ ਸਮਾਏ॥ ਦੁਬਿਧਾ ਸਹਜਿ ਸਮਾਏ ਕਾਮਣਿ ਵਰੁ ਪਾਏ ਗੁਰਮਤੀ ਰੰਗੁ[੬]
ਲਾਏ॥ ਇਹੁ ਸਰੀਰੁ ਕੂੜਿ ਕੁਸਤਿ ਭਰਿਆ [੭]ਗਲ ਤਾਈ ਪਾਪ ਕਮਾਏ॥ ਗੁਰਮੁਖਿ[੮]
ਭਗਤਿ ਜਿਤੁ [੯]ਸਹਜ ਧੁਨਿ ਉਪਜੈ ਬਿਨੁ ਭਗਤੀ ਮੈਲੁ ਨ ਜਾਏ ॥ ਨਾਨਕ
ਕਾਮਣਿ ਪਿਰਹਿ ਪਿਆਰੀ ਵਿਚਹੁ ਆਪੁ ਗਵਾਏ ॥ ੧ ॥ ਕਾਮਣਿ ਪਿਰੁ
ਪਾਇਆ ਜੀਉ ਗੁਰ ਕੈ ਭਾਇ ਪਿਆਰੇ ॥ ਰੈਣਿ[੧੦] ਸੁਖਿ ਸੁਤੀ ਜੀਉ ਅੰਤਰਿ
ਉਰਿਧਾਰੇ[੧੧] ॥ ਅੰਤਰਿ ਉਰਿਧਾਰੇ ਮਿਲੀਐ ਪਿਆਰੇ ਅਨਦਿਨੁ[੧੨] ਦੁਖੁ ਨਿਵਾਰੇ॥
*ਅੰਤਰਿ ਮਹਲੁ ਪਿਰੁ ਰਾਵੇ ਕਾਮਣਿ ਗੁਰਮਤੀ ਵੀਚਾਰੇ॥ ਅੰਮ੍ਰਿਤੁ ਨਾਮੁ ਪੀਆ
ਦਿਨ ਰਾਤੀ ਦੁਬਿਧਾ ਮਾਰਿ ਨਿਵਾਰੇ[੧੩] ॥ ਨਾਨਕ ਸਚਿ ਮਿਲੀ ਸੋਹਾਗਣਿ ਗੁਰ ਕੈ
[੧੪]ਹੇਤਿ ਅਪਾਰੇ॥ ੨॥ ਆਵਹੁ ਦਇਆ ਕਰੇ ਜੀਉ ਪ੍ਰੀਤਮ ਅਤਿ ਪਿਆਰੇ ॥
ਕਾਮਣਿ ਬਿਨਉ ਕਰੇ ਜੀਉ [੧੫]ਸਚਿ ਸਬਦਿ ਸੀਗਾਰੇ ॥ ਸਚਿ ਸਬਦਿ ਸੀਗਾਰੇ
ਹਉਮੈ ਮਾਰੇ ਗੁਰਮੁਖਿ ਕਾਰਜ ਸਵਾਰੇ॥ ਜੁਗਿ ਜੁਗਿ ਏਕੋ ਸਚਾ ਸੋਈ ਬੂਝੈ ਗੁਰ
ਬੀਚਾਰੇ॥ [੧੬]ਮਨਮੁਖਿ ਕਾਮਿ ਵਿਆਪੀ [੧੭]ਮੋਹਿ ਸੰਤਾਪੀ ਕਿਸੁ ਆਗੈ ਜਾਇ
ਪੁਕਾਰੇ॥ ਨਾਨਕ ਮਨਮੁਖਿ ਥਾਉ ਨ ਪਾਏ ਬਿਨੁ ਗੁਰ ਅਤਿ ਪਿਆਰੇ ॥੩॥ ਮੁੰਧ[੧੮]
ਇਆਣੀ ਭੋਲੀ ਨਿਗੁਣੀਆ[੧੯] ਜੀਉ ਪਿਰੁ ਅਗਮ[੨੦] ਅਪਾਰਾ ॥ [੨੧]ਆਪੇ ਮੇਲਿ
ਮਿਲੀਐ ਜੀਉ ਆਪੇ ਬਖਸਣਹਾਰਾ ॥ ਅਵਗਣ ਬਖਸਣਹਾਰਾ ਕਾਮਣਿ
ਕੰਤੁ ਪਿਆਰਾ [੨੨]ਘਟਿ ਘਟਿ ਰਹਿਆ ਸਮਾਈ॥ ਪ੍ਰੇਮ ਪ੍ਰੀਤਿ ਭਾਇ ਭਗਤੀ
ਪਾਈਐ ਸਤਿਗੁਰਿ ਬੂਝ[੨੩] ਬੁਝਾਈ॥ ਸਦਾ ਅਨੰਦਿ ਰਹੈ ਦਿਨ ਰਾਤੀ ਅਨਦਿਨੁ
ਰਹੈ ਲਿਵ[੨੪] ਲਾਈ॥ ਨਾਨਕ ਸਹਜੇ ਹਰਿ ਵਰੁ ਪਾਇਆ ਸਾਧਨ [੨੫]ਨਉ ਨਿਧਿ
ਪਾਈ॥ ੪ ॥ ੩ ॥ ਗਉੜੀ ਮਹਲਾ ੩ ॥ ਮਾਇਆ ਸਰੁ[੨੬] ਸਬਲੁ[੨੭] ਵਰਤੈ ਜੀਉ
ਕਿਉਕਰਿ ਦੁਤਰੁ[੨੮] ਤਰਿਆ ਜਾਇ॥ ਰਾਮਨਾਮੁ ਕਰਿ ਬੋਹਿਥਾ[੨੯] ਜੀਉ ਸਬਦੁ
ਖੇਵਟੁ[੩੦] ਵਿਚਿ ਪਾਇ॥ ਸਬਦੁ ਖੇਵਟੁ ਵਿਚਿ ਪਾਏ ਹਰਿ ਆਪਿ ਲਘਾਏ [੩੧]ਇਨ
ਬਿਧਿ ਦੁਤਰੁ ਤਰੀਐ॥ ਗੁਰਮੁਖਿ ਭਗਤਿ ਪਰਾਪਤਿ ਹੋਵੈ ਜੀਵਤਿਆ[੩੨] ਇਉ
ਮਰੀਐ॥ ਖਿਨ ਮਹਿ ਰਾਮਨਾਮਿ ਕਿਲਵਿਖ[੩੩] ਕਾਟੇ ਭਏ ਪਵਿਤੁ ਸਰੀਰਾ॥ ਨਾਨਕ
ਰਾਮਨਾਮਿ ਨਿਸਤਾਰਾ ਕੰਚਨ[੩੪] ਭਏ ਮਨੂਰਾ[੩੫]॥ ੧ ॥ ਇਸਤਰੀ ਪੁਰਖ ਕਾਮਿ

੧ ਇਸਤਰੀ।
੨ ਵਿੰਨ੍ਹੀ, ਪ੍ਰੋਤੀ ਹੋਈ।
੩ ਪੂਰਨ ਗਿਆਨ ਅਤੇ ਸ਼ਾਂਤੀ ਵਾਲੇ ਹਰੀ ਦੇ ਸੁਭਾਉ ਦੁਆਰਾ।
੪ ਮੋਹਨ ਨੇ, ਸੁੰਦਰ ਹਰੀ ਨੇ।
੫ ਦੁਚਿੱਤੀ ਸਹਜ ਵਿੱਚ ਸਮਾ ਗਈ ; ਭਾਵ ਜਦ ਪੂਰਨ ਅਡੋਲਤਾ ਪ੍ਰਾਪਤ ਹੋਈ ਤਾਂ ਇਧਰ ਉਧਰ ਦੀ ਭਟਕਣ ਦੂਰ ਹੋ ਗਈ।
੬ ਪਿਆਰ।
੭ ਗਲੇ ਤੀਕ, ਨਕੋ ਨਕ।
੮ ਗੁਰੂ ਦੁਆਰਾ।
੯ ਆਤਮਕ ਅਨੰਦ ਵਾਲੀ ਦਸ਼ਾ। ਦੇਖੋ ਪੰ: ੧੦੫, ਨੋਟ ੨੫।
੧੦ ਰਾਤ।
੧੧ ਦਿਲ ਵਿੱਚ ਟਿਕਾ ਕੇ।
੧੨ ਹਰ ਰੋਜ਼।
੧੩ ਦੂਰ ਕਰੇ।
੧੪ ਬਹੁਤ ਪਿਆਰ ਦੁਆਰਾ।
੧੫ ਸੱਚ ਅਤੇ ਸ਼ਬਦ ਵਿਚ ਲਗ ਕੇ ਸੀਗਾਰ ਕਰਦੀ ਹੈ।
੧੬ ਆਪ-ਹੁਦਰੀ (ਜੋ ਗੁਰੂ ਦੀ ਗਲ ਨਹੀਂ ਮੰਨਦੀ) ਕਾਮ ਵਿੱਚ ਲਗੀ ਹੋਈ ਹੈ।
੧੭ ਮੋਹ ਨਾਲ ਦੁੱਖੀ।
੧੮ ਇਸਤਰੀ।
੧੯ ਗੁਣ ਰਹਿਤ।
੨੦ ਪਹੁੰਚ ਤੋਂ ਪਰੇ ਹਰੀ।
੨੧ ਜੇ ਆਪੇ ਹੀ ਮੇਲੇ ਤਾਂ ਮਿਲੀਦਾ ਹੈ।
੨੨ ਹਰ ਇਕ ਸਰੀਰ ਵਿੱਚ।
੨੩ ਸਮਝ।
੨੪ ਧਿਆਨ, ਪ੍ਰੀਤੀ।
੨੫ ਦੇਖੋ ਪੰਨਾ ੧੦, ਫੁਟ ਨੋਟ §।
੨੬ ਸਰੋਵਰ। ਮਾਇਆ ਦਾ ਸਮੁੰਦਰ ਬਹੁਤ ਬਲ ਵਾਲਾ ਹੈ।
੨੭ ਬਲ ਵਾਲਾ।
੨੮ ਔਖਾ ਤਰਿਆ ਜਾਣ ਵਾਲਾ।
੨੯ ਜਹਾਜ਼।
੩੦ ਮਲਾਹ।
੩੧ ਇਸ ਤਰ੍ਹਾਂ।
੩੨ ਜੀਵਤ ਭਾਵ ਤੋਂ।
੩੩ ਪਾਪ।
੩੪ ਸੋਨਾ।
੩੫ ਗਲਿਆ ਹੋਇਆ ਨਿਕੰਮਾ ਲੋਹਾ, ਲੋਹੇ ਦੀ ਮੈਲ। ਲੋਹੇ ਦੀ ਮੈਲ ਵੀ ਕੰਚਨ ਹੋ ਜਾਂਦੀ ਹੈ, ਭਾਵ ਮਾੜੇ ਭੀ ਚੰਗੇ ਹੋ ਜਾਂਦੇ ਹਨ।

---

* ਅੰਦਰ ਹੀ ਪਤੀ-ਮਹਲ ਹੈ, ਜਿਸ ਵਿੱਚ ਇਸਤਰੀ ਗੁਰਮਤ ਦੁਆਰਾ ਵਿਚਾਰ ਕੇ ਆਪਣੇ ਪਤੀ ਨੂੰ ਮਾਣਦੀ ਹੈ ; ਭਾਵ ਇਹ ਕਿ ਜੀਵ ਗੁਰੂ ਦੀ ਸਿੱਖਿਆ ਦੁਆਰਾ ਵਾਹਿਗੁਰੂ ਨੂੰ ਆਪਣੇ ਅੰਦਰ ਹੀ ਲਭਣ ਦੀ ਜਾਚ ਸਿਖਦਾ ਹੈ, ਤੇ ਲਭ ਕੇ ਉਸ ਦਾ ਮੇਲ ਮਾਣਦਾ ਹੈ।

ਵਿਆਪੇ ਜੀਉ ਰਾਮਨਾਮ ਕੀ ਬਿਧਿ[੧] ਨਹੀ ਜਾਣੀ ॥ ਮਾਤ ਪਿਤਾ ਸੁਤ[੨] ਭਾਈ ਖਰੇ[੩] ਪਿਆਰੇ ਜੀਉ [੪]ਡੂਬਿ ਮੁਏ ਬਿਨੁ ਪਾਣੀ॥ਡੂਬਿ ਮੁਏ ਬਿਨੁ ਪਾਣੀ [੫]ਗਤਿ ਨਹੀ ਜਾਣੀ [੬]ਹਉਮੈ ਧਾਤੁ ਸੰਸਾਰੇ ॥ ਜੋ ਆਇਆ ਸੋ ਸਭੁ ਕੋ ਜਾਸੀ ਉਬਰੇ[੭] ਗੁਰ ਵੀਚਾਰੇ ॥ ਗੁਰਮੁਖਿ ਹੋਵੈ ਰਾਮਨਾਮੁ ਵਖਾਣੈ[੮] ਆਪਿ ਤਰੈ ਕੁਲ ਤਾਰੇ ॥ ਨਾਨਕ ਨਾਮੁ ਵਸੈ [੯]ਘਟ ਅੰਤਰਿ ਗੁਰਮਤਿ ਮਿਲੇ ਪਿਆਰੇ ॥੨॥ ਰਾਮਨਾਮ ਬਿਨੁ ਕੋ ਥਿਰੁ[੧੦] ਨਾਹੀ ਜੀਉ ਬਾਜੀ[੧੧] ਹੈ ਸੰਸਾਰਾ ॥ [੧੨]ਦ੍ਰਿੜੁ ਭਗਤਿ ਸਚੀ ਜੀਉ ਰਾਮੁ ਨਾਮੁ ਵਾਪਾਰਾ ॥ ਰਾਮਨਾਮੁ ਵਾਪਾਰਾ ਅਗਮ[੧੩] ਅਪਾਰਾ ਗੁਰਮਤੀ ਧਨੁ ਪਾਈਐ ॥ ਸੇਵਾ ਸੁਰਤਿ ਭਗਤਿ ਇਹ ਸਾਚੀ ਵਿਚਹੁ ਆਪੁ[੧੪] ਗਵਾਈਐ॥ ਹਮ ਮਤਿਹੀਣ ਮੂਰਖ ਮੁਗਧ[੧੫] ਅੰਧੇ [੧੬]ਸਤਿਗੁਰਿ ਮਾਰਗਿ ਪਾਏ ॥ ਨਾਨਕ [੧੭]ਗੁਰਮੁਖਿ ਸਬਦਿ ਸੁਹਾਵੇ ਅਨਦਿਨੁ[੧੮] ਹਰਿਗੁਣ ਗਾਏ॥੩॥ਆਪਿ ਕਰਾਏ ਕਰੇ ਆਪਿ ਜੀਉ ਆਪੇ [੧੯]ਸਬਦਿ ਸਵਾਰੇ ॥ ਆਪੇ ਸਤਿਗੁਰੁ ਆਪਿ ਸਬਦੁ ਜੀਉ ਜੁਗੁ ਜੁਗੁ [੨੦]ਭਗਤ ਪਿਆਰੇ ॥ ਜੁਗੁ ਜੁਗੁ ਭਗਤ ਪਿਆਰੇ ਹਰਿ ਆਪਿ ਸਵਾਰੇ ਆਪੇ ਭਗਤੀ ਲਾਏ ॥ ਆਪੇ ਦਾਨਾ[੨੧] ਆਪੇ ਬੀਨਾ[੨੨] ਆਪੇ ਸੇਵ ਕਰਾਏ ॥ ਆਪੇ ਗੁਣਦਾਤਾ ਅਵਗੁਣ ਕਾਟੇ ਹਿਰਦੈ ਨਾਮੁ ਵਸਾਏ॥ਨਾਨਕ ਸਦ ਬਲਿਹਾਰੀ ਸਚੇ ਵਿਟਹੁ[੨੩] ਆਪੇ ਕਰੇ ਕਰਾਏ॥ ੪ ॥੪॥ ਗਉੜੀ ਮਹਲਾ ੩ ॥ ਗੁਰ ਕੀ ਸੇਵਾ ਕਰਿ [੨੪]ਪਿਰਾ ਜੀਉ ਹਰਿਨਾਮੁ ਧਿਆਏ ॥ਮੰਞਹੁ[੨੫] ਦੂਰਿ ਨ ਜਾਹਿ ਪਿਰਾ ਜੀਉ ਘਰਿ ਬੈਠਿਆ ਹਰਿ ਪਾਏ॥ਘਰਿ ਬੈਠਿਆ ਹਰਿ ਪਾਏ ਸਦਾ ਚਿਤੁ ਲਾਏ [੨੬]ਸਹਜੇ ਸਤਿ ਸੁਭਾਏ ॥ ਗੁਰ ਕੀ ਸੇਵਾ [੨੭]ਖਰੀ ਸੁਖਾਲੀ ਜਿਸ ਨੋ ਆਪਿ ਕਰਾਏ ॥ ਨਾਮੋ ਬੀਜੇ ਨਾਮੋ ਜੰਮੈ ਨਾਮੋ ਮੰਨਿ ਵਸਾਏ ॥ ਨਾਨਕ ਸਚਿ ਨਾਮਿ ਵਡਿਆਈ ਪੂਰਬਿ[੨੮] ਲਿਖਿਆ ਪਾਏ ॥੧॥ ਹਰਿ ਕਾ ਨਾਮੁ ਮੀਠਾ ਪਿਰਾ ਜੀਉ ਜਾ ਚਾਖਹਿ ਚਿਤੁ ਲਾਏ ॥ ਰਸਨਾ[੨੯] ਹਰਿਰਸੁ ਚਾਖੁ ਮੁਏ[੩੦] ਜੀਉ [੩੧]ਅਨਰਸ ਸਾਦ ਗਵਾਏ ॥ ਸਦਾ ਹਰਿਰਸੁ ਪਾਏ ਜਾ ਹਰਿ ਭਾਏ ਰਸਨਾ ਸਬਦਿ ਸੁਹਾਏ ॥ ਨਾਮੁ ਧਿਆਏ ਸਦਾ ਸੁਖੁ ਪਾਏ ਨਾਮਿ [੩੨]ਰਹੈ ਲਿਵ ਲਾਏ॥ [੩੩]ਨਾਮੇ ਉਪਜੈ ਨਾਮੇ ਬਿਨਸੈ ਨਾਮੇ ਸਚਿ ਸਮਾਏ ॥ ਨਾਨਕ ਨਾਮੁ ਗੁਰਮਤੀ ਪਾਈਐ [੩੪]ਆਪੇ ਲਏ ਲਵਾਏ ॥ ੨ ॥ ਏਹ ਵਿਡਾਣੀ[੩੫] ਚਾਕਰੀ ਪਿਰਾ ਜੀਉ ਧਨ ਛੋਡਿ [੩੬]ਪਰਦੇਸਿ ਸਿਧਾਏ॥ਦੂਜੈ[੩੭] ਕਿਨੈ ਸੁਖੁ ਨ ਪਾਇਓ ਪਿਰਾ ਜੀਉ [੩੮]ਬਿਖਿਆ ਲੋਭਿ ਲੁਭਾਏ ॥ ਬਿਖਿਆ ਲੋਭਿ ਲੁਭਾਏ ਭਰਮਿ ਭੁਲਾਏ ਓਹੁ ਕਿਉਕਰਿ ਸੁਖੁ ਪਾਏ ॥ ਚਾਕਰੀ ਵਿਡਾਣੀ ਖਰੀ ਦੁਖਾਲੀ[੩੯] ਆਪੁ[੪੦] ਵੇਚਿ ਧਰਮੁ ਗਵਾਏ ॥ ਮਾਇਆ ਬੰਧਨ ਟਿਕੈ ਨਾਹੀ [੪੧]ਖਿਨੁ ਖਿਨੁ *ਦੁਖੁ ਸੰਤਾਏ ॥ ਨਾਨਕ ਮਾਇਆ ਕਾ

੧ ਤਰੀਕਾ, ਜੁਗਤੀ (ਨਾਮ ਜਪਣ ਦੀ)।
੨ ਪੁੱਤਰ।
੩ ਬਹੁਤੇ।
੪ ਇਸ ਮੋਹ ਮਾਇਆ ਦੇ ਸਮੁੰਦਰ ਵਿਚ (ਜੋ ਪਾਣੀ ਦਾ ਨਹੀਂ) ਡੁਬ ਮੋਏ ਹਨ।
੫ ਪਾਰ ਪਹੁੰਚਣ ਦਾ ਤਰੀਕਾ ਨਹੀਂ ਸੀ ਜਾਣਦੇ।
੬ ਹਉਮੈ ਇੱਕ ਦੋੜ ਹੈ ਸੰਸਾਰ ਵਿੱਚ, ਭਾਵ ਹਉਮੈ ਕਰਕੇ ਜੀਵ ਭਟਕਦੇ ਫਿਰਦੇ ਹਨ।
੭ ਤਰਦੇ ਹਨ ।
੮ ਉਚਾਰੇ।
੯ ਦਿਲ ਵਿੱਚ।
੧੦ ਅਡੋਲ, ਕਾਇਮ। ਭਾਵ ਸਭ ਚਲਣਹਾਰ ਹਨ।
੧੧ ਖੇਡ।
੧੨ ਆਪਣੇ ਭਗਤੀ ਭਾਵ ਨੂੰ ਪੱਕਿਆਂ ਕਰ।
੧੩ ਪਹੁੰਚ ਤੋਂ ਪਰੇ।
੧੪ ਆਪਾ ਭਾਵ, ਹਉਮੈ।
੧੫ ਮੂਰਖ ।
੧੬ ਸਤਿਗੁਰੂ ਨੇ ਰਸਤੇ ਪਾਇਆ।
੧੭ ਗੁਰੂ ਦੁਆਰਾ ਸ਼ਬਦ ਨਾਲ ਸੰਵਾਰੇ ਗਏ।
੧੮ ਹਰ ਰੋਜ਼।
੧੯ ਚੰਗੇ ਬਣਾਂਦਾ ਹੈ ਸ਼ਬਦ ਦੁਆਰਾ।
੨੦ ਭਗਤਾਂ ਨੂੰ ਪਿਆਰਦਾ ਹੈ।
੨੧ [ਫ਼ਾਰਸੀ] ਜਾਨਣ ਵਾਲਾ।
੨੨ [ਫ਼ਾਰਸੀ] ਦੇਖਣ ਵਾਲਾ।
੨੩ ਉੱਤੋਂ ।
੨੪ ਹੇ ਪਿਆਰੇ ਪਤੀ! [ਉੱਤਮ ਬੁਧੀ ਮਨ ਨੂੰ ਉਪਦੇਸ਼ ਕਰਦੀ ਹੈ।]
੨੫ ਮੈਥੋਂ ।
੨੬ ਸਹਜੇ ਹੀ ਸੱਚੀ ਭਾਵਨਾ ਦੁਆਰਾ।
੨੭ ਬਹੁਤੀ ਸੁਖਦਾਈ।
੨੮ ਪਹਿਲੋਂ ਦਾ, ਰੱਬ ਦੇ ਹਜ਼ੂਰੋਂ।
੨੯ ਹੇ ਜੀੜੇ।
੩੦ ਮਰ ਜਾਣੀਏ! [ਪਿਆਰ ਨਾਲ ਝਿੜਕ ਕੇ ਕਿਹਾ ਹੈ]।
੩੧ ਹੋਰਨਾਂ ਰਸਾਂ ਦੇ ਸੁਆਦ ਗੰਵਾ ਕੇ।
੩੨ ਬਿਰਤੀ ਜੋੜੇ ।
੩੩ ਵਾਹਿਗੁਰੂ ਦੇ ਹੁਕਮ ਤੋਂ ਹੀ ਪੈਦਾ ਹੁੰਦਾ ਹੈ, ਹੁਕਮ ਨਾਲ ਹੀ ਮਰਦਾ ਤੇ ਹੁਕਮ ਨਾਲ ਹੀ ਸੱਚ ਵਿੱਚ ਜਾ ਸਮਾਉਂਦਾ ਹੈ।
੩੪ ਆਪੇ ਲਾ ਲੈਂਦਾ ਹੈ ਨਾਮ ਵਿੱਚ।
੩੫ ਬਿਗਾਨੀ ।
੩੬ ਬਾਹਰਮੁਖੀ ਹੋ ਭਟਕਦੇ ਫਿਰਨਾ।
੩੭ ਦ੍ਵੈਤ ਭਾਵ ਵਿੱਚ ।
੩੮ ਮਾਇਆ ਦੇ ਲੋਭ ਵਿੱਚ ਲੁਭਾਇਮਾਨ ਹੋ ਕੇ।
੩੯ ਦੁਖਦਾਈ।
੪੦ ਆਤਮਾ ਨੂੰ (ਵੇਚ ਕੇ)।
੪੧ ਪਲ ਪਲ ।

---

* ਦੁੱਖ ਉਸ ਨੂੰ ਤੰਗ ਕਰਦਾ ਹੈ।

ਦੁਖੁ ਤਦੇ ਚੂਕੈ[1] ਜਾ ਗੁਰ ਸਬਦੀ ਚਿਤੁ ਲਾਏ ॥ ੩ ॥ ਮਨਮੁਖ[2] ਮੁਗਧ[3] ਗਾਵਾਰੁ ਪਿਰਾ ਜੀਉ ਸਬਦੁ ਮਨਿ ਨ ਵਸਾਏ ॥ ਮਾਇਆ ਕਾ ਭ੍ਰਮੁ ਅੰਧੁ[4] ਪਿਰਾ ਜੀਉ ਹਰਿ ਮਾਰਗੁ[5] ਕਿਉ ਪਾਏ ॥ ਕਿਉ ਮਾਰਗੁ ਪਾਏ ਬਿਨੁ ਸਤਿਗੁਰ ਭਾਏ ਮਨਮੁਖਿ [6]ਆਪੁ ਗਣਾਏ ॥ ਹਰਿ ਕੇ ਚਾਕਰ ਸਦਾ ਸੁਹੇਲੇ[7] ਗੁਰ ਚਰਣੀ ਚਿਤੁ ਲਾਏ॥ ਜਿਸ ਨੋ ਹਰਿ ਜੀਉ ਕਰੇ ਕਿਰਪਾ ਸਦਾ ਹਰਿ ਕੇ ਗੁਣ ਗਾਏ ॥ ਨਾਨਕ ਨਾਮੁ ਰਤਨੁ ਜਗਿ ਲਾਹਾ [8]ਗੁਰਮੁਖਿ ਆਪਿ ਬੁਝਾਏ ॥ ੪ ॥ ੫ ॥ ੭ ॥

ਰਾਗੁ ਗਉੜੀ ਛੰਤ ਮਹਲਾ ੫

ੴ ਸਤਿਗੁਰ ਪ੍ਰਸਾਦਿ ॥ ॥ ਮੇਰੈ ਮਨਿ ਬੈਰਾਗੁ[9] ਭਇਆ ਜੀਉ ਕਿਉ ਦੇਖਾ ਪ੍ਰਭ ਦਾਤੇ ॥ ਮੇਰੇ ਮੀਤ ਸਖਾ[10] ਹਰਿ ਜੀਉ ਗੁਰ ਪੁਰਖ ਬਿਧਾਤੇ* ॥ ਪੁਰਖੋ ਬਿਧਾਤਾ ਏਕੁ ਸ੍ਰੀਧਰੁ[11] ਕਿਉ ਮਿਲਹ ਤੁਝੈ ਉਡੀਣੀਆ[12] ॥ ਕਰ[13] ਕਰਹਿ ਸੇਵਾ ਸੀਸੁ ਚਰਣੀ ਮਨਿ ਆਸ ਦਰਸ ਨਿਮਾਣੀਆ॥ ਸਾਸਿ ਸਾਸਿ ਨ ਘੜੀ ਵਿਸਰੈ ਪਲੁ ਮੂਰਤੁ[14] ਦਿਨੁ ਰਾਤੇ ॥ ਨਾਨਕ ਸਾਰਿੰਗ[15] ਜਿਉ ਪਿਆਸੇ ਕਿਉ ਮਿਲੀਐ ਪ੍ਰਭ ਦਾਤੇ ॥ ੧ ॥ ਇਕ ਬਿਨਉ[16] ਕਰਉ ਜੀਉ ਸੁਣਿ ਕੰਤ ਪਿਆਰੇ ॥ ਮੇਰਾ ਮਨੁ ਤਨੁ ਮੋਹਿ ਲੀਆ ਜੀਉ ਦੇਖਿ ਚਲਤ ਤੁਮਾਰੇ ॥ ਚਲਤਾ[17] ਤੁਮਾਰੇ ਦੇਖਿ ਮੋਹੀ ਉਦਾਸ ਧਨ[18] ਕਿਉ ਧੀਰਏ[19] ॥ ਗੁਣਵੰਤ ਨਾਹ[20] ਦਇਆਲੁ ਬਾਲਾ[21] ਸਰਬ ਗੁਣ ਭਰਪੂਰਏ ॥ ਪਿਰ ਦੋਸੁ ਨਾਹੀ ਸੁਖਹ ਦਾਤੇ ਹਉ ਵਿਛੁੜੀ ਬੁਰਿਆਰੇ[22] ॥ ਬਿਨਵੰਤਿ[23] ਨਾਨਕ ਦਇਆ ਧਾਰਹੁ ਘਰਿ ਆਵਹੁ ਨਾਹ ਪਿਆਰੇ ॥ ੨ ॥ ਹਉ ਮਨੁ ਅਰਪੀ[24] ਸਭੁ ਤਨੁ ਅਰਪੀ ਅਰਪੀ ਸਭਿ ਦੇਸਾ ॥ ਹਉ ਸਿਰੁ ਅਰਪੀ ਤਿਸੁ ਮੀਤ ਪਿਆਰੇ ਜੋ ਪ੍ਰਭ ਦੇਇ ਸਦੇਸਾ[25] ॥ ਅਰਪਿਆ ਤ ਸੀਸੁ ਸੁਥਾਨਿ[26] ਗੁਰ ਪਹਿ[27] ਸੰਗਿ ਪ੍ਰਭੂ ਦਿਖਾਇਆ ॥ [28]ਖਿਨ ਮਾਹਿ ਸਗਲਾ ਦੂਖੁ ਮਿਟਿਆ ਮਨਹੁ ਚਿੰਦਿਆ[29] ਪਾਇਆ ॥ ਦਿਨੁ ਰੈਣਿ[30] ਰਲੀਆ[31] ਕਰੈ ਕਾਮਣਿ[32] ਮਿਟੇ ਸਗਲ ਅੰਦੇਸਾ[33] ॥ ਬਿਨਵੰਤਿ ਨਾਨਕੁ ਕੰਤੁ ਮਿਲਿਆ [34]ਲੋੜਤੇ ਹਮ ਜੈਸਾ ॥੩॥ ਮੇਰੈ ਮਨਿ ਅਨਦੁ ਭਇਆ ਜੀਉ ਵਜੀ ਵਾਧਾਈ ॥ ਘਰਿ ਲਾਲੁ ਆਇਆ ਪਿਆਰਾ ਸਭ ਤਿਖਾ[35] ਬੁਝਾਈ ॥ ਮਿਲਿਆ ਤ ਲਾਲੁ ਗੁਪਾਲੁ ਠਾਕੁਰੁ ਸਖੀ ਮੰਗਲੁ[36] ਗਾਇਆ ॥ ਸਭ [37]ਮੀਤ ਬੰਧਪ [38]ਹਰਖੁ ਉਪਜਿਆ ਦੂਤ[39] ਥਾਉ ਗਵਾਇਆ॥ ਅਨਹਤ[40] ਵਾਜੇ ਵਜਹਿ ਘਰ ਮਹਿ ਪਿਰ ਸੰਗਿ ਸੇਜ ਵਿਛਾਈ॥ ਬਿਨਵੰਤਿ ਨਾਨਕੁ [41]ਸਹਜਿ ਰਹੈ ਹਰਿ ਮਿਲਿਆ ਕੰਤੁ ਸੁਖਦਾਈ ॥ ੪ ॥ ੧ ॥

੧ ਮਿਟਦਾ ਹੈ ।
੨ ਦੇਖੋ ਪੰਨਾ ੧੧, ਨੋਟ ੨੧ ।
੩ ਮੂਰਖ ।
੪ ਅੰਨ੍ਹਾਪਨ, ਅਗਿਆਨਤਾ ।
੫ ਰਸਤਾ ।
੬ ਆਪਣੇ ਆਪ ਨੂੰ ਕਿਸੇ ਗਿਣਤੀ ਵਿੱਚ ਜ਼ਾਹਰ ਕਰਦਾ ਹੈ, ਆਪਣੀ ਵਡਿਆਈ ਚਾਹੁੰਦਾ ਹੈ ।
੭ ਸੁਖੀ ।
੮ ਹਰੀ ਗੁਰਮੁਖਾਂ ਨੂੰ ਸੋਝੀ ਕਰਾ ਦਿੰਦਾ ਹੈ । ਦੇਖੋ ਪੰਨਾ ੧੧, ਨੋਟ ੨੦ ।
੯ ਉਦਾਸੀ ।
੧੦ ਸਾਥੀ ।
੧੧ [ਲਛਮੀ ਦੇ ਧਾਰਨ ਵਾਲਾ ਵਿਸ਼ਨੂੰ] ਵਾਹਿਗੁਰੂ।
੧੨ ਉਡੀਕ ਵਿੱਚ ਉਦਾਸ, ਵਿਆਕੁਲ । ਅਸੀਂ ਉਦਾਸ ਤੀਵੀਂਆਂ, ਹੇ ਵਾਹਿਗੁਰੂ ! ਤੈਨੂੰ ਕਿਵੇਂ ਮਿਲੀਏ ?
੧੩ ਹੱਥ ।
੧੪ ਮਹੂਰਤ, ਦੋ ਘੜੀ ।
੧੫ ਪਪੀਹਾ । ਦੇਖੋ ਪੰਨਾ ੯੫. ਫੁਟ ਨੋਟ * ।
੧੬ ਬੇਨਤੀ ।
੧੭ ਚਰਿਤ੍ਰ, ਕੌਤਕ ।
੧੮ ਇਸਤਰੀ ।
੧੯ ਧੀਰਜ ਫੜੇ ।
੨੦ ਪਤੀ ।
੨੧ ਸਦ-ਜਵਾਨ ।
੨੨ ਬੁਰਿਆਈ ਵਾਲੀ ਹੋਣ ਕਰਕੇ ।
੨੩ ਬੇਨਤੀ ਕਰਦਾ ਹੈ ।
੨੪ ਭੇਟਾ ਦੇਵਾਂ, ਹਵਾਲੇ ਕਰਾਂ ।
੨੫ ਸੁਨੇਹਾ ।
੨੬ ਚੰਗੀ ਥਾਂ ਤੇ, ਸਾਧ ਸੰਗਤ ਵਿੱਚ ।
੨੭ ਪਾਸ । ਗੁਰੂ ਪਾਸ ਚੰਗੀ ਥਾਂ ਤੇ ਸੀਸ ਭੇਟਾ ਕੀਤਾ ਹੈ, ਤੇ ਉਨ੍ਹਾਂ ਨੇ ਪ੍ਰਭੂ ਮੇਰੇ ਨਾਲ ਹੀ ਦਿਖਾ ਦਿੱਤਾ ਹੈ ।
੨੮ ਪਲ ਵਿੱਚ ਸਾਰਾ ਦੁਖ ਦੂਰ ਹੋ ਗਿਆ ਤੇ ਮਨ-ਮੰਗੀ ਮੁਰਾਦ ਮਿਲ ਗਈ ।
੨੯ ਚਿੰਤਨ ਕੀਤਾ, ਚਿਤਵਿਆ, ਚਾਹਿਆ ।
੩੦ ਰਾਤ ।
੩੧ ਸੇਜਾਂ ।
੩੨ ਇਸਤਰੀ ।
੩੩ ਫ਼ਿਕਰ ।
੩੪ ਢੂੰਡਦੇ ਸਾਂ ਅਸੀਂ ਜੇਹੇ ਜੇਹਾ ।
੩੫ ਤ੍ਰੇਹ, ਪਿਆਸ ।
੩੬ ਖੁਸ਼ੀ ਦਾ ਗੀਤ (ਸਹੇਲੀਆਂ ਗਾਇਆ) ।
੩੭ ਮੀਤ ਸੰਬੰਧੀਆਂ ਨੂੰ ।
੩੮ ਖੁਸ਼ੀ ਪੈਂਦਾ ਹੋਈ ।
੩੯ ਵੈਰੀ । ਕਾਮਾਦਿਕ ਵੈਰੀਆਂ ਦਾ ਖੁਰਾ ਖੋਜ ਮਿਟਾ ਦਿੱਤਾ ਹੈ ।
੪੦ ਬਿਨਾਂ ਵਜਾਇਆਂ ਵਜਣ ਵਾਲੇ । ਆਤਮ-ਮੰਡਲ ਦੀ ਖੁਸ਼ੀ ਨੂੰ ਇਸ ਅਲੰਕਾਰ ਨਾਲ ਪ੍ਰਗਟ ਕੀਤਾ ਹੈ। ਦੇਖੋ ਪੰਨਾ ੯੧, ਨੋਟ ੨੪ ।
੪੧ ਪੂਰਨ ਗਿਆਨ ਤੇ ਸ਼ਾਂਤੀ ਵਾਲੀ ਦਸ਼ਾ ਵਿਚ ਰਹਿੰਦੀ ਹੈ । ਦੇਖੋ ਪੰਨਾ ੬੮ ।

* [ਵਿਧਾਤ੍ਰੀ, ਰਚਨਹਾਰ, ਬ੍ਰਹਮਾ] ਵਿਧੀ ਬਣਾਉਣ ਵਾਲਾ ਹਰੀ ।

ਗਉੜੀ ਮਹਲਾ ੫ ॥ *ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ ॥ ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮਸਾਲਾ ॥ ਧਰਮਸਾਲ ਅਪਾਰ ਦੈਆਰ[੧] ਠਾਕੁਰ ਸਦਾ ਕੀਰਤਨੁ ਗਾਵਹੇ ॥ ਜਹ[੨] ਸਾਧ ਸੰਤ ਇਕਤ੍ਰ ਹੋਵਹਿ ਤਹਾ ਤੁਝਹਿ ਧਿਆਵਹੇ ॥ ਕਰਿ ਦਇਆ ਮਇਆ ਦਇਆਲ ਸੁਆਮੀ ਹੋਹੁ ਦੀਨ ਕ੍ਰਿਪਾਰਾ[੩] ॥ ਬਿਨਵੰਤਿ ਨਾਨਕ ਦਰਸ ਪਿਆਸੇ ਮਿਲਿ ਦਰਸਨ [੪]ਸੁਖੁ ਸਾਰਾ ॥ ੧ ॥ ਮੋਹਨ ਤੇਰੇ ਬਚਨ ਅਨੂਪ[੫] ਚਾਲ ਨਿਰਾਲੀ† ॥ ਮੋਹਨ ਤੂੰ ਮਾਨਹਿ ਏਕੁ ਜੀ ਅਵਰ ਸਭ ਰਾਲੀ[੬] ॥ ਮਾਨਹਿ[੭] ਤ ਏਕੁ ਅਲੇਖੁ[੮] ਠਾਕੁਰੁ ਜਿਨਹਿ ਸਭ ਕਲ[੯] ਧਾਰੀਆ ॥ ਤੁਧੁ ਬਚਨਿ ਗੁਰ ਕੈ ਵਸਿ ਕੀਆ ਆਦਿ ਪੁਰਖੁ ਬਨਵਾਰੀਆ[੧੦] ॥ [੧੧]ਤੂੰ ਆਪਿ ਚਲਿਆ ਆਪਿ ਰਹਿਆ ਆਪਿ ਸਭ ਕਲ ਧਾਰੀਆ ॥ ਬਿਨਵੰਤਿ[੧੨] ਨਾਨਕ ਪੈਜ[੧੩] ਰਾਖਹੁ ਸਭ ਸੇਵਕ ਸਰਨਿ ਤੁਮਾਰੀਆ ॥ ੨ ॥ ਮੋਹਨ ਤੁਧੁ ਸਤਸੰਗਤਿ ਧਿਆਵੈ ਦਰਸ ਧਿਆਨਾ ॥ ਮੋਹਨ ਜਮੁ ਨੇੜਿ ਨ ਆਵੈ ਤੁਧੁ ਜਪਹਿ ਨਿਦਾਨਾ[੧੪] ॥ ਜਮਕਾਲੁ ਤਿਨ ਕਉ ਲਗੈ ਨਾਹੀ ਜੋ ਇਕਮਨਿ ਧਿਆਵਹੇ ॥ [੧੫]ਮਨਿ ਬਚਨਿ ਕਰਮਿ ਜਿ ਤੁਧੁ ਅਰਾਧਹਿ ਸੇ ਸਭੇ ਫਲ ਪਾਵਹੇ ॥ [੧੬]ਮਲ ਮੂਤ ਮੂੜ ਜਿ ਮੁਗਧ ਹੋਤੇ ਸਿ ਦੇਖਿ ਦਰਸੁ ਸੁਗਿਆਨਾ[੧੭] ॥ ਬਿਨਵੰਤਿ ਨਾਨਕ ਰਾਜੁ ਨਿਹਚਲੁ ਪੂਰਨ ਪੁਰਖ ਭਗਵਾਨਾ ॥੩॥ ਮੋਹਨ ਤੂੰ ਸੁਫਲੁ ਫਲਿਆ ਸਣੁ[੧੮] ਪਰਵਾਰੇ ॥ ਮੋਹਨ ਪੁਤ੍ਰ ਮੀਤ ਭਾਈ ਕੁਟੰਬ ਸਭਿ ਤਾਰੇ ॥ ਤਾਰਿਆ ਜਹਾਨੁ ਲਹਿਆ[੧੯] ਅਭਿਮਾਨੁ ਜਿਨੀ ਦਰਸਨੁ ਪਾਇਆ ॥ ਜਿਨੀ ਤੁਧ ਨੋ ਧੰਨੁ ਕਹਿਆ ਤਿਨ ਜਮੁ ਨੇੜਿ ਨ ਆਇਆ ॥ ਬੇਅੰਤ ਗੁਣ ਤੇਰੇ ਕਥੇ ਨ ਜਾਹੀ ਸਤਿਗੁਰ ਪੁਰਖ ਮੁਰਾਰੇ[੨੦] ॥ ਬਿਨਵੰਤਿ ਨਾਨਕ ਟੇਕ ਰਾਖੀ ਜਿਤੁ ਲਗਿ ਤਰਿਆ ਸੰਸਾਰੇ ॥੪॥੨॥ ਗਉੜੀ ਮਹਲਾ ੫ ॥ ਸਲੋਕੁ ॥ ਪਤਿਤ[੨੧] ਅਸੰਖ[੨੨] ਪੁਨੀਤ[੨੩] ਕਰਿ [੨੪]ਪੁਨਹ ਪੁਨਹ ਬਲਿਹਾਰ ॥ ਨਾਨਕ ਰਾਮਨਾਮੁ ਜਪਿ ਪਾਵਕੋ[੨੫] ਤਿਨ[੨੬] ਕਿਲਬਿਖ[੨੭] ਦਾਹਨਹਾਰ[੨੮] ॥੧॥ ਛੰਤ ॥ ਜਪਿ ਮਨਾ ਤੂੰ ਰਾਮ ਨਰਾਇਣੁ ਗੋਵਿੰਦਾ ਹਰਿ ਮਾਧੋ[੨੯] ॥ ਧਿਆਇ ਮਨਾ ਮੁਰਾਰਿ ਮੁਕੰਦੇ[੩੦] ਕਟੀਐ ਕਾਲ ਦੁਖ ਫਾਧੋ[੩੧] ॥ [੩੨]ਦੁਖਹਰਣ [੩੩]ਦੀਨ ਸਰਣ ਸ੍ਰੀਧਰ[੩੪] ਚਰਨ ਕਮਲ ਅਰਾਧੀਐ ॥ ਜਮ ਪੰਥੁ ਬਿਖੜਾ[੩੫] ਅਗਨਿ ਸਾਗਰੁ ਨਿਮਖ[੩੬] ਸਿਮਰਤ ਸਾਧੀਐ ॥ ਕਲਿ ਮਲਹ[੩੭] ਦਹਤਾ[੩੮] [੩੯]ਸੁਧੁ ਕਰਤਾ ਦਿਨਸੁ ਰੈਣਿ[੪੦] ਅਰਾਧੋ[੪੧] ॥ ਬਿਨਵੰਤਿ ਨਾਨਕ ਕਰਹੁ ਕਿਰਪਾ ਗੋਪਾਲ ਗੋਬਿੰਦ ਮਾਧੋ ॥੧॥ ਸਿਮਰਿ ਮਨਾ ਦਾਮੋਦਰੁ[੪੨] ਦੁਖਹਰੁ[੪੩] ਭੈਭੰਜਨ[੪੪] ਹਰਿ ਰਾਇਆ[੪੫] ॥ ਸ੍ਰੀਰੰਗੋ[੪੬] ਦਇਆਲ ਮਨੋਹਰੁ[੪੭] ਭਗਤਿਵਛਲੁ[੪੮] ਬਿਰਦਾਇਆ[੪੯] ॥

੧ ਹੇ ਦਿਆਲ !
੨ ਜਿਥੇ ਵੀ।
੩ ਕ੍ਰਿਪਾਲੂ। ਆਪਣੇ ਦੀਨ (ਸੇਵਕ) ਤੇ ਕ੍ਰਿਪਾਲੂ ਹੋਵੇ।
੪ ਸ੍ਰੇਸ਼ਟ ਸੁਖ।
੫ ਜਿਨ੍ਹਾਂ ਦੀ ਉਪਮਾ ਨਾ ਹੋ ਸਕੇ।
੬ ਮਿੱਟੀ, ਧੂੜ। ਇਕ ਤੋਂ ਬਿਨਾਂ ਹੋਰ ਸਭ ਨੂੰ ਤੂੰ ਵਾਹਿਗੁਰੂ ਦੇ ਮੁਕਾਬਲੇ ਤੇ ਮਿਟੀ ਦੀ ਨਿਆਈਂ ਸਮਝਿਆ ਹੈ।
੭ ਮੰਨਦਾ ਹੈਂ।
੮ ਜੋ ਸਮਝ ਵਿਚ ਨਹੀਂ ਆਉਂਦਾ, ਹਰੀ।
੯ ਕਲਾ, ਰਾਸ਼ੀ ਸ਼ਕਤੀ।
੧੦ [ਬਨ-ਮਾਲਾ ਪਹਿਰਨ ਵਾਲਾ, ਵਿਸ਼ਨੂ ਜਾਂ ਕ੍ਰਿਸ਼ਨ] ਹਰੀ। ਗੁਰੂ ਦੀ ਸਿਖਿਆ ਦੁਆਰਾ ਤੂੰ ਹਰੀ ਨੂੰ ਵਸ ਕਰ ਲਿਆ ਹੈ।
੧੧ ਆਂਵਦਾ ਜਾਂਦਾ ਤੂੰ ਆਪ ਹੀ ਹੈਂ।
੧੨ ਬੇਨਤੀ ਕਰਦਾ ਹੈ।
੧੩ ਇਜ਼ਤ, ਲੱਜਾ।
੧੪ ਓੜਕ ਨੂੰ। ਜੋ ਆਖਰ ਤੈਨੂੰ ਯਾਦ ਕਰਦੇ ਹਨ ਉਨ੍ਹਾਂ ਦੇ ਨੇੜੇ ਜਮ ਨਹੀਂ ਆਉਂਦਾ।
੧੫ ਜੋ ਤੈਨੂੰ ਮਨ ਕਰਕੇ, ਬਚਨ ਕਰਕੇ ਤੇ ਕਰਮ ਕਰਕੇ ਯਾਦ ਕਰਦੇ ਹਨ।
੧੬ ਗੰਦੇ ਲੋਕ।
੧੭ ਚੰਗੇ ਗਿਆਨੀ ਹੋ ਗਏ।
੧੮ ਸਮੇਤ।
੧੯ ਲਥਾ, ਦੂਰ ਹੋਇਆ।
੨੦ [ਮੁਰ ਰਾਖਸ਼ ਨੂੰ ਮਾਰਨ ਵਾਲਾ, ਕ੍ਰਿਸ਼ਨ] ਹਰੀ।
੨੧ ਡਿੱਗੇ ਹੋਏ (ਧਰਮ ਤੋਂ)।
੨੨ ਅਣਗਿਣਤ।
੨੩ ਪਵਿੱਤਰ।
੨੪ ਮੁੜ ੨।
੨੫ ਅੱਗ।
੨੬ ਤੀਲੇ, ਕਖ।
੨੭ ਪਾਪ।
੨੮ ਸਾੜਨਹਾਰ। ਨਾਮ-ਅਗਨੀ ਪਾਪਾਂ ਰੂਪ ਤੀਲਿਆਂ ਨੂੰ ਸਾੜ ਸਕਦੀ ਹੈ।
੨੯ [ਮਾਧਵ, ਮਾ (ਮਾਇਆ ਦਾ) ਧਵ (ਪਤੀ)] ਵਾਹਿਗੁਰੂ।
੩੦ ਮੁਕਤ ਦਾਤਾ, ਵਾਹਿਗੁਰੂ।
੩੧ ਫਾਹੀ।
੩੨ ਦੁਖਾਂ ਦੇ ਦੂਰ ਕਰਨ ਵਾਲਾ।
੩੩ ਗਰੀਬਾਂ ਨੂੰ ਸਰਨ ਦੇਣ ਵਾਲਾ।
੩੪ [ਲਛਮੀ ਦੇ ਧਾਰਨ ਵਾਲਾ] ਵਾਹਿਗੁਰੂ।
੩੫ ਕਠਨ। ਜਰਾ ਭਰ ਸਿਮਰਨ ਨਾਲ ਜਮ ਦਾ ਰਸਤਾ ਜੋ ਕਠਨ ਹੈ ਤੇ ਸੰਸਾਰ ਜੋ ਅਗਨੀ ਦਾ ਸਾਗਰ ਹੈ ਤਰੀਦਾ ਹੈ।
੩੬ ਅੱਖ ਝਮਕਣ ਵਿਚ ਜੋ ਸਮਾਂ ਲਗਦਾ ਹੈ।
੩੭ ਪਾਪ।
੩੮ ਸਾੜਨ ਵਾਲਾ।
੩੯ ਪਵਿੱਤਰ ਕਰਨ ਵਾਲਾ।
੪੦ ਰਾਤ।
੪੧ ਯਾਦ ਕਰੇ।
੪੨ [ਜਿਸ ਦੇ ਉਦਰ (ਪੇਟ) ਦੁਆਲੇ ਦਾਮ (ਰਸੀ) ਹੈ, ਕ੍ਰਿਸ਼ਨ ਜੀ] ਹਰੀ।
੪੩ ਦੁਖ ਦੂਰ ਕਰਨ ਵਾਲਾ।
੪੪ ਡਰ ਦੂਰ ਕਰਨ ਵਾਲਾ।
੪੫ ਰਾਜਾ।
੪੬ [ਲਛਮੀ ਨਾਲ ਰੰਗ ਕਰਨ ਵਾਲਾ] ਵਾਹਿਗੁਰੂ।
੪੭ ਸੁੰਦਰ।
੪੮ ਭਗਤੀ ਨੂੰ ਪਿਆਰਨ ਵਾਲਾ, ਹਰੀ।
੪੯ ਵਿਰਦ (ਨਿੱਤ ਦਾ ਨਿਯਮ)। ਹਰੀ ਦਾ ਸੁਭਾ ਹੈ (ਭਗਤੀ ਨੂੰ ਪਿਆਰਨਾ)।

---

* ਬਾਬਾ ਮੋਹਨ ਜੀ ਸ੍ਰੀ ਗੁਰੂ ਅਮਰਦਾਸ ਜੀ ਦੇ ਵੱਡੇ ਸਾਹਿਬਜ਼ਾਦੇ ਸਨ। ਆਪ ਸ੍ਰੀ ਗੋਇੰਦਵਾਲ ਇਕ ਮਕਾਨ ਵਿਚ ਨਿਵੇਕਲੇ ਰਹਿੰਦੇ ਤੇ ਸਦਾ ਰੱਬ ਦੇ ਧਿਆਨ ਵਿਚ ਜੁੜੇ ਰਹਿੰਦੇ ਸਨ। ਇਸ ਮਕਾਨ ਦੇ ਚੁਬਾਰੇ ਹੇਠ ਗਲੀ ਵਿਚ ਬੈਠ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਹ ਸ਼ਬਦ ਸਰੰਦੇ ਨਾਲ ਗਾਂਵਿਆ ਤੇ ਬਾਬਾ ਜੀ ਨੂੰ ਪ੍ਰਸੰਨ ਕਰ ਕੇ ਉਨ੍ਹਾਂ ਪਾਸੋਂ ਗੁਰਬਾਣੀ ਦੀਆਂ ਪੋਥੀਆਂ ਲਿਆਂਦੀਆਂ।

† ਇਥੇ ਬਾਬਾ ਮੋਹਨ ਜੀ ਦੀ ਨਿਰਾਲੀ ਰਹਿਣੀ-ਬਹਿਣੀ ਵਲ ਇਸ਼ਾਰਾ ਹੈ।

ਭਗਤਿ ਵਛਲ ਪੁਰਖ ਪੂਰਨ [੧]ਮਨਹਿ ਚਿੰਦਿਆ ਪਾਈਐ ॥ ਤਮ[੨] ਅੰਧ ਕੂਪ[੩] ਤੇ ਉਧਾਰੈ ਨਾਮੁ ਮੰਨਿ ਵਸਾਈਐ॥ ਸੁਰ[੪] ਸਿਧ[੫] ਗਣ[੬] ਗੰਧਰਬ[੭] ਮੁਨਿਜਨ ਗੁਣ ਅਨਿਕ ਭਗਤੀ ਗਾਇਆ॥ ਬਿਨਵੰਤਿ[੮] ਨਾਨਕ ਕਰਹੁ ਕਿਰਪਾ ਪਾਰਬ੍ਰਹਮ [੯]ਹਰਿ ਰਾਇਆ॥ ੨ ॥ ਚੇਤਿ ਮਨਾ ਪਾਰਬ੍ਰਹਮੁ ਪਰਮੇਸਰੁ ਸਰਬ ਕਲਾ[੧੦] ਜਿਨਿ ਧਾਰੀ॥ ਕਰੁਣਾਮੈ[੧੧] ਸਮਰਥੁ ਸੁਆਮੀ [੧੨]ਘਟ ਘਟ ਪ੍ਰਾਣ ਅਧਾਰੀ ॥ [੧੩]ਪ੍ਰਾਣ ਮਨ ਤਨ ਜੀਅ ਦਾਤਾ ਬੇਅੰਤ ਅਗਮ[੧੪] ਅਪਾਰੋ॥ [੧੫]ਸਰਣਿ ਜੋਗੁ ਸਮਰਥੁ ਮੋਹਨੁ[੧੬] ਸਰਬ ਦੋਖ ਬਿਦਾਰੋ[੧੭]॥ਰੋਗ ਸੋਗ ਸਭਿ ਦੋਖ ਬਿਨਸਹਿ ਜਪਤ ਨਾਮੁ ਮੁਰਾਰੀ[੧੮]॥ ਬਿਨਵੰਤਿ ਨਾਨਕ ਕਰਹੁ ਕਿਰਪਾ ਸਮਰਥ ਸਭ ਕਲ ਧਾਰੀ ॥ ੩ ॥ ਗੁਣ ਗਾਉ ਮਨਾ ਅਚੁਤ* ਅਬਿਨਾਸੀ ਸਭ ਤੇ ਊਚ ਦਇਆਲਾ ॥ ਬਿਸੰਭਰੁ[੧੯] ਦੇਵਨ ਕਉ ਏਕੈ ਸਰਬ ਕਰੈ ਪ੍ਰਤਿਪਾਲਾ ॥ ਪ੍ਰਤਿਪਾਲ ਮਹਾ ਦਇਆਲ ਦਾਨਾ ਦਇਆ ਧਾਰੇ ਸਭ ਕਿਸੈ ॥ ਕਾਲੁ ਕੰਟਕੁ[੨੦] ਲੋਭੁ ਮੋਹੁ ਨਾਸੈ ਜੀਅ[੨੧] ਜਾ ਕੈ ਪ੍ਰਭੁ ਬਸੈ॥ [੨੨]ਸੁਪ੍ਰਸੰਨ ਦੇਵਾ ਸਫਲ ਸੇਵਾ ਭਈ ਪੂਰਨ ਘਾਲਾ॥ ਬਿਨਵੰਤ ਨਾਨਕ [੨੩]ਇਛ ਪੁਨੀ ਜਪਤ ਦੀਨ ਦੈਆਲਾ ॥ ੪ ॥ ੩ ॥ ਗਉੜੀ ਮਹਲਾ ੫ ॥ ਸੁਣਿ ਸਖੀਏ ਮਿਲਿ ਉਦਮੁ ਕਰੇਹਾ ਮਨਾਇ ਲੈਹਿ ਹਰਿ ਕੰਤੈ ॥ ਮਾਨੁ ਤਿਆਗਿ ਕਰਿ ਭਗਤਿ ਠਗਉਰੀ[੨੪] ਮੋਹਹ [੨੫]ਸਾਧੂ ਮੰਤੈ॥ ਸਖੀ[੨੬] ਵਸਿ ਆਇਆ ਫਿਰਿ ਛੋਡਿ ਨ ਜਾਈ ਇਹ ਰੀਤਿ ਭਲੀ ਭਗਵੰਤੈ॥ ਨਾਨਕ ਜਰਾ[੨੭] ਮਰਣ ਭੈ ਨਰਕ ਨਿਵਾਰੈ[੨੮] ਪੁਨੀਤ[੨੯] ਕਰੈ ਤਿਸੁ ਜੰਤੈ ॥੧॥ ਸੁਣਿ ਸਖੀਏ ਇਹ ਭਲੀ ਬਿਨੰਤੀ ਏਹੁ [੩੦]ਮਤਾਂਤੁ ਪਕਾਈਐ॥ [੩੧]ਸਹਜਿ ਸੁਭਾਇ [੩੨]ਉਪਾਧਿ ਰਹਤ ਹੋਇ ਗੀਤ ਗੋਵਿੰਦਹਿ ਗਾਈਐ॥[੩੩]ਕਲਿ ਕਲੇਸ ਮਿਟਹਿ ਭ੍ਰਮ ਨਾਸਹਿ [੧]ਮਨਿ ਚਿੰਦਿਆ ਫਲੁ ਪਾਈਐ॥ ਪਾਰਬ੍ਰਹਮ ਪੂਰਨ ਪਰਮੇਸਰ ਨਾਨਕ ਨਾਮੁ ਧਿਆਈਐ ॥ ੨ ॥ [੩੪]ਸਖੀ ਇਛ ਕਰੀ ਨਿਤ ਸੁਖ ਮਨਾਈ ਪ੍ਰਭ ਮੇਰੀ ਆਸ ਪੁਜਾਏ ॥ [੩੫]ਚਰਨ ਪਿਆਸੀ ਦਰਸ ਬੈਰਾਗਨਿ ਪੇਖਉ ਥਾਨ ਸਬਾਏ ॥ ਖੋਜਿ ਲਹਉ [੩੬]ਹਰਿ ਸੰਤ ਜਨਾ ਸੰਗੁ ਸੰਮ੍ਰਿਥ ਪੁਰਖ ਮਿਲਾਏ ॥ ਨਾਨਕ ਤਿਨ ਮਿਲਿਆ [੩੭]ਸੁਰਿ ਜਨੁ ਸੁਖਦਾਤਾ ਸੇ ਵਡਭਾਗੀ ਮਾਏ ॥ ੩ ॥ ਸਖੀ ਨਾਲਿ ਵਸਾ ਅਪੁਨੇ ਨਾਹ[੩੮] ਪਿਆਰੇ ਮੇਰਾ ਮਨੁ ਤਨੁ ਹਰਿ ਸੰਗਿ ਹਿਲਿਆ[੩੯] ॥ ਸੁਣਿ ਸਖੀਏ ਮੇਰੀ ਨੀਦ ਭਲੀ ਮੈ ਆਪਨੜਾ ਪਿਰੁ ਮਿਲਿਆ ॥ ਭ੍ਰਮੁ ਖੋਇਓ ਸਾਂਤਿ ਸਹਜਿ ਸੁਆਮੀ ਪਰਗਾਸੁ ਭਇਆ [੪੦]ਕਉਲੁ ਖਿਲਿਆ॥ ਵਰੁ ਪਾਇਆ ਪ੍ਰਭੁ ਅੰਤਰਜਾਮੀ ਨਾਨਕ [੪੧]ਸੋਹਾਗੁ ਨ ਟਲਿਆ ॥ ੪ ॥ ੪ ॥ ੨ ॥ ੫ ॥ ੧੧ ॥

੧ ਮਨੋਂ ਮੰਗਿਆ ਪ੍ਰਾਪਤ ਕਰ ਲਈਦਾ ਹੈ।
੨ ਹਨੇਰਾ।
੩ ਖੂਹ। ਅੰਨ੍ਹੇ ਖੂਹ ਦੇ ਹਨੇਰੇ ਤੋਂ ਕੱਢਦਾ ਹੈ।
੪ ਦੇਵਤੇ।
੫ ਕਰਾਮਾਤ ਦੀ ਚੇਸ਼ਟਾ ਵਾਲੇ।
੬ ਦੇਵਤਿਆਂ ਦੇ ਦਾਸ।
੭ ਦੇਵ ਲੋਕ ਦੇ ਗਵੱਯੇ। ਇਨ੍ਹਾਂ ਸਭਨਾਂ ਨੇ ਤੇ ਅਨੇਕ ਭਗਤਾਂ ਨੇ ਹਰੀ ਦੇ ਗੁਣ ਗਾਏ।
੮ ਬੇਨਤੀ ਕਰਦਾ ਹੈ।
੯ ਹਰੀ ਰਾਜੇ!
੧੦ ਗੁਝੀ ਸ਼ਕਤੀ।
੧੧ ਦਇਆ ਦਾ ਰੂਪ।
੧੨ ਹਰ ਇਕ ਦਿਲ ਦਾ ਤੇ ਪ੍ਰਾਣਾਂ ਦਾ ਆਸਰਾ।
੧੩ ਜੋ ਪ੍ਰਾਣਾਂ ਦਾ ਤੇ ਮਨ ਤਨ ਤੇ ਆਤਮਾ ਦਾ ਦਾਤਾ ਹੈ।
੧੪ ਪਹੁੰਚ ਤੋਂ ਪਰੇ।
੧੫ ਸਰਣ ਦੇਣ ਦੇ ਯੋਗ, ਜੋ ਪਨਾਹ ਦੇ ਸਕਦਾ ਹੈ।
੧੬ ਸੁੰਦਰ।
੧੭ ਦੂਰ ਕਰਦਾ ਹੈ।
੧੮ [ਮੁਰ ਦੈਂਤ ਦਾ ਵੈਰੀ, ਕ੍ਰਿਸ਼ਨ] ਵਾਹਿਗੁਰੂ।
੧੯ ਵਿਸ਼੍ਵ (ਸੰਸਾਰ) ਨੂੰ ਪਾਲਨ ਵਾਲਾ।
੨੦ [ਕੰਡਾ]। ਕੰਡੇ ਵਾਂਗ ਦੁਖਦਾਈ (ਕਾਲ)।
੨੧ ਹਿਰਦੇ ਵਿੱਚ।
੨੨ ਜਿਸ ਤੇ ਹਰੀ ਦੇਵ ਚੰਗੀ ਤਰ੍ਹਾਂ ਪ੍ਰਸੰਨ ਹੁੰਦਾ ਹੈ, ਉਸ ਦੀ ਸੇਵਾ ਸਫਲ ਹੈ, ਤੇ ਮਿਹਨਤ ਪੂਰੀ ਹੁੰਦੀ ਹੈ।
੨੩ ਚਾਹਨਾ ਪੂਰੀ ਹੋਈ।
੨੪ ਠਗ ਮੂਰੀ, ਉਹ ਬੂਟੀ ਜੋ ਠਗ ਰਾਹੀਆਂ ਨੂੰ ਖੁਆ ਕੇ ਬੇਹੋਸ਼ ਕਰਦੇ ਸਨ ਤੇ ਉਹਨਾਂ ਦਾ ਧਨ ਪਦਾਰਥ ਲੁਟ ਲੈਂਦੇ ਸਨ। ਭਗਤੀ ਦੀ ਠਗ-ਬੂਟੀ ਬਣਾ ਕੇ ਗੁਰੂ ਦੀ ਸਲਾਹ ਨਾਲ ਹਰੀ ਨੂੰ ਮੋਹ ਲਈਏ।
੨੫ ਗੁਰੂ ਦੇ ਮੰਤਰ (ਉਪਦੇਸ਼) ਦੁਆਰਾ।
੨੬ ਹੇ ਸਹੇਲੀ।
੨੭ ਬੁਢੇਪਾ।
੨੮ ਦੂਰ ਕਰਦਾ ਹੈ।
੨੯ ਪਵਿੱਤਰ।
੩੦ ਸਲਾਹ ਕਰੀਏ।
੩੧ ਸਰਲ-ਸੁਭਾ ਨਾਲ।
੩੨ ਕਲਪਣਾ ਰਹਿਤ ਹੋ ਕੇ।
੩੩ ਕਲਪਣਾ ਤੇ ਦੁਖ।
੩੪ ਹੇ ਸਹੇਲੀ! ਮੈਂ ਇੱਛਾ ਕਰਦੀ ਹਾਂ ਤੇ ਸੁਖ ਮਨਾਂਦੀ ਹਾਂ ਕਿ ਮੇਰੀ ਆਸ ਪੂਰੀ ਹੋਵੇ।
੩੫ ਮੈਂ ਚਰਨਾਂ ਦੀ ਪਿਆਸੀ ਤੇ ਦਰਸ਼ਨਾਂ ਦੀ ਵਰਾਗੀ ਹੋਈ ਵੇਖ ਭਾਲ ਰਹੀ ਹਾਂ ਸਾਰੇ ਥਾਂ।
੩੬ ਹਰੀ ਦੇ ਸੰਤ-ਜਨਾਂ ਦਾ ਸੰਗ, ਜੋ ਸ਼ਕਤੀਮਾਨ ਹਰੀ ਨੂੰ ਮਿਲਾ ਦਿੰਦਾ ਹੈ।
੩੭ ਸੁਰੀ ਜਨ, ਉਤਮ ਪੁਰਸ਼, ਵਾਹਿਗੁਰੂ।
੩੮ ਪਤੀ।
੩੯ ਗਿਝਿਆ, ਪਰਚਿਆ।
੪੦ ਹਿਰਦੇ ਰੂਪ ਕਮਲ ਖਿੜਿਆ।
੪੧ ਸੋਹਾਗ ਸਦਾ ਕਾਇਮ ਰਿਹਾ।

---

* [ਅਚੁਜਤ, ਨਾ ਚਲਾਇਮਾਨ] ਅਟੱਲ, ਹਮੇਸ਼ਾਂ ਕਾਇਮ ਰਹਿਣ ਵਾਲਾ।

੧ ਓ ਸਤਿਗੁਰ ਪ੍ਰਸਾਦਿ ॥ ਗਉੜੀ *ਬਾਵਨ ਅਖਰੀ ਮਹਲਾ ੫ ਸਲੋਕੁ ॥
ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ ॥ ਗੁਰਦੇਵ ਸਖਾ [੧]ਅਗਿਆਨ ਭੰਜਨੁ ਗੁਰਦੇਵ ਬੰਧਿਪ[੨] ਸਹੋਦਰਾ[੩] ॥ ਗੁਰਦੇਵ ਦਾਤਾ ਹਰਿਨਾਮੁ ਉਪਦੇਸੈ ਗੁਰਦੇਵ †ਮੰਤੁ ਨਿਰੋਧਰਾ ॥ [੪]ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ ਗੁਰਦੇਵ [੫]ਪਾਰਸ ਪਰਸ ਪਰਾ ॥ ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ ਗੁਰ ਗਿਆਨ ਮਜਨੁ[੬] ਅਪਰੰਪਰਾ ॥ ਗੁਰਦੇਵ ਕਰਤਾ ਸਭਿ ਪਾਪ ਹਰਤਾ ਗੁਰਦੇਵ [੭]ਪਤਿਤ ਪਵਿਤ ਕਰਾ ॥ ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ ਗੁਰਦੇਵ ਮੰਤੁ ਹਰਿ ਜਪਿ ਉਧਰਾ[੮] ॥ ਗੁਰਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ ਹਮ ਮੂੜ ਪਾਪੀ ਜਿਤੁ ਲਗਿ ਤਰਾ ॥ ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ ਗੁਰਦੇਵ ਨਾਨਕ ਹਰਿ ਨਮਸਕਰਾ ॥ ੧ ॥ ਸਲੋਕੁ ॥ ਆਪਹਿ ਕੀਆ ਕਰਾਇਆ ਆਪਹਿ ਕਰਨੈ ਜੋਗੁ ॥ ਨਾਨਕ ਏਕੋ ਰਵਿ ਰਹਿਆ ਦੂਸਰ ਹੋਆ ਨ ਹੋਗੁ ॥ ੧ ॥ ਪਉੜੀ ॥ ਓਅੰ ਸਾਧ ਸਤਿਗੁਰ ਨਮਸਕਾਰੰ ॥ ਆਦਿ ਮਧਿ ਅੰਤਿ ਨਿਰੰਕਾਰੰ ॥ ਆਪਹਿ ਸੁੰਨ[੯] ਆਪਹਿ [੧੦]ਸੁਖ ਆਸਨ ॥ ਆਪਹਿ ਸੁਨਤ ਆਪ ਹੀ ਜਾਸਨ[੧੧] ॥ ਆਪਨਿ ਆਪੁ ਆਪਹਿ ਉਪਾਇਓ ॥ ਆਪਹਿ ਬਾਪ ਆਪ ਹੀ ਮਾਇਓ ॥ ਆਪਹਿ ਸੂਖਮ[੧੨] ਆਪਹਿ ਅਸਥੂਲਾ[੧੩] ॥ ਲਖੀ ਨ ਜਾਈ ਨਾਨਕ ਲੀਲਾ ॥ ੧ ॥ ਕਰਿ ਕਿਰਪਾ ਪ੍ਰਭ ਦੀਨ ਦਇਆਲਾ ॥ ਤੇਰੇ ਸੰਤਨ ਕੀ ਮਨੁ ਹੋਇ ਰਵਾਲਾ[੧੪] ॥ ਰਹਾਉ ॥ ਸਲੋਕੁ ॥ ਨਿਰੰਕਾਰ ਆਕਾਰ ਆਪਿ [੧੫]ਨਿਰਗੁਨ ਸਰਗੁਨ ਏਕ ॥ [੧੬]ਏਕਹਿ ਏਕ ਬਖਾਨਨੋ ਨਾਨਕ ਏਕ ਅਨੇਕ ॥ ੧ ॥ ਪਉੜੀ ॥ ਓਅੰ ਗੁਰਮੁਖਿ[੧੭] ਕੀਓ ਅਕਾਰਾ ॥ ਏਕਹਿ ਸੂਤਿ ਪਰੋਵਨਹਾਰਾ ॥ ਭਿੰਨ ਭਿੰਨ ਤ੍ਰੈਗੁਣ ਬਿਸਥਾਰੰ ॥ ਨਿਰਗੁਨ ਤੇ ਸਰਗੁਨ ਦ੍ਰਿਸਟਾਰੰ ॥ ਸਗਲ ਭਾਤਿ ਕਰਿ ਕਰਹਿ ਉਪਾਇਓ[੧੮] ॥ ਜਨਮ ਮਰਨ ਮਨ ਮੋਹੁ ਬਢਾਇਓ[੧੯] ॥ [੨੦]ਦੁਹੂ ਭਾਤਿ ਤੇ ਆਪਿ ਨਿਰਾਰਾ ॥ ਨਾਨਕ ਅੰਤੁ ਨ ਪਾਰਾਵਾਰਾ ॥ ੨ ॥ ਸਲੋਕੁ ॥ ਸੇਈ ਸਾਹ ਭਗਵੰਤ ਸੇ ਸਚੁ ਸੰਪੈ[੨੧] ਹਰਿ ਰਾਸਿ ॥ ਨਾਨਕ [੨੨]ਸਚੁ ਸੁਚਿ ਪਾਈਐ ਤਿਹ ਸੰਤਨ ਕੈ ਪਾਸਿ ॥ ੧ ॥ ਪਵੜੀ ॥ ਸਸਾ ਸਤਿ ਸਤਿ ਸਤਿ ਸੋਊ ॥ ਸਤਿਪੁਰਖ ਤੇ ਭਿੰਨ[੨੩] ਨ ਕੋਊ ॥ ਸੋਊ ਸਰਨਿ ਪਰੈ [੨੪]ਜਿਹ ਪਾਯੰ ॥ ਸਿਮਰਿ ਸਿਮਰਿ ਗੁਨ ਗਾਇ ਸੁਨਾਯੰ ॥ [੨੫]ਸੰਸੈ ਭਰਮੁ ਨਹੀ ਕਛੁ ਬਿਆਪਤ[੨੬] ॥ ਪ੍ਰਗਟ ਪ੍ਰਤਾਪੁ ਤਾਹੂ ਕੋ ਜਾਪਤ ॥ [੨੭]ਸੋ ਸਾਧੂ ਇਹ ਪਹੁਚਨਹਾਰਾ ॥ ਨਾਨਕ ਤਾ ਕੈ ਸਦ ਬਲਿਹਾਰਾ ॥ ੩ ॥ ਸਲੋਕੁ ॥ [੨੮]ਧਨੁ ਧਨੁ ਕਹਾ ਪੁਕਾਰਤੇ ਮਾਇਆ ਮੋਹ ਸਭ ਕੂਰ[੨੯] ॥ [੩੦]ਨਾਮ ਬਿਹੂਨੇ

੧ ਅਗਿਆਨ ਦੂਰ ਕਰਨ ਵਾਲਾ ।
੨ ਸੰਬੰਧੀ ।
੩ [ਸਹ + ਉਦਰ=ਇਕੋ ਪੇਟ ਤੋਂ] ਭਰਾ ।
੪ ਗੁਰੂ ਸ਼ਾਂਤੀ, ਸਚ ਅਤੇ ਅਕਲ ਦੀ ਮੂਰਤ ਹੈ ।
੫ ਗੁਰੂ ਉਹ ਪਾਰਸ ਹੈ ਜਿਸ ਦੀ ਪਰਸ (ਛੋਹ) ਪਾਰਸ ਤੋਂ ਪਰੇ ਹੈ । (ਪਾਰਸ ਲੋਹੇ ਨੂੰ ਸੋਨਾ ਕਰਦਾ ਹੈ, ਪਰ ਪਾਰਸ ਨਹੀਂ ਕਰ ਸਕਦਾ । ਗੁਰੂ ਆਪ ਜੇਹਾ ਪਾਰਸ ਕਰਦਾ ਹੈ ।)
੬ ਇਸ਼ਨਾਨ । ਗੁਰੂ ਦਾ ਗਿਆਨ-ਮਜਨ ਪਰੇ ਤੋਂ ਪਰੇ ਹੈ।
੭ ਪਾਪੀਆਂ ਨੂੰ ਪਵਿੱਤਰ ਕਰਦਾ ਹੈ ।
੮ ਤਰੀਦਾ ਹੈ ।
੯ ਵਾਹਿਗੁਰੂ ਦਾ ਉਹ ਰੂਪ ਜਦ ਮਹਾਂ ਪਰਲੈ ਸਮੇਂ ਹੋਰ ਕੁਝ ਨਹੀਂ ਸੀ ਤੇ ਉਹ ਆਪ ਹੀ ਆਪ ਅਫੁਰ ਤਾੜੀ ਲਾਈ ਬੈਠਾ ਸੀ । ਹੋਰ ਸਭ ਸੁੰਞ ਪਈ ਸੀ । ਨਿਰਗੁਣ ਬ੍ਰਹਮ ਲਈ ਸੁੰਞ ਸ਼ਬਦ ਵਰਤਿਆ ਹੈ । ਇਸ ਸਾਰੀ ਪਉੜੀ ਦਾ ਭਾਵ ਇਹ ਹੈ ਕਿ ਹਰ ਸਮੇਂ ਉਹ ਆਪ ਹੀ ਕਈ ਰੰਗਾਂ ਵਿੱਚ ਵਰਤਦਾ ਹੈ ।
੧੦ ਸੁਖ-ਆਸਨ ਬਣਾ ਕੇ ਅਡੋਲ ਬੈਠਾ ਹੈ ।
੧੧ ਜਸ ਕਰਦਾ, ਕੀਰਤੀਮਾਨ ; ਆਪ ਜਸ ਕਰ ਰਿਹਾ ਹੈ ਤੇ ਆਪ ਹੀ ਸੁਣ ਰਿਹਾ ਹੈ ।
੧੨ ਬਰੀਕ, ਛੋਟਾ ।
੧੩ ਵਿਸਥਾਰ ਵਾਲਾ, ਵੱਡਾ ।
੧੪ ਧੂੜੀ ।
੧੫ ਦੇਖੋ ਪੰ: ੯੮, ਫੁਟ ਨੋਟ * ।
੧੬ ਇਕੋ ਇਕ ਹੀ ਆਖੀਦਾ ਹੈ ਤੇ ਉਹ ਇਕ ਹੀ ਅਨੇਕ ਹੋ ਜਾਂਦਾ ਹੈ ।
੧੭ ਮੁਖੀ ਗੁਰੂ, ਵਾਹਿਗੁਰੂ । ਓਅੰ ਦੁਆਰਾ ਦਸਦੇ ਹਨ ਕਿ ਵਾਹਿਗੁਰੂ ਨੇ ਹੀ ਸਾਰਾ ਪਸਾਰਾ ਕੀਤਾ ਤੇ ਇਕ ਸੂਤ (ਮਰਯਾਦਾ) ਵਿਚ ਸਭ ਨੂੰ ਬੰਨ੍ਹ ਦਿੱਤਾ, ਫਿਰ ਤਿੰਨਾਂ ਗੁਣਾਂ ਦਾ ਖਿਲਾਰਾ ਕਰ ਦਿੱਤਾ । ਨਿਰਗੁਣ ਰੂਪ ਤੋਂ ਸਰਗੁਣ ਰੂਪ ਵਿੱਚ ਜ਼ਾਹਿਰ ਹੋਇਆ । 'ਤ੍ਰੈ ਗੁਣ' ਲਈ ਦੇਖੋ ਪੰ: ੬੮, ਫੁਟ ਨੋਟ † ।
੧੮ ਪੈਦਾਇਸ਼ ।
੧੯ ਵਧਾਇਆ । ਮਨ ਦਾ ਮੋਹ ਵਧਾ ਕੇ ਜਨਮ ਮਰਨ ਰਚ ਦਿੱਤਾ ।
੨੦ ਜਨਮ ਮਰਨ ਦੋਹਾਂ ਤੋਂ ਆਪ ਨਿਰਲੇਪ ਹੈ ।
੨੧ ਧਨ । ਸਚ ਹੀ ਉਨ੍ਹਾਂ ਦਾ ਧਨ ਹੈ।
੨੨ ਸਚ ਤੇ ਆਤਮਕ ਪਵਿੱਤਰਤਾ ਐਸੇ ਸੰਤਾਂ ਤੋਂ ਪ੍ਰਾਪਤ ਹੁੰਦੀ ਹੈ ।
੨੩ ਅਡਰ ।
੨੪ ਜਿਸ ਨੂੰ ਪਾਂਦਾ ਹੈ ਹਰੀ (ਸਰਨ ਵਿੱਚ) ।
੨੫ ਉਸਨੂੰ ਭਰਮ ਜਾਂ ਸ਼ੰਕਾ ਕੋਈ ਨਹੀਂ ਉਠਦਾ, ਕਿਉਂਕਿ ਉਸਨੂੰ ਵਾਹਿਗੁਰੂ ਦਾ ਪ੍ਰਤਾਪ ਪ੍ਰਤੱਖ ਪਿਆ ਜਾਪਦਾ ਹੈ ।
੨੬ ਪੈਦਾ ਹੁੰਦੇ, ਲਗਦੇ ।
੨੭ ਉਹ ਸਾਧੂ ਹੈ ਜੋ ਇਸ ਪਦਵੀ ਨੂੰ ਪਹੁੰਚਨਹਾਰ ਹੈ ।
੨੮ ਧਨ ਮਿਲੇ, ਧਨ ਮਿਲੇ ਕਾਹਨੂੰ ਚੀਕਦੇ ਹੋ ?
੨੯ ਕੂੜ ਹੈ ।
੩੦ ਨਾਮ ਤੋਂ ਖਾਲੀ ।

---

* ਗੁਰਮੁਖੀ ਪੈਂਤੀ ਜਾਂ ਫ਼ਾਰਸੀ ਸੀਹਰਫ਼ੀ ਵਾਂਗੂ ਸੰਸਕ੍ਰਿਤ ਦੀ ੫੨ ਅੱਖਰਾਂ ਦੀ ਵਰਣਮਾਲਾ ਨੂੰ ਬਾਵਨ-ਅੱਖਰੀ ਆਖਿਆ ਹੈ । ਇਹ ਬਾਣੀ ਇਸ ਵਰਣਮਾਲਾ ਦੇ ਅੱਖਰਾਂ ਉਤੇ ਲਿਖੀ ਗਈ ਹੈ । ਕੁਲ ੫੫ ਪਉੜੀਆਂ ਹਨ ਜੋ ਕ੍ਰਮ ਅਨੁਸਾਰ ਇਕ ਇਕ ਅੱਖਰ ਨੂੰ ਲੈ ਕੇ ਸ਼ੁਰੂ ਹੁੰਦੀਆਂ ਹਨ; ਪਰ ਕਕੇ ਤੋਂ ਪਹਿਲਾਂ ਤੇ ਞਞੇ ਤੋਂ ਪਿਛੋਂ ਅੱਖਰਾਂ ਦਾ ਕ੍ਰਮ ਪੂਰਾ ਨਹੀਂ, ਕਿਉਂਕਿ ਇਨ੍ਹਾਂ ਵਿੱਚ ਕਈ ਅੱਖਰ ਗੁਰਮੁਖੀ ਪੰਜਾਬੀ ਵਿਚ ਆ ਨਹੀਂ ਸਕਦੇ ਸਨ । ਗੁਰੂ ਜੀ ਨੇ ਇਨ੍ਹਾਂ ਨੂੰ ਉਸੇ ਤਰ੍ਹਾਂ ਰਖ ਦਿਤਾ ਹੈ ਜਿਵੇਂ ਪੰਜਾਬ ਦੀਆਂ ਪਾਠਸ਼ਾਲਾਂ ਵਿਚ ਪਾਂਧੇ ਲੋਕ ਵਿਦਿਆਰਥੀਆਂ ਕੋਲੋਂ ਮੁਹਾਰਨੀ ਦੀ ਸ਼ਕਲ ਵਿਚ ਉਚਾਰਣ ਕਰਾਂਦੇ ਸਨ । ਮੁਹਾਰਨੀ ਇਉਂ ਸ਼ੁਰੂ ਹੁੰਦੀ ਸੀ: ਓਅੰ ਸਿਧੰ ਰੀਰੀ ਲਲੀ, ਅਜੇ ਅੰਙੇ । ਹਰ ਇਕ ਸ਼ਲੋਕ ਵਿਚ ਪਿਛੋਂ ਆਉਣ ਵਾਲੀ ਪਉੜੀ ਦਾ ਸਮੁੱਚਾ ਭਾਵ ਦਿੱਤਾ ਹੁੰਦਾ ਹੈ ।

† ਉਹ ਮੰਤਰ ਜਿਸ ਦਾ ਅਸਰ ਨਿਰੋਧ (ਰੋਕਿਆ) ਨਹੀਂ ਜਾ ਸਕਦਾ । ਗ੍ਰਹਿਆਂ ਤੇ ਰੋਗਾਂ ਆਦਿ ਦੇ ਅਸਰ ਨੂੰ ਹਟਾਣ ਲਈ ਸ਼ਾਸਤਰਾਂ ਵਿੱਚ ਕਈ ਤਰ੍ਹਾਂ ਦੇ ਮੰਤਰ ਦਸੇ ਹਨ । ਗੁਰੂ ਦੇ ਮੰਤਰ (ਉਪਦੇਸ਼) ਦਾ ਅਸਰ ਐਸਾ ਹੈ ਕਿ ਕਿਸੇ ਤਰ੍ਹਾਂ ਬੇਅਸਰ ਨਹੀਂ ਹੋ ਸਕਦਾ, ਇਸ ਲਈ ਇਸ ਨੂੰ ਨਿਰੋਧਰ ਮੰਤਰ ਆਖਿਆ ਹੈ; ਯਥਾ–"ਨਿਰਮਲ ਰੀਤਿ ਨਿਰੋਧਰ ਮੰਤ" (ਥਿਤੀ ਗਉੜੀ ਮ: ੫) ।

ਨਾਨਕਾ ਹੋਤ ਜਾਤ ਸਭੁ ਧੂਰ ॥ ੧ ॥ ਪਵੜੀ ॥ ਧਧਾ [੧]ਧੂਰਿ ਪੁਨੀਤ ਤੇਰੇ ਜਨੂਆ ॥
[੨]ਧਨਿ ਤੇਊ ਜਿਹ ਰੁਚ ਇਆ ਮਨੂਆ॥ਧਨੁ ਨਹੀ ਬਾਛਹਿ[੩] ਸੁਰਗ ਨ ਆਛਹਿ[੪]॥
[੫]ਅਤਿ ਪ੍ਰਿਅ ਪ੍ਰੀਤਿ ਸਾਧ ਰਜ ਰਾਚਹਿ ॥ [੬]ਧੰਧੇ ਕਹਾ ਬਿਆਪਹਿ ਤਾਹੂ ॥ ਜੋ ਏਕ
ਛਾਡਿ [੭]ਅਨ ਕਤਹਿ ਨ ਜਾਹੂ ॥ ਜਾ ਕੈ ਹੀਐ ਦੀਓ ਪ੍ਰਭ ਨਾਮ ॥ ਨਾਨਕ ਸਾਧ ਪੂਰਨ
ਭਗਵਾਨ ॥ ੪ ॥ ਸਲੋਕ ॥ ਅਨਿਕ ਭੇਖ ਅਰੁ ਙਿਆਨ ਧਿਆਨ ਮਨਹਠਿ
ਮਿਲਿਅਉ ਨ ਕੋਇ ॥ ਕਹੁ ਨਾਨਕ ਕਿਰਪਾ ਭਈ ਭਗਤੁ ਙਿਆਨੀ ਸੋਇ ॥
੧ ॥ ਪਉੜੀ ॥ ਙੰਙਾ [੮]ਙਿਆਨੁ ਨਹੀ ਮੁਖ ਬਾਤਉ ॥ [੯]ਅਨਿਕ ਜੁਗਤਿ ਸਾਸਤ੍ਰ
ਕਰਿ ਭਾਤਉ[੧੦] ॥ ਙਿਆਨੀ ਸੋਇ ਜਾ ਕੈ ਦ੍ਰਿੜ ਸੋਊ ॥ [੧੧]ਕਹਤ ਸੁਨਤ ਕਛੁ ਜੋਗੁ
ਨ ਹੋਊ ॥ ਙਿਆਨੀ ਰਹਤ [੧੨]ਆਗਿਆ ਦ੍ਰਿੜੁ ਜਾ ਕੈ ॥ ਉਸਨ[੧੩] ਸੀਤ[੧੪]
ਸਮਸਰਿ ਸਭ ਤਾ ਕੈ ॥ ਙਿਆਨੀ ਤਤੁ ਗੁਰਮੁਖਿ[੧੫] ਬੀਚਾਰੀ ॥ ਨਾਨਕ ਜਾ ਕਉ
ਕਿਰਪਾ ਧਾਰੀ ॥੫॥ ਸਲੋਕੁ ॥ ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ[੧੬]॥
ਨਾਨਕ ਗੁਰਮੁਖਿ ਸੋ ਬੁਝੈ ਜਾ ਕੈ ਭਾਗ ਮਥੋਰ[੧੭] ॥੧॥ ਪਉੜੀ ॥ [੧੮]ਯਾ ਜੁਗ ਮਹਿ
[੧੯]ਏਕਹਿ ਕਉ ਆਇਆ ॥ ਜਨਮਤ[੨੦] ਮੋਹਿਓ ਮੋਹਨੀ ਮਾਇਆ ॥ [੨੧]ਗਰਭ ਕੁੰਟ
ਮਹਿ ਉਰਧ* ਤਪ ਕਰਤੇ ॥ ਸਾਸਿ ਸਾਸਿ ਸਿਮਰਤ ਪ੍ਰਭੁ ਰਹਤੇ ॥ [੨੨]ਉਰਝਿ ਪਰੇ
ਜੋ ਛੋਡਿ ਛਡਾਨਾ ॥ ਦੇਵਨਹਾਰੁ ਮਨਹਿ ਬਿਸਰਾਨਾ ॥ ਧਾਰਹੁ ਕਿਰਪਾ ਜਿਸਹਿ
ਗੁਸਾਈ[੨੩] ॥ [੨੪]ਇਤ ਉਤ ਨਾਨਕ ਤਿਸੁ ਬਿਸਰਹੁ ਨਾਹੀ ॥ ੬ ॥ ਸਲੋਕੁ ॥ ਆਵਤ
ਹੁਕਮਿ ਬਿਨਾਸ ਹੁਕਮਿ [੨੫]ਆਗਿਆ ਭਿੰਨ ਨ ਕੋਇ ॥ਆਵਨ ਜਾਨਾ ਤਿਹ[੨੬] ਮਿਟੈ
ਨਾਨਕ ਜਿਹ ਮਨਿ ਸੋਇ ॥੧॥ ਪਉੜੀ ॥ [੨੭]ਏਊ ਜੀਅ ਬਹੁਤੁ ਗ੍ਰਭ ਵਾਸੇ ॥ [੨੮]ਮੋਹ
ਮਗਨ ਮੀਠ ਜੋਨਿ ਫਾਸੇ ॥ [੨੯]ਇਨਿ ਮਾਇਆ ਤ੍ਰੈ ਗੁਣ ਬਸਿ ਕੀਨੇ ॥ ਆਪਨ
ਮੋਹ ਘਟੇ ਘਟਿ ਦੀਨੇ ॥ [੩੦]ਏ ਸਾਜਨ ਕਛੁ ਕਹਹੁ ਉਪਾਇਆ[੩੧] ॥ ਜਾ ਤੇ ਤਰਉ
ਬਿਖਮ[੩੨] ਇਹ ਮਾਇਆ ॥ ਕਰਿ ਕਿਰਪਾ ਸਤਸੰਗਿ ਮਿਲਾਏ ॥ ਨਾਨਕ ਤਾ ਕੈ
[੩੩]ਨਿਕਟਿ ਨ ਮਾਏ ॥੭॥ ਸਲੋਕੁ ॥ ਕਿਰਤ ਕਮਾਵਨ [੩੪]ਸੁਭ ਅਸੁਭ ਕੀਨੇ ਤਿਨਿ
ਪ੍ਰਭਿ ਆਪਿ ॥ [੩੫]ਪਸੁ ਆਪਨ ਹਉ ਹਉ ਕਰੈ ਨਾਨਕ ਬਿਨੁ ਹਰਿ ਕਹਾ ਕਮਾਤਿ ॥
੧॥ਪਉੜੀ॥ਏਕਹਿ ਆਪਿ ਕਰਾਵਨਹਾਰਾ ॥ ਆਪਹਿ ਪਾਪ ਪੁੰਨ ਬਿਸਥਾਰਾ ॥ ਇਆ
ਜੁਗ ਜਿਤੁ ਜਿਤੁ ਆਪਹਿ ਲਾਇਓ ॥ ਸੋ ਸੋ ਪਾਇਓ ਜੁ ਆਪਿ ਦਿਵਾਇਓ॥ਉਆ ਕਾ
ਅੰਤੁ ਨ ਜਾਨੈ ਕੋਊ॥ਜੋ ਜੋ ਕਰੈ ਸੋਊ ਫੁਨਿ[੩੬] ਹੋਊ॥[੩੭]ਏਕਹਿ ਤੇ ਸਗਲਾ ਬਿਸਥਾਰਾ॥
ਨਾਨਕ ਆਪਿ ਸਵਾਰਨਹਾਰਾ ॥ ੮॥ ਸਲੋਕੁ ॥ ਰਾਚਿ ਰਹੇ [੩੮]ਬਨਿਤਾ ਬਿਨੋਦ
ਕੁਸਮ[੩੯] ਰੰਗ ਬਿਖ ਸੋਰ॥ ਨਾਨਕ ਤਿਹ ਸਰਨੀ ਪਰਉ ਬਿਨਸਿ ਜਾਇ [੪੦]ਮੈ ਮੋਰ॥

੧ ਤੇਰੇ ਜਨਾਂ ਦੀ ਧੂੜੀ ਪਵਿੱਤਰ ਹੈ।
੨ ਓਹ ਧੰਨ ਹਨ ਜਿਨ੍ਹਾਂ ਦਾ ਮਨ (ਇਆ) ਇਸ ਵਿਚ (ਭਾਵ ਧੂੜੀ ਵਿਚ) ਰੁਚਿਆ ਹੈ (ਲੱਗਾ ਹੈ)।
੩ ਮੰਗਦੇ।
੪ ਚਾਹੁੰਦੇ।
੫ ਅਤੀ ਪਿਆਰੇ ਦੀ ਪ੍ਰੀਤੀ ਵਿੱਚ ਅਤੇ ਸਾਧੂ ਦੀ ਧੂੜੀ ਵਿੱਚ ਮਗਨ ਰਹਿੰਦੇ ਹਨ।
੬ ਉਹ ਧੰਧਿਆਂ ਵਿੱਚ ਕਿਥੇ ਲਗਦੇ ਹਨ?
੭ ਹੋਰ ਕਿਤੇ ਨਹੀਂ ਜਾਂਦੇ।
੮ ਮੂੰਹ ਦੀਆਂ ਗਲਾਂ ਨਾਲ ਗਿਆਨ ਨਹੀਂ ਹੁੰਦਾ।
੯ ਸ਼ਾਸਤਰਾਂ ਦੀਆਂ ਕਈ ਤਰ੍ਹਾਂ ਦੀਆਂ ਯੁਕਤੀਆਂ ਨਾਲ ਵੀ ਗਿਆਨ ਨਹੀਂ ਹੁੰਦਾ।
੧੦ ਭਾਂਤ ਭਾਂਤ ਦੀਆਂ।
੧੧ ਕਹਿਣ ਸੁਣਨ ਨਾਲ ਗਿਆਨ ਦੇ ਯੋਗ (ਲਾਇਕ) ਨਹੀਂ ਹੋਈਦਾ।
੧੨ ਜਿਸ ਦੇ ਦਿਲ ਵਿੱਚ ਹਰੀ ਦਾ ਹੁਕਮ ਦ੍ਰਿੜ ਰਹਿੰਦਾ ਹੈ।
੧੩ ਗਰਮੀ।
੧੪ ਸਰਦੀ। ਉਸ ਲਈ ਗਰਮੀ ਸਰਦੀ (ਦੁਖ ਸੁਖ) ਸਭ ਇਕੋ ਜੇਹਾ ਹੈ।
੧੫ ਗੁਰੂ ਦਆਰਾ।
੧੬ ਡੰਗਰ।
੧੭ ਮੱਥੇ ਤੇ।
੧੮ ਇਸ ਸਮੇਂ ਵਿੱਚ, ਇਸ ਜਨਮ ਵਿੱਚ।
੧੯ ਇਕ ਹਰੀ ਲਈ ਹੀ।
੨੦ ਜੰਮਦਿਆਂ ਹੀ।
੨੧ ਮਾਂ ਦੇ ਪੇਟ ਵਿੱਚ।
੨੨ ਫਸਿਆ ਹੈ ਉਸ ਮਾਇਆ ਵਿਚ ਜਿਸ ਨੂੰ ਛੱਡ ਜਾਣਾ ਹੈ।
੨੩ ਹੇ ਮਾਲਕ!
੨੪ ਇਥੇ ਉਥੇ, ਭਾਵ ਹਰ ਥਾਂ।
੨੫ ਹੁਕਮ ਤੋਂ ਵਖਰਾ।
੨੬ ਉਸ ਦਾ।
੨੭ ਇਹ ਜੀਵ ਬਹੁਤ ਜੂਨੀਆਂ ਵਿੱਚ ਵਸਿਆ, ਭਾਵ ਬਹੁਤ ਜਨਮ ਧਾਰੇ।
੨੮ ਮਿਠੇ ਮੋਹ ਵਿੱਚ ਮਸਤ ਹੋ ਕੇ ਜੂਨੀਆਂ ਵਿੱਚ ਫਸਦਾ ਹੈ।
੨੯ ਇਸ ਮਾਇਆ ਨੇ ਸਭ ਨੂੰ ਤਿੰਨ ਗੁਣਾਂ ਦੇ ਅਧੀਨ ਕੀਤਾ ਹੈ ਤੇ ਆਪਣਾ ਮੋਹ ਹਰ ਸਰੀਰ ਵਿੱਚ ਪਾ ਦਿਤਾ ਹੈ।
੩੦ ਹੇ ਸਜਨ!
੩੧ ਉਪਾਉ, ਇਲਾਜ।
੩੨ ਕਠਨ, ਔਖੀ।
੩੩ ਮਾਇਆ ਨੇੜੇ ਨਹੀਂ ਜਾਂਦੀ।
੩੪ ਚੰਗੀ ਮੰਦੀ।
੩੫ ਪਸ਼ੂ ਜੀਵ ਹੰਕਾਰ ਕਰਦਾ ਹੈ ਪਰ, ਹੇ ਨਾਨਕ! ਹਰੀ ਤੋਂ ਬਿਨਾਂ ਇਹ ਕੀ ਕੁਝ ਕਰਮ ਕਮਾ ਸਕਦਾ ਹੈ?
੩੬ ਫਿਰ।
੩੭ ਇਕ ਤੋਂ ਹੀ (ਸ੍ਰਿਸ਼ਟੀ ਦਾ) ਸਾਰਾ ਖਿਲਾਰਾ ਹੋਇਆ ਹੈ।
੩੮ ਇਸਤਰੀ। ਇਸਤਰੀ ਆਦਿਕ ਦੇ ਬਿਨੋਦਾਂ (ਤਮਾਸ਼ਿਆਂ) ਵਿਚ ਲੱਗੇ ਹਾਂ।
੩੯ ਕਸੁੰਭਾ। ਮਾਇਆ ਦਾ ਸ਼ੋਰ (ਫੂੰ ਫਾਂ) ਕਸੁੰਭੇ ਦੇ ਰੰਗ ਵਾਂਗ ਕੱਚਾ ਹੈ।
੪੦ (ਜਿਸ ਤੋਂ) ਮੈਂ ਮੇਰਾ, ਅਪਣੱਤ ਭਾਵ (ਦੂਰ ਹੋ ਜਾਵੇ)।

---

* ਉਲਟਾ। ਇਹ ਇਕ ਪ੍ਰਚਲਤ ਖ਼ਿਆਲ ਹੈ ਕਿ ਬੱਚਾ ਮਾਂ ਦੇ ਪੇਟ ਵਿੱਚ ਉਲਟਾ ਖੜਾ ਰਬ ਦਾ ਧਿਆਨ ਧਰਦਾ ਹੈ ਤੇ ਅਰਦਾਸਾਂ ਕਰਦਾ ਹੈ ਕਿ ਇਸ ਬਿਪਤਾ ਤੋਂ ਬਚਾਵੇ।

੧॥ ਪਉੜੀ ॥ ਰੇ ਮਨ ਬਿਨੁ ਹਰਿ ਜਹ ਰਚਹੁ ਤਹ ਤਹ ਬੰਧਨ ਪਾਹਿ॥[੧]ਜਿਹ ਬਿਧਿ ਕਤਹੂ ਨ ਛੂਟੀਐ ਸਾਕਤ ਤੇਊ ਕਮਾਹਿ॥ ਹਉ ਹਉ ਕਰਤੇ [੨]ਕਰਮ ਰਤ ਤਾ ਕੋ ਭਾਰੁ ਅਫਾਰ[੩] ॥ ਪ੍ਰੀਤਿ ਨਹੀ ਜਉ ਨਾਮ ਸਿਉ[੪] ਤਉ ਏਊ ਕਰਮ ਬਿਕਾਰ ॥ [੫]ਬਾਧੇ ਜਮ ਕੀ ਜੇਵਰੀ ਮੀਠੀ ਮਾਇਆ ਰੰਗ॥ ਭ੍ਰਮ ਕੇ ਮੋਹੇ ਨਹ ਬੂਝਹਿ ਸੋ ਪ੍ਰਭੁ ਸਦ ਹੂ ਸੰਗ॥ ਲੇਖੈ ਗਣਤ ਨ ਛੂਟੀਐ ਕਾਚੀ ਭੀਤਿ* ਨ ਸੁਧਿ ॥ ਜਿਸਹਿ ਬੁਝਾਏ ਨਾਨਕਾ ਤਿਹ ਗੁਰਮੁਖਿ ਨਿਰਮਲ ਬੁਧਿ ॥੯॥ ਸਲੋਕੁ ॥ ਟੂਟੇ ਬੰਧਨ [੬]ਜਾਸੁ ਕੇ ਹੋਆ ਸਾਧੂ ਸੰਗੁ ॥ [੭]ਜੋ ਰਾਤੇ ਰੰਗ ਏਕ ਕੈ ਨਾਨਕ ਗੂੜਾ ਰੰਗੁ ॥੧॥ ਪਉੜੀ ॥ ਰਾਰਾ ਰੰਗਹੁ ਇਆ ਮਨੁ ਅਪਨਾ ॥ ਹਰਿ ਹਰਿ ਨਾਮੁ ਜਪਹੁ ਜਪੁ ਰਸਨਾ[੮] ॥ [੯]ਰੇ ਰੇ ਦਰਗਹ ਕਹੈ ਨ ਕੋਊ ॥ ਆਉ ਬੈਠੁ ਆਦਰੁ ਸੁਭ ਦੇਊ ॥ ਉਆ ਮਹਲੀ ਪਾਵਹਿ ਤੂ ਬਾਸਾ ॥ ਜਨਮ ਮਰਨ ਨਹ ਹੋਇ ਬਿਨਾਸਾ ॥ [੧੦]ਮਸਤਕਿ ਕਰਮੁ ਲਿਖਿਓ ਧੁਰਿ ਜਾ ਕੈ ॥ ਹਰਿ ਸੰਪੈ[੧੧] ਨਾਨਕ ਘਰਿ ਤਾ ਕੈ ॥੧੦॥ ਸਲੋਕੁ ॥ ਲਾਲਚ ਝੂਠ ਬਿਕਾਰ ਮੋਹ ਬਿਆਪਤ ਮੂੜੇ ਅੰਧ ॥ ਲਾਗਿ ਪਰੇ [੧੨]ਦੁਰਗੰਧ ਸਿਉ ਨਾਨਕ ਮਾਇਆ ਬੰਧ ॥੧॥ ਪਉੜੀ ॥ ਲਲਾ [੧੩]ਲਪਟਿ ਬਿਖੈ ਰਸ ਰਾਤੇ ॥ [੧੪]ਅਹੰਬੁਧਿ ਮਾਇਆ ਮਦ ਮਾਤੇ ॥ ਇਆ ਮਾਇਆ ਮਹਿ ਜਨਮਹਿ ਮਰਨਾ ॥ ਜਿਉ ਜਿਉ ਹੁਕਮੁ ਤਿਵੈ ਤਿਉ ਕਰਨਾ ॥ ਕੋਊ ਊਨ[੧੫] ਨ ਕੋਊ ਪੂਰਾ ॥ ਕੋਊ ਸੁਘਰੁ[੧੬] ਨ ਕੋਊ ਮੂਰਾ[੧੭] ॥ ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਨਾ ॥ ਨਾਨਕ ਠਾਕੁਰ ਸਦਾ ਅਲਿਪਨਾ[੧੮] ॥ ੧੧ ॥ ਸਲੋਕੁ ॥ ਲਾਲ ਗੁਪਾਲ ਗੋਬਿੰਦ ਪ੍ਰਭ[੧੯] ਗਹਿਰ ਗੰਭੀਰ ਅਥਾਹ॥ ਦੂਸਰ ਨਾਹੀ ਅਵਰ ਕੋ ਨਾਨਕ ਬੇਪਰਵਾਹ॥ ੧॥ ਪਉੜੀ ॥ ਲਲਾ ਤਾ ਕੈ ਲਵੈ[੨੦] ਨ ਕੋਊ ॥ ਏਕਹਿ ਆਪਿ ਅਵਰ ਨਹ ਹੋਊ ॥ [੨੧]ਹੋਵਨਹਾਰੁ ਹੋਤ ਸਦ ਆਇਆ ॥ ਉਆ ਕਾ ਅੰਤੁ ਨ ਕਾਹੂ[੨੨] ਪਾਇਆ ॥ [੨੩]ਕੀਟ ਹਸਤਿ ਮਹਿ ਪੂਰ ਸਮਾਨੇ ॥ ਪ੍ਰਗਟ ਪੁਰਖ [੨੪]ਸਭ ਠਾਊ ਜਾਨੇ ॥ ਜਾ ਕਉ ਦੀਨੋ ਹਰਿ ਰਸੁ ਅਪਨਾ ॥ ਨਾਨਕ ਗੁਰਮੁਖਿ[੨੫] ਹਰਿ ਹਰਿ ਤਿਹ ਜਪਨਾ ॥੧੨॥ ਸਲੋਕੁ ॥ ਆਤਮ ਰਸੁ ਜਿਹ ਜਾਨਿਆ [੨੬]ਹਰਿ ਰੰਗ ਸਹਜੇ ਮਾਣੁ ॥ ਨਾਨਕ ਧਨਿ ਧਨਿ ਧੰਨਿ ਜਨ ਆਏ ਤੇ ਪਰਵਾਣੁ ॥੧॥ ਪਉੜੀ ॥ ਆਇਆ ਸਫਲ ਤਾਹੂ ਕੋ ਗਨੀਐ ॥ [੨੭]ਜਾਸੁ ਰਸਨ ਹਰਿ ਹਰਿ ਜਸੁ ਭਨੀਐ[੨੮] ॥ ਆਇ ਬਸਹਿ [੨੯]ਸਾਧੂ ਕੈ ਸੰਗੇ ॥ ਅਨਦਿਨੁ[੩੦] ਨਾਮੁ ਧਿਆਵਹਿ ਰੰਗੇ[੩੧] ॥ [੩੨]ਆਵਤ ਸੋ ਜਨੁ ਨਾਮਹਿ ਰਾਤਾ ॥ ਜਾ ਕਉ ਦਇਆ ਮਇਆ[੩੩] ਬਿਧਾਤਾ[੩੪] ॥ [੩੫]ਏਕਹਿ ਆਵਨ ਫਿਰਿ ਜੋਨਿ ਨ ਆਇਆ ॥ ਨਾਨਕ ਹਰਿ ਕੈ ਦਰਸਿ ਸਮਾਇਆ ॥ ੧੩ ॥ ਸਲੋਕੁ ॥ ਯਾਸੁ[੩੬] ਜਪਤ ਮਨਿ ਹੋਇ ਅਨੰਦੁ ਬਿਨਸੈ [੩੭]ਦੂਜਾ ਭਾਉ ॥ ਦੂਖ ਦਰਦ ਤ੍ਰਿਸਨਾ[੩੮] ਬੁਝੈ ਨਾਨਕ ਨਾਮਿ ਸਮਾਉ ॥

੧ ਜਿਸ ਤਰੀਕੇ ਨਾਲ ਕਿਸੇ ਤਰ੍ਹਾਂ ਵੀ ਬਚਾ ਨਹੀਂ ਹੁੰਦਾ, ਮਨਮੁਖ ਓਹੀ ਤਰੀਕੇ ਵਰਤਦਾ ਹੈ, (ਓਹੀ ਕੰਮ ਕਰਦਾ ਹੈ)। ਸਾਕਤ [ਸ਼ਕਤੀ ਦਾ ਉਪਾਸ਼ਕ] ਮਾਦਾ-ਪ੍ਰਸਤ, ਮਾਇਆ ਵਿੱਚ ਫਸਿਆ।
੨ ਕਰਮਾਂ ਦੇ ਪ੍ਰੇਮੀ, ਕਰਮ-ਕਾਂਡੀ।
੩ ਵੱਡਾ, ਬਹੁਤਾ। ਜੋ ਕਰਮ-ਕਾਂਡੀ ਹੰਕਾਰ ਕਰਦੇ ਹਨ ਉਨ੍ਹਾਂ ਨੂੰ ਬਹੁਤਾ ਭਾਰ ਹੈ। "ਮੋਲ ਅਫਾਰਾ ਸਚੁ ਵਾਪਾਰਾ" (ਵਡਹੰਸ, ਮ: ੩)।
੪ ਤਾਂ ਏਹੋ ਜਹੇ ਕਰਮ ਵਿਕਾਰ (ਪਾਪ) ਹਨ।
੫ ਜਿਨ੍ਹਾਂ ਦਾ ਮਿਠੀ ਮਾਇਆ ਵਿੱਚ ਪਿਆਰ ਹੈ ਓਹ ਮੌਤ ਦੀ ਰੱਸੀ ਵਿੱਚ ਬੱਧੇ ਹੋਏ ਹਨ।
੬ ਜਿਸ ਦੇ।
੭ ਜੋ ਇੱਕ ਦੇ ਪ੍ਰੇਮ ਦੇ ਰੱਤੇ ਹਨ, ਉਨ੍ਹਾਂ ਦਾ ਰੰਗ ਗੂੜ੍ਹਾ (ਪੱਕਾ) ਹੈ, ਉਨ੍ਹਾਂ ਦੀ ਖੁਸ਼ੀ ਸਥਿਰ ਹੈ (ਮੁਕਾਬਲੇ ਉੱਤੇ ਉਸ ਰੰਗ ਦੇ ਜਿਸ ਦਾ ਜ਼ਿਕਰ ਪਿਛਲੇ ਸ਼ਲੋਕ ਵਿੱਚ ਹੈ)।
੮ ਜੀਭ ਦੁਆਰਾ।
੯ ਦੁਰਬਚਨ, ਨਿਆਦਰੀ। ਰੱਬ ਦੀ ਦਰਗਾਹ ਵਿੱਚ ਉਨ੍ਹਾਂ ਨੂੰ ਓਏ ਓਇ ਕੋਈ ਨਹੀਂ ਕਹਿੰਦਾ।
੧੦ ਜਿਨ੍ਹਾਂ ਦੇ ਮੱਥੇ ਤੇ ਧੁਰੋਂ (ਰਬ ਦੇ ਹਜ਼ੂਰੋਂ) ਭਾਗ ਲਿਖੇ ਹਨ।
੧੧ ਧਨ। ਹਰੀ ਨਾਮ ਰੂਪ ਧਨ।
੧੨ ਗੰਦਗੀ ਵਿੱਚ।
੧੩ ਮਾਇਆ ਰੂਪ ਜ਼ਹਿਰ ਵਿੱਚ ਲਿਪਟ ਕੇ ਮਸਤ ਹੋ ਗਏ ਹਨ।
੧੪ ਹੰਕਾਰ ਵਾਲੀ ਬੁਧੀ ਅਤੇ ਮਾਇਆ ਦੇ ਨਸ਼ੇ ਵਿੱਚ ਮਸਤ ਹੋਏ ਪਏ ਹਨ।
੧੫ ਊਣਾ, ਖ਼ਾਲੀ, ਘਟ।
੧੬ ਸਿਆਣਾ।
੧੭ ਮੂੜ੍ਹ, ਮੂਰਖ।
੧੮ ਅਲੇਪ ਹੈ।
੧੯ ਡੂੰਘਾ, ਜਿਸਦਾ ਭੇਦ ਲਭਣਾ ਔਖਾ ਹੋਵੇ।
੨੦ ਬਾਬਰ।
੨੧ ਜੋ ਸਦਾ ਰਹਿਣ ਵਾਲਾ ਹੈ ਤੇ ਜੋ ਪਿਛੇ ਭੀ ਸਦਾ ਹੁੰਦਾ ਆਇਆ ਹੈ, ਭਾਵ ਜਿਸ ਦੀ ਹੋਂਦ ਸਦਾ ਤੋਂ ਚਲੀ ਆਈ ਹੈ।
੨੨ ਕਿਸੇ ਨੇ।
੨੩ ਕੀੜੇ ਤੇ ਹਾਥੀ ਵਿੱਚ ਇਕੋ ਜਿਹਾ ਪੂਰਿਆ ਹੋਇਆ ਹੈ, ਭਾਵ ਸਮਾਇਆ ਹੋਇਆ ਹੈ।
੨੪ ਸਭ ਥਾਵਾਂ ਤੇ ਜਾਣਿਆ ਹੈ।
੨੫ ਗੁਰੂ ਦੁਆਰਾ।
੨੬ ਹਰੀ ਦਾ ਪਿਆਰ ਸੁਤੇ-ਸਿਧ ਹੀ ਮਾਣਦੇ ਹਨ।
੨੭ ਜਿਸ ਦੀ ਜੀਭ।
੨੮ ਉਚਾਰਦੀ ਹੈ।
੨੯ ਗੁਰੂ ਦੀ ਸੰਗਤ ਵਿਚ।
੩੦ ਹਰ ਰੋਜ਼।
੩੧ ਪ੍ਰੇਮ ਨਾਲ।
੩੨ ਆਵਣਾ ਸੰਸਾਰ ਤੇ ਉਸ ਦਾ ਸਫਲ ਹੈ ਜੋ ਨਾਮ ਵਿੱਚ ਲਗਾ ਹੈ।
੩੩ ਕਿਰਪਾ।
੩੪ ਵਾਹਿਗੁਰੂ ਰਚਨਹਾਰ ਦੀ।
੩੫ ਇਕੋ ਵਾਰ ਉਹਨਾਂ ਦਾ ਸੰਸਾਰ ਵਿੱਚ ਆਵਣਾ ਹੋਇਆ ਹੈ।
੩੬ ਜਿਸ ਨੂੰ।
੩੭ ਦ੍ਵੈਤ ਭਾਵ; ਇਕ ਵਾਹਿਗੁਰੂ ਨੂੰ ਛੱਡ ਕੇ ਹੋਰਥੇ ਪਿਆਰ ਪਾਉਣਾ।
੩੮ ਮਾਇਕ ਪਦਾਰਥਾਂ ਦੀ ਲਾਲਸਾ।

---

* ਕੰਧ (ਸਰੀਰ ਰੂਪ)। ਕਰਮਾਂ ਦਾ ਹਿਸਾਬ ਤੇ ਗਿਣਤੀ ਕੀਤਿਆਂ ਛੁਟਕਾਰਾ ਨਹੀਂ ਹੋ ਸਕਦਾ, ਕਿਉਂਕਿ ਮਿਟੀ ਦੀ ਕਚੀ ਕੰਧ ਦੀ ਸ਼ੁਧੀ ਨਹੀਂ ਹੋ ਸਕਦੀ। ਭਾਵ ਗਿਣਤੀ ਵਾਲੇ ਕਰਮ ਪਾਣੀ ਵਾਕਰ ਹਨ ਅਤੇ ਸਾਡਾ ਸਰੀਰ ਮਿਟੀ ਦੀ ਕੰਧ ਵਾਕਰ ਹੈ। ਜਿਤ੍ਹੋਂ ਜਿਤ੍ਹੋਂ ਪਾਣੀ ਨਾਲ ਕੰਧ ਨੂੰ ਧੋਵੇ, ਮਿਟੀ ਲਹਿੰਦਿਆਂ ਖ਼ਤਮ ਨਹੀਂ ਹੋਣੀ। "ਜਲਿ ਧੋਵੈ ਬਹੁ ਦੇਹ ਅਨੀਤਿ। ਸੁਧ ਕਹਾ ਹੋਇ ਕਾਚੀ ਭੀਤਿ" (ਸੁਖਮਨੀ)।

੧ ॥ ਪਉੜੀ ॥ ਯਯਾ [੧]ਜਾਰਉ ਦੁਰਮਤਿ ਦੋਊ ॥ [੨]ਤਿਸਹਿ ਤਿਆਗਿ ਸੁਖ ਸਹਜੇ ਸੋਊ ॥ ਯਯਾ ਜਾਇ ਪਰਹੁ ਸੰਤ ਸਰਨਾ ॥ [੩]ਜਿਹ ਆਸਰ ਇਆ ਭਵਜਲੁ ਤਰਨਾ ॥ ਯਯਾ ਜਨਮਿ ਨ ਆਵੈ ਸੋਊ ॥ ਏਕ ਨਾਮ ਲੇ ਮਨਹਿ ਪਰੋਊ ॥ ਯਯਾ ਜਨਮੁ ਨ ਹਾਰੀਐ ਗੁਰ ਪੂਰੇ ਕੀ ਟੇਕ ॥ ਨਾਨਕ ਤਿਹ ਸੁਖੁ ਪਾਇਆ ਜਾ ਕੈ [੪]ਹੀਅਰੈ ਏਕ ॥ ੧੪ ॥ ਸਲੋਕੁ ॥ ਅੰਤਰਿ ਮਨ ਤਨ ਬਸਿ ਰਹੇ [੫]ਈਤ ਊਤ ਕੇ ਮੀਤ ॥ ਗੁਰਿ ਪੂਰੈ ਉਪਦੇਸਿਆ ਨਾਨਕ ਜਪੀਐ ਨੀਤ ॥ ੧ ॥ ਪਉੜੀ ॥ ਅਨਦਿਨੁ[੬] ਸਿਮਰਹੁ [੭]ਤਾਸੁ ਕਉ ਜੋ ਅੰਤਿ ਸਹਾਈ ਹੋਇ ॥ ਇਹ ਬਿਖਿਆ[੮] ਦਿਨ [੯]ਚਾਰਿ ਛਿਅ ਛਾਡਿ ਚਲਿਓ ਸਭੁ ਕੋਇ ॥ [੧੦]ਕਾ ਕੋ ਮਾਤ ਪਿਤਾ ਸੁਤ ਧੀਆ ॥ [੧੧]ਗ੍ਰਿਹ ਬਨਿਤਾ ਕਛੁ ਸੰਗਿ ਨ ਲੀਆ ॥ [੧੨]ਐਸੀ ਸੰਚਿ ਜੁ ਬਿਨਸਤ ਨਾਹੀ ॥ ਪਤਿ ਸੇਤੀ ਅਪੁਨੈ ਘਰਿ ਜਾਹੀ ॥ ਸਾਧਸੰਗਿ ਕਲਿ[੧੩] ਕੀਰਤਨੁ ਗਾਇਆ ॥ ਨਾਨਕ [੧੪]ਤੇ ਤੇ ਬਹੁਰਿ ਨ ਆਇਆ ॥ ੧੫ ॥ ਸਲੋਕੁ ॥ ਅਤਿ ਸੁੰਦਰ ਕੁਲੀਨ[੧੫] ਚਤੁਰ ਮੁਖਿ ਙਿਆਨੀ ਧਨਵੰਤ ॥ ਮਿਰਤਕ[੧੬] ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ[੧੭] ॥ ੧ ॥ ਪਉੜੀ ॥ ਙੰਙਾ *ਖਟੁ ਸਾਸਤ੍ਰ ਹੋਇ ਙਿਆਤਾ ॥ ਪੂਰਕੁ[੧੮] ਕੁੰਭਕ[੧੯] ਰੇਚਕ[੨੦] ਕਰਮਾਤਾ[੨੧] ॥ ਙਿਆਨ ਧਿਆਨ ਤੀਰਥ ਇਸਨਾਨੀ ॥ ਸੋਮਪਾਕ[੨੨] ਅਪਰਸ[੨੩] ਉਦਿਆਨੀ[੨੪] ॥ ਰਾਮਨਾਮ ਸੰਗਿ ਮਨਿ ਨਹੀ ਹੇਤਾ[੨੫] ॥ ਜੋ ਕਛੁ ਕੀਨੋ ਸੋਊ ਅਨੇਤਾ[੨੬] ॥ [੨੭]ਉਆ ਤੇ ਊਤਮੁ ਗਨਉ ਚੰਡਾਲਾ ॥ ਨਾਨਕ ਜਿਹ ਮਨਿ ਬਸਹਿ ਗੁਪਾਲਾ ॥ ੧੬ ॥ ਸਲੋਕੁ ॥ [੨੮]ਕੁੰਟ ਚਾਰਿ ਦਹ ਦਿਸਿ ਭ੍ਰਮੇ [੨੯]ਕਰਮ ਕਿਰਤਿ ਕੀ ਰੇਖ ॥ ਸੂਖ ਦੂਖ ਮੁਕਤਿ ਜੋਨਿ ਨਾਨਕ ਲਿਖਿਓ ਲੇਖ ॥ ੧ ॥ ਪਵੜੀ ॥ ਕਕਾ ਕਾਰਨ ਕਰਤਾ ਸੋਊ ॥ ਲਿਖਿਓ ਲੇਖੁ ਨ ਮੇਟਤ ਕੋਊ ॥ [੩੦]ਨਹੀ ਹੋਤ ਕਛੁ ਦੋਊ ਬਾਰਾ ॥ ਕਰਨੈਹਾਰੁ ਨ ਭੂਲਨਹਾਰਾ ॥ [੩੧]ਕਾਹੂ ਪੰਥੁ ਦਿਖਾਰੈ ਆਪੈ ॥ ਕਾਹੂ [੩੨]ਉਦਿਆਨ ਭ੍ਰਮਤ ਪਛੁਤਾਪੈ ॥ ਆਪਨ ਖੇਲੁ ਆਪ ਹੀ ਕੀਨੋ ॥ ਜੋ ਜੋ ਦੀਨੋ ਸੁ ਨਾਨਕ ਲੀਨੋ ॥ ੧੭ ॥ ਸਲੋਕੁ ॥ ਖਾਤ ਖਰਚਤ ਬਿਲਛਤ[੩੩]ਰਹੇ ਟੂਟਿ ਨ ਜਾਹਿ ਭੰਡਾਰ ॥ ਹਰਿ ਹਰਿ ਜਪਤ ਅਨੇਕ ਜਨ ਨਾਨਕ ਨਾਹਿ ਸੁਮਾਰ ॥ ੧ ॥ ਪਉੜੀ ॥ ਖਖਾ ਖੂਨਾ[੩੪] ਕਛੁ ਨਹੀ ਤਿਸੁ ਸੰਮ੍ਰਥ ਕੈ ਪਾਹਿ[੩੫] ॥ ਜੋ ਦੇਨਾ ਸੋ ਦੇ ਰਹਿਓ [੩੬]ਭਾਵੈ ਤਹ ਤਹ ਜਾਹਿ ॥ ਖਰਚੁ ਖਜਾਨਾ ਨਾਮ ਧਨੁ ਇਆ ਭਗਤਨ ਕੀ ਰਾਸਿ ॥ ਖਿਮਾ ਗਰੀਬੀ [੩੭]ਅਨਦ ਸਹਜ ਜਪਤ ਰਹਹਿ ਗੁਣਤਾਸ[੩੮] ॥ ਖੇਲਹਿ ਬਿਗਸਹਿ[੩੯] ਅਨਦ ਸਿਉ ਜਾ ਕਉ ਹੋਤ ਕ੍ਰਿਪਾਲ ॥ [੪੦]ਸਦੀਵ ਗਨੀਵ ਸੁਹਾਵਨੇ [੪੧]ਰਾਮਨਾਮ ਗ੍ਰਿਹਿ ਮਾਲ ॥ ਖੇਦੁ[੪੨] ਨ ਦੂਖੁ ਨ ਡਾਨੁ[੪੩] ਤਿਹ ਜਾ ਕਉ ਨਦਰਿ ਕਰੀ ॥ ਨਾਨਕ ਜੋ ਪ੍ਰਭ ਭਾਣਿਆ [੪੪]ਪੂਰੀ ਤਿਨਾ ਪਰੀ ॥ ੧੮ ॥

੧ ਸਾੜ ਦੇਵੇ ਦ੍ਵੈਤ ਭਾਵ ਵਾਲੀ ਖੋਟੀ ਬੁਧੀ ਨੂੰ ।
੨ ਉਸ (ਦੁਰਮਤ) ਨੂੰ ਛਡ ਕੇ ਸਹਜ ਅਵਸਥਾ ਵਾਲੇ ਸੁਖ ਵਿਚ ਸੋਵੇਂਗੇ । ਦੇਖੋ ਪੰਨਾ ੧੦੪, ਨੋਟ ੬ ।
੩ ਜਿਸ ਦੇ ਆਸਰੇ ਇਹ ਸੰਸਾਰ ਸਾਗਰ ਤਰੀਦਾ ਹੈ ।
੪ ਹਿਰਦੇ ਵਿੱਚ ਇਕ ਹਰੀ ਹੈ ।
੫ ਲੋਕ ਪਰਲੋਕ ਦੇ ਸਾਥੀ ਵਾਹਿਗੁਰੂ ।
੬ ਹਰ ਰੋਜ਼ ।
੭ ਤਿਸ ਨੂੰ ।
੮ ਜ਼ਹਿਰ ਰੂਪੀ ਮਾਇਆ ਦਾ ਅਨੰਦ ।
੯ ਚਾਰ ਛੇ ਦਿਨ, ਥੋੜਾ ਚਿਰ ।
੧੦ ਕਿਸਦਾ ਹੈ ।
੧੧ ਘਰ ਅਤੇ ਇਸਤਰੀ ।
੧੨ ਇਹੋ ਜਿਹੀ ਵਸਤ ਕਠੀ ਕਰ ਜੋ ਨਾਸ ਨਾ ਹੋਵੇ ।
੧੩ ਇਸ ਕਲਯੁਗ ਵਿੱਚ ।
੧੪ ਓਹ ਓਹ ਮੁੜ ਜਨਮ ਮਰਨ ਵਿਚ ਨਹੀਂ ਆਏ ।
੧੫ ਉੱਚੀ ਕੁਲ ਵਾਲੇ, ਖਾਨਦਾਨੀ ।
੧੬ ਮੁਰਦੇ ।
੧੭ ਵਾਹਿਗੁਰੂ ਦੀ ।
੧੮ ਯੋਗ ਦੇ ਪ੍ਰਾਣਾਯਾਮ ਸਮੇਂ ਪ੍ਰਾਣਾਂ ਨੂੰ ਚਾੜ੍ਹਨਾ ।
੧੯ ਸੁਆਸਾਂ ਨੂੰ ਰੋਕਣਾ ।
੨੦ ਸੁਆਸਾਂ ਨੂੰ ਬਾਹਰ ਕੱਢਣਾ ।
੨੧ ਇਹ ਸਾਰੇ ਕਰਮ ਕਰਦਾ ਹੈ ।
੨੨ [ਸੰ: ਸ੍ਵਯੰ ਪਾਕਿਨ] ਆਪ ਪਕਾਉਣ ਵਾਲਾ ; ਜੋ ਆਪਣੀਂ ਹੱਥੀਂ ਰਸੋਈ ਕਰੇ ।
੨੩ ਜੋ ਛੋਂਹਦਾ ਨਹੀਂ ਕਿਸੇ ਨੂੰ ।
੨੪ ਉਦਿਆਨ (ਜੰਗਲਾਂ) ਵਿੱਚ ਰਹਿਣ ਵਾਲਾ ।
੨੫ ਪਿਆਰ ।
੨੬ ਅਨਿੱਤ, ਨਾਸਵੰਤ । ਜੇ ਰਾਮ-ਨਾਮ ਨਾਲ ਦਿਲੋਂ ਪਿਆਰ ਨਹੀਂ ਤਾਂ ਜੋ ਕੁਝ ਕੀਤਾ ਹੈ ਸਭ ਨਾਸਵੰਤ ਹੈ ।
੨੭ ਉਸ ਨਾਲੋਂ ।
੨੮ ਚਾਰੇ ਤਰਫ਼ਾਂ ਤੇ ਦਸੋਂ ਦਿਸ਼ਾ ਫਿਰੇ । ਦੇਖੋ ਪੰ: ੧੩੩, ਨੋਟ ੯ ।
੨੯ ਕੀਤੇ ਕਰਮਾਂ ਦੀ ਪਈ ਲੀਹ ਅਨੁਸਾਰ ।
੩੦ ਦੂਜੀ ਵਾਰ ਕੁਝ ਨਹੀਂ ਕਰਦਾ, ਜੋ ਕੁਝ ਕੀਤਾ ਹੈ ਇਕ ਵਾਰ ਹੀ ਕਰ ਦਿਤਾ ਹੈ, ਕਿਉਂਕਿ ਕਰਤਾ ਅਭੁਲ ਹੈ ।
੩੧ ਕਿਸੇ ਨੂੰ ਆਪ ਹੀ ਰਾਹ ਦਸਦਾ ਹੈ ।
੩੨ ਜੰਗਲਾਂ ਵਿੱਚ ਭੌਂਵਾ ਕੇ ਪਸਚਾਤਾਪ ਕਰਵਾਂਦਾ ਹੈ ।
੩੩ [ਵਿਲਸਿਤ] ਬਿਲਾਸ ਕਰਦੇ, ਅਨੰਦ ਭੋਗਦੇ ।
੩੪ ਊਣਤਾ, ਘਾਟਾ, ਥੁੜ੍ਹ ।
੩੫ ਪਾਸ ।
੩੬ ਉਥੇ ੨ ਜਾਂਦੇ ਹਨ ਜਿਥੇ ਉਸ ਨੂੰ ਭਾਉਂਦਾ ਹੈ ।
੩੭ ਦੇਖੋ ਪੰ: ੧੦੪, ਨੋਟ ੬ ।
੩੮ ਗੁਣਾਂ ਦੇ ਖਜ਼ਾਨੇ ਵਾਹਿਗੁਰੂ ਨੂੰ ।
੩੯ ਖਿੜਦੇ ਹਨ, ਖ਼ੁਸ਼ ਹੁੰਦੇ ਹਨ ।
੪੦ ਸਦਾ ਹੀ ਗਨੀਵ (ਦੌਲਤਮੰਦ) । ਗਨੀਵ= ਗ਼ਨੀਂ [ਅਰਬੀ] ਧਨ ਨਾਲ ਰੱਜੇ ਹੋਏ ।
੪੧ ਉਨ੍ਹਾਂ ਦੇ ਘਰ ਰਾਮ-ਨਾਮ ਦਾ ਧਨ ਹੈ ।
੪੨ ਤਕਲੀਫ਼ ।
੪੩ ਭੰਨ ।
੪੪ ਉਨ੍ਹਾਂ ਦੀ ਪੂਰੀ ਪੈਂਦੀ ਹੈ, ਭਾਵ ਸਫਲ ਹੁੰਦੇ ਹਨ ।

---

* ਛੇ ਸ਼ਾਸਤਰਾਂ ਦਾ ਜਾਨਣਹਾਰ ਹੋਵੇ । 'ਖਟੂ ਸ਼ਾਸਤਰ' ਲਈ ਦੇਖੋ ਪੰ: ੧੨, ਨੋਟ ੩੪ ।

ਸਲੋਕੁ ॥ [੧]ਗਨਿ ਮਿਨਿ ਦੇਖਹੁ ਮਨੈ ਮਾਹਿ ਸਰਪਰ[੨] ਚਲਨੋ ਲੋਗ ॥ ਆਸ ਅਨਿਤ[੩] ਗੁਰਮੁਖਿ ਮਿਟੈ ਨਾਨਕ ਨਾਮ ਅਰੋਗ ॥ ੧ ॥ ਪਉੜੀ ॥ ਗਗਾ ਗੋਬਿਦ ਗੁਣ ਰਵਹੁ[੪] ਸਾਸਿ ਸਾਸਿ ਜਪਿ ਨੀਤ ॥ ਕਹਾ ਬਿਸਾਸਾ[੫] ਦੇਹ ਕਾ ਬਿਲਮ[੬] ਨ ਕਰਿਹੋ ਮੀਤ ॥ ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ[੭] ॥ ਓਹ ਬੇਰਾ[੮] ਨਹ ਬੂਝੀਐ ਜਉ ਆਇ ਪਰੈ ਜਮ ਫੰਧੁ ॥ [੯]ਗਿਆਨੀ ਧਿਆਨੀ ਚਤੁਰ ਪੇਖਿ ਰਹਨੁ ਨਹੀ ਇਹ ਠਾਇ ॥ [੧੦]ਛਾਡਿ ਛਾਡਿ ਸਗਲੀ ਗਈ ਮੂੜ ਤਹਾ ਲਪਟਾਹਿ ॥ [੧੧]ਗੁਰ ਪ੍ਰਸਾਦਿ ਸਿਮਰਤ ਰਹੈ [੧੨]ਜਾਹੂ ਮਸਤਕਿ ਭਾਗ ॥ ਨਾਨਕ ਆਏ ਸਫਲ ਤੇ ਜਾ ਕਉ ਪ੍ਰਿਅਹਿ[੧੩] ਸੁਹਾਗ ॥੧੯॥ ਸਲੋਕੁ ॥ ਘੋਖੇ[੧੪] ਸਾਸਤ੍ਰ ਬੇਦ ਸਭ [੧੫]ਆਨ ਨ ਕਥਤਉ ਕੋਇ ॥ ਆਦਿ ਜੁਗਾਦੀ ਹੁਣਿ ਹੋਵਤ ਨਾਨਕ ਏਕੈ ਸੋਇ ॥ ੧ ॥ ਪਉੜੀ ॥ ਘਘਾ [੧੬]ਘਾਲਹੁ ਮਨਹਿ ਏਹ ਬਿਨੁ ਹਰਿ ਦੂਸਰ ਨਾਹਿ ॥ ਨਹ ਹੋਆ ਨਹ ਹੋਵਨਾ [੧੭]ਜਤ ਕਤ ਓਹੀ ਸਮਾਹਿ ॥ [੧੮]ਘੂਲਹਿ ਤਉ ਮਨ ਜਉ ਆਵਹਿ ਸਰਨਾ ॥ ਨਾਮ ਤਤੁ ਕਲ ਮਹਿ ਪੁਨਹਚਰਨਾ[੧੯] ॥ [੨੦]ਘਾਲਿ ਘਾਲਿ ਅਨਿਕ ਪਛੁਤਾਵਹਿ ॥ ਬਿਨੁ ਹਰਿ ਭਗਤਿ ਕਹਾ ਥਿਤਿ[੨੧] ਪਾਵਹਿ ॥ ਘੋਲਿ ਮਹਾ ਰਸੁ ਅੰਮ੍ਰਿਤੁ ਤਿਹ ਪੀਆ ॥ ਨਾਨਕ ਹਰਿ ਗੁਰਿ ਜਾ ਕਉ ਦੀਆ ॥ ੨੦ ॥ ਸਲੋਕੁ ॥ [੨੨]ਙਣਿ ਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ [੨੩]ਤਿਲੁ ਸਾਰ ॥ ਜੀਵਨ ਲੋਰਹਿ[੨੪] ਭਰਮ ਮੋਹ ਨਾਨਕ ਤੇਊ ਗਵਾਰ ॥੧॥ ਪਉੜੀ ॥ ਙੰਙਾ ਙ੍ਰਾਸੈ[੨੫] ਕਾਲੁ ਤਿਹ ਜੋ ਸਾਕਤ[੨੬] ਪ੍ਰਭਿ ਕੀਨ ॥ ਅਨਿਕ ਜੋਨਿ ਜਨਮਹਿ ਮਰਹਿ ਆਤਮਰਾਮੁ[੨੭] [੨੮]ਨ ਚੀਨ ॥ ਙਿਆਨ ਧਿਆਨ ਤਾਹੂ ਕਉ ਆਏ ॥ ਕਰਿ ਕਿਰਪਾ ਜਿਹ ਆਪਿ ਦਿਵਾਏ ॥ ਙਣਤੀ[੨੯] ਙਣੀ ਨਹੀ ਕੋਊ ਛੂਟੈ ॥ [੩੦]ਕਾਚੀ ਗਾਗਰਿ ਸਰਪਰ ਫੂਟੈ ॥ [੩੧]ਸੋ ਜੀਵਤ ਜਿਹ ਜੀਵਤ ਜਪਿਆ ॥ ਪ੍ਰਗਟ ਭਏ ਨਾਨਕ ਨਹ ਛਪਿਆ ॥ ੨੧ ॥ ਸਲੋਕੁ ॥ ਚਿਤਿ ਚਿਤਵਉ [੩੨]ਚਰਣਾਰਬਿੰਦ ਊਧ ਕਵਲ ਬਿਗਸਾਂਤ ॥ ਪ੍ਰਗਟ ਭਏ ਆਪਹਿ ਗੋੁਬਿੰਦ ਨਾਨਕ [੩੩]ਸੰਤ ਮਤਾਂਤ ॥ ੧ ॥ ਪਉੜੀ ॥ ਚਚਾ ਚਰਨ ਕਮਲ ਗੁਰ ਲਾਗਾ ॥ ਧਨਿ ਧਨਿ ਉਆ ਦਿਨ ਸੰਜੋਗ* ਸਭਾਗਾ ॥ [੩੪]ਚਾਰਿ ਕੁੰਟ ਦਹ ਦਿਸਿ ਭ੍ਰਮਿ ਆਇਓ ॥ ਭਈ ਕ੍ਰਿਪਾ ਤਬ ਦਰਸਨੁ ਪਾਇਓ ॥ †ਚਾਰ ਬਿਚਾਰ ਬਿਨਸਿਓ ਸਭ ਦੂਆ ॥ ਸਾਧਸੰਗਿ ਮਨੁ ਨਿਰਮਲ ਹੂਆ ॥ ਚਿੰਤ ਬਿਸਾਰੀ [੩੫]ਏਕ ਦ੍ਰਿਸਟੇਤਾ ॥ ਨਾਨਕ ਗਿਆਨ ਅੰਜਨੁ[੩੬] ਜਿਹ ਨੇਤ੍ਰਾ ॥੨੨॥ ਸਲੋਕੁ ॥ ਛਾਤੀ ਸੀਤਲ[੩੭] ਮਨੁ ਸੁਖੀ ਛੰਤ[੩੮] ਗੋਬਿਦ ਗੁਨ ਗਾਇ ॥ ਐਸੀ ਕਿਰਪਾ ਕਰਹੁ ਪ੍ਰਭ ਨਾਨਕ [੩੯]ਦਾਸ ਦਸਾਇ ॥ ੧ ॥ ਪਉੜੀ ॥ ਛਛਾ ਛੋਹਰੇ[੪੦] ਦਾਸ ਤੁਮਾਰੇ ॥ ਦਾਸ ਦਾਸਨ ਕੇ ਪਾਨੀਹਾਰੇ[੪੧] ॥ ਛਛਾ ਛਾਰੁ[੪੨] ਹੋਤ ਤੇਰੇ

੧ ਗਿਣ ਕੇ ਤੇ ਮਿਣ ਕੇ, ਭਾਵ ਚੰਗੀ ਤਰ੍ਹਾਂ ਵਿਚਾਰ ਨਾਲ ।
੨ ਜ਼ਰੂਰ ।
੩ ਨਾ ਰਹਿਣ ਵਾਲੇ ਪਦਾਰਥਾਂ ਦੀ । ਅਨਿੱਤ ਵਸਤਾਂ ਦੀ ਆਸਾ ਗੁਰਾਂ ਦਵਾਰੇ ਮਿਟ ਜਾਂਦੀ ਹੈ ।
੪ ਚੇਤੇ ਕਰੇ ।
੫ ਵਿਸਾਹ, ਇਤਬਾਰ ।
੬ ਦੇਰੀ ।
੭ ਰੋਕ । ਇਨ੍ਹਾਂ ਵਿਚੋਂ ਕਿਸੇ ਅਵਸਥਾ ਵਿਚ ਵੀ ਮੌਤ ਨੂੰ ਰੋਕ ਨਹੀਂ ਹੈ, ਜਦ ਚਾਹੇ ਆ ਜਾਂਦੀ ਹੈ ।
੮ ਵੇਲਾ ।
੯ ਗਿਆਨੀਆਂ ਧਿਆਨੀਆਂ ਤੇ ਸਿਆਣਿਆਂ ਨੂੰ ਜਾਂਦਿਆਂ ਵੇਖ ਕੇ ਇਹ ਸਮਝ ਆਈ ਹੈ ਕਿ ਇਸ ਥਾਂ ਤੇ ਰਹਿਣਾ ਨਹੀਂ ਹੋ ਸਕਦਾ ।
੧੦ ਜਿਸ ਚੀਜ਼ ਨੂੰ ਸਾਰੀ ਸ੍ਰਿਸ਼ਟੀ ਛਡ ਛਡ ਜਾਂਦੀ ਹੈ, ਉਸੇ ਨਾਲ ਮੂਰਖ ਜੀਵ ਚੰਬੜਦੇ ਹਨ ।
੧੧ ਗੁਰੂ ਦੀ ਕਿਰਪਾ ਨਾਲ ।
੧੨ ਜਿਸ ਦੇ ਮੱਥੇ ਤੇ ।
੧੩ ਪਿਆਰੇ ਦਾ ।
੧੪ ਪੜਤਾਲੇ ਹਨ ।
੧੫ ਕੋਈ ਭੀ (ਹਰੀ ਤੋਂ ਬਿਨਾਂ) ਹੋਰ ਨਹੀਂ ਕਥਨ ਕਰਦਾ ।
੧੬ ਦ੍ਰਿੜ ਕਰੋ ਮਨ ਵਿੱਚ ।
੧੭ ਜਿਥੇ ਕਿਤੇ ਦੇਖੋ ਓਹੀ ਸਮਾ ਰਿਹਾ ਹੈ ।
੧੮ ਭਿਜੇਂਗਾ ਤਦ ।
੧੯ ਦੇਖੋ ਪੰਨਾ ੧੮੪, ਫੁਟ ਨੋਟ * । ਕਲਜੁਗ ਵਿੱਚ ਨਾਮ ਤੱਤ ਹੀ ਅਸਲ ਪੁਨਹਚਰਨ ਹੈ ।
੨੦ ਹੋਰ ਕਈ ਤਰ੍ਹਾਂ ਦੀ ਘਾਲਣਾ ਘਾਲ ਕੇ, ਮਿਹਨਤ ਕਰ ਕੇ ।
੨੧ ਇਸਥਿਤੀ, ਟਿਕਾਉ ।
੨੨ ਗਿਣ ਕੇ ਘਲੇ ਹਨ ਉਮਰ ਦੇ ਦਿਨ ਤੇ ਸ੍ਵਾਸ ।
੨੩ ਤਿਲ ਸਾਰਖਾ, ਤਿਲ ਮਾਤਰ ਘਟਦੇ ਵਧਦੇ ਨਹੀਂ ਹਨ ।
੨੪ ਲੋੜਦੇ ਹਨ ।
੨੫ ਗ੍ਰਾਸੇ, ਖਾਂਦਾ ਹੈ (ਕਾਲ ਉਨ੍ਹਾਂ ਨੂੰ) ।
੨੬ [ਸ਼ਕਤੀ ਦੇ ਉਪਾਸ਼ਕ] ਮਾਇਆ ਵਿਚ ਲੰਪਟ । ਜਿਨ੍ਹਾਂ ਨੂੰ ਪ੍ਰਭੂ ਨੇ ਸਾਕਤ ਬਣਾਇਆ ਹੈ ।
੨੭ ਜੋ ਸਭ ਦੀ ਆਤਮਾ ਵਿਚ ਰਮਿਆ ਹੋਇਆ ਹੈ, ਵਾਹਿਗੁਰੂ ।
੨੮ ਨਹੀਂ ਸਮਝਿਆ ।
੨੯ ਗਿਣਤੀ । ਲੇਖਾ ਦਿਤਿਆਂ ਤਾਂ ਛੁਟਕਾਰਾ ਨਹੀਂ ਹੋ ਸਕਦਾ ।
੩੦ ਸਰੀਰ ਕਚੀ ਗਾਗਰ ਦੀ ਨਿਆਈਂ ਹੈ ਜੋ ਜ਼ਰੂਰ ਹੀ ਟੁਟ ਜਾਂਦੀ ਹੈ । ਇਸ ਦੀ ਕਮਾਈ ਦਾ ਇਤਬਾਰ ਕਾਹਦਾ ?
੩੧ ਉਹ ਜੀਊਂਦਾ ਹੈ ਜਿਸ ਨੇ ਜੀਊਂਦਾ ਪੁਰਖ (ਜਾਗਤ ਜੋਤ ਪ੍ਰਭੂ) ਜਪਿਆ ਹੈ ।
੩੨ ਚਰਨ ਅਰਬਿੰਦ, ਚਰਨ ਕਮਲ । ਹਰੀ ਦੇ ਚਰਨ ਕਮਲਾਂ ਦਾ ਹਿਰਦੇ ਵਿੱਚ ਧਿਆਨ ਧਰਦਾ ਹਾਂ ਤਾਂ ਮੇਰਾ ਹਿਰਦਾ, ਜੋ ਅਸਲੀਅਤ ਵਲੋਂ ਮੁੜ ਕੇ ਊਂਧ (ਉਲਟਾ) ਹੋਗਿਆ ਸੀ, ਖਿੜ ਜਾਂਦਾ ਹੈ ।
੩੩ ਗੁਰੂ ਦੀ ਸਿਖਿਆ ਨਾਲ ।
੩੪ ਦੇਖੋ ਪੰਨਾ ੧੩੩, ਨੋਟ ੯ ।
੩੫ ਵੇਖਿਆ ਹੈ ਇਕ ਨੂੰ ਹੀ ।
੩੬ ਸੁਰਮਾ । ਗਿਆਨ ਦਾ ਸੁਰਮਾ ਜਿਸ ਦੀਆਂ ਅੱਖਾਂ ਵਿੱਚ ਹੈ ।
੩੭ ਠੰਢੀ ।
੩੮ ਛੰਦ । ਹਰੀ ਦੇ ਗੁਣਾਂ ਦੇ ਗੀਤ ਗਾ ਕੇ ।
੩੯ ਦਾਸਾਂ ਦੇ ਦਾਸ ਹੋ ਜਾਵੀਏ ।
੪੦ ਛੋਕਰੇ, ਲੜਕੇ, ਬਾਲਕੇ ।
੪੧ ਪਾਣੀ ਢੋਣ ਵਾਲੇ । ਹਰੀ ਦੇ ਦਾਸਾਂ ਦੇ ਦਾਸਾਂ ਦੇ ਪਾਣੀਹਾਰ ।
੪੨ ਮਿੱਟੀ, ਚਰਨ ਧੂੜ ।

---

* [ਕਿਸੇ ਕਾਰਜ ਲਈ ਸ਼ੁਭ ਗ੍ਰਹ ਰਾਸ਼ੀ ਯੋਗ ਦਾ ਮੇਲ: ''ਧਨ ਮੂਰਤ ਚਸੇ ਪਲ ਘੜੀਆ ਧੰਨ ਸੁ ਓਇ ਸੰਜੋਗਾ ਜੀਉ'' (ਮਾਝ ਮ: ੫ )] ਚੰਗੇ ਵੇ ਦਾ ਢੁਕਣਾ, ਚੰਗਾ ਮੌਕਾ । ਉਹ ਦਿਨ ਧੰਨ ਹੈ ਤੇ ਮੌਕਾ ਸੁਭਾਗਾ ਹੈ ਜਦੋਂ ਗੁਰੂ ਦੇ ਚਰਨ-ਕੰਵਲਾਂ ਨਾਲ ਮੈਂ ਲਗਾ । ਦੇਖੋ ਪੰਨਾ ੧੯੧, ਨੋਟ ੧੬ ।

† ਆਚਾਰ ਦੀ ਵਿਚਾਰ, ਸ਼ਾਸਤਰਾਂ ਅਨੁਸਾਰ ਕਰਮਾਂ ਦੀ ਪੜਚੋਲ । ਕਰਮ-ਕਾਂਡ ਅਤੇ ਹੋਰ ਸਭ ਦ੍ਵੈਤ ਭਾਵ ਦੂਰ ਹੋ ਗਿਆ ।

ਸੰਤਾ॥ ਅਪਨੀ ਕ੍ਰਿਪਾ ਕਰਹੁ ਭਗਵੰਤਾ[1] ॥ ਛਾਡਿ ਸਿਆਨਪ ਬਹੁ ਚਤੁਰਾਈ ॥
ਸੰਤਨ ਕੀ ਮਨ ਟੇਕ ਟਿਕਾਈ ॥ [2]ਛਾਰੁ ਕੀ ਪੁਤਰੀ ਪਰਮ ਗਤਿ ਪਾਈ ॥
ਨਾਨਕ ਜਾ ਕਉ ਸੰਤ ਸਹਾਈ ॥ ੨੩ ॥ ਸਲੋਕੁ ॥ [3]ਜੋਰ ਜੁਲਮ ਫੂਲਹਿ ਘਨੋ
ਕਾਚੀ ਦੇਹ ਬਿਕਾਰ॥ [4]ਅਹੰਬੁਧਿ ਬੰਧਨ ਪਰੇ ਨਾਨਕ [5]ਨਾਮ ਛੁਟਾਰ ॥ ੧ ॥
ਪਉੜੀ॥ ਜਜਾ [6]ਜਾਨੈ ਹਉ ਕਛੁ ਹੂਆ॥ ਬਾਧਿਓ ਜਿਉ *ਨਲਿਨੀ ਭ੍ਰਮਿ ਸੂਆ[7]॥
ਜਉ ਜਾਨੈ ਹਉ ਭਗਤੁ ਗਿਆਨੀ ॥ ਆਗੈ ਠਾਕੁਰਿ ਤਿਲੁ ਨਹੀ ਮਾਨੀ ॥ ਜਉ
ਜਾਨੈ ਮੈ ਕਥਨੀ ਕਰਤਾ ॥ ਬਿਆਪਾਰੀ ਬਸੁਧਾ[8] ਜਿਉ ਫਿਰਤਾ ॥ ਸਾਧਸੰਗਿ
ਜਿਹ ਹਉਮੈ ਮਾਰੀ ॥ ਨਾਨਕ ਤਾ ਕਉ ਮਿਲੇ ਮੁਰਾਰੀ[9] ॥ ੨੪ ॥ ਸਲੋਕੁ ॥
ਝਾਲਾਘੇ[10] ਉਠਿ ਨਾਮੁ ਜਪਿ [11]ਨਿਸਿ ਬਾਸੁਰ ਆਰਾਧਿ[12] ॥ ਕਾਰ੍ਹਾ[13] ਤੁਝੈ
ਨ ਬਿਆਪਈ ਨਾਨਕ ਮਿਟੈ ਉਪਾਧਿ[14] ॥ ੧ ॥ ਪਉੜੀ॥ ਝਝਾ ਝੂਰਨੁ[15] ਮਿਟੈ
ਤੁਮਾਰੋ ॥ ਰਾਮਨਾਮ ਸਿਉ ਕਰਿ ਬਿਉਹਾਰੋ ॥ ਝੂਰਤ ਝੂਰਤ ਸਾਕਤ[16] ਮੂਆ ॥
ਜਾ ਕੈ ਰਿਦੈ ਹੋਤ ਭਾਉ ਬੀਆ[17] ॥ ਝਰਹਿ ਕਸੰਮਲ[18] ਪਾਪ ਤੇਰੇ ਮਨੂਆ ॥
ਅੰਮ੍ਰਿਤ ਕਥਾ ਸੰਤਸੰਗਿ ਸੁਨੂਆ ॥ ਝਰਹਿ ਕਾਮ ਕ੍ਰੋਧ ਦ੍ਰੁਸਟਾਈ[19]॥ ਨਾਨਕ ਜਾ
ਕਉ ਕ੍ਰਿਪਾ ਗੁਸਾਈ॥ ੨੫ ॥ ਸਲੋਕੁ ॥ ਞਤਨ[20] ਕਰਹੁ ਤੁਮ ਅਨਿਕ ਬਿਧਿ
ਰਹਨੁ ਨ ਪਾਵਹੁ ਮੀਤ॥ ਜੀਵਤ ਰਹਹੁ ਹਰਿ ਹਰਿ ਭਜਹੁ ਨਾਨਕ ਨਾਮ ਪਰੀਤਿ ॥
੧ ॥ ਪਵੜੀ॥ ਞੰਞਾ ਞਾਣਹੁ ਦ੍ਰਿੜੁ ਸਹੀ[21] ਬਿਨਸਿ ਜਾਤ ਏਹ ਹੇਤ[22] ॥ ਗਣਤੀ
ਗਣਉ ਨ ਗਣਿ ਸਕਉ ਊਠਿ ਸਿਧਾਰੇ[23] ਕੇਤ॥ [24]ਞੋ ਪੇਖਉ ਸੋ ਬਿਨਸਤਉ ਕਾ
ਸਿਉ ਕਰੀਐ ਸੰਗੁ॥ [25]ਞਾਣਹੁ ਇਆ ਬਿਧਿ ਸਹੀ ਚਿਤ ਝੂਠਉ ਮਾਇਆ ਰੰਗੁ॥
[26]ਞਾਣਤ ਸੋਈ ਸੰਤੁ ਸੁਇ ਭ੍ਰਮ ਤੇ ਕੀਚਤ ਭਿੰਨ ॥ ਅੰਧ ਕੂਪ ਤੇ ਤਿਹ ਕਢਹੁ
ਜਿਹ ਹੋਵਹੁ ਸੁਪ੍ਰਸੰਨ ॥ [27]ਞਾ ਕੈ ਹਾਥਿ ਸਮਰਥ ਤੇ ਕਾਰਨ ਕਰਨੈ ਜੋਗ ॥ ਨਾਨਕ
ਤਿਹ ਉਸਤਤਿ ਕਰਉ [28]ਞਾਹੂ ਕੀਓ ਸੰਜੋਗ ॥੨੬॥ ਸਲੋਕੁ ॥ ਟੂਟੇ ਬੰਧਨ ਜਨਮ
ਮਰਨ ਸਾਧ ਸੇਵ ਸੁਖੁ ਪਾਇ ॥ ਨਾਨਕ ਮਨਹੁ ਨ ਬੀਸਰੈ [29]ਗੁਣ ਨਿਧਿ
ਗੋਬਿਦ ਰਾਇ ॥ ੧ ॥ ਪਉੜੀ ॥ ਟਹਲ ਕਰਹੁ ਤਉ ਏਕ ਕੀ ਜਾ ਤੇ ਬ੍ਰਿਥਾ[30] ਨ
ਕੋਇ॥ ਮਨਿ ਤਨਿ ਮੁਖਿ ਹੀਐ ਬਸੈ ਜੋ ਚਾਹਹੁ ਸੋ ਹੋਇ ॥ [31]ਟਹਲ ਮਹਲ ਤਾ
ਕਉ ਮਿਲੈ ਜਾ ਕਉ ਸਾਧ ਕ੍ਰਿਪਾਲ॥ ਸਾਧੂ ਸੰਗਤਿ ਤਉ ਬਸੈ ਜਉ ਆਪਨ ਹੋਹਿ
ਦਇਆਲ॥ [32]ਟੋਹੇ ਟਾਹੇ ਬਹੁ ਭਵਨ ਬਿਨੁ ਨਾਵੈ ਸੁਖੁ ਨਾਹਿ ॥ [33]ਟਲਹਿ ਜਾਮ
ਕੇ ਦੂਤ ਤਿਹ ਜੁ ਸਾਧੂ ਸੰਗਿ ਸਮਾਹਿ॥ ਬਾਰਿ ਬਾਰਿ ਜਾਉ ਸੰਤ ਸਦਕੇ॥ ਨਾਨਕ ਪਾਪ
ਬਿਨਾਸੇ [34]ਕਦਿ ਕੈ ॥ ੨੭ ॥ ਸਲੋਕੁ ॥ [35]ਠਾਕ ਨ ਹੋਤੀ ਤਿਨਹੁ ਦਰਿ ਜਿਹ

੧ ਹੇ ਵਾਹਿਗੁਰੂ !
੨ ਮਿੱਟੀ ਦੀ ਪੁਤਲੀ ਭਾਵ ਸਰੀਰ ਨੇ ਉੱਚੀ ਤੋਂ ਉੱਚੀ ਗਤੀ ਪਾ ਲਈ।
੩ ਜ਼ੋਰ ਜ਼ੁਲਮ ਕਰਕੇ ਬਹੁਤ ਫੁਲਦੇ ਹਨ, ਪਰ ਇਹ ਕੱਚੀ ਦੇਹ ਬੇਕਾਰ (ਨਿਕੰਮੀ) ਹੈ।
੪ ਹੰਕਾਰ ਵਾਲੀ ਮਤ ਦੇ ਬੰਧਨ ਪਏ ਹੋਏ ਹਨ।
੫ ਨਾਮ ਦੁਆਰਾ ਛੁੱਟੀਂਦਾ ਹੈ।
੬ ਜਦੋਂ ਇਹ ਸਮਝਦਾ ਹੈ ਕਿ ਮੈਂ ਕੋਈ ਚੀਜ਼ ਹਾਂ।
੭ ਤੋਤਾ।
੮ ਧਰਤੀ। ਉਹ ਇਉਂ ਹੈ ਜਿਵੇਂ ਸੌਦਾ ਵੇਚਣ ਵਾਲਾ ਧਰਤੀ ਉਤੇ (ਦੇਸ ਬਦੇਸ) ਭਟਕਦਾ ਫਿਰਦਾ ਹੈ।(ਉਹ ਫਰਾਂਫ਼ੀ ਚੀਜ਼ਾਂ ਵੇਚਣ ਲਈ ਹੋਕਾ ਦਿੰਦਾ ਫਿਰਦਾ ਹੈ, ਪਰ ਆਪ ਉਨ੍ਹਾਂ ਚੀਜ਼ਾਂ ਦਾ ਸੁਖ ਨਹੀਂ ਮਾਣਦਾ।) ਕਥਾ ਵਖਿਆਨ ਕਰਨ ਵਾਲਾ ਹੰਕਾਰੀ ਆਦਮੀ ਵਿਅਰਥ ਕੂਕਦਾ ਹੈ।
੯ [ਮੁਰ ਰਾਖਸ਼ ਦਾ ਮਾਰਨ ਵਾਲਾ, ਕ੍ਰਿਸ਼ਨ] ਵਾਹਿਗੁਰੂ।
੧੦ ਅੰਮ੍ਰਿਤ ਵੇਲੇ, ਸਵੇਰੇ।
੧੧ ਰਾਤ ਦਿਨ, ਭਾਵ ਸਦਾ।
੧੨ ਯਾਦ ਕਰ।
੧੩ ਕਾੜ੍ਹਾ। ਝੋਰਾ ਤੈਨੂੰ ਨਹੀਂ ਲਗੇਗਾ।
੧੪ ਉਪੱਦਰ, ਦੁਖ ਦੇ ਸਮਿਆਨ।
੧੫ ਝੁਰਨਾ।
੧੬ [ਸ਼ਕਤੀ ਦਾ ਉਪਾਸ਼ਕ] ਵਾਹਿਗੁਰੂ ਤੋਂ ਮਨ੍ਹੱਕਰ।
੧੭ ਦੂਜਾ ਭਾਵ।
੧੮ ਕਸਮਲ, ਦੋਸ਼। ਝੜ ਜਾਣ ਦੋਸ਼ ਤੇ ਪਾਪ ਤੇਰੇ ਮਨ ਤੋਂ।
੧੯ ਦੁਸ਼ਟ, ਮਾੜੇ ਭਾਵ।
੨੦ ਜਤਨ।
੨੧ ਠੀਕ।
੨੨ ਮੋਹ।
੨੩ ਚਲੇ ਗਏ। ਕਿਤਨੇ ਚਲੇ ਗਏ ਹਨ, ਮੈਂ ਗਿਣਤੀ ਨਹੀਂ ਕਰ ਸਕਦਾ।
੨੪ ਜੋ ਵੇਖਦਾ ਹਾਂ ਉਹ ਨਾਸਵੰਤ ਹੈ।
੨੫ ਹੇ ਚਿਤ! ਇਹ ਗਲ ਠੀਕ ਸਮਝੋ ਕਿ ਮਾਇਆ ਦਾ ਰੰਗ ਝੂਠਾ ਹੈ।
੨੬ ਇਸ ਗਲ ਨੂੰ ਉਹੋ ਸੰਤ ਜਾਣਦਾ ਹੈ ਜੋ ਭਰਮ ਤੋਂ ਵਖ ਕੀਤਾ ਗਿਆ ਹੈ। ਹਨੇਰੇ ਖੂਹ ਤੋਂ ਉਸ ਨੂੰ ਕਢਦੇ ਹੋ ਜਿਸ ਤੇ ਬਹੁਤ ਪ੍ਰਸੰਨ ਹੁੰਦੇ ਹੋ।
੨੭ ਜਿਸ ਹਰੀ ਦੇ ਹਥ ਵਿੱਚ ਸਮਰਥਾ ਹੈ।
੨੮ ਜਿਸ ਹਰੀ ਨੇ ਮੇਲ ਜੋੜਿਆ ਹੈ।
੨੯ ਗੁਣਾਂ ਦਾ ਖ਼ਜ਼ਾਨਾ।
੩੦ ਖਾਲੀ।
੩੧ ਸੇਵਾ ਦੀ ਪਦਵੀ, ਰੁਤਬਾ।
੩੨ ਵੇਖੇ ਭਾਲੇ ਹਨ ਬਹੁਤ ਥਾਂ। ਭਵਨ=ਵਸਣ ਦੇ ਲੋਕ, ਥਾਵਾਂ।
੩੩ ਟਲ ਜਾਂਦੇ ਹਨ ਜਮਦੂਤ।
੩੪ ਕਦੋਂ ਦੇ, ਬਹੁਤ ਸਮੇਂ ਦੇ।
੩੫ ਉਹਨਾਂ ਨੂੰ ਹਰੀ ਦੇ ਦਰ ਤੇ ਰੋਕ ਨਹੀਂ ਹੁੰਦੀ।

* ਨਾਲੀ ਦੇ ਧੋਖੇ ਵਿੱਚ। ਤੋਤੇ ਨੂੰ ਫੜਨ ਲਈ ਇਕ ਥੋਥੀ ਨਲਕੀ ਸਰੀ ਵਿਚ ਪਰੋ ਕੇ ਪਾਣੀ ਦੇ ਭਾਂਡੇ ਉਪਰ ਰਖੀ ਜਾਂਦੀ ਹੈ। ਜਦ ਤੋਤਾ ਆ ਕੇ ਉਸ ਉਤੇ ਬੈਠਦਾ ਹੈ ਤਾਂ ਉਹ ਫਿਰ ਜਾਂਦੀ ਹੈ ਤੇ ਤੋਤਾ ਉਲਟ ਕੇ ਲਟਕਦਾ ਹੈ ਤੇ ਪਾਣੀ ਵਿੱਚ ਆਪਣਾ ਰੂਪ ਵੇਖ ਕੇ ਨਲੀ ਨੂੰ ਛਡਦਾ ਨਹੀਂ ਤੇ ਫੜਿਆ ਜਾਂਦਾ ਹੈ।

ਹੋਵਹੁ ਸੁਪ੍ਰਸੰਨ ॥ ਜੋ ਜਨ ਪ੍ਰਭਿ [੧]ਅਪੁਨੇ ਕਰੇ ਨਾਨਕ ਤੇ ਧਨਿ ਧੰਨਿ ॥੧॥ ਪਉੜੀ ॥ ਠਠਾ ਮਨੂਆ ਠਾਹਹਿ[੨] ਨਾਹੀ ॥ ਜੋ ਸਗਲ[੩] ਤਿਆਗਿ ਏਕਹਿ ਲਪਟਾਹੀ ॥ [੪]ਠਹਕਿ ਠਹਕਿ ਮਾਇਆ ਸੰਗਿ ਮੂਏ ॥ ਉਆ ਕੈ ਕੁਸਲ[੫] ਨ ਕਤਹੂ ਹੂਏ ॥ ਠਾਂਢਿ[੬] ਪਰੀ ਸੰਤਹ ਸੰਗਿ ਬਸਿਆ ॥ ਅੰਮ੍ਰਿਤ ਨਾਮੁ ਤਹਾ ਜੀਅ ਰਸਿਆ[੭] ॥ ਠਾਕੁਰ ਅਪੁਨੇ ਜੋ ਜਨੁ ਭਾਇਆ ॥ ਨਾਨਕ ਉਆ ਕਾ ਮਨੁ ਸੀਤਲਾਇਆ[੮] ॥ ੨੮ ॥ ਸਲੋਕੁ ॥ ਡੰਡਉਤਿ[੯] ਬੰਦਨ[੧੦] ਅਨਿਕ ਬਾਰ [੧੧]ਸਰਬ ਕਲਾ ਸਮਰਥ ॥ ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ ॥੧॥ ਪਉੜੀ ॥ ਡਡਾ ਡੇਰਾ[੧੨] ਇਹੁ ਨਹੀ ਜਹ ਡੇਰਾ ਤਹ ਜਾਨੁ ॥ ਉਆ ਡੇਰਾ ਕਾ ਸੰਜਮੋ[੧੩] ਗੁਰ ਕੈ ਸਬਦਿ ਪਛਾਨੁ ॥ [੧੪]ਇਆ ਡੇਰਾ ਕਉ ਸ੍ਰਮੁ ਕਰਿ ਘਾਲੈ ॥ ਜਾ ਕਾ ਤਸੂ ਨਹੀ ਸੰਗਿ ਚਾਲੈ ॥ ਉਆ ਡੇਰਾ ਕੀ ਸੋ ਮਿਤਿ[੧੫] ਜਾਨੈ ॥ ਜਾ ਕਉ ਦ੍ਰਿਸਟਿ[੧੬] ਪੂਰਨ ਭਗਵਾਨੈ ॥ ਡੇਰਾ ਨਿਹਚਲੁ ਸਚੁ ਸਾਧਸੰਗ ਪਾਇਆ ॥ ਨਾਨਕ ਤੇ ਜਨ ਨਹ ਡੋਲਾਇਆ ॥ ੨੯ ॥ ਸਲੋਕੁ ॥ [੧੭]ਢਾਹਨ ਲਾਗੇ ਧਰਮ ਰਾਇ ਕਿਨਹਿ ਨ ਘਾਲਿਓ ਬੰਧ ॥ ਨਾਨਕ ਉਬਰੇ[੧੮] ਜਪਿ ਹਰੀ ਸਾਧਸੰਗਿ ਸਨਬੰਧ ॥ ੧ ॥ ਪਉੜੀ ॥ ਢਢਾ ਢੂਢਤ ਕਹ ਫਿਰਹੁ ਢੂਢਨੁ ਇਆ ਮਨ ਮਾਹਿ ॥ ਸੰਗਿ ਤੁਹਾਰੈ ਪ੍ਰਭੁ ਬਸੈ ਬਨੁ ਬਨੁ ਕਹਾ ਫਿਰਾਹਿ ॥ ਢੇਰੀ ਢਾਹਹੁ ਸਾਧਸੰਗਿ ਅਹੰਬੁਧਿ ਬਿਕਰਾਲ[੧੯] ॥ ਸੁਖੁ ਪਾਵਹੁ ਸਹਜੇ[੨੦] ਬਸਹੁ ਦਰਸਨੁ ਦੇਖਿ ਨਿਹਾਲ ॥ [੨੧]ਢੇਰੀ ਜਾਮੈ ਜਮਿ ਮਰੈ ਗਰਭ ਜੋਨਿ ਦੁਖ ਪਾਇ ॥ ਮੋਹ ਮਗਨ ਲਪਟਤ ਰਹੈ ਹਉ ਹਉ ਆਵੈ ਜਾਇ ॥ ਢਹਤ ਢਹਤ ਅਬ ਢਹਿ ਪਰੇ ਸਾਧਜਨਾ ਸਰਨਾਇ ॥ ਦੁਖ ਕੇ ਫਾਹੇ[੨੨] ਕਾਟਿਆ ਨਾਨਕ ਲੀਏ ਸਮਾਇ ॥ ੩੦ ॥ ਸਲੋਕੁ ॥ ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ[੨੩] ॥ ਣਾ* ਹਉ ਣਾ ਤੂੰ ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ ॥੧॥ ਪਉੜੀ ॥ ਣਾਣਾ ਰਣ[੨੪] ਤੇ ਸੀਝੀਐ ਆਤਮ ਜੀਤੈ ਕੋਇ ॥ ਹਉਮੈ ਅਨ[੨੫] ਸਿਉ ਲਰਿ ਮਰੈ ਸੋ ਸੋਭਾਦੂ[੨੬] ਹੋਇ ॥ ਮਣੀ[੨੭] ਮਿਟਾਇ ਜੀਵਤ ਮਰੈ ਗੁਰ ਪੂਰੇ ਉਪਦੇਸ ॥ ਮਨੂਆ ਜੀਤੈ ਹਰਿ ਮਿਲੈ ਤਿਹ ਸੂਰਤਣ[੨੮] ਵੇਸ ॥ [੨੯]ਣਾ ਕੋ ਜਾਣੈ ਆਪਣੋ ਏਕਹਿ ਟੇਕ ਅਧਾਰ ॥ [੩੦]ਰੈਣਿ ਦਿਣਸੁ ਸਿਮਰਤ ਰਹੈ ਸੋ ਪ੍ਰਭੁ ਪੁਰਖੁ ਅਪਾਰ ॥ [੩੧]ਰੇਣ ਸਗਲ ਇਆ ਮਨੁ ਕਰੈ ਏਊ ਕਰਮ ਕਮਾਇ ॥ ਹੁਕਮੈ ਬੂਝੈ ਸਦਾ ਸੁਖੁ ਨਾਨਕ ਲਿਖਿਆ ਪਾਇ ॥ ੩੧ ॥ ਸਲੋਕੁ ॥ ਤਨੁ ਮਨੁ ਧਨੁ ਅਰਪਉ[੩੨] ਤਿਸੈ ਪ੍ਰਭੂ ਮਿਲਾਵੈ ਮੋਹਿ[੩੩] ॥ ਨਾਨਕ ਭ੍ਰਮ ਭਉ ਕਾਟੀਐ ਚੂਕੈ ਜਮ ਕੀ ਜੋਹ[੩੪] ॥੧॥ ਪਉੜੀ ॥ ਤਤਾ ਤਾ ਸਿਉ ਪ੍ਰੀਤਿ ਕਰਿ [੩੫]ਗੁਣ ਨਿਧਿ ਗੋਬਿਦ ਰਾਇ ॥ ਫਲ ਪਾਵਹਿ [੩੬]ਮਨ ਬਾਛਤੇ

੧ ਆਪਣੇ ਬਣਾਏ ਹਨ ; ਅਪਣਾਏ ਹਨ ।
੨ ਵਾਹੁੰਦੇ । ਮਨ ਨਹੀ ਦੁਖਾਂਦੇ ਕਿਸੇ ਦਾ ।
੩ ਸਭ ਕੁਝ ।
੪ ਟਕਰਾ ਕੇ ।
੫ ਸੁਖ ।
੬ ਠੰਢ ।
੭ ਖੁਸ਼ ਹੋਇਆ ।
੮ ਠੰਢਾ ਹੋਇਆ ।
੯ ਦੰਡਵਤ ; ਡੰਡੇ ਵਾਂਗ ਸਿਧੇ ਪੈਣ ਦਾ ਅਮਲ, ਜੋ ਆਦਰ ਦਾ ਚਿੰਨ ਹੈ ; ਲੰਮੇ ਪੈ ਕੇ ਮਥਾ ਟੇਕਣਾ ।
੧੦ ਨਮਸਕਾਰ ।
੧੧ ਸਾਰੀਆਂ ਤਾਕਤਾਂ ਦੇ ਰਖਣ ਵਾਲਾ ।
੧੨ ਟਿਕਾਣਾ ; ਅਸਲ ਅਸਥਾਨ ; ਮੁਕਾਮ ਕਰਨ ਦੀ ਥਾਂ ।
੧੩ ਤਰੀਕਾ । ਉਸ ਡੇਰੇ ਤੇ ਪਹੁੰਚਨ ਦਾ ਜੋ ਤਰੀਕਾ ਹੈ ਉਸ ਨੂੰ ਸਮਝ ।
੧੪ ਉਦਮ ਘਾਲਦਾ ਹੈ (ਕਰਦਾ ਹੈ) ਇਸ ਡੇਰੇ ਦਾ ਜੋ ਤਸੂ (ਰਤਾ) ਵੀ ਨਾਲ ਨਹੀਂ ਨਿਭਦਾ ।
੧੫ ਮਾਪ, ਅੰਦਾਜ਼ਾ ।
੧੬ ਨਜ਼ਰ (ਮੇਹਰ ਦੀ) ।
੧੭ ਜਦ ਧਰਮ ਰਾਜ ਦੇ ਦੂਤ ਇਸ ਸਰੀਰ ਦੀ ਢੇਰੀ ਨੂੰ ਢਾਹਣ ਲਗੇ, ਤਾਂ ਕਿਸੇ ਨੇ ਰੋਕ ਨਾ ਪਾਈ, ਪਰ ਸਾਧ-ਸੰਗਤ ਨਾਲ ਮੇਲ ਹੋਣ ਕਰਕੇ ਹਰੀ ਨੂੰ ਜਪ ਕੇ ਪਾਰ ਹੋ ਗਏ ।
੧੮ ਤਰੇ ਹਾਂ, ਬੱਚ ਗਏ ਹਾਂ ।
੧੯ ਡਰਾਉਣਾ । ਇਸ ਭਿਆਨਕ ਹੰਕਾਰ ਦੀ ਢੇਰੀ ਸੰਗਤ ਦੁਆਰਾ ਢਾਹੇ ।
੨੦ ਆਰਾਮ ਨਾਲ ।
੨੧ ਇਸ ਹੰਕਾਰ ਦੀ ਢੇਰੀ ਕਰਕੇ ਹੀ ਮਨੁਖ ਜੰਮਦਾ ਹੈ ਤੇ ਜੰਮ ਕੇ ਫਿਰ ਮਰਦਾ ਹੈ ; ਇਸ ਤਰ੍ਹਾਂ ਆਵਾਗਉਣ ਵਿੱਚ ਦੁਖ ਪਾਂਦਾ ਰਹਿੰਦਾ ਹੈ ।
੨੨ ਫਾਹੀਆਂ ।
੨੩ ਨਿੱਤ ।
੨੪ ਜੰਗ । ਸੰਸਾਰ ਦੇ ਜੰਗ ਵਿੱਚ ਉਹ ਸਫਲਤਾ ਲੈਂਦਾ ਹੈ ਜੋ ਆਤਮਾ ਨੂੰ ਜਿਤਦਾ ਹੈ ।
੨੫ ਹੋਰ, ਦੂਜਾ, ਦੂਜਾ ਭਾਵ । ਜੋ ਹਉਮੈ ਅਤੇ ਦ੍ਵੈਤ ਭਾਵ ਨਾਲ ਲੜ ਕੇ ਮਰਦਾ ਹੈ ।
੨੬ ਸੋਭਾ ਵਾਲਾ ।
੨੭ ਹੰਕਾਰ, ਮਮਤਾ ।
੨੮ ਸੂਰਮਿਆਂ ਵਾਲਾ ।
੨੯ ਆਪਣਾ ਕੁਝ ਨਹੀਂ ਸਮਝਦਾ ।
੩੦ ਰਾਤ ਦਿਨ ।
੩੧ ਮਿਟੀ ਸਾਰਿਆਂ ਦੇ ਪੈਰਾਂ ਦੀ ।
੩੨ ਹਵਾਲੇ ਕਰਾਂ ।
੩੩ ਮੈਨੂੰ ।
੩੪ ਤਕਣਾ । ਜਮਾਂ ਦੀ ਤਾੜ ਮੁਕ ਜਾਵੇ ।
੩੫ ਗੁਣਾਂ ਦਾ ਖ਼ਜ਼ਾਨਾ ।
੩੬ ਮਨ-ਇਛਤ ; ਮਨ-ਮੰਗੇ ।

---

* ਨਹੀਂ । ਧਰਮ ਰਾਜ ਦੇ ਮੂੰਹ ਵਿੱਚ ਇਹ ਤੁਕ ਪਾਈ ਹੈ : "ਹੇ ਮੇਰੇ ਦੂਤ ! ਜਿਥੇ ਭਜਨ ਕੀਰਤਨ ਹੋਵੇ ਉਥੇ ਨੇੜੇ ਨਾ ਜਾਈਂ (ਫੜਿਆ ਜਾਏਂਗਾ) ; ਫਿਰ ਨਾ ਮੈਂ ਤੇ ਨਾ ਤੂੰ ਛੁੱਟ ਸਕੇਂਗਾ ।"

ਤ੍ਰਿਪਤਿ ਤੁਹਾਰੀ ਜਾਇ ॥ ਤ੍ਰਾਸ[੧] ਮਿਟੈ ਜਮ ਪੰਥ ਕੀ ਜਾਸੁ[੨] ਬਸੈ ਮਨਿ ਨਾਉ ॥
ਗਤਿ ਪਾਵਹਿ ਮਤਿ ਹੋਇ ਪ੍ਰਗਾਸ[੩] ਮਹਲੀ ਪਾਵਹਿ ਠਾਉ[੪] ॥ [੫]ਤਾਹੂ ਸੰਗਿ ਨ
ਧਨੁ ਚਲੈ ਗ੍ਰਿਹ[੬] ਜੋਬਨ ਨਹ ਰਾਜ ॥ ਸੰਤਸੰਗਿ ਸਿਮਰਤ ਰਹਹੁ ਇਹੈ ਤੁਹਾਰੈ
ਕਾਜ ॥ ਤਾਤਾ[੭] ਕਛੂ ਨ ਹੋਈ ਹੈ [੮]ਜਉ ਤਾਪ ਨਿਵਾਰੈ ਆਪ ॥ ਪ੍ਰਤਿਪਾਲੈ ਨਾਨਕ
ਹਮਹਿ[੯] ਆਪਹਿ ਮਾਈ ਬਾਪੁ ॥ ੩੨ ॥ ਸਲੋਕੁ ॥ [੧੦]ਥਾਕੇ ਬਹੁ ਬਿਧਿ ਘਾਲਤੇ
ਤ੍ਰਿਪਤਿ ਨ ਤ੍ਰਿਸਨਾ ਲਾਥ ॥ [੧੧]ਸੰਚਿ ਸੰਚਿ ਸਾਕਤ[੧੨] ਮੂਏ ਨਾਨਕ ਮਾਇਆ ਨ
ਸਾਥ ॥੧॥ ਪਉੜੀ ॥ ਥਥਾ [੧੩]ਥਿਰੁ ਕੋਊ ਨਹੀ [੧੪]ਕਾਇ ਪਸਾਰਹੁ ਪਾਵ ॥ [੧੫]ਅਨਿਕ
ਬੰਚ [੧੬]ਬਲ ਛਲ ਕਰਹੁ [੧੭]ਮਾਇਆ ਏਕ ਉਪਾਵ ॥ [੧੮]ਥੈਲੀ ਸੰਚਹੁ ਸ੍ਰਮੁ
ਕਰਹੁ ਥਾਕਿ ਪਰਹੁ ਗਾਵਾਰ ॥ ਮਨ ਕੈ ਕਾਮਿ ਨ ਆਵਈ [੧੯]ਅੰਤੇ ਅਉਸਰ ਬਾਰ ॥
ਥਿਤਿ[੨੦] ਪਾਵਹੁ ਗੋਬਿਦ ਭਜਹੁ ਸੰਤਹ ਕੀ ਸਿਖ ਲੇਹੁ ॥ ਪ੍ਰੀਤਿ ਕਰਹੁ ਸਦ ਏਕ
ਸਿਉ ਇਆ ਸਾਚਾ ਅਸਨੇਹੁ[੨੧] ॥ ਕਾਰਨ ਕਰਨ ਕਰਾਵਨੋ ਸਭ ਬਿਧਿ ਏਕੈ ਹਾਥ ॥
ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਹਿ ਨਾਨਕ ਜੰਤ ਅਨਾਥ ॥ ੩੩ ॥ ਸਲੋਕੁ ॥
ਦਾਸਹ ਏਕੁ ਨਿਹਾਰਿਆ[੨੨] ਸਭੁ ਕਛੁ ਦੇਵਨਹਾਰ ॥ ਸਾਸਿ ਸਾਸਿ ਸਿਮਰਤ ਰਹਹਿ
ਨਾਨਕ [੨੩]ਦਰਸ ਅਧਾਰ ॥੧॥ ਪਉੜੀ ॥ ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ ॥
ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ ॥ ਦੈਨਹਾਰੁ ਸਦ ਜੀਵਨਹਾਰਾ ॥ ਮਨ
ਮੂਰਖ ਕਿਉ ਤਾਹਿ[੨੪] ਬਿਸਾਰਾ ॥ ਦੋਸੁ ਨਹੀ ਕਾਹੂ ਕਉ ਮੀਤਾ ॥ [੨੫]ਮਾਇਆ
ਮੋਹਬੰਧੁ ਪ੍ਰਭਿ ਕੀਤਾ ॥ ਦਰਦ ਨਿਵਾਰਹਿ ਜਾ ਕੇ ਆਪੇ ॥ ਨਾਨਕ ਤੇ ਤੇ ਗੁਰਮੁਖਿ
ਧ੍ਰਾਪੇ[੨੬] ॥ ੩੪ ॥ ਸਲੋਕੁ ॥ ਧਰਿ ਜੀਅਰੇ ਇਕ ਟੇਕ ਤੂ ਲਾਹਿ ਬਿਡਾਨੀ[੨੭] ਆਸ ॥
ਨਾਨਕ ਨਾਮੁ ਧਿਆਈਐ ਕਾਰਜੁ ਆਵੈ ਰਾਸਿ ॥ ੧ ॥ ਪਉੜੀ ॥ ਧਧਾ ਧਾਵਤ[੨੮]
ਤਉ ਮਿਟੈ ਸੰਤਸੰਗਿ ਹੋਇ ਬਾਸੁ[੨੯] ॥ ਧੁਰ ਤੇ ਕਿਰਪਾ ਕਰਹੁ ਆਪਿ ਤਉ ਹੋਇ
ਮਨਹਿ ਪਰਗਾਸੁ ॥ [੩੦]ਧਨੁ ਸਾਚਾ ਤੇਊ ਸਚ ਸਾਹਾ ॥ ਹਰਿ ਹਰਿ ਪੂੰਜੀ ਨਾਮ
ਬਿਸਾਹਾ[੩੧] ॥ ਧੀਰਜੁ ਜਸੁ ਸੋਭਾ [੩੨]ਤਿਹ ਬਨਿਆ ॥ ਹਰਿ ਹਰਿ ਨਾਮੁ ਸ੍ਰਵਨ[੩੩]
ਜਿਹ ਸੁਨਿਆ ॥ [੩੪]ਗੁਰਮੁਖਿ ਜਿਹ ਘਟਿ ਰਹੇ ਸਮਾਈ ॥ ਨਾਨਕ ਤਿਹ ਜਨ
ਮਿਲੀ ਵਡਾਈ ॥ ੩੫ ॥ ਸਲੋਕੁ ॥ ਨਾਨਕ ਨਾਮੁ ਨਾਮੁ ਜਪੁ ਜਪਿਆ ਅੰਤਰਿ
ਬਾਹਰਿ ਰੰਗਿ[੩੫] ॥ ਗੁਰਿ ਪੂਰੈ ਉਪਦੇਸਿਆ ਨਰਕੁ ਨਾਹਿ ਸਾਧਸੰਗਿ ॥ ੧ ॥
ਪਉੜੀ ॥ ਨੰਨਾ ਨਰਕਿ ਪਰਹਿ ਤੇ ਨਾਹੀ ॥ ਜਾ ਕੈ ਮਨਿ ਤਨਿ ਨਾਮੁ ਬਸਾਹੀ[੩੬] ॥
[੩੭]ਨਾਮੁ ਨਿਧਾਨੁ ਗੁਰਮੁਖਿ ਜੋ ਜਪਤੇ ॥ ਬਿਖੁ ਮਾਇਆ ਮਹਿ ਨਾ ਓਇ ਖਪਤੇ ॥
ਨੰਨਾਕਾਰੁ[੩੮] ਨ ਹੋਤਾ ਤਾ ਕਹੁ ॥ ਨਾਮੁ ਮੰਤ੍ਰੁ ਗੁਰਿ ਦੀਨੋ ਜਾ ਕਹੁ ॥ *ਨਿਧਿ ਨਿਧਾਨ

੧ ਡਰ।
੨ ਜਿਸ ਦੇ।
੩ ਚਾਨਣੇ ਵਾਲੀ, ਪਰਜ੍ਵਲਤ। ਬੁਧੀ ਉਜਲੀ ਹੋਂਦੀ ਹੈ।
੪ ਥਾਂ।
੫ ਤੇਰੇ ਨਾਲ।
੬ ਘਰ।
੭ ਸਾੜ੍ਹਾ।
੮ ਜਦ ਹਉਮੈ ਦਾ ਤਾਪ ਦੂਰ ਕਰੇ।
੯ ਸਾਨੂੰ।
੧੦ (ਸਾਕਤ ਲੋਕ) ਕਈ ਤਰਾਂ ਦੀ ਮਿਹਨਤ ਕਰਦੇ ਥੱਕ ਗਏ, ਨਾ ਉਨ੍ਹਾਂ ਨੂੰ ਸ਼ਾਂਤੀ ਹੋਈ, ਤੇ ਨਾ ਤ੍ਰਿਸ਼ਨਾ ਲਥੀ।
੧੧ ਕਠੀ ਕਰਦੇ।
੧੨ [ਸ਼ਕਤੀ ਦੇ ਉਪਾਸ਼ਕ] ਮਾਇਆ ਵਿੱਚ ਗ੍ਰਸੇ ਹੋਏ।
੧੩ ਸਦਾ ਰਹਿਣ ਵਾਲਾ ਕੋਈ ਨਹੀਂ।
੧੪ ਪੈਰ ਕਿਸ ਲਈ ਪਸਾਰਦੇ ਹੋ ?
੧੫ ਕਈ ਤਰ੍ਹਾਂ ਦੀ ਠੱਗੀ, ਧੋਖਾ।
੧੬ ਵਲ ਛਲ।
੧੭ ਇਕ ਮਾਇਆ ਕਠੀ ਕਰਨ ਦੇ ਉਪਾਵ।
੧੮ ਥੈਲੀ ਭਰਨ ਲਈ ਯਤਨ ਕਰਦੇ ਹੋ।
੧੯ ਅੰਤ ਦੇ ਵੇਲੇ।
੨੦ ਟਿਕਾਉ।
੨੧ ਪਿਆਰ।
੨੨ ਵੇਖਿਆ। ਦਾਸਾਂ ਨੇ ਇਕ ਹਰੀ ਨੂੰ ਸਭ ਕੁਝ ਦੇਣ ਵਾਲਾ ਵੇਖਿਆ ਹੈ।
੨੩ ਇਹ ਦਰਸ-ਅਧਾਰ ਲੋਕ; ਇਹ ਜਿਨ੍ਹਾਂ ਨੂੰ ਦਰਸ਼ਨ ਦਾ ਆਸਰਾ ਹੈ।
੨੪ ਉਸ ਨੂੰ।
੨੫ ਮਾਇਆ ਦੇ ਮੋਹ ਦਾ ਬੰਧਨ ਪ੍ਰਭੂ ਨੇ ਆਪ ਬਣਾਇਆ ਹੈ।
੨੬ ਰੱਜੇ।
੨੭ ਬਿਗਾਨੀ।
੨੮ ਧਾਵਣਾ, ਭਟਕਣਾ।
੨੯ ਵਾਸਾ।
੩੦ ਉਹੋ ਹੀ ਸਚਾ ਧਨ ਹੈ ਤੇ ਉਹੋ ਸਚਾ ਸ਼ਾਹ ਹੈ।
੩੧ ਵਪਾਰ (ਨਾਮ ਦਾ)।
੩੨ ਉਸ ਨੂੰ ਫਬਦਾ ਹੈ।
੩੩ ਕੰਨ ਦੇ ਕੇ, ਧਿਆਨ ਨਾਲ।
੩੪ ਜਿਨ੍ਹਾਂ ਦੇ ਦਿਲ ਵਿਚ ਗੁਰੂ ਦੁਆਰਾ ਹਰੀ ਸਮਾ ਰਿਹਾ ਹੈ।
੩੫ ਪਿਆਰ ਨਾਲ।
੩੬ ਵਸਿਆ ਹੈ।
੩੭ ਜੋ ਗੁਰੂ ਦੁਆਰਾ ਨਾਮ, ਜੋ ਸਭ ਤਰ੍ਹਾਂ ਦਾ ਖ਼ਜ਼ਾਨਾ ਹੈ, ਜਪਦੇ ਹਨ, ਓਹ ਵਿਹੁ ਰੂਪ ਮਾਇਆ ਵਿੱਚ ਨਾਸ ਨਹੀਂ ਹੁੰਦੇ।
੩੮ ਇਨਕਾਰ। ਉਨ੍ਹਾਂ ਨੂੰ ਇਨਕਾਰ ਨਹੀਂ ਹੁੰਦਾ, ਕਿਸੇ ਗਲ ਤੋਂ ਨਾਂਹ ਨਹੀਂ ਹੁੰਦੀ; ਜੋ ਮੰਗਣ ਦਿੱਤਾ ਜਾਂਦਾ ਹੈ।

---

* ਨਿਧੀਆਂ ਦੇ ਖ਼ਜ਼ਾਨੇ। ਦੇਖੋ ਪੰਨਾ ੧੦, ਫੁਟ ਨੋਟ §। ਜਿਨ੍ਹਾਂ ਦੇ ਅੰਦਰ ਹਰੀ-ਨਾਮ ਰੂਪ ਅੰਮ੍ਰਿਤ ਦੇ ਭੰਡਾਰ ਭਰੇ ਪਏ ਹਨ, ਉਨ੍ਹਾਂ ਲਈ ਅਨਹਦ ਤੂਰ ਵਜਦੇ ਹਨ। ਦੇਖੋ ਅਗਲੇ ਸਫ਼ੇ ਦਾ ਪਹਿਲਾ ਨੋਟ।

ਹਰਿ ਅੰਮ੍ਰਿਤ ਪੂਰੇ ॥ ਤਹ [੧]ਬਾਜੇ ਨਾਨਕ ਅਨਹਦ ਤੂਰੇ ॥ ੩੬ ॥ ਸਲੋਕੁ ॥
ਪਤਿ ਰਾਖੀ ਗੁਰਿ ਪਾਰਬ੍ਰਹਮ ਤਜਿ ਪਰਪੰਚ[੨] ਮੋਹ ਬਿਕਾਰ ॥ ਨਾਨਕ ਸੋਊ
ਆਰਾਧੀਐ ਅੰਤੁ ਨ ਪਾਰਾਵਾਰੁ ॥ ੧ ॥ ਪਉੜੀ ॥ ਪਪਾ ਪਰਮਿਤਿ[੩] ਪਾਰੁ ਨ
ਪਾਇਆ ॥ [੪]ਪਤਿਤ ਪਾਵਨ ਅਗਮ[੫] ਹਰਿ ਰਾਇਆ ॥ ਹੋਤ ਪੁਨੀਤ[੬] ਕੋਟ
ਅਪਰਾਧੂ ॥ ਅੰਮ੍ਰਿਤ ਨਾਮੁ ਜਪਹਿ ਮਿਲਿ ਸਾਧੂ ॥ [੭]ਪਰਪਚ ਧ੍ਰੋਹ ਮੋਹ ਮਿਟਨਾਈ ॥
ਜਾ ਕਉ ਰਾਖਹੁ ਆਪਿ ਗੁਸਾਈ[੮] ॥ ਪਾਤਿਸਾਹੁ [੯]ਛਤ੍ਰ ਸਿਰ ਸੋਊ ॥ ਨਾਨਕ ਦੂਸਰ
ਅਵਰੁ ਨ ਕੋਊ ॥੩੭॥ ਸਲੋਕੁ ॥ ਫਾਹੇ ਕਾਟੇ ਮਿਟੇ ਗਵਨ[੧੦] ਫਤਿਹ ਭਈ ਮਨਿ
ਜੀਤ ॥ ਨਾਨਕ ਗੁਰ ਤੇ ਥਿਤ[੧੧] ਪਾਈ [੧੨]ਫਿਰਨ ਮਿਟੇ ਨਿਤ ਨੀਤ ॥੧॥ ਪਉੜੀ ॥
ਫਫਾ ਫਿਰਤ ਫਿਰਤ ਤੂ ਆਇਆ ॥ [੧੩]ਦ੍ਰੁਲਭ ਦੇਹ ਕਲਿਜੁਗ ਮਹਿ ਪਾਇਆ ॥
ਫਿਰਿ [੧੪]ਇਆ ਅਉਸਰੁ ਚਰੈ ਨ ਹਾਥਾ ॥ ਨਾਮੁ ਜਪਹੁ ਤਉ ਕਟੀਅਹਿ ਫਾਸਾ ॥
ਫਿਰਿ ਫਿਰਿ [੧੫]ਆਵਨ ਜਾਨੁ ਨ ਹੋਈ ॥ ਏਕਹਿ ਏਕ ਜਪਹੁ ਜਪੁ ਸੋਈ ॥ ਕਰਹੁ
ਕ੍ਰਿਪਾ ਪ੍ਰਭ ਕਰਨੈਹਾਰੇ ॥ ਮੇਲਿ ਲੇਹੁ ਨਾਨਕ ਬੇਚਾਰੇ[੧੬] ॥੩੮॥ ਸਲੋਕੁ ॥ ਬਿਨਉ[੧੭]
ਸੁਨਹੁ ਤੁਮ ਪਾਰਬ੍ਰਹਮ ਦੀਨ ਦਇਆਲ ਗੁਪਾਲ ॥ ਸੁਖ ਸੰਪੈ[੧੮] ਬਹੁ ਭੋਗ ਰਸ
ਨਾਨਕ ਸਾਧ ਰਵਾਲ[੧੯] ॥ ੧ ॥ ਪਉੜੀ ॥ ਬਬਾ ਬ੍ਰਹਮੁ ਜਾਨਤ ਤੇ ਬ੍ਰਹਮਾ[੨੦] ॥
ਬੈਸਨੋ ਤੇ ਗੁਰਮੁਖਿ ਸੁਚ ਧਰਮਾ ॥ *ਬੀਰਾ ਆਪਨ ਬੁਰਾ ਮਿਟਾਵੈ ॥ ਤਾਹੂ ਬੁਰਾ
ਨਿਕਟਿ ਨਹੀ ਆਵੈ ॥ ਬਾਧਿਓ ਆਪਨ ਹਉ ਹਉ ਬੰਧਾ ॥ ਦੋਸੁ ਦੇਤ ਆਗਹ[੨੧]
ਕਉ ਅੰਧਾ ॥ ਬਾਤ ਚੀਤ ਸਭ ਰਹੀ[੨੨] ਸਿਆਨਪ ॥ ਜਿਸਹਿ ਜਨਾਵਹੁ ਸੋ ਜਾਨੈ
ਨਾਨਕ ॥੩੯॥ ਸਲੋਕੁ ॥ [੨੩]ਭੈ ਭੰਜਨ [੨੪]ਅਘ ਦੂਖ ਨਾਸ ਮਨਹਿ [੨੫]ਅਰਾਧਿ ਹਰੇ ॥
ਸੰਤਸੰਗ ਜਿਹ ਰਿਦ ਬਸਿਓ ਨਾਨਕ [੨੬]ਤੇ ਨ ਭ੍ਰਮੇ ॥ ੧ ॥ ਪਉੜੀ ॥ ਭਭਾ ਭਰਮੁ
ਮਿਟਾਵਹੁ ਅਪਨਾ ॥ ਇਆ ਸੰਸਾਰੁ ਸਗਲ[੨੭] ਹੈ ਸੁਪਨਾ ॥ ਭਰਮੇ ਸੁਰਿਨਰ[੨੮]
ਦੇਵੀ ਦੇਵਾ ॥ ਭਰਮੇ [੨੯]ਸਿਧ ਸਾਧਿਕ ਬ੍ਰਹਮੇਵਾ[੩੦] ॥ ਭਰਮਿ ਭਰਮਿ ਮਾਨੁਖ
ਡਹਕਾਏ[੩੧] ॥ ਦੁਤਰ ਮਹਾ ਬਿਖਮ ਇਹ ਮਾਏ[੩੨] ॥ ਗੁਰਮੁਖਿ[੩੩] ਭ੍ਰਮ ਭੈ ਮੋਹ
ਮਿਟਾਇਆ ॥ ਨਾਨਕ ਤੇਹ ਪਰਮ ਸੁਖ ਪਾਇਆ ॥ ੪੦ ॥ ਸਲੋਕੁ ॥ [੩੪]ਮਾਇਆ
ਡੋਲੈ ਬਹੁ ਬਿਧੀ ਮਨੁ ਲਪਟਿਓ ਤਿਹ ਸੰਗ ॥ [੩੫]ਮਾਗਨ ਤੇ ਜਿਹ ਤੁਮ ਰਖਹੁ
ਸੁ ਨਾਨਕ ਨਾਮਹਿ ਰੰਗ ॥ ੧ ॥ ਪਉੜੀ ॥ ਮਮਾ ਮਾਗਨਹਾਰ ਇਆਨਾ ॥
ਦੇਨਹਾਰ ਦੇ ਰਹਿਓ ਸੁਜਾਨਾ[੩੬] ॥ ਜੋ ਦੀਨੋ ਸੋ ਏਕਹਿ ਬਾਰ ॥ ਮਨ ਮੂਰਖ
ਕਹ[੩੭] ਕਰਹਿ ਪੁਕਾਰ ॥ ਜਉ ਮਾਗਹਿ ਤਉ ਮਾਗਹਿ ਬੀਆ[੩੮] ॥ ਜਾ ਤੇ
ਕੁਸਲ[੩੯] ਨ ਕਾਹੂ ਥੀਆ[੪੦] ॥ [੪੧]ਮਾਗਨਿ ਮਾਗ ਤ ਏਕਹਿ ਮਾਗ ॥ ਨਾਨਕ

੧ ਬਿਨਾਂ ਵਜਾਇਆਂ ਵਜਣ ਵਾਲੇ ਤੁਰਮ ਵਜਦੇ ਹਨ। ਉੱਚੇ ਤੋਂ ਉੱਚੇ ਆਤਮਕ ਅਨੰਦ ਨੂੰ ਅਨਹਦ ਸ਼ਬਦ, ਅਨਹਦ ਤੂਰ ਜਾਂ ਅਨਹਦ ਬਾਣੀ ਆਦਿਕ ਆਖਿਆ ਹੈ। ਦੇਖੋ ਪੰਨਾ ੯੧, ਨੋਟ ੨੪।

੨ ਪਖੰਡ। ਪਖੰਡ ਮੋਹ ਆਦਿ ਬੁਰਾਈਆਂ ਛਡ ਕੇ।

੩ ਜਿਸ ਦੀ ਮਿਤਿ (ਅੰਦਾਜ਼ਾ) ਨਹੀਂ ਪਾ ਸਕੀਦਾ। ਪਾਰਬ੍ਰਹਮ ਦਾ ਪਾਰ (ਹਦ) ਕਿਸੇ ਨਹੀਂ ਪ੍ਰਾਪਤ ਕੀਤਾ।

੪ ਪਤਤਾਂ ਨੂੰ ਪਵਿੱਤਰ ਕਰਨ ਵਾਲਾ।

੫ ਪਹੁੰਚ ਤੋਂ ਪਰੇ।

੬ ਪਵਿੱਤਰ ਹੁੰਦੇ ਹਨ ਕ੍ਰੋੜਾਂ ਅਪਰਾਧੀ।

੭ ਠੱਗੀ, ਧੋਖਾ, ਮੋਹ ਮਿਟ ਜਾਂਦੇ ਹਨ।

੮ ਹੇ ਮਾਲਕ !

੯ ਸਿਰ ਤੇ ਛਤਰ ਧਾਰਨ ਵਾਲਾ। (ਰਾਜਿਆਂ ਦੇ ਰਾਜ ਦਾ ਚਿਨ੍ਹ ਛਤਰ ਹੈ)।

੧੦ ਫਿਰਨਾ, ਭਟਕਣਾ।

੧੧ ਟਿਕਾਉ।

੧੨ ਰੋਜ ਰੋਜ ਦੇ ਫੇਰੇ ਟਕਰਾਂ ਮੁਕ ਗਈਆਂ।

੧੩ ਔਖਾ ਲਭਣ ਵਾਲਾ ਮਨੁਖਾ ਜਨਮ।

੧੪ ਇਹੋ ਜਿਹਾ ਮੌਕਾ ਹਥ ਨਹੀਂ ਚੜ੍ਹਦਾ (ਆਉਂਦਾ)।

੧੫ ਜਨਮ ਮਰਨ।

੧੬ [ਚਾਰਾ (ਵਸ) ਬਿਨਾਂ] ਵਿਚਾਰੇ ਨੂੰ, ਦੀਨ ਨੂੰ।

੧੭ ਬੇਨਤੀ।

੧੮ ਧਨ।

੧੯ ਧੂੜ। ਸਾਧਾਂ ਦੀ ਧੂੜ ਹੀ ਸੁਖ ਧਨ ਆਦਿ ਹੈ।

੨੦ ਬ੍ਰਾਹਮਣ। ਬ੍ਰਾਹਮਣ ਉਹ ਹੈ ਜੋ ਬ੍ਰਹਮ (ਕਰਤਾਰ) ਨੂੰ ਜਾਣੇ, ਵੈਸ਼ਨੋ ਉਹ ਹੈ ਜੋ ਗੁਰਾਂ ਦੁਆਰੇ ਪਵਿੱਤਰਤਾ ਦੇ ਨੇਮਾਂ ਨੂੰ ਦ੍ਰਿੜ ਕਰਦਾ ਹੈ।

੨੧ ਜੋ ਅਗੇ (ਸਾਹਮਣੇ) ਦਿਸਦੇ ਹਨ; ਹੋਰਨਾਂ ਨੂੰ।

੨੨ ਮੁਕ ਜਾਂਦੀ ਹੈ। ਗਲ ਬਾਤ ਅਤੇ ਚਤੁਰਾਈ ਦੀ ਪੇਸ਼ ਨਹੀਂ ਜਾਂਦੀ, ਸਗੋਂ ਜਿਸ ਨੂੰ ਆਪ ਕਿਰਪਾ ਕਰਕੇ ਜਣਾਂਦਾ ਹੈ, ਉਹ ਜਾਣਦਾ ਹੈ।

੨੩ ਡਰ ਦੇ ਤੋੜਨ ਵਾਲਾ।

੨੪ ਪਾਪਾਂ ਤੇ ਦੁਖਾਂ ਦਾ ਨਾਸ ਕਰਨ ਵਾਲਾ।

੨੫ ਯਾਦ ਕਰ ਹਰੀ ਨੂੰ।

੨੬ ਓਹ ਪੁਰਸ਼ ਨਹੀਂ ਭਟਕਦੇ।

੨੭ ਸਾਰੇ।

੨੮ ਸੁਰੀ ਨਰ, ਦੇਵੀ ਗੁਣਾਂ ਵਾਲੇ ਲੋਕ, ਮਹਾਤਮਾ।

੨੯ ਵਡੇ ਜੋਗੀ ਅਤੇ ਸਾਧਨਾ ਸਾਧਨ ਵਾਲੇ।

੩੦ ਬ੍ਰਹਮੇ ਵਰਗੇ।

੩੧ ਧੋਖੇ ਵਿੱਚ ਆਂਦੇ। ਮਾਇਆ ਨੇ ਭਰਮਾ ਭਰਮਾ ਕੇ ਛਲੇ ਹਨ।

੩੨ ਮਾਇਆ। ਇਹ ਮਾਇਆ (ਦਾ ਭ੍ਰਮ-ਸਾਗਰ) ਡਾਢਾ ਖ਼ਤਰਨਾਕ ਤੇ ਔਖਾ ਤਰਿਆ ਜਾਣ ਵਾਲਾ ਹੈ।

੩੩ ਜਿਨ੍ਹਾਂ ਨੇ ਗੁਰੂ ਦੁਆਰਾ।

੩੪ ਮਾਇਆ ਕਰਕੇ ਡੋਲਦਾ ਹੈ।

੩੫ ਮਾਇਆ ਦੇ ਮੰਗਣ ਤੋਂ ਜਿਸ ਨੂੰ ਤੂੰ ਬਚਾਂਦਾ ਹੈਂ, ਉਹ ਨਾਮ ਦੇ ਪਿਆਰ ਵਾਲਾ ਹੁੰਦਾ ਹੈ।

੩੬ ਸਿਆਣਾ ਹਰੀ।

੩੭ ਕਿਉਂ ?

੩੮ ਹੋਰ, ਭਾਵ ਪਦਾਰਥ ਆਦਿਕ ਬੇਲੋੜੀਆਂ ਚੀਜ਼ਾਂ।

੩੯ ਸੁਖ।

੪੦ ਹੁੰਦਾ।

੪੧ ਜੇ ਤੂੰ ਮੰਗ ਮੰਗਣੀ ਹੈ ਤਾਂ ਇੱਕ ਹਰੀ ਨੂੰ ਮੰਗ।

---

* ਬਹਾਦਰ ਉਹ ਹੈ ਜੋ ਆਪਣੇ ਵਲੋਂ ਹੋਰਨਾਂ ਦਾ ਬੁਰਾ ਮੰਗਣਾ ਛਡ ਦੇਵੇ, ਤਾਂ ਕਿਸੇ ਦੀ ਬੁਰਾਈ ਉਸ ਦੇ ਨੇੜੇ ਨਹੀਂ ਆਵੇਗੀ। (ਪਰ ਮਨੁੱਖ ਇਉਂ ਕਰਦਾ ਨਹੀਂ)। ਉਹ ਤਾਂ ਆਪਣੇ ਹੰਕਾਰ ਦੇ ਬੰਧਨ ਵਿੱਚ ਬਧਾ ਹੋਇਆ ਹੈ, ਭਾਵ ਹੰਕਾਰ ਕਰਕੇ ਲੋਕਾਂ ਨਾਲ ਆਪ ਖਹਿੰਦਾ ਫਿਰਦਾ ਹੈ, ਪਰ ਐਸਾ ਅੰਨ੍ਹਾ ਹੈ ਕਿ ਦੋਸ਼ ਅਗਲਿਆਂ ਨੂੰ ਦਿੰਦਾ ਹੈ।

ਜਾ ਤੇ ਪਰਹਿ ਪਰਾਗ[੧] ॥ ੪੧ ॥ ਸਲੋਕ ॥ ਮਤਿ ਪੂਰੀ ਪਰਧਾਨ ਤੇ ਗੁਰ ਪੂਰੇ ਮਨ ਮੰਤ[੨] ॥ ਜਿਹ ਜਾਨਿਓ ਪ੍ਰਭੁ ਆਪੁਨਾ ਨਾਨਕ ਤੇ ਭਗਵੰਤ[੩] ॥ ੧ ॥ ਪਉੜੀ ॥ ਮਮਾ [੪]ਜਾਹੂ ਮਰਮੁ ਪਛਾਨਾ ॥ [੫]ਭੇਟਤ ਸਾਧਸੰਗ ਪਤੀਆਨਾ ॥ ਦੁਖ ਸੁਖ ਉਆ ਕੈ ਸਮਤ[੬] ਬੀਚਾਰਾ ॥ [੭]ਨਰਕ ਸੁਰਗ ਰਹਤ ਅਉਤਾਰਾ ॥ ਤਾਹੂ[੮] ਸੰਗ ਤਾਹੂ ਨਿਰਲੇਪਾ ॥ ਪੂਰਨ ਘਟ ਘਟ ਪੁਰਖ ਬਿਸੇਖਾ[੯] ॥ [੧੦]ਉਆ ਰਸ ਮਹਿ ਉਆਹੂ ਸੁਖੁ ਪਾਇਆ ॥ ਨਾਨਕ [੧੧]ਲਿਪਤ ਨਹੀ ਤਿਹ ਮਾਇਆ ॥ ੪੨ ॥ ਸਲੋਕੁ ॥ ਯਾਰ ਮੀਤ ਸੁਨਿ ਸਾਜਨਹੁ ਬਿਨੁ ਹਰਿ ਛੂਟਨੁ ਨਾਹਿ ॥ ਨਾਨਕ ਤਿਹ ਬੰਧਨ ਕਟੇ ਗੁਰ ਕੀ ਚਰਨੀ ਪਾਹਿ ॥ ੧ ॥ ਪਵੜੀ ॥ ਯਯਾ ਜਤਨ ਕਰਤ [੧੨]ਬਹੁ ਬਿਧੀਆ ॥ ਏਕ ਨਾਮ ਬਿਨੁ [੧੩]ਕਹ ਲਉ ਸਿਧੀਆ ॥ [੧੪]ਯਾਹੂ ਜਤਨ ਕਰਿ ਹੋਤ ਛੁਟਾਰਾ ॥ ਉਆਹੂ ਜਤਨ ਸਾਧ ਸੰਗਾਰਾ ॥ [੧੫]ਯਾ ਉਬਰਨ ਧਾਰੈ ਸਭੁ ਕੋਊ ॥ ਉਆਹਿ ਜਪੇ ਬਿਨੁ ਉਬਰ ਨ ਹੋਊ ॥ ਯਾਹੂ[੧੬] ਤਰਨ ਤਾਰਨ ਸਮਰਾਥਾ ॥ ਰਾਖਿ ਲੇਹੁ ਨਿਰਗੁਨ [੧੭]ਨਰ ਨਾਥਾ ॥ [੧੮]ਮਨ ਬਚ ਕ੍ਰਮ ਜਿਹ ਆਪਿ ਜਨਾਈ ॥ ਨਾਨਕ ਤਿਹ ਮਤਿ ਪ੍ਰਗਟੀ ਆਈ ॥ ੪੩ ॥ ਸਲੋਕੁ ॥ ਰੋਸੁ ਨ ਕਾਹੂ ਸੰਗ ਕਰਹੁ ਆਪਨ ਆਪੁ ਬੀਚਾਰਿ ॥ ਹੋਇ ਨਿਮਾਨਾ ਜਗਿ ਰਹਹੁ ਨਾਨਕ ਨਦਰੀ ਪਾਰਿ ॥ ੧ ॥ ਪਉੜੀ ॥ ਰਾਰਾ ਰੇਨ[੧੯] ਹੋਤ ਸਭ ਜਾ ਕੀ ॥ [੨੦]ਤਜਿ ਅਭਿਮਾਨੁ ਛੁਟੈ ਤੇਰੀ ਬਾਕੀ ॥ [੨੧]ਰਣਿ ਦਰਗਹਿ ਤਉ ਸੀਝਹਿ ਭਾਈ ॥ ਜਉ ਗੁਰਮੁਖਿ[੨੨] ਰਾਮਨਾਮ ਲਿਵ ਲਾਈ ॥ [੨੩]ਰਹਤ ਰਹਤ ਰਹਿ ਜਾਹਿ ਬਿਕਾਰਾ ॥ ਗੁਰ ਪੂਰੇ ਕੈ ਸਬਦਿ ਅਪਾਰਾ ॥ ਰਾਤੇ ਰੰਗ ਨਾਮ ਰਸ ਮਾਤੇ ॥ ਨਾਨਕ ਹਰਿਗੁਰ ਕੀਨੀ ਦਾਤੇ ॥ ੪੪ ॥ ਸਲੋਕੁ ॥ ਲਾਲਚ ਝੂਠ ਬਿਖੈ[੨੪] ਬਿਆਧਿ[੨੫] ਇਆ ਦੇਹੀ ਮਹਿ ਬਾਸ[੨੬] ॥ ਹਰਿ ਹਰਿ ਅੰਮ੍ਰਿਤੁ ਗੁਰਮੁਖਿ ਪੀਆ ਨਾਨਕ ਸੂਖਿ ਨਿਵਾਸ ॥ ੧ ॥ ਪਉੜੀ ॥ ਲਲਾ ਲਾਵਉ ਅਉਖਧ[੨੭] ਜਾਹੂ ॥ ਦੂਖ ਦਰਦ ਤਿਹ ਮਿਟਹਿ ਖਿਨਾਹੂ[੨੮] ॥ ਨਾਮ ਅਉਖਧੁ ਜਿਹ ਰਿਦੈ ਹਿਤਾਵੈ[੨੯] ॥ ਤਾਹਿ ਰੋਗੁ ਸੁਪਨੈ ਨਹੀ ਆਵੈ ॥ *ਹਰਿ ਅਉਖਧੁ ਸਭ ਘਟ ਹੈ ਭਾਈ ॥ ਗੁਰ ਪੂਰੇ ਬਿਨੁ ਬਿਧਿ ਨ ਬਨਾਈ ॥ ਗੁਰਿ ਪੂਰੈ ਸੰਜਮੁ[੩੦] ਕਰਿ ਦੀਆ ॥ ਨਾਨਕ ਤਉ ਫਿਰਿ ਦੂਖ ਨ ਥੀਆ ॥ ੪੫ ॥ ਸਲੋਕੁ ॥ ਵਾਸੁਦੇਵ[੩੧] ਸਰਬਤ੍ਰ ਮੈ [੩੨]ਊਨ ਨ ਕਤਹੂ ਠਾਇ ॥ ਅੰਤਰਿ ਬਾਹਰਿ ਸੰਗਿ ਹੈ ਨਾਨਕ [੩੩]ਕਾਇ ਦੁਰਾਇ ॥ ੧ ॥ ਪਉੜੀ ॥ ਵਵਾ ਵੈਰੁ ਨ ਕਰੀਐ ਕਾਹੂ ॥ [੩੪]ਘਟ ਘਟ ਅੰਤਰਿ ਬ੍ਰਹਮ ਸਮਾਹੂ ॥ ਵਾਸੁਦੇਵ ਜਲ ਥਲ ਮਹਿ ਰਵਿਆ ॥ ਗੁਰ ਪ੍ਰਸਾਦਿ ਵਿਰਲੈ ਹੀ ਗਵਿਆ[੩੫] ॥ ਵੈਰ ਵਿਰੋਧ ਮਿਟੇ ਤਿਹ ਮਨ ਤੇ ॥ ਹਰਿ ਕੀਰਤਨੁ ਗੁਰਮੁਖਿ[੩੬] ਜੋ ਸੁਨਤੇ ॥

੧ ਪਰੰਗਤ। ਮੁਕਤ ਹੋ ਜਾਵੇਂ।

੨ ਮੰਤਰ। ਜਿਨ੍ਹਾਂ ਦੇ ਮਨ ਵਿੱਚ ਪੂਰੇ ਗੁਰੂ ਦਾ ਉਪਦੇਸ਼ ਵਸਿਆ ਹੈ।

੩ ਭਾਗਾਂ ਵਾਲੇ।

੪ ਜਿਸ ਨੇ ਭੇਦ ਪਛਾਤਾ ਹੈ।

੫ ਸਾਧ ਸੰਗਤ ਦੇ ਮਿਲਣ ਨਾਲ ਪਤੀਜ ਗਿਆ, ਤਸੱਲੀ ਹੋ ਗਈ।

੬ ਇਕੋ ਜੇਹਾ।

੭ ਨਰਕ ਸੁਰਗ ਵਿਚ ਉਤਰਨ ਤੋਂ ਰਹਿਤ ਹੋ ਗਿਆ।

੮ ਉਸਨੂੰ। ਉਸਨੂੰ ਵਾਹਿਗੁਰੂ ਮਿਲਿਆ ਹੋਇਆ ਵੀ ਤੇ ਨਿਰਲੇਪ ਵੀ ਦਿਸਦਾ ਹੈ।

੯ ਵਿਸ਼ੇਸ਼ ਕਰਕੇ। ਚੰਗੀ ਤਰ੍ਹਾਂ ਘਟ ੨ ਵਿਚ ਵਸਿਆ ਹੈ।

੧੦ ਉਸ ਨੇ ਉਸੇ (ਹਰੀ) ਦੇ ਪਿਆਰ ਵਿੱਚ ਸੁਖ ਪਾਇਆ ਹੈ।

੧੧ ਉਸ ਨੂੰ ਮਾਇਆ ਦਾ ਲੇਪ ਭਾਵ ਅਸਰ ਨਹੀਂ।

੧੨ ਕਈ ਤਰੀਕਿਆਂ ਨਾਲ।

੧੩ ਕਿਵੇਂ ਸਿਧੀ ਲਭੇ, ਕਾਮਯਾਬੀ ਹੋਵੇ ?

੧੪ ਜਿਸ ਜਤਨ ਨਾਲ ਛੁਟਕਾਰਾ ਹੋ ਸਕਦਾ ਹੈ, ਉਹ ਜਤਨ ਸਾਧ-ਸੰਗਤ ਅੰਦਰ ਹੀ ਹੈ।

੧੫ ਇਸ ਉਬਰਨ (ਸੰਸਾਰ ਤੋਂ ਬਚਣ) ਲਈ ਸਭ ਕੋਈ ਖਿਆਲ ਰਖਦਾ ਹੈ। ਪਰ ਉਸ ਦੇ (ਭਾਵ ਹਰੀ ਦੇ) ਜਪਣ ਤੋਂ ਬਿਨਾਂ ਬਚਾਉ ਨਹੀਂ ਹੋ ਸਕਦਾ।

੧੬ ਉਹੋ ਹੀ।

੧੭ ਹੇ ਨਰਾਂ ਦੇ ਨਾਥ, ਮਨੁਖਾਂ ਦੇ ਮਾਲਕ !

੧੮ ਮਨ ਬਚਨ ਤੇ ਕਰਮ ਕਰਕੇ ਜਿਸਨੂੰ ਆਪ ਹਰੀ ਨੇ ਸਮਝ ਦਿਤੀ ਹੈ।

੧੯ ਮਿਟੀ, ਧੂੜੀ।

੨੦ ਤੂੰ ਭੀ ਹੰਕਾਰ ਛਡ ਕੇ ਉਸਦੀ ਚਰਨ-ਧੂੜ ਹੋ ਜਾ, ਤਾਕਿ ਤੇਰੇ ਜ਼ਿਮੇਂ ਜੋ ਕੁਝ ਦੇਣਾ ਰਹਿੰਦਾ ਹੈ ਉਹ ਛਡ ਦਿਤਾ ਜਾਵੇ; ਭਾਵ ਪਾਪਾਂ ਦਾ ਫਲ ਜੋ ਤੂੰ ਅਜੇ ਭੁਗਤਣਾ ਹੈ, ਉਹ ਮਾਫ਼ ਹੋ ਜਾਵੇ।

੨੧ ਹਰੀ ਦੀ ਦਰਗਾਹ ਰੂਪ ਰਣ (ਮੈਦਾਨ ਜੰਗ) ਵਿੱਚ ਤੂੰ ਤਦ ਸਫਲ ਹੋ ਸਕਦਾ ਹੈਂ।

੨੨ ਗੁਰੂ ਦੁਆਰਾ।

੨੩ ਰਹਿਣੀ (ਜੀਵਣ) ਰਹਿਣ ਨਾਲ ਬਿਕਾਰ ਰਹਿ (ਮੁਕ) ਜਾਂਦੇ ਹਨ।

੨੪ ਵਿਸ਼ਿਆਂ ਦਾ।

੨੫ ਰੋਗਾਂ, ਦੁਖਾਂ ਦਾ।

੨੬ (ਇਨ੍ਹਾਂ ਦਾ ਦੇਹੀ ਵਿਚ) ਵਾਸਾ ਹੈ।

੨੭ ਦਵਾਈ। ਜਿਥੇ ਨਾਮ ਰੂਪ ਦਵਾਈ ਲਾਈਏ।

੨੮ ਖਿਨ ਵਿੱਚ।

੨੯ ਸੁਖਾਵੇ।

੩੦ ਦਵਾਈ ਖਾਣ ਨਾਲ ਜੋ ਪਥ ਰਖਣਾ ਹੁੰਦਾ ਹੈ, ਪ੍ਰਹੇਜ਼।

੩੧ [ਜਿਸ ਵਿਚ ਸਭ ਦਾ ਨਿਵਾਸ ਹੈ ਤੇ ਜੋ ਸਭ ਵਿੱਚ ਹੈ] ਵਾਹਿਗੁਰੂ।

੩੨ (ਉਸ ਤੋਂ) ਖਾਲੀ ਕੋਈ ਥਾਂ ਨਹੀਂ ਹੈ।

੩੩ ਲੁਕਾਉ ਕਾਹਦਾ ਹੈ ?

੩੪ ਹਰ ਇਕ ਜੀਵ ਵਿਚ ਬ੍ਰਹਮ ਸਮਾਇਆ ਹੋਇਆ ਹੈ।

੩੫ ਗਾਵਿਆ।

੩੬ ਗੁਰੂ ਦੀ ਕਿਰਪਾ ਨਾਲ।

---

* ਹਰੀ-ਨਾਮ ਰੂਪ ਦਵਾਈ ਸਭ ਸਰੀਰਾਂ ਵਿੱਚ ਮੌਜੂਦ ਹੈ, ਪਰ ਪੂਰੇ ਗੁਰੂ ਬਿਨਾਂ ਇਸ ਦੀ ਪ੍ਰਾਪਤੀ ਦੀ ਬਿਧ ਨਹੀਂ ਬਣਦੀ, ਮਿਲਣ ਦਾ ਤਰੀਕਾ ਨਹੀਂ ਲਭਦਾ।

ਵਰਨ[੧] ਚਿਹਨ[੨] ਸਗਲਹ ਤੇ ਰਹਤਾ॥ਨਾਨਕ ਹਰਿ ਹਰਿ ਗੁਰਮੁਖਿ[੩] ਜੋ ਕਹਤਾ॥ ੪੬ ॥ ਸਲੋਕੁ॥ਹਉ ਹਉ ਕਰਤ ਬਿਹਾਨੀਆ ਸਾਕਤ[੪] ਮੁਗਧ ਅਜਾਨ॥ [੫]ੜੜਕਿ ਮੁਏ ਜਿਉ ਤ੍ਰਿਖਾਵੰਤ ਨਾਨਕ ਕਿਰਤਿ ਕਮਾਨ॥ ੧ ॥ ਪਉੜੀ॥ ੜਾੜਾ ੜਾੜਿ[੬] ਮਿਟੈ ਸੰਗਿ ਸਾਧੂ॥ [੭]ਕਰਮ ਧਰਮ ਤਤੁ ਨਾਮ ਅਰਾਧੂ॥ ਰੂੜੋ[੮] ਜੇਹ ਬਸਿਓ ਰਿਦ ਮਾਹੀ॥ ਉਆ ਕੀ ੜਾੜਿ ਮਿਟਤ ਬਿਨਸਾਹੀ[੯]॥ ੜਾੜਿ ਕਰਤ ਸਾਕਤ ਗਾਵਾਰਾ॥ [੧੦]ਜੇਹ ਹੀਐ ਅਹੰਬੁਧਿ ਬਿਕਾਰਾ॥ ੜਾੜਾ ਗੁਰਮੁਖਿ ੜਾੜਿ ਮਿਟਾਈ॥ਨਿਮਖ[੧੧] ਮਾਹਿ ਨਾਨਕ ਸਮਝਾਈ॥ ੪੭ ॥ ਸਲੋਕੁ॥ ਸਾਧੂ ਕੀ ਮਨ ਓਟ ਗਹੁ[੧੨] ਉਕਤਿ[੧੩] ਸਿਆਨਪ ਤਿਆਗੁ ॥ ਗੁਰ ਦੀਖਿਆ[੧੪] ਜਿਹ ਮਨਿ ਬਸੈ ਨਾਨਕ [੧੫]ਮਸਤਕਿ ਭਾਗੁ॥ ੧ ॥ ਪਉੜੀ ॥ ਸਸਾ ਸਰਨਿ ਪਰੇ ਅਬ ਹਾਰੇ[੧੬] ॥ [੧੭]ਸਾਸਤ੍ਰ ਸਿਮ੍ਰਿਤਿ ਬੇਦ ਪੂਕਾਰੇ ॥ [੧੮]ਸੋਧਤ ਸੋਧਤ ਸੋਧਿ ਬੀਚਾਰਾ ॥ ਬਿਨੁ ਹਰਿ ਭਜਨ ਨਹੀ ਛੁਟਕਾਰਾ॥ ਸਾਸਿ ਸਾਸਿ ਹਮ ਭੂਲਨਹਾਰੇ॥ ਤੁਮ ਸਮਰਥ ਅਗਨਤ ਅਪਾਰੇ ॥ ਸਰਨਿ ਪਰੇ ਕੀ ਰਾਖੁ ਦਇਆਲਾ ॥ ਨਾਨਕ [੧੯]ਤੁਮਰੇ ਬਾਲ ਗੁਪਾਲਾ ॥ ੪੮ ॥ ਸਲੋਕੁ ॥ਖੁਦੀ[੨੦] ਮਿਟੀ ਤਬ ਸੁਖ ਭਏ ਮਨ ਤਨ ਭਏ ਅਰੋਗ॥ ਨਾਨਕ [੨੧]ਦ੍ਰਿਸਟੀ ਆਇਆ ਉਸਤਤਿ ਕਰਨੈ ਜੋਗੁ॥ ੧ ॥ ਪਉੜੀ॥ ਖਖਾ [੨੨]ਖਰਾ ਸਰਾਹਉ ਤਾਹੂ॥ ਜੋ ਖਿਨ ਮਹਿ ਊਨੇ[੨੩] ਸੁਭਰ ਭਰਾਹੂ॥ ਖਰਾ ਨਿਮਾਨਾ ਹੋਤ ਪਰਾਨੀ॥ਅਨਦਿਨੁ[੨੪] [੨੫]ਜਾਪੈ ਪ੍ਰਭ ਨਿਰਬਾਨੀ॥ [੨੬]ਭਾਵੈ ਖਸਮ ਤ ਉਆ ਸੁਖੁ ਦੇਤਾ ॥ ਪਾਰਬ੍ਰਹਮੁ ਐਸੋ ਆਗਨਤਾ[੨੭] ॥ [੨੮]ਅਸੰਖ ਖਤੇ ਖਿਨ ਬਖਸਨਹਾਰਾ॥ ਨਾਨਕ ਸਾਹਿਬ ਸਦਾ ਦਇਆਰਾ[੨੯]॥ ੪੯ ॥ ਸਲੋਕੁ॥ [੩੦]ਸਤਿ ਕਹਉ ਸੁਨਿ ਮਨ ਮੇਰੇ ਸਰਨਿ ਪਰਹੁ ਹਰਿ ਰਾਇ॥ਉਕਤਿ ਸਿਆਨਪ ਸਗਲ ਤਿਆਗਿ ਨਾਨਕ ਲਏ ਸਮਾਇ॥੧॥ਪਉੜੀ॥ ਸਸਾ ਸਿਆਨਪ ਛਾਡੁ ਇਆਨਾ ॥ [੩੧]ਹਿਕਮਤਿ ਹੁਕਮਿ ਨ ਪ੍ਰਭੁ ਪਤੀਆਨਾ॥ [੩੨]ਸਹਸ ਭਾਤਿ ਕਰਹਿ ਚਤੁਰਾਈ॥ ਸੰਗਿ ਤੁਹਾਰੈ ਏਕ ਨ ਜਾਈ॥ [੩੩]ਸੋਊ ਸੋਊ ਜਪਿ ਦਿਨ ਰਾਤੀ॥ ਰੇ ਜੀਅ ਚਲੈ ਤੁਹਾਰੈ ਸਾਥੀ[੩੪] ॥ ਸਾਧ ਸੇਵਾ ਲਾਵੈ ਜਿਹ ਆਪੈ॥ ਨਾਨਕ ਤਾ ਕਉ ਦੂਖੁ ਨ ਬਿਆਪੈ ॥ ੫੦ ॥ ਸਲੋਕੁ॥ ਹਰਿ ਹਰਿ ਮੁਖ ਤੇ ਬੋਲਨਾ ਮਨਿ ਵੂਠੈ[੩੫] ਸੁਖੁ ਹੋਇ॥ ਨਾਨਕ ਸਭ ਮਹਿ [੩੬]ਰਵਿ ਰਹਿਆ ਥਾਨ ਥਨੰਤਰਿ[੩੭] ਸੋਇ ॥ ੧ ॥ ਪਉੜੀ ॥ *ਹੇਰਉ ਘਟਿ ਘਟਿ ਸਗਲ ਕੈ ਪੂਰਿ ਰਹੇ ਭਗਵਾਨ॥ ਹੋਵਤ ਆਏ ਸਦ ਸਦੀਵ ਦੁਖ ਭੰਜਨ ਗੁਰ ਗਿਆਨ ॥ [੩੮]ਹਉ ਛੁਟਕੈ ਹੋਇ ਅਨੰਦੁ ਤਿਹ ਹਉ ਨਾਹੀ ਤਹ ਆਪਿ ॥ ਹਤੇ[੩੯] ਦੂਖ ਜਨਮਹ ਮਰਨ ਸੰਤਸੰਗ ਪਰਤਾਪ ॥ [੪੦]ਹਿਤ ਕਰਿ ਨਾਮੁ ਦ੍ਰਿੜੈ ਦਇਆਲਾ॥ ਸੰਤਹ ਸੰਗਿ ਹੋਤ

੧ ਰੰਗ ; ਜਾਤ-ਪਾਤ ਦੇ ਭੇਦ ।

੨ ਨਿਸ਼ਾਨ । ਜੋ ਗੁਰਾਂ ਦਵਾਰਾ ਹਰੀ ਨੂੰ ਜਪਦਾ ਹੈ ਉਹ ਜਾਤਿ ਆਦਿਕ ਸਭ ਭੇਦਾਂ ਤੋਂ ਰਹਿਤ ਹੋ ਜਾਂਦਾ ਹੈ ।

੩ ਗੁਰੂ ਦੁਆਰਾ ।

੪ [ਸ਼ਕਤੀ ਦਾ ਉਪਾਸ਼ਕ] ਮਾਇਆ ਵਿੱਚ ਲਗ ਕੇ ਵਾਹਿਗੁਰੂ ਨੂੰ ਵਿਸਾਰਨ ਵਾਲਾ । ਮੂਰਖ ਤੇ ਅੰਞਾਣੇ ਸਾਕਤ ਦੀ ਉਮਰ ਹਉਮੈ ਵਿੱਚ ਲੰਘਦੀ ਹੈ ।

੫ ਕੀਤੇ ਕੰਮਾਂ ਕਰਕੇ ਤ੍ਰਿਹਾਏ ਜੀਵ ਵਾਂਗ ਤੜਪ ਮੋਏ ।

੬ ਝਗੜਾ ।

੭ ਨਾਮ ਦਾ ਅਰਾਧਣਾ ਸਾਰੇ ਕਰਮਾਂ ਧਰਮਾਂ ਦਾ ਤੱਤ ਹੈ ; ਨਾਮ ਜਪਣ ਵਿੱਚ ਸਭ ਕਰਮ ਧਰਮ ਆ ਜਾਂਦੇ ਹਨ ।

੮ ਸੁੰਦਰ (ਹਰੀ) ।

੯ ਨਾਸ ਹੁੰਦੀ ਹੈ । ਜਿਸ ਦੇ ਹਿਰਦੇ ਵਿਚ ਸੁੰਦਰ ਹਰੀ ਵਸਦਾ ਹੈ ਉਸ ਦੀ ਰੜਕ (ਹੋਰਨਾਂ ਨਾਲ) ਮੁੱਕਦੀ ਮੁੱਕਦੀ ਮੁੱਕ ਹੀ ਜਾਂਦੀ ਹੈ ।

੧੦ ਜਿਸ ਦੇ ਹਿਰਦੇ ਅੰਦਰ ਹੰਕਾਰ ਵਾਲੀ ਬੁਧੀ ਤੇ ਵਿਕਾਰ ਹਨ ।

੧੧ ਅੱਖ ਦੇ ਫੋਰ ਜਿੰਨਾ ਸਮਾਂ ।

੧੨ ਪਕੜੇ ।

੧੩ ਯੁਕਤੀ, ਦਲ ਲਬਾਜ਼ੀ ।

੧੪ ਸਿਖਿਆ ।

੧੫ ਉਸ ਦੇ ਮੱਥੇ ਤੇ ਭਾਗ ਹਨ ; ਉਹ ਚੰਗੇ ਭਾਗਾਂ ਵਾਲਾ ਹੈ ।

੧੬ ਹਾਰ ਕੇ ।

੧੭ ਦੇਖੋ ਪੰਨਾ ੧੧, ਫੁਟ ਨੋਟ † ਤੇ * ।

੧੮ ਚੰਗੀ ਤਰ੍ਹਾਂ ਵਿਚਾਰ ਕੇ ਇਹ ਸਮਝ ਆਈ ਹੈ ।

੧੯ ਹੇ ਗੋਪਾਲ ! ਅਸੀਂ ਤੇਰੇ ਬਾਲਕ ਹਾਂ ।

੨੦ ਹੰਕਾਰ ।

੨੧ ਨਜ਼ਰ ਆਇਆ, ਦਿਸਿਆ ।

੨੨ ਚੰਗੀ ਤਰ੍ਹਾਂ ਸਲਾਹੁੰਦਾ ਹਾਂ ਕੇਵਲ ਉਸੇ ਨੂੰ ।

੨੩ ਖਾਲੀ । ਖਾਲੀਆਂ ਨੂੰ ਨਕਾ-ਨਕ ਭਰ ਦਿੰਦਾ ਹੈ ।

੨੪ ਹਰ ਰੋਜ਼ ।

੨੫ ਨਿਰਲੇਪ ਵਾਹਿਗੁਰੂ ਨੂੰ ਜਪਦਾ ਹੈ ।

੨੬ ਜੇ ਉਸ ਨੂੰ ਭਾਵੇ ਤਾਂ ਸੁਖ ਦਿੰਦਾ ਹੈ । ਕਿਸ ਨੂੰ ? ਜੋ ਖਰਾ ਨਿਮਾਣਾ ਹੈ ।

੨੭ ਬੇਅੰਤ ।

੨੮ ਅਣਗਿਣਤ ਪਾਪ ।

੨੯ ਦਿਆਲੂ ।

੩੦ ਸਚ ਕਹਿੰਦਾ ਹਾਂ ।

੩੧ ਚਲਾਕੀਆਂ ਨਾਲ ਤੇ ਹੁਕਮ ਕੀਤਿਆਂ ਵਾਹਿਗੁਰੂ ਪਤੀਜਦਾ ਨਹੀਂ. ਭਾਵ ਉਹ ਹੁਕਮ ਵਿੱਚ ਚਲਿਆਂ ਪ੍ਰਸੰਨ੍ਹ ਹੁੰਦਾ ਹੈ ।

੩੨ ਭਾਵੇਂ ਹਜ਼ਾਰਾਂ ਤਰੀਕਿਆਂ ਨਾਲ ਸਿਆਣਪ ਕਰੇਂ, ਇਕ ਭੀ ਤੇਰੇ ਨਾਲ ਨਹੀਂ ਚਲਣੀ, ਕਬੂਲ ਨਹੀਂ ਪੈਣੀ । "ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ" (ਜਪੁ) ।

੩੩ ਉਸੇ ਨੂੰ ।

੩੪ ਨਾਲ ।

੩੫ ਵਸਣ ਨਾਲ । ਹਰੀ ਦਿਲ ਵਿਚ ਵਸਿਆ ਹੋਣ ਤੇ ਮੂੰਹੋਂ ਹਰੀ ਹਰੀ ਉਚਾਰੀਏ ਤਾਂ ਸੁਖ ਹੁੰਦਾ ਹੈ ।

੩੬ ਵਿਆਪਕ ।

੩੭ ਥਾਵਾਂ ਅੰਦਰ ।

੩੮ ਹਉਮੈ ਦੂਰ ਹੋਵੇ ਤਾਂ ਅਨੰਦ ਹੁੰਦਾ ਹੈ, ਜਿਥੇ ਹਉ ਨਹੀਂ ਉਥੇ ਹਰੀ ਆਪ ਹੈ ।

੩੯ ਦੂਰ ਹੋਏ ।

੪੦ ਪ੍ਰੇਮ ਨਾਲ ਦਿਆਲੂ ਹਰੀ ਦਾ ਨਾਮ ਜਪੇ ।

---

* ਵੇਖਦਾ ਹਾਂ ਕਿ ਭਗਵਾਨ ਸਾਰਿਆਂ ਦੇ ਦਿਲਾਂ ਵਿੱਚ ਸਮਾ ਰਿਹਾ ਹੈ । ਉਹ ਦੁਖ ਦੂਰ ਕਰਨ ਵਾਲਾ ਹਰੀ ਸਦਾ, ਤੋਂ ਇਉਂ ਪਰੀ ਪੂਰਨ ਹੁੰਦਾ ਆਇਆ ਹੈ, ਪਰ ਇਹ ਗਿਆਨ ਗੁਰੂ ਤੋਂ ਲਭਦਾ ਹੈ । (ਇਹ ਗਿਆਨ ਕੀ ਹੈ ? ਅਗਲੀਆਂ ਤੁਕਾਂ ਵੇਖੋ ।)

ਕਿਰਪਾਲਾ॥ [6]ਓਰੈ ਕਛੂ ਨ ਕਿਨਹੂ ਕੀਆ॥ ਨਾਨਕ ਸਭੁ ਕਛੁ ਪ੍ਰਭ ਤੇ ਹੂਆ॥੫੧॥ ਸਲੋਕੁ॥ ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰ॥ ਬਖਸਨਹਾਰ ਬਖਸਿ ਲੈ ਨਾਨਕ ਪਾਰਿ ਉਤਾਰ॥ ੧ ॥ ਪਉੜੀ॥ [2]ਲੂਣ ਹਰਾਮੀ ਗੁਨਹਗਾਰ ਬੇਗਾਨਾ[3] [4]ਅਲਪ ਮਤਿ॥ [5]ਜੀਉ ਪਿੰਡੁ ਜਿਨਿ ਸੁਖ ਦੀਏ ਤਾਹਿ ਨ ਜਾਨਤ ਤਤ॥ [6]ਲਾਹਾ ਮਾਇਆ ਕਾਰਨੇ ਦਹ ਦਿਸਿ ਢੂਢਨ ਜਾਇ॥ ਦੇਵਨਹਾਰ ਦਾਤਾਰ ਪ੍ਰਭ ਨਿਮਖ[7] ਨ ਮਨਹਿ ਬਸਾਇ॥ ਲਾਲਚ ਝੂਠ ਬਿਕਾਰ ਮੋਹ [8]ਇਆ ਸੰਪੈ ਮਨ ਮਾਹਿ॥ ਲੰਪਟ[9] ਚੋਰ ਨਿੰਦਕ ਮਹਾ ਤਿਨਹੂ ਸੰਗਿ ਬਿਹਾਇ॥ ਤੁਧੁ ਭਾਵੈ ਤਾ ਬਖਸਿ ਲੈਹਿ ਖੋਟੇ ਸੰਗਿ ਖਰੇ॥ ਨਾਨਕ ਭਾਵੈ ਪਾਰਬ੍ਰਹਮ ਪਾਹਨ[10] ਨੀਰਿ ਤਰੇ॥੫੨॥ ਸਲੋਕੁ॥ ਖਾਤ ਪੀਤ ਖੇਲਤ ਹਸਤ ਭਰਮੇ ਜਨਮ ਅਨੇਕ॥ ਭਵਜਲ[11] ਤੇ ਕਾਢਹੁ ਪ੍ਰਭੂ ਨਾਨਕ ਤੇਰੀ ਟੇਕ॥੧॥ ਪਉੜੀ॥ [12]ਖੇਲਤ ਖੇਲਤ ਆਇਓ ਅਨਿਕ ਜੋਨਿ ਦੁਖ ਪਾਇ॥ [13]ਖੇਦ ਮਿਟੇ ਸਾਧੂ ਮਿਲਤ ਸਤਿਗੁਰ ਬਚਨ ਸਮਾਇ॥ ਖਿਮਾ ਗਹੀ[14] [15]ਸਚੁ ਸੰਚਿਓ ਖਾਇਓ ਅੰਮ੍ਰਿਤੁ ਨਾਮ॥ ਖਰੀ ਕ੍ਰਿਪਾ ਠਾਕੁਰ ਭਈ ਅਨਦ ਸੂਖ ਬਿਸ੍ਰਾਮ॥ ਖੇਪ[16] ਨਿਬਾਹੀ ਬਹੁਤੁ ਲਾਭ ਘਰਿ ਆਏ ਪਤਿਵੰਤ॥ ਖਰਾ ਦਿਲਾਸਾ ਗੁਰਿ ਦੀਆ ਆਇ ਮਿਲੇ ਭਗਵੰਤ[17]॥ ਆਪਨ ਕੀਆ ਕਰਹਿ ਆਪਿ ਆਗੈ ਪਾਛੈ ਆਪਿ॥ ਨਾਨਕ [18]ਸੋਊ ਸਰਾਹੀਐ ਜਿ ਘਟਿ ਘਟਿ ਰਹਿਆ ਬਿਆਪਿ॥ ੫੩ ॥ ਸਲੋਕੁ॥ ਆਏ ਪ੍ਰਭ ਸਰਨਾਗਤੀ [19]ਕਿਰਪਾ ਨਿਧਿ ਦਇਆਲ॥ ਏਕ ਅਖਰੁ[20] ਹਰਿ ਮਨਿ ਬਸਤ ਨਾਨਕ ਹੋਤ ਨਿਹਾਲ॥੧॥ ਪਉੜੀ॥ *ਅਖਰ[21] ਮਹਿ ਤ੍ਰਿਭਵਨ ਪ੍ਰਭਿ ਧਾਰੇ॥ ਅਖਰ ਕਰਿ ਕਰਿ ਬੇਦ ਬੀਚਾਰੇ॥ ਅਖਰ ਸਾਸਤ੍ਰ ਸਿੰਮ੍ਰਿਤਿ ਪੁਰਾਨਾ॥ ਅਖਰ ਨਾਦ ਕਥਨ ਵਖ੍ਹਾਨਾ॥ ਅਖਰ ਮੁਕਤਿ ਜੁਗਤਿ ਭੈ ਭਰਮਾ॥ ਅਖਰ ਕਰਮ ਕਿਰਤਿ ਸੁਚ ਧਰਮਾ॥ ਦ੍ਰਿਸਟਿਮਾਨ ਅਖਰ ਹੈ ਜੇਤਾ॥ ਨਾਨਕ ਪਾਰਬ੍ਰਹਮ ਨਿਰਲੇਪਾ॥ ੫੪ ॥ ਸਲੋਕੁ ॥ [22]ਹਥਿ ਕਲੰਮ ਅਗੰਮ ਮਸਤਕਿ ਲਿਖਾਵਤੀ॥ ਉਰਝਿ ਰਹਿਓ ਸਭ ਸੰਗਿ ਅਨੂਪ ਰੂਪਾਵਤੀ॥ ਉਸਤਤਿ ਕਹਨੁ ਨ ਜਾਇ ਮੁਖਹੁ ਤੁਹਾਰੀਆ॥ ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ॥ ੧ ॥ ਪਉੜੀ॥ ਹੇ ਅਚੁਤ[23] ਹੇ ਪਾਰਬ੍ਰਹਮ ਅਬਿਨਾਸੀ [24]ਅਘ ਨਾਸ॥ ਹੇ ਪੂਰਨ ਹੇ ਸਰਬ ਮੈ ਦੁਖ ਭੰਜਨ [25]ਗੁਣ ਤਾਸ॥ ਹੇ ਸੰਗੀ ਹੇ ਨਿਰੰਕਾਰ ਹੇ ਨਿਰਗੁਣ ਸਭ ਟੇਕ॥ ਹੇ ਗੋਬਿਦ ਹੇ ਗੁਣ ਨਿਧਾਨ ਜਾ ਕੈ ਸਦਾ ਬਿਬੇਕ[26]॥ ਹੇ ਅਪਰੰਪਰ[27] ਹਰਿ ਹਰੇ ਹਹਿ ਭੀ ਹੋਵਨਹਾਰ॥ ਹੇ ਸੰਤਹ[28] ਕੈ ਸਦਾ ਸੰਗਿ [29]ਨਿਧਾਰਾ ਆਧਾਰ॥ ਹੇ ਠਾਕੁਰ ਹਉ ਦਾਸਰੋ[30] ਮੈ ਨਿਰਗੁਨ ਗੁਨੁ ਨਹੀ ਕੋਇ॥

੧ ਰਬ ਤੋਂ ਉਰੇ ਹੋਰ ਕਿਸੇ ਨੇ ਕੁਝ ਨਹੀਂ ਕੀਤਾ।
੨ [ਆਪਣੇ ਮਾਲਕ ਦਾ ਲੂਣ ਖਾ ਕੇ ਖੁਆਰ ਕਰਨ ਵਾਲਾ] ਨਾਸ਼ੁਕਰਾ, ਕੀਤਾ ਨਾ ਜਾਨਣ ਵਾਲਾ, ਕ੍ਰਿਤਘਣ।
੩ ਬੇਸਮਝ।
੪ ਥੋੜੀ ਮਤ ਵਾਲਾ।
੫ ਜਿਸ ਨੇ ਆਤਮਾ ਅਤੇ ਸਰੀਰ ਦਿਤਾ ਹੈ ਉਸ ਤਤ ਰੂਪ ਨੂੰ ਨਹੀਂ ਜਾਣਦਾ।
੬ ਮਾਇਕ ਲਾਭ ਦੇ ਕਾਰਨ ਸਾਰੇ ਪਾਸੇ ਢੂੰਡਣ ਜਾਂਦਾ ਹੈ।
੭ ਅਖ ਦੇ ਫੋਰ ਜਿੰਨੇ ਸਮੇਂ ਲਈ।
੮ ਇਹ ਧਨ ਆਦਿਕ ਹੀ ਮਨ ਵਿੱਚ ਵਸੇ ਹਨ।
੯ ਵਿਸ਼ੱਈ। ਚੋਰਾਂ ਆਦਿਕ ਦੀ ਸੰਗਤ ਵਿੱਚ ਵਕਤ ਗੁਜ਼ਾਰਦਾ ਹੈ।
੧੦ ਪਥਰ। ਪਥਰ ਵੀ ਪਾਣੀ ਤੇ ਤਰ ਜਾਂਦੇ ਹਨ; ਭਾਵ ਬੱਜਰ ਪਾਪਾਂ ਵਾਲੇ ਭੀ ਤਰ ਜਾਂਦੇ ਹਨ।
੧੧ ਸੰਸਾਰ ਸਾਗਰ।
੧੨ ਜੀਵਣ ਦੀ ਬਾਜੀ ਖੇਡਦਾ ੨।
੧੩ ਦੁਖ ਤਕਲੀਫ਼ ਮਿਟ ਗਏ ਹਨ ਗੁਰੂ-ਸਾਧੂ ਦੇ ਮਿਲਣ ਕਰਕੇ।
੧੪ ਪਕੜੀ, ਧਾਰਨ ਕੀਤੀ।
੧੫ ਸਚ ਕਠਾ ਕੀਤਾ।
੧੬ ਮਾਲ ਦੀ ਭਰਤੀ। ਭਾਵ ਜਨਮ ਸਫਲ ਹੋ ਗਿਆ।
੧੭ ਵਾਹਿਗੁਰੂ ਨੂੰ।
੧੮ ਉਸੇ ਨੂੰ ਸਲਾਹੀਏ ਜੋ ਸਾਰਿਆਂ ਵਜੂਦਾਂ ਵਿੱਚ ਸਮਾ ਰਿਹਾ ਹੈ।
੧੯ ਕਿਰਪਾ ਦਾ ਖਜ਼ਾਨਾ।
੨੦ ਨਾਮ ਦਾ ਇਕ ਅੱਖਰ; ਭਾਵ ਨਾਮ ਦਾ ਕਿਣਕਾ ਮਾਤਰ।
੨੧ ਬੋਲੀ ਦੇ ਲਫ਼ਜ਼। ਪ੍ਰਭੂ ਨੇ ਜੋ ਤਿੰਨਾਂ ਭਵਣਾਂ ਵਾਲੀ ਸ੍ਰਿਸ਼ਟੀ ਬਣਾਈ ਹੈ, ਉਹ ਸਾਰੀ ਬੋਲੀ ਦੇ ਅਖਰਾਂ ਦੁਆਰਾ ਬਿਆਨ ਹੋ ਸਕਦੀ ਹੈ, ਭਾਵ ਮਹਦੂਦ ਹੈ। ਅਖਰਾਂ ਕਰਕੇ ਹੀ ਵੇਦਾਂ ਦਾ ਵਿਚਾਰ ਹੁੰਦਾ ਹੈ। ਸ਼ਾਸਤਰ, ਸਿਮ੍ਰਤੀਆਂ ਤੇ ਪੁਰਾਣ ਆਦਿ ਪੁਸਤਕ ਭੀ ਅਖਰ ਹਨ। ਗਾਉਣਾ, ਬਿਆਨ ਕਰਨਾ ਜਾਂ ਲੈਕਚਰ ਦੇਣੇ ਭੀ ਅਖਰਾਂ ਸਿਰ ਹੀ ਹਨ। ਮੁਕਤੀ, ਜੀਵਣ ਦਾ ਤਰੀਕਾ, ਡਰ ਤੇ ਭਰਮ ਦੇ ਖਿਆਲ ਭੀ ਅਖਰਾਂ ਦੁਆਰਾ ਹੀ ਦਸੇ ਜਾਂਦੇ ਹਨ; ਇਸੇ ਤਰ੍ਹਾ ਕਰਮ ਤੇ ਉਨ੍ਹਾਂ ਤੋਂ ਬਣੀ ਕਿਰਤ ਅਤੇ ਸੁਚਮ ਦੇ ਨੇਮ ਭੀ ਅਖਰਾਂ ਦੁਆਰਾ ਬਿਆਨ ਹੁੰਦੇ ਹਨ। ਗਲ ਕੀ ਜੋ ਕਿਛ ਦਿਸ ਰਿਹਾ ਹੈ ਇਹ ਸਭ ਬਿਆਨ ਦੀ ਹਦ ਅੰਦਰ ਹੈ। ਅਖਰਾਂ ਤੋਂ ਪਰੇ ਕੇਵਲ ਪਾਰਬ੍ਰਹਮ ਹੈ।
੨੨ ਅਗੰਮ ਹਰੀ ਦੇ ਹਥ ਵਿੱਚ ਕਲਮ ਹੈ ਤੇ ਜੀਵਾਂ ਦੇ ਮਥੇ ਤੇ ਲੇਖ ਲਿਖਦਾ ਹੈ। ਉਹ ਅਨੂਪ ਰੂਪ ਵਾਲਾ ਸਭ ਵਿੱਚ ਵਿਆਪਕ ਹੋ ਰਿਹਾ ਹੈ।
੨੩ ਅਚੁਜਤ, ਨਾ ਚਲਾਇਮਾਨ, ਅਟੱਲ।
੨੪ ਪਾਪਾਂ ਦੇ ਨਾਸ ਕਰਨ ਵਾਲੇ!
੨੫ ਗੁਣਾਂ ਦਾ ਭੰਡਾਰ।
੨੬ ਨਿਰਣਾ ਕਰਨ ਵਾਲੀ ਵਿਚਾਰ। ਭਾਵ ਉਹ ਅੰਨੇ-ਵਾਹ ਫ਼ੈਸਲੇ ਨਹੀਂ ਕਰਦਾ, ਹਮੇਸ਼ਾਂ ਸੋਚ ਸਮਝ ਕੇ ਨਿਰਣਾ ਕਰਦਾ ਹੈ।
੨੭ ਪਰੇ ਤੋਂ ਪਰੇ।
੨੮ ਸੰਤਾਂ ਦੇ।
੨੯ ਨਿਆਸਰਿਆਂ ਦੇ ਆਸਰੇ।
੩੦ ਦਾਸ।

---

* ਭਾਵ ਤਿੰਨਾਂ ਲੋਕਾਂ ਦੀਆਂ ਚੀਜ਼ਾਂ ਨੂੰ ਅਖਰਾਂ (ਲਫਜ਼ਾਂ) ਰਾਹੀਂ ਬਿਆਨ ਕੀਤਾ ਜਾ ਸਕਦਾ ਹੈ। ਹਰ ਚੀਜ਼ ਅਖਰਾਂ ਰਾਹੀਂ ਵਰਣਨ ਹੋ ਸਕਦੀ ਹੈ; ਕੇਵਲ ਉਹ ਵਾਹਿਗੁਰੂ ਅਖਰਾਂ ਵਿੱਚ ਨਹੀਂ ਆਉਂਦਾ ਭਾਵ ਬਿਆਨ ਨਹੀਂ ਕੀਤਾ ਜਾ ਸਕਦਾ, ਕਿਉਂਕਿ ਬੇਅੰਤ ਹੈ; ਯਥਾ "ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ" (ਜਪੁ)।

ਨਾਨਕ ਦੀਜੈ ਨਾਮ ਦਾਨੁ ਰਾਖਉ [1]ਹੀਐ ਪਰੋਇ ॥ ੫੫ ॥ ਸਲੋਕੁ ॥ [2]ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ ॥ ਗੁਰਦੇਵ ਸਖਾ ਅਗਿਆਨ ਭੰਜਨੁ ਗੁਰਦੇਵ ਬੰਧਿਪ ਸਹੋਦਰਾ ॥ ਗੁਰਦੇਵ ਦਾਤਾ ਹਰਿਨਾਮੁ ਉਪਦੇਸੈ ਗੁਰਦੇਵ ਮੰਤੁ ਨਿਰੋਧਰਾ ॥ ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ ਗੁਰਦੇਵ ਪਾਰਸ ਪਰਸ ਪਰਾ ॥ ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ ਗੁਰ ਗਿਆਨ ਮਜਨੁ ਅਪਰੰਪਰਾ ॥ ਗੁਰਦੇਵ ਕਰਤਾ ਸਭਿ ਪਾਪ ਹਰਤਾ ਗੁਰਦੇਵ ਪਤਿਤ ਪਵਿਤ ਕਰਾ ॥ ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ ਗੁਰਦੇਵ ਮੰਤੁ ਹਰਿ ਜਪਿ ਉਧਰਾ ॥ ਗੁਰਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ ਹਮ ਮੂੜ ਪਾਪੀ ਜਿਤੁ ਲਗਿ ਤਰਾ ॥ ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ ਗੁਰਦੇਵ ਨਾਨਕ ਹਰਿ ਨਮਸਕਰਾ ॥ ੧ ॥ ਏਹੁ ਸਲੋਕੁ ਆਦਿ ਅੰਤਿ ਪੜਣਾ ॥

ਗਉੜੀ ਸੁਖਮਨੀ* ਮਃ ੫ ॥ ਸਲੋਕੁ

ੴ ਸਤਿਗੁਰ ਪ੍ਰਸਾਦਿ ॥ [3]ਆਦਿ ਗੁਰਏ ਨਮਹ ॥ ਜੁਗਾਦਿ ਗੁਰਏ ਨਮਹ ॥ ਸਤਿਗੁਰਏ[4] ਨਮਹ ॥ ਸ੍ਰੀ ਗੁਰਦੇਵਏ[5] ਨਮਹ ॥੧॥ ਅਸਟਪਦੀ[6]॥ †ਸਿਮਰਉ[7] ਸਿਮਰਿ ਸਿਮਰਿ ਸੁਖੁ ਪਾਵਉ ॥ [8]ਕਲਿ ਕਲੇਸ ਤਨ ਮਾਹਿ ਮਿਟਾਵਉ ॥ ਸਿਮਰਉ ਜਾਸੁ ਬਿਸੁੰਭਰ[9] ਏਕੈ ॥ ਨਾਮੁ ਜਪਤ ਅਗਨਤ ਅਨੇਕੈ ॥ ਬੇਦ ਪੁਰਾਨ ਸਿੰਮ੍ਰਿਤਿ ਸੁਧਾਖ੍ਯਰ[10]॥ ਕੀਨੇ ਰਾਮਨਾਮ ਇਕ ਆਖ੍ਯਰ ॥ ਕਿਨਕਾ[11] ਏਕ ਜਿਸੁ ਜੀਅ ਬਸਾਵੈ ॥ ਤਾ ਕੀ ਮਹਿਮਾ [12]ਗਨੀ ਨ ਆਵੈ ॥ [13]ਕਾਂਖੀ ਏਕੈ ਦਰਸ ਤੁਹਾਰੋ ॥ ਨਾਨਕ ਉਨ ਸੰਗਿ ਮੋਹਿ ਉਧਾਰੋ ॥ ੧ ॥ ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ॥ ਭਗਤ ਜਨਾ ਕੈ ਮਨਿ ਬਿਸ੍ਰਾਮ ॥ ਰਹਾਉ ॥ [14]ਪ੍ਰਭ ਕੈ ਸਿਮਰਨਿ ਗਰਭਿ ਨ ਬਸੈ ॥ ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ ॥ ਪ੍ਰਭ ਕੈ ਸਿਮਰਨਿ [15]ਕਾਲੁ ਪਰਹਰੈ ॥ ਪ੍ਰਭ ਕ ਸਿਮਰਨਿ ਦੁਸਮਨੁ ਟਰੈ[16] ॥ ਪ੍ਰਭ ਸਿਮਰਤ ਕਛੁ ਬਿਘਨੁ[17] ਨ ਲਾਗੈ ॥ ਪ੍ਰਭ ਕੈ ਸਿਮਰਨਿ ਅਨਦਿਨੁ[18] ਜਾਗੈ ॥ ਪ੍ਰਭ ਕੈ ਸਿਮਰਨਿ [19]ਭਉ ਨ ਬਿਆਪੈ ॥ ਪ੍ਰਭ ਕੈ ਸਿਮਰਨਿ [20]ਦੁਖੁ ਨ ਸੰਤਾਪੈ ॥ ਪ੍ਰਭ ਕਾ ਸਿਮਰਨੁ [21]ਸਾਧ ਕੈ ਸੰਗਿ ॥ [22]ਸਰਬ ਨਿਧਾਨ ਨਾਨਕ ਹਰਿ ਰੰਗਿ ॥ ੨ ॥ ਪ੍ਰਭ ਕੈ [23]ਸਿਮਰਨਿ ਰਿਧਿ ਸਿਧਿ ਨਉ ਨਿਧਿ ॥ ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ ॥ ਪ੍ਰਭ ਕੈ ਸਿਮਰਨਿ ਜਪ ਤਪ ਪੂਜਾ ॥ ਪ੍ਰਭ ਕੈ ਸਿਮਰਨਿ ਬਿਨਸੈ ਦੂਜਾ[24] ॥ [25]ਪ੍ਰਭ ਕੈ ਸਿਮਰਨਿ ਤੀਰਥ ਇਸਨਾਨੀ ॥ ਪ੍ਰਭ ਕੈ ਸਿਮਰਨਿ [26]ਦਰਗਹ ਮਾਨੀ ॥ ਪ੍ਰਭ ਕੈ ਸਿਮਰਨਿ ਹੋਇ

੧ ਦਿਲ ਵਿੱਚ ਪਰੋ ਕੇ।
੨ ਇਸ ਸਾਰੇ ਸਲੋਕ ਦੇ ਅਰਥ ਹੋ ਚੁਕੇ ਹਨ। ਦੇਖੋ ਪੰਨਾ ੨੫੦।
੩ ਵਾਹਿਗੁਰੂ ਜੋ ਆਦਿ ਤੋਂ ਗੁਰੂ ਹੈ ਉਸ ਨੂੰ ਨਮਸਕਾਰ ਹੈ।
੪ ਵਾਹਿਗੁਰੂ ਨੂੰ ਸਤਿਗੁਰ ਆਖਿਆ ਹੈ।
੫ ਵਾਹਿਗੁਰੂ ਨੂੰ।
੬ ਅਠ ਪਦਾਂ ਦੀ ਰਚਨਾ।
੭ ਮੈਂ ਸਿਮਰਦਾ ਹਾਂ।
੮ ਝਗੜੇ ਤੇ ਦੁਖ ਜੋ ਸਰੀਰ ਵਿਚ (ਭਾਵ ਜ਼ਿੰਦਗੀ ਵਿੱਚ) ਹਨ।
੯ ਵਿਸ਼੍ਵ (ਸੰਸਾਰ) ਨੂੰ ਭਰਨ ਵਾਲਾ ਹਰੀ। ਇਕੋ ਹਰੀ ਦਾ ਜਸ ਸਿਮਰਦਾ ਹਾਂ।
੧੦ ਸੁਧ ਅਖਰਾਂ ਵਾਲੇ। (ਹਿੰਦੂ ਲੋਕ ਇਨ੍ਹਾਂ ਪੁਸਤਕਾਂ ਦੇ ਪਾਠ-ਅਖਰਾਂ ਦੇ ਸ਼ੁਧ ਹੋਣ ਤੇ ਬੜਾ ਜ਼ੋਰ ਦਿੰਦੇ ਹਨ।) ਸੁਧ ਅਖਰਾਂ ਵਾਲੇ ਬੇਦ ਪੁਰਾਣ ਆਦਿਕ ਰਾਮ ਨਾਮ ਦੇ ਇਕ ਅਖਰ ਤੋਂ ਪੈਦਾ ਹੋਏ ਹਨ; ਭਾਵ ਨਾਮ ਦੇ ਪ੍ਰਗਟ ਕਰਨ ਦੇ ਯਤਨ ਦਾ ਹੀ ਸਿੱਟਾ ਹਨ।
੧੧ ਜ਼ਰਰਾ। ਥੋੜਾ ਜੇਹਾ ਵੀ ਹਰੀ ਦਾ ਨਾਮ ਜਿਸ ਦੇ ਮਨ ਵਿੱਚ ਵਸਾ ਦੇਵੇ।
੧੨ ਗਿਣੀ ਨਹੀਂ ਜਾਂਦੀ।
੧੩ ਚਾਹਵਾਨ ਜੋ ਇਕ ਤੇਰੇ ਦਰਸ ਦੇ ਹਨ—
੧੪ ਪ੍ਰਭੂ ਦਾ ਸਿਮਰਨ ਕਰਨ ਨਾਲ ਮਨੁਖ ਜਨਮ ਮਰਨ ਵਿੱਚ ਨਹੀਂ ਆਉਂਦਾ।
੧੫ ਮੌਤ ਨੂੰ ਦੂਰ ਕਰਦਾ ਹੈ, ਭਾਵ ਮੌਤ ਦੇ ਡਰ ਨੂੰ ਮੁਕਾ ਦਿੰਦਾ ਹੈ।
੧੬ ਟਲ ਜਾਂਦਾ ਹੈ, ਹਟ ਜਾਂਦਾ ਹੈ।
੧੭ ਵਿਘਨ, ਰੁਕਾਵਟ।
੧੮ ਹਰ ਰੋਜ਼, ਨਿਤ, ਲਗਾਤਾਰ।
੧੯ ਡਰ ਨਹੀਂ ਲਗਦਾ।
੨੦ ਦੁਖ ਨਹੀ ਸਤਾਉਂਦਾ।
੨੧ ਸਾਧਾਂ (ਗੁਰਮੁਖਾਂ) ਦੀ ਸੰਗਤ ਵਿੱਚ ਹੋ ਸਕਦਾ ਹੈ।
੨੨ ਹਰੀ ਨਾਮ ਦੇ ਪਿਆਰ ਵਿੱਚ ਸਾਰੇ ਖਜ਼ਾਨੇ ਹਨ।
੨੩ ਸਿਮਰਨ ਦੁਆਰਾ ਰਿਧੀਆਂ ਸਿਧੀਆਂ ਆਦਿਕ ਪ੍ਰਾਪਤ ਹੁੰਦੀਆਂ ਹਨ। ਦੇਖੋ ਪੰਨਾ ੧੧, ਫੁਟ ਨੋਟ § ਅਤੇ ¶। ਧਨ ਸੰਪਦਾ ਨੂੰ ਰਿਧੀਆਂ ਆਖਦੇ ਹਨ।
੨੪ ਦ੍ਵੈਤ ਭਾਵ।
੨੫ ਸਿਮਰਨ ਨਾਲ ਇਹ ਸਮਝੋ ਕਿ ਸਭ ਤੀਰਥਾਂ ਦਾ ਇਸ਼ਨਾਨੀ (ਇਸ਼ਨਾਨ ਕਰਨ ਵਾਲਾ) ਹੋ ਗਿਆ।
੨੬ ਦਰਗਾਹ ਵਿੱਚ ਮਾਣ [ਇਜ਼ਤ]ਵਾਲਾ ਹੁੰਦਾ ਹੈ।

---

* ਸੁਖਾਂ ਦੀ ਮਣੀ। ਇਹ ਇਸ ਬਾਣੀ ਦਾ ਨਾਮ ਹੈ। ਇਸ ਨੂੰ ਅੰਤਲੀ ਅਸ਼ਟਪਦੀ ਵਿੱਚ, ਜਿਥੇ ਸੁਖਮਨੀ ਨਾਮ ਰਖਣ ਦਾ ਕਾਰਨ ਦਸਿਆ ਹੈ, "ਅਮੁਲੀਕ ਲਾਲ ਏਹਿ ਰਤਨ" ਕਰਕੇ ਬਿਆਨ ਕੀਤਾ ਹੈ। ਇਸ ਦੀ ਤਾਰੀਫ਼ ਸਾਰੀ ਬਾਣੀ ਦੇ ਇਕੋ ਇਕ 'ਰਹਾਉ' ਵਿੱਚ (ਜੋ ਪਹਿਲੀ ਅਸ਼ਟਪਦੀ ਵਿੱਚ ਆਉਂਦਾ ਹੈ) ਕੀਤੀ ਹੈ। 'ਸੁਖਮਨੀ' ਪ੍ਰਭੂ ਦਾ ਅੰਮ੍ਰਿਤ ਨਾਮ ਹੈ ਜੋ ਸੁਖ ਦਿੰਦਾ ਹੈ ਅਤੇ ਭਗਤਾਂ ਦੇ ਮਨ ਵਿੱਚ ਇਸ ਦਾ ਵਾਸਾ ਹੈ। ਇਸ ਬਾਣੀ ਦੇ ਗੁਣ ਵਧੇਰੇ ਸਪਸ਼ਟ ਕਰ ਕੇ ਅੰਤਲੀ ਅਸ਼ਟਪਦੀ ਵਿੱਚ ਦਿੱਤੇ ਹਨ। ਹਰ ਇਕ ਅਸ਼ਟਪਦੀ ਦਾ ਸਮੁੱਚਾ ਭਾਵ ਉਸ ਤੋਂ ਪਹਿਲਾਂ ਆਉਣ ਵਾਲੇ ਸ਼ਲੋਕ ਵਿੱਚ ਦਿਤਾ ਹੈ।

† ਪਹਿਲੀਆਂ ਤਿੰਨਾਂ ਅਸ਼ਟਪਦੀਆਂ ਵਿੱਚ ਗੁਰੂ ਜੀ ਨੇ ਨਾਮ ਜਪਣ ਨੂੰ ਸਭ ਕਰਮਾਂ ਧਰਮਾਂ ਤੋਂ ਉੱਚਾ ਦਸਿਆ ਹੈ।

[1]ਸੁ ਭਲਾ ॥ ਪ੍ਰਭ ਕੈ ਸਿਮਰਨਿ [2]ਸੁਫਲ ਫਲਾ ॥ ਸੇ ਸਿਮਰਹਿ ਜਿਨ ਆਪਿ ਸਿਮਰਾਏ ॥ ਨਾਨਕ ਤਾ ਕੈ [3]ਲਾਗਉ ਪਾਏ ॥ ੩ ॥ ਪ੍ਰਭ ਕਾ ਸਿਮਰਨੁ ਸਭ ਤੇ ਊਚਾ ॥ ਪ੍ਰਭ ਕੈ ਸਿਮਰਨਿ [4]ਉਧਰੇ ਮੂਚਾ ॥ ਪ੍ਰਭ ਕੈ ਸਿਮਰਨਿ ਤ੍ਰਿਸਨਾ[5] ਬੁਝੈ ॥ ਪ੍ਰਭ ਕੈ ਸਿਮਰਨਿ ਸਭੁ ਕਿਛੁ ਸੁਝੈ[6] ॥ ਪ੍ਰਭ ਕੈ ਸਿਮਰਨਿ ਨਾਹੀ [7]ਜਮ ਤ੍ਰਾਸਾ ॥ ਪ੍ਰਭ ਕੈ ਸਿਮਰਨਿ ਪੂਰਨ ਆਸਾ ॥ ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ ॥ ਅੰਮ੍ਰਿਤ ਨਾਮੁ [8]ਰਿਦ ਮਾਹਿ ਸਮਾਇ ॥ [9]ਪ੍ਰਭ ਜੀ ਬਸਹਿ ਸਾਧ ਕੀ ਰਸਨਾ ॥ ਨਾਨਕ ਜਨ ਕਾ [10]ਦਾਸਨਿ ਦਸਨਾ ॥ ੪ ॥ ਪ੍ਰਭ ਕਉ ਸਿਮਰਹਿ ਸੇ ਧਨਵੰਤੇ[11] ॥ ਪ੍ਰਭ ਕਉ ਸਿਮਰਹਿ ਸੇ ਪਤਿਵੰਤੇ ॥ ਪ੍ਰਭ ਕਉ ਸਿਮਰਹਿ ਸੇ ਜਨ ਪਰਵਾਨ ॥ ਪ੍ਰਭ ਕਉ ਸਿਮਰਹਿ ਸੇ ਪੁਰਖ ਪ੍ਰਧਾਨ ॥ ਪ੍ਰਭ ਕਉ ਸਿਮਰਹਿ ਸਿ ਬੇਮੁਹਤਾਜੇ ॥ ਪ੍ਰਭ ਕਉ ਸਿਮਰਹਿ ਸਿ ਸਰਬ ਕੇ ਰਾਜੇ ॥ ਪ੍ਰਭ ਕਉ ਸਿਮਰਹਿ ਸੇ ਸੁਖ ਵਾਸੀ ॥ ਪ੍ਰਭ ਕਉ ਸਿਮਰਹਿ ਸਦਾ ਅਬਿਨਾਸੀ[12] ॥ [13]ਸਿਮਰਨ ਤੇ ਲਾਗੇ ਜਿਨ ਆਪਿ ਦਇਆਲਾ ॥ ਨਾਨਕ ਜਨ ਕੀ ਮੰਗੈ ਰਵਾਲਾ[14] ॥ ੫ ॥ ਪ੍ਰਭ ਕਉ ਸਿਮਰਹਿ ਸੇ ਪਰਉਪਕਾਰੀ ॥ ਪ੍ਰਭ ਕਉ ਸਿਮਰਹਿ ਤਿਨ ਸਦ ਬਲਿਹਾਰੀ ॥ ਪ੍ਰਭ ਕਉ ਸਿਮਰਹਿ ਸੇ ਮੁਖ ਸੁਹਾਵੇ[15] ॥ ਪ੍ਰਭ ਕਉ ਸਿਮਰਹਿ ਤਿਨ [16]ਸੂਖਿ ਬਿਹਾਵੈ ॥ ਪ੍ਰਭ ਕਉ ਸਿਮਰਹਿ ਤਿਨ ਆਤਮੁ ਜੀਤਾ ॥ ਪ੍ਰਭ ਕਉ ਸਿਮਰਹਿ ਤਿਨ ਨਿਰਮਲ ਰੀਤਾ[17] ॥ ਪ੍ਰਭ ਕਉ ਸਿਮਰਹਿ ਤਿਨ ਅਨਦ ਘਨੇਰੇ[18] ॥ ਪ੍ਰਭ ਕਉ ਸਿਮਰਹਿ ਬਸਹਿ ਹਰਿ ਨੇਰੇ ॥ ਸੰਤ ਕ੍ਰਿਪਾ ਤੇ [19]ਅਨਦਿਨੁ ਜਾਗਿ ॥ ਨਾਨਕ ਸਿਮਰਨੁ ਪੂਰੈ ਭਾਗਿ ॥ ੬ ॥ ਪ੍ਰਭ ਕੈ ਸਿਮਰਨਿ ਕਾਰਜ ਪੂਰੇ ॥ ਪ੍ਰਭ ਕੈ ਸਿਮਰਨਿ ਕਬਹੁ ਨ ਝੂਰੇ[20] ॥ ਪ੍ਰਭ ਕੈ ਸਿਮਰਨਿ [21]ਹਰਿਗੁਨ ਬਾਨੀ ॥ ਪ੍ਰਭ ਕੈ ਸਿਮਰਨਿ [22]ਸਹਜਿ ਸਮਾਨੀ ॥ ਪ੍ਰਭ ਕੈ ਸਿਮਰਨਿ [23]ਨਿਹਚਲ ਆਸਨੁ ॥ ਪ੍ਰਭ ਕੈ ਸਿਮਰਨਿ [24]ਕਮਲ ਬਿਗਾਸਨੁ ॥ ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ* ॥ [25]ਸੁਖੁ ਪ੍ਰਭ ਸਿਮਰਨ ਕਾ ਅੰਤੁ ਨ ਪਾਰ ॥ ਸਿਮਰਹਿ ਸੇ ਜਨ ਜਿਨ ਕਉ ਪ੍ਰਭ ਮਇਆ[26] ॥ ਨਾਨਕ ਤਿਨ ਜਨ ਸਰਨੀ ਪਇਆ ॥ ੭ ॥ [27]ਹਰਿ ਸਿਮਰਨੁ ਕਰਿ ਭਗਤ ਪ੍ਰਗਟਾਏ ॥ ਹਰਿ ਸਿਮਰਨਿ [28]ਲਗਿ ਬੇਦ ਉਪਾਏ ॥ ਹਰਿ ਸਿਮਰਨਿ ਭਏ ਸਿਧ[29] ਜਤੀ ਦਾਤੇ ॥ ਹਰਿ ਸਿਮਰਨਿ ਨੀਚ [30]ਚਹੁ ਕੁੰਟ ਜਾਤੇ ॥ ਹਰਿ ਸਿਮਰਨਿ [31]ਧਾਰੀ ਸਭ ਧਰਨਾ ॥ ਸਿਮਰਿ ਸਿਮਰਿ ਹਰਿ ਕਾਰਨ ਕਰਨਾ ॥ ਹਰਿ ਸਿਮਰਨਿ [32]ਕੀਓ ਸਗਲ ਅਕਾਰਾ ॥ ਹਰਿ ਸਿਮਰਨ ਮਹਿ ਆਪਿ ਨਿਰੰਕਾਰਾ ॥ ਕਰਿ ਕਿਰਪਾ ਜਿਸੁ ਆਪਿ ਬੁਝਾਇਆ ॥ ਨਾਨਕ ਗੁਰਮੁਖਿ[33] ਹਰਿ ਸਿਮਰਨੁ ਤਿਨਿ ਪਾਇਆ ॥ ੮ ॥ ੧ ॥ ਸਲੋਕੁ ॥ [34]ਦੀਨ ਦਰਦ ਦੁਖ ਭੰਜਨਾ [35]ਘਟਿ ਘਟਿ

੧ (ਸਿਮਰਨ ਨਾਲ ਮਨੁਖ ਤੋਂ ਜੋ ਕੁਝ ਭੀ ਹੁੰਦਾ ਹੈ) ਭਲਾ ਹੀ ਹੁੰਦਾ ਹੈ।
੨ ਫੁਲਦਾ ਫਲਦਾ ਹੈ।
੩ ਚਰਨੀਂ ਲੱਗਾਂ।
੪ ਬਹੁਤ ਸਾਰੇ ਤਰੇ ਹਨ।
੫ ਮਾਇਕ ਪਦਾਰਥਾਂ ਦੀ ਤੀਬਰ ਇੱਛਾ।
੬ ਦਿਸ ਪੈਂਦਾ ਹੈ, ਗਿਆਨ ਹੁੰਦਾ ਹੈ।
੭ ਜਮਾਂ ਦਾ ਡਰ।
੮ ਦਿਲ ਵਿੱਚ।
੯ ਗੁਰਮੁਖਾਂ ਦੀ ਜ਼ਬਾਨ ਤੇ ਹਰੀ ਵਸਦਾ ਹੈ, ਭਾਵ ਉਨ੍ਹਾਂ ਦੇ ਉਪਦੇਸ਼-ਵਿਚਾਰ ਤੋਂ ਰਬ ਦੀ ਪ੍ਰਾਪਤੀ ਹੁੰਦੀ ਹੈ।
੧੦ ਦਾਸਾਂ ਦਾ ਦਾਸ।
੧੧ ਧਨ ਵਾਲੇ।
੧੨ ਨਾਸ ਰਹਿਤ ਹੋ ਜਾਂਦੇ ਹਨ।
੧੩ ਸਿਮਰਨ ਵਿੱਚ ਓਹ ਲਗੇ ਹਨ ਜਿਨ੍ਹਾਂ ਤੇ ਆਪ ਕ੍ਰਿਪਾਲੂ ਹੁੰਦਾ ਹੈ।
੧੪ ਮਿੱਟੀ, ਧੂੜੀ; ਚਰਨ-ਧੂੜੀ।
੧੫ ਸੋਹਣੇ।
੧੬ ਸੁਖ ਨਾਲ ਗੁਜ਼ਰਦੀ ਹੈ (ਉਮਰ)।
੧੭ ਗੀਤ। ਉਨ੍ਹਾਂ ਦਾ ਵਰਤ ਵਰਤਾਰਾ ਪਵਿੱਤਰ ਹੈ।
੧੮ ਬਹੁਤੇ।
੧੯ ਨਿਤ ਜਾਗਦੇ ਹਨ, ਸੁਚੇਤ ਰਹਿੰਦੇ ਹਨ।
੨੦ ਝੁਰਦੇ।
੨੧ ਉਨ੍ਹਾਂ ਦੀ ਬਾਣੀ (ਬੋਲੀ) ਹਰੀ-ਗੁਣਾਂ ਵਾਲੀ ਹੋ ਜਾਂਦੀ ਹੈ; ਭਾਵ ਜਦ ਬੋਲਦੇ ਹਨ ਹਰੀ-ਗੁਣਾਂ ਦੀ ਗਲ ਕਰਦੇ ਹਨ।
੨੨ ਸਹਿਜ ਅਵਸਥਾ ਵਿੱਚ ਸਮਾਏ ਰਹਿੰਦੇ ਹਨ। ਦੇਖੋ ਪੰਨਾ ੬੮।
੨੩ ਭਾਵ ਮਨ ਟਿਕਾਉ ਵਿੱਚ ਹੁੰਦਾ ਹੈ।
੨੪ ਹਿਰਦੇ ਰੂਪੀ ਕਮਲ ਦਾ ਖਿੜਾਉ ਰਹਿੰਦਾ ਹੈ।
੨੫ ਪ੍ਰਭੂ ਦੇ ਸਿਮਰਨ ਦੇ ਸੁਖ ਦਾ ਅੰਤ ਪਾਰ ਨਹੀਂ ਹੈ।
੨੬ ਕਿਰਪਾ।
੨੭ ਸਿਮਰਨ ਦੇ ਕਾਰਨ ਹੀ ਭਗਤ ਪ੍ਰਗਟ ਹੋਏ।
੨੮ ਸਿਮਰਨ ਵਿੱਚ ਲੱਗ ਕੇ ਹੀ ਰਿਖੀਆਂ ਨੇ ਵੇਦ ਪੈਦਾ ਕੀਤੇ।
੨੯ ਵੱਡੇ ਜੋਗੀ।
੩੦ ਚਾਰੇ ਪਾਸੀਂ ਜਾਣੇ ਗਏ।
੩੧ ਸਾਰੀ ਧਰਤੀ ਬਣਾਈ ਗਈ ਹੈ।
੩੨ ਸਾਰੇ ਆਕਾਰ ਬਣਾਏ।
੩੩ ਗੁਹਾਂ ਦੁਆਰੇ।
੩੪ ਹੇ ਦੀਨਾਂ ਦੇ ਦੁੱਖ ਦਰਦ ਦੂਰ ਕਰਨ ਵਾਲੇ!
੩੫ ਹੇ ਹਰ ਵਜੂਦ ਵਿੱਚ ਵਿਆਪਕ ਤੇ ਅਨਾਥਾਂ (ਗਰੀਬਾਂ) ਦੇ ਮਾਲਕ!

* ਘੁੰਘਰੂਆਂ ਦੀ ਅਵਾਜ਼। ਇਹ ਉਸੇ ਤਰ੍ਹਾਂ ਵਰਤਿਆ ਹੈ ਜਿਵੇਂ ਅਨਹਦ ਸ਼ਬਦ ਜਾਂ ਅਨਹਦ ਤੂਰਾ। ਦੇਖੋ ਪੰਨਾ ੯੧, ਨੋਟ ੨੪।

ਨਾਥ ਅਨਾਥ ॥ ਸਰਣਿ ਤੁਮਾਰੀ ਆਇਓ [੧]ਨਾਨਕ ਕੇ ਪ੍ਰਭ ਸਾਥ ॥ ੨ ॥
ਅਸਟਪਦੀ ॥ ਜਹ[੨] ਮਾਤ ਪਿਤਾ ਸੁਤ ਮੀਤ ਨ ਭਾਈ ॥ ਮਨ ਊਹਾ[੩] ਨਾਮੁ ਤੇਰੈ
ਸੰਗਿ ਸਹਾਈ ॥ ਜਹ ਮਹਾ ਭਇਆਨ[੪] [੫]ਦੂਤ ਜਮ ਦਲੈ ॥ ਤਹ [੬]ਕੇਵਲ ਨਾਮੁ
ਸੰਗਿ ਤੇਰੈ ਚਲੈ ॥ ਜਹ ਮੁਸਕਲ ਹੋਵੈ ਅਤਿ ਭਾਰੀ ॥ ਹਰਿ ਕੋ ਨਾਮੁ [੭]ਖਿਨ
ਮਾਹਿ ਉਧਾਰੀ ॥ ਅਨਿਕ ਪੁਨਹਚਰਨ[੮] ਕਰਤ ਨਹੀ ਤਰੈ ॥ ਹਰਿ ਕੋ ਨਾਮੁ
[੯]ਕੋਟਿ ਪਾਪ ਪਰਹਰੈ ॥ ਗੁਰਮੁਖਿ[੧੦] ਨਾਮੁ ਜਪਹੁ ਮਨ ਮੇਰੇ ॥ ਨਾਨਕ ਪਾਵਹੁ
ਸੂਖ ਘਨੇਰੇ[੧੧] ॥ ੧ ॥ [੧੨]ਸਗਲ ਸ੍ਰਿਸਟਿ ਕੋ ਰਾਜਾ ਦੁਖੀਆ ॥ ਹਰਿ ਕਾ ਨਾਮੁ
ਜਪਤ ਹੋਇ ਸੁਖੀਆ ॥ *ਲਾਖ ਕਰੋਰੀ ਬੰਧੁ ਨ ਪਰੈ ॥ ਹਰਿ ਕਾ ਨਾਮੁ ਜਪਤ
ਨਿਸਤਰੈ ॥ ਅਨਿਕ ਮਾਇਆ ਰੰਗ ਤਿਖ[੧੩] ਨ ਬੁਝਾਵੈ ॥ ਹਰਿ ਕਾ ਨਾਮੁ ਜਪਤ
ਆਘਾਵੈ[੧੪] ॥ [੧੫]ਜਿਹ ਮਾਰਗਿ ਇਹੁ ਜਾਤ ਇਕੇਲਾ ॥ ਤਹ ਹਰਿਨਾਮੁ ਸੰਗਿ
ਹੋਤ ਸੁਹੇਲਾ[੧੬] ॥ ਐਸਾ ਨਾਮੁ ਮਨ ਸਦਾ ਧਿਆਈਐ ॥ ਨਾਨਕ ਗੁਰਮੁਖਿ
ਪਰਮਗਤਿ[੧੭] ਪਾਈਐ ॥ ੨ ॥ [੧੮]ਛੂਟਤ ਨਹੀ ਕੋਟਿ ਲਖ ਬਾਹੀ ॥ ਨਾਮੁ ਜਪਤ
ਤਹ ਪਾਰਿ ਪਰਾਹੀ ॥ [੧੯]ਅਨਿਕ ਬਿਘਨ ਜਹ ਆਇ ਸੰਘਾਰੈ ॥ ਹਰਿ ਕਾ ਨਾਮੁ
ਤਤਕਾਲ[੨੦] ਉਧਾਰੈ ॥ ਅਨਿਕ ਜੋਨਿ ਜਨਮੈ ਮਰਿ ਜਾਮ[੨੧] ॥ ਨਾਮੁ ਜਪਤ ਪਾਵੈ
ਬਿਸ੍ਰਾਮ[੨੨] ॥ ਹਉ ਮੈਲਾ ਮਲੁ ਕਬਹੁ ਨ ਧੋਵੈ ॥ ਹਰਿ ਕਾ ਨਾਮੁ ਕੋਟਿ ਪਾਪ ਖੋਵੈ ॥
ਐਸਾ ਨਾਮੁ ਜਪਹੁ ਮਨ ਰੰਗਿ[੨੩] ॥ ਨਾਨਕ ਪਾਈਐ ਸਾਧ ਕੈ ਸੰਗਿ ॥ ੩ ॥ ਜਿਹ
ਮਾਰਗ ਕੇ ਗਨੇ ਜਾਹਿ ਨ ਕੋਸਾ ॥ ਹਰਿ ਕਾ ਨਾਮੁ ਊਹਾ ਸੰਗਿ ਤੋਸਾ[੨੪] ॥ [੨੫]ਜਿਹ
ਪੈਡੈ [੨੬]ਮਹਾ ਅੰਧ ਗੁਬਾਰਾ ॥ ਹਰਿ ਕਾ ਨਾਮੁ ਸੰਗਿ ਉਜੀਆਰਾ[੨੭] ॥ ਜਹਾ ਪੰਥਿ[੨੮]
ਤੇਰਾ ਕੋ ਨ ਸਿਞਾਨੂ[੨੯] ॥ ਹਰਿ ਕਾ ਨਾਮੁ ਤਹ ਨਾਲਿ ਪਛਾਨੂ ॥ ਜਹ ਮਹਾ ਭਇਆਨ
ਤਪਤਿ ਬਹੁ ਘਾਮ[੩੦] ॥ ਤਹ ਹਰਿ ਕੇ ਨਾਮ ਕੀ ਤੁਮ ਊਪਰਿ ਛਾਮ[੩੧] ॥ ਜਹਾ ਤ੍ਰਿਖਾ
ਮਨ ਤੁਝੁ ਆਕਰਖੈ[੩੨] ॥ ਤਹ ਨਾਨਕ ਹਰਿ ਹਰਿ ਅੰਮ੍ਰਿਤੁ ਬਰਖੈ[੩੩] ॥ ੪ ॥ ਭਗਤ
ਜਨਾ ਕੀ ਬਰਤਨਿ[੩੪] ਨਾਮੁ ॥ [੩੫]ਸੰਤ ਜਨਾ ਕੈ ਮਨਿ ਬਿਸ੍ਰਾਮੁ ॥ ਹਰਿ ਕਾ ਨਾਮੁ ਦਾਸ
ਕੀ ਓਟ ॥ ਹਰਿ ਕੈ ਨਾਮਿ ਉਧਰੇ ਜਨ ਕੋਟਿ ॥ ਹਰਿ ਜਸੁ ਕਰਤ ਸੰਤ ਦਿਨੁ ਰਾਤਿ ॥
ਹਰਿ ਹਰਿ ਅਉਖਧੁ[੩੬] ਸਾਧ ਕਮਾਤਿ ॥ ਹਰਿ ਜਨ ਕੈ ਹਰਿਨਾਮੁ ਨਿਧਾਨੁ ॥
ਪਾਰਬ੍ਰਹਮਿ ਜਨ ਕੀਨੋ ਦਾਨ ॥ ਮਨ ਤਨ ਰੰਗਿ ਰਤੇ ਰੰਗ ਏਕੈ ॥ ਨਾਨਕ ਜਨ ਕੈ
[੩੭]ਬਿਰਤਿ ਬਿਬੇਕੈ ॥ ੫ ॥ ਹਰਿ ਕਾ ਨਾਮੁ ਜਨ ਕਉ [੩੮]ਮੁਕਤਿ ਜੁਗਤਿ ॥ ਹਰਿ ਕੈ ਨਾਮਿ
ਜਨ ਕਉ [੩੯]ਤ੍ਰਿਪਤਿ ਭੁਗਤਿ ॥ ਹਰਿ ਕਾ ਨਾਮੁ ਜਨ ਕਾ ਰੂਪ ਰੰਗੁ ॥ ਹਰਿਨਾਮੁ ਜਪਤ
ਕਬ ਪਰੈ ਨ ਭੰਗੁ[੪੦] ॥ ਹਰਿ ਕਾ ਨਾਮੁ ਜਨ ਕੀ ਵਡਿਆਈ ॥ ਹਰਿ ਕੈ ਨਾਮਿ ਜਨ ਸੋਭਾ

੧ ਹੇ ਪ੍ਰਭੂ ! ਆਪ ਨਾਨਕ ਦੇ ਨਾਲ ਹੋਵੇ ।
੨ ਜਿਥੇ ।
੩ ਉੱਥੇ ।
੪ ਭਿਆਨਕ ।
੫ ਜਮਦੂਤ ਦਲਦਾ ਹੈ ।
੬ ਸਿਰਫ਼ ਨਾਮ ਹੀ ।
੭ ਤੁਰਤ ਹੀ ਉਸ ਔਖਿਆਈ ਤੋਂ ਬਚਾ ਲਏਗਾ ।
੮ ਕਿਸੇ ਕੰਮ ਦੀ ਸਫਲਤਾ ਲਈ ਕੀਤੇ ਕਰਮ, ਪ੍ਰਾਸਚਿਤ ਕਰਮ । ਦੇਖੋ ਪੰਨਾ ੧੯੪, ਫੁਟ ਨੋਟ * ।
੯ ਕਰੋੜਾਂ ਪਾਪ ਦੂਰ ਕਰਦਾ ਹੈ ।
੧੦ ਗੁਰਾਂ ਦੁਆਰੇ ।
੧੧ ਬਹੁਤੇ ।
੧੨ ਸਾਰੀ ਸ੍ਰਿਸ਼ਟੀ ਦਾ ਰਾਜਾ ਹੋ ਕੇ ਦੁਖੀ ਹੋ ਸਕਦਾ ਹੈ, ਪਰ ਨਾਮ ਜਪਣ ਨਾਲ ਸੁਖੀ ਹੋ ਜਾਂਦਾ ਹੈ ।
੧੩ ਤਿਖਾ, ਤ੍ਰਿਸ਼ਨਾ ।
੧੪ ਰਜ ਜਾਂਦਾ ਹੈ ।
੧੫ ਜਿਸ ਰਸਤੇ ।
੧੬ ਸੁਖਦਾਈ, ਅਰਾਮ ਦੇਣ ਵਾਲਾ ।
੧੭ ਉਚੀ ਤੋਂ ਉਚੀ ਗਤੀ ਜਿਥੇ ਤਕ ਮਨੁਖ ਪਹੁੰਚ ਸਕਦਾ ਹੈ ।
੧੮ ਲਖਾਂ ਕ੍ਰੋੜਾਂ ਬਾਹਾਂ (ਮਦਦਗਾਰਾਂ) ਦੇ ਹੁੰਦਿਆਂ ਛੁਟਕਾਰਾ ਨਹੀਂ ਹੁੰਦਾ ।
੧੯ ਜਿਥੇ ਕਈ ਤਰ੍ਹਾਂ ਦੇ ਨੁਕਸਾਨ ਆ ਕੇ ਬਰਬਾਦ ਕਰਨ ।
੨੦ ਤੁਰਤ, ਛੇਤੀ ।
੨੧ ਜਨਮ ਹੋਵੇ ।
੨੨ ਟਿਕਾਉ ।
੨੩ ਪਿਆਰ ਨਾਲ ।
੨੪ ਰਸਤੇ ਦਾ ਖਰਚਾ ।
੨੫ ਜਿਸ ਸਫ਼ਰ ਵਿਚ ।
੨੬ ਬਹੁਤ ਹਨੇਰਾ ।
੨੭ ਚਾਨਣਾ ਕਰਨ ਲਈ ਹੈ ।
੨੮ ਰਸਤੇ ਤੇ ।
੨੯ ਵਾਕਫ਼ ।
੩੦ ਹੁਮਸ, ਗਰਮੀ । ਜਿਸ ਰਸਤੇ ਤੇ ਭਿਆਨਕ ਤਪਤ ਤੇ ਬਹੁਤ ਗਰਮੀ ਹੈ ।
੩੧ ਛਾਉਂ ।
੩੨ ਖਿਚਦੀ ਹੈ । ਪਿਆਸ ਤੇਰਾ ਸਾਹ ਖਿਚਦੀ ਹੈ।
੩੩ ਹਰੀ ਦਾ ਨਾਮ ਅੰਮ੍ਰਿਤ ਹੋ ਕੇ ਵਸਦਾ ਹੈ ।
੩੪ ਨਿਤ ਦੀ ਵਰਤੋਂ ਵਿੱਚ ਆਉਣ ਵਾਲੀ ਚੀਜ਼ ।
੩੫ ਇਹ ਗੁਰਮੁਖਾਂ ਦੇ ਹਿਰਦੇ ਵਿੱਚ ਰਹਿੰਦਾ ਹੈ ।
੩੬ ਦਵਾਈ । ਸਾਧ 'ਨਾਮ' ਦਵਾਈ ਨੂੰ ਵਰਤਦੇ ਹਨ।
੩੭ ਉਨ੍ਹਾਂ ਦੀ ਬਿਰਤੀ ਬਿਬੇਕ (ਵਿਚਾਰ) ਵਾਲੀ ਹੈ।
੩੮ ਮੁਕਤੀ ਤੇ ਜ਼ਿੰਦਗੀ ਦੀ ਰਹਿਣੀ (ਨਾਮ ਹੀ ਹੈ) ।
੩੯ ਪੀ ਕੇ ਰਜਣ ਲਈ ਜਲ ਅਤੇ ਖਾ ਕੇ ਰਜਣ ਲਈ ਭੋਜਨ ਹੈ ।
੪੦ ਵਿਘਨ ਰੋਟ।

---

* ਲਖਾਂ ਕਰੋੜਾਂ ਰੁਪਿਆਂ ਦੇ ਹੁੰਦਿਆਂ ਤ੍ਰਿਸ਼ਨਾ ਨੂੰ ਬੰਧ (ਰੋਕ) ਨਹੀਂ ਪੈਂਦੀ, ਪਰ ਹਰੀ-ਨਾਮ ਜਪਣ ਨਾਲ ਬਚ ਜਾਂਦਾ ਹੈ ।

ਪਾਈ॥ ਹਰਿ ਕਾ ਨਾਮੁ ਜਨ ਕਉ ਭੋਗੁ[੧] ਜੋਗ[੨]॥ ਹਰਿਨਾਮੁ ਜਪਤ ਕਛੁ ਨਾਹਿ ਬਿਓਗੁ[੩] ॥ ਜਨੁ ਰਾਤਾ[੪] ਹਰਿਨਾਮ ਕੀ ਸੇਵਾ॥ ਨਾਨਕ ਪੂਜੈ ਹਰਿ [੫]ਹਰਿ ਦੇਵਾ॥ ੬॥ਹਰਿ ਹਰਿ ਜਨ ਕੈ ਮਾਲੁ ਖਜੀਨਾ[੬]॥ ਹਰਿ ਧਨੁ ਜਨ ਕਉ ਆਪਿ ਪ੍ਰਭਿ ਦੀਨਾ॥ ਹਰਿ ਹਰਿ ਜਨ ਕੈ [੭]ਓਟ ਸਤਾਣੀ ॥ [੮]ਹਰਿ ਪ੍ਰਤਾਪਿ ਜਨ ਅਵਰ ਨ ਜਾਣੀ॥ [੯]ਓਤਿ ਪੋਤਿ ਜਨ ਹਰਿ ਰਸਿ ਰਾਤੇ ॥ [੧੦]ਸੁੰਨ ਸਮਾਧਿ ਨਾਮ ਰਸ ਮਾਤੇ॥ ਆਠ ਪਹਰ ਜਨੁ ਹਰਿ ਹਰਿ ਜਪੈ॥ ਹਰਿ ਕਾ ਭਗਤੁ ਪ੍ਰਗਟ ਨਹੀ ਛਪੈ॥ ਹਰਿ ਕੀ ਭਗਤਿ ਮੁਕਤਿ ਬਹੁ ਕਰੇ॥ ਨਾਨਕ ਜਨ ਸੰਗਿ ਕੇਤੇ ਤਰੇ॥ ੭ ॥ ਪਾਰਜਾਤੁ* ਇਹੁ ਹਰਿ ਕੋ ਨਾਮ ॥ ਕਾਮਧੇਨ† ਹਰਿ ਹਰਿ ਗੁਣ ਗਾਮ॥ ਸਭ ਤੇ ਊਤਮ ਹਰਿ ਕੀ ਕਥਾ॥ ਨਾਮੁ ਸੁਨਤ ਦਰਦ ਦੁਖ ਲਥਾ॥ ਨਾਮ ਕੀ ਮਹਿਮਾ ਸੰਤ ਰਿਦ ਵਸੈ॥ ਸੰਤ ਪ੍ਰਤਾਪਿ ਦੁਰਤੁ[੧੧] ਸਭੁ ਨਸੈ॥ ਸੰਤ ਕਾ ਸੰਗੁ ਵਡਭਾਗੀ ਪਾਈਐ ॥ ਸੰਤ ਕੀ ਸੇਵਾ ਨਾਮੁ ਧਿਆਈਐ॥ ਨਾਮ ਤੁਲਿ ਕਛੁ ਅਵਰੁ ਨ ਹੋਇ ॥ ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ ॥ ੮ ॥ ੨ ॥ ਸਲੋਕੁ॥ ਬਹੁ [੧੨]ਸਾਸਤ੍ਰ ਬਹੁ ਸਿਮ੍ਰਿਤੀ [੧੩]ਪੇਖੇ ਸਰਬ ਢਢੋਲਿ॥ [੧੪]ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ ॥ ੩ ॥ ਅਸਟਪਦੀ॥ ਜਾਪ ਤਾਪ ਗਿਆਨ ਸਭਿ ਧਿਆਨ ॥ [੧੫]ਖਟ ਸਾਸਤ੍ਰ ਸਿਮ੍ਰਿਤਿ ਵਖਿਆਨ॥ ਜੋਗ ਅਭਿਆਸ ਕਰਮ ਧ੍ਰਮ ਕਿਰਿਆ॥ [੧੬]ਸਗਲ ਤਿਆਗਿ ਬਨ ਮਧੇ ਫਿਰਿਆ ॥ ਅਨਿਕ ਪ੍ਰਕਾਰ ਕੀਏ ਬਹੁ ਜਤਨਾ॥ ਪੁੰਨ ਦਾਨ [੧੭]ਹੋਮੇ ਬਹੁ ਰਤਨਾ॥ ਸਰੀਰੁ ਕਟਾਇ [੧੮]ਹੋਮੈ ਕਰਿ ਰਾਤੀ॥ ਵਰਤ ਨੇਮ ਕਰੈ ਬਹੁ ਭਾਤੀ॥ [੧੯]ਨਹੀ ਤੁਲਿ ਰਾਮਨਾਮ ਬੀਚਾਰ॥ ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ॥ ੧ ॥ [੨੦]ਨਉ ਖੰਡ ਪ੍ਰਿਥਮੀ ਫਿਰੈ [੨੧]ਚਿਰੁ ਜੀਵੈ ॥ ਮਹਾ ਉਦਾਸੁ [੨੨]ਤਪੀਸਰੁ ਥੀਵੈ॥ ਅਗਨਿ ਮਾਹਿ ਹੋਮਤ ਪਰਾਨ॥ ਕਨਿਕ[੨੩] [੨੪]ਅਸ੍ਵ ਹੈਵਰ [੨੫]ਭੂਮਿ ਦਾਨ॥ ਨਿਉਲੀ‡ ਕਰਮ ਕਰੈ ਬਹੁ ਆਸਨ[੨੬]॥ [੨੭]ਜੈਨ ਮਾਰਗ ਸੰਜਮ ਅਤਿ ਸਾਧਨ॥ [੨੮]ਨਿਮਖ ਨਿਮਖ ਕਰਿ ਸਰੀਰੁ ਕਟਾਵੈ॥ ਤਉ ਭੀ ਹਉਮੈ ਮੈਲੁ ਨ ਜਾਵੈ॥ ਹਰਿ ਕੇ ਨਾਮ ਸਮਸਰਿ[੨੯] ਕਛੁ ਨਾਹਿ॥ ਨਾਨਕ ਗੁਰਮੁਖਿ ਨਾਮੁ ਜਪਤ ਗਤਿ[੩੦] ਪਾਹਿ॥ ੨॥ [੩੧]ਮਨ ਕਾਮਨਾ ਤੀਰਥ ਦੇਹ ਛੁਟੈ॥ ਗਰਬੁ ਗੁਮਾਨੁ ਨ ਮਨ ਤੇ ਹੁਟੈ ॥ ਸੋਚ[੩੨] ਕਰੈ ਦਿਨਸੁ ਅਰੁ ਰਾਤਿ॥ [੩੩]ਮਨ ਕੀ ਮੈਲੁ ਨ ਤਨ ਤੇ ਜਾਤਿ॥ ਇਸੁ ਦੇਹੀ ਕਉ ਬਹੁ ਸਾਧਨਾ[੩੪] ਕਰੈ॥ [੩੫]ਮਨ ਤੇ ਕਬਹੂ ਨ ਬਿਖਿਆ ਟਰੈ॥ ਜਲਿ ਧੋਵੈ ਬਹੁ [੩੬]ਦੇਹ ਅਨੀਤਿ॥ ਸੁਧ ਕਹਾ ਹੋਇ ਕਾਚੀ ਭੀਤਿ[੩੭]॥ ਮਨ ਹਰਿ ਕੇ ਨਾਮ ਕੀ ਮਹਿਮਾ ਊਚ॥ ਨਾਨਕ ਨਾਮਿ ਉਧਰੇ ਪਤਿਤ ਬਹੁ ਮੂਚ[੩੮] ॥ ੩ ॥ [੩੯]ਬਹੁਤੁ ਸਿਆਣਪ ਜਮ ਕਾ

੧ ਗ੍ਰਿਹਸਤ ਦੇ ਅਨੰਦ ।
੨ ਤਿਆਗ ।
੩ ਵਿਛੋੜੇ ਦੀ ਉਦਾਸੀ ।
੪ ਰੱਤਾ ਹੋਇਆ ਹੈ, ਲੱਗਾ ਹੋਇਆ ਹੈ ।
੫ ਹਰੀ ਦੇਵ ਨੂੰ ।
੬ ਖਜ਼ਾਨਾ ।
੭ ਬਲ ਵਾਲੀ ਓਟ ।
੮ ਹਰੀ ਦੇ ਪ੍ਰਤਾਪ ਨਾਲ ਉਸ ਦੇ ਸੇਵਕ ਨੇ ਹੋਰ ਕਿਸੇ ਦੀ ਪ੍ਰਵਾਹ ਨਹੀਂ ਕੀਤੀ ।
੯ ਤਾਣੇ ਪੇਟੇ ਵਾਂਗ, ਭਾਵ ਪੂਰੇ ਤੌਰ ਤੇ ।
੧੦ ਅਫੁਰ ਸਮਾਧੀ ਯੋਗੀਆਂ ਵਾਲੀ । ਨਾਮ ਰਸ ਵਿੱਚ ਜੋ ਮਸਤ ਹੋਏ ਹਾਂ, ਇਹੋ ਸੁੰਨ-ਸਮਾਧ ਹੈ ; ਕਿਉਂਕਿ ਇਸ ਵਿੱਚ ਮਾਇਆ ਵੱਲੋਂ ਸੁੱਧ ਬਣੀ ਰਹਿੰਦੀ ਹੈ ।
੧੧ ਪਾਪ ।
੧੨ ਵੇਖੋ ਪੰਨਾ ੧੧, ਫੁਟ ਨੋਟ † ਅਤੇ * ।
੧੩ ਵੇਖੇ ਹਨ ਸਾਰੇ ਪੜਤਾਲ ਕੇ ।
੧੪ ਪੁਜਦੇ ਨਹੀਂ । ਅਮੋਲਕ ਨਾਮ ਦੀ ਬ੍ਰਾਬਰੀ ਨਹੀਂ ਕਰ ਸਕਦੇ ।
੧੫ ਛੇ ਸ਼ਾਸ਼ਤਰਾਂ ਤੇ ਸਿੰਮ੍ਰਤੀਆਂ ਦੇ ਕਥਨ ।
੧੬ (ਘਰ ਬਾਰ) ਸਭ ਕੁਝ ਛੱਡ ਕੇ ਬਨਾਂ ਵਿਚ ਫਿਰਿਆ ।
੧੭ ਘਿਉ ਆਦਿਕ ਰਤਨ ਯੱਗ ਵਿੱਚ ਹਵਨ ਕੀਤੇ (ਸਾੜੇ) ।
੧੮ ਰਤੀ ਰਤੀ ਕਰ ਕੇ ਹਵਨ ਕਰ ਦੇਵੇ ।
੧੯ ਉਪਰ ਦੱਸੇ ਸਾਰੇ ਸਾਧਨ ਰਾਮ ਨਾਮ ਦੀ ਵਿਚਾਰ ਦੀ ਤੁਲਤਾ ਨਹੀਂ ਰੱਖਦੇ । ਗੁਰਾਂ ਦਵਾਰੇ ਇੱਕ ਵਾਰ ਨਾਮ ਜਪਣਾ ਇਨ੍ਹਾਂ ਸਾਧਨਾਂ ਤੋਂ ਵਧੇਰੇ ਗੁਣਕਾਰੀ ਹੈ ।
੨੦ ਨਵਾਂ ਹਿੱਸਿਆਂ ਵਾਲੀ, ਭਾਵ ਸਾਰੀ ਧਰਤੀ ਤੇ ਫਿਰੇ (ਜਿਵੇਂ ਕਈ ਸਾਧੂ ਕਰਦੇ ਹਨ) ।
੨੧ ਬਹੁਤ ਚਿਰ (ਮੁੱਦਤ) ਜੀਵੇ ।
੨੨ [ਤਪੀਆਂ ਦਾ ਈਸ਼ਰ] ਵੱਡਾ ਤਪੀ ਹੋ ਜਾਵੇ ।
੨੩ ਸੋਨਾ ।
੨੪ ਘੋੜੇ ਜੋ ਹੈਂਵਰ (ਸ੍ਰੇਸ਼ਟ ਘੋੜੇ) ਅਖਵਾ ਸਕਦੇ ਹਨ, ਭਾਵ ਅਤੀ ਸੁੰਦਰ ਘੋੜੇ ।
੨੫ ਧਰਤੀ ਦਾਨ ।
੨੬ ਜੋਗੀਆਂ ਦੇ ਬੈਠਣ ਦੇ ਕਈ ਢੰਗ ਹਨ । ਇਨ੍ਹਾਂ ਨੂੰ ਆਸਣ ਕਹਿੰਦੇ ਹਨ ।
੨੭ ਜੈਨ ਮਤ ਦੀ ਸੰਜਮ (ਇੰਦਰਿਆਂ ਨੂੰ ਰੋਕਣ ਦੇ ਤਰੀਕੇ) ਤੇ ਹੋਰ ਕਈ ਕਰੜੇ ਸਾਧਨ ।
੨੮ ਰਤਾ ਰਤਾ ਕਰ ਕੇ ।
੨੯ ਬ੍ਰਾਬਰ ।
੩੦ ਗਤੀ, ਛੁਟਕਾਰਾ ਬੰਧਨਾਂ ਤੋਂ ।
੩੧ ਜੇ ਆਪਣੀ ਮਨ-ਕਾਮਨਾ ਅਨੁਸਾਰ (ਜਿਥੇ ਜੀ ਚਾਹੇ) ਤੀਰਥਾਂ ਤੇ ਸਰੀਰ ਛੱਡ ਦੇਵੇ, ਤਾਂ ਵੀ ਹੰਕਾਰ ਥੱਕ ਕੇ ਮਨ ਨੂੰ ਨਹੀਂ ਛੱਡਦਾ। (ਤੀਰਥਾਂ ਤੇ ਸਰੀਰ ਛੱਡਣਾ ਮਹਾਤਮ ਗਿਣਿਆ ਜਾਂਦਾ ਹੈ ।)
੩੨ ਸੁਚ, ਸਰੀਰਕ ਸਫ਼ਾਈ ।
੩੩ ਮਨ ਦੀ ਮੈਲ ਸਰੀਰ ਦੀ ਸਫ਼ਾਈ ਨਾਲ ਨਹੀਂ ਜਾਂਦੀ ।
੩੪ ਜਤਨ (ਜੋ ਨਿਰੇ ਸਰੀਰ ਨਾਲ ਸੰਬੰਧ ਰਖਦੇ ਹਨ) । ਜੇ ਨਿਰੇ ਇਸ ਦੇਹੀ ਦੀ ਖ਼ਾਤਰ ਬਹੁਤ ਜਤਨ ਕਰੇ ।
੩੫ ਮਨ ਤੋਂ ਮਾਇਆ ਦਾ ਵਿਹੁਲਾ ਅਸਰ ਨਹੀਂ ਹਟਦਾ ।
੩੬ ਅਨਿੱਤ, ਨਾਸਵੰਤ ਸਰੀਰ ।
੩੭ ਕੱਚੀ ਕੰਧ (ਸਰੀਰ ਰੂਪ)। ਮਿੱਟੀ ਦੀ ਕੰਧ ਧੋਣ ਨਾਲ ਕਿਵੇਂ ਸ਼ੁਧ ਹੋ ਸਕਦੀ ਹੈ ?
੩੮ ਬਹੁਤੇ । ਬਹੁਤੇ ਮਹਾਂ ਪਤਿਤ ਤਰ ਜਾਂਦੇ ਹਨ । ਪਤਿਤ=ਡਿੱਗੇ ਹੋਏ ਧਰਮ ਨੇਮ ਤੋਂ ।
੩੯ ਬਹੁਤ ਚਤਰਾਈਆਂ ਕਰਨ ਨਾਲ ਜਮਾਂ ਦਾ ਡਉ ਪੈਂਦਾ ਹੁੰਦਾ ਹੈ (ਕਿਉਂਕਿ ਚਤਰਾਈ ਨਾਲ ਨੇਕ ਨੀਅਤੀ ਨੱਸ ਜਾਂਦੀ ਹੈ) ।

---

* ਇੰਦਰ ਦੇ ਬਾਗ਼ ਦਾ ਉਹ ਰੁੱਖ ਜੋ ਸਭ ਮਨ-ਭਾਵਨਾ ਪੂਰੀਆਂ ਕਰਦਾ ਹੈ । ਹਰੀ ਦਾ ਨਾਮ ਹੀ ਪਾਰਜਾਤ ਹੈ ।

† ਦੇਵਤਿਆਂ ਤੇ ਦੈਂਤਾਂ ਨੇ ਸਮੁੰਦਰ ਰਿੜਕ ਕੇ ੧੪ ਰਤਨ ਕੱਢੇ ਸਨ, ਜਿਨ੍ਹਾਂ ਵਿੱਚੋਂ ਇੱਕ ਕਾਮਧੇਨ ਗਊ ਸੀ, ਜੋ ਸਭ ਮੁਰਾਦਾਂ ਪੂਰੀਆਂ ਕਰਦੀ ਸੀ । ਹਰੀ ਦੇ ਗੁਣ ਗਾਉਣੇ ਹੀ ਕਾਮਧੇਨ ਹੈ।

‡ ਇੱਕ ਯੋਗ ਕ੍ਰਿਆ ਹੈ । ਦੋਵੇਂ ਮੋਢੇ ਨੀਵੇਂ ਕਰ ਕੇ ਸਿਧੇ ਬੈਠ ਕੇ ਸੁਆਸਾਂ ਦੇ ਬਲ ਨਾਲ ਪੇਟ ਨੂੰ ਹੇਠ ਉੱਤੇ ਸੱਜੇ ਖੱਬੇ ਚਲਾਉਣਾ ਜਿਸ ਨਾਲ ਅੰਦਰੋਂ ਆਂਦਰਾਂ ਸਾਫ਼ ਹੋ ਜਾਂਦੀਆਂ ਹਨ ।

ਭਉ ਬਿਆਪੈ ॥ ਅਨਿਕ ਜਤਨ ਕਰਿ [੧]ਤ੍ਰਿਸਨ ਨਾ ਧ੍ਰਾਪੈ ॥ ਭੇਖ ਅਨੇਕ ਅਗਨਿ[੨] ਨਹੀ ਬੁਝੈ ॥ਕੋਟਿ ਉਪਾਵ ਦਰਗਹ ਨਹੀ ਸਿਝੈ[੩] ॥ ਛੂਟਸਿ ਨਾਹੀ [੪]ਊਭ ਪਇਆਲਿ ॥ [੫]ਮੋਹਿ ਬਿਆਪਹਿ ਮਾਇਆ ਜਾਲਿ ॥ [੬]ਅਵਰ ਕਰਤੂਤਿ ਸਗਲੀ ਜਮੁ ਡਾਨੈ ॥ ਗੋਵਿੰਦ ਭਜਨ ਬਿਨੁ ਤਿਲੁ ਨਹੀ ਮਾਨੈ ॥ ਹਰਿ ਕਾ ਨਾਮੁ ਜਪਤ ਦੁਖੁ ਜਾਇ ॥ [੭]ਨਾਨਕ ਬੋਲੈ ਸਹਜਿ ਸੁਭਾਇ ॥ ੪ ॥ *ਚਾਰਿ ਪਦਾਰਥ ਜੇ ਕੋ ਮਾਗੈ ॥ ਸਾਧ ਜਨਾ ਕੀ ਸੇਵਾ ਲਾਗੈ ॥ ਜੇ ਕੋ ਆਪੁਨਾ ਦੂਖੁ ਮਿਟਾਵੈ[੮] ॥ ਹਰਿ ਹਰਿ ਨਾਮੁ ਰਿਦੈ ਸਦ ਗਾਵੈ ॥ ਜੇ ਕੋ ਅਪੁਨੀ ਸੋਭਾ ਲੋਰੈ[੯] ॥ [੧੦]ਸਾਧਸੰਗਿ ਇਹ ਹਉਮੈ ਛੋਰੈ ॥ ਜੇ ਕੋ ਜਨਮ ਮਰਣ ਤੇ ਡਰੈ ॥ ਸਾਧ ਜਨਾ ਕੀ ਸਰਨੀ ਪਰੈ ॥ ਜਿਸੁ ਜਨ ਕਉ ਪ੍ਰਭ ਦਰਸ ਪਿਆਸਾ ॥ ਨਾਨਕ ਤਾ ਕੈ [੧੧]ਬਲਿ ਬਲਿ ਜਾਸਾ ॥ ੫ ॥ [੧੨]ਸਗਲ ਪੁਰਖ ਮਹਿ ਪੁਰਖੁ ਪ੍ਰਧਾਨੁ ॥ ਸਾਧਸੰਗਿ ਜਾ ਕਾ ਮਿਟੈ ਅਭਿਮਾਨੁ ॥ ਆਪਸ ਕਉ ਜੋ ਜਾਣੈ ਨੀਚਾ ॥ ਸੋਊ ਗਨੀਐ ਸਭ ਤੇ ਊਚਾ ॥ ਜਾ ਕਾ ਮਨੁ ਹੋਇ ਸਗਲ ਕੀ ਰੀਨਾ[੧੩] ॥ ਹਰਿ ਹਰਿ ਨਾਮੁ ਤਿਨਿ ਘਟਿ ਘਟਿ ਚੀਨਾ[੧੪] ॥ [੧੫]ਮਨ ਅਪੁਨੇ ਤੇ ਬੁਰਾ ਮਿਟਾਨਾ ॥ [੧੬]ਪੇਖੈ ਸਗਲ ਸ੍ਰਿਸਟਿ ਸਾਜਨਾ ॥ ਸੂਖ ਦੂਖ ਜਨ [੧੭]ਸਮ ਦ੍ਰਿਸਟੇਤਾ ॥ ਨਾਨਕ ਪਾਪ ਪੁੰਨ ਨਹੀ ਲੇਪਾ[੧੮] ॥ ੬ ॥ ਨਿਰਧਨ ਕਉ ਧਨੁ ਤੇਰੋ ਨਾਉ ॥ ਨਿਥਾਵੇ ਕਉ ਨਾਉ ਤੇਰਾ ਥਾਉ ॥ ਨਿਮਾਨੇ ਕਉ ਪ੍ਰਭ ਤੇਰੋ ਮਾਨੁ ॥ [੧੯]ਸਗਲ ਘਟਾ ਕਉ ਦੇਵਹੁ ਦਾਨੁ ॥ ਕਰਨ ਕਰਾਵਨਹਾਰ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥ ਅਪਨੀ [੨੦]ਗਤਿ ਮਿਤਿ ਜਾਨਹੁ ਆਪੇ ॥ [੨੧]ਆਪਨ ਸੰਗਿ ਆਪਿ ਪ੍ਰਭ ਰਾਤੇ ॥ ਤੁਮ੍ਰਰੀ ਉਸਤਤਿ ਤੁਮ ਤੇ ਹੋਇ ॥ ਨਾਨਕ ਅਵਰੁ ਨ ਜਾਨਸਿ ਕੋਇ ॥ ੭ ॥ ਸਰਬ ਧਰਮ ਮਹਿ ਸ੍ਰੇਸਟ ਧਰਮੁ ॥ [੨੨]ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥ [੨੩]ਸਗਲ ਕ੍ਰਿਆ ਮਹਿ ਊਤਮ ਕਿਰਿਆ ॥ ਸਾਧਸੰਗਿ ਦੁਰਮਤਿ ਮਲੁ ਹਿਰਿਆ ॥ ਸਗਲ ਉਦਮ ਮਹਿ ਉਦਮੁ ਭਲਾ ॥ ਹਰਿ ਕਾ ਨਾਮੁ ਜਪਹੁ ਜੀਅ ਸਦਾ ॥ ਸਗਲ ਬਾਨੀ ਮਹਿ ਅੰਮ੍ਰਿਤ ਬਾਨੀ ॥ ਹਰਿ ਕੋ ਜਸੁ ਸੁਨਿ [੨੪]ਰਸਨ ਬਖਾਨੀ ॥ [੨੫]ਸਗਲ ਥਾਨ ਤੇ ਓਹੁ ਊਤਮ ਥਾਨੁ ॥ ਨਾਨਕ ਜਿਹ ਘਟਿ ਵਸੈ ਹਰਿਨਾਮੁ ॥ ੮ ॥ ੩ ॥ ਸਲੋਕੁ ॥ ਨਿਰਗੁਨੀਆਰ ਇਆਨਿਆ ਸੋ ਪ੍ਰਭੁ ਸਦਾ ਸਮਾਲਿ[੨੬] ॥ ਜਿਨਿ ਕੀਆ ਤਿਸੁ ਚੀਤਿ ਰਖੁ ਨਾਨਕ ਨਿਬਹੀ ਨਾਲਿ ॥ ੪ ॥ ਅਸਟਪਦੀ† ॥ ਰਮਈਆ[੨੭] ਕੇ ਗੁਨ ਚੇਤਿ ਪਰਾਨੀ ॥ [੨੮]ਕਵਨ ਮੂਲ ਤੇ ਕਵਨ ਦ੍ਰਿਸਟਾਨੀ ॥ ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ ॥ [੨੯]ਗਰਭ ਅਗਨਿ ਮਹਿ ਜਿਨਹਿ ਉਬਾਰਿਆ ॥ [੩੦]ਬਾਰ ਬਿਵਸਥਾ ਤੁਝਹਿ ਪਿਆਰੈ ਦੂਧ ॥ ਭਰਿ ਜੋਬਨ ਭੋਜਨ ਸੁਖ ਸੂਧ ॥ [੩੧]ਬਿਰਧਿ ਭਇਆ ਊਪਰਿ

੧ ਤ੍ਰਿਸ਼ਨਾ ਨਹੀਂ ਰੱਜਦੀ, ਭਾਵ ਮੁਕਦੀ।
੨ ਤ੍ਰਿਸ਼ਨਾ ਅਗਨੀ।
੩ ਸਫਲ, ਕਾਮਯਾਬ। ਹਰੀ ਦੀ ਦਰਗਾਹ ਵਿਚ ਸਫਲ ਨਹੀਂ ਹੁੰਦਾ, ਭਾਵੇਂ ਕ੍ਰੋੜਾਂ ਉਪਾਵ ਕਰੇ।
੪ ਅਸਮਾਨ ਤੇ ਪਤਾਲ ਵਿਚ। (ਨੱਸ ਕੇ) ਅਕਾਸ਼ ਵੱਲ ਜਾਂ ਪਤਾਲ ਵਿਚ ਗਿਆਂ ਵੀ ਮਾਇਆ ਤੋਂ ਛੁਟਕਾਰਾ ਨਹੀਂ ਮਿਲਦਾ।
੫ ਮਾਇਆ ਦੇ ਜਾਲ ਕਰਕੇ ਜੀਵ ਮੋਹ ਵਿਚ ਲੱਗ ਰਹੇ ਹਨ।
੬ ਹੋਰ ਸਾਰੇ ਕੰਮਾਂ ਨੂੰ ਜਮ ਡਨ ਲਾਂਦਾ ਹੈ; ਹਰੀ ਦੀ ਭਗਤੀ ਤੋਂ ਬਿਨਾਂ ਰਤਾ ਨਹੀਂ ਮੰਨਦਾ, ਭਾਵ ਕਿਸੇ ਤਰ੍ਹਾਂ ਨਹੀਂ ਪਤੀਜਦਾ। ਭਗਤੀ ਤੋਂ ਬਿਨਾਂ ਸਾਰੇ ਸਾਧਨ ਜਮ ਦੇ ਅਸਰ ਦੇ ਦਾਇਰੇ ਵਿੱਚ ਹਨ।
੭ ਨਾਨਕ ਇਹ ਗੱਲ ਠੰਢੇ ਦਿਲ ਨਾਲ ਆਖਦਾ ਹੈ (ਜੋਸ਼ ਨਾਲ ਜਾਂ ਵਧਾ ਕੇ ਗੱਲ ਨਹੀਂ ਆਖਦਾ)।
੮ ਮਿਟਾਣਾ ਲੋੜਦਾ ਹੈ।
੯ ਲੋੜਦਾ ਹੈ।
੧੦ ਸਾਧਾਂ ਦੀ ਸੰਗਤ ਵਿਚ ਹੰਕਾਰ ਨੂੰ ਛੱਡ ਦੇਵੇ।
੧੧ ਬਲਿਹਾਰ ਜਾਂਦਾ ਹੈ।
੧੨ ਸਾਰਿਆਂ ਆਦਮੀਆਂ ਵਿਚੋਂ ਉਹ ਸ਼੍ਰੋਮਣੀ ਆਦਮੀ ਹੈ।
੧੩ ਚਰਨ ਧੂੜੀ।
੧੪ ਵੇਖਿਆ ਹੈ (ਸਭ ਥਾਂਈਂ ਹਰੀ ਨੂੰ)।
੧੫ ਆਪਣੇ ਦਿਲੋਂ ਲੋਕਾਂ ਦਾ ਬੁਰਾ ਮੰਗਣਾ ਛੱਡ ਦੇਵੇ, ਤਾਂ ਸਾਰੀ ਦੁਨੀਆਂ ਸੱਜਣ ਪਈ ਦਿਸੇਗੀ।
੧੬ ਸਾਰੀ ਸ੍ਰਿਸ਼ਟੀ ਨੂੰ ਸੱਜਣ ਦੇਖੇਗਾ।
੧੭ ਇਕੋ ਜੇਹਾ ਵੇਖਦਾ ਹੈ।
੧੮ ਅਸਰ।
੧੯ ਸਾਰੇ ਜੀਵਾਂ ਨੂੰ।
੨੦ ਪਹੁੰਚ ਤੇ ਮਿਤਿ (ਮਾਪ, ਅੰਦਾਜ਼ਾ)!
੨੧ ਮਨੁੱਖ ਜੋ ਪ੍ਰਭੂ ਨਾਲ ਪਿਆਰ ਕਰਦਾ ਹੈ, ਉਸ ਵਿਚ ਮਨੁੱਖ ਦਾ ਆਪਣਾ ਕੁਝ ਨਹੀਂ। ਉਹ ਪਿਆਰ ਭੀ ਤਾਂ ਪ੍ਰਭੂ ਦਾ ਆਪਣਾ ਦਿੱਤਾ ਹੋਇਆ ਹੈ, ਇਸ ਲਈ ਮਨੁੱਖ ਨੇ ਕੀ ਪਿਆਰ ਕਰਨਾ ਹੈ, ਪ੍ਰਭੂ ਆਪਣੇ ਨਾਲ ਆਪ ਹੀ ਪਿਆਰ ਕਰਦਾ ਹੈ। ਇਸੇ ਤਰ੍ਹਾਂ ਵਾਹਿਗੁਰੂ ਦੀ ਵਡਿਆਈ ਭੀ ਮਨੁੱਖ ਕੋਲੋਂ ਕੀ ਹੋ ਸਕਦੀ ਹੈ? ਇਹ ਕੰਮ ਵਾਹਿਗੁਰੂ ਕੋਲੋਂ ਹੀ ਸਰ ਆਉਂਦਾ ਹੈ। ਹੋਰ ਕੋਈ ਨਹੀਂ ਕਰਨਾ ਜਾਣਦਾ।
੨੨ ਹਰੀ ਦਾ ਨਾਮ ਜਪਣਾ ਤੇ ਨਿਰਮਲ ਕਰਮ ਕਰਨੇ ਇਹ ਸਭ ਧਰਮਾਂ ਤੋਂ ਉੱਤਮ ਧਰਮ ਹੈ।
੨੩ ਜੇ ਸਾਧ ਸੰਗਤ ਦੁਆਰਾ ਖੋਟੀ ਮਤ ਦੀ ਮੈਲ ਦੂਰ ਕੀਤੀ ਹੈ, ਤਾਂ ਸਾਰੇ ਕਰਮਾਂ ਵਿਚੋਂ ਇਹ ਕਰਮ ਸ੍ਰੇਸ਼ਟ ਹੈ।
੨੪ ਜੀਭ ਨਾਲ ਬਿਆਨ ਕੀਤੀ।
੨੫ ਸਾਰੇ ਅਸਥਾਨਾਂ (ਮੰਦਰਾਂ) ਵਿਚੋਂ ਉਹ ਅਸਥਾਨ ਵਧੀਆ ਹੈ, ਜਿਥੇ ਮਨੁੱਖ ਨੂੰ ਨਾਮ ਚਿਤ ਆਉਂਦਾ ਹੈ।
੨੬ ਚੇਤੇ ਕਰ।
੨੭ ਵਾਹਿਗੁਰੂ ਜੋ ਸਭ ਵਿਚ ਰਮਿਆ (ਵਿਆਪਕ) ਹੈ।
੨੮ ਕਿਹੜੇ ਮੂਲ ਤੋਂ ਤੈਨੂੰ ਕੀ ਬਣਾ ਕੇ ਵਿਖਾ ਦਿੱਤਾ ਹੈ (ਮਲ ਮੂਤ ਤੋਂ ਬਣਾ ਕੇ ਕੇਹਾ ਸੁੰਦਰ ਰੂਪ ਦਿੱਤਾ ਹੈ)!
੨੯ ਪੇਟ ਦੀ ਅਗਨੀ ਵਿਚ ਬਚਾ ਕੇ ਰਖਿਆ।
੩੦ ਫਿਰ ਬਾਲਕ ਅਵਸਥਾ ਵਿਚ ਤੈਨੂੰ ਦੁੱਧ ਪਿਆਲਦਾ ਹੈ ਤੇ ਭਰ ਜੁਆਨੀ ਵਿਚ ਭੋਜਨ ਤੇ ਸੁਖਾਂ ਦੀ ਸੂਝ ਦਿੰਦਾ ਹੈ।
੩੧ ਬੁਢੇਪੇ ਵੇਲੇ ਸਾਕ ਮਿੱਤਰ ਉੱਪਰ ਸੇਵਾ ਲਈ ਖੜੇ ਕਰਦਾ ਹੈ।

---

* ਚਾਰ ਪਦਾਰਥ ਇਹ ਹਨ:—ਧਰਮ, ਮੋਖ, ਕਾਮ, ਅਰਥ (ਆਪਣੇ ਨੇਮਾਂ ਵਿਚ ਪੱਕੇ ਹੋਣਾ, ਮੁਕਤੀ, ਕਾਮਯਾਬੀਆਂ, ਦੁਨੀਆਵੀ ਲੋੜਾਂ ਦੀ ਪੂਰਣਤਾ)।

† ਪਿਛਲੀਆਂ ਤਿੰਨ ਅਸਟਪਦੀਆਂ ਵਿੱਚ ਹਰੀ-ਨਾਮ ਦੀ ਮਹਿਮਾ ਭਿੰਨ ਭਿੰਨ ਪਾਸਿਆਂ ਤੋਂ ਦੱਸੀ ਸੀ। ਹੁਣ ਇਸ ਨਾਮ-ਪ੍ਰਾਪਤੀ ਦੇ ਰਸਤੇ ਵਿਚ ਜੋ ਔਕੜਾਂ ਹਨ, ਓਹ ਦੱਸਦੇ ਹਨ। ਪਹਿਲਾਂ ਤਾਂ ਮਨੁੱਖ ਆਪਣੇ ਆਪ ਵਿਚ ਕਿਸੇ ਜੋਗਾ ਨਹੀਂ। ਗੁਰੂ ਜੀ ਉਸ ਨੂੰ ਬਤੇਰਾ ਸਮਝਾਉਂਦੇ ਹਨ, ਪਰ ਆਪਣੀ ਕੁਦਰਤੀ ਕਮਜ਼ੋਰੀ ਕਰਕੇ ਉਹ ਕੁਝ ਨਹੀਂ ਕਰ ਸਕਦਾ। ਫਿਰ ਵਾਹਿਗੁਰੂ ਨੂੰ ਆਪਣੀ ਮਿਹਰ ਦੁਆਰਾ ਮਨੁੱਖ ਨੂੰ ਬਚਾ ਲੈਣ ਦੀ ਪ੍ਰੇਰਨਾ ਕਰਦੇ ਹਨ। ਇਸ ਅਸ਼ਟਪਦੀ ਵਿਚ ਗੁਰੂ ਜੀ ਸੱਚੀ ਮੁਚੀਂ ਵਿਚੋਲੇ ਦੇ ਰੂਪ ਵਿਚ ਧਰਤ ਅਸਮਾਨ ਦੇ ਵਿਚਕਾਰ ਖੜੇ ਮਲੂਮ ਹੁੰਦੇ ਹਨ। ਹਰ ਇੱਕ ਪਉੜੀ ਵਿਚ ਪਹਿਲਾਂ ਮਨੁੱਖ ਨੂੰ ਰੱਬ ਦੀਆਂ ਦਾਤਾਂ ਵੱਲ ਇਸ਼ਾਰਾ ਕਰਕੇ ਸਮਝਾਉਂਦੇ ਹਨ, ਪਰ ਉਸ ਨੂੰ ਨਕਾਰਾ ਵੇਖ ਕੇ ਹੱਥ ਵਾਹਿਗੁਰੂ ਵੱਲ ਚੁਕ ਲੈਂਦੇ ਹਨ ਅਤੇ ਬਖ਼ਸ਼ਿਸ਼ ਲਈ ਅਰਦਾਸ ਕਰਦੇ ਹਨ, "ਬਖਸਿ ਲੇਹੁ ਤਉ ਨਾਨਕ ਸੀਝੈ"; "ਨਾਨਕ ਰਾਖਿ ਲੇਹੁ ਆਪਨ ਕਰਿ ਕਰਮ"।

ਸਾਕ ਸੈਨ[੧] ॥ ਮੁਖਿ ਅਪਿਆਉ[੨] ਬੈਠ ਕਉ ਦੈਨ ॥ ਇਹੁ ਨਿਰਗੁਨੁ ਗੁਨੁ[੩] ਕਛੂ ਨ ਬੂਝੈ ॥ ਬਖਸਿ ਲੇਹੁ ਤਉ ਨਾਨਕ ਸੀਝੈ[੪] ॥ ੧ ॥ [੫]ਜਿਹ ਪ੍ਰਸਾਦਿ ਧਰ ਊਪਰਿ ਸੁਖਿ ਬਸਹਿ ॥ ਸੁਤ ਭ੍ਰਾਤ ਮੀਤ ਬਨਿਤਾ[੬] ਸੰਗਿ ਹਸਹਿ ॥ ਜਿਹ ਪ੍ਰਸਾਦਿ ਪੀਵਹਿ ਸੀਤਲ ਜਲਾ ॥ ਸੁਖਦਾਈ ਪਵਨੁ ਪਾਵਕੁ[੭] ਅਮੁਲਾ ॥ ਜਿਹ ਪ੍ਰਸਾਦਿ ਭੋਗਹਿ ਸਭਿ ਰਸਾ ॥ ਸਗਲ ਸਮਗ੍ਰੀ[੮] ਸੰਗਿ ਸਾਥਿ ਬਸਾ ॥ ਦੀਨੇ [੯]ਹਸਤ ਪਾਵ ਕਰਨ ਨੇਤ੍ਰ ਰਸਨਾ ॥ ਤਿਸਹਿ ਤਿਆਗਿ ਅਵਰ ਸੰਗਿ ਰਚਨਾ ॥ ਐਸੇ ਦੋਖ[੧੦] ਮੂੜ ਅੰਧ ਬਿਆਪੇ ॥ ਨਾਨਕ ਕਾਢਿ ਲੇਹੁ ਪ੍ਰਭ ਆਪੇ ॥ ੨ ॥ ਆਦਿ ਅੰਤਿ ਜੋ ਰਾਖਨਹਾਰੁ ॥ ਤਿਸ ਸਿਉ ਪ੍ਰੀਤਿ ਨ ਕਰੈ ਗਵਾਰੁ ॥ ਜਾ ਕੀ ਸੇਵਾ [੧੧]ਨਵ ਨਿਧਿ ਪਾਵੈ ॥ ਤਾ ਸਿਉ ਮੂੜਾ ਮਨੁ ਨਹੀ ਲਾਵੈ ॥ ਜੋ ਠਾਕੁਰੁ ਸਦ ਸਦਾ ਹਜੂਰੇ ॥ ਤਾ ਕਉ ਅੰਧਾ ਜਾਨਤ ਦੂਰੇ ॥ ਜਾ ਕੀ ਟਹਲ ਪਾਵੈ ਦਰਗਹ ਮਾਨੁ ॥ ਤਿਸਹਿ ਬਿਸਾਰੈ ਮੁਗਧੁ ਅਜਾਨੁ[੧੨] ॥ ਸਦਾ ਸਦਾ ਇਹੁ ਭੂਲਨਹਾਰੁ ॥ ਨਾਨਕ ਰਾਖਨਹਾਰੁ ਅਪਾਰੁ ॥ ੩ ॥ ਰਤਨੁ ਤਿਆਗਿ ਕਉਡੀ ਸੰਗਿ ਰਚੈ ॥ ਸਾਚੁ ਛੋਡਿ ਝੂਠ ਸੰਗਿ ਮਚੈ[੧੩] ॥ ਜੋ ਛਡਨਾ[੧੪] ਸੁ ਅਸਥਿਰੁ ਕਰਿ ਮਾਨੈ ॥ ਜੋ ਹੋਵਨੁ[੧੫] ਸੋ ਦੂਰਿ ਪਰਾਨੈ[੧੬] ॥ ਛੋਡਿ ਜਾਇ ਤਿਸ ਕਾ ਸ੍ਰਮੁ[੧੭] ਕਰੈ ॥ ਸੰਗਿ ਸਹਾਈ ਤਿਸੁ ਪਰਹਰੈ[੧੮] ॥ ਚੰਦਨ ਲੇਪੁ ਉਤਾਰੈ ਧੋਇ ॥ ਗਰਧਬ[੧੯] ਪ੍ਰੀਤਿ ਭਸਮ ਸੰਗਿ ਹੋਇ ॥ ਅੰਧ ਕੂਪ ਮਹਿ ਪਤਿਤ ਬਿਕਰਾਲ[੨੦] ॥ ਨਾਨਕ ਕਾਢਿ ਲੇਹੁ ਪ੍ਰਭ ਦਇਆਲ ॥ ੪ ॥ ਕਰਤੂਤਿ ਪਸੂ ਕੀ ਮਾਨਸ ਜਾਤਿ ॥ [੨੧]ਲੋਕ ਪਚਾਰਾ ਕਰੈ ਦਿਨੁ ਰਾਤਿ ॥ ਬਾਹਰਿ ਭੇਖ ਅੰਤਰਿ ਮਲੁ ਮਾਇਆ ॥ ਛਪਸਿ ਨਾਹਿ ਕਛੁ ਕਰੈ ਛਪਾਇਆ ॥ ਬਾਹਰਿ ਗਿਆਨ ਧਿਆਨ ਇਸਨਾਨ ॥ ਅੰਤਰਿ ਬਿਆਪੈ ਲੋਭੁ ਸੁਆਨੁ[੨੨] ॥ ਅੰਤਰਿ ਅਗਨਿ ਬਾਹਰਿ ਤਨੁ ਸੁਆਹ ॥ [੨੩]ਗਲਿ ਪਾਥਰ ਕੈਸੇ ਤਰੈ ਅਥਾਹ ॥ ਜਾ ਕੈ ਅੰਤਰਿ ਬਸੈ ਪ੍ਰਭੁ ਆਪਿ ॥ ਨਾਨਕ ਤੇ ਜਨ [੨੪]ਸਹਜਿ ਸਮਾਤਿ ॥ ੫ ॥ [੨੫]ਸੁਨਿ ਅੰਧਾ ਕੈਸੇ ਮਾਰਗੁ ਪਾਵੈ ॥ ਕਰੁ[੨੬] ਗਹਿ ਲੇਹੁ ਓੜਿ ਨਿਬਹਾਵੈ ॥ ਕਹਾ ਬੁਝਾਰਤਿ[੨੭] ਬੂਝੈ ਡੋਰਾ[੨੮] ॥ ਨਿਸਿ[੨੯] ਕਹੀਐ ਤਉ ਸਮਝੈ ਭੋਰਾ[੩੦] ॥ ਕਹਾ ਬਿਸਨਪਦ[੩੧] ਗਾਵੈ ਗੁੰਗ[੩੨] ॥ ਜਤਨ ਕਰੈ ਤਉ ਭੀ [੩੩]ਸੁਰ ਭੰਗ ॥ ਕਹ ਪਿੰਗੁਲ ਪਰਬਤ ਪਰ ਭਵਨ[੩੪] ॥ ਨਹੀ ਹੋਤ ਊਹਾ ਉਸੁ ਗਵਨ ॥ ਕਰਤਾਰ ਕਰੁਣਾਮੈ[੩੫] ਦੀਨੁ ਬੇਨਤੀ ਕਰੈ ॥ ਨਾਨਕ ਤੁਮਰੀ ਕਿਰਪਾ ਤਰੈ ॥ ੬ ॥ ਸੰਗਿ ਸਹਾਈ ਸੁ ਆਵੈ ਨ ਚੀਤਿ ॥ ਜੋ ਬੈਰਾਈ[੩੬] ਤਾ ਸਿਉ ਪ੍ਰੀਤਿ ॥ *ਬਲੂਆ ਕੇ ਗ੍ਰਿਹ ਭੀਤਰਿ ਬਸੈ ॥ ਅਨਦ ਕੇਲ[੩੭] ਮਾਇਆ ਰੰਗਿ ਰਸੈ ॥ ਦ੍ਰਿੜੁ ਕਰਿ ਮਾਨੈ ਮਨਹਿ ਪ੍ਰਤੀਤਿ ॥ ਕਾਲੁ ਨ ਆਵੈ ਮੂੜੇ ਚੀਤਿ ॥ ਬੈਰ ਬਿਰੋਧ ਕਾਮ ਕ੍ਰੋਧ ਮੋਹ ॥ ਝੂਠ

੧ ਮਿਤਰ ।
੨ ਭੋਜਨ । ਬੈਠੇ ਨੂੰ ਮੂੰਹ ਵਿੱਚ ਭੋਜਨ ਦਿੰਦੇ ਹਨ ।
੩ ਉਪਕਾਰ ।
੪ ਸਫਲ ਹੋਵੇ, ਮੁਕਤ ਹੋਵੇ ।
੫ ਜਿਸ ਦੀ ਕਿਰਪਾ ਨਾਲ ਤੂੰ ਧਰਤੀ ਤੇ ਸੁਖ ਨਾਲ ਵਸਦਾ ਹੈਂ ।
੬ ਇਸਤਰੀ ।
੭ ਅੱਗ ।
੮ ਸਮਿਆਨ, ਲੋੜੀਂਦੇ ਪਦਾਰਥ ।
੯ ਹਥ, ਪੈਰ, ਕੰਨ, ਅਖਾਂ, ਜੀਭ ।
੧੦ ਦੋਸ਼ । ਅੰਨ੍ਹੇ ਮੂਰਖ ਨੂੰ ਇਹੋ ਜੇਹੇ ਦੋਸ਼ ਲੱਗੇ ਹਨ ।
੧੧ ਹਰ ਤਰ੍ਹਾਂ ਦੇ ਸੁਖ ਦੇ ਸਮਿਆਨ । ਦੇਖੋ ਪੰਨਾ ੧੦, ਫੁਟ ਨੋਟ § ।
੧੨ ਬੇਸਮਝ ।
੧੩ ਮਰਦਾ ਹੈ, ਖੁਸ਼ ਹੁੰਦਾ ਹੈ ।
੧੪ ਛਡਨ ਵਾਲੀ, ਨਾਸਵੰਤ ।
੧੫ ਹੋਣ ਵਾਲੀ ਹੈ । ਜੋ ਨਹੀਂ ਟਲਣ ਵਾਲੀ (ਜਿਵੇਂ ਮੌਤ) ।
੧੬ ਪਛਾਣਦਾ ਹੈ, ਸਮਝਦਾ ਹੈ । ਜੋ ਗਲ ਹੋਣ ਵਾਲੀ ਹੈ, ਉਸ ਨੂੰ ਦੂਰ ਸਮਝਦਾ ਹੈ ।
੧੭ ਉੱਦਮ, ਮਿਹਨਤ ।
੧੮ ਛਡ ਦਿੰਦਾ ਹੈ ।
੧੯ ਖੇਤੇ ਦੀ ।
੨੦ ਡਰਾਉਣਾ । ਭਿਆਨਕ ਹਨੇਰੇ ਖੂਹ ਵਿੱਚ ਡਿਗਿਆ ਹੈ ।
੨੧ ਲੋਕਾਂ ਨੂੰ ਪਤਿਆਉਣ ਦਾ ਕੰਮ । ਦਿਨ ਰਾਤ ਲੋਕਾਂ ਦੀ ਉਤੋਂ ਉਤੋਂ ਤਸੱਲੀ ਕਰਦਾ ਫਿਰਦਾ ਹੈ ।
੨੨ ਕੁੱਤਾ (ਲੋਭ ਰੂਪ) ।
੨੩ ਪਾਪ ਰੂਪ ਪਥਰ ਗਲ ਬੰਨ੍ਹ ਕੇ ਅਥਾਹ ਸੰਸਾਰ ਸਾਗਰ ਕਿਵੇਂ ਤਰ ਸਕਦਾ ਹੈ ?
੨੪ ਸਹਜੇ ਹੀ ਲੀਨ ਹੋ ਜਾਂਦੇ ਹਨ ਰਬ ਵਿੱਚ ।
੨੫ ਜੋ ਅੰਨ੍ਹਾ ਹੈ ਉਹ ਨਿਰਾ ਸੁਣ ਕੇ ਰਾਹ ਕਿਵੇਂ ਲਭੇ ?
੨੬ ਹਥ । ਜੇ ਹਥ ਨੂੰ ਫੜ ਲਏ ਤਾਂ ਤੋੜ ਅਪੜ ਜਾਏਗਾ ।
੨੭ ਇਸ਼ਾਰੇ ਮਾਤਰ ਕੀਤੀ ਗਲ ।
੨੮ ਬੋਲਾ ।
੨੯ ਰਾਤ ।
੩੦ ਦਿਨ । ਜੇ ਰਾਤ ਕਹੀਏ ਤਾਂ ਦਿਨ ਸਮਝਦਾ ਹੈ, ਕਿਉਂਕਿ ਬੋਲਾ ਹੈ ।
੩੧ ਗੀਤ ।
੩੨ ਗੁੰਗਾ ।
੩੩ ਸੁਰ ਟੁਟ ਜਾਂਦੀ ਹੈ । ਜੇ ਗਾਉਣ ਦਾ ਜਤਨ ਕਰੇ ਭੀ, ਤਾਂ ਅਵਾਜ਼ ਗਲੇ ਵਿੱਚ ਰਹਿ ਜਾਏਗੀ ।
੩੪ ਫਿਰਨਾ । ਲੂਲ੍ਹਾ ਕਿਵੇਂ ਪਰਬਤ ਉਤੇ ਫਿਰ ਸਕਦਾ ਹੈ ? ਉਥੇ ਤਾਂ ਉਸ ਦੀ ਪਹੁੰਚ ਹੀ ਨਹੀਂ ਹੋ ਸਕਦੀ ।
੩੫ ਦਇਆ ਦੇ ਰੂਪ ।
੩੬ ਵੈਰੀ ।
੩੭ ਖੇਡਾਂ ।

---

* ਰੇਤ ਦੇ ਘਰ ਵਿੱਚ ਵਸਦਾ ਹੈ, ਅਤੇ ਖੁਸ਼ੀ ਦੀਆਂ ਖੇਡਾਂ ਕਰਦਾ ਹੋਇਆ ਮਾਇਆ ਦੇ ਰੰਗ ਵਿੱਚ ਰਚਦਾ ਹੈ, ਕਿਉਂਕਿ ਉਹ (ਰੇਤ ਦੇ ਘਰ ਨੂੰ) ਆਪਣੇ ਦਿਲ ਦੇ ਯਕੀਨ ਮੁਤਾਬਕ ਪੱਕਾ ਮੰਨਦਾ ਹੈ, ਅਤੇ ਮੂਰਖ ਨੂੰ ਮੌਤ ਨਹੀਂ ਚੇਤੇ ਆਉਂਦੀ ।

ਬਿਕਾਰ ਮਹਾ ਲੋਭ ਧ੍ਰੋਹ[੧] ॥ ਇਆਹੂ[੨] ਜੁਗਤਿ ਬਿਹਾਨੇ ਕਈ ਜਨਮ ॥ ਨਾਨਕ ਰਾਖਿ ਲੇਹੁ ਆਪਨ ਕਰਿ ਕਰਮ[੩] ॥ ੭ ॥ ਤੂ ਠਾਕੁਰੁ ਤੁਮ ਪਹਿ ਅਰਦਾਸਿ ॥ ਜੀਉ ਪਿੰਡੁ[੪] ਸਭੁ ਤੇਰੀ ਰਾਸਿ ॥ ਤੁਮ ਮਾਤ ਪਿਤਾ ਹਮ ਬਾਰਿਕ[੫] ਤੇਰੇ ॥ ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ[੬] ॥ ਕੋਇ ਨ ਜਾਨੈ ਤੁਮਰਾ ਅੰਤੁ ॥ ਊਚੇ ਤੇ ਊਚਾ ਭਗਵੰਤ ॥ [੭]ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ ॥ [੮]ਤੁਮ ਤੇ ਹੋਇ ਸੁ ਆਗਿਆਕਾਰੀ ॥ ਤੁਮਰੀ [੯]ਗਤਿ ਮਿਤਿ ਤੁਮ ਹੀ ਜਾਨੀ ॥ ਨਾਨਕ ਦਾਸ ਸਦਾ ਕੁਰਬਾਨੀ ॥ ੮ ॥੪॥ ਸਲੋਕੁ ॥ ਦੇਨਹਾਰੁ ਪ੍ਰਭ ਛੋਡਿ ਕੈ ਲਾਗਹਿ [੧੦]ਆਨ ਸੁਆਇ ॥ ਨਾਨਕ [੧੧]ਕਹੂ ਨ ਸੀਝਈ ਬਿਨੁ ਨਾਵੈ ਪਤਿ ਜਾਇ ॥ ੧ ॥ ਅਸਟਪਦੀ* ॥ ਦਸ[੧੨] ਬਸਤੂ ਲੇ ਪਾਛੈ ਪਾਵੈ ॥ ਏਕ ਬਸਤੁ ਕਾਰਨਿ ਬਿਖੋਟਿ[੧੩] ਗਵਾਵੈ ॥ [੧੪]ਏਕ ਭੀ ਨ ਦੇਇ ਦਸ ਭੀ ਹਿਰਿ ਲੇਇ ॥ ਤਉ ਮੂੜਾ ਕਹੁ ਕਹਾ ਕਰੇਇ ॥ ਜਿਸੁ ਠਾਕੁਰ ਸਿਉ [੧੫]ਨਾਹੀ ਚਾਰਾ ॥ ਤਾ ਕਉ ਕੀਜੈ ਸਦ ਨਮਸਕਾਰਾ ॥ ਜਾ ਕੈ ਮਨਿ ਲਾਗਾ ਪ੍ਰਭੁ ਮੀਠਾ ॥ ਸਰਬ ਸੂਖ ਤਾਹੂ ਮਨਿ ਵੂਠਾ[੧੬] ॥ ਜਿਸੁ ਜਨ ਅਪਨਾ ਹੁਕਮੁ ਮਨਾਇਆ ॥ ਸਰਬ ਥੋਕ ਨਾਨਕ ਤਿਨਿ ਪਾਇਆ ॥ ੧ ॥ ਅਗਨਤ[੧੭] ਸਾਹੁ ਅਪਨੀ ਦੇ ਰਾਸਿ ॥ ਖਾਤ ਪੀਤ ਬਰਤੈ ਅਨਦ ਉਲਾਸਿ[੧੮] ॥ ਅਪੁਨੀ ਅਮਾਨ[੧੯] ਕਛੁ ਬਹੁਰਿ ਸਾਹੁ ਲੇਇ ॥ ਅਗਿਆਨੀ ਮਨਿ ਰੋਸੁ ਕਰੇਇ ॥ ਅਪਨੀ ਪਰਤੀਤਿ ਆਪ ਹੀ ਖੋਵੈ ॥ [੨੦]ਬਹੁਰਿ ਉਸ ਕਾ ਬਿਸ੍ਵਾਸੁ ਨ ਹੋਵੈ ॥ ਜਿਸ ਕੀ ਬਸਤੁ ਤਿਸੁ ਆਗੈ ਰਾਖੈ ॥ ਪ੍ਰਭ ਕੀ ਆਗਿਆ ਮਾਨੈ ਮਾਥੈ ॥ ਉਸ ਤੇ ਚਉਗੁਨ ਕਰੈ ਨਿਹਾਲੁ ॥ ਨਾਨਕ ਸਾਹਿਬੁ ਸਦਾ ਦਇਆਲੁ ॥ ੨ ॥ [੨੧]ਅਨਿਕ ਭਾਤਿ ਮਾਇਆ ਕੇ ਹੇਤ ॥ ਸਰਪਰ[੨੨] ਹੋਵਤ ਜਾਨੁ ਅਨੇਤ[੨੩] ॥ ਬਿਰਖ[੨੪] ਕੀ ਛਾਇਆ ਸਿਉ ਰੰਗੁ[੨੫] ਲਾਵੈ ॥ ਓਹ[੨੬] ਬਿਨਸੈ ਉਹੁ[੨੭] ਮਨਿ ਪਛੁਤਾਵੈ ॥ ਜੋ ਦੀਸੈ ਸੋ ਚਾਲਨਹਾਰੁ ॥ ਲਪਟਿ ਰਹਿਓ ਤਹ ਅੰਧ ਅੰਧਾਰੁ ॥ [੨੮]ਬਟਾਊ ਸਿਉ ਜੋ ਲਾਵੈ ਨੇਹ ॥ ਤਾ ਕਉ ਹਾਥਿ ਨ ਆਵੈ ਕੇਹ[੨੯] ॥ ਮਨ ਹਰਿ ਕੇ ਨਾਮ ਕੀ ਪ੍ਰੀਤਿ ਸੁਖਦਾਈ ॥ ਕਰਿ ਕਿਰਪਾ ਨਾਨਕ ਆਪਿ ਲਏ ਲਾਈ ॥ ੩ ॥ ਮਿਥਿਆ[੩੦] ਤਨੁ ਧਨੁ ਕੁਟੰਬੁ ਸਬਾਇਆ[੩੧] ॥ ਮਿਥਿਆ ਹਉਮੈ ਮਮਤਾ ਮਾਇਆ ॥ ਮਿਥਿਆ ਰਾਜ ਜੋਬਨ ਧਨ ਮਾਲ ॥ ਮਿਥਿਆ ਕਾਮ ਕ੍ਰੋਧ ਬਿਕਰਾਲ[੩੨] ॥ ਮਿਥਿਆ ਰਥ ਹਸਤੀ[੩੩] ਅਸ੍ਵ[੩੪] ਬਸਤ੍ਰਾ ॥ ਮਿਥਿਆ ਰੰਗ ਸੰਗਿ ਮਾਇਆ [੩੫]ਪੇਖਿ ਹਸਤਾ ॥ ਮਿਥਿਆ ਧ੍ਰੋਹ[੩੬] ਮੋਹ ਅਭਿਮਾਨੁ ॥ ਮਿਥਿਆ ਆਪਸ ਊਪਰਿ ਕਰਤ ਗੁਮਾਨੁ ॥ ਅਸਥਿਰੁ ਭਗਤਿ ਸਾਧ ਕੀ ਸਰਨ ॥ ਨਾਨਕ ਜਪਿ ਜਪਿ ਜੀਵੈ ਹਰਿ ਕੇ ਚਰਨ ॥ ੪ ॥ ਮਿਥਿਆ ਸ੍ਰਵਨ[੩੭] ਪਰਨਿੰਦਾ ਸੁਨਹਿ ॥ ਮਿਥਿਆ [੩੮]ਹਸਤ ਪਰ ਦਰਬ ਕਉ

੧ ਠੱਗੀ ।
੨ ਇਸੇ ਤਰੀਕੇ ਨਾਲ ; ਭਾਵ ਇਨ੍ਹਾਂ ਮੋਹ ਲੋਭ ਆਦਿਕ ਵਿੱਚ ਹੀ ਕਈ ਜਨਮ ਗੁਜ਼ਰੇ ਹਨ ।
੩ ਬਖਸਿਸ਼ ।
੪ ਸਰੀਰ ।
੫ ਬਾਲਕ ।
੬ ਬਹੁਤੇ ।
੭ ਸਭ ਚੀਜ਼ ਤੇਰੀ ਮਰਜਾਦਾ ਦੇ ਸੂਤਰ (ਧਾਗੇ) ਵਿੱਚ ਧਾਰੀ ਹੋਈ ਹੈ ।
੮ ਤੈਥੋਂ ਹੋਈ ਹੋਈ (ਬਣੀ ਹੋਈ) ਸ੍ਰਿਸ਼ਟੀ ਤੇਰੇ ਹੁਕਮ ਵਿੱਚ ਹੈ ।
੯ ਤੇਰੀ ਪਹੁੰਚ ਤੇ ਤੇਰਾ ਅੰਦਾਜ਼ਾ ।
੧੦ ਹੋਰਨਾਂ ਪ੍ਰਯੋਜਨਾਂ ਵਲ ।
੧੧ ਕਿਸੇ ਤਰ੍ਹਾਂ ਸਫਲ ਨਹੀਂ ਹੁੰਦੇ ।
੧੨ ਕਈ ਦਾਤਾਂ ਲੈ ਕੇ ਰਬ ਤੋਂ ਇਕ ਪਾਸੇ ਕਰ ਲੈਂਦਾ ਹੈ, ਭਾਵ ਦਾਤ ਨੂੰ ਭੁਲ ਜਾਂਦਾ ਹੈ ; ਪਰ ਜੇ ਇਕ ਨਾ ਮਿਲੇ ਤਾਂ ਉਸ ਇਕ ਦੀ ਖਾਤਰ ਆਪਣਾ ਇਤਬਾਰ ਗੁਆ ਲੈਂਦਾ ਹੈ ।
੧੩ ਖੋਟ ਤੋਂ ਬਿਨਾਂ ਹੋਣਾ, ਇਤਬਾਰੀ ਹੋਣਾ, ਭਰੋਸਾ ਕਰਨ ਜੋਗ ।
੧੪ ਜੇ ਇਹ ਇਕ ਭੀ ਨਾ ਦਵੇ ਤੇ ਇਸ ਤੋਂ ਇਲਾਵਾ ਦੂਜੀਆਂ ਦਸ ਦਿਤੀਆਂ ਹੋਈਆਂ ਵੀ ਖੋਹ ਲਵੇ, ਤਾਂ ਦਸੋ ਇਹ ਮੂਰਖ ਕੀ ਕਰ ਸਕਦਾ ਹੈ ? ਇਸ ਨੂੰ ਤਾਂ ਸਬਰ ਤੇ ਹੁਕਮ ਵਿੱਚ ਰਹਿਣਾ ਚਾਹੀਦਾ ਹੈ ।
੧੫ ਵਾਹ ਨਾ ਲਗਦੀ ਹੋਵੇ, ਪੇਸ਼ ਨਾਂ ਜਾਂਦੀ ਹੋਵੇ ।
੧੬ ਵਸੇ ਹਨ ।
੧੭ ਬੇਅੰਤ । ਹਰੀ ਸ਼ਾਹ ਬੇਅੰਤ ਰਾਸ ਦਿੰਦਾ ਹੈ ।
੧੮ ਅਨੰਦ ਨਾਲ ।
੧੯ ਅਮਾਨਤ । ਜੇ ਮਾਲਕ ਆਪਣੀ ਅਮਾਨਤ ਵਿਚੋਂ ਕੁਝ ਵਾਪਸ ਲੈ ਲਵੇ, ਤਾਂ ਅਗਿਆਨੀ ਪੁਰਸ਼ ਗੁੱਸੇ ਹੋ ਜਾਂਦਾ ਹੈ ।
੨੦ ਮੁੜ ਉਸ ਦਾ ਇਤਬਾਰ ਨਹੀਂ ਹੁੰਦਾ ।
੨੧ ਅਨੇਕ ਤਰ੍ਹਾਂ ਦੇ ਮਾਇਆ ਦੇ ਪਿਆਰ ।
੨੨ ਜ਼ਰੂਰ ਹੀ ।
੨੩ ਅਨਿੱਤ । ਇਹ ਸਮਝ ਕਿ ਜ਼ਰੂਰ ਹੀ ਨਾਸ ਹੋ ਜਾਣੇ ਹਨ ।
੨੪ ਰੁਖ ।
੨੫ ਪਿਆਰ ।
੨੬ ਛਾਇਆ । ਇਸਤ੍ਰੀ-ਲਿੰਗ ਹੋਣ ਕਰਕੇ 'ਹ' ਮੁਕਤਾ ਹੈ ।
੨੭ ਜੋ ਪਿਆਰ ਲਾਂਦਾ ਹੈ ।
੨੮ ਵਾਟ ਵਾਲਾ, ਰਾਹੀ, ਮੁਸਾਫ਼ਰ ।
੨੯ ਕੁਝ ਵੀ ।
੩੦ ਨਾ ਰਹਿਣ ਵਾਲਾ ।
੩੧ ਸਾਰਾ ।
੩੨ ਡਰਾਉਣਾ ।
੩੩ ਹਾਥੀ ।
੩੪ ਘੋੜੇ ।
੩੫ ਵੇਖ ਕੇ ਹਸਦਾ (ਖੁਸ਼ ਹੁੰਦਾ) ਹੈ ।
੩੬ ਠਗੀ, ਧੋਖਾ ।
੩੭ ਕੰਨ ।
੩੮ ਹਥ ਜੋ ਪਰਾਏ ਮਾਲ ਨੂੰ ਚੁਰਾਂਦੇ ਹਨ ।

---

* ਪਿਛਲੀ ਅਸ਼ਟਪਦੀ ਵਿੱਚ ਦਸਿਆ ਸੀ ਕਿ ਨਾਮ ਦਾ ਧਾਰਨੀ ਹੋਣ ਲਈ ਮਨੁਖ ਦੀ ਆਪਣੀ ਤਾਕਤ ਬਹੁਤ ਕਮਜ਼ੋਰ ਹੈ। ਹੁਣ ਦਸਦੇ ਹਨ ਕਿ ਇਸ ਤੋਂ ਇਲਾਵਾ ਇਸ ਨੂੰ ਗੁਮਰਾਹ ਕਰਨ ਲਈ "ਅਨਿਕ ਭਾਤਿ ਮਾਇਆ ਕੇ ਹੇਤ" ਹਨ ਜਿਨ੍ਹਾਂ ਦੀ ਮਿਥਿਆ ਖਿਚ ਵਿੱਚ ਪਿਆ ਹੋਇਆ ਨਾਮ ਵਲ ਰੁਚੀ ਨਹੀਂ ਕਰਦਾ ।

ਹਿਰਹਿ[੧] ॥ ਮਿਥਿਆ ਨੇਤ੍ਰ ਪੇਖਤ [੨]ਪਰ ਤ੍ਰਿਅ ਰੂਪਾਦ ॥ ਮਿਥਿਆ ਰਸਨਾ[੩] ਭੋਜਨ [੪]ਅਨ ਸ੍ਵਾਦ ॥ ਮਿਥਿਆ ਚਰਨ [੫]ਪਰ ਬਿਕਾਰ ਕਉ ਧਾਵਹਿ ॥ ਮਿਥਿਆ ਮਨ ਪਰਲੋਭ ਲੁਭਾਵਹਿ ॥ [੬]ਮਿਥਿਆ ਤਨ ਨਹੀ ਪਰਉਪਕਾਰਾ ॥ ਮਿਥਿਆ ਬਾਸੁ[੭] ਲੇਤ ਬਿਕਾਰਾ ॥ ਬਿਨੁ ਬੂਝੇ ਮਿਥਿਆ ਸਭ ਭਏ ॥ ਸਫਲ ਦੇਹ ਨਾਨਕ ਹਰਿ ਹਰਿ ਨਾਮ ਲਏ ॥ ੫ ॥ ਬਿਰਥੀ [੮]ਸਾਕਤ ਕੀ ਆਰਜਾ ॥ ਸਾਚ ਬਿਨਾ ਕਹ[੯] ਹੋਵਤ ਸੂਚਾ ॥ [੧੦]ਬਿਰਥਾ ਨਾਮ ਬਿਨਾ ਤਨੁ ਅੰਧ ॥ [੧੧]ਮੁਖਿ ਆਵਤ ਤਾ ਕੈ ਦੁਰਗੰਧ ॥ ਬਿਨੁ ਸਿਮਰਨ ਦਿਨੁ ਰੈਨਿ ਬ੍ਰਿਥਾ ਬਿਹਾਇ ॥ ਮੇਘ[੧੨] ਬਿਨਾ ਜਿਉ ਖੇਤੀ ਜਾਇ ॥ ਗੋਬਿਦ ਭਜਨ ਬਿਨੁ ਬ੍ਰਿਥੇ ਸਭ ਕਾਮ ॥ ਜਿਉ ਕਿਰਪਨ[੧੩] ਕੇ ਨਿਰਾਰਥ ਦਾਮ ॥ ਧੰਨਿ ਧੰਨਿ ਤੇ ਜਨ ਜਿਹ ਘਟਿ[੧੪] ਬਸਿਓ ਹਰਿਨਾਉ ॥ ਨਾਨਕ ਤਾ ਕੈ ਬਲਿ ਬਲਿ ਜਾਉ ॥੬॥ ਰਹਤ[੧੫] ਅਵਰ ਕਛੁ ਅਵਰ ਕਮਾਵਤ ॥ [੧੬]ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ ॥ ਜਾਨਨਹਾਰ ਪ੍ਰਭੂ ਪਰਬੀਨ[੧੭]॥ [੧੮]ਬਾਹਰਿ ਭੇਖ ਨ ਕਾਹੂ ਭੀਨ ॥ ਅਵਰ ਉਪਦੇਸੈ ਆਪਿ ਨ ਕਰੈ ॥ ਆਵਤ ਜਾਵਤ ਜਨਮੈ ਮਰੈ ॥ ਜਿਸ ਕੈ ਅੰਤਰਿ ਬਸੈ ਨਿਰੰਕਾਰੁ ॥ ਤਿਸ ਕੀ ਸੀਖ[੧੯] ਤਰੈ ਸੰਸਾਰੁ ॥ ਜੋ [੨੦]ਤੁਮ ਭਾਨੇ ਤਿਨ ਪ੍ਰਭੁ ਜਾਤਾ॥ ਨਾਨਕ ਉਨ ਜਨ ਚਰਨ ਪਰਾਤਾ[੨੧] ॥੭॥ ਕਰਉ ਬੇਨਤੀ ਪਾਰਬ੍ਰਹਮੁ ਸਭੁ ਜਾਨੈ ॥ [੨੨]ਅਪਨਾ ਕੀਆ ਆਪਹਿ ਮਾਨੈ ॥ ਆਪਹਿ ਆਪ ਆਪਿ ਕਰਤ ਨਿਬੇਰਾ ॥ ਕਿਸੈ ਦੂਰਿ ਜਨਾਵਤ ਕਿਸੈ ਬੁਝਾਵਤ ਨੇਰਾ ॥ ਉਪਾਵ ਸਿਆਨਪ ਸਗਲ ਤੇ ਰਹਤ[੨੩] ॥ ਸਭੁ ਕਛੁ ਜਾਨੈ [੨੪]ਆਤਮ ਕੀ ਰਹਤ ॥ ਜਿਸੁ ਭਾਵੈ ਤਿਸੁ ਲਏ ਲੜਿ ਲਾਇ ॥ [੨੫]ਥਾਨ ਥਨੰਤਰਿ ਰਹਿਆ ਸਮਾਇ ॥ ਸੋ ਸੇਵਕੁ ਜਿਸੁ ਕਿਰਪਾ ਕਰੀ ॥ [੨੬]ਨਿਮਖ ਨਿਮਖ ਜਪਿ ਨਾਨਕ ਹਰੀ ॥ ੮ ॥ ੫ ॥ ਸਲੋਕੁ ॥ ਕਾਮ ਕ੍ਰੋਧ ਅਰੁ ਲੋਭ ਮੋਹ ਬਿਨਸਿ ਜਾਇ ਅਹੰਮੇਵ[੨੭] ॥ ਨਾਨਕ [੨੮]ਪ੍ਰਭ ਸਰਣਾਗਤੀ [੨੯]ਕਰਿ ਪ੍ਰਸਾਦੁ ਗੁਰਦੇਵ ॥ ੧ ॥ ਅਸਟਪਦੀ* ॥ [੩੦]ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ ॥ ਤਿਸੁ ਠਾਕੁਰ ਕਉ ਰਖੁ ਮਨ ਮਾਹਿ ॥ ਜਿਹ ਪ੍ਰਸਾਦਿ ਸੁਗੰਧਤ[੩੧] ਤਨਿ ਲਾਵਹਿ ॥ ਤਿਸ ਕਉ ਸਿਮਰਤ [੩੨]ਪਰਮ ਗਤਿ ਪਾਵਹਿ ॥ ਜਿਹ ਪ੍ਰਸਾਦਿ ਬਸਹਿ [੩੩]ਸੁਖ ਮੰਦਰਿ ॥ ਤਿਸਹਿ ਧਿਆਇ ਸਦਾ ਮਨ ਅੰਦਰਿ ॥ ਜਿਹ ਪ੍ਰਸਾਦਿ ਗ੍ਰਿਹ ਸੰਗਿ ਸੁਖ ਬਸਨਾ ॥ ਆਠ ਪਹਰ ਸਿਮਰਹੁ ਤਿਸੁ ਰਸਨਾ[੩੪]॥ ਜਿਹ ਪ੍ਰਸਾਦਿ ਰੰਗ ਰਸ ਭੋਗ ॥ ਨਾਨਕ ਸਦਾ ਧਿਆਈਐ [੩੫]ਧਿਆਵਨ ਜੋਗ॥੧॥ ਜਿਹ ਪ੍ਰਸਾਦਿ [੩੬]ਪਾਟ ਪਟੰਬਰ ਹਢਾਵਹਿ ॥ ਤਿਸਹਿ ਤਿਆਗਿ ਕਤ[੩੭] ਅਵਰ ਲੁਭਾਵਹਿ ॥ ਜਿਹ ਪ੍ਰਸਾਦਿ ਸੁਖਿ ਸੇਜ ਸੋਈਜੈ ॥ ਮਨ ਆਠ ਪਹਰ ਤਾ ਕਾ ਜਸੁ

੧ ਚੁਰਾਂਦੇ ਹਨ ।
੨ ਪਰਾਈ ਇਸਤਰੀ ਦੇ ਰੂਪ ਆਦਿਕ ਵੱਲ ।
੩ ਜੀਭ ।
੪ ਹੋਰ ਸੁਆਦ ।
੫ ਪਰਾਈ ਤਰਫ਼ ਵਿਕਾਰਾਂ ਨੂੰ ਦੌੜਦੇ ਹਨ ।
੬ ਜੋ ਪਰਉਪਕਾਰ ਨਹੀਂ ਕਰਦਾ ਉਹ ਤਨ ਮਿਥਿਆ ਹੈ ।
੭ ਗੰਧ । ਮਿਥਿਆ (ਨੱਕ ਹੈ) ਜੋ ਵਿਕਾਰਾਂ ਵਾਲੀ ਵਾਸ਼ਨਾ ਲੈਂਦਾ ਹੈ ।
੮ ਮਾੜੇ ਆਦਮੀ ਦੀ ਉਮਰ ।
੯ ਕਿਵੇਂ ?
੧੦ ਨਾਮ ਬਿਨਾਂ ਸਰੀਰ ਬੇਅਰਥ (ਨਿਸਫਲ) ਹੈ ਤੇ ਅੰਧਾ (ਅਗਿਆਨੀ) ਹੈ ।
੧੧ ਉਸ ਦੇ ਮੂੰਹ ਵਿੱਚੋਂ ਬਦਬੋ ਆਉਂਦੀ ਹੈ ।
੧੨ ਬੱਦਲ ।
੧੩ ਸ਼ੂਮ । ਜਿਵੇਂ ਸ਼ੂਮ ਦੇ ਦਾਮ (ਪੈਸੇ) ਬਿਅਰਥ ਹਨ, ਭਾਵ ਕਿਸੇ ਦੇ ਕੰਮ ਨਹੀਂ ਆਉਂਦੇ ।
੧੪ ਦਿਲ ਵਿੱਚ ।
੧੫ ਬਾਹਰ ਦੀ ਰਹਿਣੀ ।
੧੬ ਦਿਲੋਂ ਪਿਆਰ ਨਹੀਂ, ਨਿਰਾ ਮੂੰਹੋਂ ਗਾਂਦੇ ਗੰਢਦਾ ਹੈ, ਉੱਤੋਂ ਉੱਤੋਂ ਮਿਲਾਪ ਦੀਆਂ ਗੱਲਾਂ ਕਰਦਾ ਹੈ ।
੧੭ [ ਸੰ. ਪ੍ਰਵੀਣ ] ਸਿਆਣਾ ।
੧੮ ਵਾਹਿਗੁਰੂ ਕਿਸੇ ਬਾਹਰ ਦੇ ਭੇਖ ਨਾਲ ਨਹੀਂ ਰਿਜਦਾ (ਪ੍ਰਸੰਨ ਹੁੰਦਾ) ।
੧੯ ਸਿੱਖਿਆ ਦੁਆਰਾ ।
੨੦ ਤੈਨੂੰ ਭਾਉਂਦੇ ਹਨ, ਚੰਗੇ ਲਗਦੇ ਹਨ ।
੨੧ ਪੈਂਦਾ ਹੈ (ਉਨ੍ਹਾਂ ਦੇ ਚਰਨੀਂ) ।
੨੨ ਆਪਣੇ ਪੈਦਾ ਕੀਤੇ ਦਾ ਆਪ ਹੀ ਮਾਣ ਕਰਦਾ ਹੈ (ਵਡਿਆਈ ਦਿੰਦਾ ਹੈ) ।
੨੩ ਵਖਰਾ, ਬਿਨਾਂ । ਉਸ ਨੂੰ ਚਲਾਕੀਆਂ ਤੇ ਢੰਗ ਵਰਤਣ ਦੀ ਲੋੜ ਨਹੀਂ, ਉਹ ਸਾਡੇ ਦਿਲਾਂ ਦੇ ਅੰਦਰ ਦੀ ਰਹਿਣੀ ਆਪੇ ਨਿਰਯਤਨ ਹੀ ਜਾਣ ਲੈਂਦਾ ਹੈ ।
੨੪ ਆਤਮਾ ਦੀ ਰਹਿਣੀ ਨੂੰ ।
੨੫ ਸਭ ਥਾਵਾਂ ਵਿੱਚ ।
੨੬ ਹਰ ਪਲਕ । ਹਰ ਵੇਲੇ ਉਹ ਜਪਦਾ ਹੈ ਹਰੀ ਨੂੰ ।
੨੭ ਅਹੰਮਤਿ, ਹੰਕਾਰ ਵਾਲੀ ਮਤਿ, ਖ਼ੁਦੀ ।
੨੮ ਪ੍ਰਭੂ ਦੀ ਸ਼ਰਨ ਆਇਆ ਹਾਂ ।
੨੯ ਕਿਰਪਾ ਕਰ, ਹੇ ਗੁਰਦੇਵ !
੩੦ ਜਿਸ ਹਰੀ ਦੀ ਕਿਰਪਾ ਦੁਆਰਾ ਤੂੰ ਛੱਤੀ ਪ੍ਰਕਾਰ ਦੇ ਰਸੀਲੇ ਭੋਜਨ ਖਾਂਦਾ ਹੈਂ । ਛਤੀਹ ਅੰਮ੍ਰਿਤ=ਛੱਤੀ ਤਰ੍ਹਾਂ ਦੇ ਸੁਆਦੀ ਖਾਣੇ ; ਖੱਟੇ ਮਿੱਠੇ ਰਸਾਂ ਵਾਲੇ ਕਈ ਤਰ੍ਹਾਂ ਦੇ ਭੋਜਨ: "ਖੱਟ ਰੱਸ ਮਿੱਠ ਰੱਸ ਮੇਲ ਕੈ ਛਤੀਹ ਭੋਜਨ ਹੋਣ ਰਸੋਈ" (ਭਾ: ਗੁਰਦਾਸ) ।
੩੧ ਖੁਸ਼ਬੋਆਂ ।
੩੨ ਉੱਚੀ ਤੋਂ ਉੱਚੀ ਪਦਵੀ, ਮੁਕਤੀ ।
੩੩ ਅਰਾਮ ਵਾਲੇ ਘਰ ਵਿੱਚ ।
੩੪ ਜੀਭ ਦੁਆਰਾ ।
੩੫ ਧਿਆਵਣ ਦੇ ਲਾਇਕ ਹਰੀ ਨੂੰ ।
੩੬ ਰੇਸ਼ਮ ਤੇ ਰੇਸ਼ਮੀ ਅੰਬਰ (ਕਪੜੇ) ।
੩੭ ਕਿਸ ਲਈ, ਕਾਹਨੂੰ ?

---

* ਪਿਛਲੀ ਅਸ਼ਟਪਦੀ ਵਿੱਚ ਦੱਸੀਆਂ ਮਿਥਿਆ ਖਿੱਚਾਂ ਵੱਲੋਂ ਹਟਾਣ ਲਈ ਗੁਰੂ ਜੀ ਮਨੁੱਖ ਨੂੰ ਰੱਬ ਦੀਆਂ ਅਮੁੱਕ ਬਖਸ਼ਿਸ਼ਾਂ ਵੱਲ ਧਿਆਨ ਦੁਆਂਦੇ ਹਨ, ਪਰ ਅੰਤ ਵਿੱਚ ਗੱਲ ਇਸੇ ਤੇ ਛੱਡਦੇ ਹਨ ਕਿ ਮਨੁੱਖ ਆਪ ਕੁਝ ਨਹੀਂ ਕਰ ਸਕਦਾ ; ਉਸ ਦੇ ਮਨ ਦੇ ਬੰਦ ਹੋਏ ਕੰਵਲ ਨੂੰ ਖੋਲ੍ਹਣਾ, ਉਸ ਦੀ ਮਤ ਨੂੰ ਉੱਤਮ ਕਰਨਾ ਤੇ ਉਸ ਨੂੰ ਨਾਮ ਵਿੱਚ ਲਾਉਣਾ ਵਾਹਿਗੁਰੂ ਦੇ ਆਪਣੇ ਵੱਸ ਹੈ ।

ਗਾਵੀਜੈ॥ ਜਿਹ ਪ੍ਰਸਾਦਿ ਤੁਝੁ ਸਭੁ ਕੋਊ ਮਾਨੈ[੧] ॥ [੨]ਮੁਖਿ ਤਾ ਕੋ ਜਸੁ ਰਸਨ ਬਖਾਨੈ॥
ਜਿਹ ਪ੍ਰਸਾਦਿ [੩]ਤੇਰੋ ਰਹਤਾ ਧਰਮੁ ॥ ਮਨ ਸਦਾ ਧਿਆਇ ਕੇਵਲ ਪਾਰਬ੍ਰਹਮੁ ॥
ਪ੍ਰਭ ਜੀ ਜਪਤ ਦਰਗਹ ਮਾਨੁ ਪਾਵਹਿ ॥ ਨਾਨਕ ਪਤਿ ਸੇਤੀ ਘਰਿ ਜਾਵਹਿ ॥੨॥
ਜਿਹ ਪ੍ਰਸਾਦਿ ਆਰੋਗ ਕੰਚਨ[੪] ਦੇਹੀ ॥ ਲਿਵ ਲਾਵਹੁ ਤਿਸੁ [੫]ਰਾਮ ਸਨੇਹੀ ॥
ਜਿਹ ਪ੍ਰਸਾਦਿ ਤੇਰਾ [੬]ਓਲਾ ਰਹਤ ॥ ਮਨ ਸੁਖੁ ਪਾਵਹਿ ਹਰਿ ਹਰਿ ਜਸੁ ਕਹਤ ॥
ਜਿਹ ਪ੍ਰਸਾਦਿ ਤੇਰੇ ਸਗਲ ਛਿਦ੍ਰ[੭] ਢਾਕੇ ॥ ਮਨ ਸਰਨੀ ਪਰੁ[੮] ਠਾਕੁਰ ਪ੍ਰਭ ਤਾ ਕੈ॥
ਜਿਹ ਪ੍ਰਸਾਦਿ [੯]ਤੁਝੁ ਕੋ ਨ ਪਹੂਚੈ ॥ ਮਨ ਸਾਸਿ ਸਾਸਿ ਸਿਮਰਹੁ ਪ੍ਰਭ ਊਚੇ ॥
ਜਿਹ ਪ੍ਰਸਾਦਿ ਪਾਈ [੧੦]ਦ੍ਰੁਲਭ ਦੇਹ ॥ ਨਾਨਕ ਤਾ ਕੀ ਭਗਤਿ ਕਰੇਹ ॥ ੩ ॥
ਜਿਹ ਪ੍ਰਸਾਦਿ ਆਭੂਖਨ[੧੧] ਪਹਿਰੀਜੈ॥ ਮਨ ਤਿਸੁ ਸਿਮਰਤ ਕਿਉ ਆਲਸੁ[੧੨] ਕੀਜੈ॥
ਜਿਹ ਪ੍ਰਸਾਦਿ [੧੩]ਅਸ੍ਵ ਹਸਤਿ ਅਸਵਾਰੀ॥ ਮਨ ਤਿਸੁ ਪ੍ਰਭ ਕਉ ਕਬਹੂ ਨ ਬਿਸਾਰੀ॥
ਜਿਹ ਪ੍ਰਸਾਦਿ ਬਾਗ ਮਿਲਖ[੧੪] ਧਨਾ ॥ ਰਾਖੁ ਪਰੋਇ ਪ੍ਰਭੁ ਅਪੁਨੇ ਮਨਾ ॥ ਜਿਨਿ
ਤੇਰੀ ਮਨ ਬਨਤ ਬਨਾਈ ॥ ਊਠਤ ਬੈਠਤ ਸਦ ਤਿਸਹਿ ਧਿਆਈ ॥ ਤਿਸਹਿ
ਧਿਆਇ ਜੋ ਏਕ ਅਲਖੈ[੧੫]॥ [੧੬]ਈਹਾ ਊਹਾ ਨਾਨਕ ਤੇਰੀ ਰਖੈ ॥੪॥ ਜਿਹ ਪ੍ਰਸਾਦਿ
ਕਰਹਿ ਪੁੰਨ ਬਹੁ ਦਾਨ॥ ਮਨ ਆਠ ਪਹਰ ਕਰਿ ਤਿਸ ਕਾ ਧਿਆਨ ॥ ਜਿਹ ਪ੍ਰਸਾਦਿ
ਤੂ *ਆਚਾਰ ਬਿਉਹਾਰੀ ॥ ਤਿਸੁ ਪ੍ਰਭ ਕਉ ਸਾਸਿ ਸਾਸਿ ਚਿਤਾਰੀ[੧੭]॥ ਜਿਹ ਪ੍ਰਸਾਦਿ
ਤੇਰਾ ਸੁੰਦਰ ਰੂਪੁ ॥ ਸੋ ਪ੍ਰਭੁ ਸਿਮਰਹੁ ਸਦਾ ਅਨੂਪੁ[੧੮] ॥ ਜਿਹ ਪ੍ਰਸਾਦਿ ਤੇਰੀ
ਨੀਕੀ[੧੯] ਜਾਤਿ ॥ ਸੋ ਪ੍ਰਭੁ ਸਿਮਰਿ ਸਦਾ ਦਿਨ ਰਾਤਿ॥ ਜਿਹ ਪ੍ਰਸਾਦਿ ਤੇਰੀ ਪਤਿ
ਰਹੈ ॥ ਗੁਰ ਪ੍ਰਸਾਦਿ ਨਾਨਕ ਜਸੁ ਕਹੈ ॥੫॥ ਜਿਹ ਪ੍ਰਸਾਦਿ [੨੦]ਸੁਨਹਿ ਕਰਨ ਨਾਦ॥
ਜਿਹ ਪ੍ਰਸਾਦਿ [੨੧]ਪੇਖਹਿ ਬਿਸਮਾਦ ॥ ਜਿਹ ਪ੍ਰਸਾਦਿ ਬੋਲਹਿ [੨੨]ਅੰਮ੍ਰਿਤ ਰਸਨਾ॥
ਜਿਹ ਪ੍ਰਸਾਦਿ ਸੁਖਿ ਸਹਜੇ[੨੩] ਬਸਨਾ ॥ ਜਿਹ ਪ੍ਰਸਾਦਿ ਹਸਤ[੨੪] ਕਰ[੨੫] ਚਲਹਿ॥
ਜਿਹ ਪ੍ਰਸਾਦਿ [੨੬]ਸੰਪੂਰਨ ਫਲਹਿ ॥ ਜਿਹ ਪ੍ਰਸਾਦਿ [੨੭]ਪਰਮ ਗਤਿ ਪਾਵਹਿ ॥
ਜਿਹ ਪ੍ਰਸਾਦਿ [੨੮]ਸੁਖਿ ਸਹਜਿ ਸਮਾਵਹਿ ॥ ਐਸਾ ਪ੍ਰਭੁ ਤਿਆਗਿ ਅਵਰ ਕਤ[੨੯]
ਲਾਗਹੁ ॥ ਗੁਰ ਪ੍ਰਸਾਦਿ ਨਾਨਕ [੩੦]ਮਨਿ ਜਾਗਹੁ ॥੬॥ ਜਿਹ ਪ੍ਰਸਾਦਿ ਤੂੰ [੩੧]ਪ੍ਰਗਟੁ
ਸੰਸਾਰਿ॥ ਤਿਸੁ ਪ੍ਰਭ ਕਉ ਮੂਲਿ ਨ ਮਨਹੁ ਬਿਸਾਰਿ ॥ ਜਿਹ ਪ੍ਰਸਾਦਿ ਤੇਰਾ ਪਰਤਾਪੁ॥
ਰੇ ਮਨ ਮੂੜ ਤੂ ਤਾ ਕਉ ਜਾਪੁ ॥ ਜਿਹ ਪ੍ਰਸਾਦਿ ਤੇਰੇ ਕਾਰਜ ਪੂਰੇ ॥ ਤਿਸਹਿ ਜਾਨੁ
ਮਨ ਸਦਾ ਹਜੂਰੇ ॥ ਜਿਹ ਪ੍ਰਸਾਦਿ ਤੂੰ ਪਾਵਹਿ ਸਾਚੁ ॥ ਰੇ ਮਨ ਮੇਰੇ ਤੂੰ ਤਾ ਸਿਉ
ਰਾਚੁ[੩੨] ॥ ਜਿਹ ਪ੍ਰਸਾਦਿ ਸਭ ਕੀ ਗਤਿ ਹੋਇ ॥ ਨਾਨਕ [੩੩]ਜਾਪੁ ਜਪੈ ਜਪੁ ਸੋਇ ॥
੭ ॥ ਆਪਿ ਜਪਾਏ ਜਪੈ ਸੋ ਨਾਉ ॥ ਆਪਿ ਗਾਵਾਏ[੩੪] ਸੁ ਹਰਿਗੁਨ ਗਾਉ ॥

੧ ਆਦਰ ਕਰਦਾ ਹੈ ।
੨ ਮੂੰਹ ਦੁਆਰਾ ਜੀਭ ਨਾਲ ਉਸ ਦਾ ਜੱਸ ਕਰ ।
੩ ਤੇਰਾ ਨਿਯਮ ਜਾਂ ਪ੍ਰਤੱਗਿਆ ਨਿਭ ਜਾਂਦੀ ਹੈ ।
੪ ਸੋਨਾ । ਸੋਨੇ ਵਰਗੀ (ਸੁੰਦਰ ਲਹਿ ਲਹਿ ਕਰਦੀ) ਦੇਹੀ ।
੫ ਪਿਆਰੇ ਰਾਮ ਵਿੱਚ ।
੬ ਪੜਦਾ ਕੱਜਿਆ ਰਹਿੰਦਾ ਹੈ ।
੭ ਦੋਸ਼, ਪਾਪ ।
੮ ਪਤ, ਪਉ ।
੯ ਤੇਰੇ ਬ੍ਰਾਬਰ ਕੋਈ ਨਹੀਂ ਪਹੁੰਚਦਾ ।
੧੦ ਔਖੀ ਲੱਭਣ ਵਾਲੀ ਦੇਹੀ (ਮਨੁੱਖਾ ਜਨਮ) ।
੧੧ ਗਹਿਣੇ ।
੧੨ ਸੁਸਤੀ, ਢਿਲ ।
੧੩ ਘੋੜੇ ਤੇ ਹਾਥੀਆਂ ਦੀ ਸਵਾਰੀ ਮਿਲਦੀ ਹੈ ।
੧੪ [ਦੇਸ, ਮੁਲਕ] ਜ਼ਮੀਨਾਂ ਦੀ ਮਲਕੀਅਤ ।
੧੫ ਜੋ ਲਖਿਆ (ਸਮਝਿਆ) ਨਹੀਂ ਜਾਂਦਾ ।
੧੬ ਏਥੇ ਉਥੇ, ਭਾਵ ਲੋਕ ਪਰਲੋਕ ਵਿਚ ਸਭ ਥਾਈਂ ।
੧੭ ਚੇਤੇ ਕਰ ।
੧੮ ਐਸਾ ਸੁੰਦਰ ਜਿਸ ਦੀ ਉਪਮਾ ਨਾ ਹੋ ਸਕੇ ।
੧੯ ਚੰਗੀ ।
੨੦ ਕੰਨਾਂ ਦਵਾਰਾ ਨਾਦ (ਰਾਗ ਆਦਿਕ) ਸੁਣਦਾ ਹੈਂ ।
੨੧ ਵੇਖਦਾ ਹੈਂ ਵਿਸਮਾਦ (ਅਸਚਰਜ ਕੌਤਕ ਜਾਂ ਦ੍ਰਿਸ਼) ।
੨੨ ਮਿੱਠੇ ਬਚਨ ।
੨੩ ਅਰਾਮ ਸ਼ਾਂਤੀ ਨਾਲ ।
੨੪ ਹੱਥ ।
੨੫ ਹੱਥ । ਹੱਥ ਆਦਿਕ ਸਰੀਰ ਦੇ ਅੰਗ ਚਲਦੇ ਹਨ ।
੨੬ ਚੰਗੀ ਤਰ੍ਹਾਂ ਫਲਦਾ ਫੁਲਦਾ ਹੈਂ ।
੨੭ ਉੱਚੀ ਤੋਂ ਉੱਚੀ ਗਤੀ ।
੨੮ ਪਰਮ ਸ਼ਾਂਤੀ ਤੇ ਅਡੋਲ ਅਵਸਥਾ ਵਾਲੇ ਸੁਖ ਵਿਚ । ਦੇਖੋ ਪੰਨਾ ੧੦੪, ਨੋਟ ੬ ।
੨੯ ਕਿਸ ਪਾਸੇ ?
੩੦ ਮਨ ਕਰਕੇ ਜਾਗੋ (ਤਿਆਰ ਬਰ ਤਿਆਰ ਤੇ ਸੁਚੇਤ ਰਹੋ) ।
੩੧ ਮਸ਼ਹੂਰ ਹੈਂ ਜਗਤ ਵਿੱਚ ।
੩੨ ਰਚ, ਲੀਨ ਹੋ ।
੩੩ ਉਸ ਦੇ ਜਪ ਦਾ ਜਾਪ ਜਪਦਾ ਹੈ ।
੩੪ ਗਾਇਨ ਕਰਾਏ ।

* ਰਸਮ ਰਿਵਾਜ ਦੇ ਕਰਮ ਕਰਨ ਵਾਲਾ । ਭਾਵ ਜਿਸ ਦੀ ਕਿਰਪਾ ਨਾਲ ਤੂੰ ਰੀਤਾਂ ਢੰਗ ਨਿਬਾਹੁਣ ਦੇ ਯੋਗ ਬਣਿਆ ਹੈਂ ।

ਪ੍ਰਭਕਿਰਪਾ ਤੇ ਹੋਇ ਪ੍ਰਗਾਸੁ[੧] ॥ ਪ੍ਰਭੂ ਦਇਆ ਤੇ [੨]ਕਮਲ ਬਿਗਾਸੁ ॥ ਪ੍ਰਭ ਸੁਪ੍ਰਸੰਨ[੩] ਬਸੈ ਮਨਿ ਸੋਇ ॥ ਪ੍ਰਭ ਦਇਆ ਤੇ ਮਤਿ ਊਤਮ ਹੋਇ ॥ ਸਰਬ ਨਿਧਾਨ ਪ੍ਰਭ ਤੇਰੀ ਮਇਆ[੪] ॥ ਆਪਹੁ ਕਛੂ ਨ ਕਿਨਹੂ ਲਇਆ ॥ ਜਿਤੁ ਜਿਤੁ ਲਾਵਹੁ ਤਿਤੁ ਲਗਹਿ ਹਰਿ ਨਾਥ ॥ ਨਾਨਕ ਇਨ ਕੈ ਕਛੂ ਨ ਹਾਥ ॥ ੮ ॥ ੬ ॥ ਸਲੋਕੁ ॥ ਅਗਮ[੫] ਅਗਾਧਿ[੬] ਪਾਰਬ੍ਰਹਮੁ ਸੋਇ ॥ ਜੋ ਜੋ ਕਹੈ ਸੁ ਮੁਕਤਾ[੭] ਹੋਇ ॥ [੮]ਸੁਨਿ ਮੀਤਾ ਨਾਨਕੁ ਬਿਨਵੰਤਾ ॥ ਸਾਧ ਜਨਾ ਕੀ ਅਚਰਜ ਕਥਾ ॥ ੧ ॥ ਅਸਟਪਦੀ* ॥ [੯]ਸਾਧ ਕੈ ਸੰਗਿ ਮੁਖ ਊਜਲ ਹੋਤ ॥ ਸਾਧਸੰਗਿ [੧੦]ਮਲੁ ਸਗਲੀ ਖੋਤ ॥ ਸਾਧ ਕੈ ਸੰਗਿ ਮਿਟੈ ਅਭਿਮਾਨੁ ॥ ਸਾਧ ਕੈ ਸੰਗਿ ਪ੍ਰਗਟੈ ਸੁਗਿਆਨੁ[੧੧] ॥ ਸਾਧ ਕੈ ਸੰਗਿ ਬੁਝੈ ਪ੍ਰਭੁ ਨੇਰਾ[੧੨] ॥ ਸਾਧਸੰਗਿ [੧੩]ਸਭੁ ਹੋਤ ਨਿਬੇਰਾ ॥ ਸਾਧ ਕੈ ਸੰਗਿ ਪਾਏ ਨਾਮ ਰਤਨੁ ॥ ਸਾਧ ਕੈ ਸੰਗਿ [੧੪]ਏਕ ਊਪਰਿ ਜਤਨੁ ॥ ਸਾਧ ਕੀ ਮਹਿਮਾ ਬਰਨੈ[੧੫] ਕਉਨੁ ਪ੍ਰਾਨੀ ॥ ਨਾਨਕ ਸਾਧ ਕੀ ਸੋਭਾ [੧੬]ਪ੍ਰਭ ਮਾਹਿ ਸਮਾਨੀ ॥ ੧ ॥ ਸਾਧ ਕੈ ਸੰਗਿ ਅਗੋਚਰੁ[੧੭] ਮਿਲੈ ॥ ਸਾਧ ਕੈ ਸੰਗਿ ਸਦਾ ਪਰਫੁਲੈ[੧੮] ॥ ਸਾਧ ਕੈ ਸੰਗਿ ਆਵਹਿ ਬਸਿ ਪੰਚਾ[੧੯] ॥ ਸਾਧਸੰਗਿ [੨੦]ਅੰਮ੍ਰਿਤ ਰਸੁ ਭੁੰਚਾ ॥ ਸਾਧਸੰਗਿ ਹੋਇ ਸਭ ਕੀ ਰੇਨ[੨੧] ॥ ਸਾਧ ਕੈ ਸੰਗਿ ਮਨੋਹਰ ਬੈਨ[੨੨] ॥ ਸਾਧ ਕੈ ਸੰਗਿ ਨ ਕਤਹੂੰ ਧਾਵੈ ॥ ਸਾਧਸੰਗਿ ਅਸਥਿਤਿ[੨੩] ਮਨੁ ਪਾਵੈ ॥ ਸਾਧ ਕੈ ਸੰਗਿ ਮਾਇਆ ਤੇ ਭਿੰਨ[੨੪] ॥ ਸਾਧਸੰਗਿ ਨਾਨਕ [੨੫]ਪ੍ਰਭ ਸੁਪ੍ਰਸੰਨ ॥ ੨ ॥ ਸਾਧਸੰਗਿ ਦੁਸਮਨ ਸਭਿ ਮੀਤ ॥ ਸਾਧੂ ਕੈ ਸੰਗਿ ਮਹਾ ਪੁਨੀਤ[੨੬] ॥ ਸਾਧ ਸੰਗਿ ਕਿਸ ਸਿਉ ਨਹੀ ਬੈਰੁ ॥ ਸਾਧ ਕੈ ਸੰਗਿ ਨ ਬੀਗਾ[੨੭] ਪੈਰੁ ॥ ਸਾਧ ਕੈ ਸੰਗਿ ਨਾਹੀ ਕੋ ਮੰਦਾ ॥ ਸਾਧਸੰਗਿ [੨੮]ਜਾਨੇ ਪਰਮਾਨੰਦਾ ॥ ਸਾਧ ਕੈ ਸੰਗਿ ਨਾਹੀ ਹਉ ਤਾਪੁ ॥ ਸਾਧ ਕੈ ਸੰਗਿ ਤਜੈ ਸਭੁ ਆਪੁ[੨੯] ॥ ਆਪੇ ਜਾਨੈ ਸਾਧ ਬਡਾਈ ॥ ਨਾਨਕ [੩੦]ਸਾਧ ਪ੍ਰਭੂ ਬਨਿ ਆਈ ॥੩॥ ਸਾਧ ਕੈ ਸੰਗਿ ਨ [੩੧]ਕਬਹੂ ਧਾਵੈ ॥ ਸਾਧ ਕੈ ਸੰਗਿ ਸਦਾ ਸੁਖੁ ਪਾਵੈ ॥ ਸਾਧਸੰਗਿ ਬਸਤੁ[੩੨] ਅਗੋਚਰ ਲਹੈ ॥ ਸਾਧੂ ਕੈ ਸੰਗਿ ਅਜਰੁ[੩੩] ਸਹੈ ॥ ਸਾਧ ਕੈ ਸੰਗਿ ਬਸੈ ਥਾਨਿ ਊਚੈ ॥ ਸਾਧੂ ਕੈ ਸੰਗਿ ਮਹਲਿ[੩੪] ਪਹੂਚੈ ॥ ਸਾਧ ਕੈ ਸੰਗਿ [੩੫]ਦ੍ਰਿੜੈ ਸਭਿ ਧਰਮ ॥ ਸਾਧ ਕੈ ਸੰਗਿ [੩੬]ਕੇਵਲ ਪਾਰਬ੍ਰਹਮ ॥ ਸਾਧ ਕੈ ਸੰਗਿ ਪਾਏ [੩੭]ਨਾਮ ਨਿਧਾਨ ॥ ਨਾਨਕ ਸਾਧੂ ਕੈ ਕੁਰਬਾਨ ॥੪॥ ਸਾਧ ਕੈ ਸੰਗਿ ਸਭ ਕੁਲ ਉਧਾਰੈ ॥ ਸਾਧਸੰਗਿ ਸਾਜਨ ਮੀਤ ਕੁਟੰਬ ਨਿਸਤਾਰੈ ॥ ਸਾਧੂ ਕੈ ਸੰਗਿ ਸੋ ਧਨੁ ਪਾਵੈ ॥ ਜਿਸੁ ਧਨ ਤੇ [੩੮]ਸਭੁ ਕੋ ਵਰਸਾਵੈ ॥ ਸਾਧਸੰਗਿ [੩੯]ਧਰਮ ਰਾਇ ਕਰੇ ਸੇਵਾ ॥ ਸਾਧ ਕੈ ਸੰਗਿ [੪੦]ਸੋਭਾ ਸੁਰ ਦੇਵਾ ॥ ਸਾਧੂ ਕੈ ਸੰਗਿ ਪਾਪ ਪਲਾਇਨ[੪੧] ॥ ਸਾਧਸੰਗਿ ਅੰਮ੍ਰਿਤ ਗੁਨ ਗਾਇਨ ॥ ਸਾਧ ਕੈ ਸੰਗਿ ਸ੍ਰਬ ਥਾਨ ਗੰਮਿ[੪੨] ॥ ਨਾਨਕ

੧ ਚਾਨਣਾ ।
੨ ਹਿਰਦੇ ਰੂਪ ਕਮਲ ਖਿੜਦਾ ਹੈ ।
੩ ਚੰਗੀ ਤਰ੍ਹਾਂ ਪ੍ਰਸੰਨ ਹੋਵੇ ।
੪ ਕਿਰਪਾ । ਤੇਰੀ ਕਿਰਪਾ ਨਾਲ ਸਾਰੇ ਖਜ਼ਾਨੇ ਪ੍ਰਾਪਤ ਹੁੰਦੇ ਹਨ; ਆਪਣੇ ਆਪ ਕਦੇ ਕਿਸੇ ਕੁਝ ਨਹੀਂ ਲਿਆ ।
੫ ਪਹੁੰਚ ਤੋਂ ਪਰੇ ।
੬ ਅਥਾਹ ਹਰੀ ।
੭ ਮੁਕਤ । ਜੋ ਕਹਿੰਦਾ (ਜਪਦਾ) ਹੈ ਉਹ ਮੁਕਤ ਹੁੰਦਾ ਹੈ।
੮ ਹੇ ਮਿੱਤਰ, ਸੁਣ, ਨਾਨਕ ਬੇਨਤੀ ਕਰਦਾ ਹੈ ਕਿ ਸਾਧ ਜਨਾਂ ਦਾ ਜ਼ਿਕਰ ਅਚਰਜ ਹੈ, ਕਿਉਂਕਿ ਓਹ ਅਗਮ ਅਗਾਧ ਵਾਹਿਗੁਰੂ ਨੂੰ ਜਪਾ ਦਿੰਦੇ ਹਨ ।
੯ ਸਾਧ ਦੀ ਸੰਗਤ ਵਿੱਚ ਮੁਖ ਪਵਿੱਤਰ ਹੁੰਦਾ ਹੈ ।
੧੦ ਸਾਰੀ ਮੈਲ ਖੋਈ ਜਾਂਦੀ ਹੈ, ਦੂਰ ਹੁੰਦੀ ਹੈ ।
੧੧ ਉੱਤਮ ਗਿਆਨ ।
੧੨ ਨੇੜੇ ।
੧੩ ਸਭ ਝਗੜੇ ਨਿਬੜ (ਮੁਕ) ਜਾਂਦੇ ਹਨ ।
੧੪ ਇਕ ਹਰੀ ਵਾਲੇ ਪਾਸੇ ਦੇ ਜਤਨ ਕਰਦਾ ਹੈ ।
੧੫ ਵਰਣਨ ਕਰ ਸਕਦਾ ਹੈ ।
੧੬ (ਇਤਨੀ ਉਚੀ ਹੈ ਕਿ) ਵਾਹਿਗੁਰੂ ਵਿੱਚ ਜਾ ਸਮਾਈ ਹੈ । ਵਾਹਿਗੁਰੂ ਦੇ ਗੁਣਾਂ ਦਾ ਪ੍ਰਕਾਸ਼ ਸਾਧਾਂ ਵਿੱਚ ਹੈ, ਇਸ ਲਈ ਸਾਧ ਦੀ ਸੋਭਾ ਹਰੀ ਸੋਭਾ ਤੁੱਲ ਹੈ ।
੧੭ ਜੋ ਇੰਦਰਿਆਂ ਦਾ ਵਿਸ਼ਾ ਨਹੀਂ, ਵਾਹਿਗੁਰੂ ।
੧੮ ਪ੍ਰਫੁੱਲਤ ਹੁੰਦਾ ਹੈ।
੧੯ ਪੰਜ ਕਾਮਾਦਿਕ (ਵਸ ਵਿੱਚ ਆਉਂਦੇ ਹਨ) ।
੨੦ ਨਾਮ ਅੰਮ੍ਰਿਤ ਦਾ ਰਸ ਭੋਗਦਾ (ਮਾਣਦਾ) ਹੈ ।
੨੧ ਧੂੜੀ ।
੨੨ ਬਚਨ ।
੨੩ ਟਿਕਾਉ ।
੨੪ ਨਿਰਲੇਪ ।
੨੫ ਹਰੀ ਚੰਗੀ ਤਰ੍ਹਾਂ ਪ੍ਰਸੰਨ ਹੁੰਦਾ ਹੈ ।
੨੬ ਪਵਿੱਤਰ ।
੨੭ ਵਿੰਗਾ । ਕੁਰਾਹੇ ਨਹੀਂ ਚਲਦਾ ।
੨੮ ਪਰਮ ਅਨੰਦ ਨੂੰ ਜਾਣ ਲੈਂਦਾ ਹੈ ।
੨੯ ਆਪਾ ਭਾਵ, ਹੰਕਾਰ ।
੩੦ ਸਾਧ ਦੀ ਪ੍ਰਭੂ ਨਾਲ ਬਣ ਆਈ ਹੈ ।
੩੧ ਕਿਤੇ ਨਹੀਂ ਦੌੜਦਾ, ਭਾਵ ਟਿਕ ਜਾਂਦਾ ਹੈ ।
੩੨ ਨਾਮ ਵਸਤ ।
੩੩ ਜੋ ਜਰੀ (ਸਹਾਰੀ) ਨਾ ਜਾ ਸਕੇ । ਚੰਗਿਆਈ ਬੜੀ ਅਜਰ ਵਸਤ ਹੈ । ਸ਼ੁਰੂ ੨ ਵਿਚ ਕੁਝ ਹੰਕਾਰ ਪੈਦਾ ਹੋਣ ਲਗਦਾ ਹੈ ਤੇ ਮਨੁਖ ਚੜ੍ਹਦਾ ਚੜ੍ਹਦਾ ਡਿਗ ਪੈਂਦਾ ਹੈ, ਪਰ ਸਾਧ-ਸੰਗ ਵਿੱਚ ਇਹ ਅਜਰ ਵੀ ਜਰ ਲਈਂਦਾ ਹੈ ।
੩੪ ਹਰੀ ਦੇ ਟਿਕਾਣੇ ।
੩੫ ਸਾਰੇ ਧਰਮਾਂ ਦਾ ਤਤ ਸਮਝ ਲੈਂਦਾ ਹੈ ।
੩੬ ਇਕ ਵਾਹਿਗੁਰੂ ਹੀ ਵਾਹਿਗੁਰੂ ਦਿਸਦਾ ਹੈ ।
੩੭ ਨਾਮ ਦਾ ਖ਼ਜ਼ਾਨਾ ।
੩੮ ਹਰ ਕੋਈ ਲਾਭ ਉਠਾਂਦਾ ਹੈ ।
੩੯ ਹੋਰਨਾਂ ਨੂੰ ਧਰਮਰਾਜ ਡੰਨ ਲਾਂਦਾ ਹੈ, ਪਰ ਇਹਨਾਂ ਦੀ ਸੇਵਾ ਆਦਰ ਕਰਦਾ ਹੈ ਤੇ ਹਿਸਾਬ ਨਹੀਂ ਪੁਛਦਾ ।
੪੦ ਦੇਵਤੇ ਵੀ ਸੋਭਾ ਕਰਦੇ ਹਨ ।
੪੧ ਦੂਰ ਹੁੰਦੇ ਹਨ ।
੪੨ ਪਹੁੰਚ ਹੁੰਦੀ ਹੈ ।

---

* ਅੱਗੇ ਦਸਿਆ ਸੀ ਕਿ ਮਨੁੱਖ ਨਾਮ ਵਿੱਚ ਲੱਗਣ ਲਈ ਆਪ ਅਸਮਰਥ ਹੈ । ਵਾਹਿਗੁਰੂ ਆਪ ਹੀ ਕਿਰਪਾ ਕਰੇ ਤਾਂ ਮਨੁੱਖ ਕੁਝ ਕਰ ਸਕਦਾ ਹੈ । ਹੁਣ ਦਸਦੇ ਹਨ ਕਿ ਇਹ ਕਿਰਪਾ ਕਿਵੇਂ ਹੁੰਦੀ ਹੈ । ਇਸ ਦਾ ਰੂਪ ਕੀ ਹੈ ? ਉਹ ਇਹ ਹੈ ਕਿ ਮਨੁੱਖ ਸਾਧ-ਸੰਗਤ ਵਿੱਚ ਜੁੜਦਾ ਹੈ; ਜਿਨ੍ਹਾਂ ਮਹਾਂ ਪੁਰਖਾਂ ਨੇ ਨਾਮ ਦੀ ਕਮਾਈ ਕੀਤੀ ਹੈ, ਉਨ੍ਹਾਂ ਦੀ ਸੰਗਤ ਕਰਨ ਨਾਲ ਇਸ ਨੂੰ ਭੀ ਲਾਗ ਲਗਦੀ ਹੈ, ਅਤੇ ਇਸ ਦੀ ਸ਼ਖ਼ਸੀਅਤ ਢਲਦੀ ਹੈ ।

ਸਾਧ ਕੈ ਸੰਗਿ ਸਫਲ ਜਨੰਮ॥੫॥ [੧]ਸਾਧ ਕੈ ਸੰਗਿ ਨਹੀ ਕਛੁ ਘਾਲ॥ ਦਰਸਨੁ ਭੇਟਤ ਹੋਤ ਨਿਹਾਲ॥ ਸਾਧ ਕੈ ਸੰਗਿ ਕਲੂਖਤ[੨] ਹਰੈ॥ ਸਾਧ ਕੈ ਸੰਗਿ ਨਰਕ ਪਰਹਰੈ[੩]॥ ਸਾਧ ਕੈ ਸੰਗਿ [੪]ਈਹਾ ਊਹਾ ਸੁਹੇਲਾ॥ ਸਾਧ ਸੰਗਿ ਬਿਛੁਰਤ ਹਰਿ ਮੇਲਾ॥ ਜੋ ਇਛੈ ਸੋਈ ਫਲੁ ਪਾਵੈ॥ ਸਾਧ ਕੈ ਸੰਗਿ ਨ ਬਿਰਥਾ[੫] ਜਾਵੈ॥ ਪਾਰਬ੍ਰਹਮੁ ਸਾਧ ਰਿਦ[੬] ਬਸੈ॥ ਨਾਨਕ ਉਧਰੈ ਸਾਧ ਸੁਨਿ ਰਸੈ[੭]॥ ੬॥ ਸਾਧ ਕੈ ਸੰਗਿ ਸੁਨਉ ਹਰਿ ਨਾਉ॥ ਸਾਧ ਸੰਗਿ ਹਰਿ ਕੇ ਗੁਨ ਗਾਉ॥ ਸਾਧ ਕੈ ਸੰਗਿ ਨ ਮਨ ਤੇ ਬਿਸਰੈ॥ ਸਾਧ ਸੰਗਿ ਸਰਪਰ[੮] ਨਿਸਤਰੈ॥ ਸਾਧ ਕੈ ਸੰਗਿ ਲਗੈ ਪ੍ਰਭੁ ਮੀਠਾ॥ ਸਾਧੂ ਕੈ ਸੰਗਿ [੯]ਘਟਿ ਘਟਿ ਡੀਠਾ॥ ਸਾਧ ਸੰਗਿ [੧੦]ਭਏ ਆਗਿਆਕਾਰੀ॥ ਸਾਧ ਸੰਗਿ ਗਤਿ[੧੧] ਭਈ ਹਮਾਰੀ॥ ਸਾਧ ਕੈ ਸੰਗਿ ਮਿਟੇ ਸਭਿ ਰੋਗ॥ ਨਾਨਕ [੧੨]ਸਾਧ ਭੇਟੇ ਸੰਜੋਗ॥ ੭॥ ਸਾਧ ਕੀ ਮਹਿਮਾ ਬੇਦ ਨ ਜਾਨਹਿ॥ [੧੩]ਜੇਤਾ ਸੁਨਹਿ ਤੇਤਾ ਬਖਿਆਨਹਿ॥ ਸਾਧ ਕੀ ਉਪਮਾ [੧੪]ਤਿਹੁ ਗੁਣ ਤੇ ਦੂਰਿ॥ ਸਾਧ ਕੀ ਉਪਮਾ ਰਹੀ ਭਰਪੂਰਿ[੧੫]॥ ਸਾਧ ਕੀ ਸੋਭਾ ਕਾ ਨਾਹੀ ਅੰਤ॥ ਸਾਧ ਕੀ ਸੋਭਾ ਸਦਾ ਬੇਅੰਤ॥ ਸਾਧ ਕੀ ਸੋਭਾ ਊਚ ਤੇ ਊਚੀ॥ ਸਾਧ ਕੀ ਸੋਭਾ [੧੬]ਮੂਚ ਤੇ ਮੂਚੀ॥ ਸਾਧ ਕੀ ਸੋਭਾ [੧੭]ਸਾਧ ਬਨਿ ਆਈ॥ ਨਾਨਕ [੧੮]ਸਾਧ ਪ੍ਰਭ ਭੇਦੁ ਨ ਭਾਈ॥ ੮॥ ੭॥ ਸਲੋਕੁ॥ ਮਨਿ ਸਾਚਾ ਮੁਖਿ ਸਾਚਾ ਸੋਇ॥ ਅਵਰੁ ਨ ਪੇਖੈ[੧੯] ਏਕਸੁ ਬਿਨੁ ਕੋਇ॥ ਨਾਨਕ ਇਹ ਲਛਣ[੨੦] [੨੧]ਬ੍ਰਹਮ ਗਿਆਨੀ ਹੋਇ॥੧॥ ਅਸਟਪਦੀ*॥ ਬ੍ਰਹਮ ਗਿਆਨੀ ਸਦਾ ਨਿਰਲੇਪ॥ ਜੈਸੇ ਜਲ ਮਹਿ ਕਮਲ ਅਲੇਪ॥ ਬ੍ਰਹਮ ਗਿਆਨੀ ਸਦਾ ਨਿਰਦੋਖ[੨੨]॥ [੨੩]ਜੈਸੇ ਸੂਰੁ ਸਰਬ ਕਉ ਸੋਖ॥ ਬ੍ਰਹਮ ਗਿਆਨੀ ਕੈ [੨੪]ਦ੍ਰਿਸਟਿ ਸਮਾਨਿ॥ ਜੈਸੇ ਰਾਜ ਰੰਕ[੨੫] ਕਉ ਲਾਗੈ ਤੁਲਿ ਪਵਾਨ[੨੬]॥ ਬ੍ਰਹਮ ਗਿਆਨੀ ਕੈ ਧੀਰਜੁ ਏਕ[੨੭]॥ ਜਿਉ ਬਸੁਧਾ[੨੮] ਕੋਊ ਖੋਦੈ ਕੋਊ ਚੰਦਨ ਲੇਪ॥ ਬ੍ਰਹਮ ਗਿਆਨੀ ਕਾ ਇਹੈ ਗੁਨਾਉ[੨੯]॥ ਨਾਨਕ ਜਿਉ ਪਾਵਕ[੩੦] ਕਾ ਸਹਜ[੩੧] ਸੁਭਾਉ॥੧॥ ਬ੍ਰਹਮ ਗਿਆਨੀ ਨਿਰਮਲ ਤੇ ਨਿਰਮਲਾ॥ ਜੈਸੇ ਮੈਲੁ ਨ ਲਾਗੈ ਜਲਾ॥ ਬ੍ਰਹਮ ਗਿਆਨੀ ਕੈ ਮਨਿ ਹੋਇ ਪ੍ਰਗਾਸੁ[੩੨]॥ [੩੩]ਜੈਸੇ ਧਰ ਊਪਰਿ ਆਕਾਸੁ॥ ਬ੍ਰਹਮ ਗਿਆਨੀ ਕੈ ਮਿਤ੍ਰ ਸਤ੍ਰ ਸਮਾਨਿ॥ ਬ੍ਰਹਮ ਗਿਆਨੀ ਕੈ ਨਾਹੀ ਅਭਿਮਾਨ॥ ਬ੍ਰਹਮ ਗਿਆਨੀ ਊਚ ਤੇ ਊਚਾ॥ ਮਨਿ ਅਪਨੈ ਹੈ ਸਭ ਤੇ ਨੀਚਾ॥ ਬ੍ਰਹਮ ਗਿਆਨੀ ਸੇ ਜਨ ਭਏ॥ ਨਾਨਕ ਜਿਨ ਪ੍ਰਭੁ ਆਪਿ ਕਰੇਇ॥ ੨॥ ਬ੍ਰਹਮ ਗਿਆਨੀ ਸਗਲ ਕੀ ਰੀਨਾ[੩੪]॥ ਆਤਮ ਰਸੁ ਬ੍ਰਹਮ ਗਿਆਨੀ ਚੀਨਾ[੩੫]॥ ਬ੍ਰਹਮ ਗਿਆਨੀ ਕੀ ਸਭ ਊਪਰਿ ਮਇਆ[੩੬]॥ ਬ੍ਰਹਮ ਗਿਆਨੀ ਤੇ ਕਛੁ ਬੁਰਾ ਨ ਭਇਆ॥ ਬ੍ਰਹਮ ਗਿਆਨੀ ਸਦਾ [੩੭]ਸਮ ਦਰਸੀ॥

੧ ਸਾਧ ਦੀ ਸੰਗਤ ਵਿੱਚ ਜਾ ਕੇ ਪ੍ਰਾਪਤੀ ਲਈ ਕਰੜੀ ਘਾਲਨਾ (ਮਿਹਨਤ) ਨਹੀਂ ਕਰਨੀ ਪੈਂਦੀ। ਉਥੇ ਤਾਂ ਕੇਵਲ ਦਰਸ਼ਨ ਕਰਨ ਨਾਲ ਹੀ ਨਿਹਾਲ ਹੋ ਜਾਈਦਾ ਹੈ। ਇਥੇ ਸਾਧੂ ਦੇ ਸਫਲ-ਦਰਸ਼ਨ ਹੋਣ ਵਲ ਇਸ਼ਾਰਾ ਹੈ।

੨ ਪਾਪ। ਪਾਪ ਦੂਰ ਹੁੰਦੇ ਹਨ।

੩ ਤਿਆਗਦਾ ਹੈ।

੪ ਏਥੇ ਉਥੇ (ਲੋਕ ਪਰਲੋਕ) ਵਿੱਚ ਸੌਖਾ ਹੋ ਜਾਂਦਾ ਹੈ।

੫ ਖਾਲੀ।

੬ ਹਿਰਦੇ ਵਿੱਚ।

੭ ਰਸਨਾ ਤੋਂ, ਮੁਖੋਂ। ਜੀਵ ਤਰ ਜਾਂਦਾ ਹੈ ਸਾਧੂ ਦੀ ਜ਼ਬਾਨੀ ਹਰੀ-ਨਾਮ ਨੂੰ ਸੁਣ ਕੇ।

੮ ਜ਼ਰੂਰ ਹੀ।

੯ ਹਰ ਇਕ ਵਜੂਦ ਵਿੱਚ।

੧੦ ਹੁਕਮ ਵਿੱਚ ਹੋ ਜਾਈਦਾ ਹੈ।

੧੧ ਗਤੀ, ਨਿਸਤਾਰਾ।

੧੨ ਸਾਧ ਮਿਲੇ ਚੰਗੇ ਭਾਗਾਂ ਕਰਕੇ।

੧੩ ਵੇਦ ਜਿੰਨਾ ਸੁਣਦੇ ਹਨ ਉਂਨਾ ਹੀ ਕਥਨ ਕਰਦੇ ਹਨ, ਪੂਰੇ ਤੌਰ ਤੇ ਬਿਆਨ ਨਹੀਂ ਕਰ ਸਕਦੇ, (ਕਿਉਂਕਿ ਇਹ ਤਿੰਨਾਂ ਗੁਣਾਂ ਦੇ ਅੰਦਰ ਹੀ ਰਹਿੰਦੇ ਹਨ)। ਪਰ ਗੁਰੂ ਦੀ ਉਪਮਾ ਤਿੰਨਾਂ ਗੁਣਾਂ ਤੋਂ ਉਤੇ ਚੌਥੀ ਅਵਸਥਾ ਵਾਲੀ ਹੈ। ਦੇਖੋ ਪੰਨਾ ੧੫੪ ਉਤੇ ਗਉੜੀ ਮ: ੧ ਦਾ ਬਾਰ੍ਹਵਾਂ ਚੌਪਦਾ।

੧੪ ਤਿੰਨ ਗੁਣਾਂ ਤੋਂ ਉਤੇ ਹੈ।

੧੫ ਸਾਰੇ ਪ੍ਰਗਟ ਹੋ ਰਹੀ ਹੈ।

੧੬ ਬਹੁਤੀ ਤੋਂ ਬਹੁਤੀ ਹੈ।

੧੭ ਫਬਦੀ ਹੈ ਸਾਧ ਨੂੰ ਹੀ।

੧੮ ਹੇ ਭਾਈ! ਸਾਧ ਤੇ ਵਾਹਿਗੁਰੂ ਵਿੱਚ ਫ਼ਰਕ ਨਹੀਂ ਹੈ।

੧੯ ਵੇਖਦਾ।

੨੦ ਨਿਸ਼ਾਨੀਆਂ।

੨੧ ਬ੍ਰਹਮ (ਹਰੀ) ਦੇ ਜਾਨਣ ਵਾਲਾ।

੨੨ ਬਿਨਾਂ ਦੋਸ਼।

੨੩ ਜਿਵੇਂ ਸੂਰਜ ਸਭ ਨੂੰ ਇਕੋ ਜੇਹਾ ਸੁਕਾਉਂਦਾ ਹੈ, (ਪਰ ਆਪ ਉਨ੍ਹਾਂ ਦੇ ਅਸਰ ਤੋਂ ਬਰੀ ਰਹਿੰਦਾ ਹੈ)।

੨੪ ਨਜ਼ਰ ਇਕੋ ਜਹੀ ਹੈ।

੨੫ ਕੰਗਾਲ।

੨੬ ਪਵਨ, ਹਵਾ। ਜਿਵੇਂ ਅਮੀਰ ਗਰੀਬ ਨੂੰ ਹਵਾ ਇਕੋ ਜਹੀ ਲਗਦੀ ਹੈ।

੨੭ ਇਕਸਾਰ।

੨੮ ਧਰਤੀ। ਧਰਤੀ ਨੂੰ ਕੋਈ ਖੋਦਦਾ ਹੈ ਤੇ ਕੋਈ ਚੰਦਨ ਲੇਪ ਕਰਦਾ ਹੈ, ਪਰ ਉਸ ਦਾ ਵਰਤਾਉ ਦੋਹਾਂ ਨਾਲ ਇਕੋ ਹੈ। ਧੀਰਜ ਦਾ ਨਮੂਨਾ ਧਰਤੀ ਹੈ, ਤਿਵੇਂ ਬ੍ਰਹਮ-ਗਿਆਨੀ ਹੈ। "ਚੰਦਨ ਅਗਰ ਕਪੂਰ ਲੇਪਨ, ਤਿਸੁ ਸੰਗੇ ਨਹੀ ਪ੍ਰੀਤਿ। ਬਿਸਟਾ ਮੂਤ੍ਰ ਖੋਦਿ ਤਿਲੁ ਤਿਲੁ, ਮਨਿ ਨ ਮਨੀ ਬਿਪਰੀਤਿ" (ਮਾਰੂ ਮ: ੫, ਅਸਟਪਦੀਆ)।

੨੯ ਗੁਣ।

੩੦ ਅੱਗ।

੩੧ ਕੁਦਰਤੀ। ਅੱਗ ਦਾ ਕੁਦਰਤੀ ਸੁਭਾਉ ਇਹ ਹੈ ਕਿ ਉਹ ਇਕੋ ਜੇਹਾ ਸੇਕ ਦਿੰਦੀ ਹੈ। (ਇਥੇ ਦ੍ਰਿਸ਼ਟਾਂਤ ਤੋਂ ਇਕ ਵਰਤਾਉ ਵਾਲਾ ਅੰਗ ਲੈਣਾ ਹੈ)।

੩੨ ਚਾਨਣਾ।

੩੩ ਜਿਵੇਂ ਧਰਤੀ ਉਤੇ ਅਕਾਸ਼ ਸਭ ਥਾਂ ਵਿਆਪਕ ਹੋ ਰਿਹਾ ਹੈ, ਤਿਵੇਂ ਬ੍ਰਹਮ-ਗਿਆਨੀ ਦੇ ਮਨ ਵਿਚ ਹਰੀ ਦੀ ਸਰਬ-ਵਿਆਪਕਤਾ ਸੰਬੰਧੀ ਪੂਰਾ ਚਾਨਣਾ ਹੋ ਜਾਂਦਾ ਹੈ।

੩੪ ਧੂੜੀ।

੩੫ ਪਛਾਣਿਆ ਹੈ।

੩੬ ਕਿਰਪਾ, ਦਿਆ।

੩੭ ਇਕੋ ਜੇਹਾ ਵੇਖਣ ਵਾਲਾ।

---

* ਪਿਛਲੀ ਅਸ਼ਟਪਦੀ ਵਿੱਚ ਦਸਿਆ ਸੀ ਕਿ ਨਾਮ ਦਾ ਧਾਰਨੀ ਹੋਣ ਲਈ ਮਨੁੱਖ ਨੂੰ ਕਮਾਈ ਵਾਲਿਆਂ ਦੀ ਸੰਗਤ ਕਰਨੀ ਚਾਹੀਦੀ ਹੈ। ਪਰ ਕਮਾਈ ਕਰਨ ਵਾਲਿਆਂ ਦੀ ਪਰਖ ਕੀ ਹੈ? ਗੁਰੂ ਜੀ ਮਨੁੱਖ ਦੀ ਅਗਵਾਈ ਲਈ ਇੱਕ ਆਦਰਸ਼ਕ ਹਸਤੀ ਦੀ ਤਸਵੀਰ ਖਿਚਦੇ ਹਨ, ਜਿਸ ਦੀ ਜ਼ਿੰਦਗੀ ਦੇ ਨਮੂਨੇ ਉਤੇ ਨਾਮ ਦੇ ਮੁਤਲਾਸ਼ੀ ਨੇ ਆਪਣੀ ਜ਼ਿੰਦਗੀ ਢਾਲਣੀ ਹੈ। ਇਸ ਨੂੰ ਬ੍ਰਹਮ-ਗਿਆਨੀ ਕਿਹਾ ਹੈ। ਇਸ ਦੀ ਜ਼ਿੰਦਗੀ ਨਿਰਲੇਪਤਾ ਤੇ ਸਹਜ-ਸੁਭਾ ਵਾਲੇ ਗੁਣਾਂ ਤੋਂ ਲੰਘ ਕੇ ਨਾਮ ਦੀਆਂ ਉਚੀਆਂ ਟੀਸੀਆਂ ਤੇ ਹੁੰਦੀ ਹੋਈ ਨਾਮੀ ਨਾਲ ਅਭੇਦ ਹੋ ਜਾਂਦੀ ਹੈ। ਮਨੁੱਖੀ ਜੀਵਨ ਦੀ ਜੋ ਆਦਰਸ਼ਕ ਝਾਕੀ ਇਥੇ ਦਿੱਤੀ ਹੈ, ਇਹ ਦੁਨੀਆਂ ਦੇ ਕਿਸੇ ਸਾਹਿੱਤ ਵਿੱਚ ਨਹੀਂ ਮਿਲਦੀ।

ਬ੍ਰਹਮ ਗਿਆਨੀ ਕੀ [੧]ਦ੍ਰਿਸਟਿ ਅੰਮ੍ਰਿਤੁ ਬਰਸੀ ॥ ਬ੍ਰਹਮ ਗਿਆਨੀ [੨]ਬੰਧਨ ਤੇ
ਮੁਕਤਾ ॥ ਬ੍ਰਹਮ ਗਿਆਨੀ ਕੀ ਨਿਰਮਲ ਜੁਗਤਾ[੩] ॥ ਬ੍ਰਹਮ ਗਿਆਨੀ ਕਾ
ਭੋਜਨੁ ਗਿਆਨ ॥ ਨਾਨਕ ਬ੍ਰਹਮ ਗਿਆਨੀ ਕਾ ਬ੍ਰਹਮ ਧਿਆਨੁ ॥ ੩ ॥
ਬ੍ਰਹਮ ਗਿਆਨੀ [੪]ਏਕ ਊਪਰਿ ਆਸ ॥ ਬ੍ਰਹਮ ਗਿਆਨੀ ਕਾ ਨਹੀ ਬਿਨਾਸ ॥
ਬ੍ਰਹਮ ਗਿਆਨੀ ਕੈ ਗਰੀਬੀ ਸਮਾਹਾ[੫] ॥ ਬ੍ਰਹਮ ਗਿਆਨੀ ਪਰਉਪਕਾਰ ਉਮਾਹਾ[੬] ॥
ਬ੍ਰਹਮ ਗਿਆਨੀ ਕੈ ਨਾਹੀ ਧੰਧਾ[੭] ॥ ਬ੍ਰਹਮ ਗਿਆਨੀ ਲੇ [੮]ਧਾਵਤੁ ਬੰਧਾ ॥
ਬ੍ਰਹਮ ਗਿਆਨੀ ਕੈ ਹੋਇ ਸੁ ਭਲਾ ॥ ਬ੍ਰਹਮ ਗਿਆਨੀ [੯]ਸੁਫਲ ਫਲਾ ॥
ਬ੍ਰਹਮ ਗਿਆਨੀ ਸੰਗਿ [੧੦]ਸਗਲ ਉਧਾਰੁ ॥ ਨਾਨਕ [੧੧]ਬ੍ਰਹਮ ਗਿਆਨੀ ਜਪੈ
ਸਗਲ ਸੰਸਾਰੁ ॥੪॥ ਬ੍ਰਹਮ ਗਿਆਨੀ ਕੈ [੧੨]ਏਕੈ ਰੰਗ ॥ ਬ੍ਰਹਮ ਗਿਆਨੀ ਕੈ ਬਸੈ
ਪ੍ਰਭੁ ਸੰਗ ॥ ਬ੍ਰਹਮ ਗਿਆਨੀ ਕੈ ਨਾਮੁ ਆਧਾਰੁ[੧੩] ॥ ਬ੍ਰਹਮ ਗਿਆਨੀ ਕੈ[੧੪]ਨਾਮੁ
ਪਰਵਾਰੁ ॥ ਬ੍ਰਹਮ ਗਿਆਨੀ ਸਦਾ ਸਦ ਜਾਗਤ ॥ ਬ੍ਰਹਮ ਗਿਆਨੀ [੧੫]ਅਹੰਬੁਧਿ
ਤਿਆਗਤ ॥ ਬ੍ਰਹਮ ਗਿਆਨੀ ਕੈ ਮਨਿ ਪਰਮਾਨੰਦ ॥ ਬ੍ਰਹਮ ਗਿਆਨੀ ਕੈ ਘਰਿ ਸਦਾ
ਅਨੰਦ ॥ ਬ੍ਰਹਮ ਗਿਆਨੀ *ਸੁਖ ਸਹਜ ਨਿਵਾਸ ॥ ਨਾਨਕ ਬ੍ਰਹਮ ਗਿਆਨੀ ਕਾ
ਨਹੀ ਬਿਨਾਸ ॥ ੫ ॥ ਬ੍ਰਹਮ ਗਿਆਨੀ ਬ੍ਰਹਮ ਕਾ ਬੇਤਾ[੧੬] ॥ ਬ੍ਰਹਮ ਗਿਆਨੀ ਏਕ
ਸੰਗਿ ਹੇਤਾ[੧੭] ॥ ਬ੍ਰਹਮ ਗਿਆਨੀ ਕੈ ਹੋਇ ਅਚਿੰਤ[੧੮] ॥ ਬ੍ਰਹਮ ਗਿਆਨੀ ਕਾ ਨਿਰਮਲ
ਮੰਤ[੧੯] ॥ ਬ੍ਰਹਮ ਗਿਆਨੀ ਜਿਸੁ ਕਰੈ ਪ੍ਰਭੁ ਆਪਿ ॥ ਬ੍ਰਹਮ ਗਿਆਨੀ ਕਾ ਬਡ
ਪਰਤਾਪ ॥ ਬ੍ਰਹਮ ਗਿਆਨੀ ਕਾ ਦਰਸੁ ਬਡਭਾਗੀ ਪਾਈਐ ॥ ਬ੍ਰਹਮ ਗਿਆਨੀ
ਕਉ [੨੦]ਬਲਿ ਬਲਿ ਜਾਈਐ ॥ ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ[੨੧] ॥ ਨਾਨਕ
ਬ੍ਰਹਮ ਗਿਆਨੀ ਆਪਿ ਪਰਮੇਸੁਰ ॥ ੬ ॥ ਬ੍ਰਹਮ ਗਿਆਨੀ ਕੀ ਕੀਮਤਿ ਨਾਹਿ ॥
ਬ੍ਰਹਮ ਗਿਆਨੀ ਕੈ ਸਗਲ ਮਨ ਮਾਹਿ ॥ ਬ੍ਰਹਮ ਗਿਆਨੀ ਕਾ ਕਉਨ ਜਾਨੈ
ਭੇਦੁ ॥ ਬ੍ਰਹਮ ਗਿਆਨੀ ਕਉ ਸਦਾ ਅਦੇਸੁ[੨੨] ॥ ਬ੍ਰਹਮ ਗਿਆਨੀ ਕਾ ਕਥਿਆ
ਨ ਜਾਇ ਅਧਾਖ੍ਰੁ[੨੩] ॥ ਬ੍ਰਹਮ ਗਿਆਨੀ ਸਰਬ ਕਾ ਠਾਕੁਰੁ[੨੪] ॥ ਬ੍ਰਹਮ ਗਿਆਨੀ
ਕੀ ਮਿਤਿ[੨੫] ਕਉਨੁ ਬਖਾਨੈ ॥ ਬ੍ਰਹਮ ਗਿਆਨੀ ਕੀ [੨੬]ਗਤਿ ਬ੍ਰਹਮ ਗਿਆਨੀ
ਜਾਨੈ ॥ ਬ੍ਰਹਮ ਗਿਆਨੀ ਕਾ ਅੰਤੁ ਨ ਪਾਰੁ ॥ ਨਾਨਕ ਬ੍ਰਹਮ ਗਿਆਨੀ ਕਉ ਸਦਾ
ਨਮਸਕਾਰੁ ॥੭॥ [੨੭]ਬ੍ਰਹਮ ਗਿਆਨੀ ਸਭ ਸ੍ਰਿਸਟਿ ਕਾ ਕਰਤਾ ॥ ਬ੍ਰਹਮ ਗਿਆਨੀ
ਸਦ ਜੀਵੈ ਨਹੀ ਮਰਤਾ ॥ ਬ੍ਰਹਮ ਗਿਆਨੀ [੨੮]ਮੁਕਤਿ ਜੁਗਤਿ ਜੀਅ ਕਾ ਦਾਤਾ ॥
ਬ੍ਰਹਮ ਗਿਆਨੀ ਪੂਰਨ ਪੁਰਖੁ ਬਿਧਾਤਾ[੨੯] ॥ ਬ੍ਰਹਮ ਗਿਆਨੀ ਅਨਾਥ ਕਾ
ਨਾਥੁ ॥ ਬ੍ਰਹਮ ਗਿਆਨੀ ਕਾ ਸਭ ਊਪਰਿ ਹਾਥੁ ॥ ਬ੍ਰਹਮ ਗਿਆਨੀ

੧ ਨਜ਼ਰਾਂ ਵਿਚੋਂ ਅੰਮ੍ਰਿਤ ਵਰ੍ਹਦਾ ਹੈ।
੨ ਬੰਧਨਾਂ ਤੋਂ ਆਜ਼ਾਦ ਹੈ।
੩ ਜੁਗਤੀ, ਜੀਵਣ ਜੁਗਤੀ, ਰਹਿਣ ਦਾ ਤਰੀਕਾ (ਖੋਟ ਤੋਂ ਪਾਕ ਹੈ)।
੪ ਇਕ ਵਾਹਿਗੁਰੂ ਤੇ ਭਰੋਸਾ ਹੈ।
੫ ਸਮਾਈ ਹੁੰਦੀ ਹੈ।
੬ ਉਮੰਗ, ਉਤਸ਼ਾਹ। ਪਰਉਪਕਾਰ ਦਾ ਚਾ ਹੁੰਦਾ ਹੈ।
੭ ਜੰਜਾਲ। ਭਾਵ ਉਹ ਕੋਈ ਕੰਮ ਪਿਟਣਾ ਸਮਝ ਕੇ ਨਹੀਂ ਕਰਦਾ।
੮ ਦੌੜਦੇ ਮਨ ਨੂੰ ਬੰਨ੍ਹ ਲੈਂਦਾ ਹੈ।
੯ ਚੰਗੀ ਤਰ੍ਹਾਂ ਫਲਦਾ ਫੁਲਦਾ ਹੈ।
੧੦ ਸਾਰਿਆਂ ਦਾ ਨਿਸਤਾਰਾ ਹੁੰਦਾ ਹੈ।
੧੧ ਬ੍ਰਹਮ-ਗਿਆਨੀ ਨੂੰ ਸਾਰਾ ਸੰਸਾਰ ਜਪਦਾ ਹੈ, ਭਾਵ ਉਸਨੂੰ ਨਮੂਨਾ ਸਮਝ ਕੇ ਹਰ ਵਕਤ ਚੇਤੇ ਕਰਦਾ ਹੈ।
੧੨ ਇਕ ਹਰੀ ਦਾ ਹੀ ਪਿਆਰ ਹੈ।
੧੩ ਆਸਰਾ।
੧੪ ਭਾਵ ਪਰਵਾਰ ਦੇ ਆਸਰੇ ਦੀ ਥਾਂ ਨਾਮ ਹੀ ਭਾਰੀ ਆਸਰਾ ਹੈ।
੧੫ ਹਉਮੈ ਛਡ ਦਿੰਦਾ ਹੈ।
੧੬ ਜਾਨਣ ਵਾਲਾ।
੧੭ ਪਿਆਰ ਕਰਨ ਵਾਲਾ।
੧੮ ਬੇਫ਼ਿਕਰੀ।
੧੯ ਉਪਦੇਸ਼।
੨੦ ਕੁਰਬਾਨ ਜਾਈਏ।
੨੧ ਮਹਾਂ ਈਸ਼ਰ, ਸ਼ਿਵ ਜੀ ਵਰਗੇ।
੨੨ ਨਮਸਕਾਰ ਹੈ।
੨੩ ਅੱਧਾ ਅੱਖਰ। ਥੋੜੀ ਉਪਮਾ ਵੀ ਨਹੀਂ ਹੋ ਸਕਦੀ (ਕਿਉਂ ਜੋ ਉਪਮਾ ਬੇਅੰਤ ਹੈ); ਥੋੜਾ ਜੇਹਾ ਵੀ ਬਿਆਨ ਨਹੀਂ ਹੋ ਸਕਦਾ।
੨੪ ਮਾਲਕ।
੨੫ ਹੱਦ ਬੰਨਾ। ਅੰਦਾਜ਼ਾ ਕੌਣ ਦਸ ਸਕਦਾ ਹੈ?
੨੬ ਉਸ ਦੀ ਕਿਥੇ ਤਕ ਪਹੁੰਚ ਹੈ, ਇਹ ਉਹ ਆਪ ਹੀ ਜਾਣ ਸਕਦਾ ਹੈ।
੨੭ ਏਥੇ ਬ੍ਰਹਮ-ਗਿਆਨੀ ਦੀ ਵਾਹਿਗੁਰੂ ਨਾਲ ਅਭੇਦਤਾ ਵਰਣਨ ਕੀਤੀ ਹੈ।
੨੮ ਮੁਕਤੀ, ਜੁਗਤੀ ਤੇ ਅਸਲ ਜ਼ਿੰਦਗੀ ਦਾ ਦਾਤਾ ਹੈ। ਜੁਗਤੀ ਤੋਂ ਭਾਵ ਹੈ ਜੀਵਣ ਵਤੀਤ ਕਰਨ ਦੀ ਜਾਚ।
੨੯ ਮਨੁੱਖਾਂ ਦੀ ਗਤੀ ਬਨਾਣ ਵਾਲਾ।

---

* ਸਹਜ ਦੇ ਸੁਖ (ਜੋ ਅਸਲ ਆਤਮਕ ਸੁਖ ਹੈ) ਦਾ ਵਾਸਾ ਮਿਲਦਾ ਹੈ। ਦੇਖੋ ਪੰਨਾ ੧੦੪, ਨੋਟ ੬।

ਕਾ [੧]ਸਗਲ ਅਕਾਰੁ ॥ ਬ੍ਰਹਮ ਗਿਆਨੀ ਆਪਿ ਨਿਰੰਕਾਰੁ ॥ ਬ੍ਰਹਮ ਗਿਆਨੀ ਕੀ ਸੋਭਾ ਬ੍ਰਹਮ ਗਿਆਨੀ ਬਨੀ[੨] ॥ ਨਾਨਕ ਬ੍ਰਹਮ ਗਿਆਨੀ ਸਰਬ ਕਾ ਧਨੀ[੩] ॥ ੮ ॥ ੮ ॥ ਸਲੋਕੁ ॥ [੪]ਉਰਿਧਾਰੈ ਜੋ ਅੰਤਰਿ ਨਾਮੁ ॥ ਸਰਬ ਮੈ ਪੇਖੈ ਭਗਵਾਨੁ ॥ [੫]ਨਿਮਖ ਨਿਮਖ ਠਾਕੁਰ ਨਮਸਕਾਰੈ ॥ ਨਾਨਕ ਓਹੁ ਅਪਰਸੁ[੬] ਸਗਲ ਨਿਸਤਾਰੈ ॥ ੧ ॥ ਅਸਟਪਦੀ* ॥ [੭]ਮਿਥਿਆ ਨਾਹੀ ਰਸਨਾ ਪਰਸ ॥ ਮਨ ਮਹਿ ਪ੍ਰੀਤਿ ਨਿਰੰਜਨ ਦਰਸ ॥ [੮]ਪਰਤ੍ਰਿਅ ਰੂਪੁ ਨ ਪੇਖੈ ਨੇਤ੍ਰ ॥ ਸਾਧ ਕੀ ਟਹਲ ਸੰਤਸੰਗਿ ਹੇਤ[੯] ॥ ਕਰਨ[੧੦] ਨ ਸੁਨੈ ਕਾਹੂ ਕੀ ਨਿੰਦਾ ॥ ਸਭ ਤੇ ਜਾਨੈ ਆਪਸ ਕਉ ਮੰਦਾ ॥ ਗੁਰਪ੍ਰਸਾਦਿ [੧੧]ਬਿਖਿਆ ਪਰਹਰੈ ॥ ਮਨ ਕੀ ਬਾਸਨਾ ਮਨ ਤੇ ਟਰੈ[੧੨] ॥ [੧੩]ਇੰਦ੍ਰੀ ਜਿਤ ਪੰਚ ਦੋਖ ਤੇ ਰਹਤ ॥ ਨਾਨਕ [੧੪]ਕੋਟਿ ਮਧੇ ਕੋ ਐਸਾ ਅਪਰਸ ॥ ੧ ॥ ਬੈਸਨੋ[੧੫] ਸੋ ਜਿਸੁ ਊਪਰਿ ਸੁ ਪ੍ਰਸੰਨ ॥ ਬਿਸਨ[੧੬] ਕੀ ਮਾਇਆ ਤੇ ਹੋਇ ਭਿੰਨ ॥ ਕਰਮ ਕਰਤ ਹੋਵੈ ਨਿਹਕਰਮ[੧੭] ॥ ਤਿਸੁ ਬੈਸਨੋ ਕਾ ਨਿਰਮਲ ਧਰਮ ॥ ਕਾਹੂ[੧੮] ਫਲ ਕੀ ਇਛਾ ਨਹੀ ਬਾਛੈ[੧੯] ॥ ਕੇਵਲ ਭਗਤਿ ਕੀਰਤਨ ਸੰਗਿ ਰਾਚੈ ॥ ਮਨ ਤਨ ਅੰਤਰਿ ਸਿਮਰਨ ਗੋਪਾਲ ॥ ਸਭ ਊਪਰਿ ਹੋਵਤ ਕਿਰਪਾਲ ॥ ਆਪਿ ਦ੍ਰਿੜੈ ਅਵਰਹ ਨਾਮੁ ਜਪਾਵੈ ॥ ਨਾਨਕ ਓਹੁ ਬੈਸਨੋ [੨੦]ਪਰਮ ਗਤਿ ਪਾਵੈ ॥੨॥ ਭਗਉਤੀ[੨੧] ਭਗਵੰਤ ਭਗਤਿ ਕਾ ਰੰਗੁ ॥ ਸਗਲ ਤਿਆਗੈ ਦੁਸਟ ਕਾ ਸੰਗੁ ॥ ਮਨ ਤੇ ਬਿਨਸੈ ਸਗਲਾ ਭਰਮੁ ॥ ਕਰਿ[੨੨] ਪੂਜੈ ਸਗਲ[੨੩] ਪਾਰਬ੍ਰਹਮੁ ॥ ਸਾਧਸੰਗਿ ਪਾਪਾ ਮਲੁ ਖੋਵੈ ॥ ਤਿਸੁ ਭਗਉਤੀ ਕੀ ਮਤਿ ਊਤਮ ਹੋਵੈ ॥ ਭਗਵੰਤ[੨੪] ਕੀ ਟਹਲ ਕਰੈ ਨਿਤ ਨੀਤਿ ॥ ਮਨੁ ਤਨੁ [੨੫]ਅਰਪੈ ਬਿਸਨ ਪਰੀਤਿ ॥ ਹਰਿ ਕੇ ਚਰਨ ਹਿਰਦੈ ਬਸਾਵੈ ॥ ਨਾਨਕ ਐਸਾ ਭਗਉਤੀ ਭਗਵੰਤ ਕਉ ਪਾਵੈ ॥ ੩ ॥ ਸੋ ਪੰਡਿਤੁ ਜੋ ਮਨੁ ਪਰਬੋਧੈ[੨੬] ॥ ਰਾਮਨਾਮੁ ਆਤਮ ਮਹਿ ਸੋਧੈ[੨੭] ॥ ਰਾਮਨਾਮ ਸਾਰੁ[੨੮] ਰਸੁ ਪੀਵੈ ॥ ਉਸੁ ਪੰਡਿਤ ਕੈ ਉਪਦੇਸਿ ਜਗੁ ਜੀਵੈ ॥ ਹਰਿ ਕੀ ਕਥਾ ਹਿਰਦੈ ਬਸਾਵੈ ॥ ਸੋ ਪੰਡਿਤੁ ਫਿਰਿ ਜੋਨਿ ਨ ਆਵੈ ॥ [੨੯]ਬੇਦ ਪੁਰਾਨ ਸਿਮ੍ਰਿਤਿ ਬੂਝੈ ਮੂਲ ॥ [੩੦]ਸੂਖਮ ਮਹਿ ਜਾਨੈ ਅਸਥੂਲੁ ॥ [੩੧]ਚਹੁ ਵਰਨਾ ਕਉ ਦੇ ਉਪਦੇਸੁ ॥ ਨਾਨਕ ਉਸੁ ਪੰਡਿਤ ਕਉ ਸਦਾ ਅਦੇਸੁ[੩੨] ॥੪॥ [੩੩]ਬੀਜ ਮੰਤ੍ਰੁ ਸਰਬ ਕੋ ਗਿਆਨੁ ॥ ਚਹੁ ਵਰਨਾ ਮਹਿ ਜਪੈ ਕੋਊ ਨਾਮੁ ॥ ਜੋ ਜੋ ਜਪੈ ਤਿਸ ਕੀ ਗਤਿ ਹੋਇ ॥ ਸਾਧਸੰਗਿ ਪਾਵੈ ਜਨੁ ਕੋਇ ॥ [੩੪]ਕਰਿ ਕਿਰਪਾ ਅੰਤਰਿ ਉਰਧਾਰੈ ॥ ਪਸੁ ਪ੍ਰੇਤ ਮੁਘਦ[੩੫] ਪਾਥਰ ਕਉ ਤਾਰੈ ॥ ਸਰਬ ਰੋਗ ਕਾ ਅਉਖਦੁ[੩੬] ਨਾਮੁ ॥ [੩੭]ਕਲਿਆਣ ਰੂਪ ਮੰਗਲ ਗੁਣ ਗਾਮ ॥ [੩੮]ਕਾਹੂ ਜੁਗਤਿ ਕਿਤੈ ਨ ਪਾਈਐ ਧਰਮਿ ॥ ਨਾਨਕ ਤਿਸੁ ਮਿਲੈ ਜਿਸੁ ਲਿਖਿਆ ਧੁਰਿ ਕਰਮਿ ॥੫॥ ਜਿਸ ਕੈ

੧ ਸਾਰਾ ਦ੍ਰਿਸ਼ਟਮਾਨ ਸੰਸਾਰ (ਬ੍ਰਹਮ-ਗਿਆਨੀ ਦਾ ਆਪਣਾ ਹੈ)।

੨ ਫਬਦੀ ਹੈ; ਭਾਵ ਹੋਰ ਕੋਈ ਉਸ ਦੀ ਸ਼ਾਨ ਦੇ ਲਾਇਕ ਨਹੀਂ ਹੈ।

੩ ਮਾਲਕ।

੪ ਜੋ ਹਿਰਦੇ ਅੰਦਰ ਨਾਮ ਨੂੰ ਧਾਰਦਾ ਹੈ ਅਤੇ ਸਭ ਵਿਚ ਵਾਹਿਗੁਰੂ ਨੂੰ ਵੇਖਦਾ ਹੈ।

੫ ਭਾਵ ਹਰ ਸਮੇਂ।

੬ ਮਾਇਆ ਦੀ ਛੋਹ ਤੋਂ ਪਰੇ। 'ਅਪਰਸ' ਉਸ ਸਾਧੂ ਨੂੰ ਕਹਿੰਦੇ ਹਨ ਜੋ ਕਿਸੇ ਧਾਤ ਆਦਿ ਨੂੰ ਨਾ ਛੋਹੇ। ਗੁਰੂ ਜੀ ਉਸ ਦੇ ਮੁਕਾਬਲੇ ਤੇ ਅਸਲੀ 'ਅਪਰਸ' ਦਾ ਰੂਪ ਦਸਦੇ ਹਨ ਜੋ ਹਰ ਥਾਂ ਵਾਹਿਗੁਰੂ ਨੂੰ ਵੇਖਦਾ ਹੈ ਤੇ ਮਾਇਆ ਦੇ ਯਕੀਨ ਤੋਂ ਬੇਲਾਗ ਰਹਿੰਦਾ ਹੈ। ਅਸ਼ਟਪਦੀ ਵਿਚ ਦਿਤੀਆਂ ਸਾਰੀਆਂ ਵੰਨਗੀਆਂ ਦਾ ਨਚੋੜ ਸ਼ਲੋਕ ਵਿਚ ਦੇਣਾ ਸੀ; ਪਰ ਸ਼ਲੋਕ ਦੀ ਬਣਤਰ ਛੋਟੀ ਹੋਣ ਕਰਕੇ ਇਕੋ ਦਾ ਨਾਂ ਲੈ ਦਿੱਤਾ ਹੈ। ਹੋਰ ਭੀ ਨਾਲੇ ਸਮਝ ਲੈਣੇ।

੭ ਝੂਠ ਨੂੰ ਉਹ ਜੀਭ ਨਾਲ ਛੋਹਣ ਤਕ ਨਹੀਂ ਦਿੰਦਾ।

੮ ਪਰਾਈ ਇਸਤਰੀ।

੯ ਪਿਆਰ। ਸੰਤਾਂ ਦੀ ਸੰਗਤ ਵਿਚ ਪਿਆਰ ਹੈ।

੧੦ ਕੰਨਾਂ ਨਾਲ।

੧੧ ਬੁਰਾਈ ਨੂੰ ਦੂਰ ਕਰਦਾ ਹੈ।

੧੨ ਦੂਰ ਕਰਦਾ ਹੈ। ਮਨ ਦੀਆਂ ਵਾਸ਼ਨਾਵਾਂ ਮਨ ਤੋਂ ਦੂਰ ਕਰਦਾ ਹੈ।

੧੩ ਇੰਦ੍ਰੇ ਜਿਤਣ ਵਾਲਾ ਹੋ ਕੇ ਕਾਮਾਦਿਕ ਦੇ ਅਸਰਾਂ ਤੋਂ ਆਪਣੇ ਆਪ ਨੂੰ ਬਚਾਇਆ ਹੈ।

੧੪ ਕ੍ਰੋੜਾਂ ਵਿਚੋਂ ਕੋਈ।

੧੫ ਵਿਸ਼ਨੂ ਦਾ ਉਪਾਸ਼ਕ। ਅਸਲ ਵੈਸ਼ਨੋ ਉਹ ਹੈ ਜਿਸ ਤੇ ਉਹ (ਹਰੀ) ਪ੍ਰਸੰਨ ਹੈ।

੧੬ ਵਾਹਿਗੁਰੂ।

੧੭ ਨਿਸ਼ਕਾਮ, ਕੀਤੇ ਕੰਮਾਂ ਦਾ ਫਲ ਨਾ ਮੰਗਣ ਵਾਲਾ।

੧੮ ਕਿਸੇ ਵੀ।

੧੯ ਲੋਚਦਾ।

੨੦ ਉਚੀ ਤੋਂ ਉਚੀ ਗਤੀ।

੨੧ ਭਗਵਤ ਦਾ ਉਪਾਸ਼ਕ। ਦੇਖੋ ਪੰਨਾ ੮੯ ਦਾ ਫੁਟ ਨੋਟ †। ਭਗਉਤੀ ਉਹ ਹੈ ਜਿਸ ਨੂੰ ਭਗਵੰਤ (ਹਰੀ) ਦੀ ਭਗਤੀ ਦਾ ਰੰਗ ਚੜ੍ਹਿਆ ਹੈ।

੨੨ ਕਰਕੇ, ਸਮਝ ਕੇ।

੨੩ ਸਭ ਵਿੱਚ ਵਿਆਪਕ।

੨੪ ਹਰੀ।

੨੫ ਵਾਹਿਗੁਰੂ ਦੀ ਪ੍ਰੀਤੀ ਦੀ ਭੇਟਾ ਕਰ ਦੇਵੇ।

੨੬ ਸਮਝਾਵੇ।

੨੭ ਦ੍ਰਿੜ ਕਰੇ।

੨੮ ਉੱਤਮ।

੨੯ ਵੇਦ ਆਦਿਕ ਦੇ ਮੂਲ (ਹਰੀ) ਨੂੰ ਬੁਝੇ।

੩੦ ਇਹ ਸਮਝੇ ਕਿ ਅਸਥੂਲ ਦ੍ਰਿਸ਼ਟਮਾਨ ਸੰਸਾਰ ਉਸ ਸੂਖਮ (ਹਰੀ) ਦੇ ਵਿਚ ਹੀ ਹੈ।

੩੧ ਖਤ੍ਰੀ, ਬ੍ਰਹਮਣ, ਸੂਦ, ਵੈਸ਼ ਨੂੰ ਸਿਖਿਆ ਦੇਵੇ, ਭਾਵ ਵਿਤਕਰਾ ਨਾ ਕਰੇ ਕਿ ਸ਼ੂਦਰ ਉੱਚੀ ਸਿੱਖਿਆ ਦੇ ਯੋਗ ਨਹੀਂ।

੩੨ ਨਮਸਕਾਰ।

੩੩ ਬੀਜ ਦੇ ਤੌਰ ਤੇ ਨਾਮ ਦਾ ਮੰਤਰ। ਬੀਜ ਦੇ ਤੌਰ ਤੇ ਨਾਮ ਦਾ ਗਿਆਨ ਸਭ ਨੂੰ ਦਿਤਾ ਗਿਆ ਹੈ। ਕੋਈ ਮਨੁਖ ਇਤਨਾ ਨੀਵਾਂ ਨਹੀਂ ਕਿ ਉਸ ਵਿੱਚ ਨਾਮ ਦੇ ਜਾਨਣ ਦੀ ਕੁਝ ਨਾ ਕੁਝ ਯੋਗਤਾ ਨਾ ਹੋਵੇ। ਇਸ ਲਈ ਨੀਚ ਜਾਤ ਜਾਣ ਕੇ ਨਾਮ ਉਪਦੇਸ਼ ਤੋਂ ਖਾਲੀ ਕਿਸੇ ਨੂੰ ਨਹੀਂ ਰਖਣਾ ਚਾਹੀਦਾ। ਚਹੁੰ ਵਰਨਾਂ ਵਿਚੋਂ ਕੋਈ ਚਾਹੇ ਜਪ ਸਕਦਾ ਹੈ।

੩੪ ਜਿਸ ਤੇ ਕਿਰਪਾ ਕਰਦਾ ਹੈ ਉਹ ਨਾਮ ਹਿਰਦੇ ਵਿਚ ਧਾਰਦਾ ਹੈ।

੩੫ ਮੂਰਖਾਂ।

੩੬ ਦਾਰੂ।

੩੭ ਹਰੀ ਦੇ ਗੁਣ ਗਾਉਣ ਨਾਲ ਮੁਕਤ ਰੂਪ ਖੁਸ਼ੀ ਮਿਲਦੀ ਹੈ।

੩੮ ਕਿਸੇ ਕਰਮ ਧਰਮ ਜਾਂ ਜੁਗਤੀ ਨਾਲ ਨਹੀਂ ਪਾ ਸਕੀਦਾ ਹਰੀ ਨੂੰ।

---

* ਗੁਰੂ ਜੀ ਆਪਣੇ ਵਲੋਂ ਇਕ ਆਦਰਸ਼ਕ ਮਨੁੱਖ ਦੀ ਝਾਕੀ ਦਸ ਕੇ ਹੁਣ ਹੋਰਨਾਂ ਵਿਚ ਪ੍ਰਚੱਲਤ ਮਨੁੱਖੀ ਆਦਰਸ਼ ਦੇ ਨਮੂਨੇ ਲੈਂਦੇ ਹਨ—ਅਪਰਸ, ਬੈਸਨੋ, ਭਗਉਤੀ, ਪੰਡਿਤ ਆਦਿ। ਇਨ੍ਹਾਂ ਨੂੰ ਇਕ ਇਕ ਕਰਕੇ ਲੈਂਦੇ ਹਨ ਅਤੇ ਜੋ ਜੋ ਊਣਤਾਈਆਂ ਇਨ੍ਹਾਂ ਨਮੂਨਿਆਂ ਵਿੱਚ ਆਪੋ ਆਪਣੀਆਂ ਸਨ ਉਹ ਦੱਸ ਕੇ ਇਨ੍ਹਾਂ ਨੂੰ ਪੂਰਣ ਕਰ ਵਿਖਾਂਦੇ ਹਨ। ਜਿਵੇਂ 'ਅਪਰਸ' ਨੂੰ ਲਿਆ ਹੈ। ਅਪਰਸ ਉਹ ਨਹੀਂ ਜੋ ਧਾਤ ਨੂੰ ਨਹੀਂ ਛੁਹਦਾ, ਸਗੋਂ ਉਹ ਹੈ ਜੋ ਹਰ ਤਰ੍ਹਾਂ ਦੇ ਵਿਕਾਰ ਤੋਂ ਬੱਚ ਕੇ ਰਹਿੰਦਾ ਹੈ। ਵੈਸ਼ਨੋ ਉਹ ਨਹੀਂ ਜੋ ਨਿਰਾ ਜੀਵ ਨਹੀਂ ਮਾਰਦਾ, ਬਲਕਿ ਉਹ ਹੈ ਜੋ ਇਸ ਦਿਆ ਦੀ ਹੱਦ ਨੂੰ ਖੁਲ੍ਹਾ ਕਰਕੇ "ਸਭ ਊਪਰਿ ਹੋਵਤ ਕਿਰਪਾਲ"। ਇਹ ਨਾ ਹੋਵੇ ਕਿ ਗਾਂ ਬਕਰੀ ਤਾਂ ਬਚਾ ਲਈ ਪਰ ਮਨੁੱਖਾਂ ਦੇ ਗਲੇ ਵੱਢਦਾ ਰਿਹਾ। ਭਗਉਤੀ ਲੋਕਾਂ ਨੂੰ ਭਰਮ ਛੱਡਣਾ ਦਸਿਆ ਹੈ, ਜਿਸ ਵਿਚ ਪੈ ਕੇ ਕਦੀ ਇਸ ਅਵਤਾਰ ਤੇ ਕਦੀ ਉਸ ਅਵਤਾਰ ਦੀ ਪੂਜਾ ਕਰਦੇ ਸਨ, ਕਿਧਰੇ ਦੇਵੀ ਦੇ ਇਸ ਰੂਪ ਨੂੰ ਤੇ ਕਦੀ ਉਸ ਰੂਪ ਨੂੰ ਮੰਨਦੇ ਸਨ। ਉਨ੍ਹਾਂ ਲਈ ਆਪਣੀ ਮੱਤ ਨੂੰ ਉਤਮ ਕਰ ਕੇ ਇਕ ਅਕਾਲ ਪੁਰਖ ਨੂੰ ਮੰਨਣਾ ਦਸਿਆ ਹੈ। ਪੰਡਿਤ ਲੋਕੀ ਆਮ ਕਰਕੇ ਨਾਮ-ਰਸ ਤੋਂ ਸਖਣੇ ਘੁੰਤਰੀ ਫ਼ਿਲਾਸਫ਼ਰ ਹੁੰਦੇ ਸਨ, ਉਨ੍ਹਾਂ ਨੂੰ ਰਸੀਆ ਬਣਨ ਲਈ ਕਿਹਾ ਹੈ ਅਤੇ ਨਿਰਾ ਉੱਚ ਜਾਤੀਆਂ ਨੂੰ ਹੀ ਨਹੀਂ, ਬਲਕਿ ਮਨੁੱਖ ਮਾਤਰ ਨੂੰ ਧਾਰਮਕ ਸਿੱਖਿਆ ਦਾ ਪਾਤਰ ਬਣਾਨ ਲਈ ਪ੍ਰੇਰਿਆ ਹੈ। ਗੁਰੂ ਸਾਹਿਬ ਦੇ ਬਿਆਨ ਕਰਨ ਦੇ ਢੰਗ ਦੀ ਖੂਬੀ ਇਹ ਹੈ ਕਿ ਕਿਸੇ ਦੀ ਊਣਤਾਈ ਉਤੇ ਚੋਟ ਨਹੀਂ ਕੀਤੀ; ਜੋ ਗੱਲਾਂ ਕਰਨੀਆਂ ਚਾਹੀਦੀਆਂ ਹਨ ਉਹੀ ਦਸੀਆਂ ਹਨ, ਜਿਨ੍ਹਾਂ ਤੋਂ ਮਨੁੱਖ ਆਪ ਜਾਣ ਲੈਂਦਾ ਹੈ ਕਿ ਮੇਰੇ ਵਿਚ ਕਿਸ ੨ ਗੱਲ ਦਾ ਘਾਟਾ ਹੈ।

ਮਨਿ ਪਾਰਬ੍ਰਹਮ ਕਾ ਨਿਵਾਸੁ ॥ ਤਿਸ ਕਾ ਨਾਮੁ [੧]ਸਤਿ ਰਾਮ ਦਾਸੁ ॥ ਆਤਮਰਾਮੁ[੨] ਤਿਸੁ ਨਦਰੀ ਆਇਆ ॥ [੩]ਦਾਸ ਦਸੰਤਣ ਭਾਇ ਤਿਨਿ ਪਾਇਆ ॥ ਸਦਾ [੪]ਨਿਕਟਿ ਨਿਕਟਿ ਹਰਿ ਜਾਨੁ[੫] ॥ ਸੋ ਦਾਸੁ ਦਰਗਹ ਪਰਵਾਨੁ ॥ ਅਪੁਨੇ ਦਾਸ ਕਉ ਆਪਿ ਕਿਰਪਾ ਕਰੈ ॥ ਤਿਸੁ ਦਾਸ ਕਉ ਸਭ ਸੋਝੀ ਪਰੈ ॥ [੬]ਸਗਲ ਸੰਗਿ ਆਤਮ ਉਦਾਸੁ ॥ [੭]ਐਸੀ ਜੁਗਤਿ ਨਾਨਕ ਰਾਮ ਦਾਸੁ ॥ ੬ ॥ [੮]ਪ੍ਰਭ ਕੀ ਆਗਿਆ ਆਤਮ ਹਿਤਾਵੈ ॥ ਜੀਵਨ ਮੁਕਤਿ ਸੋਊ ਕਹਾਵੈ ॥ ਤੈਸਾ ਹਰਖੁ[੯] ਤੈਸਾ ਉਸੁ ਸੋਗੁ ॥ ਸਦਾ ਅਨੰਦੁ ਤਹ ਨਹੀ ਬਿਓਗੁ[੧੦] ॥ ਤੈਸਾ ਸੁਵਰਨੁ[੧੧] ਤੈਸੀ ਉਸੁ ਮਾਟੀ[੧੨] ॥ ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ[੧੩] ॥ ਤੈਸਾ ਮਾਨੁ ਤੈਸਾ ਅਭਿਮਾਨੁ[੧੪] ॥ ਤੈਸਾ ਰੰਕੁ[੧੫] ਤੈਸਾ ਰਾਜਾਨੁ[੧੬] ॥ ਜੋ ਵਰਤਾਏ ਸਾਈ ਜੁਗਤਿ[੧੭] ॥ ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ ॥ ੭ ॥ ਪਾਰਬ੍ਰਹਮ ਕੇ ਸਗਲੇ ਠਾਉ ॥ [੧੮]ਜਿਤੁ ਜਿਤੁ ਘਰਿ ਰਾਖੈ ਤੈਸਾ ਤਿਨ ਨਾਉ ॥ ਆਪੇ ਕਰਨ ਕਰਾਵਨ ਜੋਗੁ ॥ ਪ੍ਰਭ ਭਾਵੈ ਸੋਈ ਫੁਨਿ ਹੋਗੁ[੧੯] ॥ ਪਸਰਿਓ ਆਪਿ [੨੦]ਹੋਇ ਅਨਤ ਤਰੰਗ ॥ ਲਖੇ ਨ ਜਾਹਿ ਪਾਰਬ੍ਰਹਮ ਕੇ ਰੰਗ[੨੧] ॥ ਜੈਸੀ ਮਤਿ ਦੇਇ ਤੈਸਾ ਪਰਗਾਸ[੨੨] ॥ ਪਾਰਬ੍ਰਹਮੁ ਕਰਤਾ ਅਬਿਨਾਸ ॥ ਸਦਾ ਸਦਾ ਸਦਾ ਦਇਆਲ ॥ ਸਿਮਰਿ ਸਿਮਰਿ ਨਾਨਕ ਭਏ ਨਿਹਾਲ ॥ ੮ ॥੯॥

ਸਲੋਕੁ ॥ ਉਸਤਤਿ ਕਰਹਿ ਅਨੇਕ ਜਨ ਅੰਤੁ ਨ ਪਾਰਾਵਾਰ ॥ ਨਾਨਕ ਰਚਨਾ ਪ੍ਰਭਿ ਰਚੀ [੨੩]ਬਹੁ ਬਿਧਿ ਅਨਿਕ ਪ੍ਰਕਾਰ ॥ ੧ ॥ ਅਸਟਪਦੀ* ॥ ਕਈ ਕੋਟਿ[੨੪] ਹੋਏ ਪੂਜਾਰੀ ॥ ਕਈ ਕੋਟਿ [੨੫]ਆਚਾਰ ਬਿਉਹਾਰੀ ॥ ਕਈ ਕੋਟਿ ਭਏ ਤੀਰਥ ਵਾਸੀ ॥ ਕਈ ਕੋਟਿ ਬਨ ਭ੍ਰਮਹਿ[੨੬] ਉਦਾਸੀ ॥ ਕਈ ਕੋਟਿ ਬੇਦ ਕੇ ਸ੍ਰੋਤੇ[੨੭] ॥ ਕਈ ਕੋਟਿ ਤਪੀਸੁਰ[੨੮] ਹੋਤੇ ॥ ਕਈ ਕੋਟਿ ਆਤਮ ਧਿਆਨੁ ਧਾਰਹਿ ॥ ਕਈ ਕੋਟਿ ਕਬਿ[੨੯] ਕਾਬਿ ਬੀਚਾਰਹਿ ॥ ਕਈ ਕੋਟਿ [੩੦]ਨਵਤਨ ਨਾਮ ਧਿਆਵਹਿ ॥ ਨਾਨਕ ਕਰਤੇ ਕਾ ਅੰਤੁ ਨ ਪਾਵਹਿ ॥ ੧ ॥ ਕਈ ਕੋਟਿ ਭਏ ਅਭਿਮਾਨੀ ॥ ਕਈ ਕੋਟਿ ਅੰਧ ਅਗਿਆਨੀ ॥ ਕਈ ਕੋਟਿ ਕਿਰਪਨ[੩੧] ਕਠੋਰ[੩੨] ॥ ਕਈ ਕੋਟਿ ਅਭਿਗ[੩੩] ਆਤਮ ਨਿਕੋਰ[੩੪] ॥ ਕਈ ਕੋਟਿ [੩੫]ਪਰ ਦਰਬ ਕਉ ਹਿਰਹਿ ॥ ਕਈ ਕੋਟਿ [੩੬]ਪਰ ਦੂਖਨਾ ਕਰਹਿ ॥ ਕਈ ਕੋਟਿ ਮਾਇਆ ਸ੍ਰਮ[੩੭] ਮਾਹਿ ॥ ਕਈ ਕੋਟਿ ਪਰਦੇਸ ਭ੍ਰਮਾਹਿ ॥ ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਨਾ ॥ ਨਾਨਕ ਕਰਤੇ ਕੀ ਜਾਨੈ ਕਰਤਾ ਰਚਨਾ ॥੨॥ ਕਈ ਕੋਟਿ ਸਿਧ ਜਤੀ ਜੋਗੀ ॥ ਕਈ ਕੋਟਿ ਰਾਜੇ ਰਸ ਭੋਗੀ[੩੮] ॥ ਕਈ ਕੋਟਿ ਪੰਖੀ ਸਰਪ ਉਪਾਏ ॥ ਕਈ ਕੋਟਿ ਪਾਥਰ ਬਿਰਖ ਨਿਪਜਾਏ[੩੯] ॥ ਕਈ ਕੋਟਿ ਪਵਣ ਪਾਣੀ ਬੈਸੰਤਰ[੪੦] ॥ ਕਈ ਕੋਟਿ ਦੇਸ ਭੂ[੪੧] ਮੰਡਲ[੪੨] ॥ ਕਈ ਕੋਟਿ

੧ ਰਾਮ ਦਾ ਅਸਲ ਦਾਸ (ਸੇਵਕ)।
੨ ਸਭ ਦੇ ਆਤਮਾ ਵਿੱਚ ਰਮਿਆ ਹੋਇਆ।
੩ ਦਾਸਾਂ ਦੇ ਦਾਸ ਹੋਣ ਵਾਲੇ ਭਾਵ ਨਾਲ ਹਰੀ ਪਾਇਆ ਹੈ।
੪ ਨੇੜੇ ਹੀ ਨੇੜੇ।
੫ (ਜੋ) ਜਾਣਦਾ ਹੈ।
੬ ਸਭ ਦੇ ਨਾਲ ਵਰਤਦਿਆਂ ਹੋਇਆਂ ਆਤਮਾ ਨਿਰਲੇਪ ਰਹਿੰਦੀ ਹੈ।
੭ ਜਿਸ ਦੀ ਅਜੇਹੀ ਜੁਗਤੀ ਹੈ ਉਹ ਰਾਮ ਦਾ ਦਾਸ ਹੈ।
੮ ਪ੍ਰਭ ਦੀ ਆਗਿਆ ਜਿਸ ਨੂੰ ਪਿਆਰੀ ਲੱਗਦੀ ਹੈ, ਉਹ ਅਸਲ 'ਜੀਵਨ-ਮੁਕਤ' ਹੈ।
੯ ਖੁਸ਼ੀ।
੧੦ ਵਿਛੋੜੇ ਦਾ ਦੁਖ।
੧੧ ਸੋਨਾ।
੧੨ ਮਿੱਟੀ।
੧੩ ਖੱਟੀ, ਕੌੜੀ। ਕੌੜੀ ਜ਼ਹਿਰ।
੧੪ ਅਪਮਾਨ (ਨਿਰਾਦਰੀ)।
੧੫ ਕੰਗਾਲ।
੧੬ ਰਾਜਾ।
੧੭ ਯੋਗਤਾ। ਜੋ ਹਰੀ ਵੱਲੋਂ ਵਰਤਦਾ ਹੈ ਉਹ ਉਸੇ ਨੂੰ ਯੋਗਤਾ ਸਮਝਦਾ ਹੈ।
੧੮ ਜਿਸ੨ ਥਾਂ ਆਪਣੇ ਆਪ ਨੂੰ ਜੇਹਾ ਰਖਦਾ ਹੈ, ਉਹੋ ਜੇਹਾ ਜੀਵਾਂ ਦਾ ਨਾਮ ਪੈਂਦਾ ਹੈ। ਕਿਸੇ ਵਿੱਚ ਉਸਦਾ ਪ੍ਰਕਾਸ਼ ਤੇਜ਼ ਤੇ ਕਿਸੇ ਵਿੱਚ ਮਧਮ ਹੈ। ਕਿਸੇ ਵਿੱਚ ਆਪਣਾ ਗਿਆਨ ਤੇਜ਼ ਕਰ ਦਿੰਦਾ ਹੈ, ਉਹ 'ਪੰਡਤ' ਹੋ ਜਾਂਦਾ ਹੈ; ਕਿਸੇ ਵਿੱਚ ਪ੍ਰੇਮ, ਉਹ 'ਭਗੌਤੀ' ਬਣ ਜਾਂਦਾ ਹੈ; ਕਿਸੇ ਵਿੱਚ ਸੇਵਾ ਦਾ ਭਾਵ ਪਾ ਦਿੰਦਾ ਹੈ, ਉਹ 'ਰਾਮ-ਦਾਸ' ਬਣ ਜਾਂਦਾ ਹੈ।
੧੯ ਹੁੰਦਾ ਹੈ ਫੁਨਿ (ਫੇਰ)।
੨੦ ਅਨੇਕ ਲਹਿਰਾਂ ਹੋ ਕੇ (ਫੈਲਿਆ ਹੋਇਆ ਹੈ)।
੨੧ ਚੋਜ।
੨੨ ਚਾਨਣਾ, ਗਿਆਨ।
੨੩ ਕਈ ਤਰ੍ਹਾਂ ਦੀ।
੨੪ ਕ੍ਰੋੜ।
੨੫ ਰਸਮੀ ਕਰਮ ਕਰਨ ਵਾਲੇ, ਕਰਮ-ਕਾਂਡੀ।
੨੬ ਫਿਰਦੇ ਹਨ।
੨੭ ਸੁਣਨ ਵਾਲੇ।
੨੮ ਵੱਡੇ ਤਪੀ।
੨੯ ਕਵੀ। ਕ੍ਰੋੜਾਂ ਹੀ ਕਵੀ ਕਵਿਤਾ ਦੁਆਰਾ ਤੈਨੂੰ ਵਿਚਾਰਦੇ ਹਨ, ਬਿਆਨ ਕਰਦੇ ਹਨ।
੩੦ ਨਵੇਂ ਨਵੇਂ ਨਾਮ। ਪੁਰਾਣਾਂ ਅਨੁਸਾਰ ਸ਼ੇਸ਼ਨਾਗ ਨਿਤ ਨਵੇਂ ਨਾਮ ਨਾਲ ਵਾਹਿਗੁਰੂ ਨੂੰ ਯਾਦ ਕਰਦਾ ਹੈ।
੩੧ ਸੂਮ, ਕੰਜੂਸ।
੩੨ (ਕਾਠ ਵਰਗਾ) ਸਖ਼ਤ ਦਿਲ ਰਖਣ ਵਾਲੇ।
੩੩ ਨਾ ਭਿਜਣ ਵਾਲੇ, ਖੁਸ਼ਕ ਸੁਭਾ ਵਾਲੇ।
੩੪ ਕੋਰੇ ਰਹਿਣ ਵਾਲੇ, ਜਿਨ੍ਹਾਂ ਤੇ ਕਦੀ ਪ੍ਰੇਮ-ਰੰਗ ਨਾ ਚੜ੍ਹੇ, ਰੁੱਖੇ।
੩੫ ਪਰਾਏ ਧਨ ਨੂੰ ਚੁਰਾਂਦੇ ਹਨ।
੩੬ ਪਰਾਈ ਨਿੰਦਾ।
੩੭ ਉੱਦਮ। ਕਠੀ ਕਰਨ ਦੇ ਉੱਦਮ ਵਿੱਚ ਰਹਿੰਦੇ ਹਨ।
੩੮ ਐਸ਼ਾਂ ਕਰਨ ਵਾਲੇ।
੩੯ ਪੈਦਾ ਕੀਤੇ।
੪੦ ਅੰਗ।
੪੧ ਪ੍ਰਿਥਵੀ।
੪੨ ਦੇਸ।

* ਸਮੁੱਚਾ ਭਾਵ:-ਭਿੰਨ ਭਿੰਨ ਨਮੂਨੇ ਦੇ ਆਗੂ ਹੋਣ ਕਰਕੇ ਮੰਨਣ ਵਾਲਿਆਂ ਦੀਆਂ ਭੀ ਵੰਡੀਆਂ ਪਈਆਂ ਹੋਈਆਂ ਹਨ। ਜਿਤਨੀ ਰੰਗਾ ਰੰਗ ਦੀ ਸ੍ਰਿਸ਼ਟੀ, ਉਤਨੇ ਹੀ ਰੰਗਾ ਰੰਗ ਦੇ ਧਾਰਮਕ ਤਰੀਕੇ।

ਸਸੀਅਰ[੧] ਸੂਰ[੨] ਨਖੵਤ੍ਰ[੩] ॥ ਕਈ ਕੋਟਿ [੪]ਦੇਵ ਦਾਨਵ [੫]ਇੰਦ੍ਰ ਸਿਰਿ ਛਤ੍ਰ ॥ [੬]ਸਗਲ ਸਮਗ੍ਰੀ ਅਪਨੈ ਸੂਤਿ ਧਾਰੈ ॥ ਨਾਨਕ ਜਿਸੁ ਜਿਸੁ ਭਾਵੈ ਤਿਸੁ ਤਿਸੁ ਨਿਸਤਾਰੈ[੭] ॥ ੩ ॥ ਕਈ ਕੋਟਿ [੮]ਰਾਜਸ ਤਾਮਸ ਸਾਤਕ ॥ ਕਈ ਕੋਟਿ ਬੇਦ ਪੁਰਾਨ [੯]ਸਿਮ੍ਰਿਤਿ ਅਰੁ ਸਾਸਤ ॥ ਕਈ ਕੋਟਿ ਕੀਏ ਰਤਨ[੧੦] ਸਮੁਦ ॥ ਕਈ ਕੋਟਿ [੧੧]ਨਾਨਾ ਪ੍ਰਕਾਰ ਜੰਤ ॥ ਕਈ ਕੋਟਿ ਕੀਏ [੧੨]ਚਿਰ ਜੀਵੇ ॥ ਕਈ ਕੋਟਿ ਗਿਰੀ[੧੩] [੧੪]ਮੇਰ ਸੁਵਰਨ ਥੀਵੇ[੧੫] ॥ ਕਈ ਕੋਟਿ [੧੬]ਜਖੵ ਕਿੰਨਰ ਪਿਸਾਚ ॥ ਕਈ ਕੋਟਿ ਭੂਤ ਪ੍ਰੇਤ ਸੂਕਰ[੧੭] ਮ੍ਰਿਗਾਚ[੧੮] ॥ ਸਭ ਤੇ ਨੇਰੈ ਸਭ ਹੂ ਤੇ ਦੂਰਿ ॥ ਨਾਨਕ ਆਪਿ ਅਲਿਪਤੁ ਰਹਿਆ ਭਰਪੂਰਿ ॥ ੪ ॥ ਕਈ ਕੋਟਿ ਪਾਤਾਲ ਕੇ ਵਾਸੀ ॥ ਕਈ ਕੋਟਿ ਨਰਕ ਸੁਰਗ ਨਿਵਾਸੀ ॥ ਕਈ ਕੋਟਿ ਜਨਮਹਿ ਜੀਵਹਿ ਮਰਹਿ ॥ ਕਈ ਕੋਟਿ ਬਹੁ ਜੋਨੀ ਫਿਰਹਿ ॥ ਕਈ ਕੋਟਿ ਬੈਠਤ ਹੀ ਖਾਹਿ ॥ ਕਈ ਕੋਟਿ [੧੯]ਘਾਲਹਿ ਥਕਿ ਪਾਹਿ ॥ ਕਈ ਕੋਟਿ ਕੀਏ ਧਨਵੰਤ ॥ ਕਈ ਕੋਟਿ [੨੦]ਮਾਇਆ ਮਹਿ ਚਿੰਤ ॥ ਜਹ ਜਹ ਭਾਣਾ ਤਹ ਤਹ ਰਾਖੇ ॥ ਨਾਨਕ ਸਭੁ ਕਿਛੁ ਪ੍ਰਭ ਕੈ ਹਾਥੇ ॥ ੫ ॥ ਕਈ ਕੋਟਿ ਭਏ ਬੈਰਾਗੀ[੨੧] ॥ ਰਾਮਨਾਮ ਸੰਗਿ ਤਿਨਿ ਲਿਵ ਲਾਗੀ ॥ ਕਈ ਕੋਟਿ ਪ੍ਰਭ ਕਉ ਖੋਜੰਤੇ ॥ ਆਤਮ ਮਹਿ ਪਾਰਬ੍ਰਹਮੁ ਲਹੰਤੇ[੨੨] ॥ ਕਈ ਕੋਟਿ ਦਰਸਨ ਪ੍ਰਭ ਪਿਆਸ ॥ ਤਿਨ ਕਉ ਮਿਲਿਓ ਪ੍ਰਭੁ ਅਬਿਨਾਸ ॥ ਕਈ ਕੋਟਿ ਮਾਗਹਿ ਸਤਸੰਗੁ ॥ ਪਾਰਬ੍ਰਹਮ ਤਿਨ ਲਾਗਾ ਰੰਗੁ[੨੩] ॥ ਜਿਨ ਕਉ ਹੋਏ ਆਪਿ ਸੁਪ੍ਰਸੰਨ ॥ ਨਾਨਕ ਤੇ ਜਨ ਸਦਾ ਧਨਿ ਧੰਨਿ ॥ ੬ ॥ ਕਈ ਕੋਟਿ [੨੪]ਖਾਣੀ ਅਰੁ ਖੰਡ ॥ ਕਈ ਕੋਟਿ ਅਕਾਸ ਬ੍ਰਹਮੰਡ[੨੫] ॥ ਕਈ ਕੋਟਿ ਹੋਏ ਅਵਤਾਰ ॥ ਕਈ ਜੁਗਤਿ ਕੀਨੋ ਬਿਸਥਾਰ[੨੬] ॥ ਕਈ ਬਾਰ ਪਸਰਿਓ ਪਾਸਾਰ ॥ ਸਦਾ ਸਦਾ ਇਕੁ ਏਕੰਕਾਰ ॥ ਕਈ ਕੋਟਿ ਕੀਨੇ ਬਹੁ ਭਾਤਿ ॥ ਪ੍ਰਭ ਤੇ ਹੋਏ ਪ੍ਰਭ ਮਾਹਿ ਸਮਾਤਿ ॥ ਤਾ ਕਾ ਅੰਤੁ ਨ ਜਾਨੈ ਕੋਇ ॥ ਆਪੇ ਆਪਿ ਨਾਨਕ ਪ੍ਰਭੁ ਸੋਇ ॥ ੭ ॥ ਕਈ ਕੋਟਿ ਪਾਰਬ੍ਰਹਮ ਕੇ ਦਾਸ ॥ ਤਿਨ ਹੋਵਤ [੨੭]ਆਤਮ ਪਰਗਾਸ ॥ ਕਈ ਕੋਟਿ [੨੮]ਤਤ ਕੇ ਬੇਤੇ ॥ ਸਦਾ [੨੯]ਨਿਹਾਰਹਿ ਏਕੋ ਨੇਤ੍ਰੇ ॥ ਕਈ ਕੋਟਿ ਨਾਮ ਰਸੁ ਪੀਵਹਿ ॥ ਅਮਰ ਭਏ ਸਦ ਸਦ ਹੀ ਜੀਵਹਿ ॥ ਕਈ ਕੋਟਿ ਨਾਮ ਗੁਨ ਗਾਵਹਿ ॥ [੩੦]ਆਤਮ ਰਸਿ ਸੁਖਿ ਸਹਜਿ ਸਮਾਵਹਿ ॥ ਅਪੁਨੇ ਜਨ ਕਉ ਸਾਸਿ ਸਾਸਿ ਸਮਾਰੇ[੩੧] ॥ ਨਾਨਕ [੩੨]ਓਇ ਪਰਮੇਸੁਰ ਕੇ ਪਿਆਰੇ ॥ ੮ ॥ ੧੦ ॥ ਸਲੋਕੁ ॥ ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ ॥ ਨਾਨਕ ਤਿਸੁ ਬਲਿਹਾਰਣੈ [੩੩]ਜਲਿ ਥਲਿ ਮਹੀਅਲਿ ਸੋਇ ॥ ੧ ॥ ਅਸਟਪਦੀ* ॥ ਕਰਨ ਕਰਾਵਨ ਕਰਨੈ ਜੋਗੁ ॥ ਜੋ ਤਿਸੁ ਭਾਵੈ ਸੋਈ ਹੋਗੁ ॥ ਖਿਨ ਮਹਿ [੩੪]ਥਾਪਿ ਉਥਾਪਨਹਾਰਾ ॥

੧ ਚੰਨ ।

੨ ਸੂਰਜ ।

੩ ਤਾਰੇ ।

੪ ਦੇਵਤੇ ਤੇ ਦੈਂਤ ।

੫ ਇੰਦਰ ਜਿਸ ਦੇ ਸਿਰ ਤੇ ਛੱਤਰ ਹੈ ।

੬ ਸਭ ਚੀਜ਼ਾਂ ਨੂੰ ਆਪਣੇ ਕਾਨੂੰਨ ਰੁਪ ਸੂਤਰ ਵਿੱਚ ਪਰੋ ਰੱਖਿਆ ਹੈ, ਭਾਵ ਆਪਣੀ ਮਰਜਾਦਾ ਵਿੱਚ ਬੱਧਾ ਹੋਇਆ ਹੈ ।

੭ ਤਾਰਦਾ ਹੈ ।

੮ ਰਜ ਸਤ ਤਮ ਗੁਣ ਵਾਲੇ ਕ੍ਰੋੜਾਂ ਹਨ । ਦੇਖੋ ਪੰਨਾ ੬੮, ਫੁਟ ਨੋਟ † ।

੯ ਦੇਖੋ ਪੰਨਾ ੧੧, ਫੁਟ ਨੋਟ * ਅਤੇ † ।

੧੦ ਦੇਵਤਿਆਂ ਤੇ ਦੈਂਤਾਂ ਸਮੁੰਦਰ ਰਿੜਕ ਕੇ ੧੪ ਰਤਨ ਕਢੇ ਮੰਨੇ ਜਾਂਦੇ ਹਨ ।

੧੧ ਕਈ ਕਿਸਮ ਦੇ ।

੧੨ ਲੰਮੀ ਉਮਰ ਵਾਲੇ ।

੧੩ ਪਹਾੜੀਆਂ ।

੧੪ (ਸੁਮੇਰ ਜੇਹੇ) ਸੋਨੇ ਦੇ ਪਰਬਤ ।

੧੫ ਹੋਏ ।

੧੬ ਦੇਵਤਿਆਂ ਦੇ ਖਜ਼ਾਨਚੀ ਕੁਬੇਰ ਦੀ ਸਭਾ ਵਿੱਚ ਕਿੰਨਰ ਨਾਚ ਕਰਦੇ ਹਨ । ਕਿੰਨਰ ਤੇ ਜੱਖ ਦੇਵਤਿਆਂ ਦੀਆਂ ਜ਼ਾਤਾਂ ਹਨ । ਪਿਸ਼ਾਚ ਵੀ ਦੇਵਤਿਆਂ ਦੀ ਇਕ ਘਟੀਆ ਜ਼ਾਤ ਹੈ । ਆਰੀਆਂ ਦੇ ਪੰਜਾਬ ਵਿੱਚ ਆਉਣ ਵੇਲੇ ਇਥੇ ਇੱਕ ਕੌਮ ਵਸਦੀ ਸੀ, ਉਸ ਦਾ ਨਾਂ ਹੀ 'ਪਿਸ਼ਾਚ' ਸੀ । ਕਿੰਨਰਾਂ ਦਾ ਧੜ ਮਨੁਖ ਦਾ ਤੇ ਮੂੰਹ ਘੋੜੇ ਦਾ ਦੱਸਿਆ ਹੈ ।

੧੭ ਸੂਰ ।

੧੮ [ਮ੍ਰਿਗ ਨੂੰ ਅਚ (ਖਾਣ) ਵਾਲਾ] ਸ਼ੇਰ ।

੧੯ ਮਿਹਨਤਾਂ ਕਰਦੇ ਥਕ ਜਾਂਦੇ ਹਨ ।

੨੦ ਮਾਇਆ ਪਾਸ ਹੋਣ ਕਰਕੇ ਫਿਕਰ ਵਿੱਚ ਰਹਿੰਦੇ ਹਨ ।

੨੧ ਮਾਇਆ ਤੋਂ ਜਿਨ੍ਹਾਂ ਨੂੰ ਵੈਰਾਗ ਹੋ ਗਿਆ ਹੈ ।

੨੨ ਲਭਦੇ ਹਨ ।

੨੩ ਪਿਆਰ (ਪਾਰਬ੍ਰਹਮ ਦਾ) ।

੨੪ ਸਾਰੇ ਜੀਵ ਚਾਰ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) ਵਿੱਚ ਵੰਡੇ ਹੋਏ ਹਨ, ਅਤੇ ਸਾਰੀ ਰਚਨਾ ਨੂੰ ਭੂਗੋਲਿਕ ਤੌਰ ਤੇ ਨੌਂ ਖੰਡਾਂ ਵਿੱਚ ਵੰਡਿਆ ਹੈ । 'ਖਾਣੀਆਂ' ਲਈ ਦੇਖੋ ਪੰਨਾ ੬, ਨੋਟ ੧੭ ।

੨੫ ਸਾਰੀ ਸ੍ਰਿਸ਼ਟੀ ।

੨੬ ਫੈਲਾਉ, ਖਿਲਾਰਾ । ਕਈ ਤਰੀਕਿਆਂ ਨਾਲ ਫੈਲਾਉ ਕੀਤਾ ਹੈ ।

੨੭ ਆਤਮਕ ਚਾਨਣਾ ।

੨੮ ਅਸਲੀਅਤ ਨੂੰ ਜਾਨਣ ਵਾਲੇ ਹਨ ।

੨੯ ਅੱਖਾਂ ਨਾਲ ਇਕ ਹਰੀ ਨੂੰ ਹੀ ਵੇਖਦੇ ਹਨ ।

੩੦ ਓਹ ਆਤਮਕ ਸਵਾਦ ਵਿੱਚ ਅਤੇ ਸਹਜ ਅਵਸਥਾ ਵਾਲੇ ਸੁਖ ਵਿਚ ਸਮਾਉਂਦੇ ਹਨ । ਦੇਖੋ ਪੰਨਾ ੧੦੪, ਨੋਟ ੬ ।

੩੧ ਧਿਆਨ ਰਖਦਾ ਹੈ ।

੩੨ ਓਹ ਮਨੁੱਖ ਹਰੀ ਦੇ ਪਿਆਰੇ ਹਨ (ਜਿਨ੍ਹਾਂ ਨੂੰ ਉਹ ਸੰਮ੍ਹਾਲਦਾ ਹੈ) ।

੩੩ ਪਾਣੀ ਵਿੱਚ, ਧਰਤੀ ਵਿੱਚ ਅਤੇ ਧਰਤ ਅਸਮਾਨ ਦੇ ਵਿਚਕਾਰ ।

੩੪ ਬਣਾ ਕੇ ਮਿਟਾਉਣ ਵਾਲਾ ।

---

* ਸਮੁੱਚਾ ਭਾਵ:-ਪਰ ਹੈਣ ਸਾਰੇ ਹੀ ਆਪਣੇ ਆਪ ਵਿੱਚ ਕਮਜ਼ੋਰ । ਮਨੁੱਖ ਆਪ ਕੁਝ ਨਹੀਂ ਕਰ ਸਕਦਾ, ਸਾਰਾ ਬਲ ਵਾਹਿਗੁਰੂ ਦੇ ਆਪਣੇ ਹੱਥ ਹੈ ।

ਅੰਤੁ ਨਹੀ ਕਿਛੁ ਪਾਰਾਵਾਰਾ ॥ [੧]ਹੁਕਮੇ ਧਾਰਿ ਅਧਰ ਰਹਾਵੈ ॥ [੨]ਹੁਕਮੇ ਉਪਜੈ ਹੁਕਮਿ ਸਮਾਵੈ ॥ ਹੁਕਮੇ [੩]ਊਚ ਨੀਚ ਬਿਉਹਾਰ ॥ ਹੁਕਮੇ ਅਨਿਕ ਰੰਗ ਪਰਕਾਰ ॥ ਕਰਿ ਕਰਿ ਦੇਖੈ ਅਪਨੀ ਵਡਿਆਈ ॥ ਨਾਨਕ ਸਭ ਮਹਿ ਰਹਿਆ ਸਮਾਈ ॥ ੧ ॥ ਪ੍ਰਭ ਭਾਵੈ ਮਾਨੁਖ ਗਤਿ ਪਾਵੈ ॥ ਪ੍ਰਭ ਭਾਵੈ ਤਾ ਪਾਥਰ ਤਰਾਵੈ ॥ ਪ੍ਰਭ ਭਾਵੈ ਬਿਨੁ ਸਾਸ ਤੇ ਰਾਖੈ ॥ ਪ੍ਰਭ ਭਾਵੈ ਤਾ ਹਰਿ ਗੁਣ ਭਾਖੈ[੪] ॥ ਪ੍ਰਭ ਭਾਵੈ ਤਾ [੫]ਪਤਿਤ ਉਧਾਰੈ ॥ [੬]ਆਪਿ ਕਰੈ ਆਪਨ ਬੀਚਾਰੈ ॥ [੭]ਦੁਹਾ ਸਿਰਿਆ ਕਾ ਆਪਿ ਸੁਆਮੀ ॥ [੮]ਖੇਲੈ ਬਿਗਸੈ ਅੰਤਰਜਾਮੀ ॥ ਜੋ ਭਾਵੈ ਸੋ ਕਾਰ ਕਰਾਵੈ ॥ ਨਾਨਕ [੯]ਦ੍ਰਿਸਟੀ ਅਵਰੁ ਨ ਆਵੈ ॥ ੨ ॥ ਕਹੁ ਮਾਨੁਖ ਤੇ ਕਿਆ ਹੋਇ ਆਵੈ ॥ ਜੋ ਤਿਸੁ ਭਾਵੈ ਸੋਈ ਕਰਾਵੈ ॥ ਇਸ ਕੈ ਹਾਥਿ[੧੦] ਹੋਇ ਤਾ [੧੧]ਸਭੁ ਕਿਛੁ ਲੇਇ ॥ ਜੋ ਤਿਸੁ ਭਾਵੈ ਸੋਈ ਕਰੇਇ ॥ [੧੨]ਅਨਜਾਨਤ ਬਿਖਿਆ ਮਹਿ ਰਚੈ ॥ [੧੩]ਜੇ ਜਾਨਤ ਆਪਨ ਆਪ ਬਚੈ ॥ ਭਰਮੇ ਭੂਲਾ [੧੪]ਦਹ ਦਿਸਿ ਧਾਵੈ ॥ [੧੫]ਨਿਮਖ ਮਾਹਿ ਚਾਰਿ ਕੁੰਟ ਫਿਰਿ ਆਵੈ ॥ ਕਰਿ ਕਿਰਪਾ ਜਿਸੁ ਅਪਨੀ ਭਗਤਿ ਦੇਇ ॥ ਨਾਨਕ ਤੇ ਜਨ ਨਾਮਿ ਮਿਲੇਇ ॥ ੩ ॥ [੧੬]ਖਿਨ ਮਹਿ ਨੀਚ ਕੀਟ ਕਉ ਰਾਜ ॥ ਪਾਰਬ੍ਰਹਮ ਗਰੀਬ ਨਿਵਾਜ ॥ [੧੭]ਜਾ ਕਾ ਦ੍ਰਿਸਟਿ ਕਛੂ ਨ ਆਵੈ ॥ ਤਿਸੁ ਤਤਕਾਲ[੧੮] ਦਹ ਦਿਸ ਪ੍ਰਗਟਾਵੈ ॥ ਜਾ ਕਉ ਅਪੁਨੀ ਕਰੈ ਬਖਸੀਸ ॥ ਤਾ ਕਾ ਲੇਖਾ ਨ ਗਨੈ ਜਗਦੀਸ[੧੯] ॥ [੨੦]ਜੀਉ ਪਿੰਡੁ ਸਭ ਤਿਸ ਕੀ ਰਾਸਿ ॥ [੨੧]ਘਟਿ ਘਟਿ ਪੂਰਨ ਬ੍ਰਹਮ ਪ੍ਰਗਾਸ ॥ ਅਪਨੀ ਬਣਤ ਆਪਿ ਬਨਾਈ ॥ [੨੨]ਨਾਨਕ ਜੀਵੈ ਦੇਖਿ ਬਡਾਈ ॥ ੪ ॥ ਇਸ ਕਾ ਬਲੁ ਨਾਹੀ ਇਸੁ ਹਾਥ ॥ ਕਰਨ ਕਰਾਵਨ ਸਰਬ ਕੋ ਨਾਥ ॥ ਆਗਿਆਕਾਰੀ ਬਪੁਰਾ[੨੩] ਜੀਉ ॥ ਜੋ ਤਿਸੁ ਭਾਵੈ [੨੪]ਸੋਈ ਫੁਨਿ ਥੀਉ ॥ ਕਬਹੂ ਊਚ ਨੀਚ ਮਹਿ ਬਸੈ ॥ ਕਬਹੂ ਸੋਗ [੨੫]ਹਰਖ ਰੰਗਿ ਹਸੈ ॥ ਕਬਹੂ [੨੬]ਨਿੰਦ ਚਿੰਦ ਬਿਉਹਾਰ ॥ ਕਬਹੂ ਊਭ[੨੭] ਅਕਾਸ ਪਇਆਲ ॥ ਕਬਹੂ [੨੮]ਬੇਤਾ ਬ੍ਰਹਮ ਬੀਚਾਰ ॥ ਨਾਨਕ ਆਪਿ ਮਿਲਾਵਣਹਾਰ ॥ ੫ ॥ ਕਬਹੂ [੨੯]ਨਿਰਤਿ ਕਰੈ ਬਹੁ ਭਾਤਿ ॥ ਕਬਹੂ [੩੦]ਸੋਇ ਰਹੈ ਦਿਨੁ ਰਾਤਿ ॥ ਕਬਹੂ ਮਹਾ ਕ੍ਰੋਧ ਬਿਕਰਾਲ[੩੧] ॥ ਕਬਹੂੰ ਸਰਬ ਕੀ ਹੋਤ ਰਵਾਲ[੩੨] ॥ ਕਬਹੂ ਹੋਇ ਬਹੈ ਬਡ ਰਾਜਾ ॥ ਕਬਹੁ ਭੇਖਾਰੀ ਨੀਚ ਕਾ ਸਾਜਾ[੩੩] ॥ ਕਬਹੂ ਅਪਕੀਰਤਿ[੩੪] ਮਹਿ ਆਵੈ ॥ ਕਬਹੂ ਭਲਾ ਭਲਾ ਕਹਾਵੈ ॥ ਜਿਉ ਪ੍ਰਭੁ ਰਾਖੈ ਤਿਵ ਹੀ ਰਹੈ ॥ [੩੫]ਗੁਰ ਪ੍ਰਸਾਦਿ ਨਾਨਕ ਸਚੁ ਕਹੈ ॥ ੬ ॥ ਕਬਹੂ ਹੋਇ ਪੰਡਿਤੁ ਕਰੇ ਬਖ੍ਹਾਨੁ[੩੬] ॥ ਕਬਹੂ ਮੋਨਿਧਾਰੀ[੩੭] ਲਾਵੈ ਧਿਆਨੁ ॥ ਕਬਹੂ ਤਟ[੩੮] ਤੀਰਥ ਇਸਨਾਨ ॥ ਕਬਹੂ [੩੯]ਸਿਧ ਸਾਧਿਕ *ਮੁਖਿ ਗਿਆਨ ॥ ਕਬਹੂ ਕੀਟ ਹਸਤਿ[੪੦] ਪਤੰਗ ਹੋਇ ਜੀਆ[੪੧] ॥ ਅਨਿਕ

੧ ਹੁਕਮ ਨਾਲ ਬਣਾ ਕੇ ਬਿਨਾਂ ਸਰੀਰਕ ਆਸਰੇ ਦੇ ਰਖਦਾ ਹੈ। ਅਧਰ=ਬਿਨਾਂ ਆਸਰੇ ਦੇ।
੨ ਸ੍ਰਿਸ਼ਟੀ ਹੁਕਮ ਵਿੱਚ ਪੈਦਾ ਹੁੰਦੀ ਹੈ ਤੇ ਹੁਕਮ ਵਿੱਚ ਲੈ ਹੋ ਜਾਂਦੀ ਹੈ।
੩ ਹੁਕਮ ਵਿੱਚ ਹੀ (ਜੀਵਾਂ ਵਲੋਂ) ਉੱਚੇ ਤੇ ਨੀਵੇਂ ਤਰ੍ਹਾਂ ਦੇ ਵਰਤਾਰੇ ਹੋ ਰਹੇ ਹਨ ਅਤੇ ਹੁਕਮ ਵਿੱਚ ਹੀ ਜੀਵ ਕਈ ਰੰਗਾਂ ਦੇ ਤੇ ਕਈ ਤਰ੍ਹਾਂ ਦੇ ਹੁੰਦੇ ਹਨ।
੪ ਉਚਾਰਦਾ ਹੈ।
੫ ਡਿਗਿਆਂ ਨੂੰ ਤਾਰ ਦਿੰਦਾ ਹੈ।
੬ ਹਰੀ ਆਪ ਹੀ ਕਰਦਾ ਹੈ ਆਪਣੇ ਹੀ ਵਿਚਾਰ (ਮਰਜ਼ੀ) ਅਨੁਸਾਰ।
੭ ਲੋਕ ਪਰਲੋਕ ਦਾ।
੮ ਉਹ ਅੰਦਰ ਦੀਆਂ ਜਾਨਣ ਵਾਲਾ ਆਪ ਹੀ ਰਚਨਾ ਦੀ ਖੇਡ ਖੇਡਦਾ ਹੈ ਅਤੇ ਆਪ ਹੀ ਦੇਖ ਦੇਖ ਕੇ ਖ਼ੁਸ਼ ਹੁੰਦਾ ਹੈ।
੯ ਉਸ ਇੱਕ ਤੋਂ ਬਿਨਾਂ ਹੋਰ ਕੋਈ ਨਜ਼ਰੀ ਨਹੀਂ ਆਉਂਦਾ।
੧੦ ਵਸ ਵਿੱਚ।
੧੧ ਸਭ ਕੁਝ ਲੈ ਲਵੇ।
੧੨ ਬਿਨਾਂ ਸਮਝਣ ਦੇ ਬਦੀ ਵਿੱਚ ਜਾ ਫਸਦਾ ਹੈ।
੧੩ ਜੇ ਕੁਝ ਜਾਣਦਾ ਹੋਵੇ ਤਾਂ ਆਪਣੇ ਆਪ ਬਦੀ ਵਿੱਚ ਪੈਣ ਤੋਂ ਬਚ ਰਹੇ।
੧੪ ਦਸੋਂ ਦਿਸ਼ਾ ਵਲ, ਸਾਰੇ ਪਾਸੇ।
੧੫ ਅੱਖ ਦੇ ਫੋਰ ਵਿੱਚ, (ਮਨ ਕਰਕੇ) ਚਾਰੇ ਕੂੰਟਾਂ ਵਿੱਚ ਭਉਂ ਆਉਂਦਾ ਹੈ।
੧੬ ਪਲ ਵਿੱਚ ਕੀੜੇ ਜਹੇ ਤੁੱਛ ਜੀਵ ਨੂੰ ਰਾਜ ਦੇ ਸਕਦਾ ਹੈ। ਹਰੀ ਐਸਾ ਗਰੀਬਾਂ ਨੂੰ ਮਾਣ ਦੇਣ ਵਾਲਾ ਹੈ।
੧੭ ਜਿਸ ਦਾ ਕੁਝ ਵੀ ਕਿਸੇ ਨੂੰ ਨਜ਼ਰ ਨਹੀਂ ਆਉਂਦਾ, ਉਸ ਨੂੰ ਤੁਰਤ ਹੀ ਸਭ ਥਾਈਂ ਪ੍ਰਗਟ (ਮਸ਼ਹੂਰ) ਕਰ ਦਿੰਦਾ ਹੈ।
੧੮ ਤੁਰਤ।
੧੯ ਜਗਤ ਦਾ ਈਸ਼੍ਵਰ (ਮਾਲਕ)।
੨੦ ਮਨ ਤੇ ਤਨ।
੨੧ ਜੋ ਪੂਰਨ ਹਰੀ ਹਰ ਇਕ ਵਿਚ ਚਾਨਣਾ ਕਰ ਰਿਹਾ ਹੈ।
੨੨ ਨਾਨਕ ਜੀਉਂਦਾ ਹੈ ਉਸ ਦੀ ਵਡਿਆਈ ਦੇਖ ਦੇਖ ਕੇ।
੨੩ ਵਿਚਾਰਾ। ਇਹ ਵਿਚਾਰਾ ਜੀਵ ਤਾਂ ਉਸ ਦੇ ਹੁਕਮ ਦਾ ਬਧਾ ਹੈ।
੨੪ ਓਹੋ ਫਿਰ ਹੁੰਦਾ ਹੈ।
੨੫ ਖੁਸ਼ੀ ਦੀ ਮੌਜ ਵਿੱਚ ਹਸਦਾ ਹੈ।
੨੬ ਹੋਰਨਾਂ ਦੀ ਨਿੰਦਾ ਸੋਚਦੇ ਰਹਿਣਾ ਆਪਣਾ ਵਤੀਰਾ ਹੀ ਬਣਾ ਲੈਂਦਾ ਹੈ।
੨੭ ਉਪਰ। ਕਦੇ ਉੱਚਾ ਅਕਾਸ਼ ਤਕ ਤੇ ਕਦੇ ਨੀਵਾਂ ਪਤਾਲ ਤਕ ਚਲਾ ਜਾਂਦਾ ਹੈ; ਭਾਵ ਉਚੀ ਨੀਵੀਂ ਬਿਰਤੀ ਰਖਦਾ ਹੈ।
੨੮ ਜਾਨਣ ਵਾਲਾ ਬ੍ਰਹਮ ਦੇ ਵਿਚਾਰ ਦਾ।
੨੯ ਨਚਦਾ ਹੈ (ਪਦਾਰਥਾਂ ਦੀ ਖੁਸ਼ੀ ਵਿੱਚ)।
੩੦ ਸੁੱਤਾ ਰਹਿੰਦਾ ਹੈ (ਅਗਿਆਨਤਾ ਵਿੱਚ)।
੩੧ ਡਰਾਉਣਾ।
੩੨ ਚਰਨ-ਧੂੜ।
੩੩ ਸਾਂਗ। ਨੀਚ ਮੰਗਤੇ ਦਾ ਸਾਂਗ ਬਣਾ ਲੈਂਦਾ ਹੈ।
੩੪ ਅਪਜਸ। ਸ਼ੁਹਰਤ ਗੁਆ ਬਹਿੰਦਾ ਹੈ।
੩੫ ਗੁਰੂ ਦੀ ਕਿਰਪਾ ਨਾਲ।
੩੬ ਵਖਿਆਨ।*
੩੭ ਚੁਪ ਰਹਿਣ ਵਾਲਾ।
੩੮ ਕੰਢੇ ਦਰਿਆਵਾਂ ਦੇ ਜਿਥੇ ਯਾਤਰੂ ਜਾਂਦੇ ਹਨ।
੩੯ ਵਡੇ ਜੋਗੀ ਅਤੇ ਅਭਿਆਸ ਕਰਨ ਵਾਲੇ।
੪੦ ਹਾਥੀ।
੪੧ ਇਹ ਜੀਵ।

---

* ਮੂਹੋਂ ਗਿਆਨ ਕਰਦਾ ਹੈ; ਲੋਕਾਂ ਨੂੰ ਉੱਚੀਆਂ ਉੱਚੀਆਂ ਵਿਚਾਰਾਂ ਸੁਣਾਂਦਾ ਹੈ।

ਜੋਨਿ [੧]ਭਰਮੈ ਭਰਮੀਆ ॥ ਨਾਨਾ[੨] ਰੂਪ ਜਿਉ ਸ੍ਵਾਗੀ[੩] ਦਿਖਾਵੈ ॥ ਜਿਉ ਪ੍ਰਭ ਭਾਵੈ ਤਿਵੈ ਨਚਾਵੈ ॥ ਜੋ ਤਿਸੁ ਭਾਵੈ ਸੋਈ ਹੋਇ ॥ ਨਾਨਕ ਦੂਜਾ ਅਵਰੁ ਨ ਕੋਇ ॥ ੭ ॥ ਕਬਹੂ ਸਾਧਸੰਗਤਿ ਇਹੁ ਪਾਵੈ ॥ [੪]ਉਸੁ ਅਸਥਾਨ ਤੇ ਬਹੁਰਿ ਨ ਆਵੈ ॥ ਅੰਤਰਿ ਹੋਇ ਗਿਆਨ ਪਰਗਾਸੁ[੫] ॥ ਉਸੁ ਅਸਥਾਨ ਕਾ ਨਹੀ ਬਿਨਾਸੁ ॥ ਮਨ ਤਨ ਨਾਮਿ ਰਤੇ [੬]ਇਕ ਰੰਗਿ ॥ ਸਦਾ ਬਸਹਿ ਪਾਰਬ੍ਰਹਮ ਕੈ ਸੰਗਿ ॥ ਜਿਉ ਜਲ ਮਹਿ ਜਲੁ ਆਇ ਖਟਾਨਾ[੭] ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥ ਮਿਟਿ ਗਏ ਗਵਨ[੮] ਪਾਏ ਬਿਸ੍ਰਾਮ[੯] ॥ ਨਾਨਕ ਪ੍ਰਭ ਕੈ ਸਦ ਕੁਰਬਾਨ ॥ ੮ ॥ ੧੧ ॥ ਸਲੋਕੁ ॥ ਸੁਖੀ ਬਸੈ ਮਸਕੀਨੀਆ[੧੦] ਆਪੁ[੧੧] ਨਿਵਾਰਿ ਤਲੇ ॥ ਬਡੇ ਬਡੇ ਅਹੰਕਾਰੀਆ ਨਾਨਕ [੧੨]ਗਰਬਿ ਗਲੇ ॥ ੧ ॥ ਅਸਟਪਦੀ* ॥ ਜਿਸ ਕੈ ਅੰਤਰਿ ਰਾਜ ਅਭਿਮਾਨੁ ॥ ਸੋ [੧੩]ਨਰਕ ਪਾਤੀ ਹੋਵਤ ਸੁਆਨੁ[੧੪] ॥ ਜੋ ਜਾਨੈ ਮੈ ਜੋਬਨਵੰਤੁ ॥ ਸੋ ਹੋਵਤ [੧੫]ਬਿਸਟਾ ਕਾ ਜੰਤੁ ॥ ਆਪਸ ਕਉ ਕਰਮਵੰਤੁ[੧੬] ਕਹਾਵੈ ॥ [੧੭]ਜਨਮਿ ਮਰੈ ਬਹੁ ਜੋਨਿ ਭ੍ਰਮਾਵੈ ॥ ਧਨ ਭੂਮਿ[੧੮] ਕਾ ਜੋ ਕਰੈ ਗੁਮਾਨੁ ॥ ਸੋ ਮੂਰਖੁ ਅੰਧਾ ਅਗਿਆਨੁ ॥ ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ ॥ ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ ॥ ੧ ॥ ਧਨਵੰਤਾ ਹੋਇ ਕਰਿ ਗਰਬਾਵੈ[੧੯] ॥ [੨੦]ਤ੍ਰਿਣ ਸਮਾਨਿ ਕਛੁ ਸੰਗਿ ਨ ਜਾਵੈ ॥ ਬਹੁ ਲਸਕਰ ਮਾਨੁਖ ਊਪਰਿ ਕਰੇ ਆਸ ॥ ਪਲ ਭੀਤਰਿ ਤਾ ਕਾ ਹੋਇ ਬਿਨਾਸ ॥ ਸਭ ਤੇ ਆਪ ਜਾਨੈ ਬਲਵੰਤੁ ॥ ਖਿਨ ਮਹਿ [੨੧]ਹੋਇ ਜਾਇ ਭਸਮੰਤੁ ॥ [੨੨]ਕਿਸੈ ਨ ਬਦੈ ਆਪਿ ਅਹੰਕਾਰੀ ॥ ਧਰਮ ਰਾਇ ਤਿਸੁ ਕਰੇ ਖੁਆਰੀ ॥ [੨੩]ਗੁਰ ਪ੍ਰਸਾਦਿ ਜਾ ਕਾ ਮਿਟੈ ਅਭਿਮਾਨੁ ॥ ਸੋ ਜਨੁ ਨਾਨਕ ਦਰਗਹ ਪਰਵਾਨੁ ॥ ੨ ॥ ਕੋਟਿ ਕਰਮ ਕਰੈ ਹਉ ਧਾਰੇ ॥ ਸ੍ਰਮੁ[੨੪] ਪਾਵੈ ਸਗਲੇ ਬਿਰਥਾਰੇ ॥ ਅਨਿਕ ਤਪਸਿਆ ਕਰੇ ਅਹੰਕਾਰ ॥ [੨੫]ਨਰਕ ਸੁਰਗ ਫਿਰਿ ਫਿਰਿ ਅਵਤਾਰ ॥ ਅਨਿਕ ਜਤਨ ਕਰਿ [੨੬]ਆਤਮ ਨਹੀ ਦ੍ਰਵੈ ॥ ਹਰਿ ਦਰਗਹ [੨੭]ਕਹੁ ਕੈਸੇ ਗਵੈ ॥ ਆਪਸ ਕਉ ਜੋ ਭਲਾ ਕਹਾਵੈ ॥ ਤਿਸਹਿ ਭਲਾਈ ਨਿਕਟਿ ਨ ਆਵੈ ॥ ਸਰਬ ਕੀ ਰੇਨ[੨੮] ਜਾ ਕਾ ਮਨੁ ਹੋਇ ॥ ਕਹੁ ਨਾਨਕ ਤਾ ਕੀ ਨਿਰਮਲ ਸੋਇ[੨੯] ॥੩॥ ਜਬ ਲਗੁ ਜਾਨੈ ਮੁਝ ਤੇ ਕਛੁ ਹੋਇ ॥ ਤਬ ਇਸ ਕਉ ਸੁਖੁ ਨਾਹੀ ਕੋਇ ॥ ਜਬ ਇਹ ਜਾਨੈ ਮੈ ਕਿਛੁ ਕਰਤਾ ॥ ਤਬ ਲਗੁ [੩੦]ਗਰਭ ਜੋਨਿ ਮਹਿ ਫਿਰਤਾ ॥ ਜਬ ਧਾਰੈ ਕੋਊ ਬੈਰੀ ਮੀਤੁ ॥ ਤਬ ਲਗੁ ਨਿਹਚਲੁ ਨਾਹੀ ਚੀਤੁ ॥ ਜਬ ਲਗੁ [੩੧]ਮੋਹ ਮਗਨ ਸੰਗਿ ਮਾਇ ॥ ਤਬ ਲਗੁ ਧਰਮ ਰਾਇ ਦੇਇ ਸਜਾਇ ॥ ਪ੍ਰਭ ਕਿਰਪਾ ਤੇ ਬੰਧਨ ਤੂਟੈ ॥ ਗੁਰ ਪ੍ਰਸਾਦਿ ਨਾਨਕ [੩੨]ਹਉ ਛੂਟੈ ॥ ੪ ॥ [੩੩]ਸਹਸ ਖਟੇ

੧ ਡਰਾਇਆ ਹੋਇਆ ਭਉਂਦਾ ਹੈ।
੨ ਕਈ ਤਰ੍ਹਾਂ ਦੇ।
੩ ਨਕਲੀਆ।
੪ ਸਤਸੰਗ ਅਸਥਾਨ ਤੋਂ ਪਰਤਦਾ ਨਹੀਂ।
੫ ਚਾਨਣਾ।
੬ ਇਕ-ਰਸ ਹੋ ਕੇ।
੭ ਮਿਲ ਜਾਂਦਾ ਹੈ।
੮ ਫੇਰੀਆਂ; ਜੂਨਾਂ ਵਿਚ ਭਟਕਣਾ।
੯ ਸਥਿਤੀ, ਟਿਕਾਣਾ।
੧੦ ਗਰੀਬੀ ਸੁਭਾ ਵਾਲਾ, ਨਿਮ੍ਰਤਾ ਵਾਲਾ।
੧੧ ਆਪਾ ਭਾਵ (ਦੂਰ ਕਰਕੇ ਸਭ ਦੇ ਥੱਲੇ ਰਹਿੰਦਾ ਹੈ)।
੧੨ ਹੰਕਾਰ ਕਰਕੇ ਗਲਦੇ ਹਨ।
੧੩ ਨਰਕਾਂ ਵਿਚ ਡਿਗਣ ਵਾਲਾ।
੧੪ ਕੁੱਤਾ।
੧੫ ਵਿਸ਼ਟਾ ਦਾ ਕੀੜਾ।
੧੬ ਕਰਮ ਕਰਨ ਵਾਲਾ।
੧੭ ਜੰਮ ਜੰਮ ਕੇ ਮਰੇਗਾ ਅਤੇ ਬਹੁਤ ਜੂਨੀਆਂ ਵਿੱਚ ਭੰਵੇਗਾ।
੧੮ ਧਰਤੀ, ਜ਼ਿਮੀਨ।
੧੯ ਹੰਕਾਰ ਕਰਦਾ ਹੈ।
੨੦ ਤੀਲੇ ਬ੍ਰਾਬਰ, ਰਤਾ ਵੀ।
੨੧ ਸੜ ਕੇ ਅੰਤ ਨੂੰ ਭਸਮ (ਸੁਆਹ) ਹੋ ਜਾਵੇਗਾ।
੨੨ ਕਿਸੇ ਨੂੰ ਬਦਦਾ ਨਹੀਂ, ਗਿਣਤੀ ਵਿੱਚ ਨਹੀਂ ਲਿਆਉਂਦਾ।
੨੩ ਗੁਰੂ ਦੀ ਕਿਰਪਾ ਨਾਲ।
੨੪ ਉਦਮ, ਮਿਹਨਤ। ਜਿਤਨੀ ਮਿਹਨਤ ਕਰਦਾ ਹੈ ਸਭ ਫ਼ਜ਼ੂਲ ਹੈ।
੨੫ ਨਰਕ ਸੁਰਗ ਵਿੱਚ ਉਤਰੇਗਾ, ਭਾਵ ਉਚ ਨੀਚ ਜਨਮਾਂ ਵਿਚ ਮੁੜ ਮੁੜ ਜਨਮ ਧਾਰੇਗਾ।
੨੬ ਹਿਰਦਾ ਨਰਮ ਨਹੀਂ ਹੁੰਦਾ।
੨੭ ਦਸੋ ਕਿ ਕਿਵੇਂ ਪਹੁੰਚ ਸਕਦਾ ਹੈ?
੨੮ ਧੂੜੀ।
੨੯ ਸੋਭਾ, ਸ਼ੁਹਰਤ।
੩੦ ਭਾਵ ਮੁੜ ਮੁੜ ਜਨਮ ਧਾਰਦਾ ਹੈ।
੩੧ ਮਾਇਆ ਦੇ ਮੋਹ ਵਿੱਚ ਮਸਤ ਹੈ।
੩੨ ਹੰਕਾਰ ਮੁਕ ਜਾਂਦਾ ਹੈ।
੩੩ ਜਦ ਹਜ਼ਾਰ ਖਟ ਲੈਂਦਾ ਹੈ, ਤਾਂ ਲਖ ਖਟਣ ਲਈ ਉਠ ਦੌੜਦਾ ਹੈ।

---

* ਸਮੁੱਚਾ ਭਾਵ:—ਇਸ ਕਮਜ਼ੋਰੀ ਦੇ ਹੁੰਦਿਆਂ ਫਿਰ ਭੀ ਮਨੁੱਖ ਆਪਣੀ ਤਾਕਤ ਦਾ ਹੰਕਾਰ ਕਰਦਾ ਹੈ: ਕਦੀ ਸੰਸਾਰਕ ਵਡਿਆਈ ਦਾ, ਕਦੀ ਧਾਰਮਕ ਨੇਕੀਆਂ ਦਾ। ਸੰਸਾਰ ਵਿਚ ਕੋਈ ਵਿਰਲਾ ਹੀ ਹੈ ਜਿਸ ਨੂੰ ਇਤਨੀ ਸੂਝ ਹੈ ਕਿ ਕਰਨ ਕਾਰਣ ਸਮਰਥ ਕੇਵਲ ਵਾਹਿਗੁਰੂ ਹੀ ਹੈ।

ਲਖ ਕਉ ਉਠਿ ਧਾਵੈ ॥ [1]ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ ॥ ਅਨਿਕ [2]ਭੋਗ ਬਿਖਿਆ ਕੇ ਕਰੈ ॥[3]ਨਹ ਤ੍ਰਿਪਤਾਵੈ ਖਪਿ ਖਪਿ ਮਰੈ॥ ਬਿਨਾ ਸੰਤੋਖ ਨਹੀ ਕੋਊ ਰਾਜੈ[4]॥ [5]ਸੁਪਨ ਮਨੋਰਥ ਬ੍ਰਿਥੇ ਸਭ ਕਾਜੈ॥[6]ਨਾਮ ਰੰਗਿ ਸਰਬ ਸੁਖੁ ਹੋਇ॥ ਬਡਭਾਗੀ ਕਿਸੈ ਪਰਾਪਤਿ ਹੋਇ ॥ ਕਰਨ ਕਰਾਵਨ ਆਪੇ ਆਪਿ ॥ ਸਦਾ ਸਦਾ ਨਾਨਕ ਹਰਿ ਜਾਪਿ ॥ ੫ ॥ ਕਰਨ ਕਰਾਵਨ ਕਰਨੈਹਾਰੁ ॥[7]ਇਸ ਕੈ ਹਾਥਿ ਕਹਾ ਬੀਚਾਰੁ ॥[8]ਜੈਸੀ ਦ੍ਰਿਸਟਿ ਕਰੇ ਤੈਸਾ ਹੋਇ ॥ ਆਪੇ ਆਪਿ ਆਪਿ ਪ੍ਰਭੁ ਸੋਇ ॥ ਜੋ ਕਿਛੁ ਕੀਨੋ ਸੁ [9]ਅਪਨੈ ਰੰਗਿ ॥ ਸਭ ਤੇ ਦੂਰਿ ਸਭ ਹੂ ਕੈ ਸੰਗਿ ॥ ਬੂਝੈ ਦੇਖੈ ਕਰੈ ਬਿਬੇਕ[10] ॥ ਆਪਹਿ ਏਕ ਆਪਹਿ ਅਨੇਕ ॥ ਮਰੈ ਨ ਬਿਨਸੈ ਆਵੈ ਨ ਜਾਇ ॥ ਨਾਨਕ ਸਦ ਹੀ ਰਹਿਆ ਸਮਾਇ ॥ ੬ ॥ ਆਪਿ ਉਪਦੇਸੈ ਸਮਝੈ ਆਪਿ ॥ ਆਪੇ ਰਚਿਆ[11] ਸਭ ਕੈ ਸਾਥਿ ॥ ਆਪਿ ਕੀਨੋ ਆਪਨ ਬਿਸਥਾਰੁ[12]॥ ਸਭੁ ਕਛੁ ਉਸ ਕਾ ਓਹੁ ਕਰਨੈਹਾਰੁ॥ ਉਸ ਤੇ ਭਿੰਨ[13] ਕਹਹੁ ਕਿਛੁ ਹੋਇ ॥[14]ਥਾਨ ਥਨੰਤਰਿ ਏਕੈ ਸੋਇ ॥ ਅਪੁਨੇ ਚਲਿਤ[15] ਆਪਿ ਕਰਣੈਹਾਰ ॥ ਕਉਤਕ ਕਰੈ ਰੰਗ ਆਪਾਰ ॥ [16]ਮਨ ਮਹਿ ਆਪਿ ਮਨ ਅਪੁਨੇ ਮਾਹਿ ॥ ਨਾਨਕ ਕੀਮਤਿ ਕਹਨੁ ਨ ਜਾਇ ॥ ੭ ॥ [17]ਸਤਿ ਸਤਿ ਸਤਿ ਪ੍ਰਭੁ ਸੁਆਮੀ ॥ [18]ਗੁਰ ਪਰਸਾਦਿ ਕਿਨੈ ਵਖਿਆਨੀ॥ ਸਚੁ ਸਚੁ ਸਚੁ ਸਭੁ ਕੀਨਾ ॥[19]ਕੋਟਿ ਮਧੇ ਕਿਨੈ ਬਿਰਲੈ ਚੀਨਾ॥ ਭਲਾ ਭਲ ਭਲਾ ਤੇਰਾ ਰੂਪ ॥ ਅਤਿ ਸੁੰਦਰ ਅਪਾਰ ਅਨੂਪ[20] ॥ ਨਿਰਮਲ ਨਿਰਮਲ ਨਿਰਮਲ ਤੇਰੀ ਬਾਣੀ॥[21]ਘਟਿ ਘਟਿ ਸੁਨੀ ਸ੍ਰਵਨ ਬਖ੍ਯਾਣੀ ॥ [22]ਪਵਿਤ੍ਰ ਪਵਿਤ੍ਰ ਪਵਿਤ੍ਰ ਪੁਨੀਤ[23] ॥ ਨਾਮੁ ਜਪੈ ਨਾਨਕ ਮਨਿ ਪ੍ਰੀਤਿ ॥ ੮ ॥ ੧੨ ॥ ਸਲੋਕੁ ॥ ਸੰਤ ਸਰਨਿ ਜੋ ਜਨੁ ਪਰੈ ਸੋ ਜਨੁ ਉਧਰਨਹਾਰੁ[24]॥ਸੰਤ ਕੀ ਨਿੰਦਾ ਨਾਨਕਾ [25]ਬਹੁਰਿ ਬਹੁਰਿ ਅਵਤਾਰ॥੧॥ ਅਸਟਪਦੀ* ॥ ਸੰਤ ਕੈ ਦੂਖਨਿ[26] ਆਰਜਾ[27] ਘਟੈ ॥ ਸੰਤ ਕੈ ਦੂਖਨਿ ਜਮ ਤੇ ਨਹੀ ਛੁਟੈ ॥ ਸੰਤ ਕੈ ਦੂਖਨਿ ਸੁਖੁ ਸਭੁ ਜਾਇ ॥ ਸੰਤ ਕੈ ਦੂਖਨਿ ਨਰਕ ਮਹਿ ਪਾਇ ॥ ਸੰਤ ਕੈ ਦੂਖਨਿ ਮਤਿ ਹੋਇ ਮਲੀਨ ॥ ਸੰਤ ਕੈ ਦੂਖਨਿ ਸੋਭਾ ਤੇ ਹੀਨ॥ ਸੰਤ ਕੇ ਹਤੇ[28] ਕਉ ਰਖੈ ਨ ਕੋਇ ॥ ਸੰਤ ਕੈ ਦੂਖਨਿ ਥਾਨ ਭ੍ਰਸਟੁ[29] ਹੋਇ॥ ਸੰਤ ਕ੍ਰਿਪਾਲ ਕ੍ਰਿਪਾ ਜੇ ਕਰੈ ॥ ਨਾਨਕ ਸੰਤ ਸੰਗਿ ਨਿੰਦਕੁ ਭੀ ਤਰੈ ॥ ੧ ॥ ਸੰਤ ਕੇ ਦੂਖਨ ਤੇ [30]ਮੁਖੁ ਭਵੈ॥ਸੰਤਨ ਕੈ ਦੂਖਨਿ ਕਾਗ ਜਿਉ ਲਵੈ[31]॥ਸੰਤਨ ਕੈ ਦੂਖਨਿ ਸਰਪ ਜੋਨਿ ਪਾਇ ॥ ਸੰਤ ਕੈ ਦੂਖਨਿ [32]ਤ੍ਰਿਗਦ ਜੋਨਿ ਕਿਰਮਾਇ[33]॥ ਸੰਤਨ ਕੈ ਦੂਖਨਿ ਤ੍ਰਿਸਨਾ ਮਹਿ ਜਲੈ ॥ ਸੰਤ ਕੈ ਦੂਖਨਿ ਸਭੁ ਕੋ ਛਲੈ ॥ ਸੰਤ ਕੈ ਦੂਖਨਿ ਤੇਜੁ ਸਭੁ ਜਾਇ ॥ ਸੰਤ ਕੈ ਦੂਖਨਿ [34]ਨੀਚੁ ਨੀਚਾਇ ॥ ਸੰਤ ਦੋਖੀ ਕਾ ਥਾਉ ਕੋ ਨਾਹਿ ॥

੧ ਮਾਇਆ ਇਕੱਠੀ ਕਰੀ ਜਾਂਦਾ ਹੈ, ਫਿਰ ਭੀ ਰੱਜ ਨਹੀਂ ਹੁੰਦਾ।
੨ ਵਿਸ਼ਿਆਂ ਦੇ ਰੱਸ ਮਾਣਦਾ ਹੈ।
੩ ਰਜਦਾ ਨਹੀਂ।
੪ ਰਜਦਾ।
੫ ਸੁਫਨੇ ਦੇ ਮਨੋਰਥ ਵਾਂਗੂ ਸਾਰੇ ਕੰਮ ਵਿਅਰਥ ਜਾਂਦੇ ਹਨ।
੬ ਨਾਮ ਦੇ ਪਿਆਰ ਵਿੱਚ।
੭ ਇਸ ਜੀਵ ਦੇ ਹੱਥ ਵਿੱਚ ਕਿਥੇ ਹੈ ਵਿਚਾਰ (ਕਿ ਇਹ ਕੰਮ ਇਉਂ ਕਰਨਾ ਹੈ ਤੇ ਇਉਂ ਨਹੀਂ ਕਰਨਾ)?
੮ ਵਾਹਿਗੁਰੂ ਜੈਸੀ ਨਜ਼ਰ ਉਸ ਤੇ ਕਰਦਾ ਹੈ, ਤਿਹੋ ਜਿਹਾ ਉਹ ਹੋ ਜਾਂਦਾ ਹੈ।
੯ ਆਪਣੀ ਮੌਜ ਵਿੱਚ।
੧੦ ਵਿਚਾਰ, ਨਿਰਣਾ।
੧੧ ਮਿਲਿਆ ਹੋਇਆ, ਸ਼ਾਮਲ ਹੋਇਆ।
੧੨ ਫੈਲਾਉ, ਖਿਲਾਰਾ।
੧੩ ਵਖਰਾ, ਅਡ ਹੋ ਕੇ।
੧੪ ਸਭ ਥਾਵਾਂ ਵਿੱਚ।
੧੫ ਖੇਲ, ਕੌਤਕ।
੧੬ ਸਭ ਮਨਾਂ ਵਿੱਚ ਆਪ ਹੈ ਤੇ ਸਭ ਮਨ ਉਸ ਵਿੱਚ ਹਨ।
੧੭ ਸਦਾ ਕਾਇਮ ਰਹਿਣ ਵਾਲਾ।
੧੮ ਗੁਰੂ ਦੀ ਕਿਰਪਾ ਨਾਲ ਇਉਂ ਕਿਸੇ ਨੇ ਹੀ ਬਿਆਨ ਕੀਤਾ ਹੈ।
੧੯ ਕ੍ਰੋੜਾਂ ਵਿੱਚ ਕਿਸੇ ਵਿਰਲੇ ਨੇ ਸਮਝਿਆ ਹੈ।
੨੦ ਉਪਮਾ ਤੋਂ ਰਹਿਤ।
੨੧ ਕੰਨਾਂ ਨੇ ਘਟ ਘਟ ਵਿੱਚ ਇਹ ਬਾਣੀ ਸੁਣੀ ਹੈ ਤੇ ਜੀਭ ਨੇ ਆਖੀ ਹੈ। 'ਸਭੈ ਘਟ ਰਾਮੁ ਬੋਲੈ' (ਮਾਲੀ ਗਉੜਾ, ਨਾਮਦੇਵ)।
੨੨ ਹੇ ਨਾਨਕ! ਜੋ ਨਾਮ ਨੂੰ ਮਨ ਵਿੱਚ ਪ੍ਰੀਤੀ ਨਾਲ ਜਪਦਾ ਹੈ, ਉਹ ਪਵਿੱਤਰ ਹੀ ਪਵਿੱਤਰ ਹੋ ਜਾਂਦਾ ਹੈ।
੨੩ ਪਵਿੱਤਰ।
੨੪ ਤਰਣ ਹਾਰ ਹੈ।
੨੫ ਮੁੜ ਮੁੜ ਜਨਮ ਹੁੰਦਾ ਰਹਿੰਦਾ ਹੈ।
੨੬ ਦੋਸ਼ ਲਭਣ ਨਾਲ, ਨਿੰਦਾ ਕਰਨ ਨਾਲ।
੨੭ ਉਮਰ।
੨੮ ਮਾਰੇ ਹੋਏ।
੨੯ ਗੰਦੇ।
੩੦ ਮੂੰਹ ਭਉਂ ਜਾਂਦਾ ਹੈ (ਵਿੰਗਾ ਹੋ ਜਾਂਦਾ ਹੈ)।
੩੧ ਨਿਕੰਮਾ ਬੋਲਦਾ ਹੈ (ਕਾਂ ਵਾਂਗ)।
੩੨ ਟੇਢੀਆਂ ਜੂਨਾਂ; ਪੇਟ ਦੇ ਭਾਰ ਚਲਣ ਵਾਲੇ ਜੀਵ।
੩੩ ਕਿਰਮ ਆਦਿਕ।
੩੪ ਨੀਚਾਂ ਤੋਂ ਨੀਚ।

* ਸਮੁੱਚਾ ਭਾਵ:—ਹੰਕਾਰ ਵਿੱਚ ਆ ਕੇ ਲੋਕੀਂ ਅਮੋੜ ਹੋ ਜਾਂਦੇ ਹਨ ਅਤੇ ਬ੍ਰਹਮ-ਗਿਆਨੀ ਸੰਤਾਂ ਕੋਲੋਂ ਕੁਝ ਸਿਖ ਕੇ ਆਪਣਾ ਸੁਧਾਰ ਕਰਨ ਦੀ ਥਾਂ ਉਨ੍ਹਾਂ ਨੂੰ ਟਿੱਚ ਕਰਕੇ ਸਮਝਦੇ ਹਨ। ਇਸ ਨਿੰਦਿਆ ਵਾਲੀ ਜ਼ਿੰਦਗੀ ਦਾ ਜੋ ਸਿੱਟਾ ਉਨ੍ਹਾਂ ਲਈ ਨਿਕਲਦਾ ਹੈ, ਉਹ ਇਸ ਅਸ਼ਟਪਦੀ ਵਿੱਚ ਦਰਜ ਹੈ।

ਨਾਨਕ ਸੰਤ ਭਾਵੈ ਤਾ ਓਇ[1] ਭੀ ਗਤਿ ਪਾਹਿ॥੨॥ਸੰਤ ਕਾ ਨਿੰਦਕੁ ਮਹਾ ਅਤਤਾਈ[2]॥ ਸੰਤ ਕਾ ਨਿੰਦਕੁ ਖਿਨੁ ਟਿਕਨੁ ਨ ਪਾਈ ॥ ਸੰਤ ਕਾ ਨਿੰਦਕੁ ਮਹਾ ਹਤਿਆਰਾ॥ ਸੰਤ ਕਾ ਨਿੰਦਕੁ ਪਰਮੇਸੁਰਿ ਮਾਰਾ ॥ ਸੰਤ ਕਾ ਨਿੰਦਕੁ [3]ਰਾਜ ਤੇ ਹੀਨੁ ॥ ਸੰਤ ਕਾ ਨਿੰਦਕੁ ਦੁਖੀਆ ਅਰੁ ਦੀਨੁ[4]॥ ਸੰਤ ਕੇ ਨਿੰਦਕ ਕਉ ਸਰਬ ਰੋਗ ॥ ਸੰਤ ਕੇ ਨਿੰਦਕ ਕਉ ਸਦਾ ਬਿਜੋਗ[5]॥ ਸੰਤ ਕੀ ਨਿੰਦਾ [6]ਦੋਖ ਮਹਿ ਦੋਖੁ॥ ਨਾਨਕ ਸੰਤ ਭਾਵੈ ਤਾ [7]ਉਸ ਕਾ ਭੀ ਹੋਇ ਮੋਖੁ[8]॥ ੩ ॥ ਸੰਤ ਕਾ ਦੋਖੀ ਸਦਾ ਅਪਵਿਤੁ ॥ ਸੰਤ ਕਾ ਦੋਖੀ ਕਿਸੈ ਕਾ ਨਹੀ ਮਿਤੁ ॥ ਸੰਤ ਕੇ ਦੋਖੀ ਕਉ ਡਾਨੁ[9] ਲਾਗੈ॥ ਸੰਤ ਕੇ ਦੋਖੀ ਕਉ ਸਭ ਤਿਆਗੈ ॥ ਸੰਤ ਕਾ ਦੋਖੀ ਮਹਾ ਅਹੰਕਾਰੀ ॥ ਸੰਤ ਕਾ ਦੋਖੀ ਸਦਾ ਬਿਕਾਰੀ॥ ਸੰਤ ਕਾ ਦੋਖੀ ਜਨਮੈ ਮਰੈ ॥ ਸੰਤ ਕੀ ਦੂਖਨਾ [10]ਸੁਖ ਤੇ ਟਰੈ ॥ ਸੰਤ ਕੇ ਦੋਖੀ ਕਉ ਨਾਹੀ ਠਾਉ॥ ਨਾਨਕ ਸੰਤ ਭਾਵੈ ਤਾ ਲਏ ਮਿਲਾਇ॥ ੪ ॥ ਸੰਤ ਕਾ ਦੋਖੀ [11]ਅਧ ਬੀਚ ਤੇ ਟੂਟੈ ॥ ਸੰਤ ਕਾ ਦੋਖੀ ਕਿਤੈ ਕਾਜਿ ਨ ਪਹੂਚੈ ॥ ਸੰਤ ਕੇ ਦੋਖੀ ਕਉ ਉਦਿਆਨ[12] ਭ੍ਰਮਾਈਐ ॥ ਸੰਤ ਕਾ ਦੋਖੀ ਉਝੜਿ ਪਾਈਐ ॥ ਸੰਤ ਕਾ ਦੋਖੀ ਅੰਤਰ ਤੇ ਥੋਥਾ[13]॥ ਜਿਉ ਸਾਸ ਬਿਨਾ ਮਿਰਤਕ[14] ਕੀ ਲੋਥਾ॥ ਸੰਤ ਕੇ ਦੋਖੀ ਕੀ ਜੜ ਕਿਛੁ ਨਾਹਿ॥ ਆਪਨ ਬੀਜਿ ਆਪੇ ਹੀ ਖਾਹਿ ॥ ਸੰਤ ਕੇ ਦੋਖੀ ਕਉ ਅਵਰੁ ਨ ਰਾਖਨਹਾਰੁ ॥ ਨਾਨਕ ਸੰਤ ਭਾਵੈ ਤਾ [15]ਲਏ ਉਬਾਰਿ॥ ੫ ॥ਸੰਤ ਕਾ ਦੋਖੀ ਇਉ ਬਿਲਲਾਇ[16]॥ ਜਿਉ ਜਲ ਬਿਹੂਨ[17] ਮਛੁਲੀ ਤੜਫੜਾਇ ॥ ਸੰਤ ਕਾ ਦੋਖੀ ਭੂਖਾ ਨਹੀ ਰਾਜੈ ॥ [18]ਜਿਉ ਪਾਵਕੁ ਈਧਨਿ ਨਹੀ ਧ੍ਰਾਪੈ॥ ਸੰਤ ਕਾ ਦੋਖੀ ਛੁਟੈ ਇਕੇਲਾ ॥ਜਿਉ ਬੂਆੜੁ ਤਿਲੁ ਖੇਤ ਮਾਹਿ ਦੁਹੇਲਾ[19]॥ ਸੰਤ ਕਾ ਦੋਖੀ [20]ਧਰਮ ਤੇ ਰਹਤ॥ਸੰਤ ਕਾ ਦੋਖੀ ਸਦ ਮਿਥਿਆ[21] ਕਹਤ॥ ਕਿਰਤੁ* ਨਿੰਦਕ ਕਾ ਧੁਰਿ[22] ਹੀ ਪਇਆ॥ ਨਾਨਕ ਜੋ ਤਿਸੁ ਭਾਵੈ ਸੋਈ ਥਿਆ[23]॥੬॥ਸੰਤ ਕਾ ਦੋਖੀ [24]ਬਿਗੜ ਰੂਪੁ ਹੋਇ ਜਾਇ॥ ਸੰਤ ਕੇ ਦੋਖੀ ਕਉ ਦਰਗਹ ਮਿਲੈ ਸਜਾਇ॥ ਸੰਤ ਕਾ ਦੋਖੀ ਸਦਾ ਸਹਕਾਈਐ[25]॥ ਸੰਤ ਕਾ ਦੋਖੀ ਨ ਮਰੈ ਨ ਜੀਵਾਈਐ॥ ਸੰਤ ਕੇ ਦੋਖੀ ਕੀ [26]ਪੁਜੈ ਨ ਆਸਾ॥ਸੰਤ ਕਾ ਦੋਖੀ ਉਠਿ ਚਲੈ ਨਿਰਾਸਾ ॥ [27]ਸੰਤ ਕੈ ਦੋਖਿ ਨ ਤ੍ਰਿਸਟੈ ਕੋਇ॥ [28]ਜੈਸਾ ਭਾਵੈ ਤੈਸਾ ਕੋਈ ਹੋਇ ॥ ਪਇਆ ਕਿਰਤੁ ਨ ਮੇਟੈ ਕੋਇ ॥ ਨਾਨਕ ਜਾਨੈ ਸਚਾ ਸੋਇ ॥੭॥ ਸਭ ਘਟ[29] ਤਿਸ ਕੇ ਓਹੁ ਕਰਨੈਹਾਰੁ ॥ ਸਦਾ ਸਦਾ ਤਿਸ ਕਉ ਨਮਸਕਾਰੁ ॥ ਪ੍ਰਭ ਕੀ ਉਸਤਤਿ ਕਰਹੁ ਦਿਨੁ ਰਾਤਿ॥ ਤਿਸਹਿ ਧਿਆਵਹੁ [30]ਸਾਸਿ ਗਿਰਾਸਿ ॥ ਸਭੁ ਕਛੁ ਵਰਤੈ ਤਿਸ ਕਾ ਕੀਆ॥ ਜੈਸਾ ਕਰੇ ਤੈਸਾ ਕੋ ਥੀਆ ॥ ਅਪਨਾ ਖੇਲੁ ਆਪਿ ਕਰਨੈਹਾਰੁ ॥ ਦੂਸਰ ਕਉਨੁ

੧ ਸੰਤ ਦੇ ਦੋਖੀ ਭੀ।
੨ ਅੱਤ ਚੁਕਣ ਵਾਲਾ।
੩ ਰਾਜ (ਉੱਚੇ ਅਧਕਾਰ) ਤੋਂ ਡਿੱਗ ਪੈਂਦਾ ਹੈ।
੪ ਹੀਣਾ, ਕੰਗਾਲ।
੫ ਵਿਯੋਗ, ਵਿਛੋੜਾ।
੬ ਵੱਡਾ ਦੋਸ਼ (ਪਾਪ) ।
੭ ਦੋਖੀ ਦਾ।
੮ ਮੁਕਤੀ।
੯ ਡੰਨ।
੧੦ ਸੁਖਾਂ ਤੋਂ ਟਲਦਾ ਹੈ, ਭਾਵ ਸੁਖ ਲੈਂਦਾ ਲੈਂਦਾ ਰਹਿ ਜਾਂਦਾ ਹੈ।
੧੧ ਅਧਵਾਟਿਉਂ ਹੀ।
੧੨ ਜੰਗਲਾਂ ਵਿੱਚ।
੧੩ ਖਾਲੀ।
੧੪ ਮੁਰਦਾ।
੧੫ ਤਾਰ ਲੈਂਦਾ ਹੈ।
੧੬ ਵਿਲਕਦਾ ਹੈ, ਰੋਂਦਾ ਹੈ।
੧੭ ਬਿਨਾਂ।
੧੮ ਜਿਵੇਂ ਅੱਗ ਲਕੜਾਂ ਨਾਲ ਨਹੀਂ ਰੱਜਦੀ।
੧੯ ਦੁਖੀ। ਬੁਆੜ ਦੇ ਤਿਲ ਖੇਤ ਵਿੱਚ ਕਿਸਾਨ ਛਡ ਦਿੰਦਾ ਹੈ, ਕਿਉਂਕਿ ਉਹ ਕਿਸੇ ਕੰਮ ਨਹੀਂ ਆਉਂਦੇ। ਬੁਆੜ=ਇਕ ਨਿਕੰਮਾ ਜਿਹਾ ਬੂਟਾ ਜੋ ਤਿਲਾਂ ਦੀ ਖੇਤੀ ਵਿੱਚ ਉਗਦਾ ਹੈ।
੨੦ ਧਰਮ ਤੋਂ ਖਾਲੀ।
੨੧ ਝੂਠ।
੨੨ ਧੁਰ ਤੋਂ, ਵਾਹਿਗੁਰੂ ਦੇ ਹਜ਼ੂਰੋਂ।
੨੩ ਹੋਇਆ।
੨੪ ਕੋਝੇ ਰੂਪ ਵਾਲਾ।
੨੫ ਸਹਿਕਾਇਆ ਜਾਂਦਾ ਹੈ, ਤਰਸਾਇਆ ਜਾਂਦਾ ਹੈ।
੨੬ ਉਮੰਦ ਪੂਰੀ ਨਹੀਂ ਹੁੰਦੀ।
੨੭ ਸੰਤ ਦੀ ਨਿੰਦਾ ਕਰਨ ਨਾਲ ਕੋਈ ਇਸਥਿਤੀ ਨਹੀਂ ਪਾਂਦਾ, ਟਿਕਦਾ ਨਹੀਂ।
੨੮ ਜੇਹੀ ਭਾਵਨਾ ਹੁੰਦੀ ਹੈ।
੨੯ ਸਰੀਰ, ਵਜੂਦ।
੩੦ ਸਾਹ ਲੈਂਦਿਆਂ ਅਤੇ ਰੋਟੀ ਖਾਂਦਿਆਂ।

---

* ਕਰਮ ਜੋ ਮਨੁੱਖ ਨੇ ਕੀਤੇ ਹਨ, ਉਹ ਉਸ ਦੀ ਕਿਰਤ ਹੈ। ਉਸ ਕਿਰਤ ਅਨੁਸਾਰ ਉਹ ਅਗੋਂ ਕਰਮ ਕਰਦਾ ਹੈ। ਇਹ ਕਿਰਤ ਉਸ ਦੀ ਧੁਰੋਂ ਹੀ ਲਿਖੀ ਪਈ ਹੈ। ਦੇਖੋ ਪੰਨਾ ੫੯, ਨੋਟ ੩੨।

ਕਹੈ ਬੀਚਾਰੁ ॥ ਜਿਸ ਨੋ ਕ੍ਰਿਪਾ ਕਰੈ ਤਿਸੁ ਆਪਨ ਨਾਮੁ ਦੇਇ ॥ ਬਡਭਾਗੀ ਨਾਨਕ
ਜਨ ਸੇਇ ॥ ੮ ॥ ੧੩ ॥ ਸਲੋਕੁ ॥ [੧]ਤਜਹੁ ਸਿਆਨਪ ਸੁਰਿ ਜਨਹੁ ਸਿਮਰਹੁ ਹਰਿ
ਹਰਿ ਰਾਇ ॥ ਏਕ ਆਸ ਹਰਿ ਮਨਿ ਰਖਹੁ ਨਾਨਕ ਦੂਖੁ ਭਰਮੁ ਭਉ ਜਾਇ ॥
੧ ॥ ਅਸਟਪਦੀ* ॥ ਮਾਨੁਖ ਕੀ ਟੇਕ ਬ੍ਰਿਥੀ[੨] ਸਭ ਜਾਨੁ ॥ ਦੇਵਨ ਕਉ
ਏਕੈ ਭਗਵਾਨੁ ॥ [੩]ਜਿਸ ਕੈ ਦੀਐ ਰਹੈ ਅਘਾਇ ॥ ਬਹੁਰਿ[੪] ਨ ਤ੍ਰਿਸਨਾ ਲਾਗੈ
ਆਇ ॥ ਮਾਰੈ ਰਾਖੈ ਏਕੋ ਆਪਿ ॥ ਮਾਨੁਖ ਕੈ ਕਿਛੁ ਨਾਹੀ ਹਾਥਿ ॥ ਤਿਸ ਕਾ
ਹੁਕਮੁ ਬੂਝਿ ਸੁਖੁ ਹੋਇ ॥ ਤਿਸ ਕਾ ਨਾਮੁ ਰਖੁ ਕੰਠਿ[੫] ਪਰੋਇ ॥ ਸਿਮਰਿ
ਸਿਮਰਿ ਸਿਮਰਿ ਪ੍ਰਭੁ ਸੋਇ ॥ ਨਾਨਕ ਬਿਘਨੁ ਨ ਲਾਗੈ ਕੋਇ ॥ ੧ ॥ [੬]ਉਸਤਤਿ
ਮਨ ਮਹਿ ਕਰਿ ਨਿਰੰਕਾਰ ॥ ਕਰਿ ਮਨ ਮੇਰੇ [੭]ਸਤਿ ਬਿਉਹਾਰ ॥ ਨਿਰਮਲ
ਰਸਨਾ[੮] ਅੰਮ੍ਰਿਤੁ ਪੀਉ ॥ ਸਦਾ [੯]ਸੁਹੇਲਾ ਕਰਿ ਲੇਹਿ ਜੀਉ ॥ ਨੈਨਹੁ ਪੇਖੁ ਠਾਕੁਰ
ਕਾ ਰੰਗੁ[੧੦] ॥ ਸਾਧਸੰਗਿ ਬਿਨਸੈ ਸਭ ਸੰਗੁ[੧੧] ॥ [੧੨]ਚਰਨ ਚਲਉ ਮਾਰਗਿ
ਗੋਬਿੰਦ ॥ ਮਿਟਹਿ ਪਾਪ ਜਪੀਐ ਹਰਿ ਬਿੰਦ[੧੩] ॥ [੧੪]ਕਰ ਹਰਿ ਕਰਮ ਸ੍ਰਵਨਿ
ਹਰਿ ਕਥਾ ॥ ਹਰਿ ਦਰਗਹ ਨਾਨਕ ਊਜਲ ਮਥਾ ॥ ੨ ॥ ਬਡਭਾਗੀ ਤੇ ਜਨ ਜਗ
ਮਾਹਿ ॥ ਸਦਾ ਸਦਾ ਹਰਿ ਕੇ ਗੁਨ ਗਾਹਿ ॥ ਰਾਮਨਾਮ ਜੋ ਕਰਹਿ ਬੀਚਾਰ ॥ ਸੇ
ਧਨਵੰਤ ਗਨੀ[੧੫] ਸੰਸਾਰ ॥ ਮਨਿ ਤਨਿ ਮੁਖਿ ਬੋਲਹਿ ਹਰਿ ਮੁਖੀ[੧੬] ॥ ਸਦਾ ਸਦਾ
ਜਾਨਹੁ ਤੇ ਸੁਖੀ ॥ [੧੭]ਏਕੋ ਏਕੁ ਏਕੁ ਪਛਾਨੈ ॥ [੧੮]ਇਤ ਉਤ ਕੀ ਓਹੁ ਸੋਝੀ ਜਾਨੈ ॥
ਨਾਮ ਸੰਗ ਜਿਸ ਕਾ ਮਨੁ ਮਾਨਿਆ ॥ ਨਾਨਕ [੧੯]ਤਿਨਹਿ ਨਿਰੰਜਨੁ ਜਾਨਿਆ ॥੩॥
[੨੦]ਗੁਰ ਪ੍ਰਸਾਦਿ ਆਪਨ ਆਪੁ ਸੁਝੈ ॥ ਤਿਸ ਕੀ ਜਾਨਹੁ ਤ੍ਰਿਸਨਾ ਬੁਝੈ ॥ ਸਾਧਸੰਗਿ
ਹਰਿ ਹਰਿ ਜਸੁ ਕਹਤ ॥ ਸਰਬ ਰੋਗ ਤੇ ਓਹੁ ਹਰਿਜਨੁ ਰਹਤ ॥ [੨੧]ਅਨਦਿਨੁ
ਕੀਰਤਨੁ ਕੇਵਲ ਬਖਾਨੁ ॥ ਗ੍ਰਿਹਸਤ ਮਹਿ ਸੋਈ ਨਿਰਬਾਨੁ[੨੨] ॥ ਏਕ ਊਪਰਿ
ਜਿਸੁ ਜਨ ਕੀ ਆਸਾ ॥ ਤਿਸ ਕੀ ਕਟੀਐ ਜਮ ਕੀ ਫਾਸਾ ॥ ਪਾਰਬ੍ਰਹਮ ਕੀ ਜਿਸੁ
ਮਨਿ ਭੂਖ ॥ ਨਾਨਕ ਤਿਸਹਿ ਨ ਲਾਗਹਿ ਦੂਖ ॥ ੪ ॥ ਜਿਸ ਕਉ ਹਰਿ ਪ੍ਰਭੁ ਮਨਿ
ਚਿਤਿ ਆਵੈ ॥ ਸੋ ਸੰਤੁ ਸੁਹੇਲਾ[੨੩] ਨਹੀ ਡੁਲਾਵੈ ॥ ਜਿਸੁ ਪ੍ਰਭੁ ਅਪੁਨਾ ਕਿਰਪਾ ਕਰੈ ॥
ਸੋ ਸੇਵਕੁ ਕਹੁ ਕਿਸ ਤੇ ਡਰੈ ॥ [੨੪]ਜੈਸਾ ਸਾ ਤੈਸਾ ਦ੍ਰਿਸਟਾਇਆ ॥ ਅਪੁਨੇ ਕਾਰਜ[੨੫]
ਮਹਿ ਆਪਿ ਸਮਾਇਆ ॥ [੨੬]ਸੋਧਤ ਸੋਧਤ ਸੋਧਤ ਸੀਝਿਆ[੨੭] ॥ ਗੁਰ ਪ੍ਰਸਾਦਿ ਤਤੁ
ਸਭੁ ਬੂਝਿਆ ॥ ਜਬ ਦੇਖਉ ਤਬ ਸਭੁ ਕਿਛੁ ਮੂਲੁ[੨੮] ॥ ਨਾਨਕ ਸੋ ਸੂਖਮੁ[੨੯] ਸੋਈ
ਅਸਥੂਲੁ[੩੦] ॥੫॥ ਨਹ ਕਿਛੁ ਜਨਮੈ ਨਹ ਕਿਛੁ ਮਰੈ ॥ ਆਪਨ ਚਲਿਤੁ[੩੧] ਆਪ ਹੀ
ਕਰੈ ॥ [੩੨]ਆਵਨੁ ਜਾਵਨੁ ਦ੍ਰਿਸਟਿ ਅਨਦ੍ਰਿਸਟਿ ॥ ਆਗਿਆਕਾਰੀ ਧਾਰੀ[੩੩] ਸਭ

੧ ਭਲੇ ਪੁਰਸ਼ੋ, ਚਤਰਾਈਆਂ ਛਡੋ ।
੨ ਬੇਅਰਥ, ਨਿਕੰਮੀ ।
੩ ਜਿਸ ਦੇ ਦਿਤਿਆਂ ਰੱਜੇ ਰਹੀਦਾ ਹੈ ।
੪ ਮੁੜ ਕੇ ।
੫ ਗਲ ਵਿਚ, ਦਿਲ ਵਿੱਚ ।
੬ ਦਿਲੋਂ ਹੋ ਕੇ ਨਿਰੰਕਾਰ ਦੀ ਉਸਤਤ ਕਰ ।
੭ ਇਹ ਸੱਚਾ ਵਿਹਾਰ ਕਰ । ਕੇਹੜਾ ? ਮਨ ਵਿੱਚ ਉਸਤਤ ਕਰਨੀ ।
੮ ਜੀਭ ਨਾਲ ।
੯ ਆਪਣੇ ਆਤਮਾ ਨੂੰ ਸੌਖਾ ਕਰ ਲਵੇਂਗਾ ।
੧੦ ਚੋਜ, ਤਮਾਸ਼ਾ । ਅੱਖਾਂ ਨਾਲ ਦੇਖ ਮਾਲਕ ਦੀ ਖੇਡ ।
੧੧ ਹੋਰ ਸੰਗ, ਖੋਟਾ ਸੰਗ ।
੧੨ ਪੈਰਾਂ ਨਾਲ ਚਲੇ ਹਰੀ ਦੇ ਰਸਤੇ ਉਤੇ ।
੧੩ ਥੋੜਾ, ਰਤਾ ਭਰ ।
੧੪ ਹੱਥਾਂ ਨਾਲ ਹਰੀ ਦੇ ਕੰਮ ਕਰੇ ਤੇ ਕੰਨਾਂ ਨਾਲ ਹਰੀ-ਕਥਾ ਸੁਣੇ ।
੧੫ [ਅਰਬੀ] ਰਜਿਆ ਹੋਇਆ ਧਨੀ।
੧੬ ਮੁਖੀ ਜਨ, ਉਤਮ ਪੁਰਸ਼ । ਮੁਖੀ ਲੋਕ ਉਹੀ ਹਨ ਜੋ ਮਨ ਤਨ ਤੇ ਮੂੰਹ ਤੋਂ ਹਰੀ ਹਰੀ ਕਰਦੇ ਹਨ ।
੧੭ ਕੇਵਲ ਇਕ ਵਾਹਿਗੁਰੂ ਨੂੰ ਹੀ ।
੧੮ ਏਥੇ ਉਥੇ ਦੀ, ਸਭ ਥਾਂ ਦੀ।
੧੯ ਉਸੇ ਮਨੁਖ ਨੇ ਮਾਇਆ ਤੋਂ ਰਹਿਤ ਹਰੀ ਨੂੰ ਜਾਣਿਆ ਹੈ ।
੨੦ ਗੁਰੂ ਦੀ ਕਿਰਪਾ ਨਾਲ ਜੋ ਆਪਣੇ ਆਪ ਨੂੰ ਸਮਝੇ ।
੨੧ ਜੋ ਹਰ ਰੋਜ਼ ਨਰੋਲ ਹਰੀ ਦਾ ਕੀਰਤਨ ਜਾਂ ਵਖਿਆਨ ਕਰਦਾ ਹੈ, ਉਹੀ ਘਰ ਬਾਰ ਕਰਦਾ ਹੋਇਆ ਨਿਰਲੇਪ ਹੈ ।
੨੨ ਨਿਰਲੇਪ, ਮਾਇਆ ਤੋਂ ਬਚਿਆ ਹੋਇਆ ।
੨੩ ਸੁਖੀ । ਉਹ ਸੰਤ ਸੁਖੀ ਹੈ ਤੇ ਡੋਲਦਾ ਨਹੀਂ ਹੈ ।
੨੪ ਜੈਸਾ ਉਹ ਹੈ ਤੈਸਾ ਹੀ ਨਜ਼ਰੀ ਆਇਆ ਹੈ ।
੨੫ ਜਗਤ । ਜਗਤ (ਜੋ ਉਸਦੀ ਆਪਣੀ ਰਚਨਾ ਹੈ) ਅੰਦਰ ਵਿਆਪਕ ਦਿਸਦਾ ਹੈ ।
੨੬ ਨਿਰਨਾ ਕਰਦਿਆਂ ਕਰਦਿਆਂ ਆਪਣੀ ਖੋਜ ਵਿੱਚ ਕਾਮਯਾਬ ਹੋ ਗਿਆ ।
੨੭ ਕਾਮਯਾਬ ਹੋ ਗਿਆ, ਸਫਲ ਹੋਇਆ ।
੨੮ ਮੁੱਢ, ਭਾਵ ਵਾਹਿਗੁਰੂ ।
੨੯ ਬਾਰੀਕ (ਜੋਤ ਰੂਪ) ।
੩੦ ਮੋਟਾ (ਦ੍ਰਿਸ਼ਟਮਾਨ) ।
੩੧ ਖੇਲ, ਚੋਜ ।
੩੨ ਜਨਮ ਮਰਨ, ਅਸਥੂਲ ਚੀਜ਼ਾਂ ਜੋ ਦਿਸਦੀਆਂ ਹਨ ਤੇ ਸੂਖਮ ਜੋ ਨਹੀਂ ਦਿਸਦੀਆਂ ਤੇ ਹੋਰ ਸਾਰੀ ਸ੍ਰਿਸ਼ਟੀ ਤੂੰ ਆਪਣੇ ਹੁਕਮ ਵਿੱਚ ਰਖ ਕੇ ਟਿਕਾਈ ਹੈ ।
੩੩ ਟਿਕਾਈ, ਆਸਰਾ ਦਿੱਤਾ ।

* ਇਹੋ ਜਿਹੇ ਮਨੁੱਖ ਨੂੰ ਸਲਾਹ ਦਿੱਤੀ ਹੈ ਕਿ ਮਨੁਖੀ ਤਾਕਤ ਦਾ ਗੁਮਾਨ ਛਡ ਕੇ ਆਪਣੇ ਆਪ ਨੂੰ ਵਾਹਿਗੁਰੂ ਉਤੇ ਸੁਟ ਦੇਵੇ, ਜੋ ਕਰਨ ਕਾਰਨ ਸਮਰਥ ਹੈ । ਇਸੇ ਨਾਲ ਉਸ ਦਾ ਰੂਪ ਬਣੇਗਾ ।

ਸ੍ਰਿਸਟਿ ॥ ਆਪੇ ਆਪਿ [1]ਸਗਲ ਮਹਿ ਆਪਿ ॥ [2]ਅਨਿਕ ਜੁਗਤਿ ਰਚਿ ਥਾਪਿ ਉਥਾਪਿ ॥ ਅਬਿਨਾਸੀ ਨਾਹੀ ਕਿਛੁ ਖੰਡ[3] ॥ [4]ਧਾਰਣ ਧਾਰਿ ਰਹਿਓ ਬ੍ਰਹਮੰਡ ॥ ਅਲਖ[5] ਅਭੇਵ[6] ਪੁਰਖ ਪਰਤਾਪ ॥ ਆਪਿ ਜਪਾਏ ਤ ਨਾਨਕ ਜਾਪ ॥੬॥ ਜਿਨ ਪ੍ਰਭੁ ਜਾਤਾ ਸੁ ਸੋਭਾਵੰਤ ॥ ਸਗਲ ਸੰਸਾਰੁ ਉਧਰੈ ਤਿਨ ਮੰਤ[7] ॥ ਪ੍ਰਭ ਕੇ ਸੇਵਕ ਸਗਲ ਉਧਾਰਨ ॥ ਪ੍ਰਭ ਕੇ ਸੇਵਕ ਦੂਖ ਬਿਸਾਰਨ ॥ ਆਪੇ ਮੇਲਿ ਲਏ ਕਿਰਪਾਲ ॥ ਗੁਰ ਕਾ ਸਬਦੁ ਜਪਿ ਭਏ ਨਿਹਾਲ ॥ ਉਨ ਕੀ ਸੇਵਾ ਸੋਈ ਲਾਗੈ ॥ [8]ਜਿਸ ਨੋ ਕ੍ਰਿਪਾ ਕਰਹਿ ਬਡਭਾਗੈ ॥ ਨਾਮੁ ਜਪਤ ਪਾਵਹਿ ਬਿਸ੍ਰਾਮੁ[9] ॥ ਨਾਨਕ ਤਿਨ ਪੁਰਖ ਕਉ ਊਤਮ ਕਰਿ ਮਾਨੁ ॥ ੭ ॥ ਜੋ ਕਿਛੁ ਕਰੈ ਸੁ ਪ੍ਰਭ ਕੈ ਰੰਗਿ[10] ॥ ਸਦਾ ਸਦਾ ਬਸੈ ਹਰਿ ਸੰਗਿ ॥ [11]ਸਹਜ ਸੁਭਾਇ ਹੋਵੈ ਸੋ ਹੋਇ ॥ ਕਰਣੈਹਾਰੁ ਪਛਾਣੈ ਸੋਇ ॥ ਪ੍ਰਭ ਕਾ ਕੀਆ ਜਨ [12]ਮੀਠ ਲਗਾਨਾ ॥ [13]ਜੈਸਾ ਸਾ ਤੈਸਾ ਦ੍ਰਿਸਟਾਨਾ ॥ ਜਿਸ ਤੇ ਉਪਜੇ ਤਿਸੁ ਮਾਹਿ ਸਮਾਏ ॥ [14]ਓਇ ਸੁਖ ਨਿਧਾਨ ਉਨਹੂ ਬਨਿ ਆਏ ॥ [15]ਆਪਸ ਕਉ ਆਪਿ ਦੀਨੋ ਮਾਨੁ ॥ ਨਾਨਕ ਪ੍ਰਭ ਜਨੁ ਏਕੋ ਜਾਨੁ ॥ ੮ ॥ ੧੪ ॥

ਸਲੋਕੁ ॥ [16]ਸਰਬ ਕਲਾ ਭਰਪੂਰ ਪ੍ਰਭ ਬਿਰਥਾ[17] ਜਾਨਨਹਾਰ ॥ ਜਾ ਕੈ ਸਿਮਰਨਿ ਉਧਰੀਐ ਨਾਨਕ ਤਿਸੁ ਬਲਿਹਾਰ ॥ ੧ ॥ ਅਸਟਪਦੀ* ॥ ਟੂਟੀ ਗਾਢਨਹਾਰ ਗੋਪਾਲ ॥ ਸਰਬ ਜੀਆ ਆਪੇ ਪ੍ਰਤਿਪਾਲ[18] ॥ ਸਗਲ ਕੀ ਚਿੰਤਾ[19] ਜਿਸੁ ਮਨ ਮਾਹਿ ॥ ਤਿਸ ਤੇ ਬਿਰਥਾ[20] ਕੋਈ ਨਾਹਿ ॥ ਰੇ ਮਨ ਮੇਰੇ ਸਦਾ ਹਰਿ ਜਾਪਿ ॥ ਅਬਿਨਾਸੀ ਪ੍ਰਭੁ ਆਪੇ ਆਪਿ ॥ ਆਪਨ ਕੀਆ ਕਛੂ ਨ ਹੋਇ ॥ ਜੇ [21]ਸਉ ਪ੍ਰਾਨੀ ਲੋਚੈ ਕੋਇ ॥ ਤਿਸੁ ਬਿਨੁ ਨਾਹੀ ਤੇਰੈ ਕਿਛੁ ਕਾਮ ॥ ਗਤਿ ਨਾਨਕ ਜਪਿ ਏਕ ਹਰਿਨਾਮ ॥ ੧ ॥ [22]ਰੂਪਵੰਤੁ ਹੋਇ ਨਾਹੀ ਮੋਹੈ[23] ॥ ਪ੍ਰਭ ਕੀ ਜੋਤਿ ਸਗਲ ਘਟ ਸੋਹੈ ॥ ਧਨਵੰਤਾ ਹੋਇ [24]ਕਿਆ ਕੋ ਗਰਬੈ ॥ ਜਾ ਸਭੁ ਕਿਛੁ ਤਿਸ ਕਾ ਦੀਆ ਦਰਬੈ[25] ॥ ਅਤਿ ਸੂਰਾ[26] ਜੇ ਕੋਊ ਕਹਾਵੈ ॥ ਪ੍ਰਭ ਕੀ ਕਲਾ[27] ਬਿਨਾ [28]ਕਹ ਧਾਵੈ ॥ ਜੇ ਕੋ ਹੋਇ ਬਹੈ ਦਾਤਾਰੁ ॥ ਤਿਸੁ ਦੇਨਹਾਰੁ ਜਾਨੈ ਗਾਵਾਰੁ ॥ ਜਿਸੁ [29]ਗੁਰ ਪ੍ਰਸਾਦਿ ਤੂਟੈ [30]ਹਉ ਰੋਗੁ ॥ ਨਾਨਕ ਸੋ ਜਨੁ ਸਦਾ ਅਰੋਗੁ ॥ ੨ ॥ ਜਿਉ ਮੰਦਰ[31] ਕਉ ਥਾਮੈ ਥੰਮਨੁ[32] ॥ ਤਿਉ ਗੁਰ ਕਾ ਸਬਦੁ [33]ਮਨਹਿ ਅਸਥੰਮਨੁ ॥ ਜਿਉ ਪਾਖਾਣੁ[34] ਨਾਵ[35] ਚੜਿ ਤਰੈ ॥ ਪ੍ਰਾਣੀ ਗੁਰ ਚਰਣ ਲਗਤੁ ਨਿਸਤਰੈ ॥ ਜਿਉ [36]ਅੰਧਕਾਰ ਦੀਪਕ ਪਰਗਾਸੁ ॥ ਗੁਰ ਦਰਸਨੁ ਦੇਖਿ ਮਨਿ ਹੋਇ ਬਿਗਾਸੁ[37] ॥ ਜਿਉ [38]ਮਹਾ ਉਦਿਆਨ ਮਹਿ ਮਾਰਗੁ ਪਾਵੈ ॥ [39]ਤਿਉ ਸਾਧੂ ਸੰਗਿ ਮਿਲਿ ਜੋਤਿ ਪ੍ਰਗਟਾਵੈ ॥ ਤਿਨ ਸੰਤਨ ਕੀ [40]ਬਾਛਉ ਧੂਰਿ ॥ ਨਾਨਕ ਕੀ ਹਰਿ [41]ਲੋਚਾ ਪੂਰਿ ॥ ੩ ॥

੧ ਸਾਰਿਆਂ ਵਿਚ ।
੨ ਕਈ ਤਰੀਕਿਆਂ ਨਾਲ ਬਣਾ ਕੇ, ਟਿਕਾ ਕੇ ਮੁੜ ਨਾਸ ਕਰਦਾ ਹੈ ।
੩ ਟੋਟੇ । ਭਾਵ ਨਾਸ ਰਹਿਤ ਹੈ ।
੪ ਬ੍ਰਹਮੰਡ ਦੀ ਧਾਰਨਾ ਧਾਰੀ ਹੋਈ ਹੈ ।
੫ ਜੋ ਸਮਝ ਵਿਚ ਨਹੀਂ ਆਉਂਦਾ ।
੬ ਜਿਸ ਦਾ ਭੇਦ ਨਹੀਂ ਪਾ ਸਕੀਦਾ ।
੭ ਉਪਦੇਸ਼ । ਉਨ੍ਹਾਂ ਦੇ ਉਪਦੇਸ਼ ਨਾਲ ਸਾਰਾ ਸੰਸਾਰ ਤਰਦਾ ਹੈ ।
੮ ਜਿਸ ਨੂੰ ਵਡੇ ਭਾਗਾਂ ਕਰਕੇ ਓਹ ਕਿਰਪਾ ਕਰਦੇ ਹਨ ।
੯ ਟਿਕਾਉ ।
੧੦ ਪਿਆਰ ਵਿਚ । ਜੋ ਕੁਝ ਭਗਤ ਕਰਦਾ ਹੈ ਹਰੀ ਦੇ ਪਿਆਰ ਵਿੱਚ ਕਰਦਾ ਹੈ ।
੧੧ ਉਸ ਤੋਂ ਜੋ ਕੁਝ ਹੁੰਦਾ ਹੈ ਸਹਿਜ-ਸੁਭਾ ਹੀ ਹੁੰਦਾ ਹੈ ।
੧੨ ਮਿੱਠਾ ਲਗਦਾ ਹੈ ।
੧੩ ਜੇਹਾ ਕੁ ਹੈ ਉਹੋ ਜੇਹਾ ਹੀ ਉਸ (ਭਗਤ) ਨੂੰ ਨਜ਼ਰ ਆਉਂਦਾ ਹੈ । ਹੁਕਮ ਵਿੱਚ ਚਲਣ ਕਰਕੇ ਸਭ ਕੁਝ ਸਹੀ ਦਿਸਦਾ ਹੈ ।
੧੪ ਉਹ ਸੁਖਾਂ ਦੇ ਖਜ਼ਾਨੇ ਹਨ ਤੇ ਇਹ ਪਦਵੀ ਉਨ੍ਹਾਂ ਨੂੰ ਹੀ ਫਬਦੀ ਹੈ ।
੧੫ ਹਰੀ ਨੇ ਆਪਣੇ ਆਪ ਨੂੰ ਆਪ ਹੀ ਮਾਣ ਦਿੱਤਾ ਹੈ, ਕਿਉਂਕਿ ਭਗਤ ਦੀ ਵਡਿਆਈ ਵਾਹਿਗੁਰੂ ਦੀ ਆਪਣੀ ਵਡਿਆਈ ਹੈ ।
੧੬ ਸਾਰੀਆਂ ਤਾਕਤਾਂ ਨਾਲ ।
੧੭ ਪੀੜਾ ਦਿਲ ਦੀ, ਦਿਲ ਦੀ ਹਾਲਤ ।
੧੮ ਪਾਲਨਾ ਕਰਦਾ ਹੈ ।
੧੯ ਫਿਕਰ ।
੨੦ ਖਾਲੀ ।
੨੧ ਭਾਵੇਂ ਮਨੁਖ ਸੌ ਵਾਰੀ ਪਿਆ ਚਾਹਵੇ ।
੨੨ ਸੁੰਦਰ ਹੋਣ ਤੇ ਆਪਣੀ ਸੁੰਦਰਤਾ ਉਤੇ ਕੋਈ ਮਸਤ ਨਾ ਹੋਵੇ । ਇਹ ਤਾਂ ਵਾਹਿਗੁਰੂ ਦੀ ਜੋਤ ਹੈ ਜੋ ਸਾਰਿਆਂ ਵਿਚ ਸੋਹਣੀ ਲੱਗ ਰਹੀ ਹੈ ।
੨੩ ਮੋਹ ਕਰੇ (ਆਪਣੇ ਰੂਪ ਦਾ), ਆਪਣੀ ਸੁੰਦਰਤਾ ਉਤੇ ਮੋਹਿਤ ਹੋਵੇ ।
੨੪ ਕੀ ਕਿਸੇ ਹੰਕਾਰ ਕਰਨਾ ਹੋਇਆ ?
੨੫ ਧਨ ।
੨੬ ਸੂਰਮਾ, ਬਹਾਦਰ ।
੨੭ ਤਾਕਤ ।
੨੮ ਕਿਥੇ ਧਾਉਣਾ ਕਰ ਸਕਦਾ ਹੈ ?
੨੯ ਗੁਰੂ ਦੀ ਕਿਰਪਾ ਨਾਲ ।
੩੦ ਹੰਕਾਰ ਰੋਗ ।
੩੧ ਮਕਾਨ ।
੩੨ ਥੰਮ ।
੩੩ ਮਨ ਨੂੰ ਆਸਰਾ ਦਿੰਦਾ ਹੈ ।
੩੪ ਪੱਥਰ ।
੩੫ ਬੇੜੀ ।
੩੬ ਹਨੇਰੇ ਨੂੰ ਦੀਵਾ ਰੋਸ਼ਨ ਕਰ ਦਿੰਦਾ ਹੈ ।
੩੭ ਖਿੜਾਉ ।
੩੮ ਵੱਡੇ ਜੰਗਲ ਵਿੱਚ ਕੋਈ ਰਾਹ ਲਭ ਲਵੇ ।
੩੯ ਇਸੇ ਤਰ੍ਹਾਂ ਗੁਰੂ ਦੀ ਸੰਗਤ ਵਿੱਚ ਮਿਲਕੇ ਮਨੁਖ ਦਾ ਅੰਦਰਲਾ ਚਾਨਣਾ ਪ੍ਰਤੱਖ ਹੋ ਜਾਂਦਾ ਹੈ ।
੪੦ ਲੋਚਦਾ ਹਾਂ ਧੂੜੀ ਨੂੰ ।
੪੧ ਲੋਚ (ਖਾਹਸ਼) ਪੂਰੀ ਕਰ ।

* ਇਸ ਅਸ਼ਟਪਦੀ ਵਿੱਚ ਭੀ ਵਾਹਿਗੁਰੂ ਵਿੱਚ ਪੂਰਨ ਭਰੋਸਾ ਪੈਦਾ ਕਰਨ ਲਈ ਪ੍ਰੇਰਿਆ ਹੈ ।

ਮਨ ਮੂਰਖ ਕਾਹੇ ਬਿਲਲਾਈਐ[1] ॥ [2]ਪੁਰਬ ਲਿਖੇ ਕਾ ਲਿਖਿਆ ਪਾਈਐ॥
ਦੂਖ ਸੂਖ ਪ੍ਰਭ ਦੇਵਨਹਾਰੁ॥ ਅਵਰ ਤਿਆਗਿ ਤੂ ਤਿਸਹਿ ਚਿਤਾਰੁ[3] ॥ ਜੋ ਕਛੁ
ਕਰੈ ਸੋਈ ਸੁਖੁ ਮਾਨੁ ॥ ਭੂਲਾ ਕਾਹੇ ਫਿਰਹਿ ਅਜਾਨ[4] ॥ ਕਉਨ ਬਸਤੁ ਆਈ
ਤੇਰੈ ਸੰਗ॥ [5]ਲਪਟਿ ਰਹਿਓ ਰਸਿ ਲੋਭੀ ਪਤੰਗ ॥ ਰਾਮਨਾਮ ਜਪਿ ਹਿਰਦੇ
ਮਾਹਿ॥ ਨਾਨਕ ਪਤਿ ਸੇਤੀ ਘਰਿ ਜਾਹਿ ॥ ੪ ॥ ਜਿਸੁ ਵਖਰ[6] ਕਉ ਲੈਨਿ ਤੂ
ਆਇਆ ॥ ਰਾਮਨਾਮੁ ਸੰਤਨ ਘਰਿ ਪਾਇਆ ॥ ਤਜਿ ਅਭਿਮਾਨੁ ਲੇਹੁ [7]ਮਨ
ਮੋਲਿ॥ ਰਾਮਨਾਮੁ ਹਿਰਦੇ ਮਹਿ ਤੋਲਿ॥ ਲਾਦਿ ਖੇਪ[8] ਸੰਤਹ ਸੰਗਿ ਚਾਲੁ॥
ਅਵਰ ਤਿਆਗਿ [9]ਬਿਖਿਆ ਜੰਜਾਲ॥ ਧੰਨਿ ਧੰਨਿ ਕਹੈ ਸਭੁ ਕੋਇ ॥ ਮੁਖ
ਊਜਲ ਹਰਿ ਦਰਗਹ ਸੋਇ[10]॥ ਇਹੁ ਵਾਪਾਰੁ ਵਿਰਲਾ ਵਾਪਾਰੈ[11]॥ ਨਾਨਕ ਤਾ
ਕੈ ਸਦ ਬਲਿਹਾਰੈ ॥ ੫ ॥ ਚਰਨ ਸਾਧ ਕੇ ਧੋਇ ਧੋਇ ਪੀਉ॥ ਅਰਪਿ[12] ਸਾਧ
ਕਉ ਅਪਨਾ ਜੀਉ॥ ਸਾਧ ਕੀ ਧੂਰਿ ਕਰਹੁ ਇਸਨਾਨੁ ॥ ਸਾਧ ਊਪਰਿ ਜਾਈਐ
ਕੁਰਬਾਨੁ ॥ ਸਾਧ ਸੇਵਾ ਵਡਭਾਗੀ ਪਾਈਐ ॥ ਸਾਧਸੰਗਿ ਹਰਿਕੀਰਤਨੁ
ਗਾਈਐ॥ ਅਨਿਕ ਬਿਘਨ ਤੇ ਸਾਧੂ ਰਾਖੈ[13]॥ ਹਰਿ ਗੁਨ ਗਾਇ ਅੰਮ੍ਰਿਤ ਰਸੁ
ਚਾਖੈ ॥ [14]ਓਟ ਗਹੀ ਸੰਤਹ ਦਰਿ ਆਇਆ॥ ਸਰਬ ਸੂਖ ਨਾਨਕ ਤਿਹ[15]
ਪਾਇਆ॥ ੬ ॥ [16]ਮਿਰਤਕ ਕਉ ਜੀਵਾਲਨਹਾਰ॥ ਭੂਖੇ ਕਉ ਦੇਵਤ ਅਧਾਰ[17]॥
[18]ਸਰਬ ਨਿਧਾਨ ਜਾ ਕੀ ਦ੍ਰਿਸਟੀ ਮਾਹਿ॥ ਪੁਰਬ ਲਿਖੇ ਕਾ ਲਹਣਾ ਪਾਹਿ ॥
ਸਭੁ ਕਿਛੁ ਤਿਸ ਕਾ ਓਹੁ ਕਰਨੈ ਜੋਗੁ॥ ਤਿਸੁ ਬਿਨੁ ਦੂਸਰ ਹੋਆ ਨ ਹੋਗੁ[19]॥
ਜਪਿ ਜਨ ਸਦਾ ਸਦਾ ਦਿਨੁ ਰੈਣੀ[20] ॥ ਸਭ ਤੇ ਊਚ ਨਿਰਮਲ ਇਹ ਕਰਣੀ॥
ਕਰਿ ਕਿਰਪਾ ਜਿਸ ਕਉ ਨਾਮੁ ਦੀਆ ॥ ਨਾਨਕ ਸੋ ਜਨੁ ਨਿਰਮਲੁ
ਥੀਆ[21] ॥੭॥ ਜਾ ਕੈ ਮਨਿ ਗੁਰ ਕੀ ਪਰਤੀਤਿ॥ ਤਿਸੁ ਜਨ ਆਵੈ ਹਰਿਪ੍ਰਭੁ
ਚੀਤਿ॥ [22]ਭਗਤੁ ਭਗਤੁ ਸੁਨੀਐ ਤਿਹੁ ਲੋਇ ॥ ਜਾ ਕੈ ਹਿਰਦੈ ਏਕੋ ਹੋਇ॥
ਸਚੁ ਕਰਣੀ ਸਚੁ ਤਾ ਕੀ ਰਹਤ॥ ਸਚੁ ਹਿਰਦੈ ਸਤਿ ਮੁਖਿ ਕਹਤ॥ [23]ਸਾਚੀ
ਦ੍ਰਿਸਟਿ ਸਾਚਾ ਆਕਾਰੁ॥ ਸਚੁ ਵਰਤੈ ਸਾਚਾ ਪਾਸਾਰੁ॥ ਪਾਰਬ੍ਰਹਮੁ ਜਿਨਿ ਸਚੁ
ਕਰਿ ਜਾਤਾ॥ ਨਾਨਕ ਸੋ ਜਨੁ ਸਚਿ ਸਮਾਤਾ॥੮॥੧੫॥ ਸਲੋਕੁ॥ ਰੂਪੁ ਨ ਰੇਖ[24]
ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ[25]॥ ਤਿਸਹਿ ਬੁਝਾਏ[26] ਨਾਨਕਾ ਜਿਸੁ ਹੋਵੈ
ਸੁਪ੍ਰਸੰਨ॥੧॥ਅਸਟਪਦੀ*॥ਅਬਿਨਾਸੀ ਪ੍ਰਭੁ ਮਨ ਮਹਿ ਰਾਖੁ॥ ਮਾਨੁਖ ਕੀ ਤੂ
ਪ੍ਰੀਤਿ ਤਿਆਗੁ॥ਤਿਸ ਤੇ ਪਰੈ ਨਾਹੀ ਕਿਛੁ ਕੋਇ॥ਸਰਬ ਨਿਰੰਤਰਿ[27] ਏਕੋ ਸੋਇ॥
ਆਪੇ ਬੀਨਾ[28] ਆਪੇ ਦਾਨਾ[29]॥ [30]ਗਹਿਰ ਗੰਭੀਰੁ ਗਹੀਰੁ[31] ਸੁਜਾਨਾ[32]॥

੧ ਪੁਕਾਰ ਕਰੀਏ, ਖਪੀਏ ।
੨ ਪਹਿਲੋਂ ਦਾ (ਰਬ ਵਲੋਂ) ਲਿਖਿਆ ਭਾਗ ।
੩ ਚੇਤੇ ਕਰ ।
੪ ਹੇ ਮੂਰਖ !
੫ ਲੋਭੀ ਪਤੰਗੇ ਵਾਂਗ ਸਵਾਦ ਵਿਚ ਚੰਬੜਿਆ ਹੈਂ ।
੬ ਸੌਦਾ ।
੭ ਮਨ ਦੇ ਮੁਲ ਵਿਚ, ਮਨ ਦੇ ਬਦਲੇ ।
੮ ਸੌਦੇ ਦਾ ਭਾਰ, ਵਣਜ ਦੀ ਵਸਤ ।
੯ ਮਾਇਆ ਦੇ ਝਮੇਲੇ ।
੧੦ ਸੋਭਾ ਹੁੰਦੀ ਹੈ ।
੧੧ ਵਪਾਰਦਾ ਹੈ, ਵਿਹਾਜਦਾ ਹੈ ।
੧੨ ਹਵਾਲੇ ਕਰ ਦਿਹ ।
੧੩ ਬਚਾ ਲੈਂਦਾ ਹੈ (ਕਈ ਤਰ੍ਹਾਂ ਦੀਆਂ ਔਕੜਾਂ ਤੋਂ) ।
੧੪ ਆਸਰਾ ਪਕੜਿਆ ਹੈ ।
੧੫ ਉਸ ਨੇ ।
੧੬ ਮੁਰਦੇ ਨੂੰ ।
੧੭ ਆਸਰਾ ।
੧੮ ਸਾਰੇ ਖ਼ਜ਼ਾਨੇ (ਸੁਖਾਂ ਦੇ) ਜਿਸ ਦੀ ਇਕ ਨਜ਼ਰ ਵਿੱਚ ਹਨ ।
੧੯ ਹੋਵੇ ਗਾ ।
੨੦ ਰਾਤ ।
੨੧ ਹੋਇਆ ।
੨੨ ਤਿੰਨਾਂ ਲੋਕਾਂ ਵਿਚ ਭਗਤ ਭਗਤ ਕਰਕੇ ਸੁਣੀਦਾ ਹੈ ।
੨੩ ਉਸ ਮਨੁੱਖ ਦੀ ਨਜ਼ਰ ਸਚ ਵਾਲੀ ਹੈ ਤੇ ਉਸ ਦਾ ਆਕਾਰ (ਸਾਰਾ ਸਰੀਰ) ਸਚ ਰੂਪ ਹੈ। ਉਹ ਸਚ ਵਰਤਦਾ ਹੈ, ਤੇ ਸਚ ਹੀ ਖਿਲਾਰਦਾ ਹੈ ।
੨੪ ਲਕੀਰਾਂ, ਇਕ ਨੂੰ ਦੂਜੇ ਤੋਂ ਵਖਰਾ ਕਰਨ ਦੇ ਨਿਸ਼ਾਨ, ਚਿਹਨ ਚਕਰ ।
੨੫ ਵਖਰਾ, ਨਿਰਲੇਪ ।
੨੬ ਬੁਝਾਂਦਾ ਹੈ ਆਪਣਾ ਆਪ ।
੨੭ ਚੰਗੀ ਤਰ੍ਹਾਂ ਅੰਦਰ; ਐਸਾ ਸਮਾਇਆ ਹੋਇਆ ਕਿ ਕੋਈ ਵਿਥ ਖ਼ਾਲੀ ਨਾ ਛਡੀ ਹੋਵੇ ।
੨੮ [ਫ਼ਾਰਸੀ] ਵੇਖਣ ਵਾਲਾ ।
੨੯ [ਫ਼ਾਰਸੀ] ਸਿਆਣਾ ।
੩੦ ਬਹੁਤ ਗੰਭੀਰ ।
੩੧ ਡੂੰਘਾ, ਜਿਸ ਦਾ ਭੇਦ ਲਭਣਾ ਔਖਾ ਹੋਵੇ ।
੩੨ ਸਿਆਣਾ ।

---

* ਇਸ ਅਸਟਪਦੀ ਵਿੱਚ ਵੀ ਵਾਹਿਗੁਰੂ ਵਲ ਹੀ ਪ੍ਰੇਰਨਾ ਹੈ । ਇਹ ਪ੍ਰੇਰਨਾ ਅਗੇ ਤਾਂ ਇਹ ਦਸ ਕੇ ਕੀਤੀ ਸੀ ਕਿ ਮਨੁੱਖ ਨੂੰ ਉਸ ਤੋਂ ਇਹ ਮਿਲਦਾ ਹੈ, ਉਹ ਮਿਲਦਾ ਹੈ । ਹੁਣ ਵਾਹਿਗੁਰੂ ਦੇ ਆਪਣੇ ਸਰੂਪ (ਨਾਮ) ਦਾ ਅਨੂਪ ਦਰਸ਼ਨ ਕਰਾ ਕੇ ਵਿਸਮਾਦ ਵਿੱਚ ਲਿਆਉਣ ਦੀ ਕੋਸ਼ਸ਼ ਕਰਦੇ ਹਨ ।

ਪਾਰਬ੍ਰਹਮ ਪਰਮੇਸੁਰ ਗੋਬਿੰਦ ॥ [੧]ਕ੍ਰਿਪਾ ਨਿਧਾਨ ਦਇਆਲ ਬਖਸੰਦ ॥ ਸਾਧ
ਤੇਰੇ ਕੀ ਚਰਨੀ ਪਾਉ ॥ ਨਾਨਕ ਕੈ ਮਨਿ ਇਹੁ ਅਨਰਾਉ[੨] ॥੧॥ [੩]ਮਨਸਾ ਪੂਰਨ
[੪]ਸਰਨਾ ਜੋਗ ॥ ਜੋ [੫]ਕਰਿ ਪਾਇਆ ਸੋਈ ਹੋਗੁ ॥ ਹਰਨ[੬] ਭਰਨ[੭] ਜਾ ਕਾ ਨੇਤ੍ਰ ਫੋਰੁ ॥
ਤਿਸ ਕਾ ਮੰਤ੍ਰੁ[੮] ਨ ਜਾਨੈ ਹੋਰੁ ॥ ਅਨਦ ਰੂਪ ਮੰਗਲ[੯] ਸਦ ਜਾ ਕੈ ॥ ਸਰਬ ਥੋਕ
ਸੁਨੀਅਹਿ ਘਰਿ ਤਾ ਕੈ ॥ [੧੦]ਰਾਜ ਮਹਿ ਰਾਜੁ ਜੋਗ ਮਹਿ ਜੋਗੀ ॥ ਤਪ ਮਹਿ ਤਪੀਸਰੁ
ਗ੍ਰਿਹਸਤ ਮਹਿ ਭੋਗੀ ॥ ਧਿਆਇ ਧਿਆਇ ਭਗਤਹ ਸੁਖੁ ਪਾਇਆ ॥ ਨਾਨਕ
ਤਿਸੁ ਪੁਰਖ ਕਾ ਕਿਨੈ ਅੰਤੁ ਨ ਪਾਇਆ ॥ ੨ ॥ ਜਾ ਕੀ ਲੀਲਾ ਕੀ ਮਿਤਿ[੧੧]
ਨਾਹਿ ॥ ਸਗਲ ਦੇਵ ਹਾਰੇ ਅਵਗਾਹਿ[੧੨] ॥ ਪਿਤਾ ਕਾ ਜਨਮੁ ਕਿ ਜਾਨੈ ਪੂਤੁ ॥
[੧੩]ਸਗਲ ਪਰੋਈ ਅਪੁਨੈ ਸੂਤਿ ॥ ਸੁਮਤਿ ਗਿਆਨੁ ਧਿਆਨੁ ਜਿਨ ਦੇਇ ॥ ਜਨ
ਦਾਸ ਨਾਮੁ ਧਿਆਵਹਿ ਸੇਇ ॥ [੧੪]ਤਿਹੁ ਗੁਣ ਮਹਿ ਜਾ ਕਉ ਭਰਮਾਏ ॥ ਜਨਮਿ
ਮਰੈ ਫਿਰਿ ਆਵੈ ਜਾਏ ॥ *ਊਚ ਨੀਚ ਤਿਸ ਕੇ ਅਸਥਾਨ ॥ ਜੈਸਾ ਜਨਾਵੈ ਤੈਸਾ
ਨਾਨਕ ਜਾਨ ॥ ੩ ॥ ਨਾਨਾ[੧੫] ਰੂਪ ਨਾਨਾ ਜਾ ਕੇ ਰੰਗ ॥ [੧੬]ਨਾਨਾ ਭੇਖ ਕਰਹਿ
ਇਕ ਰੰਗ ॥ ਨਾਨਾ ਬਿਧਿ ਕੀਨੋ ਬਿਸਥਾਰੁ ॥ ਪ੍ਰਭੁ ਅਬਿਨਾਸੀ ਏਕੰਕਾਰੁ ॥
ਨਾਨਾ ਚਲਿਤ[੧੭] ਕਰੇ ਖਿਨ ਮਾਹਿ ॥ ਪੂਰਿ ਰਹਿਓ ਪੂਰਨੁ ਸਭ ਠਾਇ ॥ ਨਾਨਾ
ਬਿਧਿ ਕਰਿ ਬਨਤ ਬਨਾਈ ॥ ਅਪਨੀ ਕੀਮਤਿ ਆਪੇ ਪਾਈ ॥ ਸਭ ਘਟ[੧੮]
ਤਿਸ ਕੇ ਸਭ ਤਿਸ ਕੇ ਠਾਉ ॥ ਜਪਿ ਜਪਿ ਜੀਵੈ ਨਾਨਕ ਹਰਿ ਨਾਉ ॥ ੪ ॥
ਨਾਮ[੧੯] ਕੇ ਧਾਰੇ[੨੦] ਸਗਲੇ ਜੰਤ ॥ ਨਾਮ ਕੇ ਧਾਰੇ ਖੰਡ ਬ੍ਰਹਮੰਡ ॥ ਨਾਮ ਕੇ ਧਾਰੇ
ਸਿਮ੍ਰਿਤਿ ਬੇਦ ਪੁਰਾਨ ॥ ਨਾਮ ਕੇ ਧਾਰੇ ਸੁਨਨ ਗਿਆਨ ਧਿਆਨ ॥ ਨਾਮ ਕੇ ਧਾਰੇ
ਆਗਾਸ ਪਾਤਾਲ ॥ ਨਾਮ ਕੇ ਧਾਰੇ ਸਗਲ ਆਕਾਰ ॥ ਨਾਮ ਕੇ ਧਾਰੇ ਪੁਰੀਆ[੨੧]
ਸਭ ਭਵਨ[੨੨] ॥ ਨਾਮ ਕੈ ਸੰਗਿ ਉਧਰੇ [੨੩]ਸੁਨਿ ਸ੍ਰਵਨ ॥ ਕਰਿ ਕਿਰਪਾ ਜਿਸੁ
ਆਪਨੈ ਨਾਮਿ ਲਾਏ ॥ ਨਾਨਕ [੨੪]ਚਉਥੇ ਪਦ ਮਹਿ ਸੋ ਜਨੁ ਗਤਿ ਪਾਏ ॥ ੫ ॥
ਰੂਪੁ ਸਤਿ ਜਾ ਕਾ ਸਤਿ ਅਸਥਾਨੁ ॥ ਪੁਰਖੁ ਸਤਿ ਕੇਵਲ ਪਰਧਾਨੁ ॥ ਕਰਤੂਤਿ
ਸਤਿ ਸਤਿ ਜਾ ਕੀ ਬਾਣੀ ॥ ਸਤਿ ਪੁਰਖ ਸਭ ਮਾਹਿ ਸਮਾਣੀ ॥ ਸਤਿ ਕਰਮੁ
ਜਾ ਕੀ ਰਚਨਾ ਸਤਿ ॥ [੨੫]ਮੂਲੁ ਸਤਿ ਸਤਿ ਉਤਪਤਿ ॥ ਸਤਿ ਕਰਣੀ [੨੬]ਨਿਰਮਲ
ਨਿਰਮਲੀ ॥ ਜਿਸਹਿ ਬੁਝਾਏ ਤਿਸਹਿ ਸਭ ਭਲੀ ॥ ਸਤਿ ਨਾਮੁ ਪ੍ਰਭ ਕਾ
ਸੁਖਦਾਈ ॥ ਬਿਸ੍ਵਾਸੁ[੨੭] ਸਤਿ ਨਾਨਕ ਗੁਰ ਤੇ ਪਾਈ ॥ ੬ ॥ ਸਤਿ ਬਚਨ ਸਾਧੂ
ਉਪਦੇਸ ॥ ਸਤਿ ਤੇ ਜਨ ਜਾ ਕੈ ਰਿਦੈ ਪ੍ਰਵੇਸ ॥ ਸਤਿ ਨਿਰਤਿ[੨੮] ਬੂਝੈ ਜੇ ਕੋਇ ॥ ਨਾਮੁ
ਜਪਤ ਤਾ ਕੀ ਗਤਿ ਹੋਇ ॥ ਆਪਿ ਸਤਿ ਕੀਆ ਸਭੁ ਸਤਿ[੨੯] ॥ ਆਪੇ ਜਾਨੈ ਅਪਨੀ

੧ ਦਿਆ ਦਾ ਭੰਡਾਰ ।
੨ ਉਤਸ਼ਾਹ, ਉਮੰਗ, ਚਾ ।
੩ ਖ਼ਾਹਸ਼ ਪੂਰੀ ਕਰਨ ਵਾਲਾ ।
੪ ਸ਼ਰਣ ਦੇਣ ਦੇ ਲਾਇਕ, ਭਾਵ ਜੋ ਪਨਾਹ ਦੇ ਸਕਦਾ ਹੈ ।
੫ ਹਥ ਵਿੱਚ । ਜੋ ਉਸ ਨੇ ਹਥ ਤੇ ਲਿਖ ਦਿਤਾ ਹੈ ਉਹੋ ਹੁੰਦਾ ਹੈ ।
੬ ਨਾਸ ਕਰਨਾ ।
੭ ਪਾਲਨਾ ਕਰਨਾ । ਜੋ ਅਖ ਦ ਫਰਕਨ ਵਿੱਚ ਭਾਵ ਥੋੜੇ ਸਮੇ ਵਿੱਚ ਹਰਨ ਭਰਨ ਕਰ ਸਕਦਾ ਹੈ ।
੮ ਮੰਤਵ, ਗੁਝਾ ਭਾਣਾ ।
੯ ਖੁਸ਼ੀਆਂ ।
੧੦ ਰਾਜ, ਜੋਗ, ਤਪ ਤੇ ਗ੍ਰਿਹਸਤ ਵਿੱਚ ਉਹ ਹਰੀ ਆਪ ਹੀ ਰਾਜਾ ਜੋਗੀ ਆਦਿ ਹੋ ਕੇ ਜ਼ਾਹਰ ਹੋ ਰਿਹਾ ਹੈ ।
੧੧ ਅੰਦਾਜ਼ਾ, ਹੱਦ ।
੧੨ ਖੋਜ ਖੋਜ ਕੇ । ਸਭ ਦੇਵਤੇ ਖੋਜ ਖੋਜ ਕੇ ਹਾਰ ਗਏ ਹਨ, ਪਰ ਅੰਤ ਨਹੀਂ ਪਾਇਆ ।
੧੩ ਸਾਰੀ ਰਚਨਾ ਆਪਣੇ ਨੇਮ ਰੂਪ ਸੂਤਰ ਵਿੱਚ ਬੰਨ੍ਹੀ ਹੈ ।
੧੪ ਤਿੰਨਾਂ ਗੁਣਾਂ (ਭਾਵ ਮਾਇਆ) ਦੇ ਅੰਦਰ ਅੰਦਰ ।
੧੫ ਕਈ ਪ੍ਰਕਾਰ ਦੇ ।
੧੬ ਕਈ ਤਰ੍ਹਾਂ ਦੇ ਵੇਸ ਕਰਦਿਆਂ ਹੋਇਆਂ ਭੀ ਉਹ ਇਕ-ਰੰਗ ਰਹਿੰਦਾ ਹੈ ।
੧੭ ਖੇਡਾਂ ।
੧੮ ਸਰੀਰ, ਵਜੂਦ ।
੧੯ ਵਾਹਿਗੁਰੂ । ਹਰੀ ਦੇ ਆਸਰਾ ਦਿਤੇ ਹੋਏ ਹਨ ਸਭ ਜੰਤ ।
੨੦ ਟਿਕਾਏ ਹੋਏ, ਆਸਰਾ ਦਿਤੇ ਹੋਏ ।
੨੧ [ਸਭ ਸੰਸਾਰ ਨੂੰ ੧੪ ਹਿਸਿਆਂ ਵਿੱਚ ਵੰਡਿਆ ਹੈ, ਇਨ੍ਹਾਂ ਨੂੰ ਪੁਰੀਆਂ ਆਖਦੇ ਹਨ] ਲੋਕ ।
੨੨ ਮੰਡਲ, ਦੇਸ ।
੨੩ ਕੰਨੀਂ ਸੁਣ ਕੇ ।
੨੪ ਤਿੰਨਾਂ ਗੁਣਾਂ ਤੋਂ ਉਤੇ ਜੋ ਅਵਸਥਾ ਬਣਦੀ ਹੈ ਉਸ ਨੂੰ ਚੌਥਾ ਪਦ ਆਖਿਆ ਹੈ । ਦੇਖੋ ਪੰਨਾ ੬੮, ਫੁਟ ਨੋਟ † ।
੨੫ ਮੁਢ ਵੀ ਸਚਾ ਹੈ ਤੇ ਉਸ ਤੋਂ ਹੋਈ ਪੈਦਾਇਸ਼ ਵੀ ਸੱਚੀ ਹੈ ।
੨੬ ਪਵਿਤਰ ਤੋਂ ਪਵਿਤਰ ।
੨੭ ਸ਼ਰਧਾ, ਯਕੀਨ ।
੨੮ (ਸਤ ਦਾ) ਨਿਰਨਾ, ਭਾਵ ਵਿਚਾਰ ।
੨੯ ਮਿਥਿਆ ਦਾ ਉਲਟ । ਜਗਤ ਨੂੰ ਮਿਥਿਆ ਕਹਿਣ ਵਾਲਿਆਂ ਨੂੰ ਜਗਤ ਸੰਬੰਧੀ ਇੱਕ ਨਵਾਂ ਦ੍ਰਿਸ਼ ਪੇਸ਼ ਕਰ ਰਹੇ ਹਨ । "ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ" । ਉਹ ਆਪ ਸਚਾ ਹੈ ਤੇ ਜੋ ਕੁਝ ਉਸਨੇ ਬਣਾਇਆ ਹੈ, ਉਹ ਵੀ ਸਚਾ ਹੈ ।

---

* ਉਚੇ ਤੇ ਨੀਵੇਂ ਅਸਥਾਨ ਉਸੇ (ਵਾਹਿਗੁਰੂ) ਦੇ ਹਨ । ਉੱਤੇ ਜੋ ਦੋ ਤਰ੍ਹਾਂ ਦੇ ਦ੍ਰਿਸ਼ਟ-ਅਸਥਾਨ ਦਸੇ ਹਨ : ਇਕ ਉੱਚਾ (ਸੁਮਤਿ ਗਿਆਨ ਧਿਆਨ ਵਾਲਾ) ਜਿਥੇ ਖੜੇ ਕੇ ਮਨੁੱਖ ਵਾਹਿਗੁਰੂ ਦਾ ਖੇਲ ਪਸਰਿਆ ਦੇਖਦਾ ਹੈ ਅਤੇ ਨਾਮ ਵਿੱਚ ਲਗ ਜਾਂਦਾ ਹੈ; ਦੂਜਾ ਨੀਵਾਂ (ਮਾਦਾ-ਪ੍ਰਸਤਾਂ ਵਾਲਾ) ਜਿਥੋਂ ਸਾਰੀ ਸ੍ਰਿਸ਼ਟੀ ਕੇਵਲ ਤਤਾਂ ਦਾ ਮੇਲ ਦਿਸਦੀ ਹੈ, ਜਿਨ੍ਹਾਂ ਵਿੱਚ ਤ੍ਰੈ ਗੁਣ ਕੰਮ ਕਰ ਰਹੇ ਹਨ—ਇਹ ਦੋਵੇਂ ਬਿਰਤੀਆਂ ਰਬ ਵਲੋਂ ਮਿਲੀਆਂ ਹਨ । ਮਨੁੱਖ ਨੂੰ ਜਿਸ ਤਰ੍ਹਾਂ ਦੀ ਨਜ਼ਰ ਮਿਲਦੀ ਹੈ, ਉਹੋ ਜਿਹਾ ਵੇਖਦਾ ਹੈ ।

ਮਿਤਿ[1] ਗਤਿ[2]॥ ਜਿਸ ਕੀ ਸ੍ਰਿਸਟਿ ਸੁ ਕਰਣੈਹਾਰੁ॥ ਅਵਰ ਨ ਬੂਝਿ ਕਰਤ ਬੀਚਾਰੁ॥ ਕਰਤੇ ਕੀ ਮਿਤਿ ਨ ਜਾਨੈ ਕੀਆ[3]॥ ਨਾਨਕ ਜੋ ਤਿਸੁ ਭਾਵੈ ਸ ਵਰਤੀਆ[4] ॥ ੭ ॥ [5]ਬਿਸਮਨ ਬਿਸਮ ਭਏ ਬਿਸਮਾਦ॥ ਜਿਨਿ ਬੂਝਿਆ ਤਿਸੁ ਆਇਆ ਸ੍ਵਾਦ ॥ ਪ੍ਰਭ ਕੈ ਰੰਗਿ ਰਾਚਿ ਜਨ ਰਹੇ॥ [6]ਗੁਰ ਕੈ ਬਚਨਿ ਪਦਾਰਥ ਲਹੇ ॥ ਓਇ ਦਾਤੇ ਦੁਖ ਕਾਟਨਹਾਰ॥ ਜਾ ਕੈ ਸੰਗਿ ਤਰੈ ਸੰਸਾਰ॥ ਜਨ ਕਾ ਸੇਵਕੁ ਸੋ ਵਡਭਾਗੀ ॥ ਜਨ ਕੈ ਸੰਗਿ ਏਕ ਲਿਵ ਲਾਗੀ॥ ਗੁਨ ਗੋਬਿਦ ਕੀਰਤਨੁ ਜਨੁ ਗਾਵੈ॥ [7]ਗੁਰਪ੍ਰਸਾਦਿ ਨਾਨਕ ਫਲੁ ਪਾਵੈ॥ ੮ ॥ ੧੬ ॥ ਸਲੋਕੁ ॥ ਆਦਿ ਸਚੁ ਜੁਗਾਦਿ ਸਚੁ ॥ ਹੈ ਭਿ ਸਚੁ ਨਾਨਕ ਹੋਸੀ ਭਿ ਸਚੁ ॥੧॥ ਅਸਟਪਦੀ*॥ ਚਰਨ ਸਤਿ ਸਤਿ ਪਰਸਨਹਾਰ[8]॥ ਪੂਜਾ ਸਤਿ ਸਤਿ ਸੇਵਦਾਰ[9] ॥ ਦਰਸਨੁ ਸਤਿ ਸਤਿ ਪੇਖਨਹਾਰ[10]॥ ਨਾਮੁ ਸਤਿ ਸਤਿ ਧਿਆਵਨਹਾਰ ॥ ਆਪਿ ਸਤਿ ਸਤਿ ਸਭ ਧਾਰੀ[11]॥ ਆਪੇ ਗੁਣ ਆਪੇ ਗੁਣਕਾਰੀ[12]॥ ਸਬਦੁ ਸਤਿ ਸਤਿ ਪ੍ਰਭੁ ਬਕਤਾ[13]॥ ਸੁਰਤਿ ਸਤਿ ਸਤਿ ਜਸੁ ਸੁਨਤਾ॥ [14]ਬੁਝਨਹਾਰ ਕਉ ਸਤਿ ਸਭ ਹੋਇ ॥ ਨਾਨਕ ਸਤਿ ਸਤਿ ਪ੍ਰਭੁ ਸੋਇ ॥ ੧ ॥ ਸਤਿ ਸਰੂਪੁ ਰਿਦੈ ਜਿਨਿ ਮਾਨਿਆ॥ ਕਰਨ ਕਰਾਵਨ ਤਿਨਿ ਮੂਲੁ ਪਛਾਨਿਆ॥ ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ॥ ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ ॥ [15]ਭੈ ਤੇ ਨਿਰਭਉ ਹੋਇ ਬਸਾਨਾ॥ ਜਿਸ ਤੇ ਉਪਜਿਆ ਤਿਸੁ ਮਾਹਿ ਸਮਾਨਾ ॥ ਬਸਤੁ ਮਾਹਿ ਲੇ ਬਸਤੁ ਗਡਾਈ[16]॥ ਤਾ ਕਉ [17]ਭਿੰਨ ਨ ਕਹਨਾ ਜਾਈ॥ ਬੂਝੈ ਬੂਝਨਹਾਰੁ ਬਿਬੇਕ[18] ॥ ਨਾਰਾਇਨ ਮਿਲੇ ਨਾਨਕ ਏਕ ॥ ੨ ॥ ਠਾਕੁਰ ਕਾ ਸੇਵਕੁ ਆਗਿਆਕਾਰੀ॥ ਠਾਕੁਰ ਕਾ ਸੇਵਕੁ ਸਦਾ ਪੂਜਾਰੀ॥ ਠਾਕੁਰ ਕੇ ਸੇਵਕ ਕੈ ਮਨਿ ਪਰਤੀਤਿ ॥ ਠਾਕੁਰ ਕੇ ਸੇਵਕ ਕੀ ਨਿਰਮਲ ਰੀਤਿ[19]॥ ਠਾਕੁਰ ਕਉ ਸੇਵਕੁ ਜਾਨੈ ਸੰਗਿ॥ ਪ੍ਰਭ ਕਾ ਸੇਵਕੁ ਨਾਮ ਕੈ ਰੰਗਿ[20] ॥ ਸੇਵਕ ਕਉ ਪ੍ਰਭ ਪਾਲਨਹਾਰਾ॥ ਸੇਵਕ ਕੀ ਰਾਖੈ ਨਿਰੰਕਾਰਾ॥ ਸੋ ਸੇਵਕੁ ਜਿਸੁ ਦਇਆ ਪ੍ਰਭੁ ਧਾਰੈ ॥ ਨਾਨਕ ਸੋ ਸੇਵਕੁ ਸਾਸਿ ਸਾਸਿ ਸਮਾਰੈ[21]॥ ੩ ॥ ਅਪੁਨੇ ਜਨ ਕਾ ਪਰਦਾ ਢਾਕੈ ॥ ਅਪਨੇ ਸੇਵਕ ਕੀ ਸਰਪਰ[22] ਰਾਖੈ ॥ ਅਪਨੇ ਦਾਸ ਕਉ ਦੇਇ ਵਡਾਈ ॥ ਅਪਨੇ ਸੇਵਕ ਕਉ ਨਾਮੁ ਜਪਾਈ ॥ ਅਪਨੇ ਸੇਵਕ ਕੀ ਆਪਿ ਪਤਿ ਰਾਖੈ ॥ ਤਾ ਕੀ ਗਤਿ ਮਿਤਿ ਕੋਇ ਨ ਲਾਖੈ[23]॥ ਪ੍ਰਭ ਕੇ ਸੇਵਕ ਕਉ ਕੋ ਨ ਪਹੂਚੈ ॥ ਪ੍ਰਭ ਕੇ ਸੇਵਕ ਊਚ ਤੇ ਊਚੇ ॥ ਜੋ ਪ੍ਰਭਿ ਅਪਨੀ ਸੇਵਾ ਲਾਇਆ ॥ ਨਾਨਕ ਸੋ ਸੇਵਕੁ [24]ਦਹ ਦਿਸਿ ਪ੍ਰਗਟਾਇਆ ॥ ੪ ॥ ਨੀਕੀ [25]ਕੀਰੀ ਮਹਿ ਕਲ[26] ਰਾਖੈ ॥ ਭਸਮ ਕਰੈ ਲਸਕਰ ਕੋਟਿ ਲਾਖੈ[27] ॥ ਜਿਸ ਕਾ ਸਾਸੁ ਨ

੧ ਅੰਦਾਜ਼ਾ ।
੨ [ਜਿਥੇ ਤਕ ਉਸ ਦੀ ਪਹੁੰਚ ਹੈ] ਅਵਸਥਾ, ਹਾਲਤ ।
੩ ਕੀਤਾ ਹੋਇਆ, ਭਾਵ ਜੀਵ । ਹਰੀ ਕਰਤੇ ਦਾ ਅੰਦਾਜ਼ਾ ਉਸ ਦਾ ਕੀਤਾ ਹੋਇਆ ਜੀਵ ਕੀ ਲਾ ਸਕਦਾ ਹੈ?
੪ ਵਰਤਦਾ ਹੈ ।
੫ ਅਸਚਰਜ ਤੋਂ ਅਸਚਰਜ ਰੰਗਾਂ ਨੂੰ ਵੇਖ ਕੇ ਬਿਸਮਾਦ (ਹੈਰਾਨ) ਹੋ ਗਏ ।
੬ ਗੁਰੂ ਦੇ ਉਪਦੇਸ਼ ਦੁਆਰਾ ।
੭ ਗੁਰੂ ਦੀ ਕਿਰਪਾ ਦੁਆਰਾ ।
੮ ਛੋਹਣ ਵਾਲੇ । ਹਰੀ ਦੇ ਚਰਨ ਸਤਿ ਹਨ ਤੇ ਛੋਹਣ ਵਾਲੇ ਵੀ ਸਤਿ ਹਨ ।
੯ ਸੇਵਕ, ਪੁਜਾਰੀ ।
੧੦ ਵੇਖਣ ਵਾਲੇ ।
੧੧ ਜੋ ਟਿਕਾਈ ਹੋਈ ਹੈ ; ਰਚਨਾ ।
੧੨ ਗੁਣ ਕਰਨ ਵਾਲਾ, ਗੁਣ ਦੇਣ ਵਾਲਾ ।
੧੩ ਆਖਣ ਵਾਲਾ, ਉਚਾਰਨ ਵਾਲਾ (ਸਬਦ ਦਾ)।
੧੪ ਜੋ ਬੁਝ ਲੈਂਦਾ ਹੈ ਉਸ ਲਈ ਸਭ ਸਤਿ ਹੈ ।
੧੫ ਡਰ ਤੋਂ ਨਿਡਰ ਹੋ ਕੇ ਸੰਸਾਰ ਵਿਚ ਵਸਦਾ ਹੈ ।
੧੬ ਮਿਲਾਈ ।
੧੭ ਵਧਦੀ ਨਹੀਂ ਕਹਿ ਸਕੀਦਾ । ਅਭੇਦਤਾ ਦਾ ਵਰਣਨ ਕੀਤਾ ਹੈ ।
੧੮ ਵਿਚਾਰ, ਨਿਰਣਾ । ਇਸ ਵਿਚਾਰ ਨੂੰ ਕੋਈ ਬੁਝਣਹਾਰ ਬੁਝਦਾ ਹੈ ਕਿ (ਉਪਰਲੀ ਉਦਾਹਰਣ ਵਾਂਗੂ) ਹਰੀ ਨਾਲ ਮਿਲ ਕੇ ਉਸ ਦਾ ਭਗਤ ਇਕ ਰੂਪ ਹੋ ਜਾਂਦਾ ਹੈ ।
੧੯ ਰਹਿਣੀ ।
੨੦ ਪ੍ਰੇਮ ਵਿਚ ।
੨੧ ਯਾਦ ਕਰਦਾ ਹੈ ।
੨੨ ਜ਼ਰੂਰ ਹੀ ।
੨੩ ਲਖਦਾ, ਸਮਝਦਾ ।
੨੪ ਦਸੋਂ ਦਿਸ਼ਾ ਵਿਚ, ਹਰ ਪਾਸੇ, ਸਾਰੇ ਸੰਸਾਰ ਵਿਚ ।
੨੫ ਕੀੜੀ ਵਿੱਚ ।
੨੬ ਕਲਾ, ਸ਼ਕਤੀ ।
੨੭ ਲੱਖਾਂ ।

---

* ਹੁਣ ਵਾਹਿਗੁਰੂ ਦਾ ਰੂਪ ਜੋ ਸਭ ਤੋਂ ਔਖਾ ਸਮਝ ਵਿਚ ਆਉਣ ਵਾਲਾ ਹੈ ਦਸਦੇ ਹਨ । ਉਹ ਹੈ ਸਤ ਸਰੂਪ । ਇਸ ਦੇ ਸਮਝਣ ਨਾਲ ਮਨੁੱਖ ਵਿਚ ਸੇਵਕ ਹੋਣ ਦੇ ਗੁਣ ਪ੍ਰਗਟਦੇ ਹਨ ਅਤੇ ਉਹ ਸਤ-ਸਰੂਪ ਵਾਲੀਆਂ ਵਡਿਆਈਆਂ ਪ੍ਰਾਪਤ ਕਰਨ ਲਗ ਪੈਂਦਾ ਹੈ ।

ਕਾਢਤ ਆਪਿ ॥ ਤਾ ਕਉ ਰਾਖਤ ਦੇ ਕਰਿ ਹਾਥ ॥ ਮਾਨਸ ਜਤਨ ਕਰਤ [੧]ਬਹੁ
ਭਾਤਿ ॥ ਤਿਸ ਕੇ ਕਰਤਬ ਬਿਰਥੇ[੨] ਜਾਤਿ ॥ ਮਾਰੈ ਨ ਰਾਖੈ ਅਵਰੁ ਨ ਕੋਇ ॥
ਸਰਬ ਜੀਆ ਕਾ ਰਾਖਾ ਸੋਇ ॥ ਕਾਹੇ ਸੋਚ ਕਰਹਿ ਰੇ ਪ੍ਰਾਣੀ ॥ ਜਪਿ ਨਾਨਕ
ਪ੍ਰਭ ਅਲਖ[੩] ਵਿਡਾਣੀ[੪] ॥ ੫ ॥ ਬਾਰੰਬਾਰ ਬਾਰ ਪ੍ਰਭੁ ਜਪੀਐ ॥ ਪੀ ਅੰਮ੍ਰਿਤੁ
ਇਹੁ ਮਨੁ ਤਨੁ ਧ੍ਰਪੀਐ[੫] ॥ ਨਾਮ ਰਤਨੁ ਜਿਨਿ ਗੁਰਮੁਖਿ ਪਾਇਆ ॥ ਤਿਸੁ
ਕਿਛੁ ਅਵਰੁ ਨਾਹੀ ਦ੍ਰਿਸਟਾਇਆ[੬] ॥ [੭]ਨਾਮੁ ਧਨੁ ਨਾਮੋ ਰੂਪੁ ਰੰਗੁ ॥ ਨਾਮੋ ਸੁਖੁ
ਹਰਿਨਾਮ ਕਾ ਸੰਗੁ ॥ ਨਾਮ ਰਸਿ ਜੋ ਜਨ ਤ੍ਰਿਪਤਾਨੇ[੮] ॥ ਮਨ ਤਨ ਨਾਮਹਿ
ਨਾਮਿ ਸਮਾਨੇ ॥ [੯]ਊਠਤ ਬੈਠਤ ਸੋਵਤ ਨਾਮ ॥ ਕਹੁ ਨਾਨਕ ਜਨ ਕੈ ਸਦ
ਕਾਮ ॥ ੬ ॥ ਬੋਲਹੁ ਜਸੁ ਜਿਹਬਾ[੧੦] ਦਿਨੁ ਰਾਤਿ ॥ [੧੧]ਪ੍ਰਭਿ ਅਪਨੈ ਜਨ ਕੀਨੀ
ਦਾਤਿ ॥ ਕਰਹਿ ਭਗਤਿ ਆਤਮ ਕੈ ਚਾਇ[੧੨] ॥ ਪ੍ਰਭ ਅਪਨੇ ਸਿਉ ਰਹਹਿ ਸਮਾਇ ॥
[੧੩]ਜੋ ਹੋਆ ਹੋਵਤ ਸੋ ਜਾਨੈ ॥ ਪ੍ਰਭ ਅਪਨੇ ਕਾ ਹੁਕਮੁ ਪਛਾਨੈ ॥ ਤਿਸ ਕੀ [੧੪]ਮਹਿਮਾ
ਕਉਨ ਬਖਾਨਉ ॥ ਤਿਸ ਕਾ ਗੁਨੁ ਕਹਿ ਏਕ ਨ ਜਾਨਉ ॥ ਆਠ ਪਹਰ ਪ੍ਰਭ
ਬਸਹਿ ਹਜੂਰੇ ॥ ਕਹੁ ਨਾਨਕ ਸੇਈ ਜਨ ਪੂਰੇ ॥ ੭ ॥ ਮਨ ਮੇਰੇ ਤਿਨ ਕੀ ਓਟ
ਲੇਹਿ ॥ ਮਨੁ ਤਨੁ ਅਪਨਾ ਤਿਨ ਜਨ ਦੇਹਿ ॥ ਜਿਨਿ ਜਨਿ ਅਪਨਾ ਪ੍ਰਭੂ
ਪਛਾਤਾ ॥ ਸੋ ਜਨੁ ਸਰਬ ਥੋਕ ਕਾ ਦਾਤਾ ॥ ਤਿਸ ਕੀ ਸਰਨਿ ਸਰਬ ਸੁਖ
ਪਾਵਹਿ ॥ ਤਿਸ ਕੈ ਦਰਸਿ ਸਭ ਪਾਪ ਮਿਟਾਵਹਿ ॥ ਅਵਰ ਸਿਆਨਪ
ਸਗਲੀ[੧੫] ਛਾਡੁ ॥ ਤਿਸੁ ਜਨ ਕੀ ਤੂ ਸੇਵਾ ਲਾਗੁ ॥ ਆਵਨੁ ਜਾਨੁ ਨ ਹੋਵੀ
ਤੇਰਾ ॥ ਨਾਨਕ ਤਿਸੁ ਜਨ ਕੇ ਪੂਜਹੁ ਸਦ ਪੈਰਾ ॥ ੮ ॥ ੧੭ ॥ ਸਲੋਕੁ ॥ ਸਤਿ
ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ ॥ ਤਿਸ ਕੈ ਸੰਗਿ ਸਿਖੁ ਉਧਰੈ[੧੬]
ਨਾਨਕ ਹਰਿਗੁਨ ਗਾਉ ॥ ੧ ॥ ਅਸਟਪਦੀ* ॥ ਸਤਿਗੁਰੁ ਸਿਖ ਕੀ ਕਰੈ
ਪ੍ਰਤਿਪਾਲ[੧੭] ॥ ਸੇਵਕ ਕਉ ਗੁਰੁ ਸਦਾ ਦਇਆਲ ॥ ਸਿਖ ਕੀ ਗੁਰੁ [੧੮]ਦੁਰਮਤਿ
ਮਲੁ ਹਿਰੈ[੧੯] ॥ [੨੦]ਗੁਰ ਬਚਨੀ ਹਰਿਨਾਮੁ ਉਚਰੈ ॥ ਸਤਿਗੁਰੁ ਸਿਖ ਕੇ ਬੰਧਨ ਕਾਟੈ ॥
ਗੁਰ ਕਾ [੨੧]ਸਿਖੁ ਬਿਕਾਰ ਤੇ ਹਾਟੈ ॥ ਸਤਿਗੁਰੁ ਸਿਖ ਕਉ ਨਾਮ ਧਨੁ ਦੇਇ ॥ ਗੁਰ
ਕਾ ਸਿਖੁ ਵਡਭਾਗੀ ਹੇ ॥ ਸਤਿਗੁਰੁ ਸਿਖ ਕਾ [੨੨]ਹਲਤੁ ਪਲਤੁ ਸਵਾਰੈ ॥ ਨਾਨਕ
ਸਤਿਗੁਰੁ ਸਿਖ ਕਉ [੨੩]ਜੀਅ ਨਾਲਿ ਸਮਾਰੈ ॥ ੧ ॥ ਗੁਰ ਕੈ ਗ੍ਰਿਹਿ[੨੪] ਸੇਵਕੁ ਜੋ
ਰਹੈ ॥ ਗੁਰ ਕੀ ਆਗਿਆ ਮਨ ਮਹਿ ਸਹੈ[੨੫] ॥ ਆਪਸ ਕਉ ਕਰਿ ਕਛੁ ਨ ਜਨਾਵੈ[੨੬] ॥
ਹਰਿ ਹਰਿ ਨਾਮੁ ਰਿਦੈ ਸਦ ਧਿਆਵੈ ॥ ਮਨੁ ਬੇਚੈ ਸਤਿਗੁਰ ਕੈ ਪਾਸਿ ॥ ਤਿਸੁ
ਸੇਵਕ ਕੇ ਕਾਰਜ ਰਾਸਿ[੨੭] ॥ ਸੇਵਾ ਕਰਤ ਹੋਇ ਨਿਹਕਾਮੀ[੨੮] ॥ ਤਿਸੁ ਕਉ ਹੋਤ

੧ ਕਈ ਤਰੀਕਿਆਂ ਨਾਲ।
੨ ਬੇਅਰਥ।
੩ ਜੋ ਸਮਝਿਆ ਨਾ ਜਾ ਸਕੇ।
੪ ਅਚਰਜ ਰੂਪ (ਹਰੀ)।
੫ ਰਜਾਈਏ।
੬ ਵੇਖਿਆ।
੭ ਨਾਮ ਹੀ ਧਨ ਤੇ ਰੂਪ ਰੰਗ ਹੈ।
੮ ਰੱਜੇ ਹਨ।
੯ ਦਾਸਾਂ ਦਾ ਇਹ ਕੰਮ ਹੈ ਕਿ ਓਹ ਸਦਾ ਨਾਮ ਜਪਦੇ ਹਨ।
੧੦ ਜੀਭ।
੧੧ ਪ੍ਰਭੂ ਨੇ ਆਪਣੇ ਜਨ ਨੂੰ ਦਾਤ ਦਿੱਤੀ ਹੈ।
੧੨ ਸ਼ੌਕ ਨਾਲ, ਖੁਸ਼ੀ ਨਾਲ।
੧੩ ਜੋ ਹਰੀ ਵਲੋਂ ਹੁੰਦਾ ਹੈ ਉਹੋ ਹੀ ਹੋਇਆ ਗਿਣਦੇ ਹਨ।
੧੪ ਕਿਹੜੀ ਵਡਿਆਈ ਬਿਆਨ ਕਰਾਂ?
੧੫ ਸਾਰੀ।
੧੬ ਤਰ ਜਾਂਦਾ ਹੈ।
੧੭ ਪਾਲਨਾ।
੧੮ ਖੋਟੀ ਮਤ ਦੀ ਮੈਲ ਦੂਰ ਕਰਦਾ ਹੈ।
੧੯ ਦੂਰ ਕਰਦਾ ਹੈ।
੨੦ ਅਤੇ ਸਿਖ ਗੁਰੂ ਦੇ ਬਚਨਾਂ (ਉਪਦੇਸ਼) ਦੁਆਰਾ ਨਾਮ ਜਪਦਾ ਹੈ।
੨੧ ਅਤੇ ਸਿੱਖ ਵਿਕਾਰਾਂ ਤੋਂ ਹਟ ਜਾਂਦਾ ਹੈ! ਇਥੇ ਸ਼ਰਤ ਵਾਲੀ ਗਲ ਨਹੀਂ। ਇਥੇ ਤਾਂ ਜੋ ਕੁਝ ਸਿੱਖ ਲਈ ਗੁਰੂ ਕਰਦਾ ਹੈ, ਉਹ ਦਸਿਆ ਹੈ। ਗੁਰੂ ਸਿੱਖ ਦੀ ਬੁਧੀ ਉੱਜਲ ਕਰਦਾ ਹੈ, ਤੇ ਉਹ ਨਾਮ ਜਪਣ ਜੋਗਾ ਹੋ ਜਾਂਦਾ ਹੈ। ਇਸੇ ਤਰ੍ਹਾਂ ਗੁਰੂ ਮੋਹ ਮਾਇਆ ਦੇ ਬੰਧਨ ਕਟਦਾ ਹੈ ਤੇ ਸਿੱਖ ਇਸ ਕਿਰਪਾ ਦੇ ਸਦਕੇ ਵਿਕਾਰਾਂ ਤੋਂ ਹਟ ਜਾਂਦਾ ਹੈ। ਇਹ ਭੀ ਗੁਰੂ ਦੀ ਹੀ ਕਿਰਪਾ ਹੈ। ਇਹ ਨਹੀਂ ਕਿ ਸਿੱਖ ਵਿਕਾਰਾਂ ਤੋਂ ਹਟੇ ਤਾਂ ਗੁਰੂ ਬੰਧਨ ਕਟਦਾ ਹੈ; ਬਲਕਿ ਦੋਵੇਂ ਗਲਾਂ ਗੁਰੂ ਹੀ ਕਰਾਂਦਾ ਹੈ।
੨੨ ਲੋਕ ਪਰਲੋਕ।
੨੩ ਦਿਲੀ ਪਿਆਰ ਨਾਲ ਸੰਭਾਲਦਾ ਹੈ।
੨੪ ਘਰ ਵਿੱਚ (ਸਿਖਿਆ ਲੈਣ ਲਈ)।
੨੫ ਸਹਾਰੇ, ਭਾਵ ਕਮਾਵੇ।
੨੬ ਜਤਲਾਵੇ।
੨੭ ਸੰਵਰਦੇ ਹਨ।
੨੮ ਬੇਗਰਜ਼, ਨਿਸ਼ਕਾਮ।

---

* ਇਨ੍ਹਾਂ ਪਹੁੰਚ ਵਾਲੇ ਸੇਵਕਾਂ ਵਿਚੋਂ ਸਭ ਤੋਂ ਉਚੀ ਆਦਰਸ਼ਕ ਹਸਤੀ ਦਾ ਜ਼ਿਕਰ ਕਰਦੇ ਹਨ, ਜਿਸ ਨੂੰ "ਸਤਿਗੁਰ" ਕਹੀਦਾ ਹੈ। ਸਤਿਗੁਰੂ ਦਾ ਸੰਗ ਕਰਨ ਨਾਲ ਮਨੁੱਖ ਨੂੰ ਜੀਅ-ਦਾਨ ਮਿਲਦਾ ਹੈ ਤੇ ਉਸ ਦਾ ਜੀਵਨ ਮੋਹ ਮਾਇਆ ਤੋਂ ਬਚ ਕੇ ਅਮਰ ਹੋ ਜਾਂਦਾ ਹੈ।

ਪਰਾਪਤਿ ਸੁਆਮੀ ॥ ਅਪਨੀ ਕ੍ਰਿਪਾ ਜਿਸੁ ਆਪਿ ਕਰੇਇ ॥ ਨਾਨਕ ਸੋ ਸੇਵਕੁ ਗੁਰ ਕੀ ਮਤਿ ਲੇਇ ॥੨॥ [੧]ਬੀਸ ਬਿਸਵੇ [੨]ਗੁਰ ਕਾ ਮਨੁ ਮਾਨੈ ॥ ਸੋ ਸੇਵਕੁ ਪਰਮੇਸੁਰ ਕੀ ਗਤਿ[੩] ਜਾਨੈ ॥ ਸੋ ਸਤਿਗੁਰੁ ਜਿਸੁ ਰਿਦੈ ਹਰਿਨਾਉ ॥ [੪]ਅਨਿਕ ਬਾਰ ਗੁਰ ਕਉ ਬਲਿ ਜਾਉ ॥ [੫]ਸਰਬ ਨਿਧਾਨ ਜੀਅ ਕਾ ਦਾਤਾ ॥ ਆਠ ਪਹਰ ਪਾਰਬ੍ਰਹਮ [੬]ਰੰਗਿ ਰਾਤਾ॥ [੭]ਬ੍ਰਹਮ ਮਹਿ ਜਨੁ ਜਨ ਮਹਿ ਪਾਰਬ੍ਰਹਮੁ॥ਏਕਹਿ ਆਪਿ ਨਹੀ ਕਛੁ ਭਰਮੁ[੮] ॥ [੯]ਸਹਸ ਸਿਆਨਪ ਲਇਆ ਨ ਜਾਈਐ॥ ਨਾਨਕ ਐਸਾ ਗੁਰੁ ਬਡਭਾਗੀ ਪਾਈਐ ॥ ੩ ॥ *ਸਫਲ ਦਰਸਨੁ ਪੇਖਤ ਪੁਨੀਤ ॥ ਪਰਸਤ[੧੦] ਚਰਨ [੧੧]ਗਤਿ ਨਿਰਮਲ ਰੀਤਿ ॥ ਭੇਟਤ ਸੰਗਿ ਰਾਮ ਗੁਨ ਰਵੇ[੧੨] ॥ ਪਾਰਬ੍ਰਹਮ ਕੀ ਦਰਗਹ ਗਵੇ[੧੩] ॥ ਸੁਨਿ ਕਰਿ ਬਚਨ [੧੪]ਕਰਨ ਆਘਾਨੇ ॥ ਮਨਿ ਸੰਤੋਖੁ ਆਤਮ ਪਤੀਆਨੇ[੧੫]॥ ਪੂਰਾ ਗੁਰੁ ਅਖੵਉ[੧੬] ਜਾ ਕਾ ਮੰਤ੍ਰੁ[੧੭] ॥ [੧੮]ਅੰਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ ॥ ਗੁਣ ਬਿਅੰਤ ਕੀਮਤਿ ਨਹੀ ਪਾਇ ॥ ਨਾਨਕ ਜਿਸੁ ਭਾਵੈ ਤਿਸੁ ਲਏ ਮਿਲਾਇ ॥ ੪ ॥ ਜਿਹਬਾ[੧੯] ਏਕ ਉਸਤਤਿ ਅਨੇਕ ॥ ਸਤਿ ਪੁਰਖ ਪੂਰਨ ਬਿਬੇਕ[੨੦] ॥ [੨੧]ਕਾਹੂ ਬੋਲ ਨ ਪਹੁਚਤ ਪ੍ਰਾਨੀ ॥ ਅਗਮ[੨੨] ਅਗੋਚਰ[੨੩] ਪ੍ਰਭ ਨਿਰਬਾਨੀ[੨੪] ॥ ਨਿਰਾਹਾਰ[੨੫] ਨਿਰਵੈਰ ਸੁਖਦਾਈ॥ਤਾ ਕੀ ਕੀਮਤਿ ਕਿਨੈ ਨ ਪਾਈ॥ਅਨਿਕ ਭਗਤ ਬੰਦਨ[੨੬] ਨਿਤ ਕਰਹਿ ॥ ਚਰਨ ਕਮਲ ਹਿਰਦੈ ਸਿਮਰਹਿ ॥ ਸਦ ਬਲਿਹਾਰੀ ਸਤਿਗੁਰ ਅਪਨੇ ॥ ਨਾਨਕ [੨੭]ਜਿਸੁ ਪ੍ਰਸਾਦਿ ਐਸਾ ਪ੍ਰਭੁ ਜਪਨੇ ॥ ੫ ॥ ਇਹੁ ਹਰਿਰਸੁ ਪਾਵੈ ਜਨੁ ਕੋਇ ॥ ਅੰਮ੍ਰਿਤੁ ਪੀਵੈ ਅਮਰੁ ਸੋ ਹੋਇ ॥ ਉਸੁ ਪੁਰਖ ਕਾ ਨਾਹੀ ਕਦੇ ਬਿਨਾਸ ॥ ਜਾ ਕੈ ਮਨਿ ਪ੍ਰਗਟੇ [੨੮]ਗੁਨ ਤਾਸ ॥ ਆਠ ਪਹਰ ਹਰਿ ਕਾ ਨਾਮੁ ਲੇਇ ॥ ਸਚੁ ਉਪਦੇਸੁ ਸੇਵਕ ਕਉ ਦੇਇ ॥ ਮੋਹ ਮਾਇਆ ਕੈ ਸੰਗਿ ਨ ਲੇਪੁ॥ ਮਨ ਮਹਿ ਰਾਖੈ ਹਰਿ ਹਰਿ ਏਕੁ॥ [੨੯]ਅੰਧਕਾਰ ਦੀਪਕ ਪਰਗਾਸੇ ॥ ਨਾਨਕ ਭਰਮ ਮੋਹ ਦੁਖ ਤਹ ਤੇ ਨਾਸੇ ॥ ੬ ॥ ਤਪਤਿ ਮਾਹਿ ਠਾਢਿ ਵਰਤਾਈ ॥ ਅਨਦੁ ਭਇਆ ਦੁਖ ਨਾਠੇ ਭਾਈ ॥ ਜਨਮ ਮਰਨ ਕੇ ਮਿਟੇ ਅੰਦੇਸੇ[੩੦] ॥ ਸਾਧੂ ਕੇ ਪੂਰਨ ਉਪਦੇਸੇ ॥ ਭਉ ਚੂਕਾ ਨਿਰਭਉ ਹੋਇ ਬਸੇ ॥ ਸਗਲ ਬਿਆਧਿ[੩੧] ਮਨ ਤੇ ਖੈ ਨਸੇ ॥ ਜਿਸ ਕਾ ਸਾ ਤਿਨਿ ਕਿਰਪਾ ਧਾਰੀ ॥ ਸਾਧਸੰਗਿ ਜਪਿ ਨਾਮੁ ਮੁਰਾਰੀ[੩੨]॥ਥਿਤਿ[੩੩] ਪਾਈ ਚੂਕੇ [੩੪]ਭ੍ਰਮ ਗਵਨ॥ ਸੁਨਿ ਨਾਨਕ ਹਰਿ ਹਰਿ ਜਸੁ ਸ੍ਰਵਨ[੩੫] ॥੭॥ ਨਿਰਗੁਨੁ[੩੬] ਆਪਿ ਸਰਗੁਨੁ[੩੭] ਭੀ ਓਹੀ॥ [੩੮]ਕਲਾ ਧਾਰਿ ਜਿਨਿ ਸਗਲੀ ਮੋਹੀ ॥ ਅਪਨੇ ਚਰਿਤ[੩੯] ਪ੍ਰਭਿ ਆਪਿ ਬਨਾਏ ॥ ਅਪੁਨੀ ਕੀਮਤਿ ਆਪੇ ਪਾਏ ॥ ਹਰਿ ਬਿਨੁ ਦੂਜਾ ਨਾਹੀ ਕੋਇ ॥ ਸਰਬ ਨਿਰੰਤਰਿ[੪੦] ਏਕੋ ਸੋਇ ॥ [੪੧]ਓਤਿ ਪੋਤਿ ਰਵਿਆ ਰੂਪ ਰੰਗ॥ ਭਏ ਪ੍ਰਗਾਸ ਸਾਧ ਕੈ

੧ ਪੂਰੇ ਤੌਰ ਤੇ । ਇਕ ਵਿਘੇ ਦੇ ਵੀਹ ਵਿਸਵੇ ਹੁੰਦੇ ਹਨ । ਵੀਹ ਵਿਸਵੇ ਮੁਹਾਵਰੇ ਦੇ ਤੌਰ ਤੇ ਉਸੇ ਤਰ੍ਹਾਂ ਵਰਤਿਆ ਜਾਂਦਾ ਹੇ ਜਿਵੇਂ ਸੋਲਾਂ ਆਨੇ । 'ਇਹ ਗਲ ਸੋਲਾਂ ਆਨੇ ਸਚ ਹੈ' ਤੋਂ ਭਾਵ ਇਹ ਹੁੰਦਾ ਹੇ ਕਿ ਯਕੀਨਨ ਠੀਕ ਹੈ ।
੨ (ਜੋ ਸੇਵਕ ਪੂਰੇ ਤੌਰ ਤੇ) ਗੁਰੂ ਦਾ ਮਨ ਪ੍ਰਸੰਨ ਕਰੇ ।
੩ ਚਾਲ, ਰਸਤਾ ।
੪ ਕਈ ਵਾਰ ਗੁਰੂ ਤੋਂ ਕੁਰਬਾਨ ਜਾਵਾਂ ।
੫ ਸਾਰੇ ਖ਼ਜ਼ਾਨੇ ।
੬ ਪ੍ਰੇਮ ਵਿੱਚ ਰਤਾ ਹੋਇਆ ।
੭ ਵਾਹਿਗੁਰੂ ਵਿੱਚ ਸੇਵਕ ਹੈ ਤੇ ਸੇਵਕ ਅੰਦਰ ਵਾਹਿਗੁਰੂ ਹੇ ।
੮ ਭੁਲੇਖਾ । ਅਭੇਦਤਾ ਦਾ ਵਰਣਨ ਹ ।
੯ ਹਜ਼ਾਰਾਂ ਚਤਰਾਈਆਂ ਨਾਲ ਲਭ ਨਹੀਂ ਸਕਦਾ ।
੧੦ ਛੋਂਹਦਿਆਂ ਹੀ ।
੧੧ ਰਹਿਣੀ ਨਿਰਮਲ ਹੋ ਜਾਂਦੀ ਹੈ ।
੧੨ ਸਿਮਰਦਾ ਹੈ ।
੧੩ ਜਾਂਦਾ ਹੈ ।
੧੪ ਕੰਨ ਰਜ ਜਾਂਦੇ ਹਨ ।
੧੫ ਪਤੀਜਦਾ (ਤਸੱਲੀ ਫੜਦਾ) ਹੈ, ਨਿਸ਼ਾ ਹੋ ਜਾਂਦੀ ਹੈ ।
੧੬ ਨਾਸ ਰਹਿਤ ।
੧੭ ਉਪਦੇਸ਼, ਗਿਆਨ ।
੧੮ ਦ੍ਰਿਸ਼ਟੀ ਵਿਚੋਂ ਅੰਮ੍ਰਿਤ ਵਰ੍ਹਦਾ ਹੈ ਤੇ ਵੇਖਦਿਆਂ ਹੀ ਸਿਖ ਗੁਰਮੁਖ (ਸੰਤ) ਹੋ ਜਾਂਦੇ ਹਨ ।
੧੯ ਜੀਭ ।
੨੦ ਵਿਚਾਰ ਵਾਲਾ ।
੨੧ ਕਿਸੇ ਕਥਨੀ ਨਾਲ ਪ੍ਰਾਣੀ ਉਸ ਨੂੰ ਪਹੁੰਚ ਨਹੀਂ ਸਕਦਾ ।
੨੨ ਜਿਸ ਤਕ ਕੋਈ ਪਹੁੰਚ ਨਾ ਸਕੇ ।
੨੩ ਜੋ ਇੰਦ੍ਰਿਆਂ ਦਾ ਵਿਸ਼ਾ ਨਹੀਂ ।
੨੪ ਨਿਰਲੇਪ ।
੨੫ ਨਿਰ ਆਹਾਰ, ਬਿਨਾਂ ਭੋਜਨ ਰਹਿੰਦਾ ਹੈ ਜੋ (ਹਰੀ) ।
੨੬ ਨਮਸਕਾਰ ।
੨੭ ਜਿਸ ਦੀ ਕਿਰਪਾ ਨਾਲ ।
੨੮ ਗੁਣਾਂ ਦਾ ਖਜ਼ਾਨਾ । ਇਥੇ ਗੁਰੂ ਦੀ ਹਸਤੀ ਦਾ ਜ਼ਿਕਰ ਹੋ ਰਿਹਾ ਹੈ ।
੨੯ ਜਿਵੇਂ ਦੀਵਾ ਜਗਣ ਨਾਲ ਹਨੇਰਾ ਦੂਰ ਹੋ ਜਾਂਦਾ ਹੈ ਤਿਵੇਂ ਭਰਮ ਮੋਹ ਤੇ ਦੁਖ ਉਸ ਕੋਲੋਂ ਨਸ ਜਾਂਦੇ ਹਨ ।
੩੦ ਡਰ, ਫ਼ਿਕਰ ।
੩੧ ਰੋਗ । ਸਭ ਰੋਗ ਖੈ (ਨਾਸ) ਹੋ ਕੇ ਨਸ ਗਏ ।
੩੨ [ਮੁਰ ਰਾਖਸ਼ ਨੂੰ ਮਾਰਨ ਵਾਲਾ, ਕ੍ਰਿਸ਼ਨ] ਵਾਹਿਗੁਰੂ ।
੩੩ ਟਿਕਾਉ ।
੩੪ ਭਟਕਦੇ ਫਿਰਨਾ ।
੩੫ ਕੰਨਾਂ ਨਾਲ ।
੩੬ ਹਰੀ ਦਾ ਉਹ ਰੂਪ ਜੋ ਰਚਨਾ ਬਣਾ ਕੇ ਆਪਣੇ ਆਪ ਨੂੰ ਜ਼ਾਹਰ ਕਰਨ ਤੋਂ ਪਹਿਲੋਂ ਦਾ ਹੈ ।
੩੭ ਰਚਨਾ ਬਨਾਣ ਤੋਂ ਪਿਛੋਂ ਹਰੀ ਨੇ ਆਪਣੇ ਆਪ ਨੂੰ ਜ਼ਾਹਰ ਕੀਤਾ, ਇਹ ਰੂਪ ਸਰਗੁਣ ਹੈ । ਦੇਖੋ ਪੰਨਾ ੯੮, ਫੁਟ ਨੋਟ * ।
੩੮ ਸ਼ਕਤੀ ਵਰਤਾ ਕੇ ਸਭ ਨੂੰ ਮੋਹ ਲਿਆ ਹੈ ।
੩੯ ਕਉਤਕ ।
੪੦ ਅੰਦਰ ।
੪੧ ਤਾਣੇ ਪੇਟੇ ਵਾਂਗ ਪੂਰੀ ਤਰ੍ਹਾਂ ਸਮਾਇਆ ਹੋਇਆ ।

---

* ਸਤਿਗੁਰੂ ਐਸਾ ਸਫਲ-ਦਰਸ਼ਨ ਹੈ ਕਿ ਵੇਖਦਿਆਂ ਹੀ ਪਵਿੱਤਰ ਹੋ ਜਾਈਦਾ ਹੈ । ਸਫਲ-ਦਰਸ਼ਨ ਜਾਂ ਅਮੋਘ-ਦਰਸ਼ਨ ਵਾਲੀ ਉਹ ਹਸਤੀ ਹੁੰਦੀ ਹੈ ਜਿਸ ਨੂੰ ਵੇਖਣ ਨਾਲ ਹੀ ਫਲ ਪ੍ਰਾਪਤ ਹੋ ਜਾਵੇ । ਗੁਰੂ ਸਾਹਿਬਾਨ ਦਾ ਇਹ ਖਾਸ ਗੁਣ ਸੀ ।

ਸੰਗ॥ ਰਚਿ ਰਚਨਾ ਅਪਨੀ [1]ਕਲ ਧਾਰੀ॥ ਅਨਿਕ ਬਾਰ ਨਾਨਕ ਬਲਿਹਾਰੀ॥
੮॥ ੧੮॥ ਸਲੋਕੁ॥ ਸਾਥਿ ਨ ਚਾਲੈ ਬਿਨੁ ਭਜਨ ਬਿਖਿਆ[2] ਸਗਲੀ ਛਾਰੁ॥
ਹਰਿ ਹਰਿ ਨਾਮੁ ਕਮਾਵਨਾ ਨਾਨਕ ਇਹੁ ਧਨੁ ਸਾਰੁ[3]॥ ੧॥ ਅਸਟਪਦੀ*॥ ਸੰਤ
ਜਨਾ ਮਿਲਿ ਕਰਹੁ ਬੀਚਾਰੁ॥ ਏਕੁ ਸਿਮਰਿ ਨਾਮ ਆਧਾਰੁ[4]॥ ਅਵਰਿ ਉਪਾਵ[5]
ਸਭਿ ਮੀਤ ਬਿਸਾਰਹੁ॥ ਚਰਨ ਕਮਲ ਰਿਦ ਮਹਿ ਉਰਿਧਾਰਹੁ[6]॥ ਕਰਨ ਕਾਰਨ
ਸੋ ਪ੍ਰਭੁ ਸਮਰਥੁ॥ ਦ੍ਰਿੜੁ ਕਰਿ ਗਹਹੁ[7] ਨਾਮੁ ਹਰਿ ਵਥੁ॥ ਇਹੁ ਧਨੁ ਸੰਚਹੁ[8]
ਹੋਵਹੁ ਭਗਵੰਤ[9]॥ [10]ਸੰਤ ਜਨਾ ਕਾ ਨਿਰਮਲ ਮੰਤ॥ ਏਕ ਆਸ ਰਾਖਹੁ ਮਨ
ਮਾਹਿ॥ ਸਰਬ ਰੋਗ ਨਾਨਕ ਮਿਟਿ ਜਾਹਿ॥ ੧॥ ਜਿਸੁ ਧਨ ਕਉ ਚਾਰਿ ਕੁੰਟ
ਉਠਿ ਧਾਵਹਿ॥ ਸੋ ਧਨੁ ਹਰਿ ਸੇਵਾ ਤੇ ਪਾਵਹਿ॥ ਜਿਸੁ ਸੁਖ ਕਉ ਨਿਤ
ਬਾਛਹਿ[11] ਮੀਤ॥ ਸੋ ਸੁਖੁ ਸਾਧੂ ਸੰਗਿ ਪਰੀਤਿ॥ ਜਿਸੁ ਸੋਭਾ ਕਉ ਕਰਹਿ ਭਲੀ
ਕਰਨੀ॥ ਸਾ ਸੋਭਾ ਭਜੁ ਹਰਿ ਕੀ ਸਰਨੀ॥ ਅਨਿਕ ਉਪਾਵੀ ਰੋਗੁ ਨ ਜਾਇ॥
ਰੋਗੁ ਮਿਟੈ [12]ਹਰਿ ਅਵਖਧੁ ਲਾਇ॥ [13]ਸਰਬ ਨਿਧਾਨ ਮਹਿ ਹਰਿਨਾਮੁ
ਨਿਧਾਨੁ॥ ਜਪਿ ਨਾਨਕ ਦਰਗਹਿ ਪਰਵਾਨੁ॥ ੨॥ [14]ਮਨੁ ਪਰਬੋਧਹੁ ਹਰਿ
ਕੈ ਨਾਇ॥ [15]ਦਹ ਦਿਸਿ ਧਾਵਤ ਆਵੈ ਠਾਇ॥ ਤਾ ਕਉ ਬਿਘਨੁ ਨ ਲਾਗੈ
ਕੋਇ॥ ਜਾ ਕੈ ਰਿਦੈ ਬਸੈ ਹਰਿ ਸੋਇ॥ [16]ਕਲਿ ਤਾਤੀ ਠਾਂਢਾ ਹਰਿਨਾਉ॥ ਸਿਮਰਿ
ਸਿਮਰਿ ਸਦਾ ਸੁਖ ਪਾਉ॥ ਭਉ ਬਿਨਸੈ ਪੂਰਨ ਹੋਇ ਆਸ॥ [17]ਭਗਤਿ ਭਾਇ
ਆਤਮ ਪਰਗਾਸ॥ [18]ਤਿਤੁ ਘਰਿ ਜਾਇ ਬਸੈ ਅਬਿਨਾਸੀ॥ ਕਹੁ ਨਾਨਕ ਕਾਟੀ
ਜਮ ਫਾਸੀ॥੩॥ [19]ਤਤੁ ਬੀਚਾਰੁ ਕਹੈ ਜਨੁ ਸਾਚਾ॥ ਜਨਮਿ ਮਰੈ ਸੋ ਕਾਚੋ ਕਾਚਾ॥
ਆਵਾਗਵਨੁ[20] ਮਿਟੈ ਪ੍ਰਭ ਸੇਵ॥ ਆਪੁ ਤਿਆਗਿ ਸਰਨਿ ਗੁਰਦੇਵ॥ ਇਉ ਰਤਨ
ਜਨਮ ਕਾ ਹੋਇ ਉਧਾਰੁ॥ ਹਰਿ ਹਰਿ ਸਿਮਰਿ[21] ਪ੍ਰਾਨ ਆਧਾਰੁ॥ ਅਨਿਕ ਉਪਾਵ ਨ
ਛੂਟਨਹਾਰੇ॥ [22]ਸਿੰਮ੍ਰਿਤਿ ਸਾਸਤ ਬੇਦ ਬੀਚਾਰੇ॥ ਹਰਿ ਕੀ ਭਗਤਿ ਕਰਹੁ ਮਨੁ
ਲਾਇ॥ [23]ਮਨਿ ਬੰਛਤ ਨਾਨਕ ਫਲ ਪਾਇ॥੪॥ ਸੰਗਿ ਨ ਚਾਲਸਿ ਤੇਰੈ ਧਨਾ॥ ਤੂੰ
ਕਿਆ [24]ਲਪਟਾਵਹਿ ਮੂਰਖ ਮਨਾ॥ ਸੁਤ[25] ਮੀਤ ਕੁਟੰਬ ਅਰੁ ਬਨਿਤਾ[26]॥ ਇਨ ਤੇ
ਕਹਹੁ ਤੁਮ ਕਵਨ ਸਨਾਥਾ[27]॥ ਰਾਜ ਰੰਗ ਮਾਇਆ ਬਿਸਥਾਰ॥ ਇਨ ਤੇ ਕਹਹੁ ਕਵਨ
ਛੁਟਕਾਰ॥ ਅਸੁ[28] ਹਸਤੀ[29] ਰਥ ਅਸਵਾਰੀ॥ ਝੂਠਾ ਡੰਫੁ[30] ਝੂਠੁ ਪਾਸਾਰੀ॥ ਜਿਨਿ
ਦੀਏ ਤਿਸੁ ਬੁਝੈ ਨ ਬਿਗਾਨਾ[31]॥ ਨਾਮੁ ਬਿਸਾਰਿ ਨਾਨਕ ਪਛੁਤਾਨਾ॥੫॥ ਗੁਰ ਕੀ
ਮਤਿ ਤੂੰ ਲੇਹਿ ਇਆਨੇ॥ ਭਗਤਿ ਬਿਨਾ ਬਹੁ ਡੂਬੇ ਸਿਆਨੇ॥ ਹਰਿ ਕੀ ਭਗਤਿ
ਕਰਹੁ ਮਨ ਮੀਤ॥ ਨਿਰਮਲ ਹੋਇ ਤੁਮਾਰੋ ਚੀਤ॥ ਚਰਨ ਕਮਲ ਰਾਖਹੁ ਮਨ

੧ ਸ਼ਕਤੀ ਵਰਤਾਈ ਹੈ ।
੨ ਮਾਇਆ । ਸਭ ਮਾਇਆ ਸੁਆਹ ਹੈ ।
੩ ਸ੍ਰੇਸ਼ਟ । ਨਾਮ ਧਨ ਅਸਲ ਉਤਮ ਧਨ ਹੈ ।
੪ ਆਸਰਾ ।
੫ ਜਤਨ ।
੬ ਦਿਲ ਵਿੱਚ ਟਿਕਾਓ ।
੭ ਪਕੜੋ । ਨਾਮ ਵਸਤ ਨੂੰ ਪੱਕੀ ਤਰਾਂ ਫੜ ਕੇ ਰਖੋ ।
੮ ਇਕੱਠਾ ਕਰੋ ।
੯ ਭਾਗਾਂ ਵਾਲੇ ।
੧੦ ਸੰਤਾਂ ਦਾ ਇਹ ਪਵਿੱਤਰ ਮੰਤ (ਉਪਦੇਸ਼) ਹੈ ।
੧੧ ਲੋਚਦਾ ਹੈਂ, ਮੰਗਦਾ ਹੈਂ ਚਾ ਨਾਲ ।
੧੨ ਹਰੀ ਨਾਮ ਰੂਪ ਦਵਾਈ ।
੧੩ ਸਾਰੇ ਖ਼ਜ਼ਾਨੇ (ਸੁਖਾਂ ਦੇ) ।
੧੪ ਮਨ ਨੂੰ ਸਮਝਾਓ ਹਰੀ ਦੇ ਨਾਮ ਦੁਆਰਾ ।
੧੫ ਸਭ ਪਾਸੇ ਦੌੜਦਾ ਥਾਂ-ਟਿਕਾਣੇ ਆ ਜਾਵੇ, ਭਾਵ ਟਿਕ ਜਾਵੇ ।
੧੬ ਕਲਯੁਗ ਅਗਨੀ ਵਾਂਗ ਤਤਾ ਹੈ ਤੇ ਨਾਮ ਠੰਢਾ ਹੈ ।
੧੭ ਭਗਤੀ ਭਾਵ ਨਾਲ ਆਤਮਾ ਜਗ ਉਠਦਾ ਹੈ ।
੧੮ ਉਸ ਹਾਲਤ ਵਿੱਚ ਜਾ ਕੇ ਵਾਸਾ ਪਾਉਂਦਾ ਹੈ ਜੋ ਅਮਰ ਹੈ ।
੧੯ ਜੋ ਤਤ ਵਿਚਾਰ ਕਹਿੰਦਾ ਹੈ ਉਹ ਜਨ ਸੱਚਾ ਹੈ, ਪਰ ਜੋ ਜੰਮ ਕੇ ਉਮਰ ਅਜਾਈਂ ਗਵਾ ਕੇ ਮਰ ਜਾਂਦਾ ਹੈ ਉਹ ਕੱਚਾ ਹੈ ।
੨੦ ਆਣਾ ਜਾਣਾ (ਜੂਨਾਂ ਵਿੱਚ) ।
੨੧ ਪ੍ਰਾਣਾਂ ਦਾ ਆਸਰਾ ।
੨੨ ਦੇਖੋ ਪੰਨਾ ੧੧, ਫੁਟ ਨੋਟ * ਤੇ † ।
੨੩ ਮਨ-ਮੰਗੇ ।
੨੪ ਚੰਬੜਦਾ ਹੈ ।
੨੫ ਪੁਤਰ ।
੨੬ ਇਸਤਰੀ ।
੨੭ ਮਾਲਕ ਵਾਲਾ, ਭਾਵ ਮਾਲਕ ਦਾ ਹੋ ਕੇ ਰਹਿਣ ਵਾਲਾ, ਵਫ਼ਾਦਾਰ । ਪੁਤਰ ਆਦਿਕ ਵਿੱਚ ਲੱਗਾ ਹੋਣ ਕਰਕੇ ਤੂੰ ਮਾਲਕ ਦਾ ਵਫ਼ਾਦਾਰ ਕਿਵੇਂ ਹੋ ਸਕਦਾ ਹੈਂ ?
੨੮ ਘੋੜੇ ।
੨੯ ਹਾਥੀ ।
੩੦ ਦਿਖਾਵਾ ।
੩੧ ਬੇਸਮਝ ।

* ਗੁਰੂ ਜੀ ਇਹ ਤਬਦੀਲੀ ਨਾਮ ਦਾਨ ਦੇ ਕੇ ਕਰਦੇ ਹਨ, ਜਿਸ ਤੋਂ ਬਿਨਾਂ ਸਭ ਦੁਨੀਆਂ ਦੇ ਰਸ ਸੁਆਹ ਵਰਗੇ ਹਨ ।

ਮਾਹਿ ॥ ਜਨਮ ਜਨਮ ਕੇ ਕਿਲਬਿਖ[1] ਜਾਹਿ ॥ ਆਪਿ ਜਪਹੁ ਅਵਰਾ ਨਾਮੁ ਜਪਾਵਹੁ ॥ [2]ਸੁਨਤ ਕਹਤ ਰਹਤ ਗਤਿ ਪਾਵਹੁ ॥ [3]ਸਾਰ ਭੂਤ ਸਤਿ ਹਰਿ ਕੋ ਨਾਉ ॥ [4]ਸਹਜਿ ਸੁਭਾਇ ਨਾਨਕ ਗੁਨ ਗਾਉ ॥ ੬ ॥ ਗੁਨ ਗਾਵਤ ਤੇਰੀ ਉਤਰਸਿ ਮੈਲੁ ॥ ਬਿਨਸਿ ਜਾਇ ਹਉਮੈ ਬਿਖੁ ਫੈਲੁ[5] ॥ ਹੋਹਿ ਅਚਿੰਤੁ[6] ਬਸੈ ਸੁਖ ਨਾਲਿ ॥ [7]ਸਾਸਿ ਗ੍ਰਾਸਿ ਹਰਿਨਾਮੁ ਸਮਾਲਿ ॥ ਛਾਡਿ ਸਿਆਨਪ ਸਗਲੀ ਮਨਾ ॥ ਸਾਧਸੰਗਿ ਪਾਵਹਿ ਸਚੁ ਧਨਾ ॥ [8]ਹਰਿ ਪੂੰਜੀ ਸੰਚਿ ਕਰਹੁ ਬਿਉਹਾਰੁ ॥ ਈਹਾ ਸੁਖੁ ਦਰਗਹ ਜੈਕਾਰੁ[9] ॥ [10]ਸਰਬ ਨਿਰੰਤਰਿ ਏਕੋ ਦੇਖੁ ॥ ਕਹੁ ਨਾਨਕ [11]ਜਾ ਕੈ ਮਸਤਕਿ ਲੇਖੁ ॥ ੭ ॥ ਏਕੋ ਜਪਿ ਏਕੋ ਸਾਲਾਹਿ ॥ ਏਕੁ ਸਿਮਰਿ ਏਕੋ ਮਨ ਆਹਿ[12] ॥ [13]ਏਕਸ ਕੇ ਗੁਨ ਗਾਉ ਅਨੰਤ ॥ ਮਨਿ ਤਨਿ ਜਾਪਿ ਏਕ ਭਗਵੰਤ ॥ ਏਕੋ ਏਕੁ ਏਕੁ ਹਰਿ ਆਪਿ ॥ ਪੂਰਨ ਪੂਰਿ ਰਹਿਓ ਪ੍ਰਭੁ ਬਿਆਪਿ ॥ [14]ਅਨਿਕ ਬਿਸਥਾਰ ਏਕ ਤੇ ਭਏ ॥ ਏਕੁ ਅਰਾਧਿ [15]ਪਰਾਛਤ ਗਏ ॥ ਮਨ ਤਨ ਅੰਤਰਿ ਏਕੁ ਪ੍ਰਭੁ ਰਾਤਾ ॥ [16]ਗੁਰਪ੍ਰਸਾਦਿ ਨਾਨਕ ਇਕੁ ਜਾਤਾ ॥ ੮ ॥ ੧੯ ॥ ਸਲੋਕੁ ॥ ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ ॥ ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ ॥ ੧ ॥ ਅਸਟਪਦੀ* ॥ [17]ਜਾਚਕ ਜਨੁ ਜਾਚੈ ਪ੍ਰਭ ਦਾਨੁ ॥ ਕਰਿ ਕਿਰਪਾ ਦੇਵਹੁ ਹਰਿਨਾਮੁ ॥ ਸਾਧ ਜਨਾ ਕੀ ਮਾਗਉ ਧੂਰਿ ॥ ਪਾਰਬ੍ਰਹਮ ਮੇਰੀ [18]ਸਰਧਾ ਪੂਰਿ ॥ ਸਦਾ ਸਦਾ ਪ੍ਰਭ ਕੇ ਗੁਨ ਗਾਵਉ ॥ ਸਾਸਿ ਸਾਸਿ ਪ੍ਰਭ ਤੁਮਹਿ ਧਿਆਵਉ ॥ ਚਰਨ ਕਮਲ ਸਿਉ ਲਾਗੈ ਪ੍ਰੀਤਿ ॥ ਭਗਤਿ ਕਰਉ ਪ੍ਰਭ ਕੀ ਨਿਤ ਨੀਤਿ ॥ ਏਕ ਓਟ ਏਕੋ ਆਧਾਰੁ[19] ॥ ਨਾਨਕੁ ਮਾਗੈ ਨਾਮੁ ਪ੍ਰਭ ਸਾਰੁ[20] ॥ ੧ ॥ ਪ੍ਰਭ ਕੀ ਦ੍ਰਿਸਟਿ[21] ਮਹਾ ਸੁਖੁ ਹੋਇ ॥ ਹਰਿ ਰਸੁ ਪਾਵੈ ਬਿਰਲਾ ਕੋਇ ॥ ਜਿਨ ਚਾਖਿਆ ਸੇ ਜਨ ਤ੍ਰਿਪਤਾਨੇ[22] ॥ ਪੂਰਨ ਪੁਰਖ ਨਹੀ ਡੋਲਾਨੇ ॥ [23]ਸੁਭਰ ਭਰੇ ਪ੍ਰੇਮ ਰਸ ਰੰਗਿ ॥ ਉਪਜੈ ਚਾਉ ਸਾਧ ਕੈ ਸੰਗਿ ॥ ਪਰੇ ਸਰਨਿ [24]ਆਨ ਸਭ ਤਿਆਗਿ ॥ [25]ਅੰਤਰਿ ਪ੍ਰਗਾਸ ਅਨਦਿਨੁ ਲਿਵ ਲਾਗਿ ॥ ਬਡਭਾਗੀ ਜਪਿਆ ਪ੍ਰਭੁ ਸੋਇ ॥ ਨਾਨਕ ਨਾਮਿ ਰਤੇ ਸੁਖੁ ਹੋਇ ॥੨॥ ਸੇਵਕ ਕੀ ਮਨਸਾ[26] ਪੂਰੀ ਭਈ ॥ ਸਤਿਗੁਰ ਤੇ ਨਿਰਮਲ ਮਤਿ ਲਈ ॥ ਜਨ ਕਉ ਪ੍ਰਭੁ ਹੋਇਓ ਦਇਆਲੁ ॥ ਸੇਵਕੁ ਕੀਨੋ ਸਦਾ ਨਿਹਾਲੁ ॥ ਬੰਧਨ ਕਾਟਿ ਮੁਕਤਿ ਜਨੁ ਭਇਆ ॥ ਜਨਮ ਮਰਨ ਦੂਖੁ ਭ੍ਰਮੁ ਗਇਆ ॥ [27]ਇਛ ਪੁਨੀ ਸਰਧਾ ਸਭ ਪੂਰੀ ॥ ਰਵਿ ਰਹਿਆ ਸਦ ਸੰਗਿ ਹਜੂਰੀ ॥ ਜਿਸ ਕਾ ਸਾ ਤਿਨਿ ਲੀਆ ਮਿਲਾਇ ॥ ਨਾਨਕ ਭਗਤੀ ਨਾਮਿ ਸਮਾਇ ॥ ੩ ॥ ਸੋ ਕਿਉ ਬਿਸਰੈ ਜਿ [28]ਘਾਲ ਨ ਭਾਨੈ ॥ ਸੋ ਕਿਉ ਬਿਸਰੈ ਜਿ

੧ ਪਾਪ ।
੨ ਬਾਣੀ ਸੁਣ ਪੜ੍ਹ ਕੇ ਤੇ ਰਹਿਣੀ ਰਹਿ ਕੇ ਮੁਕਤੀ ਪ੍ਰਾਪਤ ਕਰੋ ।
੩ ਸਾਰ ਰੂਪ, ਸਿਧਾਂਤ ਰੂਪ. ਨਿਚੋੜ । ਸਾਰੇ ਧਰਮਾਂ ਦਾ ਨਿਚੋੜ ਤੇ ਸਚਾਈ ਹਰੀ ਦਾ ਨਾਮ ਹੈ।
੪ ਸੁਭਾਵਕ ਹੀ।
੫ ਵੈਲਾਉ (ਹਉਮੈ ਬਿਖ ਦਾ) ।
੬ ਬੇਫ਼ਿਕਰ ।
੭ ਸਾਹ ਲੈਂਦਿਆਂ ਤੇ ਰੋਟੀ ਖਾਂਦਿਆਂ ਨਾਮ ਨੂੰ ਚੇਤੇ ਕਰ ।
੮ ਹਰੀ-ਨਾਮ ਰੂਪ ਪੂੰਜੀ ਕੱਠੀ ਕਰ ਕੇ ।
੯ ਫਤੂ ।
੧੦ ਸਾਰਿਆਂ ਦੇ ਅੰਦਰ ।
੧੧ (ਇਹ ਗੱਲ ਕਰਦਾ ਉਹੋ ਹੈ) ਜਿਸ ਦੇ ਮੱਥੇ ਤੇ ਲੇਖ ਹੋਵੇ ।
੧੨ ਚਾਹਨਾ ਕਰ ।
੧੩ ਇੱਕ ਅਨੰਤ ਹਰੀ ਦੇ ਗੁਣ ਗਾਓ ।
੧੪ ਕਈ ਖਿਲਾਰੇ ।
੧੫ ਪਾਪ ਮਿਟ ਜਾਂਦੇ ਹਨ ।
੧੬ ਗੁਰੂ ਦੀ ਕਿਰਪਾ ਨਾਲ ।
੧੭ ਹੇ ਪ੍ਰਭੂ ! ਮੰਗਤਾ ਆਦਮੀ ਮੰਗਦਾ ਹੈ ਇਹ ਦਾਨ ।
੧੮ ਖਾਹਸ਼ ਪੂਰੀ ਕਰ ।
੧੯ ਆਸਰਾ ।
੨੦ ਤੱਤ ਵਸਤੂ, ਉੱਤਮ ਚੀਜ਼ । (ਨਾਮ) ਜੋ ਉੱਤਮ ਚੀਜ਼ ਹੈ ।
੨੧ ਕਿਰਪਾ ਦ੍ਰਿਸ਼ਟੀ. ਮਿਹਰ ਦੀ ਨਜ਼ਰ ।
੨੨ ਰੱਜ ਗਏ ।
੨੩ ਨਕਾ-ਨਕ ਭਰੇ ਹਨ ਪ੍ਰੇਮ-ਰਸ ਦੇ ਰੰਗ ਨਾਲ ।
੨੪ ਹੋਰ ਸਭ ਕੁਝ ਛੱਡ ਕੇ ।
੨੫ ਅੰਦਰ ਚਾਨਣਾ ਹੋਇਆ ਹੈ ਅਤੇ ਲਗਾਤਾਰ ਲਿਵ ਲੱਗ ਗਈ ਹੈ ।
੨੬ ਇੱਛਾ ।
੨੭ ਖਾਹਸ਼ ਪੂਰੀ ਹੋਈ।
੨੮ ਘਾਲ (ਕਮਾਈ) ਨੂੰ ਭੰਨਦਾ ਨਹੀਂ, ਭਾਵ ਕਮਾਈ ਦਾ ਫਲ ਜ਼ਰੂਰ ਦਿੰਦਾ ਹੈ ।

---

* ਇਸ ਵਿੱਚ ਨਾਮ ਦੇ ਪਿਆਰ ਦੀ ਮਹਿਮਾ ਦਿੱਤੀ ਹੈ ।

[੧]ਕੀਆ ਜਾਨੈ ॥ ਸੋ ਕਿਉ ਬਿਸਰੈ ਜਿਨਿ ਸਭੁ ਕਿਛੁ ਦੀਆ ॥ ਸੋ ਕਿਉ ਬਿਸਰੈ [੨]ਜਿ ਜੀਵਨ ਜੀਆ ॥ ਸੋ ਕਿਉ ਬਿਸਰੈ ਜਿ [੩]ਅਗਨਿ ਮਹਿ ਰਾਖੈ ॥ [੪]ਗੁਰਪ੍ਰਸਾਦਿ ਕੋ ਬਿਰਲਾ ਲਾਖੈ ॥ ਸੋ ਕਿਉ ਬਿਸਰੈ ਜਿ [੫]ਬਿਖੁ ਤੇ ਕਾਢੈ ॥ ਜਨਮ ਜਨਮ ਕਾ ਟੂਟਾ ਗਾਢੈ ॥ ਗੁਰਿ ਪੂਰੈ ਤਤੁ ਇਹੈ ਬੁਝਾਇਆ ॥ ਪ੍ਰਭੁ ਅਪਨਾ ਨਾਨਕ ਜਨ ਧਿਆਇਆ ॥ ੪ ॥ ਸਾਜਨ ਸੰਤ ਕਰਹੁ ਇਹੁ ਕਾਮੁ ॥ [੬]ਆਨ ਤਿਆਗਿ ਜਪਹੁ ਹਰਿਨਾਮੁ ॥ ਸਿਮਰਿ ਸਿਮਰਿ ਸਿਮਰਿ ਸੁਖ ਪਾਵਹੁ ॥ ਆਪਿ ਜਪਹੁ ਅਵਰਹ ਨਾਮੁ ਜਪਾਵਹੁ ॥ ਭਗਤਿ ਭਾਇ ਤਰੀਐ ਸੰਸਾਰੁ ॥ ਬਿਨੁ ਭਗਤੀ ਤਨੁ ਹੋਸੀ ਛਾਰੁ[੭] ॥ ਸਰਬ ਕਲਿਆਣ[੮] ਸੂਖ ਨਿਧਿ ਨਾਮੁ ॥ [੯]ਬੂਡਤ ਜਾਤ ਪਾਏ ਬਿਸ੍ਰਾਮੁ ॥ ਸਗਲ ਦੂਖ ਕਾ ਹੋਵਤ ਨਾਸੁ ॥ ਨਾਨਕ ਨਾਮੁ ਜਪਹੁ [੧੦]ਗੁਨ ਤਾਸੁ ॥ ੫ ॥ ਉਪਜੀ ਪ੍ਰੀਤਿ ਪ੍ਰੇਮ ਰਸੁ ਚਾਉ ॥ ਮਨ ਤਨ ਅੰਤਰਿ [੧੧]ਇਹੀ ਸੁਆਉ ॥ [੧੨]ਨੇਤ੍ਰਹੁ ਪੇਖਿ ਦਰਸੁ ਸੁਖੁ ਹੋਇ ॥ ਮਨੁ ਬਿਗਸੈ[੧੩] ਸਾਧ ਚਰਨ ਧੋਇ ॥ ਭਗਤ ਜਨਾ ਕੈ ਮਨਿ ਤਨਿ ਰੰਗੁ[੧੪] ॥ ਬਿਰਲਾ ਕੋਊ ਪਾਵੈ ਸੰਗੁ ॥ ਏਕ ਬਸਤੁ ਦੀਜੈ [੧੫]ਕਰਿ ਮਇਆ ॥ [੧੬]ਗੁਰਪ੍ਰਸਾਦਿ ਨਾਮੁ ਜਪਿ ਲਇਆ ॥ ਤਾ ਕੀ ਉਪਮਾ ਕਹੀ ਨ ਜਾਇ ॥ ਨਾਨਕ ਰਹਿਆ ਸਰਬ ਸਮਾਇ ॥ ੬ ॥ ਪ੍ਰਭ ਬਖਸੰਦ ਦੀਨ ਦਇਆਲ ॥ [੧੭]ਭਗਤਿ ਵਛਲ ਸਦਾ ਕਿਰਪਾਲ ॥ [੧੮]ਅਨਾਥ ਨਾਥ ਗੋਬਿੰਦ ਗੁਪਾਲ ॥ [੧੯]ਸਰਬ ਘਟਾ ਕਰਤ ਪ੍ਰਤਿਪਾਲ ॥ ਆਦਿ ਪੁਰਖ ਕਾਰਣ ਕਰਤਾਰ ॥ ਭਗਤ ਜਨਾ ਕੇ [੨੦]ਪ੍ਰਾਨ ਅਧਾਰ ॥ ਜੋ ਜੋ ਜਪੈ ਸੁ ਹੋਇ ਪੁਨੀਤ[੨੧] ॥ ਭਗਤਿ ਭਾਇ ਲਾਵੈ ਮਨ ਹੀਤ[੨੨] ॥ ਹਮ ਨਿਰਗੁਨੀਆਰ ਨੀਚ ਅਜਾਨ[੨੩] ॥ ਨਾਨਕ ਤੁਮਰੀ ਸਰਨਿ ਪੁਰਖ ਭਗਵਾਨ ॥ ੭ ॥ ਸਰਬ ਬੈਕੁੰਠ ਮੁਕਤਿ ਮੋਖ ਪਾਏ ॥ [੨੪]ਏਕ ਨਿਮਖ ਹਰਿ ਕੇ ਗੁਨ ਗਾਏ ॥ ਅਨਿਕ ਰਾਜ ਭੋਗ ਬਡਿਆਈ ॥ ਹਰਿ ਕੇ ਨਾਮ ਕੀ ਕਥਾ ਮਨਿ ਭਾਈ ॥ ਬਹੁ ਭੋਜਨ ਕਾਪਰ[੨੫] ਸੰਗੀਤ[੨੬] ॥ ਰਸਨਾ ਜਪਤੀ ਹਰਿ ਹਰਿ ਨੀਤ ॥ [੨੭]ਭਲੀ ਸੁ ਕਰਨੀ ਸੋਭਾ ਧਨਵੰਤ ॥ ਹਿਰਦੈ ਬਸੇ ਪੂਰਨ ਗੁਰ ਮੰਤ ॥ ਸਾਧਸੰਗਿ ਪ੍ਰਭ ਦੇਹੁ ਨਿਵਾਸ ॥ [੨੮]ਸਰਬ ਸੂਖ ਨਾਨਕ ਪਰਗਾਸ ॥ ੮ ॥ ੨੦ ॥ ਸਲੋਕੁ ॥ ਸਰਗੁਨ ਨਿਰਗੁਨ ਨਿਰੰਕਾਰ [੨੯]ਸੁੰਨ ਸਮਾਧੀ ਆਪਿ ॥ [੩੦]ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ ॥੧॥ ਅਸਟਪਦੀ* ॥ [੩੧]ਜਬ ਅਕਾਰੁ ਇਹੁ ਕਛੁ ਨ ਦ੍ਰਿਸਟੇਤਾ ॥ ਪਾਪ ਪੁੰਨ ਤਬ [੩੨]ਕਹ ਤੇ ਹੋਤਾ ॥ ਜਬ ਧਾਰੀ ਆਪਨ ਸੁੰਨ ਸਮਾਧਿ ॥ ਤਬ ਬੈਰ ਬਿਰੋਧ ਕਿਸੁ ਸੰਗਿ ਕਮਾਤਿ ॥ ਜਬ ਇਸ ਕਾ [੩੩]ਬਰਨੁ ਚਿਹਨੁ ਨ ਜਾਪਤ ॥ ਤਬ [੩੪]ਹਰਖ ਸੋਗ ਕਹੁ ਕਿਸਹਿ ਬਿਆਪਤ ॥ ਜਬ [੩੫]ਆਪਨ ਆਪ ਆਪਿ ਪਾਰਬ੍ਰਹਮ ॥ ਤਬ

੧ ਚੰਗੇ ਕੰਮ ਦੀ ਕਦਰ ਜਾਣਦਾ ਹੈ ।
੨ ਜੋ ਸਾਡੀ ਜ਼ਿੰਦਗੀ ਦੀ ਜਾਨ ਹੈ ।
੩ ਪੇਟ ਦੀ ਅਗਨੀ ਵਿੱਚ ।
੪ ਗੁਰੂ ਦੀ ਕਿਰਪਾ ਨਾਲ ਇਹ ਗੱਲ ਕੋਈ ਵਿਰਲਾ ਹੀ ਲਖਦਾ ਹੈ, ਸਮਝਦਾ ਹੈ ।
੫ ਜ਼ਹਿਰ ਰੂਪ ਮਾਇਆ ਤੋਂ ।
੬ ਹੋਰ ਸਭ ਕੁਝ ਛੱਡ ਕੇ ।
੭ ਮਿੱਟੀ ।
੮ ਮੰਗਲ, ਖੁਸ਼ੀ । ਸਭ ਖੁਸ਼ੀਆਂ ਤੇ ਸੁਖਾਂ ਦਾ ਖ਼ਜ਼ਾਨਾ ਹਰੀ ਦਾ ਨਾਮ ਹੈ ।
੯ ਡੁਬਦਾ ਜਾਂਦਾ ਵੀ ਸਹਾਰਾ ਲੈ ਲੈਂਦਾ ਹੈ ।
੧੦ ਗੁਣਾਂ ਦਾ ਖ਼ਜ਼ਾਨਾ ।
੧੧ ਇਹੋ ਪ੍ਰਯੋਜਨ ਸੀ ।
੧੨ ਅੱਖਾਂ ਨਾਲ ਵੇਖ ਕੇ ।
੧੩ ਖਿੜਦਾ ਹੈ, ਖੁਸ਼ ਹੁੰਦਾ ਹੈ ।
੧੪ ਪ੍ਰੇਮ ।
੧੫ ਕਿਰਪਾ ਕਰਕੇ ।
੧੬ ਗੁਰੂ ਦੀ ਕਿਰਪਾ ਨਾਲ ।
੧੭ ਭਗਤੀ ਦਾ ਪਿਆਰਾ; ਜਿਸ ਨੂੰ ਭਗਤੀ ਭਾਉਂਦੀ ਹੈ ।
੧੮ ਗ਼ਰੀਬਾਂ ਦਾ ਮਾਲਕ ।
੧੯ ਸਾਰੇ ਸਰੀਰਾਂ ਦੀ ਪਾਲਨਾ ਕਰਦਾ ਹੈ ।
੨੦ ਪ੍ਰਾਣਾਂ ਦਾ ਆਸਰਾ ।
੨੧ ਪਵਿੱਤਰ ।
੨੨ ਪਿਆਰ । ਭਗਤੀ ਭਾਵ ਨਾਲ ਮਨ ਦਾ ਪਿਆਰ ਲਾਂਦਾ ਹੈ ।
੨੩ ਮੂਰਖ ।
੨੪ ਜੇ ਥੋੜ੍ਹੇ ਸਮੇਂ ਲਈ ਭੀ ਹਰੀ ਦੇ ਗੁਣ ਗਾਏ ।
੨੫ ਕਪੜੇ ।
੨੬ ਰਾਗ । ਭੋਜਨ, ਕਪੜੇ, ਰਾਗ ਆਦਿ ਸਭ ਸਮਝੋ ਕਿ ਇਸ ਤੋਂ ਪ੍ਰਾਪਤ ਹੋ ਗਏ ਜੇ ਜੀਭ ਨਿੱਤ ਨਾਮ ਜਪਦੀ ਹੈ ।
੨੭ ਹਿਰਦੇ ਵਿੱਚ ਜੋ ਪੂਰਨ ਗੁਰੂ ਦਾ ਉਪਦੇਸ਼ ਟਿਕਿਆ ਹੈ, ਏਹੋ ਸ਼ੁਭ ਕਰਣੀ ਤੇ ਸੋਭਾ ਹੈ, ਇਹੋ ਧਨਵਾਨ ਹੋਣਾ ਹੈ ।
੨੮ ਤਾਕਿ ਸਾਰੇ ਸੁਖਾਂ ਦਾ ਪ੍ਰਕਾਸ਼ ਹੋਵੇ ।
੨੯ ਅਫੁਰ ਸਮਾਧੀ । ਰਚਨਾ ਬਨਾਣ ਤੋਂ ਪਹਿਲਾਂ ਵਾਹਿਗੁਰੂ ਕਈ ਜੁਗ ਅਫੁਰ ਸਮਾਧੀ ਲਾਈ ਬੈਠਾ ਮੰਨਿਆ ਗਿਆ ਹੈ ।
੩੦ ਆਪ ਪੈਦਾ ਕਰਦਾ ਹੈ ਤੇ ਆਪਣੇ ਪੈਦਾ ਕੀਤੇ ਦੇ ਰਾਹੀਂ ਫਿਰ ਆਪੇ ਆਪਣਾ ਜਾਪ ਕਰਦਾ ਹੈ । ਇਸ ਅਸ਼ਟਪਦੀ ਦਾ ਟਾਕਰਾ ਕਰੋ ਮਾਰੂ ਮ: ੧ ਦੇ ਪੰਦਰਵੇਂ ਸੋਲਹੇ ਨਾਲ, ਪੰਨਾ ੧੦੩੫ ।
੩੧ ਜਦੋਂ ਇਹ ਆਕਾਰ ਦਿਸਦਾ ਨਹੀਂ ਸੀ, ਭਾਵ ਜਦੋਂ ਅਜੇ ਸ੍ਰਿਸ਼ਟੀ ਬਣੀ ਨਹੀਂ ਸੀ ।
੩੨ ਕਿਸ ਤੋਂ ?
੩੩ ਰੰਗ ਤੇ ਨਿਸ਼ਾਨ ।
੩੪ ਖੁਸ਼ੀ ਗ਼ਮੀ ਕਿਸ ਨੂੰ ਲੱਗ ਸਕਦੀ ਸੀ ? ਭਾਵ ਉਸ ਤੋਂ ਅਡਰਾ ਤਾਂ ਕੁਝ ਹੋਰ ਹੈ ਹੀ ਨਹੀਂ ਸੀ ।
੩੫ ਇਕੱਲਾ ਆਪ ਹੀ ਆਪ ਸੀ ।

---

* ਅੰਤਲੀਆਂ ਚਾਰ ਅਸ਼ਟਪਦੀਆਂ ਵਿੱਚ ਨਾਮ ਦਾ ਰੂਪ ਦੱਸਿਆ ਹੈ । ਨਾਮ ਵਾਹਿਗੁਰੂ ਦੀ ਹੋਂਦ ਦਾ ਪਿਆਰ ਹੈ । ਵਾਹਿਗੁਰੂ ਦੀ ਹੋਂਦ ਦੋਹਾਂ ਰੂਪਾਂ ਵਾਲੀ ਹੈ । ਇਕ ਨਿਰਗੁਨ, ਦੂਜਾ ਸਰਗੁਨ । ਆਪਣੇ ਆਪ ਦੇ ਸੰਬੰਧ ਵਿੱਚ ਵਾਹਿਗੁਰੂ ਨਿਰਗੁਨ ਅਖਵਾਂਦਾ ਹੈ । ਇਸ ਰੂਪ ਦਾ ਖਿਆਲ ਅਸੀ ਉਸ ਹਾਲਤ ਦਾ ਧਿਆਨ ਕਰਕੇ ਬੰਨ੍ਹ ਸਕਦੇ ਹਾਂ ਜਦੋਂ ਸ੍ਰਿਸ਼ਟੀ ਅਜੇ ਬਣੀ ਨਹੀਂ ਸੀ ਅਤੇ ਵਾਹਿਗੁਰੂ ਅਫੁਰ ਅਵਸਥਾ ਵਿੱਚ ਆਪਣੇ ਆਪ ਵਿੱਚ ਹੀ ਸਭ ਕੁਝ ਸੀ । ਉਸ ਵਕਤ ਨਾ ਕੋਈ ਧਰਮ ਸੀ, ਨਾ ਨੇਕੀ ਸੀ, ਨਾ ਪੁੰਨ ਸੀ ਨਾ ਪਾਪ ਸੀ, ਨਾ ਦੁਖ ਸੁਖ ਸੀ ਤੇ ਨਾ ਮੁਕਤ ਬੰਧ ਦਾ ਖਿਆਲ ਸੀ । ਉਸ ਹਾਲਤ ਵਿੱਚ ਰੱਬ ਦੇ ਭੀ ਇੱਕ ਹੋਣ ਜਾਂ ਕਰਤਾ-ਪੁਰਖ, ਨਿਰਭਉ ਨਿਰਵੈਰ, ਅਕਾਲ, ਅਜੋਨੀ ਹੋਣ ਦੇ ਗੁਣਾਂ ਦਾ ਖਿਆਲ ਨਹੀਂ ਬਝ ਸਕਦਾ । ਉਹ ਹਾਲਤ ਨਿਰਗੁਣ ਸੀ । ਫਿਰ ਸ੍ਰਿਸ਼ਟੀ ਪੈਦਾ ਹੋਈ । ਉਸ ਵਿੱਚ ਮਨੁੱਖ ਦੀ ਜ਼ਿਮੇਂਵਾਰ ਹਸਤੀ ਦੀ ਉਸਾਰੀ ਹੋਈ । "ਪਾਪੁ ਪੁੰਨੁ ਤਹ ਭਈ ਕਹਾਵਤ", ਧਰਮ ਅਧਰਮ ਦੇ ਨਖੇੜੇ ਹੋਣ ਲੱਗੇ । ਰੱਬ ਵੀ ਸਰਗੁਣ ਰੂਪ ਵਿਚ ਆਇਆ । ਇਹ ਉਸ ਦਾ ਨਾਮ ਰੂਪ ਸੀ । ਪਹਿਲੀਆਂ ੬ ਪਉੜੀਆਂ ਵਿੱਚ ਨਿਰਗੁਣ ਰੂਪ ਦਾ ਵਰਣਨ ਹੈ, ਤੇ ਪਿਛਲੀਆਂ ਦੋਹਾਂ ਵਿੱਚ ਸਰਗੁਣ ਦਾ ।

ਮੋਹ ਕਹਾ ਕਿਸੁ ਹੋਵਤ ਭਰਮ ॥ ਆਪਨ ਖੇਲੁ ਆਪਿ ਵਰਤੀਜਾ[੧] ॥ ਨਾਨਕ
ਕਰਨੈਹਾਰੁ ਨ ਦੂਜਾ ॥ ੧ ॥ ਜਬ ਹੋਵਤ ਪ੍ਰਭ ਕੇਵਲ[੨] ਧਨੀ[੩] ॥ ਤਬ ਬੰਧ ਮੁਕਤਿ
ਕਹੁ ਕਿਸ ਕਉ ਗਨੀ ॥ ਜਬ ਏਕਹਿ ਹਰਿ ਅਗਮ[੪] ਅਪਾਰ ॥ ਤਬ [੫]ਨਰਕ ਸੁਰਗ
ਕਹੁ ਕਉਨ ਅਉਤਾਰ ॥ ਜਬ ਨਿਰਗੁਨ ਪ੍ਰਭ [੬]ਸਹਜ ਸੁਭਾਇ ॥ ਤਬ ਸਿਵ[੭]
ਸਕਤਿ[੮] ਕਹਹੁ ਕਿਤੁ ਠਾਇ ॥ ਜਬ ਆਪਹਿ ਆਪਿ ਅਪਨੀ ਜੋਤਿ ਧਰੈ ॥ ਤਬ
ਕਵਨ ਨਿਡਰੁ ਕਵਨ ਕਤ ਡਰੈ ॥ ਆਪਨ ਚਲਿਤ ਆਪਿ ਕਰਨੈਹਾਰ ॥
ਨਾਨਕ ਠਾਕੁਰ ਅਗਮ ਅਪਾਰ ॥ ੨ ॥ [੯]ਅਬਿਨਾਸੀ ਸੁਖ ਆਪਨ ਆਸਨ ॥
ਤਹ ਜਨਮ ਮਰਨ ਕਹੁ ਕਹਾ ਬਿਨਾਸਨ ॥ ਜਬ ਪੂਰਨ ਕਰਤਾ ਪ੍ਰਭੁ ਸੋਇ ॥
ਤਬ ਜਮ ਕੀ ਤ੍ਰਾਸ[੧੦] ਕਹਹੁ ਕਿਸੁ ਹੋਇ ॥ ਜਬ ਅਬਿਗਤ[੧੧] ਅਗੋਚਰ[੧੨] ਪ੍ਰਭ
ਏਕਾ ॥ ਤਬ [੧੩]ਚਿਤ੍ਰ ਗੁਪਤ ਕਿਸੁ ਪੂਛਤ ਲੇਖਾ ॥ ਜਬ ਨਾਥ ਨਿਰੰਜਨ[੧੪] ਅਗੋਚਰ
ਅਗਾਧੇ[੧੫] ॥ ਤਬ ਕਉਨ ਛੁਟੇ ਕਉਨ ਬੰਧਨ ਬਾਧੇ ॥ ਆਪਨ ਆਪ ਆਪ ਹੀ
ਅਚਰਜਾ ॥ ਨਾਨਕ ਆਪਨ ਰੂਪ ਆਪ ਹੀ ਉਪਰਜਾ[੧੬] ॥ ੩ ॥ ਜਹ ਨਿਰਮਲ ਪੁਰਖੁ
[੧੭]ਪੁਰਖ ਪਤਿ ਹੋਤਾ ॥ [੧੮]ਤਹ ਬਿਨੁ ਮੈਲੁ ਕਹਹੁ ਕਿਆ ਧੋਤਾ ॥ ਜਹ ਨਿਰੰਜਨ
ਨਿਰੰਕਾਰ ਨਿਰਬਾਨ[੧੯] ॥ ਤਹ [੨੦]ਕਉਨ ਕਉ ਮਾਨ ਕਉਨ ਅਭਿਮਾਨ[੨੧] ॥ ਜਹ
ਸਰੂਪ ਕੇਵਲ ਜਗਦੀਸ ॥ ਤਹ ਛਲ ਛਿਦ੍ਰ[੨੨] ਲਗਤ ਕਹੁ ਕੀਸ[੨੩] ॥ [੨੪]ਜਹ ਜੋਤਿ
ਸਰੂਪੀ ਜੋਤਿ ਸੰਗਿ ਸਮਾਵੈ ॥ ਤਹ ਕਿਸਹਿ ਭੂਖ ਕਵਨੁ ਤ੍ਰਿਪਤਾਵੈ[੨੫] ॥ ਕਰਨ ਕਰਾਵਨ
ਕਰਨੈਹਾਰੁ ॥ ਨਾਨਕ ਕਰਤੇ ਕਾ ਨਾਹਿ ਸੁਮਾਰੁ ॥ ੪ ॥ ਜਬ ਅਪਨੀ ਸੋਭਾ ਆਪਨ
ਸੰਗਿ ਬਨਾਈ ॥ ਤਬ ਕਵਨ ਮਾਇ ਬਾਪ ਮਿਤ੍ਰੁ ਸੁਤ ਭਾਈ ॥ ਜਹ ਸਰਬ ਕਲਾ
ਆਪਹਿ ਪਰਬੀਨ[੨੬] ॥ [੨੭]ਤਹ ਬੇਦ ਕਤੇਬ ਕਹਾ ਕੋਊ ਚੀਨ ॥ [੨੮]ਜਬ ਆਪਨ
ਆਪੁ ਆਪਿ ਉਰਿਧਾਰੈ ॥ ਤਉ ਸਗਨ ਅਪਸਗਨ [੨੯]ਕਹਾ ਬੀਚਾਰੈ ॥ ਜਹ ਆਪਨ
ਊਚ ਆਪਨ ਆਪਿ ਨੇਰਾ ॥ ਤਹ ਕਉਨ ਠਾਕੁਰੁ ਕਉਨੁ ਕਹੀਐ ਚੇਰਾ[੩੦] ॥
[੩੧]ਬਿਸਮਨ ਬਿਸਮ ਰਹੇ ਬਿਸਮਾਦ[੩੨] ॥ ਨਾਨਕ ਅਪਨੀ ਗਤਿ[੩੩] ਜਾਨਹੁ ਆਪਿ ॥
੫ ॥ ਜਹ ਅਛਲ[੩੪] ਅਛੇਦ[੩੫] ਅਭੇਦ[੩੬] ਸਮਾਇਆ ॥ ਊਹਾ ਕਿਸਹਿ ਬਿਆਪਤ
ਮਾਇਆ ॥ ਆਪਸ ਕਉ ਆਪਹਿ ਆਦੇਸੁ[੩੭] ॥ *ਤਿਹੁ ਗੁਣ ਕਾ ਨਾਹੀ ਪਰਵੇਸੁ ॥
ਜਹ ਏਕਹਿ ਏਕ ਏਕ ਭਗਵੰਤਾ[੩੮] ॥ ਤਹ ਕਉਨੁ ਅਚਿੰਤੁ[੩੯] ਕਿਸੁ ਲਾਗੈ ਚਿੰਤਾ ॥
ਜਹ ਆਪਨ ਆਪੁ ਆਪਿ ਪਤੀਆਰਾ[੪੦] ॥ ਤਹ ਕਉਨੁ ਕਥੈ ਕਉਨੁ ਸੁਨਨੈਹਾਰਾ ॥
ਬਹੁ ਬੇਅੰਤ ਊਚ ਤੇ ਊਚਾ ॥ ਨਾਨਕ ਆਪਸ ਕਉ ਆਪਹਿ ਪਹੂਚਾ[੪੧] ॥
੬ ॥ ਜਹ ਆਪਿ ਰਚਿਓ ਪਰਪੰਚੁ[੪੨] ਅਕਾਰੁ[੪੩] ॥ [੪੪]ਤਿਹੁ ਗੁਣ

੧ ਵਰਤਾਇਆ ।
੨ ਨਵੇਕਲਾ ।
੩ ਮਾਲਕ (ਹਰੀ) । ਜਦ ਉਹ ਹਰੀ ਇਕੱਲਾ ਆਪ ਹੀ ਸੀ, ਤਾਂ 'ਇਹ ਬੱਧਾ ਤੇ ਇਹ ਮੁਕਤ' ਕਿਸ ਨੂੰ ਗਿਣ ਸਕੀਦਾ ਸੀ, ਕਿਉਂਕਿ ਉਸ ਤੋਂ ਬਿਨਾਂ ਤਾਂ ਕੁਝ ਹੈ ਹੀ ਨਹੀਂ ਸੀ ।
੪ ਪਹੁੰਚ ਤੋਂ ਪਰੇ ।
੫ ਨਰਕ ਸੁਰਗ ਵਿਚ ਕੌਣ ਉਤਰਦਾ ਸੀ, ਪੈਂਦਾ ਸੀ ?
੬ ਸ਼ਾਂਤ ਸੁਭਾਵ ਵਿਚ, ਅਡੋਲ ਸਮਾਧੀ ਵਿੱਚ । ਜਦੋਂ ਨਿਰਗੁਣ ਕਰਤਾਰ ਅਡੋਲ ਅਫੁਰ ਹੋ ਬੈਠਾ ਸੀ ਤਾਂ ਜੀਵ ਤੇ ਮਾਇਆ ਕਿਸ ਥਾਂ ਰਹਿੰਦੇ ਸਨ, ਭਾਵ ਇਨ੍ਹਾਂ ਦੀ ਹੋਂਦ ਹੀ ਨਹੀਂ ਸੀ ।
੭ ਚੇਤੰਨ ਜੀਵ ।
੮ ਸ਼ਕਤੀ, ਮਾਇਆ, ਪ੍ਰਕਿਰਤੀ ।
੯ ਜਦ ਅਬਿਨਾਸੀ ਹਰੀ ਆਪਣੇ ਸੁਖ-ਆਸਨ ਤੇ ਸੀ ਤਾਂ ਜਨਮ ਮਰਨ ਤੇ ਬਿਨਾਸ ਕਿਥੇ ਸਨ ?
੧੦ ਡਰ ।
੧੧ ਨਾਸ ਰਹਿਤ ।
੧੨ ਜੋ ਇੰਦਰਿਆਂ ਦਾ ਵਿਸ਼ਾ ਨਹੀਂ ।
੧੩ ਧਰਮਰਾਜ ਦੇ ਦੋ ਮੁਨਸ਼ੀ ਜੋ ਮਨੁੱਖਾਂ ਦੇ ਕਰਮਾਂ ਦੇ ਲੇਖੇ ਲਿਖਦੇ ਹਨ ।
੧੪ ਮਾਇਆ ਤੋਂ ਰਹਿਤ ।
੧੫ ਅਥਾਹ ਵਾਹਿਗੁਰੂ ।
੧੬ ਪੈਦਾ ਕੀਤਾ । ਆਪਣਾ ਆਪ ਆਪ ਹੀ ਪੈਦਾ ਕੀਤਾ ।
੧੭ ਪੁਰਖਾਂ ਦਾ ਪਤੀ, ਸ਼੍ਰੋਮਣੀ ਪੁਰਖ, ਵਾਹਿਗੁਰੂ ।
੧੮ ਤਾਂ ਬਿਨਾਂ ਮੈਲ ਦੇ ਹੁੰਦਾ ਹੋਇਆ ਮੈਲ ਕਿਹੜੀ ਧੋਂਦਾ ਸੀ, ਪਾਪ ਪੁੰਨ ਦਾ ਭਾਵ ਨਹੀਂ ਸੀ ।
੧੯ ਨਿਰਲੇਪ ਵਾਹਿਗੁਰੂ ।
੨੦ ਕਿਸ ਨੂੰ ?
੨੧ ਅਪਮਾਨ, ਬੇਇਜ਼ਤੀ ।
੨੨ ਪਾਪ ।
੨੩ ਕਿਸ ਨੂੰ ?
੨੪ ਜਦ ਵਾਹਿਗੁਰੂ ਜੋਤ ਦੀ ਸ਼ਕਲ ਵਿੱਚ ਆਪਣੀ ਜੋਤ ਵਿੱਚ ਹੀ ਮਸਤ ਸੀ ।
੨੫ ਰਜਦਾ ।
੨੬ ਨਿਪੁੱਣ, ਸਿਆਣਾ । ਜਦ ਸਾਰੇ ਗੁਣਾਂ ਕਰਕੇ ਸਿਆਣਾ ਆਪ ਹੀ ਸੀ, ਭਾਵ ਜਦ ਅਜੇ ਵਿਦਿਆ ਦਾ ਗ੍ਰਾਹਕ ਮਨੁੱਖ ਪੈਦਾ ਨਹੀਂ ਹੋਇਆ ਸੀ ।
੨੭ ਤਦ ਵੇਦਾਦਿਕਾਂ ਨੂੰ ਕੌਣ ਵਿਚਾਰਦਾ ਸੀ ?
੨੮ ਜਦ ਵਾਹਿਗੁਰੂ ਆਪਣੇ ਆਪ ਨੂੰ ਅਜੇ ਦਿਲ ਵਿੱਚ ਹੀ ਰਖਦਾ ਸੀ; ਭਾਵ ਅਜੇ ਪ੍ਰਗਟ ਨਹੀਂ ਸੀ ਹੋਇਆ ।
੨੯ ਕਿਥੇ ਕੋਈ ਵਿਚਾਰਦਾ ਸੀ ?
੩੦ ਚੇਲਾ, ਨੌਕਰ ।
੩੧ ਅਚਰਜ ਤੋਂ ਅਚਰਜ ਖੇਡ ਵਿੱਚ ਮਸਤ ਹੋ ਰਿਹਾ ਸੀ ।
੩੨ ਹੈਰਾਨ, ਮਸਤ ।
੩੩ ਅਵਸਥਾ, ਹਾਲਤ ।
੩੪ ਜੋ ਛਲਿਆ ਨਹੀਂ ਜਾਂਦਾ ।
੩੫ ਅਬਿਨਾਸੀ ।
੩੬ ਫ਼ਰਕ ਤੋਂ ਬਿਨਾਂ, ਇਕੋ ਜੇਹਾ ।
੩੭ ਨਮਸਕਾਰ ।
੩੮ ਵਾਹਿਗੁਰੂ ।
੩੯ ਬੇਫ਼ਿਕਰ ।
੪੦ ਪਤੀਜਣ ਵਾਲਾ । ਆਪਣੇ ਆਪ ਤੋਂ ਆਪ ਹੀ ਪਤੀਜਦਾ ਸੀ ।
੪੧ ਪਹੁੰਚਦਾ, ਬ੍ਰਾਬਰੀ ਕਰਦਾ ।
੪੨ ਸ੍ਰਿਸ਼ਟੀ ।
੪੩ ਦਿਸਣ ਵਾਲੀਆਂ ਸੂਰਤਾਂ ਦਾ ਸਮੂਹ ।
੪੪ ਤਿੰਨ ਗੁਣਾਂ ਵਿੱਚ ।

---

* ਉਸ ਵੇਲੇ ਤਿੰਨਾਂ ਗੁਣਾਂ ਦਾ ਦਖ਼ਲ ਨਹੀਂ ਸੀ; ਤਿੰਨ ਤਰ੍ਹਾਂ ਦੇ ਸੁਭਾ ਦਾ ਵਰਤਾਰਾ ਨਹੀਂ ਸੀ ਹੋਇਆ । ਦੇਖੋ ਪੰਨਾ ੬੮, ਫੁਟ ਨੋਟ † ।

ਮਹਿ ਕੀਨੋ ਬਿਸਥਾਰੁ[੧] ॥ [੨]ਪਾਪੁ ਪੁੰਨੁ ਤਹ ਭਈ ਕਹਾਵਤ ॥ ਕੋਊ ਨਰਕ ਕੋਊ ਸੁਰਗ ਬੰਛਾਵਤ[੩] ॥ [੪]ਆਲ ਜਾਲ ਮਾਇਆ ਜੰਜਾਲ ॥ ਹਉਮੈ ਮੋਹ ਭਰਮ ਭੈ ਭਾਰ ॥ ਦੂਖ ਸੂਖ ਮਾਨ ਅਪਮਾਨ[੫] ॥ [੬]ਅਨਿਕ ਪ੍ਰਕਾਰ ਕੀਓ ਬਖ੍ਯਾਨ ॥ ਆਪਨ ਖੇਲੁ ਆਪਿ ਕਰਿ ਦੇਖੈ ॥ [੭]ਖੇਲੁ ਸੰਕੋਚੈ ਤਉ ਨਾਨਕ ਏਕੈ ॥ ੭ ॥ [੮]ਜਹ ਅਬਿਗਤੁ ਭਗਤੁ ਤਹ ਆਪਿ ॥ [੯]ਜਹ ਪਸਰੈ ਪਾਸਾਰੁ ਸੰਤ ਪਰਤਾਪਿ ॥ [੧੦]ਦੁਹੂ ਪਾਖ ਕਾ ਆਪਹਿ ਧਨੀ ॥ ਉਨ ਕੀ ਸੋਭਾ ਉਨਹੂ ਬਨੀ[੧੧] ॥ ਆਪਹਿ ਕਉਤਕ ਕਰੈ ਅਨਦ ਚੋਜ[੧੨] ॥ ਆਪਹਿ ਰਸ ਭੋਗਨ ਨਿਰਜੋਗ[੧੩] ॥ ਜਿਸੁ ਭਾਵੈ ਤਿਸੁ ਆਪਨ ਨਾਇ ਲਾਵੈ ॥ ਜਿਸੁ ਭਾਵੈ ਤਿਸੁ ਖੇਲ ਖਿਲਾਵੈ ॥ ਬੇਸੁਮਾਰ ਅਥਾਹ ਅਗਨਤ ਅਤੋਲੈ ॥ ਜਿਉ ਬੁਲਾਵਹੁ ਤਿਉ ਨਾਨਕ ਦਾਸ ਬੋਲੈ ॥ ੮ ॥ ੨੧ ॥ ਸਲੋਕੁ ॥ ਜੀਅ ਜੰਤ ਕੇ ਠਾਕੁਰਾ ਆਪੇ ਵਰਤਣਹਾਰ[੧੪] ॥ ਨਾਨਕ ਏਕੋ ਪਸਰਿਆ [੧੫]ਦੂਜਾ ਕਹ ਦ੍ਰਿਸਟਾਰ ॥ ੧ ॥ ਅਸਟਪਦੀ* ॥ ਆਪਿ ਕਥੈ ਆਪਿ ਸੁਨਨੈਹਾਰੁ ॥ ਆਪਹਿ ਏਕੁ ਆਪਿ ਬਿਸਥਾਰੁ[੧੬] ॥ ਜਾ ਤਿਸੁ ਭਾਵੈ ਤਾ [੧੭]ਸ੍ਰਿਸਟਿ ਉਪਾਏ ॥ ਆਪਨੈ ਭਾਣੈ [੧੮]ਲਏ ਸਮਾਏ ॥ ਤੁਮ ਤੇ ਭਿੰਨ[੧੯] ਨਹੀ ਕਿਛੁ ਹੋਇ ॥ ਆਪਨ ਸੂਤਿ ਸਭੁ ਜਗਤੁ ਪਰੋਇ ॥ ਜਾ ਕਉ ਪ੍ਰਭ ਜੀਉ ਆਪਿ ਬੁਝਾਏ ॥ ਸਚੁ ਨਾਮੁ ਸੋਈ ਜਨੁ ਪਾਏ ॥ ਸੋ ਸਮਦਰਸੀ[੨੦] [੨੧]ਤਤ ਕਾ ਬੇਤਾ ॥ ਨਾਨਕ [੨੨]ਸਗਲ ਸ੍ਰਿਸਟਿ ਕਾ ਜੇਤਾ ॥ ੧ ॥ ਜੀਅ ਜੰਤ੍ਰ ਸਭ ਤਾ ਕੈ ਹਾਥ ॥ [੨੩]ਦੀਨ ਦਇਆਲ ਅਨਾਥ ਕੋ ਨਾਥੁ ॥ ਜਿਸੁ ਰਾਖੈ ਤਿਸੁ ਕੋਇ ਨ ਮਾਰੈ ॥ ਸੋ ਮੂਆ ਜਿਸੁ ਮਨਹੁ ਬਿਸਾਰੈ ॥ ਤਿਸੁ [੨੪]ਤਜਿ ਅਵਰ ਕਹਾ ਕੋ ਜਾਇ ॥ ਸਭ ਸਿਰਿ ਏਕੁ [੨੫]ਨਿਰੰਜਨ ਰਾਇ ॥ ਜੀਅ ਕੀ ਜੁਗਤਿ ਜਾ ਕੈ ਸਭ ਹਾਥਿ ॥ ਅੰਤਰਿ ਬਾਹਰਿ ਜਾਨਹੁ ਸਾਥਿ ॥ [੨੬]ਗੁਨ ਨਿਧਾਨ ਬੇਅੰਤ ਅਪਾਰ ॥ ਨਾਨਕ ਦਾਸ ਸਦਾ ਬਲਿਹਾਰ ॥ ੨ ॥ ਪੂਰਨ ਪੂਰਿ ਰਹੇ ਦਇਆਲ ॥ ਸਭ ਊਪਰਿ ਹੋਵਤ ਕਿਰਪਾਲ ॥ ਅਪਨੇ ਕਰਤਬ ਜਾਨੈ ਆਪਿ ॥ ਅੰਤਰਜਾਮੀ ਰਹਿਓ ਬਿਆਪਿ ॥ ਪ੍ਰਤਿਪਾਲੈ [੨੭]ਜੀਅਨ ਬਹੁ ਭਾਤਿ ॥ ਜੋ ਜੋ ਰਚਿਓ ਸੁ ਤਿਸਹਿ ਧਿਆਤਿ[੨੮] ॥ ਜਿਸੁ ਭਾਵੈ ਤਿਸੁ ਲਏ ਮਿਲਾਇ ॥ ਭਗਤਿ ਕਰਹਿ ਹਰਿ ਕੇ ਗੁਣ ਗਾਇ ॥ ਮਨ ਅੰਤਰਿ ਬਿਸ੍ਵਾਸੁ ਕਰਿ ਮਾਨਿਆ ॥ ਕਰਨਹਾਰੁ ਨਾਨਕ ਇਕੁ ਜਾਨਿਆ ॥ ੩ ॥ ਜਨੁ ਲਾਗਾ ਹਰਿ ਏਕੈ ਨਾਇ ॥ ਤਿਸ ਕੀ ਆਸ ਨ ਬਿਰਥੀ[੨੯] ਜਾਇ ॥ ਸੇਵਕ ਕਉ ਸੇਵਾ ਬਨਿ ਆਈ ॥ ਹੁਕਮੁ ਬੂਝਿ ਪਰਮਪਦੁ ਪਾਈ ॥ ਇਸ ਤੇ ਊਪਰਿ ਨਹੀ ਬੀਚਾਰੁ ॥ ਜਾ ਕੈ ਮਨਿ ਬਸਿਆ ਨਿਰੰਕਾਰੁ ॥ ਬੰਧਨ ਤੋਰਿ ਭਏ ਨਿਰਵੈਰ ॥ ਅਨਦਿਨੁ[੩੦] ਪੂਜਹਿ ਗੁਰ ਕੇ ਪੈਰ ॥ ਇਹ ਲੋਕ ਸੁਖੀਏ

੧ ਫੈਲਾਉ, ਖਿਲਾਰਾ ।
੨ ਇਹ ਨਾਮ ਪਾਪ ਤੇ ਪੁੰਨ ਤਦੋਂ ਰਖੇ ਗਏ; ਇਹ ਆਖਣਾ ਉਥੋਂ ਚਲਿਆ ਕਿ ਇਹ ਕੰਮ ਪਾਪ ਹੈ ਤੇ ਉਹ ਕੰਮ ਪੁੰਨ ਹੈ ।
੩ ਇੱਛਾ ਕਰਨ ਲੱਗਾ ।
੪ ਘਰਾਂ ਦੇ ਜਾਲ, ਘਰੋਗੀ ਧੰਧੇ ।
੫ ਨਿਆਦਰੀ ।
੬ ਜੀਵਾਂ ਨੇ ਕਈ ਤਰ੍ਹਾਂ ਵਰਣਨ ਕਰਨਾ ਸ਼ੁਰੂ ਕਰ ਦਿਤਾ ।
੭ ਜਦ ਇਹ ਦੁਨੀਆਂ ਦੀ ਖੇਡ ਸਮੇਟ ਲੈਂਦਾ ਹੈ ਤਾਂ ਉਹ ਆਪ ਹੀ ਆਪ ਰਹਿ ਜਾਂਦਾ ਹੈ ।
੮ ਜਿਥੇ ਅਬਿਨਾਸੀ ਵਾਹਿਗੁਰੂ ਹੈ ਉਥੇ ਭਗਤ ਹੈ ਤੇ ਜਿਥੇ ਭਗਤ ਹੈ ਉਥੇ ਉਹ ਆਪ ਹੈ ।
੯ ਜਿਥੇ ਪਸਾਰਾ ਪਸਾਰਦਾ ਹੈ ਉਹ ਸਭ ਸੰਤਾਂ ਦੇ ਪ੍ਰਤਾਪ ਲਈ ਹੈ, ਭਾਵ ਮਾਇਆ ਦੇ ਪਸਾਰੇ (ਸੰਸਾਰਕ ਰੋਕਾਂ ਤੇ ਝਗੜਿਆਂ) ਵਿੱਚ ਸੰਤਾਂ ਦੇ ਪ੍ਰਤਾਪ ਨੂੰ ਵਧਾਉਂਦਾ ਹੈ, ਜੋ ਕਿ ਆਪਣੇ ਪ੍ਰਤਾਪ ਨੂੰ ਵਧਾਉਣ ਤੁੱਲ ਹੈ ।
੧੦ ਦੋਹਾਂ ਪਖਾਂ (ਮਾਇਆ ਤੇ ਰਾਮ ਵਾਲਿਆਂ) ਦਾ ਆਪ ਹੀ ਮਾਲਕ ਹੈ ।
੧੧ ਫਬਦੀ ਹੈ ।
੧੨ ਖੇੜਾਂ ।
੧੩ ਨਿਰਲੇਪ । ਰਸਾਂ ਦੇ ਭੋਗਣ ਵਾਲਾ ਤੇ ਨਿਰਲੇਪ ਵੀ ਆਪ ਹੀ ਹੈ ।
੧੪ ਆਪੇ ਸਭ ਵਿਚ ਵਰਤਣ ਵਾਲਾ (ਪਰਵੇਸ਼ ਕਰਨ ਵਾਲਾ) ਹੈਂ ।
੧੫ ਦੂਜਾ ਕਿਥੇ ਦਿਖਾਈ ਦਿੰਦਾ ਹੈ?
੧੬ ਫੈਲਾਉ ; ਅਨੇਕ ।
੧੭ ਦੁਨੀਆਂ ਪੈਦਾ ਕਰਦਾ ਹੈ ।
੧੮ ਆਪਣੇ ਵਿੱਚ ਲੀਨ ਕਰ ਲੈਂਦਾ ਹੈ ।
੧੯ ਵਖਰਾ ।
੨੦ ਇਕੋ ਜੇਹਾ ਵੇਖਣ ਵਾਲਾ ।
੨੧ ਅਸਲੀਅਤ ਦੇ ਜਾਨਣ ਵਾਲਾ ।
੨੨ ਸਾਰੀ ਰਚਨਾ ਦਾ ਜਿਤਣ ਵਾਲਾ ।
੨੩ ਗਰੀਬਾਂ ਉਤੇ ਦਿਆ ਕਰਨ ਵਾਲਾ ।
੨੪ ਛਡ ਕੇ ਕੋਈ ਕਿਥੇ ਜਾਏ ?
੨੫ ਮਾਇਆ ਤੋਂ ਰਹਿਤ ਰਾਜਾ (ਹਰੀ) ।
੨੬ ਗੁਣਾਂ ਦਾ ਖ਼ਜ਼ਾਨਾ।
੨੭ ਜੀਵਾਂ ਨੂੰ ਕਈ ਤਰ੍ਹਾਂ ਨਾਲ ।
੨੮ ਯਾਦ ਕਰਦਾ ਹੈ, ਸਿਮਰਦਾ ਹੈ ।
੨੯ ਖਾਲੀ ।
੩੦ ਹਰ ਰੋਜ਼ ।

---

* ਇਹ ਨਾਮ ਸਾਰੀ ਸਰਿਸ਼ਟੀ ਵਿੱਚ ਸਮਾ ਰਿਹਾ ਹੈ; ਉਸ ਤੋਂ ਭਿੰਨ ਕੁਝ ਨਹੀਂ । ਇਹ ਵਖੇਵੇਂ ਜੋ ਦਿਸ ਰਹੇ ਹਨ, ਤਦ ਤਕ ਹੀ ਹਨ, ਜਦ ਤਕ ਸਭ ਦੇ ਅੰਦਰ ਵਸ ਰਹੇ ਨਾਮ ਵਲ ਧਿਆਨ ਨਹੀਂ ਕਰਦੇ । ਇਹ ਨਾਮ ਜਪਣ ਲਈ, ਧਿਆਨ ਕਰਨ ਲਈ, ਵਿਚਾਰਨ ਲਈ ਅਤੇ ਗਾਉਣ ਲਈ ਹੈ ।

ਪਰਲੋਕ ਸੁਹੇਲੇ[੧] ॥ ਨਾਨਕ ਹਰਿਪ੍ਰਭਿ ਆਪਹਿ[੨] ਮੇਲੇ ॥ ੪ ॥ ਸਾਧਸੰਗਿ ਮਿਲਿ
ਕਰਹੁ ਅਨੰਦ ॥ ਗੁਨ ਗਾਵਹੁ ਪ੍ਰਭ ਪਰਮਾਨੰਦ ॥ ਰਾਮਨਾਮ ਤਤੁ ਕਰਹੁ ਬੀਚਾਰੁ ॥
ਦ੍ਰੁਲਭ ਦੇਹ ਕਾ ਕਰਹੁ ਉਧਾਰੁ ॥ ਅੰਮ੍ਰਿਤ ਬਚਨ ਹਰਿ ਕੇ ਗੁਨ ਗਾਉ ॥
ਪ੍ਰਾਨ ਤਰਨ ਕਾ ਇਹੈ ਸੁਆਉ[੩] ॥ ਆਠ ਪਹਰ ਪ੍ਰਭ [੪]ਪੇਖਹੁ ਨੇਰਾ ॥ ਮਿਟੈ
ਅਗਿਆਨੁ ਬਿਨਸੈ ਅੰਧੇਰਾ ॥ ਸੁਨਿ ਉਪਦੇਸੁ ਹਿਰਦੈ ਬਸਾਵਹੁ ॥ [੫]ਮਨ ਇਛੇ
ਨਾਨਕ ਫਲ ਪਾਵਹੁ ॥ ੫ ॥ [੬]ਹਲਤੁ ਪਲਤੁ ਦੁਇ ਲੇਹੁ ਸਵਾਰਿ ॥ ਰਾਮਨਾਮੁ
[੭]ਅੰਤਰਿ ਉਰਿਧਾਰਿ ॥ ਪੂਰੇ ਗੁਰ ਕੀ ਪੂਰੀ ਦੀਖਿਆ[੮] ॥ ਜਿਸੁ ਮਨਿ ਬਸੈ ਤਿਸੁ
[੯]ਸਾਚੁ ਪਰੀਖਿਆ ॥ ਮਨਿ ਤਨਿ ਨਾਮੁ ਜਪਹੁ ਲਿਵ ਲਾਇ ॥ ਦੂਖੁ ਦਰਦੁ ਮਨ
ਤੇ ਭਉ ਜਾਇ ॥ ਸਚੁ ਵਾਪਾਰੁ ਕਰਹੁ ਵਾਪਾਰੀ ॥ ਦਰਗਹ ਨਿਬਹੈ ਖੇਪ[੧੦] ਤੁਮਾਰੀ ॥
ਏਕਾ ਟੇਕ ਰਖਹੁ ਮਨ ਮਾਹਿ ॥ ਨਾਨਕ ਬਹੁਰਿ[੧੧] ਨ ਆਵਹਿ ਜਾਹਿ ॥ ੬ ॥
ਤਿਸ ਤੇ ਦੂਰਿ ਕਹਾ ਕੋ ਜਾਇ ॥ ਉਬਰੈ[੧੨] ਰਾਖਨਹਾਰੁ ਧਿਆਇ ॥ ਨਿਰਭਉ ਜਪੈ
ਸਗਲ[੧੩] ਭਉ ਮਿਟੈ ॥ ਪ੍ਰਭਕਿਰਪਾ ਤੇ ਪ੍ਰਾਣੀ ਛੁਟੈ ॥ ਜਿਸੁ ਪ੍ਰਭੁ ਰਾਖੈ ਤਿਸੁ
ਨਾਹੀ ਦੂਖ ॥ ਨਾਮੁ ਜਪਤ ਮਨਿ ਹੋਵਤ ਸੂਖ ॥ ਚਿੰਤਾ ਜਾਇ ਮਿਟੈ ਅਹੰਕਾਰੁ ॥
ਤਿਸੁ ਜਨ ਕਉ ਕੋਇ ਨ ਪਹੁਚਨਹਾਰੁ ॥ [੧੪]ਸਿਰ ਊਪਰਿ ਠਾਢਾ ਗੁਰੁ ਸੂਰਾ ॥
ਨਾਨਕ ਤਾ ਕੇ ਕਾਰਜ ਪੂਰਾ ॥ ੭ ॥ [੧੫]ਮਤਿ ਪੂਰੀ [੧੬]ਅੰਮ੍ਰਿਤੁ ਜਾ ਕੀ ਦ੍ਰਿਸਟਿ ॥
ਦਰਸਨੁ ਪੇਖਤ ਉਧਰਤ ਸ੍ਰਿਸਟਿ ॥ ਚਰਨ ਕਮਲ ਜਾ ਕੇ ਅਨੂਪ[੧੭] ॥ [੧੮]ਸਫਲ
ਦਰਸਨੁ ਸੁੰਦਰ [੧੯]ਹਰਿ ਰੂਪ ॥ [੨੦]ਧੰਨੁ ਸੇਵਾ ਸੇਵਕੁ ਪਰਵਾਨੁ ॥ ਅੰਤਰਜਾਮੀ ਪੁਰਖੁ
ਪ੍ਰਧਾਨੁ ॥ ਜਿਸੁ ਮਨਿ ਬਸੈ ਸੁ ਹੋਤ ਨਿਹਾਲੁ ॥ ਤਾ ਕੈ ਨਿਕਟਿ ਨ ਆਵਤ ਕਾਲੁ ॥
ਅਮਰ[੨੧] ਭਏ [੨੨]ਅਮਰਾ ਪਦੁ ਪਾਇਆ ॥ ਸਾਧਸੰਗਿ ਨਾਨਕ ਹਰਿ ਧਿਆਇਆ ॥
੮ ॥ ੨੨ ॥ ਸਲੋਕੁ ॥ ਗਿਆਨ ਅੰਜਨੁ[੨੩] ਗੁਰਿ ਦੀਆ ਅਗਿਆਨ ਅੰਧੇਰ
ਬਿਨਾਸੁ ॥ ਹਰਿਕਿਰਪਾ ਤੇ [੨੪]ਸੰਤ ਭੇਟਿਆ ਨਾਨਕ ਮਨਿ ਪਰਗਾਸੁ[੨੫] ॥
੧ ॥ ਅਸਟਪਦੀ* ॥ ਸੰਤਸੰਗਿ ਅੰਤਰਿ[੨੬] ਪ੍ਰਭੁ ਡੀਠਾ ॥ ਨਾਮੁ ਪ੍ਰਭੂ
ਕਾ ਲਾਗਾ ਮੀਠਾ ॥ [੨੭]ਸਗਲ ਸਮਿਗ੍ਰੀ ਏਕਸੁ ਘਟ ਮਾਹਿ ॥ ਅਨਿਕ ਰੰਗ
[੨੮]ਨਾਨਾ ਦ੍ਰਿਸਟਾਹਿ ॥ [੨੯]ਨਉਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥ ਦੇਹੀ ਮਹਿ
ਇਸ ਕਾ ਬਿਸ੍ਰਾਮੁ[੩੦] ॥ [੩੧]ਸੁੰਨ ਸਮਾਧਿ ਅਨਹਤ ਤਹ[੩੨] ਨਾਦ ॥ ਕਹਨੁ ਨ ਜਾਈ
ਅਚਰਜ ਬਿਸਮਾਦ[੩੩] ॥ ਤਿਨਿ ਦੇਖਿਆ ਜਿਸੁ ਆਪਿ ਦਿਖਾਏ ॥ ਨਾਨਕ
ਤਿਸੁ ਜਨ ਸੋਝੀ ਪਾਏ ॥ ੧ ॥ ਸੋ ਅੰਤਰਿ ਸੋ ਬਾਹਰਿ ਅਨੰਤੁ[੩੪] ॥ [੩੫]ਘਟਿ ਘਟਿ
ਬਿਆਪਿ ਰਹਿਆ ਭਗਵੰਤੁ ॥ [੩੬]ਧਰਨਿ ਮਾਹਿ ਆਕਾਸ ਪਇਆਲ[੩੭] ॥ ਸਰਬ

੧ ਸੁਖੀ ।
੨ ਆਪਣੇ ਵਿੱਚ ।
੩ ਸੁਆਰਥ, ਲਾਭ–ਯਥਾ, 'ਜਨ ਆਵਨ ਕਾ ਇਹੈ ਸੁਆਉ' । ਜੀਵਨ ਨੂੰ ਸਫਲਾ ਕਰਨ ਦਾ ਇਹੋ ਲਾਭ ਹੈ ।
੪ ਨੇੜੇ ਵੇਖੇ ।
੫ ਮਨ-ਮੰਗੇ।
੬ ਲੋਕ ਪਰਲੋਕ।
੭ ਦਿਲ ਦੇ ਅੰਦਰ ਰਖੇ ।
੮ ਸਿੱਖਿਆ ।
੯ ਉਸ ਨੇ ਸਚ ਨੂੰ ਪਰਖ ਲਿਆ ਹੈ ।
੧੦ ਵਣਜ ਕੀਤੀ ਵਸਤ ਦਾ ਭਾਰ। ਦਰਗਾਹ ਵਿਚ ਤੁਹਾਡੇ ਜੀਵਨ ਦੀ ਕਮਾਈ ਸਫਲੀ ਹੋ ਜਾਵੇ।
੧੧ ਮੁੜ ਮੁੜ ਕੇ ।
੧੨ ਤਰ ਜਾਂਦਾ ਹੈ।
੧੩ ਸਾਰਾ ।
੧੪ ਸਿਰ ਤੇ ਖੜਾ ਹੈ ਸੂਰਮਾ ਗੁਰੂ ; ਭਾਵ ਰੱਖਿਆ ਲਈ ਹਰ ਵਕਤ ਤਿਆਰ ਹੈ ।
੧੫ ਇਸ ਪਉੜੀ ਵਿਚ ਗੁਰੂ ਦੀ ਉਪਮਾ ਹੈ ।
੧੬ ਜਿਸ ਦੀ ਨਜ਼ਰ ਅੰਮ੍ਰਿਤ ਹੈ, ਭਾਵ ਵੇਖਣ ਨਾਲ ਹੀ ਅਮਰ ਕਰ ਦਿੰਦਾ ਹੈ।
੧੭ ਜਿਸ ਦੀ ਉਪਮਾ ਨਾ ਹੋ ਸਕੇ, ਸੁੰਦਰ ।
੧੮ ਜਿਸ ਦਾ ਦਰਸ਼ਨ ਕਰਨ ਨਾਲ ਹੀ ਫਲ ਪ੍ਰਾਪਤ ਹੋ ਜਾਵੇ । ਅਮੋਘ-ਦਰਸ਼ਨ ਭੀ ਕਹਿੰਦੇ ਹਨ ।
੧੯ ਹਰੀ ਦਾ ਰੂਪ ਹੈ (ਗੁਰੂ) ।
੨੦ ਗੁਰੂ ਦੀ ਸੇਵਾ ਧੰਨ ਹੈ ਤੇ ਸੇਵਕ ਵੀ ਧੰਨ ਹੈ ।
੨੧ ਮੌਤ ਰਹਿਤ ।
੨੨ ਅਵਿਨਾਸ਼ੀ ਪਦਵੀ, ਅਟੱਲ ਪਦਵੀ ।
੨੩ ਸੂਰਮਾ ।
੨੪ ਗੁਰੂ ਸੰਤ ਮਿਲਿਆ ।
੨੫ ਚਾਨਣਾ ।
੨੬ ਆਪਣੇ ਅੰਦਰ ਹੀ ।
੨੭ ਸਭ ਚੀਜ਼ਾਂ ਉਸ ਇਕ ਹਰੀ ਵਿਚ ਹਨ ।
੨੮ ਕਈ ਤਰ੍ਹਾਂ ਦਿਸਦੇ ਹਨ ।
੨੯ ਦੇਖੋ ਪੰਨਾ ੧੦, ਫੁਟ ਨੋਟ§ ।
੩੦ ਟਿਕਾਣਾ, ਵਾਸਾ ।
੩੧ ਅਫੁਰ ਸਮਾਧੀ, ਜਦੋਂ ਸੰਕਲਪ ਨਾ ਫੁਰਨ। ਗੁਰਮਤ ਵਿੱਚ ਮਨ ਨੂੰ ਆਪਣੇ ਸਰੂਪ ਵਿਚ ਟਿਕਾਣ ਨੂੰ 'ਸੁੰਨ-ਸਮਾਧ' ਕਿਹਾ ਹੈ ।
੩੨ ਉਥੇ । ਦੇਹੀ ਵਿੱਚ ਅਨਹਦ ਨਾਦ ਵਜ ਰਹੇ ਹਨ। ਦੇਖੋ ਪੰਨਾ ੯੧, ਨੋਟ ੨੪ ।
੩੩ ਅਚਰਜ, ਹੈਰਾਨ ਕਰਨ ਵਾਲਾ। ਦੇਖੋ ਪੰਨਾ ੧੬੭, ਫੁਟ ਨੋਟ * ।
੩੪ ਬੇਅੰਤ ਵਾਹਿਗੁਰੂ ।
੩੫ ਹਰ ਇਕ ਸਰੀਰ ਵਿਚ ।
੩੬ ਧਰਤੀ ਵਿੱਚ ।
੩੭ ਪਾਤਾਲ।'ਮਾਹਿ' ਤਿੰਨਾਂ ਸ਼ਬਦਾਂ ਨਾਲ ਲਗਦਾ ਹੈ।

---

* ਇਹ ਨਾਮ ਜਦ ਗੁਰੂ ਦੀ ਕਿਰਪਾ ਨਾਲ ਮਿਲਦਾ ਹੈ ਤਾਂ ਮਨੁਖ ਆਪਣੇ ਸਰੀਰ ਅੰਦਰ, ਬਾਹਰ ਸਾਰੇ ਸੰਸਾਰ ਅੰਦਰ ਇਕੋ ਜੋਤ ਦਾ ਪ੍ਰਕਾਸ਼ ਦੇਖਦਾ ਹੈ ਅਤੇ ਸਦਾ ਉਸ ਦੇ ਹਜ਼ੂਰ ਰਹਿਣ ਕਰਕੇ ਸੱਚ ਵਿਚ ਲੀਨ ਰਹਿੰਦਾ ਹੈ ; ਆਪ ਤਰਦਾ ਹੈ ਤੇ ਹੋਰਨਾਂ ਨੂੰ ਤਾਰਦਾ ਹੈ ।

ਲੋਕ ਪੂਰਨ ਪ੍ਰਤਿਪਾਲ ॥ [੧]ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ ॥ ਜੈਸੀ ਆਗਿਆ ਤੈਸਾ ਕਰਮੁ[੨] ॥ ਪਉਣ ਪਾਣੀ ਬੈਸੰਤਰ[੩] ਮਾਹਿ ॥ [੪]ਚਾਰਿ ਕੁੰਟ [੫]ਦਹ ਦਿਸੇ ਸਮਾਹਿ ॥ ਤਿਸ ਤੇ ਭਿੰਨ ਨਹੀ ਕੋ ਠਾਉ[੬] ॥ [੭]ਗੁਰ ਪ੍ਰਸਾਦਿ ਨਾਨਕ ਸੁਖੁ ਪਾਉ ॥ ੨ ॥ [੮]ਬੇਦ ਪੁਰਾਨ ਸਿੰਮ੍ਰਿਤਿ ਮਹਿ ਦੇਖੁ ॥ [੯]ਸਸੀਅਰ ਸੂਰ ਨਖ੍ਯ੍ਯ੍ਰ ਮਹਿ ਏਕੁ ॥ ਬਾਣੀ ਪ੍ਰਭ ਕੀ ਸਭੁ ਕੋ ਬੋਲੈ ॥ ਆਪਿ ਅਡੋਲੁ ਨ ਕਬਹੂ ਡੋਲੈ ॥ ਸਰਬ [੧੦]ਕਲਾ ਕਰਿ ਖੇਲੈ ਖੇਲ ॥ [੧੧]ਮੋਲਿ ਨ ਪਾਈਐ ਗੁਣਹ ਅਮੋਲ ॥ ਸਰਬ ਜੋਤਿ ਮਹਿ ਜਾ ਕੀ ਜੋਤਿ ॥ [੧੨]ਧਾਰਿ ਰਹਿਓ ਸੁਆਮੀ ਓਤਿ ਪੋਤਿ ॥ ਗੁਰ ਪਰਸਾਦਿ ਭਰਮ ਕਾ ਨਾਸੁ ॥ ਨਾਨਕ ਤਿਨ ਮਹਿ ਏਹੁ ਬਿਸਾਸੁ[੧੩] ॥ ੩ ॥ ਸੰਤ ਜਨਾ ਕਾ ਪੇਖਨੁ[੧੪] ਸਭੁ ਬ੍ਰਹਮ ॥ ਸੰਤ ਜਨਾ ਕੈ ਹਿਰਦੈ ਸਭਿ ਧਰਮ ॥ ਸੰਤ ਜਨਾ ਸੁਨਹਿ ਸੁਭ ਬਚਨ ॥ [੧੫]ਸਰਬ ਬਿਆਪੀ ਰਾਮ ਸੰਗਿ ਰਚਨ ॥ [੧੬]ਜਿਨਿ ਜਾਤਾ ਤਿਸ ਕੀ ਇਹ ਰਹਤ ॥ ਸਤਿ ਬਚਨ ਸਾਧੂ ਸਭਿ ਕਹਤ ॥ ਜੋ ਜੋ ਹੋਇ ਸੋਈ ਸੁਖੁ ਮਾਨੈ ॥ ਕਰਨ ਕਰਾਵਨਹਾਰੁ ਪ੍ਰਭੁ ਜਾਨੈ ॥ ਅੰਤਰਿ ਬਸੇ ਬਾਹਰਿ ਭੀ ਓਹੀ ॥ ਨਾਨਕ ਦਰਸਨੁ ਦੇਖਿ ਸਭ ਮੋਹੀ ॥ ੪ ॥ ਆਪਿ ਸਤਿ ਕੀਆ ਸਭੁ ਸਤਿ ॥ [੧੭]ਤਿਸੁ ਪ੍ਰਭ ਤੇ ਸਗਲੀ ਉਤਪਤਿ ॥ ਤਿਸੁ ਭਾਵੈ ਤਾ ਕਰੇ ਬਿਸਥਾਰੁ ॥ ਤਿਸੁ ਭਾਵੈ ਤਾ ਏਕੰਕਾਰੁ[੧੮] ॥ [੧੯]ਅਨਿਕ ਕਲਾ ਲਖੀ ਨਹ ਜਾਇ ॥ ਜਿਸੁ ਭਾਵੈ ਤਿਸੁ ਲਏ ਮਿਲਾਇ ॥ [੨੦]ਕਵਨ ਨਿਕਟਿ ਕਵਨ ਕਹੀਐ ਦੂਰਿ ॥ ਆਪੇ ਆਪਿ ਆਪ ਭਰਪੂਰਿ ॥ [੨੧]ਅੰਤਰਗਤਿ ਜਿਸੁ ਆਪਿ ਜਨਾਏ ॥ ਨਾਨਕ ਤਿਸੁ ਜਨ ਆਪਿ ਬੁਝਾਏ ॥ ੫ ॥ ਸਰਬ ਭੂਤ[੨੨] ਆਪਿ ਵਰਤਾਰਾ ॥ [੨੩]ਸਰਬ ਨੈਨ ਆਪਿ ਪੇਖਨਹਾਰਾ ॥ ਸਗਲ ਸਮਗ੍ਰੀ ਜਾ ਕਾ ਤਨਾ[੨੪] ॥ ਆਪਨ ਜਸੁ ਆਪ ਹੀ ਸੁਨਾ ॥ ਆਵਨ ਜਾਨੁ ਇਕੁ ਖੇਲੁ ਬਨਾਇਆ ॥ ਆਗਿਆਕਾਰੀ ਕੀਨੀ ਮਾਇਆ ॥ [੨੫]ਸਭ ਕੈ ਮਧਿ ਅਲਿਪਤੋ ਰਹੈ ॥ ਜੋ ਕਿਛੁ ਕਹਣਾ ਸੁ ਆਪੇ ਕਹੈ ॥ ਆਗਿਆ ਆਵੈ ਆਗਿਆ ਜਾਇ ॥ ਨਾਨਕ ਜਾ ਭਾਵੈ ਤਾ ਲਏ ਸਮਾਇ ॥ ੬ ॥ ਇਸ ਤੇ ਹੋਇ ਸੁ ਨਾਹੀ ਬੁਰਾ ॥ ਓਰੈ[੨੬] ਕਹਹੁ ਕਿਨੈ ਕਛੁ ਕਰਾ ॥ ਆਪਿ ਭਲਾ ਕਰਤੂਤਿ ਅਤਿ ਨੀਕੀ[੨੭] ॥ ਆਪੇ ਜਾਨੈ ਅਪਨੇ [੨੮]ਜੀ ਕੀ ॥ ਆਪਿ ਸਾਚੁ ਧਾਰੀ ਸਭ ਸਾਚੁ ॥ ਓਤਿ ਪੋਤਿ ਆਪਨ ਸੰਗਿ ਰਾਚੁ ॥ ਤਾ ਕੀ [੨੯]ਗਤਿ ਮਿਤਿ ਕਹੀ ਨ ਜਾਇ ॥ ਦੂਸਰ ਹੋਇ ਤ ਸੋਝੀ ਪਾਇ ॥ ਤਿਸ ਕਾ ਕੀਆ ਸਭੁ ਪਰਵਾਨੁ ॥ ਗੁਰ ਪ੍ਰਸਾਦਿ ਨਾਨਕ ਇਹੁ ਜਾਨੁ ॥ ੭ ॥ ਜੋ ਜਾਨੈ ਤਿਸੁ ਸਦਾ ਸੁਖੁ ਹੋਇ ॥ ਆਪਿ ਮਿਲਾਇ ਲਏ ਪ੍ਰਭੁ ਸੋਇ ॥ ਓਹੁ ਧਨਵੰਤੁ ਕੁਲਵੰਤੁ[੩੦] ਪਤਿਵੰਤੁ ॥ *ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ ॥ ਧੰਨੁ ਧੰਨੁ ਧੰਨੁ ਜਨੁ

੧ ਜੰਗਲ ਵਿੱਚ, ਘਾਹ ਵਿੱਚ ਅਤੇ ਪਹਾੜਾਂ ਵਿੱਚ।
੨ ਕੰਮ। ਜੀਵ ਉਹੋ ਕਰਦਾ ਹੈ ਜੋ ਹੁਕਮ ਹੁੰਦਾ ਹੈ।
੩ ਅੱਗ।
੪ ਦੇਖੋ ਪੰਨਾ ੧੩੩, ਨੋਟ ੯।
੫ ਸਾਰੇ ਪਾਸੇ ਸਮਾਇਆ ਹੋਇਆ ਹੈ।
੬ ਥਾਂ।
੭ ਗੁਰੂ ਦੀ ਕਿਰਪਾ ਨਾਲ।
੮ ਵੇਦ ਆਦਿਕ ਵਿਚ ਉਹੀ ਦਿਸੇਗਾ; ਭਾਵ ਉਸੇ ਇੱਕ ਦੀ ਢੂੰਢ ਵਿੱਚ ਲਗਿਆਂ ਇਹ ਪੁਸਤਕਾਂ ਲਿਖੀਆਂ ਗਈਆਂ।
੯ ਚੰਨ ਸੂਰਜ ਤੇ ਤਾਰਿਆਂ ਵਿੱਚ ਭੀ ਉਹੀ ਇੱਕ ਹੈ; ਭਾਵ ਇਨ੍ਹਾਂ ਵਿੱਚ ਉਸੇ ਦਾ ਨੂਰ ਹੈ।
੧੦ ਸ਼ਕਤੀ ਵਰਤਾ ਕੇ।
੧੧ ਅਮੋਲ ਗੁਣਾਂ ਵਾਲਾ ਮੁਲ ਨਾਲ ਨਹੀਂ ਪਾਈਦਾ।
੧੨ ਮਾਲਕ ਹੀ ਤਾਣਾ ਪੇਟਾ ਹੋ ਕੇ ਸਾਰੀ ਰਚਨਾ ਦੀ ਬੁਣਤ ਨੂੰ ਧਾਰ ਰਿਹਾ ਹੈ।
੧੩ ਯਕੀਨ। ਜਿਨ੍ਹਾਂ ਦਾ ਗੁਰੂ ਦੀ ਕਿਰਪਾ ਨਾਲ ਭਰਮ ਦੂਰ ਹੁੰਦਾ ਹੈ ਉਨ੍ਹਾਂ ਵਿੱਚ ਹੀ ਉਪਰ ਦਸਿਆ ਯਕੀਨ ਹੁੰਦਾ ਹੈ।
੧੪ ਵੇਖਣਾ। ਬ੍ਰਹਮ (ਹਰੀ) ਨੂੰ ਹੀ ਵੇਖਦੇ ਹਨ।
੧੫ ਸਰਬ-ਵਿਆਪਕ ਹਰੀ ਵਿਚ ਜੁੜੇ ਰਹਿੰਦੇ ਹਨ।
੧੬ ਜਿਸ ਸਾਧੂ ਨੇ ਜਾਣਿਆ ਹੈ ਉਸ ਦੀ ਇਹ ਰਹਿਣੀ ਹੈ ਕਿ ਉਹ ਸਭ ਕੁਝ ਸਚ ਕਹਿੰਦਾ ਹੈ।
੧੭ ਸਾਰੀ ਪੈਦਾਇਸ਼ (ਰਚਨਾ) ਉਸ ਪ੍ਰਭੂ ਤੋਂ ਹੀ ਹੁੰਦੀ ਹੈ।
੧੮ ਸਭ ਕੁਝ ਸਮੇਟ ਕੇ ਇਕੱਲਾ ਇਕ ਆਪ ਹੀ ਰਹਿ ਜਾਂਦਾ ਹੈ।
੧੯ ਉਸ ਦੀਆਂ ਕਈ ਤਰਾਂ ਦੀਆਂ ਤਾਕਤਾਂ ਹਨ ਜੋ ਸਮਝੀਆਂ ਨਹੀਂ ਜਾ ਸਕਦੀਆਂ।
੨੦ ਕਿਹੜਾ ਨੇੜੇ ਤੇ ਕਿਹੜਾ ਦੂਰ ਆਖੀਏ ਜਾਂ ਸਾਰੇ ਆਪ ਹੀ ਭਰਪੂਰ ਹੋ ਰਿਹਾ ਹੈ।
੨੧ ਜਿਸ ਨੂੰ ਆਪ ਅੰਦਰੋਂ ਹੀ ਆਪਣਾ ਗਿਆਨ ਦਿੰਦਾ ਹੈ।
੨੨ ਹਸਤੀਆਂ। ਸਭ ਹਸਤੀਆਂ ਅੱਡ ੨ ਦਿਸਦੀਆਂ ਹਨ, ਪਰ ਸਭ ਵਿੱਚ ਪ੍ਰਵੇਸ਼ ਕਰਨ ਵਾਲਾ ਆਪ ਹੀ ਹੈ।
੨੩ ਸਭ ਅੱਖਾਂ ਹਨ, ਪਰ ਉਨ੍ਹਾਂ ਵਿੱਚੋਂ ਵੇਖਣ ਵਾਲਾ ਆਪ ਹੈ।
੨੪ ਤਨ, ਸਰੀਰ। ਸਾਰੀ ਰਚਨਾ ਉਸ ਦਾ ਸਰੀਰ ਸਮਝੋ।
੨੫ ਸਾਰਿਆਂ ਦੇ ਵਿਚ ਹੁੰਦਾ ਹੋਇਆ ਬੇਲਾਗ ਰਹਿੰਦਾ ਹੈ।
੨੬ ਉਸ ਤੋਂ ਉਰੇ, ਭਾਵ ਉਸ ਤੋਂ ਬਿਨਾਂ।
੨੭ ਚੰਗੀ।
੨੮ ਦਿਲ ਦੀ।
੨੯ ਅਵਸਥਾ ਤੇ ਮਰਜਾਦਾ।
੩੦ ਉਚੀ ਕੁਲ ਵਾਲਾ।

* ਜੋ ਜੀਊਂਦੇ-ਜੀ ਮੁਕਤ ਹੋ ਜਾਵੇ, ਭਾਵ ਆਪਣੀ ਜ਼ਿੰਦਗੀ ਵਿਚ ਹੀ ਉਹ ਪੂਰਣਤਾ ਹਾਸਲ ਕਰ ਲਵੇ ਜੋ ਵਾਹਿਗੁਰੂ ਨਾਲ ਅਭੇਦ ਹੋਣ ਤੋਂ ਮਿਲਦੀ ਹੈ।

ਆਇਆ ॥ ਜਿਸੁ ਪ੍ਰਸਾਦਿ[1] ਸਭੁ ਜਗਤੁ ਤਰਾਇਆ ॥ ਜਨ ਆਵਨ ਕਾ ਇਹੈ ਸੁਆਉ[2] ॥ ਜਨ ਕੈ ਸੰਗਿ ਚਿਤਿ ਆਵੈ ਨਾਉ ॥ ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥ ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ ॥ ੮ ॥ ੨੩ ॥ ਸਲੋਕੁ ॥ ਪੂਰਾ ਪ੍ਰਭੁ ਆਰਾਧਿਆ[3] ਪੂਰਾ ਜਾ ਕਾ ਨਾਉ ॥ ਨਾਨਕ ਪੂਰਾ ਪਾਇਆ ਪੂਰੇ ਕੇ ਗੁਨ ਗਾਉ ॥ ੧ ॥ ਅਸਟਪਦੀ* ॥ ਪੂਰੇ ਗੁਰ ਕਾ ਸੁਨਿ ਉਪਦੇਸੁ ॥ ਪਾਰਬ੍ਰਹਮੁ [4]ਨਿਕਟਿ ਕਰਿ ਪੇਖੁ ॥ ਸਾਸਿ ਸਾਸਿ ਸਿਮਰਹੁ ਗੋਬਿੰਦ ॥ ਮਨ ਅੰਤਰ ਕੀ ਉਤਰੈ ਚਿੰਦ[5] ॥ [6]ਆਸ ਅਨਿਤ ਤਿਆਗਹੁ ਤਰੰਗ ॥ ਸੰਤ ਜਨਾ ਕੀ ਧੂਰਿ ਮਨ ਮੰਗ ॥ ਆਪੁ ਛੋਡਿ ਬੇਨਤੀ ਕਰਹੁ ॥ ਸਾਧਸੰਗਿ [7]ਅਗਨਿ ਸਾਗਰੁ ਤਰਹੁ ॥ ਹਰਿ ਧਨ ਕੇ ਭਰਿ ਲੇਹੁ ਭੰਡਾਰ ॥ ਨਾਨਕ ਗੁਰ ਪੂਰੇ ਨਮਸਕਾਰ ॥ ੧ ॥ [8]ਖੇਮ ਕੁਸਲ ਸਹਜ[9] ਆਨੰਦ ॥ ਸਾਧਸੰਗਿ ਭਜੁ ਪਰਮਾਨੰਦ ॥ [10]ਨਰਕ ਨਿਵਾਰਿ ਉਧਾਰਹੁ ਜੀਉ ॥ ਗੁਨ ਗੋਬਿੰਦ ਅੰਮ੍ਰਿਤ ਰਸੁ ਪੀਉ ॥ ਚਿਤਿ ਚਿਤਵਹੁ ਨਾਰਾਇਣ ਏਕ ॥ ਏਕ ਰੂਪ ਜਾ ਕੇ ਰੰਗ ਅਨੇਕ ॥ ਗੋਪਾਲ ਦਾਮੋਦਰ[11] ਦੀਨ ਦਇਆਲ ॥ [12]ਦੁਖ ਭੰਜਨ ਪੂਰਨ ਕਿਰਪਾਲ ॥ ਸਿਮਰਿ ਸਿਮਰਿ ਨਾਮੁ ਬਾਰੰਬਾਰ ॥ ਨਾਨਕ ਜੀਅ ਕਾ ਇਹੈ ਅਧਾਰ[13] ॥ ੨ ॥ ਉਤਮ ਸਲੋਕ ਸਾਧ ਕੇ ਬਚਨ ॥ ਅਮੁਲੀਕ[14] ਲਾਲ ਏਹਿ ਰਤਨ ॥ ਸੁਨਤ ਕਮਾਵਤ ਹੋਤ ਉਧਾਰ ॥ ਆਪਿ ਤਰੈ ਲੋਕਹ ਨਿਸਤਾਰ ॥ ਸਫਲ ਜੀਵਨ ਸਫਲੁ ਤਾ ਕਾ ਸੰਗੁ ॥ ਜਾ ਕੈ ਮਨਿ ਲਾਗਾ [15]ਹਰਿ ਰੰਗੁ ॥ ਜੈ ਜੈ [16]ਸਬਦੁ ਅਨਾਹਦੁ ਵਾਜੈ ॥ ਸੁਨਿ ਸੁਨਿ ਅਨਦ ਕਰੇ [17]ਪ੍ਰਭੁ ਗਾਜੈ ॥ [18]ਪ੍ਰਗਟੇ ਗੁਪਾਲ ਮਹਾਂਤ ਕੈ ਮਾਥੇ ॥ ਨਾਨਕ ਉਧਰੇ ਤਿਨ ਕੈ ਸਾਥੇ ॥ ੩ ॥ [19]ਸਰਨਿ ਜੋਗੁ ਸੁਨਿ ਸਰਨੀ ਆਏ ॥ ਕਰਿ ਕਿਰਪਾ ਪ੍ਰਭ ਆਪ ਮਿਲਾਏ ॥ ਮਿਟਿ ਗਏ ਬੈਰ ਭਏ ਸਭ ਰੇਨ[20] ॥ ਅੰਮ੍ਰਿਤ ਨਾਮੁ ਸਾਧਸੰਗਿ ਲੈਨ ॥ ਸੁਪ੍ਰਸੰਨ ਭਏ ਗੁਰਦੇਵ ॥ ਪੂਰਨ ਹੋਈ ਸੇਵਕ ਕੀ ਸੇਵ ॥ [21]ਆਲ ਜੰਜਾਲ ਬਿਕਾਰ ਤੇ ਰਹਤੇ ॥ ਰਾਮਨਾਮ ਸੁਨਿ ਰਸਨਾ[22] ਕਹਤੇ ॥ ਕਰਿ ਪ੍ਰਸਾਦੁ ਦਇਆ ਪ੍ਰਭਿ ਧਾਰੀ ॥ ਨਾਨਕ [23]ਨਿਬਹੀ ਖੇਪ ਹਮਾਰੀ ॥ ੪ ॥ ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ ॥ ਸਾਵਧਾਨ ਏਕਾਗਰ ਚੀਤ ॥ [24]ਸੁਖਮਨੀ ਸਹਜ ਗੋਬਿੰਦ ਗੁਨ ਨਾਮ ॥ ਜਿਸੁ ਮਨਿ ਬਸੈ ਸੁ ਹੋਤ ਨਿਧਾਨ[25] ॥ ਸਰਬ ਇਛਾ ਤਾ ਕੀ ਪੂਰਨ ਹੋਇ ॥ ਪ੍ਰਧਾਨ ਪੁਰਖੁ ਪ੍ਰਗਟੁ [26]ਸਭ ਲੋਇ ॥ ਸਭ ਤੇ ਊਚ ਪਾਏ ਅਸਥਾਨੁ ॥ [27]ਬਹੁਰਿ ਨ ਹੋਵੈ ਆਵਨ ਜਾਨੁ ॥ ਹਰਿ ਧਨੁ ਖਾਟਿ ਚਲੈ ਜਨੁ ਸੋਇ ॥ ਨਾਨਕ ਜਿਸਹਿ ਪਰਾਪਤਿ ਹੋਇ ॥ ੫ ॥ ਖੇਮ ਸਾਂਤਿ [28]ਰਿਧਿ ਨਵ ਨਿਧਿ ॥ ਬੁਧਿ ਗਿਆਨੁ ਸਰਬ ਤਹ ਸਿਧਿ[29] ॥

੧ ਕਿਰਪਾ ਨਾਲ।

੨ ਲਾਭ।

੩ ਸਿਮਰਿਆ।

੪ ਨੇੜੇ ਕਰ ਕੇ ਦੇਖ ਜਾਂ ਸਮਝ।

੫ ਚਿੰਤਾ।

੬ ਅਨਿੱਤ (ਨਾ ਰਹਿਣ ਵਾਲੀ) ਆਸਾ ਦੇ ਤਰੰਗ (ਲਹਿਰਾਂ) ਛੱਡ ਦਿਉ।

੭ ਤ੍ਰਿਸ਼ਨਾ ਦੀ ਅੱਗ ਦਾ ਸਮੁੰਦਰ। ਅਨਿਸਥਿਰ ਚੀਜ਼ਾਂ ਦੀ ਆਸ ਲਹਿਰਾਂ ਵਾਂਗ ਚੜ੍ਹਦੀ ਲਹਿੰਦੀ ਰਹਿੰਦੀ ਹੈ।

੮ ਸੁਖ ਅਨੰਦ। ਸਭ ਤਰ੍ਹਾਂ ਦੇ ਸੁਖ ਅਨੰਦ ਸਾਧ-ਸੰਗਤ ਵਿਚ ਹਰੀ ਨੂੰ ਜਪਿਆਂ ਮਿਲਦੇ ਹਨ।

੯ ਸ਼ਾਂਤੀ, ਠੰਢ।

੧੦ ਨਰਕਾਂ ਨੂੰ ਦੂਰ ਕਰ ਕੇ ਆਪਣੇ ਆਤਮਾ ਨੂੰ ਬਚਾਓ।

੧੧ [ਕ੍ਰਿਸ਼ਨ ਜੀ ਜਿਸ ਦੇ ਉਦਰ (ਪੇਟ) ਦਵਾਲੇ ਦਾਮ (ਰੱਸੀ) ਸੀ] ਵਾਹਿਗੁਰੂ।

੧੨ ਦੁਖਾਂ ਨੂੰ ਤੋੜਨ ਵਾਲਾ।

੧੩ ਆਸਰਾ।

੧੪ ਅਮੋਲਕ ਹਨ।

੧੫ ਹਰੀ ਦਾ ਪਿਆਰ।

੧੬ ਦੇਖੋ ਪੰਨਾ ੯੧, ਨੋਟ ੨੪।

੧੭ ਪ੍ਰਭੂ ਉਨ੍ਹਾਂ ਦੇ ਅੰਦਰੋਂ ਬੋਲ ਕੇ ਨਿਕਲਦਾ ਹੈ।

੧੮ ਜਿਨ੍ਹਾਂ ਮਹਾਤਮਾਂ ਦੇ ਮੱਥੇ ਤੋਂ ਹਰੀ ਪ੍ਰਗਟ ਹੁੰਦੇ ਹਨ ; ਭਾਵ ਜਿਨ੍ਹਾਂ ਦੇ ਦਰਸ਼ਨ ਵਿਚ ਹਰੀ ਦੇ ਦਰਸ਼ਨ ਦਾ ਝਲਕਾਰਾ ਵੱਜਦਾ ਹੈ।

੧੯ ਇਹ ਸੁਣ ਕੇ ਕਿ ਵਾਹਿਗੁਰੂ ਸ਼ਰਨ ਦੇਣ ਦੇ ਸਮ੍ਰਥ ਹੈ।

੨੦ ਮਿੱਟੀ, ਚਰਨ-ਧੂੜੀ।

੨੧ ਘਰ ਦੇ ਜੰਜਾਲਾਂ ਤੋਂ ਤੇ ਵਿਕਾਰਾਂ ਤੋਂ ਰਹਿਤ ਹੋ ਗਏ।

੨੨ ਜੀਭ ਤੋਂ।

੨੩ ਸੌਦਾ ਲਾਹੇਵੰਦਾ ਹੋਇਆ, ਭਾਵ ਜੀਵਨ ਦੀ ਫੇਰੀ ਸਫਲ ਹੋਈ।

੨੪ 'ਸੁਖਮਨੀ' ਗੋਬਿੰਦ ਦੇ ਸੁਭਾਵਕ ਗੁਣ ਤੇ ਉਸ ਦਾ ਨਾਮ ਹੈ।

੨੫ ਖ਼ਜ਼ਾਨਾ। ਗੁਣਾਂ ਦਾ ਖ਼ਜ਼ਾਨਾ ਹੋ ਜਾਂਦਾ ਹੈ।

੨੬ ਸਭ ਲੋਕਾਂ ਵਿਚ, ਸਭ ਥਾਂ।

੨੭ ਮੁੜ ਕੇ ਜਨਮ ਮਰਨ ਨਹੀਂ ਹੁੰਦਾ।

੨੮ ਰਿਧੀਆਂ=ਧਨ ਸੰਪਦਾ। 'ਨਵਨਿਧਿ' ਲਈ ਦੇਖੋ ਪੰਨਾ ੧੦, ਫੁਟ ਨੋਟ §।

੨੯ ਸਿੱਧੀਆਂ, ਕਰਾਮਾਤੀ ਤਾਕਤਾਂ।

---

* ਨਾਮ ਦਾ ਬਹੁਤ ਪ੍ਰਤੱਖ ਰੂਪ ਗੁਰੂ ਦਾ ਵਚਨ ਹੈ, ਜਿਸ ਦਾ ਇੱਕ ਨਮੂਨਾ 'ਸੁਖਮਨੀ' ਦੀ ਬਾਣੀ ਹੈ। ਇਸ ਦਾ ਪ੍ਰੇਮ ਨਾਲ ਪਾਠ ਕਰੀਏ ਤਾਂ ਜਨਮ ਮਰਨ ਦੇ ਫੇਰ ਮੁਕ ਜਾਂਦੇ ਹਨ, ਹਿਰਦੇ ਵਿੱਚ ਸ਼ਾਂਤੀ, ਗਿਆਨ ਤੇ ਆਤਮਕ ਤਾਕਤਾਂ ਆ ਜਾਂਦੀਆਂ ਹਨ ਅਤੇ ਜੀਵਨ ਸਾਰਾ ਪਵਿੱਤਰ ਹੋ ਕੇ ਆਦਮੀ ਸੱਚੇ ਅਰਥਾਂ ਵਿੱਚ ਸਾਧ ਬਣ ਜਾਂਦਾ ਹੈ।

ਬਿਦਿਆ ਤਪੁ ਜੋਗੁ ਪ੍ਰਭ ਧਿਆਨੁ ॥ ਗਿਆਨੁ ਸ੍ਰੇਸਟ ਊਤਮ ਇਸਨਾਨੁ ॥ [1]ਚਾਰਿ ਪਦਾਰਥ ਕਮਲ ਪ੍ਰਗਾਸ ॥ [2]ਸਭ ਕੈ ਮਧਿ ਸਗਲ ਤੇ ਉਦਾਸ ॥ ਸੁੰਦਰੁ ਚਤੁਰੁ [3]ਤਤ ਕਾ ਬੇਤਾ ॥ [4]ਸਮ ਦਰਸੀ ਏਕ ਦ੍ਰਿਸਟੇਤਾ ॥ [5]ਇਹ ਫਲ ਤਿਸੁ ਜਨ ਕੈ ਮੁਖਿ ਭਨੇ ॥ ਗੁਰ ਨਾਨਕ ਨਾਮ ਬਚਨ ਮਨਿ ਸੁਨੇ ॥ ੬ ॥ ਇਹੁ ਨਿਧਾਨੁ[6] ਜਪੈ ਮਨਿ ਕੋਇ ॥ ਸਭ ਜੁਗ ਮਹਿ ਤਾ ਕੀ ਗਤਿ ਹੋਇ ॥ [7]ਗੁਣ ਗੋਬਿੰਦ ਨਾਮ ਧੁਨਿ ਬਾਣੀ ॥ ਸਿਮ੍ਰਿਤਿ ਸਾਸਤ੍ਰ ਬੇਦ ਬਖਾਣੀ ॥ [8]ਸਗਲ ਮਤਾਂਤ ਕੇਵਲ ਹਰਿਨਾਮ ॥ ਗੋਬਿੰਦ ਭਗਤ ਕੈ ਮਨਿ ਬਿਸ੍ਰਾਮ ॥ ਕੋਟਿ ਅਪ੍ਰਾਧ ਸਾਧਸੰਗਿ ਮਿਟੈ ॥ ਸੰਤ ਕ੍ਰਿਪਾ ਤੇ ਜਮ ਤੇ ਛੁਟੈ ॥ ਜਾ ਕੈ ਮਸਤਕਿ[9] ਕਰਮ[10] ਪ੍ਰਭਿ ਪਾਏ ॥ ਸਾਧ ਸਰਣਿ ਨਾਨਕ ਤੇ ਆਏ ॥ ੭ ॥ ਜਿਸੁ ਮਨਿ ਬਸੈ ਸੁਨੈ ਲਾਇ ਪ੍ਰੀਤਿ ॥ ਤਿਸੁ ਜਨ ਆਵੈ ਹਰਿਪ੍ਰਭੁ ਚੀਤਿ ॥ ਜਨਮ ਮਰਨ ਤਾ ਕਾ ਦੂਖੁ ਨਿਵਾਰੈ[11] ॥ ਦੁਲਭ ਦੇਹ [12]ਤਤਕਾਲ ਉਧਾਰੈ ॥ ਨਿਰਮਲ ਸੋਭਾ ਅੰਮ੍ਰਿਤ ਤਾ ਕੀ ਬਾਨੀ ॥ [13]ਏਕੁ ਨਾਮੁ ਮਨ ਮਾਹਿ ਸਮਾਨੀ ॥ ਦੂਖ ਰੋਗ ਬਿਨਸੇ ਭੈ ਭਰਮ ॥ [14]ਸਾਧ ਨਾਮ ਨਿਰਮਲ ਤਾ ਕੇ ਕਰਮ ॥ ਸਭ ਤੇ ਊਚ ਤਾ ਕੀ ਸੋਭਾ ਬਨੀ ॥ ਨਾਨਕ[15] ਇਹ ਗੁਣਿ ਨਾਮੁ ਸੁਖਮਨੀ ॥ ੮ ॥ ੨੪ ॥

*ਥਿਤੀ ਗਉੜੀ ਮਹਲਾ ੫ ॥ ਸਲੋਕੁ ॥

ੴ ਸਤਿਗੁਰ ਪ੍ਰਸਾਦਿ ॥ ॥ [16]ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ ॥ ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥ ੧ ॥ ਪਉੜੀ ॥ ਏਕਮ[17] ਏਕੰਕਾਰੁ ਪ੍ਰਭੁ ਕਰਉ ਬੰਦਨਾ[18] ਧਿਆਇ ॥ ਗੁਣ ਗੋਬਿੰਦ ਗੁਪਾਲ ਪ੍ਰਭ ਸਰਨਿ ਪਰਉ ਹਰਿਰਾਇ ॥ [19]ਤਾ ਕੀ ਆਸ ਕਲਿਆਣ ਸੁਖ ਜਾ ਤੇ ਸਭੁ ਕਛੁ ਹੋਇ ॥ [20]ਚਾਰਿ ਕੁੰਟ ਦਹ ਦਿਸਿ ਭ੍ਰਮਿਓ ਤਿਸੁ ਬਿਨੁ ਅਵਰੁ ਨ ਕੋਇ ॥ ਬੇਦ ਪੁਰਾਨ ਸਿਮ੍ਰਿਤਿ ਸੁਨੇ ਬਹੁ ਬਿਧਿ ਕਰਉ ਬੀਚਾਰੁ ॥ [21]ਪਤਿਤ ਉਧਾਰਨ [22]ਭੈ ਹਰਨ ਸੁਖ ਸਾਗਰ ਨਿਰੰਕਾਰ ॥ ਦਾਤਾ ਭੁਗਤਾ[23] ਦੇਨਹਾਰੁ ਤਿਸੁ ਬਿਨੁ ਅਵਰੁ ਨ ਜਾਇ[24] ॥ ਜੋ ਚਾਹਹਿ ਸੋਈ ਮਿਲੈ ਨਾਨਕ ਹਰਿਗੁਨ ਗਾਇ ॥ ੧ ॥ ਗੋਬਿੰਦ ਜਸੁ ਗਾਈਐ ਹਰਿ ਨੀਤ[25] ॥ ਮਿਲਿ ਭਜੀਐ ਸਾਧਸੰਗਿ ਮੇਰੇ ਮੀਤ ॥ ੧ ॥ ਰਹਾਉ ॥ ਸਲੋਕੁ ॥ ਕਰਉ ਬੰਦਨਾ ਅਨਿਕ ਵਾਰ ਸਰਨਿ ਪਰਉ ਹਰਿ ਰਾਇ ॥ ਭ੍ਰਮੁ ਕਟੀਐ ਨਾਨਕ ਸਾਧਸੰਗਿ ਦੁਤੀਆ[26] ਭਾਉ ਮਿਟਾਇ ॥ ੨ ॥ ਪਉੜੀ ॥ ਦੁਤੀਆ[27] ਦੁਰਮਤਿ[28] ਦੂਰਿ ਕਰਿ ਗੁਰ ਸੇਵਾ ਕਰਿ ਨੀਤ ॥ ਰਾਮ ਰਤਨੁ ਮਨਿ ਤਨਿ ਬਸੈ ਤਜਿ ਕਾਮੁ ਕ੍ਰੋਧੁ ਲੋਭੁ ਮੀਤ ॥ ਮਰਣੁ[29] ਮਿਟੈ ਜੀਵਨੁ ਮਿਲੈ ਬਿਨਸਹਿ

੧ ਚਾਰ ਪਦਾਰਥ (ਧਰਮ, ਅਰਥ, ਕਾਮ, ਮੋਖ) ਹੋਣੇ ਤੇ ਹਿਰਦੇ ਰੂਪ ਕਮਲ ਦਾ ਖਿੜਨਾ ।
੨ ਸਭ ਵਿੱਚ ਰਹਿ ਕੇ ਫਿਰ ਨਿਰਲੇਪ ਹੋ ਕੇ ਰਹਿਣਾ ।
੩ ਅਸਲੀਅਤ ਨੂੰ ਜਾਨਣ ਵਾਲਾ ।
੪ ਸਾਰਿਆਂ ਨੂੰ ਇੱਕੋ ਨਜ਼ਰ ਨਾਲ ਬ੍ਰਾਬਰ ਦੇਖਣ ਵਾਲਾ ਹੋਣਾ ।
੫ ਗੁਰੂ ਦੇ ਨਾਮ ਰੂਪ ਬਚਨ ਜੋ ਮਨ ਕਰਕੇ ਸੁਣਦਾ ਹੈ ਤੇ ਮੂੰਹੋਂ ਉਚਾਰਦਾ ਹੈ, ਉਸ ਨੂੰ ਉਪਰ ਦੱਸੇ ਫਲ ਸਭ ਪ੍ਰਾਪਤ ਹੁੰਦੇ ਹਨ ।
੬ ਨਾਮ ਦਾ ਖ਼ਜ਼ਾਨਾ ।
੭ ਉਸ ਜਨ ਦੀ ਬਾਣੀ ਹੀ ਗੋਬਿੰਦ ਦੇ ਗੁਣ ਤੇ ਨਾਮ-ਧੁਨੀ ਹੋ ਜਾਂਦੀ ਹੈ । ਇਹ ਗੱਲ ਸਿਮ੍ਰਿਤੀਆਂ, ਸ਼ਾਸਤਰਾਂ ਤੇ ਵੇਦਾਂ ਨੇ ਭੀ ਆਖੀ ਹੈ ।
੮ ਸਾਰੇ ਮਤਾਂ ਦਾ ਨਿਚੋੜ ਕੇਵਲ ਨਾਮ ਹੀ ਹੈ, ਜਿਹੜਾ ਕਿ ਗੋਬਿੰਦ ਦੇ ਭਗਤ ਦੇ ਮਨ ਵਿਚ ਵੱਸਦਾ ਹੈ ।
੯ ਮੱਥੇ ਤੇ ।
੧੦ ਭਾਗ ।
੧੧ ਦੂਰ ਕਰਦਾ ਹੈ ।
੧੨ ਤੁਰਤ, ਝੱਟ ਪੱਟ ਸਫਲੀ ਕਰ ਲੈਂਦਾ ਹੈ ।
੧੩ ਜਿਸ ਦੇ ਮਨ ਵਿੱਚ ਇੱਕ ਨਾਮ ਸਮਾਇਆ ਹੈ ।
੧੪ ਸਾਧ ਉਸ ਦਾ ਨਾਮ ਪੈ ਜਾਂਦਾ ਹੈ, ਤੇ ਉਸ ਦੇ ਕਰਮ ਨਿਰਮਲ ਹੋ ਜਾਂਦੇ ਹਨ ।
੧੫ ਇਨ੍ਹਾਂ ਉਪ੍ਰੋਕਤ ਗੁਣਾਂ ਕਰਕੇ ਇਸ ਬਾਣੀ ਦਾ ਨਾਮ 'ਸੁਖਮਨੀ' ਰੱਖਿਆ ਹੈ ।
੧੬ ਪਾਣੀ ਵਿੱਚ, ਖ਼ੁਸ਼ਕ ਧਰਤੀ ਵਿੱਚ ਤੇ ਧਰਤ ਅਸਮਾਨ ਦੇ ਵਿਚਕਾਰ ।
੧੭ ਏਕਮ (ਪਹਿਲੀ ਥਿਤ) ਦੁਆਰਾ ਕਹਿੰਦੇ ਹਨ ।
੧੮ ਨਮਸਕਾਰ ।
੧੯ ਕਲਿਆਨ ਤੇ ਸੁਖਾਂ ਲਈ ਉਸ ਦੀ ਆਸ ਕਰੀਏ ਜਿਸ ਤੋਂ ਸਭ ਕੁਝ ਹੋਇਆ ਹੈ ।
੨੦ ਦੇਖੋ ਪੰਨਾ ੧੩੩, ਨੋਟ ੯ ।
੨੧ ਡਿਗਿਆਂ ਨੂੰ ਤਾਰਨ ਵਾਲਾ ।
੨੨ ਭੈ ਦੂਰ ਕਰਨ ਵਾਲਾ ।
੨੩ ਭੋਗਣ ਵਾਲਾ, ਦਿੱਤੇ ਹੋਏ ਨੂੰ ਖਾਣ ਵਾਲਾ ।
੨੪ ਥਾਂ ।
੨੫ ਨਿੱਤ, ਸਦਾ ।
੨੬ ਦੂਜਾ । ਦ੍ਵੈਤ ਭਾਵ ।
੨੭ ਦੂਜੀ ਥਿਤ ਦੁਆਰਾ ਦੱਸਦੇ ਹਨ ।
੨੮ ਖੋਟੀ ਮੱਤ ।
੨੯ ਮੈਤ ।

* ਥਿੱਤਾਂ ੧੪ ਹਨ । ਉਹਨਾਂ ਦੁਆਰਾ ਉਪਦੇਸ਼ ਬਾਣੀ ਦੇ ਰੂਪ ਵਿਚ ਕਹਿੰਦੇ ਹਨ ।

ਸਗਲ ਕਲੇਸ॥ ਆਪੁ[੧] ਤਜਹੁ ਗੋਬਿੰਦ ਭਜਹੁ [੨]ਭਾਉ ਭਗਤਿ ਪਰਵੇਸ ॥ ਲਾਭੁ ਮਿਲੈ [੩]ਤੋਟਾ ਹਿਰੈ ਹਰਿ ਦਰਗਹ ਪਤਿਵੰਤ ॥ [੪]ਰਾਮਨਾਮ ਧਨੁ ਸੰਚਵੈ [੫]ਸਾਚ ਸਾਹ ਭਗਵੰਤ ॥ ਊਠਤ ਬੈਠਤ ਹਰਿ ਭਜਹੁ ਸਾਧੂ ਸੰਗਿ ਪਰੀਤਿ ॥ ਨਾਨਕ ਦੁਰਮਤਿ[੬] ਛੁਟਿ ਗਈ ਪਾਰਬ੍ਰਹਮ ਬਸੇ ਚੀਤਿ ॥ ੨ ॥ ਸਲੋਕ ॥ ਤੀਨਿ[੭] ਬਿਆਪਹਿ ਜਗਤ ਕਉ ਤੁਰੀਆ[੮] ਪਾਵੈ ਕੋਇ ॥ ਨਾਨਕ ਸੰਤ ਨਿਰਮਲ ਭਏ ਜਿਨ ਮਨਿ ਵਸਿਆ ਸੋਇ ॥ ੩ ॥ ਪਉੜੀ ॥ [੯]ਤ੍ਰਿਤੀਆ ਤ੍ਰੈ ਗੁਣ ਬਿਖੈ ਫਲ ਕਬ ਉਤਮ ਕਬ ਨੀਚੁ ॥ ਨਰਕ ਸੁਰਗ ਭ੍ਰਮਤਉ ਘਣੋ[੧੦] ਸਦਾ ਸੰਘਾਰੈ ਮੀਚੁ[੧੧] ॥ [੧੨]ਹਰਖ ਸੋਗ ਸਹਸਾ ਸੰਸਾਰੁ ਹਉ ਹਉ ਕਰਤ ਬਿਹਾਇ ॥ ਜਿਨਿ ਕੀਏ ਤਿਸਹਿ ਨ ਜਾਣਨੀ [੧੩]ਚਿਤਵਹਿ ਅਨਿਕ ਉਪਾਇ ॥ ਆਧਿ[੧੪] ਬਿਆਧਿ[੧੫] ਉਪਾਧਿ[੧੬] ਰਸ[੧੭] ਕਬਹੁ ਨ ਤੂਟੈ ਤਾਪ ॥ ਪਾਰਬ੍ਰਹਮ [੧੮]ਪੂਰਨ ਧਨੀ [੧੯]ਨਹ ਬੂਝੈ ਪਰਤਾਪ ॥ ਮੋਹ ਭਰਮ [੨੦]ਬੂਡਤ ਘਣੋ ਮਹਾ ਨਰਕ ਮਹਿ ਵਾਸ ॥ ਕਰਿ ਕਿਰਪਾ ਪ੍ਰਭ ਰਾਖਿ ਲੇਹੁ ਨਾਨਕ ਤੇਰੀ ਆਸ ॥ ੩ ॥ ਸਲੋਕੁ ॥ ਚਤੁਰ ਸਿਆਣਾ ਸੁਘੜੁ[੨੧] ਸੋਇ ਜਿਨਿ ਤਜਿਆ ਅਭਿਮਾਨੁ ॥ [੨੨]ਚਾਰਿ ਪਦਾਰਥ ਅਸਟ ਸਿਧਿ ਭਜੁ ਨਾਨਕ ਹਰਿਨਾਮੁ ॥ ੪ ॥ ਪਉੜੀ ॥ ਚਤੁਰਥਿ[੨੩] ਚਾਰੇ ਬੇਦ ਸੁਣਿ ਸੋਧਿਓ[੨੪] ਤਤੁ ਬੀਚਾਰੁ ॥ [੨੫]ਸਰਬ ਖੇਮ ਕਲਿਆਣ ਨਿਧਿ ਰਾਮਨਾਮੁ ਜਪਿ ਸਾਰੁ[੨੬] ॥ [੨੭]ਨਰਕ ਨਿਵਾਰੈ ਦੁਖ ਹਰੈ ਤੂਟਹਿ ਅਨਿਕ ਕਲੇਸ ॥ [੨੮]ਮੀਚੁ ਹੁਟੈ ਜਮ ਤੇ ਛੁਟੈ ਹਰਿਕੀਰਤਨ ਪਰਵੇਸ ॥ ਭਉ ਬਿਨਸੈ ਅੰਮ੍ਰਿਤੁ ਰਸੈ[੨੯] ਰੰਗਿ ਰਤੇ ਨਿਰੰਕਾਰ ॥ ਦੁਖ ਦਾਰਿਦ[੩੦] ਅਪਵਿਤ੍ਰਤਾ ਨਾਸਹਿ [੩੧]ਨਾਮ ਅਧਾਰ ॥ [੩੨]ਸੁਰਿਨਰ ਮੁਨਿ ਜਨ ਖੋਜਤੇ ਸੁਖ ਸਾਗਰ ਗੋਪਾਲ ॥ ਮਨੁ ਨਿਰਮਲੁ ਮੁਖੁ ਊਜਲਾ ਹੋਇ ਨਾਨਕ [੩੩]ਸਾਧ ਰਵਾਲ ॥ ੪ ॥ ਸਲੋਕੁ ॥ [੩੪]ਪੰਚ ਬਿਕਾਰ ਮਨ ਮਹਿ ਬਸੇ ਰਾਚੇ ਮਾਇਆ ਸੰਗਿ ॥ ਸਾਧਸੰਗਿ ਹੋਇ ਨਿਰਮਲਾ ਨਾਨਕ ਪ੍ਰਭ ਕੈ ਰੰਗਿ ॥ ੫ ॥ ਪਉੜੀ ॥ ਪੰਚਮਿ[੩੫] ਪੰਚ[੩੬] ਪ੍ਰਧਾਨ ਤੇ ਜਿਹ ਜਾਨਿਓ ਪਰਪੰਚੁ[੩੭] ॥ [੩੮]ਕੁਸਮ ਬਾਸ ਬਹੁ ਰੰਗੁ ਘਣੋ ਸਭ ਮਿਥਿਆ ਬਲਬੰਚੁ[੩੯] ॥ [੪੦]ਨਹ ਜਾਪੈ ਨਹ ਬੂਝੀਐ ਨਹ ਕਛੁ ਕਰਤ ਬੀਚਾਰੁ ॥ ਸੁਆਦ ਮੋਹ ਰਸ ਬੇਧਿਓ ਅਗਿਆਨਿ ਰਚਿਓ ਸੰਸਾਰੁ ॥ ਜਨਮ ਮਰਣ ਬਹੁ ਜੋਨਿ ਭ੍ਰਮਣ ਕੀਨੇ ਕਰਮ ਅਨੇਕ ॥ ਰਚਨਹਾਰੁ ਨਹ ਸਿਮਰਿਓ ਮਨਿ ਨ ਬੀਚਾਰਿ ਬਿਬੇਕ[੪੧] ॥ ਭਾਉ ਭਗਤਿ ਭਗਵਾਨ ਸੰਗਿ ਮਾਇਆ ਲਿਪਤ ਨ ਰੰਚ[੪੨] ॥ ਨਾਨਕ ਬਿਰਲੇ ਪਾਈਅਹਿ ਜੋ ਨ ਰਚਹਿ ਪਰਪੰਚ[੪੩] ॥ ੫ ॥ ਸਲੋਕੁ ॥ *ਖਟ ਸਾਸਤ੍ਰ ਊਚੌ ਕਹਹਿ ਅੰਤੁ ਨ ਪਾਰਾਵਾਰ ॥ ਭਗਤ ਸੋਹਹਿ ਗੁਣ ਗਾਵਤੇ ਨਾਨਕ ਪ੍ਰਭ ਕੈ

੧ ਆਪਾ ਭਾਵ, ਹਉਮੈਂ ।

੨ ਤਾਕਿ ਪ੍ਰੇਮਾ ਭਗਤੀ ਦਾ ਪ੍ਰਵੇਸ਼ ਹੋਵੇ (ਤੁਹਾਡੇ ਅੰਦਰ ਆ ਸਕਣ) ।

੩ ਘਾਟਾ ਦੂਰ ਹੋਵੇ ।

੪ ਨਾਮ ਧਨ ਕਠਾ ਕਰਦੇ ਹਨ ।

੫ ਓਹ ਸਚੇ ਸ਼ਾਹ ਤੇ ਭਾਗਾਂ ਵਾਲੇ ਹਨ ।

੬ ਖੋਟੀ ਮੱਤ ।

੭ ਤਿੰਨ ਗੁਣ ।

੮ ਚੌਥੀ ਅਵਸਥਾ, ਪੂਰਨ ਗਿਆਨ ਤੇ ਸ਼ਾਂਤੀ ਵਾਲੀ ਦਸ਼ਾ ਜੋ ਤਿੰਨ ਗੁਣਾਂ ਤੋਂ ਉੱਤੇ ਹੈ। ਦੇਖੋ ਪੰਨਾ ੬੮ ਦੇ ਦੋਵੇਂ ਫੁਟ ਨੋਟ ।

੯ ਤੀਜੀ ਥਿਤ ਦੁਆਰਾ ਦਸਦੇ ਹਨ ਕਿ ਜੋ ਤਿੰਨ ਗੁਣਾਂ ਵਾਲੇ ਹਨ ਉਹਨਾਂ ਨੂੰ ਫਲ ਬਿਖ ਮਿਲਦਾ ਹੈ ਤੇ ਓਹ ਉਤਮ ਨੀਚ ਹੁੰਦੇ ਰਹਿੰਦੇ ਹਨ ।

੧੦ ਬਹੁਤ ।

੧੧ ਮੌਤ । ਮੌਤ ਉਨ੍ਹਾਂ ਨੂੰ ਮਾਰਦੀ ਹੈ ।

੧੨ ਖ਼ੁਸ਼ੀ ਗ਼ਮੀ ਤੇ ਭਰਮ ।

੧੩ ਹੋਰ ਕਈ ਉਪਾਉ (ਪੂਜਾ, ਤਪ, ਦਾਨ ਆਦਿ) ਸੋਚਦੇ ਰਹਿੰਦੇ ਹਨ ।

੧੪ ਮਨ ਦੇ ਰੋਗ (ਚਿੰਤਾ ਆਦਿਕ) ।

੧੫ ਸਰੀਰ ਦੇ ਦੁਖ (ਤਪ, ਫੋੜਾ ਆਦਿ) ।

੧੬ ਛਲ ਭੁਲੇਵਾਂ (ਹੋਵੇ ਹੋਰ ਤੇ ਦਿਸੇ ਹੋਰ) ।

੧੭ (ਆਧਿ ਬਿਆਧਿ ਤੇ ਉਪਾਧਿ) ਵਿਸ਼ੇ ਵਾਲੇ ਰਸਾਂ ਤੋਂ ਪੈਦਾ ਹੁੰਦੇ ਹਨ ।

੧੮ ਪੂਰਾ ਮਾਲਕ ।

੧੯ (ਜੋ ਹਰੀ ਪੂਰਾ ਮਾਲਕ ਹੈ) ਉਸ ਦਾ ਪਰਤਾਪ (ਵਡਿਆਈ) ਨਹੀਂ ਸਮਝਦੇ ।

੨੦ ਡੁਬਦੇ ਹਨ ਬਹੁਤੇ ।

੨੧ (ਰਹਿਣੀ ਬਹਿਣੀ ਦੇ ਵਿੱਚ) ਸੁਚੱਜਾ ।

੨੨ ਚਾਰ ਪਦਾਰਥ ਤੇ ੮ ਸਿਧੀਆਂ ਨਾਮ ਜਪਣ ਨਾਲ ਮਿਲਦੀਆਂ ਹਨ । ਦੇਖੋ ਪੰਨਾ ੧੦੮, ਨੋਟ ੬ ; ਅਤੇ ਪੰਨਾ ੧੦ ਦੇ ਫੁਟ ਨੋਟ ¶ ਵਿੱਚ ਦਿਤੀਆਂ ਪਹਿਲੀਆਂ ੮ ਸਿਧੀਆਂ ।

੨੩ ਚੌਥੀ ਥਿਤ ਰਾਹੀਂ ਉਪਦੇਸ਼ ਕਰਦੇ ਹਨ ।

੨੪ ਨਿਰਨਾ ਕੀਤਾ ਹੈ ।

੨੫ ਸਾਰੀਆਂ ਖ਼ੁਸ਼ੀਆਂ ਤੇ ਸੁਖਾਂ ਦਾ ਖ਼ਜ਼ਾਨਾ ਅਤੇ ਤਤ ਵਸਤੂ ਨਾਮ ਜਪ ।

੨੬ ਅਸਲ ਚੀਜ਼ (ਨਾਮ) ।

੨੭ ਨਰਕ ਤੋਂ ਬਚਾ ਲੈਂਦਾ ਹੈ ਤੇ ਦੁਖ ਦੂਰ ਕਰ ਦਿੰਦਾ ਹੈ ।

੨੮ ਮੌਤ ਥਕ ਜਾਂਦੀ ਹੈ, ਭਾਵ ਦੂਰ ਹੁੰਦੀ ਹੈ ।

੨੯ ਰਸਦਾ ਹੈ, ਰਸ ਨਾਲ ਆ ਕੇ ਵਸਦਾ ਹੈ, ਸਿੰਜਰ ਜਾਂਦਾ ਹੈ ।

੩੦ [ਦਰਿਦੁ] ਗਰੀਬੀ ।

੩੧ ਨਾਮ ਦੇ ਆਸ੍ਰਿਤ ਹੋਣ ਨਾਲ ।

੩੨ ਸੁਰੀ ਸੰਪਦਾ ਵਾਲੇ ਪੁਰਸ਼, ਦੇਵੀ ਗੁਣਾਂ ਵਾਲੇ ਪੁਰਸ਼ ।

੩੩ ਸਾਧ ਦੀ ਚਰਨ-ਧੂੜੀ ਹੋਣ ਨਾਲ ।

੩੪ ਕਾਮ ਕ੍ਰੋਧ ਆਦਿ ਪੰਜ ਬੁਰਾਈਆਂ ।

੩੫ ਪੰਚਮੀ ਥਿਤ ਦੁਆਰਾ ਉਪਦੇਸ਼ ਹੈ ।

੩੬ ਮੁਖੀ ਜਨ, ਸੰਤ ਗੁਰਮੁਖ ।

੩੭ [ਪੰਜਾਂ ਤਤਾਂ ਦਾ ਵਿਸਥਾਰ] ਸੰਸਾਰ । ਜਿਨ੍ਹਾਂ ਨੇ ਸੰਸਾਰ ਦਾ ਅਸਲਾ ਸਮਝਿਆ ਹੈ (ਕਿ ਉਹੋ ਕੁਝ ਹੈ ਜੋ ਅਗਲੀ ਤੁਕ ਵਿੱਚ ਦਸਿਆ ਹੈ) ।

੩੮ ਫੁਲ ਦੀ ਖ਼ੁਸ਼ਬੋ ਵਾਂਗ ਹਨ ਦੁਨੀਆਂ ਦੇ ਰੰਗ ਜੋ ਥੋੜਾ ਚਿਰ ਰਹਿੰਦੇ ਹਨ ।

੩੯ ਵਲਵੰਚ, ਠੱਗੀ ।

੪੦ ਪਰ ਜੀਵ ਨੂੰ ਅਸਲੀਅਤ ਨਹੀਂ ਜਾਪਦੀ (ਦਿਸਦੀ) ।

੪੧ ਨਿਰਣਾ ਸ਼ਕਤੀ, ਵਿਚਾਰ ।

੪੨ ਰਤਾ ਭਰ ।

੪੩ ਸੰਸਾਰ ਵਿੱਚ ।

---

* ਛੇ ਸ਼ਾਸਤ੍ਰ ਉਚੀ ਪੁਕਾਰਦੇ ਹਨ ਕਿ ਹਰੀ ਦਾ ਪਾਰਾਵਾਰ ਨਹੀਂ ਹੈ। ਦੇਖੋ ਪੰਨਾ ੧੧, ਫੁਟ ਨੋਟ † ।

ਦੁਆਰ ॥੬॥ ਪਉੜੀ ॥ [੧]ਖਸਟਮਿ ਖਟ ਸਾਸਤ੍ਰ ਕਹਹਿ ਸਿੰਮ੍ਰਿਤਿ ਕਥਹਿ ਅਨੇਕ ॥
ਊਤਮੁ ਊਚੌ ਪਾਰਬ੍ਰਹਮੁ ਗੁਣ ਅੰਤੁ ਨ ਜਾਣਹਿ ਸੇਖ[੨] ॥ ਨਾਰਦ ਮੁਨਿ ਜਨ ਸੁਕ[੩]
ਬਿਆਸ ਜਸੁ ਗਾਵਤ ਗੋਵਿੰਦ ॥ [੪]ਰਸ ਗੀਧੇ ਹਰਿ ਸਿਉ ਬੀਧੇ ਭਗਤ ਰਚੇ
ਭਗਵੰਤ[੫] ॥ ਮੋਹ ਮਾਨ ਭ੍ਰਮੁ ਬਿਨਸਿਓ ਪਾਈ ਸਰਨਿ ਦਇਆਲ ॥ ਚਰਨ ਕਮਲ
ਮਨਿ ਤਨਿ ਬਸੇ ਦਰਸਨੁ ਦੇਖਿ ਨਿਹਾਲ ॥ ਲਾਭੁ ਮਿਲੈ ਤੋਟਾ ਹਿਰੈ[੬] ਸਾਧਸੰਗਿ
ਲਿਵ ਲਾਇ ॥ ਖਾਟਿ ਖਜਾਨਾ [੭]ਗੁਣ ਨਿਧਿ ਹਰੇ ਨਾਨਕ ਨਾਮੁ ਧਿਆਇ ॥ ੬ ॥
ਸਲੋਕੁ ॥ ਸੰਤ ਮੰਡਲ ਹਰਿ ਜਸੁ ਕਥਹਿ ਬੋਲਹਿ ਸਤਿ ਸੁਭਾਇ[੮] ॥ ਨਾਨਕ ਮਨੁ
ਸੰਤੋਖੀਐ ਏਕਸੁ ਸਿਉ ਲਿਵ ਲਾਇ ॥ ੭ ॥ ਪਉੜੀ ॥ ਸਪਤਮਿ[੯] ਸੰਚਹੁ ਨਾਮ ਧਨੁ
[੧੦]ਟੂਟਿ ਨ ਜਾਹਿ ਭੰਡਾਰ ॥ ਸੰਤ ਸੰਗਤਿ ਮਹਿ ਪਾਈਐ ਅੰਤੁ ਨ ਪਾਰਾਵਾਰ ॥
ਆਪੁ[੧੧] ਤਜਹੁ ਗੋਬਿੰਦ ਭਜਹੁ ਸਰਨਿ ਪਰਹੁ ਹਰਿ ਰਾਇ ॥ ਦੂਖ ਹਰੈ[੧੨] ਭਵਜਲੁ[੧੩]
ਤਰੈ [੧੪]ਮਨ ਚਿੰਦਿਆ ਫਲੁ ਪਾਇ ॥ ਆਠ ਪਹਰ ਮਨਿ ਹਰਿ ਜਪੈ ਸਫਲੁ ਜਨਮੁ
ਪਰਵਾਣੁ ॥ ਅੰਤਰਿ ਬਾਹਰਿ ਸਦਾ ਸੰਗਿ ਕਰਨੈਹਾਰੁ ਪਛਾਣੁ ॥ ਸੋ ਸਾਜਨੁ ਸੋ
ਸਖਾ ਮੀਤੁ ਜੋ ਹਰਿ ਕੀ ਮਤਿ ਦੇਇ ॥ ਨਾਨਕ ਤਿਸੁ ਬਲਿਹਾਰਣੈ ਹਰਿ ਹਰਿ ਨਾਮੁ
ਜਪੇਇ ॥੭॥ ਸਲੋਕੁ ॥ ਆਠ ਪਹਰ ਗੁਨ ਗਾਈਅਹਿ ਤਜੀਅਹਿ ਅਵਰਿ ਜੰਜਾਲ ॥
[੧੫]ਜਮ ਕੰਕਰੁ [੧੬]ਜੋਹਿ ਨ ਸਕਈ ਨਾਨਕ ਪ੍ਰਭੂ ਦਇਆਲ ॥ ੮ ॥ ਪਉੜੀ ॥
ਅਸਟਮੀ[੧੭] [੧੮]ਅਸਟ ਸਿਧਿ ਨਵ ਨਿਧਿ ॥ ਸਗਲ ਪਦਾਰਥ ਪੂਰਨ ਬੁਧਿ ॥
[੧੯]ਕਵਲ ਪ੍ਰਗਾਸ ਸਦਾ ਆਨੰਦ ॥ ਨਿਰਮਲ ਰੀਤਿ *ਨਿਰੋਧਰ ਮੰਤ ॥ ਸਗਲ
ਧਰਮ ਪਵਿਤ੍ਰ ਇਸਨਾਨੁ ॥ ਸਭ ਮਹਿ ਊਚ ਬਿਸੇਖ[੨੦] ਗਿਆਨੁ ॥ [੨੧]ਹਰਿ ਹਰਿ
ਭਜਨੁ ਪੂਰੇ ਗੁਰ ਸੰਗਿ ॥ ਜਪਿ ਤਰੀਐ ਨਾਨਕ ਨਾਮ ਹਰਿ ਰੰਗਿ ॥ ੮ ॥ ਸਲੋਕੁ ॥
ਨਾਰਾਇਣੁ ਨਹ ਸਿਮਰਿਓ ਮੋਹਿਓ ਸੁਆਦ ਬਿਕਾਰ ॥ ਨਾਨਕ ਨਾਮਿ ਬਿਸਾਰਿਐ
ਨਰਕ ਸੁਰਗ ਅਵਤਾਰ[੨੨] ॥੯॥ ਪਉੜੀ ॥ ਨਉਮੀ[੨੩] ਨਵੇ ਛਿਦ੍ਰ[੨੪] ਅਪਵੀਤ[੨੫] ॥
ਹਰਿਨਾਮੁ ਨ ਜਪਹਿ ਕਰਤ ਬਿਪਰੀਤਿ[੨੬] ॥ [੨੭]ਪਰ ਤ੍ਰਿਅ ਰਮਹਿ ਬਕਹਿ ਸਾਧ
ਨਿੰਦ ॥ ਕਰਨ[੨੮] ਨ ਸੁਨਹੀ ਹਰਿ ਜਸੁ ਬਿੰਦ[੨੯] ॥ [੩੦]ਹਿਰਹਿ ਪਰ ਦਰਬੁ ਉਦਰ
ਕੈ ਤਾਈ ॥ [੩੧]ਅਗਨਿ ਨ ਨਿਵਰੈ ਤ੍ਰਿਸਨਾ ਨ ਬੁਝਾਈ ॥ ਹਰਿ ਸੇਵਾ ਬਿਨੁ ਏਹ ਫਲ
ਲਾਗੇ ॥ ਨਾਨਕ ਪ੍ਰਭ ਬਿਸਰਤ ਮਰਿ ਜਮਹਿ ਅਭਾਗੇ ॥੯॥ ਸਲੋਕੁ ॥ [੩੨]ਦਸ ਦਿਸ
ਖੋਜਤ ਮੈ ਫਿਰਿਓ [੩੩]ਜਤ ਦੇਖਉ ਤਤ ਸੋਇ ॥ ਮਨੁ ਬਸਿ ਆਵੈ ਨਾਨਕਾ ਜੇ ਪੂਰਨ
ਕਿਰਪਾ ਹੋਇ ॥ ੧੦ ॥ ਪਉੜੀ ॥ ਦਸਮੀ [੩੪]ਦਸ ਦੁਆਰ ਬਸਿ ਕੀਨੇ ॥ ਮਨਿ
ਸੰਤੋਖੁ ਨਾਮ ਜਪਿ ਲੀਨੇ ॥ ਕਰਨੀ ਸੁਨੀਐ ਜਸੁ ਗੋਪਾਲ ॥ [੩੫]ਨੈਨੀ ਪੇਖਤ

੧ ਛੇਵੀਂ ਥਿਤ ਦੁਆਰਾ ਉਪਦੇਸ਼ ਹੈ ਕਿ ਛੀ ਸ਼ਾਸਤਰ ਤੇ ਕਈ ਸਿਮ੍ਰਿਤੀਆਂ ਕਹਿੰਦੀਆਂ ਹਨ। ਦੇਖੋ ਪੰਨਾ ੧੧, ਫੁਟ ਨੋਟ † ਅਤੇ *।

੨ ਸ਼ੇਸ਼ਨਾਗ (ਜੋ ਆਪਣੇ ਹਜ਼ਾਰ ਮੂੰਹਾਂ ਵਿਚੋਂ ਨਵੇਂ ਤੋਂ ਨਵਾਂ ਹਰੀ ਦਾ ਨਾਮ ਉਚਾਰਦਾ ਹੈ)।

੩ ਵਿਆਸ ਰਿਖੀ ਦਾ ਪੁਤ ਸ਼ੁਕਦੇਵ ਜੋ ਵਡਾ ਗਿਆਨੀ ਹੋਇਆ ਹੈ।

੪ ਰਸ ਦੇ ਗਿਝੇ ਹੋਏ ਤੇ ਹਰੀ ਪ੍ਰੇਮ ਵਿੱਚ ਵਿੰਨ੍ਹੇ ਹੋਏ। ਗੀਧਾ ਹੋਣ ਤੋਂ ਭਾਵ ਹੈ ਕਿਸੇ ਸਵਾਦੀ ਚੀਜ਼ ਦੇ ਸਵਾਦ ਵਿੱਚ ਮੁੜ ਮੁੜ ਲਗਣਾ।

੫ ਵਾਹਿਗੁਰੂ ਵਿਚ।

੬ ਦੂਰ ਹੋਵੇ।

੭ ਗੁਣਾਂ ਦੇ ਖ਼ਜ਼ਾਨੇ ਹਰੀ ਦਾ।

੮ ਪ੍ਰੇਮ ਨਾਲ।

੯ ਸਤਵੀਂ ਥਿਤ ਦੁਆਰਾ।

੧੦ (ਇਸ ਧਨ ਦੇ) ਭੰਡਾਰ ਨਹੀਂ ਮੁਕਦੇ।

੧੧ ਆਪਾ ਭਾਵ, ਹੰਕਾਰ।

੧੨ ਦੂਰ ਹੋਵੇ।

੧੩ ਸੰਸਾਰ ਸਾਗਰ।

੧੪ ਮਨ-ਇੱਛਤ, ਮਨ-ਭਾਉਂਦਾ।

੧੫ [ਕਿੰਕਰ=ਦਾਸ, ਸੇਵਕ] ਜਮ-ਦੂਤ।

੧੬ ਵੇਖਦਾ ਭਾਵ ਦੁਖ ਦਿੰਦਾ।

੧੭ ਅਠਵੀਂ ਥਿਤ ਦੁਆਰਾ।

੧੮ ਅਠ ਸਿਧੀਆਂ ਅਤੇ ਨੌ ਨਿਧੀਆਂ। ਦੇਖ ਪੰਨਾ ੧੦, ਫੁਟ ਨੋਟ ¶ (ਪਹਿਲੀਆਂ ੮) ਅਤੇ ਫੁਟ ਨੋਟ §।

੧੯ ਹਿਰਦੇ ਰੂਪ ਕਵਲ ਦਾ ਖੇੜਾ।

੨੦ ਵਿਸ਼ੇਸ਼, ਸਭ ਤੋਂ ਉੱਚਾ।

੨੧ ਉਪਰੋਕਤ ਸਭ ਕੁਝ ਮਿਲ ਗਿਆ ਜੋ ਪੂਰੇ ਗੁਰੂ ਦੀ ਸੰਗਤ ਵਿੱਚ ਨਾਮ ਜਪ ਲਿਆ।

੨੨ ਉਤਾਰਾ, ਪ੍ਰਵੇਸ਼। ਨਰਕ ਸੁਰਗ ਵਿੱਚ ਫਿਰਦਾ ਹੈ।

੨੩ ਨੌਵੀਂ ਥਿਤ ਦੁਆਰਾ।

੨੪ ਛੇਕ, ਭਾਵ ਨੌ ਗੋਲਕਾਂ (ਕੰਨ ਨਕ ਆਦਿ)।

੨੫ ਅਪਵਿੱਤਰ, ਗੰਦੇ।

੨੬ ਉਲਟੀ ਰੀਤ।

੨੭ ਪਰਾਈ ਇਸਤਰੀ ਨੂੰ ਭੋਗਦੇ ਹਨ ਤੇ ਸਾਧਾਂ ਦੀ ਨਿੰਦਾ (ਕਹਿੰਦੇ) ਕਰਦੇ ਹਨ।

੨੮ ਕੰਨਾਂ ਨਾਲ।

੨੯ ਰਤਾ ਭਰ।

੩੦ ਚੁਰਾਂਦੇ ਹਨ ਪਰਾਇਆ ਧਨ ਪੇਟ ਦੀ ਖ਼ਾਤਰ।

੩੧ ਲਾਲਚ ਦੀ ਅੱਗ ਦੂਰ ਨਹੀਂ ਹੁੰਦੀ।

੩੨ ਦਸੇ ਤਰਫ਼।

੩੩ ਜਤ=ਜਿਧਰ; ਤਤ=ਤਿਧਰ, ਉਧਰ।

੩੪ ਨੌ ਦਰਵਾਜੇ (ਦੋ ਕੰਨ, ਦੋ ਅੱਖਾਂ, ਦੋ ਨਾਸਾਂ, ਮੂੰਹ, ਗੁਦਾ, ਲਿੰਗ) ਤੇ ਦਸਵਾਂ ਦਵਾਰ ਦਿਮਾਗ-ਇਹ ਦਸ ਦੁਆਰੇ ਹਨ।

੩੫ ਅੱਖਾਂ ਨਾਲ ਦੇਖੀਦਾ ਹੈ।

---

* ਉਹ ਮੰਤਰ ਜਿਸ ਦਾ ਅਸਰ ਜ਼ਾਇਲ ਨਹੀਂ ਹੋ ਸਕਦਾ। ਇਹ ਗਲ ਮੰਨੀ ਜਾਂਦੀ ਹੈ ਕਿ ਇਕ ਮੰਤਰ ਨੂੰ ਦੂਜਾ ਤੋੜ ਸਕਦਾ ਹੈ, ਪਰ ਗੁਰਬਾਣੀ ਮੰਤਰ ਨਿਰੋਧਰ ਮੰਤਰ ਹੈ।

ਸਾਧ ਦਇਆਲ ॥ ਰਸਨਾ[੧] ਗੁਨ ਗਾਵੈ ਬੇਅੰਤ ॥ ਮਨ ਮਹਿ ਚਿਤਵੈ ਪੂਰਨ ਭਗਵੰਤ ॥ [੨]ਹਸਤ ਚਰਨ ਸੰਤ ਟਹਲ ਕਮਾਈਐ ॥ ਨਾਨਕ ਇਹੁ ਸੰਜਮੁ[੩] ਪ੍ਰਭ ਕਿਰਪਾ ਪਾਈਐ ॥ ੧੦ ॥ ਸਲੋਕੁ ॥ ਏਕੋ ਏਕੁ ਬਖਾਨੀਐ[੪] ਬਿਰਲਾ ਜਾਣੈ ਸ੍ਵਾਦੁ ॥ ਗੁਣ ਗੋਬਿੰਦ ਨ ਜਾਣੀਐ ਨਾਨਕ ਸਭ ਬਿਸਮਾਦੁ[੫] ॥ ੧੧ ॥ ਪਉੜੀ ॥ ਏਕਾਦਸੀ[੬] ਨਿਕਟਿ[੭] ਪੇਖਹੁ ਹਰਿ ਰਾਮੁ ॥ ਇੰਦ੍ਰੀ ਬਸਿ ਕਰਿ ਸੁਣਹੁ ਹਰਿ ਨਾਮੁ ॥ ਮਨਿ ਸੰਤੋਖੁ ਸਰਬ[੮] ਜੀਅ ਦਇਆ ॥ ਇਨ ਬਿਧਿ ਬਰਤੁ[੯] ਸੰਪੂਰਨ ਭਇਆ ॥ [੧੦]ਧਾਵਤ ਮਨੁ ਰਾਖੈ ਇਕ ਠਾਇ ॥ ਮਨੁ ਤਨੁ ਸੁਧੁ ਜਪਤ ਹਰਿ ਨਾਇ ॥ ਸਭ ਮਹਿ ਪੂਰਿ ਰਹੇ ਪਾਰਬ੍ਰਹਮ ॥ ਨਾਨਕ ਹਰਿ ਕੀਰਤਨੁ ਕਰਿ ਅਟਲ ਏਹੁ ਧਰਮ ॥ ੧੧ ॥ ਸਲੋਕੁ ॥ [੧੧]ਦੁਰਮਤਿ ਹਰੀ ਸੇਵਾ ਕਰੀ ਭੇਟੇ[੧੨] ਸਾਧ ਕ੍ਰਿਪਾਲ ॥ ਨਾਨਕ ਪ੍ਰਭ ਸਿਉ ਮਿਲਿ ਰਹੇ ਬਿਨਸੇ [੧੩]ਸਗਲ ਜੰਜਾਲ ॥ ੧੨ ॥ ਪਉੜੀ ॥ [੧੪]ਦੁਆਦਸੀ ਦਾਨੁ ਨਾਮੁ ਇਸਨਾਨੁ ॥ ਹਰਿ ਕੀ ਭਗਤਿ ਕਰਹੁ ਤਜਿ ਮਾਨੁ ॥ ਹਰਿ ਅੰਮ੍ਰਿਤ [੧੫]ਪਾਨ ਕਰਹੁ ਸਾਧਸੰਗਿ ॥ ਮਨ ਤ੍ਰਿਪਤਾਸੈ[੧੬] ਕੀਰਤਨ ਪ੍ਰਭ ਰੰਗਿ ॥ ਕੋਮਲ ਬਾਣੀ ਸਭ ਕਉ ਸੰਤੋਖੈ[੧੭] ॥ *ਪੰਚ ਭੂ ਆਤਮਾ ਹਰਿ ਨਾਮ ਰਸਿ ਪੋਖੈ ॥ ਗੁਰ ਪੂਰੇ ਤੇ ਏਹ ਨਿਹਚਉ[੧੮] ਪਾਈਐ ॥ ਨਾਨਕ ਰਾਮ ਰਮਤ[੧੯] ਫਿਰਿ ਜੋਨਿ ਨ ਆਈਐ ॥੧੨॥ ਸਲੋਕੁ ॥ [੨੦]ਤੀਨਿ ਗੁਣਾ ਮਹਿ ਬਿਆਪਿਆ ਪੂਰਨ ਹੋਤ ਨ ਕਾਮ ॥ [੨੧]ਪਤਿਤ ਉਧਾਰਣੁ ਮਨਿ ਬਸੈ ਨਾਨਕ ਛੂਟੈ ਨਾਮ ॥ ੧੩ ॥ ਪਉੜੀ ॥ ਤ੍ਰਉਦਸੀ[੨੨] †ਤੀਨਿ ਤਾਪ ਸੰਸਾਰ ॥ [੨੩]ਆਵਤ ਜਾਤ ਨਰਕ ਅਵਤਾਰ ॥ ਹਰਿ ਹਰਿ ਭਜਨੁ ਨ ਮਨ ਮਹਿ ਆਇਓ ॥ ਸੁਖ ਸਾਗਰ ਪ੍ਰਭੁ ਨਿਮਖ[੨੪] ਨ ਗਾਇਓ ॥ [੨੫]ਹਰਖ ਸੋਗ ਕਾ ਦੇਹ ਕਰਿ ਬਾਧਿਓ ॥ [੨੬]ਦੀਰਘ ਰੋਗੁ ਮਾਇਆ ਆਸਾਧਿਓ ॥ ਦਿਨਹਿ ਬਿਕਾਰ ਕਰਤ [੨੭]ਸ੍ਰਮੁ ਪਾਇਓ ॥ ਨੈਨੀ ਨੀਦ ਸੁਪਨ ਬਰੜਾਇਓ ॥ ਹਰਿ ਬਿਸਰਤ ਹੋਵਤ ਏਹ ਹਾਲ ॥ ਸਰਨਿ ਨਾਨਕ ਪ੍ਰਭ ਪੁਰਖ ਦਇਆਲ ॥ ੧੩ ॥ ਸਲੋਕੁ ॥ ਚਾਰਿ ਕੁੰਟ [੨੮]ਚਉਦਹ ਭਵਨ ਸਗਲ ਬਿਆਪਤ[੨੯] ਰਾਮ ॥ ਨਾਨਕ ਊਨ[੩੦] ਨ ਦੇਖੀਐ ਪੂਰਨ ਤਾ ਕੇ ਕਾਮ ॥ ੧੪ ॥ ਪਉੜੀ ॥ ਚਉਦਹਿ[੩੧] ਚਾਰਿ ਕੁੰਟ ਪ੍ਰਭ ਆਪ ॥ ਸਗਲ ਭਵਨ ਪੂਰਨ ਪਰਤਾਪ ॥ [੩੨]ਦਸੇ ਦਿਸਾ ਰਵਿਆ ਪ੍ਰਭੁ ਏਕੁ ॥ ਧਰਨਿ[੩੩] ਅਕਾਸ ਸਭ ਮਹਿ ਪ੍ਰਭ ਪੇਖੁ[੩੪] ॥ ਜਲ ਥਲ ਬਨ ਪਰਬਤ ਪਾਤਾਲ ॥ ਪਰਮੇਸ੍ਵਰ ਤਹ ਬਸਹਿ ਦਇਆਲ ॥ [੩੫]ਸੂਖਮ ਅਸਥੂਲ ਸਗਲ ਭਗਵਾਨ ॥ ਨਾਨਕ ਗੁਰਮੁਖਿ ਬ੍ਰਹਮੁ ਪਛਾਨ ॥ ੧੪ ॥ ਸਲੋਕੁ ॥ ਆਤਮੁ ਜੀਤਾ ਗੁਰਮਤੀ ਗੁਣ ਗਾਏ ਗੋਬਿੰਦ ॥ [੩੬]ਸੰਤ ਪ੍ਰਸਾਦੀ ਭੈ ਮਿਟੇ ਨਾਨਕ ਬਿਨਸੀ ਚਿੰਦ[੩੭] ॥ ੧੫ ॥

੧ ਜੀਭ ।
੨ ਹੱਥਾਂ ਪੈਰਾਂ ਨਾਲ ।
੩ ਤਰੀਕਾ, ਜੀਵਨ-ਜੁਗਤੀ, ਰਹਿਣੀ ।
੪ ਬਿਆਨ ਕਰੀਏ ।
੫ ਅਸਚਰਜ ਰੂਪ ਹੈ (ਇਸ ਲਈ ਪੂਰੇ ਤੌਰ ਤੇ ਗੁਣ ਜਾਣੇ ਨਹੀਂ ਜਾਂਦੇ ।
੬ ਦਸ ਤੇ ਇੱਕ ਯਾਰ੍ਹਵੀਂ ਥਿਤ ਦੁਆਰਾ ਉਪਦੇਸ਼ ਹੈ ।
੭ ਨੇੜੇ (ਦੇਖੋ) ।
੮ ਸਾਰੇ ।
੯ ਵਰਤ (ਇਕਾਦਸੀ ਦਾ) ।
੧੦ ਦੌੜਦੇ ਹੋਏ ਮਨ ਨੂੰ ।
੧੧ ਖੋਟੀ ਮਤ ਦੂਰ ਹੋ ਗਈ ।
੧੨ ਮਿਲੋ ।
੧੩ ਸਾਰੇ ਧੰਧੇ ।
੧੪ ਦੁਆਦਸੀ ਥਿਤ ਦੁਆਰਾ ਉਪਦੇਸ਼ ਹੈ ਕਿ ਵੰਡ ਛੱਕੋ, ਨਾਮ ਜਪੋ ਅਤੇ ਤਨ ਮਨ ਕਰ ਕੇ ਪਵਿੱਤਰ ਰਹੋ ।
੧੫ ਪੀਓ ।
੧੬ ਰੱਜਦਾ ਹੈ ।
੧੭ ਸੰਤੋਖ ਦਿੰਦੀ ਹੈ ।
੧੮ ਨਿਸਚਾ ।
੧੯ ਸਿਮਰਨ ਨਾਲ ।
੨੦ ਤਿੰਨਾਂ ਗੁਣਾਂ (ਰਜ ਸਤ ਤਮ) ਵਿੱਚ ਲੱਗੇ ਹੋਣ ਨਾਲ ਸਫਲਤਾ ਨਹੀਂ ਹੁੰਦੀ ।
੨੧ ਡਿਗਿਆਂ ਹੋਇਆਂ ਨੂੰ ਤਾਰਨ ਵਾਲਾ ਵਾਹਿਗੁਰੂ ।
੨੨ ਤੇਰਵੀਂ ਥਿਤ ਦੁਆਰਾ ਦਸਦੇ ਹਨ ।
੨੩ ਜੰਮਦਾ ਮਰਦਾ ਅਤੇ ਨਰਕਾਂ ਵਿੱਚ (ਉਤਰਦਾ) ਪੈਂਦਾ ਹੈ ।
੨੪ ਅੱਖ ਦੇ ਫੋਰ ਜਿੰਨੇ ਸਮੇਂ ਲਈ ਭੀ ।
੨੫ ਖ਼ੁਸ਼ੀ ਗ਼ਮੀ ਦਾ ਰੂਪ ਹੋ ਕੇ ਬੈਠਾ ਹੈ ।
੨੬ ਲੰਮਾ ਰੋਗ, ਚਿਰ ਤਕ ਰਹਿਣ ਵਾਲਾ ਰੋਗ । ਮਾਇਆ ਦਾ ਅਸਾਧ ਤੇ ਲੰਮਾ ਰੋਗ ਲੱਗਾ ਹੈ ।
੨੭ ਥਕ ਜਾਂਦਾ ਹੈ ।
੨੮ ਚੌਦਾਂ ਲੋਕ, ਸਤ ਉੱਤੇ ਤੇ ਸਤ ਹੇਠਾਂ ।
੨੯ ਵਿਆਪਕ ਹੈ ।
੩੦ ਘਟ ।
੩੧ ਚੌਧਵੀਂ ਥਿਤ ਦੁਆਰਾ ਦਸਦੇ ਹਨ ।
੩੨ ਦਸੋਂ ਤਰਫ਼ਾਂ ਵਿੱਚ ਵਿਆਪਕ ਹੈ ਇੱਕ ਪ੍ਰਭੂ ।
੩੩ ਧਰਤੀ ।
੩੪ ਵੇਖ ।
੩੫ ਬਾਰੀਕ ਤੇ ਠੋਸ (ਅਣਦਿਸਦੀਆਂ ਤੇ ਦਿਸਦੀਆਂ) ਸਭ ਵਿੱਚ ਆਪ ਹੈ ।
੩੬ ਗੁਰੂ ਦੀ ਕਿਰਪਾ ਨਾਲ ।
੩੭ ਫ਼ਿਕਰ ।

* ਪੰਜਾਂ ਤਤਾਂ ਦੀ ਸੂਖਮ ਅੰਸ਼, ਭਾਵ ਮਨ । ਪੰਜਾਂ ਤਤਾਂ ਤੋਂ ਬਣਿਆ ਹੋਇਆ ਮਨ ਨਾਮ ਰਸ ਨਾਲ ਪਲਦਾ ਹੈ । "ਇਹੁ ਮਨੁ ਪੰਚ ਤਤ ਤੇ ਜਨਮਾ" (ਆਸਾ ਮ: ੧) ।

† ਤਿੰਨਾਂ ਗੁਣਾਂ (ਰਜ ਸਤ ਤਮ) ਵਾਲੇ ਰੋਗ । ਕਈ ਵਿਦਵਾਨ ਇਥੇ ਆਤਮਿਕ, ਭੌਤਿਕ ਅਤੇ ਦੈਵਿਕ ਆਧੀਆਂ (ਰੋਗਾਂ) ਦਾ ਜ਼ਿਕਰ ਕਰਦੇ ਹਨ, ਪਰ ਚੂੰਕਿ ਸ਼ਲੋਕ ਵਿੱਚ ਪਉੜੀ ਦਾ ਸਮੁੱਚਾ ਭਾਵ ਦਿੱਤਾ ਹੁੰਦਾ ਹੈ, ਅਤੇ ਇਥੇ ਸ਼ਲੋਕ ਵਿੱਚ ਤਿੰਨਾਂ ਗੁਣਾਂ ਦਾ ਜ਼ਿਕਰ ਹੈ, ਇਸ ਲਈ ਇਸ ਪਉੜੀ ਵਿੱਚ ਭੀ ਉਨ੍ਹਾਂ ਤਿੰਨਾਂ ਗੁਣਾਂ ਤੋਂ ਪੈਦਾ ਹੋਏ ਤਨ ਮਨ ਦੇ ਵਿਕਾਰ ਹੀ ਲਵਾਂਗੇ ।

ਪਉੜੀ ॥ ਅਮਾਵਸ[1] ਆਤਮ ਸੁਖੀ ਭਏ ਸੰਤੋਖੁ ਦੀਆ ਗੁਰਦੇਵ ॥ ਮਨੁ ਤਨੁ ਸੀਤਲੁ[2] ਸਾਂਤਿ ਸਹਜ[3] ਲਾਗਾ ਪ੍ਰਭ ਕੀ ਸੇਵ ॥ [4]ਟੂਟੇ ਬੰਧਨ ਬਹੁ ਬਿਕਾਰ ਸਫਲ ਪੂਰਨ ਤਾ ਕੇ ਕਾਮ ॥ ਦੁਰਮਤਿ[5] ਮਿਟੀ ਹਉਮੈ ਛੁਟੀ ਸਿਮਰਤ ਹਰਿ ਕੋ ਨਾਮ ॥ ਸਰਨਿ ਗਹੀ[6] ਪਾਰਬ੍ਰਹਮ ਕੀ ਮਿਟਿਆ ਆਵਾਗਵਨ[7] ॥ ਆਪਿ ਤਰਿਆ ਕੁਟੰਬ ਸਿਉ ਗੁਣ ਗੁਬਿੰਦ ਪ੍ਰਭ ਰਵਨ[8] ॥ ਹਰਿ ਕੀ ਟਹਲ ਕਮਾਵਣੀ ਜਪੀਐ ਪ੍ਰਭ ਕਾ ਨਾਮੁ ॥ ਗੁਰ ਪੂਰੇ ਤੇ ਪਾਇਆ ਨਾਨਕ ਸੁਖ ਬਿਸ੍ਰਾਮੁ ॥ ੧੫ ॥ ਸਲੋਕੁ ॥ [9]ਪੂਰਨੁ ਕਬਹੁ ਨ ਡੋਲਤਾ ਪੂਰਾ ਕੀਆ ਪ੍ਰਭ ਆਪਿ ॥ [10]ਦਿਨੁ ਦਿਨੁ ਚੜੈ ਸਵਾਇਆ ਨਾਨਕ ਹੋਤ ਨ ਘਾਟਿ[11] ॥ ੧੬ ॥ ਪਉੜੀ ॥ ਪੂਰਨਮਾ[12] ਪੂਰਨ ਪ੍ਰਭ ਏਕੁ ਕਰਣ ਕਾਰਣ ਸਮਰਥੁ ॥ ਜੀਅ ਜੰਤ ਦਇਆਲ ਪੁਰਖੁ ਸਭ ਊਪਰਿ ਜਾ ਕਾ ਹਥੁ ॥ [13]ਗੁਣ ਨਿਧਾਨ ਗੋਬਿੰਦ ਗੁਰ ਕੀਆ ਜਾ ਕਾ ਹੋਇ ॥ [14]ਅੰਤਰਜਾਮੀ ਪ੍ਰਭੁ ਸੁਜਾਨੁ ਅਲਖ ਨਿਰੰਜਨ ਸੋਇ ॥ ਪਾਰਬ੍ਰਹਮੁ ਪਰਮੇਸਰੋ ਸਭ ਬਿਧਿ ਜਾਨਣਹਾਰ ॥ ਸੰਤ ਸਹਾਈ ਸਰਨਿ ਜੋਗੁ ਆਠ ਪਹਰ ਨਮਸਕਾਰ ॥ ਅਕਥ ਕਥਾ ਨਹ ਬੂਝੀਐ ਸਿਮਰਹੁ ਹਰਿ ਕੇ ਚਰਨ ॥ [15]ਪਤਿਤ ਉਧਾਰਨ ਅਨਾਥ ਨਾਥ ਨਾਨਕ ਪ੍ਰਭ ਕੀ ਸਰਨ ॥ ੧੬ ॥ ਸਲੋਕੁ ॥ ਦੁਖ ਬਿਨਸੇ ਸਹਸਾ[16] ਗਇਓ ਸਰਨਿ ਗਹੀ ਹਰਿ ਰਾਇ ॥ [17]ਮਨਿ ਚਿੰਦੇ ਫਲ ਪਾਇਆ ਨਾਨਕ ਹਰਿਗੁਨ ਗਾਇ ॥ ੧੭ ॥ ਪਉੜੀ ॥ ਕੋਈ ਗਾਵੈ ਕੋ ਸੁਣੈ ਕੋਈ ਕਰੈ ਬੀਚਾਰੁ ॥ ਕੋ ਉਪਦੇਸੈ ਕੋ ਦ੍ਰਿੜੈ ਤਿਸ ਕਾ ਹੋਇ ਉਧਾਰੁ ॥ ਕਿਲਬਿਖ[18] ਕਾਟੈ ਹੋਇ ਨਿਰਮਲਾ ਜਨਮ ਜਨਮ ਮਲੁ ਜਾਇ ॥ [19]ਹਲਤਿ ਪਲਤਿ ਮੁਖੁ ਊਜਲਾ ਨਹ ਪੋਹੈ ਤਿਸੁ ਮਾਇ[20] ॥ ਸੋ ਸੁਰਤਾ[21] ਸੋ ਬੈਸਨੋ ਸੋ ਗਿਆਨੀ ਧਨਵੰਤੁ ॥ ਸੋ ਸੂਰਾ ਕੁਲਵੰਤੁ[22] ਸੋਇ ਜਿਨਿ ਭਜਿਆ ਭਗਵੰਤੁ ॥ ਖਤ੍ਰੀ ਬ੍ਰਾਹਮਣੁ ਸੂਦੁ ਬੈਸੁ ਉਧਰੈ ਸਿਮਰਿ ਚੰਡਾਲ ॥ ਜਿਨਿ ਜਾਨਿਓ ਪ੍ਰਭੁ ਆਪਨਾ ਨਾਨਕ ਤਿਸਹਿ ਰਵਾਲ[23] ॥ ੧੭ ॥

ਗਉੜੀ ਕੀ ਵਾਰ* ਮਹਲਾ ੪

ੴ ਸਤਿਗੁਰ ਪ੍ਰਸਾਦਿ ॥ ਸਲੋਕ ਮਃ ੪ ॥ ਸਤਿਗੁਰੁ ਪੁਰਖੁ ਦਇਆਲੁ ਹੈ ਜਿਸ ਨੋ ਸਮਤੁ[24] ਸਭੁ ਕੋਇ ॥ [25]ਏਕ ਦ੍ਰਿਸਟਿ ਕਰਿ ਦੇਖਦਾ [26]ਮਨ ਭਾਵਨੀ ਤੇ ਸਿਧਿ ਹੋਇ ॥ ਸਤਿਗੁਰ ਵਿਚਿ ਅੰਮ੍ਰਿਤੁ ਹੈ ਹਰਿ ਉਤਮੁ ਹਰਿ ਪਦੁ ਸੋਇ ॥ ਨਾਨਕ ਕਿਰਪਾ ਤੇ ਹਰਿ ਧਿਆਈਐ ਗੁਰਮੁਖਿ ਪਾਵੈ ਕੋਇ ॥੧॥ ਮਃ ੪ ॥ ਹਉਮੈ ਮਾਇਆ ਸਭ ਬਿਖੁ[27] ਹੈ ਨਿਤ ਜਗਿ ਤੋਟਾ ਸੰਸਾਰਿ ॥ ਲਾਹਾ ਹਰਿ ਧਨੁ ਖਟਿਆ ਗੁਰਮੁਖਿ[28] ਸਬਦੁ ਵੀਚਾਰਿ ॥ ਹਉਮੈ ਮੈਲੁ ਬਿਖੁ ਉਤਰੈ ਹਰਿ

१ ਮਸਿਆ ਦੁਆਰਾ ਉਪਦੇਸ਼ ਕਰਦੇ ਹਨ ।
२ ਠੰਢਾ ।
३ ਅਡੋਲਤਾ ।
४ ਕਈ ਤਰ੍ਹਾਂ ਦੀਆਂ ਬੁਰਾਈਆਂ ਦੇ ਬੰਧਨ ਟੁੱਟ ਗਏ ।
५ ਖੋਟੀ ਮਤ ।
६ ਪਕੜੀ ਹੈ ।
७ ਆਉਣਾ ਜਾਣਾ, ਜਨਮ ਮਰਨ ।
८ ਸਿਮਰਨ ਨਾਲ ।
९ ਜਿਸ ਨੂੰ ਹਰੀ ਨੇ ਪੂਰਾ ਕੀਤਾ ਹੈ ਉਹ ਪੂਰਨ ਕਦੀ ਡੋਲਦਾ ਨਹੀਂ ।
१० ਦਿਨੋ ਦਿਨ ਵਧਦਾ ਹੈ ।
११ ਘਟ ।
१२ ਪ੍ਰੇਨਿਆ ਦੁਆਰਾ ਕਹਿੰਦੇ ਹਨ ।
१३ ਗੁਣਾਂ ਦਾ ਖ਼ਜ਼ਾਨਾ ।
१४ ਪ੍ਰਭੂ ਅੰਦਰ ਦੀਆਂ ਜਾਨਣ ਵਾਲਾ, ਸਿਆਣਾ ਸਮਝ ਵਿੱਚ ਨਾ ਆਉਣ ਵਾਲਾ ਅਤੇ ਮਾਇਆ ਤੋਂ ਰਹਿਤ ਹੈ ।
१५ ਡਿਗਿਆਂ ਨੂੰ ਤਾਰਨ ਵਾਲਾ ।
१६ ਸੰਸਾ, ਸ਼ਕ, ਭਰਮ ।
१७ ਜੋ ਮਨ ਵਿੱਚ ਚਿਤਵੇ ਹੋਣ ; ਮਨ-ਮੰਗੇ ।
१८ ਪਾਪ ।
१९ ਲੋਕ ਤੇ ਪਰਲੋਕ ।
२० ਮਾਇਆ (ਉਸ ਨੂੰ ਅਸਰ ਨਹੀਂ ਕਰਦੀ) ।
२१ ਸੁਰਤ ਵਾਲਾ, ਉੱਚੀ ਬਿਰਤੀ ਵਾਲਾ ।
२२ ਉੱਚੀ ਕੁਲ ਵਾਲਾ ।
२३ (ਚਰਨਾਂ ਦੀ) ਧੂੜੀ ।
२४ ਇੱਕੋ ਜੇਹਾ ।
२५ ਇੱਕੋ ਨਜ਼ਰ ਨਾਲ ।
२६ ਮਨ ਦੀ ਭਾਵਨਾ ਅਨੁਸਾਰ ਪਾਈਦਾ ਹੈ ।
२७ ਜ਼ਹਿਰ ।
२८ ਗੁਰੂ ਦੁਆਰਾ ।

* ਵੇਖੋ ਪੰਨਾ ९३, ਫੁਟ ਨੋਟ * ।

ਅੰਮ੍ਰਿਤੁ ਹਰਿ ਉਰਧਾਰਿ[੧] ॥ ਸਭਿ ਕਾਰਜ ਤਿਨ ਕੇ ਸਿਧਿ[੨] ਹਹਿ [੩]ਜਿਨ ਗੁਰਮੁਖਿ ਕਿਰਪਾ ਧਾਰਿ ॥ ਨਾਨਕ ਜੋ ਧੁਰਿ ਮਿਲੇ ਸੇ ਮਿਲਿ ਰਹੇ ਹਰਿ ਮੇਲੇ ਸਿਰਜਣਹਾਰਿ ॥ ੨ ॥ ਪਉੜੀ ॥ ਤੂ ਸਚਾ ਸਾਹਿਬੁ ਸਚੁ ਹੈ ਸਚੁ ਸਚਾ ਗੋਸਾਈ ॥ ਤੁਧੁ ਨੋ ਸਭ ਧਿਆਇਦੀ ਸਭ ਲਗੈ ਤੇਰੀ ਪਾਈ[੪] ॥ ਤੇਰੀ ਸਿਫਤਿ ਸੁਆਲਿਉ[੫] ਸਰੂਪ[੬] ਹੈ ਜਿਨਿ ਕੀਤੀ ਤਿਸੁ ਪਾਰਿ ਲਘਾਈ ॥ ਗੁਰਮੁਖਾ ਨੋ ਫਲੁ ਪਾਇਦਾ ਸਚਿ ਨਾਮਿ ਸਮਾਈ ॥ ਵਡੇ ਮੇਰੇ ਸਾਹਿਬਾ ਵਡੀ ਤੇਰੀ ਵਡਿਆਈ ॥ ੧ ॥ ਸਲੋਕ ਮਃ ੪ ॥ ਵਿਣੁ ਨਾਵੈ ਹੋਰੁ ਸਲਾਹਣਾ ਸਭੁ ਬੋਲਣੁ ਫਿਕਾ ਸਾਦੁ ॥ ਮਨਮੁਖ ਅਹੰਕਾਰੁ ਸਲਾਹਦੇ ਹਉਮੈ ਮਮਤਾ[੭] ਵਾਦੁ[੮] ॥ [੯]ਜਿਨ ਸਾਲਾਹਨਿ ਸੇ ਮਰਹਿ ਖਪਿ [੧੦]ਜਾਵੈ ਸਭੁ ਅਪਵਾਦੁ ॥ ਜਨ ਨਾਨਕ ਗੁਰਮੁਖਿ ਉਬਰੇ ਜਪਿ ਹਰਿ ਹਰਿ ਪਰਮਾਨਾਦੁ[੧੧] ॥ ੧ ॥ ਮਃ ੪ ॥ [੧੨]ਸਤਿਗੁਰ ਹਰਿਪ੍ਰਭੁ ਦਸਿ ਨਾਮੁ ਧਿਆਈ ਮਨਿ ਹਰੀ ॥ ਨਾਨਕ ਨਾਮੁ ਪਵਿਤੁ ਹਰਿ ਮੁਖਿ ਬੋਲੀ ਸਭਿ ਦੁਖ ਪਰਹਰੀ[੧੩] ॥ ੨ ॥ ਪਉੜੀ ॥ ਤੂ ਆਪੇ ਆਪਿ ਨਿਰੰਕਾਰੁ ਹੈ ਨਿਰੰਜਨ[੧੪] ਹਰਿ ਰਾਇਆ ॥ [੧੫]ਜਿਨੀ ਤੂ ਇਕਮਨਿ ਸਚੁ ਧਿਆਇਆ ਤਿਨ ਕਾ ਸਭੁ ਦੁਖੁ ਗਵਾਇਆ ॥ ਤੇਰਾ ਸਰੀਕੁ ਕੋ ਨਾਹੀ ਜਿਸ ਨੋ [੧੬]ਲਵੈ ਲਾਇ ਸੁਣਾਇਆ ॥ ਤੁਧੁ ਜੇਵਡੁ ਦਾਤਾ ਤੂ ਹੈ ਨਿਰੰਜਨਾ ਤੂ ਹੈ ਸਚੁ ਮੇਰੈ ਮਨਿ ਭਾਇਆ ॥ ਸਚੇ ਮੇਰੇ ਸਾਹਿਬਾ ਸਚੇ ਸਚੁ ਨਾਇਆ[੧੭] ॥ ੨ ॥ ਸਲੋਕ ਮਃ ੪ ॥ ਮਨ ਅੰਤਰਿ ਹਉਮੈ ਰੋਗੁ ਹੈ ਭ੍ਰਮਿ ਭੂਲੇ ਮਨਮੁਖ[੧੮] ਦੁਰਜਨਾ[੧੯] ॥ ਨਾਨਕ ਰੋਗੁ ਗਵਾਇ ਮਿਲਿ ਸਤਿਗੁਰ ਸਾਧੂ ਸਜਨਾ ॥ ੧ ॥ ਮਃ ੪ ॥ [੨੦]ਮਨੁ ਤਨੁ ਰਤਾ ਰੰਗ ਸਿਉ ਗੁਰਮੁਖਿ ਹਰਿ ਗੁਣਤਾਸੁ ॥ ਜਨ ਨਾਨਕ ਹਰਿ ਸਰਣਾਗਤੀ ਹਰਿ ਮੇਲੇ [੨੧]ਗੁਰ ਸਾਬਾਸਿ ॥ ੨ ॥ ਪਉੜੀ ॥ ਤੂ ਕਰਤਾ ਪੁਰਖੁ ਅਗੰਮੁ[੨੨] ਹੈ ਕਿਸੁ ਨਾਲਿ ਤੂ ਵੜੀਐ[੨੩] ॥ ਤੁਧੁ ਜੇਵਡੁ ਹੋਇ ਸੁ ਆਖੀਐ ਤੁਧੁ ਜੇਹਾ ਤੂਹੈ ਪੜੀਐ[੨੪] ॥ [੨੫]ਤੂ ਘਟਿ ਘਟਿ ਇਕੁ ਵਰਤਦਾ [੨੬]ਗੁਰਮੁਖਿ ਪਰਗੜੀਐ ॥ ਤੂ ਸਚਾ ਸਭਸ ਦਾ ਖਸਮੁ ਹੈ ਸਭਦੂ ਤੂ ਚੜੀਐ[੨੭] ॥ ਤੂ ਕਰਹਿ ਸੁ ਸਚੇ ਹੋਇਸੀ ਤਾ [੨੮]ਕਾਇਤੁ ਕੜੀਐ ॥ ੩ ॥ ਸਲੋਕ ਮਃ ੪ ॥ ਮੈ ਮਨਿ ਤਨਿ ਪ੍ਰੇਮੁ [੨੯]ਪਿਰੰਮ ਕਾ [੩੦]ਅਠੇ ਪਹਰ ਲਗੰਨਿ ॥ ਜਨ ਨਾਨਕ *ਕਿਰਪਾ ਧਾਰਿ ਪ੍ਰਭ ਸਤਿਗੁਰ ਸੁਖਿ ਵਸੰਨਿ ॥ ੧ ॥ ਮਃ ੪ ॥ ਜਿਨ ਅੰਦਰਿ ਪ੍ਰੀਤਿ ਪਿਰੰਮ ਕੀ [੩੧]ਜਿਉ ਬੋਲਨਿ ਤਿਵੈ ਸੋਹੰਨਿ[੩੨] ॥ ਨਾਨਕ ਹਰਿ ਆਪੇ ਜਾਣਦਾ ਜਿਨਿ ਲਾਈ ਪ੍ਰੀਤਿ ਪਿਰੰਨਿ[੩੩] ॥ ੨ ॥ ਪਉੜੀ ॥ ਤੂ ਕਰਤਾ ਆਪਿ ਅਭੁਲੁ ਹੈ ਭੁਲਣ ਵਿਚਿ ਨਾਹੀ ॥ ਤੂ ਕਰਹਿ ਸੁ ਸਚੇ ਭਲਾ ਹੈ ਗੁਰ ਸਬਦਿ ਬੁਝਾਹੀ ॥ ਤੂ ਕਰਣ ਕਾਰਣ ਸਮਰਥੁ ਹੈ ਦੂਜਾ ਕੋ ਨਾਹੀ ॥ ਤੂ ਸਾਹਿਬੁ ਅਗਮੁ

१ ਦਿਲ ਵਿਚ ਰਖ ।
२ ਸਫਲ ।
३ ਜਿਨ੍ਹਾਂ ਨੂੰ ਗੁਰੂ ਦੁਆਰਾ ਕਿਰਪਾ ਹੋਈ ਹੈ ।
४ ਚਰਨੀਂ ।
५ [ਸੁ-ਆਲਯ=ਸੁੰਦਰਤਾ ਦਾ ਘਰ] ਸੁੰਦਰ ।
६ ਸੋਹਣੇ ਰੂਪ ਵਾਲੀ । "ਸੁਘੜ ਸਰੂਪ ਦਇਆਲ ਮੁਰਾਰੇ" (ਸੂਹੀ ਮ: ੫) ।
੭ "ਮੈਂ" ਦਾ ਭਾਵ, ਖੁਦਗਰਜ਼ੀ ।
੮ ਝਗੜਾ ।
੯ ਜਿਨ੍ਹਾਂ ਹੰਕਾਰੀਆਂ ਨੂੰ ਸਲਾਹੁੰਦੇ ਹਨ ਓਹ ਖਪ ਕੇ ਮਰ ਜਾਂਦੇ ਹਨ ।
੧੦ ਸਾਰਾ ਝਗੜਾ ਹੀ ਮੁਕ ਜਾਂਦਾ ਹੈ ।
੧੧ ਪਰਮ-ਅਨੰਦ ਵਾਹਿਗੁਰੂ ਨੂੰ ।
੧੨ ਹੇ ਸਤਿਗੁਰ ! ਮੈਨੂੰ ਹਰੀ-ਪ੍ਰਭੂ ਦਸ, ਤਾਕਿ ਮੈਂ ਆਪਣੇ ਦਿਲ ਵਿਚ ਹਰੀ ਦਾ ਨਾਮ ਸਿਮਰਾਂ ।
੧੩ ਦੂਰ ਕਰਾਂ।
੧੪ ਮਾਇਆ ਤੋਂ ਰਹਿਤ ।
੧੫ ਜਿਨ੍ਹਾਂ ਨੇ ਇਕਾਗਰ ਹੋ ਕੇ ਤੈਨੂੰ ਸਚ ਕਰਕੇ ਯਾਦ ਕੀਤਾ ਹੈ ।
੧੬ ਬਰਾਬਰੀ ਦੇ ਕੇ ਬਿਆਨ ਕਰਾਂ ।
੧੭ ਨਾਮ ।
੧੮ ਆਪਣੇ ਮਨ ਪਿਛੇ ਚਲਣ ਵਾਲੇ, ਆਪ-ਹੁਦਰੇ।
੧੯ ਮਾੜੇ ਪੁਰਸ਼ ।
੨੦ ਗੁਰਮੁਖਾਂ ਦਾ ਮਨ ਤੇ ਤਨ ਰੰਗਿਆ ਪਿਆ ਹੈ ਗੁਣਾਂ ਦੇ ਖਜ਼ਾਨੇ ਹਰੀ ਦੇ ਰੰਗ ਵਿੱਚ ।
੨੧ ਗੁਰੂ ਦੀ ਅਸੀਸ ਨਾਲ ।
੨੨ ਪਹੁੰਚ ਤੋਂ ਪਰੇ ।
੨੩ ਵਡਿਆਈਏ, ਤੁਲਤਾ ਦਈਏ ।
੨੪ ਕਹੀਦਾ ਹੈ ।
੨੫ ਤੂੰ ਭਿੰਨ ਭਿੰਨ ਸਰੀਰਾਂ ਵਿੱਚ ਇਕੋ ਹੀ ਵਿਆਪਕ ਹੈਂ ।
੨੬ ਗੁਰੂ ਦਵਾਰਾ ਪ੍ਰਗਟ ਹੁੰਦਾ ਹੈਂ ।
੨੭ ਚੜ੍ਹਿਆ ਹੋਇਆ । ਤੂੰ ਸਭ ਤੋਂ ਵੱਡਾ ਹੈਂ ।
੨੮ ਕਿਸ ਲਈ ਦੁਖੀ ਹੋਵੀਏ ?
੨੯ ਪਿਆਰੇ ਦਾ ।
੩੦ ਅਠੇ ਪਹਿਰ ਇਸੇ ਲਗਨ ਵਿੱਚ ਹਾਂ ।
੩੧ ਜਿਵੇਂ ਬੋਲਦੇ ਹਨ ਤਿਵੇਂ ਹੀ ਚੰਗੇ ਲਗਦੇ ਹਨ; ਭਾਵ ਆਪਣਾ ਖਿਆਲ ਚੰਗੀ ਤਰ੍ਹਾਂ ਜ਼ਾਹਰ ਕਰ ਸਕਣ ਜਾਂ ਨਾ ਕਰ ਸਕਣ ; ਟੁਟੇ ਫੁਟੇ ਲਫ਼ਜ਼ ਬੋਲਣ, ਤਾਂ ਭੀ ਉਨ੍ਹਾਂ ਦਾ ਬੋਲਿਆ ਸੋਹਣਾ ਹੀ ਲਗਦਾ ਹੈ । ਰੱਬ ਉਨ੍ਹਾਂ ਦਾ ਭਾਵ ਆਪੇ ਸਮਝ ਲੈਂਦਾ ਹੈ ।
੩੨ ਸੋਹਣੇ ਲਗਦੇ ਹਨ ।
੩੩ ਪਿਆਰੇ ਨੇ । ਜਿਸ ਪਿਆਰੇ ਨੇ ਪ੍ਰੀਤ ਲਾਈ ਹੈ ਉਹ ਆਪੇ ਸਮਝ ਲੈਂਦਾ ਹੈ ।

* ਹੇ ਪ੍ਰਭੂ, ਕਿਰਪਾ ਕਰ ਕਿ ਮੈਂ ਸਤਿਗੁਰੂ ਦੇ ਸੁਖ ਵਿਚ ਵਸਦਾ ਰਹਾਂ । ਭਾਵ ਜਿਵੇਂ ਸਤਿਗੁਰੂ ਸੁਭਾਵਕ ਸੁਖ ਵਿੱਚ ਰਹਿੰਦਾ ਹੈ, ਤਿਵੇਂ ਮੈਂ ਭੀ ਰਹਾਂ । ਇਸੇ ਤਰ੍ਹਾਂ ਕਈ ਥਾਂ ਤੇ "ਗੁਰ ਕੈ ਸਹਜਿ ਸੁਭਾਇ" ਮੰਗਿਆ ਹੁੰਦਾ ਹੈ ।

ਦਇਆਲੁ ਹੈ ਸਭ ਤੁਧੁ ਧਿਆਹੀ॥ ਸਭਿ ਜੀਅ ਤੇਰੇ ਤੂੰ ਸਭਸ ਦਾ ਤੂ ਸਭ ਛਡਾਹੀ॥ ੪ ॥ ਸਲੋਕ ਮਃ ੪ ॥ [1]ਸੁਣਿ ਸਾਜਨ ਪ੍ਰੇਮ ਸੰਦੇਸਰਾ ਅਖੀ ਤਾਰ ਲਗੰਨਿ॥ [2]ਗੁਰਿ ਤੁਠੈ ਸਜਣੁ ਮੇਲਿਆ ਜਨ ਨਾਨਕ [3]ਸੁਖਿ ਸਵੰਨਿ ॥ ੧ ॥ ਮਃ ੪ ॥ ਸਤਿਗੁਰੁ ਦਾਤਾ ਦਇਆਲੁ ਹੈ ਜਿਸ ਨੋ ਦਇਆ ਸਦਾ ਹੋਇ॥ ਸਤਿਗੁਰੁ ਅੰਦਰਹੁ ਨਿਰਵੈਰੁ ਹੈ ਸਭੁ ਦੇਖੈ ਬ੍ਰਹਮੁ ਇਕੁ ਸੋਇ ॥ ਨਿਰਵੈਰਾ ਨਾਲਿ ਜਿ ਵੈਰੁ ਚਲਾਇਦੇ ਤਿਨ ਵਿਚਹੁ ਤਿਸਟਿਆ[4] ਨ ਕੋਇ॥ ਸਤਿਗੁਰੁ ਸਭਨਾ ਦਾ ਭਲਾ ਮਨਾਇਦਾ ਤਿਸ ਦਾ ਬੁਰਾ ਕਿਉ ਹੋਇ॥ ਸਤਿਗੁਰ ਨੋ ਜੇਹਾ ਕੋ ਇਛਦਾ ਤੇਹਾ ਫਲੁ ਪਾਏ ਕੋਇ ॥ ਨਾਨਕ ਕਰਤਾ ਸਭੁ ਕਿਛੁ ਜਾਣਦਾ ਜਿਦੂ[5] ਕਿਛੁ ਗੁਝਾ ਨ ਹੋਇ ॥ ੨ ॥ ਪਉੜੀ॥ ਜਿਸ ਨੋ ਸਾਹਿਬੁ ਵਡਾ ਕਰੇ ਸੋਈ ਵਡ ਜਾਣੀ ॥ ਜਿਸੁ ਸਾਹਿਬ ਭਾਵੈ ਤਿਸੁ ਬਖਸਿ ਲਏ ਸੋ ਸਾਹਿਬ ਮਨਿ ਭਾਣੀ ॥ ਜੇ ਕੋ ਓਸ ਦੀ ਰੀਸ ਕਰੇ ਸੋ ਮੂੜ ਅਜਾਣੀ[6] ॥ ਜਿਸ ਨੋ ਸਤਿਗੁਰੁ ਮੇਲੇ ਸੁ [7]ਗੁਣ ਰਵੈ ਗੁਣ ਆਖਿ ਵਖਾਣੀ ॥ ਨਾਨਕ ਸਚਾ ਸਚੁ ਹੈ [8]ਬੁਝਿ ਸਚਿ ਸਮਾਣੀ ॥ ੫॥ ਸਲੋਕ ਮਃ ੪ ॥ ਹਰਿ ਸਤਿ ਨਿਰੰਜਨ[9] ਅਮਰੁ ਹੈ ਨਿਰਭਉ ਨਿਰਵੈਰੁ ਨਿਰੰਕਾਰੁ[10] ॥ ਜਿਨ ਜਪਿਆ ਇਕਮਨਿ ਇਕਚਿਤਿ ਤਿਨ ਲਥਾ ਹਉਮੈ ਭਾਰੁ ॥ ਜਿਨ ਗੁਰਮੁਖਿ[11] ਹਰਿ ਆਰਾਧਿਆ ਤਿਨ ਸੰਤ ਜਨਾ ਜੈਕਾਰੁ[12]॥ ਕੋਈ ਨਿੰਦਾ ਕਰੇ ਪੂਰੇ ਸਤਿਗੁਰੂ ਕੀ ਤਿਸ ਨੋ ਫਿਟੁ ਫਿਟੁ ਕਹੈ ਸਭੁ ਸੰਸਾਰੁ ॥ ਸਤਿਗੁਰ ਵਿਚਿ ਆਪਿ[13] ਵਰਤਦਾ ਹਰਿ ਆਪੇ ਰਖਣਹਾਰੁ ॥ ਧਨੁ ਧੰਨੁ [14]ਗੁਰੁ ਗੁਣ ਗਾਵਦਾ ਤਿਸ ਨੋ ਸਦਾ ਸਦਾ ਨਮਸਕਾਰੁ ॥ ਜਨ ਨਾਨਕ ਤਿਨ ਕਉ ਵਾਰਿਆ[15] ਜਿਨ ਜਪਿਆ ਸਿਰਜਣਹਾਰੁ ॥ ੧ ॥ ਮਃ ੪ ॥ ਆਪੇ ਧਰਤੀ ਸਾਜੀਅਨੁ ਆਪੇ ਆਕਾਸੁ ॥ ਵਿਚਿ ਆਪੇ ਜੰਤ ਉਪਾਇਅਨੁ ਮੁਖਿ ਆਪੇ ਦੇਇ ਗਿਰਾਸੁ[16] ॥ ਸਭੁ ਆਪੇ ਆਪਿ ਵਰਤਦਾ ਆਪੇ ਹੀ ਗੁਣਤਾਸੁ[17] ॥ ਜਨ ਨਾਨਕ ਨਾਮੁ ਧਿਆਇ ਤੂ ਸਭਿ ਕਿਲਵਿਖ[18] ਕਟੇ ਤਾਸੁ[19]॥ ੨ ॥ ਪਉੜੀ॥ ਤੂ ਸਚਾ ਸਾਹਿਬੁ ਸਚੁ ਹੈ ਸਚੁ ਸਚੇ ਭਾਵੈ ॥ ਜੋ ਤੁਧੁ ਸਚੁ ਸਲਾਹਦੇ ਤਿਨ ਜਮ ਕੰਕਰੁ[20] ਨੇੜਿ ਨ ਆਵੈ ॥ ਤਿਨ ਕੇ ਮੁਖ ਦਰਿ ਉਜਲੇ ਜਿਨ ਹਰਿ ਹਿਰਦੈ ਸਚਾ ਭਾਵੈ ॥ ਕੂੜਿਆਰ ਪਿਛਾਹਾ ਸਟੀਅਨਿ ਕੂੜੁ ਹਿਰਦੈ ਕਪਟੁ ਮਹਾ ਦੁਖੁ ਪਾਵੈ ॥ ਮੁਹ ਕਾਲੇ ਕੂੜਿਆਰੀਆ ਕੂੜਿਆਰ ਕੂੜੋ ਹੋਇ ਜਾਵੈ ॥ ੬ ॥ ਸਲੋਕ ਮਃ ੪ ॥ [21]ਸਤਿਗੁਰੁ ਧਰਤੀ ਧਰਮ ਹੈ ਤਿਸੁ ਵਿਚਿ ਜੇਹਾ ਕੋ ਬੀਜੇ ਤੇਹਾ ਫਲੁ ਪਾਏ ॥ ਗੁਰਸਿਖੀ ਅੰਮ੍ਰਿਤੁ ਬੀਜਿਆ ਤਿਨ ਅੰਮ੍ਰਿਤ ਫਲੁ ਹਰਿ ਪਾਏ ॥ ਓਨਾ [22]ਹਲਤਿ ਪਲਤਿ ਮੁਖ ਉਜਲੇ ਓਇ ਹਰਿ ਦਰਗਹ ਸਚੀ ਪੈਨਾਏ* ॥

੧ ਸਜਨ ਦਾ ਪਿਆਰ-ਸੁਨੇਹਾ ਸੁਣ ਕੇ ਅੱਖਾਂ ਦੀ ਨੀਝ ਉਡੀਕ ਵਿਚ ਲਗ ਜਾਂਦੀ ਹੈ।
੨ ਗੁਰੂ ਦੇ ਪ੍ਰਸੰਨ ਹੋਣ ਨਾਲ ।
੩ ਅੱਖੀਂ ਸੁਖ ਵਿੱਚ ਸੌਂਦੀਆਂ ਹਨ।
੪ ਟਿਕਿਆ। ਉਨ੍ਹਾਂ ਵੈਰੀਆਂ ਵਿਚੋਂ ਕੋਈ ਵੀ ਠਹਿਰ ਨਾ ਸਕਿਆ।
੫ ਜਿਸ ਤੋਂ।
੬ ਅਣਜਾਣ, ਮੂਰਖ।
੭ ਹਰੀ ਦੇ ਗੁਣ ਆਪ ਸਿਮਰਦਾ ਹੈ ਤੇ ਹੋਰਨਾਂ ਨੂੰ ਆਖ ਕੇ ਸੁਣਾਂਦਾ ਹੈ।
੮ ਉਸ ਸਚੇ ਨੂੰ ਬੁਝ ਕੇ ਸੱਚ ਵਿਚ ਸਮਾ ਜਾਈਦਾ ਹੈ।
੯ ਮਾਇਆ ਤੋਂ ਰਹਿਤ।
੧੦ ਆਕਾਰ ਤੋਂ ਰਹਿਤ।
੧੧ ਗੁਰੂ ਦੁਆਰਾ।
੧੨ ਲੋਕੀਂ ਜੈ ਜੈ ਕਰ ਕੇ ਪ੍ਰਨਾਮ ਕਰਦੇ ਹਨ।
੧੩ ਵਾਹਿਗੁਰੂ ਆਪ।
੧੪ ਗੁਰੂ ਜੋ ਹਰੀ ਦੇ ਗੁਣ ਗਾਉਂਦਾ ਹੈ।
੧੫ ਕੁਰਬਾਨ ਹਾਂ।
੧੬ ਗਿਰਾਹੀ, ਖ਼ੁਰਾਕ।
੧੭ ਗੁਣਾਂ ਦਾ ਖ਼ਜ਼ਾਨਾ।
੧੮ ਪਾਪ।
੧੯ ਤਿਸ ਦੇ।
੨੦ [ਕਿੰਕਰ=ਦਾਸ, ਸੇਵਕ] ਦੂਤ।
੨੧ ਸਤਿਗੁਰੂ ਧਰਮ ਦੀ ਧਰਤੀ ਹੈ।
੨੨ ਲੋਕ ਪਰਲੋਕ।

* ਸੱਚੀ ਖਿਲ੍ਹਤ ਨਾਲ ਸਨਮਾਨੇ ਗਏ।

ਇਕਨਾ ਅੰਦਰਿ ਖੋਟੁ ਨਿਤ ਖੋਟੁ ਕਮਾਵਹਿ ਓਹੁ ਜੇਹਾ ਬੀਜੇ ਤੇਹਾ ਫਲੁ ਖਾਏ॥ ਜਾ ਸਤਿਗੁਰੁ ਸਰਾਫੁ[1] ਨਦਰਿ ਕਰਿ ਦੇਖੈ ਸੁਆਵਗੀਰ[2] ਸਭਿ [3]ਉਘੜਿ ਆਏ ॥ ਓਇ ਜੇਹਾ ਚਿਤਵਹਿ ਨਿਤ ਤੇਹਾ ਪਾਇਨਿ ਓਇ ਤੇਹੋ ਜੇਹੇ ਦਯਿ[4] ਵਜਾਏ ॥ ਨਾਨਕ [5]ਦੁਹੀ ਸਿਰੀ ਖਸਮੁ ਆਪੇ ਵਰਤੈ ਨਿਤ ਕਰਿ ਕਰਿ ਦੇਖੈ [6]ਚਲਤ ਸਬਾਏ॥ ੧॥ ਮਃ ੪॥ [7]ਇਕੁ ਮਨੁ ਇਕੁ ਵਰਤਦਾ ਜਿਤੁ ਲਗੈ ਸੋ ਥਾਇ ਪਾਇ ॥ ਕੋਈ ਗਲਾ ਕਰੇ ਘਨੇਰੀਆ[8] ਜਿ ਘਰਿ ਵਥੁ ਹੋਵੈ ਸਾਈ ਖਾਇ ॥ ਬਿਨੁ ਸਤਿਗੁਰ ਸੋਝੀ ਨਾ ਪਵੈ ਅਹੰਕਾਰੁ ਨ ਵਿਚਹੁ ਜਾਇ॥ ਅਹੰਕਾਰੀਆ ਨੋ ਦੁਖ ਭੁਖ ਹੈ ਹਥੁ ਤਡਹਿ[9] ਘਰਿ ਘਰਿ ਮੰਗਾਇ॥ ਕੂੜੁ ਠਗੀ ਗੁਝੀ ਨਾ ਰਹੈ ਮੁਲੰਮਾ ਪਾਜੁ[10] ਲਹਿ ਜਾਇ॥ ਜਿਸੁ ਹੋਵੈ ਪੂਰਬਿ[11] ਲਿਖਿਆ ਤਿਸੁ ਸਤਿਗੁਰੁ ਮਿਲੈ ਪ੍ਰਭੁ ਆਇ ॥ ਜਿਉ ਲੋਹਾ ਪਾਰਸਿ ਭੇਟੀਐ ਮਿਲਿ ਸੰਗਤਿ ਸੁਵਰਨੁ[12] ਹੋਇ ਜਾਇ ॥ ਜਨ ਨਾਨਕ ਕੇ ਪ੍ਰਭ ਤੂ ਧਣੀ[13] ਜਿਉ ਭਾਵੈ ਤਿਵੈ ਚਲਾਇ ॥੨॥ ਪਉੜੀ॥ ਜਿਨ ਹਰਿ ਹਿਰਦੈ ਸੇਵਿਆ ਤਿਨ ਹਰਿ ਆਪਿ ਮਿਲਾਏ ॥ ਗੁਣ ਕੀ ਸਾਝ ਤਿਨ ਸਿਉ ਕਰੀ ਸਭਿ ਅਵਗਣ ਸਬਦਿ ਜਲਾਏ ॥ [14]ਅਉਗਣ ਵਿਕਣਿ ਪਲਰੀ ਜਿਸੁ ਦੇਹਿ ਸੁ ਸਚੇ ਪਾਏ ॥ ਬਲਿਹਾਰੀ ਗੁਰ ਆਪਣੇ ਜਿਨਿ ਅਉਗਣ ਮੇਟਿ ਗੁਣ ਪਰਗਟੀ ਆਏ ॥ ਵਡੀ ਵਡਿਆਈ ਵਡੇ ਕੀ ਗੁਰਮੁਖਿ ਆਲਾਏ[15] ॥੭॥ ਸਲੋਕ ਮਃ ੪ ॥ ਸਤਿਗੁਰ ਵਿਚਿ ਵਡੀ ਵਡਿਆਈ ਜੋ ਅਨਦਿਨੁ[16] ਹਰਿ ਹਰਿ ਨਾਮੁ ਧਿਆਵੈ॥ ਹਰਿ ਹਰਿ ਨਾਮੁ [17]ਰਮਤ ਸੁਚ ਸੰਜਮੁ ਹਰਿਨਾਮੇ ਹੀ ਤ੍ਰਿਪਤਾਵੈ[18] ॥ ਹਰਿਨਾਮੁ ਤਾਣੁ ਹਰਿਨਾਮੁ ਦੀਬਾਣੁ[19] ਹਰਿਨਾਮੋ [20]ਰਖ ਕਰਾਵੈ ॥ ਜੋ ਚਿਤੁ ਲਾਇ ਪੂਜੇ ਗੁਰਮੂਰਤਿ ਸੋ ਮਨ ਇਛੇ ਫਲ ਪਾਵੈ ॥ ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਤਿਸੁ ਕਰਤਾ [21]ਮਾਰ ਦਿਵਾਵੈ ॥ ਫੇਰਿ ਓਹ ਵੇਲਾ ਓਸੁ ਹਥਿ ਨ ਆਵੈ ਓਹੁ ਆਪਣਾ ਬੀਜਿਆ ਆਪੇ ਖਾਵੈ॥ ਨਰਕਿ ਘੋਰਿ ਮੁਹਿ ਕਾਲੈ ਖੜਿਆ ਜਿਉ ਤਸਕਰੁ[22] ਪਾਇ ਗਲਾਵੈ॥ ਫਿਰਿ ਸਤਿਗੁਰ ਕੀ ਸਰਣੀ ਪਵੈ ਤਾ ਉਬਰੈ[23] ਜਾ ਹਰਿ ਹਰਿ ਨਾਮੁ ਧਿਆਵੈ॥*ਹਰਿ ਬਾਤਾ ਆਖਿ ਸੁਣਾਏ ਨਾਨਕੁ ਹਰਿ ਕਰਤੇ ਏਵੈ ਭਾਵੈ ॥੧॥ ਮਃ ੪ ॥ ਪੂਰੇ ਗੁਰ ਕਾ ਹੁਕਮੁ ਨ ਮੰਨੈ ਓਹੁ ਮਨਮੁਖੁ[24] ਅਗਿਆਨੁ [25]ਮੁਠਾ ਬਿਖੁ ਮਾਇਆ॥ ਓਸੁ ਅੰਦਰਿ ਕੂੜੁ ਕੂੜੋ ਕਰਿ ਬੁਝੈ ਅਣਹੋਦੇ[26] ਝਗੜੇ ਦਯਿ ਓਸ ਦੈ ਗਲਿ ਪਾਇਆ ॥ ਓਹੁ [27]ਗਲ ਫਰੋਸੀ ਕਰੇ ਬਹੁਤੇਰੀ ਓਸ ਦਾ ਬੋਲਿਆ ਕਿਸੈ ਨ ਭਾਇਆ[28]॥ ਓਹੁ ਘਰਿ ਘਰਿ ਹੰਢੈ[29] ਜਿਉ ਰੰਨ ਦੋਹਾਗਣਿ[30] ਓਸੁ ਨਾਲਿ ਮੁਹੁ ਜੋੜੇ ਓਸੁ ਭੀ ਲਛਣੁ[31] ਲਾਇਆ॥ ਗੁਰਮੁਖਿ ਹੋਇ ਸੁ ਅਲਿਪਤੋ[32] ਵਰਤੈ [33]ਓਸ ਦਾ ਪਾਸੁ ਛਡਿ ਗੁਰ

੧ [ਅਰਬੀ] ਸੋਨਾ ਆਦਿ ਪਰਖਣ ਵਾਲਾ; ਪਾਰਖੂ ।
੨ ਸੁਆਰਥ ਨੂੰ ਪਕੜਨ ਵਾਲੇ, ਮਤਲਬੀ, ਖ਼ੁਦਗਰਜ਼ ।
੩ ਜ਼ਾਹਿਰ ਹੋ ਜਾਂਦੇ ਹਨ ।
੪ ਹਰੀ ਨੇ । ਜੇਹੇ ਹੁੰਦੇ ਹਨ ਤੇਹੇ ਹਰੀ ਉਨ੍ਹਾਂ ਨੂੰ ਪ੍ਰਗਟ ਕਰ ਦਿੰਦਾ ਹੈ ।
੫ ਚੰਗੇ ਤੇ ਮੰਦੇ ਪਾਸੇ ਉਸੇ ਦੇ ਹੁਕਮ ਵਿਚ ਹਨ ।
੬ ਸਾਰੇ ਚੋਜ ।
੭ ਮਨੁੱਖ ਦਾ ਮਨ ਇੱਕੋ ਹੈ, ਇਸ ਲਈ ਆਪਣੇ ਸੁਭਾਵ ਅਨੁਸਾਰ ਇੱਕ ਪਾਸੇ (ਚੰਗੇ ਜਾਂ ਮੰਦੇ ਪਾਸੇ) ਲੱਗਦਾ ਹੈ । ਜਿਸ ਪਾਸੇ ਲੱਗਦਾ ਹੈ ਉਸੇ ਨੂੰ ਸਿਧ ਕਰਦਾ ਹੈ ।
੮ ਬਹੁਤੀਆਂ । ਭਾਵੇਂ ਬਹੁਤੀਆਂ ਗੱਲਾਂ ਪਿਆ ਕਰੇ, ਜਿਹੜੀ ਵਸਤ ਉਸ ਦੇ ਪੱਲੇ ਹੁੰਦੀ ਹੈ ਉਹੀ ਖਾਂਦਾ ਹੈ ।
੯ ਟੱਡਦੇ ਹਨ ।
੧੦ ਪਖੰਡ, ਉੱਤੋਂ ਉੱਤੋਂ ਦਾ ਦਿਖਾਵਾ ।
੧੧ ਪਹਿਲੋਂ ਦਾ ; ਵਾਹਿਗੁਰੂ ਵੱਲੋਂ ।
੧੨ ਸੋਨਾ ।
੧੩ ਮਾਲਕ ।
੧੪ ਔਗਣ ਪੱਲਰ (ਫੂਸ) ਦੇ ਭਾ ਵਿਕਦੇ ਹਨ, ਭਾਵ ਸਹਿਜੇ ਹੀ ਦੂਰ ਹੋ ਜਾਂਦੇ ਹਨ । ਜਿਸ ਨੂੰ ਤੂੰ, ਹੇ ਸੱਚੇ ! ਗੁਣ ਦਿੰਦਾ ਹੈਂ ਉਹੋ ਪਾਂਦਾ ਹੈ ।
੧੫ ਕਹਿੰਦਾ ਹੈ ।
੧੬ ਹਰ ਰੋਜ਼ ।
੧੭ ਸਿਮਰਦਿਆਂ ਹੀ ਸੁਚ ਸੰਜਮ ਪ੍ਰਾਪਤ ਹੁੰਦੀ ਹੈ ਸੰਜਮ=ਮਨ ਨੂੰ ਵਿਸ਼ਿਆਂ ਵੱਲੋਂ ਰੋਕਣ ਦਾ ਕੰਮ ।
੧੮ ਰੱਜਦਾ ਹੈ ।
੧੯ ਹਾਕਮ ਜਾਂ ਉਸ ਦੀ ਕਚਹਿਰੀ ਜਿਥੇ ਜ਼ੋਰ ਜ਼ੁਲਮ ਦੇ ਵਿਰੁਧ ਫ਼ਰਿਆਦ ਸੁਣੀ ਜਾਂਦੀ ਹੈ ।
੨੦ ਰੱਖਿਆ ਕਰਦਾ ਹੈ ।
੨੧ ਮਾਰ ਪਵਾਂਦਾ ਹੈ ।
੨੨ ਚੋਰ । ਜਿਵੇਂ ਚੋਰ ਦੇ ਗਲ ਵਿਚ ਰੱਸਾ ਪਾ ਕੇ ।
੨੩ ਬਚ ਸਕਦਾ ਹੈ ।
੨੪ ਆਪ-ਹੁਦਰਾ ।
੨੫ ਠੱਗਿਆ ਹੋਇਆ ਹੈ ਵਿਹੁ ਰੂਪ ਮਾਇਆ ਦਾ ।
੨੬ ਜਿਨ੍ਹਾਂ ਦੀ ਹਸਤੀ ਨਹੀਂ । ਹਰੀ ਨੇ ਉਨ੍ਹਾਂ ਦੇ ਗਲ ਨਿਕੰਮੇ ਝਗੜੇ ਪਾਏ ਹਨ ।
੨੭ ਗੱਲਾਂ ਵੇਚਣੀਆਂ, ਗੱਲਾਂ ਦੀ ਖੱਟੀ ਖਾਣੀ, ਗੱਪਾਂ ਮਾਰਨੀਆਂ ।
੨੮ ਚੰਗਾ ਲੱਗਾ ।
੨੯ ਫਿਰਦਾ ਹੈ ।
੩੦ ਪਤੀ ਦੀ ਛੱਡੀ ਹੋਈ, ਛੁਟੜ ।
੩੧ ਕਲੰਕ ; ਬਦਨਾਮੀ ।
੩੨ ਅਸੰਗ (ਅਲੱਗ ਰਹਿੰਦਾ ਹੈ) ।
੩੩ ਮਨਮੁਖ ਦਾ ਪਾਸ (ਸੰਗ) ਛੱਡ ਕੇ ।

---

* ਗੁਰੂ ਜੀ ਉਸ ਵਕਤ ਦੇ ਗੁਰ-ਗੱਦੀ ਦੇ ਵਿਰੋਧੀਆਂ ਬਾਬਤ ਗੱਲਾਂ ਦੱਸ ਰਹੇ ਹਨ, ਅਤੇ ਜ਼ਰਾ ਕਰੜੀਆਂ ਹੋਣ ਕਰਕੇ ਬੜੀ ਸੰਜੀਦਗੀ ਨਾਲ ਫੁਰਮਾਂਦੇ ਹਨ : "ਮੈਂ ਹਰੀ ਦੀਆਂ ਗੱਲਾਂ ਆਖ ਕੇ ਸੁਣਾ ਰਿਹਾ ਹਾਂ ; ਕੀ ਕਰਾਂ, ਵਾਹਿਗੁਰੂ ਨੂੰ ਮਨਜ਼ੂਰ ਹੀ ਇਵੇਂ ਹੈ।" ਹੋਰ ਦੇਖੋ ਬਾਰਵੀਂ ਪਉੜੀ ਦੇ ਪਹਿਲੇ ਸਲੋਕ ਦਾ ਅੰਤ।

ਇਸ ਬਾਣੀ ਵਿਚ ਗੁਰੂ ਜੀ ਸ੍ਰੀ ਗੁਰੂ ਅਮਰ ਦਾਸ ਜੀ ਦੇ ਵਿਰੁਧ ਜੋ ਕੋਈ ਪਾਰਟੀ ਖੜੀ ਹੋਣ ਦਾ ਯਤਨ ਕਰ ਰਹੀ ਸੀ, ਉਸ ਨੂੰ ਸਮਝਾ ਰਹੇ ਹਨ ਕਿ ਸਤਿਗੁਰੂ ਕੇਵਲ ਇੱਕ ਹੈ ਜਿਸ ਨੂੰ "ਹੋਦੈ ਗੁਰੂ ਬਹਿ ਟਿਕਿਆ", ਉਸੇ ਨੂੰ ਪ੍ਰਤੱਖ ਗੁਰੂ ਮੰਨੋ, ਉਸੇ ਦੀ ਬਾਣੀ ਨੂੰ ਪ੍ਰਮਾਣੀਕ ਕਰਕੇ ਪੜ੍ਹੋ ਤੇ ਕਿਸੇ ਨਵੀਂ ਗੱਦੀ ਲਾਣ ਵਾਲੇ ਦੇ ਦੁਆਲੇ ਇਕੱਠੇ ਨਾ ਹੋਵੋ । ਸਿੱਖੀ ਦਾ ਕੇਂਦਰ ਇੱਕੋ ਰੱਖੋ ।

ਪਾਸਿ ਬਹਿ ਜਾਇਆ ॥ ਜੋ ਗੁਰੁ ਗੋਪੇ[1] ਆਪਣਾ ਸੁ ਭਲਾ ਨਾਹੀ ਪੰਚਹੁ[2] ਓਨਿ
ਲਾਹਾ ਮੂਲੁ ਸਭੁ ਗਵਾਇਆ॥ ਪਹਿਲਾ ਆਗਮੁ[3] ਨਿਗਮੁ[4] ਨਾਨਕੁ ਆਖਿ ਸੁਣਾਏ
ਪੂਰੇ ਗੁਰ ਕਾ ਬਚਨੁ ਉਪਰਿ ਆਇਆ ॥ ਗੁਰਸਿਖਾ ਵਡਿਆਈ ਭਾਵੈ ਗੁਰ ਪੂਰੇ
ਕੀ [5]ਮਨਮੁਖਾ ਓਹ ਵੇਲਾ ਹਥਿ ਨ ਆਇਆ ॥ ੨ ॥ ਪਉੜੀ ॥ ਸਚੁ ਸਚਾ ਸਭ ਦੂ
ਵਡਾ ਹੈ ਸੋ ਲਏ ਜਿਸੁ ਸਤਿਗੁਰੁ ਟਿਕੇ[6]॥ ਸੋ ਸਤਿਗੁਰੁ ਜਿ ਸਚੁ ਧਿਆਇਦਾ ਸਚੁ
ਸਚਾ ਸਤਿਗੁਰੁ ਇਕੇ ॥ ਸੋਈ ਸਤਿਗੁਰੁ ਪੁਰਖੁ ਹੈ ਜਿਨਿ ਪੰਜੇ ਦੂਤ ਕੀਤੇ ਵਸਿ
ਛਿਕੇ[7] ॥ ਜਿ ਬਿਨੁ ਸਤਿਗੁਰ ਸੇਵੇ ਆਪੁ ਗਣਾਇਦੇ ਤਿਨ ਅੰਦਰਿ ਕੂੜੁ ਫਿਟੁ ਫਿਟੁ
ਮੁਹ ਫਿਕੇ ॥ ਓਇ ਬੋਲੇ ਕਿਸੈ ਨ ਭਾਵਨੀ ਮੁਹ ਕਾਲੇ ਸਤਿਗੁਰ ਤੇ ਚੁਕੇ[8] ॥ ੮ ॥
ਸਲੋਕ ਮਃ ੪ ॥ ਹਰਿਪ੍ਰਭ ਕਾ ਸਭੁ ਖੇਤੁ[9] ਹੈ ਹਰਿ ਆਪਿ ਕਿਰਸਾਣੀ[10] ਲਾਇਆ॥
ਗੁਰਮੁਖਿ [11]ਬਖਸਿ ਜਮਾਈਅਨੁ ਮਨਮੁਖੀ[12] ਮੂਲੁ ਗਵਾਇਆ॥ ਸਭੁ ਕੋ ਬੀਜੇ
ਆਪਣੇ ਭਲੇ ਨੋ ਹਰਿ ਭਾਵੈ ਸੋ ਖੇਤੁ ਜਮਾਇਆ ॥ ਗੁਰਸਿਖੀ ਹਰਿ ਅੰਮ੍ਰਿਤੁ
ਬੀਜਿਆ ਹਰਿ ਅੰਮ੍ਰਿਤ ਨਾਮੁ ਫਲੁ ਅੰਮ੍ਰਿਤੁ ਪਾਇਆ ॥ ਜਮੁ ਚੂਹਾ ਕਿਰਸ[13]
[14]ਨਿਤ ਕੁਰਕਦਾ [15]ਹਰਿ ਕਰਤੈ ਮਾਰਿ ਕਢਾਇਆ ॥ ਕਿਰਸਾਣੀ[16] ਜੰਮੀ ਭਾਉ
ਕਰਿ ਹਰਿ ਬੋਹਲ[17] ਬਖਸ ਜਮਾਇਆ ॥ ਤਿਨ ਕਾ [18]ਕਾੜਾ ਅੰਦੇਸਾ ਸਭੁ
ਲਾਹਿਓਨੁ ਜਿਨੀ ਸਤਿਗੁਰੁ ਪੁਰਖੁ ਧਿਆਇਆ ॥ ਜਨ ਨਾਨਕ ਨਾਮੁ ਅਰਾਧਿਆ
ਆਪਿ ਤਰਿਆ ਸਭੁ ਜਗਤੁ ਤਰਾਇਆ ॥ ੧ ॥ ਮਃ ੪ ॥ ਸਾਰਾ ਦਿਨੁ ਲਾਲਚਿ
ਅਟਿਆ[19] ਮਨਮੁਖਿ [20]ਹੋਰੇ ਗਲਾ॥ ਰਾਤੀ [21]ਊਘੈ ਦਬਿਆ [22]ਨਵੇ ਸੋਤ ਸਭਿ
ਢਿਲਾ ॥ ਮਨਮੁਖਾ ਦੈ ਸਿਰਿ *ਜੋਰਾ ਅਮਰੁ ਹੈ ਨਿਤ ਦੇਵਹਿ ਭਲਾ ॥ ਜੋਰਾ ਦਾ
ਆਖਿਆ ਪੁਰਖ ਕਮਾਵਦੇ ਸੇ ਅਪਵਿਤ ਅਮੇਧ[23] ਖਲਾ[24] ॥ ਕਾਮਿ ਵਿਆਪੇ
ਕੁਸੁਧ ਨਰ ਸੇ ਜੋਰਾ [25]ਪੁਛਿ ਚਲਾ॥ ਸਤਿਗੁਰ ਕੈ ਆਖਿਐ ਜੋ ਚਲੈ ਸੋ ਸਤਿ ਪੁਰਖੁ
ਭਲ ਭਲਾ ॥ ਜੋਰਾ ਪੁਰਸ ਸਭਿ ਆਪਿ ਉਪਾਇਅਨੁ ਹਰਿ ਖੇਲ ਸਭਿ ਖਿਲਾ[26] ॥
ਸਭ ਤੇਰੀ ਬਣਤ ਬਣਾਵਣੀ ਨਾਨਕ ਭਲ ਭਲਾ ॥ ੨ ॥ ਪਉੜੀ ॥ ਤੂ ਵੇਪਰਵਾਹੁ
ਅਥਾਹੁ ਹੈ ਅਤੁਲੁ ਕਿਉ ਤੁਲੀਐ ॥ ਸੇ ਵਡਭਾਗੀ ਜਿ ਤੁਧੁ ਧਿਆਇਦੇ ਜਿਨ
ਸਤਿਗੁਰੁ ਮਿਲੀਐ॥ ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ [27]ਗੁਰਬਾਣੀ ਬਣੀਐ॥
ਸਤਿਗੁਰ ਕੀ ਰੀਸੈ ਹੋਰਿ [28]ਕਚੁ ਪਿਚੁ ਬੋਲਦੇ ਸੇ ਕੂੜਿਆਰ ਕੂੜੇ ਝੜਿ ਪੜੀਐ॥
ਓਨਾ ਅੰਦਰਿ ਹੋਰੁ ਮੁਖਿ ਹੋਰੁ ਹੈ ਬਿਖੁ ਮਾਇਆ ਨੋ ਝਖਿ ਮਰਦੇ ਕੜੀਐ[29] ॥
੯ ॥ ਸਲੋਕ ਮਃ੪॥ ਸਤਿਗੁਰ ਕੀ ਸੇਵਾ ਨਿਰਮਲੀ ਨਿਰਮਲ ਜਨੁ ਹੋਇ ਸੁ ਸੇਵਾ
ਘਾਲੇ[30]॥ਜਿਨ ਅੰਦਰਿ ਕਪਟੁ ਵਿਕਾਰੁ ਝੂਠੁ ਓਇ ਆਪੇ ਸਚੇ ਵਖਿ ਕਢੇ ਜਜਮਾਲੇ[31]॥

੧ ਛੁਪਾਉਂਦਾ ਹੈ ; ਭਾਵ ਪ੍ਰਤੱਖ ਤੌਰ ਤੇ ਉਸ ਨੂੰ ਆਪਣਾ ਗੁਰੂ ਮੰਨਣ ਤੋਂ ਝਿਜਕਦਾ ਹੈ ।

੨ ਹੇ ਪੰਚੋ !

੩ ਸ਼ਾਸਤਰ ।

੪ ਵੇਦ । ਹੋਰ ਕੁਝ ਕਹਿਣ ਤੋਂ ਪਹਿਲਾਂ ਵੇਦ ਸ਼ਾਸਤਰ ਨੂੰ ਹੀ ਆਖ ਕੇ ਦਸਦਾ ਹੈ, ਭਾਵ ਇਨ੍ਹਾਂ ਦੀ ਗਵਾਹੀ ਨਾਲ ਸਿਧ ਕਰਦਾ ਹੈ । ਇਸ ਤੋਂ ਉਪ੍ਰੰਤ ਪੂਰੇ ਗੁਰੂ ਦਾ ਬਚਨ, ਜੋ ਸਭ ਤੋਂ ਵਧੀਕ ਪ੍ਰਮਾਣੀਕ ਹੈ, ਦੱਸ ਕੇ ਸਿਧ ਕਰਦਾ ਹੈ ਕਿ ਗੁਰਸਿੱਖਾਂ ਨੂੰ ਗੁਰੂ ਦੀ ਵਡਿਆਈ ਭਾਉਂਦੀ ਹੈ ।

੫ ਮਨਮੁਖਾਂ ਨੂੰ (ਇਹ ਸੁਣ ਕੇ) ਪਛਤਾਵਾ ਲੱਗਦਾ ਹੈ ।

੬ ਟਿੱਕਾ ਲਾਵੇ ; ਗੱਦੀ ਦੇ ।

੭ ਖਿਚ ਕੇ (ਬੰਨ੍ਹ ਲਏ) ।

੮ ਭੁੱਲੇ ਹੋਏ, ਵਿਛੜੇ ਹੋਏ ਹਨ ।

੯ ਸਰੀਰ ਰੂਪ ਖੇਤ ।

੧੦ ਖੇਤੀ ਦੇ ਕੰਮ ਵਿਚ ।

੧੧ ਬਖ਼ਸ਼ਿਸ਼ ਨਾਲ ਜਮਾਂਦਾ (ਪੈਦਾ ਕਰਦਾ) ਹੈ ।

੧੨ ਗੁਰੂ ਤੋਂ ਬੇਮੁਖ ।

੧੩ ਖੇਤੀ ਨੂੰ ।

੧੪ ਲਗਾਤਾਰ ਟੁਕਦਾ ਰਹਿੰਦਾ ਹੈ ।

੧੫ ਹਰੀ ਨੇ ਮਾਰ ਕੇ ਜਮ ਚੂਹੇ ਨੂੰ ਕੱਢ ਦਿੱਤਾ ਹੈ ।

੧੬ ਖੇਤੀ ।

੧੭ ਅਨਾਜ ਦਾ ਢੇਰ ।

੧੮ ਬੇਗਾਤੇ ਫ਼ਿਕਰ ।

੧੯ ਲਿਬੜਿਆ, ਭਰਿਆ ।

੨੦ ਹੋਰ ਨਿਕੰਮੀਆਂ ਗੱਲਾਂ ਵਿੱਚ ।

੨੧ ਨੀਂਦ ਨੇ ਦਬਾਇਆ ।

੨੨ ਨੌ ਸੋਤਰ, ਨੌ ਗੋਲਕਾਂ (ਮੂੰਹ, ਨੱਕ ਆਦਿ) ।

੨੩ ਗੰਦੇ ।

੨੪ ਮੂਰਖ ।

੨੫ ਪੂਛ ਕੇ ਤੁਰਦੇ ਹਨ ।

੨੬ ਖੇਡਦਾ ਹੈ ।

੨੭ ਗੁਰਬਾਣੀ ਦੁਆਰਾ ਹੀ ਸੱਤ ਸਰੂਪ ਬਣੀਦਾ ਹੈ ।

੨੮ ਕੱਚਾ ਪਿੱਲਾ, ਚੰਗਾ ਮੰਦਾ ।

੨੯ ਦੁਖੀ ਹੁੰਦੇ ਹਨ ।

੩੦ ਘਾਲਦਾ ਹੈ, ਕਰਦਾ ਹੈ ।

੩੧ [ਜਜ਼ਾਮ ਵਾਲਾ, ਜਜ਼ਾਮੀ] ਕੋਹੜੀ ; ਕਹੜੀਆਂ ਨੂੰ ਬਾਹਰ ਕੱਢ ਦਿੰਦਾ ਹੈ ।

---

* [ਜੋਰੂ] ਇਸਤ੍ਰੀਆਂ ਦਾ । ਮਨਮੁਖਾਂ ਦੇ ਸਿਰ ਇਸਤ੍ਰੀਆਂ ਦਾ ਹੁਕਮ ਹੈ, ਜੋ ਹੁਕਮ ਉਹ ਦਾਂਦੀਆਂ ਹਨ ਮਨਮੁਖ ਭਲਾ ਕਰਕੇ ਮੰਨਦੇ ਹਨ ।

ਸਚਿਆਰ ਸਿਖ ਬਹਿ ਸਤਿਗੁਰ ਪਾਸਿ ਘਾਲਨਿ[1] ਕੂੜਿਆਰ ਨ ਲਭਨੀ ਕਿਤੈ ਥਾਇ ਭਾਲੇ ॥ ਜਿਨਾ ਸਤਿਗੁਰ ਕਾ ਆਖਿਆ ਸੁਖਾਵੈ ਨਾਹੀ ਤਿਨਾ ਮੁਹ ਭਲੇਰੇ* [2]ਫਿਰਹਿ ਦਯਿ ਗਾਲੇ ॥ ਜਿਨ ਅੰਦਰਿ ਪ੍ਰੀਤਿ ਨਹੀ ਹਰਿ ਕੇਰੀ ਸੇ ਕਿਚਰਕੁ ਵੇਰਾਈਅਨਿ[3] ਮਨਮੁਖ[4] ਬੇਤਾਲੇ[5] ॥ ਸਤਿਗੁਰ ਨੋ ਮਿਲੈ ਸੁ ਆਪਣਾ ਮਨੁ ਥਾਇ ਰਖੈ ਓਹੁ ਆਪਿ ਵਰਤੈ ਆਪਣੀ ਵਥੁ ਨਾਲੇ[6] ॥ ਜਨ ਨਾਨਕ ਇਕਨਾ ਗੁਰੁ ਮੇਲਿ ਸੁਖੁ ਦੇਵੈ ਇਕਿ ਆਪੇ ਵਖਿ ਕਢੈ ਠਗਵਾਲੇ[7] ॥ ੧ ॥ ਮਃ ੪ ॥ ਜਿਨਾ ਅੰਦਰਿ ਨਾਮੁ ਨਿਧਾਨੁ[8] ਹਰਿ ਤਿਨ ਕੇ ਕਾਜ [9]ਦਯਿ ਆਦੇ ਰਾਸਿ ॥ ਤਿਨ [10]ਚੂਕੀ ਮੁਹਤਾਜੀ ਲੋਕਨ ਕੀ ਹਰਿ ਪ੍ਰਭੁ [11]ਅੰਗੁ ਕਰਿ ਬੈਠਾ ਪਾਸਿ ॥ [12]ਜਾਂ ਕਰਤਾ ਵਲਿ ਤਾ ਸਭੁ ਕੋ ਵਲਿ ਸਭਿ ਦਰਸਨੁ ਦੇਖਿ [13]ਕਰਹਿ ਸਾਬਾਸਿ ॥ ਸਾਹੁ ਪਾਤਿਸਾਹੁ ਸਭੁ ਹਰਿ ਕਾ ਕੀਆ ਸਭਿ ਜਨ ਕਉ ਆਇ ਕਰਹਿ ਰਹਰਾਸਿ[14] ॥ ਗੁਰ ਪੂਰੇ ਕੀ ਵਡੀ ਵਡਿਆਈ ਹਰਿ ਵਡਾ ਸੇਵਿ ਅਤੁਲੁ ਸੁਖੁ ਪਾਇਆ ॥ ਗੁਰਿ ਪੂਰੈ ਦਾਨੁ ਦੀਆ ਹਰਿ ਨਿਹਚਲੁ ਨਿਤ ਬਖਸੇ [15]ਚੜੈ ਸਵਾਇਆ ॥ ਕੋਈ ਨਿੰਦਕੁ ਵਡਿਆਈ ਦੇਖਿ ਨ ਸਕੈ ਸੋ ਕਰਤੈ ਆਪਿ ਪਚਾਇਆ[16] ॥ ਜਨੁ ਨਾਨਕੁ ਗੁਣ ਬੋਲੈ ਕਰਤੇ ਕੇ ਭਗਤਾ ਨੋ ਸਦਾ ਰਖਦਾ ਆਇਆ ॥੨॥ ਪਉੜੀ ॥ ਤੂ ਸਾਹਿਬੁ ਅਗਮ[17] ਦਇਆਲੁ ਹੈ ਵਡ ਦਾਤਾ ਦਾਣਾ[18] ॥ ਤੁਧੁ ਜੇਵਡੁ ਮੈ ਹੋਰੁ ਕੋ ਦਿਸਿ ਨ ਆਵਈ ਤੂ ਹੈ ਸੁਘੜੁ ਮੇਰੈ ਮਨਿ ਭਾਣਾ ॥ ਮੋਹੁ ਕੁਟੰਬੁ ਦਿਸਿ ਆਵਦਾ ਸਭੁ ਚਲਣਹਾਰਾ ਆਵਣ ਜਾਣਾ ॥ ਜੋ ਬਿਨੁ ਸਚੇ ਹੋਰਤੁ ਚਿਤੁ ਲਾਇਦੇ ਸੇ ਕੂੜਿਆਰ ਕੂੜਾ ਤਿਨ ਮਾਣਾ[19] ॥ ਨਾਨਕ ਸਚੁ ਧਿਆਇ ਤੂ ਬਿਨੁ ਸਚੇ ਪਚਿ ਪਚਿ ਮੁਏ ਅਜਾਣਾ[20] ॥੧੦॥ ਸਲੋਕ ਮਃ ੪ ॥ ਅਗੋਦੇ[21] ਸਤਭਾਉ[22] ਨ ਦਿਚੈ ਪਿਛੋਦੇ ਆਖਿਆ ਕੰਮਿ ਨ ਆਵੈ ॥ [23]ਅਧ ਵਿਚਿ ਫਿਰੈ ਮਨਮੁਖੁ ਵੇਚਾਰਾ ਗਲੀ ਕਿਉ ਸੁਖੁ ਪਾਵੈ ॥ ਜਿਸੁ ਅੰਦਰਿ ਪ੍ਰੀਤਿ ਨਹੀ ਸਤਿਗੁਰ ਕੀ ਸੁ ਕੂੜੀ ਆਵੈ ਕੂੜੀ ਜਾਵੈ ॥ ਜੇ ਕ੍ਰਿਪਾ ਕਰੇ ਮੇਰਾ ਹਰਿ ਪ੍ਰਭੁ ਕਰਤਾ ਤਾਂ ਸਤਿਗੁਰੁ ਪਾਰਬ੍ਰਹਮੁ ਨਦਰੀ ਆਵੈ ॥ ਤਾ ਅਪਿਉ[24] ਪੀਵੈ ਸਬਦੁ ਗੁਰ ਕੇਰਾ ਸਭੁ [25]ਕਾੜਾ ਅੰਦੇਸਾ ਭਰਮੁ ਚੁਕਾਵੈ ॥ ਸਦਾ ਅਨੰਦਿ ਰਹੈ ਦਿਨੁ ਰਾਤੀ ਜਨ ਨਾਨਕ ਅਨਦਿਨੁ[26] ਹਰਿ ਗੁਣ ਗਾਵੈ ॥ ੧ ॥ ਮਃ ੪ ॥ ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ[27] ਉਠਿ ਹਰਿ ਨਾਮੁ ਧਿਆਵੈ ॥ ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ [28]ਅੰਮ੍ਰਿਤਸਰਿ ਨਾਵੈ ॥ ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ[29] ਪਾਪ ਦੋਖ ਲਹਿ ਜਾਵੈ ॥ ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥ ਜੋ [30]ਸਾਸਿ ਗਿਰਾਸਿ ਧਿਆਏ

੧ ਕਮਾਈ ਕਰਦੇ ਹਨ (ਸ਼ਬਦ, ਸੇਵਾ ਆਦਿ ਦੀ)।
੨ ਹਰੀ ਤੋਂ ਗਾਲੇ ਹੋਏ ਫਿਰਦੇ ਹਨ।
੩ ਵਿਰਾਏ ਜਾਣ, ਪਰਚਾਏ ਜਾਣ। ਗੁਰੂ ਦੀ ਸੰਗਤ ਵਿੱਚ ਬਹੁਤ ਚਿਰ ਨਹੀਂ ਰਹਿ ਸਕਦੇ।
੪ ਆਪ-ਹੁਦਰੇ।
੫ ਭੂਤਨਿਆਂ ਵਾਂਗ ਖੇਧੂਵੇ (ਭੂਤਨੇ ਭਟਕਣ ਲਈ ਮਸ਼ਹੂਰ ਹਨ)।
੬ ਨਾਲ ਹੀ, ਭੀ, ਅਤੇ। ਅਤੇ ਉਹ ਆਪਣੀ ਵਸਤ (ਆਤਮਕ ਅਨੰਦ) ਨੂੰ ਆਪ ਹੀ ਵਰਤਦਾ (ਮਾਣਦਾ) ਹੈ।
੭ ਠਗਣ ਵਾਲੇ।
੮ ਨਿਧੀਆਂ ਦਾ ਘਰ, ਹਰ ਤਰ੍ਹਾਂ ਦੇ ਸੁਖਾਂ ਦਾ ਖ਼ਜ਼ਾਨਾ।
੯ ਹਰੀ ਨੇ ਸਵਾਰ ਦਿੱਤੇ ਹਨ।
੧੦ ਮੁਕ ਗਈ ਮੁਥਾਜੀ ਲੋਕਾਂ ਦੀ।
੧੧ ਪੱਖ ਕਰ ਕੇ, ਸਹਾਈ ਹੋ ਕੇ।
੧੨ ਜਦ ਕਰਤਾ ਉਨ੍ਹਾਂ ਦੇ ਵਲ (ਪੱਖ ਵਿੱਚ) ਹੈ, ਤਾਂ ਸਮਝੋ ਹਰ ਕੋਈ ਉਨ੍ਹਾਂ ਦੇ ਵਲ ਹੈ।
੧੩ ਧੰਨ ਧੰਨ ਕਰਦੇ ਹਨ।
੧੪ ਬੇਨਤੀ, ਅਰਦਾਸ।
੧੫ ਵਧਦਾ ਹੀ ਰਹਿੰਦਾ ਹੈ।
੧੬ ਸਾੜਿਆ, ਗਾਲਿਆ।
੧੭ ਅਪਹੁੰਚ, ਜਿਸ ਤਕ ਪੁਜ ਨਾ ਸਕੀਏ।
੧੮ ਦਾਨਾ, ਸਿਆਣਾ।
੧੯ ਮਾਣ, ਹੰਕਾਰ।
੨੦ ਮੂਰਖ।
੨੧ ਪਹਿਲਾਂ। ਪਹਿਲਾਂ ਤਾਂ ਗੁਰੂ ਨੂੰ ਆਦਰ ਭਾ ਦਿੰਦਾ ਨਹੀਂ, ਪਿਛੋਂ ਏਵੇਂ ਗਲਾਂ ਬਣਾਂਦਾ ਹੈ। ਇਸ ਤਰ੍ਹਾਂ ਗਲਾਂ ਆਖਣੀਆਂ ਕੁਝ ਸਵਾਰਦੀਆਂ ਨਹੀਂ। ਇਹ ਕਥਨ ਤਪੇ ਬਾਬਤ ਹੈ, ਜੋ ਗੁਰੂ ਅਮਰਦਾਸ ਜੀ ਨਾਲ ਈਰਖਾ ਕਰਦਾ ਸੀ।
੨੨ ਸਦ-ਭਾਵ, ਨੇਕ ਭਾਵ, ਚੰਗਾ ਸਲੂਕ।
੨੩ ਦਚਿੱਤਾਪਨ ਵਿਚ।
੨੪ ਅੰਮ੍ਰਿਤ।
੨੫ ਝੋਰਾ ਤੇ ਫ਼ਿਕਰ।
੨੬ ਹਰ ਰੋਜ਼।
੨੭ ਨਿੱਤ ਸਵੇਰੇ।
੨੮ ਸਤਸੰਗ ਵਿਚ ਜੋ ਅੰਮ੍ਰਿਤ ਦਾ ਸਰੋਵਰ ਹੈ ਨ੍ਹਾਉਂਦਾ ਹੈ।
੨੯ ਪਾਪ।
੩੦ ਸੁਆਸ ਲੈਂਦਿਆਂ ਤੇ ਖਾਂਦਿਆਂ ਪੀਂਦਿਆਂ ਧਿਆਂਵਦਾ ਹੈ, ਭਾਵ ਹਰ ਦਮ ਯਾਦ ਕਰਦਾ ਹੈ।

---

* ਮੰਦੇ, ਫਿਟਕੇ ਹੋਏ। ਯਥਾ: 'ਜਿਤੁ ਦਿਨਿ ਵਿਸਰੈ ਪਾਰਬ੍ਰਹਮੁ ਫਿਟੁ ਭਲੇਰੀ ਰੁਤਿ' (ਗਉੜੀ ਕੀ ਵਾਰ ਮ: ੫)। 'ਕਰਤਬ ਕਰਨ ਭਲੇਰਿਆ ਮਦ ਮਾਇਆ ਸੁਤੇ' (ਗਉੜੀ ਕੀ ਵਾਰ ਮ: ੫)

ਬੁੱਲੇ ਸ਼ਾਹ ਦੀਆਂ ਕਾਫੀਆਂ ਵਿਚ ਵੀ 'ਭਲੇਰਾ' ਮੰਦੇ ਦੇ ਅਰਥਾਂ ਵਿੱਚ ਵਰਤਿਆ ਹੈ: 'ਇਕ ਇਆਣੀ ਬਿਆ ਦਾਜ ਭਲੇਰਾ। ਸ਼ਹੁ ਗੁਣਵੰਤਾ ਬਿਆ ਰੂਪ ਚੰਗੇਰਾ।' ਦੇਸ ਵਿੱਚ ਕਈ ਪਿੰਡ ਐਸੇ ਹਨ ਜਿਨ੍ਹਾਂ ਬਾਬਤ ਲੋਕਾਂ ਦਾ ਖਿਆਲ ਹੈ ਕਿ ਉਹ ਇੰਨੇ ਬੁਰੇ ਹਨ ਕਿ ਇਨ੍ਹਾਂ ਦਾ ਨਾਂ ਲੈਣਾ ਭੀ ਪਾਪ ਹੈ, ਇਸ ਲਈ ਉਨ੍ਹਾਂ ਨੂੰ 'ਭਲਾ ਪਿੰਡ' ਕਹਿ ਛਡਦੇ ਹਨ।

ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ ॥ ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥ ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥ ੨ ॥ ਪਉੜੀ ॥ ਜੋ ਤੁਧੁ ਸਚੁ ਧਿਆਇਦੇ ਸੇ ਵਿਰਲੇ ਥੋੜੇ ॥ ਜੋ ਮਨਿ ਚਿਤਿ ਇਕੁ ਅਰਾਧਦੇ [੧]ਤਿਨ ਕੀ ਬਰਕਤਿ ਖਾਹਿ ਅਸੰਖ ਕਰੋੜੇ ॥ ਤੁਧੁ ਨੋ ਸਭ ਧਿਆਇਦੀ ਸੇ ਥਾਇ ਪਏ [੨]ਜੋ ਸਾਹਿਬ ਲੋੜੇ ॥ ਜੋ ਬਿਨੁ ਸਤਿਗੁਰ ਸੇਵੇ ਖਾਦੇ ਪੈਨਦੇ ਸੇ ਮੁਏ ਮਰਿ ਜੰਮੇ ਕੋੜ੍ਹੇ ॥ ਓਇ ਹਾਜਰੁ[੩] ਮਿਠਾ ਬੋਲਦੇ ਬਾਹਰਿ ਵਿਸੁ ਕਢਹਿ ਮੁਖਿ ਘੋਲੇ ॥ ਮਨਿ ਖੋਟੇ ਦਯਿ ਵਿਛੋੜੇ ॥੧੧॥ ਸਲੋਕ ਮਃ ੪ ॥ [੪]ਮਲੁ ਜੂਈ ਭਰਿਆ ਨੀਲਾ ਕਾਲਾ ਖਿਧੋਲੜਾ[੫] ਤਿਨਿ ਵੇਮੁਖਿ[੬] ਵੇਮੁਖੈ ਨੋ ਪਾਇਆ ॥ ਪਾਸਿ ਨ ਦੇਈ ਕੋਈ ਬਹਣਿ ਜਗਤ ਮਹਿ [੭]ਗੂਹ ਪੜਿ ਸਗਵੀ ਮਲੁ ਲਾਇ ਮਨਮੁਖੁ[੮] ਆਇਆ ॥ ਪਰਾਈ ਜੋ ਨਿੰਦਾ ਚੁਗਲੀ ਨੋ ਵੇਮੁਖੁ ਕਰਿ ਕੈ ਭੇਜਿਆ ਓਥੈ ਭੀ ਮੁਹੁ ਕਾਲਾ ਦੁਹਾ ਵੇਮੁਖਾ ਦਾ ਕਰਾਇਆ ॥ ਤੜ[੯] ਸੁਣਿਆ ਸਭਤੁ ਜਗਤ ਵਿਚਿ ਭਾਈ ਵੇਮੁਖੁ [੧੦]ਸਣੈ ਨਫਰੈ [੧੧]ਪਉਲੀ ਪਉਦੀ ਫਾਵਾ[੧੨] ਹੋਇ ਕੈ ਉਠਿ ਘਰਿ ਆਇਆ ॥ ਅਗੈ ਸੰਗਤੀ ਕੁੜਮੀ ਵੇਮੁਖੁ ਰਲਣਾ ਨ ਮਿਲੈ ਤਾ ਵਹੁਟੀ ਭਤੀਜੀ ਫਿਰਿ [੧੩]ਆਣਿ ਘਰਿ ਪਾਇਆ ॥ [੧੪]ਹਲਤੁ ਪਲਤੁ ਦੋਵੈ ਗਏ ਨਿਤ ਭੁਖਾ ਕੂਕੇ ਤਿਹਾਇਆ ॥ ਧਨੁ ਧਨੁ ਸੁਆਮੀ ਕਰਤਾ ਪੁਰਖੁ ਹੈ ਜਿਨਿ ਨਿਆਉ ਸਚੁ ਬਹਿ ਆਪਿ ਕਰਾਇਆ ॥ ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸੋ ਸਾਚੈ ਮਾਰਿ ਪਚਾਇਆ[੧੫] ॥ ਏਹੁ ਅਖਰੁ[੧੬] ਤਿਨਿ ਆਖਿਆ ਜਿਨਿ ਜਗਤੁ ਸਭੁ ਉਪਾਇਆ ॥ ੧ ॥ ਮਃ ੪ ॥ ਸਾਹਿਬੁ[੧੭] ਜਿਸ ਕਾ ਨੰਗਾ ਭੁਖਾ ਹੋਵੈ ਤਿਸ ਦਾ ਨਫਰੁ[੧੮] ਕਿਥਹੁ ਰਜਿ ਖਾਏ ॥ ਜਿ ਸਾਹਿਬ ਕੈ ਘਰਿ ਵਥੁ ਹੋਵੈ ਸੁ ਨਫਰੈ ਹਥਿ ਆਵੈ ਅਣਹੋਦੀ[੧੯] ਕਿਥਹੁ ਪਾਏ ॥ ਜਿਸ ਦੀ ਸੇਵਾ ਕੀਤੀ ਫਿਰਿ ਲੇਖਾ ਮੰਗੀਐ ਸਾ ਸੇਵਾ ਅਉਖੀ[੨੦] ਹੋਈ ॥ ਨਾਨਕ ਸੇਵਾ ਕਰਹੁ ਹਰਿ ਗੁਰ [੨੧]ਸਫਲ ਦਰਸਨ ਕੀ ਫਿਰਿ ਲੇਖਾ ਮੰਗੈ ਨ ਕੋਈ ॥ ੨ ॥ ਪਉੜੀ* ॥ ਨਾਨਕ [੨੨]ਵੀਚਾਰਹਿ ਸੰਤ ਜਨ ਚਾਰਿ ਵੇਦ ਕਹੰਦੇ ॥ ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ ॥ ਪ੍ਰਗਟ ਪਹਾਰਾ[੨੩] ਜਾਪਦਾ ਸਭਿ ਲੋਕ ਸੁਣੰਦੇ ॥ ਸੁਖੁ ਨ ਪਾਇਨਿ [੨੪]ਮੁਗਧ ਨਰ ਸੰਤ ਨਾਲਿ ਖਹੰਦੇ[੨੫] ॥ [੨੬]ਓਇ ਲੋਚਨਿ ਓਨਾ ਗੁਣੈ ਨੋ ਓਇ ਅਹੰਕਾਰਿ ਸੜੰਦੇ ॥ ਓਇ ਵਿਚਾਰੇ ਕਿਆ ਕਰਹਿ ਜਾ ਭਾਗ ਧੁਰਿ[੨੭] ਮੰਦੇ ॥ ਜੋ ਮਾਰੇ ਤਿਨਿ ਪਾਰਬ੍ਰਹਮਿ ਸੇ ਕਿਸੈ ਨ ਸੰਦੇ[੨੮] ॥ ਵੈਰੁ ਕਰਹਿ ਨਿਰਵੈਰ ਨਾਲਿ [੨੯]ਧਰਮ ਨਿਆਇ ਪਚੰਦੇ ॥ ਜੋ ਜੋ ਸੰਤਿ ਸਰਾਪਿਆ ਸੇ ਫਿਰਹਿ ਭਵੰਦੇ ॥ [੩੦]ਪੇਡੁ ਮੁੰਢਾਹੂ ਕਟਿਆ ਤਿਸੁ ਡਾਲ ਸੁਕੰਦੇ ॥੧੨॥

੧ ਉਨ੍ਹਾਂ ਦੇ ਸਦਕੇ ਅਣਗਿਣਤ ਕਰੋੜ ਲੋ ਖਾਂਦੇ ਹਨ ।

੨ ਜੋ ਸਾਹਿਬ ਨੂੰ ਭਾਂਵਦੇ ਹਨ ਓਹ ਕਬੂਲ ਹੁੰਦੇ ਹਨ ।

੩ ਸਾਹਮਣੇ । (ਗੁਰੂ ਦੇ) ਸਾਹਮਣੇ ਤਾਂ ਓਹ ਮਿੱਠਾ ਬੋਲਦੇ ਹਨ, ਪਰ ਬਾਹਰ ਜਾ ਕੇ (ਲੋਕਾਂ ਵਿੱਚ) ਮੂੰਹ ਵਿੱਚੋਂ ਵਿੱਸ ਘੋਲ ਕੇ ਕੱਢਦੇ ਹਨ, ਭਾਵ ਮੰਦਾ ਬੋਲਦੇ ਹਨ ।

੪ ਮੈਲ ਤੇ ਜੂਆਂ ਨਾਲ ਭਰਿਆ । ਮਰਵਾਹਾ ਖੱਤਰੀ ਆਪਣੇ ਇੱਕ ਆਦਮੀ ਨੂੰ ਨਾਲ ਲਿਜਾ ਕੇ ਅਕਬਰ ਪਾਤਸ਼ਾਹ ਕੋਲ ਗੁਰੂ ਅਮਰ ਦਾਸ ਜੀ ਦੇ ਵਿਰੁਧ ਚੁਗਲੀ ਕਰਾਂਦਾ ਹੈ,ਪਰ ਨਿਰਾਸ ਤੇ ਬੇਇਜ਼ਤ ਹੋ ਕੇ ਪਰਤ ਆਉਂਦਾ ਹੈ । ਉਸ ਪਰਥਾਏਂ ਫੁਰਮਾਇਆ ਹੈ ।

੫ ਜੁੱਲਾ । ਮੁਗਲਾਂ ਵੇਲੇ ਜਦ ਕੋਈ ਪੁਰਸ਼ ਸ਼ਿਕਾਇਤ ਲੈ ਕੇ ਪਾਤਸ਼ਾਹ ਪਾਸ ਜਾਂਦਾ ਸੀ ਤਾਂ ਉਸ ਦੇ ਗਲ ਵਿੱਚ ਇੱਕ ਖਾਸ ਕਿਸਮ ਦਾ ਕਾਲਾ ਜੁੱਲਾ ਪਾਇਆ ਜਾਂਦਾ ਸੀ, ਜਿਸ ਤੋਂ ਪਾਤਸ਼ਾਹ ਉਸ ਦੇ ਆਵਣ ਦਾ ਭਾਵ ਸਮਝ ਲੈਂਦਾ ਸੀ । ਇਹ ਜੁੱਲਾ ਬਹੁਤਿਆਂ ਦੇ ਵਰਤਨ ਕਰਕੇ ਅਕਸਰ ਮੈਲਾ ਤੇ ਜੂਆਂ ਨਾਲ ਭਰਿਆ ਹੁੰਦਾ ਸੀ । ਇਸ ਤੁਕ ਵਿੱਚ ਇਹ ਦੱਸਿਆ ਹੈ ਕਿ ਬੇਮੁਖ ਮਰਵਾਹੇ ਖੱਤਰੀ ਨੇ ਆਪਣੇ ਬੇਮੁਖ ਆਦਮੀ ਨੂੰ ਗੁਰੂ ਅਮਰ ਦਾਸ ਜੀ ਦੇ ਖ਼ਿਲਾਫ਼ ਸ਼ਿਕਾਇਤ ਲਈ ਭੇਜਿਆ ।

੬ ਵਿਰੋਧੀ ਨੇ ।

੭ ਗੂੰਹ ਵਿੱਚ ਪੈ ਕੇ ਸਗੋਂ ਹੋਰ ਮੈਲ ਲਾ ਆਇਆ (ਨਿੰਦਾ ਕਰਨੀ ਗੂੰਹ ਵਿੱਚ ਪੈਣਾ ਹੈ) ।

੮ ਆਪ-ਹੁਦਰਾ ।

੯ ਤੁਰਤ ।

੧੦ ਸਮੇਤ ਨੌਕਰ ਦੇ ।

੧੧ ਜੁੱਤੀਆਂ ਪੈਂਦੀਆਂ ।

੧੨ ਬਉਰਾ, ਪਾਗਲ ।

੧੩ ਘਰ ਲੈ ਆਂਦਾ ।

੧੪ ਲੋਕ ਪਰਲੋਕ ।

੧੫ ਖੁਵਾਰ ਕੀਤਾ, ਗਾਲਿਆ ।

੧੬ ਅਟੱਲ ਬਚਨ ("ਜੋ ਨਿੰਦਾ ਕਰੇ ਪੂਰੇ ਸਤਿਗੁਰੂ ਕੀ...") ।

੧੭ ਮਾਲਕ ।

੧੮ [ਅਰਬੀ] ਆਦਮੀ, ਨੌਕਰ ।

੧੯ ਜੋ ਹੈ ਹੀ ਨਹੀਂ ।

੨੦ ਦੁਖਦਾਈ ।

੨੧ ਜਿਸ ਦਾ ਦਰਸ਼ਨ ਕਰਨ ਨਾਲ ਹੀ ਫਲ ਪ੍ਰਾਪਤ ਹੋ ਜਾਵੇ ।

੨੨ ਸੰਤ ਜਨ ਵਿਚਾਰਦੇ ਹਨ ਤੇ ਵੇਦ ਵੀ ਇਹ ਕਹਿੰਦੇ ਹਨ ਕਿ ਜੋ ਕੁਝ ਭਗਤ ਮੁਖ ਤੋਂ ਬੋਲਦੇ ਹਨ ਉਹੋ ਹੋ ਜਾਂਦਾ ਹੈ ।

੨੩ ਪਸਾਰੇ ਵਿੱਚ, ਸੰਸਾਰ ਵਿੱਚ । ਸੰਸਾਰ ਵਿੱਚ ਪ੍ਰਤੱਖ ਦਿੱਸ ਪੈਂਦਾ ਹੈ ਤੇ ਲੋਕ ਸੁਣ ਲੈਂਦੇ ਹਨ ਕਿ "ਸੁਖੁ ਨ ਪਾਇਨਿ......" ।

੨੪ ਮੂਰਖ ਲੋਕ ।

੨੫ ਜੋ ਟੱਕਰ ਲਾਂਦੇ ਹਨ ।

੨੬ ਸੰਤ ਜਨ ਤਾਂ ਉਨ੍ਹਾਂ ਨੂੰ ਗੁਣ ਦੇਣਾ ਚਾਹੁੰਦੇ ਹਨ, ਪਰ ਓਹ ਹੰਕਾਰ ਵਿੱਚ ਸੜਦੇ ਰਹਿੰਦੇ ਹਨ ।

੨੭ ਧੁਰੋਂ, ਵਾਹਿਗੁਰੂ ਦੇ ਹਜ਼ੂਰੋਂ ।

੨੮ ਦੇ । ਕਿਸੇ ਦੇ ਨਹੀਂ ਬਣਦੇ ।

੨੯ ਧਰਮ ਤੇ ਨਿਆਉਂ ਅਨੁਸਾਰ ਓਹ ਤਬਾਹ ਹੁੰਦੇ ਹਨ ।

੩੦ ਜੇ ਬੂਟਾ ਮੁਢ ਤੋਂ ਕਟਿਆ ਜਾਵੇ ਉਸ ਦੇ ਟਾਹਣ ਸੁਕ ਜਾਂਦੇ ਹਨ ।

---

* ਇਹੋ ਪਉੜੀ ਅਗੇ ਜਾ ਕੇ ਪੰਚਮ ਗੁਰੂ ਜੀ ਦੀ ਕਰਕੇ ਦਿੱਤੀ ਹੈ । ਦੇਖੋ ਪਉੜੀ ੩੧ ਪੰਨਾ ੩੧੬ ।

ਸਲੋਕ ਮਃ ੪ ॥ [੧]ਅੰਤਰਿ ਹਰਿ ਗੁਰੂ ਧਿਆਇਦਾ ਵਡੀ ਵਡਿਆਈ ॥
[੨]ਤੁਸਿ ਦਿਤੀ ਪੂਰੈ ਸਤਿਗੁਰੂ ਘਟੈ ਨਾਹੀ ਇਕੁ ਤਿਲੁ ਕਿਸੈ ਦੀ ਘਟਾਈ ॥ ਸਚੁ
ਸਾਹਿਬੁ ਸਤਿਗੁਰੂ ਕੈ ਵਲਿ ਹੈ ਤਾਂ [੩]ਝਖਿ ਝਖਿ ਮਰੈ ਸਭ ਲੋਕਾਈ ॥ ਨਿੰਦਕਾ ਕੇ
ਮੂਹ ਕਾਲੇ ਕਰੇ ਹਰਿ ਕਰਤੈ ਆਪਿ ਵਧਾਈ[੪] ॥ ਜਿਉ ਜਿਉ ਨਿੰਦਕ ਨਿੰਦ ਕਰਹਿ
ਤਿਉ ਤਿਉ ਨਿਤ ਨਿਤ [੫]ਚੜੈ ਸਵਾਈ ॥ ਜਨ ਨਾਨਕ ਹਰਿ ਆਰਾਧਿਆ ਤਿਨਿ
ਪੈਰੀ ਆਣਿ[੬] ਸਭ ਪਾਈ ॥ ੧ ॥ ਮਃ ੪ ॥ ਸਤਿਗੁਰ ਸੇਤੀ ਗਣਤ[੭] ਜਿ ਰਖੈ
[੮]ਹਲਤੁ ਪਲਤੁ ਸਭੁ ਤਿਸ ਕਾ ਗਇਆ ॥ ਨਿਤ [੯]ਝਹੀਆ ਪਾਏ ਝਗੂ ਸੁਟੇ
[੧੦]ਝਖਦਾ ਝਖਦਾ ਝੜਿ ਪਇਆ ॥ ਨਿਤ ਉਪਾਵ[੧੧] ਕਰੈ ਮਾਇਆ ਧਨ ਕਾਰਣਿ
ਅਗਲਾ ਧਨੁ ਭੀ ਉਡਿ ਗਇਆ ॥ ਕਿਆ ਓਹੁ ਖਟੇ ਕਿਆ ਓਹੁ ਖਾਵੈ ਜਿਸੁ ਅੰਦਰਿ
ਸਹਸਾ[੧੨] ਦੁਖੁ ਪਇਆ ॥ ਨਿਰਵੈਰੈ ਨਾਲਿ ਜਿ ਵੈਰੁ ਰਚਾਏ ਸਭੁ ਪਾਪੁ ਜਗਤੈ ਕਾ
ਤਿਨਿ ਸਿਰਿ ਲਇਆ ॥ ਓਸੁ ਅਗੈ ਪਿਛੈ ਢੋਈ ਨਾਹੀ ਜਿਸੁ ਅੰਦਰਿ ਨਿੰਦਾ ਮੁਹਿ
ਅੰਬੁ[੧੩] ਪਇਆ ॥ ਜੇ ਸੁਇਨੇ ਨੋ ਓਹੁ ਹਥੁ ਪਾਏ ਤਾ ਖੇਹੂ ਸੇਤੀ ਰਲਿ ਗਇਆ ॥
ਜੇ ਗੁਰ ਕੀ ਸਰਣੀ ਫਿਰਿ ਓਹੁ ਆਵੈ ਤਾ ਪਿਛਲੇ ਅਉਗਣ ਬਖਸਿ ਲਇਆ ॥
ਜਨ ਨਾਨਕ ਅਨਦਿਨੁ[੧੪] ਨਾਮੁ ਧਿਆਇਆ ਹਰਿ ਸਿਮਰਤ ਕਿਲਵਿਖ[੧੫] ਪਾਪ
ਗਇਆ ॥ ੨ ॥ ਪਉੜੀ ॥ ਤੂ ਹੈ ਸਚਾ ਸਚੁ ਤੂ ਸਭ ਦੂ ਉਪਰਿ ਤੂ ਦੀਬਾਣੁ[੧੬] ॥
ਜੋ ਤੁਧੁ ਸਚੁ ਧਿਆਇਦੇ ਸਚੁ ਸੇਵਨਿ ਸਚੇ ਤੇਰਾ ਮਾਣੁ ॥ ਓਨਾ ਅੰਦਰਿ ਸਚੁ
ਮੁਖ ਉਜਲੇ ਸਚੁ ਬੋਲਨਿ ਸਚੇ ਤੇਰਾ ਤਾਣੁ ॥ ਸੇ ਭਗਤ ਜਿਨੀ ਗੁਰਮੁਖਿ[੧੭]
ਸਾਲਾਹਿਆ [੧੮]ਸਚੁ ਸਬਦੁ ਨੀਸਾਣੁ ॥ ਸਚੁ ਜਿ ਸਚੇ ਸੇਵਦੇ ਤਿਨ ਵਾਰੀ ਸਦ
ਕੁਰਬਾਣੁ ॥ ੧੩ ॥ ਸਲੋਕ ਮਃ ੪ ॥ *ਧੁਰਿ ਮਾਰੇ ਪੂਰੈ ਸਤਿਗੁਰੂ ਸੇਈ ਹੁਣਿ
ਸਤਿਗੁਰਿ ਮਾਰੇ ॥ ਜੇ ਮੇਲਣ ਨੋ ਬਹੁਤੇਰਾ ਲੋਚੀਐ ਨ ਦੇਈ ਮਿਲਣ ਕਰਤਾਰੇ ॥
ਸਤਸੰਗਤਿ ਢੋਈ ਨਾ ਲਹਨਿ ਵਿਚਿ ਸੰਗਤਿ [੧੯]ਗੁਰਿ ਵੀਚਾਰੇ ॥ ਕੋਈ ਜਾਇ
ਮਿਲੈ ਹੁਣਿ ਓਨਾ ਨੋ ਤਿਸੁ ਮਾਰੇ ਜਮੁ ਜੰਦਾਰੇ[੨੦] ॥ ਗੁਰਿ ਬਾਬੈ ਫਿਟਕੇ ਸੇ ਫਿਟੇ
ਗੁਰਿ ਅੰਗਦਿ ਕੀਤੇ ਕੂੜਿਆਰੇ ॥ [੨੧]ਗੁਰਿ ਤੀਜੀ ਪੀੜੀ ਵੀਚਾਰਿਆ ਕਿਆ
ਹਥਿ ਏਨਾ ਵੇਚਾਰੇ ॥ ਗੁਰੁ ਚਉਥੀ ਪੀੜੀ ਟਿਕਿਆ ਤਿਨਿ ਨਿੰਦਕ ਦੁਸਟ ਸਭਿ
ਤਾਰੇ ॥ ਕੋਈ ਪੁਤੁ ਸਿਖੁ ਸੇਵਾ ਕਰੇ ਸਤਿਗੁਰੂ ਕੀ ਤਿਸੁ ਕਾਰਜ ਸਭਿ ਸਵਾਰੇ ॥ ਜੋ
ਇਛੈ ਸੋ ਫਲੁ ਪਾਇਸੀ ਪੁਤੁ ਧਨੁ ਲਖਮੀ ਖੜਿ[੨੨] ਮੇਲੇ ਹਰਿ ਨਿਸਤਾਰੇ ॥ ਸਭਿ
ਨਿਧਾਨ ਸਤਿਗੁਰੂ ਵਿਚਿ [੨੩]ਜਿਸੁ ਅੰਦਰਿ ਹਰਿ ਉਰਧਾਰੇ ॥ ਸੋ ਪਾਏ ਪੂਰਾ
ਸਤਿਗੁਰੂ ਜਿਸੁ ਲਿਖਿਆ ਲਿਖਤੁ ਲਿਲਾਰੇ[੨੪] ॥ ਜਨੁ ਨਾਨਕੁ ਮਾਗੈ ਧੂੜਿ ਤਿਨ ਜੋ

੧ ਗੁਰੂ ਆਪਣੇ ਅੰਦਰ ਹਰੀ ਨੂੰ ਧਿਆਉਂਦਾ ਹੈ ।
੨ ਪ੍ਰਸੰਨ ਹੋ ਕੇ ਦਿੱਤੀ ਹੈ ਵਡਿਆਈ ਹਰੀ ਨੇ ਗੁਰੂ ਨੂੰ।
੩ ਖਪ ਖਪ ਕੇ ।
੪ ਵਡਿਆਈ ਵਧਾਈ ਹੈ ।
੫ ਵਧਦੀ ਹੈ।
੬ ਲਿਆ ਕੇ।
੭ ਵੈਰ ਵਿਰੋਧ ਦਾ ਲੇਖਾ ।
੮ ਲੋਕ ਪਰਲੋਕ ।
੯ ਹਲਕੇ ਕੁੱਤੇ ਵਾਂਗ ਦੰਦ ਪੀਂਹਦਾ ਹੈ ਤੇ ਥੁਕਾਂ ਸੁਟਦਾ ਹੈ।
੧੦ ਖਪਦਾ ਖਪਦਾ ।
੧੧ ਵਿਉਂਤਾਂ ।
੧੨ ਸ਼ਕ, ਨਿਸਚਾ ਨਾ ਹੋਣਾ ।
੧੩ ਅੰਬਣ ਦਾ ਰੋਗ, ਅੰਬਾ । ਮੂੰਹ ਵਿੱਚ ਅੰਬਾ ਹੋ ਗਿਆ । ਬਹੁਤ ਬੋਲੀਏ ਤਾਂ ਮੂੰਹ ਅੰਬ ਜਾਂਦਾ ਹੈ, ਦਰਦ ਕਰਨ ਲੱਗ ਜਾਂਦਾ ਹੈ । ਨਿੰਦਾ ਕਰ ਕਰ ਕੇ ਉਸ ਦਾ ਮੂੰਹ ਅੰਬ ਜਾਂਦਾ ਹੈ।
੧੪ ਹਰ ਰੋਜ਼ ।
੧੫ ਪਾਪ ।
੧੬ ਹਾਕਮ ਜਾਂ ਉਸ ਦੀ ਕਚਹਿਰੀ ਜਿਥੋਂ ਫ਼ਰਿਆਦੀ ਨੂੰ ਜੋਰ ਜ਼ੁਲਮ ਤੋਂ ਪਨਾਹ ਮਿਲਦੀ ਹੈ।
੧੭ ਗੁਰੂ ਦੁਆਰਾ ।
੧੮ ਉਨ੍ਹਾਂ ਨੂੰ ਸੱਚ-ਸ਼ਬਦ ਰੂਪ ਨਿਸ਼ਾਨ ਮਿਲਦਾ ਹੈ।
੧੯ ਗੁਰੂ ਨੇ ਵਿਚਾਰਿਆ ਹੈ ਕਿ 'ਸਤਸੰਗਤਿ ਢੋਈ..........।'
੨੦ [ਫ਼ਾਰਸੀ 'ਜੰਦਾਲ'] ਗੰਵਾਰ, ਸ਼ਰਾਬੀ, ਅਵੈੜਾ ।
੨੧ ਗੁਰੂ ਅਮਰ ਦਾਸ ਜੀ ਨੇ ਇਹ ਵਿਚਾਰਿਆ ਕਿ ਇਨ੍ਹਾਂ ਵਿਚਾਰਿਆਂ ਦੇ ਵਸ ਕੀ ਹੈ? ਜਿਨ੍ਹਾਂ ਨੇ ਗੁਰੂ ਰਾਮ ਦਾਸ ਜੀ ਨੂੰ ਗੱਦੀ ਦਿਤੀ ਉਨ੍ਹਾਂ ਨੇ ਸਭ ਨਿੰਦਕ ਦੁਸ਼ਟ ਤਾਰ ਦਿੱਤੇ ।
੨੨ ਲੈ ਜਾ ਕੇ ।
੨੩ ਜਿਸ ਅੰਦਰ ਹਰੀ ਟਿਕਿਆ ਹੈ ।
੨੪ ਮਥੇ ਤੇ ।

---

* ਜੋ ਮੁਢ ਤੋਂ ਪੂਰੇ ਸਤਿਗੁਰੂ (ਗੁਰ ਨਾਨਕ ਦੇਵ) ਦੇ ਫਿਟਕਾਰੇ ਹੋਏ ਸਨ, ਉਨ੍ਹਾਂ ਨੂੰ ਹੀ ਹੁਣ ਗੁਰੂ ਅੰਗਦ ਦੇਵ ਜੀ ਨੇ ਫਿਟਕਾਰਿਆ ਹੈ । ਉਨ੍ਹਾਂ ਨੂੰ ਗੁਰੂ ਘਰ ਨਾਲ ਮਿਲਾਉਣ ਲਈ ਕਿਤਨਾ ਹੀ ਪਏ ਚਾਹੀਏ, ਵਾਹਿਗੁਰੂ ਉਨ੍ਹਾਂ ਨੂੰ ਮਿਲਣ ਨਹੀਂ ਦਿੰਦਾ । ਸੰਗਤ ਵਿਚ ਵੀ ਉਨ੍ਹਾਂ ਨੂੰ ਪਨਾਹ ਨਹੀਂ ਮਿਲਦੀ, ਕਿਉਂਕਿ ਸੰਗਤ ਵਿੱਚ ਗੁਰੂ ਨੇ ਆਪਣੀ ਵਿਚਾਰ (ਰਾਏ) ਪ੍ਰਗਟ ਕਰ ਦਿਤੀ ਹੈ ਕਿ ਜੇ ਕੋਈ ਸਿਖ ਹੁਣ ਉਨ੍ਹਾਂ ਨੂੰ ਜਾ ਕੇ ਮਿਲੇਗਾ ਤਾਂ ਉਸ ਨੂੰ ਜ਼ਾਲਮ ਜਮ ਮਾਰੇਗਾ । ਸੋ ਜਿਨ੍ਹਾਂ ਨੂੰ ਬਾਬੇ (ਆਦਿ ਗੁਰੂ) ਨੇ ਬੇਮੁਖ ਕਰਾਰ ਦਿੱਤਾ ਸੀ, ਓਹ ਬੇਮੁਖ ਹੀ ਰਹੇ ਅਤੇ ਗੁਰੂ ਅੰਗਦ ਦੇਵ ਨੇ ਭੀ ਉਨ੍ਹਾਂ ਨੂੰ ਝੂਠਾ ਕਰਾਰ ਦਿੱਤਾ । ਫਿਰ ਤੀਜੀ ਪਾਤਸ਼ਾਹੀ ਨੇ (ਤਰਸ ਵਿੱਚ ਆ ਕੇ) ਸੋਚਿਆ ਕਿ ਇਨ੍ਹਾਂ ਵਿਚਾਰਿਆਂ ਦੇ ਹਥ ਕੀ ਹੈ ? ਸੋ ਉਸ ਗੁਰੂ ਨੇ (ਜਿਸ ਨੇ ਮੈਨੂੰ ਚੌਥੀ ਪੀੜੀ ਕਰ ਕੇ ਅਸਥਾਪਨ ਕੀਤਾ) ਓਹ ਸਾਰੇ ਨਿੰਦਕ ਮਾੜੇ ਆਦਮੀ ਤਾਰ ਦਿਤੇ ।

ਗੁਰਸਿਖ ਮਿਤ ਪਿਆਰੇ ॥ ੧ ॥ ਮਃ ੪ ॥ *ਜਿਨ ਕਉ ਆਪਿ ਦੇਇ ਵਡਿਆਈ
ਜਗਤੁ ਭੀ ਆਪੇ ਆਣਿ ਤਿਨ ਕਉ ਪੈਰੀ ਪਾਏ ॥ ਡਰੀਐ ਤਾਂ ਜੇ ਕਿਛੁ ਆਪ ਦੂ
ਕੀਚੈ ਸਭੁ ਕਰਤਾ ਆਪਣੀ ਕਲਾ[1] ਵਧਾਏ ॥ ਦੇਖਹੁ ਭਾਈ ਏਹੁ ਅਖਾੜਾ[2] ਹਰਿ
ਪ੍ਰੀਤਮ ਸਚੇ ਕਾ ਜਿਨਿ ਆਪਣੈ ਜੋਰਿ ਸਭਿ ਆਣਿ ਨਿਵਾਏ ॥ ਆਪਣਿਆ ਭਗਤਾ
ਕੀ ਰਖ ਕਰੇ ਹਰਿ ਸੁਆਮੀ ਨਿੰਦਕਾ ਦੁਸਟਾ ਕੇ ਮੁਹ ਕਾਲੇ ਕਰਾਏ ॥ ਸਤਿਗੁਰ
ਕੀ ਵਡਿਆਈ ਨਿਤ [3]ਚੜੈ ਸਵਾਈ ਹਰਿ ਕੀਰਤਿ[4] ਭਗਤਿ ਨਿਤ ਆਪਿ ਕਰਾਏ ॥
ਅਨਦਿਨੁ[5] ਨਾਮੁ ਜਪਹੁ ਗੁਰਸਿਖਹੁ ਹਰਿ ਕਰਤਾ ਸਤਿਗੁਰੁ ਘਰੀ[6] ਵਸਾਏ ॥
ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ ਹਰਿ ਕਰਤਾ ਆਪਿ
ਮੁਹਹੁ ਕਢਾਏ ॥ ਗੁਰਸਿਖਾ ਕੇ ਮੁਹ ਉਜਲੇ ਕਰੇ ਹਰਿ ਪਿਆਰਾ ਗੁਰ ਕਾ
ਜੈਕਾਰੁ ਸੰਸਾਰਿ ਸਭਤੁ[7] ਕਰਾਏ ॥ ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਦਾਸਨ ਕੀ
ਹਰਿ ਪੈਜ ਰਖਾਏ ॥ ੨ ॥ ਪਉੜੀ ॥ ਤੂ ਸਚਾ ਸਾਹਿਬੁ ਆਪਿ ਹੈ ਸਚੁ ਸਾਹ
ਹਮਾਰੇ ॥ ਸਚੁ ਪੂਜੀ ਨਾਮੁ ਦ੍ਰਿੜਾਇ ਪ੍ਰਭ ਵਣਜਾਰੇ ਥਾਰੇ[8] ॥ ਸਚੁ ਸੇਵਹਿ ਸਚੁ
ਵਣੰਜਿ ਲੈਹਿ ਗੁਣ ਕਥਹਿ ਨਿਰਾਰੇ[9] ॥ ਸੇਵਕ ਭਾਇ ਸੇ ਜਨ ਮਿਲੇ ਗੁਰਸਬਦਿ
ਸਵਾਰੇ ॥ ਤੂ ਸਚਾ ਸਾਹਿਬੁ ਅਲਖੁ[10] ਹੈ [11]ਗੁਰਸਬਦਿ ਲਖਾਰੇ ॥ ੧੪ ॥ ਸਲੋਕ
ਮਃ ੪ ॥ ਜਿਸੁ ਅੰਦਰਿ ਤਾਤਿ[12] ਪਰਾਈ ਹੋਵੈ ਤਿਸ ਦਾ ਕਦੇ ਨ ਹੋਵੀ ਭਲਾ ॥
ਓਸ ਦੈ ਆਖਿਐ ਕੋਈ ਨ ਲਗੈ ਨਿਤ ਉਜਾੜੀ[13] ਪੂਕਾਰੇ ਖਲਾ ॥ ਜਿਸੁ ਅੰਦਰਿ
ਚੁਗਲੀ [14]ਚੁਗਲੋ ਵਜੈ ਕੀਤਾ ਕਰਤਿਆ ਓਸ ਦਾ ਸਭੁ ਗਇਆ ॥ ਨਿਤ ਚੁਗਲੀ
ਕਰੇ ਅਣਹੋਦੀ[15] ਪਰਾਈ [16]ਮੁਹੁ ਕਢਿ ਨ ਸਕੈ ਓਸ ਦਾ ਕਾਲਾ ਭਇਆ ॥
[17]ਕਰਮ ਧਰਤੀ ਸਰੀਰੁ ਕਲਿਜੁਗ ਵਿਚਿ ਜੇਹਾ ਕੋ ਬੀਜੇ ਤੇਹਾ ਕੋ ਖਾਏ ॥ ਗਲਾ
ਉਪਰਿ ਤਪਾਵਸੁ[18] ਨ ਹੋਈ ਵਿਸੁ[19] ਖਾਧੀ ਤਤਕਾਲ[20] ਮਰਿ ਜਾਏ ॥ ਭਾਈ
ਵੇਖਹੁ ਨਿਆਉ ਸਚੁ ਕਰਤੇ ਕਾ ਜੇਹਾ ਕੋਈ ਕਰੇ ਤੇਹਾ ਕੋਈ ਪਾਏ ॥ ਜਨ ਨਾਨਕ
ਕਉ ਸਭ ਸੋਝੀ ਪਾਈ ਹਰਿ ਦਰ ਕੀਆ ਬਾਤਾ ਆਖਿ ਸੁਣਾਏ ॥ ੧ ॥ ਮਃ ੪ ॥
[21]ਹੋਦੈ ਪਰਤਖਿ ਗੁਰੂ ਜੋ ਵਿਛੁੜੇ ਤਿਨ ਕਉ ਦਰਿ ਢੋਈ ਨਾਹੀ ॥ ਕੋਈ ਜਾਇ ਮਿਲੈ
ਤਿਨ ਨਿੰਦਕਾ ਮੁਹ ਫਿਕੇ ਥੁਕ ਥੁਕ ਮੁਹਿ ਪਾਹੀ ॥ ਜੋ ਸਤਿਗੁਰਿ ਫਿਟਕੇ ਸੇ ਸਭ
ਜਗਤਿ ਫਿਟਕੇ ਨਿਤ ਭੰਭਲਭੂਸੇ[22] ਖਾਹੀ ॥ ਜਿਨ ਗੁਰੁ ਗੋਪਿਆ[23] ਆਪਣਾ ਸੇ
ਲੈਦੇ ਢਹਾ[24] ਫਿਰਾਹੀ ॥ ਤਿਨ ਕੀ ਭੁਖ ਕਦੇ ਨ ਉਤਰੈ ਨਿਤ ਭੁਖਾ ਭੁਖ ਕੂਕਾਹੀ ॥
ਓਨਾ ਦਾ ਆਖਿਆ ਕੋ ਨਾ ਸੁਣੈ ਨਿਤ ਹਉਲੇ ਹਉਲਿ[25] ਮਰਾਹੀ ॥ ਸਤਿਗੁਰ ਕੀ
ਵਡਿਆਈ ਵੇਖਿ ਨ ਸਕਨੀ ਓਨਾ ਅਗੈ ਪਿਛੈ ਥਾਉ ਨਾਹੀ ॥ ਜੋ ਸਤਿਗੁਰਿ ਮਾਰੇ

੧ ਤਾਕਤ, ਵਡਿਆਈ।
੨ ਜ਼ੋਰ-ਅਜ਼ਮਾਈ ਦਾ ਪਿੜ ; ਭਾਵ ਗੁਰ-ਗਦੀ ਤੇ ਨਾਲ ਲਗਦੀ ਸੰਗਤ ਤੋਂ ਹੈ।
੩ ਵਧਦੀ ਰਹਿੰਦੀ ਹੈ।
੪ ਜਸ, ਸ਼ੁਹਰਤ।
੫ ਹਰ ਰੋਜ਼।
੬ ਘਰ ਵਿਚ। ਹਰੀ ਸਤਿਗੁਰੂ ਨੂੰ ਤੁਹਾਡੇ ਘਰਾਂ (ਦਿਲਾਂ) ਵਿਚ ਵਸਾਵੇਗਾ (ਬਾਣੀ ਦੇ ਰੂਪ ਵਿਚ)।
੭ ਸਭ ਥਾਈਂ।
੮ ਤੇਰੇ।
੯ ਨਿਰਾਲੇ ਹਰੀ ਦੇ (ਗੁਣ)।
੧੦ ਸਮਝ ਵਿੱਚ ਨਾ ਆਉਣ ਵਾਲਾ।
੧੧ ਗੁਰੂ ਦੇ ਸ਼ਬਦ ਦੁਆਰਾ ਸਮਝਿਆ ਜਾਂਦਾ ਹੈ।
੧੨ ਈਰਖਾ, ਸਾੜਾ।
੧੩ ਜੰਗਲਾਂ ਵਿਚ ਜਿੱਥੇ ਕੋਈ ਨਾ ਸੁਣੇ।
੧੪ 'ਚੁਗਲ' ਕਰਕੇ ਹੀ ਵਜਦਾ ਹੈ ; ਚੁਗਲ ਹੀ ਮਸ਼ਹੂਰ ਹੁੰਦਾ ਹੈ।
੧੫ ਝੂਠੇ।
੧੬ ਮੂੰਹ ਦਿਖਾਣ ਜੋਗਾ ਨਹੀਂ (ਸ਼ਰਮ ਦੇ ਕਾਰਨ)।
੧੭ ਇਹ ਸਰੀਰ ਕਰਮਾਂ ਦੀ ਧਰਤੀ ਹੈ। "ਇਹ ਸਰੀਰ ਕਰਮ ਕੀ ਧਰਤੀ" (ਬਿਲਾਵਲ ਮਃ ੪)।
੧੮ [ਅਰਬੀ 'ਤਫ਼ਾਹੁਸ'] ਨਿਆਉਂ।
੧੯ ਜ਼ਹਿਰ।
੨੦ ਤੁਰਤ, ਛੇਤੀ।
੨੧ ਗੁਰੂ ਦੇ ਪ੍ਰਤਖ ਹੁੰਦਿਆਂ, ਜੋ ਉਸ ਤੋਂ ਵਿਛੜੇ ਰਹਿੰਦੇ ਹਨ।
੨੨ ਡਕੋ-ਡੋਲੇ।
੨੩ ਲੁਕਾਇਆ, ਭਾਵ ਪ੍ਰਤਖ ਤੌਰ ਤੇ ਗੁਰੂ ਮੰਨਣ ਤੋਂ ਇਨਕਾਰ ਕੀਤਾ।
੨੪ ਆਸਰਾ। ਢਾਹਾ ਲੈਂਦੇ ਫਿਰਦੇ ਹਨ ; ਆਸਰਾ ਤੱਕਦੇ ਫਿਰਦੇ ਹਨ।
੨੫ ਧੜਕੇ ਨਾਲ।

---

* ਗੁਰ-ਗੱਦੀ ਦੀ ਉਪਮਾ ਸੁਣ ਕੇ ਮਤੇ ਕੋਈ ਇਹ ਸਮਝੇ ਕਿ ਗੁਰੂ ਜੀ ਆਪਣੀ ਪਦਵੀ ਦਾ ਖ਼ਿਆਲ ਕਰ ਰਹੇ ਹਨ, ਇਸ ਲਈ ਗੁਰੂ ਜੀ ਫ਼ੁਰਮਾਂਦੇ ਹਨ ਕਿ ਜਿਸ ਨੂੰ ਵਾਹਿਗੁਰੂ ਆਪ ਨਿਵਾਜਦਾ ਹੈ, ਉਸ ਦੇ ਸਾਮ੍ਹਣੇ ਸਾਰੇ ਸੰਸਾਰ ਨੂੰ ਆਪ ਹੀ ਆਣ ਨਿਵਾਉਂਦਾ ਹੈ। ਇਸ ਵਡਿਆਈ ਨੂੰ ਆਉਂਦਾ ਵੇਖ ਕੇ ਤਦ ਡਰੀਏ ਜੇ ਅਸੀਂ ਕੁਝ ਆਪਣੇ ਆਪ ਕਰਦੇ ਹੋਈਏ—ਇਹ ਤਾਂ ਕਰਤਾਰ ਆਪਣੀ ਤਾਕਤ ਆਪ ਵਧਾ ਰਿਹਾ ਹੈ। ਦੇਖੋ ਭਾਈਓ! ਇਹ ਗੁਰ-ਗੱਦੀ ਸੱਚੇ ਹਰੀ-ਪਿਆਰੇ ਦਾ ਆਪਣੇ ਜ਼ੋਰ-ਅਜ਼ਮਾਈ ਦਾ ਅਖਾੜਾ ਹੈ, ਜਿਸ ਵਿਚ ਉਹ ਆਪਣੇ ਜ਼ੋਰ ਨਾਲ ਸਭਨਾਂ ਨੂੰ ਆਣ ਨਿਵਾਉਂਦਾ ਹੈ।

ਤਿਨ ਜਾਇ ਮਿਲਹਿ [1]ਰਹਦੀ ਖੁਹਦੀ ਸਭ ਪਤਿ ਗਵਾਹੀ ॥ ਓਇ ਅਗੈ ਕੁਸਟੀ[2] ਗੁਰ ਕੇ ਫਿਟਕੇ [3]ਜਿ ਓਸੁ ਮਿਲੈ ਤਿਸੁ ਕੁਸਟੁ ਉਠਾਹੀ ॥ [4]ਹਰਿ ਤਿਨ ਕਾ ਦਰਸਨੁ ਨਾ ਕਰਹੁ ਜੋ [5]ਦੂਜੈ ਭਾਇ ਚਿਤੁ ਲਾਹੀ ॥ ਧੁਰਿ ਕਰਤੈ ਆਪਿ ਲਿਖਿ ਪਾਇਆ ਤਿਸੁ ਨਾਲਿ ਕਿਹੁ ਚਾਰਾ ਨਾਹੀ ॥ ਜਨ ਨਾਨਕ ਨਾਮੁ ਅਰਾਧਿ ਤੂ ਤਿਸੁ ਅਪੜਿ ਕੋ ਨ ਸਕਾਹੀ ॥ ਨਾਵੈ ਕੀ ਵਡਿਆਈ ਵਡੀ ਹੈ ਨਿਤ [6]ਸਵਾਈ ਚੜੈ ਚੜਾਹੀ ॥ ੨ ॥ ਮ: ੪ ॥ ਜਿ ਹੋਂਦੈ [7]ਗੁਰੂ ਬਹਿ ਟਿਕਿਆ ਤਿਸੁ ਜਨ ਕੀ ਵਡਿਆਈ ਵਡੀ ਹੋਈ ॥ ਤਿਸੁ ਕਉ ਜਗਤੁ ਨਿਵਿਆ ਸਭੁ ਪੈਰੀ ਪਇਆ ਜਸੁ ਵਰਤਿਆ ਲੋਈ[8] ॥ ਤਿਸ ਕਉ [9]ਖੰਡ ਬ੍ਰਹਮੰਡ ਨਮਸਕਾਰੁ ਕਰਹਿ ਜਿਸ ਕੈ ਮਸਤਕਿ[10] ਹਥੁ ਧਰਿਆ ਗੁਰਿ ਪੂਰੈ ਸੋ ਪੂਰਾ ਹੋਈ ॥ ਗੁਰ ਕੀ ਵਡਿਆਈ ਨਿਤ ਚੜੈ ਸਵਾਈ ਅਪੜਿ ਕੋ ਨ ਸਕੋਈ ॥ ਜਨੁ ਨਾਨਕੁ ਹਰਿ ਕਰਤੈ ਆਪਿ ਬਹਿ ਟਿਕਿਆ ਆਪੇ ਪੈਜ[11] ਰਖੈ ਪ੍ਰਭੁ ਸੋਈ ॥ ੩ ॥ ਪਉੜੀ ॥ ਕਾਇਆ ਕੋਟੁ[12] ਅਪਾਰੁ ਹੈ ਅੰਦਰਿ ਹਟਨਾਲੇ[13] ॥ ਗੁਰਮੁਖਿ[14] ਸਉਦਾ ਜੋ ਕਰੇ ਹਰਿ ਵਸਤੁ ਸਮਾਲੇ ॥ ਨਾਮੁ ਨਿਧਾਨੁ[15] ਹਰਿ ਵਣਜੀਐ ਹੀਰੇ ਪਰਵਾਲੇ[16] ॥ ਵਿਣੁ ਕਾਇਆ ਜਿ[17] ਹੋਰਥੈ ਧਨੁ ਖੋਜਦੇ ਸੇ ਮੂੜ ਬੇਤਾਲੇ[18] ॥ ਸੇ ਉਝੜਿ ਭਰਮਿ ਭਵਾਈਅਹਿ ਜਿਉ *ਝਾੜ ਮਿਰਗੁ ਭਾਲੇ ॥ ੧੫ ॥ ਸਲੋਕ ਮ: ੪ ॥ ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸੁ ਅਉਖਾ ਜਗ ਮਹਿ ਹੋਇਆ ॥ ਨਰਕ ਘੋਰੁ ਦੁਖ ਖੂਹੁ ਹੈ ਓਥੈ ਪਕੜਿ ਓਹੁ ਢੋਇਆ[19] ॥ ਕੂਕ ਪੁਕਾਰ ਕੋ ਨ ਸੁਣੇ ਓਹੁ ਅਉਖਾ ਹੋਇ ਹੋਇ ਰੋਇਆ ॥ ਓਨਿ [20]ਹਲਤੁ ਪਲਤੁ ਸਭੁ ਗਵਾਇਆ ਲਾਹਾ ਮੂਲੁ ਸਭੁ ਖੋਇਆ ॥ ਓਹੁ ਤੇਲੀ ਸੰਦਾ[21] ਬਲਦੁ ਕਰਿ ਨਿਤ ਭਲਕੇ ਉਠਿ ਪ੍ਰਭਿ ਜੋਇਆ ॥ ਹਰਿ ਵੇਖੈ ਸੁਣੈ ਨਿਤ ਸਭੁ ਕਿਛੁ ਤਿਦੂ ਕਿਛੁ ਗੁਝਾ ਨ ਹੋਇਆ ॥ ਜੈਸਾ ਬੀਜੇ ਸੋ ਲੁਣੇ[22] ਜੇਹਾ ਪੁਰਬਿ ਕਿਨੈ ਬੋਇਆ[23] ॥ ਜਿਸੁ ਕ੍ਰਿਪਾ ਕਰੇ ਪ੍ਰਭੁ ਆਪਣੀ ਤਿਸੁ ਸਤਿਗੁਰ ਕੇ ਚਰਣ ਧੋਇਆ ॥ ਗੁਰ ਸਤਿਗੁਰ ਪਿਛੈ ਤਰਿ ਗਇਆ [24]ਜਿਉ ਲੋਹਾ ਕਾਠ ਸੰਗੋਇਆ ॥ ਜਨ ਨਾਨਕ ਨਾਮੁ ਧਿਆਇ ਤੂ ਜਪਿ ਹਰਿ ਹਰਿ ਨਾਮਿ ਸੁਖੁ ਹੋਇਆ ॥ ੧ ॥ ਮ: ੪ ॥ ਵਡਭਾਗੀਆ ਸੋਹਾਗਣੀ ਜਿਨਾ ਗੁਰਮੁਖਿ[14] ਮਿਲਿਆ ਹਰਿ ਰਾਇ ॥ ਅੰਤਰ ਜੋਤਿ ਪ੍ਰਗਾਸੀਆ[25] ਨਾਨਕ ਨਾਮਿ ਸਮਾਇ ॥ ੨ ॥ ਪਉੜੀ ॥ ਇਹੁ [26]ਸਰੀਰੁ ਸਭੁ ਧਰਮੁ ਹੈ ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ ॥ ਗੁਹਜ[27] ਰਤਨ ਵਿਚਿ ਲੁਕਿ ਰਹੇ ਕੋਈ ਗੁਰਮੁਖਿ ਸੇਵਕੁ ਕਢੈ ਖੋਤਿ[28] ॥ ਸਭੁ ਆਤਮਰਾਮੁ[29] ਪਛਾਣਿਆ ਤਾਂ ਇਕੁ ਰਵਿਆ[30] ਇਕੋ [31]ਓਤਿ ਪੋਤਿ ॥ ਇਕੁ ਦੇਖਿਆ ਇਕੁ ਮੰਨਿਆ ਇਕੋ ਸੁਣਿਆ [32]ਸ੍ਰਵਣ

੧ ਬਾਕੀ ਦੀ ਵੀ ।
੨ ਕੋਹੜੇ ।
੩ ਜੋ ਭੀ ਉਸ ਨੂੰ ਮਿਲੇ ਤਿਸ ਨੂੰ ਉਹੀ ਕੋਹੜ ਚਮੋੜ ਦਿੰਦੇ ਹਨ ।
੪ ਰਬ ਕਰਕੇ ਉਨ੍ਹਾਂ ਦੇ ਦਰਸ਼ਨ ਨਾ ਹੋਵਣ ।
੫ ਦ੍ਵੈਤ ਭਾਵ ਵਿੱਚ । ਜੋ ਇੱਕ ਨੂੰ ਛੱਡ ਕੇ ਦੂਜੇ ਦੇ ਪਿਛੇ ਲਗਦੇ ਹਨ ।
੬ ਵਧਦੀ ਹੈ ਵਧਾਈ ਹੋਈ ।
੭ ਜਿਸ ਨੂੰ ਗੁਰੂ ਨੇ ਆਪਣੀ ਜ਼ਿੰਦਗੀ ਵਿਚ ਤਿਲਕ ਦਿਤਾ ਗੱਦੀ ਦਾ ।
੮ ਲੋਕਾਂ ਵਿੱਚ, ਸੰਸਾਰ ਵਿੱਚ ।
੯ ਬ੍ਰਹਮੰਡ=ਸਾਰੀ ਸ੍ਰਿਸ਼ਟੀ । ਖੰਡ=ਸ੍ਰਿਸ਼ਟੀ ਦੇ ਹਿਸੇ ।
੧੦ ਮੱਥੇ ਤੇ ।
੧੧ ਇੱਜ਼ਤ ।
੧੨ ਕਿਲ੍ਹਾ । ਸਰੀਰ ਵਿਚ ਵਡਾ ਕਿਲ੍ਹਾ ਤੇ ਇੰਦਰੇ ਬਜ਼ਾਰ ਹਨ ।
੧੩ ਹਟਾਂ ਦਾ ਨਾਲ ੨ ਹੋਣਾ ; ਬਾਜ਼ਾਰ ।
੧੪ ਗੁਰੂ ਦੁਆਰੇ ।
੧੫ ਖ਼ਜ਼ਾਨਾ ਅਮੋਲਕ ਚੀਜ਼ਾਂ ਦਾ ।
੧੬ ਮੂੰਗੇ, ਸੁੱਚੇ ਨਗ (ਗੁਣਾਂ ਰੂਪ) ।
੧੭ ਜੋਹੜੇ ।
੧੮ ਕੁਤਨਿਆਂ ਵਾਂਗ ।
੧੯ ਹਾਜ਼ਰ ਕੀਤਾ ਗਿਆ, ਪੇਸ਼ ਕੀਤਾ ਗਿਆ ।
੨੦ ਲੋਕ ਪਰਲੋਕ ।
੨੧ ਦਾ ।
੨੨ ਵਡਦਾ ਹੈ ।
੨੩ ਬੀਜਿਆ ਹੈ । ਜੇਹਾ ਕਿਸੇ ਨੇ ਪਹਿਲਾਂ ਬੀਜਿਆ ਹੈ ; ਜੇਹੇ ਕਰਮ ਕੀਤੇ ਹਨ ।
੨੪ ਜਿਵੇਂ ਲੋਹਾ ਲਕੜੀ ਦੇ ਨਾਲ ।
੨੫ ਜਗ ਪਈ ।
੨੬ ਭਾਵ ਧਰਮ ਕਮਾਵਨ ਲਈ ਹੈ ਸਰੀਰ ।
੨੭ ਲੁਕੇ ਹੋਏ ।
੨੮ ਖਣ ਕੇ ।
੨੯ ਸਾਰਿਆਂ ਆਤਮਾਂ ਵਿਚ ਰਮਿਆ ਹੋਇਆ ਵਾਹਿਗੁਰੂ ।
੩੦ ਵਿਆਪਕ ।
੩੧ ਤਾਣੇ ਪੇਟੇ ਵਿਚ.ਭਾਵ ਸਭ ਥਾਂਈਂ ।
੩੨ ਕੰਨਾਂ ਦੀ ਸੁਣਨ ਸ਼ਕਤੀ ਦੁਆਰਾ ।

---

* ਕਸਤੂਰੀ ਅੰਦਰ ਹੁੰਦੀ ਹੈ, ਪਰ ਹਿਰਨ ਝਾੜੀਆਂ ਭਾਲਦਾ ਫਿਰਦਾ ਹੈ ।

ਸਰੋਤਿ ॥ ਜਨ ਨਾਨਕ ਨਾਮੁ ਸਲਾਹਿ ਤੂ [1]ਸਚੁ ਸਚੇ ਸੇਵਾ ਤੇਰੀ ਹੋਤਿ ॥ ੧੬ ॥
ਸਲੋਕ ਮ: ੪ ॥ ਸਭਿ ਰਸ ਤਿਨ ਕੈ ਰਿਦੈ ਹਹਿ ਜਿਨ ਹਰਿ ਵਸਿਆ ਮਨ ਮਾਹਿ ॥
ਹਰਿ ਦਰਗਹਿ ਤੇ ਮੁਖ ਉਜਲੇ ਤਿਨ ਕਉ ਸਭਿ ਦੇਖਣ ਜਾਹਿ ॥ ਜਿਨ ਨਿਰਭਉ
ਨਾਮੁ ਧਿਆਇਆ ਤਿਨ ਕਉ ਭਉ ਕੋਈ ਨਾਹਿ ॥ ਹਰਿ ਉਤਮੁ ਤਿਨੀ ਸਰੇਵਿਆ[2]
ਜਿਨ ਕਉ ਧੁਰਿ[3] ਲਿਖਿਆ ਆਹਿ ॥ ਤੇ ਹਰਿ ਦਰਗਹਿ ਪੈਨਾਈਅਹਿ[4] ਜਿਨ
ਹਰਿ ਵੁਠਾ[5] ਮਨ ਮਾਹਿ ॥ ਓਇ ਆਪਿ ਤਰੇ ਸਭ ਕੁਟੰਬ ਸਿਉ ਤਿਨ ਪਿਛੈ ਸਭੁ
ਜਗਤੁ ਛਡਾਹਿ ॥ ਜਨ ਨਾਨਕ ਕਉ ਹਰਿ ਮੇਲਿ ਜਨ ਤਿਨ ਵੇਖਿ ਵੇਖਿ ਹਮ
ਜੀਵਾਹਿ ॥ ੧ ॥ ਮ: ੪ ॥ ਸਾ ਧਰਤੀ ਭਈ ਹਰੀਆਵਲੀ[6] ਜਿਥੈ ਮੇਰਾ ਸਤਿਗੁਰੁ
ਬੈਠਾ ਆਇ ॥ ਸੇ ਜੰਤ ਭਏ ਹਰੀਆਵਲੇ ਜਿਨੀ ਮੇਰਾ ਸਤਿਗੁਰੁ
ਦੇਖਿਆ ਜਾਇ ॥ ਧਨੁ ਧੰਨੁ ਪਿਤਾ ਧਨੁ ਧੰਨੁ ਕੁਲੁ ਧਨੁ ਧਨੁ ਸੁ ਜਨਨੀ[7] ਜਿਨਿ
ਗੁਰੂ ਜਣਿਆ ਮਾਇ ॥ ਧਨੁ ਧੰਨੁ ਗੁਰੂ ਜਿਨਿ ਨਾਮੁ ਅਰਾਧਿਆ ਆਪਿ ਤਰਿਆ
ਜਿਨੀ ਡਿਠਾ ਤਿਨਾ ਲਏ ਛਡਾਇ ॥ ਹਰਿ ਸਤਿਗੁਰੁ ਮੇਲਹੁ ਦਇਆ ਕਰਿ
ਜਨੁ ਨਾਨਕੁ ਧੋਵੈ ਪਾਇ[8] ॥ ੨ ॥ ਪਉੜੀ ॥ ਸਚੁ ਸਚਾ ਸਤਿਗੁਰੁ ਅਮਰੁ ਹੈ ਜਿਸੁ
ਅੰਦਰਿ ਹਰਿ ਉਰਿਧਾਰਿਆ[9] ॥ ਸਚੁ ਸਚਾ ਸਤਿਗੁਰੁ ਪੁਰਖੁ[10] ਹੈ ਜਿਨਿ ਕਾਮੁ
ਕ੍ਰੋਧੁ ਬਿਖੁ[11] ਮਾਰਿਆ ॥ ਜਾ ਡਿਠਾ ਪੂਰਾ ਸਤਿਗੁਰੂ ਤਾਂ ਅੰਦਰਹੁ ਮਨੁ
ਸਾਧਾਰਿਆ[12] ॥ ਬਲਿਹਾਰੀ ਗੁਰ ਆਪਣੇ ਸਦਾ ਸਦਾ [13]ਘੁਮਿ ਵਾਰਿਆ ॥
[14]ਗੁਰਮੁਖਿ ਜਿਤਾ ਮਨਮੁਖਿ ਹਾਰਿਆ ॥੧੭॥ ਸਲੋਕ ਮ: ੪ ॥ [15]ਕਰਿ ਕਿਰਪਾ
ਸਤਿਗੁਰੁ ਮੇਲਿਓਨੁ ਮੁਖਿ[16] ਗੁਰਮੁਖਿ ਨਾਮੁ ਧਿਆਇਸੀ ॥ ਸੋ ਕਰੇ ਜਿ ਸਤਿਗੁਰ
ਭਾਵਸੀ ਗੁਰੁ ਪੂਰਾ ਘਰੀ[17] ਵਸਾਇਸੀ ॥ ਜਿਨ ਅੰਦਰਿ ਨਾਮੁ ਨਿਧਾਨੁ[18] ਹੈ
ਤਿਨ ਕਾ ਭਉ ਸਭੁ ਗਵਾਇਸੀ ॥ ਜਿਨ ਰਖਣ ਕਉ ਹਰਿ ਆਪਿ ਹੋਇ ਹੋਰ ਕੇਤੀ
ਝਖਿ ਝਖਿ ਜਾਇਸੀ ॥ ਜਨ ਨਾਨਕ ਨਾਮੁ ਧਿਆਇ ਤੂ ਹਰਿ [19]ਹਲਤਿ ਪਲਤਿ
ਛੋਡਾਇਸੀ ॥ ੧ ॥ ਮ: ੪ ॥ ਗੁਰਸਿਖਾ ਕੈ ਮਨਿ ਭਾਵਦੀ ਗੁਰ ਸਤਿਗੁਰ ਕੀ
ਵਡਿਆਈ ॥ ਹਰਿ ਰਾਖਹੁ ਪੈਜ ਸਤਿਗੁਰੂ ਕੀ [20]ਨਿਤ ਚੜੈ ਸਵਾਈ ॥ ਗੁਰ ਸਤਿਗੁਰ
ਕੈ ਮਨਿ ਪਾਰਬ੍ਰਹਮੁ ਹੈ ਪਾਰਬ੍ਰਹਮੁ ਛਡਾਈ ॥ ਗੁਰ ਸਤਿਗੁਰ ਤਾਣੁ ਦੀਬਾਣੁ*
ਹਰਿ ਤਿਨਿ ਸਭ ਆਣਿ ਨਿਵਾਈ ॥ ਜਿਨੀ ਡਿਠਾ ਮੇਰਾ ਸਤਿਗੁਰੁ [21]ਭਾਉ ਕਰਿ
ਤਿਨ ਕੇ ਸਭਿ ਪਾਪ ਗਵਾਈ ॥ ਹਰਿ ਦਰਗਹ ਤੇ ਮੁਖ ਉਜਲੇ ਬਹੁ ਸੋਭਾ ਪਾਈ ॥
ਜਨੁ ਨਾਨਕੁ ਮੰਗੈ ਧੂੜਿ ਤਿਨ ਜੋ ਗੁਰ ਕੇ ਸਿਖ ਮੇਰੇ ਭਾਈ ॥ ੨ ॥ ਪਉੜੀ ॥ ਹਉ
ਆਖਿ ਸਲਾਹੀ ਸਿਫਤਿ ਸਚੁ ਸਚੁ ਸਚੇ ਕੀ ਵਡਿਆਈ ॥ ਸਾਲਾਹੀ[22] ਸਚੁ

੧ ਸਚ ਮੁਚ ਤੇਰੀ ਸੇਵਾ ਸਚੇ ਦੇ ਦਰ ਤੇ ਕਬੂਲ ਹੋਵੇਗੀ ।

੨ ਸੇਵਿਆ ।

੩ ਧੁਰੋਂ (ਵਾਹਿਗੁਰੂ ਦੇ ਹਜ਼ੂਰੋਂ) ।

੪ ਖਿਲਤ ਪਹਿਨਾਈ ਜਾਂਦੀ ਹੈ, ਆਦਰ ਦਿੱਤੇ ਜਾਂਦੇ ਹਨ ।

੫ ਵਸਿਆ ਹੈ ।

੬ ਹਰੀ ਭਰੀ, ਸੁਹਾਵਣੀ ।

੭ ਜਣਨ ਵਾਲੀ, ਮਾਤਾ ।

੮ ਪੈਰ, ਚਰਨ ।

੯ ਹਿਰਦੇ ਵਿੱਚ ਟਿਕਾਇਆ ਹੈ ।

੧੦ ਮਰਦ, ਸੂਰਮਾ ।

੧੧ ਵਿਸ਼ੇ ਰੂਪੀ ਜ਼ਹਿਰ ।

੧੨ ਆਸਰੇ ਸਹਤ ਹੋ ਗਿਆ, ਧੀਰਜ ਵਾਲਾ ਹੋਇਆ ।

੧੩ ਕੁਰਬਾਨੀ ਲਈ ਕੋਈ ਪਦਾਰਥ ਸਿਰ ਦੇ ਦੁਆਲੇ ਫੇਰਨਾ । ਘੁਮਾਈ ਸਦਕੇ ਹੋਂਦਾ ਹਾਂ ।

੧੪ ਦੇਖੋ ਪੰਨਾ ੧੧, ਨੋਟ ੨੦ ਅਤੇ ੨੧ ।

੧੫ ਹਰੀ ਜਿਸ ਤੇ ਕਿਰਪਾ ਕਰਕੇ ਸਤਗੁਰੂ ਨੂੰ ਮਿਲਾਂਦਾ ਹੈ ।

੧੬ ਮੂੰਹ ਨਾਲ ।

੧੭ ਹਿਰਦੇ ਰੂਪ ਘਰ ਵਿੱਚ । ਦੇਖੋ ਪੰਨਾ ੩੦੮, ਨੋਟ ੬ ।

੧੮ (ਸਭ ਸੁਖਾਂ ਦਾ) ਖ਼ਜ਼ਾਨਾ ।

੧੯ ਲੋਕ ਪਰਲੋਕ ਵਿਚ ।

੨੦ ਰੋਜ਼ ਵਧਦੀ ਰਹਿੰਦੀ ਹੈ ।

੨੧ ਪਿਆਰ ਕਰ ਕੇ ।

੨੨ ਸਲਾਹਣ ਯੋਗ ਹਰੀ । ਵਾਹਿਗੁਰੂ ਸਚ ਹੈ, ਉਸ ਦੀ ਸਿਫਤ ਸਲਾਹ ਸਚ ਹੈ ਤੇ ਕੀਮਤ ਵੀ ਸਚ ਹੈ, ਜੋ ਕਿਸੇ ਤੋਂ ਪਾਈ ਨਹੀਂ ਜਾਂਦੀ ।

* [ਹਾਕਮ ਜਾਂ ਉਸ ਦੀ ਕਚਹਿਰੀ ਜਿਸ ਵਿਚ ਜ਼ੋਰ ਜ਼ੁਲਮ ਤੋਂ ਰਖਿਆ ਮਿਲਦੀ ਹੈ] ਆਸਰਾ ।

ਸਲਾਹ ਸਚੁ ਸਚੁ ਕੀਮਤਿ ਕਿਨੈ ਨ ਪਾਈ ॥ ਸਚੁ ਸਚਾ ਰਸੁ ਜਿਨੀ ਚਖਿਆ ਸੇ [੧]ਤ੍ਰਿਪਤਿ ਰਹੇ ਆਘਾਈ॥ ਇਹੁ ਹਰਿਰਸੁ ਸੇਈ ਜਾਣਦੇ ਜਿਉ [੨]ਗੂੰਗੈ ਮਿਠਿਆਈ ਖਾਈ ॥ ਗੁਰਿ ਪੂਰੈ ਹਰਿਪ੍ਰਭੁ ਸੇਵਿਆ [੩]ਮਨਿ ਵਜੀ ਵਾਧਾਈ ॥੧੮॥ ਸਲੋਕ ਮਃ ੪ ॥ ਜਿਨਾ ਅੰਦਰਿ ਉਮਰਥਲ[੪] ਸੇਈ ਜਾਣਨਿ ਸੂਲੀਆ॥ ਹਰਿ ਜਾਣਹਿ ਸੇਈ ਬਿਰਹੁ[੫] ਹਉ [੬]ਤਿਨ ਵਿਟਹੁ ਸਦ ਘੁਮਿ ਘੋਲੀਆ ॥ ਹਰਿ ਮੇਲਹੁ ਸਜਣੁ ਪੁਰਖੁ[੭] ਮੇਰਾ ਸਿਰੁ ਤਿਨ ਵਿਟਹੁ [੮]ਤਲ ਰੋਲੀਆ॥ ਜੋ ਸਿਖ ਗੁਰ ਕਾਰ ਕਮਾਵਹਿ ਹਉ [੯]ਗੁਲਮੁ ਤਿਨਾ ਕਾ ਗੋਲੀਆ ॥ ਹਰਿ ਰੰਗਿ ਚਲੂਲੈ[੧੦] ਜੋ ਰਤੇ ਤਿਨ ਭਿਨੀ ਹਰਿ ਰੰਗਿ ਚੋਲੀਆ[੧੧] ॥ [੧੨]ਕਰਿ ਕਿਰਪਾ ਨਾਨਕ ਮੇਲਿ ਗੁਰ ਪਹਿ ਸਿਰੁ ਵੇਚਿਆ ਮੋਲੀਆ ॥੧॥ ਮਃ ੪ ॥ ਅਉਗਣੀ ਭਰਿਆ ਸਰੀਰੁ ਹੈ ਕਿਉ ਸੰਤਹੁ ਨਿਰਮਲੁ ਹੋਇ ॥ ਗੁਰਮੁਖਿ[੧੩] ਗੁਣ ਵੇਹਾਝੀਅਹਿ[੧੪] ਮਲੁ ਹਉਮੈ ਕਢੈ ਧੋਇ ॥ ਸਚੁ ਵਣੰਜਹਿ ਰੰਗ[੧੫] ਸਿਉ ਸਚੁ ਸਉਦਾ ਹੋਇ॥ ਤੋਟਾ ਮੂਲਿ ਨ ਆਵਈ ਲਾਹਾ ਹਰਿ ਭਾਵੈ ਸੋਇ ॥ ਨਾਨਕ ਤਿਨ ਸਚੁ ਵਣੰਜਿਆ ਜਿਨਾ ਧੁਰਿ[੧੬] ਲਿਖਿਆ ਪਰਾਪਤਿ ਹੋਇ॥ ੨ ॥ ਪਉੜੀ ॥ [੧੭]ਸਾਲਾਹੀ ਸਚੁ ਸਾਲਾਹਣਾ ਸਚੁ ਸਚਾ ਪੁਰਖੁ ਨਿਰਾਲੇ ॥ ਸਚੁ ਸੇਵੀ ਸਚੁ ਮਨਿ ਵਸੈ ਸਚੁ ਸਚਾ ਹਰਿ ਰਖਵਾਲੇ ॥ ਸਚੁ ਸਚਾ ਜਿਨੀ ਅਰਾਧਿਆ ਸੇ ਜਾਇ ਰਲੇ ਸਚ ਨਾਲੇ ॥ ਸਚੁ ਸਚਾ ਜਿਨੀ ਨ ਸੇਵਿਆ ਸੇ ਮਨਮੁਖ[੧੮] ਮੂੜ ਬੇਤਾਲੇ[੧੯]॥ ਓਹ [੨੦]ਆਲੁ ਪਤਾਲੁ ਮੁਹਹੁ ਬੋਲਦੇ [੨੧]ਜਿਉ ਪੀਤੈ ਮਦਿ ਮਤਵਾਲੇ ॥ ੧੯ ॥ ਸਲੋਕ ਮਹਲ ੩ ॥ *ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ ॥ ਭਾਣੈ ਚਲੈ ਸਤਿਗੁਰੂ ਕੈ ਐਸਾ ਸੀਗਾਰੁ ਕਰੇਇ ॥ ਸਚਾ ਸਬਦੁ ਭਤਾਰੁ[੨੨] ਹੈ ਸਦਾ ਸਦਾ ਰਾਵੇਇ॥ ਜਿਉ ਉਬਲੀ ਮਜੀਠੈ ਰੰਗੁ ਗਹਗਹਾ[੨੩] ਤਿਉ ਸਚੇ ਨੋ ਜੀਉ ਦੇਇ ॥ ਰੰਗਿ ਚਲੂਲੈ ਅਤਿ ਰਤੀ ਸਚੇ ਸਿਉ ਲਗਾ ਨੇਹੁ॥ [੨੪]ਕੂੜੁ ਠਗੀ ਗੁਝੀ ਨਾ ਰਹੈ ਕੂੜੁ ਮੁਲੰਮਾ ਪਲੇਟਿ ਧਰੇਹੁ ॥ ਕੂੜੀ ਕਰਨਿ ਵਡਾਈਆ ਕੂੜੇ ਸਿਉ ਲਗਾ ਨੇਹੁ ॥ ਨਾਨਕ ਸਚਾ ਆਪਿ ਹੈ ਆਪੇ ਨਦਰਿ[੨੫] ਕਰੇਇ ॥੧॥ ਮਃ ੪ ॥ ਸਤਸੰਗਤਿ ਮਹਿ ਹਰਿ ਉਸਤਤਿ ਹੈ [੨੬]ਸੰਗਿਸਾਧੂ ਮਿਲੇ ਪਿਆਰਿਆ॥ ਓਇ ਪੁਰਖ ਪ੍ਰਾਣੀ ਧੰਨਿ ਜਨ ਹਹਿ ਉਪਦੇਸੁ ਕਰਹਿ ਪਰਉਪਕਾਰਿਆ ॥ ਹਰਿਨਾਮੁ ਦ੍ਰਿੜਾਵਹਿ[੨੭] ਹਰਿਨਾਮੁ ਸੁਣਾਵਹਿ ਹਰਿਨਾਮੇ ਜਗੁ ਨਿਸਤਾਰਿਆ॥ਗੁਰ ਵੇਖਣ ਕਉ ਸਭੁ ਕੋਈ ਲੋਚੈ[੨੮]ਨਵ ਖੰਡ ਜਗਤਿ ਨਮਸਕਾਰਿਆ ॥ ਤੁਧੁ ਆਪੇ ਆਪੁ[੨੯] ਰਖਿਆ ਸਤਿਗੁਰ ਵਿਚਿ ਗੁਰੁ ਆਪੇ ਤੁਧੁ ਸਵਾਰਿਆ॥ਤੂ ਆਪੇ ਪੂਜਹਿ ਪੂਜ ਕਰਾਵਹਿ ਸਤਿਗੁਰ ਕਉ ਸਿਰਜਣਹਾਰਿਆ[੩੦]॥

੧ ਪੂਰੀ ਤਰ੍ਹਾਂ ਰੱਜ ਗਏ ।
੨ ਜਿਵੇਂ ਗੁੰਗਾ ਮਠਿਆਈ ਖਾ ਕੇ ਰੱਸ ਨੂੰ ਮਾਣਦਾ ਤਾਂ ਹੈ, ਪਰ ਦੱਸ ਨਹੀਂ ਸਕਦਾ ।
੩ ਮਨ ਵਿੱਚ ਖੁਸ਼ੀਆਂ ਪ੍ਰਗਟ ਹੋਈਆਂ ।
੪ ਅੰਦਰ ਦਾ ਫੋੜਾ । ਭਾਵ ਜਿਨ੍ਹਾਂ ਨੂੰ ਵਿਛੋੜੇ ਦਾ ਦੁਖ ਹੈ ਉਹ ਹੀ ਇਸ ਦੀ ਪੀੜ ਨੂੰ ਜਾਣਦੇ ਹਨ ।
੫ ਵਿਛੋੜੇ ਤੋਂ ਉਪਜਿਆ ਪ੍ਰੇਮ ।
੬ ਉਨ੍ਹਾਂ ਉੱਤੋਂ ਸਦਾ ਵਾਰਨੇ ਜਾਂਦਾ ਹਾਂ ।
੭ ਮਰਦ, ਸੂਰਮਾ ।
੮ ਪੈਰਾਂ ਥੱਲੇ ਰੁਲਾਵਾਂ ਸਿਰ ਨੂੰ ।
੯ ਉਨ੍ਹਾਂ ਦੇ ਗੁਲਾਮਾਂ ਦਾ ਗੋਲਾ ; ਦਾਸਾਂ ਦਾ ਦਾਸ ।
੧੦ [ਫ਼ਾਰਸੀ 'ਚੂੰ-ਲਾਲਹ', ਲਾਲਾ ਫੁਲ ਵਰਗਾ ਲਾਲ] ਲਾਲ ਗੂੜ੍ਹੇ ਰੰਗ ਵਿੱਚ ।
੧੧ ਸਰੀਰ ਰੂਪ ਚੋਲਾ ।
੧੨ ਹਰੀ ਨੇ ਕਿਰਪਾ ਕਰਕੇ ਉਹਨਾਂ ਨੂੰ ਗੁਰੂ ਨਾਲ ਮੇਲਿਆ ਹੈ ਤੇ ਉਹਨਾਂ ਗੁਰੂ ਪਾਸ ਆਪਣਾ ਸਿਰ ਮੁਲ ਵੇਚ ਦਿੱਤਾ ਹੈ ।
੧੩ ਗੁਰਾਂ ਦੁਆਰੇ ।
੧੪ ਸੌਦਾ ਕਰੀਏ, ਖ਼ਰੀਦੀਏ ।
੧੫ ਪ੍ਰੇਮ ।
੧੬ ਧੁਰੋਂ, ਵਾਹਿਗੁਰੂ ਦੇ ਹਜ਼ੂਰੋਂ ।
੧੭ ਮੈਂ ਸਲਾਹੁੰਦਾ ਹਾਂ ਸਲਾਹੁਣ-ਜੋਗ ਸੱਚੇ ਨੂੰ ।
੧੮ ਆਪ-ਹੁਦਰੇ ।
੧੯ ਭੂਤਨੇ ।
੨੦ ਅਕਾਸ਼ ਪਾਤਾਲ, ਉੱਚਾ ਨੀਵਾਂ, ਉਲਟ ਪੁਲਟ ।
੨੧ ਜਿਵੇਂ ਸ਼ਰਾਬ ਨਾਲ ਮਸਤ ਹੋਏ ੨ ਸ਼ਰਾਬੀ ।
੨੨ ਪਤੀ । ਸ਼ਬਦ ਸੱਚਾ ਪਤੀ ਹੈ । ਇਸ ਨੂੰ ਸਦਾ ਭੋਗੇ, ਭਾਵ ਸ਼ਬਦ ਦੇ ਰੱਸ ਨੂੰ ਮਾਣੇ, ਪ੍ਰੇਮ ਨਾਲ ਕਮਾਵੇ ।
੨੩ ਗੂੜ੍ਹਾ । ਜਿਵੇਂ ਉਬਲੀ ਹੋਈ ਮਜੀਠ ਦਾ ਰੰਗ ਰੰਗਾ ਗੂੜ੍ਹਾ ਨਿਕਲਦਾ ਹੈ ।
੨੪ ਜੇ ਕੂੜ ਨੂੰ ਮੁਲੰਮਾ ਕਰਕੇ ਗਲੇਫ ਕੇ ਰੱਖ ਦਿਓ ਤਾਂ ਵੀ ਕੂੜ ਜਾਂ ਠੱਗੀ ਲੁਕਦੀ ਨਹੀਂ ।
੨੫ ਮਿਹਰ ਦੀ ਨਜ਼ਰ ।
੨੬ ਹੇ ਪਿਆਰਿਆ ! ਸਾਧੂ ਦੀ ਸੰਗਤ ਵਿਚ ਹੀ ਹਰੀ ਮਿਲਦਾ ਹੈ ।
੨੭ ਸਮਝਾ ਕੇ ਪੱਕੀ ਤਰ੍ਹਾਂ ਨਿਸਚੇ ਕਰਾਂਦੇ ਹਨ ।
੨੮ ਨੌ ਖੰਡ ਜਗਤ ਨੇ ਨਮਸਕਾਰ ਕੀਤੀ ਹੈ ।
੨੯ ਆਪਣੇ ਆਪ ਨੂੰ ।
੩੦ ਹੇ ਬਨਾਣ ਵਾਲੇ !

---

* ਗਉੜੀ ਰਾਗਣੀ ਸੁਲੱਖਣੀ ਤਾਂ ਹੈ ਜੇ ਇਸ ਦੁਆਰਾ ਹਰੀ ਨੂੰ ਚਿਤ ਵਿੱਚ ਵਸਾਏ ।

ਕੋਈ ਵਿਛੁੜਿ ਜਾਇ ਸਤਿਗੁਰੂ ਪਾਸਹੁ ਤਿਸੁ ਕਾਲਾ ਮੁਹੁ ਜਮਿ ਮਾਰਿਆ ॥ ਤਿਸੁ ਅਗੈ ਪਿਛੈ ਢੋਈ ਨਾਹੀ ਗੁਰਸਿਖੀ ਮਨਿ ਵੀਚਾਰਿਆ ॥ ਸਤਿਗੁਰੂ ਨੋ ਮਿਲੇ ਸੋਈ ਜਨ ਉਬਰੇ[੧] ਜਿਨ ਹਿਰਦੈ ਨਾਮੁ ਸਮਾਰਿਆ[੨] ॥ ਜਨ ਨਾਨਕ ਕੇ [੩]ਗੁਰਸਿਖ ਪੁਤਹਹੁ ਹਰਿ ਜਪਿਅਹੁ ਹਰਿ ਨਿਸਤਾਰਿਆ ॥ ੨ ॥ ਮਹਲਾ ੩ ॥ [੪]ਹਉਮੈ ਜਗਤੁ ਭੁਲਾਇਆ ਦੁਰਮਤਿ[੫] ਬਿਖਿਆ[੬] ਬਿਕਾਰ ॥ ਸਤਿਗੁਰੁ ਮਿਲੈ ਤ ਨਦਰਿ ਹੋਇ ਮਨਮੁਖ[੭] ਅੰਧ ਅੰਧਿਆਰ ॥ ਨਾਨਕ ਆਪੇ ਮੇਲਿ ਲਏ ਜਿਸ ਨੋ ਸਬਦਿ ਲਾਏ ਪਿਆਰੁ ॥ ੩ ॥ ਪਉੜੀ ॥ ਸਚੁ ਸਚੇ ਕੀ ਸਿਫਤਿ ਸਲਾਹ ਹੈ ਸੋ ਕਰੇ ਜਿਸੁ ਅੰਦਰੁ[੮] ਭਿਜੈ ॥ ਜਿਨੀ ਇਕਮਨਿ ਇਕੁ ਅਰਾਧਿਆ ਤਿਨ ਕਾ ਕੰਧੁ[੯] ਨ ਕਬਹੂ ਛਿਜੈ[੧੦] ॥ ਧਨੁ ਧਨੁ ਪੁਰਖ ਸਾਬਾਸਿ ਹੈ ਜਿਨ ਸਚੁ ਰਸਨਾ[੧੧] ਅੰਮ੍ਰਿਤੁ ਪਿਜੈ[੧੨] ॥ ਸਚੁ ਸਚਾ ਜਿਨ ਮਨਿ ਭਾਵਦਾ ਸੇ [੧੩]ਮਨਿ ਸਚੀ ਦਰਗਹ ਲਿਜੈ ॥ ਧਨੁ ਧੰਨੁ ਜਨਮੁ ਸਚਿਆਰੀਆ ਮੁਖ ਉਜਲ ਸਚੁ ਕਰਿਜੈ ॥੨੦॥ ਸਲੋਕ ਮਃ ੪॥ ਸਾਕਤ[੧੪] ਜਾਇ ਨਿਵਹਿ ਗੁਰ ਆਗੈ ਮਨਿ ਖੋਟੇ ਕੂੜਿ ਕੂੜਿਆਰੇ ॥ ਜਾ ਗੁਰੁ ਕਹੈ ਉਠਹੁ ਮੇਰੇ ਭਾਈ [੧੫]ਬਹਿ ਜਾਹਿ ਘੁਸਰਿ ਬਗੁਲਾਰੇ ॥ ਗੁਰਸਿਖਾ ਅੰਦਰਿ ਸਤਿਗੁਰੁ ਵਰਤੈ ਚੁਣਿ ਕਢੇ ਲਧੋਵਾਰੇ[੧੬] ॥ ਓਇ ਅਗੈ ਪਿਛੈ ਬਹਿ ਮੁਹੁ ਛਪਾਇਨਿ ਨ ਰਲਨੀ ਖੋਟੇਆਰੇ ॥ ਓਨਾ ਦਾ ਭਖੁ[੧੭] ਸੁ ਓਥੈ ਨਾਹੀ ਜਾਇ ਕੂੜੁ ਲਹਨਿ ਭੇਡਾਰੇ[੧੮] ॥ ਜੇ ਸਾਕਤੁ ਨਰੁ [੧੯]ਖਾਵਾਈਐ ਲੋਚੀਐ ਬਿਖੁ ਕਢੈ ਮੁਖਿ ਉਗਲਾਰੇ[੨੦] ॥ [੨੧]ਹਰਿ ਸਾਕਤ ਸੇਤੀ ਸੰਗੁ ਨ ਕਰੀਅਹੁ ਓਇ ਮਾਰੇ ਸਿਰਜਣਹਾਰੇ ॥ ਜਿਸ ਕਾ ਇਹੁ ਖੇਲੁ ਸੋਈ ਕਰਿ ਵੇਖੈ ਜਨ ਨਾਨਕ ਨਾਮੁ ਸਮਾਰੇ[੨੨] ॥੧॥ ਮਃ ੪ ॥ ਸਤਿਗੁਰੁ ਪੁਰਖੁ ਅਗੰਮੁ[੨੩] ਹੈ ਜਿਸੁ ਅੰਦਰਿ ਹਰਿ ਉਰਿਧਾਰਿਆ[੨੪] ॥ ਸਤਿਗੁਰੂ ਨੋ ਅਪੜਿ ਕੋਇ ਨ ਸਕਈ ਜਿਸੁ ਵਲਿ ਸਿਰਜਣਹਾਰਿਆ ॥ ਸਤਿਗੁਰੂ ਕਾ ਖੜਗੁ ਸੰਜੋਉ[੨੫] ਹਰਿ ਭਗਤਿ ਹੈ ਜਿਤੁ[੨੬] ਕਾਲੁ ਕੰਟਕੁ* ਮਾਰਿ ਵਿਡਾਰਿਆ ॥ ਸਤਿਗੁਰੂ ਕਾ ਰਖਣਹਾਰਾ ਹਰਿ ਆਪਿ ਹੈ ਸਤਿਗੁਰੂ ਕੈ ਪਿਛੈ ਹਰਿ ਸਭਿ ਉਬਾਰਿਆ[੨੭] ॥ ਜੋ ਮੰਦਾ ਚਿਤਵੈ ਪੂਰੇ ਸਤਿਗੁਰੂ ਕਾ ਸੋ ਆਪਿ ਉਪਾਵਣਹਾਰੈ ਮਾਰਿਆ ॥ ਏਹ ਗਲ ਹੋਵੈ ਹਰਿ ਦਰਗਹ ਸਚੇ ਕੀ ਜਨ ਨਾਨਕ ਅਗਮੁ[੨੮] ਵੀਚਾਰਿਆ ॥੨॥ ਪਉੜੀ ॥ ਸਚੁ ਸੁਤਿਆ ਜਿਨੀ ਅਰਾਧਿਆ ਜਾ ਉਠੇ ਤਾ ਸਚੁ ਚਵੇ[੨੯] ॥ ਸੇ ਵਿਰਲੇ ਜੁਗ ਮਹਿ ਜਾਣੀਅਹਿ ਜੋ ਗੁਰਮੁਖਿ[੩੦] ਸਚੁ ਰਵੇ[੩੧] ॥ ਹਉ ਬਲਿਹਾਰੀ ਤਿਨ ਕਉ ਜਿ ਅਨਦਿਨੁ[੩੨] ਸਚੁ ਲਵੇ[੩੩] ॥ ਜਿਨ ਮਨਿ ਤਨਿ ਸਚਾ ਭਾਵਦਾ ਸੇ ਸਚੀ ਦਰਗਹ ਗਵੇ[੩੪] ॥ ਜਨੁ ਨਾਨਕੁ ਬੋਲੈ ਸਚੁ ਨਾਮੁ ਸਚੁ ਸਚਾ ਸਦਾ ਨਵੇ ॥੨੧॥ ਸਲੋਕੁ ਮਃ ੪॥

੧ ਤਰੇ।
੨ ਧਿਆਇਆ ਹੈ।
੩ ਹੇ ਗੁਰਸਿਖ ਪੁੱਤ੍ਰੇ !
੪ ਹਉਮੈ ਨੇ ਜਗਤ ਨੂੰ ਭੁਲਾਇਆ ਹੈ।
੫ ਖੋਟੀ ਮੱਤ।
੬ ਮਾਇਆ।
੭ ਆਪ-ਹੁਦਰਾ ਜੋ ਗੁਰੂ ਨੂੰ ਨਹੀਂ ਮੰਨਦਾ।
੮ ਹਿਰਦਾ। ਜਿਸ ਦਾ ਹਿਰਦਾ ਪ੍ਰੇਮ-ਰਸ ਨਾਲ ਭਿਜਦਾ ਹੈ।
੯ ਸਰੀਰ।
੧੦ ਡਿਸਦਾ, ਟੁਟਦਾ।
੧੧ ਜੀਭ ਦੁਆਰਾ।
੧੨ ਪੀਂਦਾ ਹੈ।
੧੩ ਮੰਨ ਲਏ ਜਾਂਦੇ ਹਨ ਸੱਚੀ ਦਰਗਾਹ ਵਿਚ ; ਆਦਰ ਪਾਂਦੇ ਹਨ।
੧੪ [ਸ਼ਕਤੀ ਦੇ ਉਪਾਸ਼ਕ] ਖੋਟੇ ਪੁਰਸ਼।
੧੫ ਬਗਲੇ ਵਾਂਗ ਘੁਸਰ ਕੇ (ਧਸ ਕੇ) ਬਹਿ ਜਾਂਦੇ ਹਨ।
੧੬ ਲੱਭਣ ਵਾਲੇ। ਗੁਰਸਿੱਖਾਂ ਅੰਦਰ ਸਤਿਗੁਰੂ ਕੰਮ ਕਰ ਰਿਹਾ ਹੁੰਦਾ ਹੈ, ਇਸ ਲਈ ਉਨ੍ਹਾਂ ਨੂੰ ਧੋਖਾ ਕੋਈ ਦੇ ਨਹੀਂ ਸਕਦਾ ; ਓਹ ਲੱਭਣ ਵਾਲੇ ਉੱਤੇ ਦੱਸੇ ਪਖੰਡੀਆਂ ਨੂੰ ਚੁਣ ਕੇ ਵੱਖ ਕਰ ਲੈਂਦੇ ਹਨ।
੧੭ ਖਾਜਾ।
੧੮ ਭੇਡਾਂ ਵਾਂਗ। ਜਿਵੇਂ ਭੇਡਾਂ ਗੰਦਗੀ ਉਤੇ ਜਾ ਪੈਂਦੀਆਂ ਹਨ, ਤਿਵੇਂ ਸਾਕਤ ਕੂੜ ਢੂੰਡ ਲੈਂਦੇ ਹਨ।
੧੯ ਖਵਾਣਾ ਲੋਚੀਏ।
੨੦ ਉਗਲ ਕੇ।
੨੧ ਰੱਬ ਕਰਕੇ ਸਾਕਤਾਂ ਨਾਲ ਸੰਗ ਨਾ ਕਰੇ।
੨੨ ਯਾਦ ਕਰਦਾ ਹੈ।
੨੩ ਪਹੁੰਚ ਤੋਂ ਪਰੇ।
੨੪ ਹਿਰਦੇ ਅੰਦਰ ਧਾਰਿਆ ਹੈ।
੨੫ ਜ਼ਰਹ ਬਕਤਰ ; ਸਰੀਰ ਦੀ ਰਾਖੀ ਲਈ ਜੰਗ ਸਮੇਂ ਪਹਿਰਣ ਵਾਲਾ ਲੋਹੇ ਦਾ ਪੁਸ਼ਾਕਾ।
੨੬ ਜਿਸ ਨਾਲ।
੨੭ ਬਚਾ ਲਿਆ।
੨੮ ਅਗੇ ਦੀਆਂ ਗੱਲਾਂ, ਭਵਿਖਤ।
੨੯ ਬੋਲਦੇ ਹਨ, ਜਪਦੇ ਹਨ।
੩੦ ਗੁਰੂ ਦੁਆਰਾ।
੩੧ ਸਿਮਰਦੇ ਹਨ।
੩੨ ਹਰ ਰੋਜ਼।
੩੩ ਬੋਲਦੇ, ਕਥਦੇ ਹਨ।
੩੪ ਪਹੁੰਚਦੇ ਹਨ।

* ਕੰਡਾ। ਕੰਡੇ ਦੀ ਨਿਆਈਂ ਚੁਭਣ ਵਾਲਾ ਜੋ ਕਾਲ ਸੀ ਉਸ ਨੂੰ ਮਾਰ ਕੇ ਦੂਰ ਕੀਤਾ ਹੈ।

ਕਿਆ [1]ਸਵਣਾ ਕਿਆ ਜਾਗਣਾ ਗੁਰਮੁਖਿ ਤੇ ਪਰਵਾਣੁ ॥ ਜਿਨਾ [2]ਸਾਸਿ ਗਿਰਾਸਿ ਨ ਵਿਸਰੈ ਸੇ ਪੂਰੇ ਪੁਰਖ ਪਰਧਾਨ ॥ ਕਰਮੀ[3] ਸਤਿਗੁਰੁ ਪਾਈਐ ਅਨਦਿਨੁ[4] ਲਗੈ ਧਿਆਨੁ ॥ ਤਿਨ ਕੀ ਸੰਗਤਿ ਮਿਲਿ ਰਹਾ ਦਰਗਹ ਪਾਈ ਮਾਨੁ ॥ ਸਉਦੇ ਵਾਹੁ ਵਾਹੁ ਉਚਰਹਿ ਉਠਦੇ ਭੀ ਵਾਹੁ ਕਰੇਨਿ ॥ ਨਾਨਕ ਤੇ ਮੁਖ ਉਜਲੇ ਜਿ ਨਿਤ ਉਠਿ ਸੰਮਾਲੇਨਿ[5] ॥ ੧ ॥ ਮਃ ੪ ॥ ਸਤਿਗੁਰੁ ਸੇਵੀਐ ਆਪਣਾ ਪਾਈਐ ਨਾਮੁ ਅਪਾਰੁ ॥ ਭਉਜਲਿ[6] ਡੁਬਦਿਆ ਕਢਿ ਲਏ ਹਰਿ ਦਾਤਿ ਕਰੇ ਦਾਤਾਰੁ ॥ ਧੰਨੁ ਧੰਨੁ ਸੇ ਸਾਹ ਹੈ ਜਿ ਨਾਮਿ ਕਰਹਿ ਵਾਪਾਰੁ ॥ ਵਣਜਾਰੇ ਸਿਖ ਆਵਦੇ ਸਬਦਿ ਲਘਾਵਣਹਾਰੁ ॥ ਜਨ ਨਾਨਕ ਜਿਨ ਕਉ ਕ੍ਰਿਪਾ ਭਈ ਤਿਨ ਸੇਵਿਆ ਸਿਰਜਣਹਾਰੁ ॥ ੨ ॥ ਪਉੜੀ ॥ ਸਚੁ ਸਚੇ ਕੇ ਜਨ ਭਗਤ ਹਹਿ ਸਚੁ ਸਚਾ ਜਿਨੀ ਅਰਾਧਿਆ ॥ ਜਿਨ ਗੁਰਮੁਖਿ[7] ਖੋਜਿ ਢੰਢੋਲਿਆ ਤਿਨ ਅੰਦਰਹੁ ਹੀ ਸਚੁ ਲਾਧਿਆ ॥ ਸਚੁ ਸਾਹਿਬੁ ਸਚੁ ਜਿਨੀ ਸੇਵਿਆ ਕਾਲੁ ਕੰਟਕੁ[8] ਮਾਰਿ ਤਿਨੀ ਸਾਧਿਆ[9] ॥ ਸਚੁ ਸਚਾ ਸਭ ਦੂ ਵਡਾ ਹੈ ਸਚੁ ਸੇਵਨਿ ਸੇ [10]ਸਚਿ ਰਲਾਧਿਆ ॥ [11]ਸਚੁ ਸਚੇ ਨੋ ਸਾਬਾਸਿ ਹੈ ਸਚੁ ਸਚਾ ਸੇਵਿ ਫਲਾਧਿਆ[12]॥੨੨॥ਸਲੋਕ ਮਃ ੪ ॥ ਮਨਮੁਖੁ[13] ਪ੍ਰਾਣੀ ਮੁਗਧੁ ਹੈ [14]ਨਾਮ ਹੀਣ ਭਰਮਾਇ ॥ ਬਿਨੁ ਗੁਰ ਮਨੂਆ ਨਾ ਟਿਕੈ ਫਿਰਿ ਫਿਰਿ ਜੂਨੀ ਪਾਇ॥ ਹਰਿ ਪ੍ਰਭੁ ਆਪਿ ਦਇਆਲ ਹੋਹਿ ਤਾਂ ਸਤਿਗੁਰੁ ਮਿਲਿਆ ਆਇ ॥ ਜਨ ਨਾਨਕ ਨਾਮੁ ਸਲਾਹਿ ਤੂ ਜਨਮ ਮਰਣ ਦੁਖੁ ਜਾਇ ॥੧॥ ਮਃ ੪ ॥ ਗੁਰੁ ਸਾਲਾਹੀ ਆਪਣਾ ਬਹੁ ਬਿਧਿ [15]ਰੰਗਿ ਸੁਭਾਇ ॥ ਸਤਿਗੁਰ ਸੇਤੀ ਮਨੁ ਰਤਾ ਰਖਿਆ [16]ਬਣਤ ਬਣਾਇ ॥ ਜਿਹਵਾ[17] ਸਾਲਾਹਿ ਨ ਰਜਈ ਹਰਿ ਪ੍ਰੀਤਮ ਚਿਤੁ ਲਾਇ॥ ਨਾਨਕ ਨਾਵੈ ਕੀ ਮਨਿ ਭੁਖ ਹੈ ਮਨੁ ਤ੍ਰਿਪਤੈ[18] ਹਰਿਰਸੁ ਖਾਇ॥੨॥ਪਉੜੀ॥ ਸਚੁ ਸਚਾ ਕੁਦਰਤਿ ਜਾਣੀਐ ਦਿਨੁ ਰਾਤੀ ਜਿਨਿ ਬਣਾਈਆ॥ ਸੋ ਸਚੁ ਸਲਾਹੀ ਸਦਾ ਸਦਾ ਸਚੁ ਸਚੇ ਕੀਆ ਵਡਿਆਈਆ ॥ ਸਾਲਾਹੀ[19] ਸਚੁ ਸਲਾਹ ਸਚੁ ਸਚੁ ਕੀਮਤਿ ਕਿਨੈ ਨ ਪਾਈਆ ॥ ਜਾ ਮਿਲਿਆ ਪੂਰਾ ਸਤਿਗੁਰੂ ਤਾ ਹਾਜਰੁ[20] ਨਦਰੀ ਆਈਆ ॥ ਸਚੁ ਗੁਰਮੁਖਿ[7] ਜਿਨੀ ਸਲਾਹਿਆ ਤਿਨਾ ਭੁਖਾ ਸਭਿ ਗਵਾਈਆ ॥੨੩॥ ਸਲੋਕ ਮਃ ੪ ॥ ਮੈ ਮਨੁ ਤਨੁ ਖੋਜਿ ਖੋਜੇਦਿਆ ਸੋ ਪ੍ਰਭੁ ਲਧਾ ਲੋੜਿ[21] ॥ ਵਿਸਟੁ[22] ਗੁਰੂ ਮੈ ਪਾਇਆ ਜਿਨਿ ਹਰਿ ਪ੍ਰਭੁ ਦਿਤਾ ਜੋੜਿ॥ ੧ ॥ ਮਃ ੩ ॥ ਮਾਇਆਧਾਰੀ ਅਤਿ ਅੰਨਾ ਬੋਲਾ ॥ ਸਬਦੁ ਨ ਸੁਣਈ ਬਹੁ *ਰੋਲ ਘਚੋਲਾ ॥ [23]ਗੁਰਮੁਖਿ ਜਾਪੈ ਸਬਦਿ ਲਿਵ ਲਾਇ ॥ ਹਰਿਨਾਮੁ ਸੁਣਿ ਮੰਨੇ ਹਰਿਨਾਮਿ ਸਮਾਇ॥ ਜੋ ਤਿਸੁ ਭਾਵੈ ਸੁ [24]ਕਰੇ ਕਰਾਇਆ॥ ਨਾਨਕ ਵਜਦਾ ਜੰਤੁ[25]

੧ ਭਾਵੇਂ ਸੁੱਤੇ ਹੋਣ, ਭਾਵੇਂ ਜਾਗਦੇ, ਜੇ ਗੁਰਮੁਖ ਹਨ ਓਹ ਪ੍ਰਵਾਨ ਹਨ ।
੨ ਸਾਹ ਲੈਂਦਿਆਂ ਅਤੇ ਰੋਟੀ ਖਾਂਦਿਆਂ ।
੩ ਭਾਗਾਂ ਨਾਲ ।
੪ ਹਰ ਰੋਜ਼ ।
੫ ਯਾਦ ਕਰਦੇ ਹਨ ।
੬ ਸੰਸਾਰ ਸਾਗਰ ਵਿਚੋਂ ।
੭ ਗੁਰੂ ਦੁਆਰਾ ।
੮ ਕੰਡੇ ਵਾਂਗ । ਕਾਲ ਜੋ ਕੰਡੇ ਵਾਂਗ ਦਖਦਾਈ ਹੈ ।
੯ ਜਿਤਿਆ ਹੈ ।
੧੦ ਸੱਚ ਵਿਚ ਰਲੇ ਹਨ ।
੧੧ ਸੱਚ ਰੂਪ ਸਚਾ ਹਰੀ ਧੰਨ ਹੈ ।
੧੨ ਫਲ ਲਾਧਿਆ, ਫਲ ਪ੍ਰਾਪਤ ਕੀਤਾ ।
੧੩ ਆਪ-ਹੁਦਰਾ, ਗੁਰੂ ਨੂੰ ਨਾ ਮੰਨਣ ਵਾਲਾ ।
੧੪ ਨਾਮ ਤੋਂ ਖਾਲੀ ।
੧੫ ਸੁਭਾਵਕ ਪ੍ਰੇਮ ਨਾਲ (ਜੋ ਬਧਾ ਚਟੀ ਨਹੀਂ ਹੁੰਦਾ, ਕੁਦਰਤੀ ਤੌਰ ਤੇ ਅੰਦਰੋਂ ਫੁਟ ਕੇ ਨਿਕਲਦਾ ਹੈ) । ਮੈਂ ਆਪਣਾ ਗੁਰੂ ਸਲਾਹੁੰਦਾ ਹਾਂ ਕਈ ਤਰ੍ਹਾਂ ਸੁਭਾਵਕ ਪਿਆਰ ਨਾਲ ।
੧੬ ਬਣਾ ਸਵਾਰ ਕੇ ।
੧੭ ਜੀਭ ।
੧੮ ਰੱਜਦਾ ਹੈ ।
੧੯ ਸਾਲਾਹੁਣ ਯੋਗ, ਵਾਹਿਗੁਰੂ ।
੨੦ ਪ੍ਰਤੱਖ ।
੨੧ ਲੋੜ ਕੇ, ਢੂੰਢ ਕੇ ।
੨੨ ਵਿਚੋਲਾ, ਵਕੀਲ ।
੨੩ (ਮਾਇਆਧਾਰੀ ਦੇ ਉਲਟ) ਗੁਰਮੁਖ ਇਉਂ ਜਾਣਿਆ ਜਾਂਦਾ ਹੈ ਕਿ ਉਹ ਸ਼ਬਦ ਵਿਚ ਧਿਆਨ ਜੋੜਦਾ ਹੈ ।
੨੪ ਹਰੀ ਦਾ ਕਰਾਇਆ ਕਰਦਾ ਹੈ ।
੨੫ ਜੀਵ ਰੂਪੀ ਵਾਜਾ ; ਭਾਵ ਉਸ ਦਾ ਬੋਲਾਇਆ ਬੋਲਦਾ ਹੈ । ਇਥੇ ਖ਼ੂਬੀ ਇਹ ਹੈ ਕਿ ਜੰਤੁ ਦਾ ਭਾਵ ਜੀਵ ਭੀ ਹੈ ਅਤੇ ਵਾਜਾ ਭੀ ।

---

* ਰੋਲਾ ਗੋਲਾ । (ਮਨ ਵਿੱਚ ਰਾਜ ਮਾਲ ਦਾ) ਸ਼ੋਰ ਹੋਣ ਕਰਕੇ ਸ਼ਬਦ ਨਹੀਂ ਸੁਣਦਾ ।

ਵਜਾਇਆ ॥੨॥ ਪਉੜੀ॥ ਤੂ ਕਰਤਾ ਸਭੁ ਕਿਛੁ ਜਾਣਦਾ ਜੋ ਜੀਆ ਅੰਦਰਿ ਵਰਤੈ ॥ ਤੂ ਕਰਤਾ ਆਪਿ ਅਗਣਤੁ ਹੈ ਸਭੁ ਜਗੁ [੧]ਵਿਚਿ ਗਣਤੈ ॥ ਸਭੁ ਕੀਤਾ ਤੇਰਾ ਵਰਤਦਾ ਸਭ ਤੇਰੀ ਬਣਤੈ[੨] ॥ ਤੂ ਘਟਿ ਘਟਿ ਇਕੁ ਵਰਤਦਾ [੩]ਸਚੁ ਸਾਹਿਬ ਚਲਤੈ ॥ ਸਤਿਗੁਰ ਨੋ ਮਿਲੇ ਸੁ ਹਰਿ ਮਿਲੇ ਨਾਹੀ ਕਿਸੈ ਪਰਤੈ[੪] ॥੨੪॥ ਸਲੋਕੁ ਮਃ ੪ ॥ ਇਹੁ ਮਨੂਆ ਦ੍ਰਿੜੁ[੫] ਕਰਿ ਰਖੀਐ ਗੁਰਮੁਖਿ ਲਾਈਐ ਚਿਤੁ ॥ ਕਿਉ [੬]ਸਾਸਿ ਗਿਰਾਸਿ ਵਿਸਾਰੀਐ ਬਹਦਿਆ ਉਠਦਿਆ ਨਿਤ ॥ [੭]ਮਰਣ ਜੀਵਣ ਕੀ ਚਿੰਤਾ ਗਈ ਇਹੁ ਜੀਅੜਾ ਹਰਿਪ੍ਰਭ ਵਸਿ ॥ ਜਿਉ ਭਾਵੈ ਤਿਉ ਰਖੁ ਤੂ ਜਨ ਨਾਨਕ ਨਾਮੁ ਬਖਸਿ ॥੧॥ ਮਃ ੩ ॥ ਮਨਮੁਖੁ[੮] ਅਹੰਕਾਰੀ ਮਹਲੁ[੯] ਨ ਜਾਣੈ [੧੦]ਖਿਨੁ ਆਗੈ ਖਿਨੁ ਪੀਛੈ ॥ ਸਦਾ ਬੁਲਾਈਐ ਮਹਲਿ ਨ ਆਵੈ ਕਿਉਕਰਿ ਦਰਗਹ ਸੀਝੈ[੧੧] ॥ ਸਤਿਗੁਰ ਕਾ ਮਹਲੁ ਵਿਰਲਾ ਜਾਣੈ ਸਦਾ ਰਹੈ ਕਰ[੧੨] ਜੋੜਿ ॥ ਆਪਣੀ ਕ੍ਰਿਪਾ ਕਰੇ ਹਰਿ ਮੇਰਾ ਨਾਨਕ [੧੩]ਲਏ ਬਹੋੜਿ ॥੨॥ ਪਉੜੀ ॥ ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ ॥ ਜਾ ਸਤਿਗੁਰ ਕਾ ਮਨੁ ਮੰਨਿਆ ਤਾ ਪਾਪ [੧੪]ਕਸੰਮਲ ਭੰਨੇ ॥ ਉਪਦੇਸੁ ਜਿ ਦਿਤਾ ਸਤਿਗੁਰੂ ਸੋ ਸੁਣਿਆ [੧੫]ਸਿਖੀ ਕੰਨੇ ॥ ਜਿਨ ਸਤਿਗੁਰ ਕਾ ਭਾਣਾ ਮੰਨਿਆ ਤਿਨ [੧੬]ਚੜੀ ਚਵਗਣਿ ਵੰਨੇ ॥ ਇਹ ਚਾਲ ਨਿਰਾਲੀ ਗੁਰਮੁਖੀ ਗੁਰ ਦੀਖਿਆ[੧੭] ਸੁਣਿ ਮਨੁ ਭਿੰਨੇ[੧੮] ॥੨੫॥ ਸਲੋਕੁ ਮਃ ੩ ॥ ਜਿਨਿ ਗੁਰੁ ਗੋਪਿਆ[੧੯] ਆਪਣਾ ਤਿਸੁ [੨੦]ਠਉਰ ਨ ਠਾਉ ॥ [੨੧]ਹਲਤੁ ਪਲਤੁ ਦੋਵੈ ਗਏ ਦਰਗਹ ਨਾਹੀ ਥਾਉ ॥ *ਓਹ ਵੇਲਾ ਹਥਿ ਨ ਆਵਈ ਫਿਰਿ ਸਤਿਗੁਰ ਲਗਹਿ ਪਾਇ[੨੨] ॥ [੨੩]ਸਤਿਗੁਰ ਕੀ ਗਣਤੈ ਘੁਸੀਐ [੨੪]ਦੁਖੇ ਦੁਖਿ ਵਿਹਾਇ ॥ ਸਤਿਗੁਰੁ ਪੁਰਖੁ ਨਿਰਵੈਰੁ ਹੈ ਆਪੇ ਲਏ ਜਿਸੁ ਲਾਇ ॥ ਨਾਨਕ ਦਰਸਨੁ ਜਿਨਾ ਵੇਖਾਲਿਓਨੁ ਤਿਨਾ ਦਰਗਹ ਲਏ ਛਡਾਇ ॥੧॥ ਮਃ ੩ ॥ ਮਨਮੁਖੁ ਅਗਿਆਨੁ ਦੁਰਮਤਿ[੨੫] ਅਹੰਕਾਰੀ ॥ ਅੰਤਰਿ ਕ੍ਰੋਧੁ ਜੂਐ ਮਤਿ ਹਾਰੀ ॥ ਕੂੜੁ ਕੁਸਤੁ ਓਹੁ ਪਾਪ ਕਮਾਵੈ ॥ ਕਿਆ ਓਹੁ ਸੁਣੈ ਕਿਆ ਆਖਿ ਸੁਣਾਵੈ ॥ ਅੰਨਾ ਬੋਲਾ ਖੁਇ[੨੬] ਉਝੜਿ ਪਾਇ ॥ ਮਨਮੁਖੁ ਅੰਧਾ ਆਵੈ ਜਾਇ ॥ [੨੭]ਬਿਨੁ ਸਤਿਗੁਰ ਭੇਟੇ ਥਾਇ ਨ ਪਾਇ ॥ ਨਾਨਕ [੨੮]ਪੂਰਬਿ ਲਿਖਿਆ ਕਮਾਇ ॥੨॥ ਪਉੜੀ ॥ ਜਿਨ ਕੇ ਚਿਤ ਕਠੋਰ[੨੯] ਹਹਿ ਸੇ ਬਹਹਿ ਨ ਸਤਿਗੁਰ ਪਾਸਿ ॥ ਓਥੈ ਸਚੁ ਵਰਤਦਾ ਕੂੜਿਆਰਾ ਚਿਤ ਉਦਾਸਿ ॥ ਓਇ ਵਲੁ ਛਲੁ ਕਰਿ [੩੦]ਝਤਿ ਕਢਦੇ ਫਿਰਿ ਜਾਇ ਬਹਹਿ ਕੂੜਿਆਰਾ ਪਾਸਿ ॥ ਵਿਚਿ ਸਚੇ ਕੂੜੁ ਨ ਗਡਈ[੩੧] ਮਨਿ ਵੇਖਹੁ ਕੋ ਨਿਰਜਾਸਿ[੩੨] ॥ ਕੂੜਿਆਰ ਕੂੜਿਆਰੀ ਜਾਇ ਰਲੇ ਸਚਿਆਰ ਸਿਖ ਬੈਠੇ ਸਤਿਗੁਰ ਪਾਸਿ ॥੨੬॥

੧ ਗਿਣਤੀ ਵਿਚ, ਹਦ ਵਿੱਚ ।
੨ ਪ੍ਰਬੰਧ ਵਿਚ ।
੩ ਹੇ ਸਚੇ ਸਾਹਿਬ! ਇਹ ਤੇਰੇ ਚਲਤ (ਖੇਲ) ਹਨ।
੪ ਹੋਰ ਤੋਂ, ਕਿਸੇ ਹੋਰ ਦੁਆਰਾ ਨਹੀਂ ਮਿਲੇ ।
੫ ਪੱਕਾ ।
੬ ਸਾਹ ਲੈਂਦਿਆਂ ਜਾਂ ਖਾਂਦਿਆਂ !
੭ ਇਹ ਪਤਾ ਲਗ ਗਿਆ ਹੈ ਕਿ ਇਹ ਜੀਵ ਹਰੀ ਵਸ ਹੈ, ਇਸ ਲਈ ਮਰਨ ਜੀਵਨ ਦਾ ਫ਼ਿਕਰ ਨਹੀਂ ਰਿਹਾ ।
੮ ਆਪਣੇ ਮਨ ਪਿਛੇ ਲਗ ਕੇ ਤੁਰਨ ਵਾਲਾ, ਆਪ-ਹੁਦਰਾ ।
੯ ਵਾਹਿਗੁਰੂ ਦਾ ਟਿਕਾਣਾ ।
੧੦ ਭਾਵ ਭਟਕਦਾ ਰਹਿੰਦਾ ਹੈ ।
੧੧ ਕਾਮਯਾਬ ਹੋਵੇ, ਪ੍ਰਵਾਨ ਹੋਵੇ ।
੧੨ ਹੋਬ ।
੧੩ ਮੋੜ ਲਏ ; ਮੁੜ ਕੇ ਹਰੀ ਨਾਲ ਮਿਲਾ ਦੇਵੇ ।
੧੪ ਪਾਪ ਭਜ ਗਏ ।
੧੫ ਸਿਖਾਂ ਨੇ ਕੰਨਾਂ ਨਾਲ ।
੧੬ ਚੌਗੁਣਾ ਵੰਨ (ਰੰਗ) ਚੜ੍ਹਿਆ ।
੧੭ ਸਿਖਿਆ, ਉਪਦੇਸ਼ ।
੧੮ ਭਿਜਿਆ ਹੈ (ਮਨ) ।
੧੯ ਲੁਕਾਇਆ, ਉਸਨੂੰ ਪ੍ਰਤੱਖ ਤੌਰ ਤੇ ਮੰਨਣ ਤੋਂ ਇਨਕਾਰੀ ਹੋਇਆ ।
੨੦ ਥਾਂ ਟਿਕਾਣਾ ਨਹੀਂ ।
੨੧ ਲੋਕ ਪਰਲੋਕ ।
੨੨ ਚਰਨੀਂ ।
੨੩ ਜੇ ਗੁਰੂ ਦੇ ਚੇਲਿਆਂ ਦੀ ਗਿਣਤੀ ਵਿਚ ਨਾ ਆਵੀਏ ; ਜੇ ਗੁਰੂ ਦੇ ਲੇਖੇ ਨਾ ਲਗੀਏ ।
੨੪ ਉਮਰ ਦੁਖ ਹੀ ਦੁਖ ਵਿਚ ਗੁਜ਼ਰਦੀ ਹੈ ।
੨੫ ਖੋਟੀ ਮਤ ਵਾਲਾ ।
੨੬ ਖੁੰਝ ਕੇ, ਘੁਸ ਕੇ ।
੨੭ ਬਿਨਾਂ ਸਤਿਗੁਰੂ ਨੂੰ ਮਿਲਣ ਦੇ ।
੨੮ ਪਹਿਲੋਂ ਦਾ ਲਿਖਿਆ, ਰੱਬ ਦੇ ਹਜ਼ੂਰੋਂ ਭਾਗਾਂ ਵਜੋਂ ਮਿਲਿਆ ।
੨੯ [ਕਾਠ ਦਾ ਹਿਰਦਾ ਰਖਣ ਵਾਲੇ] ਸਖਤ, ਕਰੜੇ ।
੩੦ ਵਕਤ ਗੁਜ਼ਾਰਦੇ ਹਨ ।
੩੧ ਰਲਦਾ ।
੩੨ ਨਿਰਨਾ ਕਰ ਕੇ ।

* ਉਹ ਮੌਕਾ ਮੁੜ ਨਹੀਂ ਮਿਲਦਾ ਕਿ ਸਤਿਗੁਰੂ ਦੀ ਸ਼ਰਨੀ ਲੱਗ ਸਕਣ ।

ਸਲੋਕ ਮਃ ੫ ॥ [੧]ਰਹਦੇ ਖੁਹਦੇ ਨਿੰਦਕ ਮਾਰਿਅਨੁ ਕਰਿ ਆਪੇ ਆਹਰੁ[੨] ॥ [੩]ਸੰਤ ਸਹਾਈ ਨਾਨਕਾ ਵਰਤੈ ਸਭ ਜਾਹਰੁ[੪] ॥ ੧ ॥ ਮਃ ੫ ॥ [੫]ਮੁੰਢਹੁ ਭੁਲੇ ਮੁੰਢ ਤੇ ਕਿਥੈ ਪਾਇਨਿ ਹਥੁ ॥ ਤਿੰਨੈ[੬] ਮਾਰੇ ਨਾਨਕਾ ਜਿ ਕਰਣ ਕਾਰਣ ਸਮਰਥੁ ॥ ੨ ॥ ਪਉੜੀ ੫* ॥ ਲੈ ਫਾਹੇ[੭] ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ ॥ ਤਕਹਿ ਨਾਰਿ ਪਰਾਈਆ [੮]ਲੁਕਿ ਅੰਦਰਿ ਠਾਣੀ ॥ ਸੰਨ੍ਹੀ ਦੇਨਿ [੯]ਵਿਖੰਮ ਥਾਇ [੧੦]ਮਿਠਾ ਮਦੁ ਮਾਣੀ ॥ ਕਰਮੀ ਆਪੋ ਆਪਣੀ ਆਪੇ ਪਛੁਤਾਣੀ ॥ ਅਜਰਾਈਲੁ[੧੧] ਫਰੇਸਤਾ ਤਿਲ ਪੀੜੇ ਘਾਣੀ[੧੨] ॥੨੭॥ ਸਲੋਕ ਮਃ ੫ ॥ ਸੇਵਕ ਸਚੇ ਸਾਹ ਕੇ ਸੇਈ ਪਰਵਾਣੁ ॥ ਦੂਜਾ ਸੇਵਨਿ ਨਾਨਕਾ ਸੇ [੧੩]ਪਚਿ ਪਚਿ ਮੁਏ ਅਜਾਣ ॥ ੧ ॥ ਮਃ ੫ ॥ ਜੋ ਧੁਰਿ[੧੪] ਲਿਖਿਆ ਲੇਖੁ ਪ੍ਰਭ ਮੇਟਣਾ ਨ ਜਾਇ ॥ ਰਾਮਨਾਮੁ ਧਨੁ ਵਖਰੋ[੧੫] ਨਾਨਕ ਸਦਾ ਧਿਆਇ ॥ ੨ ॥ ਪਉੜੀ ੫ ॥ ਨਾਰਾਇਣਿ ਲਇਆ ਨਾਠੂੰਗੜਾ[੧੬] ਪੈਰ ਕਿਥੈ ਰਖੈ ॥ ਕਰਦਾ ਪਾਪ ਅਮਿਤਿਆ[੧੭] ਨਿਤ ਵਿਸੋ[੧੮] ਚਖੈ ॥ ਨਿੰਦਾ ਕਰਦਾ ਪਚਿ ਮੁਆ ਵਿਚਿ ਦੇਹੀ ਭਖੈ[੧੯] ॥ ਸਚੈ ਸਾਹਿਬ ਮਾਰਿਆ ਕਉਣੁ ਤਿਸ ਨੋ ਰਖੈ ॥ ਨਾਨਕ ਤਿਸੁ ਸਰਣਾਗਤੀ ਜੋ ਪੁਰਖੁ ਅਲਖੈ[੨੦] ॥ ੨੮ ॥ ਸਲੋਕ ਮਃ ੫ ॥ ਨਰਕ ਘੋਰ ਬਹੁ ਦੁਖ ਘਣੇ[੨੧] ਅਕਿਰਤਘਣਾ ਕਾ ਥਾਨੁ ॥ ਤਿਨਿ ਪ੍ਰਭਿ ਮਾਰੇ ਨਾਨਕਾ ਹੋਇ ਹੋਇ ਮੁਏ ਹਰਾਮੁ[੨੨] ॥ ੧ ॥ ਮਃ ੫ ॥ ਅਵਖਧ[੨੩] ਸਭੇ ਕੀਤਿਅਨੁ ਨਿੰਦਕ ਕਾ ਦਾਰੂ ਨਾਹਿ ॥ ਆਪਿ ਭੁਲਾਏ ਨਾਨਕਾ ਪਚਿ ਪਚਿ ਜੋਨੀ ਪਾਹਿ ॥੨॥ ਪਉੜੀ ੫ ॥ ਤੁਸਿ[੨੪] ਦਿਤਾ ਪੂਰੈ ਸਤਿਗੁਰੂ ਹਰਿ ਧਨੁ ਸਚੁ ਅਖੁਟੁ ॥ ਸਭਿ ਅੰਦੇਸੇ[੨੫] ਮਿਟ ਗਏ ਜਮ ਕਾ ਭਉ ਛੁਟੁ ॥ ਕਾਮ ਕ੍ਰੋਧ ਬੁਰਿਆਈਆਂ ਸੰਗਿ ਸਾਧੂ ਤੁਟੁ ॥ ਵਿਣੁ ਸਚੇ ਦੂਜਾ ਸੇਵਦੇ ਹੁਇ ਮਰਸਨਿ ਬੁਟੁ[੨੬] ॥ ਨਾਨਕ ਕਉ ਗੁਰਿ ਬਖਸਿਆ ਨਾਮੈ ਸੰਗਿ ਜੁਟੁ[੨੭] ॥ ੨੯ ॥ ਸਲੋਕ ਮਃ ੪ ॥ †ਤਪਾ ਨ ਹੋਵੈ ਅੰਦ੍ਰਹੁ ਲੋਭੀ ਨਿਤ ਮਾਇਆ ਨੋ ਫਿਰੈ ਜਜਮਾਲਿਆ[੨੮] ॥ ਅਗੋਦੇ[੨੯] ਸਦਿਆ [੩੦]ਸਤੈ ਦੀ ਭਿਖਿਆ ਲਏ ਨਾਹੀ ਪਿਛੋਦੇ ਪਛੁਤਾਇ ਕੈ ਆਣਿ[੩੧] ਤਪੈ ਪੁਤੁ ਵਿਚਿ ਬਹਾਲਿਆ ॥ ਪੰਚ ਲੋਗ ਸਭਿ ਹਸਣ ਲਗੇ ਤਪਾ ਲੋਭਿ ਲਹਰਿ ਹੈ ਗਾਲਿਆ ॥ ਜਿਥੈ ਥੋੜਾ ਧਨੁ ਵੇਖੈ ਤਿਥੈ ਤਪਾ ਭਿਟੈ ਨਾਹੀ ਧਨਿ ਬਹੁਤੈ ਡਿਠੈ ਤਪੈ ਧਰਮੁ ਹਾਰਿਆ ॥ ਭਾਈ ਏਹੁ ਤਪਾ ਨ ਹੋਵੀ[੩੨] ਬਗੁਲਾ ਹੈ ਬਹਿ ਸਾਧ ਜਨਾ ਵੀਚਾਰਿਆ ॥ ਸਤ ਪੁਰਖ ਕੀ ਤਪਾ ਨਿੰਦਾ ਕਰੈ ਸੰਸਾਰੈ ਕੀ ਉਸਤਤੀ ਵਿਚਿ ਹੋਵੈ ਏਤੁ ਦੋਖੈ ਤਪਾ ਦਯਿ[੩੩] ਮਾਰਿਆ ॥ ਮਹਾ ਪੁਰਖਾਂ ਕੀ ਨਿੰਦਾ ਕਾ ਵੇਖੁ ਜਿ ਤਪੇ ਨੋ ਫਲੁ ਲਗਾ ਸਭੁ ਗਇਆ ਤਪੇ ਕਾ ਘਾਲਿਆ ॥ ਬਾਹਰਿ ਬਹੈ ਪੰਚਾ[੩੪] ਵਿਚਿ ਤਪਾ ਸਦਾਏ ॥ ਅੰਦਰਿ

੧ ਬਾਕੀ ਦੇ, ਸਾਰੇ ਹੀ।
੨ ਇੰਤਜ਼ਾਮ, ਉੱਦਮ।
੩ ਸੰਤਾਂ ਦੀ ਸਹਾਇਤਾ ਕਰਨ ਵਾਲਾ।
੪ ਪ੍ਰਤੱਖ।
੫ ਜੋ ਪਹਿਲਾਂ ਤੋਂ ਹੀ ਆਪਣੇ ਮੂਲ ਵਾਹਿਗੁਰੂ ਤੋਂ ਭੁਲੇ ਹਨ, ਓਹ ਕਿਸ ਦੀ ਓਟ ਤਕਣ?
੬ ਤਿਸ ਹਰੀ ਨੇ।
੭ ਕਮੰਦ। ਲੋਕਾਂ ਨੂੰ ਠਗਣ ਲਈ ਕਈ ਫਾਹੇ ਲੈ ਕੇ ਤੁਰਦੇ ਹਨ; ਇਹੋ ਜਹੇ ਪ੍ਰਾਣੀਆਂ ਨੂੰ ਵਾਹਿਗੁਰੂ ਜਾਣਦਾ ਹੈ।
੮ ਛਿਪ ਕੇ ਥਾਵਾਂ ਵਿੱਚ।
੯ ਅਉਖੇ ਥਾਂ ਤੇ, ਜਿਥੇ ਪਹੁੰਚਣਾ ਔਖਾ ਹੈ, ਜਾਂ ਜਿਹੜੇ ਪੱਕੇ ਹੋਣ ਕਰਕੇ ਭੰਨਣੇ ਔਖੇ ਹਨ।
੧੦ ਸ਼ਰਾਬ ਨੂੰ ਮਿਠਾ ਕਰਕੇ ਮਾਣਦੇ ਹਨ।
੧੧ ਇਸਲਾਮ ਦੀਆਂ ਕਿਤਾਬਾਂ ਅਨੁਸਾਰ ਮੌਤ ਦਾ ਦੇਵਤਾ, ਜੋ ਮਾੜੇ ਕੰਮ ਕਰਨ ਵਾਲਿਆਂ ਨੂੰ ਇਉਂ ਪੀੜਦਾ ਹੈ ਜਿਵੇਂ ਘਾਣੀ ਵਿੱਚ ਤਿਲ।
੧੨ ਕੋਹਲੂ ਵਿੱਚ।
੧੩ ਸੜ ਸੜ।
੧੪ ਧੁਰੋਂ, ਹਰੀ ਦੇ ਹਜ਼ੂਰੋਂ।
੧੫ ਸੌਦਾ (ਜਿਸ ਨੂੰ ਖਰੀਦਣ ਲਈ ਤੂੰ ਆਇਆ ਹੈਂ)।
੧੬ ਨਠ-ਠੂੰਗਾ, ਨਠਣ ਲਈ ਧੱਕਾ। ਜਿਸ ਨੇ ਨਾਰਾਇਣ ਵਲੋਂ ਨਠਣ ਲਈ ਧਕਾ ਹੀ ਭਾਗਾਂ ਵਿਚ ਲਿਆ ਹੈ, ਉਹ ਪੈਰ ਟਿਕਾ ਕੇ ਕਿਥੇ ਰਖ ਸਕਦਾ ਹੈ?
੧੭ ਬੇਅੰਤ।
੧੮ ਵਿਹੁ ਹੀ।
੧੯ ਸੜਦਾ ਹੈ। ਸਰੀਰ ਵਿਚ ਹੀ ਸੜਦਾ ਰਹਿੰਦਾ ਹੈ।
੨੦ ਸਮਝ ਵਿੱਚ ਨਾ ਆਉਣ ਵਾਲਾ, ਹਰੀ।
੨੧ ਬਹੁਤੇ।
੨੨ ਅਧਰਮੀ।
੨੩ ਦਵਾਈ।
੨੪ ਪ੍ਰਸੰਨ ਹੋ ਕੇ।
੨੫ ਫਿਕਰ।
੨੬ ਬੋਟ। ਡਿੱਗੇ ਹੋਏ ਬੋਟ ਵਾਂਗ ਬੇਆਸਰਾ ਹੋ ਕੇ।
੨੭ ਜੁਟ (ਜੋੜ) ਹੋਇਆ ਹੈ।
੨੮ ਕੋਹੜੀ।
੨੯ ਪਹਿਲੋਂ।
੩੦ ਆਦਰ ਦੀ।
੩੧ ਲਿਆ ਕੇ।
੩੨ ਹੋ ਸਕਦਾ।
੩੩ ਕਰਤਾਰ ਨੇ।
੩੪ ਪੰਚਾਇਤ, ਸਭਾ।

* ਵਾਰ ਦੇ ਨਾਲ ਜਿਹੜਾ ਮਹਲਾ ਦਿਤਾ ਹੁੰਦਾ ਹੈ, ਪਉੜੀਆਂ ਭੀ ਉਸੇ ਦੀਆਂ ਹੁੰਦੀਆਂ ਹਨ, ਇਸ ਲਈ ਪਉੜੀ ਦੇ ਨਾਲ ਮਹਲੇ ਦਾ ਜ਼ਿਕਰ ਨਹੀਂ ਆਉਂਦਾ। ਇਥੇ ਵਾਰ ਮਹਲਾ ੪ ਦੀ ਸੀ, ਇਸ ਲਈ ਪਉੜੀਆਂ ਦੇ ਨਾਲ ਮਹਲੇ ਦਾ ਅੰਕ ਨਹੀਂ ਸੀ ਦਿਤਾ। ਪਰ ਇਥੋਂ ਲੈ ਕੇ ਕੁਝਕੁ ਪਉੜੀਆਂ ਪੰਜਵੀਂ ਪਾਤਸ਼ਾਹੀ ਦੀਆਂ ਆਈਆਂ ਹਨ, ਇਸ ਲਈ ਪਉੜੀ ਨਾਲ ਕਿਧਰੇ 'ਮਹਲਾ ੫' ਤੇ ਕਿਧਰੇ ਨਿਰਾ ਪੰਜ ਦਾ ਅੰਕ ਦਿਤਾ ਹੈ।

† ਗੁਰੂ ਅਮਰਦਾਸ ਜੀ ਨੇ ਬਾਉਲੀ ਸਾਹਿਬ ਦੇ ਸੰਪੂਰਨ ਹੋਣ ਤੇ ਜੱਗ ਕੀਤਾ। ਤਪੇ ਨੂੰ ਵੀ ਸਦਿਆ। ਉਸ ਨਾਂਹ ਕਰ ਦਿਤੀ। ਪਿਛੋਂ ਜਦ ਪਤਾ ਲਗਾ ਕਿ ਉਥੇ ਮਾਇਆ ਦੇ ਗਫੇ ਵੀ ਮਿਲਣੇ ਹਨ ਤਾਂ ਝਟ ਪੁਤ ਨੂੰ ਭੇਜ ਦਿਤਾ। ਉਸ ਪ੍ਰਥਾਇ ਫੁਰਮਾਇਆ ਹੈ।

ਬਹੈ ਤਪਾ ਪਾਪ ਕਮਾਏ ॥ ਹਰਿ ਅੰਦਰਲਾ ਪਾਪੁ ਪੰਚਾ ਨੋ ਉਘਾ[੧] ਕਰਿ ਵੇਖਾਲਿਆ॥
ਧਰਮ ਰਾਇ ਜਮ ਕੰਕਰਾ[੨] ਨੋ ਆਖਿ ਛਡਿਆ ਏਸੁ ਤਪੇ ਨੋ ਤਿਥੈ ਖੜਿ[੩] ਪਾਇਹੁ
ਜਿਥੈ ਮਹਾ ਮਹਾਂ ਹਤਿਆਰਿਆ[੪] ॥ ਫਿਰਿ ਏਸੁ ਤਪੇ ਦੈ ਮੁਹਿ ਕੋਈ ਲਗਹੁ ਨਾਹੀ
ਏਹੁ ਸਤਿਗੁਰਿ ਹੈ ਫਿਟਕਾਰਿਆ ॥ ਹਰਿ ਕੈ ਦਰਿ ਵਰਤਿਆ ਸੁ ਨਾਨਕ ਆਖਿ
ਸੁਣਾਇਆ ॥ ਸੋ ਬੂਝੈ [੫]ਜੁ ਦਯਿ ਸਵਾਰਿਆ ॥ ੧ ॥ ਮਃ ੪ ॥ ਹਰਿ ਭਗਤਾਂ ਹਰਿ
ਆਰਾਧਿਆ [੬]ਹਰਿ ਕੀ ਵਡਿਆਈ ॥ ਹਰਿ ਕੀਰਤਨੁ ਭਗਤ ਨਿਤ ਗਾਂਵਦੇ
ਹਰਿਨਾਮੁ ਸੁਖਦਾਈ ॥ ਹਰਿ ਭਗਤਾਂ ਨੋ ਨਿਤ ਨਾਵੈ ਦੀ ਵਡਿਆਈ ਬਖਸੀਅਨੁ
[੭]ਨਿਤ ਚੜੈ ਸਵਾਈ ॥ ਹਰਿ ਭਗਤਾਂ ਨੋ ਥਿਰੁ[੮] ਘਰੀ[੯] ਬਹਾਲਿਅਨੁ [੧੦]ਅਪਣੀ
ਪੈਜ ਰਖਾਈ ॥ ਨਿੰਦਕਾਂ ਪਾਸਹੁ ਹਰਿ ਲੇਖਾ ਮੰਗਸੀ ਬਹੁ ਦੇਇ ਸਜਾਈ ॥ ਜੇਹਾ
ਨਿੰਦਕ ਅਪਣੈ ਜੀਇ[੧੧] ਕਮਾਵਦੇ ਤੇਹੋ ਫਲੁ ਪਾਈ ॥ ਅੰਦਰਿ ਕਮਾਣਾ ਸਰਪਰ[੧੨]
ਉਘੜੈ ਭਾਵੈ ਕੋਈ ਬਹਿ ਧਰਤੀ ਵਿਚਿ ਕਮਾਈ ॥ ਜਨ ਨਾਨਕੁ ਦੇਖਿ ਵਿਗਸਿਆ[੧੩]
ਹਰਿ ਕੀ ਵਡਿਆਈ ॥ ੨ ॥ ਪਉੜੀ ਮਃ ੫ ॥ ਭਗਤ ਜਨਾਂ ਕਾ ਰਾਖਾ ਹਰਿ ਆਪਿ
ਹੈ [੧੪]ਕਿਆ ਪਾਪੀ ਕਰੀਐ ॥ ਗੁਮਾਨੁ[੧੫] ਕਰਹਿ ਮੂੜ ਗੁਮਾਨੀਆ ਵਿਸੁ[੧੬] ਖਾਧੀ
ਮਰੀਐ ॥ [੧੭]ਆਇ ਲਗੇ ਨੀ ਦਿਹ ਥੋੜੜੇ ਜਿਉ ਪਕਾ ਖੇਤੁ ਲੁਣੀਐ ॥ ਜੇਹੇ ਕਰਮ
ਕਮਾਵਦੇ ਤੇਵੇਹੋ ਭਣੀਐ[੧੮] ॥ ਜਨ ਨਾਨਕ ਕਾ ਖਸਮੁ ਵਡਾ ਹੈ ਸਭਨਾ ਦਾ
ਧਣੀਐ[੧੯] ॥ ੩੦ ॥ ਸਲੋਕ ਮਃ ੪ ॥ [੨੦]ਮਨਮੁਖ ਮੂਲਹੁ ਭੁਲਿਆ ਵਿਚਿ ਲਬੁ
ਲੋਭੁ ਅਹੰਕਾਰੁ ॥ ਝਗੜਾ ਕਰਦਿਆ ਅਨਦਿਨੁ[੨੧] ਗੁਦਰੈ ਸਬਦਿ ਨ ਕਰਹਿ
ਵੀਚਾਰੁ ॥ ਸੁਧਿ[੨੨] ਮਤਿ ਕਰਤੈ ਸਭ [੨੩]ਹਿਰਿ ਲਈ ਬੋਲਨਿ ਸਭੁ ਵਿਕਾਰੁ ॥ [੨੪]ਦਿਤੈ
ਕਿਤੈ ਨ ਸੰਤੋਖੀਅਹਿ ਅੰਤਰਿ ਤਿਸਨਾ ਬਹੁ ਅਗਿਆਨੁ ਅੰਧ੍ਾਰੁ ॥ ਨਾਨਕ
ਮਨਮੁਖਾ ਨਾਲੋ ਤੁਟੀ ਭਲੀ ਜਿਨ ਮਾਇਆ ਮੋਹ ਪਿਆਰੁ ॥ ੧ ॥ ਮਃ ੪ ॥ ਜਿਨਾ
ਅੰਦਰਿ ਦੂਜਾ ਭਾਉ ਹੈ ਤਿਨਾ ਗੁਰਮੁਖਿ[੨੫] ਪ੍ਰੀਤਿ ਨ ਹੋਇ ॥ ਓਹੁ ਆਵੈ ਜਾਇ
ਭਵਾਈਐ ਸੁਪਨੈ ਸੁਖੁ ਨ ਕੋਇ ॥ ਕੂੜੁ ਕਮਾਵੈ ਕੂੜੁ ਉਚਰੈ ਕੂੜਿ ਲਗਿਆ ਕੂੜੁ
ਹੋਇ ॥ ਮਾਇਆ ਮੋਹੁ ਸਭੁ ਦੁਖੁ ਹੈ ਦੁਖਿ ਬਿਨਸੈ ਦੁਖੁ ਰੋਇ ॥ ਨਾਨਕ ਧਾਤੁ[੨੬] ਲਿਵੈ
ਜੋੜੁ ਨ ਆਵਈ ਜੇ ਲੋਚੈ ਸਭੁ ਕੋਇ ॥ ਜਿਨ ਕਉ ਪੋਤੈ[੨੭] ਪੁੰਨੁ ਪਇਆ ਤਿਨਾ
ਗੁਰ ਸਬਦੀ ਸੁਖੁ ਹੋਇ ॥ ੨ ॥ ਪਉੜੀ ਮਃ ੫* ॥ ਨਾਨਕ ਵੀਚਾਰਹਿ ਸੰਤ
ਮੁਨਿ ਜਨਾਂ ਚਾਰਿ ਵੇਦ ਕਹੰਦੇ ॥ ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ ॥ ਪਰਗਟ
ਪਾਹਾਰੈ[੨੮] ਜਾਪਦੇ ਸਭਿ ਲੋਕ ਸੁਣੰਦੇ ॥ ਸੁਖੁ ਨ ਪਾਇਨਿ [੨੯]ਮੁਗਧ ਨਰ ਸੰਤ ਨਾਲਿ
ਖਹੰਦੇ[੩੦] ॥ [੩੧]ਓਇ ਲੋਚਨਿ ਓਨਾ ਗੁਣੈ ਨੋ ਓਇ ਅਹੰਕਾਰਿ ਸੜੰਦੇ ॥ ਓਇ

੧ ਨੰਗਾ, ਨਸ਼ਰ, ਪ੍ਰਗਟ ।
੨ [ਕਿੰਕਰ,=ਦਾਸ, ਸੇਵਕ] ਦੂਤਾਂ ।
੩ ਲੈ ਜਾ ਕੇ ।
੪ ਹਤਿਆਰੇ, ਪਾਪੀ ।
੫ ਜਿਸ ਨੂੰ ਕਰਤਾਰ ਨੇ ਸਵਾਰਿਆ ਹੈ ।
੬ ਹਰੀ ਦੀ ਵਡਿਆਈ ਕਰਦੇ ਹਨ ।
੭ ਦਿਨੋਂ ਦਿਨ ਵਧਦੀ ਹੈ ।
੮ ਟਿਕਾਣੇ ਵਾਲੇ ਕਰਕੇ, ਪਕੇ ਪੈਰੀਂ ।
੯ ਆਪਣੇ ਅਸਲੀ ਘਰ ਵਿੱਚ, ਰੱਬ ਦੀ ਹਜ਼ੂਰੀ ਵਿੱਚ ।
੧੦ ਭਗਤਾਂ ਦੀ ਪੈਜ ਰਖਣੀ ਆਪਣੀ ਪੈਜ ਰਖਣ ਦੇ ਤੁਲ ਹੈ, ਕਿਉਂ ਜੋ ਇਹ ਉਸ ਦਾ ਬਿਰਦ ਹੈ ਕਿ ਉਹ ਭਗਤਾਂ ਦੀ ਪੈਜ ਰਖਦਾ ਹੈ ।
੧੧ ਦਿਲ ਵਿੱਚ । ਜੇਹੀ ਨੀਅਤ ਹੁੰਦੀ ਹੈ ।
੧੨ ਜ਼ਰੂਰ ।
੧੩ ਖਿੜਿਆ ਹੈ, ਖੁਸ਼ ਹੋਇਆ ਹੈ ।
੧੪ ਪਾਪੀ ਕੀ ਵਿਗਾੜ ਸਕਦਾ ਹੈ?
੧੫ ਘੁਮੰਡ, ਹੰਕਾਰ ।
੧੬ ਜ਼ਹਿਰ ।
੧੭ ਭਾਵ ਮੁਕ ਗਏ ਜ਼ਿੰਦਗੀ ਦੇ ਥੋੜੇ ਦਿਨ, ਜਿਵੇਂ ਖੇਤ ਪੱਕ ਕੇ ਕਟਿਆ ਜਾਂਦਾ ਹੈ ।
੧੮ ਆਖੇ ਜਾਂਦੇ ਹਨ ।
੧੯ ਮਾਲਕ ।
੨੦ ਹਰੀ ਮੂਲ ਵਲੋਂ ਭੁਲਿਆਂ ਹੋਇਆਂ ਮਨਮੁਖਾਂ ਅੰਦਰ ਲਬ ਲੋਭ ਹੰਕਾਰ ਹੈ ।
੨੧ ਹਰ ਰੋਜ਼ ।
੨੨ ਸੋਝੀ ।
੨੩ ਖੋਹ ਲਈ ।
੨੪ ਕਿਸੇ ਦਾਤ ਨਾਲ ਵੀ ਨਹੀਂ ਰਜਦੇ ।
੨੫ ਗੁਰਮੁਖਾਂ ਨਾਲ ।
੨੬ ਮਾਇਆ । ਮਾਇਆਧਾਰੀਆਂ ਤੇ ਲਿਵ ਵਾਲਿਆਂ ਦੀ ਕਦੀ ਪ੍ਰੀਤੀ ਨਹੀਂ ਹੋ ਸਕਦੀ । 'ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ' (ਵਾਰ ਮਾਝ ਮਃ ੧) ।
੨੭ [ਫਾਰਸੀ 'ਪੋਤਹ'] ਖਜ਼ਾਨੇ ਵਿੱਚ ।
੨੮ ਪਸਾਰੇ ਵਿੱਚ, ਸੰਸਾਰ ਵਿੱਚ ।
੨੯ ਮੂਰਖ ਆਦਮੀ ।
੩੦ ਖਹਿੰਦੇ, ਟਕਰਦੇ ।
੩੧ ਸੰਤ ਤਾਂ ਉਨ੍ਹਾਂ ਮੁਗਧਾਂ ਨੂੰ ਗੁਣ ਦੇਣਾ ਚਾਹੁੰਦੇ ਹਨ, ਪਰ ਓਹ ਹੰਕਾਰ ਵਿੱਚ ਸੜਦੇ ਰਹਿੰਦੇ ਹਨ ।

---

* ਇਹੋ ਪਉੜੀ ਚੌਥੀ ਪਾਤਸ਼ਾਹੀ ਦੀ ਕਰਕੇ ਪਿਛੇ ਆ ਚੁਕੀ ਹੈ । ਦੇਖੋ ਪਉੜੀ ੧੨ । ਪੰਚਮ ਗੁਰੂ ਜੀ ਇਸ ਖਿਆਲ ਦੀ ਪੁਸ਼ਟੀ ਕਰਨ ਲਈ ਇਸ "ਸੰਤ ਬਚਨ ਅਟਲਾਧਾ" ਨੂੰ ਆਪਣੇ ਵਲੋਂ ਦੁਹਰਾਂਦੇ ਹਨ ।

ਵੇਚਾਰੇ ਕਿਆ ਕਰਹਿ ਜਾਂ ਭਾਗ [੧]ਧੁਰਿ ਮੰਦੇ ॥ ਜੋ ਮਾਰੇ ਤਿਨਿ ਪਾਰਬ੍ਰਹਮਿ ਸੇ [੨]ਕਿਸੈ ਨ ਸੰਦੇ ॥ ਵੈਰੁ ਕਰਨਿ ਨਿਰਵੈਰ ਨਾਲਿ [੩]ਧਰਮਿ ਨਿਆਇ ਪਚੰਦੇ ॥ ਜੋ ਜੋ ਸੰਤਿ ਸਰਾਪਿਆ ਸੇ ਫਿਰਹਿ ਭਵੰਦੇ ॥ [੪]ਪੇਡੁ ਮੁੰਢਾਹੂ ਕਟਿਆ ਤਿਸੁ ਡਾਲ ਸੁਕੰਦੇ ॥ ੩੧ ॥ ਸਲੋਕ ਮਃ ੫ ॥ [੫]ਗੁਰ ਨਾਨਕ ਹਰਿਨਾਮੁ ਦ੍ਰਿੜਾਇਆ ਭੰਨਣ ਘੜਣ ਸਮਰਥੁ ॥ ਪ੍ਰਭੁ ਸਦਾ ਸਮਾਲਹਿ ਮਿਤ੍ਰ[੬] ਤੂ ਦੁਖੁ ਸਬਾਇਆ[੭] ਲਥੁ ॥ ੧ ॥ ਮਃ ੫ ॥ ਖੁਧਿਆਵੰਤੁ[੮] ਨ ਜਾਣਈ ਲਾਜ ਕੁਲਾਜ ਕੁਬੋਲੁ ॥ ਨਾਨਕੁ ਮਾਂਗੈ ਨਾਮੁ ਹਰਿ ਕਰਿ ਕਿਰਪਾ ਸੰਜੋਗੁ[੯] ॥ ੨ ॥ ਪਉੜੀ ॥ ਜੇਵੇਹੇ ਕਰਮ ਕਮਾਵਦਾ [੧੦]ਤੇਵੇਹੇ ਫਲਤੇ ॥ ਚਬੇ ਤਤਾ [੧੧]ਲੋਹ ਸਾਰੁ ਵਿਚਿ ਸੰਘੈ ਪਲਤੇ[੧੨] ॥ [੧੩]ਘਤਿ ਗਲਾਵਾਂ ਚਾਲਿਆ ਤਿਨਿ ਦੂਤਿ [੧੪]ਅਮਲ ਤੇ ॥ ਕਾਈ ਆਸ ਨ ਪੁੰਨੀਆ[੧੫] ਨਿਤ [੧੬]ਪਰਮਲੁ ਹਿਰਤੇ ॥ ਕੀਆ ਨ ਜਾਣੈ ਅਕਿਰਤਘਣ ਵਿਚਿ ਜੋਨੀ ਫਿਰਤੇ ॥ ਸਭੇ ਧਿਰਾਂ ਨਿਖੁਟੀਅਸੁ ਹਿਰਿ ਲਈਅਸੁ ਧਰਤੇ[੧੭] ॥ ਵਿਝਣ[੧੮] ਕਲਹ ਨ ਦੇਵਦਾ ਤਾਂ ਲਇਆ ਕਰਤੇ ॥ ਜੋ ਜੋ [੧੯]ਕਰਤੇ ਅਹੰਮੇਉ [੨੦]ਝੜਿ ਧਰਤੀ ਪੜਤੇ ॥ ੩੨ ॥ ਸਲੋਕ ਮਃ ੩ ॥ ਗੁਰਮੁਖਿ ਗਿਆਨੁ [੨੧]ਬਿਬੇਕ ਬੁਧਿ ਹੋਇ ॥ ਹਰਿਗੁਣ ਗਾਵੈ ਹਿਰਦੈ ਹਾਰੁ ਪਰੋਇ ॥ ਪਵਿਤੁ ਪਾਵਨੁ[੨੨] ਪਰਮ ਬੀਚਾਰੀ ॥ ਜਿ ਓਸੁ ਮਿਲੈ ਤਿਸੁ ਪਾਰਿ ਉਤਾਰੀ ॥ ਅੰਤਰਿ ਹਰਿਨਾਮੁ ਬਾਸਨਾ ਸਮਾਣੀ ॥ ਹਰਿ ਦਰਿ ਸੋਭਾ ਮਹਾ ਉਤਮ ਬਾਣੀ[੨੩] ॥ ਜਿ ਪੁਰਖੁ ਸੁਣੈ ਸੁ ਹੋਇ ਨਿਹਾਲੁ ॥ ਨਾਨਕ ਸਤਿਗੁਰ ਮਿਲਿਐ ਪਾਇਆ ਨਾਮੁ ਧਨੁ ਮਾਲੁ ॥ ੧ ॥ ਮਃ ੪ ॥ ਸਤਿਗੁਰ ਕੇ [੨੪]ਜੀਅ ਕੀ ਸਾਰ ਨ ਜਾਪੈ ਕਿ[੨੫] ਪੂਰੈ ਸਤਿਗੁਰ ਭਾਵੈ ॥ ਗੁਰਸਿਖਾਂ ਅੰਦਰਿ ਸਤਿਗੁਰੂ ਵਰਤੈ ਜੋ ਸਿਖਾਂ ਨੋ ਲੋਚੈ[੨੬] ਸੋ ਗੁਰ ਖੁਸੀ[੨੭] ਆਵੈ ॥ ਸਤਿਗੁਰੁ ਆਖੈ ਸੁ ਕਾਰ ਕਮਾਵਨਿ ਸੁ ਜਪੁ ਕਮਾਵਹਿ ਗੁਰਸਿਖਾਂ ਕੀ ਘਾਲ ਸਚਾ ਥਾਇ ਪਾਵੈ ॥ *ਵਿਣੁ ਸਤਿਗੁਰ ਕੇ ਹੁਕਮੈ ਜਿ ਗੁਰਸਿਖਾਂ ਪਾਸਹੁ ਕੰਮੁ ਕਰਾਇਆ ਲੋੜੇ ਤਿਸੁ ਗੁਰਸਿਖੁ ਫਿਰਿ ਨੇੜਿ ਨ ਆਵੈ ॥ ਗੁਰ ਸਤਿਗੁਰ ਅਗੈ ਕੋ [੨੮]ਜੀਉ ਲਾਇ ਘਾਲੈ ਤਿਸੁ ਅਗੈ ਗੁਰਸਿਖੁ ਕਾਰ ਕਮਾਵੈ ॥ ਜਿ ਠਗੀ[੨੯] ਆਵੈ ਠਗੀ ਉਠਿ ਜਾਇ ਤਿਸੁ ਨੇੜੈ ਗੁਰਸਿਖੁ ਮੂਲਿ ਨ ਆਵੈ ॥ [੩੦]ਬ੍ਰਹਮੁ ਬੀਚਾਰੁ ਨਾਨਕੁ ਆਖਿ ਸੁਣਾਵੈ ॥ ਜਿ ਵਿਣੁ ਸਤਿਗੁਰ ਕੇ ਮਨੁ ਮੰਨੇ ਕੰਮੁ ਕਰਾਏ ਸੋ ਜੰਤੁ ਮਹਾ ਦੁਖੁ ਪਾਵੈ ॥ ੨ ॥ ਪਉੜੀ ॥ ਤੂੰ ਸਚਾ ਸਾਹਿਬੁ ਅਤਿ ਵਡਾ ਤੁਹਿ ਜੇਵਡੁ ਤੂੰ ਵਡ ਵਡੇ ॥ ਜਿਸੁ ਤੂੰ ਮੇਲਹਿ ਸੋ ਤੁਧੁ ਮਿਲੈ ਤੂੰ ਆਪੇ ਬਖਸਿ ਲੈਹਿ [੩੧]ਲੇਖਾ ਛਡੇ ॥ ਜਿਸ ਨੋ ਤੂੰ ਆਪਿ ਮਿਲਾਇਦਾ ਸੋ ਸਤਿਗੁਰੁ ਸੇਵੇ ਮਨੁ [੩੨]ਗਡ ਗਡੇ ॥ ਤੂੰ ਸਚਾ ਸਾਹਿਬੁ ਸਚੁ ਤੂ ਸਭੁ ਜੀਉ ਪਿੰਡੁ ਚੰਮੁ ਤੇਰਾ ਹਡੇ[੩੩] ॥ ਜਿਉ ਭਾਵੈ ਤਿਉ ਰਖੁ

੧ ਧੁਰੋਂ ਹੀ; ਵਾਹਿਗੁਰੂ ਵਲੋਂ ਹੀ ।
੨ ਕਿਸੇ ਦੇ ਵੀ ਨਹੀਂ ਹਨ ।
੩ ਹਰੀ ਦੇ ਧਰਮ-ਨਿਆਉਂ ਕਰਨ ਨਾਲ ਓਹ ਤਬਾਹ ਹੋ ਜਾਂਦੇ ਹਨ ।
੪ ਜਿਸ ਰੁਖ ਨੂੰ ਮੁੱਢ ਤੋਂ ਕਟਿਆ ਜਾਏ, ਉਸ ਦੀਆਂ ਡਾਲੀਆਂ ਸੁਕ ਜਾਂਦੀਆਂ ਹਨ, ਇਸੇ ਤਰ੍ਹਾਂ ਇਨ੍ਹਾਂ ਮੰਦ ਵਾਸਨਾਂ ਵਾਲਿਆਂ ਦਾ ਖਾਤਮਾ ਹੁੰਦਾ ਹੈ ।
੫ ਗੁਰੂ ਨੇ (ਹੇ ਨਾਨਕ !) ਵਾਹਿਗੁਰੂ ਨੂੰ ਦ੍ਰਿੜ੍ਹ ਕਰਾਇਆ ਹੈ ।
੬ ਹੇ ਮਨ ਮਿਤਰ ।
੭ ਸਾਰਾ ।
੮ ਭੁਖਾ । ਭੁਖੇ ਨੂੰ ਆਦਰ, ਨਿਰਾਦਰ ਜਾਂ ਗਾਲ੍ਹਾਂ ਦੀ ਪਰਵਾਹ ਨਹੀਂ ਹੁੰਦੀ । ਉਸ ਨੂੰ ਤਾਂ ਰੋਟੀ ਦੀ ਪਈ ਹੁੰਦੀ ਹੈ । ਇਸੇ ਤਰ੍ਹਾਂ ਮੈਨੂੰ ਹਰੀ-ਨਾਮ ਦੀ ਭੁਖ ਹੈ, ਮੈਂ ਇਹੋ ਮੰਗਦਾ ਹਾਂ ; ਕਿਰਪਾ ਕਰਕੇ ਮਿਲਾ ਲਓ । ਮੈਨੂੰ ਇਸ ਦੀ ਪ੍ਰਾਪਤੀ ਵਿਚ ਜੋ ਕੁਝ ਸਹਿਣਾ ਪਏ, ਉਸ ਦੀ ਪਰਵਾਹ ਨਹੀਂ ।
੯ ਮੇਲ ਦਾ ਢੋ, ਜੋੜ । ਕਿਰਪਾ ਕਰਕੇ ਆਪਣੇ ਨਾਲ ਮੇਰਾ ਜੋੜ ਕਰੋ ।
੧੦ ਉਹੋ ਜਹੇ ਫਲ ਮਿਲਦੇ ਹਨ ।
੧੧ ਫ਼ੌਲਾਦ ।
੧੨ [ਪਲਿਤ=ਸਾੜ] ਸਾੜ ਪੈਦਾ ਕਰਦਾ ਹੈ, ਸਾੜਦਾ ਹੈ ।
੧੩ ਗਲੇ ਦੀ ਰਸੀ ਪਾ ਕੇ ।
੧੪ ਅਮਲਾਂ ਤੇ । ਕਰਮਾਂ ਅਨੁਸਾਰ ਤਿਨ੍ਹਾਂ ਦੂਤਾਂ ਗਲਾਵਾਂ ਪਾ ਕੇ ਅਗੇ ਲਾ ਲਿਆ ।
੧੫ ਪੂਰੀ ਹੋਈ ।
੧੬ ਪਰਾਈ ਮੈਲ ਚੁਗਾਂਦੇ, ਭਾਵ ਨਿੰਦਾ ਕਰਦੇ ਹਨ ।
੧੭ [ਧਰਤੂ] ਆਸਰਾ, ਟੇਕ । ਆਸਰਾ ਖੋਹ ਲਿਆ ਤਾਂ ਸਾਰੇ ਪੱਖ ਵੀ ਮੁਕ ਗਏ ।
੧੮ ਬੁਝਣ, ਸ਼ਾਂਤ ਹੋਣ । ਝਗੜਾ ਮੁਕਣ ਨਹੀਂ ਸੀ ਦਿੰਦਾ, ਇਸ ਲਈ ਹਰੀ ਨੇ ਲੈ ਲਿਆ ; ਭਾਵ ਮਾਰਿਆ ਹੈ ।
੧੯ ਹੰਕਾਰ ਕਰਦੇ ਹਨ ।
੨੦ ਝੜ ਕੇ ਧਰਤੀ ਤੇ ਪੈਂਦੇ ਹਨ, ਭਾਵ ਮੂੰਹ ਭਾਰ ਡਿਗਦੇ ਹਨ ।
੨੧ ਵਿਚਾਰ ਵਾਲੀ ਬੁਧੀ ।
੨੨ ਪਵਿਤਰ ।
੨੩ ਬਚਨ । ਉਹਦੀ ਬੋਲੀ ਬਹੁਤ ਹੀ ਚੰਗੀ ਹੋ ਜਾਂਦੀ ਹੈ ।
੨੪ ਦਿਲ ਦੀ ਖਬਰ, ਮਨਸ਼ਾ । ਸਤਿਗੁਰੂ ਦੇ ਦਿਲ ਦੀ ਮਰਜ਼ੀ ਦਾ ਪਤਾ ਨਹੀਂ ਲਗਦਾ ਕਿ ਉਸ ਪੂਰੇ ਗੁਰੂ ਨੂੰ ਕੀ ਭਾਉਂਦਾ ਹੈ । ਹਾਂ ਇਹ ਪਤਾ ਲਗਦਾ ਹੈ ਕਿ ਗੁਰੂ ਆਪਣੇ ਸਿਖਾਂ ਅੰਦਰ ਵਰਤ ਰਿਹਾ ਹੈ ਤੇ ਜਿਹੜਾ ਸਿਖਾਂ ਨੂੰ ਪਿਆਰਦਾ ਹੈ ਉਹ ਗੁਰੂ ਨੂੰ ਚੰਗਾ ਲਗਦਾ ਹੈ ।
੨੫ ਕੀ ?
੨੬ ਚਾਹ ਕਰੇ, ਪਿਆਰ ਕਰੇ ।
੨੭ ਪ੍ਰਸੰਨਤਾ ਵਿੱਚ ।
੨੮ ਦਿਲ ਲਾ ਕੇ ਸੇਵਾ ਕਰੇ ।
੨੯ ਠੱਗੀ ਲਈ, ਮਤਲਬ ਲਈ ।
੩੦ ਰੱਬੀ ਵਿਚਾਰ ।
੩੧ ਉਸ ਦੇ ਕਰਮਾਂ ਦੀ ਗਿਣਤੀ ਛੱਡ ਕੇ ।
੩੨ ਗੱਡ ਕੇ, ਜੋੜ ਕੇ ।
੩੩ ਹੱਡ ।

---

* ਇਥੇ ਗੁਰੂ ਜੀ ਅੱਡ ਅੱਡ ਗਦੀਆਂ ਲਾ ਕੇ ਸਿਖੀ ਸੇਵਕੀ ਬਣਾਨ ਵਾਲਿਆਂ ਕੋਲੋਂ ਆਪਣੇ ਸਿੱਖਾਂ ਨੂੰ ਬਚਾਣਾ ਚਾਹੁੰਦੇ ਹਨ । ਉਹ ਫ਼ਰਮਾਂਦੇ ਹਨ : ਸਤਿਗੁਰੂ ਦੀ ਆਗਿਆ ਤੋਂ ਬਿਨਾਂ ਜੇ ਕੋਈ ਸਿੱਖਾਂ ਪਾਸੋਂ ਆਪਣਾ ਹੁਕਮ ਮਨਾਣਾ ਚਾਹੇ ਤਾਂ ਕੋਈ ਗੁਰੂ ਕਾ ਸਿੱਖ ਉਸਦੇ ਨੇੜੇ ਨਹੀਂ ਢੁਕੇਗਾ । ਹਾਂ, ਜਿਹੜਾ ਆਗਿਆਕਾਰੀ ਹੋ ਕੇ ਵਡੇ ਸਤਿਗੁਰੂ ਦੀ ਦਿਲ ਲਾ ਕੇ ਸੇਵਾ ਕਰਦਾ ਹੋਵੇ, ਉਸ ਦੇ ਅਗੇ ਸਿੱਖ ਸਿਰ ਸੁਟ ਕੇ ਕੰਮ ਕਰੀ ਜਾਣਗੇ , (ਕਿਉਂਕਿ ਉਸ ਤੋਂ ਵਖਰਾ ਕੇਂਦਰ ਬਣਨ ਦਾ ਖਤਰਾ ਨਹੀਂ) ।

ਤੂੰ ਸਚਿਆ ਨਾਨਕ ਮਨਿ ਆਸ ਤੇਰੀ ਵਡ ਵਡੇ ॥ ੩੩ ॥ ੧ ॥ ਸੁਧੁ* ॥

ਗਉੜੀ ਕੀ ਵਾਰ ਮਹਲਾ ੫

†ਰਾਇ ਕਮਾਲਦੀ ਮੋਜਦੀ ਕੀ ਵਾਰ ਕੀ ਧੁਨਿ ਉਪਰਿ ਗਾਵਣੀ ੧ ਓ ਸਤਿਗੁਰ ਪ੍ਰਸਾਦਿ ॥ ਸਲੋਕ ਮਃ ੫ ॥ ਹਰਿ ਹਰਿ ਨਾਮੁ ਜੋ ਜਨੁ ਜਪੈ ਸੋ ਆਇਆ ਪਰਵਾਣੁ ॥ ਤਿਸੁ ਜਨ ਕੈ ਬਲਿਹਾਰਣੈ ਜਿਨਿ ਭਜਿਆ ਪ੍ਰਭੁ ਨਿਰਬਾਣੁ[1] ॥ ਜਨਮ ਮਰਨ ਦੁਖੁ ਕਟਿਆ [2]ਹਰਿ ਭੇਟਿਆ ਪੁਰਖੁ ਸੁਜਾਣੁ ॥ ਸੰਤ ਸੰਗਿ ਸਾਗਰੁ ਤਰੇ ਜਨ ਨਾਨਕ ਸਚਾ ਤਾਣੁ[3] ॥ ੧ ॥ ਮਃ ੫ ॥ ਭਲਕੇ ਉਠਿ [4]ਪਰਾਹੁਣਾ ਮੇਰੈ ਘਰਿ ਆਵਉ ॥ ਪਾਉ ਪਖਾਲਾ[5] ਤਿਸ ਕੇ ਮਨਿ ਤਨਿ ਨਿਤ ਭਾਵਉ[6] ॥ ਨਾਮੁ ਸੁਣੇ ਨਾਮੁ ਸੰਗ੍ਰਹੈ[7] ਨਾਮੇ ਲਿਵ ਲਾਵਉ ॥ ਗ੍ਰਿਹੁ ਧਨੁ ਸਭੁ ਪਵਿਤ੍ਰੁ ਹੋਇ ਹਰਿ ਕੇ ਗੁਣ ਗਾਵਉ ॥ ਹਰਿਨਾਮ ਵਾਪਾਰੀ ਨਾਨਕਾ ਵਡਭਾਗੀ ਪਾਵਉ ॥ ੨ ॥ ਪਉੜੀ ॥ ਜੋ ਤੁਧੁ ਭਾਵੈ ਸੋ ਭਲਾ ਸਚੁ ਤੇਰਾ ਭਾਣਾ ॥ ਤੂ ਸਭ ਮਹਿ ਏਕੁ ਵਰਤਦਾ ਸਭ ਮਾਹਿ ਸਮਾਣਾ ॥ [8]ਥਾਨ ਥਨੰਤਰਿ ਰਵਿ ਰਹਿਆ [9]ਜੀਅ ਅੰਦਰਿ ਜਾਣਾ ॥ ਸਾਧਸੰਗਿ ਮਿਲਿ ਪਾਈਐ [10]ਮਨਿ ਸਚੇ ਭਾਣਾ ॥ ਨਾਨਕ ਪ੍ਰਭ ਸਰਣਾਗਤੀ ਸਦ ਸਦ ਕੁਰਬਾਣਾ ॥ ੧ ॥ ਸਲੋਕ ਮਃ ੫ ॥ [11]ਚੇਤਾ ਈ ਤਾਂ ਚੇਤਿ ਸਾਹਿਬੁ ਸਚਾ ਸੋ ਧਣੀ[12] ॥ ਨਾਨਕ ਸਤਿਗੁਰੁ ਸੇਵਿ [13]ਚੜਿ ਬੋਹਿਥਿ ਭਉਜਲੁ ਪਾਰਿ ਪਉ ॥ ੧ ॥ ਮਃ ੫ ॥ [14]ਵਾਊ ਸੰਦੇ ਕਪੜੇ ਪਹਿਰਹਿ ਗਰਬਿ[15] ਗਵਾਰ ॥ ਨਾਨਕ ਨਾਲਿ ਨ ਚਲਨੀ ਜਲਿ ਬਲਿ ਹੋਏ ਛਾਰੁ[16] ॥੨॥ ਪਉੜੀ ॥ ਸੇਈ ਉਬਰੇ ਜਗੈ ਵਿਚਿ ਜੋ ਸਚੈ ਰਖੇ ॥ ਮੁਹਿ ਡਿਠੈ ਤਿਨ ਕੈ ਜੀਵੀਐ [17]ਹਰਿ ਅੰਮ੍ਰਿਤੁ ਚਖੇ ॥ ਕਾਮੁ ਕ੍ਰੋਧੁ ਲੋਭੁ ਮੋਹੁ ਸੰਗਿ ਸਾਧਾ ਭਖੇ[18] ॥ ਕਰਿ ਕਿਰਪਾ ਪ੍ਰਭਿ ਆਪਣੀ ਹਰਿ ਆਪਿ ਪਰਖੇ[19] ॥ ਨਾਨਕ ਚਲਤ[20] ਨ ਜਾਪਨੀ [21]ਕੋ ਸਕੈ ਨ ਲਖੇ ॥ ੨ ॥ ਸਲੋਕ ਮਃ ੫ ॥ ਨਾਨਕ ਸੋਈ ਦਿਨਸੁ ਸੁਹਾਵੜਾ ਜਿਤੁ ਪ੍ਰਭੁ ਆਵੈ ਚਿਤਿ ॥ ਜਿਤੁ ਦਿਨਿ ਵਿਸਰੈ ਪਾਰਬ੍ਰਹਮੁ ਫਿਟੁ ਭਲੇਰੀ[22] ਰੁਤਿ ॥ ੧ ॥ ਮਃ ੫ ॥ ਨਾਨਕ ਮਿਤ੍ਰਾਈ[23] ਤਿਸੁ ਸਿਉ ਸਭ ਕਿਛੁ ਜਿਸ ਕੈ ਹਾਥਿ ॥ ਕੁਮਿਤ੍ਰਾ[24] ਸੇਈ ਕਾਂਢੀਅਹਿ[25] ਇਕ ਵਿਖ[26] ਨ ਚਲਹਿ ਸਾਥਿ ॥੨॥ ਪਉੜੀ ॥ ਅੰਮ੍ਰਿਤੁ ਨਾਮੁ ਨਿਧਾਨੁ[27] ਹੈ ਮਿਲਿ ਪੀਵਹੁ ਭਾਈ ॥ ਜਿਸੁ ਸਿਮਰਤ ਸੁਖੁ ਪਾਈਐ ਸਭ ਤਿਖਾ[28] ਬੁਝਾਈ ॥ ਕਰਿ ਸੇਵਾ ਪਾਰਬ੍ਰਹਮ ਗੁਰ ਭੁਖ ਰਹੈ ਨ ਕਾਈ ॥ ਸਗਲ ਮਨੋਰਥ ਪੁੰਨਿਆ[29] ਅਮਰਾ ਪਦੁ ਪਾਈ ॥ ਤੁਧੁ ਜੇਵਡੁ ਤੂ ਹੈ ਪਾਰਬ੍ਰਹਮ ਨਾਨਕ ਸਰਣਾਈ ॥੩॥ ਸਲੋਕ ਮਃ ੫ ॥ਡਿਠੜੋ[30] ਹਭ ਠਾਇ[31] ਊਣ[32] ਨ ਕਾਈ ਜਾਇ[33] ॥ ਨਾਨਕ ਲਧਾ ਤਿਨ ਸੁਆਉ[34] ਜਿਨਾ

੧ ਨਿਰਲੇਪ।
੨ ਹਰਿ ਦੇ ਰਾਹੋਂ ਮਿਲਿਆ ਸਿਆਣਾ ਪੁਰਖ (ਗੁਰੂ)।
੩ ਬਲ, ਆਸਰਾ।
੪ ਸੰਤ ਪ੍ਰਾਹੁਣਾ ਮੇਰੇ ਘਰ ਆਵੇ।
੫ ਧੋਵਾਂ।
੬ ਭਾ ਜਾਵੇ, ਚੰਗਾ ਲੱਗੇ।
੭ ਇਕੱਠਾ ਕੀਤਾ ਜਾਵੇ।
੮ ਥਾਵਾਂ ਵਿੱਚ ਤੇ ਉਨ੍ਹਾਂ ਥਾਵਾਂ ਵਿਚ ਜੋ ਵਿੱਥਾਂ ਹਨ ਉਨ੍ਹਾਂ ਵਿੱਚ ਸਮਾ ਰਿਹਾ ਹੈ।
੯ ਜੀਵਾਂ ਦੇ ਵਿੱਚ ਹਰੀ ਜਾਣਿਆ ਜਾਂਦਾ ਹੈ।
੧੦ ਮੰਨ ਕੇ ਸੱਚੇ ਦਾ ਭਾਣਾ (ਹੁਕਮ)।
੧੧ ਜੋ ਯਾਦ ਹਈ ਵਾਹਿਗੁਰੂ।
੧੨ ਮਾਲਕ।
੧੩ ਗੁਰੂ ਜਹਾਜ਼ ਤੇ ਚੜ੍ਹ ਕੇ ਸੰਸਾਰ ਸਾਗਰ ਤੋਂ ਪਾਰ ਹੋ ਜਾ।
੧੪ ਹਵਾ ਦੇ, ਭਾਵ ਹਵਾ ਜਹੇ ਕੋਮਲ, ਬਾਰੀਕ।
੧੫ ਗਰਬੀ, ਹੰਕਾਰੀ।
੧੬ ਸੁਆਹ।
੧੭ ਜੋ ਨਾਮ-ਅੰਮ੍ਰਿਤ ਚੱਖਦੇ ਹਨ।
੧੮ ਖਾਏ ਜਾਂਦੇ ਹਨ, ਮੁਕ ਜਾਂਦੇ ਹਨ।
੧੯ ਪਰਖਦਾ ਹੈ (ਪ੍ਰਵਾਨ ਕਰਨ ਲਈ)।
੨੦ ਚੋਜ।
੨੧ ਕੋਈ ਸਮਝ ਨਹੀਂ ਸਕਦਾ।
੨੨ ਭਾਵੇਂ ਕਿੰਨੀ ਚੰਗੀ ਹੋਵੇ।
੨੩ ਦੋਸਤੀ।
੨੪ ਕੁਮਿੱਤਰ, ਮਾੜੇ ਦੋਸਤ।
੨੫ ਗਿਣੇ ਜਾਂਦੇ ਹਨ।
੨੬ ਕਦਮ।
੨੭ ਸਾਰੇ ਸੁਖਾਂ ਦਾ ਖ਼ਜ਼ਾਨਾ।
੨੮ ਤ੍ਰੇਹ।
੨੯ ਪੂਰੇ ਹੁੰਦੇ ਹਨ।
੩੦ ਵੇਖੇ ਹਨ।
੩੧ ਥਾਂਵਾਂ।
੩੨ ਖਾਲੀ।
੩੩ ਥਾਂ।
੩੪ ਪ੍ਰਯੋਜਨ ਜ਼ਿੰਦਗੀ ਦਾ।

---

* ਦੇਖੋ ਪੰਨਾ ੯੧, ਫੁਟ ਨੋਟ ੦।

† ਬਾਰ ਦੇਸ਼ ਦਾ ਸਰਦਾਰ ਕਮਾਲੁੱਦੀਨ ਸੀ। ਉਸ ਨੇ ਆਪਣੇ ਭਾਈ ਸਾਰੰਗ ਨੂੰ ਜ਼ਹਿਰ ਦੇ ਦਿੱਤਾ। ਉਸ ਦੀ ਇਸਤਰੀ ਆਪਣੇ ਨਾਬਾਲਗ ਪੁਤਰ ਮੁਅੱਜ਼ੁਦੀਨ ਨੂੰ ਨਾਲ ਲੈ ਕੇ ਪੇਕੇ ਤੁਰ ਗਈ। ਮੁਅੱਜ਼ੁਦੀਨ ਵਡਾ ਹੋਇਆ ਤਾਂ ਨਾਨਕੀ ਫ਼ੌਜ ਨਾਲ ਲਿਆ ਕੇ ਕਮਾਲ ਦੀਨ ਨਾਲ ਲੜਿਆ ਅਤੇ ਉਸ ਨੂੰ ਹਾਰ ਦੇ ਕੇ ਮਾਰ ਦਿੱਤਾ। ਢਾਢੀਆਂ ਨੇ ਇਸ ਵਾਰਤਾ ਨੂੰ ਵਾਰ ਵਿੱਚ ਗਾਵਿਆਂ, ਜਿਸ ਦੀ ਚਾਲ ਦਾ ਨਮੂਨਾ ਇਹ ਹੈ: "ਰਾਣਾ ਰਾਇ ਕਮਾਲ ਦੀਂ ਰਣ ਭਾਗਾ ਬਾਹੀ। ਮੌਜ਼ੁਦੀਂ ਤਲਵੰਡੀਓਂ ਚੜ੍ਹਿਆ ਸਾਬਾਹੀ"। ਉਸੇ ਧੁਨੀ (ਧਾਰਨਾ) ਉਤੇ ਇਸ ਵਾਰ ਨੂੰ ਗਾਵਣਾ ਹੈ।

ਸਤਿਗੁਰੁ ਭੇਟਿਆ[੧] ॥ ੧ ॥ ਮ: ੫ ॥ ਦਾਮਨੀ[੨] ਚਮਤਕਾਰ ਤਿਉ ਵਰਤਾਰਾ ਜਗ ਖੇ[੩] ॥ ਵਥੁ[੪] ਸੁਹਾਵੀ ਸਾਇ ਨਾਨਕ ਨਾਉ ਜਪੰਦੋ ਤਿਸੁ ਧਣੀ ॥ ੨ ॥ ਪਉੜੀ ॥ ਸਿਮ੍ਰਿਤਿ ਸਾਸਤ੍ਰ ਸੋਧਿ[੫] ਸਭਿ ਕਿਨੈ ਕੀਮ[੬] ਨ ਜਾਣੀ ॥ ਜੋ ਜਨੁ ਭੇਟੈ ਸਾਧਸੰਗਿ ਸੋ [੭]ਹਰਿ ਰੰਗੁ ਮਾਣੀ ॥ ਸਚੁ ਨਾਮੁ ਕਰਤਾ ਪੁਰਖੁ [੮]ਏਹ ਰਤਨਾ ਖਾਣੀ ॥ ਮਸਤਕਿ[੯] ਹੋਵੈ ਲਿਖਿਆ ਹਰਿ ਸਿਮਰਿ ਪਰਾਣੀ ॥ ਤੋਸਾ[੧੦] ਦਿਚੈ ਸਚੁ ਨਾਮੁ ਨਾਨਕ ਮਿਹਮਾਣੀ ॥ ੪ ॥ ਸਲੋਕ ਮ: ੫ ॥ ਅੰਤਰਿ ਚਿੰਤਾ ਨੈਣੀ[੧੧] ਸੁਖੀ ਮੂਲਿ ਨ ਉਤਰੈ ਭੁਖ ॥ ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੋ ਦੁਖੁ ॥ ੧ ॥ ਮ: ੫ ॥ ਮੁਠੜੇ[੧੨] ਸੇਈ ਸਾਥ[੧੩] ਜਿਨੀ ਸਚੁ ਨ ਲਦਿਆ ॥ ਨਾਨਕ ਸੇ ਸਾਬਾਸਿ[੧੪] ਜਿਨੀ ਗੁਰ ਮਿਲਿ ਇਕੁ ਪਛਾਣਿਆ ॥ ੨ ॥ ਪਉੜੀ ॥ ਜਿਥੈ ਬੈਸਨਿ ਸਾਧ ਜਨ ਸੋ ਥਾਨੁ ਸੁਹੰਦਾ ॥ ਓਇ ਸੇਵਨਿ ਸੰਮ੍ਰਿਥੁ[੧੫] ਆਪਣਾ ਬਿਨਸੈ ਸਭੁ ਮੰਦਾ ॥ [੧੬]ਪਤਿਤ ਉਧਾਰਣ ਪਾਰਬ੍ਰਹਮ ਸੰਤ ਬੇਦੁ ਕਹੰਦਾ ॥ [੧੭]ਭਗਤਿ ਵਛਲੁ ਤੇਰਾ ਬਿਰਦੁ[੧੮] ਹੈ [੧੯]ਜੁਗਿ ਜੁਗਿ ਵਰਤੰਦਾ ॥ ਨਾਨਕੁ ਜਾਚੈ[੨੦] ਏਕੁ ਨਾਮੁ ਮਨਿ ਤਨਿ ਭਾਵੰਦਾ[੨੧] ॥ ੫ ॥ ਸਲੋਕ ਮ: ੫ ॥ *ਚਿੜੀ ਚੁਹਕੀ[੨੨] ਪਹੁ[੨੩] ਫੁਟੀ [੨੪]ਵਗਨਿ ਬਹੁਤੁ ਤਰੰਗ ॥ [੨੫]ਅਚਰਜ ਰੂਪ ਸੰਤਨ ਰਚੇ ਨਾਨਕ ਨਾਮਹਿ ਰੰਗ ॥ ੧ ॥ ਮ: ੫ ॥ ਘਰ ਮੰਦਰ ਖੁਸੀਆ ਤਹੀ[੨੬] ਜਹ ਤੂ ਆਵਹਿ ਚਿਤਿ ॥ ਦੁਨੀਆ ਕੀਆ ਵਡਿਆਈਆ ਨਾਨਕ ਸਭਿ ਕੁਮਿਤ[੨੭] ॥ ੨ ॥ ਪਉੜੀ ॥ ਹਰਿ ਧਨੁ ਸਚੀ ਰਾਸਿ ਹੈ ਕਿਨੈ ਵਿਰਲੈ ਜਾਤਾ ॥ ਤਿਸੈ ਪਰਾਪਤਿ ਭਾਇਰਹੁ[੨੮] ਜਿਸੁ ਦੇਇ ਬਿਧਾਤਾ[੨੯] ॥ ਮਨ ਤਨ ਭੀਤਰਿ ਮਉਲਿਆ[੩੦] ਹਰਿ ਰੰਗਿ ਜਨੁ ਰਾਤਾ ॥ ਸਾਧਸੰਗਿ ਗੁਣ ਗਾਇਆ ਸਭਿ ਦੋਖਹ ਖਾਤਾ[੩੧] ॥ ਨਾਨਕ ਸੋਈ ਜੀਵਿਆ ਜਿਨਿ ਇਕੁ ਪਛਾਤਾ ॥ ੬ ॥ ਸਲੋਕ ਮ: ੫ ॥ ਖਖੜੀਆ[੩੨] ਸੁਹਾਵੀਆ ਲਗੜੀਆ [੩੩]ਅਕ ਕੰਠਿ ॥ ਬਿਰਹ ਵਿਛੋੜਾ ਧਣੀ ਸਿਉ ਨਾਨਕ ਸਹਸੈ ਗੰਠਿ[੩੪] ॥ ੧ ॥ ਮ: ੫ ॥ ਵਿਸਾਰੇਦੇ[੩੫] ਮਰਿ ਗਏ ਮਰਿ ਭਿ ਨ ਸਕਹਿ ਮੂਲਿ[੩੬] ॥ ਵੇਮੁਖ ਹੋਏ ਰਾਮ ਤੇ ਜਿਉ ਤਸਕਰ[੩੭] ਉਪਰਿ ਸੂਲਿ[੩੮] ॥੨॥ ਪਉੜੀ ॥ [੩੯]ਸੁਖ ਨਿਧਾਨੁ ਪ੍ਰਭੁ ਏਕੁ ਹੈ ਅਬਿਨਾਸੀ ਸੁਣਿਆ ॥ [੪੦]ਜਲਿ ਥਲਿ ਮਹੀਅਲਿ ਪੂਰਿਆ [੪੧]ਘਟਿ ਘਟਿ ਹਰਿ ਭਣਿਆ[੪੨] ॥ ਊਚ ਨੀਚ ਸਭ ਇਕ ਸਮਾਨਿ [੪੩]ਕੀਟ ਹਸਤੀ ਬਣਿਆ ॥ ਮੀਤ ਸਖਾ ਸੁਤ ਬੰਧਿਪੋ ਸਭਿ ਤਿਸ ਦੇ ਜਣਿਆ[੪੪] ॥ ਤੁਸਿ[੪੫] ਨਾਨਕੁ ਦੇਵੈ ਜਿਸੁ ਨਾਮੁ ਤਿਨਿ ਹਰਿ ਰੰਗੁ ਮਣਿਆ[੪੬] ॥ ੭ ॥ ਸਲੋਕ ਮ: ੫ ॥ ਜਿਨਾ [੪੭]ਸਾਸਿ ਗਿਰਾਸਿ ਨ ਵਿਸਰੈ [੪੮]ਹਰਿਨਾਮਾਂ ਮਨਿ ਮੰਤੁ ॥ ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥੧॥ ਮ: ੫ ॥ ਅਠੇ ਪਹਰ ਭਉਦਾ ਫਿਰੈ [੪੯]ਖਾਵਣ ਸੰਦੜੈ ਸੂਲਿ ॥ ਦੋਜਕਿ[੫੦] ਪਉਦਾ

੧ ਮਿਲਿਆ ।
੨ ਬਿਜਲੀ । ਜਗਤ ਦਾ ਵਰਤਾਰਾ ਵੀ ਬਿਜਲੀ ਦੇ ਲਿਸ਼ਕਾਰੇ ਵਾਂਗ ਥੋੜੇ ਚਿਰ ਲਈ ਹੈ ।
੩ ਦਾ । ਯਥਾ 'ਧੂੜੀ ਮਜਨੁ ਸਾਧ ਖੇ' (ਸ੍ਰੀਰਾਗੁ ਮ: ੫) ।
੪ ਵਸਤ । ਸੁੰਦਰ ਚੀਜ (ਸਫਲ ਗੱਲ) ਇਹੋ ਹੈ ਕਿ ਉਸ ਮਾਲਕ ਦਾ ਨਾਮ ਜਪਿਆ ਜਾਏ ।
੫ ਵਿਚਾਰ ਕੇ ਦੇਖ ਲੈ । 'ਸਿਮ੍ਰਿਤਿ ਸਾਸਤ੍ਰ' ਲਈ ਦੇਖੋ ਪੰਨਾ ੧੧, ਫੁਟ ਨੋਟ * ਤੇ † ।
੬ ਕੀਮਤ ।
੭ ਹਰੀ ਦਾ ਪ੍ਰੇਮ ।
੮ ਇਹ ਸੱਚਾ ਨਾਮ ਰਤਨਾਂ ਦੀ ਖਾਣ ਹੈ ।
੯ ਮੱਥੇ ਤੇ, ਭਾਗਾਂ ਵਿੱਚ ।
੧੦ ਰਾਹ ਦਾ ਖਰਚ । ਨਾਨਕ ਦੀ ਮਿਹਮਾਨੀ (ਖ਼ਾਤਰਦਾਰੀ) ਇਹੋ ਹੈ ਕਿ ਸੱਚੇ ਨਾਮ ਦਾ ਖਰਚਾ ਦਿਉ ।
੧੧ ਦੇਖਣ ਨੂੰ, ਜ਼ਾਹਰਾ ਤੌਰ ਤੇ ।
੧੨ ਲੁਟੇ ਗਏ ।
੧੩ ਸੰਗ, ਟੋਲੇ, ਕਾਫ਼ਲੇ ।
੧੪ ਧੰਨ ਹਨ ।
੧੫ ਸਭ ਕੁਝ ਕਰ ਸੱਕਣ ਵਾਲਾ ।
੧੬ ਡਿਗਿਆਂ ਨੂੰ ਤਾਰਨ ਵਾਲਾ ਹੈ ਹਰੀ । ਇਹ ਗੱਲ ਸੰਤ ਤੇ ਵੇਦ ਕਹਿੰਦੇ ਹਨ ।
੧੭ ਭਗਤੀ ਦਾ ਪਿਆਰਾ ; ਜਿਸ ਨੂੰ ਭਗਤੀ ਚੰਗੀ ਲੱਗਦੀ ਹੈ ।
੧੮ ਨਿੱਤ ਕਰਮ, ਧਰਮ ।
੧੯ ਸਦਾ ਇਸ ਤਰ੍ਹਾਂ ਵਰਤਦਾ ਹੈਂ ।
੨੦ ਮੰਗਦਾ ਹੈ ।
੨੧ ਭਾਉਂਦਾ ਹੈ ।
੨੨ ਬੋਲੀ ।
੨੩ ਤੜਕਾ । ਅੰਮ੍ਰਿਤ ਵੇਲਾ ਹੋਇਆ ।
੨੪ ਬਹੁਤ ਲਹਿਰਾਂ ਉਠ ਰਹੀਆਂ ਹਨ ।
੨੫ ਸੰਤ ਲੋਕ ਅਜੀਬ ਸਮਾਂ ਬੰਨ੍ਹ ਲੈਂਦੇ ਹਨ, ਵਿਸਮਾਦੀ ਹਾਲਤ ਪੈਦਾ ਕਰ ਲੈਂਦੇ ਹਨ ।
੨੬ ਉਥੇ ਹੀ ਹਨ ।
੨੭ ਖੋਟੇ ਮਿੱਤਰ, ਵੈਰੀ ।
੨੮ ਹੇ ਭਰਾਵੋ !
੨੯ ਰਚਨ ਹਾਰ ਵਾਹਿਗੁਰੂ ।
੩੦ ਖਿੜਿਆ ।
੩੧ ਖਾਂਦਾ ਹੈ, ਨਾਸ ਕਰਦਾ ਹੈ ।
੩੨ ਅੱਕ ਦੀਆਂ ਕੱਕੜੀਆਂ।(ਅੱਕ)ਦੀਆਂ ਕੱਕੜੀਆਂ ਤਦ ਤੱਕ ਸੋਹਣੀਆਂ ਲੱਗਦੀਆਂ ਹਨ, ਜਦ ਤੱਕ ਅੱਕ ਦੇ ਬੂਟੇ ਨਾਲ ਲੱਗੀਆਂ ਰਹਿੰਦੀਆਂ ਹਨ, ਪਰ ਮਾਲਕ (ਅੱਕ) ਨਾਲੋਂ ਵਿਛੜ ਕੇ ਉਨ੍ਹਾਂ ਦੇ ਹਜ਼ਾਰ ਤੁੰਬੇ ਹੋ ਜਾਂਦੇ ਹਨ ।
੩੩ ਅੱਕ ਦੇ ਗਲੇ ਨਾਲ, ਅੱਕ ਨਾਲ ।
੩੪ ਜੋੜ, ਹਿੱਸੇ, ਤੁੰਬੇ ।
੩੫ ਵਿਸਾਰਣ ਵਾਲੇ ।
੩੬ ਮੁਕੰਮਲ ਤੌਰ ਤੇ । ਚੰਗੀ ਤਰ੍ਹਾਂ ਮਰਦੇ ਵੀ ਨਹੀਂ, ਅੱਧ ਵਿਚਾਲੇ ਸਿਸਕਦੇ ਰਹਿੰਦੇ ਹਨ ।
੩੭ ਚੋਰ ।
੩੮ ਸੂਲੀ ਤੇ ।
੩੯ ਸੁਖਾਂ ਦਾ ਖ਼ਜ਼ਾਨਾ ।
੪੦ ਜਲ ਵਿੱਚ, ਖੁਸ਼ਕ ਧਰਤੀ ਵਿੱਚ ਅਤੇ ਧਰਤ ਅਸਮਾਨ ਦੇ ਵਿਚਕਾਰ ।
੪੧ ਹਰ ਸਰੀਰ ਦੇ ਵਿੱਚ ।
੪੨ ਆਖਿਆ ਹੈ ।
੪੩ ਕੀੜਾ ਤੇ ਹਾਥੀ ।
੪੪ ਪੈਦਾ ਕੀਤੇ ਹੋਏ ।
੪੫ ਕਿਰਪਾ ਕਰਕੇ ।
੪੬ ਮਾਣਿਆ ਹੈ ।
੪੭ ਸਾਹ ਲੈਂਦਿਆਂ ਤੇ ਖਾਂਦਿਆਂ ।
੪੮ ਨਾਮ ਮੰਤਰ ਹੀ ਮਨ ਵਿੱਚ ਵੱਸਦਾ ਹੈ ।
੪੯ ਖਾਣ ਦੇ ਦੁਖ ਵਿੱਚ (ਫਿਰਦਾ ਹੈ) ।
੫੦ ਨਰਕਾਂ ਵਿੱਚ ।

* ਗੁਰੂ ਜੀ ਇਥੇ ਇੱਕ ਤਸਵੀਰ ਖਿੱਚ ਕੇ ਸੰਤਾਂ ਦੇ ਮਨ ਦੀ ਹਾਲਤ ਦੱਸਦੇ ਹਨ । ਸੰਤ ਲੋਕੀ ਨਾਮ ਦੇ ਪਿਆਰ ਵਿਚ ਇਕ ਅਜੀਬ ਸਮਾਂ ਬੰਨ੍ਹ ਲੈਂਦੇ ਹਨ । ਉਹ ਕਿਹੋ ਜਿਹਾ ? ਜਿਵੇਂ ਇੱਕ ਸਮੁੰਦਰ ਲਹਿਰਾ ਰਿਹਾ ਹੋਵੇ, ਉਸ ਉਤੇ ਪਹੁ ਫੁੱਟੇ, ਅਤੇ ਇੱਕ ਨਿੱਕੀ ਜਿਹੀ ਚਿੜੀ ਬੋਲੇ । ਇਨ੍ਹਾਂ ਤਿੰਨਾਂ ਬੁਰਸ਼-ਛੋਹਾਂ ਨਾਲ ਗੁਰੂ ਜੀ ਇੱਕ ਮੂਰਤ ਖਿਚਦੇ ਹਨ । ਸਮੁੰਦਰ ਵੱਡਾ ਚੌੜਾ ਭਰਿਆ ਹੋਇਆ, ਡੂੰਘਾ ਤੇ ਵਿਸ਼ਾਲ ਹੁੰਦਾ ਹੈ । ਉਸ ਉਤੇ ਪ੍ਰਾਤਹਕਾਲ ਦੀ ਤਾਜ਼ਗੀ, ਨਵਾਂ ਨਵਾਂ ਉਜਾਲਾ ਅਤੇ ਚੁਪ ਚਾਂ ਵਰਤ ਰਹੀ ਹੋਵੇ । ਫਿਰ ਉਸ ਚੁਪ ਨੂੰ ਹੋਰ ਵਧਾਉਣ ਲਈ ਇੱਕ ਨਿੱਕੀ ਜਹੀ ਅਵਾਜ਼ ਚੂੰ ਚੂੰ ਨਿਕਲੇ । ਇਹ ਪਰਤਾ ਕੇ ਵੇਖਣ ਵਾਲੀ ਗੱਲ ਹੈ ਕਿ ਹਨੇਰੇ ਵਿੱਚ ਥੋੜੀ ਜਹੀ ਮੱਧਮ ਰੋਸ਼ਨੀ ਕਰੋ ਤਾਂ ਹਨੇਰਾ ਵਧ ਜਾਂਦਾ ਹੈ, ਇਸੇ ਤਰ੍ਹਾਂ ਬਹੁਤ ਚੁਪ ਅਸਥਾਨ ਵਿੱਚ ਥੋੜੀ ਜਹੀ ਅਵਾਜ਼ ਕਰੋ ਤਾਂ ਚੁਪ ਦੀ ਸੁਨਸਾਨੀ ਵੱਧਦੀ ਹੈ । ਗੁਰੂ ਜੀ ਸੰਤਾਂ ਦੇ ਮਨ ਦੀ ਹਾਲਤ ਬਿਆਨ ਕਰਦੇ ਹਨ ਕਿ ਉਸ ਵਿੱਚ (੧) ਸਮੁੰਦਰ ਵਾਲੀ ਵਿਸ਼ਾਲਤਾ, ਖੁਲ੍ਹ, ਤੇ ਗੰਭੀਰਤਾ, (੨) ਪਹੁ-ਫੁਟਾਲੇ ਵਾਲੀ ਤਾਜ਼ਗੀ, ਮਿੱਠੀ ਮਿੱਠੀ ਰੋਸ਼ਨੀ ਤੇ ਸ਼ਾਂਤੀ ; ਅਤੇ (੩) ਨਾਮ ਦੀ ਧੁਨੀ ਨਾਲ ਸ਼ਾਂਤ ਤੇ ਉਦਾਰਤਾ ਦਾ ਚੜ੍ਹਾਓ ਹੁੰਦਾ ਹੈ ।

[੧]ਕਿਉ ਰਹੈ ਜਾ ਚਿਤਿ ਨ ਹੋਇ ਰਸੂਲਿ* ॥ ੨ ॥ ਪਉੜੀ ॥ [੨]ਤਿਸੈ ਸਰੇਵਹੁ ਪ੍ਰਾਣੀਹੋ ਜਿਸ ਦੈ ਨਾਉ ਪਲੈ ॥ ਐਥੈ ਰਹਹੁ ਸੁਹੇਲਿਆ[੩] ਅਗੈ ਨਾਲਿ ਚਲੈ ॥ ਘਰੁ ਬੰਧਹੁ ਸਚ ਧਰਮ ਕਾ [੪]ਗਡਿ ਥੰਮੁ ਅਹਲੈ ॥ ਓਟ ਲੈਹੁ ਨਾਰਾਇਣੈ [੫]ਦੀਨ ਦੁਨੀਆ ਝਲੈ ॥ ਨਾਨਕ ਪਕੜੇ ਚਰਣ ਹਰਿ [੬]ਤਿਸੁ ਦਰਗਹ ਮਲੈ ॥ ੮ ॥ ਸਲੋਕ ਮਃ ੫ ॥ ਜਾਚਕੁ[੭] ਮੰਗੈ ਦਾਨੁ[੮] ਦੇਹਿ ਪਿਆਰਿਆ ॥ ਦੇਵਣਹਾਰੁ ਦਾਤਾਰੁ ਮੈ ਨਿਤ ਚਿਤਾਰਿਆ[੯] ॥ ਨਿਖੁਟਿ ਨ ਜਾਈ ਮੂਲਿ[੧੦] ਅਤੁਲ ਭੰਡਾਰਿਆ ॥ ਨਾਨਕ ਸਬਦੁ ਅਪਾਰੁ ਤਿਨਿ ਸਭੁ ਕਿਛੁ ਸਾਰਿਆ[੧੧] ॥੧॥ ਮਃ ੫ ॥ [੧੨]ਸਿਖਹੁ ਸਬਦੁ ਪਿਆਰਿਹੋ ਜਨਮ ਮਰਨ ਕੀ ਟੇਕ ॥ ਮੁਖ ਊਜਲ ਸਦਾ ਸੁਖੀ ਨਾਨਕ ਸਿਮਰਤ ਏਕ ॥ ੨ ॥ ਪਉੜੀ ॥ ਓਥੈ ਅੰਮ੍ਰਿਤੁ ਵੰਡੀਐ [੧੩]ਸੁਖੀਆ ਹਰਿ ਕਰਣੇ ॥ ਜਮ ਕੈ ਪੰਥਿ[੧੪] ਨ ਪਾਈਅਹਿ ਫਿਰਿ ਨਾਹੀ ਮਰਣੇ ॥ ਜਿਸ ਨੋ ਆਇਆ ਪ੍ਰੇਮ ਰਸੁ ਤਿਸੈ ਹੀ ਜਰਣੇ[੧੫] ॥ ਬਾਣੀ ਉਚਰਹਿ ਸਾਧ ਜਨ [੧੬]ਅਮਿਉ ਚਲਹਿ ਝਰਣੇ ॥ ਪੇਖਿ[੧੭] ਦਰਸਨੁ ਨਾਨਕ ਜੀਵਿਆ ਮਨ ਅੰਦਰਿ ਧਰਣੇ[੧੮] ॥ ੯ ॥ ਸਲੋਕ ਮਃ ੫ ॥ ਸਤਿਗੁਰਿ ਪੂਰੈ ਸੇਵਿਐ ਦੂਖਾ ਕਾ ਹੋਇ ਨਾਸੁ ॥ ਨਾਨਕ ਨਾਮਿ ਅਰਾਧਿਐ ਕਾਰਜੁ ਆਵੈ ਰਾਸਿ ॥੧॥ ਮਃ ੫ ॥ ਜਿਸੁ ਸਿਮਰਤ ਸੰਕਟ[੧੯] ਛੁਟਹਿ ਅਨਦ ਮੰਗਲ[੨੦] ਬਿਸ੍ਰਾਮ ॥ ਨਾਨਕ ਜਪੀਐ ਸਦਾ ਹਰਿ ਨਿਮਖ[੨੧] ਨ ਬਿਸਰਉ ਨਾਮੁ ॥ ੨ ॥ ਪਉੜੀ ॥ ਤਿਨ ਕੀ ਸੋਭਾ ਕਿਆ ਗਣੀ ਜਿਨੀ ਹਰਿ ਹਰਿ ਲਧਾ ॥ ਸਾਧਾ ਸਰਣੀ ਜੋ ਪਵੈ ਸੋ ਛੁਟੈ ਬਧਾ ॥ ਗੁਣ ਗਾਵੈ ਅਬਿਨਾਸੀਐ ਜੋਨਿ ਗਰਭਿ ਨ ਦਧਾ[੨੨] ॥ [੨੩]ਗੁਰੁ ਭੇਟਿਆ ਪਾਰਬ੍ਰਹਮੁ ਹਰਿ ਪੜਿ ਬੁਝਿ ਸਮਧਾ[੨੪] ॥ ਨਾਨਕ ਪਾਇਆ ਸੋ ਧਣੀ ਹਰਿ ਅਗਮ[੨੫] ਅਗਾਧਾ[੨੬] ॥੧੦॥ ਸਲੋਕ ਮਃ ੫ ॥ ਕਾਮੁ ਨ ਕਰਹੀ ਆਪਣਾ ਫਿਰਹਿ ਅਵਤਾ[੨੭] ਲੋਇ[੨੮] ॥ ਨਾਨਕ ਨਾਇ ਵਿਸਾਰਿਐ ਸੁਖ ਕਿਨੇਹਾ[੨੯] ਹੋਇ ॥੧॥ ਮਃ ੫ ॥ [੩੦]ਬਿਖੈ ਕਉੜਤਣਿ ਸਗਲ ਮਾਹਿ ਜਗਤਿ ਰਹੀ ਲਪਟਾਇ ॥ ਨਾਨਕ ਜਨਿ[੩੧] ਵੀਚਾਰਿਆ ਮੀਠਾ ਹਰਿ ਕਾ ਨਾਉ ॥ ੨ ॥ ਪਉੜੀ ॥ ਇਹ ਨੀਸਾਣੀ ਸਾਧ ਕੀ ਜਿਸੁ ਭੇਟਤ ਤਰੀਐ ॥ ਜਮ ਕੰਕਰੁ[੩੨] ਨੇੜਿ ਨ ਆਵਈ ਫਿਰਿ ਬਹੁੜਿ[੩੩] ਨ ਮਰੀਐ ॥ [੩੪]ਭਵ ਸਾਗਰੁ ਸੰਸਾਰੁ ਬਿਖੁ ਸੋ ਪਾਰਿ ਉਤਰੀਐ ॥ ਹਰਿ ਗੁਣ ਗੁੰਫਹੁ[੩੫] ਮਨਿ ਮਾਲ ਹਰਿ [੩੬]ਸਭ ਮਲੁ ਪਰਹਰੀਐ ॥ ਨਾਨਕ ਪ੍ਰੀਤਮ ਮਿਲਿ ਰਹੇ ਪਾਰਬ੍ਰਹਮ ਨਰਹਰੀਐ[੩੭] ॥ ੧੧ ॥ ਸਲੋਕ ਮਃ ੫ ॥ ਨਾਨਕ ਆਏ ਸੇ ਪਰਵਾਣੁ ਹੈ ਜਿਨ ਹਰਿ ਵੁਠਾ[੩] ਚਿਤਿ ॥ [੩੯]ਗਾਲ੍ਹੀ ਅਲ ਪਲਾਲੀਆ ਕੰਮਿ ਨ ਆਵਹਿ ਮਿਤ ॥ ੧ ॥ ਮਃ ੫ ॥ ਪਾਰਬ੍ਰਹਮੁ ਪ੍ਰਭੁ ਦ੍ਰਿਸਟੀ[੪੦] ਆਇਆ ਪੂਰਨ ਅਗਮ ਬਿਸਮਾਦ[੪੧] ॥

੧ ਕਿਵੇਂ ਬਚੇ ?
੨ ਤਿਸ ਗੁਰੂ ਨੂੰ ਸੇਵੇ, ਜਿਸ ਦੇ ਪੱਲੇ ਨਾਮ ਹੈ।
੩ ਸੁਖੀ ।
੪ ਸਿਦਕ ਰੂਪੀ ਨਾ ਹੱਲਣ ਵਾਲਾ ਥੰਮ੍ਹ ਗੱਡ ਕੇ।
੫ ਜੋ ਦੀਨ ਦੁਨੀਆਂ ਨੂੰ ਝੱਲਦਾ (ਆਸਰਾ ਦਿੰਦਾ) ਹੈ ।
੬ ਉਸੇ ਦੀ ਦਰਗਾਹ ਮੱਲੀ ਰੱਖਦਾ ਹੈ ; ਭਾਵ ਉਸੇ ਦੀ ਦਰਗਾਹ ਤੇ ਡਿੱਗਾ ਰਹਿੰਦਾ ਹੈ।
੭ ਮੰਗਤਾ ।
੮ ਅਪਾਰ ਸ਼ਬਦ ਰੂਪ ਦਾਨ ।
੯ ਚੇਤੇ ਕੀਤਾ।
੧੦ ਬਿਲਕੁਲ, ਭਾਵ ਰਤਾ ਵੀ ।
੧੧ ਸੰਭਾਲਿਆ, ਖ਼ਬਰ ਸਾਰ ਲਈ।
੧੨ ਹੇ ਪਿਆਰਿਓ ! ਸ਼ਬਦ ਨੂੰ ਸਿਖੋ, ਕਮਾਉ। 'ਸ਼ਬਦ ਦੇ ਪਿਆਰਿਓ' ਅਰਥ ਨਹੀਂ ਹ ਸਕਦਾ, ਕਿਉਂਕਿ 'ਸਬਦੁ' ਦੇ ਅੰਤ ਮੁਕਤਾ ਨਹੀਂ ।
੧੩ ਇਹ ਹਰੀ ਦਾ ਅੰਮ੍ਰਿਤ ਸੁਖੀ ਕਰਦਾ ਹੈ।
੧੪ ਰਸਤੇ ਤੇ ।
੧੫ ਸਹਾਰਿਆ ਹੈ।
੧੬ ਅੰਮ੍ਰਿਤ ਦੇ ਫੁਹਾਰੇ ਚਲਦੇ ਹਨ।
੧੭ ਦੇਖ ਕੇ ।
੧੮ ਟਿਕਾਇਆ ਹੈ।
੧੯ ਦੁਖ।
੨੦ ਖੁਸ਼ੀਆਂ ।
੨੧ ਅੱਖ ਦੇ ਫੋਰ ਜਿੰਨੇ ਸਮੇਂ ਲਈ।
੨੨ ਸੜਦਾ। ਜਨਮ ਮਰਨ ਵਿਚ ਪੈ ਪੈ ਨਹੀਂ ਗਲਦਾ।
੨੩ ਜਿਸ ਨੇ ਪਾਰਬ੍ਰਹਮ ਗੁਰੂ ਨੂੰ ਭੇਟਿਆ ਹੈ।
੨੪ ਸਮਾਧੀ ਵਾਲਾ, ਟਿਕਾਉ ਵਾਲਾ। ਪੜ੍ਹ ਬੁਝ ਕੇ ਟਿਕਾਉ ਵਾਲਾ ਹੋ ਗਿਆ, ਨਿਸ਼ਾ ਹੋ ਗਈ, ਸ਼ਾਂਤੀ ਮਿਲ ਗਈ।
੨੫ ਪਹੁੰਚ ਤੋਂ ਪਰੇ ।
੨੬ ਅਗਾਧ, ਅਥਾਹ ।
੨੭ ਅਵੇੜਾ, ਆਪ-ਮੁਹਾਰਾ ।
੨੮ ਲੋਕ ਵਿੱਚ, ਦੁਨੀਆਂ ਵਿਚ।
੨੯ ਕਾਹਦਾ, ਕਿਵੇਂ ?
੩੦ ਮਾਇਆ ਬਿਖ ਦੀ ਕੁਕ੍ਰਿਤਨ।
੩੧ ਸੇਵਕ ਨੇ ।
੩੨ [ਕਿੰਕਰ, ਦਾਸ, ਸੇਵਕ] ਦੂਤ ।
੩੩ ਮੁੜ ਕੇ ।
੩੪ ਹਸਤੀ ਦਾ ਸਮੁੰਦਰ ।
੩੫ ਗੁੰਦੇ । ਮਨ ਵਿਚ ਹਰੀ ਦੇ ਗੁਣਾਂ ਰੂਪ ਮਾਲਾ ਗੁੰਦੇ ।
੩੬ ਸਾਰੀ ਮੈਲ ਦੂਰ ਕਰ ਲਵੇਂਗੇ ।
੩੭ ਨਰਹਰਿ, ਨਰਸਿੰਘ ਕਰਤਾਰ ।
੩੮ ਵੱਸਿਆ ਹੈ।
੩੯ ਫੋਕੀਆਂ ਗੱਲਾਂ ਜਿਨ੍ਹਾਂ ਵਿਚ ਅਸਰ ਨਹੀਂ ਹੈ। ਧਾਨਾਂ ਦੇ ਫੂਸ ਨੂੰ ਪਰਾਲੀ ਕਹਿੰਦੇ ਹਨ ।
੪੦ ਨਜ਼ਰੀਂ ।
੪੧ ਅਸਚਰਜ ਹੈ।

* ਪੈਗ਼ੰਬਰ (ਗੁਰੂ) । ਇਹ ਸਲੋਕ ਮੁਸਲਮਾਣ ਪ੍ਰਤੀ ਹੈ, ਇਸ ਲਈ ਮੁਸਲਮਾਣਾਂ ਦੀ ਬੋਲੀ ਵਰਤੀ ਹੈ। ਮਜ਼ਮੂਨ ਗੁਰੂ ਦਾ ਚਲ ਰਿਹਾ ਹੈ।

ਨਾਨਕ [੧]ਰਾਮਨਾਮੁ ਧਨੁ ਕੀਤਾ ਪੂਰੇ ਗੁਰ ਪਰਸਾਦਿ ॥ ੨ ॥ ਪਉੜੀ ॥ ਧੋਹੁ[੨] ਨ ਚਲੀ ਖਸਮ ਨਾਲਿ ਲਬਿ ਮੋਹਿ ਵਿਗੁਤੇ[੩] ॥ ਕਰਤਬ ਕਰਨਿ ਭਲੇਰਿਆ[੪] ਮਦਿ ਮਾਇਆ ਸੁਤੇ ॥ ਫਿਰਿ ਫਿਰਿ ਜੂਨਿ ਭਵਾਈਅਨਿ [੫]ਜਮ ਮਾਰਗਿ ਮੁਤੇ ॥ ਕੀਤਾ ਪਾਇਨਿ ਆਪਣਾ ਦੁਖ ਸੇਤੀ ਜੁਤੇ[੬] ॥ ਨਾਨਕ ਨਾਇ ਵਿਸਾਰਿਐ ਸਭ ਮੰਦੀ ਰੁਤੇ ॥ ੧੨॥ ਸਲੋਕ ਮਃ ੫ ॥ ਉਠੰਦਿਆ ਬਹੰਦਿਆ ਸਵੰਦਿਆ ਸੁਖੁ ਸੋਇ ॥ ਨਾਨਕ ਨਾਮਿ ਸਲਾਹਿਐ ਮਨੁ ਤਨੁ ਸੀਤਲੁ[੭] ਹੋਇ ॥ ੧ ॥ ਮਃ ੫ ॥ ਲਾਲਚਿ ਅਟਿਆ[੮] ਨਿਤ ਫਿਰੈ ਸੁਆਰਥੁ[੯] ਕਰੇ ਨ ਕੋਇ ॥ ਜਿਸੁ ਗੁਰੁ ਭੇਟੈ[੧੦] ਨਾਨਕਾ ਤਿਸੁ ਮਨਿ ਵਸਿਆ ਸੋਇ ॥੨॥ ਪਉੜੀ ॥ ਸਭੇ ਵਸਤੂ ਕਉੜੀਆ ਸਚੇ ਨਾਉ ਮਿਠਾ॥ ਸਾਦੁ[੧੧] ਆਇਆ ਤਿਨ ਹਰਿ ਜਨਾਂ ਚਖਿ ਸਾਧੀ ਡਿਠਾ॥ ਪਾਰਬ੍ਰਹਮਿ ਜਿਸੁ ਲਿਖਿਆ[੧੨] ਮਨਿ ਤਿਸੈ ਵੁਠਾ[੧੩] ॥ ਇਕੁ ਨਿਰੰਜਨੁ[੧੪] ਰਵਿ ਰਹਿਆ [੧੫]ਭਾਉ ਦੁਯਾ ਕੁਠਾ॥ ਹਰਿ ਨਾਨਕੁ ਮੰਗੈ ਜੋੜਿ ਕਰ ਪ੍ਰਭੁ ਦੇਵੈ ਤੁਠਾ[੧੬] ॥ ੧੩ ॥ ਸਲੋਕ ਮਃ ੫ ॥ ਜਾਚੜੀ* ਸਾ ਸਾਰੁ ਜੋ ਜਾਚੰਦੀ ਹੇਕੜੋ[੧੭] ॥ [੧੮]ਗਾਲ੍ਹੀ ਬਿਆ ਵਿਕਾਰ ਨਾਨਕ [੧੯]ਧਣੀ ਵਿਹੂਣੀਆ ॥ ੧ ॥ ਮਃ ੫ ॥ [੨੦]ਨੀਹਿ ਜਿ ਵਿਧਾ ਮੰਨੁ ਪਛਾਣੂ ਵਿਰਲੋ ਥਿਓ ॥ ਜੋੜਣਹਾਰਾ ਸੰਤੁ ਨਾਨਕ ਪਾਧਰੁ[੨੧] ਪਧਰੋ ॥ ੨ ॥ ਪਉੜੀ ॥ ਸੋਈ ਸੇਵਿਹੁ ਜੀਅੜੇ ਦਾਤਾ ਬਖਸਿੰਦੁ ॥ ਕਿਲਵਿਖ[੨੨] ਸਭਿ ਬਿਨਾਸੁ ਹੋਨਿ ਸਿਮਰਤ ਗੋਵਿੰਦੁ ॥ ਹਰਿ ਮਾਰਗੁ ਸਾਧੂ ਦਸਿਆ ਜਪੀਐ ਗੁਰ ਮੰਤੁ ॥ ਮਾਇਆ ਸੁਆਦ ਸਭਿ ਫਿਕਿਆ ਹਰਿ ਮਨਿ ਭਾਵੰਦੁ ॥ ਧਿਆਇ ਨਾਨਕ ਪਰਮੇਸਰੈ ਜਿਨਿ ਦਿਤੀ ਜਿੰਦੁ ॥ ੧੪ ॥ ਸਲੋਕ ਮਃ ੫ ॥ ਵਤੁ[੨੩] ਲਗੀ ਸਚੇ ਨਾਮ ਕੀ ਜੋ ਬੀਜੇ ਸੋ ਖਾਇ ॥ ਤਿਸਹਿ ਪਰਾਪਤਿ ਨਾਨਕਾ ਜਿਸ ਨੋ ਲਿਖਿਆ ਆਇ ॥ ੧ ॥ ਮਃ ੫ ॥ ਮੰਗਣਾ ਤ ਸਚੁ ਇਕੁ ਜਿਸੁ ਤੁਸਿ[੨੪] ਦੇਵੈ ਆਪਿ ॥ ਜਿਤੁ ਖਾਧੈ ਮਨੁ ਤ੍ਰਿਪਤੀਐ[੨੫] ਨਾਨਕ ਸਾਹਿਬ ਦਾਤਿ ॥ ੨ ॥ ਪਉੜੀ ॥ ਲਾਹਾ ਜਗ ਮਹਿ ਸੇ ਖਟਹਿ ਜਿਨ ਹਰਿ ਧਨੁ ਰਾਸਿ ॥ [੨੬]ਦੁਤੀਆ ਭਾਉ ਨ ਜਾਣਨੀ ਸਚੇ ਦੀ ਆਸ ॥ ਨਿਹਚਲੁ ਏਕੁ ਸਰੇਵਿਆ[੨੭] ਹੋਰੁ ਸਭ ਵਿਣਾਸੁ॥ ਪਾਰਬ੍ਰਹਮੁ ਜਿਸੁ ਵਿਸਰੈ ਤਿਸੁ ਬਿਰਥਾ ਸਾਸੁ॥ ਕੰਠਿ[੨੮] ਲਾਇ ਜਨ ਰਖਿਆ ਨਾਨਕ [੨੯]ਬਲਿ ਜਾਸੁ ॥ ੧੫ ॥ ਸਲੋਕ ਮਃ ੫ ॥ ਪਾਰਬ੍ਰਹਮਿ ਫੁਰਮਾਇਆ ਮੀਹੁ[੩੦] ਵੁਠਾ[੩੧] [੩੨]ਸਹਜਿ ਸੁਭਾਇ ॥ [੩੩]ਅੰਨੁ ਧੰਨੁ ਬਹੁਤੁ ਉਪਜਿਆ ਪ੍ਰਿਥਮੀ[੩੪] ਰਜੀ [੩੫]ਤਿਪਤਿ ਅਘਾਇ॥ ਸਦਾ ਸਦਾ ਗੁਣ ਉਚਰੈ ਦੁਖੁ [੩੬]ਦਾਲਦੁ ਗਇਆ ਬਿਲਾਇ॥ ਪੂਰਬਿ[੩੭] ਲਿਖਿਆ ਪਾਇਆ ਮਿਲਿਆ [੩੮]ਤਿਸੈ ਰਜਾਇ ॥ ਪਰਮੇਸਰਿ ਜੀਵਾਲਿਆ ਨਾਨਕ ਤਿਸੈ ਧਿਆਇ ॥੧॥ ਮਃ ੫ ॥

੧ ਰਾਮ-ਨਾਮ ਨੂੰ ਧਨ ਸਮਝਿਆ ਹੈ ਪੂਰੇ ਗੁਰੂ ਦੀ ਕਿਰਪਾ ਨਾਲ।
੨ ਠੱਗੀ, ਧੋਖਾ।
੩ ਬਰਬਾਦ ਹੁੰਦੇ ਹਨ (ਲਬ ਮੋਹ ਕਰਕੇ)।
੪ ਮੰਦੇ। ਦੇਖੋ ਪੰਨਾ ੩੦੫, ਫੁਟ ਨੋਟ *।
੫ ਜਮਾਂ ਦੇ ਰਸਤੇ ਤੇ ਛੱਡੇ ਗਏ।
੬ ਜੋਏ ਗਏ (ਜਿਵੇਂ ਹਲ, ਕੋਲ੍ਹੂ ਜਾਂ ਖੂਹ ਨਾਲ ਜੋਈਦਾ ਹੈ)।
੭ ਠੰਢਾ।
੮ ਭਰਿਆ ਹੋਇਆ।
੯ ਆਪਣਾ ਮਨੋਰਥ। ਜੋ ਅਸਲ ਮਤਲਬ ਹੈ ਜੀਵਨ ਦਾ ਉਸ ਨੂੰ ਕੋਈ ਨਹੀਂ ਕਰਦਾ।
੧੦ ਮਿਲੇ।
੧੧ ਸੁਆਦ।
੧੨ ਭਾਗਾਂ ਵਿਚ ਲਿਖਿਆ ਹੈ।
੧੩ ਵਸਿਆ ਹੈ।
੧੪ ਮਾਇਆ ਤੋਂ ਰਹਿਤ।
੧੫ ਦ੍ਵੈਤ ਭਾਵ ਦੂਰ ਕੀਤਾ।
੧੬ ਪ੍ਰਸੰਨ ਹੋ ਕੇ।
੧੭ [ਲਹਿੰਦੀ ਬੋਲੀ] ਇੱਕ ਨੂੰ।
੧੮ ਹੋਰ ਗੱਲਾਂ ਵਿਅਰਥ ਹਨ।
੧੯ ਮਾਲਕ ਤੋਂ ਬਿਨਾਂ; ਵਾਹਿਗੁਰੂ ਦੇ ਰਾਹ ਤੋਂ ਲਾਂਭੇ ਲੈ ਜਾਵਣ ਵਾਲੀਆਂ।
੨੦ ਜਿਸ ਦਾ ਮਨ (ਹਰੀ) ਪ੍ਰੇਮ ਵਿੱਚ ਵਿਨ੍ਹਿਆ ਹੈ ਉਹ ਪਛਾਣੂ ਕੋਈ ਵਿਰਲਾ ਹੁੰਦਾ ਹੈ। ਇਹੋ ਜੇਹਾ ਸੰਤ ਜੋੜਨਹਾਰ ਹੈ ਵਾਹਿਗੁਰੂ ਨਾਲ ਤੇ ਪੱਧਰਾ (ਸਿੱਧਾ) ਰਾਹ ਦੱਸ ਦਿੰਦਾ ਹੈ।
੨੧ ਰਸਤਾ।
੨੨ ਪਾਪ।
੨੩ ਵੱਤਰ; ਸਮਾਂ।
੨੪ ਕਿਰਪਾਲੂ ਹੋ ਕੇ।
੨੫ ਰੱਜ ਜਾਈਏ।
੨੬ ਦ੍ਵੈਤ ਭਾਵ; ਵਾਹਿਗੁਰੂ ਨੂੰ ਛੱਡ ਕੇ ਹੋਰ ਪਾਸੇ ਦਾ ਪਿਆਰ।
੨੭ ਸੇਵਿਆ।
੨੮ ਗਲੇ ਨਾਲ।
੨੯ ਬਲਿਹਾਰ ਜਾਂਦਾ ਹੈ।
੩੦ ਅੰਮ੍ਰਿਤ ਵਰਖਾ।
੩੧ ਵਸਿਆ, ਬਾਰਸ਼ ਹੋਈ।
੩੨ ਆਪਣੇ ਆਪ, ਕੁਦਰਤੀ ਤਰੀਕੇ ਨਾਲ।
੩੩ ਭਾਵ ਹਿਰਦੇ ਵਿਚ ਸੁਖ ਸ਼ਾਂਤੀ ਰੂਪ ਅਨ-ਧਨ ਪੈਂਦਾ ਹੋਇਆ।
੩੪ ਹਿਰਦੇ ਰੂਪ ਧਰਤੀ।
੩੫ ਪੂਰੀ ਤਰ੍ਹਾਂ ਰੱਜ ਗਈ।
੩੬ [ਦਰਿਦ੍ਰ] ਗ਼ਰੀਬੀ ਦੂਰ ਹੋ ਗਈ।
੩੭ ਪਹਿਲਾਂ ਤੋਂ, ਰੱਬ ਵਲੋਂ।
੩੮ ਉਸ ਦੇ ਹੁਕਮ ਵਿਚ।

* [ਯਾਚਨਾ] ਮੰਗ। ਮੰਗ ਉਹ ਸ੍ਰੇਸ਼ਟ ਹੈ ਜੋ ਕੇਵਲ ਇੱਕ ਹਰੀ ਨੂੰ ਮੰਗਦੀ ਹੈ।

[੧]ਜੀਵਨ ਪਦੁ ਨਿਰਬਾਣੁ ਇਕੋ ਸਿਮਰੀਐ॥ ਦੂਜੀ ਨਾਹੀ ਜਾਇ[੨] ਕਿਨਿ ਬਿਧਿ ਧੀਰੀਐ[੩] ॥ ਡਿਠਾ ਸਭੁ ਸੰਸਾਰੁ ਸੁਖੁ ਨ ਨਾਮ ਬਿਨੁ ॥ ਤਨੁ ਧਨੁ ਹੋਸੀ ਛਾਰੁ[੪] ਜਾਣੈ ਕੋਇ ਜਨੁ ॥ ਰੰਗ ਰੂਪ ਰਸ ਬਾਦਿ[੫] ਕਿ ਕਰਹਿ ਪਰਾਣੀਆ॥ ਜਿਸੁ ਭੁਲਾਏ ਆਪਿ ਤਿਸੁ ਕਲ[੬] ਨਹੀ ਜਾਣੀਆ ॥ ਰੰਗਿ ਰਤੇ ਨਿਰਬਾਣੁ[੭] ਸਚਾ ਗਾਵਹੀ॥ ਨਾਨਕ ਸਰਣਿ ਦੁਆਰਿ ਜੇ ਤੁਧੁ ਭਾਵਹੀ ॥ ੨ ॥ ਪਉੜੀ ॥ ਜੰਮਣੁ ਮਰਣੁ ਨ ਤਿਨ੍ ਕਉ ਜੋ ਹਰਿ ਲੜਿ ਲਾਗੇ ॥ ਜੀਵਤ[੮] ਸੇ ਪਰਵਾਣੁ ਹੋਏ ਹਰਿ ਕੀਰਤਨਿ ਜਾਗੇ॥ ਸਾਧਸੰਗੁ ਜਿਨ ਪਾਇਆ ਸੇਈ ਵਡਭਾਗੇ ॥ ਨਾਇ ਵਿਸਰਿਐ ਧ੍ਰਿਗੁ ਜੀਵਣਾ ਤੂਟੇ ਕਚ ਧਾਗੇ॥ ਨਾਨਕ [੯]ਧੂੜਿ ਪੁਨੀਤ ਸਾਧ ਲਖ ਕੋਟਿ ਪਿਰਾਗੇ ॥ ੧੬ ॥ ਸਲੋਕੁ ਮਃ ੫ ॥ ਧਰਣਿ ਸੁਵੰਨੀ ਖੜ[੧੦] ਰਤਨ ਜੜਾਵੀ ਹਰਿ ਪ੍ਰੇਮ ਪੁਰਖੁ ਮਨਿ ਵੁਠਾ॥ ਸਭੇ ਕਾਜ ਸੁਹੇਲੜੇ ਥੀਏ ਗੁਰੁ ਨਾਨਕੁ ਸਤਿਗੁਰੁ ਤੁਠਾ[੧੧] ॥ ੧ ॥ ਮਃ ੫ ॥ ਫਿਰਦੀ ਫਿਰਦੀ [੧੨]ਦਹ ਦਿਸਾ ਜਲ ਪਰਬਤ ਬਨਰਾਇ[੧੩] ॥ ਜਿਥੈ ਡਿਠਾ ਮਿਰਤਕੋ[੧੪] ਇਲ ਬਹਿਠੀ ਆਇ ॥ ੨ ॥ ਪਉੜੀ* ॥ [੧੫]ਜਿਸੁ ਸਰਬ ਸੁਖਾ ਫਲ ਲੋੜੀਅਹਿ ਸੋ ਸਚੁ ਕਮਾਵਉ ॥ ਨੇੜੈ ਦੇਖਉ ਪਾਰਬ੍ਰਹਮੁ ਇਕੁ ਨਾਮੁ ਧਿਆਵਉ॥ ਹੋਇ [੧੬]ਸਗਲ ਕੀ ਰੇਣੁਕਾ ਹਰਿ ਸੰਗਿ ਸਮਾਵਉ ॥ ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ[੧੭] ਜਾਵਉ ॥ [੧੮]ਪਤਿਤ ਪੁਨੀਤ ਕਰਤਾ ਪੁਰਖੁ ਨਾਨਕ ਸੁਣਾਵਉ॥ ੧੭ ॥ ਸਲੋਕ ਦੋਹਾ† ਮਃ ੫ ॥ ਏਕੁ ਜਿ ਸਾਜਨੁ ਮੈ ਕੀਆ ਸਰਬ ਕਲਾ ਸਮਰਥੁ ॥ ਜੀਉ ਹਮਾਰਾ [੧੯]ਖੰਨੀਐ ਹਰਿ ਮਨ ਤਨ ਸੰਦੜੀ ਵਥੁ ॥ ੧ ॥ ਮਃ ੫ ॥ [੨੦]ਜੇ ਕਰੁ ਗਹਹਿ ਪਿਆਰੜੇ ਤੁਧੁ ਨ ਛੋਡਾ ਮੂਲਿ॥ [੨੧]ਹਰਿ ਛੋਡਨਿ ਸੇ ਦੁਰਜਨਾ [੨੨]ਪੜਹਿ ਦੋਜਕ ਕੈ ਸੂਲਿ ॥੨॥ ਪਉੜੀ ॥ [੨੩]ਸਭਿ ਨਿਧਾਨ ਘਰਿ ਜਿਸ ਦੈ ਹਰਿ ਕਰੇ ਸੁ ਹੋਵੈ॥ ਜਪਿ ਜਪਿ ਜੀਵਹਿ ਸੰਤ ਜਨ ਪਾਪਾ ਮਲੁ ਧੋਵੈ॥ ਚਰਨ ਕਮਲ ਹਿਰਦੈ ਵਸਹਿ ਸੰਕਟ[੨੪] ਸਭਿ ਖੋਵੈ॥ ਗੁਰੁ ਪੂਰਾ ਜਿਸੁ ਭੇਟੀਐ[੨੫] ਮਰਿ ਜਨਮਿ ਨ ਰੋਵੈ॥ ਪ੍ਰਭ ਦਰਸ ਪਿਆਸ ਨਾਨਕ ਘਣੀ[੨੬] ਕਿਰਪਾ ਕਰਿ ਦੇਵੈ ॥ ੧੮ ॥ ਸਲੋਕ ਡਖਣਾ‡ ਮਃ ੫ ॥ [੨੭]ਭੋਰੀ ਭਰਮੁ ਵਞਾਇ ਪਿਰੀ ਮੁਹਬਤਿ ਹਿਕੁ ਤੂ ॥ ਜਿਥਹੁ ਵੰਞੈ ਜਾਇ ਤਿਥਾਊ ਮਉਜੂਦੁ ਸੋਇ॥ ੧ ॥ ਮਃ ੫ ॥ ਚੜਿ ਕੈ ਘੋੜੜੈ ਕੁੰਦੇ[੨੮] ਪਕੜਹਿ [੨੯]ਖੂੰਡੀ ਦੀ ਖੇਡਾਰੀ॥ [੩੦]ਹੰਸਾ ਸੇਤੀ ਚਿਤੁ ਉਲਾਸਹਿ ਕੁਕੜ ਦੀ ਓਡਾਰੀ ॥ ੨ ॥ ਪਉੜੀ ॥ [੩੧]ਰਸਨਾ ਉਚਰੈ ਹਰਿ ਸ੍ਰਵਣੀ ਸੁਣੈ ਸੋ ਉਧਰੈ ਮਿਤਾ॥ ਹਰਿ ਜਸੁ ਲਿਖਹਿ [੩੨]ਲਾਇ ਭਾਵਨੀ ਸੇ ਹਸਤ[੩੩] ਪਵਿਤਾ॥ [੩੪]ਅਠਸਠਿ ਤੀਰਥ ਮਜਨਾ ਸਭਿ ਪੁੰਨ ਤਿਨਿ ਕਿਤਾ॥ ਸੰਸਾਰ ਸਾਗਰ ਤੇ ਉਧਰੇ [੩੫]ਬਿਖਿਆ ਗੜੁ ਜਿਤਾ॥ ਨਾਨਕ

੧ ਇੱਕ ਹਰੀ ਨੂੰ ਸਿਮਰਨ ਨਾਲ ਜੀਵਨ ਪਦ ਤੇ ਨਿਰਬਾਨ ਪਦ (ਸਹਜ ਅਵਸਥਾ) ਪ੍ਰਾਪਤ ਹੁੰਦੀ ਹੈ। 'ਸਹਜ' ਲਈ ਦੇਖੋ ਪੰਨਾ ੬੯।

੨ ਥਾਂ।

੩ ਧੀਰਜ ਫੜੀਏ।

੪ ਮਿੱਟੀ, ਸੁਆਹ।

੫ ਫ਼ਜ਼ੂਲ ਹਨ।

੬ ਸ਼ਕਤੀ ਵਾਹਿਗੁਰੂ ਦੀ।

੭ ਮੁਕਤ ਹੋ ਗਏ ਹਨ (ਜੋ ਰੰਗ ਵਿੱਚ ਰਤੇ ਹਨ)।

੮ ਜ਼ਿੰਦਗੀ ਵਿੱਚ ਹੀ।

੯ ਸਾਧਾਂ ਦੇ ਚਰਨਾਂ ਦੀ ਧੂੜ ਲੱਖਾਂ ਕ੍ਰੋੜਾਂ ਪਿਰਾਗ ਆਦਿਕ ਤੀਰਥਾਂ ਦੇ ਇਸ਼ਨਾਨ ਤੋਂ ਵਧੀਕ ਹੈ। ਪਿਰਾਗ=ਪ੍ਰਯਾਗ (ਅਲਾਹਬਾਦ) ਜਿੱਥੇ ਗੰਗਾ ਜਮਨਾ ਤੇ ਗੁਪਤ ਸੁਰਸਤੀ ਦਾ ਸੰਗਮ ਹੈ। ਹਿੰਦੂਆਂ ਵਿੱਚ ਇਥੇ ਦਾ ਇਸ਼ਨਾਨ ਬਹੁਤ ਚੰਗਾ ਮੰਨਿਆ ਜਾਂਦਾ ਹੈ।

੧੦ ਘਾਹ। ਜਿਸ ਮਨ ਵਿੱਚ ਪ੍ਰੇਮ-ਪੁਰਖ ਹਰੀ ਵਸਿਆ ਹੈ ਉਹ ਇਵੇਂ ਹੀ ਸੋਹਣਾ ਲਗਦਾ ਹੈ ਜਿਵੇਂ ਧਰਤੀ ਸੋਹਣੀ ਹੁੰਦੀ ਹੈ ਜਿਸ ਉਤੇ ਰਤਨ-ਜੜਾਊ ਘਾਹ ਹੋਵੇ, ਭਾਵ ਰਤਨ-ਰੂਪ ਤ੍ਰੇਲ-ਤੁਪਕਿਆਂ ਨਾਲ ਜੜਿਆ ਹੋਇਆ ਘਾਹ ਹੋਵੇ।

੧੧ ਪ੍ਰਸੰਨ ਹੋਇਆ।

੧੨ ਦਸੋਂ ਤਰਫ਼ਾਂ, ਹਰ ਪਾਸੇ।

੧੩ ਬਨਸਪਤੀ, ਸਬਜ਼ੀ।

੧੪ ਮੁਰਦਾ। ਹਰੀ ਤੋਂ ਤੁਟ ਕੇ ਭਟਕਦਾ ਮਨ ਇੱਲ ਦੀ ਨਿਆਈਂ ਹੈ ਜੋ ਜਲ ਪਹਾੜ ਤੇ ਸਬਜ਼ੀ ਦੇ ਸੁਹੱਪਣ ਨੂੰ ਛੱਡ ਕੇ ਮੁਰਦਾਰ ਤੇ ਜਾ ਬੈਠਦੀ ਹੈ।

੧੫ ਜਿਸ ਸੱਚ ਤੋਂ ਸਭ ਸੁਖ ਦੇਣ ਵਾਲੇ ਅੰਮ੍ਰਿਤ ਫੱਲ ਲਭੀਂਦੇ ਹਨ, ਉਹ ਸੱਚ ਕਮਾਓ।

੧੬ ਸਾਰਿਆਂ ਦੀ ਚਰਨ-ਧੂੜ।

੧੭ ਆਪਣੇ ਅਸਲੀ ਘਰ, ਵਾਹਿਗੁਰੂ ਦੇ ਹਜ਼ੂਰ।

੧੮ ਡਿਗਿਆਂ ਨੂੰ ਪਵਿੱਤਰ ਕਰਨ ਵਾਲੇ ਕਰਤਾਰ ਦਾ ਨਾਮ ਸੁਣਾਵੇ, ਭਾਵ ਉਸ ਦਾ ਪ੍ਰਚਾਰ ਕਰੇ।

੧੯ ਟੋਟੇ ਟੋਟੇ ਹੁੰਦਾ ਹੈ, ਕੁਰਬਾਨ ਹੁੰਦਾ ਹੈ ਉਸ ਹਰੀ ਤੋਂ ਜੋ ਮਨ ਤਨ ਲਈ ਅਸਲੀ ਵਸਤ ਹੈ।

੨੦ ਜੇ ਤੂੰ ਮੇਰਾ ਹੱਥ ਪਕੜ ਲਵੇਂ, ਹੇ ਪਿਆਰੇ।

੨੧ ਜੋ ਹਰੀ ਨੂੰ ਛੱਡ ਦਿੰਦੇ ਹਨ ਓਹ ਖੋਟੇ ਆਦਮੀ ਹਨ।

੨੨ ਨਰਕਾਂ ਦੇ ਦੁੱਖ ਵਿੱਚ ਪੈਂਦੇ ਹਨ।

੨੩ ਜਿਸ (ਹਰੀ) ਦੇ ਘਰ ਸਾਰੇ ਸੁਖਾਂ ਦੇ ਖ਼ਜ਼ਾਨੇ ਹਨ, ਉਹ ਜੋ ਕਰਦਾ ਹੈ, ਉਹੋ ਹੁੰਦਾ ਹੈ।

੨੪ ਕਲੇਸ਼, ਮੁਸੀਬਤਾਂ।

੨੫ ਮਿਲੇ।

੨੬ ਬਹੁਤੀ।

੨੭ ਜੇ ਤੂੰ ਥੋੜਾ ਜਿਹਾ ਭੀ ਭਰਮ ਦੂਰ ਕਰ ਕੇ ਇੱਕ ਪ੍ਰੀਤਮ ਨਾਲ ਪਿਆਰ ਪਾ ਲਵੇਂ ਤਾਂ ਫਿਰ ਜਿਥੋਂ ਤੁਰੇਂਗਾ ਤੇ ਜਿਥੇ ਜਾਏਂਗਾ ਉਥੇ ਹੀ ਉਹ ਮੌਜੂਦ ਦਿਸੇਗਾ।

੨੮ ਕਾਠੀ ਦੇ ਹੋਣੇ ਨੂੰ। ਚੰਗਾ ਸਵਾਰ ਖੁਲ੍ਹੇ ਹੱਥ ਸਵਾਰੀ ਕਰਦਾ ਹੈ, ਪਰ ਅਣਜਾਣ ਹੋਣੇ ਨਾਲ ਚੰਬੜਨ ਦੀ ਕਰਦਾ ਹੈ।

੨੯ ਖੂੰਡੀ ਦੀ ਖੇਡ, ਪੋਲੋ ਦੀ ਖੇਡ ਜੋ ਘੋੜੇ ਉਤੇ ਚੜ੍ਹ ਕੇ ਖੇਡੀ ਜਾਂਦੀ ਹੈ। ਹੁਣ ਇਹ ਪੱਛਮ ਵਿੱਚ ਬਹੁਤ ਪ੍ਰਚੱਲਤ ਹੈ, ਪਰ ਗਈ ਪੂਰਬ ਤੋਂ ਹੀ ਹੈ। ਅਕਬਰ ਪਾਤਸ਼ਾਹ ਇਹ ਖੇਡ ਬੜੇ ਚਾ ਨਾਲ ਖੇਡਦਾ ਹੁੰਦਾ ਸੀ। ਭਾਵ ਇਹ ਹੈ ਕਿ ਖੇਡਣੀ ਪੋਲੋ ਤੇ ਫੜਨੇ ਕੁੰਦੇ ? ਇਹ ਚੰਗੀ ਸਵਾਰੀ ਹੈ !

੩੦ ਚਿਤ ਨੂੰ ਹੰਸਾਂ ਨਾਲ ਜਾਣ ਲਈ ਲਲਚਾਉਂਦੇ ਹਨ ਪਰ ਉਡਾਰੀ ਮਸਾਂ ਕੁਕੜ ਜਿੰਨੀ ਹੈ।

੩੧ ਜੋ ਜੀਭ ਦੁਆਰਾ ਹਰੀ-ਜਸ ਕਥਨ ਕਰਦਾ ਹੈ ਤੇ ਕੰਨਾਂ ਨਾਲ ਸੁਣਦਾ ਹੈ, ਉਹ ਤਰ ਜਾਂਦਾ ਹੈ, ਹੇ ਮਿਤਰ !

੩੨ ਪਿਆਰ ਨਾਲ।

੩੩ ਹਥ।

੩੪ ਇਹ ਸਮਝੋ ਕਿ ਉਨ੍ਹਾਂ ਅਠਾਹਠ ਤੀਰਥਾਂ ਦੇ ਇਸ਼ਨਾਨ ਤੇ ਹੋਰ ਪੁੰਨ ਕਰਮ ਕੀਤੇ ਹਨ (ਜਿਨ੍ਹਾਂ ਹਰੀ-ਜਸ ਕੀਤਾ ਹੈ)।

੩੫ ਵਿਸ਼ਿਆਂ ਦਾ ਕਿਲ੍ਹਾ।

---

* ਇਸ ਪਉੜੀ ਵਿੱਚ ਮਨੁਖ ਦੇ ਕਰੀਬਨ ਸਾਰੇ ਫ਼ਰਜ਼ ਸੰਕੋਚ ਕੇ ਲਿਖ ਦਿੱਤੇ ਹਨ :—ਸੱਚ ਕਮਾਣਾ, ਵਾਹਿਗੁਰੂ ਨੂੰ ਹਾਜ਼ਰ ਨਾਜ਼ਰ ਸਮਝ ਕੇ ਉਸ ਦਾ ਨਾਮ ਜਪਣਾ, ਕਿਸੇ ਨੂੰ ਦੁਖ ਨਾ ਦੇਣਾ ਬਲਕਿ ਸਭ ਨਾਲ ਨਿਮਾਣਾ ਹੋ ਕੇ ਵਰਤਣਾ, ਅਤੇ ਨੀਵਿਆਂ ਨੂੰ ਉੱਚਾ ਕਰਨ ਵਾਲੇ ਹਰੀ ਦੇ ਨਾਮ ਦਾ ਪ੍ਰਚਾਰ ਕਰਨਾ।

† ਦੋਹਰਾ, ਦੋ ਮਾਤ੍ਰਿਕ ਗਣਾਂ ਦੇ ਸੰਜੋਗ ਕਰਕੇ ਬਣਿਆ ਛੰਦ।

‡ ਗੁਰੂ ਨਾਨਕ ਸਾਹਿਬ ਦੀ ਜਨਮ ਭੂਮੀ ਤੋਂ ਦਖਣ ਵਲ ਦੀ ਬੋਲੀ ਵਿੱਚ ਲਿਖੇ ਦੋਹੇ ਜਾਂ ਸ਼ਲੋਕ ਨੂੰ ਡਖਣਾ ਕਿਹਾ ਹੈ। ਇਸ ਵਿੱਚ ਦਦੇ ਦੀ ਥਾਂ ਬਹੁਤ ਥਾਈਂ ਡਡਾ ਵਰਤਿਆ ਹੁੰਦਾ ਹੈ।

[੧]ਲੜਿ ਲਾਇ ਉਧਾਰਿਅਨੁ ਦਯੁ ਸੇਵਿ ਅਮਿਤਾ ॥ ੧੯ ॥ ਸਲੋਕੁ ਮ: ੫ ॥ ਧੰਧੜੇ ਕੁਲਾਹ[੨] ਚਿਤਿ ਨ ਆਵੈ ਹੇਕੜੋ[੩] ॥ ਨਾਨਕ ਸੇਈ [੪]ਤੰਨ ਫੁਟੰਨਿ ਜਿਨਾ ਸਾਂਈ ਵਿਸਰੈ ॥ ੧ ॥ ਮ: ੫ ॥ ਪਰੇਤਹੁ[੫] ਕੀਤੋਨੁ ਦੇਵਤਾ ਤਿਨਿ ਕਰਣੈਹਾਰੇ ॥ ਸਭੇ ਸਿਖ ਉਬਾਰਿਅਨੁ[੬] ਪ੍ਰਭਿ ਕਾਜ ਸਵਾਰੇ ॥ ਨਿੰਦਕ ਪਕੜਿ ਪਛਾੜਿਅਨੁ[੭] ਝੂਠੇ ਦਰਬਾਰੇ ॥ ਨਾਨਕ ਕਾ ਪ੍ਰਭੁ ਵਡਾ ਹੈ ਆਪਿ ਸਾਜਿ ਸਵਾਰੇ ॥ ੨ ॥ ਪਉੜੀ ॥ ਪ੍ਰਭੁ ਬੇਅੰਤੁ ਕਿਛੁ ਅੰਤੁ ਨਾਹਿ ਸਭੁ ਤਿਸੈ ਕਰਣਾ ॥ ਅਗਮ[੮] ਅਗੋਚਰੁ[੯] ਸਾਹਿਬੋ ਜੀਆਂ ਕਾ ਪਰਣਾ[੧੦] ॥ [੧੧]ਹਸਤ ਦੇਇ ਪ੍ਰਤਿਪਾਲਦਾ ਭਰਣ ਪੋਖਣੁ[੧੨] ਕਰਣਾ ॥ ਮਿਹਰਵਾਨੁ ਬਖਸਿੰਦੁ ਆਪਿ ਜਪਿ ਸਚੇ ਤਰਣਾ ॥ ਜੋ ਤੁਧੁ ਭਾਵੈ ਸੋ ਭਲਾ ਨਾਨਕ ਦਾਸ ਸਰਣਾ ॥ ੨੦ ॥ ਸਲੋਕ ਮ: ੫ ॥ ਤਿੰਨਾ ਭੁਖ ਨ ਕਾ[੧੩] ਰਹੀ ਜਿਸ ਦਾ ਪ੍ਰਭੁ ਹੈ ਸੋਇ ॥ ਨਾਨਕ ਚਰਣੀ ਲਗਿਆ ਉਧਰੈ ਸਭੋ ਕੋਇ ॥ ੧ ॥ ਮ: ੫ ॥ ਜਾਚਿਕੁ[੧੪] ਮੰਗੈ ਨਿਤ ਨਾਮੁ ਸਾਹਿਬੁ ਕਰੇ ਕਬੂਲੁ ॥ ਨਾਨਕ ਪਰਮੇਸਰੁ ਜਜਮਾਨੁ* ਤਿਸਹਿ ਭੁਖ ਨ ਮੂਲਿ ॥ ੨ ॥ ਪਉੜੀ ॥ ਮਨੁ ਰਤਾ ਗੋਵਿੰਦ ਸੰਗਿ [੧੫]ਸਚੁ ਭੋਜਨੁ ਜੋੜੇ ॥ ਪ੍ਰੀਤਿ ਲਗੀ ਹਰਿਨਾਮ ਸਿਉ ਏ ਹਸਤੀ[੧੬] ਘੋੜੇ ॥ ਰਾਜ ਮਿਲਖ ਖੁਸੀਆ ਘਣੀ[੧੭] ਧਿਆਇ ਮੁਖੁ ਨ ਮੋੜੇ ॥ ਢਾਢੀ[੧੮] ਦਰਿ ਪ੍ਰਭ ਮੰਗਣਾ ਦਰੁ ਕਦੇ ਨ ਛੋੜੇ[੧੯] ॥ ਨਾਨਕ ਮਨਿ ਤਨਿ ਚਾਉ ਏਹੁ ਨਿਤ ਪ੍ਰਭ ਕਉ ਲੋੜੇ ॥੨੧॥੧॥ ਸੁਧੁ ਕੀਚੇ

## ਰਾਗੁ ਗਉੜੀ ਭਗਤਾਂ ਕੀ ਬਾਣੀ

੧ ਓ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥ ਗਉੜੀ ਗੁਆਰੇਰੀ ਸ੍ਰੀ ਕਬੀਰ ਜੀਉ ਕੇ ਚਉਪਦੇ[੨੦] ੧੪ ॥ ਅਬ [੨੧]ਮੋਹਿ ਜਲਤ ਰਾਮ ਜਲੁ ਪਾਇਆ ॥ ਰਾਮ ਉਦਕਿ[੨੨] ਤਨੁ ਜਲਤ ਬੁਝਾਇਆ ॥ ੧ ॥ ਰਹਾਉ ॥ ਮਨੁ ਮਾਰਣ ਕਾਰਣਿ ਬਨ ਜਾਈਐ ॥ ਸੋ ਜਲੁ ਬਿਨੁ ਭਗਵੰਤ ਨ ਪਾਈਐ ॥ ੧ ॥ [੨੩]ਜਿਹ ਪਾਵਕ ਸੁਰਿ ਨਰ ਹੈ ਜਾਰੇ ॥ ਰਾਮ ਉਦਕਿ ਜਨ ਜਲਤ ਉਬਾਰੇ[੨੪] ॥ ੨ ॥ [੨੫]ਭਵ ਸਾਗਰ ਸੁਖ ਸਾਗਰ ਮਾਹੀ ॥ ਪੀਵਿ ਰਹੇ ਜਲ ਨਿਖੁਟਤ ਨਾਹੀ ॥ ੩ ॥ ਕਹਿ ਕਬੀਰ ਭਜੁ ਸਾਰਿੰਗਪਾਨੀ[੨੬] ॥ ਰਾਮ ਉਦਕਿ ਮੇਰੀ ਤਿਖਾ[੨੭] ਬੁਝਾਨੀ ॥ ੪ ॥ ੧ ॥ ਗਉੜੀ ਕਬੀਰ ਜੀ ॥ [੨੮]ਮਾਧਉ ਜਲ ਕੀ ਪਿਆਸ ਨ ਜਾਇ ॥ ਜਲ ਮਹਿ ਅਗਨਿ ਉਠੀ ਅਧਿਕਾਇ[੨੯] ॥ ੧ ॥ ਰਹਾਉ ॥ ਤੂੰ ਜਲਨਿਧਿ[੩੦] ਹਉ ਜਲ ਕਾ ਮੀਨੁ[੩੧] ॥ ਜਲ ਮਹਿ ਰਹਉ ਜਲਹਿ ਬਿਨੁ ਖੀਨੁ[੩੨] ॥ ੧ ॥ ਤੂੰ ਪਿੰਜਰੁ[੩੩] ਹਉ ਸੁਅਟਾ[੩੪] ਤੋਰ[੩੫] ॥ [੩੬]ਜਮੁ ਮੰਜਾਰੁ ਕਹਾ ਕਰੈ ਮੋਰ[੩੭] ॥ ੨ ॥ ਤੂੰ ਤਰਵਰੁ[੩੮] ਹਉ ਪੰਖੀ ਆਹਿ ॥ ਮੰਦਭਾਗੀ ਤੇਰੋ ਦਰਸਨੁ ਨਾਹਿ ॥ ੩ ॥ ਤੂੰ ਸਤਿਗੁਰੁ ਹਉ [੩੯]ਨਉਤਨੁ

੧ ਜਿਸ ਨੇ ਆਪਣੇ ਲੜ ਲਾ ਕੇ ਤਾਰ ਲਏ ਹਨ, ਉਸ ਅਮਿਤ ਕਰਤਾਰ ਨੂੰ ਸੇਵ। ਅਮਿਤ=ਜਿਸ ਦੀ ਮਿਤ (ਹਦ) ਨਹੀਂ, ਬੇਅੰਤ।
੨ [ਕੁ=ਖੋਟਾ, ਲਾਹ=ਲਾਭ] ਖੋਟੇ ਲਾਹ ਵਾਲੇ, ਘਾਟੇ ਵਾਲੇ।
੩ ਇਕ ਵਾਹਿਗੁਰੂ।
੪ ਸਰੀਰ ਫੁਟ ਜਾਵਨ।
੫ ਭੂਤਾਂ ਤੋਂ।
੬ ਤਾਰ ਦਿੱਤੇ।
੭ ਉਸ ਨੇ ਪਟਕਾਏ ਧਰਤੀ ਨਾਲ।
੮ ਪਹੁੰਚ ਤੋਂ ਪਰੇ।
੯ ਜੋ ਇੰਦ੍ਰਿਆਂ ਦਾ ਵਿਸ਼ਾ ਨਹੀਂ; ਮਨ ਬਾਣੀ ਤੋਂ ਪਰੇ।
੧੦ ਆਸਰਾ।
੧੧ ਹਥ ਦੇ ਕੇ ਪਾਲਦਾ ਹੈ।
੧੨ ਪਾਲਣਾ।
੧੩ ਕੋਈ, ਕਿਸੇ ਕਿਸਮ ਦੀ।
੧੪ ਮੰਗਤਾ।
੧੫ ਇਹ ਹੀ ਅਸਲ ਭੋਜਨ ਤੇ ਅਸਲ ਜੋੜੇ (ਪੋਸ਼ਾਕੇ) ਹਨ।
੧੬ ਹਾਥੀ।
੧੭ ਬਹੁਤੀਆਂ।
੧੮ ਢਢ ਵਜਾਉਣ ਵਾਲਾ, ਵਾਰ ਗਾਉਣ ਵਾਲਾ, ਹਰੀ-ਜਸ ਕਰਨ ਵਾਲਾ।
੧੯ ਛਡਦਾ।
੨੦ ਚਾਰ ਚਾਰ ਪਦਾਂ ਵਾਲੇ ਸ਼ਬਦ।
੨੧ ਮੈਂ ਸੜ ਰਹੇ ਨੇ ਰਾਮ ਜਲ ਪ੍ਰਾਪਤ ਕੀਤਾ ਹੈ।
੨੨ ਪਾਣੀ। ਰਾਮ ਦੇ ਨਾਮ ਰੂਪ ਪਾਣੀ ਨੇ।
੨੩ ਜਿਸ ਤ੍ਰਿਸ਼ਨਾ ਰੂਪ ਅੱਗ ਨੇ ਸੁਰੀ ਨਰ (ਉੱਤਮ ਪੁਰਸ਼) ਸਾੜ ਦਿਤੇ ਹਨ।
੨੪ ਬਚਾ ਲਏ।
੨੫ ਸੰਸਾਰ ਸਾਗਰ ਹੁਣ ਸੁਖਾਂ ਦੇ ਸਰੋਵਰ ਵਿੱਚ ਬਦਲ ਗਿਆ ਹੈ, ਜਿਸ ਦਾ ਜਲ ਪੀਂਦਿਆਂ ਮੁਕਦਾ ਨਹੀਂ।
੨੬ [ਜਿਸ ਦੇ ਹਥ ਵਿਚ ਧਰਤੀ ਹੈ] ਵਾਹਿਗੁਰੂ।
੨੭ ਤ੍ਰੇਹ।
੨੮ [ਮਾਇਆ ਦੇ ਧਵ (ਪਤੀ), ਵਿਸ਼ਨੂੰ] ਹੇ ਵਾਹਿਗੁਰੂ! ਹਰੀ-ਜਲ ਲਈ ਜੋ ਪਿਆਸ ਹੈ, ਉਹ ਜਾਂਦੀ ਨਹੀਂ।
੨੯ ਬਹੁਤੀ, ਹੋਰ। ਇਸ ਜਲ ਨੂੰ ਪੀਂਦਿਆਂ ਹੋਰ ਭੜਕਾ ਉਠਦੀ ਹੈ, ਪਿਆਸ ਨਹੀਂ ਬੁਝਦੀ।
੩੦ ਜਲ ਦਾ ਖ਼ਜ਼ਾਨਾ, ਸਮੁੰਦਰ।
੩੧ ਮੱਛੀ।
੩੨ ਟੁਟਦਾ ਹਾਂ, ਨਾਸ ਹੁੰਦਾ ਹਾਂ।
੩੩ ਪਿੰਜਰਾ।
੩੪ ਤੋਤਾ।
੩੫ ਤੇਰਾ।
੩੬ ਜਮ ਰੂਪ ਬਿੱਲਾ।
੩੭ ਮੇਰਾ।
੩੮ ਰੁਖ।
੩੯ ਨਵਾਂ ਨਵਾਂ ਚੇਲਾ ਹਾਂ, (ਇਸ ਲਈ ਤੁਹਾਡੇ ਤਰੀਕਿਆਂ ਨੂੰ ਅਜੇ ਚੰਗੀ ਤਰ੍ਹਾਂ ਨਹੀਂ ਸਮਝਿਆ)।

---

* ਯਜਮਾਨ, ਯਗ ਕਰਨ ਵਾਲਾ; ਉਹ ਪੁਰਸ਼ ਜੋ ਪੰਡਤਾਂ ਤੋਂ ਯਗ ਕਰਾ ਕੇ ਉਨ੍ਹਾਂ ਨੂੰ ਦੱਛਣਾ ਆਦਿ ਦਾਨ ਦਿੰਦਾ ਹੈ। ਇਥੇ ਵਾਹਿਗੁਰੂ ਨੂੰ ਜਜਮਾਨ ਆਖਿਆ ਹੈ ਜਿਸ ਤੋਂ ਸਭ ਕੰਮ ਰਾਸ ਹੁੰਦੇ ਹਨ ਤੇ ਜਿਸ ਤੋਂ ਸਭ ਕੋਈ ਮੰਗ ਖਾਂਦਾ ਹੈ, ਪਰ ਉਸ ਨੂੰ ਆਪ ਕੋਈ ਭੁਖ ਨਹੀਂ ਹੈ। ਇਥੇ ਜਾਚਕ ਵਾਹਿਗੁਰੂ ਤੋਂ ਨਾਮ ਮੰਗਦਾ ਹੈ।

† ਸ਼ੁਧ ਕਰੋ। ਇਹ ਭਾਈ ਗੁਰਦਾਸ ਜੀ ਨੂੰ ਗੁਰੂ ਅਰਜਨ ਦੇਵ ਜੀ ਦੀ ਆਗਿਆ ਹੈ ਕਿ ਉਹ ਲੱਗ ਕੰਨਾ ਦੇਖ ਕੇ ਚੰਗੀ ਤਰ੍ਹਾਂ ਸੋਧ ਲੈਣ। ਜੇ ਕਿਤੇ ਭੁਲ ਹੋਵੇ ਤਾਂ ਠੀਕ ਕੀਤੀ ਜਾਵੇ।

ਚੇਲਾ ॥ [੧]ਕਹਿ ਕਬੀਰ ਮਿਲੁ ਅੰਤ ਕੀ ਬੇਲਾ ॥ ੪ ॥ ੨ ॥ ਗਉੜੀ ਕਬੀਰ ਜੀ ॥
[੨]ਜਬ ਹਮ ਏਕੋ ਏਕੁ ਕਰਿ ਜਾਨਿਆ ॥ ਤਬ ਲੋਗਹ ਕਾਹੇ ਦੁਖੁ ਮਾਨਿਆ ॥੧॥
[੩]ਹਮ ਅਪਤਹ ਅਪੁਨੀ ਪਤਿ ਖੋਈ ॥ [੪]ਹਮਰੈ ਖੋਜਿ ਪਰਹੁ ਮਤਿ ਕੋਈ ॥ ੧ ॥
ਰਹਾਉ ॥ [੫]ਹਮ ਮੰਦੇ ਮੰਦੇ ਮਨ ਮਾਹੀ ॥ [੬]ਸਾਝ ਪਾਤਿ ਕਾਹੂ ਸਿਉ ਨਾਹੀ ॥੨॥
[੭]ਪਤਿ ਅਪਤਿ ਤਾ ਕੀ ਨਹੀ ਲਾਜ ॥ ਤਬ ਜਾਨਹੁਗੇ [੮]ਜਬ ਉਘਰੈਗੋ ਪਾਜ ॥੩॥
ਕਹੁ ਕਬੀਰ [੯]ਪਤਿ ਹਰਿ ਪਰਵਾਨੁ ॥ ਸਰਬ[੧੦] ਤਿਆਗਿ ਭਜੁ ਕੇਵਲ ਰਾਮੁ ॥੪॥
੩ ॥ ਗਉੜੀ ਕਬੀਰ ਜੀ ॥ ਨਗਨ ਫਿਰਤ ਜੌ ਪਾਈਐ ਜੋਗੁ ॥ ਬਨ ਕਾ
ਮਿਰਗੁ[੧੧] ਮੁਕਤਿ ਸਭੁ ਹੋਗੁ ॥੧॥ [੧੨]ਕਿਆ ਨਾਗੇ ਕਿਆ ਬਾਧੇ ਚਾਮ ॥ [੧੩]ਜਬ
ਨਹੀ ਚੀਨਸਿ ਆਤਮਰਾਮ ॥ ੧ ॥ ਰਹਾਉ ॥ [੧੪]ਮੂਡ ਮੁੰਡਾਏ ਜੋ ਸਿਧਿ ਪਾਈ ॥
ਮੁਕਤੀ ਭੇਡ ਨ ਗਈਆ ਕਾਈ ॥ ੨ ॥ [੧੫]ਬਿੰਦੁ ਰਾਖਿ ਜੌ ਤਰੀਐ ਭਾਈ ॥ ਖੁਸਰੈ
ਕਿਉ ਨ ਪਰਮ ਗਤਿ ਪਾਈ ॥ ੩ ॥ ਕਹੁ ਕਬੀਰ ਸੁਨਹੁ ਨਰ ਭਾਈ ॥ ਰਾਮਨਾਮ
ਬਿਨੁ ਕਿਨਿ[੧੬] ਗਤਿ ਪਾਈ ॥ ੪ ॥ ੪ ॥ ਗਉੜੀ ਕਬੀਰ ਜੀ ॥ ਸੰਧਿਆ[੧੭]
ਪ੍ਰਾਤ[੧੮] ਇਸ੍ਨਾਨੁ ਕਰਾਹੀ ॥ ॥ ਜਿਉ ਭਏ ਦਾਦੁਰ[੧੯] ਪਾਨੀ ਮਾਹੀ ॥੧॥ ਜਉਪੈ[੨੦]
ਰਾਮ ਰਾਮ ਰਤਿ[੨੧] ਨਾਹੀ ॥ ਤੇ ਸਭਿ ਧਰਮ ਰਾਇ ਕੈ ਜਾਹੀ ॥ ੧ ॥ ਰਹਾਉ ॥
[੨੨]ਕਾਇਆ ਰਤਿ ਬਹੁ ਰੂਪ ਰਚਾਹੀ ॥ ਤਿਨ ਕਉ ਦਇਆ ਸੁਪਨੈ ਭੀ ਨਾਹੀ ॥੨॥
*ਚਾਰਿ ਚਰਨ ਕਹਹਿ ਬਹੁ ਆਗਰ[੨੩] ॥ ਸਾਧੂ ਸੁਖੁ ਪਾਵਹਿ [੨੪]ਕਲਿ ਸਾਗਰ॥੩॥
ਕਹੁ ਕਬੀਰ [੨੫]ਬਹੁ ਕਾਇ ਕਰੀਜੈ ॥ ਸਰਬਸੁ ਛੋਡਿ ਮਹਾ ਰਸੁ ਪੀਜੈ ॥ ੪ ॥ ੫ ॥
ਕਬੀਰ ਜੀ ਗਉੜੀ ॥ ਕਿਆ ਜਪੁ ਕਿਆ ਤਪੁ ਕਿਆ ਬ੍ਰਤ ਪੂਜਾ ॥ ਜਾ ਕੈ ਰਿਦੈ
[੨੬]ਭਾਉ ਹੈ ਦੂਜਾ ॥੧॥ ਰੇ ਜਨ ਮਨੁ ਮਾਧਉ[੨੭] ਸਿਉ ਲਾਈਐ ॥ ਚਤੁਰਾਈ ਨ
ਚਤੁਰਭੁਜੁ[੨੮] ਪਾਈਐ ॥ ਰਹਾਉ ॥ ਪਰਹਰੁ[੨੯] ਲੋਭੁ ਅਰੁ ਲੋਕਾਚਾਰੁ[੩੦] ॥
ਪਰਹਰੁ ਕਾਮੁ ਕ੍ਰੋਧੁ ਅਹੰਕਾਰੁ ॥੨॥ ਕਰਮ ਕਰਤ ਬਧੇ ਅਹੰਮੇਵ[੩੧] ॥ ਮਿਲਿ ਪਾਥਰ
ਕੀ ਕਰਹੀ ਸੇਵ ॥ ੩ ॥ ਕਹੁ ਕਬੀਰ ਭਗਤਿ ਕਰਿ ਪਾਇਆ ॥ [੩੨]ਭੋਲੇ ਭਾਇ ਮਿਲੇ
[੩੩]ਰਘੁਰਾਇਆ ॥ ੪ ॥ ੬ ॥ ਗਉੜੀ ਕਬੀਰ ਜੀ ॥ [੩੪]ਗਰਭ ਵਾਸ ਮਹਿ ਕੁਲੁ
ਨਹੀ ਜਾਤੀ ॥ [੩੫]ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥ ੧ ॥ ਕਹੁ ਰੇ ਪੰਡਿਤ ਬਾਮਨ
ਕਬ ਕੇ ਹੁਏ ॥ ਬਾਮਨ ਕਹਿ ਕਹਿ ਜਨਮੁ ਮਤ ਖੋਏ ॥ ੧ ॥ ਰਹਾਉ ॥ ਜੌ ਤੂੰ
ਬ੍ਰਾਹਮਣੁ ਬ੍ਰਹਮਣੀ ਜਾਇਆ ॥ ਤਉ [੩੬]ਆਨ ਬਾਟ ਕਾਹੇ ਨਹੀ ਆਇਆ ॥
੨॥ ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥ [੩੭]ਹਮ ਕਤ ਲੋਹੂ ਤੁਮ ਕਤ ਦੂਧ ॥ ੩ ॥
ਕਹੁ ਕਬੀਰ ਜੋ ਬ੍ਰਹਮੁ[੩੮] ਬੀਚਾਰੈ ॥ ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ[੩੯] ॥੪॥

੧ ਕਬੀਰ ਕਹਿੰਦਾ ਹੈ :(ਹੇ ਗੁਰੂ ਰੂਪ ਵਾਹਿਗੁਰੂ ਜੀ !) ਮੈਨੂੰ ਇਸ ਅਖੀਰਲੇ ਮੌਕੇ ਤੇ ਦਰਸ਼ਨ ਦਿਓ ; ਭਾਵ ਅਗੇ ਕਈ ਮੌਕੇ ਗੰਵਾਏ ਹਨ ; ਇਹ ਮਨੁਖਾ ਜਨਮ ਅਖੀਰਲਾ ਮੌਕਾ ਹੈ, ਇਸ ਨੂੰ ਦਰਸ਼ਨ ਦੇ ਕੇ ਸਫਲ ਕਰੋ ।

੨ ਜਦ ਅਸੀਂ ਕੇਵਲ ਹਰੀ ਨੂੰ ਮੰਨਿਆ ਹੈ (ਤੇ ਹੋਰ ਕਿਸੇ ਨਾਲ ਕੋਈ ਝਗੜਾ ਨਹੀਂ ਹੈ) ਤਾਂ ਲੋਕਾਂ ਨੇ ਕਿਸ ਲਈ ਬੁਰਾ ਮਨਾਇਆ ਹੈ ?

੩ ਅਸੀਂ ਬੇ-ਇਜ਼ਤਿਆਂ ਨੇ ।

੪ ਸਾਡੇ ਪਿਛੇ ਕੋਈ ਨਾ ਲਗੇ ।

੫ ਅਸੀਂ ਮੰਦੇ ਸਹੀ, ਪਰ ਆਪਣੇ ਆਪ ਵਿੱਚ ਹੀ ਮੰਦੇ ਹਾਂ (ਕਿਸੇ ਹੋਰ ਨਾਲ ਤਾਂ ਮੰਦੇ ਨਹੀਂ)।

੬ ਸਾਡੀ ਕਿਸੇ ਨਾਲ ਪਾਤਿ (ਇਜ਼ਤ ਅਬਰੋ) ਦੀ ਸਾਂਝ ਨਹੀਂ ।

੭ ਦੁਨਿਆਵੀ ਇੱਜ਼ਤ ਜਾਂ ਨਿਆਦਰੀ ਦੀ ਸਾਨੂੰ ਕੋਈ ਸ਼ਰਮ ਨਹੀਂ ।

੮ ਜਦੋਂ ਪੜਦਾ ਫ਼ਾਸ਼ ਹੋ ਜਾਵੇਗਾ (ਵਾਹਿਗੁਰੂ ਦੇ ਹਜ਼ੂਰ) ਤਾਂ ਤੁਹਾਨੂੰ ਪਤਾ ਲਗੇਗਾ (ਕਿ ਬੇਇਜ਼ਤ ਅਸੀਂ ਸਾਂ ਕਿ ਤੁਸੀਂ)।

੯ ਅਸਲ ਇਜ਼ਤ ਉਹ ਹੈ ਜੋ ਹਰੀ ਨੂੰ ਪ੍ਰਵਾਨ ਹੋਵੇ ।

੧੦ ਸਭ ਕੁਝ ।

੧੧ ਜਾਨਵਰ ।

੧੨ ਕੀ ਹੋਇਆ ਜੇ ਨੰਗੇ ਰਹੇ ਜਾਂ ਸਰੀਰ ਤੇ ਮਿਰਗ ਆਦਿ ਦੀ ਖਲੜੀ ਬੰਨ੍ਹ ਲਈ ?

੧੩ ਜੇ ਵਾਹਿਗੁਰੂ ਨੂੰ (ਜੋ ਸਭ ਆਤਮਾਂ ਵਿੱਚ ਰਮਿਆ ਹੋਇਆ ਹੈ) ਨਹੀਂ ਸਮਝਿਆ ।

੧੪ ਸਿਰ ਮੁਨਾ ਕੇ ਜੇ ਸਿਧੀ ਮਿਲਦੀ ਹੋਵੇ ਤਾਂ ਭੇਡ ਲਈ ਤਾਂ ਮੁਕਤੀ ਕਿਧਰੇ ਗਈ ਹੀ ਨਹੀਂ, ਭਾਵ ਜ਼ਰੂਰ ਮਿਲੇਗੀ ।

੧੫ [ਬੂੰਦ] ਵੀਰਜ ਨੂੰ ਬਚਾ ਕੇ, ਜਤ ਧਾਰਨ ਕਰ ਕੇ ।

੧੬ ਕਿਸ ਨੇ, ਭਾਵ ਕਿਸੇ ਨਹੀਂ ।

੧੭ ਸ਼ਾਮ ।

੧੮ ਪ੍ਰਭਾਤ, ਸਵੇਰੇ ।

੧੯ ਡਡੂ । ਜਿਵੇਂ ਪਾਣੀ ਵਿਚ ਡਡੂ ਹੁੰਦੇ ਹਨ ।

੨੦ ਜੇਕਰ । ਜੇ ਰਾਮ ਨਾਮ ਦੇ ਰਤੇ ਹੋਏ ਨਹੀਂ ਤਾਂ ਸਾਰੇ ਧਰਮ ਰਾਜ ਦੇ ਪੇਸ਼ ਹੋਣਗੇ ।

੨੧ ਰਤੇ ਹੋਏ ।

੨੨ ਕਾਇਆਂ ਦੇ ਰਤੇ ਹੋਏ । ਸਰੀਰ ਨਾਲ ਪਿਆਰ ਕਰਨ ਵਾਲੇ ਬਹੁਤ ਰੂਪ ਵਟਾਂਦੇ ਹਨ (ਭੇਖ-ਧਾਰੀਆਂ ਦਾ ਜ਼ਿਕਰ ਹੈ) ।

੨੩ ਮੁਖੀਏ, ਸਿਆਣੇ ਪੁਰਸ਼ ।

੨੪ ਇਹ ਝਗੜੇ ਦਾ ਸਾਗਰ ।

੨੫ ਬਹੁਤ ਕੀ ਕਰਨਾ ਹੈ? ਸਭ ਕੁਝ ਛਡ ਕੇ ਮਹਾਂ-ਰਸ ਪੀਵੇ ।

੨੬ ਦ੍ਵੈਤ ਭਾਵ ।

੨੭ [ਮਾਇਆ ਦਾ ਧਵ (ਪਤੀ), ਵਿਸ਼ਨੂੰ] ਹਰੀ ।

੨੮ [ਚਾਰ ਬਾਹਾਂ ਵਾਲਾ ਵਿਸ਼ਨੂੰ] ਵਾਹਿਗੁਰੂ ।

੨੯ ਛੋਡ ਦੇਹ ।

੩੦ ਲੋਕ ਆਚਾਰ, ਲੋਕ ਵਿਹਾਰ, ਲੋਕ ਰੀਤ ।

੩੧ ਅਹੰਮਤਿ, ਹੰਕਾਰ ਵਾਲੀ ਬੁਧੀ । ਕਰਮ ਕਾਂਡ ਵਿੱਚ ਲਗਿਆਂ ਹੰਕਾਰ ਹੀ ਵਧਦਾ ਹੈ । ਇਹੋ ਜਹੇ ਮਿਲ ਕੇ ਪਥਰ ਦੀ ਪੂਜਾ ਹੀ ਕਰਦੇ ਹਨ (ਚੇਤਨ ਸਰਬ ਵਿਆਪਕ ਹਰੀ ਦੀ ਨਹੀਂ) ।

੩੨ ਭੋਲੇ ਭਾਵ ਨਾਲ, ਨਿਸ਼ਕਪਟਤਾ ਨਾਲ ।

੩੩ [ਰਘੁ ਵੰਸ ਦਾ ਰਾਜਾ ਸ੍ਰੀ ਰਾਮ ਚੰਦਰ] ਵਾਹਿਗੁਰੂ ।

੩੪ ਪੇਟ ਅਸਥਾਨ । ਪੇਟ ਅੰਦਰ ਕਿਸੇ ਕੁਲ ਜ਼ਾਤ ਦਾ ਫ਼ਰਕ ਨਹੀਂ ਹੈ ।

੩੫ ਬ੍ਰਹਮ (ਵਾਹਿਗੁਰੂ) ਦੇ ਬੀਜ ਤੋਂ ਸਭ ਪੈਦਾ ਹੋਏ ਹਨ ; ਸਭ ਵਾਹਿਗੁਰੂ ਦੀ ਅੰਸ ਹਨ ।

੩੬ ਹੋਰ ਰਸਤੇ ਤੋਂ । ਸਭ ਦੀ ਪੈਦਾਇਸ਼ ਦਾ ਢੰਗ ਇਕੋ ਹੈ ।

੩੭ ਤੂੰ ਕਦੋਂ ਦੁਧ ਵਾਲਾ ਤੇ ਮੈਂ ਲਹੂ ਵਾਲਾ ਹਾਂ ? ਭਾਵ ਸਭ ਦੇ ਸਰੀਰ ਇਕੋ ਜਹੇ ਹਨ ।

੩੮ ਵਾਹਿਗੁਰੂ ਨੂੰ ।

੩੯ ਸਾਡੇ ਵਿੱਚ, ਅਸਾਂ ਲੋਕਾਂ ਵਿੱਚ ।

---

* ਬਹੁਤ ਸਾਰੇ ਆਗੂ ਧਰਮ ਦੇ ਚਾਰ ਪੈਰ ਦਸਦੇ ਹਨ । ਧਰਮ ਦੇ ਚਾਰ ਪੈਰ ਇਹ ਮੰਨੇ ਜਾਂਦੇ ਹਨ:—ਸਤ, ਤਪ, ਦਇਆ, ਦਾਨ ; ਪਰ ਵਿਸ਼ਨੂੰ ਪੁਰਾਣ ਵਿਚ ਧਰਮ ਦੇ ਚਾਰ ਪੈਰ ਇਉਂ ਦਸੇ ਹਨ:—ਸਤਜ, ਜਗਜ, ਪੂਜਾ ਤੇ ਨਾਮ ਸਿਮਰਨ । ਇਥੇ ਭਾਵ ਇਹ ਹੈ ਕਿ ਮੁਖੀ ਲੋਕ ਇਨ੍ਹਾਂ ਕਰਮਾਂ ਦੀ ਵਿਚਾਰ ਤੇ ਕਥਨੀ ਵਿੱਚ ਫਸੇ ਰਹਿੰਦੇ ਹਨ, ਪਰ ਇਸ ਝਗੜੇ ਦੇ ਸਮੁੰਦਰ ਵਿਚ ਕੇਵਲ ਸਾਧੂ ਲੋਕ ਅਸਲ ਸੁਖ ਮਾਣਦੇ ਹਨ ।

੭॥ ਗਉੜੀ ਕਬੀਰ ਜੀ ॥ ਅੰਧਕਾਰ[੧] ਸੁਖਿ ਕਬਹਿ ਨ ਸੋਈਹੈ ॥ ਰਾਜਾ ਰੰਕੁ[੨] ਦੋਊ ਮਿਲਿ ਰੋਈਹੈ ॥ ੧ ॥ [੩]ਜਉਪੈ ਰਸਨਾ ਰਾਮੁ ਨ ਕਹਿਬੋ[੪] ॥ [੫]ਉਪਜਤ ਬਿਨਸਤ ਰੋਵਤ ਰਹਿਬੋ ॥੧॥ ਰਹਾਉ ॥ [੬]ਜਸ ਦੇਖੀਐ ਤਰਵਰ ਕੀ ਛਾਇਆ॥ ਪ੍ਰਾਨ ਗਏ ਕਹੁ ਕਾਂ ਕੀ ਮਾਇਆ ॥ ੨ ॥ [੭]ਜਸ ਜੰਤੀ ਮਹਿ ਜੀਉ ਸਮਾਨਾ ॥ [੮]ਮੂਏ ਮਰਮੁ ਕੋ ਕਾ ਕਰ ਜਾਨਾ ॥ ੩ ॥ [੯]ਹੰਸਾ ਸਰਵਰੁ ਕਾਲੁ ਸਰੀਰ ॥ ਰਾਮ ਰਸਾਇਨ[੧੦] ਪੀਉ ਰੇ ਕਬੀਰ ॥੪॥੮॥ ਗਉੜੀ ਕਬੀਰ ਜੀ ॥ [੧੧]ਜੋਤਿ ਕੀ ਜਾਤਿ ਜਾਤਿ ਕੀ ਜੋਤੀ॥ ਤਿਤੁ ਲਾਗੇ ਕੰਚੂਆ[੧੨] ਫਲ ਮੋਤੀ ॥੧॥ ਕਵਨੁ ਸੁ ਘਰੁ[੧੩] ਜੋ ਨਿਰਭਉ ਕਹੀਐ ॥ ਭਉ ਭਜਿ ਜਾਇ ਅਭੈ ਹੋਇ ਰਹੀਐ ॥੧॥ ਰਹਾਉ॥ [੧੪]ਤਟਿ ਤੀਰਥਿ ਨਹੀ ਮਨੁ ਪਤੀਆਇ॥ [੧੫]ਚਾਰ ਅਚਾਰ ਰਹੇ ਉਰਝਾਇ ॥੨॥ *ਪਾਪ ਪੁੰਨ ਦੁਇ ਏਕ ਸਮਾਨ ॥ ਨਿਜਘਰਿ ਪਾਰਸੁ ਤਜਹੁ ਗੁਨ ਆਨ ॥ ੩ ॥ ਕਬੀਰ [੧੬]ਨਿਰਗੁਣ ਨਾਮ ਨ ਰੋਸੁ ॥ ਇਸੁ ਪਰਚਾਇ ਪਰਚਿ ਰਹੁ ਏਸੁ ॥੪॥ ੯ ॥ ਗਉੜੀ ਕਬੀਰ ਜੀ॥ [੧੭]ਜੋ ਜਨ ਪਰਮਿਤਿ ਪਰਮਨੁ ਜਾਨਾ ॥ ਬਾਤਨ ਹੀ ਬੈਕੁੰਠ ਸਮਾਨਾ॥ ੧ ॥ ਨਾ ਜਾਨਾ ਬੈਕੁੰਠ ਕਹਾਹੀ[੧੮]॥ [੧੯]ਜਾਨੁ ਜਾਨੁ ਸਭਿ ਕਹਹਿ ਤਹਾਹੀ ॥੧॥ ਰਹਾਉ॥ ਕਹਨ ਕਹਾਵਨ ਨਹ ਪਤੀਅਈਹੈ[੨੦] ॥ ਤਉ ਮਨੁ ਮਾਨੈ[੨੧] ਜਾ ਤੇ ਹਉਮੈ ਜਈਹੈ[੨੨]॥੨॥ ਜਬਲਗੁ ਮਨਿ ਬੈਕੁੰਠ ਕੀ ਆਸ॥ ਤਬਲਗੁ ਹੋਇ ਨਹੀ ਚਰਨ ਨਿਵਾਸੁ ॥ ੩ ॥ ਕਹੁ ਕਬੀਰ ਇਹ ਕਹੀਐ ਕਾਹਿ[੨੩] ॥ [੨੪]ਸਾਧ ਸੰਗਤਿ ਬੈਕੁੰਠੈ ਆਹਿ ॥੪॥੧੦॥ ਗਉੜੀ ਕਬੀਰ ਜੀ॥ [੨੫]ਉਪਜੈ ਨਿਪਜੈ ਨਿਪਜਿ ਸਮਾਈ॥ [੨੬]ਨੈਨਹ ਦੇਖਤ ਇਹੁ ਜਗੁ ਜਾਈ ॥ ੧ ॥ [੨੭]ਲਾਜ ਨ ਮਰਹੁ ਕਹਹੁ ਘਰੁ ਮੇਰਾ॥ ਅੰਤ ਕੀ ਬਾਰ ਨਹੀ ਕਛੁ ਤੇਰਾ ॥੧॥ ਰਹਾਉ ॥ ਅਨਿਕ ਜਤਨ ਕਰਿ ਕਾਇਆ ਪਾਲੀ ॥ ਮਰਤੀ ਬਾਰ ਅਗਨਿ ਸੰਗਿ ਜਾਲੀ ॥ ੨ ॥ ਚੋਆ[੨੮] ਚੰਦਨੁ [੨੯]ਮਰਦਨ ਅੰਗਾ ॥ ਸੋ ਤਨੁ ਜਲੈ [੩੦]ਕਾਠ ਕੈ ਸੰਗਾ ॥ ੩ ॥ ਕਹੁ ਕਬੀਰ ਸੁਨਹੁ ਰੇ ਗੁਨੀਆ[੩੧] ॥ ਬਿਨਸੈਗੋ ਰੂਪੁ ਦੇਖੈ ਸਭ ਦੁਨੀਆ ॥ ੪ ॥ ੧੧ ॥ ਗਉੜੀ ਕਬੀਰ ਜੀ॥ ਅਵਰ ਮੂਏ ਕਿਆ ਸੋਗੁ ਕਰੀਜੈ॥ ਤਉ ਕੀਜੈ [੩੨]ਜਉ ਆਪਨ ਜੀਜੈ॥ ੧ ॥ [੩੩]ਮੈ ਨ ਮਰਉ ਮਰਿਬੋ ਸੰਸਾਰਾ॥ ਅਬ ਮੋਹਿ ਮਿਲਿਓ ਹੈ ਜੀਆਵਨਹਾਰਾ ॥ ੧॥ ਰਹਾਉ ॥ ਇਆ ਦੇਹੀ [੩੪]ਪਰਮਲ ਮਹਕੰਦਾ ॥ [੩੫]ਤਾ ਸੁਖ ਬਿਸਰੇ ਪਰਮਾਨੰਦਾ ॥੨॥ [੩੬]ਕੂਅਟਾ ਏਕੁ ਪੰਚ ਪਨਿਹਾਰੀ॥ ਟੂਟੀ ਲਾਜੁ ਭਰੈ ਮਤਿਹਾਰੀ॥ ੩॥ ਕਹੁ ਕਬੀਰ ਇਕ ਬੁਧਿ ਬੀਚਾਰੀ ॥ [੩੭]ਨਾ ਓਹੁ ਕੂਅਟਾ ਨਾ ਪਨਿਹਾਰੀ ॥੪॥ ੧੨ ॥ ਗਉੜੀ ਕਬੀਰ ਜੀ ॥ ਅਸਥਾਵਰ[੩੮] ਜੰਗਮ[੩੯] ਕੀਟ[੪੦] ਪਤੰਗਾ ॥

੧ (ਅਗਿਆਨਤਾ ਦੇ) ਹਨੇਰੇ ਵਿਚ।
੨ ਕੰਗਾਲ ।
੩ ਜਦ ਤੇਰੀ ਜੀਭ ਰਾਮ ਨਹੀਂ ਕਹਿੰਦੀ।
੪ ਕਹਿੰਦੀ, ਸਿਮਰਦੀ।
੫ ਐਸਾ ਮਨੁੱਖ ਪੈਦਾ ਹੁੰਦਾ, ਨਾਸ ਹੁੰਦਾ ਤੇ ਰੋਂਦਾ ਰਹਿੰਦਾ ਹੈ ।
੬ ਜਿਵੇਂ ਦੇਖੀਦੀ ਹੈ ਤਰਵਰ (ਰੁੱਖ) ਦੀ ਛਾਂ ਜੋ ਇਕ ਥਾਂ ਨਹੀਂ ਰਹਿੰਦੀ, ਤਿਵੇਂ ਸੁਆਸਾਂ ਦੇ ਮੁਕਣ ਨਾਲ ਮਾਇਆ ਕਿਸ ਦੀ ਹੁੰਦੀ ਹੈ, ਭਾਵ ਮਾਇਆ ਦਾ ਪਸਾਰਾ ਮੁਕ ਜਾਂਦਾ ਹੈ।
੭ ਜਿਵੇਂ ਵਜੰਤ੍ਰੀ (ਵਾਜਾ ਵਜਾਉਣ ਵਾਲੇ) ਵਿੱਚ ਸੁਰ ਸਮਾਈ ਹੁੰਦੀ ਹੈ, ਭਾਵ ਉਹ ਵਜਾਵੇ ਤਾਂ ਨਿਕਲਦੀ ਹੈ, ਨਾ ਵਜਾਵੇ ਤਾਂ ਨਹੀਂ, ਇਸੇ ਤਰ੍ਹਾਂ ਸਾਡੀ ਜਿੰਦ ਹਰੀ ਵਿਚ ਹੈ। ਜਦ ਜਿੰਦ ਮੁੜ ਕੇ ਹਰੀ ਵਿੱਚ ਸਮਾ ਜਾਵੇ, ਤਾਂ ਆਦਮੀ ਮੁਰਦਾ ਹੋ ਜਾਂਦਾ ਹੈ ਤੇ ਉਸ ਦਾ ਭੇਦ ਕੋਈ ਨਹੀਂ ਲਭ ਸਕਦਾ।
੮ ਮਰ ਗਏ ਜੀਵਾਂ ਦੇ ਭੇਦ ਨੂੰ ਕਿਸੇ ਕਿਵੇਂ ਜਾਤਾ ਹੈ ?
੯ ਜਿਵੇਂ ਹੰਸ ਸਰੋਵਰ ਤੇ, ਤਿਵੇਂ ਕਾਲ ਸਾਡੇ ਸਰੀਰ ਤੇ ਫਿਰਦਾ ਹੈ।
੧੦ ਰਸਾਂ ਦਾ ਘਰ; ਅਮਰ ਕਰਨ ਵਾਲੀ ਦਵਾਈ। ਨਾਮ ਦਾ ਰਸ ਅਕਸੀਰ ਚੀਜ਼ ਹੈ, ਇਸ ਨੂੰ ਪੀਓ (ਤਾਂ ਮੌਤ ਨਹੀਂ ਪੋਹੇਗੀ) ।
੧੧ ਵਾਹਿਗੁਰੂ ਦੀ ਜਾਤਿ (ਸ੍ਰਿਸ਼ਟੀ) ਹੈ ਤੇ ਸ੍ਰਿਸ਼ਟੀ ਦਾ ਪ੍ਰਕਾਸ਼ ਬੁਧੀ ਹੈ। ਉਸ ਨੂੰ ਦੋ ਫਲ ਕੱਚ ਤੇ ਮੋਤੀ ਭਾਵ ਚੰਗਿਆਈ ਤੇ ਬੁਰਿਆਈ ਲਗੇ ਹਨ।
੧੨ ਕੱਚ।
੧੩ ਹਿਰਦਾ ਘਰ।
੧੪ ਦਰਿਆਵਾਂ ਦੇ ਕੰਢੇ ਅਤੇ ਤੀਰਥਾਂ ਤੇ ਗਿਆਂ ਵੀ ਮਨ ਨਹੀਂ ਪਤੀਜਦਾ।
੧੫ ਚਾਰ (ਚੰਗੇ) ਅਚਾਰ (ਮੰਦੇ)। ਸ਼ਾਸਤਰਾਂ ਦੇ ਦੱਸੇ ਚੰਗੇ ਮੰਦੇ ਕਰਮਾਂ ਵਿਚ ਫਸੇ ਰਹਿੰਦੇ ਹਨ।
੧੬ ਰਜ ਸਤ ਤਮ, ਤਿੰਨ ਗੁਣਾਂ ਤੋਂ ਉੱਤੇ, ਸ਼ੁਧ ਬ੍ਰਹਮ ਦੇ ਨਾਮ ਤੋਂ (ਰੋਸ ਨਾ ਕਰ) ਬੇਮੁਖ ਨਾ ਹੋ। ਇਸ ਨਾਮ ਦੇ ਪਰਚੇ ਵਿੱਚ ਇਸ ਮਨ ਨੂੰ ਪਰਚਾ ਕੇ ਰੱਖ ।
੧੭ ਜੋ ਜਨ ਇਹ ਕਹਿੰਦਾ ਹੈ ਕਿ ਮੈਂ ਉਸ ਮਿਤ (ਅੰਦਾਜ਼ੇ) ਤੋਂ ਪਰੇ ਤੇ ਮਨ ਤੋਂ ਪਰੇ (ਜੋ ਮਨ ਦੁਆਰਾ ਸਮਝਿਆ ਨਹੀਂ ਜਾ ਸਕਦਾ) ਹਰੀ ਨੂੰ ਜਾਣਿਆ ਹੈ, ਉਹ ਗੱਲਾਂ ਨਾਲ ਹੀ ਬੈਕੁੰਠ ਵਿੱਚ ਅਪੜਿਆ ਹੋਇਆ ਸਮਝੀ ਬੈਠਾ ਹੈ।
੧੮ ਕਿਥੇ ਹੈ ?
੧੯ ਉਥੇ "ਜਾਣਾ ਹੈ, ਜਾਣਾ ਹੈ" ਸਾਰੇ ਕਹਿੰਦੇ ਹਨ।
੨੦ ਤਸੱਲੀ ਹੁੰਦੀ।
੨੧ ਪਤੀਜਦਾ ਹੈ ।
੨੨ ਜਾਵੇ ।
੨੩ ਕਿਸ ਨੂੰ ?
੨੪ ਸਾਧ-ਸੰਗਤਿ ਹੀ ਬੈਕੁੰਠ ਹੈ।
੨੫ ਜੀਵ ਪੈਦਾ ਹੋ ਕੇ, ਵਧ ਫੁਲ ਕੇ ਫਿਰ ਸਮਾ (ਮੁਕ) ਜਾਂਦਾ ਹੈ ।
੨੬ ਇਨ੍ਹਾਂ ਅੱਖਾਂ ਨਾਲ ਵੇਖਦਿਆਂ ੨ ਜਗਤ ਖ਼ਤਮ ਹੁੰਦਾ ਰਹਿੰਦਾ ਹੈ।
੨੭ ਸ਼ਰਮ ਨਾਲ ਮਰਦਾ ਨਹੀਂ ਇਹ ਕਹਿੰਦਾ ਕਿ ਇਹ ਘਰ ਮੇਰਾ ਹੈ।
੨੮ ਅੱਤਰ।
੨੯ ਮਲਦਾ ਹੈ ਅੰਗਾਂ ਨਾਲ।
੩੦ ਲਕੜਾਂ ਨਾਲ।
੩੧ ਗੁਣਵਾਨ।
੩੨ ਜੇ ਆਪ ਜੀਂਦੇ ਰਹਿਣਾ ਹੋਵੇ।
੩੩ ਮੈਂ ਆਤਮਕ ਮੌਤ ਨਹੀਂ ਮਰਾਂਗਾ, ਬਲਕਿ ਸੰਸਾਰੀ ਲੋਕ ਮਰਨਗੇ।
੩੪ ਚੰਦਨ ਨਾਲ ਸੁਗੰਧਤ ਕਰਦਾ ਹੈ।
੩੫ ਇਨ੍ਹਾਂ ਸੁਖਾਂ ਵਿਚ ਪੈ ਕੇ।
੩੬ ਸਰੀਰ ਰੂਪ ਖੂਹ ਇੱਕ ਹੈ ਤੇ ਪਾਣੀ ਭਰਨ ਵਾਲੀਆਂ ਪੰਜ ਗਿਆਨ ਇੰਦਰੀਆਂ ਹਨ। ਟੁਟੀ ਲੱਜ ਨਾਲ ਵੀ ਇਹ ਹਾਰੀ ਹੋਈ ਮਤ ਵਾਲੀਆਂ, ਭਾਵ ਮੂਰਖ ਪਨਿਹਾਰੀਆਂ, ਪਾਣੀ ਭਰੀ ਜਾਂਦੀਆਂ ਹਨ (ਸਰੀਰ ਤਾਂ ਸਾਥ ਨਹੀਂ ਦਿੰਦਾ ਪਰ ਵਿਸ਼ੇ ਛੱਡਦੇ ਨਹੀਂ ਹਨ)।
੩੭ ਸਰੀਰ ਤੇ ਇੰਦਰੇ ਠੀਕ ਰਾਹ ਤੇ ਤੁਰ ਪਏ ਹਨ ਤੇ ਆਪਣਾ ਸੁਭਾਵ ਛੱਡ ਬੈਠੇ ਹਨ ; ਓਹ ਅਗੇ ਵਾਂਗ ਰਹੇ ਹੀ ਨਹੀਂ।
੩੮ ਰੁੱਖ ਆਦਿਕ ਜਿਨ੍ਹਾਂ ਵਿੱਚ ਜੀਵ ਤਾਂ ਹੈ ਪਰ ਤੁਰ ਫਿਰ ਨਹੀਂ ਸਕਦੇ।
੩੯ ਲੱਤਾਂ ਵਾਲੇ ਜੀਵ ਜੋ ਤੁਰ ਫਿਰ ਸਕਦੇ ਹਨ।
੪੦ ਕੀੜੇ।

* ਪਾਪ ਪੁੰਨ ਦੇ ਝਗੜਿਆਂ ਤੇ ਬਹਿਸਾਂ ਵਿੱਚ ਪੈਣ ਦੀ ਲੜ ਨਹੀਂ । ਨਿਬੇੜਾ ਮਨ ਦੀ ਦਸ਼ਾ ਅਨੁਸਾਰ ਹੋਣਾ ਹੈ, ਇਸ ਲਈ ਅਖੌਤੀ ਪਾਪ ਪੁੰਨ ਨੂੰ ਇਕੋ ਸਮਾਨ ਸਮਝਦੇ ਹੋਏ ਅਸਲੀਅਤ ਦੀ ਪਛਾਣ ਕਰੋ। ਆਪਣੇ ਹਿਰਦੇ ਵਿੱਚ ਪਾਰਸ (ਵਾਹਿਗੁਰੂ) (ਜਿਸ ਦੀ ਛੋਹ ਨਾਲ ਗੁਣ ਹੀ ਗੁਣ ਆ ਜਾਣਗੇ) ਹੈ। ਕਰਮਾਦਿਕਾਂ ਦੇ ਰਾਹੀਂ ਗ੍ਰਹਿਣ ਕੀਤੇ ਗੁਣਾਂ ਦਾ ਤਿਆਗ ਕਰੋ ; ਇਹ ਹਉਮੈ ਵੱਲ ਲਿਜਾਂਦੇ ਹਨ।

[1]ਅਨਿਕ ਜਨਮ ਕੀਏ ਬਹੁ ਰੰਗਾ ॥ ੧ ॥ [2]ਐਸੇ ਘਰ ਹਮ ਬਹੁਤੁ ਬਸਾਏ ॥ ਜਬ ਹਮ ਰਾਮ ਗਰਭ ਹੋਇ ਆਏ ॥ ੧ ॥ ਰਹਾਉ ॥ ਜੋਗੀ ਜਤੀ ਤਪੀ ਬ੍ਰਹਮਚਾਰੀ ॥ ਕਬਹੂ ਰਾਜਾ ਛਤ੍ਰਪਤਿ[3] ਕਬਹੂ ਭੇਖਾਰੀ ॥ ੨ ॥ ਸਾਕਤ[4] ਮਰਹਿ ਸੰਤ ਸਭਿ ਜੀਵਹਿ ॥ ਰਾਮ ਰਸਾਇਨੁ[5] ਰਸਨਾ ਪੀਵਹਿ ॥ ੩ ॥ ਕਹੁ ਕਬੀਰ ਪ੍ਰਭ ਕਿਰਪਾ ਕੀਜੈ ॥ ਹਾਰਿ ਪਰੇ ਅਬ ਪੂਰਾ[6] ਦੀਜੈ ॥੪॥ ੧੩ ॥ ਗਉੜੀ ਕਬੀਰ ਜੀ ਕੀ ਨਾਲਿ ਰਲਾਇ ਲਿਖਿਆ ਮਹਲਾ ੫ ॥ ਐਸੋ ਅਚਰਜੁ ਦੇਖਿਓ ਕਬੀਰ ॥ [7]ਦਧਿ ਕੈ ਭੋਲੈ ਬਿਰੋਲੈ ਨੀਰੁ ॥ ੧ ॥ ਰਹਾਉ ॥ ਹਰੀ ਅੰਗੂਰੀ[8] ਗਦਹਾ ਚਰੈ ॥ ਨਿਤ ਉਠਿ ਹਾਸੈ ਹੀਗੈ ਮਰੈ ॥ ੧ ॥ [9]ਮਾਤਾ ਭੈਸਾ ਅੰਮੁਹਾ ਜਾਇ ॥ ਕੁਦਿ ਕੁਦਿ ਚਰੈ ਰਸਾਤਲਿ[10] ਪਾਇ ॥ ੨ ॥ ਕਹੁ ਕਬੀਰ ਪਰਗਟੁ ਭਈ ਖੇਡ ॥ [11]ਲੇਲੇ ਕਉ ਚੂਘੈ ਨਿਤ ਭੇਡ ॥ ੩ ॥ [12]ਰਾਮ ਰਮਤ ਮਤਿ ਪਰਗਟੀ ਆਈ ॥ ਕਹੁ ਕਬੀਰ ਗੁਰਿ ਸੋਝੀ ਪਾਈ ॥ ੪ ॥ ੧ ॥ ੧੪ ॥ ਗਉੜੀ ਕਬੀਰ ਜੀ ਪੰਚਪਦੇ ॥ ਜਿਉ ਜਲ ਛੋਡਿ ਬਾਹਰਿ ਭਇਓ ਮੀਨਾ[13] ॥ ਪੂਰਬ ਜਨਮ ਹਉ ਤਪ ਕਾ ਹੀਨਾ[14] ॥ ੧ ॥ *ਅਬ ਕਹੁ ਰਾਮ ਕਵਨ ਗਤਿ ਮੋਰੀ ॥ ਤਜੀਲੇ ਬਨਾਰਸ ਮਤਿ ਭਈ ਥੋਰੀ ॥ ੧ ॥ ਰਹਾਉ ॥ ਸਗਲ ਜਨਮੁ ਸਿਵਪੁਰੀ[15] ਗਵਾਇਆ ॥ ਮਰਤੀ ਬਾਰ ਮਗਹਰਿ ਉਠਿ ਆਇਆ ॥ ੨ ॥ ਬਹੁਤੁ ਬਰਸ ਤਪੁ ਕੀਆ ਕਾਸੀ ॥ ਮਰਨੁ ਭਇਆ ਮਗਹਰ ਕੀ ਬਾਸੀ ॥ ੩ ॥ [16]ਕਾਸੀ ਮਗਹਰ ਸਮ ਬੀਚਾਰੀ ॥ ਓਛੀ ਭਗਤਿ ਕੈਸੇ ਉਤਰਸਿ ਪਾਰੀ ॥ ੪ ॥ [17]ਕਹੁ ਗੁਰ ਗਜਿ ਸਿਵ ਸਭੁ ਕੋ ਜਾਨੈ ॥ ਮੁਆ ਕਬੀਰੁ ਰਮਤ ਸ੍ਰੀ ਰਾਮੈ ॥ ੫ ॥ ੧੫ ॥ ਗਉੜੀ ਕਬੀਰ ਜੀ ॥ †ਚੋਆ[18] ਚੰਦਨ ਮਰਦਨ[19] ਅੰਗਾ ॥ ਸੋ ਤਨੁ ਜਲੈ ਕਾਠ ਕੈ ਸੰਗਾ ॥ ੧ ॥ ਇਸੁ ਤਨ ਧਨ ਕੀ ਕਵਨ ਬਡਾਈ ॥ [20]ਧਰਨਿ ਪਰੈ ਉਰਵਾਰਿ ਨ ਜਾਈ ॥ ੧ ॥ ਰਹਾਉ ॥ ਰਾਤਿ ਜਿ ਸੋਵਹਿ ਦਿਨ ਕਰਹਿ ਕਾਮ ॥ ਇਕੁ ਖਿਨੁ ਲੇਹਿ ਨ ਹਰਿ ਕੋ ਨਾਮ ॥੨॥ [21]ਹਾਥਿ ਤ ਡੋਰ ਮੁਖਿ ਖਾਇਓ ਤੰਬੋਰ[22] ॥ ਮਰਤੀ ਬਾਰ [23]ਕਸਿ ਬਾਧਿਓ ਚੋਰ ॥ ੩ ॥ ਗੁਰਮਤਿ [24]ਰਸਿ ਰਸਿ ਹਰਿਗੁਨ ਗਾਵੈ ॥ ਰਾਮੈ ਰਾਮ ਰਮਤ ਸੁਖੁ ਪਾਵੈ ॥ ੪ ॥ ਕਿਰਪਾ ਕਰਿ ਕੈ ਨਾਮੁ ਦ੍ਰਿੜਾਈ ॥ ਹਰਿ ਹਰਿ ਬਾਸੁ ਸੁਗੰਧ ਬਸਾਈ ॥ ੫ ॥ ਕਹਤ ਕਬੀਰ ਚੇਤਿ ਰੇ ਅੰਧਾ ॥ ਸਤਿ ਰਾਮੁ ਝੂਠਾ ਸਭੁ ਧੰਧਾ ॥ ੬ ॥ ੧੬ ॥ ਗਉੜੀ ਕਬੀਰ ਜੀ ‡ਤਿਪਦੇ ਚਾਰਤੁਕੇ ॥ [25]ਜਮ ਤੇ ਉਲਟਿ ਭਏ ਹੈ ਰਾਮ ॥ ਦੁਖ ਬਿਨਸੇ ਸੁਖ ਕੀਓ ਬਿਸਰਾਮ ॥ ਬੈਰੀ ਉਲਟਿ ਭਏ ਹੈ ਮੀਤਾ ॥ [26]ਸਾਕਤ ਉਲਟਿ ਸੁਜਨ ਭਏ ਚੀਤਾ ॥੧॥ ਅਬ ਮੋਹਿ ਸਰਬ ਕੁਸਲ[27] ਕਰਿ ਮਾਨਿਆ ॥ ਸਾਂਤਿ ਭਈ ਜਬ ਗੋਬਿਦੁ ਜਾਨਿਆ ॥ ੧ ॥

੧ ਬਹੁਤ ਰੰਗਾਂ ਦੇ ਜਨਮ ਧਾਰਨ ਕੀਤੇ ।

੨ ਹੇ ਰਾਮ ! ਜਦ ਅਸੀ ਗਰਭ ਜੋਨ ਆਏ ਤਾਂ ਅਸਾਂ ਇਹੋ ਜਹੀਆਂ ਕਈ ਜੂਨਾਂ ਭਵੀਆਂ ; ਕਦੀ ਅਸਥਾਵਰ, ਕਦੀ ਜੰਗਮ ਆਦਿਕ ਬਣੇ ।

੩ ਛਤ੍ਰ-ਧਾਰੀ, ਜਿਸ ਦੇ ਸਿਰ ਤੇ ਛਤਰ ਝੂਲਦਾ ਹੈ ; ਪ੍ਰਤਾਪੀ ਰਾਜਾ ।

੪ [ਸ਼ਕਤੀ ਦਾ ਉਪਾਸ਼ਕ] ਸੰਸਾਰੀ ਵਿਸ਼ਿਆਂ ਵਿਚ ਲੱਗਾ ਹੋਇਆ ।

੫ ਰਸਾਂ ਦਾ ਘਰ ; ਇੱਕ ਦਵਾਈ ਜੋ ਮੌਤ ਜਾਂ ਬੁਢੇਪੇ ਤੋਂ ਬਚਾ ਰਖਦੀ ਹੈ । ਸੰਤ ਲੋਕ ਕਿਉਂ ਨਹੀਂ ਮਰਦੇ ? ਉਹ ਰਾਮ-ਨਾਮ ਦੀ ਅਕਸੀਰ ਦੁਵਾ ਜੀਭ ਦੁਆਰਾ ਪੀਂਦੇ ਹਨ ।

੬ ਪੂਰਾ ਗਿਆਨ ।

੭ ਦਹੀਂ ਦੇ ਭੁਲੇਖੇ ਪਾਣੀ ਰਿੜਕਦਾ ਹੈ । ਮਨੁਖ ਅਸਲੀਅਤ ਨੂੰ ਛੱਡ ਕੇ ਨਿਕੰਮੀਆਂ ਤੇ ਬੇ-ਅਰਥ ਚੀਜ਼ਾਂ ਨੂੰ ਫਲਦਾਇਕ ਸਮਝ ਕੇ ਰੇੜਕੇ ਪਾ ਬਹਿੰਦਾ ਹੈ ।

੮ ਨਵੀਂ ਫੁੱਟੀ ਹਰਿਆਈ । ਵਿਸ਼ੇ ਵਿਕਾਰ ਰੂਪ ਅੰਗੂਰੀ ਨੂੰ ਇਹ ਮਨ ਖੋਤਾ ਖਾਂਦਾ ਹੈ ਤੇ ਹੱਸ ਖੇਡ ਖਾ ਪੀ ਕੇ ਅੰਤ ਨੂੰ ਮਰ ਜਾਂਦਾ ਹੈ ।

੯ ਮਸਤ ਸੰਢਾ (ਭਾਵ ਹੰਕਾਰੀ ਮਨ) ਅਮੋੜ ਜਾਂਦਾ ਹੈ ।

੧੦ [ਧਰਤੀ ਦੇ ਤਲੇ ਦਾ ਦੇਸ] ਨਰਕ ਵਿੱਚ ।

੧੧ ਭਾਵ ਮਨ ਦੇ ਪਿਛੇ ਮਤ ਚਲ ਰਹੀ ਹੈ ।

੧੨ ਰਾਮ ਸਿਮਰਨ ਨਾਲ ਮਤ ਉੱਜਲ ਹੋ ਗਈ ।

੧੩ ਮੱਛੀ । ਤਿਵੇਂ ਮੈਂ ਕਾਂਸ਼ੀ ਛੱਡ ਕੇ ਮਗਹਰ ਆਇਆ ਹਾਂ ।

੧੪ ਬਿਨਾਂ, ਖ਼ਾਲੀ । ਪਿਛਲੇ ਜਨਮ ਮੈਂ ਤਪ ਕੋਈ ਨਹੀਂ ਕੀਤਾ ਹੋਣਾ, (ਤਾਂਹੀ ਇਹ ਗੱਲ ਕਰ ਬੈਠਾ ਹਾਂ) ।

੧੫ ਕਾਂਸ਼ੀ ਵਿੱਚ, ਬਨਾਰਸ ਵਿਚ ।

੧੬ ਮੈਂ ਕਾਂਸ਼ੀ ਤੇ ਮਗਹਰ ਨੂੰ ਇਕੋ ਜੇਹਾ ਜਾਤਾ ਹੈ । ਜਿਸ ਦੀ ਭਗਤੀ ਹੋਛੀ ਹੈ (ਉਹ ਭਾਵੇਂ ਕਾਸ਼ੀ ਮਰੇ ਭਾਵੇਂ ਹੋਰਥੇ) ਕਿਵੇਂ ਤਰ ਸਕਦਾ ਹੈ ?

੧੭ ਹੇ ਗੁਰ-ਗਜ (ਗਣੇਸ਼ ਜਿਸ ਨੇ ਮਗਹਰ ਵਸਾਇਆ) ਅਤੇ ਸ਼ਿਵ (ਜਿਸ ਨੇ ਕਾਂਸ਼ੀ ਵਸਾਈ) ! ਤੁਸੀ ਕਹੋ (ਇਸ ਗੱਲ ਦੀ ਗਵਾਹੀ ਦਿਉ) ਕਿ ਇਹ ਸਭ ਜਾਣਦੇ ਹਨ ਕਿ ਕਬੀਰ ਨਾਮ ਜਪਦਾ ਮੁਇਆ ਹੈ ।

੧੮ ਅਤਰ ।

੧੯ ਮਲਦੇ ਹਨ ।

੨੦ ਜੋ ਧਰਤੀ ਵਿੱਚ ਪਿਆ ਹੋਇਆ ਉਹਾਰ ਹੀ ਰਹਿ ਜਾਂਦਾ ਹੈ ਤੇ ਪਾਰ ਨਹੀਂ ਜਾਂਦਾ ।

੨੧ ਸ਼ੁਕੀਨ ਲੋਕ ਹੱਥ ਵਿੱਚ ਗੁਡੀ ਦੀ ਡੋਰ ਵੜੀ ਫਿਰਦੇ ਹਨ ਤੇ ਮੂੰਹ ਵਿੱਚ ਪਾਨ ਖਾਧਾ ਹੋਇਆ ਹੈ । (ਬਨਾਰਸ ਦੇ ਨਿਕੰਮੇ ਸ਼ੁਕੀਨਾਂ ਦੀ ਭਾਵੀ ਸੋਹਣੀ ਤਸਵੀਰ ਖਿਚੀ ਹੈ) ।

੨੨ ਪਾਨਾਂ ਦੇ ਬੀੜੇ ।

੨੩ ਕੱਸ ਕੇ ਚੋਰ ਵਾਂਗ ਬੰਨ੍ਹ ਲਿਆ ।

੨੪ ਸਵਾਦ ਲਾ ਲਾ ਕੇ ।

੨੫ ਜਮ ਬਦਲ ਕੇ ਰਾਮ ਹੋ ਗਏ ਹਨ ; ਭਾਵ ਜਿਥੇ ਅਗੇ ਜਮ ਦੇਖਦਾ ਸਾਂ, ਉਥੇ ਹੁਣ ਨਾਮ ਦਿਸਦਾ ਹੈ ; (ਕਿਉਂਕਿ ਜਮਾਂ ਵਾਲਾ ਰਸਤਾ ਛੱਡ ਕੇ ਰਾਮ ਦਾ ਰਸਤਾ ਜੋ ਫੜ ਲਿਆ ਹੈ) ।

੨੬ ਮਾੜੇ ਪੁਰਸ਼ ਬਦਲ ਕੇ ਚੰਗੇ ਪੁਰਸ਼ ਹੋ ਗਏ ਦਿਲੋਂ ਹੀ ।

੨੭ ਸੁਖ ।

---

* ਹੁਣ ਦੱਸੋ, ਰਾਮ ਜੀ ! ਮੇਰਾ ਕੀ ਹਾਲ ਹੋਵੇਗਾ ? ਮੇਰੀ ਮਤ ਮਾਰੀ ਗਈ ਕਿ ਮੈਂ ਬਨਾਰਸ ਛੱਡ ਦਿਤਾ । ਇਸ ਸ਼ਬਦ ਵਿੱਚ ਹਿੰਦੂਆਂ ਦੇ ਇਸ ਨਿਸਚੇ ਦਾ ਕਿ (ਗਣੇਸ਼ ਦੀ ਪੁਰੀ) ਮਗਹਰ ਵਿੱਚ ਮਰ ਕੇ ਖੋਤਾ ਬਣੀਦਾ ਹੈ ਤੇ (ਸ਼ਿਵ ਪੁਰੀ) ਕਾਸ਼ੀ ਵਿੱਚ ਮਰ ਕੇ ਮੁਕਤ ਹੋਈਦਾ ਹੈ, ਮਖ਼ੌਲ ਉਡਾ ਰਹੇ ਹਨ । ਕਬੀਰ ਸਾਹਿਬ ਮਗਹਰ ਵਿੱਚ ਜਾ ਕੇ ਸੰਨ ੧੫੧੮ ਵਿੱਚ ਸਮਾਏ ।

† ਇਹ ਦੋ ਤੁਕਾਂ ਯਾਰ੍ਹਵੇਂ ਚੌਪਦੇ ਦੇ ਤੀਜੇ ਅੰਗ ਵਿਚ ਭੀ ਆਈਆਂ ਹਨ ।

‡ ਹਰ ਇਕ ਸ਼ਬਦ ਵਿੱਚ ਤਿੰਨ ਪਦੇ ਹਨ ਚਾਰ ਚਾਰ ਤੁਕਾਂ ਵਾਲੇ ।

੩ ॥ ੨੧ ॥ ਗਉੜੀ ਕਬੀਰ ਜੀ ॥ ਜਾ ਕੈ ਹਰਿ ਸਾ[੧] ਠਾਕੁਰੁ ਭਾਈ ॥ [੨]ਮੁਕਤਿ ਅਨੰਤ ਪੁਕਾਰਣਿ ਜਾਈ ॥ ੧ ॥ ਅਬ ਕਹੁ ਰਾਮ ਭਰੋਸਾ ਤੋਰਾ ॥ ਤਬ [੩]ਕਾਹੂ ਕਾ ਕਵਨੁ ਨਿਹੋਰਾ[੪] ॥ ੧ ॥ ਰਹਾਉ ॥ [੫]ਤੀਨਿ ਲੋਕ [੬]ਜਾ ਕੇ ਹਹਿ ਭਾਰ ॥ [੭]ਸੋ ਕਾਹੇ ਨ ਕਰੈ ਪ੍ਰਤਿਪਾਰ ॥ ੨ ॥ ਕਹੁ ਕਬੀਰ ਇਕ ਬੁਧਿ ਬੀਚਾਰੀ ॥ ਕਿਆ ਬਸੁ ਜਉ ਬਿਖੁ ਦੇ ਮਹਤਾਰੀ[੮] ॥ ੩ ॥ ੨੨ ॥ ਗਉੜੀ ਕਬੀਰ ਜੀ ॥ ਬਿਨੁ ਸਤ[੯] ਸਤੀ ਹੋਇ ਕੈਸੇ ਨਾਰਿ ॥ ਪੰਡਿਤ ਦੇਖਹੁ ਰਿਦੈ ਬੀਚਾਰਿ ॥ ੧ ॥ ਪ੍ਰੀਤਿ ਬਿਨਾ ਕੈਸੇ ਬਧੈ ਸਨੇਹੁ[੧੦] ॥ [੧੧]ਜਬ ਲਗ ਰਸੁ ਤਬ ਲਗ ਨਹੀ ਨੇਹੁ ॥ ੧ ॥ ਰਹਾਉ ॥ ਸਾਹਨਿ[੧੨] ਸਤੁ ਕਰੈ ਜੀਅ ਅਪਨੈ ॥ ਸੋ ਰਮਯੇ ਕਉ ਮਿਲੈ ਨ ਸੁਪਨੈ ॥ ੨ ॥ ਤਨੁ ਮਨੁ ਧਨੁ ਗ੍ਰਿਹੁ ਸਉਪਿ ਸਰੀਰੁ ॥ ਸੋਈ ਸੁਹਾਗਨਿ ਕਹੈ ਕਬੀਰੁ ॥ ੩ ॥ ੨੩ ॥ ਗਉੜੀ ਕਬੀਰ ਜੀ ॥ [੧੩]ਬਿਖਿਆ ਬਿਆਪਿਆ ਸਗਲ ਸੰਸਾਰੁ ॥ ਬਿਖਿਆ ਲੈ ਡੂਬੀ ਪਰਵਾਰੁ ॥ ੧ ॥ ਰੇ ਨਰ ਨਾਵ ਚਉੜਿ[੧੪] ਕਤ ਬੋੜੀ ॥ ਹਰਿ ਸਿਉ ਤੋੜਿ ਬਿਖਿਆ ਸੰਗਿ ਜੋੜੀ ॥ ੧ ॥ ਰਹਾਉ ॥ [੧੫]ਸੁਰਿ ਨਰ ਦਾਧੇ ਲਾਗੀ ਆਗਿ ॥ [੧੬]ਨਿਕਟਿ ਨੀਰੁ ਪਸੁ ਪੀਵਸਿ ਨ ਝਾਗਿ ॥ ੨ ॥ [੧੭]ਚੇਤਤ ਚੇਤਤ [੧੮]ਨਿਕਸਿਓ ਨੀਰੁ ॥ ਸੋ ਜਲੁ ਨਿਰਮਲੁ ਕਥਤ ਕਬੀਰੁ ॥ ੩ ॥ ੨੪ ॥ ਗਉੜੀ ਕਬੀਰ ਜੀ ॥ ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ ॥ [੧੯]ਬਿਧਵਾ ਕਸ ਨ ਭਈ ਮਹਤਾਰੀ ॥ ੧ ॥ ਜਿਹ ਨਰ ਰਾਮ ਭਗਤਿ ਨਹਿ ਸਾਧੀ ॥ [੨੦]ਜਨਮਤ ਕਸ ਨ ਮੁਓ ਅਪਰਾਧੀ ॥ ੧ ॥ ਰਹਾਉ ॥ [੨੧]ਮੁਚੁ ਮੁਚੁ ਗਰਭ ਗਏ ਕੀਨ ਬਚਿਆ ॥ ਬੁਡਭੁਜ[੨੨] ਰੂਪ ਜੀਵੇ ਜਗ ਮਝਿਆ ॥ ੨ ॥ ਕਹੁ ਕਬੀਰ ਜੈਸੇ ਸੁੰਦਰ ਸਰੂਪ ॥ ਨਾਮ ਬਿਨਾ ਜੈਸੇ ਕੁਬਜ[੨੩] ਕੁਰੂਪ ॥ ੩ ॥ ੨੫ ॥ ਗਉੜੀ ਕਬੀਰ ਜੀ ॥ ਜੋ ਜਨ ਲੇਹਿ ਖਸਮ ਕਾ ਨਾਉ ॥ ਤਿਨ ਕੈ ਸਦ ਬਲਿਹਾਰੈ ਜਾਉ ॥ ੧ ॥ ਸੋ ਨਿਰਮਲੁ ਨਿਰਮਲ ਹਰਿਗੁਨ ਗਾਵੈ ॥ ਸੋ ਭਾਈ ਮੇਰੈ ਮਨਿ ਭਾਵੈ ॥ ੧ ॥ ਰਹਾਉ ॥ [੨੪]ਜਿਹ ਘਟ ਰਾਮੁ ਰਹਿਆ ਭਰਪੂਰਿ ॥ ਤਿਨ ਕੀ [੨੫]ਪਗ ਪੰਕਜ[੨੬] ਹਮ ਧੂਰਿ ॥ ੨ ॥ ਜਾਤਿ ਜੁਲਾਹਾ [੨੭]ਮਤਿ ਕਾ ਧੀਰੁ ॥ [੨੮]ਸਹਜਿ ਸਹਜਿ ਗੁਣ ਰਮੈ[੨੯] ਕਬੀਰੁ ॥ ੩ ॥ ੨੬ ॥ ਗਉੜੀ ਕਬੀਰ ਜੀ ॥ ਗਗਨਿ[੩੦] ਰਸਾਲ ਚੁਐ ਮੇਰੀ ਭਾਠੀ ॥ ਸੰਚਿ ਮਹਾ ਰਸੁ ਤਨੁ ਭਇਆ ਕਾਠੀ ॥ ੧ ॥ ਉਆ ਕਉ ਕਹੀਐ *ਸਹਜ ਮਤਵਾਰਾ ॥ ਪੀਵਤ ਰਾਮ ਰਸੁ ਗਿਆਨ ਬੀਚਾਰਾ ॥ ੧ ॥ ਰਹਾਉ ॥ [੩੧]ਸਹਜ ਕਲਾਲਨਿ ਜਉ ਮਿਲਿ ਆਈ ॥ ਆਨੰਦਿ ਮਾਤੇ [੩੨]ਅਨਦਿਨੁ ਜਾਈ ॥ ੨ ॥ ਚੀਨਤ[੩੩] ਚੀਤੁ ਨਿਰੰਜਨ ਲਾਇਆ ॥ ਕਹੁ ਕਬੀਰ ਤੌ ਅਨਭਉ[੩੪] ਪਾਇਆ ॥ ੩ ॥ ੨੭ ॥ ਗਉੜੀ ਕਬੀਰ ਜੀ ॥

੧ ਰੋਗ ।

੨ ਓਹ ਸਾਰੀਆਂ ਉਪਾਧੀਆਂ ਉਲਟ ਕੇ ਸਹਜ-ਸਮਾਧੀ ਵਿਚ ਜੋ ਸੁਖ ਹੁੰਦੇ ਹਨ ਉਹ ਹੋ ਗਈਆਂ । ਸਹਜ-ਸਮਾਧਿ=ਪੂਰਨ ਅਡੋਲਤਾ ਤੇ ਸ਼ਾਂਤੀ ਵਾਲੀ ਹਾਲਤ ।

੩ ਜੇ ਆਪਾ ਪਛਾਣੇ ਤਾਂ ਆਪ ਹੀ ਆਪ ਵਾਹਿਗੁਰੂ ਵਿਆਪਕ ਦਿਸਦਾ ਹੈ ।

੪ ਪਹਿਲੀ ਪੁਰਾਣੀ ਹਾਲਤ ਵਾਲਾ : ਜਿਸ ਹਾਲਤ ਵਿਚ ਪਹਿਲਾਂ ਆਪਣੀ ਅਸਲੀ ਹਾਲਤ ਵਿਚ ਸੀ ।

੫ ਤਾਂ ਗਿਆਨ ਹੋਇਆ ਜਦੋਂ ਜੀਵਤ ਭਾਵ ਤੋਂ ਮਰ ਗਿਆ ।

੬ "ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ । ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ" (ਸਲੋਕ ਮ: ੯) ।

੭ ਸਰੀਰ ਵੱਲੋਂ ਮਰਨ ਤੇ ਜੀਵ ਕਿਸ ਹਾਲਤ ਵਿਚ ਚਲਾ ਜਾਂਦਾ ਹੈ ?

੮ ਸ਼ਬਦ ਦੁਆਰਾ ਤਿੰਨਾਂ ਗੁਣਾਂ ਵਾਲੀ ਹਾਲਤ ਤੋਂ ਆਜ਼ਾਦ ਹੋ ਕੇ ਅਵਿਨਾਸੀ ਹਾਲਤ ਵਿਚ ਲੀਨ ਹੋ ਜਾਂਦਾ ਹੈ ।

੯ ਨਾਮ ਰਹਿਤ ਹਾਲਤ ਵਿੱਚ, (ਜਿਸ ਦਾ ਜ਼ਿਕਰ ਇਸ ਚੌਪਦੇ ਦੀ ਅੰਤਲੀ ਤੁਕ ਵਿਚ ਹੈ) ।

੧੦ ਸ਼ੱਕਰ । ਜਿਵੇਂ ਗੁੰਗਾ ਸ਼ੱਕਰ ਖਾ ਕੇ ਉਸ ਦਾ ਸਵਾਦ ਮਾਣਦਾ ਹੈ ਪਰ ਦੱਸ ਨਹੀਂ ਸਕਦਾ, ਤਿਵੇਂ ਉਸ ਹਾਲਤ ਦੇ ਪਛਾਨਣ ਵਾਲੇ ਅਨੰਦ ਲੈਂਦੇ ਹਨ ।

੧੧ [ਬਨਮਾਲਾ ਪਹਿਨਣ ਵਾਲਾ, ਕ੍ਰਿਸ਼ਨ ਜਾਂ ਵਿਸ਼ਨ] ਵਾਹਿਗੁਰੂ ।

੧੨ ਹੇ ਮਨ ! ਸੁਆਸਾਂ ਨੂੰ ਸੁਖਮਨ ਨਾੜੀ ਵਿੱਚ ਲੈ ਜਾ, ਭਾਵ ਮਨ ਨੂੰ ਵਿਕਾਰਾਂ ਵੱਲੋਂ ਰੋਕ ਕੇ ਇਕਾਗਰਤਾ ਪ੍ਰਾਪਤ ਕਰ ਤੇ ਸੁਆਸ ੨ ਨਾਮ ਜਪ । ਜੋਗੀਆਂ ਦੀ ਬੋਲੀ ਵਿੱਚ ਨਾਮ ਜਪਣ ਦਾ ਉਪਦੇਸ਼ ਕੀਤਾ ਜਾ ਰਿਹਾ ਹੈ । ਕਹਿੰਦੇ ਹਨ ਇਸ ਕਿਸਮ ਦਾ ਗਿਆਨ ਵਾਹਿਗੁਰੂ ਦੱਸਦਾ ਹੈ ।

੧੩ ਉਸ ਅਵਸਥਾ ਦਾ ਸਿਮਰਨ ਕਰੇ ਕਿ ਮੁੜ ਨਾ ਕਰਨਾ ਪਵੇ : ਇਕੋ ਵਾਰ ਉੱਚ ਪਦ ਪ੍ਰਾਪਤ ਹੋ ਜਾਵੇ ।

੧੪ ਖੱਬੀ ਸੁਰ, ਇੜਾ ।

੧੫ ਸੱਜੀ ਸੁਰ, ਪਿੰਗਲਾ ।

੧੬ ਸੁਖਮਨਾ । ਬਿਨਾਂ ਜਲ ਦੇ ਸੰਗਮ ਦੇ, ਭਾਵ ਇਕਾਗਰਤਾ ਵਿਚ ਹੀ ਇਸ਼ਨਾਨ ਕਰੇ । ਇੜਾ ਪਿੰਗਲਾ ਆਦਿ ਦੀ ਕਸਰਤਾਂ ਤੋਂ ਭਾਵ ਇਹ ਹੈ ਕਿ ਸੰਸਾਰ ਵੱਲੋਂ ਉਲਟ ਕੇ ਮਨ ਨੂੰ ਅਡੋਲਤਾ ਦੇ ਘਰ ਵਿਚ ਲਿਆਵਣਾ ਹੈ ।

੧੭ ਸਭ ਨੂੰ ਇਕੋ ਜੇਹਾ ਵੇਖਣਾ ਇਹ ਵਿਹਾਰ ਹੋਵੇ ।

੧੮ ਅਸਲੀਅਤ ਤੋਂ ਬਿਨਾ ਹੋਰ ਵਿਚਾਰ ਕੀ ਕਰਨੀ ਹੋਈ ? ੧੯ ਅਪੁ=ਆਬ, ਪਾਣੀ । ਤੇਜ=ਅੱਗ ।

੨੦ ਹਰੀ ਦੇ ਪਾਸ ।

੨੧ ਐਸੀ ਹਾਲਤ ਵਿੱਚ ਜਾਵਾਂ ਕਿ ਮੁੜ ਕੇ ਨਾ ਆਵਾਂ । ੨੨ ਸੋਨੇ ਨਾਲ । ੨੩ ਸੁਭਾਵਕ ਹੀ ।

੨੪ ਸਾਡੇ ਹਿੱਸੇ ਆਈ । ੨੫ ਡਰਿਆ ਹੈ ।

੨੬ ਉਸ ਮਰਨੇ ਦੀ ਸਾਨੂੰ ਗੁਰੂ ਦੇ ਸ਼ਬਦ ਦੁਆਰਾ ਸਮਝ ਆ ਗਈ ਹੈ ।

੨੭ ਹੁਣ ਮੈਂ ਕਾਹਨੂੰ ਮਰਨਾ ਹੋਇਆ, ਕਿਉਂਕਿ ਅਸਲ ਮਰਨ ਵਿਚ ਮੇਰਾ ਮਨ ਲੱਗ ਗਿਆ ਹੈ ; ਅਸਲ ਮਰਨ ਦੀ ਸਮਝ ਪੈ ਗਈ ਹੈ ।

੨੮ ਮਰ ਮਰ ਜਾਂਦੇ ਹਨ ਓਹ ਜਿਨ੍ਹਾਂ ਰਾਮ ਨਹੀਂ ਜਾਣਿਆ ।

੨੯ ਠੀਕ ਤਰੀਕੇ ਨਾਲ । ਕਿਸੇ ਹਠ ਜਾਂ ਜੋਸ਼ ਵਿੱਚ ਨਹੀਂ ਸਗੋਂ ਜਾਣੇ ਵਾਲਾ ਜੀਵਣ ਬਣਾ ਕੇ ਲੋੜ ਅਨੁਸਾਰ ਮਰਨ ਲਈ ਤਿਆਰ ਰਹਿਣਾ ।

੩੦ ਮਨ ਵਿੱਚੋਂ ਹੋਰਨਾਂ ਨੂੰ ਮੰਨਣ ਵਾਲਾ ਵਹਿਮ ਦੂਰ ਹੋ ਗਿਆ ਹੈ, ਅਤੇ ਕੇਵਲ ਪਰਮ ਅਨੰਦ ਰੂਪ ਵਾਹਿਗੁਰੂ ਰਹਿ ਗਿਆ ਹੈ ।

੩੧ ਉਸ ਪੀੜ ਦਾ ਥਾਂ ਨਹੀਂ, ਮੂਲ (ਦਵਾਈ) ਕਿਥੇ ਲਾਵਾਂ ? ੩੨ ਉਹ ਥਾਂ (ਪੀੜ ਵਾਲੀ) ।

੩੩ ਅਣੀ ਵਾਲੇ, ਨੋਕਦਾਰ ਤੀਰ ।

੩੪ ਇਕ ਵਾਹਿਗੁਰੂ ਦੇ ਪਿਆਰ ਵਿੱਚ ਸਭ ਜਗਿਆਸੂ ਰੂਪ ਇਸਤਰੀਆਂ ਵੇਖਦਾ ਹਾਂ ।

੩੫ ਪਤੀ ਨੂੰ ।

੩੬ ਸਭ ਨੂੰ ਛੱਡ ਕੇ ਜੀਊਂਦਾ ਪਤੀ ਉਸ ਨੂੰ ਮਿਲਦਾ ਹੈ । ਜੀਊਂਦੇ ਪਤੀ ਨੂੰ ਭੀ 'ਸੁਹਾਗ' ਕਹਿੰਦੇ ਹਨ ।

---

* ਆਧਿ, ਬਿਆਧਿ ਅਤੇ ਉਪਾਧਿ । ਆਧਿ=ਮਨ ਦੇ ਦੁਖ ; ਬਿਆਧਿ=ਸਰੀਰ ਦੇ ਦੁਖ ; ਉਪਾਧਿ=ਝੁਲੇਖੇ ਦੇ ਦੁਖ (ਹੋਵੇ ਹੋਰ ਤੇ ਦਿੱਸੇ ਹੋਰ) । "ਆਧਿ ਬਿਆਧਿ ਉਪਾਧਿ ਸਭ ਨਾਸੀ ਬਿਨਸੇ ਤੀਨੈ ਤਾਪ" (ਸਾਰਗ ਮ: ੫) ।

† ਜੋਗੀਆਂ ਦੀ ਮੰਨੀ ਹੋਈ ਇੱਕ ਨਾੜੀ ਜੋ ਨੱਕ ਦੇ ਮੁਢ ਤੋਂ ਲੈ ਕੇ ਕੰਗਰੋੜ ਦੇ ਨਾਲ ਹੁੰਦੀ ਹੋਈ ਦਮਾਗ਼ ਤਕ ਪਹੁੰਚਦੀ ਹੈ । ਇਸ ਦੇ ਖੱਬੇ ਪਾਸੇ 'ਇੜਾ' ਮੰਨੀ ਹੈ (ਜੋ ਖੱਬੀ ਨਾਸ ਤੋਂ ਲੈ ਕੇ ਪਿੱਛੋਂ ਦੀ ਹੁੰਦੀ ਹੋਈ ਦਮਾਗ਼ ਤਕ ਜਾਂਦੀ ਹੈ) ਅਤੇ ਸੱਜੇ ਪਾਸੇ 'ਪਿੰਗਲਾ' ਮੰਨੀ ਹੈ (ਜੋ ਸੱਜੀ ਨਾਸ ਤੋਂ ਲੈ ਕੇ ਪਿੱਛੋਂ ਦੀ ਹੁੰਦੀ ਹੋਈ ਦਮਾਗ਼ ਤਕ ਜਾਂਦੀ ਹੈ) । ਜੋਗੀ ਲੋਕ ਅਭਿਆਸ ਕਰ ਕੇ ਜਦ ਪ੍ਰਾਣ 'ਸੁਖਮਨਾ' ਵਿੱਚ ਚਲਾਂਦੇ ਹਨ ਤਾਂ ਅਨਹਦ ਸ਼ਬਦ ਸੁਣੀਂਦਾ ਦੱਸਦੇ ਹਨ ।

‡ ਪਾਣੀ, ਅੱਗ, ਹਵਾ, ਧਰਤੀ ਅਤੇ ਅਕਾਸ਼ ਦੇ ਸਤੇ ਗੁਣ ਧਾਰਨ ਕਰਾਂ । ਜਲ ਠੰਢ ਦਿੰਦਾ ਹੈ ਤੇ ਮੈਲ ਧੋਂਦਾ ; ਹੈ ਅੱਗ ਵਿਚ ਜੋ ਚੀਜ਼ ਪਾਓ ਉਸ ਦਾ ਖੋਟ ਸਾੜ ਸੁਟਦੀ ਹੈ ; ਧਰਤੀ ਦਾਗੁਣ ਧੀਰਜ ਹੈ ; ਹਵਾ ਦਾ ਸਮਾਨਤਾ ਹੈ ; ਅਤੇ ਅਕਾਸ਼ ਦਾ ਅਲੇਪ ਰਹਿਣਾ ਤੇ ਸਭ ਵਿਚ ਵਿਆਪਕ ਰਹਿਣਾ ਹੈ ।

[੧]ਮਨ ਕਾ ਸੁਭਾਉ ਮਨਹਿ ਬਿਆਪੀ ॥ ਮਨਹਿ ਮਾਰਿ ਕਵਨ ਸਿਧਿ ਥਾਪੀ ॥ ੧ ॥ [੨]ਕਵਨੁ ਸੁ ਮੁਨਿ ਜੋ ਮਨੁ ਮਾਰੈ ॥ ਮਨ ਕਉ ਮਾਰਿ ਕਹਹੁ ਕਿਸੁ ਤਾਰੈ ॥ ੧ ॥ ਰਹਾਉ॥ [੩]ਮਨ ਅੰਤਰਿ ਬੋਲੈ ਸਭੁ ਕੋਈ॥ ਮਨ[੪] ਮਾਰੇ ਬਿਨੁ ਭਗਤਿ ਨ ਹੋਈ॥੨॥ ਕਹੁ ਕਬੀਰ ਜੋ ਜਾਨੈ ਭੇਉ[੫] ॥ ਮਨੁ ਮਧੁਸੂਦਨੁ[੬] ਤ੍ਰਿਭਵਣ ਦੇਉ ॥ ੩ ॥ ੨੮ ॥ ਗਉੜੀ ਕਬੀਰ ਜੀ ॥ ਓਇ ਜੁ ਦੀਸਹਿ ਅੰਬਰਿ[੭] ਤਾਰੇ ॥ ਕਿਨਿ ਓਇ ਚੀਤੇ[੮] ਚੀਤਨਹਾਰੇ ॥ ੧ ॥ ਕਹੁ ਰੇ ਪੰਡਿਤ ਅੰਬਰੁ [੯]ਕਾ ਸਿਉ ਲਾਗਾ ॥ ਬੂਝੈ ਬੂਝਨਹਾਰੁ ਸਭਾਗਾ ॥ ੧ ॥ ਰਹਾਉ ॥ ਸੂਰਜ ਚੰਦੁ ਕਰਹਿ ਉਜੀਆਰਾ[੧੦] ॥ ਸਭ ਮਹਿ ਪਸਰਿਆ ਬ੍ਰਹਮ ਪਸਾਰਾ ॥ ੨ ॥ ਕਹੁ ਕਬੀਰ ਜਾਨੈਗਾ ਸੋਇ ॥ ਹਿਰਦੈ ਰਾਮੁ ਮੁਖਿ ਰਾਮੈ ਹੋਇ ॥ ੩ ॥ ੨੯ ॥ ਗਉੜੀ ਕਬੀਰ ਜੀ ॥ *ਬੇਦ ਕੀ ਪੁਤ੍ਰੀ ਸਿੰਮ੍ਰਿਤਿ ਭਾਈ ॥ ਸਾਂਕਲ[੧੧] ਜੇਵਰੀ[੧੨] ਲੈ ਹੈ ਆਈ ॥ ੧ ॥ ਆਪਨ ਨਗਰੁ[੧੩] ਆਪ ਤੇ ਬਾਧਿਆ॥ ਮੋਹ ਕੈ ਫਾਧਿ ਕਾਲ ਸਰੁ[੧੪] ਸਾਂਧਿਆ[੧੫] ॥ ੧ ॥ ਰਹਾਉ ॥ ਕਟੀ ਨ ਕਟੈ [੧੬]ਤੂਟਿ ਨਹ ਜਾਈ ॥ ਸਾ ਸਾਪਨਿ ਹੋਇ ਜਗ ਕਉ ਖਾਈ ॥ ੨ ॥ [੧੭]ਹਮ ਦੇਖਤ ਜਿਨਿ ਸਭੁ ਜਗੁ ਲੂਟਿਆ ॥ ਕਹੁ ਕਬੀਰ ਮੈ ਰਾਮ ਕਹਿ ਛੂਟਿਆ ॥ ੩ ॥ ੩੦ ॥ ਗਉੜੀ ਕਬੀਰ ਜੀ ॥ †ਦੇਇ ਮੁਹਾਰ ਲਗਾਮੁ ਪਹਿਰਾਵਉ ॥ ਸਗਲ ਤ ਜੀਨੁ ਗਗਨ ਦਉਰਾਵਉ ॥ ੧ ॥ ਅਪਨੈ ਬੀਚਾਰਿ ਅਸਵਾਰੀ ਕੀਜੈ ॥ [੧੮]ਸਹਜ ਕੈ ਪਾਵੜੈ ਪਗੁ ਧਰਿ ਲੀਜੈ ॥ ੧ ॥ ਰਹਾਉ॥ [੧੯]ਚਲੁ ਰੇ ਬੈਕੁੰਠ ਤੁਝਹਿ ਲੇ ਤਾਰਉ[੨੦]॥ [੨੧]ਹਿਚਹਿ ਤ ਪ੍ਰੇਮ ਕੈ ਚਾਬੁਕ ਮਾਰਉ ॥ ੨ ॥ ਕਹਤ ਕਬੀਰ ਭਲੇ ਅਸਵਾਰਾ ॥ ਬੇਦ ਕਤੇਬ ਤੇ ਰਹਹਿ ਨਿਰਾਰਾ[੨੨] ॥ ੩ ॥ ੩੧ ॥ ਗਉੜੀ ਕਬੀਰ ਜੀ ॥ ਜਿਹ ਮੁਖਿ ‡ਪਾਚਉ ਅੰਮ੍ਰਿਤ ਖਾਏ ॥ ਤਿਹ ਮੁਖ ਦੇਖਤ ਲੂਕਟ[੨੩] ਲਾਏ ॥ ੧ ॥ ਇਕੁ ਦੁਖੁ ਰਾਮ ਰਾਇ ਕਾਟਹੁ ਮੇਰਾ ॥ [੨੪]ਅਗਨਿ ਦਹੈ ਅਰੁ ਗਰਭ ਬਸੇਰਾ ॥ ੧ ॥ ਰਹਾਉ ॥ ਕਾਇਆ [੨੫]ਬਿਗੂਤੀ ਬਹੁ ਬਿਧਿ ਭਾਤੀ ॥ ਕੋ ਜਾਰੇ ਕੋ ਗਡਿ ਲੇ ਮਾਟੀ ॥ ੨ ॥ ਕਹੁ ਕਬੀਰ ਹਰਿ ਚਰਣ ਦਿਖਾਵਹੁ ॥ [੨੬]ਪਾਛੈ ਤੇ ਜਮੁ ਕਿਉ ਨ ਪਠਾਵਹੁ ॥ ੩ ॥ ੩੨ ॥ ਗਉੜੀ ਕਬੀਰ ਜੀ ॥ ਆਪੇ ਪਾਵਕੁ[੨੭] ਆਪੇ ਪਵਨਾ ॥ ਜਾਰੈ ਖਸਮੁ ਤ ਰਾਖੈ ਕਵਨਾ ॥ ੧ ॥ ਰਾਮ ਜਪਤ ਤਨੁ ਜਰਿ ਕੀਨ[੨੮] ਜਾਇ॥ ਰਾਮਨਾਮ ਚਿਤੁ ਰਹਿਆ ਸਮਾਇ ॥ ੧ ॥ ਰਹਾਉ ॥ [੨੯]ਕਾ ਕੋ ਜਰੈ ਕਾਹਿ ਹੋਇ ਹਾਨਿ ॥ ਨਟ ਵਟ ਖੇਲੈ ਸਾਰਿਗਪਾਨਿ[੩੦] ॥ ੨ ॥ ਕਹੁ ਕਬੀਰ [੩੧]ਅਖਰ ਦੁਇ ਭਾਖਿ ॥ ਹੋਇਗਾ ਖਸਮੁ ਤ ਲੇਇਗਾ ਰਾਖਿ ॥ ੩ ॥ ੩੩ ॥ ਗਉੜੀ ਕਬੀਰ ਜੀ ਦੁਪਦੇ ॥ [੩੨]ਨਾ ਮੈ ਜੋਗ ਧਿਆਨ ਚਿਤੁ ਲਾਇਆ ॥ ਬਿਨੁ ਬੈਰਾਗ ਨ ਛੂਟਸਿ ਮਾਇਆ ॥ ੧ ॥

१ ਜੈਸਾ ।
२ ਬਿਅੰਤ ਮੁਕਤੀਆਂ ਉਸ ਨੂੰ ਸੱਦਣ ਜਾਂਦੀਆਂ ਹਨ ।
३ ਕਿਸੇ ਦਾ ਕੀ ਇਹਸਾਨ ਹੈ ?
੪ ਇਹਸਾਨ, ਮੁਥਾਜੀ ।
੫ ਦੇਵ ਲੋਕ, ਮਾਤ ਲੋਕ ਤੇ ਪਤਾਲ ਲੋਕ ।
੬ ਜਿਸ ਉਤੇ ਭਾਰ ਹਨ ; ਜਿਸ ਦੇ ਜ਼ਿਮੇ ਹਨ ।
੭ ਉਹ ਸਾਡੀ ਪਾਲਨਾ ਕਿਉਂ ਨਾ ਕਰੇਗਾ ?
੮ ਮਾਂ । ਜੇ ਮਾਂ ਹੀ ਜ਼ਹਿਰ ਦੇ ਦੇਵੇ ਤਾਂ ਕੀ ਚਾਰਾ ਹੈ ? ਜੇ ਵਾਹਿਗੁਰੂ ਹੀ ਭੁਲੀਂ ਪਾਵੇ ਤਾਂ ਕੀ ਵੱਸ ਹੈ, ਇਸ ਲਈ ਉਸ ਤੇ ਸਭ ਕੁਝ ਛੱਡੋ ।
੯ ਸਤ ਧਰਮ, ਪਤੀਬ੍ਰਤ ਧਰਮ ।
੧੦ ਪਿਆਰ ।
੧੧ ਜਿੰਨਾ ਚਿਰ ਮਾਇਆ ਦਾ ਰਸ ਹੈ ਓਨਾ ਚਿਰ ਹਰੀ ਨਾਲ ਪ੍ਰੀਤ ਪੈਦਾ ਨਹੀਂ ਹੋ ਸਕਦੀ ।
੧੨ ਸ਼ਾਹਣੀ, ਹਰੀ-ਸ਼ਾਹ ਦੀ ਇਸਤਰੀ ; ਮਾਇਆ । ਜਦ ਤਕ ਮਾਇਆ ਨੂੰ ਆਪਣੇ ਦਿਲ ਵਿੱਚ ਸੱਤ ਕਰਕੇ ਮੰਨਦਾ ਹੈ, ਉਤਨਾ ਚਿਰ ਸੁਪਨੇ ਵਿੱਚ ਵੀ ਹਰੀ ਦਾ ਮੇਲ ਨਹੀਂ ਹੁੰਦਾ ।
੧੩ ਮਾਇਆ ਵਿਚ ਰੁਝਾ ਹੈ ਸਾਰਾ ਸੰਸਾਰ ।
੧੪ ਰੜੇ ਵਿੱਚ, ਮੈਦਾਨ ਵਿੱਚ, ਥ੍ਰੇਤੇ ਵਿੱਚ । ਥ੍ਰੇਤੇ ਵਿੱਚ ਕਿਉਂ ਬੇੜੀ ਡੋਬਣਾ ਹੈਂ ?
੧੫ ਚੰਗੇ ਚੰਗੇ ਪੁਰਸ਼ ਭੀ ਸੜ ਰਹੇ ਹਨ (ਤ੍ਰਿਸ਼ਨਾ ਅੱਗ ਨਾਲ) ।
੧੬ ਪਾਣੀ (ਰਾਮ-ਨਾਮ ਰੂਪ) ਨੇੜੇ ਹੈ, ਪਰ ਜੀਵ ਪਸ਼ੂ ਝੇਲ ਕੇ ਪੀਂਦਾ ਨਹੀਂ ਹੈ । ਇਥੇ ਪਾਣੀ ਝੇਲਣ ਤੋਂ ਭਾਵ ਹੈ ਸਿਮਰ ਸਿਮਰ ਕੇ ਤਤ-ਗਿਆਨ ਪ੍ਰਾਪਤ ਕਰਨਾ, ਜਿਸ ਦਾ ਅਗਲੀਆਂ ਤੁਕਾਂ ਵਿਚ ਜ਼ਿਕਰ ਹੈ ।
੧੭ ਸਿਮਰਦੇ ਸਿਮਰਦੇ ।
੧੮ ਨਿਕਲਿਆ ਹੈ ਗਿਆਨ ਰੂਪ ਜਲ ।
੧੯ ਉਸ ਦੀ ਮਾਂ ਰੰਡੀ ਕਿਉਂ ਨਾ ਹੋ ਗਈ ?
੨੦ ਜੰਮਦਿਆਂ ਹੀ ਕਿਉਂ ਨਾ ਮਰ ਗਿਆ ?
੨੧ ਬਹੁਤ ਗਰਭ (ਹਮਲ) ਗਿਰ ਗਏ, ਇਹ ਕਿਉਂ ਬਚਿਆ ਰਿਹਾ ?
੨੨ ਠੁਡੀਆਂ ਬਾਹਾਂ ਵਾਲਾ । ਕੋਹੜੀਆਂ ਵਾਂਗ ਜਗਤ ਵਿਚ ਜੀਉ ਰਿਹਾ ਹੈ (ਨਾਮ ਤੋਂ ਬਿਨਾਂ) ।
੨੩ ਕੁੱਬਾ । ਨਾਮ ਤੋਂ ਬਿਨਾਂ ਜੇਹਾ ਸੁੰਦਰ ਤੇਹਾ ਕੁੱਬਾ ਕਰੂਪ ਇਕੋ ਜਹੇ ਹਨ ।
੨੪ ਜਿਸ ਦੇ ਦਿਲ ਵਿੱਚ ।
੨੫ ਚਰਨ ਕਮਲਾਂ ਦੀ ।
੨੬ ਪੰਕ (ਚਿੱਕੜ) ਤੋਂ ਉਪਜਿਆ, ਕਮਲ ।
੨੭ ਪਰ ਮੇਰੀ ਮੱਤ ਧੀਰਜ ਵਾਲੀ ਹੈ ।
੨੮ ਕੁਦਰਤੀ ਤਰੀਕੇ ਨਾਲ, ਸੁਭਾਵਕ ਹੀ ।
੨੯ ਸਿਮਰਦਾ ਹੈ ।
੩੦ ਦਸਮ ਦੁਆਰ ਵਿੱਚ । ਮੇਰੀ ਦਸਮ ਦੁਆਰ ਰੂਪ ਭੱਠੀ ਵਿੱਚ ਸੁੰਦਰ ਅੰਮ੍ਰਿਤ ਚੋ ਰਿਹਾ ਹੈ । ਤਨ ਨੂੰ ਕਾਠੀ (ਲੱਕੜ) ਬਣਾ ਕੇ ਭਾਵ ਮਮਤਾ ਸਾੜ ਕੇ ਨਾਮ ਰੂਪ ਮਹਾਂ ਰਸ ਕੱਠਾ ਕੀਤਾ ਹੈ ।
੩੧ ਜਦ ਸਹਜ-ਪਦ ਰੂਪ ਕਲਾਲਨ (ਪਿਲਾਵਣ ਵਾਲੀ) ਆ ਮਿਲੀ ।
੩੨ ਹਰ ਰੋਜ਼ ਲੰਘਦਾ ਹੈ, ਗੁਜ਼ਰਦਾ ਹੈ ।
੩੩ ਸਮਝ ਕੇ ।
੩੪ ਗਿਆਨ ਸਰੂਪ ਵਾਹਿਗੁਰੂ ।

---

* ਸਹਜ ਅਵਸਥਾ ਦਾ ਮਤਵਾਲਾ (ਨਸ਼ਈ) । ਯੋਗੀਆਂ ਦੇ ਕਠਨ ਸਾਧਨ ਯੋਗ ਅਭਿਆਸ ਦੀ ਥਾਂ ਸਹਜ ਵਿਚ ਲੈ ਜਾ ਰਹੇ ਹਨ । ਜੋਗੀਆਂ ਦੀ ਬੋਲੀ ਤਾਂ ਵਰਤੀ ਹੈ, ਪਰ ਅਸਲ ਵਿਚ ਉਨ੍ਹਾਂ ਦੇ ਸਾਧਨਾਂ ਦਾ ਖੰਡਨ ਕਰ ਕੇ ਅਸਲ ਯੋਗ ਦੱਸਿਆ ਹੈ, ਜੋ ਸਹਜ ਯੋਗ ਹੈ । ਇਹ ਜੋਗੀਆਂ ਦੇ ਹਠ ਯੋਗ ਦੇ ਮੁਕਾਬਲੇ ਤੇ ਦੱਸਿਆ ਹੈ । ਇਥੇ ਗਿਆਨ ਵਿਚਾਰ ਦੁਆਰਾ ਰਾਮ-ਰਸ ਪੀਣਾ ਹੈ । 'ਸਹਜ' ਲਈ ਦੇਖੋ ਪੰਨਾ ੬੮, ਫੁਟ ਨੋਟ * ।

[੧]ਮਨ ਕਾ ਸੁਭਾਉ ਮਨਹਿ ਬਿਆਪੀ ॥ ਮਨਹਿ ਮਾਰਿ ਕਵਨ ਸਿਧਿ ਥਾਪੀ ॥ ੧ ॥
[੨]ਕਵਨੁ ਸੁ ਮੁਨਿ ਜੋ ਮਨੁ ਮਾਰੈ ॥ ਮਨ ਕਉ ਮਾਰਿ ਕਹਹੁ ਕਿਸੁ ਤਾਰੈ ॥ ੧ ॥
ਰਹਾਉ ॥ [੩]ਮਨ ਅੰਤਰਿ ਬੋਲੈ ਸਭੁ ਕੋਈ ॥ ਮਨ[੪] ਮਾਰੇ ਬਿਨੁ ਭਗਤਿ ਨ ਹੋਈ ॥੨॥
ਕਹੁ ਕਬੀਰ ਜੋ ਜਾਨੈ ਭੇਉ[੫] ॥ ਮਨੁ ਮਧੁਸੂਦਨੁ[੬] ਤ੍ਰਿਭਵਣ ਦੇਉ ॥ ੩ ॥ ੨੮ ॥
ਗਉੜੀ ਕਬੀਰ ਜੀ ॥ ਓਇ ਜੁ ਦੀਸਹਿ ਅੰਬਰਿ[੭] ਤਾਰੇ ॥ ਕਿਨਿ ਓਇ ਚੀਤੇ[੮]
ਚੀਤਨਹਾਰੇ ॥ ੧ ॥ ਕਹੁ ਰੇ ਪੰਡਿਤ ਅੰਬਰੁ [੯]ਕਾ ਸਿਉ ਲਾਗਾ ॥ ਬੂਝੈ ਬੂਝਨਹਾਰੁ
ਸਭਾਗਾ ॥ ੧ ॥ ਰਹਾਉ ॥ ਸੂਰਜ ਚੰਦੁ ਕਰਹਿ ਉਜੀਆਰਾ[੧੦] ॥ ਸਭ ਮਹਿ
ਪਸਰਿਆ ਬ੍ਰਹਮ ਪਸਾਰਾ ॥ ੨ ॥ ਕਹੁ ਕਬੀਰ ਜਾਨੈਗਾ ਸੋਇ ॥ ਹਿਰਦੈ ਰਾਮੁ
ਮੁਖਿ ਰਾਮੈ ਹੋਇ ॥ ੩ ॥ ੨੯ ॥ ਗਉੜੀ ਕਬੀਰ ਜੀ ॥ *ਬੇਦ ਕੀ ਪੁਤ੍ਰੀ ਸਿੰਮ੍ਰਿਤਿ
ਭਾਈ ॥ ਸਾਂਕਲ[੧੧] ਜੇਵਰੀ[੧੨] ਲੈ ਹੈ ਆਈ ॥ ੧ ॥ ਆਪਨ ਨਗਰੁ[੧੩] ਆਪ ਤੇ
ਬਾਧਿਆ ॥ ਮੋਹ ਕੈ ਫਾਧਿ ਕਾਲ ਸਰੁ[੧੪] ਸਾਂਧਿਆ[੧੫] ॥ ੧ ॥ ਰਹਾਉ ॥ ਕਟੀ ਨ
ਕਟੈ [੧੬]ਤੂਟਿ ਨਹ ਜਾਈ ॥ ਸਾ ਸਾਪਨਿ ਹੋਇ ਜਗ ਕਉ ਖਾਈ ॥ ੨ ॥ [੧੭]ਹਮ
ਦੇਖਤ ਜਿਨਿ ਸਭੁ ਜਗੁ ਲੂਟਿਆ ॥ ਕਹੁ ਕਬੀਰ ਮੈ ਰਾਮ ਕਹਿ ਛੂਟਿਆ ॥ ੩ ॥
੩੦ ॥ ਗਉੜੀ ਕਬੀਰ ਜੀ ॥ †ਦੇਇ ਮੁਹਾਰ ਲਗਾਮੁ ਪਹਿਰਾਵਉ ॥ ਸਗਲ ਤ
ਜੀਨੁ ਗਗਨ ਦਉਰਾਵਉ ॥ ੧ ॥ ਅਪਨੈ ਬੀਚਾਰਿ ਅਸਵਾਰੀ ਕੀਜੈ ॥ [੧੮]ਸਹਜ ਕੈ
ਪਾਵੜੈ ਪਗੁ ਧਰਿ ਲੀਜੈ ॥ ੧ ॥ ਰਹਾਉ ॥ [੧੯]ਚਲੁ ਰੇ ਬੈਕੁੰਠ ਤੁਝਹਿ ਲੇ ਤਾਰਉ[੨੦] ॥
[੨੧]ਹਿਚਹਿ ਤ ਪ੍ਰੇਮ ਕੈ ਚਾਬੁਕ ਮਾਰਉ ॥ ੨ ॥ ਕਹਤ ਕਬੀਰ ਭਲੇ ਅਸਵਾਰਾ ॥
ਬੇਦ ਕਤੇਬ ਤੇ ਰਹਹਿ ਨਿਰਾਰਾ[੨੨] ॥ ੩ ॥ ੩੧ ॥ ਗਉੜੀ ਕਬੀਰ ਜੀ ॥ ਜਿਹ
ਮੁਖਿ ‡ਪਾਚਉ ਅੰਮ੍ਰਿਤ ਖਾਏ ॥ ਤਿਹ ਮੁਖ ਦੇਖਤ ਲੂਕਟ[੨੩] ਲਾਏ ॥ ੧ ॥ ਇਕੁ
ਦੁਖੁ ਰਾਮ ਰਾਇ ਕਾਟਹੁ ਮੇਰਾ ॥ [੨੪]ਅਗਨਿ ਦਹੈ ਅਰੁ ਗਰਭ ਬਸੇਰਾ ॥ ੧ ॥
ਰਹਾਉ ॥ ਕਾਇਆ [੨੫]ਬਿਗੂਤੀ ਬਹੁ ਬਿਧਿ ਭਾਤੀ ॥ ਕੋ ਜਾਰੇ ਕੋ ਗਡਿ ਲੇ ਮਾਟੀ ॥
੨ ॥ ਕਹੁ ਕਬੀਰ ਹਰਿ ਚਰਣ ਦਿਖਾਵਹੁ ॥ [੨੬]ਪਾਛੈ ਤੇ ਜਮੁ ਕਿਉ ਨ ਪਠਾਵਹੁ ॥
੩ ॥ ੩੨ ॥ ਗਉੜੀ ਕਬੀਰ ਜੀ ॥ ਆਪੇ ਪਾਵਕੁ[੨੭] ਆਪੇ ਪਵਨਾ ॥ ਜਾਰੈ ਖਸਮੁ
ਤ ਰਾਖੈ ਕਵਨਾ ॥ ੧ ॥ ਰਾਮ ਜਪਤ ਤਨੁ ਜਰਿ ਕੀਨ[੨੮] ਜਾਇ ॥ ਰਾਮਨਾਮ ਚਿਤੁ
ਰਹਿਆ ਸਮਾਇ ॥ ੧ ॥ ਰਹਾਉ ॥ [੨੯]ਕਾ ਕੋ ਜਰੈ ਕਾਹਿ ਹੋਇ ਹਾਨਿ ॥ ਨਟ ਵਟ
ਖੇਲੈ ਸਾਰਿਗਪਾਨਿ[੩੦] ॥ ੨ ॥ ਕਹੁ ਕਬੀਰ [੩੧]ਅਖਰ ਦੁਇ ਭਾਖਿ ॥ ਹੋਇਗਾ
ਖਸਮੁ ਤ ਲੇਇਗਾ ਰਾਖਿ ॥ ੩ ॥ ੩੩ ॥ ਗਉੜੀ ਕਬੀਰ ਜੀ ਦੁਪਦੇ ॥ [੩੨]ਨਾ
ਮੈ ਜੋਗ ਧਿਆਨ ਚਿਤੁ ਲਾਇਆ ॥ ਬਿਨੁ ਬੈਰਾਗ ਨ ਛੂਟਸਿ ਮਾਇਆ ॥ ੧ ॥

੧ ਇਹ ਮਨ ਦਾ ਹੀ ਵਤੀਰਾ ਹੈ ਕਿ ਮਨ ਦੇ ਪਿਛੇ ਪੈ ਜਾਏ ; ਅਰਥਾਤ ਮਨ ਦੀ ਤਾੜਨਾ ਲਈ ਮਨ ਹੀ ਹਥਿਆਰ ਹੈ। ਸਰੀਰ ਦੇ ਕਿਸੇ ਹੋਰ ਅੰਗ ਦੀ ਪਹੁੰਚ ਮਨ ਤਕ ਨਹੀਂ ; ਇਸ ਲਈ ਜੇ ਇਸ ਮਨ ਦਾ ਹੀ ਅਭਾਵ ਕਰ ਦਿੱਤਾ ਤਾਂ ਕੀ ਪੁਰੀਆਂ ਪਾਈਆਂ ? ਮਨ ਦੀ ਹੋਂਦ ਨੂੰ ਸਰੀਰਕ ਕਸਰਤਾਂ ਕਰ ਕਰ ਕੇ ਖੇਹ ਦੇਣਾ ਭਾਰੀ ਭੁਲ ਹੈ, ਕਿਉਂਜੋ ਚੰਗੇ ਫੁਰਨੇ ਵੀ ਨਾਲ ਹੀ ਮਰ ਜਾਂਦੇ ਹਨ ਤੇ ਮਨੁਖ ਕਦੀ ਵੀ ਮਨੁਖਤਾ ਦੀ ਸਿਖਰ ਤੇ ਨਹੀਂ ਪਹੁੰਚ ਸਕਦਾ।

੨ ਅਵੱਲ ਤਾਂ ਉਹ ਕਿਹੜਾ ਮੁਨੀ ਹੈ ਜੋ ਮਨ ਨੂੰ ਮਾਰ ਸਕਦਾ ਹੈ ? ਫਿਰ ਜੇ ਮਨ ਨੂੰ ਮਾਰ ਭੀ ਲਵੇ ਤਾਂ ਤਾਰੇਗਾ ਕਿਸ ਨੂੰ? ਤਾਰਨ ਜੋਗੀ ਚੀਜ਼ ਕਿਹੜੀ ਰਹਿ ਜਾਵੇਗੀ ?

੩ ਮਨ ਨਾਲ ਹੀ ਜੀਵਨ-ਸਤਾ ਹੈ।

੪ ਭਾਵ ਮਨ ਦੇ ਮਾੜੇ ਸੁਭਾਵ ਨੂੰ।

੫ ਭੇਦ ਇਸ ਅਜ਼ਗਣੀ ਦਾ ਜੋ ਉਪਰ ਦਸੀ ਹੈ ਕਿ ਮਨ ਮਾਰਨਾ ਭੀ ਹੈ ਤੇ ਨਹੀਂ ਮਾਰਨਾ ਭੀ। ਜੋ ਇਹ ਭੇਦ ਬੁਝਦਾ ਹੈ ਉਸ ਨੂੰ ਮਨ ਹਰੀ ਰੂਪ ਦਿਸਦਾ ਹੈ, ਜੋ ਤਿੰਨਾਂ ਭਵਣਾਂ (ਲੋਕਾਂ) ਦਾ ਦੇਵਤਾ ਹੈ।

੬ [ਮਧੁ ਦੈਂਤ ਦੇ ਮਾਰਨ ਵਾਲਾ, ਵਿਸ਼ਨੂੰ] ਕਰਤਾਰ।

੭ ਆਸਮਾਨ ਤੇ।

੮ ਚਿਤਰੇ ਹਨ। ਕਿਸ ਚਿਤੇਰੇ ਨੇ ਚਿਤਰੇ ਹਨ ?

੯ ਕਿਸ ਚੀਜ਼ ਨਾਲ ਲੱਗਾ ਹੋਇਆ ਹੈ, ਚਿਪਕਿਆ ਹੋਇਆ ਹੈ ? ਕਿਸ ਦੇ ਆਸਰੇ ਹੈ ?

੧੦ ਚਾਨਣਾ।

੧੧ ਸੰਗਲ।

੧੨ ਰੱਸੀ।

੧੩ ਭਾਵ ਆਪਣੇ ਸ਼ਰਧਾਲੂਆਂ ਨੂੰ।

੧੪ ਤੀਰ।

੧੫ ਨਿਸ਼ਾਨਾ ਬੱਧਾ, ਸ਼ਿਸਤ ਲਾਈ।

੧੬ ਇਸ ਦੇ ਸੰਗਲ ਟੁਟਦੇ ਨਹੀਂ ਹਨ।

੧੭ ਸਾਡੇ ਵੇਖਦਿਆਂ ੨।

੧੮ ਸਹਜ-ਪਦ ਰੂਪ ਪਾਵੜੇ (ਰਿਕਾਬਾਂ) ਤੇ ਪੈਰ ਧਰ ਲਵੀਏ।

੧੯ ਹੇ ਮਨ ਦੇ ਘੋੜੇ! ਚਲ ਬੈਕੁੰਠ ਵਲ।

੨੦ ਭਾਰੀਆਂ ਲਵਾਵਾਂ।

੨੧ ਰੁਕ ਜਾਵੇਂ ਤਾਂ।

੨੨ ਵਖਰਾ, ਨਿਰਲੇਪ। ਵੇਦਾਂ ਕਤੇਬਾਂ ਦੀਆਂ ਹਦਾਂ ਤੋਂ ਉਪਰ।

੨੩ ਚੁਆਤੀ (ਮਰਨ ਪਿਛੋਂ)।

੨੪ ਅਗਨੀ ਦਾ ਸਾੜਨਾ ਤੇ ਮੁੜ ੨ ਜਨਮ ਮਰਨ ਹੋਣਾ, ਇਹ ਦੁਖ ਮੇਰਾ ਕਟ ਦਿਓ।

੨੫ ਖ਼ਰਾਬ ਹੁੰਦੀ ਹੈ ਕਈ ਤਰਾਂ ਨਾਲ-ਕੋਈ ਸਾੜਦਾ ਹੈ ਕੋਈ ਮਿੱਟੀ ਵਿੱਚ ਗਡਦਾ ਹੈ।

੨੬ (ਚਰਨਾਂ ਦੇ ਦਰਸ਼ਨ ਕਰਾਨ) ਮਗਰੋਂ ਭਾਵੇਂ ਜਮ ਹੀ ਕਿਉਂ ਨਾ ਘਲ ਦਿਉ ; ਫਿਰ ਮੈਨੂੰ ਕੋਈ ਪਰਵਾਹ ਨਹੀਂ ਹੋਵੇਗੀ।

੨੭ ਅਗਨੀ। ਸਭ ਅੰਦਰ ਉਸੇ ਦੀ ਸ਼ਕਤੀ ਹੈ, ਇਸ ਲਈ ਨਾ ਅੱਗ ਆਪਣੇ ਆਪ ਸਾੜ ਸਕਦੀ ਹੈ ਨਾ ਕੁਝ ਹੋਰ। ਪਰ ਜੇ ਖਸਮ ਨੂੰ ਰਖਣਾ ਮਨਜ਼ੂਰ ਨਾ ਹੋਵੇ, ਤਾਂ ਕੌਣ ਬਚਾ ਸਕਦਾ ਹੈ ?

੨੮ ਕਿਵੇਂ ? ਹਰੀ ਸਿਮਰਨ ਨਾਲ ਕਿਵੇਂ ਸਰੀਰ ਸੜ ਸਕਦਾ ਹੈ ?

੨੯ ਕਉਣ ਸੜਦਾ ਹੈ , ਤੇ ਕਿਸ ਦਾ ਨੁਕਸਾਨ ਹੁੰਦਾ ਹੈ ? ਇਹ ਤਾਂ ਹਰੀ ਆਪ ਖੇਡਦਾ ਹੈ, ਮਦਾਰੀ ਦੀ ਵਟ (ਗੋਲੀ) ਵਾਂਗ (ਜੋ ਕਈ ਰੂਪ ਧਾਰਦੀ ਹੈ)।

੩੦ [ਧਰਤੀ ਹੈ ਜਿਸ ਦੇ ਹੱਥ ਵਿੱਚ] ਵਾਹਿਗੁਰੂ।

੩੧ ਰਾਮ ਨਾਮ ਦੇ ਦੋ ਅਖਰ ਬੋਲ।

੩੨ ਜੋਗ ਅਭਿਆਸ ਆਦਿਕ ਵਿੱਚ ਮੈਂ ਚਿਤ ਨਹੀਂ ਲਾਇਆ ਜਿਸ ਲਈ ਬੈਰਾਗ ਪੈਦਾ ਨਹੀਂ ਹੋਇਆ ; ਬਿਨਾਂ ਵੈਰਾਗ ਦੇ ਕਿਵੇਂ ਮਾਇਆ ਛੁਟੇ ?

---

* ਸਿੰਮ੍ਰਿਤੀ ਵੇਦਾਂ ਦੇ ਅਧਾਰ ਤੇ ਲਿਖੀ ਗਈ ਹੈ, ਇਸ ਲਈ ਵੇਦਾਂ ਦੀ ਪੁਤਰੀ ਹੈ। ਇਹ ਸਿੰਮ੍ਰਿਤੀ ਕਰਮ-ਕਾਂਡ ਤੇ ਵਰਣਾਂ ਦੀ ਕੈਦ ਰੂਪ ਸੰਗਲ ਲੈ ਕੇ ਆਈ ਹੈ ਤੇ ਮੋਹ ਦੇ ਫਾਹੇ ਵਿੱਚ ਜੀਵਾਂ ਨੂੰ ਫਸਾ ਕੇ ਮੌਤ (ਜਨਮ ਮਰਨ) ਦਾ ਤੀਰ ਉਨ੍ਹਾਂ ਉਤੇ ਕਸਿਆ ਹੈ।

† ਦੁਨੀਆਂ ਅੰਦਰ ਕਿਵੇਂ ਸੁਖ ਜੀਵਣ ਬਿਤੀਤ ਕਰਨਾ ਚਾਹੀਦਾ ਹੈ, ਇਸ ਨੂੰ ਇਕ ਅਲੰਕਾਰ ਨਾਲ ਦਸਿਆ ਹੈ। ਮਨ ਘੋੜੇ ਨੂੰ ਵਾਗਾਂ (ਗਿਆਨ ਰੂਪੀ) ਤੇ ਲਗਾਮ (ਲਗਨ ਰੂਪ) ਪਾ ਕੇ ਅਤੇ ਮਾਇਆ ਦੀਆਂ ਸਾਰੀਆਂ ਚੀਜ਼ਾਂ ਨੂੰ ਕਾਠੀ ਵਤ ਹੇਠਾਂ ਦਬਾ ਕੇ ਇਸ ਦੁਨੀਆਂ ਰੂਪ ਗਗਨ ਦੀ ਸੈਰ ਕਰਨੀ ਦਸੀ ਹੈ।

‡ ਪੰਜ ਅੰਮ੍ਰਿਤ ਇਹ ਹਨ:-ਦੁਧ, ਦਹੀ, ਘਿਉ, ਖੰਡ, ਮਾਖੀਂ ; ਭਾਵ ਸਾਰੀਆਂ ਸਵਾਦੀ ਚੀਜ਼ਾਂ।

ਕੈਸੇ ਜੀਵਨੁ ਹੋਇ ਹਮਾਰਾ ॥ ਜਬ ਨ ਹੋਇ ਰਾਮਨਾਮ ਅਧਾਰਾ ॥ ੧ ॥ ਰਹਾਉ ॥ ਕਹੁ ਕਬੀਰ ਖੋਜਉ ਅਸਮਾਨ[੧] ॥ ਰਾਮ ਸਮਾਨ ਨ ਦੇਖਉ ਆਨ[੨] ॥ ੨ ॥ ੩੪ ॥ ਗਉੜੀ ਕਬੀਰ ਜੀ ॥ ਜਿਹ ਸਿਰਿ [੩]ਰਚਿ ਰਚਿ ਬਾਧਤ ਪਾਗ ॥ [੪]ਸੋ ਸਿਰੁ ਚੁੰਚ ਸਵਾਰਹਿ ਕਾਗ ॥ ੧ ॥ ਇਸੁ ਤਨ ਧਨ ਕੋ [੫]ਕਿਆ ਗਰਬਈਆ ॥ ਰਾਮਨਾਮੁ ਕਾਹੇ ਨ ਦ੍ਰਿੜ੍ਹੀਆ ॥ ੧ ॥ ਰਹਾਉ ॥ ਕਹਤ ਕਬੀਰ ਸੁਨਹੁ ਮਨ ਮੇਰੇ ॥ ਇਹੀ ਹਵਾਲ ਹੋਹਿਗੇ ਤੇਰੇ ॥ ੨ ॥ ੩੫ ॥ ਗਉੜੀ ਗੁਆਰੇਰੀ ਕੇ ਪਦੇ ਪੈਤੀਸ ॥

ਰਾਗੁ ਗਉੜੀ ਗੁਆਰੇਰੀ ਅਸਟਪਦੀ ਕਬੀਰ ਜੀ ਕੀ

੧ ਓ ਸਤਿਗੁਰ ਪ੍ਰਸਾਦਿ ॥ [੬]ਸੁਖੁ ਮਾਂਗਤ ਦੁਖੁ ਆਗੈ ਆਵੈ ॥ ਸੋ ਸੁਖੁ ਹਮਹੁ ਨ ਮਾਂਗਿਆ ਭਾਵੈ ॥ ੧ ॥ [੭]ਬਿਖਿਆ ਅਜਹੁ ਸੁਰਤਿ ਸੁਖ ਆਸਾ ॥ ਕੈਸੇ ਹੋਈਹੈ ਰਾਜਾ ਰਾਮ ਨਿਵਾਸਾ ॥ ੧ ॥ ਰਹਾਉ ॥ ਇਸੁ ਸੁਖ ਤੇ ਸਿਵ ਬ੍ਰਹਮ ਡਰਾਨਾ ॥ ਸੋ ਸੁਖੁ ਹਮਹੁ[੮] ਸਾਚੁ ਕਰਿ ਜਾਨਾ ॥ ੨ ॥ ਸਨਕਾਦਿਕ[੯] ਨਾਰਦ ਮੁਨਿ ਸੇਖਾ[੧੦] ॥ [੧੧]ਤਿਨ ਭੀ ਤਨ ਮਹਿ ਮਨੁ ਨਹੀ ਪੇਖਾ ॥੩॥ ਇਸੁ ਮਨ ਕਉ ਕੋਈ ਖੋਜਹੁ ਭਾਈ ॥ ਤਨ ਛੂਟੇ [੧੨]ਮਨੁ ਕਹਾ ਸਮਾਈ ॥ ੪ ॥ [੧੩]ਗੁਰ ਪਰਸਾਦੀ ਜੈਦੇਉ ਨਾਮਾਂ ॥ ਭਗਤਿ ਕੈ ਪ੍ਰੇਮਿ ਇਨ ਹੀ ਹੈ ਜਾਨਾਂ ॥ ੫ ॥ ਇਸੁ ਮਨ ਕਉ ਨਹੀ ਆਵਨ ਜਾਨਾ ॥ ਜਿਸ ਕਾ ਭਰਮੁ ਗਇਆ ਤਿਨਿ ਸਾਚੁ ਪਛਾਨਾ ॥ ੬ ॥ ਇਸੁ ਮਨ ਕਉ ਰੂਪੁ ਨ ਰੇਖਿਆ[੧੪] ਕਾਈ ॥ ਹੁਕਮੇ ਹੋਇਆ ਹੁਕਮੁ ਬੂਝਿ ਸਮਾਈ ॥੭॥ *ਇਸ ਮਨ ਕਾ ਕੋਈ ਜਾਨੈ ਭੇਉ[੧੫] ॥ ਇਹ ਮਨਿ ਲੀਣ ਭਏ ਸੁਖਦੇਉ ॥੮॥ [੧੬]ਜੀਉ ਏਕੁ ਅਰੁ ਸਗਲ ਸਰੀਰਾ ॥ ਇਸੁ ਮਨ ਕਉ ਰਵਿ ਰਹੇ ਕਬੀਰਾ ॥ ੯ ॥ ੧ ॥ ੩੬ ॥ ਗਉੜੀ ਗੁਆਰੇਰੀ ॥ [੧੭]ਅਹਿ ਨਿਸਿ ਏਕ ਨਾਮ ਜੋ ਜਾਗੇ ॥ [੧੮]ਕੇਤਕ ਸਿਧ ਭਏ ਲਿਵ ਲਾਗੇ ॥ ੧ ॥ ਰਹਾਉ ॥ [੧੯]ਸਾਧਕ ਸਿਧ ਸਗਲ ਮੁਨਿ ਹਾਰੇ ॥ ਏਕ ਨਾਮ [੨੦]ਕਲਿਪ ਤਰ ਤਾਰੇ ॥੧॥ [੨੧]ਜੋ ਹਰਿ ਹਰੇ ਸੁ ਹੋਹਿ ਨ ਆਨਾ ॥ ਕਹਿ ਕਬੀਰ ਰਾਮਨਾਮ ਪਛਾਨਾ ॥੨॥੩੭॥ ਗਉੜੀ ਭੀ ਸੋਰਠਿ ਭੀ ॥ ਰੇ ਜੀਅ ਨਿਲਜ[੨੨] ਲਾਜ ਤੁੋਹਿ ਨਾਹੀ ॥ ਹਰਿ ਤਜਿ[੨੩] ਕਤ ਕਾਹੂ ਕੇ ਜਾਂਹੀ ॥ ੧ ॥ ਰਹਾਉ ॥ ਜਾ ਕੋ ਠਾਕੁਰੁ ਊਚਾ ਹੋਈ ॥ ਸੋ ਜਨੁ ਪਰ ਘਰ ਜਾਤ ਨ ਸੋਹੀ[੨੪] ॥ ੧ ॥ ਸੋ ਸਾਹਿਬੁ ਰਹਿਆ ਭਰਪੂਰਿ ॥ ਸਦਾ ਸੰਗਿ ਨਾਹੀ ਹਰਿ ਦੂਰਿ ॥ ੨ ॥ ਕਵਲਾ[੨੫] ਚਰਨ ਸਰਨ ਹੈ ਜਾ ਕੇ ॥ ਕਹੁ ਜਨ [੨੬]ਕਾ ਨਾਹੀ ਘਰ ਤਾ ਕੇ ॥੩॥ ਸਭੁ ਕੋਊ ਕਹੈ [੨੭]ਜਾਸੁ ਕੀ ਬਾਤਾ ॥ ਸੋ ਸੰਮ੍ਰਥੁ [੨੮]ਨਿਜਪਤਿ ਹੈ

੧ ਕਈ ਅਸਮਾਨ, ਕਈ ਅਕਾਸ਼, ਕਈ ਲੋਕ। ਉਪਰ ਭੀ 'ਗਗਨ ਦਉਰਾਵਉ' ਕਿਹਾ ਹੈ।

੨ ਹੋਰ।

੩ ਸਵਾਰ ੨ ਕੇ ਪੱਗ ਬੰਨ੍ਹਦਾ ਹੈ।

੪ ਉਹ ਸਿਰ ਕਾਂ ਦੀ ਚੁੰਝ ਸਵਾਰਦਾ ਹੈ, ਭਾਵ ਚੁੰਝ ਸਾਫ਼ ਕਰਨ ਦੇ ਕੰਮ ਆਉਂਦਾ ਹੈ।

੫ ਕੀ ਹੰਕਾਰ ਕਰਦੇ ਹੋ?

੬ ਜਿਸ ਸੁਖ ਦੇ ਮੰਗਿਆਂ ਸਗੋਂ ਦੁਖ ਮਿਲੇ, ਉਸ ਸੁਖ ਦਾ ਮੰਗਣਾ ਸਾਨੂੰ ਚੰਗਾ ਨਹੀਂ ਲਗਦਾ। ਮਾਇਆਵੀ ਪਦਾਰਥਾਂ ਨੂੰ ਸੁਖ ਸਮਝ ਕੇ ਜੀਵ ਮੰਗਦੇ ਹਨ, ਜਿਹੜੇ ਅਗੋਂ ਦੁਖ ਹੋ ਟਕਰਦੇ ਹਨ।

੭ ਵਿਸ਼ਿਆਂ ਵਿੱਚ ਅਜੇ ਵੀ ਸੁਰਤ ਲਗੀ ਹੈ ਤੇ ਇਸ ਤੋਂ ਸੁਖ ਦੀ ਆਸ ਕਰੀ ਬੈਠਾ ਹੈ।

੮ ਅਸਾਂ ਜੀਵਾਂ ਨੇ।

੯ ਸਨਕ, ਸਨੰਦਨ, ਸਨਾਤਨ, ਸਨਤਕੁਮਾਰ (ਬ੍ਰਹਮਾ ਦੇ ਪੁਤਰ)।

੧੦ ਸ਼ੇਸ਼ਨਾਗ।

੧੧ ਉਨ੍ਹਾਂ ਨੇ ਭੀ ਅੰਦਰ ਧਿਆਨ ਨਹੀਂ ਮਾਰਿਆ, ਆਤਮਾ ਨਹੀਂ ਵੇਖਿਆ। ਦੇਖੋ ਪੰਨਾ ੧੨੪. ਫੁਟ ਨੋਟ *।

੧੨ ਮਨ ਕਿਥੇ ਚਲਾ ਜਾਂਦਾ ਹੈ?

੧੩ ਗੁਰੂ ਦੀ ਕਿਰਪਾ ਨਾਲ।

੧੪ [ਲੀਕ] ਚਿਹਨ ਚੱਕਰ। ਭਾਵ ਇਸ ਮਨ ਦਾ ਆਕਾਰ ਕੋਈ ਨਹੀਂ।

੧੫ ਭੇਦ। ਜਿਹੜਾ ਆਦਮੀ ਇਸ ਮਨ ਦਾ ਭੇਦ ਜਾਣ ਲਵੇ ਕਿ ਇਹ ਕੀ ਹੈ, ਉਹ ਇਸ ਮਨ ਦੁਆਰਾ ਸੁਖਦੇਵ (ਹਰੀ) ਵਿਚ ਸਮਾ ਜਾਂਦਾ ਹੈ।

੧੬ ਸਾਰੇ ਸਰੀਰਾਂ ਵਿੱਚ ਇੱਕੋ ਜੋਤ ਦਾ ਪ੍ਰਕਾਸ਼ ਹੈ ਅਤੇ ਇਸੇ ਪ੍ਰਕਾਸ਼ ਸਰੂਪ ਮਨ ਦਾ ਕਬੀਰ ਜੀ ਸਿਮਰਨ ਕਰਦੇ ਹਨ।

੧੭ ਦਿਨ ਰਾਤ, ਭਾਵ ਸਦਾ।

੧੮ ਕਿੰਨੇ ਹੀ ਸਿੱਧੀ ਨੂੰ ਪ੍ਰਾਪਤ ਕਰ ਗਏ ਜਿਨ੍ਹਾਂ ਦੀ ਲਿਵ ਲੱਗੀ।

੧੯ ਅਭਿਆਸੀ ਲੋਕ, ਵਡੇ ਜੋਗੀ ਅਤੇ ਸਾਰੇ ਰਿਸ਼ੀ ਲੋਕ (ਆਪਣੇ ੨ ਤਰੀਕੇ ਦੀ ਕਮਾਈ ਕਰਦੇ) ਹਾਰ ਗਏ।

੨੦ ਕਲਿਪ ਬਿਰਛ। ਹਰੀ ਦਾ ਨਾਮ ਕਲਪ ਰੁਖ ਹੈ ਜੋ ਤਾਰਦਾ ਹੈ, ਜੋ ਸਭ ਕਾਮਨਾਂ ਪੂਰੀਆਂ ਕਰਦਾ ਹੈ।

੨੧ ਜੋ ਹਰੀ ਨੂੰ ਸਿਮਰਦੇ ਹਨ ਓਹ ਉਸ ਤੋਂ ਅਡਰੇ ਨਹੀਂ ਹਨ।

੨੨ ਬੇਸ਼ਰਮ।

੨੩ ਕਿਥੇ ਕਿਸ ਵਲ ਜਾਂਦਾ ਹੈਂ?

੨੪ ਸੋਭਦਾ।

੨੫ ਮਾਇਆ।

੨੬ ਕੀ ਨਹੀਂ ਉਸ ਦੇ ਘਰ?

੨੭ ਜਿਸ ਵਾਹਿਗੁਰੂ ਦੀਆਂ।

੨੮ ਜੋ ਆਪਣਾ ਮਾਲਕ ਆਪ ਹੈ: ਸੁਤੰਤਰ, ਆਜ਼ਾਦ।

---

* ਇਸ ਅਸ਼ਟਪਦੀ ਵਿੱਚ ਮਨ ਨੂੰ ਜੋਤ ਸਰੂਪ ਕਰ ਕੇ ਦਸਿਆ ਹੈ। ਇਹ ਮਨ ਸਰਬ-ਵਿਆਪਕ ਹਰੀ ਦਾ ਪ੍ਰਕਾਸ਼ ਹੈ, ਹੁਕਮ ਨੂੰ ਬੁਝ ਕੇ ਉਸ ਵਿੱਚ ਲੀਨ ਹੋ ਜਾਂਦਾ ਹੈ; ਜਦ ਕਰਮਾਂ ਦੇ ਗੇੜ ਵਿੱਚ ਹੋ ਕੇ ਚੱਕਰ ਲਾਂਦਾ ਹੈ ਤਾਂ ਇਸ ਦਾ ਅੰਦਰਲਾ ਚਾਨਣਾ ਭੁਲੇਖੇ ਦੇ ਕਾਰਨ ਮਧਮ ਹੋਇਆ ਹੁੰਦਾ ਹੈ; ਪਰ ਅਸਲੀਅਤ ਨੂੰ ਸਮਝ ਕੇ ਫਿਰ ਸੁਖਦੇਵ (ਵਾਹਿਗੁਰੂ) ਦਾ ਰੂਪ ਹੁੰਦਾ ਹੈ।

ਦਾਤਾ ॥ ੪ ॥ ਕਹੈ ਕਬੀਰੁ ਪੂਰਨ ਜਗ ਸੋਈ ॥ ਜਾ ਕੇ ਹਿਰਦੈ ਅਵਰੁ ਨ ਹੋਈ ॥
੫ ॥ ੩੮ ॥ [੧]ਕਉਨੁ ਕੋ ਪੂਤੁ ਪਿਤਾ ਕੋ ਕਾ ਕ ॥ ਕਉਨੁ ਮਰੈ ਕੋ ਦੇਇ ਸੰਤਾਪੋ[੨] ॥
੧ ॥ ਹਰਿ ਠਗ ਜਗ ਕਉ ਠਗਉਰੀ[੩] ਲਾਈ ॥ ਹਰਿ ਕੇ ਬਿਓਗ[੪] ਕੈਸੇ ਜੀਅਉ
ਮੇਰੀ ਮਾਈ ॥ ੧ ॥ ਰਹਾਉ ॥ ਕਉਨ ਕੋ ਪੁਰਖੁ ਕਉਨ ਕੀ ਨਾਰੀ ॥ [੫]ਇਆ ਤਤ
ਲੇਹੁ ਸਰੀਰ ਬਿਚਾਰੀ ॥ ੨ ॥ ਕਹਿ ਕਬੀਰ ਠਗ[੬] ਸਿਉ ਮਨੁ ਮਾਨਿਆ ॥ ਗਈ
ਠਗਉਰੀ ਠਗੁ ਪਹਿਚਾਨਿਆ ॥ ੩ ॥ ੩੯ ॥ ਅਬ ਮੋ ਕਉ ਭਏ ਰਾਜਾ ਰਾਮ
ਸਹਾਈ ॥ ਜਨਮ ਮਰਨ ਕਟਿ [੭]ਪਰਮ ਗਤਿ ਪਾਈ ॥੧॥ ਰਹਾਉ ॥ ਸਾਧੂ ਸੰਗਤਿ
ਦੀਓ ਰਲਾਇ ॥ [੮]ਪੰਚ ਦੂਤ ਤੇ ਲੀਓ ਛਡਾਇ ॥ ਅੰਮ੍ਰਿਤ ਨਾਮੁ ਜਪਉ ਜਪੁ
ਰਸਨਾ[੯] ॥ ਅਮੋਲ[੧੦] ਦਾਸੁ ਕਰਿ ਲੀਨੋ ਅਪਨਾ ॥ ੧ ॥ ਸਤਿਗੁਰ ਕੀਨੋ
ਪਰਉਪਕਾਰੁ ॥ ਕਾਢਿ ਲੀਨ ਸਾਗਰ ਸੰਸਾਰ ॥ ਚਰਨ ਕਮਲ ਸਿਉ ਲਾਗੀ
ਪ੍ਰੀਤਿ ॥ ਗੋਬਿੰਦੁ ਬਸੈ ਨਿਤਾ ਨਿਤ ਚੀਤ ॥ ੨ ॥ [੧੧]ਮਾਇਆ ਤਪਤਿ ਬੁਝਿਆ
ਅੰਗਿਆਰੁ ॥ ਮਨਿ ਸੰਤੋਖੁ ਨਾਮੁ ਆਧਾਰੁ[੧੨] ॥ ਜਲਿ ਥਲਿ ਪੂਰਿ ਰਹੇ ਪ੍ਰਭ
ਸੁਆਮੀ ॥ [੧੩]ਜਤ ਪੇਖਉ ਤਤ ਅੰਤਰਜਾਮੀ ॥ ੩ ॥ ਅਪਨੀ ਭਗਤਿ ਆਪ ਹੀ
ਦ੍ਰਿੜਾਈ[੧੪] ॥ ਪੂਰਬ[੧੫] ਲਿਖਤੁ ਮਿਲਿਆ ਮੇਰੇ ਭਾਈ ॥ ਜਿਸੁ ਕ੍ਰਿਪਾ ਕਰੇ ਤਿਸੁ
[੧੬]ਪੂਰਨ ਸਾਜ ॥ ਕਬੀਰ ਕੋ ਸੁਆਮੀ [੧੭]ਗਰੀਬ ਨਿਵਾਜ ॥ ੪ ॥ ੪੦ ॥ *ਜਲਿ
ਹੈ ਸੂਤਕੁ ਥਲ ਹੈ ਸੂਤਕੁ [੧੮]ਸੂਤਕ ਓਪਤਿ ਹੋਈ ॥ ਜਨਮੇ ਸੂਤਕੁ ਮੂਏ ਫੁਨਿ[੧੯]
ਸੂਤਕੁ [੨੦]ਸੂਤਕ ਪਰਜ ਬਿਗੋਈ ॥ ੧ ॥ ਕਹੁ ਰੇ ਪੰਡੀਆ ਕਉਨ ਪਵੀਤਾ[੨੧] ॥
[੨੨]ਐਸਾ ਗਿਆਨੁ ਜਪਹੁ ਮੇਰੇ ਮੀਤਾ ॥ ੧ ॥ ਰਹਾਉ ॥ ਨੈਨਹੁ ਸੂਤਕੁ ਬੈਨਹੁ[੨੩]
ਸੂਤਕੁ ਸੂਤਕੁ ਸ੍ਰਵਨੀ ਹੋਈ ॥ ਊਠਤ ਬੈਠਤ ਸੂਤਕੁ ਲਾਗੈ ਸੂਤਕੁ ਪਰੈ ਰਸੋਈ ॥੨॥
ਫਾਸਨ ਕੀ ਬਿਧਿ ਸਭੁ ਕੋਊ ਜਾਨੈ ਛੂਟਨ ਕੀ ਇਕੁ ਕੋਈ ॥ ਕਹਿ ਕਬੀਰ ਰਾਮੁ
ਰਿਦੈ ਬਿਚਾਰੈ ਸੂਤਕੁ ਤਿਨੈ ਨ ਹੋਈ ॥ ੩ ॥ ੪੧ ॥ ਗਉੜੀ ॥ ਝਗਰਾ[੨੪] ਏਕੁ
ਨਿਬੇਰਹੁ ਰਾਮ ॥ [੨੫]ਜਉ ਤੁਮ ਅਪਨੇ ਜਨ ਸੌ ਕਾਮੁ ॥ ੧ ॥ ਰਹਾਉ ॥ †ਇਹੁ
ਮਨੁ ਬਡਾ ਕਿ [੨੬]ਜਾ ਸਉ ਮਨੁ ਮਾਨਿਆ ॥ [੨੭]ਰਾਮੁ ਬਡਾ ਕੈ ਰਾਮਹਿ ਜਾਨਿਆ ॥
੧ ॥ ਬ੍ਰਹਮਾ ਬਡਾ ਕਿ ਜਾਸੁ[੨੮] ਉਪਾਇਆ ॥ ਬੇਦੁ ਬਡਾ ਕਿ ਜਹਾਂ ਤੇ ਆਇਆ ॥
੨ ॥ ਕਹਿ ਕਬੀਰ ਹਉ ਭਇਆ ਉਦਾਸੁ ॥ ਤੀਰਥੁ ਬਡਾ ਕਿ ਹਰਿ ਕਾ ਦਾਸੁ ॥
੩ ॥ ੪੨ ॥ ਰਾਗੁ ਗਉੜੀ ਚੇਤੀ ॥ ਦੇਖੌ ਭਾਈ ਗ੍ਯਾਨ ਕੀ ਆਈ ਆਂਧੀ[੨੯] ॥ ਸਭੈ
ਉਡਾਨੀ ਭ੍ਰਮ ਕੀ ਟਾਟੀ[੩੦] ਰਹੈ ਨ [੩੧]ਮਾਇਆ ਬਾਂਧੀ ॥੧॥ ਰਹਾਉ ॥ ਦੁਚਿਤੇ[੩੨]
ਕੀ ਦੁਇ ਥੂਨਿ ਗਿਰਾਨੀ ਮੋਹ ਬਲੇਂਡਾ ਟੂਟਾ ॥ ਤਿਸਨਾ ਛਾਨਿ[੩੩] ਪਰੀ

੧ ਕੌਣ ਕੋਈ ਕਿਸੇ ਦਾ ਪੁੱਤਰ ਹੈ ਤੇ ਕੌਣ ਕਿਸੇ ਦਾ ਪਿਤਾ ਹੈ? (ਇਹ ਤਾਂ ਵਾਹਿਗੁਰੂ ਦੀ ਰਚੀ ਖੇਡ ਹੈ।)

੨ ਦੁਖ।

੩ ਠੱਗ-ਬੂਟੀ ਜੋ ਲੁਟੇਰ ਰਾਹੀਆਂ ਨੂੰ ਖਵਾ ਕੇ ਬੇਹੋਸ਼ ਕਰ ਲੈਂਦੇ ਹਨ। ਇਥੇ ਮਾਇਆ ਨੂੰ ਠਗਉਰੀ ਆਖਿਆ ਹੈ।

੪ ਵਿਛੋੜੇ ਵਿਚ।

੫ ਇਹ ਪੰਜ ਤਤ ਹੀ ਸਾਰੇ ਸਰੀਰ ਸਮਝ ਲਵੇ। ਭਾਵ ਇਹ ਸਰੀਰ ਕੀ ਹਨ, ਪੰਜ ਤਤਾਂ ਦੇ ਵਖੋ ਵਖ ਢਾਂਚੇ ਬਣੇ ਹੋਏ ਹਨ।

੬ ਹਰੀ ਠੱਗ।

੭ ਉੱਚੀ ਤੋਂ ਉੱਚੀ ਗਤੀ।

੮ ਕਾਮ ਕ੍ਰੋਧ ਆਦਿ ਪੰਜਾਂ ਵੈਰੀਆਂ ਤੋਂ।

੯ ਜੀਭ ਦੁਆਰਾ।

੧੦ ਬਿਨਾਂ ਮੁਲ ਦੇ।

੧੧ ਤਪਦੀ ਮਾਇਆ ਦਾ।

੧੨ ਆਸਰਾ।

੧੩ ਜਿਧਰ ਵੇਖਦਾ ਹਾਂ ਉਧਰ ਹੀ ਹਰੀ ਹੈ।

੧੪ ਚੰਗੀ ਤਰ੍ਹਾਂ ਸਮਝਾਈ, ਨਿਸਚੇ ਕਰਾਈ।

੧੫ ਪਹਿਲੋਂ ਦਾ, ਵਾਹਿਗੁਰੂ ਵੱਲੋਂ।

੧੬ ਪੂਰੀ ਬਣਤ ਬਣ ਜਾਂਦੀ ਹੈ, ਸਾਰੇ ਸਮਿਆਨ ਆਣ ਇਕੱਠੇ ਹੁੰਦੇ ਹਨ (ਮਿਲਣ ਦੇ)।

੧੭ ਗ਼ਰੀਬਾਂ ਨੂੰ ਮਾਣ ਦੇਣ ਵਾਲਾ।

੧੮ ਸਾਰੀ ਉਤਪਤੀ (ਪੈਦਾਇਸ਼) ਵਿਚ ਹੀ ਸੂਤਕ ਹੈ।

੧੯ ਫਿਰ।

੨੦ ਇਸ ਸੂਤਕ ਨੇ ਪਰਜਾ (ਸ੍ਰਿਸ਼ਟੀ) ਨੂੰ ਖੁਆਰ ਕੀਤਾ ਹੈ।

੨੧ ਪਵਿੱਤਰ।

੨੨ ਅਜੇਹਾ ਗਿਆਨ ਦ੍ਰਿੜ ਕਰੇ (ਕਿ ਅਸਲ ਪਵਿੱਤਰ ਕੌਣ ਹੈ)।

੨੩ ਬਚਨਾਂ ਵਿਚ। "ਅਖੀ ਸੂਤਕੁ ਵੇਖਣਾ ਪਰਤ੍ਰਿਅ ਪਰਧਨ ਰੂਪੁ"। "ਜਿਹਵਾ ਸੂਤਕੁ ਕਤੁ"। "ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ" (ਵਾਰ ਆਸਾ)।

੨੪ ਸ਼ੰਕਾ।

੨੫ ਜੇ ਤੁਸਾਂ ਆਪਣੇ ਨੌਕਰ ਨਾਲ ਕੋਈ ਕੰਮ ਰਖਣਾ ਹੈ, ਤਾਂ ਇਹ ਗੁੰਝਲ ਦੂਰ ਕਰੋ।

੨੬ ਜਿਸ ਵਾਹਿਗੁਰੂ ਵਿਚ ਲਗ ਕੇ ਇਹ ਮਨ ਪਤੀਜਿਆ ਹੈ।

੨੭ ਰਾਮ ਵੱਡਾ ਹੈ ਕਿ ਜਿਸ ਦੁਆਰਾ ਰਾਮ ਨੂੰ ਜਾਣਿਆ ਹੈ?

੨੮ ਜਿਸ ਨੂੰ। ਯਥਾ—"ਜਾਸੁ ਜਪਤ ਭਉ ਅਪਦਾ ਜਾਇ" (ਗੌ: ਅ: ਮ: ੫)। "ਜਾਸੁ ਮਿਲਿ ਹੋਵੈ ਉਧਾਰ" (ਮਾਲੀ ਗੌ: ਮ: ੫)। ਇਸੇ ਤਰ੍ਹਾਂ ਹੋਰਨਾਂ ਥਾਵਾਂ ਤੇ 'ਜਾਸੁ' ਦਾ ਅਰਥ 'ਜਿਸ ਨੂੰ' ਹੁੰਦਾ ਹੈ। ਤੁਕ ਦਾ ਅਰਥ:—ਬ੍ਰਹਮਾ ਵੱਡਾ ਹੈ ਜਾਂ (ਵੇਦ) ਜਿਸ ਨੂੰ ਉਸ ਨੇ ਬਣਾਇਆ?

੨੯ ਹਨੇਰੀ। ਜਦ ਗਿਆਨ ਆ ਕੇ ਝੁਲਿਆ, ਭਾਵ ਚੰਗੀ ਤਰ੍ਹਾਂ ਪ੍ਰਕਾਸ਼ਿਆ, ਤਾਂ ਸਭ ਭਰਮ ਦੀਆਂ ਛਪਰਾਂ ਉੱਡ ਗਈਆਂ।

੩੦ ਛੱਪਰ।

੩੧ ਮਾਇਆ ਨਾਲ ਬੱਧੀ ਛੱਪਰ। (ਮਾਇਆ ਇਸ ਭਰਮ ਰੂਪ ਛੱਪਰ ਨੂੰ ਬੰਨ੍ਹੀ ਰੱਖਦੀ ਹੈ)। ਜੋ ਮਾਇਆ ਨਾਲ ਬੱਧੀ ਛੱਪਰ ਸੀ ਉਹ ਨਹੀਂ ਰਹਿ ਸਕਦੀ।

੩੨ ਦੁਚਿੱਤੇਪਨ ਦੀਆਂ ਦੋਵੇਂ ਥੰਮ੍ਹੀਆਂ ਡਿਗ ਪਈਆਂ ਤੇ ਮੋਹ ਦਾ ਬਲੇਂਡਾ (ਵਲਾ, ਛਤੀਰ) ਟੁਟ ਗਿਆ।

੩੩ ਛੱਪਰੀ।

---

* ਦੇਖੋ ਆਸਾ ਦੀ ਵਾਰ, ਪਉੜੀ ੧੮ ਦੇ ਸ਼ਲੋਕ; ਅਤੇ ਗੌ: ਗ: ਮ: ੩, ਪਹਿਲੀ ਅਸਟਪਦੀ ਪੰਨਾ ੨੨੯।

† ਇਸ ਸ਼ਬਦ ਵਿਚ ਅੰਤ ੨ ਤੁਕਾਂ ਵਿਚ ਪ੍ਰਸ਼ਨ ਕੀਤੇ ਹਨ ਤੇ ਤੁਕ ਦੇ ਅੱਧੇ ਹਿੱਸੇ ਵਿਚ ਪ੍ਰਸ਼ਨ ਦਾ ਉਤਰ ਵੀ ਹੈ।

[1]ਧਰ ਊਪਰਿ [2]ਦੁਰਮਤਿ ਭਾਂਡਾ ਫੂਟਾ ॥੧॥ ਆਂਧੀ ਪਾਛੇ ਜੋ ਜਲੁ ਬਰਖੈ[3] [4]ਤਿਹਿ ਤੇਰਾ ਜਨੁ ਭੀਨਾਂ ॥ ਕਹਿ ਕਬੀਰ [5]ਮਨਿ ਭਇਆ ਪ੍ਰਗਾਸਾ ਉਦੈ ਭਾਨੁ[6] ਜਬ ਚੀਨਾ ॥ ੨ ॥ ੪੩ ॥

ਗਉੜੀ ਚੇਤੀ

੧ ਓ ਸਤਿਗੁਰ ਪ੍ਰਸਾਦਿ ॥ ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ ॥ ਬਾਤਨ[7] ਹੀ ਅਸਮਾਨੁ ਗਿਰਾਵਹਿ ॥ ੧ ॥ ਐਸੇ ਲੋਗਨ ਸਿਉ ਕਿਆ ਕਹੀਐ ॥ ਜੋ ਪ੍ਰਭ ਕੀਏ ਭਗਤਿ ਤੇ ਬਾਹਜ[8] ਤਿਨ ਤੇ ਸਦਾ [9]ਡਰਾਨੇ ਰਹੀਐ ॥ ੧ ॥ ਰਹਾਉ ॥ ਆਪਿ ਨ ਦੇਹਿ ਚੁਰੂ[10] ਭਰਿ ਪਾਨੀ ॥ ਤਿਹ ਨਿੰਦਹਿ ਜਿਹ ਗੰਗਾ ਆਨੀ[11] ॥੨॥ ਬੈਠਤ ਉਠਤ [12]ਕੁਟਿਲਤਾ ਚਾਲਹਿ ॥ [13]ਆਪੁ ਗਏ ਅਉਰਨ ਹੂ ਘਾਲਹਿ ॥੩॥ [14]ਛਾਡਿ ਕੁਚਰਚਾ ਆਨ ਨ ਜਾਨਹਿ ॥ [15]ਬ੍ਰਹਮਾ ਹੂ ਕੋ ਕਹਿਓ ਨ ਮਾਨਹਿ ॥੪॥ ਆਪੁ ਗਏ ਅਉਰਨ ਹੂ ਖੋਵਹਿ ॥ [16]ਆਗਿ ਲਗਾਇ ਮੰਦਰ ਮੈ ਸੋਵਹਿ ॥ ੫ ॥ ਅਵਰਨ ਹਸਤ[17] ਆਪ ਹਹਿ ਕਾਂਨੇ ॥ ਤਿਨ ਕਉ ਦੇਖਿ ਕਬੀਰ ਲਜਾਨੇ[18] ॥੬॥ ੧ ॥ ੪੪ ॥

ਰਾਗੁ ਗਉੜੀ ਬੈਰਾਗਣਿ ਕਬੀਰ ਜੀ

੧ ਓ ਸਤਿਗੁਰ ਪ੍ਰਸਾਦਿ ॥ ॥ [19]ਜੀਵਤ ਪਿਤਰ ਨ ਮਾਨੈ ਕੋਊ ਮੂਏਂ ਸਿਰਾਧ ਕਰਾਹੀ ॥ ਪਿਤਰ ਭੀ ਬਪੁਰੇ[20] ਕਹੁ ਕਿਉ[21] ਪਾਵਹਿ [22]ਕਊਆ ਕੂਕਰ ਖਾਹੀ ॥ ੧ ॥ ਮੋ ਕਉ ਕੁਸਲੁ* ਬਤਾਵਹੁ ਕੋਈ ॥ ਕੁਸਲ ਕੁਸਲੁ ਕਰਤੇ ਜਗੁ ਬਿਨਸੈ ਕੁਸਲੁ ਭੀ ਕੈਸੇ ਹੋਈ ॥ ੧ ॥ ਰਹਾਉ ॥ [23]ਮਾਟੀ ਕੇ ਕਰਿ ਦੇਵੀ ਦੇਵਾ ਤਿਸੁ ਆਗੈ ਜੀਉ ਦੇਹੀ ॥ ਐਸੇ ਪਿਤਰ ਤੁਮਾਰੇ ਕਹੀਅਹਿ [24]ਆਪਨ ਕਹਿਆ ਨ ਲੇਹੀ ॥ ੨ ॥ [25]ਸਰਜੀਉ ਕਾਟਹਿ ਨਿਰਜੀਉ[26] ਪੂਜਹਿ [27]ਅੰਤ ਕਾਲ ਕਉ ਭਾਰੀ ॥ ਰਾਮਨਾਮ ਕੀ ਗਤਿ ਨਹੀ ਜਾਨੀ ਭੈ[28] ਡੂਬੇ ਸੰਸਾਰੀ॥ ੩ ॥ ਦੇਵੀ ਦੇਵਾ ਪੂਜਹਿ ਡੋਲਹਿ ਪਾਰਬ੍ਰਹਮੁ ਨਹੀ ਜਾਨਾ ॥ ਕਹਤ ਕਬੀਰ ਅਕੁਲੁ[29] ਨਹੀ ਚੇਤਿਆ ਬਿਖਿਆ ਸਿਉ ਲਪਟਾਨਾ ॥ ੪ ॥ ੧ ॥ ੪੫ ॥ ਗਉੜੀ ॥ [30]ਜੀਵਤ ਮਰੈ ਮਰੈ ਫੁਨਿ ਜੀਵੈ ਐਸੇ ਸੁੰਨਿ[31] ਸਮਾਇਆ ॥ [32]ਅੰਜਨ ਮਾਹਿ ਨਿਰੰਜਨਿ ਰਹੀਐ ਬਹੁੜਿ ਨ ਭਵਜਲਿ ਪਾਇਆ ॥੧॥ ਮੇਰੇ ਰਾਮ ਐਸਾ ਖੀਰੁ[33] ਬਿਲੋਈਐ ॥ ਗੁਰਮਤਿ ਮਨੂਆ ਅਸਥਿਰੁ ਰਾਖਹੁ ਇਨ ਬਿਧਿ ਅੰਮ੍ਰਿਤੁ ਪੀਓਈਐ ॥ ੧ ॥ ਰਹਾਉ ॥ [34]ਗੁਰ ਕੈ ਬਾਣਿ ਬਜਰ ਕਲ ਛੇਦੀ ਪ੍ਰਗਟਿਆ ਪਦੁ ਪਰਗਾਸਾ ॥ [35]ਸਕਤਿ ਅਧੇਰ ਜੇਵੜੀ ਭ੍ਰਮੁ ਚੂਕਾ ਨਿਹਚਲੁ [36]ਸਿਵ ਘਰਿ

੧ ਧਰਤੀ ਤੇ (ਡਿਗ ਪਈ)।
੨ ਖੋਟੀ ਮੱਤ ਦਾ ਭਾਂਡਾ (ਜੋ ਛੱਪਰੀ ਦੇ ਹੇਠਾਂ ਪਿਆ ਸੀ) ਟੁਟ ਗਿਆ।
੩ ਨਾਮ ਅੰਮ੍ਰਿਤ ਦੀ ਵਰਖਾ ਤੋਂ ਭਾਵ ਹੈ।
੪ ਉਸ ਨਾਲ ਤੇਰਾ ਸੇਵਕ ਭਿਜ ਗਿਆ, ਰਸ ਵਾਲਾ ਹੋਇਆ।
੫ ਜਦ ਭਾਨ (ਸੂਰਜ) ਚੜ੍ਹਿਆ ਹੋਇਆ ਲਭ ਪਿਆ ਤਾਂ ਮਨ ਵਿਚ ਚਾਨਣਾ ਹੋ ਗਿਆ।
੬ ਸੂਰਜ।
੭ ਗੱਲਾਂ ਨਾਲ ।
੮ ਵਿਰਵੇ, ਸਖਣੇ।
੯ ਡਰਦੇ ਰਹੀਏ, ਭਾਵ ਦੂਰ ਰਹੀਏ।
੧੦ ਚੁਲੀ ਭਰ ਕੇ।
੧੧ ਲੈ ਆਂਦੀ ਹੈ, ਵਗਾਈ ਹੈ।
੧੨ ਖੋਟ ਦੀ ਚਾਲ ਚਲਦੇ ਹਨ।
੧੩ ਆਪ ਤਾਂ ਗਏ ਗੁਜ਼ਰੇ ਹਨ ਤੇ ਹੋਰਨਾਂ ਨੂੰ ਵੀ ਗਾਲਦੇ ਹਨ ।
੧੪ ਬਹਿਸਾਂ ਝਗੜਿਆਂ ਤੋਂ ਬਿਨਾਂ ਹੋਰ ਕੁਝ ਜਾਣਦੇ ਹੀ ਨਹੀਂ।
੧੫ ਬ੍ਰਹਮਾ ਵੀ ਚੜ੍ਹ ਕੇ ਆ ਜਾਵੇ, ਤਾਂ ਉਸ ਦੀ ਗੱਲ ਵੀ ਨਹੀਂ ਮੰਨਦੇ ; ਭਾਵ ਵੱਡੇ ਤੋਂ ਵੱਡੇ ਪ੍ਰਮਾਣੀਕ ਵਿਦਵਾਨ ਦਾ ਆਖਾ ਭੀ ਨਹੀਂ ਮੰਨਦੇ।
੧੬ ਸਰੀਰ ਨੂੰ ਵਿਸ਼ਿਆਂ ਦੀ ਅਗਨੀ ਲਾ ਕੇ ਬੇ-ਫਿਕਰ ਹੋ ਸੌਂਦੇ ਹਨ।
੧੭ ਹਸਦ ਹਨ।
੧੮ ਲੱਜਿਆਵਾਨ ਹੋ ਰਿਹਾ ਹੈ।
੧੯ ਭਾਵ ਮਾਂ ਬਾਪ ਦੀ ਜ਼ਿੰਦਗੀ ਵਿਚ ਤਾਂ ਸੇਵਾ ਨਹੀਂ ਕਰਦੇ, ਪਰ ਪਿਛੋਂ ਸਰਾਧਾਂ ਦਾ ਪਖੰਡ ਰਚ ਬੈਠਦੇ ਹਨ।
੨੦ ਵਿਚਾਰੇ।
੨੧ ਕਿਵੇਂ ?
੨੨ ਪਿੱਤਰਾਂ ਨਮਿਤ ਭੋਜਨ ਨੂੰ ਕਾਂ ਕੁੱਤੇ ਖਾਂਦੇ ਹਨ।
੨੩ ਮਿੱਟੀ ਦੇ ਦੇਵੀ ਦੇਵਤੇ ਬਣਾ ਕੇ ਜੀਵਾਂ ਦੀ ਕੁਰਬਾਨੀ ਭੇਟ ਕਰਦੇ ਹਨ।
੨੪ ਜੋ ਆਪ ਮੂੰਹੋਂ ਮੰਗ ਕੇ ਲੈ ਵੀ ਨਹੀਂ ਸਕਦੇ।
੨੫ ਜਿੰਦ ਵਾਲਿਆਂ ਨੂੰ (ਕੁਰਬਾਨੀ ਲਈ) ਵੱਢਦੇ ਹਨ।
੨੬ ਨਿਰਜਿੰਦ (ਬੁੱਤਾਂ ਨੂੰ)।
੨੭ ਆਪਣਾ ਅੱਗਾ ਭਾਰਾ ਬਣਾ ਰਹੇ ਹਨ।
੨੮ ਸੰਸਾਰੀ ਭੈ ਵਿੱਚ ।
੨੯ ਕੁਲ ਰਹਿਤ ਵਾਹਿਗੁਰੂ ।
੩੦ ਜੀਵਤ ਭਾਵ ਤੋਂ ਮਰ ਜਾਵੇ ਤੇ ਇਸ ਤਰ੍ਹਾਂ ਮਰ ਕੇ ਫਿਰ ਅਸਲ ਜੀਵਣ ਜੀਉਂਦਾ ਹੈ।
੩੧ ਅਫੁੱਰ ਅਵਸਥਾ ਵਿੱਚ ; ਸੰਸਾਰਕ ਕਾਮਨਾਂ ਤੋਂ ਉਤੇ ਹੋਣ ਵਾਲੀ ਹਾਲਤ ਵਿਚ।
੩੨ ਮਾਇਆ ਵਿੱਚ ਰਹਿੰਦੇ ਹੋਏ ਮਾਇਆ-ਰਹਿਤ ਵਾਹਿਗੁਰੂ ਵਿੱਚ ਜੁੜੇ ਰਹੀਏ,ਤਾਂ ਮੁੜ ਕੇ ਸੰਸਾਰ ਵਿੱਚ ਨਹੀਂ ਪਾਏ ਜਾਂ ਗੇ।
੩੩ ਦੁਧ। ਇਸ ਤਰ੍ਹਾਂ ਦੁਧ ਰਿੜਕੀਏ ; ਗਿਆਨ ਨੂੰ ਖੋਜ ਕੇ ਨਾਮ ਅੰਮ੍ਰਿਤ ਕਢੀਏ।
੩੪ ਗੁਰੂ ਦੀ ਬਾਣੀ ਰੂਪ ਤੀਰ ਨਾਲ ਕਰੜੀ ਕਲਾ (ਅਗਿਆਨਤਾ ਰੂਪ) ਵਿੰਨ੍ਹ ਦਿੱਤੀ ਹੈ ਤੇ ਪ੍ਰਕਾਸ਼-ਪਦ ਪ੍ਰਗਟ ਹੋਇਆ ਹੈ।
੩੫ ਮਾਇਆ ਦੇ ਹਨੇਰੇ ਕਰਕੇ ਰੱਸੀ ਵਾਲਾ ਭਰਮ (ਹਨੇਰੇ ਵਿੱਚ ਰੱਸੀ ਸੱਪ ਵਾਂਗ ਪ੍ਰਤੀਤ ਹੁੰਦੀ ਹੈ) ਦੂਰ ਹੋ ਗਿਆ ਹੈ।
੩੬ ਵਾਹਿਗੁਰੂ ਦੇ ਘਰ ਵਿੱਚ। 'ਸ਼ਕਤੀ' ਦੇ ਮੁਕਾਬਲੇ ਤੇ 'ਸ਼ਿਵ' ਵਰਤਿਆ ਹੈ।

---

* ਸੁਖ ਦੀ ਗੱਲ । ਏਥੇ ਭਾਵ ਇਹ ਹੈ ਕਿ ਲੋਕ ਫੋਕਟ ਕਰਮ ਕਰਦੇ ਤਾਂ ਥੱਕਦੇ ਨਹੀਂ ਹਨ; ਆਤਮਕ ਸੁਖ ਕਿਵੇਂ ਨੇੜੇ ਢੁਕ ਸਕਦਾ ਹੈ ? ਸਾਰਾ ਜਗਤ ਇਨ੍ਹਾਂ ਕਰਮਾਂ ਤੋਂ ਸੁਖ ਦੀ ਆਸ ਵਿੱਚ ਖਤਮ ਹੋ ਜਾਂਦਾ ਹੈ, ਪਰ ਸੁਖ ਮਿਲਦਾ ਨਹੀਂ ।

ਬਾਸਾ ॥ ੨ ॥ [੧]ਤਿਨਿ ਬਿਨੁ ਬਾਣੈ ਧਨਖੁ ਚਢਾਈਐ ਇਹੁ ਜਗੁ ਬੇਧਿਆ ਭਾਈ ॥ ਦਹ ਦਿਸ ਬੂਡੀ ਪਵਨੁ ਝੁਲਾਵੈ ਡੋਰਿ ਰਹੀ ਲਿਵ ਲਾਈ ॥ ੩ ॥ ਉਨਮਨਿ[੨] ਮਨੂਆ ਸੁੰਨਿ[੩] ਸਮਾਨਾ [੪]ਦੁਬਿਧਾ ਦੁਰਮਤਿ ਭਾਗੀ ॥ ਕਹੁ ਕਬੀਰ ਅਨਭਉ[੫] ਇਕੁ ਦੇਖਿਆ ਰਾਮਨਾਮਿ ਲਿਵ ਲਾਗੀ ॥ ੪ ॥ ੨ ॥ ੪੬ ॥ ਗਉੜੀ ਬੈਰਾਗਣਿ ਤਿਪਦੇ ॥ *ਉਲਟਤ ਪਵਨ ਚਕ੍ਰ ਖਟੁ ਭੇਦੇ ਸੁਰਤਿ ਸੁੰਨ ਅਨਰਾਗੀ ॥ ਆਵੈ ਨ ਜਾਇ ਮਰੈ ਨ ਜੀਵੈ [੬]ਤਾਸੁ ਖੋਜੁ ਬੈਰਾਗੀ ॥ ੧ ॥ ਮੇਰੇ ਮਨ [੭]ਮਨ ਹੀ ਉਲਟਿ ਸਮਾਨਾ ॥ ਗੁਰ ਪਰਸਾਦਿ ਅਕਲਿ ਭਈ ਅਵਰੈ ਨਾਤਰੁ[੮] ਥਾ ਬੇਗਾਨਾ[੯] ॥ ੧ ॥ ਰਹਾਉ ॥ ਨਿਵਰੈ[੧੦] ਦੂਰਿ ਦੂਰਿ ਫੁਨਿ ਨਿਵਰੈ ਜਿਨਿ ਜੈਸਾ ਕਰਿ ਮਾਨਿਆ ॥ ਅਲਉਤੀ[੧੧] ਕਾ ਜੈਸੇ ਭਇਆ ਬਰੇਡਾ[੧੨] ਜਿਨਿ ਪੀਆ ਤਿਨਿ ਜਾਨਿਆ ॥ ੨ ॥ ਤੇਰੀ ਨਿਰਗੁਨ[੧੩] ਕਥਾ [੧੪]ਕਾਇ ਸਿਉ ਕਹੀਐ ਐਸਾ ਕੋਇ ਬਿਬੇਕੀ ॥ ਕਹੁ ਕਬੀਰ [੧੫]ਜਿਨਿ ਦੀਆ ਪਲੀਤਾ ਤਿਨਿ ਤੈਸੀ ਝਲ ਦੇਖੀ ॥੩॥੩॥੪੭॥ ਗਉੜੀ ॥ ਤਹ[੧੬] ਪਾਵਸ[੧੭] ਸਿੰਧੁ[੧੮] ਧੂਪ ਨਹੀ ਛਹੀਆ[੧੯] ਤਹ ਉਤਪਤਿ ਪਰਲਉ ਨਾਹੀ ॥ ਜੀਵਨ ਮਿਰਤੁ[੨੦] ਨ ਦੁਖੁ ਸੁਖੁ ਬਿਆਪੈ [੨੧]ਸੁੰਨ ਸਮਾਧਿ ਦੋਊ ਤਹ ਨਾਹੀ ॥੧॥ ਸਹਜ ਕੀ ਅਕਥ ਕਥਾ ਹੈ ਨਿਰਾਰੀ[੨੨] ॥ [੨੩]ਤੁਲਿ ਨਹੀ ਚਢੈ ਜਾਇ ਨ ਮੁਕਾਤੀ ਹਲੁਕੀ ਲਗੈ ਨ ਭਾਰੀ ॥ ੧ ॥ ਰਹਾਉ ॥ [੨੪]ਅਰਧ ਉਰਧ ਦੋਊ ਤਹ ਨਾਹੀ ਰਾਤਿ ਦਿਨਸੁ ਤਹ ਨਾਹੀ ॥ ਜਲੁ ਨਹੀ ਪਵਨੁ [੨੫]ਪਾਵਕੁ ਫੁਨਿ ਨਾਹੀ ਸਤਿਗੁਰ ਤਹਾ ਸਮਾਹੀ ॥੨॥ [੨੬]ਅਗਮ ਅਗੋਚਰੁ ਰਹੈ ਨਿਰੰਤਰਿ ਗੁਰ ਕਿਰਪਾ ਤੇ ਲਹੀਐ ॥ ਕਹੁ ਕਬੀਰ ਬਲਿ ਜਾਉ ਗੁਰ ਅਪੁਨੇ ਸਤਸੰਗਤਿ ਮਿਲਿ ਰਹੀਐ ॥ ੩ ॥ ੪॥ ੪੮ ॥ ਗਉੜੀ ॥ ਪਾਪੁ ਪੁੰਨੁ ਦੁਇ ਬੈਲ ਬਿਸਾਹੇ[੨੭] ਪਵਨੁ[੨੮] ਪੂਜੀ ਪਰਗਾਸਿਓ ॥ ਤ੍ਰਿਸਨਾ ਗੂਣਿ[੨੯] ਭਰੀ ਘਟ ਭੀਤਰਿ [੩੦]ਇਨ ਬਿਧਿ ਟਾਂਡ ਬਿਸਾਹਿਓ ॥ ੧ ॥ ਐਸਾ ਨਾਇਕੁ[੩੧] ਰਾਮੁ ਹਮਾਰਾ ॥ [੩੨]ਸਗਲ ਸੰਸਾਰੁ ਕੀਓ ਬਨਜਾਰਾ ॥੧॥ ਰਹਾਉ ॥ ਕਾਮੁ ਕ੍ਰੋਧੁ ਦੁਇ ਭਏ ਜਗਾਤੀ[੩੩] ਮਨ ਤਰੰਗ ਬਟਵਾਰਾ[੩੪] ॥ [੩੫]ਪੰਚ ਤਤੁ ਮਿਲਿ ਦਾਨੁ ਨਿਬੇਰਹਿ ਟਾਂਡਾ[੩੬] ਉਤਰਿਓ ਪਾਰਾ ॥੨॥ ਕਹਤ ਕਬੀਰੁ ਸੁਨਹੁ ਰੇ ਸੰਤਹੁ ਅਬ ਐਸੀ ਬਨਿ ਆਈ ॥ ਘਾਟੀ[੩੭] ਚਢਤ [੩੮]ਬੈਲੁ ਇਕੁ ਥਾਕਾ ਚਲੋ ਗੋਨਿ ਛਿਟਕਾਈ ॥੩॥੫॥੪੯॥ ਗਉੜੀ ਪੰਚਪਦ ॥ ਪੇਵਕੜੈ ਦਿਨ ਚਾਰਿ ਹੈ ਸਾਹੁਰੜੈ ਜਾਣਾ ॥ ਅੰਧਾ ਲੋਕੁ ਨ ਜਾਣਈ ਮੂਰਖੁ ਏਆਣਾ ॥੧॥ ਕਹੁ ਡਡੀਆ[੩੯] ਬਾਧੈ ਧਨ ਖੜੀ ॥ [੪੦]ਪਾਹੂ ਘਰਿ ਆਏ ਮੁਕਲਾਊ ਆਏ ॥ ੧ ॥ ਰਹਾਉ ॥ ਓਹ ਜਿ ਦਿਸੈ ਖੂਹੜੀ[੪੧] ਕਉਨ [੪੨]ਲਾਜੁ ਵਹਾਰੀ ॥ ਲਾਜੁ[੪੩] ਘੜੀ[੪੪] ਸਿਉ ਤੂਟਿ ਪੜੀ ਉਠਿ ਚਲੀ ਪਨਿਹਾਰੀ[੪੫] ॥

੧ ਤਿਸ ਮਾਇਆ ਨੇ ਬਿਨਾਂ ਤੀਰ ਕਮਾਨ ਖਿੱਚਣ ਦੇ ਹੀ ਸਭ ਜਗਤ ਨੂੰ ਵਿੰਨ੍ਹਿਆ ਹੈ, ਭਾਵ ਆਪਣੇ ਅਸਰ ਤਲੇ ਰਖਿਆ ਹੈ, ਪਰ ਸਾਡੀ ਹਾਲਤ ਤਾਂ ਉਸ ਮੁੰਡੇ ਵਾਂਗ ਹੈ ਜਿਸ ਦੀ ਬੁਡੀ (ਗੁੱਡੀ) ਨੂੰ ਹਵਾ ਹਰ ਪਾਸੇ ਝਲਾਰ ਕੇ ਲੈ ਜਾਂਦੀ ਹੈ, ਪਰ ਉਸ ਦੀ ਲਿਵ ਡੋਰ ਵਿਚ ਲਗੀ ਰਹਿੰਦੀ ਹੈ। ਅਸੀ ਗ੍ਰਹਿਸਤ ਵਿੱਚ ਰਹਿ ਕੇ ਮਾਇਕ ਲਹਿਰਾਂ ਤੋਂ ਬਚੇ ਰਹੇ ਹਾਂ।

੨ [ਸੁਖਮਨਾ ਨਾੜੀ ਵਿਚ ਪ੍ਰਾਣ ਲੈ ਜਾਵਨ ਤੋਂ ਪ੍ਰਾਪਤ ਹੋਈ ਦਸ਼ਾ] ਗਿਆਨ ਦਸ਼ਾ।

੩ ਅਫੁਰ ਅਵਸਥਾ ਵਿਚ, ਭਾਵ ਵਾਸ਼ਨਾਂ ਤੋਂ ਉਤੇ ਰਹਿਣਾ।

੪ ਦੁਚਿੱਤੀ ਤੇ ਖੋਟੀ ਮਤ ਦੂਰ ਹੋ ਗਈ।

੫ ਆਤਮ ਗਿਆਨ।

੬ ਉਸ ਹਰੀ ਨੂੰ, ਹੇ ਬੈਰਾਗੀ, ਖੋਜ।

੭ ਮਨ ਹੀ ਉਲਟਿਆ ਹੈ ਸੰਸਾਰ ਰੁਚੀ ਵਲੋਂ ਤੇ ਹਰੀ ਵਿੱਚ ਸਮਾਇਆ ਹੈ।

੮ ਨਹੀ ਤਾਂ।

੯ ਬੇ-ਗਿਆਨਾ, ਬੇਅਕਲ।

੧੦ ਨੇੜੇ। ਕਾਮਾਦਿ ਜੋ ਨੇੜੇ ਸਨ ਉਹ ਦੂਰ ਹੋ ਗਏ ਤੇ ਵਾਹਿਗੁਰੂ ਜੋ ਦੂਰ ਸੀ ਉਹ ਨੇੜੇ ਹੋ ਗਿਆ ਉਸ ਲਈ ਜਿਸ ਨੇ ਹਰੀ ਨੂੰ ਜੈਸਾ ਉਹ ਹੈ ਵੈਸਾ ਸਮਝ ਲਿਆ।

੧੧ ਮਿਸਰੀ। ੧੨ ਸ਼ਰਬਤ।

੧੩ ਤਿੰਨਾਂ ਗੁਣਾਂ ਤੋਂ ਉਤੇ।

੧੪ ਕਿਸ ਨੂੰ ਦਸੀਏ, ਐਸਾ ਕੌਣ ਵਿਚਾਰਵਾਨ ਹੈ?

੧੫ ਜਿੰਨਾ ਕਿਸੇ ਪਲੀਤਾ ਲਾਇਆ ਹੈ ਉਸ ਨੇ ਉਤਨੀ ਝਲਕ ਦੇਖੀ ਹੈ, ਭਾਵ ਜਿੰਨਾ ਕੁ ਕਿਸੇ ਨੇ ਰਾਹ ਲਭਣ ਲਈ ਅਭਿਆਸ ਕੀਤਾ ਹੈ ਉਤਨਾ ਹੀ ਉਸ ਨੂੰ ਪ੍ਰਕਾਸ਼ ਹੋਇਆ ਹੈ।

੧੬ ਉਥੇ, ਸਹਜ ਅਵਸਥਾ ਵਿਚ। ਬ੍ਰਹਮ-ਗਿਆਨੀ ਦੀ ਅਵਸਥਾ ਦਾ ਜ਼ਿਕਰ ਹੈ।

੧੭ ਬਰਖਾ ਰੁਤ। ੧੮ ਸਮੁੰਦਰ।

੧੯ ਛਾਂ। ੨੦ ਮੌਤ।

੨੧ ਉਥੇ ਕੇਵਲ ਸੁੰਨ-ਸਮਾਧਿ ਹੈ, ਦ੍ਵੈਤ ਨਹੀ ਹੈ; ਨਾ ਦੁਖ ਸੁਖ, ਨਾ ਹਰਖ ਸੋਗ, ਨਾ ਜਨਮ ਮਰਨ, ਨਾ ਕੋਈ ਹੋਰ ਦ੍ਵੰਦ ਹੈ।

੨੨ ਨਿਰਾਲੀ।

੨੩ ਤਕੜੀ ਤੇ ਨਹੀਂ ਚੜ੍ਹ ਸਕਦੀ ਤੇ ਨਾ ਹੀ ਮੁਕਦੀ ਹੈ।

੨੪ ਹੇਠ ਉਤੇ, ਊਚ ਨੀਚ ਦਾ ਭੇਦ।

੨੫ ਅੰਗ ਭੀ ਨਹੀਂ।

੨੬ ਅਪਹੁੰਚ ਤੇ ਅਲਖ ਹਰੀ ਅੰਦਰ ਚੰਗੀ ਤਰ੍ਹਾਂ ਭਰਪੂਰ ਹੋ ਰਿਹਾ ਹੈ, ਪਰ ਇਹ ਅਵਸਥਾ ਲਭਦੀ ਗੁਰੂ ਦੀ ਕਿਰਪਾ ਨਾਲ ਹੈ।

੨੭ ਖਰੀਦੇ ਹਨ।

੨੮ ਸੁਆਸ। ਸੁਆਸਾਂ ਰੂਪ ਪੂੰਜੀ ਲੈ ਕੇ ਇਹ ਜੀਵ ਪ੍ਰਗਟਿਆ ਹੈ।

੨੯ ਛੱਟ।

੩੦ ਇਸਤਰਾਂ ਦਾ ਟਾਂਡਾ (ਮਾਲ) ਖਰੀਦਿਆ ਹੈ।

੩੧ ਮਾਲਕ, ਸ਼ਾਹ।

੩੨ ਇਸਤਰਾਂ ਦੀ ਰਾਸ ਪੂੰਜੀ ਨਾਲ ਸਭ ਵਣਜ ਕਰ ਰਹੇ ਹਨ।

੩੩ ਮਸੂਲੀਏ।

੩੪ ਲੁਟੇਰੇ। ਮਨ ਦੀਆਂ ਲਹਿਰਾਂ ਲੁਟੇਰੇ ਹਨ।

੩੫ ਸਰੀਰ ਦੇ ਪੰਜ ਤਤ ਮਿਲ ਕੇ ਇਹ ਜਗਾਤੀਆਂ ਤੇ ਲੁਟੇਰਿਆਂ ਦਾ ਲੁਟਿਆ ਹੋਇਆ ਦਾਨ (ਡੰਨ ਜਾਂ ਲੁਟ ਦਾ ਮਾਲ) ਵੰਡਦੇ ਹਨ ਤੇ ਇਸਤਰਾਂ ਇਹ ਟਾਂਡਾ ਪਾਰ ਉਤਰਦਾ ਹੈ, ਭਾਵ ਇਹ ਜਨਮ ਇਸਤਰਾਂ ਹੀ ਬੇਅਰਥ ਬਤੀਤ ਹੁੰਦਾ ਹੈ ਤੇ ਸੁਆਸਾਂ ਦੀ ਪੂੰਜੀ ਖਤਮ ਹੁੰਦੀ ਹੈ।

੩੬ ਵਪਾਰ ਦੀ ਸਮਿਗਰੀ ਨਾਲ ਲਦਿਆ ਬੈਲਾਂ ਦਾ ਵੱਗ।

੩੭ ਨਾਮ ਅਭਿਆਸ ਦੀ ਘਾਟੀ।

੩੮ ਪਾਪ ਬੈਲ ਥਕ ਗਿਆ ਤੇ ਤ੍ਰਿਸ਼ਨਾ ਦੀ ਛੱਟ ਆਦਿਕ ਸੁਟ ਕੇ ਨਸ ਗਿਆ।

੩੯ ਧੋਤੀ। ਅਲੰਕਾਰ ਵਰਤਿਆ ਹੈ। ਮੌਤ ਸਿਰ ਤੇ ਹੈ ਪਰ ਜੀਵ ਲਾਪ੍ਰਵਾਹ ਜਾ ਰਿਹਾ ਹੈ।

੪੦ ਪ੍ਰਾਹੁਣੇ (ਜਮ) ਮੁਕਲਾਵਾ ਲੈਣ ਆਏ ਹਨ।

੪੧ ਖੂਹੀ।

੪੨ ਲਜ ਵਹਾਣ ਵਾਲੀ। ੪੩ ਲਜ।

੪੪ ਸੁਆਸ।

੪੫ ਪਾਣੀ ਭਰਨ ਵਾਲੀ।

---

* ਸੁਆਸਾਂ ਦੇ ਉਲਟਨ ਨਾਲ ਛੇ ਚਕਰ ਵਿੰਨ੍ਹੇ ਗਏ, ਭਾਵ ਸੰਸਾਰ ਵਲੋਂ ਬਿਰਤੀ ਉਲਟਨ ਨਾਲ ਪੰਜ ਗਿਆਨ ਇੰਦਰੇ ਤੇ ਮਨ ਕਾਬੂ ਵਿਚ ਆ ਗਏ ਤੇ ਸੁਰਤੀ ਵਾਹਿਗੁਰੂ ਦੇ ਪ੍ਰੇਮ ਵਾਲੀ ਹੋ ਗਈ।

ਜੋਗੀਆਂ ਦੀ ਬੋਲੀ ਵਿਚ ਆਪਣੀ ਆਤਮਕ ਦਸ਼ਾ ਦਾ ਵਰਣਨ ਹੋ ਰਿਹਾ ਹੈ। ਇਥੇ ਹਠ ਯੋਗ ਦੇ ਔਖੇ ਸਾਧਨਾਂ ਨੂੰ ਦਸਣ ਜਾਂ ਪ੍ਰਚਾਰਨ ਦਾ ਭਾਵ ਨਹੀਂ। ਜਿਵੇਂ ਦਸਮ ਦੁਆਰ ਜਾਂ ਉਨਮਨ ਜਾਂ ਅਨਹਦ ਸ਼ਬਦ ਗੁਰੂ ਜੀ ਨੇ ਥਾਂ ਥਾਂ ਵਰਤੇ ਹਨ, ਪਰ ਆਪਣੇ ਅਰਥਾਂ ਵਿਚ ਵਰਤੇ ਹਨ, ਤਿਵੇਂ ਇਥੇ ਜਾਂ ਇਹੋ ਜਹੇ ਹੋਰ ਸ਼ਬਦਾਂ ਵਿਚ ਸਮਝਣਾ ਚਾਹੀਦਾ ਹੈ। ਯੋਗੀ ਸਰੀਰ ਦੇ ਛੀ ਚਕਰ ਇਹ ਮੰਨਦੇ ਹਨ :—ਮੂਲਾ ਧਾਰ (ਗੁਦਾ ਮੰਡਲ ਦਾ ਚਕਰ), ਸ੍ਵਾਧਿਸ੍ਥਾਨ (ਲਿੰਗ ਦੀ ਜੜ੍ਹ ਵਿਚ), ਮਣਿਪੁਰ ਚਕਰ (ਧੁਨੀ ਦੇ ਕੋਲ), ਅਨਾਹਤ ਚਕਰ (ਦਿਲ ਵਿਚ), ਵਿਸ਼ੁਧ ਚਕਰ (ਗਲੇ ਵਿਚ), ਆਗਿਆ ਚਕਰ (ਭੇਹਾਂ ਦੇ ਵਿਚਕਾਰ)।

ਪਵਨ ਦੇ ਉਲਟਨ ਦਾ ਭਾਵ ਸਾਫ਼ ਤੌਰ ਤੇ ਰਹਾਉ ਦੀ ਤੁਕ ਅੰਦਰ ਦਿਤਾ ਹੈ।

੨॥ ਸਾਹਿਬੁ ਹੋਇ ਦਇਆਲੁ ਕ੍ਰਿਪਾ ਕਰੇ ਅਪੁਨਾ ਕਾਰਜੁ ਸਵਾਰੇ ॥ ਤਾ ਸੋਹਾਗਣਿ ਜਾਣੀਐ ਗੁਰ ਸਬਦੁ ਬੀਚਾਰੇ ॥ ੩ ॥ [੧]ਕਿਰਤ ਕੀ ਬਾਂਧੀ ਸਭ ਫਿਰੈ ਦੇਖਹੁ ਬੀਚਾਰੀ ॥ ਏਸ ਨੋ ਕਿਆ ਆਖੀਐ ਕਿਆ ਕਰੇ ਵਿਚਾਰੀ ॥ ੪ ॥ ਭਈ ਨਿਰਾਸੀ ਉਠਿ ਚਲੀ [੨]ਚਿਤ ਬੰਧਿ ਨ ਧੀਰਾ ॥ ਹਰਿ ਕੀ ਚਰਣੀ ਲਾਗਿ ਰਹੁ ਭਜੁ ਸਰਣਿ ਕਬੀਰਾ ॥ ੫ ॥ ੬ ॥ ੫੦ ॥ ਗਉੜੀ ॥ ਜੋਗੀ ਕਹਹਿ ਜੋਗੁ ਭਲ ਮੀਠਾ ਅਵਰੁ ਨ ਦੂਜਾ ਭਾਈ ॥ [੩]ਰੁੰਡਿਤ ਮੁੰਡਿਤ ਏਕੈ ਸਬਦੀ ਏਇ ਕਹਹਿ ਸਿਧਿ ਪਾਈ ॥ ੧ ॥ ਹਰਿ ਬਿਨੁ ਭਰਮਿ ਭੁਲਾਨੇ ਅੰਧਾ ॥ [੪]ਜਾ ਪਹਿ ਜਾਉ ਆਪੁ ਛੁਟਕਾਵਨਿ ਤੇ ਬਾਧੇ ਬਹੁ ਫੰਧਾ ॥ ੧ ॥ ਰਹਾਉ ॥ [੫]ਜਹ ਤੇ ਉਪਜੀ ਤਹੀ ਸਮਾਨੀ ਇਹ ਬਿਧਿ ਬਿਸਰੀ ਤਬ ਹੀ ॥ ਪੰਡਿਤ ਗੁਣੀ ਸੂਰ ਹਮ ਦਾਤੇ ਏਹਿ ਕਹਹਿ ਬਡ ਹਮ ਹੀ ॥ ੨ ॥ ਜਿਸਹਿ ਬੁਝਾਏ ਸੋਈ ਬੂਝੈ ਬਿਨੁ ਬੂਝੇ [੬]ਕਿਉ ਰਹੀਐ ॥ ਸਤਿਗੁਰੁ ਮਿਲੈ ਅੰਧੇਰਾ ਚੂਕੈ ਇਨ ਬਿਧਿ ਮਾਣਕੁ[੭] ਲਹੀਐ ॥ ੩ ॥ [੮]ਤਜਿ ਬਾਵੇ ਦਾਹਨੇ ਬਿਕਾਰਾ ਹਰਿ ਪਦੁ ਦ੍ਰਿੜੁ ਕਰਿ ਰਹੀਐ ॥ ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ॥ ੪ ॥ ੭ ॥ ੫੧ ॥

ਰਾਗੁ ਗਉੜੀ ਪੂਰਬੀ ਕਬੀਰ ਜੀ

ੴ ਸਤਿਗੁਰ ਪ੍ਰਸਾਦਿ ॥ ॥ *ਜਹ ਕਛੁ ਅਹਾ ਤਹਾ ਕਿਛੁ ਨਾਹੀ ਪੰਚ ਤਤੁ ਤਹ ਨਾਹੀ ॥ ਇੜਾ ਪਿੰਗਲਾ ਸੁਖਮਨ ਬੰਦੇ[੯] ਏ ਅਵਗਨ[੧੦] ਕਤ ਜਾਹੀ ॥ ੧ ॥ ਤਾਗਾ[੧੧] ਤੂਟਾ ਗਗਨੁ[੧੨] ਬਿਨਸਿ ਗਇਆ ਤੇਰਾ ਬੋਲਤੁ[੧੩] ਕਹਾ ਸਮਾਈ ॥ ਏਹ ਸੰਸਾ ਮੋ ਕਉ ਅਨਦਿਨੁ[੧੪] ਬਿਆਪੈ ਮੋ ਕਉ ਕੋ ਨ ਕਹੈ ਸਮਝਾਈ ॥ ੧ ॥ ਰਹਾਉ ॥ [੧੫]ਜਹ ਬਰਭੰਡੁ ਪਿੰਡੁ ਤਹ ਨਾਹੀ ਰਚਨਹਾਰੁ ਤਹ ਨਾਹੀ ॥ ਜੋੜਨਹਾਰੋ ਸਦਾ ਅਤੀਤਾ ਇਹ ਕਹੀਐ ਕਿਸੁ ਮਾਹੀ ॥ ੨ ॥ [੧੬]ਜੋੜੀ ਜੁੜੈ ਨ ਤੋੜੀ ਤੂਟੈ ਜਬ ਲਗੁ ਹੋਇ ਬਿਨਾਸੀ ॥ ਕਾ ਕੋ ਠਾਕੁਰੁ ਕਾ ਕੋ ਸੇਵਕੁ ਕੋ ਕਾਹੂ ਕੈ ਜਾਸੀ ॥ ੩ ॥ ਕਹੁ ਕਬੀਰ ਲਿਵ ਲਾਗਿ ਰਹੀ ਹੈ [੧੭]ਜਹਾ ਬਸੇ ਦਿਨ ਰਾਤੀ ॥ ਉਆ ਕਾ ਮਰਮੁ ਓਹੀ ਪਰੁ ਜਾਨੈ ਓਹੁ ਤਉ ਸਦਾ ਅਬਿਨਾਸੀ ॥੪॥੧॥੫੨॥ ਗਉੜੀ ॥ [੧੮]ਸੁਰਤਿ ਸਿਮ੍ਰਿਤਿ ਦੁਇ ਕੰਨੀ ਮੁੰਦਾ ਪਰਮਿਤਿ[੧੯] ਬਾਹਰਿ ਖਿੰਥਾ[੨੦] ॥ [੨੧]ਸੁੰਨ ਗੁਫਾ ਮਹਿ ਆਸਣੁ ਬੈਸਣੁ ਕਲਪ ਬਿਬਰਜਿਤ ਪੰਥਾ ॥ ੧ ॥ ਮੇਰੇ ਰਾਜਨ ਮੈ ਬੈਰਾਗੀ ਜੋਗੀ ॥ [੨੨]ਮਰਤ ਨ ਸੋਗ ਬਿਓਗੀ ॥ ੧ ॥ ਰਹਾਉ ॥ [੨੩]ਖੰਡ ਬ੍ਰਹਮੰਡ ਮਹਿ ਸਿੰਙੀ ਮੇਰਾ ਬਟੂਆ[੨੪] ਸਭੁ ਜਗੁ ਭਸਮਾਧਾਰੀ ॥ [੨੫]ਤਾੜੀ ਲਾਗੀ ਤ੍ਰਿਪਲੁ ਪਲਟੀਐ ਛੂਟੈ ਹੋਇ ਪਸਾਰੀ ॥ ੨ ॥ ਮਨੁ ਪਵਨੁ[੨੬] ਦੁਇ ਤੂੰਬਾ+

੧ ਕਰਮਾਂ ਦੇ ਅਸਰਾਂ ਦੀ ਬਧੀ ਹੋਈ। ਦੇਖੋ ਪੰਨਾ ੫੯, ਨੋਟ ੩੨।
੨ ਮਨ ਧੀਰਜ ਨਹੀਂ ਬੰਨ੍ਹਦਾ।
੩ ਰੁੰਡਿਤ (ਅੰਗ ਭੰਗ ਹੋਇਆ ਜਿਵੇਂ ਕਈ ਇੰਦਰੀ ਕਟਾਂਦੇ ਤੇ ਕਈ ਕੰਨ ਪੜਵਾਂਦੇ ਹਨ), ਮੁੰਡਿਤ (ਮੁੰਨੇ ਹੋਏ ਸਾਧੂ) ਅਤੇ ਇਕ-ਸ਼ਬਦੀ (ਅਲੱਖ ੨ ਆਖਣ ਵਾਲੇ ਅਵਧੂਤ) ਇਹ ਕਹਿੰਦੇ ਹਨ ਕਿ ਅਸਾਂ ਹੀ ਸਿਧੀ ਪ੍ਰਾਪਤ ਕੀਤੀ ਹੈ।
੪ ਜਿਸ ਪਾਸ ਆਪਣੇ ਆਪ ਨੂੰ ਮਾਇਆ ਤੋਂ ਛਡਾਵਨ ਲਈ ਜਾਈਏ।
੫ ਭਾਵ ਹਰੀ ਵਿੱਚ ਲੀਨ ਹੋਇਆਂ ਹੀ ਇਹ ਹੰਕਾਰ ਵਾਲੀ ਸੁਰਤੀ ਭੁਲੀ ਹੈ। ਪੰਡਤ ਗੁਣੀ ਆਦਿ ਕੋਲ ਜਾਓ ਤਾਂ ਓਹ ਆਪਣੇ ਆਪ ਨੂੰ ਵਡਾ ਕਹਿੰਦੇ ਹਨ।
੬ ਕੀ ਲਾਭ ਹੈ ਜੀਵਣ ਦਾ?
੭ ਆਤਮ ਗਿਆਨ ਰੂਪ ਮੋਤੀ।
੮ ਸੱਜੇ ਖੱਬੇ ਭਾਵ ਲਾਂਭ ਦੇ ਫੁਰਨੇ ਛਡ ਕੇ ਸਾਹਮਣੇ ਹਰੀ ਨਿਸ਼ਾਨਾ ਕਾਇਮ ਰਖੇ। ਫਿਰ ਉਹ ਹਾਲਤ ਹੋਵੇਗੀ ਜਿਵੇਂ ਗੁੰਗੇ ਦੇ ਗੁੜ ਖਾਣ ਵਾਲੀ ਹੈ, ਜੋ ਰਸ ਤਾਂ ਮਾਣਦਾ ਹੈ ਪਰ ਦੱਸ ਨਹੀਂ ਸਕਦਾ।
੯ ਹੇ ਬੰਦੇ!
੧੦ ਟੱਟੇ, ਪਵਾੜੇ। ਇਹ ਯੋਗ ਅਭਿਆਸ ਦੇ ਟੱਟੇ ਕਿਥੇ ਗਏ? "ਇੜਾ ਪਿੰਗਲਾ ਸੁਖਮਨ" ਲਈ ਦੇਖੋ ਪੰ: ੩੨੭, ਫੁਟ ਨੋਟ †।
੧੧ ਸੁਆਸ ਰੂਪ ਧਾਗਾ।
੧੨ ਵਿਆਪਕ ਚੇਤਨਤਾ।
੧੩ ਬੋਲਨ ਵਾਲਾ, ਆਤਮਾ।
੧੪ ਹਰ ਰੋਜ਼।
੧੫ ਜਿਥੇ ਸਾਰੇ ਜਗ ਦੀ ਮਮਤਾ ਸੀ ਉਥੇ ਹੁਣ ਸਰੀਰ ਵੀ ਨਹੀਂ ਰਿਹਾ, ਤੇ ਨਾ ਹੀ ਇਸ ਸੰਬੰਧ ਨੂੰ ਬਨਾਣ ਵਾਲਾ ਮਨ ਹੀ ਰਿਹਾ ਹੈ। ਵਾਹਿਗੁਰੂ ਸਭ ਮੇਲਾਂ ਦੇ ਜੋੜਨ ਵਾਲਾ ਤਾਂ ਆਪ ਸਦਾ ਨਿਰਲੇਪ ਹੈ, ਫਿਰ ਇਹ ਜੀਵ ਕਿਥੇ ਜਾ ਸਮਾਂਦਾ ਹੈ?
੧੬ ਜਦ ਤਕ ਇਹ ਬਿਨਾਸੀ ਸਰੀਰ ਹੀ ਸਰੀਰ ਹੈ (ਭਾਵ ਇਹਦੇ ਨਾਲ ਮਨ ਨਹੀਂ) ਤਦ ਤਕ ਤਾਂ ਨਾ ਹਰੀ ਨਾਲ ਜੁੜ ਸਕਦੀ ਹੈ ਤੇ ਨਾ ਮਾਇਆ ਨਾਲੋਂ ਤੁਟ ਸਕਦੀ ਹੈ। ਇਸ ਹਾਲਤ ਵਿੱਚ ਨਾ ਇਸਦਾ ਕੋਈ ਮਾਲਕ ਹੋ ਸਕਦਾ ਹੈ ਤੇ ਨਾ ਇਹ ਕਿਸੇ ਦਾ ਸੇਵਕ ਹੋ ਸਕਦਾ ਹੈ। ਫੇਰ ਕੋਈ ਕਿਥੇ ਜਾ ਸਮਾਂਦਾ ਹੈ? ਇੰਨ੍ਹਾਂ ਸਾਰਿਆਂ ਸੰਸਿਆਂ ਵਿਚੋਂ ਅਖੀਰ ਤੁਕ ਵਿੱਚ ਕਢਿਆ ਹੈ: ਉਸ ਦਾ ਭੇਦ ਉਹ ਆਪ ਹੀ ਜਾਣਦਾ ਹੈ, ਸਾਡੇ ਲਈ ਤਾਂ ਲਿਵ ਲਾਣੀ ਹੀ ਫਬਦੀ ਹੈ।
੧੭ ਜਿਥੇ ਕਿ ਦਿਨ ਰਾਤ, ਭਾਵ ਸਦਾ ਹੀ, ਹਰੀ ਵਸਦਾ ਹੈ।
੧੮ ਧਿਆਨ ਤੇ ਯਾਦ।
੧੯ ਯਥਾਰਥ ਗਿਆਨ।
੨੦ ਜੋਗੀਆਂ ਦਾ ਚੋਗਾ।
੨੧ ਅਫੁਰ ਅਵਸਥਾ ਵਿਚ ਮੇਰਾ ਆਸਣ ਬੈਸਣ ਹੈ ਤੇ ਕਲਪਣਾ ਦਾ ਤਿਆਗ ਮੇਰਾ ਜੋਗ ਪੰਥ ਹੈ।
੨੨ ਮੌਤ, ਸੋਗ ਤੇ ਵਿਛੋੜੇ ਤੋਂ ਪਰੇ ਹਾਂ।
੨੩ ਖੰਡ ਬ੍ਰਹਮੰਡ ਵਿਚ ਜੋ ਜੀਵਣ ਰੁਮਕ ਰਿਹਾ ਹੈ, ਇਹ ਸਿੰਙੀ ਹੈ।
੨੪ ਸੁਆਹ ਰਖਣ ਲਈ ਫਕੀਰ ਦਾ ਟੋਲਾ। ਸਭ ਜਗਤ ਨੂੰ ਸੁਆਹ ਦੀ ਢੇਰੀ ਜਾਨਣਾ ਇਹ ਬਟੂਆ ਹੈ।
੨੫ ਤਾੜੀ ਇਹ ਹੈ ਕਿ ਤਿੰਨਾਂ ਗੁਣਾਂ ਵਾਲੀ ਮਾਇਆ ਤੋਂ ਉਤੇ ਹੋਣਾ। ਇਸਤਰਾਂ ਹੁਣ ਛੁਟੇ (ਨਿਰਲੇਪ) ਵੀ ਹਾਂ ਤੇ ਪਾਸਾਰੀ (ਗ੍ਰਿਹਸਥੀ) ਵੀ ਹਾਂ।
੨੬ ਸੁਆਸ।

---

* ਜਿਥੇ ਕੁਝ (ਮਮਤਾ) ਸੀ। ਯੋਗ ਅਭਿਆਸ ਕਰਨ ਵਾਲੇ ਜੋਗੀ ਦੇ ਮਰਨ ਤੇ ਇਹ ਸ਼ਬਦ ਉਚਾਰਿਆ ਹੈ। ਹੈਰਾਨੀ ਵਿਚ ਪੁਛਦੇ ਹਨ ਕਿ ਉਹ ਜੀਵ ਕਿਥੇ ਜਾ ਸਮਾਇਆ ਹੈ?

† ਕਦੂ ਦੀ ਜਾਤ ਦਾ ਇਕ ਫਲ ਹੈ ਜਿਸ ਤੋਂ ਕਈ ਤਰ੍ਹਾਂ ਦੇ ਤਾਰਦਾਰ ਵਾਜੇ ਬਣਦੇ ਹਨ। ਵੀਣਾ ਦੀ ਡੰਡੀ ਨਾਲ ਭੀ ਤੂੰਬੇ ਲਗੇ ਹੁੰਦੇ ਹਨ। ਇਥੇ ਇਨ੍ਹਾਂ ਤੂੰਬਿਆਂ ਤੋਂ ਹੀ ਭਾਵ ਹੈ। ਮਨ ਅਤੇ ਪ੍ਰਾਣ ਦੋ ਤੂੰਬੇ ਹਨ ਅਤੇ ਜੋ ਹਰੀ ਜੁਗ ਜੁਗ ਵਿੱਚ ਵਿਆਪਕ ਹੈ ਉਸ ਨੂੰ ਪਛਾਨਣਾ ਸਾਰਦ ਹੈ।

ਕਰੀਹੈ ਜੁਗ ਜੁਗ ਸਾਰਦ[੧] ਸਾਜੀ ॥ ਥਿਰੁ ਭਈ ਤੰਤੀ[੨] ਤੂਟਸਿ ਨਾਹੀ ਅਨਹਦ ਕਿੰਗੁਰੀ[੩] ਬਾਜੀ ॥ ੩ ॥ ਸੁਨਿ ਮਨ ਮਗਨ ਭਏ ਹੈ ਪੂਰੇ [੪]ਮਾਇਆ ਡੋਲ ਨ ਲਾਗੀ ॥ ਕਹੁ ਕਬੀਰ ਤਾ ਕਉ ਪੁਨਰਪਿ[੫] ਜਨਮੁ ਨਹੀ [੬]ਖੇਲਿ ਗਇਓ ਬੈਰਾਗੀ ॥ ੪ ॥ ੨ ॥ ੫੩ ॥ ਗਉੜੀ ॥ [੭]ਗਜ ਨਵ ਗਜ ਦਸ ਗਜ ਇਕੀਸ ਪੁਰੀਆ ਏਕ ਤਨਾਈ ॥ ਸਾਠ ਸੂਤ ਨਵ ਖੰਡ ਬਹਤਰਿ ਪਾਟੁ ਲਗੋ ਅਧਿਕਾਈ ॥ ੧ ॥ ਗਈ ਬੁਨਾਵਨ ਮਾਹੋ[੮] ॥ ਘਰ ਛੋਡਿਐ ਜਾਇ ਜੁਲਾਹੋ ॥ ੧ ॥ ਰਹਾਉ ॥ [੯]ਗਜੀ ਨ ਮਿਨੀਐ ਤੋਲਿ ਨ ਤੁਲੀਐ ਪਾਚਨੁ[੧੦] ਸੇਰ ਅਢਾਈ ॥ ਜੌਕਰਿ ਪਾਚਨੁ ਬੇਗਿ[੧੧] ਨ ਪਾਵੈ ਝਗਰੁ ਕਰੈ ਘਰਹਾਈ[੧੨] ॥ ੨ ॥ [੧੩]ਦਿਨ ਕੀ ਬੈਠ ਖਸਮ ਕੀ ਬਰਕਸ ਇਹ ਬੇਲਾ ਕਤ ਆਈ ॥ [੧੪]ਛੂਟੇ ਕੂੰਡੇ ਭੀਗੈ ਪੁਰੀਆ[੧੫] ਚਲਿਓ ਜੁਲਾਹੋ ਰੀਸਾਈ[੧੬] ॥ ੩ ॥ [੧੭]ਛੋਛੀ ਨਲੀ ਤੰਤੁ ਨਹੀ ਨਿਕਸੈ [੧੮]ਨਤਰ ਰਹੀ ਉਰਝਾਈ ॥ [੧੯]ਛੋਡਿ ਪਸਾਰੁ ਈਹਾ ਰਹੁ ਬਪੁਰੀ ਕਹੁ ਕਬੀਰ ਸਮਝਾਈ ॥ ੪ ॥ ੩ ॥ ੫੪ ॥ ਗਉੜੀ ॥ [੨੦]ਏਕ ਜੋਤਿ ਏਕਾ ਮਿਲੀ ਕਿੰਬਾ ਹੋਇ ਮਹੋਇ ॥ ਜਿਤੁ ਘਟਿ ਨਾਮੁ ਨ ਊਪਜੈ ਫੂਟਿ ਮਰੈ ਜਨੁ ਸੋਇ ॥੧॥ ਸਾਵਲ ਸੁੰਦਰ ਰਾਮਈਆ ॥ ਮੇਰਾ ਮਨੁ ਲਾਗਾ ਤੋਹਿ ॥ ੧ ॥ ਰਹਾਉ ॥ [੨੧]ਸਾਧੁ ਮਿਲੈ ਸਿਧਿ ਪਾਈਐ [੨੨]ਕਿ ਏਹੁ ਜੋਗੁ ਕਿ ਭੋਗੁ ॥ [੨੩]ਦੁਹੁ ਮਿਲਿ ਕਾਰਜੁ ਊਪਜੈ ਰਾਮਨਾਮ ਸੰਜੋਗੁ ॥ ੨ ॥ ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ ॥ [੨੪]ਜਿਉ ਕਾਸੀ ਉਪਦੇਸੁ ਹੋਇ ਮਾਨਸ ਮਰਤੀ ਬਾਰ ॥ ੩ ॥ ਕੋਈ ਗਾਵੈ ਕੋ ਸੁਣੈ ਹਰਿਨਾਮਾ ਚਿਤੁ ਲਾਇ ॥ ਕਹੁ ਕਬੀਰ [੨੫]ਸੰਸਾ ਨਹੀ ਅੰਤਿ ਪਰਮ ਗਤਿ ਪਾਇ ॥ ੪ ॥ ੧ ॥ ੪ ॥ ੫੫ ॥ ਗਉੜੀ ॥ ਜੇਤੇ ਜਤਨ ਕਰਤ ਤੇ ਡੂਬੇ ਭਵ ਸਾਗਰੁ ਨਹੀ ਤਾਰਿਓ ਰੇ ॥ ਕਰਮ ਧਰਮ ਕਰਤੇ ਬਹੁ ਸੰਜਮ ਅਹੰਬੁਧਿ[੨੬] ਮਨੁ ਜਾਰਿਓ ਰੇ ॥ ੧ ॥ [੨੭]ਸਾਸ ਗ੍ਰਾਸ ਕੋ ਦਾਤੋ ਠਾਕੁਰੁ ਸੋ ਕਿਉ ਮਨਹੁ ਬਿਸਾਰਿਓ ਰੇ ॥ ਹੀਰਾ ਲਾਲੁ ਅਮੋਲੁ ਜਨਮੁ ਹੈ ਕਉਡੀ ਬਦਲੈ ਹਾਰਿਓ ਰੇ ॥ ੧ ॥ ਰਹਾਉ ॥ ਤ੍ਰਿਸਨਾ ਤ੍ਰਿਖਾ ਭੂਖ ਭ੍ਰਮਿ ਲਾਗੀ ਹਿਰਦੈ ਨਾਹਿ ਬੀਚਾਰਿਓ ਰੇ ॥ [੨੮]ਉਨਮਤ ਮਾਨ ਹਿਰਿਓ ਮਨ ਮਾਹੀ ਗੁਰ ਕਾ ਸਬਦੁ ਨ ਧਾਰਿਓ ਰੇ ॥ ੨ ॥ ਸੁਆਦ ਲੁਭਤ ਇੰਦ੍ਰੀ ਰਸ ਪ੍ਰੇਰਿਓ [੨੯]ਮਦ ਰਸ ਲੈਤ ਬਿਕਾਰਿਓ ਰੇ ॥ [੩੦]ਕਰਮ ਭਾਗ ਸੰਤਨ ਸੰਗਾਨੇ ਕਾਸਟ ਲੋਹ ਉਧਾਰਿਓ ਰੇ ॥ ੩ ॥ ਧਾਵਤ ਜੋਨਿ ਜਨਮ ਭ੍ਰਮਿ ਥਾਕੇ ਅਬ [੩੧]ਦੁਖ ਕਰਿ ਹਮ ਹਾਰਿਓ ਰੇ ॥ ਕਹਿ ਕਬੀਰ ਗੁਰ ਮਿਲਤ ਮਹਾ ਰਸੁ ਪ੍ਰੇਮ ਭਗਤਿ ਨਿਸਤਾਰਿਓ ਰੇ ॥ ੪ ॥ ੧ ॥ ੫ ॥ ੫੬ ॥ ਗਉੜੀ ॥ ਕਾਲਬੂਤ* ਕੀ ਹਸਤਨੀ ਮਨ ਬਉਰਾ ਰੇ ਚਲਤੁ ਰਚਿਓ ਜਗਦੀਸ ॥ ਕਾਮ

੧ ਤੂੰਬਿਆਂ ਨੂੰ ਜੋੜਨ ਵਾਲੀ ਡੰਡੀ (ਵੀਣਾ ਦੀ)।
੨ ਤਾਰ (ਬਿਰਤੀ ਰੂਪ)।
੩ ਵੀਣਾ। ਅਨਹਦ ਸ਼ਬਦ ਦੇ ਅਰਥਾਂ ਵਿਚ ਹੀ ਅਨਹਦ ਕਿੰਗਰੀ ਹੈ। ਦੇਖੋ ਪੰਨਾ ੯੧, ਨੋਟ ੨੪।
੪ ਮਾਇਆ ਦੀ ਡਲ ਨਹੀਂ ਲਗਦੀ।
੫ ਫੇਰ।
੬ ਜੋ ਅਜੇਹੀ ਏਹ ਖੇਡ ਗਿਆ ਹੈ।
੭ ਜੁਲਾਹੇ ਦੀ ਖੋਲੀ ਵਿੱਚ ਨਵਾਂ ਸਰੀਰ ਤਿਆਰ ਹਣ ਲਗਾ ਹੈ। ਮੁਖ ਭਾਵ ਲਈ ਦੇਖੋ ਰਹਾਉ ਦੀ ਤੁਕ, ਜਿਸ ਵਿੱਚ ਦਸਿਆ ਹੈ ਕਿ ਘਰ (ਦੇਹ) ਛਡਣ ਨਾਲ ਜੁਲਾਹਾ ਜਾਇ (ਜੰਮਦਾ ਭਾਵ ਨਵਾਂ ਜਨਮ ਧਾਰਦਾ ਹੈ) ਤੇ ਸੰਸਕਾਰ ਬ੍ਰਿਤੀ ਨਵੇਂ ਸਰੀਰ ਰੂਪ ਤਾਣੀ ਨੂੰ ਬੁਨਾਉਣ ਲਈ ਜਾਂਦੀ ਹੈ, ਨੌ ਗਜ (ਨੌ ਗੋਲਕਾਂ), ਦਸ ਗਜ (ਦਸ ਇੰਦ੍ਰੇ), ਇਕੀ ਗਜ (ਪੰਜ ਤਤ, ਪੰਜ ਵਿਸ਼ੇ, ਦਸ ਪ੍ਰਾਣ ਤੇ ਇਕ ਮਨ) ਇਹ ਪੂਰੀ ਇਕ ਤਾਣੀ ਤਣੀ ਹੈ। ਸਠ (ਨਾੜੀਆਂ), ਨੌਂ ਟੋਟੇ (ਸਰੀਰ ਦੇ ਨੌਂ ਜੋੜ) ਇਹ ਤਾਣੇ ਦਾ ਸੂਤ ਹੈ ਅਤੇ ਬਹਤਰ (ਪ੍ਰਧਾਨ ਨਾੜੀਆਂ) ਪੇਟਾ ਲਾਇਆ ਹੈ।
੮ [ਸਿੰਧੀ] ਸੂਤ, ਤਾਣਾ।
੯ ਕੀ ਇਹ ਤਾਣੀ ਗਜਾਂ ਨਾਲ ਮਿਣੀ ਨਹੀਂ ਹੈ?
੧੦ ਪਾਣ (ਤੰਦਾਂ ਨੂੰ ਜੋੜਨ ਲਈ ਮਾਵਾ)। ਭਾਵ ਖੁਰਾਕ ਇਸ ਦੀ ਢਾਈ ਸੇਰ ਹੈ।
੧੧ ਛੇਤੀ।
੧੨ ਘਰ ਵਾਲਾ ਮਨ।
੧੩ ਇਨ੍ਹਾਂ ਥੋੜੇ ਦਿਨਾਂ ਲਈ ਖਸਮ ਦੇ ਬਰਅਕਸ (ਉਲਟ, ਆਕੀ) ਹੋ ਕੇ ਬੈਠਾ ਰਹਿੰਦਾ ਹੈ ਤੇ ਇਹ ਵੇਲਾ ਫਿਰ ਹੱਥ ਨਹੀਂ ਆਉਂਦਾ।
੧੪ ਪਦਾਰਥਾਂ ਰੂਪ ਕੂੰਡਿਆਂ ਵਿੱਚ ਵਾਸ਼ਨਾ ਰੂਪ ਨਲੀਆਂ ਭਿਜੀਆਂ ਛੱਡ ਕੇ ਜੁਲਾਹਾ ਰੁਸ ਕੇ ਤੁਰ ਜਾਂਦਾ ਹੈ।
੧੫ ਨਲੀਆਂ।
੧੬ ਰੁਸ ਕੇ।
੧੭ ਖਾਲੀ ਨਲਕੀ (ਪ੍ਰਾਣ ਨਾੜਾਂ) ਵਿਚੋਂ ਸੁਾਸ ਰੂਪ ਤੰਦ ਨਹੀਂ ਨਿਕਲਦੀ ਤੇ ਧਾਗੇ ਭੀ ਉਲਝੇ ਪਏ ਹਨ (ਭਾਵ ਅਵਾਜ਼ ਸਾਫ਼ ਨਹੀਂ ਨਿਕਲਦੀ)।
੧੮ ਨੱਤਾ; ਉਹ ਧਾਗੇ ਜੋ ਕੰਘੀ ਵਿੱਚ ਨਿਖੜੇ ਹੋਏ ਪਏ ਹੁੰਦੇ ਹਨ; (ਤਾਣੀ ਨੂੰ ਨਤਰੀਦਾ ਹੈ)। ਤਾਣੀ ਦੀ ਨਤਰ ਉਲਝੀ ਹੋਈ ਹੈ, ਧਾਗਿਆਂ ਵਿੱਚ ਅੜੇ ਪੈ ਗਏ ਹਨ।
੧੯ ਅੰਤ ਪਿਛੋਂ ਵਾਸ਼ਨਾ ਨੂੰ ਨਾਲ ਤੁਰਦੀ ਵੇਖ ਕੇ ਕਹਿੰਦੇ ਹਨ ਕਿ ਹੁਣ ਤਾਂ ਖ਼ਲਾਸੀ ਕਰ। ਇਹ ਸਾਰਾ ਪਸਾਰਾ ਸਰੀਰ ਆਦਿਕ ਦਾ ਛੱਡ ਕੇ ਹੁਣ ਤਾਂ ਏਥੇ ਰਹੁ।
੨੦ ਜਦ ਹਰੀ ਨਾਲ ਜੋਤ ਮਿਲ ਗਈ ਤਾਂ ਕਿੰਬਾ (ਕੀ) ਫਿਰ ਵੀ ਇਸ ਦਾ ਕੁਝ ਅਡਰਾਪਨ ਹੁੰਦਾ ਹੈ? ਮਹੋਇ=ਨਹੀਂ ਹੁੰਦਾ।
੨੧ ਗੁਰੂ ਦੇ ਮਿਲਣ ਨਾਲ।
੨੨ ਜੋਗ ਜਾਂ ਭੋਗ ਦਾ ਕੀ ਲਾਭ ਹੈ?
੨੩ ਗੁਰੂ ਤੇ ਸਿਖ ਦੋਹਾਂ ਦੇ ਮਿਲਣ ਨਾਲ ਕੰਮ ਸੌਂਦਾ ਹੈ ਤੇ ਰਾਮ ਨਾਮ ਨਾਲ ਸੰਬੰਧ ਬਣ ਜਾਂਦਾ ਹੈ।
੨੪ ਕਾਂਸ਼ੀ ਵਿਚ ਮਰਣ ਵੇਲੇ ਸ਼ਿਵ ਦਾ ਉਪਦੇਸ਼ (ਮੰਤ੍ਰ) ਕੰਨਾਂ ਵਿੱਚ ਦਿੱਤਾ ਜਾਂਦਾ ਹੈ, ਇਸ ਦੀ ਜੋ ਵਿਸ਼ੇਸ਼ਤਾ ਮੰਨੀ ਜਾਂਦੀ ਹੈ, ਉਸ ਤੁਲ ਹੈ ਇਹ ਬ੍ਰਹਮ ਵਿਚਾਰ।
੨੫ ਸ਼ਕ ਨਹੀਂ, ਭਾਵ ਇਹ ਗਲ ਪੱਕੀ ਹੈ।
੨੬ ਹੰਕਾਰ ਵਿੱਚ।
੨੭ ਪ੍ਰਾਣ ਅਤੇ ਰੋਟੀ ਦੇਣ ਵਾਲਾ।
੨੮ ਮਾਨ ਦਾ ਹਿਰਿਆ (ਗੁਮਰਾਹ-ਹੋਇਆ) ਆਪਣੇ ਆਪ ਵਿੱਚ ਹੀ ਉਨਮਤ (ਮਸਤ) ਫਿਰਦਾ ਹੈ।
੨੯ ਵਿਕਾਰਾਂ ਦੇ ਰਸਾਂ ਦੇ ਨਸ਼ੇ ਦੇ ਅੰਦਰ।
੩੦ ਜਿਨ੍ਹਾਂ ਦੇ ਭਾਗਾਂ ਵਿੱਚ ਸ੍ਰੇਸ਼ਟ ਕਰਮ ਹਨ ਓਹ ਸੰਤਾਂ ਦੀ ਸੰਗਤ ਵਿੱਚ ਇਉਂ ਤਰਦੇ ਹਨ ਜਿਵੇਂ ਲੋਹੇ ਨਾਲ ਲਕੜ।
੩੧ ਦੁਖ ਉਠਾ ੨ ਕੇ ਹਾਰ ਗਿਆ ਹਾਂ।

---

* ਕਲਬੂਤ, ਢਾਂਚਾ। ਹਾਥੀ ਨੂੰ ਫੜਨ ਵਾਸਤੇ ਹਥਨੀ ਦਾ ਢਾਂਚਾ ਬਣਾ ਕੇ ਟੋਏ ਪੁਰ ਖੜਾ ਕੀਤਾ ਜਾਂਦਾ ਸੀ। ਹਾਥੀ ਮਦਮਸਤ ਹੋ ਆਉਂਦਾ ਤੇ ਟੋਏ ਦੇ ਵਿੱਚ ਡਿਗ ਪੈਂਦਾ ਤੇ ਫੜਿਆ ਜਾਂਦਾ ਸੀ। ਤਿਵੇਂ ਜੀਵ ਮਾਇਆ ਦੇ ਮੋਹ ਵਿਚ ਫਸਦਾ ਹੈ। ਇਹ ਚਲਤ (ਖੇਡ) ਵਾਹਿਗੁਰੂ ਨੇ ਆਪ ਰਚੀ ਹੈ।

ਸੁਆਇ[੧] ਗਜ[੨] ਬਸਿ ਪਰੇ ਮਨ ਬਉਰਾ ਰੇ ਅੰਕਸੁ[੩] ਸਹਿਓ ਸੀਸ ॥ ੧ ॥ [੪]ਬਿਖੈ ਬਾਚੁ ਹਰਿ ਰਾਚੁ ਸਮਝੁ ਮਨ ਬਉਰਾ ਰੇ ॥ ਨਿਰਭੈ ਹੋਇ ਨ ਹਰਿ ਭਜੇ ਮਨ ਬਉਰਾ ਰੇ ਗਹਿਓ[੫] ਨ ਰਾਮ ਜਹਾਜੁ ॥ ੧ ॥ ਰਹਾਉ ॥ [੬]ਮਰਕਟ ਮੁਸਟੀ ਅਨਾਜ ਕੀ ਮਨ ਬਉਰਾ ਰੇ ਲੀਨੀ ਹਾਥੁ ਪਸਾਰਿ ॥ ਛੂਟਨ ਕੋ ਸਹਸਾ[੭] ਪਰਿਆ ਮਨ ਬਉਰਾ ਰੇ ਨਾਚਿਓ [੮]ਘਰ ਘਰ ਬਾਰਿ ॥ ੨ ॥ ਜਿਉ ਨਲਨੀ* ਸੂਅਟਾ[੯] ਗਹਿਓ ਮਨ ਬਉਰਾ ਰੇ ਮਾਯਾ ਇਹੁ ਬਿਉਹਾਰੁ ॥ ਜੈਸਾ ਰੰਗੁ ਕਸੁੰਭ[੧੦] ਕਾ ਮਨ ਬਉਰਾ ਰੇ ਤਿਉ ਪਸਰਿਓ ਪਾਸਾਰੁ ॥ ੩ ॥ ਨਾਵਨ ਕਉ ਤੀਰਥ ਘਨੇ ਮਨ ਬਉਰਾ ਰੇ ਪੂਜਨ ਕਉ ਬਹੁ ਦੇਵ ॥ ਕਹੁ ਕਬੀਰ [੧੧]ਛੂਟਨੁ ਨਹੀ ਮਨ ਬਉਰਾ ਰੇ ਛੂਟਨੁ ਹਰਿ ਕੀ ਸੇਵ ॥ ੪ ॥ ੧ ॥ ੬ ॥ ੫੭ ॥ ਗਉੜੀ ॥ ਅਗਨਿ ਨ ਦਹੈ ਪਵਨੁ ਨਹੀ ਮਗਨੈ[੧੨] ਤਸਕਰੁ[੧੩] ਨੇਰਿ ਨ ਆਵੈ ॥ ਰਾਮਨਾਮ ਧਨੁ ਕਰਿ ਸੰਚਉਨੀ[੧੪] ਸੋ ਧਨੁ ਕਤ ਹੀ ਨ ਜਾਵੈ ॥ ੧ ॥ ਹਮਰਾ ਧਨੁ ਮਾਧਉ ਗੋਬਿੰਦੁ ਧਰਣੀਧਰੁ[੧੫] ਇਹੈ [੧੬]ਸਾਰ ਧਨੁ ਕਹੀਐ ॥ ਜੋ ਸੁਖੁ ਪ੍ਰਭ ਗੋਬਿੰਦ ਕੀ ਸੇਵਾ ਸੋ ਸੁਖੁ ਰਾਜਿ[੧੭] ਨ ਲਹੀਐ ॥੧॥ ਰਹਾਉ ॥ ਇਸੁ ਧਨ ਕਾਰਣਿ ਸਿਵ ਸਨਕਾਦਿਕ[੧੮] ਖੋਜਤ ਭਏ ਉਦਾਸੀ ॥ [੧੯]ਮਨਿ ਮੁਕੰਦੁ ਜਿਹਬਾ ਨਾਰਾਇਨੁ ਪਰੈ ਨ ਜਮ ਕੀ ਫਾਸੀ ॥੨॥ [੨੦]ਨਿਜ ਧਨੁ ਗਿਆਨੁ ਭਗਤਿ ਗੁਰਿ ਦੀਨੀ ਤਾਸੁ ਸੁਮਤਿ ਮਨੁ ਲਾਗਾ ॥ [੨੧]ਜਲਤ ਅੰਭ ਥੰਭਿ ਮਨੁ ਧਾਵਤ ਭਰਮ ਬੰਧਨ ਭਉ ਭਾਗਾ ॥੩॥ ਕਹੈ ਕਬੀਰੁ ਮਦਨ[੨੨] ਕੇ ਮਾਤੇ ਹਿਰਦੈ ਦੇਖੁ ਬੀਚਾਰੀ ॥ ਤੁਮ ਘਰਿ ਲਾਖ ਕੋਟਿ [੨੩]ਅਸ੍ਵ ਹਸਤੀ ਹਮ ਘਰਿ ਏਕੁ ਮੁਰਾਰੀ[੨੪] ॥ ੪ ॥ ੧ ॥ ੭ ॥ ੫੮ ॥ ਗਉੜੀ ॥ [੨੫]ਜਿਉ ਕਪਿ ਕੇ ਕਰ ਮੁਸਟਿ ਚਨਨ ਕੀ ਲੁਬਧਿ ਨ ਤਿਆਗੁ ਦਇਓ ॥ ਜੋ ਜੋ ਕਰਮ ਕੀਏ ਲਾਲਚ ਸਿਉ ਤੇ ਫਿਰਿ ਗਰਹਿ[੨੬] ਪਰਿਓ ॥੧॥ ਭਗਤਿ ਬਿਨੁ ਬਿਰਥੇ ਜਨਮੁ ਗਇਓ ॥ ਸਾਧਸੰਗਤਿ ਭਗਵਾਨ ਭਜਨ ਬਿਨੁ ਕਹੀ[੨੭] ਨ ਸਚੁ ਰਹਿਓ ॥ ੧ ॥ ਰਹਾਉ ॥ †ਜਿਉ ਉਦਿਆਨ[੨੮] ਕੁਸਮ[੨੯] ਪਰਫੁਲਿਤ ਕਿਨਹਿ ਨ ਘ੍ਰਾਉ[੩੦] ਲਇਓ ॥ ਤੈਸੇ ਭ੍ਰਮਤ ਅਨੇਕ ਜੋਨਿ ਮਹਿ ਫਿਰਿ ਫਿਰਿ [੩੧]ਕਾਲ ਹਇਓ ॥੨॥ [੩੨]ਇਆ ਧਨ ਜੋਬਨ ਅਰੁ ਸੁਤ ਦਾਰਾ[੩੩] ਪੇਖਨ ਕਉ ਜੁ ਦਇਓ ॥ ਤਿਨ ਹੀ ਮਾਹਿ ਅਟਕਿ ਜੋ ਉਰਝੇ ਇੰਦ੍ਰੀ ਪ੍ਰੇਰਿ ਲਇਓ ॥੩॥ [੩੪]ਅਉਧ ਅਨਲ ਤਨੁ ਤਿਨ ਕੋ ਮੰਦਰੁ ਚਹੁ ਦਿਸ ਠਾਟੁ ਠਇਓ ॥ ਕਹਿ ਕਬੀਰ ਭੈ ਸਾਗਰ ਤਰਨ ਕਉ ਮੈ ਸਤਿਗੁਰ ਓਟ ਲਇਓ ॥੪॥੧॥ ੮ ॥ ੫੯ ॥ ਗਉੜੀ ॥ [੩੫]ਪਾਨੀ ਮੈਲਾ ਮਾਟੀ ਗੋਰੀ ॥ ਇਸ ਮਾਟੀ ਕੀ ਪੁਤਰੀ ਜੋਰੀ[੩੬] ॥ ੧ ॥ ਮੈ ਨਾਹੀ ਕਛੁ ਆਹਿ[੩੭] ਨ ਮੋਰਾ ॥ ਤਨੁ ਧਨੁ ਸਭੁ ਰਸੁ ਗੋਬਿੰਦ ਤੋਰਾ ॥੧॥ ਰਹਾਉ ॥ ਇਸ

੧ ਸੁਆਦ ਵਿੱਚ ।
੨ ਹਾਥੀ ।
੩ ਹਾਥੀ ਨੂੰ ਤੋਰਨ ਲਈ ਲੋਹੇ ਦਾ ਕੁੰਡਾ ।
੪ ਵਿਸ਼ਿਆਂ ਤੋਂ ਬਚ ਤੇ ਹਰੀ ਵਿੱਚ ਰਚ ।
੫ ਪਕੜਿਆ ।
੬ ਬਾਂਦਰ ਮੁਸ਼ਟੀ (ਮੁਠ) ਅਨਾਜ ਲਈ ਛੋਲਿਆਂ ਦੇ ਬਰਤਨ ਵਿਚ ਹਥ ਪਾਂਦਾ ਹੈ ਤੇ ਲੋਭ ਵਸ ਹੋ ਕੇ ਫੜਿਆ ਜਾਂਦਾ ਹੈ ।
੭ ਫਿਕਰ ।
੮ ਹਰੇਕ ਘਰ ਦੇ ਬਾਰ (ਦਰਵਜੇ) ਤੇ ।
੯ ਤੋਤਾ ।
੧੦ ਕਸੁੰਭੇ ਦੇ ਫੁਲ ਦਾ ਰੰਗ ਕੱਚਾ ਹੁੰਦਾ ਹੈ ।
੧੧ ਇਨ੍ਹਾਂ ਤਰੀਕਿਆਂ ਨਾਲ ਛੁਟਕਾਰਾ ਨਹੀਂ ਹੁੰਦਾ ।
੧੨ ਗੁੰਮ ਕਰਦੀ, ਉਡਾਂਦੀ । ਅੱਗ ਨਹੀਂ ਸਾੜਦੀ ਤੇ ਹਵਾ ਨਹੀਂ ਉਡਾਂਦੀ ।
੧੩ ਚੋਰ ।
੧੪ ਇਕੱਠਾ ।
੧੫ [ਧਰਤੀ ਨੂੰ ਧਾਰਨ ਵਾਲਾ] ਵਾਹਿਗੁਰੂ ।
੧੬ ਸ੍ਰੇਸ਼ਟ ਧਨ ਕਹੀਦਾ ਹੈ ।
੧੭ ਰਾਜ ਭਾਗ ਵਿਚ ।
੧੮ ਸਨਕ ਆਦਿਕ (ਬ੍ਰਹਮਾ ਦੇ ਚਾਰ ਪੁਤਰ) ।
੧੯ ਜੇ ਮਨ ਵਿੱਚ ਮੁਕਤ ਦਾਤਾ (ਵਾਹਿਗੁਰੂ) ਹੋਵੇ ਤੇ ਜੀਭ ਤੇ ਨਾਰਾਇਣ ਹੋਵੇ ।
੨੦ ਆਪਣਾ ਧਨ ਗਿਆਨ ਹੈ (ਹੋਰ ਧਨ ਆਪਣੇ ਨਹੀਂ ਹਨ) ।
੨੧ ਸੜਦੇ ਮਨ ਨੂੰ ਪਾਣੀ ਵਤ ਹੈ ਤੇ ਦੌੜਦੇ (ਭਟਕਦੇ) ਮਨ ਨੂੰ ਥੰਮ ਵਾਂਗ ਅਸਾਰਾ ਰੂਪ ਹੈ ।
੨੨ ਕਾਮ ।
੨੩ ਘੋੜੇ ਅਤੇ ਹਾਥੀ ।
੨੪ [ਮੁਰ ਰਾਖਸ਼ ਦੇ ਮਾਰਨ ਵਾਲਾ, ਕ੍ਰਿਸ਼ਨ] ਵਾਹਿਗੁਰੂ ।
੨੫ ਜਿਵੇਂ ਕਪਿ (ਬੰਦਰ) ਦੇ ਹਥ ਵਿੱਚ ਛੋਲਿਆਂ ਦੀ ਮੁਠ ਹੈ ਤੇ ਉਹ ਲੋਭ ਵਿੱਚ ਆ ਕੇ ਮੁਠ ਖੋਲ੍ਹ ਕੇ ਛੋਲੇ ਛਡਦਾ ਨਹੀਂ (ਜਿਸ ਨਾਲ ਉਸ ਦਾ ਛੁਟਕਾਰਾ ਹੋ ਜਾਵੇ) ।
੨੬ ਗਲ ਵਿੱਚ ।
੨੭ ਕਿਸੇ ਥਾਂ ਵੀ ।
੨੮ ਜੰਗਲ ਵਿੱਚ ।
੨੯ ਫੁਲ ।
੩੦ ਵਾਸ਼ਨਾ, ਖੁਸ਼ਬੋ ।
੩੧ ਮਾਰਦਾ ਹੈ ਕਾਲ (ਮੌਤ) ।
੩੨ ਇਨ੍ਹਾਂ ਚੀਜ਼ਾਂ ਵਿੱਚ ਕਰਤੇ ਨੂੰ ਵੇਖਣਾ ਸੀ, ਪਰ ਇਨ੍ਹਾਂ ਵਿੱਚ ਹੀ ਰੁਕ ਗਏ, ਕਿਉਂਕਿ ਇੰਦ੍ਰਿਆਂ ਨੇ ਭਰਮਾ ਲਿਆ ।
੩੩ ਇਸਤਰੀ ।
੩੪ ਉਮਰ ਅੱਗ ਹੈ ਭਾਵ ਸਮੇਂ ਦਾ ਬਿਤੀਤਦੇ ਜਾਣਾ ਅਗਨੀ ਹੈ ਤੇ ਸਰੀਰ ਤਿਣ (ਕਖਾਂ) ਦਾ ਮੰਦਰ ਹੈ; ਚਾਰੇ ਪਾਸੇ ਇਹੋ ਬਨਾਵਟ ਬਣੀ ਹੈ ।
੩੫ ਪਿਤਾ ਦਾ ਵੀਰਜ ਮੈਲਾ ਹੈ ਤੇ ਮਾਂ ਦੀ ਰਕਤ ਗੋਰੀ (ਲਾਲ) ਹੈ, ਇਸ ਦੇ ਜੋੜ ਤੋਂ ਮਿਟੀ ਦੀ ਪੁਤਲੀ (ਸਰੀਰ) ਬਣਿਆ ਹੈ ।
੩੬ ਜੋੜੀ ।
੩੭ ਹੈ । ਮੇਰਾ ਕੁਝ ਨਹੀਂ ਹੈ ।

---

* ਨਲਕੀ । ਤੋਤਾ ਫੜਨ ਲਈ ਇਕ ਖਾਲੀ ਨਾਲੀ ਇਕ ਸਰੀ ਵਿੱਚ ਪਰੋ ਕੇ ਪਾਣੀ ਦੇ ਭਾਂਡੇ ਉਤੇ ਰਖੀ ਜਾਂਦੀ ਹੈ । ਜਦ ਤੋਤਾ ਬੈਠਦਾ ਹੈ ਤਾਂ ਨਲਕੀ ਫਿਰ ਜਾਂਦੀ ਹੈ । ਤੋਤਾ ਡੁਬਣ ਦੇ ਡਰ ਤੋਂ ਉਸ ਨੂੰ ਪਕੜੀ ਰਖਦਾ ਹੈ ਤੇ ਫੜਿਆ ਜਾਂਦਾ ਹੈ ।

† ਜਿਵੇਂ ਜੰਗਲ ਵਿਚ ਫੁਲ ਖਿੜਦਾ ਹੈ, ਪਰ ਉਸ ਦੀ ਕੋਈ ਖੁਸ਼ਬੋ ਨਹੀਂ ਲੈਂਦਾ, ਤਿਵੇਂ ਹੀ ਮਨੁੱਖ (ਪ੍ਰੇਮ ਬਿਨਾਂ) ਕਾਲ ਦਾ ਮਾਰਿਆ ਹੋਇਆ ਮੁੜ ਮੁੜ ਅਨੇਕ ਜਨਮਾਂ ਵਿਚ ਫਿਰਦਾ ਹੈ, ਭਾਵ ਜੀਵਨ ਵਿਅਰਥ ਜਾਂਦਾ ਹੈ ।

ਮਾਟੀ ਮਹਿ ਪਵਨੁ[੧] ਸਮਾਇਆ ॥ [੨]ਝੂਠਾ ਪਰਪੰਚੁ ਜੋਰਿ ਚਲਾਇਆ ॥ ੨ ॥ [੩]ਕਿਨਹੂ ਲਾਖ ਪਾਂਚ ਕੀ ਜੋਰੀ ॥ ਅੰਤ ਕੀ ਬਾਰ [੪]ਗਗਰੀਆ ਫੋਰੀ ॥ ੩ ॥ ਕਹਿ ਕਬੀਰ ਇਕ ਨੀਵ[੫] ਉਸਾਰੀ ॥ ਖਿਨ ਮਹਿ ਬਿਨਸਿ ਜਾਇ ਅਹੰਕਾਰੀ ॥ ੪ ॥ ੧ ॥ ੯ ॥ ੬੦ ॥ ਗਉੜੀ ॥ ਰਾਮ ਜਪਉ ਜੀਅ ਐਸੇ ਐਸੇ ॥ [੬]ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ ॥ ੧ ॥ ਦੀਨ ਦਇਆਲ ਭਰੋਸੇ ਤੇਰੇ ॥ ਸਭੁ ਪਰਵਾਰੁ ਚੜਾਇਆ ਬੇੜੇ ॥ ੧ ॥ ਰਹਾਉ ॥ ਜਾ ਤਿਸੁ ਭਾਵੈ ਤਾ ਹੁਕਮੁ ਮਨਾਵੈ ॥ ਇਸ ਬੇੜੇ ਕਉ ਪਾਰਿ ਲਘਾਵੈ ॥ ੨ ॥ [੭]ਗੁਰ ਪਰਸਾਦਿ ਐਸੀ ਬੁਧਿ ਸਮਾਨੀ[੮] ॥ [੯]ਚੂਕਿ ਗਈ ਫਿਰਿ ਆਵਨ ਜਾਨੀ ॥੩॥ ਕਹੁ ਕਬੀਰ ਭਜੁ ਸਾਰਿਗਪਾਨੀ[੧੦] ॥ [੧੧]ਉਰਵਾਰਿ ਪਾਰਿ ਸਭ ਏਕੋ ਦਾਨੀ ॥ ੪ ॥ ੨ ॥ ੧੦ ॥ ੬੧ ॥ ਗਉੜੀ ੯ ॥ [੧੨]ਜੋਨਿ ਛਾਡਿ ਜਉ ਜਗ ਮਹਿ ਆਇਓ ॥ [੧੩]ਲਾਗਤ ਪਵਨ ਖਸਮੁ ਬਿਸਰਾਇਓ ॥ ੧ ॥ ਜੀਅਰਾ ਹਰਿ ਕੇ ਗੁਨਾ ਗਾਉ ॥ ੧ ॥ ਰਹਾਉ ॥ ਗਰਭ ਜੋਨਿ ਮਹਿ ਉਰਧ* ਤਪੁ ਕਰਤਾ ॥ ਤਉ [੧੪]ਜਠਰ ਅਗਨਿ ਮਹਿ ਰਹਤਾ ॥ ੨ ॥ [੧੫]ਲਖ ਚਉਰਾਸੀਹ ਜੋਨਿ ਭ੍ਰਮਿ ਆਇਓ ॥ [੧੬]ਅਬ ਕੇ ਛੁਟਕੇ ਠਉਰ ਨ ਠਾਇਓ ॥ ੩ ॥ ਕਹੁ ਕਬੀਰ ਭਜੁ ਸਾਰਿਗਪਾਨੀ ॥ [੧੭]ਆਵਤ ਦੀਸੈ ਜਾਤ ਨ ਜਾਨੀ ॥ ੪ ॥ ੧ ॥ ੧੧ ॥ ੬੨ ॥ ਗਉੜੀ ਪੂਰਬੀ ॥ [੧੮]ਸੁਰਗ ਬਾਸੁ ਨ ਬਾਛੀਐ ਡਰੀਐ ਨ ਨਰਕਿ ਨਿਵਾਸੁ ॥ ਹੋਨਾ ਹੈ ਸੋ ਹੋਈ ਹੈ ਮਨਹਿ ਨ ਕੀਜੈ ਆਸ ॥ ੧ ॥ ਰਮਈਆ ਗੁਨ ਗਾਈਐ ॥ ਜਾ ਤੇ ਪਾਈਐ [੧੯]ਪਰਮ ਨਿਧਾਨੁ ॥ ੧ ॥ ਰਹਾਉ ॥ ਕਿਆ ਜਪੁ ਕਿਆ ਤਪੁ ਸੰਜਮੋ[੨੦] ਕਿਆ ਬਰਤੁ ਕਿਆ ਇਸਨਾਨੁ ॥ [੨੧]ਜਬ ਲਗੁ ਜੁਗਤਿ ਨ ਜਾਨੀਐ ਭਾਉ ਭਗਤਿ ਭਗਵਾਨ ॥ ੨ ॥ ਸੰਪੈ[੨੨] ਦੇਖਿ ਨ ਹਰਖੀਐ ਬਿਪਤਿ ਦੇਖਿ ਨ ਰੋਇ ॥ ਜਿਉ ਸੰਪੈ ਤਿਉ ਬਿਪਤਿ ਹੈ ਬਿਧਨੈ[੨੩] ਰਚਿਆ ਸੋ ਹੋਇ ॥ ੩ ॥ ਕਹਿ ਕਬੀਰ ਅਬ ਜਾਨਿਆ ਸੰਤਨ ਰਿਦੈ ਮਝਾਰਿ[੨੪] ॥ [੨੫]ਸੇਵਕ ਸੋ ਸੇਵਾ ਭਲੇ ਜਿਹ ਘਟ ਬਸੈ ਮੁਰਾਰਿ ॥ ੪ ॥ ੧ ॥ ੧੨ ॥ ੬੩ ॥ ਗਉੜੀ ॥ ਰੇ ਮਨ ਤੇਰੋ ਕੋਇ ਨਹੀ [੨੬]ਖਿੰਚਿ ਲੇਇ ਜਿਨਿ ਭਾਰੁ ॥ ਬਿਰਖ ਬਸੇਰੋ ਪੰਖਿ ਕੋ ਤੈਸੋ ਇਹੁ ਸੰਸਾਰੁ ॥ ੧ ॥ ਰਾਮ ਰਸੁ ਪੀਆ ਰੇ ॥ [੨੭]ਜਿਹ ਰਸ ਬਿਸਰਿ ਗਏ ਰਸ ਅਉਰ ॥ ੧ ॥ ਰਹਾਉ ॥ ਅਉਰ ਮੁਏ ਕਿਆ ਰੋਈਐ ਜਉ ਆਪਾ ਥਿਰੁ ਨ ਰਹਾਇ ॥ ਜੋ ਉਪਜੈ ਸੋ ਬਿਨਸਿ ਹੈ [੨੮]ਦੁਖੁ ਕਰਿ ਰੋਵੈ ਬਲਾਇ ॥ ੨ ॥ [੨੯]ਜਹ ਕੀ ਉਪਜੀ ਤਹ ਰਚੀ ਪੀਵਤ ਮਰਦਨ ਲਾਗ ॥ [੩੦]ਕਹਿ ਕਬੀਰ ਚਿਤਿ ਚੇਤਿਆ ਰਾਮ ਸਿਮਰਿ ਬੈਰਾਗ ॥ ੩ ॥ ੨ ॥ ੧੩ ॥ ੬੪ ॥ ਰਾਗੁ ਗਉੜੀ ॥ [੩੧]ਪੰਥੁ ਨਿਹਾਰੈ ਕਾਮਨੀ ਲੋਚਨ[੩੨]

੧ ਸੁਆਸ ।
੨ ਇਸ ਜੀਵ ਨੇ ਝੂਠਾ ਪਰਪੰਚ (ਪਸਾਰਾ) ਜੋੜ ਕੇ ਪਸਾਰ ਦਿੱਤਾ ਹੈ ।
੩ ਕਿਸੇ ਪੰਜ ਕੁ ਲੱਖ ਮਾਇਆ ਇਕੱਠੀ ਕੀਤੀ ।
੪ ਦੇਹ ਰੂਪ ਗਾਗਰ ਟੁਟ ਗਈ !
੫ ਸਰੀਰ ਦੀ ਕੱਚੀ ਨੀਂਹ । ਇਹ ਇਕ ਐਸੀ ਨੀਂਹ ਰਚੀ ਗਈ ਹੈ ਜੋ ਥੋੜੇ ਚਿਰ ਵਿੱਚ ਨਾਸ ਹੋ ਜਾਏਗੀ, ਹੇ ਹੰਕਾਰੀ !
੬ ਜਿਵੇਂ (ਸਿਦਕ ਤੇ ਦ੍ਰਿੜ੍ਹਤਾ ਨਾਲ) ਧ੍ਰੂ ਜਾਂ ਪ੍ਰਹਿਲਾਦ ਭਗਤ ਨੇ ਜਪਿਆ ।
੭ ਗੁਰੂ ਦੀ ਕਿਰਪਾ ਨਾਲ ।
੮ ਪ੍ਰਵੇਸ਼ ਕਰ ਗਈ ।
੯ ਮੁਕ ਗਈ ।
੧੦ [ਧਰਤੀ ਹੈ ਜਿਸ ਦੇ ਹੱਥ] ਵਾਹਿਗੁਰੂ ।
੧੧ ਲੋਕ ਪਰਲੋਕ ਵਿੱਚ ਇਕੋ ਹਰੀ ਦਾਤਾ ਹੈ ।
੧੨ ਯੋਨੀ (ਗਰਭ) ਛੱਡ ਕੇ, ਮਾਤਾ ਦਾ ਪੇਟ ਛੱਡ ਕੇ ।
੧੩ ਹਵਾ ਲਗਦਿਆਂ ਹੀ ਹਰੀ ਵਿੱਸਰ ਗਿਆ ।
੧੪ ਪੇਟ ਦੀ ਅੱਗ ਵਿੱਚ ।
੧੫ ੮੪ ਲੱਖ (ਭਾਵ ਸਾਰੀਆਂ) ਜੂਨਾਂ ਵਿੱਚ ਫਿਰ ਕੇ (ਮਨੁੱਖ ਜੂਨ ਵਿੱਚ) ਆਇਆ ।
੧੬ ਇਸ ਮਨੁੱਖ ਜਨਮ ਨੂੰ ਅਜਾਈਂ ਗਵਾ ਕੇ ਕੋਈ ਥਾਂ ਨਹੀਂ ਲਭਣੀ ।
੧੭ ਜੋ ਨਾ ਆਉਂਦਾ ਦਿਸਦਾ ਹੈ ਤੇ ਨਾ ਜਾਂਦਾ, ਭਾਵ ਜਨਮ ਮਰਨ ਤੋਂ ਰਹਿਤ ਹੈ ।
੧੮ ਨਾ ਸੁਰਗਾਂ ਦਾ ਵਾਸਾ ਮੰਗੀਏ, ਤੇ ਨਾ ਨਰਕਾਂ ਵਿੱਚ ਵੱਸਣ ਤੋਂ ਡਰੀਏ ।
੧੯ ਚੰਗੇ ਤੋਂ ਚੰਗਾ ਖਜ਼ਾਨਾ ।
੨੦ ਮਨ ਇੰਦ੍ਰਿਆਂ ਨੂੰ ਰੋਕ ਰੱਖਣ ਦੀ ਕ੍ਰਿਆ ।
੨੧ ਜਦ ਤੱਕ ਭਗਵਾਨ ਦੀ ਪ੍ਰੇਮਾ-ਭਗਤੀ ਦੀ ਜੁਗਤੀ (ਤਰੀਕਾ) ਨਾ ਜਾਣੀਏ ।
੨੨ ਸੰਪਦਾ, ਐਸ਼੍ਵਰਜ, ਪਰਤਾਪ । ਆਪਣਾ ਰਾਜ-ਭਾਗ ਦੇਖ ਕੇ ਖੁਸ਼ ਨਾ ਹੋਵੀਏ, ਭਾਵ ਹੰਕਾਰ ਵਿਚ ਆ ਕੇ ਬਹੁਤੀਆਂ ਖੁਸ਼ੀਆਂ ਨ ਮਨਾਂਦੇ ਰਹੀਏ ।
੨੩ ਬ੍ਰਹਮਾ ਨੂੰ ਨੇ ਭਾਵ ਵਾਹਿਗੁਰੂ ਨੇ ।
੨੪ ਵਿਚ ।
੨੫ ਸੇਵਾ ਲਈ ਉਹੋ ਸੇਵਕ ਚੰਗੇ ਹਨ, ਜਿਨ੍ਹਾਂ ਦੇ ਅੰਦਰ ਹਰੀ ਵੱਸਦਾ ਹੈ । ਮੁਰਾਰਿ=[ਮੁਰ ਰਾਖਸ਼ ਦੇ ਮਾਰਨ ਵਾਲਾ, ਕ੍ਰਿਸ਼ਨ] ਵਾਹਿਗੁਰੂ ।
੨੬ ਜਿਨ੍ਹਾਂ ਦਾ ਭਾਰ ਤੂੰ ਖਿਚ ਕੇ ਆਪਣੇ ਉਤੇ ਲਿਆ ਹੋਇਆ ਹੈ । ਰੁੱਖ ਤੇ ਪੰਛੀ ਦੇ ਵਾਸੇ ਵਾਂਗ ਇਹ ਸੰਸਾਰ ਹੈ ।
੨੭ ਜਿਸ ਰਸ ਦੇ ਮਾਣਣ ਨਾਲ ਬਾਕੀ ਫੋਕੇ ਰਸ ਵਿੱਸਰ ਗਏ ਹਨ ।
੨੮ ਕਿਸੇ ਦੇ ਮਰਨ ਦੇ ਦੁਖ ਕਰ ਕੇ ਮੇਰੀ ਬਲਾ ਰੋਵੇ ; ਭਾਵ ਮੈਨੂੰ ਰੋਵਣ ਦੀ ਲੋੜ ਨਹੀਂ ।
੨੯ ਜਿਸ ਯੋਨੀ ਤੋਂ ਇਹ ਦੇਹੀ ਨਿਕਲੀ ਸੀ, ਉਸੇ ਦੇ ਭੋਗਣ ਵਿੱਚ ਇਸ ਦੀ ਬਿਰਤੀ ਲੱਗੀ ਹੈ, ਅਤੇ ਜਿਨ੍ਹਾਂ (ਥਣਾਂ) ਤੋਂ ਦੁੱਧ ਪੀਂਦੀ ਸੀ, ਉਨ੍ਹਾਂ ਨੂੰ ਹੀ ਕਾਮ-ਚੇਸ਼ਟਾ ਵਿੱਚ ਮਲਣ ਲੱਗੀ ਹੋਈ ਹੈ ।
੩੦ ਕਬੀਰ ਜੀ ਕਹਿੰਦੇ ਹਨ ਕਿ ਮੈਂ ਇਹ ਗੱਲ ਦਿਲ ਵਿੱਚ ਸੋਚੀ ਕਿ ਰਾਮ ਸਿਮਰਨ ਨਾਲ ਹੀ ਇਸ ਚੇਸ਼ਟਾ ਤੋਂ ਵੈਰਾਗ ਹੋ ਸਕਦਾ ਹੈ ।
੩੧ ਰਸਤਾ ਵੇਖਦੀ ਹੈ (ਪਤੀ ਦਾ) । ਬ੍ਰਿਹੋਂ ਕੁਠੀ ਦਾ ਅਲੰਕਾਰ ਖਿਚਿਆ ਹੈ ।
੩੨ ਅੱਖਾਂ (ਭਰ ਕੇ) ।

---

* ਉਲਟਾ ਹੋ ਕੇ । ਜੀਵ ਪੇਟ ਅੰਦਰ ਉਲਟਾ ਹੁੰਦਾ ਹੈ । ਇਹ ਪ੍ਰਚਲਤ ਖਿਆਲ ਹੈ ਕਿ ਜੀਵ ਉਲਟਾ ਹੋ ਕੇ ਕਠਨ ਤਪ ਕਰ ਰਿਹਾ ਹੁੰਦਾ ਹੈ ।

ਭਰੀਲੇ ਉਸਾਸਾ[੧] ॥ [੨]ਉਰ ਨ ਭੀਜੈ ਪਗੁ ਨਾ ਖਿਸੈ ਹਰਿਦਰਸਨ ਕੀ ਆਸਾ ॥ ੧ ॥ [੩]ਉਡਹੁ ਨ ਕਾਗਾ ਕਾਰੇ ॥ ਬੇਗਿ ਮਿਲੀਜੈ ਅਪੁਨੇ ਰਾਮ ਪਿਆਰੇ ॥ ੧ ॥ ਰਹਾਉ ॥ ਕਹਿ ਕਬੀਰ [੪]ਜੀਵਨ ਪਦ ਕਾਰਨਿ ਹਰਿ ਕੀ ਭਗਤਿ ਕਰੀਜੈ ॥ ਏਕੁ ਆਧਾਰੁ ਨਾਮ ਨਾਰਾਇਨ ਰਸਨਾ ਰਾਮੁ ਰਵੀਜੈ[੫] ॥ ੨ ॥ ੧ ॥ ੧੪ ॥ ੬੫ ॥ ਰਾਗੁ ਗਉੜੀ ੧੧ ॥ *ਆਸ ਪਾਸ ਘਨ ਤੁਰਸੀ ਕਾ ਬਿਰਵਾ ਮਾਝ ਬਨਾ ਰਸਿ ਗਾਊਂ ਰੇ ॥ ਉਆ ਕਾ ਸਰੂਪੁ ਦੇਖਿ ਮੋਹੀ ਗੁਆਰਨਿ[੬] ਮੋ ਕਉ ਛੋਡਿ ਨ ਆਉ ਨ ਜਾਹੂ ਰੇ ॥ ੧ ॥ ਤੋਹਿ ਚਰਨ ਮਨੁ ਲਾਗੋ ਸਾਰਿੰਗਧਰ[੭] ॥ ਸੋ ਮਿਲੈ ਜੋ ਬਡਭਾਗੋ ॥ ੧ ॥ ਰਹਾਉ ॥ ਬਿੰਦ੍ਰਾਬਨ [੮]ਮਨ ਹਰਨ ਮਨੋਹਰ ਕ੍ਰਿਸਨ ਚਰਾਵਤ ਗਾਊ[੯] ਰੇ ॥ [੧੦]ਜਾ ਕਾ ਠਾਕੁਰੁ ਤੁਹੀ ਸਾਰਿੰਗਧਰ ਮੋਹਿ ਕਬੀਰਾ ਨਾਊ ਰੇ ॥੨॥ ੨॥੧੫॥੬੬॥ ਗਉੜੀ ਪੂਰਬੀ ੧੨ ॥ ਬਿਪਲ[੧੧] ਬਸਤ੍ਰ ਕੇਤੇ ਹੈ ਪਹਿਰੇ ਕਿਆ ਬਨ ਮਧੇ ਬਾਸਾ॥ ਕਹਾ ਭਇਆ ਨਰ ਦੇਵਾ ਧੋਖੇ[੧੨] ਕਿਆ ਜਲਿ ਬੋਰਿਓ ਗਿਆਤਾ॥੧ ॥ [੧੩]ਜੀਅਰੇ ਜਾਹਿਗਾ ਮੈ ਜਾਨਾਂ ॥ ਅਬਿਗਤ ਸਮਝੁ ਇਆਨਾ ॥ ਜਤ ਜਤ ਦੇਖਉ ਬਹੁਰਿ ਨ ਪੇਖਉ ਸੰਗਿ ਮਾਇਆ ਲਪਟਾਨਾ ॥ ੧ ॥ ਰਹਾਉ ॥ [੧੪]ਗਿਆਨੀ ਧਿਆਨੀ ਬਹੁ ਉਪਦੇਸੀ ਇਹੁ ਜਗੁ ਸਗਲੋ ਧੰਧਾ ॥ ਕਹਿ ਕਬੀਰ ਇਕ ਰਾਮਨਾਮ ਬਿਨੁ ਇਆ ਜਗੁ ਮਾਇਆ ਅੰਧਾ ॥ ੨ ॥ ੧ ॥ ੧੬ ॥ ੬੭ ॥ ਗਉੜੀ ੧੨ ॥ ਮਨ ਰੇ ਛਾਡਹੁ ਭਰਮੁ ਪ੍ਰਗਟੁ ਹੋਇ ਨਾਚਹੁ [੧੫]ਇਆ ਮਾਇਆ ਕੇ ਡਾਂਡੇ ॥ [੧੬]ਸੂਰੁ ਕਿ ਸਨਮੁਖ ਰਨ ਤੇ ਡਰਪੈ ਸਤੀ ਕਿ ਸਾਂਚੈ ਭਾਂਡੇ ॥ ੧ ॥ ਡਗਮਗ[੧੭] ਛਾਡਿ ਰੇ ਮਨ ਬਉਰਾ ॥ [੧੮]ਅਬ ਤਉ ਜਰੇ ਮਰੇ ਸਿਧਿ ਪਾਈਐ ਲੀਨੋ ਹਾਥਿ ਸੰਧਉਰਾ† ॥ ੧ ॥ ਰਹਾਉ ॥ ਕਾਮ ਕ੍ਰੋਧ ਮਾਇਆ ਕੇ ਲੀਨੇ[੧੯] ਇਆ ਬਿਧਿ ਜਗਤੁ ਬਿਗੂਤਾ[੨੦] ॥ ਕਹਿ ਕਬੀਰ ਰਾਜਾ ਰਾਮ ਨ ਛੋਡਉ ਸਗਲ ਊਚ ਤੇ ਊਚਾ ॥ ੨ ॥ ੨ ॥ ੧੭॥ ੬੮॥ ਗਉੜੀ ੧੩ ॥ ਫੁਰਮਾਨੁ ਤੇਰਾ ਸਿਰੈ ਊਪਰਿ [੨੧]ਫਿਰਿ ਨ ਕਰਤ ਬੀਚਾਰ ॥ ਤੁਹੀ ਦਰੀਆ ਤੁਹੀ ਕਰੀਆ[੨੨] ਤੁਝੈ ਤੇ ਨਿਸਤਾਰ ॥ ੧ ॥ [੨੩]ਬੰਦੇ ਬੰਦਗੀ ਇਕਤੀਆਰ ॥ ਸਾਹਿਬੁ ਰੋਸੁ ਧਰਉ ਕਿ ਪਿਆਰੁ ॥ ੧ ॥ ਰਹਾਉ ॥ ਨਾਮੁ ਤੇਰਾ ਆਧਾਰੁ ਮੇਰਾ [੨੪]ਜਿਉ ਫੂਲੁ ਜਈਹੈ ਨਾਰਿ ॥ ਕਹਿ ਕਬੀਰ ਗੁਲਾਮੁ ਘਰ ਕਾ ਜੀਆਇ[੨੫] ਭਾਵੈ ਮਾਰਿ ॥ ੨ ॥ ੧੮ ॥ ੬੯ ॥ ਗਉੜੀ ॥ ‡ਲਖ ਚਉਰਾਸੀਹ ਜੀਅ ਜੋਨਿ ਮਹਿ ਭ੍ਰਮਤ ਨੰਦੁ ਬਹੁ ਥਾਕੋ ਰੇ ॥ ਭਗਤਿ ਹੇਤਿ ਅਵਤਾਰੁ ਲੀਓ ਹੈ ਭਾਗੁ ਬਡੋ ਬਪੁਰਾ ਕੋ ਰੇ ॥ ੧ ॥ ਤੁਮ੍ ਜੁ ਕਹਤ ਹਉ ਨੰਦ ਕੋ ਨੰਦਨੁ ॥ ਨੰਦ ਸੁ ਨੰਦਨੁ ਕਾ ਕੋ ਰੇ ॥ ਧਰਨਿ ਅਕਾਸੁ ਦਸੋ ਦਿਸ ਨਾਹੀ ਤਬ ਇਹੁ ਨੰਦੁ ਕਹਾ ਥੋ ਰੇ ॥

੧ ਲੰਮਾ ਸਾਹ । ਹਾਹੁਕਾ ਭਰ ਕੇ ।
੨ ਹਿਰਦਾ ਭਿਜਦਾ ਨਹੀਂ (ਠੰਢ ਨਹੀਂ ਪੈਂਦੀ) ਤੇ ਪੈਰ ਵੀ ਖਿਸਕਦਾ ਨਹੀਂ (ਪਿਛਾਹਾਂ ਨਹੀਂ ਪੈਂਦਾ) ।
੩ ਹੇ ਕਾਲੇ ਕਾਂ ਉਡ ਨਾਂ ਜਰਾ, ਤਾਂਜੋ ਮੈਂ ਆਪਣੇ ਪਿਆਰੇ ਹਰੀ ਨੂੰ ਛੇਤੀ ਮਿਲ ਪਵਾਂ । ਕਾਂ ਦਾ ਆਪੇ ਉਡਣਾ ਇਸ ਗੱਲ ਦੀ ਨਿਸ਼ਾਨੀ ਮੰਨੀ ਜਾਂਦੀ ਹੈ ਕਿ ਸੰਬੰਧੀ ਛੇਤੀ ਆਉਣ ਵਾਲਾ ਹੈ ।
੪ ਅਸਲ ਜੀਵਨ ਦੀ ਪਦਵੀ, ਸਦੀਵ ਜੀਵਨ ।
੫ ਸਿਮਰੀਏ ।
੬ ਗਵਾਲਨ, ਗੋਪੀ ।
੭ ਧਣਖਧਾਰੀ, ਹਰੀ ।
੮ ਮਨ ਨੂੰ ਚੁਰਾਣ ਵਾਲਾ ।
੯ ਗਾਂਈਆਂ ।
੧੦ ਮੈਂ ਜਿਸ ਦਾ ਤੂੰ ਮਾਲਕ ਹੈਂ, ਹੇ ਹਰੀ, ਮੇਰਾ ਨਾਉਂ ਕਬੀਰ ਹੈ ।
੧੧ [ਸੰ: ਵਿਪੁਲ, ਵਿਸਥਾਰ ਵਾਲਾ] ਬਹੁਤ । ਕਫ਼ਨੀ ਆਦਿਕ ਕਈ ਤਰ੍ਹਾਂ ਦੇ ਬਸਤਰ ।
੧੨ ਸੁਗੰਧਤ ਪਦਾਰਥਾਂ ਨੂੰ ਧੁਖਾਣਾ ਪੂਜਾ ਲਈ, ਪੂਜਾ ਕਰਨਾ । ਕੀ ਹੋਇਆ ਜੇ, ਹੇ ਨਰ, ਦੇਵਤਿਆਂ ਦੀ ਪੂਜਾ ਕਰ ਲਈ ਜਾਂ ਗਿਆਤਾ (ਜਾਣ ਬੁਝ ਕੇ) ਗੰਗਾ ਆਦਿ ਦੇ ਜਲ ਵਿੱਚ ਦੇਹੀ ਡੋਬੀ ।
੧੩ ਹੇ ਜੀਵ ! ਮੈਂ ਜਾਣਦਾ ਹਾਂ ਕਿ ਤੂੰ ਚਲੇ ਜਾਣਾ ਹੈ, ਇਸ ਲਈ ਤੂੰ ਹੇ ਅੰਜਾਣੇ, ਇੱਕ ਅਬਿਨਾਸੀ ਵਾਹਿਗੁਰੂ ਨੂੰ ਭਾਲ । ਇਹ ਮਾਇਆ ਜਿਸ ਵਿੱਚ ਤੂੰ ਲੰਪਟ ਹੋਇਆ ਹੈਂ ਇਹ ਤਾਂ ਜਿਥੇ ਅੱਜ ਵੇਖਦਾ ਹਾਂ ਫੇਰ ਨਹੀਂ ਹੁੰਦੀ ਭਾਵ ਬਹੁ-ਰੰਗੀ ਹੈ ।
੧੪ ਗਿਆਨੀ ਧਿਆਨੀ ਆਦਿਕ ਸਭ ਮਾਇਆ ਦੇ ਧੰਧਿਆਂ ਵਿੱਚ ਵਸੇ ਹਨ ।
੧੫ ਇਹ ਭਰਮ ਆਦਿਕ ਤਾਂ ਸਭ ਮਾਇਆ ਦੇ ਡੰਨ ਹਨ ।
੧੬ ਉਹ ਸੂਰਮਾ ਕਾਹਦਾ ਹੈ ਜੋ ਸਾਮ੍ਹਣੇ ਹੁੰਦੇ ਜੰਗ ਤੋਂ ਡਰੇ । ਉਹ ਸਤੀ ਕਾਹਦੀ ਹੈ ਜੋ (ਸਤੀ ਹੋਣ ਦਾ ਮੌਕਾ ਆ ਬਣੇ ਤੇ) ਭਾਂਡੇ ਸਾਂਭਣ ਦੇ ਆਹਰ ਲੱਗ ਜਾਏ ।
੧੭ ਡਿਕੋਡੋਲੇ, ਦੁਚਿਤਾਪਨ ।
੧੮ ਹੁਣ ਤਾਂ ਸੜ ਮਰਨ ਨਾਲ ਹੀ ਕੰਮ ਬਣਨਾ ਹੈ, ਕਿਉਂਕਿ ਤੂੰ ਹੱਥ ਵਿੱਚ ਸੰਧਉਰਾ ਲੈ ਬੈਠੀ ਹੈਂ ।
੧੯ ਠੱਗੇ ਹੋਏ ।
੨੦ ਖਰਾਬ ਹੁੰਦਾ ਹੈ ।
੨੧ ਇਸ ਹੁਕਮ ਸੰਬੰਧੀ ਕੋਈ ਇਤਰਾਜ਼ ਨਹੀਂ ਹੋ ਸਕਦਾ ।
੨੨ [ਕਰੀ (ਚੱਪੂ) ਵਾਲਾ] ਮਲਾਹ ।
੨੩ ਹੇ ਬੰਦੇ ! ਤੂੰ ਬੰਦਗੀ ਇਖ਼ਤਿਆਰ ਕਰ, ਸਾਹਿਬ ਭਾਵੇਂ ਰੋਸ ਕਰੇ ਭਾਵੇਂ ਪਿਆਰ ਕਰੇ।
੨੪ ਜਿਵੇਂ ਫੁਲ ਜੀ ਪੈਂਦਾ ਹੈ ਨਾਰਿ (ਪਾਣੀ ਵਿੱਚ) ।
੨੫ ਜਿਵਾਏ ।

---

* ਜਿਸ ਕ੍ਰਿਸ਼ਨ ਦੇ ਲਾਂਭੇ ਚਾਂਭੇ ਤੁਲਸੀ ਦੇ ਸੰਘਣੇ ਬੂਟੇ ਹਨ ਤੇ ਜੋ ਬਨਾਂ ਅੰਦਰ ਸੁਆਦ ਨਾਲ ਗਾਉਂਦਾ ਹੈ, ਉਸ ਦਾ ਸੁੰਦਰ ਰੂਪ ਦੇਖ ਕੇ ਗੋਪੀ ਮੋਹੀ ਗਈ ਹੈ ਤੇ ਕਹਿੰਦੀ ਹੈ : ਮੈਨੂੰ ਛੱਡ ਕੇ ਕਿਤੇ ਨਾ ਆਵੇ ਜਾਵੇ । ਕ੍ਰਿਸ਼ਨ ਜੀ ਵਿੱਚ ਵਾਹਿਗੁਰੂ ਦੀ ਅਪਾਰ ਵਡਿਆਈ ਵੇਖ ਕੇ ਭਗਤ ਜੀ ਪਿਆਰ ਅੰਦਰ ਉਨ੍ਹਾਂ ਦੀ ਉਸਤਤੀ ਕਰੀ ਜਾ ਰਹੇ ਹਨ । ਬੇਅੰਤ ਸ਼ਕਤੀਆਂ ਵਾਲੇ ਹਰੀ ਦੀ ਜੋਤ ਉਨ੍ਹਾਂ ਵਿੱਚ ਕੰਮ ਕਰਦੀ ਦਿਸੀ ਹੈ, ਇਸ ਲਈ ਉਨ੍ਹਾਂ ਦਾ ਹੀ ਅਲੰਕਾਰ ਖਿਚ ਕੇ ਵਾਹਿਗੁਰੂ ਭਗਤੀ ਕੀਤੀ ਹੈ । ਬ੍ਰਿੰਦ੍ਰਾਬਨ ਵਿੱਚ ਤੁਲਸੀ ਬਹੁਤ ਹੁੰਦੀ ਹੈ ਇਸ ਲਈ ਬਿੰਦਾਬਨ ਦੇ ਕਿਸੇ ਜੰਗਲ ਦਾ ਦ੍ਰਿਸ਼ ਖਿਚਿਆ ਹੈ । ਬਿੰਦ੍ਰਾਬਨ ਦਾ ਅੱਖਰੀ ਅਰਥ ਭੀ ਤੁਲਸੀ ਦਾ ਜੰਗਲ ਹੈ ।

† ਸੰਧੂਰ ਵਾਲਾ ਨਲੀਏਰ । ਪੁਰਾਣੀ ਰਸਮ ਅਨੁਸਾਰ ਸਤੀ ਹੋਣ ਵਾਲੀ ਇਸਤਰੀ ਦੇ ਹੱਥ ਵਿੱਚ ਸੰਧੂਰਿਆ ਹੋਇਆ ਨਲੀਏਰ ਫੜਾਂਦੇ ਸਨ । ਜਦ ਇਹ ਰਸਮ ਅਦਾ ਹੋ ਜਾਵੇ, ਤਾਂ ਉਸ ਨੂੰ ਸੜਨਾ ਪੈਂਦਾ ਸੀ ।

‡ ਕਈ ਜਨਮ ਧਾਰਦਾ ਹੋਇਆ ਨੰਦ ਥੱਕ ਗਿਆ, ਫਿਰ ਉਸ ਭਗਤੀ ਕੀਤੀ ਜਿਸ ਦੇ ਕਾਰਨ ਰੱਬ ਨੇ ਅਵਤਾਰ ਲਿਆ, ਭਾਵ ਕ੍ਰਿਸ਼ਨ ਜੀ ਪੈਦਾ ਹੋਏ । ਲੋਕਾਂ ਦੇ ਇਸ ਦਾਹਵੇ ਦਾ ਖੰਡਨ ਕੀਤਾ ਹੈ ਕਿ ਰੱਬ ਜਸੋਧਾਂ ਦੀ ਕੁਖ ਵਿੱਚ ਆਇਆ । ਨੰਦ ਇੱਕ ਗਵਾਲਾ ਸੀ ਜੋ ਜਸੋਧਾਂ ਦਾ ਪਤੀ ਸੀ ਤੇ ਜਿਸ ਨੇ ਕ੍ਰਿਸ਼ਨ ਜੀ ਨੂੰ ਪਾਲਿਆ । ਇਹ ਉਨ੍ਹਾਂ ਦਾ ਪਿਤਾ ਸਮਝਿਆ ਜਾਂਦਾ ਹੈ । ਰਹਾਉ ਦੀ ਤੁਕ ਵਿੱਚ ਦੱਸਦੇ ਹਨ ਕਿ ਤੁਸੀ ਜਦ ਨੰਦ ਦੇ ਨੰਦਨ (ਪੁੱਤਰ) ਨੂੰ ਰੱਬ ਕਹਿੰਦੇ ਹੋ ਤਾਂ ਨੰਦ ਕਿਸ ਦਾ ਪੁੱਤਰ ਸੀ ? ਜਦੋਂ ਧਰਤੀ ਅਕਾਸ਼ ਤੇ ਦਸੇ ਤਰਫ਼ਾਂ ਨਹੀਂ ਸਨ, ਉਦੋਂ ਨੰਦ ਕਿਥੇ ਸੀ ? ਇਸ ਲਈ ਵਾਹਿਗੁਰੂ ਨੂੰ ਦੇਸ ਕਾਲ ਤੋਂ ਪਰੇ ਸਮਝੋ ।

੧ ॥ ਰਹਾਉ ॥ ਸੰਕਟਿ[੧] ਨਹੀ ਪਰੈ ਜੋਨਿ ਨਹੀ ਆਵੈ ਨਾਮੁ ਨਿਰੰਜਨ[੨] ਜਾ ਕੋ
ਰੇ ॥ ਕਬੀਰ ਕੋ ਸੁਆਮੀ ਐਸੋ ਠਾਕੁਰੁ ਜਾ ਕੈ ਮਾਈ ਨ ਬਾਪੋ ਰੇ ॥ ੨ ॥ ੧੯ ॥
੭੦ ॥ ਗਉੜੀ ॥ ਨਿੰਦਉ ਨਿੰਦਉ ਮੋ ਕਉ ਲੋਗੁ ਨਿੰਦਉ ॥ ਨਿੰਦਾ ਜਨ ਕਉ
[੩]ਖਰੀ ਪਿਆਰੀ ॥ ਨਿੰਦਾ ਬਾਪੁ ਨਿੰਦਾ ਮਹਤਾਰੀ[੪] ॥ ੧ ॥ ਰਹਾਉ ॥ ਨਿੰਦਾ ਹੋਇ
ਤ ਬੈਕੁੰਠਿ ਜਾਈਐ ॥ ਨਾਮੁ ਪਦਾਰਥੁ ਮਨਹਿ ਬਸਾਈਐ ॥ [੫]ਰਿਦੈ ਸੁਧ ਜਉ
ਨਿੰਦਾ ਹੋਇ ॥ ਹਮਰੇ ਕਪਰੇ ਨਿੰਦਕੁ ਧੋਇ ॥ ੧ ॥ ਨਿੰਦਾ ਕਰੈ ਸੁ ਹਮਰਾ ਮੀਤੁ ॥
ਨਿੰਦਕ ਮਾਹਿ ਹਮਾਰਾ ਚੀਤੁ ॥ ਨਿੰਦਕੁ ਸੋ ਜੋ ਨਿੰਦਾ ਹੋਰੈ[੬] ॥ ਹਮਰਾ ਜੀਵਨੁ
ਨਿੰਦਕੁ ਲੋਰੈ ॥ ੨ ॥ ਨਿੰਦਾ[੭] ਹਮਰੀ ਪ੍ਰੇਮ ਪਿਆਰੁ ॥ ਨਿੰਦਾ ਹਮਰਾ ਕਰੈ ਉਧਾਰੁ ॥
ਜਨ ਕਬੀਰ ਕਉ ਨਿੰਦਾ ਸਾਰੁ[੮] ॥ ਨਿੰਦਕੁ ਡੂਬਾ ਹਮ ਉਤਰੇ ਪਾਰਿ ॥ ੩ ॥ ੨੦ ॥
੭੧ ॥ ਰਾਜਾ ਰਾਮ ਤੂੰ ਐਸਾ ਨਿਰਭਉ ਤਰਨ ਤਾਰਨ ਰਾਮ ਰਾਇਆ ॥ ੧ ॥
ਰਹਾਉ ॥ ਜਬ ਹਮ[੯] ਹੋਤੇ ਤਬ ਤੁਮ ਨਾਹੀ ਅਬ ਤੁਮ ਹਹੁ ਹਮ ਨਾਹੀ ॥
ਅਬ ਹਮ ਤੁਮ ਏਕ ਭਏ ਹਹਿ ਏਕੈ ਦੇਖਤ ਮਨੁ ਪਤੀਆਹੀ[੧੦] ॥ ੧ ॥ [੧੧]ਜਬ
ਬੁਧਿ ਹੋਤੀ ਤਬ ਬਲੁ ਕੈਸਾ ਅਬ ਬੁਧਿ ਬਲੁ ਨ ਖਟਾਈ ॥ ਕਹਿ ਕਬੀਰ
[੧੨]ਬੁਧਿ ਹਰਿ ਲਈ ਮੇਰੀ ਬੁਧਿ ਬਦਲੀ ਸਿਧਿ ਪਾਈ ॥ ੨ ॥ ੨੧ ॥ ੭੨ ॥
ਗਉੜੀ ॥ [੧੩]ਖਟ ਨੇਮ ਕਰਿ ਕੋਠੜੀ ਬਾਂਧੀ ਬਸਤੁ[੧੪] ਅਨੂਪੁ ਬੀਚ ਪਾਈ ॥
[੧੫]ਕੁੰਜੀ ਕੁਲਫੁ ਪ੍ਰਾਨ ਕਰਿ ਰਾਖੇ ਕਰਤੇ ਬਾਰ ਨ ਲਾਈ ॥੧॥ ਅਬ ਮਨ ਜਾਗਤ ਰਹੁ
ਰੇ ਭਾਈ ॥ ਗਾਫਲੁ ਹੋਇ ਕੈ ਜਨਮੁ ਗਵਾਇਓ [੧੬]ਚੋਰੁ ਮੁਸੈ ਘਰੁ ਜਾਈ ॥੧॥ ਰਹਾਉ ॥
ਪੰਚ ਪਹਰੂਆ[੧੭] ਦਰ ਮਹਿ ਰਹਤੇ ਤਿਨ ਕਾ ਨਹੀ ਪਤੀਆਰਾ[੧੮] ॥ [੧੯]ਚੇਤਿ
ਸੁਚੇਤ ਚਿਤ ਹੋਇ ਰਹੁ ਤਉ ਲੈ ਪਰਗਾਸੁ ਉਜਾਰਾ ॥ ੨ ॥ [੨੦]ਨਉ ਘਰ ਦੇਖਿ ਜੁ
ਕਾਮਨਿ[੨੧] ਭੂਲੀ ਬਸਤੁ[੧੪] ਅਨੂਪ ਨ ਪਾਈ ॥ ਕਹਤੁ ਕਬੀਰ [੨੨]ਨਵੈ ਘਰ ਮੂਸੇ
ਦਸਵੈਂ ਤਤੁ ਸਮਾਈ ॥੩॥੨੨॥ ੭੩ ॥ ਗਉੜੀ ॥ ਮਾਈ ਮੋਹਿ ਅਵਰੁ ਨ ਜਾਨਿਓ
ਆਨਾਨਾਂ[੨੩] ॥ ਸਿਵ ਸਨਕਾਦਿ[੨੪] ਜਾਸੁ[੨੫] ਗੁਨ ਗਾਵਹਿ ਤਾਸੁ ਬਸਹਿ ਮੋਰੇ
ਪ੍ਰਾਨਾਨਾਂ ॥ ਰਹਾਉ ॥ [੨੬]ਹਿਰਦੇ ਪ੍ਰਗਾਸੁ ਗਿਆਨ ਗੁਰ ਗੰਮਿਤ ਗਗਨ ਮੰਡਲ
ਮਹਿ ਧਿਆਨਾਨਾਂ ॥ ਬਿਖੈ ਰੋਗ ਭੈ ਬੰਧਨ ਭਾਗੇ ਮਨ ਨਿਜਘਰਿ[੨੭] ਸੁਖੁ ਜਾਨਾਨਾ ॥
੧ ॥ [੨੮]ਏਕ ਸੁਮਤਿ ਰਤਿ ਜਾਨਿ ਮਾਨਿ ਪ੍ਰਭ ਦੂਸਰ ਮਨਹਿ ਨ ਆਨਾਨਾ[੨੯] ॥
*ਚੰਦਨ ਬਾਸੁ ਭਏ ਮਨ ਬਾਸਨ ਤਿਆਗਿ ਘਟਿਓ ਅਭਿਮਾਨਾਨਾ ॥੨ ॥ ਜੋ ਜਨ
ਗਾਇ ਧਿਆਇ ਜਸੁ ਠਾਕੁਰ ਤਾਸੁ ਪ੍ਰਭੂ ਹੈ ਥਾਨਾਨਾਂ[੩੦] ॥ ਤਿਹ ਬਡਭਾਗ ਬਸਿਓ[੩੧]
ਮਨਿ ਜਾ ਕੈ [੩੨]ਕਰਮ ਪ੍ਰਧਾਨ ਮਥਾਨਾਨਾ ॥ ੩ ॥ [੩੩]ਕਾਟਿ ਸਕਤਿ ਸਿਵ ਸਹਜੁ

੧ ਦੁਖ ਕਲੇਸ਼ ਵਿਚ।
੨ ਸੰਸਾਰਕ ਹਾਲਤਾਂ ਤੋਂ ਆਜ਼ਾਦ, ਨਿਰੰਕਾਰ।
੩ ਬਹੁਤ ਚੰਗੀ ਲਗਦੀ ਹੈ।
੪ ਮਾਂ, ਭਾਵ ਪਿਆਰੀ ਲਗਦੀ ਹੈ।
੫ ਜੇ ਸਾਡਾ ਦਿਲ ਸਾਫ਼ ਹੋਣ ਤੇ ਵੀ ਸਾਡੀ ਨਿੰਦਾ ਹੋਵੇ, ਤਾਂ ਸਗੋਂ ਨਿੰਦਕ ਨੁਕਸ ਕਢ ਕੇ ਸਾਡੀ ਮੈਲ ਧੋ ਦਿੰਦਾ ਹੈ।
੬ ਹੋੜਦਾ ਹੈ। ਨਿੰਦਾ ਰੋਕਦਾ ਹੈ; ਕਿਉਂਕਿ ਉਸ ਦੀ ਨਿੰਦਾ ਸੁਣ ਕੇ ਅਸੀ ਆਪਣਾ ਸੁਧਾਰ ਕਰ ਲੈਂਦੇ ਹਾਂ, ਅਤੇ ਫਿਰ ਕਿਸੇ ਹੋਰ ਨੂੰ ਨਿੰਦਾ ਕਰਨ ਦੀ ਲੋੜ ਨਹੀਂ ਰਹਿੰਦੀ ; ਇਸ ਤਰ੍ਹਾਂ ਨਿੰਦਾ ਰੁਕ ਜਾਂਦੀ ਹੈ।
੭ ਨਿੰਦਾ ਵਿਚ।
੮ ਚੰਗਾ ਕੰਮ ਹੈ, ਕਿਉਂਕਿ ਅਸਲੀਅਤ ਦੀ ਸੋਝੀ ਹੋ ਜਾਂਦੀ ਹੈ ਤੇ ਨੁਕਸ ਦੂਰ ਕਰਨ ਦੀ ਚੇਤਾਵਨੀ ਹੁੰਦੀ ਰਹਿੰਦੀ ਹੈ।
੯ ਹਉਮੈ। ਜਿਥੇ ਹਉਮੈ ਹੈ ਉਥੇ ਹਰੀ ਦਾ ਵਾਸਾ ਕਿਥੇ ?
੧੦ ਪਤੀਜਦਾ ਹੈ (ਇਸ ਏਕਤਾ ਨੂੰ ਵੇਖ ਕੇ)।
੧੧ ਜਦ ਹਉਮੈ ਵਾਲੀ ਬੁਧੀ ਸੀ ਤਾਂ ਆਤਮਕ ਬਲ ਕਿਵੇਂ ਹੁੰਦਾ ? ਹੁਣ ਅਸਲ ਬੁਧੀ ਆਈ ਹੈ ਤੇ ਮਾਇਕ ਬਲ ਨਹੀਂ ਟਿਕ ਸਕਦਾ।
੧੨ ਹਉਮੈ ਵਾਲੀ ਬੁਧੀ ਦੂਰ ਕਰ ਦਿਤੀ।
੧੩ ਛੇ ਚਕਰਾਂ ਵਾਲਾ ਸਰੀਰ ਬਣਾਇਆ ; ਦੇਖੋ ਪੰਨਾ ੩੩੩, ਫ਼ੁਟ ਨੋਟ *।
੧੪ ਆਤਮਾ।
੧੫ ਪ੍ਰਾਣ ਰਾਖੇ ਬਣਾਏ ਹਨ ਕੁੰਜੀ ਜੰਦਰੇ ਵਾਂਗੂ, ਅਤੇ ਕਰਤੇ ਨੇ ਇਉਂ ਕਰਦਿਆਂ ਦੇਰ ਨਹੀਂ ਲਾਈ। ਕੁਲਫੁ=ਕੁਫ਼ਲ, ਜੰਦਰਾ।
੧੬ ਕਾਮਾਦਿਕ ਚੋਰ ਘਰ ਨੂੰ ਜਾ ਕੇ ਲੁਟ ਲੈਂਦਾ ਹੈ।
੧੭ ਇੰਦਰੇ।
੧੮ ਇਤਬਾਰ।
੧੯ ਇਹ ਗਲ ਵਿਚਾਰ ਕੇ ਖ਼ਬਰਦਾਰ ਹੋ ਜਾ, ਤਾਂ ਫਿਰ ਚਾਨਣਾ ਤੇ ਉਜਾਲਾ ਹੋ ਜਾਏਗਾ।
੨੦ ਨੌ ਗੋਲਕਾਂ (ਮੂੰਹ, ਨੱਕ ਆਦਿ)।
੨੧ ਇਸਤਰੀ (ਬੁਧੀ ਰੂਪ)।
੨੨ ਭਾਵ ਜਦੋਂ ਨੌਵੇਂ ਘਰ ਕਾਬੂ ਵਿਚ ਹੋ ਗਏ ਤਾਂ ਦਸਮ ਦੁਆਰ ਵਿੱਚ ਤਤ ਲਭ ਪਿਆ।
੨੩ ਹੋਰ ਕੁਝ।
੨੪ ਸਨਕ, ਸਨੰਦਨ ਆਦਿ ਬ੍ਰਹਮਾ ਦੇ ਚਾਰ ਪੁਤਰ।
੨੫ ਜਿਸ ਦੇ।
੨੬ ਗੁਰੂ ਪਾਸ ਜਾਣ ਨਾਲ ਹਿਰਦੇ ਵਿੱਚ ਗਿਆਨ ਦਾ ਚਾਨਣਾ ਹੋ ਗਿਆ ਤੇ ਦਸਵੇਂ ਦੁਆਰ ਵਿੱਚ ਧਿਆਨ ਜੁੜ ਗਿਆ।
੨੭ ਆਪਣੇ ਅਸਲੀ ਸਰੂਪ ਵਿੱਚ।
੨੮ ਇਕ ਉੱਤਮ ਮਤ ਵਿਚ ਰਤਿ (ਲੱਗ ਕੇ) ਤੇ ਪ੍ਰਭੂ ਨੂੰ ਜਾਣ ਕੇ ਤੇ ਮੰਨ ਕੇ।
੨੯ ਲਿਆਂਦਾ।
੩੦ ਥਾਂ (ਹਰੀ ਦੇ ਵਸਣ ਦੀ)।
੩੧ ਵਸਿਆ ਹੈ।
੩੨ ਉਚੇ ਭਾਗ ਮਥੇ ਤੇ ਹਨ।
੩੩ ਸਕਤਿ (ਮਾਇਆ) ਕੱਟ ਕੇ ਸ਼ਿਵ (ਆਤਮ ਦਾ, ਭਾਵ ਆਤਮਕ) ਗਿਆਨ ਹੋਇਆ ਹੈ।

---

* ਚੰਦਨ ਦੀ ਖੁਸ਼ਬੋ ਨਾਲ ਜਦ ਮਨ ਸੁਗੰਧਤ ਹੋਇਆ ਤਾਂ ਘਟ (ਹਿਰਦੇ) ਵਿਚੋਂ ਅਭਿਮਾਨ ਦੂਰ ਹੋਇਆ।

ਪ੍ਰਗਾਸਿਓ ਏਕੈ ਏਕ ਸਮਾਨਾਨਾ ॥ ਕਹਿ ਕਬੀਰ ਗੁਰ ਭੇਟਿ ਮਹਾ ਸੁਖ [੧]ਭ੍ਰਮਤ ਰਹੇ ਮਨੁ ਮਾਨਾਨਾਂ ॥ ੪ ॥ ੨੩ ॥ ੭੪ ॥

ਰਾਗੁ ਗਉੜੀ ਪੂਰਬੀ ਬਾਵਨ ਅਖਰੀ ਕਬੀਰ ਜੀਉ ਕੀ

੧ ਓ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥ ॥ [੨]ਬਾਵਨ ਅਛਰ ਲੋਕ ਤ੍ਰੈ ਸਭੁ ਕਛੁ ਇਨ ਹੀ ਮਾਹਿ ॥ ਏ ਅਖਰ [੩]ਖਿਰਿ ਜਾਹਿਗੇ [੪]ਓਇ ਅਖਰ ਇਨ ਮਹਿ ਨਾਹਿ ॥ ੧ ॥ *ਜਹਾ ਬੋਲ ਤਹ ਅਛਰ ਆਵਾ ॥ ਜਹ ਅਬੋਲ ਤਹ ਮਨੁ ਨ ਰਹਾਵਾ ॥ ਬੋਲ ਅਬੋਲ ਮਧਿ ਹੈ ਸੋਈ ॥ ਜਸ ਓਹੁ ਹੈ ਤਸ ਲਖੈ ਨ ਕੋਈ ॥ ੨ ॥ [੫]ਅਲਹ ਲਹਉ ਤਉ ਕਿਆ ਕਹਉ ਕਹਉ ਤ ਕੋ ਉਪਕਾਰ ॥ ਬਟਕ ਬੀਜ ਮਹਿ ਰਵਿ ਰਹਿਓ ਜਾ ਕੋ ਤੀਨਿ ਲੋਕ ਬਿਸਥਾਰ ॥ ੩ ॥ [੬]ਅਲਹ ਲਹੰਤਾ ਭੇਦ ਛੈ ਕਛੁ ਕਛੁ ਪਾਇਓ ਭੇਦ ॥ ਉਲਟਿ ਭੇਦ ਮਨੁ ਬੇਧਿਓ ਪਾਇਓ ਅਭੰਗ ਅਛੇਦ ॥ ੪ ॥ [੭]ਤੁਰਕ ਤਰੀਕਤਿ ਜਾਨੀਐ ਹਿੰਦੂ ਬੇਦ ਪੁਰਾਨ ॥ ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ ॥੫॥ [੮]ਓਅੰਕਾਰ ਆਦਿ ਮੈ ਜਾਨਾ ॥ ਲਿਖਿ ਅਰੁ ਮੇਟੈ ਤਾਹਿ ਨ ਮਾਨਾ ॥ ਓਅੰਕਾਰ ਲਖੈ ਜਉ ਕੋਈ ॥ [੯]ਸੋਈ ਲਖਿ ਮੇਟਣਾ ਨ ਹੋਈ ॥ ੬ ॥ †ਕਕਾ ਕਿਰਣਿ ਕਮਲ ਮਹਿ ਪਾਵਾ ॥ ਸਸਿ ਬਿਗਾਸ ਸੰਪਟ ਨਹੀ ਆਵਾ ॥ ਅਰੁ ਜੇ ਤਹਾ ਕੁਸਮ ਰਸੁ ਪਾਵਾ ॥ ਅਕਹ ਕਹਾ ਕਹਿ ਕਾ ਸਮਝਾਵਾ ॥ ੭ ॥ ਖਖਾ ਇਹੈ ਖੋੜਿ[੧੦] ਮਨ ਆਵਾ ॥ ਖੋੜੇ ਛਾਡਿ ਨ ਦਹ ਦਿਸ ਧਾਵਾ ॥ ਖਸਮਹਿ ਜਾਣਿ ਖਿਮਾ ਕਰਿ ਰਹੈ ॥ ਤਉ ਹੋਇ [੧੧]ਨਿਖਿਅਉ ਅਖੈ ਪਦੁ ਲਹੈ ॥ ੮ ॥ ਗਗਾ ਗੁਰ ਕੇ ਬਚਨ ਪਛਾਨਾ ॥ ਦੂਜੀ ਬਾਤ ਨ ਧਰਈ ਕਾਨਾ[੧੨] ॥ [੧੩]ਰਹੈ ਬਿਹੰਗਮ ਕਤਹਿ ਨ ਜਾਈ ॥ ਅਗਹ ਗਹੈ ਗਹਿ ਗਗਨ ਰਹਾਈ ॥ ੯ ॥ ਘਘਾ ਘਟਿ ਘਟਿ ਨਿਮਸੈ[੧੪] ਸੋਈ ॥ [੧੫]ਘਟ ਫੂਟੇ ਘਟਿ ਕਬਹਿ ਨ ਹੋਈ ॥ ਤਾ ਘਟ ਮਾਹਿ ਘਾਟ ਜਉ ਪਾਵਾ ॥ ਸੋ ਘਟੁ ਛਾਡਿ ਅਵਘਟ ਕਤ ਧਾਵਾ ॥੧੦॥ ਙੰਙਾ [੧੬]ਨਿਗ੍ਰਹਿ ਸਨੇਹੁ ਕਰਿ ਨਿਰਵਾਰੋ ਸੰਦੇਹ ॥ ਨਾਹੀ ਦੇਖਿ ਨ ਭਾਜੀਐ ਪਰਮ ਸਿਆਨਪ ਏਹ ॥ ੧੧ ॥ ਚਚਾ [੧੭]ਰਚਿਤ ਚਿਤ੍ਰ ਹੈ ਭਾਰੀ ॥ ਤਜਿ ਚਿਤ੍ਰੈ ਚੇਤਹੁ ਚਿਤਕਾਰੀ ॥ ਚਿਤ੍ਰ ਬਚਿਤ੍ਰ ਇਹੈ ਅਵਝੇਰਾ ॥ ਤਜਿ ਚਿਤ੍ਰੈ ਚਿਤੁ ਰਾਖਿ ਚਿਤੇਰਾ[੧੮] ॥ ੧੨ ॥ ਛਛਾ [੧੯]ਇਹੈ ਛਤ੍ਰਪਤਿ ਪਾਸਾ ॥ ਛਕਿ ਕਿ ਨ ਰਹਹੁ ਛਾਡਿ ਕਿ ਨ ਆਸਾ ॥ ਰੇ ਮਨ ਮੈ ਤਉ ਛਿਨ ਛਿਨ ਸਮਝਾਵਾ ॥ ਤਾਹਿ ਛਾਡਿ ਕਤ ਆਪੁ ਬਧਾਵਾ[੨੦] ॥੧੩॥ ਜਜਾ ਜਉ ਤਨ ਜੀਵਤ ਜਰਾਵੈ ॥ [੨੧]ਜੋਬਨ ਜਾਰਿ ਜੁਗਤਿ ਸੋ ਪਾਵੈ ॥ ਅਸਜਰਿ ਪਰਜਰਿ ਜਰਿ ਜਬ ਰਹੈ ॥ ਤਬ ਜਾਇ ਜੋਤਿ ਉਜਾਰਉ ਲਹੈ ॥੧੪॥ ਝਝਾ ਉਰਝਿ[੨੨]

੧ ਭਟਕਣਾ ਮੁਕ ਗਈ ਤੇ ਮਨ ਪਤੀਜ ਗਿਆ।
੨ ਬਵੰਜਾ ਅਖਰਾਂ ਵਿੱਚ ਤ੍ਰੈ ਲੋਕ ਤੇ ਹੋਰ ਵੀ ਸਭ ਕੁਝ ਹੈ; ਭਾਵ ਇਨ੍ਹਾਂ ਅਖਰਾਂ ਰਾਹੀਂ ਸਾਰੀ ਮਾਦੀ ਦੁਨੀਆਂ ਬਿਆਨ ਹੋ ਸਕਦੀ ਹੈ।
੩ ਨਾਸ ਹੋ ਜਾਣਗੇ (ਇਹ ਅਖਰ)। ਭਾਵ ਇਨ੍ਹਾਂ ਅਖਰਾਂ ਰਾਹੀਂ ਬਿਆਨ ਕੀਤੀ ਸਭ ਚੀਜ਼ ਨਾਸ ਹੋ ਜਾਵੇਗੀ।
੪ ਵਾਹਿਗੁਰੂ ਸੰਬੰਧੀ ਅਖਰ ਇਨ੍ਹਾਂ ਅਖਰਾਂ ਵਿਚ ਨਹੀਂ ਹਨ: ਉਹ ਅਖਰ ਹੋਰ ਹਨ ਜਿਨ੍ਹਾਂ ਰਾਹੀਂ ਹਰੀ ਦੀ ਪ੍ਰਤੀਤ ਆਤਮਾ ਨੂੰ ਹੁੰਦੀ ਹੈ। ਵਾਹਿਗੁਰੂ ਅੱਖਰਾਂ ਵਿੱਚ ਨਹੀਂ ਆਉਂਦਾ।
੫ ਹਰੀ ਨੂੰ ਜਾਣ ਵੀ ਲਈਏ ਤਾਂ ਕੀ ਕਰ ਸਕਦੇ ਹਾਂ ਤੇ ਜੇ ਕਹੀਏ ਤਾਂ ਲਾਭ ਕੀ ਹੈ? ਕਿਉਂਕਿ ਚੰਗੀ ਤਰਾਂ ਦਸਿਆ ਤਾਂ ਜਾਂਦਾ ਨਹੀਂ। ਬਟਕ (ਬੋਹੜ) ਦਾ ਬੂਟਾ ਬੀਜ ਵਿਚ ਸਮਾਇਆ ਹੈ, ਤਿਵੇਂ ਹਰੀ ਦਾ ਤਿੰਨਾਂ ਲੋਕਾਂ ਵਿੱਚ ਫੈਲਾਉ ਹੈ।
੬ ਜਦ ਹਰੀ ਲਭਿਆ ਤਾਂ ਵਖੇਵੇਂ ਨਾਸ ਹੋ ਗਏ ਤੇ ਅਸਲੀਅਤ ਦਾ ਕੁਝ ੨ ਭੇਦ ਮਲੂਮ ਹੋਇਆ। ਮਨ ਭੇਦ (ਦੁਬਿਧਾ) ਤੋਂ ਉਲਟ ਕੇ ਹਰੀ ਪ੍ਰੇਮ ਵਿਚ ਵਿੰਨ੍ਹਿਆ ਗਿਆ ਤੇ ਅਵਿਨਾਸ਼ੀ ਵਾਹਿਗੁਰੂ ਪਾ ਲਿਆ।
੭ ਤਰੀਕਤ (ਸ਼ਰ੍ਹਾ ਦੇ ਅਸੂਲਾਂ ਵਾਲੀ ਪੁਸਤਕ) ਪੜ੍ਹਿਆਂ ਤੁਰਕ ਜਾਣੀਦਾ ਹੈ ਤੇ ਵੇਦ ਪੁਰਾਣ ਪੜ੍ਹਿਆਂ ਹਿੰਦੂ ਜਾਣੀਦਾ ਹੈ, ਪਰ ਅਸਲ ਗਲ ਇਹ ਹੈ ਕਿ ਮਨ ਨੂੰ ਠਹਰਾਵਣ ਲਈ ਕੁਝ ਨਾ ਕੁਝ ਗਿਆਨ ਦੀ ਲੋੜ ਰਹਿੰਦੀ ਹੈ।
੮ ਓਅੰਕਾਰ ਜੋ ਸਭ ਦਾ ਆਦਿ ਹੈ ਮੈਂ ਉਸ ਨੂੰ ਜਾਣਦਾ ਹਾਂ। ਜਿਸ ਨੂੰ ਉਹ ਲਿੱਖ ਕੇ (ਰਚ ਕੇ) ਨਾਸ ਕਰ ਦਿੰਦਾ ਹੈ (ਭਾਵ ਜੋ ਜਨਮ ਮਰਨ ਵਿੱਚ ਆਉਣ ਵਾਲਾ ਹੈ) ਉਸ ਨੂੰ ਮੈਂ ਨਹੀਂ ਮੰਨਦਾ।
੯ ਉਹ ਪੁਰਸ਼ ਹਰੀ ਨੂੰ ਲੱਖ ਕੇ ਮੁੜ ਮਿਟ (ਨਾਸ) ਨਹੀਂ ਹੋ ਸਕਦਾ।
੧੦ ਗੁਫਾ ਵਿੱਚ। ਐਸੇ ਟਿਕਾਣੇ ਤੇ ਮਨ ਆ ਗਿਆ ਹੈ ਕਿ ਧਾਵਨ ਤੋਂ ਰਹਤ ਹੋ ਗਿਆ ਹੈ।
੧੧ ਨਾਸ ਰਹਿਤ ਹੁੰਦਾ ਹੈ ਤੇ ਅਮਰ ਪਦਵੀ ਪ੍ਰਾਪਤ ਕਰਦਾ ਹੈ।
੧੨ ਕੰਨਾਂ ਵਿਚ।
੧੩ ਵਿਰਕਤ ਹੋ ਜਾਂਦਾ ਹੈ ਤੇ ਭਟਕਦਾ ਨਹੀਂ। ਨਾ ਪਕੜੇ ਜਾਣ ਵਾਲੇ ਹਰੀ ਨੂੰ ਪਕੜ ਲਿਆ ਸੂ ਤੇ ਪਕੜ ਕੇ ਦਸਮ ਦੁਆਰ ਵਿੱਚ ਹੀ ਰਹਿੰਦਾ ਹੈ।
੧੪ ਨਿਵਾਸ ਰੱਖਦਾ ਹੈ।
੧੫ ਸਰੀਰ ਰੂਪ ਘੜੇ ਦੇ ਭਜਣ ਨਾਲ ਘਟਦਾ (ਨਾਸ) ਨਹੀਂ ਹੁੰਦਾ। ਸਾਨੂੰ ਹਿਰਦੇ ਵਿਚ ਘਾਟ (ਰਸਤਾ) ਲਭਾ ਹੈ, ਉਸ ਨੂੰ ਛਡ ਕੇ ਔਖੇ ਰਾਹ ਕਿਉਂ ਪਵਾਂ?
੧੬ (ਨਿਗ੍ਰਹਿ) ਇੰਦਰਿਆਂ ਨੂੰ ਰੋਕ ਕੇ ਵਾਹਿਗੁਰੂ ਨੂੰ ਪਿਆਰ ਕਰ ਤੇ ਸੰਸਾ ਦੂਰ ਕਰ। ਇਹ ਖਿਆਲ ਕਰ ਕੇ ਕਿ ਨਹੀਂ ਮਿਲ ਸਕਦਾ ਭਜ ਨਾ ਜਾਈਦੇ।
੧੭ ਉਸ ਦੀ ਰਚੀ ਤਸਵੀਰ ਵੱਡੀ ਹੈ। ਤਸਵੀਰ ਛਡ ਕੇ ਬਣਾਵਣ ਵਾਲੇ ਨੂੰ ਯਾਦ ਕਰੋ। ਤਸਵੀਰ ਅਜੀਬ ਹੈ, ਇਹੋ ਤਾਂ ਝਗੜਾ ਹੈ ਜੋ ਕੁਰਾਹੇ ਲਿਜਾਂਦਾ ਹੈ।
੧੮ ਤਸਵੀਰ ਬਣਾਣ ਵਾਲਾ, ਹਰੀ।
੧੯ ਪਾਤਸ਼ਾਹ ਹਰੀ ਦਾ ਇਹੋ ਮਾਰਗ ਹੈ। ਹੋਰ ਆਸਾਂ ਛਡ ਕੇ ਉਸੇ ਵਿੱਚ ਕਿਉਂ ਨਹੀਂ ਛਕਿ (ਪ੍ਰਸੰਨ ਹੋ ਕੇ) ਰਹਿੰਦਾ?
੨੦ ਬੰਨ੍ਹਦਾ ਹੈਂ।
੨੧ ਜੋਬਨ ਦੀਆਂ ਤਰੰਗਾਂ ਨੂੰ ਸਾੜ ਕੇ ਰਸਤਾ ਲਭਦਾ ਹੈ। ਅਸਜਰਿ (ਆਪਣੇ ਪਦਾਰਥਾਂ ਦੇ ਮੋਹ ਨੂੰ ਸਾੜ ਕੇ) ਤੇ ਪਰਜਰਿ (ਪਰਾਏ ਪਦਾਰਥਾਂ ਦੀ ਆਸਾ ਨੂੰ ਸਾੜ ਕੇ) ਜਦੋਂ ਇਸ ਤਰ੍ਹਾਂ ਸੜ ਕੇ ਰਹਿੰਦਾ ਹੈ ਤਾਂ ਜੋਤ ਦਾ ਪ੍ਰਕਾਸ਼ ਲਭਦਾ ਹੈ।
੨੨ ਫਸ ਕੇ। ਸੰਸਾਰ ਵਿੱਚ ਫਸ ਕੇ ਨਿਕਲਣਾ ਨਹੀਂ ਜਾਣਦਾ।

---

* ਪਰ ਜਿਥੇ ਬੋਲੀ ਹੈ ਉਥੇ ਅਖਰ ਜ਼ਰੂਰ ਵਰਤੇ ਜਾਵਣਗੇ ਤੇ ਜਿਥੇ ਬੋਲੀ ਨਹੀਂ ਉਥੇ ਮਨ ਨਹੀਂ ਠਹਿਰ ਸਕਦਾ, ਭਾਵ ਬੋਲੀ ਬਿਨਾਂ ਕੋਈ ਖਿਆਲ ਨਹੀਂ ਬੰਨ੍ਹ ਸਕਦੇ। ਇਨ੍ਹਾਂ ਦੋਹਾਂ ਹਾਲਤਾਂ ਵਿਚ ਹਰੀ ਹੈ ਤਾਂ ਸਹੀ, ਪਰ ਜੈਸਾ ਉਹ ਹੈ ਤੈਸਾ ਕੋਈ ਵੀ ਪੂਰਨ ਤੌਰ ਤੇ ਲਖ ਨਹੀਂ ਸਕਦਾ। ਥੋੜਾ ਬਹੁਤ ਪ੍ਰਕਾਸ਼ ਤਾਂ ਹੋ ਜਾਂਦਾ ਹੈ, ਪਰ ਉਸ ਨੂੰ ਮੁਕੰਮਲ ਤੌਰ ਤੇ ਜਾਨਣਾ ਅਸੰਭਵ ਹੈ।

† ਕਕਾ ਅਖਰ ਦੁਆਰਾ ਦਸਦੇ ਹਨ ਕਿ ਜਦ ਗਿਆਨ-ਕਿਰਨ ਹਿਰਦੇ-ਕਮਲ ਵਿੱਚ ਆ ਗਈ ਤਾਂ ਚੰਦ੍ਰਮਾ ਦੇ ਬਿਗਾਸ, ਭਾਵ ਮਾਇਆ ਦੇ ਚਮਤਕਾਰ, ਹਿਰਦੇ ਰੂਪ ਸੰਪਟ (ਡਬੇ) ਵਿੱਚ ਨਹੀਂ ਆ ਸਕਦੇ। (ਚੰਨ ਨੂੰ ਮਾਇਆ ਇਸ ਲਈ ਕਿਹਾ ਹੈ ਕਿ ਇਸ ਦਾ ਆਪਣਾ ਚਾਨਣਾ ਕੋਈ ਨਹੀਂ। ਮਾਇਆ ਨੇ ਵੀ ਵਾਹਿਗੁਰੂ ਤੋਂ ਜਗਤ-ਪ੍ਰਬੰਧ ਵਿਚ ਪ੍ਰਵੇਸ਼ ਲਿਆ।) ਹੁਣ ਜੋ ਰਸ ਇਸ ਆਤਮ ਕੁਸਮ (ਫੁਲ) ਦਾ ਲਭਾ ਹੈ ਕਥਨ ਤੋਂ ਬਾਹਰ ਹੈ, ਪਰ ਜੇ ਕਥਾਂ ਤਾਂ ਸਮਝਾਵਾਂ ਕਿਸ ਨੂੰ?

ਸੁਰਝਿ[੧] ਨਹੀ ਜਾਨਾ ॥ [੨]ਰਹਿਓ ਝੁਝਕਿ ਨਾਹੀ ਪਰਵਾਨਾ ॥ [੩]ਕਤ ਝਖਿ ਝਖਿ ਅਉਰਨ ਸਮਝਾਵਾ ॥ ਝਗਰੁ ਕੀਏ ਝਗਰਉ ਹੀ ਪਾਵਾ ॥੧੫॥ ਞੰਞਾ [੪]ਨਿਕਟਿ ਜੁ ਘਟ ਰਹਿਓ ਦੂਰਿ ਕਹਾ ਤਜਿ ਜਾਇ॥ ਜਾ ਕਾਰਣਿ ਜਗੁ ਢੂਢਿਅਉ ਨੇਰਉ[੫] ਪਾਇਅਉ ਤਾਹਿ ॥੧੬॥ ਟਟਾ ਬਿਕਟ[੬] ਘਾਟ ਘਟ ਮਾਹੀ ॥ ਖੋਲਿ ਕਪਾਟ ਮਹਲਿ ਕਿ ਨ ਜਾਹੀ॥ ਦੇਖਿ ਅਟਲ ਟਲਿ ਕਤਹਿ ਨ ਜਾਵਾ॥ ਰਹੈ ਲਪਟਿ ਘਟ ਪਰਚਉ ਪਾਵਾ ॥੧੭॥ ਠਠਾ ਇਹੈ ਦੂਰਿ ਠਗਨੀਰਾ[੭] ॥ [੮]ਨੀਠਿ ਨੀਠਿ ਮਨੁ ਕੀਆ ਧੀਰਾ[੯] ॥ [੧੦]ਜਿਨਿ ਠਗਿ ਠਗਿਆ ਸਗਲ ਜਗੁ ਖਾਵਾ ॥ [੧੧]ਸੋ ਠਗੁ ਠਗਿਆ ਠਉਰ ਮਨੁ ਆਵਾ ॥੧੮॥ ਡਡਾ [੧੨]ਡਰ ਉਪਜੇ ਡਰੁ ਜਾਈ॥ ਤਾ ਡਰ ਮਹਿ ਡਰੁ ਰਹਿਆ ਸਮਾਈ॥ ਜਉ ਡਰ ਡਰੈ ਤ ਫਿਰਿ ਡਰੁ ਲਾਗੈ॥ ਨਿਡਰੁ ਹੂਆ ਡਰੁ [੧੩]ਉਰ ਹੋਇ ਭਾਗੈ॥੧੯॥ ਢਢਾ ਢਿਗ[੧੪] ਢੂਢਹਿ ਕਤ ਆਨਾ॥ ਢੂਢਤ ਹੀ ਢਹਿ ਗਏ ਪਰਾਨਾ॥ ਚੜਿ ਸੁਮੇਰਿ[੧੫] ਢੂਢਿ ਜਬ ਆਵਾ॥ [੧੬]ਜਿਹ ਗੜੁ ਗੜਿਓ ਸੁ ਗੜ ਮਹਿ ਪਾਵਾ॥੨੦॥ ਣਾਣਾ [੧੭]ਰਣਿ ਰੂਤਉ ਨਰ ਨੇਹੀ[੧੮] ਕਰੈ॥ ਨਾ ਨਿਵੈ ਨਾ ਫੁਨਿ ਸੰਚਰੈ[੧੯]॥ ਧੰਨਿ ਜਨਮੁ ਤਾ ਹੀ ਕੋ ਗਣੈ॥ [੨੦]ਮਾਰੈ ਏਕਹਿ ਤਜਿ ਜਾਇ ਘਣੈ॥੨੧॥ ਤਤਾ ਅਤਰ[੨੧] ਤਰਿਓ ਨਹ ਜਾਈ॥ [੨੨]ਤਨ ਤ੍ਰਿਭਵਣ ਮਹਿ ਰਹਿਓ ਸਮਾਈ॥ ਜਉ ਤ੍ਰਿਭਵਣ ਤਨ ਮਾਹਿ ਸਮਾਵਾ॥ ਤਉ ਤਤਹਿ ਤਤ ਮਿਲਿਆ ਸਚੁ ਪਾਵਾ॥੨੨॥ ਥਥਾ ਅਥਾਹ ਥਾਹ ਨਹੀ ਪਾਵਾ ॥ ਓਹੁ ਅਥਾਹ ਇਹੁ ਥਿਰੁ ਨ ਰਹਾਵਾ॥ [੨੩]ਥੋੜੈ ਥਲਿ ਥਾਨਕ ਆਰੰਭੈ॥ ਬਿਨੁ ਹੀ ਥਾਭਹ ਮੰਦਿਰੁ ਥੰਭੈ ॥੨੩॥ ਦਦਾ ਦੇਖਿ ਜੁ ਬਿਨਸਨਹਾਰਾ ॥ [੨੪]ਜਸ ਅਦੇਖਿ ਤਸ ਰਾਖਿ ਬਿਚਾਰਾ ॥ ਦਸਵੈ ਦੁਆਰਿ [੨੫]ਕੁੰਚੀ ਜਬ ਦੀਜੈ ॥ ਤਉ ਦਇਆਲ ਕੋ ਦਰਸਨੁ ਕੀਜੈ॥੨੪॥ ਧਧਾ *ਅਰਧਹਿ ਉਰਧ ਨਿਬੇਰਾ॥ ਅਰਧਹਿ ਉਰਧਹ ਮੰਝਿ ਬਸੇਰਾ॥ ਅਰਧਹ ਛਾਡਿ ਉਰਧ ਜਉ ਆਵਾ॥ ਤਉ ਅਰਧਹਿ ਉਰਧ ਮਿਲਿਆ ਸੁਖ ਪਾਵਾ॥੨੫॥ ਨੰਨਾ [੨੬]ਨਿਸਿ ਦਿਨੁ ਨਿਰਖਤ ਜਾਈ ॥ ਨਿਰਖਤ ਨੈਨ ਰਹੇ ਰਤਵਾਈ[੨੭] ॥ ਨਿਰਖਤ ਨਿਰਖਤ ਜਬ ਜਾਇ ਪਾਵਾ ॥ [੨੮]ਤਬ ਲੇ ਨਿਰਖਹਿ ਨਿਰਖ ਮਿਲਾਵਾ॥ ੨੬ ॥ ਪਪਾ ਅਪਰ ਪਾਰੁ ਨਹੀ ਪਾਵਾ॥ ਪਰਮ ਜੋਤਿ ਸਿਉ ਪਰਚਉ[੨੯] ਲਾਵਾ॥ ਪਾਂਚਉ ਇੰਦ੍ਰੀ ਨਿਗ੍ਰਹ[੩੦] ਕਰਈ॥ [੩੧]ਪਾਪੁ ਪੁੰਨੁ ਦੋਊ ਨਿਰਵਰਈ॥ ੨੭॥ ਫਫਾ [੩੨]ਬਿਨੁ ਫੂਲਹ ਫਲੁ ਹੋਈ ॥ ਤਾ ਫਲ ਫੰਕ ਲਖੈ ਜਉ ਕੋਈ ॥ ਦੂਣਿ[੩੩] ਨ ਪਰਈ ਫੰਕ ਬਿਚਾਰੈ ॥ ਤਾ ਫਲ ਫੰਕ ਸਭੈ ਤਨ ਫਾਰੈ॥ ੨੮॥ ਬਬਾ [੩੪]ਬਿੰਦਹਿ ਬਿੰਦ ਮਿਲਾਵਾ ॥ ਬਿੰਦਹਿ ਬਿੰਦਿ ਨ ਬਿਛੁਰਨ ਪਾਵਾ ॥ ਬੰਦਉ[੩੫]

੧ ਸੁਲਝਣਾ, ਛੁਟਣਾ, ਨਿਕਲਨਾ ।

੨ ਡਰਦਾ ਰਹਿੰਦਾ ਹੈ ਤੇ ਪ੍ਰਵਾਣ ਨਹੀਂ ਹੁੰਦਾ ।

੩ ਕਿਸ ਲਈ ਬਕਬਾਦ ਕਰਕੇ ਹੋਰਨਾਂ ਨੂੰ ਸਮਝਾਂਦਾ ਫਿਰਦਾ ਹੈਂ ?

੪ ਜੋ ਨੇੜੇ ਹੀ ਹਿਰਦੇ ਵਿਚ ਵੱਸਦਾ ਹੈ ।

੫ ਨੇੜੇ ।

੬ ਬਿਖੜਾ, ਔਖਾ । ਜਿਸ ਨੂੰ ਔਖਾ ਰਸਤਾ ਸਮਝਦਾ ਹੈਂ ਉਹ ਅੰਦਰ ਹੀ ਹੈ ; ਦਰਵਾਜੇ ਖੋਲ੍ਹ ਕੇ ਮਹਲ ਵਿਚ ਕਿਉਂ ਨਹੀਂ ਜਾਂਦਾ ? ਉਸ ਅਟੱਲ ਹਰੀ ਨੂੰ ਵੇਖ ਕੇ ਮੈਂ ਉਸ ਪਾਸ ਜਾਣੋਂ ਰੁਕ ਨਹੀਂ ਸਕਦਾ । ਉਸ ਨੂੰ ਚੰਬੜ ਕੇ ਦਿਲ ਦੀ ਨਿਸ਼ਾ ਹੋਵੇਗੀ ।

੭ ਧੋਖੇ ਵਾਲਾ ਪਾਣੀ, ਮ੍ਰਿਗ-ਤ੍ਰਿਸ਼ਨਾ (ਵਿਸ਼ੇ ਵਿਕਾਰ ਰੂਪ) । ਇਸ ਮ੍ਰਿਗ-ਤ੍ਰਿਸ਼ਨਾ ਨੂੰ ਦੂਰ ਕੀਤਾ ਹੈ ।

੮ ਮਸੀਂ ਮਸੀਂ, ਜਤਨਾਂ ਨਾਲ ।

੯ ਧੀਰਜ ਵਾਲਾ ।

੧੦ ਜਿਸ ਮਾਇਆ ਠੱਗ ਨੇ ।

੧੧ ਉਸ ਠੱਗ ਨੂੰ ਠੱਗ ਕੇ ਮਨ ਥਾਂ ਸਿਰ ਆ ਗਿਆ ।

੧੨ ਜੇ ਹਰੀ ਦਾ ਡਰ ਪੈਦਾ ਹੋਵੇ ਤਾਂ ਡਰ ਚਲਾ ਜਾਂਦਾ ਹੈ । ਉਸ ਡਰ ਵਿਚ ਬਾਕੀ ਡਰ ਸਮਾ (ਮੁਕ) ਜਾਂਦੇ ਹਨ । ਜਦੋਂ ਇਸ ਡਰ ਤੋਂ ਡਰਦਾ ਹੈ, ਭਾਵ ਇਸ ਡਰ ਨੂੰ ਨਹੀਂ ਮੰਨਦਾ, ਤਾਂ ਫਿਰ ਹੋਰ ਡਰ ਆ ਲੱਗਦਾ ਹੈ । ਜੇ ਅਸਲ ਨਿਡਰ ਹੋ ਜਾਵੇ ਤਾਂ ਦਿਲ ਤੋਂ ਸਭ ਡਰ ਨੱਸ ਜਾਂਦੇ ਹਨ ।

੧੩ ਦਿਲੋਂ ਹੋ ਕੇ ।

੧੪ ਤਰਫ਼ਾਂ । ਹੋਰ ਪਾਸੇ ਕਿਸ ਲਈ ਢੂੰਡਦਾ ਹੈਂ ?

੧੫ ਸੁਮੇਰ ਪਹਾੜ ਤੇ ; ਭਾਵ ਦੂਰ ਦੂਰ ਜਾ ਕੇ ।

੧੬ ਜਿਸ ਹਰੀ ਨੇ ਇਹ ਗੜ੍ਹ (ਸਰੀਰ ਰੂਪ ਕਿਲ੍ਹਾ) ਘੜਿਆ ਹੈ ਉਸ ਨੂੰ ਇਸ ਕਿਲ੍ਹੇ ਵਿਚ ਲਭ ਲਿਆ ।

੧੭ ਜੰਗ ਵਿੱਚ ਰੁਝਿਆ ਹੋਇਆ ।

੧੮ ਪਕਿਆਈ, ਦ੍ਰਿੜ੍ਹਤਾ ।

੧੯ ਮੇਲ ਕਰੇ । ਨਾ ਕਾਮਾਦਿਕਾਂ ਅੱਗੇ ਨਿਵੇਂ ਨਾ ਮੇਲ ਕਰੇ ।

੨੦ ਜੋ ਇਕ ਮਨ ਨੂੰ ਮਾਰਦਾ ਹੈ ਤੇ ਬਹੁਤਿਆਂ (ਕਾਮਾਦਿਕ) ਨੂੰ ਛੱਡਦਾ ਹੈ ।

੨੧ ਨਾ ਤਰਿਆ ਜਾਵਣ ਵਾਲਾ, ਸੰਸਾਰ ਸਾਗਰ ।

੨੨ ਤਨ ਸੰਸਾਰ ਵਿਚ, ਭਾਵ ਸੰਸਾਰਕ ਪਦਾਰਥਾਂ ਵਿੱਚ, ਖਚਿਤ ਹੈ, ਪਰ ਜੇ ਸੰਸਾਰਕ ਪਦਾਰਥ ਤਨ ਵਿਚ ਹੀ ਖਤਮ ਹੋ ਜਾਵਣ ਤਾਂ ਹਰੀ ਤੱਤ ਵਿੱਚ ਆਤਮ ਤੱਤ ਲੀਨ ਹੋ ਕੇ ਸੱਚ ਪਾਂਦਾ ਹੈ ।

੨੩ ਥੋੜੇ ਜਹੇ ਥਾਂ ਵਿਚ ਬਸਤੀ ਪਾਉਣ ਲੱਗਦਾ ਹੈ । ਥੰਮਾਂ ਤੋਂ ਬਿਨਾਂ ਹੀ ਮੰਦਰ ਥੰਮ੍ਹਣ ਦਾ ਵਿਅਰਥ ਯਤਨ ਕਰਦਾ ਹੈ ।

੨੪ ਜੋ ਹਰੀ ਦਿਸਦਾ ਨਹੀਂ, ਉਸ ਦਾ ਧਿਆਨ ਧਰ ।

੨੫ ਖੋਲ੍ਹੀ ਦਾ ਹੈ ।

੨੬ ਤੱਕਦਿਆਂ ੨ ਰਾਤ ਦਿਨ ਲੰਘ ਜਾਂਦੇ ਹਨ ; ਤੱਕ ਤੱਕ ਕੇ ਅੱਖਾਂ ਲਾਲ ਹੋ ਜਾਂਦੀਆਂ ਹਨ ।

੨੭ ਰਤ ਵਰਗੇ ਲਾਲ ।

੨੮ ਜਿਸ ਦਾ ਰਾਹ ਤੱਕਦਾ ਸੀ ਉਹ ਤੱਕਣ ਵਾਲੇ ਨੂੰ ਨਾਲ ਲੈ ਕੇ ਆਪਣੇ ਵਿੱਚ ਮਿਲਾ ਲੈਂਦਾ ਹੈ ।

੨੯ ਸ਼ਰਧਾ, ਪਿਆਰ ।

੩੦ ਮਨ ਇੰਦ੍ਰਿਆਂ ਨੂੰ ਰੋਕਣ ਦੀ ਕ੍ਰਿਆ ।

੩੧ ਕਰਮ ਅਕਰਮ ਦਾ ਖਿਆਲ ਦੂਰ ਕਰਦਾ ਹੈ ।

੩੨ ਕਰਮਾਂ ਦੇ ਫੁਲ ਤੋਂ ਬਿਨਾਂ ਜੋ ਫਲ (ਆਤਮ ਗਿਆਨ ਰੂਪ) ਪੈਦਾ ਹੁੰਦਾ ਹੈ, ਉਸ ਫਲ ਦੀ ਫਾੜੀ ਜੋ ਖਾਵੇ ਉਹ ਇਸ ਗਿਆਨ ਫਾਂਕ ਦੇ ਵਿਚਾਰ ਦਾ ਸਦਕਾ ਚੁਰਾਸੀ ਵਿੱਚ ਨਹੀਂ ਪੈਂਦਾ । ਉਸ ਫਲ ਦੀ ਫਾੜੀ ਉਨ੍ਹਾਂ ਸਾਰੇ ਸਰੀਰਾਂ ਨੂੰ (ਜਿਨ੍ਹਾਂ ਵਿੱਚ ਅਸਾਂ ਭਟਕਣਾ ਸੀ) ਨਾਸ ਕਰ ਦਿੰਦੀ ਹੈ ।

੩੩ ਦੋ ਪਹਾੜਾਂ ਦੇ ਵਿਚਕਾਰਲਾ ਮਦਾਨ, ਵਾਦੀ, ਜਨਮ ਮਰਨ ਦੀ ਘਾਟੀ ।

੩੪ ਬੂੰਦ ਵਿੱਚ ਬੂੰਦ ਮਿਲਦੀ ਹੈ (ਬ੍ਰਹਮ ਦਾ ਜੀਵ ਨਾਲ ਮੇਲ ਹੁੰਦਾ ਹੈ) ਫਿਰ ਬੂੰਦ ਤੋਂ ਬੂੰਦ ਦਾ ਵਿਛੋੜਾ ਨਹੀਂ ਹੋ ਸਕਦਾ ।

੩੫ ਬੰਦਾ, ਸੇਵਕ ।

* ਹੇਠੋਂ ਉਤੇ ਜਾਣ ਵਿਚ ਭਾਵ ਜੀਵ ਦਾ ਬ੍ਰਹਮ ਨਾਲ ਮੇਲ ਹੋਣ ਤੇ ਹੀ ਸੰਸਾਰਕ ਖੇਡ ਮੁਕਣੀ ਹੈ, ਫਿਰ ਜੀਵ ਦਾ ਬ੍ਰਹਮ ਵਿਚ ਵਾਸਾ ਹੋ ਜਾਂਦਾ ਹੈ । ਜੀਵ ਅਪਣੱਤ ਛੱਡ ਕੇ ਜਦ ਹਰੀ ਵੱਲ ਆਉਂਦਾ ਹੈ, ਤਾਂ ਜੀਵ ਨੂੰ ਹਰੀ ਮਿਲਦਾ ਹੈ ਤੇ ਉਹ ਸੁਖ ਪਾਉਂਦਾ ਹੈ ।

ਹੋਇ ਬੰਦਗੀ ਗਹੈ ॥ [1]ਬੰਦਕ ਹੋਇ ਬੰਧ ਸੁਧਿ ਲਹੈ ॥ ੨੯ ॥ ਭਭਾ [2]ਭੇਦਹਿ ਭੇਦ ਮਿਲਾਵਾ ॥ ਅਬ ਭਉ ਭਾਨਿ ਭਰੋਸਉ ਆਵਾ ॥ ਜੋ ਬਾਹਰਿ ਸੋ ਭੀਤਰਿ ਜਾਨਿਆ ॥ [3]ਭਇਆ ਭੇਦੁ ਭੂਪਤਿ ਪਹਿਚਾਨਿਆ ॥ ੩੦ ॥ ਮਮਾ [4]ਮੂਲ ਗਹਿਆ ਮਨੁ ਮਾਨੈ ॥ ਮਰਮੀ[5] ਹੋਇ ਸੁ ਮਨ ਕਉ ਜਾਨੈ ॥ [6]ਮਤ ਕੋਈ ਮਨ ਮਿਲਤਾ ਬਿਲਮਾਵੈ ॥ ਮਗਨ ਭਇਆ ਤੇ ਸੋ ਸਚੁ ਪਾਵੈ ॥ ੩੧ ॥ ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ ॥ ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ[7] ਮਿਲਿਆ ਨ ਕੋਇ ॥ ੩੨ ॥ ਇਹੁ ਮਨੁ ਸਕਤੀ[8] ਇਹੁ ਮਨੁ ਸੀਉ[9] ॥ *ਇਹੁ ਮਨੁ ਪੰਚ ਤਤ ਕੋ ਜੀਉ ॥ [10]ਇਹੁ ਮਨੁ ਲੇ ਜਉ ਉਨਮਨਿ ਰਹੈ ॥ ਤਉ ਤੀਨਿ ਲੋਕ ਕੀ ਬਾਤੈ ਕਹੈ ॥ ੩੩ ॥ ਯਯਾ ਜਉ ਜਾਨਹਿ ਤਉ ਦੁਰਮਤਿ ਹਨਿ[11] ਕਰਿ ਬਸਿ ਕਾਇਆ ਗਾਉ ॥ ਰਣਿ ਰੂਤਉ ਭਾਜੈ ਨਹੀ ਸੂਰਉ ਥਾਰਉ ਨਾਉ ॥ ੩੪ ॥ ਰਾਰਾ [12]ਰਸੁ ਨਿਰਸ ਕਰਿ ਜਾਨਿਆ ॥ ਹੋਇ ਨਿਰਸ ਸੁ ਰਸੁ ਪਹਿਚਾਨਿਆ ॥ ਇਹ ਰਸ ਛਾਡੇ ਉਹ ਰਸੁ ਆਵਾ ॥ ਉਹ ਰਸੁ ਪੀਆ ਇਹ ਰਸੁ ਨਹੀ ਭਾਵਾ ॥ ੩੫ ॥ ਲਲਾ ਐਸੇ ਲਿਵ ਮਨੁ ਲਾਵੈ ॥ ਅਨਤ[13] ਨ ਜਾਇ ਪਰਮ ਸਚੁ ਪਾਵੈ ॥ ਅਰੁ ਜਉ ਤਹਾ ਪ੍ਰੇਮ ਲਿਵ ਲਾਵੈ ॥ ਤਉ [14]ਅਲਹ ਲਹੈ ਲਹਿ ਚਰਨ ਸਮਾਵੈ ॥ ੩੬ ॥ ਵਵਾ ਬਾਰ ਬਾਰ [15]ਬਿਸਨ ਸਮ੍ਾਰਿ ॥ ਬਿਸਨ ਸੰਮ੍ਾਰਿ ਨ ਆਵੈ ਹਾਰਿ ॥ ਬਲਿ ਬਲਿ ਜੇ [16]ਬਿਸਨ ਤਨਾ ਜਸੁ ਗਾਵੈ ॥ ਵਿਸਨ ਮਿਲੇ ਸਭ ਹੀ ਸਚੁ ਪਾਵੈ ॥ ੩੭ ॥ ਵਾਵਾ [17]ਵਾਹੀ ਜਾਨੀਐ ਵਾ ਜਾਨੇ ਇਹੁ ਹੋਇ ॥ ਇਹੁ ਅਰੁ ਓਹੁ ਜਬ ਮਿਲੈ ਤਬ [18]ਮਿਲਤ ਨ ਜਾਨੈ ਕੋਇ ॥੩੮॥ ਸਸਾ [19]ਸੋ ਨੀਕਾ ਕਰਿ ਸੋਧਹੁ ॥ ਘਟ ਪਰਚਾ ਕੀ ਬਾਤ ਨਿਰੋਧਹੁ ॥ ਘਟ ਪਰਚੈ ਜਉ ਉਪਜੈ ਭਾਉ[20] ॥ [21]ਪੂਰਿ ਰਹਿਆ ਤਹ ਤ੍ਰਿਭਵਣ ਰਾਉ ॥੩੯॥ ਖਖਾ ਖੋਜਿ ਪਰੈ ਜਉ ਕੋਈ ॥ ਜੋ ਖੋਜੈ ਸੋ [22]ਬਹੁਰਿ ਨ ਹੋਈ ॥ ਖੋਜ ਬੂਝਿ ਜਉ ਕਰੈ ਬੀਚਾਰਾ ॥ ਤਉ ਭਵਜਲ ਤਰਤ ਨ ਲਾਵੈ ਬਾਰਾ[23] ॥ ੪੦ ॥ [24]ਸਸਾ ਸੋ ਸਹ ਸੇਜ ਸਵਾਰੈ ॥ ਸੋਈ ਸਹੀ ਸੰਦੇਹ ਨਿਵਾਰੈ ॥ ਅਲਪ[25] ਸੁਖ ਛਾਡਿ ਪਰਮ ਸੁਖ ਪਾਵਾ ॥ ਤਬ ਇਹ ਤ੍ਰੀਅ[26] ਓੁਹੁ ਕੰਤੁ ਕਹਾਵਾ ॥੪੧॥ ਹਾਹਾ [27]ਹੋਤ ਹੋਇ ਨਹੀ ਜਾਨਾ ॥ ਜਬ ਹੀ ਹੋਇ ਤਬਹਿ ਮਨੁ ਮਾਨਾ ॥ ਹੈ ਤਉ ਸਹੀ ਲਖੈ ਜਉ ਕੋਈ ॥ [28]ਤਬ ਓਹੀ ਉਹੁ ਏਹੁ ਨ ਹੋਈ ॥੪੨॥ [29]ਲਿੰਉ ਲਿੰਉ ਕਰਤ ਫਿਰੈ ਸਭੁ ਲੋਗੁ ॥ ਤਾ ਕਾਰਣਿ ਬਿਆਪੈ ਬਹੁ ਸੋਗੁ ॥ [30]ਲਖਿਮੀ ਬਰ ਸਿਉ ਜਉ ਲਿਉ ਲਾਵੈ ॥ ਸੋਗੁ ਮਿਟੈ ਸਭ ਹੀ ਸੁਖ ਪਾਵੈ ॥੪੩॥ ਖਖਾ [31]ਖਿਰਤ ਖਪਤ ਗਏ ਕੇਤੇ ॥ ਖਿਰਤ ਖਪਤ ਅਜਹੂੰ ਨਹ ਚੇਤੇ ॥ [32]ਅਬ ਜਗੁ ਜਾਨਿ ਜਉ ਮਨਾ ਰਹੈ ॥ [33]ਜਹ ਕਾ ਬਿਛੁਰਾ ਤਹ ਥਿਰੁ

੧ ਜੋ ਬੰਦਨਾ ਕਰਦਾ ਹੈ ਉਸ ਦੀ (ਵਾਹਿਗੁਰੂ) ਸੰਬੰਧੀ ਵਾਕਰ ਖ਼ਬਰ ਲੈਂਦਾ ਹੈ।

੨ ਭੇਦ (ਫਰਕ, ਵਖੇਵੇਂ) ਨੂੰ ਵਿੰਨ੍ਹ ਕੇ ਮੇਲ ਹੁੰਦਾ ਹੈ। ਹੁਣ ਡਰ ਨੂੰ ਭੰਨ ਕੇ ਭਰੋਸਾ ਆ ਗਿਆ ਹੈ।

੩ ਭੇਦ ਮਲੂਮ ਹੋ ਗਿਆ ਤੇ ਹਰੀ ਰਾਜਾ ਪਛਾਣ ਲਿਆ।

੪ ਹਰੀ ਮੂਲ ਨੂੰ ਪਕੜਿਆਂ ਹੀ ਮਨ ਪਤੀਜਦਾ ਹੈ।

੫ ਭੇਦ ਜਾਨਣ ਵਾਲਾ।

੬ ਮਨ ਮਿਲਦੇ ਨੂੰ ਮਤ ਕੋਈ ਦੇਰੀ ਕਰੇ; ਭਾਵ ਮਨ ਨੂੰ ਹਰੀ ਨਾਲ ਮੇਲਣ ਵਿੱਚ ਦੇਰ ਨਾ ਕਰੋ।

੭ ਜੈਸਾ, ਵਰਗਾ।

੮ ਮਾਦੀ ਸਮਰਥਾ (energy)।

੯ [ਸ਼ਿਵ] ਚੇਤਨ (spirit)।

੧੦ ਇਸ ਮਨ ਨੂੰ ਉੱਚਾ ਲਿਜਾ ਕੇ ਜੋ ਗਿਆਨ ਪਦ ਵਿੱਚ ਰਹਿੰਦਾ ਹੈ ਉਹ ਬ੍ਰਹਮ-ਗਿਆਨੀ ਹੈ ਜੋ ਤਿੰਨਾਂ ਲੋਕਾਂ ਦੀਆਂ ਗੱਲਾਂ ਦੱਸ ਸਕਦਾ ਹੈ।

੧੧ ਦੂਰ ਕਰ। ਜੇ ਤੈਨੂੰ ਕੁਝ ਗਿਆਨ ਮਿਲਿਆ ਹੈ, ਤਾਂ ਉਸ ਨਾਲ ਦੁਰਮਤ ਦੂਰ ਕਰ ਤੇ ਸਰੀਰ ਰੂਪ ਗ੍ਰਾਉਂ ਨੂੰ ਵੱਸ ਕਰ। ਤੇਰਾ ਨਾਮ ਸੂਰਮਾ ਤਾਂ ਹੈ ਜੇ ਰਣ ਵਿੱਚ ਰੁਝ ਕੇ ਮੁੜ ਨੱਸ ਨਾ ਜਾਵੇਂ।

੧੨ ਮਾਇਕ ਰਸਾਂ ਨੂੰ ਬੇਰਸ ਸਮਝਿਆ ਹੈ। ਇਸ ਤਰ੍ਹਾਂ ਬਿਨਾਂ-ਰਸ ਹੋਇਆ ਅਸਲ ਰਸ ਨੂੰ ਪਛਾਤਾ ਹੈ।

੧੩ ਹੋਰ ਥਾਂ।

੧੪ ਹਰੀ ਨੂੰ ਲਖਦਾ ਹੈ।

੧੫ ਹਰੀ ਨੂੰ ਯਾਦ ਕਰ।

੧੬ ਵਿਸ਼ਨ ਦੇ ਤਨਾ (ਪੁੱਤਰਾਂ) ਦਾ, ਸੰਤ-ਜਨਾਂ ਦਾ।

੧੭ ਉਸ ਹਰੀ ਨੂੰ ਜਾਣੀਏ। ਉਸ ਦੇ ਜਾਣਿਆਂ ਇਹ ਜੀਵ ਹਰੀ ਰੂਪ ਹੋ ਜਾਂਦਾ ਹੈ।

੧੮ ਐਸੇ ਅਭੇਦ ਕਿ ਕੋਈ ਜਾਣ ਨਹੀਂ ਸਕਦਾ।

੧੯ ਮਨ ਨੂੰ ਚੰਗੀ ਤਰ੍ਹਾਂ ਠੀਕ ਕਰੋ। ਇਸ ਤਰ੍ਹਾਂ ਨਿਰੋਧਹੁ (ਮਨ ਨੂੰ ਰੋਕੋ) ਕਿ ਮਨ ਅੰਤਰ-ਆਤਮੇ ਵਿੱਚ ਪਰਚ ਜਾਵੇ।

੨੦ ਸ਼ਰਧਾ, ਪਿਆਰ।

੨੧ ਫਿਰ ਉਥੇ ਤਿੰਨ ਲੋਕਾਂ ਦੇ ਪਤੀ ਦਾ ਵਾਸਾ ਹੋ ਜਾਂਦਾ ਹੈ।

੨੨ ਫਿਰ ਨਹੀਂ ਰਹਿੰਦਾ, ਨਹੀਂ ਜੰਮਦਾ ਮਰਦਾ।

੨੩ ਦੇਗੀ।

੨੪ ਜਿਸ ਸਖੀ ਦੀ ਉਹ ਵਾਹਿਗੁਰੂ ਸੇਜ ਸਵਾਰਦਾ ਹੈ ਉਹ ਸਹੀ (ਸਖੀ) ਆਪਣੇ ਸੰਦੇਹ (ਸੰਸੇ) ਦੂਰ ਕਰ ਲੈਂਦੀ ਹੈ।

੨੫ ਥੋੜ੍ਹਾ, ਨਾਸਵੰਤ।

੨੬ ਇਸਤਰੀ।

੨੭ ਇਸ ਸੰਸਾਰ ਵਿੱਚ ਹੋ ਕੇ (ਪੈਦਾ ਹੋ ਕੇ) ਉਸ ਦੀ ਹੋਂਦ ਨਹੀਂ ਜਾਣੀ। ਜਦ ਹੋਂਦ ਦਾ ਯਕੀਨ ਹੋਇਆ ਤਾਂ ਮਨ ਨੂੰ ਸ਼ਾਂਤੀ ਆਈ।

੨੮ ਬ੍ਰਹਮ ਆਪ ਹੀ ਆਪ ਦਿਸ ਪੈਂਦਾ ਹੈ, ਇਹ ਜੀਵ ਉਸ ਤੋਂ ਅਡਰਾ ਨਹੀਂ ਦਿਸਦਾ।

੨੯ "ਇਹ ਲੈ ਲਵਾਂ", "ਔਹ ਲੈ ਲਵਾਂ" ਲੋਕ ਕਰਦੇ ਫਿਰਦੇ ਹਨ।

੩੦ ਲਛਮੀ ਦਾ ਪਤੀ, ਵਿਸ਼ਨੂੰ, ਭਾਵ ਹਰੀ।

੩੧ ਨਾਸ ਹੁੰਦੇ ਤੇ ਖਪਦੇ।

੩੨ ਜਗਤ ਦੀ ਅਸਲੀਅਤ (ਕਿ ਮਿਥਿਆ ਹੈ) ਨੂੰ ਜਾਣ ਕੇ ਆਪਣੇ ਮਨ ਅੰਦਰ ਟਿਕਿਆ ਰਹੇ।

੩੩ ਜਿਸ ਨਾਲੋਂ ਵਿਛੜਿਆ ਹੈ ਉਸ ਨੂੰ ਮਿਲ ਪੈਂਦਾ ਹੈ ਤੇ ਬਿਰਤਾ ਪ੍ਰਾਪਤ ਕਰਦਾ ਹੈ।

---

* ਇਹ ਮਨ ਪੰਜਾਂ ਤਤਾਂ ਦਾ ਅੰਤ੍ਰੀਵੀ ਗੁਣ ਹੈ, ਜਿਸ ਨੂੰ 'ਪੰਚ ਭੂ ਆਤਮਾ' ਵੀ ਕਿਹਾ ਹੈ: "ਇਹ ਮਨੁ ਪੰਚ ਤਤ ਤੇ ਜਨਮਾ" (ਆਸਾ ਮ: ੧)।

ਲਹੈ ॥ ੪੪ ॥ [1]ਬਾਵਨ ਅਖਰ ਜੋਰੇ ਆਨਿ ॥ ਸਕਿਆ ਨ ਅਖਰੁ ਏਕੁ ਪਛਾਨਿ ॥ ਸਤ ਕਾ ਸਬਦੁ ਕਬੀਰਾ ਕਹੈ ॥ ਪੰਡਿਤ ਹੋਇ ਸੁ ਅਨਭੈ[2] ਰਹੈ ॥ [3]ਪੰਡਿਤ ਲੋਗਹ ਕਉ ਬਿਉਹਾਰ ॥ ਗਿਆਨਵੰਤ ਕਉ ਤਤੁ ਬੀਚਾਰ ॥ ਜਾ ਕੈ [4]ਜੀਅ ਜੈਸੀ ਬੁਧਿ ਹੋਈ ॥ ਕਹਿ ਕਬੀਰ ਜਾਨੈਗਾ ਸੋਈ ॥ ੪੫ ॥

੧ ਓ ਸਤਿਗੁਰ ਪ੍ਰਸਾਦਿ ॥ ਰਾਗੁ ਗਉੜੀ ਥਿਤੀ ਕਬੀਰ ਜੀ ਕੀ ॥ ਸਲੋਕੁ ॥ [5]ਪੰਦ੍ਰਹ ਥਿਤੀ ਸਾਤ ਵਾਰ ॥ ਕਹਿ ਕਬੀਰ ਉਰਵਾਰ ਨ ਪਾਰ ॥ [6]ਸਾਧਿਕ ਸਿਧ ਲਖੈ ਜਉ ਭੇਉ[7] ॥ [8]ਆਪੇ ਕਰਤਾ ਆਪੇ ਦੇਉ ॥ ੧ ॥ ਥਿਤੀ ॥ ਅੰਮਾਵਸ[9] ਮਹਿ ਆਸ ਨਿਵਾਰਹੁ[10] ॥ [11]ਅੰਤਰਜਾਮੀ ਰਾਮੁ ਸਮਾਰਹੁ ॥ ਜੀਵਤ[12] ਪਾਵਹੁ ਮੋਖ ਦੁਆਰ ॥ [13]ਅਨਭਉ ਸਬਦੁ ਤਤੁ ਨਿਜੁ ਸਾਰ ॥ ੧ ॥ ਚਰਨ ਕਮਲ ਗੋਬਿੰਦ ਰੰਗੁ ਲਾਗਾ ॥ [14]ਸੰਤ ਪ੍ਰਸਾਦਿ ਭਏ ਮਨ ਨਿਰਮਲ ਹਰਿ ਕੀਰਤਨ ਮਹਿ ਅਨਦਿਨੁ[15] ਜਾਗਾ ॥ ੧ ॥ ਰਹਾਉ ॥ ਪਰਿਵਾ[16] ਪ੍ਰੀਤਮ ਕਰਹੁ ਬੀਚਾਰ ॥ ਘਟ ਮਹਿ ਖੇਲੈ ਅਘਟ[17] ਅਪਾਰ ॥ ਕਾਲ ਕਲਪਨਾ ਕਦੇ ਨ ਖਾਇ ॥ ਆਦਿ ਪੁਰਖ ਮਹਿ ਰਹੈ ਸਮਾਇ ॥ ੨ ॥ ਦੁਤੀਆ [18]ਦੁਹ ਕਰਿ ਜਾਨੈ ਅੰਗ ॥ ਮਾਇਆ ਬ੍ਰਹਮ ਰਮੈ ਸਭ ਸੰਗ ॥ [19]ਨਾ ਓਹੁ ਬਢੈ ਨ ਘਟਤਾ ਜਾਇ ॥ ਅਕੁਲ ਨਿਰੰਜਨ ਏਕੈ ਭਾਇ ॥ ੩ ॥ ਤ੍ਰਿਤੀਆ [20]ਤੀਨੇ ਸਮ ਕਰਿ ਲਿਆਵੈ ॥ ਆਨਦ ਮੂਲ ਪਰਮ ਪਦੁ ਪਾਵੈ ॥ ਸਾਧਸੰਗਤਿ ਉਪਜੈ ਬਿਸ੍ਵਾਸ[21] ॥ ਬਾਹਰਿ ਭੀਤਰਿ ਸਦਾ ਪ੍ਰਗਾਸ[22] ॥ ੪ ॥ ਚਉਥਹਿ ਚੰਚਲ ਮਨ ਕਉ ਗਹਹੁ[23] ॥ ਕਾਮ ਕ੍ਰੋਧ ਸੰਗਿ ਕਬਹੁ ਨ ਬਹਹੁ ॥ ਜਲ ਥਲ ਮਾਹੇ ਆਪਹਿ ਆਪ ॥ [24]ਆਪੈ ਜਪਹੁ ਆਪਨਾ ਜਾਪ ॥ ੫ ॥ ਪਾਂਚੈ ਪੰਚ ਤਤ ਬਿਸਥਾਰ ॥ [25]ਕਨਿਕ ਕਾਮਿਨੀ ਜੁਗ ਬਿਉਹਾਰ ॥ ਪ੍ਰੇਮ [26]ਸੁਧਾ ਰਸੁ ਪੀਵੈ ਕੋਇ ॥ [27]ਜਰਾ ਮਰਣ ਦੁਖੁ ਫੇਰਿ ਨ ਹੋਇ ॥ ੬ ॥ ਛਠਿ *ਖਟੁ ਚਕ੍ਰ ਛਹੂੰ ਦਿਸ ਧਾਇ ॥ ਬਿਨੁ ਪਰਚੈ[28] ਨਹੀ ਥਿਰਾ ਰਹਾਇ ॥ ਦੁਬਿਧਾ ਮੇਟਿ ਖਿਮਾ ਗਹਿ ਰਹਹੁ ॥ [29]ਕਰਮ ਧਰਮ ਕੀ ਸੂਲ ਨ ਸਹਹੁ ॥ ੭ ॥ ਸਾਤੈਂ ਸਤਿ ਕਰਿ ਬਾਚਾ[30] ਜਾਣਿ ॥ [31]ਆਤਮਰਾਮੁ ਲੇਹੁ ਪਰਵਾਣਿ ॥ ਛੂਟੈ ਸੰਸਾ ਮਿਟਿ ਜਾਹਿ ਦੁਖ ॥ [32]ਸੁੰਨ ਸਰੋਵਰਿ ਪਾਵਹੁ ਸੁਖ ॥ ੮ ॥ ਅਸਟਮੀ †ਅਸਟ ਧਾਤੁ ਕੀ ਕਾਇਆ ॥ [33]ਤਾ ਮਹਿ ਅਕੁਲ ਮਹਾ ਨਿਧਿ ਰਾਇਆ ॥ [34]ਗੁਰ ਗਮ ਗਿਆਨ ਬਤਾਵੈ ਭੇਦ ॥ ਉਲਟਾ ਰਹੈ ਅਭੰਗ ਅਛੇਦ ॥ ੯ ॥ ਨਉਮੀ [35]ਨਵੈ ਦੁਆਰ ਕਉ ਸਾਧਿ ॥ [36]ਬਹਤੀ ਮਨਸਾ ਰਾਖਹੁ ਬਾਂਧਿ ॥ ਲੋਭ ਮੋਹ ਸਭ ਬੀਸਰਿ ਜਾਹੁ ॥ ਜੁਗੁ ਜੁਗੁ

੧ ਬਵੰਜਾ ਅਖਰ ਆਣ ਜੋੜੇ, ਭਾਵ ਸਭ ਕੁਝ ਲਿਖਤ ਅੰਦਰ ਲਿਆ ਦਿਤਾ, ਪਰ ਅਸਲੀਅਤ ਦਾ ਇਕ ਅੱਖਰ ਭੀ ਨਾ ਉਠਾਲ ਸਕਿਆ। ਉਹ ਅਸਲੀਅਤ ਵਾਹਿਗੁਰੂ ਦੀ ਅ-ਖ਼ਰ (ਨਾ ਖਰਨ ਵਾਲੀ, ਨਾਸ ਰਹਿਤ) ਹਸਤੀ ਹੈ।

੨ ਵਾਹਿਗੁਰੂ ਵਿੱਚ।

੩ ਪੰਡਤਾਂ ਨੇ ਤਾਂ ਲੋਕਾਂ ਨੂੰ ਅਖਰ ਦਸਣੇ ਵਿਹਾਰ ਬਣਾਇਆ ਹੋਇਆ ਹੈ।

੪ ਆਪਣੇ ਅੰਦਰ ਦੀ ਸਮਝ ਅਨੁਸਾਰ।

੫ ਜੋ ਇਨ੍ਹਾਂ ਥਿਤਾਂ ਵਾਰਾਂ ਦੇ ਚੰਗੇ ਜਾਂ ਮੰਦੇ ਹੋਣ ਦੇ ਭਰਮਾਂ ਵਿਚ ਪੈਂਦਾ ਹੈ ਉਸ ਦਾ ਲੋਕ ਪਰਲੋਕ ਗਵੀਚਦਾ ਹੈ।

੬ ਅਭਿਆਸੀ ਆਦਮੀ ਅਤੇ ਗਿਆਨੀ।

੭ ਭੇਦ।

੮ ਉਹ ਆਪ ਹਰੀ ਰੂਪ ਹੋ ਜਾਂਦਾ ਹੈ।

੯ ਮਸਿਆ ਦੀ ਥਿਤ ਦੁਆਰਾ ਦਸਦੇ ਹਨ।

੧੦ ਦੂਰ ਕਰੋ।

੧੧ ਅੰਦਰ ਦੀਆਂ ਜਾਨਣ ਵਾਲੇ ਹਰੀ ਨੂੰ ਯਾਦ ਕਰੋ।

੧੨ ਇਸੇ ਜ਼ਿੰਦਗੀ ਵਿੱਚ।

੧੩ ਸਾਰ ਨਿਜ-ਤਤ (ਆਪਣੇ ਸ੍ਰੇਸ਼ਟ ਅਸਲੇ) ਦਾ ਤੇ (ਸ਼ਬਦ) ਬ੍ਰਹਮ ਦਾ ਗਿਆਨ ਹੁੰਦਾ ਹੈ।

੧੪ ਗੁਰੂ ਦੀ ਕਿਰਪਾ ਨਾਲ।

੧੫ ਹਰ ਰੋਜ਼।

੧੬ ਏਕਮ ਥਿਤ ਦੁਆਰਾ ਕਹਿੰਦੇ ਹਨ।

੧੭ ਘਟ (ਸਰੀਰ) ਰਹਤ ਹਰੀ।

੧੮ ਦੋ ਅੰਗ ਸੰਸਾਰ ਦੇ ਸਮਝੋ—ਇਕ ਮਾਇਆ ਤੇ ਦੂਜਾ ਬ੍ਰਹਮ। ਇਹ ਦੋਵੇਂ ਸਭ ਨਾਲ ਰਮੇ (ਮਿਲੇ) ਹਨ।

੧੯ ਜੋ ਕੁਲ-ਰਹਿਤ ਹਰੀ ਦੇ ਪਿਆਰ ਵਿਚ ਹੈ ਉਹ ਘਟਦਾ ਵਧਦਾ ਨਹੀਂ।

੨੦ ਤਿੰਨਾਂ ਗੁਣਾਂ ਨੂੰ ਇਕੋ ਜੇਹਾ ਕਰੇ, ਭਾਵ ਖ਼ਤਮ ਕਰ ਦੇਵੇ, ਤੇ ਚੌਥੇ ਪਦ ਵਿੱਚ ਵਸੇ।

੨੧ ਸ਼ਰਧਾ।

੨੨ ਚਾਨਣਾ।

੨੩ ਪਕੜੋ, ਕਾਬੂ ਕਰੋ।

੨੪ ਬ੍ਰਹਮ ਰੂਪ ਹੋਣ ਕਰਕੇ ਆਪਣਾ ਜਾਪ ਆਪ ਹੀ ਕਰ ਰਿਹਾ ਹੈ (ਆਪ ਹੀ ਆਪ ਜੁ ਹੋਇਆ)।

੨੫ ਸੋਨੇ ਅਤੇ ਇਸਤਰੀ ਵਿੱਚ ਜਗਤ ਲੱਗਾ ਹੈ।

੨੬ ਅੰਮ੍ਰਿਤ ਰਸ।

੨੭ ਬੁਢੇਪੇ ਤੇ ਮੌਤ ਦਾ ਦੁਖ।

੨੮ ਗਿਆਨ।

੨੯ ਕਰਮਾਂ ਧਰਮਾਂ ਦੇ ਬੰਧਨਾਂ ਦੀ ਪੀੜ।

੩੦ ਬਚਨ, ਬਾਣੀ।

੩੧ ਹਰੀ ਨੂੰ ਪ੍ਰਵਾਣ ਹੋ ਕੇ ਆਤਮ-ਰਾਮ (ਵਾਹਿਗੁਰੂ) ਨੂੰ ਪ੍ਰਾਪਤ ਕਰੋ।

੩੨ ਅਫੁਰ ਅਵਸਥਾ ਰੂਪ ਸਰੋਵਰ ਵਿਚ।

੩੩ ਉਸ ਵਿਚ ਕੁਲ-ਰਹਿਤ ਮਹਾਂ ਖ਼ਜ਼ਾਨੇ ਦਾ ਰਾਜ਼ਾ ਵਾਹਿਗੁਰੂ ਵਸਦਾ ਹੈ।

੩੪ ਗੁਰੂ ਨੂੰ ਪਹੁੰਚ ਕੇ ਪ੍ਰਾਪਤ ਕੀਤਾ ਗਿਆਨ ਇਹ ਭੇਦ ਦਸਦਾ ਹੈ ਕਿ ਵਾਹਿਗੁਰੂ ਸਭ ਵਿੱਚ ਪ੍ਰਵੇਸ਼ ਕਰਦਾ ਹੋਇਆ ਵੀ ਅਭੰਗ ਅਛੇਦ (ਅਬਿਨਾਸੀ) ਹੈ। ਸਰੀਰਕ ਦੁਨੀਆਂ ਵਧਦੀ ਘਟਦੀ ਹੈ ਪਰ ਉਹ ਇਸ ਵਿੱਚ ਪ੍ਰਵੇਸ਼ ਕਰਦਾ ਹੋਇਆ ਵੀ ਅਬਿਨਾਸੀ ਹੈ।

੩੫ ਨੌ ਗੋਲਕਾਂ ਦੇ ਰਸਾਂ ਨੂੰ ਰੋਕ ਰਖ। ਨੌ ਦਵਾਰੇ: ਮੂੰਹ, ਨਕ ਆਦਿ।

੩੬ ਵਗਦੀਆਂ ਖ਼ਾਹਸ਼ਾਂ ਨੂੰ ਬੰਨ੍ਹ ਕੇ ਰਖੋ।

---

* ਛੇ ਚਕਰਾਂ ਵਾਲਾ ਸਰੀਰ ਸਭ ਪਾਸੇ ਦੌੜਦਾ ਹੈ। ਛੇ ਦਿਸ਼ਾ ਇਹ ਹਨ—ਚੜ੍ਹਦਾ, ਲਹਿੰਦਾ ਪਹਾੜ, ਦਖਣ, ਪਾਤਾਲ, ਆਕਾਸ਼। 'ਛੇ ਚਕਰ' ਲਈ ਦੇਖੋ ਪੰਨਾ ੩੩੩, ਫੁਟ ਨੋਟ *।

† ਖਲੜੀ, ਵਾਲ, ਲਹੂ, ਨਾੜਾਂ, ਹਡੀ, ਪਠੇ, ਚਰਬੀ, ਵੀਰਜ, ਇਹ ਅਠ ਸਰੀਰ ਦੀਆਂ ਧਾਤਾਂ ਹਨ।

ਜੀਵਹੁ [1]ਅਮਰ ਫਲ ਖਾਹੁ ॥੧੦॥ ਦਸਮੀ ਦਹ ਦਿਸ ਹੋਇ ਅਨੰਦ ॥ ਛੂਟੈ ਭਰਮੁ ਮਿਲੈ ਗੋਬਿੰਦ ॥ ਜੋਤਿ ਸਰੂਪੀ ਤਤ ਅਨੂਪ[2] ॥ [3]ਅਮਲ ਨ ਮਲਨ ਛਾਹ ਨਹੀ ਧੂਪ ॥੧੧॥ ਏਕਾਦਸੀ [4]ਏਕ ਦਿਸ ਧਾਵੈ ॥ ਤਉ [5]ਜੋਨੀ ਸੰਕਟ ਬਹੁਰਿ ਨ ਆਵੈ ॥ ਸੀਤਲ[6] ਨਿਰਮਲ ਭਇਆ ਸਰੀਰਾ ॥ ਦੂਰਿ ਬਤਾਵਤ ਪਾਇਆ ਨੀਰਾ[7] ॥੧੨॥ [8]ਬਾਰਸਿ ਬਾਰਹ ਉਗਵੈ ਸੂਰ ॥ ਅਹਿਨਿਸਿ ਬਾਜੇ ਅਨਹਦ ਤੂਰ ॥ ਦੇਖਿਆ ਤਿਹੂੰ ਲੋਕ ਕਾ ਪੀਉ ॥ ਅਚਰਜੁ ਭਇਆ ਜੀਵ ਤੇ ਸੀਉ[9] ॥ ੧੩ ॥ [10]ਤੇਰਸਿ ਤੇਰਹ ਅਗਮ ਬਖਾਣਿ ॥ ਅਰਧ ਉਰਧ ਬਿਚਿ ਸਮ ਪਹਿਚਾਣਿ ॥ ਨੀਚ ਊਚ ਨਹੀ [11]ਮਾਨ ਅਮਾਨ ॥ ਬਿਆਪਿਕ ਰਾਮ ਸਗਲ ਸਾਮਾਨ ॥ ੧੪ ॥ ਚਉਦਸਿ [12]ਚਉਦਹ ਲੋਕ ਮਝਾਰਿ ॥ ਰੋਮ ਰੋਮ ਮਹਿ ਬਸਹਿ ਮੁਰਾਰਿ[13] ॥ ਸਤ ਸੰਤੋਖ ਕਾ ਧਰਹੁ ਧਿਆਨ ॥ ਕਥਨੀ ਕਥੀਐ ਬ੍ਰਹਮ ਗਿਆਨ ॥ ੧੫ ॥ [14]ਪੂਨਿਉ ਪੂਰਾ ਚੰਦ ਅਕਾਸ ॥ ਪਸਰਹਿ ਕਲਾ ਸਹਜ ਪਰਗਾਸ ॥ ਆਦਿ ਅੰਤਿ ਮਧਿ ਹੋਇ ਰਹਿਆ ਥੀਰ[15] ॥ ਸੁਖ ਸਾਗਰ ਮਹਿ ਰਮਹਿ[16] ਕਬੀਰ ॥ ੧੬ ॥

ੴ ਸਤਿਗੁਰ ਪ੍ਰਸਾਦਿ ॥ ਰਾਗੁ ਗਉੜੀ ਵਾਰ* ਕਬੀਰ ਜੀਉ ਕੇ ੭ ॥ ਬਾਰ ਬਾਰ ਹਰਿ ਕੇ ਗੁਨ ਗਾਵਉ ॥ [17]ਗੁਰ ਗਮਿ ਭੇਦੁ ਸੁ ਹਰਿ ਕਾ ਪਾਵਉ ॥੧॥ਰਹਾਉ ॥ ਆਦਿਤ[18] ਕਰੈ ਭਗਤਿ ਆਰੰਭ ॥ ਕਾਇਆ ਮੰਦਰ [19]ਮਨਸਾ ਥੰਭ ॥ ਅਹਿਨਿਸਿ ਅਖੰਡ ਸੁਰਹੀ[20] ਜਾਇ ॥ ਤਉ ਅਨਹਦ ਬੇਣੁ[21] ਸਹਜ ਮਹਿ ਬਾਇ[22] ॥ ੧ ॥ ਸੋਮਵਾਰਿ ਸਸਿ[23] ਅੰਮ੍ਰਿਤੁ ਝਰੈ ॥ [24]ਚਾਖਤ ਬੇਗਿ ਸਗਲ ਬਿਖ ਹਰੈ ॥ [25]ਬਾਣੀ ਰੋਕਿਆ ਰਹੈ ਦੁਆਰ ॥ ਤਉ ਮਨੁ ਮਤਵਾਰੋ[26] ਪੀਵਨਹਾਰ ॥ ੨ ॥ ਮੰਗਲਵਾਰੇ ਲੇ ਮਾਹੀਤਿ[27] ॥ ਪੰਚ ਚੋਰ ਕੀ ਜਾਣੈ ਰੀਤਿ ॥ ਘਰ ਛੋਡੇਂ ਬਾਹਰਿ ਜਿਨਿ[28] ਜਾਇ ॥ [29]ਨਾਤਰੁ ਖਰਾ ਰਿਸੈ ਹੈ ਰਾਇ ॥੩॥ ਬੁਧਵਾਰਿ ਬੁਧਿ ਕਰੈ ਪ੍ਰਗਾਸ ॥ ਹਿਰਦੈ ਕਮਲ ਮਹਿ ਹਰਿ ਕਾ ਬਾਸ ॥ ਗੁਰ ਮਿਲਿ [30]ਦੋਊ ਏਕ ਸਮ ਧਰੈ ॥ [31]ਉਰਧ ਪੰਕ ਲੈ ਸੂਧਾ ਕਰੈ ॥ ੪ ॥ ਬ੍ਰਿਹਸਪਤਿ[32] ਬਿਖਿਆ ਦੇਇ ਬਹਾਇ ॥ [33]ਤੀਨਿ ਦੇਵ ਏਕ ਸੰਗਿ ਲਾਇ ॥ [34]ਤੀਨਿ ਨਦੀ ਤਹ ਤ੍ਰਿਕੁਟੀ[35] ਮਾਹਿ ॥ ਅਹਿਨਿਸਿ ਕਸਮਲ[36] ਧੋਵਹਿ ਨਾਹਿ ॥੫॥ [37]ਸੁਕ੍ਰਿਤੁ ਸਹਾਰੈ ਸੁ ਇਹ ਬ੍ਰਿਤਿ ਚੜੈ ॥ [38]ਅਨਦਿਨ ਆਪਿ ਆਪ ਸਿਉ ਲੜੈ ॥ [39]ਸੁਰਖੀ ਪਾਂਚਉ ਰਾਖੈ ਸਬੈ ॥ [40]ਤਉ ਦੂਜੀ ਦ੍ਰਿਸਟਿ ਨ ਪੈਸੈ ਕਬੈ ॥ ੬ ॥ ਥਾਵਰ[41] ਥਿਰੁ ਕਰਿ ਰਾਖੈ ਸੋਇ ॥ ਜੋਤਿ ਦੀਵਟੀ[42] ਘਟ ਮਹ ਜੋਇ ॥ ਬਾਹਰਿ ਭੀਤਰਿ ਭਇਆ ਪ੍ਰਗਾਸੁ ॥ ਤਬ ਹੂਆ ਸਗਲ ਕਰਮ ਕਾ ਨਾਸੁ ॥ ੭ ॥ ਜਬ

੧ ਮੌਤ-ਰਹਿਤ ਕਰਨ ਵਾਲਾ ਫਲ ।
੨ ਜਿਸ ਦੀ ਉਪਮਾ ਨਾ ਹੋ ਸਕੇ ।
੩ ਮਲ-ਰਹਤ ਤੇ ਮਲ, ਛਾਂ ਤੇ ਧੁਪ ਇਹ ਦੋ ਪਖ ਉਥੇ ਵਰਤੇ ਨਹੀਂ ਜਾ ਸਕਦੇ, ਕਿਉਂਕਿ ਉਥੇ ਤਾਂ ਇਕਾਗਰਤਾ ਹੈ ।
੪ ਇਕ ਵਾਹਿਗੁਰੂ ਵਲ ਮਨ ਦੌੜੇ ।
੫ ਜਨਮ ਮਰਨ ਦਾ ਦੁਖ ।
੬ ਠੰਢਾ ।
੭ ਨੇੜੇ ।
੮ ਬਾਰ੍ਹਵੀਂ ਥਿਤ ਦਵਾਰਾ ਕਹਿੰਦੇ ਹਨ ਕਿ ਇੰਨਾ ਗਿਆਨ ਪ੍ਰਕਾਸ਼ਿਆ ਹੈ ਕਿ ਮਾਨੋ ੧੨ ਸੂਰਜ ਚੜ੍ਹ ਪਏ ਹਨ ਤੇ ਦਿਨ ਰਾਤ ਅਨਹਦ ਧੁਨੀ ਦਾ ਤੁਰਮ ਵਜਦਾ ਰਹਿੰਦਾ ਹੈ, (ਭਾਵ ਅਨੰਤ ਖ਼ੁਸ਼ੀ ਪ੍ਰਗਟੀ ਹੈ) । ਤਿੰਨਾਂ ਲੋਕਾਂ ਦਾ ਪਤੀ ਵੇਖਿਆ ਹੈ, ਅਚਰਜ ਖੇਡ ਵਰਤੀ ਹੈ ਕਿ ਜੀਵ ਹਰੀ ਰੂਪ ਹੋ ਗਿਆ ਹੈ (ਜੀਵ ਤੋਂ ਰੱਬ ਬਣ ਗਿਆ ਹੈ) । 'ਅਨਹਦ' ਲਈ ਵੇਖੋ ਪੰਨਾ ੯੧, ਨੋਟ ੨੪ ।
੯ [ਸ਼ਿਵ] ਵਾਹਿਗੁਰੂ ।
੧੦ ਤੇਰ੍ਹਵੀਂ ਥਿਤ ਦੁਆਰਾ ਦਸਦੇ ਹਨ ਕਿ ਤੇਰਾਂ ਆਗਮ (ਚਾਰ ਵੇਦ, ਛੇ ਵੇਦਾਂਗ, ਸਿੰਮ੍ਰਤੀ, ਪੁਰਾਣ, ਤੰਤ੍ਰ ਸ਼ਾਸਤਰ) ਇਹ ਕਹਿੰਦੇ ਹਨ ਕਿ ਅਰਧ ਉਰਧ (ਹੇਠ ਉਤੇ, ਭਾਵ ਸਭ ਥਾਈਂ) ਹਰੀ ਨੂੰ ਇਕੋ ਜੇਹਾ ਪਛਾਣ ।
੧੧ ਆਦਰ ਤੇ ਅਪਮਾਨ (ਨਿਆਦਰੀ) ।
੧੨ ਚੌਦਾਂ ਲੋਕਾਂ ਵਿੱਚ । ਚੌਦਾਂ ਲੋਕ=੭ ਉੱਤੇ ਤੇ ੭ ਥਲੇ ।
੧੩ [ਮੁਰ ਰਾਖਸ਼ ਨੂੰ ਮਾਰਨ ਵਾਲਾ, ਕ੍ਰਿਸ਼ਨ] ਹਰੀ ।
੧੪ ਪੁੰਨਿਆ ਦਵਾਰਾ ਦਸਦੇ ਹਨ ਕਿ ਪੂਰਾ ਚੰਦ (ਵਾਹਿਗੁਰੂ) ਹਿਰਦੇ ਰੂਪ ਆਕਾਸ਼ ਵਿੱਚ ਪ੍ਰਕਾਸ਼ਿਆ ਹੈ, ਜਿਸ ਦੀ ਸ਼ਕਤੀ ਗਿਆਨ ਪ੍ਰਕਾਸ਼ ਕਰਦੀ ਹੈ ।
੧੫ ਥਿਰ, ਸਦਾ ਕਾਇਮ ।
੧੬ ਮਿਲੇ ਹਾਂ (ਹਰੀ ਸੁਖ-ਸਾਗਰ ਵਿੱਚ) ।
੧੭ ਗੁਰੂ ਪਾਸ ਪਹੁੰਚ ਕੇ ।
੧੮ ਐਤਵਾਰ ।
੧੯ ਖ਼ਾਹਸ਼ਾਂ ਰੋਕੇ ।
੨੦ ਬਿਰਤੀ । ਅਖੰਡ ਬਿਰਤੀ ਮਨ ਵਿੱਚ ਉਪਜਦੀ ਹੈ ।
੨੧ ਵੀਣਾ ।
੨੨ ਵਜਦੀ ਹੈ । ਅਨਹਦ ਵੀਣਾ ਸਹਜ ਅਵਸਥਾ ਵਿਚ ਵਜਦੀ ਹੈ ।
੨੩ ਚੰਦ੍ਰਮਾ (ਵਾਹਿਗੁਰੂ ਰੂਪ) ।
੨੪ ਚਖਦਿਆਂ ਹੀ ਛੇਤੀ ਨਾਲ ਸਭ ਵਿਸ਼ੇ ਵਿਕਾਰ ਦੂਰ ਹੁੰਦੇ ਹਨ ।
੨੫ ਬਾਣੀ ਦਵਾਰਾ ਰੋਕਿਆ ਹੋਇਆ ਮਨ ।
੨੬ ਮਤਵਾਲਾ, ਮਸਤ, ਖੀਵਾ ।
੨੭ [ਅਰਬੀ ਮਾਹੀਅਤ, ਅਸਲੀਅਤ] ਜਾਂਚ ਪੜਤਾਲ ਕਰ ਕੇ ਕਿਸੇ ਚੀਜ਼ ਦੀ ਅਸਲੀਅਤ ਲਭਣੀ । ਆਪਣੀ ਵਿਤ ਵੇਖ ਲਵੇ ; ਆਪਣੀ ਹਾਲਤ ਨੂੰ ਪਰਖ ਕੇ ਅੰਦਾਜ਼ਾ ਲਾ ਲਵੇ ਕਿ ਕਿਹੜੀ ੨ ਕਮਜ਼ੋਰੀ ਹੈ ਜਿਥੇ ਹਮਲਾ ਹੋ ਸਕਦਾ ਹੈ । ਪੰਜਾਂ ਵੈਰੀਆਂ ਦੇ ਹਮਲਾ ਕਰਨ ਦਾ ਤਰੀਕਾ ਭੀ ਜਾਣ ਲਵੇ ।
੨੮ ਹਰਗਿਜ਼ ਨਾ, ਮਤਾਂ ।
੨੯ ਨਹੀਂ ਤਾਂ ਮਾਲਕ ਬਹੁਤ ਗੁਸੇ ਹੋਵੇਗਾ ।
੩੦ ਹਿਰਦਾ ਕਮਲ ਤੇ ਹਰੀ ਇਕ ਰੂਪ ਕਰ ਦੇਵੇ ।
੩੧ ਉਲਟੇ ਹੋਏ ਹਿਰਦੇ ਰੂਪ ਕਮਲ ਨੂੰ ਸਿਧਾ ਕਰੇ ਤਾਂ ਜੋ ਨਾਮ ਅੰਮ੍ਰਿਤ ਟਿਕ ਸਕੇ ।
੩੨ ਵੀਰਵਾਰ ਦਵਾਰਾ ਕਹਿੰਦੇ ਹਨ ਕਿ ਵਿਸ਼ੇ ਰੋੜ੍ਹ ਦੇਵੇ (ਖ਼ਤਮ ਕਰ ਦੇਵੇ) ।
੩੩ ਬ੍ਰਹਮਾ, ਵਿਸ਼ਨੂ ਤੇ ਸ਼ਿਵ ਨੂੰ ਇਕ ਥਾਂ ਕਰੇ । ਭਾਵ ਇਸ ਤ੍ਰੇਹਰੀ ਵੰਡ ਨੂੰ ਛਡ ਕੇ ਇਕ ਵਾਹਿਗੁਰੂ ਨੂੰ ਮੰਨੇ ।
੩੪ ਕਰਮ, ਗਿਆਨ ਤੇ ਭਗਤੀ ਇਹ ਤ੍ਰੈ ਨਦੀਆਂ ਉਸ ਵਾਹਿਗੁਰੂ ਤ੍ਰਿਬੇਣੀ ਵਿਚ ਹਨ । ਉਥੇ ਦਿਨ ਰਾਤ ਕਿਉਂ ਨਹੀਂ ਪਾਪਾਂ ਨੂੰ ਧੋਂਦਾ ?
੩੫ ਇੰਨਾਂ ਦਾ ਜੋੜ ; ਏਥੇ ਵਾਹਿਗੁਰੂ ਲਈ ਵਰਤਿਆ ਹੈ ।
੩੬ ਪਾਪ ।
੩੭ ਸ਼ੁਕਰਵਾਰ ਦੁਆਰਾ ਕਹਿੰਦੇ ਹਨ ਕਿ ਜੋ ਚੰਗੇ ਕੰਮਾਂ ਦੇ ਅਸਰ ਨੂੰ ਜਰਦਾ ਹੈ ਉਸ ਦਾ ਬ੍ਰਤ ਸੰਪੂਰਨ ਹੁੰਦਾ ਹੈ । ਪੁੰਨ ਕਰਮ ਕਰਨ ਨਾਲ ਹਉਮੈਂ ਵਿੱਚ ਪੈ ਜਾਣ ਦਾ ਖ਼ਤਰਾ ਹੁੰਦਾ ਹੈ, ਉਸ ਨੂੰ ਜਰਨਾ ਇਕ ਬੜਾ ਬ੍ਰਤ ਹੈ । ਇਥੇ 'ਸੁਕ੍ਰਿਤੁ' ਦੂਹਰੇ ਅਰਥਾਂ ਨਾਲ ਆਇਆ ਹੈ ।
੩੮ ਨਿਤ ਆਪਣੇ ਮਨ ਨਾਲ ਜੁਧ ਕਰੇ ।
੩੯ ਸਰਖੀ (ਇੰਦ੍ਰੀਆਂ) ਪੰਜਾਂ ਨੂੰ ਰੋਕੇ ।
੪੦ ਤਾਂ ਦ੍ਵੈਤ ਭਾਵ ਵਾਲੀ ਦ੍ਰਿਸ਼ਟੀ ਵਿਚ ਕਦੀ ਵੀ ਨਾ ਪਵੇ ।
੪੧ ਸ਼ਨੀਚਰਵਾਰ ।
੪੨ ਬਤੀ । ਜਿਹੜੀ ਪ੍ਰਭ-ਜੋਤ ਦੀ ਬਤੀ ਹਿਰਦੇ ਵਿੱਚ ਹੈ, ਉਸ ਨੂੰ ਟਿਕਾ ਕੇ ਰਖੇ ।

---

* [ਵਾਰੁ ਦਾ ਬਹੁ-ਬਚਨ] ਇਹ ਸਤਵਾਰਾ ਹੈ, ਜੋ ਐਤ, ਸੋਮ, ਆਦਿ ਸਤਾਂ ਦਿਨਾਂ ਦੇ ਨਾਮ ਉਤੇ ਲਿਖਿਆ ਹੋਇਆ ਹੈ ।

ਲਗੁ ਘਟ ਮਹਿ ਦੂਜੀ ਆਨ[੧] ॥ ਤਉਲਉ ਮਹਲਿ ਨ ਲਾਭੈ ਜਾਨ ॥ [੨]ਰਮਤ ਰਾਮ ਸਿਉ ਲਾਗੋ ਰੰਗੁ ॥ ਕਹਿ ਕਬੀਰ ਤਬ [੩]ਨਿਰਮਲ ਅੰਗ ॥ ੮ ॥

ਰਾਗੁ ਗਉੜੀ ਚੇਤੀ ਬਾਣੀ ਨਾਮਦੇਉ* ਜੀਉ ਕੀ

੧ ਓ ਸਤਿਗੁਰ ਪ੍ਰਸਾਦਿ ॥ ॥[੪]ਦੇਵਾ ਪਾਹਨ ਤਾਰੀਅਲੇ ॥ ਰਾਮ ਕਹਤ ਜਨ ਕਸ[੫] ਨ ਤਰੇ ॥ ੧ ॥ ਰਹਾਉ ॥ ਤਾਰੀਲੇ ਗਨਿਕਾ[੬] [੭]ਬਿਨੁ ਰੂਪ ਕੁਬਿਜਾ ਬਿਆਧਿ[੮] ਅਜਾਮਲੁ[੯] ਤਾਰੀਅਲੇ ॥ [੧੦]ਚਰਨ ਬਧਿਕ[੧੧] ਜਨ ਤੇਊ ਮੁਕਤਿ ਭਏ ॥ ਹਉ ਬਲਿ ਬਲਿ ਜਿਨ ਰਾਮ ਕਹੇ ॥ ੧ ॥ [੧੨]ਦਾਸੀ ਸੁਤ ਜਨੁ ਬਿਦਰੁ ਸੁਦਾਮਾ[੧੩] ਉਗ੍ਰਸੈਨ[੧੪] ਕਉ ਰਾਜ ਦੀਏ ॥ ਜਪ ਹੀਨ ਤਪ ਹੀਨ ਕੁਲ ਹੀਨ ਕ੍ਰਮ ਹੀਨ ਨਾਮੇ ਕੇ ਸੁਆਮੀ [੧੫]ਤੇਊ ਤਰੇ ॥ ੨ ॥ ੧ ॥

ਰਾਗੁ ਗਉੜੀ ਰਵਿਦਾਸ† ਜੀ ਕੇ ਪਦੇ ਗਉੜੀ ਗੁਆਰੇਰੀ

੧ ਓ ਸਤਿ ਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥ ਮੇਰੀ ਸੰਗਤਿ ਪੋਚ[੧੬] ਸੋਚ ਦਿਨੁ ਰਾਤੀ ॥ ਮੇਰਾ ਕਰਮੁ ਕੁਟਿਲਤਾ ਜਨਮੁ ਕੁਭਾਂਤੀ[੧੭] ॥ ੧ ॥ ਰਾਮ ਗੁਸਈਆ [੧੮]ਜੀਅ ਕੇ ਜੀਵਨਾ ॥ ਮੋਹਿ ਨ ਬਿਸਾਰਹੁ ਮੈ ਜਨੁ ਤੇਰਾ ॥ ੧ ॥ ਰਹਾਉ ॥ ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ[੧੯] ॥ ਚਰਣ ਨ ਛਾਡਉ [੨੦]ਸਰੀਰ ਕਲ ਜਾਈ ॥ ੨ ॥ ਕਹੁ ਰਵਿਦਾਸ ਪਰਉ ਤੇਰੀ ਸਾਭਾ[੨੧] ॥ ਬੇਗਿ[੨੨] ਮਿਲਹੁ ਜਨ ਕਰਿ ਨ ਬਿਲਾਂਬਾ[੨੩] ॥ ੩ ॥ ੧ ॥ ਬੇਗਮਪੁਰਾ[੨੪] ਸਹਰ ਕੋ ਨਾਉ ॥ ਦੂਖੁ ਅੰਦੋਹੁ[੨੫] ਨਹੀ ਤਿਹਿ ਠਾਉ ॥ ਨਾਂ ਤਸਵੀਸ[੨੬] ਖਿਰਾਜੁ[੨੭] ਨ ਮਾਲੁ ॥ ਖਉਫੁ ਨ ਖਤਾ[੨੮] ਨ ਤਰਸੁ[੨੯] ਜਵਾਲੁ[੩੦] ॥ ੧ ॥ [੩੧]ਅਬ ਮੋਹਿ ਖੂਬ ਵਤਨ ਗਹ ਪਾਈ ॥ ਊਹਾਂ ਖੈਰਿ ਸਦਾ ਮੇਰੇ ਭਾਈ ॥ ੧ ॥ ਰਹਾਉ ॥ [੩੨]ਕਾਇਮੁ ਦਾਇਮੁ ਸਦਾ ਪਾਤਿਸਾਹੀ ॥ [੩੩]ਦੋਮ ਨ ਸੇਮ ਏਕ ਸੋ ਆਹੀ ॥ [੩੪]ਆਬਾਦਾਨੁ ਸਦਾ ਮਸਹੂਰ ॥ ਊਹਾਂ [੩੫]ਗਨੀ ਬਸਹਿ ਮਾਮੂਰ ॥੨॥ ਤਿਉ ਤਿਉ [੩੬]ਸੈਲ ਕਰਹਿ ਜਿਉ ਭਾਵੈ ॥ [੩੭]ਮਹਰਮ ਮਹਲ ਨ ਕੋ ਅਟਕਾਵੈ ॥ ਕਹਿ ਰਵਿਦਾਸ ਖਲਾਸ[੩੮] ਚਮਾਰਾ ॥ ਜੋ ਹਮ ਸਹਰੀ[੩੯] ਸੁ ਮੀਤੁ ਹਮਾਰਾ ॥ ੩ ॥ ੨ ॥

੧ ਓ ਸਤਿਗੁਰ ਪ੍ਰਸਾਦਿ ॥ ਗਉੜੀ ਬੈਰਾਗਣਿ ਰਵਿਦਾਸ ਜੀਉ ॥ [੪੦]ਘਟ ਅਵਘਟ ਡੂਗਰ ਘਣਾ ਇਕੁ ਨਿਰਗੁਣੁ ਬੈਲੁ ਹਮਾਰ ॥ ਰਮਈਏ ਸਿਉ ਇਕ ਬੇਨਤੀ ਮੇਰੀ ਪੂੰਜੀ ਰਾਖੁ ਮੁਰਾਰਿ ॥ ੧ ॥ [੪੧]ਕੋ ਬਨਜਾਰੋ ਰਾਮ ਕੋ ਮੇਰਾ ਟਾਂਡਾ ਲਾਦਿਆ

੧ ਇੱਜ਼ਤ, ਸ਼ਰਨ ਲੈਣ ਦਾ ਭਾਵ । ਜਦ ਤਕ ਕਿਸੇ ਹੋਰ ਦੀ ਸ਼ਰਨ ਦਾ ਖਿਆਲ ਦਿਲ ਵਿੱਚ ਮੌਜੂਦ ਹੈ ।

੨ ਰਾਮ ਸਿਮਰਦਿਆਂ ਰਾਮ ਨਾਲ ਪਿਆਰ ਲੱਗਾ ਹੈ।

੩ ਸਰੀਰਕ ਅੰਗ ਪਵਿੱਤਰ ਹੁੰਦੇ ਹਨ ।

੪ ਹੇ ਦੇਵ ! ਤੂੰ ਪੱਥਰਾਂ ਉੱਤੇ 'ਰਾਮ ਰਾਮ' ਲਿਖ ਕੇ ਸਮੁੰਦਰ ਉੱਤੇ ਤਾਰੇ ਸਨ, ਮਨੁੱਖ 'ਰਾਮ' ਕਹਿਣ ਨਾਲ ਕਿਵੇਂ ਨਹੀਂ ਤਰਨਗੇ ? ਲੰਕਾ ਜਾਣ ਲਈ ਸਮੁੰਦਰ ਉੱਤੇ ਪੁਲ ਬੰਨ੍ਹਣ ਵਾਲੀ ਕਹਾਣੀ ਵਲ ਇਸ਼ਾਰਾ ਹੈ।

੫ ਕਿਵੇਂ ?

੬ ਵੇਸਵਾ ਜੋ ਤੋਤੇ ਨੂੰ ਰਾਮ ਰਾਮ ਪੜ੍ਹਾਂਦੀ ਆਪ ਤਰ ਗਈ ।

੭ ਕਸੋਹਣੀ ਕੁੱਬੀ ਜੋ ਕੰਸ ਦੀ ਗਾਂਧਣ ਸੀ। ਕ੍ਰਿਸ਼ਨ ਜੀ ਨੇ ਇਸ ਤੋਂ ਸੁਗੰਧ ਵਾਲਾ ਲੇਪ ਮੰਗਿਆ ਜੋ ਉਸ ਨੇ ਪ੍ਰੇਮ ਨਾਲ ਦਿੱਤਾ। ਕ੍ਰਿਸ਼ਨ ਜੀ ਨੇ ਉਸ ਦੇ ਪੈਰ ਤੇ ਅੰਗੂਠਾ ਤੇ ਠੋਡੀ ਹੇਠ ਹੱਥ ਰੱਖ ਕੇ ਹੁਝਕਾ ਦਿੱਤਾ ਤੇ ਉਸ ਦਾ ਕੁੱਬ ਜਾਂਦਾ ਰਿਹਾ ।

੮ ਸ਼ਿਕਾਰੀ । ਇਹ ਅਜਾਮਲ ਦਾ ਵਿਸ਼ੇਸ਼ਣ ਹੈ ।

੯ ਇੱਕ ਦੁਰਾਚਾਰੀ ਬ੍ਰਾਹਮਣ ਜਿਸ ਨੇ ਵੇਸਵਾ ਨਾਲ ਵਿਆਹ ਕੀਤਾ ; ਛੋਟੇ ਪੁੱਤਰ ਦਾ ਨਾਉਂ ਨਾਰਾਇਣ ਹੋਣ ਕਰਕੇ ਨਾਰਾਇਣ ਦਾ ਭਗਤ ਹੋ ਕੇ ਮੁਕਤ ਹੋਇਆ ।

੧੦ ਚਰਨਾਂ ਨੂੰ ਤੀਰ ਮਾਰਨ ਵਾਲੇ ਆਦਮੀ । ਏਹੋ ਜਹੇ ਮੁਕਤ ਹੋ ਗਏ ।

੧੧ ਸ਼ਿਕਾਰੀ ਜਿਸ ਨੇ ਕ੍ਰਿਸ਼ਨ ਜੀ ਦੇ ਪੈਰ ਵਿੱਚ ਦੂਰੋਂ ਪਦਮ ਤੱਕਿਆ ਤੇ ਇਸ ਨੂੰ ਹਿਰਨ ਦੀ ਅੱਖ ਸਮਝ ਕੇ ਨਿਸ਼ਾਨਾ ਮਾਰਿਆ, ਪਿਛੋਂ ਪਸਚਾਤਾਪ ਕੀਤਾ ਤੇ ਬਖਸ਼ਿਆ ਗਿਆ ।

੧੨ ਦਾਸੀ ਦਾ ਪੁਤਰ ; ਵਿਦੁਰ ਭਗਤ ਜੋ ਪਾਂਡੋ ਦਾ ਮਤੇਆ ਭਰਾ ਗੋਲੀ ਵਿਚੋਂ ਸੀ।

੧੩ ਕ੍ਰਿਸ਼ਨ ਜੀ ਦਾ ਜਮਾਤੀ ਜੋ ਨਿਰਧਨ ਸੀ, ਆਪਣੀ ਗਰੀਬੀ ਦੂਰ ਕਰਨ ਲਈ ਵਹੁਟੀ ਦਾ ਭੇਜਿਆ ਕ੍ਰਿਸ਼ਨ ਜੀ ਨੂੰ ਮਿਲਣ ਗਿਆ ਤੇ ਮਨ-ਬਾਂਛਤ ਫਲ ਪ੍ਰਾਪਤ ਕੀਤੇ ।

੧੪ ਕੰਸ ਦਾ ਪਿਉ । ਕੰਸ ਨੂੰ ਮਾਰਨ ਪਿਛੋਂ ਰਾਜ ਇਸੇ ਨੂੰ ਮਿਲਿਆ । ਪਹਿਲਾਂ ਭੀ ਇਹ ਰਾਜਾ ਸੀ, ਪਰ ਕੰਸ ਨੇ ਇਸ ਤੋਂ ਰਾਜ ਖੋਹ ਲਿਆ ਸੀ, ਤੇ ਆਪ ਗੱਦੀ ਤੇ ਹੋ ਬੈਠਾ ਸੀ ।

੧੫ ਏਹੋ ਜਹੇ ਤਰ ਗਏ,(ਤੇ ਕੀ ਮੈਂ ਨਹੀਂ ਤਰਾਂਗਾ ?)।

੧੬ ਭੈੜੀ । ਮੈਨੂੰ ਦਿਨ ਰਾਤ ਏਹੋ ਸੋਚ ਰਹਿੰਦੀ ਹੈ ਕਿ ਮੇਰੀ ਸੰਗਤ ਮਾੜੀ ਹੈ, ਮੇਰੇ ਕੰਮ ਖੋਟ ਵਾਲੇ ਹਨ, ਅਤੇ ਮੇਰਾ ਜਨਮ ਨੀਚ ਕੰਮ ਵਿੱਚ ਹੋਇਆ ਹੈ ।

੧੭ ਭੈੜੀ ਭਾਂਤ ਦਾ, ਨੀਚ ।

੧੮ ਹੇ ਪ੍ਰਾਣਾਂ ਦੀ ਜ਼ਿੰਦਗੀ ਰੂਪ !

੧੯ ਚੰਗੀ ਭਾਵਨਾ ਵਾਲਾ ।

੨੦ ਸਰੀਰ ਦੀ ਕਲਾ (ਬਨਾਵਟ) ।

੨੧ ਸਾਂਝ ਵਿੱਚ, ਸ਼ਰਨ ਵਿੱਚ ।

੨੨ ਛੇਤੀ ।

੨੩ ਦੇਰੀ ।

੨੪ ਉਹ ਪੁਰੀ ਜਿਥੇ ਗ਼ਮ ਨਹੀਂ ਹੈ। ਲੋਕਾਂ ਦੇ ਕਲਪੇ ਹੋਏ ਸੁਰਗ ਦੇ ਮੁਕਾਬਲੇ ਤੇ ਆਤਮਕ ਸੁਖ ਦੀ ਅਵਸਥਾ ਦਾ ਵਰਣਨ ਹੈ।

੨੫ [ਫ਼ਾਰਸੀ-ਅੰਦੋਹ] ਚਿੰਤਾ ।

੨੬ [ਅਰਬੀ-ਤਸ਼ਵੀਸ਼] ਘਬਰਾਹਟ, ਸੋਚ ।

੨੭ ਕਰ, ਟੈਕਸ ।

੨੮ ਉਕਾਈ. ਦੋਸ਼।

੨੯ [ਫ਼ਾਰਸੀ] ਡਰ ।

੩੦ ਘਾਟਾ ।

੩੧ ਹੁਣ ਚੰਗੀ ਵਤਨ-ਗਾਹ (ਥਾਂ) ਲਭ ਪਈ ਹੈ ਜਿਥੇ ਸਦਾ ਹੀ ਸੁਖ ਹੈ ।

੩੨ ਸਦਾ ਅਟੱਲ ।

੩੩ ਉਥੇ ਦੂਆ ਤੀਆ ਦਰਜਾ ਕਿਸੇ ਦਾ ਨਹੀਂ ਹੈ, ਸਭ ਇਕੋ ਜਹੇ ਹਨ ।

੩੪ ਸਦਾ ਆਬਾਦ ।

੩੫ ਧਨੀ ਤੇ ਮਾਮੂਰ (ਰੱਜੇ ਹੋਏ) ।

੩੬ ਭਾਵ ਅਚਿੰਤ ਆਪਣੀ ਮਰਜ਼ੀ ਨਾਲ ਫਿਰਦੇ ਹਨ ।

੩੭ ਮਹਲ ਦੇ ਵਾਕਫ਼ ਹਨ, ਇਸ ਲਈ ਉਥੇ ਜਾਣੋਂ ਕੋਈ ਰੋਕਦਾ ਨਹੀਂ ਹੈ ।

੩੮ ਆਜ਼ਾਦ ਹੋਇਆ ੨ ।

੩੯ ਇੱਕੋ ਸ਼ਹਿਰ ਦੇ ਵੱਸਣ ਵਾਲਾ ; ਸਤਸੰਗੀ ।

੪੦ ਘਾਟ (ਰਸਤਾ) ਬੜਾ ਅਵਘਟ (ਅਉਖਾ) ਤੇ ਬਹੁਤਾ ਪਹਾੜੀ ਹੈ. ਤੇ ਮੇਰਾ ਸਰੀਰ ਰੂਪ ਬਲਦ ਨਿਕੰਮਾ ਹੈ ; ਪ੍ਰਮਾਰਥ ਦਾ ਰਾਹ ਅਉਖਾ ਹੈ ਤੇ ਮੈਂਹਾ ਜਤਨ ਥੋੜਾ ਹੈ ।

੪੧ ਮੇਰੀ ਖੇਪ ਤਾਂ ਲੱਦੀ ਜਾ ਰਹੀ ਹੈ, ਕੋਈ ਐਸਾ ਰਾਮ ਦਾ ਵਣਜਾਰਾ ਹੈ ਜੋ ਮੇਰੇ ਨਾਲ ਤੁਰੇ ?

---

* ਮਹਾਰਾਸ਼ਟਰ ਦੇ ਇੱਕ ਉੱਘੇ ਭਗਤ, ਜਿਨ੍ਹਾਂ ਦਾ ਜਨਮ ਜ਼ਿਲਾ ਸਤਾਰਾ ਦੇ ਨਰਸੀ ਬਾਮਨ ਪਿੰਡ ਵਿੱਚ ਹੋਇਆ, ਬਹੁਤ ਚਿਰ ਤਾਂਈ ਪੰਡਰਪੁਰ ਵਿੱਚ ਰਹੇ, ਅਤੇ ਉਥੇ ਹੀ ਦੇਹਾਂਤ ਹੋਇਆ । ਇਨ੍ਹਾਂ ਦੀ ਬਾਣੀ ਦੇ ਪਦਿਆਂ ਨੂੰ 'ਆਭੰਗ' ਕਹਿੰਦੇ ਹਨ ।

† ਦੇਖੋ ਪੰਨਾ ੯੩, ਫੁਟ ਨੋਟ ‡ ।

ਜਾਇ ਰੇ ॥ ੧ ॥ ਰਹਾਉ ॥ ਹਉ ਬਨਜਾਰੋ ਰਾਮ ਕੋ ਸਹਜ[1] ਕਰਉ ਬ੍ਯਾਪਾਰੁ ॥ ਮੈ ਰਾਮਨਾਮ ਧਨੁ ਲਾਦਿਆ ਬਿਖੁ[2] ਲਾਦੀ ਸੰਸਾਰਿ ॥ ੨ ॥ [3]ਉਰਵਾਰ ਪਾਰ ਕੇ ਦਾਨੀਆ ਲਿਖਿ ਲੇਹੁ [4]ਆਲ ਪਤਾਲੁ ॥ ਮੋਹਿ ਜਮ ਡੰਡੁ ਨ ਲਾਗਈ ਤਜੀਲੇ ਸਰਬ ਜੰਜਾਲ ॥ ੩ ॥ ਜੈਸਾ ਰੰਗੁ ਕਸੁੰਭ[5] ਕਾ ਤੈਸਾ ਇਹੁ ਸੰਸਾਰੁ ॥ ਮੇਰੇ ਰਮਈਏ ਰੰਗੁ ਮਜੀਠ[6] ਕਾ ਕਹੁ ਰਵਿਦਾਸ ਚਮਾਰ ॥ ੪ ॥ ੧ ॥

### ਗਉੜੀ ਪੂਰਬੀ ਰਵਿਦਾਸ ਜੀਉ

ੴ ਸਤਿਗੁਰ ਪ੍ਰਸਾਦਿ ॥ ਕੂਪੁ[7] ਭਰਿਓ ਜੈਸੇ ਦਾਦਿਰਾ[8] ਕਛੁ ਦੇਸੁ ਬਿਦੇਸੁ ਨ ਬੂਝ ॥ ਐਸੇ ਮੇਰਾ ਮਨੁ ਬਿਖਿਆ ਬਿਮੋਹਿਆ[9] ਕਛੁ ਆਰਾਪਾਰੁ[10] ਨ ਸੂਝ ॥੧॥ [11]ਸਗਲ ਭਵਨ ਕੇ ਨਾਇਕਾ ਇਕੁ ਛਿਨੁ ਦਰਸੁ ਦਿਖਾਇ ਜੀ ॥ ੧ ॥ ਰਹਾਉ ॥ [12]ਮਲਿਨ ਭਈ ਮਤਿ ਮਾਧਵਾ ਤੇਰੀ ਗਤਿ ਲਖੀ ਨ ਜਾਇ ॥ ਕਰਹੁ ਕ੍ਰਿਪਾ ਭ੍ਰਮੁ ਚੂਕਈ ਮੈ ਸੁਮਤਿ ਦੇਹੁ ਸਮਝਾਇ ॥ ੨ ॥ [13]ਜੋਗੀਸਰ ਪਾਵਹਿ ਨਹੀ ਤੁਅ ਗੁਣ ਕਥਨੁ ਅਪਾਰ ॥ ਪ੍ਰੇਮ ਭਗਤਿ ਕੈ ਕਾਰਣੈ ਕਹੁ ਰਵਿਦਾਸ ਚਮਾਰ ॥ ੩ ॥ ੧ ॥

### ਗਉੜੀ ਬੈਰਾਗਣਿ

ੴ ਸਤਿਗੁਰ ਪ੍ਰਸਾਦਿ ॥ ॥ [14]ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ ॥ ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥ ੧ ॥ ਪਾਰੁ ਕੈਸੇ ਪਾਇਬੋ ਰੇ ॥ ਮੋ ਸਉ ਕੋਊ ਨ ਕਹੈ ਸਮਝਾਇ ॥ ਜਾ ਤੇ [15]ਆਵਾਗਵਨੁ ਬਿਲਾਇ ॥ ੧ ॥ ਰਹਾਉ ॥ [16]ਬਹੁ ਬਿਧਿ ਧਰਮ ਨਿਰੂਪੀਐ ਕਰਤਾ ਦੀਸੈ ਸਭ ਲੋਇ ॥ ਕਵਨ ਕਰਮ ਤੇ ਛੂਟੀਐ ਜਿਹ ਸਾਧੇ ਸਭ ਸਿਧਿ ਹੋਇ ॥ ੨ ॥ [17]ਕਰਮ ਅਕਰਮ ਬੀਚਾਰੀਐ ਸੰਕਾ ਸੁਨਿ ਬੇਦ ਪੁਰਾਨ ॥ ਸੰਸਾ ਸਦ ਹਿਰਦੈ ਬਸੈ ਕਉਨੁ ਹਿਰੈ ਅਭਿਮਾਨੁ ॥ ੩ ॥ [18]ਬਾਹਰੁ ਉਦਕਿ ਪਖਾਰੀਐ ਘਟ ਭੀਤਰਿ ਬਿਬਿਧਿ ਬਿਕਾਰ ॥ [19]ਸੁਧ ਕਵਨ ਪਰ ਹੋਇਬੋ ਸੁਚ ਕੁੰਚਰ ਬਿਧਿ ਬਿਉਹਾਰ ॥ ੪ ॥ *ਰਵਿ ਪ੍ਰਗਾਸ ਰਜਨੀ ਜਥਾ ਗਤਿ ਜਾਨਤ ਸਭ ਸੰਸਾਰ ॥ ਪਾਰਸ ਮਾਨੋ ਤਾਬੋ ਛੁਏ ਕਨਕ ਹੋਤ ਨਹੀ ਬਾਰ ॥ ੫ ॥ ਪਰਮ ਪਰਸ ਗੁਰੁ ਭੇਟੀਐ ਪੂਰਬ ਲਿਖਤ ਲਿਲਾਟ ॥ [20]ਉਨਮਨ ਮਨ ਮਨ ਹੀ ਮਿਲੇ ਛੁਟਕਤ ਬਜਰ ਕਪਾਟ ॥ ੬ ॥ [21]ਭਗਤਿ ਜੁਗਤਿ ਮਤਿ ਸਤਿ ਕਰੀ ਭ੍ਰਮ ਬੰਧਨ ਕਾਟਿ ਬਿਕਾਰ ॥ ਸੋਈ ਬਸਿ ਰਸਿ ਮਨ ਮਿਲੇ ਗੁਨ ਨਿਰਗੁਨ ਏਕ ਬਿਚਾਰ ॥ ੭ ॥ ਅਨਿਕ ਜਤਨ ਨਿਗ੍ਰਹ[22] ਕੀਏ ਟਾਰੀ[23] ਨ ਟਰੈ [24]ਭ੍ਰਮ ਫਾਸ ॥ ਪ੍ਰੇਮ ਭਗਤਿ ਨਹੀ ਊਪਜੈ ਤਾ ਤੇ ਰਵਿਦਾਸ ਉਦਾਸ ॥ ੮ ॥ ੧ ॥

੧ ਚੌਥੇ ਪਦ ਦਾ। 'ਸਹਜ' ਲਈ ਦੇਖੋ ਪੰਨਾ ੬੯।
੨ ਮਾਇਆ ਰੂਪ ਜ਼ਹਿਰ।
੩ ਹੇ ਲੋਕ ਪਰਲੋਕ ਦੇ ਜਾਨਣ ਵਾਲਿਓ (ਚਿੱਤਰ ਗੁਪਤੋ), ਤੁਸੀ ਬੇਸ਼ਕ ਊਲ ਜਲੂਲ ਲਿਖ ਲਵੋ; ਮੈਨੂੰ ਤਾਂ ਡੰਨ ਲੱਗ ਹੀ ਨਹੀਂ ਸਕਦਾ; ਮੈਂ ਤਾਂ ਸਾਰੇ ਮਾਇਆ ਦੇ ਧੰਧੇ ਛੱਡ ਦਿਤੇ ਹਨ. (ਭਾਵ ਮੈਂ ਤਿਆਗੀ ਹਾਂ ਤੇ ਮਸੂਲ ਵਾਲੀ ਚੀਜ਼ ਮੇਰੇ ਪਾਸ ਹੈ ਹੀ ਨਹੀਂ)।
੪ ਆਕਾਸ਼ ਪਾਤਾਲ, ਹੇਠ ਉਤੇ, ਉਲਟ ਪੁਲਟ, ਊਲ ਜਲੂਲ।
੫ ਕਸੁੰਭੇ ਦੇ ਫੁਲ ਦਾ ਰੰਗ ਕੱਚਾ ਹੁੰਦਾ ਹੈ।
੬ ਮਜੀਠ ਦਾ ਰੰਗ ਪੱਕਾ ਹੁੰਦਾ ਹੈ।
੭ ਖੂਹ।
੮ ਡੱਡੂ।
੯ ਚੰਗੀ ਤਰ੍ਹਾਂ ਮੋਹਿਆ।
੧੦ ਪਾਰ ਉਰਾਰ, ਚੰਗਾ ਮੰਦਾ।
੧੧ ਹੇ ਸਾਰੇ ਲੋਕਾਂ ਦੇ ਮਾਲਕ!
੧੨ ਹੇ ਮਾਧੋ (ਵਾਹਿਗੁਰੂ), ਮੇਰੀ ਮਤ ਮਲੀਨ ਹੋ ਗਈ ਹੈ, ਇਸ ਲਈ ਤੇਰੀ ਗਤੀ (ਹਾਲਤ) ਸਮਝ ਨਹੀਂ ਸਕਦਾ।
੧੩ ਵੱਡੇ ਜੋਗੀ ਵੀ ਤੇਰੇ ਗੁਣ ਸਮਝ ਨਹੀਂ ਸਕਦੇ, ਕਿਉਂਕਿ ਉਹ ਕਥਨ ਨੂੰ ਅਪਾਰ ਹਨ (ਬਿਆਨ ਤੋਂ ਬਾਹਰ ਹਨ); ਮੈਂ ਤਾਂ ਕੇਵਲ ਪ੍ਰੇਮ ਦਾ ਬੱਧਾ ਕਥੰਨ ਕਰਦਾ ਹਾਂ।
੧੪ ਸਤਜੁਗ ਵਿੱਚ ਸੱਚ ਪ੍ਰਧਾਨ ਸੀ, ਤ੍ਰੇਤੇ ਵਿੱਚ ਯੱਗ ਕਰਨੇ ਤੇ ਦੁਆਪਰ ਵਿਚ ਪੂਜਾ ਆਚਾਰ (ਪੂਜਾ ਆਦਿਕ ਕਰਮ)। ਤਿੰਨਾਂ ਜੁਗਾਂ ਵਿੱਚ ਇਹ ਤਿੰਨ ਕਰਮ ਪ੍ਰਵਿਰਤ ਸਨ, ਪਰ ਕਲਜੁਗ ਵਿੱਚ ਤਾਂ ਕੇਵਲ ਹਰੀ ਦੇ ਨਾਮ ਦਾ ਹੀ ਆਸਰਾ ਹੈ।
੧੫ ਜੂਨਾਂ ਵਿੱਚ ਆਉਣਾ ਜਾਣਾ ਦੂਰ ਹੋ ਜਾਵੇ।
੧੬ ਕਈ ਕਿਸਮ ਦੇ ਕਰਮ ਨਿਰੂਪਨ ਕੀਤੇ (ਨਿਰਨਾ ਕਰਕੇ ਦੱਸੇ) ਜਾਂਦੇ ਹਨ, ਤੇ ਜਗਤ ਉਨ੍ਹਾਂ ਨੂੰ ਕਰਦਾ ਵੀ ਨਜ਼ਰ ਆ ਰਿਹਾ ਹੈ, ਪਰ ਉਹ ਕਰਮ ਕਿਹੜੇ ਹਨ ਜਿਨ੍ਹਾਂ ਨਾਲ ਛੁਟਕਾਰਾ ਹੋ ਸਕੇ ਤੇ ਜਿਸ ਦੇ ਸਾਧਨ ਨਾਲ ਸਿੱਧੀ ਪ੍ਰਾਪਤ ਹੋਵੇ?
੧੭ ਚੰਗੇ ਮੰਦੇ ਕਰਮ ਵਿਚਾਰਿਆਂ ਤੇ ਵੇਦਾਂ ਪੁਰਾਣਾਂ ਨੂੰ ਸੁਣਿਆਂ ਸ਼ੰਕਾ ਪੈਦਾ ਹੁੰਦੀ ਹੈ। ਇਹ ਸ਼ੰਕਾ ਸਦਾ ਹਿਰਦੇ ਵਿਚ ਰਹਿੰਦੀ ਹੈ ਕਿ ਕਰਮਾਂ ਨਾਲ ਤਾਂ ਹੰਕਾਰ ਪੈਦਾ ਹੁੰਦਾ ਹੈ, ਉਸ ਨੂੰ ਦੂਰ ਕੌਣ ਕਰੇ।
੧੮ (ਮਸਲਨ ਸਰੀਰਕ ਇਸ਼ਨਾਨ ਇਕ ਧਾਰਮਕ ਕੰਮ ਗਿਣਿਆ ਜਾਂਦਾ ਹੈ), ਪਰ ਸਰੀਰ ਦੇ ਬਾਹਰਲੇ ਪਾਸੇ ਨੂੰ ਪਾਣੀ ਨਾਲ ਧੋਵੀਏ, ਤਾਂ ਦਿਲ ਵਿੱਚ ਫਿਰ ਭੀ ਕਈ ਤਰ੍ਹਾਂ ਦੇ ਵਿਕਾਰ (ਮੰਦੇ ਖਿਆਲ) ਟਿਕੇ ਰਹਿੰਦੇ ਹਨ।
੧੯ ਸ਼ੁੱਧ ਕਿਵੇਂ ਹੋਵੇਗਾ? ਇਹ ਸੁਚ ਵਿਹਾਰ ਤਾਂ ਹਾਥੀ ਦੇ ਇਸ਼ਨਾਨ ਵਾਂਗ ਹੈ, ਜੋ ਨਹਾ ਕੇ ਪਿਛੋਂ ਮੁੜ ਖੇਹ ਪਾ ਲੈਂਦਾ ਹੈ।
੨੦ ਗਿਆਨ ਪਦ ਵਿਚ ਪੁੱਜਾ ਮਨ ਆਪਣੇ ਸਰੂਪ ਵਿੱਚ ਹੀ ਹਰੀ ਨੂੰ ਲਭ ਲੈਂਦਾ ਹੈ, ਤੇ ਉਸ ਦੇ ਕਰੜੇ ਦਰਵਾਜ਼ੇ (ਜੋ ਅਗੇ ਬੰਦ ਸਨ ਤੇ ਜਿਨ੍ਹਾਂ ਨੇ ਗਿਆਨ ਨੂੰ ਲੁਕਾਇਆ ਹੋਇਆ ਸੀ) ਖੁਲ੍ਹ ਜਾਂਦੇ ਹਨ।
੨੧ ਜਦੋਂ ਭਗਤੀ ਦੀ ਜੁਗਤੀ ਆਈ ਤੇ ਮਤ ਸਚ ਵਾਲੀ ਹੋਈ, ਜਦੋਂ ਭਰਮ ਦੇ ਬੰਧਨ ਤੇ ਵਿਕਾਰ ਕਟ ਦਿੱਤੇ, ਫਿਰ ਉਹ ਜੀਵ ਹਰੀ ਵਿੱਚ ਵਸ ਕੇ ਮਨ ਦੇ ਪ੍ਰੇਮ ਨਾਲ ਮਿਲਿਆ ਤੇ ਇਕ ਨਿਰਗੁਣ ਸਰੂਪ ਵਾਹਿਗੁਰੂ ਦੇ ਗੁਣਾਂ ਦੇ ਵਿਚਾਰ ਵਿੱਚ ਲੱਗਾ।
੨੨ ਮਨ ਨੂੰ ਰੋਕਣ ਦੀ ਕ੍ਰਿਆ।
੨੩ ਟਾਲਿਆਂ।
੨੪ ਭਰਮ ਦੀ ਫਾਹੀ (ਟਾਲਿਆਂ ਨਹੀਂ ਟਲਦੀ। ਹਠ ਆਦਿ ਦੇ ਤਰੀਕੇ ਸਫਲਤਾ ਨਹੀਂ ਦਿੰਦੇ। ਭਗਤੀ ਹੀ ਅਸਲ ਮਾਰਗ ਹੈ)।

---

* ਯਥਾ (ਜਿਵੇਂ) ਸੂਰਜ ਦੇ ਚੜ੍ਹਨ ਨਾਲ ਰਜਨੀ (ਰਾਤ) ਚਲੀ ਜਾਂਦੀ ਹੈ, ਇਹ ਗੱਲ ਸਾਰੇ ਸੰਸਾਰ ਵਿਚ ਪ੍ਰਤੱਖ ਹੈ; ਅਤੇ ਜਿਵੇਂ ਪਾਰਸ ਨਾਲ ਤਾਂਬਾ ਛੋਹਣ ਤੇ ਸੋਨਾ ਬਣਨ ਵਿਚ ਦੇਰੀ ਨਹੀਂ ਲਗਦੀ, ਤਿਵੇਂ ਲਿਲਾਟ (ਮੱਥੇ) ਤੇ ਪਿਛਲੇ ਲੇਖ ਲਿਖੇ ਅਨੁਸਾਰ ਗੁਰੂ ਪਰਮ-ਪਾਰਸ ਨੂੰ ਛੋਹ ਕੇ ਸ਼ੁਧ ਹੋਈਦਾ ਹੈ।

## ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

*ਰਾਗੁ ਆਸਾ ਮਹਲਾ ੧ ਘਰੁ† ੧ ਸੋਦਰੁ ॥ ‡ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮ੍ਾਲੇ॥ ਵਾਜੇ ਤੇਰੇ ਨਾਦ ਅਨੇਕ ਅਸੰਖਾ ਕੇਤੇ ਤੇਰੇ ਵਾਵਣਹਾਰੇ॥ ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ ਕੇਤੇ ਤੇਰੇ ਗਾਵਣਹਾਰੇ ॥ ਗਾਵਨਿ੍ ਤੁਧ ਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮ ਦੁਆਰੇ ॥ ਗਾਵਨਿ੍ ਤੁਧ ਨੋ ਚਿਤੁ ਗੁਪਤੁ ਲਿਖਿ ਜਾਣਨਿ ਲਿਖਿ ਲਿਖਿ ਧਰਮੁ ਵੀਚਾਰੇ ॥ ਗਾਵਨਿ੍ ਤੁਧ ਨੋ ਈਸਰੁ ਬ੍ਰਹਮਾ ਦੇਵੀ ਸੋਹਨਿ ਤੇਰੇ ਸਦਾ ਸਵਾਰੇ॥ ਗਾਵਨਿ੍ ਤੁਧ ਨੋ ਇੰਦ੍ਰ ਇੰਦ੍ਰਾਸਣਿ ਬੈਠੇ ਦੇਵਤਿਆ ਦਰਿ ਨਾਲੇ ॥ ਗਾਵਨਿ੍ ਤੁਧ ਨੋ ਸਿਧ ਸਮਾਧੀ ਅੰਦਰਿ ਗਾਵਨਿ੍ ਤੁਧ ਨੋ ਸਾਧ ਬੀਚਾਰੇ ॥ ਗਾਵਨਿ੍ ਤੁਧ ਨੋ ਜਤੀ ਸਤੀ ਸੰਤੋਖੀ ਗਾਵਨਿ ਤੁਧ ਨੋ ਵੀਰ ਕਰਾਰੇ ॥ ਗਾਵਨਿ ਤੁਧ ਨੋ ਪੰਡਿਤ ਪੜੇ ਰਖੀਸੁਰ ਜੁਗੁ ਜੁਗੁ ਬੇਦਾ ਨਾਲੇ॥ ਗਾਵਨਿ ਤੁਧ ਨੋ ਮੋਹਣੀਆ ਮਨੁ ਮੋਹਨਿ §ਸੁਰਗੁ ਮਛੁ ਪਇਆਲੇ ॥ ਗਾਵਨਿ੍ ਤੁਧ ਨੋ ਰਤਨ ਉਪਾਏ ਤੇਰੇ ਜੇਤੇ ਅਠਸਠਿ ਤੀਰਥ ਨਾਲੇ॥ ਗਾਵਨਿ੍ ਤੁਧ ਨੋ ਜੋਧ ਮਹਾਬਲ ਸੂਰਾ ਗਾਵਨਿ੍ ਤੁਧ ਨੋ ਖਾਣੀ ਚਾਰੇ॥ ਗਾਵਨਿ ਤੁਧ ਨੋ ਖੰਡ ਮੰਡਲ ਬ੍ਰਹਮੰਡਾ ਕਰਿ ਕਰਿ ਰਖੇ ਤੇਰੇ ਧਾਰੇ ॥ ਸੇਈ ਤੁਧ ਨੋ ਗਾਵਨਿ੍ ਜੋ ਤੁਧੁ ਭਾਵਨਿ੍ ਰਤੇ ਤੇਰੇ ਭਗਤ ਰਸਾਲੇ॥ ਹੋਰਿ ਕੇਤੇ ਤੁਧ ਨੋ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਬੀਚਾਰੇ॥ ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ॥ ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥ ਰੰਗੀ ਰੰਗੀ ਭਾਤੀ ਜਿਨਸੀ ਮਾਇਆ ਜਿਨਿ ਉਪਾਈ ॥ ਕਰਿ ਕਰਿ ਦੇਖੈ ਕੀਤਾ ਆਪਣਾ ਜਿਉ ਤਿਸਦ ਵਡਿਆਈ ॥ ਜੋ ਤਿਸੁ ਭਾਵੈ ਸੋਈ ਕਰਸੀ ਫਿਰਿ ਹੁਕਮੁ

* ਸਭ ਤੋਂ ਪਹਿਲਾਂ ਮਨੁੱਖ ਨੂੰ ਵਾਹਿਗੁਰੂ ਦੇ ਦਰਵਾਜ਼ੇ ਦੇ ਸਾਮ੍ਹਣੇ ਆ ਖੜਾ ਕਰਦੇ ਹਨ, ਜਿਥੇ ਜ਼ਿਮੀਂ ਅਸਮਾਨ ਦੀਆਂ ਵੱਡੀਆਂ ਤੋਂ ਵੱਡੀਆਂ ਹਸਤੀਆਂ ਖੜੋਤੀਆਂ ਰੱਬ ਦੀਆਂ ਸਿਫ਼ਤਾਂ ਕਰ ਰਹੀਆਂ ਦਿਸਦੀਆਂ ਹਨ। ਉਥੇ ਆਪ ਭੀ ਗੁਣ ਗਾਉਣ ਲਗ ਪੈਂਦੇ ਹਨ।

† ਤਾਲ ਜਾਂ ਸੁਰ ਦੇ ਟਿਕਾਣੇ ਦਾ ਨੰਬਰ। ਗੁਰਬਾਣੀ ਵਿਚ ੧ ਤੋਂ ੧੭ ਤਕ ਘਰ ਦਿਤੇ ਹਨ।

‡ ਇਸ ਸਾਰੇ ਸ਼ਬਦ ਦੇ ਅਰਥਾਂ ਲਈ ਦੇਖੋ ਪੋਥੀ ਪਹਿਲੀ, ਪੰਨਾ ੬। ਇਸੇ ਭਾਵ ਦਾ ਸ਼ਬਦ ਦੇਖੋ ਆਸਾ ਮ: ੫, ਛੰਤ ੨, ਪੰਨਾ ੪੫੫।

§ ਇਥੇ 'ਸੁਰਗੁ' ਤੇ 'ਮਛੁ' ਦੇ ਅੰਤ ਔਂਕੜ ਹੋਣ ਕਰਕੇ ਅਰਥ 'ਸੁਰਗਾਂ ਤੇ ਮਾਤ ਲੋਕ ਦੀਆਂ ਮੋਹਣੀਆਂ' ਨਹੀਂ ਹੋ ਸਕਦਾ। ਨੇਮਾਂ ਅਨੁਸਾਰ ਸਹੀ ਅਰਥ ਇਹ ਹੋਵੇਗਾ : ਤੈਨੂੰ ਮੋਹਣੀਆਂ, ਜੋ ਮਨ ਨੂੰ ਮੋਂਹਦੀਆਂ ਹਨ, ਗਾਉਂਦੀਆਂ ਹਨ, ਅਤੇ ਤੈਨੂੰ ਸੁਰਗ, ਮਾਤ ਲੋਕ ਅਤੇ ਪਤਾਲ ਗਾਉਂਦੇ ਹਨ।

ਨ ਕਰਣਾ ਜਾਈ ॥ ਸੋ ਪਤਿਸਾਹੁ ਸਾਹਾ ਪਤਿ ਸਾਹਿਬੁ ਨਾਨਕ ਰਹਣੁ ਰਜਾਈ ॥
੧ ॥ ੧ ॥ ਆਸਾ ਮਹਲਾ ੪ ॥ *ਸੋ ਪੁਰਖੁ ਨਿਰੰਜਨੁ ਹਰਿ ਪੁਰਖੁ ਨਿਰੰਜਨੁ ਹਰਿ
ਅਗਮਾ ਅਗਮ ਅਪਾਰਾ ॥ ਸਭਿ ਧਿਆਵਹਿ ਸਭਿ ਧਿਆਵਹਿ ਤੁਧੁ ਜੀ ਹਰਿ
ਸਚੇ ਸਿਰਜਣਹਾਰਾ ॥ ਸਭਿ ਜੀਅ ਤੁਮ੍ਹਾਰੇ ਜੀ ਤੂੰ ਜੀਆ ਕਾ ਦਾਤਾਰਾ ॥ ਹਰਿ
ਧਿਆਵਹੁ ਸੰਤਹੁ ਜੀ ਸਭਿ ਦੂਖ ਵਿਸਾਰਣਹਾਰਾ ॥ ਹਰਿ ਆਪੇ ਠਾਕੁਰੁ ਹਰਿ
ਆਪੇ ਸੇਵਕੁ ਜੀ ਕਿਆ ਨਾਨਕ ਜੰਤ ਵਿਚਾਰਾ ॥ ੧ ॥ ਤੂੰ ਘਟ ਘਟ ਅੰਤਰਿ
ਸਰਬ ਨਿਰੰਤਰਿ ਜੀ ਹਰਿ ਏਕੋ ਪੁਰਖੁ ਸਮਾਣਾ ॥ ਇਕਿ ਦਾਤੇ ਇਕਿ ਭੇਖਾਰੀ
ਜੀ ਸਭਿ ਤੇਰੇ ਚੋਜ ਵਿਡਾਣਾ ॥ ਤੂੰ ਆਪੇ ਦਾਤਾ ਆਪੇ ਭੁਗਤਾ ਹਉ ਤੁਧੁ ਬਿਨੁ
ਅਵਰੁ ਨ ਜਾਣਾ ॥ ਤੂੰ ਪਾਰਬ੍ਰਹਮੁ ਬੇਅੰਤੁ ਬੇਅੰਤੁ ਜੀ ਤੇਰੇ ਕਿਆ ਗੁਣ ਆਖਿ
ਵਖਾਣਾ ॥ ਜੋ ਸੇਵਹਿ ਜੋ ਸੇਵਹਿ ਤੁਧੁ ਜੀ ਜਨੁ ਨਾਨਕੁ ਤਿਨ੍ ਕੁਰਬਾਣਾ ॥ ੨ ॥
ਹਰਿ ਧਿਆਵਹਿ ਹਰਿ ਧਿਆਵਹਿ ਤੁਧੁ ਜੀ ਸੇ ਜਨ ਜੁਗ ਮਹਿ ਸੁਖ ਵਾਸੀ ॥
ਸੇ ਮੁਕਤੁ ਸੇ ਮੁਕਤੁ ਭਏ ਜਿਨ੍ ਹਰਿ ਧਿਆਇਆ ਜੀਉ ਤਿਨ ਤੂਟੀ ਜਮ ਕੀ
ਫਾਸੀ ॥ ਜਿਨ ਨਿਰਭਉ ਜਿਨ੍ ਹਰਿ ਨਿਰਭਉ ਧਿਆਇਆ ਜੀਉ ਤਿਨ ਕਾ ਭਉ
ਸਭੁ ਗਵਾਸੀ ॥ ਜਿਨ ਸੇਵਿਆ ਜਿਨ੍ ਸੇਵਿਆ ਮੇਰਾ ਹਰਿ ਜੀਉ ਤੇ ਹਰਿ ਹਰਿ
ਰੂਪਿ ਸਮਾਸੀ ॥ ਸੇ ਧੰਨੁ ਸੇ ਧੰਨੁ ਜਿਨ ਹਰਿ ਧਿਆਇਆ ਜੀਉ ਜਨੁ ਨਾਨਕੁ
ਤਿਨ ਬਲਿ ਜਾਸੀ ॥ ੩ ॥ ਤੇਰੀ ਭਗਤਿ ਤੇਰੀ ਭਗਤਿ ਭੰਡਾਰ ਜੀ ਭਰੇ ਬੇਅੰਤ
ਬੇਅੰਤਾ ॥ ਤੇਰੇ ਭਗਤ ਤੇਰੇ ਭਗਤ ਸਲਾਹਨਿ ਤੁਧੁ ਜੀ ਹਰਿ ਅਨਿਕ ਅਨੇਕ
ਅਨੰਤਾ ॥ ਤੇਰੀ ਅਨਿਕ ਤੇਰੀ ਅਨਿਕ ਕਰਹਿ ਹਰਿ ਪੂਜਾ ਜੀ ਤਪੁ ਤਾਪਹਿ
ਜਪਹਿ ਬੇਅੰਤਾ ॥ ਤੇਰੇ ਅਨੇਕ ਤੇਰੇ ਅਨੇਕ ਪੜਹਿ ਬਹੁ ਸਿੰਮ੍ਰਿਤਿ ਸਾਸਤ ਜੀ
ਕਰਿ ਕਿਰਿਆ ਖਟੁ ਕਰਮ ਕਰੰਤਾ ॥ ਸੇ ਭਗਤ ਸੇ ਭਗਤ ਭਲੇ ਜਨ ਨਾਨਕ ਜੀ
ਜੋ ਭਾਵਹਿ ਮੇਰੇ ਹਰਿ ਭਗਵੰਤਾ ॥ ੪ ॥ ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਜੀ
ਤੁਧੁ ਜੇਵਡੁ ਅਵਰੁ ਨ ਕੋਈ ॥ ਤੂੰ ਜੁਗੁ ਜੁਗੁ ਏਕੋ ਸਦਾ ਸਦਾ ਤੂੰ ਏਕੋ ਜੀ ਤੂੰ
ਨਿਹਚਲੁ ਕਰਤਾ ਸੋਈ ॥ ਤੁਧੁ ਆਪੇ ਭਾਵੈ ਸੋਈ ਵਰਤੈ ਜੀ ਤੂੰ ਆਪੇ ਕਰਹਿ ਸੁ
ਹੋਈ ॥ ਤੁਧੁ ਆਪੇ ਸ੍ਰਿਸਟਿ ਸਭ ਉਪਾਈ ਜੀ ਤੁਧੁ ਆਪੇ ਸਿਰਜਿ ਸਭ ਗੋਈ ॥
ਜਨੁ ਨਾਨਕੁ ਗੁਣ ਗਾਵੈ ਕਰਤੇ ਕੇ ਜੀ ਜੋ ਸਭਸੈ ਕਾ ਜਾਣੋਈ ॥ ੫ ॥ ੧ ॥ ੨ ॥

ੴ ਸਤਿਗੁਰ ਪ੍ਰਸਾਦਿ ॥ †ਰਾਗੁ ਆਸਾ ਮਹਲਾ ੧
ਚਉਪਦੇ ਘਰੁ‡ ੨ ॥ §ਸੁਣਿ ਵਡਾ ਆਖੈ ਸਭ ਕੋਈ ॥ ਕੇਵਡੁ ਵਡਾ ਡੀਠਾ

ਹੋਈ ॥ ਕੀਮਤਿ ਪਾਇ ਨ ਕਹਿਆ ਜਾਇ ॥ ਕਹਣੈ ਵਾਲੇ ਤੇਰੇ ਰਹੇ ਸਮਾਇ ॥
੧ ॥ ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ ॥ ਕੋਈ ਨ ਜਾਣੈ ਤੇਰਾ
ਕੇਤਾ ਕੇਵਡੁ ਚੀਰਾ ॥ ੧ ॥ ਰਹਾਉ ॥ ਸਭਿ ਸੁਰਤੀ ਮਿਲਿ ਸੁਰਤਿ ਕਮਾਈ ॥
ਸਭ ਕੀਮਤਿ ਮਿਲਿ ਕੀਮਤਿ ਪਾਈ ॥ ਗਿਆਨੀ ਧਿਆਨੀ ਗੁਰ ਗੁਰਹਾਈ ॥
ਕਹਣੁ ਨ ਜਾਈ ਤੇਰੀ ਤਿਲੁ ਵਡਿਆਈ ॥ ੨ ॥ ਸਭਿ ਸਤ ਸਭਿ ਤਪ ਸਭਿ
ਚੰਗਿਆਈਆ ॥ ਸਿਧਾ ਪੁਰਖਾ ਕੀਆ ਵਡਿਆਈਆਂ ॥ ਤੁਧੁ ਵਿਣੁ ਸਿਧੀ
ਕਿਨੈ ਨ ਪਾਈਆ ॥ ਕਰਮਿ ਮਿਲੈ ਨਾਹੀ ਠਾਕਿ ਰਹਾਈਆ ॥ ੩ ॥ ਆਖਣ
ਵਾਲਾ ਕਿਆ ਬੇਚਾਰਾ ॥ ਸਿਫਤੀ ਭਰੇ ਤੇਰੇ ਭੰਡਾਰਾ ॥ ਜਿਸੁ ਤੂੰ ਦੇਹਿ ਤਿਸੈ ਕਿਆ
ਚਾਰਾ ॥ ਨਾਨਕ ਸਚੁ ਸਵਾਰਣਹਾਰਾ ॥੪॥੧॥ ਆਸਾ ਮਹਲਾ ੧ ॥ *ਆਖਾ ਜੀਵਾ
ਵਿਸਰੈ ਮਰਿ ਜਾਉ ॥ ਆਖਣਿ ਅਉਖਾ ਸਾਚਾ ਨਾਉ ॥ ਸਾਚੇ ਨਾਮ ਕੀ ਲਾਗੈ
ਭੂਖ ॥ ਤਿਤੁ ਭੂਖੈ ਖਾਇ ਚਲੀਅਹਿ ਦੂਖ ॥ ੧ ॥ ਸੋ ਕਿਉ ਵਿਸਰੈ ਮੇਰੀ ਮਾਇ ॥
ਸਾਚਾ ਸਾਹਿਬੁ ਸਾਚੈ ਨਾਇ ॥ ੧ ॥ ਰਹਾਉ ॥ ਸਾਚੇ ਨਾਮ ਕੀ ਤਿਲੁ ਵਡਿਆਈ ॥
ਆਖਿ ਥਕੇ ਕੀਮਤਿ ਨਹੀ ਪਾਈ ॥ ਜੇ ਸਭਿ ਮਿਲਿ ਕੈ ਆਖਣ ਪਾਹਿ ॥ ਵਡਾ
ਨ ਹੋਵੈ ਘਾਟਿ ਨ ਜਾਇ ॥ ੨ ॥ ਨਾ ਓਹੁ ਮਰੈ ਨ ਹੋਵੈ ਸੋਗੁ ॥ ਦੇਂਦਾ ਰਹੈ ਨ ਚੂਕੈ
ਭੋਗੁ ॥ ਗੁਣੁ ਏਹੋ ਹੋਰੁ ਨਾਹੀ ਕੋਇ ॥ ਨਾ ਕੋ ਹੋਆ ਨਾ ਕੋ ਹੋਇ ॥ ੩ ॥ ਜੇਵਡੁ
ਆਪਿ ਤੇਵਡ ਤੇਰੀ ਦਾਤਿ ॥ ਜਿਨਿ ਦਿਨੁ ਕਰਿ ਕੈ ਕੀਤੀ ਰਾਤਿ ॥ ਖਸਮੁ ਵਿਸਾਰਹਿ
ਤੇ ਕਮਜਾਤਿ ॥ ਨਾਨਕ ਨਾਵੈ ਬਾਝੁ ਸਨਾਤਿ ॥ ੪ ॥ ੨ ॥ ਆਸਾ ਮਹਲਾ ੧ ॥ †ਜੇ
ਦਰਿ ਮਾਂਗਤੁ[1] ਕੂਕ ਕਰੇ ਮਹਲੀ ਖਸਮੁ ਸੁਣੇ ॥ ਭਾਵੈ ਧੀਰਕ[2] ਭਾਵੈ ਧਕੇ [3]ਏਕ
ਵਡਾਈ ਦੇਇ ॥ ੧ ॥ [4]ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ ॥ ੧ ॥
ਰਹਾਉ ॥ ਆਪਿ ਕਰਾਏ ਆਪਿ ਕਰੇਇ ॥ ਆਪਿ ਉਲਾਮੇ [5]ਚਿਤਿ ਧਰੇਇ ॥ ਜਾ ਤੂੰ
ਕਰਣਹਾਰੁ ਕਰਤਾਰੁ ॥ ਕਿਆ ਮੁਹਤਾਜੀ ਕਿਆ ਸੰਸਾਰੁ ॥ ੨ ॥ ਆਪਿ ਉਪਾਏ
ਆਪੇ ਦੇਇ ॥ ਆਪੇ ਦੁਰਮਤਿ [6]ਮਨਹਿ ਕਰੇਇ ॥ [7]ਗੁਰ ਪਰਸਾਦਿ ਵਸੈ ਮਨਿ
ਆਇ ॥ ਦੁਖੁ ਅਨ੍ਹੇਰਾ ਵਿਚਹੁ ਜਾਇ ॥੩॥ [8]ਸਾਚੁ ਪਿਆਰਾ ਆਪਿ ਕਰੇਇ ॥ [9]ਅਵਰੀ
ਕਉ ਸਾਚੁ ਨ ਦੇਇ ॥ ਜੇ ਕਿਸੈ ਦੇਇ [10]ਵਖਾਣੈ ਨਾਨਕੁ ਆਗੈ ਪੂਛ ਨ ਲੇਇ ॥੪॥
੩॥ ਆਸਾ ਮਹਲਾ ੧॥ ‡ਤਾਲ[11] ਮਦੀਰੇ[12] ਘਟ ਕੇ ਘਾਟ[13] ॥ ਦੋਲਕ[14] ਦੁਨੀਆ
ਵਾਜਹਿ ਵਾਜ ॥ ਨਾਰਦੁ§ ਨਾਚੈ ਕਲਿ ਕਾ ਭਾਉ[15] ॥ ਜਤੀ ਸਤੀ [16]ਕਹ ਰਾਖਹਿ
ਪਾਉ ॥੧॥ ਨਾਨਕ ਨਾਮ ਵਿਟਹੁ[17] ਕੁਰਬਾਣੁ ॥ ਅੰਧੀ ਦੁਨੀਆ ਸਾਹਿਬੁ ਜਾਣੁ[18] ॥
੧॥ ਰਹਾਉ ॥ ਗੁਰੂ ਪਾਸਹੁ ਫਿਰਿ[19] ਚੇਲਾ ਖਾਇ ॥ [20]ਤਾਮਿ ਪਰੀਤਿ ਵਸੈ ਘਰਿ[21]

੧ ਮੰਗਤਾ ।
੨ ਧੀਰਜ, ਭਰੋਸਾ ; ਹੌਸਲਾ ਬਨ੍ਹਾਣਾ ।
੩ ਇਨ੍ਹਾਂ ਵਿਚੋਂ ਜੋ ਇੱਕ ਦੇਵੇ ਉਹੋ ਵਡਿਆਈ ਹੈ।
੪ ਸਭ ਵਿੱਚ ਹਰੀ ਦੀ ਜੋਤ ਵੇਖੋ, ਕਿਸੇ ਦੀ ਜਾਤ ਨਾ ਪੁਛੋ, ਕਿਉਂਕਿ ਅਗੇ (ਪ੍ਰਲੋਕ ਵਿੱਚ) ਜਾਤ ਕੋਈ ਨਹੀਂ । "ਅਗੈ ਜਾਤਿ ਨ ਜੋਰੁ ਹੈ, ਅਗੈ ਜੀਉ ਨਵੇ" (ਵਾਰ ਆਸਾ) । "ਜਿਥੈ ਲੇਖਾ ਮੰਗੀਐ ਤਿਥੈ ਦੇਹ ਜਾਤਿ ਨ ਜਾਇ" (ਪ੍ਰਭਾਤੀ ਮ: ੩) ।
੫ ਸੁਣਦਾ ਹੈ।
੬ [ਅਰਬੀ] ਵਰਜਦਾ ਹੈ, ਦੂਰ ਕਰਦਾ ਹੈ ।
੭ ਗੁਰੂ ਦੀ ਕਿਰਪਾ ਨਾਲ ।
੮ ਉਹ ਆਪ ਹੀ ਸਚੁ ਨੂੰ ਪਿਆਰਾ ਕਰਕੇ ਦਸਦਾ ਹੈ, ਭਾਵ ਉਹ ਆਪ ਹੀ ਕਿਰਪਾ ਕਰੇ ਤਾਂ ਸੱਚ ਜਹੀ ਔਖੀ ਵਸਤੂ ਪਿਆਰੀ ਲਗਦੀ ਹੈ ।
੯ ਹੋਰਨਾਂ ਕਈਆਂ ਨੂੰ ।
੧੦ ਕਹਿੰਦਾ ਹੈ ਨਾਨਕ ਕਿ ਜਿਸ ਨੂੰ ਸੱਚ ਦੇਂਦਾ ਹੈ ਉਸ ਤੋਂ ਅਗੇ ਜਾ ਕੇ ਲੇਖਾ ਨਹੀਂ ਪੁਛਦਾ ।
੧੧ ਛੈਣੇ ।
੧੨ [ਮੰਦੀਰੇ] ਪੈਰਾਂ ਦੇ ਘੁੰਗਰੂ, ਝਾਂਜਰਾਂ ।
੧੩ ਘਟ ਕੇ ਘਾਟ=ਮਨ ਦੇ ਰਸਤੇ, ਲਹਰਾਂ ; ਭਾਵ ਸੰਕਲਪ ਵਿਕਲਪ ।
੧੪ ਢੋਲਕ । ਸੰਕਲਪ ਵਿਕਲਪ ਤਾਲ ਮਦੀਰੇ ਹਨ ਤੇ ਦੁਨੀਆਂ ਢੋਲਕ ਹੈ-ਇਹ ਵਾਜੇ ਵਜ ਰਹੇ ਹਨ ।
੧੫ ਵਤੀਰਾ । ਕਲਯੁਗ ਦਾ ਇਹ ਵਤੀਰਾ ਹੈ ।
੧੬ ਕਿਥੇ ਪੈਰ ਰਖਣ, ਟਿਕਣ ?
੧੭ ਉਤੋਂ ।
੧੮ ਸੁਜਾਣ, ਸਿਆਣਾ।
੧੯ ਸਗੋਂ, ਉਲਟਾ।
੨੦ [ਅਰਬੀ-ਤੁਆਮ] ਰੋਟੀ ਦੀ ਪ੍ਰੀਤ ।
੨੧ ਮਨ ਵਿਚ ।

---

* ਅਰਥਾਂ ਲਈ ਦੇਖੋ ਪੋਥੀ ਪਹਿਲੀ, ਪੰਨਾ ੯ ।

† ਇਸ ਚੋਪਦੇ ਵਿਚ ਮਨੁੱਖ ਨੂੰ ਵਾਹਿਗੁਰੂ ਵਲ ਇਹ ਕਹਿ ਕੇ ਪ੍ਰੇਰਿਆ ਹੈ ਕਿ ਜੇ ਜਾਚਕ ਹੋ ਕੇ ਰੱਬ ਦੇ ਦਰ ਤੇ ਪੁਕਾਰ ਕਰੀਏ ਤਾਂ ਉਹ ਜ਼ਰੂਰ ਸੁਣਦਾ ਹੈ । ਉਹ ਕਿਸੇ ਨੂੰ ਨੀਚ ਜਾਤ ਦਾ ਜਾਣ ਕੇ ਪਰ੍ਹਾਂ ਨਹੀਂ ਸੁਟਦਾ। ਉਹ ਤਾਂ ਅੰਦਰ ਦੀ ਜੋਤ ਨੂੰ ਪਛਾਣਦਾ ਹੈ। ਉਸ ਦੇ ਸਾਮ੍ਹਣੇ ਜਾਤ ਦੀ ਕੋਈ ਕਦਰ ਨਹੀਂ । ਉਹ ਸਭ ਕੁਝ ਆਪ ਕਰਦਾ ਕਰਾਉਂਦਾ ਹੈ । ਸਾਡੀਆਂ ਭੁਲਾਂ ਭੀ ਆਪ ਹੀ ਕੱਢਦਾ ਹੈ, ਅਤੇ ਸੱਚ ਦਾ ਪਿਆਰ ਭੀ ਆਪ ਹੀ ਲਾਉਂਦਾ ਹੈ ।

‡ ਸਮੁੱਚਾ ਭਾਵ-ਦੁਨੀਆਂ ਦੇ ਰੰਗ ਤਮਾਸ਼ੇ ਭਾਵੇਂ ਕਿਨੇ ਪਏ ਭਰਮਾਉਣ, ਜੀਵਨ ਸਫਲ ਤਦੇ ਹੋ ਸਕਦਾ ਹੈ ਜੇ ਆਪਣੇ ਮਾਲਕ ਨੂੰ ਪਛਾਣੀਏ ਤੇ ਆਪਣੇ ਆਪ ਨੂੰ ਥੋੜੇ ਦਿਨਾਂ ਦਾ ਪ੍ਰਾਹੁਣਾ ਸਮਝ ਕੇ ਹੋਛੇ ਰਸਾਂ ਵਿੱਚ ਮਨ ਨਾ ਲਾਈਏ ।

§ ਮਨ । ਨਾਰਦ ਇੱਕ ਪੁਰਾਤਨ ਰਿਖੀ ਹੋਇਆ ਹੈ ਜੋ ਬੜਾ ਗੁਣਵਾਨ ਸੀ, ਪਰ ਉਸ ਬਾਬਤ ਇਹ ਭੀ ਪ੍ਰਸਿੱਧ ਹੈ ਕਿ ਇਧਰ ਉਧਰ ਲੂਤੀ ਲਾ ਕੇ ਝਗੜੇ ਖੜੇ ਕਰ ਦਿੰਦਾ ਸੀ, ਇਸ ਲਈ ਚੁਗਲ, ਫ਼ਸਾਦੀ ਤੇ ਚੰਚਲ ਪੁਰਸ਼ ਲਈ ਭੀ ਵਰਤਿਆ ਜਾਂਦਾ ਹੈ । ਏਥੇ ਮਨ ਨੂੰ ਨਾਰਦ ਕਿਹਾ ਹੈ ।

ਆਇ ॥ ਜੇ ਸਉ ਵਰ੍ਹਿਆ ਜੀਵਣ ਖਾਨੁ ॥ ਖਸਮ ਪਛਾਣੈ ਸੋ ਦਿਨੁ ਪਰਵਾਣੁ ॥ ੨ ॥ [੧]ਦਰਸਨਿ ਦੇਖਿਐ ਦਇਆ ਨ ਹੋਇ ॥ ਲਏ ਦਿਤੇ ਵਿਣੁ ਰਹੈ ਨ ਕੋਇ ॥ ਰਾਜਾ ਨਿਆਉ ਕਰੇ [੨]ਹਥਿ ਹੋਇ ॥ [੩]ਕਹੈ ਖੁਦਾਇ ਨ ਮਾਨੈ ਕੋਇ ॥੩ ॥ [੪]ਮਾਣਸ ਮੂਰਤਿ ਨਾਨਕੁ ਨਾਮੁ ॥ ਕਰਣੀ ਕੁਤਾ ਦਰਿ ਫੁਰਮਾਨੁ ॥ [੫]ਗੁਰ ਪਰਸਾਦਿ ਜਾਣੈ ਮਿਹਮਾਨੁ ॥ ਤਾ ਕਿਛੁ ਦਰਗਹ ਪਾਵੈ ਮਾਨੁ ॥੪॥੪॥ ਆਸਾ ਮਹਲਾ ੧ ॥ *ਜੇਤਾ ਸਬਦੁ[੬] ਸੁਰਤਿ ਧੁਨਿ[੭] ਤੇਤੀ[੮] ਜੇਤਾ ਰੂਪੁ ਕਾਇਆ ਤੇਰੀ ॥ ਤੂੰ ਆਪੇ ਰਸਨਾ[੯] ਆਪੇ ਬਸਨਾ[੧੦] ਅਵਰੁ ਨ ਦੂਜਾ ਕਹਉ ਮਾਈ ॥੧॥ ਸਾਹਿਬੁ ਮੇਰਾ ਏਕੋ ਹੈ ॥ ਏਕੋ ਹੈ ਭਾਈ ਏਕੋ ਹੈ ॥੧॥ ਰਹਾਉ ॥ ਆਪੇ ਮਾਰੇ ਆਪੇ ਛੋਡੈ ਆਪੇ ਲੇਵੈ ਦੇਇ ॥ ਆਪੇ ਵੇਖੈ ਆਪੇ ਵਿਗਸੈ[੧੧] ਆਪੇ [੧੨]ਨਦਰਿ ਕਰੇਇ ॥ ੨ ॥ ਜੋ ਕਿਛੁ ਕਰਣਾ ਸੋ ਕਰਿ ਰਹਿਆ ਅਵਰੁ ਨ ਕਰਣਾ ਜਾਈ ॥ ਜੈਸਾ ਵਰਤੈ ਤੈਸੋ ਕਹੀਐ ਸਭ ਤੇਰੀ ਵਡਿਆਈ ॥ ੩ ॥ ਕਲਿ[੧੩] ਕਲਵਾਲੀ[੧੪] ਮਾਇਆ ਮਦੁ[੧੫] ਮੀਠਾ ਮਨੁ ਮਤਵਾਲਾ[੧੬] ਪੀਵਤੁ ਰਹੈ ॥ ਆਪੇ ਰੂਪ[੧੭] ਕਰੇ ਬਹੁ ਭਾਂਤੀਂ ਨਾਨਕੁ ਬਪੁੜਾ[੧੮] ਏਵ ਕਹੈ ॥੪॥੫॥ ਆਸਾ ਮਹਲਾ ੧ ॥ ਵਾਜਾ ਮਤਿ ਪਖਾਵਜੁ[੧੯] ਭਾਉ[੨੦] ॥ ਹੋਇ ਅਨੰਦੁ ਸਦਾ ਮਨਿ ਚਾਉ ॥ [੨੧]ਏਹਾ ਭਗਤਿ ਏਹੋ ਤਪ ਤਾਉ ॥ ਇਤੁ ਰੰਗਿ ਨਾਚਹੁ ਰਖਿ ਰਖਿ ਪਾਉ ॥੧॥ [੨੨]ਪੂਰੇ ਤਾਲ ਜਾਣੈ ਸਾਲਾਹ ॥ ਹੋਰੁ ਨਚਣਾ ਖੁਸੀਆ ਮਨ ਮਾਹ ॥ ੧ ॥ ਰਹਾਉ ॥ ਸਤੁ ਸੰਤੋਖੁ ਵਜਹਿ [੨੩]ਦੁਇ ਤਾਲ ॥ ਪੈਰੀ ਵਾਜਾ[੨੪] ਸਦਾ ਨਿਹਾਲ ॥ ਰਾਗੁ ਨਾਦੁ ਨਹੀ [੨੫]ਦੂਜਾ ਭਾਉ ॥ ਇਤੁ ਰੰਗਿ ਨਾਚਹੁ ਰਖਿ ਰਖਿ ਪਾਉ ॥ ੨ ॥ [੨੬]ਭਉ ਫੇਰੀ ਹੋਵੈ ਮਨ ਚੀਤਿ ॥ ਬਹਦਿਆ ਉਠਦਿਆ ਨੀਤਾ ਨੀਤਿ ॥ ਲੇਟਣਿ[੨੭] ਲੇਟਿ ਜਾਣੈ ਤਨੁ ਸੁਆਹੁ ॥ ਇਤੁ ਰੰਗਿ ਨਾਚਹੁ ਰਖਿ ਰਖਿ ਪਾਉ ॥੩॥ ਸਿਖ ਸਭਾ [੨੮]ਦੀਖਿਆ ਕਾ ਭਾਉ ॥ [੨੯]ਗੁਰਮੁਖਿ ਸੁਣਣਾ ਸਾਚਾ ਨਾਉ ॥ ਨਾਨਕ ਆਖਣੁ ਵੇਰਾ ਵੇਰ ॥ ਇਤੁ ਰੰਗਿ ਨਾਚਹੁ ਰਖਿ ਰਖਿ ਪੈਰ ॥੪॥੬॥ ਆਸਾ ਮਹਲਾ ੧ ॥ †ਪਉਣੁ ਉਪਾਇ ਧਰੀ[੩੦] ਸਭ ਧਰਤੀ ਜਲ ਅਗਨੀ ਕਾ ਬੰਧੁ[੩੧] ਕੀਆ ॥ ਅੰਧੁਲੈ ਦਹਸਿਰਿ[੩੨] ਮੂੰਡੁ[੩੩] ਕਟਾਇਆ ਰਾਵਣੁ ਮਾਰਿ ਕਿਆ ਵਡਾ ਭਇਆ ॥ ੧ ॥ ਕਿਆ ਉਪਮਾ ਤੇਰੀ ਆਖੀ ਜਾਇ ॥ ਤੂੰ ਸਰਬੇ [੩੪]ਪੂਰਿ ਰਹਿਆ ਲਿਵ ਲਾਇ ॥ ੧ ॥ ਰਹਾਉ ॥ [੩੫]ਜੀਅ ਉਪਾਇ ਜੁਗਤਿ ਹਥਿ ਕੀਨੀ ਕਾਲੀ ਨਥਿ ਕਿਆ ਵਡਾ ਭਇਆ ॥ [੩੬]ਕਿਸੁ ਤੂੰ ਪੁਰਖੁ ਜੋਰੂ ਕਉਣ ਕਹੀਐ ਸਰਬ ਨਿਰੰਤਰਿ[੩੭] ਰਵਿ ਰਹਿਆ ॥੨॥ ਨਾਲਿ[੩੮] ਕੁਟੰਬੁ ਸਾਥਿ ਵਰਦਾਤਾ[੩੯] ‡ਬ੍ਰਹਮਾ ਭਾਲਣ ਸ੍ਰਿਸਟਿ ਗਇਆ ॥ ਆਗੈ ਅੰਤੁ ਨ ਪਾਇਓ ਤਾ ਕਾ ਕੰਸੁ§ ਛੇਦਿ ਕਿਆ ਵਡਾ ਭਇਆ ॥੩॥ ¶ਰਤਨ ਉਪਾਇ ਧਰੇ ਖੀਰ[੪੦] ਮਥਿਆ[੪੧] ਹੋਰਿ

੧ ਨਿਰੇ ਮਿਲਣ ਗਿਲਣ ਨਾਲ ਕੋਈ ਹਮਦਰਦੀ ਨਹੀਂ ਕਰਦਾ, ਕਿਉਂਕਿ ਲੈਣ ਦੇਣ ਬਿਨਾਂ ਕੋਈ ਪ੍ਰਸੰਨ ਨਹੀਂ ਹੁੰਦਾ, ਸੁਭਾਵ ਵਢੀ-ਖੋਰੇ ਹਨ। ੨ ਜੇ ਕੁਝ ਦੇਣ ਨੂੰ ਪੱਲੇ ਹੋਵੇ।

੩ ਖ਼ੁਦਾ ਦੇ ਵਾਸਤੇ ਕੋਈ ਨਹੀਂ ਮੰਨਦਾ।

੪ ਕਲਜੁਗ ਦੇ ਜੀਵਾਂ ਦੀ ਸ਼ਕਲ ਮਨੁੱਖ ਦੀ, ਨਾਂ ਵੱਡੇ ਵੱਡੇ, ਪਰ ਕਰਨੀ ਕੁੱਤੇ ਵਾਲੀ ਜੋ ਦਰ ਤੇ ਲੋਭ ਖ਼ਾਤਰ ਸਭ ਹੁਕਮ ਮੰਨਦਾ ਹੈ।

੫ ਜੇ ਗੁਰੂ ਦੀ ਕਿਰਪਾ ਨਾਲ ਆਪਣੇ ਆਪ ਨੂੰ ਪ੍ਰਾਹੁਣਾ ਸਮਝੇ। ੬ ਆਵਾਜ਼।

੭ ਨਦੀ, ਵਹਾਉ, ਤਾਰ।

੮ ਓਹ ਸਾਰੀ। ਹੇ ਹਰੀ! ਜੋ ਕੁਝ ਵੀ ਸੁਣਾਈ ਦਿੰਦਾ ਹੈ, ਉਹ ਸਭ ਤੇਰੇ ਚਿਤ ਦਾ ਵਹਾਉ ਪ੍ਰਗਟ ਹੋ ਰਿਹਾ ਹੈ। ਜੋ ਦਿਸਣ ਵਾਲੀਆਂ ਸ਼ਕਲਾਂ ਹਨ, ਉਹ ਤੇਰਾ ਸਰੀਰ ਹੈ।

੯ ਰਸ ਲੈਣ ਵਾਲੀ, ਜੀਭ।

੧੦ ਵਾਸ਼ਨਾ ਲੈਣ ਵਾਲਾ, ਨਕ।

੧੧ ਖ਼ੁਸ਼ ਹੁੰਦਾ ਹੈ। ੧੨ ਮਿਹਰ ਕਰਦਾ ਹੈ।

੧੩ ਕਲਯੁਗ।੧੪ ਕਲਾਲਨ,ਸ਼ਰਾਬ ਵੇਚਣ ਵਾਲੀ।

੧੫ ਸ਼ਰਾਬ। ਮਾਇਆ ਮਿਠੀ ਸ਼ਰਾਬ ਹੈ।

੧੬ ਮਸਤ, ਸ਼ਰਾਬੀ।

੧੭ ਪਿਛਲੀ ਤੁਕ ਵਿੱਚ ਦਿਤੇ—ਕਲਾਲਨ, ਸ਼ਰਾਬ ਤੇ ਸ਼ਰਾਬ ਪੀਣ ਵਾਲਾ—ਇਹ ਸਾਰੇ ਰੂਪ (ਰੱਬ ਆਪ ਧਾਰਦਾ ਹੈ।)

੧੮ ਵਿਚਾਰਾ। ੧੯ ਜੋੜੀ। ੨੦ ਪ੍ਰੇਮ।

੨੧ ਇਹੋ ਭਗਤੀ ਹੈ, ਇਹੋ ਤਪ-ਤਪਣੇ ਜਾਂ ਤਪੱਸਿਆ ਹੈ।

੨੨ ਕਰਤਾਰ ਦੀ ਸਿਫ਼ਤ ਕਰਨੀ ਜਾਣੇ ਤਾਂ ਤਾਲ ਅਨੁਸਾਰ ਨਾਚ ਹੁੰਦਾ ਹੈ; ਹੋਰ ਨਚਣਾ ਕੇਵਲ ਮਨ ਦੀ ਖ਼ੁਸ਼ੀ ਹੈ। ੨੩ ਦੋ ਛੈਣੇ।

੨੪ ਘੁੰਗਰੂ। ਸਦਾ ਖ਼ੁਸ਼ ਰਹਿਣਾ ਘੁੰਗਰੂ ਹਨ।

੨੫ ਹਰੀ ਨੂੰ ਛੱਡ ਕੇ ਕਿਸੇ ਹੋਰ ਚੀਜ਼ ਦਾ ਪਿਆਰ ਦੂਜਾ ਭਾਉ ਕਹੀਦਾ ਹੈ। ਦੂਜਾ ਭਾਉ ਨਾ ਹੋਣਾ ਇਹ ਰਾਗ ਨਾਦ ਹੈ।

੨੬ ਚਿਤ ਵਿੱਚ ਹਰੀ ਦਾ ਭਉ ਹੋਣਾ ਇਹ ਨਾਚ ਦੀ ਫੇਰੀ ਹੈ, ਅਤੇ ਇਹ ਭਉ ਨਿਤ ਹੀ ਰਹਿਣਾ ਚਾਹੀਦਾ ਹੈ। ਮਨ-ਚੀਤਿ=ਮਨ-ਚਿਤ ਵਿਚ। ਦੇਖੋ ਨੇਮ ੩੩ ਦੇ ਅੰਤ ਨੋਟ।

੨੭ ਲੇਟ ਲੇਟਣਾ=ਲੰਮੇ ਪੈ ਕੇ ਨਚਣਾ। ਤਨ ਨੂੰ ਤੁਛ ਜਾਨਣਾ ਇਹ ਲੇਟ ਲੇਟਣਾ ਹੈ।

੨੮ ਸਿੱਖਿਆ ਦਾ ਪਿਆਰ। ਸਿਖ-ਸੰਗਤ ਵਿੱਚ ਜਾਣਾ ਇਹ ਹੈ ਨਿਰਤਕਾਰੀ ਦੀ ਸਿੱਖਿਆ ਨਾਲ ਪਿਆਰ ਕਰਨਾ।

੨੯ ਗੁਰਾਂ ਦੁਆਰੇ ਸੱਚਾ ਨਾਮ ਸੁਨਣਾ ਇਹ ਅਸਲ ਰਾਗ ਸੁਨਣਾ ਹੈ ਅਤੇ ਨਿਤ ਨਾਮ ਜਪਣਾ ਇਹ ਗੀਤ ਨੂੰ ਮੁੜ ੨ ਦੁਹਰਾਣਾ ਹੈ।

੩੦ ਕਾਇਮ ਕੀਤੀ ਹੈ। ੩੧ ਮੇਲ।

੩੨ ਰਾਵਣ ਨੇ। ਰਾਵਣ ਨੇ ਅੰਨ੍ਹਾ ਹੋਣ ਕਰਕੇ ਆਪਣਾ ਸਿਰ ਕਟਾਇਆ। ੩੩ ਸਿਰ।

੩੪ ਭਰਪੂਰ ਹੈਂ ਤੇ ਸਭ ਦਾ ਧਿਆਨ ਰਖਦਾ ਹੈਂ।

੩੫ ਜਿਸ ਨੇ ਜੀਵਾਂ ਨੂੰ ਪੈਦਾ ਕਰ ਕੇ ਉਨ੍ਹਾਂ ਦੀ ਰਹਿਣੀ ਬਹਿਣੀ ਨੂੰ ਆਪਣੇ ਕਾਬੂ ਵਿੱਚ ਰਖਿਆ ਹੈ, ਉਸ ਲਈ ਕ੍ਰਿਸ਼ਨ ਹੋ ਕੇ ਕਾਲੀ ਨਾਗ ਨੂੰ ਨੱਥ ਸਕਣਾ ਕੋਈ ਵੱਡੀ ਵਡਿਆਈ ਨਹੀਂ।

੩੬ ਕਿਸ ਦਾ ਤੈਨੂੰ ਪਤੀ ਤੇ ਇਸਤਰੀ ਤੇਰੀ ਕਉਣ ਕਹਿ ਸਕਦੇ ਹਾਂ, ਕਿਉਂ ਜੋ ਤੂੰ ਤਾਂ ਸਭ ਥਾਂ ਇੱਕੋ ਜੇਹਾ ਭਰਪੂਰ ਹੈਂ। ੩੭ ਇੱਕੋ ਜੇਹਾ।

੩੮ ਕੰਵਲ ਦੀ ਨਲਕੀ। ਕੁਟੰਬ=ਜਨਮ ਦੇਣ ਵਾਲਾ ਪਰਵਾਰ।

੩੯ ਵਰਦਾਤਾ=ਵਰ ਦੇਣ ਵਾਲਾ, ਵਿਸ਼ਨੂ। ਬ੍ਰਹਮਾ (ਜਿਸ ਦਾ ਜਨਮ-ਦਾਤਾ ਪਰਵਾਰ ਕਮਲ ਦੀ ਨਲਕੀ ਹੈ, ਅਤੇ ਵਿਸ਼ਨੂ ਜਿਸ ਦੇ ਕੋਲ ਹੀ ਹੈ) ਕਮਲ ਦੀ ਨਾਲੀ ਵਿੱਚ ਟੁਭੀ ਮਾਰ ਕੇ ਸ੍ਰਿਸ਼ਟੀ ਦਾ ਮੁਢ ਭਾਲਣ ਗਿਆ ਪਰ ਅੰਤ ਨਾ ਪਾ ਸਕਿਆ,ਉਸ ਬੇਅੰਤ ਲਈ ਕੰਸ ਨੂੰ ਮਾਰਨਾ ਕੀ ਵਡਿਆਈ ਹੈ?

੪੦ ਦੁਧ (ਦਾ ਸਮੁੰਦਰ)। ੪੧ ਰਿੜਕਿਆ।

* ਇਸ ਸ਼ਬਦ ਵਿੱਚ ਰੱਬ ਨੂੰ ਬੋਲਣ,ਸੁਣਨ,ਵੇਖਣ, ਚਖਣ, ਸੁੰਘਣ ਆਦਿ ਦਾ ਮੂਲ ਕਾਰਣ ਮੰਨਿਆ ਹੈ, ਅਤੇ ਦੱਸਿਆ ਹੈ ਕਿ ਮਾਇਕ ਰਸ ਅਤੇ ਇਨ੍ਹਾਂ ਲਈ ਭਰਮਣ ਭਰਮਾਉਣ ਵਾਲਾ ਰੱਬ ਆਪ ਹੀ ਹੈ।

† ਇਸ ਸ਼ਬਦ ਦਾ ਸਾਰ ਇਹ ਹੈ ਕਿ ਵਾਹਿਗੁਰੂ ਨੂੰ ਰਾਮ, ਕ੍ਰਿਸ਼ਨ ਆਦਿ ਅਵਤਾਰ ਕਹਿ ਕੇ ਮੰਨਣਾ ਭੁੱਲ ਹੈ। ਉਸ ਦੀ ਵਡਿਆਈ ਬਿਅੰਤ ਹੈ। ਉਸ ਦੇ ਮੁਕਾਬਲੇ ਤੇ ਵੱਡੇ ੨ ਅਵਤਾਰ ਕਹਾਵਣ ਵਾਲੇ ਤੇ ਉਨ੍ਹਾਂ ਦੇ ਕਾਰਨਾਮੇ ਤੁੱਛ ਹਨ। ਜਿਸ ਵਾਹਿਗੁਰੂ ਨੇ ਧਰਤੀ ਸਾਜੀ, ਜਲ ਅਗਨੀ ਪਉਣ ਬਧੇ, ਉਸ ਬਾਬਤ ਕਹਿਣਾ ਕਿ ਰਾਵਣ ਜਾਂ ਕੰਸ ਆਦਿਕ ਨੂੰ ਮਾਰਨ ਵਾਲਾ ਹੈ, ਕੋਈ ਵਡੀ ਵਡਿਆਈ ਨਹੀਂ।

‡ ਇਹ ਪੁਰਾਣਿਕ ਕਥਾ ਹੈ ਕਿ ਬ੍ਰਹਮਾ ਕਮਲ ਦੀ ਨਾਲੀ ਵਿਚੋਂ ਪੈਦਾ ਹੋਇਆ ਤੇ ਸ੍ਰਿਸ਼ਟੀ ਦਾ ਮੁਢ ਭਾਲਣੋਂ ਲਈ ਨਲਕੀ ਵਿਚ ਹੀ ਚਲਿਆ ਗਿਆ, ਪਰ ਅੰਤ ਨਾ ਪਾ ਸਕਿਆ।

§ ਰਾਜਾ ਕੰਸ ਕ੍ਰਿਸ਼ਨ ਜੀ ਦਾ ਮਾਮਾ ਸੀ ਤੇ ਬੜਾ ਜ਼ਾਲਮ ਸੀ, ਇਸ ਲਈ ਕ੍ਰਿਸ਼ਨ ਜੀ ਨੇ ਉਸ ਨੂੰ ਮਾਰ ਦਿਤਾ ਸੀ।

¶ ਦੇਵਤਿਆਂ ਤੇ ਦੈਂਤਾਂ ਸਮੁੰਦਰ ਰਿੜਕਿਆ ਤੇ ੧੪ ਰਤਨ ਨਿਕਲੇ ਸਨ। ਉਨ੍ਹਾਂ ਦਾ ਆਪਸ ਵਿੱਚ ਝਗੜਾ ਹੋ ਗਿਆ ਕਿ ਅਸਾਂ ਕੱਢੇ ਹਨ। ਵਿਸ਼ਨੂੰ ਨੇ ਮੋਹਨੀ ਰੂਪ ਵਿੱਚ ਪ੍ਰਗਟ ਹੋ ਕੇ ਇੱਕ ਇੱਕ ਕਰਕੇ ਵੰਡ ਦਿੱਤੇ।

[੧]ਭਖਲਾਏ ਜਿ ਅਸੀ ਕੀਆ ॥ ਕਹੈ ਨਾਨਕੁ ਛਪੈ ਕਿਉ ਛਪਿਆ ਏਕੀ ਏਕੀ
ਵੰਡਿ ਦੀਆ ॥੪॥੭॥ ਆਸਾ ਮਹਲਾ ੧ ॥ *[੨]ਕਰਮ ਕਰਤੂਤਿ ਬੇਲਿ ਬਿਸਥਾਰੀ
ਰਾਮਨਾਮੁ ਫਲੁ ਹੂਆ ॥ [੩]ਤਿਸੁ ਰੂਪੁ ਨ ਰੇਖ ਅਨਾਹਦੁ[੪] ਵਾਜੈ ਸਬਦੁ ਨਿਰੰਜਨਿ
ਕੀਆ ॥ ੧ ॥ [੫]ਕਰੇ ਵਖਿਆਣੁ ਜਾਣੈ ਜੇ ਕੋਈ ॥ ਅੰਮ੍ਰਿਤੁ ਪੀਵੈ ਸੋਈ ॥ ੧ ॥
ਰਹਾਉ ॥ ਜਿਨ੍ ਪੀਆ ਸੇ ਮਸਤ ਭਏ ਹੈ ਤੂਟੇ ਬੰਧਨ ਫਾਹੇ ॥ ਜੋਤੀ[੬] ਜੋਤਿ
ਸਮਾਣੀ ਭੀਤਰਿ ਤਾ ਛੋਡੇ ਮਾਇਆ ਕੇ ਲਾਹੇ ॥ ੨ ॥ ਸਰਬ ਜੋਤਿ ਰੂਪੁ ਤੇਰਾ
ਦੇਖਿਆ ਸਗਲ ਭਵਨ ਤੇਰੀ ਮਾਇਆ ॥ ਰਾਰੈ[੭] ਰੂਪਿ ਨਿਰਾਲਮੁ[੮] ਬੈਠਾ ਨਦਰਿ
ਕਰੇ ਵਿਚਿ ਛਾਇਆ ॥ ੩ ॥ [੯]ਬੀਣਾ ਸਬਦੁ ਵਜਾਵੈ ਜੋਗੀ ਦਰਸਨਿ ਰੂਪਿ
ਅਪਾਰਾ ॥ ਸਬਦਿ ਅਨਾਹਦਿ ਸੋ ਸਹੁ ਰਾਤਾ [੧੦]ਨਾਨਕੁ ਕਹੈ ਵਿਚਾਰਾ ॥ ੪ ॥ ੮ ॥
ਆਸਾ ਮਹਲਾ ੧ ॥ †[੧੧]ਮੈ ਗੁਣ ਗਲਾ ਕੇ ਸਿਰਿ ਭਾਰ ॥ ਗਲੀ ਗਲਾ
ਸਿਰਜਣਹਾਰ ॥ ਖਾਣਾ ਪੀਣਾ ਹਸਣਾ ਬਾਦਿ[੧੨] ॥ ਜਬ ਲਗੁ ਰਿਦੈ ਨ ਆਵਹਿ
ਯਾਦਿ ॥੧॥ [੧੩]ਤਉ ਪਰਵਾਹ ਕੇਹੀ ਕਿਆ ਕੀਜੈ ॥ ਜਨਮਿ ਜਨਮਿ ਕਿਛੁ ਲੀਜੀ
ਲੀਜੈ ॥ ੧ ॥ ਰਹਾਉ ॥ ਮਨ ਕੀ ਮਤਿ ਮਤਾਗਲੁ[੧੪] ਮਤਾ[੧੫] ॥ ਜੋ ਕਿਛੁ ਬੋਲੀਐ
ਸਭੁ [੧੬]ਖਤੋ ਖਤਾ ॥ ਕਿਆ ਮੁਹੁ ਲੈ ਕੀਚੈ[੧੭] ਅਰਦਾਸਿ ॥ ਪਾਪੁ ਪੁੰਨੁ ਦੁਇ ਸਾਖੀ[੧੮]
ਪਾਸਿ ॥ ੨ ॥ ਜੈਸਾ ਤੂੰ ਕਰਹਿ ਤੈਸਾ ਕੋ ਹੋਇ ॥ ਤੁਝ ਬਿਨੁ ਦੂਜਾ ਨਾਹੀ ਕੋਇ ॥
ਜੇਹੀ ਤੂੰ ਮਤਿ ਦੇਹਿ ਤੇਹੀ ਕੋ ਪਾਵੈ ॥ ਤੁਧੁ ਆਪੇ ਭਾਵੈ ਤਿਵੈ ਚਲਾਵੈ ॥੩॥ ਰਾਗ
ਰਤਨ ਪਰੀਆ[੧੯] ਪਰਵਾਰ[੨੦] ॥ ਤਿਸੁ ਵਿਚਿ ਉਪਜੈ ਅੰਮ੍ਰਿਤੁ ਸਾਰ[੨੧] ॥ ਨਾਨਕ
[੨੨]ਕਰਤੇ ਕਾ ਇਹੁ ਧਨੁ ਮਾਲੁ ॥ ਜੇ ਕੋ ਬੂਝੈ ਏਹੁ ਬੀਚਾਰੁ ॥੪॥੯॥ ਆਸਾ ਮਹਲਾ੧॥
ਕਰਿ ਕਿਰਪਾ ਅਪਨੈ ਘਰਿ ਆਇਆ ਤਾ ਮਿਲਿ ਸਖੀਆ ਕਾਜੁ[੨੩] ਰਚਾਇਆ ॥
ਖੇਲੁ ਦੇਖਿ ਮਨਿ ਅਨਦੁ ਭਇਆ ਸਹੁ ਵੀਆਹਣ ਆਇਆ ॥ ੧ ॥ ਗਾਵਹੁ
ਗਾਵਹੁ ਕਾਮਣੀ[੨੪] [੨੫]ਬਿਬੇਕ ਬੀਚਾਰੁ ॥ ਹਮਰੈ ਘਰਿ ਆਇਆ ਜਗ ਜੀਵਨੁ
ਭਤਾਰੁ[੨੬] ॥ ੧ ॥ ਰਹਾਉ ॥ [੨੭]ਗੁਰੂ ਦੁਆਰੈ ਹਮਰਾ ਵੀਆਹੁ ਜਿ ਹੋਆ ਜਾਂ ਸਹੁ
ਮਿਲਿਆ ਤਾਂ ਜਾਨਿਆ ॥ ਤਿਹੁ ਲੋਕਾ ਮਹਿ ਸਬਦੁ[੨੮] ਰਵਿਆ ਹੈ ਆਪੁ ਗਇਆ
ਮਨੁ ਮਾਨਿਆ ॥੨॥ ਆਪਣਾ ਕਾਰਜੁ ਆਪਿ ਸਵਾਰੇ ਹੋਰਨਿ[੨੯] ਕਾਰਜੁ ਨ ਹੋਈ ॥
[੩੦]ਜਿਤੁ ਕਾਰਜਿ ਸਤੁ ਸੰਤੋਖੁ ਦਇਆ ਧਰਮੁ ਹੈ ਗੁਰਮੁਖਿ[੩੧] ਬੂਝੈ ਕੋਈ ॥ ੩ ॥
ਭਨਤਿ[੩੨] ਨਾਨਕੁ ਸਭਨਾ ਕਾ ਪਿਰੁ ਏਕੋ ਸੋਇ ॥ ਜਿਸਨੋ ਨਦਰਿ ਕਰੇ ਸਾ
ਸੋਹਾਗਣਿ ਹੋਇ ॥੪॥੧੦॥ ਆਸਾ ਮਹਲਾ ੧॥ ‡ਗ੍ਰਿਹੁ ਬਨੁ ਸਮਸਰਿ[੩੩] ਸਹਜਿ
ਸੁਭਾਇ ॥ ਦੁਰਮਤਿ [੩੪]ਗਤੁ ਭਈ [੩੫]ਕੀਰਤਿ ਠਾਇ ॥ [੩੬]ਸਚ ਪਉੜੀ ਸਾਚਉ

੧ ਦੈਂਤ ਦੇਵਤੇ ਗੁੱਸੇ ਵਿੱਚ ਫ਼ਜ਼ੂਲ ਬੋਲ ਉਠੇ ਕਿ ਅਸੀ ਹੀ ਰਤਨ ਕੱਢੇ ਹਨ, ਪਰ ਸੱਚ ਇਹ ਹੈ ਕਿ ਸਭ ਰਤਨਾਂ ਦੇ ਪੈਦਾ ਕਰਨ ਵਾਲਾ ਤੇ ਪ੍ਰਗਟ ਕਰਨ ਵਾਲਾ ਉਹ ਆਪ ਹੀ ਹੈ।
੨ ਸ਼ੁਭ ਕਰਮ ਜਾਂ ਕਰਤੂਤ ਇਹ ਵੇਲ ਖਿਲਰੀ ਹੈ ਤੇ ਰਾਮ-ਨਾਮ ਇਸ ਦਾ ਫਲ ਹੈ।
੩ ਤਿਸ ਰਾਮ-ਨਾਮ ਦੀ ਕੋਈ ਸ਼ਕਲ ਚਿੰਨ੍ਹ ਨਹੀਂ ਹੈ ਤੇ ਉਹ ਅਨਾਹਦ (ਬਿਨਾਂ ਚੋਟ ਦੇ) ਪ੍ਰਗਟ ਹੁੰਦਾ ਹੈ। ਰਾਮ-ਨਾਮ ਸ਼ਬਦ ਨਿਰੰਜਨ (ਮਾਇਆ ਤੋਂ ਰਹਿਤ) ਹਰੀ ਨੇ ਪ੍ਰਗਟ ਕੀਤਾ ਹੈ।
੪ ਬਿਨਾਂ ਆਹਤ (ਚੋਟ) ਦੇ ਜੋ ਵਜੇ, ਆਤਮ ਮੰਡਲ ਦਾ ਸੰਗੀਤ।
੫ ਰਾਮ-ਨਾਮ ਨੂੰ ਉਹ ਬਿਆਨ ਕਰ ਸਕਦਾ ਹੈ ਜੋ ਜਾਣਦਾ ਹੋਵੇ। ਉਹੋ ਅੰਮ੍ਰਿਤ ਪੀਂਦਾ ਹੈ।
੬ ਵਾਹਿਗੁਰੂ ਦੀ ਜੋਤ।
੭ ਝਗੜੇ। ਝਗੜਿਆਂ ਅਤੇ ਦ੍ਰਿਸ਼ਟਮਾਨ ਸੰਸਾਰ ਵਿੱਚ ਕਰਤਾਰ ਨਿਰਲੇਪ ਵਸਦਾ ਹੈ ਅਤੇ ਵਿੱਚ ਪ੍ਰਵੇਸ਼ ਕਰਕੇ ਸਭ ਕੁਝ ਵੇਖ ਰਿਹਾ ਹੈ।
੮ ਨਿਰਲੇਪ।
੯ ਇਹੋ ਜੇਹਾ ਜੋਗੀ ਅਪਾਰ ਹਰੀ ਦੇ ਦਰਸ਼ਨ ਤੇ ਰੂਪ ਦੁਆਰਾ ਸ਼ਬਦ ਰੂਪ ਬੀਣਾ ਨੂੰ ਵਜਾਉਂਦਾ ਹੈ। ਉਹ ਵਾਹਿਗੁਰੂ ਉਸ ਜੋਗੀ ਨੂੰ ਅਨਾਹਦ ਸ਼ਬਦ ਵਿਚ ਰਤਾ ਦਿਸਦਾ ਹੈ, ਭਾਵ ਹਰੀ ਸ਼ਬਦ ਦੁਆਰਾ ਪ੍ਰਗਟ ਹੁੰਦਾ ਹੈ।
੧੦ ਨਾਨਕ ਇਹ ਵਿਚਾਰ ਕਹਿੰਦਾ ਹੈ।
੧੧ ਮੇਰੇ ਵਿੱਚ ਇਹੀ ਗੁਣ ਹੈ ਕਿ ਸਿਰ ਤੇ ਗੱਲਾਂ ਦੀਆਂ ਪੰਡਾਂ ਚੁਕੀਆਂ ਹਨ, ਪਰ ਸਭ ਵਿੱਚੋਂ ਉੱਤਮ ਗੱਲਾਂ ਕਰਤਾਰ ਦੀਆਂ ਹਨ।
੧੨ ਫਜ਼ੂਲ।
੧੩ ਤਾਂ ਕੀ ਕਿਸੇ ਚੀਜ਼ ਦੀ ਪ੍ਰਵਾਹ ਕਰੀਏ, ਉਮਰ ਭਰ ਕੁਝ ਲਾਭ ਹੀ ਲਾਭ ਲੈਣ ਦਾ ਯਤਨ ਕਰੀਏ। ੧੪ ਹਾਥੀ।
੧੫ ਮਸਤ। ਸਾਡੇ ਮਨ ਦੀ ਮਤਿ ਐਸੀ ਹੈ ਜਿਵੇਂ ਮਸਤ ਹਾਥੀ ਹੁੰਦਾ ਹੈ।
੧੬ [ਅਰਬੀ ਖ਼ਤਾ, ਭੁਲ] ਗਲਤ ਹੀ ਗਲਤ।
੧੭ ਕਰੀਏ। ੧੮ ਗਵਾਹ। ੧੯ ਰਾਗਣੀਆਂ।
੨੦ ਰਾਗਾਂ ਦੇ ਪੁਤਰ ਆਦਿਕ। ਰਾਗ ਰਤਨ=ਉਤਮ ਪਦਾਰਥ ਜੋ ਰਾਗ ਹੈ, ਕੀਰਤਨ।
੨੧ ਸ੍ਰੇਸ਼ਟ, ਉੱਤਮ।
੨੨ ਇਹ ਅੰਮ੍ਰਿਤ ਰਸ ਕਰਤਾਰ ਦਾ ਮਾਲ ਧਨ ਹੈ, ਜੇ ਕੋਈ ਵਿਚਾਰ ਕੇ ਬੁਝੇ ਤਾਂ।
੨੩ ਵਿਆਹ। ੨੪ ਇਸਤਰੀ।
੨੫ ਤਤ ਗਿਆਨ ਵਾਲੀ ਵਿਚਾਰ।
੨੬ ਪਤੀ। ਜਗਤ ਦਾ ਜੀਵਨ ਪਤੀ ਸਾਡੇ ਹਿਰਦੇ ਵਿੱਚ ਆ ਵਸਿਆ ਹੈ।
੨੭ ਗੁਰੂ ਵਿਚੋਲੇ ਦੁਆਰਾ।
੨੮ ਬ੍ਰਹਮ, ਕਰਤਾਰ। ਸਭ ਥਾਂਈਂ ਹਰੀ ਭਰਪੂਰ ਦਿਸਦਾ ਹੈ; ਆਪਾ ਭਾਵ ਚਲਾ ਗਿਆ ਤੇ ਮਨ ਪਤੀਜ ਗਿਆ। ੨੯ ਹੋਰਨੀਂ, ਹੋਰਨਾਂ ਦੁਆਰਾ।
੩੦ ਜਿਸ ਵਿਆਹ ਨਾਲ ਸਤ ਸੰਤੋਖ ਆਦਿ ਪੈਦਾ ਹੁੰਦੇ ਹਨ।
੩੧ ਗੁਰੂ ਵਲ ਜੋ ਸਨਮੁਖ ਹੋ ਕੇ ਚਲਦਾ ਹੈ, ਜੋ ਗੁਰੂ ਦੀ ਮੰਨ ਕੇ ਟੁਰਦਾ ਹੈ। ਗੁਰਮੁਖਿ ਦੇ ਲਛਣਾਂ ਲਈ ਦੇਖੋ ਸਿਧ ਗੋਸਟਿ।
੩੨ ਕਹਿੰਦਾ ਹੈ।
੩੩ ਇੱਕੋ ਜਹੇ। ਹੁਣ ਘਰ ਤੇ ਬਨ ਸਹਜੇ ਹੀ ਇੱਕੋ ਜੇਹੇ ਦਿਸਦੇ ਹਨ। ੩੪ ਚਲੀ ਗਈ।
੩੫ ਉਸ ਦੀ ਥਾਂ ਤੇ ਹਰੀ-ਜਸ ਆ ਵਸਿਆ ਹੈ।
੩੬ ਮੁਖ ਵਿੱਚ ਸੱਚਾ ਨਾਮ ਹੋਣਾ ਇਹੋ ਅਸਲ ਪਉੜੀ (ਰਸਤਾ) ਹੈ।

---

* ਸਮੁੱਚਾ ਭਾਵ—ਸ਼ੁਭ ਕਰਮਾਂ ਦਾ ਲਾਭ ਇਹੋ ਹੈ ਕਿ ਓਹ ਵਾਹਿਗੁਰੂ ਦੇ ਨਾਮ ਵਲ ਲਿਜਾਣ। ਨਾਮ ਹੀ ਅੰਮ੍ਰਿਤ ਫਲ ਹੈ, ਜਿਸ ਨੂੰ ਓਹੀ ਦਸ ਸਕਦਾ ਹੈ ਜੋ ਜਾਣਦਾ ਹੋਵੇ। ਇਸ ਜਾਨਣ ਦੀ ਵੰਨਗੀ ਦਸਦੇ ਹਨ ਕਿ ਉਹ ਸਾਰੀਆਂ ਜੋਤਾਂ ਵਿੱਚ ਚਮਕਦਾ ਹੈ ਤੇ ਸਾਰਿਆਂ ਭਵਣਾਂ ਵਿੱਚ ਛਾਇਆ ਹੋਇਆ ਹੈ, ਪਰ ਰਹਿੰਦਾ ਸਭ ਤੋਂ ਨਿਰਲੇਪ ਹੈ। ਉਸ ਦਾ ਅਪਾਰ ਦਰਸ਼ਨ ਸ਼ਬਦ ਦੁਆਰਾ ਹੁੰਦਾ ਹੈ।

† ਸਮੁੱਚਾ ਭਾਵ—ਹੋਰਨਾਂ ਬੇਲੋੜੀਆਂ ਗੱਲਾਂ, ਮੌਜਾਂ ਜਾਂ ਅਕਲਮੰਦੀਆਂ ਦੇ ਪਿਛੇ ਕਿਉਂ ਪਈਏ? ਅਸਲ ਮੱਤ ਤਾਂ ਉਹ ਹੈ ਜੋ ਰੱਬ ਦੇ ਪਾਸੇ ਦੀ ਹੋਵੇ। ਖੁਸ਼ੀ ਭੀ ਉਹੋ ਹੈ ਜੋ ਉਸ ਦੇ ਨਾਮ-ਕੀਰਤਨ ਤੋਂ ਪੈਦਾ ਹੁੰਦੀ ਹੈ। ਏਹੋ ਇਲਾਹੀ ਦੌਲਤ ਹੈ।

‡ ਸਮੁੱਚਾ ਭਾਵ—ਗੁਰਮਤ ਅਨੁਸਾਰ ਕੁਦਰਤੀ ਤੌਰ ਤੇ ਰਹਿਣ ਨਾਲ ਗ੍ਰਿਹਸਥ ਤੇ ਵੈਰਾਗ ਇੱਕੋ ਜਹੇ ਹੋ ਜਾਂਦੇ ਹਨ। ਘਰ ਬਾਹਰ ਸਭ ਥਾਈਂ ਵਾਹਿਗੁਰੂ ਨੂੰ ਪਰੀ ਪੂਰਨ ਦੇਖਣ ਨਾਲ ਤੇ ਮਨ ਨੂੰ ਮਾਰ ਕੇ ਜ਼ਿੰਦਗੀ ਗੁਰ-ਸੇਵਾ ਵਿੱਚ ਲਾਉਣ ਨਾਲ ਉੱਚੀ ਤੋਂ ਉੱਚੀ ਗਤੀ ਮਿਲ ਜਾਂਦੀ ਹੈ। ਇਸ ਦੇ ਮੁਕਾਬਲੇ ਤੇ ਭੇਖ ਤੇ ਵਰਨ ਖੇਹ ਹਨ। ਭੇਖ ਵਿੱਚ ਵੀ ਤ੍ਰਿਸ਼ਨਾ ਨਹੀਂ ਛੱਡਦੀ, ਨਾ ਹੀ ਇਸ ਤੋਂ ਪੈਦਾ ਹੋਏ ਦੁਖ ਛੱਡਦੇ ਹਨ। ਗ੍ਰਿਹਸਥ ਵਿੱਚ ਵੀ ਨਿਰੇ ਸਾਕ ਸੈਨ ਤੇ ਝੂਠ ਵਿਕਾਰ ਵਿੱਚ ਖਚਿਤ ਰਹਿਣ ਨਾਲ ਕੋਈ ਸੁਖ ਨਹੀਂ। ਪਰਮ ਅਨੰਦ ਤਾਂ ਸਿਫ਼ਤ ਸਲਾਹ ਵਿੱਚ ਹੈ, ਉਹ ਭਾਵੇਂ ਕਿਧਰੇ ਬਹਿ ਕੇ ਕਰੀਏ।

ਮੁਖਿ ਨਾਂਉ ॥ ਸਤਿਗੁਰੁ ਸੇਵਿ ਪਾਏ [੧]ਨਿਜ ਥਾਉ ॥ ੧ ॥ ਮਨ ਚੂਰੇ [੨]ਖਟੁ ਦਰਸਨ
ਜਾਣੁ[੩] ॥ ਸਰਬ ਜੋਤਿ ਪੂਰਨ ਭਗਵਾਨੁ ॥ ੧ ॥ ਰਹਾਉ ॥ [੪]ਅਧਿਕ ਤਿਆਸ ਭੇਖ
ਬਹੁ ਕਰੈ ॥ ਦੁਖੁ ਬਿਖਿਆ ਸੁਖੁ ਤਨਿ ਪਰਹਰੈ ॥ ਕਾਮੁ ਕ੍ਰੋਧੁ ਅੰਤਰਿ ਧਨੁ ਹਿਰੈ ॥
ਦੁਬਿਧਾ ਛੋਡਿ ਨਾਮਿ ਨਿਸਤਰੈ ॥ ੨ ॥ [੫]ਸਿਫਤਿ ਸਲਾਹਣੁ *ਸਹਜ ਅਨੰਦ ॥
ਸਖਾ ਸੈਨੁ ਪ੍ਰੇਮੁ ਗੋਬਿੰਦ ॥ ਆਪੇ ਕਰੇ ਆਪੇ ਬਖਸਿੰਦੁ ॥ ਤਨੁ ਮਨੁ ਹਰਿ ਪਹਿ
ਆਗੈ ਜਿੰਦੁ ॥ ੩ ॥ [੬]ਝੂਠ ਵਿਕਾਰ ਮਹਾ ਦੁਖੁ ਦੇਹ ॥ ਭੇਖ ਵਰਨ ਦੀਸਹਿ ਸਭਿ
ਖੇਹ ॥ ਜੋ ਉਪਜੈ ਸੋ ਆਵੈ ਜਾਇ ॥ ਨਾਨਕ [੭]ਅਸਥਿਰੁ ਨਾਮੁ ਰਜਾਇ ॥੪॥੧੧॥
ਆਸਾ ਮਹਲਾ ੧ ॥ †ਏਕੋ ਸਰਵਰੁ[੮] [੯]ਕਮਲ ਅਨੂਪ ॥ ਸਦਾ ਬਿਗਾਸੈ ਪਰਮਲ[੧੦]
ਰੂਪ ॥ [੧੧]ਊਜਲ ਮੋਤੀ ਚੂਗਹਿ ਹੰਸ ॥ ਸਰਬ ਕਲਾ ਜਗਦੀਸੈ ਅੰਸ[੧੨] ॥ ੧ ॥
ਜੋ ਦੀਸੈ ਸੋ ਉਪਜੈ ਬਿਨਸੈ ॥ [੧੩]ਬਿਨੁ ਜਲ ਸਰਵਰਿ ਕਮਲੁ ਨ ਦੀਸੈ ॥ ੧ ॥
ਰਹਾਉ ॥ [੧੪]ਬਿਰਲਾ ਬੂਝੈ ਪਾਵੈ ਭੇਦੁ ॥ ਸਾਖਾ ਤੀਨਿ ਕਹੈ ਨਿਤ ਬੇਦੁ ॥ [੧੫]ਨਾਦ
ਬਿੰਦ ਕੀ ਸੁਰਤਿ ਸਮਾਇ ॥ ਸਤਿਗੁਰੁ ਸੇਵਿ [੧੬]ਪਰਮ ਪਦੁ ਪਾਇ ॥ ੨ ॥ ਮੁਕਤੋ
ਰਾਤਉ ਰੰਗਿ ਰਵਾਂਤਉ[੧੭] ॥ [੧੮]ਰਾਜਨ ਰਾਜਿ ਸਦਾ ਬਿਗਸਾਂਤਉ ॥ ਜਿਸੁ ਤੂੰ
ਰਾਖਹਿ ਕਿਰਪਾ ਧਾਰਿ ॥ ਬੂਡਤ ਪਾਹਨ[੧੯] ਤਾਰਹਿ ਤਾਰਿ[੨੦] ॥ ੩ ॥ [੨੧]ਤ੍ਰਿਭਵਣ
ਮਹਿ ਜੋਤਿ ਤ੍ਰਿਭਵਣ ਮਹਿ ਜਾਣਿਆ ॥ [੨੨]ਉਲਟ ਭਈ ਘਰੁ ਘਰ ਮਹਿ
ਆਣਿਆ ॥ ਅਹਿਨਿਸਿ[੨੩] ਭਗਤਿ ਕਰੇ ਲਿਵ ਲਾਇ ॥ ਨਾਨਕੁ ਤਿਨ ਕੈ ਲਾਗੈ
ਪਾਇ[੨੪] ॥ ੪ ॥ ੧੨ ॥ ਆਸਾ ਮਹਲਾ ੧ ॥ [੨੫]ਗੁਰਮਤਿ ਸਾਚੀ ਹੁਜਤਿ ਦੂਰਿ ॥
ਬਹੁਤੁ ਸਿਆਣਪ ਲਾਗੈ ਧੂਰਿ[੨੬] ॥ ਲਾਗੀ ਮੈਲੁ ਮਿਟੈ ਸਚ ਨਾਇ ॥ [੨੭]ਗੁਰ ਪਰਸਾਦਿ
ਰਹੈ ਲਿਵ ਲਾਇ ॥੧॥ ਹੈ ਹਜੂਰਿ[੨੮] ਹਾਜਰੁ ਅਰਦਾਸਿ ॥ ਦੁਖੁ ਸੁਖੁ ਸਾਚੁ ਕਰਤੇ
ਪ੍ਰਭ ਪਾਸਿ ॥੧॥ ਰਹਾਉ ॥ ਕੂੜੁ ਕਮਾਵੈ ਆਵੈ ਜਾਵੈ ॥ ਕਹਣਿ ਕਥਨਿ ਵਾਰਾ[੨੯]
ਨਹੀ ਆਵੈ ॥ [੩੦]ਕਿਆ ਦੇਖਾ ਸੂਝ ਬੂਝ ਨ ਪਾਵੈ ॥ ਬਿਨੁ ਨਾਵੈ ਮਨਿ ਤ੍ਰਿਪਤਿ[੩੧]
ਨ ਆਵੈ ॥੨॥ ਜੋ ਜਨਮੇ ਸੇ ਰੋਗਿ ਵਿਆਪੇ ॥ ਹਉਮੈ ਮਾਇਆ ਦੂਖਿ ਸੰਤਾਪੇ[੩੨] ॥
ਸੇ ਜਨ ਬਾਂਚੇ[੩੩] ਜੋ ਪ੍ਰਭਿ ਰਾਖੇ ॥ ਸਤਿਗੁਰੁ ਸੇਵਿ ਅੰਮ੍ਰਿਤ ਰਸੁ ਚਾਖੇ ॥ ੩ ॥
[੩੪]ਚਲਤਉ ਮਨੁ ਰਾਖੈ ਅੰਮ੍ਰਿਤੁ ਚਾਖੈ ॥ ਸਤਿਗੁਰ ਸੇਵਿ ਅੰਮ੍ਰਿਤ ਸਬਦੁ ਭਾਖੈ[੩੫] ॥
ਸਾਚੈ ਸਬਦਿ ਮੁਕਤਿ ਗਤਿ ਪਾਏ ॥ ਨਾਨਕ ਵਿਚਹੁ ਆਪੁ[੩੬] ਗਵਾਏ ॥ ੪ ॥
੧੩ ॥ ਆਸਾ ਮਹਲਾ ੧ ॥ [੩੭]ਜੋ ਤਿਨਿ ਕੀਆ ਸੋ ਸਚੁ ਥੀਆ ॥
ਅੰਮ੍ਰਿਤ ਨਾਮੁ ਸਤਿਗੁਰਿ ਦੀਆ ॥ ਹਿਰਦੈ ਨਾਮੁ ਨਾਹੀ ਮਨਿ ਭੰਗੁ[੩੮] ॥
ਅਨਦਿਨੁ[੩੯] ਨਾਲਿ ਪਿਆਰੇ ਸੰਗੁ ॥ ੧ ॥ ਹਰਿ ਜੀਉ ਰਾਖਹੁ ਅਪਨੀ

੧ ਆਪਣਾ ਅਸਲੀ ਘਰ, ਆਪਣੇ ਅਸਲੇ ਦਾ ਗਿਆਨ ।

੨ ਛੇ ਸ਼ਾਸਤਰ : ਸਾਂਖ, ਨਿਆਇ, ਵੈਸ਼ੇਸ਼ਿਕ, ਮੀਮਾਨਸਾ, ਯੋਗ ਅਤੇ ਵੇਦਾਂਤ ।

੩ ਪਛਾਣ । ਛੇ ਸ਼ਾਸਤਰਾਂ ਦਾ ਜਾਨਣਾ ਇਹ ਹੈ ਕਿ ਮਨ ਵਸ ਕਰੇ ਅਤੇ ਸਭ ਵਿਚ ਭਰਪੂਰ ਜੋਤ ਵਾਹਿਗੁਰੂ ਨੂੰ ਜਾਣੇ । ਚੂਰੈ=ਚੂਰਾ ਚੂਰਾ ਕਰੇ, ਮਾਰੇ, ਵਸ ਕਰੇ ।

੪ ਬਹੁਤੀ ਤ੍ਰਿਸ਼ਨਾ । ਬਹੁਤੇ ਭੇਖ ਕਰਦਾ ਹੈ ਤਾਂ ਤ੍ਰਿਸ਼ਨਾ ਵਧਦੀ ਹੈ । ਮਾਇਆ ਦਾ ਦੁਖ ਸਰੀਰ ਵਿਚੋਂ ਸੁਖ ਦੂਰ ਕਰ ਦਿੰਦਾ ਹੈ । ਕਾਮ ਕ੍ਰੋਧ ਅੰਦਰਲੇ ਧਨ ਨੂੰ ਚੁਰਾਂਦੇ ਹਨ । ਦੁਬਿਧਾ ਨੂੰ ਛੱਡ ਕੇ ਨਾਮ ਦੁਆਰਾ ਤਰ ਸਕਦਾ ਹੈ ।

੫ ਜੋ ਸਿਫ਼ਤ ਸਲਾਹ ਕਰਦਾ ਹੈ, ਉਸ ਨੂੰ ਸਹਜ ਅਨੰਦ ਮਿਲਦਾ ਹੈ । ਗੋਬਿੰਦ ਦਾ ਪਿਆਰ ਉਹਦੇ ਲਈ ਦੋਸਤ ਤੇ ਸਾਥੀ ਹੈ ।

੬ ਝੂਠ ਆਦਿ ਵਿਕਾਰ, ਦੇਹ ਲਈ ਵੱਡਾ ਕਸ਼ਟ ਹਨ, ਅਤੇ ਭੇਖ ਵਰਨ ਸਭ ਖੇਹ ਦਿਸਦੇ ਹਨ ।

੭ ਕਾਇਮ ਰਹਿਣ ਵਾਲਾ ਕੇਵਲ ਹਰੀ ਦਾ ਨਾਮ ਤੇ ਉਸ ਦਾ ਭਾਣਾ ਹੈ ।

੮ ਸਤਸੰਗ ਸਰੋਵਰ ਹੈ ।

੯ (ਗੁਰਮੁਖ) ਸੋਹਣੇ ਕਵਲ ਹਨ ।

੧੦ ਕਈ ਖੁਸ਼ਬੂਦਾਰ ਪਦਾਰਥਾਂ ਨੂੰ ਮਲ ਕੇ ਬਣਾਈ ਸੁਗੰਧ । ਇਹ ਸਰੋਵਰ ਕਮਲਾਂ ਨੂੰ ਖਿੜਾਉਂਦਾ ਹੈ ਅਤੇ ਸੁਗੰਧ ਤੇ ਰੂਪ ਦਿੰਦਾ ਹੈ ।

੧੧ ਗੁਰਮੁਖ-ਹੰਸ ਨਾਮ ਰੂਪ ਮੋਤੀ ਚੁਗਦੇ ਹਨ ।

੧੨ ਹਿੱਸਾ । ਓਹ ਗੁਰਮੁਖ ਉਸ ਸਭ ਤਾਕਤਾਂ ਵਾਲੇ ਜਗਦੀਸ ਦਾ ਹਿੱਸਾ ਭਾਵ ਰੂਪ ਹੋ ਗਏ ਹਨ ।

੧੩ ਨਾਮ-ਜਲ ਤੋਂ ਬਿਨਾਂ ਸਤਸੰਗ-ਸਰੋਵਰ ਵਿਚ ਗੁਰਮੁਖ-ਕਮਲ ਨਹੀਂ ਰਹਿ ਸਕਦਾ ।

੧੪ ਇਸ ਸਤਸੰਗ ਦੇ ਭੇਦ ਨੂੰ ਕੋਈ ਵਿਰਲਾ ਬੁਝਦਾ ਹੈ । ਵੇਦ ਤਾਂ ਸਦਾ ਤਿੰਨ ਸ਼ਾਖਾਂ ਦਾ ਹੀ ਕਥਨ ਕਰਦਾ ਹੈ ; ਕਦੀ ਤ੍ਰਿਮੂਰਤੀ, ਕਦੀ ਤ੍ਰਿਗੁਣ, ਕਦੀ ਤ੍ਰਿਮਾਤਰਾ, ਕਦੀ ਕੋਈ ਹੋਰ ਤ੍ਰਿਹਰੀ ਵੰਡ ਦਸਦਾ ਰਹਿੰਦਾ ਹੈ ।

੧੫ ਨਾਦ=ਸ਼ਬਦ ਰੂਪ ; ਬਿੰਦ=ਪੈਦਾ ਕਰਨ ਵਾਲੇ ਦੇ ਰੂਪ ਵਿਚ । ਉਹ ਅਵਸਥਾ ਜਦੋਂ ਸ੍ਰਿਸ਼ਟੀ ਨਹੀਂ ਸੀ ਤੇ ਵਾਹਿਗੁਰੂ ਸ਼ਬਦ ਰੂਪ ਵਿਚ ਹੀ ਸੀ । ਫਿਰ ਉਸ ਨੇ ਰਚਨਹਾਰ ਦਾ ਰੂਪ ਧਾਰਿਆ । ਇਨ੍ਹਾਂ ਦੋਹਾਂ ਰੂਪਾਂ ਦੀ ਸੋਝੀ ਨੂੰ ਇੱਕ ਕਰ ਦੇਵੇ, ਭਾਵ ਇਨ੍ਹਾਂ ਦੋਹਾਂ ਰੂਪਾਂ ਨੂੰ ਇੱਕੋ ਹੀ ਸਮਝੇ । (ਤਦੇ ਤਿੰਨਾਂ ਗੁਣਾਂ ਵਾਲੀ ਹਾਲਤ ਤੋਂ ਉਤਾਹਾਂ ਪੁਜ ਕੇ ਆਪਣੀ ਬਿਰਤੀ ਨੂੰ ਸਹਜ ਅਵਸਥਾ ਵਾਲੀ ਕਰ ਸਕੇਗਾ ।)

੧੬ ਉੱਚੀ ਤੋਂ ਉੱਚੀ ਹਾਲਤ ਜਿਸ ਤਕ ਮਨੁੱਖ ਉੱਨਤੀ ਕਰਦਾ ਕਰਦਾ ਪਹੁੰਚ ਸਕਦਾ ਹੈ ।

੧੭ ਸਿਮਰਦਾ ਹੈ । ਜਿਹੜਾ ਮਨੁੱਖ ਮੁਕਤ ਹੋਇਆਂ ਨਾਲ ਪਿਆਰ ਕਰਦਾ ਹੈ, ਉਹ ਹਰੀ ਨੂੰ ਪ੍ਰੇਮ ਨਾਲ ਸਿਮਰਦਾ ਹੈ । ਉਹ ਰਾਜਿਆਂ ਦਾ ਰਾਜਾ ਹੈ, ਅਤੇ ਸਦਾ ਖ਼ੁਸ਼ ਰਹਿੰਦਾ ਹੈ ।

੧੮ ਰਾਜਿਆਂ ਦਾ ਰਾਜਾ ।

੧੯ ਪੱਥਰ । ੨੦ ਬੇੜੀ ਵਿਚ ।

੨੧ ਤਿੰਨ ਲੋਕਾਂ ਵਿਚ ਤੇਰੀ ਜੋਤ ਹੈ ।

੨੨ ਮਾਇਆ ਵਲੋਂ ਸੁਰਤ ਉਲਟੀ ਤਾਂ ਮਨ ਰੂਪ ਘਰ ਨੂੰ ਸ੍ਵੈ ਸਰੂਪ(ਅਸਲੀ ਘਰ)ਵਿਚ ਆਂਦਾ ਹੈ ।

੨੩ ਦਿਨ ਰਾਤ । ੨੪ ਚਰਨੀਂ ।

੨੫ ਗੁਰਮਤ ਸੱਚੀ ਹੈ ਤੇ ਇਸ ਦੁਆਰਾ ਹੁੱਜਤ ਦੂਰ ਹੁੰਦੀ ਹੈ ।

੨੬ ਪਾਪਾਂ ਰੂਪ ਮੈਲ ।

੨੭ ਗੁਰੂ ਦੀ ਕਿਰਪਾ ਨਾਲ ।

੨੮ ਪ੍ਰਤੱਖ । ਉਹ ਪ੍ਰਤੱਖ ਹੈ । ਉਸੇ ਪਾਸ ਹਾਜ਼ਰ ਹੋ ਕੇ ਸਭ ਅਰਦਾਸਾਂ ਕਰੀਏ, ਸਭ ਦੁਖ ਸੁਖ ਸੱਚ ਮੁਚ ਉਸੇ ਪਾਸ ਹਨ । ੨੯ ਅੰਤ ।

੩੦ ਉਸ ਨੇ ਕੀ ਵੇਖਿਆ ਹੈ, ਭਾਵ ਕੁਝ ਨਹੀਂ ; ਇਸ ਲਈ ਸਮਝ ਨਹੀਂ ਸੂ ।

੩੧ ਸ਼ਾਂਤੀ । ੩੨ ਦੁਖੀ ਹੁੰਦਾ ।

੩੩ ਬਚੇ ।

੩੪ ਦੌੜਦਾ ਫਿਰਦਾ ਮਨ ਰੋਕ ਰੱਖੇ ।

੩੫ ਬੋਲੇ, ਉਚਾਰੇ । ੩੬ ਹਉਮੈ, ਹੰਕਾਰ ।

੩੭ ਜਿਸ ਨੂੰ ਉਸ ਹਰੀ ਨੇ ਕਿਰਪਾ ਕਰਕੇ ਸੱਚ ਵਾਲਾ ਕੀਤਾ ਹੈ ਉਹੋ ਸੱਚ ਵਾਲਾ ਹੋਇਆ ਹੈ ।

੩੮ ਟੋਟ, ਵਿਘਨ । ੩੯ ਹਰ ਰੋਜ਼ ।

* ਗੁਰਮਤ ਵਿਚ ਹੋਰਨਾਂ ਸੁਖਾਂ ਦੇ ਮੁਕਾਬਲੇ ਤੇ 'ਸਹਜ-ਸੁਖ' ਜਾਂ 'ਸਹਜ-ਅਨੰਦ' ਆਉਂਦਾ ਹੈ, ਜੋ ਅਸਲੀ ਸੁਖ ਹੈ ਤੇ ਮਨ ਨੂੰ ਟਿਕਾਣੇ ਰਖਦਾ ਹੈ ।

† ਸਮੁੱਚਾ ਭਾਵ—ਨਿਰਗੁਣ ਤੇ ਸਰਗੁਣ ਰੂਪਾਂ ਦਾ ਭੇਦ ਦਸਦਿਆਂ ਹੋਇਆਂ (ਵੇਦ ਆਦਿ) ਕਈਆਂ ਨੇ ਧੋਖਾ ਖਾਧਾ ਹੈ ਅਤੇ ਰੱਬ ਦੀ ਏਕਤਾ ਨੂੰ ਤ੍ਰਿਹਰੀਆਂ ਵੰਡਾਂ ਵਿਚ ਪਾ ਦਿਤਾ ਹੈ । ਪਰ ਰੱਬ ਇੱਕ ਹੈ । ਉਸ ਦੇ ਭਗਤ ਉਸ ਦੀ ਅੰਸ਼ ਹਨ । ਓਹ ਉਸ ਤੋਂ ਬਿਨਾਂ ਨਹੀਂ ਰਹਿ ਸਕਦੇ, ਪਰ ਉਹ ਭਗਤਾਂ ਬਿਨਾਂ ਰਹਿ ਸਕਦਾ ਹੈ । ਉਹ ਸੰਸਾਰ ਵਿਚ ਸਮਾ ਰਿਹਾ ਹੈ, ਇਸ ਲਈ ਸੰਸਾਰ ਵਿਚੋਂ ਭੀ ਲਭ ਸਕਦਾ ਹੈ, ਪਰ ਉਹ ਸੰਸਾਰ ਤੋਂ ਬਾਹਰ ਭੀ ਹੈ ਅਤੇ ਉਸ ਨੂੰ ਇਸ ਦਾ ਅਧਾਰ ਨਹੀਂ । ਇਹ ਨਾਦ ਬਿੰਦ ਦਾ ਰਿਸ਼ਤਾ ਗੁਰੂ ਹੀ ਸਮਝਾ ਸਕਦਾ ਹੈ । ਉਸ ਮੁਕਤੇ ਗੁਰੂ ਦੀ ਸ਼ਰਨੀਂ ਲੱਗਿਆਂ ਵਾਹਿਗੁਰੂ ਦਾ ਪ੍ਰੇਮ ਪੈਦਾ ਹੁੰਦਾ ਅਤੇ ਪਰਮ ਪਦਵੀ ਮਿਲਦੀ ਹੈ ।

ਸਰਣਾਈ ॥ [੧]ਗੁਰ ਪਰਸਾਦੀ ਹਰਿ ਰਸੁ ਪਾਇਆ [੨]ਨਾਮੁ ਪਦਾਰਥੁ ਨਉਨਿਧਿ* ਪਾਈ ॥ ੧ ॥ ਰਹਾਉ ॥ [੩]ਕਰਮ ਧਰਮ ਸਚੁ ਸਾਚਾ ਨਾਉ ॥ ਤਾ ਕੈ ਸਦ ਬਲਿਹਾਰੈ ਜਾਉ॥ ਜੋ ਹਰਿ ਰਾਤੇ ਸੇ ਜਨ ਪਰਵਾਣੁ ॥ ਤਿਨ ਕੀ ਸੰਗਤਿ ਪਰਮ ਨਿਧਾਨੁ[੪] ॥ ੨ ॥ ਹਰਿਵਰੁ[੫] ਜਿਨਿ ਪਾਇਆ ਧਨ ਨਾਰੀ ॥ ਹਰਿ ਸਿਉ ਰਾਤੀ ਸਬਦੁ ਵੀਚਾਰੀ ॥ ਆਪਿ ਤਰੈ ਸੰਗਤਿ ਕੁਲ ਤਾਰੈ ॥ ਸਤਿਗੁਰੁ ਸੇਵਿ ਤਤੁ ਵੀਚਾਰੈ ॥ ੩ ॥ [੬]ਹਮਰੀ ਜਾਤਿ ਪਤਿ ਸਚੁ ਨਾਉ ॥ ਕਰਮ ਧਰਮ ਸੰਜਮੁ[੭] [੮]ਸਤ ਭਾਉ ॥ ਨਾਨਕ [੯]ਬਖਸੇ ਪੂਛ ਨ ਹੋਇ ॥ [੧੦]ਦੂਜਾ ਮੇਟੇ ਏਕੋ ਸੋਇ ॥ ੪ ॥ ੧੪ ॥ ਆਸਾ ਮਹਲਾ ੧ ॥ ਇਕਿ ਆਵਹਿ ਇਕਿ ਜਾਵਹਿ ਆਈ[੧੧] ॥ ਇਕਿ ਹਰਿ ਰਾਤੇ ਰਹਹਿ ਸਮਾਈ ॥ ਇਕਿ [੧੨]ਧਰਨਿ ਗਗਨ ਮਹਿ ਠਉਰ ਨ ਪਾਵਹਿ ॥ ਸੇ ਕਰਮਹੀਣ[੧੩] ਹਰਿਨਾਮੁ ਨ ਧਿਆਵਹਿ ॥੧॥ ਗੁਰ ਪੂਰੇ ਤੇ [੧੪]ਗਤਿ ਮਿਤਿ ਪਾਈ ॥ ਇਹੁ ਸੰਸਾਰੁ [੧੫]ਬਿਖੁ ਵਤ ਅਤਿ ਭਉਜਲੁ[੧੬] ਗੁਰ ਸਬਦੀ ਹਰਿ ਪਾਰਿ ਲੰਘਾਈ ॥ ੧ ॥ ਰਹਾਉ ॥ ਜਿਨ੍ ਕਉ ਆਪਿ ਲਏ ਪ੍ਰਭੁ ਮੇਲਿ ॥ ਤਿਨ ਕਉ ਕਾਲੁ ਨ ਸਾਕੈ ਪੇਲਿ[੧੭] ॥ [੧੮]ਗੁਰਮੁਖਿ ਨਿਰਮਲ ਰਹਹਿ ਪਿਆਰੇ ॥ ਜਿਉ ਜਲ ਅੰਭ[੧੯] ਊਪਰਿ ਕਮਲ ਨਿਰਾਰੇ[੨੦] ॥ ੨ ॥ ਬੁਰਾ ਭਲਾ ਕਹੁ ਕਿਸ ਨੋ ਕਹੀਐ ॥ ਦੀਸੈ ਬ੍ਰਹਮੁ [੨੧]ਗੁਰਮੁਖਿ ਸਚੁ ਲਹੀਐ ॥ ਅਕਥੁ[੨੨] ਕਥਉ ਗੁਰਮਤਿ ਵੀਚਾਰੁ ॥ ਮਿਲਿ ਗੁਰ ਸੰਗਤਿ ਪਾਵਉ ਪਾਰੁ[੨੩] ॥ ੩ ॥ ਸਾਸਤ† ਬੇਦ ਸਿੰਮ੍ਰਿਤਿ‡ ਬਹੁ ਭੇਦ ॥ ਅਠਸਠਿ[੨੪] ਮਜਨੁ[੨੫] ਹਰਿ ਰਸੁ ਰੇਦ[੨੬] ॥ ਗੁਰਮੁਖਿ ਨਿਰਮਲੁ ਮੈਲੁ ਨ ਲਾਗੈ ॥ ਨਾਨਕ [੨੭]ਹਿਰਦੈ ਨਾਮੁ ਵਡੇ ਧੁਰਿ ਭਾਗੈ ॥੪॥ ੧੫ ॥ ਆਸਾ ਮਹਲਾ ੧ ॥ §ਨਿਵਿ ਨਿਵਿ ਪਾਇ[੨੮] ਲਗਉ ਗੁਰ ਅਪੁਨੇ ਆਤਮਰਾਮੁ[੨੯] ਨਿਹਾਰਿਆ[੩੦] ॥ ਕਰਤ ਬੀਚਾਰੁ ਹਿਰਦੈ ਹਰਿ ਰਵਿਆ[੩੧] ਹਿਰਦੈ ਦੇਖਿ ਬੀਚਾਰਿਆ ॥ ੧ ॥ ਬੋਲਹੁ ਰਾਮੁ ਕਰੇ ਨਿਸਤਾਰਾ ॥ ਗੁਰ ਪਰਸਾਦਿ ਰਤਨੁ ਹਰਿ ਲਾਭੈ ਮਿਟੈ ਅਗਿਆਨੁ ਹੋਇ ਉਜੀਆਰਾ[੩੨] ॥੧॥ ਰਹਾਉ ॥ [੩੩]ਰਵਨੀ ਰਵੈ ਬੰਧਨ ਨਹੀ ਤੂਟਹਿ ਵਿਚਿ ਹਉਮੈ ਭਰਮੁ ਨ ਜਾਈ ॥ ਸਤਿਗੁਰੁ ਮਿਲੈ ਤ ਹਉਮੈ ਤੂਟੈ ਤਾ ਕੋ [੩੪]ਲੇਖੈ ਪਾਈ ॥੨॥ ਹਰਿ ਹਰਿ ਨਾਮੁ ਭਗਤਿ ਪ੍ਰਿਅ ਪ੍ਰੀਤਮੁ ਸੁਖ ਸਾਗਰੁ ਉਰਧਾਰੇ[੩੫] ॥ [੩੬]ਭਗਤਿ ਵਛਲੁ ਜਗ ਜੀਵਨੁ ਦਾਤਾ ਮਤਿ ਗੁਰਮਤਿ ਹਰਿ ਨਿਸਤਾਰੇ[੩੭] ॥੩॥ ਮਨ ਸਿਉ ਜੂਝਿ[੩੮] ਮਰੈ ਪ੍ਰਭੁ ਪਾਏ ਮਨਸਾ ਮਨਹਿ ਸਮਾਏ[੩੯] ॥ ਨਾਨਕ ਕ੍ਰਿਪਾ ਕਰੇ ਜਗ ਜੀਵਨੁ [੪੦]ਸਹਜ ਭਾਇ ਲਿਵ ਲਾਏ ॥ ੪ ॥ ੧੬ ॥ ਆਸਾ ਮਹਲਾ ੧ ॥ ¶[੪੧]ਕਿਸ ਕਉ ਕਹਹਿ ਸੁਣਾਵਹਿ ਕਿਸ ਕਉ ਕਿਸੁ ਸਮਝਾਵਹਿ ਸਮਝਿ ਰਹੇ ॥ ਕਿਸੈ ਪੜਾਵਹਿ

੧ ਗੁਰੂ ਦੀ ਕਿਰਪਾ ਨਾਲ ।

੨ ਨਾਮ ਪਦਾਰਥ ਜੋ ਹਰ ਤਰਾਂ ਦੇ ਰਸਾਂ ਦਾ ਖਜ਼ਾਨਾ ਹੈ ਉਹ ਪਾਇਆ ਹੈ ।

੩ ਜਿਨ੍ਹਾਂ ਸੱਚੇ ਨਾਮ ਨੂੰ ਹੀ ਸਭ ਕਰਮ ਧਰਮ ਸਮਝਿਆ ਹੈ । ਕਰਮ=ਯਗ ਆਦਿ; ਧਰਮ= ਵਰਨਾਸ਼੍ਰਮ ਦੇ ਨੀਯਤ ਕੀਤੇ ਫ਼ਰਜ਼। ੪ਖ਼ਜ਼ਾਨਾ।

੫ ਪਤੀ । ਉਹ ਇਸਤਰੀ ਰੂਪ ਜੀਵ ਧੰਨ ਹੈ ਜਿਸ ਨੂੰ ਪਤੀ ਰੂਪ ਹਰੀ ਲਭਾ ਹੈ ।

੬ ਸਚਾ ਨਾਮ ਹੀ ਸਾਡੀ ਜਾਤਿ ਤੇ ਪਾਤ ਹੈ ।

੭ ਜ਼ਬਤ, ਪ੍ਰਹੇਜ਼, ਮਨ ਇੰਦ੍ਰੀਆਂ ਨੂੰ ਰੋਕਣ ਦੇ ਤਰੀਕੇ ।

੮ ਸੱਚਾ ਪਿਆਰ ਹੀ (ਕਰਮ ਧਰਮ ਸੰਜਮ ਹੈ )।

੯ ਜੇ ਵਾਹਿਗੁਰੂ ਸੱਚਾ ਨਾਮ ਤੇ ਪ੍ਰੇਮ ਬਖ਼ਸ਼ੇ ਤਾਂ ਮਨੁੱਖ ਨੂੰ ਕਿਸੇ ਹਿਸਾਬ ਦੀ ਪੁਛ ਨਹੀਂ ਹੁੰਦੀ । ੧੦ ਦ੍ਵੈਤ ਨੂੰ ਇਕ ਉਹ ਹੀ ਮੇਟਦਾ ਹੈ।

੧੧ ਆ ਕੇ । ਜੰਮਦੇ ਮਰਦੇ ਹਨ ।

੧੨ ਧਰਤੀ ਅਸਮਾਨ ਵਿਚ; ਭਾਵ ਉਹਨਾਂ ਨੂੰ ਕਿਤੇ ਵੀ ਥਾਂ ਨਹੀਂ ਝਲਦੀ । ੧੩ ਮੰਦੇ ਭਾਗਾਂ ਵਾਲੇ।

੧੪ ਗਤੀ (ਉੱਚੀ ਅਵਸਥਾ) ਦੀ ਮਰਯਾਦਾ ।

੧੫ ਜ਼ਹਿਰ ਵਾਂਗ । ੧੬ ਸੰਸਾਰ ਸਾਗਰ ।

੧੭ ਪੀੜ (ਨਹੀਂ ਸਕਦਾ) ।

੧੮ ਗੁਰਮੁਖ ਪਿਆਰੇ (ਇਸ ਬਿਖ-ਸੰਸਾਰ ਵਿਚ ਰਹਿੰਦੇ ਹੋਏ ਵੀ) ਪਵਿੱਤਰ ਰਹਿੰਦੇ ਹਨ, ਜਿਵੇਂ ਕਮਲ ਦੇ ਫਲ ਪਾਣੀ ਦੇ ਵਿਚ ਜਾਂ ਉਪਰ ਰਹਿੰਦੇ ਹੋਏ ਭੀ ਨਿਰਲੇਪ ਰਹਿੰਦੇ ਹਨ ।

੧੯ ਪਾਣੀ ਵਿਚ । ੨੦ ਨਿਰਲੇਪ ।

੨੧ ਗੁਰਾਂ ਦਵਾਰੇ ਇਹ ਸਚ ਲਭਦਾ ਹੈ ।

੨੨ ਨਾ ਕਥਿਆ ਜਾਣ ਵਾਲਾ ਵਾਹਿਗੁਰੂ ।

੨੩ ਅੰਤ । ੨੪ ਅਠਾਹਠ ਤੀਰਥਾਂ ਦਾ ।

੨੫ ਇਸ਼ਨਾਨ ।

੨੬ ਹਿਰਦੇ ਵਿਚ । ਹਰੀ ਰਸ ਨੂੰ ਹਿਰਦੇ ਵਿਚ ਵਸਾਣਾ, ਇਹ ਹੈ ੬੮ ਤੀਰਥਾਂ ਦਾ ਇਸ਼ਨਾਨ ਤੇ ਸ਼ਾਸਤਰ ਆਦਿ ਦਾ ਭੇਦ ਲਭਣਾ ।

੨੭ ਦਿਲ ਵਿਚ ਨਾਮ ਧੁਰੋਂ ਵਡੇ ਭਾਗਾਂ ਕਰਕੇ ਹੁੰਦਾ ਹੈ । ਵਾਹਿਗੁਰੂ ਦੇ ਹਜ਼ੂਰੋਂ ਖਾਸ ਕਿਰਪਾ ਹੋਵੇ, ਤਦ ਹੀ ਹਿਰਦੇ ਵਿਚ ਨਾਮ ਆ ਕੇ ਵਸਦਾ ਹੈ । ੨੮ ਚਰਨੀਂ । ੨੯ ਵਾਹਿਗੁਰੂ ।

੩੦ ਵੇਖਿਆ । ੩੧ ਮਿਲਿਆ ।

੩੨ ਚਾਨਣਾ । ਰਤਨ ਚਮਕਦਾ ਹੈ ਤੇ ਰੋਸ਼ਨੀ ਦਿੰਦਾ ਹੈ, ਇਸ ਲਈ ਨਾਮ ਨੂੰ ਰਤਨ ਕਿਹਾ ਹੈ, ਜਿਸ ਦੇ ਪ੍ਰਾਪਤ ਹੋਣ ਨਾਲ ਅਗਿਆਨਤਾ ਦਾ ਹਨੇਰਾ ਦੂਰ ਹੁੰਦਾ ਤੇ ਗਿਆਨ ਦਾ ਪ੍ਰਕਾਸ਼ ਹੁੰਦਾ ਹੈ ।

੩੩ ਨਿਰਾ ਜੀਭ ਨਾਲ ਉਚਾਰਣ ਕਰੇ ਤਾਂ ਬੰਧਨ ਨਹੀਂ ਟੁਟ ਸਕਦੇ । ਨਾਹੀ ਅੰਦਰੋਂ ਹਉਮੈ ਤੇ ਵਹਿਮ ਦੂਰ ਹੁੰਦੇ ਹਨ । ਜੇ ਸੱਚਾ ਗੁਰੂ ਮਿਲੇ ਤੇ ਉਸ ਦਾ ਦਿਤਾ ਨਾਮ ਜਪੀਏ ਤਾਂ ਹਉਮੈ ਤੁਟਦੀ ਹੈ ਅਤੇ ਤਦ ਹੀ ਨਾਮ ਦੀ ਕਮਾਈ ਪ੍ਰਵਾਨ ਹੁੰਦੀ ਹੈ । ੩੪ ਲੇਖੇ ਵਿਚ ਪੈਂਦਾ ਹੈ ।

੩੫ ਹਿਰਦੇ ਵਿਚ ਵਸਾਉਣਾ ।

੩੬ ਭਗਤੀ ਦਾ ਪਿਆਰਾ ਵਾਹਿਗੁਰੂ ।

੩੭ ਤਾਰਦਾ ਹੈ । ਆਪਣੀ ਮਤ ਨੂੰ ਗੁਰਮਤ ਦੇ ਅਧੀਨ ਕੀਤਿਆਂ ਹਰੀ ਤਾਰਦਾ ਹੈ ।

੩੮ ਲੜ ਕੇ ।

੩੯ ਮੁਕਾ ਦੇਵੇ । ਕਾਮਨਾ ਨੂੰ ਮਨੋਂ ਮੁਕਾ ਦੇਵੇ।

੪੦ ਆਸਾਨੀ ਨਾਲ, ਸੌਖੇ ਭਾਇ (ਤਰੀਕੇ) ਨਾਲ ।

੪੧ ਜੋ ਸਮਝ ਚੁਕੇ ਹਨ ਨਾਮ ਦੇ ਅਸਲੀ ਰੂਪ ਨੂੰ, ਉਹ ਕਿਸ ਨੂੰ ਆਖ ਆਖ ਸਮਝਾਉਣ ? ਜੋ ਆਪ ਪੜ੍ਹ ਕੇ ਤੇ ਵਿਚਾਰ ਕੇ ਬੁਝ ਚੁਕੇ ਹਨ, ਉਹ ਕਿਧ ਨੂੰ ਪੜ੍ਹਾਉਣ? ਉਹ ਤਾਂ ਗੁਰੂ ਦੇ ਸ਼ਬਦ ਦੁਆਰਾ ਸੰਤੋਖ ਵਿਚ ਰਹਿੰਦੇ ਹਨ ।

---

* ਨਿਧੀਆਂ=ਤਰਾਂ ਤਰਾਂ ਦੇ ਸੁਖਾਂ ਦੇ ਸਮਿਆਨ, ਜੋ ਨੌਂ ਗਿਣੇ ਜਾਂਦੇ ਹਨ : ਪਦਮ (ਸੋਨਾ ਚਾਂਦੀ), ਮਹਾਂ ਪਦਮ (ਹੀਰੇ ਜੁਆਹਰਾਤ), ਸੰਖ (ਸੋਹਣੇ ੨ ਖਾਣੇ ਤੇ ਕਪੜੇ), ਮਕਰ (ਸ਼ਸਤਰ ਵਿਦਿਆ ਦੀ ਪ੍ਰਾਪਤੀ, ਰਾਜ ਦਰਬਾਰ ਵਿਚ ਮਾਣ), ਕਛਪ (ਕਪੜੇ ਦਾਣੇ ਦੀ ਸੁਦਾਗਰੀ), ਕੁੰਦ (ਸੋਨੇ ਦੀ ਸੁਦਾਗਰੀ), ਨੀਲ (ਮੋਤੀ ਮੂੰਗੇ ਦੀ ਸੁਦਾਗਰੀ), ਮੁਕੰਦ (ਰਾਗ ਆਦਿ ਕੋਮਲ ਹੁਨਰਾਂ ਦੀ ਪ੍ਰਾਪਤੀ), ਵਰਚ ਜਾਂ ਖਰਬ ।

† ਹਿੰਦੂ ਫ਼ਿਲਸਫ਼ੇ ਦੇ ਗ੍ਰੰਥ (ਦਰਸ਼ਨ) ਜੋ ਗਿਣਤੀ ਵਿਚ ਛੇ ਹਨ : ਸਾਂਖ, ਪਤੰਜਲ ਯਾਂ ਯੋਗ, ਨਿਆਇ, ਵੈਸ਼ੇਸ਼ਿਕ, ਮੀਮਾਂਸਾ, ਵੇਦਾਂਤ ।

‡ ਹਿੰਦੂ ਰਿਸ਼ੀਆਂ ਦੇ ਲਿਖੇ ਹੋਏ ਧਾਰਮਕ ਪੁਸਤਕ ਜੋ ਉਨ੍ਹਾਂ ਨੇ ਵੇਦਾਂ ਜਾਂ ਵੱਡਿਆਂ ਦੇ ਵਾਕਾਂ ਨੂੰ ਚੇਤੇ ਕਰ ਕਰ ਕੇ ਹਿੰਦੂ ਸਮਾਜ ਦੀ ਅਗਵਾਈ ਲਈ ਲਿਖੇ । ਇਹ ੨੭ ਦੇ ਕਰੀਬ ਹਨ ।

§ ਸਮੁੱਚਾ ਭਾਵ—ਜੇ ਤਰਨਾ ਹੈ ਤਾਂ ਨਾਮ ਦਾ ਉਚਾਰਨ ਕਰੇ, ਪਰ ਨਿਰਾ ਜੀਭ ਨਾਲ ਰਾਮ ਰਾਮ ਕਰਨ ਨਾਲ ਬੰਧਨ ਨਹੀਂ ਤੁਟਣੇ । ਜ਼ਰੂਰੀ ਗਲ ਇਹ ਹੈ ਕਿ ਹਰੀ ਦਾ ਪ੍ਰੇਮ ਹਿਰਦੇ ਵਿਚ ਵਸਾ ਕੇ ਗੁਰੂ ਦੇ ਰਾਹੀਂ ਨਾਮ ਜਪਿਆ ਜਾਏ । ਆਪਣੀ ਮਤ ਨੂੰ ਗੁਰ ਦੇ ਹਵਾਲੇ ਕਰ ਕੇ ਮਨ ਨਾਲ ਲੜ ਲੜ ਕੇ ਤ੍ਰਿਸ਼ਨਾ ਮੁਕਾਈਦੀ ਹੈ, ਤਦ ਜਾ ਕੇ ਨਾਮ ਵਿਚ ਲਿਵ ਲਗਦੀ ਹੈ ।

¶ ਇਸ ਚੌਪਦੇ ਵਿਚ ਭੀ ਨਿਰੀ ਕਥਨੀ ਨੂੰ ਰੱਦਿਆ ਹੈ । ਉਚੀ ਦੇ ਕੇ ਕਹਿਣ ਸੁਨਾਉਣ ਦੀ ਲੋੜ ਤਾਂ ਪਵੇ ਜਾਂ ਵਾਹਿਗੁਰੂ ਦੂਰ ਹੋਵੇ । ਜਦ ਉਹ ਘਟ ਘਟ ਵਿਚ ਵਿਆਪਕ ਹੈ, ਹਰ ਇਕ ਦੇ ਅੰਦਰ ਹੈ, ਤਾਂ ਕਿਸੇ ਨੂੰ ਆਖ ਆਖ ਕੇ ਸੁਨਾਉਣ ਜਾਂ ਸਮਝਾਉਣ ਦੀ ਕੀ ਲੋੜ ਹੈ ? ਗੁਰਮਤ ਵਾਲਾ ਭਗਤ ਤਾਂ ਹਰੀ ਗੁਣਾਂ ਨੂੰ ਆਪਣੇ ਨਾਲ ਵਸਾਉਂਦਾ ਹੈ ਅਤੇ ਨਿਰਲੇਪ ਰਹਿ ਕੇ "ਆਤਮੁ ਚੀਨਿ ਰਹੈ ਲਿਵ ਲਾਇਆ ।"

ਪੜਿ ਗੁਣਿ ਬੂਝੈ ਸਤਿਗੁਰ ਸਬਦਿ ਸੰਤੋਖਿ ਰਹੈ ॥ ੧ ॥ ਐਸਾ ਗੁਰਮਤਿ ਰਮਤੁ[1]
ਸਰੀਰਾ ॥ ਹਰਿ ਭਜੁ ਮੇਰੇ ਮਨ [2]ਗਹਿਰ ਗੰਭੀਰਾ ॥ ੧ ॥ ਰਹਾਉ ॥ [3]ਅਨਤ
ਤਰੰਗ ਭਗਤਿ ਹਰਿ ਰੰਗਾ ॥ [4]ਅਨਦਿਨੁ ਸੂਚੇ ਹਰਿ ਗੁਣ ਸੰਗਾ ॥ ਮਿਥਿਆ
ਜਨਮੁ ਸਾਕਤ[5] ਸੰਸਾਰਾ ॥ ਰਾਮ ਭਗਤਿ ਜਨੁ ਰਹੈ ਨਿਰਾਰਾ[6] ॥ ੨ ॥ ਸੂਚੀ
ਕਾਇਆ ਹਰਿ ਗੁਣ ਗਾਇਆ ॥ ਆਤਮੁ ਚੀਨਿ[7] ਰਹੈ ਲਿਵ ਲਾਇਆ ॥ ਆਦਿ
ਅਪਾਰੁ ਅਪਰੰਪਰੁ[8] ਹੀਰਾ ॥ [9]ਲਾਲਿ ਰਤਾ ਮੇਰਾ ਮਨੁ ਧੀਰਾ ॥ ੩ ॥ [10]ਕਥਨੀ
ਕਹਹਿ ਕਹਹਿ ਸੇ ਮੂਏ ॥ ਸੋ ਪ੍ਰਭੁ ਦੂਰਿ ਨਾਹੀ ਪ੍ਰਭੁ ਤੂੰ ਹੈ ॥ ਸਭੁ ਜਗੁ ਦੇਖਿਆ
ਮਾਇਆ ਛਾਇਆ[11] ॥ ਨਾਨਕ ਗੁਰਮਤਿ ਨਾਮੁ ਧਿਆਇਆ ॥੪॥ ੧੭ ॥ ਆਸਾ
ਮਹਲਾ ੧ ਤਿਤੁਕਾ ॥ ਕੋਈ ਭੀਖਕੁ[12] ਭੀਖਿਆ ਖਾਇ ॥ ਕੋਈ ਰਾਜਾ [13]ਰਹਿਆ
ਸਮਾਇ ॥ ਕਿਸਹੀ ਮਾਨੁ ਕਿਸੈ ਅਪਮਾਨੁ[14] ॥ ਢਾਹਿ ਉਸਾਰੇ ਧਰੇ ਧਿਆਨੁ ॥
ਤੁਝ ਤੇ ਵਡਾ ਨਾਹੀ ਕੋਇ ॥ [15]ਕਿਸੁ ਵੇਖਾਲੀ ਚੰਗਾ ਹੋਇ ॥ ੧ ॥ ਮੈ ਤਾਂ ਨਾਮੁ
ਤੇਰਾ ਆਧਾਰੁ[16] ॥ ਤੂੰ ਦਾਤਾ ਕਰਣਹਾਰੁ ਕਰਤਾਰੁ ॥ ੧ ॥ ਰਹਾਉ ॥ ਵਾਟ[17]
ਨ ਪਾਵਉ ਵੀਗਾ ਜਾਉ ॥ ਦਰਗਹ ਬੈਸਣ ਨਾਹੀ ਥਾਉ ॥ ਮਨ ਕਾ ਅੰਧੁਲਾ
ਮਾਇਆ ਕਾ ਬੰਧੁ[18] ॥ ਖੀਨ[19] ਖਰਾਬੁ ਹੋਵੈ ਨਿਤ ਕੰਧੁ[20] ॥ ਖਾਣ ਜੀਵਣ ਕੀ
ਬਹੁਤੀ ਆਸ ॥ ਲੇਖੈ ਤੇਰੈ ਸਾਸ ਗਿਰਾਸ[21] ॥ ੨ ॥ [22]ਅਹਿਨਿਸਿ ਅੰਧੁਲੇ ਦੀਪਕੁ
ਦੇਇ ॥ ਭਉਜਲ ਡੂਬਤ ਚਿੰਤ ਕਰੇਇ ॥ ਕਹਹਿ ਸੁਣਹਿ ਜੋ ਮਾਨਹਿ ਨਾਉ ॥ ਹਉ
ਬਲਿਹਾਰੈ ਤਾ ਕੈ ਜਾਉ ॥ ਨਾਨਕੁ ਏਕ ਕਹੈ ਅਰਦਾਸਿ ॥ ਜੀਉ ਪਿੰਡੁ[23] ਸਭੁ
ਤੇਰੈ ਪਾਸਿ ॥੩॥ ਜਾਂ ਤੂੰ ਦੇਹਿ ਜਪੀ ਤੇਰਾ ਨਾਉ ॥ ਦਰਗਹ ਬੈਸਣ ਹੋਵੈ ਥਾਉ ॥ ਜਾਂ
ਤੁਧੁ ਭਾਵੈ ਤਾ ਦੁਰਮਤਿ[24] ਜਾਇ ॥ ਗਿਆਨ ਰਤਨੁ ਮਨਿ ਵਸੈ ਆਇ ॥ ਨਦਰਿ[25]
ਕਰੇ ਤਾ ਸਤਿਗੁਰੁ ਮਿਲੈ ॥ ਪ੍ਰਣਵਤਿ[26] ਨਾਨਕੁ ਭਵਜਲੁ[27] ਤਰੈ ॥੪॥੧੮॥ ਆਸਾ
ਮਹਲਾ ੧ ਪੰਚਪਦੇ ॥ ਦੁਧ ਬਿਨੁ ਧੇਨੁ[28] ਪੰਖ[29] ਬਿਨੁ ਪੰਖੀ ਜਲ ਬਿਨੁ ਉਤਭੁਜ[30]
ਕਾਮਿ ਨਾਹੀ ॥ [31]ਕਿਆ ਸੁਲਤਾਨੁ ਸਲਾਮ ਵਿਹੂਣਾ ਅੰਧੀ ਕੋਠੀ ਤੇਰਾ ਨਾਮੁ ਨਾਹੀ ॥
੧ ॥ [32]ਕੀ ਵਿਸਰਹਿ ਦੁਖੁ ਬਹੁਤਾ ਲਾਗੈ ॥ ਦੁਖੁ ਲਾਗੈ ਤੂੰ ਵਿਸਰੁ ਨਾਹੀ ॥ ੧ ॥
ਰਹਾਉ ॥ ਅਖੀ ਅੰਧੁ ਜੀਭ ਰਸੁ ਨਾਹੀ ਕੰਨੀ ਪਵਣੁ[33] ਨ ਵਾਜੈ ॥ ਚਰਣੀ ਚਲੈ
ਪਜੂਤਾ[34] ਆਗੈ [35]ਵਿਣੁ ਸੇਵਾ ਫਲ ਲਾਗੇ ॥੨॥ *ਅਖਰ[36] ਬਿਰਖ ਬਾਗ ਭੁਇ
ਚੋਖੀ[37] ਸਿੰਚਿਤ[38] ਭਾਉ ਕਰੇਹੀ ॥ ਸਭਨਾ ਫਲੁ ਲਾਗੈ ਨਾਮੁ ਏਕੋ ਬਿਨੁ ਕਰਮਾ
ਕੈਸੇ ਲੇਹੀ ॥੩॥ ਜੇਤੇ ਜੀਅ ਤੇਤੇ ਸਭਿ ਤੇਰੇ ਵਿਣੁ ਸੇਵਾ ਫਲੁ ਕਿਸੈ ਨਾਹੀ ॥ ਦੁਖੁ ਸੁਖੁ
ਭਾਣਾ ਤੇਰਾ ਹੋਵੈ ਵਿਣੁ ਨਾਵੈ ਜੀਉ[39] ਰਹੈ ਨਾਹੀ ॥੪॥ [40]ਮਤਿ ਵਿਚਿ ਮਰਣੁ ਜੀਵਣੁ

੧ ਰਮਿਆ ਹੋਇਆ, ਵਿਆਪਕ। ਐਸਾ ਹਰੀ ਜੋ ਗੁਰਮਤ ਦੁਆਰਾ ਸਰੀਰਾਂ ਵਿਚ ਵਿਆਪਕ ਦਿਸ ਪੈਂਦਾ ਹੈ, ਉਸ ਗਹਿਰ ਗੰਭੀਰ ਨੂੰ, ਹੇ ਮੇਰੇ ਮਨ, ਤੂ ਯਾਦ ਕਰ।

੨ ਡੂੰਘਾ, ਅਤਿ ਡੂੰਘਾ, ਜਿਸ ਨੂੰ ਸਮਝਣਾ ਔਖਾ ਹੈ।

੩ ਹਰੀ ਦੇ ਰੰਗ ਵਿਚ ਭਗਤੀ ਦੀਆਂ ਅਨੇਕ ਲਹਿਰਾਂ ਹਨ।

੪ ਓਹ ਹਰ ਰੋਜ਼ ਸੁਚੇ ਰਹਿੰਦੇ ਹਨ ਜੋ ਹਰੀ ਦੇ ਗੁਣਾਂ ਨੂੰ ਆਪਣੇ ਅੰਗ ਸੰਗ ਰਖਦੇ ਹਨ।

੫ ਸ਼ਕਤੀ (ਮਾਇਆ) ਦਾ ਉਪਾਸ਼ਕ।

੬ ਨਿਰਲੇਪ।

੭ ਸਮਝ ਕੇ।

੮ ਬੇਹੱਦ।

੯ ਹਰੀ-ਲਾਲ ਵਿਚ ਰੱਤਾ ਹੋ ਕੇ ਮੇਰਾ ਮਨ ਟਿਕ ਗਿਆ ਹੈ।

੧੦ ਜੋ ਹਰੀ ਬਾਬਤ ਨਿਰੀਆਂ ਗਲਾਂ ਕਰਦੇ ਰਹਿੰਦੇ ਹਨ, ਓਹ ਖੁਆਰ ਹੁੰਦੇ ਹਨ, ਕਿਉਂਕਿ ਰੱਬ ਕੋਈ ਦੂਰ ਨਹੀਂ। ਉਹ ਤਾਂ ਪ੍ਰਤੱਖ ਸਾਮ੍ਹਣੇ ਹੈ।

੧੧ ਢਕਿਆ। ਜਿਨ੍ਹਾਂ ਗੁਰਮਤ ਦੁਆਰਾ ਨਾਮ ਧਿਆਇਆ ਹੈ ਓਹਨਾਂ ਦੇਖਿਆ ਹੈ ਕਿ ਸਾਰਾ ਜਗਤ ਮਾਇਆ ਦ ਪਰਦੇ ਹੇਠ ਆਇਆ ਹੈ, ਇਸ ਲਈ ਹਰੀ ਨੂੰ ਪ੍ਰਤੱਖ ਸਾਮ੍ਹਣੇ ਹੁੰਦਿਆਂ ਭੀ ਨਹੀਂ ਦੇਖ ਸਕਦਾ।

੧੨ ਮੰਗਤਾ।

੧੩ ਆਪਣੇ ਆਪ ਵਿਚ ਮਸਤ ਹੈ।

੧੪ ਨਿਆਦਰੀ। ਕਿਸੇ ਨੂੰ ਵਡਿਆਈ ਤੇ ਕਿਸੇ ਨੂੰ ਨਿਆਦਰੀ ਦੇਂਦਾ ਹੈ।

੧੫ ਕਿਸ ਨੂੰ ਪੇਸ਼ ਕਰਾਂ ਕਿ ਇਹ ਤੈਥੋਂ ਚੰਗਾ ਹੈ? ਭਾਵ ਕੋਈ ਚੰਗਾ ਨਹੀਂ।

੧੬ ਆਸਰਾ।

੧੭ ਰਸਤਾ। ਮੈਂ ਰਸਤੇ ਤੇ ਨਹੀਂ ਚਲਦਾ, ਟੇਢਾ ਜਾਂਦਾ ਹਾਂ।

੧੮ ਬੰਨ੍ਹਿਆ ਹੋਇਆ।

੧੯ ਨਾਸ।

੨੦ ਸਰੀਰ।

੨੧ ਗਿਰਾਹੀ। ਸਾਡਾ ਇਕ ੨ ਸੁਆਸ ਤੇ ਭੋਜਨ ਤੇਰੇ ਹਿਸਾਬ ਵਿਚ ਹੈ।

੨੨ ਦਿਨ ਰਾਤ ਦੇ ਅੰਨ੍ਹੇ ਨੂੰ ਦੀਵਾ ਦੇਂਦਾ ਹੈ ਅਤੇ ਸੰਸਾਰ ਸਾਗਰ ਵਿਚ ਡੁਬਦੇ ਦਾ ਫ਼ਿਕਰ (ਚਿੰਤਾ) ਕਰਦਾ ਹੈ।

੨੩ ਸਰੀਰ।

੨੪ ਖੋਟੀ ਮਤ।

੨੫ ਮਿਹਰ ਦੀ ਨਜ਼ਰ।

੨੬ ਕਹਿੰਦਾ ਹੈ।

੨੭ ਸੰਸਾਰ ਸਾਗਰ।

੨੮ ਗਊ।

੨੯ ਖੰਭ, ਪੰਰ।

੩੦ ਬਨਸਪਤੀ, ਖੇਤੀ।

੩੧ ਉਹ ਬਾਦਸ਼ਾਹ ਕਾਹਦਾ ਹੈ (ਜਿਸ ਨੂੰ) ਕੋਈ ਸਲਾਮ ਨਹੀਂ ਕਰਦਾ? ਤਿਵੇਂ ਜਿਸ (ਕੋਠੀ) ਹਿਰਦੇ ਵਿਚ ਤੇਰਾ ਨਾਮ ਨਹੀਂ ਉਹ ਨਿਕੰਮਾ ਹੈ।

੩੨ ਤੂੰ ਕਿਉਂ ਵਿਸਰਦਾ ਹੈਂ? ਇਸ ਤਰਾਂ ਦੁਖ ਬਹੁਤਾ ਲਗਦਾ ਹੈ।

੩੩ ਹਵਾ, ਆਵਾਜ਼। ਕੰਨੀਂ ਅਵਾਜ ਸੁਣਾਈ ਨਹੀਂ ਦੇਂਦੀ।

੩੪ ਪਕੜਿਆ ਹੋਇਆ; ਭਾਵ ਹਥੀਂ ਫੜ ਕੇ ਚਲਾਈਏ ਤਾਂ ਚਲਦਾ ਹੈ।

੩੫ ਸੇਵਾ ਵਾਲਾ ਜੀਵਨ ਨਾ ਬਨਾਣ ਦੇ ਬਦਲੇ ਇਹ ਬੁਢੇਪੇ ਦੇ ਦੁਖ ਰੂਪ ਫਲ ਮਿਲੇ ਹਨ।

੩੬ ਗੁਰਬਾਣੀ ਦੇ ਅਖਰ।

੩੭ ਸੁਥਰੀ।

੩੮ ਪਾਣੀ ਦੇਣਾ।

੩੯ ਜੀਵਣ।

੪੦ ਗੁਰੂ ਦੀ ਮਤਿ ਦੁਆਰਾ ਜੋ ਆਪਾ ਭਾਵ ਤੋਂ ਮਰਨਾ ਹੈ ਇਹੋ ਅਸਲੀ ਜੀਵਣ ਹੈ। ਇਹਦੇ ਬਿਨਾਂ ਹੋਰ ਜੀਵਣ ਕਿਵੇਂ ਹੋ ਸਕਦਾ ਹੈ? ਜੇ ਕੋਈ ਹੋਰ ਤਰਾਂ ਜੀਵਣ ਜੀਵਾਂ ਤਾਂ ਉਹ ਅਸਲੀ ਜੀਵਣ ਦਾ ਤਰੀਕਾ ਨਹੀਂ ਹੈ।

---

* ਗੁਰੂ ਬਾਣੀ ਦੇ ਅਖਰ ਗੁਰ-ਉਪਦੇਸ਼ ਬਾਗ ਦੇ ਬਿਰਛ ਹਨ ਅਤੇ ਸੁਧ ਹਿਰਦਾ ਸੁਥਰੀ ਜ਼ਮੀਨ ਹੈ (ਜਿਸ ਵਿਚ ਇਹ ਬਿਰਛ ਲਾਣੇ ਹਨ)। ਪਿਆਰ ਕਰਨਾ ਇਨ੍ਹਾਂ ਬਿਰਛਾਂ ਨੂੰ ਪਾਣੀ ਦੇਣਾ ਹੈ। ਇਸ ਤਰਾਂ ਕਰਨ ਨਾਲ ਸਾਰੇ ਬਿਰਛਾਂ ਨੂੰ ਇਕੋ ਜਿਹਾ ਫਲ (ਨਾਮ) ਲਗੇਗਾ। ਪਰ ਇਹ ਫਲ ਅਮਲੀ ਸੇਵਾ ਬਿਨਾਂ ਕਿਵੇਂ ਲਭੇ?

ਹੋਰੁ ਕੈਸਾ ਜਾ ਜੀਵਾ ਤਾਂ ਜੁਗਤਿ[੧] ਨਾਹੀ॥ਕਹੈ ਨਾਨਕੁ [੨]ਜੀਵਾਲੇ ਜੀਆ ਜਹ ਭਾਵੈ ਤਹ ਰਾਖੁ ਤੁਹੀ ॥ ੫ ॥ ੧੯ ॥ ਆਸਾ ਮਹਲਾ ੧ ॥ *ਕਾਇਆ[੩] ਬ੍ਰਹਮਾ[੪] ਮਨੁ ਹੈ ਧੋਤੀ ॥ ਗਿਆਨੁ ਜਨੇਊ ਧਿਆਨੁ ਕੁਸਪਾਤੀ[੫] ॥ ਹਰਿਨਾਮਾ ਜਸੁ ਜਾਚਉ[੬] ਨਾਉ॥ ਗੁਰ ਪਰਸਾਦੀ ਬ੍ਰਹਮਿ ਸਮਾਉ॥੧॥ ਪਾਂਡੇ ਐਸਾ [੭]ਬ੍ਰਹਮ ਬੀਚਾਰੁ ॥ [੮]ਨਾਮੇ ਸੁਚਿ ਨਾਮੋ ਪੜਉ ਨਾਮੇ ਚਜੁ[੯] ਆਚਾਰੁ[੧੦] ॥ ੧ ॥ ਰਹਾਉ ॥ [੧੧]ਬਾਹਰਿ ਜਨੇਊ ਜਿਚਰੁ ਜੋਤਿ ਹੈ ਨਾਲਿ ॥ ਧੋਤੀ ਟਿਕਾ ਨਾਮੁ ਸਮਾਲਿ ॥ ਐਥੈ ਓਥੈ ਨਿਬਹੀ ਨਾਲਿ ॥ ਵਿਣੁ ਨਾਵੈ ਹੋਰਿ ਕਰਮ ਨ ਭਾਲਿ॥ ੨ ॥ ਪੂਜਾ ਪ੍ਰੇਮ [੧੨]ਮਾਇਆ ਪਰਜਾਲਿ॥ ਏਕੋ ਵੇਖਹੁ ਅਵਰੁ ਨ ਭਾਲਿ ॥ ਚੀਨੈ ਤਤੁ ਗਗਨ[੧੩] ਦਸ ਦੁਆਰ ॥ [੧੪]ਹਰਿ ਮੁਖਿ ਪਾਠ ਪੜੈ ਬੀਚਾਰ ॥ ੩ ॥ ਭੋਜਨੁ[੧੫] ਭਾਉ ਭਰਮੁ ਭਉ ਭਾਗੈ ॥ ਪਾਹਰੂਅਰਾ[੧੬] ਛਬਿ[੧੭] ਚੋਰੁ ਨ ਲਾਗੈ ॥ ਤਿਲਕੁ ਲਿਲਾਟਿ[੧੮] ਜਾਣੈ ਪ੍ਰਭੁ ਏਕੁ ॥ ਬੂਝੈ ਬ੍ਰਹਮੁ ਅੰਤਰਿ ਬਿਬੇਕੁ[੧੯] ॥ ੪ ॥ [੨੦]ਆਚਾਰੀ ਨਹੀ ਜੀਤਿਆ ਜਾਇ ॥ [੨੧]ਪਾਠ ਪੜੈ ਨਹੀ ਕੀਮਤਿ ਪਾਇ ॥ [੨੨]ਅਸਟਦਸੀ ਚਹੁ ਭੇਦੁ ਨ ਪਾਇਆ॥ ਨਾਨਕ ਸਤਿਗੁਰਿ ਬ੍ਰਹਮੁ ਦਿਖਾਇਆ ॥ ੫ ॥ ੨੦ ॥ ਆਸਾ ਮਹਲਾ ੧ ॥ †ਸੇਵਕੁ ਦਾਸੁ ਭਗਤੁ ਜਨੁ ਸੋਈ॥ [੨੩]ਠਾਕੁਰ ਕਾ ਦਾਸੁ ਗੁਰਮੁਖਿ ਹੋਈ॥ਜਿਨਿ ਸਿਰਿ[੨੪] ਸਾਜੀ [੨੫]ਤਿਨਿ ਫੁਨਿ ਗੋਈ॥ ਤਿਸੁ ਬਿਨੁ ਦੂਜਾ ਅਵਰੁ ਨ ਕੋਈ ॥ ੧ ॥ ਸਾਚੁ ਨਾਮੁ ਗੁਰ ਸਬਦਿ ਵੀਚਾਰਿ ॥ [੨੬]ਗੁਰਮੁਖਿ ਸਾਚੇ ਸਾਚੈ ਦਰਬਾਰਿ ॥ ੧ ॥ ਰਹਾਉ ॥ [੨੭]ਸਚਾ ਅਰਜੁ ਸਚੀ ਅਰਦਾਸਿ॥ ਮਹਲੀ ਖਸਮੁ ਸੁਣੇ ਸਾਬਾਸਿ ॥ ਸਚੈ ਤਖਤਿ ਬੁਲਾਵੈ ਸੋਇ ॥ ਦੇ ਵਡਿਆਈ ਕਰੇ ਸੁ ਹੋਇ ॥੨॥ ਤੇਰਾ ਤਾਣੁ[੨੮] ਤੂ ਹੈ ਦੀਬਾਣੁ[੨੯] ॥ ਗੁਰ ਕਾ ਸਬਦੁ ਸਚੁ ਨੀਸਾਣੁ[੩੦] ॥ ਮੰਨੇ ਹੁਕਮੁ ਸੁ ਪਰਗਟੁ ਜਾਇ ॥ ਸਚੁ ਨੀਸਾਣੈ ਠਾਕ[੩੧] ਨ ਪਾਇ ॥੩॥ ਪੰਡਿਤ ਪੜਹਿ ਵਖਾਣਹਿ[੩੨] ਵੇਦੁ ॥ ਅੰਤਰਿ ਵਸਤੁ ਨ ਜਾਣਹਿ ਭੇਦੁ॥ ਗੁਰ ਬਿਨੁ ਸੋਝੀ[੩੩] ਬੂਝ ਨ ਹੋਇ॥ ਸਾਚਾ ਰਵਿ ਰਹਿਆ ਪ੍ਰਭੁ ਸੋਇ ॥੪॥ ਕਿਆ ਹਉ ਆਖਾ ਆਖਿ ਵਖਾਣੀ ॥ ਤੂੰ ਆਪੇ ਜਾਣਹਿ [੩੪]ਸਰਬ ਵਿਡਾਣੀ॥ [੩੫]ਨਾਨਕ ਏਕੋ ਦਰੁ ਦੀਬਾਣੁ ॥ ਗੁਰਮੁਖਿ ਸਾਚੁ ਤਹਾ ਗੁਦਰਾਣੁ[੩੬] ॥ ੫ ॥ ੨੧ ॥ ਆਸਾ ਮਹਲਾ ੧ ॥ ‡[੩੭]ਕਾਚੀ ਗਾਗਰਿ ਦੇਹ ਦੁਹੇਲੀ[੩੮] ਉਪਜੈ ਬਿਨਸੈ ਦੁਖੁ ਪਾਈ॥ ਇਹੁ ਜਗੁ ਸਾਗਰੁ ਦੁਤਰੁ[੩੯] ਕਿਉ ਤਰੀਐ ਬਿਨੁ ਹਰਿਗੁਰ ਪਾਰਿ ਨ ਪਾਈ ॥੧॥ ਤੁਝ ਬਿਨੁ ਅਵਰੁ ਨ ਕੋਈ ਮੇਰੇ ਪਿਆਰੇ ਤੁਝ ਬਿਨੁ ਅਵਰੁ ਨ ਕੋਇ ਹਰੇ॥ ਸਰਬੀ ਰੰਗੀ ਰੂਪੀ ਤੂੰ ਹੈ ਤਿਸੁ ਬਖਸੇ ਜਿਸੁ ਨਦਰਿ ਕਰੇ ॥੧॥ ਰਹਾਉ ॥ ਸਾਸੁ[੪੦] ਬੁਰੀ ਘਰਿ ਵਾਸੁ ਨ ਦੇਵੈ ਪਿਰ[੪੧] ਸਿਉ ਮਿਲਣ ਨ ਦੇਇ ਬੁਰੀ ॥ ਸਖੀ[੪੨] ਸਾਜਨੀ

੧ ਜੀਵਣ-ਜੁਗਤੀ, ਜੀਵਣ ਦਾ ਤਰੀਕਾ ।
੨ ਜੀਵਾਂ ਨੂੰ ਉਹ ਆਪਣੀ ਮਰਜ਼ੀ ਅਨੁਸਾਰ ਜੀਵਾਲਦਾ ਹੈ। ਜਿਵੇਂ ਭਾਵੇ ਤਿਵੇਂ ਤੂੰ ਰੱਖ ।
੩ ਸਰੀਰ । ੪ ਬ੍ਰਹਮਣ ।
੫ ਕੁਸ਼ਾ (ਦਭ) ਦੇ ਪਤੇ ਦਾ ਬਣਿਆ ਛੱਲਾ, ਜੋ ਚੀਚੀ ਦੇ ਨਾਲ ਦੀ ਉਂਗਲ ਤੇ ਪਾਇਆ ਜਾਂਦਾ ਹੈ।
੬ ਮੰਗਦਾ ਹਾਂ। ਹੋਰ ਕਿਸੇ 'ਨਾਮ' ਦੀ ਥਾਂ ਮੈਂ ਹਰੀ-ਨਾਮ ਦਾ ਜਸ ਹੀ ਮੰਗਦਾ ਹਾਂ ; ਇਸ ਤਰਾਂ ਗੁਰੂ ਦੀ ਕਿਰਪਾ ਨਾਲ ਮੈਂ ਬ੍ਰਹਮ ਵਿਚ ਸਮਾ ਜਾਵਾਂਗਾ ।
੭ ਆਤਮਕ ਵਿਚਾਰ ।
੮ ਨਾਮ ਹੀ ਸੁਚ ਹੈ ਤੇ ਨਾਮ ਹੀ (ਪਾਠ) ਪੜ੍ਹਦਾ ਹਾਂ।
੯ ਕਰਨ ਯੋਗ ਕਰਮ ।
੧੦ ਕਰਮ ਕਾਂਡ ।
੧੧ ਇਹ ਬਾਹਰਲਾ ਜਨੇਊ ਉਤਨਾ ਚਿਰ ਹੈ ਜਿਤਨਾ ਚਿਰ ਜ਼ਿੰਦਗੀ ਹੈ, ਫਿਰ ਝੜ ਜਾਂਦਾ ਹੈ, ਇਸ ਲਈ ਨਾਮ ਨੂੰ ਯਾਦ ਕਰਨਾ ਹੀ ਧੋਤੀ ਟਿਕਾ ਆਦਿ ਬਣਾਓ ; ਏਹੋ ਇਸ ਲੋਕ ਵਿਚ ਤੇ ਅਗਲੇ ਜਹਾਨ ਕੰਮ ਆਵੇਗਾ।
੧੨ ਮਾਇਆ ਨੂੰ ਚੰਗੀ ਤਰਾਂ ਸਾੜਨਾ ਇਹਨੂੰ ਧੂਪ ਬਣਾਓ ।
੧੩ ਪ੍ਰਾਣਾਯਾਮ ਦੀ ਉੱਚੀ ਤੋਂ ਉੱਚੀ ਸਾਧਨਾ। ਤਤ ਵਾਹਿਗੁਰੂ ਨੂੰ ਸਮਝਣਾ ਇਹੋ ਪ੍ਰਾਣਾਯਾਮ ਦੀ ਉੱਚੀ ਤੋਂ ਉੱਚੀ ਦਸ਼ਾ ਜਾਂ ਪ੍ਰਾਣਾਂ ਨੂੰ ਦਸਮ ਦੁਆਰ ਚੜ੍ਹਾਨਾ ਹੈ ।
੧੪ ਹਰੀ ਦਾ ਮੁਖ ਵਿਚ ਹੋਣਾ ਇਹੋ ਵੇਦਾਂ ਦਾ ਪਾਠ ਪੜ੍ਹਨਾ ਅਤੇ ਵਿਚਾਰ ਹੈ ।
੧੫ ਮੂਰਤੀਆਂ ਨੂੰ ਭੋਗ ਜੋ ਬ੍ਰਾਹਮਣਾਂ ਵਲੋਂ ਲਾਇਆ ਜਾਂਦਾ ਹੈ।
੧੬ ਪਹਿਰੇਦਾਰ ।
੧੭ ਚਮਕ, ਰੋਹਬ, ਦਬਦਬਾ । ਹਰੀ ਨਾਖੇ ਦੇ ਜਬ੍ਹੇ ਨਾਲ ਚੋਰ ਕਾਮਾਦਿਕ ਨਹੀਂ ਲਗਦੇ ।
੧੮ ਮਥੇ ਤੇ (ਤਿਲਕ ਇਹ ਹੈ ਕਿ ਹਰੀ ਨੂੰ ਇੱਕੋ ਜਾਣੇ)।
੧੯ ਆਤਮਕ ਵਿਚਾਰ ।
੨੦ ਕਰਮ ਕਾਂਡ ਨਾਲ ਹਰੀ ਵਸ ਵਿਚ ਨਹੀਂ ਆਉਂਦਾ ।
੨੧ ਪਾਠ ਪੜ੍ਹਨ ਨਾਲ ਕੀਮਤ ਨਹੀਂ ਪੈ ਸਕਦੀ ।
੨੨ ਅਠਾਰਾਂ ਪੁਰਾਣਾਂ ਅਤੇ ਚਾਰ ਵੇਦਾਂ ਨੇ ਭੇਦ ਨਹੀਂ ਲਭਿਆ।
੨੩ ਜੋ ਠਾਕਰ ਦਾ ਦਾਸ ਹੈ ਉਹ ਗੁਰਮੁਖ ਹੈ ; ਉਹੋ ਸੇਵਕ, ਦਾਸ ਤੇ ਭਗਤ ਹੈ। ਗਰਮੁਖਿ=ਜੋ ਗੁਰੂ ਨੂੰ ਪੂਰੀ ਤਰਾਂ ਮੰਨੇ ।
੨੪ ਸ੍ਰਿਸ਼ਟੀ ।
੨੫ ਉਸੇ ਨੇ ਮੁੜ ਨਾਸ ਕੀਤੀ ।
੨੬ ਸੱਚੇ ਦਰਬਾਰ ਵਿਚ ਗੁਰਮੁਖ ਸੱਚੇ ਹਨ ।
੨੭ ਜੋ ਅਰਜ਼ ਜਾਂ ਅਰਦਾਸ ਸਚੀ ਹੈ ਉਸ ਨੂੰ ਖਸਮ ਜ਼ਰੂਰ ਸੁਣਦਾ ਹੈ ਤੇ ਖੁਸ਼ ਹੋ ਕੇ ਸ਼ਾਬਾਸ਼ ਦੇਂਦਾ ਹੈ ।
੨੮ ਬਲ ।
੨੯ ਦਰਬਾਰ ਲਾਉਣ ਵਾਲਾ; ਆਸਰਾ।
੩੦ ਪਰਵਾਨਾ ।
੩੧ ਰੋਕ । ਉਸ ਪਾਸ ਸੱਚਾ ਪਰਵਾਨਾ ਹੈ, ਇਸ ਲਈ ਰਾਹ ਵਿਚ ਰੋਕ ਨਹੀਂ ਹੁੰਦੀ । ਦੇਖੋ "ਮੰਨੈ ਮਾਰਗਿ ਠਾਕ ਨ ਪਾਇ । ਮੰਨੈ ਪਤਿ ਸਿਉ ਪਰਗਟੁ ਜਾਇ ।" (ਜਪੁ)
੩੨ ਸਮਝਾਉਂਦੇ ਹਨ ।
੩੩ ਇਸ ਗਲ ਦੀ ਸੋਝੀ ਕਿ ਉਹ ਸੱਚਾ ਸਭ ਥਾਈਂ ਵਿਆਪਕ ਹੈ ।
੩੪ ਬੇਅੰਤ ਅਸਚਰਜ ਚੋਜਾਂ ਵਾਲੇ ! (All-wonder!)
੩੫ ਨਾਨਕ ਦਾ ਇਕੋ ਹੀ ਆਸਰਾ ਤੇ ਇਕੋ ਪਨਾਹ ਲਈ ਦਰ ਹੈ ।
੩੬ ਗੁਜ਼ਰਾਨ, ਗੁਜ਼ਾਰਾ । ਗੁਰਮੁਖਾਂ ਦਾ ਉਥੇ ਉਹ ਸਚ ਰੂਪ ਹਰੀ ਹੀ ਗੁਜ਼ਾਰਾ ਹੈ ।
੩੭ ਦੇਹ ਰੂਪ ਗਾਗਰ ਕੱਚੀ ਹੈ ।
੩੮ ਦੁਖੀ ਹੈ ।
੩੯ ਔਖਾ ਤਰਿਆ ਜਾਣ ਵਾਲਾ ।
੪੦ ਮਾਇਆ ਸਸ ਹੈ ।
੪੧ ਪਤੀ, ਵਾਹਿਗੁਰੂ ।
੪੨ ਸੰਤ ਜਨ ।

* ਵਾਹਿਗੁਰੂ ਨੂੰ ਸਹੀ ਤੌਰ ਤੇ ਮੰਨਣ ਵਿਚ ਥੋਥਾ ਕਰਮ ਕਾਂਡ ਵੀ ਰੁਕਾਵਟਾਂ ਪਾਂਦਾ ਹੈ। ਇਥੇ ਇਕ ਬ੍ਰਾਹਮਣ ਦੇ ਰਸਮੀ ਚਿੰਨ੍ਹ ਤੇ ਪਾਠ ਪੂਜਾ ਨੂੰ ਲੈ ਕੇ ਉਸ ਦੇ ਮੁਕਾਬਲੇ ਤੇ ਅਸਲੀ ਧਾਰਮਕ ਰਹਿਣੀ ਦਸੀ ਹੈ, ਜਿਸ ਦਾ ਤਤ ਗੁਰੂ ਦੁਆਰਾ ਨਾਮ ਜਪਣਾ ਹੈ ।

† ਇਸ ਵਿਚ ਵੀ ਰਸਮੀ ਪੜ੍ਹਨ ਪੜ੍ਹਾਉਣ ਦੀ ਥਾਂ ਗੁਰਮੁਖ ਹੋ ਕੇ ਵਿਸਮਾਦੀ ਰੱਬ ਦਾ ਹੁਕਮੀ ਬੰਦਾ ਬਣਨਾ ਦਸਿਆ ਹੈ ।

‡ ਇਸ ਸ਼ਬਦ ਵਿਚ ਤਿੰਨਾਂ ਗੁਣਾਂ ਵਾਲੀ ਮਾਇਆ ਵਲੋਂ ਜੋ ਰੁਕਾਵਟ ਪੈਂਦੀ ਹੈ, ਉਸ ਨੂੰ ਦੂਰ ਕਰ ਕੇ ਸਹਜ ਦੁਆਰਾ ਇਕੋ ਅਲਖ ਅਭੇਵ ਦਾ ਸਿਮਰਣ ਕਰਨਾ ਦਸਿਆ ਹੈ ।

ਕੇ ਹਉ ਚਰਨ ਸਰੇਵਉ[੧] ਹਰਿਗੁਰ ਕਿਰਪਾ ਤੇ ਨਦਰਿ ਧਰੀ ॥ ੨ ॥ [੨]ਆਪੁ ਬੀਚਾਰਿ ਮਾਰਿ ਮਨੁ ਦੇਖਿਆ ਤੁਮ ਸਾ ਮੀਤੁ ਨ ਅਵਰੁ ਕੋਈ ॥ ਜਿਉ ਤੂੰ ਰਾਖਹਿ ਤਿਵ ਹੀ ਰਹਣਾ ਦੁਖੁ ਸੁਖੁ ਦੇਵਹਿ ਕਰਹਿ ਸੋਈ ॥ ੩ ॥ [੩]ਆਸਾ ਮਨਸਾ ਦੋਊ ਬਿਨਾਸਤ [੪]ਤ੍ਰਿਹੁ ਗੁਣ ਆਸ ਨਿਰਾਸ ਭਈ ॥ ਤੁਰੀਆਵਸਥਾ[੫] ਗੁਰਮੁਖਿ[੬] ਪਾਈਐ ਸੰਤ ਸਭਾ ਕੀ ਓਟ ਲਹੀ ॥ ੪ ॥ ਗਿਆਨ ਧਿਆਨ ਸਗਲੇ ਸਭਿ ਜਪ ਤਪ ਜਿਸੁ ਹਰਿ ਹਿਰਦੈ ਅਲਖ[੭] ਅਭੇਵਾ[੮] ॥ ਨਾਨਕ ਰਾਮਨਾਮਿ ਮਨੁ ਰਾਤਾ ਗੁਰਮਤਿ ਪਾਏ [੯]ਸਹਜ ਸੇਵਾ ॥ ੫ ॥ ੨੨ ॥ ਆਸਾ ਮਹਲਾ ੧ ਪੰਚਪਦੇ ॥ *ਮੋਹੁ ਕੁਟੰਬੁ[੧੦] [੧੧]ਮੋਹੁ ਸਭ ਕਾਰ ॥ ਮੋਹੁ ਤੁਮ ਤਜਹੁ [੧੨]ਸਗਲ ਵੇਕਾਰ ॥੧॥ ਮੋਹੁ ਅਰੁ ਭਰਮੁ ਤਜਹੁ ਤੁਮ੍ ਬੀਰ[੧੩] ॥ [੧੪]ਸਾਚੁ ਨਾਮੁ ਰਿਦੇ ਰਵੈ ਸਰੀਰ ॥੧॥ ਰਹਾਉ ॥ ਸਚੁ ਨਾਮੁ ਜਾ ਨਵ ਨਿਧਿ ਪਾਈ ॥ ਰੋਵੈ ਪੂਤੁ ਨ ਕਲਪੈ[੧੫] ਮਾਈ ॥੨॥ ਏਤੁ ਮੋਹਿ ਡੂਬਾ ਸੰਸਾਰੁ ॥ ਗੁਰਮੁਖਿ ਕੋਈ ਉਤਰੈ ਪਾਰਿ ॥੩॥ ਏਤੁ ਮੋਹਿ ਫਿਰਿ ਜੂਨੀ ਪਾਹਿ ॥ ਮੋਹੇ ਲਾਗਾ ਜਮਪੁਰਿ[੧੬] ਜਾਹਿ ॥੪॥ ਗੁਰ ਦੀਖਿਆ[੧੭] ਲੇ ਜਪੁ ਤਪੁ ਕਮਾਹਿ ॥ ਨਾ ਮੋਹੁ ਤੂਟੈ ਨਾ [੧੮]ਥਾਇ ਪਾਹਿ ॥੫॥ ਨਦਰਿ ਕਰੇ ਤਾ ਏਹੁ ਮੋਹੁ ਜਾਇ ॥ ਨਾਨਕ ਹਰਿ ਸਿਉ ਰਹੈ ਸਮਾਇ ॥੬॥੨੩॥ ਆਸਾ ਮਹਲਾ ੧ ॥ ਆਪਿ ਕਰੇ ਸਚੁ ਅਲਖ ਅਪਾਰੁ ॥ ਹਉ ਪਾਪੀ ਤੂੰ ਬਖਸਣਹਾਰੁ ॥੧॥ ਤੇਰਾ ਭਾਣਾ ਸਭੁ ਕਿਛੁ ਹੋਵੈ ॥ ਮਨ ਹਠਿ ਕੀਚੈ ਅੰਤਿ ਵਿਗੋਵੈ[੧੯] ॥੧॥ ਰਹਾਉ ॥ ਮਨਮੁਖ[੨੦] ਕੀ ਮਤਿ ਕੂੜਿ ਵਿਆਪੀ ॥ ਬਿਨੁ ਹਰਿ ਸਿਮਰਣ ਪਾਪਿ ਸੰਤਾਪੀ[੨੧] ॥ ੨ ॥ ਦੁਰਮਤਿ[੨੨] ਤਿਆਗਿ ਲਾਹਾ ਕਿਛੁ ਲੇਵਹੁ ॥ [੨੩]ਜੋ ਉਪਜੈ ਸੋ ਅਲਖ ਅਭੇਵਹੁ ॥ ੩ ॥ ਐਸਾ ਹਮਰਾ ਸਖਾ ਸਹਾਈ ॥ ਗੁਰਹਰਿ ਮਿਲਿਆ ਭਗਤਿ ਦ੍ਰਿੜਾਈ ॥ ੪ ॥ [੨੪]ਸਗਲੀਂ ਸਉਦੀਂ ਤੋਟਾ ਆਵੈ ॥ ਨਾਨਕ ਰਾਮਨਾਮੁ ਮਨਿ ਭਾਵੈ ॥੫॥੨੪॥ ਆਸਾ ਮਹਲਾ ੧ ਚਉਪਦੇ ॥ †[੨੫]ਵਿਦਿਆ ਵੀਚਾਰੀ ਤਾਂ ਪਰਉਪਕਾਰੀ ॥ [੨੬]ਜਾਂ ਪੰਚ ਰਾਸੀ ਤਾਂ ਤੀਰਥ ਵਾਸੀ ॥ ੧ ॥ [੨੭]ਘੁੰਘਰੂ ਵਾਜੈ ਜੇ ਮਨੁ ਲਾਗੈ ॥ ਤਉ [੨੮]ਜਮੁ ਕਹਾ ਕਰੇ ਮੋ ਸਿਉ ਆਗੈ ॥ ੧ ॥ ਰਹਾਉ ॥ [੨੯]ਆਸ ਨਿਰਾਸੀ ਤਉ ਸੰਨਿਆਸੀ ॥ [੩੦]ਜਾਂ ਜਤੁ ਜੋਗੀ ਤਾਂ ਕਾਇਆ ਭੋਗੀ ॥ ੨ ॥ ਦਇਆ ਦਿਗੰਬਰੁ[੩੧] ਦੇਹ ਬੀਚਾਰੀ ॥ [੩੨]ਆਪਿ ਮਰੈ ਅਵਰਾ ਨਹ ਮਾਰੀ ॥ ੩ ॥ ਏਕੁ ਤੂ ਹੋਰਿ ਵੇਸ ਬਹੁਤੇਰੇ ॥ ਨਾਨਕੁ ਜਾਣੈ ਚੋਜ[੩੩] ਨ ਤੇਰੇ ॥ ੪ ॥ ੨੫ ॥ ਆਸਾ ਮਹਲਾ ੧ ॥ [੩੪]ਏਕ ਨ ਭਰੀਆ ਗੁਣ ਕਰਿ ਧੋਵਾ ॥ ਮੇਰਾ ਸਹੁ ਜਾਗੈ ਹਉ [੩੫]ਨਿਸਿ ਭਰਿ ਸੋਵਾ ॥ ੧ ॥ ਇਉ ਕਿਉ ਕੰਤ ਪਿਆਰੀ ਹੋਵਾ ॥ ਸਹੁ ਜਾਗੈ ਹਉ ਨਿਸ ਭਰਿ ਸੋਵਾ ॥ ੧ ॥ ਰਹਾਉ ॥

੧ ਸੇਵਾ ਕਰਾਂ ।
੨ ਆਪਣੇ ਆਪ ਨੂੰ ਸਮਝ ਕੇ ।
੩ ਉਮੈਦ ਅਤੇ ਇੱਛਾ ਦੋਵੇਂ ਦੂਰ ਹੋ ਗਈਆਂ ।
੪ ਤਿੰਨ ਗੁਣਾਂ ਵਾਲੀ ਮਾਇਆ ਦੀ ਆਸ ਤੋਂ ਰਹਿਤ ਹੋ ਗਈ ।
੫ ਚੌਥੀ ਅਵਸਥਾ ਜੋ ਤਿੰਨਾਂ ਗੁਣਾਂ ਵਾਲੀ ਅਵਸਥਾ ਤੋਂ ਪਰੇ ਹੈ । ਇਸ ਨੂੰ ਸਹਜ ਅਵਸਥਾ ਭੀ ਕਹਿੰਦੇ ਹਨ । ਇਸ ਵਿੱਚ ਪੂਰਨ ਗਿਆਨ ਤੇ ਅਡੋਲਤਾ ਹੁੰਦੀ ਹੈ ।
੬ ਗੁਰਾਂ ਦੁਆਰੇ ।
੭ ਜੋ ਸਮਝ ਵਿੱਚ ਨਾ ਆ ਸਕੇ, ਹਰੀ ।
੮ ਜਿਸ ਦਾ ਭੇਦ ਨ ਪਾਇਆ ਜਾਵੇ, ਵਾਹਿਗੁਰੂ ।
੯ ਹਠ ਸੇਵਾ ਦੇ ਉਲਟ ਉਹ ਸੇਵਾ ਜੋ ਸੁਭਾਵ ਦਾ ਹਿੱਸਾ ਬਣ ਜਾਵੇ, ਜੋ ਸੇਵਾ ਸੁੱਤੇ ਹੀ ਪਈ ਹੋਵੇ, (ਉਹ ਗੁਰਮਤ ਦੁਆਰਾ ਪ੍ਰਾਪਤ ਹੋਈ ਹੈ) ।
੧੦ ਸੰਤਾਨ, ਟੱਬਰ । ਅਪਣੱਤ ਦਾ ਭਾਵ ਤੇ ਦੁਜਾਇਗੀ ਮੋਹ ਹੀ ਪੈਦਾ ਕਰਦਾ ਹੈ, ਇਸ ਲਈ ਮੋਹ ਨੂੰ ਕੁਟੰਬ ਨੂੰ ਬਨਾਣ ਵਾਲਾ ਕਿਹਾ ਹੈ।
੧੧ ਸਭ ਕਾਰ ਮੋਹ ਹੀ ਕਰਵਾਂਦਾ ਹੈ ।
੧੨ ਸਭ ਵਿਕਾਰਾਂ ਨੂੰ ਪੈਦਾ ਕਰਨ ਵਾਲਾ ਮੋਹ ਹੈ ।
੧੩ ਹੇ ਭਾਈ !
੧੪ ਤੁਹਾਡਾ ਸਰੀਰ ਸੱਚੇ ਨਾਮ ਨੂੰ ਆਪਣੇ ਅੰਦਰ ਹੀ ਮਾਣ ਸਕੇਗਾ ।
੧੫ ਦੁਖੀ ਹੋਵੇ । ਜਦ ਸੱਚ-ਨਾਮ ਰੂਪ ਖ਼ਜ਼ਾਨਾ ਹਿਰਦੇ ਵੱਸਦਾ ਹੈ ਤਾਂ ਇੱਕ ਦੂਜੇ ਦੇ ਵਿਜੋਗ ਵਿੱਚ ਕੋਈ ਰੋਂਦਾ ਨਹੀਂ । 'ਨਵ ਨਿਧਿ' ਲਈ ਦੇਖੋ ਪੰਨਾ ੩੫੩, ਫੁਟ ਨੋਟ * ।
੧੬ ਜਮ ਪੁਰੀ, ਜਮਾਂ ਦਾ ਦੇਸ ।
੧੭ ਸਿੱਖਿਆ । ਰਿਵਾਜ ਅਨੁਸਾਰ ਕਿਸੇ ਨੂੰ ਗੁਰੂ ਧਾਰਨ ਕਰ ਕੇ ਸਿੱਖਿਆ ਲੈਣ ਨਾਲ ਕੁਝ ਨਹੀਂ ਸੰਵਰਦਾ ।
੧੮ ਕਬੂਲ ਹੋਣਾ ।
੧੯ ਖ਼ਰਾਬ ਹੁੰਦਾ ਹੈ (ਉਹ ਜੋ ਮਨ ਦੇ ਹਠ ਕਰਕੇ ਕੁਝ ਕਰਦਾ ਹੈ) ।
੨੦ ਜੋ ਆਪਣੇ ਮਨ ਪਿਛੇ ਲਗ ਕੇ ਤੁਰਦਾ ਹੈ ; ਆਪ-ਹੁਦਰਾ ।
੨੧ ਦੁਖੀ ਹੁੰਦੀ ਹੈ (ਪਾਪ ਕਰਨ ਕਰਕੇ) ।
੨੨ ਖੋਟੀ ਮਤ ।
੨੩ ਨਾ ਲਖੇ ਜਾਣ ਵਾਲੇ ਵਾਹਿਗੁਰੂ ਵਲੋਂ ਸਭ ਕੁਝ ਹੁੰਦਾ ਹੈ ।
੨੪ ਸਾਰੇ ਸੰਸਾਰਕ ਸੌਦਿਆਂ ਵਿੱਚ ਘਾਟਾ ਹੀ ਹੈ ।
੨੫ ਜੇ ਪੰਡਤ ਆਪਣੀ ਵਿਦਿਆ ਦਾ ਵਿਚਾਰੀ ਹੋਵੇ ਤਾਂ ਕਿਸੇ ਦਾ ਭਲਾ ਕਰ ਸਕਦਾ ਹੈ ।
੨੬ ਜੇ ਪੰਜ ਕਾਮਾਦਿਕ ਨੂੰ ਵਸ ਵਿੱਚ ਕਰੇ ਤਾਂ ਤੀਰਥ-ਇਸ਼ਨਾਨੀ ਹੈ ।
੨੭ ਜੋਗੀ ਜੰਗਮ ਲੱਕ ਨਾਲ ਘੁੰਗਰੂ ਬੰਨ੍ਹਦੇ ਹਨ । ਸੋ ਜੰਗਮ ਤਦ ਹੁੰਦਾ ਹੈ ਜੇ ਮਨ ਹਰੀ ਵਿੱਚ ਲੱਗੇ ।
੨੮ ਜਮ ਮੈਨੂੰ ਪ੍ਰਲੋਕ ਵਿੱਚ ਕੀ ਆਖ ਸਕੇਗਾ ?
੨੯ ਆਸਾ ਰਹਿਤ ਹੋਵੇ ਤਾਂ ਸੰਨਿਆਸੀ ਹੈ ।
੩੦ ਜੇ ਜੋਗੀ ਪਾਸ ਜਤ ਹੋਵੇ ਤਾਂ ਉਹ ਆਪਣੇ ਸਰੀਰ ਦਾ ਸੁਖ ਮਾਣ ਸਕਦਾ ਹੈ. (ਕਿਉਂਕਿ ਸਰੀਰ ਦੀਆਂ ਤਾਕਤਾਂ ਤਦੋਂ ਪੂਰੇ ਜੋਬਨ ਵਿੱਚ ਰਹਿੰਦੀਆਂ ਹਨ) ।
੩੧ [ਦਿਸ਼ਾ ਹਨ ਜਿਸ ਦੇ ਕਪੜੇ, ਨੰਗਾ] ਜੈਨੀ ਨਾਂਗਾ । ਜੇ ਦਇਆ ਹੈ ਅਤੇ ਦੇਹ ਦਾ ਵਿਚਾਰੀ ਹੈ ਤਾਂ ਅਸਲੀ ਦਿਗੰਬਰ ਹੈ ।
੩੨ ਜੈਨੀ ਅਹਿੰਸਾ ਨੂੰ ਪਰਮ ਧਰਮ ਸਮਝਦੇ ਹਨ, ਪਰ ਜੋ ਆਪ ਮਰਦਾ ਹੈ ਜੀਵਤ ਭਾਵ ਤੋਂ ਉਹ ਮਾਨੋ ਹੋਰਨਾਂ ਨੂੰ ਨਹੀਂ ਮਾਰਦਾ, ਭਾਵ ਅਸਲੀ ਅਹਿੰਸਾ ਦਾ ਮੰਨਣ ਵਾਲਾ ਹੈ ।
੩੩ ਕੌਤਕ ।
੩੪ ਮੈਂ ਇੱਕ ਪਾਪ ਨਾਲ ਨਹੀਂ ਭਰੀ ਹੋਈ ਕਿ ਇੱਕ ਅਧੇ ਗੁਣ ਨਾਲ ਧੋ ਕੇ ਸਾਫ਼ ਹੋ ਜਾਵਾਂ, (ਮੈਂ ਬਹੁਤ ਸਾਰੀ ਲਿਬੜੀ ਹੋਈ ਹਾਂ) ।
੩੫ ਸਾਰੀ ਰਾਤ । ਅਗਿਆਨਤਾ ਦੀ ਨੀਂਦ ਵਿੱਚ ਉਮਰ ਰੂਪੀ ਰਾਤ ਭਰ ਸੁਤੀ ਰਹਿੰਦੀ ਹਾਂ ।

---

* ਪਿਛਲੇ ਸ਼ਬਦ ਵਿੱਚ ਮਾਇਆ ਵਲੋਂ ਆਸਾ ਮਨਸਾ ਦੀ ਰੁਕਾਵਟ ਦੂਰ ਕੀਤੀ ਸੀ । ਇਸ ਸ਼ਬਦ ਵਿੱਚ ਮੋਹ ਦੀ ਰੁਕਾਵਟ ਨੂੰ ਦੂਰ ਕਰ ਕੇ ਇੱਕ ਹਰੀ ਦੀ ਲਿਵ ਦ੍ਰਿੜਾਈ ਹੈ । ਆਮ ਕਰਕੇ ਮੋਹ ਕੁਟੰਬ ਦਾ ਹੀ ਹੁੰਦਾ ਹੈ, ਪਰ ਇਥੇ ਉਸ ਤੋਂ ਦਿਲਾਵਾ ਇੱਕ ਧਾਰਮਕ ਮੋਹ ਵੀ ਦਸਿਆ ਹੈ, ਜਿਸ ਨਾਲ ਮਨੁਖ ਆਪਣੇ ਰਿਵਾਜੀ ਗੁਰੂ ਦੀ ਸਿੱਖਿਆ ਦੇ ਬੱਧੇ ਜਪ ਤਪ ਨੂੰ ਨਹੀਂ ਛੱਡ ਸਕਦੇ । ਵਾਹਿਗੁਰੂ ਮੇਹਰ ਕਰੇ ਤਾਂ ਹੀ ਇਸ ਮੋਹ ਤੋਂ ਛੁਟਕਾਰਾ ਮਿਲਦਾ ਹੈ । ਆਸਾ ਦੀ ਵਾਰ ਦੀ ਛੇਵੀਂ ਪੌੜੀ ਵਿਚ ਇਸੇ ਮੋਹ ਦਾ ਜ਼ਿਕਰ ਹੈ ।

† ਸਮੁੱਚਾ ਭਾਵ-ਭੇਖ ਵੀ ਇੱਕ ਵਾਹਿਗੁਰੂ ਦੇ ਮੇਲ ਤੋਂ ਵਾਂਝੇ ਰਖਦੇ ਹਨ । ਭੇਖਾਂ ਨੂੰ ਲੈ ਕੇ ਗੁਰੂ ਜੀ ਉਨ੍ਹਾਂ ਦੀਆਂ ਊਣਤਾਈਆਂ ਦਸਦੇ ਹਨ, ਤਾਂ ਜੋ ਉਹ ਊਣਤਾਈਆਂ ਦੂਰ ਕਰ ਕੇ ਵਾਹਿਗੁਰੂ ਨਾਲ ਮਿਲ ਸਕਣ ।

[1]ਆਸ ਪਿਆਸੀ ਸੇਜੈ ਆਵਾ ॥ ਆਗੈ ਸਹ ਭਾਵਾ ਕਿ ਨ ਭਾਵਾ ॥ ੨ ॥ ਕਿਆ ਜਾਨਾ ਕਿਆ ਹੋਇਗਾ ਰੀ ਮਾਈ ॥ ਹਰਿ ਦਰਸਨ ਬਿਨੁ ਰਹਨੁ ਨ ਜਾਈ ॥ ੧ ॥ ਰਹਾਉ ॥ ਪ੍ਰੇਮੁ ਨ ਚਾਖਿਆ ਮੇਰੀ ਤਿਸ[2] ਨ ਬੁਝਾਨੀ ॥ ਗਇਆ ਸੁ ਜੋਬਨੁ ਧਨ[3] ਪਛੁਤਾਨੀ ॥ ੩ ॥ [4]ਅਜੈ ਸੁ ਜਾਗਉ ਆਸ ਪਿਆਸੀ ॥ ਭਈਲੇ ਉਦਾਸੀ ਰਹਉ ਨਿਰਾਸੀ ॥ ੧ ॥ ਰਹਾਉ ॥ ਹਉਮੈ ਖੋਇ ਕਰੇ ਸੀਗਾਰੁ ॥ ਤਉ ਕਾਮਣਿ[5] ਸੇਜੈ ਰਵੈ[6] ਭਤਾਰੁ[7] ॥ ੪ ॥ ਤਉ ਨਾਨਕ ਕੰਤੈ ਮਨਿ ਭਾਵੈ ॥ ਛੋਡਿ ਵਡਾਈ ਅਪਣੇ ਖਸਮ ਸਮਾਵੈ ॥ ੧ ॥ ਰਹਾਉ* ॥ ੨੬ ॥ ਆਸਾ ਮਹਲਾ ੧ ॥ ਪੇਵਕੜੈ[8] ਧਨ[3] ਖਰੀ[9] ਇਆਣੀ ॥ ਤਿਸੁ ਸਹ ਕੀ ਮੈ ਸਾਰ ਨ ਜਾਣੀ ॥ ੧ ॥ ਸਹੁ ਮੇਰਾ ਏਕੁ ਦੂਜਾ ਨਹੀ ਕੋਈ ॥ ਨਦਰਿ ਕਰੇ ਮੇਲਾਵਾ ਹੋਈ ॥ ੧ ॥ ਰਹਾਉ ॥ ਸਾਹੁਰੜੈ[10] ਧਨ ਸਾਚੁ ਪਛਾਣਿਆ ॥ [11]ਸਹਜਿ ਸੁਭਾਇ ਅਪਣਾ ਪਿਰੁ ਜਾਣਿਆ ॥ ੨ ॥ [12]ਗੁਰ ਪਰਸਾਦੀ ਐਸੀ ਮਤਿ ਆਵੈ ॥ ਤਾਂ ਕਾਮਣਿ ਕੰਤੈ ਮਨਿ ਭਾਵੈ ॥ ੩ ॥ ਕਹਤੁ ਨਾਨਕੁ [13]ਭੈ ਭਾਵ ਕਾ ਕਰੇ ਸੀਗਾਰੁ ॥ ਸਦ ਹੀ ਸੇਜੈ ਰਵੈ ਭਤਾਰੁ ॥ ੪ ॥ ੨੭ ॥ ਆਸਾ ਮਹਲਾ ੧ ॥ ਨ ਕਿਸ ਕਾ ਪੂਤੁ ਨ ਕਿਸ ਕੀ ਮਾਈ ॥ ਝੂਠੈ ਮੋਹਿ ਭਰਮਿ ਭੁਲਾਈ ॥ ੧ ॥ ਮੇਰੇ ਸਾਹਿਬ ਹਉ ਕੀਤਾ ਤੇਰਾ ॥ ਜਾਂ ਤੂੰ ਦੇਹਿ ਜਪੀ ਨਾਉ ਤੇਰਾ ॥ ੧ ॥ ਰਹਾਉ ॥ ਬਹੁਤੇ ਅਉਗਣ ਕੂਕੈ[14] ਕੋਈ ॥ ਜਾ ਤਿਸੁ ਭਾਵੈ ਬਖਸੇ ਸੋਈ ॥ ੨ ॥ ਗੁਰ ਪਰਸਾਦੀ ਦੁਰਮਤਿ[15] ਖੋਈ ॥ ਜਹ ਦੇਖਾ ਤਹ ਏਕੋ ਸੋਈ ॥ ੩ ॥ ਕਹਤ ਨਾਨਕ ਐਸੀ ਮਤਿ ਆਵੈ ॥ [16]ਤਾਂ ਕੋ ਸਚੇ ਸਚਿ ਸਮਾਵੈ ॥ ੪ ॥ ੨੮ ॥ ਆਸਾ ਮਹਲਾ ੧ ਦੁਪਦੇ ॥ †ਤਿਤੁ ਸਰਵਰੜੈ ਭਈਲੇ[17] ਨਿਵਾਸਾ ਪਾਣੀ ਪਾਵਕੁ ਤਿਨਹਿ ਕੀਆ ॥ ਪੰਕਜੁ[18] ਮੋਹ ਪਗੁ ਨਹੀ ਚਾਲੈ ਹਮ ਦੇਖਾ ਤਹ ਡੂਬੀਅਲੇ ॥ ੧ ॥ ਮਨ ਏਕੁ ਨ ਚੇਤਸਿ ਮੂੜ[19] ਮਨਾ ॥ ਹਰਿ ਬਿਸਰਤ ਤੇਰੇ [20]ਗੁਣ ਗਲਿਆ ॥ ੧ ॥ ਰਹਾਉ ॥ ਨਾ ਹਉ ਜਤੀ ਸਤੀ ਨਹੀ ਪੜਿਆ ਮੂਰਖ ਮੁਗਧਾ ਜਨਮੁ ਭਇਆ ॥ ਪ੍ਰਣਵਤਿ[21] ਨਾਨਕ ਤਿਨ੍ ਕੀ ਸਰਣਾ ਜਿਨ੍ ਤੂੰ ਨਾਹੀ ਵੀਸਰਿਆ ॥ ੨ ॥ ੨੯ ॥ ਆਸਾ ਮਹਲਾ ੧ ॥ ‡[22]ਛਿਅ ਘਰ ਛਿਅ ਗੁਰ[23] ਛਿਅ ਉਪਦੇਸ[24] ॥ [25]ਗੁਰ ਗੁਰੁ ਏਕੋ ਵੇਸ ਅਨੇਕ ॥ ੧ ॥ ਜੈ ਘਰਿ ਕਰਤੇ ਕੀਰਤਿ[26] ਹੋਇ ॥ ਸੋ ਘਰੁ ਰਾਖੁ ਵਡਾਈ ਤੋਹਿ ॥ ੧ ॥ ਰਹਾਉ ॥ ਵਿਸੁਏ[27] ਚਸਿਆ[28] ਘੜੀਆ ਪਹਰਾ ਥਿਤੀ ਵਾਰੀ ਮਾਹੁ ਭਇਆ ॥ ਸੂਰਜੁ ਏਕੋ ਰੁਤਿ ਅਨੇਕ ॥ ਨਾਨਕ ਕਰਤੇ ਕੇ ਕੇਤੇ ਵੇਸ ॥ ੨ ॥ ੩੦ ॥

੧ ਬਹੁਤ ਚਾਹਵਾਨ ਹੋ ਕੇ ਵੀ ਜੇ ਮੈਂ ਆਵਾਂ ਤਾਂ ਪਤਾ ਨਹੀਂ ਪਤੀ ਨੂੰ ਚੰਗੀ ਲਗਾਂ ਕਿ ਨ ਲਗਾਂ।
੨ ਤ੍ਰਿਸ਼ਨਾ, ਤੇਹ।
੩ ਇਸਤਰੀ।
੪ ਮੈਂ ਆਸ-ਪਿਆਸੀ ਹੁਣ ਹੀ ਜਾਗ ਪਵਾਂ। ਦੁਨੀਆਂ ਤੋਂ ਉਦਾਸ ਤੇ ਨਿਰਾਸ ਹੋਈ ਹਾਂ।
੫ ਇਸਤਰੀ।
੬ ਭੋਗਦਾ ਹੈ।
੭ ਪਤੀ।
੮ ਮਾਇਆ ਵਿਚ ਗ੍ਰਸੇ ਦੀ ਅਵਸਥਾ ਨੂੰ ਪੇਕਾ ਕਿਹਾ ਹੈ।
੯ ਬਹੁਤੀ।
੧੦ ਰੱਬ ਨਾਲ ਜੁੜੇ ਹੋਏ ਦੀ ਅਵਸਥਾ ਨੂੰ ਸਾਹੁਰਾ ਘਰ ਕਿਹਾ ਹੈ।
੧੧ ਸੁਭਾਵਕ ਹੀ।
੧੨ ਗੁਰੂ ਦੀ ਕਿਰਪਾ ਨਾਲ।
੧੩ ਰੱਬ ਦਾ ਡਰ ਅਤੇ ਪਿਆਰ।
੧੪ ਪੁਕਾਰ ਕਰੇ। ਜੇ ਕੋਈ ਬਹੁਤ ਅਵਗੁਣਾਂ ਵਾਲਾ ਵੀ ਉਹਦੇ ਦਰ ਤੇ ਪੁਕਾਰ ਕਰੇ।
੧੫ ਖੋਟੀ ਮਤ।
੧੬ ਤਾਂ ਕੋਈ ਸੱਚੇ ਹਰੀ ਦੇ ਸੱਚ ਵਿੱਚ ਸਮਾਂਦਾ ਹੈ।
੧੭ ਹੋਇਆ ਹੈ। ਮਨੁੱਖ ਦਾ ਉਸ ਸੰਸਾਰ ਸਰੋਵਰ ਵਿੱਚ ਵਾਸਾ ਹੋਇਆ ਹੈ ਜਿਸ ਵਿੱਚ ਉਸ (ਵਾਹਿਗੁਰੂ) ਨੇ ਪਾਣੀ ਦੀ ਥਾਂ ਵਿਸ਼ਿਆਂ ਦੀ ਅੱਗ ਪਾਈ ਹੈ।
੧੮ ਚਿਕੜ। (ਉਸ ਵਿੱਚ) ਮੋਹ ਦਾ ਚਿਕੜ ਹੈ, (ਜਿਸ ਕਰਕੇ) ਪਗ (ਪੈਰ) ਨਹੀਂ ਚਲਦਾ। ਸਾਡੇ ਵੇਂਹਦਿਆਂ ਕਈ ਡੁਬ ਗਏ ਹਨ।
੧੯ ਮੂਰਖ।
੨੦ ਗੁਣ ਨਾਸ ਹੋ ਰਹੇ ਹਨ।
੨੧ ਬੇਨਤੀ ਕਰਦਾ ਹੈ।
੨੨ ਛੇ ਸ਼ਾਸਤਰ।
੨੩ ਕਰਤੇ; ਸ਼ਾਸਤਰਾਂ ਦੇ ਲਿਖਣ ਵਾਲੇ।
੨੪ ਸਿਧਾਂਤ।
੨੫ ਗੁਰੂਆਂ ਦਾ ਗੁਰੂ। ਇਨ੍ਹਾਂ ਛਿਆਂ ਦਾ ਮੂਲ ਗੁਰੂ ਵਾਹਿਗੁਰੂ ਇਕੋ ਹੀ ਹੈ, ਕੇਵਲ ਉਸ ਨੇ ਆਪਣੇ ਭਾਵਾਂ ਦਾ ਪ੍ਰਕਾਸ਼ ਕਈ ਰੂਪਾਂ ਵਿੱਚ ਕੀਤਾ ਹੋਇਆ ਹੈ। ਤੂੰ ਉਹ ਸ਼ਾਸਤਰ ਜਾਂ ਸਿਧਾਂਤ ਮੰਨ, ਜਿਸ ਵਿੱਚ ਕਰਤੇ ਦੀ ਸਿਫ਼ਤ ਹੁੰਦੀ ਹੋਵੇ; ਇਸੇ ਵਿੱਚ ਤੇਰੀ ਉਚਤਾ ਜਾਂ ਵਡਿਆਈ ਹੈ।
੨੬ ਜਸ।
੨੭ ਪੰਦਰਾਂ ਵੇਰ ਅੱਖ ਝਮਕਣਾ ਇੱਕ ਵਿਸੇ ਬਰਾਬਰ ਹੈ।
੨੮ ਪੰਦਰਾਂ ਵਿਸੇ ਦਾ ਇੱਕ ਚਸਾ ਹੈ। ਸਮੇਂ ਦੀ ਇੰਨੀ ਵੰਡ ਦੇ ਹੁੰਦਿਆਂ ਸੂਰਜ ਇੱਕੋ ਹੈ, ਤਿਵੇਂ ਸਭ ਅਨੇਕਤਾ ਵਿੱਚ ਰੱਬ ਦੀ ਏਕਤਾ ਹੈ।

---

* ਇਸ ਸ਼ਬਦ ਵਿੱਚ ਚਾਰ ਰਹਾਉ ਹਨ, ਜੇਹੜੀ ਕਿ ਅਨੋਖੀ ਗਲ ਹੈ। ਗੁਰਬਾਣੀ ਵਿੱਚ ਕਿਸੇ ਕਿਸੇ ਸ਼ਬਦ ਵਿੱਚ ਇਸ ਤਰ੍ਹਾਂ ਹੁੰਦਾ ਹੈ। ਇਹ ਚਾਰੇ ਰਲਾ ਕੇ ਪੜ੍ਹੀਏ ਤਾਂ ਪਤਾ ਲਗਦਾ ਹੈ ਕਿ ਜਗਿਆਸੂ ਦੀ ਆਤਮਕ ਤਰੱਕੀ ਦੀਆਂ ਚਾਰ ਮੰਜ਼ਲਾਂ ਹਨ। ਪਹਿਲੀ ਕੇਵਲ ਅਗਿਆਨ ਦੀ ਹੈ। ਦੂਜੀ ਵਿੱਚ ਕੁਝ ਮਿਲਣ ਦੀ ਤਾਂਘ ਪੈਦਾ ਹੋਈ ਹੈ। ਤੀਜੀ ਵਿੱਚ ਇਸ ਤਾਂਘ ਨੇ ਦੁਨੀਆਂ ਤੋਂ ਉਦਾਸ ਤੇ ਨਿਰਾਸ ਕਰ ਦਿਤਾ ਹੈ। ਚੌਥੀ ਵਿੱਚ ਮਿਲਾਪ ਦਸ਼ਾ ਦਾ ਵਰਣਨ ਹੈ।

† ਇਸ ਸ਼ਬਦ ਦੇ ਅਰਥ ਅਗੇ ਹੋ ਚੁਕੇ ਹਨ। ਦੇਖੋ ਪੰਨਾ ੧੨।

‡ ਇਸ ਸ਼ਬਦ ਦੇ ਅਰਥ ਅਗੇ ਹੋ ਚੁਕੇ ਹਨ। ਦੇਖੋ ਪੰਨਾ ੧੨।

੧ ੴ ਸਤਿਗੁਰ ਪ੍ਰਸਾਦਿ ॥ ਆਸਾ ਘਰੁ ੩ ਮਹਲਾ ੧ ॥ *ਲਖ ਲਸਕਰ ਲਖ ਵਾਜੇ ਨੇਜੇ ਲਖ ਉਠਿ ਕਰਹਿ ਸਲਾਮੁ ॥ ਲਖਾ ਉਪਰਿ ਫੁਰਮਾਇਸਿ[1] ਤੇਰੀ ਲਖ ਉਠਿ ਰਾਖਹਿ ਮਾਨੁ ॥ [2]ਜਾਂ ਪਤਿ ਲੇਖੈ ਨਾ ਪਵੈ ਤਾਂ ਸਭਿ ਨਿਰਾਫਲ[3] ਕਾਮ ॥ ੧ ॥ [4]ਹਰਿ ਕੇ ਨਾਮ ਬਿਨਾ ਜਗੁ ਧੰਧਾ ॥ ਜੇ ਬਹੁਤਾ ਸਮਝਾਈਐ ਭੋਲਾ ਭੀ ਸੋ ਅੰਧੋ ਅੰਧਾ ॥ ੧ ॥ ਰਹਾਉ ॥ ਲਖ ਖਟੀਅਹਿ [5]ਲਖ ਸੰਜੀਅਹਿ ਖਾਜਹਿ ਲਖ ਆਵਹਿ ਲਖ ਜਾਹਿ ॥ ਜਾਂ ਪਤਿ ਲੇਖੈ ਨਾ ਪਵੈ [6]ਤਾਂ ਜੀਅ ਕਿਥੈ ਫਿਰਿ ਪਾਹਿ ॥੨॥ ਲਖ ਸਾਸਤ ਸਮਝਾਵਣੀ ਲਖ ਪੰਡਿਤ ਪੜਹਿ ਪੁਰਾਣ ॥ ਜਾਂ ਪਤਿ ਲੇਖੈ ਨਾ ਪਵੈ ਤਾਂ ਸਭੇ ਕੁਪਰਵਾਣ[7] ॥ ੩ ॥ [8]ਸਚ ਨਾਮਿ ਪਤਿ ਊਪਜੈ ਕਰਮਿ ਨਾਮੁ ਕਰਤਾਰੁ ॥ ਅਹਿਨਿਸਿ[9] ਹਿਰਦੈ ਜੇ ਵਸੈ ਨਾਨਕ [10]ਨਦਰੀ ਪਾਰੁ ॥ ੪ ॥ ੧ ॥ ੩੧ ॥ ਆਸਾ ਮਹਲਾ ੧ ॥ †ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ ॥ [11]ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ ॥ ੧ ॥ ਲੋਕਾ ਮਤ ਕੋ ਫਕੜਿ[12] ਪਾਇ ॥ ਲਖ ਮੜਿਆ[13] ਕਰਿ ਏਕਠੇ ਏਕ ਰਤੀ ਲੇ ਭਾਹਿ[14] ॥ ੧ ॥ ਰਹਾਉ ॥ ਪਿੰਡੁ[15] ਪਤਲਿ[16] ਮੇਰੀ ਕੇਸਉ[17] ਕਿਰਿਆ ਸਚੁ ਨਾਮੁ ਕਰਤਾਰੁ ॥ ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ[18] ॥ ੨ ॥ [19]ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮਰਾਉ ॥ ਸਚਾ ਨਾਵਣੁ ਤਾਂ ਥੀਐ ਜਾਂ ਅਹਿਨਿਸਿ ਲਾਗੈ ਭਾਉ[20] ॥ ੩ ॥ ਇਕ ਲੋਕੀ[21] ਹੋਰੁ ਛਮਿਛਰੀ[22] [23]ਬ੍ਰਾਹਮਣੁ ਵਟਿ ਪਿੰਡੁ ਖਾਇ ॥ ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ ॥ ੪ ॥ ੨ ॥ ੩੨ ॥

ਆਸਾ ਘਰੁ ੪ ਮਹਲਾ ੧

੧ ੴ ਸਤਿਗੁਰ ਪ੍ਰਸਾਦਿ ॥ ॥ [24]ਦੇਵਤਿਆ ਦਰਸਨ ਕੈ ਤਾਈ ਦੂਖ ਭੂਖ ਤੀਰਥ ਕੀਏ ॥ ਜੋਗੀ ਜਤੀ [25]ਜੁਗਤਿ ਮਹਿ ਰਹਤੇ ਕਰਿ ਕਰਿ ਭਗਵੇ ਭੇਖ ਭਏ ॥ ੧॥ [26]ਤਉ ਕਾਰਣਿ ਸਾਹਿਬਾ ਰੰਗਿ ਰਤੇ ॥ ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ ॥ ੧ ॥ ਰਹਾਉ ॥ ਦਰ ਘਰ ਮਹਲਾ ਹਸਤੀ[27] ਘੋੜੇ ਛੋਡਿ ਵਿਲਾਇਤਿ[28] ਦੇਸ ਗਏ ॥ ਪੀਰ ਪੇਕਾਂਬਰ ਸਾਲਿਕ[29] ਸਾਦਿਕ[30] ਛੋਡੀ ਦੁਨੀਆ [31]ਥਾਇ ਪਏ ॥ ੨ ॥ ਸਾਦ[32] ਸਹਜ[33] ਸੁਖ [34]ਰਸ ਕਸ ਤਜੀਅਲੇ[35] ਕਾਪੜ ਛੋਡੇ [36]ਚਮੜ ਲੀਏ ॥ ਦੁਖੀਏ ਦਰਦਵੰਦ ਦਰਿ ਤੇਰੈ ਨਾਮਿ ਰਤੇ ਦਰਵੇਸ ਭਏ ॥ ੩ ॥ [37]ਖਲੜੀ ਖਪਰੀ ਲਕੜੀ ਚਮੜੀ ਸਿਖਾ ਸੂਤੁ ਧੋਤੀ ਕੀਨ੍ਹੀ ॥ ਤੂੰ ਸਾਹਿਬੁ ਹਉ ਸਾਂਗੀ ਤੇਰਾ ਪ੍ਰਣਵੈ ਨਾਨਕੁ ਜਾਤਿ ਕੈਸੀ ॥ ੪ ॥ ੧ ॥ ੩੩ ॥

੧ ਹੁਕਮ।

੨ ਪਰ ਜੇ ਤੇਰੀ ਇੱਜ਼ਤ ਰੱਬ ਦੀ ਨਜ਼ਰ ਵਿੱਚ ਕਬੂਲ ਨਹੀਂ।

੩ ਨਿਸਫਲ।

੪ ਨਾਮ ਬਿਨਾਂ ਜਗਤ ਨਿਰਾ ਧੰਧਿਆਂ ਵਿੱਚ ਫਸਿਆ ਸਮਝੋ।

੫ ਲੱਖਾਂ ਇਕੱਠੇ ਕੀਤੇ ਜਾਵਣ ਤੇ ਲੱਖਾਂ ਖਾਧੇ ਜਾਣ ਅਤੇ ਲੱਖਾਂ ਹੀ ਮਾਇਆ ਆ ਜਾਵੇ ਤੇ ਲੱਖਾਂ ਚਲੀ ਜਾਵੇ।

੬ ਤਾਂ ਜੀਵ ਕਿਤੇ ਪਏ ਫਿਰਨ।

੭ ਅਪ੍ਰਵਾਣ। ਪ੍ਰਵਾਣ ਨਹੀਂ ਹੁੰਦੇ।

੮ ਉਸ ਦੀ ਬਖਸ਼ਿਸ਼ ਨਾਲ ਨਾਮ ਮਿਲਦਾ ਹੈ ਤੇ ਇਸ ਨਾਮ ਦੁਆਰਾ ਪਤਿ ਬਣਦੀ ਹੈ।

੯ ਦਿਨ ਰਾਤ, ਲਗਾਤਾਰ।

੧੦ ਤਾਂ ਉਸਦੀ ਮਿਹਰ ਦੁਆਰਾ ਪਾਰ ਹੋਈਦਾ ਹੈ।

੧੧ ਨਾਮ-ਦੀਵੇ ਦੇ ਚਾਨਣ ਨਾਲ ਉਹ ਦੁਖ ਦਾ ਤੇਲ ਸੁਕ ਗਿਆ, ਭਾਵ ਮੁਕ ਗਿਆ।

੧੨ ਫਕੜੀ,ਬਦਨਾਮੀ। ਲੋਕੋ ! ਮੇਰੇ ਵਿਸ਼ਵਾਸ਼ ਦੀ ਫਕੜੀ ਨਾ ਉਡਾਓ। ਜਿਵੇਂ ਲੱਖਾਂ ਮਣ ਲਕੜ ਦੇ ਢੇਰ ਨੂੰ ਇੱਕ ਰੱਤੀ ਅੱਗ ਭਸਮ ਕਰ ਸਕਦੀ ਹੈ, ਤਿਵੇਂ ਨਾਮ ਸਾਰੇ ਪਾਪਾਂ ਨੂੰ ਮੁਕਾ ਸਕਦਾ ਹੈ।

੧੩ ਮੜ੍ਹ, ਢੇਰ (ਲਕੜਾਂ ਦੇ)।

੧੪ ਅੱਗ। ਇੱਕ ਰੱਤੀ ਭਰ ਅੱਗ ਲੈਣਗੇ ; ਇੱਕ ਰੱਤੀ ਭਰ ਅੱਗ ਦੀ ਮਾਰ ਹਨ।

੧੫ ਚਾਵਲਾਂ ਦਾ ਪਿੰਨਾ।

੧੬ ਪੱਤਿਆਂ ਦੀ ਥਾਲੀ।

੧੭ [ਸੋਹਣੇ ਕੇਸਾਂ ਵਾਲਾ—ਵਿਸ਼ਨੂੰ] ਵਾਹਿਗੁਰੂ। ਹਰੀ ਹੀ ਮੇਰੇ ਲਈ ਪਿੰਡ ਤੇ ਪਤਲ ਹੈ ਤੇ ਉਸ ਦਾ ਨਾਮ ਹੀ ਕਿਰਿਆ ਹੈ।

੧੮ ਆਸਰਾ।

੧੯ ਤੇਰੀ ਸਿਫ਼ਤ ਵਿੱਚ ਲਗਣਾ, ਇਹ ਹੈ ਗੰਗਾ ਤੇ ਬਨਾਰਸ, ਜਿਸ ਵਿੱਚ ਮੇਰਾ ਮਨ (ਆਤਮ ਰਾਉ) ਨ੍ਹਾਉਂਦਾ ਹੈ।

੨੦ ਪਿਆਰ (ਹਰੀ ਨਾਲ)।

੨੧ ਦੇਵ ਲੋਕ ਦੇ ਰਹਿਣ ਵਾਲੇ ; ਦੇਵਤੇ। ਇੱਕ ਪਿੰਡ ਦੇਵਤਿਆਂ ਨਮਿਤ ਦੇਂਦੇ ਹਨ।

੨੨ [ਸੰ-ਖ੍ਰਮਾਚਰ] ਪ੍ਰਿਥਵੀ ਤੇ ਭਉਣ ਵਾਲੇ ; ਪਿਤਰ। ਹੋਰ ਪਿੰਡ ਪਿਤਰਾਂ ਨਮਿਤ ਦੇਂਦੇ ਹਨ।

੨੩ ਬ੍ਰਾਹਮਣ ਪਿੰਨੇ ਵੰਟਣ ਪਿਛੋਂ ਪੂਰੀ ਆਦਿਕ ਭੋਜਨ ਛੱਕ ਕੇ ਅਰਦਾਸ ਲੈ ਜਾਂਦਾ ਹੈ, ਪਰ ਜੋ ਰੱਬ ਦੀ ਬਖਸ਼ਿਸ਼ ਦਾ ਪਿੰਨਾ ਹੈ ਉਹ ਨਹੀਂ ਮੁਕਦਾ।

੨੪ ਦੇਵਤਿਆਂ ਨੇ ਭੀ ਤੇਰੇ ਦਰਸ਼ਨ ਦੇ ਕਾਰਣ ਦੁਖ ਭੁਖ ਝੱਲੇ ਤੇ ਤੀਰਥ ਯਾਤਰਾ ਕੀਤੀ।

੨੫ ਆਪਣੀ ਆਪਣੀ ਜੀਵਨ-ਮਰਯਾਦਾ ਅਨੁਸਾਰ।

੨੬ ਤੇਰੀ ਢੂੰਡ ਵਿੱਚ, ਹੇ ਮਾਲਕ ! ਇਸ਼ਕ ਵਿੱਚ ਰੱਤੇ ਫਿਰਦੇ ਹਨ।

੨੭ ਹਾਥੀ।

੨੮ ਆਪਣਾ ਦੇਸ।

੨੯ [ਅਰਬੀ] ਰਸਤਾ ਦਸਣ ਵਾਲੇ। ਦੇਖੋ ਪੰਨਾ ਪ੩।

੩੦ ਸਿਦਕੀ।

੩੧ ਕਬੂਲ ਹੋ ਗਏ।

੩੨ ਸਵਾਦ।

੩੩ ਆਰਾਮ।

੩੪ ਕਲੈਸਾ ਆਦਿ ਖਟ ਰਸ, ਛੇ ਰਸ, ਤਰ੍ਹਾਂ ੨ ਦੇ ਸਵਾਦ। ੩੫ ਛੱਡ ਦਿਤੇ।

੩੬ ਚਮੜਾ ਪਹਿਨ ਲਿਆ।

੩੭ ਚਮੜਾ ਪਾਣ ਵਾਲੇ, ਖੱਪਰ ਜਾਂ ਠੂਠੇ ਵਿੱਚ ਭਿਖਿਆ ਲੈਣ ਵਾਲੇ, ਡੰਡਾਧਾਰੀ ਸਨਿਆਸੀ, ਮ੍ਰਿਗ ਛਾਲਾ ਪਾਵਣ ਵਾਲੇ ; ਬੋਦੀ, ਜਨੇਊ ਅਤੇ ਧੋਤੀ ਪਾਣ ਵਾਲੇ ਕਈ ਹਨ ਜੋ ਰੱਬ ਦੇ ਲੱਭਣ ਲਈ ਮੇਰੇ ਵਾਂਗ ਸਾਂਗਧਾਰੀ ਹਨ। ਜਾਤਾਂ ਦੀਆਂ ਵੰਡਾਂ ਕੇਵਲ ਰੱਬ ਨੂੰ ਲੱਭਣ ਵਾਲਿਆਂ ਦੇ ਨਿਆਰੇ ੨ ਭੇਖ ਜਾਂ ਰਾਹ ਸਮਝੋ। ਇਹ ਕੋਈ ਉਚ ਨੀਚ ਸਿਧ ਨਹੀਂ ਕਰਦੀਆਂ।

---

* ਸਮੁੱਚਾ ਭਾਵ—ਨਾਮ ਤੋਂ ਬਿਨਾਂ ਦੁਨੀਆਵੀ ਹੁਕਮ ਹਾਸਲ, ਬਹੁਤੀ ਮਾਇਆ, ਬਹੁਤੀ ਵਿਦਿਆ ਕਿਸੇ ਕੰਮ ਦੀ ਨਹੀਂ।

† ਸਮੁੱਚਾ ਭਾਵ—ਗੁਰਮਤ ਵਿੱਚ ਗਤੀ ਲਈ ਕਿਸੇ ਕਿਰਿਆ ਕਰਮ ਜਾਂ ਤੀਰਥ ਇਸ਼ਨਾਨ ਦੀ ਲੋੜ ਨਹੀਂ ; ਨਾਮ ਹੀ ਕਾਫ਼ੀ ਹੈ।

ਆਸਾ ਘਰੁ ੫ ਮਹਲਾ ੧

੧ ਓ ਸਤਿਗੁਰ ਪ੍ਰਸਾਦਿ ॥ [1]ਭੀਤਰਿ ਪੰਚ ਗੁਪਤ ਮਨਿ ਵਾਸੇ ॥ ਥਿਰੁ ਨ ਰਹਹਿ [2]ਜੈਸੇ ਭਵਹਿ ਉਦਾਸੇ ॥੧॥ ਮਨੁ ਮੇਰਾ ਦਇਆਲ ਸੇਤੀ ਥਿਰੁ ਨ ਰਹੈ ॥ ਲੋਭੀ ਕਪਟੀ ਪਾਪੀ ਪਾਖੰਡੀ ਮਾਇਆ ਅਧਿਕ[3] ਲਗੈ ॥ ੧ ॥ ਰਹਾਉ ॥ ਫੂਲ ਮਾਲਾ ਗਲਿ ਪਹਿਰਉਗੀ ਹਾਰੋ ॥ ਮਿਲੈਗਾ ਪ੍ਰੀਤਮੁ ਤਬ ਕਰਉਗੀ ਸੀਗਾਰੋ ॥ ੨ ॥ ਪੰਚ ਸਖੀ[4] ਹਮ ਏਕੁ ਭਤਾਰੋ[5] ॥ ਪੇਡਿ[6] ਲਗੀ ਹੈ ਜੀਅੜਾ ਚਾਲਣਹਾਰੋ ॥ ੩ ॥ ਪੰਚ ਸਖੀ ਮਿਲਿ ਰੁਦਨੁ ਕਰੇਹਾ ॥ ਸਾਹੁ[7] ਪਜੂਤਾ[8] ਪ੍ਰਣਵਤਿ ਨਾਨਕ ਲੇਖਾ ਦੇਹਾ ॥ ੪ ॥ ੧ ॥ ੩੪ ॥

੧ ਓ ਸਤਿਗੁਰ ਪ੍ਰਸਾਦਿ ॥ ਆਸਾ ਘਰੁ ੬ ਮਹਲਾ ੧* ॥ ਮਨੁ ਮੋਤੀ ਜੇ ਗਹਣਾ ਹੋਵੈ ਪਉਣੁ ਹੋਵੈ [9]ਸੂਤ ਧਾਰੀ ॥ ਖਿਮਾ ਸੀਗਾਰੁ ਕਾਮਣਿ[10] ਤਨਿ ਪਹਿਰੈ ਰਾਵੈ[11] ਲਾਲ ਪਿਆਰੀ ॥ ੧ ॥ ਲਾਲ ਬਹੁ ਗੁਣਿ ਕਾਮਣਿ ਮੋਹੀ ॥ ਤੇਰੇ ਗੁਣ ਹੋਹਿ ਨ ਅਵਰੀ[12] ॥ ੧ ॥ ਰਹਾਉ ॥ ਹਰਿ ਹਰਿ ਹਾਰੁ ਕੰਠਿ ਲੇ ਪਹਿਰੈ ਦਾਮੋਦਰੁ† ਦੰਤੁ[13] ਲੇਈ ॥ ਕਰ[14] ਕਰਿ ਕਰਤਾ ਕੰਗਨ ਪਹਿਰੈ ਇਨ ਬਿਧਿ ਚਿਤੁ ਧਰੇਈ[15] ॥ ੨ ॥ ਮਧੁਸੂਦਨੁ‡ ਕਰ ਮੁੰਦਰੀ ਪਹਿਰੈ ਪਰਮੇਸਰੁ ਪਟੁ[16] ਲੇਈ ॥ ਧੀਰਜੁ ਧੜੀ[17] ਬੰਧਾਵੈ ਕਾਮਣਿ ਸ੍ਰੀਰੰਗੁ§ ਸੁਰਮਾ ਦੇਈ ॥ ੩ ॥ ਮਨ ਮੰਦਰਿ ਜੇ ਦੀਪਕੁ ਜਾਲੇ ਕਾਇਆ ਸੇਜ ਕਰੇਈ ॥ ਗਿਆਨਰਾਉ[18] ਜਬ ਸੇਜੈ ਆਵੈ ਤ ਨਾਨਕ ਭੋਗੁ ਕਰੇਈ ॥ ੪ ॥ ੧ ॥ ੩੫ ॥ ਆਸਾ ਮਹਲਾ ੧ ॥ [19]ਕੀਤਾ ਹੋਵੈ ਕਰੇ ਕਰਾਇਆ ਤਿਸੁ ਕਿਆ ਕਹੀਐ ਭਾਈ ॥ ਜੋ ਕਿਛੁ ਕਰਣਾ ਸੋ ਕਰਿ ਰਹਿਆ ਕੀਤੇ ਕਿਆ ਚਤੁਰਾਈ ॥ ੧ ॥ [20]ਤੇਰਾ ਹੁਕਮੁ ਭਲਾ ਤੁਧੁ ਭਾਵੈ ॥ ਨਾਨਕ ਤਾ ਕਉ ਮਿਲੈ ਵਡਾਈ ਸਾਚੇ ਨਾਮਿ ਸਮਾਵੈ ॥ ੧ ॥ ਰਹਾਉ ॥ ਕਿਰਤੁ[21] ਪਇਆ ਪਰਵਾਣਾ ਲਿਖਿਆ ਬਾਹੁੜਿ ਹੁਕਮੁ ਨ ਹੋਈ ॥ ਜੈਸਾ ਲਿਖਿਆ ਤੈਸਾ ਪੜਿਆ[22] ਮੇਟਿ ਨ ਸਕੈ ਕੋਈ ॥ ੨ ॥ ਜੇ ਕੋ ਦਰਗਹ ਬਹੁਤਾ ਬੋਲੈ ਨਾਉ ਪਵੈ ਬਾਜਾਰੀ[23] ॥ ਸਤਰੰਜ ਬਾਜੀ ਪਕੈ ਨਾਹੀ ਕਚੀ ਆਵੈ ਸਾਰੀ[24] ॥ ੩ ॥ ਨਾ ਕੋ ਪੜਿਆ ਪੰਡਿਤੁ ਬੀਨਾ[25] ਨਾ ਕੋ ਮੂਰਖੁ ਮੰਦਾ ॥ ਬੰਦੀ[26] ਅੰਦਰਿ ਸਿਫਤਿ ਕਰਾਏ ਤਾ ਕਉ ਕਹੀਐ ਬੰਦਾ[27] ॥ ੪ ॥ ੨ ॥ ੩੬ ॥ ਆਸਾ ਮਹਲਾ ੧ ॥ ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ[28] ਖਿੰਥਾ[29] ਖਿਮਾ ਹਢਾਵਉ ॥ ਜੋ ਕਿਛੁ ਕਰੈ ਭਲਾ ਕਰਿ ਮਾਨਉ [1]ਸਹਜ ਜੋਗ ਨਿਧਿ

੧ ਸਾਡੇ ਅੰਦਰ ਪੰਜ ਕਾਮਾਦਿਕ ਮਨ ਵਿੱਚ ਲੁਕੇ ਰਹਿੰਦੇ ਹਨ।
੨ ਇਉਂ ਭਉਂਦੇ ਹਨ ਜਿਵੇਂ ਕੋਈ ਦੁਨੀਆਂ ਤੋਂ ਉਦਾਸ ਭਉਂਦਾ ਹੈ।  ੩ ਬਹੁਤ।
੪ ਗਿਆਨ ਇੰਦਰੇ।
੫ ਪਤੀ ; ਜੀਵ।
੬ ਮੁਢ ਤੋਂ। ਸ਼ੁਰੂ ਤੋਂ ਹੀ ਇਹ ਚਲੀ ਆਉਂਦੀ ਹੈ ਕਿ ਜੀਵ ਚਲਣਹਾਰ ਹੈ।
੭ ਪਤੀ ; ਆਤਮਾ।
੮ ਫੜਿਆ ਗਿਆ। ਨਾਨਕ ਕਹਿੰਦਾ ਹੈ ਕਿ ਜਦ ਆਤਮਾ ਫੜਿਆ ਗਿਆ ਆਪਣੇ ਕਰਮਾਂ ਦਾ ਲੇਖਾ ਦੇਣ ਲਈ, ਤਾਂ ਪੰਜ ਇੰਦਰੇ ਮਿਲ ਕੇ ਰੋਣਗੇ।
੯ ਧਾਗੇ ਦੀ ਧਾਰ ਜਾਂ ਡੋਰ। ਸੁਆਸਾਂ ਰੂਪ ਡੋਰ ਨਾਲ ਮਨ ਮੋਤੀ ਨੂੰ ਪਰੋ ਕੇ ਗਹਿਣਾ ਬਣਾਣਾ ਹੈ। ਸੁਆਸ ੨ ਨਾਮ ਜਪਣ ਤੋਂ ਭਾਵ ਹੈ।
੧੦ ਇਸਤਰੀ।
੧੧ ਛੋਗੇ।
੧੨ ਹੋਰਨਾਂ ਵਿਚ। ਤੇਰੇ ਗੁਣ ਹੋਰ ਕਿਸੇ ਵਿੱਚ ਨਹੀਂ।
੧੩ ਦੰਦਾਂ ਦਾ ਮੰਜਨ। ਦੰਦਾਸਾ ਹਰੀ ਨੂੰ ਬਣਾਵੇ।
੧੪ ਹੱਥ। ਹੱਥ ਲਈ ਕੰਗਣਾ ਕਰਤੇ ਨੂੰ ਬਣਾਵੇ।
੧੫ ਟਿਕਾਵੇ।
੧੬ ਰੇਸ਼ਮ ਦਾ ਬਸਤਰ।
੧੭ ਮਾਂਗ, ਪਟੀ।
੧੮ ਗਿਆਨ ਦਾ ਰਾਜਾ, ਵਾਹਿਗੁਰੂ।
੧੯ ਜੀਵ ਹਰੀ ਦਾ ਕੀਤਾ ਹੋਇਆ ਹੈ ਅਤੇ ਉਸੇ ਦਾ ਕਰਾਇਆ ਕਰਦਾ ਹੈ। ਉਸ ਜੀਵ ਨੂੰ ਕੀ ਕਹਿਣਾ ਹੋਇਆ, ਭਾਵ ਉਸ ਦੇ ਵਸ ਵਿਚ ਕੁਝ ਨਹੀਂ।
੨੦ ਤੇਰਾ ਹੁਕਮ ਭਲਾ ਹੈ, ਕਿਉਂ ਜੋ ਤੈਨੂੰ ਏਵੇਂ ਭਾਉਂਦਾ ਹੈ।
੨੧ ਜਿਵੇਂ ਪਰਵਾਨਾ (ਹੁਕਮ) ਲਿਖਿਆ ਹੈ, ਤਿਵੇਂ ਸਾਡੀ ਕਿਰਤੁ ਪਈ ਹੈ ; ਭਾਵ ਤਿਵੇਂ ਹੀ ਅਸੀਂ ਕਰਨਾ ਹੈ ਤੇ ਇਸ ਹੁਕਮ ਨੂੰ ਕੋਈ ਬਦਲ ਨਹੀਂ ਸਕਦਾ। 'ਕਿਰਤੁ' ਲਈ ਵੇਖੋ ਪੰਨਾ ੫੯, ਨੋਟ ੩੨।
੨੨ ਵਾਪਰਦਾ ਹੈ।
੨੩ ਬਜ਼ਾਰ ਵਿੱਚ ਇਧਰ ਉਧਰ ਫਿਰਨ ਵਾਲਾ, ਭੌਂਦੂ, ਗਵਾਰ।
੨੪ ਨਰਦ। ਜ਼ਿੰਦਗੀ ਰੂਪ ਸ਼ਤਰੰਜ ਦੀ ਬਾਜੀ ਪੁਗਦੀ ਨਹੀਂ ਅਤੇ ਨਰਦ ਕੱਚੀ ਰਹਿੰਦੀ ਹੈ, ਵੇਖੋ ਪੰਨਾ ੧੧੩, ਫੁਟ ਨੋਟ *।
੨੫ [ਫਾਰਸੀ] ਸਿਆਣਾ। ਨਾ ਕੋਈ ਸਿਆਣਾ ਹੈ। ਅਤੇ ਨਾ ਮੂਰਖ, ਕਿਉਂਕਿ ਸਾਰੀ ਖੇਡ ਹੁਕਮ ਦੀ ਹੈ। ਇਨ੍ਹਾਂ ਫ਼ਰਕਾਂ ਦਾ ਅਖੀਰ ਵਿੱਚ ਕੋਈ ਮੂਲ ਨਹੀਂ।
੨੬ ਬੰਦਸ਼, ਦਾਸ ਭਾਵ।
੨੭ ਸੇਵਕ। ਸੇਵਕ ਉਹ ਹੈ ਜੋ ਦਾਸ ਭਾਵ ਵਿੱਚ ਰਹਿ ਕੇ ਉਸ ਦਾ ਜਸ ਕਰਦਾ ਹੈ।
੨੮ ਵਾਲੇ ਕੰਨਾਂ ਲਈ, ਜੋ ਜੋਗੀ ਪਹਿਨਦੇ ਹਨ। ਮਨ ਵਿੱਚ ਗੁਰ ਸ਼ਬਦ ਵਸਾਉਣਾ ਇਹ ਹਨ ਮੁੰਦਰਾਂ।  ੨੯ ਜੋਗੀਆਂ ਦੀ ਗੋਦੜੀ।

---

* ਇਨ੍ਹਾਂ ਪੰਜਾਂ ਸ਼ਬਦਾਂ ਵਿੱਚ ਵਾਹਿਗੁਰੂ ਦੀ ਪ੍ਰੀਤੀ ਵਲ ਪ੍ਰੇਰਿਆ ਹੈ : ਪਹਿਲੇ ਵਿੱਚ ਪਤੀ ਲਈ ਹਾਰ ਸ਼ਿੰਗਾਰ ਕਰਨ ਵਾਲੀ ਇਸਤਰੀ ਦੀ ਲਗਨ ਦਾ ਅਲੰਕਾਰ ਲਿਆ ਹੈ ; ਦੂਜੇ ਵਿੱਚ ਹੁਕਮੀ ਬੰਦੇ ਦੀ ਲਗਨ ਦਾ ; ਤੀਜੇ ਵਿੱਚ ਜੋਗੀ ਦੀ ਲਗਨ ਦਾ ; ਚੌਥੇ ਵਿੱਚ ਮਦ ਪੀ ਕੇ ਮਤਵਾਲੇ ਦਾ ਅਲੰਕਾਰ ; ਅਤੇ ਪੰਜਵੇਂ ਵਿੱਚ ਦੇਸ਼-ਭਗਤੀ ਦੀ ਲਗਨ ਦੁਆਰਾ ਮਰ ਮਰ ਜੀਉਣ ਦਾ ਅਲੰਕਾਰ ਲੈ ਕੇ ਵਾਹਿਗੁਰੂ ਦੇ ਨਾਮ ਲਈ ਜੀਵਣ ਅਰਪਣ ਕਰਨਾ ਸਿਖਾਇਆ ਹੈ।

† ਬੰਨ੍ਹੀ ਹੋਈ ਹੋਵੇ ਜਿਸ ਦੇ ਉਦਰ (ਪੇਟ) ਨੂੰ ਰੱਸੀ। ਕ੍ਰਿਸ਼ਨ ਜੀ ਦੀ ਮਾਤਾ ਜਸੋਧਾਂ ਨੇ ਇੱਲਤ ਤੋਂ ਰੋਕਣ ਲਈ ਲੱਕ ਨੂੰ ਰੱਸੀ ਪਾ ਕੇ ਕ੍ਰਿਸ਼ਨ ਜੀ ਨੂੰ ਉਖਲ ਨਾਲ ਬੰਨ੍ਹ ਦਿਤਾ ਸੀ। ਏਥੇ ਵਾਹਿਗੁਰੂ ਤੋਂ ਭਾਵ ਹੈ।

‡ [ਮਧੁ ਰਾਖਸ਼ ਨੂੰ ਮਾਰਨ ਵਾਲਾ, ਵਿਸ਼ਨੂੰ] ਵਾਹਿਗੁਰੂ। ਵਾਹਿਗੁਰੂ ਨੂੰ ਹੱਥ ਦੀ ਮੁੰਦਰੀ ਬਣਾਵੇ।

§ [ਸ੍ਰੀ (ਲਛਮੀ) ਨਾਲ ਰੰਗ (ਅਨੰਦ) ਕਰਨ ਵਾਲਾ, ਵਿਸ਼ਨੂੰ] ਵਾਹਿਗੁਰੂ।

¶ ਜੋਗੀਆਂ ਦੇ ਦਸਮ ਦੁਆਰ ਵਿੱਚ ਸਮਾਧੀ ਲਾਉਣ ਦੇ ਸਾਧਨ ਦਾ ਨਾਂ ਭੀ 'ਸਹਜ ਜੋਗ' ਹੈ। ਰੱਬ ਦੇ ਭਾਣੇ ਨੂੰ ਮਿਠਾ ਮੰਨਣਾ ਇਹ ਸਹਜ ਜੋਗ ਦਾ ਖਜ਼ਾਨਾ ਪ੍ਰਾਪਤ ਕੀਤਾ ਹੈ।

ਗੁਰਮਤ ਦਾ 'ਸਹਜ ਜੋਗ' ਹਠ ਯੋਗ ਦੇ ਮੁਕਾਬਲੇ ਤੇ ਆਉਂਦਾ ਹੈ। ਨਾਮ, ਸਿਮਰਨ, ਸੇਵਾ, ਸੰਗਤ ਤੇ ਕੀਰਤਨ ਆਦਿ ਦੁਆਰਾ ਸਹਜੇ ਹੀ ਚਿਤ ਬਿਰਤੀ ਪ੍ਰੇਮ ਵਾਹਿਗੁਰੂ ਵਿੱਚ ਜੋੜਨਾ ਇਹ ਸਿਖੀ ਦਾ ਸਹਜ ਜੋਗ ਹੈ। ਪਰ ਇਸ ਸ਼ਬਦ ਵਿੱਚ ਜੋਗੀਆਂ ਦੇ ਹੀ ਇੱਕ ਯੋਗ ਸਾਧਨ ਦਾ ਅਰਥ ਹੈ। 'ਮੁੰਦ੍ਰਾ' 'ਖਿੰਥਾ' ਵਾਂਗ ਇਸ ਦੀ ਵਰਤੋਂ ਕੀਤੀ ਹੈ। ਆਸਾ ਦੀ ਵਾਰ ਵਿੱਚ ਇਸੇ ਤਰ੍ਹਾਂ ਆਇਆ ਹੈ ; ਯਥਾ "ਲਖ ਤਪ ਉਪਰਿ ਤੀਰਥਾਂ ਸਹਜ ਜੋਗ ਬੇਬਾਣ।"

ਪਾਵਉ ॥ ੧ ॥ ਬਾਬਾ ਜੁਗਤਾ[੧] ਜੀਉ ਜੁਗਹ ਜੁਗ ਜੋਗੀ ਪਰਮ ਤੰਤ ਮਹਿ ਜੋਗੰ ॥ [੨]ਅੰਮ੍ਰਿਤੁ ਨਾਮੁ ਨਿਰੰਜਨ ਪਾਇਆ ਗਿਆਨ ਕਾਇਆ ਰਸ ਭੋਗੰ ॥ ੧ ॥ ਰਹਾਉ ॥ ਸਿਵ[੩] ਨਗਰੀ ਮਹਿ ਆਸਣਿ ਬੈਸਉ ਕਲਪ[੪] ਤਿਆਗੀ ਬਾਦੰ[੫] ॥ ਸਿੰਙੀ ਸਬਦੁ ਸਦਾ ਧੁਨਿ ਸੋਹੈ ਅਹਿਨਿਸਿ[੬] ਪੂਰੈ ਨਾਦੰ ॥ ੨ ॥ ਪਤੁ[੭] ਵੀਚਾਰੁ ਗਿਆਨ ਮਤਿ ਡੰਡਾ [੮]ਵਰਤਮਾਨ ਬਿਭੂਤੰ ॥ ਹਰਿ ਕੀਰਤਿ ਰਹਰਾਸਿ[੯] ਹਮਾਰੀ ਗੁਰਮੁਖਿ ਪੰਥੁ ਅਤੀਤੰ ॥ ੩ ॥ ਸਗਲੀ ਜੋਤਿ ਹਮਾਰੀ ਸੰਮਿਆ[੧੦] ਨਾਨਾ ਵਰਨ ਅਨੇਕੰ ॥ ਕਹੁ ਨਾਨਕ ਸੁਣਿ ਭਰਥਰਿ ਜੋਗੀ ਪਾਰਬ੍ਰਹਮ ਲਿਵ ਏਕੰ ॥ ੪ ॥ ੩ ॥ ੩੭ ॥ ਆਸਾ ਮਹਲਾ ੧ ॥ ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ[੧੧] ਕਰਿ ਕਰਣੀ ਕਸੁ[੧੨] ਪਾਈਐ ॥ ਭਾਠੀ ਭਵਨੁ[੧੩] ਪ੍ਰੇਮ ਕਾ ਪੋਚਾ[੧੪] ਇਤੁ ਰਸਿ ਅਮਿਉ[੧੫] ਚੁਆਈਐ ॥ ੧ ॥ ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ [੧੬]ਸਹਜ ਰੰਗ ਰਚਿ ਰਹਿਆ ॥ ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ ਸਬਦੁ ਅਨਾਹਦ ਗਹਿਆ[੧੭] ॥ ੧ ॥ ਰਹਾਉ ॥ [੧੮]ਪੂਰਾ ਸਾਚੁ ਪਿਆਲਾ ਸਹਜੇ ਤਿਸਹਿ ਪੀਆਏ ਜਾ ਕਉ ਨਦਰਿ ਕਰੇ ॥ ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਛੂਛੈ[੧੯] ਭਾਉ ਧਰੇ ॥ ੨ ॥ ਗੁਰ ਕੀ ਸਾਖੀ[੨੦] ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣੁ ਭਇਆ ॥ [੨੧]ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ ॥ ੩ ॥ ਸਿਫਤੀ ਰਤਾ ਸਦ ਬੈਰਾਗੀ ਜੂਐ ਜਨਮੁ ਨ ਹਾਰੈ ॥ ਕਹੁ ਨਾਨਕ ਸੁਣਿ ਭਰਥਰਿ ਜੋਗੀ ਖੀਵਾ[੨੨] ਅੰਮ੍ਰਿਤ ਧਾਰੈ ॥ ੪ ॥ ੪ ॥ ੩੮ ॥ ਆਸਾ ਮਹਲਾ ੧ ॥ *ਖੁਰਾਸਾਨ ਖਸਮਾਨਾ[੨੩] ਕੀਆ ਹਿੰਦੁਸਤਾਨੁ ਡਰਾਇਆ ॥ ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ ॥ ਏਤੀ ਮਾਰ ਪਈ ਕਰਲਾਣੇ[੨੪] ਤੈਂ ਕੀ ਦਰਦੁ ਨ ਆਇਆ ॥ ੧ ॥ ਕਰਤਾ ਤੂੰ ਸਭਨਾ ਕਾ ਸੋਈ[੨੫] ॥ ਜੇ ਸਕਤਾ[੨੬] ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ ॥ ੧ ॥ ਰਹਾਉ ॥ ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ[੨੭] ॥ ਰਤਨ ਵਿਗਾੜਿ ਵਿਗੋਏ[੨੮] ਕੁਤੀਂ ਮੁਇਆ ਸਾਰ ਨ ਕਾਈ ॥ [੨੯]ਆਪੇ ਜੋੜਿ ਵਿਛੋੜੇ ਆਪੇ ਵੇਖੁ ਤੇਰੀ ਵਡਿਆਈ ॥ ੨ ॥ ਜੇ ਕੋ ਨਾਉ ਧਰਾਏ ਵਡਾ ਸਾਦ[੩੦] ਕਰੇ ਮਨਿ ਭਾਣੇ ॥ [੩੧]ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ ॥ [੩੨]ਮਰਿ ਮਰਿ ਜੀਵੈ ਤਾ ਕਿਛੁ ਪਾਏ ਨਾਨਕ ਨਾਮੁ ਵਖਾਣੇ ॥ ੩ ॥ ੫ ॥ ੩੯ ॥

ਰਾਗੁ ਆਸਾ ਘਰੁ ੨ ਮਹਲਾ ੩†

ੴ ਸਤਿਗੁਰ ਪ੍ਰਸਾਦਿ ॥ ‡ਹਰਿ ਦਰਸਨੁ ਪਾਵੈ ਵਡਭਾਗਿ ॥ ਗੁਰ ਕੈ ਸਬਦਿ ਸਚੈ ਬੈਰਾਗਿ ॥ ਖਟੁ ਦਰਸਨ ਵਰਤੈ

੧ ਜੁੜਿਆ ਹੋਇਆ । ਜੋ ਜੀਵ ਹਰੀ ਵਿੱਚ ਜੁੜਿਆ ਹੈ ਉਹ ਸਦਾ ਹੀ ਜੋਗੀ ਹੈ, ਕਿਉਂ ਜੋ ਉਸ ਦਾ ਪਰਮ ਤੱਤ (ਹਰੀ) ਵਿੱਚ ਮੇਲ ਹੋਇਆ ਹੈ ।

੨ ਦਸਮ ਦੁਆਰ ਦੀ ਸਮਾਧੀ ਦੁਆਰਾ ਜੋਗੀ ਇੱਕ ਸਰੀਰਕ ਰਸ ਅਨੁਭਵ ਕਰਦਾ ਹੈ,ਪਰ ਜਿਸ ਨੇ ਨਿਰੰਜਨ ਦਾ ਪਵਿੱਤਰ ਨਾਮ ਪ੍ਰਾਪਤ ਕੀਤਾ ਹੈ ਉਸ ਨੂੰ ਗਿਆਨ ਹੀ ਇਹ ਰਸ ਦੇਂਦਾ ਹੈ ।

੩ ਆਤਮਾ । ਆਤਮ ਮੰਡਲ ਵਿੱਚ ਮੈਂ ਆਸਣ ਤੇ ਬੈਠਦਾ ਹਾਂ । ੪ ਕਲਪਣਾ । ੫ ਝਗੜੇ ।

੬ ਦਿਨ ਰਾਤ । ੭ ਪਤਰਕਾ, ਖਪਰ, ਚਿਪੀ ।

੮ ਹਾਜ਼ਰ ਨਾਜ਼ਰ ਸਮਝਣਾ, ਇਹ ਭਸਮ ਸਮਝੇ। ਜੋਗੀ ਸਰੀਰ ਤੇ ਸੁਆਹ ਇਸ ਲਈ ਮਲਦੇ ਹਨ ਕਿ ਧਿਆਨ ਸਰੀਰ ਸਵਾਰਨ ਪਲੇਸਨ ਵਿੱਚ ਲਗ ਕੇ ਆਤਮਕ ਉੱਨਤੀ ਵਲੋਂ ਉਖੜ ਨਾ ਜਾਵੇ । ਸੋ ਇਹ ਮਨੋਰਥ ਇਉਂ ਸਿਧ ਹੋ ਸਕਦਾ ਹੈ ਕਿ ਧਿਆਨ ਵਾਹਿਗੁਰੂ ਨੂੰ ਹਰ ਥਾਂ ਵਰਤਦਾ ਵੇਖਣ ਵਿੱਚ ਲਾਈਏ । "ਧਿਆਨ ਕੀ ਕਰਹਿ ਬਿਭੂਤਿ"—ਜਪੁ ।

੯ ਰਹੁ ਰੀਤ । ਹਰੀ ਜਸ ਕਰਨਾ ਇਹ ਹੈ ਮੇਰੀ ਰਹੁ ਰੀਤੀ ਅਤੇ ਗੁਰਮੁਖ ਪੰਥ ਇਹ ਹੈ ਵਿਰੱਕਤ ਪੰਥ।

੧੦ ਬੈਰਾਗਣ, ਟਿਕਟਿਕੀ ਜਿਸ ਤੇ ਜੋਗੀ ਬਾਹਾਂ ਰਖ ਕੇ ਧਿਆਨ ਵਿੱਚ ਬੈਠਦੇ ਹਨ । ਕਈ ਪ੍ਰਕਾਰ ਦੇ ਤੇ ਅਨੇਕ ਵਰਨ (ਰੰਗਾਂ) ਵਿੱਚ ਜੋ ਇੱਕ ਜੋਤ ਹੈ ਉਹ ਸਾਡੀ ਸਮਿਆ ਹੈ।

੧੧ ਧਾਵੇ (ਮਹੂਏ) ਦੇ ਫੁਲ ਜਿਨ੍ਹਾਂ ਤੋਂ ਸ਼ਰਾਬ ਬਣਦੀ ਹੈ।

੧੨ ਕਿੱਕਰ ਦੇ ਸਕ । ਕਰਣੀ ਨੂੰ ਕਸ ਬਣਾਵੇ ।

੧੩ ਭਾਵਨੀ, ਸ਼ਰਧਾ ।

੧੪ ਭਾਫ਼ ਠੰਢੀ ਰਖਣ ਲਈ ਅਰਕ ਕੱਢਣ ਵਾਲੇ ਭਾਂਡੇ ਨੂੰ ਠੰਢੇ ਪਾਣੀ ਦਾ ਪੋਚਾ ਦਿੰਦੇ ਹਨ ।

੧੫ ਅੰਮ੍ਰਿਤ । ਇਸ ਤਰ੍ਹਾਂ ਦੇ ਬਣੇ ਰਸ ਤੋਂ ਅੰਮ੍ਰਿਤ ਚੋਂਦਾ ਹੈ। ੧੬ ਗਿਆਨ ਰੰਗ ।

੧੭ ਪਕੜਿਆ।ਆਤਮ ਮੰਡਲ ਦੇ ਸੰਗੀਤ ਨੂੰ ਅੰਦਰ ਵਸਾਇਆ ਹੈ । ਦੇਖੋ ਪੰ: ੩੨੦, ਨੋਟ ੩੨ ।

੧੮ ਪੂਰੇ ਸੱਚ ਰੂਪ ਪਿਆਲਾ ਗਿਆਨ (ਸਹਜ) ਦੇ ਰਾਹੀਂ ਪ੍ਰਾਪਤ ਹੁੰਦਾ ਹੈ ।

੧੯ ਫੋਕੇ । ਫੋਕੀ ਸ਼ਰਾਬ ਵਿੱਚ ਕਿਸ ਲਈ ਪਿਆਰ ਲਾਵੇ ? ੨੦ ਸਿੱਖਿਆ ।

੨੧ ਉਸ ਦੇ ਦਰ ਦੇ ਦਰਸ਼ਨ ।

੨੨ ਮਸਤ । ਅੰਮ੍ਰਿਤ ਦੀ ਧਾਰ ਦਾ ਮਤਵਾਲਾ ਹੈ ।

੨੩ ਅਪਨਾਉਣ ਦਾ ਭਾਵ, ਆਪਣਾ ਸਮਝ ਕੇ ਬਚਾ ਰਖਣਾ । ਹੇ ਹਰੀ ! ਤੂੰ ਖੁਰਾਸਾਨ ਨੂੰ ਤਾਂ ਬਚਾ ਰਖਿਆ ਹੈ ਤੇ ਵਿਚਾਰੇ ਹਿੰਦ ਨੂੰ ਡਰਾਇਆ ਹੈ । ਹੇ ਕਰਤਾ, ਤੂੰ ਇਸ ਸਾਰੀ ਖੇਡ ਦਾ ਜ਼ੁਮੇਵਾਰ ਹੈਂ, ਪਰ ਆਪਣੇ ਆਪ ਨੂੰ ਦੋਸ਼ ਨ ਦੇਣ ਖਾਤਰ ਮੁਗ਼ਲਾਂ ਨੂੰ ਜਮ ਦੇ ਰੂਪ ਵਿੱਚ ਸਾਡੇ ਤੇ ਲਿਆ ਚਾੜ੍ਹਿਆ ਹੈ ।

੨੪ ਕਿ ਲੋਕ ਕੁਰਲਾ ਉਠੇ ।

੨੫ ਉਹੀ । ਤੂੰ ਸਭਨਾਂ ਦਾ ਇਕੋ ਜਿਹਾ ਹੈਂ; ਕੇਵਲ ਮੁਗ਼ਲਾਂ ਦਾ ਹੀ ਨਹੀਂ, ਹਿੰਦੀਆਂ ਦਾ ਭੀ ਹੈਂ ।

੨੬ ਬਲ ਵਾਲਾ, ਤਾਕਤਵਰ ।

੨੭ [ਫ਼ਾਰਸੀ=ਪੁਰਸਿਸ਼] ਪੁਛ । ਪਰ ਜੇ ਬਲ ਵਾਲਾ ਸ਼ੇਰ (ਸ਼ੀਂਹ) ਆ ਪਵੇ ਗਊਆਂ ਦੇ ਵੱਗ ਉਤੇ, ਤਾਂ ਵੱਗ ਦੇ ਖਸਮ ਤੋਂ ਪੁਛ ਹੁੰਦੀ ਹੈ ਕਿ ਮਾਲਕ ਕਿਥੇ ਗਿਆ ਸੀ । ਇਥੇ ਗਾਈਆਂ ਦਾ ਵਗ ਨਿਹੱਥੇ ਹਿੰਦੀ ਸਨ ਅਤੇ ਉਨ੍ਹਾਂ ਦੇ ਵਾਗੀ ਲੋਧੀ ਪਠਾਣ ਸਨ ।

੨੮ ਖਰਾਬ ਕੀਤੇ । ਇਨ੍ਹਾਂ ਪਠਾਣਾਂ ਕੁੱਤਿਆਂ ਨੇ ਹੀਰੇ ਵਰਗੇ ਹਿੰਦੁਸਤਾਨ ਨੂੰ ਘਟੇ ਕੌਡੀ ਰੋਲ ਦਿਤਾ ਹੈ (ਭਾਵ ਮੁਗ਼ਲਾਂ ਦੇ ਸਾਮ੍ਹਣੇ ਬਹੁਤ ਅੜੇ ਨਹੀਂ ਤੇ ਇਹੋ ਜਿਹਾ ਕੀਮਤੀ ਦੇਸ ਐਵੇਂ ਹੀ ਖੁਹਾ ਬੈਠੇ ਹਨ) । ਮਰਨ ਪਿਛੋਂ ਇਨ੍ਹਾਂ ਨੂੰ ਕਿਸੇ ਚੇਤੇ ਵੀ ਨਹੀਂ ਕਰਨਾ ।

੨੯ ਭਾਣੇ ਦੇ ਘਰ ਵਿੱਚ ਆ ਕੇ ਗੁਰੂ ਜੀ ਕਹਿੰਦੇ ਹਨ ਕਿ ਇਹ ਜੋੜਨਾ ਵਿਛੋੜਨਾ ਤੈਥੋਂ ਹੋ ਰਿਹਾ ਹੈ ਤੇ ਇਹ ਸਭ ਖੇਡ ਤੇਰੀ ਵਡਿਆਈ ਪ੍ਰਗਟ ਕਰ ਰਹੀ ਹੈ ।

੩੦ ਸੁਆਦ,ਮੌਜਾਂ(ਮਨ ਦੀਆਂ)।ਮਨ ਭਾਉਂਦੀਆਂ ਕਰੇ।

੩੧ ਪਰ ਹਰੀ ਦੀ ਨਜ਼ਰ ਵਿੱਚ ਉਹ ਨਿਰਾ ਕੀੜਾ ਹੀ ਦਿਸੇਗਾ ਜੋ ਦਾਣੇ ਚੁਗਦਾ ਫਿਰਦਾ ਹੈ ।

੩੨ ਜੀਵਤ ਭਾਵ ਤੋਂ ਮਰ ਕੇ ਅਸਲ ਜੀਵਣ ਜੀਵੇ ।

* ਬਾਬਰ ਬਾਦਸ਼ਾਹ ਕਾਬਲ ਵਿੱਚ ਰਾਜ ਕਰਦਾ ਸੀ । ਪਹਿਲਾਂ ਕੁਝ ਚਿਰ ਆਪਣੇ ਅਸਲੀ ਵਤਨ ਖੁਰਾਸਾਨ ਉਤੇ ਹਮਲੇ ਕਰਦਾ ਰਿਹਾ, ਪਰ ਉਧਰ ਕੁਝ ਨਾ ਬਣਦਾ ਵੇਖ ਕੇ ਹਿੰਦੁਸਤਾਨ ਉਤੇ ਆ ਪਿਆ । ਇਥੇ ਅਕਹਿ ਜ਼ੁਲਮ ਹੋਏ, ਜਿਨ੍ਹਾਂ ਨੂੰ ਗੁਰੂ ਜੀ ਨੇ ਅੱਖੀਂ ਡਿਠਾ ਤੇ ਜੋ ਦਰਦ ਦੁਖੀਆਂ ਲਈ ਗੁਰੂ ਜੀ ਨੂੰ ਹੋਇਆ ਉਹ ਵਾਹਿਗੁਰੂ ਨੂੰ ਪਿਆਰ ਭਰੇ ਉਲਾਂਭੇ ਦੇ ਰੂਪ ਵਿੱਚ ਇਸ ਸ਼ਬਦ ਅੰਦਰ ਪ੍ਰਗਟ ਹੋ ਰਿਹਾ ਹੈ।

† ਇਨ੍ਹਾਂ ੧੨ ਸ਼ਬਦਾਂ ਦਾ ਮਜ਼ਮੂਨ ਇਹ ਹੈ ਕਿ ਹੋਰਨਾਂ ਸਾਰਿਆਂ ਦਰਸ਼ਨਾਂ ਤੇ ਭੇਖਾਂ ਦੇ ਮੁਕਾਬਲੇ ਤੇ ਗੁਰਮਤ ਹੀ ਉਤਮ ਹੈ । ਇਸੇ ਮਤ ਦੇ ਦੱਸਣ ਵਾਲੀ ਗੁਰਬਾਣੀ ਦੇ ਗੁਣ ਬਿਆਨ ਕੀਤੇ ਹਨ ।

‡ ਵਾਹਿਗੁਰੂ ਦਾ ਦਰਸ਼ਨ ਵੱਡੇ ਭਾਗਾਂ ਨਾਲ ਗੁਰੂ ਦੇ ਸ਼ਬਦ ਦੁਆਰਾ ਤੇ ਸੱਚੇ ਬੈਰਾਗ (ਅਸਲੀ ਤਿਆਗ) ਦੁਆਰਾ ਪ੍ਰਾਪਤ ਕਰੀਦਾ ਹੈ । ਜਗਤ ਵਿੱਚ ਛੇ ਦਰਸ਼ਨ ਦਾ ਵਰਤਾਰਾ ਤਾਂ ਹੈ,ਪਰ ਹਰੀ ਦਰਸ਼ਨ ਜਾਂ ਗੁਰੂ ਦਰਸ਼ਨ ਦੀ ਮਹਿਮਾ ਅਪਾਰ ਹੈ । ਗੁਰੂ ਜੀ ਦਾ ਭਾਵ ਹੋਰ ਭੇਖਾਂ ਮਜ਼ਹਬਾਂ ਤੋਂ ਕੱਢ ਕੇ ਨਿਰੋਲ ਵਾਹਿਗੁਰੂ ਭਗਤੀ ਦੇ ਉਤਮ ਮਾਰਗ ਵਲ ਲਿਆਵਣ ਦਾ ਹੈ । 'ਖਟ ਦਰਸ਼ਨ' ਲਈ ਦੇਖੋ ਪੰਨਾ ੩੫੨, ਨੋਟ ੨ ।

ਵਰਤਾਰਾ ॥ ਗੁਰ ਕਾ ਦਰਸਨੁ* ਅਗਮ ਅਪਾਰਾ ॥ ੧ ॥ ਗੁਰ ਕੈ ਦਰਸਨਿ ਮੁਕਤਿ ਗਤਿ ਹੋਇ ॥ ਸਾਚਾ ਆਪਿ ਵਸੈ ਮਨਿ ਸੋਇ ॥ ੧ ॥ ਰਹਾਉ ॥ †ਗੁਰ ਦਰਸਨਿ ਉਧਰੈ ਸੰਸਾਰਾ ॥ ਜੇ ਕੋ ਲਾਏ ਭਾਉ ਪਿਆਰਾ[੧] ॥ ਭਾਉ ਪਿਆਰਾ ਲਾਏ ਵਿਰਲਾ ਕੋਇ ॥ ਗੁਰ ਕੈ ਦਰਸਨਿ ਸਦਾ ਸੁਖੁ ਹੋਇ ॥ ੨ ॥ ਗੁਰ ਕੈ ਦਰਸਨਿ ਮੋਖ ਦੁਆਰੁ ॥ ਸਤਿਗੁਰੁ ਸੇਵੈ ਪਰਵਾਰ ਸਾਧਾਰੁ[੨] ॥ ਨਿਗੁਰੇ ਕਉ [੩]ਗਤਿ ਕਾਈ ਨਾਹੀ ॥ [੪]ਅਵਗਣਿ ਮੁਠੇ ਚੋਟਾ ਖਾਹੀ ॥ ੩ ॥ ਗੁਰ ਕੈ ਸਬਦਿ ਸੁਖੁ ਸਾਂਤਿ ਸਰੀਰ ॥ ਗੁਰਮੁਖਿ ਤਾ ਕਉ ਲਗੈ ਨ ਪੀਰ[੫] ॥ ਜਮਕਾਲੁ ਤਿਸੁ ਨੇੜਿ ਨ ਆਵੈ ॥ ਨਾਨਕ ਗੁਰਮੁਖਿ ਸਾਚਿ ਸਮਾਵੈ ॥ ੪ ॥ ੧ ॥ ੪੦ ॥ ਆਸਾ ਮਹਲਾ ੩ ॥ [੬]ਸਬਦਿ ਮੁਆ ਵਿਚਹੁ ਆਪੁ ਗਵਾਇ ॥ ਸਤਿਗੁਰੁ ਸੇਵੇ ਤਿਲੁ ਨ ਤਮਾਇ[੭] ॥ ਨਿਰਭਉ ਦਾਤਾ ਸਦਾ ਮਨਿ ਹੋਇ ॥ [੮]ਸਚੀ ਬਾਣੀ ਪਾਏ ਭਾਗਿ ਕੋਇ ॥ ੧ ॥ ਗੁਣ ਸੰਗ੍ਰਹੁ[੯] ਵਿਚਹੁ ਅਉਗੁਣ ਜਾਹਿ ॥ ਪੂਰੇ ਗੁਰ ਕੈ ਸਬਦਿ ਸਮਾਹਿ ॥ ੧ ॥ ਰਹਾਉ ॥ ਗੁਣਾ ਕਾ ਗਾਹਕੁ ਹੋਵੈ ਸੋ ਗੁਣ ਜਾਣੈ ॥ ਅੰਮ੍ਰਿਤ ਸਬਦਿ ਨਾਮੁ ਵਖਾਣੈ ॥ ਸਾਚੀ ਬਾਣੀ ਸੂਚਾ ਹੋਇ ॥ [੧੦]ਗੁਣ ਤੇ ਨਾਮੁ ਪਰਾਪਤਿ ਹੋਇ ॥ ੨ ॥ ਗੁਣ ਅਮੋਲਕ ਪਾਏ ਨ ਜਾਹਿ ॥ [੧੧]ਮਨਿ ਨਿਰਮਲ ਸਾਚੈ ਸਬਦਿ ਸਮਾਹਿ ॥ ਸੇ ਵਡਭਾਗੀ ਜਿਨ੍ ਨਾਮੁ ਧਿਆਇਆ ॥ ਸਦਾ ਗੁਣ ਦਾਤਾ ਮੰਨਿ ਵਸਾਇਆ ॥ ੩ ॥ ਜੋ ਗੁਣ ਸੰਗ੍ਰਹੈ[੯] ਤਿਨ੍ ਬਲਿਹਾਰੈ ਜਾਉ ॥ ਦਰਿ ਸਾਚੈ ਸਾਚੇ ਗੁਣ ਗਾਉ ॥ ਆਪੇ ਦੇਵੈ [੧੨]ਸਹਜਿ ਸੁਭਾਇ ॥ ਨਾਨਕ ਕੀਮਤਿ ਕਹਣੁ ਨ ਜਾਇ ॥ ੪ ॥ ੨ ॥ ੪੧ ॥ ਆਸਾ ਮਹਲਾ ੩ ॥ ਸਤਿਗੁਰ ਵਿਚਿ ਵਡੀ ਵਡਿਆਈ ॥ [੧੩]ਚਿਰੀ ਵਿਛੁੰਨੇ ਮੇਲਿ ਮਿਲਾਈ ॥ ਆਪੇ ਮੇਲੇ ਮੇਲਿ ਮਿਲਾਏ ॥ ਆਪਣੀ ਕੀਮਤਿ ਆਪੇ ਪਾਏ ॥ ੧ ॥ ਹਰਿ ਕੀ ਕੀਮਤਿ ਕਿਨ ਬਿਧਿ ਹੋਇ ॥ ਹਰਿ ਅਪਰੰਪਰੁ[੧੪] ਅਗਮ ਅਗੋਚਰੁ[੧੫] ਗੁਰ ਕੈ ਸਬਦਿ ਮਿਲੈ ਜਨੁ ਕੋਇ ॥ ੧ ॥ ਰਹਾਉ ॥ [੧੬]ਗੁਰਮੁਖਿ ਕੀਮਤਿ ਜਾਣੈ ਕੋਇ ॥ ਵਿਰਲੇ ਕਰਮਿ ਪਰਾਪਤਿ ਹੋਇ ॥ ਊਚੀ ਬਾਣੀ ਊਚਾ ਹੋਇ ॥ ਗੁਰਮੁਖਿ ਸਬਦਿ ਵਖਾਣੈ ਕੋਇ ॥ ੨ ॥ ਵਿਣੁ ਨਾਵੈ ਦੁਖੁ ਦਰਦੁ ਸਰੀਰਿ ॥ ਸਤਿਗੁਰੁ ਭੇਟੈ[੧੭] ਤਾ ਉਤਰੈ ਪੀਰ ॥ ਬਿਨੁ ਗੁਰ ਭੇਟੇ ਦੁਖੁ ਕਮਾਇ ॥ ਮਨਮੁਖਿ[੧੮] ਬਹੁਤੀ ਮਿਲੈ ਸਜਾਇ ॥ ੩ ॥ ਹਰਿ ਕਾ ਨਾਮੁ ਮੀਠਾ ਅਤਿ ਰਸੁ ਹੋਇ ॥ ਪੀਵਤ ਰਹੈ ਪੀਆਏ ਸੋਇ ॥ ਗੁਰ ਕਿਰਪਾ ਤੇ ਹਰਿ ਰਸੁ ਪਾਏ ॥ ਨਾਨਕ ਨਾਮਿ ਰਤੇ ਗਤਿ[੧੯] ਪਾਏ ॥ ੪ ॥ ੩ ॥ ੪੨ ॥ ਆਸਾ ਮਹਲਾ ੩ ॥ ਮੇਰਾ ਪ੍ਰਭੁ ਸਾਚਾ [੨੦]ਗਹਿਰ ਗੰਭੀਰ ॥ [੨੧]ਸੇਵਤ ਹੀ ਸੁਖ ਸਾਂਤਿ ਸਰੀਰ ॥ ਸਬਦਿ ਤਰੇ ਜਨ [੧੨]ਸਹਜਿ ਸੁਭਾਇ ॥ ਤਿਨ ਕੈ

੧ ਪਿਆਰ ।

੨ ਸੁਧਾਰਦਾ ਹੈ । ਦੇਖੋ ਜਪੁ, ਪੌ: ੧੫ ।

੩ ਛੁਟਕਾਰਾ ਕਿਸੇ ਤਰਾਂ ਵੀ ਨਹੀਂ ਹੁੰਦਾ ।

੪ ਪਾਪਾਂ ਕਰ ਕੇ ਲੁਟੇ ਜਾ ਰਹੇ ਹਨ ।

੫ ਪੀੜ । ਜੋ ਗੁਰੂ ਦਾ ਅਨੁਸਾਰੀ ਹੋ ਜਾਏ, ਉਸ ਨੂੰ ਦੁਖ ਨਹੀਂ ਹੁੰਦਾ ।

੬ ਆਪਾ ਭਾਵ ਗਵਾ ਕੇ ਜੋ ਸ਼ਬਦ ਦੁਆਰਾ ਮਰਦਾ ਹੈ ।

੭ [ਅਰਬੀ] ਤਮ੍ਹਾ, ਲਾਲਚ ।

੮ ਸਚੀ ਬਾਣੀ ਨਾਲ ਪਿਆਰ ਭਾਗਾਂ ਨਾਲ ਕੋਈ ਵਿਰਲਾ ਪਾਂਦਾ ਹੈ ।

੯ ਕੱਠੇ ਕਰੇ ।

੧੦ ਆਪਣੇ ਅੰਦਰ ਅਮਲੀ ਗੁਣ ਪੈਦਾ ਕਰ ਕੇ ਨਾਮ ਪ੍ਰਾਪਤ ਹੁੰਦਾ ਹੈ ।

੧੧ ਨਿਰਮਲ ਮਨ ਨਾਲ ਸੱਚੇ ਸ਼ਬਦ ਵਿਚ ਸਮਾਂਦੇ ਹਨ ।

੧੨ ਸੁਭਾਵਿਕ ਹੀ ।

੧੩ ਚਿਰਾਂ ਦੇ ਵਿਛੜੇ ਹੋਏ (ਵਾਹਿਗੁਰੂ ਤੋਂ) ।

੧੪ ਪਰੇ ਤੋਂ ਪਰੇ ।

੧੫ ਜੋ ਇੰਦ੍ਰਿਆਂ ਦਾ ਵਿਸ਼ਾ ਨਹੀਂ ।

੧੬ ਗੁਰਾਂ ਦਵਾਰੇ ਕੋਈ ਵਿਰਲਾ ਹੀ ਕੀਮਤ ਪਾਉਣ ਦਾ ਜਤਨ ਕਰਦਾ ਹੈ–ਉਹ ਵਿਰਲਾ ਜਿਸ ਦੇ ਭਾਗਾਂ ਵਿਚ ਇਹ ਪ੍ਰਾਪਤੀ ਲਿਖੀ ਹੈ । ਉੱਚੀ ਬਾਣੀ ਦਵਾਰਾ ਉਹ ਉੱਚਾ ਹੋ ਜਾਂਦਾ ਹੈ, ਪਰ ਕੋਈ ਵਿਰਲਾ ਹੀ ਸ਼ਬਦ ਦੁਆਰਾ ਹਰੀ ਨੂੰ ਵਖਾਣਦਾ (ਕਥਨ ਕਰਦਾ) ਹੈ ।

੧੭ ਮਿਲੇ ।

੧੮ ਜੋ ਆਪਣੇ ਮਨ ਪਿਛੇ ਲਗ ਕੇ ਤੁਰਦਾ ਹੈ ; ਆਪ-ਹੁਦਰਾ ।

੧੯ ਉਚੀ ਅਵਸਥਾ, ਮੁਕਤੀ ।

੨੦ ਡੂੰਘਾ ਅਥਾਹ ।

੨੧ ਉਸ ਨੂੰ ਸੇਂਵਦਿਆਂ ਹੀ ਸਰੀਰ ਨੂੰ ਸੁਖ ਤੇ ਸ਼ਾਂਤੀ ਮਿਲਦੀ ਹੈ ।

---

* ਧਰਮ, ਮਤ, ਸਿਖਿਆ-ਪਰਨਾਲੀ ਜਾਂ ਸਿਸਟਮ । (ਦੇਸ ਵਿਚ) ਹਿੰਦੂਆਂ ਦੇ ਛੀ ਸ਼ਾਸਤਰਾਂ ਦਾ ਤਰੀਕਾ ਹੀ ਪ੍ਰਚੱਲਤ ਹੈ, ਪਰ ਇਹ ਸ਼ਾਸਤਰ ਗੁਰੂ ਮਤ ਦੀ ਫਿਲਾਸਫ਼ੀ ਨੂੰ ਨਹੀਂ ਪਹੁੰਚ ਸਕਦੇ । ਇਹ ਉਨ੍ਹਾਂ ਦੀ ਪਹੁੰਚ ਤੋਂ ਬਾਹਰ ਹੈ ।

† ਇਹ ਇਕ ਹਿੰਦੂ ਕੌਮ ਲਈ ਹੀ ਨਹੀਂ, ਸਗੋਂ ਸਾਰੇ ਜਹਾਨ ਦੇ ਤਾਰਨ ਲਈ ਬਣਾਇਆ ਗਿਆ ਹੈ । ਇਸ ਨੂੰ (ਹਿੰਦੂ, ਮੁਸਲਮਾਣ, ਈਸਾਈ) ਕੋਈ ਪਿਆਰ ਕਰੇ, ਤਰ ਸਕਦਾ ਹੈ । ਇਸ ਵਿਚ ਕਿਸੇ ਲਈ ਬੰਦਸ਼ ਨਹੀਂ । ਹਾਂ ਇਹ ਸੌਖਾ ਨਹੀਂ, ਇਸ ਨੂੰ ਕੋਈ ਵਿਰਲਾ ਹੀ ਪਿਆਰਦਾ ਹੈ ।

ਹਮ ਸਦ ਲਾਗਹ ਪਾਇ[੧] ॥ ੧ ॥ [੨]ਜੋ ਮਨਿ ਰਾਤੇ ਹਰਿ ਰੰਗੁ ਲਾਇ ॥ ਤਿਨ ਕਾ ਜਨਮ ਮਰਣ ਦੁਖੁ ਲਾਥਾ ਤੇ ਹਰਿ ਦਰਗਹ ਮਿਲੇ ਸੁਭਾਇ[੩] ॥੧॥ ਰਹਾਉ ॥ ਸਬਦੁ ਚਾਖੈ ਸਾਚਾ ਸਾਦੁ ਪਾਇ ॥ ਹਰਿ ਕਾ ਨਾਮੁ ਮੰਨਿ ਵਸਾਇ ॥ [੪]ਹਰਿ ਪ੍ਰਭੁ ਸਦਾ ਰਹਿਆ ਭਰਪੂਰਿ ॥ ਆਪੇ ਨੇੜੈ ਆਪੇ ਦੂਰਿ ॥ ੨ ॥ [੫]ਆਖਣਿ ਆਖੈ ਬਕੈ ਸਭੁ ਕੋਇ ॥ ਆਪੇ ਬਖਸਿ ਮਿਲਾਇ ਸੋਇ ॥ ਕਹਣੈ ਕਥਨਿ ਨ ਪਾਇਆ ਜਾਇ ॥ [੬]ਗੁਰ ਪਰਸਾਦਿ ਵਸੈ ਮਨਿ ਆਇ ॥ ੩ ॥ ਗੁਰਮੁਖਿ[੭] ਵਿਚਹੁ ਆਪੁ ਗਵਾਇ ॥ ਹਰਿ ਰੰਗਿ ਰਾਤੇ ਮੋਹੁ ਚੁਕਾਇ[੮] ॥ [੯]ਅਤਿ ਨਿਰਮਲੁ ਗੁਰ ਸਬਦ ਵੀਚਾਰ ॥ ਨਾਨਕ ਨਾਮਿ ਸਵਾਰਣਹਾਰ ॥੪॥੪॥੪੩॥ ਆਸਾ ਮਹਲਾ ੩ ॥ [੧੦]ਦੂਜੈ ਭਾਇ ਲਗੇ ਦੁਖੁ ਪਾਇਆ ॥ ਬਿਨੁ ਸਬਦੈ ਬਿਰਥਾ ਜਨਮੁ ਗਵਾਇਆ ॥ ਸਤਿਗੁਰੁ ਸੇਵੈ ਸੋਝੀ ਹੋਇ ॥ ਦੂਜੈ ਭਾਇ ਨ ਲਾਗੈ ਕੋਇ ॥ ੧ ॥ [੧੧]ਮੂਲਿ ਲਾਗੇ ਸੇ ਜਨ ਪਰਵਾਣੁ ॥ ਅਨਦਿਨੁ[੧੨] ਰਾਮਨਾਮੁ ਜਪਿ ਹਿਰਦੈ ਗੁਰ ਸਬਦੀ ਹਰਿ ਏਕੋ ਜਾਣੁ ॥੧॥ ਰਹਾਉ॥ ਡਾਲੀ[੧੩] ਲਾਗੈ ਨਿਹਫਲੁ ਜਾਇ॥ ਅੰਧੰ ਕੰਮੀ ਅੰਧ[੧੪] ਸਜਾਇ॥ ਮਨਮੁਖੁ* ਅੰਧਾ ਠਉਰ[੧੫] ਨ ਪਾਇ॥ ਬਿਸਟਾ ਕਾ ਕੀੜਾ ਬਿਸਟਾ ਮਾਹਿ ਪਚਾਇ[੧੬] ॥ ੨ ॥ ਗੁਰ ਕੀ ਸੇਵਾ ਸਦਾ ਸੁਖੁ ਪਾਏ ॥ ਸੰਤਸੰਗਤਿ ਮਿਲਿ ਹਰਿ ਗੁਣ ਗਾਏ ॥ ਨਾਮੇ ਨਾਮਿ ਕਰੇ ਵੀਚਾਰੁ ॥ ਆਪਿ ਤਰੈ ਕੁਲ ਉਧਰਣਹਾਰੁ[੧੭] ॥ ੩ ॥ ਗੁਰ ਕੀ ਬਾਣੀ [੧੮]ਨਾਮਿ ਵਜਾਏ ॥ ਨਾਨਕ [੧੯]ਮਹਲੁ ਸਬਦਿ ਘਰੁ ਪਾਏ ॥ ਗੁਰਮਤਿ [੨੦]ਸਤਸਰਿ ਹਰਿ ਜਲਿ ਨਾਇਆ ॥ ਦੁਰਮਤਿ[੨੧] ਮੈਲੁ ਸਭੁ ਦੁਰਤੁ[੨੨] ਗਵਾਇਆ ॥੪॥੫॥੪੪॥ ਆਸਾ ਮਹਲਾ ੩ ॥ [੨੩]ਮਨਮੁਖ ਮਰਹਿ ਮਰਿ ਮਰਣੁ ਵਿਗਾੜਹਿ ॥ ਦੂਜੈ ਭਾਇ [੨੪]ਆਤਮ ਸੰਘਾਰਹਿ ॥ ਮੇਰਾ ਮੇਰਾ ਕਰਿ ਕਰਿ ਵਿਗੂਤਾ[੨੫] ॥ [੨੬]ਆਤਮੁ ਨ ਚੀਨੈ੍ ਭਰਮੈ ਵਿਚਿ ਸੂਤਾ ॥੧॥ ਮਰੁ[੨੭] ਮੁਇਆ ਸਬਦੇ ਮਰਿ ਜਾਇ॥ ਉਸਤਤਿ ਨਿੰਦਾ ਗੁਰਿ ਸਮ[੨੮] ਜਾਣਾਈ ਇਸੁ ਜੁਗ ਮਹਿ ਲਾਹਾ ਹਰਿ ਜਪਿ ਲੈ ਜਾਇ ॥੧॥ ਰਹਾਉ॥ [੨੯]ਨਾਮ ਵਿਹੂਣ ਗਰਭ ਗਲਿ ਜਾਇ ॥ ਬਿਰਥਾ ਜਨਮੁ ਦੂਜੈ ਲੋਭਾਇ ॥ [੩੦]ਨਾਮ ਬਿਹੂਣੀ ਦੁਖਿ ਜਲੈ ਸਬਾਈ ॥ ਸਤਿਗੁਰਿ ਪੂਰੈ ਬੂਝ ਬੁਝਾਈ ॥੨॥ ਮਨੁ ਚੰਚਲੁ ਬਹੁ ਚੋਟਾ ਖਾਇ॥ ਏਥਹੁ[੩੧] ਛੁੜਕਿਆ ਠਉਰ ਨ ਪਾਇ ॥ ਗਰਭ ਜੋਨਿ ਵਿਸਟਾ ਕਾ ਵਾਸੁ॥ ਤਿਤੁ ਘਰਿ ਮਨਮੁਖੁ ਕਰੇ ਨਿਵਾਸੁ ॥ ੩ ॥ ਅਪੁਨੇ ਸਤਿਗੁਰ ਕਉ ਸਦਾ [੩੨]ਬਲਿ ਜਾਈ ॥ [੩੩]ਗੁਰਮੁਖਿ ਜੋਤੀ ਜੋਤਿ ਮਿਲਾਈ ॥ [੩੪]ਨਿਰਮਲ ਬਾਣੀ ਨਿਜ ਘਰਿ ਵਾਸਾ ॥ ਨਾਨਕ [੩੫]ਹਉਮੈ ਮਾਰੇ ਸਦਾ ਉਦਾਸਾ ॥ ੪ ॥ ੬ ॥ ੪੫ ॥ ਆਸਾ ਮਹਲਾ ੩ ॥ ਲਾਲੈ[੩੬] ਆਪਣੀ ਜਾਤਿ ਗਵਾਈ ॥ ਤਨੁ ਮਨੁ ਅਰਪੇ[੩੭]

੧ ਪੇਹੀਂ।
੨ ਜੋ ਹਰੀ ਨਾਲ ਪਿਆਰ ਲਾ ਕੇ ਅੰਦਰੋਂ ਰੱਤੇ ਹੋਏ ਹਨ।
੩ ਸੁਭਾਵਿਕ।
੪ ਉਸ ਨੂੰ ਹਰੀ ਸਰਬ ਵਿਆਪਕ ਨੇੜੇ ਦੂਰ ਸਭ ਥਾਈਂ ਦਿਸਦਾ ਹੈ।
੫ ਗੱਲਾਂ ਤਾਂ ਸਭ ਕੋਈ ਆਖਦਾ ਹੈ ਤੇ ਬਕਦਾ (ਕਥਨ ਕਰਦਾ) ਹੈ, ਪਰ ਗੱਲਾਂ ਨਾਲ ਉਸ ਦੀ ਪ੍ਰਾਪਤੀ ਨਹੀਂ ਹੈ। ਆਪੇ ਹੀ ਮਿਹਰ ਕਰ ਕੇ ਬਖਸ਼ਦਾ ਹੈ ਤੇ ਆਪਣੇ ਨਾਲ ਮਿਲਾ ਲੈਂਦਾ ਹੈ।
੬ ਗੁਰੂ ਦੀ ਕਿਰਪਾ ਦੁਆਰਾ।
੭ ਜਿਹੜੇ ਲੋਕ ਗੁਰੂ ਦੇ ਅਨੁਸਾਰੀ ਹੋਂਦੇ ਹਨ।
੮ ਦੂਰ ਕਰ ਕੇ।
੯ ਅਤੀ ਨਿਰਮਲ ਸ਼ਬਦ ਦਾ ਵਿਚਾਰ ਕਰਦੇ ਹਨ ਤੇ ਨਾਮ ਦੁਆਰਾ ਸਵਾਰਨ ਦੇ ਸੰਮੁਖ ਹਨ।
੧੦ ਇਕ ਵਾਹਿਗੁਰੂ ਨੂੰ ਛੱਡ ਕੇ ਮਾਇਆ ਨੂੰ ਪਿਆਰ ਕਰਨ ਨਾਲ।
੧੧ ਮੁਢ (ਵਾਹਿਗੁਰੂ) ਨਾਲ।
੧੨ ਹਰ ਰੋਜ਼।
੧੩ ਜਗਤ ਮੋਹ ਵਿਚ।
੧੪ ਅੰਧਿਆਂ (ਅਗਿਆਨੀਆਂ) ਵਾਲੀ।
੧੫ ਥਾਂ, ਟਿਕਾਣਾ।
੧੬ ਨਾਸ ਹੁੰਦਾ ਹੈ।
੧੭ ਤਾਰਣਹਾਰ।
੧੮ ਨਾਮ ਦੁਆਰਾ ਪ੍ਰਗਟ ਕਰਦਾ ਹੈ, ਭਾਵ ਦ੍ਰਿੜ ਕਰਦਾ ਹੈ (ਹਰੀ ਪਿਆਰ ਵਿਚ ਗੁਰਬਾਣੀ ਪੜ੍ਹਦਾ ਸੁਣਦਾ ਹੈ)।
੧੯ ਮਹਲ, ਘਰ (ਹਰੀ ਦਾ ਟਿਕਾਣਾ) ਸ਼ਬਦ ਦੁਆਰਾ ਪ੍ਰਾਪਤ ਕਰਦਾ ਹੈ।
੨੦ ਸਤਸੰਗ ਸਰੋਵਰ ਵਿਚ ਹਰੀ-ਨਾਮ ਜਲ ਨਾਲ ਨ੍ਹਾਉਂਦਾ ਹੈ।
੨੧ ਖੋਟੀ ਮਤ ਦੀ।
੨੨ ਪਾਪ।
੨੩ ਮਨਮੁਖ ਬੁਰੀ ਮੌਤ ਮਰਦੇ ਹਨ ਤੇ ਮਰ ਕੇ ਆਪਣਾ ਮਰਣਾ ਵੀ ਖਰਾਬ ਕਰਦੇ ਹਨ (ਵਿਅਰਥ ਜ਼ਿੰਦਗੀ ਬਰਬਾਦ ਕਰਦੇ ਹਨ)।
੨੪ ਆਪਣੀ ਆਤਮਾ ਦਾ ਨਾਸ ਕਰ ਲੈਂਦੇ ਹਨ; ਆਤਮਕ ਸ਼ਕਤੀਆਂ ਮਰ ਜਾਂਦੀਆਂ ਹਨ, (ਜਿਵੇਂ ਅਗਲੀਆਂ ਦੋਹਾਂ ਤੁਕਾਂ ਵਿਚ ਦਸਿਆ ਹੈ)।
੨੫ ਖਵਾਰ ਹੋਇਆ।
੨੬ ਆਪਣੇ ਆਤਮਾ ਨੂੰ ਨਹੀਂ ਸਮਝਦਾ।
੨੭ ਮੌਤ। ਉਹ (ਅਸਲੀ) ਮੌਤ ਮੁਆ ਹੈ, ਜੋ ਸ਼ਬਦ ਦੁਆਰਾ ਮਰ ਜਾਂਦਾ ਹੈ।
੨੮ ਇਕ ਸਮਾਨ, ਇਕੋ ਜਹੀ।
੨੯ ਨਾਮ ਤੋਂ ਬਿਨਾਂ।
੩੦ ਨਾਮ ਤੋਂ ਖਾਲੀ ਸਾਰੀ ਸਰਿਸ਼ਟੀ ਦੁਖ ਵਿਚ ਸੜਦੀ ਹੈ।
੩੧ ਇਸ ਮਨੁਖਾ ਜਨਮ ਵਿਚੋਂ।
੩੨ ਕੁਰਬਾਨ ਜਾਵਾਂ।
੩੩ ਜਿਸ ਸਤਿਗੁਰ ਨੇ ਵਾਹਿਗੁਰੂ ਨਾਲ ਗੁਰਮੁਖ ਦੀ ਜੋਤ ਮਿਲਾ ਦਿਤੀ ਹੈ।
੩੪ ਨਿਰਮਲ ਬਾਣੀ ਦਵਾਰਾ ਆਪਣੇ ਅਸਲੀ ਘਰ (ਵਾਹਿਗੁਰੂ) ਵਿਚ ਵਾਸਾ ਹੋਇਆ ਹੈ।
੩੫ ਜੋ ਹਉਮੈ ਮਾਰ ਦੇਵੇ ਉਹ ਸਦਾ ਅਸਲ ਤਿਆਗੀ ਹੈ।
੩੬ [ਫ਼ਾਰਸੀ] ਸੇਵਕ ਨੇ, ਗੁਲਾਮ ਨੇ। ਆਪਣੀ ਹੋਂਦ ਮਿਟਾ ਦਿਤੀ ਹੈ ਤੇ ਗੁਰੂ ਵਿਚ ਅਭੇਦ ਹੋ ਗਿਆ ਹੈ।
੩੭ ਛੋਟਾ ਕਰਦਾ ਹੈ।

* ['ਗੁਰਮੁਖਿ' ਦਾ ਉਲਟ 'ਮਨਮੁਖ'] ਆਪਣੇ ਮਨ ਦੇ ਪਿਛੇ ਲਗ ਕੇ ਚਲਣ ਵਾਲਾ, ਆਪ-ਹੁਦਰਾ।

ਸਤਿਗੁਰ ਸਰਣਾਈ ॥ ਹਿਰਦੈ ਨਾਮੁ ਵਡੀ ਵਡਿਆਈ ॥ ਸਦਾ ਪ੍ਰੀਤਮੁ ਪ੍ਰਭੁ ਹੋਇ ਸਖਾਈ[1] ॥ ੧ ॥ ਸੋ ਲਾਲਾ[2] ਜੀਵਤੁ ਮਰੈ ॥ [3]ਸੋਗੁ ਹਰਖੁ ਦੁਇ ਸਮ ਕਰਿ ਜਾਣੈ ਗੁਰਪਰਸਾਦੀ ਸਬਦਿ ਉਧਰੈ ॥ ੧ ॥ ਰਹਾਉ ॥ [4]ਕਰਣੀ ਕਾਰ ਧੁਰਹੁ ਫੁਰਮਾਈ ॥ ਬਿਨੁ ਸਬਦੈ ਕੋ ਥਾਇ ਨ ਪਾਈ ॥ [5]ਕਰਣੀ ਕੀਰਤਿ ਨਾਮੁ ਵਸਾਈ ॥ ਆਪੇ ਦੇਵੈ ਢਿਲ ਨ ਪਾਈ ॥ ੨ ॥ [6]ਮਨਮੁਖਿ ਭਰਮਿ ਭੁਲੈ ਸੰਸਾਰੁ ॥ ਬਿਨੁ ਰਾਸੀ ਕੂੜਾ ਕਰੇ ਵਾਪਾਰੁ ॥ ਵਿਣੁ ਰਾਸੀ ਵਖਰੁ[7] ਪਲੈ ਨ ਪਾਇ ॥ ਮਨਮੁਖਿ ਭੁਲਾ ਜਨਮੁ ਗਵਾਇ ॥ ੩ ॥ ਸਤਿਗੁਰੁ ਸੇਵੇ ਸੁ ਲਾਲਾ[2] ਹੋਇ ॥ ਊਤਮ ਜਾਤੀ ਊਤਮੁ ਸੋਇ[8] ॥ [9]ਗੁਰਪਉੜੀ ਸਭਦੂ ਊਚਾ ਹੋਇ ॥ ਨਾਨਕ ਨਾਮਿ ਵਡਾਈ ਹੋਇ ॥ ੪ ॥ ੭ ॥ ੪੬ ॥ ਆਸਾ ਮਹਲਾ ੩ ॥ ਮਨਮੁਖਿ ਝੂਠੋ ਝੂਠੁ ਕਮਾਵੈ ॥ ਖਸਮੈ ਕਾ ਮਹਲੁ ਕਦੇ ਨ ਪਾਵੈ ॥ ਦੂਜੈ ਲਗੀ ਭਰਮਿ ਭੁਲਾਵੈ ॥ ਮਮਤਾ* ਬਾਧਾ ਆਵੈ ਜਾਵੈ ॥ ੧ ॥ [10]ਦੋਹਾਗਣੀ ਕਾ ਮਨ ਦੇਖੁ ਸੀਗਾਰੁ ॥ ਪੁਤ੍ਰ ਕਲਤਿ ਧਨਿ ਮਾਇਆ ਚਿਤੁ ਲਾਏ ਝੂਠੁ ਮੋਹੁ ਪਾਖੰਡ ਵਿਕਾਰੁ ॥ ੧ ॥ ਰਹਾਉ ॥ ਸਦਾ ਸੋਹਾਗਣਿ ਜੋ ਪ੍ਰਭ ਭਾਵੈ ॥ ਗੁਰ ਸਬਦੀ ਸੀਗਾਰੁ ਬਣਾਵੈ ॥ [11]ਸੇਜ ਸੁਖਾਲੀ ਅਨਦਿਨੁ[12] ਹਰਿ ਰਾਵੈ[13] ॥ ਮਿਲਿ ਪ੍ਰੀਤਮ ਸਦਾ ਸੁਖੁ ਪਾਵੈ ॥੨॥ ਸਾ ਸੋਹਾਗਣਿ ਸਾਚੀ ਜਿਸੁ ਸਾਚਿ ਪਿਆਰੁ ॥ ਅਪਣਾ ਪਿਰੁ ਰਾਖੈ ਸਦਾ ਉਰਧਾਰਿ[14] ॥ ਨੇੜੈ ਵੇਖੈ ਸਦਾ ਹਦੂਰਿ ॥ ਮੇਰਾ ਪ੍ਰਭੁ ਸਰਬ ਰਹਿਆ ਭਰਪੂਰਿ ॥ ੩ ॥ ਆਗੈ ਜਾਤਿ ਰੂਪੁ ਨ ਜਾਇ ॥ ਤੇਹਾ ਹੋਵੈ ਜੇਹੇ ਕਰਮ ਕਮਾਇ ॥ ਸਬਦੇ ਊਚੋ ਊਚਾ ਹੋਇ ॥ ਨਾਨਕ ਸਾਚਿ ਸਮਾਵੈ ਸੋਇ ॥ ੪ ॥ ੮ ॥ ੪੭ ॥ ਆਸਾ ਮਹਲਾ ੩ ॥ ਭਗਤਿ ਰਤਾ ਜਨੁ [15]ਸਹਜਿ ਸੁਭਾਇ ॥ [16]ਗੁਰ ਕੈ ਭੈ ਸਾਚੈ ਸਾਚਿ ਸਮਾਇ ॥ ਬਿਨੁ ਗੁਰ ਪੂਰੇ ਭਗਤਿ ਨ ਹੋਇ ॥ ਮਨਮੁਖ ਰੁੰਨੇ ਅਪਨੀ ਪਤਿ ਖੋਇ ॥ ੧ ॥ ਮੇਰੇ ਮਨ ਹਰਿ ਜਪਿ ਸਦਾ ਧਿਆਇ ॥ ਸਦਾ ਅਨੰਦੁ ਹੋਵੈ ਦਿਨੁ ਰਾਤੀ ਜੋ ਇਛੈ ਸੋਈ ਫਲੁ ਪਾਇ ॥ ੧ ॥ ਰਹਾਉ ॥ ਗੁਰ ਪੂਰੇ ਤੇ ਪੂਰਾ ਪਾਏ ॥ ਹਿਰਦੈ ਸਬਦੁ ਸਚੁ ਨਾਮੁ ਵਸਾਏ ॥ ਅੰਤਰੁ ਨਿਰਮਲੁ [17]ਅੰਮ੍ਰਿਤਸਰਿ ਨਾਏ ॥ ਸਦਾ ਸੂਚੇ ਸਾਚਿ ਸਮਾਏ ॥ ੨ ॥ ਹਰਿਪ੍ਰਭੁ ਵੇਖੈ ਸਦਾ ਹਜੂਰਿ ॥ ਗੁਰ ਪਰਸਾਦਿ ਰਹਿਆ ਭਰਪੂਰਿ ॥ ਜਹਾ ਜਾਉ ਤਹ ਵੇਖਾ ਸੋਇ ॥ ਗੁਰ ਬਿਨੁ ਦਾਤਾ ਅਵਰੁ ਨ ਕੋਇ ॥ ੩ ॥ ਗੁਰੁ ਸਾਗਰੁ ਪੂਰਾ ਭੰਡਾਰ ॥ ਊਤਮ ਰਤਨ ਜਵਾਹਰ ਅਪਾਰ ॥ ਗੁਰਪਰਸਾਦੀ ਦੇਵਣਹਾਰੁ ॥ ਨਾਨਕ ਬਖਸੇ ਬਖਸਣਹਾਰੁ ॥ ੪ ॥ ੯ ॥ ੪੮ ॥ ਆਸਾ ਮਹਲਾ ੩ ॥ ਗੁਰੁ ਸਾਇਰੁ[18] ਸਤਿਗੁਰੁ ਸਚੁ ਸੋਇ ॥ ਪੂਰੈ ਭਾਗਿ ਗੁਰਸੇਵਾ ਹੋਇ ॥

੧ ਮਿਤ੍ਰ, ਸਾਥੀ।
੨ [ਫ਼ਾਰਸੀ] ਗ਼ੁਲਾਮ, ਸੇਵਕ।
੩ ਗ਼ਮੀ ਤੇ ਖ਼ੁਸ਼ੀ ਦੋਹਾਂ ਨੂੰ ਇੱਕੋ ਜਿਹਾ ਸਮਝਦਾ ਹੈ, ਅਤੇ ਗੁਰੂ ਦੀ ਕਿਰਪਾ ਨਾਲ ਸ਼ਬਦ ਦੀ ਕਮਾਈ ਦੁਆਰਾ ਤਰਦਾ ਹੈ।
੪ ਸੇਵਕ ਨੇ ਉਹੋ ਕਾਰ ਕਰਨੀ ਹੈ ਜੋ ਮਾਲਕ ਨੇ ਧੁਰੋਂ (ਆਪਣੇ ਖ਼ਾਸ ਹਜ਼ੂਰੋਂ) ਫ਼ੁਰਮਾਈ ਹੈ।
੫ ਰੱਬ ਦੀ ਸਿਫ਼ਤ ਕਰਨ ਨਾਲ ਨਾਮ ਆਪਣੇ ਅੰਦਰ ਵਸਾਈਦਾ ਹੈ।
੬ ਸੰਸਾਰ ਆਪ-ਹੁਦਰਾ ਹੋ ਕੇ ਭਰਮ ਵਿਚ ਭੁਲਿਆ ਫਿਰਦਾ ਹੈ।
੭ ਸੌਦਾ।
੮ ਸੋਭਾ, ਸ਼ੁਹਰਤ।
੯ ਗੁਰੂ-ਪਉੜੀ ਤੇ ਚੜ੍ਹ ਕੇ ਸਭ ਤੋਂ ਉੱਚਾ ਹੋ ਜਾਂਦਾ ਹੈ।
੧੦ ਹੇ ਮਨ! ਦੋਹਾਗਣ ਇਸਤ੍ਰੀ ਦਾ ਸ਼ਿੰਗਾਰ ਵੇਖ, ਉਹ ਕਿਸ ਕੰਮ ਹੈ? ਦੋਹਾਗਣੀ=[ਮੰਦੇ ਭਾਗਾਂ ਵਾਲੀ] ਸੁਹਾਗਣੀ ਦੇ ਉਲਟ, ਖ਼ਸਮ ਤੋਂ ਖੁਥੀ ਹੋਈ।
੧੧ ਹਿਰਦਾ-ਸੇਜ ਸਦਾ ਸੁਖੀ ਹੈ।
੧੨ ਹਰ ਰੋਜ਼, ਨਿੱਤ।
੧੩ ਭੋਗਦੀ ਹੈ (ਸਦਾ ਹਰੀ ਨੂੰ)।
੧੪ ਦਿਲ ਵਿਚ ਵਸਾ ਕੇ।
੧੫ ਸੁਤੇ ਹੀ, ਸੁਭਾਵਕ ਹੀ।
੧੬ ਗੁਰੂ ਦੇ ਭੈ ਦੁਆਰਾ।
੧੭ ਅੰਮ੍ਰਿਤ ਦੇ ਸਰੋਵਰ (ਸਤਸੰਗ ਸਰੋਵਰ) ਵਿਚ ਨ੍ਹਾਉਂਦਾ ਹੈ।
੧੮ ਸਰੋਵਰ।

---

* 'ਮੈਂ' ਦਾ ਭਾਵ, ਮੇਰਾਪਣ; ਸੰਸਾਰਕ ਵਸਤਾਂ ਨੂੰ ਆਪਣੀਆਂ ਸਮਝ ਕੇ ਉਨ੍ਹਾਂ ਵਿੱਚ ਮੋਹ ਪਾ ਲੈਣਾ। ਦੇਖੋ ਰਹਾਉ।

ਸੋ ਬੂਝੈ ਜਿਸੁ ਆਪਿ ਬੁਝਾਏ ॥ [੧]ਗੁਰ ਪਰਸਾਦੀ ਸੇਵ ਕਰਾਏ ॥੧॥ ਗਿਆਨ
ਰਤਨਿ ਸਭ ਸੋਝੀ ਹੋਇ ॥ ਗੁਰ ਪਰਸਾਦਿ ਅਗਿਆਨੁ ਬਿਨਾਸੈ ਅਨਦਿਨੁ[੨]
ਜਾਗੈ ਵੇਖੈ ਸਚੁ ਸੋਇ ॥੧॥ ਰਹਾਉ ॥ ਮੋਹੁ ਗੁਮਾਨੁ ਗੁਰ ਸਬਦਿ ਜਲਾਏ ॥
ਪੂਰੇ ਗੁਰ ਤੇ ਸੋਝੀ ਪਾਏ ॥ ਅੰਤਰਿ ਮਹਲੁ ਗੁਰ ਸਬਦਿ ਪਛਾਣੈ ॥ [੩]ਆਵਣ
ਜਾਣੁ ਰਹੈ ਥਿਰੁ ਨਾਮਿ ਸਮਾਣੇ ॥੨॥ ਜੰਮਣੁ ਮਰਣਾ ਹੈ ਸੰਸਾਰੁ ॥ ਮਨਮੁਖੁ[੪]
ਅਚੇਤੁ[੫] ਮਾਇਆ ਮੋਹੁ ਗੁਬਾਰੁ ॥ ਪਰ ਨਿੰਦਾ ਬਹੁ ਕੂੜੁ ਕਮਾਵੈ ॥ ਵਿਸਟਾ ਕਾ
ਕੀੜਾ ਵਿਸਟਾ ਮਾਹਿ ਸਮਾਵੈ ॥ ੩ ॥ ਸਤਸੰਗਤਿ ਮਿਲਿ ਸਭ ਸੋਝੀ ਪਾਏ ॥
ਗੁਰ ਕਾ ਸਬਦੁ ਹਰਿ ਭਗਤਿ ਦ੍ਰਿੜਾਏ ॥ ਭਾਣਾ ਮੰਨੇ ਸਦਾ ਸੁਖੁ ਹੋਇ ॥ ਨਾਨਕ
ਸਚਿ ਸਮਾਵੈ ਸੋਇ ॥ ੪ ॥ ੧੦ ॥ ੪੯ ॥ ਆਸਾ ਮਹਲਾ ੩ ਪੰਚਪਦੇ ੨ ॥
ਸਬਦਿ ਮਰੈ ਤਿਸੁ ਸਦਾ ਅਨੰਦ ॥ [੬]ਸਤਿਗੁਰ ਭੇਟੇ ਗੁਰ ਗੋਬਿੰਦ ॥ ਨਾ ਫਿਰਿ
ਮਰੈ ਨ ਆਵੈ ਜਾਇ ॥ ਪੂਰੇ ਗੁਰ ਤੇ ਸਾਚਿ ਸਮਾਇ ॥੧॥ ਜਿਨ ਕਉ ਨਾਮੁ
ਲਿਖਿਆ ਧੁਰਿ[੭] ਲੇਖੁ ॥ ਤੇ ਅਨਦਿਨੁ ਨਾਮੁ ਸਦਾ ਧਿਆਵਹਿ ਗੁਰ ਪੂਰੇ ਤੇ
ਭਗਤਿ ਵਿਸੇਖੁ[੮] ॥ ੧ ॥ ਰਹਾਉ ॥ ਜਿਨ ਕਉ ਹਰਿ ਪ੍ਰਭੁ ਲਏ ਮਿਲਾਇ ॥
ਤਿਨ੍ ਕੀ ਗਹਣ[੯] ਗਤਿ ਕਹੀ ਨ ਜਾਇ ॥ ਪੂਰੈ ਸਤਿਗੁਰ ਦਿਤੀ ਵਡਿਆਈ ॥
ਊਤਮ ਪਦਵੀ ਹਰਿ ਨਾਮਿ ਸਮਾਈ ॥੨॥ ਜੋ ਕਿਛੁ ਕਰੇ ਸੁ ਆਪੇ ਆਪਿ ॥ ਏਕ
ਘੜੀ ਮਹਿ [੧੦]ਥਾਪਿ ਉਥਾਪਿ ॥ ਕਹਿ ਕਹਿ ਕਹਣਾ ਆਖਿ ਸੁਣਾਏ ॥ ਜੇ [੧੧]ਸਉ
ਘਾਲੇ ਥਾਇ ਨ ਪਾਏ ॥ ੩ ॥ ਜਿਨ੍ ਕੈ ਪੋਤੈ[੧੨] ਪੁੰਨੁ ਤਿਨ੍ਹਾ ਗੁਰੂ ਮਿਲਾਏ ॥ ਸਚੁ
ਬਾਣੀ ਗੁਰੁ ਸਬਦੁ ਸੁਣਾਏ ॥ ਜਹਾਂ ਸਬਦੁ ਵਸੈ ਤਹਾਂ ਦੁਖੁ ਜਾਏ ॥ *ਗਿਆਨਿ
ਰਤਨਿ ਸਾਚੈ ਸਹਜਿ ਸਮਾਏ ॥ ੪ ॥ ਨਾਵੈ ਜੇਵਡੁ ਹੋਰੁ ਧਨੁ ਨਾਹੀ ਕੋਇ ॥ ਜਿਸ ਨੋ
ਬਖਸੇ ਸਾਚਾ ਸੋਇ ॥ ਪੂਰੈ ਸਬਦਿ ਮੰਨਿ ਵਸਾਏ ॥ ਨਾਨਕ ਨਾਮਿ ਰਤੇ ਸੁਖੁ ਪਾਏ ॥
੫ ॥ ੧੧ ॥ ੫੦ ॥ ਆਸਾ ਮਹਲਾ ੩ ॥ ਨਿਰਤਿ[੧੩] ਕਰੇ ਬਹੁ ਵਾਜੇ ਵਜਾਏ ॥ ਇਹੁ
ਮਨੁ ਅੰਧਾ ਬੋਲਾ ਹੈ ਕਿਸੁ ਆਖਿ ਸੁਣਾਏ ॥ [੧੪]ਅੰਤਰਿ ਲੋਭੁ ਭਰਮੁ ਅਨਲ ਵਾਉ ॥
ਦੀਵਾ ਬਲੈ ਨ ਸੋਝੀ ਪਾਇ ॥੧॥ †ਗੁਰਮੁਖਿ ਭਗਤਿ ਘਟਿ ਚਾਨਣੁ ਹੋਇ ॥
ਆਪੁ ਪਛਾਣਿ ਮਿਲੈ ਪ੍ਰਭੁ ਸੋਇ ॥ ੧ ॥ ਰਹਾਉ ॥ [੧੫]ਗੁਰਮੁਖਿ ਨਿਰਤਿ ਹਰਿ
ਲਾਗੈ ਭਾਉ ॥ [੧੬]ਪੂਰੇ ਤਾਲ ਵਿਚਹੁ ਆਪੁ ਗਵਾਇ ॥ ਮੇਰਾ ਪ੍ਰਭੁ ਸਾਚਾ ਆਪੇ
ਜਾਣੁ[੧੭] ॥ ਗੁਰ ਕੈ ਸਬਦਿ ਅੰਤਰਿ ਬ੍ਰਹਮੁ ਪਛਾਣੁ[੧੮] ॥ ੨ ॥ ਗੁਰਮੁਖਿ ਭਗਤਿ ਅੰਤਰਿ
ਪ੍ਰੀਤਿ ਪਿਆਰੁ ॥ ਗੁਰ ਕਾ ਸਬਦੁ ਸਹਜਿ ਵੀਚਾਰੁ ॥ [੧੯]ਗੁਰਮੁਖਿ ਭਗਤਿ ਜੁਗਤਿ
ਸਚੁ ਸੋਇ ॥ ਪਾਖੰਡਿ ਭਗਤਿ ਨਿਰਤਿ ਦੁਖੁ ਹੋਇ ॥ ੩ ॥ [੨੦]ਏਹਾ ਭਗਤਿ ਜਨੁ

੧ ਗੁਰੂ ਦੀ ਕਿਰਪਾ ਦੁਆਰਾ।
੨ ਹਰ ਰੋਜ਼, ਨਿੱਤ।
੩ ਜਨਮ ਮਰਨ ਮੁਕ ਜਾਂਦਾ ਹੈ ਤੇ ਨਾਮ ਵਿੱਚ ਸਮਾ ਕੇ ਥਿਰ ਹੁੰਦਾ ਹੈ।
੪ ਜੋ ਆਪਣੇ ਮਨ ਪਿਛੇ ਲੱਗ ਕੇ ਟੁਰਦਾ ਹੈ; ਆਪ-ਹੁਦਰਾ।
੫ ਮੂਰਖ।
੬ ਸਤਿਗੁਰ ਜੋ ਗੋਬਿੰਦ ਰੂਪ ਹੈ ਉਸ ਨੂੰ ਮਿਲਦਾ ਹੈ।
੭ ਧੁਰ ਤੋਂ, ਵਾਹਿਗੁਰੂ ਦੇ ਹਜ਼ੂਰੋਂ।
੮ ਵਿਸ਼ੇਸ਼। ਉੱਤਮ ਭਗਤੀ।
੯ ਡੂੰਘੀ ਅਵਸਥਾ। ਉਨ੍ਹਾਂ ਦੀ ਡੂੰਘਿਆਈ ਅਤੇ ਉਚਾਈ ਦਸੀ ਨਹੀਂ ਜਾ ਸਕਦੀ।
੧੦ ਬਣਾ ਕੇ ਨਾਸ ਕਰਦਾ ਹੈ।
੧੧ ਸੌ ਘਾਲ ਪਿਆ ਘਾਲੇ ਕਬੂਲ ਨਹੀਂ ਹੁੰਦਾ।
੧੨ [ਫ਼ਾਰਸੀ 'ਪੋਤਹ'] ਖ਼ਜ਼ਾਨੇ ਵਿੱਚ, ਭਾਵ ਪਿਛਲੀ ਕੀਤੀ ਕਿਰਤੁ ਵਿੱਚ।
੧੩ ਨਾਚ। ਇਹ ਮਨ ਅਗਿਆਨੀ ਹੋਣ ਕਰਕੇ ਅੰਨ੍ਹਾ ਬੋਲਾ ਹੈ, ਨਿਰਤ ਆਦਿਕ ਨਾਲ ਇਸ ਦੀ ਤਸੱਲੀ ਨਹੀਂ ਹੁੰਦੀ, ਮਨ ਉਸੇ ਤਰ੍ਹਾਂ ਕੋਰਾ ਰਹਿੰਦਾ ਹੈ।
੧੪ ਅੰਦਰ ਉਹਦੇ ਲੋਭ ਰੂਪ ਅੱਗ (ਅਨਲ) ਅਤੇ ਭਰਮ ਰੂਪ ਹਵਾ ਹੈ, ਇਸ ਲਈ ਨਾ ਗਿਆਨ ਦੀਵਾ ਬਲਦਾ ਹੈ, ਤੇ ਨਾ ਸਮਝ ਪੈਂਦੀ ਹੈ।
੧੫ ਗੁਰਮੁਖਾਂ ਦੀ ਨਿਰਤਕਾਰੀ ਇਹ ਹੈ ਕਿ ਹਰੀ ਨਾਲ ਪਿਆਰ ਲਗੇ।
੧੬ ਆਪਣੇ ਵਿਚੋਂ ਆਪਾ ਭਾਵ ਕਢਣਾ ਇਹ ਹੀ ਤਾਲ ਪੂਰਨਾ ਹੈ।
੧੭ ਜਾਨਣ ਵਾਲਾ, ਸੁਜਾਣ, ਸਿਆਣਾ।
੧੮ ਪਛਾਣੇ।
੧੯ ਗੁਰਮੁਖ ਦੀ ਭਗਤੀ ਅਸਲ ਤਰੀਕਾ ਹੈ ਤੇ ਉਹੋ ਸੱਚਾ ਹੁੰਦਾ ਹੈ। ਪਾਖੰਡ ਦੀ ਭਗਤੀ ਤੇ ਨਿਰਤਕਾਰੀ ਨਾਲ ਦੁਖ ਹੁੰਦਾ ਹੈ।
੨੦ ਅਸਲ ਭਗਤੀ ਇਹ ਹੈ ਕਿ ਜੀਵਤ ਭਾਵ ਤੋਂ ਮਰੇ।

* ਉਹ ਗਿਆਨ-ਰਤਨ ਕਰਕੇ ਸੱਚੇ (ਵਾਹਿਗੁਰੂ) ਵਿੱਚ ਸਹਿਜੇ ਹੀ ਲੀਨ ਹੋ ਜਾਂਦੇ ਹਨ।

† ਗੁਰਮੁਖ ਦਾ ਭਗਤੀ ਪਾਉਣਾ ਇਹ ਹੈ ਕਿ ਦਿਲ ਦੇ ਅੰਦਰ ਚਾਨਣਾ ਪੈਦਾ ਕਰੇ। 'ਭਗਤਿ ਪਾਉਣ' ਤੋਂ ਭਾਵ ਨਿਰਤਕਾਰੀ ਕਰਕੇ ਭਜਨ ਗਾਉਣਾ ਹੈ। ਰਾਸਧਾਰੀਆਂ ਨੂੰ ਭਗਤੀਏ ਕਹਿੰਦੇ ਸਨ: "ਭਗਤੀਆਂ ਪਾਈ ਭਗਤਿ ਆਣਿ" (ਭਾ: ਗੁਰਦਾਸ)।

ਜੀਵਤ ਮਰੈ ॥ [੧]ਗੁਰਪਰਸਾਦੀ ਭਵਜਲੁ ਤਰੈ ॥ ਗੁਰ ਕੈ [੨]ਬਚਨਿ ਭਗਤਿ ਥਾਇ ਪਾਇ ॥ ਹਰਿ ਜੀਉ ਆਪਿ ਵਸੈ ਮਨਿ ਆਇ ॥ ੪ ॥ ਹਰਿ ਕ੍ਰਿਪਾ ਕਰੇ ਸਤਿਗੁਰੂ ਮਿਲਾਏ ॥ ਨਿਹਚਲ ਭਗਤਿ ਹਰਿ ਸਿਉ ਚਿਤੁ ਲਾਏ ॥ ਭਗਤਿ ਰਤੇ ਤਿਨ੍ ਸਚੀ ਸੋਇ[੩] ॥ ਨਾਨਕ ਨਾਮਿ ਰਤੇ ਸੁਖੁ ਹੋਇ ॥ ੫ ॥ ੧੨ ॥ ੫੧ ॥

ਆਸਾ ਘਰੁ ੮ ਕਾਫੀ ਮਹਲਾ ੩

੧ ੴ ਸਤਿਗੁਰ ਪ੍ਰਸਾਦਿ॥ ॥ ਹਰਿ ਕੈ ਭਾਣੈ ਸਤਿਗੁਰੁ ਮਿਲੈ ਸਚੁ ਸੋਝੀ ਹੋਈ॥ ਗੁਰਪਰਸਾਦੀ ਮਨਿ ਵਸੈ ਹਰਿ ਬੂਝੈ ਸੋਈ ॥ ੧ ॥ ਮੈ ਸਹੁ ਦਾਤਾ ਏਕੁ ਹੈ ਅਵਰੁ ਨਾਹੀ ਕੋਈ ॥ ਗੁਰ ਕਿਰਪਾ ਤੇ ਮਨਿ ਵਸੈ ਤਾ ਸਦਾ ਸੁਖੁ ਹੋਈ ॥ ੧ ॥ ਰਹਾਉ ॥ ਇਸੁ ਜੁਗ ਮਹਿ ਨਿਰਭਉ[੪] ਹਰਿਨਾਮੁ ਹੈ ਪਾਈਐ ਗੁਰ ਵੀਚਾਰਿ ॥ ਬਿਨੁ ਨਾਵੈ ਜਮ ਕੈ ਵਸਿ ਹੈ [੫]ਮਨਮੁਖਿ ਅੰਧ ਗਵਾਰਿ[੬] ॥ ੨ ॥ ਹਰਿ ਕੈ ਭਾਣੈ ਜਨੁ ਸੇਵਾ ਕਰੈ ਬੂਝੈ ਸਚੁ ਸੋਈ ॥ ਹਰਿ ਕੈ ਭਾਣੈ ਸਾਲਾਹੀਐ ਭਾਣੈ ਮੰਨਿਐ ਸੁਖੁ ਹੋਈ ॥ ੩ ॥ ਹਰਿ ਕੈ ਭਾਣੈ ਜਨਮੁ ਪਦਾਰਥੁ ਪਾਇਆ ਮਤਿ ਊਤਮ ਹੋਈ ॥ ਨਾਨਕ ਨਾਮੁ ਸਲਾਹਿ ਤੂੰ [੭]ਗੁਰਮੁਖਿ ਗਤਿ ਹੋਈ ॥ ੪ ॥ ੩੯ ॥ ੧੩ ॥ ੫੨ ॥

ਆਸਾ ਮਹਲਾ ੪ ਘਰੁ ੨

੧ ੴ ਸਤਿਗੁਰ ਪ੍ਰਸਾਦਿ ॥ ॥ *ਤੂੰ ਕਰਤਾ ਸਚਿਆਰੁ ਮੈਡਾ ਸਾਂਈ ॥ ਜੋ ਤਉ ਭਾਵੈ ਸੋਈ ਥੀਸੀ ਜੋ ਤੂੰ ਦੇਹਿ ਸੋਈ ਹਉ ਪਾਈ ॥ ੧ ॥ ਰਹਾਉ ॥ ਸਭ ਤੇਰੀ ਤੂੰ ਸਭਨੀ ਧਿਆਇਆ ॥ ਜਿਸਨੋ ਕ੍ਰਿਪਾ ਕਰਹਿ ਤਿਨਿ ਨਾਮ ਰਤਨੁ ਪਾਇਆ ॥ ਗੁਰਮੁਖਿ ਲਾਧਾ ਮਨਮੁਖਿ ਗਵਾਇਆ ॥ ਤੁਧੁ ਆਪਿ ਵਿਛੋੜਿਆ ਆਪਿ ਮਿਲਾਇਆ ॥ ੧ ॥ ਤੂੰ ਦਰੀਆਉ ਸਭ ਤੁਝ ਹੀ ਮਾਹਿ ॥ ਤੁਝ ਬਿਨੁ ਦੂਜਾ ਕੋਈ ਨਾਹਿ ॥ ਜੀਅ ਜੰਤ ਸਭਿ ਤੇਰਾ ਖੇਲੁ ॥ ਵਿਜੋਗਿ ਮਿਲਿ ਵਿਛੁੜਿਆ ਸੰਜੋਗੀ ਮੇਲੁ ॥ ੨ ॥ ਜਿਸਨੋ ਤੂ ਜਾਣਾਇਹਿ ਸੋਈ ਜਨੁ ਜਾਣੈ ॥ ਹਰਿ ਗੁਣ ਸਦ ਹੀ ਆਖਿ ਵਖਾਣੈ ॥ ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ ॥ ਸਹਜੇ ਹੀ ਹਰਿਨਾਮਿ ਸਮਾਇਆ ॥ ੩ ॥ ਤੂ ਆਪੇ ਕਰਤਾ ਤੇਰਾ ਕੀਆ ਸਭੁ ਹੋਇ ॥ ਤੁਧੁ ਬਿਨੁ ਦੂਜਾ ਅਵਰੁ ਨ ਕੋਇ ॥ ਤੂ ਕਰਿ ਕਰਿ ਵੇਖਹਿ ਜਾਣਹਿ ਸੋਇ ॥ ਜਨ ਨਾਨਕ ਗੁਰਮੁਖਿ ਪਰਗਟੁ ਹੋਇ ॥ ੪ ॥ ੧ ॥ ੫੩ ॥

੧ ਗੁਰੂ ਦੀ ਕਿਰਪਾ ਦੁਆਰਾ ਸੰਸਾਰ ਸਾਗਰ ਤੋਂ ਪਾਰ ਹੋਂਦਾ ਹੈ ।

੨ ਉਪਦੇਸ਼ ਦੁਆਰਾ ਭਗਤੀ ਕਬੂਲ ਪੈਂਦੀ ਹੈ ।

੩ ਸੋਭਾ, ਸ਼ੁਹਰਤ ।

੪ ਭਾਵ ਭੈ ਰਹਿਤ ਕਰ ਦੇਣ ਵਾਲਾ ।

੫ ਆਪਣੇ ਮਨ ਪਿਛੇ ਲਗ ਕੇ ਟੁਰਨ ਵਾਲੀ ; ਆਪ-ਹੁਦਰੀ ; ਬੇਮੁਖ ।

੬ ਜੀਵ ਰੂਪ ਗਵਾਰਨ । 'ਗਵਾਰਿ' ਇਸਤਰੀ ਲਿੰਗ ਵਿੱਚ ਹੋਣ ਕਰਕੇ ਅੰਤ ਸਿਹਾਰੀ ਆਈ ਹੈ । ਦੇਖੋ ਨੇਮ ੧੭ ।

੭ ਗੁਰਮੁਖਿ ਹੋਣ ਨਾਲ ਮੁਕਤੀ ਹੋਵੇਗੀ । ਦੇਖੋ ਪੰਨਾ ੩੫੧, ਨੋਟ ੩੧ ।

* ਅਰਥਾਂ ਲਈ ਦੇਖੋ ਪੰਨਾ ੧੧ ।

੧ ਓ ਸਤਿਗੁਰ ਪ੍ਰਸਾਦਿ ॥ *ਰਾਗੁ ਆਸਾ ਘਰੁ ੨ ਮਹਲਾ ੪ ॥ ਕਿਸਹੀ ਧੜਾ ਕੀਆ ਮਿਤ੍ਰ ਸੁਤ[੧] ਨਾਲਿ ਭਾਈ ॥ ਕਿਸਹੀ ਧੜਾ ਕੀਆ ਕੁੜਮ ਸਕੇ ਨਾਲਿ ਜਵਾਈ ॥ ਕਿਸਹੀ ਧੜਾ ਕੀਆ ਸਿਕਦਾਰ[੨] ਚਉਧਰੀ ਨਾਲਿ [੩]ਆਪਣੈ ਸੁਆਈ ॥ ਹਮਾਰਾ ਧੜਾ [੪]ਹਰਿ ਰਹਿਆ ਸਮਾਈ ॥ ੧ ॥ ਹਮ ਹਰਿ ਸਿਉ ਧੜਾ ਕੀਆ ਮੇਰੀ ਹਰਿ ਟੇਕ ॥ ਮੈ ਹਰਿ ਬਿਨੁ ਪਖੁ ਧੜਾ ਅਵਰੁ ਨ ਕੋਈ ਹਉ ਹਰਿ ਗੁਣ ਗਾਵਾ [੫]ਅਸੰਖ ਅਨੇਕ ॥ ੧ ॥ ਰਹਾਉ ॥ [੬]ਜਿਨ੍ ਸਿਉ ਧੜੇ ਕਰਹਿ ਸੇ ਜਾਹਿ ॥ ਝੂਠੁ ਧੜੇ ਕਰਿ ਪਛੋਤਾਹਿ ॥ ਥਿਰੁ ਨ ਰਹਹਿ ਮਨਿ ਖੋਟੁ ਕਮਾਹਿ ॥ ਹਮ ਹਰਿ ਸਿਉ ਧੜਾ ਕੀਆ [੭]ਜਿਸ ਕਾ ਕੋਈ ਸਮਰਥੁ ਨਾਹਿ ॥ ੨ ॥ ਏਹ ਸਭਿ ਧੜੇ [੮]ਮਾਇਆ ਮੋਹ ਪਸਾਰੀ ॥ ਮਾਇਆ ਕਉ ਲੂਝਹਿ[੯] ਗਾਵਾਰੀ ॥ ਜਨਮਿ ਮਰਹਿ ਜੂਐ ਬਾਜੀ ਹਾਰੀ ॥ ਹਮਰੈ ਹਰਿ ਧੜਾ [੧੦]ਜਿ ਹਲਤੁ ਪਲਤੁ ਸਭੁ ਸਵਾਰੀ ॥ ੩ ॥ ਕਲਿਜੁਗ ਮਹਿ ਧੜੇ [੧੧]ਪੰਚ ਚੋਰ ਝਗੜਾਏ ॥ ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ ਵਧਾਏ ॥ ਜਿਸ ਨੋ ਕ੍ਰਿਪਾ ਕਰੇ ਤਿਸੁ ਸਤਸੰਗਿ ਮਿਲਾਏ ॥ ਹਮਰਾ ਹਰਿ ਧੜਾ ਜਿਨਿ ਏਹ ਧੜੇ ਸਭਿ ਗਵਾਏ ॥ ੪ ॥ [੧੨]ਮਿਥਿਆ ਦੂਜਾ ਭਾਉ ਧੜੇ ਬਹਿ ਪਾਵੈ ॥ [੧੩]ਪਰਾਇਆ ਛਿਦ੍ਰੁ ਅਟਕਲੈ[੧੪] ਆਪਣਾ ਅਹੰਕਾਰੁ ਵਧਾਵੈ ॥ ਜੈਸਾ ਬੀਜੈ ਤੈਸਾ ਖਾਵੈ ॥ ਜਨ ਨਾਨਕ ਕਾ [੧੫]ਹਰਿ ਧੜਾ ਧਰਮੁ ਸਭ ਸ੍ਰਿਸਟਿ ਜਿਣਿ ਆਵੈ ॥੫॥੨॥ ੫੪ ॥ ਆਸਾ ਮਹਲਾ ੪ ॥ ਹਿਰਦੈ ਸੁਣਿ ਸੁਣਿ ਮਨਿ ਅੰਮ੍ਰਿਤੁ ਭਾਇਆ ॥ ਗੁਰਬਾਣੀ ਹਰਿ ਅਲਖੁ ਲਖਾਇਆ ॥ ੧ ॥ ਗੁਰਮੁਖਿ[੧੬] ਨਾਮੁ ਸੁਨਹੁ ਮੇਰੀ ਭੈਨਾ ॥ ਏਕੋ ਰਵਿ ਰਹਿਆ [੧੭]ਘਟ ਅੰਤਰਿ ਮੁਖਿ ਬੋਲਹੁ [੧੮]ਗੁਰ ਅੰਮ੍ਰਿਤ ਬੈਨਾ ॥ ੧ ॥ ਰਹਾਉ ॥ ਮੈ ਮਨਿ ਤਨਿ ਪ੍ਰੇਮੁ ਮਹਾ ਬੈਰਾਗੁ ॥ ਸਤਿਗੁਰੁ ਪੁਰਖੁ ਪਾਇਆ ਵਡਭਾਗੁ ॥ ੨ ॥ ਦੂਜੈ ਭਾਇ ਭਵਹਿ ਬਿਖੁ ਮਾਇਆ ॥ ਭਾਗਹੀਨ[੧੯] ਨਹੀ ਸਤਿਗੁਰੁ ਪਾਇਆ ॥ ੩ ॥ ਅੰਮ੍ਰਿਤੁ ਹਰਿ ਰਸੁ ਹਰਿ ਆਪਿ ਪੀਆਇਆ ॥ [੨੦]ਗੁਰਿ ਪੂਰੈ ਨਾਨਕ ਹਰਿ ਪਾਇਆ ॥ ੪ ॥ ੩ ॥ ੫੫ ॥ ਆਸਾ ਮਹਲਾ ੪ ॥ ਮੇਰੈ ਮਨਿ ਤਨਿ ਪ੍ਰੇਮੁ ਨਾਮੁ ਆਧਾਰੁ[੨੧] ॥ ਨਾਮੁ ਜਪੀ [੨੨]ਨਾਮੋ ਸੁਖ ਸਾਰੁ ॥ ੧ ॥ ਨਾਮੁ ਜਪਹੁ ਮੇਰੇ ਸਾਜਨ ਸੈਨਾ[੨੩] ॥ ਨਾਮ ਬਿਨਾ ਮੈ ਅਵਰੁ ਨ ਕੋਈ ਵਡੈ ਭਾਗਿ ਗੁਰਮੁਖਿ[੧੬] ਹਰਿ ਲੈਨਾ ॥ ੧ ॥ ਰਹਾਉ ॥ ਨਾਮ ਬਿਨਾ ਨਹੀ ਜੀਵਿਆ ਜਾਇ ॥ ਵਡੈ ਭਾਗਿ ਗੁਰਮੁਖਿ ਹਰਿ ਪਾਇ ॥ ੨ ॥ [੨੪]ਨਾਮਹੀਨ ਕਾਲਖ ਮੁਖਿ ਮਾਇਆ ॥ ਨਾਮ ਬਿਨਾ [੨੫]ਧ੍ਰਿਗੁ ਧ੍ਰਿਗੁ ਜੀਵਾਇਆ ॥

੧ ਪੁੱਤਰ।
੨ ਸਰਦਾਰ।
੩ ਆਪਣੇ ਸੁਆਰਥ ਕਰਕੇ, ਆਪਣੇ ਮਤਲਬ ਲਈ।
੪ ਹਰੀ ਨਾਲ ਜੋ ਸਭ ਥਾਂ ਸਮਾ ਰਿਹਾ ਹੈ।
੫ ਅਣਗਿਣਤ ਅਤੇ ਕਈ ਤਰ੍ਹਾਂ ਦੇ।
੬ ਜਿਨ੍ਹਾਂ ਨਾਲ ਧੜੇ ਜੋੜਦੇ ਹਨ ਓਹ ਚਲੇ ਜਾਂਦੇ ਹਨ (ਇਸ ਲਈ ਇਨ੍ਹਾਂ ਧੜਿਆਂ ਦੀ ਟੇਕ ਬਿਰਥੀ ਹੈ)।
੭ ਜਿਸ ਨਾਲ ਕੋਈ ਬ੍ਰਾਬਰੀ ਨਹੀਂ ਕਰ ਸਕਦਾ।
੮ ਮਾਇਆ ਦੇ ਮੋਹ ਦਾ ਪਸਾਰਾ ਹਨ।
੯ ਲੜਦੇ ਹਨ (ਮੂਰਖ ਲੋਕ)।
੧੦ ਜੋ ਸਾਡਾ ਅੱਗਾ ਪਿੱਛਾ ਸਭ ਸਵਾਰ ਦਿੰਦਾ ਹੈ; ਲੋਕ ਪਰਲੋਕ ਵਿੱਚ ਸਾਡੇ ਕੰਮ ਰਾਸ ਕਰ ਦਿੰਦਾ ਹੈ।
੧੧ ਅਸਲ ਵਿਚ ਕਾਮਾਦਿਕ ਆਪਸ ਵਿੱਚ ਲੜ ਰਹੇ ਹਨ।
੧੨ ਇਹ ਦੂਜਾ ਭਾਵ ਝੂਠਾ ਹੈ ਜਿਸ ਨੇ ਇਹ ਸਭ ਧੜੇ ਆ ਪਾਏ ਹਨ। ਦੂਜਾ ਭਾਵ—ਵਾਹਿਗੁਰੂ ਨੂੰ ਛਡ ਕੇ ਦੂਜੇ ਪਾਸੇ ਦੀ ਲਗਨ।
੧੩ (ਮਨੁੱਖ ਧੜੇਬਾਜ਼ੀ ਵਿੱਚ ਪੈ ਕੇ) ਪਰਾਏ ਨੁਕਸ ਜਾਚਦਾ ਰਹਿੰਦਾ ਹੈ ਤੇ ਇਸ ਤਰ੍ਹਾਂ ਆਪਣੇ ਹੰਕਾਰ ਨੂੰ ਵਧਾਉਂਦਾ ਰਹਿੰਦਾ ਹੈ।
੧੪ ਅਟਾ ਸਟਾ ਲਾਣਾ, ਅੰਦਾਜ਼ਾ ਲਾਣਾ; ਜਾਚਣਾ।
੧੫ ਹਰੀ ਵਾਲਾ ਧੜਮ ਧੜਾ ਹੈ, ਜਿਸ ਦੇ ਬਲ ਨਾਲ ਸਾਰਾ ਜਗਤ ਜਿਤਿਆ ਜਾਂਦਾ ਹੈ।
੧੬ ਗੁਰੂ ਦੁਆਰੇ।
੧੭ ਦਿਲ ਦੇ ਅੰਦਰ।
੧੮ ਗੁਰੂ ਦੇ ਅੰਮ੍ਰਿਤ ਬਚਨ।
੧੯ ਭਾਗਾਂ ਤੋਂ ਬਿਨਾਂ, ਮੰਦ ਭਾਗੀ।
੨੦ ਪੂਰੇ ਗੁਰੂ ਦੀ ਰਾਹੀਂ ਹਰੀ ਪਾ ਲਿਆ ਹੈ।
੨੧ ਆਸਰਾ।
੨੨ ਨਾਮ ਦੁਆਰਾ ਹੀ ਸੁਖ ਦੀ ਅਸਲੀਅਤ ਲਭਦੀ ਹੈ; ਭਾਵ ਇਹ ਮਲੂਮ ਹੁੰਦਾ ਹੈ ਕਿ ਅਸਲ ਸੁਖ ਕਿਸ ਵਿਚ ਹੈ।
੨੩ ਮਿੱਤਰੋ!
੨੪ ਨਾਮ ਤੋਂ ਬਿਨਾਂ ਮਾਇਆ ਵਿੱਚ ਲਗ ਕੇ ਮੂੰਹ ਤੇ ਕਾਲਖ ਮਲੀਦੀ ਹੈ।
੨੫ ਲਾਹਨਤ ਹੈ।

---

* ਇਨ੍ਹਾਂ ੧੩ ਸ਼ਬਦਾਂ ਦਾ ਭਾਵ (ਜੋ ਪਿਛਲੇ ਅੰਕ ਤੋਂ ਸ਼ੁਰੂ ਹੁੰਦੇ ਹਨ) ਇਹ ਹੈ ਕਿ ਦੂਜਾ ਭਾਵ ਛੱਡ ਕੇ ਇੱਕ ਹਰੀ ਦੇ ਪਾਸੇ ਦੀ ਲਗਨ ਹੋਣੀ ਚਾਹੀਦੀ ਹੈ। ਇਹ ਲਗਨ ਗੁਰਬਾਣੀ ਤੋਂ ਪੈਦਾ ਹੁੰਦੀ ਹੈ, ਜਿਸ ਦੁਆਰਾ ਨਾਮ ਮਿਲਦਾ ਹੈ। ਨਾਮ ਮਿਲਣ ਤੇ ਹੋਰਨਾਂ ਘਾਲਾਂ ਦੀ ਲੋੜ ਨਹੀਂ ਰਹਿੰਦੀ।

੩ ॥ [੧]ਵਡਾ ਵਡਾ ਹਰਿ ਭਾਗ ਕਰਿ ਪਾਇਆ ॥ ਨਾਨਕ ਗੁਰਮੁਖਿ ਨਾਮੁ ਦਿਵਾਇਆ ॥ ੪ ॥ ੪ ॥ ੫੬ ॥ ਆਸਾ ਮਹਲਾ ੪ ॥ ਗੁਣ ਗਾਵਾ ਗੁਣ ਬੋਲੀ ਬਾਣੀ[੨] ॥ [੩]ਗੁਰਮੁਖਿ ਹਰਿ ਗੁਣ ਆਖਿ ਵਖਾਣੀ ॥ ੧ ॥ ਜਪਿ ਜਪਿ ਨਾਮੁ ਮਨਿ ਭਇਆ ਅਨੰਦਾ ॥ [੪]ਸਤਿ ਸਤਿ ਸਤਿ ਗੁਰਿ ਨਾਮੁ ਦਿੜਾਇਆ ਰਸਿ ਗਾਏ ਗੁਣ ਪਰਮਾਨੰਦਾ ॥ ੧ ॥ ਰਹਾਉ ॥ ਹਰਿ ਗੁਣ ਗਾਵੈ ਹਰਿ ਜਨ ਲੋਗਾ ॥ ਵਡੈ ਭਾਗਿ ਪਾਏ ਹਰਿ ਨਿਰਜੋਗਾ[੫] ॥ ੨ ॥ [੬]ਗੁਣ ਵਿਹੂਣ ਮਾਇਆ ਮਲੁ ਧਾਰੀ ॥ ਵਿਣੁ ਗੁਣ ਜਨਮਿ ਮੁਏ ਅਹੰਕਾਰੀ ॥ ੩ ॥ [੭]ਸਰੀਰਿ ਸਰੋਵਰਿ ਗੁਣ ਪਰਗਟਿ ਕੀਏ ॥ ਨਾਨਕ [੮]ਗੁਰਮੁਖਿ ਮਥਿ ਤਤੁ ਕਢੀਏ ॥ ੪ ॥ ੫ ॥ ੫੭ ॥ ਆਸਾ ਮਹਲਾ ੪ ॥ ਨਾਮੁ ਸੁਣੀ ਨਾਮੋ ਮਨਿ ਭਾਵੈ ॥ ਵਡੈ ਭਾਗਿ ਗੁਰਮੁਖਿ ਹਰਿ ਪਾਵੈ ॥ ੧ ॥ ਨਾਮੁ ਜਪਹੁ [੯]ਗੁਰਮੁਖਿ ਪਰਗਾਸਾ ॥ ਨਾਮ ਬਿਨਾ ਮੈ ਧਰ[੧੦] ਨਹੀ ਕਾਈ [੧੧]ਨਾਮੁ ਰਵਿਆ ਸਭ ਸਾਸ ਗਿਰਾਸਾ ॥ ੧ ॥ ਰਹਾਉ ॥ ਨਾਮੈ ਸੁਰਤਿ ਸੁਨੀ ਮਨਿ ਭਾਈ[੧੨] ॥ ਜੋ ਨਾਮੁ ਸੁਨਾਵੈ ਸੋ ਮੇਰਾ ਮੀਤੁ ਸਖਾਈ ॥ ੨ ॥ ਨਾਮਹੀਣ [੧੩]ਗਏ ਮੂੜ ਨੰਗਾ ॥ *ਪਚਿ ਪਚਿ ਮੁਏ ਬਿਖੁ ਦੇਖਿ ਪਤੰਗਾ ॥ ੩ ॥ ਆਪੇ ਥਾਪੇ [੧੪]ਥਾਪਿ ਉਥਾਪੇ ॥ ਨਾਨਕ ਨਾਮੁ ਦਵੈ ਹਰਿ ਆਪੇ ॥ ੪ ॥ ੬ ॥ ੫੮ ॥ ਆਸਾ ਮਹਲਾ ੪ ॥ [੧੫]ਗੁਰਮੁਖਿ ਹਰਿ ਹਰਿ ਵੇਲਿ ਵਧਾਈ ॥ ਫਲ ਲਾਗੇ [੧੬]ਹਰਿ ਰਸਕ ਰਸਾਈ ॥ ੧ ॥ ਹਰਿ ਹਰਿ ਨਾਮੁ [੧੭]ਜਪਿ ਅਨਤ ਤਰੰਗਾ ॥ ਜਪਿ ਜਪਿ ਨਾਮੁ ਗੁਰਮਤਿ ਸਾਲਾਹੀ [੧੮]ਮਾਰਿਆ ਕਾਲੁ ਜਮ ਕੰਕਰ ਭੁਇਅੰਗਾ ॥ ੧ ॥ ਰਹਾਉ ॥ [੧੯]ਹਰਿ ਹਰਿ ਗੁਰ ਮਹਿ ਭਗਤਿ ਰਖਾਈ ॥ ਗੁਰੁ ਤੁਠਾ ਸਿਖ ਦੇਵੈ ਮੇਰੇ ਭਾਈ ॥ ੨ ॥ ਹਉਮੈ ਕਰਮ ਕਿਛੁ ਬਿਧਿ[੨੦] ਨਹੀ ਜਾਣੈ ॥ ਜਿਉ [੨੧]ਕੁੰਚਰੁ ਨਾਇ ਖਾਕੁ ਸਿਰਿ ਛਾਣੈ ॥ ੩ ॥ ਜੇ ਵਡ ਭਾਗ ਹੋਵਹਿ ਵਡ ਊਚੇ ॥ ਨਾਨਕ ਨਾਮੁ ਜਪਹਿ ਸਚਿ ਸੂਚੇ ॥ ੪ ॥ ੭ ॥ ੫੯ ॥ ਆਸਾ ਮਹਲਾ ੪ ॥ ਹਰਿ ਹਰਿ ਨਾਮ ਕੀ ਮਨਿ ਭੂਖ ਲਗਾਈ ॥ ਨਾਮਿ ਸੁਨਿਐ ਮਨੁ ਤ੍ਰਿਪਤੈ[੨੨] ਮੇਰੇ ਭਾਈ ॥ ੧ ॥ ਨਾਮੁ ਜਪਹੁ ਮੇਰੇ ਗੁਰਸਿਖ ਮੀਤਾ ॥ ਨਾਮੁ ਜਪਹੁ ਨਾਮੇ ਸੁਖੁ ਪਾਵਹੁ ਨਾਮੁ ਰਖਹੁ ਗੁਰਮਤਿ ਮਨਿ ਚੀਤਾ ॥ ੧ ॥ ਰਹਾਉ ॥ ਨਾਮੋ ਨਾਮੁ ਸੁਣੀ ਮਨੁ ਸਰਸਾ[੨੩] ॥ ਨਾਮੁ ਲਾਹਾ ਲੈ ਗੁਰਮਤਿ ਬਿਗਸਾ[੨੪] ॥ ੨ ॥ ਨਾਮ ਬਿਨਾ ਕੁਸਟੀ[੨੫] ਮੋਹੁ ਅੰਧਾ ॥ ਸਭ ਨਿਹਫਲ ਕਰਮ ਕੀਏ [੨੬]ਦੁਖੁ ਧੰਧਾ ॥ ੩ ॥ ਹਰਿ ਹਰਿ ਹਰਿ ਜਸੁ ਜਪੈ ਵਡਭਾਗੀ ॥ ਨਾਨਕ ਗੁਰਮਤਿ ਨਾਮਿ ਲਿਵ ਲਾਗੀ ॥ ੪ ॥ ੮ ॥ ੬੦ ॥

੧ ਵੱਡਾ ਵਾਹਿਗੁਰੂ ਭਾਗਾਂ ਨਾਲ ਪਾਇਆ ਹੈ ਤੇ ਹੁਣ ਗੁਰਾਂ ਰਾਹੀਂ ਉਸ ਨੇ ਨਾਮ ਦਿਵਾਇਆ ਹੈ।

੨ ਬਾਣੀ ਦਵਾਰਾ ।

੩ ਗੁਰਾਂ ਦਵਾਰੇ ਹਰੀ ਦੇ ਗੁਣ ਬੋਲ ਬੋਲ ਕੇ ਬਿਆਨ ਕਰਦਾ ਹਾਂ ।

੪ ਸੱਚੇ ਗੁਰੂ ਨੇ ਨਾਮ ਦ੍ਰਿੜ੍ਹ ਕਰਾਇਆ ਹੈ ਤੇ ਸੁਆਦ ਨਾਲ ਹਰੀ ਪਰਮ-ਅਨੰਦ ਦੇ ਗੁਣ ਗਾਏ ਹਨ।

੫ ਨਿਰਲੇਪ ਵਾਹਿਗੁਰੂ।

੬ ਗੁਣਾਂ ਤੋਂ ਬਿਨਾਂ ਮਾਇਆ-ਮੇਲ ਦੇ ਧਾਰਨ ਵਾਲਾ ਹੈ ।

੭ ਸਰੀਰ ਰੂਪ ਸਮੁੰਦਰ ਵਿਚੋਂ ।

੮ ਗੁਰਾਂ ਦਵਾਰੇ ਰਿੜਕ ਕੇ ਤਤ ਵਸਤੂ ਕੱਢ ਲਈ ਹੈ।

੯ ਜਿਸ ਦਾ ਗੁਰਾਂ ਦੁਆਰੇ ਪ੍ਰਕਾਸ਼ ਹੁੰਦਾ ਹੈ।

੧੦ ਟੇਕ, ਆਸਰਾ ।

੧੧ ਸੁਆਸ ੨ ਵਿੱਚ ਤੇ ਗ੍ਰਾਹੀ ੨ ਵਿੱਚ ਨਾਮ ਰਵਿਆ ਹੈ, ਭਾਵ ਖਾਂਦਿਆਂ ਪੀਂਦਿਆਂ ਤੇ ਸੁਆਸ ਲੈਂਦਿਆਂ ਮੈਂ ਨਾਮ ਜਪਦਾ ਹਾਂ।

੧੨ ਭਾ ਗਈ ਹੈ। ਨਾਮ ਦੀ ਸੋਭ ਸੁਣੀ ਹੈ, ਤੇ ਉਹ ਮੈਨੂੰ ਚੰਗੀ ਲੱਗੀ ਹੈ ।

੧੩ ਮੂਰਖ ਨੰਗੇ ਗਏ ਹਨ ਭਾਵ ਬੇਇਜ਼ਤ ਹੋ ਕੇ ਗਏ ਹਨ।

੧੪ ਘੜ ਕੇ ਢਾਹ ਦਿੰਦਾ ਹੈ ।

੧੫ ਗੁਰਮੁਖਾਂ ਨੇ ਹਰੀ-ਨਾਮ ਰੂਪ ਵੇਲ ਵਧਾਈ ਹੈ।

੧੬ ਹਰੀ ਦੇ ਰਸਿਕਾਂ ਨੂੰ ਰਸ ਦੇਣ ਵਾਲੇ, ਹਰੀ ਦੇ ਰਸੀਏ ਭਗਤਾਂ ਨੂੰ ਸਵਾਦ ਦੇਣ ਵਾਲੇ।

੧੭ ਅਨੇਕ ਲਹਿਰਾਂ (ਰੌਜਾਂ) ਵਾਲੇ ਹਰੀ ਨੂੰ ਜਪ।

੧੮ ਕਾਲ ਜਮ-ਦੂਤ ਨੂੰ, ਜੋ ਸੱਪ ਵਾਂਗ ਦੁਖਦਾਈ ਹੈ, ਮਾਰ ਦਿਤਾ ! ਕੰਕਰ=[ਕਿੰਕਰ] ਸੇਵਕ, ਦੂਤ।

੧੯ ਹਰੀ ਨੇ ਆਪਣੀ ਭਗਤੀ ਗੁਰੂ ਦੇ ਅੰਦਰ ਰਖੀ ਹੈ। ਜੇ ਗੁਰੂ ਪ੍ਰਸੰਨ ਹੋਵੇ ਤਾਂ ਸਿਖਾਂ ਨੂੰ ਦੇਂਦਾ ਹੈ, ਹੇ ਭਰਾਵੋ ! ਇਥੇ 'ਸਿਖ' ਮੁਕਤਾਂਤ ਹੋਣ ਕਰਕੇ ਬਹੁਵਚਨ ਹੈ ।

੨੦ ਵਿਧੀ, ਤਰੀਕਾ, ਮਰਜਾਦਾ।

੨੧ ਹਾਥੀ ਨ੍ਹਾ ਕੇ ਸਿਰ ਤੇ ਫਿਰ ਮਿਟੀ ਪਾ ਲੈਂਦਾ ਹੈ।

੨੨ ਰੱਜਦਾ ਹੈ।

੨੩ ਅਨੰਦ ਪ੍ਰਸੰਨ ਹੋਇਆ ।

੨੪ ਖਿੜਿਆ।

੨੫ ਕੋਹੜਾ ।

੨੬ ਦੁਖ ਰੂਪ ਤੇ ਧੰਧੇ ਰੂਪ ਹਨ ।

---

* ਸੜ ਮੋਏ। ਓਹ ਪਤੰਗੇ ਵਿਹੁ ਰੂਪ ਮਾਇਆ ਨੂੰ ਦੇਖ ਕੇ ਸੜ ਮੋਏ। ਜਿਵੇਂ ਭੰਬਟ ਦੀਵੇ ਦੀ ਲਾਟ ਨੂੰ ਦੇਖਦੇ ਸਾਰ ਉਸ ਵਿਚ ਜਾ ਪੈਂਦੇ ਤੇ ਸੜ ਜਾਂਦੇ ਹਨ, ਤਿਵੇਂ ਨਾਮ ਤੋਂ ਸਖਣੇ ਆਦਮੀ ਮਾਇਕ ਖੁਸ਼ੀਆਂ ਨਾਲ ਮੋਹੇ ਜਾ ਕੇ ਆਪਣਾ ਜਨਮ ਬਰਬਾਦ ਕਰ ਲੈਂਦੇ ਹਨ।

ੴ ਸਤਿਗੁਰ ਪ੍ਰਸਾਦਿ ॥ ਮਹਲਾ ੪ ਰਾਗੁ ਆਸਾ ਘਰੁ ੬ ਕੇ ੩ ॥ ਹਥਿ ਕਰਿ ਤੰਤੁ[੧] ਵਜਾਵੈ ਜੋਗੀ ਥੋਥਰ[੨] ਵਾਜੈ ਬੇਨ[੩] ॥ ਗੁਰਮਤਿ[੪] ਹਰਿ ਗੁਣ ਬੋਲਹੁ ਜੋਗੀ ਇਹੁ ਮਨੂਆ ਹਰਿ ਰੰਗਿ ਭੇਨ[੫] ॥ ੧ ॥ [੬]ਜੋਗੀ ਹਰਿ ਦੇਹੁ ਮਤੀ ਉਪਦੇਸੁ ॥ ਜੁਗੁ ਜੁਗੁ ਹਰਿ ਹਰਿ ਏਕੋ ਵਰਤੈ ਤਿਸੁ ਆਗੈ ਹਮ ਆਦੇਸੁ[੭] ॥ ੧ ॥ ਰਹਾਉ ॥ ਗਾਵਹਿ ਰਾਗ [੮]ਭਾਤਿ ਬਹੁ ਬੋਲਹਿ ਇਹੁ ਮਨੂਆ ਖੇਲੈ ਖੇਲ ॥ *ਜੋਵਹਿ ਕੂਪ ਸਿੰਚਨ ਕਉ ਬਸੁਧਾ ਉਠਿ ਬੈਲ ਗਏ ਚਰਿ ਬੇਲ ॥ ੨ ॥ ਕਾਇਆ ਨਗਰ ਮਹਿ ਕਰਮ ਹਰਿ ਬੋਵਹੁ ਹਰਿ ਜਾਮੈ ਹਰਿਆ ਖੇਤੁ ॥ ਮਨੂਆ ਅਸਥਿਰੁ ਬੈਲੁ ਮਨੁ ਜੋਵਹੁ ਹਰਿ ਸਿੰਚਹੁ ਗੁਰਮਤਿ ਜੇਤੁ[੯] ॥ ੩ ॥ ਜੋਗੀ ਜੰਗਮ[੧੦] ਸ੍ਰਿਸਟਿ ਸਭ ਤੁਮਰੀ [੧੧]ਜੋ ਦੇਹੁ ਮਤੀ ਤਿਤੁ ਚੇਲ ॥ ਜਨ ਨਾਨਕ ਕੇ ਪ੍ਰਭ ਅੰਤਰਜਾਮੀ ਹਰਿ ਲਾਵਹੁ ਮਨੂਆ ਪੇਲ[੧੨] ॥ ੪॥੯॥੬੧॥ ਆਸਾ ਮਹਲਾ ੪ ॥ [੧੩]ਕਬ ਕੋ ਭਾਲੈ ਘੁੰਘਰੂ ਤਾਲਾ ਕਬ ਕੋ ਬਜਾਵੈ ਰਬਾਬੁ ॥ [੧੪]ਆਵਤ ਜਾਤ ਬਾਰ ਖਿਨੁ ਲਾਗੈ ਹਉ ਤਬ ਲਗੁ ਸਮਾਰਉ[੧੫] ਨਾਮੁ ॥੧॥ ਮੇਰੈ ਮਨਿ ਐਸੀ ਭਗਤਿ ਬਨਿ ਆਈ ॥ ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ ਜੈਸੇ ਜਲ ਬਿਨੁ ਮੀਨੁ[੧੬] ਮਰਿ ਜਾਈ ॥ ੧ ॥ ਰਹਾਉ ॥ ਕਬ ਕੋਊ ਮੇਲੈ [੧੭]ਪੰਚ ਸਤ ਗਾਇਣ ਕਬ ਕੋ ਰਾਗ ਧੁਨਿ ਉਠਾਵੈ ॥ ਮੇਲਤ ਚੁਨਤ ਖਿਨੁ ਪਲੁ ਚਸਾ ਲਾਗੈ ਤਬ ਲਗੁ ਮੇਰਾ ਮਨੁ ਰਾਮ ਗੁਨ ਗਾਵੈ ॥ ੨ ॥ ਕਬ ਕੋ ਨਾਚੈ ਪਾਵ[੧੮] ਪਸਾਰੈ ਕਬ ਕੋ ਹਾਥ ਪਸਾਰੈ ॥ ਹਾਥ ਪਾਵ ਪਸਾਰਤ ਬਿਲਮੁ[੧੯] ਤਿਲੁ ਲਾਗੈ ਤਬ ਲਗੁ ਮੇਰਾ ਮਨੁ ਰਾਮ ਸਮ੍ਹਾਰੈ ॥੩॥ ਕਬ ਕੋਊ ਲੋਗਨ ਕਉ ਪਤੀਆਵੈ[੨੦] [੨੧]ਲੋਕਿ ਪਤੀਣੈ ਨਾ ਪਤਿ ਹੋਇ ॥ ਜਨ ਨਾਨਕ ਹਰਿ ਹਿਰਦੈ ਸਦ ਧਿਆਵਹੁ ਤਾ ਜੈ ਜੈ ਕਰੇ ਸਭੁ ਕੋਇ ॥ ੪ ॥ ੧੦ ॥ ੬੨ ॥ ਆਸਾ ਮਹਲਾ ੪ ॥ ਸਤਸੰਗਤਿ ਮਿਲੀਐ ਹਰਿ ਸਾਧੂ ਮਿਲਿ ਸੰਗਤਿ ਹਰਿ ਗੁਣ ਗਾਇ ॥ ਗਿਆਨ ਰਤਨੁ ਬਲਿਆ ਘਟਿ ਚਾਨਣੁ ਅਗਿਆਨੁ ਅੰਧੇਰਾ ਜਾਇ ॥੧॥ ਹਰਿ ਜਨ ਨਾਚਹੁ ਹਰਿ ਹਰਿ ਧਿਆਇ ॥ ਐਸੇ ਸੰਤ ਮਿਲਹਿ ਮੇਰੇ ਭਾਈ ਹਮ ਜਨ ਕੇ ਧੋਵਹਿ ਪਾਇ[੨੨] ॥੧॥ ਰਹਾਉ ॥ ਹਰਿ ਹਰਿ ਨਾਮੁ ਜਪਹੁ ਮਨ ਮੇਰੇ ਅਨਦਿਨੁ[੨੩] ਹਰਿ ਲਿਵ ਲਾਇ ॥ ਜੋ ਇਛਹੁ ਸੋਈ ਫਲੁ ਪਾਵਹੁ ਫਿਰਿ ਭੂਖ ਨ ਲਾਗੈ ਆਇ ॥ ੨ ॥ ਆਪੇ ਹਰਿ ਅਪਰੰਪਰੁ[੨੪] ਕਰਤਾ ਹਰਿ ਆਪੇ ਬੋਲਿ ਬੁਲਾਇ ॥ ਸੇਈ ਸੰਤ ਭਲੇ ਤੁਧੁ ਭਾਵਹਿ ਜਿਨ੍ ਕੀ ਪਤਿ [੨੫]ਪਾਵਹਿ ਥਾਇ ॥ ੩ ॥ ਨਾਨਕੁ ਆਖਿ ਨ ਰਾਜੈ[੨੬] ਹਰਿ ਗੁਣ ਜਿਉ ਆਖੈ ਤਿਉ ਸੁਖੁ ਪਾਇ ॥ ਭਗਤਿ ਭੰਡਾਰ ਦੀਏ ਹਰਿ ਅਪੁਨੇ ਗੁਣ ਗਾਹਕੁ ਵਣਜਿ ਲੈ ਜਾਇ ॥ ੪ ॥ ੧੧ ॥ ੬੩ ॥

੧ ਤਾਰ।

੨ ਬੇ-ਅਸਰ, ਬਿਰਥਾ।

੩ ਬੀਣਾ।

੪ ਗੁਰੂ ਦੀ ਸਿੱਖਿਆ ਅਨੁਸਾਰ।

੫ ਭਿਜਦਾ ਹੈ। (ਜੋਗੀਆਂ ਨੂੰ ਅਸਲ ਗਾਣਾ ਬਜਾਣਾ ਦਰਸਾ ਰਹੇ ਹਨ)।

੬ ਹੇ ਜੋਗੀ, ਹਰੀ ਦੀਆਂ ਮਤਾਂ ਤੇ ਉਪਦੇਸ਼ ਦੇਵੇ।

੭ [ਜੋਗੀਆਂ ਦੇ ਤਰੀਕੇ ਦਾ ਪਰਨਾਮ : "ਜੋਗੀ ਕਰਨਿ ਆਦੇਸੁ ਮਿਲਿ" (ਭਾ: ਗੁਰਦਾਸ)] ਨਮਸਕਾਰ। ਸਾਡੀ ਆਦੇਸ ਉਸ ਨੂੰ ਹੈ ਜੋ ਸਦਾ ਇਕੋ ਜੇਹਾ ਵਰਤਦਾ ਹੈ। ਭਾਵ, ਅਸੀਂ ਸ਼ਿਵਜੀ, ਗੋਰਖ ਆਦਿ ਸਮੇਂ ਸਮੇਂ ਸਿਰ ਬਦਲਦੇ ਅਵਤਾਰਾਂ ਨੂੰ ਨਹੀਂ ਮੰਨਦੇ, ਅਸੀਂ ਤਾਂ ਇੱਕ-ਰਸ ਰਹਿਣ ਵਾਲੇ ਆਦਿ ਤੇ ਸਦੀਵੀ ਈਸ਼ਵਰ ਨੂੰ ਪਰਨਾਮ ਕਰਦੇ ਹਾਂ।

੮ ਬਹੁ ਪ੍ਰਕਾਰ ਬੋਲਦੇ ਹਨ, ਪਰ ਇਹ ਮਨ ਤਾਂ ਹੋਰ ਖੇਡਾਂ ਖੇਡ ਰਿਹਾ ਹੈ, ਭਾਵ ਮਨ ਭਿਜ ਕੇ ਅਮਲੀ ਗੁਣਾਂ ਵਾਲਾ ਨਹੀਂ ਬਣਦਾ।

੯ ਜਿਸ ਨਾਲ। ਟਿਕੇ ਹੋਏ ਮਨ ਨੂੰ ਬੈਲ ਬਣਾਓ ਜਿਸ ਨਾਲ ਗੁਰੂ ਦੀ ਸਿੱਖਿਆ ਦਵਾਰਾ ਵਾਹਿਗੁਰੂ ਦਾ ਪਿਆਰ ਅੰਦਰ ਸਿੰਚਨ ਕਰੇ।

੧੦ ਜੋਗੀਆਂ ਦੀ ਇੱਕ ਸ਼ਾਖ ਹੈ ਜੋ ਸਿਰ ਤੇ ਸੱਪ ਦੀ ਸ਼ਕਲ ਦੀ ਰੱਸੀ ਪਾਂਦੇ ਹਨ ਤੇ ਕੰਨਾਂ ਵਿੱਚ ਪਿਤਲ ਦੇ ਫੁਲ।

੧੧ ਭਾਵ ਜਿਸ ਰਾਹ ਤੂੰ ਤੋਰਦਾ ਹੈਂ ਉਸੇ ਰਾਹ ਤੁਰਦੇ ਹਨ।

੧੨ [ਧਕੇਲ ਕੇ, ਜਿਵੇਂ ਹਾਥੀ ਨੂੰ ਮਹਾਵਤ ਚਲਾਉਂਦਾ ਹੈ] ਪ੍ਰੇਰ ਕੇ।

੧੩ ਕਦੋਂ ਨੂੰ ਭਾਲਦਾ ਫਿਰਾਂ ਘੁੰਘਰੂ ਤਾਲ ਆਦਿਕ? ਇਨ੍ਹਾਂ ਨੂੰ ਟੋਲਦਿਆਂ ਤੇ ਕੱਠਾ ਕਰਦਿਆਂ ਵਕਤ ਲਗਦਾ ਹੈ। ਮੈਂ ਉਹ ਵਕਤ ਜ਼ਾਇਆ ਕਰਨ ਦੀ ਥਾਂ ਨਾਮ ਜਪਣ ਵਿੱਚ ਕਿਉਂ ਨਾ ਲਾਵਾਂ, ਭਾਵ ਇਹ ਹੈ ਕਿ ਰਸ-ਭਿਜੇ ਨੂੰ ਇੰਨੀ ਵਿਹਲ ਨਹੀਂ ਹੁੰਦੀ ਕਿ ਉਹ ਦੋ ਘੜੀ ਮਨ ਦੀ ਖੁਸ਼ੀ ਲਈ ਇਨ੍ਹਾਂ ਚੀਜ਼ਾਂ ਮਗਰ ਦੌੜਦਾ ਫਿਰੇ ਤੇ ਅਜਾਈਂ ਸਮਾਂ ਗਵਾ ਦੇਵੇ।

੧੪ ਆਵਣ ਜਾਵਣ ਵਿੱਚ ਕੁਝ ਦੇਰੀ ਲਗ ਜਾਂਦੀ ਹੈ।

੧੫ ਯਾਦ ਕਰਾਂ।

੧੬ ਮੱਛੀ।

੧੭ ਪੰਜ ਤਾਰਾਂ ਤੇ ਸੱਤ ਸੁਰਾਂ।

੧੮ ਪੈਰ।

੧੯ ਦੇਰ। ਸਮਾਰੇ=ਯਾਦ ਕਰੇਗਾ।

੨੦ ਤਸੱਲੀ ਕਰਾਣੀ, ਪ੍ਰਸੰਨ ਕਰਨਾ।

੨੧ ਲੋਕਾਂ ਨੂੰ ਗਿਆਨ ਨਾਲ ਇੱਜ਼ਤ ਨਹੀਂ ਬਣਦੀ।

੨੨ ਪੈਰ।

੨੩ ਹਰ ਰੋਜ਼।

੨੪ ਪਰੇ ਤੋਂ ਪਰੇ ਵਾਹਿਗੁਰੂ।

੨੫ ਕਬੂਲ ਕਰਦਾ ਹੈਂ।

੨੬ ਰੱਜਦਾ।

---

* ਖੂਹ ਇਸ ਲਈ ਜੋਂਦੇ ਹਨ ਕਿ ਖੇਤੀ ਨੂੰ ਪਾਣੀ ਮਿਲੇ, (ਅਤੇ ਸਬਜ਼ੀ ਵਧੇ,) ਪਰ ਹੁੰਦਾ ਇਹ ਹੈ ਕਿ ਖੂਹ ਵਾਲੇ ਬਲਦ ਹੀ ਵੇਲਾਂ ਖਾ ਜਾਂਦੇ ਹਨ, (ਅਤੇ ਖੂਹ ਜੋਣ ਦਾ ਸਾਰਾ ਆਹਰ ਵਿਅਰਥ ਜਾਂਦਾ ਹੈ)। ਮਨ ਨੂੰ ਬਲਦ ਕਿਹਾ ਹੈ ਜੋ ਇਕਾਗਰ ਨਹੀਂ ਹੁੰਦਾ ਅਤੇ ਉਤੋਂ ਉਤੋਂ ਰਾਗ ਨਾਦ ਕੀਤਾ ਹੋਇਆ ਕਿਸੇ ਅਰਥ ਨਹੀਂ ਹੁੰਦਾ, ਸਾਰੀ ਧਾਰਮਕ ਕਾਰਵਾਈ ਕੋਈ ਅਮਲੀ ਜੀਵਨ ਨਹੀਂ ਬਣਾਉਂਦੀ।

ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਘਰੁ ੮ ਕੇ ਕਾਫ਼ੀ* ਮਹਲਾ ੪ ॥
ਆਇਆ ਮਰਣੁ ਧੁਰਾਹੁ[੧] [੨]ਹਉਮੈ ਰੋਈਐ ॥ [੩]ਗੁਰਮੁਖਿ ਨਾਮੁ ਧਿਆਇ ਅਸਥਿਰੁ ਹੋਈਐ ॥ ੧ ॥ [੪]ਗੁਰ ਪੂਰੇ ਸਾਬਾਸਿ ਚਲਣੁ ਜਾਣਿਆ ॥ ਲਾਹਾ ਨਾਮੁ ਸੁਸਾਰੁ[੫] ਸਬਦਿ ਸਮਾਣਿਆ ॥ ੧ ॥ ਰਹਾਉ ॥ ਪੂਰਬਿ ਲਿਖੇ ਡੇਹ[੬] ਸਿ ਆਏ ਮਾਇਆ[੭] ॥ ਚਲਣੁ ਅਜੁ ਕਿ ਕਲ੍ਹਿ ਧੁਰਹੁ ਫੁਰਮਾਇਆ ॥ ੨ ॥ ਬਿਰਥਾ ਜਨਮੁ ਤਿਨਾ ਜਿਨੀ ਨਾਮੁ ਵਿਸਾਰਿਆ ॥ ਜੂਐ ਖੇਲਣੁ ਜਗਿ ਕਿ ਇਹੁ ਮਨੁ ਹਾਰਿਆ ॥ ੩ ॥ [੮]ਜੀਵਣਿ ਮਰਣਿ ਸੁਖੁ ਹੋਇ ਜਿਨ੍ਹਾ ਗੁਰੁ ਪਾਇਆ ॥ ਨਾਨਕ [੯]ਸਚੇ ਸਚਿ ਸਚਿ ਸਮਾਇਆ ॥ ੪ ॥ ੧੨ ॥ ੬੪ ॥ ਆਸਾ ਮਹਲਾ ੪ ॥ ਜਨਮੁ ਪਦਾਰਥੁ ਪਾਇ ਨਾਮੁ ਧਿਆਇਆ ॥ [੧੦]ਗੁਰ ਪਰਸਾਦੀ ਬੁਝਿ ਸਚਿ ਸਮਾਇਆ ॥ ੧ ॥ ਜਿਨ੍ ਧੁਰਿ ਲਿਖਿਆ ਲੇਖੁ ਤਿਨੀ ਨਾਮੁ ਕਮਾਇਆ ॥ ਦਰਿ ਸਚੈ ਸਚਿਆਰ ਮਹਲਿ ਬੁਲਾਇਆ ॥ ੧ ॥ ਰਹਾਉ ॥ ਅੰਤਰਿ ਨਾਮੁ ਨਿਧਾਨੁ[੧੧] ਗੁਰਮੁਖਿ ਪਾਈਐ ॥ ਅਨਦਿਨੁ[੧੨] ਨਾਮੁ ਧਿਆਇ ਹਰਿ ਗੁਣ ਗਾਈਐ ॥ ੨ ॥ ਅੰਤਰਿ ਵਸਤੁ ਅਨੇਕ ਮਨਮੁਖਿ[੧੩] ਨਹੀ ਪਾਈਐ ॥ [੧੪]ਹਉਮੈ ਗਰਬੈ ਗਰਬੁ ਆਪਿ ਖੁਆਈਐ ॥ ੩ ॥ ਨਾਨਕ [੧੫]ਆਪੇ ਆਪਿ ਆਪਿ ਖੁਆਈਐ ॥ ਗੁਰਮਤਿ ਮਨਿ ਪਰਗਾਸੁ ਸਚਾ ਪਾਈਐ ॥ ੪ ॥ ੧੩ ॥ ੬੫ ॥

ਰਾਗੁ ਆਸਾਵਰੀ† ਘਰੁ ੧੬ ਕੇ ੨ ਮਹਲਾ ੪ ਸੁਧੰਗ‡
ੴ ਸਤਿਗੁਰ ਪ੍ਰਸਾਦਿ ॥ ॥ [੧੬]ਹਉ ਅਨਦਿਨੁ ਹਰਿਨਾਮੁ ਕੀਰਤਨੁ ਕਰਉ ॥ ਸਤਿਗੁਰਿ ਮੋ ਕਉ ਹਰਿਨਾਮੁ ਬਤਾਇਆ ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ ॥ ੧ ॥ ਰਹਾਉ ॥ [੧੭]ਹਮਰੈ ਸ੍ਰਵਣੁ ਸਿਮਰਨੁ ਹਰਿ ਕੀਰਤਨੁ ਹਉ ਹਰਿ ਬਿਨੁ ਰਹਿ ਨ ਸਕਉ ਹਉ ਇਕੁ ਖਿਨੁ ॥ ਜੈਸੇ ਹੰਸੁ ਸਰਵਰ[੧੮] ਬਿਨੁ ਰਹਿ ਨ ਸਕੈ ਤੈਸੇ ਹਰਿ ਜਨੁ ਕਿਉ ਰਹੈ ਹਰਿ ਸੇਵਾ ਬਿਨੁ ॥ ੧ ॥ ਕਿਨਹੂੰ ਪ੍ਰੀਤਿ ਲਾਈ [੧੯]ਦੂਜਾ ਭਾਉ ਰਿਦ ਧਾਰਿ ਕਿਨਹੂੰ ਪ੍ਰੀਤਿ ਲਾਈ ਮੋਹ ਅਪਮਾਨ[੨੦] ॥ ਹਰਿ ਜਨ ਪ੍ਰੀਤਿ ਲਾਈ ਹਰਿ [੨੧]ਨਿਰਬਾਣ ਪਦ ਨਾਨਕ ਸਿਮਰਤ ਹਰਿ ਹਰਿ ਭਗਵਾਨ ॥ ੨ ॥ ੧੪ ॥ ੬੬ ॥ ਆਸਾਵਰੀ ਮਹਲਾ ੪ ॥ ਮਾਈ ਮੋਰੋ ਪ੍ਰੀਤਮੁ ਰਾਮੁ ਬਤਾਵਹੁ ਰੀ ਮਾਈ ॥ ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ ਜੈਸੇ [੨੨]ਕਰਹਲੁ ਬੇਲਿ ਰੀਝਾਈ ॥ ੧ ॥ ਰਹਾਉ ॥ ਹਮਰਾ ਮਨੁ ਬੈਰਾਗ ਬਿਰਕਤੁ[੨੩] ਭਇਓ ਹਰਿ ਦਰਸਨ

੧ ਧੁਰ ਤੋਂ ।

੨ ਹਉਮੈ ਕਰਕੇ ਰੋਈਦਾ ਹੈ, (ਨਹੀਂ ਤਾਂ ਜੇ ਹਉਮੈ ਛੱਡ ਕੇ ਇਹ ਸਮਝ ਲਈਏ ਕਿ ਵਾਹਿਗੁਰੂ ਵਲੋਂ ਹੀ ਮਰਨ ਲਿਖਾ ਕੇ ਜੰਮੇ ਸਾਂ, ਤਾਂ ਮਰਨ ਉਤੇ ਸੋਗ ਨਾ ਕਰੀਏ ) ।

੩ ਗੁਰੂ ਦੁਆਰਾ ਰੱਬ ਨੂੰ ਚੇਤੇ ਕਰੀਏ ਤਾਂ ਮਨ ਨਹੀਂ ਡੋਲਦਾ, ਭਾਵ ਮੌਤ ਦਾ ਖਿਆਲ ਨਹੀਂ ਡਰਾਉਂਦਾ।

੪ ਗੁਰੂ ਪੂਰੇ ਨੂੰ ਸ਼ਾਬਾਸ਼ ਹੈ ਜਿਸ ਰਾਹੀਂ ਇਹ ਸਮਝ ਲਿਆ ਹੈ ਕਿ ਸਭ ਨੇ ਚਲਣਾ ਹੈ ।

੫ ਸ੍ਰੇਸ਼ਟ । ਉਨ੍ਹਾਂ ਨੂੰ ਸ੍ਰੇਸ਼ਟ ਲਾਹਾ ਮਿਲਿਆ ਹੈ ਜੋ ਸ਼ਬਦ ਵਿਚ ਜੁੜੇ ਹਨ ।

੬ [ਮੁਲਤਾਨੀ] ਦਿਨ ।

੭ ਹੇ ਮਾਂ ! ਦੋਹਾਂ ਤੁਕਾਂ ਦਾ ਭਾਵ ਇਹ ਹੈ ਕਿ ਆਏ ਭੀ ਧੁਰ ਤੋਂ ਲਿਖੇ ਹੁਕਮ ਅਨੁਸਾਰ ਕਿ ਇਤਨੇ ਦਿਨ ਜੀਉਣਾ ਹੈ, ਅਤੇ ਜਾਣਾ ਭੀ ਉਸੇ ਹੁਕਮ ਅਨੁਸਾਰ ਹੈ ਜੋ ਧੁਰ ਤੋਂ ਫੁਰਮਾਇਆ ਗਿਆ ।

੮ ਉਨ੍ਹਾਂ ਨੂੰ ਜੀਵਨ ਤੇ ਮਰਨ ਦੋਹਾਂ ਵਿਚ ਸੁਖ ਹੈ।

੯ ਉਹ ਸੱਚ ਕਰਕੇ ਸੱਚੇ ਹਨ ਤੇ ਸੱਚ ਵਿੱਚ ਸਮਾਏ ਹਨ ।

੧੦ ਗੁਰੂ ਦੀ ਕਿਰਪਾ ਨਾਲ ।

੧੧ ਨਿਧੀਆਂ ਦਾ ਖਜ਼ਾਨਾ । ਦੇਖੋ ਪੰਨਾ ੩੫੩, ਫੁਟ ਨੋਟ * ।

੧੨ ਹਰ ਰੋਜ਼, ਨਿੱਤ ।

੧੩ ਮਨਮੁਖ ਹੋਣ ਕਰਕੇ ; ਆਪਣੇ ਮਨ ਪਿਛੇ ਲਗਣ ਕਰਕੇ ।

੧੪ (ਉਹ ਮਨਮੁਖ) ਹਉਮੈ ਵਿੱਚ ਹੰਕਾਰ ਕਰਦਾ ਹੈ (ਗਰਬ ਗਰਬਦਾ ਹੈ), ਇਸ ਲਈ ਆਪੇ ਹੀ (ਆਪਣੇ ਆਪ ਨੂੰ) ਭੁਲਾ ਬਹਿੰਦਾ ਹੈ ।

੧੫ ਹਰੀ ਤੋਂ ਮਨੁੱਖ ਆਪਣੇ ਆਪ ਨੂੰ ਆਪ ਹੀ ਵਿਛੋੜਦਾ ਹੈ ।

੧੬ ਮੈਂ ਨਿੱਤ ਹਰਿਨਾਮ ਨੂੰ ਗਾਉਂਦਾ ਹਾਂ ।

੧੭ ਸਾਡੇ ਪਾਸ ਸੁਣਨ ਲਈ ਤੇ ਯਾਦ ਕਰਨ ਲਈ ਹਰੀ ਦਾ ਕੀਰਤਨ ਹੀ ਹੈ।

੧੮ ਸਰੋਵਰ, ਤਲਾ, ਝੀਲ ।

੧੯ ਰੱਬ ਤੋਂ ਬਿਨਾਂ ਕਿਸੇ ਹੋਰ ਪਾਸੇ ਦਾ ਪਿਆਰ ਦਿਲ ਵਿੱਚ ਰਖ ਕੇ ।

੨੦ ਅਭਿਮਾਨ ।

੨੧ ਤੁਰੀਆ ਪਦ ; ਮਾਇਆ ਤੋਂ ਰਹਿਤ ਹੋ ਕੇ ਇਕ ਹਰੀ ਨੂੰ ਮਿਲਣ ਦੀ ਹਾਲਤ ।

੨੨ ਊਠ ਵੇਲਾਂ ਤੇ ਰੀਝਦਾ ਹੈ ।

੨੩ ਤਿਆਗੀ (ਸੰਸਾਰਕ ਪਦਾਰਥਾਂ ਵਲੋਂ) ।

---

* ਇੱਕ ਰਾਗਣੀ ਹੈ ਜੋ ਏਥੇ ਆਸਾ ਨਾਲ ਮਿਲਾ ਕੇ ਲਿਖੀ ਹੈ ।

† ਇਹ ਰਾਗਣੀ ਹੈ ਜੋ ਗੁਰੂ ਗ੍ਰੰਥ ਸਾਹਿਬ ਵਿੱਚ ਆਸਾ ਨਾਲ ਮਿਲਾ ਕੇ ਲਿਖੀ ਹੈ ।

‡ ਸ਼ੁਧ ਅੰਗ ਵਾਲੀ, ਸ਼ੁਧ ਸੁਰ ਵਾਲੀ । ਇਥੇ ਆਸਾਵਰੀ ਸ਼ੁਧ ਅੰਗ ਵਾਲੀ ਕਰਕੇ ਆਖੀ ਗਈ ਹੈ । ਇਹ ਸੂਚਨਾ ਗਾਉਣ ਦੀ ਤਰਜ਼ ਬਾਬਤ ਹੈ, ਕਿ ੧੬ ਤਾਰ ਵਿਚ ਆਸਾਵਰੀ ਸ਼ੁਧ ਅੰਗ ਵਿੱਚ ਗਾਵਣ ਵਾਲੀ ਹੈ । "ਸਰਬ ਲੋਹ" ਵਿਚ "ਸਾਰੰਗ, ਟੋਡੀ, ਬਿਭਾਸ, ਸੁਧੰਗ" ਆਇਆ ਹੈ ।

ਮੀਤ ਕੈ ਤਾਈ॥ ਜੈਸੇ ਅਲਿ[੧] ਕਮਲਾ ਬਿਨੁ ਰਹਿ ਨ ਸਕੈ ਤੈਸੇ ਮੋਹਿ ਹਰਿ ਬਿਨੁ ਰਹਨੁ ਨ ਜਾਈ॥੧॥ ਰਾਖੁ ਸਰਣਿ ਜਗਦੀਸੁਰ ਪਿਆਰੇ [੨]ਮੋਹਿ ਸਰਧਾ ਪੂਰਿ ਹਰਿ ਗੁਸਾਈ॥ ਜਨ ਨਾਨਕ ਕੈ ਮਨਿ ਅਨਦੁ ਹੋਤ ਹੈ ਹਰਿ ਦਰਸਨੁ ਨਿਮਖ[੩] ਦਿਖਾਈ॥੨॥੩੯॥੧੩॥੧੫॥੬੭॥

ਰਾਗੁ ਆਸਾ ਘਰੁ ੨ ਮਹਲਾ ੫*

ੴ ਸਤਿਗੁਰ ਪ੍ਰਸਾਦਿ॥ † [੪]ਜਿਨਿ ਲਾਈ ਪ੍ਰੀਤਿ ਸੋਈ ਫਿਰਿ ਖਾਇਆ॥ ਜਿਨਿ [੫]ਸੁਖਿ ਬੈਠਾਲੀ ਤਿਸੁ ਭਉ ਬਹੁਤੁ ਦਿਖਾਇਆ॥ ਭਾਈ ਮੀਤ ਕੁਟੰਬ ਦੇਖਿ ਬਿਬਾਦੇ[੬]॥ [੭]ਹਮ ਆਈ ਵਸਗਤਿ ਗੁਰ ਪਰਸਾਦੇ॥੧॥ [੮]ਐਸਾ ਦੇਖਿ ਬਿਮੋਹਿਤ ਹੋਏ॥ ਸਾਧਿਕ[੯] ਸਿਧ ਸੁਰ[੧੦] ਦੇਵ ਮਨੁਖਾ [੧੧]ਬਿਨੁ ਸਾਧੂ ਸਭਿ ਧ੍ਰੋਹਨਿ[੧੨] ਧ੍ਰੋਹੇ॥੧॥ ਰਹਾਉ॥ ਇਕਿ ਫਿਰਹਿ ਉਦਾਸੀ [੧੩]ਤਿਨ੍ ਕਾਮਿ ਵਿਆਪੈ॥ [੧੪]ਇਕਿ ਸੰਚਹਿ ਗਿਰਹੀ ਤਿਨ੍ ਹੋਇ ਨ ਆਪੈ॥ ਇਕਿ ਸਤੀ[੧੫] ਕਹਾਵਹਿ ਤਿਨ੍ ਬਹੁਤੁ ਕਲਪਾਵੈ[੧੬]॥ ਹਮ ਹਰਿ ਰਾਖੇ ਲਗਿ ਸਤਿਗੁਰ ਪਾਵੈ[੧੭]॥੨॥ ਤਪੁ ਕਰਤੇ ਤਪਸੀ ਭੂਲਾਏ॥ ਪੰਡਿਤ ਮੋਹੇ ਲੋਭਿ ਸਬਾਏ[੧੮]॥ [੧੯]ਤ੍ਰੈ ਗੁਣ ਮੋਹੇ ਮੋਹਿਆ ਆਕਾਸੁ॥ ਹਮ ਸਤਿਗੁਰ ਰਾਖੇ ਦੇ ਕਰਿ ਹਾਥੁ॥੩॥ ਗਿਆਨੀ ਕੀ ਹੋਇ ਵਰਤੀ ਦਾਸਿ[੨੦]॥ [੨੧]ਕਰ ਜੋੜੇ ਸੇਵਾ ਕਰੇ ਅਰਦਾਸਿ॥ ਜੋ ਤੂੰ ਕਹਹਿ ਸੁ ਕਾਰ ਕਮਾਵਾ॥ ਜਨ ਨਾਨਕ ਗੁਰਮੁਖ ਨੇੜਿ ਨ ਆਵਾ॥੪॥੧॥ ਆਸਾ ਮਹਲਾ ੫॥ ‡ [੨੨]ਸਸੂ ਤੇ ਪਿਰਿ ਕੀਨੀ ਵਾਖਿ॥ [੨੩]ਦੇਰ ਜਿਠਾਣੀ ਮੁਈ ਦੂਖਿ ਸੰਤਾਪਿ॥ ਘਰ ਕੇ ਜਿਠੇਰੇ[੨੪] ਕੀ ਚੂਕੀ ਕਾਣਿ[੨੫]॥ ਪਿਰਿ ਰਖਿਆ ਕੀਨੀ [੨੬]ਸੁਘੜ ਸੁਜਾਣਿ॥੧॥ ਸੁਨਹੁ ਲੋਕਾ ਮੈ ਪ੍ਰੇਮ ਰਸੁ ਪਾਇਆ॥ ਦੁਰਜਨ[੨੭] ਮਾਰੇ ਵੈਰੀ ਸੰਘਾਰੇ ਸਤਿਗੁਰਿ ਮੋ ਕਉ ਹਰਿ ਨਾਮੁ ਦਿਵਾਇਆ॥੧॥ ਰਹਾਉ॥ ਪ੍ਰਥਮੇ[੨੮] ਤਿਆਗੀ ਹਉਮੈ ਪ੍ਰੀਤਿ॥ ਦੁਤੀਆ[੨੯] ਤਿਆਗੀ ਲੋਗਾ ਰੀਤਿ॥ ਤ੍ਰੈ ਗੁਣ ਤਿਆਗਿ [੩੦]ਦੁਰਜਨ ਮੀਤ ਸਮਾਨੇ॥ [੩੧]ਤੁਰੀਆ ਗੁਣੁ ਮਿਲਿ ਸਾਧ ਪਛਾਨੇ॥੨॥ § ਸਹਜ ਗੁਫਾ ਮਹਿ ਆਸਣੁ ਬਾਧਿਆ॥ [੩੨]ਜੋਤਿ ਸਰੂਪ ਅਨਾਹਦੁ ਵਾਜਿਆ॥ ਮਹਾ ਅਨੰਦੁ ਗੁਰ ਸਬਦੁ ਵੀਚਾਰਿ॥ ਪ੍ਰਿਅ ਸਿਉ ਰਾਤੀ ਧਨ ਸੋਹਾਗਣਿ ਨਾਰਿ॥੩॥ ਜਨ ਨਾਨਕੁ ਬੋਲੇ [੩੩]ਬ੍ਰਹਮ ਬੀਚਾਰੁ॥ ਜੋ ਸੁਣੇ ਕਮਾਵੈ ਸੁ ਉਤਰੈ ਪਾਰਿ॥ ਜਨਮਿ ਨ ਮਰੈ ਨ ਆਵੈ ਨ ਜਾਇ॥ ਹਰਿ ਸੇਤੀ ਓਹੁ ਰਹੈ ਸਮਾਇ॥੪॥੨॥ ਆਸਾ ਮਹਲਾ ੫॥ ¶ ਨਿਜ ਭਗਤੀ ਸੀਲਵੰਤੀ ਨਾਰਿ॥ ਰੂਪਿ ਅਨੂਪ ਪੂਰੀ ਆਚਾਰਿ॥ ਜਿਤੁ ਗ੍ਰਿਹਿ ਵਸੈ ਸੋ ਗ੍ਰਿਹੁ ਸੋਭਾਵੰਤਾ॥

੧ ਭੇਂਗਾ ।
੨ ਮੇਰੀ ਚਾਹਨਾ ਪੂਰੀ ਕਰ ।
੩ ਅੱਖ ਝਮਕਣ ਜਿੰਨੇ ਸਮੇਂ ਲਈ ।
੪ ਜਿਸ ਪੁਰਸ਼ ਨੇ ਮਾਇਆ ਨਾਲ ਪ੍ਰੀਤ ਲਾਈ ਹੈ ਉਸੇ ਨੂੰ ਖਾਂਦੀ ਹੈ ।
੫ ਭਾਵ ਆਦਰ ਦਿਤਾ ।
੬ ਵਿਵਾਦ ਕਰਦੇ ਹਨ, ਲੜਦੇ ਹਨ (ਮਾਇਆ ਲਈ) ।
੭ ਸਾਡੇ ਵੱਸ ਆ ਗਈ ਹੈ ਗੁਰੂ ਦੀ ਕਿਰਪਾ ਨਾਲ ।
੮ ਮਾਇਆ ਦਾ ਐਸਾ ਪ੍ਰਤਾਪ ਹੈ ਕਿ ਇਸ ਨੂੰ ਦੇਖ ਕੇ ਸਭ ਚੰਗੀ ਤਰ੍ਹਾਂ ਮੋਹੇ ਜਾਂਦੇ ਹਨ ।
੯ ਕਰੜੀਆਂ ਸਾਧਨਾਂ ਸਾਧਨ ਵਾਲੇ ।
੧੦ ਦੇਵਤੇ ।
੧੧ ਸਾਧੂ ਤੋਂ ਬਿਨਾਂ ਇਸ ਠਗਣੀ ਨੇ ਸਭ ਨੱਗ ਲਏ ਹਨ । ੧੨ ਠਗਣੀ ਨੇ ।
੧੩ ਉਨ੍ਹਾਂ ਨੂੰ ਕਾਮ ਦੀ ਸ਼ਕਲ ਵਿੱਚ ਆ ਚੰਬੜਦੀ ਹੈ ।
੧੪ ਇੱਕ ਗ੍ਰਿਹਸਤੀ (ਮਾਇਆ) ਇਕੱਠੀ ਕਰਦੇ ਹਨ, ਪਰ ਇਹ ਉਨ੍ਹਾਂ ਦੀ ਬਣਦੀ ਨਹੀਂ ਹੈ ।
੧੫ ਦਾਨੀ : "ਸਤੀਆ ਮਨਿ ਸੰਤੋਖੁ ਉਪਜੈ ਦੇਣੈ ਕੈ ਵੀਚਾਰਿ" (ਵਾਰ ਆਸਾ) ।
੧੬ ਦੁਖ ਦਿੰਦੀ ਹੈ ।
੧੭ ਪੰਗੀਂ । ੧੮ ਸਾਰੇ ।
੧੯ (ਧਰਤੀ ਦੇ) ਤ੍ਰੈਗੁਣੀ ਜੀਵ ਮੋਹੇ ਹਨ ਤੇ ਆਕਾਸ਼ ਮੋਹਿਆ ਹੈ (ਭਾਵ ਦੇਵ ਲੋਕ ਵਾਲੇ ਮੋਹੇ ਹਨ) ।
੨੦ ਦਾਸੀ, ਸੇਵਕ ।
੨੧ ਹੱਥ ਜੋੜ ਕੇ ਇਹ ਅਰਦਾਸ ਕਰਦੀ ਹੈ ਕਿ ਜੋ ਤੂੰ ਕਹਹਿ ਉਹੋ ਕਾਰ ਕਰਾਂਗੀ, ਅਤੇ ਗੁਰਮੁਖਾਂ ਦੇ ਨੇੜੇ ਨਹੀਂ ਆਵਾਂਗੀ ।
੨੨ ਵਾਹਿਗੁਰੂ ਪਤੀ ਨੇ ਮਾਇਆ ਸੱਸ ਤੋਂ ਅਡਰਾ ਕਰ ਦਿਤਾ ਹੈ ।
੨੩ ਆਸਾ ਤ੍ਰਿਸ਼ਨਾ ਰੂਪ ਦਿਉਰ ਜਿਠਾਣੀ ਦੁਖ ਪੀੜ ਨਾਲ ਮਰ ਗਏ ਹਨ ।
੨੪ ਭਾਵ ਧਰਮ ਰਾਜ । ੨੫ ਮੁਥਾਜੀ ।
੨੬ ਸੁਚੱਜੇ ਤੇ ਸਿਆਣੇ (ਪਿਰ) ਨੇ ।
੨੭ ਮਾੜੇ ਲੋਕ ; ਖੋਟੇ ਭਾਵ ।
੨੮ ਪਹਿਲਾਂ । ੨੯ ਦੂਜੀ ; ਫਿਰ ।
੩੦ ਦੁਸ਼ਮਨ ਤੇ ਮਿੱਤਰ ਇੱਕ ਸਮਾਨ ਹੋ ਗਏ ।
੩੧ ਚੌਥੇ ਪਦ (ਗਿਆਨ ਪਦ) ਵਿਚ ਸਾਧ ਗੁਰੂ ਨੂੰ ਮਿਲ ਕੇ ਗੁਣ ਦੀ ਪਛਾਣ ਕੀਤੀ ਹੈ । 'ਤੁਰੀਆ' ਇਥੇ ਦੋ ਅਰਥਾਂ ਨਾਲ ਵਰਤਿਆ ਹੈ । ਇੱਕ ਤਾਂ ਗਿਣਤੀ ਦੱਸਣ ਲਈ ਕਿ ਚੌਥੀ ਗੱਲ ਅਸਾਂ ਇਹ ਕੀਤੀ ਹੈ, ਤੇ ਦੂਜਾ ਤੁਰੀਆਵਸਥਾ ਵਾਲਾ ਅਰਥ ਲਿਆ ਹੈ । 'ਤ੍ਰੈਗੁਣ' ਨੂੰ ਭੀ ਇਵੇਂ ਹੀ ਵਰਤਿਆ ਹੈ ।
੩੨ ਵਾਹਿਗੁਰੂ ਦਾ ਪ੍ਰਕਾਸ਼ ਹੋਇਆ ਹੈ, ਅਤੇ ਅਨਾਹਦ ਸ਼ਬਦ ਵਜਿਆ ਹੈ । ਅਨਾਹਦ ਸ਼ਬਦ=ਆਤਮ ਮੰਡਲ ਦਾ ਸੰਗੀਤ, ਜੋ ਬਿਨਾਂ ਵਜਾਏ ਵਜਦਾ ਹੈ, ਜੋ ਕੰਨਾਂ ਦਾ ਵਿਸ਼ਾ ਨਹੀਂ, ਕੇਵਲ ਅੰਦਰ ਦੀ ਇਕਾਗਰਤਾ ਵਿਚ ਅਨਭਵ ਕਰੀਦਾ ਹੈ ; ਆਤਮਕ ਅਨੰਦ ਦੀ ਸੰਗੀਤਕ ਸ਼ਕਲ ।
੩੩ ਬ੍ਰਹਮ ਦਾ ਵੀਚਾਰ, ਰੱਬੀ ਗਿਆਨ ।

---

* ਇਨ੍ਹਾਂ ੩੭ ਸ਼ਬਦਾਂ ਦਾ ਮਜ਼ਮੂਨ ਇਹ ਹੈ ਕਿ ਹਰਿ-ਰਸ ਨੂੰ ਛੱਡ ਕੇ ਅਨ-ਰਸ ਵਲ ਨਾ ਪਓ । ਅਨ-ਰਸ ਨੂੰ ਮਾਇਆ, ਤੇ ਹਰਿ-ਰਸ ਨੂੰ ਨਿਜ-ਭਗਤੀ, ਸੁਹਾਗ, ਖਰਾ ਸੌਦਾ ਆਦਿ ਕਿਹਾ ਹੈ ।

† ਸਮੁੱਚਾ ਭਾਵ–ਮਾਇਆ ਵੱਡੇ ਵੱਡੇ ਧਰਮ ਕਮਾਉਣ ਵਾਲਿਆਂ ਨੂੰ ਆ ਚੰਬੜਦੀ ਹੈ, ਕਿਉਂਕਿ ਓਹ ਗੁਰੂ ਦੇ ਰਾਹੀਂ ਹਰਿ-ਰਸ ਵਿੱਚ ਹੋ ਕੇ ਕਾਰ ਨਹੀਂ ਕਮਾਉਂਦੇ, ਨਿਰੇ ਇਖ਼ਲਾਕੀ ਗੁਣਾਂ ਨੂੰ ਹੀ ਫੜ ਕੇ ਚੰਗਾ ਬਣਨਾ ਚਾਹੁੰਦੇ ਹਨ ।

‡ ਸਮੁੱਚਾ ਭਾਵ–ਕਿਹੜੇ ਕਿਹੜੇ ਔਗੁਣ ਛੱਡੀਏ ਤਾਂ ਮਾਇਆ ਤੋਂ ਛੁਟਕਾਰਾ ਹੋ ਸਕਦਾ ਹੈ ਤੇ ਕਿਹੜੇ ਗੁਣਾਂ ਨਾਲ ਅਸਲੀ ਪਤੀ ਨਾਲ ਮੇਲ ਹੋ ਸਕਦਾ ਹੈ ?

§ ਭਾਵ ਸਹਿਜ ਪਦ ਵਿੱਚ ਟਿਕਿਆ ਹਾਂ । ਸਹਿਜ ਅਵਸਥਾ ਆਤਮਾ ਦੀ ਉਹ ਹਾਲਤ ਹੈ ਜੋ ਤਿੰਨਾਂ ਗੁਣਾਂ ਤੋਂ ਉੱਚੀ ਅਸਲੀ ਗਿਆਨ ਵਾਲੀ ਹੁੰਦੀ ਹੈ, ਜਿਸ ਵਿਚ ਆਤਮਾ ਸ਼ਾਂਤ ਤੇ ਅਡੋਲ ਹੋ ਕੇ ਆਪਣੇ ਅਸਲ ਰੂਪ ਵਿਚ ਟਿਕ ਜਾਂਦਾ ਹੈ । ਉਸ ਅਵਸਥਾ ਵਿਚ ਮਨੁੱਖ ਦਾ ਜੀਵਣ ਇੱਕ ਕੁਦਰਤੀ ਜੀਵਣ ਹੁੰਦਾ ਹੈ, ਨੇਕੀ ਤੇ ਪਿਆਰ ਉਸ ਦੇ ਅੰਦਰੋਂ ਸੁਭਾਵਕ ਹੀ ਫੁਟ ੨ ਨਿਕਲਦਾ ਹੈ, ਸਾਰਾ ਜੀਵਣ ਦਿਖਾਵੇ ਤੋਂ ਰਹਿਤ ਹੁੰਦਾ ਹੈ, ਨੇਕੀ ਵਲ ਝੁਕਾਉ ਕਿਸੇ ਹੱਠ, ਲਾਲਚ ਜਾਂ ਦਬਾਉ ਕਰਕੇ ਨਹੀਂ, ਸੁਤੇ ਹੀ ਹੁੰਦਾ ਹੈ । ਦੇਖੋ ਪੰਨਾ ੬੯ ।

¶ ਇਸ ਸ਼ਬਦ ਵਿੱਚ ਸ਼ੁਭ ਕਰਣੀ ਨੂੰ ਕਾਮਣਿ ਆਖਿਆ ਹੈ । ਇਹ ਕਾਮਣਿ ਨਿਜ-ਭਗਤੀ (ਖਾਸ ਭਗਤੀ ਜੋ ਬਿਨਾਂ ਹਰੀ ਦੇ ਹੋਰ ਦੀ ਨਾ ਹੋਵੇ) ਤੇ ਸੀਲਵੰਤ (ਚੰਗੇ ਸੁਭਾ ਵਾਲੀ) ਨਾਰੀ ਹੈ, ਪੂਰੇ ਆਚਾਰ ਵਾਲੀ ਤੇ ਬਹੁਤ ਸੁੰਦਰ ਰੂਪ ਵਾਲੀ ਹੈ । ਜਿਸ ਘਰ ਵਿੱਚ ਆ ਵੱਸਦੀ ਹੈ ਉਹ ਸੋਭਾ ਵਾਲਾ ਹੁੰਦਾ ਹੈ ।

ਗੁਰਮੁਖਿ[੧] ਪਾਈ ਕਿਨੈ ਵਿਰਲੈ ਜੰਤਾ ॥ ੧ ॥ ਸੁਕਰਣੀ ਕਾਮਣਿ[੨] ਗੁਰ ਮਿਲਿ ਹਮ ਪਾਈ ॥ [੩]ਜਜਿ ਕਾਜਿ ਪਰਥਾਇ ਸੁਹਾਈ ॥ ੧ ॥ ਰਹਾਉ ॥ ਜਿਚਰੁ ਵਸੀ ਪਿਤਾ[੪] ਕੈ ਸਾਥਿ ॥ ਤਿਚਰੁ ਕੰਤੁ[੫] ਬਹੁ ਫਿਰੈ ਉਦਾਸਿ ॥ ਕਰਿ ਸੇਵਾ ਸਤ ਪੁਰਖੁ ਮਨਾਇਆ ॥ [੬]ਗੁਰਿ ਆਣੀ ਘਰ ਮਹਿ ਤਾ ਸਰਬ ਸੁਖ ਪਾਇਆ ॥ ੨ ॥ [੭]ਬਤੀਹ ਸੁਲਖਣੀ ਸਚੁ ਸੰਤਤਿ ਪੂਤ ॥ ਆਗਿਆਕਾਰੀ ਸੁਘੜ ਸਰੂਪ ॥ ਇਛ ਪੂਰੇ ਮਨ ਕੰਤ ਸੁਆਮੀ ॥ [੮]ਸਗਲ ਸੰਤੋਖੀ ਦੇਰ ਜੇਠਾਨੀ ॥ ੩ ॥ ਸਭ ਪਰਵਾਰੈ ਮਾਹਿ ਸਰੇਸਟ[੯] ॥ [੧੦]ਮਤੀ ਦੇਵੀ ਦੇਵਰ ਜੇਸਟ ॥ ਧਨੁ ਸੁ ਗ੍ਰਿਹੁ ਜਿਤੁ ਪ੍ਰਗਟੀ ਆਇ ॥ ਜਨ ਨਾਨਕ ਸੁਖੇ ਸੁਖਿ ਵਿਹਾਇ ॥ ੪ ॥ ੩ ॥ ਆਸਾ ਮਹਲਾ ੫* ॥ [੧੧]ਮਤਾ ਕਰਉ ਸੋ ਪਕਨਿ ਨ ਦੇਈ ॥ ਸੀਲ ਸੰਜਮ ਕੈ ਨਿਕਟਿ ਖਲੋਈ ॥ ਵੇਸ ਕਰੇ ਬਹੁ ਰੂਪ ਦਿਖਾਵੈ ॥ ਗ੍ਰਿਹਿ ਬਸਨਿ ਨ ਦੇਈ ਵਖਿ ਵਖਿ ਭਰਮਾਵੈ ॥ ੧ ॥ [੧੨]ਘਰ ਕੀ ਨਾਇਕਿ ਘਰ ਵਾਸੁ ਨ ਦੇਵੈ ॥ [੧੩]ਜਤਨ ਕਰਉ ਉਰਝਾਇ ਪਰੇਵੈ ॥ ੧ ॥ ਰਹਾਉ ॥ [੧੪]ਧੁਰ ਕੀ ਭੇਜੀ ਆਈ ਆਮਰਿ ॥ ਨਉਖੰਡ ਜੀਤੇ ਸਭਿ ਥਾਨ ਥਨੰਤਰ ॥ [੧੫]ਤਟਿ ਤੀਰਥਿ ਨ ਛੋਡੈ ਜੋਗ ਸੰਨਿਆਸ ॥ ਪੜਿ ਥਾਕੇ ਸਿਮ੍ਰਿਤਿ ਬੇਦ ਅਭਿਆਸ ॥ ੨ ॥ ਜਹ ਬੈਸਉ ਤਹ ਨਾਲੇ ਬੈਸੈ ॥ [੧੬]ਸਗਲ ਭਵਨ ਮਹਿ ਸਬਲ ਪ੍ਰਵੇਸੈ ॥ [੧੭]ਹੋਛੀ ਸਰਣਿ ਪਇਆ ਰਹਣੁ ਨ ਪਾਈ ॥ ਕਹੁ ਮੀਤਾ ਹਉ ਕੈ ਪਹਿ ਜਾਈ ॥ ੩ ॥ ਸੁਣਿ ਉਪਦੇਸੁ ਸਤਿਗੁਰ ਪਹਿ ਆਇਆ ॥ ਗੁਰਿ ਹਰਿ ਹਰਿ ਨਾਮੁ ਮੋਹਿ[੧੮] ਮੰਤ੍ਰੁ ਦ੍ਰਿੜਾਇਆ ॥ ਨਿਜਘਰਿ ਵਸਿਆ ਗੁਣ ਗਾਇ ਅਨੰਤਾ[੧੯] ॥ ਪ੍ਰਭੁ ਮਿਲਿਓ ਨਾਨਕ ਭਏ ਅਚਿੰਤਾ[੨੦] ॥ ੪ ॥ ਘਰੁ ਮੇਰਾ ਇਹ ਨਾਇਕਿ[੨੧] ਹਮਾਰੀ ॥ ਇਹ ਆਮਰਿ[੨੨] ਹਮ ਗੁਰਿ ਕੀਏ ਦਰਬਾਰੀ[੨੩] ॥ ੧ ॥ ਰਹਾਉ ਦੂਜਾ ॥ ੪ ॥ ੪ ॥ ਆਸਾ ਮਹਲਾ ੫ ॥ †ਪ੍ਰਥਮੇ ਮਤਾ ਜਿ ਪਤ੍ਰੀ[੨੪] ਚਲਾਵਉ ॥ ਦੁਤੀਏ ਮਤਾ ਦੁਇ ਮਾਨੁਖ ਪਹੁਚਾਵਉ ॥ ਤ੍ਰਿਤੀਏ ਮਤਾ ਕਿਛੁ ਕਰਉ ਉਪਾਇਆ ॥ ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ ॥ ੧ ॥ ਮਹਾ ਅਨੰਦ ਅਚਿੰਤ ਸਹਜਾਇਆ[੨੫] ॥ ਦੁਸਮਨ ਦੂਤ ਮੁਏ ਸੁਖੁ ਪਾਇਆ ॥ ੧ ॥ ਰਹਾਉ ॥ ਸਤਿਗੁਰਿ ਮੋ ਕਉ ਦੀਆ ਉਪਦੇਸੁ ॥ [੨੬]ਜੀਉ ਪਿੰਡੁ ਸਭੁ ਹਰਿ ਕਾ ਦੇਸੁ ॥ ਜੋ ਕਿਛੁ ਕਰੀ ਸੁ ਤੇਰਾ ਤਾਣੁ ॥ ਤੂੰ ਮੇਰੀ ਓਟ ਤੂੰ ਹੈ ਦੀਬਾਣੁ[੨੭] ॥ ੨ ॥ ਤੁਧ ਨੋ ਛੋਡਿ ਜਾਈਐ ਪ੍ਰਭ [੨੮]ਕੈਂ ਧਰਿ ॥ [੨੯]ਆਨ ਨ ਬੀਆ ਤੇਰੀ ਸਮਸਰਿ ॥ ਤੇਰੇ ਸੇਵਕ ਕਉ ਕਿਸ ਕੀ ਕਾਣਿ[੩੦] ॥ ਸਾਕਤੁ[੩੧] ਭੂਲਾ ਫਿਰੈ ਬੇਬਾਣਿ[੩੨] ॥ ੩ ॥ ਤੇਰੀ ਵਡਿਆਈ ਕਹੀ ਨ ਜਾਇ ॥ [੩੩]ਜਹ ਕਹ ਰਾਖਿ ਲੈਹਿ ਗਲਿ ਲਾਇ ॥ ਨਾਨਕ ਦਾਸ ਤੇਰੀ ਸਰਣਾਈ ॥ ਪ੍ਰਭਿ ਰਾਖੀ ਪੈਜ [੩੪]ਵਜੀ

੧ ਗੁਰਾਂ ਦੁਆਰੇ ।
੨ ਇਸਤਰੀ ।
੩ ਪੂਜਾ ਤੇ ਵਿਵਾਹ ਵਿਚ ਭਾਵ ਸਭ ਥਾਈਂ ਸੋਹਣੀ ਲਗਦੀ ਹੈ ।
੪ ਗੁਰੂ । ਗੁਰੂ ਦੇ ਖਜ਼ਾਨੇ ਵਿਚ ਪਈ ਸੀ ਤੇ ਸਿਖ ਨੇ ਅਜੇ ਮਿਹਨਤ ਕਰ ਕੇ ਆਂਦੀ ਨਹੀਂ ਸੀ ।
੫ ਜੀਵ ।
੬ ਗੁਰੂ ਤੋਂ (ਸਿਖ ਨੇ ਸੇਵਾ ਆਦਿ ਨਾਲ) ਆਪਣੇ ਹਿਰਦੇ ਰੂਪ ਘਰ ਵਿੱਚ ਲਿਆ ਵਸਾਈ ਤਾਂ ਸਾਰੇ ਸੁਖ ਹੋ ਗਏ ।
੭ ਭਾਵ ਚੰਗੇ ਗੁਣਾਂ (accomplishments) ਵਾਲੀ ਹੈ ਤੇ ਸੱਚ ਇਸ ਦੀ ਸੰਤਾਨ ਪੁਤ ਆਦਿ ਹਨ । ਇਸਤਰੀ ਦੇ ੩੨ ਚੰਗੇ ਲੱਖਣ ਸੁੰਦਰਤਾ, ਨਿਮਰਤਾ, ਦਿਆ, ਲੱਜਾ, ਧੀਰਜ, ਰਾਗ ਆਦਿ ਹਨ ।
੮ ਸਭ ਦਿਰਾਣੀ ਜਿਠਾਣੀ (ਆਸਾ ਤ੍ਰਿਸ਼ਨਾ) ਨੂੰ ਮੁਕਾ ਦਿਤਾ ।
੯ ਉੱਤਮ, ਪ੍ਰਧਾਨ ।
੧੦ ਦੇਵਰ ਜੇਠ (ਗਿਆਨ ਇੰਦ੍ਰਿਆਂ) ਨੂੰ ਮੱਤਾਂ ਦੇ ਕੇ ਠੀਕ ਰਾਹ ਤੇ ਤੋਰਨ ਵਾਲੀ ਹੈ ।
੧੧ ਸਲਾਹ ਜੋ ਕਰਦਾ ਹਾਂ ਉਹ ਇਹ ਮਾਇਆ ਪੱਕਣ ਨਹੀਂ ਦਿੰਦੀ । ਸੀਲ ਸੰਜਮ ਦੇ ਕੋਲ ਖੜੋ ਰਹਿੰਦੀ ਹੈ ਮਤਾਂ ਕੋਈ ਇਨ੍ਹਾਂ ਨੂੰ ਧਾਰਨ ਨਾ ਕਰ ਲਵੇ । ਸੀਲ=ਭਲਮਣਸਊ, ਮਿੱਠਾ ਸੁਭਾਉ । ਸੰਜਮ=ਚੰਗੇ ਜ਼ਬਤ ਵਾਲੀ ਰਹਿਣੀ ।
੧੨ ਘਰ ਦੀ ਮਾਲਕ ਬਣ ਬੈਠੀ ਹੈ, ਘਰ ਵੜਨ ਨਹੀਂ ਦਿੰਦੀ ।
੧੩ ਜੇ ਜਤਨ ਕਰਦਾ ਹਾਂ ਤਾਂ ਝਗੜ ਪੈਂਦੀ ਹੈ ।
੧੪ [ਆਮਿਲ=ਕਾਰਿੰਦਾ । ਸਿੰਧ ਵਿੱਚ ਹੁਣ ਤਕ ਇਹ ਸ਼ਬਦ ਵਰਤੀਂਦਾ ਹੈ] ਧੁਰੋਂ ਤਾਂ ਆਮਲ (ਸੇਵਕ) ਹੋ ਕੇ ਦੁਨੀਆਂ ਦੇ ਕੰਮ ਚਲਾਣ ਲਈ ਆਈ ਸੀ, ਪਰ ਇਸ ਨੇ ਸਭ ਸੰਸਾਰ ਜਿਤਿਆ ਹੋਇਆ ਹੈ । ਨਉ ਖੰਡ=ਧਰਤੀ ਦੇ ਨੌਂ ਹਿੱਸੇ, ਸਾਰਾ ਸੰਸਾਰ । ਥਾਨ ਥਨੰਤਰ=ਥਾਂਵਾਂ ਅਤੇ ਉਨ੍ਹਾਂ ਵਿਚ ਜੋ ਵਿਥਾਂ ਹਨ, ਭਾਵ ਸਾਰੀਆਂ ਥਾਂਵਾਂ ।
੧੫ ਦਰਿਆਵਾਂ ਦੇ ਕੰਢਿਆਂ ਅਤੇ ਤੀਰਥਾਂ ਤੇ ਬੈਠੇ ਜੋਗੀਆਂ ਸੰਨਿਆਸੀਆਂ ਨੂੰ ਵੀ ਨਹੀਂ ਛੱਡਦੀ । ਵੇਦਾਦਿਕ ਪੜ੍ਹ ਪੜ੍ਹ ਕੇ ਥੱਕ ਚੁਕੇ ਹਨ (ਪਰ ਇਸ ਦੇ ਅਸਰ ਤੋਂ ਨਹੀਂ ਬਚ ਸਕੇ) ।
੧੬ ਸਭ ਦੁਨੀਆਂ ਵਿੱਚ ਇਹ ਮਾਇਆ ਬਲਵਾਨ ਹੋ ਕੇ ਪ੍ਰਵੇਸ਼ ਕਰਦੀ ਹੈ ।
੧੭ ਕਿਸੇ ਮਾੜੀ ਮੋਟੀ ਸਰਨ ਵਿੱਚ ਪਿਆਂ ਤਾਂ ਇਹ ਬਚਣ ਨਹੀਂ ਦਿੰਦੀ ।
੧੮ ਮੈਨੂੰ ।
੧੯ ਬੇਅੰਤ ਵਾਹਿਗੁਰੂ ਦੇ । ੨੦ ਬੇ-ਫ਼ਿਕਰ ।
੨੧ ਮਾਲਕ । ਭਾਵ ਹੁਣ ਘਰ ਵਾਲੀ ਬਣ ਗਈ ਹੈ ।
੨੨ ਅੱਗੇ ਕੰਮ ਕਰਨ ਵਾਲੀ, ਚਾਕਰ ।
੨੩ ਦਰਬਾਰ ਵਾਲੇ ।
੨੪ ਚਿਠੀ ।
੨੫ ਸਹਜ ਸੁਖ ਮਿਲਿਆ ਹੈ । ਦੇਖੋ ਪੰਨਾ ੩੫੨, ਫੁਟ ਨੋਟ * ।
੨੬ ਮਨ ਤੇ ਤਨ ਸਭ ਹਰੀ ਦੀ ਮਲਕੀਅਤ ਹੈ ।
੨੭ ਉਹ ਹਾਕਮ ਜਿਸ ਪਾਸ ਫਰਿਆਦ ਕਰ ਸਕੀਏ ; ਆਸਰਾ ।
੨੮ ਕਿਸ ਤਰਫ ?
੨੯ ਹੋਰ ਕੋਈ ਦੂਜਾ ਤੇਰੇ ਬ੍ਰਾਬਰ ਨਹੀਂ ।
੩੦ ਮੁਥਾਜੀ ।
੩੧ ਸ਼ਕਤੀ (ਮਾਇਆ) ਦਾ ਉਪਾਸ਼ਕ ।
੩੨ ਜੰਗਲ ਵਿਚ ; ਭਾਵ ਅਵਾਰਾ (ਫਿਰਦਾ ਹੈ) ।
੩੩ ਜਿਥੇ ਕਿਥੇ, ਭਾਵ ਸਭ ਥਾਂ ।
੩੪ ਵਧਾਈਆਂ ਮਿਲੀਆਂ ।

---

* ਇਸ ਸ਼ਬਦ ਵਿਚ ਪਿਛਲੇ ਸ਼ਬਦ ਵਾਲੇ ਭਗਤੀ ਭਾਵ ਦੇ ਉਲਟ 'ਦੂਜੇ ਭਾਵ' ਦਾ ਜ਼ਿਕਰ ਹੈ । ਭਗਤੀ ਭਾਵ ਨੂੰ ਇੱਕ ਸੁਘੜ ਇਸਤਰੀ ਦਾ ਅਲੰਕਾਰ ਦਿਤਾ ਸੀ । ਇਥੇ ਰੱਬ ਨੂੰ ਛਡ ਕੇ ਦੂਜੇ ਪਾਸੇ ਦੇ ਪਿਆਰ ਨੂੰ ਇੱਕ ਨਟਖਟ ਇਸਤਰੀ ਕਰਕੇ ਬਿਆਨ ਕੀਤਾ ਹੈ । ਉਹੀ ਫਿਰ ਸੁਘੜ ਬਣਦੀ ਦੱਸੀ ਹੈ ।

† ਜਦ ਸੁਲਹੀ ਖਾਂ ਗੁਰੂ ਸਾਹਿਬ ਨਾਲ ਵੈਰ ਕਰਨ ਵਾਲਿਆਂ ਦਾ ਚੁਕਿਆ ਹੋਇਆ ਚੜ੍ਹ ਆਉਂਦਾ ਹੈ ਤਾਂ ਬਚਾਉ ਲਈ ਸਿਖ ਸੇਵਕ ਕਈ ਤਜਵੀਜ਼ਾਂ ਕਰਦੇ ਹਨ । ਪਹਿਲੋਂ ਮਸ਼ਵਰਾ ਇਹ ਦਿਤਾ ਜਾਂਦਾ ਹੈ ਕਿ ਉਸ ਨੂੰ ਕੋਈ ਚਿਠੀ ਭੇਜੀਏ । ਦੂਜੀ ਸਲਾਹ ਇਹ ਕਿ ਦੋ ਆਦਮੀ ਭੇਜ ਕੇ ਕੋਈ ਫੈਸਲਾ ਕਰਵਾ ਲਿਆ ਜਾਵੇ । ਤੀਜੀ ਇਹ ਕਿ ਕੋਈ ਹੋਰ ਅਸਰ ਵਾਲਾ ਉਪਾਉ ਕਰੀਏ । ਵਾਹਿਗੁਰੂ ਤੇ ਭਰੋਸਾ ਰਖਣ ਵਾਲੇ ਗੁਰੂ ਸਾਹਿਬ ਫੁਰਮਾਂਦੇ ਹਨ ਕਿ ਮੈਂ ਤਾਂ ਕੇਵਲ ਉਸੇ ਨੂੰ ਯਾਦ ਕਰਦਾ ਹਾਂ ਤੇ ਉਸੇ ਦਾ ਮੈਨੂੰ ਆਸਰਾ ਹੈ ।

ਵਾਧਾਈ ॥੪॥੫॥ ਆਸਾ ਮਹਲਾ ੫॥ *[੧]ਪਰਦੇਸੁ ਝਾਗਿ ਸਉਦੇ ਕਉ ਆਇਆ ॥ ਵਸਤੁ ਅਨੂਪ[੨] ਸੁਣੀ ਲਾਭਾਇਆ[੩] ॥ ਗੁਣ ਰਾਸਿ ਬੰਨ੍ਹਿ ਪਲੈ ਆਂਨੀ[੪] ॥ ਦੇਖਿ ਰਤਨੁ[੫] ਇਹੁ ਮਨੁ ਲਪਟਾਨੀ[੬] ॥ ੧ ॥ [੭]ਸਾਹ ਵਾਪਾਰੀ ਦੁਆਰੈ ਆਏ ॥ ਵਖਰੁ ਕਾਢਹੁ ਸਉਦਾ ਕਰਾਏ ॥ ੧ ॥ ਰਹਾਉ ॥ [੮]ਸਾਹਿ ਪਠਾਇਆ ਸਾਹੈ ਪਾਸਿ ॥ ਅਮੋਲ ਰਤਨ ਅਮੋਲਾ ਰਾਸਿ ॥ [੯]ਵਿਸਟੁ ਸੁਭਾਈ ਪਾਇਆ ਮੀਤ ॥ ਸਉਦਾ ਮਿਲਿਆ [੧੦]ਨਿਹਚਲ ਚੀਤ ॥ ੨ ॥ [੧੧]ਭਉ ਨਹੀ ਤਸਕਰ ਪਉਣ ਨ ਪਾਨੀ ॥ [੧੨]ਸਹਜਿ ਵਿਹਾਝੀ ਸਹਜਿ ਲੈ ਜਾਨੀ ॥ [੧੩]ਸਤ ਕੈ ਖਟਿਐ ਦੁਖੁ ਨਹੀ ਪਾਇਆ ॥ ਸਹੀ ਸਲਾਮਤਿ ਘਰਿ ਲੈ ਆਇਆ ॥੩॥ ਮਿਲਿਆ ਲਾਹਾ ਭਏ ਅਨੰਦ ॥ ਧੰਨੁ ਸਾਹ ਪੂਰੇ ਬਖਸਿੰਦ ॥ ਇਹੁ ਸਉਦਾ ਗੁਰਮੁਖਿ[੧੪] ਕਿਨੈ ਵਿਰਲੈ ਪਾਇਆ ॥ ਸਹਲੀ[੧੫] ਖੇਪ ਨਾਨਕੁ ਲੈ ਆਇਆ ॥ ੪ ॥ ੬ ॥ ਆਸਾ ਮਹਲਾ ੫ ॥ ਗੁਨੁ ਅਵਗਨੁ ਮੇਰੋ ਕਛੁ ਨ ਬੀਚਾਰੋ ॥ ਨਹ ਦੇਖਿਓ ਰੂਪ ਰੰਗ ਸੀਂਗਾਰੋ ॥ [੧੬]ਚਜ ਅਚਾਰ ਕਿਛੁ ਬਿਧਿ ਨਹੀ ਜਾਨੀ ॥ ਬਾਹ ਪਕਰਿ ਪ੍ਰਿਅ ਸੇਜੈ ਆਨੀ ॥ ੧ ॥ [੧੭]ਸੁਨਿਬੋ ਸਖੀ ਕੰਤਿ ਹਮਾਰੋ ਕੀਅਲੋ ਖਸਮਾਨਾ ॥ [੧੮]ਕਰੁ ਮਸਤਕਿ ਧਾਰਿ ਰਾਖਿਓ ਕਰਿ ਅਪੁਨਾ ਕਿਆ ਜਾਨੈ ਇਹੁ ਲੋਕੁ ਅਜਾਨਾ[੧੯] ॥ ੧ ॥ ਰਹਾਉ ॥ ਸੁਹਾਗੁ ਹਮਾਰੋ ਅਬ ਹੁਣਿ ਸੋਹਿਓ ॥ ਕੰਤੁ ਮਿਲਿਓ ਮੇਰੋ ਸਭੁ ਦੁਖੁ ਜੋਹਿਓ[੨੦] ॥ [੨੧]ਆਂਗਨਿ ਮੇਰੈ ਸੋਭਾ ਚੰਦ ॥ [੨੨]ਨਿਸਿ ਬਾਸੁਰ ਪ੍ਰਿਅ ਸੰਗਿ ਅਨੰਦ ॥ ੨ ॥ ਬਸਤ੍ਰ ਹਮਾਰੇ ਰੰਗਿ ਚਲੂਲ[੨੩] ॥ [੨੪]ਸਗਲ ਆਭਰਣ ਸੋਭਾ ਕੰਠਿ ਫੂਲ ॥ [੨੫]ਪ੍ਰਿਅ ਪੇਖੀ ਦ੍ਰਿਸਟਿ ਪਾਏ ਸਗਲ ਨਿਧਾਨ ॥ ਦੁਸਟ ਦੂਤ ਕੀ ਚੂਕੀ ਕਾਨਿ[੨੬] ॥ ੩ ॥ ਸਦ ਖੁਸੀਆ ਸਦਾ ਰੰਗ ਮਾਣੇ ॥ ਨਉਨਿਧਿ[੨੭] ਨਾਮੁ [੨੮]ਗ੍ਰਿਹ ਮਹਿ ਤ੍ਰਿਪਤਾਨੇ ॥ ਕਹੁ ਨਾਨਕ ਜਉ ਪਿਰਹਿ ਸੀਗਾਰੀ ॥ ਥਿਰੁ ਸੋਹਾਗਨਿ [੨੯]ਸੰਗਿ ਭਤਾਰੀ ॥੪॥੭॥ ਆਸਾ ਮਹਲਾ ੫ ॥ †[੩੦]ਦਾਨੁ ਦੇਇ ਕਰਿ ਪੂਜਾ ਕਰਨਾ ॥ ਲੈਤ ਦੇਤ ਉਨ੍ਹ ਮੂਕਰਿ ਪਰਨਾ ॥ [੩੧]ਜਿਤੁ ਦਰਿ ਤੁਮ੍ਹ ਹੈ ਬ੍ਰਾਹਮਣ ਜਾਣਾ ॥ ਤਿਤੁ ਦਰਿ ਤੂੰ ਹੀ ਹੈ ਪਛੁਤਾਣਾ ॥ ੧ ॥ ਐਸੇ ਬ੍ਰਾਹਮਣ ਡੂਬੇ ਭਾਈ ॥ ਨਿਰਾਪਰਾਧ[੩੨] ਚਿਤਵਹਿ ਬੁਰਿਆਈ ॥੧॥ ਰਹਾਉ ॥ ਅੰਤਰਿ ਲੋਭੁ ਫਿਰਹਿ ਹਲਕਾਏ[੩੩] ॥ ਨਿੰਦਾ ਕਰਹਿ ਸਿਰਿ ਭਾਰੁ ਉਠਾਏ ॥ ਮਾਇਆ ਮੂਠਾ ਚੇਤੈ ਨਾਹੀ ॥ ਭਰਮੇ ਭੂਲਾ ਬਹੁਤੀ ਰਾਹੀ ॥ ੨ ॥ ਬਾਹਰਿ ਭੇਖ ਕਰਹਿ ਘਨੇਰੇ ॥ [੩੪]ਅੰਤਰਿ ਬਿਖਿਆ ਉਤਰੀ ਘੇਰੇ ॥ ਅਵਰ ਉਪਦੇਸੈ ਆਪਿ ਨ ਬੂਝੈ ॥ ਐਸਾ ਬ੍ਰਾਹਮਣੁ ਕਹੀ ਨ ਸੀਝੈ[੩੫] ॥ ੩ ॥ ਮੂਰਖ ਬਾਮਣ ਪ੍ਰਭੂ ਸਮਾਲਿ[੩੬] ॥ ਦੇਖਤ ਸੁਨਤ ਤੇਰੈ ਹੈ ਨਾਲਿ ॥ ਕਹੁ ਨਾਨਕ ਜੇ ਹੋਵੀ ਭਾਗੁ ॥ ਮਾਨੁ ਛੋਡਿ ਗੁਰਚਰਣੀ ਲਾਗ ॥ ੪ ॥ ੮ ॥ ਆਸਾ ਮਹਲਾ ੫ ॥

੧ ਜਨਮ ਮਰਨ ਦੇ ਗੇੜ ਕਢਦੇ ਤੇ ਹੋਰ ਕਈ ਤਰ੍ਹਾਂ ਭਟਕਦੇ ੨ ਨਾਮ ਸੌਦੇ ਲਈ ਮੈਂ ਆਇਆ ।

੨ ਜਿਸ ਦੀ ਉਪਮਾ ਨਾ ਹੋ ਸਕੇ ; ਅਦੁੱਤੀ ।

੩ ਲਾਭਦਾਇਕ (ਵਸਤੂ) ; ਭਾਵ ਨਾਮ ।

੪ ਲਿਆਂਦੀ ।

੫ ਨਾਮ ਰਤਨ ।

੬ ਲੁਭਾਇਮਾਨ ਹੋ ਗਿਆ ।

੭ ਹੇ (ਸਾਹ) ਗੁਰੂ ਜੀ ! ਜਗਿਆਸੂ ਵਪਾਰ ਕਰਨ ਵਾਲੇ ਤੁਹਾਡੇ ਬੂਹੇ ਤੇ ਆਏ ਹਨ । ਨਾਮ ਰੂਪ ਸੌਦਾ ਕੱਢੋ, ਸੌਦਾ ਕਰੀਏ ।

੮ ਵਾਹਿਗੁਰੂ-ਸ਼ਾਹ ਨੇ ਗੁਰੂ-ਸ਼ਾਹ ਪਾਸ ਭੇਜਿਆ ।

੯ ਚੰਗੇ ਸੁਭਾ ਵਾਲਾ ਵਕੀਲ ਮਿਲਿਆ ਹੈ ।

੧੦ ਚਿਤ ਟਿਕ ਗਿਆ ।

੧੧ ਤਸਕਰ (ਚੋਰਾਂ) ਦਾ ਤੇ ਪਉਣ ਪਾਣੀ ਦਾ ਡਰ ਨਹੀਂ ਰਿਹਾ ਕਿ ਇਨ੍ਹਾਂ ਤੋਂ ਇਹ ਵਸਤ ਗਵਾਚ ਜਾਵੇਗੀ ।

੧੨ ਠੀਕ ਤਰੀਕੇ ਨਾਲ ਖਰੀਦੀ ਹੈ ।

੧੩ ਇਹ ਚੀਜ ਸੱਚ ਧਰਮ ਦੁਆਰਾ ਪ੍ਰਾਪਤ ਹੋਈ ਹੈ, ਇਸ ਲਈ ਦੁਖਦਾਈ ਨਹੀਂ ਹੋ ਸਕਦੀ ; ਦੁਖਦਾਈ ਉਹੋ ਸਾਬਤ ਹੁੰਦੀ ਹੈ ਜੋ ਕੁਸੱਤ ਨਾਲ ਲਈਏ ।

੧੪ ਗੁਰੂ ਦੁਆਰਾ।

੧੫ ਸਫਲੀ, ਲਾਹੇਵੰਦੀ ।

੧੬ ਸੁਚੱਜ, ਸ੍ਰੇਸ਼ਟ ਆਚਾਰ ਜਾਂ ਕੋਈ ਹੋਰ ਚੰਗੀ ਬਿਧ ਮੈਂ ਨਹੀਂ ਸਿਖੀ, ਪਰ ਫਿਰ ਵੀ ਪਤੀ ਨੇ ਮੈਨੂੰ ਨਿਕੰਮੀ ਨੂੰ ਆਪਣੀ ਸੇਜ ਤੇ ਲੈ ਆਂਦਾ ਹੈ ।

੧੭ ਹੇ ਸਖੀ ! ਸੁਣੋ, ਮੇਰੇ ਕੰਤ ਨੇ ਮੇਰਾ ਖਸਮਾਨਾ ਕੀਤਾ ਹੈ, ਭਾਵ ਮੇਰਾ ਮਾਲਕ ਬਣਿਆ ਹੈ, ਮੈਨੂੰ ਅਪਣਾਇਆ ਹੈ । ਕੰਤਿ=ਕੰਤ ਨੇ । ਦੇਖੋ ਨੇਮ ੨੦ (ੳ) ।

੧੮ ਹੱਥ ਮੱਥੇ ਤੇ ਧਰ ਕੇ ।

੧੯ ਮੂਰਖ ।

੨੦ ਗਹੁ ਨਾਲ ਤੱਕਿਆ (ਦੂਰ ਕਰਨ ਲਈ) ।

੨੧ ਹਿਰਦੇ ਰੂਪ ਵਿਹੜੇ ਵਿੱਚ ਸੋਭਾ ਦਾ ਚੰਨ ।

੨੨ ਰਾਤ ਦਿਨ ।

੨੩ [ਫ਼ਾਰਸੀ–ਚੂੰ ਲਾਲਾ, ਲਾਲਾ ਦੇ ਫੁਲ ਵਾਕਰ ਸੁਰਖ] ਗੂੜ੍ਹੇ ਲਾਲ ਰੰਗ ਦੇ ।

੨੪ ਸਾਰੇ ਗਹਿਣੇ ਤੇ ਗੱਲ ਫੁੱਲਾਂ ਦੇ ਹਾਰ ਸੋਭਾ ਦੇ ਰਹੇ ਹਨ ।

੨੫ ਜਦ ਪਤੀ ਨੇ ਨਜ਼ਰ ਨਾਲ ਵੇਖਿਆ ਤਾਂ ਮਾਨੋ ਸਭ ਖਜ਼ਾਨੇ ਮਿਲ ਪਏ ।

੨੬ ਮੁਬਾਜੀ ।

੨੭ ਦੇਖੋ ਪੰਨਾ ੩੫੩, ਫੁਟ ਨੋਟ * ।

੨੮ ਘਰ ਵਿੱਚ ਰੱਜ ਗਏ ।

੨੯ ਪਤੀ ਨਾਲ ।

੩੦ ਬ੍ਰਾਹਮਣਾਂ ਨੂੰ ਲੋਕ ਦਾਨ ਦੇ ਕੇ ਪੂਜਾ ਕਰਦੇ ਹਨ, ਪਰ ਉਹ ਲੈ ਦੇ ਕੇ ਮੁਕਰ ਜਾਂਦੇ ਹਨ, ਦਾਨ ਲੈਣਾ ਆਪਣਾ ਹੱਕ ਸਮਝਦੇ ਹਨ ਤੇ ਕੋਈ ਹਸਾਨ ਨਹੀਂ ਮੰਨਦੇ ।

੩੧ ਜਿਸ ਹਰੀ ਦੇ ਦਰ ਤੇ।

੩੨ ਬਿਨਾਂ ਕਸੂਰ ਦੇ। ਕਈ ਵਾਰ ਬ੍ਰਾਹਮਣ ਸੇਵਕਾਂ ਨਾਲ ਨਿੱਕੀ ੨ ਗੱਲੋਂ ਨਰਾਜ ਹੋ ਕੇ ਉਨ੍ਹਾਂ ਦਾ ਬੁਰਾ ਸੋਚਦੇ ਹਨ ।

੩੩ ਹਲਕੇ ।

੩੪ ਅੰਦਰ ਮਾਇਆ ਘੇਰਾ ਘੱਤੀ ਬੈਠੀ ਹੈ ।

੩੫ ਸਫਲ ਹੁੰਦਾ, ਜਿਤਦਾ, ਮੁਕਤ ਹੁੰਦਾ ।

੩੬ ਯਾਦ ਕਰ ।

---

* ਇਥੇ ਇੱਕ ਅਲੰਕਾਰ ਹੈ । ਗੁਰੂ ਨਾਮ ਦਾ ਵਪਾਰ ਕਰਨ ਵਾਲਾ ਹੈ । ਉਸ ਪਾਸ ਸੌਦਾ ਨਾਮ ਦਾ ਹੈ ਤੇ ਜਗਿਆਸੂ ਸੁਦਾਗਰ ਭਟਕ ੨ ਕੇ ਆਖ਼ਰ ਗੁਣਾਂ ਰੂਪ ਰਾਸ ਪੱਲੇ ਬੰਨ੍ਹ ਕੇ ਆਉਂਦੇ ਹਨ, ਤਾਂ ਸੌਦਾ ਮਿਲਦਾ ਹੈ । 'ਵਿਣੁ ਗੁਣ ਕੀਤੇ ਭਗਤਿ ਨ ਹੋਇ' ਵਾਲਾ ਖਿਆਲ ਹੈ ।

† ਅਨ-ਰਸ ਵਾਲੇ ਪੁਰਖ ਦਾ ਨਮੂਨਾ ਇੱਕ ਬ੍ਰਾਹਮਣ ਲਿਆ ਹੈ ।

ਦੂਖ ਰੋਗ। [੧]ਭਏ ਗਾਤੁ ਤਨ ਤੇ ਮਨੁ ਨਿਰਮਲੁ ਹਰਿ ਹਰਿ ਗੁਣ ਗਾਇ॥ ਭਏ ਅਨੰਦ ਮਿਲਿ ਸਾਧੂ ਸੰਗਿ ਅਬ ਮੇਰਾ ਮਨੁ [੨]ਕਤ ਹੀ ਨ ਜਾਇ ॥ ੧ ॥ ਤਪਤਿ ਬੁਝੀ ਗੁਰ ਸਬਦੀ ਮਾਇ[੩]॥ ਬਿਨਸਿ ਗਇਓ ਤਾਪ ਸਭ ਸਹਸਾ[੪] ਗੁਰੁ ਸੀਤਲੁ ਮਿਲਿਓ [੫]ਸਹਜਿ ਸੁਭਾਇ॥ ੧ ॥ ਰਹਾਉ ॥ [੬]ਧਾਵਤ ਰਹੇ ਏਕੁ ਇਕੁ ਬੂਝਿਆ ਆਇ ਬਸੇ ਅਬ ਨਿਹਚਲੁ ਥਾਇ ॥ ਜਗਤੁ ਉਧਾਰਨ ਸੰਤ ਤੁਮਾਰੇ [੭]ਦਰਸਨੁ ਪੇਖਤ ਰਹੇ ਅਘਾਇ ॥੨॥ ਜਨਮ ਦੋਖ [੮]ਪਰੇ ਮੇਰੇ ਪਾਛੈ ਅਬ ਪਕਰੇ ਨਿਹਚਲੁ ਸਾਧੂ ਪਾਇ[੯] ॥ [੧੦]ਸਹਜ ਧੁਨਿ ਗਾਵੈ ਮੰਗਲ ਮਨੂਆ ਅਬ ਤਾ ਕਉ ਫੁਨਿ[੧੧] ਕਾਲੁ ਨ ਖਾਇ ॥੩॥ ਕਰਨ ਕਾਰਨ ਸਮਰਥ ਹਮਾਰੇ ਸੁਖਦਾਈ ਮੇਰੇ ਹਰਿ ਹਰਿ ਰਾਇ ॥ ਨਾਮੁ ਤੇਰਾ ਜਪਿ ਜੀਵੈ ਨਾਨਕੁ [੧੨]ਓਤਿ ਪੋਤਿ ਮੇਰੈ ਸੰਗਿ ਸਹਾਇ ॥੪॥੯॥ ਆਸਾ ਮਹਲਾ ੫ ॥ *ਅਰੜਾਵੈ ਬਿਲਲਾਵੈ ਨਿੰਦਕੁ ॥ ਪਾਰਬ੍ਰਹਮੁ ਪਰਮੇਸਰੁ ਬਿਸਰਿਆ ਅਪਣਾ ਕੀਤਾ ਪਾਵੈ ਨਿੰਦਕੁ ॥ ੧ ॥ ਰਹਾਉ ॥ ਜੇ ਕੋਈ ਉਸ ਕਾ ਸੰਗੀ ਹੋਵੈ [੧੩]ਨਾਲੇ ਲਏ ਸਿਧਾਵੈ ॥ ਅਣਹੋਦਾ ਅਜਗਰੁ[੧੪] ਭਾਰੁ ਉਠਾਏ ਨਿੰਦਕੁ ਅਗਨੀ ਮਾਹਿ ਜਲਾਵੈ ॥ ੧ ॥ [੧੫]ਪਰਮੇਸਰ ਕੈ ਦੁਆਰੈ ਜਿ ਹੋਇ ਬਿਤੀਤੈ ਸੁ ਨਾਨਕੁ ਆਖਿ ਸੁਣਾਵੈ ॥ ਭਗਤ ਜਨਾ ਕਉ ਸਦਾ ਅਨੰਦੁ ਹੈ ਹਰਿ ਕੀਰਤਨੁ ਗਾਇ ਬਿਗਸਾਵੈ[੧੬] ॥ ੨ ॥ ੧੦ ॥ ਆਸਾ ਮਹਲਾ ੫ ॥ †ਜਉ ਮੈ ਕੀਓ ਸਗਲ[੧੭] ਸੀਗਾਰਾ ॥ ਤਉ ਭੀ ਮੇਰਾ ਮਨੁ ਨ ਪਤੀਆਰਾ[੧੮] ॥ ਅਨਿਕ ਸੁਗੰਧਤ[੧੯] ਤਨ ਮਹਿ ਲਾਵਉ ॥ [੨੦]ਓਹੁ ਸੁਖੁ ਤਿਲੁ ਸਮਾਨਿ ਨਹੀ ਪਾਵਉ ॥ ਮਨ ਮਹਿ ਚਿਤਵਉ ਐਸੀ ਆਸਾਈ[੨੧] ॥ ਪ੍ਰਿਅ ਦੇਖਤ ਜੀਵਉ ਮੇਰੀ ਮਾਈ ॥ ੧ ॥ ਮਾਈ ਕਹਾ ਕਰਉ ਇਹੁ ਮਨੁ ਨ ਧੀਰੈ[੨੨] ॥ [੨੩]ਪ੍ਰਿਅ ਪ੍ਰੀਤਮ ਬੈਰਾਗੁ ਹਿਰੈ ॥ ੧ ॥ ਰਹਾਉ ॥ ਬਸਤ੍ਰ ਬਿਭੂਖਨ[੨੪] [੨੫]ਸੁਖ ਬਹੁਤ ਬਿਸੇਖੈ ॥ ਓਇ ਭੀ ਜਾਨਉ ਕਿਤੈ ਨ ਲੇਖੈ ॥ ਪਤਿ ਸੋਭਾ ਅਰੁ ਮਾਨੁ ਮਹਤੁ[੨੬] ॥ [੨੭]ਆਗਿਆਕਾਰੀ ਸਗਲ ਜਗਤੁ ॥ ਗ੍ਰਿਹੁ ਐਸਾ ਹੈ ਸੁੰਦਰ ਲਾਲ ॥ ਪ੍ਰਭ ਭਾਵਾ ਤਾ ਸਦਾ ਨਿਹਾਲ ॥ ੨ ॥ ਬਿੰਜਨ[੨੮] ਭੋਜਨ ਅਨਿਕ ਪਰਕਾਰ ॥ ਰੰਗ ਤਮਾਸੇ ਬਹੁਤੁ ਬਿਸਥਾਰ ॥ ਰਾਜ ਮਿਲਖ ਅਰੁ ਬਹੁਤੁ ਫੁਰਮਾਇਸਿ[੨੯] ॥ ਮਨੁ ਨਹੀ ਧ੍ਰਾਪੈ[੩੦] ਤ੍ਰਿਸਨਾ ਨ ਜਾਇਸਿ ॥ ਬਿਨੁ ਮਿਲਬੇ[੩੧] ਇਹੁ ਦਿਨੁ ਨ ਬਿਹਾਵੈ ॥ ਮਿਲੈ ਪ੍ਰਭੂ ਤਾ ਸਭ ਸੁਖ ਪਾਵੈ ॥ ੩ ॥ ਖੋਜਤ ਖੋਜਤ ਸੁਨੀ ਇਹ ਸੋਇ[੩੨] ॥ ਸਾਧਸੰਗਤਿ ਬਿਨੁ ਤਰਿਓ ਨ ਕੋਇ ॥ ਜਿਸੁ ਮਸਤਕਿ[੩੩] ਭਾਗੁ ਤਿਨਿ ਸਤਿਗੁਰੁ ਪਾਇਆ ॥ [੩੪]ਪੂਰੀ ਆਸਾ ਮਨੁ ਤ੍ਰਿਪਤਾਇਆ ॥ ਪ੍ਰਭ ਮਿਲਿਆ ਤਾ ਚੂਕੀ ਡੰਝਾ[੩੫] ॥ ਨਾਨਕ ਲਧਾ ਮਨ ਤਨ ਮੰਝਾ[੩੬] ॥ ੪ ॥ ੧੧ ॥ ਆਸਾ ਮਹਲਾ ੫

੧ ਦੂਰ ਹੋ ਗਏ।
੨ ਕਿਤੇ ਵੀ।
੩ ਹੇ ਮਾਂ!
੪ ਸੰਸਾ, ਸ਼ੱਕ।
੫ ਸੁਭਾਵਕ ਹੀ ; ਨਿਰਯਤਨ ਹੀ।
੬ ਧਾਵਨਾ (ਦੌੜਨਾ, ਭਟਕਨਾ) ਮੁਕ ਗਈ।
੭ ਸੰਤਾਂ ਦਾ ਦਰਸ਼ਨ ਕਰਦਿਆਂ ਹੀ ਰੱਜ ਗਏ।
੮ ਮੇਰੇ ਪਿਛੇ ਰਹਿ ਗਏ, ਭਾਵ ਮੈਂ ਛਡ ਦਿਤੇ ਹਨ।
੯ ਚਰਨ।
੧੦ ਮੇਰਾ ਮਨ ਟਿਕਾਉ ਵਾਲੀ ਹਾਲਤ ਵਿਚ ਖੁਸ਼ੀ ਦੇ ਗੀਤ ਗਾ ਰਿਹਾ ਹੈ। ਮਨ ਦੇ ਪੂਰੇ ਟਿਕਾਉ ਕਰਕੇ ਜਦ ਅਨੰਦ ਦੀ ਸ਼ਕਲ ਸੰਗੀਤਕ ਹੋ ਜਾਂਦੀ ਹੈ, ਉਸ ਹਾਲਤ ਨੂੰ ਸਹਜ ਧੁਨੀ ਦਾ ਉਠਣਾ ਕਹਿੰਦੇ ਹਨ।
੧੧ ਫਿਰ।
੧੨ ਤਾਣੇ ਪੇਟੇ, ਭਾਵ ਪੂਰੇ ਤੌਰ ਤੇ।
੧੩ ਨਾਲ ਹੀ ਲੈ ਤੁਰਦਾ ਹੈ ਡੋਬਣ ਲਈ।
੧੪ ਅਜ (ਬਕਰੇ) ਨੂੰ ਗਰ (ਨਿਗਲ) ਲੈਣ ਵਾਲਾ ਸੱਪ, ਜਿਸ ਨੂੰ ਅਜ਼ਦਹਾ ਕਹਿੰਦੇ ਹਨ। ਅਜਗਰ ਭਾਰ ਤੋਂ ਭਾਵ ਬਹੁਤ ਭਾਰ ਹੈ।
੧੫ ਜੋ ਹਰੀ ਦਰ ਤੇ ਨਿੰਦਕਾਂ ਜਾਂ ਭਗਤਾਂ ਨਾਲ ਹੁੰਦੀ ਹੈ।
੧੬ ਖੁਸ਼ੀ ਹੁੰਦੀ ਹੈ।
੧੭ ਸਾਰੇ।
੧੮ ਪਤੀਜਦਾ।
੧੯ ਖੁਸ਼ਬੋਆਂ।
੨੦ ਵਾਹਿਗੁਰੂ ਨਾਲ ਮੇਲ ਵਾਲਾ ਸੁਖ।
੨੧ ਆਸ, ਤਾਂਘ।
੨੨ ਧੀਰਜ ਫੜਦਾ।
੨੩ ਪਿਆਰੇ ਦਾ ਵੈਰਾਗ ਖਿਚ ਪਾ ਰਿਹਾ ਹੈ।
੨੪ ਗਹਿਣੇ।
੨੫ ਬਹੁਤ ਵਿਸ਼ੇਸ਼ (ਉੱਤਮ) ਸੁਖ।
੨੬ [ਮਹੱਤੁ] ਵਡਿਆਈ।
੨੭ ਸਾਰਾ ਸੰਸਾਰ ਆਗਿਆ ਵਿਚ ਹੋਵੇ ਤੇ ਘਰ ਵੀ ਸੁੰਦਰ ਤੇ ਕੀਮਤੀ ਹੋਵੇ, ਪਰ ਜੇ ਹਰੀ ਨੂੰ ਚੰਗੀ ਲੱਗਾਂ ਤਾਂ ਹੀ ਸਦਾ ਨਿਹਾਲ ਹੋ ਸਕਦੀ ਹਾਂ।
੨੮ [ਵਜੰਜਨ] ਖਾਣ ਦੀਆਂ ਚੀਜ਼ਾਂ।
੨੯ ਹਕੂਮਤ।
੩੦ ਰੱਜਦਾ।
੩੧ ਮਿਲਾਪ।
੩੨ ਖਬਰ।
੩੩ ਮੱਥੇ ਤੇ।
੩੪ ਉਮੈਦ ਪੂਰਨ ਹੋਈ ਤੇ ਮਨ ਰਜ ਗਿਆ।
੩੫ ਦਾਝ, ਜਲਨ, ਭੜਕੀ।
੩੬ ਵਿੱਚ।

* ਅਨ-ਰਸ ਵਾਲੇ ਮਨੁਖ ਦਾ ਨਮੂਨਾ ਨਿੰਦਕ ਲਿਆ ਹੈ।

† ਸਮੁੱਚਾ ਭਾਵ—ਪ੍ਰਭੂ ਦੇ ਮਿਲਾਪ ਤੋਂ ਬਿਨਾਂ ਹੋਰ ਰਸ ਸਭ ਵਿਅਰਥ ਹਨ।

ਪੰਚਪਦੇ ॥ *ਪ੍ਰਥਮੇ[੧] ਤੇਰੀ ਨੀਕੀ[੨] ਜਾਤਿ ॥ [੩]ਦੁਤੀਆ ਤੇਰੀ ਮਨੀਐ ਪਾਂਤਿ ॥ ਤ੍ਰਿਤੀਆ[੪] ਤੇਰਾ ਸੁੰਦਰ ਥਾਨੁ ॥ [੫]ਬਿਗੜ ਰੂਪੁ ਮਨ ਮਹਿ ਅਭਿਮਾਨੁ ॥੧॥ ਸੋਹਨੀ ਸਰੂਪਿ ਸੁਜਾਣਿ ਬਿਚਖਨਿ[੬] ॥ [੭]ਅਤਿ ਗਰਬੈ ਮੋਹਿ ਫਾਕੀ ਤੂੰ ॥ ੧ ॥ ਰਹਾਉ ॥ ਅਤਿ ਸੂਚੀ ਤੇਰੀ ਪਾਕਸਾਲ[੮] ॥ ਕਰਿ ਇਸਨਾਨੁ ਪੂਜਾ ਤਿਲਕੁ ਲਾਲ ॥ [੯]ਗਲੀ ਗਰਬਹਿ ਮੁਖਿ ਗੋਵਹਿ ਗਿਆਨ ॥ ਸਭਿ ਬਿਧਿ ਖੋਈ ਲੋਭਿ ਸੁਆਨ ॥ ੨ ॥ ਕਾਪਰ[੧੦] ਪਹਿਰਹਿ ਭੋਗਹਿ ਭੋਗ ॥ [੧੧]ਆਚਾਰ ਕਰਹਿ ਸੋਭਾ ਮਹਿ ਲੋਗ ॥ ਚੋਆ[੧੨] ਚੰਦਨ ਸੁਗੰਧ ਬਿਸਥਾਰ ॥ ਸੰਗੀ ਖੋਟਾ ਕ੍ਰੋਧੁ ਚੰਡਾਲ ॥ ੩ ॥ ਅਵਰ ਜੋਨਿ ਤੇਰੀ ਪਨਿਹਾਰੀ[੧੩] ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ ॥ ਸੁਇਨਾ ਰੂਪਾ ਤੁਝ ਪਹਿ ਦਾਮ ॥ ਸੀਲੁ ਬਿਗਾਰਿਓ ਤੇਰਾ ਕਾਮ ॥ ੪ ॥ [੧੪]ਜਾ ਕਉ ਦ੍ਰਿਸਟਿ ਮਇਆ ਹਰਿ ਰਾਇ ॥ ਸਾ ਬੰਦੀ[੧੫] ਤੇ ਲਈ ਛਡਾਇ ॥ ਸਾਧਸੰਗਿ ਮਿਲਿ ਹਰਿ ਰਸੁ ਪਾਇਆ ॥ ਕਹੁ ਨਾਨਕ ਸਫਲ ਓਹ ਕਾਇਆ[੧੬] ॥੫॥ ਸਭਿ ਰੂਪ ਸਭਿ ਸੁਖ ਬਨੇ ਸੁਹਾਗਨਿ ॥ ਅਤਿ ਸੁੰਦਰਿ ਬਿਚਖਨਿ[੬] ਤੂੰ ॥ ੧ ॥ ਰਹਾਉ ਦੂਜਾ ॥ ੧੨ ॥ ਆਸਾ ਮਹਲਾ ੫ ਇਕਤੁਕੇ ੨ ॥ †ਜੀਵਤ[੧੭] ਦੀਸੈ ਤਿਸੁ ਸਰਪਰ[੧੮] ਮਰਣਾ ॥ ਮੁਆ[੧੯] ਹੋਵੈ ਤਿਸੁ ਨਿਹਚਲੁ ਰਹਣਾ ॥ ੧ ॥ [੨੦]ਜੀਵਤ ਮੁਏ ਮੁਏ ਸੇ ਜੀਵੇ ॥ ਹਰਿ ਹਰਿ ਨਾਮੁ ਅਵਖਧੁ[੨੧] ਮੁਖਿ ਪਾਇਆ ਗੁਰ ਸਬਦੀ ਰਸੁ ਅੰਮ੍ਰਿਤੁ ਪੀਵੇ ॥੧॥ ਰਹਾਉ ॥ [੨੨]ਕਾਚੀ ਮਟੁਕੀ ਬਿਨਸਿ ਬਿਨਾਸਾ ॥ ਜਿਸੁ ਛੂਟੈ ਤ੍ਰਿਕੁਟੀ[੨੩] ਤਿਸੁ ਨਿਜਘਰਿ[੨੪] ਵਾਸਾ ॥ ੨ ॥ ਊਚਾ ਚੜੈ ਸੁ ਪਵੈ ਪਇਆਲਾ[੨੫] ॥ ਧਰਨਿ[੨੬] ਪੜੈ ਤਿਸੁ ਲਗੈ ਨ ਕਾਲਾ ॥੩॥ ਭ੍ਰਮਤ ਫਿਰੇ ਤਿਨ ਕਿਛੂ ਨ ਪਾਇਆ ॥ ਸੇ ਅਸਥਿਰ ਜਿਨ ਗੁਰ ਸਬਦੁ ਕਮਾਇਆ ॥੪॥ [੨੭]ਜੀਉ ਪਿੰਡੁ ਸਭੁ ਹਰਿ ਕਾ ਮਾਲੁ ॥ ਨਾਨਕ ਗੁਰ ਮਿਲਿ ਭਏ ਨਿਹਾਲ ॥੫॥੧੩॥ ਆਸਾ ਮਹਲਾ ੫ ॥ ‡ਪੁਤਰੀ[੨੮] ਤੇਰੀ [੨੯]ਬਿਧਿ ਕਰਿ ਥਾਟੀ ॥ [੩੦]ਜਾਨੁ ਸਤਿ ਕਰਿ ਹੋਇਗੀ ਮਾਟੀ ॥੧॥ [੩੧]ਮੂਲੁ ਸਮਾਲਹੁ ਅਚੇਤ ਗਵਾਰਾ ॥ ਇਤਨੇ ਕਉ ਤੁਮ੍ ਕਿਆ ਗਰਬੇ ॥ ੧ ॥ ਰਹਾਉ ॥ ਤੀਨਿ ਸੇਰ ਕਾ ਦਿਹਾੜੀ ਮਿਹਮਾਨੁ ॥ ਅਵਰ ਵਸਤੁ ਤੁਝ ਪਾਹਿ ਅਮਾਨ[੩੨] ॥੨॥ [੩੩]ਬਿਸਟਾ ਅਸਤ ਰਕਤੁ ਪਰੇਟੇ ਚਾਮ ॥ ਇਸੁ ਊਪਰਿ ਲੇ ਰਾਖਿਓ ਗੁਮਾਨ ॥੩॥ ਏਕ ਵਸਤੁ ਬੂਝਹਿ ਤਾ ਹੋਵਹਿ ਪਾਕ[੩੪] ॥ ਬਿਨੁ ਬੂਝੇ ਤੂੰ ਸਦਾ ਨਾਪਾਕ ॥ ੪ ॥ ਕਹੁ ਨਾਨਕ ਗੁਰ ਕਉ ਕੁਰਬਾਨੁ ॥ ਜਿਸ ਤੇ ਪਾਈਐ ਹਰਿ ਪੁਰਖੁ ਸੁਜਾਨੁ ॥ ੫ ॥ ੧੪ ॥ ਆਸਾ ਮਹਲਾ ੫ ਇਕਤੁਕੇ ਚਉਪਦੇ ॥ ਇਕ [੩੫]ਘੜੀ ਦਿਨਸੁ ਮੋ ਕਉ ਬਹੁਤੁ ਦਿਹਾਰੇ[੩੬] ॥ [੩੭]ਮਨੁ ਨ ਰਹੈ ਕੈਸੇ ਮਿਲਉ ਪਿਆਰੇ ॥ ਇਕੁ ਪਲੁ ਦਿਨਸੁ ਮੋ ਕਉ ਕਬਹੁ ਨ ਬਿਹਾਵੈ[੩੮] ॥

੧ ਪਹਿਲੀ (ਗਲ ਇਹ ਹੈ ਕਿ)।
੨ ਚੰਗੀ।
੩ ਦੂਜੀ ਤੇਰੀ ਖ਼ਾਨਦਾਨੀ (ਪਾਂਤ) ਵੀ ਮੰਨੀਦੀ ਹੋਵੇ।
੪ ਤੀਜੀ (ਗਲ ਇਹ ਹੈ ਕਿ)।
੫ ਪਰ ਤੂੰ ਕਰੂਪ ਹੈਂ ਜੇ ਤੇਰੇ ਮਨ ਵਿਚ ਹੰਕਾਰ ਹੈ।
੬ ਚਤੁਰ।
੭ ਬਹੁਤ ਹੰਕਾਰ ਵਿਚ ਤੇ ਮੋਹ ਵਿਚ ਤੂੰ ਫਾਕੀ (ਫਸੀ) ਹੈਂ।
੮ ਰਸੋਈ।
੯ ਗੱਲਾਂ ਨਾਲ ਹੰਕਾਰ ਕਰਦੀ ਹੈਂ ਤੇ ਤੂੰ ਮੂੰਹੋਂ ਗਿਆਨ ਕਹਿੰਦੀ ਹੈਂ, ਪਰ ਕੁੱਤੇ ਲੋਭ ਨੇ ਤੇਰੀ ਸਾਰੀ ਜੁਗਤੀ ਖੋਹ ਦਿਤੀ ਹੈ।
੧੦ ਕਪੜੇ।
੧੧ ਲੋਕ-ਸੋਭਾ ਦੀ ਖ਼ਾਤਰ ਕਰਮ ਕਰਦੀ ਹੈਂ।
੧੨ ਅਗਰ ਦੀ ਲਕੜੀ ਦਾ ਖ਼ੁਸ਼ਬੋਦਾਰ ਤੇਲ, ਅਤਰ।
੧੩ ਪਾਣੀ ਭਰਨ ਵਾਲੀ, ਸੇਵਕ। ਹੋਰ ਜੂਨਾਂ ਤੇਰੀਆਂ ਸੇਵਕ ਹਨ ਤੇ ਇਸ ਧਰਤੀ ਵਿਚ ਤੇਰੀ ਸਰਦਾਰੀ ਹੈ। ਸੋਨਾ ਚਾਂਦੀ ਤੇ ਪੈਸੇ ਤੇਰੇ ਪਾਸ ਵਰਤਣ ਨੂੰ ਹਨ, ਪਰ ਕਾਮ ਨੇ ਤੇਰਾ ਸੀਲ (ਆਚਰਣ) ਵਿਗਾੜ ਦਿਤਾ ਹੈ।
੧੪ ਜਿਸ ਉਤੇ ਹਰੀ ਰਾਜੇ ਦੀ ਕਿਰਪਾ-ਦ੍ਰਿਸ਼ਟੀ ਹੈ।
੧੫ ਬੰਧਨਾਂ ਤੋਂ।
੧੬ ਸਰੀਰ, ਜਨਮ।
੧੭ ਜੋ ਹੰਕਾਰ ਵਿੱਚ ਜੀਂਵਦਾ ਹੈ।
੧੮ ਜ਼ਰੂਰ।
੧੯ ਆਪਾ ਭਾਵ ਤੋਂ ਮੋਇਆ।
੨੦ ਜੋ ਹੰਕਾਰ ਵਿੱਚ ਜੀਵੇ ਹਨ ਓਹ ਮਰ ਗਏ ਹਨ ਤੇ ਜੋ ਆਪਾ ਭਾਵ ਤੋਂ ਮੁਏ ਹਨ ਓਹ ਮਾਨੋ ਜੀਵੇ ਹਨ।
੨੧ ਦਵਾਈ।
੨੨ ਸਰੀਰ ਰੂਪ ਕੱਚੀ ਗਾਗਰ।
੨੩ ਸਤੋ, ਰਜੋ, ਤਮੋ ਦੀ ਕੰਧ। ਦੇਖੋ ਪੰਨਾ ੧੯, ਫੁਟ ਨੋਟ §; ਅਤੇ ਪੰ: ੩੮੯, ਫੁਟ ਨੋਟ †।
੨੪ ਆਪਣੇ ਅਸਲੀ ਘਰ ਵਿੱਚ, ਆਤਮ ਰੂਪ ਵਿੱਚ।
੨੫ ਪਤਾਲ ਵਿੱਚ; ਭਾਵ ਹੰਕਾਰੀ ਡਿਗਦਾ ਹੈ।
੨੬ ਧਰਤੀ ਤੇ; ਭਾਵ ਨਿੰਮ੍ਰਤਾ ਵਾਲੇ ਨੂੰ ਮੌਤ ਦਾ ਡਰ ਨਹੀਂ ਹੈ।
੨੭ ਮਨ ਤੇ ਤਨ।
੨੮ ਪੁਤਲੀ (ਸਰੀਰ)।
੨੯ ਬੜੀ ਸਿਆਣਪ ਨਾਲ ਰਚੀ ਹੈ।
੩੦ ਸੋਚ ਕਰਕੇ ਜਾਣ ਕਿ ਮਿੱਟੀ ਹੋ ਜਾਵੇਗੀ।
੩੧ ਕਿਸ ਮੂਲ ਤੋਂ ਤੂੰ ਪੈਦਾ ਹੋਇਆ ਹੈਂ, ਇਹ ਗੱਲ ਚੇਤੇ ਕਰ। ਰਕਤ ਬਿੰਦ ਤੋਂ ਪੈਦਾ ਹੋ ਕੇ ਇੰਨਾ ਮਾਣ ਕਿਸ ਲਈ?
੩੨ ਅਮਾਨਤ।
੩੩ ਵਿਸ਼ਟਾ, ਹੱਡੀਆਂ, ਰੱਤ ਨੂੰ ਚਮੜੀ ਨੇ ਲਪੇਟਿਆ ਹੋਇਆ ਹੈ।
੩੪ ਪਵਿੱਤਰ।
੩੫ ਦਿਨ ਦੀ ਇੱਕ ਘੜੀ ਵਿਛੋੜੇ ਦੀ ਮੈਨੂੰ ਬਹੁਤ ਦਿਨਾਂ ਬ੍ਰਾਬਰ ਹੈ।
੩੬ ਦਿਨ।
੩੭ ਮਨ ਧੀਰਜ ਨਹੀਂ ਧਰਦਾ।
੩੮ ਗੁਜ਼ਰਦਾ।

---

* ਸਮੁੱਚਾ ਭਾਵ—ਸਭ ਕੁਝ ਹੁੰਦਿਆਂ ਪਤੀ-ਪ੍ਰੇਮ ਬਿਨਾਂ ਇਸਤਰੀ ਦੁਹਾਗਨ ਹੈ, ਇਸੇ ਤਰ੍ਹਾਂ ਮਨੁਖ ਸਭ ਜੂਨਾਂ ਵਿਚੋਂ ਸ੍ਰੇਸ਼ਟ ਹੁੰਦਾ ਹੋਇਆ ਭੀ ਹਰਿ-ਰਸ ਤੋਂ ਬਿਨਾਂ ਜਨਮ ਨਿਸਫਲ ਕਰ ਲੈਂਦਾ ਹੈ। ਇਸੇ ਸ਼ਬਦ ਵਿਚ ਦੁਹਾਗਣ ਤੋਂ ਸੁਹਾਗਣ ਬਣਨ ਦਾ ਢੰਗ ਭੀ ਦਸਿਆ ਹੈ। ਇਨ੍ਹਾਂ ਸ਼ਬਦਾਂ ਵਿਚ ਦੋ ਰਹਾਉ ਆਉਂਦੇ ਹਨ। ਪਹਿਲੇ ਵਿਚ ਵਿਗੜੇ ਹੋਏ ਜੀਵਨ ਦਾ ਰੂਪ ਦਿੱਤਾ ਹੋਇਆ ਹੈ, ਤੇ ਦੂਜੇ ਵਿਚ ਸੰਵਰੇ ਹੋਏ ਜੀਵਨ ਦਾ।

† ਸਮੁੱਚਾ ਭਾਵ—ਅਨ-ਰਸ ਦਾ ਇਕ ਰੂਪ ਹੰਕਾਰ ਭੀ ਹੈ, ਜਿਸ ਨਾਲ ਮਨੁਖ ਦਾ ਜੀਉਣਾ ਮਰਨ ਦੇ ਬਰਾਬਰ ਹੈ। ਹਰੀ ਦਾ ਰਸ ਆਉਣ ਤੇ ਮਨੁਖ ਆਪਣੇ ਤਨ ਮਨ ਨੂੰ ਅਮਰ ਹਰੀ ਦੇ ਹਵਾਲੇ ਕਰ ਦਿੰਦਾ ਹੈ, ਅਤੇ ਇਉਂ ਅਮਰ ਹੋ ਜਾਂਦਾ ਹੈ।

‡ ਸਮੁੱਚਾ ਭਾਵ—ਅਨਿਸਥਰ ਸਰੀਰ ਦੀ ਬਾਹਰਲੀ ਸੁੰਦਰਤਾ ਭੀ ਮਨੁਖ ਨੂੰ ਅਨ-ਰਸ ਵਿਚ ਪਾ ਦਿੰਦੀ ਹੈ, ਪਰ ਅਸਲ ਵਿਚ ਇਹ ਸਰੀਰ ਹੱਡੀਆਂ, ਲਹੂ ਤੇ ਵਿਸ਼ਟਾ ਦੀ ਚੰਮ ਵਿਚ ਲਪੇਟੀ ਹੋਈ ਥੈਲੀ ਹੈ। ਇਸ ਗੰਦੀ ਥੈਲੀ ਨੂੰ ਇੱਕੋ ਚੀਜ਼ ਪਵਿੱਤਰ ਕਰ ਸਕਦੀ ਹੈ—ਹਰੀ-ਰਸ।

ਦਰਸਨ ਕੀ ਮਨਿ ਆਸ ਘਨੇਰੀ[੧] ਕੋਈ ਐਸਾ ਸੰਤੁ ਮੋ ਕਉ ਪਿਰਹਿ[੨] ਮਿਲਾਵੈ ॥ ੧ ॥ ਰਹਾਉ ॥ [੩]ਚਾਰਿ ਪਹਰ ਚਹੁ ਜੁਗਹ ਸਮਾਨੇ ॥ ਰੈਣਿ ਭਈ ਤਬ ਅੰਤੁ ਨ ਜਾਨੇ ॥ ੨ ॥ [੪]ਪੰਚ ਦੂਤ ਮਿਲਿ ਪਿਰਹੁ ਵਿਛੋੜੀ ॥ [੫]ਭ੍ਰਮਿ ਭ੍ਰਮਿ ਰੋਵੈ [੬]ਹਾਥ ਪਛੋੜੀ ॥ ੩ ॥ ਜਨ ਨਾਨਕ ਕਉ ਹਰਿ ਦਰਸੁ ਦਿਖਾਇਆ ॥ [੭]ਆਤਮੁ ਚੀਨ੍ਹਿ ਪਰਮ ਸੁਖੁ ਪਾਇਆ ॥ ੪ ॥੧੫॥ ਆਸਾ ਮਹਲਾ ੫ ॥ *ਹਰਿ ਸੇਵਾ ਮਹਿ [੮]ਪਰਮ ਨਿਧਾਨੁ ॥ ਹਰਿ ਸੇਵਾ ਮੁਖਿ ਅੰਮ੍ਰਿਤ ਨਾਮੁ ॥ ੧ ॥ ਹਰਿ ਮੇਰਾ ਸਾਥੀ ਸੰਗਿ ਸਖਾਈ[੯] ॥ [੧੦]ਦੁਖਿ ਸੁਖਿ ਸਿਮਰੀ ਤਹ ਮਉਜੂਦੁ ਜਮੁ ਬਪੁਰਾ[੧੧] ਮੋ ਕਉ ਕਹਾ ਡਰਾਈ ॥੧॥ ਰਹਾਉ ॥ ਹਰਿ ਮੇਰੀ ਓਟ [੧੨]ਮੈ ਹਰਿ ਕਾ ਤਾਣੁ ॥ ਹਰਿ ਮੇਰਾ ਸਖਾ ਮਨ ਮਾਹਿ ਦੀਬਾਣੁ[੧੩] ॥੨॥ ਹਰਿ ਮੇਰੀ ਪੂੰਜੀ ਮੇਰਾ ਹਰਿ ਵੇਸਾਹੁ[੧੪] ॥ ਗੁਰਮੁਖਿ[੧੫] ਧਨੁ ਖਟੀ ਹਰਿ ਮੇਰਾ ਸਾਹੁ ॥੩॥ ਗੁਰ ਕਿਰਪਾ ਤੇ ਇਹ ਮਤਿ ਆਵੈ ॥ ਜਨ ਨਾਨਕੁ ਹਰਿ ਕੈ ਅੰਕਿ[੧੬] ਸਮਾਵੈ ॥੪॥੧੬॥ ਆਸਾ ਮਹਲਾ ੫ ॥ ਪ੍ਰਭੁ ਹੋਇ ਕ੍ਰਿਪਾਲੁ ਤ ਇਹੁ ਮਨੁ ਲਾਈ[੧੭] ॥ ਸਤਿਗੁਰੁ ਸੇਵਿ ਸਭੈ ਫਲ ਪਾਈ ॥ ੧ ॥ ਮਨ [੧੮]ਕਿਉ ਬੈਰਾਗੁ ਕਰਹਿਗਾ ਸਤਿਗੁਰੁ ਮੇਰਾ ਪੂਰਾ ॥ ਮਨਸਾ[੧੯] ਕਾ ਦਾਤਾ ਸਭ ਸੁਖ ਨਿਧਾਨੁ [੨੦]ਅੰਮ੍ਰਿਤ ਸਰਿ ਸਦ ਹੀ ਭਰਪੂਰਾ ॥੧॥ ਰਹਾਉ ॥ ਚਰਣ ਕਮਲ ਰਿਦ ਅੰਤਰਿ ਧਾਰੇ ॥ ਪ੍ਰਗਟੀ ਜੋਤਿ ਮਿਲੇ ਰਾਮ ਪਿਆਰੇ ॥ ੨ ॥ [੨੧]ਪੰਚ ਸਖੀ ਮਿਲਿ ਮੰਗਲੁ[੨੨] ਗਾਇਆ ॥ [੨੩]ਅਨਹਦ ਬਾਣੀ ਨਾਦੁ ਵਜਾਇਆ ॥ ੩ ॥ ਗੁਰੁ ਨਾਨਕੁ ਤੁਠਾ[੨੪] ਮਿਲਿਆ ਹਰਿ ਰਾਇ ॥ ਸੁਖਿ ਰੈਣਿ[੨੫] ਵਿਹਾਣੀ ਸਹਜਿ ਸੁਭਾਇ ॥ ੪ ॥ ੧੭ ॥ ਆਸਾ ਮਹਲਾ ੫ ॥ †ਕਰਿ ਕਿਰਪਾ ਹਰਿ ਪਰਗਟੀ ਆਇਆ ॥ ਮਿਲਿ ਸਤਿਗੁਰ ਧਨੁ[੨੬] ਪੂਰਾ ਪਾਇਆ ॥ ੧ ॥ ਐਸਾ ਹਰਿ ਧਨੁ ਸੰਚੀਐ[੨੭] ਭਾਈ ॥ [੨੮]ਭਾਹਿ ਨ ਜਾਲੈ ਜਲਿ ਨਹੀ ਡੂਬੈ ਸੰਗੁ ਛੋਡਿ ਕਰਿ ਕਤਹੁ ਨ ਜਾਈ ॥੧॥ ਰਹਾਉ ॥ ਤੋਟਿ ਨ ਆਵੈ ਨਿਖੁਟਿ ਨ ਜਾਇ ॥ ਖਾਇ ਖਰਚਿ ਮਨੁ ਰਹਿਆ ਅਘਾਇ[੨੯] ॥ ੨ ॥ ਸੋ ਸਚੁ ਸਾਹੁ ਜਿਸੁ ਘਰਿ ਹਰਿ ਧਨੁ ਸੰਚਾਣਾ[੩੦] ॥ ਇਸੁ ਧਨ ਤੇ ਸਭੁ ਜਗੁ ਵਰਸਾਣਾ[੩੧] ॥ ੩ ॥ ਤਿਨਿ ਹਰਿ ਧਨੁ ਪਾਇਆ ਜਿਸੁ [੩੨]ਪੁਰਬ ਲਿਖੇ ਕਾ ਲਹਣਾ ॥ ਜਨ ਨਾਨਕ ਅੰਤਿ ਵਾਰ ਨਾਮੁ ਗਹਣਾ ॥ ੪ ॥ ੧੮ ॥ ਆਸਾ ਮਃ ੫ ॥ ‡ਜੈਸੇ ਕਿਰਸਾਣੁ[੩੩] ਬੋਵੈ ਕਿਰਸਾਨੀ[੩੪] ॥ [੩੫]ਕਾਚੀ ਪਾਕੀ ਬਾਢਿ ਪਰਾਨੀ ॥ ੧ ॥ ਜੋ ਜਨਮੈ ਸੋ ਜਾਨਹੁ ਮੂਆ ॥ ਗੋਵਿੰਦ ਭਗਤੁ ਅਸਥਿਰੁ ਹੈ ਥੀਆ[੩੬] ॥ ੧ ॥ ਰਹਾਉ ॥ ਦਿਨ ਤੇ ਸਰਪਰ[੩੭] ਪਉਸੀ ਰਾਤਿ ॥ ਰੈਣਿ ਗਈ ਫਿਰਿ ਹੋਇ ਪਰਭਾਤਿ ॥ ੨ ॥ ਮਾਇਆ ਮੋਹਿ ਸੋਇ ਰਹੇ ਅਭਾਗੇ ॥ [੩੮]ਗੁਰ ਪ੍ਰਸਾਦਿ ਕੋ ਵਿਰਲਾ

੧ ਬਹੁਤੀ ।
੨ ਪਤੀ ਨਾਲ ।
੩ ਚਾਰ ਪਹਿਰ ਚਾਰ ਜੁਗਾਂ ਦੇ ਬਰਾਬਰ ਹੋ ਗਏ ਹਨ ਤੇ ਜਦ ਰਾਤ ਹੁੰਦੀ ਹੈ ਤਾਂ ਮੁਕਣ ਵਿਚ ਹੀ ਨਹੀਂ ਆਉਂਦੀ ।
੪ ਕਾਮਾਦਿਕ ਦੂਤਾਂ ਨੇ ।
੫ ਟੱਕਰਾਂ ਮਾਰ ਮਾਰ ਕੇ ।
੬ ਮਾਯੂਸੀ ਨਾਲ ਹਥ ਜ਼ੋਰ ਨਾਲ ਮਾਰਦੀ ਹੈ ।
੭ ਆਤਮਾ ਨੂੰ ਸਮਝ ਕੇ ।
੮ ਵੱਡੇ ਤੋਂ ਵੱਡੇ ਖ਼ਜ਼ਾਨੇ ।
੯ ਮਿੱਤਰ ।
੧੦ ਦੁਖ ਸੁਖ ਵਿਚ ਯਾਦ ਕਰਦਾ ਹਾਂ ਤਾਂ ਹਾਜ਼ਰ ਹੁੰਦਾ ਹੈ ।
੧੧ ਵਿਚਾਰਾ ।
੧੨ ਮੈਨੂੰ ਹਰੀ ਦਾ ਹੀ ਜ਼ੋਰ ਹੈ ।
੧੩ [ਉਹ ਹਾਕਮ ਜਿਸ ਪਾਸ ਫ਼ਰਿਆਦ ਲਿਜਾ ਸਕੀਏ] ਆਸਰਾ ।
੧੪ [ਵਿਸ਼੍ਵਾਸ] ਭਰੋਸਾ ਜਾਂ ਸਾਖ (credit) ਜੋ ਵਿਹਾਰੀ ਨੂੰ ਲੈਣ ਦੇਣ ਵਿਚ ਕੰਮ ਆਉਂਦੀ ਹੈ ।
੧੫ ਗੁਰਾਂ ਦੁਆਰਾ ।
੧੬ ਅੰਗ ਨਾਲ, ਗੋਦੀ ਵਿਚ ।
੧੭ ਲਾਈਂ, ਮੈਂ ਲਾਵਾਂ (ਸੇਵਾ ਵਿਚ) ।
੧੮ ਕਿਉਂ ਉਦਾਸ ਹੁੰਦਾ ਹੈਂ ?
੧੯ [ਇੱਛਾ] ਮਨ ਦੀਆਂ ਮੰਗਾਂ ।
੨੦ ਗੁਰੂ ਦੇ ਅੰਮ੍ਰਿਤ ਸਰੋਵਰ ਵਿਚ ਸਦਾ ਨਾਮ-ਅੰਮ੍ਰਿਤ ਭਰਿਆ ਰਹਿੰਦਾ ਹੈ ।
੨੧ ਪੰਜ ਗਿਆਨ ਇੰਦ੍ਰੇ ।
੨੨ ਖ਼ੁਸ਼ੀ ਦਾ ਗੀਤ ।
੨੩ ਭਾਵ ਆਤਮ ਮੰਡਲ ਦਾ ਸੁਖ ਤੇ ਖ਼ੁਸ਼ੀ ਪ੍ਰਗਟ ਹੋਈ ਹੈ । ਦੇਖੋ ਪੰਨਾ ੩੭੦, ਨੋਟ ੩੨ ।
੨੪ ਮਿਹਰ ਵਿਚ ਆਇਆ ।
੨੫ ਉਮਰ ਰੂਪ ਰਾਤ ।
੨੬ ਹਰੀ-ਨਾਮ ਧਨ ।
੨੭ ਇਕੱਠਾ ਕਰੀਏ ।
੨੮ ਅੱਗ ਵਿਚ ਨਹੀਂ ਸੜਦਾ ਤੇ ਜਲ ਵਿਚ ਨਹੀਂ ਡੁਬਦਾ ।
੨੯ ਰਜਿਆ ।
੩੦ ਇਕੱਠਾ ਹੋਇਆ ੨ ।
੩੧ ਲਾਭ ਉਠਾਂਦਾ ਹੈ ।
੩੨ ਪਹਿਲੋਂ ਦੇ ਲਿਖੇ ਹੋਏ ਭਾਗਾਂ ਅਨੁਸਾਰ ।
੩੩ ਕਿਸਾਨ, ਜ਼ਿਮੀਂਦਾਰ ।
੩੪ ਖੇਤੀ ।
੩੫ ਕੱਚੀ ਪੱਕੀ ਵਢ ਪਾਉਂਦਾ ਹੈ, ਭਾਵ ਵਢ ਲੈਂਦਾ ਹੈ ।
੩੬ ਹੋਇਆ ਹੈ ।
੩੭ ਜ਼ਰੂਰ ।
੩੮ ਗੁਰੂ ਦੀ ਕਿਰਪਾ ਨਾਲ ।

* ਸਮੁੱਚਾ ਭਾਵ–ਹਰਿ-ਰਸ ਵਲ ਪ੍ਰੇਰਨ ਲਈ ਹਰੀ ਦੀ ਸੇਵਾ ਦੇ ਗੁਣ ਦੱਸਦੇ ਹਨ, ਜਿਨ੍ਹਾਂ ਦੀ ਸੋਝੀ ਗੁਰੂ ਦੀ ਕਿਰਪਾ ਨਾਲ ਹੁੰਦੀ ਹੈ । ਇਹੋ ਭਾਵ ਅਗਲੇ ਸ਼ਬਦ ਦਾ ਹੈ ।

† ਹਰੀ-ਧਨ ਦੇ ਗੁਣ ਦੱਸੇ ਹਨ ।

‡ ਜੀਵਣ ਦਾ ਕੋਈ ਵਿਸਾਹ ਨਹੀਂ, ਇਸ ਲਈ ਸਥਿਰ ਰਹਿਣ ਲਈ ਭਗਤੀ ਕਰਨੀ ਚਾਹੀਦੀ ਹੈ ।

ਜਾਗੇ ॥ ੩ ॥ ਕਹੁ ਨਾਨਕ ਗੁਣ ਗਾਈਅਹਿ ਨੀਤ ॥ ਮੁਖ ਊਜਲ ਹੋਇ ਨਿਰਮਲ ਚੀਤ ॥ ੪ ॥ ੧੯ ॥ ਆਸਾ ਮਹਲਾ ੫ ॥ *[੧]ਨਉ ਨਿਧਿ ਤੇਰੈ ਸਗਲ ਨਿਧਾਨ ॥ ਇਛਾ ਪੂਰਕੁ ਰਖੈ ਨਿਦਾਨ ॥ ੧ ॥ ਤੂੰ ਮੇਰੋ ਪਿਆਰੋ ਤਾ ਕੈਸੀ ਭੂਖਾ ॥ ਤੂੰ ਮਨਿ ਵਸਿਆ ਲਗੈ ਨ ਦੂਖਾ ॥ ੧ ॥ ਰਹਾਉ ॥ ਜੋ ਤੂੰ ਕਰਹਿ ਸੋਈ ਪਰਵਾਣੁ ॥ ਸਾਚੇ ਸਾਹਿਬ ਤੇਰਾ ਸਚੁ ਫੁਰਮਾਣੁ ॥ ੨ ॥ ਜਾ ਤੁਧੁ ਭਾਵੈ ਤਾ ਹਰਿ ਗੁਣ ਗਾਉ ॥ ਤੇਰੈ ਘਰਿ ਸਦਾ ਸਦਾ ਹੈ ਨਿਆਉ ॥ ੩ ॥ ਸਾਚੇ ਸਾਹਿਬ ਅਲਖ[੨] ਅਭੇਵ[੩] ॥ ਨਾਨਕ ਲਾਇਆ ਲਾਗਾ ਸੇਵ ॥ ੪ ॥ ੨੦ ॥ ਆਸਾ ਮਹਲਾ ੫ ॥ †ਨਿਕਟਿ[੪] ਜੀਅ ਕੈ ਸਦ ਹੀ ਸੰਗਾ ॥ ਕੁਦਰਤਿ ਵਰਤੈ ਰੂਪ ਅਰੁ ਰੰਗਾ ॥ ੧ ॥ ਕਰ੍ਹੈ[੫] ਨ ਝੁਰੈ ਨਾ ਮਨੁ ਰੋਵਨਹਾਰਾ ॥ ਅਵਿਨਾਸੀ ਅਵਿਗਤੁ[੬] ਅਗੋਚਰੁ[੭] ਸਦਾ ਸਲਾਮਤਿ ਖਸਮੁ ਹਮਾਰਾ ॥ ੧ ॥ ਰਹਾਉ ॥ ਤੇਰੇ ਦਾਸਰੇ[੮] ਕਉ ਕਿਸ ਕੀ ਕਾਣਿ[੯] ॥ ਜਿਸ ਕੀ ਮੀਰਾ[੧੦] ਰਾਖੈ ਆਣਿ[੧੧] ॥੨॥ ਜੋ ਲਉਡਾ[੧੨] ਪ੍ਰਭਿ ਕੀਆ ਅਜਾਤਿ ॥ ਤਿਸੁ ਲਉਡੇ ਕਉ ਕਿਸ ਕੀ ਤਾਤਿ[੧੩] ॥੩॥ ਵੇਮੁਹਤਾਜਾ ਵੇਪਰਵਾਹੁ ॥ ਨਾਨਕ ਦਾਸ [੧੪]ਕਹਹੁ ਗੁਰ ਵਾਹੁ ॥ ੪ ॥ ੨੧ ॥ ਆਸਾ ਮਹਲਾ ੫ ॥ ‡ਹਰਿ ਰਸੁ ਛੋਡਿ ਹੋਛੈ[੧੫] ਰਸਿ ਮਾਤਾ[੧੬] ॥ ਘਰ ਮਹਿ ਵਸਤੁ ਬਾਹਰਿ ਉਠਿ ਜਾਤਾ ॥ ੧ ॥ [੧੭]ਸੁਨੀ ਨ ਜਾਈ ਸਚੁ ਅੰਮ੍ਰਿਤ ਕਾਥਾ ॥ ਰਾਰਿ[੧੮] ਕਰਤ ਝੂਠੀ ਲਗਿ ਗਾਥਾ[੧੯] ॥੧॥ ਰਹਾਉ ॥ [੨੦]ਵਜਹੁ ਸਾਹਿਬ ਕਾ ਸੇਵ ਬਿਰਾਨੀ ॥ [੨੧]ਐਸੇ ਗੁਨਹ ਅਛਾਦਿਓ ਪ੍ਰਾਨੀ ॥ ੨ ॥ ਤਿਸੁ ਸਿਉ ਲੂਕ[੨੨] ਜੋ ਸਦ ਹੀ ਸੰਗੀ ॥ ਕਾਮਿ ਨ ਆਵੈ ਸੋ ਫਿਰਿ ਫਿਰਿ ਮੰਗੀ ॥ ੩ ॥ ਕਹੁ ਨਾਨਕ ਪ੍ਰਭ ਦੀਨ ਦਇਆਲਾ ॥ ਜਿਉ ਭਾਵੈ ਤਿਉ ਕਰਿ ਪ੍ਰਤਿਪਾਲਾ ॥ ੪ ॥ ੨੨॥ ਆਸਾ ਮਹਲਾ ੫ ॥ ਜੀਅ ਪ੍ਰਾਨ ਧਨੁ ਹਰਿ ਕੋ ਨਾਮੁ ॥ ਈਹਾ ਊਹਾਂ ਉਨ ਸੰਗਿ ਕਾਮੁ ॥੧॥ ਬਿਨੁ ਹਰਿ ਨਾਮ ਅਵਰੁ ਸਭੁ ਥੋਰਾ ॥ [੨੩]ਤ੍ਰਿਪਤਿ ਅਘਾਵੈ ਹਰਿ ਦਰਸਨਿ ਮਨੁ ਮੋਰਾ ॥ ੧ ॥ ਰਹਾਉ ॥ [੨੪]ਭਗਤਿ ਭੰਡਾਰ ਗੁਰਬਾਨੀ ਲਾਲ ॥ ਗਾਵਤ ਸੁਨਤ ਕਮਾਵਤ ਨਿਹਾਲ ॥੨॥ ਚਰਣ ਕਮਲ ਸਿਉ ਲਾਗੋ ਮਾਨੁ[੨੫] ॥ ਸਤਿਗੁਰਿ ਤੂਠੈ[੨੬] ਕੀਨੋ ਦਾਨੁ ॥੩॥ ਨਾਨਕ ਕਉ ਗੁਰਿ [੨੭]ਦੀਖਿਆ ਦੀਨ੍ਹ ॥ ਪ੍ਰਭ ਅਬਿਨਾਸੀ ਘਟਿ ਘਟਿ ਚੀਨ੍ਹ[੨੮] ॥ ੪ ॥ ੨੩ ॥ ਆਸਾ ਮਹਲਾ ੫ ॥ [੨੯]ਅਨਦ ਬਿਨੋਦ ਭਰੇਪੁਰਿ ਧਾਰਿਆ ॥ ਅਪੁਨਾ ਕਾਰਜੁ[੩੦] ਆਪਿ ਸਵਾਰਿਆ ॥ ੧ ॥ ਪੂਰ ਸਮਗ੍ਰੀ ਪੂਰੇ ਠਾਕੁਰ ਕੀ ॥ [੩੧]ਭਰਿਪੁਰਿ ਧਾਰਿ ਰਹੀ ਸੋਭ ਜਾ ਕੀ ॥ ੧ ॥ ਰਹਾਉ ॥ ਨਾਮੁ ਨਿਧਾਨੁ ਜਾ ਕੀ ਨਿਰਮਲ ਸੋਇ[੩੨] ॥ ਆਪੇ ਕਰਤਾ ਅਵਰੁ ਨ ਕੋਇ ॥ ੨ ॥ ਜੀਅ ਜੰਤ ਸਭਿ ਤਾ ਕੈ ਹਾਥਿ ॥ [੩੩]ਰਵਿ ਰਹਿਆ ਪ੍ਰਭੁ ਸਭ ਕੈ ਸਾਥਿ ॥

੧ ਤੇਰੇ ਪਾਸ ਨੌਂ ਨਿਧੀਆਂ ਤੇ ਸਾਰੇ ਖਜ਼ਾਨੇ ਹਨ, ਤੂੰ ਸਭ ਦੀ ਇੱਛਾ ਪੂਰਨ ਕਰਦਾ ਹੈਂ ਤੇ ਅੰਤ ਨੂੰ ਰਖਿਆ ਕਰਦਾ ਹੈਂ । 'ਨਉਨਿਧਿ' ਲਈ ਦੇਖੋ ਪੰਨਾ ੩੫੩, ਫੁਟ ਨੋਟ * ।

੨ ਜਿਸ ਨੂੰ ਸਮਝ ਨਾ ਸਕੀਏ ।

੩ ਜਿਸ ਦਾ ਭੇਦ ਨਾ ਪਾਇਆ ਜਾ ਸਕੇ ।

੪ ਨੇੜੇ ।

੫ ਕੜ੍ਹਦਾ । ਹੁਣ ਮਨ ਨਾ ਕੜ੍ਹਦਾ ਹੈ ਨਾ ਝੁਰਦਾ ਹੈ ਤੇ ਨਾ ਰੋਂਦਾ ਹੈ, ਕਿਉਂਕਿ ਅਬਿਨਾਸੀ ਵਾਹਿਗੁਰੂ ਦੀ ਓਟ ਲਈ ਹੈ ।

੬ ਜੋ ਚਲਾਇਮਾਨ ਨਹੀਂ, ਨਿੱਤ ਰਹਿਣ ਵਾਲਾ ।

੭ ਵਾਹਿਗੁਰੂ ਜੋ ਇੰਦ੍ਰਿਆਂ ਦਾ ਵਿਸ਼ਾ ਨਹੀਂ ।

੮ ਦਾਸ, ਸੇਵਕ ।

੯ ਮੁਥਾਜੀ ।

੧੦ ਮਾਲਕ, ਸ਼ਾਹ ।

੧੧ [ਫ਼ਾਰਸੀ] ਅਣਖ, ਲਾਜ, ਇੱਜ਼ਤ, ਯਥਾ 'ਨਾਮ ਦੇਉ ਤਾਚੀ ਆਣਿ' ।

੧੨ ਲੌਂਡਾ, ਸੇਵਕ । ਜਿਸ ਸੇਵਕ ਨੂੰ ਜਾਤ ਪਾਤ ਬਿਰਾਦਰੀ ਆਦਿ ਦੇ ਬੰਧਨਾਂ ਤੋਂ ਤੂੰ ਰਹਿਤ ਕੀਤਾ ਹੈ ।

੧੩ ਈਰਖਾ ।

੧੪ ਐਸੇ ਗੁਰੂ (ਹਰੀ) ਦੀ ਵਾਹ (ਸਿਫ਼ਤ ਸਲਾਹ) ਕਹੋ ।

੧੫ ਤੁਛ, ਫੋਕਾ ।

੧੬ ਮਸਤ ਹੋਇਆ ।।

੧੭ ਉਸ ਕੋਲੋਂ ਸਚ ਜਾਂ ਅੰਮ੍ਰਿਤ ਕਥਾ ਸੁਣੀ ਨਹੀਂ ਜਾਂਦੀ (ਸਵਾਦ ਜੋ ਹੋਰ ਪਾਸੇ ਦਾ ਪਿਆ ਹੋਇਆ ਹੈ) ।

੧੮ ਝਗੜਾ ।

੧੯ ਕਥਾ ।

੨੦ ਤਨਖ਼ਾਹ ਮਾਲਕ ਤੋਂ ਤੇ ਸੇਵਾ ਗ਼ੈਰ ਦੀ !

੨੧ ਐਸੇ ਪਾਪਾਂ ਵਿਚ ਜੀਵ ਢਕਿਆ ਪਿਆ ਹੈ ।

੨੨ ਲੁਕਾਉ ।

੨੩ ਰਜ ਜਾਂਦਾ ਹੈ ਹਰੀ ਦਰਸ਼ਨ ਨਾਲ ।

੨੪ ਗੁਰਬਾਣੀ ਭਗਤੀ ਦਾ ਲਾਲ (ਰਤਨਾਂ ਵਾਂਗ ਅਮੋਲਕ) ਖ਼ਜ਼ਾਨਾ ਹੈ ।

੨੫ ਮਨ ।

੨੬ ਕ੍ਰਿਪਾਲੂ ਹੋ ਕੇ ।

੨੭ ਸਿਖਿਆ ਦਿਤੀ ਹੈ ।

੨੮ ਸਮਝਿਆ ਹੈ, ਦੇਖਿਆ ਹੈ (ਹਰ ਇਕ ਹਸਤੀ ਵਿਚ) ।

੨੯ ਸਭ ਅਨੰਦ ਤਮਾਸ਼ੇ ਉਸ ਭਰਪੂਰ ਵਾਹਿਗੁਰੂ ਨੇ ਬਣਾਏ ਹਨ ।

੩੦ ਕੀਤਾ ਹੋਇਆ, ਰਚਨਾ ।

੩੧ ਜਿਸ ਦੀ ਸੋਭਾ ਭਰਪੂਰ ਹੋ ਕੇ ਪਸਰੀ ਹੋਈ ਹੈ ।

੩੨ ਸੋਭਾ ।

੩੩ ਰਮਿਆ ਹੋਇਆ ਹੈ ।

---

* ਸਮੁੱਚਾ ਭਾਵ—ਹਰੀ ਦਾ ਪਿਆਰ ਸਾਰੀਆਂ ਭੁੱਖਾਂ ਪੂਰੀਆਂ ਕਰ ਦਿੰਦਾ ਹੈ ।

† ਹਰੀ-ਰਸ ਵਲ ਪ੍ਰੇਰਨ ਲਈ ਦੱਸਦੇ ਹਨ ਕਿ ਵੇਮੁਹਤਾਜ ਹਰੀ ਦਾ ਭਗਤ ਭੀ ਵੇਮੁਹਤਾਜ ਹੋ ਜਾਂਦਾ ਹੈ ।

‡ ਹਰਿ-ਰਸ ਨੂੰ ਛੱਡ ਕੇ ਹੋਛੇ ਰਸਾਂ ਵਿੱਚ ਲਗਣ ਵਾਲੇ ਦੇ ਔਗਣ ਦੱਸੇ ਹਨ ।

੩ ॥ [੧]ਪੂਰਾ ਗੁਰੁ ਪੂਰੀ ਬਣਤ ਬਣਾਈ ॥ ਨਾਨਕ [੨]ਭਗਤ ਮਿਲੀ ਵਡਿਆਈ ॥ ੪ ॥ ੨੪ ॥ ਆਸਾ ਮਹਲਾ ੫ ॥ *ਗੁਰ ਕੈ ਸਬਦਿ ਬਨਾਵਹੁ[੩] ਇਹੁ ਮਨੁ ॥ [੪]ਗੁਰ ਕਾ ਦਰਸਨੁ ਸੰਚਹੁ ਹਰਿ ਧਨੁ ॥ ੧ ॥ ਊਤਮ ਮਤਿ ਮੇਰੈ ਰਿਦੈ ਤੂੰ ਆਉ ॥ ਧਿਆਵਉ ਗਾਵਉ ਗੁਣ ਗੋਵਿੰਦਾ [੫]ਅਤਿ ਪ੍ਰੀਤਮ ਮੋਹਿ ਲਾਗੈ ਨਾਉ ॥ ੧ ॥ ਰਹਾਉ ॥ [੬]ਤ੍ਰਿਪਤਿ ਅਘਾਵਨੁ ਸਾਚੈ ਨਾਇ ॥ [੭]ਅਠਸਠਿ ਮਜਨੁ ਸੰਤ ਧੂਰਾਇ ॥ ੨ ॥ ਸਭ ਮਹਿ ਜਾਨਉ ਕਰਤਾ ਏਕ ॥ ਸਾਧਸੰਗਤਿ ਮਿਲਿ [੮]ਬੁਧਿ ਬਿਬੇਕ ॥ ੩ ॥ [੯]ਦਾਸੁ ਸਗਲ ਕਾ ਛੋਡਿ ਅਭਿਮਾਨੁ ॥ ਨਾਨਕ ਕਉ ਗੁਰਿ ਦੀਨੋ ਦਾਨੁ ॥ ੪ ॥ ੨੫ ॥ ਆਸਾ ਮਹਲਾ ੫ ॥ [੧੦]ਬੁਧਿ ਪ੍ਰਗਾਸ ਭਈ ਮਤਿ ਪੂਰੀ ॥ ਤਾ ਤੇ ਬਿਨਸੀ ਦੁਰਮਤਿ ਦੂਰੀ[੧੧] ॥ ੧ ॥ ਐਸੀ ਗੁਰਮਤਿ ਪਾਈਅਲੇ[੧੨] ॥ [੧੩]ਬੂਡਤ ਘੋਰ ਅੰਧ ਕੂਪ ਮਹਿ ਨਿਕਸਿਓ ਮੇਰੇ ਭਾਈ ਰੇ ॥ ੧ ॥ ਰਹਾਉ ॥ ਮਹਾ ਅਗਾਹ[੧੪] ਅਗਨਿ ਕਾ ਸਾਗਰੁ ॥ ਗੁਰੁ ਬੋਹਿਥੁ[੧੫] ਤਾਰੇ ਰਤਨਾਗਰੁ[੧੬] ॥ ੨ ॥ ਦੁਤਰ[੧੭] ਅੰਧ ਬਿਖਮ[੧੮] ਇਹ ਮਾਇਆ ॥ [੧੯]ਗੁਰਿ ਪੂਰੈ ਪਰਗਟੁ ਮਾਰਗੁ ਦਿਖਾਇਆ ॥ ੩ ॥ ਜਾਪ ਤਾਪ ਕਛੁ ਉਕਤਿ[੨੦] ਨ ਮੋਰੀ ॥ [੨੧]ਗੁਰ ਨਾਨਕ ਸਰਣਾਗਤਿ ਤੋਰੀ ॥ ੪ ॥ ੨੬ ॥ ਆਸਾ ਮਹਲਾ ੫ ਤਿਪਦੇ ੨ ॥ †ਹਰਿ ਰਸੁ ਪੀਵਤ ਸਦ ਹੀ ਰਾਤਾ ॥ [੨੨]ਆਨ ਰਸਾ ਖਿਨ ਮਹਿ ਲਹਿ ਜਾਤਾ ॥ ਹਰਿ ਰਸ ਕੇ ਮਾਤੇ ਮਨਿ ਸਦਾ ਅਨੰਦ ॥ ਆਨ ਰਸਾ ਮਹਿ ਵਿਆਪੈ ਚਿੰਦ[੨੩] ॥ ੧ ॥ ਹਰਿ ਰਸੁ ਪੀਵੈ ਅਲਮਸਤੁ[੨੪] ਮਤਵਾਰਾ ॥ ਆਨ ਰਸਾ ਸਭਿ ਹੋਛੇ[੨੫] ਰੇ ॥੧॥ ਰਹਾਉ ॥ ਹਰਿ ਰਸ ਕੀ ਕੀਮਤਿ ਕਹੀ ਨ ਜਾਇ ॥ ਹਰਿ ਰਸੁ ਸਾਧੂ ਹਾਟਿ[੨੬] ਸਮਾਇ ॥ ਲਾਖ ਕਰੋਰੀ ਮਿਲੈ ਨ ਕੇਹ[੨੭] ॥ ਜਿਸਹਿ ਪਰਾਪਤਿ[੨੮] ਤਿਸ ਹੀ ਦੇਹਿ ॥ ੨ ॥ ਨਾਨਕ ਚਾਖਿ ਭਏ ਬਿਸਮਾਦੁ[੨੯] ॥ ਨਾਨਕ ਗੁਰ ਤੇ ਆਇਆ ਸਾਦੁ ॥ [੩੦]ਈਤ ਊਤ ਕਤ ਛੋਡਿ ਨ ਜਾਇ ॥ ਨਾਨਕ ਗੀਧਾ[੩੧] ਹਰਿ ਰਸ ਮਾਹਿ ॥ ੩ ॥ ੨੭ ॥ ਆਸਾ ਮਹਲਾ ੫ ॥ ‡ਕਾਮੁ ਕ੍ਰੋਧੁ ਲੋਭੁ ਮੋਹੁ ਮਿਟਾਵੈ ਛੁਟਕੈ [੩੨]ਦੁਰਮਤਿ ਅਪੁਨੀ ਧਾਰੀ ॥ ਹੋਇ ਨਿਮਾਣੀ ਸੇਵ ਕਮਾਵਹਿ ਤਾ ਪ੍ਰੀਤਮ ਹੋਵਹਿ ਮਨਿ ਪਿਆਰੀ ॥ ੧ ॥ ਸੁਣਿ ਸੁੰਦਰਿ[੩੩] ਸਾਧੂ ਬਚਨ ਉਧਾਰੀ[੩੪] ॥ ਦੂਖ ਭੂਖ ਮਿਟੈ ਤੇਰੋ ਸਹਸਾ[੩੫] ਸੁਖ ਪਾਵਹਿ ਤੂੰ [੩੬]ਸੁਖਮਨਿ ਨਾਰੀ ॥ ੧ ॥ ਰਹਾਉ ॥ ਚਰਣ ਪਖਾਰਿ[੩੭] ਕਰਉ ਗੁਰ ਸੇਵਾ ਆਤਮ ਸੁਧੁ [੩੮]ਬਿਖੁ ਤਿਆਸ ਨਿਵਾਰੀ ॥ ਦਾਸਨ ਕੀ ਹੋਇ ਦਾਸਿ ਦਾਸਰੀ ਤਾ ਪਾਵਹਿ ਸੋਭਾ ਹਰਿ ਦੁਆਰੀ ॥ ੨ ॥ [੩੯]ਇਹੀ ਅਚਾਰ ਇਹੀ ਬਿਉਹਾਰਾ ॥ ਆਗਿਆ ਮਾਨਿ[੪੦] ਭਗਤਿ ਹੋਇ ਤੁਮ੍ਹਾਰੀ ॥ ਜੋ ਇਹੁ ਮੰਤ੍ਰੁ[੪੧] ਕਮਾਵੈ ਨਾਨਕ ਸੋ ਭਉਜਲੁ[੪੨]

੧ ਹਰੀ ਪੂਰਾ ਗੁਰੂ ਹੈ।
੨ ਭਗਤਾਂ ਨੂੰ।
੩ ਘੜੇ।
੪ ਗੁਰੂ ਦਾ ਦਰਸ਼ਨ ਇਹ ਹਰੀ ਧਨ ਹੈ, ਜਿਸ ਨੂੰ ਇਕੱਠਾ ਕਰੋ।
੫ ਮੈਨੂੰ ਨਾਮ ਬਹੁਤ ਪਿਆਰਾ ਲਗੇ।
੬ ਸੱਚੇ ਨਾਮ ਦੁਆਰਾ ਰਜ ਹੁੰਦਾ ਹੈ, ਪੂਰੀ ਤਰ੍ਹਾਂ ਨਿਸ਼ਾ ਹੁੰਦੀ ਹੈ।
੭ ਸੰਤਾਂ ਦੀ ਧੂੜੀ ੬੮ ਤੀਰਥਾਂ ਦੇ ਇਸ਼ਨਾਨ ਬਰਾਬਰ ਹੈ।
੮ ਵਿਚਾਰ ਵਾਲੀ ਬੁਧੀ।
੯ ਹੰਕਾਰ ਛਡ ਕੇ ਸਭਨਾਂ ਦਾ ਸੇਵਕ ਹੋ ਗਿਆ ਹਾਂ। ਗੁਰੂ ਨੇ ਨਾਨਕ ਨੂੰ (ਐਸੀ ਬੁਧ ਦਾ) ਦਾਨ ਦਿੱਤਾ ਹੈ।
੧੦ (ਗੁਰੂ ਦੀ) ਪੂਰੀ ਅਕਲ ਦੁਆਰਾ ਮੇਰੀ ਅਕਲ ਚਾਨਣ ਵਾਲੀ ਹੋ ਗਈ।
੧੧ ਵਿਥ, ਫ਼ਰਕ।
੧੨ ਮਿਲੀ ਹੈ।
੧੩ ਬਹੁਤ ਹਨੇਰੇ ਖੂਹ ਵਿਚ ਡੁਬਦਾ ਨਿਕਲਿਆ ਹਾਂ, ਹੇ ਭਰਾਵੋ!
੧੪ ਜੋ ਗਾਹਿਆ ਨਾ ਜਾ ਸਕੇ।
੧੫ ਜਹਾਜ਼।
੧੬ [ਰਤਨਾਕਰ] ਰਤਨਾਂ ਦੀ ਖਾਣ। ਗੁਰੂ, ਜੋ ਰਤਨ ਰੂਪ ਗੁਣਾਂ ਦੀ ਖਾਣ ਹੈ, ਜਹਾਜ਼ ਬਣ ਕੇ ਤਾਰਦਾ ਹੈ।
੧੭ ਔਖੀ ਤਰੀ ਜਾਣ ਵਾਲੀ।
੧੮ ਕਠਨ, ਔਖੀ, ਡਾਢੀ।
੧੯ ਪੂਰੇ ਗੁਰੂ ਨੇ (ਐਸੀ ਔਖੀ ਥਾਂ ਵਿਚੋਂ ਲੰਘਣ ਲਈ ਭੀ) ਸਾਫ਼ ਰਸਤਾ ਦਸ ਦਿੱਤਾ।
੨੦ ਦਲੀਲ।
੨੧ ਮੈਂ ਤਾਂ, ਹੇ ਗੁਰੂ ਨਾਨਕ! ਤੇਰੀ ਸ਼ਰਨ ਆਇਆ ਹਾਂ।
੨੨ ਹੋਰ ਰਸ।
੨੩ ਚਿੰਤਾ।
੨੪ ਪੂਰਨ ਮਸਤੀ ਵਿਚ ਰਹਿਣ ਵਾਲਾ।
੨੫ ਤੁਛ।
੨੬ ਹਰੀ ਵਿੱਚ, ਭਾਵ ਸਤ-ਸੰਗਤ ਵਿੱਚ।
੨੭ ਕਿਸੇ ਨੂੰ। ਕਿਸੇ ਨੂੰ ਲਖਾਂ ਕਰੋੜਾਂ ਤੋਂ ਇਹ ਰਸ ਨਹੀਂ ਮਿਲਦਾ।
੨੮ ਭਾਗਾਂ ਵਿਚ।
੨੯ ਅਸਚਰਜ।
੩੦ ਇਸ ਸੁਆਦ ਨੂੰ ਏਥੇ ਉਥੇ ਕਿਤੇ ਛਡਦਾ ਨਹੀਂ।
੩੧ ਗਿਝ ਗਿਆ।
੩੨ ਆਪਣੀ ਆਪੇ ਧਾਰੀ ਹੋਈ ਦੁਰਮਤਿ।
੩੩ ਹੇ ਸੁੰਦਰੀ, ਸੁੰਦਰ ਨਾਰੀ।
੩੪ ਤਾਰਦੇ ਹਨ।
੩੫ ਫ਼ਿਕਰ।
੩੬ ਹੇ ਮਨ ਵਿਚ ਸੁਖ ਵਸਾਵਣ ਵਾਲੀ ਨਾਰੀ!
੩੭ ਪੇਕੇ।
੩੮ ਵਿਸ਼ਿਆਂ ਦੀ ਪਿਆਸ ਦੂਰ ਕੀਤੀ ਹੈ।
੩੯ ਇਹੋ ਤੇਰੇ ਪੁੰਨ ਕਰਮ ਹੋਣ, ਤੇ ਇਹੋ ਨਿਤ ਦੀ ਰਹਿਣੀ। 'ਆਚਾਰ' ਓਹ ਕੰਮ ਹਨ ਜੋ ਖਾਸ ਮੌਕੇ ਲਈ ਮੁਕਰਰ ਹੁੰਦੇ ਹਨ; 'ਬਿਉਹਾਰ' ਵਿਚ ਨਿਤ ਦੇ ਕਰਮ ਆਉਂਦੇ ਹਨ।
੪੦ ਮੰਨ ਕੇ।
੪੧ ਉਪਦੇਸ਼।
੪੨ ਸੰਸਾਰ ਸਾਗਰ।

* ਇਸ ਚੌਪਦੇ ਤੇ ਅਗਲੇ ਵਿਚ ਇਹ ਦਸਿਆ ਹੈ ਕਿ ਹਰੀ-ਰਸ ਦੇ ਸਮਝਣ ਵਾਲੀ ਮਤ ਗੁਰੂ ਤੋਂ ਮਿਲਦੀ ਹੈ, ਅਤੇ ਇਸ ਦੇ ਮਿਲਣ ਨਾਲ ਹੀ ਪੂਰੀ ਤਸੱਲੀ ਹੁੰਦੀ ਹੈ।

† ਇਸ ਤਿਪਦੇ ਵਿੱਚ ਹਰਿ-ਰਸ ਤੇ ਅਨ-ਰਸ ਦਾ ਟਾਕਰਾ ਕੀਤਾ ਹੈ।

‡ ਸਮੁੱਚਾ ਭਾਵ—ਇਹ ਹਰਿ-ਰਸ ਕਿਵੇਂ ਮਿਲੇ?

ਪਾਰਿ ਉਤਾਰੀ ॥ ੩ ॥ ੨੮ ॥ ਆਸਾ ਮਹਲਾ ੫ ਦੁਪਦੇ ॥ *ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥ ਅਵਰਿ ਕਾਜ ਤੇਰੈ ਕਿਤੈ ਨ ਕਾਮ ॥ ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥ ੧ ॥ ਸਰੰਜਾਮਿ ਲਾਗੁ ਭਵਜਲ ਤਰਨ ਕੈ ॥ ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ ॥ ੧ ॥ ਰਹਾਉ ॥ ਜਪੁ ਤਪੁ ਸੰਜਮੁ ਧਰਮੁ ਨ ਕਮਾਇਆ ॥ ਸੇਵਾ ਸਾਧ ਨ ਜਾਨਿਆ ਹਰਿ ਰਾਇਆ ॥ ਕਹੁ ਨਾਨਕ ਹਮ ਨੀਚ ਕਰੰਮਾ ॥ ਸਰਣਿ ਪਰੇ ਕੀ ਰਾਖਹੁ ਸਰਮਾ ॥ ੨ ॥ ੨੯ ॥ ਆਸਾ ਮਹਲਾ ੫ ॥ ਤੁਝ ਬਿਨੁ ਅਵਰੁ ਨਾਹੀ ਮੈ ਦੂਜਾ ਤੂੰ ਮੇਰੇ ਮਨ ਮਾਹੀ[1] ॥ ਤੂੰ ਸਾਜਨੁ ਸੰਗੀ ਪ੍ਰਭੁ ਮੇਰਾ [2]ਕਾਹੇ ਜੀਅ ਡਰਾਹੀ ॥ ੧ ॥ ਤੁਮਰੀ ਓਟ ਤੁਮਾਰੀ ਆਸਾ ॥ ਬੈਠਤ ਊਠਤ ਸੋਵਤ ਜਾਗਤ ਵਿਸਰੁ ਨਾਹੀ ਤੂੰ [3]ਸਾਸ ਗਿਰਾਸਾ ॥ ੧ ॥ ਰਹਾਉ ॥ ਰਾਖੁ ਰਾਖੁ ਸਰਣਿ ਪ੍ਰਭ ਅਪਨੀ ਅਗਨਿ ਸਾਗਰ ਵਿਕਰਾਲਾ[4] ॥ ਨਾਨਕ ਕੇ ਸੁਖਦਾਤੇ ਸਤਿਗੁਰ [5]ਹਮ ਤੁਮਰੇ ਬਾਲ ਗੁਪਾਲਾ ॥ ੨ ॥ ੩੦ ॥ ਆਸਾ ਮਹਲਾ ੫ ॥ † ਹਰਿ ਜਨ ਲੀਨੇ ਪ੍ਰਭੂ ਛਡਾਇ ॥ ਪ੍ਰੀਤਮ ਸਿਉ ਮੇਰੋ ਮਨੁ ਮਾਨਿਆ [6]ਤਾਪੁ ਮੁਆ ਬਿਖੁ ਖਾਇ ॥ ੧ ॥ ਰਹਾਉ ॥ ਪਾਲਾ ਤਾਊ[7] ਕਛੂ ਨ ਬਿਆਪੈ ਰਾਮਨਾਮ ਗੁਨ ਗਾਇ ॥ [8]ਡਾਕੀ ਕੋ ਚਿਤਿ ਕਛੂ ਨ ਲਾਗੈ ਚਰਨ ਕਮਲ ਸਰਨਾਇ ॥ ੧ ॥ ਸੰਤਪ੍ਰਸਾਦਿ[9] ਭਏ ਕਿਰਪਾਲਾ ਹੋਏ ਆਪਿ ਸਹਾਇ ॥ [10]ਗੁਨ ਨਿਧਾਨ ਨਿਤਿ ਗਾਵੈ ਨਾਨਕੁ ਸਹਸਾ ਦੁਖੁ ਮਿਟਾਇ ॥ ੨ ॥ ੩੧ ॥ ਆਸਾ ਮਹਲਾ ੫ ॥ ਅਉਖਧੁ[11] ਖਾਇਓ ਹਰਿ ਕੋ ਨਾਉ ॥ ਸੁਖ ਪਾਏ ਦੁਖ ਬਿਨਸਿਆ ਥਾਉ ॥ ੧ ॥ ਤਾਪੁ ਗਇਆ ਬਚਨਿ ਗੁਰ ਪੂਰੇ ॥ ਅਨਦੁ ਭਇਆ ਸਭਿ ਮਿਟੇ ਵਿਸੂਰੇ[12] ॥ ੧ ॥ ਰਹਾਉ ॥ ਜੀਅ ਜੰਤ ਸਗਲ[13] ਸੁਖੁ ਪਾਇਆ ॥ ਪਾਰਬ੍ਰਹਮੁ ਨਾਨਕ ਮਨਿ ਧਿਆਇਆ ॥ ੨ ॥ ੩੨ ॥ ਆਸਾ ਮਹਲਾ ੫ ‡ ॥ [14]ਬਾਂਛਤ ਨਾਹੀ ਸੁ ਬੇਲਾ ਆਈ ॥ ਬਿਨੁ ਹੁਕਮੈ ਕਿਉ ਬੁਝੈ ਬੁਝਾਈ ॥ ੧ ॥ [15]ਠੰਢੀ ਤਾਤੀ ਮਿਟੀ ਖਾਈ ॥ ਓਹੁ ਨ ਬਾਲਾ ਬੂਢਾ ਭਾਈ ॥ ੧ ॥ ਰਹਾਉ ॥ ਨਾਨਕ ਦਾਸ ਸਾਧ ਸਰਣਾਈ ॥ ਗੁਰਪ੍ਰਸਾਦਿ ਭਉ[16] ਪਾਰਿ ਪਰਾਈ ॥ ੨ ॥ ੩੩ ॥ ਆਸਾ ਮਹਲਾ ੫ ॥ [17]ਸਦਾ ਸਦਾ ਆਤਮ ਪਰਗਾਸੁ ॥ ਸਾਧਸੰਗਤਿ ਹਰਿ ਚਰਣ ਨਿਵਾਸੁ ॥ ੧ ॥ ਰਾਮਨਾਮ ਨਿਤਿ ਜਪਿ ਮਨ ਮੇਰੇ ॥ ਸੀਤਲ ਸਾਂਤਿ ਸਦਾ ਸੁਖ ਪਾਵਹਿ ਕਿਲਵਿਖ[18] ਜਾਹਿ ਸਭੇ ਮਨ ਤੇਰੇ ॥ ੧ ॥ ਰਹਾਉ ॥ ਕਹੁ ਨਾਨਕ [19]ਜਾ ਕੇ ਪੂਰਨ ਕਰਮ ॥ ਸਤਿਗੁਰ ਭੇਟੇ ਪੂਰਨ ਪਾਰਬ੍ਰਹਮ ॥ ੨ ॥ ੩੪ ॥ ਦੂਜੇ ਘਰ ਕੇ ਚਉਤੀਸ ॥ ਆਸਾ ਮਹਲਾ ੫ ॥ ਜਾ ਕਾ ਹਰਿ ਸੁਆਮੀ ਪ੍ਰਭੁ

੧ ਵਿੱਚ ।

੨ ਹੇ ਮਨ, ਕਿਸ ਲਈ ਡਰਦਾ ਹੈਂ ? (ਇਥੇ 'ਜੀਅ' ਸੰਬੋਧਨ ਕਾਰਕ ਵਿਚ ਹੈ, ਇਸ ਲਈ ਇਸ ਦਾ ਅਰਥ 'ਮਨ ਨੂੰ' ਨਹੀਂ ਹੋ ਸਕਦਾ।)

੩ ਖਾਂਦਿਆਂ ਪੀਂਦਿਆਂ ਤੇ ਸੁਆਸ ਲੈਂਦਿਆਂ, ਭਾਵ ਸਦਾ।

੪ ਡਰਾਉਣਾ।

੫ ਹੇ ਗੋਪਾਲ ! ਅਸੀਂ ਤੇਰੇ ਬਾਲਕ ਹਾਂ। ਦੇਖੋ ਪੰਨਾ ੨੬੦, ਨੋਟ ੧੯।

੬ ਤਾਪ ਚਹਿਰ ਖਾ ਕੇ (ਝਖਾਂ ਮਾਰ ਕੇ) ਉਤਰ ਗਿਆ ਹੈ।

੭ ਉਸ ਨੂੰ। (ਤਾਪ ਦਾ ਜ਼ਿਕਰ ਉੱਤੇ ਆ ਚੁਕਾ ਹੈ।)

੮ [ਡਾਕਿਨੀ--ਡੈਣ] ਮਾਇਆ ਡੈਣ ਦਾ ਪ੍ਰਭਾਵ ਮਨ ਤੇ ਨਹੀਂ ਪੈ ਸਕਦਾ, ਹਰੀ ਦੇ ਕੰਵਲ ਵਰਗੇ ਚਰਨਾਂ ਦੀ ਪਨਾਹ ਲੈਣ ਨਾਲ।

੯ ਕਿਰਪਾ ਨਾਲ।

੧੦ ਗੁਣਾਂ ਦਾ ਖ਼ਜ਼ਾਨਾ। ਹਰੀ-ਨਾਮ ਦੀ ਸਿਫ਼ਤ।

੧੧ ਦਵਾਈ।

੧੨ ਝੇਰੇ, ਫ਼ਿਕਰ।

੧੩ ਸਾਰਿਆਂ ਨੇ।

੧੪ ਮੌਤ ਦਾ ਸਮਾਂ, ਜਿਸ ਨੂੰ ਕੋਈ ਚਾਹੁੰਦਾ ਨਹੀਂ, ਆ ਹੀ ਜਾਂਦਾ ਹੈ। ਇਹ ਗਲ ਹੁਕਮ ਤੋਂ ਬਿਨਾਂ ਜੀਵ ਸਮਝਾਇਆ ਨਹੀਂ ਸਮਝਦਾ।

੧੫ ਇਹ ਸਰੀਰ ਜਲ ਪ੍ਰਵਾਹ, ਸਾੜਿਆ ਜਾਂਦਾ, ਦਬਿਆ ਜਾਂਦਾ ਜਾਂ ਖਾਧਾ ਜਾਂਦਾ ਹੈ, ਪਰ ਜੀਵ ਅਲੇਪ ਰਹਿੰਦਾ ਹੈ (ਨਾ ਜਵਾਨ ਹੈ ਨਾ ਬੁਢਾ ਹੈ)।

੧੬ ਮੌਤ ਦੇ ਭੈ ਤੋਂ।

੧੭ ਸਾਧ-ਸੰਗਤ ਦੁਆਰਾ ਲਗਾਤਾਰ ਆਤਮਕ ਚਾਨਣਾ ਮਿਲਦਾ ਰਹਿੰਦਾ ਹੈ। ਸਾਧ ਸੰਗਤ ਵਿੱਚ ਹਰੀ ਦੇ ਚਰਨਾਂ ਦਾ ਨਿਵਾਸ ਹੈ।

੧੮ ਪਾਪ।

੧੯ ਜਿਸ ਦੇ ਪੂਰਨ ਭਾਗ ਹੁੰਦੇ ਹਨ, ਉਹ ਸਤਿਗੁਰੂ ਨੂੰ ਮਿਲ ਕੇ ਪੂਰੇ ਵਾਹਿਗੁਰੂ ਨੂੰ ਮਿਲਦਾ ਹੈ।

---

* ਅਰਥਾਂ ਲਈ ਦੇਖੋ ਪੰਨਾ ੧੨।

† ਸਮੁੱਚਾ ਭਾਵ ਅਗਲੇ ਦੋ ਦੁਪਦਿਆਂ ਦਾ– ਹਰਿ-ਨਾਮ ਦੇ ਗੁਣ ਗਾਉਣ ਨਾਲ ਕੋਈ ਦੁਖ ਜਾਂ ਰੋਗ ਨੇੜੇ ਨਹੀਂ ਆ ਸਕਦਾ।

‡ ਸਮੁੱਚਾ ਭਾਵ– ਮੌਤ ਦੇ ਡਰ ਤੋਂ ਬਚਾਉ ਭੀ ਗੁਰਮਤਿ ਦੁਆਰਾ ਹੁਕਮ ਨੂੰ ਸਮਝਣ ਨਾਲ ਹੀ ਹੋਣਾ ਹੈ।

ਬੇਲੀ ॥ ਪੀੜ ਗਈ ਫਿਰਿ ਨਹੀ ਦੁਹੇਲੀ[੧] ॥ ੧ ॥ ਰਹਾਉ ॥ ਕਰਿ ਕਿਰਪਾ ਚਰਨ ਸੰਗਿ ਮੇਲੀ ॥ *ਸੂਖ ਸਹਜ ਆਨੰਦ ਸੁਹੇਲੀ[੨] ॥ ੧ ॥ ਸਾਧ ਸੰਗਿ [੩]ਗੁਣ ਗਾਇ ਅਤੋਲੀ ॥ ਹਰਿ ਸਿਮਰਤ ਨਾਨਕ ਭਈ ਅਮੋਲੀ[੪] ॥ ੨ ॥ ੩੫ ॥ ਆਸਾ ਮਹਲਾ ੫॥ ਕਾਮ ਕ੍ਰੋਧ ਮਾਇਆ ਮਦ ਮਤਸਰ[੫] ਏ ਖੇਲਤ ਸਭਿ ਜੂਐ ਹਾਰੇ ॥ ਸਤੁ ਸੰਤੋਖੁ ਦਇਆ ਧਰਮੁ ਸਚੁ ਇਹ ਅਪੁਨੈ ਗ੍ਰਿਹ ਭੀਤਰਿ ਵਾਰੇ ॥ ੧ ॥ ਜਨਮ ਮਰਨ ਚੂਕੇ[੬] ਸਭਿ ਭਾਰੇ ॥ ਮਿਲਤ ਸੰਗਿ ਭਇਓ ਮਨੁ ਨਿਰਮਲੁ ਗੁਰਿ ਪੂਰੈ ਲੈ [੭]ਖਿਨ ਮਹਿ ਤਾਰੇ ॥ ੧ ॥ ਰਹਾਉ ॥ ਸਭ ਕੀ ਰੇਨੁ[੮] ਹੋਇ ਰਹੈ ਮਨੂਆ ਸਗਲੇ[੯] ਦੀਸਹਿ ਮੀਤ ਪਿਆਰੇ ॥ [੧੦]ਸਭ ਮਧੇ ਰਵਿਆ ਮੇਰਾ ਠਾਕੁਰੁ [੧੧]ਦਾਨੁ ਦੇਤ ਸਭਿ ਜੀਅ ਸਮ੍ਹਾਰੇ ॥ ੨ ॥ ਏਕੋ ਏਕੁ ਆਪਿ ਇਕੁ ਏਕੈ ਏਕੈ ਹੈ ਸਗਲਾ ਪਾਸਾਰੇ ॥ ਜਪਿ ਜਪਿ ਹੋਏ ਮਗਲ ਸਾਧ ਜਨ ਇਕੁ ਨਾਮੁ ਧਿਆਇ ਬਹੁਤੁ ਉਧਾਰੇ ॥ ੩ ॥ [੧੨]ਗਹਿਰ ਗੰਭੀਰ ਬਿਅੰਤ ਗੁਸਾਈ ਅੰਤੁ ਨਹੀ ਕਿਛੁ ਪਾਰਾਵਾਰੇ ॥ ਤੁਮ੍ਰੀ ਕ੍ਰਿਪਾ ਤੇ ਗੁਨ ਗਾਵੈ ਨਾਨਕ ਧਿਆਇ ਧਿਆਇ ਪ੍ਰਭ ਕਉ ਨਮਸਕਾਰੇ ॥ ੪ ॥ ੩੬ ॥ ਆਸਾ ਮਹਲਾ ੫ ॥ ਤੂ ਬਿਅੰਤੁ ਅਵਿਗਤੁ[੧੩] ਅਗੋਚਰੁ[੧੪] ਇਹੁ ਸਭੁ ਤੇਰਾ ਆਕਾਰੁ ॥ ਕਿਆ ਹਮ ਜੰਤ ਕਰਹ ਚਤੁਰਾਈ ਜਾਂ ਸਭੁ ਕਿਛੁ ਤੁਝੈ ਮਝਾਰਿ[੧੫] ॥ ੧ ॥ ਮੇਰੇ ਸਤਿਗੁਰ ਅਪਨੇ ਬਾਲਿਕ ਰਾਖਹੁ [੧੬]ਲੀਲਾ ਧਾਰਿ ॥ ਦੇਹੁ ਸੁਮਤਿ ਸਦਾ ਗੁਣ ਗਾਵਾ ਮੇਰੇ ਠਾਕੁਰ ਅਗਮ[੧੭] ਅਪਾਰ ॥ ੧ ॥ ਰਹਾਉ ॥ ਜੈਸੇ [੧੮]ਜਨਨਿ ਜਠਰ ਮਹਿ ਪ੍ਰਾਨੀ ਓਹੁ ਰਹਤਾ [੧੯]ਨਾਮ ਅਧਾਰਿ ॥ ਅਨਦੁ ਕਰੈ ਸਾਸਿ ਸਾਸਿ ਸਮ੍ਹਾਰੈ ਨਾ ਪੋਹੈ ਅਗਨਾਰਿ[੨੦] ॥ ੨ ॥ ਪਰ ਧਨ ਪਰ ਦਾਰਾ[੨੧] ਪਰ ਨਿੰਦਾ ਇਨ ਸਿਉ ਪ੍ਰੀਤਿ ਨਿਵਾਰਿ[੨੨] ॥ ਚਰਨ ਕਮਲ ਸੇਵੀ ਰਿਦ ਅੰਤਰਿ ਗੁਰ ਪੂਰੇ ਕੈ ਆਧਾਰਿ[੨੩] ॥ ੩ ॥ ਗ੍ਰਿਹੁ ਮੰਦਰ ਮਹਲਾ ਜੋ ਦੀਸਹਿ ਨਾ ਕੋਈ ਸੰਗਾਰਿ[੨੪] ॥ ਜਬ ਲਗੁ ਜੀਵਹਿ ਕਲੀ ਕਾਲ ਮਹਿ ਜਨ ਨਾਨਕ ਨਾਮੁ ਸਮਾਰਿ ॥ ੪ ॥ ੩੭ ॥

ਆਸਾ ਘਰੁ ੩ ਮਹਲਾ ੫

ੴ ਸਤਿਗੁਰ ਪ੍ਰਸਾਦਿ ॥

†ਰਾਜ ਮਿਲਕ ਜੋਬਨ ਗ੍ਰਿਹ ਸੋਭਾ ਰੂਪਵੰਤੁ ਜੋੁਆਨੀ ॥ ਬਹੁਤੁ ਦਰਬੁ[੨੫] ਹਸਤੀ[੨੬] ਅਰੁ ਘੋੜੇ [੨੭]ਲਾਲ ਲਾਖ [੨੮]ਬੈ ਆਨੀ ॥ ਆਗੈ ਦਰਗਹਿ ਕਾਮਿ ਨ ਆਵੈ ਛੋਡਿ ਚਲੈ ਅਭਿਮਾਨੀ ॥ ੧ ॥ ਕਾਹੇ ਏਕ ਬਿਨਾ ਚਿਤੁ ਲਾਈਐ ॥ ਊਠਤ ਬੈਠਤ ਸੋਵਤ ਜਾਗਤ ਸਦਾ ਸਦਾ ਹਰਿ ਧਿਆਈਐ ॥ ੧ ॥ ਰਹਾਉ ॥ ਮਹਾ ਬਚਿਤ੍ਰ[੨੯] ਸੁੰਦਰ

੧ ਦੁਖੀ ।
੨ ਸੁਖੀ ।
੩ ਗੁਣ ਗਾ ਕੇ ਅਟੱਲ ਹੋ ਗਈ ।
੪ ਮੂਲ ਤੋਂ ਰਹਿਤ, ਬਿਅੰਤ ਮੂਲ ਵਾਲੀ ।
੫ ਈਰਖਾ । ਇਹ ਦੋਸ਼ ਸਤਸੰਗ ਵਿਚ ਬਾਜ਼ੀ ਖੇਡ ਕੇ ਹਾਰ ਦਿਤੇ ਤੇ ਸਤ ਸੰਤੋਖ ਆਦਿ ਗੁਣ ਆਪਣੇ ਅੰਦਰ ਵਾੜੇ (ਦਾਖਲ ਕੀਤੇ) ।
੬ ਦੂਰ ਹੋ ਗਏ ਜਨਮ ਮਰਨ ਤੇ ਜ਼ਿਮੇਂਵਾਰੀਆਂ ।
੭ ਝਟ ਪਟ ।
੮ ਧੂੜ; ਚਰਨ-ਧੂੜ ।
੯ ਸਾਰੇ ।
੧੦ ਸਾਰਿਆਂ ਵਿਚ ਸਮਾਇਆ ਹੋਇਆ ਹੈ ਮੇਰਾ ਮਾਲਕ ।
੧੧ ਸਭ ਨੂੰ ਦਾਨ ਦਿੰਦਾ ਹੈ ਤੇ ਸੰਭਾਲਦਾ ਹੈ ।
੧੨ ਬਹੁਤ ਡੂੰਘਾ; ਜਿਸ ਦੀ ਸਿਆਣਪ ਬਹੁਤ ਡੂੰਘੀ ਹੋਵੇ ।
੧੩ ਅਬਿਨਾਸੀ ।
੧੪ ਜੋ ਇੰਦ੍ਰਿਆਂ ਦਾ ਵਿਸ਼ਾ ਨਹੀਂ ਉਹ ਹਰੀ ।
੧੫ ਵਿਚ ।
੧੬ ਤੇਜ ਵਰਤਾ ਕੇ ।
੧੭ ਜਿਸ ਤਕ ਪਹੁੰਚ ਨਾ ਹੋਵੇ ।
੧੮ ਮਾਤਾ ਦੇ ਪੇਟ ਵਿੱਚ ।
੧੯ ਨਾਮ ਦੇ ਆਸਰੇ ।
੨੦ ਅਗਨੀ ।
੨੧ ਪਰਾਈ ਇਸਤ੍ਰੀ ।
੨੨ ਦੂਰ ਕਰ ।
੨੩ ਆਸਰੇ ਨਾਲ ।
੨੪ ਸੰਗੀ, ਸਾਥੀ ।
੨੫ ਧਨ ।
੨੬ ਹਾਥੀ ।
੨੭ ਲਖਾਂ ਖਰਚ ਕੇ ਆਂਦੇ ਲਾਲ ।
੨੮ [ਅਰਬੀ [illegible]=ਖਰੀਦਣਾ] ਮੁਲ ਲਿਆਂਦੇ ।
੨੯ ਅਸਚਰਜ ।

---

* ਦੇਖੋ ਪੰਨਾ ੩੫੨, ਫੁਟ ਨੋਟ * ।

† ਇਸ ਚੌਪਦੇ ਵਿਚ ਅਨ-ਰਸ ਦੇ ਤਿੰਨ ਨਮੂਨੇ ਦਿਤੇ ਹਨ : ਇਕ ਧਨ ਦੌਲਤ ਰੂਪ ਜੋਬਨ ਦਾ ਅਭਿਮਾਨ, ਦੂਜਾ ਰਾਜਾ ਹੋ ਕੇ ਸੋਹਣੇ ੨ ਤਮਾਸ਼ੇ-ਘਰ (ਥੀਏਟਰ) ਬਣਾ ਕੇ ਮੌਜਾਂ ਕਰਨੀਆਂ ਜਾਂ ਜੰਗ ਵਿਚ ਜਿੱਤਾਂ ਪ੍ਰਾਪਤ ਕਰ ਕੇ ਆਪਣਾ ਜ਼ੋਰ ਦਸਣਾ, ਤੀਜਾ ਧਾਰਮਕ ਦੁਨੀਆਂ ਵਿਚ ਦਿਖਾਵੇ ਵਾਲੀ ਰਹਿਣੀ ਬਣਾ ਕੇ ਉਘਾ ਹੋਣਾ । ਇਹ ਸਭ ਝੂਠਾ ਪਸਾਰਾ ਹੈ । ਛੁਟਕਾਰਾ ਤਾਂ ਕੇਵਲ ਨਾਮ ਦੇ ਪਿਆਰ ਨਾਲ ਹੋਣਾ ਹੈ ।

ਆਖਾੜੇ ਰਣ ਮਹਿ ਜਿਤੇ ਪਵਾੜੇ[1] ॥ [2]ਹਉ ਮਾਰਉ ਹਉ ਬੰਧਉ ਛੋਡਉ ਮੁਖ ਤੇ ਏਵ ਬਬਾੜੇ ॥ ਆਇਆ ਹੁਕਮੁ ਪਾਰਬ੍ਰਹਮ ਕਾ ਛੋਡਿ ਚਲਿਆ ਏਕ ਦਿਹਾੜੇ ॥ ੨ ॥ ਕਰਮ ਧਰਮ ਜੁਗਤਿ[3] ਬਹੁ ਕਰਤਾ ਕਰਣੈਹਾਰੁ ਨ ਜਾਨੈ ॥ ਉਪਦੇਸੁ ਕਰੈ ਆਪਿ ਨ ਕਮਾਵੈ ਤਤੁ ਸਬਦੁ ਨ ਪਛਾਨੈ ॥ ਨਾਂਗਾ ਆਇਆ ਨਾਂਗੋ ਜਾਸੀ ਜਿਉ ਹਸਤੀ[4] ਖਾਕੁ ਛਾਨੈ ॥ ੩ ॥ ਸੰਤ ਸਜਨ ਸੁਨਹੁ ਸਭਿ ਮੀਤਾ ਝੂਠਾ ਏਹੁ ਪਸਾਰਾ ॥ ਮੇਰੀ ਮੇਰੀ ਕਰਿ ਕਰਿ ਡੂਬੇ ਖਪਿ ਖਪਿ ਮੁਏ ਗਵਾਰਾ ॥ ਗੁਰ ਮਿਲਿ ਨਾਨਕ ਨਾਮੁ ਧਿਆਇਆ ਸਾਚਿ ਨਾਮਿ ਨਿਸਤਾਰਾ ॥ ੪ ॥ ੧ ॥ ੩੮ ॥

ਰਾਗੁ ਆਸਾ ਘਰੁ ੫ ਮਹਲਾ ੫

ੴ ਸਤਿਗੁਰ ਪ੍ਰਸਾਦਿ ॥ ॥ [5]ਭ੍ਰਮ ਮਹਿ ਸੋਈ ਸਗਲ ਜਗਤ ਧੰਧ ਅੰਧ ॥ ਕੋਊ ਜਾਗੈ ਹਰਿ ਜਨੁ ॥ ੧ ॥ [6]ਮਹਾ ਮੋਹਨੀ ਮਗਨ ਪ੍ਰਿਅ ਪ੍ਰੀਤਿ ਪ੍ਰਾਨ ॥ ਕੋਊ ਤਿਆਗੈ ਵਿਰਲਾ ॥ ੨ ॥ [7]ਚਰਨ ਕਮਲ ਆਨੂਪ ਹਰਿ ਸੰਤ ਮੰਤ ॥ ਕੋਊ ਲਾਗੈ ਸਾਧੂ ॥ ੩ ॥ ਨਾਨਕ ਸਾਧੂ ਸੰਗਿ [8]ਜਾਗੇ ਗਿਆਨ ਰੰਗਿ ॥ ਵਡਭਾਗੇ ਕਿਰਪਾ ॥ ੪ ॥ ੧ ॥ ੩੯ ॥

ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਘਰੁ ੬ ਮਹਲਾ ੫ * ॥ ਜੋ ਤੁਧੁ ਭਾਵੈ ਸੋ ਪਰਵਾਨਾ †ਸੂਖੁ ਸਹਜੁ ਮਨਿ ਸੋਈ ॥ ਕਰਣ ਕਾਰਣ ਸਮਰਥ ਅਪਾਰਾ ਅਵਰੁ ਨਾਹੀ ਰੇ ਕੋਈ ॥ ੧ ॥ ਤੇਰੇ ਜਨ [9]ਰਸਕਿ ਰਸਕਿ ਗੁਣ ਗਾਵਹਿ ॥ ਮਸਲਤਿ[10] ਮਤਾ ਸਿਆਣਪ ਜਨ ਕੀ ਜੋ ਤੂੰ ਕਰਹਿ ਕਰਾਵਹਿ ॥ ੧ ॥ ਰਹਾਉ ॥ ਅੰਮ੍ਰਿਤੁ ਨਾਮੁ ਤੁਮਾਰਾ ਪਿਆਰੇ ਸਾਧਸੰਗਿ ਰਸੁ ਪਾਇਆ ॥ [11]ਤ੍ਰਿਪਤਿ ਅਘਾਇ ਸੇਈ ਜਨ ਪੂਰੇ [12]ਸੁਖ ਨਿਧਾਨੁ ਹਰਿ ਗਾਇਆ ॥ ੨ ॥ ਜਾ ਕਉ ਟੇਕ ਤੁਮਾਰੀ ਸੁਆਮੀ ਤਾ ਕਉ ਨਾਹੀ ਚਿੰਤਾ ॥ ਜਾ ਕਉ ਦਇਆ ਤੁਮਾਰੀ ਹੋਈ ਸੇ ਸਾਹ ਭਲੇ ਭਗਵੰਤਾ[13] ॥ ੩ ॥ ਭਰਮ ਮੋਹ ਧ੍ਰੋਹ[14] ਸਭਿ ਨਿਕਸੇ[15] ਜਬ ਕਾ ਦਰਸਨੁ ਪਾਇਆ ॥ [16]ਵਰਤਣਿ ਨਾਮੁ ਨਾਨਕ ਸਚੁ ਕੀਨਾ ਹਰਿਨਾਮੇ ਰੰਗਿ ਸਮਾਇਆ ॥ ੪ ॥ ੧ ॥ ੪੦ ॥ ਆਸਾ ਮਹਲਾ ੫ ॥ ਜਨਮ ਜਨਮ ਕੀ ਮਲੁ ਧੋਵੈ ਪਰਾਈ ਆਪਣਾ ਕੀਤਾ ਪਾਵੈ ॥ ਈਹਾ ਸੁਖੁ ਨਹੀ ਦਰਗਹ ਢੋਈ ਜਮਪੁਰਿ ਜਾਇ ਪਚਾਵੈ[17] ॥ ੧ ॥ ਨਿੰਦਕਿ ਅਹਿਲਾ[18] ਜਨਮੁ ਗਵਾਇਆ ॥ [19]ਪਹੁਚਿ ਨ ਸਾਕੈ ਕਾਹੂ ਬਾਤੈ ਆਗੈ ਠਉਰ ਨ ਪਾਇਆ ॥ ੧ ॥

੧ ਝਗੜੇ। ਸਭ ਝਗੜੇ ਜੰਗ ਵਿਚ ਜਿੱਤ ਪ੍ਰਾਪਤ ਕਰ ਕੇ ਮੁਕਾ ਦਿਤੇ।

੨ ਮੂੰਹ ਤੋਂ ਇਹ ਬਕਦਾ ਹੈ ਕਿ ਮੈਂ ਹੀ ਮਾਰਦਾ ਬੰਨ੍ਹਦਾ ਤੇ ਛਡਦਾ ਹਾਂ।

੩ ਖਾਸ ਤਰ੍ਹਾਂ ਦੀ ਰਹਿਣੀ।

੪ ਹਾਥੀ। ਜਿਵੇਂ ਹਾਥੀ ਨ੍ਹਾ ਕੇ ਮੁੜ ਮਿਟੀ ਉਡਾ ਆਪਣੇ ਸਿਰ ਪਾ ਲੈਂਦਾ ਹੈ, ਤਿਵੇਂ ਐਸੇ ਮਨੁਖ ਦੇ ਕਰਮ ਧਰਮ ਕੀਤੇ ਵਿਅਰਥ ਜਾਂਦੇ ਹਨ।

੫ ਜਗਤ ਦੇ ਧੰਧਿਆਂ ਵਿਚ ਅੰਨ੍ਹੀ ਹੋਈ ਭਰਮ ਵਿਚ ਸਾਰੀ ਸ੍ਰਿਸ਼ਟੀ ਸੁਤੀ ਪਈ ਹੈ।

੬ ਮਾਇਆ ਮੋਹਨੀ ਵਿਚ ਜੀਵ ਮਗਨ ਹਨ ਤੇ ਉਸ ਨੂੰ ਜਾਨ ਤੋਂ ਵਧੀਕ ਪਿਆਰੀ ਸਮਝਦੇ ਹਨ।

੭ ਹਰੀ ਦੇ ਸੁੰਦਰ ਚਰਨ ਕਮਲਾਂ ਵਿਚ ਤੇ ਸੰਤਾਂ ਦੇ ਉਪਦੇਸ਼ ਵਿਚ ਕੋਈ ਵਿਰਲਾ ਸਾਧੂ ਲਗਦਾ ਹੈ।

੮ ਗਿਆਨ ਦੇ ਰੰਗ ਵਿਚ ਕੋਈ ਵਡਭਾਗੀ ਜਿਸ ਤੇ ਕ੍ਰਿਪਾ ਹੈ ਜਾਗਦਾ ਹੈ।

੯ ਸ੍ਵਾਦ ਲਾ ਲਾ ਕੇ।

੧੦ [ਅਰਬੀ صلاح ਠੀਕ ਹੋਣ ਦਾ ਭਾਵ] ਸਲਾਹ ਮਸ਼ਵਰਾ। ਜੋ ਕੁਝ ਤੂੰ ਕਰਦਾ ਜਾਂ ਕਰਾਉਂਦਾ ਹੈਂ, ਤੇਰੇ ਸੇਵਕ ਲਈ ਉਹੋ ਚੰਗੀ ਤੋਂ ਚੰਗੀ ਸਲਾਹ ਜਾਂ ਮਤਾ ਹੈ ਤੇ ਉਹੋ ਸਿਆਣਪ ਹੈ, ਕੋਈ ਗਲ ਇਸ ਕੋਲੋਂ ਵਧੇਰੇ ਚੰਗੀ ਨਹੀਂ।

੧੧ ਰਜ ਗਏ।

੧੨ ਜਿਨ੍ਹਾਂ ਨੇ ਸੁਖਾਂ ਦੇ ਖ਼ਜ਼ਾਨੇ ਹਰੀ ਨੂੰ ਗਾਇਆ ਹੈ।

੧੩ ਭਾਗਾਂ ਵਾਲੇ।

੧੪ ਠਗੀਆਂ, ਧੋਖੇ।

੧੫ ਨਿਕਲ ਗਏ।

੧੬ ਨਾਮ ਤੇ ਸਚ ਨੂੰ ਹੀ ਵਰਤਨ ਬਣਾਇਆ ਹੈ, ਅਤੇ ਅੰਤ ਹਰੀ-ਨਾਮ ਵਿਚ ਹੀ ਪ੍ਰੇਮ ਕਰ ਕੇ ਸਮਾ ਗਿਆ।

੧੭ ਸੜਦਾ ਹੈ, ਖ਼ੁਆਰ ਹੁੰਦਾ ਹੈ।

੧੮ ਬਿਨਾਂ ਲਾਭ ਦੇ, ਨਿਸਫਲ।

੧੯ ਕਿਸੇ ਤਰਾਂ ਵੀ ਅਪੜ ਨਹੀਂ ਸਕਦਾ ਉਚ ਅਵਸਥਾ ਨੂੰ।

---

* ਇਨ੍ਹਾਂ ਬਾਰਾਂ ਚੌਪਦਿਆਂ ਵਿਚ ਹਰੀ-ਰਸ ਅਤੇ ਇਸ ਦੇ ਮੁਕਾਬਲੇ ਤੇ ਅਨ-ਰਸ ਨੂੰ ਲਿਆ ਹੈ।

† ਦੇਖੋ ਪੰਨਾ ੩੫੨, ਫੁਟ ਨੋਟ *।

ਰਹਾਉ ॥ ਕਿਰਤੁ[੧] ਪਇਆ ਨਿੰਦਕ ਬਪੁਰੇ ਕਾ ਕਿਆ ਓਹੁ ਕਰੈ ਬਿਚਾਰਾ ॥
ਤਹਾ ਬਿਗੂਤਾ[੨] ਜਹ ਕੋਇ ਨ ਰਾਖੈ ਓਹੁ ਕਿਸੁ ਪਹਿ ਕਰੇ ਪੁਕਾਰਾ ॥ ੨ ॥ ਨਿੰਦਕ
ਕੀ ਗਤਿ ਕਤਹੂੰ ਨਾਹੀ ਖਸਮੈ ਏਵੈ ਭਾਣਾ ॥ ਜੋ ਜੋ ਨਿੰਦ ਕਰੇ ਸੰਤਨ ਕੀ ਤਿਉ
ਸੰਤਨ ਸੁਖੁ ਮਾਨਾ ॥ ੩ ॥ ਸੰਤਾ ਟੇਕ ਤੁਮਾਰੀ ਸੁਆਮੀ ਤੂੰ ਸੰਤਨ ਕਾ ਸਹਾਈ ॥
ਕਹੁ ਨਾਨਕ ਸੰਤ ਹਰਿ ਰਾਖੇ ਨਿੰਦਕ ਦੀਏ ਰੁੜਾਈ ॥ ੪ ॥ ੨ ॥ ੪੧ ॥ ਆਸਾ
ਮਹਲਾ ੫ ॥ ਬਾਹਰੁ ਧੋਇ ਅੰਤਰੁ ਮਨੁ ਮੈਲਾ [੩]ਦੁਇ ਠਉਰ ਅਪੁਨੇ ਖੋਏ ॥ ਈਹਾ
ਕਾਮਿ ਕ੍ਰੋਧਿ ਮੋਹਿ ਵਿਆਪਿਆ ਆਗੈ ਮੁਸਿ ਮੁਸਿ ਰੋਏ ॥ ੧ ॥ [੪]ਗੋਵਿੰਦ ਭਜਨ ਕੀ
ਮਤਿ ਹੈ ਹੋਰਾ ॥ ਵਰਮੀ ਮਾਰੀ ਸਾਪੁ ਨ ਮਰਈ ਨਾਮੁ ਨ ਸੁਨਈ ਡੋਰਾ ॥ ੧ ॥
ਰਹਾਉ ॥ [੫]ਮਾਇਆ ਕੀ ਕਿਰਤਿ ਛੋਡਿ ਗਵਾਈ ਭਗਤੀ ਸਾਰ ਨ ਜਾਨੈ ॥ ਬੇਦ
ਸਾਸਤ੍ਰ ਕਉ [੬]ਤਰਕਨਿ ਲਾਗਾ ਤਤੁ ਜੋਗੁ ਨ ਪਛਾਨੈ ॥ ੨ ॥ ਉਘਰਿ ਗਇਆ
ਜੈਸਾ ਖੋਟਾ ਢਬੂਆ[੭] ਨਦਰਿ ਸਰਾਫਾ ਆਇਆ ॥ ਅੰਤਰਜਾਮੀ ਸਭੁ ਕਿਛੁ ਜਾਨੈ
ਉਸ ਤੇ ਕਹਾ ਛਪਾਇਆ ॥ ੩ ॥ ਕੂੜਿ ਕਪਟਿ ਬੰਚਿ[੮] ਨਿੰਮੁਨੀਆਦਾ[੯] ਬਿਨਸਿ
ਗਇਆ ਤਤਕਾਲੇ ॥ ਸਤਿ ਸਤਿ ਸਤਿ ਨਾਨਕਿ ਕਹਿਆ [੧੦]ਅਪਨੈ ਹਿਰਦੈ ਦੇਖੁ
ਸਮਾਲੇ ॥ ੪ ॥ ੩ ॥ ੪੨ ॥ ਆਸਾ ਮਹਲਾ ੫ ॥ *ਉਦਮੁ ਕਰਤ ਹੋਵੈ ਮਨੁ ਨਿਰਮਲੁ
[੧੧]ਨਾਚੈ ਆਪੁ ਨਿਵਾਰੇ ॥ [੧੨]ਪੰਚ ਜਨਾ ਲੇ ਵਸਗਤਿ ਰਾਖੈ ਮਨ ਮਹਿ ਏਕੰਕਾਰੇ ॥
੧ ॥ ਤੇਰਾ ਜਨੁ [੧੩]ਨਿਰਤਿ ਕਰੇ ਗੁਨ ਗਾਵੈ ॥ ਰਬਾਬੁ ਪਖਾਵਜ[੧੪] ਤਾਲ[੧੫] ਘੁੰਘਰੂ
[੧੬]ਅਨਹਦ ਸਬਦੁ ਵਜਾਵੈ ॥ ੧ ॥ ਰਹਾਉ ॥ [੧੭]ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ
ਅਵਰ ਰੀਝਾਵੈ ॥ ਰਾਮਨਾਮ ਜਪੁ ਹਿਰਦੈ ਜਾਪੈ ਮੁਖ ਤੇ ਸਗਲ ਸੁਨਾਵੈ ॥ ੨ ॥
[੧੮]ਕਰ ਸੰਗਿ ਸਾਧੂ ਚਰਨ ਪਖਾਰੈ ਸੰਤ ਧੂਰਿ ਤਨਿ ਲਾਵੈ ॥ ਮਨੁ ਤਨੁ ਅਰਪਿ ਧਰੇ
ਗੁਰ ਆਗੈ ਸਤਿ ਪਦਾਰਥੁ ਪਾਵੈ ॥ ੩ ॥ ਜੋ ਜੋ ਸੁਨੈ ਪੇਖੈ ਲਾਇ ਸਰਧਾ ਤਾ ਕਾ
ਜਨਮ ਮਰਨ ਦੁਖੁ ਭਾਗੈ ॥ ਐਸੀ ਨਿਰਤਿ ਨਰਕ ਨਿਵਾਰੈ[੧੯] ਨਾਨਕ [੨੦]ਗੁਰਮੁਖਿ
ਜਾਗੈ ॥ ੪ ॥ ੪ ॥ ੪੩ ॥ ਆਸਾ ਮਹਲਾ ੫ ॥ † [੨੧]ਅਧਮ ਚੰਡਾਲੀ ਭਈ ਬ੍ਰਹਮਣੀ
[੨੨]ਸੂਦੀ ਤੇ ਸ੍ਰੇਸਟਾਈ ਰੇ ॥ ਪਾਤਾਲੀ ਆਕਾਸੀ ਸਖਨੀ ਲਹਬਰ[੨੩] ਬੂਝੀ ਖਾਈ
ਰੇ ॥ ੧ ॥ [੨੪]ਘਰ ਕੀ ਬਿਲਾਈ ਅਵਰ ਸਿਖਾਈ ਮੂਸਾ ਦੇਖਿ ਡਰਾਈ ਰੇ ॥ [੨੫]ਅਜ
ਕੈ ਵਸਿ ਗੁਰਿ ਕੀਨੋ ਕੇਹਰਿ ਕੂਕਰ ਤਿਨਹਿ ਲਗਾਈ ਰੇ ॥ ੧ ॥ ਰਹਾਉ ॥ [੨੬]ਬਾਝੁ
ਥੂਨੀਆ ਛਪਰਾ ਥਾਮ੍ਹਿਆ ਨੀਘਰਿਆ ਘਰੁ ਪਾਇਆ ਰੇ ॥ [੨੭]ਬਿਨੁ ਜੜੀਏ ਲੈ
ਜੜਿਓ ਜੜਾਵਾ ਥੇਵਾ ਅਚਰਜੁ ਲਾਇਆ ਰੇ ॥ ੨ ॥ [੨੮]ਦਾਦੀ ਦਾਦਿ ਨ
ਪਹੁਚਨਹਾਰਾ ਚੂਪੀ ਨਿਰਨਉ ਪਾਇਆ ਰੇ ॥ ਮਾਲਿ ਦੁਲੀਚੈ ਬੈਠੀ ਲੇ ਮਿਰਤਕੁ

੧ ਦੇਖੋ ਪੰਨਾ ੫੯,ਨੋਟ ੩੨।੨ ਖ਼ਰਾਬ ਹੋਇਆ।
੩ ਦੋਏ ਥਾਵਾਂ, ਦੋਵੇਂ ਜਹਾਨ, ਦੇਖੋ ਅਗਲੀ ਤੁਕ।
੪ ਹਰੀ ਦੀ ਭਗਤੀ ਦਾ ਤਰੀਕਾ (ਇਹ ਉੱਤੋਂ ਉੱਤੋਂ ਦਾ ਧਰਮੀ-ਪੁਣਾ ਨਹੀਂ) ਕੁਝ ਹੋਰ ਹੀ ਹੈ। ਬਾਹਰ ਦੀ ਸੁਚ ਸੰਜਮ ਨਾਲ ਅੰਦਰ ਪਾਪਾਂ ਤੋਂ ਸਾਫ਼ ਨਹੀਂ ਹੁੰਦਾ, ਜਿਵੇਂ ਸੱਪ ਦੀ ਖੁੱਡ ਨੂੰ ਮਾਰਨ ਨਾਲ ਅੰਦਰ ਦਾ ਸੱਪ ਨਹੀਂ ਮਰ ਜਾਂਦਾ,ਜਾਂ ਜਿਵੇਂ ਕੋਈ ਕੰਨਾਂ ਤੋਂ ਬੋਲਾ ਹੋਵੇ, ਉਸ ਨੂੰ ਬਾਹਰੋਂ ਬਾਹਰੋਂ ਨਾਮ ਉਚਾਰਣ ਕਰਕੇ ਪਏ ਸੁਣਾਓ, ਉਸ ਦੇ ਪੱਲੇ ਕੁਝ ਨਹੀਂ ਪੈਂਦਾ।
੫ ਐਸੇ ਬਾਹਰ-ਮੁਖੀ ਧਰਮੀ ਨੇ ਦੋਵੇਂ ਜਹਾਨ ਗੁਆ ਲਏ : ਸੰਸਾਰੀਆਂ ਵਾਲੀ ਰਹਿਣੀ ਬਹਿਣੀ ਭੀ ਗਵਾ ਲਈ, ਅਤੇ ਭਗਤਾਂ ਵਾਲੀ ਭਗਤੀ ਦੀ ਸੋਝੀ ਭੀ ਨਾ ਮਿਲੀ। ਉਸ ਨੇ ਧਰਮ ਕੇਵਲ ਇਸੇ ਵਿਚ ਸਮਝ ਲਿਆ ਕਿ ਆਪਣੀਆਂ ਧਾਰਮਕ ਪੁਸਤਕਾਂ ਦੀ ਪੜਚੋਲ ਕਰ ਛਡੀ, ਬਸ ਹੋਰ ਕੁਝ ਨਾ। ਰੱਬ ਦੇ ਮਿਲਣ ਦੇ ਅਸਲੀ ਰਸਤੇ ਦੀ ਪਛਾਣ ਨਾ ਕੀਤੀ।
੬ [ਸੰ:] ਤਰਕ ਕਰਨ ਲਗਾ,ਬਹਸਾਂ ਕਰਨ ਲਗਾ।
੭ ਇਕ ਚਾਂਦੀ ਦਾ ਸਿੱਕਾ।
੮ [ਸੰ. ਵੰਚ=ਠਗੀ, ਛਲ] ਧੋਖੇ ਦੇ ਕਾਰਣ।
੯ ਬੁਨਿਆਦ ਤੋਂ ਬਿਨਾਂ,ਨਾਪਾਇਦਾਰ,ਅਨਿਸਥਰ। ਇਹ ਖੇਖਲੀ ਜ਼ਿੰਦਗੀ ਵਾਲਾ ਪ੍ਰਾਣੀ ਝੂਠ,ਫ਼ਰੇਬ ਅਤੇ ਧੋਖੇ ਦੇ ਕਾਰਣ ਤੁਰਤ ਹੀ ਨਸ਼ਟ ਹੋ ਗਿਆ।
੧੦ ਇਸ ਗਲ ਨੂੰ ਆਪਣੇ ਦਿਲ ਵਿਚ ਯਾਦ ਕਰ ਕਰ ਕੇ ਦੇਖ।
੧੧ ਆਪਾ ਭਾਵ (ਹਉਮੈ) ਦੂਰ ਕਰ ਕੇ ਨਚਦਾ ਹੈ; ਭਾਵ ਉਸ ਦਾ ਨਚਣਾ ਇਹ ਹੈ ਕਿ ਉਹ ਹਉਮੈਂ ਦੂਰ ਕਰਦਾ ਹੈ।
੧੨ ਕਾਮਾਦਿ ਵਿਸ਼ਿਆਂ ਨੂੰ ਕਾਬੂ ਵਿਚ ਰਖਦਾ ਹੈ।
੧੩ ਨਾਚ ਕਰਦਾ ਹੈ, ਭਾਵ ਗੁਣ ਗਾਉਂਦਾ ਹੈ।
੧੪ ਤਬਲਾ। ੧੫ ਛੈਣੇ।
੧੬ ਦੇਖੋ ਪੰਨਾ ੩੭੦, ਨੋਟ ੩੨।
੧੭ ਪਹਿਲਾਂ ਆਪਣੇ ਮਨ ਨੂੰ ਸਮਝਾਉਂਦਾ ਹੈ, ਪਿਛੋਂ ਹੋਰਨਾਂ ਨੂੰ (ਸਮਝਾ ਕੇ) ਖ਼ੁਸ਼ ਕਰਦਾ ਹੈ।
੧੮ ਹੱਥਾਂ ਨਾਲ ਚੰਗੇ ਪੁਰਸ਼ਾਂ ਦੇ ਚਰਨ ਧੋਵੇ।
੧੯ ਦੂਰ ਕਰਦੀ ਹੈ। ੨੦ ਗੁਰੂ ਦੁਆਰਾ ਜਾਗੇ।
੨੧ ਅਤ ਨੀਚ ਚੰਡਾਲਣ।
੨੨ ਸ਼ੂਦਰਨੀ ਤੋਂ ਉਤਮ ਜਾਤ ਵਾਲੀ ਹੋ ਗਈ।
੨੩ [ਅਰਬੀ 'ਲਹਬ'=ਅੱਗ ਦੀ ਲਾਟ] ਤ੍ਰਿਸ਼ਨਾ ਦੀ ਅੱਗ ਜੋ ਧਰਤ ਅਸਮਾਨ ਦੀਆਂ ਚੀਜ਼ਾਂ ਨੂੰ ਖਾ ਕੇ ਭੀ ਨਹੀਂ ਰਜਦੀ ਸੀ, ਉਹ ਬੁਝ ਗਈ ਆਪ ਖਾਧੀ ਜਾ ਕੇ।
੨੪ ਘਰ ਦੀ ਬਿੱਲੀ (ਮਨ ਦੀ ਸੰਤੋਖ-ਰਹਿਤ ਬ੍ਰਿਤੀ) ਹੁਣ ਹੋਰ ਤਰਾਂ ਨਾਲ ਸਿਖਾਈ ਗਈ ਹੈ : ਹੁਣ ਤਾਂ ਚੂਹਾ (ਭੋਗ ਦੇ ਪਦਾਰਥ) ਦੇਖ ਕੇ ਸਗੋਂ ਡਰ ਜਾਂਦੀ ਹੈ।
੨੫ ਗੁਰੂ ਨੇ ਸ਼ੇਰ (ਹੰਕਾਰ) ਨੂੰ ਬਕਰੀ (ਵਿਚਾਰ) ਦੇ ਵਸ ਕਰ ਦਿਤਾ ਹੈ ਅਤੇ ਕੁੱਤੀ (ਖਾਹਸ਼) ਨੂੰ ਘਾਹ ਖਾਣ ਤੇ ਲਾ ਦਿੱਤਾ ਹੈ; ਭਾਵ ਤਮੋਗੁਣ ਵਾਲੇ ਇੰਦ੍ਰਿਆਂ ਨੂੰ ਸਤੋ ਗੁਣ ਵਾਲਾ ਬਣਾ ਦਿੱਤਾ ਹੈ।
੨੬ (ਆਸਾ ਤੇ ਤ੍ਰਿਸ਼ਨਾ ਦੀਆਂ) ਥੰਮ੍ਹੀਆਂ ਤੋਂ ਬਿਨਾਂ ਹੀ ਇਸ ਸਰੀਰ ਰੂਪੀ ਛਪਰ ਨੂੰ ਟਿਕਾ ਰਖਿਆ ਹੈ, ਅਤੇ ਨਿਘਰਿਆਂ (ਭਟਕਦੇ ਇੰਦਰਿਆਂ) ਨੂੰ ਇਕ ਟਿਕਾਣਾ ਮਿਲ ਗਿਆ ਹੈ, ਭਾਵ ਬ੍ਰਿਤੀਆਂ ਨੂੰ ਇਕ ਪਾਸੇ ਦੀ ਲਗਨ ਮਿਲ ਗਈ ਹੈ।
੨੭ ਕਿਸੇ ਜੜਨ ਵਾਲੇ ਮਨੁਖ ਤੋਂ ਬਿਨਾਂ ਹੀ ਉਤਮ ਗੁਣਾਂ ਦਾ ਜੜਾਊ ਗਹਿਣਾ ਜੜ ਦਿੱਤਾ। ਉਸ ਵਿੱਚ ਗਿਆਨ ਦਾ ਨੱਗ ਲਾਇਆ ਹੈ।
੨੮ ਫ਼ਰਿਆਦੀ ਕੂਕ ਪੁਕਾਰ ਕਰਨ ਨਾਲ ਇਨਸਾਫ਼ ਨੂੰ ਨਹੀਂ ਪੁਜਦਾ, ਸਗੋਂ ਚੁਪ ਕਰਨ ਨਾਲ ਇਨਸਾਫ਼ ਮਿਲ ਜਾਂਦਾ ਹੈ।

* ਇਹ ਅੰਦਰ ਦੀ ਲਗਨ ਕਿਵੇਂ ਜਾਗਦੀ ਹੈ? ਅਸਲੀ ਭਗਤੀ ਕਿਵੇਂ ਹੁੰਦੀ ਹੈ? ਭਗਤਿ ਆਮ ਤੌਰ ਤੇ ਸਰੰਗੀ, ਤਬਲੇ, ਛੈਣੇ, ਘੁੰਗਰੂ ਆਦਿ ਸਾਜ਼ਾਂ ਨਾਲ ਨਾਚ ਕਰਨ ਨੂੰ ਕਹਿੰਦੇ ਸਨ। ਗੁਰੂ ਜੀ ਇਸ ਸ਼ਬਦ ਵਿਚ ਅਸਲੀ ਨਿਰਤ ਦਾ ਰੂਪ ਦਸਦੇ ਹਨ, ਜਿਸ ਦੁਆਰਾ ਪ੍ਰਾਣੀ ਗੁਰੂ ਦੇ ਰਾਹੀਂ ਆਤਮਕ ਜਾਗ ਪ੍ਰਾਪਤ ਕਰਦਾ ਹੈ ਅਤੇ ਨਰਕਾਂ ਤੋਂ ਬਚ ਕੇ ਜਨਮ ਸਫਲਾ ਕਰ ਲੈਂਦਾ ਹੈ।

ਉਹ ਜਿਉਂ ਜਿਉਂ ਇਸ ਤਰਾਂ ਦੀ ਜ਼ਿੰਦਗੀ ਬਣਾਨ ਲਈ ਉੱਦਮ ਕਰਦਾ ਹੈ, ਤਿਉਂ ਤਿਉਂ ਉਸ ਦਾ ਮਨ ਸਾਫ਼ ਹੁੰਦਾ ਹੈ। ਹਉਮੈ ਦੂਰ ਕਰਨ ਨੂੰ ਨਚਣਾ ਕਿਹਾ ਹੈ, ਅਤੇ ਅਨਹਦ ਸ਼ਬਦ ਦੇ ਵਜਾਉਣ ਨੂੰ ਤਬਲਾ ਸਰੰਗੀ ਆਦਿ ਸਾਜ਼ਾਂ ਦਾ ਵਜਾਉਣਾ ਕਿਹਾ ਹੈ। ਉਤਲੇ ਸ਼ਬਦ ਵਿਚ ਦਸਿਆ ਸੀ ਕਿ ਜਦ ਮਨੁਖ ਨੂੰ ਭਗਤੀ ਦੀ ਸਾਰ ਨਹੀਂ ਹੁੰਦੀ, ਤਾਂ ਉਹ ਲੋਕਾਂ ਨਾਲ ਵੇਦ ਸ਼ਾਸਤਰ ਦੀ ਚਰਚਾ ਕਰਦਾ ਰਹਿੰਦਾ ਹੈ, ਪਰ ਹੁਣ ਜਦ ਉਸ ਨੂੰ ਗੁਰੂ ਦੀ ਰਾਹੀਂ ਸੋਝੀ ਪੈ ਗਈ ਹੈ, ਤਾਂ ਉਹ ਪਹਿਲਾਂ ਆਪਣੇ ਆਪ ਨੂੰ ਸਮਝਾਉਂਦਾ ਹੈ। ਮਨ ਵਿੱਚ ਇਕ ਓਅੰਕਾਰ ਦਾ ਪਿਆਰ ਰਖ ਕੇ ਬਾਹਰ ਉਸ ਦੇ ਗੁਣ ਗਾਉਂਦਾ ਹੈ, ਤਾਂ ਜਾ ਕੇ ਕਿਸੇ ਨੂੰ ਕੁਝ ਸੁਣਾਉਂਦਾ ਹੈ। ਸੁਣਾਉਂਦਾ ਭੀ ਕੇਵਲ ਹਰੀ-ਜਸ ਹੈ। ਐਸੇ ਭਗਤ ਨੂੰ ਜੋ ਜੋ ਦੇਖਦਾ ਜਾਂ ਸੁਣਦਾ ਹੈ, ਉਹ ਜਨਮ ਮਰਨ ਤੋਂ ਰਹਿਤ ਹੋ ਜਾਂਦਾ ਹੈ।

† ਸਮੁੱਚਾ ਭਾਵ—ਗੁਰੂ ਨੇ ਹਰੀ-ਰਸ ਦੇ ਕੇ ਮਨੁਖ ਨੂੰ ਕੀ ਦਾ ਕੀ ਬਣਾ ਦਿੱਤਾ।

*ਨੈਨ ਦਿਖਾਲਨੁ ਧਾਇਆ ਰੇ ॥ ੩ ॥ †ਸੋਈ ਅਜਾਣੁ ਕਹੈ ਮੈ ਜਾਨਾ ਜਾਨਣਹਾਰੁ ਨ ਛਾਨਾ ਰੇ ॥ ਕਹੁ ਨਾਨਕ ਗੁਰਿ ਅਮਿਉ[1] ਪੀਆਇਆ [2]ਰਸਕਿ ਰਸਕਿ ਬਿਗਸਾਨਾ ਰੇ ॥ ੪ ॥ ੫ ॥ ੪੪ ॥ ਆਸਾ ਮਹਲਾ ੫ ॥ ਬੰਧਨ ਕਾਟਿ ਬਿਸਾਰੇ ਅਉਗਨ [3]ਅਪਨਾ ਬਿਰਦੁ ਸਮ੍ਹਾਰਿਆ ॥ ਹੋਏ ਕ੍ਰਿਪਾਲ ਮਾਤ ਪਿਤ ਨਿਆਈ ਬਾਰਿਕ ਜਿਉ ਪ੍ਰਤਿਪਾਰਿਆ ॥ ੧ ॥ ਗੁਰਸਿਖ ਰਾਖੇ ਗੁਰ ਗੋਪਾਲਿ ॥ ਕਾਢਿ ਲੀਏ ਮਹਾ ਭਵਜਲ ਤੇ ਅਪਨੀ ਨਦਰਿ ਨਿਹਾਲਿ ॥ ੧ ॥ ਰਹਾਉ ॥ ਜਾ ਕੈ ਸਿਮਰਣਿ ਜਮ ਤੇ ਛੁਟੀਐ [4]ਹਲਤਿ ਪਲਤਿ ਸੁਖੁ ਪਾਈਐ ॥ [5]ਸਾਸਿ ਗਿਰਾਸਿ ਜਪਹੁ ਜਪੁ ਰਸਨਾ[6] ਨੀਤ ਨੀਤ ਗੁਣ ਗਾਈਐ ॥ ੨ ॥ ਭਗਤਿ ਪ੍ਰੇਮ [7]ਪਰਮ ਪਦੁ ਪਾਇਆ ਸਾਧਸੰਗਿ ਦੁਖ ਨਾਠੇ ॥ [8]ਛਿਜੈ ਨ ਜਾਇ ਕਿਛੁ ਭਉ ਨ ਬਿਆਪੇ ਹਰਿ ਧਨੁ ਨਿਰਮਲੁ ਗਾਠੇ[9] ॥ ੩ ॥ ਅੰਤਿ ਕਾਲ ਪ੍ਰਭ ਭਏ ਸਹਾਈ [10]ਇਤ ਉਤ ਰਾਖਨਹਾਰੇ ॥ ਪ੍ਰਾਨ ਮੀਤ ਹੀਤ[11] ਧਨੁ ਮੇਰੈ ਨਾਨਕ ਸਦ ਬਲਿਹਾਰੇ ॥ ੪ ॥ ੬ ॥ ੪੫ ॥ ਆਸਾ ਮਹਲਾ ੫ ॥ ਜਾ ਤੂੰ ਸਾਹਿਬੁ ਤਾ ਭਉ ਕੇਹਾ ਹਉ ਤੁਧੁ ਬਿਨੁ ਕਿਸੁ ਸਾਲਾਹੀ ॥ ਏਕੁ ਤੂੰ ਤਾ ਸਭੁ ਕਿਛੁ ਹੈ ਮੈ ਤੁਧੁ ਬਿਨੁ ਦੂਜਾ ਨਾਹੀ ॥ ੧ ॥ ਬਾਬਾ ਬਿਖੁ[12] ਦੇਖਿਆ ਸੰਸਾਰੁ ॥ ਰਖਿਆ ਕਰਹੁ ਗੁਸਾਈ[13] ਮੇਰੇ ਮੈ ਨਾਮੁ ਤੇਰਾ ਆਧਾਰੁ[14] ॥ ੧ ॥ ਰਹਾਉ ॥ [15]ਜਾਣਹਿ ਬਿਰਥਾ ਸਭਾ ਮਨ ਕੀ ਹੋਰੁ ਕਿਸੁ ਪਹਿ ਆਖਿ ਸੁਣਾਈਐ ॥ ਵਿਣੁ ਨਾਵੈ ਸਭੁ ਜਗੁ ਬਉਰਾਇਆ[16] ਨਾਮੁ ਮਿਲੈ ਸੁਖੁ ਪਾਈਐ ॥ ੨ ॥ ਕਿਆ ਕਹੀਐ ਕਿਸੁ ਆਖਿ ਸੁਣਾਈਐ ਜਿ ਕਹਣਾ ਸੁ ਪ੍ਰਭ ਜੀ ਪਾਸਿ ॥ ਸਭੁ ਕਿਛੁ ਕੀਤਾ ਤੇਰਾ ਵਰਤੈ ਸਦਾ ਸਦਾ ਤੇਰੀ ਆਸ ॥ ੩ ॥ ਜੇ ਦੇਹਿ ਵਡਿਆਈ ਤਾ ਤੇਰੀ ਵਡਿਆਈ [10]ਇਤ ਉਤ ਤੁਝਹਿ ਧਿਆਉ ॥ ਨਾਨਕ ਕੇ ਪ੍ਰਭ ਸਦਾ ਸੁਖਦਾਤੇ ਮੈ ਤਾਣੁ ਤੇਰਾ ਇਕੁ ਨਾਉ ॥ ੪ ॥ ੭ ॥ ੪੬ ॥ ਆਸਾ ਮਹਲਾ ੫ ॥ ਅੰਮ੍ਰਿਤੁ ਨਾਮੁ ਤੁਮ੍ਹਾਰਾ ਠਾਕੁਰ[17] ਏਹੁ ਮਹਾ ਰਸੁ ਜਨਹਿ[18] ਪੀਓ ॥ ਜਨਮ ਜਨਮ ਚੂਕੇ ਭੈ ਭਾਰੇ ਦੁਰਤੁ[19] ਬਿਨਾਸਿਓ ਭਰਮੁ ਬੀਓ[20] ॥ ੧ ॥ ਦਰਸਨੁ ਪੇਖਤ[21] ਮੈ ਜੀਓ ॥ ਸੁਨਿ ਕਰਿ ਬਚਨ ਤੁਮ੍ਹਾਰੇ ਸਤਿਗੁਰ ਮਨੁ ਤਨੁ ਮੇਰਾ [22]ਠਾਰੁ ਥੀਓ ॥ ੧ ॥ ਰਹਾਉ ॥ ਤੁਮ੍ਹਰੀ ਕ੍ਰਿਪਾ ਤੇ ਭਇਓ ਸਾਧਸੰਗੁ ਏਹੁ ਕਾਜੁ ਤੁਮ੍ਹ ਆਪਿ ਕੀਓ ॥ [23]ਦ੍ਰਿੜੁ ਕਰਿ ਚਰਣ ਗਹੇ ਪ੍ਰਭ ਤੁਮ੍ਹਰੇ [24]ਸਹਜੇ ਬਿਖਿਆ ਭਈ ਖੀਓ ॥ ੨ ॥ [25]ਸੁਖ ਨਿਧਾਨ ਨਾਮੁ ਪ੍ਰਭ ਤੁਮਰਾ ਏਹੁ ਅਬਿਨਾਸੀ ਮੰਤ੍ਰੁ ਲੀਓ ॥ ਕਰਿ ਕਿਰਪਾ ਮੋਹਿ ਸਤਿਗੁਰਿ ਦੀਨਾ ਤਾਪੁ ਸੰਤਾਪੁ[26] ਮੇਰਾ ਬੈਰੁ ਗੀਓ[27] ॥ ੩ ॥ ਧੰਨੁ ਸੁ ਮਾਨਸ ਦੇਹੀ ਪਾਈ ਜਿਤੁ ਪ੍ਰਭਿ ਅਪਨੈ ਮੇਲਿ ਲੀਓ ॥ ਧੰਨੁ ਸੁ ਕਲਿਜੁਗੁ ਸਾਧਸੰਗਿ ਕੀਰਤਨੁ

੧ ਅੰਮ੍ਰਿਤ ।

੨ ਸਵਾਦ ਲਾ ਲਾ ਕੇ ਖੁਸ਼ ਹੋ ਰਿਹਾ ਹਾਂ ।

੩ (ਹਰੀ ਨੇ) ਆਪਣਾ ਬਿਰਦ ਸੰਭਾਲਿਆ ਹੈ, ਆਪਣਾ ਧਰਮ ਨਿਭਾਇਆ ਹੈ ।

੪ ਇਸ ਜਹਾਨ ਤੇ ਅਗਲੇ ਜਹਾਨ ਵਿੱਚ ।

੫ ਸਾਹ ਲੈਂਦਿਆਂ ਤੇ ਖਾਂਦਿਆਂ ਪੀਂਦਿਆਂ ।

੬ ਜੀਭ ਦੁਆਰਾ ।

੭ ਸਭ ਤੋਂ ਉੱਚੀ ਗਤੀ ਜਿਹੜੀ ਮਨੁਖ ਨੂੰ ਪ੍ਰਾਪਤ ਹੋ ਸਕਦੀ ਹੈ ।

੮ ਨਾ ਛਿਜਦਾ ਹੈ (ਟੁਟਦਾ ਹੈ) ਤੇ ਨਾ ਨਸ਼ਟ ਹੁੰਦਾ ਹੈ ।

੯ ਗੰਢ ਵਿਚ ਹੈ ; ਪਲੇ ਬਧਾ ਹੈ ।

੧੦ ਇਥੇ ਉਥੇ ।

੧੧ ਪਿਆਰਾ ।

੧੨ ਵਿਹੁ ਰੂਪ, ਜ਼ਹਿਰ ਵਾਕਰ ।

੧੩ ਹੇ ਮਾਲਕ !

੧੪ ਆਸਰਾ ।

੧੫ ਤੂੰ ਜਾਣਦਾ ਹੈਂ ਹਾਲਤ ਸਾਰੀ ਮੇਰੇ ਮਨ ਦੀ ।

੧੬ ਭਲਾ ਹੋਇਆ ਹੋਇਆ ।

੧੭ ਹੇ ਮਾਲਕ !

੧੮ ਦਾਸ ਨੇ ।

੧੯ ਪਾਪ ।

੨੦ ਦੂਜਾ, ਦ੍ਵੈਤ ਭਾਵ ਦਾ ।

੨੧ ਦੇਖ ਦੇਖ ।

੨੨ ਠੰਢਾ ਹੋ ਗਿਆ ।

੨੩ ਪੱਕੀ ਤਰ੍ਹਾਂ ਚਰਨ ਫੜੇ ।

੨੪ ਸਹਜੇ ਹੀ (ਨਿਰਯਤਨ ਹੀ) ਮਾਇਆ ਦੀ ਜ਼ਹਿਰ ਖੈ ਹੋ ਗਈ (ਨਾਸ ਹੋ ਗਈ) ।

੨੫ ਸੁਖਾਂ ਦਾ ਖਜ਼ਾਨਾ ।

੨੬ ਅੰਦਰ ਦਾ ਸਾੜਾ ।

੨੭ ਗਇਓ, ਗਿਆ ।

---

* ਅੱਖਾਂ ਦਸਣਾ ਦੂਰ ਹੋ ਗਿਆ ਹੈ । ਦੁਨਿਆਵੀ ਐਸ਼ਵਰਜ ਇਉਂ ਦਿਸਣ ਲਗ ਪਿਆ ਹੈ, ਜਿਵੇਂ ਮਾਲ ਧਨ ਵਿਚ ਤੇ ਗਲੀਚਿਆਂ ਉਤੇ ਬੈਠੀ ਹੋਈ ਮੁਰਦਾ ਲੋਥ ਹੈ, ਜਿਸ ਵਿਚੋਂ ਅਖਾਂ ਕਢ ਕਢ ਕੇ ਦਸਣਾ ਦੂਰ ਹੋ ਗਿਆ ਹੈ ; ਭਾਵ ਸ਼ਾਨ ਸ਼ੌਕਤ ਵਾਲੇ ਸੰਸਾਰੀ ਹਾਕਮ ਭਗਤਾਂ ਉਤੇ ਰੁਅਬ ਨਹੀਂ ਪਾ ਸਕਦੇ ।

† ਉਹੋ ਮੂਰਖ ਹੈ ਜੋ ਆਖਦਾ ਹੈ ਕਿ ਮੈਂ ਕੁਝ ਜਾਣਦਾ ਹਾਂ ; ਜਿਹੜਾ ਜਾਣਦਾ ਹੈ, ਉਹ ਗੁਝਾ ਛਪਿਆ ਨਹੀਂ ਰਹਿੰਦਾ ।

ਗਾਈਐ ਨਾਨਕ ਨਾਮੁ ਅਧਾਰੁ ਹੋਇ ॥ ੪ ॥ ੮ ॥ ੪੭ ॥ ਆਸਾ ਮਹਲਾ ੫ ॥ [1]ਆਗੈ ਹੀ ਤੇ ਸਭੁ ਕਿਛੁ ਹੂਆ ਅਵਰੁ ਕਿ ਜਾਣੈ ਗਿਆਨਾ ॥ ਭੂਲ ਚੂਕ ਅਪਨਾ ਬਾਰਿਕੁ ਬਖਸਿਆ ਪਾਰਬ੍ਰਹਮ ਭਗਵਾਨਾ ॥ ੧ ॥ ਸਤਿਗੁਰੁ ਮੇਰਾ ਸਦਾ ਦਇਆਲਾ [2]ਮੋਹਿ ਦੀਨ ਕਉ ਰਾਖਿ ਲੀਆ ॥ ਕਾਟਿਆ ਰੋਗੁ ਮਹਾ ਸੁਖੁ ਪਾਇਆ ਹਰਿ ਅੰਮ੍ਰਿਤੁ ਮੁਖਿ ਨਾਮੁ ਦੀਆ ॥ ੧ ॥ ਰਹਾਉ ॥ ਅਨਿਕ ਪਾਪ ਮੇਰੇ ਪਰਹਰਿਆ[3] ਬੰਧਨ ਕਾਟੇ ਮੁਕਤ ਭਏ ॥ [4]ਅੰਧ ਕੂਪ ਮਹਾ ਘੋਰ ਤੇ ਬਾਹ ਪਕਰਿ ਗੁਰਿ ਕਾਢਿ ਲੀਏ ॥ ੨ ॥ ਨਿਰਭਉ ਭਏ ਸਗਲ[5] ਭਉ ਮਿਟਿਆ ਰਾਖੇ ਰਾਖਨਹਾਰੇ ॥ ਐਸੀ ਦਾਤਿ ਤੇਰੀ ਪ੍ਰਭ ਮੇਰੇ ਕਾਰਜ ਸਗਲ ਸਵਾਰੇ ॥ ੩ ॥ [6]ਗੁਣ ਨਿਧਾਨ ਸਾਹਿਬ ਮਨਿ ਮੇਲਾ ॥ ਸਰਣਿ ਪਇਆ ਨਾਨਕ ਸੋੁਹੇਲਾ ॥ ੪ ॥ ੯ ॥ ੪੮ ॥ ਆਸਾ ਮਹਲਾ ੫ ॥ [7]ਤੂੰ ਵਿਸਰਹਿ ਤਾਂ ਸਭੁ ਕੋ ਲਾਗੂ ਚੀਤਿ ਆਵਹਿ ਤਾਂ ਸੇਵਾ ॥ ਅਵਰੁ ਨ ਕੋਊ ਦੂਜਾ ਸੂਝੈ ਸਾਚੇ ਅਲਖ[8] ਅਭੇਵਾ[9] ॥ ੧ ॥ [10]ਚੀਤਿ ਆਵਹਿ ਤਾਂ ਸਦਾ ਦਇਆਲਾ ਲੋਗਨ ਕਿਆ ਵੇਚਾਰੇ ॥ ਬੁਰਾ ਭਲਾ ਕਹੁ ਕਿਸ ਨੋ ਕਹੀਐ ਸਗਲੇ[11] ਜੀਅ ਤੁਮ੍ਾਰੇ ॥ ੧ ॥ ਰਹਾਉ ॥ ਤੇਰੀ ਟੇਕ ਤੇਰਾ ਆਧਾਰਾ[12] ਹਾਥ ਦੇਇ ਤੂੰ ਰਾਖਹਿ ॥ ਜਿਸੁ ਜਨ ਊਪਰਿ ਤੇਰੀ ਕਿਰਪਾ ਤਿਸ ਕਉ ਬਿਪੁ* ਨ ਕੋਊ ਭਾਖੈ ॥ ੨ ॥ ਓਹੋ ਸੁਖੁ ਓਹਾ ਵਡਿਆਈ ਜੋ ਪ੍ਰਭ ਜੀ ਮਨਿ ਭਾਣੀ ॥ ਤੂੰ ਦਾਨਾ[13] ਤੂੰ ਸਦ ਮਿਹਰਵਾਨਾ [14]ਨਾਮੁ ਮਿਲੈ ਰੰਗੁ ਮਾਣੀ ॥ ੩ ॥ ਤੁਧੁ ਆਗੈ ਅਰਦਾਸਿ ਹਮਾਰੀ [15]ਜੀਉ ਪਿੰਡੁ ਸਭੁ ਤੇਰਾ ॥ ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ ॥ ੪ ॥ ੧੦ ॥ ੪੯ ॥ ਆਸਾ ਮਹਲਾ ੫ ॥ ਕਰਿ ਕਿਰਪਾ ਪ੍ਰਭ ਅੰਤਰਜਾਮੀ ਸਾਧਸੰਗਿ ਹਰਿ ਪਾਈਐ ॥ ਖੋਲਿ ਕਿਵਾਰ[16] ਦਿਖਾਲੇ ਦਰਸਨੁ ਪੁਨਰਪਿ[17] ਜਨਮਿ ਨ ਆਈਐ ॥ ੧ ॥ ਮਿਲਉ ਪਰੀਤਮ ਸੁਆਮੀ ਅਪੁਨੇ ਸਗਲੇ ਦੂਖ ਹਰਉ[18] ਰੇ ॥ ਪਾਰਬ੍ਰਹਮੁ ਜਿਨ੍ਹਿ ਰਿਦੈ ਅਰਾਧਿਆ ਤਾ ਕੈ ਸੰਗਿ ਤਰਉ ਰੇ ॥ ੧ ॥ ਰਹਾਉ ॥ [19]ਮਹਾ ਉਦਿਆਨ ਪਾਵਕ ਸਾਗਰ ਭਏ ਹਰਖ ਸੋਗ ਮਹਿ ਬਸਨਾ ॥ ਸਤਿਗੁਰੁ ਭੇਟਿ ਭਇਆ ਮਨੁ ਨਿਰਮਲੁ ਜਪਿ ਅੰਮ੍ਰਿਤੁ ਹਰਿ ਰਸਨਾ[20] ॥ ੨ ॥ [21]ਤਨੁ ਧਨੁ ਥਾਪਿ ਕੀਓ ਸਭੁ ਅਪਨਾ ਕੋਮਲ ਬੰਧਨ ਬਾਂਧਿਆ ॥ [22]ਗੁਰ ਪਰਸਾਦਿ ਭਏ ਜਨ ਮੁਕਤੇ ਹਰਿ ਹਰਿ ਨਾਮੁ ਅਰਾਧਿਆ ॥ ੩ ॥ ਰਾਖਿ ਲੀਏ ਪ੍ਰਭਿ ਰਾਖਨਹਾਰੈ ਜੋ ਪ੍ਰਭ ਅਪੁਨੇ ਭਾਣੇ ॥ ਜੀਉ ਪਿੰਡੁ ਸਭੁ ਤੁਮ੍ਰਾ ਦਾਤੇ ਨਾਨਕ ਸਦ ਕੁਰਬਾਣੇ ॥ ੪ ॥ ੧੧ ॥ ੫੦ ॥ ਆਸਾ ਮਹਲਾ ੫ ॥ ਮੋਹ ਮਲਨ[23] ਨੀਦ ਤੇ ਛੁਟਕੀ ਕਉਨੁ ਅਨੁਗ੍ਰਹੁ[24] ਭਇਓ ਰੀ ॥ [25]ਮਹਾ ਮੋਹਨੀ ਤੁਧੁ ਨ ਵਿਆਪੈ[26]

੧ ਸਭ ਕੁਝ (ਜੋ ਹੋ ਰਿਹਾ ਹੈ) ਅਗੇ ਤੋਂ ਹੀ ਭਾਣੇ ਵਿਚ ਨਿਯਤ ਕੀਤਾ ਹੋਇਆ ਸੀ ; ਵਿਚਾਰ ਦੁਆਰਾ ਇਸ ਤੋਂ ਵਧ ਹੋਰ ਕੀ ਜਾਣ ਸਕਦੇ ਹਾਂ ?

੨ ਮੈਨੂੰ ਗਰੀਬ ਨੂੰ ।

੩ ਦੂਰ ਕਰਤੇ ।

੪ (ਸੰਸਾਰ ਰੂਪ) ਅਤੀ ਡਰਾਉਣੇ ਅੰਨ੍ਹੇ ਖੂਹ ਵਿਚੋਂ ।

੫ ਸਾਰਾ ।

੬ ਗੁਣਾਂ ਦੇ ਖ਼ਜ਼ਾਨੇ ਮਾਲਕ ਦਾ ਮਿਲਾਪ ਮਨ ਦੁਆਰਾ ਹੋਇਆ ਹੈ। ਉਸ ਦੀ ਸ਼ਰਣ ਵਿਚ ਪੈ ਕੇ, ਹੇ ਨਾਨਕ ! ਮੈਂ ਸੁਖੀ ਹੋ ਗਿਆ ਹਾਂ ।

੭ (ਹੇ ਵਾਹਿਗੁਰੂ ! ) ਜਦ ਤੂੰ ਵਿਸਰ ਜਾਂਦਾ ਹੈਂ ਤਾਂ ਸਭ ਕੋਈ ਵੈਰੀ ਬਣ ਜਾਂਦਾ ਹੈ, ਤੇ ਜਦ ਤੂੰ ਯਾਦ ਆਉਂਦਾ ਹੈਂ ਤਾਂ ਸਾਰੇ ਸੇਵਾ ਕਰਨ ਲਗ ਪੈਂਦੇ ਹਨ ।

੮ ਜਿਸ ਨੂੰ ਸਮਝ ਨਾ ਸਕੀਏ ।

੯ ਜਿਸ ਦਾ ਭੇਦ ਨਾ ਲਭ ਸਕੀਏ ।

੧੦ ਜਦੋਂ ਭੀ ਤੈਨੂੰ ਯਾਦ ਕਰੀਏ, ਤੂੰ ਸਦਾ ਹੀ ਦਿਆਲੂ ਹੁੰਦਾ ਹੈਂ । (ਫਿਰ ਲੋਕਾਂ ਤੋਂ ਕੀ ਡਰੀਏ ?) ਓਹ ਵਿਚਾਰੇ ਕੀ ਹਨ ?

੧੧ ਸਾਰੇ ।

੧੨ ਆਸਰਾ ।

੧੩ [ਫ਼ਾਰਸੀ] ਸਿਆਣਾ ।

੧੪ ਜੇ ਨਾਮ ਮਿਲੇ ਤਾਂ ਖੁਸ਼ੀ ਮਨਾਵਾਂ ।

੧੫ ਮਨ ਤੇ ਤਨ ।

੧੬ [ਕਿਵਾੜ, ਬੂਹੇ ਦੇ ਤਖ਼ਤੇ] ਅਗਿਆਨਤਾ ਦੇ ਤਖ਼ਤੇ ।

੧੭ ਮੁੜ ਕੇ, ਫੇਰ ।

੧੮ ਦੂਰ ਕਰਾਂ ।

੧੯ ਇਹ ਸੰਸਾਰ ਵਡੀ ਉਜਾੜ ਵਤ ਹੈ (ਜਾਂ ਇਉਂ ਕਹੋ ਕਿ) ਅਗ ਦੇ ਸਮੁੰਦਰ ਵਾਂਗ ਹੈ । ਇਸ ਵਿਚ ਖ਼ੁਸ਼ੀ ਤੇ ਗ਼ਮੀ ਵਿਚ ਰਹਿਣਾ ਪੈਂਦਾ ਹੈ ।

੨੦ ਜੀਭ ਦੁਆਰਾ ।

੨੧ ਮਨੁਖ ਨੇ ਸਰੀਰ ਤੇ ਧਨ ਨੂੰ ਸਭ ਕੁਝ ਆਪਣਾ ਬਣਾ ਕੇ ਰਖਿਆ ਹੈ, ਉਹ (ਇਸ ਮੋਹ ਦੇ) ਸੂਖਮ ਬੰਧਨ ਦਾ ਬਧਾ ਹੋਇਆ ਹੈ ।

੨੨ ਗੁਰੂ ਦੀ ਕਿਰਪਾ ਨਾਲ ।

੨੩ ਮੈਲ, ਗੰਦਗੀ ।

੨੪ ਕਿਰਪਾ ।

੨੫ ਵਡੀ ਮੋਹਣ ਵਾਲੀ ; ਮਾਇਆ ।

੨੬ ਵਾਪਰਦੀ, ਚੰਬੜਦੀ ।

---

* [ਬ੍ਰਾਹਮਣ ਲਈ ਨਿਰਾਦਰੀ ਦਾ ਸ਼ਬਦ] ਉਸ ਨੂੰ ਨਿਰਾਦਰੀ ਦਾ ਲਫ਼ਜ਼ ਪੁਕਾਰ ਕੇ ਕੋਈ ਨਹੀਂ ਆਖ ਸਕਦਾ ; ਉਸ ਨੂੰ 'ਓਏ' ਕਹਿ ਕੇ ਕੋਈ ਨਹੀਂ ਬੁਲਾਉਂਦਾ ।

ਤੇਰਾ ਆਲਸੁ ਕਹਾ ਗਇਓ ਰੀ ॥ ੧ ॥ ਰਹਾਉ ॥ ਕਾਮੁ ਕ੍ਰੋਧੁ ਅਹੰਕਾਰੁ ਗਾਖਰੋ[੧] [੨]ਸੰਜਮਿ ਕਉਨ ਛੁਟਿਓ ਰੀ ॥ [੩]ਸੁਰਿਨਰ ਦੇਵ ਅਸੁਰ[੪] ਤ੍ਰੈ ਗੁਨੀਆ[੫] ਸਗਲੋ ਭਵਨੁ ਲੁਟਿਓ ਰੀ ॥ ੧ ॥ [੬]ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ ॥ ਐਸੋ ਸਮਰਥੁ ਵਰਨਿ ਨ ਸਾਕਉ ਤਾ ਕੀ ਉਪਮਾ ਜਾਤ ਨ ਕਹਿਓ ਰੀ ॥ ੨ ॥ *ਕਾਜਰ ਕੋਠ ਮਹਿ ਭਈ ਨ ਕਾਰੀ ਨਿਰਮਲ ਬਰਨੁ ਬਨਿਓ ਰੀ ॥ ਮਹਾ ਮੰਤ੍ਰੁ ਗੁਰ ਹਿਰਦੈ ਬਸਿਓ ਅਚਰਜ ਨਾਮੁ ਸੁਨਿਓ ਰੀ ॥ ੩ ॥ ਕਰਿ ਕਿਰਪਾ ਪ੍ਰਭੁ ਨਦਰਿ ਅਵਲੋਕਨ[੭] ਅਪੁਨੈ ਚਰਣਿ ਲਗਾਈ ॥ ਪ੍ਰੇਮ ਭਗਤਿ ਨਾਨਕ ਸੁਖੁ ਪਾਇਆ ਸਾਧੂ ਸੰਗਿ ਸਮਾਈ ॥ ੪ ॥ ੧੨ ॥ ੫੧ ॥

ੴ ਸਤਿਗੁਰ ਪ੍ਰਸਾਦਿ ॥ †ਰਾਗੁ ਆਸਾ ਘਰੁ ੭ ਮਹਲਾ ੫ ॥ ‡ਲਾਲੁ ਚੋਲਨਾ ਤੈ ਤਨਿ ਸੋਹਿਆ ॥ ਸੁਰਿਜਨ[੮] ਭਾਨੀ ਤਾਂ ਮਨੁ ਮੋਹਿਆ ॥ ੧ ॥ ਕਵਨ[੯] ਬਨੀ ਰੀ ਤੇਰੀ ਲਾਲੀ ॥ ਕਵਨ ਰੰਗਿ ਤੂੰ ਭਈ ਗੁਲਾਲੀ[੧੦] ॥ ੧ ॥ ਰਹਾਉ ॥ ਤੁਮ ਹੀ ਸੁੰਦਰਿ[੧੧] ਤੁਮਹਿ ਸੁਹਾਗੁ ॥ ਤੁਮ ਘਰਿ ਲਾਲਨੁ[੧੨] ਤੁਮ ਘਰਿ ਭਾਗੁ ॥ ੨ ॥ ਤੂੰ ਸਤਵੰਤੀ ਤੂੰ ਪਰਧਾਨਿ ॥ ਤੂੰ ਪ੍ਰੀਤਮ ਭਾਨੀ ਤੁਹੀ [੧੩]ਸੁਰ ਗਿਆਨਿ ॥ ੩ ॥ ਪ੍ਰੀਤਮ ਭਾਨੀ ਤਾਂ ਰੰਗਿ ਗੁਲਾਲ ॥ ਕਹੁ ਨਾਨਕ [੧੪]ਸੁਭ ਦ੍ਰਿਸਟਿ ਨਿਹਾਲ ॥ ੪ ॥ ਸੁਨਿ ਰੀ ਸਖੀ [੧੫]ਇਹ ਹਮਰੀ ਘਾਲ ॥ [੧੬]ਪ੍ਰਭ ਆਪਿ ਸੀਗਾਰਿ ਸਵਾਰਨਹਾਰ ॥ ੧ ॥ ਰਹਾਉ ਦੂਜਾ‖ ॥ ੧ ॥ ੫੨ ॥ ਆਸਾ ਮਹਲਾ ੫ ॥ ਦੂਖੁ ਘਨੋ[੧੭] ਜਬ ਹੋਤੇ ਦੂਰਿ ॥ [੧੮]ਅਬ ਮਸਲਤਿ ਮੋਹਿ ਮਿਲੀ ਹਦੂਰਿ ॥ ੧ ॥ ਚੁਕਾ ਨਿਹੋਰਾ ਸਖੀ ਸਹੇਰੀ ॥ ਭਰਮੁ ਗਇਆ ਗੁਰਿ ਪਿਰ ਸੰਗਿ ਮੇਰੀ[੧੯] ॥ ੧ ॥ ਰਹਾਉ ॥ [੨੦]ਨਿਕਟਿ ਆਨਿ ਪ੍ਰਿਅ ਸੇਜ ਧਰੀ ॥ ਕਾਣਿ ਕਢਨ ਤੇ ਛੂਟਿ ਪਰੀ ॥ ੨ ॥ [੨੧]ਮੰਦਰਿ ਮੇਰੈ ਸਬਦਿ ਉਜਾਰਾ ॥ [੨੨]ਅਨਦ ਬਿਨੋਦੀ ਖਸਮੁ ਹਮਾਰਾ ॥ ੩ ॥ ਮਸਤਕਿ[੨੩] ਭਾਗੁ ਮੈ ਪਿਰੁ ਘਰਿ ਆਇਆ ॥ [੨੪]ਥਿਰੁ ਸੋਹਾਗੁ ਨਾਨਕ ਜਨ ਪਾਇਆ ॥ ੪ ॥ ੨ ॥ ੫੩ ॥ ਆਸਾ ਮਹਲਾ ੫ ॥ ਸਾਚਿ ਨਾਮਿ ਮੇਰਾ ਮਨੁ ਲਾਗਾ ॥ ਲੋਗਨ ਸਿਉ ਮੇਰਾ [੨੫]ਠਾਠਾ ਬਾਗਾ ॥ ੧ ॥ [੨੬]ਬਾਹਰਿ ਸੂਤੁ ਸਗਲ ਸਿਉ ਮਉਲਾ ॥ ਅਲਿਪਤੁ ਰਹਉ ਜੈਸੇ ਜਲ ਮਹਿ ਕਉਲਾ ॥ ੧ ॥ ਰਹਾਉ ॥ [੨੭]ਮੁਖ ਕੀ ਬਾਤ ਸਗਲ ਸਿਉ ਕਰਤਾ ॥ ਜੀਅ ਸੰਗਿ ਪ੍ਰਭੁ ਅਪੁਨਾ ਧਰਤਾ ॥ ੨ ॥ [੨੮]ਦੀਸਿ ਆਵਤ ਹੈ ਬਹੁਤੁ ਭੀਹਾਲਾ ॥ ਸਗਲ ਚਰਨ ਕੀ ਇਹੁ ਮਨੁ ਰਾਲਾ ॥ ੩ ॥ ਨਾਨਕ ਜਨਿ ਗੁਰੁ ਪੂਰਾ ਪਾਇਆ ॥ ਅੰਤਰਿ

੧ [ਗਾਖੜੋ, ਕਠਿਨ] ਔਖਾ ਕਰਨ ਵਾਲਾ।
੨ ਕਿਸ ਤਰੀਕੇ ਨਾਲ ?
੩ ਸੁਰੀ-ਨਰ=ਸੁਰੀ ਸੰਪਦਾ ਦੇ ਮਨੁਖ, ਆਤਮਕ ਰਹਿਣੀ ਵਾਲੇ ਲੋਕ।
੪ ਦੇਤ।
੫ ਤਿੰਨਾਂ ਗੁਣਾਂ ਵਿਚ ਵਿਚਰਨ ਵਾਲੇ, ਸੰਸਾਰੀ ਜੀਵ।
੬ ਦਾਵਾ ਅਗਨਿ=ਜੰਗਲ ਦੀ ਅੱਗ। ਇਸ ਨੂੰ 'ਦਵ' ਤੇ 'ਡਉ' ਭੀ ਕਿਹਾ ਹੈ। ਜੰਗਲ ਦੀ ਅੱਗ ਨੇ ਘਾਹ ਬੂਟ ਬਹੁਤ ਸਾੜ ਦਿਤੇ ਹਨ, ਹਰਾ ਬੂਟਾ ਕੋਈ ਵਿਰਲਾ ਹੀ ਬਚ ਰਿਹਾ ਹੈ; ਭਾਵ ਮਾਇਆ ਦੀ ਅੱਗ ਨੇ ਬਹੁਤਿਆਂ ਦੀ ਜ਼ਿੰਦਗੀ ਤਬਾਹ ਕਰ ਦਿਤੀ ਹੈ, ਕੋਈ ਵਿਰਲਾ ਗੁਰਮੁਖ ਹੀ ਬਚ ਕੇ ਰਿਹਾ ਹੈ। ਮੈਂ ਐਸੇ ਬਲੀ ਮਨੁਖ ਨੂੰ ਬਿਆਨ ਨਹੀਂ ਕਰ ਸਕਦੀ, ਨਾਹੀ ਉਸ ਦੀ ਤਾਰੀਫ਼ ਕਰ ਸਕਦੀ ਹਾਂ।
੭ ਦੇਖਣ ਦੀ ਕ੍ਰਿਆ। ਪ੍ਰਭੂ ਨੇ ਕਿਰਪਾ ਕਰ ਕੇ ਮਿਹਰ ਦੀ ਨਜ਼ਰ ਨਾਲ ਵੇਖਿਆ।
੮ [ਭਲਾ ਪੁਰਸੁ] ਚੰਗਾ ਪਤੀ, ਵਾਹਿਗੁਰੂ। ਚੰਗੇ ਨੂੰ ਚੰਗੀ ਲਗੀ, ਤਾਂ ਮਨ ਨੂੰ ਮੋਹਣ ਜੋਗੀ ਹੋਈ।
੯ ਕਿਵੇਂ ?
੧੦ [ਗੁਲ ਲਾਲਹ ਜਹੀ] ਗੁਲਾਲ ਦੇ ਰੰਗ ਵਾਲੀ, ਗੂੜ੍ਹੇ ਸੁਰਖ਼ ਰੰਗ ਵਾਲੀ।
੧੧ ਸੁੰਦਰੀ, ਸੋਹਣੀ।
੧੨ ਪਿਆਰਾ।
੧੩ ਉੱਚੇ ਗਿਆਨ ਵਾਲੀ।
੧੪ ਪ੍ਰੀਤਮ ਦੀ ਚੰਗੀ ਨਜ਼ਰ ਨਾਲ ਨਿਹਾਲ ਹੋਈ ਹੈ।
੧੫ ਬਸ ਉੱਤੇ ਦਸੀ ਮਿਹਰ ਦੀ ਨਜ਼ਰ ਹੀ ਹੈ ਜਿਸ ਨੂੰ ਸਾਡੀ ਘਾਲਨਾ ਆਖ ਲਓ।
੧੬ ਮਾਲਕ ਆਪ ਹੀ ਸਾਨੂੰ ਸੰਗਾਰ ਕੇ ਸੰਵਾਰਨ ਵਾਲਾ ਹੈ। ਸਾਡੇ ਵਲੋਂ ਕੀਤੇ ਹੋਏ ਸੁੰਦਰਤਾ ਦੇ ਸਾਧਨ ਕੁਝ ਨਹੀਂ ਸੰਵਾਰ ਸਕਦੇ।
੧੭ ਬਹੁਤਾ।
੧੮ ਹੁਣ ਮਾਲਕ ਦੀ ਖਾਸ ਹਜ਼ੂਰੀ ਵਿਚੋਂ ਮੈਨੂੰ ਸਲਾਹ ਮਿਲਦੀ ਹੈ, ਭਾਵ ਨੇੜੇ ਹੋ ਗਈ ਹਾਂ।
੧੯ ਮੇਲੀ, ਮਿਲਾਈ।
੨੦ ਕੋਲ ਲਿਆ ਕੇ ਪਿਆਰੇ ਨੇ ਮੈਨੂੰ ਆਪਣੀ ਸੇਜ ਤੇ ਰਖਿਆ ਹੈ। ਹੁਣ ਕਿਸੇ ਦੀ ਮੁਥਾਜੀ ਕਰਨ ਤੋਂ ਛੁਟ ਗਈ ਹਾਂ।
੨੧ ਮੇਰੇ ਘਰ ਵਿਚ (ਹਿਰਦੇ ਵਿਚ) ਗੁਰੂ ਦੇ ਸ਼ਬਦ ਦੁਆਰਾ ਚਾਨਣਾ ਹੋਇਆ ਰਹਿੰਦਾ ਹੈ।
੨੨ ਖੁਸ਼ੀਆਂ ਤੇ ਬਿਲਾਸ ਕਰਨ ਵਾਲਾ।
੨੩ ਮਥੇ ਤੇ, ਭਾਗਾਂ ਵਿਚ।
੨੪ ਸਦਾ ਕਾਇਮ ਰਹਿਣ ਵਾਲਾ।
੨੫ ਠਾਟ ਬਾਟ ; ਉਤੋਂ ਉਤੋਂ ਬਣਾਈ ਲੋਕਾਚਾਰੀ।
੨੬ ਬਾਹਰੋਂ ਠੀਕ ਠਾਕ ਰਹਿ ਕੇ ਸਾਰਿਆਂ ਨਾਲ ਸਾਹਬ-ਸਲਾਮਤ ਰਖੀ ਹੋਈ ਹੈ, ਪਰ ਵਿਚੋਂ ਕੰਵਲ ਵਾਕਰ ਨਿਰਲੇਪ ਰਹਿੰਦਾ ਹਾਂ।
੨੭ ਮੂੰਹ ਦੀ ਗਲ ਤਾਂ ਸਾਰਿਆਂ ਨਾਲ ਕਰਦਾ ਹਾਂ, ਪਰ ਆਪਣੇ ਜੀਅ ਨਾਲ ਕੇਵਲ ਆਪਣੇ ਮਾਲਕ ਨੂੰ ਰਖਦਾ ਹਾਂ।
੨੮ ਮੈਂ ਉਤੋਂ ਤਾਂ ਬੜਾ ਡਰਾਉਣਾ ਦਿਸਦਾ ਹਾਂ, ਪਰ ਵਿਚੋਂ ਮੈਂ ਸਾਰਿਆਂ ਦੇ ਚਰਨਾਂ ਦੀ ਧੂੜ ਹਾਂ।

---

* ਇਥੋਂ ਲੈ ਕੇ ਪਿਛਲੇ ਸਵਾਲ ਦਾ ਉਤਰ ਦਿੰਦੇ ਹਨ। ਮੈਂ ਕਜਲ ਦੀ ਕੋਠੜੀ (ਮਾਇਕ ਸੰਸਾਰ) ਵਿਚ ਰਹਿੰਦੀ ਹੋਈ ਕਾਲੀ ਨਹੀਂ ਹੋਈ, ਅਤੇ ਮੇਰਾ ਰੰਗ ਸਾਫ਼ ਬਣਿਆ ਰਿਹਾ ਹੈ। ਇਸ ਦਾ ਕਾਰਨ ਇਹ ਹੈ ਕਿ ਦਿਲ ਵਿਚ ਗੁਰੂ ਦਾ ਮਹਾਂ ਮੰਤਰ ਵਸਦਾ ਸੀ ਅਤੇ ਮੈਂ ਹਰੀ ਦਾ ਵਿਸਮਾਦੀ ਨਾਮ ਸੁਣਦੀ ਰਹੀ ਹਾਂ। ਦੇਖੋ ਪੰਨਾ ੬੪, ਨੋਟ ੧।

† ਇਥੋਂ ਲੈ ਕੇ ਅੰਕ ੧੦੨ ਤਕ ਮਜ਼ਮੂਨ ਹਰਿ-ਰਸ ਦਾ ਰੂਪ ਨਾਮ ਕਰ ਕੇ ਦਸਿਆ ਹੈ।

‡ ਭਗਤੀ ਦਾ ਚਾਹਵਾਨ ਇਕ ਰਸੀਏ ਭਗਤ ਦੀ ਉਚੀ ਸ਼ਾਨ ਤੇ ਅਨੰਦ ਵਾਲੀ ਹਾਲਤ ਨੂੰ ਵੇਖ ਕੇ ਪੁਛਦਾ ਹੈ ਕਿ ਇਹ ਇਲਾਹੀ ਸ਼ਾਨ ਕਿਥੋਂ ਆਈ? ਜਵਾਬ ਮਿਲਦਾ ਹੈ ਕਿ ਇਹ ਸਭ ਵਾਹਿਗੁਰੂ ਦੀ ਆਪਣੀ ਕਿਰਪਾ ਦਾ ਫਲ ਹੈ। ਕੋਈ ਖਾਸ ਸਿਆਣਪ ਜਾਂ ਘਾਲ ਦਾ ਸਿਟਾ ਨਹੀਂ। ਅਲੰਕਾਰ ਇਕ ਇਸਤਰੀ ਦਾ ਲਿਆ ਹੈ।

¶ ਇਸ ਦੂਜੇ ਰਹਾਉ ਵਿਚ ਪਹਿਲੇ ਰਹਾਉ ਦੇ ਸਵਾਲ ਦਾ ਜਵਾਬ ਹੈ।

ਬਾਹਰਿ ਏਕੁ ਦਿਖਾਇਆ ॥ ੪ ॥ ੩ ॥ ੫੪ ॥ ਆਸਾ ਮਹਲਾ ੫ ॥ [1]ਪਾਵਤੁ ਰਲੀਆ ਜੋਬਨਿ ਬਲੀਆ ॥ ਨਾਮ ਬਿਨਾ ਮਾਟੀ ਸੰਗਿ ਰਲੀਆ ॥ ੧ ॥ ਕਾਨ ਕੁੰਡਲੀਆ [2]ਬਸਤ੍ਰ ਓਢਲੀਆ ॥ [3]ਸੇਜ ਸੁਖਲੀਆ ਮਨਿ ਗਰਬਲੀਆ ॥ ੧ ॥ ਰਹਾਉ ॥ [4]ਤਲੈ ਕੁੰਚਰੀਆ ਸਿਰਿ ਕਨਿਕ ਛਤਰੀਆ ॥ ਹਰਿ ਭਗਤਿ ਬਿਨਾ ਲੇ [5]ਧਰਨਿ ਗਡਲੀਆ ॥ ੨ ॥ ਰੂਪ ਸੁੰਦਰੀਆ ਅਨਿਕ ਇਸਤਰੀਆ ॥ ਹਰਿ ਰਸ ਬਿਨੁ ਸਭਿ ਸੁਆਦ ਫਿਕਰੀਆ[6] ॥ ੩ ॥ [7]ਮਾਇਆ ਛਲੀਆ ਬਿਕਾਰ ਬਿਖਲੀਆ ॥ ਸਰਣਿ ਨਾਨਕ ਪ੍ਰਭ ਪੁਰਖ ਦਇਅਲੀਆ ॥ ੪ ॥ ੪ ॥ ੫੫ ॥ ਆਸਾ ਮਹਲਾ ੫ ॥ *ਏਕੁ ਬਗੀਚਾ [8]ਪੇਡ ਘਨ ਕਰਿਆ ॥ ਅੰਮ੍ਰਿਤੁ ਨਾਮੁ ਤਹਾ ਮਹਿ ਫਲਿਆ ॥ ੧ ॥ ਐਸਾ ਕਰਹੁ ਬੀਚਾਰੁ ਗਿਆਨੀ ॥ ਜਾ ਤੇ ਪਾਈਐ [9]ਪਦੁ ਨਿਰਬਾਨੀ ॥ ਆਸਿ ਪਾਸਿ [10]ਬਿਖੂਆ ਕੇ ਕੁੰਟਾ ਬੀਚਿ ਅੰਮ੍ਰਿਤੁ ਹੈ ਭਾਈ ਰੇ ॥ ੧ ॥ ਰਹਾਉ ॥ ਸਿੰਚਨਹਾਰੇ ਏਕੈ ਮਾਲੀ ॥ [11]ਖਬਰਿ ਕਰਤੁ ਹੈ ਪਾਤ ਪਤ ਡਾਲੀ ॥ ੨ ॥ [12]ਸਗਲ ਬਨਸਪਤਿ ਆਣਿ ਜੜਾਈ ॥ ਸਗਲੀ ਫੂਲੀ ਨਿਫਲ ਨ ਕਾਈ ॥ ੩ ॥ ਅੰਮ੍ਰਿਤ ਫਲੁ ਨਾਮੁ ਜਿਨਿ ਗੁਰ ਤੇ ਪਾਇਆ ॥ ਨਾਨਕ ਦਾਸ ਤਰੀ ਤਿਨਿ ਮਾਇਆ ॥ ੪ ॥ ੫ ॥ ੫੬ ॥ ਆਸਾ ਮਹਲਾ ੫ ॥ †[13]ਰਾਜ ਲੀਲਾ ਤੇਰੈ ਨਾਮਿ ਬਨਾਈ ॥ ਜੋਗੁ ਬਨਿਆ ਤੇਰਾ ਕੀਰਤਨੁ ਗਾਈ ॥ ੧ ॥ [14]ਸਰਬ ਸੁਖਾ ਬਨੇ ਤੇਰੈ ਓਲੈ ॥ ਭ੍ਰਮ ਕੇ ਪਰਦੇ ਸਤਿਗੁਰ ਖੋਲੇ ॥ ੧ ॥ ਰਹਾਉ ॥ ਹੁਕਮੁ ਬੂਝਿ ਰੰਗ ਰਸ ਮਾਣੇ ॥ ਸਤਿਗੁਰ ਸੇਵਾ ਮਹਾ ਨਿਰਬਾਣੇ[15] ॥ ੨ ॥ ਜਿਨਿ ਤੂੰ ਜਾਤਾ ਸੋ ਗਿਰਸਤ ਉਦਾਸੀ ਪਰਵਾਣੁ ॥ ਨਾਮਿ ਰਤਾ ਸੋਈ ਨਿਰਬਾਣੁ ॥ ੩ ॥ ਜਾ ਕਉ ਮਿਲਿਓ ਨਾਮੁ ਨਿਧਾਨਾ[16] ॥ ਭਨਤਿ[17] ਨਾਨਕ ਤਾ ਕਾ ਪੂਰ[18] ਖਜਾਨਾ ॥ ੪ ॥ ੬ ॥ ੫੭ ॥ ਆਸਾ ਮਹਲਾ ੫ ॥ ‡ਤੀਰਥਿ ਜਾਉ ਤ [19]ਹਉ ਹਉ ਕਰਤੇ ॥ ਪੰਡਿਤ ਪੂਛਉ ਤ ਮਾਇਆ ਰਾਤੇ ॥ ੧ ॥ ਸੋ ਅਸਥਾਨੁ ਬਤਾਵਹੁ ਮੀਤਾ ॥ ਜਾ ਕੈ ਹਰਿ ਹਰਿ ਕੀਰਤਨੁ ਨੀਤਾ[20] ॥ ੧ ॥ ਰਹਾਉ ॥ [21]ਸਾਸਤ੍ਰ ਬੇਦ ਪਾਪ ਪੁੰਨ ਵੀਚਾਰ ॥ ਨਰਕਿ ਸੁਰਗਿ ਫਿਰਿ ਫਿਰਿ ਅਉਤਾਰ ॥ ੨ ॥ ਗਿਰਸਤ ਮਹਿ ਚਿੰਤ ਉਦਾਸ ਅਹੰਕਾਰ ॥ [22]ਕਰਮ ਕਰਤ ਜੀਅ ਕਉ ਜੰਜਾਰ ॥ ੩ ॥ ਪ੍ਰਭ ਕਿਰਪਾ ਤੇ ਮਨੁ ਵਸਿ ਆਇਆ ॥ ਨਾਨਕ ਗੁਰਮੁਖਿ ਤਰੀ ਤਿਨਿ ਮਾਇਆ ॥ ੪ ॥ ਸਾਧਸੰਗਿ ਹਰਿ ਕੀਰਤਨੁ ਗਾਈਐ ॥ ਇਹੁ ਅਸਥਾਨੁ ਗੁਰੂ ਤੇ ਪਾਈਐ ॥ ੧ ॥ ਰਹਾਉ ਦੂਜਾ ॥ ੭ ॥ ੫੮ ॥ ਆਸਾ ਮਹਲਾ ੫ ॥ [23]ਘਰਿ ਮਹਿ ਸੂਖ ਬਾਹਰਿ ਫੁਨਿ[24] ਸੂਖਾ ॥ ਹਰਿ ਸਿਮਰਤ ਸਗਲ ਬਿਨਾਸੇ ਦੂਖਾ ॥੧॥ ਸਗਲ ਸੂਖ ਜਾਂ ਤੂੰ ਚਿਤਿ ਆਂਵੈਂ ॥

੧ ਖੁਸ਼ੀਆਂ ਪ੍ਰਾਪਤ ਕਰਦਾ ਹੈ,ਜਦ ਤਕ ਕਿ ਜਵਾਨੀ ਕਰਕੇ ਬਲੀ ਹੈ, ਪਰ ਨਾਮ ਤੋਂ ਸਖਣਾ ਹੋਣ ਕਰਕੇ ਅੰਤ ਮਿਟੀ ਨਾਲ ਰਲ ਜਾਇਗਾ, (ਬਾਕੀ ਕੋਈ ਚੰਗੀ ਗਲ ਨਹੀਂ ਰਹਿ ਜਾਣੀ)।

੨ ਸੋਹਣੇ ੨ ਕਪੜੇ ਪਹਿਨਦਾ ਹੈ।

੩ ਅਰਾਮ ਵਾਲਾ ਬਿਸਤਰਾ ਹੈ; (ਇਨ੍ਹਾਂ ਚੀਜ਼ਾਂ ਨੂੰ ਵੇਖ ੨ ਕੇ) ਮਨ ਵਿਚ ਮਗ਼ਰੂਰੀ ਕਰਦਾ ਹੈ।

੪ (ਚੜ੍ਹਨ ਨੂੰ) ਹੇਠਾਂ ਹਾਥੀ ਹਨ, ਸਿਰ ਤੇ ਸੋਨੇ ਦਾ ਛਤਰ ਹੈ।

੫ ਧਰਤੀ ਵਿਚ ਗਡਿਆ ਜਾਇਗਾ, (ਬਸ ਕੋਈ ਉੱਚਾ ਅੰਤ ਨਹੀਂ ਹੋਇਗਾ)।

੬ ਵਿੱਕੇ ਹਨ।

੭ ਵਿਕਾਰ ਰੂਪ ਜ਼ਹਿਰ ਵਾਲੀ ਮਾਇਆ ਦੇ ਵਿਚਾਰ ਹੈ, ਉਸ ਤੋਂ ਬਚਣ ਲਈ ਪ੍ਰਭੂ ਦੀ ਸ਼ਰਨ ਹੈ ਜੋ ਦਿਆਲੂ ਪੁਰਖ ਹੈ।

੮ ਬੂਟੇ ਬਹੁਤ ਸਾਰੇ ਲਾਏ ਹਨ।

੯ ਨਿਰਵਾਨ ਪਦਵੀ, ਮੋਖ ਪਦ, ਪਰਮ ਗਤੀ।

੧੦ ਜ਼ਹਿਰੀਲੇ ਕੁੰਡ, ਜ਼ਹਿਰੀਲੇ ਪਾਣੀ ਦੇ ਛੰਭ; ਖੋਟੀ ਸੰਗਤ, ਕੁਸੰਗੀਆਂ ਦੇ ਅੱਡੇ।

੧੧ ਉਹ ਮਾਲੀ ਐਸਾ ਪਾਲਣਹਾਰ ਹੈ ਕਿ ਪੱਤੇ ਪੱਤੇ ਤੇ ਡਾਲੀ ਡਾਲੀ ਦੀ ਸਾਰ ਲੈਂਦਾ ਰਹਿੰਦਾ ਹੈ; ਮਨੁਖ ਦੇ ਆਚਰਨ ਦੀ ਹਰ ਪਾਸਿਓਂ ਖ਼ਬਰ ਰਖਦਾ ਹੈ।

੧੨ ਉਹ ਮਾਲੀ ਸਾਰੇ ਬੂਟਿਆਂ ਨੂੰ ਲਿਆ ਕੇ (ਆਪਣੇ ਬਾਗ਼ ਵਿਚ) ਲਾਉਂਦਾ ਹੈ; ਭਾਵ ਇਹ ਗੁਰੂ ਆਪਣੇ ਮਿਸ਼ਨ ਦਾ ਪ੍ਰਚਾਰ ਸ੍ਰਿਸ਼ਟੀ ਦੇ ਸਾਰਿਆਂ ਪ੍ਰਾਣੀਆਂ ਵਿਚ ਕਰਦਾ ਹੈ। ਉਹ ਇਹ ਵਿਤਕਰਾ ਨਹੀਂ ਕਰਦਾ ਕਿ ਹਿੰਦੂਆਂ ਨੂੰ ਬਚਾਉਣਾ ਹੈ ਤੇ ਮੁਸਲਮਾਣਾਂ ਈਸਾਈਆਂ ਨੂੰ ਨਹੀਂ। ਇਸ ਸਾਧ ਸੰਗਤ ਦੇ ਦਾਇਰੇ ਵਿਚ ਆ ਕੇ ਕੋਈ ਜੀਵਨ ਨਿਸਫਲ ਨਹੀਂ ਹੁੰਦਾ, ਸਾਰੇ ਹੀ ਪ੍ਰਫੁੱਲਤ ਹੁੰਦੇ ਹਨ।

੧੩ ਤੇਰੇ ਨਾਮ ਨੇ ਹੀ ਮੇਰੇ ਲਈ ਸ਼ਾਹਾਨਾ ਮੌਜ ਮੇਲਾ ਬਣਾ ਰਖਿਆ ਹੈ। ਤੇਰਾ ਕੀਰਤਨ ਕਰਨ ਨਾਲ ਹੀ ਮੈਨੂੰ ਜੋਗ ਪ੍ਰਾਪਤ ਹੋ ਜਾਂਦਾ ਹੈ। ਭਾਵ ਭੋਗ ਤੇ ਜੋਗ ਤੇਰੇ ਨਾਮ ਵਿਚ ਹੀ ਆ ਜਾਂਦੇ ਹਨ।

੧੪ ਤੇਰਾ ਆਸਰਾ ਫੜਨ ਤੋਂ ਸਾਰੇ ਸੁਖ ਮਿਲ ਜਾਂਦੇ ਹਨ।

੧੫ ਨਿਰਲੇਪਤਾ, ਤਿਆਗ।

੧੬ ਸਾਰੀਆਂ ਨਿਧੀਆਂ ਦਾ ਭੰਡਾਰ। ਨਿਧੀਆਂ ਲਈ ਦੇਖੋ ਪੰ: ੩੫੩, ਫੁਟ ਨੋਟ *।

੧੭ ਕਹਿੰਦਾ ਹੈ।

੧੮ ਭਰਿਆ ਰਹਿੰਦਾ ਹੈ।

੧੯ ਮੈਂ ਮੈਂ; ਹੰਕਾਰ।

੨੦ ਨਿੱਤ, ਹਰ ਰੋਜ਼।

੨੧ ਜੇ ਸ਼ਾਸਤਰ ਵੇਦ ਪੜ੍ਹੀਏ ਤਾਂ ਓਹ ਕਰਮ ਅਕਰਮ ਦੀ ਵੀਚਾਰ ਦਸਦੇ ਹਨ, ਜਿਸ ਕਰਕੇ ਮਨੁੱਖ ਨੂੰ ਮੁੜ ਮੁੜ ਜੰਮ ਕੇ ਨਰਕ ਸੁਰਗ ਵਿਚ ਪੈਣਾ ਪੈਂਦਾ ਹੈ।

੨੨ ਨਿਰੇ ਕਰਮਾਂ ਦੇ ਆਸਰੇ ਰਹਿਣ ਨਾਲ ਜੀਵ ਨੂੰ ਬੰਧਨ ਹੀ ਪਏ ਰਹਿੰਦੇ ਹਨ। ਪਰ ਜਿਸ ਨੇ ਵਾਹਿਗੁਰੂ ਦੇ ਫ਼ਜ਼ਲ ਦਾ ਆਸਰਾ ਫੜ ਕੇ ਮਨ ਨੂੰ ਕਾਬੂ ਕੀਤਾ ਹੈ, ਉਸ ਨੇ ਗੁਰੂ ਦੁਆਰੇ ਮਾਇਆ ਨੂੰ ਤਰਿਆ ਹੈ।

੨੩ ਜੇ ਆਪਣੇ ਦਿਲ ਵਿਚ ਸ਼ਾਂਤੀ ਹੋਵੇ ਤਾਂ ਬਾਹਰੋਂ ਭੀ ਸ਼ਾਂਤੀ ਮਿਲਦੀ ਹੈ।

੨੪ ਫਿਰ; ਭੀ।

---

* ਮਨੁੱਖ ਦੀ ਜ਼ਿੰਦਗੀ ਨੂੰ ਅਫਲ ਹੋਣ ਤੋਂ ਬਚਾਣ ਲਈ ਵਾਹਿਗੁਰੂ ਨੇ ਇਕ ਇੰਤਜ਼ਾਮ ਕੀਤਾ ਹੋਇਆ ਹੈ। ਉਹ ਇਹ ਹੈ ਕਿ ਸਾਧ-ਸੰਗਤ ਰੂਪ ਇਕ ਬਾਗ਼ ਹੈ, ਜਿਸ ਵਿਚ ਇਕ ਮਾਲੀ (ਗੁਰੂ) ਮੁਕਰਰ ਹੈ। ਇਸ ਬਾਗ਼ ਦੇ ਆਸ ਪਾਸ ਕਈ ਜ਼ਹਿਰੀਲੇ ਪਾਣੀ ਦੇ ਹੌਜ਼ ਹਨ ਜਿਨ੍ਹਾਂ ਦਾ ਪਾਣੀ ਬੂਟੇ ਮਾਰ ਦਿੰਦਾ ਹੈ, ਪਰ ਬਾਗ਼ ਦੇ ਅੰਦਰ ਜ਼ਿੰਦਗੀ ਨੂੰ ਪ੍ਰਫੁੱਲਤ ਕਰਨ ਵਾਲਾ ਅੰਮ੍ਰਿਤ-ਨਾਮ ਦਾ ਕੁੰਡ ਹੈ। ਮਾਲੀ ਬਾਹਰ ਤੋਂ ਬੂਟੇ ਲਿਆ ਲਿਆ ਕੇ ਇਸ ਬਾਗ਼ ਵਿਚ ਲਾਂਦਾ ਰਹਿੰਦਾ ਹੈ। ਇਹ ਬੂਟੇ ਮਾਇਆ ਦੇ ਜ਼ਹਿਰੀਲੇ ਅਸਰ ਤੋਂ ਬਚੇ ਰਹਿਣ ਕਰਕੇ ਨਿਫਲ ਨਹੀਂ ਹੁੰਦੇ, ਬਲਕਿ ਸਾਰੇ ਹੀ ਫਲਦੇ ਹਨ, ਅਤੇ ਅੰਮ੍ਰਿਤ ਰੂਪ ਫਲ ਦਿੰਦੇ ਹਨ।

† ਇਹ ਜੀਵਨ ਦੀ ਪ੍ਰਫੁਲਤਾ ਆਰਥਕ ਪਰਮਾਰਥਕ ਦੋਵੇਂ ਤਰ੍ਹਾਂ ਦੀ ਹੁੰਦੀ ਹੈ। ਇਸੇ ਵਿਚ ਰਾਜ ਹੈ, ਤੇ ਇਸੇ ਵਿਚ ਜੋਗ ਹੈ। ਇੱਕੋ ਨਾਮ ਦਾ ਰਸੀਆ ਹੋਣ ਨਾਲ ਮਨੁਖ ਨੂੰ ਸੰਸਾਰ ਦੀਆਂ ਖ਼ੁਸ਼ੀਆਂ ਪਵਿੱਤਰ ਢੰਗ ਨਾਲ ਮਾਨਣ ਦੀ ਜਾਚ ਆ ਜਾਂਦੀ ਹੈ, ਨਾਲੇ ਮਹਾਂ ਨਿਰਬਾਣ ਰਹਿੰਦਾ ਹੋਇਆ ਸੇਵਾ ਵਿਚ ਜੁਟਿਆ ਰਹਿੰਦਾ ਹੈ। ਇਸੇ ਨੂੰ ਰਾਜ-ਜੋਗ ਜਾਂ ਗ੍ਰਹਿਸਤ ਵਿਚ ਉਦਾਸੀ ਕਿਹਾ ਹੈ।

‡ ਇਹ ਨਾਮ-ਕੀਰਤਨ ਕਿਥੋਂ ਮਿਲੇ? ਗੁਰੂ ਦੀ ਸਾਧ-ਸੰਗਤ ਵਿਚੋਂ।

ਸੋ ਨਾਮੁ ਜਪੈ ਜੋ ਜਨੁ ਤੁਧੁ ਭਾਵੈ ॥ ੧ ॥ ਰਹਾਉ ॥ ਤਨੁ ਮਨੁ ਸੀਤਲੁ[੧] ਜਪਿ ਨਾਮੁ ਤੇਰਾ ॥ ਹਰਿ ਹਰਿ ਜਪਤ [੨]ਢਹੈ ਦੁਖ ਡੇਰਾ ॥ ੨ ॥ ਹੁਕਮੁ ਬੂਝੈ ਸੋਈ ਪਰਵਾਨੁ ॥ ਸਾਚੁ ਸਬਦੁ ਜਾ ਕਾ ਨੀਸਾਨੁ[੩] ॥ ੩ ॥ ਗੁਰਿ ਪੂਰੈ ਹਰਿਨਾਮੁ ਦ੍ਰਿੜਾਇਆ ॥ ਭਨਤਿ[੪] ਨਾਨਕੁ ਮੇਰੈ ਮਨਿ ਸੁਖੁ ਪਾਇਆ ॥ ੪ ॥ ੮ ॥ ੫੯ ॥ ਆਸਾ ਮਹਲਾ ੫ ॥ ਜਹਾ ਪਠਾਵਹੁ[੫] ਤਹ ਤਹ ਜਾਈਂ ॥ ਜੋ ਤੁਮ ਦੇਹੁ ਸੋਈ ਸੁਖੁ ਪਾਈਂ ॥ ੧ ॥ ਸਦਾ ਚੇਰੇ[੬] ਗੋਵਿੰਦ ਗੋਸਾਈ ॥ ਤੁਮ੍ਰੀ ਕ੍ਰਿਪਾ ਤੇ [੭]ਤ੍ਰਿਪਤਿ ਅਘਾਈਂ ॥ ੧ ॥ ਰਹਾਉ ॥ ਤੁਮਰਾ ਦੀਆ ਪੈਨ੍ਹਉ ਖਾਈਂ ॥ [੮]ਤਉ ਪ੍ਰਸਾਦਿ ਪ੍ਰਭ ਸੁਖੀ ਵਲਾਈਂ ॥ ੨ ॥ ਮਨ ਤਨ ਅੰਤਰਿ ਤੁਝੈ ਧਿਆਈਂ ॥ [੯]ਤੁਮ੍ਰੈ ਲਵੈ ਨ ਕੋਊ ਲਾਈਂ ॥ ੩ ॥ ਕਹੁ ਨਾਨਕ ਨਿਤ ਇਵੈ ਧਿਆਈਂ ॥ ਗਤਿ ਹੋਵੈ ਸੰਤਹ ਲਗਿ ਪਾਈਂ[੧੦] ॥ ੪ ॥ ੯ ॥ ੬੦ ॥ ਆਸਾ ਮਹਲਾ ੫ ॥ ਊਠਤ ਬੈਠਤ ਸੋਵਤ ਧਿਆਈਐ ॥ [੧੧]ਮਾਰਗਿ ਚਲਤ ਹਰੇ ਹਰਿ ਗਾਈਐ ॥ ੧ ॥ ਸ੍ਰਵਨ[੧੨] ਸੁਨੀਜੈ ਅੰਮ੍ਰਿਤ ਕਥਾ ॥ [੧੩]ਜਾਸੁ ਸੁਨੀ ਮਨਿ ਹੋਇ ਅਨੰਦਾ ਦੂਖ ਰੋਗ ਮਨ ਸਗਲੇ[੧੪] ਲਥਾ ॥ ੧ ॥ ਰਹਾਉ ॥ [੧੫]ਕਾਰਜਿ ਕਾਮਿ ਬਾਟ ਘਾਟ ਜਪੀਜੈ ॥ [੧੬]ਗੁਰ ਪ੍ਰਸਾਦਿ ਹਰਿ ਅੰਮ੍ਰਿਤੁ ਪੀਜੈ ॥ ੨ ॥ [੧੭]ਦਿਨਸੁ ਰੈਨਿ ਹਰਿ ਕੀਰਤਨੁ ਗਾਈਐ ॥ ਸੋ ਜਨੁ [੧੮]ਜਮ ਕੀ ਵਾਟ ਨ ਪਾਈਐ ॥ ੩ ॥ ਆਠ ਪਹਰ ਜਿਸੁ ਵਿਸਰਹਿ ਨਾਹੀ ॥ ਗਤਿ ਹੋਵੈ ਨਾਨਕ ਤਿਸੁ ਲਗਿ ਪਾਈ[੧੦] ॥ ੪ ॥ ੧੦ ॥ ੬੧ ॥ ਆਸਾ ਮਹਲਾ ੫ ॥ ਜਾ ਕੈ ਸਿਮਰਨਿ ਸੂਖ ਨਿਵਾਸੁ ॥ ਭਈ ਕਲਿਆਣ[੧੯] ਦੁਖ ਹੋਵਤ ਨਾਸੁ ॥ ੧ ॥ ਅਨਦੁ ਕਰਹੁ ਪ੍ਰਭ ਕੇ ਗੁਨ ਗਾਵਹੁ ॥ ਸਤਿਗੁਰੁ ਅਪਨਾ ਸਦ ਸਦਾ ਮਨਾਵਹੁ ॥ ੧ ॥ ਰਹਾਉ ॥ ਸਤਿਗੁਰ ਕਾ ਸਚੁ ਸਬਦੁ ਕਮਾਵਹੁ ॥ ਥਿਰੁ ਘਰਿ ਬੈਠੇ ਪ੍ਰਭੁ ਅਪਨਾ ਪਾਵਹੁ ॥ ੨ ॥ ਪਰ ਕਾ ਬੁਰਾ ਨ ਰਾਖਹੁ ਚੀਤ ॥ ਤੁਮ ਕਉ ਦੁਖੁ ਨਹੀ ਭਾਈ ਮੀਤ ॥ ੩ ॥ *ਹਰਿ ਹਰਿ ਤੰਤੁ ਮੰਤੁ ਗੁਰਿ ਦੀਨ੍ਹਾ ॥ ਇਹੁ ਸੁਖੁ ਨਾਨਕ ਅਨਦਿਨੁ ਚੀਨ੍ਹਾ ॥ ੪ ॥ ੧੧ ॥ ੬੨ ॥ ਆਸਾ ਮਹਲਾ ੫ ॥ ਜਿਸੁ ਨੀਚ ਕਉ ਕੋਈ ਨ ਜਾਨੈ ॥ ਨਾਮੁ ਜਪਤ ਉਹੁ ਚਹੁ ਕੁੰਟ[੨੦] ਮਾਨੈ ॥ ੧ ॥ ਦਰਸਨੁ ਮਾਗਉ ਦੇਹਿ ਪਿਆਰੇ ॥ ਤੁਮਰੀ ਸੇਵਾ ਕਉਨ ਕਉਨ ਨ ਤਾਰੇ ॥ ੧ ॥ ਰਹਾਉ ॥ ਜਾ ਕੈ ਨਿਕਟਿ[੨੧] ਨ ਆਵੈ ਕੋਈ ॥ [੨੨]ਸਗਲ ਸ੍ਰਿਸਟਿ ਉਆ ਕੇ ਚਰਨ ਮਲਿ ਧੋਈ ॥ ੨ ॥ ਜੋ ਪ੍ਰਾਨੀ ਕਾਹੂ ਨ ਆਵਤ ਕਾਮ ॥ [੨੩]ਸੰਤ ਪ੍ਰਸਾਦਿ ਤਾ ਕੋ ਜਪੀਐ ਨਾਮ ॥ ੩ ॥ ਸਾਧਸੰਗਿ ਮਨ ਸੋਵਤ ਜਾਗੇ ॥ [੨੪]ਤਬ ਪ੍ਰਭ ਨਾਨਕ ਮੀਠੇ ਲਾਗੇ ॥ ੪ ॥ ੧੨ ॥ ੬੩ ॥ ਆਸਾ ਮਹਲਾ ੫ ॥ [੨੫]ਏਕੋ ਏਕੀ ਨੈਨ ਨਿਹਾਰਉ ॥ ਸਦਾ ਸਦਾ ਹਰਿਨਾਮੁ

੧ ਠੰਢਾ, ਸ਼ਾਂਤ। ਤੇਰਾ ਨਾਮ ਜਪ ਕੇ ਸਾਡਾ ਤਨ ਮਨ ਸਰੀਰ ਸੁਖੀ ਹੁੰਦਾ ਹੈ।

੨ ਦੁਖ ਦਾ ਡੇਰਾ ਢਹਿੰਦਾ ਹੈ; ਉਹ ਕਾਰਨ ਦੂਰ ਹੁੰਦੇ ਹਨ ਜਿਨ੍ਹਾਂ ਕਰਕੇ ਨਿਤ ਦੁਖ ਵਾਪਰਦੇ ਹਨ।

੩ ਪਰਵਾਨਾ।

੪ ਕਹਿੰਦਾ ਹੈ।

੫ ਭੇਜੇ।

੬ ਚੇਲੇ।

੭ ਖਾ ਪੀ ਕੇ ਰੱਜਾਂ, ਪੂਰੀ ਤਰ੍ਹਾਂ ਰੱਜਾਂ।

੮ ਹੇ ਪ੍ਰਭੂ! ਤੇਰੀ ਕਿਰਪਾ ਨਾਲ ਮੈਂ (ਉਮਰ) ਸੁਖੀ ਬਤੀਤ ਕਰਾਂ।

੯ ਤੇਰੇ ਬ੍ਰਾਬਰ ਕਿਸੇ ਨੂੰ ਨਾ ਸਮਝਾਂ।

੧੦ ਪੈਰੀਂ।

੧੧ ਰਸਤਾ ਚਲਦਿਆਂ।

੧੨ ਕੰਨਾਂ ਦੁਆਰਾ।

੧੩ ਜਿਸ ਦੇ ਸੁਣਿਆਂ ਮਨ ਵਿਚ ਖ਼ੁਸ਼ੀ ਹੋਵੇ।

੧੪ ਸਾਰੇ।

੧੫ ਕੰਮ ਕਾਜ ਵਿਚ, ਰਸਤੇ ਜਾਂਦਿਆਂ ਜਾਂ ਪਤਨ ਤੋਂ ਲੰਘਦਿਆਂ ਨਾਮ ਜਪਣਾ ਚਾਹੀਦਾ ਹੈ।

੧੬ ਗੁਰੂ ਦੀ ਕਿਰਪਾ ਦੁਆਰਾ।

੧੭ ਦਿਨ ਰਾਤ।

੧੮ ਜਮ (ਮੌਤ) ਦੇ ਰਸਤੇ ਨਹੀਂ ਪੈਂਦਾ।

੧੯ ਖ਼ੈਰੀਅਤ, ਖ਼ੁਸ਼ੀ।

੨੦ ਚਵ੍ਹਾਂ ਤਰਫ਼ਾਂ ਵਿਚ, ਹਰ ਪਾਸੇ, ਸਾਰੇ ਜਗਤ ਵਿਚ।

੨੧ ਨੇੜੇ।

੨੨ (ਨਾਮ ਜਪਣ ਕਰਕੇ) ਸਾਰੀ ਸ੍ਰਿਸ਼ਟੀ ਉਸ ਦੇ ਪੈਰ ਮਲ ੨ ਕੇ ਧੋਂਦੀ ਹੈ।

੨੩ ਜੇ ਗੁਰੂ ਦੀ ਕਿਰਪਾ ਹੋ ਜਾਏ ਤਾਂ ਉਸ ਮਨੁਖ ਦਾ ਨਾਮ ਜਪਿਆ ਜਾਂਦਾ ਹੈ; ਭਾਵ ਲੋਕੀ ਉਸ ਨੂੰ ਯਾਦ ਕਰ ਕਰ ਕੇ ਆਪਣਾ ਜੀਵਣ ਬਣਾਂਦੇ ਹਨ।

੨੪ ਤਦ, ਹੇ ਨਾਨਕ, ਪ੍ਰਭੂ ਜੀ ਮਿੱਠੇ ਲਗਦੇ ਹਨ।

੨੫ ਮੈਂ ਇਕੋ ਇਕ (ਹਰੀ) ਨੂੰ ਅੱਖੀਂ ਵੇਖਦਾ ਹਾਂ।

---

* ਗੁਰੂ ਨੇ ਹਰੀ ਦਾ ਨਾਮ ਹੀ ਤੰਤਰ ਤੇ ਮੰਤਰ ਵਜੋਂ ਦਿੱਤਾ ਹੈ, (ਭਾਵ ਸਾਡੇ ਲਈ ਨਾਮ ਹੀ ਟੂਣਾ ਤੇ ਮੰਤਰ ਹੈ)। ਅਸਾਂ ਨੇ ਹਰ ਰੋਜ਼ ਇਹੋ ਸੁਖ ਜਾਣਿਆ ਹੈ।

ਸਮਾਰਉ[੧] ॥ ੧ ॥ ਰਾਮ ਰਾਮਾ ਰਾਮਾ ਗੁਨ ਗਾਵਉ ॥ [੨]ਸੰਤਪ੍ਰਤਾਪਿ ਸਾਧ ਕੈ ਸੰਗੇ ਹਰਿ ਹਰਿ ਨਾਮੁ ਧਿਆਵਉ ਰੇ ॥ ੧ ॥ ਰਹਾਉ ॥ ਸਗਲ ਸਮਗ੍ਰੀ[੩] ਜਾ ਕੈ ਸੂਤਿ ਪਰੋਈ ॥ ਘਟ ਘਟ ਅੰਤਰਿ ਰਵਿਆ ਸੋਈ ॥ ੨ ॥ [੪]ਓਪਤਿ ਪਰਲਉ ਖਿਨ ਮਹਿ ਕਰਤਾ ॥ ਆਪਿ ਅਲੇਪਾ ਨਿਰਗੁਨੁ ਰਹਤਾ ॥ ੩ ॥ ਕਰਨ ਕਰਾਵਨ ਅੰਤਰਜਾਮੀ ॥ ਅਨੰਦ ਕਰੈ ਨਾਨਕ ਕਾ ਸੁਆਮੀ ॥ ੪ ॥ ੧੩ ॥ ੬੪ ॥ ਆਸਾ ਮਹਲਾ ੫ ॥ ਕੋਟਿ ਜਨਮ ਕੇ ਰਹੇ ਭਵਾਰੇ[੫] ॥ ਦੁਲਭ ਦੇਹ ਜੀਤੀ ਨਹੀ ਹਾਰੇ ॥ ੧ ॥ ਕਿਲਬਿਖ[੬] ਬਿਨਾਸੇ ਦੁਖ ਦਰਦ ਦੂਰਿ ॥ [੭]ਭਏ ਪੁਨੀਤ ਸੰਤਨ ਕੀ ਧੂਰਿ ॥ ੧ ॥ ਰਹਾਉ ॥ ਪ੍ਰਭ ਕੇ ਸੰਤ [੮]ਉਧਾਰਨ ਜੋਗ ॥ [੯]ਤਿਸੁ ਭੇਟੇ ਜਿਸੁ ਧੁਰਿ ਸੰਜੋਗ ॥ ੨ ॥ ਮਨਿ ਆਨੰਦੁ ਮੰਤ੍ਰੁ ਗੁਰਿ ਦੀਆ ॥ ਤ੍ਰਿਸਨ[੧੦] ਬੁਝੀ ਮਨੁ ਨਿਹਚਲੁ ਥੀਆ ॥ ੩ ॥ ਨਾਮੁ ਪਦਾਰਥੁ *ਨਉ ਨਿਧਿ ਸਿਧਿ ॥ ਨਾਨਕ ਗੁਰ ਤੇ ਪਾਈ ਬੁਧਿ ॥ ੪ ॥ ੧੪ ॥ ੬੫ ॥ ਆਸਾ ਮਹਲਾ ੫ ॥ ਮਿਟੀ ਤਿਆਸ ਅਗਿਆਨ ਅੰਧੇਰੇ ॥ ਸਾਧ ਸੇਵਾ [੧੧]ਅਘ ਕਟੇ ਘਨੇਰੇ ॥ ੧ ॥ [੧੨]ਸੂਖ ਸਹਜ ਆਨੰਦੁ ਘਨਾ[੧੩] ॥ ਗੁਰਸੇਵਾ ਤੇ ਭਏ ਮਨ ਨਿਰਮਲ ਹਰਿ ਹਰਿ ਹਰਿ ਹਰਿ ਨਾਮੁ ਸੁਨਾ ॥ ੧ ॥ ਰਹਾਉ ॥ [੧੪]ਬਿਨਸਿਓ ਮਨ ਕਾ ਮੂਰਖੁ ਢੀਠਾ ॥ ਪ੍ਰਭ ਕਾ ਭਾਣਾ ਲਾਗਾ ਮੀਠਾ ॥ ੨ ॥ ਗੁਰ ਪੂਰੇ ਕੇ ਚਰਣ ਗਹੇ[੧੫] ॥ ਕੋਟਿ ਜਨਮ ਕੇ ਪਾਪ ਲਹੇ ॥ ੩ ॥ ਰਤਨ ਜਨਮੁ ਇਹੁ ਸਫਲ ਭਇਆ ॥ ਕਹੁ ਨਾਨਕ ਪ੍ਰਭ ਕਰੀ ਮਇਆ[੧੬] ॥ ੪ ॥ ੧੫ ॥ ੬੬ ॥ ਆਸਾ ਮਹਲਾ ੫ ॥ ਸਤਿਗੁਰੁ ਅਪਨਾ ਸਦ ਸਦਾ ਸਮਾਰੇ[੧੭] ॥ ਗੁਰ ਕੇ ਚਰਨ ਕੇਸ ਸੰਗਿ ਝਾਰੇ ॥ ੧ ॥ ਜਾਗੁ ਰੇ ਮਨ ਜਾਗਨਹਾਰੇ ॥ ਬਿਨੁ ਹਰਿ ਅਵਰੁ ਨ ਆਵਸਿ ਕਾਮਾ ਝੂਠਾ ਮੋਹੁ ਮਿਥਿਆ ਪਸਾਰੇ ॥ ੧ ॥ ਰਹਾਉ ॥ ਗੁਰ ਕੀ ਬਾਣੀ ਸਿਉ ਰੰਗੁ[੧੮] ਲਾਇ ॥ ਗੁਰੁ ਕਿਰਪਾਲੁ ਹੋਇ ਦੁਖੁ ਜਾਇ ॥ ੨ ॥ ਗੁਰ ਬਿਨੁ ਦੂਜਾ ਨਾਹੀ ਥਾਉ ॥ ਗੁਰੁ ਦਾਤਾ ਗੁਰੁ ਦੇਵੈ ਨਾਉ ॥ ੩ ॥ [੧੯]ਗੁਰੁ ਪਾਰਬ੍ਰਹਮੁ ਪਰਮੇਸਰੁ ਆਪਿ ॥ ਆਠ ਪਹਰ ਨਾਨਕ ਗੁਰ ਜਾਪਿ ॥ ੪ ॥ ੧੬ ॥ ੬੭ ॥ ਆਸਾ ਮਹਲਾ ੫ ॥ [੨੦]ਆਪੇ ਪੇੜੁ ਬਿਸਥਾਰੀ ਸਾਖ ॥ ਅਪਨੀ ਖੇਤੀ ਆਪੇ ਰਾਖ ॥ ੧ ॥ [੨੧]ਜਤ ਕਤ ਪੇਖਉ ਏਕੈ ਓਹੀ ॥ ਘਟ ਘਟ ਅੰਤਰਿ ਆਪੇ ਸੋਈ ॥ ੧ ॥ ਰਹਾਉ ॥ ਆਪੇ ਸੂਰੁ[੨੨] ਕਿਰਣਿ ਬਿਸਥਾਰੁ ॥ [੨੩]ਸੋਈ ਗੁਪਤੁ ਸੋਈ ਆਕਾਰੁ ॥ ੨ ॥ ਸਰਗੁਣ ਨਿਰਗੁਣ ਥਾਪੈ ਨਾਉ ॥ ਦੁਹ ਮਿਲਿ ਏਕੈ ਕੀਨੋ ਠਾਉ ॥ ੩ ॥ ਕਹੁ ਨਾਨਕ ਗੁਰਿ ਭ੍ਰਮੁ ਭਉ ਖੋਇਆ ॥ ਅਨਦ ਰੂਪੁ ਸਭੁ [੨੪]ਨੈਨ ਅਲੋਇਆ ॥ ੪ ॥ ੧੭ ॥ ੬੮ ॥ ਆਸਾ ਮਹਲਾ ੫ ॥ [੨੫]ਉਕਤਿ ਸਿਆਨਪ ਕਿਛੂ ਨ ਜਾਨਾ ॥

੧ ਯਾਦ ਕਰਦਾ ਹਾਂ ।
੨ ਸੰਤਾਂ ਦੇ ਜ਼ੋਰ ਨਾਲ, ਸੰਤਾਂ ਦੇ ਅਸਰ ਨਾਲ ।
੩ ਸਮਿਆਨ, ਵਸਤੂ, ਚੀਜ਼ਾਂ । ਸ੍ਰਿਸ਼ਟੀ ਦੀਆਂ ਸਾਰੀਆਂ ਚੀਜ਼ਾਂ ਜਿਸ (ਹਰੀ) ਦੀ ਰਜ਼ਾ ਦੇ ਧਾਗੇ ਵਿਚ ਪ੍ਰੋਈਆਂ ਹੋਈਆਂ ਹਨ, ਉਹ ਹਰੀ ਸਾਰਿਆਂ ਜੀਵਾਂ ਵਿਚ ਪ੍ਰਵੇਸ਼ ਕਰ ਰਿਹਾ ਹੈ ।
੪ ਸ੍ਰਿਸ਼ਟੀ ਦੀ ਉਤਪਤੀ (ਪੈਦਾਇਸ਼) ਤੇ ਨਾਸ ਝਟ ਪਟ ਕਰ ਸਕਦਾ ਹੈ । ਫਿਰ ਭੀ ਆਪ ਨਿਰਗੁਣ ਹੋ ਕੇ ਵੱਖ ਰਹਿੰਦਾ ਹੈ । ਨਿਰਗੁਨ= ਰਜੋ ਸਤੋ ਤਮੋ ਗੁਣਾਂ ਦੇ ਅਸਰ ਤੋਂ ਬਚਿਆ ਹੋਇਆ ।
੫ ਭ੍ਰਮਣ, ਫੇਰੇ । ਕ੍ਰੋੜਾਂ ਜਨਮਾਂ ਦੇ ਫੇਰੇ ਮੁਕ ਗਏ; (ਇਸ ਦੌੜ ਭਜ ਵਿਚ) ਨਹੀਂ ਹਾਰੇ, (ਅਗਾਹਾਂ ਹੀ ਤਰੱਕੀ ਕਰਦੇ ਗਏ ਅਤੇ ਅੰਤ) ਅਮੋਲਕ ਮਨੁਖਾ ਜਨਮ ਜਿਤ ਲਿਆ ।
੬ ਪਾਪ।
੭ ਸੰਤਾਂ ਦੀ ਚਰਨ-ਧੂੜ (ਮਲਣ) ਨਾਲ ਪਵਿੱਤਰ ਹੋ ਗਏ ।
੮ ਤਾਰਨ ਦੇ ਸਮ੍ਰਥ।
੯ ਉਸ ਨੂੰ ਮਿਲਦੇ ਹਨ (ਪ੍ਰਭੂ ਦੇ ਸੰਤ), ਜਿਸ ਨੂੰ ਧੁਰ ਤੋਂ (ਵਾਹਿਗੁਰੂ ਦੇ ਹਜ਼ੂਰੋਂ) ਭਾਗ ਲਿਖੇ ਹਨ ।
੧੦ ਤਿਖਾ, ਤੇਹ ।
੧੧ ਬਹੁਤ ਸਾਰੇ ਪਾਪ ਕਟੇ ਗਏ ।
੧੨ ਦੇਖੋ ਪੰਨਾ ੩੫੨, ਫੁਟ ਨੋਟ * ।
੧੩ ਬਹੁਤ ।
੧੪ ਮਨ ਦਾ ਮੂਰਖਪੁਣਾ ਤੇ ਅੜਬਪੁਣਾ ਦੂਰ ਹੋ ਗਿਆ ।
੧੫ ਪਕੜੇ।
੧੬ ਦਇਆ, ਕਿਰਪਾ ।
੧੭ ਸਮਾਰੇ=ਸਮ੍ਹਾਰਿ=ਯਾਦ ਕਰ ।
੧੮ ਪ੍ਰੇਮ, ਪਿਆਰ ।
੧੯ ਪਾਰਬ੍ਰਹਮ ਪਰਮੇਸ਼ਰ ਖ਼ੁਦ ਗੁਰੂ ਹੈ ।
੨੦ ਵਾਹਿਗੁਰੂ ਆਪ ਹੀ ਦਰਖ਼ਤ ਹੈ ਜਿਸ ਨੇ ਸ੍ਰਿਸ਼ਟੀ ਰੂਪ ਆਪਣੀ ਸ਼ਾਖ ਖਿਲਾਰੀ ਹੈ ।
੨੧ ਜਿਥੇ ਕਿਧਰੇ ਵੇਖਦਾ ਹਾਂ ।
੨੨ ਸੂਰਜ ।
੨੩ ਉਹ ਵਾਹਿਗੁਰੂ ਹੀ ਨਾ ਦਿਸਣ ਵਾਲਾ ਸੰਸਾਰ ਹੈ, ਤੇ ਉਹ ਆਪ ਹੀ ਦਿਸਣ ਵਾਲਾ ਸੰਸਾਰ ਹੈ; ਭਾਵ ਦ੍ਰਿਸ਼ਟ ਤੇ ਅਦ੍ਰਿਸ਼ਟ ਜਾਂ ਸੂਖਮ ਤੇ ਅਸਥੂਲ ਉਸੇ ਦਾ ਰੂਪ ਹੈ । ਜਦੋਂ ਇਹ ਆਕਾਰ ਨਹੀਂ ਸੀ ਦਿਸਦਾ, ਤਦ ਉਹ ਹਰੀ 'ਨਿਰਗੁਣ' ਸੀ, ਤੇ ਜਦ ਸ੍ਰਿਸਟੀ ਰਚੀ ਗਈ ਤੇ ਤਿੰਨ ਗੁਣਾਂ ਦਾ ਵਿਸਥਾਰ ਹੋਇਆ, ਤਾਂ ਉਹ 'ਸਰਗੁਣ' ਰੂਪ ਵਿਚ ਹੋਇਆ, ਇਹ ਦੋਵੇਂ ਰੂਪ (ਸਰਗੁਣ ਤੇ ਨਿਰਗੁਣ) ਉਸੇ ਦੇ ਮੁਕਰਰ ਕੀਤੇ ਹੋਏ ਹਨ, ਫਿਰ ਦੋਵੇਂ ਮਿਲ ਕੇ ਇੱਕੋ ਕਰ ਦਸਣ ਵਾਲਾ ਭੀ ਉਹ ਆਪ ਹੀ ਹੈ ।
੨੪ ਅੱਖੀਂ ਵੇਖਿਆ ।
੨੫ ਯੁਕਤੀ, ਦਲੀਲ।

---

* ਨੌਂ ਨਿਧੀਆਂ ਲਈ ਦੇਖੋ ਪੰਨਾ ੩੫੩, ਫੁਟ ਨੋਟ * । ਸਿਧੀਆਂ ਲਈ ਦੇਖੋ ਪੰਨਾ ੩੯੦, ਫੁਟ ਨੋਟ * ।

ਦਿਨੁ ਰੈਣਿ ਤੇਰਾ ਨਾਮੁ ਵਖਾਨਾ[੧] ॥ ੧ ॥ ਮੈ ਨਿਰਗੁਨ ਗੁਣੁ ਨਾਹੀ ਕੋਇ ॥ ਕਰਨ ਕਰਾਵਨਹਾਰ ਪ੍ਰਭ ਸੋਇ ॥ ੧ ॥ ਰਹਾਉ ॥ ਮੂਰਖ ਮੁਗਧ[੨] ਅਗਿਆਨ ਅਵੀਚਾਰੀ[੩] ॥ ਨਾਮ ਤੇਰੇ ਕੀ ਆਸ ਮਨਿ ਧਾਰੀ ॥ ੨ ॥ ਜਪੁ ਤਪੁ ਸੰਜਮੁ[੪] ਕਰਮ ਨ ਸਾਧਾ ॥ ਨਾਮੁ ਪ੍ਰਭੂ ਕਾ ਮਨਹਿ ਅਰਾਧਾ ॥ ੩ ॥ ਕਿਛੂ ਨ ਜਾਨਾ ਮਤਿ ਮੇਰੀ ਥੋਰੀ ॥ ਬਿਨਵਤਿ[੫] ਨਾਨਕ ਓਟ ਪ੍ਰਭ ਤੋਰੀ ॥ ੪ ॥੧੮॥੬੯॥ ਆਸਾ ਮਹਲਾ ੫ ॥ [੬]ਹਰਿ ਹਰਿ ਅਖਰ ਦੁਇ ਇਹ ਮਾਲਾ ॥ ਜਪਤ ਜਪਤ ਭਏ ਦੀਨ ਦਇਆਲਾ ॥ ੧ ॥ ਕਰਉ ਬੇਨਤੀ ਸਤਿਗੁਰ ਅਪੁਨੀ[੭] ॥ ਕਰਿ ਕਿਰਪਾ ਰਾਖਹੁ ਸਰਣਾਈ ਮੋ ਕਉ ਦੇਹੁ ਹਰੇ ਹਰਿ ਜਪਨੀ[੮] ॥ ੧ ॥ ਰਹਾਉ ॥ ਹਰਿ ਮਾਲਾ [੯]ਉਰ ਅੰਤਰਿ ਧਾਰੈ ॥ ਜਨਮ ਮਰਣ ਕਾ ਦੂਖੁ ਨਿਵਾਰੈ[੧੦] ॥ ੨ ॥ [੧੧]ਹਿਰਦੈ ਸਮਾਲੈ ਮੁਖਿ ਹਰਿ ਹਰਿ ਬੋਲੈ ॥ ਸੋ ਜਨੁ ਇਤ ਉਤ ਕਤਹਿ ਨ ਡੋਲੈ ॥ ੩ ॥ ਕਹੁ ਨਾਨਕ ਜੋ ਰਾਚੈ ਨਾਇ ॥ ਹਰਿ ਮਾਲਾ ਤਾ ਕੈ ਸੰਗਿ ਜਾਇ ॥ ੪ ॥ ੧੯ ॥ ੭੦ ॥ ਆਸਾ ਮਹਲਾ ੫ ॥ [੧੨]ਜਿਸ ਕਾ ਸਭੁ ਕਿਛੁ ਤਿਸ ਕਾ ਹੋਇ ॥ ਤਿਸੁ ਜਨ ਲੇਪੁ ਨ ਬਿਆਪੈ ਕੋਇ ॥ ੧ ॥ ਹਰਿ ਕਾ ਸੇਵਕੁ ਸਦ ਹੀ ਮੁਕਤਾ ॥ [੧੩]ਜੋ ਕਿਛੁ ਕਰੈ ਸੋਈ ਭਲ ਜਨ ਕੈ ਅਤਿ ਨਿਰਮਲ ਦਾਸ ਕੀ ਜੁਗਤਾ ॥ ੧ ॥ ਰਹਾਉ ॥ ਸਗਲ[੧੪] ਤਿਆਗਿ ਹਰਿ ਸਰਣੀ ਆਇਆ ॥ ਤਿਸੁ ਜਨ ਕਹਾ ਬਿਆਪੈ ਮਾਇਆ ॥੨॥ਨਾਮੁ ਨਿਧਾਨੁ[੧੫] ਜਾ ਕੇ ਮਨ ਮਾਹਿ ॥ ਤਿਸ ਕਉ ਚਿੰਤਾ ਸੁਪਨੈ ਨਾਹਿ ॥ ੩ ॥ ਕਹੁ ਨਾਨਕ ਗੁਰੁ ਪੂਰਾ ਪਾਇਆ ॥ ਭਰਮੁ ਮੋਹੁ ਸਗਲ ਬਿਨਸਾਇਆ ॥ ੪ ॥ ੨੦ ॥ ੭੧ ॥ ਆਸਾ ਮਹਲਾ ੫ ॥ ਜਉ ਸੁਪ੍ਰਸੰਨ[੧੬] ਹੋਇਓ ਪ੍ਰਭੁ ਮੇਰਾ ॥ ਤਾਂ ਦੂਖੁ ਭਰਮੁ ਕਹੁ ਕੈਸੇ ਨੇਰਾ ॥ ੧ ॥ ਸੁਨਿ ਸੁਨਿ ਜੀਵਾ ਸੋਇ[੧੭] ਤੁਮ੍ਾਰੀ ॥ ਮੋਹਿ ਨਿਰਗੁਨ ਕਉ ਲੇਹੁ ਉਧਾਰੀ ॥ ੧ ॥ ਰਹਾਉ ॥ ਮਿਟਿ ਗਇਆ ਦੂਖੁ ਬਿਸਾਰੀ ਚਿੰਤਾ ॥ ਫਲੁ ਪਾਇਆ ਜਪਿ ਸਤਿਗੁਰ ਮੰਤ੍ਰਾ ॥ ੨ ॥ ਸੋਈ ਸਤਿ ਸਤਿ ਹੈ ਸੋਇ ॥ ਸਿਮਰਿ ਸਿਮਰਿ [੧੮]ਰਖੁ ਕੰਠਿ ਪਰੋਇ ॥ ੩ ॥ *ਕਹੁ ਨਾਨਕ ਕਉਨ ਉਹ ਕਰਮਾ ॥ ਜਾ ਕੈ ਮਨਿ ਵਸਿਆ ਹਰਿਨਾਮਾ ॥ ੪ ॥ ੨੧ ॥ ੭੨ ॥ ਆਸਾ ਮਹਲਾ ੫ ॥ ਕਾਮਿ ਕ੍ਰੋਧਿ ਅਹੰਕਾਰਿ ਵਿਗੂਤੇ[੧੯] ॥ ਹਰਿ ਸਿਮਰਨੁ ਕਰਿ ਹਰਿ ਜਨ ਛੂਟੇ ॥ ੧ ॥ ਸੋਇ ਰਹੇ [੨੦]ਮਾਇਆ ਮਦ ਮਾਤੇ ॥ ਜਾਗਤ ਭਗਤ ਸਿਮਰਤ ਹਰਿ ਰਾਤੇ ॥ ੧ ॥ ਰਹਾਉ ॥ ਮੋਹ ਭਰਮਿ ਬਹੁ ਜੋਨਿ ਭਵਾਇਆ ॥ ਅਸਥਿਰੁ ਭਗਤ ਹਰ ਚਰਣ ਧਿਆਇਆ ॥ ੨ ॥ [੨੧]ਬੰਧਨ ਅੰਧ ਕੂਪ ਗ੍ਰਿਹ ਮੇਰਾ ॥ ਮੁਕਤੇ ਸੰਤ ਬੁਝਹਿ ਹਰਿ ਨੇਰਾ ॥ ੩ ॥ ਕਹੁ ਨਾਨਕ ਜੋ ਪ੍ਰਭ ਸਰਣਾਈ ॥ ਈਹਾ ਸੁਖੁ

੧ ਵਰਣਨ ਕਰਦਾ ਹਾਂ ।
੨ ਮੂਰਖ।
੩ ਅਗਿਆਨੀ ।
੪ ਇੰਦ੍ਰਿਆਂ ਨੂੰ ਰੋਕਣ ਦੀ ਕ੍ਰਿਆ ।
੫ ਬੇਨਤੀ ਕਰਦਾ ਹੈ ।
੬ 'ਹਰੀ' 'ਹਰੀ' ਇਹੋ ਦੋ ਅੱਖਰ ਮਾਲਾ ਹਨ । ਇਸ ਦੁਅਖਰੇ ਸ਼ਬਦ ਨੂੰ ਜਪਦਿਆਂ ਜਪਦਿਆਂ ਨਿਮਾਣਿਆਂ ਉਤੇ ਭੀ ਵਾਹਿਗੁਰੂ ਦਿਆਲ ਹੋ ਜਾਂਦਾ ਹੈ ।
੭ ਆਪਣੇ ਵਲੋਂ ।
੮ ਜਪਮਾਲਾ ।
੯ ਦਿਲ ਦੇ ਅੰਦਰ ।
੧੦ ਦੂਰ ਕਰੇ ।
੧੧ ਦਿਲ ਵਿਚ ਹਰੀ ਨੂੰ ਯਾਦ ਕਰੇ ।
੧੨ ਜੇ ਪ੍ਰਾਣੀ ਉਸ ਵਾਹਿਗੁਰੂ ਦਾ ਹੋ ਜਾਵੇ, ਜਿਸ ਦਾ ਸਭ ਕੁਝ ਹੈ, ਤਾਂ ਉਸ ਨੂੰ ਕੋਈ ਮੈਲ ਨਹੀਂ ਲਗ ਸਕਦੀ ।
੧੩ ਜੋ ਕੁਝ ਹਰੀ ਕਰਦਾ ਹੈ, ਉਸ ਦਾ ਸੇਵਕ ਉਸੇ ਨੂੰ ਚੰਗਾ ਖਿਆਲ ਕਰਦਾ ਹੈ, ਇਸੇ ਕਰਕੇ ਸੇਵਕ ਦੀ ਰਹਿਣੀ ਬਹੁਤ ਸਾਫ਼ ਰਹਿੰਦੀ ਹੈ ।
੧੪ ਸਭ ਕੁਝ ।
੧੫ ਨਿਧੀਆਂ ਦਾ ਘਰ । ਨਿਧੀਆਂ ਲਈ ਦੇਖੋ ਪੰ: ੩੫੩, ਫੁਟ ਨੋਟ * ।
੧੬ ਚੰਗੀ ਤਰ੍ਹਾਂ ਪ੍ਰਸੰਨ ।
੧੭ ਖ਼ਬਰ, ਸ਼ੋਭਾ ।
੧੮ ਗਲੇ ਵਿਚ ਹਾਰ ਵਾਕਰ ਪਰੋ ਰੱਖ, ਚੰਗੀ ਤਰ੍ਹਾਂ ਯਾਦ ਰੱਖ ।
੧੯ ਖੁਵਾਰ ਹੋਏ, ਫੱਸੇ ।
੨੦ ਮਾਇਆ ਦੇ ਹੰਕਾਰ ਦੇ ਮਤੇ ਹੋਏ ਸੌਂ ਰਹੇ ਹਨ । ਜਾਗਦੇ ਕੌਣ ਹਨ ?–ਭਗਤ ਲੋਗ ਜੋ ਹਰੀ ਵਿਚ ਰਤੇ ਹੋਏ ਉਸ ਨੂੰ ਸਿਮਰਦੇ ਹਨ ।
੨੧ ਜਿਹੜੇ ਮੋਹ ਮਮਤਾ ਵਿਚ ਲਗੇ ਹੋਏ ਕਹਿੰਦੇ ਹਨ ਕਿ ਇਹ ਘਰ ਮੇਰਾ ਹੈ, ਉਹ ਗ੍ਰਿਹਸਥ ਰੂਪ ਅੰਨ੍ਹੇ ਖੂਹ ਦੇ ਬੰਧਨਾਂ ਵਿਚ ਹਨ । ਛੁਟੇ ਹੋਏ ਸੰਤ ਹਨ ਜੋ ਹਰੀ ਨੂੰ ਨੇੜੇ ਕਰਕੇ ਜਾਣਦੇ ਹਨ ।

---

* ਉਸ ਦੇ ਲਈ ਹੋਰ ਕਿਹੜਾ ਕਰਮ ਕਰਨਾ ਰਹਿ ਗਿਆ ਹੈ ਜਿਸ ਦੇ ਦਿਲ ਵਿਚ ਹਰੀ-ਨਾਮ ਆ ਵਸਿਆ ਹੈ ; ਭਾਵ ਨਾਮ 'ਸਿਰਿ ਕਰਮਨ ਕੇ ਕਰਮਾ' ਹੈ । ਇਸ ਦੇ ਕਰਨ ਮਗਰੋਂ ਹੋਰ ਕੋਈ ਕਰਮ ਧਰਮ ਕਰਨਾ ਬਾਕੀ ਨਹੀਂ ਰਹਿ ਜਾਂਦਾ ।

"ਕਰਮ ਧਰਮ ਅਨੇਕ ਕਿਰਿਆ ਸਭ ਊਪਰਿ ਨਾਮੁ ਅਚਾਰੁ" (ਆਸਾ ਮ: ੫) ।

ਆਗੈ ਗਤਿ ਪਾਈ ॥ ੪ ॥ ੨੨ ॥ ੭੩ ॥ ਆਸਾ ਮਹਲਾ ੫ ॥ ਤੂ ਮੇਰਾ ਤਰੰਗੁ[੧] ਹਮ ਮੀਨ[੨] ਤੁਮਾਰੇ ॥ ਤੂ ਮੇਰਾ ਠਾਕੁਰੁ[੩] ਹਮ ਤੇਰੈ ਦੁਆਰੇ ॥ ੧ ॥ ਤੂੰ ਮੇਰਾ ਕਰਤਾ ਹਉ ਸੇਵਕੁ ਤੇਰਾ ॥ ਸਰਣਿ ਗਹੀ[੪] ਪ੍ਰਭ [੫]ਗੁਨੀ ਗਹੇਰਾ ॥ ੧ ॥ ਰਹਾਉ ॥ ਤੂ ਮੇਰਾ ਜੀਵਨੁ ਤੂ ਆਧਾਰੁ[੬] ॥ ਤੁਝਹਿ ਪੇਖਿ[੭] ਬਿਗਸੈ[੮] ਕਉਲਾਰੁ[੯] ॥ ੨ ॥ ਤੂ ਮੇਰੀ ਗਤਿ ਪਤਿ ਤੂ ਪਰਵਾਨੁ[੧੦] ॥ ਤੂ ਸਮਰਥੁ ਮੈ ਤੇਰਾ ਤਾਣੁ ॥ ੩ ॥ ਅਨਦਿਨੁ[੧੧] ਜਪਉ ਨਾਮ ਗੁਣਤਾਸਿ[੧੨] ॥ ਨਾਨਕ ਕੀ ਪ੍ਰਭ ਪਹਿ ਅਰਦਾਸਿ ॥ ੪ ॥ ੨੩ ॥ ੭੪ ॥ ਆਸਾ ਮਹਲਾ ੫ ॥ *ਰੋਵਨਹਾਰੈ ਝੂਠੁ ਕਮਾਨਾ ॥ ਹਸਿ ਹਸਿ ਸੋਗੁ ਕਰਤ ਬੇਗਾਨਾ[੧੩] ॥ ੧ ॥ [੧੪]ਕੋ ਮੂਆ ਕਾ ਕੈ ਘਰਿ ਗਾਵਨੁ ॥ ਕੋ ਰੋਵੈ ਕੋ ਹਸਿ ਹਸਿ ਪਾਵਨੁ ॥ ੧ ॥ ਰਹਾਉ ॥ [੧੫]ਬਾਲ ਬਿਵਸਥਾ ਤੇ ਬਿਰਧਾਨਾ ॥ ਪਹੁਚਿ ਨ ਮੂਕਾ ਫਿਰਿ ਪਛੁਤਾਨਾ ॥ ੨ ॥ †ਤ੍ਰਿਹੁ ਗੁਣ ਮਹਿ ਵਰਤੈ ਸੰਸਾਰਾ ॥ ਨਰਕ ਸੁਰਗ ਫਿਰਿ ਫਿਰਿ ਅਉਤਾਰਾ ॥ ੩ ॥ ਕਹੁ ਨਾਨਕ ਜੋ ਲਾਇਆ ਨਾਮ ॥ ਸਫਲ ਜਨਮੁ ਤਾ ਕਾ ਪਰਵਾਨ ॥ ੪ ॥ ੨੪ ॥ ੭੫ ॥ ਆਸਾ ਮਹਲਾ ੫ ॥ ਸੋਇ ਰਹੀ ਪ੍ਰਭ ਖਬਰਿ ਨ ਜਾਨੀ ॥ [੧੬]ਭੋਰੁ ਭਇਆ ਬਹੁਰਿ[੧੭] ਪਛੁਤਾਨੀ ॥ ੧ ॥ [੧੮]ਪ੍ਰਿਅ ਪ੍ਰੇਮ ਸਹਜਿ ਮਨਿ ਅਨਦੁ ਧਰਉ ਰੀ ॥ ਪ੍ਰਭ ਮਿਲਬੇ ਕੀ ਲਾਲਸਾ ਤਾ ਤੇ ਆਲਸੁ ਕਹਾ ਕਰਉ ਰੀ ॥ ੧ ॥ ਰਹਾਉ ॥ [੧੯]ਕਰ ਮਹਿ ਅੰਮ੍ਰਿਤੁ ਆਣਿ ਨਿਸਾਰਿਓ ॥ ਖਿਸਰਿ ਗਇਓ ਭੂਮ ਪਰਿ ਡਾਰਿਓ ॥ ੨ ॥ ਸਾਦਿ ਮੋਹਿ ਲਾਦੀ ਅਹੰਕਾਰੇ ॥ ਦੋਸੁ ਨਾਹੀ ਪ੍ਰਭ ਕਰਣੈਹਾਰੇ ॥ ੩ ॥ ਸਾਧਸੰਗਿ ਮਿਟੇ ਭਰਮ ਅੰਧਾਰੇ[੨੦] ॥ ਨਾਨਕ ਮੇਲੀ ਸਿਰਜਣਹਾਰੇ ॥ ੪ ॥ ੨੫ ॥ ੭੬ ॥ ਆਸਾ ਮਹਲਾ ੫ ॥ ਚਰਨ ਕਮਲ ਕੀ ਆਸ ਪਿਆਰੇ ॥ ਜਮ ਕੰਕਰ[੨੧] ਨਸਿ ਗਏ ਵਿਚਾਰੇ ॥ ੧ ॥ ਤੂ ਚਿਤਿ ਆਵਹਿ ਤੇਰੀ ਮਇਆ[੨੨] ॥ ਸਿਮਰਤ ਨਾਮ [੨੩]ਸਗਲ ਰੋਗ ਖਇਆ ॥ ੧ ॥ ਰਹਾਉ ॥ [੨੪]ਅਨਿਕ ਦੂਖ ਦੇਵਹਿ ਅਵਰਾ ਕਉ ॥ ਪਹੁਚਿ ਨ ਸਾਕਹਿ ਜਨ ਤੇਰੇ ਕਉ ॥ ੨ ॥ ਦਰਸ ਤੇਰੇ ਕੀ ਪਿਆਸ ਮਨਿ ਲਾਗੀ ॥ ਸਹਜ ਅਨੰਦ ਬਸੈ ਬੈਰਾਗੀ[੨੫] ॥ ੩ ॥ ਨਾਨਕ ਕੀ ਅਰਦਾਸਿ ਸੁਣੀਜੈ ॥ ਕੇਵਲ ਨਾਮੁ ਰਿਦੇ ਮਹਿ ਦੀਜੈ ॥ ੪ ॥ ੨੬ ॥ ੭੭ ॥ ਆਸਾ ਮਹਲਾ ੫ ॥ ਮਨੁ ਤ੍ਰਿਪਤਾਨੋ[੨੬] ਮਿਟੇ ਜੰਜਾਲ ॥ ਪ੍ਰਭੁ ਅਪੁਨਾ ਹੋਇਆ ਕਿਰਪਾਲ ॥ ੧ ॥ ਸੰਤਪ੍ਰਸਾਦਿ[੨੭] ਭਲੀ ਬਨੀ ॥ ਜਾ ਕੈ ਗ੍ਰਿਹ ਸਭੁ ਕਿਛੁ ਹੈ ਪੂਰਨੁ ਸੋ ਭੇਟਿਆ ਨਿਰਭੈ ਧਨੀ[੨੮] ॥ ੧ ॥ ਰਹਾਉ ॥ ਨਾਮੁ ਦ੍ਰਿੜਾਇਆ ਸਾਧ ਕ੍ਰਿਪਾਲ ॥ ਮਿਟਿ ਗਈ ਭੂਖ ਮਹਾ ਬਿਕਰਾਲ[੨੯] ॥ ੨ ॥ ਠਾਕੁਰਿ ਅਪੁਨੈ ਕੀਨੀ ਦਾਤਿ ॥ ਜਲਨਿ ਬੁਝੀ ਮਨਿ ਹੋਈ ਸਾਂਤਿ ॥ ੩ ॥ ਮਿਟਿ ਗਈ ਭਾਲ

੧ ਲਹਿਰ, ਦਰਿਆ ।

੨ ਮੱਛੀਆਂ ।

੩ ਮਾਲਕ ।

੪ ਪਕੜੀ, ਲਈ ।

੫ ਗੁਣੀ ਗਹੀਰ, ਗੁਣਾਂ ਕਰ ਕੇ ਗੰਭੀਰ, ਡੂੰਘੇ ਗੁਣਾਂ ਵਾਲਾ ।

੬ ਆਸਰਾ ।

੭ ਦੇਖ ਕੇ । ਤੈਨੂੰ ਦੇਖ ਕੇ ਮੇਰਾ ਦਿਲ ਇਉਂ ਖਿੜਦਾ ਹੈ (ਜਿਵੇਂ ਸੂਰਜ ਨੂੰ ਦੇਖ ਕੇ) ਕੰਵਲਾਂ ਦੀ ਵਾੜੀ ਖਿੜਦੀ ਹੈ ।

੮ ਖਿੜਦਾ ਹੈ ।

੯ ਕਤ੍ਰਿਲਾਰੁ [ਕਈ ਸ਼ਬਦਾਂ ਦੇ ਅੰਤ ਵਿਚ 'ਰ' ਜਾਂ 'ਕੰਨਾ ਰ' ਆਉਂਦਾ ਹੈ, ਜਿਸ ਤੋਂ ਭਾਵ 'ਲਗਾਤਾਰ ਬਹੁਤ ਸਾਰੇ' ਲਿਆ ਜਾਂਦਾ ਹੈ ; ਜਿਵੇਂ ਖੇਤਾਰ=ਬਹੁਤ ਸਾਰੇ ਖੇਤ ; ਫੁਹਾਰ= ਬਹੁਤ ਸਾਰੀਆਂ ਫੂਹਾਂ] ਕੰਵਲਾਂ ਦਾ ਸਮੂਹ ।

੧੦ ਪਰਵਾਨਗੀ । ਤੂੰ ਹੀ ਕਬੂਲ ਕਰਨ ਵਾਲਾ ਹੈਂ ।

੧੧ ਹਰ ਰੋਜ਼, ਨਿੱਤ ।

੧੨ ਗੁਣਾਂ ਦਾ ਭੰਡਾਰ ।

੧੩ ਬੇਗਿਆਨਾ, ਮੂਰਖ । ਬੇਸਮਝ ਪ੍ਰਾਣੀ ਹਸ ਹਸ ਕੇ ਰੋਂਦਾ ਹੈ ; ਭਾਵ ਹਸਦਾ ਭੀ ਹੈ ਤੇ ਰੋਂਦਾ ਭੀ ਹੈ ; ਕਦੀ ਹਸਦਾ ਹੈ, ਕਦੀ ਰੋਂਦਾ ਹੈ ।

੧੪ ਕੋਈ ਮੋਇਆ ਹੈ (ਉਸ ਦੇ ਘਰ ਸੋਗ ਹੈ) ; ਕਿਸੇ ਦੇ ਘਰ (ਖ਼ੁਸ਼ੀ ਦਾ ਮੌਕਾ ਬਣਿਆ ਹੈ, ਇਸ ਕਰ ਕੇ) ਗਾਉਣਾ ਹੋ ਰਿਹਾ ਹੈ । ਕੋਈ ਰੋਂਦਾ ਹੈ , ਕੋਈ ਹਸ ਹਸ ਪੈਂਦਾ ਹੈ ।

੧੫ ਛੋਟੀ ਉਮਰ ਤੋਂ ਲੈ ਕੇ (ਇਉਂ ਕਰਦਾ) ਬੁਢਾ ਹੋ ਗਿਆ, ਪਰ ਆਪਣੇ ਮਨੋਰਥ ਨੂੰ ਪਹੁੰਚ ਨਹੀਂ ਸਕਿਆ, ਅਤੇ ਅੰਤ ਪਛਤਾਉਣ ਲੱਗਾ ।

੧੬ ਸਵੇਰ ਹੋ ਗਈ ; ਭਾਵ ਉਮਰ ਦੀ ਰਾਤ ਮੁਕ ਗਈ, ਮੌਤ ਆ ਪਹੁੰਚੀ ।

੧੭ ਫਿਰ, ਮੁੜ, ਅੰਤ ।

੧੮ ਪਿਆਰੇ ਦੇ ਪ੍ਰੇਮ ਦੀ ਉਚੀ ਅਵਸਥਾ ਵਿਚ ਹੋ ਕੇ ਮਨ ਵਿਚ ਖ਼ੁਸ਼ੀ ਨੂੰ ਧਾਰਨ ਕਰਾਂ । ਮਾਲਕ ਦੇ ਮਿਲਣ ਦੀ ਤਾਂਘ ਹੋਵੇ ਤਾਂ ਸੁਸਤੀ ਕਿਵੇਂ ਕਰਾਂ ?

੧੯ (ਮਾਲਕ ਨੇ ਤਾਂ) ਹਥ ਵਿਚ ਅੰਮ੍ਰਿਤ ਲਿਆ ਕੇ ਪਾਇਆ ਸੀ, ਪਰ ਉਹ ਅੰਮ੍ਰਿਤ ਹਥ ਤੋਂ ਤਿਲਕ ਗਿਆ ਤੇ ਧਰਤੀ ਉਤੇ ਡਿਗ ਪਿਆ ; ਭਾਵ ਮਾਲਕ ਨੇ ਮਨੁਖਾ ਜਨਮ ਦੇ ਕੇ ਨਾਮ ਰੂਪੀ ਅੰਮ੍ਰਿਤ ਦਾ ਅਨੰਦ ਲੈਣ ਲਈ ਮੌਕਾ ਦਿਤਾ ਸੀ, ਪਰ ਮੈਂ ਅਗਿਆਨ ਕਰ ਕੇ ਇਸ ਅਮੋਲਕ ਵਸਤੂ ਨੂੰ ਬੁਝ ਨਾ ਸਕੀ ਤੇ ਮੌਕਾ ਖੁੰਝਾ ਦਿੱਤਾ ।

੨੦ ਹਨੇਰੇ ।

੨੧ [ਕਿੰਕਰ=ਸੇਵਕ] ਦੂਤ ।

੨੨ ਕਿਰਪਾ ।

੨੩ ਸਾਰੇ ਰੋਗ ਖੇ (ਨਾਸ) ਹੋ ਗਏ ।

੨੪ ਜਮਦੂਤ ਹੋਰਨਾਂ ਨੂੰ ਕਈ ਤਰਾਂ ਦੇ ਦੁਖ ਦਿੰਦੇ ਹਨ ।

੨੫ ਵੈਰਾਗ ਵਾਲਾ, ਪ੍ਰੇਮੀ । 'ਸਹਜ ਅਨੰਦ' ਲਈ ਦੇਖੋ ਪੰਨਾ ੩੫੨, ਫੁਟ ਨੋਟ * ।

੨੬ ਰੱਜ ਗਿਆ ।

੨੭ ਕਿਰਪਾ ਨਾਲ ।

੨੮ ਸ਼ਾਹੂਕਾਰ ।

੨੯ ਡਰਾਉਣੀ ।

---

* ਨਾਮ ਤੋਂ ਬਿਨਾਂ ਤਿੰਨਾਂ ਗੁਣਾਂ ਵਾਲੀ ਜ਼ਿੰਦਗੀ ਬਣੀ ਰਹਿੰਦੀ ਹੈ। ਮਨੁਖ ਹਰਖ ਸੋਗ, ਨਰਕ ਸੁਰਗ ਦੇ ਝਮੇਲਿਆਂ ਵਿਚ ਪਿਆ ਰਹਿੰਦਾ ਹੈ । ਨਾਮ ਵਿਚ ਲਗਣ ਨਾਲ ਇਨ੍ਹਾਂ ਝਮੇਲਿਆਂ ਵਿਚੋਂ ਨਿਕਲ ਕੇ ਜੀਵਨ ਸਫਲ ਤੇ ਪਰਵਾਨ ਹੁੰਦਾ ਹੈ ।

† ਰਜ, ਸਤ, ਤਮ–ਇਹ ਤਿੰਨ ਗੁਣ ਹਨ । ਮਨੁੱਖ ਆਮ ਤੌਰ ਤੇ ਤਿੰਨਾਂ ਗੁਣਾਂ ਵਿਚ ਵਿਚਰਦੇ ਹਨ । ਜਦ ਮਨੁੱਖ ਅੰਦਰ ਖਾਹਸ਼ਾਂ ਭੜਕਦੀਆਂ ਹਨ ਤੇ ਉਨ੍ਹਾਂ ਦੀ ਪੂਰਤੀ ਲਈ ਦੌੜਦਾ ਫਿਰਦਾ ਹੈ, ਉਸ ਅੰਦਰ 'ਰਜ' ਗੁਣ ਜ਼ੋਰਾਂ ਵਿਚ ਹੁੰਦਾ ਹੈ । ਜਦ ਉਹ ਗੁੱਸੇ ਜਾਂ ਈਰਖਾ ਅੰਦਰ ਫਿਰਦਾ ਹੈ, ਉਹ ਪੂਰਨ ਹਨੇਰੇ ਵਿਚ ਹੈ ; ਇਸ ਦਸ਼ਾ ਨੂੰ 'ਤਮ' ਗੁਣ ਵਾਲੀ ਕਹਿੰਦੇ ਹਨ । ਕਈ ਵੇਰ ਮਨੁੱਖ ਛਡ ਛਡਾ ਕੇ ਵੈਰਾਗ ਮਈ ਹੋ ਜਾਂਦਾ ਹੈ ਤੇ ਸੰਸਾਰ ਦੇ ਦੁਖ ਸੁਖ ਉਸ ਤੇ ਅਸਰ ਨਹੀਂ ਕਰਦੇ, ਉਸ ਵੇਲੇ ਉਸ ਦੀ ਬਿਰਤੀ 'ਸਤ' ਗੁਣ ਵਾਲੀ ਹੈ । ਗੁਰਮਤਿ ਵਿਚ ਇਨ੍ਹਾਂ ਤਿੰਨਾਂ ਤੋਂ ਉਤੇ 'ਸਹਜ' ਪਦ ਜਾਂ ਚੌਥੀ (ਤੁਰੀਆ) ਅਵਸਥਾ ਹੈ ਜਿਥੇ ਗੁਰਮੁਖ ਪਹੁੰਚਦੇ ਹਨ । ਇਸ ਅਵਸਥਾ ਵਿਚ ਓਹ ਇਨ੍ਹਾਂ ਗੁਣਾਂ ਦੇ ਅਧੀਨ ਨਹੀਂ ਹੁੰਦੇ, ਸਗੋਂ ਇਨ੍ਹਾਂ ਤੇ ਕਾਬੂ ਪਾ ਲੈਂਦੇ ਹਨ ਅਤੇ ਲੋੜ ਅਨੁਸਾਰ ਆਪਣੇ ਧਰਮ ਫ਼ਰਜ਼ ਨੂੰ ਪੂਰਾ ਕਰਨ ਲਈ ਹਰ ਇਕ ਗੁਣ ਦਾ ਯੋਗ ਵਰਤਾਉ ਕਰਦੇ ਹਨ ।

ਮਨੁ ਸਹਜਿ[1] ਸਮਾਨਾ ॥ ਨਾਨਕ ਪਾਇਆ ਨਾਮ ਖਜਾਨਾ ॥ ੪ ॥ ੨੭ ॥ ੭੮ ॥
ਆਸਾ ਮਹਲਾ ੫ ॥ ਠਾਕੁਰ ਸਿਉ ਜਾ ਕੀ ਬਨਿ ਆਈ ॥ [2]ਭੋਜਨ
ਪੂਰਨ ਰਹੇ ਅਘਾਈ ॥ ੧ ॥ ਕਛੂ ਨ ਥੋਰਾ ਹਰਿ ਭਗਤਨ ਕਉ ॥ ਖਾਤ ਖਰਚਤ
ਬਿਲਛਤ[3] ਦੇਵਨ ਕਉ ॥ ੧ ॥ ਰਹਾਉ ॥ ਜਾ ਕਾ ਧਨੀ[4] ਅਗਮ[5] ਗੁਸਾਈ ॥
ਮਾਨੁਖ ਕੀ ਕਹੁ [6]ਕੇਤ ਚਲਾਈ ॥ ੨ ॥ ਜਾ ਕੀ ਸੇਵਾ *ਦਸ ਅਸਟ ਸਿਧਾਈ ॥
[7]ਪਲਕ ਦਿਸਟਿ ਤਾ ਕੀ ਲਾਗਹੁ ਪਾਈ ॥ ੩ ॥ ਜਾ ਕਉ ਦਇਆ ਕਰਹੁ ਮੇਰੇ
ਸੁਆਮੀ ॥ ਕਹੁ ਨਾਨਕ ਨਾਹੀ ਤਿਨ ਕਾਮੀ[8] ॥ ੪ ॥ ੨੮ ॥ ੭੯ ॥ ਆਸਾ
ਮਹਲਾ ੫ ॥ ਜਉ ਮੈ ਅਪੁਨਾ ਸਤਿਗੁਰੁ ਧਿਆਇਆ ॥ ਤਬ ਮੇਰੈ ਮਨਿ ਮਹਾ ਸੁਖੁ
ਪਾਇਆ ॥ ੧ ॥ ਮਿਟਿ ਗਈ ਗਣਤ ਬਿਨਾਸਿਉ ਸੰਸਾ ॥ ਨਾਮਿ ਰਤੇ ਜਨ ਭਏ
ਭਗਵੰਤਾ[9] ॥ ੧ ॥ ਰਹਾਉ ॥ ਜਉ ਮੈ ਅਪੁਨਾ ਸਾਹਿਬੁ ਚੀਤਿ ॥ ਤਉ ਭਉ
ਮਿਟਿਓ ਮੇਰੇ ਮੀਤ ॥ ੨ ॥ ਜਉ ਮੈ [10]ਓਟ ਗਹੀ ਪ੍ਰਭ ਤੇਰੀ ॥ ਤਾਂ ਪੂਰਨ ਹੋਈ
ਮਨਸਾ[11] ਮੇਰੀ ॥ ੩ ॥ ਦੇਖਿ ਚਲਿਤ ਮਨਿ [12]ਭਏ ਦਿਲਾਸਾ ॥ ਨਾਨਕ ਦਾਸ
ਤੇਰਾ ਭਰਵਾਸਾ ॥ ੪ ॥ ੨੯ ॥ ੮੦ ॥ ਆਸਾ ਮਹਲਾ ੫ ॥ ਅਨਦਿਨੁ[13] ਮੂਸਾ[14]
ਲਾਜੁ ਟੁਕਾਈ ॥ ਗਿਰਤ ਕੂਪ[15] ਮਹਿ ਖਾਹਿ ਮਿਠਾਈ ॥ ੧ ॥ ਸੋਚਤ ਸਾਚਤ
[16]ਰੈਨਿ ਬਿਹਾਨੀ ॥ ਅਨਿਕ ਰੰਗ ਮਾਇਆ ਕੇ ਚਿਤਵਤ ਕਬਹੂ ਨ ਸਿਮਰੈ
ਸਾਰਿੰਗਪਾਨੀ[17] ॥ ੧ ॥ ਰਹਾਉ ॥ ਦ੍ਰੁਮ[18] ਕੀ ਛਾਇਆ ਨਿਹਚਲ ਗ੍ਰਿਹੁ
ਬਾਂਧਿਆ ॥ [19]ਕਾਲ ਕੈ ਫਾਂਸਿ ਸਕਤ ਸਰੁ ਸਾਂਧਿਆ ॥ ੨ ॥ [20]ਬਾਲੂ ਕਨਾਰਾ
ਤਰੰਗ ਮੁਖਿ ਆਇਆ ॥ ਸੋ ਥਾਨੁ ਮੂੜਿ ਨਿਹਚਲੁ ਕਰਿ ਪਾਇਆ ॥ ੩ ॥
ਸਾਧਸੰਗਿ ਜਪਿਓ ਹਰਿ ਰਾਇ ॥ ਨਾਨਕ ਜੀਵੈ ਹਰਿ ਗੁਣ ਗਾਇ ॥ ੪ ॥ ੩੦ ॥
੮੧ ॥ ਆਸਾ ਮਹਲਾ ੫ ਦੁਤੁਕੇ ੯ ॥ †[21]ਉਨ ਕੈ ਸੰਗਿ ਤੂ ਕਰਤੀ ਕੇਲ ॥
ਉਨ ਕੈ ਸੰਗਿ [22]ਹਮ ਤੁਮ ਸੰਗਿ ਮੇਲ ॥ ਉਨ੍ਹ ਕੈ ਸੰਗਿ ਤੁਮ ਸਭੁ ਕੋਊ ਲੋਰੈ ॥ ਓਸੁ
ਬਿਨਾ ਕੋਊ [23]ਮੁਖੁ ਨਹੀ ਜੋਰੈ ॥ ੧ ॥ ਤੇ ਬੈਰਾਗੀ[24] ਕਹਾ ਸਮਾਇ ॥ ਤਿਸੁ ਬਿਨੁ
ਤੁਹੀ ਦੁਹੇਰੀ[25] ਰੀ ॥ ੧ ॥ ਰਹਾਉ ॥ ਉਨ੍ਹ ਕੈ ਸੰਗਿ ਤੂ ਗ੍ਰਿਹ ਮਹਿ ਮਾਹਰਿ[26] ॥
ਉਨ੍ਹ ਕੈ ਸੰਗਿ ਤੂ ਹੋਈ ਹੈ ਜਾਹਰਿ ॥ ਉਨ੍ਹ ਕੈ ਸੰਗਿ ਤੂ ਰਖੀ ਪਪੋਲਿ[27] ॥ ਓਸੁ ਬਿਨਾ
ਤੂੰ ਛੁਟਕੀ ਰੋਲਿ ॥ ੨ ॥ ਉਨ੍ਹ ਕੈ ਸੰਗਿ ਤੇਰਾ ਮਾਨੁ ਮਹਤੁ[28] ॥ ਉਨ੍ਹ ਕੈ ਸੰਗਿ ਤੁਮ ਸਾਕੁ
ਜਗਤੁ ॥ ਉਨ੍ਹ ਕੈ ਸੰਗਿ [29]ਤੇਰੀ ਸਭ ਬਿਧਿ ਥਾਟੀ ॥ ਓਸੁ ਬਿਨਾ ਤੂੰ ਹੋਈ ਹੈ ਮਾਟੀ ॥
੩ ॥ ਓਹੁ ਬੈਰਾਗੀ ਮਰੈ ਨ ਜਾਇ ॥ ਹੁਕਮੇ ਬਾਧਾ ਕਾਰ ਕਮਾਇ ॥ ਜੋੜਿ ਵਿਛੋੜੇ ਨਾਨਕ
ਥਾਪਿ ॥ ਅਪਨੀ ਕੁਦਰਤਿ ਜਾਣੈ ਆਪਿ ॥ ੪ ॥ ੩੧ ॥ ੮੨ ॥ ਆਸਾ ਮਹਲਾ ੫ ॥

੧ ਦੇਖੋ ਪੰਨਾ ੩੭੦, ਫੁਟ ਨੋਟ §। ਭਾਲ=ਢੂੰਡ, ਖੋਜ।

੨ ਉਨ੍ਹਾਂ ਨੇ ਰੋਟੀ ਢਿਡ ਭਰ ਕੇ ਖਾਧੀ ਹੈ ਅਤੇ ਰੱਜ ਗਏ ਹਨ।

੩ [ਵਿਲਸਤ] ਅਨੰਦ ਭੋਗਦੇ, ਖੁਸ਼ੀ ਕਰਦੇ।

੪ ਸ਼ਾਹੂਕਾਰ, ਦਾਤਾ।

੫ ਜਿਸ ਤੋੜੀ ਕਿਸੇ ਦੀ ਪਹੁੰਚ ਨਾ ਹੋਵੇ।

੬ ਕਿਥੇ ਤਕ ਚਲ ਸਕਦੀ ਹੈ? ਕੀ ਵਸ ਚਲ ਸਕਦਾ ਹੈ? ਮਨੁਖ ਉਸ ਦਾ ਕੀ ਵਿਗਾੜ ਸਕਦਾ ਹੈ?

੭ ਅੱਖ ਝਮਕਣ ਜਿਤਨੇ ਸਮੇਂ ਲਈ।

੮ ਕਮੀ, ਘਾਟਾ। ਉਨ੍ਹਾਂ ਨੂੰ ਕਿਸੇ ਗਲ ਦਾ ਘਾਟਾ ਨਹੀਂ।

੯ ਭਾਗਵੰਤ, ਵਡਭਾਗੀ।

੧੦ ਓਟ ਪਕੜੀ, ਆਸਰਾ ਫੜਿਆ।

੧੧ ਮਨ ਦੀ ਇੱਛਾ।

੧੨ ਧਰਵਾਸ ਬਝੀ।

੧੩ ਹਰ ਰੋਜ਼, ਨਿੱਤ।

੧੪ [ਸੰ: ਮੂਸ਼; ਅੰ: mouse] ਚੂਹਾ। ਮੌਤ ਦਾ ਚੂਹਾ ਉਮਰ ਦੀ ਰਸੀ ਕਟਦਾ ਹੈ।

੧੫ ਧੂਹ। ਇਸ ਸਾਰੀ ਕਹਾਣੀ ਲਈ ਦੇਖੋ ਪੰਨਾ ੪੧, ਫੁਟ ਨੋਟ *।

੧੬ ਰਾਤ ਗੁਜ਼ਰ ਗਈ; ਉਮਰ ਲੰਘ ਗਈ।

੧੭ ਧਰਤੀ ਹੈ ਜਿਸ ਦੇ ਹਥ ਵਿਚ; ਵਾਹਿਗੁਰੂ।

੧੮ ਬ੍ਰਿਛ। ਦਰੱਖ਼ਤ ਦੇ ਸਾਏ ਵਿਚ ਘਰ ਪਾਇਆ ਹੈ, ਇਹ ਸਮਝ ਕੇ ਕਿ ਉਸ ਦੀ ਛਾਂ ਅਹਿਲ ਰਹੇਗੀ। ਭਾਵ ਮਾਇਆ ਦੇ ਅਨੰਦ ਬ੍ਰਿਛ ਦੀ ਛਾਂ ਵਾਕਰ ਢਲ ਜਾਣ ਵਾਲੇ ਹਨ, ਇਨ੍ਹਾਂ ਉਤੇ ਭਰੋਸਾ ਕੀਤਾ।

੧੯ ਮੌਤ ਦੀ ਫਾਹੀ ਵਿਚ ਫਸਿਆ ਪਿਆ ਹੈ, ਤੇ ਉਤੋਂ ਮਾਇਆ ਤੀਰ ਚਲਾ ਰਹੀ ਹੈ; ਭਾਵ ਪਾਪ ਵਲ ਪ੍ਰੇਰਨਾ ਕਰ ਰਹੀ ਹੈ।

੨੦ ਰੇਤਲਾ ਕੰਢਾ ਸਮੁੰਦਰ ਦੀ ਲਹਿਰ ਦੇ ਮੂੰਹ ਵਿਚ ਹੈ (ਭਾਵ ਜ਼ਿੰਦਗੀ ਰੇਤਲੇ ਕੰਢੇ ਵਾਕਰ ਹੈ ਜਿਸ ਨੂੰ ਮੌਤ ਦੀ ਲਹਿਰ ਆ ਆ ਕੇ ਖੋਰਦੀ ਹੈ)।

੨੧ ਆਤਮਾ ਦੇ ਨਾਲ ਹੁੰਦਿਆਂ (ਹੇ ਦੇਹੀ) ਤੂੰ ਖੇਡਾਂ ਕਰਦੀ ਹੈਂ।

੨੨ [ਫ਼ਾਰਸੀ—ਹਮਾ ਸ਼ੁਮਾ, ਹਰ ਕੋਈ: "ਹਮਾ ਤੁਮਾ ਮੇਲ" (ਵਾਰ ਆਸਾ)] ਹਰ ਕਿਸੇ ਨਾਲ ਤੂੰ ਮੇਲ ਕਰ ਸਕਦੀ ਹੈਂ।

੨੩ ਮੂੰਹ ਨਹੀਂ ਜੋੜਦਾ, ਮਿਲਨਾ ਨਹੀਂ ਚਾਹੁੰਦਾ।

੨੪ ਅਲੋਪ।

੨੫ ਛੁਟਣ।

੨੬ ਵਡਿਆਈ ਵਾਲੀ, ਮਾਣਤਾ ਵਾਲੀ, ਆਗੂ।

੨੭ ਪਰੋਸ ਕੇ; ਖਾ ਪਿਆ ਕੇ।

੨੮ [ਮਹੱਤ੍ਵ] ਵਡਿਆਈ।

੨੯ ਤੈਨੂੰ ਹਰ ਤਰੀਕੇ ਨਾਲ ਬਣਾ ਤਣਾ ਕੇ ਰਖਿਆ ਜਾਂਦਾ ਹੈ। ਦੇਖੋ ਪੰ: ੩੭੪, ਨੋਟ ੨੮-੨੯।

---

* ਅਠਾਰਾਂ ਸਿਧੀਆਂ ਜਾਂ ਕਰਾਮਾਤੀ ਸ਼ਕਤੀਆਂ। ਓਹ ਇਹ ਹਨ: ਅਣਿਮਾ (ਦੂਜੇ ਦਾ ਰੂਪ ਹੋ ਜਾਣਾ), ਮਹਿਮਾ (ਦੇਹ ਨੂੰ ਵੱਡਾ ਕਰ ਲੈਣਾ), ਲਘਿਮਾ (ਦੇਹ ਨੂੰ ਛੋਟਾ ਕਰ ਲੈਣਾ), ਗਰਿਮਾ (ਭਾਰੀ ਹੋ ਜਾਣਾ), ਪ੍ਰਾਪਤੀ (ਮਨਿੰਛਤ ਭੋਗਾਂ ਦੀ ਪ੍ਰਾਪਤੀ), ਪ੍ਰਕਾਮ੍ਯ (ਹੋਰਨਾਂ ਦੇ ਮਨ ਦੀ ਜਾਣ ਲੈਣੀ), ਈਸ਼ਿਤਾ (ਇੱਛਾਨੁਸਾਰ ਸਭ ਨੂੰ ਪ੍ਰੇਰਨਾ), ਵਸ਼ਿਤਾ (ਸਭ ਨੂੰ ਕਾਬੂ ਕਰ ਲੈਣਾ), ਅਨੂਰਮਿ (ਭੁਖ ਤੇਹ ਦਾ ਨਾ ਹੋਣਾ), ਦੂਰ ਸ੍ਰਵਣ (ਦੂਰੋਂ ਗਲ ਸੁਣ ਲੈਣੀ), ਦੂਰ ਦਰਸ਼ਨ (ਦੂਰ ਦੇ ਨਜ਼ਾਰੇ ਦੇਖ ਲੈਣੇ), ਮਨੋਵੇਗ (ਖਿਆਲ ਦੀ ਰਫਤਾਰ ਨਾਲ ਛੇਤੀ ਜਾਣਾ), ਕਾਮ ਰੂਪ (ਮਨਿੰਛਤ ਰੂਪ ਧਾਰਨਾ), ਪਰਕਾਇ ਪ੍ਰਵੇਸ਼ (ਦੂਜੇ ਦੀ ਦੇਹ ਵਿਚ ਪ੍ਰਵੇਸ਼), ਸ੍ਵੱਛੰਦ ਮ੍ਰਿਤੂ (ਜਦੋਂ ਚਾਹੇ ਮਰਨਾ), ਸੁਰ ਕ੍ਰੀੜਾ (ਦੇਵਤਿਆਂ ਨਾਲ ਰਲ ਕੇ ਮੌਜਾਂ ਕਰਨੀਆਂ), ਸੰਕਲਪ ਸਿਧਿ (ਜੋ ਚਾਹੁਣਾ, ਸੋ ਪੂਰਾ ਹੋਣਾ), ਅਪ੍ਰਤਿਹਤਗਤਿ (ਬਿਨਾਂ ਰੋਕ ਹਰ ਥਾਂ ਜਾ ਸਕਣਾ)।

† ਦੇਹੀ ਨੂੰ ਸੰਬੋਧਨ ਕਰ ਕੇ ਆਤਮਾ ਦੇ ਗੁਣ ਦਸੇ ਹਨ, ਜੋ ਪ੍ਰਮਾਤਮਾ ਦੀ ਅੰਸ਼ ਹੋਣ ਕਰਕੇ ਸਾਨੂੰ ਉੱਚੀ ਅਵਸਥਾ ਵਿਚ ਰਖਦੀ ਹੈ। ਇਸ ਸ਼ਬਦ ਦਾ ਚਲ ਰਹੇ ਖਿਆਲ ਦੀ ਲੜੀ ਨਾਲ ਸੰਬੰਧ ਇਹ ਹੈ ਕਿ ਅਸੀਂ ਨਾਮ-ਰਸ ਤੋਂ ਵਾਂਝੇ ਤਦੇ ਹੀ ਰਹਿੰਦੇ ਹਾਂ ਜਦ ਅਸੀਂ ਦੇਹੀ ਨੂੰ ਹੀ ਸਭ ਕੁਝ ਸਮਝ ਬੈਠਦੇ ਹਾਂ। ਆਤਮਕ ਰਸ ਪੈਦਾ ਤਦ ਹੁੰਦਾ ਹੈ, ਜਦ ਅਸੀਂ ਆਪਣੇ ਅੰਦਰ ਇਕ ਅਮਰ ਵਸਤੂ ਨੂੰ ਅਨੁਭਵ ਕਰਦੇ ਹਾਂ।

*[੧]ਨਾ ਓਹੁ ਮਰਤਾ ਨਾ ਹਮ ਡਰਿਆ ॥ [੨]ਨਾ ਓਹੁ ਬਿਨਸੈ ਨਾ ਹਮ ਕੜਿਆ ॥ ਨਾ ਓਹੁ ਨਿਰਧਨੁ ਨਾ ਹਮ ਭੂਖੇ ॥ ਨਾ ਓਸੁ ਦੂਖੁ ਨ ਹਮ ਕਉ ਦੂਖੇ ॥ ੧ ॥ ਅਵਰੁ ਨ ਕੋਊ ਮਾਰਨਵਾਰਾ ॥ [੩]ਜੀਅਉ ਹਮਾਰਾ ਜੀਉ ਦੇਨਹਾਰਾ ॥ ੧ ॥ ਰਹਾਉ ॥ ਨਾ ਉਸੁ ਬੰਧਨ ਨਾ ਹਮ ਬਾਧੇ ॥ ਨਾ ਉਸੁ ਧੰਧਾ ਨਾ ਹਮ ਧਾਧੇ[੪] ॥ ਨਾ ਉਸੁ ਮੈਲੁ ਨ ਹਮ ਕਉ ਮੈਲਾ ॥ ਓਸੁ ਅਨੰਦੁ ਤ ਹਮ ਸਦ ਕੇਲਾ[੫] ॥ ੨ ॥ ਨਾ ਉਸੁ ਸੋਚੁ ਨ ਹਮ ਕਉ ਸੋਚਾ ॥ ਨਾ ਉਸੁ ਲੇਪੁ ਨ ਹਮ ਕਉ ਪੋਚਾ[੬] ॥ ਨਾ ਉਸੁ ਭੂਖ ਨ ਹਮ ਕਉ ਤ੍ਰਿਸਨਾ ॥ [੭]ਜਾ ਉਹੁ ਨਿਰਮਲੁ ਤਾਂ ਹਮ ਜਚਨਾ ॥ ੩ ॥ ਹਮ ਕਿਛੁ ਨਾਹੀ ਏਕੈ ਓਹੀ ॥ ਆਗੈ ਪਾਛੈ ਏਕੋ ਸੋਈ ॥ ਨਾਨਕ ਗੁਰਿ ਖੋਏ [੮]ਭ੍ਰਮ ਭੰਗਾ ॥ ਹਮ ਓਇ ਮਿਲਿ ਹੋਏ [੯]ਇਕ ਰੰਗਾ ॥ ੪ ॥ ੩੨ ॥ ੯੩ ॥ ਆਸਾ ਮਹਲਾ ੫ ॥ ਅਨਿਕ ਭਾਂਤਿ ਕਰਿ ਸੇਵਾ ਕਰੀਐ ॥ ਜੀਉ ਪ੍ਰਾਨ ਧਨੁ ਆਗੈ ਧਰੀਐ ॥ ਪਾਨੀ ਪਖਾ ਕਰਉ ਤਜਿ ਅਭਿਮਾਨੁ ॥ ਅਨਿਕ ਬਾਰ ਜਾਈਐ ਕੁਰਬਾਨੁ ॥ ੧ ॥ ਸਾਈ ਸੁਹਾਗਣਿ ਜੋ ਪ੍ਰਭ ਭਾਈ ॥ ਤਿਸ ਕੈ ਸੰਗਿ ਮਿਲਉ ਮੇਰੀ ਮਾਈ ॥ ੧ ॥ ਰਹਾਉ ॥ ਦਾਸਨਿ ਦਾਸੀ ਕੀ ਪਨਿਹਾਰਿ[੧੦] ॥ ਉਨ੍ ਕੀ ਰੇਣੁ[੧੧] ਬਸੈ ਜੀਅ ਨਾਲਿ ॥ ਮਾਥੈ ਭਾਗੁ ਤ ਪਾਵਉ ਸੰਗੁ ॥ [੧੨]ਮਿਲੈ ਸੁਆਮੀ ਅਪੁਨੈ ਰੰਗਿ ॥ ੨ ॥ [੧੩]ਜਾਪ ਤਾਪ ਦੇਵਉ ਸਭ ਨੇਮਾ ॥ ਕਰਮ ਧਰਮ [੧੪]ਅਰਪਉ ਸਭ ਹੋਮਾ ॥ ਗਰਬੁ ਮੋਹੁ ਤਜਿ ਹੋਵਉ ਰੇਨ[੧੧] ॥ [੧੫]ਉਨ੍ ਕੈ ਸੰਗਿ ਦੇਖਉ ਪ੍ਰਭੁ ਨੈਨ ॥ ੩ ॥ [੧੬]ਨਿਮਖ ਨਿਮਖ ਏਹੀ ਆਰਾਧਉ ॥ [੧੭]ਦਿਨਸੁ ਰੈਣਿ ਏਹ ਸੇਵਾ ਸਾਧਉ ॥ ਭਏ ਕ੍ਰਿਪਾਲ ਗੁਪਾਲ ਗੋਬਿੰਦ ॥ ਸਾਧਸੰਗਿ ਨਾਨਕ ਬਖਸਿੰਦ ॥ ੪ ॥ ੩੩ ॥ ੯੪ ॥ ਆਸਾ ਮਹਲਾ ੫ ॥ [੧੮]ਪ੍ਰਭ ਕੀ ਪ੍ਰੀਤਿ ਸਦਾ ਸੁਖੁ ਹੋਇ ॥ ਪ੍ਰਭ ਕੀ ਪ੍ਰੀਤਿ ਦੁਖੁ ਲਗੈ ਨ ਕੋਇ ॥ ਪ੍ਰਭ ਕੀ ਪ੍ਰੀਤਿ ਹਉਮੈ ਮਲੁ ਖੋਇ ॥ ਪ੍ਰਭ ਕੀ ਪ੍ਰੀਤਿ ਸਦ ਨਿਰਮਲ ਹੋਇ ॥ ੧ ॥ ਸੁਨਹੁ ਮੀਤ ਐਸਾ ਪ੍ਰੇਮ ਪਿਆਰੁ ॥ [੧੯]ਜੀਅ ਪ੍ਰਾਨ ਘਟ ਘਟ ਆਧਾਰੁ ॥ ੧ ॥ ਰਹਾਉ ॥ ਪ੍ਰਭ ਕੀ ਪ੍ਰੀਤਿ [੨੦]ਭਏ ਸਗਲ ਨਿਧਾਨ ॥ ਪ੍ਰਭ ਕੀ ਪ੍ਰੀਤਿ ਰਿਦੈ ਨਿਰਮਲ ਨਾਮ ॥ ਪ੍ਰਭ ਕੀ ਪ੍ਰੀਤਿ ਸਦ ਸੋਭਾਵੰਤ ॥ ਪ੍ਰਭ ਕੀ ਪ੍ਰੀਤਿ ਸਭ ਮਿਟੀ ਹੈ ਚਿੰਤ ॥ ੨ ॥ ਪ੍ਰਭ ਕੀ ਪ੍ਰੀਤਿ ਇਹੁ ਭਵਜਲੁ[੨੧] ਤਰੈ ॥ ਪ੍ਰਭ ਕੀ ਪ੍ਰੀਤਿ ਜਮ ਤੇ ਨਹੀ ਡਰੈ ॥ ਪ੍ਰਭ ਕੀ ਪ੍ਰੀਤਿ ਸਗਲ ਉਧਾਰੈ ॥ ਪ੍ਰਭ ਕੀ ਪ੍ਰੀਤਿ [੨੨]ਚਲੈ ਸੰਗਾਰੈ ॥ ੩ ॥ [੨੩]ਆਪਹੁ ਕੋਈ ਮਿਲੈ ਨ ਭੂਲੈ ॥ ਜਿਸੁ ਕ੍ਰਿਪਾਲ ਤਿਸੁ ਸਾਧਸੰਗਿ ਘੂਲੈ ॥ ਕਹੁ ਨਾਨਕ ਤੇਰੈ ਕੁਰਬਾਣੁ ॥ ਸੰਤ ਓਟ ਪ੍ਰਭ ਤੇਰਾ ਤਾਣੁ ॥ ੪ ॥ ੩੪ ॥ ੯੫ ॥ ਆਸਾ ਮਹਲਾ ੫ ॥ ਭੂਪਤਿ[੨੪] ਹੋਇ ਕੈ ਰਾਜੁ ਕਮਾਇਆ ॥ ਕਰਿ ਕਰਿ ਅਨਰਥ[੨੫]

੧ ਨਾ ਵਾਹਿਗੁਰੂ ਮਰਦਾ ਹੈ, ਤੇ ਨਾ ਅਸੀਂ ਮੌਤ ਤੋਂ ਡਰਦੇ ਹਾਂ । ਦੋਵੇਂ ਅਮਰ ਹਾਂ ।

੨ ਨਾ ਉਹ (ਵਾਹਿਗੁਰੂ) ਨਾਸ ਹੁੰਦਾ ਹੈ, ਤੇ ਨਾ ਅਸੀਂ ਨਾਸ ਹੋਣ ਦੇ ਡਰ ਤੋਂ ਝੁਰਦੇ ਹਾਂ ।

੩ ਜੀਂਵੇ ਸਾਡਾ ਜੀਵਨ-ਦਾਤਾ !

੪ ਧਾਂਧਾ=ਧੰਧਾ, ਕਜ਼ੀਆ, ਰੁਝੇਵੇਂ ਦਾ ਕਲੇਸ਼ ।

੫ ਖੁਸ਼ੀ ।

੬ ਲੇਪ, ਦੋਸ਼ ।

੭ ਜੇ ਉਹ ਪਵਿੱਤਰ ਹੈ, ਤਾਂ ਅਸੀਂ ਭੀ ਇਸ ਗਲ ਵਿਚ ਉਸ ਦੇ ਨਾਲ ਦੇ ਹਾਂ (ਜਚਦੇ ਹਾਂ, ਢੁਕਦੇ ਹਾਂ, ਅਨਕੂਲ ਹਾਂ) ।

੮ ਭਰਮ ਅਤੇ ਭੁੱਲਾਂ ; ਸਹਸੇ ਤੇ ਔਗੁਣ ।

੯ ਇਕ-ਰਸ, ਇਕ-ਮਈ ; ਇੱਕੋ ਜਹੇ । "ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ" (ਆਸਾ ਮ: ੫, ਪੰ: ੩੯੭) ।

੧੦ ਪਾਣੀ ਭਰਨ ਵਾਲੀ ; ਅਦਨੀ ਸੇਵਕ ।

੧੧ ਚਰਨ-ਧੂੜ ।

੧੨ ਮਾਲਕ ਆਪਣੀ ਮੌਜ ਨਾਲ ਮਿਲਦਾ ਹੈ ; ਭਾਵ ਮਰਜ਼ੀ ਹੋਵੇ ਤਾਂ ਮਿਲਦਾ ਹੈ ।

੧੩ ਆਪਣੇ ਕੀਤੇ ਜਪ ਤਪ ਸੰਜਮ ਸਭ ਹਰੀ ਦੀ ਭੇਟਾ ਕਰ ਦਿਆਂ ।

੧੪ ਸਭ ਕੁਝ ਹੋਮ ਕਰ ਕੇ ਭੇਟਾ ਕਰ ਦਿਆਂ ।

੧੫ ਜੇ ਉਨ੍ਹਾਂ ਨਾਲ (ਸਤ-ਸੰਗੀਆਂ ਨਾਲ) ਰਲ ਕੇ ਪ੍ਰਭੂ ਨੂੰ ਅੱਖੀਂ ਦੇਖ ਲਵਾਂ । 'ਉਨ' ਦਾ ਅਰਥ ਕਰਨ ਲਗਿਆਂ ਰਹਾਉ ਦੀ ਤੁਕ ਵਲ ਵੇਖੋ ।

੧੬ ਅਖ ਝਮਕਣ ਜਿੰਨੇ ਸਮੇਂ ਉਪਰੰਤ ; ਬਾਰ ਬਾਰ, ਪਲ ਪਲ ।

੧੭ ਦਿਨ ਰਾਤ ।

੧੮ ਪ੍ਰਭੂ ਨੂੰ ਪਿਆਰ ਕਰਨ ਨਾਲ ।

੧੯ (ਇਹ ਰੱਬੀ ਪ੍ਰੇਮ) ਹਰ ਇਕ ਦੀ ਜਿੰਦ ਜਾਨ ਦਾ ਆਸਰਾ ਹੈ ।

੨੦ ਹਰ ਤਰ੍ਹਾਂ ਦੇ ਖ਼ਜ਼ਾਨੇ ਪ੍ਰਾਪਤ ਹੁੰਦੇ ਹਨ ।

੨੧ ਸੰਸਾਰ ਸਾਗਰ ।

੨੨ ਨਾਲ ਜਾਂਦੀ ਹੈ ; ਮੌਤ ਦੇ ਪਿਛੋਂ ਭੀ ਅੰਗ ਸੰਗ ਰਹਿੰਦੀ ਹੈ ।

੨੩ ਆਪਣੇ ਆਪ ਨਾ ਕੋਈ ਰੱਬ ਨੂੰ ਮਿਲ ਸਕਦਾ ਹੈ ਤੇ ਨਾ ਉਸ ਤੋਂ ਭੁਲ ਸਕਦਾ ਹੈ । ਜਿਸ ਨੂੰ ਉਹ ਮਿਹਰ ਕਰੇ, ਉਸ ਨੂੰ ਉਹ ਸਾਧ-ਸੰਗਤ ਵਿਚ ਮਿਲਾਉਂਦਾ ਹੈ ।

੨੪ ਰਾਜਾ ।

੨੫ ਅੰਨ੍ਹਿਆਂ, ਧੱਕਾ ।

---

* ਜਿਹੜੇ ਭਗਤ ਆਪਾ ਭਾਵ ਮਿਟਾ ਕੇ ਆਪਣੇ ਆਪ ਨੂੰ ਵਾਹਿਗੁਰੂ ਦੇ ਹਵਾਲੇ ਕਰ ਦਿੰਦੇ ਹਨ ਓਹ ਉਸ ਰੱਬੀ ਜੋਤ ਨਾਲ ਇਕ ਮਿਕ ਹੋ ਜਾਂਦੇ ਹਨ । ਇਹ ਬਹੁਤ ਜ਼ਰੂਰੀ ਸ਼ਬਦ ਹੈ । ਇਸ ਵਿਚ ਗੁਰੂ ਜੀ ਰੱਬ ਨਾਲ ਆਪਣੀ ਅਭੇਦਤਾ ਦਸਦੇ ਹਨ, ਪਰ ਇਹ ਅਭੇਦਤਾ ਵੇਦਾਂਤ ਵਾਲੀ ਨਹੀਂ ਜਿਸ ਵਿਚ ਮਨੁਖ ਆਪਣੀ ਹਸਤੀ ਨੂੰ ਵਡਿਆ ਕੇ ਰੱਬ ਨਾਲ ਇਕ ਮਿਕ ਕਰ ਦਿੰਦਾ ਹੈ । ਇਥੇ ਆਪਣੇ ਆਪ ਨੂੰ "ਹਮ ਕਿਛੁ ਨਾਹੀ" ਕਿਹਾ ਹੈ, ਅਤੇ "ਜੈਸਾ ਸੇਵੈ ਤੈਸੋ ਹੋਇ" ਅਨੁਸਾਰ ਰੱਬ ਦੇ ਗੁਣ ਗ੍ਰਹਿਣ ਕਰ ਕੇ ਆਪਣੇ ਆਪ ਨੂੰ ਉਸ ਜਿਹਾ ਕਰ ਦਿੱਤਾ ਹੈ ।

ਵਿਹਾਝੀ[1] ਮਾਇਆ ॥ [2]ਸੰਚਤ ਸੰਚਤ ਥੈਲੀ ਕੀਨੑੀ ॥ ਪ੍ਰਭ ਉਸ ਤੇ ਡਾਰਿ ਅਵਰ ਕਉ ਦੀਨੑੀ ॥ ੧ ॥ *ਕਾਚ ਗਗਰੀਆ ਅੰਭ ਮਝਰੀਆ ॥ ਗਰਬਿ ਗਰਬਿ ਉਆਹੂ ਮਹਿ ਪਰੀਆ ॥ ੧ ॥ ਰਹਾਉ ॥ ਨਿਰਭਉ ਹੋਇਓ ਭਇਆ ਨਿਹੰਗਾ[3] ॥ ਚੀਤਿ ਨ ਆਇਓ [4]ਕਰਤਾ ਸੰਗਾ ॥ ਲਸਕਰ ਜੋੜੇ [5]ਕੀਆ ਸੰਬਾਹਾ ॥ ਨਿਕਸਿਆ ਫੂਕ ਤ ਹੋਇ ਗਇਓ ਸੁਆਹਾ ॥ ੧ ॥ ਊਚੇ ਮੰਦਰ ਮਹਲ ਅਰੁ ਰਾਨੀ ॥ [6]ਹਸਤਿ ਘੋੜੇ ਜੋੜੇ ਮਨਿ ਭਾਨੀ ॥ ਵਡ ਪਰਵਾਰੁ ਪੂਤ ਅਰੁ ਧੀਆ ॥ [7]ਮੋਹਿ ਪਚੇ ਪਚਿ ਅੰਧਾ ਮੂਆ ॥ ੩ ॥ [8]ਜਿਨਹਿ ਉਪਾਹਾ ਤਿਨਹਿ ਬਿਨਾਹਾ ॥ ਰੰਗ ਰਸਾ ਜੈਸੇ ਸੁਪਨਾਹਾ ॥ ਸੋਈ ਮੁਕਤਾ ਤਿਸੁ ਰਾਜੁ ਮਾਲੁ ॥ ਨਾਨਕ ਦਾਸ ਜਿਸੁ ਖਸਮੁ ਦਇਆਲੁ ॥ ੪ ॥ ੩੫ ॥ ੮੬ ॥ ਆਸਾ ਮਹਲਾ ੫ ॥ [9]ਇਨੑ ਸਿਉ ਪ੍ਰੀਤਿ ਕਰੀ ਘਨੇਰੀ ॥ ਜਉ ਮਿਲੀਐ ਤਉ ਵਧੈ ਵਧੇਰੀ ॥ ਗਲਿ ਚਮੜੀ ਜਉ ਛੋਡੈ ਨਾਹੀ ॥ ਲਾਗਿ ਛੁਟੋ ਸਤਿਗੁਰ ਕੀ ਪਾਈ ॥ ੧ ॥ [10]ਜਗ ਮੋਹਨੀ ਹਮ ਤਿਆਗਿ ਗਵਾਈ ॥ ਨਿਰਗੁਨੁ ਮਿਲਿਓ ਵਜੀ ਵਧਾਈ ॥ ੧ ॥ ਰਹਾਉ ॥ ਐਸੀ ਸੁੰਦਰਿ ਮਨ ਕਉ ਮੋਹੈ ॥ [11]ਬਾਟਿ ਘਾਟਿ ਗ੍ਰਿਹਿ ਬਨਿ ਬਨਿ ਜੋਹੈ ॥ ਮਨਿ ਤਨਿ ਲਾਗੈ ਹੋਇ ਕੈ ਮੀਠੀ ॥ [12]ਗੁਰ ਪ੍ਰਸਾਦਿ ਮੈ ਖੋਟੀ ਡੀਠੀ ॥ ੨ ॥ ਅਗਰਕ[13] ਉਸ ਕੇ ਵਡੇ ਠਗਾਊ ॥ ਛੋਡਹਿ ਨਾਹੀ ਬਾਪ ਨ ਮਾਊ ॥ ਮੇਲੀ ਅਪਨੇ ਉਨਿ[14] ਲੇ ਬਾਂਧੇ ॥ ਗੁਰ ਕਿਰਪਾ ਤੇ ਮੈ ਸਗਲੇ ਸਾਧੇ[15] ॥ ੩ ॥ ਅਬ ਮੋਰੈ ਮਨਿ ਭਇਆ ਅਨੰਦ ॥ ਭਉ ਚੂਕਾ ਟੂਟੇ ਸਭਿ ਫੰਦ ॥ ਕਹੁ ਨਾਨਕ ਜਾ ਸਤਿਗੁਰੁ ਪਾਇਆ ॥ ਘਰੁ ਸਗਲਾ[16] ਮੈ ਸੁਖੀ ਬਸਾਇਆ ॥ ੪ ॥ ੩੬ ॥ ੮੭ ॥ ਆਸਾ ਮਹਲਾ ੫ ॥ ਆਠ ਪਹਰ ਨਿਕਟਿ[17] ਕਰਿ ਜਾਨੈ ॥ ਪ੍ਰਭ ਕਾ ਕੀਆ ਮੀਠਾ ਮਾਨੈ ॥ ਏਕੁ ਨਾਮੁ ਸੰਤਨ ਆਧਾਰੁ[18] ॥ ਹੋਇ ਰਹੇ ਸਭ ਕੀ [19]ਪਗ ਛਾਰੁ ॥ ੧ ॥ ਸੰਤ ਰਹਤ[20] ਸੁਨਹੁ ਮੇਰੇ ਭਾਈ ॥ [21]ਉਆ ਕੀ ਮਹਿਮਾ ਕਥਨੁ ਨ ਜਾਈ ॥ ੧ ॥ ਰਹਾਉ ॥ ਵਰਤਣਿ ਜਾ ਕੈ ਕੇਵਲ ਨਾਮ ॥ ਅਨਦ ਰੂਪ ਕੀਰਤਨੁ ਬਿਸ੍ਰਾਮ[22] ॥ ਮਿਤ੍ਰ ਸਤ੍ਰ ਜਾ ਕੈ ਏਕ ਸਮਾਨੈ ॥ ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ ॥ ੨ ॥ ਕੋਟਿ ਕੋਟਿ ਅਘ[23] ਕਾਟਨਹਾਰਾ ॥ ਦੁਖ ਦੂਰਿ ਕਰਨ ਜੀਅ ਕੇ ਦਾਤਾਰਾ ॥ ਸੂਰਬੀਰ ਬਚਨ ਕੇ ਬਲੀ ॥ [24]ਕਉਲਾ ਬਪੁਰੀ ਸੰਤੀ ਛਲੀ ॥ ੩ ॥ ਤਾ ਕਾ ਸੰਗੁ ਬਾਛਹਿ[25] ਸੁਰ ਦੇਵ ॥ ਅਮੋਘ[26] ਦਰਸੁ ਸਫਲ ਜਾ ਕੀ ਸੇਵ ॥ ਕਰ[27] ਜੋੜਿ ਨਾਨਕੁ ਕਰੇ ਅਰਦਾਸਿ ॥ ਮੋਹਿ ਸੰਤਹ ਟਹਲ ਦੀਜੈ ਗੁਣਤਾਸਿ[28] ॥ ੪ ॥ ੩੭ ॥ ੮੮ ॥ ਆਸਾ ਮਹਲਾ ੫ ॥ ਸਗਲ ਸੂਖ ਜਪਿ ਏਕ ਨਾਮ ॥ ਸਗਲ ਧਰਮ ਹਰਿ ਕੇ ਗੁਣ ਗਾਮ[29] ॥ ਮਹਾ ਪਵਿਤ੍ਰ

੧ ਖਰੀਦੀ, ਭਾਵ ਪ੍ਰਾਪਤ ਕੀਤੀ ।

੨ ਇਕੱਠੀ ਕਰ ਕਰ ਕੇ ਬਹੁਤ ਨਕਦੀ ਜੋੜੀ, ਪਰ ਵਾਹਿਗੁਰੂ ਨੇ ਉਸ ਕੋਲੋਂ ਖੋਹ ਕੇ (ਸੁਟਾ ਕੇ) ਹੋਰ ਕਿਸੇ ਨੂੰ ਦੇ ਦਿੱਤੀ ।

੩ ਨਿਧੜਕ, ਬੇਪਰਵਾਹ ।

੪ ਕਰਤਾਰ ਜੋ ਉਸ ਦੇ ਨਾਲ ਹੀ ਹੈ ।

੫ ਇਕੱਠ ਕੀਤਾ ; ਧਾੜ ਵਧਾ ਲਈ ।

੬ ਹਾਥੀ, ਘੋੜੇ ਤੇ ਸੂਟ ਕਪੜਿਆਂ ਦੇ ਮਨ-ਭਾਉਂਦੇ ।

੭ ਅੰਨ੍ਹਾ ਪ੍ਰਾਣੀ ਮੋਹ ਵਿਚ ਸੜ ਸੜ ਕੇ ਮਰ ਗਿਆ ।

੮ ਜਿਸ ਹਰੀ ਨੇ ਪੈਦਾ ਕੀਤਾ ਸੀ ਉਸੇ ਨੇ ਨਾਸ ਕੀਤਾ, ਅਤੇ ਮੌਜਾਂ ਤੇ ਸਵਾਦ ਸੁਫਨਾ ਹੋ ਗਏ ।

੯ ਇਸ ਮਾਇਆ ਨਾਲ ਬਹੁਤੀ ਪ੍ਰੀਤ ਕਰੀਏ, ਤਾਂ ਜਿਉਂ ਜਿਉਂ ਇਸ ਨੂੰ ਮਿਲਦਾ ਹੈ, ਤਿਉਂ ੨ ਇਸ ਦੀ ਪ੍ਰੀਤ (ਤ੍ਰਿਸ਼ਨਾ) ਵਧੇਰੀ ਹੁੰਦੀ ਹੈ ।

੧੦ ਸੰਸਾਰ ਨੂੰ ਮੋਹਣ ਵਾਲੀ (ਮਾਇਆ) ;

੧੧ (ਇਹ ਮਾਇਆ) ਪੈਂਡਾ ਕਰ ਦਿਆਂ, ਪਤਨ ਲੰਘਦਿਆਂ, ਘਰ ਵਿਚ ਬੈਠਿਆਂ ਤੇ ਜੰਗਲ ਜੰਗਲ ਭਉਂਦਿਆਂ (ਮਾਰਨ ਵਾਸਤੇ) ਤਾੜਦੀ ਫਿਰਦੀ ਹੈ ।

੧੨ ਗੁਰੂ ਦੀ ਕਿਰਪਾ ਨਾਲ ।

੧੩ ਅੱਗੇ ਅੱਗੇ ਜਾਣ ਵਾਲੇ, ਮੁਸਾਹਬ । ਉਸ ਦੇ ਮੁਸਾਹਬ (ਕਾਮ ਕ੍ਰੋਧ ਆਦਿ) ਬੜੇ ਠੱਗ ਹਨ ।

੧੪ ਉਨ੍ਹਾਂ ਵਿਕਾਰਾਂ ਨੇ ।

੧੫ ਕਾਬੂ ਕੀਤੇ ।

੧੬ ਸਾਰਾ ।

੧੭ ਨੇੜੇ ।

੧੮ ਆਸਰਾ ।

੧੯ ਪੈਰਾਂ ਦੀ ਧੂੜ ।

੨੦ ਰਹਿਣੀ, ਮਰਜਾਦਾ ।

੨੧ ਉਸ ਦੀ । ਉਸ ਰਹਿਤ ਦੀ ਖੂਬੀ ਨਹੀਂ ਦਸ ਸਕਦੇ ।

੨੨ ਆਰਾਮ । ਉਨ੍ਹਾਂ ਦਾ ਆਰਾਮ ਕਰਨਾ ਇਹ ਹੈ ਕਿ ਅਨੰਦ ਨਾਲ ਕੀਰਤਨ ਕਰਦੇ ਹਨ ।

੨੩ ਪਾਪ ।

੨੪ ਵਿਚਾਰੀ ਮਾਇਆ ਐਸੇ ਸੰਤਾਂ ਨੇ ਹੀ ਛਲੀ ਹੈ , ਵਸ ਕੀਤੀ ਹੈ ।

੨੫ ਮੰਗਦੇ ਹਨ ।

੨੬ ਜੋ ਮੋਘ (ਨਿਸਫਲ) ਨਾ ਹੋਵੇ ; ਜੋ ਅਕਾਰਥ ਨਾ ਜਾਵੇ ; ਸਫਲ ।

੨੭ ਹੱਥ ।

੨੮ ਗੁਣਾਂ ਦਾ ਭੰਡਾਰ ।

੨੯ ਗਾਉਣਾ ।

---

* (ਮਨੁਖ ਦਾ ਸਰੀਰ) ਕੱਚੀ ਮਿਟੀ ਦੀ ਗਾਗਰ ਵਰਗਾ ਹੈ, ਜੋ ਪਾਣੀ ਵਿਚ ਧਰੀ ਹੈ । ਜਿਉਂ ਜਿਉਂ ਹੰਕਾਰ ਕਰਦਾ ਹੈ, ਤਿਉਂ ਤਿਉਂ ਪਾਣੀ ਵਿਚ ਗਲ ਕੇ ਡਿਗਦਾ ਹੈ । (ਜਿਉਂ ਜਿਉਂ ਕੱਚੀ ਗਾਗਰ ਹਵਾ ਨਾਲ ਉਫਲਦੀ ਹੈ, ਤਿਉਂ ਤਿਉਂ ਗਲਦੀ ਤੇ ਪਾਣੀ ਵਿਚ ਡਿਗਦੀ ਹੈ । ਇਸੇ ਤਰ੍ਹਾਂ ਨਾਸਵਾਨ ਪ੍ਰਾਣੀ ਦਾ ਵਾਸਾ ਭਵ ਸਾਗਰ ਵਿਚ ਹੈ । ਜਿਉਂ ੨ ਉਹ ਹੰਕਾਰ ਕਰਦਾ ਹੈ, ਉਹ ਮੁੜ ਮੁੜ ਇਸ ਸਾਗਰ ਵਿਚ ਡਿਗਦਾ ਹੈ) ।

ਸਾਧ ਕਾ ਸੰਗੁ ॥ [੧]ਜਿਸੁ ਭੇਟਤ ਲਾਗੈ ਪ੍ਰਭ ਰੰਗੁ ॥ ੧ ॥ [੨]ਗੁਰ ਪ੍ਰਸਾਦਿ ਓਇ ਆਨੰਦ ਪਾਵੈ ॥ ਜਿਸੁ ਸਿਮਰਤ ਮਨਿ ਹੋਇ ਪ੍ਰਗਾਸਾ[੩] ਤਾ ਕੀ [੪]ਗਤਿ ਮਿਤਿ ਕਹਨੁ ਨ ਜਾਵੈ ॥ ੧ ॥ ਰਹਾਉ ॥ *ਵਰਤ ਨੇਮ ਮਜਨ[੫] ਤਿਸੁ ਪੂਜਾ ॥ ਬੇਦ ਪੁਰਾਨ ਤਿਨਿ ਸਿੰਮ੍ਰਿਤਿ[੬] ਸੁਨੀਜਾ[੭] ॥ ਮਹਾ ਪੁਨੀਤ[੮] ਜਾ ਕਾ ਨਿਰਮਲ ਥਾਨੁ ॥ ਸਾਧ ਸੰਗਤਿ ਜਾ ਕੈ ਹਰਿ ਹਰਿ ਨਾਮੁ ॥ ੨ ॥ ਪ੍ਰਗਟਿਓ ਸੋ ਜਨੁ [੯]ਸਗਲੇ ਭਵਨ ॥ [੧੦]ਪਤਿਤ ਪੁਨੀਤ ਤਾ ਕੀ ਪਗ ਰੇਨ ॥ ਜਾ ਕਉ ਭੇਟਿਓ[੧੧] ਹਰਿ ਹਰਿ ਰਾਇ ॥ ਤਾ ਕੀ [੪]ਗਤਿ ਮਿਤਿ ਕਥਨੁ ਨ ਜਾਇ ॥ ੩ ॥ ਆਠ ਪਹਰ ਕਰ[੧੨] ਜੋੜਿ ਧਿਆਵਉ ॥ ਉਨ ਸਾਧਾ ਕਾ ਦਰਸਨੁ ਪਾਵਉ ॥ ਮੋਹਿ ਗਰੀਬ ਕਉ ਲੇਹੁ ਰਲਾਇ ॥ ਨਾਨਕ ਆਇ ਪਏ ਸਰਣਾਇ ॥ ੪ ॥ ੩੮ ॥ ੮੯ ॥ ਆਸਾ ਮਹਲਾ ੫ ॥ †ਆਠ ਪਹਰ [੧੩]ਉਦਕ ਇਸਨਾਨੀ ॥ ਸਦ ਹੀ [੧੪]ਭੋਗੁ ਲਗਾਇ ਸੁਗਿਆਨੀ[੧੫] ॥ [੧੬]ਬਿਰਥਾ ਕਾਹੂ ਛੋਡੈ ਨਾਹੀ ॥ ਬਹੁਰਿ ਬਹੁਰਿ ਤਿਸੁ ਲਾਗਹ ਪਾਈ ॥ ੧ ॥ ਸਾਲਗਿਰਾਮੁ[੧੭] ਹਮਾਰੈ ਸੇਵਾ ॥ ਪੂਜਾ ਅਰਚਾ ਬੰਦਨ ਦੇਵਾ ॥ ੧ ॥ ਰਹਾਉ ॥ [੧੮]ਘੰਟਾ ਜਾ ਕਾ ਸੁਨੀਐ ਚਹੁ ਕੁੰਟ ॥ ਆਸਨੁ ਜਾ ਕਾ ਸਦਾ ਬੈਕੁੰਠ ॥ ਜਾ ਕਾ ਚਵਰੁ ਸਭ ਊਪਰਿ ਝੂਲੈ ॥ ਤਾ ਕਾ ਧੂਪੁ ਸਦਾ ਪਰਫੁਲੈ ॥ ੨ ॥ ਘਟਿ ਘਟਿ ਸੰਪਟੁ[੧੯] ਹੈ ਰੇ ਜਾ ਕਾ ॥ ਅਭਗ[੨੦] ਸਭਾ ਸੰਗਿ ਹੈ ਸਾਧਾ ॥ ਆਰਤੀ ਕੀਰਤਨੁ ਸਦਾ ਅਨੰਦ ॥ ਮਹਿਮਾ ਸੁੰਦਰ ਸਦਾ ਬੇਅੰਤ ॥ ੩ ॥ ਜਿਸਹਿ ਪਰਾਪਤਿ ਤਿਸ ਹੀ ਲਹਨਾ ॥ ਸੰਤ ਚਰਨ ਓਹੁ ਆਇਓ ਸਰਨਾ ॥ ਹਾਥ ਚੜਿਓ ਹਰਿ ਸਾਲਗਿਰਾਮੁ ॥ ਕਹੁ ਨਾਨਕ ਗੁਰਿ ਕੀਨੋ ਦਾਨੁ ॥ ੪ ॥ ੩੯ ॥ ੯੦ ॥ ਆਸਾ ਮਹਲਾ ੫ ਪੰਚਪਦਾ ॥ [੨੧]ਜਿਹ ਪੈਡੈ ਲੂਟੀ ਪਨਿਹਾਰੀ ॥ ਸੋ ਮਾਰਗੁ ਸੰਤਨ ਦੂਰਾਰੀ ॥ ੧ ॥ ਸਤਿਗੁਰ ਪੂਰੈ ਸਾਚੁ ਕਹਿਆ ॥ ਨਾਮ ਤੇਰੇ ਕੀ [੨੨]ਮੁਕਤੇ ਬੀਥੀ ਜਮ ਕਾ ਮਾਰਗੁ ਦੂਰਿ ਰਹਿਆ ॥ ੧ ॥ ਰਹਾਉ ॥ [੨੩]ਜਹ ਲਾਲਚ ਜਾਗਾਤੀ ਘਾਟ ॥ ਦੂਰਿ ਰਹੀ ਉਹ ਜਨ ਤੇ ਬਾਟ ॥ ੨ ॥ [੨੪]ਜਹ ਆਵਟੇ ਬਹੁਤ ਘਨ ਸਾਥ ॥ ਪਾਰਬ੍ਰਹਮ ਕੇ ਸੰਗੀ ਸਾਧ ॥ ੩ ॥ [੨੫]ਚਿਤ੍ਰ ਗੁਪਤੁ ਸਭ ਲਿਖਤੇ ਲੇਖਾ ॥ ਭਗਤ ਜਨਾ ਕਉ [੨੬]ਦ੍ਰਿਸਟਿ ਨ ਪੇਖਾ ॥ ੪ ॥ ਕਹੁ ਨਾਨਕ ਜਿਸੁ ਸਤਿਗੁਰੁ ਪੂਰਾ ॥ ਵਾਜੇ ਤਾ ਕੈ [੨੭]ਅਨਹਦ ਤੂਰਾ ॥ ੫ ॥ ੪੦ ॥ ੯੧ ॥ ਆਸਾ ਮਹਲਾ ੫ ਦੁਪਦਾ ੧ ॥ ਸਾਧੂ ਸੰਗਿ ਸਿਖਾਇਓ ਨਾਮੁ ॥ ਸਰਬ ਮਨੋਰਥ ਪੂਰਨ ਕਾਮ ॥ ਬੁਝਿ ਗਈ ਤ੍ਰਿਸਨਾ [੨੮]ਹਰਿ ਜਸਹਿ ਅਘਾਨੇ ॥ ਜਪਿ ਜਪਿ ਜੀਵਾ ਸਾਰਿਗਪਾਨੇ[੨੯] ॥ ੧ ॥ ਕਰਨ ਕਰਾਵਨ ਸਰਨਿ ਪਰਿਆ ॥ ਗੁਰ ਪਰਿਸਾਦਿ [੩੦]ਸਹਜ ਘਰੁ ਪਾਇਆ ਮਿਟਿਆ ਅੰਧੇਰਾ ਚੰਦੁ ਚੜਿਆ ॥ ੧ ॥

੧ ਜਿਸ ਦੇ ਮਿਲਣ ਨਾਲ ਪ੍ਰਭੂ ਦਾ ਪਿਆਰ ਲਗ ਜਾਂਦਾ ਹੈ।
੨ ਗੁਰੂ ਦੀ ਕਿਰਪਾ ਨਾਲ।
੩ ਚਾਨਣਾ।
੪ ਉਚੀ ਅਵਸਥਾ ਤੇ ਮਰਯਾਦਾ ਕਹੀ ਨਹੀਂ ਜਾਂਦੀ।
੫ ਇਸ਼ਨਾਨ ; ਤੀਰਥਾਂ ਉਤੇ ਇਸ਼ਨਾਨ।
੬ ਸਿਮ੍ਰਤੀਆਂ ਲਈ ਦੇਖੋ ਪੰਨਾ ੩੫੩, ਫੁਟ ਨੋਟ ‡। ੭ ਸੁਣੇ ਹਨ।
੮ ਪਵਿੱਤਰ। ਜਿਸ ਦਾ ਵਾਸਾ ਮਹਾਂ ਪਵਿੱਤਰ ਤੇ ਸੁਧ ਅਸਥਾਨ (ਭਾਵ ਸਾਧ-ਸੰਗਤ) ਵਿਚ ਹੋਇਆ ਹੋਵੇ ਅਤੇ ਜੋ ਐਸੀ ਸੰਗਤ ਵਿਚ ਹਰੀ ਨਾਮ ਜਪਦਾ ਹੈ।
੯ ਸਾਰੇ ਭਵਨਾਂ ਵਿਚ ; ੧੪ ਲੋਕਾਂ ਵਿਚ ; ਸਾਰੀ ਸ੍ਰਿਸ਼ਟੀ ਵਿਚ।
੧੦ ਉਸ ਦੀ ਚਰਨ-ਧੂੜ ਡਿਗਿਆਂ ਹੋਇਆਂ ਨੂੰ ਪਵਿੱਤਰ ਕਰਨ ਵਾਲੀ ਹੈ।
੧੧ ਮਿਲਿਆ ਹੈ।
੧੨ ਹੱਥ।
੧੩ (ਪਵਿੱਤਰ) ਜਲ ਵਿਚ ਇਸ਼ਨਾਨ ਕਰਨ ਕਰਾਉਣ ਵਾਲਾ।
੧੪ ਇਸ਼ਟ-ਦੇਵ ਨੂੰ ਪ੍ਰਸ਼ਾਦ ਚੜ੍ਹਾਉਂਦਾ ਹੈ।
੧੫ ਉੱਤਮ ਗਿਆਨੀ (ਜੋ ਭੁਲੜ ਪੁਜਾਰੀਆਂ ਵਾਕਰ ਮੂਰਤੀ ਪੂਜਾ ਵਿਚ ਨਹੀਂ ਪੈਂਦਾ)।
੧੬ (ਉਹ ਆਪਣੇ ਇਸ਼ਟ-ਦੇਵ ਨੂੰ) ਵਿਹਲਾ ਤਾਂ ਕਦੀ ਰਹਿਣ ਦਿੰਦਾ ਹੀ ਨਹੀਂ ; ਮੁੜ ਮੁੜ ਉਸ ਦੇ ਚਰਨੀਂ ਲਗਦਾ ਹੈ (ਭਾਵ ਮਥਾ ਟੇਕਦਾ ਹੈ)।
੧੭ [ਸ਼ਾਲਗ੍ਰਾਮ ਪਿੰਡ ਕੋਲੋਂ ਲੰਘਦੀ ਗੰਡਕ ਨਦੀ ਵਿਚ ਇਕ ਗੋਲ ਜਿਹਾ ਧਾਰੀਦਾਰ ਪਥਰ ਹੁੰਦਾ ਹੈ, ਜਿਸ ਨੂੰ ਹਿੰਦੂ ਲੋਕ ਵਿਸ਼ਨੂੰ ਦੀ ਮੂਰਤੀ ਮੰਨ ਕੇ ਪੂਜਦੇ ਹਨ] ਮੂਰਤੀ ਪੂਜਾ। ਸਾਡੇ ਮਤ ਵਿਚ ਸੇਵਾ ਹੀ ਸ਼ਾਲਗ੍ਰਾਮ ਹੈ। ਏਹੋ ਇਸ ਦੀ ਪੂਜਾ, ਚੰਦਨ ਛਿੜਕਨਾ ਅਤੇ ਦੇਵਤੇ ਨੂੰ ਨਮਸਕਾਰ ਕਰਨਾ ਹੈ।
੧੮ ਮੂਰਤੀ ਪੂਜਾ ਵਾਸਤੇ ਤਾਂ ਮੰਦਰ ਵਿਚ ਇਕ ਨਿੱਕਾ ਜਿਹਾ ਘੰਟਾ ਹੁੰਦਾ ਹੈ, ਪਰ ਅਸੀਂ ਜਿਸ ਦੇਵ (ਇੱਕ ਨਿਰੰਕਾਰ) ਦੀ ਪੂਜਾ ਕਰਦੇ ਹਾਂ, ਉਸ ਦੇ ਹੁਕਮ ਦਾ ਘੰਟਾ ਸਾਰੇ ਸੰਸਾਰ ਵਿਚ ਸੁਣਾਈ ਦਿੰਦਾ ਹੈ, ਉਸ ਦਾ ਆਸਨ ਸਦਾ ਲਗਾ ਰਹਿੰਦਾ ਹੈ ਸਾਧ-ਸੰਗਤ ਜਹੇ ਬੈਕੁੰਠ ਵਿਚ। ਉਸ ਦਾ ਚੋਰ ਹਵਾ ਦੇ ਰੂਪ ਵਿਚ ਸਾਰਿਆਂ ਉਤੇ ਝੁਲਦਾ ਰਹਿੰਦਾ ਹੈ। ਉਸ ਨੂੰ ਧੂਪ ਦੇਣ ਲਈ ਖੁਸ਼ਬੂਦਾਰ ਫੁਲਵਾੜੀਆਂ ਸਦਾ ਖਿੜੀਆਂ ਰਹਿੰਦੀਆਂ ਹਨ।
੧੯ ਡੱਬਾ (ਜਿਸ ਵਿਚ ਸ਼ਾਲਗ੍ਰਾਮ ਰਖਦੇ ਹਨ)। ਹਰ ਪ੍ਰਾਣੀ ਦਾ ਦਿਲ ਜਿਸ (ਪੂਜਣ ਯੋਗ ਵਾਹਿਗੁਰੂ) ਦੇ ਰਖਣ ਲਈ ਡੱਬਾ ਹੈ।
੨੦ ਨਾ ਟੁਟਣ ਵਾਲੀ ; ਜੋ ਸਦਾ ਲਗੀ ਹੀ ਰਹਿੰਦੀ ਹੈ। ਉਸ ਦੀ ਅਖੰਡ ਸਭਾ, ਸਾਧ-ਸੰਗਤ ਦੇ ਰੂਪ ਵਿੱਚ, ਲਗੀ ਹੀ ਰਹਿੰਦੀ ਹੈ। "ਤਿਸੁ ਦੀਬਾਣੁ ਅਭਗੁ" (ਵਾਰ ਆਸਾ)।
੨੧ ਜਿਸ ਰਸਤੇ ਵਿਚ (ਭਾਵ ਜਮ-ਮਾਰਗ ਵਿਚ) ਜੀਵ ਰੂਪ ਪਨਿਹਾਰੀ (ਮਿਹਨਤ ਕਰਨ ਵਾਲੀ) ਲੁਟੀ ਜਾਂਦੀ ਹੈ, ਉਹ ਰਸਤਾ ਸੰਤਾਂ ਤੋਂ ਦੂਰ ਹੈ। ਭਾਵ ਗੁਰਮੁਖ ਲੋਕ ਉਸ ਰਸਤੇ ਨਹੀਂ ਪੈਂਦੇ।
੨੨ ਮੋਕਲੀ ਗਲੀ, ਖੁਲ੍ਹੀ ਸੜਕ। [ਸੰ: ਵੀਥਿ= ਗਲੀ।]
੨੩ ਜਿਥੇ ਲੋੜ ਦਾ ਮਸੂਲੀ ਪਤਨ ਹੈ, ਉਹ ਰਸਤਾ ਭਗਤਾਂ ਤੋਂ ਦੂਰ ਹੈ।
੨੪ ਜਿਥੇ ਬਹੁਤ ਸਾਰੇ ਕਾਫ਼ਲੇ ਤਪਾਏ ਜਾਂਦੇ (ਦੁਖੀ ਕੀਤੇ ਜਾਂਦੇ) ਹਨ, ਉਥੇ ਸਾਧ ਲੋਕ ਪਾਰਬ੍ਰਹਮ ਦੇ ਸੰਗੀ ਹੁੰਦੇ ਹਨ, ਭਾਵ ਹਰੀ ਉਨ੍ਹਾਂ ਦੇ ਅੰਗ ਸੰਗ ਹੁੰਦਾ ਹੈ।
੨੫ ਧਰਮਰਾਜ ਦੇ ਮੁਨਸ਼ੀ।
੨੬ ਉਨ੍ਹਾਂ ਵਲ ਅਖ ਕਰ ਕੇ ਵੀ ਨਹੀਂ ਵੇਖਦੇ।
੨੭ ਅਨਹਦ ਵਾਜੇ। ਦੇਖੋ ਪੰ: ੩੭੦, ਨੋਟ ੩੨।
੨੮ ਹਰੀ-ਜਸ ਨਾਲ ਰੱਜ ਗਏ।
੨੯ ਧਰਤੀ ਹੈ ਜਿਸ ਦੇ ਹਥ ਵਿਚ ; ਹਰੀ।
੩੦ ਦੇਖੋ ਪੰ: ੩੭੦, ਫੁਟ ਨੋਟ §।

* ਸਾਧ-ਸੰਗਤ ਦੁਆਰਾ ਜਿਸ ਨੂੰ ਹਰਿ-ਨਾਮ ਪ੍ਰਾਪਤ ਹੈ, ਉਸ ਦੇ ਭਾਣੇ ਵਰਤ ਨੇਮ ਆਦਿ ਕਰਮ ਹੋ ਗਏ। ਹਰੀ-ਰਸ ਦਾ ਅਸਲ ਰੂਪ ਨਾਮ ਹੀ ਹੈ।

† ਉਤਲੇ ਸ਼ਬਦ ਵਿਚ ਹਰੀ-ਨਾਮ ਦੇ ਮੁਕਾਬਲੇ ਵਿਚ ਪੂਜਾ ਪਾਠ ਦਾ ਦਰਜਾ ਦਸਿਆ ਸੀ। ਇਸ ਸ਼ਬਦ ਵਿਚ ਮੂਰਤੀ ਪੂਜਾ ਦੀ ਥਾਂ ਭੀ ਇੱਕ ਨਿਰੰਕਾਰ ਦਾ ਸਿਮਰਨ ਹੀ ਦਸਿਆ ਹੈ।

ਗੁਰੂ ਜੀ ਇਕ ਚੰਗੇ ਗਿਆਨੀ ਦੀ ਇਸ਼ਟ ਪੂਜਾ ਦਾ ਨਮੂਨਾ ਦਸਦੇ ਹਨ। ਆਮ ਮੂਰਤੀ ਪੂਜਕ ਤਾਂ ਕਿਸੇ ਖਾਸ ਸਮੇਂ ਇਸ਼ਨਾਨ ਕਰਦੇ ਕਰਾਂਦੇ ਜਾਂ ਮੂਰਤੀ ਨੂੰ ਭੋਗ ਲੁਆਉਂਦੇ ਜਾਂ ਮੱਥਾ ਟੇਕਦੇ ਹਨ, ਪਰ ਇਹ ਵਿਸ਼ਵ-ਸੁਆਮੀ ਦਾ ਪੁਜਾਰੀ ਅੱਠੇ ਪਹਿਰ ਪੂਜਾ ਵਿਚ ਜੁਟਿਆ ਰਹਿੰਦਾ ਹੈ। "ਠਾਕੁਰ ਕਾ ਸੇਵਕੁ ਸਦਾ ਪੂਜਾਰੀ" (ਸੁਖਮਨੀ)। ਇਸ ਪੂਜਾ ਵਿਚ ਘੰਟਾ, ਆਸਣ, ਚੋਰੀ, ਧੂਪ ਆਦਿ ਸਮਿਆਨ ਵਰਤਣ ਦੀ ਲੋੜ ਨਹੀਂ, ਕਿਉਂਕਿ ਇਹ ਗੱਲਾਂ ਵੱਡੇ ਪੈਮਾਨੇ ਤੇ ਆਪੇ ਹੋ ਰਹੀਆਂ ਹਨ। ਅਸਲ ਆਰਤੀ ਸੇਵਾ ਹੈ।

ਰਹਾਉ ॥ ਲਾਲ ਜਵੇਹਰ ਭਰੇ ਭੰਡਾਰ ॥ ਤੋਟਿ ਨ ਆਵੈ ਜਪਿ ਨਿਰੰਕਾਰ ॥ ਅੰਮ੍ਰਿਤੁ ਸਬਦੁ ਪੀਵੈ ਜਨੁ ਕੋਇ ॥ ਨਾਨਕ ਤਾ ਕੀ ਪਰਮ ਗਤਿ ਹੋਇ ॥ ੨ ॥ ੪੧ ॥ ੯੨ ॥ ਆਸਾ ਘਰੁ ੭ ਮਹਲਾ ੫ ॥ ਹਰਿ ਕਾ ਨਾਮੁ ਰਿਦੈ ਨਿਤ ਧਿਆਈ ॥ ਸੰਗੀ ਸਾਥੀ ਸਗਲ ਤਰਾਂਈ ॥ ੧ ॥ ਗੁਰੁ ਮੇਰੈ ਸੰਗਿ ਸਦਾ ਹੈ ਨਾਲੇ ॥ ਸਿਮਰਿ ਸਿਮਰਿ ਤਿਸੁ ਸਦਾ ਸਮਾਲੇ ॥ ੧ ॥ ਰਹਾਉ ॥ ਤੇਰਾ ਕੀਆ ਮੀਠਾ ਲਾਗੈ ॥ ਹਰਿਨਾਮੁ ਪਦਾਰਥੁ ਨਾਨਕੁ ਮਾਂਗੈ ॥ ੨ ॥ ੪੨ ॥ ੯੩ ॥ ਆਸਾ ਮਹਲਾ ੫ ॥ ਸਾਧੂ ਸੰਗਤਿ ਤਰਿਆ ਸੰਸਾਰੁ ॥ ਹਰਿ ਕਾ ਨਾਮੁ ਮਨਹਿ ਆਧਾਰੁ[1] ॥ ੧ ॥ [2]ਚਰਨ ਕਮਲ ਗੁਰਦੇਵ ਪਿਆਰੇ ॥ ਪੂਜਹਿ ਸੰਤ ਹਰਿਪ੍ਰੀਤਿ ਪਿਆਰੇ ॥ ੧ ॥ ਰਹਾਉ ॥ ਜਾ ਕੈ ਮਸਤਕਿ ਲਿਖਿਆ ਭਾਗੁ ॥ ਕਹੁ ਨਾਨਕ ਤਾ ਕਾ ਥਿਰੁ[3] ਸੋਹਾਗੁ ॥ ੨ ॥ ੪੩ ॥ ੯੪ ॥ ਆਸਾ ਮਹਲਾ ੫ ॥ ਮੀਠੀ ਆਗਿਆ ਪਿਰ ਕੀ ਲਾਗੀ ॥ [4]ਸਉਕਨਿ ਘਰ ਕੀ ਕੰਤਿ ਤਿਆਗੀ ॥ [5]ਪ੍ਰਿਅ ਸੋਹਾਗਨਿ ਸੀਗਾਰਿ ਕਰੀ ॥ ਮਨ ਮੇਰੇ ਕੀ ਤਪਤਿ ਹਰੀ[6] ॥ ੧ ॥ ਭਲੋ ਭਇਓ ਪ੍ਰਿਅ ਕਹਿਆ ਮਾਨਿਆ ॥ [7]ਸੂਖੁ ਸਹਜੁ ਇਸੁ ਘਰ ਕਾ ਜਾਨਿਆ ॥ ਰਹਾਉ ॥ [8]ਹਉ ਬੰਦੀ ਪ੍ਰਿਅ ਖਿਜਮਤਦਾਰ ॥ ਓਹੁ ਅਬਿਨਾਸੀ ਅਗਮ[9] ਅਪਾਰ ॥ [10]ਲੇ ਪਖਾ ਪ੍ਰਿਅ ਝਲਉ ਪਾਏ ॥ ਭਾਗਿ ਗਏ [11]ਪੰਚ ਦੂਤ ਲਾਵੇ ॥ ੨ ॥ ਨਾ ਮੈ ਕੁਲੁ ਨਾ ਸੋਭਾਵੰਤ ॥ ਕਿਆ ਜਾਨਾ ਕਿਉ ਭਾਨੀ ਕੰਤ ॥ ਮੋਹਿ ਅਨਾਥ ਗਰੀਬ ਨਿਮਾਨੀ ॥ ਕੰਤ ਪਕਰਿ ਹਮ ਕੀਨੀ ਰਾਨੀ ॥ ੩ ॥ ਜਬ ਮੁਖਿ ਪ੍ਰੀਤਮੁ ਸਾਜਨੁ ਲਾਗਾ ॥ [7]ਸੂਖ ਸਹਜ ਮੇਰਾ ਧਨੁ ਸੋਹਾਗਾ ॥ ਕਹੁ ਨਾਨਕ ਮੋਰੀ ਪੂਰਨ ਆਸਾ ॥ ਸਤਿਗੁਰ ਮੇਲੀ ਪ੍ਰਭ ਗੁਣਤਾਸਾ[12] ॥ ੪ ॥ ॥ ੧ ॥ ੯੫ ॥ ਆਸਾ ਮਹਲਾ ੫ ॥ *[13]ਮਾਥੈ ਤ੍ਰਿਕੁਟੀ ਦ੍ਰਿਸਟਿ ਕਰੂਰਿ ॥ ਬੋਲੈ ਕਉੜਾ [14]ਜਿਹਬਾ ਕੀ ਫੂੜਿ ॥ ਸਦਾ ਭੂਖੀ ਪਿਰੁ ਜਾਨੈ ਦੂਰਿ ॥ ੧ ॥ ਐਸੀ ਇਸਤ੍ਰੀ ਇਕ ਰਾਮਿ ਉਪਾਈ ॥ ਉਨਿ ਸਭੁ ਜਗੁ ਖਾਇਆ ਹਮ ਗੁਰਿ ਰਾਖੇ ਮੇਰੇ ਭਾਈ ॥ ਰਹਾਉ ॥ ਪਾਇ ਠਗਉਲੀ[15] ਸਭੁ ਜਗੁ ਜੋਹਿਆ ॥ ਬ੍ਰਹਮਾ ਬਿਸਨੁ ਮਹਾਦੇਉ ਮੋਹਿਆ ॥ ਗੁਰਮੁਖਿ[16] ਨਾਮਿ ਲਗੇ ਸੇ ਸੋਹਿਆ ॥ ੨ ॥ ਵਰਤ ਨੇਮ ਕਰਿ ਥਾਕੇ ਪੁਨਹਚਰਨਾ† ॥ ਤਟ[17] ਤੀਰਥ ਭਵੇ ਸਭ ਧਰਨਾ[18] ॥ ਸੇ ਉਬਰੇ ਜਿ ਸਤਿਗੁਰ ਕੀ ਸਰਨਾ ॥ ੩ ॥ ਮਾਇਆ ਮੋਹਿ ਸਭੋ ਜਗੁ ਬਾਧਾ ॥ [19]ਹਉਮੈ ਪਚੈ ਮਨਮੁਖ ਮੂਰਾਖਾ ॥ ਗੁਰ ਨਾਨਕ ਬਾਹ ਪਕਰਿ ਹਮ ਰਾਖਾ ॥ ੪ ॥ ੨ ॥ ੯੬ ॥ ਆਸਾ ਮਹਲਾ ੫ ॥ [20]ਸਰਬ ਦੂਖ ਜਬ ਬਿਸਰਹਿ ਸੁਆਮੀ ॥ ਈਹਾ ਊਹਾ ਕਾਮਿ ਨ ਪ੍ਰਾਨੀ ॥ ੧ ॥ ਸੰਤ ਤ੍ਰਿਪਤਾਸੇ[21] ਹਰਿ

੧ ਆਸਰਾ ।

੨ ਸੰਤ ਲੋਕ ਜੋ ਹਰੀ-ਪ੍ਰੀਤ ਦੇ ਪਿਆਰੇ ਹਨ, ਪਿਆਰੇ ਗੁਰਦੇਵ ਦੇ ਪਵਿੱਤਰ ਚਰਨਾਂ ਨੂੰ ਪੂਜਦੇ ਹਨ ।

੩ ਕਾਇਮ, ਸਦਾ ਰਹਿਣ ਵਾਲਾ ।

੪ ਪਤੀ (ਭਾਵ ਹਰੀ) ਨੇ ਮੇਰੇ ਘਰ ਦੀ ਸਉਂਕਣ ਦੂਰ ਕਰ ਦਿੱਤੀ । ਇਥੇ "ਸਉਂਕਣ" ਦਾ ਅਰਥ ਦੂਜਾ ਭਾਵ ਜਾਂ ਮਾਇਆ ਭਾਵ ਹੈ । ਦੇਖੋ ਅਗਲਾ ਸ਼ਬਦ ।

੫ ਪਿਆਰੇ ਨੇ ਮੈਨੂੰ ਸੁਹਾਗਣ ਕਰ ਕੇ ਸਿੰਗਾਰਿਆ ਹੈ ।

੬ ਦੂਰ ਕੀਤੀ ।

੭ ਪਤੀ ਮਿਲਾਪ ਵਾਲਾ ਸੁਖ ।

੮ ਮੈਂ ਦਾਸੀ, ਪਿਆਰੇ ਦੀ ਸੇਵਾਦਾਰਨੀ ਹਾਂ ।

੯ ਪਹੁੰਚ ਤੋਂ ਪਰੇ ।

੧੦ ਪੱਖਾ ਲੈ ਕੇ ਪਿਆਰੇ ਨੂੰ ਝਲਦੀ ਹਾਂ ਪੈਰਾਂ ਵਿਚ ਬਹਿ ਕੇ ।

੧੧ ਕਾਮ ਕ੍ਰੋਧ ਆਦਿਕ ਵੈਰੀ ਜੋ ਦੁਖ਼ ਦਿੰਦੇ ਸਨ । ਲਾਵੇ=ਕਟਣ ਵਾਲੇ, ਦੁੱਖ ਦੇਣ ਵਾਲੇ ।

੧੨ ਗੁਣਾਂ ਦਾ ਭੰਡਾਰ ।

੧੩ ਜਿਸ ਦੇ ਮੱਥੇ ਤੇ ਤਿਊੜੀ ਤੇ ਨਜ਼ਰ ਤਿਖੀ (ਗੁੱਸੇ ਵਾਲੀ) ਹੈ ।

੧੪ ਜੀਭ ਦੀ ਫੂਹੜ ; ਬੇਢਬਾ ਬੋਲਣ ਵਾਲੀ ; ਬੋਲ-ਵਿਗਾੜ ।

੧੫ ਠਗਮੂਰੀ ; ਇਕ ਨਸ਼ੀਲੀ ਬੂਟੀ ਜਿਸ ਨਾਲ ਬੇਹੋਸ਼ ਕਰ ਕੇ ਠੱਗ ਲੁਟ ਲੈਂਦੇ ਸਨ । ਮੋਹ ਨਾਲ ਛੱਲ ਕੇ ਸਾਰੇ ਸੰਸਾਰ ਨੂੰ ਕਾਬੂ ਕੀਤਾ ਹੈ ।

੧੬ ਦੇਖੋ ਪੰ: ੩੫੧, ਨੋਟ ੩੧ ।

੧੭ ਦਰਿਆਵਾਂ ਦੇ ਕੰਢੇ (ਜਿਥੇ ਆਮ ਤੌਰ ਤੇ ਧਾਰਮਕ ਅਸਥਾਨ ਹੁੰਦੇ ਹਨ) ।

੧੮ ਧਰਤੀ ।

੧੯ ਮੂਰਖ ਮਨਮੁਖ ਹੰਕਾਰ ਵਿਚ ਖਵਾਰ ਹੁੰਦਾ ਹੈ । ਮਨਮੁਖ=ਜੋ ਆਪਣੇ ਮਨ ਪਿਛੇ ਲੱਗ ਕੇ ਚਲਦਾ ਹੈ ; ਆਪ-ਹੁਦਰਾ ।

੨੦ ਹੇ ਮਾਲਕ ! ਜਦ ਤੂੰ ਵਿਸਰਦਾ ਹੈਂ ਤਾਂ ਸਾਰੇ ਦੁਖ ਆ ਪੈਂਦੇ ਹਨ । ਇਹੋ ਜਿਹਾ ਮਨੁਖ ਇਥੇ ਉਥੇ ਕਿਸੇ ਕੰਮ ਜੋਗਾ ਨਹੀਂ ਰਹਿੰਦਾ ।

੨੧ ਰੱਜ ਗਏ ।

---

* ਉਤਲੇ ਸ਼ਬਦ ਵਿਚ ਜਿਸ ਨੂੰ ਸੁਹਾਗਣ ਦਾ ਟਾਕਰਾ ਕਰਨ ਵਾਲੀ 'ਸਉਂਕਣ' ਕਿਹਾ ਸੀ, ਇਥੇ ਉਸ ਦਾ ਪੂਰਾ ਰੂਪ ਖਿੱਚਿਆ ਹੈ । ਰਹਾਉ ਵਾਲੀਆਂ ਤੁਕਾਂ ਤੋਂ ਅਤੇ ਦੂਜੇ ਤੇ ਚੌਥੇ ਅੰਕ ਤੋਂ ਪਤਾ ਲਗਦਾ ਹੈ ਕਿ ਇਹ ਇਸਤਰੀ ਮਾਇਆ ਦਾ ਰੂਪ ਹੈ । ਇਸੇ ਭਾਵ ਵਾਲਾ ਸ਼ਬਦ ਦੇਖੋ ਪੰਨਾ ੩੭੧, ਚੌਥਾ ਚੌਪਦਾ ।

† [ਪੁਨਹ + ਆਚਰਣ=ਫੇਰ ਕੀਤਾ ਕਰਮ] ਪਾਪਾਂ ਦੀ ਨਿਵਿਰਤੀ ਲਈ ਜੋ ਕੰਮ ਪਿਛੋਂ ਕੀਤੇ ਜਾਣ ; ਪ੍ਰਾਸਚਿਤ ਕਰਮ—ਜਪ, ਹੋਮ ਆਦਿ ।

ਹਰਿ ਧ੍ਾਇ ॥ ਕਰਿ ਕਿਰਪਾ ਅਪੁਨੈ ਨਾਇ ਲਾਏ ਸਰਬ ਸੂਖ ਪ੍ਰਭ ਤੁਮਰੀ ਰਜਾਇ ॥ ਰਹਾਉ ॥ ਸੰਗਿ ਹੋਵਤ ਕਉ ਜਾਨਤ ਦੂਰਿ ॥ ਸੋ ਜਨੁ ਮਰਤਾ ਨਿਤ ਨਿਤ ਝੂਰਿ ॥ ੨ ॥ ਜਿਨਿ ਸਭੁ ਕਿਛੁ ਦੀਆ ਤਿਸੁ ਚਿਤਵਤ ਨਾਹਿ ॥ [1]ਮਹਾ ਬਿਖਿਆ ਮਹਿ ਦਿਨੁ ਰੈਨਿ ਜਾਹਿ ॥ ੩ ॥ ਕਹੁ ਨਾਨਕ ਪ੍ਰਭੁ ਸਿਮਰਹੁ ਏਕ ॥ ਗਤਿ ਪਾਈਐ ਗੁਰ ਪੂਰੇ ਟੇਕ ॥ ੪ ॥ ੩ ॥ ੯੭ ॥ ਆਸਾ ਮਹਲਾ ੫ ॥ ਨਾਮੁ ਜਪਤ ਮਨੁ ਤਨੁ ਸਭੁ ਹਰਿਆ ॥ [2]ਕਲਮਲ ਦੋਖ ਸਗਲ ਪਰਹਰਿਆ ॥ ੧ ॥ ਸੋਈ ਦਿਵਸੁ[3] ਭਲਾ ਮੇਰੇ ਭਾਈ ॥ ਹਰਿ ਗੁਨ ਗਾਇ [4]ਪਰਮ ਗਤਿ ਪਾਈ ॥ ਰਹਾਉ ॥ ਸਾਧ ਜਨਾ ਕੇ ਪੂਜੇ ਪੈਰ ॥ ਮਿਟੇ ਉਪਦ੍ਰਹ[5] ਮਨ ਤੇ ਬੈਰ ॥ ੨ ॥ ਗੁਰ ਪੂਰੇ ਮਿਲਿ ਝਗਰੁ ਚੁਕਾਇਆ ॥ [6]ਪੰਚ ਦੂਤ ਸਭਿ ਵਸਗਤਿ ਆਇਆ ॥ ੩ ॥ ਜਿਸੁ ਮਨਿ ਵਸਿਆ ਹਰਿ ਕਾ ਨਾਮੁ ॥ ਨਾਨਕ ਤਿਸੁ ਊਪਰਿ ਕੁਰਬਾਨ ॥ ੪ ॥ ੪ ॥ ੯੮ ॥ ਆਸਾ ਮਹਲਾ ੫ ॥ [7]ਗਾਵਿ ਲੇਹਿ ਤੂ ਗਾਵਨਹਾਰੇ ॥ ਜੀਅ ਪਿੰਡ ਕੇ ਪ੍ਰਾਨ ਅਧਾਰੇ ॥ ਜਾ ਕੀ ਸੇਵਾ ਸਰਬ ਸੁਖ ਪਾਵਹਿ ॥ ਅਵਰ ਕਾਹੂ ਪਹਿ ਬਹੁੜਿ[8] ਨ ਜਾਵਹਿ ॥ ੧ ॥ ਸਦਾ ਅਨੰਦ ਅਨੰਦੀ ਸਾਹਿਬੁ [9]ਗੁਨ ਨਿਧਾਨ ਨਿਤ ਨਿਤ ਜਾਪੀਐ ॥ ਬਲਿਹਾਰੀ ਤਿਸੁ ਸੰਤ ਪਿਆਰੇ [10]ਜਿਸੁ ਪ੍ਰਸਾਦਿ ਪ੍ਰਭੁ ਮਨਿ ਵਾਸੀਐ ॥ ਰਹਾਉ ॥ ਜਾ ਕਾ ਦਾਨੁ ਨਿਖੁਟੈ ਨਾਹੀ ॥ ਭਲੀ ਭਾਤਿ ਸਭ [11]ਸਹਜਿ ਸਮਾਹੀ ॥ ਜਾ ਕੀ ਬਖਸ ਨ ਮੇਟੈ ਕੋਈ ॥ ਮਨਿ ਵਾਸਾਈਐ ਸਾਚਾ ਸੋਈ ॥ ੨ ॥ [12]ਸਗਲ ਸਮਗ੍ਰੀ ਗ੍ਰਿਹ ਜਾ ਕੈ ਪੂਰਨ ॥ ਪ੍ਰਭ ਕੇ ਸੇਵਕ ਦੂਖ ਨ ਝੂਰਨ ॥ ਓਟਿ ਗਹੀ[13] ਨਿਰਭਉ ਪਦੁ ਪਾਈਐ ॥ ਸਾਸਿ ਸਾਸਿ ਸੋ [14]ਗੁਨ ਨਿਧਿ ਗਾਈਐ ॥ ੩ ॥ ਦੂਰਿ ਨ ਹੋਈ ਕਤਹੂ ਜਾਈਐ ॥ ਨਦਰਿ ਕਰੇ ਤਾ ਹਰਿ ਹਰਿ ਪਾਈਐ ॥ ਅਰਦਾਸਿ ਕਰੀ ਪੂਰੇ ਗੁਰ ਪਾਸਿ ॥ ਨਾਨਕੁ ਮੰਗੈ ਹਰਿ ਧਨੁ ਰਾਸਿ ॥ ੪ ॥ ੫ ॥ ੯੯ ॥ ਆਸਾ ਮਹਲਾ ੫ ॥ *ਪ੍ਰਥਮੇ[15] ਮਿਟਿਆ ਤਨ ਕਾ ਦੂਖ ॥ [16]ਮਨ ਸਗਲ ਕਉ ਹੋਆ ਸੂਖੁ ॥ ਕਰਿ ਕਿਰਪਾ ਗੁਰ ਦੀਨੋ ਨਾਉ ॥ ਬਲਿ ਬਲਿ ਤਿਸੁ ਸਤਿਗੁਰ ਕਉ ਜਾਉ ॥ ੧ ॥ ਗੁਰੁ ਪੂਰਾ ਪਾਇਓ ਮੇਰੇ ਭਾਈ ॥ ਰੋਗ ਸੋਗ ਸਭ ਦੂਖ ਬਿਨਾਸੇ[17] ਸਤਿਗੁਰ ਕੀ ਸਰਣਾਈ ॥ ਰਹਾਉ ॥ ਗੁਰ ਕੇ ਚਰਨ ਹਿਰਦੈ ਵਸਾਏ ॥ [18]ਮਨ ਚਿੰਤਤ ਸਗਲੇ ਫਲ ਪਾਏ ॥ ਅਗਨਿ ਬੁਝੀ ਸਭ ਹੋਈ ਸਾਂਤਿ ॥ ਕਰਿ ਕਿਰਪਾ ਗੁਰਿ ਕੀਨੀ ਦਾਤਿ ॥ ੨ ॥ ਨਿਥਾਵੇ ਕਉ ਗੁਰਿ ਦੀਨੋ ਥਾਨੁ ॥ ਨਿਮਾਨੇ ਕਉ ਗੁਰਿ ਕੀਨੋ ਮਾਨੁ ॥ ਬੰਧਨ ਕਾਟਿ ਸੇਵਕ ਕਰਿ ਰਾਖੇ ॥ [19]ਅੰਮ੍ਰਿਤ ਬਾਨੀ ਰਸਨਾ ਚਾਖੇ ॥ ੩ ॥ ਵਡੈ ਭਾਗਿ ਪੂਜ ਗੁਰ ਚਰਨਾ ॥ ਸਗਲ ਤਿਆਗਿ ਪਾਈ

੧ ਵੱਡੀ ਤੋਂ ਵੱਡੀ ਜ਼ਹਿਤ (ਮਾਇਆ) ਵਿਚ ਦਿਨ ਰਾਤ ਵਿਅਰਥ ਜਾ ਰਿਹਾ ਹੈ।
੨ ਪਾਪ ਤੇ ਔਗਣ ਸਾਰੇ ਦੂਰ ਹੋ ਗਏ।
੩ ਦਿਨ।
੪ ਉੱਚੀ ਤੋਂ ਉੱਚੀ ਅਵਸਥਾ ਪ੍ਰਾਪਤ ਕੀਤੀ।
੫ ਉਪੱਦਰਵ, ਸ਼ਰਾਰਤਾਂ।
੬ ਕਾਮਾਦਿ ਪੰਜ ਵੈਰੀ ਕਾਬੂ ਹੋ ਗਏ।
੭ ਹੇ ਗਾਉਣ ਵਾਲੇ! ਤੂੰ ਗੁਣ ਗਾ ਲੈ–ਕਿਧੇ? ਉਸ ਵਾਹਿਗੁਰੂ ਦੇ ਜੋ ਤੇਰੇ ਤਨ ਮਨ ਤੇ ਸੁਆਸਾਂ ਦਾ ਆਸਰਾ ਹੈ।
੮ ਫਿਰ, ਮੁੜ ਕੇ।
੯ ਗੁਣਾਂ ਦਾ ਖਜ਼ਾਨਾ।
੧੦ ਜਿਸ ਦੀ ਕਿਰਪਾ ਨਾਲ ਪ੍ਰਭੂ ਮਨ ਵਿਚ ਆ ਵਸਦਾ ਹੈ।
੧੧ ਸੁਖ ਵਿਚ ਸਮਾਉਂਦੇ ਹਨ: ਸੁਖ ਲੈ ਕੇ ਸ਼ਾਂਤ ਹੁੰਦੇ ਹਨ।
੧੨ ਜਿਸ ਦੇ ਘਰ ਵਿਚ ਸਾਰੀਆਂ (ਲੋੜਵੰਦੀਆਂ) ਚੀਜ਼ਾਂ ਭਰੀਆਂ ਪਈਆਂ ਹਨ।
੧੩ ਪਰਤੀ।
੧੪ ਗੁਣਾਂ ਦਾ ਖ਼ਜ਼ਾਨਾ।
੧੫ ਪਹਿਲਾਂ।
੧੬ (ਫਿਰ) ਸਾਰੇ ਮਨ ਨੂੰ ਸ਼ਾਂਤੀ ਮਿਲੀ।
੧੭ ਦੂਰ ਹੋਏ।
੧੮ ਮਨ-ਇੱਛਤ ਸਾਰੀਆਂ ਮੰਗਾਂ ਪੂਰੀਆਂ ਹੋ ਗਈਆਂ।
੧੯ ਜੀਭ ਅੰਮ੍ਰਿਤ ਰੂਪ (ਮਿਠੀ ਤੇ ਅਮਰ ਕਰਨ ਵਾਲੀ) ਬਾਣੀ ਦਾ ਸੁਆਦ ਲੈ ਰਹੀ ਹੈ।

---

* ਅੰਤਲੇ ਸ਼ਬਦਾਂ ਵਿਚ ਗੁਰੂ ਜੀ ਦਾ ਧਨਵਾਦ ਕਰਦੇ ਹਨ, ਜਿਨ੍ਹਾਂ ਨੇ ਨਾਮ ਦਾਨ ਜਹੀ ਅਮੋਲਕ ਦਾਤ ਬਖਸ਼ੀ ਹੈ।

ਪ੍ਰਭ ਸਰਨਾ ॥ ਗੁਰੁ ਨਾਨਕ ਜਾ ਕਉ ਭਇਆ ਦਇਆਲਾ ॥ ਸੋ ਜਨੁ ਹੋਆ ਸਦਾ ਨਿਹਾਲਾ ॥ ੪ ॥ ੬ ॥ ੧੦੦ ॥ ਆਸਾ ਮਹਲਾ ੫ ॥ *ਸਤਿਗੁਰ ਸਾਚੈ ਦੀਆ ਭੇਜਿ ॥ [1]ਚਿਰੁਜੀਵਨੁ ਉਪਜਿਆ ਸੰਜੋਗਿ ॥ [2]ਉਦਰੈ ਮਾਹਿ ਆਇ ਕੀਆ ਨਿਵਾਸੁ ॥ ਮਾਤਾ ਕੈ ਮਨਿ ਬਹੁਤੁ ਬਿਗਾਸੁ[3] ॥ ੧ ॥ [4]ਜੰਮਿਆ ਪੂਤੁ ਭਗਤੁ ਗੋਵਿੰਦ ਕਾ ॥ [5]ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ ॥ ਰਹਾਉ ॥ ਦਸੀ ਮਾਸੀ ਹੁਕਮਿ[6] ਬਾਲਕ ਜਨਮੁ ਲੀਆ ॥ ਮਿਟਿਆ ਸੋਗੁ ਮਹਾ ਅਨੰਦੁ ਥੀਆ ॥ ਗੁਰਬਾਣੀ ਸਖੀ[7] ਅਨੰਦੁ ਗਾਵੈ ॥ ਸਾਚੇ ਸਾਹਿਬ ਕੈ ਮਨਿ ਭਾਵੈ ॥ ੨ ॥ [8]ਵਧੀ ਵੇਲਿ ਬਹੁ ਪੀੜੀ ਚਾਲੀ ॥ ਧਰਮ ਕਲਾ ਹਰਿ ਬੰਧਿ ਬਹਾਲੀ ॥ [9]ਮਨ ਚਿੰਦਿਆ ਸਤਿਗੁਰੂ ਦਿਵਾਇਆ ॥ ਭਏ ਅਚਿੰਤ ਏਕ ਲਿਵ ਲਾਇਆ ॥ ੩ ॥ ਜਿਉ ਬਾਲਕੁ ਪਿਤਾ ਊਪਰਿ ਕਰੇ ਬਹੁ ਮਾਣੁ ॥ [10]ਬੁਲਾਇਆ ਬੋਲੈ ਗੁਰ ਕੈ ਭਾਣਿ ॥ ਗੁਝੀ ਛੰਨੀ[11] ਨਾਹੀ ਬਾਤ ॥ [12]ਗੁਰੁ ਨਾਨਕੁ ਤੁਠਾ ਕੀਨੀ ਦਾਤਿ ॥ ੪ ॥ ੭ ॥ ੧੦੧ ॥ ਆਸਾ ਮਹਲਾ ੫ ॥ †ਗੁਰ ਪੂਰੇ ਰਾਖਿਆ ਦੇ ਹਾਥ ॥ ਪ੍ਰਗਟੁ ਭਇਆ ਜਨ ਕਾ ਪਰਤਾਪੁ ॥ ੧ ॥ ਗੁਰੁ ਗੁਰੁ ਜਪੀ ਗੁਰੂ ਗੁਰੁ ਧਿਆਈ ॥ [13]ਜੀਅ ਕੀ ਅਰਦਾਸਿ ਗੁਰੂ ਪਹਿ ਪਾਈ ॥ ਰਹਾਉ ॥ ਸਰਨਿ ਪਰੇ ਸਾਚੇ ਗੁਰਦੇਵ ॥ ਪੂਰਨ ਹੋਈ ਸੇਵਕ ਸੇਵ ॥ ੨ ॥ ਜੀਉ ਪਿੰਡੁ ਜੋਬਨੁ ਰਾਖੈ ਪ੍ਰਾਨ ॥ ਕਹੁ ਨਾਨਕ ਗੁਰ ਕਉ ਕੁਰਬਾਨ ॥ ੩ ॥ ੮ ॥ ੧੦੨ ॥

ਆਸਾ ਘਰੁ ੮ ਕਾਫੀ ‡ ਮਹਲਾ ੫ §

ੴ ਸਤਿਗੁਰ ਪ੍ਰਸਾਦਿ ॥

॥ ਮੈ [14]ਬੰਦਾ ਬੈਖਰੀਦੁ ਸਚੁ ਸਾਹਿਬੁ ਮੇਰਾ ॥ ਜੀਉ ਪਿੰਡੁ ਸਭੁ ਤਿਸ ਦਾ ਸਭੁ ਕਿਛੁ ਹੈ ਤੇਰਾ ॥ ੧ ॥ ਮਾਣੁ ਨਿਮਾਣੇ ਤੂੰ ਧਣੀ[15] ਤੇਰਾ ਭਰਵਾਸਾ ॥ ਬਿਨੁ ਸਾਚੇ [16]ਅਨ ਟੇਕ ਹੈ ਸੋ ਜਾਣਹੁ ਕਾਚਾ ॥ ੧ ॥ ਰਹਾਉ ॥ ਤੇਰਾ ਹੁਕਮੁ ਅਪਾਰ ਹੈ ਕੋਈ ਅੰਤੁ ਨ ਪਾਏ ॥ ਜਿਸੁ ਗੁਰੁ ਪੂਰਾ ਭੇਟਸੀ[17] ਸੋ ਚਲੈ ਰਜਾਏ ॥ ੨ ॥ ਚਤੁਰਾਈ ਸਿਆਣਪਾ ਕਿਤੈ ਕਾਮਿ ਨ ਆਈਐ ॥ ਤੁਠਾ ਸਾਹਿਬੁ ਜੋ ਦੇਵੈ ਸੋਈ ਸੁਖੁ ਪਾਈਐ ॥ ੩ ॥ ਜੇ ਲਖ ਕਰਮ ਕਮਾਈਅਹਿ ਕਿਛੁ [18]ਪਵੈ ਨ ਬੰਧਾ ॥ ਜਨ ਨਾਨਕ ਕੀਤਾ ਨਾਮੁ ਧਰ[19] ਹੋਰੁ ਛੋਡਿਆ ਧੰਧਾ ॥ ੪ ॥ ੧ ॥ ੧੦੩ ॥ ਆਸਾ ਮਹਲਾ ੫ ॥ ਸਰਬ ਸੁਖਾ ਮੈ ਭਾਲਿਆ ਹਰਿ ਜੇਵਡੁ ਨ ਕੋਈ ॥ ਗੁਰ ਤੁਠੇ ਤੇ ਪਾਈਐ ਸਚੁ ਸਾਹਿਬੁ ਸੋਈ ॥ ੧ ॥ ਬਲਿਹਾਰੀ ਗੁਰ ਆਪਣੇ ਸਦ ਸਦ ਕੁਰਬਾਨਾ ॥ ਨਾਮੁ ਨ ਵਿਸਰਉ ਇਕੁ ਖਿਨੁ[20] ਚਸਾ[21] ਇਹੁ ਕੀਜੈ ਦਾਨਾ ॥ ੧ ॥ ਰਹਾਉ ॥ ਭਾਗਠੁ[22] ਸਚਾ ਸੋਇ

੧ ਵੱਡੀ ਉਮਰ ਵਾਲਾ (ਬੱਚਾ) ਪੈਦਾ ਹੋਇਆ ਚੰਗੇ ਭਾਗਾਂ ਕਰ ਕੇ।

੨ (ਮਾਤਾ ਦੇ) ਪੇਟ ਵਿਚ।

੩ ਖਿੜਾਉ, ਖ਼ੁਸ਼ੀ।

੪ (ਮੇਰਾ) ਪੁਤਰ ਤੇ ਗੋਵਿੰਦ ਦਾ ਭਗਤ ਪੈਦਾ ਹੋਇਆ ਹੈ।

੫ ਸਾਰਿਆਂ ਵਿਚ (ਭਾਵ ਸੰਗਤਾਂ ਦੇ ਸਾਮ੍ਹਣੇ) ਵਾਹਿਗੁਰੂ ਦੇ ਖਾਸ ਹਜ਼ੂਰੋਂ ਲਿਖਿਆ ਹੁਕਮ ਪ੍ਰਤੱਖ ਹੋਇਆ ਹੈ।

੬ ਹੁਕਮ ਅਨੁਸਾਰ।

੭ ਸਖੀਆਂ, ਸਤ-ਸੰਗੀ ਲੋਕ। ਸਤ-ਸੰਗੀ ਗੁਰੂ (ਅਮਰ ਦਾਸ ਜੀ) ਦੀ ਬਾਣੀ ਅਨੰਦ ਸਾਹਿਬ ਗਾਉਂਦੇ ਹਨ, ਜੋ ਸਚੇ ਮਾਲਕ ਦੇ ਮਨ ਨੂੰ ਭਾਉਂਦੀ ਹੈ। [ਰਾਮਕਲੀ 'ਅਨੰਦ' ਦੀ ਬਾਣੀ ਗੁਰੂ ਅਮਰ ਦਾਸ ਜੀ ਨੇ ਮੋਹਰੀ ਜੀ ਦੇ ਪੁਤਰ "ਅਨੰਦ" ਦੇ ਜਨਮ ਸਮੇਂ ਉਚਾਰਣ ਕੀਤੀ।]

੮ ਸਾਡੇ ਪ੍ਰਵਾਰ ਦਾ ਵਾਧਾ ਹੋਇਆ ਹੈ ਅਤੇ ਖ਼ਾਨਦਾਨ ਦਾ ਸਿਲਸਲਾ ਚੰਗਾ ਤੁਰ ਪਿਆ ਹੈ। ਹਰੀ ਨੇ ਇਸ ਤਰ੍ਹਾਂ ਧਰਮ ਦੇ ਪ੍ਰਬੰਧ ਨੂੰ ਪੱਕਾ ਕੀਤਾ ਹੈ; ਭਾਵ ਗੁਰ-ਗਾਦੀ ਦੇ ਸੰਭਾਲਣ ਵਾਲੇ ਦੇ ਪੈਦਾ ਹੋਣ ਨਾਲ ਹੁਣ ਸਿਖ ਧਰਮ ਦੇ ਚਲਾਣ ਦਾ ਪ੍ਰਬੰਧ ਹੋਰ ਪੱਕਾ ਹੋ ਗਿਆ ਹੈ।

੯ ਸਤਿਗੁਰੂ ਨੇ ਮੇਰੀ ਮਨ-ਮੰਗੀ ਮੁਰਾਦ ਪੂਰੀ ਕੀਤੀ ਹੈ।

੧੦ ਇਸੇ ਤਰ੍ਹਾਂ ਮੈਂ ਗੁਰੂ ਦੇ ਭਾਣੇ ਅਨੁਸਾਰ ਜਿਵੇਂ ਮੈਥੋਂ ਬੁਲਾਇਆ ਜਾਂਦਾ ਹੈ, ਤਿਵੇਂ ਬੋਲਦਾ ਹਾਂ।

੧੧ ਢਕੀ ਹੋਈ, ਲੁਕੀ ਹੋਈ।

੧੨ ਗੁਰੂ ਨਾਨਕ ਨੇ ਮਿਹਰ ਕਰ ਕੇ ਇਹ ਪੁਤਰ ਦੀ ਦਾਤ ਦਿੱਤੀ ਹੈ।

੧੩ ਮਨ ਦੀ ਇੱਛਾ ਅਰਦਾਸ ਦੁਆਰਾ ਪ੍ਰਗਟ ਕੀਤੀ ਹੋਈ।

੧੪ ਮੁਲੋਂ ਖਰੀਦਿਆ ਹੋਇਆ ਗੁਲਾਮ (ਜਿਸ ਉਤੇ ਮਾਲਕ ਦਾ ਪੂਰਾ ਅਧਿਕਾਰ ਹੁੰਦਾ ਹੈ)।

੧੫ [ਸਿੰਧੀ] ਮਾਲਕ।

੧੬ ਹੋਰ ਜੋ ਆਸਰਾ ਹੈ।

੧੭ ਮਿਲੇਗਾ।

੧੮ ਬੰਧ ਨਹੀਂ ਪੈਂਦਾ, ਰੋਕ ਨਹੀਂ ਪੈਂਦੀ (ਵਧਦੀ ਤ੍ਰਿਸ਼ਨਾ ਨੂੰ)। ਦੇਖੋ 'ਸੁਖਮਨੀ', ਪੰਨਾ ੨੬੪, ਫ਼ੁਟ ਨੋਟ *।

੧੯ ਟੇਕ, ਆਸਰਾ।

੨੦ ਥੋੜ੍ਹਾ ਸਮਾਂ।

੨੧ ਪਲ ਦਾ ਤੀਜਾ ਹਿਸਾ; ਬਹੁਤ ਥੋੜ੍ਹਾ ਸਮਾਂ।

੨੨ ਭਾਗਾਂ ਵਾਲਾ।

---

* ਇਹ ਸ਼ਬਦ ਸ੍ਰੀ ਹਰਿਗੋਬਿੰਦ ਸਾਹਿਬ ਦੇ ਜਨਮ ਉਤੇ ੨੧ ਹਾੜ ਸੰਮਤ ੧੬੫੨ ਨੂੰ ਵਡਾਲੀ ਵਿਚ ਉਚਾਰਨ ਹੋਇਆ। ਮਜ਼ਮੂਨ ਉੱਤੇ ਚਲ ਰਿਹਾ ਹੈ ਗੁਰੂ ਦੇ ਧਨਵਾਦ ਦਾ। ਇਸ ਸ਼ਬਦ ਵਿਚ ਵੀ ਗੁਰੂ ਨਾਨਕ ਦੇਵ ਦਾ ਧਨਵਾਦ ਕਰਦੇ ਹਨ ਜਿਨ੍ਹਾਂ ਨੇ ਅਪਾਰ ਕਿਰਪਾ ਕਰ ਕੇ ਬਾਲਕ ਦੀ ਦਾਤ ਬਖਸ਼ੀ ਹੈ। ਇਹ ਇਕ ਹੋਰ ਮੌਕਿਆ ਮਿਲਿਆ ਹੈ ਕਿ ਧੁਰ ਦੇ ਲਿਖੇ ਹੋਏ ਹੁਕਮ ਨੂੰ ਪ੍ਰਗਟ ਹੁੰਦਾ ਅਤੇ ਧਰਮ ਦੀ ਕਲਾ ਨੂੰ ਅਸਥਾਪਨ ਹੁੰਦਾ ਵੇਖ ਕੇ ਹਰੀ-ਨਾਮ ਚਿਤ ਆਵੇ।

† ਇਹ ਸ਼ਬਦ ਉਸ ਸਮੇਂ ਧਨਵਾਦ ਵਿਚ ਉਚਾਰਿਆ ਗਿਆ ਜਦ ਬਾਲਕ ਹਰਿ ਗੋਬਿੰਦ ਸਾਹਿਬ ਜ਼ਹਿਰ ਦੇ ਅਸਰ ਤੋਂ ਬਚ ਨਿਕਲੇ ਸਨ।

‡ ਦੇਖੋ ਪੰਨਾ ੩੯੯, ਫ਼ੁਟ ਨੋਟ *।

§ ਇਨ੍ਹਾਂ ਅਠਾਰਾਂ ਸ਼ਬਦਾਂ ਦਾ ਮਜ਼ਮੂਨ ਆਪਣੇ ਆਪ ਨੂੰ ਹਰਿ-ਨਾਮ ਦੇ ਅਰਪਣ ਕਰਨਾ ਹੈ।

ਹੈ ਜਿਸੁ ਹਰਿ ਧਨੁ ਅੰਤਰਿ ॥ ਸੋ ਛੂਟੈ ਮਹਾ ਜਾਲ[੧] ਤੇ ਜਿਸੁ ਗੁਰ ਸਬਦੁ ਨਿਰੰਤਰਿ[੨] ॥ ੨ ॥ ਗੁਰ ਕੀ ਮਹਿਮਾ ਕਿਆ ਕਹਾ ਗੁਰੁ [੩]ਬਿਬੇਕ ਸਤਸਰੁ ॥ ਓਹੁ ਆਦਿ ਜੁਗਾਦੀ ਜੁਗਹ ਜੁਗੁ ਪੂਰਾ ਪਰਮੇਸਰੁ ॥ ੩ ॥ ਨਾਮੁ ਧਿਆਵਹੁ ਸਦ ਸਦਾ ਹਰਿ ਹਰਿ ਮਨੁ ਰੰਗੇ[੪] ॥ ਜੀਉ ਪ੍ਰਾਣ ਧਨੁ ਗੁਰੂ ਹੈ ਨਾਨਕ ਕੈ ਸੰਗੇ ॥ ੪ ॥ ੨॥ ੧੦੪ ॥ ਆਸਾ ਮਹਲਾ ੫ ॥ *ਸਾਈ[੫] ਅਲਖੁ[੬] ਅਪਾਰੁ ਭੋਰੀ ਮਨਿ ਵਸੈ ॥ ਦੂਖ ਦਰਦੁ ਰੋਗੁ ਮਾਇ ਮੈਡਾ[੭] ਹਭੁ ਨਸੈ ॥ ੧ ॥ ਹਉ ਵੰਞਾ ਕੁਰਬਾਣੁ ਸਾਈ ਆਪਣੇ ॥ ਹੋਵੈ ਅਨਦੁ ਘਣਾ[੮] ਮਨਿ ਤਨਿ ਜਾਪਣੇ ॥ ੧ ॥ ਰਹਾਉ ॥ [੯]ਬਿੰਦਕ ਗਾਲ੍ਹਿ ਸੁਣੀ ਸਚੇ ਤਿਸੁ ਧਣੀ ॥ ਸੂਖੀ ਹੂੰ ਸੁਖੁ ਪਾਇ ਮਾਇ ਨ ਕੀਮ ਗਣੀ ॥ ੨ ॥ [੧੦]ਨੈਣ ਪਸੰਦੋ ਸੋਇ ਪੇਖਿ ਮੁਸਤਾਕ ਭਈ ॥ ਮੈ ਨਿਰਗੁਣਿ ਮੇਰੀ ਮਾਇ ਆਪਿ ਲੜਿ ਲਾਇ ਲਈ ॥ ੩ ॥ [੧੧]ਬੇਦ ਕਤੇਬ ਸੰਸਾਰ ਹਭਾਹੂੰ ਬਾਹਰਾ ॥ ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ ॥ ੪ ॥ ੩ ॥ ੧੦੫ ॥ ਆਸਾ ਮਹਲਾ ੫ ॥ ਲਾਖ ਭਗਤ ਆਰਾਧਹਿ ਜਪਤੇ [੧੨]ਪੀਉ ਪੀਉ ॥ [੧੩]ਕਵਨ ਜੁਗਤਿ ਮੇਲਾਵਉ ਨਿਰਗੁਣ ਬਿਖਈ ਜੀਉ ॥ ੧ ॥ ਤੇਰੀ ਟੇਕ ਗੋਵਿੰਦ ਗੁਪਾਲ ਦਇਆਲ ਪ੍ਰਭ ॥ ਤੂੰ ਸਭਨਾ ਕੇ ਨਾਥ[੧੪] ਤੇਰੀ ਸ੍ਰਿਸਟਿ ਸਭ ॥ ੧ ॥ ਰਹਾਉ ॥ ਸਦਾ ਸਹਾਈ ਸੰਤ ਪੇਖਹਿ[੧੫] ਸਦਾ ਹਜੂਰਿ ॥ [੧੬]ਨਾਮ ਬਿਹੂਨੜਿਆ ਸੇ ਮਰਨਿ ਵਿਸੂਰਿ ਵਿਸੂਰਿ ॥ ੨ ॥ [੧੭]ਦਾਸ ਦਾਸਤਣ ਭਾਇ ਮਿਟਿਆ ਤਿਨਾ ਗਉਣੁ ॥ ਵਿਸਰਿਆ ਜਿਨ੍ਹਾ ਨਾਮੁ ਤਿਨਾੜਾ ਹਾਲੁ ਕਉਣੁ ॥ ੩ ॥ ਜੈਸੇ [੧੮]ਪਸੁ ਹਰ੍ਹਿਆਉ ਤੈਸਾ ਸੰਸਾਰੁ ਸਭ ॥ ਨਾਨਕ ਬੰਧਨ ਕਾਟਿ ਮਿਲਾਵਹੁ ਆਪਿ ਪ੍ਰਭ ॥ ੪ ॥ ੪ ॥ ੧੦੬ ॥ ਆਸਾ ਮਹਲਾ ੫ ॥ ਹਭੇ ਥੋਕ ਵਿਸਾਰਿ ਹਿਕੋ ਖਿਆਲੁ ਕਰਿ ॥ ਝੂਠਾ ਲਾਹਿ ਗੁਮਾਨੁ ਮਨੁ ਤਨੁ ਅਰਪਿ ਧਰਿ ॥ ੧ ॥ ਆਠ ਪਹਰ ਸਾਲਾਹਿ ਸਿਰਜਨਹਾਰ ਤੂੰ ॥ ਜੀਵਾਂ ਤੇਰੀ ਦਾਤਿ ਕਿਰਪਾ ਕਰਹੁ ਮੂੰ[੧੯] ॥ ੧ ॥ ਰਹਾਉ ॥ ਸੋਈ ਕੰਮੁ ਕਮਾਇ ਜਿਤੁ ਮੁਖੁ ਉਜਲਾ ॥ ਸੋਈ ਲਗੈ ਸਚਿ [੨੦]ਜਿਸੁ ਤੂੰ ਦੇਹਿ ਅਲਾ ॥ ੨ ॥ ਜੋ ਨ ਢਹੰਦੋ ਮੂਲਿ ਸੋ ਘਰੁ ਰਾਸਿ ਕਰਿ ॥ ਹਿਕੋ ਚਿਤਿ ਵਸਾਇ ਕਦੇ ਨ ਜਾਇ ਮਰਿ ॥ ੩ ॥ ਤਿਨ੍ਹਾ ਪਿਆਰਾ ਰਾਮੁ ਜੋ ਪ੍ਰਭ ਭਾਣਿਆ ॥ [੨੧]ਗੁਰ ਪਰਸਾਦਿ ਅਕਥੁ ਨਾਨਕਿ ਵਖਾਣਿਆ ॥ ੪ ॥ ੫ ॥ ੧੦੭ ॥ ਆਸਾ ਮਹਲਾ ੫ ॥ ਜਿਨਾ ਨ ਵਿਸਰੈ ਨਾਮੁ ਸੇ ਕਿਨੇਹਿਆ[੨੨] ॥ ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ ॥ ੧ ॥ ਮਨੁ ਤਨੁ ਹੋਇ ਨਿਹਾਲੁ ਤੁਮ੍ਹ ਸੰਗਿ ਭੇਟਿਆ[੨੩] ॥ ਸੁਖੁ ਪਾਇਆ ਜਨ ਪਰਸਾਦਿ ਦੁਖੁ ਸਭੁ ਮੇਟਿਆ ॥ ੧ ॥ ਰਹਾਉ ॥ ਜੇਤੇ ਖੰਡ ਬ੍ਰਹਮੰਡ ਉਧਾਰੇ ਤਿੰਨਖੇ[੨੪] ॥ ਜਿਨ੍ਹ ਮਨਿ ਵੁਠਾ ਆਪਿ ਪੂਰੇ ਭਗਤ ਸੇ ॥ ੨ ॥

੧ ਮਾਇਆ ਦਾ ਜਾਲ ।

੨ ਬਿਨਾਂ ਨਾਗਾ ਪਾਣ ਦੇ ; ਇੱਕ-ਰਸ । ਜੋ ਲਗਾਤਾਰ ਗੁਰਬਾਣੀ ਕਮਾਉਂਦਾ ਹੈ ।

੩ ਸ਼ੁਧ ਵਿਚਾਰ ਦਾ ਸੱਚਾ ਸਰੋਵਰ ਹੈ ।

੪ ਰੰਗ ਕੇ, ਚਾਉ ਨਾਲ ।

੫ ਸਾਂਈਂ, ਮਾਲਕ ।

੬ ਜਿਸ ਨੂੰ ਸਮਝ ਨਾ ਸਕੀਏ ।

੭ [ਲਹਿੰਦੀ ਬੋਲੀ] ਮੇਰਾ ।

੮ ਬਹੁਤ । ਮਨ ਤੇ ਤਨ ਦੁਆਰਾ ਜਪਣ ਨਾਲ ਬਹੁਤ ਖੁਸ਼ੀ ਹੋਵੇ ।

੯ (ਜਦ ਤੋਂ) ਥੋੜ੍ਹੀ ਜਹੀ ਗੱਲ ਸੁਣੀ ਹੈ ਉਸ ਸੱਚੇ ਮਾਲਕ ਦੀ, ਮੈਨੂੰ, ਹੇ ਮਾਂ ! ਸੁਖ ਹੀ ਸੁਖ ਹੋ ਗਿਆ ਹੈ, ਜਿਸ ਦੀ ਕੀਮਤ ਨਹੀਂ ਪਾ ਸਕਦੀ ।

੧੦ ਨੈਣ-ਪਸੰਦੋ [ਜਿਵੇਂ 'ਦਿਲ-ਪਸੰਦ' ਕਹੀਦਾ ਹੈ] ਅੱਖਾਂ ਨੂੰ ਚੰਗਾ ਲਗਣ ਵਾਲਾ ; ਸੁੰਦਰ। ਉਸ ਅੱਖਾਂ ਨੂੰ ਚੰਗਾ ਲਗਣ ਵਾਲੇ ਨੂੰ ਦੇਖ ਕੇ ਮੈਂ ਮੋਹਿਤ ਹੋ ਗਈ ।

੧੧ ਵੇਦ ਕਤੇਬ ਅਤੇ ਸੰਸਾਰ ਸਭਨਾਂ ਤੋਂ ਵਖਰਾ ਹੈ ; ਭਾਵ ਵਾਹਿਗੁਰੂ ਧਾਰਮਕ ਪੁਸਤਕਾਂ ਜਾਂ ਸ੍ਰਿਸ਼ਟੀ ਦੇ ਅੰਦਰ ਹੀ ਨਹੀਂ ਸਮਾਇਆ ਹੋਇਆ ; ਉਹ ਤਾਂ ਇੰਨਾ ਵੱਡਾ ਹੈ ਕਿ ਇਨ੍ਹਾਂ ਦੇ ਮਹਿਦੂਦ ਬਿਆਨ ਤੋਂ ਟਪ ਕੇ ਬਾਹਿਰ ਦੀ ਬੇਅੰਤਤਾ ਵਿਚ ਪ੍ਰਕਾਸ਼ਮਾਨ ਹੈ ।

੧੨ 'ਪਿਆਰਾ, ਪਿਆਰਾ' ਆਖ ਕੇ ।

੧੩ ਮੈਂ ਗੁਣਹੀਨ ਪਾਪੀ ਨੂੰ ਕਿਵੇਂ ਆਪਣੇ ਨਾਲ ਮਿਲਾਵੇਂਗੇ ?

੧੪ ਮਾਲਕ ।

੧੫ ਦੇਖਦੇ ਹਨ ।

੧੬ ਜਿਹੜੇ ਨਾਮ ਤੋਂ ਬਿਨਾਂ ਹਨ, ਓਹ ਝੂਰ ਝੂਰ ਕੇ ਮਰਦੇ ਹਨ ।

੧੭ ਜਿਨ੍ਹਾਂ ਵਿਚ ਸੇਵਕ ਭਾਵ ਹੈ, ਉਨ੍ਹਾਂ ਦਾ ਆਵਾ-ਗਉਣ ਦੂਰ ਹੋ ਗਿਆ ।

੧੮ ਹਰੀ-ਚੁਗ ਪਸ਼ੂ ; ਬਗਾਨੇ ਖੇਤ ਵਿਚ ਪੈਣ ਵਾਲਾ ਪਸ਼ੂ । ਇਹ ਸਾਰਾ ਸੰਸਾਰ ਹਰਿਆਏ ਪਸ਼ੂ ਵਾਂਗ ਹੈ, ਜੋ ਬਗਾਨੇ ਖੇਤ ਵਿਚ ਪੈਂਦਾ ਤੇ ਬੰਨ੍ਹਿਆ ਜਾਂਦਾ ਹੈ ।

੧੯ ਮੈਨੂੰ ।

੨੦ ਹੇ ਅੱਲਾ (ਵਾਹਿਗੁਰੂ) ! ਜਿਸ ਨੂੰ ਤੂੰ (ਸਚ) ਦੇਵੇਂ ।

੨੧ ਗੁਰੂ ਦੀ ਕਿਰਪਾ ਨਾਲ ਨਾਨਕ ਨੇ ਨਾ ਬਿਆਨ ਹੋਣ ਵਾਲੇ ਹਰੀ ਨੂੰ ਬਿਆਨ ਕਰ ਲਿਆ । ਦੇਖੋ ਨੋਮ ੨੦ (ੳ) ।

੨੨ ਕੇਹੋ ਜੇਹੇ ?

੨੩ ਮਿਲਣ ਨਾਲ ।

੨੪ ਤਿਨ੍ਹਾਂ (ਭਗਤਾਂ) ਨੇ ।

---

* ਇਨ੍ਹਾਂ ਤਿੰਨਾਂ ਸ਼ਬਦਾਂ ਵਿਚ ਪੱਛਮੀ ਪੰਜਾਬ ਦੇ ਬਹੁਤ ਸਾਰੇ ਲਫ਼ਜ਼ ਵਰਤੇ ਹਨ–ਸਾਂਈਂ, ਢੇਰੀ, ਮੈਂਡਾ, ਹਭ, ਵੰਞਾ, ਧਣੀ, ਪਸੰਦੋ, ਮੁਸ਼ਤਾਕ, ਹਿਕੋ (ਇਕੋ), ਮੂੰ । ਅਗੇ ਜਾ ਕੇ ਹੋਰਨਾਂ ਕਵੀਆਂ ਵਿਚ ਵੀ ਇਸੇ ਤਰ੍ਹਾਂ ਦੇ ਲਫ਼ਜ਼ ਮਿਲਦੇ ਹਨ ।

ਜਿਸ ਨੋ ਮੰਨੇ ਆਪਿ ਸੋਈ ਮਾਨੀਐ[੧] ॥ ਪ੍ਰਗਟ ਪੁਰਖੁ ਪਰਵਾਣੁ ਸਭ ਠਾਈ ਜਾਨੀਐ ॥ ੩ ॥ [੨]ਦਿਨਸੁ ਰੈਣਿ ਆਰਾਧਿ ਸਮ੍ਾਲੇ ਸਾਹ ਸਾਹ ॥ ਨਾਨਕ ਕੀ ਲੋਚਾ ਪੂਰਿ ਸਚੇ ਪਾਤਿਸਾਹ ॥ ੪ ॥ ੬ ॥ ੧੦੮ ॥ ਆਸਾ ਮਹਲਾ ੫ ॥ [੩]ਪੂਰਿ ਰਹਿਆ ਸ੍ਰਬ ਠਾਇ ਹਮਾਰਾ ਖਸਮੁ ਸੋਇ ॥ ਏਕੁ ਸਾਹਿਬੁ ਸਿਰਿ ਛਤੁ ਦੂਜਾ ਨਾਹਿ ਕੋਇ ॥ ੧ ॥ ਜਿਉ ਭਾਵੈ ਤਿਉ ਰਾਖੁ ਰਾਖਣਹਾਰਿਆ ॥ ਤੁਝ ਬਿਨੁ ਅਵਰੁ ਨ ਕੋਇ ਨਦਰਿ ਨਿਹਾਰਿਆ[੪] ॥ ੧ ॥ ਰਹਾਉ ॥ ਪ੍ਰਤਿਪਾਲੇ ਪ੍ਰਭੁ ਆਪਿ ਘਟਿ ਘਟਿ ਸਾਰੀਐ[੫] ॥ ਜਿਸੁ ਮਨਿ ਵੁਠਾ ਆਪਿ ਤਿਸੁ ਨ ਵਿਸਾਰੀਐ ॥ ੨ ॥ ਜੋ ਕਿਛੁ ਕਰੇ ਸੁ ਆਪਿ ਆਪਣ ਭਾਣਿਆ ॥ ਭਗਤਾ ਕਾ ਸਹਾਈ ਜੁਗਿ ਜੁਗਿ ਜਾਣਿਆ ॥ ੩ ॥ ਜਪਿ ਜਪਿ ਹਰਿ ਕਾ ਨਾਮੁ ਕਦੇ ਨ ਝੂਰੀਐ ॥ ਨਾਨਕ ਦਰਸ ਪਿਆਸ ਲੋਚਾ ਪੂਰੀਐ ॥ ੪ ॥ ੭ ॥ ੧੦੯ ॥ ਆਸਾ ਮਹਲਾ ੫ ॥ ਕਿਆ ਸੋਵਹਿ ਨਾਮੁ ਵਿਸਾਰਿ ਗਾਫਲ ਗਹਿਲਿਆ[੬] ॥ [੭]ਕਿਤੀ ਇਤੁ ਦਰੀਆਇ ਵੰਞਨਿ ਵਹਦਿਆ ॥ ੧ ॥ [੮]ਬੋਹਿਥੜਾ ਹਰਿ ਚਰਣ ਮਨ ਚੜਿ ਲੰਘੀਐ ॥ ਆਠ ਪਹਰ ਗੁਣ ਗਾਇ ਸਾਧੂ ਸੰਗੀਐ ॥ ੧ ॥ ਰਹਾਉ ॥ ਭੋਗਹਿ ਭੋਗ ਅਨੇਕ [੯]ਵਿਣੁ ਨਾਵੈ ਸੁੰਞਿਆ ॥ ਹਰਿ ਕੀ ਭਗਤਿ ਬਿਨਾ ਮਰਿ ਮਰਿ ਰੁੰਨਿਆ ॥ ੨ ॥ ਕਪੜ ਭੋਗ ਸੁਗੰਧ ਤਨਿ ਮਰਦਨ[੧੦] ਮਾਲਣਾ ॥ ਬਿਨੁ ਸਿਮਰਨ ਤਨੁ ਛਾਰੁ[੧੧] ਸਰਪਰ[੧੨] ਚਾਲਣਾ ॥ ੩ ॥ [੧੩]ਮਹਾ ਬਿਖਮੁ ਸੰਸਾਰੁ ਵਿਰਲੈ ਪੇਖਿਆ ॥ ਛੂਟਨੁ ਹਰਿ ਕੀ ਸਰਣਿ [੧੪]ਲੇਖੁ ਨਾਨਕ ਲੇਖਿਆ ॥ ੪ ॥ ੮ ॥ ੧੧੦ ॥ ਆਸਾ ਮਹਲਾ ੫ ॥ ਕੋਇ ਨ ਕਿਸਹੀ ਸੰਗਿ ਕਾਹੇ ਗਰਬੀਐ* ॥ ਏਕੁ ਨਾਮੁ ਆਧਾਰੁ ਭਉਜਲੁ ਤਰਬੀਐ ॥ ੧ ॥ ਮੈ ਗਰੀਬ ਸਚੁ ਟੇਕ ਤੂੰ ਮੇਰੇ ਸਤਿਗੁਰ ਪੂਰੇ ॥ ਦੇਖਿ ਤੁਮ੍ਾਰਾ ਦਰਸਨੋ ਮੇਰਾ ਮਨੁ ਧੀਰੇ[੧੫] ॥ ੧ ॥ ਰਹਾਉ ॥ ਰਾਜੁ ਮਾਲੁ ਜੰਜਾਲੁ [੧੬]ਕਾਜਿ ਨ ਕਿਤੈ ਗਨੋੁ ॥ ਹਰਿ ਕੀਰਤਨੁ ਆਧਾਰੁ ਨਿਹਚਲੁ ਏਹੁ ਧਨੋੁ ॥ ੨ ॥ [੧੭]ਜੇਤੇ ਮਾਇਆ ਰੰਗ ਤੇਤ ਪਛਾਵਿਆ ॥ [੧੮]ਸੁਖ ਕਾ ਨਾਮੁ ਨਿਧਾਨੁ ਗੁਰਮੁਖਿ ਗਾਵਿਆ ॥ ੩ ॥ ਸਚਾ ਗੁਣੀ ਨਿਧਾਨੁ ਤੂੰ ਪ੍ਰਭ [੧੯]ਗਹਿਰ ਗੰਭੀਰੇ ॥ ਆਸ ਭਰੋਸਾ ਖਸਮ ਕਾ ਨਾਨਕ ਕੇ ਜੀਅਰੇ[੨੦] ॥ ੪ ॥ ੯ ॥ ੧੧੧ ॥ ਆਸਾ ਮਹਲਾ ੫ ॥ ਜਿਸੁ ਸਿਮਰਤ ਦੁਖੁ ਜਾਇ [੨੧]ਸਹਜ ਸੁਖੁ ਪਾਈਐ ॥ [੨੨]ਰੈਣਿ ਦਿਨਸੁ ਕਰ ਜੋੜਿ ਹਰਿ ਹਰਿ ਧਿਆਈਐ ॥ ੧ ॥ ਨਾਨਕ ਕਾ ਪ੍ਰਭੁ ਸੋਇ ਜਿਸ ਕਾ ਸਭੁ ਕੋਇ ॥ ਸਰਬ ਰਹਿਆ ਭਰਪੂਰਿ ਸਚਾ ਸਚੁ ਸੋਇ ॥ ੧ ॥ ਰਹਾਉ ॥ ਅੰਤਰਿ ਬਾਹਰਿ ਸੰਗਿ ਸਹਾਈ [੨੩]ਗਿਆਨ ਜੋਗੁ ॥ ਤਿਸਹਿ ਅਰਾਧਿ ਮਨਾ [੨੪]ਬਿਨਾਸੈ ਸਗਲ ਰੋਗੁ ॥ ੨ ॥ ਰਾਖਨਹਾਰੁ ਅਪਾਰੁ ਰਾਖੈ ਅਗਨਿ ਮਾਹਿ ॥

੧ ਮਾਨ ਪਾਉਂਦਾ ਹੈ ।

੨ ਨਾਨਕ ਦੀ ਇਹ ਇਛਾ ਪੂਰੀ ਕਰ ਕਿ ਉਹ ਦਿਨ ਰਾਤ ਧਿਆਨ ਲਾ ਕੇ ਸੁਆਸ ਸੁਆਸ ਸਿਮਰੇ ।

੩ ਸਾਰੀਆਂ ਥਾਵਾਂ ਵਿਚ ਭਰ ਰਿਹਾ ਹੈ, ਸਮਾ ਰਿਹਾ ਹੈ ।

੪ ਵੇਖਿਆ ।

੫ ਪੁਚਾਂਦਾ ਹੈ । ਹਰ ਇਕ ਜੀਵ ਨੂੰ (ਖੁਰਾਕ) ਪੁਚਾਂਦਾ ਹੈ ।

੬ ਬੇਪਰਵਾਹ !

੭ ਕਿਤਨੇ ਹੀ (ਨਾਮ ਵਿਸਾਰ ਕੇ) ਇਸ (ਜ਼ਿੰਦਗੀ ਦੇ) ਦਰਿਆ ਵਿਚ ਰੁੜ੍ਹਦੇ ਜਾਂਦੇ ਹਨ ।

੮ ਹਰੀ ਦੇ ਚਰਨ ਜਹਾਜ਼ ਹਨ, ਜਿਸ ਉਤੇ, ਹੇ ਮਨ ! ਚੜ੍ਹ ਕੇ ਲੰਘੀਦਾ ਹੈ ।

੯ ਪਰ ਨਾਮ ਤੋਂ ਬਿਨਾਂ ਹੋਣ ਕਰਕੇ ਸਖਣੇ ਹਨ ।

੧੦ ਮਲਣ ਵਾਲੀ ਚੀਜ਼, ਵਟਨਾ ।

੧੧ ਸੁਆਹ ।

੧੨ ਜ਼ਰੂਰ ।

੧੩ ਸੰਸਾਰ ਬਹੁਤ ਔਖਾ ਲੰਘਣ ਵਾਲਾ ਹੈ, ਪਰ ਇਹ ਗਲ ਕਿਸੇ ਨੇ ਹੀ ਦੇਖੀ ਹੈ (ਸਮਝੀ ਹੈ)।

੧੪ ਹੇ ਨਾਨਕ ! ਇਹ ਲਿਖਤ ਲਿਖੀ ਹੋਈ ਹੈ ; ਇਹ ਧੁਰ ਦਾ ਹੁਕਮ ਹੈ (ਕਿ ਮੁਕਤੀ ਹਰੀ ਦੀ ਸ਼ਰਨ ਆਇਆਂ ਹੀ ਮਿਲਦੀ ਹੈ) ।

੧੫ ਧੀਰਜ ਪਕੜਦਾ ਹੈ ।

੧੬ ਕਿਸੇ ਕੰਮ ਦੇ ਨਾ ਗਿਣੋ ।

੧੭ ਮਾਇਆ ਦੇ ਜਿਤਨੇ ਤਮਾਸ਼ੇ (ਮੌਜਾਂ) ਹਨ, ਉਤਨੇ ਹੀ ਪਰਛਾਵੇਂ ਹਨ, ਭਾਵ ਛੇਤੀ ਢਲ ਜਾਣ ਵਾਲੇ ਹਨ ।

੧੮ ਸੁਖ ਦਾ ਖਜ਼ਾਨਾ ਨਾਮ ਹੈ ਜੋ ਕੋਈ ਗੁਰਮੁਖ ਹੀ ਗਾਉਂਦਾ ਹੈ। 'ਗੁਰਮੁਖ' ਲਈ ਦੇਖੋ ਪੰ: ੩੫੧, ਨੋਟ ੩੧ ।

੧੯ ਹੇ ਡੂੰਘੇ ਅਥਾਹ !

੨੦ ਜੀ ਨੂੰ ।

੨੧ ਦੇਖੋ ਪੰਨਾ ੩੫੨, ਫੁਟ ਨੋਟ * ।

੨੨ ਰਾਤ ਦਿਨ ਹੱਥ ਜੋੜ ਕੇ ।

੨੩ ਜਾਨਣੇ ਯੋਗ ਹੈ ।

੨੪ (ਤਾਕਿ) ਸਾਰਾ ਦੁਖ ਦੂਰ ਹੋ ਜਾਵੇ ।

---

* ਮਾਣ ਕਰੀਏ । ਕੋਈ ਕਿਸੇ ਦੇ ਨਾਲ ਨਹੀਂ ਨਿਭਦਾ, ਫਿਰ ਕਿਉਂ ਮਾਣ ਕਰੀਏ (ਕਿ ਮੇਰੇ ਨਾਲ ਇਹ ਹੈ, ਉਹ ਹੈ) ? ਸੰਸਾਰ ਸਾਗਰ ਤੋਂ ਤਰਨ ਲਈ ਇੱਕੋ ਨਾਮ ਹੀ ਆਸਰਾ ਹੈ ।

ਸੀਤਲੁ[1] ਹਰਿ ਹਰਿ ਨਾਮੁ ਸਿਮਰਤ ਤਪਤਿ ਜਾਇ ॥ ੩ ॥ [2]ਸੂਖ ਸਹਜ ਆਨੰਦ ਘਣਾ[3] ਨਾਨਕ ਜਨ ਧੂਰਾ ॥ ਕਾਰਜ ਸਗਲੇ ਸਿਧਿ ਭਏ ਭੇਟਿਆ[4] ਗੁਰੁ ਪੂਰਾ ॥ ੪ ॥ ੧੦ ॥ ੧੧੨ ॥ ਆਸਾ ਮਹਲਾ ੫ ॥ [5]ਗੋਬਿੰਦੁ ਗੁਣੀ ਨਿਧਾਨੁ ਗੁਰਮੁਖਿ ਜਾਣੀਐ ॥ ਹੋਇ ਕ੍ਰਿਪਾਲੁ ਦਇਆਲੁ [6]ਹਰਿ ਰੰਗੁ ਮਾਣੀਐ ॥ ੧ ॥ [7]ਆਵਹੁ ਸੰਤ ਮਿਲਾਹ ਹਰਿ ਕਥਾ ਕਹਾਣੀਆ ॥ ਅਨਦਿਨੁ[8] ਸਿਮਰਹ ਨਾਮੁ [9]ਤਜਿ ਲਾਜ ਲੋਕਾਣੀਆ ॥ ੧ ॥ ਰਹਾਉ ॥ ਜਪਿ ਜਪਿ ਜੀਵਾ ਨਾਮੁ ਹੋਵੈ ਅਨਦੁ ਘਣਾ ॥ [10]ਮਿਥਿਆ ਮੋਹੁ ਸੰਸਾਰੁ ਝੂਠਾ ਵਿਣਸਣਾ ॥ ੨ ॥ ਚਰਣ ਕਮਲ ਸੰਗਿ ਨੇਹੁ ਕਿਨੈ ਵਿਰਲੈ ਲਾਇਆ ॥ ਧੰਨੁ ਸੁਹਾਵਾ ਮੁਖੁ ਜਿਨਿ ਹਰਿ ਧਿਆਇਆ ॥ ੩ ॥ ਜਨਮ ਮਰਣ ਦੁਖ ਕਾਲ ਸਿਮਰਤ ਮਿਟਿ ਜਾਵਈ ॥ ਨਾਨਕ ਕੈ ਸੁਖੁ ਸੋਇ ਜੋ ਪ੍ਰਭ ਭਾਵਈ ॥ ੪ ॥ ੧੧ ॥ ੧੧੩ ॥ ਆਸਾ ਮਹਲਾ ੫ ॥ ਆਵਹੁ ਮੀਤ ਇਕਤ੍ਰ ਹੋਇ [11]ਰਸ ਕਸ ਸਭਿ ਭੁੰਚਹ ॥ ਅੰਮ੍ਰਿਤ ਨਾਮੁ ਹਰਿ ਹਰਿ ਜਪਹ ਮਿਲਿ ਪਾਪਾ ਮੁੰਚਹ[12] ॥ ੧ ॥ ਤਤੁ ਵੀਚਾਰਹੁ ਸੰਤ ਜਨਹੁ ਤਾ ਤੇ ਬਿਘਨੁ ਨ ਲਾਗੈ ॥ [13]ਖੀਨ ਭਏ ਸਭਿ ਤਸਕਰਾ ਗੁਰਮੁਖਿ ਜਨੁ ਜਾਗੈ ॥ ੧ ॥ ਰਹਾਉ ॥ [14]ਬੁਧਿ ਗਰੀਬੀ ਖਰਚੁ ਲੈਹੁ ਹਉਮੈ ਬਿਖੁ ਜਾਰਹੁ ॥ ਸਾਚਾ ਹਟੁ ਪੂਰਾ ਸਉਦਾ [15]ਵਖਰੁ ਨਾਮੁ ਵਾਪਾਰਹੁ ॥ ੨ ॥ ਜੀਉ ਪਿੰਡੁ ਧਨੁ ਅਰਪਿਆ[16] ਸੇਈ ਪਤਿਵੰਤੇ ॥ [17]ਆਪਨੜੇ ਪ੍ਰਭ ਭਾਣਿਆ ਨਿਤ ਕੇਲ ਕਰੰਤੇ ॥ ੩ ॥ ਦੁਰਮਤਿ ਮਦੁ ਜੋ ਪੀਵਤੇ ਬਿਖਲੀਪਤਿ* ਕਮਲੀ ॥ ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ ॥ ੪ ॥ ੧੨ ॥ ੧੧੪ ॥ ਆਸਾ ਮਹਲਾ ੫ ॥ [18]ਉਦਮੁ ਕੀਆ ਕਰਾਇਆ ਆਰੰਭੁ ਰਚਾਇਆ ॥ ਨਾਮੁ ਜਪੇ ਜਪਿ ਜੀਵਣਾ [19]ਗੁਰਿ ਮੰਤ੍ਰੁ ਦ੍ਰਿੜਾਇਆ ॥ ੧ ॥ [20]ਪਾਇ ਪਰਹ ਸਤਿਗੁਰੂ ਕੈ ਜਿਨਿ ਭਰਮੁ ਬਿਦਾਰਿਆ ॥ ਕਰਿ ਕਿਰਪਾ ਪ੍ਰਭਿ ਆਪਣੀ ਸਚੁ ਸਾਜਿ ਸਵਾਰਿਆ ॥ ੧ ॥ ਰਹਾਉ ॥ [21]ਕਰੁ ਗਹਿ ਲੀਨੇ ਆਪਣੇ ਸਚੁ ਹੁਕਮਿ ਰਜਾਈ ॥ ਜੋ ਪ੍ਰਭਿ ਦਿਤੀ ਦਾਤਿ ਸਾ ਪੂਰਨ ਵਡਿਆਈ ॥ ੨ ॥ ਸਦਾ ਸਦਾ ਗੁਣ ਗਾਈਅਹਿ ਜਪਿ ਨਾਮੁ ਮੁਰਾਰੀ[22] ॥ ਨੇਮੁ ਨਿਬਾਹਿਓ ਸਤਿਗੁਰੂ ਪ੍ਰਭਿ ਕਿਰਪਾ ਧਾਰੀ ॥ ੩ ॥ ਨਾਮੁ ਧਨੁ ਗੁਣ ਗਾਉ ਲਾਭੁ ਪੂਰੈ ਗੁਰਿ ਦਿਤਾ ॥ ਵਣਜਾਰੇ ਸੰਤ ਨਾਨਕਾ [23]ਪ੍ਰਭੁ ਸਾਹੁ ਅਮਿਤਾ ॥ ੪ ॥ ੧੩ ॥ ੧੧੫ ॥ ਆਸਾ ਮਹਲਾ ੫ ॥ ਜਾ ਕਾ ਠਾਕੁਰੁ[24] ਤੁਹੀ ਪ੍ਰਭ ਤਾ ਕੇ ਵਡਭਾਗਾ ॥ ਓਹੁ ਸੁਹੇਲਾ[25] ਸਦ ਸੁਖੀ ਸਭੁ ਭ੍ਰਮੁ ਭਉ ਭਾਗਾ ॥ ੧ ॥ ਹਮ ਚਾਕਰ ਗੋਬਿੰਦ ਕੇ ਠਾਕੁਰੁ ਮੇਰਾ ਭਾਰਾ ॥ [26]ਕਰਨ ਕਰਾਵਨ ਸਗਲ ਬਿਧਿ ਸੋ ਸਤਿਗੁਰੂ ਹਮਾਰਾ ॥ ੧ ॥ ਰਹਾਉ ॥ ਦੂਜਾ ਨਾਹੀ ਅਉਰੁ ਕੋ

੧ ਠੰਢਾ ।

੨ ਦੇਖੋ ਪੰਨਾ ੩੫੨, ਫੁਟ ਨੋਟ * ।

੩ ਬਹੁਤ । ਦਾਸਾਂ ਦੀ ਚਰਨ-ਧੂੜ ਵਿਚ ਉੱਚੇ ਤੋਂ ਉੱਚਾ ਸੁਖ ਤੇ ਅਨੰਦ ਬਹੁਤ ਮਿਲਦਾ ਹੈ।

੪ ਜਦ ਮਿਲਿਆ ।

੫ ਵਾਹਿਗੁਰੂ ਗੁਣਾਂ ਦਾ ਖ਼ਜ਼ਾਨਾ ਗੁਰੂ ਦੁਆਰਾ ਜਾਣਿਆ ਜਾਂਦਾ ਹੈ ।

੬ ਹਰੀ ਦਾ ਪਿਆਰ ਮਾਣੀਦਾ ਹੈ ।

੭ ਆਵੋ, ਹੇ ਸੰਤੋ ! ਇਕਠੇ ਹੋਵੀਏ ਤੇ ਹਰੀ ਦੀਆਂ ਕਥਾ ਕਹਾਣੀਆਂ (ਕਰੀਏ) ।

੮ ਹਰ ਰੋਜ਼, ਨਿਤ ।

੯ ਲੋਕਾਂ ਦੀ ਲਾਜ ਛੱਡ ਕੇ ; ਲੋਕ-ਲਾਜ ਦੀ ਪਰਵਾਹ ਨਾ ਕਰ ਕੇ ।

੧੦ ਸੰਸਾਰ ਝੂਠਾ ਮੋਹ ਹੈ, ਇਹ ਆਪ ਭੀ ਝੂਠਾ ਹੈ, ਕਿਉਂਕਿ ਨਾਸਵੰਤ ਹੈ।

੧੧ ਸਾਰੇ ਰਸ ਕਸ ਖਾਵੀਏ ; ਹਰ ਤਰ੍ਹਾਂ ਦੇ ਅਨੰਦ ਲਈਏ ।

੧੨ ਛਡੀਏ, ਦੂਰ ਕਰੀਏ ।

੧੩ ਨਾਸ ਹੋ ਗਏ ਹਨ ਸਾਰੇ ਚੋਰ (ਕਾਮ ਕ੍ਰੋਧ ਆਦਿ), ਕਿਉਂਕਿ ਗੁਰਮੁਖ ਜਾਗਦਾ ਹੈ । 'ਗੁਰਮੁਖਿ' ਲਈ ਦੇਖੋ ਪੰ: ੩੫੧, ਨੋਟ ੩੧ ।

੧੪ ਬੁਧ ਦੀ ਗਰੀਬੀ । ਮਤ ਨੀਵੀਂ (ਨਿਮਰਤਾ ਭਾਵ) ਨੂੰ ਰਸਤੇ ਦਾ ਖਰਚਾ ਬਣਾਓ, ਅਤੇ ਹੰਕਾਰ ਦੇ ਜ਼ਹਿਰ ਨੂੰ ਸਾੜ ਦਿਓ ।

੧੫ ਨਾਮ-ਸੌਦੇ ਨੂੰ ਵਪਾਰੋ ; ਨਾਮ ਰੂਪ ਸੌਦੇ ਦਾ ਵਿਹਾਰ ਕਰੋ ।

੧੬ ਭੇਟਾ ਕਰ ਦਿਤਾ ਹੈ ।

੧੭ ਜਿਹੜੇ ਆਪਣੇ ਮਾਲਕ ਨੂੰ ਚੰਗੇ ਲਗਦੇ ਹਨ, ਓਹ ਰੋਜ਼ (ਮਾਲਕ ਨਾਲ) ਅਨੰਦ ਕਰਦੇ ਹਨ ।

੧੮ ਜਿਵੇਂ ਸਾਥੋਂ ਉਦਮ ਕਰਾਇਆ ਗਿਆ ਤਿਵੇਂ ਹੀ ਅਸਾਂ ਕੀਤਾ ਤੇ ਮੂੰਹ ਬਧਾ ।

੧੯ ਗੁਰੂ ਨੇ ਨਾਮ-ਮੰਤਰ ਪੱਕਾ ਕਰਾਇਆ ।

੨੦ ਪੈਰੀਂ ਪਉਂਦੇ ਹਾਂ ਸਤਿਗੁਰੂ ਦੇ ਜਿਸ ਨੇ ਭਰਮ ਦੂਰ ਕੀਤਾ ।

੨੧ ਹੱਥ ਪਕੜ ਕੇ ।

੨੨ [ਮੁਰ + ਅਰਿ=ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਵਾਹਿਗੁਰੂ ਦਾ ।

੨੩ ਪ੍ਰਭੂ ਬੇਅੰਤ ਸ਼ਾਹ ਹੈ (ਨਾ ਮੁਕਣ ਵਾਲੇ ਭੰਡਾਰੇ ਦਾ ਮਾਲਕ ਹੈ) ।

੨੪ ਮਾਲਕ ।

੨੫ ਸੁਖਾਲਾ, ਸੁਖੀ ।

੨੬ ਸਾਰੀਆਂ ਬਿਧਾਂ ਮੇਲਣ ਵਾਲਾ, ਸਾਰਿਆਂ ਤਰੀਕਿਆਂ ਨਾਲ ਕੰਮ ਕਰਾ ਸਕਣ ਵਾਲਾ ।

---

* [ਸੰ: ਵ੍ਰਿਸ਼ਲੀ + ਪਤਿ, ਸ਼ੂਦਰਨੀ ਦਾ ਪਤੀ ; ਵਿਭਚਾਰਨ ਇਸਤਰੀ ਦਾ ਖਾਉਂਦ । ਇਥੇ 'ਬਿਖ ਲੀਪਤਿ' ਪਾਠ ਨਹੀਂ ਹੋ ਸਕਦਾ, ਕਿਉਂਕਿ 'ਲੀਪਤਿ' ਦੇ ਅੰਤ ਸਿਹਾਰੀ ਵਾਲਾ ਤਤਾ ਹੈ, ਜਿਸ ਕਰਕੇ ਅਰਥ 'ਲਿਪੇ ਹੋਏ' ਨਹੀਂ ਹੋ ਸਕਦੇ] ਮੰਦੇ ਚਾਲ ਚਲਨ ਵਾਲੀ ਇਸਤਰੀ ਦਾ ਪਤੀ, ਜਿਸ ਨੂੰ ਆਪਣੀ ਮਤ ਅਨੁਸਾਰ ਨਹੀਂ ਚਲਣਾ ਮਿਲਦਾ, ਤੇ ਉਹ ਭੈੜੀ ਔਰਤ ਦੇ ਆਖੇ ਲਗ ਕੇ ਪਿਆ ਖਰਾਬੀਆਂ ਕਰਦਾ ਹੈ । ਸ਼ਰਾਬੀ ਨੂੰ ਮਾੜੀ ਔਰਤ ਦਾ ਖਾਉਂਦ ਇਸ ਲਈ ਕਿਹਾ ਹੈ ਕਿ ਨਸ਼ੇ ਵਿਚ ਜੋ ਕੁਝ ਉਹ ਕਰਦਾ ਹੈ, ਉਹ ਉਸ ਦੀ ਆਪਣੀ ਮਤ ਅਨੁਸਾਰ ਨਹੀਂ ਹੁੰਦਾ, ਸਗੋਂ ਨਸ਼ੇ ਉਤੇ ਸਵਾਰ ਹੋਇਆ ਕਰਦਾ ਹੈ ।

ਅਰਥ=ਖੋਟੀ ਮਤ ਦੇ ਪਿਛੇ ਲਗ ਕੇ ਜੋ ਸ਼ਰਾਬ ਪੀਂਦੇ ਹਨ, ਓਹ ਕਮਲੀ ਵਿਭਚਾਰਨ ਇਸਤਰੀ ਦੇ ਪਤੀ ਵਾਕਰ ਹਨ । ਅਸਲੀ ਅਮਲ ਵਾਲੇ ਉਹੀ ਹਨ ਜੋ ਹਰੀ-ਨਾਮ ਦੀ ਸ਼ਰਾਬ ਨਾਲ ਮਸਤ ਹੁੰਦੇ ਹਨ ।

ਤਾ ਕਾ ਭਉ ਕਰੀਐ ॥ ਗੁਰ ਸੇਵਾ ਮਹਲੁ[੧] ਪਾਈਐ ਜਗੁ ਦੁਤਰੁ[੨] ਤਰੀਐ ॥ ੨ ॥ ਦ੍ਰਿਸਟਿ[੩] ਤੇਰੀ ਸੁਖੁ ਪਾਈਐ ਮਨ ਮਾਹਿ ਨਿਧਾਨਾ[੪] ॥ ਜਾ ਕਉ ਤੁਮ ਕਿਰਪਾਲ ਭਏ ਸੇਵਕ ਸੇ ਪਰਵਾਨਾ ॥ ੩ ॥ ਅੰਮ੍ਰਿਤ ਰਸੁ ਹਰਿ ਕੀਰਤਨੋ ਕੋ ਵਿਰਲਾ ਪੀਵੈ ॥ ਵਜਹੁ[੫] ਨਾਨਕ ਮਿਲੈ ਏਕੁ ਨਾਮੁ ਰਿਦ[੬] ਜਪਿ ਜਪਿ ਜੀਵੈ ॥ ੪ ॥ ੧੪ ॥ ੧੧੬ ॥ ਆਸਾ ਮਹਲਾ ੫ ॥ [੭]ਜਾ ਪ੍ਰਭ ਕੀ ਹਉ ਚੇਰੁਲੀ ਸੋ ਸਭ ਤੇ ਊਚਾ ॥ ਸਭੁ ਕਿਛੁ ਤਾ ਕਾ ਕਾਂਢੀਐ[੮] ਥੋਰਾ ਅਰੁ ਮੂਚਾ[੯] ॥ ੧ ॥ ਜੀਅ ਪ੍ਰਾਨ ਮੇਰਾ ਧਨੋ ਸਾਹਿਬ ਕੀ ਮਨੀਆ[੧੦] ॥ ਨਾਮਿ ਜਿਸੈ ਕੈ ਊਜਲੀ ਤਿਸੁ ਦਾਸੀ ਗਨੀਆ ॥੧॥ ਰਹਾਉ ॥ [੧੧]ਵੇਪਰਵਾਹੁ ਅਨੰਦਮੈ ਨਾਉ ਮਾਣਕ ਹੀਰਾ ॥ ਰਜੀ ਧਾਈ[੧੨] ਸਦਾ ਸੁਖੁ ਜਾ ਕਾ ਤੂੰ ਮੀਰਾ ॥ ੨ ॥ [੧੩]ਸਖੀ ਸਹੇਰੀ ਸੰਗ ਕੀ ਸੁਮਤਿ ਦ੍ਰਿੜਾਵਉ ॥ ਸੇਵਹੁ ਸਾਧੂ ਭਾਉ ਕਰਿ ਤਉ ਨਿਧਿ ਹਰਿ ਪਾਵਉ ॥ ੩ ॥ [੧੪]ਸਗਲੀ ਦਾਸੀ ਠਾਕੁਰੈ ਸਭ ਕਹਤੀ ਮੇਰਾ ॥ ਜਿਸਹਿ ਸੀਗਾਰੇ ਨਾਨਕਾ ਤਿਸੁ ਸੁਖਹਿ ਬਸੇਰਾ ॥ ੪ ॥ ੧੫ ॥ ੧੧੭ ॥ ਆਸਾ ਮਹਲਾ ੫ ॥ *ਸੰਤਾ ਕੀ ਹੋਇ ਦਾਸਰੀ ਏਹੁ ਅਚਾਰਾ[੧੫] ਸਿਖੁ ਰੀ ॥ ਸਗਲ ਗੁਣਾ ਗੁਣ ਊਤਮੋ ਭਰਤਾ ਦੂਰਿ ਨ ਪਿਖੁ[੧੬] ਰੀ ॥ ੧ ॥ [੧੭]ਇਹੁ ਮਨੁ ਸੁੰਦਰਿ ਆਪਣਾ ਹਰਿਨਾਮਿ ਮਜੀਠੈ ਰੰਗਿ ਰੀ ॥ ਤਿਆਗਿ ਸਿਆਣਪ ਚਾਤੁਰੀ ਤੂੰ ਜਾਣੁ ਗੁਪਾਲਹਿ ਸੰਗਿ ਰੀ ॥ ੧ ॥ ਰਹਾਉ ॥ ਭਰਤਾ ਕਹੈ ਸੁ ਮਾਨੀਐ ਏਹੁ ਸੀਗਾਰੁ ਬਣਾਇ ਰੀ ॥ [੧੮]ਦੂਜਾ ਭਾਉ ਵਿਸਾਰੀਐ ਏਹੁ ਤੰਬੋਲਾ[੧੯] ਖਾਇ ਰੀ ॥ ੨ ॥ ਗੁਰ ਕਾ ਸਬਦੁ ਕਰਿ ਦੀਪਕੋ[੨੦] ਇਹ ਸਤ ਕੀ ਸੇਜ ਬਿਛਾਇ ਰੀ ॥ ਆਠ ਪਹਰ ਕਰ[੨੧] ਜੋੜਿ ਰਹੁ ਤਉ ਭੇਟੈ[੨੨] ਹਰਿਰਾਇ ਰੀ ॥੩॥ ਤਿਸ ਹੀ ਚਜੁ ਸੀਗਾਰੁ ਸਭੁ ਸਾਈ ਰੂਪਿ ਅਪਾਰਿ ਰੀ ॥ ਸਾਈ ਸੋੁਹਾਗਣਿ ਨਾਨਕਾ ਜੋ ਭਾਣੀ ਕਰਤਾਰਿ ਰੀ ॥੪॥੧੬॥੧੧੮ ॥ ਆਸਾ ਮਹਲਾ ੫ ॥ [੨੩]ਡੀਗਨ ਡੋਲਾ ਤਊ ਲਉ ਜਉ ਮਨ ਕੇ ਭਰਮਾ ॥ ਭ੍ਰਮ ਕਾਟੇ ਗੁਰਿ ਆਪਣੈ ਪਾਏ ਬਿਸਰਾਮਾ[੨੪] ॥੧॥ [੨੫]ਓਇ ਬਿਖਾਦੀ ਦੋਖੀਆ ਤੇ ਗੁਰ ਤੇ ਹੂਟੇ ॥ ਹਮ ਛੂਟੇ ਅਬ ਉਨ੍ਹਾ ਤੇ ਓਇ ਹਮ ਤੇ ਛੂਟੇ ॥ ੧ ॥ ਰਹਾਉ ॥ ਮੇਰਾ ਤੇਰਾ ਜਾਨਤਾ ਤਬ ਹੀ ਤੇ ਬੰਧਾ ॥ ਗੁਰਿ ਕਾਟੀ ਅਗਿਆਨਤਾ ਤਬ ਛੁਟਕੇ ਫੰਧਾ ॥ ੨ ॥ ਜਬ ਲਗੁ ਹੁਕਮੁ ਨ ਬੂਝਤਾ ਤਬ ਹੀ ਲਉ ਦੁਖੀਆ ॥ ਗੁਰ ਮਿਲਿ ਹੁਕਮੁ ਪਛਾਣਿਆ ਤਬ ਹੀ ਤੇ ਸੁਖੀਆ ॥ ੩ ॥ ਨਾ ਕੋ ਦੁਸਮਨੁ ਦੋਖੀਆ ਨਾਹੀ ਕੋ ਮੰਦਾ ॥ ਗੁਰ ਕੀ ਸੇਵਾ ਸੇਵਕੋ ਨਾਨਕ ਖਸਮੈ ਬੰਦਾ ॥ ੪ ॥ ੧੭ ॥ ੧੧੯ ॥ ਆਸਾ ਮਹਲਾ ੫ ॥ [੨੬]ਸੂਖ ਸਹਜ ਆਨਦੁ ਘਣਾ[੨੭] ਹਰਿ ਕੀਰਤਨੁ ਗਾਉ ॥ [੨੮]ਗਰਹ ਨਿਵਾਰੇ ਸਤਿਗੁਰੂ ਦੇ ਅਪਣਾ ਨਾਉ ॥

੧ ਅਸਲੀ ਘਰ ; ਵਾਹਿਗੁਰੂ ਦੀ ਹਜ਼ੂਰੀ ।
੨ ਔਖਾ ਤਰਿਆ ਜਾਣ ਵਾਲਾ ।
੩ (ਕਿਰਪਾ ਦੀ) ਨਜ਼ਰ ।
੪ ਸਾਰੇ ਸੁਖਾਂ ਦਾ ਖਜ਼ਾਨਾ । ਦੇਖੋ ਪੰ: ੩੫੩, ਫੁਟ ਨੋਟ * ।
੫ ਤਨਖਾਹ, ਉਜਰਤ ।
੬ ਹਿਰਦੇ ਵਿਚ, ਦਿਲ ਵਿਚ ।
੭ ਜਿਸ ਮਾਲਕ ਦੀ ਮੈਂ ਚੇਲੀ (ਸੇਵਕ) ਹਾਂ ।
੮ ਅਖਵਾਂਦਾ ਹੈ ।
੯ ਬਹੁਤਾ ।
੧੦ ਮੰਨੀ ਜਾਂਦੀ ਹਾਂ । ਮੈਂ ਜਿੰਦ ਜਾਨ ਧਨ ਸਮੇਤ—ਸਾਰੀ ਦੀ ਸਾਰੀ ਮਾਲਕ ਦੀ ਮੰਨੀ ਜਾਂਦੀ ਹਾਂ । ਜਿਸ ਦੇ ਨਾਮ ਕਰਕੇ ਪ੍ਰਗਟ ਹੋਈ ਹਾਂ, ਉਸੇ ਦੀ ਸੇਵਕ ਗਿਣੀ ਜਾਂਦੀ ਹਾਂ ।
੧੧ ਹੇ ਬੇਮੁਹਤਾਜ ਤੇ ਅਨੰਦ ਰੂਪ ਵਾਹਿਗੁਰੂ ! ਤੇਰਾ ਨਾਮ ਰਤਨ ਤੇ ਹੀਰੇ ਵਾਕਰ ਅਮੋਲਕ ਹੈ ।
੧੨ ਧ੍ਰਾਪੀ, ਤ੍ਰਿਪਤ ਹੋਈ, ਰੱਜੀ । ਜਿਸ ਦਾ ਤੂੰ (ਹੇ ਹਰੀ !) ਮਾਲਕ ਹੈਂ, ਉਹ ਰੱਜੀ ਪੁੱਜੀ ਰਹਿੰਦੀ ਹੈ ਤੇ ਉਸ ਨੂੰ ਸੁਖ ਰਹਿੰਦਾ ਹੈ । ਮੀਰ= [ਅਰਬੀ 'ਅਮੀਰ', ਫ਼ਾਰਸੀ 'ਮੀਰ'] ਸਰਦਾਰ, ਪਾਤਸ਼ਾਹ ।
੧੩ ਹੇ ਮੇਰੇ ਨਾਲ ਦੀਓ ਸਖੀਓ ਸਹੇਲੀਓ ! ਮੈਨੂੰ ਐਸੀ ਚੰਗੀ ਮਤ ਦਿਓ ਕਿ ਮੈਂ ਪ੍ਰੇਮ ਕਰ ਕੇ ਸੰਤਾਂ ਦੀ ਸੇਵਾ ਕਰਾਂ ਤੇ ਇਉਂ ਹਰੀ-ਨਾਮ ਦਾ ਖਜ਼ਾਨਾ ਮਿਲੇ ।
੧੪ ਸਾਰੀਆਂ ਦਾਸੀਆਂ ਉਸ ਮਾਲਕ ਦੀਆਂ ਹਨ ; ਸਾਰੀਆਂ ਹੀ ਕਹਿੰਦੀਆਂ ਹਨ ਕਿ ਉਹ ਸਾਡਾ ਹੈ, ਪਰ ਜਿਸ ਨੂੰ ਉਹ ਆਪ ਸਿੰਗਾਰੇ, ਭਾਵ ਸੁਹਾਗਣ ਦੇ ਗੁਣਾਂ ਨਾਲ ਸਜਾਵੇ, ਓਹੀ ਸੁਖ ਵਿਚ ਵਾਸਾ ਪਾਉਂਦੀ ਹੈ ।
੧੫ ਆਚਰਣ ; ਕਰਨ ਯੋਗ ਕੰਮ ।
੧੬ ਦੇਖ ।
੧੭ ਹੇ ਸੁੰਦਰੀ ! ਇਹ ਆਪਣਾ ਮਨ ਹਰੀ-ਨਾਮ ਦੇ ਮਜੀਠੀ ਰੰਗ ਨਾਲ ਰੰਗ ਲੈ । ਮਜੀਠੀ ਰੰਗ ਪੱਕਾ ਹੁੰਦਾ ਹੈ ।
੧੮ ਇੱਕ ਨੂੰ ਛੱਡ ਕੇ ਹੋਰਸ ਨਾਲ ਪ੍ਰੀਤੀ ਲਾਣਾ ।
੧੯ ਪਾਨ ਦਾ ਬੀੜਾ ।
੨੦ ਦੀਵਾ ।
੨੧ ਸੇਜ ।
੨੨ ਮਿਲਦਾ ਹੈ ।
੨੩ ਡਾਵਾਂ ਡੋਲ ਹੋਣ ਦੀ ਹਾਲਤ ; ਇਧਰ ਉਧਰ ਭਟਕਣਾ ।
੨੪ ਇਸਥਿਤੀ, ਟਿਕਾਉ ।
੨੫ ਓਹ (ਕਾਮਾਦਿ) ਜੋ ਝਗੜਾਲੂ ਵੈਰੀ ਸਨ, ਓਹ ਗੁਰੂ ਦੇ ਰਾਹੀਂ ਹਟ ਗਏ ।
੨੬ ਦੇਖੋ ਪੰਨਾ ੩੫੨, ਫੁਟ ਨੋਟ * ।
੨੭ ਬਹੁਤ ।
੨੮ [ਰਾਹੂ ਕੇਤੂ ਆਦਿ ਗ੍ਰਿਹਾਂ ਦਾ ਮੰਦਾ ਅਸਰ] ਝੇੜਾ ਦੂਰ ਕਰ ਦਿੱਤੀ ।

* ਪਿਛਲੇ ਸ਼ਬਦ ਵਿਚ ਜਿਸ ਸਿੰਗਾਰ ਦਾ ਜ਼ਿਕਰ ਹੈ, ਉਹ ਇਸ ਸ਼ਬਦ ਵਿਚ ਦਸਦੇ ਹਨ ।

੧ ॥ ਬਲਿਹਾਰੀ ਗੁਰ ਆਪਣੇ ਸਦ ਸਦ [੧]ਬਲਿ ਜਾਉ ॥ ਗੁਰੂ ਵਿਟਹੁ[੨] ਹਉ ਵਾਰਿਆ ਜਿਸੁ ਮਿਲਿ ਸਚੁ ਸੁਆਉ[੩] ॥ ੧ ॥ ਰਹਾਉ ॥ ਸਗੁਨ ਅਪਸਗੁਨ[੪] ਤਿਸ ਕਉ ਲਗਹਿ ਜਿਸੁ ਚੀਤਿ ਨ ਆਵੈ ॥ ਤਿਸੁ ਜਮੁ ਨੇੜਿ ਨ ਆਵਈ ਜੋ ਹਰਿ ਪ੍ਰਭਿ ਭਾਵੈ ॥ ੨ ॥ [੫]ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮੁ ॥ [੬]ਹਰਿ ਹਰਿ ਰਸਨਾ ਜੋ ਜਪੈ ਤਿਸੁ ਪੂਰਨ ਕਾਮੁ ॥ ੩ ॥ ਭੈ ਬਿਨਸੇ ਭ੍ਰਮ ਮੋਹ ਗਏ ਕੋ ਦਿਸੈ ਨ ਬੀਆ[੭] ॥ ਨਾਨਕ ਰਾਖੇ ਪਾਰਬ੍ਰਹਮਿ ਫਿਰਿ ਦੂਖੁ ਨ ਥੀਆ[੮] ॥ ੪ ॥ ੧੯ ॥ ੧੨੦ ॥

ਆਸਾ ਘਰੁ ੯ ਮਹਲਾ ੫

ੴ ਸਤਿਗੁਰ ਪ੍ਰਸਾਦਿ ॥ ॥ [੯]ਚਿਤਵਉ ਚਿਤਵਿ ਸਰਬ ਸੁਖ ਪਾਵਉ ਆਗੈ ਭਾਵਉ ਕਿ ਨ ਭਾਵਉ ॥ ਏਕੁ ਦਾਤਾਰੁ ਸਗਲ ਹੈ ਜਾਚਿਕ[੧੦] ਦੂਸਰ [੧੧]ਕੈ ਪਹਿ ਜਾਵਉ ॥ ੧ ॥ [੧੨]ਹਉ ਮਾਗਉ ਆਨ ਲਜਾਵਉ ॥ ਸਗਲ ਛਤ੍ਰਪਤਿ[੧੩] ਏਕੋ ਠਾਕੁਰੁ [੧੪]ਕਉਨੁ ਸਮਸਰਿ ਲਾਵਉ ॥ ੧ ॥ ਰਹਾਉ ॥ [੧੫]ਊਠਉ ਬੈਸਉ ਰਹਿ ਭਿ ਨ ਸਾਕਉ ਦਰਸਨੁ ਖੋਜਿ ਖੋਜਾਵਉ ॥ ਬ੍ਰਹਮਾਦਿਕ ਸਨਕਾਦਿਕ ਸਨਕ ਸਨੰਦਨ ਸਨਾਤਨ ਸਨਤਕੁਮਾਰ ਤਿਨ੍ ਕਉ ਮਹਲੁ ਦੁਲਭਾਵਉ ॥ ੨ ॥ [੧੬]ਅਗਮ ਅਗਮ ਅਗਾਧਿ ਬੋਧ ਕੀਮਤਿ ਪਰੈ ਨ ਪਾਵਉ ॥ ਤਾਕੀ ਸਰਣਿ ਸਤਿ ਪੁਰਖ ਕੀ ਸਤਿਗੁਰੁ ਪੁਰਖੁ ਧਿਆਵਉ ॥ ੩ ॥ ਭਇਓ ਕ੍ਰਿਪਾਲੁ ਦਇਆਲੁ ਪ੍ਰਭੁ ਠਾਕੁਰੁ ਕਾਟਿਓ ਬੰਧੁ ਗਰਾਵਉ ॥ ਕਹੁ ਨਾਨਕ ਜਉ ਸਾਧਸੰਗੁ ਪਾਇਓ ਤਉ ਫਿਰਿ ਜਨਮਿ ਨ ਆਵਉ ॥ ੪ ॥ ੧ ॥ ੧੨੧ ॥ ਆਸਾ ਮਹਲਾ ੫ ॥ ਅੰਤਰਿ ਗਾਵਉ ਬਾਹਰਿ ਗਾਵਉ ਗਾਵਉ ਜਾਗਿ ਸਵਾਰੀ[੧੭] ॥ ਸੰਗਿ ਚਲਨ ਕਉ ਤੋਸਾ[੧੮] ਦੀਨ੍ਾ ਗੋਬਿੰਦ ਨਾਮ ਕੇ ਬਿਉਹਾਰੀ ॥ ੧ ॥ ਅਵਰ ਬਿਸਾਰੀ ਬਿਸਾਰੀ ॥ ਨਾਮੁ ਦਾਨੁ ਗੁਰਿ ਪੂਰੈ ਦੀਓ ਮੈ ਏਹੋ ਆਧਾਰੀ[੧੯] ॥ ੧ ॥ ਰਹਾਉ ॥ ਦੂਖਨਿ ਗਾਵਉ ਸੁਖਿ ਭੀ ਗਾਵਉ ਮਾਰਗਿ ਪੰਥਿ ਸਮ੍ਾਰੀ[੨੦] ॥ ਨਾਮ ਦ੍ਰਿੜੁ ਗੁਰਿ ਮਨ ਮਹਿ ਦੀਆ [੨੧]ਮੋਰੀ ਤਿਸਾ ਬੁਝਾਰੀ ॥ ੨ ॥ ਦਿਨੁ ਭੀ ਗਾਵਉ ਰੈਨੀ[੨੨] ਗਾਵਉ ਗਾਵਉ [੨੩]ਸਾਸਿ ਸਾਸਿ ਰਸਨਾਰੀ ॥ [੨੪]ਸਤ ਸੰਗਤਿ ਮਹਿ ਬਿਸਾਸੁ ਹੋਇ ਹਰਿ ਜੀਵਤ ਮਰਤ ਸੰਗਾਰੀ ॥ ੩ ॥ ਜਨ ਨਾਨਕ ਕਉ ਇਹੁ ਦਾਨੁ ਦੇਹੁ ਪ੍ਰਭ [੨੫]ਪਾਵਉ ਸੰਤ ਰੇਨ ਉਰਿਧਾਰੀ ॥ [੨੬]ਸ੍ਰਵਨੀ ਕਥਾ ਨੈਨ ਦਰਸੁ ਪੇਖਉ ਮਸਤਕੁ ਗੁਰ ਚਰਨਾਰੀ ॥ ੪ ॥ ੨ ॥ ੧੨੨ ॥

ੴ ਸਤਿਗੁਰ ਪ੍ਰਸਾਦਿ ॥ ਆਸਾ ਘਰੁ ੧੦ ਮਹਲਾ ੫ ॥ *ਜਿਸ ਨੋ ਤੂੰ ਅਸਥਿਰੁ ਕਰਿ ਮਾਨਹਿ [੨੭]ਤੇ ਪਾਹੁਨ ਦੋ ਦਾਹਾ ॥

੧ ਸਦਕੇ ਜਾਵਾਂ ।
੨ ਉੱਤੋਂ ।
੩ ਸੁਆਦ। ਜਿਸ ਨੂੰ ਮਿਲ ਕੇ ਸੱਚਾ ਸੁਆਦ, ਪ੍ਰੇਮ ਆਇਆ ਹੈ ।
੪ ਬਦਸ਼ਗਨ ।
੫ ਨਾਮ ਹੋਰ ਸਭ ਕਰਮਾਂ ਤੋਂ ਸ੍ਰੇਸ਼ਟ ਹੈ, ਚਾਹੇ ਦਾਨ ਦੇਣਾ, ਜਪ, ਤਪ, ਕੁਝ ਭੀ ਹੋਵੇ ।
੬ ਜੋ ਜੀਭ ਦੁਆਰਾ ਹਰੀ-ਹਰੀ ਜਪਦਾ ਹੈ, ਉਸ ਦਾ ਕੰਮ ਪੂਰਾ ਹੁੰਦਾ ਹੈ, ਕਾਮਯਾਬੀ ਹੁੰਦੀ ਹੈ ।
੭ ਦੂਜਾ, ਓਪਰਾ, ਬਿਗਾਨਾ ।
੮ ਹੋਇਆ ।
੯ ਮੈਂ ਉਸ ਨੂੰ ਯਾਦ ਕਰਦਾ ਹਾਂ ਤਾਕਿ ਯਾਦ ਕਰ ਕਰ ਕੇ ਸਾਰੇ ਸੁਖ ਪਾਵਾਂ, ਪਰ ਪਤਾ ਨਹੀਂ ਅੱਗੇ ਮੈਂ ਵਾਹਿਗੁਰੂ ਨੂੰ ਭਾਵਾਂ ਕਿ ਨਾ ਭਾਵਾਂ ; ਅਰਥਾਤ ਪਤਾ ਨਹੀਂ ਇਉਂ ਕਰਨ ਨਾਲ ਉਸ ਦੀ ਪ੍ਰਸੰਨਤਾ ਪ੍ਰਾਪਤ ਹੋਵੇਗੀ ਕਿ ਨਹੀਂ ।
੧੦ ਮੰਗਣ ਵਾਲੀ । ਸਾਰੀ (ਸ੍ਰਿਸ਼ਟੀ) ਮੰਗਣ ਵਾਲੀ ਹੈ ; ਸਾਰੇ ਲੋਕ ਮੰਗਤੇ ਹਨ ।
੧੧ ਕਿਸ ਪਾਸ (ਜਾ ਕੇ ਮੰਗਾਂ) ?
੧੨ ਮੈਂ ਦੂਸਰੇ ਪਾਸੋਂ ਮੰਗਦਾ ਹਾਂ ਤਾਂ ਸ਼ਰਮ ਆਉਂਦੀ ਹੈ।
੧੩ ਰਾਜਾ ! ਸਭ ਦਾ ਰਾਜਾ ਇੱਕੋ ਉਹ ਮਾਲਕ ਹੀ ਹੈ।
੧੪ ਕਿਸ ਨੂੰ ਉਸ ਦੇ ਬਰਾਬਰ ਗਿਣਾਂ ?
੧੫ ਉਠਦਾ ਹਾਂ, ਬਹਿੰਦਾ ਹਾਂ, ਟਿਕ ਕੇ ਬਹਿ ਭੀ ਨਹੀਂ ਸਕਦਾ; ਹਰੀ ਦੇ ਦਰਸ਼ਨ ਨੂੰ ਢੂੰਡ ੨ ਕੇ ਫਿਰ ਢੂੰਡਦਾ ਹਾਂ । ਬ੍ਰਹਮਾ ਆਦਿ ਦੇਵਤੇ ਅਤੇ ਸਨਕ ਆਦਿ ਦੇਵ ਕੁਮਾਰ (ਜੋ ਵੱਡੀਆਂ ਹਸਤੀਆਂ ਹੋਈਆਂ ਹਨ), ਉਨ੍ਹਾਂ ਲਈ ਭੀ ਹਰੀ ਦਾ ਟਿਕਾਣਾ ਦੁਰਲਭ ਹੈ । (ਮੈਂ ਐਸਾ ਦੁਰਲਭ ਸਰੂਪ ਦੇਖਣਾ ਚਾਹੁੰਦਾ ਹਾਂ।) ਬ੍ਰਹਮਾ ਦੇ ਚਾਰ ਪੁਤਰ ਇਹ ਸਨ : ਸਨਕ, ਸਨੰਦਨ, ਸਨਾਤਨ ਅਤੇ ਸਨਤ ਕੁਮਾਰ ।
੧੬ ਉਹ ਹਰੀ ਪਹੁੰਚ ਤੋਂ ਪਰੇ ਹੈ ਅਤੇ ਸਮਝ ਲਈ ਅਥਾਹ ਹੈ ; ਉਸ ਦੀ ਕੀਮਤ ਪਰੇ ਤੋਂ ਪਰੇ ਹੈ ਜੋ ਮੈਂ ਨਹੀਂ ਪਾ ਸਕਦਾ । (ਪਰ ਇਸ ਕੰਮ ਵਿਚ ਸਫਲਤਾ ਲਈ) ਮੈਂ ਸੱਚੇ ਪੁਰਸ਼ (ਗੁਰੂ) ਦੀ ਸ਼ਰਨ ਤਕੀ ਹੈ, ਅਤੇ ਉਸੇ ਸਮਰਥ ਗੁਰੂ ਨੂੰ ਯਾਦ ਕਰਦਾ ਹਾਂ । (ਇਉਂ ਕਰਨ ਨਾਲ) ਪ੍ਰਭੂ ਮਾਲਕ ਮਿਹਰਵਾਨ ਹੋ ਗਿਆ ਅਤੇ ਮੇਰੇ ਗਲੇ ਤੋਂ ਬੰਧਨ ਕਟ ਦਿੱਤਾ ।
੧੭ ਸੌਣ ਲੱਗਿਆਂ । ਜਾਗਦਿਆਂ ਅਤੇ ਸੌਣ ਲੱਗਿਆਂ ਗਾਉਂਦਾ ਹਾਂ।
੧੮ [ਫ਼ਾਰਸੀ توشہ] ਸਫ਼ਰ ਖਰਚ ।
੧੯ ਆਸਰਾ ।
੨੦ ਯਾਦ ਕਰਦਾ ਹਾਂ (ਰਸਤੇ ਚਲਦਿਆਂ) ।
੨੧ ਮੇਰੀ ਤੇਹ ਬੁਝਾਈ ।
੨੨ ਰਾਤ ਨੂੰ ।
੨੩ ਸੁਆਸ ਸੁਆਸ ਜੀਭ ਦੁਆਰਾ ।
੨੪ ਸਾਧ-ਸੰਗਤ ਦੁਆਰਾ ਇਹ ਭਰੋਸਾ ਪੈਦਾ ਹੁੰਦਾ ਹੈ ਕਿ ਹਰੀ ਜੀਉਂਦਿਆਂ ਮਰਦਿਆਂ ਨਾਲ ਰਹਿੰਦਾ ਹੈ ।
੨੫ ਕਿ ਮੈਂ ਸੰਤਾਂ ਦੀ ਚਰਨ-ਧੂੜ ਪਾਵਾਂ ਤੇ ਹਿਰਦੇ ਵਿਚ ਧਾਰਨ ਕਰਾਂ ।
੨੬ ਕੰਨਾਂ ਦੁਆਰਾ ਹਰੀ ਦੀ ਕਥਾ ਸੁਣਾਂ, ਅਖਾਂ ਨਾਲ ਉਸ ਦਾ ਦਰਸ਼ਨ ਦੇਖਾਂ ਅਤੇ ਮਥਾ ਗੁਰੂ ਦੇ ਚਰਨਾਂ ਤੇ ਰਖਾਂ ।
੨੭ ਜਿਸ ਦੇਹੀ ਨੂੰ ਤੂੰ ਸਦਾ ਰਹਿਣ ਵਾਲਾ ਜਾਣਦਾ ਹੈਂ, ਉਹ ਦੋ ਦਿਨਾਂ ਦੀ ਪ੍ਰਾਹੁਣੀ ਹੈ।

---

* ਹਰੀ-ਨਾਮ ਦੇ ਮੁਕਾਬਲੇ ਵਿਚ ਹੋਰ ਸਵਾਦ ਸਭ ਅਨਿਸਥਰ ਹਨ ।

[੧]ਪੁਤ੍ਰ ਕਲਤ੍ਰ ਗ੍ਰਿਹ ਸਗਲ ਸਮਗ੍ਰੀ ਸਭ ਮਿਥਿਆ ਅਸਨਾਹਾ ॥ ੧ ॥ ਰੇ ਮਨ [੨]ਕਿਆ ਕਰਹਿ ਹੈ ਹਾ ਹਾ ॥ ਦ੍ਰਿਸਟਿ ਦੇਖੁ ਜੈਸੇ ਹਰਿਚੰਦਉਰੀ[੩] ਇਕੁ ਰਾਮ ਭਜਨੁ ਲੈ ਲਾਹਾ ॥ ੧ ॥ ਰਹਾਉ ॥ ਜੈਸੇ ਬਸਤਰ ਦੇਹ ਓਢਾਨੇ ਦਿਨ ਦੋਇ ਚਾਰਿ ਭੋਰਾਹਾ[੪] ॥ [੫]ਭੀਤਿ ਊਪਰੇ ਕੇਤਕੁ ਧਾਈਐ ਅੰਤਿ ਓਰਕੋ ਆਹਾ ॥ ੨ ॥ [੬]ਜੈਸੇ ਅੰਭ ਕੁੰਡ ਕਰਿ ਰਾਖਿਓ ਪਰਤ ਸਿੰਧੁ ਗਲਿ ਜਾਹਾ ॥ ਆਵਗਿ ਆਗਿਆ ਪਾਰਬ੍ਰਹਮ ਕੀ ਉਠਿ ਜਾਸੀ ਮੁਹਤ ਚਸਾਹਾ ॥ ੩ ॥ ਰੇ ਮਨ ਲੇਖੈ ਚਾਲਹਿ ਲੇਖੈ ਬੈਸਹਿ ਲੇਖੈ ਲੈਦਾ ਸਾਹਾ ॥ ਸਦਾ ਕੀਰਤਿ[੭] ਕਰਿ ਨਾਨਕ ਹਰਿ ਕੀ ਉਬਰੇ[੮] ਸਤਿਗੁਰ ਚਰਣ ਓਟਾਹਾ ॥ ੪ ॥ ੧ ॥ ੧੨੩ ॥ ਆਸਾ ਮਹਲਾ ੫ *॥ [੯]ਅਪੁਸਟ ਬਾਤ ਤੇ ਭਈ ਸੀਧਰੀ ਦੂਤ ਦੁਸਟ ਸਜਨਈ ॥ ਅੰਧਕਾਰ ਮਹਿ ਰਤਨੁ ਪ੍ਰਗਾਸਿਓ ਮਲੀਨ ਬੁਧਿ ਹਛਨਈ ॥ ੧ ॥ ਜਉ ਕਿਰਪਾ ਗੋਬਿੰਦ ਭਈ ॥ [੧੦]ਸੁਖ ਸੰਪਤਿ ਹਰਿਨਾਮ ਫਲ ਪਾਏ ਸਤਿਗੁਰ ਮਿਲਈ ॥ ੧ ॥ ਰਹਾਉ ॥ ਮੋਹਿ ਕਿਰਪਨ[੧੧] ਕਉ ਕੋਇ ਨ ਜਾਨਤ ਸਗਲ ਭਵਨ ਪ੍ਰਗਟਈ ॥ ਸੰਗਿ ਬੈਠਨੋ ਕਹੀ ਨ ਪਾਵਤ ਹੁਣਿ ਸਗਲ ਚਰਣ ਸੇਵਈ ॥ ੨ ॥ [੧੨]ਆਢ ਆਢ ਕਉ ਫਿਰਤ ਢੂੰਢਤੇ ਮਨ ਸਗਲ ਤ੍ਰਿਸਨ ਬੁਝਿ ਗਈ ॥ [੧੩]ਏਕੁ ਬੋਲੁ ਭੀ ਖਵਤੋ ਨਾਹੀ ਸਾਧਸੰਗਤਿ ਸੀਤਲਈ ॥ ੩ ॥ [੧੪]ਏਕ ਜੀਹ ਗੁਣ ਕਵਨ ਵਖਾਨੈ ਅਗਮ ਅਗਮ ਅਗਮਈ ॥ ਦਾਸੁ ਦਾਸ ਦਾਸ ਕੋ ਕਰੀਅਹੁ ਜਨ ਨਾਨਕ ਹਰਿ ਸਰਣਈ ॥ ੪ ॥ ੨ ॥ ੧੨੪ ॥ ਆਸਾ ਮਹਲਾ ੫ ॥ † ਰੇ ਮੂੜੇ ਲਾਹੇ ਕਉ ਤੂੰ ਢੀਲਾ ਢੀਲਾ ਤੋਟੇ ਕਉ [੧੫]ਬੇਗਿ ਧਾਇਆ ॥ [੧੬]ਸਸਤ ਵਖਰੁ ਤੂੰ ਘਿੰਨਹਿ ਨਾਹੀ ਪਾਪੀ ਬਾਧਾ ਰੇਨਾਇਆ ॥ ੧ ॥ ਸਤਿਗੁਰ [੧੭]ਤੇਰੀ ਆਸਾਇਆ ॥ [੧੮]ਪਤਿਤ ਪਾਵਨੁ ਤੇਰੋ ਨਾਮੁ ਪਾਰਬ੍ਰਹਮ ਮੈ ਏਹਾ ਓਟਾਇਆ ॥ ੧ ॥ ਰਹਾਉ ॥ [੧੯]ਗੰਧਣ ਵੈਣ ਸੁਣਹਿ ਉਰਝਾਵਹਿ ਨਾਮੁ ਲੈਤ ਅਲਕਾਇਆ[੨੦] ॥ [੨੧]ਨਿੰਦ ਚਿੰਦ ਕਉ ਬਹੁਤੁ ਉਮਾਹਿਓ[੨੨] ਬੂਝੀ ਉਲਟਾਇਆ ॥ ੨ ॥ ਪਰ ਧਨ ਪਰ ਤਨ [੨੩]ਪਰ ਤੀ ਨਿੰਦਾ ਅਖਾਧਿ ਖਾਹਿ ਹਰਕਾਇਆ[੨੪] ॥ ਸਾਚ ਧਰਮ ਸਿਉ [੨੫]ਰੁਚਿ ਨਹੀ ਆਵੈ ਸਤਿ ਸੁਨਤ ਛੋਹਾਇਆ[੨੬] ॥ ੩ ॥ ਦੀਨ ਦਇਆਲ ਕ੍ਰਿਪਾਲ ਪ੍ਰਭ ਠਾਕੁਰ ਭਗਤ ਟੇਕ ਹਰਿ ਨਾਇਆ ॥ ਨਾਨਕ ਆਹਿ[੨੭] ਸਰਣ ਪ੍ਰਭ ਆਇਓ ਰਾਖੁ ਲਾਜ ਅਪਨਾਇਆ ॥ ੪ ॥ ੩ ॥ ੧੨੫ ॥ ਆਸਾ ਮਹਲਾ ੫ ॥ [੨੮]ਮਿਥਿਆ ਸੰਗਿ ਸੰਗਿ ਲਪਟਾਏ ਮੋਹ ਮਾਇਆ ਕਰਿ ਬਾਧੇ ॥ ਜਹ ਜਾਨੋ ਸੋ ਚੀਤਿ ਨ ਆਵੈ [੨੯]ਅਹੰਬੁਧਿ ਭਏ ਆਂਧੇ ॥ ੧ ॥ ਮਨ ਬੈਰਾਗੀ ਕਿਉ ਨ ਅਰਾਧੇ ॥ [੩੦]ਕਾਚ ਕੋਠਰੀ ਮਾਹਿ ਤੂੰ ਬਸਤਾ ਸੰਗਿ ਸਗਲ ਬਿਖੈ ਕੀ ਬਿਆਧੇ ॥ ੧ ॥ ਰਹਾਉ ॥ ਮੇਰੀ ਮੇਰੀ

੧ ਪੁਤਰ, ਇਸਤਰੀ, ਘਰ ਦਾ ਸਾਰਾ ਸਮਿਆਨ— ਇਨ੍ਹਾਂ ਦਾ ਪਿਆਰ ਸਾਰਾ ਝੂਠਾ ਹੈ।

੨ (ਇਨ੍ਹਾਂ ਨੂੰ ਵੇਖ ਕੇ) ਕਿਉਂ ਖਿੜ ਖਿੜ ਹਸਦਾ ਹੈਂ ?

੩ [ਤ੍ਰਿਸ਼ੰਕੁ ਦਾ ਪੁਤਰ ਹਰੀ ਚੰਦ ਰਾਜਾ ਪੁੰਨ ਦਾਨ ਅਤੇ ਨਿਆਂ ਦੇ ਕਾਰਨ ਆਪਣੀ ਪ੍ਰਜਾ ਸਮੇਤ ਸੁਰਗ ਨੂੰ ਗਿਆ, ਪਰ ਨਾਰਦ ਮੁਨੀ ਨੇ ਛੱਲ ਨਾਲ ਇਸ ਤੋਂ ਆਪਣੀ ਉਸਤਤ ਕਰਵਾਈ, ਜਿਸ ਕਰਕੇ ਸੁਰਗ ਵਿਚੋਂ ਕਢਿਆ ਗਿਆ; ਉੱਤੋਂ ਡਿਗਦਿਆਂ ੨ ਇਸ ਨੇ ਆਪਣੀ ਭੁਲ ਤੇ ਪਛਤਾਵਾ ਕੀਤਾ ਜਿਸ ਕਰਕੇ ਆਪਣੇ ਸਾਥੀਆਂ ਸਮੇਤ ਅਧ-ਅਸਮਾਨ ਵਿਚ ਹੀ ਰੁਕ ਗਿਆ, ਜਿਥੇ ਪੁਰਾਣਾਂ ਅਨੁਸਾਰ ਹੁਣ ਤਕ ਉਸ ਦਾ ਨਗਰ ਹਵਾ ਵਿਚ ਵਸਦਾ ਹੈ। ਇਸ ਨੂੰ 'ਹਰਿਚੰਦਉਰੀ' ਜਾਂ 'ਗੰਧਰਬ ਨਗਰ' (Mirage) ਆਖਦੇ ਹਨ। ਅਸਲ ਵਿਚ ਇਹ ਮ੍ਰਿਗ-ਤ੍ਰਿਸ਼ਨਾ ਦੀ ਤਰ੍ਹਾਂ ਨਜ਼ਰ ਨੂੰ ਧੋਖਾ ਦੇਣ ਵਾਲੀ ਇਕ ਖਿਆਲੀ ਰਚਨਾ ਹੈ, ਜੋ ਅਰਬ, ਰਾਜਪੂਤਾਨਾ ਆਦਿ ਰੇਤਲੇ ਇਲਾਕਿਆਂ ਵਿਚ ਧੁੰਧ ਦੇ ਕਾਰਨ ਦਿਸਦੀ ਹੈ।] ਧੋਖਾ ਦੇਣ ਵਾਲਾ ਨਜ਼ਾਰਾ। (ਜੇ ਇਨ੍ਹਾਂ ਚੀਜ਼ਾਂ ਨੂੰ) ਗਹੁ ਨਾਲ ਦੇਖੀਂ ਤਾਂ ਇਹ ਇਉਂ ਹਨ ਜਿਵੇਂ ਅਸਮਾਨ ਵਿਚ ਐਵੇਂ ਝੂਠੀ ਮੂਠੀ ਨਗਰੀ ਵਸਦੀ ਦਿਸਦੀ ਹੈ; ਇਕ ਰਾਮ-ਭਜਨ ਹੀ ਹੈ, ਜਿਸ ਤੋਂ ਤੂੰ ਲਾਭ ਉਠਾ ਸਕਦਾ ਹੈਂ।

੪ ਭੁਰ ਜਾਂਦੇ ਹਨ।

੫ ਕੰਧ ਉਪਰ ਕਿਤਨਾਕੁ ਪਏ ਦੌੜੀਏ, ਛੇਕੜ ਉਹ ਮੁਕ ਜਾਂਦੀ ਹੈ; ਤਿਵੇਂ ਉਮਰ ਭਾਵੇਂ ਕਿੰਨੀ ਲੰਮੀ ਹੋਵੇ, ਫਿਰ ਵੀ ਮਰਨਾ ਅਵੱਸ਼ ਹੈ।

੬ ਜਿਵੇਂ ਪਾਣੀ ਦਾ ਹੌਜ਼ ਹੋਵੇ, ਉਸ ਵਿਚ ਲੂਣ ਦੀ ਡਲੀ ਪੈਂਦਿਆਂ ਹੀ ਗਲ ਜਾਂਦੀ ਹੈ, ਤਿਵੇਂ ਹੀ ਵਾਹਿਗੁਰੂ ਦਾ ਹੁਕਮ ਆਉਣ ਤੇ ਪ੍ਰਾਣੀ ਝਟ ਪਟ (ਸੰਸਾਰ ਤੋਂ) ਉਠ ਜਾਵੇਗਾ। ਸਿੰਧੁ [ਸੈਂਧਵ]=ਲੂਣ, ਲੂਣ ਦੀ ਡਲੀ। ਮੁਹਤ= ਮਹੂਰਤ, ਦੋ ਘੜੀ ਦਾ ਸਮਾਂ। ਚਸਾਹਾ=ਚਸੇ ਵਿਚ, ਪਲ ਦੇ ਤੀਜੇ ਹਿੱਸੇ ਵਿਚ, ਥੋੜੇ ਸਮੇਂ ਵਿਚ।

੭ ਸਿਫ਼ਤ।

੮ ਤਰ ਗਏ।

੯ ਪੁੱਠੀ ਗਲ ਤੋਂ ਸਿਧੀ ਹੋ ਗਈ ਤੇ ਦੁਸ਼ਮਨ ਦੂਤ ਮਿਤਰ ਬਣ ਗਏ। ਅਗਿਆਨਤਾ ਦੇ ਹਨੇਰੇ ਵਿਚ ਗਿਆਨ ਦਾ ਰਤਨ ਚਾਨਣਾ ਦੇਣ ਲੱਗਾ ਅਤੇ ਗੰਦੀ ਅਕਲ ਸਾਫ਼ ਹੋ ਗਈ।

੧੦ ਗੁਰੂ ਦੇ ਮਿਲਣ ਤੋਂ ਸੁਖ ਤੇ ਧਨ ਹਰੀਨਾਮ ਦੇ ਫਲ ਵਜੋਂ ਮਿਲੇ।

੧੧ ਸੁਮ; ਨਿਕੰਮਾ। ਮੈਨੂੰ ਨਿਕੰਮੇ ਨੂੰ ਕੋਈ ਨਹੀਂ ਸੀ ਜਾਣਦਾ; ਹੁਣ ਸਾਰੇ ਜਹਾਨ ਵਿਚ ਉਘਾ ਹੋ ਗਿਆ ਹਾਂ।

੧੨ ਅਧੀ; ਅਧੀ ਦਮੜੀ।

੧੩ ਅੱਗੇ ਕਿਸੇ ਦੀ ਇਕ ਗੱਲ ਭੀ ਨਹੀਂ ਸਹਿੰਦਾ ਸਾਂ: ਹੁਣ ਸਾਧ-ਸੰਗਤ ਦੁਆਰਾ ਠੰਢਾ (ਸਹਿਨ-ਸ਼ੀਲਤਾ ਵਾਲਾ) ਹੋ ਗਿਆ ਹਾਂ।

੧੪ ਇੱਕ ਜੀਭ ਉਸ ਦੇ ਗੁਣ ਕਿਹੜੇ ੨ ਬਿਆਨ ਕਰੇ ? ਉਹ ਤਾਂ ਬਿਲਕੁਲ ਅਪਹੁੰਚ ਹੈ।

੧੫ ਛੇਤੀ ਦੌੜਦਾ ਹੈਂ।

੧੬ ਸਸਤਾ ਸੌਦਾ (ਨਾਮ) ਤੂੰ ਲੈਂਦਾ ਨਹੀਂ, ਹੇ ਪਾਪੀ, ਤੇ ਕਰਜ਼ੇ ਨਾਲ ਤੂੰ ਬੱਧਾ ਪਿਆ ਹੈਂ; ਭਾਵ ਕਰਜ਼ਾ ਚੁਕ ਚੁਕ ਪਿਆ ਫਸਦਾ ਹੈਂ; ਉਹੋ ਕਰਮ ਕਰਦਾ ਹੈਂ, ਜਿਨ੍ਹਾਂ ਦੇ ਨਾਲ ਤੈਨੂੰ ਦੇਣਾ ਹੀ ਦੇਣਾ ਬਣਿਆ ਰਹਿੰਦਾ ਹੈ। ਰੇਨਾਇਆ=ਰਿਣ ਨਾਲ, ਕਰਜ਼ੇ ਨਾਲ।

੧੭ ਤੇਰੀ ਆਸ ਹੈ।

੧੮ ਡਿਗਿਆਂ ਨੂੰ ਪਵਿੱਤਰ ਕਰਨ ਵਾਲਾ।

੧੯ ਗੰਦੀਆਂ ਗੱਲਾਂ।

੨੦ ਆਲਸ ਕਰਦਾ ਹੈਂ।

੨੧ ਨਿੰਦਾ ਦਾ ਖਿਆਲ।

੨੨ ਖੁਸ਼ ਹੁੰਦਾ ਹੈਂ; ਇਹ ਗਲ ਤੂੰ ਉਲਟੀ ਸਮਝੀ ਹੈ।

੨੩ ਪਰਾਈ ਇਸਤਰੀ।

੨੪ ਹਲਕਾਏ (ਕੁਤੇ ਵਾਂਗ)।

੨੫ ਚੰਗਾ ਨਹੀਂ ਲਗਦਾ।

੨੬ ਗੁੱਸੇ ਹੁੰਦਾ ਹੈਂ।

੨੭ ਚਾਹ ਕਰ ਕੇ।

੨੮ ਝੂਠੇ ਸੰਗੀਆਂ ਦੇ ਨਾਲ ਫਸੇ ਹੋਏ।

੨੯ ਹੰਕਾਰ ਵਾਲੀ ਬੁਧੀ ਕਰਕੇ ਅੰਨ੍ਹੇ ਹੋਏ।

੩੦ (ਦੇਹ ਰੂਪੀ) ਕਚੀ ਕੋਠੜੀ ਵਿਚ ਤੂੰ ਵਸਦਾ ਹੈਂ, ਤੇ ਨਾਲ ਸਾਰੇ ਵਿਸ਼ਿਆਂ ਦੀਆਂ ਬੀਮਾਰੀਆਂ ਹਨ।

---

* ਜਦ ਵਾਹਿਗੁਰੂ ਦੀ ਕਿਰਪਾ ਨਾਲ ਗੁਰੂ ਮਿਲਿਆ ਤੇ ਹਰੀ-ਨਾਮ ਦੇ ਅੰਮ੍ਰਿਤ-ਫਲ ਦਾ ਸੁਆਦ ਪਿਆ ਤਾਂ ਸਾਰੀ ਜ਼ਿੰਦਗੀ ਪਲਟ ਗਈ।

† ਇਨ੍ਹਾਂ ਅਗਲੇ ਤਿੰਨਾਂ ਸ਼ਬਦਾਂ ਦਾ ਸਮੁੱਚਾ ਭਾਵ ਇਹ ਹੈ ਕਿ ਜਦ ਮਨੁਖ ਉਤੇ ਹਰੀ ਦੀ ਕਿਰਪਾ ਨਹੀਂ ਹੁੰਦੀ, ਤਾਂ ਉਹ ਅਨ-ਰਸ ਵਿਚ ਪੈ ਕੇ ਖੁਆਰ ਹੁੰਦਾ ਰਹਿੰਦਾ ਹੈ।

ਕਰਤ [੧]ਦਿਨੁ ਰੈਨਿ ਬਿਹਾਵੈ ਪਲੁ ਖਿਨੁ ਛੀਜੈ ਅਰਜਾਧੇ ॥ [੨]ਜੈਸੇ ਮੀਠੈ ਸਾਦਿ ਲੋਭਾਏ ਝੂਠ ਧੰਧਿ ਦੁਰਗਾਧੇ ॥ ੨ ॥ ਕਾਮ ਕ੍ਰੋਧ ਅਰੁ ਲੋਭ ਮੋਹ ਇਹ ਇੰਦ੍ਰੀ ਰਸਿ ਲਪਟਾਧੇ ॥ [੩]ਦੀਈ ਭਵਾਰੀ ਪੁਰਖਿ ਬਿਧਾਤੈ ਬਹੁਰਿ ਬਹੁਰਿ ਜਨਮਾਧੇ ॥ ੩ ॥ ਜਉ ਭਇਓ ਕ੍ਰਿਪਾਲੁ [੪]ਦੀਨ ਦੁਖ ਭੰਜਨੁ ਤਉ ਗੁਰ ਮਿਲਿ ਸਭ ਸੁਖ ਲਾਧੇ ॥ ਕਹੁ ਨਾਨਕ ਦਿਨੁ ਰੈਨਿ ਧਿਆਵਉ ਮਾਰਿ ਕਾਢੀ [੫]ਸਗਲ ਉਪਾਧੇ ॥ ੪ ॥ ਇਉ ਜਪਿਓ ਭਾਈ ਪੁਰਖੁ ਬਿਧਾਤੇ ॥ ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ ਜਨਮ ਮਰਣ ਦੁਖ ਲਾਥੇ ॥ ੧ ॥ ਰਹਾਉ ਦੂਜਾ ॥ ੪ ॥ ੪ ॥ ੧੨੬ ॥ ਆਸਾ ਮਹਲਾ ੫ ॥ ਨਿਮਖ[੬] ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ ॥ ਘਰੀ ਮੁਹਤ[੭] ਰੰਗ ਮਾਣਹਿ ਫਿਰਿ ਬਹੁਰਿ ਬਹੁਰਿ ਪਛੁਤਾਵਹਿ ॥ ੧ ॥ ਅੰਧੇ ਚੇਤਿ ਹਰਿ ਹਰਿ ਰਾਇਆ ॥ ਤੇਰਾ ਸੋ ਦਿਨੁ ਨੇੜੈ ਆਇਆ ॥ ੧ ॥ ਰਹਾਉ ॥ ਪਲਕ ਦ੍ਰਿਸਟਿ ਦੇਖਿ ਭੂਲੋ ਆਕ ਨੀਮ ਕੋ ਤੂੰਮਰੁ[੮] ॥ ਜੈਸਾ ਸੰਗੁ ਬਿਸੀਅਰ[੯] ਸਿਉ ਹੈ ਰੇ ਤੈਸੋ ਹੀ ਇਹੁ ਪਰਗ੍ਰਿਹੁ[੧੦] ॥ ੨ ॥ [੧੧]ਬੈਰੀ ਕਾਰਣਿ ਪਾਪ ਕਰਤਾ ਬਸਤੁ ਰਹੀ ਅਮਾਨਾ ॥ ਛੋਡਿ ਜਾਹਿ ਤਿਨ ਹੀ ਸਿਉ ਸੰਗੀ ਸਾਜਨ ਸਿਉ ਬੈਰਾਨਾ[੧੨] ॥ ੩ ॥ ਸਗਲ ਸੰਸਾਰੁ [੧੩]ਇਹੈ ਬਿਧਿ ਬਿਆਪਿਓ ਸੋ ਉਬਰਿਓ[੧੪] ਜਿਸੁ ਗੁਰੁ ਪੂਰਾ ॥ ਕਹੁ ਨਾਨਕ [੧੫]ਭਵ ਸਾਗਰੁ ਤਰਿਓ [੧੬]ਭਏ ਪੁਨੀਤ ਸਰੀਰਾ ॥ ੪ ॥ ੫ ॥ ੧੨੭ ॥ ਆਸਾ ਮਹਲਾ ੫ ਦੁਪਦੇ ॥ *[੧੭]ਲੂਕਿ ਕਮਾਨੋ ਸੋਈ ਤੁਮ੍ਹ ਪੇਖਿਓ ਮੂੜ ਮੁਗਧ ਮੁਕਰਾਨੀ ॥ ਆਪ ਕਮਾਨੇ ਕਉ ਲੇ ਬਾਂਧੇ ਫਿਰਿ ਪਾਛੈ ਪਛੁਤਾਨੀ ॥ ੧ ॥ ਪ੍ਰਭ ਮੇਰੇ ਸਭ ਬਿਧਿ ਆਗੈ ਜਾਨੀ ॥ [੧੮]ਭ੍ਰਮ ਕੇ ਮੂਸੇ ਤੂੰ ਰਾਖਤ ਪਰਦਾ ਪਾਛੈ ਜੀਅ ਕੀ ਮਾਨੀ ॥ ੧ ॥ ਰਹਾਉ ॥ ਜਿਤੁ ਜਿਤੁ ਲਾਏ ਤਿਤੁ ਤਿਤੁ ਲਾਗੇ ਕਿਆ ਕੋ ਕਰੈ ਪਰਾਨੀ ॥ ਬਖਸਿ ਲੈਹੁ ਪਾਰਬ੍ਰਹਮ ਸੁਆਮੀ ਨਾਨਕ ਸਦ ਕੁਰਬਾਨੀ ॥ ੨ ॥ ੬ ॥ ੧੨੮ ॥ ਆਸਾ ਮਹਲਾ ੫ ॥ †ਅਪੁਨੇ ਸੇਵਕ ਕੀ ਆਪੇ ਰਾਖੈ[੧੯] ਆਪੇ ਨਾਮੁ ਜਪਾਵੈ ॥ ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ ॥ ੧ ॥ [੨੦]ਸੇਵਕ ਕਉ ਨਿਕਟੀ ਹੋਇ ਦਿਖਾਵੈ ॥ ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤ ਕਾਲ ਹੋਇ ਆਵੈ ॥ ੧ ॥ ਰਹਾਉ ॥ ਤਿਸੁ ਸੇਵਕ ਕੈ ਹਉ ਬਲਿਹਾਰੀ ਜੋ ਅਪਨੇ ਪ੍ਰਭ ਭਾਵੈ ॥ ਤਿਸ ਕੀ ਸੋਇ[੨੧] ਸੁਣੀ ਮਨੁ ਹਰਿਆ [੨੨]ਤਿਸੁ ਨਾਨਕ ਪਰਸਣਿ ਆਵੈ ॥ ੨ ॥ ੭ ॥ ੧੨੯ ॥

ਆਸਾ ਘਰੁ ੧੧ ਮਹਲਾ ੫

ੴ ਸਤਿਗੁਰ ਪ੍ਰਸਾਦਿ ॥

‡[੨੩]ਨਟੂਆ ਭੇਖ ਦਿਖਾਵੈ ਬਹੁ ਬਿਧਿ ਜੈਸਾ ਹੈ ਓਹੁ ਤੈਸਾ ਰੇ ॥ ਅਨਿਕ ਜੋਨਿ ਭ੍ਰਮਿਓ

੧ ਦਿਨ ਰਾਤ ਗੁਜ਼ਰਦਾ ਹੈ ਅਤੇ ਪਲ ਛਿਨ ਕਰ ਕੇ ਉਮਰ ਨਾਸ ਹੋ ਰਹੀ ਹੈ।

੨ ਜਿਵੇਂ ਲੋਕ ਮਿਠੇ ਸੁਆਦ ਕਰਕੇ ਲਾਲਚ ਵਿਚ ਫਸ ਜਾਂਦੇ ਹਨ, ਤਿਵੇਂ ਤੂੰ ਝੂਠੇ ਧੰਧਿਆਂ ਵਿਚ ਜੋ ਗੰਦੇ ਹਨ ਫਸਿਆ ਪਿਆ ਹੈਂ।

੩ ਇਹ ਭੁਆਟਣੀ (ਚੁਰਾਸੀ ਦੇ ਗੇੜ ਦੀ) ਵਾਹਿਗੁਰੂ ਨੇ ਆਪ ਦਿੱਤੀ ਹੈ, ਜਿਸ ਕਰਕੇ ਮਨੁਖ ਮੁੜ ਮੁੜ ਜਨਮ ਲੈਂਦਾ ਹੈ। ਪੁਰਖਿ ਬਿਧਾਤੈ=ਵਿਧਾਤਾ ਪੁਰਖ ਨੇ ; ਕਰਮਾਂ ਦਾ ਫਲ ਦੇਣ ਵਾਲੇ ਹਰੀ ਨੇ। ਦੇਖੋ ਨੋਟ ੨੦ (ੳ)।

੪ ਗਰੀਬਾਂ ਦਾ ਦੁਖ ਦੂਰ ਕਰਨ ਵਾਲਾ।

੫ ਸਾਰੀ ਖਰਾਬੀ।

੬ ਅਖ ਦੇ ਫੋਰ ਜਿਨੇ ਸਮੇਂ ਲਈ ; ਥੋੜ੍ਹੇ ਚਿਰ ਲਈ।

੭ [ਮਹੂਰਤ] ਦੋ ਘੜੀ ਦੇ ਸਮੇਂ ਲਈ। ਘੜੀ ਦੋ ਘੜੀ ਮੌਜਾਂ ਮਾਣਦਾ ਹੈਂ, ਫਿਰ ਮੁੜ ਮੁੜ ਪਛਤਾਉਂਦਾ ਹੈਂ।

੮ ਫੱਲ। ਝਟ ਕੁ ਦੇਖ ਕੇ ਅਕ ਤੇ ਨਿੰਮ ਦੇ ਫਲ ਨੂੰ ਤੂੰ ਭੁਲ ਬੈਠਾ ਹੈਂ ; ਭਾਵ ਵਿਸ਼ੇ ਕਾਮਨਾ ਉਤੋਂ ਉਤੋਂ ਦੀ ਥੋੜੇ ਚਿਰ ਲਈ ਸੁਆਦੀ ਹੁੰਦੀ ਹੈ, ਪ੍ਰੰਤੂ ਪਿਛੋਂ ਖਰਾਬੀ ਨਿਕਲਦੀ ਹੈ ; ਜਿਵੇਂ ਅਕ ਦੀ ਕਕੜੀ ਜਾਂ ਨਿੰਮ ਦਾ ਫਲ ਉਤੋਂ ਉਤੋਂ ਸੋਹਣਾ ਲਗਦਾ ਹੈ, ਪਰ ਵਿਚੋਂ ਕੌੜਾ ਹੁੰਦਾ ਹੈ। 'ਪਲਕ ਦ੍ਰਿਸਟਿ' ਲਈ ਦੇਖੋ ਪੰਨਾ ੩੯੦, ਨੋਟ ੭।

੯ ਸੱਪ।

੧੦ ਪਰ-ਇਸਤਰੀ ਦਾ ਸੰਗ।

੧੧ ਮਾਇਆ ਰੂਪ ਵੈਰੀ ਦੇ ਵਾਸਤੇ ਤੂੰ ਪਾਪ ਕਰਦਾ ਹੈਂ ਤੇ ਅਸਲ ਚੀਜ਼ (ਆਤਮ ਵਸਤੂ) ਵਲ ਤੂੰ ਧਿਆਨ ਹੀ ਨਹੀਂ ਕਰਦਾ (ਉਹ ਅਮਾਨ ਹੀ ਧਰੀ ਰਹਿੰਦੀ ਹੈ)।

੧੨ ਵੈਰ ਭਾਵ, ਦੁਸ਼ਮਣੀ।

੧੩ ਇਵੇਂ ਹੀ ਫਸਿਆ ਪਿਆ ਹੈ।

੧੪ ਤਰਿਆ, ਬਚਿਆ।

੧੫ ਸੰਸਾਰ ਜੋ ਸਮੁੰਦਰ ਵਾਂਗ ਹੈ।

੧੬ ਜਿਨ੍ਹਾਂ ਦੇ ਸਰੀਰ (ਜੀਵਨ) ਪਵਿਤਰ ਹੋ ਗਏ।

੧੭ ਜੋ ਮਨੁਖਾਂ ਨੇ ਛੁਪ ਕੇ ਕੀਤਾ ਸੀ, ਓਹੀ ਹੇ ਵਾਹਿਗੁਰੂ! ਤੂੰ ਦੇਖ ਲਿਆ, ਭਾਵੇਂ ਮੂਰਖ ਤੇ ਅਬੁਝ ਮਨੁਖ ਆਪਣੇ ਕੀਤੇ ਤੋਂ ਮੁਕਰਦੇ ਹੀ ਹਨ। ਓਹ ਆਪਣੇ ਕੀਤੇ ਦੇ ਕਾਰਨ ਪਕੜੇ ਜਾਂਦੇ ਹਨ ; ਫਿਰ ਪਿਛੋਂ ਜਾ ਕੇ ਪਛਤਾਂਦੇ ਹਨ।

੧੮ (ਹੇ ਪ੍ਰਾਣੀ!) ਭਰਮ ਦੇ ਧੋਖੇ ਕਰਕੇ ਤੂੰ ਲੁਕਾ ਕਰਦਾ ਹੈਂ, ਪਿਛੋਂ ਜਾ ਕੇ ਆਪਣੇ ਅੰਦਰ ਦੀ ਗਲ ਤੈਨੂੰ ਮੰਨਣੀ ਪਏਗੀ। ਭਾਵ ਹੁਣ ਤੈਨੂੰ ਸ਼ਕ ਹੈ ਕਿ ਸ਼ਾਇਦ ਉਹ ਦੇਖਦਾ ਨਹੀਂ, ਇਸ ਲਈ ਤੂੰ ਉਸ *ਲੁਕਾ ਕਰਦਾ ਹੈਂ, ਪਰ ਅੱਗੇ ਜਾ ਕੇ ਤੈਨੂੰ ਪਤਾ ਲਗੇਗਾ ਜਦ ਉਹ ਤੇਰੇ ਦਿਲ ਦੀ ਗਲ ਦਸ ਦੇਵੇਗਾ, ਤਦ ਤੂੰ ਕਹੇਂਗਾ, ਹਾਂ ਮੈਂ ਇਉਂ ਹੀ ਕੀਤਾ ਸੀ।

੧੯ ਇੱਜ਼ਤ ਰਖਦਾ ਹੈ।

੨੦ ਵਾਹਿਗੁਰੂ ਆਪਣੇ ਸੇਵਕ ਨੂੰ ਨੇੜੇ ਹੋ ਕੇ ਦਸਦਾ ਹੈ ; ਭਾਵ ਉਹ ਸੇਵਕ ਨੂੰ ਸਾਬਤ ਕਰ ਦਿੰਦਾ ਹੈ ਕਿ ਮੈਂ ਤੇਰੇ ਅੰਗ ਸੰਗ ਹਾਂ। ਉਹ ਇਸ ਤਰਾਂ ਕਿ ਸੇਵਕ ਜੋ ਕੁਝ ਆਪਣੇ ਮਾਲਕ ਪਾਸ (ਅਰਦਾਸ ਕਰ ਕੇ) ਕਹਿੰਦਾ ਹੈ, ਉਹ ਝਟ ਪਟ ਹੋ ਜਾਂਦਾ ਹੈ।

੨੧ ਸੋਭਾ।

੨੨ ਨਾਨਕ ਉਸ ਦੇ ਪਾਸ ਚਰਨ ਛੁਹਣ ਲਈ ਆਉਂਦਾ ਹੈ।

੨੩ ਜਿਵੇਂ ਸੁਆਂਗੀ ਕਈ ਤਰਾਂ ਦੇ ਰੂਪ ਧਾਰਦਾ ਹੈ, ਪਰ ਵਿਚੋਂ ਉਹ ਆਪ ਜਿਹੋ ਜਿਹਾ ਅਸਲ ਵਿਚ ਹੁੰਦਾ ਹੈ, ਓਹੀ ਰਹਿੰਦਾ ਹੈ, ਤਿਵੇਂ ਮਨੁਖ ਭਰਮ ਕਰਕੇ ਕਈ ਜੂਨਾਂ ਵਿਚ ਭਉਂਦਾ ਹੈ ਪਰ (ਉਸ ਦਾ ਮਨ ਉਸੇ ਤਰ੍ਹਾਂ ਰਹਿੰਦਾ ਹੈ) ਆਤਮਕ ਸੁਖ ਵਿਚ ਦਖਲ ਨਹੀਂ ਮਿਲਦਾ।

---

* ਮਨੁੱਖ ਅਨ-ਰਸ ਵਿਚ ਤਦੇ ਪੈਂਦਾ ਹੈ ਜਦ ਉਸ ਉਤੇ ਰੱਬ ਦੀ ਬਖਸ਼ਿਸ਼ ਨਹੀਂ ਹੁੰਦੀ।

† ਜਦ ਸੇਵਕ ਆਪਣੇ ਮਾਲਕ ਦੀ ਪ੍ਰਸੰਨਤਾ ਪ੍ਰਾਪਤ ਕਰ ਲੈਂਦਾ ਹੈ, ਤਾਂ ਮਾਲਕ ਉਸ ਦੇ ਅੰਗ ਸੰਗ ਰਹਿੰਦਾ ਹੈ ਅਤੇ ਉਸ ਦੇ ਸਾਰੇ ਕੰਮ ਰਾਸ ਹੋ ਜਾਂਦੇ ਹਨ।

‡ ਮਨ ਦੀ ਤ੍ਰਿਪਤੀ ਇਸੇ ਵਿਚ ਹੈ ਕਿ ਸਾਧ ਸੰਗਤ ਵਿਚ ਹੋ ਕੇ ਹਰੀ-ਨਾਮ ਜਪੀਏ।

ਭ੍ਰਮ ਭੀਤਰਿ ਸੁਖਹਿ ਨਾਹੀ ਪਰਵੇਸਾ ਰੇ ॥ ੧ ॥ [੧]ਸਾਜਨ ਸੰਤ ਹਮਾਰੇ ਮੀਤਾ ਬਿਨੁ ਹਰਿ ਹਰਿ ਆਨੀਤਾ ਰੇ ॥ ਸਾਧਸੰਗਿ ਮਿਲਿ ਹਰਿ ਗੁਣ ਗਾਏ ਇਹੁ ਜਨਮੁ ਪਦਾਰਥੁ ਜੀਤਾ ਰੇ ॥ ੧ ॥ ਰਹਾਉ ॥ [੨]ਤ੍ਰੈ ਗੁਣ ਮਾਇਆ ਬ੍ਰਹਮ ਕੀ ਕੀਨ੍ਹੀ ਕਹਹੁ ਕਵਨ ਬਿਧਿ ਤਰੀਐ ਰੇ ॥ ਘੂਮਨ ਘੇਰ ਅਗਾਹ ਗਾਖਰੀ[੩] ਗੁਰ ਸਬਦੀ ਪਾਰਿ ਉਤਰੀਐ ਰੇ ॥ ੨ ॥ ਖੋਜਤ ਖੋਜਤ ਖੋਜਿ ਬੀਚਾਰਿਓ ਤਤੁ[੪] ਨਾਨਕ ਇਹੁ ਜਾਨਾ ਰੇ ॥ [੫]ਸਿਮਰਤ ਨਾਮੁ ਨਿਧਾਨੁ ਨਿਰਮੋਲਕੁ ਮਨੁ ਮਾਣਕੁ ਪਤੀਆਨਾ ਰੇ ॥ ੩ ॥ ੧ ॥ ੧੩੦ ॥ ਆਸਾ ਮਹਲਾ ੫ ਦੁਪਦੇ ॥ *[੬]ਗੁਰ ਪਰਸਾਦਿ ਮੇਰੈ ਮਨਿ ਵਸਿਆ ਜੋ ਮਾਗਉ ਸੋ ਪਾਵਉ ਰੇ ॥ [੭]ਨਾਮ ਰੰਗਿ ਇਹੁ ਮਨੁ ਤ੍ਰਿਪਤਾਨਾ ਬਹੁਰਿ ਨ ਕਤਹੂੰ ਧਾਵਉ ਰੇ ॥ ੧ ॥ ਹਮਰਾ ਠਾਕੁਰੁ[੮] ਸਭ ਤੇ ਊਚਾ [੯]ਰੈਣਿ ਦਿਨਸੁ ਤਿਸੁ ਗਾਵਉ ਰੇ ॥ [੧੦]ਖਿਨ ਮਹਿ ਥਾਪਿ ਉਥਾਪਨਹਾਰਾ ਤਿਸ ਤੇ ਤੁਝਹਿ ਡਰਾਵਉ ਰੇ ॥ ੧ ॥ ਰਹਾਉ ॥ ਜਬ ਦੇਖਉ ਪ੍ਰਭੁ ਅਪੁਨਾ ਸੁਆਮੀ [੧੧]ਤਉ ਅਵਰਹਿ ਚੀਤਿ ਨ ਪਾਵਉ ਰੇ ॥ [੧੨]ਨਾਨਕੁ ਦਾਸੁ ਪ੍ਰਭਿ ਆਪਿ ਪਹਿਰਾਇਆ ਭ੍ਰਮੁ ਭਉ ਮੇਟਿ ਲਿਖਾਵਉ ਰੇ ॥ ੨ ॥ ੨ ॥ ੧੩੧ ॥ ਆਸਾ ਮਹਲਾ ੫ ॥ †[੧੩]ਚਾਰਿ ਬਰਨ ਚਉਹਾ ਕੇ ਮਰਦਨ ਖਟੁ ਦਰਸਨ ਕਰ ਤਲੀ ਰੇ ॥ ਸੁੰਦਰ ਸੁਘਰ ਸਰੂਪ ਸਿਆਨੇ ਪੰਚਹੁ ਹੀ ਮੋਹਿ ਛਲੀ ਰੇ ॥ ੧ ॥ ਜਿਨਿ ਮਿਲਿ ਮਾਰੇ [੧੪]ਪੰਚ ਸੂਰਬੀਰ ਐਸੋ ਕਉਨੁ ਬਲੀ ਰੇ ॥ [੧੫]ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ ਸੋ ਪੂਰਾ ਇਹ ਕਲੀ ਰੇ ॥ ੧ ॥ ਰਹਾਉ ॥ [੧੬]ਵਡੀ ਕੋਮ ਵਸਿ ਭਾਗਹਿ ਨਾਹੀ ਮੁਹਕਮ ਫਉਜ ਹਠਲੀ ਰੇ ॥ ਕਹੁ ਨਾਨਕ ਤਿਨਿ ਜਨਿ ਨਿਰਦਲਿਆ[੧੭] ਸਾਧ ਸੰਗਤਿ ਕੈ ਝਲੀ[੧੮] ਰੇ ॥ ੨ ॥ ੩ ॥ ੧੩੨ ॥ ਆਸਾ ਮਹਲਾ ੫ ॥ ‡[੧੯]ਨੀਕੀ ਜੀਅ ਕੀ ਹਰਿ ਕਥਾ ਊਤਮ ॥ ਆਨ ਸਗਲ ਰਸ ਫੀਕੀ ਰੇ ॥ ੧ ॥ ਰਹਾਉ ॥ ਬਹੁ ਗੁਨਿ ਧੁਨਿ ਮੁਨਿ ਜਨ [੨੦]ਖਟੁ ਬੇਤੇ ॥ ਅਵਰੁ ਨ ਕਿਛੁ ਲਾਈਕੀ ਰੇ ॥ ੧ ॥ ਬਿਖਾਰੀ[੨੧] ਨਿਰਾਰੀ ਅਪਾਰੀ ਸਹਜਾਰੀ ਸਾਧਸੰਗਿ ਨਾਨਕ ਪੀਕੀ ਰੇ ॥ ੨ ॥ ੪ ॥ ੧੩੩ ॥ ਆਸਾ ਮਹਲਾ ੫ ॥ §[੨੨]ਹਮਾਰੀ ਪਿਆਰੀ ਅੰਮ੍ਰਿਤ ਧਾਰੀ ॥ ਗੁਰਿ ਨਿਮਖ ਨ ਮਨ ਤੇ ਟਾਰੀ ਰੇ ॥ ੧ ॥ ਰਹਾਉ ॥ [੨੩]ਦਰਸਨ ਪਰਸਨ ਸਰਸਨ ਹਰਸਨ ॥ ਰੰਗਿ ਰੰਗੀ ਕਰਤਾਰੀ ਰੇ ॥ ੧ ॥ [੨੪]ਖਿਨੁ ਰਮ ਗੁਰ ਗਮ ਹਰਿ ਦਮ ਨਹ ਜਮ ॥ ਹਰਿ ਕੰਠਿ ਨਾਨਕ ਉਰਿ ਹਾਰੀ ਰੇ ॥ ੨ ॥ ੫ ॥ ੧੩੪ ॥ ਆਸਾ ਮਹਲਾ ੫ ॥ ¶[੨੫]ਨੀਕੀ ਸਾਧ ਸੰਗਾਨੀ ॥ ਰਹਾਉ ॥ ਪਹਰ ਮੂਰਤ ਪਲ ਗਾਵਤ ਗਾਵਤ ਗੋਵਿਦ ਗੋਵਿੰਦ ਵਖਾਨੀ ॥ ੧ ॥ ਚਾਲਤ ਬੈਸਤ ਸੋਵਤ ਹਰਿ ਜਸੁ ਮਨਿ ਤਨਿ ਚਰਨ ਖਟਾਨੀ ॥ ੨ ॥ ਹਉ ਹਉਰੋ ਤੂ ਠਾਕੁਰੁ ਗਉਰੋ ਨਾਨਕ ਸਰਨਿ ਪਛਾਨੀ ॥ ੩ ॥ ੬ ॥ ੧੩੫ ॥

੧ ਹੇ ਸਜਣੋ, ਸੰਤੋ, ਸਾਡੇ ਮਿਤਰੋ ! ਹਰੀ-ਨਾਮ ਤੋਂ ਬਿਨਾਂ ਮਨੁਖ ਅਨਿੱਤ ਹੀ ਰਹਿੰਦਾ ਹੈ (ਸਦੀਵੀ ਜੀਵਨ ਨਹੀਂ ਮਿਲਦਾ)।
੨ ਇਹ ਬ੍ਰਹਮ ਦੀ ਮਾਇਆ (ਰਜੋ ਸਤੋ ਤਮੋ) ਤਿੰਨਾਂ ਗੁਣਾਂ ਵਾਲੀ ਹੈ. ਦਸੋ ਇਸ ਤੋਂ ਕਿਵੇਂ ਬਚ ਕੇ ਪਾਰ ਹੋਈਏ। 'ਤ੍ਰੈ ਗੁਣ' ਲਈ ਦੇਖੋ ਪੰਨਾ ੩੯੯, ਫੁਟ ਨੋਟ †।
੩ ਔਖੀ ; ਜਿਸ ਵਿਚੋਂ ਲੰਘਣਾ ਔਖਾ ਹੈ।
੪ ਮੂਲ ਗੱਲ, ਅਸਲ ਗੱਲ ; ਨਚੋੜ।
੫ ਨਾਮ ਰੂਪ ਅਮੋਲਕ ਖ਼ਜ਼ਾਨਾ ਸਿਮਰੀਏ ਤਾਂ ਮਨ (ਜੋ ਹੀਰੇ ਵਤ ਅਮੋਲਕ ਹੈ) ਸਰਚਦਾ ਹੈ।
੬ ਗੁਰੂ ਦੀ ਕਿਰਪਾ ਨਾਲ।
੭ ਨਾਮ ਦੇ ਪਿਆਰ ਨਾਲ ਇਹ ਮਨ ਰੱਜ ਗਿਆ, ਮੁੜ ਕੇ ਮੈਂ ਕਿਧਰੇ ਨਹੀਂ ਦੌੜਦਾ।
੮ ਮਾਲਕ।
੯ ਰਾਤ ਦਿਨ।
੧੦ ਜੋ ਝਟ ਪਟ ਬਣਾ ਕੇ ਖਪਾਉਣ ਵਾਲਾ ਹੈ. ਉਸ ਤੋਂ ਮੈਂ ਤੈਨੂੰ ਡਰਾਉਂਦਾ ਹਾਂ।
੧੧ ਤਾਂ ਕਿਸੇ ਹੋਰ ਨੂੰ ਮੈਂ ਚਿਤ ਵਿਚ ਨਹੀਂ ਲਿਆਉਂਦਾ, ਪਸੰਦ ਨਹੀਂ ਕਰਦਾ।
੧੨ ਦਾਸ ਨਾਨਕ ਨੂੰ ਪ੍ਰਭੂ ਨੇ ਆਪ ਸਿਰੋਪਾਉ ਦਿੱਤਾ ਹੈ—ਭਰਮ ਤੇ ਡਰ ਦੂਰ ਕਰ ਕੇ ਇਹ ਮੈਂ ਲਿਖਦਾ ਹਾਂ।
੧੩ ਚਾਰੇ ਵਰਨ (ਬ੍ਰਾਹਮਣ, ਖਤਰੀ, ਵੈਸ਼, ਸੂਦਰ), ਚਹੁਆਂ (ਵਰਨਾਂ) ਦੇ ਚੰਗੇ ੨ ਆਦਮੀ ਜਿਨ੍ਹਾਂ ਦੇ ਹਥ ਵਿਚ ਛੇ ਸ਼ਾਸਤਰ ਹਨ, ਬਾਂਕੇ, ਚਤੁਰ, ਸੋਹਣੇ ਅਤੇ ਸਿਆਣੇ—ਇਨ੍ਹਾਂ ਸਾਰਿਆਂ ਨੂੰ ਪੰਜਾਂ (ਕਾਮਾਦਿ) ਨੇ ਮੋਹ ਕੇ ਛਲਿਆ ਹੈ।
੧੪ (ਉਤੇ ਦਸੇ ਕਾਮ ਕ੍ਰੋਧ ਆਦਿ) ਪੰਜ ਬਹਾਦਰ।
੧੫ ਜਿਸ ਨੇ ਇਨ੍ਹਾਂ ਪੰਜਾਂ ਨੂੰ ਮਾਰ ਕੇ ਪਾੜ ਕੇ ਦੂਰ ਕੀਤਾ ਹੈ, ਉਹ ਇਸ ਸਮੇਂ ਦਾ ਪੂਰਨ ਮਨੁਖ ਹੈ।
੧੬ (ਇਹ ਕਾਮਾਦਿ) ਵਡੀ ਧਾੜ ਹਨ, ਜੋ ਵਸੇਂ ਵਸੇਂ ਨਸਦੇ ਨਹੀਂ ; ਇਨ੍ਹਾਂ ਦੀ ਫ਼ੌਜ ਤਕੜੀ ਹੌਸਲੇ ਵਾਲੀ ਹੈ।
੧੭ ਦਲ ਕੇ ਦੂਰ ਕੀਤਾ ਹੈ।
੧੮ ਓਟ ਵਿਚ, ਆਸਰੇ। ਉਸ ਸੇਵਕ ਨੇ ਇਨ੍ਹਾਂ (ਪੰਜਾਂ) ਨੂੰ ਨਾਸ ਕੀਤਾ ਹੈ, ਜੋ ਸਾਧ-ਸੰਗਤ ਦੀ ਓਟ ਵਿਚ ਹੈ।
੧੯ ਆਤਮਾ ਲਈ ਚੰਗੀ ਚੀਜ਼ ਹਰੀ ਦੀ ਉਤਮ ਕਥਾ ਹੈ ; ਹੋਰ ਸਾਰੇ ਸਵਾਦ ਫਿਕੇ ਹਨ।
੨੦ ਛੇ ਸ਼ਾਸਤਰਾਂ ਦੇ ਜਾਨਣ ਵਾਲੇ। ਰਾਗ ਵਿਦਿਆ ਦੇ ਬਹੁਤ ਗੁਣੀ ਅਤੇ ਛੇ ਸ਼ਾਸਤਰਾਂ ਦੇ ਜਾਨਣ ਵਾਲੇ ਮੁਨੀ-ਜਨ (ਹਰੀ-ਕਥਾ ਤੋਂ ਬਿਨਾਂ) ਹੋਰ ਕੁਝ ਵੀ ਯੋਗ ਗਲ ਨਹੀਂ ਮੰਨਦੇ। ਲਾਈਕੀ=ਲਾਇਕੀ, ਯੋਗਤਾ।
੨੧ ਵਿਖ+ਅਰੀ=ਵਿਸ਼ਿਆਂ ਦੀ ਵੈਰਨ, antibote to passion. । ਇਹ ਹਰੀ-ਕਥਾ ਵਿਸ਼ੇ ਮਾਰਨ ਵਾਲੀ, ਹੋਰਨਾਂ ਕਥਾ ਤੋਂ ਨਿਆਰੀ, ਅਕੱਥ ਤੇ ਸ਼ਾਂਤੀ ਦੇਣ ਵਾਲੀ ਸਾਧ-ਸੰਗਤ ਵਿਚ ਪੀਤੀ ਜਾਂਦੀ ਹੈ। (ਇਥੇ ਹਰੀ-ਕਥਾ ਨੂੰ ਇਕ ਰਸ ਦੇ ਤੌਰ ਤੇ ਲਿਆ ਹੈ।)
੨੨ (ਹਰੀ ਕਥਾ ਜੋ ਬਾਣੀ ਹੈ) ਉਹ ਸਾਡੀ ਪਿਆਰੀ ਹੈ, ਅੰਮ੍ਰਿਤ ਦੀ ਧਾਰਾ ਹੈ ; ਗੁਰੂ ਇਸ ਧਾਰਾ ਨੂੰ ਮੇਰੇ ਹਿਰਦੇ ਵਲ ਹੀ ਵਗਾਈ ਜਾਂਦਾ ਹੈ, ਪਰੇ ਨਹੀਂ ਹਟਾ ਲਿਜਾਂਦਾ।
੨੩ ਇਹ ਬਾਣੀ ਕਰਤਾਰ ਦੇ ਪਿਆਰ ਨਾਲ ਰੰਗੀ ਹੋਈ ਹੈ, ਇਸ ਲਈ ਇਸ ਦੁਆਰਾ ਕਰਤਾਰ ਦਾ ਦਰਸ਼ਨ ਤੇ ਉਸ ਦੀ ਛੁਹ ਮਿਲਦੀ ਹੈ ਅਤੇ ਮਨੁਖ ਰਸੀਆ ਤੇ ਸੁਖੀ ਹੁੰਦਾ ਹੈ।
੨੪ ਜੇ ਛਿਨ ਭਰ ਇਸ ਬਾਣੀ ਨੂੰ ਉਚਾਰੀਏ ਤਾਂ ਗੁਰੂ ਤਕ ਪਹੁੰਚ (ਗਮਤਾ) ਹੋ ਜਾਂਦੀ ਹੈ, ਤੇ ਜੇ ਸੁਆਸ ਸੁਆਸ ਜਪੀਏ ਤਾਂ ਜਮ ਨਹੀਂ ਪੋਂਹਦਾ, ਅਤੇ ਹਰੀ ਗਲੇ ਵਿਚ ਤੇ ਹਿਰਦੇ ਵਿਚ ਹਾਰ ਵਾਕਰ ਪ੍ਰੋਇਆ ਰਹਿੰਦਾ ਹੈ ; ਭਾਵ ਬਾਹਰ ਅੰਦਰ ਅੰਗ ਸੰਗ ਰਹਿੰਦਾ ਹੈ।
੨੫ ਸਾਧ-ਸੰਗਤ ਰੰਗੀ ਹੈ। ਇਸ ਵਿਚ ਹਰ ਵਕਤ "ਗੋਵਿੰਦ ਗੋਵਿੰਦ" ਹੀ ਗਾਇਆ ਜਾਂਦਾ ਹੈ ਤੇ ਏਹੋ ਬਿਆਨ ਕੀਤਾ ਜਾਂਦਾ ਹੈ। ਚਲਦਿਆਂ, ਬਹਿੰਦਿਆਂ, ਸੌਂਦਿਆਂ ਹਰੀ-ਜਸ ਹੀ ਹੁੰਦਾ ਰਹਿੰਦਾ ਹੈ, ਤੇ ਤਨ ਮਨ ਵਿਚ ਹਰੀ ਦੇ ਚਰਨ ਹੀ ਸਮਾਏ ਰਹਿੰਦੇ ਹਨ। ਮੈਂ ਹੋਲਾ (ਨੀਚ, ਹੋਛਾ) ਹਾਂ, ਤੂੰ ਵੱਡਾ ਭਾਰਾ ਮਾਲਕ ਹੈਂ, ਮੈਂ ਤੇਰੀ ਸ਼ਰਨ ਤਕੀ ਹੈ।

---

* ਮਨ ਦੀ ਭਟਕਣ ਨਾਮ ਦੇ ਪਿਆਰ ਨਾਲ ਹੀ ਮਿਟ ਸਕਦੀ ਹੈ।

† ਕਾਮ ਕ੍ਰੋਧ ਆਦਿ ਦੇ ਮਾਰਨ ਲਈ ਭੀ ਸਾਧ-ਸੰਗਤ ਵਿਚ ਵਿਚਰਨ ਵਾਲਾ ਨਾਮ ਦਾ ਰਸੀਆ ਹੀ ਸਮ੍ਰਥ ਹੈ।

‡ ਅਸਲ ਸਵਾਦ ਨਾਮ ਦੀ ਕਥਾ ਵਿਚ ਹੈ।

§ ਇਹ ਨਾਮ ਦੀ ਲਹਿਰ ਗੁਰਬਾਣੀ ਦੁਆਰਾ ਮਨੁਖ ਦੇ ਹਿਰਦੇ ਵਿਚ ਵਗਦੀ ਤੇ ਹਰੀ ਨਾਲ ਜੋੜ ਰਖਦੀ ਹੈ।

¶ ਸਾਧ-ਸੰਗਤ ਦੀ ਮਹਿਮਾ।

ਰਾਗੁ ਆਸਾ ਮਹਲਾ ੫* ਘਰੁ ੧੨

੧ ੴ ਸਤਿਗੁਰ ਪ੍ਰਸਾਦਿ ॥ ॥ [੧]ਤਿਆਗਿ ਸਗਲ ਸਿਆਨਪਾ ਭਜੁ ਪਾਰਬ੍ਰਹਮ ਨਿਰੰਕਾਰੁ ॥ ਏਕ ਸਾਚੇ ਨਾਮ ਬਾਝਹੁ ਸਗਲ ਦੀਸੈ ਛਾਰੁ[੨] ॥ ੧ ॥ ਸੋ ਪ੍ਰਭੁ ਜਾਣੀਐ ਸਦ ਸੰਗਿ ॥ [੩]ਗੁਰ ਪ੍ਰਸਾਦੀ ਬੂਝੀਐ ਏਕ ਹਰਿ ਕੈ ਰੰਗਿ ॥ ੧ ॥ ਰਹਾਉ ॥ [੪]ਸਰਣਿ ਸਮਰਥ ਏਕ ਕੇਰੀ ਦੂਜਾ ਨਾਹੀ ਠਾਉ ॥ [੫]ਮਹਾ ਭਉਜਲੁ ਲੰਘੀਐ ਸਦਾ ਹਰਿ ਗੁਣ ਗਾਉ ॥ ੨ ॥ [੬]ਜਨਮ ਮਰਣੁ ਨਿਵਾਰੀਐ ਦੁਖੁ ਨ ਜਮਪੁਰਿ ਹੋਇ ॥ ਨਾਮੁ ਨਿਧਾਨੁ[੭] ਸੋਈ ਪਾਏ ਕ੍ਰਿਪਾ ਕਰੇ ਪ੍ਰਭੁ ਸੋਇ ॥ ੩ ॥ ਏਕ ਟੇਕ ਅਧਾਰੁ[੮] ਏਕੋ ਏਕ ਕਾ ਮਨਿ ਜੋਰੁ ॥ ਨਾਨਕ ਜਪੀਐ ਮਿਲਿ ਸਾਧਸੰਗਤਿ ਹਰਿ ਬਿਨੁ ਅਵਰੁ ਨ ਹੋਰੁ ॥ ੪ ॥ ੧ ॥ ੧੩੬ ॥ ਆਸਾ ਮਹਲਾ ੫ ॥ ਜੀਉ ਮਨੁ ਤਨੁ ਪ੍ਰਾਨ ਪ੍ਰਭ ਕੇ ਦੀਏ [੯]ਸਭਿ ਰਸ ਭੋਗ ॥ [੧੦]ਦੀਨ ਬੰਧਪ ਜੀਅ ਦਾਤਾ ਸਰਣਿ ਰਾਖਣ ਜੋਗੁ ॥ ੧ ॥ ਮੇਰੇ ਮਨ ਧਿਆਇ ਹਰਿ ਹਰਿ ਨਾਉ ॥ [੧੧]ਹਲਤਿ ਪਲਤਿ ਸਹਾਇ ਸੰਗੇ ਏਕ ਸਿਉ ਲਿਵ ਲਾਉ ॥ ੧ ॥ ਰਹਾਉ ॥ ਬੇਦ ਸਾਸਤ੍ਰ ਜਨ ਧਿਆਵਹਿ ਤਰਣ ਕਉ ਸੰਸਾਰੁ ॥ ਕਰਮ ਧਰਮ ਅਨੇਕ ਕਿਰਿਆ ਸਭ ਊਪਰਿ ਨਾਮੁ ਅਚਾਰੁ[੧੨] ॥ ੨ ॥ ਕਾਮੁ ਕ੍ਰੋਧੁ ਅਹੰਕਾਰੁ ਬਿਨਸੈ ਮਿਲੈ ਸਤਿਗੁਰ ਦੇਵ ॥ ਨਾਮੁ ਦ੍ਰਿੜੁ ਕਰਿ ਭਗਤਿ ਹਰਿ ਕੀ ਭਲੀ ਪ੍ਰਭ ਕੀ ਸੇਵ ॥ ੩ ॥ [੧੩]ਚਰਣ ਸਰਣ ਦਇਆਲ ਤੇਰੀ ਤੂੰ ਨਿਮਾਣੇ ਮਾਣੁ ॥ ਜੀਅ ਪ੍ਰਾਣ ਅਧਾਰੁ ਤੇਰਾ ਨਾਨਕ ਕਾ ਪ੍ਰਭੁ ਤਾਣੁ ॥ ੪ ॥ ੨ ॥ ੧੩੭ ॥ ਆਸਾ ਮਹਲਾ ੫ ॥ ਡੋਲਿ ਡੋਲਿ ਮਹਾ ਦੁਖੁ ਪਾਇਆ ਬਿਨਾ ਸਾਧੂ ਸੰਗ ॥ [੧੪]ਖਾਟਿ ਲਾਭੁ ਗੋਬਿੰਦ ਹਰਿ ਰਸੁ ਪਾਰਬ੍ਰਹਮ ਇਕ ਰੰਗ ॥ ੧ ॥ ਹਰਿ ਕੋ ਨਾਮੁ ਜਪੀਐ ਨੀਤਿ ॥ ਸਾਸਿ ਸਾਸਿ ਧਿਆਇ ਸੋ ਪ੍ਰਭੁ ਤਿਆਗਿ ਅਵਰ ਪਰੀਤਿ ॥ ੧ ॥ ਰਹਾਉ ॥ ਕਰਣ ਕਾਰਣ ਸਮਰਥ ਸੋ ਪ੍ਰਭੁ ਜੀਅ ਦਾਤਾ ਆਪਿ ॥ ਤਿਆਗਿ ਸਗਲ ਸਿਆਣਪਾ ਆਠ ਪਹਰ ਪ੍ਰਭੁ ਜਾਪਿ ॥ ੨ ॥ ਮੀਤੁ ਸਖਾ ਸਹਾਇ ਸੰਗੀ ਊਚ ਅਗਮ[੧੫] ਅਪਾਰੁ ॥ ਚਰਣ ਕਮਲ ਬਸਾਇ ਹਿਰਦੈ ਜੀਅ ਕੋ ਆਧਾਰੁ ॥ ੩ ॥ ਕਰਿ ਕਿਰਪਾ ਪ੍ਰਭ ਪਾਰਬ੍ਰਹਮ ਗੁਣ ਤੇਰਾ ਜਸੁ ਗਾਉ ॥ ਸਰਬ ਸੂਖ ਵਡੀ ਵਡਿਆਈ ਜਪਿ ਜੀਵੈ ਨਾਨਕੁ ਨਾਉ ॥ ੪ ॥ ੩ ॥ ੧੩੮ ॥ ਆਸਾ ਮਹਲਾ ੫ ॥ [੧੬]ਉਦਮੁ ਕਰਉ ਕਰਾਵਹੁ ਠਾਕੁਰ ਪੇਖਤ ਸਾਧੂ ਸੰਗਿ ॥ ਹਰਿ ਹਰਿ ਨਾਮੁ ਚਰਾਵਹੁ ਰੰਗਨਿ ਆਪੇ ਹੀ ਪ੍ਰਭ ਰੰਗਿ ॥ ੧ ॥ ਮਨ ਮਹਿ ਰਾਮ ਨਾਮਾ ਜਾਪਿ ॥ ਕਰਿ ਕਿਰਪਾ ਵਸਹੁ ਮੇਰੈ ਹਿਰਦੈ [੧੭]ਹੋਇ ਸਹਾਈ ਆਪਿ ॥ ੧ ॥ ਰਹਾਉ ॥ ਸੁਣਿ

੧ ਛੱਡ ਦਿਹ ਸਾਰੀਆਂ ਚਤੁਰਾਈਆਂ ।

੨ ਸੁਆਹ, ਤੁੱਛ ।

੩ ਗੁਰੂ ਦੀ ਕਿਰਪਾ ਦੁਆਰਾ ਇਕ ਹਰੀ ਨੂੰ ਪਿਆਰ ਕਰਨ ਨਾਲ (ਉਸ ਦਾ ਅੰਗ ਸੰਗ ਹੋਣਾ) ਸਮਝ ਆਉਂਦਾ ਹੈ ।

੪ ਇੱਕੋ ਦੀ ਸ਼ਰਨ ਤਾਕਤ ਵਾਲੀ ਹੈ, ਹੋਰ ਕੋਈ ਥਾਂ ਨਹੀਂ ।

੫ ਸੰਸਾਰ ਦਾ ਵੱਡਾ ਸਾਗਰ ।

੬ (ਇਉਂ ਕਰਨ ਨਾਲ) ਆਵਾਗਉਣ ਮਿਟਦਾ ਹੈ ਅਤੇ ਜਮਪੁਰੀ (ਭਾਵ ਧਰਮ-ਰਾਜ ਦੇ ਦਰਬਾਰ ਵਿਚ) ਦੁਖ ਨਹੀਂ ਹੁੰਦਾ ।

੭ ਜੋ ਨਿਧੀਆਂ ਦਾ ਘਰ ਹੈ, ਸਾਰੇ ਸੁਖਾਂ ਦਾ ਖ਼ਜ਼ਾਨਾ ਹੈ । 'ਨਿਧੀਆਂ' ਲਈ ਦੇਖੋ ਪੰਨਾ ੩੫੩, ਫੁਟ ਨੋਟ * ।

੮ ਆਸਰਾ ।

੯ ਸਾਰੇ ਸਵਾਦ ਅਤੇ ਉਨ੍ਹਾਂ ਨੂੰ ਪੂਰਾ ਕਰਨ ਦੇ ਸਮਿਆਨ (ਖਾਣੇ ਆਦਿ) ।

੧੦ ਉਹੀ ਗਰੀਬਾਂ ਦਾ ਸੰਬੰਧੀ, ਜੀਅਦਾਨ ਦੇਣ ਵਾਲਾ, ਅਤੇ ਆਪਣੀ ਪਨਾਹ ਵਿਚ ਰਖਣ ਦੇ ਸਮ੍ਰਥ ਹੈ ।

੧੧ ਲੋਕ ਪਰਲੋਕ ਵਿਚ ; ਇਸ ਜਹਾਨ ਵਿਚ ਅਤੇ ਅਗਲੇ ਜਹਾਨ ਵਿਚ ।

੧੨ ਕਰਨ ਜੋਗ ਕੰਮ, ਸ੍ਰੇਸ਼ਟ ਕਰਮ ।

੧੩ ਹੇ ਦਿਆਲੂ ! ਤੇਰੇ ਚਰਨਾਂ ਦੀ ਸ਼ਰਨ ਲਈ ਹੈ।

੧੪ ਖਟ ਲੈ ਲਾਹਾ ਹਰੀ-ਗੋਬਿੰਦ-ਪਾਰਬ੍ਰਹਮ ਦੇ ਨਾਮ ਨੂੰ ਇਕ-ਰਸ ਹੋ ਕੇ ਜਪਣ ਨਾਲ ।

੧੫ ਜਿਸ ਤਕ ਕਿਸੇ ਦੀ ਪਹੁੰਚ ਨਾ ਹੋਵੇ ।

੧੬ ਹੇ ਮਾਲਕ ਜੀ ! ਸਾਧ-ਸੰਗਤ ਦੇ ਦਰਸ਼ਨ ਕਰਨ ਨਾਲ ਮੈਂ ਉੱਦਮ ਕਰਾਂ, ਜੇ ਤੁਸੀਂ ਕਰਾਵੋ । ਆਪੇ ਹੀ ਹਰੀ-ਨਾਮ ਰੂਪ ਰੰਗਣ ਚਾੜ੍ਹੋ, ਹੇ ਪ੍ਰਭੂ ! ਰੰਗ ਵਿਚ ਆ ਕੇ (ਮੌਜ ਵਿਚ ਆ ਕੇ) ।

੧੭ ਆਪ ਸਹਾਈ ਹੋ ਕੇ ।

---

* ਇਨ੍ਹਾਂ ਪੰਜਾਂ ਚੌਪਦਿਆਂ ਵਿਚ ਹਰਿ-ਨਾਮ ਜਪਣ ਦੇ ਲਾਭ ਦਸੇ ਹਨ । ਪਹਿਲੇ ਵਿਚ ਦਸਿਆ ਹੈ ਕਿ ਨਾਮ ਤੋਂ ਬਿਨਾਂ ਸਭ ਰਸ ਛਾਰ ਹਨ ; ਨਾਮ ਹੀ ਜਨਮ ਮਰਨ ਕਟ ਕੇ ਪਾਰ ਲੰਘਾਉਂਦਾ ਹੈ । ਦੂਜੇ ਵਿਚ ਨਾਮ ਨੂੰ ਹਲਤ-ਪਲਤ ਦਾ ਸਹਾਈ ਦਸਿਆ ਹੈ, ਅਤੇ ਵੇਦ ਸ਼ਾਸਤਰ, ਕਰਮ ਧਰਮ ਕਿਰਿਆ ਆਦਿ ਤੋਂ ਵਧ ਚੜ੍ਹ ਕੇ ਸਹਾਈ ਦਸਿਆ ਹੈ । ਤੀਜੇ ਵਿਚ ਨਾਮ ਨੂੰ ਅਸਲ ਮਿਤਰ ਸਖਾ ਸਹਾਈ ਕਰਕੇ ਦਿਖਾਇਆ ਹੈ, ਕਿਉਂਕਿ ਇਹ ਮਿਤਰ ਸਖਾ ਸਰਬ-ਸਮਰਥ, ਜੀਅ-ਦਾਤਾ, ਅਤੇ ਜੀਅ ਦਾ ਅਧਾਰ ਹੈ । ਚੌਥੇ ਤੇ ਪੰਜਵੇਂ ਵਿਚ ਸਨਮੁਖ ਹੋ ਕੇ ਐਸੇ ਹਰੀ ਦੇ ਦਰਸ਼ਨਾਂ ਲਈ ਤਾਂਘ ਪ੍ਰਗਟ ਕੀਤੀ ਹੈ ।

ਸੁਣਿ ਨਾਮੁ ਤੁਮਾਰਾ ਪ੍ਰੀਤਮ ਪ੍ਰਭੁ ਪੇਖਨ[੧] ਕਾ ਚਾਉ ॥ ਦਇਆ ਕਰਹੁ [੨]ਕਿਰਮ ਅਪੁਨੇ ਕਉ ਇਹੈ ਮਨੋਰਥੁ ਸੁਆਉ[੩] ॥੨॥ ਤਨੁ ਧਨੁ ਤੇਰਾ ਤੂੰ ਪ੍ਰਭੁ ਮੇਰਾ ਹਮਰੈ ਵਸਿ ਕਿਛੁ ਨਾਹਿ ॥ ਜਿਉ ਜਿਉ ਰਾਖਹਿ ਤਿਉ ਤਿਉ ਰਹਣਾ ਤੇਰਾ ਦੀਆ ਖਾਹਿ ॥ ੩ ॥ ਜਨਮ ਜਨਮ ਕੇ ਕਿਲਵਿਖ[੪] ਕਾਟੈ ਮਜਨੁ[੫] ਹਰਿਜਨ ਧੂਰਿ ॥ [੬]ਭਾਇ ਭਗਤਿ ਭਰਮ ਭਉ ਨਾਸੈ ਹਰਿ ਨਾਨਕ ਸਦਾ ਹਜੂਰਿ ॥ ੪ ॥ ੪ ॥ ੧੩੯ ॥ ਆਸਾ ਮਹਲਾ ੫ ॥ ਅਗਮ[੭] ਅਗੋਚਰੁ[੮] ਦਰਸੁ ਤੇਰਾ ਸੋ ਪਾਏ ਜਿਸੁ ਮਸਤਕਿ[੯] ਭਾਗੁ ॥ ਆਪਿ [੧੦]ਕ੍ਰਿਪਾਲਿ ਕ੍ਰਿਪਾ ਪ੍ਰਭਿ ਧਾਰੀ ਸਤਿਗੁਰਿ ਬਖਸਿਆ ਹਰਿਨਾਮੁ ॥ ੧ ॥ ਕਲਿਜੁਗੁ ਉਧਾਰਿਆ ਗੁਰਦੇਵ ॥ ਮਲ ਮੂਤ ਮੂੜ ਜਿ ਮੁਘਦ[੧੧] ਹੋਤੇ ਸਭਿ ਲਗੇ ਤੇਰੀ ਸੇਵ ॥ ੧ ॥ ਰਹਾਉ ॥ ਤੂ ਆਪਿ ਕਰਤਾ ਸਭ ਸ੍ਰਿਸਟਿ ਧਰਤਾ[੧੨] ਸਭ ਮਹਿ ਰਹਿਆ ਸਮਾਇ ॥ [੧੩]ਧਰਮ ਰਾਜਾ ਬਿਸਮਾਦੁ ਹੋਆ ਸਭ ਪਈ ਪੈਰੀ ਆਇ ॥ ੨ ॥ [੧੪]ਸਤਜੁਗੁ ਤ੍ਰੇਤਾ ਦੁਆਪਰੁ ਭਣੀਐ ਕਲਿਜੁਗੁ ਊਤਮੋ ਜੁਗਾ ਮਾਹਿ ॥ ਅਹਿਕਰੁ ਕਰੇ ਸੁ ਅਹਿਕਰੁ ਪਾਏ ਕੋਈ ਨ ਪਕੜੀਐ ਕਿਸੈ ਥਾਇ ॥ ੩ ॥ ਹਰਿ ਜੀਉ ਸੋਈ ਕਰਹਿ ਜਿ ਭਗਤ ਤੇਰੇ ਜਾਚਹਿ[੧੫] ਏਹੁ ਤੇਰਾ ਬਿਰਦੁ[੧੬] ॥ ਕਰ[੧੭] ਜੋੜਿ ਨਾਨਕ ਦਾਨੁ ਮਾਗੈ ਅਪਣਿਆ ਸੰਤਾ ਦੇਹਿ ਹਰਿ ਦਰਸੁ ॥ ੪ ॥ ੫ ॥ ੧੪੦ ॥

ਰਾਗੁ ਆਸਾ ਮਹਲਾ ੫* ਘਰੁ ੧੩

ੴ ਸਤਿਗੁਰ ਪ੍ਰਸਾਦਿ ॥

॥ [੧੮]ਸਤਿਗੁਰ ਬਚਨ ਤੁਮ੍ਹਾਰੇ ॥ ਨਿਰਗੁਣ ਨਿਸਤਾਰੇ ॥ ੧ ॥ ਰਹਾਉ ॥ [੧੯]ਮਹਾ ਬਿਖਾਦੀ ਦੁਸਟ ਅਪਵਾਦੀ ਤੇ ਪੁਨੀਤ ਸੰਗਾਰੇ ॥ ੧ ॥ ਜਨਮ ਭਵੰਤੇ ਨਰਕਿ ਪੜੰਤੇ ਤਿਨ੍ਹ ਕੇ ਕੁਲ ਉਧਾਰੇ ॥ ੨ ॥ ਕੋਇ ਨ ਜਾਨੈ ਕੋਇ ਨ ਮਾਨੈ ਸੇ ਪਰਗਟੁ ਹਰਿ ਦੁਆਰੇ ॥ ੩ ॥ ਕਵਨ ਉਪਮਾ ਦੇਉ ਕਵਨ ਵਡਾਈ ਨਾਨਕ [੨੦]ਖਿਨੁ ਖਿਨੁ ਵਾਰੇ ॥ ੪ ॥ ੧ ॥ ੧੪੧ ॥ ਆਸਾ ਮਹਲਾ ੫ ॥ [੨੧]ਬਾਵਰ ਸੋਇ ਰਹੇ ॥ ੧ ॥ ਰਹਾਉ ॥ ਮੋਹ ਕੁਟੰਬ ਬਿਖੈ ਰਸ ਮਾਤੇ ਮਿਥਿਆ ਗਹਨ[੨੨] ਗਹੇ ॥ ੧ ॥ [੨੩]ਮਿਥਨ ਮਨੋਰਥ ਸੁਪਨ ਆਨੰਦ ਉਲਾਸ ਮਨਿਮੁਖਿ ਸਤਿ ਕਹੇ ॥ ੨ ॥ [੨੪]ਅੰਮ੍ਰਿਤੁ ਨਾਮੁ ਪਦਾਰਥੁ ਸੰਗੇ ਤਿਲੁ ਮਰਮੁ ਨ ਲਹੇ ॥ ੩ ॥ ਕਰਿ ਕਿਰਪਾ ਰਾਖੇ ਸਤਿਸੰਗੇ ਨਾਨਕ ਸਰਣਿ ਆਹੇ[੨੫] ॥ ੪ ॥ ੨ ॥ ੧੪੨ ॥ ਆਸਾ ਮਹਲਾ ੫ ਤਿਪਦੇ ॥ [੨੬]ਓਹਾ ਪ੍ਰੇਮ ਪਿਰੀ ॥ ੧ ॥ ਰਹਾਉ ॥ [੨੭]ਕਨਿਕ ਮਾਣਿਕ ਗਜਮੋਤੀਅਨ ਲਾਲਨ ਨਹ ਨਾਹ ਨਹੀ ॥ ੧ ॥ ਰਾਜ ਨ ਭਾਗ ਨ ਹੁਕਮ ਨ ਸਾਦਨ[੨੮] ॥ [੨੯]ਕਿਛੁ ਕਿਛੁ ਨ ਚਾਹੀ ॥ ੨ ॥

੧ ਦੇਖਣ ।
੨ ਆਪਣੇ ਕੀੜੇ ਨੂੰ, ਨਚੀਜ਼ ਜੀਵ ਨੂੰ ।
੩ ਸੁਆਰਥ ; ਪ੍ਰਯੋਜਨ ।
੪ ਪਾਪ ।
੫ ਇਸ਼ਨਾਨ । ਹਰੀ-ਜਨ ਦੀ ਚਰਨ-ਧੂੜ ਵਿਚ ਨ੍ਹਾਉਣਾ ਜਨਮ ਜਨਮਾਂਤਰਾਂ ਦੇ ਪਾਪ ਕਟਦਾ ਹੈ ।
੬ ਉਸ ਦੀ ਪ੍ਰੇਮਾ ਭਗਤੀ ਨਾਲ ਵਹਿਮ ਤੇ ਡਰ ਦੂਰ ਹੁੰਦਾ ਹੈ ।
੭ ਪਹੁੰਚ ਤੋਂ ਪਰੇ ।
੮ ਜੋ ਇੰਦ੍ਰਿਆਂ ਦਾ ਵਿਸ਼ਾ ਨਹੀਂ ; ਭਾਵ ਜੋ ਅੱਖਾਂ ਨਾਲ ਦਿਸਦਾ ਨਹੀਂ, ਹਥਾਂ ਨਾਲ ਛੁਹਿਆ ਨਹੀਂ ਜਾ ਸਕਦਾ, ਆਦਿ ।
੯ ਮੱਥੇ ਤੇ ।
੧੦ ਇਥੇ 'ਕ੍ਰਿਪਾਲਿ', 'ਪ੍ਰਭਿ' ਅਤੇ 'ਸਤਿਗੁਰਿ' ਦੇ ਅੰਤ ਜੋ ਸਿਹਾਰੀ ਹੈ, ਇਹ ਭੂਤ-ਕਾਲ ਕ੍ਰਿਆ (ਧਾਰੀ) ਦੇ ਕਰਤਾ ਹੋਣ ਕਰਕੇ ਆਈ ਹੈ । ਦੇਖੋ ਨੇਮ ੨੦ (ੳ) ।
੧੧ ਮੂਰਖ ।
੧੨ ਧਰਤ੍ਰੀ, ਧਾਰਨ ਵਾਲਾ । ਸਾਰੀ ਸ੍ਰਿਸ਼ਟੀ ਦੇ ਧਾਰਨ ਵਾਲਾ ।
੧੩ ਧਰਮ-ਰਾਜਾ ਹਰਾਨ ਹੋ ਗਿਆ ਜਦ ਸਾਰੀ ਸ੍ਰਿਸ਼ਟੀ ਹਰੀ ਦੇ ਚਰਨੀਂ ਆ ਲੱਗੀ । ਧਰਮ-ਰਾਜ ਨੂੰ ਖਿਆਲ ਸੀ ਕਿ ਕਲਿਜੁਗ ਵਿਚ ਸ੍ਰਿਸ਼ਟੀ ਰੱਬ ਨੂੰ ਵਿਸਾਰਣ ਕਰਕੇ ਉਹਦੇ ਹਥੋਂ ਨਰਕਾਂ ਦੀ ਭਾਗੀ ਬਣੇਗੀ, ਪਰ ਜਦ ਇਹਦੇ ਉਲਟ ਉਸ ਨੇ ਵੇਖਿਆ ਕਿ ਗੁਰੂ ਜੀ ਦੇ ਉੱਦਮ ਨਾਲ ਸਾਰੇ ਕਲਿਜੁਗੀ ਸਰੀਰ ਰੱਬ ਵਾਲੇ ਪਾਸੇ ਝੁਕ ਪਏ ਹਨ, ਤਾਂ ਉਹ ਹੈਰਾਨ ਹੋ ਗਿਆ ।
੧੪ (ਅਗੇ ਤਾਂ) ਸਤਜੁਗ, ਤ੍ਰੇਤਾ ਤੇ ਦੁਆਪਰ ਨੂੰ ਉੱਤਮ ਜੁਗ ਆਖਦੇ ਸਨ, (ਪਰ ਹੁਣ) ਜੁਗਾਂ ਵਿਚ ਸਭ ਤੋਂ ਚੰਗਾ ਜੁਗ ਕਲਿਜੁਗ ਆਖਿਆ ਜਾਵੇਗਾ, (ਕਿਉਂਕਿ ਇਸ ਵਿਚ) ਜੋ ਕੋਈ ਏਸ ਹਥ ਕਰਦਾ ਹੈ, ਉਹ ਉਸੇ ਹਥ ਪਾਉਂਦਾ ਹੈ, ਕੋਈ ਆਦਮੀ ਕਿਸੇ ਹੋਰ ਦੀ ਥਾਂ ਨਹੀਂ ਪਕੜਿਆ ਜਾਂਦਾ । (ਹਰ ਕੋਈ ਆਪਣਾ ਕੀਤਾ ਆਪੇ ਪਾਂਦਾ ਹੈ । ਇਹ ਨਹੀਂ-ਜਿਵੇਂ ਪਹਿਲੇ ਜੁਗਾਂ ਵਿਚ ਸੀ-ਕਿ ਕਰੇ ਕੋਈ ਤੇ ਭਰੇ ਕੋਈ । "ਸਤਜੁਗ ਕਾ ਅਨਿਆਉਂ ਸੁਣ : ਇਕ ਫੇੜੇ ਸਭ ਜਗਤ ਮਰਾਵੇ । ਤ੍ਰੇਤੇ ਨਗਰੀ ਪੀੜੀਐ, ਦੁਆਪਰਿ ਵੰਸ ਕੁਵੰਸ ਕੁਹਾਵੈ । ਕਲਿਜੁਗਿ ਜੋ ਫੇੜੇ ਸੋ ਪਾਵੈ ।"-ਭਾਈ ਗੁਰਦਾਸ ।)
੧੫ ਮੰਗਦੇ ਹਨ, ਚਾਹੁੰਦੇ ਹਨ ।
੧੬ ਧਰਮ, ਕਰਤੱਵ ।
੧੭ ਹੱਥ ।
੧੮ ਹੇ ਸਤਿਗੁਰੂ ਜੀ ! ਆਪ ਦੇ ਵਚਨਾਂ ਨੇ ਨਿਰਗੁਣ ਲੋਕਾਂ ਨੂੰ ਤਾਰ ਦਿੱਤਾ ਹੈ ।
੧੯ ਜੋ ਵੱਡੇ ਫਸਾਦੀ, ਮਾੜੇ ਆਦਮੀ ਅਤੇ ਬਦ-ਜ਼ੁਬਾਨ (ਖੋਟੇ ਵਚਨ ਬੋਲਣ ਵਾਲੇ) ਸਨ, ਓਹ ਭੀ ਤੁਹਾਡੀ ਸੰਗਤ ਕਰ ਕੇ ਪਵਿੱਤਰ ਹੋ ਗਏ ।
੨੦ ਮੁੜ ਮੁੜ ਵਾਰਨੇ ਜਾਂਦਾ ਹਾਂ ।
੨੧ ਭੁਲੇ ਲੋਕ (ਗਾਫ਼ਲ ਹੋ ਕੇ) ਸਉਂ ਰਹੇ ਹਨ ।
੨੨ ਪਕੜ ਵਾਲੀਆਂ ਚੀਜ਼ਾਂ । ਟਬਰ ਦੇ ਮੋਹ ਅਤੇ ਵਿਸ਼ੇ ਦੇ ਰਸ ਵਿਚ ਮਤੇ ਹੋਇਆਂ ਨੇ ਝੂਠੀਆਂ ਪਕੜਾਂ ਪਕੜੀਆਂ ।
੨੩ ਜੋ ਝੂਠੇ ਆਸ਼ੇ, ਖ਼ੁਸ਼ੀਆਂ ਤੇ ਚਾਉ ਸੁਫ਼ਨੇ ਵਰਤੇ ਹਨ, ਉਨ੍ਹਾਂ ਨੂੰ ਮਨਮੁਖ ਲੋਕ ਸਚੇ ਆਖਦੇ ਹਨ ।
੨੪ ਜੋ ਅੰਮ੍ਰਿਤ-ਰੂਪ (ਅਮਰ ਕਰਨ ਵਾਲਾ ਤੇ ਮਿੱਠਾ) ਨਾਮ ਨਾਲ ਹੀ ਹੈ, ਉਸ ਦਾ ਤਿਲ ਭਰ ਭੇਦ ਨਹੀਂ ਲੈਂਦੇ ।
੨੫ ਹੈਨ । ਓਹੀ ਸਰਨ ਵਿਚ ਹਨ, ਜਿਨ੍ਹਾਂ ਨੂੰ ਹਰੀ ਨੇ ਕਿਰਪਾ ਕਰ ਕੇ ਸਤ-ਸੰਗਤ ਵਿਚ ਰਖਿਆ ਹੈ ।
੨੬ (ਮੈਨੂੰ ਤਾਂ) ਓਹੀ ਪਿਆਰੇ ਦਾ ਪ੍ਰੇਮ (ਚਾਹੀਦਾ ਹੈ) ।
੨੭ ਸੋਨਾ, ਰਤਨ, ਹਾਥੀ ਦੇ ਸਿਰ ਵਿਚੋਂ ਨਿਕਲੇ ਮੋਤੀ ਅਤੇ ਲਾਲ-ਨਹੀਂ, ਨਹੀਂ, ਨਹੀਂ (ਚਾਹੀਦੇ) ।
੨੮ [ਸਿ: ਘਰ] ਮਹਲ ।
੨੯ ਇਨ੍ਹਾਂ ਵਿਚੋਂ ਕੁਝ ਵੀ ਨਹੀਂ ਚਾਹੁੰਦਾ ।

* ਇਨ੍ਹਾਂ ਨਵਾਂ ਸ਼ਬਦਾਂ ਵਿਚ ਗੁਰੂ ਦੀ ਸੰਗਤ ਦੁਆਰਾ ਨਾਮ ਦੀ ਪ੍ਰਾਪਤੀ ਦਾ ਜ਼ਿਕਰ ਹੈ ।

[1]ਚਰਨਨ ਸਰਨਨ ਸੰਤਨ ਬੰਦਨ॥ ਸੁਖੋ ਸੁਖੁ ਪਾਹੀ॥ ਨਾਨਕ ਤਪਤਿ ਹਰੀ॥ ਮਿਲੇ ਪ੍ਰੇਮ ਪਿਰੀ ॥ ੩ ॥ ੩ ॥ ੧੪੩ ॥ ਆਸਾ ਮਹਲਾ ੫*॥ [2]ਗੁਰਹਿ ਦਿਖਾਇਓ ਲੋਇਨਾ॥ ੧॥ ਰਹਾਉ॥ [3]ਈਤਹਿ ਊਤਹਿ ਘਟਿ ਘਟਿ ਘਟਿ ਘਟਿ॥ ਤੂਹੀ ਤੂਹੀ ਮੋਹਿਨਾ॥ ੧॥ [4]ਕਾਰਨ ਕਰਨਾ ਧਾਰਨ ਧਰਨਾ॥ ਏਕੈ ਏਕੈ ਸੋਹਿਨਾ॥ ੨॥ [5]ਸੰਤਨ ਪਰਸਨ ਬਲਿਹਾਰੀ ਦਰਸਨ॥ ਨਾਨਕ ਸੁਖਿ ਸੁਖਿ ਸੋਇਨਾ॥ ੩॥ ੪॥ ੧੪੪ ॥ ਆਸਾ ਮਹਲਾ ੫ ॥ [6]ਹਰਿ ਹਰਿ ਨਾਮੁ ਅਮੋਲਾ॥ ਓਹੁ ਸਹਜਿ ਸੁਹੇਲਾ॥ ੧ ॥ ਰਹਾਉ॥ ਸੰਗਿ ਸਹਾਈ ਛੋਡਿ ਨ ਜਾਈ ਓਹੁ ਅਗਹ[7] ਅਤੋਲਾ ॥ ੧॥ ਪ੍ਰੀਤਮੁ ਭਾਈ ਬਾਪੁ ਮੋਰੋ ਮਾਈ ਭਗਤਨ ਕਾ ਓਲ੍ਹਾ[8] ॥ ੨॥ ਅਲਖੁ[9] ਲਖਾਇਆ ਗੁਰ ਤੇ ਪਾਇਆ ਨਾਨਕ ਇਹੁ ਹਰਿ ਕਾ ਚੋਲ੍ਹਾ[10] ॥ ੩॥ ੫॥ ੧੪੫॥ ਆਸਾ ਮਹਲਾ ੫॥ [11]ਆਪੁਨੀ ਭਗਤਿ ਨਿਬਾਹਿ ॥ ਠਾਕੁਰ ਆਇਓ ਆਹਿ॥ ੧॥ ਰਹਾਉ॥ ਨਾਮੁ ਪਦਾਰਥੁ ਹੋਇ ਸਕਾਰਥੁ ਹਿਰਦੈ ਚਰਨ ਬਸਾਹਿ ॥ ੧॥ [12]ਏਹ ਮੁਕਤਾ ਏਹ ਜੁਗਤਾ ਰਾਖਹੁ ਸੰਤਸੰਗਾਹਿ ॥ ੨॥ ਨਾਮੁ ਧਿਆਵਉ [13]ਸਹਜਿ ਸਮਾਵਉ ਨਾਨਕ ਹਰਿ ਗੁਨ ਗਾਹਿ[14]॥ ੩॥ ੬॥ ੧੪੬॥ ਆਸਾ ਮਹਲਾ ੫॥ [15]ਠਾਕੁਰ ਚਰਣ ਸੁਹਾਵੇ ॥ ਹਰਿ ਸੰਤਨ ਪਾਵੇ ॥ ੧॥ ਰਹਾਉ ॥ ਆਪੁ[16] ਗਵਾਇਆ ਸੇਵ ਕਮਾਇਆ [17]ਗੁਨ ਰਸਿ ਰਸਿ ਗਾਵੇ ॥ ੧॥ [18]ਏਕਹਿ ਆਸਾ ਦਰਸ ਪਿਆਸਾ ਆਨ ਨ ਭਾਵੇ॥ ੨॥ [19]ਦਇਆ ਤੁਹਾਰੀ ਕਿਆ ਜੰਤ ਵਿਚਾਰੀ ਨਾਨਕ ਬਲਿ ਬਲਿ ਜਾਵੇ॥ ੩॥ ੭॥ ੧੪੭॥ ਆਸਾ ਮਹਲਾ ੫॥ ਏਕੁ ਸਿਮਰਿ ਮਨ ਮਾਹੀ[20]॥ ੧॥ ਰਹਾਉ॥ ਨਾਮੁ ਧਿਆਵਹੁ ਰਿਦੈ ਬਸਾਵਹੁ ਤਿਸੁ ਬਿਨੁ ਕੋ ਨਾਹੀ॥ ੧॥ ਪ੍ਰਭ ਸਰਨੀ ਆਈਐ ਸਰਬ ਫਲ ਪਾਈਐ ਸਗਲੇ[21] ਦੁਖ ਜਾਹੀ॥ ੨॥ ਜੀਅਨ ਕੋ ਦਾਤਾ ਪੁਰਖੁ ਬਿਧਾਤਾ[22] ਨਾਨਕ [23]ਘਟਿ ਘਟਿ ਆਹੀ ॥ ੩॥ ੮॥ ੧੪੮॥ ਆਸਾ ਮਹਲਾ ੫ ॥ ਹਰਿ ਬਿਸਰਤ ਸੋ ਮੂਆ॥ ੧॥ ਰਹਾਉ ॥ ਨਾਮੁ ਧਿਆਵੈ ਸਰਬ ਫਲ ਪਾਵੈ ਸੋ ਜਨੁ ਸੁਖੀਆ ਹੂਆ ॥ ੧॥ [24]ਰਾਜੁ ਕਹਾਵੈ ਹਉ ਕਰਮ ਕਮਾਵੈ ਬਾਧਿਓ ਨਲਿਨੀ ਭ੍ਰਮਿ ਸੂਆ॥ ੨॥ ਕਹੁ ਨਾਨਕ ਜਿਸੁ ਸਤਿਗੁਰੁ ਭੇਟਿਆ[25] ਸੋ ਜਨੁ ਨਿਹਚਲੁ ਥੀਆ[26]॥ ੩॥ ੯॥ ੧੪੯॥

ਆਸਾ ਮਹਲਾ ੫ ਘਰੁ ੧੪

੧ ੴ ਸਤਿਗੁਰ ਪ੍ਰਸਾਦਿ॥ †॥ [27]ਓਹੁ ਨੇਹੁ ਨਵੇਲਾ ॥ ਅਪੁਨੇ ਪ੍ਰੀਤਮ ਸਿਉ ਲਾਗਿ ਰਹੈ॥ ੧॥ ਰਹਾਉ ॥ ਜੋ ਪ੍ਰਭ

੧ ਹਰੀ ਦੇ ਚਰਨਾਂ ਦੀ ਸ਼ਰਨ ਢੂੰਡਣਾ ਅਤੇ ਸੰਤਾਂ ਨੂੰ ਨਮਸਕਾਰ ਕਰਨਾ–ਇਸੇ ਵਿਚ ਮਹਾਨ ਸੁਖ ਪਾਉਂਦਾ ਹਾਂ।

੨ ਗੁਰੂ ਨੇ ਅਖੀਂ ਵਿਖਾਇਆ ਹੈਂ (ਹੇ ਹਰੀ !)

੩ ਇਥੇ ਉਥੇ, ਹਰ ਇਕ ਸਰੀਰ ਵਿਚ, ਤੂੰਹੀ ਤੂੰਹੀ ਹੈਂ, ਹੇ ਮੋਹਨ !

੪ ਕਾਰਣ ਕਰਨ ਵਾਲਾ, ਸ੍ਰਿਸ਼ਟੀ ਨੂੰ ਧਾਰਨ ਵਾਲਾ, ਤੂੰ ਇੱਕੋ ਇੱਕ ਹੈਂ, ਹੇ ਸੋਹਣੇ !

੫ ਸੰਤਾਂ ਦੀ ਛੁਹ ਵਿਚ ਤੇਰੇ ਦਰਸ਼ਨਾਂ ਤੋਂ ਕੁਰਬਾਨ ਜਾਂਦਾ ਹਾਂ, ਅਤੇ ਪੂਰਨ ਅਨੰਦ ਵਿਚ ਸੌਂਦਾ ਹਾਂ, ਭਾਵ ਲੀਨ ਹੁੰਦਾ ਹਾਂ।

੬ (ਜਿਸ ਪੁਰਖ ਪਾਸ) ਹਰੀ-ਨਾਮ ਜਹੀ ਅਮੋਲਕ ਵਸਤੂ ਹੈ, ਉਹ ਸਹਜੇ ਹੀ ਸੁਖੀ ਰਹਿੰਦਾ ਹੈ।

੭ ਅਗਾਧ, ਅਥਾਹ।

੮ ਓਟ, ਆਸਰਾ।

੯ ਜੋ ਲਖਿਆ ਨਾ ਜਾ ਸਕੇ ; ਸਮਝ ਤੋਂ ਪਰੇ।

੧੦ ਚੁਹਲ, ਖੁਸ਼ੀ ਦੀ ਖੇਡ। ਹਰੀ ਦਾ ਇਹ ਮੌਜੀ ਕੌਤਕ ਹੈ ਕਿ ਭਾਵੇਂ ਉਹ ਅਲਖ ਹੈ, ਫਿਰ ਭੀ ਉਹ ਗੁਰੂ ਤੋਂ ਲਖਿਆ ਜਾਂਦਾ ਹੈ, ਸਗੋਂ ਪ੍ਰਾਪਤ ਹੋ ਜਾਂਦਾ ਹੈ। ਉਤੇ ਭੀ ਦਸਿਆ ਹੈ ਕਿ ਉਹ 'ਅਗਹ ਅਤੋਲ' ਹੋ ਕੇ ਭੀ 'ਸੰਗਿ ਸਹਾਈ' ਅਤੇ 'ਪ੍ਰੀਤਮੁ ਭਾਈ' ਹੈ। ਇਹ ਸਭ ਉਸ ਦੇ ਚੁਹਲ ਹਨ।

੧੧ ਮੇਰੀ ਭਗਤੀ ਸੰਪੂਰਨ ਕਰੋ, ਹੇ ਮਾਲਕ ਜੀ ! ਮੈਂ ਤੁਹਾਡੇ ਪਾਸ ਚਾਉ ਕਰਕੇ ਆਇਆ ਹਾਂ।

੧੨ (ਮੇਰੇ ਲਈ) ਏਹੋ ਮੁਕਤ (ਸੰਸਾਰ ਤੋਂ ਛੁਟਕਾਰਾ) ਹੈ ਤੇ ਏਹੋ ਜੁਗਤ (ਸੰਸਾਰ ਵਿਚ ਚੰਗੀ ਤਰ੍ਹਾਂ ਰਹਿਣ ਦੀ ਵਿਧੀ) ਹੈ ਕਿ ਮੈਨੂੰ ਸੰਤਾਂ ਦੀ ਸੰਗਤ ਵਿਚ ਰਖੋ।

੧੩ ਸਹਜ ਅਵਸਥਾ ਵਿਚ ਜਾ ਸਮਾਵਾਂ। 'ਸਹਜ' ਲਈ ਦੇਖੋ ਪੰਨਾ ੩੭੦, ਫੁਟ ਨੋਟ §।

੧੪ ਗਾਹ ਕੇ। ਗਹੁ ਨਾਲ ਵਿਚਾਰ ਕੇ। "ਅਖਰੀ ਗਿਆਨੁ ਗੀਤ ਗੁਣ ਗਾਹ" (ਜਪੁ)।

੧੫ ਹਰੀ ਦੇ ਚਰਨ ਸੋਹਣੇ ਹਨ ; ਉਹ ਹਰੀ ਦੇ ਸੰਤਾਂ ਨੇ ਪ੍ਰਾਪਤ ਕੀਤੇ ਹਨ।

੧੬ ਆਪਾ ਭਾਵ, ਹਉਮੈ !

੧੭ ਉਨ੍ਹਾਂ ਨੇ ਹਰੀ ਦੇ ਗੁਣ ਸਵਾਦ ਲਾ ਲਾ ਕੇ ਗਾਏ ਹਨ।

੧੮ ਉਨ੍ਹਾਂ ਨੂੰ ਇੱਕੋ ਦੀ ਆਸ ਹੈ, ਉਸੇ ਦੇ ਦਰਸ਼ਨ ਦੀ ਤਾਂਘ ਹੈ, ਹੋਰ ਕੋਈ ਉਨ੍ਹਾਂ ਨੂੰ ਭਾਉਂਦਾ ਹੀ ਨਹੀਂ।

੧੯ (ਤੇਰੇ ਜੋ ਦਰਸ਼ਨ ਹੋਏ) ਇਹ ਤੇਰੀ ਕਿਰਪਾ ਹੀ ਸੀ, ਨਹੀਂ ਤਾਂ ਜੀਵ ਵਿਚਾਰਾ ਕੀ ਸੀ (ਜੋ ਆਪਣੇ ਤ੍ਰਾਣ ਕੁਝ ਕਰਦਾ)। ਇਸ ਲਈ ਮੈਂ ਤੁਹਾਥੋਂ ਕੁਰਬਾਨ ਜਾਂਦਾ ਹਾਂ।

੨੦ ਵਿਚ।

੨੧ ਸਾਰੇ।

੨੨ [ਸੰ: ਵਿਧਾਤ੍ਰੀ] ਰਚਨਹਾਰ, ਕਰਤਾਰ।

੨੩ ਹਰ ਇਕ ਜੀਵ ਵਿਚ ਹੈ।

੨੪ ਜੋ ਰਾਜਾ ਅਖਵਾਂਦਾ ਹੋਵੇ, ਅਤੇ ਹੰਕਾਰ ਦੇ ਕੰਮ ਕਰਦਾ ਹੋਵੇ, ਤਾਂ ਉਹ ਭਰਮ ਵਿਚ ਇਉਂ ਬਧਾ ਹੋਇਆ ਸਮਝੋ ਜਿਵੇਂ ਨਲਕੀ ਦੇ ਧੋਖੇ ਵਿਚ ਤੋਤਾ ਫਸ ਜਾਂਦਾ ਹੈ। ਤੋਤੇ ਨੂੰ ਫਸਾਣ ਲਈ ਇਕ ਖਾਲੀ ਨਲਕੀ ਸਰੀ ਵਿਚ ਪਰੋ ਕੇ ਪਾਣੀ ਦੇ ਭਾਂਡੇ ਉਪਰ ਰਖੀ ਜਾਂਦੀ ਹੈ। ਜਦ ਤੋਤਾ ਆ ਕੇ ਉਸ ਉਤੇ ਬੈਠਦਾ ਹੈ ਤਾਂ ਉਹ ਫਿਰ ਜਾਂਦੀ ਹੈ ਤੇ ਤੋਤਾ ਉਲਟ ਕੇ ਲਟਕਦਾ ਹੈ ਤੇ ਪਾਣੀ ਵਿਚ ਆਪਣਾ ਰੂਪ ਵੇਖ ਕੇ ਨਲੀ ਨੂੰ ਛਡਦਾ ਨਹੀਂ ਤੇ ਫੜਿਆ ਜਾਂਦਾ ਹੈ।

੨੫ ਮਿਲਿਆ।

੨੬ ਹੋ ਗਿਆ।

੨੭ ਉਹ ਪਿਆਰ ਸਦਾ ਤਾਜ਼ਾ ਰਹਿੰਦਾ ਹੈ ਜੋ ਆਪਣੇ ਪ੍ਰੀਤਮ ਨਾਲ ਲਗਾ ਰਹਿੰਦਾ ਹੈ। (ਦੂਜੇ ਪਿਆਰ ਛੇਤੀ ਪੁਰਾਣੇ ਹੋ ਜਾਂਦੇ ਹਨ)।

---

* ਸਮੁੱਚਾ ਭਾਵ :–ਹਰੀ ਹਰ ਥਾਂ ਸਮਾਇਆ ਹੋਇਆ ਹੈ। ਉਹ ਬਹੁਤ ਸੋਹਣਾ ਤੇ ਮਨ-ਮੋਹਣਾ ਹੈ, ਪਰ ਦਿਸਦਾ ਨਹੀਂ। ਫਿਰ ਭੀ ਗੁਰੂ ਨੇ ਉਸ ਦਾ ਦਰਸ਼ਨ ਇਨ੍ਹਾਂ ਅੱਖਾਂ ਨਾਲ ਕਰਾ ਦਿੱਤਾ ਹੈ। ਉਹ ਕਿਵੇਂ ? ਸੰਤਾਂ ਦੇ ਦਰਸ਼ਨ ਵਿਚ ਉਸ ਦੇ ਅਕਹਿ ਰੂਪ ਦਾ ਲਿਸ਼ਕਾਰਾ ਵੱਜਾ ਹੈ।

† ਸਮੁੱਚਾ ਭਾਵ :–ਰੱਬ ਦਾ ਪਿਆਰ ਹੀ ਸਦਾ ਨਵਾਂ ਤੇ ਤਾਜ਼ਾ ਰਹਿੰਦਾ ਹੈ।

ਭਾਵੈ ਜਨਮਿ ਨ ਆਵੈ ॥ [1]ਹਰਿ ਪ੍ਰੇਮ ਭਗਤਿ ਹਰਿ ਪ੍ਰੀਤਿ ਰਚੈ ॥ ੧ ॥ ਪ੍ਰਭ ਸੰਗਿ ਮਿਲੀਜੈ ਇਹੁ ਮਨੁ ਦੀਜੈ ॥ ਨਾਨਕ ਨਾਮੁ ਮਿਲੈ ਅਪਨੀ ਦਇਆ ਕਰਹੁ ॥ ੨ ॥ ੧ ॥ ੧੫੦ ॥ ਆਸਾ ਮਹਲਾ ੫ ॥ *ਮਿਲੁ ਰਾਮ ਪਿਆਰੇ ਤੁਮ ਬਿਨੁ ਧੀਰਜੁ ਕੋ ਨ ਕਰੈ ॥ ੧ ॥ ਰਹਾਉ ॥ [2]ਸਿੰਮ੍ਰਿਤਿ ਸਾਸਤ੍ਰ ਬਹੁ ਕਰਮ ਕਮਾਏ ॥ ਪ੍ਰਭ ਤੁਮਰੇ ਦਰਸ ਬਿਨੁ ਸੁਖੁ ਨਾਹੀ ॥ ੧ ॥ ਵਰਤ ਨੇਮ ਸੰਜਮ[3] ਕਰਿ ਥਾਕੇ ॥ ਨਾਨਕ ਸਾਧ ਸਰਨਿ ਪ੍ਰਭ ਸੰਗਿ ਵਸੈ ॥ ੨ ॥ ੨ ॥ ੧੫੧ ॥

ਆਸਾ ਮਹਲਾ ੫ † ਘਰੁ ੧੫ ਪੜਤਾਲ ‡

ੴ ਸਤਿਗੁਰ ਪ੍ਰਸਾਦਿ ॥

[4]ਬਿਕਾਰ ਮਾਇਆ ਮਾਦਿ ਸੋਇਓ ਸੂਝ ਬੂਝ ਨ ਆਵੈ ॥ ਪਕਰਿ ਕੇਸ ਜਮਿ ਉਠਾਰਿਓ ਤਦ ਹੀ ਘਰਿ ਜਾਵੈ ॥ ੧ ॥ [5]ਲੋਭ ਬਿਖਿਆ ਬਿਖੈ ਲਾਗੇ ਹਿਰਿ ਵਿਤ ਚਿਤ ਦੁਖਾਹੀ ॥ [6]ਖਿਨ ਭੰਗੁਨਾ ਕੈ ਮਾਨਿ ਮਾਤੇ ਅਸੁਰ ਜਾਨਹਿ ਨਾਹੀ ॥ ੧ ॥ ਰਹਾਉ ॥ [7]ਬੇਦ ਸਾਸਤ੍ਰ ਜਨ ਪੁਕਾਰਹਿ ਸੁਨੈ ਨਾਹੀ ਡੋਰਾ ॥ ਨਿਪਟਿ ਬਾਜੀ ਹਾਰਿ ਮੂਕਾ ਪਛੁਤਾਇਓ ਮਨਿ ਭੋਰਾ ॥ ੨ ॥ ਡਾਨੁ ਸਗਲ [8]ਗੈਰ ਵਜਹਿ ਭਰਿਆ ਦੀਵਾਨ ਲੇਖੈ ਨ ਪਰਿਆ ॥ ਜੇਂਹ ਕਾਰਜਿ ਰਹੈ ਓਲ੍ਹਾ ਸੋਇ ਕਾਮੁ ਨ ਕਰਿਆ ॥ ੩ ॥ [9]ਐਸੋ ਜਗੁ ਮੋਹਿ ਗੁਰਿ ਦਿਖਾਇਓ ਤਉ ਏਕ ਕੀਰਤਿ ਗਾਇਆ ॥ ਮਾਨੁ ਤਾਨੁ ਤਜਿ ਸਿਆਨਪ ਸਰਣਿ ਨਾਨਕੁ ਆਇਆ ॥ ੪ ॥ ੧ ॥ ੧੫੨ ॥ ਆਸਾ ਮਹਲਾ ੫ ॥ [10]ਬਾਪਾਰਿ ਗੋਵਿੰਦ ਨਾਏ ॥ ਸਾਧ ਸੰਤ ਮਨਾਏ ਪ੍ਰਿਅ ਪਾਏ ਗੁਨ ਗਾਏ ਪੰਚ ਨਾਦ ਤੂਰ ਬਜਾਏ ॥ ੧ ॥ ਰਹਾਉ ॥ [11]ਕਿਰਪਾ ਪਾਏ ਸਹਜਾਏ ਦਰਸਾਏ ਅਬ ਰਾਤਿਆ ਗੋਵਿੰਦ ਸਿਉ ॥ ਸੰਤ ਸੇਵਿ ਪ੍ਰੀਤਿ ਨਾਥ ਰੰਗੁ ਲਾਲਨ ਲਾਏ ॥ ੧ ॥ [12]ਗੁਰ ਗਿਆਨੁ ਮਨਿ ਦ੍ਰਿੜਾਏ ਰਹਸਾਏ ਨਹੀ ਆਏ ਸਹਜਾਏ ਮਨਿ ਨਿਧਾਨੁ ਪਾਏ ॥ ਸਭ ਤਜੀ ਮਨੈ ਕੀ [13]ਕਾਮ ਕਰਾ ॥ ਚਿਰੁ ਚਿਰੁ ਚਿਰੁ ਚਿਰੁ ਭਇਆ ਮਨਿ ਬਹੁਤੁ ਪਿਆਸ ਲਾਗੀ ॥ ਹਰਿ ਦਰਸਨੋ ਦਿਖਾਵਹੁ ਮੋਹਿ ਤੁਮ ਬਤਾਵਹੁ ॥ ਨਾਨਕ ਦੀਨ ਸਰਣਿ ਆਏ ਗਲਿ ਲਾਏ ॥ ੨ ॥ ੨ ॥ ੧੫੩ ॥ ਆਸਾ ਮਹਲਾ ੫ ॥ ਕੋਊ ਬਿਖਮ[14] ਗਾਰ[15] ਤੋਰੈ ॥ ਆਸ ਪਿਆਸ ਧੋਹ ਮੋਹ ਭਰਮ ਹੀ ਤੇ ਹੋਰੈ ॥ ੧ ॥ ਰਹਾਉ ॥ ਕਾਮ ਕ੍ਰੋਧ ਲੋਭ ਮਾਨ [16]ਇਹ ਬਿਆਧਿ ਛੋਰੈ ॥ ੧ ॥ ਸੰਤ ਸੰਗਿ [17]ਨਾਮ ਰੰਗਿ ਗੁਨ ਗੋਵਿੰਦ ਗਾਵਉ ॥ ਅਨਦਿਨੋ[18] ਪ੍ਰਭ ਧਿਆਵਉ ॥ [19]ਭ੍ਰਮ ਭੀਤਿ ਜੀਤਿ ਮਿਟਾਵਉ ॥ ਨਿਧਿ ਨਾਮੁ ਨਾਨਕ ਮੋਰੈ ॥ ੨ ॥ ੩ ॥ ੧੫੪ ॥ ਆਸਾ ਮਹਲਾ ੫ ॥ ਕਾਮੁ ਕ੍ਰੋਧੁ ਲੋਭੁ ਤਿਆਗੁ ॥ ਮਨਿ ਸਿਮਰਿ ਗੋਬਿੰਦ

੧ ਹਰੀ ਦੀ ਪ੍ਰੇਮਾ ਭਗਤੀ ਤੇ ਪ੍ਰੀਤ ਵਿਚ ਲਗਾ ਰਹਿੰਦਾ ਹੈ।

੨ ਸਿਮ੍ਰਿਤੀਆਂ ਅਤੇ ਸ਼ਾਸਤਰਾਂ ਦੇ ਦਸੇ ਹੋਏ ਕਈ ਕਰਮ ਕੀਤੇ, ਪਰ, ਹੇ ਪ੍ਰਭੂ, ਤੇਰੇ ਦਰਸ਼ਨ ਤੋਂ ਬਿਨਾਂ ਕਿਸੇ ਹੋਰ ਗਲ ਵਿਚ ਸ਼ਾਂਤੀ ਨਹੀਂ ਮਿਲੀ। 'ਸਿਮ੍ਰਿਤਿ ਸ਼ਾਸਤ੍ਰ' ਲਈ ਦੇਖੋ ਪੰਨਾ ੩੫੩, ਫੁਟ ਨੋਟ ‡ ਅਤੇ †।

੩ ਇੰਦਰਿਆਂ ਨੂੰ ਰੋਕਣ ਦੀ ਕ੍ਰਿਆ।

੪ ਜਿਹੜਾ ਮਨੁਖ ਪਾਪ ਅਤੇ ਸੰਸਾਰਕ ਮੋਹ ਦੇ ਨਸ਼ੇ ਵਿਚ ਸੁੱਤਾ ਪਿਆ ਹੈ, ਉਸ ਨੂੰ ਕੁਝ ਹੋਸ਼ ਨਹੀਂ ਹੁੰਦਾ। ਜਦ ਜਮ ਕੇਸ ਪਕੜ ਕੇ ਉਸ ਨੂੰ ਉਠਾਉਂਦਾ ਹੈ ਤਦ ਹੀ ਆਪਣੇ ਘਰ ਜਾਂਦਾ ਹੈ, (ਭਾਵ ਹੋਸ਼ ਵਿਚ ਆਉਂਦਾ ਹੈ, ਉਸ ਨੂੰ ਪਤਾ ਲਗਦਾ ਹੈ ਕਿ ਮੈਂ ਕਿਥੇ ਹਾਂ)।

੫ ਜਿਹੜੇ ਵਿਸ਼ਿਆਂ ਦੇ ਲੋਭ ਵਿਚ ਲਗੇ ਹੋਏ ਹਨ, ਓਹ ਹੋਰਨਾਂ ਦਾ ਧਨ ਚੁਰਾ ਕੇ ਉਨ੍ਹਾਂ ਦੇ ਦਿਲ ਦੁਖਾਂਦੇ ਹਨ। ਬਿਖੈ=ਵਿਖੈ, ਵਿਚ। ਹਿਰਿ=ਚੁਰਾ ਕੇ। ਵਿਤ=ਧਨ।

੬ [ਖਿਣ-ਭੰਗਰ] ਖਿਣ ਵਿਚ ਨਾਸ ਹੋਣ ਵਾਲੀਆਂ ਚੀਜ਼ਾਂ ਦੇ ਮਾਣ ਵਿਚ ਮਸਤ ਹੋਏ ਰਾਖਸ਼ ਲੋਕ ਸਮਝਦੇ ਨਹੀਂ।

੭ ਧਾਰਮਕ ਪੁਸਤਕਾਂ ਅਤੇ ਸੰਤ ਲੋਕ ਕੂਕ ੨ ਕੇ ਆਖਦੇ ਹਨ, ਪਰ ਬੋਲਾ ਮਨੁਖ ਸੁਣਦਾ ਹੀ ਨਹੀਂ। ਜਦ ਜੀਵਨ ਦੀ ਖੇਡ ਬਿਲਕੁਲ ਹੀ ਹਾਰ ਬਹਿੰਦਾ ਹੈ ਤਾਂ ਭੋਲਾ ਮਨ ਵਿਚ ਪਛਤਾਉਂਦਾ ਹੈ। ਭੋਰਾ=ਭੋਲਾ, ਮੂਰਖ।

੮ [ਫ਼ਾਰਸੀ [illegible]] ਅਕਾਰਣ, ਵਿਅਰਥ। ਸਾਰੇ ਕਰਮ ਇਉਂ ਕੀਤੇ ਜਿਵੇਂ ਕੋਈ ਅਕਾਰਣ ਡੰਨ ਭਰਦਾ ਹੈ, ਰੱਬ ਦੇ ਹਜ਼ੂਰ ਕੁਝ ਲੇਖੇ ਨਾ ਪਿਆ। ਜਿਸ ਕੰਮ ਨਾਲ ਉਸ ਦਾ ਪੜਦਾ ਰਹਿ ਜਾਂਦਾ, ਓਹੀ ਕੰਮ ਨਾ ਕੀਤਾ।

੯ ਗੁਰੂ ਨੇ ਮੈਨੂੰ ਇਸ ਤਰ੍ਹਾਂ ਦਾ ਜਗਤ ਦਿਖਾਇਆ, ਤਾਂ ਮੈਂ ਇਕ (ਹਰੀ) ਦੀ ਸਿਫ਼ਤ ਕਰਨ ਲਗਾ, ਅਤੇ ਆਪਣਾ ਮਾਣ, ਤ੍ਰਾਣ ਅਤੇ ਚਤੁਰਾਈ ਛਡ ਕੇ ਨਾਨਕ ਉਸ ਦੀ ਸ਼ਰਨ ਵਿਚ ਆਇਆ।

੧੦ ਗੋਵਿੰਦ ਦੇ ਨਾਮ ਦੇ ਵਪਾਰ ਦੁਆਰਾ ਸਾਧ ਸੰਤ ਪ੍ਰਸੰਨ ਕੀਤੇ ਜਾਂਦੇ ਹਨ, ਹਰੀ-ਪ੍ਰੀਤਮ ਮਿਲਦਾ ਹੈ, ਉਸ ਦੇ ਗੁਣ ਗਾਏ ਜਾਂਦੇ ਹਨ, ਅਤੇ ਪੰਜ ਤਰ੍ਹਾਂ ਦੀਆਂ ਅਵਾਜ਼ਾਂ ਵਾਲੇ ਵਾਜੇ ਵਜਾਏ ਜਾਂਦੇ ਹਨ। ਪੰਜ ਤਰ੍ਹਾਂ ਦੇ ਸ਼ਬਦ ਕਰਨ ਵਾਲੇ ਵਾਜੇ ਇਹ ਹਨ: ਤਾਰ ਵਾਲੇ, ਚੰਮ ਦੇ, ਧਾਤ ਦੇ (ਘੰਟਾ ਆਦਿ), ਨਾਦ (ਘੜਾ ਆਦਿ), ਫੂਕ ਨਾਲ ਵਜਾਉਣ ਵਾਲੇ।

੧੧ ਉਸ ਦੀ ਕਿਰਪਾ ਨਾਲ ਸਹਜੇ ਹੀ ਉਸ ਦੇ ਦਰਸ਼ਨ ਹੋਏ, ਅਤੇ ਹੁਣ ਗੋਬਿੰਦ ਦੇ ਪ੍ਰੇਮ ਵਿਚ ਰਤੇ ਹੋਏ ਹਾਂ, ਸੰਤਾਂ ਦੀ ਸੇਵਾ ਕਰਕੇ ਮਾਲਕ ਦੀ ਪ੍ਰੀਤੀ ਅਤੇ ਪਿਆਰੇ (ਲਾਲਨ) ਦਾ ਪਿਆਰ ਲਗ ਗਿਆ ਹੈ।

੧੨ ਗੁਰੂ ਦਾ ਗਿਆਨ ਮਨ ਵਿਚ ਘਰ ਕਰ ਜਾਣ ਨਾਲ ਮੈਂ ਖੁਸ਼ ਹੋਇਆ ਕਿ ਹੁਣ ਮੁੜ ਮੁੜ ਨਹੀਂ ਆਉਣਾ, ਹੁਣ ਤਾਂ ਸਹਿਜ-ਅਵਸਥਾ ਪ੍ਰਾਪਤ ਹੋ ਗਈ ਹੈ ਅਤੇ ਮਨ ਵਿਚ ਨਾਮ ਦਾ ਖਜ਼ਾਨਾ ਮਿਲ ਗਿਆ ਹੈ।

੧੩ ਕਾਮਨਾ ਦੇ ਖਿਆਲ। ਮਨ ਦੀਆਂ ਖਾਹਸ਼ਾਂ ਦੇ ਖਿਆਲ ਸਾਰੇ ਛੱਡ ਦਿਤੇ। ਬਹੁਤ ਚਿਰ ਹੋਇਆ ਹੈ (ਵਿਛੜੇ ਨੂੰ), ਮਨ ਵਿਚ ਬਹੁਤ ਤ੍ਰੇਹ ਲਗੀ ਹੈ (ਦਰਸ਼ਨ ਲਈ)।

੧੪ ਔਖਾ, ਸਖ਼ਤ।

੧੫ ਗੜ੍ਹ, ਕਿਲ੍ਹਾ (ਪਾਪ ਦਾ)। ਕੋਈ ਐਸਾ ਹੋਵੇ ਜੋ ਪਾਪਾਂ ਦਾ ਸਖ਼ਤ ਕਿਲ੍ਹਾ ਤੋੜੇ, ਅਤੇ ਮੈਨੂੰ ਉਮੈਦਾਂ, ਤਾਂਘਾਂ, ਧੋਖਿਆਂ, ਮੋਹਾਂ ਅਤੇ ਭਰਮਾਂ ਤੋਂ ਮੋੜੇ। ੧੬ ਇਹ ਬੀਮਾਰੀਆਂ ਮੈਨੂੰ ਛਡਣ।

੧੭ ਨਾਮ ਦੇ ਪਿਆਰ ਵਿਚ। ੧੮ ਹਰ ਰੋਜ਼।

੧੯ ਵਹਿਮ ਦੀ ਕੰਧ ਉਤੇ ਕਾਬੂ ਪਾ ਕੇ ਤੋੜ ਦਿਆਂ, ਅਤੇ (ਇਸ ਰੁਕਾਵਟ ਦੇ ਦੂਰ ਹੋਣ ਨਾਲ) ਮੈਨੂੰ, ਹੇ ਨਾਨਕ! ਨਾਮ ਰੂਪ ਖਜ਼ਾਨਾ ਮਿਲ ਜਾਵੇ।

---

* ਸਮੁੱਚਾ ਭਾਵ :-ਰੱਬ ਦੇ ਪਿਆਰ ਬਿਨਾਂ ਸ਼ਾਂਤੀ ਕਿਧਰੇ ਨਹੀਂ।

† ਇਨ੍ਹਾਂ ਪੰਜਾਂ ਸ਼ਬਦਾਂ ਵਿਚ ਗੁਰੂ ਜੀ ਪਹਿਲਾਂ ਇਕ ਅਬੁਝ ਸੰਸਾਰੀ ਦੀ ਵਿਅਰਥ ਜ਼ਿੰਦਗੀ ਦਾ ਨਕਸ਼ਾ ਖਿਚਦੇ ਹਨ ਜਿਸ ਨੂੰ ਦੇਖ ਕੇ ਮਨ ਦ੍ਰਵ ਜਾਂਦਾ ਹੈ ਤੇ ਮਨੁਖ ਹਰੀ-ਕੀਰਤਿ ਵਿਚ ਲਗ ਪੈਂਦਾ ਹੈ (ਦੇਖੋ ਤੁਕ—ਐਸੋ ਜਗੁ ਮੋਹਿ ਗੁਰਿ ਦਿਖਾਇਓ)। ਫਿਰ ਹਰੀ-ਕੀਰਤਿ ਵਿਚ ਲੱਗੇ ਦਾ ਨਕਸ਼ਾ ਖਿਚਦੇ ਹਨ। ਤੀਜੇ ਤੇ ਚੌਥੇ ਸ਼ਬਦ ਵਿਚ ਦਸਦੇ ਹਨ ਕਿ ਮਨੁਖ ਕਿਵੇਂ ਹਰੀ-ਕੀਰਤਿ ਵਿਚ ਜੁੜ ਸਕਦਾ ਹੈ। ਪੰਜਵੇਂ ਵਿਚ ਦਸਦੇ ਹਨ ਕਿ ਇਹ ਵਾਹਿਗੁਰੂ ਦੀ ਆਪਣੀ ਅਨੰਦੀ ਖੇਡ ਹੈ ਕਿ ਕਿਸੇ ਨੂੰ ਆਪ-ਕੀਰਤਿ ਵਿਚ ਰਖਦਾ ਹੈ, ਤੇ ਕਿਸੇ ਨੂੰ ਹਰਿ-ਕੀਰਤਿ ਵਿਚ ਲਾ ਦਿੰਦਾ ਹੈ।

‡ [ਪਰਤਾਓ ਤਾਲ] ਜਿਥੇ ਗਾਉਣ ਵਿਚ ਮੁੜ ਮੁੜ ਤਾਲ ਪਰਤਾਇਆ ਜਾਂਦਾ ਹੈ।

ਨਾਮ॥ ਹਰਿ ਭਜਨ ਸਫਲ ਕਾਮ ॥੧॥ ਰਹਾਉ॥ ਤਜਿ ਮਾਨ ਮੋਹ ਵਿਕਾਰ ਮਿਥਿਆ[੧] ਜਪਿ ਰਾਮ ਰਾਮ ਰਾਮ॥ ਮਨ ਸੰਤਨਾ ਕੈ ਚਰਨਿ ਲਾਗੁ ॥੧॥ ਪ੍ਰਭ ਗੋਪਾਲ[੨] ਦੀਨਦਇਆਲ [੩]ਪਤਿਤ ਪਾਵਨ ਪਾਰਬ੍ਰਹਮ ਹਰਿ ਚਰਣ ਸਿਮਰਿ ਜਾਗੁ[੪] ॥ ਕਰਿ ਭਗਤਿ ਨਾਨਕ ਪੂਰਨ ਭਾਗੁ ॥ ੨ ॥ ੪ ॥ ੧੫੫ ॥ ਆਸਾ ਮਹਲਾ ੫॥ ਹਰਖ[੫] ਸੋਗ ਬੈਰਾਗ [੬]ਅਨੰਦੀ ਖੇਲੁ ਰੀ ਦਿਖਾਇਓ ॥੧॥ ਰਹਾਉ॥ ਖਿਨਹੂੰ[੭] ਭੈ ਨਿਰਭੈ ਖਿਨਹੂੰ ਖਿਨਹੂੰ ਉਠਿ ਧਾਇਓ॥ ਖਿਨਹੂੰ ਰਸ ਭੋਗਨ[੮] ਖਿਨਹੂੰ ਖਿਨਹੂ ਤਜਿ ਜਾਇਓ ॥੧॥ ਖਿਨਹੂੰ ਜੋਗ ਤਾਪ ਬਹੁ ਪੂਜਾ ਖਿਨਹੂੰ ਭਰਮਾਇਓ ॥ [੯]ਖਿਨਹੂੰ ਕਿਰਪਾ ਸਾਧੂ ਸੰਗ ਨਾਨਕ ਹਰਿ ਰੰਗੁ ਲਾਇਓ ॥ ੨ ॥ ੫॥ ੧੫੬ ॥

ਰਾਗੁ ਆਸਾ ਮਹਲਾ ੫ ਘਰੁ ੧੭ ਆਸਾਵਰੀ*

ੴ ਸਤਿਗੁਰ ਪ੍ਰਸਾਦਿ॥ ਗੋਬਿੰਦ ਗੋਬਿੰਦ [੧੦]ਕਰਿ ਹਾਂ ॥ [੧੧]ਹਰਿ ਹਰਿ ਮਨਿ ਪਿਆਰਿ ਹਾਂ॥ ਗੁਰਿ ਕਹਿਆ ਸੁ ਚਿਤਿ ਧਰਿ ਹਾਂ॥ [੧੨]ਅਨ ਸਿਉ ਤੋਰਿ ਫੇਰਿ ਹਾਂ॥ [੧੩]ਐਸੇ ਲਾਲਨੁ ਪਾਇਓ ਰੀ ਸਖੀ ॥ ੧ ॥ ਰਹਾਉ॥ [੧੪]ਪੰਕਜ ਮੋਹ ਸਰਿ ਹਾਂ॥ [੧੫]ਪਗੁ ਨਹੀ ਚਲੈ ਹਰਿ ਹਾਂ॥ ਗਹਡਿਓ[੧੬] ਮੂੜ ਨਰਿ ਹਾਂ॥ [੧੭]ਅਨਿ ਨ ਉਪਾਵ ਕਰਿ ਹਾਂ॥ [੧੮]ਤਉ ਨਿਕਸੈ ਸਰਨਿ ਪੈ ਰੀ ਸਖੀ ॥੧॥ [੧੯]ਥਿਰ ਥਿਰ ਚਿਤ ਥਿਰ ਹਾਂ॥ [੨੦]ਬਨੁ ਗ੍ਰਿਹੁ ਸਮਸਰਿ ਹਾਂ॥ ਅੰਤਰਿ ਏਕ ਪਿਰ[੨੧] ਹਾਂ॥ [੨੨]ਬਾਹਰਿ ਅਨੇਕ ਧਰਿ ਹਾਂ ॥ [੨੩]ਰਾਜਨ ਜੋਗੁ ਕਰਿ ਹਾਂ॥ ਕਹੁ ਨਾਨਕ [੨੪]ਲੋਗ ਅਲੋਗੀ ਰੀ ਸਖੀ॥ ੨ ॥ ੧ ॥ ੧੫੭ ॥ ਆਸਾਵਰੀ ਮਹਲਾ ੫॥ [੨੫]ਮਨਸਾ ਏਕ ਮਾਨਿ ਹਾਂ॥ ਗੁਰ ਸਿਉ ਨੇਤ[੨੬] ਧਿਆਨਿ ਹਾਂ॥ [੨੭]ਦ੍ਰਿੜੁ ਸੰਤ ਮੰਤ ਗਿਆਨਿ ਹਾਂ ॥ ਸੇਵਾ ਗੁਰ ਚਰਾਨਿ[੨੮] ਹਾਂ॥ [੨੯]ਤਉ ਮਿਲੀਐ ਗੁਰ ਕ੍ਰਿਪਾਨਿ ਮੇਰੇ ਮਨਾ ॥ ੧ ॥ ਰਹਾਉ॥ [੩੦]ਟੂਟੇ ਅਨ ਭਰਾਨਿ ਹਾਂ॥ [੩੧]ਰਵਿਓ ਸਰਬ ਥਾਨਿ ਹਾਂ॥ ਲਹਿਓ ਜਮ ਭਇਆਨਿ[੩੨] ਹਾਂ॥ ਪਾਇਓ [੩੩]ਪੇਡ ਥਾਨਿ ਹਾਂ ॥ ਤਉ ਚੂਕੀ ਸਗਲ ਕਾਨਿ[੩੪]॥੧॥ [੩੫]ਲਹਨੋ ਜਿਸੁ ਮਥਾਨਿ ਹਾਂ॥ ਭੈ ਪਾਵਕ[੩੬] ਪਾਰਿ ਪਰਾਨਿ ਹਾਂ॥ ਨਿਜਘਰਿ[੩੭] ਤਿਸਹਿ ਥਾਨਿ ਹਾਂ॥ [੩੮]ਹਰਿ ਰਸ ਰਸਹਿ ਮਾਨਿ ਹਾਂ॥ ਲਾਥੀ [੩੯]ਤਿਸ ਭੁਖਾਨਿ ਹਾਂ ॥ ਨਾਨਕ ਸਹਜਿ[੪੦] ਸਮਾਇਓ ਰੇ ਮਨਾ ॥ ੨ ॥ ੨ ॥ ੧੫੮ ॥ ਆਸਾਵਰੀ ਮਹਲਾ ੫ ॥ † ਹਰਿ ਹਰਿ ਹਰਿ ਗੁਨੀ ਹਾਂ॥ ਜਪੀਐ ਸਹਜ ਧੁਨੀ ਹਾਂ॥ ਸਾਧੂ ਰਸਨ ਭਨੀ ਹਾਂ॥ ਛੂਟਨ ਬਿਧਿ ਸੁਨੀ ਹਾਂ ॥ ਪਾਈਐ ਵਡਪੁਨੀ ਮੇਰੇ ਮਨਾ ॥ ੧ ॥ ਰਹਾਉ ॥ ਖੋਜਹਿ [੪੧]ਜਨ ਮੁਨੀ ਹਾਂ ॥ ਸ੍ਰਬ ਕਾ ਪ੍ਰਭ ਧਨੀ[੪੨] ਹਾਂ॥ [੪੩]ਦੁਲਭ ਕਲਿ ਦੁਨੀ ਹਾਂ॥

੧ ਝੂਠ। ਹੰਕਾਰ, ਮੋਹ ਅਤੇ ਝੂਠ ਦੇ ਵਿਕਾਰ ਛੱਡ।
੨ ਪ੍ਰਿਥਵੀ ਦਾ ਪਾਲਨਹਾਰ।
੩ ਭਿਗਿਆਂ ਹੋਇਆਂ ਨੂੰ ਪਵਿੱਤਰ ਕਰਨ ਵਾਲਾ।
੪ ਹੋਸ਼ ਕਰ।
੫ ਖੁਸ਼ੀ।
੬ ਅਨੰਦ ਵਾਲਾ ਖੇਲ।
੭ ਇਕ ਖਿਨ ਵਿਚ (ਕਿਸੇ ਵੇਲੇ) ਭੈ ਤੇ ਕਿਸੇ ਵੇਲੇ ਨਿਰਭੈਤਾ।
੮ ਭੋਗਾਂ (ਨੂੰ ਮਾਣਦਾ ਹੈ)।
੯ ਕਦੇ ਕਿਰਪਾ ਕਰ ਕੇ ਸਾਧ ਸੰਗਤ ਦਾ ਮਿਲਾਪ ਬਖ਼ਸ਼ ਕੇ ਹਰੀ ਦਾ ਪ੍ਰੇਮ ਲਾ ਦਿੰਦਾ ਹੈ।
੧੦ ਕਰੋ ਯਾ ਕਰ। ਦੇਖੋ ਨੋਮ ੧੧। "ਹਾਂ" ਦਾ ਸ਼ਬਦ ਸੰਗੀਤ-ਰਸ ਵਜੋਂ ਲਾ ਦਿਤਾ ਹੈ। ਏਸੇ ਤਰ੍ਹਾਂ ਬਾਕੀ ਤੁਕਾਂ ਵਿਚ ਵੀ ਸਮਝ ਲਓ।
੧੧ ਹਰੀ ਨੂੰ ਮਨ ਨਾਲ ਪਿਆਰ ਕਰੋ।
੧੨ ਹੋਰ ਸਭ ਤੋਂ ਮੋਹ ਤੋੜਕੇ (ਮਨ ਨੂੰ) ਫੇਰੋ, ਹਟਾਓ।
੧੩ ਇਸ ਤਰਾਂ ਪਿਆਰਾ ਪਾਇਆ (ਜਾਂਦਾ ਹੈ)।
੧੪ (ਸੰਸਾਰ) ਸਰੋਵਰ ਵਿਚ ਮੋਹ ਦਾ ਚਿਕੜ ਹੈ। ਦੇਖੋ "ਪੰਕਜੁ ਮੋਹ ਪਗੁ ਨਹੀ ਚਾਲੈ" (ਆਸਾ ਮਃ ੧)।
੧੫ ਪੈਰ ਹਰੀ ਵਲ ਨਹੀਂ ਚਲਦਾ।
੧੬ ਗਡਿਆ, ਫਸਿਆ ਹੈ (ਮੂਰਖ ਨਰ)।
੧੭ ਹੋਰ ਕੋਈ ਉਪਾਵ ਨਾ ਕਰੋ।
੧੮ ਤਦ ਨਿਕਲੇਗਾ ਜੇ ਹਰੀ ਦੀ ਸ਼ਰਨ ਪਵੇਗਾ, ਹੇ ਸਖੀ!
੧੯ ਜੇ ਚਿਤ ਥਿਰ ਹੋਵੇ, ਅਡੋਲ ਹੋਵੇ।
੨੦ ਤਾਂ ਜੰਗਲ ਤੇ ਘਰ ਇੱਕੋ ਜਿਹੇ ਲਗਣ ਲਗ ਪੈਣ।
੨੧ ਪਤੀ, ਪਰਮੇਸ਼ਰ। ਇਕੋ ਹਰੀ ਹੀ ਮਨ ਵਿਚ ਵਸੇ।
੨੨ ਹੋਰ ਅਨੇਕਾਂ ਵਸਤਾਂ ਨੂੰ (ਮਨ ਤੋਂ) ਬਾਹਰ ਧਰੋ।
੨੩ ਰਾਜ-ਜੋਗ ਕਰੇ; ਸੰਸਾਰ ਦੇ ਵਿਹਾਰ, ਧਰਮ ਕਿਰਤ ਕਰਦੇ ਹੋਏ ਹਰੀ ਨਾਲ ਮਨ ਜੋੜੇ।
੨੪ ਇਹ ਲੋਕ (ਐਸੀ ਅਵਸਥਾ) ਅਲੋਗੀ (ਅਲੌਕਿਕ, ਅਸਚਰਜ) ਹੈ।
੨੫ ਇੱਛਾ ਇਕੋ ਹੀ ਮੰਨ (ਧਾਰਨ ਕਰ), (ਹਰੀ ਨੂੰ ਮਿਲਣ ਦੀ)।
੨੬ ਨਿੱਤ।
੨੭ ਸੰਤਾਂ ਦਾ ਪੱਕਾ ਮੰਤਰ, ਇਹ ਗਿਆਨ ਬਣਾ।
੨੮ ਚਰਨਾਂ ਦੀ।
੨੯ ਤਦ ਗੁਰੂ ਦੀ ਕਿਰਪਾ ਨਾਲ ਹਰੀ ਨੂੰ ਮਿਲੀਦਾ ਹੈ।
੩੦ ਹੋਰ ਭਰਮ (ਭੁਲੇਖੇ) ਦੂਰ ਹੋ ਗਏ।
੩੧ ਹਰੀ ਸਭ ਥਾਂ ਪਸਰਿਆ ਦਿਸਣ ਲਗ ਪਿਆ।
੩੨ ਡਰ।
੩੩ ਮੂਲ ਅਸਥਾਨ, ਮੁਢ; ਹਰੀ ਦਾ ਗਿਆਨ ਜਾਂ ਪ੍ਰੇਮ।
੩੪ ਮੁਥਾਜੀ।
੩੫ ਜਿਸ ਦੇ ਮੱਥੇ, ਭਾਗਾਂ ਵਿਚ ਇਹ ਲੈਣਾ ਲਿਖਿਆ ਹੈ।
੩੬ ਅਗਨੀ। ਭੈ ਦੀ ਅਗਨੀ ਤੋਂ ਪਾਰ ਹੋ ਗਿਆ ਹੈ, ਬਚ ਗਿਆ ਹੈ।
੩੭ ਆਪਣੇ ਅਸਲੀ ਘਰ ਵਿਚ; ਵਾਹਿਗੁਰੂ ਦੀ ਹਜ਼ੂਰੀ ਵਿਚ।
੩੮ ਹਰੀ ਦੇ ਪ੍ਰੇਮ ਰਸ ਨੂੰ, ਰਸਾਂ ਵਿਚੋਂ ਸ੍ਰੇਸ਼ਟ ਰਸ ਨੂੰ, ਭੋਗਦਾ ਹੈ।
੩੯ ਪਿਆਸ ਤੇ ਭੁਖ।
੪੦ ਦੇਖੋ ਪੰਨਾ ੩੭੦, ਫੁਟ ਨੋਟ §।
੪੧ ਮੁਨੀਜਨ, ਮੁਨੀ ਲੋਗ; ਇੰਦ੍ਰੀਆਂ ਨੂੰ ਵਸ ਕਰਨ ਵਾਲੇ ਮਹਾਤਮਾ।
੪੨ ਮਾਲਕ।
੪੩ ਕਲਜੁਗ ਵਿਚ, ਦੁਨੀਆਂ ਵਿਚ ਹਰੀ ਦੁਰਲਭ ਹੈ।

---

* ਇਹ ਇਕ ਰਾਗਣੀ ਹੈ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਸਾ ਰਾਗ ਨਾਲ ਰਲਾ ਕੇ ਲਿਖੀ ਹੈ।

† ਹਰੀ ਦੇ ਗੁਣ ਸਹਜੇ, ਇਕ ਰਸ, ਲਗਾਤਾਰ ਜਪੀਏ, ਜੇਹੜੇ ਗੁਣ ਸਾਧੂ (ਸਤਿਗੁਰੂ) ਦੀ ਰਸਨਾ ਉਚਾਰਦੀ ਹੈ। ਇਹ ਮੁਕਤੀ ਦਾ ਸਾਧਨ ਸੁਣੀਦਾ ਹੈ, ਪਰ ਵਡੇ ਪੁੰਨਾਂ, ਭਾਗਾਂ ਨਾਲ ਪ੍ਰਾਪਤ ਹੁੰਦਾ ਹੈ।

[੧]ਦੂਖ ਬਿਨਾਸਨੀ ਹਾਂ॥[੨]ਪ੍ਰਭ ਪੂਰਨ ਆਸਨੀ ਮੇਰੇ ਮਨਾ॥੧॥ਮਨ[੩] ਸੋ ਸੇਵੀਐ ਹਾਂ॥
ਅਲਖ[੪] ਅਭੇਵੀਐ[੫] ਹਾਂ॥ ਤਾਂ ਸਿਉ ਪ੍ਰੀਤਿ ਕਰਿ ਹਾਂ॥ [੬]ਬਿਨਸਿ ਨ ਜਾਇ ਮਰਿ
ਹਾਂ॥ [੭]ਗੁਰ ਤੇ ਜਾਨਿਆ ਹਾਂ॥ ਨਾਨਕ ਮਨੁ ਮਾਨਿਆ ਮੇਰੇ ਮਨਾ॥੨॥੩॥
੧੫੯॥ ਆਸਾਵਰੀ ਮਹਲਾ ੫॥ ਏਕਾ [੮]ਓਟ ਗਹੁ ਹਾਂ॥ ਗੁਰ ਕਾ ਸਬਦੁ ਕਹੁ
ਹਾਂ॥ [੯]ਆਗਿਆ ਸਤਿ ਸਹੁ ਹਾਂ॥ [੧੦]ਮਨਹਿ ਨਿਧਾਨੁ ਲਹੁ ਹਾਂ॥ [੧੧]ਸੁਖਹਿ
ਸਮਾਈਐ ਮੇਰੇ ਮਨਾ॥੧॥ ਰਹਾਉ॥ ਜੀਵਤ ਜੋ ਮਰੈ ਹਾਂ॥ ਦੁਤਰੁ[੧੨] ਸੋ ਤਰੈ ਹਾਂ॥
ਸਭ ਕੀ ਰੇਨੁ[੧੩] ਹੋਇ ਹਾਂ॥ ਨਿਰਭਉ ਕਹਉ ਸੋਇ ਹਾਂ॥[੧੪]ਮਿਟੇ ਅੰਦੇਸਿਆ ਹਾਂ॥
ਸੰਤ ਉਪਦੇਸਿਆ ਮੇਰੇ ਮਨਾ॥੧॥ [੧੫]ਜਿਸੁ ਜਨ ਨਾਮ ਸੁਖੁ ਹਾਂ॥ ਤਿਸੁ ਨਿਕਟਿ[੧੬]
ਨ ਕਦੇ ਦੁਖੁ ਹਾਂ॥ ਜੋ ਹਰਿ ਹਰਿ ਜਸੁ ਸੁਨੇ ਹਾਂ॥ [੧੭]ਸਭੁ ਕੋ ਤਿਸੁ ਮੰਨੇ ਹਾਂ॥ ਸਫਲੁ
ਸੁ ਆਇਆ ਹਾਂ॥ ਨਾਨਕ ਪ੍ਰਭ ਭਾਇਆ ਮੇਰੇ ਮਨਾ॥੨॥੪॥੧੬੦॥
ਆਸਾਵਰੀ ਮਹਲਾ ੫॥ ਮਿਲਿ ਹਰਿ ਜਸੁ ਗਾਈਐ ਹਾਂ॥ [੧੮]ਪਰਮ ਪਦੁ ਪਾਈਐ
ਹਾਂ॥ [੧੯]ਉਆ ਰਸ ਜੋ ਬਿਧੇ ਹਾਂ॥ ਤਾ ਕਉ ਸਗਲ ਸਿਧੇ[੨੦] ਹਾਂ॥ [੨੧]ਅਨਦਿਨੁ
ਜਾਗਿਆ ਹਾਂ॥ ਨਾਨਕ ਬਡ ਭਾਗਿਆ ਮੇਰੇ ਮਨਾ॥੧॥ ਰਹਾਉ॥ ਸੰਤ ਪਗ[੨੨]
ਧੋਈਐ ਹਾਂ॥ ਦੁਰਮਤਿ ਖੋਈਐ ਹਾਂ॥ ਦਾਸਹ ਰੇਨੁ ਹੋਇ ਹਾਂ॥ ਬਿਆਪੈ ਦੁਖੁ ਨ
ਕੋਇ ਹਾਂ॥ ਭਗਤਾਂ ਸਰਨਿ ਪਰੁ ਹਾਂ॥ ਜਨਮਿ ਨ ਕਦੇ ਮਰੁ ਹਾਂ॥ ਅਸਥਿਰੁ[੨੩] ਸੇ
ਭਏ ਹਾਂ॥ ਹਰਿ ਹਰਿ ਜਿਨ੍ਹ ਜਪਿ ਲਏ ਮੇਰੇ ਮਨਾ॥੧॥ ਸਾਜਨੁ ਮੀਤੁ ਤੂੰ ਹਾਂ॥
[੨੪]ਨਾਮੁ ਦ੍ਰਿੜਾਇ ਮੂੰ ਹਾਂ॥ ਤਿਸੁ ਬਿਨੁ ਨਾਹਿ ਕੋਇ ਹਾਂ॥ ਮਨਹਿ ਅਰਾਧਿ ਸੋਇ
ਹਾਂ॥ ਨਿਮਖ[੨੫] ਨ ਵੀਸਰੈ ਹਾਂ॥ ਤਿਸੁ ਬਿਨੁ [੨੬]ਕਿਉ ਸਰੈ ਹਾਂ॥ ਗੁਰ ਕਉ
ਕੁਰਬਾਨੁ ਜਾਉ ਹਾਂ॥ ਨਾਨਕੁ ਜਪੇ ਨਾਉ ਮੇਰੇ ਮਨਾ॥੨॥੫॥੧੬੧॥ ਆਸਾਵਰੀ
ਮਹਲਾ੫॥ [੨੭]ਕਾਰਨ ਕਰਨ ਤੂੰ ਹਾਂ॥ ਅਵਰੁ ਨਾ ਸੁਝੈ ਮੂੰ ਹਾਂ॥ [੨੮]ਕਰਹਿ ਸੁ ਹੋਈਐ
ਹਾਂ॥ ਸਹਜਿ ਸੁਖਿ[੨੯] ਸੋਈਐ ਹਾਂ॥ [੩੦]ਧੀਰਜ ਮਨਿ ਭਏ ਹਾਂ॥ ਪ੍ਰਭ ਕੈ ਦਰਿ ਪਏ
ਮੇਰੇ ਮਨਾ॥੧॥ ਰਹਾਉ॥ ਸਾਧੂ ਸੰਗਮੇ[੩੧] ਹਾਂ॥ [੩੨]ਪੂਰਨ ਸੰਜਮੇ ਹਾਂ॥ ਜਬ ਤੇ ਛੁਟੇ ਆਪ
ਹਾਂ॥ ਤਬ ਤੇ [੩੩]ਮਿਟੇ ਤਾਪ ਹਾਂ॥ ਕਿਰਪਾ ਧਾਰੀਆ ਹਾਂ॥ ਪਤਿ[੩੪] ਰਖੁ ਬਨਵਾਰੀਆ*
ਮੇਰੇ ਮਨਾ॥੧॥ ਇਹੁ ਸੁਖੁ ਜਾਨੀਐ ਹਾਂ॥ ਹਰਿ ਕਰੇ ਸੁ ਮਾਨੀਐ ਹਾਂ॥ ਮੰਦਾ ਨਾਹਿ
ਕੋਇ ਹਾਂ॥ ਸੰਤ ਕੀ ਰੇਨ ਹੋਇ ਹਾਂ॥ ਆਪੇ ਜਿਸੁ ਰਖੈ ਹਾਂ॥ ਹਰਿ ਅੰਮ੍ਰਿਤੁ ਸੋ ਚਖੈ ਮੇਰੇ
ਮਨਾ॥੨॥ ਜਿਸ ਕਾ ਨਾਹਿ ਕੋਇ ਹਾਂ॥ ਤਿਸ ਕਾ ਪ੍ਰਭੁ ਸੋਇ ਹਾਂ॥ ਅੰਤਰਗਤਿ[੩੫] ਬੁਝੈ
ਹਾਂ॥ ਸਭੁ ਕਿਛੁ ਤਿਸੁ ਸੁਝੈ ਹਾਂ॥ [੩੬]ਪਤਿਤ ਉਧਾਰਿ ਲੇਹੁ ਹਾਂ॥ ਨਾਨਕ ਅਰਦਾਸਿ
ਏਹੁ ਮੇਰੇ ਮਨਾ॥ ੩॥ ੬॥ ੧੬੨॥ ਆਸਾਵਰੀ ਮਹਲਾ ੫ ਇਕਤੁਕਾ॥

੧ ਦੁਖਾਂ ਦਾ ਨਾਸ ਕਰਤਾ ਹੈ।
੨ ਹਰੀ ਆਸਾਂ ਪੂਰੀਆਂ ਕਰਨ ਵਾਲਾ ਹੈ।
੩ ਹੇ ਮਨ!
੪ ਜੋ ਸਮਝ ਨਾ ਆਵੇ।
੫ ਜਿਸ ਦਾ ਭੇਦ ਨਾ ਪਤਾ ਲਗੇ।
੬ ਜੋ ਨਹੀਂ ਬਿਨਸਦਾ, ਮਰਦਾ।
੭ ਐਸਾ ਹਰੀ ਗੁਰੂ ਤੋਂ ਜਾਣਿਆ ਤਾਂ ਮਨ ਮੰਨਿਆ, ਮਨ ਦੀ ਤਸੱਲੀ ਹੋਈ।
੮ ਆਸਰਾ ਪਕੜੋ।
੯ (ਗੁਰੂ ਦਾ) ਹੁਕਮ ਸਚ ਕਰਕੇ (ਸਿਰ ਮੱਥੇ ਤੇ) ਮੰਨ ਲੈ।
੧੦ ਮਨ ਵਿਚ ਸਭ ਸੁਖਾਂ ਦਾ ਖ਼ਜ਼ਾਨਾ ਪ੍ਰਾਪਤ ਕਰ ਲੈ। ਨਿਧਾਨ=ਨਿਧੀਆਂ ਦਾ ਘਰ। 'ਨਿਧਿ' ਲਈ ਦੇਖੋ ਪੰ: ੩੫੩, ਫੁਟ ਨੋਟ *।
੧੧ ਇਸ ਤਰਾਂ ਸੁਖ ਵਿਚ ਸਮਾਈਦਾ ਹੈ।
੧੨ ਜਿਸਨੂੰ ਤਰਨਾ ਔਖਾ ਹੈ (ਸੰਸਾਰ ਸਮੁੰਦਰ)।
੧੩ ਚਰਨ-ਧੂੜ।
੧੪ ਡਰ ਮਿਟ ਗਏ।
੧੫ ਜਿਸ ਸੇਵਕ ਨੂੰ ਨਾਮ ਦਾ ਸੁਖ ਪ੍ਰਾਪਤ ਹੈ।
੧੬ ਨੇੜੇ।
੧੭ ਸਭ ਕੋਈ ਉਸ ਦਾ ਆਦਰ ਕਰਦਾ ਹੈ।
੧੮ ਸਭ ਤੋਂ ਉਚੀ ਆਤਮਕ ਪਦਵੀ ਜਿਥੇ ਤਕ ਮਨੁਖ ਉਨਤੀ ਕਰ ਕਰ ਕੇ ਪੁਜ ਸਕਦਾ ਹੈ।
੧੯ ਉਸ (ਹਰੀ ਪ੍ਰੇਮ) ਰਸ ਵਿਚ ਜੋ ਮਗਨ ਹੋਏ ਹਨ।
੨੦ ਸਿਧੀਆਂ (ਸ਼ਕਤੀਆਂ)। ਉਸ ਨੂੰ ਸਾਰੀਆਂ ਤਾਕਤਾਂ ਪ੍ਰਾਪਤ ਹਨ। ਦੇਖੋ ਪੰਨਾ ੩੯੦, ਫੁਟ ਨੋਟ *।
੨੧ ਹਰ ਰੋਜ਼ (ਨਿਤਾਪ੍ਰਤ) ਜਾਗਿਆ (ਸਾਵਧਾਨ) ਰਹਿੰਦਾ ਹੈ।
੨੨ ਪੈਰ (ਗੁਰੂ ਦੇ ਚਰਨ)।
੨੩ ਕਾਇਮ (ਟਿਕੇ ਹੋਏ ਮਨ ਵਾਲੇ)।
੨੪ ਮੈਨੂੰ ਨਾਮ (ਦਾ ਸਬਕ ਦੇ ਕੇ) ਸਮਝਾਓ।
੨੫ ਅੱਖ ਦੇ ਫੋਰ ਜਿੰਨੇ ਸਮੇਂ ਲਈ।
੨੬ ਕਿਵੇਂ ਗੁਜ਼ਾਰਾ ਹੋ ਸਕਦਾ ਹੈ?
੨੭ ਸਭ ਕਾਰਨਾਂ ਦਾ ਮੂਢ, ਕਰਤਾਰ।
੨੮ ਜੋ ਤੂੰ ਕਰਦਾ ਹੈਂ ਸੋਈ ਹੁੰਦਾ ਹੈ।
੨੯ ਸਹਜੇ, ਮੁਤਾਬਕ ਹੀ ਸੁਖ ਵਿਚ ਵਸੀਦਾ ਹੈ।
੩੦ ਮਨ ਵਿਚ ਧੀਰਜ, ਸ਼ਾਂਤੀ ਹੋ ਜਾਂਦੀ ਹੈ।
੩੧ ਸੰਗਤ ਵਿਚ।
੩੨ ਪੂਰੀ ਤਰਾਂ ਮਨ ਇੰਦ੍ਰੀਆਂ ਨੂੰ ਕਾਬੂ ਕਰਨ ਦੀਆਂ ਸ਼ਕਤੀਆਂ ਆ ਗਈਆਂ।
੩੩ (ਆਪਾ ਛੁਟਣ ਨਾਲ) ਦੁਖ ਮਿਟ ਗਏ।
੩੪ ਇੱਜ਼ਤ।
੩੫ (ਅੰਤਰ ਆਤਮੇ) ਦਿਲ ਵਿਚ।
੩੬ ਡਿਗਿਆਂ, ਪਾਪੀਆਂ ਨੂੰ ਤਾਰ ਲਓ, ਹੇ ਹਰੀ!

---

* ਬਨਮਾਲਾ (ਜੰਗਲੀ ਫੁੱਲਾਂ ਦੀ ਮਾਲਾ) ਪਹਿਰਨ ਵਾਲਾ, ਵਿਸ਼ਨੂੰ—ਏਥੇ ਕਰਤਾਰ ਲਈ ਵਰਤਿਆ ਹੈ।

[੧]ਓਇ ਪਰਦੇਸੀਆ ਹਾਂ ॥ [੨]ਸੁਨਤ ਸੰਦੇਸਿਆ ਹਾਂ ॥ ੧ ॥ ਰਹਾਉ ॥ [੩]ਜਾ ਸਿਉ ਰਚਿ ਰਹੇ ਹਾਂ ॥ ਸਭ ਕਉ ਤਜਿ ਗਏ ਹਾਂ ॥ ਸੁਪਨਾ ਜਿਉ ਭਏ ਹਾਂ ॥ ਹਰਿਨਾਮੁ [੪]ਜਿਨਿ ਲਏ ॥ ੧ ॥ [੫]ਹਰਿ ਤਜਿ ਅਨ ਲਗੇ ਹਾਂ ॥ [੬]ਜਨਮਹਿ ਮਰਿ ਭਗੇ ਹਾਂ ॥ ਹਰਿ ਹਰਿ ਜਨਿ ਲਹੇ[੭] ਹਾਂ ॥ ਜੀਵਤ ਸੇ ਰਹੇ ਹਾਂ ॥ ਜਿਸਹਿ ਕ੍ਰਿਪਾਲੁ ਹੋਇ ਹਾਂ ॥ ਨਾਨਕ ਭਗਤੁ ਸੋਇ ॥ ੨ ॥ ੭ ॥ ੧੬੩ ॥ ੨੩੨ ॥

ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਮਹਲਾ ੯ ॥ [੮]ਬਿਰਥਾ ਕਹਉ ਕਉਨ ਸਿਉ ਮਨ ਕੀ ॥ [੯]ਲੋਭਿ ਗ੍ਰਸਿਓ ਦਸਹੂ ਦਿਸ[੧੦] ਧਾਵਤ ਆਸਾ ਲਾਗਿਓ ਧਨ ਕੀ ॥ ੧ ॥ ਰਹਾਉ ॥ ਸੁਖ ਕੈ ਹੇਤ[੧੧] ਬਹੁਤੁ ਦੁਖੁ ਪਾਵਤ ਸੇਵ ਕਰਤ [੧੨]ਜਨ ਜਨ ਕੀ ॥ [੧੩]ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ ॥੧॥ ਮਾਨਸ ਜਨਮੁ [੧੪]ਅਕਾਰਥ ਖੋਵਤ [੧੫]ਲਾਜ ਨ ਲੋਕ ਹਸਨ ਕੀ ॥ ਨਾਨਕ ਹਰਿ ਜਸੁ ਕਿਉ ਨਹੀ ਗਾਵਤ [੧੬]ਕੁਮਤਿ ਬਿਨਾਸੈ [੧੭]ਤਨ ਕੀ ॥ ੨ ॥ ੧ ॥ ੨੩੩ ॥

ਰਾਗੁ ਆਸਾ ਮਹਲਾ ੧ ਅਸਟਪਦੀਆ ਘਰੁ ੨

ੴ ਸਤਿਗੁਰ ਪ੍ਰਸਾਦਿ ॥ *॥ ਉਤਰਿ[੧੮] [੧੯]ਅਵਘਟਿ ਸਰਵਰਿ ਨ੍ਹਾਵੈ ॥ [੨੦]ਬਕੈ ਨ ਬੋਲੈ ਹਰਿਗੁਣ ਗਾਵੈ ॥ [੨੧]ਜਲੁ ਆਕਾਸੀ ਸੁੰਨਿ ਸਮਾਵੈ ॥ [੨੨]ਰਸੁ ਸਤੁ ਝੋਲਿ ਮਹਾ ਰਸੁ ਪਾਵੈ ॥੧॥ ਐਸਾ ਗਿਆਨੁ ਸੁਨਹੁ [੨੩]ਅਭ ਮੋਰੇ ॥ [੨੪]ਭਰਿਪੁਰਿ ਧਾਰਿ ਰਹਿਆ ਸਭ ਠਉਰੇ ॥ ੧ ॥ ਰਹਾਉ ॥ [੨੫]ਸਚੁ ਬ੍ਰਤੁ ਨੇਮੁ ਨ ਕਾਲੁ ਸੰਤਾਵੈ ॥ [੨੬]ਸਤਿਗੁਰ ਸਬਦਿ ਕਰੋਧੁ ਜਲਾਵੈ ॥ [੨੭]ਗਗਨਿ ਨਿਵਾਸਿ ਸਮਾਧਿ ਲਗਾਵੈ ॥ [੨੮]ਪਾਰਸੁ ਪਰਸਿ ਪਰਮ ਪਦੁ ਪਾਵੈ ॥ ੨ ॥ [੨੯]ਸਚੁ ਮਨ ਕਾਰਣਿ ਤਤੁ ਬਿਲੋਵੈ ॥ [੩੦]ਸੁਭਰ ਸਰਵਰਿ ਮੈਲੁ ਨ ਧੋਵੈ ॥ [੩੧]ਜੈ ਸਿਉ ਰਾਤਾ ਤੈਸੋ ਹੋਵੈ ॥ [੩੨]ਆਪੇ ਕਰਤਾ ਕਰੇ ਸੁ ਹੋਵੈ ॥ ੩ ॥ [੩੩]ਗੁਰ ਹਿਵ ਸੀਤਲੁ ਅਗਨਿ ਬੁਝਾਵੈ ॥ [੩੪]ਸੇਵਾ ਸੁਰਤਿ ਬਿਭੂਤ ਚੜਾਵੈ ॥ [੩੫]ਦਰਸਨੁ ਆਪਿ ਸਹਜ ਘਰਿ ਆਵੈ ॥ [੩੬]ਨਿਰਮਲ ਬਾਣੀ ਨਾਦੁ ਵਜਾਵੈ ॥ ੪ ॥ [੩੭]ਅੰਤਰਿ ਗਿਆਨੁ ਮਹਾ ਰਸੁ ਸਾਰਾ ॥ [੩੮]ਤੀਰਥ ਮਜਨੁ ਗੁਰ ਵੀਚਾਰਾ ॥ [੩੯]ਅੰਤਰਿ ਪੂਜਾ ਥਾਨੁ ਮੁਰਾਰਾ[੪੦] ॥ [੪੧]ਜੋਤੀ ਜੋਤਿ ਮਿਲਾਵਣਹਾਰਾ ॥ ੫ ॥ [੪੨]ਰਸਿ ਰਸਿਆ ਮਤਿ ਏਕੈ ਭਾਇ ॥ [੪੩]ਤਖਤ ਨਿਵਾਸੀ ਪੰਚ ਸਮਾਇ ॥ [੪੪]ਕਾਰ ਕਮਾਈ ਖਸਮ ਰਜਾਇ ॥ ਅਵਿਗਤ ਨਾਥੁ ਨ ਲਖਿਆ ਜਾਇ ॥ ੬ ॥ [੪੫]ਜਲ ਮਹਿ ਉਪਜੈ ਜਲ ਤੇ ਦੂਰਿ ॥ ਜਲ ਮਹਿ ਜੋਤਿ ਰਹਿਆ ਭਰਪੂਰਿ ॥ ਕਿਸੁ ਨੇੜੈ ਕਿਸੁ ਆਖਾ ਦੂਰਿ ॥ ਨਿਧਿ ਗੁਣ ਗਾਵਾ ਦੇਖਿ ਹਦੂਰਿ ॥ ੭ ॥ ਅੰਤਰਿ

੧ (ਓ ਪਰਦੇਸੀਆ) ਹੇ ਮਨੁਖ, ਹੇ ਪ੍ਰਾਣੀ !
੨ ਸੁਣਦਾ ਹੈਂ ਸੁਨੇਹੇ ਨੂੰ ? (ਭਾਵ ਸੁਨੇਹਾ ਧਿਆਨ ਨਾਲ ਸੁਣ) ।
੩ ਜਿਸ (ਮਾਇਆ) ਵਿਚ ਤੂੰ ਖੁਭਿਆ ਹੋਇਆ ਹੈਂ, ਉਸ ਨੂੰ ਅਨੇਕਾਂ ਛਡ ਛਡ ਗਏ ਹਨ ਅਤੇ ਸੁਪਨੇ ਵਾਂਗ ਅਲੋਪ ਹੋ ਗਏ ਹਨ ।
੪ ਨਹੀਂ ਲੈਂਦੇ ।
੫ ਹਰੀ ਨੂੰ ਛੱਡ ਕੇ ਹੋਰ (ਵਸਤੂਆਂ ਵਿਚ) ।
੬ ਜੰਮਦੇ ਮਰਦੇ ਚਲੇ ਜਾਂਦੇ ਹਨ ।
੭ (ਜੋ ਹਰੀ ਦਾ ਦਾਸ ਹਰੀ ਨੂੰ) ਪ੍ਰਾਪਤ ਕਰਦਾ ਹੈ । ੮ ਮਨ ਦੀ ਪੀੜਾ ਕਿਸ ਨੂੰ ਦਸਾਂ ?
੯ ਮਨ ਲੋਭ ਵਿਚ ਪਕੜਿਆ ਹੋਇਆ ਸਾਰੇ ਪਾਸੇ ਦੌੜਦਾ ਫਿਰਦਾ ਹੈ ; ਇਸ ਨੂੰ ਧਨ ਦੀ ਤ੍ਰਿਸ਼ਨਾ ਲਗੀ ਹੋਈ ਹੈ ।
੧੦ ਦਸ ਤਰਫ਼ਾਂ, ਸਾਰੇ ਪਾਸੇ । ਦੇਖੋ ਪੰ: ੧੩੩, ਨੋਟ ੯ । ੧੧ ਖਾਤਰ, ਲਈ ।
੧੨ ਜਣੇ ਖਣੇ ਦੀ, ਅਨੇਕਾਂ ਦੀ ।
੧੩ ਕੁਤੇ ਵਾਂਗ ਬੂਹੇ ਬੂਹੇ ਭਟਕਦਾ ਫਿਰਦਾ ਹੈ ; ਰਾਮ ਭਜਨ ਦੀ ਸਾਰ ਹੀ ਨਹੀਂ !
੧੪ ਵਿਅਰਥ ਗਵਾ ਦੇਂਦਾ ਹੈ ।
੧੫ ਲੋਕਾਂ ਦੇ ਹਾਸਾ ਕਰਨ ਦੀ ਵੀ ਇਸ ਨੂੰ ਸ਼ਰਮ ਨਹੀਂ ਹੈ । ੧੬ ਭੈੜੀ ਮਤ ਦੂਰ ਹੋ ਜਾਏ ।
੧੭ ਤਨ ਦੀ, ਇਸ ਮਨੁਖ ਦੀ ।੧੮ ਉਤਰ ਕੇ ।
੧੯ ਔਖੀ ਘਾਟੀ (ਵਿਸ਼ਿਆਂ ਦੀ) ਤੋਂ ਉਤਰ ਕੇ ਸਤਸੰਗ ਦੇ ਸਰੋਵਰ ਵਿਚ ਨ੍ਹਾਵੇ ।
੨੦ ਕੁਝ ਭੀ ਵਾਧੂ ਬੋਲੇ ਬਾਲੇ ਨਹੀਂ ਤੇ ਹਰੀ ਦੇ ਗੁਣ ਗਾਉਂਦਾ ਰਹੇ ।
੨੧ ਜਿਵੇਂ ਜਲ ਵਾਯੂ-ਮੰਡਲ ਵਿਚ ਸਮਾਇਆ ਰਹਿੰਦਾ ਹੈ, ਤਿਵੇਂ (ਉਹ ਜੋਗੀ) ਅਫੁਰ ਬ੍ਰਹਮ ਵਿਚ ਸਮਾਇਆ ਰਹੇ ।
੨੨ ਸਾਰੇ ਰਸ ਨੂੰ ਰਿੜਕ ਕੇ ਸਭ ਤੋਂ ਵਡਾ ਅਨੰਦ ਲਵੇ । ੨੩ ਹੇ ਮੇਰੇ ਮਨ (ਅੰਤਹ ਕਰਣ) !
੨੪ ਹਰੀ ਸਭ ਥਾਂ ਭਰਪੂਰ ਹੋ ਕੇ ਸਭ ਨੂੰ ਥੰਮ੍ਹੀ ਖੜਾ ਹੈ ।
੨੫ ਸਚ ਨੂੰ ਵਰਤ ਨੇਮ ਕਰਕੇ ਧਾਰਨ ਕਰ ਲਵੇ ਤਾਂ ਮੌਤ ਦਾ ਡਰ ਸਤਾਉਂਦਾ ਨਹੀਂ ।
੨੬ ਕਰੋਧ ਨੂੰ ਗੁਰ-ਸ਼ਬਦ ਦੁਆਰਾ ਸਾੜ ਦੇਵੇ ।
੨੭ ਦਸਮ ਦੁਆਰ (ਮਨ ਦੇ ਅਸਥਾਨ) ਵਿਚ ਸਮਾਧੀ ਲਾ ਕੇ ਬੈਠੇ ।
੨੮ (ਗੁਰੂ) ਪਾਰਸ ਨੂੰ ਛੂਹ ਕੇ ਆਤਮਕ ਉਨਤੀ ਦੀ ਉਚੀ ਤੋਂ ਉਚੀ ਪਦਵੀ ਪਾ ਲਵੇ ।
੨੯ ਮਨ ਦੇ ਵਾਸਤੇ ਸਚ ਰੂਪੀ ਮਖਣ ਨੂੰ ਰਿੜਕੇ ।
੩੦ ਚੰਗੀ ਤਰਾਂ ਭਰਿਆ ਹੋਇਆ ਜੋ ਸਰੋਵਰ ਹੈ ਉਸ ਵਿਚ (ਆਪ ਨੂੰ) ਧੋਵੇ ਤੇ ਮੈਲ ਨਾ ਰਹੇ ।
੩੧ ਜਿਸ ਹਰੀ ਨਾਲ ਪ੍ਰੇਮ ਲਾਇਆ ਹੈ ਉਸੇ ਵਰਗਾ ਹੋ ਜਾਵੇ ।
੩੨ (ਤੇ ਰਜ਼ਾ ਵਿਚ ਰਹੇ) ਜੋ ਕਰਤਾਰ ਕਰੇ ਸੋਈ ਭਲਾ ਸਮਝੇ ।
੩੩ ਗੁਰੂ ਜੋ ਬਰਫ਼ ਵਾਂਗ ਠੰਢਾ ਹੈ (ਉਸ ਦੁਆਰਾ) ਮਨ ਦੀ ਅਗ ਬੁਝਾਵੇ ।
੩੪ ਸੇਵਾ ਵਾਲੀ ਬਿਰਤੀ ਰਖਣਾ ਇਹ ਬਿਭੂਤ (ਸੁਆਹ) ਸਰੀਰ ਨੂੰ ਲਗਾਵੇ ।
੩੫ ਭੇਖ ਇਹ ਹੋਵੇ ਕਿ ਆਪ (ਤਿੰਨਾਂ ਗੁਣਾਂ ਤੋਂ ਲੰਘ ਕੇ) ਆਤਮਕ ਸ਼ਾਂਤੀ ਵਾਲੀ ਅਵਸਥਾ ਪਕੜੇ।ਸਹਜ ਲਈ ਦੇਖੋ ਪੰ: ੩੭੦,ਫੁਟਨੋਟ ੪।
੩੬ ਪਵਿਤਰ ਹਰੀ-ਜਸ ਕਰਦੇ ਰਹਿਣਾ, ਇਹ ਸਿੰਙੀ ਵਜਾਵੇ ।
੩੭ ਮਨ ਅੰਦਰ ਗਿਆਨ ਹੋਣਾ, ਇਹ ਮਹਾਂ ਰਸ ਦਾ ਮਾਨਣਾ ਹੈ ।
੩੮ ਗੁਰੂ ਦੇ ਉਪਦੇਸ਼ ਦੀ ਵਿਚਾਰ, ਇਹ ਤੀਰਥ ਇਸ਼ਨਾਨ ਹੈ ।
੩੯ ਮਨ ਅੰਦਰ ਹਰੀ ਦਾ ਅਸਥਾਨ ਹੈ, ਨਿਵਾਸ ਹੈ, ਇਹ ਪੂਜਾ ਹੋ ਰਹੀ ਹੈ ।
੪੦ ਮੁਰ ਰਾਖਸ਼ ਨੂੰ ਮਾਰਨ ਵਾਲਾ ਕ੍ਰਿਸ਼ਨ । ਏਥੇ ਹਰੀ ਤੋਂ ਭਾਵ ਹੈ।
੪੧ ਜੋਤੀ (ਵਾਹਿਗੁਰੂ) ਵਿਚ ਆਪਣੀ ਜੋਤਿ (ਲਿਵ) ਜੋੜਦਾ ਹੈ ।
੪੨ ਰਸ (ਅਨੰਦ) ਨਾਲ ਭਰਿਆ ਹੋਇਆ ਹੈ, ਕਿਉਂਕਿ ਇਕੋ ਹਰੀ ਦੇ ਪ੍ਰੇਮ ਕਰਨ ਦੀ ਮਤਿ ਲਈ ਹੈ ।
੪੩ ਉਹ ਪੰਚ (ਸ੍ਰੇਸ਼ਟ ਉਤਮ ਮਨੁਖ) ਤਖਤ ਤੇ ਬਹਿਣ ਵਾਲੇ ਰਾਜਾ (ਹਰੀ) ਵਿਚ ਸਮਾਇਆ ਰਹਿੰਦਾ ਹੈ ।
੪੪ ਉਸ ਮਾਲਕ (ਹਰੀ) ਦੀ ਆਗਿਆ ਵਿਚ ਕਾਰ ਕਮਾਉਂਦਾ ਹੈ ਜੋ ਕਿ ਲਖਿਆ (ਸਮਝਿਆ) ਨਹੀਂ ਜਾਂਦਾ ਅਤੇ ਬਿਆਨ ਨਾ ਹੋ ਸਕਣ ਵਾਲਾ ਨਾਥ (ਮਾਲਕ) ਹੈ ।
੪੫ ਜਿਸ ਤਰਾਂ ਕੰਵਲ ਜਲ ਵਿਚੋਂ ਜੰਮ ਕੇ ਫੇਰ ਜਲ ਤੋਂ ਨਿਰਲੇਪ ਰਹਿੰਦਾ ਹੈ, ਏਸੇ ਤਰਾਂ ਹਰੀ ਦੀ ਸੰਸਾਰ ਰੂਪੀ ਜਲ ਵਿਚ ਜੋਤ ਹੈ ਅਤੇ ਉਹ ਸਭ ਥਾਂ ਭਰਪੂਰ ਹੈ,ਇਸ ਲਈ ਮੈਂ ਕਿਸ ਤਰਾਂ ਆਖਾਂ ਕਿ ਫਲਾਣਾ ਹਰੀ ਦੇ ਨੇੜੇ ਹੈ, ਚੰਗਾ ਹੈ, ਅਤੇ ਫਲਾਣਾ ਦੂਰ ਹੈ, ਮਾੜਾ ਹੈ ? ਮੈਂ ਤਾਂ ਉਸ ਗੁਣਾਂ ਦੇ ਭੰਡਾਰ ਨੂੰ ਸਭ ਥਾਂ ਹਾਜ਼ਰਾ-ਹਜ਼ੂਰ ਵੇਖ ਕੇ ਸਲਾਹੁੰਦਾ ਰਹਿੰਦਾ ਹਾਂ ।

---

* ਇਸ ਅਸ਼ਟਪਦੀ ਵਿਚ ਭਰਥਰੀ ਜੋਗੀ ਪਰਥਾਇ ਜੋਗੀਆਂ ਦੀ ਬੋਲੀ ਵਿਚ ਹਰੀ-ਰਸ ਮਾਨਣ ਦਾ ਤਰੀਕਾ ਦਸਿਆ ਹੈ ।

ਬਾਹਰਿ [੧]ਅਵਰੁ ਨ ਕੋਇ ॥ [੨]ਜੋ ਤਿਸੁ ਭਾਵੈ ਸੋ ਫੁਨਿ ਹੋਇ ॥ ਸੁਣਿ ਭਰਥਰਿ[੩]
ਨਾਨਕੁ ਕਹੈ ਬੀਚਾਰੁ ॥ [੪]ਨਿਰਮਲ ਨਾਮੁ ਮੇਰਾ ਆਧਾਰੁ ॥ ੮ ॥ ੧ ॥ ਆਸਾ
ਮਹਲਾ ੧ ॥ *ਸਭਿ ਜਪ ਸਭਿ ਤਪ ਸਭ ਚਤੁਰਾਈ ॥ [੫]ਊਝੜਿ ਭਰਮੈ ਰਾਹਿ ਨ
ਪਾਈ ॥ ਬਿਨੁ ਬੂਝੇ ਕੋ [੬]ਥਾਇ ਨ ਪਾਈ ॥ [੭]ਨਾਮ ਬਿਹੂਣੈ ਮਾਥੇ ਛਾਈ ॥ ੧ ॥
[੮]ਸਾਚ ਧਣੀ ਜਗੁ ਆਇ ਬਿਨਾਸਾ ॥ [੯]ਛੂਟਸਿ ਪ੍ਰਾਣੀ ਗੁਰਮੁਖਿ ਦਾਸਾ ॥ ੧ ॥
ਰਹਾਉ ॥ ਜਗੁ ਮੋਹਿ ਬਾਧਾ ਬਹੁਤੀ ਆਸਾ ॥ ਗੁਰਮਤੀ ਇਕਿ ਭਏ ਉਦਾਸਾ[੧੦] ॥
[੧੧]ਅੰਤਰਿ ਨਾਮੁ ਕਮਲੁ ਪਰਗਾਸਾ ॥ ਤਿਨ੍ ਕਉ ਨਾਹੀ ਜਮ ਕੀ ਤ੍ਰਾਸਾ ॥ ੨ ॥
ਜਗੁ [੧੨]ਤ੍ਰਿਅ ਜਿਤੁ [੧੩]ਕਾਮਣਿ ਹਿਤਕਾਰੀ ॥ ਪੁਤ੍ਰ ਕਲਤ੍ਰ[੧੪] ਲਗਿ ਨਾਮੁ ਵਿਸਾਰੀ ॥
ਬਿਰਥਾ ਜਨਮੁ ਗਵਾਇਆ ਬਾਜੀ ਹਾਰੀ ॥ ਸਤਿਗੁਰੁ ਸੇਵੇ [੧੫]ਕਰਣੀ ਸਾਰੀ ॥
੩ ॥ [੧੬]ਬਾਹਰਹੁ ਹਉਮੈ ਕਹੈ ਕਹਾਏ ॥ ਅੰਦਰਹੁ ਮੁਕਤੁ ਲੇਪੁ ਕਦੇ ਨ ਲਾਏ ॥
ਮਾਇਆ ਮੋਹੁ ਗੁਰ ਸਬਦਿ ਜਲਾਏ ॥ ਨਿਰਮਲ ਨਾਮੁ ਸਦ ਹਿਰਦੈ ਧਿਆਏ ॥
੪ ॥ [੧੭]ਧਾਵਤੁ ਰਾਖੈ ਠਾਕਿ ਰਹਾਏ ॥ ਸਿਖ ਸੰਗਤਿ ਕਰਮਿ ਮਿਲਾਏ ॥ ਗੁਰ ਬਿਨੁ
ਭੂਲੋ ਆਵੈ ਜਾਏ ॥ ਨਦਰਿ ਕਰੇ [੧੮]ਸੰਜੋਗਿ ਮਿਲਾਏ ॥ ੫ ॥ [੧੯]ਰੂੜੋ ਕਹਉ ਨ
ਕਹਿਆ ਜਾਈ ॥ [੨੦]ਅਕਥ ਕਥਉ ਨਹ ਕੀਮਤਿ ਪਾਈ ॥ [੨੧]ਸਭ ਦੁਖ ਤੇਰੇ ਸੂਖ
ਰਜਾਈ ॥ ਸਭਿ ਦੁਖ ਮੇਟੇ ਸਾਚੈ ਨਾਈ ॥ ੬ ॥ [੨੨]ਕਰ ਬਿਨੁ ਵਾਜਾ ਪਗ ਬਿਨੁ ਤਾਲਾ ॥
ਜੇ ਸਬਦੁ ਬੁਝੈ ਤਾ ਸਚੁ ਨਿਹਾਲਾ[੨੩] ॥ ਅੰਤਰਿ ਸਾਚੁ ਸਭੇ ਸੁਖ ਨਾਲਾ ॥ ਨਦਰਿ[੨੪]
ਕਰੇ ਰਾਖੈ ਰਖਵਾਲਾ ॥ ੭ ॥ [੨੫]ਤ੍ਰਿਭਵਣ ਸੂਝੈ ਆਪੁ ਗਵਾਵੈ ॥ [੨੬]ਬਾਣੀ ਬੂਝੈ ਸਚਿ
ਸਮਾਵੈ ॥ [੨੭]ਸਬਦੁ ਵੀਚਾਰੇ ਏਕ ਲਿਵ ਤਾਰਾ ॥ ਨਾਨਕ ਧੰਨੁ ਸਵਾਰਣਹਾਰਾ ॥
੮ ॥ ੨ ॥ ਆਸਾ ਮਹਲਾ ੧ † ॥ [੨੮]ਲੇਖ ਅਸੰਖ ਲਿਖਿ ਲਿਖਿ ਮਾਨੁ ॥ ਮਨਿ
ਮਾਨਿਐ ਸਚੁ ਸੁਰਤਿ ਵਖਾਨੁ ॥ ਕਥਨੀ ਬਦਨੀ[੨੯] ਪੜਿ ਪੜਿ ਭਾਰੁ ॥ ਲੇਖ ਅਸੰਖ
ਅਲੇਖੁ ਅਪਾਰੁ ॥ ੧ ॥ ਐਸਾ ਸਾਚਾ ਤੂੰ ਏਕੋ ਜਾਣੁ ॥ ਜੰਮਣੁ ਮਰਣਾ ਹੁਕਮੁ ਪਛਾਣੁ ॥
੧ ॥ ਰਹਾਉ ॥ ਮਾਇਆ ਮੋਹਿ ਜਗੁ ਬਾਧਾ ਜਮਕਾਲਿ ॥ ਬਾਂਧਾ ਛੂਟੈ ਨਾਮੁ
ਸਮ੍ਹਾਲਿ ॥ [੩੦]ਗੁਰੁ ਸੁਖਦਾਤਾ ਅਵਰੁ ਨ ਭਾਲਿ ॥ ਹਲਤਿ ਪਲਤਿ ਨਿਬਹੀ
ਤੁਧੁ ਨਾਲਿ ॥ ੨ ॥ [੩੧]ਸਬਦਿ ਮਰੈ ਤਾਂ ਏਕ ਲਿਵ ਲਾਏ ॥ [੩੨]ਅਚਰੁ ਚਰੈ ਤਾਂ ਭਰਮੁ
ਚੁਕਾਏ ॥ ਜੀਵਨ ਮੁਕਤੁ ਮਨਿ ਨਾਮੁ ਵਸਾਏ ॥ ਗੁਰਮੁਖਿ ਹੋਇ ਤ ਸਚਿ ਸਮਾਏ ॥
੩ ॥ ਜਿਨਿ ਧਰ[੩੩] ਸਾਜੀ ਗਗਨੁ ਅਕਾਸੁ ॥ ਜਿਨਿ ਸਭ ਥਾਪੀ [੩੪]ਥਾਪਿ
ਉਥਾਪਿ ॥ [੩੫]ਸਰਬ ਨਿਰੰਤਰਿ ਆਪੇ ਆਪਿ ॥ ਕਿਸੈ ਨ ਪੂਛੇ ਬਖਸੇ ਆਪਿ ॥
੪ ॥ [੩੬]ਤੂ ਪੁਰੁ ਸਾਗਰੁ ਮਾਣਕ ਹੀਰੁ ॥ ਤੂ ਨਿਰਮਲੁ ਸਚੁ ਗੁਣੀ ਗਹੀਰੁ ॥

੧ (ਅੰਦਰ ਬਾਹਰ) ਹਰੀ ਤੋਂ ਬਿਨਾਂ ਹੋਰ ਕੋਈ ਨਹੀਂ, ਉਹ ਸਭ ਥਾਂ ਹੈ ।

੨ ਫੇਰ ਹੁੰਦਾ ਓਹੀ ਹੈ ਜੋ ਉਸ ਨੂੰ ਭਾਵੇ ।

੩ ਭਰਥਰੀ ਜੋਗੀ ਨੂੰ ਆਖਦੇ ਹਨ ।

੪ ਪਵਿਤਰ ਹਰੀ ਨਾਮ ਮੇਰਾ ਆਸਰਾ (ਖੁਰਾਕ) ਹੈ ।

੫ ਉਜਾੜ ਵਿਚ ਭਟਕਦਾ ਹੈ ।

੬ ਕਬੂਲ ਨਹੀਂ ਹੁੰਦਾ।

੭ ਰਾਮ ਬਿਨਾਂ ਮੱਥੇ (ਸਿਰ ਤੇ) ਸੁਆਹ ਪੈਂਦੀ ਹੈ।

੮ ਮਾਲਕ (ਹਰੀ) ਅਬਿਨਾਸ਼ੀ ਹੈ, ਜਗਤ ਜੰਮਦਾ ਮਰਦਾ ਹੈ ।

੯ ਪ੍ਰਾਣੀ ਗੁਰੂ ਦੁਆਰਾ ਸੇਵਕ ਬਣ ਕੇ ਮੁਕਤ ਹੁੰਦਾ ਹੈ ।

੧੦ ਉਪ੍ਰਾਮ, ਨਿਰਮੋਹ, ਬੇਪਰਵਾਹ ।

੧੧ ਓਹਨਾਂ ਦੇ ਮਨ ਵਿਚ ਨਾਮ ਹੈ, ਹਿਰਦਾ ਖਿੜਿਆ ਹੋਇਆ ਹੈ, ਓਹਨਾਂ ਨੂੰ ਮੌਤ ਦਾ ਡਰ ਨਹੀਂ ।

੧੨ ਇਸਤ੍ਰੀ ਦਾ ਜਿਤਿਆ ਹੋਇਆ, ਇਸਤ੍ਰੀ ਦੇ ਵਸ।

੧੩ ਇਸਤ੍ਰੀ ਦਾ ਪ੍ਰੇਮੀ, ਮੋਹਿਆ ਹੋਇਆ ।

੧੪ ਵਹੁਟੀ।

੧੫ ਤਾਂ ਉੱਤਮ ਕਰਣੀ ਹੁੰਦੀ ਹੈ ।

੧੬ ਸਤਿਗੁਰੂ ਨੂੰ ਸੇਵਣ ਵਾਲਾ ਗੁਰਮੁਖ ਬਾਹਰੋਂ ਕਾਰ ਵਿਹਾਰ ਵਿਚ ਅਪਣੱਤ ਵਾਲਾ ਮਲੂਮ ਹੁੰਦਾ ਹੈ, ਪਰ ਮਨ ਵਿਚ ਹਉਮੈਂ ਦੀ ਲੇਸ ਭੀ ਨਹੀਂ ਅਤੇ ਮੁਕਤ (ਅਜ਼ਾਦ) ਹੁੰਦਾ ਹੈ ।

੧੭ ਮਨ (ਸੁਰਤੀ) ਨੂੰ ਭਟਕਣ ਤੋਂ ਰੋਕ ਕੇ ਰਖਦਾ ਹੈ । ਐਸੇ ਸਿਖਾਂ ਦੀ ਸੰਗਤ ਹਰੀ ਦੀ ਮਿਹਰ ਨਾਲ ਹੀ ਮਿਲਦੀ ਹੈ।

੧੮ ਦੋ ਢੁਕਾ ਕੇ ਮਿਲਾਉਂਦਾ ਹੈ, ਮੌਕਾ ਬਣਾ ਕੇ ਮਿਲਾਉਂਦਾ ਹੈ।

੧੯ ਸੁੰਦਰ (ਹਰੀ) ਨੂੰ ਬਿਆਨ ਕਰਨਾ ਚਾਹੁੰਦਾ ਹਾਂ, ਪਰ ਕਰ ਨਹੀਂ ਸਕਦਾ ।

੨੦ ਨਾ ਕਥੇ ਜਾਣ ਵਾਲੇ ਹਰੀ ਨੂੰ ਜੇ ਕਥਨ ਕਰਾਂ ਤਾਂ ਉਸ ਦੀ ਵਡਿਆਈ ਦਸ ਨਹੀਂ ਸਕਦਾ।

੨੧ ਸਾਰੇ ਦੁਖ ਤੇਰੀ ਰਜ਼ਾ ਮੰਨਣ ਕਰਕੇ ਸੁਖ ਹੋ ਗਏ ਤੇ ਸਾਰੇ ਦੁਖ ਸਚੇ ਨਾਮ ਦੀ ਬਰਕਤ ਕਰਕੇ ਮਿਟ ਗਏ ।

੨੨ ਜੇ ਨਾਮ ਦੀ ਸੋਝੀ ਹੋਵੇ ਤਾਂ ਸਚੀਂ ਮੁਚੀਂ ਸੁਖੀ ਹੋ ਜਾਏ ਅਤੇ (ਆਤਮਕ ਸੰਗੀਤ ਵਿਚ ਮਸਤ ਹੋ ਜਾਏ) ਹਥਾਂ ਤੋਂ ਬਿਨਾਂ ਵਾਜਾ ਵਜੇ, ਅਤੇ ਪੈਰਾਂ ਤੋਂ ਬਿਨਾਂ ਤਾਲ ਪੂਰੀ ਜਾਏ, ਮਨ ਵਿਚ ਆਤਮ ਅਨੰਦ ਉਠਦਾ ਰਹੇ ।

੨੩ ਸੁਖੀ ।

੨੪ ਕਿਰਪਾ ਦੀ ਨਜ਼ਰ ।

੨੫ ਅਪਣਤ ਛਡ ਦੇਵੇ ਤਾਂ ਸਾਰੇ ਬ੍ਰਹਮੰਡ ਦੀ ਸੋਝੀ ਹੋ ਜਾਵੇ ।

੨੬ ਬਾਣੀ ਨੂੰ ਸਮਝੇ ਤਾਂ ਸਚ ਵਿਚ ਸਮਾ ਜਾਵੇ ।

੨੭ ਇਕ ਟਕ ਲਿਵ ਲਾ ਕੇ ਨਾਮ ਦਾ ਵਿਚਾਰ ਕਰਦਾ ਹੈ, ਐਸੇ ਗੁਰਮੁਖ ਨੂੰ ਮਤ ਦੇਣ ਵਾਲਾ ਹਰੀ ਧੰਨ ਹੈ ।

੨੮ ਅਨੇਕਾਂ ਹੀ ਲੇਖ (ਵਿਚਾਰ, ਪੁਸਤਕ) ਲਿਖੇ ਗਏ ਹਨ, ਤੇ ਲਿਖ ਲਿਖ ਕੇ ਮਾਣ ਕਰਦੇ ਹਨ, ਪਰ ਜੇ ਮਨ ਨੂੰ ਪਰਤੀਤ ਹੋਵੇ ਤਾਂ ਸਚ ਦੀ ਕੋਈ ਸੋਝੀ ਤੇ ਬਿਆਨ ਹੋ ਸਕਦਾ ਹੈ, ਨਹੀਂ ਤਾਂ ਕਹਿਣਾ ਬੋਲਣਾ ਤੇ ਪੜ੍ਹੀ ਜਾਣਾ ਇਕ ਵਾਧੂ ਭਾਰ ਹੀ ਹੈ । ਲੇਖ ਵਿਚਾਰ ਤਾਂ ਅਨੇਕ ਹਨ ਪਰ ਹਰੀ ਬੇਅੰਤ ਲੇਖਾਂ ਵਿਚ ਨਹੀਂ ਆਉਂਦਾ ।

੨੯ [ਸੰ: ਵਦਨ=ਮੂੰਹ] ਮੂੰਹ ਤੋਂ ਬੋਲਿਆ ਹੋਇਆ ਵਾਕ । ਜ਼ਬਾਨੀ ਗਲਾਂ ਬਾਤਾਂ ਕਰਨੀਆਂ ।

੩੦ ਗੁਰੂ ਤੋਂ ਬਿਨਾ ਹੋਰ ਕਿਸੇ ਨੂੰ ਸੁਖਦਾਤਾ ਨਾ ਸਮਝ, ਓਹੋ ਲੋਕ ਪਰਲੋਕ ਵਿਚ ਤੇਰਾ ਸਾਥ ਦੇਵੇਗਾ ।

੩੧ ਸ਼ਬਦ ਰਾਹੀਂ ਹਉਮੈਂ ਮਾਰੇ ।

੩੨ ਨਾ ਖਾਧੇ ਜਾਣ ਵਾਲੇ (ਕਾਮ, ਕ੍ਰੋਧ ਆਦਿਕ) ਨੂੰ ਖਾ ਜਾਵੇ, ਨਸ਼ਟ ਕਰੇ, ਤਾਂ ਮਨ ਦਾ ਅਗਿਆਨ ਦੂਰ ਹੋ

੩੩ ਧਰਤੀ ।

੩੪ ਬਣਾ ਕੇ ਢਾਹੁੰਦਾ ਹੈ ।

੩੫ ਸਭ ਵਿਚ ਚੰਗੀ ਤਰਾਂ ਆਪ ਹੀ ਸਮਾਇਆ ਹੋਇਆ ਹੈ ।

੩੬ ਹੇ ਹਰੀ ਤੂੰ ਭਰਪੂਰ ਸਮੁੰਦਰ ਹੈਂ, ਤੂੰਹੇਂ ਮਾਣਕ ਹੀਰਾ ਹੈਂ, ਤੂੰ ਪਵਿੱਤਰ, ਸਚਾ ਅਤੇ ਗੁਣਾਂ ਕਰਕੇ ਡੂੰਘਾ ਹੈਂ ।

---

* ਪਿਛਲੀ ਅਸ਼ਟਪਦੀ ਵਿਚ ਜੋਗੀ ਦੀ ਉਦਾਹਰਣ ਲਈ ਸੀ, ਇਸ ਵਿਚ ਮੋਹਿ-ਬਾਧੇ ਗ੍ਰਿਹਸਥੀ ਨੂੰ ਲਿਆ ਹੈ ਅਤੇ ਉਸ ਨੂੰ ਸਵਾਰਨ ਦੀ ਵਿਧੀ ਦਸੀ ਹੈ ।

† ਇਸ ਵਿਚ ਹਰੀ ਤੋਂ ਦੂਰ ਰਖਣ ਵਾਲੀ ਵਿਦਿਆ ਦਾ ਜ਼ਿਕਰ ਕਰ ਕੇ ਕੁਰਾਹੇ ਪਏ ਗਿਆਨੀਆਂ ਤੇ ਪੰਡਤਾਂ ਨੂੰ ਸੋਧਿਆ ਹੈ ।

[੧]ਸੁਖੁ ਮਾਨੈ ਭੇਟੈ ਗੁਰ ਪੀਰੁ॥ ਏਕੋ ਸਾਹਿਬੁ ਏਕੁ ਵਜੀਰੁ ॥ ੫ ॥ [੨]ਜਗੁ ਬੰਦੀ ਮੁਕਤੇ ਹਉ ਮਾਰੀ ॥ ਜਗਿ ਗਿਆਨੀ ਵਿਰਲਾ ਆਚਾਰੀ॥ ਜਗਿ ਪੰਡਿਤੁ ਵਿਰਲਾ ਵੀਚਾਰੀ ॥ ਬਿਨੁ ਸਤਿਗੁਰੁ ਭੇਟੇ ਸਭ ਫਿਰੈ ਅਹੰਕਾਰੀ ॥ ੬ ॥ ਜਗੁ ਦੁਖੀਆ ਸੁਖੀਆ ਜਨੁ ਕੋਇ॥ ਜਗੁ ਰੋਗੀ ਭੋਗੀ [੩]ਗੁਣ ਰੋਇ॥ ਜਗੁ [੪]ਉਪਜੈ ਬਿਨਸੈ ਪਤਿ ਖੋਇ॥ ਗੁਰਮੁਖਿ ਹੋਵੈ ਬੂਝੈ ਸੋਇ ॥ ੭ ॥ [੫]ਮਹਘੋ ਮੋਲਿ ਭਾਰਿ ਅਫਾਰੁ॥ ਅਟਲ ਅਛਲੁ ਗੁਰਮਤੀ ਧਾਰੁ॥ ਭਾਇ ਮਿਲੈ ਭਾਵੈ ਭਇਕਾਰੁ॥ ਨਾਨਕੁ ਨੀਚੁ ਕਹੈ ਬੀਚਾਰੁ ॥ ੮ ॥ ੩ ॥ ਆਸਾ ਮਹਲਾ ੧* ॥ [੬]ਏਕੁ ਮਰੈ ਪੰਚੇ ਮਿਲਿ ਰੋਵਹਿ॥ [੭]ਹਉਮੈ ਜਾਇ ਸਬਦਿ ਮਲੁ ਧੋਵਹਿ॥ ਸਮਝਿ ਸੂਝਿ ਸਹਜ ਘਰਿ ਹੋਵਹਿ॥ ਬਿਨੁ ਬੂਝੇ ਸਗਲੀ ਪਤਿ ਖੋਵਹਿ ॥ ੧ ॥ [੮]ਕਉਣੁ ਮਰੈ ਕਉਣੁ ਰੋਵੈ ਓਹੀ॥ ਕਰਣ ਕਾਰਣ ਸਭਸੈ ਸਿਰਿ ਤੋਹੀ ॥ ੧ ॥ ਰਹਾਉ॥ [੯]ਮੂਏ ਕਉ ਰੋਵੈ ਦੁਖੁ ਕੋਇ॥ ਸੋ ਰੋਵੈ ਜਿਸੁ ਬੇਦਨ ਹੋਇ॥ ਜਿਸੁ ਬੀਤੀ ਜਾਣੈ ਪ੍ਰਭ ਸੋਇ॥ ਆਪੇ ਕਰਤਾ ਕਰੇ ਸੁ ਹੋਇ ॥ ੨ ॥ [੧੦]ਜੀਵਤ ਮਰਣਾ ਤਾਰੇ ਤਰਣਾ॥ ਜੈ ਜਗਦੀਸ ਪਰਮ ਗਤਿ ਸਰਣਾ॥ ਹਉ ਬਲਿਹਾਰੀ ਸਤਿਗੁਰ ਚਰਣਾ॥[੧੧]ਗੁਰੁ ਬੋਹਿਥੁ ਸਬਦਿ ਭੈ ਤਰਣਾ ॥ ੩ ॥ ਨਿਰਭਉ ਆਪਿ [੧੨]ਨਿਰੰਤਰਿ ਜੋਤਿ॥ ਬਿਨੁ ਨਾਵੈ [੧੩]ਸੂਤਕੁ ਜਗਿ ਛੋਤਿ॥ [੧੪]ਦੁਰਮਤਿ ਬਿਨਸੈ ਕਿਆ ਕਹਿ ਰੋਤਿ॥ [੧੫]ਜਨਮਿ ਮੂਏ ਬਿਨੁ ਭਗਤਿ ਸਰੋਤਿ ॥ ੪ ॥ [੧੬]ਮੂਏ ਕਉ ਸਚੁ ਰੋਵਹਿ ਮੀਤ॥ ਤ੍ਰੈ ਗੁਣ ਰੋਵਹਿ ਨੀਤਾ ਨੀਤ ॥ ਦੁਖੁ ਸੁਖੁ ਪਰਹਰਿ ਸਹਜਿ ਸੁਚੀਤ॥ ਤਨੁ ਮਨੁ ਸਉਪਉ ਕ੍ਰਿਸਨ ਪਰੀਤਿ॥ ੫ ॥ [੧੭]ਭੀਤਰਿ ਏਕੁ ਅਨੇਕ ਅਸੰਖ ॥ ਕਰਮ ਧਰਮ ਬਹੁ ਸੰਖ ਅਸੰਖ॥ ਬਿਨੁ ਭੈ ਭਗਤੀ ਜਨਮੁ ਬਿਰੰਥ॥ ਹਰਿ ਗੁਣ ਗਾਵਹਿ ਮਿਲਿ ਪਰਮਾਰੰਥ ॥ ੬ ॥ [੧੮]ਆਪਿ ਮਰੈ ਮਾਰੇ ਭੀ ਆਪਿ ॥ ਆਪਿ ਉਪਾਏ ਥਾਪਿ ਉਥਾਪਿ ॥ ਸ੍ਰਿਸਟਿ ਉਪਾਈ ਜੋਤੀ ਤੂ ਜਾਤਿ॥ ਸਬਦੁ ਵੀਚਾਰਿ ਮਿਲਣੁ ਨਹੀ ਭ੍ਰਾਤਿ ॥ ੭ ॥ [੧੯]ਸੂਤਕੁ ਅਗਨਿ ਭਖੈ ਜਗੁ ਖਾਇ ॥ ਸੂਤਕੁ ਜਲਿ ਥਲਿ ਸਭ ਹੀ ਥਾਇ॥ ਨਾਨਕ ਸੂਤਕਿ ਜਨਮਿ ਮਰੀਜੈ ॥ ਗੁਰ ਪਰਸਾਦੀ ਹਰਿ ਰਸੁ ਪੀਜੈ ॥ ੮ ॥ ੪ ॥ ਰਾਗੁ ਆਸਾ ਮਹਲਾ ੧† ॥ [੨੦]ਆਪੁ ਵੀਚਾਰੈ ਸੁ ਪਰਖੇ ਹੀਰਾ॥ਏਕ ਦ੍ਰਿਸਟਿ ਤਾਰੇ ਗੁਰ ਪੂਰਾ॥ ਗੁਰੁ ਮਾਨੈ ਮਨ ਤੇ ਮਨੁ ਧੀਰਾ ॥ ੧ ॥ [੨੧]ਐਸਾ ਸਾਹੁ ਸਰਾਫੀ ਕਰੈ ॥ ਸਾਚੀ ਨਦਰਿ ਏਕ ਲਿਵ ਤਰੈ ॥ ੧ ॥ ਰਹਾਉ ॥ [੨੨]ਪੂੰਜੀ ਨਾਮੁ ਨਿਰੰਜਨ ਸਾਰੁ ॥ ਨਿਰਮਲੁ ਸਾਚਿ ਰਤਾ ਪੈਕਾਰੁ ॥ ਸਿਫਤਿ ਸਹਜ ਘਰਿ ਗੁਰੁ ਕਰਤਾਰੁ ॥ ੨ ॥ [੨੩]ਆਸਾ ਮਨਸਾ ਸਬਦਿ ਜਲਾਏ ॥ ਰਾਮ ਨਰਾਇਣੁ ਕਹੈ ਕਹਾਏ ॥ ਗੁਰ ਤੇ

੧ ਤੂੰ ਹੈਂ ਆਪ ਹੀ ਰਾਜਾ ਅਤੇ ਵਜ਼ੀਰ ਹੈਂ ਤੇ ਜੋ ਗੁਰੂ ਪੀਰ ਦੇ ਦਰਸ਼ਨ ਕਰੇ (ਤੇ ਇਸਤਰਾਂ ਤੈਨੂੰ ਮਿਲੇ) ਉਹ ਸੁਖ ਮਾਣਦਾ ਹੈ।

੨ ਜਗਤ ਗ਼ੁਲਾਮੀ ਵਿਚ ਹੈ, ਅਜ਼ਾਦ ਉਹ ਹਨ ਜਿਨ੍ਹਾਂ ਨੇ ਹਉਮੈ ਮਾਰੀ ਹੈ। ਜਗਤ ਵਿਚ ਵਿਰਲਾ ਹੀ ਕੋਈ ਗਿਆਨੀ ਅਮਲ ਕਰਨ ਵਾਲਾ ਹੈ, ਅਤੇ ਕੋਈ ਵਿਰਲਾ ਵਿਦਵਾਨ ਵਿਚਾਰ ਕਰਨ ਵਾਲਾ ਹੈ।

੩ ਗੁਣਾਂ ਨੂੰ ਰੋਂਦਾ ਹੈ (ਗੁਣ ਗਵਾਕੇ ਯਾ ਗੁਣ ਨਾ ਹੋਣ ਕਰਕੇ)। ੪ ਪੈਦਾ ਹੁੰਦਾ ਤੇ ਮਰਦਾ ਹੈ।

੫ ਹਰੀ ਦੀ ਕੀਮਤ (ਵਡਿਆਈ) ਵੱਡੀ ਹੈ। ਭਾਰ ਵਿਚ ਉਹ ਬੇਹਦ ਹੈ (ਨਾ ਸਹਾਰਿਆ ਜਾਣ ਵਾਲਾ), ਅਟੱਲ ਹੈ, ਛਲਿਆ ਨਹੀਂ ਜਾਂਦਾ, ਗੁਰਮਤ ਦੁਆਰਾ ਉਹ (ਭਾਰਿ ਅਫਾਰ ਹੋਣ ਦੇ ਬਾਵਜੂਦ) ਸਹਾਰਿਆ ਜਾਂਦਾ ਹੈ (ਧਾਰਨ ਕੀਤਾ ਜਾਂਦਾ ਹੈ), ਪ੍ਰੇਮ ਦੁਆਰਾ ਮਿਲਦਾ ਹੈ, ਉਸ ਨੂੰ ਭੈ ਦੀ ਭਰੀ ਕਰਣੀ (ਜ਼ਿੰਦਗੀ) ਭਾਉਂਦੀ ਹੈ।

੬ ਇਕ ਮਨੁਖ ਮਰਦਾ ਹੈ ਤਾਂ ਪੰਜੇ ਸੰਬੰਧੀ (ਮਾਤਾ, ਪਿਤਾ, ਭਰਾ, ਇਸਤਰੀ, ਪੁਤਰ) ਕੱਠੇ ਹੋ ਕੇ ਉਸ ਨੂੰ ਰੋਂਦੇ ਹਨ।

੭ ਹਉਮੈ ਦੂਰ ਹੋਵੇ ਤਾਂ ਮਨੁਖ ਸ਼ਬਦ ਦੁਆਰਾ ਮਨ ਦੀ ਮੈਲ ਧੋਂਦੇ ਹਨ, ਅਸਲੀਅਤ ਨੂੰ ਸਮਝ ਬੁਝ ਕੇ ਸ਼ਾਂਤੀ ਦੀ ਹਾਲਤ ਵਿਚ ਹੁੰਦੇ ਹਨ। ਅਸਲੀਅਤ ਨਾ ਸਮਝਣ ਕਰਕੇ (ਐਵੇਂ ਰੋ ਰੋ ਕੇ) ਆਪਣੀ ਸਾਰੀ ਇਜ਼ਤ ਪਏ ਗਵਾਂਦੇ ਹਨ।

੮ ਕੌਣ ਮਰਦਾ ਹੈ ? ਕੌਣ ਉਸ ਨੂੰ 'ਉਹ ਉਹ' ਕਰਕੇ ਰੋਂਦਾ ਹੈ ? ਹੇ ਹਰੀ ! ਸਭ ਦੇ ਸਿਰ ਤੇ ਮੁਖਤਾਰ (ਸਮਰੱਥ) ਤੂੰ ਹੀ ਹੈਂ।

੯ ਮੋਏ ਨੂੰ ਉਸ ਦੇ ਦੁਖ ਕਰਕੇ ਕੋਈ ਹੀ ਰੋਂਦਾ ਹੈ।ਰੋਂਦਾ ਓਹੀ ਹੈ ਜਿਸ ਨੂੰ ਆਪਣਾ ਦੁਖ ਹੁੰਦਾ ਹੈ। ਜਿਸ ਨੂੰ ਵਾਪਰਦੀ ਹੈ, ਓਹੋ ਪ੍ਰਭੂ ਦੀ ਗਲ(ਜ਼ਿਕਰ)ਜਾਣਦਾ ਹੈ (ਤੇ ਨਿਸਚੇ ਕਰਦਾ ਹੈ) ਕਿ ਜੋ ਕੁਝ ਕਰਤਾਰ ਕਰਦਾ ਹੈ ਓਹੀ ਹੁੰਦਾ ਹੈ।

੧੦ ਜੇ ਹਰੀ ਤਾਰੇ ਤਾਂ ਜੀਵਤ ਭਾਵ ਤੋਂ ਮਰਕੇ (ਅਪਣੱਤ ਤਿਆਗ ਕੇ) ਤਰੀਦਾ ਹੈ। ਹੇ ਜਗਤ ਦੇ ਮਾਲਕ ! ਤੇਰੀ ਜੇ ਹੋਵੇ, ਤੇਰੀ ਸਰਣ ਲੈ ਕੇ ਉਤਮ ਪਦਵੀ ਮਿਲਦੀ ਹੈ ।

੧੧ ਗੁਰੂ ਜਹਾਜ਼ ਹੈ ; ਗੁਰ-ਸ਼ਬਦ ਰਾਹੀਂ (ਭੈ=ਭਵ) ਸੰਸਾਰ ਤੋਂ ਤਰੀਦਾ ਹੈ।

੧੨ ਉਸ ਦੀ ਜੋਤ ਹੱਡੀ ਤਰਾਂ (ਸਭ ਵਿਚ) ਹੈ।

੧੩ ਜਗ ਵਿਚ ਸੂਤਕ ਹੈ, ਛੂਤ ਹੈ, ਭਿਟ ਹੈ।

੧੪ ਭੈੜੀ ਮਤਿ ਕਰਕੇ ਜਗਤ ਤਬਾਹ ਹੁੰਦਾ ਹੈ ! ਕੀ ਕਹਿ ਕੇ ਰੋਂਦਾ ਹੈ (ਕਿਉਂ ਰੋਂਦਾ ਹੈ ਜਦ ਕਸੂਰ ਆਪਣਾ ਹੈ) ?

੧੫ ਬਿਨਾਂ ਭਗਤੀ ਦੀ ਧੁਨੀ (ਜਸ, ਕੀਰਤਨ) ਸੁਣਨ ਦੇ ਜੰਮ ਜੰਮ ਮਰਦੇ ਹਨ।

੧੬ ਮੋਏ ਨੂੰ ਮਿਤਰ ਹੀ ਸਚ ਮੁਚ ਰੋਂਦੇ ਹਨ। ਹੋਰ ਸੰਸਾਰੀ ਲੋਕ ਤਾਂ ਐਵੇਂ ਹੀ ਰੋਜ਼ ਰੋਂਦੇ ਰਹਿੰਦੇ ਹਨ। (ਚਾਹੀਦਾ ਇਹ ਹੈ ਕਿ) ਦੁਖ ਸੁਖ ਛਡ ਕੇ (ਸਮ ਜਾਣ ਕੇ) ਸ਼ਾਂਤੀ ਵਿਚ ਹਛੇ ਮਨ ਵਾਲੇ ਹੋ ਜਾਓ, ਅਤੇ ਤਨ ਮਨ ਹਰੀ ਦੀ ਪ੍ਰੀਤ ਦੇ ਹਵਾਲੇ ਕਰ ਦਿਓ।

੧੭ ਸ੍ਰਿਸ਼ਟੀ ਦੇ ਜੀਵ ਅਨੇਕ ਅਨਗਿਣਤ ਹਨ, ਪਰ ਉਨ੍ਹਾਂ ਵਿਚ ਹਰੀ ਇਕੋ ਹੈ। ਸ਼ਾਸਤਰਾਂ ਦੇ ਦਸੇ ਹੋਏ ਕਰਮ ਕਾਂਡ ਤਾਂ ਬਹੁਤੇ ਹਨ, ਪਰ ਬਿਨਾਂ ਹਰੀ ਦੇ ਭੈ ਤੇ ਪਿਆਰ ਦੇ ਜਨਮ ਬਿਰਥਾ ਹੈ। ਇਸ ਲਈ ਪਰਮਾਰਥੀ (ਆਤਮ ਮਾਰਗ ਦੇ ਖੋਜੀ) ਮਿਲ ਕੇ ਹਰੀ ਦੇ ਗੁਣ ਗਾਂਦੇ ਹਨ।

੧੮ ਹਰੀ ਸਭ ਕੁਝ ਹੈ। ਓਹ ਆਪ ਹੀ ਮਰਨ ਵਾਲਾ ਤੇ ਮਾਰਨ ਵਾਲਾ ਹੈ, ਆਪ ਪੈਦਾ ਕਰਦਾ ਹੈ ਤੇ ਪੈਦਾ ਕਰਕੇ ਨਾਸ਼ ਕਰਦਾ ਹੈ। ਤੂੰ ਆਪ ਸ੍ਰਿਸ਼ਟੀ ਸਾਜੀ ਹੈ। ਤੂੰ ਆਪ ਜੋਤਿ (ਸੱਤਾ) ਹੈਂ ਤੇ ਆਪ ਹੀ ਜਾਤਿ (ਸ੍ਰਿਸ਼ਟੀ)ਹੈਂ। ਗੁਰ ਉਪਦੇਸ਼ ਨੂੰ ਵਿਚਾਰ ਕੇ ਹਰੀ ਦਾ ਮੇਲ ਹੁੰਦਾ ਹੈ, ਨਹੀਂ ਤਾਂ ਭਟਕਣਾ ਹੀ ਹੈ।

੧੯ (ਮਰਨ ਤੇ ਜੋ ਸੂਤਕ ਮੰਨਦੇ ਹਨ, ਉਨ੍ਹਾਂ ਨੂੰ ਅਸਲੀ ਸੂਤਕ ਦਸਦੇ ਹਨ।) ਅਸਲ ਸੂਤਕ ਤ੍ਰਿਸ਼ਨਾ ਦੀ ਅਗਨੀ ਹੈ ਜੋ ਜਗ ਨੂੰ ਖਾ ਰਹੀ ਹੈ। ਇਹ ਸੂਤਕ ਸਮੁੰਦ੍ਰ, ਪ੍ਰਿਥਵੀ ਸਭ ਥਾਂ ਹੈ। ਇਸ ਸੂਤਕ ਵਿਚ ਹੀ ਜੀਵ ਜੰਮਦੇ ਮਰਦੇ ਹਨ। ਗੁਰੂ ਦੀ ਕਿਰਪਾ ਨਾਲ ਹਰੀ-ਪ੍ਰੇਮ ਦਾ ਰਸ ਪੀਵੀਦਾ ਹੈ।

੨੦ ਜੋ ਨਿਜ ਸਰੂਪ (ਆਪਣੇ ਅਸਲੇ ਨੂੰ) ਖੋਜੇ ਉਹ ਹਰੀ-ਨਾਮ ਹੀਰੇ ਦੀ ਸਾਰ ਜਾਣ ਸਕਦਾ ਹੈ। ਪੂਰਨ ਗੁਰੂ ਇਕ ਨਿਗਾਹ ਨਾਲ ਤਾਰ ਦਿੰਦਾ ਹੈ। ਗੁਰੂ ਪ੍ਰਸੰਨ ਹੋ ਜਾਵੇ ਤਾਂ ਮਨ ਤੋਂ ਹੀ ਮਨ ਨੂੰ (ਆਪਣੇ ਆਪ ਹੀ) ਧੀਰਜ ਹੋ ਜਾਂਦੀ ਹੈ।

੨੧ ਗੁਰੂ ਐਸਾ ਸ਼ਾਹ ਹੈ ਅਤੇ ਐਸੀ ਸਰਾਫ਼ੀ ਕਰਦਾ ਹੈ ਕਿ ਉਸ ਦੀ ਸਚੀ(ਮੇਹਰ ਦੀ) ਨਜ਼ਰ ਨਾਲ ਇਕ-ਤਾਰ ਲਿਵ ਲਗ ਜਾਂਦੀ ਤੇ ਮਨੁਖ ਤਰ ਜਾਂਦਾ ਹੈ।

੨੨ ਰਾਸ ਨਾਮ ਹੈ ਜੋ ਪਵਿਤਰ ਤੇ ਉਤਮ ਹੈ। (ਸਿਖ) ਮੈਲ-ਰਹਿਤ ਸਚ ਵਿਚ ਰਤਾ ਹੋਇਆ ਪੈਕਾਰ (ਨਿਆਰੀਆ ਜੋ ਪੁਰਾਣੇ ਸਮੇਂ ਟਕਸਾਲ ਵਿਚ ਸੁਆਹ ਵਿਚੋਂ ਸੋਨਾ ਚਾਂਦੀ ਨਿਖਾਰਦਾ ਸੀ) ਹੈ। ਜਸ ਦੁਆਰਾ ਅਤੇ ਆਤਮ-ਅਨੰਦ ਦੀ ਅਵਸਥਾ ਦੁਆਰਾ "ਗੁਰੂ-ਕਰਤਾਰ" (ਹਰੀ) ਮਿਲਦਾ ਹੈ। ਦੇਖੋ ਪੰਨਾ ੩੭੦, ਫੁਟ ਨੋਟ§।

੨੩ ਇਛਿਆ ਤੇ ਸੰਕਲਪ ਨਾਮ ਰਾਹੀਂ ਜਲਾ ਦੇਵੇ। ਨਾਰਾਇਨ ਦਾ ਨਾਮ ਜਪੇ ਤੇ ਜਪਾਵੇ।

---

* ਹਰੀ ਨੂੰ ਵਿਸਾਰ ਕੇ ਮਨੁਖ ਮੌਤ ਦਾ ਭਾਵ ਨਹੀਂ ਸਮਝਦਾ, ਅਤੇ ਸੂਤਕ ਆਦਿ ਭਰਮਾਂ ਵਿਚ ਪੈ ਜਾਂਦਾ ਹੈ।

† ਹਰੀ ਨੂੰ ਵਿਸਾਰ ਕੇ ਲੋਕੀ ਝੂਠੇ ਮਾਲ ਧਨ ਪਿਛੇ ਲਗ ਪੈਂਦੇ ਹਨ।

[੧]ਵਾਟ ਮਹਲੁ ਘਰੁ ਪਾਏ ॥ ੩ ॥ [੨]ਕੰਚਨ ਕਾਇਆ ਜੋਤਿ ਅਨੂਪੁ ॥ ਤ੍ਰਿਭਵਣ ਦੇਵਾ ਸਗਲ ਸਰੂਪੁ ॥ ਮੈ ਸੋ ਧਨੁ ਪਲੈ ਸਾਚੁ ਅਖੂਟੁ ॥ ੪ ॥ [੩]ਪੰਚ ਤੀਨਿ ਨਵ ਚਾਰਿ ਸਮਾਵੈ ॥ ਧਰਣਿ ਗਗਨੁ ਕਲ ਧਾਰਿ ਰਹਾਵੈ ॥ ਬਾਹਰਿ ਜਾਤਉ ਉਲਟਿ ਪਰਾਵੈ ॥ ੫ ॥ [੪]ਮੂਰਖੁ ਹੋਇ ਨ ਆਖੀ ਸੂਝੈ ॥ ਜਿਹਵਾ ਰਸੁ ਨਹੀ ਕਹਿਆ ਬੂਝੈ ॥ ਬਿਖੁ ਕਾ ਮਾਤਾ ਜਗ ਸਿਉ ਲੂਝੈ ॥ ੬ ॥ [੫]ਊਤਮ ਸੰਗਤਿ ਊਤਮੁ ਹੋਵੈ ॥ ਗੁਣ ਕਉ ਧਾਵੈ ਅਵਗਣ ਧੋਵੈ ॥ ਬਿਨੁ ਗੁਰ ਸੇਵੇ ਸਹਜੁ ਨ ਹੋਵੈ ॥ ੭ ॥ [੬]ਹੀਰਾ ਨਾਮੁ ਜਵੇਹਰ ਲਾਲੁ ॥ ਮਨੁ ਮੋਤੀ ਹੈ ਤਿਸ ਕਾ ਮਾਲੁ ॥ ਨਾਨਕ ਪਰਖੈ ਨਦਰਿ ਨਿਹਾਲੁ ॥ ੮ ॥ ੫ ॥ ਆਸਾ ਮਹਲਾ ੧ ॥ [੭]ਗੁਰਮੁਖਿ ਗਿਆਨੁ ਧਿਆਨੁ ਮਨਿ ਮਾਨੁ ॥ ਗੁਰਮੁਖਿ ਮਹਲੀ ਮਹਲੁ ਪਛਾਨੁ ॥ ਗੁਰਮੁਖਿ ਸੁਰਤਿ ਸਬਦੁ ਨੀਸਾਨੁ ॥ ੧ ॥ [੮]ਐਸੇ ਪ੍ਰੇਮ ਭਗਤਿ ਵੀਚਾਰੀ ॥ ਗੁਰਮੁਖਿ ਸਾਚਾ ਨਾਮੁ ਮੁਰਾਰੀ[੯] ॥ ੧ ॥ ਰਹਾਉ ॥ [੧੦]ਅਹਿਨਿਸਿ ਨਿਰਮਲੁ ਥਾਨਿ ਸੁਥਾਨੁ ॥ ਤੀਨ ਭਵਨ ਨਿਹਕੇਵਲ ਗਿਆਨੁ ॥ ਸਾਚੇ ਗੁਰ ਤੇ ਹੁਕਮੁ ਪਛਾਨੁ ॥ ੨ ॥ ਸਾਚਾ ਹਰਖੁ[੧੧] ਨਾਹੀ ਤਿਸੁ ਸੋਗੁ[੧੨] ॥ [੧੩]ਅੰਮ੍ਰਿਤੁ ਗਿਆਨੁ ਮਹਾ ਰਸੁ ਭੋਗੁ ॥ [੧੪]ਪੰਚ ਸਮਾਈ ਸੁਖੀ ਸਭੁ ਲੋਗੁ ॥ ੩ ॥ [੧੫]ਸਗਲੀ ਜੋਤਿ ਤੇਰਾ ਸਭੁ ਕੋਈ ॥ ਆਪੇ ਜੋੜਿ ਵਿਛੋੜੇ ਸੋਈ ॥ ਆਪੇ ਕਰਤਾ ਕਰੇ ਸੁ ਹੋਈ ॥ ੪ ॥ ਢਾਹਿ ਉਸਾਰੇ [੧੬]ਹੁਕਮਿ ਸਮਾਵੈ ॥ [੧੭]ਹੁਕਮੋ ਵਰਤੈ ਜੋ ਤਿਸੁ ਭਾਵੈ ॥ ਗੁਰ ਬਿਨੁ ਪੂਰਾ ਕੋਇ ਨ ਪਾਵੈ ॥ ੫ ॥ [੧੮]ਬਾਲਕ ਬਿਰਧਿ ਨ ਸੁਰਤਿ ਪਰਾਨਿ ॥ ਭਰਿ ਜੋਬਨਿ ਬੂਡੈ ਅਭਿਮਾਨਿ ॥ ਬਿਨੁ ਨਾਵੈ ਕਿਆ ਲਹਸਿ ਨਿਦਾਨਿ ॥ ੬ ॥ [੧੯]ਜਿਸ ਕਾ ਅਨੁ ਧਨੁ ਸਹਜਿ ਨ ਜਾਨਾ ॥ ਭਰਮਿ ਭੁਲਾਨਾ ਫਿਰਿ ਪਛੁਤਾਨਾ ॥ ਗਲਿ ਫਾਹੀ ਬਉਰਾ[੨੦] ਬਉਰਾਨਾ ॥ ੭ ॥ [੨੧]ਬੂਡਤ ਜਗੁ ਦੇਖਿਆ ਤਉ ਡਰਿ ਭਾਗੇ ॥ ਸਤਿਗੁਰਿ ਰਾਖੇ ਸੇ ਵਡਭਾਗੇ ॥ ਨਾਨਕ ਗੁਰ ਕੀ ਚਰਣੀ ਲਾਗੇ ॥ ੮ ॥ ੬ ॥ ਆਸਾ ਮਹਲਾ ੧* ॥ [੨੨]ਗਾਵਹਿ ਗੀਤੇ ਚੀਤਿ ਅਨੀਤੇ ॥ ਰਾਗ ਸੁਣਾਇ ਕਹਾਵਹਿ ਬੀਤੇ ॥ ਬਿਨੁ ਨਾਵੈ [੨੩]ਮਨਿ ਝੂਠੁ ਅਨੀਤੇ ॥ ੧ ॥ ਕਹਾ ਚਲਹੁ ਮਨ[੨੪] ਰਹਹੁ ਘਰੇ[੨੫] ॥ [੨੬]ਗੁਰਮੁਖਿ ਰਾਮਨਾਮਿ ਤ੍ਰਿਪਤਾਸੇ ਖੋਜਤ ਪਾਵਹੁ ਸਹਜਿ ਹਰੇ ॥ ੧ ॥ ਰਹਾਉ ॥ ਕਾਮੁ ਕ੍ਰੋਧੁ ਮਨਿ ਮੋਹੁ ਸਰੀਰਾ ॥ ਲਬੁ ਲੋਭੁ ਅਹੰਕਾਰੁ [੨੭]ਸੁ ਪੀਰਾ ॥ ਰਾਮਨਾਮ ਬਿਨੁ ਕਿਉ ਮਨੁ ਧੀਰਾ ॥ ੨ ॥ [੨੮]ਅੰਤਰਿ ਨਾਵਣੁ ਸਾਚੁ ਪਛਾਣੈ ॥ [੨੯]ਅੰਤਰ ਕੀ ਗਤਿ ਗੁਰਮੁਖਿ ਜਾਣੈ ॥ ਸਾਚ ਸਬਦ ਬਿਨੁ ਮਹਲੁ[੩੦] ਨ ਪਛਾਣੈ ॥ ੩ ॥ [੩੧]ਨਿਰੰਕਾਰ ਮਹਿ ਆਕਾਰੁ ਸਮਾਵੈ ॥ †ਅਕਲ ਕਲਾ ਸਚੁ ਸਾਚਿ ਟਿਕਾਵੈ ॥ ਸੋ ਨਰੁ ਗਰਭ ਜੋਨਿ ਨਹੀ ਆਵੈ ॥ ੪ ॥ ਜਹਾਂ ਨਾਮੁ

੧ ਰਸਤਾ ਤੇ ਜਿਥੇ ਅਪੜਨਾ ਹੈ ਉਹ ਥਾਨ (ਭਾਵ ਵਾਹਿਗੁਰੂ ਦੀ ਹਜ਼ੂਰੀ)।

੨ (ਮੇਰੀ ਯਾ ਉਪਰ ਦੱਸੇ ਹਰੀ ਦਾ ਮਹਲ ਪਾਣ ਵਾਲੇ ਸੇਵਕ ਦੀ) ਦੇਹੀ ਸੋਨੇ ਵਰਗੀ ਸੁੰਦਰ (ਹੋ ਜਾਂਦੀ) ਹੈ ਅਤੇ ਉਸ ਵਿਚ ਹਰੀ ਦੀ ਅਸਚਰਜ ਜੋਤਿ (ਪਰਕਾਸ਼ ਹੁੰਦੀ) ਹੈ, ਸਾਰਾ ਸੁੰਦਰ ਸੰਸਾਰ (ਦੇਵਾ) ਹਟੀ ਹੀ ਦਿਸਦਾ ਹੈ। ਮੇਰੇ ਪੱਲੇ ਉਹ ਧਨ (ਪਿਆ ਹੈ) ਜੋ ਸੱਚਾ ਅਤੇ ਅਮੁੱਕ ਹੈ।

੩ (ਉਹ ਧਨ ਹਰੀ ਆਪ ਹੈ) ਜੋ ਪੰਜਾਂ ਤਤਾਂ, ਤਿੰਨਾਂ ਭਵਣਾਂ, ਨੌ ਖੰਡਾਂ ਅਤੇ ਚਾਰ ਤਰਫਾਂ ਵਿਚ ਸਮਾਇਆ ਹੈ ; ਧਰਤੀ ਅਸਮਾਨ ਨੂੰ ਆਪਣੀ ਸ਼ਕਤੀ ਨਾਲ ਥੰਮ੍ਹਦਾ ਹੈ ; ਸਾਡੇ ਮਨ ਬਾਹਰ ਦੌੜਦੇ ਨੂੰ ਉਲਟਾ ਕੇ ਰਸਤੇ ਪਾਉਂਦਾ ਹੈ।

੪ ਜੋ ਮੂਰਖ ਹੈ ਉਸ ਨੂੰ ਅਖਾਂ ਦਿਸਦਾ ਨਹੀਂ, ਉਸ ਦੀ ਜੀਭ ਮਿਠੀ ਨਹੀਂ, ਤੇ ਕਹਿਆ ਮੰਨਦਾ ਨਹੀਂ, ਮਾਇਆ ਦੀ ਜ਼ਹਿਰ ਵਿਚ ਰਚਿਆ ਹੋਇਆ ਲੋਕਾਂ ਨਾਲ ਝਗੜਦਾ ਫਿਰਦਾ ਹੈ।

੫ ਮਨੁਖ ਉਤਮ ਸੰਗਤ ਕਰਕੇ ਉਤਮ ਹੋ ਜਾਂਦਾ ਹੈ ; ਗੁਣਾਂ ਵਲ ਜ਼ੋਰ ਨਾਲ ਯਤਨ ਕਰਦਾ ਹੈ ; ਔਗੁਣਾਂ ਨੂੰ ਧੋਂਦਾ ਹੈ। ਬਿਨਾਂ ਗੁਰੂ ਦੀ ਸੇਵਾ ਕੀਤਿਆਂ (ਹੁਕਮ ਮੰਨਿਆਂ) ਆਤਮ ਅਨੰਦ ਨਹੀਂ ਹੁੰਦਾ। ਦੇਖੋ ਪੰਨਾ ੩੭੦, ਫੁਟ ਨੋਟ §।

੬ ਹਰੀ ਦਾ ਨਾਮੁ ਹੀਰਾ, ਰਤਨ, ਲਾਲ ਹੈ। ਮਨੁਖ ਦਾ ਮਨ ਭੀ ਇਕ (ਉਤਮ ਚੀਜ਼) ਮੋਤੀ ਹੈ। ਇਹ ਦੋਵੇਂ ਉਸ ਉਪਰ ਦੱਸੇ ਉਤਮ ਪੁਰਸ਼ ਦਾ ਧਨ ਹੈਨ ਤੇ ਉਹ ਇਹਨਾਂ ਦੀ ਪਰਖ ਕਰਦਾ ਹੈ ਅਤੇ ਹਰੀ ਦੀ ਮੇਹਰ ਦੁਆਰਾ ਸੁਖੀ ਹੁੰਦਾ ਹੈ।

੭ ਗੁਰੂ ਦੁਆਰਾ ਗਿਆਨ ਧਿਆਨ ਆਉਂਦਾ ਹੈ ਤੇ ਮਨ ਦੀ ਨਿਸ਼ਾ ਹੁੰਦੀ ਹੈ, ਮਹਲੀ (ਮਾਲਕ) ਦੇ ਘਰ ਦੀ ਪਛਾਣ ਹੁੰਦੀ ਹੈ, ਅਤੇ ਆਤਮਕ ਸੋਝੀ ਤੇ ਉਸ ਵਿਚ ਨਾਮ ਪ੍ਰਗਟ ਹੁੰਦਾ ਹੈ।

੮ ਇਸ ਤਰਾਂ ਪ੍ਰੇਮਾ-ਭਗਤੀ ਵਿਚਾਰੀ ਜਾਂਦੀ ਹੈ ਕਿ ਗੁਰੂ ਦੁਆਰਾ ਹਰੀ ਦਾ ਸੱਚਾ ਨਾਮ ਮਿਲਦਾ ਹੈ।

੯ [ਮੁਰ ਰਾਖਸ਼ ਦੇ ਮਾਰਨ ਵਾਲਾ, ਕ੍ਰਿਸ਼ਨ] ਹਰੀ।

੧੦ ਸਚੇ ਗੁਰੂ ਤੋਂ (ਹਰੀ ਦੇ) ਹੁਕਮ ਦੀ ਪਛਾਣ ਸਿਖੀਦੀ ਹੈ, ਤਿੰਨਾਂ ਲੋਕਾਂ (ਸਾਰੀ ਸ੍ਰਿਸ਼ਟੀ) ਦਾ ਪਵਿਤਰ ਗਿਆਨ ਮਿਲਦਾ ਹੈ ਅਤੇ ਸਿਖ ਦਿਨ ਰਾਤ (ਹਮੇਸ਼ਾਂ) ਪਵਿਤਰ ਰਹਿੰਦਾ ਹੈ ਅਤੇ ਉਤਮ ਥਾਨ (ਅਵਸਥਾ) ਵਿਚ ਵਸਦਾ ਹੈ।

੧੧ ਖੁਸ਼ੀ। ੧੨ ਗ਼ਮੀ।

੧੩ ਗਿਆਨ ਅੰਮ੍ਰਿਤ (ਪੀਣ ਲਈ) ਅਤੇ ਮਹਾਰਸ (ਪ੍ਰੇਮ) ਭੋਜਨ (ਖਾਣ ਲਈ)।

੧੪ ਪੰਜ (ਕਾਮਾਦਿ ਵੈਰੀ) ਸਮਾ ਗਏ (ਦੂਰ ਹੋ ਗਏ) ਅਤੇ ਘਰ ਦੇ ਸਾਰੇ ਲੋਕ, ਭਾਵ ਅੰਦਰ ਦੀਆਂ ਬਿਰਤੀਆਂ ਸੁਖੀ ਹੋ ਗਈਆਂ।

੧੫ ਸਭ ਵਿਚ ਤੇਰੀ ਜੋਤਿ (ਸ਼ਕਤੀ) ਹੈ।

੧੬ ਹੁਕਮ ਦੁਆਰਾ (ਹੁਕਮ ਕਰਕੇ) ਮੁਕਾ ਦੇਂਦਾ ਹੈ।

੧੭ ਹਰੀ ਦਾ ਹੁਕਮ ਹੀ ਚਲਦਾ ਹੈ।

੧੮ ਬਚਪਨ ਅਤੇ ਬੁਢੇਪੇ ਸਮੇਂ ਪ੍ਰਾਨੀ ਨੂੰ ਕੋਈ ਸੁਰਤ ਨਹੀਂ ਹੁੰਦੀ ; ਪੂਰੀ ਜੁਆਨੀ ਵਿਚ ਹੰਕਾਰ ਵਿਚ ਡੁਬਾ ਹੁੰਦਾ ਹੈ ; ਬਿਨਾਂ ਹਰੀ ਦੇ ਭਜਨ ਦੇ ਅੰਤ ਨੂੰ ਕੀ ਹਾਸਲ ਕਰੇਗਾ ?

੧੯ ਅਨ ਧਨ ਸਭ ਜਿਸ ਦਾ ਦਿਤਾ ਹੋਇਆ ਹੈ ਉਸ ਨੂੰ ਆਤਮ ਗਿਆਨ ਦੁਆਰਾ ਨਾ ਬੁਝਿਆ।

੨੦ ਸ਼ੁਦਾਈ।

੨੧ ਜਗ ਨੂੰ ਡੁਬਦਾ ਦੇਖਿਆ ਤਾਂ ਡਰ ਕੇ ਭਜ ਉਠੇ (ਗੁਰੂ ਦੀ ਸ਼ਰਨ ਵਿਚ)।

੨੨ ਬਾਹਰੋਂ ਗੀਤ ਗਾਂਦੇ ਹਨ, ਚਿਤ ਵਿਚ ਕੁਕਰਮ ਹਨ ; ਲੋਕਾਂ ਨੂੰ ਭਜਨ ਸੁਣਾ ਕੇ ਬੀਤੇ (ਸੰਸਾਰਕ ਵਾਸ਼ਨਾਂ ਤੋਂ ਲੰਘ ਕੇ ਪਰਮਪਦ ਨੂੰ ਪਹੁੰਚੇ ਹੋਏ) ਕਹਾਉਂਦੇ ਹਨ।

੨੩ ਮਨ ਵਿਚ ਝੂਠ ਅਤੇ ਕੁਕਰਮ ਹਨ। ੨੪ ਹੇ ਮਨ!

੨੫ ਘਰ ਵਿਚ ਹੀ, ਆਪਣੇ ਅੰਦਰ ਵਿਚਾਰ ਕਰਨ ਦੀ ਬਿਰਤੀ ਵਿਚ।

੨੬ ਗੁਰੂ ਦੀ ਕਿਰਪਾ ਨਾਲ ਨਾਮ ਦੁਆਰਾ ਰੰਜੀਦਾ ਹੈਂ ਤੇ ਇਸ ਤਰਾਂ ਖੋਜਦੇ ਸਹਜੇ ਹੀ ਹਰੀ ਨੂੰ ਪਾ ਲਵੇਂਗਾ। ੨੭ ਇਸੇ ਕਰਕੇ ਪੀੜ ਹੈ।

੨੮ ਅੰਦਰੋਂ ਇਸ਼ਨਾਨ ਕਰੇ ਤਾਂ ਸਚ ਨੂੰ ਪਛਾਣੇ।

੨੯ ਮਨ ਦੀ ਹਾਲਤ ਗੁਰੂ ਦੇ ਰਾਹੀਂ ਜਾਣ ਸਕਦਾ ਹੈ।

੩੦ ਹਰੀ ਦਾ ਟਿਕਾਣਾ, ਹਰੀ ਦੀ ਹਜ਼ੂਰੀ।

੩੧ ਉਹ ਪੁਰਸ਼ ਜਨਮ ਮਰਨ ਵਿਚ ਨਹੀਂ ਪੈਂਦਾ ਜੋ ਰੂਪ ਵਾਲੇ ਸੰਸਾਰ ਨੂੰ ਅਰੂਪ ਹਰੀ ਵਿਚ ਸਮਾਇਆ ਮਹਿਸੂਸ ਕਰੇ, ਅਤੇ ਐਸੇ ਹੁਨਰ ਨਾਲ ਜੋ ਬਣੌਟੀ ਹੁਨਰ ਤੋਂ ਰਹਿਤ ਹੋਵੇ ਆਪਣੀ ਅਸਲੀਅਤ ਨੂੰ ਵਾਹਿਗੁਰੂ ਦੀ ਅਸਲੀਅਤ ਵਿਚ ਟਿਕਾ ਦੇਵੇ।

---

* ਹਰੀ ਤੋਂ ਦੂਰ ਰਹਿਣ ਵਾਲਿਆਂ ਦਾ ਇਕ ਹੋਰ ਨਮੂਨਾ ਢੋਂਗੀ ਭਗਤਾਂ ਦਾ ਦਿੰਦੇ ਹਨ, ਅਤੇ ਉਨ੍ਹਾਂ ਨੂੰ ਅਸਲੀ ਰਸਤੇ ਉਤੇ ਲਿਆਉਣ ਦਾ ਸਾਧਨ ਦਸਦੇ ਹਨ।

† ਹੁਨਰ ਤੋਂ ਬਿਨਾਂ ਹੁਨਰ ; ਉਹ ਹੁਨਰ ਜਿਸ ਵਿਚ ਬਣਾਵਟ ਨਹੀਂ। ਸਭ ਤੋਂ ਚੰਗਾ ਹੁਨਰ ਉਹ ਹੁੰਦਾ ਹੈ ਜਿਸ ਵਿਚ ਹੁਨਰ ਦੀ ਹੋਂਦ ਨਾ ਦਿਸੇ। ਲਾਤੀਨੀ ਵਿਚ ਇਕ ਅਖੌਤ ਹੈ : "ਹੁਨਰ ਦੇ ਛੁਪਾਣ ਦਾ ਨਾਂ ਹੁਨਰ ਹੈ।" ਚਿਤਰਕਾਰ ਆਪਣੇ ਹੁਨਰ ਵਿਚ ਕਮਾਲ ਤਦੋਂ ਪ੍ਰਾਪਤ ਕਰ ਸਕਦਾ ਹੈ ਜਦ ਦੇਖਣ ਵਾਲੇ ਦੀਆਂ ਅੱਖਾਂ ਦੇ ਸਾਮ੍ਹਣਿਉਂ ਚਿਤਰ ਦਾ ਕਾਗ਼ਜ਼ ਤੇ ਰੰਗਾਕਾਰੀ ਓਹਲੇ ਹੋ ਜਾਵੇ ਤੇ ਨਿਰੀ ਮੂਰਤ ਹੀ ਮੂਰਤ ਦਿਸੇ। ਮਾਦੀ ਚੀਜ਼ਾਂ ਦਾ ਇਕ ਅਦਿਖ ਆਤਮਕ ਹਸਤੀ ਵਿਚ ਸਮਾਉਣਾ ਇਕ ਵਡੇ ਅਚੰਭੇ ਵਾਲੇ ਹੁਨਰ ਦਾ ਹੀ ਕਰਤਬ ਹੈ।

ਮਿਲੈ ਤਹ ਜਾਉ ॥ [੧]ਗੁਰਪਰਸਾਦੀ ਕਰਮ[੨] ਕਮਾਉ ॥ ਨਾਮੇ ਰਾਤਾ ਹਰਿ ਗੁਣ
ਗਾਉ ॥ ੫ ॥ ਗੁਰ ਸੇਵਾ ਤੇ ਆਪੁ ਪਛਾਤਾ ॥ ਅੰਮ੍ਰਿਤੁ ਨਾਮੁ ਵਸਿਆ ਸੁਖਦਾਤਾ ॥
ਅਨਦਿਨੁ[੩] ਬਾਣੀ ਨਾਮੇ ਰਾਤਾ ॥ ੬ ॥ ਮੇਰਾ ਪ੍ਰਭੁ ਲਾਏ[੪] ਤਾ ਕੋ[੫] ਲਾਗੈ ॥ ਹਉਮੈ
ਮਾਰੇ [੬]ਸਬਦੇ ਜਾਗੈ ॥ [੭]ਐਥੈ ਓਥੈ ਸਦਾ ਸੁਖੁ ਆਗੈ ॥ ੭ ॥ ਮਨੁ ਚੰਚਲੁ[੮] ਬਿਧਿ[੯]
ਨਾਹੀ ਜਾਣੈ ॥ ਮਨਮੁਖਿ[੧੦] ਮੈਲਾ ਸਬਦੁ ਨ ਪਛਾਣੈ ॥ ਗੁਰਮੁਖਿ[੧੧] ਨਿਰਮਲੁ[੧੨]
ਨਾਮੁ ਵਖਾਣੈ ॥ ੮ ॥ ਹਰਿ ਜੀਉ ਆਗੈ ਕਰੀ ਅਰਦਾਸਿ ॥ [੧੩]ਸਾਧੂ ਜਨ ਸੰਗਤਿ
ਹੋਇ ਨਿਵਾਸੁ ॥ ਕਿਲਵਿਖ[੧੪] ਦੁਖ ਕਾਟੇ ਹਰਿਨਾਮੁ ਪ੍ਰਗਾਸੁ ॥ ੯ ॥ [੧੫]ਕਰਿ
ਬੀਚਾਰੁ ਆਚਾਰੁ ਪਰਾਤਾ ॥ ਸਤਿਗੁਰ ਬਚਨੀ ਏਕੋ ਜਾਤਾ ॥ ਨਾਨਕ ਰਾਮਨਾਮਿ
ਮਨੁ ਰਾਤਾ ॥ ੧੦ ॥ ੭ ॥ ਆਸਾ ਮਹਲਾ ੧ ॥ *ਮਨੁ ਮੈਗਲੁ[੧੬] ਸਾਕਤੁ[੧੭]
ਦੇਵਾਨਾ[੧੮] ॥ [੧੯]ਬਨਖੰਡਿ ਮਾਇਆ ਮੋਹਿ ਹੈਰਾਨਾ ॥ [੨੦]ਇਤ ਉਤ ਜਾਹਿ ਕਾਲ ਕੇ
ਚਾਪੇ ॥ ਗੁਰਮੁਖਿ ਖੋਜਿ ਲਹੈ ਘਰੁ ਆਪੇ ॥ ੧ ॥ ਬਿਨੁ ਗੁਰ ਸਬਦੈ [੨੧]ਮਨੁ ਨਹੀ
ਠਉਰਾ ॥ ਸਿਮਰਹੁ ਰਾਮਨਾਮੁ ਅਤਿ ਨਿਰਮਲੁ ਅਵਰ ਤਿਆਗਹੁ ਹਉਮੈ
ਕਉਰਾ[੨੨] ॥ ੧ ॥ ਰਹਾਉ ॥ [੨੩]ਇਹੁ ਮਨੁ ਮੁਗਧੁ ਕਹਹੁ ਕਿਉ ਰਹਸੀ ॥ ਬਿਨੁ
ਸਮਝੇ [੨੪]ਜਮ ਕਾ ਦੁਖੁ ਸਹਸੀ ॥ ਆਪੇ ਬਖਸੇ ਸਤਿਗੁਰੁ ਮੇਲੈ ॥ ਕਾਲੁ ਕੰਟਕੁ[੨੫] ਮਾਰੇ
ਸਚੁ ਪੇਲੈ ॥ ੨ ॥ [੨੬]ਇਹੁ ਮਨੁ ਕਰਮਾ ਇਹੁ ਮਨੁ ਧਰਮਾ ॥ ਇਹੁ ਮਨੁ ਪੰਚ ਤਤੁ ਤੇ
ਜਨਮਾ ॥ ਸਾਕਤੁ ਲੋਭੀ ਇਹੁ ਮਨੁ ਮੂੜਾ ॥ ਗੁਰਮੁਖਿ ਨਾਮੁ ਜਪੈ ਮਨੁ ਰੂੜਾ ॥ ੩ ॥
[੨੭]ਗੁਰਮੁਖਿ ਮਨੁ ਅਸਥਾਨੇ ਸੋਈ ॥ ਗੁਰਮੁਖਿ ਤ੍ਰਿਭਵਣਿ ਸੋਝੀ ਹੋਈ ॥ ਇਹੁ ਮਨੁ
ਜੋਗੀ ਭੋਗੀ ਤਪੁ ਤਾਪੈ ॥ ਗੁਰਮੁਖਿ ਚੀਨੈ ਹਰਿਪ੍ਰਭੁ ਆਪੈ ॥ ੪ ॥ ਮਨੁ ਬੈਰਾਗੀ[੨੮]
ਹਉਮੈ ਤਿਆਗੀ ॥ [੨੯]ਘਟਿ ਘਟਿ ਮਨਸਾ ਦੁਬਿਧਾ ਲਾਗੀ ॥ ਰਾਮ ਰਸਾਇਣੁ
ਗੁਰਮੁਖਿ ਚਾਖੈ ॥ [੩੦]ਦਰਿ ਘਰਿ ਮਹਲੀ ਹਰਿ ਪਤਿ ਰਾਖੈ ॥ ੫ ॥ ਇਹੁ ਮਨੁ
ਰਾਜਾ [੩੧]ਸੂਰ ਸੰਗ੍ਰਾਮਿ ॥ ਇਹੁ ਮਨੁ [੩੨]ਨਿਰਭਉ ਗੁਰਮੁਖਿ ਨਾਮਿ ॥ ਮਾਰੇ ਪੰਚ[੩੩]
ਅਪੁਨੈ ਵਸਿ ਕੀਏ ॥ [੩੪]ਹਉਮੈ ਗ੍ਰਾਸਿ ਇਕਤੁ ਥਾਇ ਕੀਏ ॥ ੬ ॥ [੩੫]ਗੁਰਮੁਖਿ ਰਾਗ
ਸੁਆਦ ਅਨ ਤਿਆਗੇ ॥ ਗੁਰਮੁਖਿ ਇਹੁ ਮਨੁ ਭਗਤੀ ਜਾਗੇ ॥ ਅਨਹਦ[੩੬] ਸੁਣਿ
ਮਾਨਿਆ ਸਬਦੁ ਵੀਚਾਰੀ ॥ ਆਤਮੁ ਚੀਨਿ ਭਏ ਨਿਰੰਕਾਰੀ ॥ ੭ ॥ [੩੭]ਇਹੁ ਮਨੁ
ਨਿਰਮਲੁ ਦਰਿ ਘਰਿ ਸੋਈ ॥ ਗੁਰਮੁਖਿ ਭਗਤਿ ਭਾਉ ਧੁਨਿ ਹੋਈ ॥ ਅਹਿਨਿਸਿ
ਹਰਿ ਜਸੁ ਗੁਰਪਰਸਾਦਿ ॥ ਘਟਿ ਘਟਿ ਸੋ ਪ੍ਰਭੁ ਆਦਿ ਜੁਗਾਦਿ ॥ ੮ ॥
ਰਾਮ ਰਸਾਇਣਿ ਇਹੁ ਮਨੁ ਮਾਤਾ[੩੮] ॥ [੩੯]ਸਰਬ ਰਸਾਇਣੁ ਗੁਰਮੁਖਿ ਜਾਤਾ ॥
[੪੦]ਭਗਤਿ ਹੇਤੁ ਗੁਰਚਰਣ ਨਿਵਾਸਾ ॥ ਨਾਨਕ ਹਰਿਜਨ ਕੇ ਦਾਸਨਿ

੧ ਗੁਰੂ ਦੀ ਕਿਰਪਾ ਹੋਵੇ ਤਾਂ।
੨ (ਨਾਮ ਜਪਣ ਦਾ ਉੱਤਮ) ਕੰਮ।
੩ ਸਦਾ ਨਾਮ ਬਾਣੀ ਵਿਚ ਰਹਿਆ ਰਹਿੰਦਾ ਹਾਂ।
੪ ਨਾਮ ਬਾਣੀ ਵਿਚ ਲਾਵੇ। ੫ ਕੋਈ।
੬ ਸਬਦ ਰਾਹੀਂ ਸੁਚੇਤ ਹੋਵੇ।
੭ ਇਸ ਲੋਕ ਤੇ ਪਰਲੋਕ ਵਿਚ।
੮ ਭਟਕਣ ਵਾਲਾ, ਟਿਕ ਕੇ ਨਾ ਰਹਿਣ ਵਾਲਾ।
੯ ਤਰੀਕਾ, ਜੁਗਤੀ ਨਾਮ ਵਿਚ ਲੱਗਣ ਦੀ।
੧੦ ਆਪਣੀ ਮਤ ਤੇ ਚਲਣ ਵਾਲਾ; ਆਪ-ਹੁਦਰਾ।
੧੧ ਗੁਰੂ ਦੀ ਮੰਨ ਕੇ ਟੁਰਨ ਵਾਲਾ। ੧੨ ਪਵਿੱਤਰ।
੧੩ ਮੈਨੂੰ ਸੰਤ ਜਨਾਂ ਦੀ ਸੰਗਤ ਵਿਚ ਨਿਵਾਸ ਮਿਲੇ। ਇਹ ਸੰਗਤ ਪਾਪ-ਹਰਨੀ ਤੇ ਦੁਖਾਂ ਨੂੰ ਕਟ ਦੇਂਦੀ ਤੇ ਨਾਮ ਦਾ ਗਿਆਨ ਦੇਂਦੀ ਹੈ। ੧੪ ਪਾਪ।
੧੫ ਗੁਰੂ ਦੇ ਬਚਨਾਂ ਦੁਆਰਾ ਇਕ ਹਰੀ ਦੀ ਸੋਝੀ ਹੋਈ, ਉਹਨਾਂ ਬਚਨਾਂ ਤੇ ਵਿਚਾਰ ਕਰਕੇ (ਸ਼ੁਭ) ਰਹਿਣੀ ਨੂੰ ਅਤੀ ਪ੍ਰੀਤ ਕਰਨ ਲਗ ਪਿਆ, ਅਤੇ ਰਾਮ-ਨਾਮ ਵਿਚ ਮਨ ਰਚ ਗਿਆ।
੧੬ ਹਾਥੀ। ੧੭ ਸ਼ਕਤੀ (ਮਾਇਆ) ਦਾ ਪੂਜਨ ਵਾਲਾ।
੧੮ ਪਾਗਲ, ਝੱਲਾ।
੧੯ (ਮਨ ਲੋਭੀ ਪਾਗਲ ਹਾਥੀ) ਮਾਇਆ ਦੇ ਮੋਹ ਦੇ ਜੰਗਲ ਵਿਚ ਵਾਵਾ ਹੋਇਆ ਭਟਕਦਾ ਫਿਰਦਾ ਹੈ।
੨੦ ਕਾਲ ਦਾ ਦਬਾਇਆ ਹੋਇਆ (ਮਨ) ਇਧਰ ਉਧਰ ਭੱਜਾ ਫਿਰਦਾ ਹੈ। ਗੁਰੂ ਦੁਆਰਾ ਮਨ ਆਪਣਾ ਘਰ (ਹਰੀ ਦੀ ਸ਼ਰਣ) ਲਭ ਲੈਂਦਾ ਹੈ। ੨੧ ਮਨ ਟਿਕਾਣੇ ਨਹੀਂ ਆਉਂਦਾ।
੨੨ ਕਉੜਾ।
੨੩ ਇਹ ਮਨ ਅਣਜਾਣ (ਮੂਰਖ) ਹੈ, ਦੱਸੋ ਕਿਸਤਰਾਂ ਬਚੇਗਾ, ਸੁਖੀ ਹੋਵੇਗਾ?
੨੪ ਮੌਤ ਦੇ ਭੈ ਦਾ ਦੁਖ ਸਹੇਗਾ।
੨੫ [ਕੰਡਾ] ਕੰਡੇਵਾਕਰ ਚੁਭਣ ਵਾਲਾ, ਦੁਖਦਾਈ ਜਦ ਵਾਹਿਗੁਰੂ ਆਪ ਮਨੁਖ ਨੂੰ ਬਖਸ਼ ਲੈਂਦਾ ਹੈ ਤਾਂ ਗੁਰੂ ਮਿਲਾ ਦੇਂਦਾ ਹੈ, ਅਤੇ ਦੁਖਦਾਈ ਕਾਲ ਨੂੰ (ਜੋ ਮਨ-ਹਾਥੀ ਨੂੰ ਪੇਲਦਾ ਸੀ) ਮਾਰ ਦੇਂਦਾ ਹੈ (ਜਿਸ ਕਰਕੇ ਮਨ ਨੂੰ ਹੁਣ) ਸਚ ਪੇਲਦਾ ਹੈ (ਭਾਵ ਸਚਾ ਆਪ ਪ੍ਰੇਰਦਾ ਹੈ)।
੨੬ ਇਹ ਮਨ ਜੋ ਪੰਜ ਤੱਤਾਂ ਤੋਂ ਜੰਮਿਆ ਹੈ, ਏਹੋ (ਚੰਗੇ ਮੰਦੇ) ਕਰਮ ਕਰਨ ਵਾਲਾ ਤੇ ਨੇਮ ਨਿਬਾਹੁਣ ਵਾਲਾ ਹੈ। ਏਹੋ ਮੂਰਖ ਮਨ ਲੋਭੀ ਤੇ ਮਾਇਆਧਾਰੀ ਬੇਮੁਖ ਹੋ ਜਾਂਦਾ ਹੈ। ਏਹੀ ਮਨ ਗੁਰੂ ਦੁਆਰਾ ਨਾਮ ਜਪ ਕੇ ਚੰਗਾ ਸੋਹਣਾ ਹੋ ਜਾਂਦਾ ਹੈ।
੨੭ ਗੁਰੂ ਦੁਆਰਾ ਏਹੋ ਮਨ ਟਿਕਾਣੇ ਆ ਜਾਂਦਾ ਹੈ, ਅਤੇ ਤਿੰਨਾਂ ਲੋਕਾਂ (ਸੁਰਗ, ਮਾਤ ਅਤੇ ਪਾਤਾਲ) ਦੀ ਸੋਝੀ ਹੋ ਜਾਂਦੀ ਹੈ। ਏਹੋ ਮਨ ਜੋਗ ਕਰਨ ਵਾਲਾ, ਰਸਾਂ ਨੂੰ ਭੋਗਣ ਵਾਲਾ ਹੈ ਅਤੇ ਤਪ ਕਰਨ ਵਾਲਾ ਹੈ, ਅਤੇ ਏਹੀ ਗੁਰੂ ਦੁਆਰਾ ਹਰੀ ਮਾਲਕ ਦੀ ਸੋਝੀ ਕਰ ਲੈਂਦਾ ਹੈ। ੨੮ ਵੈਰਾਗੀ, ਮੋਹ ਤਿਆਗਣ ਵਾਲਾ।
੨੯ ਹਰ ਇਕ ਘਟ (ਮਨ) ਵਿਚ ਮਨਸਾ (ਇੱਛਾ ਵਾਸ਼ਨਾ) ਅਤੇ ਦੁਬਿਧਾ (ਦੁਚਿਤਾਪਨ) ਲੱਗੀ ਹੋਈ ਹੈ। ਜੇ ਇਹ ਮਨ ਗੁਰੂ ਦੁਆਰਾ ਰਾਮ-ਨਾਮ ਦੀ ਰਸਾਇਣ (ਉਹ ਦਵਾ ਜੋ ਮਾੜਿਆਂ, ਬੁਢਿਆਂ ਨੂੰ ਫਿਰ ਜਵਾਨ ਕਰ ਦੇਵੇ) ਚਖੇ ਤਾਂ ਹਰੀ ਰਾਜੇ ਦੇ ਦਰਬਾਰ ਵਿਚ ਇਸ ਦੀ ਪਤਿ ਰਹਿੰਦੀ ਹੈ, ਸੁਰਖਰੂ ਹੁੰਦਾ ਹੈ।
੩੦ ਮਹਲੀ (ਮਹਲ ਵਾਲੇ) ਹਰੀ ਦੇ ਦਰ ਤੇ ਘਰ ਵਿਚ। ੩੧ ਰਣ ਵਿਚ ਸੂਰਮਾ ਹੈ।
੩੨ ਗੁਰੂ ਦੁਆਰਾ ਨਾਮ ਪ੍ਰਾਪਤ ਕਰਕੇ ਨਿਰਭਉ ਹੋ ਜਾਂਦਾ ਹੈ। ੩੩ ਕਾਮ, ਕਰੋਧ ਆਦਿਕ।
੩੪ ਹਉਮੈ ਨੂੰ ਖਾ ਕੇ, ਮਾਰ ਕੇ ਏਹਨਾਂ ਪੰਜਾਂ ਨੂੰ (ਪਕੜ ਕੇ) ਇਕ ਥਾਂ ਤੇ ਬੰਨ੍ਹ ਦਿਤਾ।
੩੫ ਗੁਰੂ ਦੁਆਰਾ ਇਹ ਮਨ ਅਨ (ਦੂਜਿਆਂ) ਰਸਾਂ, ਭੋਗਾਂ ਨੂੰ ਤਿਆਗ ਦਿੰਦਾ ਹੈ, ਅਤੇ ਭਗਤੀ ਕਰਕੇ ਸੁਚੇਤ ਹੋ ਜਾਂਦਾ ਹੈ। (ਬਿਨਾਂ ਵਜਾਇਆਂ ਵਜਨ ਵਾਲਾ) ਆਤਮ ਸੰਗੀਤ ਸੁਣ ਕੇ (ਆਤਮ ਆਨੰਦ ਲੈ ਕੇ) ਇਸ ਮਨ ਨੂੰ ਪਰਤੀਤ ਆ ਗਈ ਅਤੇ ਸਬਦ ਨੂੰ ਵਿਚਾਰਨ ਵਾਲਾ ਹੋ ਗਿਆ ਅਤੇ ਆਪਣੇ ਆਪ ਦੀ ਸੋਝੀ ਪਾ ਕੇ ਨਿਰੰਕਾਰ ਦਾ (ਸੇਵਕ, ਬੱਚਾ) ਹੋ ਗਿਆ।
੩੬ ਦੇਖੋ ਪੰਨਾ ੩੭੦, ਨੋਟ ੩੨।
੩੭ ਉਸ ਹਰੀ ਦੇ ਦਰ ਤੇ ਘਰ ਵਿਚ (ਹਜ਼ੂਰੀ ਵਿਚ) ਇਹ ਮਨ ਪਵਿਤਰ ਹੋ ਗਿਆ। ਇਸ ਨੂੰ ਗੁਰੂ ਦੁਆਰਾ ਭਗਤੀ, ਪ੍ਰੇਮ, ਅਤੇ ਨਾਮ ਦੀ ਧੁਨੀ (ਲਿਵ) ਪ੍ਰਾਪਤ ਹੋਈ। ਗੁਰੂ ਦੀ ਕਿਰਪਾ ਨਾਲ ਦਿਨ ਰਾਤ ਹਰੀ ਦਾ ਜਸ ਕਰਨ ਲਗ ਪਿਆ, ਅਤੇ ਹਰ ਥਾਂ ਉਹ ਆਦਿ ਜੁਗਾਦੀ ਹਰੀ ਦਿੱਸਣ ਲਗ ਪਿਆ। ੩੮ ਮਸਤ ਹੋ ਗਿਆ।
੩੯ ਸਭ ਦੀ ਦਵਾ (ਹਰੀ) ਨੂੰ ਗੁਰੂ ਰਾਹੀਂ ਸਮਝਿਆ।
੪੦ ਭਗਤੀ ਪ੍ਰਾਪਤ ਕਰਨ ਲਈ ਗੁਰੂ ਦੇ ਚਰਨਾਂ ਨੂੰ (ਆਪਣੇ ਮਨ ਵਿਚ) ਨਿਵਾਸ ਦਿਤਾ ਅਤੇ ਹਰੀ ਦੇ ਦਾਸਾਂ ਦੇ ਦਾਸ ਹੋ ਗਏ।

---

* ਹਰੀ ਤੋਂ ਦੂਰ ਰਹਿਣ ਵਾਲੇ ਦਾ ਨਮੂਨਾ ਹੰਕਾਰੀ ਪੁਰਸ਼ ਭੀ ਹੈ। ਇਥੇ ਮਨ ਨੂੰ ਹੀ ਸਭ ਤੋਂ ਜ਼ਰੂਰੀ ਅੰਗ ਸਾਡੀ ਹਸਤੀ ਦਾ ਮਿਥਿਆ ਹੈ। ਇਸੇ ਨੂੰ ਕਰਮ ਧਰਮ ਕਰਨ ਵਾਲਾ, ਵਿਗੜਨ ਸੰਵਰਨ ਵਾਲਾ ਦਸਿਆ ਹੈ। ਮਨ ਦੀਆਂ ਅਵਸਥਾਂ ਵਿਸਥਾਰ ਨਾਲ ਦੇ ਕੇ ਹਉਮੈ ਵਾਲੇ ਨੂੰ ਦਾਸਨਿਦਾਸ ਹੋ ਕੇ ਵਾਹਿਗੁਰੂ ਦਾ ਸਮੀਪੀ ਬਣਨਾ ਸਿਖਾਇਆ ਹੈ।

ਦਾਸਾ ॥ ੯ ॥ ੮ ॥ ਆਸਾ ਮਹਲਾ ੧ ॥ *[੧]ਤਨੁ ਬਿਨਸੈ ਧਨੁ ਕਾ ਕੋ ਕਹੀਐ ॥
ਬਿਨੁ ਗੁਰ ਰਾਮਨਾਮੁ [੨]ਕਤ ਲਹੀਐ ॥ ਰਾਮਨਾਮ ਧਨੁ [੩]ਸੰਗਿ ਸਖਾਈ ॥
[੪]ਅਹਿਨਿਸਿ ਨਿਰਮਲੁ ਹਰਿ ਲਿਵ ਲਾਈ ॥ ੧ ॥ ਰਾਮਨਾਮ ਬਿਨੁ ਕਵਨੁ ਹਮਾਰਾ ॥
ਸੁਖ ਦੁਖ [੫]ਸਮ ਕਰਿ ਨਾਮੁ ਨ ਛੋਡਉ ਆਪੇ ਬਖਸਿ ਮਿਲਾਵਣਹਾਰਾ ॥ ੧ ॥
ਰਹਾਉ ॥ [੬]ਕਨਿਕ ਕਾਮਨੀ ਹੇਤੁ ਗਵਾਰਾ ॥ ਦੁਬਿਧਾ ਲਾਗੇ ਨਾਮੁ ਵਿਸਾਰਾ ॥
ਜਿਸੁ ਤੂੰ ਬਖਸਹਿ ਨਾਮੁ ਜਪਾਇ[੭] ॥ ਦੂਤੁ[੮] ਨ ਲਾਗਿ ਸਕੈ ਗੁਨ ਗਾਇ ॥ ੨ ॥
ਹਰਿਗੁਰੁ ਦਾਤਾ ਰਾਮ ਗੁਪਾਲਾ[੯] ॥ ਜਿਉ ਭਾਵੈ ਤਿਉ ਰਾਖੁ ਦਇਆਲਾ ॥
[੧੦]ਗੁਰਮੁਖਿ ਰਾਮੁ ਮੇਰੈ ਮਨਿ ਭਾਇਆ ॥ ਰੋਗ ਮਿਟੇ [੧੧]ਦੁਖੁ ਠਾਕਿ ਰਹਾਇਆ ॥
੩ ॥ ਅਵਰੁ ਨ ਅਉਖਧੁ[੧੨] [੧੩]ਤੰਤ ਨ ਮੰਤਾ ॥ ਹਰਿ ਹਰਿ ਸਿਮਰਣੁ [੧੪]ਕਿਲਵਿਖ
ਹੰਤਾ ॥ ਤੂੰ ਆਪਿ ਭੁਲਾਵਹਿ ਨਾਮੁ ਵਿਸਾਰਿ ॥ ਤੂੰ ਆਪੇ ਰਾਖਹਿ ਕਿਰਪਾ ਧਾਰਿ ॥
੪ ॥ [੧੫]ਰੋਗੁ ਭਰਮੁ ਭੇਦੁ ਮਨਿ ਦੂਜਾ ॥ [੧੬]ਗੁਰ ਬਿਨੁ ਭਰਮਿ ਜਪਹਿ ਜਪੁ ਦੂਜਾ ॥
[੧੭]ਆਦਿ ਪੁਰਖ ਗੁਰ ਦਰਸਨ ਦੇਖਹਿ ॥ ਵਿਣੁ ਗੁਰ ਸਬਦੈ [੧੮]ਜਨਮੁ ਕਿ ਲੇਖਹਿ ॥
੫ ॥ ਦੇਖਿ ਅਚਰਜੁ[੧੯] ਰਹੇ ਬਿਸਮਾਦਿ[੨੦] ॥ [੨੧]ਘਟਿ ਘਟਿ ਸੁਰ ਨਰ ਸਹਜ
ਸਮਾਧਿ ॥ [੨੨]ਭਰਿਪੁਰਿ ਧਾਰਿ ਰਹੇ ਮਨ ਮਾਹੀ ॥ ਤੁਮ ਸਮਸਰਿ[੨੩] ਅਵਰੁ ਕੋ
ਨਾਹੀ ॥ ੬ ॥ [੨੪]ਜਾ ਕੀ ਭਗਤਿ ਹੇਤੁ ਮੁਖਿ ਨਾਮੁ ॥ ਸੰਤ ਭਗਤ ਕੀ ਸੰਗਤਿ ਰਾਮੁ ॥
ਬੰਧਨ ਤੋਰੇ ਸਹਜਿ ਧਿਆਨੁ ॥ ਛੂਟੈ ਗੁਰਮੁਖਿ ਹਰਿਗੁਰ ਗਿਆਨੁ ॥ ੭ ॥ ਨਾ
ਜਮਦੂਤ ਦੂਖੁ ਤਿਸੁ ਲਾਗੈ ॥ ਜੋ ਜਨੁ ਰਾਮਨਾਮਿ ਲਿਵ ਜਾਗੈ ॥ [੨੫]ਭਗਤਿ ਵਛਲੁ
ਭਗਤਾ ਹਰਿ ਸੰਗਿ ॥ ਨਾਨਕ [੨੬]ਮੁਕਤਿ ਭਏ ਹਰਿ ਰੰਗਿ ॥ ੮ ॥ ੯ ॥ ਆਸਾ ਮਹਲਾ ੧
ਇਕਤੁਕੀ ॥ †ਗੁਰੁ ਸੇਵੇ ਸੋ ਠਾਕੁਰ ਜਾਨੈ ॥ ਦੂਖੁ ਮਿਟੈ [੨੭]ਸਚੁ ਸਬਦਿ ਪਛਾਨੈ ॥
੧ ॥ ਰਾਮੁ ਜਪਹੁ ਮੇਰੀ ਸਖੀ ਸਖੈਨੀ[੨੮] ॥ ਸਤਿਗੁਰੁ ਸੇਵਿ [੨੯]ਦੇਖਹੁ ਪ੍ਰਭੁ
ਨੈਨੀ ॥ ੧ ॥ ਰਹਾਉ ॥ ਬੰਧਨ [੩੦]ਮਾਤ ਪਿਤਾ ਸੰਸਾਰਿ ॥ ਬੰਧਨ [੩੧]ਸੁਤ ਕੰਨਿਆ
ਅਰੁ ਨਾਰਿ ॥ ੨ ॥ [੩੨]ਬੰਧਨ ਕਰਮ ਧਰਮ ਹਉ ਕੀਆ ॥ [੩੩]ਬੰਧਨ ਪੁਤੁ ਕਲਤੁ
ਮਨਿ ਬੀਆ ॥ ੩ ॥ ਬੰਧਨ ਕਿਰਖੀ[੩੪] ਕਰਹਿ ਕਿਰਸਾਨ ॥ [੩੫]ਹਉਮੈ ਡੰਨੁ ਸਹੈ
ਰਾਜਾ ਮੰਗੈ ਦਾਨ ॥ ੪ ॥ [੩੬]ਬੰਧਨ ਸਉਦਾ ਅਣਵੀਚਾਰੀ ॥ [੩੭]ਤਿਪਤਿ ਨਾਹੀ
ਮਾਇਆ ਮੋਹ ਪਸਾਰੀ ॥ ੫ ॥ ਬੰਧਨ [੩੮]ਸਾਹ ਸੰਚਹਿ ਧਨੁ ਜਾਇ ॥ ਬਿਨੁ ਹਰਿ
ਭਗਤਿ [੩੯]ਨ ਪਵਈ ਥਾਇ ॥ ੬ ॥ [੪੦]ਬੰਧਨ ਬੇਦੁ ਬਾਦੁ ਅਹੰਕਾਰ ॥ [੪੧]ਬੰਧਨਿ
ਬਿਨਸੈ ਮੋਹ ਵਿਕਾਰ ॥ ੭ ॥ ਨਾਨਕ ਰਾਮਨਾਮ ਸਰਣਾਈ ॥ [੪੨]ਸਤਿਗੁਰਿ
ਰਾਖੇ ਬੰਧੁ ਨ ਪਾਈ ॥ ੮ ॥ ੧੦ ॥

੧ ਸ਼ਰੀਰ ਮਰ ਜਾਣ ਪਿਛੋਂ ਧਨ ਕਿਸ ਦਾ ਸਮਝੀਏ ? (ਧਨ ਕਿਸੇ ਦੇ ਕੰਮ ਨਹੀਂ ਆਉਂਦਾ)।

੨ ਕਿੱਥੋ (ਕਿਸ ਤਰਾਂ) ਪ੍ਰਾਪਤ ਕਰੀਏ ?

੩ ਨਾਲ ਸਾਥੀ ਹੈ ।

੪ ਦਿਨ ਰਾਤ ਹਰੀ ਵਿਚ ਸੁਰਤ ਜੋੜ ਕੇ ਪਵਿੱਤਰ ਹੋਈਦਾ ਹੈ ।

੫ ਬਰਾਬਰ (ਇਕੋ ਜੇਹੇ) ਸਮਝ ਕੇ ਮੈਂ ਨਾਮ ਨੂੰ ਛਡਦਾ ਨਹੀਂ ।

੬ (ਸੋਨੇ) ਧਨ ਤੇ ਇਸਤ੍ਰੀ ਦੇ ਪਿਆਰ ਕਰਕੇ ਮੂਰਖ ਨੇ ਦੁਚਿੱਤੇਪਨ ਵਿਚ ਪੈ ਕੇ ਹਰੀ ਨਾਮ ਵਿਸਾਰ ਦਿੱਤਾ ਹੈ ।

੭ ਜਪਾਉਂਦਾ ਹੈ ।

੮ ਜਮਦੂਤ ; ਮੌਤ ਦਾ ਡਰ ।

੯ ਪ੍ਰਿਥਵੀ ਦਾ ਪਾਲਨਹਾਰ ।

੧੦ ਗੁਰੂ ਦੀ ਕਿਰਪਾ ਨਾਲ ਰਾਮ ਮੈਨੂੰ ਪਿਆਰਾ ਲਗਾ ਹੈ ।

੧੧ ਦੁਖ ਰੋਕ ਦਿਤਾ ਹੈ ।

੧੨ ਦਵਾਈ ।

੧੩ ਟੂਣਾ ਹੈ, ਨਾ ਕੋਈ ਮੰਤਰ (ਜਾਦੂ) ।

੧੪ ਪਾਪ ਨਾਸ਼ ਕਰਨ ਵਾਲਾ ।

੧੫ ਜੇ ਮਨ ਵਿਚ ਹਰੀ ਤੋਂ ਬਿਨਾਂ ਦੂਜਾ (ਮਾਇਆ) ਹੋਵੇ ਤਾਂ ਰੋਗ, ਭਰਮ (ਅਗਿਆਨ), ਅਤੇ ਵਿਥ (ਹਰੀ ਤੋਂ ਦੂਰੀ) ਹੁੰਦੀ ਹੈ ।

੧੬ ਗੁਰੂ ਤੋਂ ਬਿਨਾਂ ਭਰਮ ਕੇ (ਭੁਲ ਕੇ) ਦੂਜੇ (ਹਰੀ ਨੂੰ ਛਡ ਕੇ ਮਾਇਆ) ਦਾ ਜਾਪ ਜਪਦੇ ਹਨ ।

੧੭ ਗੁਰੂ ਦੇ ਦਰਸ਼ਨ ਦੇਖਣ ਤਾਂ ਆਦਿ ਪੁਰਖ (ਕਰਤਾਰ) ਦੇ ਦਰਸ਼ਨ ਦੇਖਣ ।

੧੮ ਮਨੁਖਾ ਜਨਮ ਕਿਸ ਲੇਖੇ ਹੈ ?

੧੯ ਅਸਚਰਜਤਾ ।

੨੦ ਹੈਰਾਨ, ਮਸਤ ।

੨੧ ਥਾਂ ਥਾਂ ਦੇਵਤੇ ਤੇ ਮਨੁਖ ਆਤਮ-ਆਨੰਦ ਦੀ ਸਮਾਧੀ ਵਿਚ (ਲਗ ਗਏ) । ਗੁਰਮਤਿ ਵਿਚ ਹੱਠ-ਸਮਾਧੀ ਦੇ ਉਲਟ ਸਹਜ-ਸਮਾਧੀ ਹੈ, ਜੋ ਨਿਰਯਤਨ ਪ੍ਰਹੇ ਟਿਕਾਉ ਵਾਲੀ ਹੁੰਦੀ ਹੈ । ਇਸ ਦਸ਼ਾ ਵਿਚ ਸੁਭਾਵਕ ਹੀ ਵਾਹਿਗੁਰੂ ਵਿਚ ਪਿਆਰ ਬਣਿਆ ਰਹਿੰਦਾ ਹੈ ।

੨੨ ਹੇ ਹਰੀ ! ਸਰਬ ਵਿਆਪੀ (ਭਰਿਪੁਰਿ) ਹੋ ਕੇ ਆਪ ਸਭ ਨੂੰ ਮਨ ਵਿਚ ਧਾਰ (ਸੰਭਾਲ) ਰਹੇ ਹੋ ।

੨੩ ਬਰਾਬਰ ।

੨੪ ਜਿਸ ਦੀ ਭਗਤੀ ਲਈ ਮੁਖੋਂ ਨਾਮ ਜਪੀਦਾ ਹੈ, ਉਹ ਰਾਮ ਸੰਤਾਂ ਭਗਤਾਂ ਦੀ ਸੰਗਤ ਵਿਚ ਲਭਦਾ ਹੈ, ਮਾਇਆ ਦੇ ਬੰਧਨ ਤੋੜਿ ਦੇਂਦਾ ਹੈ ਤੇ ਆਤਮ ਮੰਡਲ ਦੀ ਉਚੀ ਹਾਲਤ ਵਿਚ ਲਿਵ ਲਾ ਦੇਂਦਾ ਹੈ । ਗੁਰੂ ਦੁਆਰਾ ਪ੍ਰਾਨੀ ਹਰੀ ਦਾ ਗਿਆਨ ਪਾ ਕੇ ਮੁਕਤ ਹੋ ਜਾਂਦਾ ਹੈ । 'ਸਹਜ' ਲਈ ਦੇਖੋ ਪੰਨਾ ੩੭੦, ਫੁਟ ਨੋਟ § ।

੨੫ ਭਗਤੀ ਦਾ ਪਿਆਰਾ ।

੨੬ ਹਰੀ ਦੇ ਪ੍ਰੇਮ ਦੁਆਰਾ ਮੁਕਤ ਹੋ ਗਏ ।

੨੭ ਸਚ (ਸਚੇ ਹਰੀ) ਨੂੰ ਸ਼ਬਦ ਦੁਆਰਾ ਪਛਾਣਦਾ ਹੈ ।

੨੮ ਸਹੇਲੀ, ਮਿਤਰਾਨੀ ।

੨੯ ਦੇਖਹੁ ਪ੍ਰਭੂ ਨੂੰ ਅਖੀਂ ; ਹਰੀ ਦੇ ਸਾਖਿਆਤ ਦਰਸ਼ਨ ਕਰ ਲਓਗੇ ।

੩੦ ਸੰਸਾਰੀ ਮਾਤਾ ਪਿਤਾ ।

੩੧ ਪੁਤਰ, ਲੜਕੀ ਅਤੇ ਇਸਤਰੀ ।

੩੨ ਹੰਕਾਰ ਨਾਲ ਕੀਤੇ ਕਰਮ ਧਰਮ ਬੰਧਨ ਹਨ ।

੩੩ ਜੇ ਮਨ ਵਿਚ ਦੂਜਾ ਭਾਵ ਹੈ ਤਾਂ ਪੁਤਰ ਤੇ ਇਸਤਰੀ ਬੰਧਨ ਹਨ । 'ਮਨਿ ਬੀਆ' ਲਈ ਦੇਖੋ ਉਤਲੇ ਸ਼ਬਦ ਵਿਚ 'ਰੋਗੁ ਭਰਮੁ ਭੇਦੁ ਮਨਿ ਦੂਜਾ ।'

੩੪ ਖੇਤੀ ।

੩੫ ਹਉਮੈ ਦੀ ਸਜ਼ਾ ਪਾਂਦਾ ਹੈ, ਜਦ ਰਾਜਾ (ਉਸ ਤੋਂ ਜੋਗੀ) ਦਾਨ (ਧਨ, ਮਾਲ) ਮੰਗਦਾ ਹੈ ।

੩੬ ਵਿਚਾਰਹੀਨ ਵਪਾਰ ਬੰਧਨ ਹੈ ।

੩੭ ਤ੍ਰਿਪਤੀ ਨਹੀਂ ਹੁੰਦੀ ।

੩੮ ਸ਼ਾਹ ਧਨ ਕੱਠਾ ਕਰਦੇ ਹਨ ਜੋ ਚਲਾ ਜਾਂਦਾ ਹੈ ।

੩੯ ਹਰੀ ਨੂੰ ਕਬੂਲ ਨਹੀਂ ਹੁੰਦਾ ।

੪੦ ਹੰਕਾਰ ਦਾ ਵੇਦ-ਪਾਠ ਅਤੇ ਬਹਿਸ ਬੰਧਨ ਹੈ ।

੪੧ ਮੋਹ ਦੀ ਖਰਾਬੀ ਦੇ ਬੰਧਨ ਕਰਕੇ ਮਨੁਖ ਨਾਸ ਹੁੰਦਾ ਹੈ ।

੪੨ ਸਤਿਗੁਰ ਨੇ ਰਖਿਆ ਕੀਤੀ ਤਾਂ ਬੰਧ (ਕੈਦ) ਨਾ ਪਈ ।

---

* ਸੰਸਾਰੀ ਧਨ ਦੇ ਮੁਕਾਬਲੇ ਤੇ ਨਾਮ-ਧਨ ਦੀ ਮਹਿਮਾ ਦਸੀ ਹੈ ।

† ਹਰੀ ਦੀ ਭਗਤੀ ਬਿਨਾਂ ਘਰ ਦੇ ਸਨਬੰਧੀਆਂ ਦਾ ਪਿਆਰ, ਖੇਤੀ ਬਾੜੀ, ਵਣਜ ਵਿਹਾਰ, ਕਰਮ ਧਰਮ, ਵੇਦ ਪਾਠ ਆਦਿ ਸਭ ਬੰਧਨ ਹਨ ।

ਰਾਗੁ ਆਸਾ ਮਹਲਾ ੧ *ਅਸਟਪਦੀਆ ਘਰੁ ੩

ੴ ਸਤਿਗੁਰ ਪ੍ਰਸਾਦਿ ॥ ਜਿਨ ਸਿਰਿ ਸੋਹਨਿ ਪਟੀਆ ਮਾਂਗੀ[੧] ਪਾਇ ਸੰਧੂਰੁ ॥ ਸੇ ਸਿਰ ਕਾਤੀ[੨] ਮੁੰਨੀਅਨਿ੍ [੩]ਗਲ ਵਿਚਿ ਆਵੈ ਧੂੜਿ ॥ [੪]ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨਿ੍ ਹਦੂਰਿ ॥ ੧ ॥ ਆਦੇਸੁ[੫] ਬਾਬਾ ਆਦੇਸੁ ॥ ਆਦਿ ਪੁਰਖ ਤੇਰਾ ਅੰਤੁ ਨ ਪਾਇਆ [੬]ਕਰਿ ਕਰਿ ਦੇਖਹਿ ਵੇਸ ॥ ੧ ॥ ਰਹਾਉ ॥ ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ ॥ ਹੀਡੋਲੀ[੭] ਚੜਿ ਆਈਆ ਦੰਦਖੰਡ ਕੀਤੇ ਰਾਸਿ ॥ ਉਪਰਹੁ [੮]ਪਾਣੀ ਵਾਰੀਐ [੯]ਝਲੇ ਝਿਮਕਨਿ ਪਾਸਿ ॥ ੨ ॥ [੧੦]ਇਕੁ ਲਖੁ ਲਹਨਿ੍ ਬਹਿਠੀਆ ਲਖੁ ਲਹਨਿ੍ ਖੜੀਆ ॥ ਗਰੀ ਛੁਹਾਰੇ ਖਾਂਦੀਆ ਮਾਣਨਿ੍ ਸੇਜੜੀਆ ॥ ਤਿਨ੍ ਗਲਿ ਸਿਲਕਾ[੧੧] ਪਾਈਆ [੧੨]ਤੁਟਨਿ੍ ਮੋਤਸਰੀਆ ॥ ੩ ॥ [੧੩]ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ੀ ਰਖੇ ਰੰਗੁ ਲਾਇ ॥ [੧੪]ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ ॥ ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ ॥ ੪ ॥ [੧੫]ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ ॥ ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ ॥ ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ ॥ ੫ ॥ [੧੬]ਇਕਨਾ ਵਖਤ ਖੁਆਈਅਹਿ ਇਕਨ੍ਾ ਪੂਜਾ ਜਾਇ ॥ ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ ॥ ਰਾਮੁ ਨ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ ॥ ੬ ॥ [੧੭]ਇਕਿ ਘਰਿ ਆਵਹਿ ਆਪਣੈ ਇਕਿ ਮਿਲਿ ਮਿਲਿ ਪੁਛਹਿ ਸੁਖ ॥ ਇਕਨ੍ਾ ਏਹੋ ਲਿਖਿਆ ਬਹਿ ਬਹਿ ਰੋਵਹਿ ਦੁਖ ॥ ਜੋ ਤਿਸੁ ਭਾਵੈ ਸੋ ਥੀਐ ਨਾਨਕ ਕਿਆ ਮਾਨੁਖ ॥ ੭ ॥ ੧੧ ॥ ਆਸਾ ਮਹਲਾ ੧ ॥ ਕਹਾ ਸੁ ਖੇਲ ਤਬੇਲਾ ਘੋੜੇ ਕਹਾ [੧੮]ਭੇਰੀ ਸਹਨਾਈ ॥ [੧੯]ਕਹਾ ਸੁ ਤੇਗਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ ॥ ਕਹਾ ਸੁ ਆਰਸੀਆ ਮੁਹ ਬੰਕੇ ਐਥੈ ਦਿਸਹਿ ਨਾਹੀ ॥ ੧ ॥ ਇਹੁ ਜਗੁ ਤੇਰਾ ਤੂ ਗੋਸਾਈ ॥ ਏਕ ਘੜੀ ਮਹਿ ਥਾਪਿ ਉਥਾਪੇ [੨੦]ਜਰੁ ਵੰਡਿ ਦੇਵੈ ਭਾਂਈ ॥ ੧ ॥ ਰਹਾਉ ॥ ਕਹਾਂ ਸੁ ਘਰ ਦਰ ਮੰਡਪ[੨੧] ਮਹਲਾ ਕਹਾ ਸੁ [੨੨]ਬੰਕ ਸਰਾਈ ॥ ਕਹਾਂ ਸੁ ਸੇਜ ਸੁਖਾਲੀ [੨੩]ਕਾਮਣਿ ਜਿਸੁ ਵੇਖਿ ਨੀਦ ਨ ਪਾਈ ॥ ਕਹਾ ਸੁ ਪਾਨ ਤੰਬੋਲੀ[੨੪] ਹਰਮਾ[੨੫] ਹੋਈਆ [੨੬]ਛਾਈ ਮਾਈ ॥ ੨ ॥ [੨੭]ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ ॥ ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ ॥ [੨੮]ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ ॥ ੩ ॥ [੨੯]ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ ॥ [੩੦]ਥਾਨ ਮੁਕਾਮ ਜਲੇ

੧ ਸਿਰ ਦੀਆਂ ਪਟੀਆਂ ਦੇ ਵਿਚਕਾਰ ਲਕੀਰ, ਜਿਸ ਨੂੰ ਇਸਤ੍ਰੀਆਂ ਸੰਧੂਰ ਨਾਲ ਭਰਦੀਆਂ ਸਨ (ਸ਼ਿੰਗਾਰ ਵਾਸਤੇ)। ੨ ਕੈਂਚੀ ਨਾਲ।
੩ ਧੂੜ ਉਡ ਉਡ ਕੇ ਗਲ ਤਕ ਪਹੁੰਚਦੀ ਹੈ।
੪ ਜਿਹੜੀਆਂ ਮਹਿਲਾਂ ਵਿਚ ਰਹਿੰਦੀਆਂ ਸਨ, ਉਨ੍ਹਾਂ ਨੂੰ ਹੁਣ ਬਾਹਰ ਸ਼ਾਹ-ਆਮ ਵਿਚ ਵੀ ਬਹਿਣਾ ਨਹੀਂ ਮਿਲਦਾ। ੫ ਨਮਸਕਾਰ!
੬ ਤੂੰ ਤਰਾਂ ੨ ਦੇ ਰੰਗ ਭਾਣਾ ਵਰਤਾ ਕੇ ਦੇਖਦਾ ਹੈਂ।
੭ ਪਾਲਕੀਆਂ ਉਤੇ। ਦੰਦਖੰਡ ਅਹਾਸਤਾ ਕੀਤੇ ਹੋਏ (ਹਾਥੀ ਦੰਦ ਦੇ ਚੂੜੇ ਚੜ੍ਹਾਏ ਹੋਏ) ਪਾਲਕੀਆਂ ਵਿਚ ਬਹਿ ਕੇ ਆਈਆਂ ਸਨ।
੮ ਪਾਣੀ ਵਾਰਨਾ ਸ਼ਗਨ ਗਿਣਿਆ ਜਾਂਦਾ ਹੈ।
੯ ਪੱਖੇ (ਸ਼ੀਸ਼ਿਆਂ ਨਾਲ ਜੜੇ ਹੋਏ) ਪਾਸ ਚਮਕਦੇ ਸਨ।
੧੦ ਲਖ ਰੁਪਿਆ ਬੈਠੀਆਂ ਨੂੰ ਸ਼ਗਨ ਵਜੋਂ ਝੋਲੀ ਪੈਂਦਾ ਸੀ ਤੇ ਲਖ ਰੁਪਿਆ ਖੜੇ ਹੋਇਆਂ, ਭਾਵ ਗਲ ਗਲ ਤੇ ਰੁਪਿਆ ਵਾਰਿਆ ਜਾਂਦਾ ਸੀ।
੧੧ [ਅਰਬੀ ਸਿਲਕ] ਰਸੀਆਂ। ਜ਼ਾਲਮ ਗਲ ਵਿਚ ਰਸੀ ਪਾ ਕੇ ਫੜੀ ਲਿਜਾਂਦੇ ਹਨ।
੧੨ ਮੋਤੀਆਂ ਦੀਆਂ ਲੜੀਆਂ ਟੁਟ ਰਹੀਆਂ ਹਨ।
੧੩ ਧਨ ਤੇ ਜੋਬਨ ਦੋਵੇਂ ਵੈਰੀ ਸਾਬਤ ਹੋਏ, ਕਿਉਂਕਿ ਉਨ੍ਹਾਂ ਨੇ ਆਪਣੇ ਸੁਆਦ ਵਿਚ ਇਸਤ੍ਰੀਆਂ ਨੂੰ ਮਸਤ ਕਰ ਰਖਿਆ ਸੀ।
੧੪ ਜਦੋਂ ਰਬ ਦਾ ਭਾਣਾ ਹੋਇਆ ਤਾਂ ਜਮਦੂਤਾਂ (ਜ਼ਾਲਮ ਸਿਪਾਹੀਆਂ) ਨੂੰ ਹੁਕਮ ਹੋਇਆ ਤੇ ਉਹ ਬੇਇਜ਼ਤ ਕਰ ਕੇ ਪਕੜ ਲੈ ਚਲੇ।
੧੫ ਪਹਿਲਾਂ, ਵੇਲੇ ਸਿਰ ਜੇ ਹਰੀ ਨੂੰ ਯਾਦ ਕਰੀਏ ਤਾਂ ਕਿਉਂ ਸਜ਼ਾ (ਦੁਖ) ਮਿਲੇ? ਰਾਜ ਕਰਨ ਵਾਲਿਆਂ ਨੇ (ਜਿਨ੍ਹਾਂ ਦਾ ਫ਼ਰਜ਼ ਸੀ ਮੁਕਾਬਲਾ ਕਰਕੇ ਪਰਜਾ ਨੂੰ ਬਚਾਣਾ) ਸੁਆਦਾਂ ਤੇ ਤਮਾਸ਼ਿਆਂ ਦੇ ਚਾ ਵਿਚ ਆਪਣੇ ਫ਼ਰਜ਼ ਦੀ ਸੋਝੀ ਹੀ ਨਾ ਰਖੀ। ਹੁਣ ਬਾਬਰਸ਼ਾਹੀ ਮਚ ਜਾਣ ਤੇ ਸ਼ਾਹਜ਼ਾਦਿਆਂ ਨੂੰ ਵੀ ਰੋਟੀ ਨਹੀਂ ਮਿਲਦੀ। ਬਾਬਰਵਾਣੀ=ਬਾਬਰ ਦੀ ਦੁਹਾਈ, ਬਾਬਰ ਦੇ ਹੱਲੇ ਦੀ ਤਰਥੱਲੀ।
੧੬ ਇਕਨਾਂ (ਮੁਸਲਮਾਣੀਆਂ) ਦਾ ਨਿਮਾਜ ਦਾ ਵਕਤ ਖੁੰਝ ਗਿਆ, ਤੇ ਇਕਨਾਂ (ਹਿੰਦਵਾਣੀਆਂ) ਦੀ ਪੂਜਾ ਘੁਸ ਗਈ। ਹਿੰਦਵਾਣੀਆਂ ਬਾਹਰ ਰੁਲਦੀਆਂ ਹੋਈਆਂ ਚੌਕੇ ਬਿਨਾਂ ਤੇ ਨ੍ਹਾਤੇ ਬਿਨਾਂ ਕਿਵੇਂ ਟਿਕੇ ਲਾਣ (ਪੂਜਾ ਕਰਨ)? (ਵਰ੍ਹਿਆਂ ਬੱਧੀ) ਕਦੇ ਰਾਮ ਨੂੰ ਯਾਦ ਨਹੀਂ ਸੀ ਕੀਤਾ, ਹੁਣ ਜੇ (ਜ਼ਾਲਮਾਂ ਨੂੰ ਖ਼ੁਸ਼ ਕਰਨ ਲਈ ਮੁਸਲਮਾਣੀ ਸ਼ਬਦ) "ਖ਼ੁਦਾ" ਵੀ ਕਹਿਣ ਨੂੰ ਤਿਆਰ ਹੋ ਜਾਣ (ਤਾਂ ਵੀ ਜ਼ਾਲਮ ਨਹੀਂ ਮੰਨਦੇ)।
੧੭ ਕੋਈ (ਵਿਰਲੀਆਂ ਦੇ ਪਤੀ) ਘਰੀਂ ਜੀਉਂਦੇ ਮੁੜ ਆਉਂਦੇ ਹਨ ਤੇ ਉਨ੍ਹਾਂ ਨੂੰ ਕੋਈ ਮਿਲ ਮਿਲ ਕੇ ਆਪਣੇ ਗੁਆਚਿਆਂ ਦੇ ਸੁਖ ਦੀ ਖ਼ਬਰ ਪੁਛਦੀਆਂ ਹਨ। ਇਕਨਾਂ ਵਿਚਾਰੀਆਂ (ਜਿਨ੍ਹਾਂ ਦੇ ਪਤੀ ਮਾਰੇ ਗਏ ਹਨ) ਦੇ ਭਾਗਾਂ ਵਿਚ ਇਹੋ ਲਿਖਿਆ ਹੈ ਕਿ ਸਾਰੀ ਉਮਰ ਬੈਠੀਆਂ ਰੋਣ।
੧੮ ਭੇਰੀ=ਨਗਾਰਾ। ਸਹਨਾਈ=ਨਫੀਰੀ, ਤੂਤੀ।
੧੯ ਕਿਥੇ ਨੇ ਉਹ ਤਲਵਾਰਾਂ ਦੇ ਗਾਤਰੇ, ਉਹ ਰੋੜ੍ਹ-ਗਡੀਆਂ (ਰੱਥ), ਉਹ ਲਾਲ ਚੋਗੇ (ਵਰਦੀਆਂ)?
੨੦ ਦੌਲਤ ਭਰਾਵਾਂ ਨੂੰ ਵੰਡ ਦਿੰਦੀ ਹੈ। (ਇਹ ਦੋਵੇਂ ਧਿਰਾਂ ਭਰਾ ਈ ਸਨ, ਪਰ ਜਦ ਰੱਬ ਢਾਹੁਣ ਤੇ ਆਇਆ ਤਾਂ ਧਨ ਦੌਲਤ ਦੇ ਲਾਲਚ ਨੇ ਭਰਾਵਾਂ ਨੂੰ ਪਾੜ ਦਿਤਾ।) ੨੧ ਮਾੜੀਆਂ।
੨੨ ਬਾਂਕੀਆਂ (ਸੋਹਣੀਆਂ) ਸਰਾਵਾਂ।
੨੩ ਸੁੰਦਰ ਇਸਤ੍ਰੀ ਜਿਸ ਦਾ ਰੂਪ ਵੇਖਦਿਆਂ ਨੂੰ ਨੀਂਦ ਭੁਲ ਜਾਂਦੀ ਸੀ।
੨੪ ਪਾਨ ਵੇਚਣ ਵਾਲੀਆਂ।
੨੫ ਪਰਦੇਦਾਰ ਇਸਤ੍ਰੀਆਂ। ੨੬ ਪਛਾਵੇਂ ਵਾਂਗ, ਲੋਪ।
੨੭ ਇਸ ਦੌਲਤ ਕਰਕੇ ਬਹੁਤ ਲੋਕਾਈ ਖੁਆਰ ਹੋਈ, ਇਸ ਦੌਲਤ ਨੇ ਬਹੁਤ ਦੁਨੀਆਂ ਕੁਰਾਹੇ ਪਾਈ।
੨੮ ਜਿਸ ਨੂੰ ਹਰੀ ਨੇ ਆਪ ਭੁਲਾਣਾ ਹੁੰਦਾ ਹੈ ਉਸ ਤੋਂ ਗੁਣ ਖੋਹ ਲੈਂਦਾ ਹੈ।
੨੯ (ਜਦੋਂ ਹਿੰਦ-ਵਾਸੀਆਂ ਨੇ) ਮੀਰ ਬਾਬਰ ਚੜ੍ਹਿਆ ਆਉਂਦਾ ਸੁਣਿਆ ਤਾਂ ਕ੍ਰੋੜਾਂ ਹੀ ਪੀਰ ਉਸ ਨੂੰ ਰੋਕ ਰਹੇ (ਟੂਣੇ ਤਵੀਤ ਕਰ ਕਰਕੇ)।
੩੦ ਤਕੀਏ ਤੇ ਟਿਕਾਣੇ ਸੜ ਗਏ।

* ਪਿਛੇ ਹਰੀ ਨੂੰ ਵਿਸਾਰ ਕੇ ਹੋਰਨਾਂ ਰੰਗਾਂ ਵਿਚ ਲਗਣ ਦੇ ਮੰਦੇ ਨਤੀਜੇ ਦਸਦੇ ਆਏ ਹਨ। ਇਨ੍ਹਾਂ ਦੋਹਾਂ ਅਸ਼ਟਪਦੀਆਂ ਦਾ ਭੀ ਮਜ਼ਮੂਨ ਓਹੀ ਹੈ: "ਅਗੋਂ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ।" ਬਾਬਰਵਾਣੀ ਦਾ ਜ਼ਿਕਰ ਇਤਿਹਾਸਕ ਤੌਰ ਤੇ ਨਹੀਂ ਕਰ ਰਹੇ, ਸਗੋਂ ਮਨੁਖਾਂ ਨੂੰ ਚੇਤਾਵਨੀ ਕਰ ਰਹੇ ਹਨ ਕਿ ਰੱਬ ਨੂੰ ਵਿਸਾਰਨ ਨਾਲ ਕੀ ਕੀ ਬਾਬ ਹੁੰਦੀ ਹੈ। ਕੋਈ ਕੌਮ ਫੌਜਾਂ ਜਾਂ ਹਥਿਆਰਾਂ ਦੀ ਥੁੜ੍ਹ ਕਰਕੇ ਨਹੀਂ ਹਾਰਦੀ। ਜੇ ਹਾਰਦੀ ਹੈ ਤਾਂ ਕੇਵਲ ਰੱਬ ਅਤੇ ਨੇਕੀ ਦੇ ਪਿਆਰ ਦੀ ਥੁੜ੍ਹ ਕਰਕੇ। "ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ।"

ਇਹ ਦੋਵੇਂ ਸ਼ਬਦ ਬਾਬਰ ਦੇ ੧੫੨੧ ਵਾਲੇ ਐਮਨਾਬਾਦ ਉਤੇ ਹਮਲੇ ਵੇਲੇ ਉਚਾਰਨ ਹੋਏ। ਪਹਿਲੇ ਵਿਚ ਇਸਤਰੀਆਂ ਦੀ ਜੋ ਬਾਬ ਹੋਈ, ਉਸ ਦਾ ਜ਼ਿਕਰ ਹੈ ਤੇ ਦੂਜੇ ਵਿਚ ਲੋਧੀ ਪਠਾਣਾਂ ਤੇ ਅਮੀਰਾਂ ਦੇ ਐਸ਼ ਭੋਗਣ ਦੇ ਮੰਦੇ ਸਿਟੇ ਦਾ ਜ਼ਿਕਰ ਹੈ। ਖਾਸ ਨੋਟ ਕਰਨ ਵਾਲੀ ਗਲ ਗੁਰੂ ਜੀ ਦੀ ਨਿਰਪਖਤਾ ਤੇ ਸਾਂਝੀ ਹਮਦਰਦੀ ਹੈ। ਆਪਣੇ ਦੇਸ-ਵਾਸੀਆਂ ਦੇ ਦੁਖੜੇ ਬਿਆਨ ਕਰਨ ਲਗਿਆਂ ਜਿਥੇ ਹਿੰਦੂਆਂ ਤੇ ਹਿੰਦਵਾਣੀਆਂ ਦਾ ਜ਼ਿਕਰ ਕਰਦੇ ਹਨ, ਉਥੇ ਮੁਸਲਮਾਨਾਂ ਤੇ ਮੁਸਲਮਾਣੀਆਂ ਦਾ ਪਹਿਲਾਂ ਕਰਦੇ ਹਨ।

[1]ਬਿਜ ਮੰਦਰ [2]ਮੁਛਿ ਮੁਛਿ [3]ਕੁਇਰ ਰੁਲਾਇਆ ॥ [4]ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ ॥ ੪ ॥ ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ ॥ ਓਨੑੀ ਤੁਪਕ[5] ਤਾਣਿ ਚਲਾਈ ਓਨੑੀ ਹਸਤਿ ਚਿੜਾਈ ॥ ਜਿਨੑ ਕੀ ਚੀਰੀ[6] ਦਰਗਹ ਫਾਟੀ ਤਿਨੑਾ ਮਰਣਾ ਭਾਈ ॥ ੫ ॥ [7]ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ ॥ ਇਕਨੑਾ *ਪੇਰਣ ਸਿਰ ਖੁਰ ਪਾਟੇ ਇਕਨੑਾ ਵਾਸੁ ਮਸਾਣੀ ॥ ਜਿਨੑ ਕੇ ਬੰਕੇ ਘਰੀ ਨ ਆਇਆ ਤਿਨੑ ਕਿਉ ਰੈਣਿ ਵਿਹਾਣੀ ॥ ੬ ॥ ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖਿ ਸੁਣਾਈਐ ॥ ਦੁਖੁ ਸੁਖੁ ਤੇਰੈ ਭਾਣੈ ਹੋਵੈ [8]ਕਿਸਥੈ ਜਾਇ ਰੂਆਈਐ ॥ [9]ਹੁਕਮੀ ਹੁਕਮਿ ਚਲਾਏ ਵਿਗਸੈ ਨਾਨਕ ਲਿਖਿਆ ਪਾਈਐ ॥ ੭ ॥ ੧੨ ॥

੧ ਓ ਸਤਿਗੁਰ ਪ੍ਰਸਾਦਿ ॥ ਆਸਾ ਕਾਫੀ† ਮਹਲਾ ੧ ਘਰੁ ੮ ਅਸਟਪਦੀਆ ॥

‡[10]ਜੈਸੇ ਗੋਇਲਿ ਗੋਇਲੀ ਤੈਸੇ ਸੰਸਾਰਾ ॥ ਕੂੜੁ ਕਮਾਵਹਿ ਆਦਮੀ ਬਾਂਧਹਿ ਘਰ ਬਾਰਾ ॥ ੧ ॥ ਜਾਗਹੁ ਜਾਗਹੁ ਸੂਤਿਹੋ ਚਲਿਆ ਵਣਜਾਰਾ[11] ॥ ੧ ॥ ਰਹਾਉ ॥ [12]ਨੀਤ ਨੀਤ ਘਰ ਬਾਂਧੀਅਹਿ ਜੇ ਰਹਣਾ ਹੋਈ ॥ ਪਿੰਡੁ ਪਵੈ ਜੀਉ ਚਲਸੀ ਜੇ ਜਾਣੈ ਕੋਈ ॥ ੨ ॥ [13]ਓਹੀ ਓਹੀ ਕਿਆ ਕਰਹੁ ਹੈ ਹੋਸੀ ਸੋਈ ॥ ਤੁਮ ਰੋਵਹੁਗੇ [14]ਓਸ ਨੋ ਤੁਮੑ ਕਉ ਕਉਣੁ ਰੋਈ ॥ ੩ ॥ [15]ਧੰਧਾ ਪਿਟਿਹੁ ਭਾਈਹੋ ਤੁਮੑ ਕੂੜੁ ਕਮਾਵਹੁ ॥ ਓਹੁ ਨ ਸੁਣਈ ਕਤ ਹੀ ਤੁਮੑ ਲੋਕ ਸੁਣਾਵਹੁ ॥ ੪ ॥ [16]ਜਿਸ ਤੇ ਸੁਤਾ ਨਾਨਕਾ ਜਾਗਾਏ ਸੋਈ ॥ ਜੇ ਘਰੁ ਬੂਝੈ ਆਪਣਾ ਤਾਂ ਨੀਦ ਨ ਹੋਈ ॥ ੫ ॥ ਜੇ ਚਲਦਾ[17] ਲੈ ਚਲਿਆ ਕਿਛੁ ਸੰਪੈ[18] ਨਾਲੇ ॥ ਤਾ ਧਨੁ ਸੰਚਹੁ[19] ਦੇਖਿ ਕੈ ਬੂਝਹੁ ਬੀਚਾਰੇ ॥ ੬ ॥ ਵਣਜੁ ਕਰਹੁ ਮਖਸੂਦੁ[20] ਲੈਹੁ ਮਤ ਪਛੋਤਾਵਹੁ ॥ ਅਉਗਣ ਛੋਡਹੁ ਗੁਣ ਕਰਹੁ ਐਸੇ [21]ਤਤੁ ਪਰਾਵਹੁ ॥ ੭ ॥ ਧਰਮੁ ਭੂਮਿ[22] ਸਤੁ ਬੀਜੁ ਕਰਿ ਐਸੀ ਕਿਰਸ ਕਮਾਵਹੁ ॥ ਤਾਂ ਵਾਪਾਰੀ ਜਾਣੀਅਹੁ[23] ਲਾਹਾ ਲੈ ਜਾਵਹੁ ॥ ੮ ॥ [24]ਕਰਮੁ ਹੋਵੈ ਸਤਿਗੁਰੁ ਮਿਲੈ [25]ਬੂਝੈ ਬੀਚਾਰਾ ॥ ਨਾਮੁ ਵਖਾਣੈ ਸੁਣੇ ਨਾਮੁ ਨਾਮੇ ਬਿਉਹਾਰਾ ॥ ੯ ॥ [26]ਜਿਉ ਲਾਹਾ ਤੋਟਾ ਤਿਵੈ ਵਾਟ ਚਲਦੀ ਆਈ ॥ ਜੋ ਤਿਸੁ ਭਾਵੈ ਨਾਨਕਾ ਸਾਈ ਵਡਿਆਈ ॥ ੧੦ ॥ ੧੩ ॥ ਆਸਾ ਮਹਲਾ ੧ ॥ ਚਾਰੇ ਕੁੰਡਾ[27] ਢੂਢੀਆ ਕੋ [28]ਨੀਮੑੀ ਮੈਡਾ ॥ ਜੇ ਤੁਧੁ ਭਾਵੈ ਸਾਹਿਬਾ [29]ਤੂ ਮੈ ਹਉ ਤੈਡਾ ॥ ੧ ॥ [30]ਦਰੁ ਬੀਭਾ ਮੈ ਨੀਮਿ ਕੋ ਕੈ ਕਰੀ ਸਲਾਮੁ ॥ ਹਿਕੋ ਮੈਡਾ ਤੂ ਧਣੀ ਸਾਚਾ ਮੁਖਿ ਨਾਮੁ ॥ ੧ ॥ ਰਹਾਉ ॥ [31]ਸਿਧਾ ਸੇਵਨਿ ਸਿਧ ਪੀਰ ਮਾਗਹਿ ਰਿਧਿ ਸਿਧਿ ॥ ਮੈ ਇਕੁ ਨਾਮੁ ਨ ਵੀਸਰੈ ਸਾਚੇ

੧ [ਸੰ: ਵਜ੍ਰ] ਬੱਜਰ ਵਾਂਗ ਪੱਕੇ ਮੰਦਰ (ਸੜ ਗਏ)। ੨ ਟੁਕ ਟੁਕ ਕੇ, ਟੁਕੜੇ ਕਰਕੇ।

੩ ਕੰਵਰ (ਸ਼ਹਜ਼ਾਦੇ) ਰੁਲਾ ਦਿਤੇ ਮਿਟੀ ਵਿਚ।

੪ (ਭਾਵੇਂ ਪੀਰਾਂ ਬਥੇਰੇ ਜਤਨ ਕੀਤੇ) ਕੋਈ ਮੁਗ਼ਲ ਅੰਨ੍ਹਾ ਨਾ ਹੋਇਆ (ਕਿਸੇ ਮੁਗ਼ਲ ਦਾ ਕੁਝ ਵੀ ਨਾ ਵਿਗੜਿਆ)। ਕਿਸੇ (ਪੀਰ) ਨੇ ਕਰਾਮਾਤ ਨਾ ਕਰ ਦਿਖਾਈ। ਪਰਚਾ ਲਾਉਣਾ (ਕਾਗਜ਼ ਉਤੇ ਕੁਝ ਜੰਤਰ ਲਿਖ ਕੇ ਦੇਣਾ) ਕੋਈ ਸਿਧੀ, ਕਰਾਮਾਤ ਕਰ ਕੇ ਪਰਤੀਤ ਕਰਾ ਦੇਣ ਨੂੰ ਕਹਿੰਦੇ ਹਨ। "ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ" (ਸਵਯੇ ਮ: ੩ ਕੇ)।

੫ [ਫਾਰਸੀ ਤੁਪਕ] ਛੋਟੀ ਤੋਪ; ਬੰਦੂਕ। ਇਕਨਾਂ (ਮੁਗ਼ਲਾਂ ਨੇ) ਬੰਦੂਕ ਤਾਣ ਕੇ (ਸ਼ਿਸਤ ਲਾ ਕੇ) ਚਲਾਈ; ਦੂਜਿਆਂ (ਪਠਾਣਾਂ) ਨੇ ਹਾਥੀ ਚਿੜ੍ਹਾ (ਤੁੰਦ ਕਰ) ਕੇ ਅਗੇ ਵਧਾਏ। (ਮੁਗ਼ਲਾਂ ਦੇ ਪਾਸ ਖਾਸ ਹਥਿਆਰ ਨਵੀਂ ਪ੍ਰਚਲਤ ਹੋਈ ਬੰਦੂਕ ਸੀ ਅਤੇ ਲੋਧੀ ਪਠਾਣਾਂ ਪਾਸ ਹਿੰਦੁਸਤਾਨੀ ਹੋਣ ਕਰਕੇ ਹਾਥੀਆਂ ਦੀ ਸੈਨਾ ਸੀ।)

੬ ਖਤ, ਪਰਚੀ। ਜਿਨ੍ਹਾਂ ਦੀ ਪਰਚੀ ਦਰਗਾਹ ਵਿਚੋਂ ਪਾਟ ਗਈ ਉਨ੍ਹਾਂ ਦਾ ਮਰਨਾ ਜ਼ਰੂਰੀ ਹੋ ਗਿਆ। (ਸਾਡੇ ਦੇਸ ਵਿਚ ਮੌਤ ਦੀ ਖ਼ਬਰ ਵਾਲੀ ਚਿਠੀ ਦਾ ਸਿਰਾ ਪਾੜ ਦਿੰਦੇ ਹਨ।)

੭ (ਅਨੇਕਾਂ ਹਿੰਦਵਾਸੀ ਇਸਤ੍ਰੀਆਂ ਕੋਈ ਹਿੰਦਣੀਆਂ, ਕੋਈ ਪਠਾਣੀਆਂ (ਤੁਰਕਣੀਆਂ), ਕੋਈ ਭੱਟੀਆਂ ਤੇ ਕੋਈ ਠਾਕਰਾਂ (ਦੇ ਰਾਜਪੂਤ ਜ਼ਾਤਾਂ) ਵਿਚੋਂ ਸਨ। ਇਹਨਾਂ ਵਿਚੋਂ ਕਈਆਂ ਦੇ ਪਹਿਰਨ (ਬੁਰਕੇ) ਸਿਰ ਤੋਂ ਪੈਰ ਤਕ ਪਾਟ ਗਏ ਅਤੇ ਕਈਆਂ ਦਾ ਵਾਸਾ ਮਸਾਣਾਂ ਵਿਚ ਹੋਇਆ (ਮਰ ਗਈਆਂ)। ਜਿਨ੍ਹਾਂ ਦੇ ਬਾਂਕੇ (ਸੁੰਦਰ ਪਤੀ) ਘਰੀਂ ਮੁੜਕੇ ਨ ਆਏ ਉਹਨਾਂ (ਵਿਚਾਰੀਆਂ) ਦੀ ਰਾਤ ਕਿਸ ਤਰਾਂ ਕਟੀ?

੮ ਕਿਸ ਪਾਸ ਜਾ ਕੇ ਰੋਈਏ?

੯ ਰਚਾ ਦਾ ਮਾਲਕ ਹਰੀ (ਸਭ ਨੂੰ ਆਪਣੇ) ਹੁਕਮ ਵਿਚ ਚਲਾਂਦਾ ਹੈ ਅਤੇ ਮੌਜ ਕਰਦਾ ਹੈ।

੧੦ ਜਿਸ ਤਰਾਂ ਚਰਾਂਦ ਵਿਚ ਗਵਾਲਾ (ਥੋੜੇ ਚਿਰ ਲਈ ਹੁੰਦਾ ਹੈ ਅਤੇ ਉਹ ਮਾਲਕ ਨਹੀਂ ਹੁੰਦਾ) ਇਸੇ ਤਰਾਂ ਸੰਸਾਰ ਹੈ। ਆਦਮੀ ਘਰ ਬਾਰ ਬੜੇ ਯਤਨ ਨਾਲ ਪੱਕੇ ਬਣਾਂਦੇ ਹਨ, ਪਰ ਐਂਵੇਂ (ਝੂਠ) ਵਿਅਰਥ ਖੇਚਲ ਕਰ ਰਹੇ ਹਨ।

੧੧ ਵਪਾਰੀ; ਪਰਾਣੀ।

੧੨ ਹਮੇਸ਼ਾਂ (ਬਹੁਤ ਦੇਰ) ਰਹਿਣ ਵਾਲੇ ਘਰ ਤਾਂ ਬਣਾਈਏ ਜੇ ਹਮੇਸ਼ਾਂ ਜੀਉਣਾ ਹੋਵੇ। ਜੇ ਕੋਈ (ਸਿਆਣਾ ਬਣ ਕੇ) ਸਮਝੇ ਤਾਂ (ਸਚ ਇਹ ਹੈ) ਕਿ ਸ਼ਰੀਰ ਢਹਿ-ਢੇਰੀ ਹੋਵੇਗਾ ਤੇ ਆਤਮਾ ਚਲਾ ਜਾਵੇਗਾ।

੧੩ ਉਹ ਉਹ (ਹਾਏ ਹਾਏ) ਕੀ ਕਰਦੇ ਹੋ? ਰਬ ਹੀ ਹੈ ਅਤੇ ਅੱਗੇ ਹੋਵੇਗਾ (ਰਬ ਦਾ ਕੀਤਾ ਹੀ ਹੁੰਦਾ ਹੈ)। ੧੪ ਪ੍ਰਾਣੀ ਨੂੰ।

੧੫ ਭਰਾਵੋ! ਤੁਸੀਂ ਝੂਠ ਮਗਰ ਲਗ ਕੇ ਵਿਅਰਥ ਪਿਟਣੇ ਕਰਦੇ ਹੋ। ਪ੍ਰਾਣੀ ਤਾਂ ਗਿਆ; ਉਹ ਕਿਸੇ ਤਰਾਂ (ਤੁਹਾਡਾ ਰੋਣਾ) ਸੁਣ ਨਹੀਂ ਸਕਦਾ; ਤੁਸੀਂ ਦੁਨੀਆਂ ਨੂੰ ਸੁਣਾ ਰਹੇ ਹੋ।

੧੬ ਜਿਸ (ਹਰੀ) ਦੇ ਹੁਕਮ ਨਾਲ ਮਨੁਖ ਭੁਲ ਵਿਚ ਪਿਆ ਹੈ ਓਹੀ ਹਰੀ ਸੁਮੱਤ ਦੇਵੇ (ਤਾਂ ਮਿਲਦੀ ਹੈ)। ਜੇ ਮਨੁਖ ਆਪਣੇ ਅਸਲੀ ਘਰ ਨੂੰ ਪਛਾਣੇ ਤਾਂ ਗ਼ਫ਼ਲਤ ਨਾ ਕਰੇ।

੧੭ ਜਾਣ ਵਾਲਾ, ਪਰਾਣੀ। ੧੮ ਧੰਨ।

੧੯ ਇਕੱਠਾ ਕਰੇ।

੨੦ [ਅਰਬੀ ਮਕਸੂਦ] ਮਨੋਰਥ, ਪ੍ਰਯੋਜਨ।

੨੧ ਅਸਲੀਅਤ ਨੂੰ ਪਾਵੇ।

੨੨ ਧਰਤੀ ਧਰਮ ਨੂੰ ਧਰਤੀ ਬਣਾਓ ਤੇ ਸਚਾਈ ਨੂੰ ਬੀਜ। ਇਸ ਤਰਾਂ ਖੇਤੀ ਕਰੋ। ੨੩ ਸਮਝ ਜਾਉਗੇ।

੨੪ ਮੇਹਰ ਹੋਵੇ। ੨੫ ਵਿਚਾਰ ਨੂੰ ਬੁਝੇ।

੨੬ ਜਿਸ ਤਰਾਂ ਨਫ਼ਾ (ਸੁਖ) ਹੁੰਦਾ ਹੈ ਇਸੇ ਤਰਾਂ ਘਾਟਾ (ਦੁਖ) ਭੀ ਜ਼ਰੂਰੀ ਹੈ। ਇਹ ਮਰਯਾਦਾ ਚਲੀ ਆਈ ਹੈ। ੨੭ ਕੂੰਟਾਂ, ਤਰਫ਼ਾਂ।

੨੮ ਨਹੀਂ ਹੈ ਮੇਰਾ। ੨੯ ਤੂੰ ਮੇਰਾ ਤੇ ਮੈਂ ਤੇਰਾ।

੩੦ ਮੇਰੇ ਲਈ ਬੀਭਾ (ਦੂਸਰਾ) ਕੋਈ ਦਰੁ ਨਹੀਂ ਹੈ। ਕਿਸ ਨੂੰ ਸਲਾਮ ਕਰਾਂ (ਕਿਸ ਨੂੰ ਮਨਾਵਾਂ, ਕਿਸ ਤੋਂ ਮੰਗਾਂ)? ਮੇਰਾ ਇਕੋ ਤੂੰਹੀ ਧਣੀ (ਮਾਲਕ) ਹੈਂ। ਤੇਰਾ ਸਚਾ ਨਾਮ ਮੈਂ ਮੂੰਹੋਂ ਜਪਦਾ ਹਾਂ।

੩੧ ਕਈ ਸਿਧਾਂ ਨੂੰ ਸੇਂਵਦੇ ਹਨ, ਸਿਧ ਪੀਰ ਬਣਨ ਲਈ, ਅਤੇ ਕਰਾਮਾਤਾਂ ਦੀ ਸ਼ਕਤੀ ਆਦਿਕ (ਦਾਨ) ਮੰਗਦੇ ਹਨ। (ਮੇਰੀ ਏਹੀ ਮੰਗ ਹੈ ਕਿ) ਸਚੇ ਗੁਰੂ ਦੀ ਮਤ ਦੁਆਰਾ ਮੈਨੂੰ ਇਕ ਤੇਰਾ ਨਾਮ ਕਦੇ ਨਾ ਭੁਲੇ।

---

* [ਫ਼ਾਰਸੀ ਪੈਰਾਹਨ] ਲੰਮਾ ਕੁੜਤਾ; ਬੁਰਕਾ। ਇਥੇ ਬੁਰਕੇ ਪਾਟਣ ਤੋਂ ਭਾਵ ਮੁਸਲਮਾਣ ਇਸਤਰੀਆਂ ਦੀ ਬੇਪਤੀ ਹੈ। ਗੁਰੂ ਜੀ ਇਕ ਦੁਖਦਾਈ ਲੱਜਾ ਵਾਲੇ ਖਿਆਲ ਨੂੰ ਕੱਜ ਕੇ ਬਿਆਨ ਕਰ ਰਹੇ ਹਨ। ਤੁਕ ਦੇ ਦੂਜੇ ਹਿਸੇ ਵਿਚ ਮਸਾਣਾਂ ਦਾ ਜ਼ਿਕਰ ਦਸਦਾ ਹੈ ਕਿ ਭਾਵ ਹਿੰਦਵਾਣੀਆਂ ਤੋਂ ਹੈ।

† ਇਕ ਰਾਗਣੀ ਹੈ।

‡ ਸਮੁੱਚਾ ਭਾਵ :—ਕਈ ਗ੍ਰਹਸਥੀ ਗ਼ਫ਼ਲਤ ਵਿਚ ਆਪਣਾ ਹਾਣ ਲਾਭ ਨਾ ਪਛਾਣਦੇ ਹੋਏ ਝੂਠੇ ਲਾਲਚ ਵਿਚ ਲਗੇ ਰਹਿੰਦੇ ਹਨ, ਅਤੇ ਰੱਬ ਨੂੰ ਚੇਤੇ ਨਹੀਂ ਕਰਦੇ। ਅਗਲੇ ਸ਼ਬਦ ਵਿਚ ਇਹੋ ਭੁਲ ਗ੍ਰਹਸਥ ਨੂੰ ਛੱਡ ਕੇ ਉਦਾਸ ਧਾਰਨ ਕਰਨ ਵਾਲਿਆਂ ਵਿਚ ਦੱਸੀ ਹੈ। ਇਨ੍ਹਾਂ ਕੋਲੋਂ 'ਗਿਰਹੀ' ਚੰਗੇ ਹਨ ਜੋ ਗੁਰਮਤੀ ਲਗੇ ਹਨ।

ਗੁਰ ਬੁਧਿ ॥ ੨ ॥ ਜੋਗੀ ਭੋਗੀ[1] ਕਾਪੜੀ[2] [3]ਕਿਆ ਭਵਹਿ ਦਿਸੰਤਰ ॥ ਗੁਰ ਕਾ ਸਬਦੁ [4]ਨ ਚੀਨ੍ਹੀ [5]ਤਤੁ ਸਾਰੁ ਨਿਰੰਤਰ ॥ ੩ ॥ ਪੰਡਿਤ [6]ਪਾਧੇ ਜੋਇਸੀ ਨਿਤ ਪੜ੍ਹਹਿ ਪੁਰਾਣਾ ॥ [7]ਅੰਤਰਿ ਵਸਤੁ ਨ ਜਾਣਨੀ ਘਟਿ ਬ੍ਰਹਮੁ ਲੁਕਾਣਾ ॥ ੪ ॥ ਇਕਿ ਤਪਸੀ[8] ਬਨ ਮਹਿ ਤਪੁ ਕਰਹਿ ਨਿਤ ਤੀਰਥ ਵਾਸਾ ॥ [9]ਆਪੁ ਨ ਚੀਨਹਿ ਤਾਮਸੀ ਕਾਹੇ ਭਏ ਉਦਾਸਾ ॥ ੫ ॥ ਇਕਿ ਬਿੰਦੁ[10] ਜਤਨ ਕਰਿ ਰਾਖਦੇ[11] ਸੇ ਜਤੀ ਕਹਾਵਹਿ ॥ ਬਿਨੁ ਗੁਰ ਸਬਦ ਨ ਛੂਟਹੀ [12]ਭ੍ਰਮਿ ਆਵਹਿ ਜਾਵਹਿ ॥ ੬ ॥ [13]ਇਕਿ ਗਿਰਹੀ ਸੇਵਕ ਸਾਧਿਕਾ ਗੁਰਮਤੀ ਲਾਗੇ ॥ ਨਾਮੁ ਦਾਨੁ ਇਸਨਾਨੁ ਦ੍ਰਿੜੁ ਹਰਿ ਭਗਤਿ ਸੁਜਾਗੇ ॥ ੭ ॥ [14]ਗੁਰ ਤੇ ਦਰੁ ਘਰੁ ਜਾਣੀਐ ਸੋ ਜਾਇ ਸਿਞਾਣੈ ॥ ਨਾਨਕ ਨਾਮੁ ਨ ਵੀਸਰੈ ਸਾਚੇ ਮਨੁ ਮਾਨੈ ॥ ੮ ॥ ੧੪ ॥ ਆਸਾ ਮਹਲਾ ੧ ॥ *[15]ਮਨਸਾ ਮਨਹਿ ਸਮਾਇਲੇ ਭਉਜਲੁ ਸਚਿ ਤਰਣਾ ॥ ਆਦਿ ਜੁਗਾਦਿ ਦਇਆਲੁ ਤੂ ਠਾਕੁਰ ਤੇਰੀ ਸਰਣਾ ॥ ੧ ॥ ਤੂ ਦਾਤੌ[16] ਹਮ ਜਾਚਿਕਾ[17] ਹਰਿ ਦਰਸਨੁ ਦੀਜੈ ॥ ਗੁਰਮੁਖਿ ਨਾਮੁ ਧਿਆਈਐ [18]ਮਨ ਮੰਦਰੁ ਭੀਜੈ ॥ ੧ ॥ ਰਹਾਉ ॥ ਕੂੜਾ ਲਾਲਚੁ ਛੋਡੀਐ ਤਉ ਸਾਚੁ[19] ਪਛਾਣੈ ॥ ਗੁਰ ਕੈ ਸਬਦਿ ਸਮਾਈਐ ਪਰਮਾਰਥੁ[20] ਜਾਣੈ ॥ ੨ ॥ [21]ਇਹੁ ਮਨੁ ਰਾਜਾ ਲੋਭੀਆ ਲੁਭਤਉ ਲੋਭਾਈ ॥ [22]ਗੁਰਮੁਖਿ ਲੋਭੁ ਨਿਵਾਰੀਐ ਹਰਿ ਸਿਉ ਬਣਿ ਆਈ ॥ ੩ ॥ ਕਲਰਿ[23] ਖੇਤੀ ਬੀਜੀਐ ਕਿਉ ਲਾਹਾ ਪਾਵੈ ॥ [24]ਮਨਮੁਖੁ ਸਚਿ ਨ ਭੀਜਈ [25]ਕੂੜੁ ਕੂੜਿ ਗਡਾਵੈ ॥ ੪ ॥ ਲਾਲਚੁ ਛੋਡਹੁ ਅੰਧਿਹੋ ਲਾਲਚਿ[26] ਦੁਖੁ ਭਾਰੀ ॥ ਸਾਚੌ[27] ਸਾਹਿਬੁ ਮਨਿ ਵਸੈ [28]ਹਉਮੈ ਬਿਖੁ ਮਾਰੀ ॥ ੫ ॥ [29]ਦੁਬਿਧਾ ਛੋਡਿ ਕੁਵਾਟੜੀ ਮੂਸਹੁਗੇ ਭਾਈ ॥ ਅਹਿਨਿਸਿ[30] ਨਾਮੁ ਸਲਾਹੀਐ ਸਤਿਗੁਰ ਸਰਣਾਈ ॥ ੬ ॥ ਮਨਮੁਖ ਪਥਰੁ ਸੈਲੁ[31] ਹੈ [32]ਧ੍ਰਿਗੁ ਜੀਵਣੁ ਫੀਕਾ ॥ [33]ਜਲ ਮਹਿ ਕੇਤਾ ਰਾਖੀਐ ਅਭ ਅੰਤਰਿ[34] ਸੂਕਾ ॥ ੭ ॥ ਹਰਿ ਕਾ ਨਾਮੁ ਨਿਧਾਨੁ[35] ਹੈ ਪੂਰੈ ਗੁਰਿ[36] ਦੀਆ ॥ ਨਾਨਕ ਨਾਮੁ ਨ ਵੀਸਰੈ [37]ਮਥਿ ਅੰਮ੍ਰਿਤੁ ਪੀਆ ॥ ੮ ॥ ੧੫ ॥ ਆਸਾ ਮਹਲਾ ੧ ॥ †ਚਲੇ ਚਲਣਹਾਰ[38] [39]ਵਾਟ ਵਟਾਇਆ ॥ [40]ਧੰਧੁ ਪਿਟੇ ਸੰਸਾਰੁ ਸਚੁ ਨ ਭਾਇਆ ॥ ੧ ॥ ਕਿਆ ਭਵੀਐ ਕਿਆ ਢੂਢੀਐ [41]ਗੁਰ ਸਬਦਿ ਦਿਖਾਇਆ ॥ ਮਮਤਾ ਮੋਹੁ [42]ਵਿਸਰਜਿਆ ਅਪਨੈ ਘਰਿ ਆਇਆ ॥ ੧ ॥ ਰਹਾਉ ॥ [43]ਸਚਿ ਮਿਲੈ ਸਚਿਆਰੁ ਕੂੜਿ ਨ ਪਾਈਐ ॥ ਸਚੇ ਸਿਉ ਚਿਤੁ ਲਾਇ [44]ਬਹੁੜਿ ਨ ਆਈਐ ॥ ੨ ॥ ਮੁਇਆ ਕਉ ਕਿਆ ਰੋਵਹੁ [45]ਰੋਇ ਨ ਜਾਣਹੁ ॥ [46]ਰੋਵਹੁ ਸਚੁ ਸਲਾਹਿ ਹੁਕਮੁ ਪਛਾਣਹੁ ॥ ੩ ॥ ਹੁਕਮੀ ਵਜਹੁ[47] ਲਿਖਾਇ ਆਇਆ ਜਾਣੀਐ ॥ ਲਾਹਾ ਪਲੈ ਪਾਇ ਹੁਕਮੁ ਸਿਞਾਣੀਐ ॥ ੪ ॥

੧ ਭੋਗਾਂ ਦੇ ਆਨੰਦ ਭੋਗਣ ਵਾਲੇ ।
੨ ਲੀਰਾਂ ਦਾ ਚੋਲਾ ਪਾਣ ਵਾਲੇ ਫ਼ਕੀਰ ।
੩ ਕਿਸ ਲਈ ਦੇਸਾਂ ਵਿਚ ਭਉਂਦੇ ਹਨ ?
੪ ਨਹੀਂ ਖੋਜਦੇ, ਸਮਝਦੇ ।
੫ ਉਤਮ ਅਸਲੀਅਤ ਨੂੰ ਲਗਾਤਾਰ, ਇਕ ਰਸ (ਨਹੀਂ ਖੋਜਦੇ) । 'ਨ ਚੀਨਹੀ' ਦੇਹਲੀ ਦੀਪਕ ਹੈ : 'ਗੁਰ ਕਾ ਸਬਦੁ' ਅਤੇ 'ਤਤੁ ਸਾਰੁ' ਦੋਹਾਂ ਨਾਲ ਲਗਦਾ ਹੈ ।
੬ ਪੜ੍ਹਾਉਣ ਵਾਲੇ ਅਤੇ ਜੋਤਸ਼ੀ ।
੭ ਦਿਲ ਵਿਚ (ਹਰੀ) ਲੁਕਿਆ ਬੈਠਾ ਹੈ, ਪਰ ਉਹ ਵਿਦਵਾਨ ਪੁਰਸ਼ ਆਪਣੇ ਅੰਦਰ ਦੀ ਚੀਜ਼ ਨੂੰ ਨਹੀਂ ਜਾਣਦੇ ।
੮ ਤਪ ਕਰਨ ਵਾਲੇ ।
੯ ਆਪਣੇ ਆਪ ਨੂੰ ਓਹ ਕ੍ਰੋਧੀ ਨਹੀਂ ਸਮਝਦੇ, ਕਿਸ ਲਈ ਤਿਆਗੀ ਬਣੇ ?
੧੦ ਵੀਰਜ ।
੧੧ ਰੋਕਦੇ ।
੧੨ ਭਟਕ ਕੇ ਜੰਮਦੇ ਮਰਦੇ ਹਨ ।
੧੩ ਇਕ ਗ੍ਰਹਸਤੀ ਲੋਕ ਸੇਵਾ ਕਰਨ ਵਾਲੇ ਤੇ (ਨੇਕੀ ਦਾ) ਯਤਨ ਕਰਨ ਵਾਲੇ ਗੁਰੂ ਦੀ ਮਤ ਤੇ ਤੁਰਦੇ ਹਨ । ਨਾਮ ਦਾਨ, ਇਸ਼ਨਾਨ ਦੀ ਰਹਿਣੀ ਨੂੰ ਪਕਿਆਂ ਕਰਕੇ ਹਰੀ ਦੀ ਭਗਤੀ ਦੁਆਰਾ ਓਹ ਸੁਚੇਤ ਹੋ ਗਏ ਹਨ ।
੧੪ ਆਪਣਾ ਅਸਲੀ ਘਰ ਗੁਰੂ ਤੋਂ ਪਤਾ ਲਗ ਜਾਂਦਾ ਹੈ, ਜੋ ਅਗੇ ਜਾ ਕੇ ਮਨੁਖ ਲਭ ਲੈਂਦਾ ਹੈ । ਜੇ ਹਰੀ ਦਾ ਨਾਮ ਯਾਦ ਰਹੇ ਤਾਂ ਹਰੀ ਨਾਲ ਮਨ ਪਰਚ ਜਾਂਦਾ ਹੈ, ਪ੍ਰੇਮ ਪ੍ਰਤੀਤ ਹੋ ਜਾਂਦੀ ਹੈ ।
੧੫ ਵਾਸ਼ਨਾ ਮਨ ਵਿਚ ਹੀ ਰੋਕ ਕੇ ਸੰਸਾਰ ਸਮੁੰਦ੍ਰ ਸਚ ਰਾਹੀਂ ਤਰੀਦਾ ਹੈ । ਹੇ ਦਿਆਲੂ ! ਤੂੰ ਆਦ ਵਿਚ ਤੇ ਜੁਗਾਂ ਦੇ ਅਰੰਭ ਵੇਲੇ (ਹਮੇਸ਼ਾਂ) ਹੈਂ । ਹੇ ਮਾਲਕ ! ਤੇਰੀ ਸ਼ਰਨ ਆਏ ਹਾਂ ।
੧੬ ਦਾਤਾ ।
੧੭ ਮੰਗਤੇ ।
੧੮ ਤਾਂ ਮਨ ਮੰਦਰ ਭਿਜਦਾ ਹੈ (ਰਸ ਨਾਲ ਭਰ ਜਾਂਦਾ ਹੈ) ।
੧੯ ਸਚੇ ਹਰੀ ਨੂੰ ।
੨੦ ਸਾਰ ਵਸਤ, ਆਤਮ ਗਿਆਨ ।
੨੧ ਇਹ ਮਨ ਲੋਭੀ ਰਾਜਾ ਹੈ ਜੋ ਲੋਭਾਂ ਵਿਚ ਲਲਚਦਾ ਹੈ ।
੨੨ ਗੁਰੂ ਦੁਆਰਾ ਲੋਭ ਨੂੰ ਦੂਰ ਕਰੀਏ ।
੨੩ ਕਲਰ ਵਿਚ (ਨਖਿਧ ਜ਼ਮੀਨ ਵਿਚ) ।
੨੪ ਆਪ-ਹੁਦਰਾ ਆਦਮੀ ਸਚ ਵਿਚ ਨਹੀਂ ਰਚਦਾ ।
੨੫ ਕੂੜਾ (ਝੂਠਾ) ਹੈ ਅਤੇ ਝੂਠ ਵਿਚ ਖੁਭਿਆ ਰਹਿੰਦਾ ਹੈ ।
੨੬ ਲਾਲਚ ਵਿਚ ।
੨੭ ਸੱਚਾ ।
੨੮ ਹਉਮੈ ਦੀ ਜ਼ਹਿਰ ।
੨੯ ਦੁਚਿਤਾਪਨ ਦਾ ਕੁਰਾਹ ਛਡ ਦਿਓ (ਨਹੀਂ ਤਾਂ) ਲੁਟੇ ਜਾਓਗੇ ।
੩੦ ਦਿਨ ਰਾਤ, ਹਮੇਸ਼ਾਂ । ੩੧ ਸੈਲੁ=ਚਿਟਾਨ ।
੩੨ ਫਿਟਕਾਰ ਹੈ (ਉਸ ਦੇ) ਬੇਰਸ (ਬੇਅਰਥ) ਜੀਵਨ ਨੂੰ ।
੩੩ ਜਲ ਵਿਚ ਕਿੰਨਾ ਹੀ ਰਖੀਏ, ਪਰ ਦਿਲੋਂ (ਅੰਦਰੋਂ) ਸੁਕਾ ਰਹਿੰਦਾ ਹੈ ।
੩੪ ਅਭ-ਦਿਲ; ਅੰਭਅੰਤਰਿ-ਦਿਲ ਦੇ ਅੰਦਰੋਂ; ਧੁਰ ਅੰਦਰੋਂ ।
੩੫ ਨਿਧੀਆਂ ਦਾ ਘਰ, ਸਭ ਸੁਖਾਂ ਦਾ ਖਜ਼ਾਨਾ ।
੩੬ ਗੁਰੂ ਨੇ । ਦੇਖੋ ਨੋਮ ੨੦ (ੳ) ।
੩੭ ਰਿਝਕ ਕੇ ਨਾਮ-ਅੰਮ੍ਰਿਤ ਪੀਤਾ ਹੈ ।
੩੮ ਮੁਸਾਫ਼ਰ, ਪ੍ਰਾਣੀ ।
੩੯ ਰਸਤਾ ਬਦਲ ਕੇ (ਇਕ ਪਾਸਿਓਂ ਆਏ ਦੂਜਿਓਂ ਗਏ) ਆਉਂਦੇ ਜਾਂਦੇ ਰਹਿੰਦੇ ਹਨ ।
੪੦ ਸੰਸਾਰ ਵਿਅਰਥ ਖੇਲ ਉਠਾਂਦਾ ਰਹਿੰਦਾ ਹੈ, ਇਸਨੂੰ ਸਚਾ ਹਰੀ ਪਿਆਰਾ ਨਹੀਂ ਲਗਦਾ ।
੪੧ ਗੁਰੂ ਦੇ ਸਬਦ ਰਾਹੀਂ ਹਰੀ ਨੇ ਆਪਣੇ ਆਪਨੂੰ ਦਿਖਾਇਆ ਹੈ ।
੪੨ ਵਿਦਾ ਕੀਤਾ, ਤਿਆਗਿਆ ਅਤੇ ਆਪਣੇ ਘਰ ਵਿਚ ਆ ਗਿਆ, ਆਪਣਾ ਅਸਲਾ ਪਛਾਣ ਲਿਆ ।
੪੩ ਸਚ ਵਾਲਾ (ਹਰੀ) ਸਚ ਰਾਹੀਂ ਮਿਲਦਾ ਹੈ, ਕੂੜ ਰਾਹੀਂ ਨਹੀਂ ।
੪੪ ਫੇਰ ਜਨਮ ਨਹੀਂ ਲਈਦਾ ।
੪੫ ਤੁਸੀਂ ਰੋਣਾ ਨਹੀਂ ਜਾਣਦੇ ।
੪੬ (ਇਸਤਰਾਂ) ਰੋਵੇ ਕਿ ਸਚੇ ਹਰੀ ਨੂੰ ਸਲਾਹੇ (ਤੇ) ਉਸਦਾ ਹੁਕਮ ਮੰਨੇ ।
੪੭ ਤਨਖਾਹ । ਜੋ ਹਰੀ ਦੇ ਹੁਕਮ ਵਿਚ ਤਨਖਾਹ (ਭਗਤੀ ਦਾਨ) ਲਿਖਾ ਕੇ ਆਇਆ ਹੈ ਉਸਦਾ ਜੰਮਣਾ ਸਫਲ ਹੈ । ਹਰੀ ਦਾ ਹੁਕਮ ਮੰਨ ਕੇ ਲਾਹਾ ਮਿਲਦਾ ਹੈ ।

---

* ਸਮੁੱਚਾ ਭਾਵ-ਕੂੜਾ ਲਾਲਚ ਛਡੀਏ, ਤਾਂ ਹੀ ਗੁਰੂ ਦੁਆਰਾ ਪਰਮਾਰਥ ਦੀ ਸੋਝੀ ਹੋ ਸਕਦੀ ਹੈ ਅਤੇ ਹਰੀ ਨਾਲ ਬਣ ਆਉਂਦੀ ਹੈ ।

† ਸਮੁੱਚਾ ਭਾਵ-ਕੂੜੇ ਰੋਣੇ ਛਡ ਕੇ ਸੱਚ ਨੂੰ ਪਿਆਰ ਕਰੀਏ ਤਾਂ ਸਚੇ ਨਾਲ ਮੇਲ ਹੁੰਦਾ ਹੈ ।

[1]ਹੁਕਮੀ ਪੈਧਾ ਜਾਇ ਦਰਗਹ ਭਾਣੀਐ ॥ ਹੁਕਮੇ ਹੀ ਸਿਰਿ ਮਾਰ ਬੰਦਿ ਰਬਾਣੀਐ ॥ ੫ ॥ [2]ਲਾਹਾ ਸਚੁ ਨਿਆਉ ਮਨਿ ਵਸਾਈਐ ॥ ਲਿਖਿਆ ਪਲੈ ਪਾਇ ਗਰਬੁ ਵਞਾਈਐ ॥ ੬ ॥ ਮਨਮੁਖੀਆ[3] ਸਿਰਿ ਮਾਰ [4]ਵਾਦਿ ਖਪਾਈਐ ॥ [5]ਠਗਿ ਮੁਠੀ ਕੂੜਿਆਰ ਬੰਨਿ੍ ਚਲਾਈਐ ॥ ੭ ॥ ਸਾਹਿਬੁ ਰਿਦੈ ਵਸਾਇ ਨ ਪਛੋਤਾਵਹੀ ॥ [6]ਗੁਨਹਾਂ ਬਖਸਣਹਾਰੁ ਸਬਦੁ ਕਮਾਵਹੀ ॥ ੮ ॥ ਨਾਨਕੁ ਮੰਗੈ ਸਚੁ [7]ਗੁਰਮੁਖਿ ਘਾਲੀਐ ॥ ਮੈ ਤੁਝ ਬਿਨੁ ਅਵਰੁ ਨ ਕੋਇ [8]ਨਦਰਿ ਨਿਹਾਲੀਐ ॥ ੯ ॥ ੧੬ ॥

ਆਸਾ ਮਹਲਾ ੧ ॥ *[9]ਕਿਆ ਜੰਗਲੁ ਢੂਢੀ ਜਾਇ ਮੈ ਘਰਿ ਬਨੁ ਹਰੀਆਵਲਾ ॥ ਸਚਿ ਟਿਕੈ ਘਰਿ ਆਇ ਸਬਦਿ ਉਤਾਵਲਾ ॥ ੧ ॥ ਜਹ ਦੇਖਾ ਤਹ ਸੋਇ[10] ਅਵਰੁ ਨ ਜਾਣੀਐ ॥ ਗੁਰ ਕੀ ਕਾਰ ਕਮਾਇ ਮਹਲੁ[11] ਪਛਾਣੀਐ ॥ ੧ ॥ ਰਹਾਉ ॥ ਆਪਿ ਮਿਲਾਵੈ ਸਚੁ ਤਾ ਮਨਿ ਭਾਵਈ ॥ [12]ਚਲੈ ਸਦਾ ਰਜਾਇ ਅੰਕਿ ਸਮਾਵਈ ॥ ੨ ॥ ਸਚਾ ਸਾਹਿਬੁ ਮਨਿ ਵਸੈ ਵਸਿਆ ਮਨਿ ਸੋਈ ॥ ਆਪੇ ਦੇ ਵਡਿਆਈਆ [13]ਦੇ ਤੋਟਿ ਨ ਹੋਈ ॥ ੩ ॥ [14]ਅਬੇ ਤਬੇ ਕੀ ਚਾਕਰੀ ਕਿਉ ਦਰਗਹ ਪਾਵੈ ॥ [15]ਪਥਰ ਕੀ ਬੇੜੀ ਜੇ ਚੜੈ ਭਰ ਨਾਲਿ ਬੁਡਾਵੈ ॥ ੪ ॥ [16]ਆਪਨੜਾ ਮਨੁ ਵੇਚੀਐ ਸਿਰੁ[17] ਦੀਜੈ ਨਾਲੇ ॥ [18]ਗੁਰਮੁਖਿ ਵਸਤੁ ਪਛਾਣੀਐ ਅਪਨਾ ਘਰੁ ਭਾਲੇ ॥ ੫ ॥ [19]ਜੰਮਣ ਮਰਣਾ ਆਖੀਐ ਤਿਨਿ ਕਰਤੈ ਕੀਆ ॥ ਆਪੁ ਗਵਾਇਆ ਮਰਿ ਰਹੇ ਫਿਰਿ ਮਰਣੁ ਨ ਥੀਆ ॥ ੬ ॥ ਸਾਈ ਕਾਰ ਕਮਾਵਣੀ [20]ਧੁਰ ਕੀ ਫੁਰਮਾਈ ॥ ਜੇ ਮਨੁ ਸਤਿਗੁਰ ਦੇ ਮਿਲੈ ਕਿਨਿ ਕੀਮਤਿ ਪਾਈ ॥ ੭ ॥ [21]ਰਤਨਾ ਪਾਰਖੁ ਸੋ ਧਣੀ ਤਿਨਿ ਕੀਮਤਿ ਪਾਈ ॥ ਨਾਨਕ ਸਾਹਿਬੁ ਮਨਿ ਵਸੈ ਸਚੀ ਵਡਿਆਈ ॥ ੮ ॥ ੧੭ ॥

ਆਸਾ ਮਹਲਾ ੧ ॥ †ਜਿਨੀ ਨਾਮੁ ਵਿਸਾਰਿਆ [22]ਦੂਜੈ ਭਰਮਿ ਭੁਲਾਈ ॥ [23]ਮੂਲੁ ਛੋਡਿ ਡਾਲੀ ਲਗੇ ਕਿਆ ਪਾਵਹਿ ਛਾਈ ॥ ੧ ॥ ਬਿਨੁ ਨਾਵੈ ਕਿਉ ਛੂਟੀਐ [24]ਜੇ ਜਾਣੈ ਕੋਈ ॥ ਗੁਰਮੁਖਿ ਹੋਇ ਤ ਛੂਟੀਐ [25]ਮਨਮੁਖਿ ਪਤਿ ਖੋਈ ॥ ੧ ॥ ਰਹਾਉ ॥ ਜਿਨੀ ਏਕੋ[26] ਸੇਵਿਆ ਪੂਰੀ ਮਤਿ ਭਾਈ ॥ [27]ਆਦਿ ਜੁਗਾਦਿ ਨਿਰੰਜਨਾ ਜਨ ਹਰਿ ਸਰਣਾਈ ॥ ੨ ॥ ਸਾਹਿਬੁ[28] ਮੇਰਾ ਏਕੁ ਹੈ ਅਵਰੁ ਨਹੀ ਭਾਈ ॥ ਕਿਰਪਾ ਤੇ ਸੁਖੁ ਪਾਇਆ ਸਾਚੇ ਪਰਥਾਈ[29] ॥ ੩ ॥ [30]ਗੁਰ ਬਿਨੁ ਕਿਨੈ ਨ ਪਾਇਓ ਕੇਤੀ ਕਹੈ ਕਹਾਏ ॥ [31]ਆਪਿ ਦਿਖਾਵੈ ਵਾਟੜੀ ਸਚੀ ਭਗਤਿ ਦ੍ਰਿੜਾਏ ॥ ੪ ॥ ਮਨਮੁਖੁ ਜੇ ਸਮਝਾਈਐ [32]ਭੀ ਉਝੜਿ ਜਾਏ ॥ ਬਿਨੁ ਹਰਿਨਾਮ ਨ ਛੂਟਸੀ ਮਰਿ[33] ਨਰਕ ਸਮਾਏ ॥ ੫ ॥ ਜਨਮਿ ਮਰੈ ਭਰਮਾਈਐ[34] ਹਰਿਨਾਮੁ ਨ ਲੇਵੈ ॥ ਤਾ ਕੀ ਕੀਮਤਿ ਨਾ ਪਵੈ [35]ਬਿਨੁ ਗੁਰ ਕੀ ਸੇਵੈ ॥ ੬ ॥ ਜੇਹੀ ਸੇਵ

੧ ਜੇ ਹਰੀ ਨੂੰ ਭਾਵੇ ਤਾਂ ਹੁਕਮ ਵਿਚ ਹੀ ਹਰੀ ਦੇ ਦਰਬਾਰੋਂ ਸਿਰੋਪਾ ਪਹਿਨਦਾ ਹੈ ਅਤੇ ਹੁਕਮ ਵਿਚ ਹੀ (ਇਕਨਾਂ ਨੂੰ) ਰੱਬ ਦੀ ਕੈਦ ਵਿਚ ਸਿਰ ਤੇ ਮਾਰ ਪੈਂਦੀ ਹੈ। 'ਇਕਨਾ ਗਲੀ ਜੰਜੀਰ ਬੰਦਿ ਰਬਾਣੀਐ' (ਮ: ੧, ਵਾਰ ਮਲਾਰ)।

੨ ਧਰਮ ਤੇ ਨਿਆਂ ਇਹ ਲਾਹਾ ਮਿਲਦਾ ਹੈ ਜੇ ਹਰੀ ਨੂੰ ਮਨ ਵਿਚ ਵਸਾਈਏ। ਜੇ ਹੰਕਾਰ ਗਵਾ ਦੇਈਏ ਤਾਂ ਲਿਖਿਆ (ਭਾਗ, ਚੰਗਾ ਭਾਗ) ਪੱਲੇ ਪੈਂਦਾ ਹੈ।

੩ ਆਪਣੀ ਮਤ ਤੇ ਚਲਣ ਵਾਲਿਆਂ ਦੇ।

੪ ਝਗੜੇ ਵਿਚ ਖਪ ਜਾਂਦੇ ਹਨ।

੫ ਕੂੜੀ ਦੁਨੀਆਂ ਠਗੀ ਜਾ ਕੇ ਲੁਟੀ ਜਾਂਦੀ ਹੈ ਅਤੇ ਬੰਨ੍ਹ ਕੇ ਧੱਕੀ ਜਾਂਦੀ ਹੈ।

੬ ਹਰੀ ਪਾਪ ਬਖਸ਼ਨ ਵਾਲਾ ਹੈ ਜੇ ਨਾਮ ਜਪੀਏ ਤਾਂ।

੭ ਜੇ (ਸਚ) ਗੁਰੂ ਰਾਹੀਂ ਕਮਾਈਦਾ ਹੈ।

੮ (ਮੇਹਰ ਦੀ) ਨਜ਼ਰ ਨਾਲ ਵੇਖੇ।

੯ ਜੰਗਲ ਨੂੰ ਕਿਉਂ ਜਾ ਕੇ ਢੂੰਢਾਂ? ਮੇਰੇ ਭਾਣੇ ਘਰ ਵਿਚ ਹੀ ਹਰਾ (ਸੋਹਣਾ) ਜੰਗਲ ਹੈ। ਸਬਦ ਰਾਹੀਂ ਸਚ ਛੇਤੀ ਮਨ ਵਿਚ ਟਿਕ ਜਾਂਦਾ ਹੈ।

੧੦ ਓਹ ਹਰੀ।

੧੧ ਵਾਹਿਗੁਰੂ ਦਾ ਮਹਲ, ਦਰਬਾਰ, ਹਜ਼ੂਰੀ।

੧੨ ਸਦਾ ਹਰੀ ਦੇ ਹੁਕਮ ਵਿਚ ਚਲੇ ਤਾਂ ਉਸਦੇ ਅੰਗ ਵਿਚ (ਗੋਦੀ ਵਿਚ) ਸਮਾ ਜਾਂਦਾ ਹੈ।

੧੩ ਦੇ ਕੇ ਘਾਟਾ ਨਹੀਂ ਪੈਂਦਾ।

੧੪ ਜਿਨ੍ਹਾਂ ਨੂੰ ਨੌਕਰਾਂ ਵਾਂਗ ਰੋਜ਼ 'ਅਬੇ ਤਬੇ' ਕਰਕੇ ਬੁਲਾਇਆ ਜਾਂਦਾ ਹੈ; ਨਿਕੰਮੇ ਆਦਮੀ। ਅੰਰ ਗੈਰ ਦੀ ਨੌਕਰੀ ਕਰ ਕੇ ਹਰੀ ਦੀ ਦਰਗਾਹ ਕਿਸਤਰਾਂ ਪਰਾਪਤ ਹੋਵੇ?

੧੫ ਪਥਰ ਦੀ ਲੱਦੀ ਬੇੜੀ ਵਿਚ ਜੇ ਚੜ੍ਹੇ ਤਾਂ ਭਾਰ ਨਾਲ ਡੁਬ ਜਾਵੇਗਾ। 'ਹਿਕਨੀ ਲਦਿਆ, ਹਿਕਿ ਲਦਿ ਗਏ, ਹਿਕਿ ਭਾਰੇ ਭਰ ਨਾਲਿ' (ਮਾਰੂ ਮ: ੧)।

੧੬ ਆਪਣਾ ਮਨ ਗੁਰੂ ਪਾਸ ਵੇਚ ਦੇਈਏ (ਆਪਣੀ ਮਤ ਛੱਡ ਕੇ ਗੁਰੂ ਦੀ ਮਤ ਅਨੁਸਾਰ ਚਲੀਏ)।

੧੭ ਸਿਰ ਤੋਂ ਭਾਵ ਸਭ ਕੁਝ ਹੈ।

੧੮ ਗੁਰੂ ਰਾਹੀਂ ਚੀਜ਼ (ਸੌਦਾ) ਪਰਖੀਏ ਤੇ ਆਪਣਾ ਅਸਲ ਘਰ ਲਭ ਲਈਏ।

੧੯ ਜਿਸਨੂੰ ਅਸੀਂ ਜੰਮਣਾ ਮਰਣਾ ਆਖਦੇ ਹਾਂ ਉਹ ਉਸ ਕਰਤਾਰ ਨੇ ਹੀ ਬਣਾਇਆ ਹੈ। ਆਪਾ ਗਵਾ ਕੇ ਮਰ ਜਾਈਏ ਤਾਂ ਫੇਰ ਮਰਣਾ ਨਹੀਂ ਹੁੰਦਾ।

੨੦ ਧੁਰੋਂ ਹਰੀ ਦੀ ਫੁਰਮਾਈ ਹੋਈ। ਜੇ ਸਤਿਗੁਰੂ ਨੂੰ ਮਨ (ਭੇਟਾ) ਦੇ ਕੇ ਮਿਲੇ ਤਾਂ ਫਿਰ ਕੋਈ ਉਸਦੀ ਕੀਮਤ ਨਹੀਂ ਪਾ ਸਕਦਾ।

੨੧ ਰਤਨਾਂ (ਗੁਣਾਂ) ਦਾ ਪਰਖਣ ਵਾਲਾ ਉਹੀ ਮਾਲਕ (ਹਰੀ) ਹੈ; ਉਸ ਨੇ ਕੀਮਤ ਜਾਣੀ ਹੈ।

੨੨ ਹਰੀ ਤੋਂ ਉਲਟ ਦੂਜੀ ਚੀਜ਼ (ਦੁਨੀਆਂ) ਦੇ ਭਰਮ ਲਾਲਚ ਵਿਚ।

੨੩ ਓਹ ਜੜ੍ਹ ਛੱਡ ਕੇ ਟਾਹਣੀਆਂ ਮਗਰ ਲਗੇ ਹਨ, ਤੇ ਕੀ ਲਹਿਣਗੇ? ਸੁਆਹ!

੨੪ ਜੇ ਕੋਈ ਸਿਆਣਾ ਹੋਵੇ, ਠੀਕ ਸਮਝੇ।

੨੫ ਮਨਮੁਖ ਹੋ ਕੇ ਬੇਪਤੀ ਹੁੰਦੀ ਹੈ। ਗੁਰਮੁਖਿ=ਗੁਰੂ ਦੀ ਮੰਨ ਕੇ ਟੁਰਨ ਵਾਲਾ। ਮਨਮੁਖਿ=ਆਪਣੀ ਮਤ ਪਿਛੇ ਚਲਣ ਵਾਲਾ, ਆਪ-ਹੁਦਰਾ।

੨੬ ਇਕੋ ਹਰੀ।

੨੭ ਹੇ ਪਵਿਤਰ ਹਰੀ ਜੋ ਆਦ ਤੋਂ ਅਟਲ ਹੈਂ! ਦਾਸ ਤੇਰੀ ਸਰਨ ਆਏ ਹਨ।

੨੮ ਮਾਲਕ।

੨੯ ਸਦਕੇ, ਦੁਆਰਾ। ਸਚੇ ਹਰੀ ਦੇ ਸਦਕੇ ਉਸਦੀ ਮਿਹਰ ਨਾਲ ਸੁਖ ਪਾਈਦਾ ਹੈ।

੩੦ ਕਿੰਨੀ ਦੁਨੀਆਂ ਐਵੇਂ ਹੋਰ ਕੁਝ ਪਈ ਕਹਿੰਦੀ ਹੈ, ਪਰ ਗੁਰੂ ਤੋਂ ਬਿਨਾਂ ਕਿਸੇ ਨੂੰ ਹਰੀ ਦਾ ਮੇਲ ਨਹੀਂ ਹੁੰਦਾ।

੩੧ ਆਪ ਹੀ ਰਸਤਾ ਦਿਖਾਂਦਾ ਹੈ ਤੇ ਸੱਚੀ ਭਗਤ ਸਾਨੂੰ ਚੰਗੀ ਤਰਾਂ ਸਮਝਾਉਂਦਾ ਹੈ।

੩੨ ਫੇਰ ਵੀ ਕੁਰਾਹੇ ਜਾਂਦਾ ਹੈ।

੩੩ ਮਰ ਕੇ।

੩੪ ਭਟਕਦਾ ਹੈ ਜੂਨਾਂ ਵਿਚ।

੩੫ ਬਿਨਾਂ ਗੁਰੂ ਦੀ ਸੇਵਾ ਦੇ।

---

* ਸਮੁੱਚਾ ਭਾਵ—ਉਦਾਸ ਕੋਲੋਂ ਗ੍ਰਿਹਸਤ ਚੰਗਾ ਹੈ, ਜਿਸ ਵਿਚ ਮਨੁਖ ਰਜ਼ਾ ਮੰਨ ਕੇ ਹਰੀ ਦਾ ਨੇੜ ਪ੍ਰਾਪਤ ਕਰ ਸਕਦਾ ਹੈ।

† ਸਮੁੱਚਾ ਭਾਵ—ਪਰ ਉੱਤੇ ਦੱਸੀ ਗੱਲ ਮਨਮੁਖ ਨਹੀਂ ਸਮਝ ਸਕਦਾ। ਉਹ ਵਿਚਾਰਾ ਭੀ ਕੀ ਕਰੇ? ਵਾਹਿਗੁਰੂ ਵਲੋਂ ਉਸ ਦੀ ਕਿਰਤ ਹੀ ਐਸੀ ਪਈ ਹੈ।

[੧]ਕਰਾਈਐ ਕਰਣੀ ਭੀ ਸਾਈ॥ [੨]ਆਪਿ ਕਰੇ ਕਿਸੁ ਆਖੀਐ ਵੇਖੈ ਵਡਿਆਈ॥ ੭॥ ਗੁਰ ਕੀ ਸੇਵਾ ਸੋ ਕਰੇ ਜਿਸੁ ਆਪਿ ਕਰਾਏ॥ ਨਾਨਕ [੩]ਸਿਰੁ ਦੇ ਛੂਟੀਐ ਦਰਗਹ ਪਤਿ ਪਾਏ॥ ੮॥ ੧੮॥ ਆਸਾ ਮਹਲਾ ੧॥ *ਰੂੜੋ[੪] ਠਾਕੁਰ ਮਾਹਰੋ[੫] ਰੂੜੀ ਗੁਰਬਾਣੀ॥ ਵਡੈ ਭਾਗਿ ਸਤਿਗੁਰੁ ਮਿਲੈ ਪਾਈਐ [੬]ਪਦੁ ਨਿਰਬਾਣੀ॥ ੧॥ ਮੈ ਓਲ੍ਹਗੀਆ ਓਲ੍ਹਗੀ[੭] ਹਮ [੮]ਛੋਰੂ ਥਾਰੇ॥ ਜਿਉ ਤੂੰ ਰਾਖਹਿ ਤਿਉ ਰਹਾ [੯]ਮੁਖਿ ਨਾਮੁ ਹਮਾਰੇ॥ ੧॥ ਰਹਾਉ॥ ਦਰਸਨ ਕੀ [੧੦]ਪਿਆਸਾ ਘਣੀ ਭਾਣੈ ਮਨਿ ਭਾਈਐ॥ ਮੇਰੇ ਠਾਕੁਰ ਹਾਥਿ ਵਡਿਆਈਆ ਭਾਣੈ ਪਤਿ[੧੧] ਪਾਈਐ॥ ੨॥ ਸਾਚਉ[੧੨] ਦੂਰਿ ਨ ਜਾਣੀਐ ਅੰਤਰਿ ਹੈ ਸੋਈ॥ ਜਹ ਦੇਖਾ ਤਹ [੧੩]ਰਵਿ ਰਹੇ ਕਿਨਿ[੧੪] ਕੀਮਤਿ ਹੋਈ॥ ੩॥ ਆਪਿ ਕਰੇ ਆਪੇ ਹਰੇ[੧੫] ਵੇਖੈ ਵਡਿਆਈ॥ ਗੁਰਮੁਖਿ ਹੋਇ ਨਿਹਾਲੀਐ[੧੬] ਇਉ ਕੀਮਤਿ ਪਾਈ॥ ੪॥ ਜੀਵਦਿਆ ਲਾਹਾ ਮਿਲੈ [੧੭]ਗੁਰ ਕਾਰ ਕਮਾਵੈ॥ ਪੂਰਬਿ[੧੮] ਹੋਵੈ ਲਿਖਿਆ ਤਾ ਸਤਿਗੁਰੁ ਪਾਵੈ॥ ੫॥ [੧੯]ਮਨਮੁਖ ਤੋਟਾ ਨਿਤ ਹੈ ਭਰਮਹਿ ਭਰਮਾਏ॥ [੨੦]ਮਨਮੁਖੁ ਅੰਧੁ ਨ ਚੇਤਈ ਕਿਉ ਦਰਸਨੁ ਪਾਏ॥ ੬॥ ਤਾ ਜਗਿ[੨੧] ਆਇਆ ਜਾਣੀਐ ਸਾਚੈ[੨੨] ਲਿਵ ਲਾਏ॥ [੨੩]ਗੁਰ ਭੇਟੇ [੨੪]ਪਾਰਸੁ ਭਏ [੨੫]ਜੋਤੀ ਜੋਤਿ ਮਿਲਾਏ॥ ੭॥ [੨੬]ਅਹਿਨਿਸਿ ਰਹੈ ਨਿਰਾਲਮੋ ਕਾਰ ਧੁਰ ਕੀ ਕਰਣੀ॥ ਨਾਨਕ [੨੭]ਨਾਮਿ ਸੰਤੋਖੀਆ ਰਾਤੇ ਹਰਿ ਚਰਣੀ॥ ੮॥ ੧੯॥ ਆਸਾ ਮਹਲਾ ੧ †॥ [੨੮]ਕੇਤਾ ਆਖਣੁ ਆਖੀਐ ਤਾ ਕੇ ਅੰਤ ਨ ਜਾਣਾ॥ [੨੯]ਮੈ ਨਿਧਰਿਆ ਧਰ ਏਕ ਤੂੰ ਮੈ ਤਾਣੁ ਸਤਾਣਾ॥ ੧॥ ਨਾਨਕ ਕੀ ਅਰਦਾਸਿ ਹੈ [੩੦]ਸਚ ਨਾਮਿ ਸੁਹੇਲਾ॥ [੩੧]ਆਪੁ ਗਇਆ ਸੋਝੀ ਪਈ [੩੨]ਗੁਰ ਸਬਦੀ ਮੇਲਾ॥ ੧॥ ਰਹਾਉ॥ [੩੩]ਹਉਮੈ ਗਰਬੁ ਗਵਾਈਐ ਪਾਈਐ ਵੀਚਾਰੁ॥ [੩੪]ਸਾਹਿਬ ਸਿਉ ਮਨੁ ਮਾਨਿਆ ਦੇ ਸਾਚੁ ਅਧਾਰੁ॥ ੨॥ [੩੫]ਅਹਿਨਿਸਿ ਨਾਮਿ ਸੰਤੋਖੀਆ ਸੇਵਾ ਸਚੁ ਸਾਈ॥ ਤਾ ਕਉ ਬਿਘਨੁ[੩੬] ਨ ਲਾਗਈ [੩੭]ਚਾਲੈ ਹੁਕਮਿ ਰਜਾਈ॥ ੩॥ ਹੁਕਮਿ ਰਜਾਈ ਜੋ ਚਲੈ [੩੮]ਸੋ ਪਵੈ ਖਜਾਨੈ॥ [੩੯]ਖੋਟੇ ਠਵਰ ਨ ਪਾਇਨੀ ਰਲੇ ਜੂਠਾਨੈ॥ ੪॥ [੪੦]ਨਿਤ ਨਿਤ ਖਰਾ ਸਮਾਲੀਐ ਸਚੁ ਸਉਦਾ ਪਾਈਐ॥ ਖੋਟੇ ਨਦਰਿ ਨ ਆਵਨੀ ਲੇ ਅਗਨਿ ਜਲਾਈਐ॥ ੫॥ [੪੧]ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ॥ ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ॥ ੬॥ ਅੰਮ੍ਰਿਤ ਫਲੁ ਜਿਨੀ ਚਾਖਿਆ [੪੨]ਸਚਿ ਰਹੇ ਅਘਾਈ॥ ਤਿੰਨਾ ਭਰਮੁ ਨ ਭੇਦੁ ਹੈ ਹਰਿ ਰਸਨ ਰਸਾਈ॥ ੭॥ [੪੩]ਹੁਕਮਿ ਸੰਜੋਗੀ ਆਇਆ ਚਲੁ ਸਦਾ ਰਜਾਈ॥ [੪੪]ਅਉਗਣਿਆਰੇ ਕਉ ਗੁਣੁ ਨਾਨਕੈ ਸਚੁ ਮਿਲੈ ਵਡਾਈ॥ ੮॥ ੨੦॥

੧ ਹਰੀ ਜੇਹੀ ਸੇਵਾ ਕਰਾਏ ਓਹੀ ਅਸੀ ਕਰਨੀ ਹੁੰਦੀ ਹੈ।

੨ ਹੋਰ ਕੇਹੜਾ ਕਹੀਏ ਕਿ ਕੁਝ ਕਰਨ ਵਾਲਾ ਹੈ? ਉਹ ਆਪ ਆਪਣੀ ਵਡਿਆਈ ਨੂੰ ਵੇਖ ਵੇਖ ਪਰਸੰਨ ਹੁੰਦਾ ਹੈ।

੩ ਸਭ ਕੁਝ ਗੁਰੂ ਅਰਪਨ ਕਰ ਕੇ ਮੁਕਤ ਹੋਈਦਾ ਹੈ ਤੇ ਹਰੀ ਦੀ ਦਰਗਾਹੇ ਮਾਣ ਪਾਈਦਾ ਹੈ।

੪ [ਸਿੰਧੀ] ਉੱਤਮ, ਪ੍ਰਸਿਧ।

੫ ਪ੍ਰਧਾਨ, ਮੁਖੀ। ਜਿਵੇਂ 'ਹਉ ਹੋਆ ਮਾਹਰੁ ਪਿੰਡ ਦਾ' (ਸ੍ਰੀ: ਮ: ੫)।

੬ ਮੋਕਸ਼ ਪਦਵੀ, ਮੁਕਤੀ, ਚੌਥਾ (ਤੁਰੀਆ) ਪਦ।

੭ ਜੂਠੇ ਭਾਂਡੇ ਮਾਂਜਣ ਵਾਲਾ, ਕੰਮੀ। ਮੈਂ ਤੇਰੇ ਕੰਮੀਆਂ ਦਾ ਕੰਮੀ ਹਾਂ! ਵੇਖੋ ਆਸਾ ਰਵਿਦਾਸ, ਪੰਨਾ ੪੯੬।

੮ ਛੋਰੂ [ਸਿੰਧੀ] ਛੋਹਰ, ਛੋਕਰੇ, ਛੋਟੇ ਦਾਸ। ਥਾਰੇ [ਸਿੰਧੀ] ਤੇਰੇ। ਅਸੀਂ ਤੇਰੇ ਛੋਟੇ ਦਾਸ ਹਾਂ।

੯ ਸਾਡੇ ਮੂੰਹ ਵਿਚ ਤੇਰਾ ਨਾਮ ਹੈ।

੧੦ ਪਿਆਸ, ਇੱਛਾ ਬਹੁਤ ਹੈ; ਤੈਨੂੰ ਭਾਵੇ ਤਾਂ ਤੂੰ ਮਨ ਨੂੰ ਚੰਗਾ ਲਗਦਾ ਹੈਂ।

੧੧ ਇਜ਼ਤ, ਮਾਣ।

੧੨ ਸੱਚਾ ਹਰੀ।

੧੩ ਰਮੇ ਹੋਏ, ਭਰਪੂਰ।

੧੪ ਕਿਸਤਰਾਂ? ਜਿਵੇਂ 'ਕਿਨਿ ਕਹੀਐ ਕਿਉ ਦੇਖੀਐ, ਭਾਈ, ਕਰਤਾ ਏਕੁ ਅਕਥੁ।' (ਸੋਰਠਿ ਅ: ਮ: ੫)।

੧੫ ਜਾਨ ਲੈਂਦਾ, ਮਾਰਦਾ ਹੈ।

੧੬ ਨਿਹਾਰੀਏ, ਦੇਖੀਏ। ਗੁਰੂ ਦੁਆਰਾ ਹੋਕੇ ਦੇਖੀਏ।

੧੭ ਗੁਰੂ ਕੀ ਕਾਰ, ਸੇਵਾ।

੧੮ ਪਹਿਲਾਂ ਤੋਂ, ਭਾਗਾਂ ਵਿਚ।

੧੯ ਮਨਮੁਖਾਂ ਨੂੰ ਨਿਤ ਘਾਟਾ ਹੈ, (ਆਪਣੇ ਭਾਗਾਂ ਦੇ) ਭਟਕਾਏ ਭਟਕਦੇ ਹਨ।

੨੦ ਅੰਨ੍ਹਾ ਮਨਮੁਖ ਹਰੀ ਨੂੰ ਚੇਤੇ ਨਹੀਂ ਕਰਦਾ।

੨੧ ਜਗ ਵਿਚ।

੨੨ ਸੱਚੇ ਨਾਲ।

੨੩ 'ਗੁਰ ਭੇਟਨਾ' ਗੁਰੂ ਦੇ ਦਰਸ਼ਨ ਕਰਨਾ, ਮਨੋਂ ਸਿਖਿਆ ਗ੍ਰਹਿਣ ਕਰਨਾ ਹੈ;

੨੪ [ਇਕ ਖਿਆਲੀ ਪੱਥਰ, ਜਿਸ ਦੇ ਛੁਹਣ ਨਾਲ ਲੋਹੇ ਦਾ ਸੋਨਾ ਹੋਣਾ ਮੰਨਿਆ ਜਾਂਦਾ ਹੈ] ਪਾਰਸ ਹੋ ਗਏ, ਆਪ ਤਰ ਕੇ ਤਾਰਨ ਵਾਲੇ ਹੋ ਗਏ।

੨੫ ਪਰਮ ਜੋਤ ਹਰੀ ਵਿਚ ਆਪਣੀ ਜੋਤ, ਸੁਰਤ, ਲਿਵ ਜੋੜੀ।

੨੬ ਦਿਨ ਰਾਤ (ਹਮੇਸ਼ਾਂ) ਨਿਰਲੇਪ ਰਹਿੰਦਾ ਹੈ ਤੇ ਹਰੀ ਦੀ ਸੇਵਾ ਕਰਦਾ ਹੈ।

੨੭ ਨਾਮ ਨਾਲ ਸੰਤੋਖੇ (ਰਜੇ) ਹੋਏ ਹਰੀ-ਚਰਨਾਂ ਵਿਚ ਰਚੇ ਰਹਿੰਦੇ ਹਨ।

੨੮ ਕਿੰਨਾ ਕੁ ਕਹਿਣ ਕਹੀਏ, ਬਿਆਨ ਕਰੀਏ, ਮੈਂ ਉਸ ਹਰੀ ਦਾ ਅੰਤ ਨਹੀਂ ਜਾਣਦਾ।

੨੯ ਮੈਨੂੰ ਨਿਰਾਸਰੇ ਨੂੰ ਇਕੋ ਤੂੰ ਆਸਰਾ ਹੈਂ ਅਤੇ ਤਕੜਾ ਜ਼ੋਰ ਹੈਂ।

੩੦ ਸਚੇ ਨਾਮ ਦੇ ਰਾਹੀਂ ਸੌਖਾ (ਸੁਖੀ) ਹੋਵਾਂ।

੩੧ ਆਪਾ ਭਾਵ ਮਿਟ ਗਿਆ।

੩੨ ਗੁਰ-ਸ਼ਬਦ ਦੇ ਰਾਹੀਂ ਮੇਲ ਹੋਇਆ।

੩੩ ਹੰਕਾਰ ਮਿਟਾ ਦੇਈਏ ਅਤੇ ਵਿਚਾਰ ਦਾ ਗੁਣ ਪ੍ਰਾਪਤ ਕਰੀਏ।

੩੪ ਸੱਚਾ ਭੋਜਨ ਨਾਮ ਦਾ ਦੇ ਕੇ (ਖਾ ਕੇ) ਮਾਲਕ ਹਰੀ ਨਾਲ ਮਨ ਪਰਚ ਗਿਆ।

੩੫ ਦਿਨ ਰਾਤ ਨਾਮ ਨਾਲ ਰਜੇ ਰਹਿਣਾ, ਏਹਾ ਸੇਵਾ ਸਚੀ ਹੈ।

੩੬ ਵਿਘਨ, ਰੋਕ, ਅਟਕਾ।

੩੭ ਜੋ ਰਜ਼ਾ ਵਾਲੇ (ਜਿਸ ਦਾ ਹੁਕਮ ਚਲੇ) ਹਰੀ ਦੇ ਹੁਕਮ ਵਿਚ ਚਲਦਾ ਹੈ।

੩੮ ਉਹ ਚੰਗੇ ਰੁਪਏ ਵਾਂਗ ਖਜ਼ਾਨੇ ਵਿਚ ਪਰਵਾਨ ਹੁੰਦਾ ਹੈ, ਹਰੀ ਦੇ ਦਰਬਾਰ ਵਿਚ ਸੁਰਖਰੂ ਹੁੰਦਾ ਹੈ।

੩੯ ਖੋਟਿਆਂ ਨੂੰ ਜਗਾ ਨਹੀਂ ਮਿਲਦੀ ਅਤੇ ਜਾ ਕੇ ਜੂਠਿਆਂ (ਗੰਦਿਆਂ) ਨਾਲ ਰਲਦੇ ਹਨ।

੪੦ ਹਮੇਸ਼ਾਂ ਖਰਾ ਰੁਪਿਆ ਸੰਭਾਲਿਆ ਜਾਂਦਾ ਹੈ, ਅਤੇ ਚੰਗਾ ਸਉਦਾ ਕੀਤਾ ਜਾਂਦਾ ਹੈ। ਖੋਟੇ ਨਿਗਾਹ ਵਿਚ ਹੀ ਨਹੀਂ ਚੜ੍ਹਦੇ ਤੇ ਲੈ ਕੇ ਅਗ ਵਿਚ ਤਪਾਏ ਜਾਂਦੇ ਹਨ।

੪੧ ਜਿਨ੍ਹਾਂ ਆਪਣੇ ਆਤਮਾ ਨੂੰ ਸਮਝਿਆ ਹੈ ਓਹ ਹਰੀ ਰੂਪ ਹੋ ਜਾਂਦੇ ਹਨ, ਕਿਉਂਕਿ ਇੱਕੋ ਹਰੀ ਅੰਮ੍ਰਿਤ ਦਾ ਬਿਰਛ ਹੈ ਜਿਸਨੂੰ ਫਲ ਭੀ ਅੰਮ੍ਰਿਤ ਹੀ ਲਗਦਾ ਹੈ।

੪੨ ਸਚ ਨਾਲ ਰਜ ਗਏ ਹਨ। ਉਹਨਾਂ ਨੂੰ ਅਗਿਆਨ ਨਹੀਂ, ਨਾ ਹੀ ਕਿਸੇ ਨਾਲ ਫਰਕ ਹੈ। ਹਰੀ ਨਾਲ ਰਸਨਾ ਰੰਗ ਲਈ।

੪੩ ਤੂੰ ਹਰੀ ਦੇ ਹੁਕਮ ਨਾਲ ਕਰਮਾਂ ਕਰਕੇ ਇਸ ਜਨਮ ਵਿਚ ਆਇਆ ਹੈਂ, ਹਮੇਸ਼ਾਂ ਉਸ ਦੀ ਰਜ਼ਾ ਵਿਚ ਚਲ।

੪੪ ਹੇ ਹਰੀ! ਅਉਗਣਿਆਰੇ ਨੂੰ ਗੁਣ ਮਿਲੇ ਅਤੇ ਨਾਨਕ ਨੂੰ (ਮੈਨੂੰ ਦਾਸ ਨੂੰ) ਸਚ ਮਿਲੇ ਵਡਿਆਈ ਦੇ ਤੌਰ ਤੇ।

---

* ਸਮੁੱਚਾ ਭਾਵ—ਵਾਹਿਗੁਰੂ ਜਿਵੇਂ ਬਣਾਏ ਤਿਵੇਂ ਬਣੀਦਾ ਹੈ। ਇਸ ਸ਼ਬਦ ਵਿਚ ਕਈ ਸਿੰਧੀ ਲਫ਼ਜ਼ ਵਰਤੇ ਹਨ।

† ਸਮੁੱਚਾ ਭਾਵ—ਉਸਦੀ ਪ੍ਰਸੰਨਤਾ ਕਿਵੇਂ ਮਿਲੇ? ਆਪਾ ਗਵਾ ਕੇ ਹੁਕਮੀ ਬੰਦੇ ਬਣ ਜਾਈਏ, ਤੇ ਰਬ ਦੀ ਵਡਿਆਈ ਗਾਉਂਦੇ ਰਹੀਏ।

ਆਸਾ ਮਹਲਾ ੧ ॥ *ਮਨੁ [੧]ਰਾਤਉ ਹਰਿਨਾਇ [੨]ਸਚੁ ਵਖਾਣਿਆ ॥ [੩]ਲੋਕਾ ਦਾ ਕਿਆ ਜਾਇ ਜਾ ਤੁਧੁ ਭਾਣਿਆ ॥ ੧ ॥ [੪]ਜਉ ਲਗੁ ਜੀਉ ਪਰਾਣ ਸਚੁ ਧਿਆਈਐ ॥ ਲਾਹਾ ਹਰਿ ਗੁਣ ਗਾਇ ਮਿਲੈ[੫] ਸੁਖੁ ਪਾਈਐ ॥ ੧ ॥ ਰਹਾਉ ॥ ਸਚੀ ਤੇਰੀ ਕਾਰ[੬] ਦੇਹਿ ਦਇਆਲ ਤੂੰ ॥ ਹਉ ਜੀਵਾ [੭]ਤੁਧੁ ਸਾਲਾਹਿ ਮੈ [੮]ਟੇਕ ਅਧਾਰੁ ਤੂੰ ॥ ੨ ॥ [੯]ਦਰਿ ਸੇਵਕੁ ਦਰਵਾਨੁ ਦਰਦੁ ਤੂੰ ਜਾਣਹੀ ॥ ਭਗਤਿ ਤੇਰੀ ਹੈਰਾਨੁ ਦਰਦੁ ਗਵਾਵਹੀ ॥ ੩ ॥ [੧੦]ਦਰਗਹ ਨਾਮੁ ਹਦੂਰਿ ਗੁਰਮੁਖਿ ਜਾਣਸੀ ॥ ਵੇਲਾ ਸਚੁ ਪਰਵਾਣੁ ਸਬਦੁ ਪਛਾਣਸੀ ॥ ੪ ॥ [੧੧]ਸਤੁ ਸੰਤੋਖੁ ਕਰਿ ਭਾਉ ਤੋਸਾ ਹਰਿਨਾਮ ਸੇਇ ॥ ਮਨਹੁ ਛੋਡਿ ਵਿਕਾਰ ਸਚਾ ਸਚੁ ਦੇਇ ॥ ੫ ॥ ਸਚੇ ਸਚਾ ਨੇਹੁ ਸਚੈ[੧੨] ਲਾਇਆ ॥ ਆਪੇ ਕਰੇ ਨਿਆਉ[੧੩] ਜੋ ਤਿਸੁ ਭਾਇਆ ॥ ੬ ॥ ਸਚੇ ਸਚੀ ਦਾਤਿ ਦੇਹਿ ਦਇਆਲੁ ਹੈ ॥ ਤਿਸੁ ਸੇਵੀ ਦਿਨੁ ਰਾਤਿ ਨਾਮੁ ਅਮੋਲੁ[੧੪] ਹੈ ॥ ੭ ॥ ਤੂੰ ਉਤਮੁ ਹਉ ਨੀਚੁ [੧੫]ਸੇਵਕੁ ਕਾਂਢੀਆ ॥ ਨਾਨਕ [੧੬]ਨਦਰਿ ਕਰੇਹੁ ਮਿਲੈ ਸਚੁ ਵਾਂਢੀਆ ॥ ੮ ॥ ੨੧ ॥ ਆਸਾ ਮਹਲਾ ੧ ॥ †[੧੭]ਆਵਣ ਜਾਣਾ ਕਿਉ ਰਹੈ ਕਿਉ ਮੇਲਾ ਹੋਈ ॥ ਜਨਮ ਮਰਣ ਕਾ [੧੮]ਦੁਖੁ ਘਣੋ ਨਿਤ ਸਹਸਾ ਦੋਈ ॥ ੧ ॥ ਬਿਨੁ ਨਾਵੈ ਕਿਆ ਜੀਵਨਾ [੧੯]ਫਿਟੁ ਧ੍ਰਿਗੁ ਚਤੁਰਾਈ ॥ ਸਤਿਗੁਰ ਸਾਧੁ ਨ ਸੇਵਿਆ ਹਰਿ ਭਗਤਿ ਨ ਭਾਈ[੨੦] ॥ ੧ ॥ ਰਹਾਉ ॥ ਆਵਣੁ ਜਾਵਣੁ ਤਉ ਰਹੈ ਪਾਈਐ ਗੁਰੁ ਪੂਰਾ ॥ ਰਾਮਨਾਮੁ ਧਨੁ ਰਾਸਿ[੨੧] ਦੇਇ [੨੨]ਬਿਨਸੈ ਭ੍ਰਮੁ ਕੂਰਾ ॥ ੨ ॥ [੨੩]ਸੰਤ ਜਨਾ ਕਉ ਮਿਲਿ ਰਹੈ ਧਨੁ ਧਨੁ ਜਸੁ ਗਾਏ ॥ ਆਦਿ ਪੁਰਖੁ ਅਪਰੰਪਰਾ[੨੪] ਗੁਰਮੁਖਿ ਹਰਿ ਪਾਏ ॥ ੩ ॥ [੨੫]ਨਟੂਐ ਸਾਂਗੁ ਬਣਾਇਆ ਬਾਜੀ ਸੰਸਾਰਾ ॥ ਖਿਨੁ ਪਲੁ ਬਾਜੀ ਦੇਖੀਐ ਉਝਰਤ ਨਹੀ ਬਾਰਾ ॥ ੪ ॥ [੨੬]ਹਉਮੈ ਚਉਪੜਿ ਖੇਲਣਾ ਝੂਠੇ ਅਹੰਕਾਰਾ ॥ ਸਭੁ ਜਗੁ ਹਾਰੈ ਸੋ ਜਿਣੈ ਗੁਰ ਸਬਦੁ ਵੀਚਾਰਾ ॥ ੫ ॥ ਜਿਉ [੨੭]ਅੰਧੁਲੈ ਹਥਿ ਟੋਹਣੀ ਹਰਿਨਾਮੁ ਹਮਾਰੈ ॥ ਰਾਮਨਾਮੁ ਹਰਿ ਟੇਕ[੨੮] ਹੈ [੨੯]ਨਿਸਿ ਦਉਤ ਸਵਾਰੈ ॥ ੬ ॥ ਜਿਉ ਤੂੰ ਰਾਖਹਿ ਤਿਉ ਰਹਾ ਹਰਿਨਾਮ ਅਧਾਰਾ ॥ [੩੦]ਅੰਤਿ ਸਖਾਈ ਪਾਇਆ ਜਨ ਮੁਕਤਿ ਦੁਆਰਾ ॥ ੭ ॥ ਜਨਮ ਮਰਣ ਦੁਖ ਮੇਟਿਆ ਜਪਿ ਨਾਮੁ ਮੁਰਾਰੇ[੩੧] ॥ ਨਾਨਕ ਨਾਮੁ ਨ ਵੀਸਰੈ ਪੂਰਾ ਗੁਰੁ ਤਾਰੇ ॥ ੮ ॥ ੨੨ ॥

ਆਸਾ ਮਹਲਾ ੩ ਅਸਟਪਦੀਆ ਘਰੁ ੨

ੴ ਸਤਿਗੁਰ ਪ੍ਰਸਾਦਿ ॥ ‡॥ [੩੨]ਸਾਸਤੁ ਬੇਦੁ ਸਿੰਮ੍ਰਿਤਿ ਸਰੁ ਤੇਰਾ ਸੁਰਸਰੀ ਚਰਣ ਸਮਾਣੀ ॥ [੩੩]ਸਾਖਾ ਤੀਨਿ ਮੂਲੁ ਮਤਿ ਰਾਵੈ ਤੂੰ ਤਾਂ ਸਰਬ ਵਿਡਾਣੀ ॥ ੧ ॥ [੩੪]ਤਾ ਕੇ ਚਰਣ ਜਪੈ ਜਨੁ ਨਾਨਕੁ ਬੋਲੇ ਅੰਮ੍ਰਿਤ ਬਾਣੀ ॥ ੧ ॥ ਰਹਾਉ ॥

੧ ਰਚਿਆ ਹਾਂ ਹਰਿ-ਨਾਮ ਵਿਚ।
੨ ਸਚ ਬਿਆਨ ਕੀਤਾ ਹੈ; ਸਚੇ ਹਰੀ ਦੇ ਗੁਣ ਗਾਂਦਾ ਹਾਂ।
੩ ਲੋਕਾਂ ਦਾ ਕੀ ਵਿਗੜਦਾ ਹੈ, ਕੀ ਤਅੱਲਕ ਹੈ, ਜੇ ਮੈਂ ਤੈਨੂੰ (ਹਰੀ ਨੂੰ) ਚੰਗਾ ਲੱਗਾ ਹਾਂ, ਜੇ ਮੇਰੇ ਉਤੇ ਤੇਰੀ ਮੇਹਰ ਹੋਈ ਹੈ।
੪ ਜਿਨ੍ਹੇ ਤਕ ਜਿੰਦ ਜਾਨ ਹੈ।
੫ (ਲਾਹਾ) ਮਿਲਦਾ ਹੈ।
੬ ਸੇਵਾ।
੭ ਤੇਰੇ ਗੁਣ ਗਾ ਕੇ।
੮ ਆਸਰਾ ਤੇ ਭਰੋਸਾ।
੯ ਸੇਵਕ ਤੇਰੇ ਦਰ ਉਤੇ ਦਰਬਾਨ ਹੈ (ਹਰ ਵੇਲੇ ਬੈਠਾ ਹੈ); ਉਸਦਾ ਦੁਖ ਤੂੰਹੀਂ ਜਾਣਦਾ ਹੈਂ। ਤੇਰੀ ਭਗਤੀ ਅਸਚਰਜ ਹੈ, ਸਭ ਦੁਖ ਦੂਰ ਕਰ ਦੇਂਦੀ ਹੈ।
੧੦ ਹਰੀ ਦੀ ਦਰਗਾਹ ਤੇ ਹਜ਼ੂਰੀ ਵਿਚ ਨਾਮ (ਜਪਣਾ) ਹੀ ਹੈ, ਗੁਰਮੁਖ ਹੀ ਇਹ ਸਮਝ ਸਕਦਾ ਹੈ। ਸਮਾਂ (ਜੀਵਨ) ਉਤਮ ਤੇ ਪਰਵਾਨ ਹੈ। (ਉਸ ਦਾ) ਜੋ ਸ਼ਬਦ ਨੂੰ ਪਛਾਣਦਾ ਹੈ।
੧੧ ਜੋ ਸਤ, ਸੰਤੋਖ ਤੇ ਪ੍ਰੇਮ ਨੂੰ ਰਸਤੇ ਦਾ ਖਰਚ (ਬਣਾਂਦਾ ਹੈ), ਹਰਿ-ਨਾਮ ਓਹੀ (ਪਾਉਂਦਾ ਹੈ)। ਮਨੋਂ ਪਾਪ ਛੱਡੀਏ ਤਾਂ ਸਚਾ (ਹਰੀ) ਸਚ ਦਾ ਦਾਨ ਦਿੰਦਾ ਹੈ।
੧੨ ਸਚੇ ਹਰੀ ਨੇ।
੧੩ ਇਨਸਾਫ਼।
੧੪ ਅਣਮੁਲਾ।
੧੫ ਤੇਰਾ ਦਾਸ ਸਮਝਿਆ ਜਾਂਦਾ ਹਾਂ, ਕਹਾਉਂਦਾ ਹਾਂ।
੧੬ ਮੇਹਰ ਦੀ ਨਜ਼ਰ ਕਰੇ ਕਿ ਵਿਛੜਿਆਂ ਨੂੰ ਸਚ ਮਿਲੇ।
੧੭ ਜੰਮਣਾ ਮਰਨਾ ਕਿਸਤਰਾਂ ਛੁਟੇ?
੧੮ ਬਹੁਤ ਦੁਖ ਹੈ। ਨਿਤ ਹੀ ਦ੍ਵੈਤ ਦਾ ਭਰਮ ਬਣਿਆ ਰਹਿੰਦਾ ਹੈ।
੧੯ ਫਿਟਕਾਰ, ਧ੍ਰਿਕਾਰ ਹੈ।
੨੦ ਪਿਆਰੀ ਨਾ ਲਗੀ।
੨੧ ਪੂੰਜੀ (ਜਿਸਨੂੰ ਵਰਤ ਕੇ ਹੋਰ ਗੁਣ ਵਿਹਾਝਣੇ ਹਨ)।
੨੨ ਕੂੜਾ ਅਗਿਆਨ ਦੂਰ ਹੋ ਜਾਏ।
੨੩ ਸੰਤ ਜਨਾਂ ਨਾਲ ਜੁੜ ਜਾਏ, ਧੰਨ ਧੰਨ ਕਹੇ, ਜਸ ਗਾਵੇ।
੨੪ ਪਾਰ ਰਹਿਤ, ਬੇਅੰਤ (ਕਰਤਾਰ)।
੨੫ ਜਿਸ ਤਰਾਂ ਮਦਾਰੀ ਸਾਂਗ ਬਣਾਉਂਦਾ ਹੈ, ਇਸੇ ਤਰਾਂ ਇਹ ਸੰਸਾਰ ਇਕ ਖੇਡ ਹੈ। ਥੋੜ੍ਹੇ ਸਮੇਂ ਲਈ ਅਸੀ (ਜੀਵ) ਇਹ ਖੇਡ ਦੇਖਦੇ ਹਾਂ, ਏਹਨੂੰ ਉਜੜਦੀ ਨੂੰ ਦੇਰ ਨਹੀਂ ਲਗਦੀ। ਬਾਰ=ਵਾਰ, ਦੇਰ।
੨੬ ਹਉਮੈਂ ਦੀ ਖੇਡ ਖੇਡਦੇ ਹਨ ਝੂਠ ਅਤੇ ਹੰਕਾਰ (ਦੀਆਂ ਨਰਦਾਂ) ਨਾਲ। ਸਾਰਾ ਜਗਤ ਹਾਰ ਜਾਂਦਾ ਹੈ। ਜਿਤਦਾ ਓਹ ਪੁਰਸ਼ ਹੈ ਜੋ ਗੁਰੂ ਦੇ ਸ਼ਬਦ (ਉਪਦੇਸ਼) ਨੂੰ ਵਿਚਾਰਦਾ ਹੈ।
੨੭ ਜਿਵੇਂ ਅੰਨ੍ਹੇ ਦੇ ਹਥ ਸੋਟੀ ਹੁੰਦੀ ਹੈ, ਤਿਵੇਂ ਸਾਡੇ ਲਈ ਨਾਮ ਹੈ।
੨੮ ਆਸਰਾ (ਸੋਟੀ ਵਾਂਗ)।
੨੯ ਨਿਸਿ=ਰਾਤ ਨੂੰ। ਦਉਤ [ਸੰ: ਦਯੋਤ=ਚਾਨਣਾ] ਦਿਨ ਉਦੇ ਹੋਣ ਦਾ ਵੇਲਾ। ਸਹਾਰੈ-ਸਵੇਰੇ। ਰਾਤ ਦਿਨ ਹਰੀ-ਨਾਮ ਦੀ ਟੇਕ ਹੈ।
੩੦ ਦਾਸ ਨੂੰ ਅੰਤ ਸਮੇਂ ਦਾ ਸਾਥੀ (ਵਾਹਿਗੁਰੂ) ਅਤੇ ਮੁਕਤੀ ਦਾ ਦਰਵਾਜ਼ਾ ਮਿਲਿਆ ਹੈ।
੩੧ [ਮੁਰ ਰਾਖਸ਼ ਦੇ ਮਾਰਨ ਵਾਲੇ ਕ੍ਰਿਸ਼ਨ ਦਾ] ਈਸ਼੍ਵਰ ਦਾ।
੩੨ ਤੇਰਾ ਨਾਮ-ਸਰੋਵਰ ਹੀ ਸ਼ਾਸਤਰ, ਵੇਦ, ਸਿਮ੍ਰਿਤੀਆਂ ਹਨ, ਅਤੇ ਗੰਗਾ ਤੇਰੇ ਚਰਣਾਂ ਵਿਚ ਸਮਾ ਰਹੀ ਹੈ; ਭਾਵ ਤੇਰੇ ਨਾਮ ਵਿਚ ਸਭ ਧਾਰਮਕ ਪੁਸਤਕ ਆ ਜਾਂਦੇ ਹਨ, ਤੇਰੇ ਚਰਨਾਂ ਵਿਚ ਸਾਰੇ ਤੀਰਥ ਆ ਜਾਂਦੇ ਹਨ। ਜਿਸ ਨੇ ਨਾਮ ਜਪਿਆ, ਉਸਦੇ ਭਾਣੇ ਸਾਰੇ ਗ੍ਰੰਥ ਪੜ੍ਹ ਗਏ, ਅਤੇ ਜਿਸਨੇ ਤੇਰੇ ਚਰਨ ਸੇਵੇ, ਤੇਰੀ ਸਰਨ ਲਈ, ਉਸਨੇ ਤੀਰਥ ਯਾਤਰਾ ਕਰ ਲਈ। 'ਸ਼ਾਸਤਰ' 'ਸਿਮ੍ਰਿਤ' ਲਈ ਦੇਖੋ ਪੰਨਾ ੩੫੩, ਫੁਟ ਨੋਟ † ਅਤੇ ‡। ਸੁਰਸਰੀ=ਦੇਵਤਿਆਂ ਦੀ ਨਦੀ, ਗੰਗਾ।
੩੩ ਤਿੰਨਾਂ ਸ਼ਾਖਾਂ (ਗੁਣਾਂ) ਵਾਲੇ ਪੌਦੇ (ਭਾਵ ਤ੍ਰਿਗੁਣੀ ਸੰਸਾਰ) ਨੂੰ ਮਨੁਖ ਦੀ ਮਤ ਸਮਝ ਸਕਦੀ ਹੈ, ਪਰ ਤੂੰ ਤਾਂ (ਹੇ ਹਰੀ!) ਸਭ ਤੋਂ ਓਪਰਾ, ਨਿਰਾਲਾ ਹੈਂ; ਭਾਵ ਇਨ੍ਹਾਂ ਤਿੰਨਾਂ ਗੁਣਾਂ ਵਾਲੇ ਸੰਸਾਰ ਤੋਂ ਵਖਰਾ ਤੇ ਪਰੇ ਹੈਂ, ਤੂੰ ਮਨੁਖ ਦੀ ਮਤਿ ਵਿਚ ਕਿਵੇਂ ਆ ਸਕਦਾ ਹੈਂ?
੩੪ ਐਸੇ ਹਰੀ ਦੇ ਚਰਣਾਂ ਦਾ ਧਿਆਨ ਕਰਦਾ ਹੈ; ਉਸ ਨਾਲ ਪ੍ਰੇਮ (ਲਿਵ) ਲਾਂਦਾ ਹੈ।

---

* ਸਮੁੱਚਾ ਭਾਵ–ਗੁਰੂ ਜੀ ਰੱਬ ਦੀ ਵਡਿਆਈ ਕਰ ਕੇ ਦਸਦੇ ਹਨ।

† ਸਮੁੱਚਾ ਭਾਵ–ਇਹ ਨਾਮ ਦੀ ਵਡਿਆਈ ਗੁਰੂ ਤੋਂ ਮਿਲਦੀ ਹੈ।

‡ ਸਮੁੱਚਾ ਭਾਵ–ਹਰੀ-ਨਾਮ ਦੀ ਮਹਿਮਾ ਵੇਦ ਸ਼ਾਸਤਰ, ਦੇਵੀ ਦੇਵਤੇ, ਅਵਤਾਰ ਕਹਾਉਣ ਵਾਲੇ ਭੀ ਨਹੀਂ ਜਾਣ ਸਕੇ।

[੧]ਤੇਤੀਸ ਕਰੋੜੀ ਦਾਸ ਤੁਮ੍ਾਰੇ [੨]ਰਿਧਿ ਸਿਧ ਪ੍ਰਾਣ ਅਧਾਰੀ ॥ ਤਾ ਕੇ ਰੂਪ ਨ ਜਾਹੀ ਲਖਣੇ ਕਿਆ ਕਰਿ ਆਖਿ ਵੀਚਾਰੀ ॥ ੨ ॥ *[੩]ਤੀਨਿ ਗੁਣਾ ਤੇਰੇ ਜੁਗ ਹੀ ਅੰਤਰਿ ਚਾਰੇ ਤੇਰੀਆ ਖਾਣੀ† ॥ ਕਰਮੁ[੪] ਹੋਵੈ ਤਾ ਪਰਮ ਪਦੁ ਪਾਈਐ [੫]ਕਥੇ ਅਕਥ ਕਹਾਣੀ ॥ ੩ ॥ ਤੂੰ ਕਰਤਾ ਕੀਆ ਸਭੁ ਤੇਰਾ ਕਿਆ ਕੋ[੬] ਕਰੇ ਪਰਾਣੀ ॥ ਜਾ ਕਉ ਨਦਰਿ ਕਰਹਿ ਤੂੰ ਅਪਣੀ [੭]ਸਾਈ ਸਚਿ ਸਮਾਣੀ ॥ ੪ ॥ ਨਾਮੁ ਤੇਰਾ [੮]ਸਭੁ ਕੋਈ ਲੇਤੁ ਹੈ ਜੇਤੀ ਆਵਣ ਜਾਣੀ ॥ ਜਾ ਤੁਧੁ ਭਾਵੈ ਤਾ [੯]ਗੁਰਮੁਖਿ ਬੂਝੈ [੧੦]ਹੋਰ ਮਨਮੁਖਿ ਫਿਰੈ ਇਆਣੀ ॥ ੫ ॥ [੧੧]ਚਾਰੇ ਵੇਦ ਬ੍ਰਹਮੇ ਕਉ ਦੀਏ ਪੜਿ ਪੜਿ ਕਰੇ ਵੀਚਾਰੀ ॥ ਤਾ ਕਾ ਹੁਕਮੁ ਨ ਬੂਝੈ ਬਪੁੜਾ ਨਰਕਿ ਸੁਰਗਿ ਅਵਤਾਰੀ ॥ ੬ ॥ [੧੨]ਜੁਗਹ ਜੁਗਹ ਕੇ ਰਾਜੇ ਕੀਏ ਗਾਵਹਿ ਕਰਿ ਅਵਤਾਰੀ ॥ ਤਿਨ ਭੀ ਅੰਤੁ ਨ ਪਾਇਆ ਤਾ ਕਾ ਕਿਆ ਕਰਿ ਆਖਿ ਵੀਚਾਰੀ ॥ ੭ ॥ ਤੂੰ ਸਚਾ ਤੇਰਾ ਕੀਆ ਸਭੁ ਸਾਚਾ ਦੇਹਿ[੧੩] ਤ ਸਾਚੁ ਵਖਾਣੀ ॥ ਜਾ ਕਉ ਸਚੁ ਬੁਝਾਵਹਿ ਅਪਣਾ [੧੪]ਸਹਜੇ ਨਾਮਿ ਸਮਾਣੀ ॥ ੮ ॥ ੧ ॥ ੨੩ ॥ ਆਸਾ ਮਹਲਾ ੩ ॥ ‡ਸਤਿਗੁਰ ਹਮਰਾ ਭਰਮੁ[੧੫] ਗਵਾਇਆ ॥ ਹਰਿ ਨਾਮੁ [੧੬]ਨਿਰੰਜਨੁ ਮੰਨਿ ਵਸਾਇਆ ॥ ਸਬਦੁ ਚੀਨਿ[੧੭] ਸਦਾ ਸੁਖੁ ਪਾਇਆ ॥ ੧ ॥ ਸੁਣਿ ਮਨ ਮੇਰੇ ਤਤੁ[੧੮] ਗਿਆਨੁ ॥ ਦੇਵਣ ਵਾਲਾ ਸਭ ਬਿਧਿ[੧੯] ਜਾਣੈ ਗੁਰਮੁਖਿ[੨੦] ਪਾਈਐ ਨਾਮੁ ਨਿਧਾਨੁ[੨੧] ॥ ੧ ॥ ਰਹਾਉ ॥ ਸਤਿਗੁਰ ਭੇਟੇ[੨੨] ਕੀ ਵਡਿਆਈ ॥ ਜਿਨਿ ਮਮਤਾ[੨੩] ਅਗਨਿ ਤ੍ਰਿਸਨਾ ਬੁਝਾਈ ॥ [੨੪]ਸਹਜੇ ਮਾਤਾ ਹਰਿ ਗੁਣ ਗਾਈ ॥ ੨ ॥ ਵਿਣੁ ਗੁਰ ਪੂਰੇ ਕੋਇ ਨ ਜਾਣੀ ॥ [੨੫]ਮਾਇਆ ਮੋਹਿ ਦੂਜੈ ਲੋਭਾਣੀ ॥ ਗੁਰਮੁਖਿ[੨੦] ਨਾਮੁ ਮਿਲੈ [੨੬]ਹਰਿ ਬਾਣੀ ॥ ੩ ॥ [੨੭]ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ ॥ ਹਰਿ ਜੀਉ ਮਨਿ ਵਸੈ [੨੮]ਸਭ ਦੂਖ ਵਿਸਾਰਣਹਾਰੁ ॥ [੨੯]ਦਰਿ ਸਾਚੈ ਦੀਸੈ ਸਚਿਆਰੁ ॥ ੪ ॥ ਗੁਰ ਸੇਵਾ ਤੇ ਤ੍ਰਿਭਵਣ[੩੦] ਸੋਝੀ ਹੋਇ ॥ ਆਪੁ ਪਛਾਣਿ ਹਰਿ ਪਾਵੈ ਸੋਇ ॥ [੩੧]ਸਾਚੀ ਬਾਣੀ ਮਹਲੁ ਪਰਾਪਤਿ ਹੋਇ ॥ ੫ ॥ ਗੁਰ ਸੇਵਾ ਤੇ ਸਭ ਕੁਲ[੩੨] ਉਧਾਰੇ ॥ ਨਿਰਮਲ ਨਾਮੁ [੩੩]ਰਖੈ ਉਰਿ ਧਾਰੇ ॥ [੩੪]ਸਾਚੀ ਸੋਭਾ ਸਾਚਿ ਦੁਆਰੇ ॥ ੬ ॥ ਸੇ ਵਡਭਾਗੀ [੩੫]ਜਿ ਗੁਰਿ ਸੇਵਾ ਲਾਏ ॥ ਅਨਦਿਨੁ[੩੬] ਭਗਤਿ ਸਚੁ ਨਾਮੁ ਦ੍ਰਿੜਾਏ[੩੭] ॥ ਨਾਮੇ ਉਧਰੇ [੩੮]ਕੁਲ ਸਬਾਏ ॥ ੭ ॥ ਨਾਨਕੁ ਸਾਚੁ ਕਹੈ ਵੀਚਾਰੁ[੩੯] ॥ ਹਰਿ ਕਾ ਨਾਮੁ ਰਖਹੁ ਉਰਿ ਧਾਰਿ ॥ [੪੦]ਹਰਿ ਭਗਤੀ ਰਾਤੇ ਮੋਖ ਦੁਆਰੁ ॥ ੮ ॥ ੨ ॥ ੨੪ ॥ ਆਸਾ ਮਹਲਾ ੩ ॥ §[੪੧]ਆਸਾ ਆਸ ਕਰੇ ਸਭੁ ਕੋਈ ॥ ਹੁਕਮੈ ਬੂਝੈ ਨਿਰਾਸਾ[੪੨] ਹੋਈ ॥ ਆਸਾ ਵਿਚਿ [੪੩]ਸੁਤੇ ਕਈ ਲੋਈ ॥ [੪੪]ਸੋ ਜਾਗੈ ਜਾਗਾਵੈ ਸੋਈ ॥ ੧ ॥ ਸਤਿਗੁਰਿ ਨਾਮੁ ਬੁਝਾਇਆ ਵਿਣੁ ਨਾਵੈ ਭੁਖ[੪੫] ਨ

੧ ਤੇਤੀ ਕ੍ਰੋੜ ਦੇਵਤੇ (ਜਿਨ੍ਹਾਂ ਨੂੰ ਹਿੰਦੂ ਮੰਨਦੇ ਹਨ) ਤੇਰੇ ਦਾਸ ਹਨ।

੨ ਰਿਧੀਆਂ ਸਿਧੀਆਂ (ਕਰਾਮਾਤਾਂ) ਵਾਲੇ ਅਤੇ ਪ੍ਰਾਨਅਧਾਰੀ (ਨਿਰਾਹਾਰੀ, ਪ੍ਰਾਣਾਯਾਮ ਕਰਨ ਵਾਲੇ ਜੋਗੀ) ਉਸ (ਕਰਤਾਰ) ਦੇ ਰੂਪ ਨਹੀਂ ਸਮਝ ਸਕਦੇ, ਵਿਚਾਰ ਕੇ ਕੀ ਕੁਝ ਆਖ ਸਕਦੇ ਹਨ?

੩ ਤ੍ਰਿੰਨ ਗੁਣ ਤੇਰੇ ਜਗਤ ਦੇ ਅੰਦਰ ਹੀ ਹਨ, ਅਤੇ ਚਾਰ ਖਾਣੀਆਂ ਭੀ ਤੇਰੀਆਂ ਹੀ ਹਨ; ਭਾਵ ਇਹ ਤਿੰਨਾਂ ਗੁਣਾਂ ਅਤੇ ਚਵ੍ਹਾਂ ਖਾਣੀਆਂ ਵਾਲੀ ਸ੍ਰਿਸ਼ਟੀ ਤੇਰੀ ਰਚਨਾ ਦੀ ਹਦ ਦੇ ਅੰਦਰ ਹੀ ਅੰਦਰ ਹੈ, ਬਾਹਰ ਨਹੀਂ; ਤੂੰ ਇਸ ਤੋਂ ਬਹੁਤ ਵਡਾ ਹੈਂ।

੪ ਮੇਹਰ, ਕਿਰਪਾ।

੫ ਨਾ ਕਹੀ ਜਾਣ ਵਾਲੀ (ਹਰੀ ਦੀ ਵਡਿਆਈ) ਦੀ ਕਥਾ ਕਹਿ ਕੇ (ਗੁਣ ਗਾ ਕੇ)।

੬ ਕੋਈ (ਮਨੁਖ)। ੭ ਓਹ ਸਚ ਵਿਚ ਸਮਾਂਦੀ ਹੈ।

੮ ਸਭ ਕੋਈ ਲੈਂਦਾ ਹੈ, ਜਿੰਨੀ ਜੰਮਣ ਮਰਨ ਵਾਲੀ ਸ੍ਰਿਸ਼ਟੀ ਹੈ।

੯ ਗੁਰੂ ਰਾਹੀਂ ਗਿਆਨ ਪਾਂਦੀ ਹੈ।

੧੦ ਹੋਰ ਮੂਰਖ (ਦੁਨੀਆਂ) ਆਪ-ਹੁਦਰੀ ਫਿਰਦੀ ਹੈ।

੧੧ (ਕਹਿੰਦੇ ਨੇ) ਰੱਬ ਨੇ ਚਾਰੇ ਵੇਦ ਬ੍ਰਹਮਾ ਨੂੰ ਦਿੱਤੇ, ਅਤੇ ਉਹ ਉਨ੍ਹਾਂ ਨੂੰ ਪੜ੍ਹ ੨ ਕੇ ਵਿਚਾਰ ਕਰਦਾ ਰਿਹਾ, ਪਰ ਵਿਚਾਰਾ ਉਸ ਰੱਬ ਦਾ ਹੁਕਮ ਨਾ ਸਮਝ ਸਕਿਆ ਤੇ (ਕਦੀ ਭੁਲਾਂ ਕਦੀ ਚੰਗਿਆਈਆਂ ਕਰਨ ਕਰਕੇ) ਕਦੀ ਨਰਕਾਂ ਤੇ ਕਦੀ ਸੁਰਗਾਂ ਵਿਚ ਪੈਂਦਾ ਰਿਹਾ।

੧੨ ਕਈ ਸਮੇਂ ਸਮੇਂ ਦੇ ਵਡੇ ਪੁਰਖ ਬਣਾਏ ਗਏ, ਜਿਨ੍ਹਾਂ ਨੂੰ ਲੋਕ ਅਵਤਾਰ ਕਰਕੇ ਬਿਆਨ ਕਰਦੇ ਹਨ; ਉਨ੍ਹਾਂ ਨੂੰ ਭੀ ਰੱਬ ਦਾ ਪਾਰਾਵਾਰ ਨਾ ਲਭਾ, ਵਿਚਾਰ ਕਰ ਕੇ ਕੀ ਆਖਾਂ? ਭਾਵ ਇਹ ਹੈ ਕਿ ਰਾਮ ਚੰਦਰ ਤੇ ਕ੍ਰਿਸ਼ਨ ਆਦਿ ਆਪਣੇ ੨ ਸਮੇਂ ਦੀਆਂ ਬਜ਼ੁਰਗ ਹਸਤੀਆਂ ਹੋਈਆਂ ਹਨ, ਭਾਵੇਂ ਲੋਕ ਉਨ੍ਹਾਂ ਨੂੰ ਰਬ ਦੇ ਅਵਤਾਰ ਮੰਨ ਕੇ ਗੁਣ ਗਾਉਂਦੇ ਹਨ। ਓਹ ਵਿਚਾਰੇ ਤਾਂ ਰਬ ਨੂੰ ਸਮਝ ਵੀ ਨਹੀਂ ਸਕੇ, ਰੱਬ ਕੀ ਹੋਣਾ ਸੀ?

੧੩ ਜੇ ਤੂੰ ਸਮਰਥਾ, ਸਮਝ, ਦੇਵੇਂ।

੧੪ ਸੁਭਾਵਕ ਹੀ ਨਾਮ ਵਿਚ ਰਚ ਜਾਂਦੇ ਹਨ।

੧੫ ਅਗਿਆਨ।

੧੬ ਪਵਿੱਤਰ (ਮਾਇਆ ਤੋਂ ਅਲੇਪ) ਹਰੀ ਮਨ ਵਿਚ ਵਸਾ ਦਿਤਾ। ੧੭ ਸਮਝ ਕੇ।

੧੮ ਅਸਲੀ, ਸ਼ੁਧ। ੧੯ ਹਾਲਤ।

੨੦ ਗੁਰੂ ਦਵਾਰਾ। ੨੧ ਸਭ ਸੁਖਾਂ ਦਾ ਖਜ਼ਾਨਾ।

੨੨ ਦਰਸ਼ਨ ਕਰਨ ਦੀ।

੨੩ ਆਪਾ ਭਾਵ ਦੀ, ਹਉਮੈ ਦੀ।

੨੪ ਸਹਿਜ ਅਵਸਥਾ ਦੇ ਆਨੰਦ ਵਿਚ ਮਸਤ ਹੋਇਆ। ਦੇਖੋ ਪੰ: ੩੭੦, ਫੁਟ ਨੋਟ §।

੨੫ ਮਾਇਆ ਦੇ ਮੋਹ ਕਰਕੇ ਦੂਜੇ (ਹਰੀ ਨੂੰ ਛਡ ਕੇ ਸੰਸਾਰ) ਵਿਚ ਰਚ ਗਏ।

੨੬ ਹਰੀ ਦੀ ਬਾਣੀ, ਗਿਆਨ।

੨੭ ਗੁਰੂ ਦੀ ਸੇਵਾ ਸਭ ਤਪਾਂ ਤੋਂ ਵਡਾ, ਉਤਮ ਤਪ ਹੈ। 'ਗੁਰ ਕੀ ਸੇਵਾ ਇਹੁ ਤਪੁ ਪਰਵਾਣੁ' (ਵਾਰ ਰਾਮਕਲੀ ਮ: ੩)।

੨੮ ਸਾਡੇ ਸਭ ਦੁਖ ਸਾਨੂੰ ਭੁਲਵਾ ਦੇਣ ਵਾਲਾ।

੨੯ ਮਨੁਖ ਸਚੇ (ਹਰੀ) ਦੇ ਦਰ ਉਤੇ ਸਚਿਆਰੁ (ਸੁਰਖ਼ਰੂ) ਦਿਸਦਾ ਹੈ।

੩੦ ਤਿੰਨਾਂ ਭਵਣਾਂ ਦੀ, ਤਿੰਨਾਂ ਲੋਕਾਂ ਦੀ (ਸੁਰਗ, ਮਾਤ, ਪਤਾਲ ਲੋਕ), ਸਾਰੀ ਸ੍ਰਿਸ਼ਟੀ ਦੀ।

੩੧ ਸੱਚੀ ਬਾਣੀ ਦੁਆਰਾ ਹਰੀ ਦੇ ਮਹਲ (ਘਰ) ਪਹੁੰਚ ਜਾਈਦਾ ਹੈ। ੩੨ ਪਰਵਾਰ, ਖ਼ਾਨਦਾਨ।

੩੩ ਕੰਠ ਵਿਚ, ਮਨ ਵਿਚ ਪਰੋ ਕੇ ਰੱਖੇ।

੩੪ ਸਚ ਦੇ ਪਰਤਾਪ ਨਾਲ (ਹਰੀ ਦੇ) ਦੁਆਰੇ ਪਹੁੰਚਦਾ ਹੈ ਤੇ ਉਤਮ ਸੋਭਾ, ਨੇਕਨਾਮੀ ਹੁੰਦੀ ਹੈ।

੩੫ ਜਿਨ੍ਹਾਂ ਨੂੰ ਗੁਰੂ ਨੇ ਸੇਵਾ ਤੇ ਲਾਇਆ।

੩੬ ਹਰ ਰੋਜ਼।

੩੭ ਪੱਕਾ ਕਰਾਂਦਾ ਹੈ ਸੰਥਾ ਦੀ ਤਰਾਂ।

੩੮ ਸਾਰੀਆਂ ਕੁਲਾਂ। ੩੯ (ਸਚਾ) ਵਿਚਾਰ, ਗਲ।

੪੦ ਹਰੀ ਦੀ ਭਗਤੀ ਵਿਚ ਲਗਿਆਂ ਮੁਕਤੀ ਦਾ ਦਰਵਾਜ਼ਾ ਮਿਲਦਾ ਹੈ, ਮੁਕਤੀ ਹੁੰਦੀ ਹੈ।

੪੧ ਇੱਛਾ ਹੀ ਇੱਛਾ। ੪੨ ਇੱਛਾ ਰਹਿਤ।

੪੩ ਕਈ ਲੋਕ ਸੁਤੇ ਹਨ, ਅਗਿਆਨ ਅੰਧੇਰੇ ਵਿਚ ਫਸੇ ਹੋਏ ਹਨ।

੪੪ ਉਸ ਨੂੰ ਗਿਆਨ ਹੁੰਦਾ ਹੈ, ਜਿਸ ਨੂੰ ਹਰੀ ਮਤ ਦੇਵੇ। ੪੫ ਤ੍ਰਿਸ਼ਨਾ, ਇੱਛਾ।

---

* ਤਮ, ਰਜ, ਸਤ। ਸ੍ਰਿਸ਼ਟੀ ਦੀ ਹਰ ਇਕ ਚੀਜ਼ ਤੇ ਜੀਵ ਵਿਚ ਇਹ ਤਿੰਨ ਗੁਣ ਮੰਨੇ ਗਏ ਹਨ: ਅਗਿਆਨਤਾ ਤੇ ਹੰਕਾਰ (ਤਮ), ਜ਼ੋਰ ਤੇ ਅਸਰ ਵਾਲਾ (ਰਜ), ਸ਼ਾਂਤੀ (ਸਤ)।

† ਅੰਡਜ (ਅੰਡਿਆਂ ਤੋਂ ਪੈਦਾ ਹੋਏ ਜੀਵ), ਜੇਰਜ (ਜੇਰ ਤੋਂ ਪੈਦਾ ਹੋਏ), ਸੇਤਜ (ਪਸੀਨੇ ਤੋਂ), ਉਤਭੁਜ (ਧਰਤੀ ਚੋਂ ਪੈਦਾ ਹੋਏ ਜੀਵ)।

‡ ਸਮੁੱਚਾ ਭਾਵ—ਇਹ ਹਰਿ-ਨਾਮ ਗੁਰੂ ਹੀ ਜਾਣਦਾ ਤੇ ਸਮਝਾ ਸਕਦਾ ਹੈ।

§ ਸਮੁੱਚਾ ਭਾਵ—ਗੁਰੂ ਹੀ ਤ੍ਰਿਸ਼ਨਾ ਦੂਰ ਕਰਕੇ ਗੁਰਬਾਣੀ ਦੁਆਰਾ ਨਾਮ ਮਨ ਵਿਚ ਵਸਾਂਦਾ ਹੈ।

ਜਾਈ ॥ ਨਾਮੇ ਤ੍ਰਿਸਨਾ ਅਗਨਿ ਬੁਝੈ [੧]ਨਾਮੁ ਮਿਲੈ ਤਿਸੈ ਰਜਾਈ ॥ ੧ ॥ ਰਹਾਉ ॥ [੨]ਕਲਿ ਕੀਰਤਿ ਸਬਦੁ ਪਛਾਨੁ ॥ [੩]ਏਹਾ ਭਗਤਿ ਚੂਕੈ ਅਭਿਮਾਨੁ ॥ ਸਤਿਗੁਰੁ ਸੇਵਿਐ ਹੋਵੈ ਪਰਵਾਨੁ ॥ [੪]ਜਿਨਿ ਆਸਾ ਕੀਤੀ ਤਿਸ ਨੋ ਜਾਨੁ ॥ ੨ ॥ ਤਿਸੁ ਕਿਆ ਦੀਜੈ[੫] ਜਿ ਸਬਦੁ ਸੁਣਾਏ ॥ ਕਰਿ ਕਿਰਪਾ ਨਾਮੁ ਮੰਨਿ ਵਸਾਏ ॥ ਇਹੁ [੬]ਸਿਰੁ ਦੀਜੈ ਆਪੁ ਗਵਾਏ ॥ ਹੁਕਮੈ ਬੂਝੇ ਸਦਾ ਸੁਖੁ ਪਾਏ ॥ ੩ ॥ ਆਪਿ ਕਰੇ ਤੈ ਆਪਿ ਕਰਾਏ ॥ ਆਪੇ ਗੁਰਮੁਖਿ[੭] ਨਾਮੁ ਵਸਾਏ ॥ ਆਪਿ ਭੁਲਾਵੈ [੮]ਆਪਿ ਮਾਰਗਿ ਪਾਏ ॥ ਸਚੈ ਸਬਦਿ ਸਚਿ ਸਮਾਏ ॥ ੪ ॥ ਸਚਾ ਸਬਦੁ ਸਚੀ ਹੈ ਬਾਣੀ ॥ ਗੁਰਮੁਖਿ [੯]ਜੁਗਿ ਜੁਗਿ ਆਖਿ ਵਖਾਣੀ ॥ ਮਨਮੁਖਿ[੧੦] ਮੋਹਿ ਭਰਮਿ ਭੋਲਾਣੀ ॥ ਬਿਨੁ ਨਾਵੈ ਸਭ ਫਿਰੈ ਬਉਰਾਣੀ[੧੧] ॥ ੫ ॥ [੧੨]ਤੀਨਿ ਭਵਨ ਮਹਿ ਏਕਾ ਮਾਇਆ ॥ ਮੂਰਖਿ ਪੜਿ ਪੜਿ [੧੩]ਦੂਜਾ ਭਾਉ ਦ੍ਰਿੜਾਇਆ ॥ ਬਹੁ ਕਰਮ ਕਮਾਵੈ ਦੁਖੁ ਸਬਾਇਆ[੧੪] ॥ ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ॥ ੬ ॥ [੧੫]ਅੰਮ੍ਰਿਤੁ ਮੀਠਾ ਸਬਦੁ ਵੀਚਾਰਿ ॥ [੧੬]ਅਨਦਿਨੁ ਭੋਗੇ ਹਉਮੈ ਮਾਰਿ ॥ [੧੭]ਸਹਜਿ ਅਨੰਦਿ ਕਿਰਪਾ ਧਾਰਿ ॥ ਨਾਮਿ ਰਤੇ ਸਦਾ ਸਚਿ ਪਿਆਰਿ ॥ ੭ ॥ ਹਰਿ ਜਪਿ ਪੜੀਐ ਗੁਰ ਸਬਦੁ ਵੀਚਾਰਿ ॥ ਹਰਿ ਜਪਿ ਪੜੀਐ ਹਉਮੈ ਮਾਰਿ ॥ ਹਰਿ ਜਪੀਐ [੧੮]ਭਇ ਸਚਿ ਪਿਆਰਿ ॥ ਨਾਨਕ [੧੯]ਨਾਮੁ ਗੁਰਮਤਿ ਉਰਧਾਰਿ ॥ ੮ ॥ ੩ ॥ ੨੫ ॥

ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਮਹਲਾ ੩ ਅਸਟਪਦੀਆ ਘਰੁ ੮ ਕਾਫੀ ॥ *[੨੦]ਗੁਰ ਤੇ ਸਾਂਤਿ ਊਪਜੈ ਜਿਨਿ ਤ੍ਰਿਸਨਾ ਅਗਨਿ ਬੁਝਾਈ ॥ ਗੁਰ ਤੇ ਨਾਮੁ ਪਾਈਐ ਵਡੀ ਵਡਿਆਈ ॥ ੧ ॥ ਏਕੋ ਨਾਮੁ ਚੇਤਿ[੨੧] ਮੇਰੇ ਭਾਈ ॥ [੨੨]ਜਗਤੁ ਜਲੰਦਾ ਦੇਖਿ ਕੈ [੨੩]ਭਜਿ ਪਏ ਸਰਣਾਈ ॥ ੧ ॥ ਰਹਾਉ ॥ ਗੁਰ ਤੇ ਗਿਆਨੁ ਊਪਜੈ [੨੪]ਮਹਾ ਤਤੁ ਬੀਚਾਰਾ ॥ ਗੁਰ ਤੇ [੨੫]ਘਰੁ ਦਰੁ ਪਾਇਆ ਭਗਤੀ ਭਰੇ ਭੰਡਾਰਾ ॥ ੨ ॥ ਗੁਰਮੁਖਿ[੨੬] ਨਾਮੁ ਧਿਆਈਐ ਬੂਝੈ ਵੀਚਾਰਾ ॥ [੨੭]ਗੁਰਮੁਖਿ ਭਗਤਿ ਸਲਾਹ ਹੈ ਅੰਤਰਿ ਸਬਦੁ ਅਪਾਰਾ ॥ ੩ ॥ ਗੁਰਮੁਖਿ ਸੂਖੁ ਊਪਜੈ ਦੁਖੁ ਕਦੇ ਨ ਹੋਈ ॥ ਗੁਰਮੁਖਿ ਹਉਮੈ ਮਾਰੀਐ ਮਨੁ ਨਿਰਮਲੁ ਹੋਈ ॥ ੪ ॥ ਸਤਿਗੁਰਿ ਮਿਲਿਐ ਆਪੁ ਗਇਆ ਤ੍ਰਿਭਵਣ[੨੮] ਸੋਝੀ ਪਾਈ ॥ [੨੯]ਨਿਰਮਲ ਜੋਤਿ ਪਸਰਿ ਰਹੀ ਜੋਤੀ ਜੋਤਿ ਮਿਲਾਈ ॥ ੫ ॥ ਪੂਰੈ ਗੁਰਿ ਸਮਝਾਇਆ ਮਤਿ ਊਤਮ[੩੦] ਹੋਈ ॥ ਅੰਤਰੁ ਸੀਤਲੁ ਸਾਂਤਿ ਹੋਇ ਨਾਮੇ ਸੁਖੁ ਹੋਈ ॥ ੬ ॥ ਪੂਰਾ ਸਤਿਗੁਰੁ ਤਾਂ ਮਿਲੈ ਜਾਂ [੩੧]ਨਦਰਿ ਕਰੇਈ ॥ ਕਿਲਵਿਖ[੩੨] ਪਾਪ ਸਭ ਕਟੀਅਹਿ ਫਿਰਿ ਦੁਖੁ ਬਿਘਨੁ ਨ ਹੋਈ ॥ ੭ ॥

੧ ਉਸ ਹਰੀ ਦੇ ਹੁਕਮ ਨਾਲ ਨਾਮ ਮਿਲਦਾ ਹੈ।
੨ ਕਲਿਜੁਗ ਵਿਚ ਹਰੀ-ਜਸ ਇਹ ਹੈ ਕਿ ਸ਼ਬਦ ਨੂੰ ਪਛਾਣੋ (ਵਿਚਾਰੋ)। (ਇਸ ਸਾਰੀ ਅਸਟਪਦੀ ਵਿਚ 'ਸ਼ਬਦ' ਉਤੇ ਜ਼ੋਰ ਹੈ।)
੩ ਹੰਕਾਰ ਦੂਰ ਹੋ ਜਾਏ, ਏਹੀ ਭਗਤੀ ਹੈ।
੪ ਜਿਸ ਨੇ ਤ੍ਰਿਸ਼ਨਾ ਪੈਦਾ ਕੀਤੀ, ਭਾਵ ਹਰੀ।
੫ ਭੇਟਾ ਕਰੀਏ।
੬ (ਇਹ ਜਵਾਬ ਹੈ ਪਹਿਲੀ ਤੁਕ ਦਾ) ਹਉਮੈ ਛਡ ਕੇ ਜ਼ਿੰਦਗੀ ਅਰਪਨ ਕਰ ਦੇਈਏ।
੭ ਗੁਰੂ ਦੇ ਰਾਹੀਂ।
੮ ਆਪ ਹੀ ਰਸਤੇ ਉਤੇ ਪਾਂਦਾ ਹੈ।
੯ ਵਖਰੇ ਵਖਰੇ ਸਮਿਆਂ ਵਿਚ।
੧੦ ਆਪ-ਹੁਦਰਾ।
੧੧ ਸ਼ੁਦਾਈ।
੧੨ ਤਿੰਨਾਂ ਲੋਕਾਂ (ਸਾਰੀ ਸ੍ਰਿਸ਼ਟੀ) ਵਿਚ ਇਕੋ ਹੀ ਮਾਇਆ (ਦਾ ਜ਼ੋਰ) ਹੈ।
੧੩ ਹਰੀ ਤੋਂ ਬਿਨਾਂ ਦੂਜੀ ਚੀਜ਼ (ਮਾਇਆ) ਦਾ ਪਿਆਰ ਪੱਕਾ ਕੀਤਾ।
੧੪ ਸਾਰਾ ! ਨਿਰਾ ਦੁਖ ਹੀ ਹੁੰਦਾ ਹੈ।
੧੫ ਸ਼ਬਦ ਨੂੰ ਵਿਚਾਰ ਕੇ ਮਿਠਾ ਅੰਮ੍ਰਿਤ (ਨਾਮ) ਕਢੀਦਾ ਹੈ।
੧੬ ਹਰ ਰੋਜ਼, ਨਿਤ ਉਸ ਅੰਮ੍ਰਿਤ ਨੂੰ ਛਕਦਾ ਹੈ।
੧੭ ਹਰੀ ਦੇ ਕਿਰਪਾ ਧਾਰਨ ਨਾਲ ਉਹ ਮਨੁਖ ਸਹਜ-ਅਨੰਦ ਵਿਚ ਹੋ ਜਾਂਦਾ ਹੈ। 'ਸਹਜ-ਅਨੰਦ' ਲਈ ਦੇਖੋ ਪੰਨਾ ੩੫੨, ਫੁਟ ਨੋਟ *।
੧੮ ਭੈ ਤੇ ਸਚੇ ਪਿਆਰ ਨਾਲ।
੧੯ ਨਾਮ ਗੁਰਮਤਿ ਰਾਹੀਂ ਕੰਠ ਵਿਚ ਧਾਰ ਲਈਏ।
੨੦ ਗੁਰੂ ਤੋਂ ਸ਼ਾਂਤੀ ਪ੍ਰਾਪਤ ਹੁੰਦੀ ਹੈ।
੨੧ ਯਾਦ ਕਰ।
੨੨ ਜਗਤ (ਸਭ ਜੀਵ) ਤ੍ਰਿਸ਼ਨਾ ਵਿਚ ਸੜਦਿਆਂ ਦੇਖ ਕੇ।
੨੩ ਅਸੀਂ ਭਜ ਪਏ ਹਰੀ ਦੀ ਓਟ ਵਿਚ ਕਿ ਉਥੇ ਬਚਾਉ ਹੋਵੇਗਾ। (ਗੁਰੂ ਅਮਰਦਾਸ ਜੀ 'ਜਗਤੁ ਜਲੰਦਾ' ਕਈ ਵੇਰ ਵਰਤਦੇ ਹਨ।)
੨੪ ਵੱਡਾ ਅਤੇ ਅਸਲ ਵਿਚਾਰ।
੨੫ (ਹਰੀ ਦਾ) ਮਹਲ, ਹਜ਼ੂਰੀ।
੨੬ ਗੁਰੂ ਦੇ ਰਾਹੀਂ।
੨੭ ਗੁਰੂ ਰਾਹੀਂ ਭਗਤੀ ਅਤੇ ਹਰੀ ਦਾ ਗੁਣ ਗਾਣਾ ਮਿਲਦਾ ਹੈ, ਮਨ ਵਿਚ ਹਰੀ ਦਾ ਬੇਅੰਤ ਨਾਮ ਵਸ ਜਾਂਦਾ ਹੈ।
੨੮ ਤਿੰਨਾਂ ਭਵਣਾਂ (ਅਕਾਸ਼, ਮਾਤ ਲੋਕ ਤੇ ਪਤਾਲ) ਦੀ ; ਸਾਰੀ ਸ੍ਰਿਸਟੀ ਦੀ।
੨੯ ਹਰੀ ਦੀ ਪਵਿਤ੍ਰ ਜੋਤ ਸਭ ਥਾਂ ਭਰਪੂਰ ਦਿਸਦੀ ਹੈ ਅਤੇ ਉਸ ਜੋਤ ਵਿਚ ਆਪਣੀ ਆਤਮਾ ਜੁੜ ਜਾਂਦੀ ਹੈ।
੩੦ ਉੱਜਲ।
੩੧ ਜੇ (ਵਾਹਿਗੁਰੂ) ਮੇਹਰ ਕਰੇ।
੩੨ ਪਾਪ।

* ਹਰੀ-ਨਾਮ ਜਹੀ ਅਮੋਲਕ ਵਸਤ ਗੁਰੂ ਤੋਂ ਹੀ ਲਭਦੀ ਹੈ।

ਆਪਣੈ ਹਥਿ ਵਡਿਆਈਆ ਦੇ[੧] ਨਾਮੇ ਲਾਇ ॥ ਨਾਨਕ ਨਾਮੁ ਨਿਧਾਨੁ[੨] ਮਨਿ
ਵਸਿਆ ਵਡਿਆਈ ਪਾਇ ॥ ੮ ॥ ੪ ॥ ੨੬ ॥ ਆਸਾ ਮਹਲਾ ੩ ॥ *ਸੁਣਿ ਮਨ[੩]
ਮੰਨਿ ਵਸਾਇ ਤੂੰ ਆਪੇ ਆਇ ਮਿਲੈ ਮੇਰੇ ਭਾਈ ॥ ਅਨਦਿਨੁ[੪] ਸਚੀ ਭਗਤਿ
ਕਰਿ [੫]ਸਚੈ ਚਿਤੁ ਲਾਈ ॥ ੧ ॥ ਏਕੋ ਨਾਮੁ ਧਿਆਇ ਤੂੰ ਸੁਖੁ ਪਾਵਹਿ ਮੇਰੇ ਭਾਈ ॥
ਹਉਮੈ ਦੂਜਾ[੬] ਦੂਰਿ ਕਰਿ ਵਡੀ ਵਡਿਆਈ ॥ ੧ ॥ ਰਹਾਉ ॥ ਇਸੁ ਭਗਤੀ ਨੋ
ਸੁਰਿਨਰ[੭] ਮੁਨਿਜਨ ਲੋਚਦੇ[੮] ਵਿਣੁ ਸਤਿਗੁਰ ਪਾਈ ਨ ਜਾਇ ॥ ਪੰਡਿਤ ਪੜਦੇ
ਜੋਤਿਕੀ[੯] ਤਿਨ ਬੂਝ ਨ ਪਾਇ ॥ ੨ ॥ ਆਪੈ ਥੈ[੧੦] ਸਭੁ ਰਖਿਓਨੁ ਕਿਛੁ ਕਹਣੁ ਨ
ਜਾਈ ॥ ਆਪੇ ਦੇਇ ਸੁ ਪਾਈਐ ਗੁਰਿ[੧੧] ਬੂਝ ਬੁਝਾਈ ॥ ੩ ॥ ਜੀਅ ਜੰਤ ਸਭਿ
ਤਿਸ ਦੇ ਸਭਨਾ ਕਾ ਸੋਈ ॥ ਮੰਦਾ ਕਿਸ ਨੋ ਆਖੀਐ ਜੇ ਦੂਜਾ ਹੋਈ ॥ ੪ ॥ ਇਕੋ
ਹੁਕਮੁ ਵਰਤਦਾ ਏਕਾ ਸਿਰਿ[੧੨] ਕਾਰਾ ॥ ਆਪਿ ਭਵਾਲੀ[੧੩] ਦਿਤੀਅਨੁ ਅੰਤਰਿ
ਲੋਭੁ ਵਿਕਾਰਾ ॥ ੫ ॥ ਇਕ ਆਪੇ ਗੁਰਮੁਖਿ[੧੪] ਕੀਤਿਅਨੁ ਬੂਝਨਿ ਵੀਚਾਰਾ ॥
ਭਗਤਿ ਭੀ ਓਨਾ ਨੋ ਬਖਸੀਅਨੁ ਅੰਤਰਿ ਭੰਡਾਰਾ ॥ ੬ ॥ ਗਿਆਨੀਆ ਨੋ ਸਭੁ
ਸਚੁ ਹੈ ਸਚੁ ਸੋਝੀ ਹੋਈ ॥ ਓਇ ਭੁਲਾਏ ਕਿਸੈ ਦੇ ਨ ਭੁਲਨੀ ਸਚੁ ਜਾਣਨਿ ਸੋਈ ॥
੭ ॥ [੧੫]ਘਰ ਮਹਿ ਪੰਚ ਵਰਤਦੇ ਪੰਚੇ ਵੀਚਾਰੀ ॥ ਨਾਨਕ ਬਿਨੁ ਸਤਿਗੁਰ
ਵਸਿ ਨ ਆਵਨੀ [੧੬]ਨਾਮਿ ਹਉਮੈ ਮਾਰੀ ॥ ੮ ॥ ੫ ॥ ੨੭ ॥ ਆਸਾ ਮਹਲਾ ੩ ॥
†ਘਰੈ ਅੰਦਰਿ ਸਭੁ ਵਥੁ[੧੭] ਹੈ ਬਾਹਰਿ ਕਿਛੁ ਨਾਹੀ ॥ [੧੮]ਗੁਰ ਪਰਸਾਦੀ ਪਾਈਐ
ਅੰਤਰਿ ਕਪਟ[੧੯] ਖੁਲਾਹੀ ॥ ੧ ॥ ਸਤਿਗੁਰ ਤੇ ਹਰਿ ਪਾਈਐ ਭਾਈ ॥ ਅੰਤਰਿ
ਨਾਮੁ ਨਿਧਾਨੁ ਹੈ ਪੂਰੈ ਸਤਿਗੁਰਿ ਦੀਆ ਦਿਖਾਈ ॥ ੧ ॥ ਰਹਾਉ ॥ ਹਰਿ ਕਾ
ਗਾਹਕੁ ਹੋਵੈ ਸੋ ਲਏ ਪਾਏ ਰਤਨੁ ਵੀਚਾਰਾ ॥ [੨੦]ਅੰਦਰੁ ਖੋਲੈ ਦਿਬ ਦਿਸਟਿ ਦੇਖੈ
ਮੁਕਤਿ ਭੰਡਾਰਾ ॥ ੨ ॥ ਅੰਦਰਿ ਮਹਲ ਅਨੇਕ ਹਹਿ ਜੀਉ ਕਰੇ ਵਸੇਰਾ ॥
[੨੧]ਮਨ ਚਿੰਦਿਆ ਫਲੁ ਪਾਇਸੀ ਫਿਰਿ ਹੋਇ ਨ ਫੇਰਾ ॥ ੩ ॥ ਪਾਰਖੀਆ ਵਥੁ[੨੨]
ਸਮਾਲਿ ਲਈ ਗੁਰ ਸੋਝੀ ਹੋਈ ॥ ਨਾਮੁ ਪਦਾਰਥੁ ਅਮੁਲੁ ਸਾ ਗੁਰਮੁਖਿ ਪਾਵੈ ਕੋਈ ॥
੪ ॥ ਬਾਹਰੁ ਭਾਲੇ ਸੁ ਕਿਆ ਲਹੈ ਵਥੁ ਘਰੈ ਅੰਦਰਿ ਭਾਈ ॥ ਭਰਮੇ ਭੂਲਾ ਸਭੁ ਜਗੁ
ਫਿਰੈ ਮਨਮੁਖਿ[੨੩] ਪਤਿ ਗਵਾਈ ॥ ੫ ॥ [੨੪]ਘਰੁ ਦਰੁ ਛੋਡੇ ਆਪਣਾ ਪਰ ਘਰਿ ਝੂਠਾ
ਜਾਈ ॥ ਚੋਰੈ ਵਾਂਗੂ ਪਕੜੀਐ ਬਿਨੁ ਨਾਵੈ ਚੋਟਾ ਖਾਈ ॥ ੬ ॥ ਜਿਨ੍ਹੀ ਘਰੁ ਜਾਤਾ
ਆਪਣਾ ਸੇ ਸੁਖੀਏ ਭਾਈ ॥ ਅੰਤਰਿ ਬ੍ਰਹਮੁ ਪਛਾਣਿਆ ਗੁਰ ਕੀ ਵਡਿਆਈ ॥
੭ ॥ ਆਪੇ ਦਾਨੁ[੨੫] ਕਰੇ ਕਿਸੁ ਆਖੀਐ ਆਪੇ ਦੇਇ ਬੁਝਾਈ ॥ ਨਾਨਕ
ਨਾਮੁ ਧਿਆਇ ਤੂੰ ਦਰਿ ਸਚੈ ਸੋਭਾ ਪਾਈ ॥ ੮ ॥ ੬ ॥ ੨੮ ॥ ਆਸਾ

੧ ਦਰ ਕੇ ।

੨ ਨਿਧੀਆਂ ਦਾ ਘਰ, ਹਰ ਤਰ੍ਹਾਂ ਦੇ ਰਸਾਂ ਦਾ ਖ਼ਜ਼ਾਨਾ । 'ਨਿਧਿ' ਲਈ ਦੇਖੋ ਪੰ: ੩੫੩, ਫੁਟ ਨੋਟ * ।

੩ ਹੇ ਮਨ !

੪ ਹਰ ਰੋਜ਼ ।

੫ ਸੱਚੇ ਵਿਚ ਦਿਲ ਲਾ ਕੇ ।

੬ ਦੂਜਾ ਭਾਵ ; ਵਾਹਿਗੁਰੂ ਨੂੰ ਛਡ ਕੇ ਕਿਸੇ ਹੋਰ ਚੀਜ਼ ਦਾ ਪਿਆਰ ।

੭ ਸੁਰੀ ਸੰਪਦਾ ਦੇ ਲੋਕ, ਦੈਵੀ ਗੁਣਾਂ ਵਾਲੇ ਲੋਕ, ਮਹਾਤਮਾ ਆਦਮੀ ।

੮ ਚਾਹੁੰਦੇ ਹਨ ।

੯ ਜੋਤਿਸ਼ੀ । ਨਿਰੇ ਪੁਸਤਕੀ ਗਿਆਨ ਵਾਲੇ (ਪੰਡਿਤ) ਜਾਂ ਤਾਰਿਆਂ ਦੇ ਹਿਸਾਬ ਨਾਲ ਅਨੁਮਾਨ ਲਾਣ ਵਾਲੇ (ਜੋਤਿਸ਼ੀ) ਪੁਸਤਕਾਂ ਪੜ੍ਹਦੇ ਹਨ, ਪਰ (ਭਗਤੀ ਤੋਂ ਬਿਨਾਂ) ਉਨ੍ਹਾਂ ਨੂੰ ਪਰਮਾਰਥ ਦੀ ਸਮਝ ਨਹੀਂ ਪੈਂਦੀ ।

੧੦ [ਹਥਿ] ਹੱਥ ਵਿਚ ।

੧੧ ਗੁਰੂ ਨੇ । ਦੇਖੋ ਨੇਮ ੨੦ (ੳ) ।

੧੨ ਸਿਰ ਉਤੇ । ਜੀਵਾਂ ਉਤੇ ਇਕੋ ਰੱਬ ਦਾ ਹੁਕਮ ਚਲਦਾ ਹੈ ਅਤੇ ਉਨ੍ਹਾਂ ਦੇ ਸਿਰ ਉਤੇ ਇਕੋ ਦਾ ਦਿਤਾ ਫ਼ਰਜ਼ ਹੈ ।

੧੩ ਭੁਆਟਣੀ, ਭੁਲੇਵਾਂ । ਮਨੁਖ ਨੂੰ ਉਸ ਨੇ ਆਪ ਭੁਲੇਖਾ ਦਿਤਾ ਹੈ ਜਿਸ ਕਰਕੇ ਉਸ ਦੇ ਅੰਦਰ ਲੋਭ ਅਤੇ ਹੋਰ ਵਿਕਾਰ ਆ ਗਏ ਹਨ ।

੧੪ ਦੇਖੋ ਪੰਨਾ ੩੫੩, ਨੋਟ ੩੧ ।

੧੫ ਗਿਆਨੀਆਂ ਦੇ ਅੰਦਰ ਭਾਵੇਂ ਪੰਜੇ ਕਾਮਾਦਿਕ ਮੌਜੂਦ ਹਨ, ਪਰ ਇਹ ਪੰਜੇ ਵਿਚਾਰਵਾਨ ਹੋ ਕੇ ਵਰਤਦੇ ਹਨ, ਭਾਵ (ਮਰਜਾਦਾ ਵਿਚ ਹੋ ਗਏ ਹਨ ਅਤੇ ਤੰਗ ਨਹੀਂ ਕਰਦੇ) ।

੧੬ ਨਾਮ ਦੁਆਰਾ ਹਉਮੈ ਮਾਰੀ ਜਾਂਦੀ ਹੈ । ਗੁਰੂ ਬਿਨਾਂ ਪੰਜ ਵਿਕਾਰ ਵਸ ਨਹੀਂ ਆਉਂਦੇ । ਗੁਰੂ ਨਾਮ ਦਾਨ ਦਿੰਦਾ ਹੈ, ਜਿਹਦੇ ਨਾਲ ਅੰਦਰੋਂ ਹਉਮੈ ਮਰ ਜਾਂਦੀ ਹੈ, ਤੇ ਹਉਮੈ ਦੇ ਮਰਨ ਨਾਲ, ਜੋ ਸਾਰੇ ਵਿਕਾਰਾਂ ਦਾ ਮੂਲ ਹੈ, ਪੰਜੇ ਵਸ ਹੋ ਜਾਂਦੇ ਹਨ ।

੧੭ ਵਸਤੂ, ਚੀਜ਼ ।

੧੮ ਗੁਰੂ ਦੀ ਕਿਰਪਾ ਨਾਲ ।

੧੯ [ਕਪਾਟ] ਕਿਵਾੜ, ਦਰਵਾਜ਼ੇ ।

੨੦ ਉਹ ਆਪਣਾ ਹਿਰਦਾ ਖੋਲ੍ਹਦਾ ਹੈ, ਅਤੇ [ਦਿਵਯ ਦ੍ਰਿਸ਼ਟੀ] ਗਿਆਨ ਦੀ ਨਜ਼ਰ ਨਾਲ ਮੁਕਤੀ ਦੇ ਭੰਡਾਰੇ ਦੇਖਦਾ ਹੈ ।

੨੧ ਮਨ-ਇਛਤ, ਮਨ-ਭਾਉਂਦਾ ।

੨੨ ਨਾਮ ਰੂਪ ਵਸਤੂ ।

੨੩ ਉਹ ਅਧਰਮੀ ਪੁਰਸ਼ ਜੋ ਆਪਣੇ ਮਨ ਵਲ ਮੂੰਹ ਕਰ ਕੇ ਚਲਦਾ ਹੈ ; ਗੁਰੂ ਤੋਂ ਬੇਮੁਖ, ਆਪ-ਹੁਦਰਾ ।

੨੪ ਝੂਠਾ ਮਨੁਖ ਆਪਣਾ ਘਰ (ਅਸਲੀ ਘਰ) ਛਡ ਕੇ ਬਿਗਾਨੇ ਘਰ (ਦੂਜੇ ਭਾਵ ਵਿਚ) ਜਾਂਦਾ ਹੈ ।

੨੫ ਨਾਮ ਦੀ ਦਾਤਿ ।

---

* ਸਮੁੱਚਾ ਭਾਵ :–ਪੰਡਤਾਈ ਦੇ ਜ਼ੋਰ ਨਾਲ ਨਾਮ ਨਹੀਂ ਮਿਲਦਾ । ਹੰਕਾਰ ਤੇ ਦੂਜਾ ਭਾਵ ਛਡ ਕੇ ਗੁਰੂ ਪਾਸ ਆਵੀਏ ਤਾਂ ਮਿਲਦਾ ਹੈ । ਫਿਰ ਗਿਆਨ ਵੀ ਕਾਰੀ ਆ ਜਾਂਦਾ ਹੈ, ਅਤੇ ਭੁਲਾਣ ਦੀ ਥਾਂ ਸਗੋਂ ਭਗਤੀ ਵਿਚ ਸਹਾਇਤਾ ਕਰਦਾ ਹੈ ।

† ਸਮੁੱਚਾ ਭਾਵ :–ਇਹ ਨਾਮ ਭਰਮ ਵਿਚ ਪੈ ਕੇ ਬਾਹਰ ਢੂੰਡਣ ਨਾਲ ਨਹੀਂ ਮਿਲਦਾ ; ਇਹ ਤਾਂ ਅੰਦਰ ਹੀ ਹੈ, ਅਤੇ ਗੁਰੂ ਦੀ ਸਹਾਇਤਾ ਨਾਲ ਭਰਮ ਦੇ ਤਖ਼ਤੇ ਟੁਟਦੇ ਤੇ ਅੰਦਰੋਂ ਪ੍ਰਗਟ ਹੁੰਦਾ ਹੈ ।

ਮਹਲਾ ੩ ॥ *ਆਪੈ [1]ਆਪੁ ਪਛਾਣਿਆ ਸਾਦੁ ਮੀਠਾ ਭਾਈ ॥ ਹਰਿ ਰਸਿ ਚਾਖਿਐ ਮੁਕਤੁ ਭਏ ਜਿਨ੍ਹਾ [2]ਸਾਚੋ ਭਾਈ॥ ੧ ॥ [3]ਹਰਿ ਜੀਉ ਨਿਰਮਲ ਨਿਰਮਲਾ ਨਿਰਮਲ ਮਨਿ ਵਾਸਾ ॥ ਗੁਰਮਤੀ ਸਾਲਾਹੀਐ ਬਿਖਿਆ[4] ਮਾਹਿ ਉਦਾਸਾ ॥ ੧ ॥ ਰਹਾਉ ॥ ਬਿਨੁ ਸਬਦੈ [5]ਆਪੁ ਨ ਜਾਪਈ ਸਭ ਅੰਧੀ ਭਾਈ ॥ ਗੁਰਮਤੀ ਘਟਿ[6] ਚਾਨਣਾ ਨਾਮੁ ਅੰਤਿ ਸਖਾਈ[7] ॥ ੨ ॥ [8]ਨਾਮੇ ਹੀ ਨਾਮਿ ਵਰਤਦੇ ਨਾਮੇ ਵਰਤਾਰਾ ॥ ਅੰਤਰਿ ਨਾਮੁ ਮੁਖਿ ਨਾਮੁ ਹੈ ਨਾਮੇ ਸਬਦਿ ਵੀਚਾਰਾ ॥ ੩ ॥ ਨਾਮੁ ਸੁਣੀਐ ਨਾਮੁ ਮੰਨੀਐ ਨਾਮੇ ਵਡਿਆਈ ॥ ਨਾਮੁ ਸਲਾਹੇ ਸਦਾ ਸਦਾ ਨਾਮੇ ਮਹਲੁ[9] ਪਾਈ ॥ ੪ ॥ ਨਾਮੇ ਹੀ ਘਟਿ ਚਾਨਣਾ ਨਾਮੇ ਸੋਭਾ ਪਾਈ ॥ ਨਾਮੇ ਹੀ ਸੁਖੁ ਊਪਜੈ ਨਾਮੇ ਸਰਣਾਈ ॥ ੫ ॥ ਬਿਨੁ ਨਾਵੈ ਕੋਇ [10]ਨ ਮੰਨੀਐ ਮਨਮੁਖਿ[11] ਪਤਿ[12] ਗਵਾਈ ॥ ਜਮਪੁਰਿ[13] ਬਾਧੇ ਮਾਰੀਅਹਿ ਬਿਰਥਾ ਜਨਮੁ ਗਵਾਈ ॥ ੬ ॥ [14]ਨਾਮੈ ਕੀ ਸਭ ਸੇਵਾ ਕਰੈ ਗੁਰਮੁਖਿ ਨਾਮੁ ਬੁਝਾਈ ॥ ਨਾਮਹੁ ਹੀ ਨਾਮੁ ਮੰਨੀਐ ਨਾਮੇ ਵਡਿਆਈ ॥ ੭ ॥ ਜਿਸ ਨੋ ਦੇਵੈ ਤਿਸੁ ਮਿਲੈ ਗੁਰਮਤੀ ਨਾਮੁ ਬੁਝਾਈ ॥ ਨਾਨਕ ਸਭ ਕਿਛੁ ਨਾਵੈ ਕੈ ਵਸਿ ਹੈ ਪੂਰੈ ਭਾਗਿ ਕੋ ਪਾਈ ॥ ੮ ॥ ੭ ॥ ੨੯ ॥

ਆਸਾ ਮਹਲਾ ੩ ॥ †ਦੋਹਾਗਣੀ[15] ਮਹਲੁ ਨ ਪਾਇਨ੍ਹੀ ਨ ਜਾਣਨਿ ਪਿਰ ਕਾ ਸੁਆਉ[16] ॥ ਫਿਕਾ ਬੋਲਹਿ ਨਾ ਨਿਵਹਿ [17]ਦੂਜਾ ਭਾਉ ਸੁਆਉ ॥ ੧ ॥ ਇਹੁ ਮਨੂਆ ਕਿਉ ਕਰਿ ਵਸਿ ਆਵੈ ॥ [18]ਗੁਰ ਪਰਸਾਦੀ ਠਾਕੀਐ ਗਿਆਨ ਮਤੀ ਘਰਿ ਆਵੈ ॥ ੧ ॥ ਰਹਾਉ ॥ ਸੋਹਾਗਣੀ [19]ਆਪਿ ਸਵਾਰੀਓਨੁ ਲਾਇ ਪ੍ਰੇਮ ਪਿਆਰੁ ॥ ਸਤਿਗੁਰ ਕੈ ਭਾਣੈ ਚਲਦੀਆ [20]ਨਾਮੇ ਸਹਜਿ ਸੀਗਾਰੁ ॥ ੨ ॥ ਸਦਾ ਰਾਵਹਿ ਪਿਰੁ ਆਪਣਾ ਸਚੀ ਸੇਜ ਸੁਭਾਇ[21] ॥ ਪਿਰ ਕੈ ਪ੍ਰੇਮਿ ਮੋਹੀਆ ਮਿਲਿ ਪ੍ਰੀਤਮ ਸੁਖੁ ਪਾਇ ॥ ੩ ॥ ਗਿਆਨ ਅਪਾਰੁ ਸੀਗਾਰੁ ਹੈ ਸੋਭਾਵੰਤੀ ਨਾਰਿ ॥ ਸਾ ਸਭਰਾਈ[22] ਸੁੰਦਰੀ ਪਿਰ ਕੈ ਹੇਤਿ ਪਿਆਰਿ ॥ ੪ ॥ ਸੋਹਾਗਣੀ ਵਿਚਿ ਰੰਗੁ[23] ਰਖਿਓਨੁ [24]ਸਚੈ ਅਲਖਿ ਅਪਾਰਿ ॥ ਸਤਿਗੁਰੁ ਸੇਵਨਿ ਆਪਣਾ ਸਚੈ ਭਾਇ ਪਿਆਰਿ ॥ ੫ ॥ ਸੋਹਾਗਣੀ ਸੀਗਾਰੁ ਬਣਾਇਆ ਗੁਣ ਕਾ ਗਲਿ ਹਾਰੁ ॥ ਪ੍ਰੇਮ ਪਿਰਮਲੁ[25] ਤਨਿ ਲਾਵਣਾ ਅੰਤਰਿ ਰਤਨੁ ਵੀਚਾਰੁ ॥ ੬ ॥ ਭਗਤਿ ਰਤੇ ਸੇ ਊਤਮਾ [26]ਜਤਿ ਪਤਿ ਸਬਦੇ ਹੋਇ ॥ ਬਿਨੁ ਨਾਵੈ ਸਭ ਨੀਚ ਜਾਤਿ ਹੈ ਬਿਸਟਾ ਕਾ ਕੀੜਾ ਹੋਇ ॥ ੭ ॥ [27]ਹਉ ਹਉ ਕਰਦੀ ਸਭ ਫਿਰੈ ਬਿਨੁ ਸਬਦੈ ਹਉ ਨ ਜਾਇ ॥ ਨਾਨਕ ਨਾਮਿ ਰਤੇ ਤਿਨ ਹਉਮੈ ਗਈ ਸਚੈ ਰਹੇ ਸਮਾਇ ॥ ੮ ॥ ੮ ॥ ੩੦ ॥

ਆਸਾ ਮਹਲਾ ੩ ॥ ‡ਸਚੇ ਰਤੇ ਸੇ ਨਿਰਮਲੇ ਸਦਾ ਸਚੀ ਸੋਇ[28] ॥ [29]ਐਥੈ ਘਰਿ ਘਰਿ

੧ ਆਪਣਾ ਆਪ ਪਛਾਨਣ ਨਾਲ ।

੨ ਸੱਚਾ ਭਾਉਂਦਾ ਹੈ।

੩ ਹਰੀ ਪਵਿੱਤਰ ਤੋਂ ਪਵਿੱਤਰ ਹਸਤੀ ਹੈ ; ਉਸ ਦਾ ਵਾਸਾ ਪਵਿੱਤਰ ਮਨ ਵਿਚ ਹੀ ਹੋ ਸਕਦਾ ਹੈ । ਜੇ ਗੁਰੂ ਦੀ ਸਿਖਿਆ ਅਨੁਸਾਰ ਉਸ ਨੂੰ ਸਲਾਹੀਏ, ਤਾਂ ਮਾਇਆ ਵਿਚ ਰਹਿੰਦੇ ਹੋਏ ਭੀ ਨਿਰਲੇਪ ਰਹਿ ਸਕਦੇ ਹਾਂ।

੪ ਮਾਇਆ ।

੫ ਆਪੇ ਦੀ ਸੋਝੀ ਨਹੀਂ ਪੈਂਦੀ ।

੬ ਹਿਰਦੇ ਵਿਚ।

੭ ਸਹਾਈ ।

੮ ਓਹ ਨਾਮ ਹੀ ਨਾਮ (ਕੇਵਲ ਨਾਮ) ਵਿਚ ਹੀ ਰਹਿੰਦੇ ਹਨ ਤੇ ਨਾਮ ਹੀ ਉਨ੍ਹਾਂ ਦੀ ਵਰਤੋਂ ਹੁੰਦੀ ਹੈ । ਅੰਦਰ ਭੀ ਨਾਮ ਤੇ ਮੂੰਹ ਵਿਚ ਭੀ (ਭਾਵ ਦਿਲ ਵਿਚ ਤੇ ਜ਼ਬਾਨ ਉਤੇ) ਨਾਮ ਹੀ ਹੁੰਦਾ ਹੈ ; ਨਾਮ ਦਾ ਹੀ ਗੁਰ-ਸ਼ਬਦ ਦੁਆਰਾ ਵਿਚਾਰ ਕਰਦੇ ਹਨ ।

੯ [ਘਰ] ਮਾਲਕ ਦਾ ਘਰ, ਵਾਹਿਗੁਰੂ ਦੀ ਹਜ਼ੂਰੀ।

੧੦ ਆਦਰ ਨਹੀਂ ਪਾਉਂਦਾ ।

੧੧ ਆਪਣੇ ਮਨ ਪਿਛੇ ਲਗਣ ਵਾਲਾ, ਆਪ-ਹੁਦਰਾ ।

੧੨ ਇੱਜ਼ਤ ।

੧੩ ਅਗਲੇ ਜਹਾਨ ।

੧੪ (ਨਾਮ ਨਾ ਜਪਣ ਵਾਲੇ ਮਨਮੁਖ ਦੇ ਮੁਕਾਬਲੇ ਤੇ ਇਥੇ ਨਾਮ ਦੇ ਰਸੀਏ ਗੁਰਮੁਖ ਦਾ ਜ਼ਿਕਰ ਹੈ ।) ਗੁਰਮੁਖਿ ਪੁਰਸ਼ ਨਾਮ ਸਮਝਾਉਂਦਾ ਹੈ ਜਿਸ ਕਰਕੇ ਲੋਕੀਂ ਉਸ ਦੀ ਸੇਵਾ ਕਰਦੇ ਹਨ, ਪਰ ਅਸਲ ਵਿਚ ਇਹ ਸੇਵਾ ਨਾਮ ਦੀ ਹੀ ਸੇਵਾ ਹੁੰਦੀ ਹੈ । ਨਾਮ ਤੋਂ (ਭਾਵ ਨਾਮ ਜਪਣ ਕਰਕੇ ਹੀ) ਗੁਰਮੁਖਾਂ ਦਾ ਨਾਮ ਵਜਦਾ ਹੈ ਤੇ ਨਾਮ ਕਰਕੇ ਹੀ ਉਨ੍ਹਾਂ ਦੀ ਵਡਿਆਈ ਹੁੰਦੀ ਹੈ ।

੧੫ (ਸੁਹਾਗਣ ਤੋਂ ਉਲਟ) ਪਤੀ ਨਾਲ ਮਿਲਾਪ ਨਾ ਰਖਣ ਵਾਲੀਆਂ ।

੧੬ ਸੁਆਦ, ਮਿਲਾਪ ਦਾ ਰਸ ।

੧੭ ਉਨ੍ਹਾਂ ਨੂੰ ਦਿਲਚਸਪੀ ਦੂਜੇ ਭਾਵ ਵਾਲੀ ਹੈ। ਦੂਜਾ ਭਾਵ=ਪਤੀ ਨੂੰ ਛਡ ਕੇ ਕਿਸੇ ਹੋਰ ਦਾ ਪਿਆਰ ।

੧੮ ਗੁਰੂ ਦੀ ਕਿਰਪਾ ਦੁਆਰਾ ਇਸ ਨੂੰ ਰੋਕੀਏ ਤਾਂ ਸਮਝ ਵਾਲੀ ਹਾਲਤ ਵਿਚ ਆਉਂਦਾ ਹੈ ।

੧੯ ਪ੍ਰਭੂ ਨੇ ਆਪ ਸਵਾਰੀਆਂ ਹਨ।

੨੦ ਨਾਮ ਦੁਆਰਾ ਸ਼ਾਂਤੀ ਵਿਚ ਹੋ ਕੇ ਸ਼ਿੰਗਾਰ ਕਰਦੀਆਂ ਹਨ ।

੨੧ ਸੁਭਾਵਕ ਹੀ, ਸਹਜੇ ਹੀ ।

੨੨ ਸ+ਭਰਾਈ=ਸਹਤ ਭਰਾਵਾਂ ਦੇ, ਭਰਾਵਾਂ ਵਾਲੀ । ਪੰਜਾਬ ਵਿਚ ਇਸਤਰੀ ਦਾ ਭਰਾਵਾਂ ਵਾਲੀ ਹੋਣਾ ਇਕ ਚੰਗੀ ਵਡਿਆਈ ਵਾਲੀ ਗਲ ਗਿਣੀ ਜਾਂਦੀ ਹੈ । ਭਰਾਵਾਂ ਵਾਲੀ ਇਸਤਰੀ ਤੋਂ ਭਾਵ ਇੱਜ਼ਤ ਵਾਲੀ ਇਸਤਰੀ ਹੈ । ਤੁਕ ਦਾ ਅਰਥ : ਉਹ ਇਸਤਰੀ ਇੱਜ਼ਤ ਵਾਲੀ ਤੇ ਸੋਹਣੀ ਹੈ ਜੋ ਪਤੀ ਦੇ ਪ੍ਰੇਮ-ਪਿਆਰ ਵਿਚ ਰਹਿੰਦੀ ਹੈ ।

੨੩ ਪ੍ਰੇਮ ।

੨੪ ਸਚੇ ਅਲਖੁ ਅਪਾਰੁ ਪ੍ਰਭੂ ਨੇ । ਦੇਖੋ ਨੋਟ ੨੦ (ੳ) ।

੨੫ [ਪਰਿਮਲੁ] ਖੁਸ਼ਬੋ, ਸੁਗੰਧੀ ।

੨੬ ਜਾਤਿ ਪਾਤਿ ; ਉੱਚੀ ਜਾਤ ਤੇ ਗੋਤ ।

੨੭ "ਮੈਂ ਮੈਂ", ਹਉਮੈ ।

੨੮ ਸੋਭਾ ।

੨੯ ਇਥੇ (ਜਦ ਤਕ ਜੀਉਂਦੇ ਹਨ) ਓਹ ਘਰ ਘਰ (ਭਾਵ ਹਰ ਥਾਂ) ਮਸ਼ਹੂਰ ਹੁੰਦੇ ਹਨ, ਤੇ ਉਪ੍ਰੰਤ ਹਰ ਜੁਗ ਵਿਚ ਉਘੇ ਹੋਂਦੇ ਰਹਿੰਦੇ ਹਨ ।

---

* ਸਮੁੱਚਾ ਭਾਵ :–ਇਹ ਨਾਮ ਆਪਣੇ ਆਪ ਨੂੰ ਸਮਝ ਕੇ, ਨਿਰਮਲ ਦਿਲ ਨਾਲ ਸਿਫ਼ਤ ਸਲਾਹ ਕਰਨ ਨਾਲ ਮਿਲਦਾ ਹੈ । ਇਹ ਆਪਾ ਪਛਾਨਣਾ, ਜਾਂ ਸਾਫ਼-ਦਿਲ ਹੋਣਾ ਗੁਰ-ਉਪਦੇਸ਼ ਰਾਹੀਂ ਹੀ ਹੋ ਸਕਦਾ ਹੈ ।

† ਸਮੁੱਚਾ ਭਾਵ :–ਇਹ ਨਾਮ ਸੁਹਾਗਣਾਂ ਵਾਲੇ ਪ੍ਰੇਮ ਭਾਵ ਨਾਲ ਮਿਲਦਾ ਹੈ, ਜੋ ਗੁਰੂ ਦੇ ਸ਼ਬਦ ਰਾਹੀਂ ਹੀ ਸਿਖ ਸਕਦੇ ਹਾਂ ।

‡ ਸਮੁੱਚਾ ਭਾਵ :–ਇਹ ਨਾਮ ਪ੍ਰਸਿੱਧ ਭਗਤਾਂ ਵਾਲੇ ਪ੍ਰੇਮ ਭਾਵ ਨਾਲ ਮਿਲਦਾ ਹੈ । ਇਹ ਪ੍ਰੇਮ ਭਾਵ ਭੀ ਗੁਰੂ ਦੁਆਰਾ ਭੋ ਦੀ ਕਾਰ ਕਮਾਉਣ ਨਾਲ ਪ੍ਰਗਟ ਹੁੰਦਾ ਹੈ ।

ਜਾਪਦੇ ਆਗੈ ਜੁਗਿ ਜੁਗਿ ਪਰਗਟੁ ਹੋਇ ॥ ੧ ॥ [੧]ਏ ਮਨ ਰੂੜ੍ਹੇ ਰੰਗੁਲੇ ਤੂੰ ਸਚਾ ਰੰਗੁ ਚੜਾਇ ॥ [੨]ਰੂੜੀ ਬਾਣੀ ਜੇ ਰਪੈ[੩] ਨਾ ਇਹੁ ਰੰਗੁ ਲਹੈ ਨ ਜਾਇ ॥ ੧ ॥ ਰਹਾਉ ॥ ਹਮ ਨੀਚ ਮੈਲੇ ਅਤਿ ਅਭਿਮਾਨੀ [੪]ਦੂਜੈ ਭਾਇ ਵਿਕਾਰ ॥ [੫]ਗੁਰਿ ਪਾਰਸਿ ਮਿਲਿਐ ਕੰਚਨੁ ਹੋਏ ਨਿਰਮਲ ਜੋਤਿ ਅਪਾਰ ॥ ੨ ॥ ਬਿਨੁ ਗੁਰ ਕੋਇ ਨ ਰੰਗੀਐ[੬] ਗੁਰਿ ਮਿਲਿਐ ਰੰਗੁ ਚੜਾਉ ॥ ਗੁਰ ਕੈ ਭੈ ਭਾਇ ਜੋ ਰਤੇ ਸਿਫਤੀ ਸਚਿ ਸਮਾਉ ॥ ੩ ॥ ਭੈ ਬਿਨੁ ਲਾਗਿ[੭] ਨ ਲਗਈ ਨਾ ਮਨੁ ਨਿਰਮਲੁ ਹੋਇ ॥ [੮]ਬਿਨੁ ਭੈ ਕਰਮ ਕਮਾਵਣੇ ਝੂਠੇ ਠਾਉ ਨ ਕੋਇ ॥ ੪ ॥ ਜਿਸ ਨੋ ਆਪੇ ਰੰਗੇ ਸੁ ਰਪਸੀ[੯] ਸਤ ਸੰਗਤਿ ਮਿਲਾਇ ॥ [੧੦]ਪੂਰੇ ਗੁਰ ਤੇ ਸਤ ਸੰਗਤਿ ਊਪਜੈ ਸਹਜੇ ਸਚਿ ਸੁਭਾਇ ॥ ੫ ॥ ਬਿਨੁ ਸੰਗਤੀ ਸਭਿ ਐਸੇ ਰਹਹਿ ਜੈਸੇ ਪਸੁ ਢੋਰ[੧੧] ॥ ਜਿਨ੍ਹਿ ਕੀਤੇ ਤਿਸੈ ਨ ਜਾਣਨ੍ਹੀ ਬਿਨੁ ਨਾਵੈ ਸਭਿ ਚੋਰ ॥ ੬ ॥ [੧੨]ਇਕਿ ਗੁਣ ਵਿਹਾਝਹਿ ਅਉਗਣ ਵਿਕਣਹਿ ਗੁਰ ਕੈ ਸਹਜਿ ਸੁਭਾਇ ॥ ਗੁਰ ਸੇਵਾ ਤੇ ਨਾਉ ਪਾਇਆ ਵੁਠਾ[੧੩] ਅੰਦਰਿ ਆਇ ॥ ੭ ॥ ਸਭਨਾ ਕਾ ਦਾਤਾ ਏਕੁ ਹੈ [੧੪]ਸਿਰਿ ਧੰਧੈ ਲਾਇ ॥ ਨਾਨਕ ਨਾਮੇ ਲਾਇ ਸਵਾਰਿਅਨੁ ਸਬਦੇ ਲਏ ਮਿਲਾਇ ॥ ੮ ॥ ੯ ॥ ੩੧ ॥ ਆਸਾ ਮਹਲਾ ੩ ॥ *ਸਭ ਨਾਵੈ ਨੋ ਲੋਚਦੀ ਜਿਸੁ ਕ੍ਰਿਪਾ ਕਰੇ ਸੋ ਪਾਏ ॥ ਬਿਨੁ ਨਾਵੈ ਸਭੁ ਦੁਖੁ ਹੈ ਸੁਖੁ ਤਿਸੁ ਜਿਸੁ ਮੰਨਿ[੧੫] ਵਸਾਏ ॥ ੧ ॥ ਤੂੰ ਬੇਅੰਤੁ ਦਇਆਲੁ ਹੈ ਤੇਰੀ ਸਰਣਾਈ ॥ ਗੁਰ ਪੂਰੇ ਤੇ ਪਾਈਐ ਨਾਮੇ ਵਡਿਆਈ ॥ ੧ ॥ ਰਹਾਉ ॥ ਅੰਤਰਿ ਬਾਹਰਿ ਏਕੁ ਹੈ [੧੬]ਬਹੁ ਬਿਧਿ ਸ੍ਰਿਸਟਿ ਉਪਾਈ ॥ ਹੁਕਮੇ ਕਾਰ ਕਰਾਇਦਾ ਦੂਜਾ ਕਿਸੁ ਕਹੀਐ ਭਾਈ ॥ ੨ ॥ ਬੁਝਣਾ[੧੭] ਅਬੁਝਣਾ[੧੮] ਤੁਧੁ ਕੀਆ ਇਹ ਤੇਰੀ ਸਿਰਿਕਾਰ[੧੯] ॥ ਇਕਨਾ ਬਖਸਿਹਿ ਮੇਲਿ ਲੈਹਿ ਇਕਿ ਦਰਗਹ ਮਾਰਿ ਕਢੇ ਕੂੜਿਆਰ ॥ ੩ ॥ [੨੦]ਇਕਿ ਧੁਰਿ ਪਵਿਤ ਪਾਵਨ ਹਹਿ ਤੁਧੁ ਨਾਮੇ ਲਾਏ ॥ ਗੁਰ ਸੇਵਾ ਤੇ ਸੁਖੁ ਊਪਜੈ ਸਚੈ ਸਬਦਿ ਬੁਝਾਏ ॥ ੪ ॥ [੨੧]ਇਕਿ ਕੁਚਲ ਕੁਚੀਲ ਵਿਖਲੀਪਤੇ ਨਾਵਹੁ ਆਪਿ ਖੁਆਏ[੨੨] ॥ ਨਾ ਓਨ ਸਿਧਿ[੨੩] ਨ ਬੁਧਿ ਹੈ ਨ ਸੰਜਮੀ ਫਿਰਹਿ ਉਤਵਤਾਏ[੨੪] ॥ ੫ ॥ ਨਦਰਿ ਕਰੇ ਜਿਸੁ ਆਪਣੀ ਤਿਸ ਨੋ ਭਾਵਨੀ[੨੫] ਲਾਏ ॥ ਸਤੁ ਸੰਤੋਖੁ ਇਹ ਸੰਜਮੀ ਮਨੁ ਨਿਰਮਲੁ ਸਬਦੁ ਸੁਣਾਏ ॥ ੬ ॥ ਲੇਖਾ ਪੜਿ ਨ ਪਹੂਚੀਐ ਕਥਿ ਕਹਣੈ ਅੰਤੁ ਨ ਪਾਇ ॥ ਗੁਰ ਤੇ ਕੀਮਤਿ ਪਾਈਐ ਸਚਿ ਸਬਦਿ ਸੋਝੀ ਪਾਇ ॥ ੭ ॥ ਇਹੁ ਮਨੁ ਦੇਹੀ ਸੋਧਿ ਤੂੰ ਗੁਰ ਸਬਦਿ ਵੀਚਾਰਿ ॥ ਨਾਨਕ ਇਸੁ ਦੇਹੀ ਵਿਚਿ ਨਾਮੁ ਨਿਧਾਨੁ[੨੬] ਹੈ ਪਾਈਐ [੨੭]ਗੁਰ ਕੈ ਹੇਤਿ ਅਪਾਰਿ ॥ ੮ ॥ ੧੦ ॥ ੩੨ ॥ ਆਸਾ ਮਹਲਾ ੩ ॥ †ਸਚਿ ਰਤੀਆ ਸੋਹਾਗਣੀ ਜਿਨਾ

੧ ਹੇ ਸੋਹਣੇ ਤੇ ਰੰਗੀਲੇ ਮਨ ! ਤੂੰ ਆਪਣੇ ਉੱਤੇ ਅਸਲੀ ਰੰਗ ਚੜ੍ਹਾ ।
੨ ਸੁੰਦਰ ਬਾਣੀ ਦੁਆਰਾ ।
੩ ਰੰਗਿਆ ਜਾਏ ।
੪ ਦ੍ਵੈਤ ਭਾਵ ਕਰਕੇ ਮਾੜੇ ਹੋਇ ਹੋਏ । ਦੂਜਾ ਭਾਉ=ਵਾਹਿਗੁਰੂ ਨੂੰ ਛਡ ਕੇ ਕਿਸੇ ਹੋਰ ਨੂੰ ਪਿਆਰ ਕਰਨਾ ।
੫ ਗੁਰੂ-ਪਾਰਸ ਦੇ ਮਿਲਣ ਨਾਲ ਸੋਨਾ ਬਣ ਗਏ ਹਾਂ, ਅਤੇ ਬਿਅੰਤ ਉਜਲ ਜੋਤ ਦਾ ਪ੍ਰਕਾਸ਼ ਹੋਇਆ ਹੈ । ਵੇਖੋ ਨੋਮ ੧੨ ।
੬ ਰੰਗਿਆ ਜਾ ਸਕਦਾ ।
੭ ਪਾਹ । ਡਰ ਤੋਂ ਬਿਨਾਂ (ਮਨ ਰੂਪ ਕੋਰੇ ਕਪੜੇ ਨੂੰ) ਪਾਹ ਨਹੀਂ ਲਗ ਸਕਦੀ, ਤੇ (ਜਦ ਤਕ ਪਾਹ ਨਾ ਲਗੇ ਤਦ ਤਕ) ਮਨ ਧੁਪ ਕੇ ਸਾਫ਼ ਨਹੀਂ ਹੋ ਸਕਦਾ ।
੮ ਡੈ ਤੋਂ ਰਹਿਤ ਹੋ ਕੇ ਜੋ ਭੀ ਕੰਮ ਕੀਤੇ ਜਾਣ ਓਹ ਝੂਠੇ ਹਨ, ਅਤੇ ਝੂਠਿਆਂ ਨੂੰ ਕੋਈ ਥਾਂ ਨਹੀਂ (ਕਿਧਰੇ ਢੋਈ ਨਹੀਂ ਮਿਲਦੀ) ।
੯ ਰੰਗਿਆ ਜਾਇਗਾ ।
੧੦ ਪੂਰੇ ਗੁਰੂ ਤੋਂ ਸਤ-ਸੰਗ ਪ੍ਰਾਪਤ ਹੁੰਦਾ ਹੈ, ਜਿਸ ਦੁਆਰਾ ਮਨੁਖ ਸਹਜ-ਸੁਭਾ ਹੀ ਸਚੇ ਵਿਚ ਲੀਨ ਹੋ ਜਾਂਦਾ ਹੈ ।
੧੧ ਡੰਗਰ ।
੧੨ (ਉਨ੍ਹਾਂ ਤੋਂ ਉਲਟ) ਕਈ ਐਸੇ ਭੀ ਹਨ ਜੋ ਗੁਰੂ ਵਾਲੇ ਸਹਿਜ ਸੁਭਾ ਦੁਆਰਾ ਗੁਣ ਖਰੀਦਦੇ ਹਨ ਔਗੁਣ ਵੇਚ ਕੇ; ਭਾਵ ਕੁਦਰਤੀ ਤੌਰ ਤੇ ਔਗੁਣ ਛਡੀ ਜਾਂਦੇ ਹਨ ਤੇ ਗੁਣ ਗ੍ਰਹਿਣ ਕਰੀ ਜਾਂਦੇ ਹਨ ।
੧੩ ਵੱਸਦਾ ਹੈ, ਨਿਵਾਸ ਕਰਦਾ ਹੈ ।
੧੪ ਹਰ ਇਕ ਨੂੰ ਆਪਣੇ ੨ ਕੰਮ ਲਾਉਂਦਾ ਹੈ ।
੧੫ ਮਨ ਵਿਚ ।
੧੬ ਕਈ ਤਰ੍ਹਾਂ ਦੀ ਦੁਨੀਆਂ ਬਣਾਈ ਹੈ ।
੧੭ ਗਿਆਨ ।
੧੮ ਅਗਿਆਨਤਾ ।
੧੯ ਸਿਰ ਤੇ ਕਾਰ ; ਮਹਿਕਮੇ ਦਾ ਕੰਮ । ਕਿਸੇ ਨੂੰ ਸਮਝ ਹੈ, ਕਿਸੇ ਨੂੰ ਨਹੀਂ ਸਮਝ ; ਇਹ ਦੋਵੇਂ ਹਾਲਤਾਂ ਤੂੰ ਆਪ ਹੀ ਪੈਦਾ ਕਰਦਾ ਹੈਂ; ਇਹ ਦੋਵੇਂ ਗੱਲਾਂ ਤੇਰੇ ਹੀ ਅਖ਼ਤਿਆਰ ਵਿਚ ਹਨ।
੨੦ ਕਈ ਧੁਰੋਂ ਹੀ (ਤੇਰੇ ਹਜ਼ੂਰੋਂ ਹੀ) ਨਿਰਮਲ ਤੇ ਪਵਿੱਤਰ ਹਨ ।
੨੧ ਕੁਚਲ=ਖੋਟੀ ਚਾਲ ਵਾਲੇ । ਕੁਚੀਲ=ਗੰਦੇ । ਵਿਖਲੀਪਤੇ=ਵਿਖਲੀ-ਪਤਿ [ਵੇਖੋ ਪੰਨਾ ੩੯੯, ਫੁਟ ਨੋਟ *]=ਦੁਰਾਚਾਰੀ ।
੨੨ ਖੁੰਝਾਏ ।
੨੩ ਕਮਾਈ ਹੋਈ ਅਕਲ ਜੋ ਆਪੇ ਗੱਲਾਂ ਬੁਝ ਲੈਂਦੀ ਹੈ ।
੨੪ ਉਖੜੇ ਹੋਏ, ਡਾਵਾਂਡੋਲ । ਨਾ ਉਨ੍ਹਾਂ ਨੂੰ ਸਮਝ ਹੈ, ਨਾ ਬੁਝ ਹੈ; ਨਾ ਓਹ ਚੰਗੀ ਰਹਿਣੀ ਵਾਲੇ ਹਨ; ਓਹ ਤਾਂ ਡੋਂਦਲੇ ਫਿਰਦੇ ਹਨ ।
੨੫ ਸ਼ਰਧਾ ।
੨੬ ਨਿਧੀਆਂ ਦਾ ਘਰ, ਸਾਰੇ ਸੁਖਾਂ ਦਾ ਭੰਡਾਰ । 'ਨਿਧੀ' ਲਈ ਦੇਖੋ ਪੰਨਾ ੩੫੩, ਫੁਟ ਨੋਟ * ।
੨੭ ਗੁਰੂ ਦੇ ਬਿਅੰਤ ਪਿਆਰ ਦੁਆਰਾ ।

---

* ਸਮੁੱਚਾ ਭਾਵ—ਹਰੀ-ਨਾਮ ਹਰੀ ਆਪ ਦੇਵੇ ਤਾਂ ਮਿਲਦਾ ਹੈ । ਜਦ ਉਹ ਆਪ ਦੇਣ ਤੇ ਆਉਂਦਾ ਹੈ, ਤਾਂ ਗੁਰੂ ਦੇ ਲੜ ਲਾ ਦਿੰਦਾ ਹੈ । ਗੁਰੂ ਆਪਣੇ ਸ਼ਬਦ ਦੁਆਰਾ ਮਨੁਖ ਨੂੰ ਇਸੇ ਦੇਹੀ ਵਿਚੋਂ ਨਾਮ ਕਢ ਕੇ ਦਿਖਾ ਦਿੰਦਾ ਹੈ ।

† ਸਮੁੱਚਾ ਭਾਵ :—ਸੁਹਾਗਣਾਂ ਹੀ ਜਾਣਦੀਆਂ ਹਨ ਕਿ ਇਸ ਅੰਦਰ ਵਸਦੇ ਪਤੀ ਨੂੰ ਕਿਵੇਂ ਮਾਨਣਾ ਹੈ ।

ਗੁਰ ਕੈ ਸਬਦਿ ਸੀਗਾਰਿ ॥ [੧]ਘਰ ਹੀ ਸੋ ਪਿਰੁ ਪਾਇਆ ਸਚੈ ਸਬਦਿ ਵੀਚਾਰਿ ॥
੧ ॥ ਅਵਗਣ ਗੁਣੀ[੨] ਬਖਸਾਇਆ ਹਰਿ ਸਿਉ ਲਿਵ ਲਾਈ ॥ ਹਰਿ ਵਰੁ
ਪਾਇਆ ਕਾਮਣੀ[੩] ਗੁਰਿ[੪] ਮੇਲਿ ਮਿਲਾਈ ॥ ੧ ॥ ਰਹਾਉ ॥ [੫]ਇਕਿ ਪਿਰੁ
ਹਦੂਰਿ ਨ ਜਾਣਨੀ੍ ਦੂਜੈ ਭਰਮਿ ਭੁਲਾਇ ॥ ਕਿਉ ਪਾਇਨਿ੍ ਡੋਹਾਗਣੀ[੬] ਦੁਖੀ
[੭]ਰੈਣਿ ਵਿਹਾਇ ॥ ੨ ॥ ਜਿਨ ਕੈ ਮਨਿ ਸਚੁ ਵਸਿਆ ਸਚੀ ਕਾਰ ਕਮਾਇ ॥
ਅਨਦਿਨੁ[੮] ਸੇਵਹਿ ਸਹਜ[੯] ਸਿਉ ਸਚੇ ਮਾਹਿ ਸਮਾਇ ॥ ੩ ॥ ਦੋਹਾਗਣੀ ਭਰਮਿ
ਭੁਲਾਈਆ ਕੂੜੁ ਬੋਲਿ ਬਿਖੁ[੧੦] ਖਾਹਿ ॥ ਪਿਰੁ ਨ ਜਾਣਨਿ ਆਪਣਾ ਸੁੰਞੀ ਸੇਜ
ਦੁਖੁ ਪਾਹਿ ॥ ੪ ॥ ਸਚਾ ਸਾਹਿਬੁ ਏਕੁ ਹੈ ਮਤੁ ਮਨ[੧੧] ਭਰਮਿ ਭੁਲਾਹਿ ॥ ਗੁਰ ਪੂਛਿ
ਸੇਵਾ ਕਰਹਿ ਸਚੁ ਨਿਰਮਲੁ ਮੰਨਿ ਵਸਾਹਿ ॥ ੫ ॥ ਸੋਹਾਗਣੀ ਸਦਾ ਪਿਰੁ ਪਾਇਆ
ਹਉਮੈ ਆਪੁ[੧੨] ਗਵਾਇ ॥ ਪਿਰ ਸੇਤੀ ਅਨਦਿਨੁ [੧੩]ਗਹਿ ਰਹੀ ਸਚੀ ਸੇਜ ਸੁਖੁ
ਪਾਇ ॥ ੬ ॥ ਮੇਰੀ ਮੇਰੀ ਕਰਿ ਗਏ ਪਲੈ ਕਿਛੁ ਨ ਪਾਇ ॥ ਮਹਲੁ[੧੪] ਨਾਹੀ
ਡੋਹਾਗਣੀ ਅੰਤਿ ਗਈ ਪਛੁਤਾਇ ॥ ੭ ॥ ਸੋ ਪਿਰੁ ਮੇਰਾ ਏਕੁ ਹੈ ਏਕਸੁ ਸਿਉ
ਲਿਵ ਲਾਇ ॥ ਨਾਨਕ ਜੇ ਸੁਖੁ ਲੋੜਹਿ ਕਾਮਣੀ[੧੫] ਹਰਿ ਕਾ ਨਾਮੁ ਮੰਨਿ ਵਸਾਇ ॥
੮ ॥ ੧੧ ॥ ੩੩ ॥ ਆਸਾ ਮਹਲਾ ੩ ॥ *ਅੰਮ੍ਰਿਤੁ ਜਿਨ੍ਾ ਚਖਾਇਓਨੁ ਰਸੁ
ਆਇਆ [੧੬]ਸਹਜਿ ਸੁਭਾਇ ॥ ਸਚਾ ਵੇਪਰਵਾਹੁ ਹੈ ਤਿਸ ਨੋ ਤਿਲੁ ਨ ਤਮਾਇ[੧੭] ॥
੧ ॥ ਅੰਮ੍ਰਿਤੁ ਸਚਾ ਵਰਸਦਾ [੧੮]ਗੁਰਮੁਖਾ ਮੁਖਿ ਪਾਇ ॥ ਮਨੁ ਸਦਾ ਹਰੀਆਵਲਾ
ਸਹਜੇ ਹਰਿ ਗੁਣ ਗਾਇ ॥ ੧ ॥ ਰਹਾਉ ॥ [੧੯]ਮਨਮੁਖਿ ਸਦਾ ਦੋਹਾਗਣੀ ਦਰਿ
ਖੜੀਆ ਬਿਲਲਾਹਿ[੨੦] ॥ ਜਿਨ੍ਾ ਪਿਰ ਕਾ ਸੁਆਦੁ ਨ ਆਇਓ [੨੧]ਜੋ ਧੁਰਿ ਲਿਖਿਆ
ਸੁ ਕਮਾਹਿ ॥ ੨ ॥ ਗੁਰਮੁਖਿ ਬੀਜੇ ਸਚੁ ਜਮੈ ਸਚੁ ਨਾਮੁ ਵਾਪਾਰੁ ॥ ਜੋ [੨੨]ਇਤੁ ਲਾਹੈ
ਲਾਇਅਨੁ ਭਗਤੀ ਦੇਇ ਭੰਡਾਰ ॥ ੩ ॥ ਗੁਰਮੁਖਿ ਸਦਾ ਸੋਹਾਗਣੀ ਭੈ ਭਗਤਿ
ਸੀਗਾਰਿ ॥ ਅਨਦਿਨੁ ਰਾਵਹਿ ਪਿਰੁ ਆਪਣਾ ਸਚੁ ਰਖਹਿ ਉਰਧਾਰਿ[੨੩] ॥ ੪ ॥
ਜਿਨ੍ਾ ਪਿਰੁ ਰਾਵਿਆ ਆਪਣਾ [੨੪]ਤਿਨ੍ਾ ਵਿਟਹੁ ਬਲਿ ਜਾਉ ॥ ਸਦਾ ਪਿਰ ਕੈ ਸੰਗਿ
ਰਹਹਿ ਵਿਚਹੁ ਆਪੁ ਗਵਾਇ ॥ ੫ ॥ ਤਨੁ ਮਨੁ ਸੀਤਲੁ[੨੫] ਮੁਖ ਉਜਲੇ [੨੬]ਪਿਰ ਕੈ
ਭਾਇ ਪਿਆਰਿ ॥ ਸੇਜ ਸੁਖਾਲੀ[੨੭] ਪਿਰੁ ਰਵੈ ਹਉਮੈ ਤ੍ਰਿਸਨਾ ਮਾਰਿ ॥ ੬ ॥ ਕਰਿ
ਕਿਰਪਾ ਘਰਿ ਆਇਆ ਗੁਰ ਕੈ ਹੇਤਿ ਅਪਾਰਿ ॥ ਵਰੁ ਪਾਇਆ ਸੋਹਾਗਣੀ
ਕੇਵਲ ਏਕੁ ਮੁਰਾਰਿ[੨੮] ॥ ੭ ॥ ਸਭੇ ਗੁਨਹ[੨੯] ਬਖਸਾਇ ਲਇਓਨੁ ਮੇਲੇ
ਮੇਲਣਹਾਰਿ ॥ ਨਾਨਕ ਆਖਣੁ ਆਖੀਐ ਜੇ ਸੁਣਿ ਧਰੇ ਪਿਆਰੁ ॥ ੮ ॥ ੧੨ ॥
੩੪ ॥ ਆਸਾ ਮਹਲਾ ੩ ॥ †[੩੦]ਸਤਿਗੁਰ ਤੇ ਗੁਣ ਊਪਜੈ ਜਾ ਪ੍ਰਭੁ ਮੇਲੈ ਸੋਇ ॥

੧ ਮਨ ਦੇ ਅੰਦਰੋਂ ਹੀ।
੨ ਗੁਣਾਂ ਦੁਆਰਾ।
੩ ਇਸਤਰੀਆਂ ਨੇ।
੪ ਗੁਰੂ ਨੇ।
੫ ਇਕ ਐਸੀਆਂ ਹਨ ਕਿ ਪਤੀ ਪ੍ਰਤੱਖ ਸਾਮ੍ਹਣੇ ਹੈ, ਫਿਰ ਭੀ ਦ੍ਵੈਤ ਭਾਵ ਵਾਲੇ ਭਰਮ ਵਿਚ ਭੁਲੀਆਂ ਹੋਣ ਕਰਕੇ ਉਸਨੂੰ ਨਹੀਂ ਜਾਣਦੀਆਂ।
੬ ਦੋਹਾਗਣਾਂ, ਪਤੀ ਤੋਂ ਵਿਛੜੀਆਂ ਹੋਈਆਂ।
੭ ਰਾਤ ਲੰਘਦੀ ਹੈ।
੮ ਹਰ ਰੋਜ਼।
੯ ਉਹ ਪ੍ਰੇਮ ਜਿਸ ਵਿਚ ਸਰੀਰਕ ਚੇਸ਼ਟਾ ਦਾ ਖਿਆਲ ਨਾ ਹੋਵੇ, ਨਿਸ਼ਕਾਮ ਪ੍ਰੇਮ, ਪਵਿੱਤਰ ਲਗਨ।
੧੦ ਵਿਹੁ, ਜ਼ਹਿਰ।
੧੧ ਹੇ ਮਨ!
੧੨ ਆਪਾ, ਹਉਮੈ।
੧੩ ਜੁੜ ਰਹੀ।
੧੪ [ਅਰਬੀ] ਘਰ। ਪਤੀ ਦਾ ਘਰ ਪ੍ਰਾਪਤ ਨਹੀਂ ਦੁਹਾਗਣਾਂ ਨੂੰ।
੧੫ ਹੇ (ਜੀਵ) ਇਸਤ੍ਰੀ!
੧੬ ਸੁਭਾਵਕ ਹੀ। ਜਿਨ੍ਹਾਂ ਨੂੰ ਉਸ (ਹਰੀ) ਨੇ ਆਪਣੇ ਨਾਮ ਦਾ ਅੰਮ੍ਰਿਤ-ਰਸ ਚਖਾਇਆ ਹੈ, ਉਨ੍ਹਾਂ ਨੂੰ ਸੁਭਾਵਕ ਹੀ ਉਸਦਾ ਸੁਆਦ ਆਉਂਦਾ ਹੈ। ਚਖਾਇਓਨੁ, ਲਾਇਅਨੁ, ਲਇਓਨੁ ਲਈ ਦੇਖੋ ਨੋਮ ੨੬।
੧੭ [ਅਰਬੀ ਤਮਹ] ਲਾਲਚ। ਜ਼ਰਾ ਭੀ ਲਾਲਚ ਨਹੀਂ।
੧੮ ਗੁਰਮੁਖਾਂ ਦੇ ਮੂੰਹ ਵਿਚ। ਗੁਰਮੁਖਿ=ਉਹ ਲੋਕ ਜੋ ਗੁਰੂ ਦੀ ਗਲ ਮੰਨ ਕੇ ਟੁਰਦੇ ਹਨ।
੧੯ ਜੋ ਆਪ-ਹੁਦਰੇ ਹਨ, ਓਹ ਸਦਾ ਦੁਹਾਗਣਾਂ ਵਾਕਰ ਹਨ ਜੋ ਪਤੀ ਦੇ ਬੂਹੇ ਤੇ ਖੜੋਤੀਆਂ ਭੀ (ਦਰਸ਼ਨ ਨਾ ਹੋਣ ਕਰਕੇ) ਤੜਫਦੀਆਂ ਹਨ।
੨੦ ਵਿਲਕਦੀਆਂ ਹਨ।
੨੧ ਜੋ ਰਬ ਦੇ ਹਜ਼ੂਰੋਂ ਉਨ੍ਹਾਂ ਦੇ ਭਾਗਾਂ ਵਿਚ ਲਿਖਿਆ ਹੈ, ਉਹੋ ਕੁਝ ਕਰਦੀਆਂ ਹਨ।
੨੨ ਇਸ ਲਾਭ (ਦੇ ਖਾਣ) ਵਿਚ। ਜਿਨ੍ਹਾਂ ਨੂੰ ਭਗਤੀ ਦਾ ਖਜ਼ਾਨਾ (ਰਾਸ ਮੂੜੀ) ਦੇ ਕੇ ਇਸ ਲਾਭ ਦੇ ਖਟਣ ਵਿਚ ਲਾਇਆ ਹੈ, ਉਨ੍ਹਾਂ ਗੁਰਮੁਖਾਂ ਦਾ ਵਪਾਰ ਹੀ ਸਚਾ ਨਾਮ ਹੈ। ਓਹ ਸਚ ਹੀ ਬੀਜਦੇ ਹਨ ਤੇ ਸਚ ਹੀ ਜੰਮਦਾ ਹੈ।
੨੩ ਦਿਲ ਵਿਚ ਟਿਕਾ ਕੇ।
੨੪ ਉਨ੍ਹਾਂ ਉੱਤੋਂ ਕਰਬਾਨ ਜਾਵਾਂ।
੨੫ ਠੰਢਾ।
੨੬ ਪਤੀ ਦੇ ਪ੍ਰੇਮ ਪਿਆਰ ਕਰਕੇ।
੨੭ ਆਰਾਮ ਵਾਲੀ।
੨੮ [ਮੁਰ ਰਾਖਸ਼ ਦੇ ਮਾਰਨ ਵਾਲਾ ; ਕ੍ਰਿਸ਼ਨ] ਵਾਹਿਗੁਰੂ।
੨੯ ਗੁਨਾਹ, ਪਾਪ। (ਗੁਰੂ ਨੇ ਮਨੁਖ ਦੇ) ਸਾਰੇ ਔਗਣ ਬਖਸ਼ਾ ਲਏ ਹਨ, ਅਤੇ ਉਹ ਮੇਲਣਵਾਲਾ ਗੁਰੂ ਮਨੁਖ ਨੂੰ ਮਿਲਾ ਲਏਗਾ। ਹੇ ਨਾਨਕ! ਆਓ ਉਹ ਬੋਲ ਬੋਲੀਏ ਜਿਸਨੂੰ ਸੁਣ ਕੇ ਵਾਹਿਗੁਰੂ ਸਾਨੂੰ ਪਿਆਰ ਕਰੇ। ਭਾਵ ਇਹ ਹੈ ਕਿ ਗੁਰੂ ਹੀ ਸਚਾ ਵਿਚੋਲਾ ਹੈ; ਆਓ ਉਸ ਦੀ ਬਾਣੀ (ਜਿਸ ਵਿਚ ਰਬ ਦੀ ਸਿਫਤ ਸਲਾਹ ਹੈ) ਉਚਾਰਣ ਕਰੀਏ ਤਾਂ ਜੋ ਉਸਨੂੰ ਸੁਣ ਕੇ ਰੱਬ ਦਾ ਪਿਆਰ ਪ੍ਰੇਰਿਆ ਜਾਵੇ।
੩੦ ਜਦ ਪ੍ਰਭੂ ਗੁਰੂ ਮਿਲਾਉਂਦਾ ਹੈ ਤਾਂ ਗੁਰੂ ਤੋਂ ਕਈ ਗੁਣ ਪੈਦਾ ਹੁੰਦੇ ਹਨ।

---

* ਸਮੁੱਚਾ ਭਾਵ--ਨਾਮ-ਅੰਮ੍ਰਿਤ ਗੁਰਮੁਖਾਂ ਨੂੰ ਮਿਲਦਾ ਹੈ, ਕਿਉਂਕਿ ਉਨ੍ਹਾਂ ਨੂੰ ਹੀ ਇਸ ਦਾ ਸੁਆਦ ਆਉਂਦਾ ਹੈ। ਇਹ ਸੁਆਦ ਗੁਰੂ ਦੀ ਬਾਣੀ ਦੁਆਰਾ ਪੈਦਾ ਹੁੰਦਾ ਹੈ।

† ਸਮੁੱਚਾ ਭਾਵ--ਗੁਰ-ਸ਼ਬਦ ਹੀ ਵਸੀਲਾ ਹੈ ਅਦਿੱਖ ਵਾਹਿਗੁਰੂ ਨੂੰ ਮਿਲਣ ਦਾ। ਸ਼ਬਦ ਵਿਚ ਹਰੀ ਆਪ ਸਮਾ ਰਿਹਾ ਹੈ, ਇਸ ਲਈ ਜੇ ਹਰੀ ਨੂੰ ਦੇਖਣਾ, ਸੁਣਨਾ ਜਾਂ ਸਮਝਣਾ ਹੈ ਤਾਂ ਗੁਰੂ ਦੇ ਸ਼ਬਦ ਨੂੰ ਸੁਣੋ ਤੇ ਕਮਾਓ।

[1]ਸਹਜੇ ਨਾਮੁ ਧਿਆਈਐ ਗਿਆਨੁ ਪਰਗਟੁ ਹੋਇ ॥ ੧ ॥ ਏ ਮਨ ਮਤ ਜਾਣਹਿ ਹਰਿ ਦੂਰਿ ਹੈ ਸਦਾ ਵੇਖੁ ਹਦੂਰਿ ॥ ਸਦ ਸੁਣਦਾ ਸਦ ਵੇਖਦਾ [2]ਸਬਦਿ ਰਹਿਆ ਭਰਪੂਰਿ ॥ ੧ ॥ ਰਹਾਉ ॥ [3]ਗੁਰਮੁਖਿ ਆਪੁ ਪਛਾਣਿਆ ਤਿਨ੍ਹੀ ਇਕ ਮਨਿ ਧਿਆਇਆ ॥ ਸਦਾ ਰਵਹਿ[4] ਪਿਰੁ ਆਪਣਾ ਸਚੈ ਨਾਮਿ ਸੁਖੁ ਪਾਇਆ ॥ ੨ ॥ ਏ ਮਨ ਤੇਰਾ ਕੋ ਨਹੀ ਕਰਿ ਵੇਖੁ ਸਬਦਿ[5] ਵੀਚਾਰੁ ॥ ਹਰਿ ਸਰਣਾਈ ਭਜਿ ਪਉ ਪਾਇਹਿ ਮੋਖ ਦੁਆਰੁ ॥ ੩ ॥ ਸਬਦਿ ਸੁਣੀਐ ਸਬਦਿ ਬੁਝੀਐ ਸਚਿ ਰਹੈ ਲਿਵ ਲਾਇ ॥ ਸਬਦੇ ਹਉਮੈ ਮਾਰੀਐ [6]ਸਚੈ ਮਹਲਿ ਸੁਖੁ ਪਾਇ ॥ ੪ ॥ ਇਸੁ ਜੁਗ ਮਹਿ ਸੋਭਾ ਨਾਮ ਕੀ ਬਿਨੁ ਨਾਵੈ ਸੋਭ ਨ ਹੋਇ ॥ ਇਹ ਮਾਇਆ ਕੀ ਸੋਭਾ ਚਾਰਿ ਦਿਹਾੜੇ ਜਾਦੀ [7]ਬਿਲਮੁ ਨ ਹੋਇ ॥ ੫ ॥ ਜਿਨੀ ਨਾਮੁ ਵਿਸਾਰਿਆ ਸੇ ਮੁਏ ਮਰਿ ਜਾਹਿ ॥ ਹਰਿ ਰਸ ਸਾਦੁ ਨ ਆਇਓ ਬਿਸਟਾ ਮਾਹਿ ਸਮਾਹਿ ॥ ੬ ॥ ਇਕਿ ਆਪੇ ਬਖਸਿ ਮਿਲਾਇਅਨੁ ਅਨਦਿਨੁ[8] ਨਾਮੇ ਲਾਇ ॥ ਸਚੁ ਕਮਾਵਹਿ ਸਚਿ ਰਹਹਿ ਸਚੇ ਸਚਿ ਸਮਾਹਿ ॥ ੭ ॥ ਬਿਨੁ ਸਬਦੈ ਸੁਣੀਐ ਨ ਦੇਖੀਐ ਜਗੁ ਬੋਲਾ ਅੰਨ੍ਹਾ ਭਰਮਾਇ ॥ ਬਿਨੁ ਨਾਵੈ ਦੁਖੁ ਪਾਇਸੀ ਨਾਮੁ ਮਿਲੈ [9]ਤਿਸੈ ਰਜਾਇ ॥ ੮ ॥ ਜਿਨ ਬਾਣੀ ਸਿਉ ਚਿਤੁ ਲਾਇਆ ਸੇ ਜਨ ਨਿਰਮਲ ਪਰਵਾਣੁ ॥ ਨਾਨਕ ਨਾਮੁ ਤਿਨ੍ਹਾ ਕਦੇ ਨ ਵੀਸਰੈ ਸੇ ਦਰਿ ਸਚੇ ਜਾਣੁ ॥ ੯ ॥ ੧੩ ॥ ੩੫ ॥ ਆਸਾ ਮਹਲਾ ੩ ॥ *[10]ਸਬਦੌ ਹੀ ਭਗਤ ਜਾਪਦੇ ਜਿਨ੍ ਕੀ ਬਾਣੀ ਸਚੀ ਹੋਇ ॥ [11]ਵਿਚਹੁ ਆਪੁ ਗਇਆ ਨਾਉ ਮੰਨਿਆ ਸਚਿ ਮਿਲਾਵਾ ਹੋਇ ॥ ੧ ॥ ਹਰਿ ਹਰਿ ਨਾਮੁ ਜਨ ਕੀ ਪਤਿ[12] ਹੋਇ ॥ ਸਫਲੁ ਤਿਨ੍ਹਾ ਕਾ ਜਨਮੁ ਹੈ [13]ਤਿਨ੍ ਮਾਨੈ ਸਭੁ ਕੋਇ ॥ ੧ ॥ ਰਹਾਉ ॥ ਹਉਮੈ ਮੇਰਾ[14] ਜਾਤਿ ਹੈ ਅਤਿ ਕ੍ਰੋਧੁ ਅਭਿਮਾਨੁ ॥ ਸਬਦਿ ਮਰੈ ਤਾ ਜਾਤਿ ਜਾਇ ਜੋਤੀ ਜੋਤਿ ਮਿਲੈ ਭਗਵਾਨੁ ॥ ੨ ॥ ਪੂਰਾ ਸਤਿਗੁਰੁ ਭੇਟਿਆ[15] ਸਫਲ ਜਨਮੁ ਹਮਾਰਾ ॥ ਨਾਮੁ [16]ਨਵੈ ਨਿਧਿ ਪਾਇਆ ਭਰੇ ਅਖੁਟ ਭੰਡਾਰਾ ॥ ੩ ॥ ਆਵਹਿ ਇਸੁ ਰਾਸੀ ਕੇ ਵਾਪਾਰੀਏ ਜਿਨ੍ਹਾ ਨਾਮੁ ਪਿਆਰਾ ॥ ਗੁਰਮੁਖਿ[17] ਹੋਵੈ ਸੋ ਧਨੁ ਪਾਏ ਤਿਨ੍ਹਾ ਅੰਤਰਿ ਸਬਦੁ ਵੀਚਾਰਾ ॥ ੪ ॥ [18]ਭਗਤੀ ਸਾਰ ਨ ਜਾਣਨੀ ਮਨਮੁਖ ਅਹੰਕਾਰੀ ॥ [19]ਧੁਰਹੁ ਆਪਿ ਖੁਆਇਅਨੁ ਜੂਐ ਬਾਜੀ ਹਾਰੀ ॥ ੫ ॥ ਬਿਨੁ ਪਿਆਰੈ ਭਗਤਿ ਨ ਹੋਵਈ ਨਾ ਸੁਖੁ ਹੋਇ ਸਰੀਰਿ ॥ [20]ਪ੍ਰੇਮ ਪਦਾਰਥੁ ਪਾਈਐ ਗੁਰ ਭਗਤੀ ਮਨ ਧੀਰਿ ॥ ੬ ॥ ਜਿਸ ਨੋ ਭਗਤਿ ਕਰਾਏ ਸੋ ਕਰੇ ਗੁਰ ਸਬਦ ਵੀਚਾਰਿ ॥ ਹਿਰਦੈ ਏਕੋ ਨਾਮੁ ਵਸੈ ਹਉਮੈ ਦੁਬਿਧਾ[21] ਮਾਰਿ ॥ ੭ ॥ ਭਗਤਾ ਕੀ [22]ਜਤਿ ਪਤਿ ਏਕੋ ਨਾਮੁ ਹੈ ਆਪੇ ਲਏ ਸਵਾਰਿ ॥ ਸਦਾ ਸਰਣਾਈ ਤਿਸ ਕੀ ਜਿਉ

੧ ਮਨ ਦੀ ਅਡੋਲਤਾ ਨਾਲ ਨਾਮ ਜਪੀਏ ਤਾਂ ਅੰਦਰ ਆਤਮਕ ਸਮਝ ਪੈਦਾ ਹੁੰਦੀ ਹੈ ।

੨ ਉਹ ਹਰੀ ਗੁਰਬਾਣੀ ਵਿਚ ਸਮਾ ਰਿਹਾ ਹੈ ।

੩ ਜਿਨ੍ਹਾਂ ਨੇ ਗੁਰੂ ਦੁਆਰਾ ਆਪਣੇ ਆਪ ਨੂੰ ਸਮਝਿਆ ਹੈ, ਤਿਨ੍ਹਾਂ ਨੇ ਇਕਾਗਰ ਹੋ ਕੇ ਹਰੀ ਨੂੰ ਸਿਮਰਿਆ ਹੈ ।

੪ ਰਮਦੀਆਂ ਹਨ, ਮਾਣਦੀਆਂ ਹਨ ।

੫ ਗੁਰਬਾਣੀ ਦੁਆਰਾ ।

੬ ਸਚੇ ਮਹਲ ਵਿਚ ; ਸਚੇ ਦੀ ਹਜ਼ੂਰੀ ਪ੍ਰਾਪਤ ਕਰ ਕੇ ।

੭ ਦੇਰ ਨਹੀਂ ਲਗਦੀ ।

੮ ਹਰ ਰੋਜ਼, ਸਦਾ ।

੯ ਉਸੇ ਦੇ ਭਾਣੇ ਅਨੁਸਾਰ ।

੧੦ ਜਿਨ੍ਹਾਂ ਭਗਤਾਂ ਦੀ ਬਾਣੀ ਸਚੀ ਹੁੰਦੀ ਹੈ (ਭਾਵ ਜਿਨ੍ਹਾਂ ਪਹੁੰਚ ਵਾਲੇ ਸੰਤਾਂ ਵਿਚ ਅਟਲ ਵਾਕ ਕਹਿਣ ਦੀ ਸਮ੍ਰਥਾ ਹੋ ਜਾਂਦੀ ਹੈ) ਓਹ ਨਾਮ ਦੀ ਕਮਾਈ ਤੋਂ ਹੀ ਜਾਣੇ ਜਾਂਦੇ ਹਨ ; ਭਾਵ ਉਨ੍ਹਾਂ ਦੀ ਭਗਤੀ ਦੀ ਨਿਸ਼ਾਨੀ ਇਹੋ ਹੈ ਕਿ ਓਹ ਸ਼ਬਦ ਦੀ ਕਮਾਈ ਕਰਦੇ ਹਨ ।

੧੧ ਉਨ੍ਹਾਂ ਦੇ ਅੰਦਰੋਂ ਹਉਮੈ ਦੂਰ ਹੋ ਗਈ ਹੁੰਦੀ ਹੈ ਤੇ ਨਾਮ ਦ੍ਰਿੜ ਕੀਤਾ ਹੁੰਦਾ ਹੈ, ਜਿਸ ਕਰਕੇ ਸਚੇ ਨਾਲ ਮਿਲਾਪ ਹੋ ਜਾਂਦਾ ਹੈ ।

੧੨ ਇੱਜ਼ਤ ।

੧੩ ਉਨ੍ਹਾਂ ਦਾ ਸਭ ਕੋਈ ਆਦਰ ਮਾਣ ਕਰਦਾ ਹੈ ।

੧੪ ਮੇਰਾ=ਮਮਤਾ ਦਾ ਭਾਵ । "ਹਉਮੈ ਮੇਰਾ ਆਪੁ ਗਵਾਏ" (ਮਾਰੂ ਮ: ੩, ਪੰਨਾ ੧੦੫੭) । ਹਉਮੈ ਤੇ ਮਮਤਾ ਹੀ ਜਾਤਿ ਦਾ ਭਾਵ, ਭਾਰੀ ਗੁੱਸਾ ਅਤੇ ਗ਼ਰੂਰ ਹੈ (ਭਾਵ ਹਉਮੈ ਤੇ ਮਮਤਾ ਤੋਂ ਹੀ ਜਾਤਿ ਆਦਿ ਦੇ ਔਗਣ ਪੈਦਾ ਹੁੰਦੇ ਹਨ) । ਜੇ ਮਨੁਖ ਸ਼ਬਦ ਰਾਹੀਂ ਇਸ ਹਉਂ ਭਾਵ ਤੋਂ ਮਰ ਜਾਵੇ, ਤਾਂ ਜਾਤਿ ਦਾ ਭਾਵ ਭੀ ਨਾਲ ਹੀ ਦੂਰ ਹੋ ਜਾਂਦਾ ਹੈ, ਅਤੇ ਹਰੀ ਆਪਣੀ ਜੋਤੀ ਦੁਆਰਾ ਮਨੁੱਖ ਦੀ ਜੋਤੀ ਵਿਚ ਆ ਮਿਲਦਾ ਹੈ । ਦੇਖੋ ਉਤੇ ਨੋਟ ੧੧ ।

੧੫ ਮਿਲਿਆ ।

੧੬ ਦੇਖੋ ਪੰਨਾ ੩੫੩, ਫੁਟ ਨੋਟ * ।

੧੭ ਗੁਰੂ ਦਾ ਅਨੁਸਾਰੀ ।

੧੮ ਹੰਕਾਰੀ, ਆਪ-ਹੁਦਰੇ ਲੋਕ ਭਗਤੀ ਦੀ ਸਮਝ ਨਹੀਂ ਰਖਦੇ ।

੧੯ ਤੋੜ ਤੋਂ ਰੱਬ ਨੇ ਆਪ ਉਨ੍ਹਾਂ ਮਨਮੁਖਾਂ ਨੂੰ ਖੁੰਝਾਇਆ ਹੈ, ਇਸ ਲਈ ਓਹ ਇਸ ਜੂਏ ਵਰਗੀ (ਗ਼ੈਰ-ਯਕੀਨੀ ਜੀਵਨ) ਖੇਡ ਨੂੰ ਹਾਰ ਗਏ ਹਨ ।

੨੦ ਇਹ ਪ੍ਰੇਮ ਦਾ ਮਨੋਰਥ ਮਿਲਦਾ ਹੈ ਗੁਰੂ ਦੀ ਸੇਵਾ ਅਤੇ ਮਨ ਦੀ ਧੀਰਜ ਦੁਆਰਾ ।

੨੧ [ਦ੍ਵੈ + ਵਿਧਜ] ਦੋ ਪਾਸੇ ਦਾ ਖਿਆਲ, ਦੁਚਿੱਤੀ ।

੨੨ ਜਾਤਿ ਪਾਤਿ=ਜਾਤ ਤੇ ਗੋਤ (ਦੀ ਵਡਿਆਈ)।

---

* ਸਮੁੱਚਾ ਭਾਵ :—ਗੁਰ-ਸ਼ਬਦ ਜਾਂ ਨਾਮ ਹੀ ਭਗਤਾਂ ਦੀ ਨਿਸ਼ਾਨੀ ਹੈ । ਇਸੇ ਤੋਂ ਓਹ ਉਘੇ ਹੁੰਦੇ ਹਨ ।

ਭਾਵੈ ਤਿਉ [1]ਕਾਰਜੁ ਸਾਰਿ ॥ ੮ ॥ [2]ਭਗਤਿ ਨਿਰਾਲੀ ਅਲਾਹ ਦੀ ਜਾਪੈ ਗੁਰ ਵੀਚਾਰਿ ॥ ਨਾਨਕ ਨਾਮੁ ਹਿਰਦੈ ਵਸੈ ਭੈ ਭਗਤੀ ਨਾਮਿ ਸਵਾਰਿ ॥ ੯ ॥ ੧੪ ॥ ੩੬ ॥ ਆਸਾ ਮਹਲਾ ੩ ॥ *[3]ਅਨ ਰਸ ਮਹਿ ਭੋਲਾਇਆ ਬਿਨੁ ਨਾਮੈ ਦੁਖ ਪਾਇ ॥ [4]ਸਤਿਗੁਰੁ ਪੁਰਖੁ ਨ ਭੇਟਿਓ ਜਿ ਸਚੀ ਬੂਝ ਬੁਝਾਇ ॥ ੧ ॥ ਏ ਮਨ ਮੇਰੇ ਬਾਵਲੇ[5] ਹਰਿ ਰਸੁ ਚਖਿ ਸਾਦੁ ਪਾਇ ॥ ਅਨ ਰਸਿ ਲਾਗਾ ਤੂੰ ਫਿਰਹਿ ਬਿਰਥਾ ਜਨਮੁ ਗਵਾਇ ॥ ੧ ॥ ਰਹਾਉ ॥ [6]ਇਸੁ ਜੁਗ ਮਹਿ ਗੁਰਮੁਖ ਨਿਰਮਲੇ ਸਚਿ ਨਾਮਿ ਰਹਹਿ ਲਿਵ ਲਾਇ ॥ ਵਿਣੁ ਕਰਮਾ ਕਿਛੁ ਪਾਈਐ ਨਹੀ ਕਿਆ ਕਰਿ ਕਹਿਆ ਜਾਇ ॥ ੨ ॥ ਆਪੁ ਪਛਾਣਹਿ [7]ਸਬਦਿ ਮਰਹਿ ਮਨਹੁ ਤਜਿ ਵਿਕਾਰ ॥ ਗੁਰ ਸਰਣਾਈ ਭਜਿ ਪਏ ਬਖਸੇ ਬਖਸਣਹਾਰ ॥ ੩ ॥ ਬਿਨੁ ਨਾਵੈ ਸੁਖੁ ਨ ਪਾਈਐ ਨਾ ਦੁਖੁ ਵਿਚਹੁ ਜਾਇ ॥ [8]ਇਹੁ ਜਗੁ ਮਾਇਆ ਮੋਹਿ ਵਿਆਪਿਆ ਦੂਜੈ ਭਰਮਿ ਭੁਲਾਇ ॥ ੪ ॥ [9]ਦੋਹਾਗਣੀ ਪਿਰ ਕੀ ਸਾਰ ਨ ਜਾਣਹੀ ਕਿਆ ਕਰਿ ਕਰਹਿ ਸੀਗਾਰੁ ॥ ਅਨਦਿਨੁ ਸਦਾ ਜਲਦੀਆ ਫਿਰਹਿ ਸੇਜੈ ਰਵੈ ਨ ਭਤਾਰੁ ॥ ੫ ॥ [10]ਸੋਹਾਗਣੀ ਮਹਲੁ ਪਾਇਆ ਵਿਚਹੁ ਆਪੁ ਗਵਾਇ ॥ ਗੁਰ ਸਬਦੀ ਸੀਗਾਰੀਆ ਅਪਣੇ ਸਹਿ ਲਈਆ ਮਿਲਾਇ ॥ ੬ ॥ ਮਰਣਾ ਮਨਹੁ ਵਿਸਾਰਿਆ ਮਾਇਆ ਮੋਹੁ ਗੁਬਾਰੁ ॥ ਮਨਮੁਖ[11] ਮਰਿ ਮਰਿ ਜੰਮਹਿ ਭੀ ਮਰਹਿ ਜਮ ਦਰਿ ਹੋਹਿ ਖੁਆਰੁ ॥ ੭ ॥ ਆਪਿ ਮਿਲਾਇਅਨੁ ਸੇ ਮਿਲੇ ਗੁਰ ਸਬਦਿ ਵੀਚਾਰਿ ॥ ਨਾਨਕ ਨਾਮਿ ਸਮਾਣੇ [12]ਮੁਖ ਉਜਲੇ ਤਿਤੁ ਸਚੈ ਦਰਬਾਰਿ ॥ ੮ ॥ ੨੨ ॥ ੧੫ ॥ ੩੭ ॥

ਆਸਾ ਮਹਲਾ ੫ ਅਸਟਪਦੀਆ ਘਰੁ ੨

ੴ ਸਤਿਗੁਰ ਪ੍ਰਸਾਦਿ ॥ †[13]ਪੰਚ ਮਨਾਏ ਪੰਚ ਰੁਸਾਏ ॥ ਪੰਚ ਵਸਾਏ ਪੰਚ ਗਵਾਏ ॥ ੧ ॥ ਇਨ੍ ਬਿਧਿ ਨਗਰੁ ਵੁਠਾ ਮੇਰੇ ਭਾਈ ॥ [14]ਦੁਰਤੁ ਗਇਆ ਗੁਰਿ ਗਿਆਨੁ ਦ੍ਰਿੜਾਈ ॥ ੧ ॥ ਰਹਾਉ ॥ ਸਾਚ ਧਰਮ ਕੀ ਕਰਿ ਦੀਨੀ ਵਾਰਿ[15] ॥ [16]ਫਰਹੇ ਮੁਹਕਮ ਗੁਰ ਗਿਆਨੁ ਬੀਚਾਰਿ ॥ ੨ ॥ ਨਾਮੁ ਖੇਤੀ ਬੀਜਹੁ ਭਾਈ ਮੀਤ ॥ ਸਉਦਾ ਕਰਹੁ ਗੁਰੁ ਸੇਵਹੁ ਨੀਤ[17] ॥ ੩ ॥ ਸਾਂਤਿ [18]ਸਹਜ ਸੁਖ ਕੇ ਸਭਿ ਹਾਟ ॥ [19]ਸਾਹ ਵਾਪਾਰੀ ਏਕੈ ਥਾਟ ॥ ੪ ॥ ਜੇਜੀਆ[20] ਡੰਨੁ ਕੋ ਲਏ ਨ ਜਗਾਤਿ ॥ ਸਤਿਗੁਰਿ ਕਰਿ ਦੀਨੀ [21]ਧੁਰ ਕੀ ਛਾਪ ॥ ੫ ॥ [22]ਵਖਰੁ ਨਾਮੁ ਲਦਿ ਖੇਪ ਚਲਾਵਹੁ ॥ ਲੈ ਲਾਹਾ ਗੁਰਮੁਖਿ ਘਰਿ ਆਵਹੁ ॥ ੬ ॥ ਸਤਿਗੁਰੁ ਸਾਹੁ ਸਿਖ ਵਣਜਾਰੇ ॥ ਪੂੰਜੀ ਨਾਮੁ [23]ਲੇਖਾ ਸਾਚੁ ਸਮ੍ਹਾਰੇ ॥ ੭ ॥ ਸੋ ਵਸੈ ਇਤੁ ਘਰਿ ਜਿਸੁ ਗੁਰੁ ਪੂਰਾ ਸੇਵ ॥ [24]ਅਬਿਚਲ

੧ ਕੰਮ ਪੂਰਾ ਕਰ ।

੨ ਵਾਹਿਗੁਰੂ ਦੀ ਭਗਤੀ ਇਸ ਗਲ ਵਿਚ ਅਣੋਖੀ ਹੈ ਕਿ ਇਸ ਦਾ ਪਤਾ ਗੁਰੂ ਦੇ ਉਪਦੇਸ਼ ਦੁਆਰਾ ਲਗਦਾ ਹੈ । ਹੇ ਨਾਨਕ ! ਜੇ ਮਨ ਵਿਚ ਨਾਮ ਵਸ ਜਾਵੇ, ਤਾਂ ਇਸ ਨਾਮ ਦੁਆਰਾ ਭਉ ਵਾਲੀ ਭਗਤੀ ਨੂੰ ਸਵਾਰ ਕੇ ਰਖ ਸਕਦੇ ਹਾਂ ।

੩ ਹਰੀ-ਰਸ ਤੋਂ ਛੁਟ ਹੋਰ ਰਸ, ਮਾਇਕ ਸੁਆਦ ।

੪ ਸਮ੍ਰਥ ਗੁਰੂ ਨਾ ਮਿਲਿਆ ਜੋ ਠੀਕ ਠੀਕ ਗਲ ਸਮਝਾਉਂਦਾ (ਕਿ ਕਿਹੜਾ ਰਸ ਚੰਗਾ ਹੈ ਤੇ ਕਿਹੜਾ ਮਾੜਾ) ।

੫ ਝੱਲੇ, ਬੌਰੇ; ਬੇਸਮਝ ।

੬ ਇਸ ਜ਼ਮਾਨੇ ਵਿਚ ਗੁਰੂ ਦੀ ਗਲ ਮੰਨ ਕੇ ਚਲਣ ਵਾਲੇ ਹੀ ਪਵਿੱਤਰ ਹਨ, ਜੋ ਸਚੇ ਨਾਮ ਵਿਚ ਬਿਰਤੀ ਜੋੜ ਰਖਦੇ ਹਨ ।

੭ ਗੁਰ-ਉਪਦੇਸ਼ ਦੁਆਰਾ ਹਉਮੈ ਭਾਵ ਤੋਂ ਮਰ ਜਾਣ, ਮਨ ਤੋਂ ਬੁਰਾਈਆਂ ਛਡ ਕੇ ।

੮ ਇਹ ਸੰਸਾਰ ਦੂਜੇ ਭਾਵ ਦੀ ਅਗਿਆਨਤਾ ਕਰਕੇ ਭੁਲਾ ਹੋਇਆ ਮਾਇਆ ਦੇ ਮੋਹ ਵਿਚ ਫਸਿਆ ਪਿਆ ਹੈ ।

੯ ਪਤੀ ਤੋਂ ਵਿਛੜੀਆਂ ਹੋਈਆਂ ਆਪਣੇ ਪਤੀ ਦੀ ਖ਼ਬਰ ਨਹੀਂ ਰਖਦੀਆਂ; ਓਹ ਕਾਹਨੂੰ ਤਨ ਦੀ ਸਜਾਵਟ ਕਰਦੀਆਂ ਹਨ ? ਹਰ ਰੋਜ਼ ਸਦਾ ਸੜਦੀਆਂ ਰਹਿੰਦੀਆਂ ਹਨ, ਕਿਉਂਕਿ ਪਤੀ ਉਨ੍ਹਾਂ ਨੂੰ ਸੇਜ ਤੇ ਆ ਕੇ ਨਹੀਂ ਮਿਲਦਾ ।

੧੦ (ਦੂਜੇ ਪਾਸੇ) ਜੋ ਚੰਗੀਆਂ ਇਸਤਰੀਆਂ ਹਨ, ਓਹ ਆਪਣੇ ਵਿਚੋਂ ਹੰਕਾਰ ਕਢ ਕੇ ਪਤੀ ਦਾ ਨਿਵਾਸ (ਹਜ਼ੂਰੀ) ਲਭ ਲੈਂਦੀਆਂ ਹਨ । ਗੁਰ-ਸ਼ਬਦ ਨਾਲ ਸੰਵਾਰੀਆਂ ਹੋਈਆਂ ਹੋਣ ਕਰਕੇ ਉਨਾਂ ਨੂੰ ਆਪਣਾ ਖਸਮ ਮਿਲਾ ਲੈਂਦਾ ਹੈ ।

੧੧ ਆਪਣੇ ਮਨ ਪਿਛੇ ਲਗ ਕੇ ਤੁਰਨ ਵਾਲੇ; ਆਪ-ਹੁਦਰੇ ।

੧੨ ਉਸ (ਹਰੀ ਦੇ) ਸਚੇ ਦਰਬਾਰ ਵਿਚ ਓਹ ਸੁਰਖ਼ਰੂ ਹਨ ।

੧੩ ਜਦ ਮੈਂ ਪੰਜ ਗੁਣ (ਸਚ, ਧਰਮ, ਗਿਆਨ, ਸਾਂਤਿ, ਸਹਜ) ਮੰਨਾਏ, ਭਾਵ ਗ੍ਰਹਿਣ ਕੀਤੇ, ਤਾਂ ਪੰਜ ਔਗੁਣ (ਕਾਮ ਕ੍ਰੋਧ ਆਦਿ) ਨੁਸ ਗਏ, ਭਾਵ ਦੂਰ ਹੋ ਗਏ । ਪਹਿਲੇ ਪੰਜ ਵਸਣ ਲਗੇ, ਅਤੇ ਪਿਛਲੇ ਪੰਜ ਨਿਕਲ ਗਏ ।

੧੪ ਪਾਪ ਦੂਰ ਹੋ ਗਿਆ, ਜਦ ਗੁਰੂ ਨੇ ਗਿਆਨ ਸਮਝਾਇਆ ।

੧੫ ਵਾੜ । ਪਾਪਾਂ ਤੋਂ ਬਚਾ ਕੇ ਰਖਣ ਲਈ ਸਚ ਤੇ ਨਿਆਂ ਦੀ ਮੇਰੇ ਮਨ ਦੇ ਇਰਦ ਗਿਰਦ ਵਾੜ ਕਰ ਦਿਤੀ ।

੧੬ ਗੁਰ-ਗਿਆਨ ਨੂੰ ਵਿਚਾਰ ਕੇ ਤਕੜੇ ਫਰਹੇ (ਫਲ੍ਹੇ, ਖਿੜਕ, ਫਾਟਕ) ਲਾ ਦਿਤੇ ।

੧੭ ਨਿੱਤ, ਸਦਾ ।

੧੮ ਦੇਖੋ ਪੰ: ੩੫੨, ਫੁਟ ਨੋਟ * ।

੧੯ ਸ਼ਾਹ ਤੇ ਵਪਾਰੀ ਦੋਵੇਂ ਇਕੋ ਬਾਨ੍ਹਣੂੰ ਵਿਚ ਬਝ ਗਏ; ਭਾਵ ਇਕੋ ਵਿਹਾਰਕ ਮੰਡਲ ਵਿਚ ਹੋ ਗਏ । ਥਾਟ=ਠਾਟ, ਬਣਾਵਟ ; ਸਭਾ ਆਦਿ ਦੀ ਬਣਤਰ ।

੨੦ ਜੇਜ਼ੀਆ [ਅਰਬੀ ਜਿਜ਼ੀਆ] ਇਕ ਟੈਕਸ ਜੋ ਮੁਸਲਮਾਣੀ ਰਾਜ ਵਿਚ ਗੈਰ-ਮੁਸਲਮ ਲੋਕ ਭਰਦੇ ਸਨ । ਜਗਾਤਿ=ਮਸੂਲ, ਚੂੰਗੀ ।

੨੧ ਧੁਰ ਦੀ ਮੁਹਰ ; ਰੱਬ ਦੇ ਹਜ਼ੂਰੋਂ ਮਾਫ਼ੀ ਦੀ ਮੁਹਰ ।

੨੨ ਵਖਰ=ਸੌਦਾ । ਖੇਪ=ਸੌਦੇ ਦੀ ਭਰਤੀ; ਲਦਣ ਯੋਗ ਮਾਲ ।

੨੩ ਸਚੇ (ਹਰੀ) ਨੂੰ ਯਾਦ ਕਰਨਾ, ਇਹ ਲੇਖਾ ਹੈ ।

੨੪ ਹੇ ਨਾਨਕ ! ਇਹ ਦੇਵ (ਵਾਹਿਗੁਰੂ) ਦੀ ਅਟਲ ਵਸਤੀ ਹੈ ।

---

* ਸਮੁੱਚਾ ਭਾਵ :—ਹਰੀ-ਨਾਮ ਨੂੰ ਛਡ ਕੇ ਜੋ ਅਨ-ਰਸ ਵਿਚ ਪੈਂਦੇ ਹਨ, ਓਹ ਖ਼ੁਆਰ ਹੁੰਦੇ ਹਨ । ਸੁਖ ਨਾਮ ਵਿਚ ਹੀ ਹੈ ਜੋ ਗੁਰ-ਸ਼ਬਦ ਤੋਂ ਮਿਲਦਾ ਹੈ ।

† ਗੁਰੂ ਜੀ ਦਸਦੇ ਹਨ ਕਿ ਕਿਵੇਂ ਉਨ੍ਹਾਂ ਨੇ ਅਨ-ਰਸ ਨੂੰ ਛਡ ਕੇ ਹਰੀ-ਰਸ ਨੂੰ ਚੁਣਿਆ ਅਤੇ ਇਸੇ ਗੁਣ ਨੂੰ ਸਿਖਾਂ ਵਿਚ ਪ੍ਰਚਾਰ ਕਰ ਕੇ ਇਕ ਚੰਗਿਆਂ ਦੀ ਸੰਗਤ ਬਧੀ । ਇਸ ਗਲ ਨੂੰ ਇਕ ਵਿਹਾਰੀ ਪਿੰਡ ਵਸਾਉਣ ਦਾ ਅਲੰਕਾਰ ਲੈ ਕੇ ਬਿਆਨ ਕੀਤਾ ਹੈ । ਨੇਕ ਬੰਦਿਆਂ ਦਾ ਪਿੰਡ ਹੋਣ ਕਰਕੇ ਸਰਕਾਰ ਵਲੋਂ ਮਸੂਲ ਆਦਿ ਦੀ ਮਾਫ਼ੀ ਮਿਲ ਜਾਂਦੀ ਹੈ । ਇਸੇ ਤਰ੍ਹਾਂ ਗੁਰੂ ਜੀ ਧਰਮ ਨਿਆਂ ਦੀ ਵਾੜ ਦੇ ਕੇ ਅਤੇ ਦ੍ਰਿੜ ਗਿਆਨ ਦੀਆਂ ਮੋੜ੍ਹੀਆਂ ਗੱਡ ਕੇ ਇਕ ਨਗਰ ਵਸਾਇਆ ਦਸਦੇ ਹਨ, ਜਿਸ ਵਿਚ ਨਾਮ ਤੇ ਸੇਵਾ ਦਾ ਕਾਰ ਵਿਹਾਰ ਹੁੰਦਾ ਹੈ । ਇਸ ਨਗਰ ਨੂੰ ਹਜ਼ੂਰੋਂ ਮਾਫ਼ੀ ਮਿਲੀ ਹੋਈ ਹੈ, ਅਤੇ ਜਮਰਾਜ ਵਲੋਂ ਕੋਈ ਡੰਨ ਜਾਂ ਮਸੂਲ ਨਹੀਂ ਲਗਦਾ ।

ਨਗਰੀ ਨਾਨਕ ਦੇਵ ॥੮॥੧॥

ਆਸਾਵਰੀ* ਮਹਲਾ ੫ ਘਰੁ ੩

ੴ ਸਤਿਗੁਰ ਪ੍ਰਸਾਦਿ॥ †ਮੇਰੇ ਮਨ ਹਰਿ ਸਿਉ ਲਾਗੀ ਪ੍ਰੀਤਿ ॥ ਸਾਧ ਸੰਗਿ ਹਰਿ ਹਰਿ ਜਪਤ ਨਿਰਮਲ ਸਾਚੀ ਰੀਤਿ ॥ ੧ ॥ ਰਹਾਉ॥ ਦਰਸਨ ਕੀ ਪਿਆਸ ਘਣੀ[1] ਚਿਤਵਤ ਅਨਿਕ ਪ੍ਰਕਾਰ ॥ ਕਰਹੁ ਅਨੁਗ੍ਰਹੁ[2] ਪਾਰਬ੍ਰਹਮ ਹਰਿ ਕਿਰਪਾ ਧਾਰਿ ਮੁਰਾਰਿ[3] ॥ ੧ ॥ [4]ਮਨੁ ਪਰਦੇਸੀ ਆਇਆ ਮਿਲਿਓ ਸਾਧ ਕੈ ਸੰਗਿ ॥ ਜਿਸੁ ਵਖਰ ਕਉ ਚਾਹਤਾ ਸੋ ਪਾਇਓ ਨਾਮਹਿ ਰੰਗਿ॥ ੨ ॥ ਜੇਤੇ ਮਾਇਆ ਰੰਗ ਰਸ [5]ਬਿਨਸਿ ਜਾਹਿ ਖਿਨ ਮਾਹਿ ॥ ਭਗਤ ਰਤੇ ਤੇਰੇ ਨਾਮ ਸਿਉ ਸੁਖੁ ਭੁੰਚਹਿ[6] ਸਭ ਠਾਇ॥ ੩ ॥ ਸਭੁ ਜਗੁ ਚਲਤਉ[7] ਪੇਖੀਐ ਨਿਹਚਲੁ ਹਰਿ ਕੋ ਨਾਉ॥ ਕਰਿ ਮਿਤ੍ਰਾਈ ਸਾਧ ਸਿਉ ਨਿਹਚਲੁ ਪਾਵਹਿ ਠਾਉ ॥ ੪ ॥ ਮੀਤ ਸਾਜਨ ਸੁਤ ਬੰਧਪਾ[8] ਕੋਊ ਹੋਤ ਨ ਸਾਥ ॥ ਏਕੁ ਨਿਵਾਹੂ[9] ਰਾਮਨਾਮ [10]ਦੀਨਾ ਕਾ ਪ੍ਰਭੁ ਨਾਥ॥ ੫ ॥ [11]ਚਰਨ ਕਮਲ ਬੋਹਿਥ ਭਏ ਲਗਿ ਸਾਗਰੁ ਤਰਿਓ ਤੇਹ ॥ ਭੇਟਿਓ[12] ਪੂਰਾ ਸਤਿਗੁਰੂ ਸਾਚਾ ਪ੍ਰਭ ਸਿਉ ਨੇਹ ॥ ੬ ॥ ਸਾਧ ਤੇਰੇ ਕੀ [13]ਜਾਚਨਾ ਵਿਸਰੁ ਨ ਸਾਸਿ ਗਿਰਾਸਿ ॥ ਜੋ ਤੁਧੁ ਭਾਵੈ ਸੋ ਭਲਾ [14]ਤੇਰੈ ਭਾਣੈ ਕਾਰਜ ਰਾਸਿ ॥੭॥ ਸੁਖ ਸਾਗਰ ਪ੍ਰੀਤਮ ਮਿਲੇ ਉਪਜੇ ਮਹਾ ਅਨੰਦ ॥ ਕਹੁ ਨਾਨਕ [15]ਸਭ ਦੁਖ ਮਿਟੇ ਪ੍ਰਭ ਭੇਟੇ ਪਰਮਾਨੰਦ ॥ ੮ ॥ ੧ ॥ ੨ ॥

ਆਸਾ ਮਹਲਾ ੫ ਬਿਰਹੜੇ‡ ਘਰੁ ੪ ਛੰਤਾ ਕੀ ਜਤਿ§ ॥

ੴ ਸਤਿਗੁਰ ਪ੍ਰਸਾਦਿ ॥ ਪਾਰਬ੍ਰਹਮੁ ਪ੍ਰਭੁ ਸਿਮਰੀਐ ਪਿਆਰੇ ਦਰਸਨ ਕਉ [16]ਬਲਿ ਜਾਉ ॥ ੧ ॥ ਜਿਸੁ ਸਿਮਰਤ ਦੁਖ ਬੀਸਰਹਿ ਪਿਆਰੇ ਸੋ [17]ਕਿਉ ਤਜਣਾ ਜਾਇ॥ ੨ ॥ ਇਹੁ ਤਨੁ ਵੇਚੀ [18]ਸੰਤ ਪਹਿ ਪਿਆਰੇ ਪ੍ਰੀਤਮੁ ਦੇਇ ਮਿਲਾਇ ॥ ੩ ॥ [19]ਸੁਖ ਸੀਗਾਰ ਬਿਖਿਆ ਕੇ ਫੀਕੇ ਤਜਿ ਛੋਡੇ ਮੇਰੀ ਮਾਇ ॥ ੪ ॥ ਕਾਮੁ ਕ੍ਰੋਧੁ ਲੋਭੁ ਤਜਿ ਗਏ ਪਿਆਰੇ ਸਤਿਗੁਰ ਚਰਨੀ ਪਾਇ ॥ ੫ ॥ ਜੋ ਜਨ ਰਾਤੇ ਰਾਮ ਸਿਉ ਪਿਆਰੇ ਅਨਤ[20] ਨ ਕਾਹੂ ਜਾਇ ॥ ੬ ॥ ਹਰਿ ਰਸੁ ਜਿਨੑੀ ਚਾਖਿਆ ਪਿਆਰੇ [21]ਤ੍ਰਿਪਤਿ ਰਹੇ ਆਘਾਇ॥ ੭ ॥ [22]ਅੰਚਲੁ ਗਹਿਆ ਸਾਧ ਕਾ ਨਾਨਕ ਭੈ ਸਾਗਰੁ ਪਾਰਿ ਪਰਾਇ ॥ ੮ ॥ ੧ ॥ ੩ ॥ ਜਨਮ ਮਰਣ ਦੁਖੁ ਕਟੀਐ ਪਿਆਰੇ ਜਬ ਭੇਟੈ ਹਰਿ ਰਾਇ ॥ ੧ ॥ [23]ਸੁੰਦਰੁ ਸੁਘਰੁ ਸੁਜਾਣੁ ਪ੍ਰਭੁ ਮੇਰਾ ਜੀਵਨੁ ਦਰਸੁ ਦਿਖਾਇ ॥ ੨ ॥ ਜੋ ਜੀਅ ਤੁਝ ਤੇ ਬੀਛੁਰੇ ਪਿਆਰੇ ਜਨਮਿ ਮਰਹਿ ਬਿਖੁ[24] ਖਾਇ ॥ ੩ ॥ ਜਿਸੁ ਤੂੰ ਮੇਲਹਿ ਸੋ ਮਿਲੈ ਪਿਆਰੇ ਤਿਸ ਕੈ ਲਾਗਉ ਪਾਇ[25] ॥ ੪ ॥ [26]ਜੋ ਸੁਖੁ ਦਰਸਨੁ ਪੇਖਤੇ ਪਿਆਰੇ ਮੁਖ ਤੇ ਕਹਣੁ ਨ ਜਾਇ ॥

੧ ਬਹੁਤੀ। ਕਈ ਤਰ੍ਹਾਂ ਨਾਲ ਤੇਰਾ ਚੇਤਾ ਕਰਦਿਆਂ ਦਰਸ਼ਨਾਂ ਦੀ ਖਾਹਸ਼ ਬਹੁਤ ਵਧ ਗਈ ਹੈ।

੨ [ਸੰ: ਅਨੁਗ੍ਰਹ] ਕਿਰਪਾ।

੩ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਵਾਹਿਗੁਰੂ।

੪ ਜੀਵ ਮੁਸਾਫ਼ਰ ਹੋ ਕੇ (ਭਾਵ ਜੂਨਾਂ ਵਿਚ ਭਉਂਦਾ ੨) ਆਇਆ ਹੈ, ਇਥੇ ਸਾਧ-ਸੰਗ ਦੁਆਰਾ ਮੇਲ ਹੋ ਪਿਆ ਹੈ। ਜਿਸ ਸੌਦੇ ਨੂੰ ਚਾਹੁੰਦਾ ਸੀ, ਉਹ ਨਾਮ ਦੇ ਪਿਆਰ ਕਰਨ ਨਾਲ ਮਿਲ ਗਿਆ ਸੂ।

੫ ਖਿਣ ਵਿਚ (ਥੋੜੇ ਚਿਰ ਵਿਚ) ਨਾਸ ਹੋ ਜਾਂਦੇ ਹਨ।

੬ ਖਾਂਦੇ ਹਨ, ਭੋਗਦੇ ਹਨ।

੭ ਚਲਣਹਾਰ, ਨਾਸਵੰਤ।

੮ [ਸੰ: ਬਾਂਧਵ] ਰਿਸ਼ਤੇਦਾਰ, ਸੰਬੰਧੀ।

੯ ਨਿਬਾਹੂ, ਤੋੜ ਨਿਬਾਹੁਣ ਵਾਲਾ।

੧੦ ਪ੍ਰਭੂ ਗਰੀਬਾਂ ਦਾ ਮਾਲਕ ਹੈ।

੧੧ ਹਰੀ ਦੇ ਕੰਵਲ ਵਰਗੇ ਚਰਨ ਜਹਾਜ਼ ਬਣੇ ਜਿਨ੍ਹਾਂ ਨਾਲ ਲੱਗ ਕੇ ਸੰਸਾਰ ਸਾਗਰ ਤਰਿਆ। ਤੇਹ ਲਗਿ=ਤਿਨ੍ਹਾਂ ਨਾਲ ਲੱਗ ਕੇ।

੧੨ ਮਿਲਿਆ।

੧੩ ਮੰਗ ਇਹ ਹੈ ਕਿ ਸਾਹ ਲੈਂਦਿਆਂ ਤੇ ਰੋਟੀ ਖਾਂਦਿਆਂ ਤੂੰ ਨਾ ਵਿਸਰੇਂ।

੧੪ ਤੇਰੇ ਭਾਣੇ ਨਾਲ ਕੰਮ ਸਿਧ ਹੁੰਦੇ ਹਨ (ਕੰਮ ਪੂਰੇ ਹੁੰਦੇ ਹਨ)।

੧੫ ਸਾਰੇ ਦੁਖ ਦੂਰ ਹੋ ਗਏ ਜਦ ਮਹਾਂ ਸੁਖ ਵਾਲੇ ਪ੍ਰਭੂ ਜੀ ਮਿਲੇ।

੧੬ ਕੁਰਬਾਨ ਜਾਵਾਂ।

੧੭ ਕਿਵੇਂ ਛੁਟਣ ਹੁੰਦਾ ਹੈ?

੧੮ ਗੁਰੂ ਪਾਸ।

੧੯ ਵਿਸ਼ਿਆਂ ਦੇ ਸੁਖ ਤੇ ਸਜਾਵਟਾਂ ਫਿਕੇ ਹਨ। ਓਹ ਮੈਂ ਛਡ ਦਿਤੇ ਹਨ, ਹੇ ਮੇਰੀ ਅੰਬੜੀਏ!

੨੦ ਹੋਰਥੇ।

੨੧ [ਖਾ ਪੀ ਕੇ ਰੱਜ ਗਏ] ਪੂਰੀ ਤਰ੍ਹਾਂ ਰੱਜ ਗਏ।

੨੨ ਜਿਸ ਨੇ ਗੁਰੂ ਦਾ ਪੱਲਾ ਫੜਿਆ, ਹੇ ਨਾਨਕ! ਉਹ ਭਵ-ਸਾਗਰ (ਸੰਸਾਰ ਸਮੁੰਦਰ) ਤੋਂ ਪਾਰ ਹੋ ਗਿਆ।

੨੩ ਸੋਹਣਾ ਸੁਚੱਜਾ ਤੇ ਸਿਆਣਾ ਪ੍ਰਭੂ ਮੇਰੀ ਜ਼ਿੰਦਗੀ ਹੈ। (ਹੇ ਐਸੇ ਪ੍ਰਭੂ!) ਮੈਨੂੰ ਦਰਸ਼ਨ ਦਿਓ।

੨੪ ਵਿਹੁ; ਵਿਸ਼ੇ ਰੂਪ ਜ਼ਹਿਰ।

੨੫ ਚਰਨੀਂ।

੨੬ ਹੇ ਪਿਆਰੇ! ਜੋ ਖੁਸ਼ੀ ਤੇਰਾ ਦਰਸ਼ਨ ਦੇਖਣ ਤੋਂ ਹੁੰਦੀ ਹੈ, ਉਹ ਮੂੰਹ ਤੋਂ ਨਹੀਂ ਕਹੀ ਜਾ ਸਕਦੀ।

---

* ਇਹ ਇਕ ਰਾਗਣੀ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਸਾ ਰਾਗ ਨਾਲ ਮਿਲਾ ਕੇ ਲਿਖੀ ਹੈ।

† ਸਮੁੱਚਾ ਭਾਵ:—ਏਥੇ ਹਰ ਇਕ ਚੀਜ਼ ਅਸਥਿਰ ਹੈ। ਕੇਵਲ ਹਰੀ-ਨਾਮ ਹੀ ਨਿਹਚਲ ਹੈ ਜੋ ਤੋੜ ਨਿਭਾਉਂਦਾ ਹੈ, ਅਤੇ ਸਦਾ ਸੁਖੀ ਰਖਦਾ ਹੈ।

‡ ਓਹ ਗੀਤ ਜਿਨ੍ਹਾਂ ਵਿਚ ਬਿਰਹਾ ਜਾਂ ਵਿਛੋੜੇ ਦਾ ਜ਼ਿਕਰ ਹੋਵੇ।

§ ਧਾਰਨਾ। "ਘਰੁ ੪ ਛੰਤਾ ਕੀ ਜਤਿ" ਦਾ ਭਾਵ ਹੈ ਕਿ ਇਨ੍ਹਾਂ ਸ਼ਬਦਾਂ ਨੂੰ ਚਾਰ ਤਾਰ ਵਿਚ ਗਾਉਣ ਵਾਲੇ ਛੰਦਾਂ ਦੀ ਧਾਰਨਾ ਉਤੇ ਗਾਵਣਾ। ਇਹ ਧਾਰਨਾ, ਖ਼ਾਸ ਕਰਕੇ ਬਾਰ ਬਾਰ 'ਪਿਆਰੇ' ਸ਼ਬਦ ਦੇ ਆਉਣ ਕਰਕੇ, ਬਹੁਤ ਉਦਾਸੀਨਤਾ ਵਾਲੀ ਹੈ।

¶ ਇਨ੍ਹਾਂ ਤਿੰਨਾਂ ਸ਼ਬਦਾਂ ਵਿਚ ਹਰੀ-ਪ੍ਰੇਮ ਦੀ ਤਾਂਘ ਦਾ ਜ਼ਿਕਰ ਹੈ।

੫ ॥ ਸਾਚੀ ਪ੍ਰੀਤਿ ਨ ਤੁਟਈ ਪਿਆਰੇ [੧]ਜੁਗੁ ਜੁਗੁ ਰਹੀ ਸਮਾਇ ॥ ੬ ॥ ਜੋ ਤੁਧੁ ਭਾਵੈ ਸੋ ਭਲਾ ਪਿਆਰੇ [੨]ਤੇਰੀ ਅਮਰੁ ਰਜਾਇ ॥ ੭ ॥ ਨਾਨਕ [੩]ਰੰਗਿ ਰਤੇ ਨਾਰਾਇਣੈ ਪਿਆਰੇ ਮਾਤੇ ਸਹਜਿ ਸੁਭਾਇ ॥ ੮ ॥ ੨ ॥ ਸਭ ਬਿਧਿ[੪] ਤੁਮ ਹੀ ਜਾਨਤੇ ਪਿਆਰੇ ਕਿਸੁ ਪਹਿ ਕਹਉ ਸੁਨਾਇ ॥ ੧ ॥ ਤੂੰ ਦਾਤਾ ਜੀਆ ਸਭਨਾ ਕਾ ਤੇਰਾ ਦਿਤਾ ਪਹਿਰਹਿ ਖਾਇ ॥ ੨ ॥ ਸੁਖੁ ਦੁਖੁ ਤੇਰੀ ਆਗਿਆ ਪਿਆਰੇ ਦੂਜੀ ਨਾਹੀ ਜਾਇ[੫] ॥ ੩ ॥ ਜੋ ਤੂੰ ਕਰਾਵਹਿ ਸੋ ਕਰੀ ਪਿਆਰੇ ਅਵਰੁ ਕਿਛੁ ਕਰਣੁ ਨ ਜਾਇ ॥ ੪ ॥ ਦਿਨੁ ਰੈਣਿ[੬] ਸਭ ਸੁਹਾਵਣੇ ਪਿਆਰੇ ਜਿਤੁ ਜਪੀਐ ਹਰਿ ਨਾਉ ॥ ੫ ॥ [੭]ਸਾਈ ਕਾਰ ਕਮਾਵਣੀ ਪਿਆਰੇ ਧੁਰਿ ਮਸਤਕਿ ਲੇਖੁ ਲਿਖਾਇ ॥ ੬ ॥ ਏਕੋ ਆਪਿ ਵਰਤਦਾ ਪਿਆਰੇ [੮]ਘਟਿ ਘਟਿ ਰਹਿਆ ਸਮਾਇ ॥ ੭ ॥ [੯]ਸੰਸਾਰ ਕੂਪ ਤੇ ਉਧਰਿ ਲੈ ਪਿਆਰੇ ਨਾਨਕ ਹਰਿ ਸਰਣਾਇ ॥ ੮ ॥ ੩ ॥ ੧ ॥ ੩ ॥

ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਮਹਲਾ ੧ ਪਟੀ* ਲਿਖੀ ॥ [੧੦]ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ਸਭਨਾ ਸਾਹਿਬੁ ਏਕੁ ਭਇਆ ॥ ਸੇਵਤ ਰਹੇ ਚਿਤੁ ਜਿਨ ਕਾ ਲਾਗਾ ਆਇਆ ਤਿਨ ਕਾ ਸਫਲੁ ਭਇਆ ॥ ੧ ॥ [੧੧]ਮਨ ਕਾਹੇ ਭੂਲੇ ਮੂੜ ਮਨਾ ॥ ਜਬ ਲੇਖਾ ਦੇਵਹਿ ਬੀਰਾ ਤਉ ਪੜਿਆ ॥ ੧ ॥ ਰਹਾਉ ॥ ਈਵੜੀ ਆਦਿ ਪੁਰਖੁ ਹੈ ਦਾਤਾ ਆਪੇ ਸਚਾ ਸੋਈ ॥ [੧੨]ਏਨਾ ਅਖਰਾ ਮਹਿ ਜੋ ਗੁਰਮੁਖਿ ਬੂਝੈ ਤਿਸੁ ਸਿਰਿ ਲੇਖੁ ਨ ਹੋਈ ॥ ੨ ॥ ਊੜੈ ਉਪਮਾ ਤਾ ਕੀ ਕੀਜੈ ਜਾ ਕਾ ਅੰਤੁ ਨ ਪਾਇਆ ॥ ਸੇਵਾ ਕਰਹਿ ਸੇਈ ਫਲੁ ਪਾਵਹਿ ਜਿਨ੍ਹੀ ਸਚੁ ਕਮਾਇਆ ॥ ੩ ॥ ਙੰਙੈ ਙਿਆਨੁ ਬੂਝੈ ਜੇ ਕੋਈ ਪੜਿਆ ਪੰਡਿਤੁ ਸੋਈ ॥ [੧੩]ਸਰਬ ਜੀਆ ਮਹਿ ਏਕੋ ਜਾਣੈ ਤਾ ਹਉਮੈ ਕਹੈ ਨ ਕੋਈ ॥ ੪ ॥ ਕਕੈ [੧੪]ਕੇਸ ਪੁੰਡਰ ਜਬ ਹੂਏ ਵਿਣੁ ਸਾਬੂਣੈ ਉਜਲਿਆ ॥ ਜਮ ਰਾਜੇ ਕੇ ਹੇਰੂ ਆਏ ਮਾਇਆ ਕੈ ਸੰਗਲਿ ਬੰਧਿ ਲਇਆ ॥ ੫ ॥ ਖਖੈ ਖੁੰਦਕਾਰੁ[੧੫] ਸਾਹ ਆਲਮੁ ਕਰਿ ਖਰੀਦਿ ਜਿਨਿ ਖਰਚੁ ਦੀਆ ॥ ਬੰਧਨਿ ਜਾ ਕੈ ਸਭੁ ਜਗੁ ਬਾਧਿਆ ਅਵਰੀ ਕਾ ਨਹੀ ਹੁਕਮੁ ਪਇਆ ॥ ੬ ॥ ਗਗੈ [੧੬]ਗੋਇ ਗਾਇ ਜਿਨਿ ਛੋਡੀ ਗਲੀ ਗੋਬਿਦੁ ਗਰਬਿ ਭਇਆ ॥ ਘੜਿ ਭਾਂਡੇ ਜਿਨਿ ਆਵੀ ਸਾਜੀ ਚਾੜਣ ਵਾਹੈ ਤਈ ਕੀਆ ॥ ੭ ॥ ਘਘੈ ਘਾਲ ਸੇਵਕੁ ਜੇ ਘਾਲੈ ਸਬਦਿ ਗੁਰੂ ਕੈ ਲਾਗਿ ਰਹੈ ॥ ਬੁਰਾ ਭਲਾ ਜੇ [੧੭]ਸਮ ਕਰਿ ਜਾਣੈ ਇਨ ਬਿਧਿ ਸਾਹਿਬੁ [੧੮]ਰਮਤੁ ਰਹੈ ॥ ੮ ॥ ਚਚੈ ਚਾਰਿ ਵੇਦ ਜਿਨਿ ਸਾਜੇ ਚਾਰੇ ਖਾਣੀ[੧੯] ਚਾਰਿ ਜੁਗਾ ॥ [੨੦]ਜੁਗੁ ਜੁਗੁ ਜੋਗੀ ਖਾਣੀ ਭੋਗੀ ਪੜਿਆ

੧ (ਇਹ ਪ੍ਰੀਤੀ) ਜੁਗ ਜੁਗ ਲਗੀ ਰਹਿੰਦੀ ਹੈ, ਕਾਇਮ ਰਹਿੰਦੀ ਹੈ ।
੨ ਤੇਰੀ ਰਜ਼ਾ ਅਮਿਟ ਹੈ ।
੩ ਜਿਹੜੇ ਹਰੀ ਦੇ ਪਿਆਰ ਵਿਚ ਰਚੇ ਹਨ, ਓਹ ਸ਼ਾਂਤ-ਸੁਭਾ ਨਾਲ ਮਸਤ ਰਹਿੰਦੇ ਹਨ । (ਹੋਰ ਤਰ੍ਹਾਂ ਦੀ ਮਸਤੀ ਤਾਂ ਖਰੂਦ ਮਚਾਂਦੀ ਹੈ, ਪਰ ਇਹ ਮਸਤੀ ਠੰਢ ਤੇ ਸ਼ਾਂਤੀ ਵਿਚ ਰਖਦੀ ਹੈ ।)
੪ ਹਾਲਤਾਂ ।
੫ ਥਾਂ (ਜਿਥੋਂ ਜਾ ਕੇ ਮੰਗੀਏ) ।
੬ ਰਾਤ ।
੭ ਸਾਨੂੰ ਓਹੀ ਕਾਰ ਕਰਨੀ ਬਣਦੀ ਹੈ ਜਿਸ ਬਾਬਤ ਤੁਸਾਂ ਆਪਣੇ ਹਜ਼ੂਰੋਂ ਸਾਡੇ ਮਥੇ ਤੇ (ਭਾਵ ਸਾਡੇ ਭਾਗਾਂ ਵਿਚ) ਹੁਕਮ ਲਿਖ ਦਿਤਾ ਹੈ ।
੮ ਹਰ ਸਰੀਰ ਵਿਚ ।
੯ ਖੂਹ ਰੂਪ ਸੰਸਾਰ ਵਿਚੋਂ ਬਚਾ ਲੈ (ਕਢ ਲੈ) ।
੧੦ ਸਭੇ ਅੱਖਰ ਪ੍ਰਬਾਏਂ ਆਖਦੇ ਹਨ ਕਿ ਸਾਰਿਆਂ ਦਾ ਮਾਲਕ ਇੱਕ ਓਹੀ ਹੈ ਜਿਸ ਨੇ ਦੁਨੀਆਂ ਬਣਾਈ ਹੈ ।
੧੧ ਹੇ ਮਨ, ਮੂਰਖ ਮਨ ! ਤੂੰ (ਉਸ ਨੂੰ) ਕਿਉਂ ਭੁਲਦਾ ਹੈਂ ? (ਇਸ ਲਈ ਕਿ ਤੂੰ ਪੜ੍ਹ ਗਿਆ ਹੈਂ ?) ਡਰਾਵਾ ! ਤੈਨੂੰ ਪੜ੍ਹਿਆ ਤਦ ਗਿਣਾਂਗੇ ਜਦ ਤੂੰ ਆਪਣੇ ਕੰਮਾਂ ਦਾ ਲੇਖਾ ਪੂਰਾ ਕਰ ਦਸੇਂਗਾ ।
੧੨ ਜੋ ਸੁਸਿਖਿਅਤ ਪੁਰਸ਼ ਇਨ੍ਹਾਂ ਅਖਰਾਂ ਵਿਚੋਂ ਹਰੀ ਨੂੰ ਬੁਝ ਲੈਂਦਾ ਹੈ (ਭਾਵ ਵਿਦਿਆ ਦੁਆਰਾ ਵਾਹਿਗੁਰੂ ਨੂੰ ਸਮਝ ਲੈਂਦਾ ਹੈ), ਉਸ ਦੇ ਸਿਰ ਕੋਈ ਕਰਮਾਂ ਦਾ ਹਿਸਾਬ ਨਹੀਂ ਰਹਿੰਦਾ ।
੧੩ ਜੇ ਸਾਰੇ ਜੀਵਾਂ ਵਿਚ ਇਕੋ ਹਰੀ ਕੰਮ ਕਰਦਾ ਸਮਝੇ, ਤਾਂ ਕੋਈ ਆਦਮੀ ਹਉਮੈ ਦੀ ਗਲ ਨਹੀਂ ਕਹਿ ਸਕਦਾ (ਭਾਵ ਫਿਰ ਕੋਈ ਇਹ ਨਹੀਂ ਆਖ ਸਕਦਾ ਕਿ ਫਲਾਣੀ ਗਲ ਮੈਂ ਕੀਤੀ ਹੈ) ।
੧੪ ਵਾਲ ਜਦ ਧਉਲੇ ਹੋ ਗਏ ਅਤੇ ਸਬੂਣ ਲਾਣ ਤੋਂ ਬਿਨਾਂ ਹੀ ਚਿਟੇ ਹੋ ਗਏ (ਭਾਵ ਬੁਢੇਪਾ ਆ ਗਿਆ), ਤਾਂ ਇਉਂ ਸਮਝੋ ਕਿ ਇਹ ਜਮਰਾਜ ਵਲੋਂ ਪਕੜਨ ਲਈ ਦੂਤ ਆ ਗਏ ਹਨ ; ਉਨ੍ਹਾਂ ਨੇ ਪ੍ਰਾਣੀ ਨੂੰ ਮਾਇਆ ਦੇ ਜੰਜੀਰ ਵਿਚ ਬੰਨ੍ਹ ਲਿਆ ।
੧੫ ਖੁਦਾਵੰਦ ਕਾਰ=ਕਰਤਾਰ । ਕਰਤਾਰ ਹੀ ਜਹਾਨ ਦਾ ਪਾਤਸ਼ਾਹ ਹੈ ਜਿਸ ਨੇ ਮਨੁਖ ਨੂੰ ਖਰੀਦ ਕੇ (ਭਾਵ ਸੇਵਕ ਬਣਾ ਕੇ) ਇਸ ਸੰਸਾਰ ਵਿਚ ਖਰਚ ਦੇ ਕੇ ਭੇਜਿਆ ਹੈ । ਜਿਸ ਦੇ ਕਾਬੂ ਵਿਚ ਸਾਰਾ ਜਹਾਨ ਹੈ, (ਉਸੇ ਦਾ ਹੁਕਮ ਚਲਦਾ ਹੈ) ਕਿਸੇ ਹੋਰ ਦਾ ਹੁਕਮ ਨਹੀਂ ਚੱਲਦਾ ।
੧੬ ਜਿਸ ਨੇ ਹਰੀ ਜਸ ਗਾਉਣਾ ਛਡ ਦਿਤਾ ਹੈ, ਅਤੇ ਹੰਕਾਰ ਵਿਚ ਹੋ ਕੇ ਗੱਲਾਂ ਨਾਲ ਹੀ ਗੋਬਿੰਦ ਨੂੰ ਪਾਉਣਾ ਚਾਹੁੰਦਾ ਹੈ, (ਉਸ ਕੱਚੇ ਨੂੰ ਪਕਾਉਣ ਲਈ) ਸ੍ਰਿਸ਼ਟੀ ਦਾ ਰਚਨਹਾਰ ਇਟਾਂ ਵਾਕਰ ਸਾੜਨ ਲਈ ਤਿਆਰ ਕਰੇਗਾ। ਚਾੜਨ ਵਾਹੈ=(ਆਵੇ) ਚਾੜ੍ਹਨ ਲਈ। ਤਈ=ਤਈਂ [ਅਰਬੀ ਤਅੱਯਨ]=ਤਿਆਰ ।
੧੭ ਬ੍ਰਾਬਰ ਕਰਕੇ, ਇੱਕੋ ਜਿਹਾ ਕਰਕੇ ।
੧੮ ਰਾਉਂਦਾ ਰਹੇ, ਸੰਜੋਗ ਮਾਣਦਾ ਰਹੇ ।
੧੯ ਦੇਖੋ ਪੰ: ੪੨੩, ਫੁਟ ਨੋਟ †।
੨੦ ਉਹ (ਹਰੀ) ਹਰ ਸਮੇਂ ਆਪ ਹੀ ਨਿਰਲੇਪ ਰਹਿੰਦਾ ਹੈ, ਤੇ ਆਪ ਹੀ ਖਾਣੀਆਂ ਦੇ ਜੀਅ ਜੰਤ ਰਾਹੀਂ ਭੋਗਣ ਵਾਲਾ, ਤੇ ਆਪੇ ਪੜ੍ਹ ਸਮਝ ਕੇ ਚਲਣ ਵਾਲਾ ਹੁੰਦਾ ਹੈ ।

* ਤਖ਼ਤੀ, ਜਿਸ ਉਤੇ ਬਾਲਕ ਅਖਰਾਂ ਦੀ ਲਿਖਾਈ ਸਿਖਦੇ ਹਨ । ਇਥੇ ਇਸ ਬਾਣੀ ਦਾ ਨਾਮ ਹੈ ਕਿਉਂਕਿ ਇਸ ਵਿਚ ਪੈਂਤੀ ਦੇ ਅਖਰਾਂ ਨੂੰ ਕ੍ਰਮ ਅਨੁਸਾਰ ਲੈ ਕੇ ਉਪਦੇਸ਼ ਦਿੱਤਾ ਹੈ ।

ਜਨਮ ਸਾਖੀ ਵਿਚ ਲਿਖਿਆ ਹੈ ਕਿ ਇਹ 'ਆਦਿ ਬਾਣੀ' (ਸਭ ਤੋਂ ਪਹਿਲੀ ਰਚਨਾ) ਗੁਰੂ ਨਾਨਕ ਜੀ ਨੇ ਪਾਂਧੇ ਪਾਸ ਪੜ੍ਹਨ ਲਗਿਆਂ ਸਤ ਵਰ੍ਹੇ ਦੀ ਉਮਰ ਵਿਚ 'ਲਿਖੀ' । ਇਸ ਵਿਚ ਗੁਰਮੁਖੀ ਵਾਲੇ ੩੫ ਅੱਖਰ ਹਨ, ਅਤੇ ਗੁਰਮੁਖੀ ਦਾ ਖ਼ਾਸ ਅਖਰ 'ੜ' ਵੀ ਹੈ ।

ਪੰਡਿਤੁ ਆਪਿ ਥੀਆ[੧] ॥ ੯ ॥ ਛਛੈ ਛਾਇਆ[੨] ਵਰਤੀ ਸਭ ਅੰਤਰਿ ਤੇਰਾ ਕੀਆ
ਭਰਮੁ ਹੋਆ ॥ ਭਰਮੁ ਉਪਾਇ [੩]ਭੁਲਾਈਅਨੁ ਆਪੇ ਤੇਰਾ ਕਰਮੁ ਹੋਆ ਤਿਨ ਗੁਰੂ
ਮਿਲਿਆ ॥੧੦॥ ਜਜੈ ਜਾਨੁ[੪] ਮੰਗਤ ਜਨੁ ਜਾਚੈ ਲਖ ਚਉਰਾਸੀਹ ਭੀਖ
ਭਵਿਆ ॥ ਏਕੋ ਲੇਵੈ ਏਕੋ ਦੇਵੈ ਅਵਰੁ ਨ ਦੂਜਾ ਮੈ ਸੁਣਿਆ ॥ ੧੧ ॥ ਝਝੈ ਝੂਰਿ
ਮਰਹੁ ਕਿਆ ਪ੍ਰਾਣੀ ਜੋ ਕਿਛੁ ਦੇਣਾ ਸੁ ਦੇ ਰਹਿਆ ॥ [੫]ਦੇ ਦੇ ਵੇਖੈ ਹੁਕਮੁ ਚਲਾਏ
ਜਿਉ ਜੀਆ ਕਾ ਰਿਜਕੁ ਪਇਆ ॥ ੧੨ ॥ ਞੰਞੈ [੬]ਨਦਰਿ ਕਰੇ ਜਾ ਦੇਖਾ ਦੂਜਾ
ਕੋਈ ਨਾਹੀ ॥ ਏਕੋ [੭]ਰਵਿ ਰਹਿਆ ਸਭ ਥਾਈ ਏਕੁ ਵਸਿਆ ਮਨ ਮਾਹੀ ॥
੧੩ ॥ ਟਟੈ ਟੰਚੁ[੮] ਕਰਹੁ ਕਿਆ ਪ੍ਰਾਣੀ ਘੜੀ ਕਿ ਮੁਹਤਿ[੯] ਕਿ ਉਠਿ ਚਲਣਾ ॥
ਜੂਐ ਜਨਮੁ ਨ ਹਾਰਹੁ ਅਪਣਾ ਭਾਜਿ ਪੜਹੁ ਤੁਮ ਹਰਿ ਸਰਣਾ ॥ ੧੪ ॥ ਠਠੈ
ਠਾਢਿ ਵਰਤੀ ਤਿਨ ਅੰਤਰਿ ਹਰਿ ਚਰਣੀ ਜਿਨ ਕਾ ਚਿਤੁ ਲਾਗਾ ॥ ਚਿਤੁ ਲਾਗਾ
ਸੇਈ ਜਨ ਨਿਸਤਰੇ[੧੦] [੧੧]ਤਉ ਪਰਸਾਦੀ ਸੁਖੁ ਪਾਇਆ ॥ ੧੫ ॥ ਡਡੈ ਡੰਫੁ[੧੨]
ਕਰਹੁ ਕਿਆ ਪ੍ਰਾਣੀ ਜੋ ਕਿਛੁ ਹੋਆ ਸੁ ਸਭੁ ਚਲਣਾ ॥ ਤਿਸੈ ਸਰੇਵਹੁ[੧੩] ਤਾ ਸੁਖੁ
ਪਾਵਹੁ [੧੪]ਸਰਬ ਨਿਰੰਤਰਿ ਰਵਿ ਰਹਿਆ ॥ ੧੬ ॥ ਢਢੈ ਢਾਹਿ ਉਸਾਰੈ ਆਪੇ
ਜਿਉ ਤਿਸੁ ਭਾਵੈ ਤਿਵੈ ਕਰੇ ॥ ਕਰਿ ਕਰਿ ਵੇਖੈ ਹੁਕਮੁ ਚਲਾਏ ਤਿਸੁ ਨਿਸਤਾਰੇ
ਜਾ ਕਉ ਨਦਰਿ ਕਰੇ ॥੧੭॥ ਣਾਣੈ [੧੫]ਰਵਤੁ ਰਹੈ ਘਟ ਅੰਤਰਿ ਹਰਿ ਗੁਣ
ਗਾਵੈ ਸੋਈ ॥ ਆਪੇ ਆਪਿ ਮਿਲਾਏ ਕਰਤਾ ਪੁਨਰਪਿ[੧੬] ਜਨਮੁ ਨ ਹੋਈ ॥ ੧੮ ॥
ਤਤੈ ਤਾਰੂ[੧੭] ਭਵਜਲੁ[੧੮] ਹੋਆ ਤਾ ਕਾ ਅੰਤੁ ਨ ਪਾਇਆ ॥ ਨਾ ਤਰਨਾ ਤੁਲਹਾ[੧੯]
ਹਮ ਬੂਡਸਿ ਤਾਰਿ ਲੇਹਿ ਤਾਰਣ ਰਾਇਆ ॥ ੧੯ ॥ ਥਥੈ [੨੦]ਥਾਨਿ ਥਾਨੰਤਰਿ
ਸੋਈ ਜਾ ਕਾ ਕੀਆ ਸਭੁ ਹੋਆ ॥ ਕਿਆ ਭਰਮੁ ਕਿਆ ਮਾਇਆ[੨੧] ਕਹੀਐ ਜੋ
ਤਿਸੁ ਭਾਵੈ ਸੋਈ ਭਲਾ ॥ ੨੦ ॥ ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥
ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ [੨੨]ਅਵਰ ਜਨਾ ॥ ੨੧ ॥ ਧਧੈ [੨੩]ਧਾਰਿ
ਕਲਾ ਜਿਨਿ ਛੋਡੀ ਹਰਿ ਚੀਜੀ ਜਿਨਿ ਰੰਗ ਕੀਆ ॥ ਤਿਸ ਦਾ ਦੀਆ ਸਭਨੀ
ਲੀਆ ਕਰਮੀ ਕਰਮੀ ਹੁਕਮੁ ਪਇਆ ॥ ੨੨ ॥ ਙੰਙੈ [੨੪]ਨਾਹ ਭੋਗ ਨਿਤ ਭੋਗੈ ਨਾ
ਡੀਠਾ ਨਾ ਸੰਮ੍ਹਲਿਆ ॥ ਗਲੀ ਹਉ ਸੋਹਾਗਣਿ ਭੈਣੇ ਕੰਤੁ ਨ ਕਬਹੂੰ ਮੈਂ ਮਿਲਿਆ ॥
੨੩ ॥ ਪਪੈ ਪਾਤਿਸਾਹੁ ਪਰਮੇਸਰੁ ਵੇਖਣ ਕਉ ਪਰਪੰਚੁ* ਕੀਆ ॥ ਦੇਖੈ ਬੂਝੈ
ਸਭ ਕਿਛੁ ਜਾਣੈ ਅੰਤਰਿ ਬਾਹਰਿ ਰਵਿ ਰਹਿਆ ॥ ੨੪ ॥ ਫਫੈ ਫਾਹੀ ਸਭੁ
ਜਗੁ ਫਾਸਾ ਜਮ ਕੈ ਸੰਗਲਿ ਬੰਧਿ ਲਇਆ ॥ [੨੫]ਗੁਰ ਪਰਸਾਦੀ ਸੇ ਨਰ ਉਬਰੇ
ਜਿ ਹਰਿ ਸਰਣਾਗਤਿ ਭਜਿ ਪਇਆ ॥ ੨੫ ॥ ਬਬੈ ਬਾਜੀ ਖੇਲਣ ਲਾਗਾ

੧ ਹੋਇਆ।

੨ ਛਾਂ, ਅਵਿੱਦਿਆ।

੩ ਉਸ ਨੇ ਆਪ ਭੁਲਾਈ ਹੈ (ਸ੍ਰਿਸ਼ਟੀ)।

੪ ਗਿਆਨ। ਦਾਸ ਮੰਗਤਾ ਉਹ ਗਿਆਨ ਮੰਗਦਾ ਹੈ ਜਿਸ ਦੀ ਭਿਛਿਆ ਲਈ ਉਹ ਚੁਰਾਸੀ ਲਖ ਜੂਨਾਂ ਵਿਚ ਭਉਂਦਾ ਰਿਹਾ ਹੈ। ਮੰਗਤ-ਜਨੁ=ਮੰਗਣ ਵਾਲਾ ਆਦਮੀ: "ਲੋਕੁ ਧਿਕਾਰੁ ਕਹੈ ਮੰਗਤ ਜਨ" (ਰਾਮਕਲੀ ਮ: ੧)।

੫ ਜਿਵੇਂ ੨ ਜੀਆਂ ਦੀ ਰੋਜ਼ੀ ਮੁਕਰਰ ਹੈ, ਉਸੇ ਅਨੁਸਾਰ ਦੇਂਦਾ, ਸੰਭਾਲਦਾ ਤੇ ਹੁਕਮ ਚਲਾਉਂਦਾ ਹੈ।

੬ ਨਜ਼ਰ ਕਰ ਕੇ ਜਦ ਦੇਖਦਾ ਹਾਂ (ਗਹੁ ਨਾਲ ਵੇਖਦਾ ਹਾਂ) ਤਾਂ ਹੋਰ ਕੋਈ ਨਹੀਂ (ਦਿਸਦਾ)।

੭ ਸਮਾ ਰਿਹਾ ਹੈ;

੮ [ਸ੍ਰਮਪੁਣਾ] ਵਿਅਰਥ ਧੰਧਾ।

੯ [ਸੰ: ਮੁਹੂਰਤ] ਦੋ ਘੜੀ ਦੇ ਸਮੇਂ ਵਿਚ।

੧੦ ਤਰ ਗਏ।

੧੧ ਤੇਰੀ ਕਿਰਪਾ ਨਾਲ।

੧੨ ਡਿੰਭ, ਦੰਭ, ਦਿਖਾਵਾ।

੧੩ ਸੇਵੇ।

੧੪ ਜੋ ਸਾਰਿਆਂ ਦੇ ਅੰਦਰ ਵਸ ਰਿਹਾ ਹੈ। ਨਿਰੰਤਰਿ=ਚੰਗੀ ਤਰ੍ਹਾਂ ਅੰਦਰ; ਐਸਾ ਅੰਦਰ ਕਿ ਕੋਈ ਵਿਥ ਖਾਲੀ ਨਾ ਰਹੇ।

੧੫ ਜਿਸ ਦੇ ਦਿਲ ਦੇ ਅੰਦਰ ਹਰੀ ਸਮਾ ਰਿਹਾ ਹੈ, ਓਹੀ ਉਸਦੇ ਗੁਣ ਗਾਉਂਦਾ ਹੈ।

੧੬ [ਸੰ: ਪੁਨਹ+ਅਪਿ] ਫਿਰ ਭੀ, ਮੁੜ ਕੇ।

੧੭ ਤਰਨ ਜੋਗ, ਜੋ ਤਰੇ ਬਿਨਾਂ ਨਾ ਲੰਘਿਆ ਜਾ ਸਕੇ; ਡੂੰਘਾ, ਅਥਾਹ।

੧੮ ਹਸਤੀ ਦਾ ਸਮੁੰਦਰ।

੧੯ [ਵਜ਼ਨ ਬ੍ਰਾਬਰ ਰਖਣ ਵਾਲਾ] ਲਕੜੀ ਦੇ ਡੰਡਿਆਂ ਜਾਂ ਤਖਤਿਆਂ ਦਾ ਬਧਾ ਹੋਇਆ ਆਸਰਾ ਜਿਸ ਨਾਲ ਨਦੀ ਤੋਂ ਪਾਰ ਹੋ ਸਕੀਦਾ ਹੈ। ਅਰਥ: ਨਾ ਅਸੀ ਤਰਨਾ ਜਾਣਦੇ ਹਾਂ, ਨਾ ਸਾਡੇ ਪਾਸ ਤੁਲ੍ਹਾ ਹੈ, ਇਸ ਲਈ ਅਸੀ ਡੁਬ ਜਾਂ ਗੇ; ਹੇ ਤਾਰਨ ਵਾਲਿਆ! ਸਾਨੂੰ ਪਾਰ ਲੰਘਾ ਦਿਹ।

੨੦ ਥਾਵਾਂ ਵਿਚ ਤੇ ਉਨ੍ਹਾਂ ਦੇ ਵਿਚ ਜੋ ਵਿਥਾਂ ਹਨ ਉਨ੍ਹਾਂ ਵਿਚ; ਭਾਵ ਹਰ ਥਾਂ।

੨੧ ਭੁਲਾਉਣ ਵਾਲੀ ਸ਼ਕਤੀ।

੨੨ ਹੋਰਨਾਂ ਪੁਰਸ਼ਾਂ ਨੂੰ।

੨੩ ਜਿਸ ਹਰੀ ਨੇ ਆਪਣੀ ਸ਼ਕਤੀ ਟਿਕਾ ਰਖੀ ਹੈ ਅਤੇ ਹਰ ਇਕ ਚੀਜ਼ ਆਪਣੀ ੨ ਵੰਨਗੀ ਦੀ ਬਣਾਈ ਹੈ, ਉਸੇ ਦਾ ਦਿਤਾ ਹਰ ਕੋਈ ਲੈਂਦਾ ਹੈ ਆਪਣੇ ੨ ਕਰਮਾਂ ਅਨੁਸਾਰ (ਭਾਵ ਹਰ ਇਕ ਦੇ ਕਰਮਾਂ ਅਨੁਸਾਰ ਹਰੀ ਦਾ ਹੁਕਮ ਚੜ੍ਹਦਾ ਹੈ)।

੨੪ ਪਤੀ ਆਪਣੀਆਂ ਸੁਹਾਗਣ ਇਸਤਰੀਆਂ ਨੂੰ ਨਿਤ ਮਾਣਦਾ ਹੈ; ਪਰ ਮੈਂ ਨਾ ਉਸ ਨੂੰ ਦੇਖਦੀ ਹਾਂ ਨਾ ਯਾਦ ਕਰਦੀ ਹਾਂ। ਮੈਨੂੰ ਉਹ ਪਤੀ ਕਦੀ ਮਿਲਿਆ ਹੀ ਨਹੀਂ; ਐਵੇਂ ਹੇ ਭੈਣ! ਮੈਂ ਮੂੰਹੋਂ ਕਹਿ ਕਹਿ ਕੇ ਹੀ ਸੁਹਾਗਣ ਬਣੀ ਫਿਰਦੀ ਹਾਂ।

੨੫ ਗੁਰੂ ਦੀ ਕਿਰਪਾ ਨਾਲ ਓਹ ਮਨੁਖ ਬਚ ਗਏ ਹਨ ਜੋ ਭਜ ਕੇ ਹਰੀ ਦੀ ਓਟ ਵਿਚ ਚਲੇ ਗਏ ਹਨ।

* [ਸੰ: ਪ੍ਰਪੰਚ] ਪੰਜਾਂ ਤੱਤਾਂ ਦਾ ਵਿਸਥਾਰ; ਸੰਸਾਰ।

[੧]ਚਉਪੜਿ ਕੀਤੇ ਚਾਰਿ ਜੁਗਾ ॥ ਜੀਅ ਜੰਤ ਸਭ ਸਾਰੀ ਕੀਤੇ ਪਾਸਾ ਢਾਲਣਿ ਆਪਿ ਲਗਾ ॥ ੨੬ ॥ ਭਭੈ ਭਾਲਹਿ ਸੇ ਫਲੁ ਪਾਵਹਿ [੨]ਗੁਰ ਪਰਸਾਦੀ ਜਿਨ ਕਉ ਭਉ ਪਇਆ ॥ [੩]ਮਨਮੁਖ ਫਿਰਹਿ ਨ ਚੇਤਹਿ ਮੂੜੇ ਲਖ ਚਉਰਾਸੀਹ ਫੇਰੁ ਪਇਆ ॥ ੨੭ ॥ ਮੰਮੈ ਮੋਹੁ ਮਰਣੁ ਮਧੁਸੂਦਨੁ[੪] ਮਰਣੁ ਭਇਆ ਤਬ ਚੇਤਵਿਆ ॥ ਕਾਇਆ ਭੀਤਰਿ ਅਵਰੋ ਪੜਿਆ ਮੰਮਾ ਅਖਰੁ ਵੀਸਰਿਆ ॥ ੨੮ ॥ ਯਯੈ ਜਨਮੁ ਨ ਹੋਵੀ ਕਦ ਹੀ ਜੇਕਰਿ ਸਚੁ ਪਛਾਣੈ ॥ ਗੁਰਮੁਖਿ[੫] ਆਖੈ ਗੁਰਮੁਖਿ ਬੂਝੈ ਗੁਰਮੁਖਿ ਏਕੋ ਜਾਣੈ ॥ ੨੯ ॥ ਰਾਰੈ [੬]ਰਵਿ ਰਹਿਆ ਸਭ ਅੰਤਰਿ ਜੇਤੇ ਕੀਏ ਜੰਤਾ ॥ ਜੰਤ ਉਪਾਇ ਧੰਧੈ ਸਭ ਲਾਏ ਕਰਮੁ[੭] ਹੋਆ ਤਿਨ ਨਾਮੁ ਲਇਆ ॥ ੩੦ ॥ ਲਲੈ ਲਾਇ ਧੰਧੇ ਜਿਨਿ ਛੋਡੀ ਮੀਠਾ ਮਾਇਆ ਮੋਹੁ ਕੀਆ ॥ [੮]ਖਾਣਾ ਪੀਣਾ ਸਮ ਕਰਿ ਸਹਣਾ ਭਾਣੈ ਤਾ ਕੈ ਹੁਕਮੁ ਪਇਆ ॥ ੩੧ ॥ ਵਵੈ ਵਾਸੁਦੇਉ[੯] ਪਰਮੇਸਰੁ [੧੦]ਵੇਖਣ ਕਉ ਜਿਨਿ ਵੇਸੁ ਕੀਆ ॥ ਵੇਖੈ ਚਾਖੈ ਸਭੁ ਕਿਛੁ ਜਾਣੈ ਅੰਤਰਿ ਬਾਹਰਿ ਰਵਿ ਰਹਿਆ ॥ ੩੨ ॥ ੜਾੜੈ ਰਾੜਿ[੧੧] ਕਰਹਿ ਕਿਆ ਪ੍ਰਾਣੀ ਤਿਸਹਿ ਧਿਆਵਹੁ ਜਿ ਅਮਰੁ[੧੨] ਹੋਆ ॥ ਤਿਸਹਿ ਧਿਆਵਹੁ ਸਚਿ ਸਮਾਵਹੁ [੧੩]ਓਸੁ ਵਿਟਹੁ ਕੁਰਬਾਣੁ ਕੀਆ ॥ ੩੩ ॥ ਹਾਹੈ ਹੋਰੁ ਨ ਕੋਈ ਦਾਤਾ ਜੀਅ ਉਪਾਇ ਜਿਨਿ ਰਿਜਕੁ ਦੀਆ ॥ ਹਰਿਨਾਮੁ ਧਿਆਵਹੁ ਹਰਿਨਾਮਿ ਸਮਾਵਹੁ [੧੪]ਅਨਦਿਨੁ ਲਾਹਾ ਹਰਿਨਾਮੁ ਲੀਆ ॥ ੩੪ ॥ ਆਇੜੈ [੧੫]ਆਪਿ ਕਰੇ ਜਿਨਿ ਛੋਡੀ ਜੋ ਕਿਛੁ ਕਰਣਾ ਸੁ ਕਰਿ ਰਹਿਆ ॥ ਕਰੇ ਕਰਾਏ ਸਭ ਕਿਛੁ ਜਾਣੈ ਨਾਨਕ ਸਾਇਰ[੧੬] ਇਵ ਕਹਿਆ ॥ ੩੫ ॥ ੧ ॥

ਰਾਗੁ ਆਸਾ ਮਹਲਾ ੩ ਪਟੀ*

ੴ ਸਤਿਗੁਰ ਪ੍ਰਸਾਦਿ ॥ ॥ [੧੭]ਅਯੋ ਅੰਙੈ [੧੮]ਸਭੁ ਜਗੁ ਆਇਆ ਕਾਖੈ ਘੰਙੈ ਕਾਲੁ ਭਇਆ ॥ [੧੯]ਰੀਰੀ ਲਲੀ ਪਾਪ ਕਮਾਣੇ ਪੜਿ ਅਵਗਣ ਗੁਣ ਵੀਸਰਿਆ ॥ ੧ ॥ ਮਨ ਐਸਾ ਲੇਖਾ ਤੂੰ ਕੀ ਪੜਿਆ ॥ ਲੇਖਾ ਦੇਣਾ ਤੇਰੈ ਸਿਰਿ ਰਹਿਆ ॥ ੧ ॥ ਰਹਾਉ ॥ ਸਿਧੰ ਙਾਇਐ ਸਿਮਰਹਿ ਨਾਹੀ ਨੰਨੈ ਨਾ ਤੁਧੁ ਨਾਮੁ ਲਇਆ ॥ ਛਛੈ [੨੦]ਛੀਜਹਿ ਅਹਿਨਿਸਿ ਮੂੜੇ ਕਿਉ ਛੂਟਹਿ ਜਮਿ ਪਾਕੜਿਆ ॥ ੨ ॥ ਬਬੈ ਬੂਝਹਿ ਨਾਹੀ ਮੂੜੇ ਭਰਮਿ ਭੁਲੇ ਤੇਰਾ ਜਨਮੁ ਗਇਆ ॥ [੨੧]ਅਣਹੋਦਾ ਨਾਉ ਧਰਾਇਓ ਪਾਧਾ ਅਵਰਾ ਕਾ ਭਾਰੁ ਤੁਧੁ ਲਇਆ ॥ ੩ ॥ ਜਜੈ [੨੨]ਜੋਤਿ ਹਿਰਿ ਲਈ ਤੇਰੀ ਮੂੜੇ ਅੰਤਿ ਗਇਆ ਪਛੁਤਾਵਹਿਗਾ ॥ [੨੩]ਏਕੁ ਸਬਦੁ ਤੂੰ ਚੀਨਹਿ ਨਾਹੀ ਫਿਰਿ ਫਿਰਿ ਜੂਨੀ ਆਵਹਿਗਾ ॥ ੪ ॥ ਤੁਧੁ ਸਿਰਿ ਲਿਖਿਆ ਸੋ ਪੜੁ

੧ ਚਉਪਟ=ਚਾਰ ਪਾਟ ਜਾਂ ਪਲਿਆਂ ਵਾਲਾ ਕਪੜਾ, ਜਿਸ ਉਤੇ ਖੇਡ ਲਈ ਖਾਨੇ ਬਣੇ ਹੁੰਦੇ ਹਨ । ਸਾਰੀ=ਨਰਦ । ਪਾਸਾ [ਸਿੰ: ਪਾਸ਼ਕ]=ਦੰਦ ਖੰਡ ਦੇ ਲੰਮੇ ਚਾਰ ਜਾਂ ਛੇ ਪਾਸਿਆਂ ਵਾਲੇ ਟੋਟੇ ਜਿਨ੍ਹਾਂ ਉਤੇ ਬਿੰਦੀਆਂ ਦੇ ਨਿਸ਼ਾਨ ਹੁੰਦੇ ਹਨ । ਇਨ੍ਹਾਂ ਨੂੰ ਸੁਟ ਕੇ ਬਿੰਦੀਆਂ ਗਿਣ ਕੇ ਗੋਟਾਂ ਚਲੀਦੀਆਂ ਹਨ । ਅਰਥ : ਚਾਰ ਜੁਗਾਂ ਦਾ ਚੋਪੜ ਬਣਾਇਆ । ਉਨ੍ਹਾਂ ਵਿਚ ਸਾਰੇ ਜੀਵਾਂ ਦੀਆਂ ਨਰਦਾਂ ਬਣਾਈਆਂ, ਅਤੇ ਆਪ ਪਾਸੇ ਸੁਟ ਕੇ ਖੇਡ ਖੇਡਣ ਲਗਾ । ਭਾਵ ਇਹ ਹੈ ਕਿ ਵਾਹਿਗੁਰੂ ਨੇ ਆਪ ਹੀ ਸਮੇਂ ਦੀ ਚਹੁਰੀ ਵੰਡ ਕਰਕੇ ਸੰਸਾਰ ਬਣਾਇਆ ਅਤੇ ਆਪ ਹੀ ਜੀਵਾਂ ਨੂੰ ਆਪਣੇ ਭਾਣੇ ਅਨੁਸਾਰ ਇਧਰ ਉਧਰ ਚਲਾਉਂਦਾ ਹੈ।

੨ ਗੁਰੂ ਦੀ ਕਿਰਪਾ ਦੁਆਰਾ ।

੩ ਆਪ-ਹੁਦਰੇ ਜੀਵ ਪਏ ਭਉਂਦੇ ਹਨ, ਪਰ ਮੂਰਖ ਲੋਕ ਹਰੀ ਨੂੰ ਯਾਦ ਨਹੀਂ ਕਰਦੇ, ਜਿਸ ਕਰਕੇ ਉਨ੍ਹਾਂ ਨੂੰ ਆਵਾਗਉਣ ਦਾ ਗੇੜ ਕਢਣਾ ਪੈਂਦਾ ਹੈ ।

੪ [ਮਧੁ ਰਾਖਸ਼ ਦੇ ਮਾਰਨ ਵਾਲਾ, ਕ੍ਰਿਸ਼ਨ] ਵਾਹਿਗੁਰੂ । ਮੋਹ ਕਰਕੇ 'ਮਰਨਾ' ਅਤੇ 'ਰੱਬ' ਜਦ ਮੌਤ ਆਈ ਤਦੋਂ ਹੀ ਚੇਤੇ ਆਏ (ਭਾਵ ਇਹ ਦੋਵੇਂ ਅੱਗੇ ਨਾ ਯਾਦ ਕੀਤੇ) । ਜਦ ਤਕ ਸਰੀਰ ਵਿਚ ਜਾਨ ਸੀ ਤਦ ਤਕ ਹੋਰ ਕੁਝ ਹੀ ਪੜ੍ਹਦਾ ਰਿਹਾ (ਭਾਵ ਵਿਸ਼ੇ ਵਿਕਾਰ ਵਿਚ ਲਗਾ ਰਿਹਾ), ਅਤੇ ਮਮਾ ਅਖਰ ਹੀ ਭੁਲ ਗਿਆ (ਭਾਵ, 'ਮਰਣੁ' ਤੇ "ਮਧੁਸੂਦਨ" ਯਾਦ ਹੀ ਨਾ ਰਹੇ) । ੫ ਗੁਰੂ ਦੀ ਮੰਨ ਕੇ ਟੁਰਨ ਵਾਲਾ ।

੬ ਵਸ ਰਿਹਾ ਹੈ । ੭ ਮਿਹਰ, ਬਖਸ਼ਿਸ਼ ।

੮ ਖਾਣਾ ਪੀਣਾ (ਭਾਵ ਸੁਖ ਭੋਗਣਾ) ਜਾਂ ਹੋਰ ਕੁਝ ਸਹਿਣਾ ਪਏ ਤਾਂ ਉਸੇ ਤਰਾਂ ਸਹਿਣਾ— ਇਹ ਉਸ ਦੇ ਭਾਣੇ ਅਨੁਸਾਰ ਹੀ ਵਰਤਦਾ ਹੈ।

੯ ਵਿਆਪਕ ਹਰੀ ।

੧੦ ਜਿਸ ਨੇ ਤਮਾਸ਼ਾ ਵੇਖਣ ਲਈ ਵੇਸ ਧਾਰਿਆ, ਭਾਵ ਸ੍ਰਿਸ਼ਟੀ ਰਚੀ ।

੧੧ ਝਗੜਾ । ੧੨ ਮੌਤ ਤੋਂ ਰਹਿਤ,ਅਕਾਲ, ਅਟੱਲ।

੧੩ ਉਸ ਉਤੋਂ ਕੁਰਬਾਨ ਜਾਵੇ ।

੧੪ ਰਾਤ ਦਿਨ ਹਰੀ-ਨਾਮ ਦਾ ਲਾਭ ਖਟੇ ।

੧੫ ਜਿਸ ਨੇ (ਸ੍ਰਿਸ਼ਟੀ) ਆਪ ਕਰ ਕੇ ਛਡੀ ਹੈ (ਬਣਾ ਛਡੀ ਹੈ) ।

੧੬ ਸ਼ਾਇਰ=ਕਵੀ । ਗੁਰੂ ਨਾਨਕ ਸਾਹਿਬ ਆਪਣੇ ਆਪ ਨੂੰ ਹੋਰਥੇ ਭੀ 'ਸ਼ਾਇਰ' ਕਹਿੰਦੇ ਹਨ : "ਨਾਨਕੁ ਸਾਇਰੁ ਏਵ ਕਹਤੁ ਹੈ ਸਚੇ ਪਰਵਦਗਾਰਾ" (ਧਨਾਸਰੀ ਮ: ੧) ।

੧੭ ਇਥੇ "ਅਯੋ ਅੰਙੈ", "ਕਾਖੇ ਘੰਙੈ", "ਰੀਰੀ ਲਲੀ", "ਸਿਧੰ ਙਾਇਐ", ਆਦਿ ਦੇ ਅਰਥ ਨਹੀਂ ਕਰਨੇ । ਇਹ ਤਾਂ ਮੁਹਾਰਨੀ ਦੇ ਪ੍ਰਸਿਧ ਬੋਲਿਆਂ ਨੂੰ ਲੈ ਕੇ ਉਨ੍ਹਾਂ ਪ੍ਰਥਾਇ ਉਪਦੇਸ਼ ਕਰਨ ਲਈ ਚਿਨ੍ਹਾਂ ਦੇ ਤੌਰ ਤੇ ਵਰਤੇ ਹਨ । ਅਰਥ ਕਰਨ ਲਗਿਆਂ ਕਹਾਂਗੇ : "ਅਯੋ ਅੰਙੈ ਪ੍ਰਥਾਇ ਕਹਿੰਦੇ ਹਨ ;" ਜਾਂ "ਸਿਧੰ ਙਾਇਆ' ਪ੍ਰਥਾਇ ਕਹਿੰਦੇ ਹਨ !"

੧੮ ਸਾਰਾ ਸੰਸਾਰ ਜੋ ਪੈਦਾ ਹੋਇਆ ਹੈ, ਉਹ ਕਾਲ ਵਸ ਹੋਵੇਗਾ ।

੧੯ 'ਰਿ ਰੀ ਲ੍ਰਿ ਲ੍ਰੀ' ਅਖਰਾਂ ਦੁਆਰਾ ਕਹਿੰਦੇ ਹਨ ਕਿ ਮਨੁਖ ਪਾਪ ਕਮਾਣ ਲਗ ਪਿਆ, ਅਤੇ ਔਗਣਾਂ ਵਿਚ ਪੈ ਕੇ ਗੁਣ ਵਿਸਾਰ ਦਿਤੇ ।

੨੦ ਹੇ ਮੂਰਖ ! ਤੂੰ ਦਿਨ ਰਾਤ ਟੁਟ ਰਿਹਾ ਹੈਂ ; ਤੈਨੂੰ ਜਮ ਨੇ ਪਕੜਿਆ ਹੋਇਆ ਹੈ, ਤੂੰ ਕਿਵੇਂ ਛੁਟ ਸਕਦਾ ਹੈਂ ?

੨੧ ਭਾਵੇਂ ਤੇਰੇ ਵਿਚ ਪਾਂਧੇ ਵਾਲੇ ਗੁਣ ਨਹੀਂ, ਫਿਰ ਭੀ ਨਾਂ 'ਪਾਂਧਾ' ਰਖਵਾ ਲਿਆ ਹੈ, (ਭਾਵ ਉਸਤਾਦ ਹੋਣ ਦੇ ਯੋਗ ਨਾ ਹੋਣ ਤੇ ਭੀ ਉਸਤਾਦੀ ਦੀ ਪਦਵੀ ਸਾਂਭ ਬੈਠਾ ਹੈਂ) ; ਜਿਸ ਕਰਕੇ ਹੋਰਨਾਂ ਦੀ (ਭਾਵ ਚਾਟੜਿਆਂ ਦੇ ਵਿਗੜਨ ਸੰਵਰਨ ਦੀ) ਜਿਮੇਂਵਾਰੀ ਦਾ ਭਾਰ ਤੇਰੇ ਸਿਰ ਆ ਪਿਆ ਹੈ ।

੨੨ ਤੇਰੇ ਅੰਦਰ ਦੀ ਉਚੀ ਸੁਰਤ ਖੋਹ ਲਈ ਗਈ ਹੈ ।

੨੩ ਇਕ ਗਲ ਤੂੰ ਸਮਝਦਾ ਨਹੀਂ ।

---

* ਇਹ ਬਾਣੀ ਭੀ 'ਪਟੀ' ਅਖਵਾਂਦੀ ਹੈ, ਕਿਉਂਕਿ ਇਸ ਵਿਚ ਭੀ ਅਖਰਾਂ ਪ੍ਰਥਾਇ ਉਪਦੇਸ਼ ਦਿਤਾ ਹੈ । ਮੁੰਡੇ ਤਾਂ ਪਟੀ ਉਤੇ ਪਾਂਧੇ ਕੋਲੋਂ ਕੁਝ ਪੜ੍ਹ ਕੇ ਲਿਖਦੇ ਹਨ, ਇਸ ਵਿਚ ਉਲਟਾ ਪਾਂਧੇ ਨੂੰ ਕੁਝ ਸਿਖਾਇਆ ਹੈ । ਇਸ ਪਟੀ ਵਿਚ ਭੀ ੩੫ ਅਖਰ ਵਰਤੇ ਹਨ, ਪਰ ਤਰੀਕਾ ਲੰਡਿਆਂ ਦੀ ਮੁਹਾਰਨੀ ਵਾਲਾ ਹੈ । ਪਾਂਧਾ ਅਗੇ ਅਗੇ ਸੁਰ ਨਾਲ ਪੜ੍ਹੀ ਜਾਂਦਾ ਹੈ ਅਤੇ ਮੁੰਡੇ ਪਿਛੇ ਪਿਛੇ ਪੜ੍ਹੀ ਜਾਂਦੇ ਹਨ । ਇਹ ਮੁਹਾਰਨੀ ਇਉਂ ਸ਼ੁਰੂ ਹੋਂਦੀ ਹੈ :—

ਅਯੋ ਅੰਙੈ, ਕਾਖੇ ਘੰਙੈ, ਰੀਰੀ, ਲਲੀ, ਸਿਧੰ ਙਾਇਆ, ਨਨੇ ਛਛੇ, ਆਦਿ । ਇਥੇ 'ਅਯੋ'=ਅ + ਈ + ਓ, ਅਤੇ 'ਅੰਙੈ'=ਅੰ+ਆਂ । 'ਰੀਰੀ ਲਲੀ' ऋ ॠ ऌ ॡ ਨਾਗਰੀ ਦੇ ਅਖਰ ਹਨ । ਗੁਰੂ ਜੀ ਭੀ ਇਸੇ ਕ੍ਰਮ ਅਨੁਸਾਰ ਅੱਖਰ ਲੈਂਦੇ ਹਨ ।

ਪੰਡਿਤ ਅਵਰਾ ਨੋ ਨ ਸਿਖਾਲਿ ਬਿਖਿਆ[੧] ॥ ਪਹਿਲਾ ਫਾਹਾ ਪਇਆ ਪਾਧੇ ਪਿਛੋ ਦੇ ਗਲਿ ਚਾਟੜਿਆ ॥ ੫ ॥ ਸਸੈ ਸੰਜਮੁ[੨] ਗਇਓ ਮੂੜੇ ਏਕੁ ਦਾਨੁ ਤੁਧੁ ਕੁਥਾਇ ਲਇਆ ॥ ਸਾਈ ਪੁਤ੍ਰੀ ਜਜਮਾਨ ਕੀ ਸਾ ਤੇਰੀ ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ ॥ ੬ ॥ ਮੰਮੈ ਮਤਿ [੩]ਹਿਰਿ ਲਈ ਤੇਰੀ ਮੂੜੇ ਹਉਮੈ ਵਡਾ ਰੋਗੁ ਪਇਆ ॥ [੪]ਅੰਤਰ ਆਤਮੈ ਬ੍ਰਹਮੁ ਨ ਚੀਨਿਆ ਮਾਇਆ ਕਾ ਮੁਹਤਾਜੁ ਭਇਆ ॥ ੭ ॥ ਕਕੈ ਕਾਮਿ ਕ੍ਰੋਧਿ ਭਰਮਿਓਹੁ ਮੂੜੇ ਮਮਤਾ[੫] ਲਾਗੇ ਤੁਧੁ ਹਰਿ ਵਿਸਰਿਆ ॥ ਪੜਹਿ ਗੁਣਹਿ ਤੂੰ ਬਹੁਤੁ ਪੁਕਾਰਹਿ ਵਿਣੁ ਬੂਝੇ ਤੂੰ ਡੂਬਿ ਮੁਆ ॥ ੮ ॥ ਤਤੈ ਤਾਮਸਿ[੬] ਜਲਿਓਹੁ ਮੂੜੇ ਥਥੈ ਥਾਨ ਭਰਿਸਟੁ ਹੋਆ ॥ ਘਘੈ [੭]ਘਰਿ ਘਰਿ ਫਿਰਹਿ ਤੂੰ ਮੂੜੇ ਦਦੈ ਦਾਨੁ ਨ ਤੁਧੁ ਲਇਆ ॥ ੯ ॥ ਪਪੈ ਪਾਰਿ ਨ ਪਵਹੀ ਮੂੜੇ [੮]ਪਰਪੰਚਿ ਤੂੰ ਪਲਚਿ ਰਹਿਆ ॥ ਸਚੈ ਆਪਿ ਖੁਆਇਓਹੁ ਮੂੜੇ ਇਹੁ ਸਿਰਿ ਤੇਰੈ ਲੇਖੁ ਪਇਆ ॥ ੧੦ ॥ ਭਭੈ ਭਵਜਲਿ[੯] ਡੁਬੋਹੁ ਮੂੜੇ ਮਾਇਆ ਵਿਚਿ ਗਲਤਾਨੁ ਭਇਆ ॥ [੧੦]ਗੁਰਪਰਸਾਦੀ ਏਕੋ ਜਾਣੈ ਏਕ ਘੜੀ ਮਹਿ ਪਾਰਿ ਪਇਆ ॥ ੧੧ ॥ ਵਵੈ ਵਾਰੀ ਆਈਆ ਮੂੜੇ ਵਾਸੁਦੇਉ[੧੧] ਤੁਧੁ ਵੀਸਰਿਆ ॥ ਏਹ ਵੇਲਾ [੧੨]ਨ ਲਹਸਹਿ ਮੂੜੇ ਫਿਰਿ ਤੂੰ ਜਮ ਕੈ ਵਸਿ ਪਇਆ ॥ ੧੨ ॥ ਝਝੈ ਕਦੇ ਨ ਝੂਰਹਿ ਮੂੜੇ ਸਤਿਗੁਰ ਕਾ ਉਪਦੇਸੁ [੧੩]ਸੁਣਿ ਤੂੰ ਵਿਖਾ ॥ [੧੪]ਸਤਿਗੁਰ ਬਾਝਹੁ ਗੁਰੁ ਨਹੀ ਕੋਈ ਨਿਗੁਰੇ ਕਾ ਹੈ ਨਾਉ ਬੁਰਾ ॥ ੧੩ ॥ ਧਧੈ [੧੫]ਧਾਵਤ ਵਰਜਿ ਰਖੁ ਮੂੜੇ ਅੰਤਰਿ ਤੇਰੈ ਨਿਧਾਨੁ ਪਇਆ ॥ ਗੁਰਮੁਖਿ ਹੋਵਹਿ ਤਾ ਹਰਿ ਰਸੁ ਪੀਵਹਿ ਜੁਗਾ ਜੁਗੰਤਰਿ ਖਾਹਿ ਪਇਆ ॥ ੧੪ ॥ ਗਗੈ ਗੋਬਿੰਦੁ [੧੬]ਚਿਤਿ ਕਰਿ ਮੂੜੇ ਗਲੀ ਕਿਨੈ ਨ ਪਾਇਆ ॥ ਗੁਰ ਕੇ ਚਰਨ ਹਿਰਦੈ ਵਸਾਇ ਮੂੜੇ ਪਿਛਲੇ ਗੁਨਹ[੧੭] ਸਭ ਬਖਸਿ ਲਇਆ ॥ ੧੫ ॥ ਹਾਹੈ ਹਰਿ ਕਥਾ ਬੂਝੁ ਤੂੰ ਮੂੜੇ ਤਾ ਸਦਾ ਸੁਖੁ ਹੋਈ ॥ ਮਨਮੁਖਿ[੧੮] ਪੜਹਿ ਤੇਤਾ ਦੁਖੁ ਲਾਗੈ ਵਿਣੁ ਸਤਿਗੁਰ ਮੁਕਤਿ ਨ ਹੋਈ ॥ ੧੬ ॥ ਰਾਰੈ ਰਾਮੁ ਚਿਤਿ ਕਰਿ ਮੂੜੇ ਹਿਰਦੈ ਜਿਨ੍ ਕੈ ਰਵਿ ਰਹਿਆ ॥ ਗੁਰ ਪਰਸਾਦੀ ਜਿਨੀ ਰਾਮੁ ਪਛਾਤਾ ਨਿਰਗੁਣ ਰਾਮੁ ਤਿਨੀ ਬੂਝਿ ਲਹਿਆ ॥ ੧੭ ॥ ਤੇਰਾ ਅੰਤੁ ਨ ਜਾਈ ਲਖਿਆ ਅਕਥੁ ਨ ਜਾਈ ਹਰਿ ਕਥਿਆ ॥ ਨਾਨਕ ਜਿਨ੍ ਕਉ ਸਤਿਗੁਰੁ ਮਿਲਿਆ ਤਿਨ੍ ਕਾ ਲੇਖਾ ਨਿਬੜਿਆ[੧੯] ॥ ੧੮ ॥ ੨ ॥

ਰਾਗੁ ਆਸਾ ਮਹਲਾ ੧ * ਛੰਤ ਘਰੁ ੧

ੴ ਸਤਿਗੁਰ ਪ੍ਰਸਾਦਿ ॥

†॥ [੨੦]ਮੁੰਧ ਜੋਬਨਿ ਬਾਲੜੀਏ ਮੇਰਾ ਪਿਰੁ ਰਲੀਆਲਾ ਰਾਮ ॥ ਧਨ[੨੧] ਪਿਰ ਨੇਹੁ ਘਣਾ[੨੨]

੧ ਜ਼ਹਿਰੀਲੀ ਵਿਦਿਆ। ਹੇ ਪਾਂਧੇ ! ਜੋ ਤੇਰੇ ਆਪਣੇ ਮਥੇ ਤੇ ਲਿਖਿਆ ਹੈ, ਉਹ ਉਠਾਲ (ਭਾਵ ਜੋ ਤੂੰ ਕਰਨਾ ਹੈ, ਉਹਨੂੰ ਸਮਝ)। (ਜੇ ਇਹ ਨਹੀਂ ਸਮਝਦਾ ਤਾਂ) ਹੋਰਨਾਂ ਨੂੰ ਕਾਹਨੂੰ ਮਾੜੇ ਪਾਸੇ ਪਾਉਂਨਾ ਹੈਂ ? ਇਸ ਤਰ੍ਹਾਂ ਤਾਂ ਤੂੰ ਆਪ ਭੀ ਡੁਬੇਂਗਾ ਤੇ ਆਪਣੇ ਵਿਦਿਆਰਥੀਆਂ ਨੂੰ ਭੀ ਲੈ ਡੋਬੇਂਗਾ।

੨ ਇੰਦ੍ਰਿਆਂ ਨੂੰ ਰੋਕਣ ਦੀ ਕ੍ਰਿਆ। (ਹੇ ਪੰਡਿਤ!) ਤੇਰਾ ਆਪੇ ਤੇ ਕਾਬੂ ਨਹੀਂ ਰਿਹਾ, (ਜਿਸ ਕਰ ਕੇ ਲਾਲਚੀ ਹੋ ਗਿਆ ਹੈਂ ਤੇ ਥਾਂ ਕੁਥਾਂ ਨਹੀਂ ਵੇਖਦਾ। ਇਹ ਜੋ ਆਪਣੇ ਜਜਮਾਨ ਦੀ ਧੀ ਦਾ ਵਿਆਹ ਕਰਾ ਕੇ ਤੂੰ ਦਾਨ ਲਿਆ ਹੈ) ਇਹ ਦਾਨ ਅਯੋਗ ਹੈ; ਕਿਉਂਕਿ ਜਜਮਾਨ ਦੀ ਧੀ ਤੇਰੀ ਆਪਣੀ ਧੀ ਦੀ ਥਾਂ ਹੈ ; ਇਸ ਥਾਂ ਦਾ ਦਾਨ ਲੈਣ ਨਾਲ ਤੇਰਾ ਕੀਤਾ ਕਰਤਿਆ ਵਿਅਰਥ ਗਿਆ ਹੈ।

੩ ਖੋਹ ਲਈ, ਨਾਸ ਕੀਤੀ।

੪ ਤੂੰ ਆਪਣੇ ਅੰਤਹ-ਕਰਣ ਵਿਚ ਬ੍ਰਹਮ ਨੂੰ ਨਹੀਂ ਸਮਝਿਆ, ਜਿਸ ਕਰਕੇ ਧਨ ਦਾ ਮੁਥਾਜ ਹੋ ਗਿਆ ਹੈਂ। (ਜੇ ਤੂੰ ਅੰਦਰ ਵਸਦੇ ਹਰੀ ਨੂੰ ਸਮਝਦੋਂ, ਤਾਂ ਆਪਣੇ ਆਪ ਨੂੰ ਇਤਨਾ ਉੱਚਾ ਜਾਣਦੋਂ ਕਿ ਤੈਨੂੰ ਹਰ ਇਕ ਅਗੇ ਹਥ ਟਡਣ ਤੋਂ ਸ਼ਰਮ ਆਉਂਦੀ।)

੫ 'ਮੈਂ' ਦਾ ਭਾਵ ; 'ਮੇਰੀ ਮੇਰੀ' ਦਾ ਭਾਵ ; ਲਾਲਚ।

੬ ਕ੍ਰੋਧ ਨਾਲ। ਹੇ ਮੂਰਖ ! ਤੂੰ ਗੁੱਸੇ ਨਾਲ ਸੜਿਆ ਹੋਇਆ ਹੈਂ ; (ਜਿਥੇ ਤੂੰ ਖੜ੍ਹੋਂਦਾ ਹੈਂ) ਉਹ ਥਾਂ ਭੀ (ਤੇਰੇ ਪਾਪ ਕਰਕੇ) ਗੰਦੀ ਹੋ ਜਾਂਦੀ ਹੈ।

੭ (ਆਪਣੇ ਅਸਲੀ ਠਿਕਾਣੇ ਤੋਂ ਖੁੰਝਿ ਕੇ) ਹੇ ਮੂਰਖ ! ਤੂੰ ਦਰ ਦਰ ਟਕਰਾਂ ਮਾਰਦਾ ਹੈਂ, ਪਰ ਨਾਮ-ਦਾਨ (ਜੋ ਤੇਰੀਆਂ ਸਾਰੀਆਂ ਭੁਖਾਂ ਦੂਰ ਕਰ ਦਿੰਦਾ) ਤੂੰ ਲੈਂਦਾ ਨਹੀਂ।

੮ [ਸੰ: ਪ੍ਰਪੰਚ=ਪੰਜ ਤਤਾਂ ਦਾ ਖਿਲਾਰ] ਸੰਸਾਰ ਵਿਚ ਤੂੰ ਲੰਪਟ ਹੋ ਰਿਹਾ ਹੈਂ। (ਪਰ ਤੂੰ ਭੀ ਵਿਚਾਰਿਆ ਕੀ ਕਰੇਂ ?) ਸਚੇ ਹਰੀ ਨੇ ਆਪ ਹੀ ਤੈਨੂੰ ਰਸਤਿਉਂ ਖੁੰਝਾ ਦਿਤਾ ਹੈ; ਤੇਰੇ ਭਾਗਾਂ ਵਿਚ ਇਹੋ ਕੁਝ ਲਿਖਿਆ ਸੀ।

੯ ਸੰਸਾਰ ਸਮੁੰਦਰ ਵਿਚ।

੧੦ ਗੁਰੂ ਦੀ ਕਿਰਪਾ ਨਾਲ।

੧੧ ਸਰਬ-ਵਿਆਪੀ ਵਾਹਿਗੁਰੂ।

੧੨ ਮੁੜ ਕੇ ਨਹੀਂ ਲਭੇਂਗਾ, ਹੇ ਮੂਰਖ ! ਜਦ ਤੂੰ ਮੌਤ ਦੇ ਢਹੇ ਚੜ੍ਹ ਜਾਏਂਗਾ।

੧੩ ਤੂੰ ਸੁਣ ਵੇਖ ਖਾਂ।

੧੪ ਅਸਲੀ ਗੁਰੂ ਤੋਂ ਬਿਨਾਂ ਹੋਰ ਕੋਈ ਗੁਰੂ (ਮੰਨਣ ਯੋਗ) ਨਹੀਂ ; ਤੇ ਜਿਹੜਾ ਕੋਈ ਗੁਰੂ ਧਾਰਨ ਹੀ ਨਾ ਕਰੇ, ਉਸ ਦਾ ਤਾਂ ਨਾਂ ਹੀ ਨ ਲਓ। (ਤੀਜੇ ਗੁਰੂ ਜੀ ਗੁਰੂ ਪਦਵੀ ਬਾਬਤ ਆਪਣੀ ਬਾਣੀ ਵਿਚ ਬਹੁਤ ਕੁਝ ਆਖਦੇ ਹਨ।)

੧੫ ਮੂਰਖਾ ! ਆਪਣੇ ਮਨ ਨੂੰ ਬਾਹਰ ਭਜਣ ਤੋਂ ਰੋਕ ਰਖ : ਤੇਰੇ ਅੰਦਰ ਹੀ ਸਭ ਸੁਖਾਂ ਦਾ ਭੰਡਾਰ ਹਰੀ-ਨਾਮ ਪਿਆ ਹੈ। ਜੇ ਤੂੰ ਗੁਰੂ ਦਾ ਅਨੁਸਾਰੀ ਹੋ ਜਾਵੇਂ ਤਾਂ ਉਹ ਨਾਮ-ਰਸ ਤੈਨੂੰ ਪੀਣ ਲਈ ਮਿਲੇ ਤੇ ਤੂੰ ਉਸ ਨੂੰ ਹਮੇਸ਼ਾਂ ਪਿਆ ਛਕੇਂ (ਤਾਂ ਭੀ ਨਾ ਮੁਕੇ)।

੧੬ ਯਾਦ ਕਰ।

੧੭ ਗੁਨਾਹ=ਪਾਪ।

੧੮ ਨਿਗੁਰੇ ਲੋਕ।

੧੯ ਚੁਕ ਗਿਆ, ਮੁਕ ਗਿਆ।

੨੦ ਹੇ ਜੋਬਨ ਵਿਚ ਕੁੜੀ ਵਰਗੀ ਇਸਤਰੀਏ ! ਮੇਰਾ ਪਤੀ ਮੌਜਾਂ ਵਾਲਾ ਹੈ।

੨੧ ਇਸਤਰੀ।

੨੨ ਬਹੁਤਾ।

---

* ਅਗਲਿਆਂ ਚਵ੍ਹਾਂ ਛੰਤਾਂ ਵਿਚ ਨਾਮ-ਰਸ ਮਾਨਣ ਦੀ ਖੁਸ਼ੀ ਦਸੀ ਹੈ।

† ਸਮੁੱਚਾ ਭਾਵ :—ਇਕ ਪਤੀ ਨਾਲ ਮਿਲੀ ਹੋਈ ਇਸਤਰੀ ਇਕ ਨਵ-ਜੋਬਨਾ ਨੂੰ ਪਤੀ ਦੇ ਮਿਲਾਪ ਦੀਆਂ ਖੁਸ਼ੀਆਂ ਦਸ ਦਸ ਕੇ ਪ੍ਰੇਮ ਵਲ ਪ੍ਰੇਰਦੀ ਹੈ।

ਰਸਿ[੧] ਪ੍ਰੀਤਿ ਦਇਆਲਾ ਰਾਮ ॥ ਧਨ ਪਿਰਹਿ ਮੇਲਾ ਹੋਇ ਸੁਆਮੀ ਆਪਿ ਪ੍ਰਭੁ ਕਿਰਪਾ ਕਰੇ ॥ ਸੇਜਾ ਸੁਹਾਵੀ ਸੰਗਿ ਪਿਰ ਕੈ ਸਾਤ ਸਰ ਅੰਮ੍ਰਿਤ ਭਰੇ ॥ ਕਰਿ ਦਇਆ ਮਇਆ ਦਇਆਲ ਸਾਚੇ ਸਬਦਿ ਮਿਲਿ ਗੁਣ ਗਾਵਓ ॥ ਨਾਨਕਾ [੨]ਹਰਿ ਵਰੁ ਦੇਖਿ ਬਿਗਸੀ ਮੁੰਧ ਮਨਿ ਓਮਾਹਓ ॥ ੧ ॥ ਮੁੰਧ [੩]ਸਹਜਿ ਸਲੋਨੜੀਏ [੪]ਇਕ ਪ੍ਰੇਮ ਬਿਨੰਤੀ ਰਾਮ ॥ ਮੈ ਮਨਿ ਤਨਿ ਹਰਿ ਭਾਵੈ [੫]ਪ੍ਰਭ ਸੰਗਮਿ ਰਾਤੀ ਰਾਮ ॥ ਪ੍ਰਭ ਪ੍ਰੇਮਿ ਰਾਤੀ ਹਰਿ ਬਿਨੰਤੀ ਨਾਮਿ ਹਰਿ ਕੈ ਸੁਖਿ ਵਸੈ ॥ [੬]ਤਉ ਗੁਣ ਪਛਾਣਹਿ ਤਾ ਪ੍ਰਭੁ ਜਾਣਹਿ ਗੁਣਹ ਵਸਿ ਅਵਗਣ ਨਸੈ ॥ [੭]ਤੁਧੁ ਬਾਝੁ ਇਕੁ ਤਿਲੁ ਰਹਿ ਨ ਸਾਕਾ ਕਹਣਿ ਸੁਨਣਿ ਨ ਧੀਜਏ ॥ ਨਾਨਕਾ ਪ੍ਰਿਉ ਪ੍ਰਿਉ ਕਰਿ ਪੁਕਾਰੇ ਰਸਨ ਰਸਿ ਮਨੁ ਭੀਜਏ ॥ ੨ ॥ ਸਖੀਹੋ ਸਹੇਲੜੀਹੋ ਮੇਰਾ ਪਿਰੁ ਵਣਜਾਰਾ ਰਾਮ ॥ ਹਰਿਨਾਮੋ ਵਣੰਜੜਿਆ [੮]ਰਸਿ ਮੋਲਿ ਅਪਾਰਾ ਰਾਮ ॥ ਮੋਲਿ ਅਮੋਲੋ ਸਚ ਘਰਿ ਢੋਲੋ[੯] ਪ੍ਰਭ ਭਾਵੈ ਤਾ ਮੁੰਧ ਭਲੀ ॥ ਇਕਿ ਸੰਗਿ ਹਰਿ ਕੈ ਕਰਹਿ ਰਲੀਆ ਹਉ ਪੁਕਾਰੀ ਦਰਿ ਖਲੀ ॥ ਕਰਣ ਕਾਰਣ ਸਮਰਥ ਸ੍ਰੀਧਰ[੧੦] ਆਪਿ [੧੧]ਕਾਰਜੁ ਸਾਰਏ ॥ ਨਾਨਕ [੧੨]ਨਦਰੀ ਧਨ ਸੋਹਾਗਣਿ ਸਬਦੁ ਅਭ ਸਾਧਾਰਏ ॥ ੩ ॥ ਹਮ ਘਰਿ [੧੩]ਸਾਚਾ ਸੋਹਿਲੜਾ ਪ੍ਰਭ ਆਇਅੜੇ ਮੀਤਾ ਰਾਮ ॥ [੧੪]ਰਾਵੇ ਰੰਗਿ ਰਾਤੜਿਆ ਮਨੁ ਲੀਅੜਾ ਦੀਤਾ ਰਾਮ ॥ ਆਪਣਾ ਮਨੁ ਦੀਆ ਹਰਿ ਵਰੁ ਲੀਆ ਜਿਉ ਭਾਵੈ ਤਿਉ ਰਾਵਏ ॥ ਤਨੁ ਮਨੁ ਪਿਰ ਆਗੈ [੧੫]ਸਬਦਿ ਸਭਾਗੈ ਘਰਿ[੧੬] ਅੰਮ੍ਰਿਤ ਫਲੁ ਪਾਵਏ ॥ [੧੭]ਬੁਧਿ ਪਾਠਿ ਨ ਪਾਈਐ ਬਹੁ ਚਤੁਰਾਈਐ ਭਾਇ ਮਿਲੈ ਮਨਿ ਭਾਣੇ ॥ ਨਾਨਕ ਠਾਕੁਰ ਮੀਤ ਹਮਾਰੇ [੧੮]ਹਮ ਨਾਹੀ ਲੋਕਾਣੇ ॥ ੪ ॥ ੧ ॥ ਆਸਾ ਮਹਲਾ ੧ * ॥ [੧੯]ਅਨਹਦੋ ਅਨਹਦੁ ਵਾਜੈ [੨੦]ਰੁਣਝੁਣਕਾਰੇ ਰਾਮ ॥ ਮੇਰਾ ਮਨੋ ਮੇਰਾ ਮਨੁ ਰਾਤਾ ਲਾਲ ਪਿਆਰੇ ਰਾਮ ॥ [੨੧]ਅਨਦਿਨੁ ਰਾਤਾ ਮਨੁ ਬੈਰਾਗੀ ਸੁੰਨ ਮੰਡਲਿ ਘਰੁ ਪਾਇਆ ॥ ਆਦਿ ਪੁਰਖੁ ਅਪਰੰਪਰੁ[੨੨] ਪਿਆਰਾ ਸਤਿਗੁਰਿ ਅਲਖੁ[੨੩] ਲਖਾਇਆ ॥ [੨੪]ਆਸਣਿ ਬੈਸਣਿ ਥਿਰੁ ਨਾਰਾਇਣੁ ਤਿਤੁ ਮਨੁ ਰਾਤਾ ਵੀਚਾਰੇ ॥ ਨਾਨਕ ਨਾਮਿ ਰਤੇ ਬੈਰਾਗੀ ਅਨਹਦ ਰੁਣਝੁਣਕਾਰੇ ॥ ੧ ॥ [੨੫]ਤਿਤੁ ਅਗਮ ਤਿਤੁ ਅਗਮਪੁਰੇ ਕਹੁ ਕਿਤੁ ਬਿਧਿ ਜਾਈਐ ਰਾਮ ॥ [੨੬]ਸਚੁ ਸੰਜਮੋ ਸਾਰਿ ਗੁਣਾ ਗੁਰ ਸਬਦੁ ਕਮਾਈਐ ਰਾਮ ॥ ਸਚੁ ਸਬਦੁ ਕਮਾਈਐ ਨਿਜਘਰਿ[੨੭] ਜਾਈਐ ਪਾਈਐ ਗੁਣੀ ਨਿਧਾਨਾ[੨੮] ॥ [੨੯]ਤਿਤੁ ਸਾਖਾ ਮੂਲੁ ਪਤੁ ਨਹੀ ਡਾਲੀ ਸਿਰਿ ਸਭਨਾ ਪਰਧਾਨਾ ॥ ਜਪੁ ਤਪੁ ਕਰਿ ਕਰਿ ਸੰਜਮ ਥਾਕੀ [੩੦]ਹਠਿ ਨਿਗ੍ਰਹਿ ਨਹੀ ਪਾਈਐ ॥ ਨਾਨਕ ਸਹਜਿ[੩੧] ਮਿਲੇ ਜਗ ਜੀਵਨ ਸਤਿਗੁਰ ਬੂਝ ਬੁਝਾਈਐ ॥ ੨ ॥

੧ ਖੁਸ਼ ਹੋ ਕੇ। ਜੇ ਇਸਤਰੀ ਵਿਚ ਪਤੀ ਦਾ ਬਹੁਤ ਪ੍ਰੇਮ ਹੋਵੇ ਤਾਂ ਦਿਆਲੂ ਪਤੀ ਖੁਸ਼ ਹੋ ਕੇ ਪਿਆਰ ਦਿੰਦਾ ਹੈ। ਫਿਰ ਪ੍ਰਭੂ-ਪਤੀ ਆਪ ਕਿਰਪਾ ਕਰਦਾ ਹੈ ਤੇ ਇਸਤਰੀ ਦਾ ਪਤੀ ਨਾਲ ਮੇਲ ਹੁੰਦਾ ਹੈ। ਪਤੀ ਨਾਲ ਮਿਲ ਕੇ ਸੇਜ ਸੋਹਣੀ ਲਗਦੀ ਹੈ ਤੇ ਇਸਤਰੀ ਦੇ ਸਤੇ ਸੋਤ ਅੰਮ੍ਰਿਤ ਨਾਲ ਭਰ ਜਾਂਦੇ ਹਨ। ਸਾਤ ਸਰ=ਸਤੇ ਤਲਾ; ਪੰਜ ਇੰਦ੍ਰੇ, ਮਨ ਤੇ ਬੁਧੀ। ਸਮੁੰਦਰ ਭੀ ਸੱਤ ਹਨ। (ਜਿਵੇਂ ਅਗਲੇ ਪੰਨੇ ਉਤੇ 'ਸਪਤ ਸਰੋ' ਆਇਆ ਹੈ), ਇਸ ਲਈ ਅੰਦਰ ਦੇ ਅਨਭਵੀ ਚਸ਼ਮੇ ਭੀ ਸੱਤ ਹੀ ਦਸੇ ਹਨ। ਸੱਤੇ ਚਸ਼ਮੇ ਭਰ ਜਾਣ ਤੋਂ ਭਾਵ ਹੈ ਪੂਰੀ ਨਿਸ਼ਾ ਹੋ ਜਾਣੀ।

੨ ਹਰੀ-ਪਤੀ ਨੂੰ ਵੇਖ ਕੇ ਇਸਤਰੀ ਖੁਸ਼ ਹੋਈ ਅਤੇ ਉਸ ਦੇ ਦਿਲ ਵਿਚ ਚਾ ਪੈਂਦਾ ਹੋਇਆ।

੩ ਸਹਜਿ=ਕੁਦਰਤੀ ਤਰੀਕੇ ਨਾਲ, ਜਿਸ ਵਿਚ ਬਨਾਵਟੀ ਹਾਵ ਭਾਵ ਨਾ ਹੋਵੇ। ਸਲੋਨੜੀਏ= ਸਲੂਣੀ, ਸਵਾਦੀ, ਸੁੰਦਰ। ਸਹਜਿ-ਸਲੋਨੜੀਏ =ਹੇ ਕੁਦਰਤੀ ਸੁੰਦਰਤਾ ਵਾਲੀਏ!

੪ ਮੇਰੀ ਇਕ ਪਿਆਰ ਦੀ ਬੇਨਤੀ ਹੈ; ਮੈਂ ਇਕ ਪ੍ਰੇਮ ਦੀ ਗਲ ਕਰਦੀ ਹਾਂ।

੫ ਪ੍ਰਭੂ-ਪਤੀ ਦੇ ਮਿਲਾਪ ਵਿਚ ਮਸਤ ਹਾਂ।

੬ ਜੇ ਤੂੰ ਭੀ ਉਸ ਦੇ ਗੁਣ ਜਾਣੇਂ ਤਾਂ ਉਸ ਨੂੰ ਮਾਲਕ ਕਰਕੇ ਸਮਝੇਂ, ਅਤੇ ਗੁਣ ਆ ਕੇ ਵਸਣ ਨਾਲ ਤੇਰੇ ਔਗਣ ਨਸ ਜਾਣ।

੭ ਇਤਨਾ ਕੁਝ ਸਾਥਣ ਨੂੰ ਕਹਿ ਕੇ ਬਿਆਨ ਕਰਨ ਵਾਲੀ ਇਸਤਰੀ ਨਿਰੀਆਂ ਗਲਾਂ ਨੂੰ ਕਾਫ਼ੀ ਨਾ ਸਮਝ ਕੇ ਆਪਣੇ ਪਤੀ ਨੂੰ ਸੰਬੋਧਨ ਕਰਨ ਲਗ ਪੈਂਦੀ ਹੈ: "ਹੇ ਪਤੀ! ਨਿਰੇ ਆਖਣ ਸੁਣਨ ਨਾਲ ਸ਼ਾਂਤੀ ਨਹੀਂ ਹੁੰਦੀ; ਮੈਂ ਤਾਂ ਤੇਰੇ ਬਿਨਾਂ ਝਟ ਕੁ ਭੀ ਨਹੀਂ ਰਹਿ ਸਕਦੀ।" ਇਉਂ ਕਹਿ ਕੇ ਫਿਰ ਉਹ 'ਪਿਆਰਾ ਪਿਆਰਾ' ਕੂਕਦੀ ਹੈ, ਜਿਸ ਨਾਲ ਉਸ ਦੀ ਜੀਭ ਸੁਆਦ ਨਾਲ ਰਗੀਜ ਕੇ ਦਿਲ ਉਸ ਦਾ ਸ਼ਾਂਤੀ ਵਿਚ ਆਉਂਦਾ ਹੈ।

੮ ਰਸ (ਸੁਆਦ) ਵਿਚ ਤੇ ਮੁਲ ਵਿਚ ਬਿਅੰਤ ਹੈ।

੯ ਪਿਆਰਾ। ਪ੍ਰਭੂ ਪਿਆਰਾ ਜੋ ਮੁਲ ਵਿਚ ਅਮੋਲਕ ਹੈ ਤੇ ਸਚ ਦੇ ਘਰ ਵਿਚ ਰਹਿੰਦਾ ਹੈ, ਜੇ ਉਹ ਚਾਹੇ ਤਾਂ ਇਸਤਰੀ ਭੀ ਚੰਗੀ ਹੋ ਜਾਂਦੀ ਹੈ।

੧੦ [ਲਖਸ਼ਮੀ ਦੇ ਧਾਰਨ ਵਾਲਾ, ਵਿਸ਼ਨੂੰ] ਕਰਤਾਰ।

੧੧ ਕੰਮ ਬਣਾਉਂਦਾ ਹੈ, ਸੰਵਾਰਦਾ ਹੈ।

੧੨ ਮਿਹਰ ਦੀ ਨਜ਼ਰ ਹੋਵੇ ਤਾਂ ਇਸਤਰੀ ਸੁਹਾਗਣ ਹੋ ਜਾਂਦੀ ਹੈ ਤੇ ਸ਼ਬਦ ਉਸ ਦੇ ਅਭ (ਅੰਤਹ ਕਰਣ) ਨੂੰ ਸੰਵਾਰਦਾ ਹੈ, (ਭਾਵ ਸੁਧਾਰਦਾ ਹੈ ਤਾਂ ਜੋ ਪਤੀ ਦੇ ਲਾਇਕ ਬਣ ਜਾਵੇ)।

੧੩ ਸਚਾ ਸੋਹਿਲਾ (ਖੁਸ਼ੀ ਦਾ ਗੀਤ) ਗਾਇਆ ਜਾ ਰਿਹਾ ਹੈ।

੧੪ ਪ੍ਰੇਮ ਵਿਚ ਮਸਤ ਪਤੀ ਮੈਨੂੰ ਭੋਗਦਾ ਹੈ; ਮੈਂ ਦਿਲ ਉਸ ਦਾ ਲਿਆ ਅਤੇ ਆਪਣਾ ਦਿਤਾ (ਭਾਵ ਦਿਲਾਂ ਦਾ ਵਟਾਂਦਰਾ ਕੀਤਾ, ਦਿਲ ਦੀਆਂ ਗਲਾਂ ਦੋਹਾਂ ਪਾਸਿਉਂ ਹੋਈਆਂ)।

੧੫ ਸ਼ਬਦ ਦੁਆਰਾ ਸੁਭਾਗਣ ਹੋਈ।

੧੬ ਘਰ ਵਿਚੋਂ ਹੀ, ਦਿਲ ਦੇ ਅੰਦਰੋਂ ਹੀ।

੧੭ ਅੰਤ ਵਿਚ ਇਸਤਰੀ ਭਰਤੇ ਦਾ ਅਲੰਕਾਰ ਛੱਡ ਕੇ ਸਾਫ਼ ਸ਼ਬਦਾਂ ਵਿਚ ਭਾਵ ਦਸਦੇ ਹਨ ਕਿ ਵਾਹਿਗੁਰੂ ਅਕਲ ਜਾਂ ਪਾਠ ਨਾਲ ਜਾਂ ਬਹੁਤ ਚਲਾਕੀਆਂ ਨਾਲ ਨਹੀਂ ਮਿਲ ਸਕਦਾ; ਉਹ ਤਾਂ ਪ੍ਰੇਮ ਨਾਲ ਮਿਲਦਾ ਹੈ, ਉਹ ਭੀ ਜੇ ਉਸ ਦੀ ਪ੍ਰਸੰਨਤਾ ਹੋਵੇ ਤਾਂ।

੧੮ ਅਸੀਂ ਗ਼ੈਰ ਲੋਕ ਨਹੀਂ ਹਾਂ।

੧੯ ਵੇਖੋ ਪੰ: ੩੭੦, ਨੋਟ ੩੨।

੨੦ ਰਣਤਕਾਰ ਤੇ ਝਣਤਕਾਰ, ਘੁੰਗਰੂ ਝਾਂਝਰਾਂ ਆਦਿ ਦੀ ਅਵਾਜ਼। ਇਥੇ ਇਸ ਅਵਾਜ਼ ਨੂੰ ਅਨਹਦ ਸ਼ਬਦ ਵਾਕਰ ਵਰਤਿਆ ਹੈ।

੨੧ ਮਨ ਮਾਇਆ ਵਲੋਂ ਉਪਰਾਮ ਹੋ ਕੇ ਇਕਾਂਤੀ ਹਾਲਤ ਵਿਚ ਸਦਾ ਇਕੋ ਲਗਨ ਵਿਚ ਜੁੜਿਆ ਰਹਿੰਦਾ ਹੈ। ਸੁੰਨ ਮੰਡਲਿ = ਨਿਰਵਿਕਲਪ ਹਾਲਤ ਵਿਚ। ੨੨ ਬਿਅੰਤ।

੨੩ ਜੋ ਸਮਝ ਵਿਚ ਨਾ ਆ ਸਕੇ।

੨੪ ਜੋ ਬੈਠਣ ਵਿਚ ਟਿਕਾਉ ਵਾਲਾ ਹਰੀ ਹੈ, ਭਾਵ ਜਿਸ ਦਾ ਆਸਣ ਅਹਿਲ ਹੈ, ਉਸ ਵਿਚ ਮਨ ਵਿਚਾਰ ਦੁਆਰਾ ਲਗ ਗਿਆ ਹੈ।

੨੫ ਉਸ ਅਪਹੁੰਚ ਸ਼ਹਿਰ ਵਿਚ (ਜਿਥੇ ਹਰੀ ਵਸਦਾ ਹੈ) ਕਿਵੇਂ ਪਹੁੰਚੀਏ?

੨੬ ਸਚ ਤੇ ਸੰਜਮ ਨੂੰ ਸਮਝ ਕੇ ਇਨ੍ਹਾਂ ਗੁਣਾਂ ਲਈ। ਸੰਜਮ=ਖਾਹਸ਼ਾਂ ਨੂੰ ਰੋਕਣਾ।

੨੭ ਆਪਣੇ ਅਸਲੀ ਘਰ ਵਿਚ, ਹਰੀ ਦੀ ਹਜ਼ੂਰੀ ਵਿਚ।

੨੮ ਖਜ਼ਾਨਾ।

੨੯ ਉਹ ਜਿਸ ਦੀਆਂ ਨਾ ਕੋਈ ਸ਼ਾਖਾਂ ਹਨ, ਨਾ ਜੜ ਹੈ, ਨਾ ਪਤਰ ਹੈ, ਭਾਵ ਤ੍ਰਿਗੁਣਾਤੀਤ ਹੈ।

੩੦ ਹਠ ਦੁਆਰਾ ਇੰਦ੍ਰਿਆਂ ਨੂੰ ਰੋਕਣ ਨਾਲ।

੩੧ ਸੁਭਾਵਕ, ਨਿਰਯਤਨ ਹੀ।

* ਇਸ ਸ਼ਬਦ ਵਿਚ ਅਗਮ ਅਗੋਚਰ ਹਰੀ ਦੇ ਮੇਲ ਦੀ ਖੁਸ਼ੀ ਰਾਗਣੀਯ ਸ਼ਕਲ ਵਿਚ ਦਸੀ ਹੈ।

ਗੁਰੁ ਸਾਗਰੋ ਰਤਨਾਗਰੁ[੧] ਤਿਤੁ ਰਤਨ ਘਣੇਰੇ[੨] ਰਾਮ ॥ [੩]ਕਰਿ ਮਜਨੋ ਸਪਤ ਸਰੇ ਮਨ ਨਿਰਮਲ ਮੇਰੇ ਰਾਮ ॥ [੪]ਨਿਰਮਲ ਜਲਿ ਨਾਏ ਜਾ ਪ੍ਰਭ ਭਾਏ ਪੰਚ ਮਿਲੇ ਵੀਚਾਰੇ ॥ ਕਾਮੁ ਕਰੋਧੁ ਕਪਟੁ ਬਿਖਿਆ ਤਜਿ ਸਚੁ ਨਾਮੁ ਉਰਿਧਾਰੇ ॥ ਹਉਮੈ [੫]ਲੋਭ ਲਹਰਿ ਲਬ ਥਾਕੇ ਪਾਏ ਦੀਨ ਦਇਆਲਾ ॥ ਨਾਨਕ ਗੁਰ ਸਮਾਨਿ ਤੀਰਥੁ ਨਹੀ ਕੋਈ ਸਾਚੇ ਗੁਰ ਗੋਪਾਲਾ ॥ ੩ ॥ [੬]ਹਉ ਬਨੁ ਬਨੋ ਦੇਖਿ ਰਹੀ ਤ੍ਰਿਣੁ ਦੇਖਿ ਸਬਾਇਆ ਰਾਮ ॥ ਤ੍ਰਿਭਵਣੋ ਤੁਝਹਿ ਕੀਆ ਸਭੁ ਜਗਤੁ ਸਬਾਇਆ ਰਾਮ ॥ ਤੇਰਾ ਸਭੁ ਕੀਆ [੭]ਤੂੰ ਥਿਰੁ ਥੀਆ ਤੁਧੁ ਸਮਾਨਿ ਕੋ ਨਾਹੀ ॥ ਤੂੰ ਦਾਤਾ ਸਭ ਜਾਚਿਕ[੮] ਤੇਰੇ ਤੁਧੁ ਬਿਨੁ ਕਿਸੁ ਸਾਲਾਹੀ ॥ ਅਣਮੰਗਿਆ ਦਾਨੁ ਦੀਜੈ ਦਾਤੇ ਤੇਰੀ ਭਗਤਿ ਭਰੇ ਭੰਡਾਰਾ ॥ ਰਾਮਨਾਮ ਬਿਨੁ ਮੁਕਤਿ ਨ ਹੋਈ ਨਾਨਕੁ ਕਹੈ ਵੀਚਾਰਾ ॥ ੪ ॥ ੨ ॥ ਆਸਾ ਮਹਲਾ ੧ * ॥ ਮੇਰਾ ਮਨੋ ਮੇਰਾ ਮਨੁ ਰਾਤਾ ਰਾਮ ਪਿਆਰੇ ਰਾਮ ॥ ਸਚੁ ਸਾਹਿਬੋ ਆਦਿ ਪੁਰਖੁ ਅਪਰੰਪਰੋ ਧਾਰੇ[੯] ਰਾਮ ॥ ਅਗਮ[੧੦] ਅਗੋਚਰੁ[੧੧] ਅਪਰ ਅਪਾਰਾ ਪਾਰਬ੍ਰਹਮੁ ਪਰਧਾਨੋ[੧੨] ॥ ਆਦਿ[੧੩] ਜੁਗਾਦੀ[੧੪] ਹੈ ਭੀ ਹੋਸੀ ਅਵਰੁ ਝੂਠਾ ਸਭੁ ਮਾਨੋ ॥ [੧੫]ਕਰਮ ਧਰਮ ਕੀ ਸਾਰ ਨ ਜਾਣੈ ਸੁਰਤਿ ਮੁਕਤਿ ਕਿਉ ਪਾਈਐ ॥ ਨਾਨਕ ਗੁਰਮੁਖਿ ਸਬਦਿ ਪਛਾਣੈ ਅਹਿਨਿਸਿ ਨਾਮੁ ਧਿਆਈਐ ॥ ੧ ॥ ਮੇਰਾ ਮਨੋ ਮੇਰਾ ਮਨੁ ਮਾਨਿਆ ਨਾਮੁ ਸਖਾਈ[੧੬] ਰਾਮ ॥ ਹਉਮੈ ਮਮਤਾ[੧੭] ਮਾਇਆ ਸੰਗਿ ਨ ਜਾਈ ਰਾਮ ॥ ਮਾਤਾ ਪਿਤ ਭਾਈ ਸੁਤ ਚਤੁਰਾਈ [੧੮]ਸੰਗਿ ਨ ਸੰਪੈ ਨਾਰੇ ॥ [੧੯]ਸਾਇਰ ਕੀ ਪੁਤ੍ਰੀ ਪਰਹਰਿ ਤਿਆਗੀ ਚਰਣ ਤਲੈ ਵੀਚਾਰੇ ॥ ਆਦਿ ਪੁਰਖਿ ਇਕੁ ਚਲਤੁ ਦਿਖਾਇਆ ਜਹ ਦੇਖਾ ਤਹ ਸੋਈ ॥ ਨਾਨਕ ਹਰਿ ਕੀ ਭਗਤਿ ਨ ਛੋਡਉ ਸਹਜੇ[੨੦] ਹੋਇ ਸੁ ਹੋਈ ॥ ੨ ॥ ਮੇਰਾ ਮਨੋ ਮੇਰਾ ਮਨੁ [੨੧]ਨਿਰਮਲੁ ਸਾਚੁ ਸਮਾਲੇ ਰਾਮ ॥ [੨੨]ਅਵਗਣ ਮੇਟਿ ਚਲੇ ਗੁਣ ਸੰਗਮ ਨਾਲੇ ਰਾਮ ॥ ਅਵਗਣ ਪਰਹਰਿ [੨੩]ਕਰਣੀ ਸਾਰੀ ਦਰਿ ਸਚੈ ਸਚਿਆਰੋ ॥ ਆਵਣੁ ਜਾਵਣੁ [੨੪]ਠਾਕਿ ਰਹਾਏ ਗੁਰਮੁਖਿ ਤਤੁ ਵੀਚਾਰੋ ॥ ਸਾਜਨੁ ਮੀਤੁ ਸੁਜਾਣੁ ਸਖਾ ਤੂੰ ਸਚਿ ਮਿਲੈ ਵਡਿਆਈ ॥ ਨਾਨਕ ਨਾਮੁ ਰਤਨੁ ਪਰਗਾਸਿਆ[੨੫] ਐਸੀ ਗੁਰਮਤਿ ਪਾਈ ॥ ੩ ॥ [੨੬]ਸਚੁ ਅੰਜਨੋ ਅੰਜਨੁ ਸਾਰਿ ਨਿਰੰਜਨਿ ਰਾਤਾ ਰਾਮ ॥ ਮਨਿ ਤਨਿ ਰਵਿ ਰਹਿਆ ਜਗ ਜੀਵਨੋ ਦਾਤਾ ਰਾਮ ॥ ਜਗ ਜੀਵਨੁ ਦਾਤਾ ਹਰਿ ਮਨਿ ਰਾਤਾ ਸਹਜਿ ਮਿਲੈ ਮੇਲਾਇਆ ॥ ਸਾਧ ਸਭਾ ਸੰਤਾ ਕੀ ਸੰਗਤਿ ਨਦਰਿ ਪ੍ਰਭੂ ਸੁਖੁ ਪਾਇਆ ॥ ਹਰਿ ਕੀ ਭਗਤਿ ਰਤੇ ਬੈਰਾਗੀ[੨੭] ਚੂਕੇ ਮੋਹ ਪਿਆਸਾ ॥ ਨਾਨਕ ਹਉਮੈ ਮਾਰਿ ਪਤੀਣੇ[੨੮] ਵਿਰਲੇ ਦਾਸ ਉਦਾਸਾ[੨੯] ॥ ੪ ॥ ੩ ॥ ੪ ॥ ੩ ॥

੧ [ਸੰ: ਰਤਨਾਕਰ] ਰਤਨਾਂ (ਗੁਣਾਂ) ਦੀ ਖਾਣ ।
੨ ਬਹੁਤੇ ।
੩ ਸੱਤ ਸਮੁੰਦਰਾਂ ਵਿਚ ਅਸ਼ਨਾਨ ਕਰ, ਤੇ ਸੁਅੱਛ ਹੋ ਜਾ, ਮੇਰੇ ਮਨ ! (ਭਾਵ ਸਤ-ਸਰ ਰੂਪ ਗੁਰੂ-ਸੰਗਤ ਵਿਚ ਅਸ਼ਨਾਨ ਕਰ ਕੇ ਪਵਿੱਤਰ ਹੋ ਜਾ । ਹਿੰਦੂ ਲੋਕ ਸੱਤਾਂ ਸਮੁੰਦਰਾਂ ਵਿਚ ਅਸ਼ਨਾਨ ਕਰਨ ਦਾ ਵਡਾ ਮਹਾਤਮ ਮੰਨਦੇ ਹਨ । ਸਿਖ ਲਈ ਗੁਰ-ਸੰਗਤ ਹੀ ਸੱਤਾਂ ਸਮੁੰਦਰਾਂ ਦੇ ਬ੍ਰਾਬਰ ਤੀਰਥ ਹੈ ।)
੪ ਐਸੇ ਪਵਿਤਰ ਸਰੋਵਰ ਵਿਚ ਤਦੇ ਨਹਾ ਸਕੇ ਜਦ ਪ੍ਰਭੂ ਨੂੰ ਚੰਗੇ ਲਗੇ ; ਤਦ ਹੀ ਵਿਚਾਰ ਦੁਆਰਾ ਪੰਜਾਂ (ਮਹਾਂ ਗੁਣਾਂ ਅਰਥਾਤ—ਸਤ, ਸੰਤੋਖ, ਦਿਆ, ਧਰਮ ਅਤੇ ਧੀਰਜ) ਦਾ ਮੇਲ ਹੋਇਆ, ਅਤੇ ਕਾਮ, ਕ੍ਰੋਧ, ਧੋਖਾ, ਵਿਸ਼ਈਪੁਣਾ ਛਡ ਕੇ ਸੱਚਾ ਨਾਮ ਦਿਲ ਵਿਚ ਵਸਾਇਆ ।
੫ ਲਬ-ਲੋਭ ਦੀ ਲਹਿਰ ; ਲਾਲਚ ਜੋ ਲਹਿਰ ਵਾਕਰ ਮਨ ਵਿਚ ਉਮਡਦਾ ਹੈ ਤੇ ਚੰਗੇ ਮੰਦੇ, ਖਾਜ ਅਖਾਜ ਦੇ ਖਿਆਲ ਨੂੰ ਰੋੜ੍ਹ ਕੇ ਲੈ ਜਾਂਦਾ ਹੈ ।
੬ ਮੈਂ ਜੰਗਲ ਜੰਗਲ ਢੂੰਢ ਰਹੀ, ਘਾਹ ਵੀ ਸਾਰਾ ਦੇਖਿਆ । (ਵੇਖ ਚਾਖ ਕੇ ਗਲ ਇਹ ਲਭੀ ਕਿ) ਇਹ ਸਾਰਾ ਤਿੰਨਾਂ-ਭਵਣਾਂ ਵਾਲਾ ਸੰਸਾਰ ਤੂੰਹੇਂ ਬਣਾਇਆ ਹੈ ।
੭ ਤੂੰ ਕਾਇਮ ਰਹਿਣ ਵਾਲਾ ਹੋਇਆ (ਹੈਂ) ।
੮ ਮੰਗਤੇ ।
੯ (ਮੇਰੇ ਮਨ ਨੇ ਐਸਾ ਸਚਾ, ਆਦਿ ਤੇ ਬਿਅੰਤ ਹਰੀ ਆਪਣੇ ਵਿਚ) ਧਾਰਨ ਕੀਤਾ ਹੈ, ਟਿਕਾਇਆ ਹੈ ।
੧੦ ਪਹੁੰਚ ਤੋਂ ਪਰੇ ।
੧੧ ਜੋ ਇੰਦਰਿਆਂ ਦਾ ਵਿਸ਼ਾ ਨਹੀਂ ।
੧੨ ਸ੍ਰੋਮਣੀ ; ਸਭ ਦੇ ਉਤੇ ਜਿਸ ਦਾ ਜ਼ੋਰ ਹੈ ।
੧੩ ਜੋ ਰਚਨਾ ਤੋਂ ਪਹਿਲਾਂ ਸੀ ।
੧੪ ਜੋ ਸਮੇਂ ਦਾ ਗੇੜ ਸ਼ੁਰੂ ਹੋਣ ਵੇਲੇ ਮੌਜੂਦ ਸੀ ।
੧੫ (ਮੇਰਾ ਮਨ) ਸ਼ਾਸਤਰਾਂ ਦੇ ਦਸੇ ਕਰਮ ਕਾਂਡ ਦੀ ਖਬਰ ਨਹੀਂ ਰਖਦਾ, ਨਾ ਹੀ ਇਹਨੂੰ ਪਤਾ ਹੈ ਕਿ ਆਤਮਕ ਜਾਗ ਅਤੇ ਮੁਕਤੀ ਕਿਵੇਂ ਪਾਈਦੀ ਹੈ । ਇਹ ਤਾਂ ਗੁਰੂ ਦੁਆਰਾ ਉਸ ਦੀ ਬਾਣੀ ਰਾਹੀਂ ਕੇਵਲ ਇਹ ਗਲ ਜਾਣਦਾ ਹੈ ਕਿ ਦਿਨ ਰਾਤ ਨਾਮ ਧਿਆਉਣਾ ਚਾਹੀਦਾ ਹੈ ।
੧੬ ਸਾਥੀ ।
੧੭ ਮੈਂ ਮੇਰੀ ਦਾ ਭਾਵ ।
੧੮ ਨਾ ਦੌਲਤ ਨਾ ਇਸਤਰੀ ਨਾਲ ਜਾਂਦੀ ਹੈ ।
੧੯ [ਸਮੁੰਦਰ ਦੀ ਧੀ, ਲੱਛਮੀ । ਪੁਰਾਣਿਕ ਕਥਾ ਹੈ ਕਿ ਖੀਰ ਸਮੁੰਦਰ ਦੇ ਰਿੜਕਣ ਤੋਂ ਜੋ ੧੪ ਰਤਨ ਨਿਕਲੇ ਉਨ੍ਹਾਂ ਵਿਚ ਲੱਛਮੀ ਭੀ ਸੀ ।] ਮਾਇਆ ਪਰੇ ਹਟਾ ਕੇ ਛਡ ਦਿਤੀ, ਅਤੇ ਵਿਚਾਰ ਦੁਆਰਾ ਪੈਰਾਂ ਥਲੇ ਲਿਤਾੜ ਦਿੱਤੀ (ਭਾਵ ਵਿਚਾਰ ਲਾਲਚ ਤੋਂ ਇਤਨੀ ਉਚੀ ਹੋ ਗਈ ਕਿ ਮਾਇਆ ਦੀ ਪਰਵਾਹ ਹੀ ਨਾ ਰਹੀ) ।
੨੦ ਸੁਭਾਵਕ ਤੌਰ ਤੇ ।
੨੧ ਸਚੇ ਹਰੀ ਨੂੰ ਸਿਮਰ ੨ ਕੇ ਸਾਫ਼ ਹੋ ਗਿਆ ਹੈ ।
੨੨ (ਮੇਰਾ ਮਨ) ਆਪਣੇ ਔਗੁਣ ਦੂਰ ਕਰ ਲੈਂਦਾ ਹੈ, ਕਿਉਂਕਿ ਇਸ ਦੇ ਨਾਲ ਹੀ ਗੁਣਾਂ ਦਾ ਸੰਗਮ (ਤ੍ਰਿਬੇਣੀ ਨਦੀ) ਹੈ । (ਭਾਵ ਮਨ ਦੇ ਅੰਦਰ ਹਰੀ-ਨਾਮ ਦੀ ਮੌਜੂਦਗੀ ਇਕ ਤੀਰਥ ਹੈ ਜਿਸ ਉਤੇ ਨਿਤ ਦੇ ਔਗਣ ਧੋਤੇ ਜਾਂਦੇ ਹਨ : "ਅੰਤਰਗਤਿ ਤੀਰਥਿ ਮਲਿ ਨਾਉ" ।)
੨੩ (ਚੰਗੀ) ਕਰਨੀ ਸੰਭਾਲੀ ।
੨੪ ਰੋਕ ਰਖਿਆ (ਰੋਕ ਲਿਆ) ਗੁਰੂ ਦੁਆਰਾ ਅਸਲੀਅਤ ਵਿਚਾਰ ਕੇ ।
੨੫ ਜਗਿਆ, ਰੋਸ਼ਨ ਹੋਇਆ ।
੨੬ ਸਚ ਸੁਰਮਾ ਹੈ ; ਇਸ ਸੁਰਮੇ ਨੂੰ ਸੰਭਾਲ ਕੇ (ਲੈ ਕੇ, ਪਾ ਕੇ) ਮੈਂ ਮਾਇਆ ਤੋਂ ਰਹਿਤ ਭਾਵ ਅਦਿੱਖ ਹਰੀ (ਨੂੰ ਦੇਖਿਆ ਤੇ ਦੇਖ ਕੇ ਉਸ) ਉਤੇ ਮੋਹਿਤ ਹੋ ਗਿਆ ।
੨੭ ਵੈਰਾਗਵਾਨ (ਵਿਰੱਕਤ) ਹੋਏ ।
੨੮ ਪਤੀਜ ਗਏ, ਭਰੋਸਾ ਬਝਾ, ਤਸੱਲੀ ਹੋਈ ।

---

* ਰੱਬ ਦੇ ਮੇਲ ਨਾਲ ਮਨ ਦੀ ਪੂਰੀ ਨਿਸ਼ਾ ਹੋਈ । ਮਾਇਆ ਦੇ ਸੁਖ, ਘਰ ਬਾਰ ਦੇ ਮੋਹ, ਬਲਕਿ ਕਰਮ ਧਰਮ, ਸੁਰਤ ਮੁਕਤ ਦੇ ਢੰਗ ਹੁਣ ਹਰੀ-ਭਗਤਿ ਦੇ ਸਾਮ੍ਹਣੇ ਕੁਝ ਮੁਲ ਨਹੀਂ ਰਖਦੇ ।

ਰਾਗੁ ਆਸਾ ਮਹਲਾ ੧ ਛੰਤ ਘਰੁ ੨

੧ ੴ ਸਤਿਗੁਰ ਪ੍ਰਸਾਦਿ ॥ *॥ ਤੂੰ ਸਭਨੀ ਥਾਈ ਜਿਥੈ ਹਉ ਜਾਈ ਸਾਚਾ ਸਿਰਜਣਹਾਰੁ ਜੀਉ ॥ ਸਭਨਾ ਕਾ ਦਾਤਾ [੧]ਕਰਮ ਬਿਧਾਤਾ ਦੂਖ ਬਿਸਾਰਣਹਾਰੁ ਜੀਉ ॥ ਦੂਖ ਬਿਸਾਰਣਹਾਰੁ ਸੁਆਮੀ ਕੀਤਾ ਜਾ ਕਾ ਹੋਵੈ ॥ [੨]ਕੋਟ ਕੋਟੰਤਰ ਪਾਪਾ ਕੇਰੇ ਏਕ ਘੜੀ ਮਹਿ ਖੋਵੈ ॥ [੩]ਹੰਸ ਸਿ ਹੰਸਾ ਬਗ ਸਿ ਬਗਾ ਘਟ ਘਟ ਕਰੇ ਬੀਚਾਰੁ ਜੀਉ ॥ ਤੂੰ ਸਭਨੀ ਥਾਈ ਜਿਥੈ ਹਉ ਜਾਈ ਸਾਚਾ ਸਿਰਜਣਹਾਰੁ ਜੀਉ ॥ ੧ ॥ ਜਿਨ੍ ਇਕਮਨਿ[੪] ਧਿਆਇਆ ਤਿਨ੍ ਸੁਖੁ ਪਾਇਆ ਤੇ ਵਿਰਲੇ ਸੰਸਾਰਿ ਜੀਉ ॥ ਤਿਨ ਜਮੁ ਨੇੜਿ ਨ ਆਵੈ ਗੁਰ ਸਬਦੁ ਕਮਾਵੈ ਕਬਹੁ ਨ ਆਵਹਿ ਹਾਰਿ ਜੀਉ ॥ ਤੇ ਕਬਹੁ ਨ ਹਾਰਹਿ ਹਰਿ ਹਰਿ ਗੁਣ ਸਾਰਹਿ[੫] ਤਿਨ੍ ਜਮੁ ਨੇੜਿ ਨ ਆਵੈ ॥ ਜੰਮਣੁ ਮਰਣੁ ਤਿਨ੍ਾ ਕਾ ਚੂਕਾ ਜੋ ਹਰਿ ਲਾਗੇ ਪਾਵੈ[੬] ॥ ਗੁਰਮਤਿ ਹਰਿ ਰਸੁ ਹਰਿ ਫਲੁ ਪਾਇਆ ਹਰਿ ਹਰਿ ਨਾਮੁ ਉਰਧਾਰਿ[੭] ਜੀਉ ॥ ਜਿਨ੍ ਇਕਮਨਿ ਧਿਆਇਆ ਤਿਨ੍ ਸੁਖੁ ਪਾਇਆ ਤੇ ਵਿਰਲੇ ਸੰਸਾਰਿ ਜੀ ॥ ੨ ॥ ਜਿਨਿ ਜਗਤੁ ਉਪਾਇਆ [੮]ਧੰਧੈ ਲਾਇਆ ਤਿਸੈ ਵਿਟਹੁ[੯] ਕੁਰਬਾਣੁ ਜੀਉ ॥ ਤਾ ਕੀ ਸੇਵ ਕਰੀਜੈ ਲਾਹਾ ਲੀਜੈ ਹਰਿ ਦਰਗਹ ਪਾਈਐ ਮਾਣੁ ਜੀਉ ॥ ਹਰਿ ਦਰਗਹ ਮਾਨੁ ਸੋਈ ਜਨੁ ਪਾਵੈ ਜੋ ਨਰੁ ਏਕੁ ਪਛਾਣੈ ॥ ਓਹੁ [੧੦]ਨਵ ਨਿਧਿ ਪਾਵੈ ਗੁਰਮਤਿ[੧੧] ਹਰਿ ਧਿਆਵੈ ਨਿਤ ਹਰਿ ਗੁਣ ਆਖਿ ਵਖਾਣੈ[੧੨] ॥ ਅਹਿਨਿਸਿ[੧੩] ਨਾਮੁ ਤਿਸੈ ਕਾ ਲੀਜੈ ਹਰਿ ਉਤਮੁ ਪੁਰਖੁ ਪਰਧਾਨੁ ਜੀਉ ॥ ਜਿਨਿ ਜਗਤੁ ਉਪਾਇਆ ਧੰਧੈ ਲਾਇਆ ਹਉ ਤਿਸੈ ਵਿਟਹੁ ਕੁਰਬਾਨੁ ਜੀਉ ॥ ੩ ॥ ਨਾਮੁ ਲੈਨਿ ਸਿ ਸੋਹਹਿ ਤਿਨ੍ ਸੁਖ ਫਲ ਹੋਵਹਿ ਮਾਨਹਿ ਸੇ ਜਿਣਿ ਜਾਹਿ ਜੀਉ ॥ ਤਿਨ ਫਲ ਤੋਟਿ ਨ ਆਵੈ ਜਾ ਤਿਸੁ ਭਾਵੈ ਜੇ ਜੁਗ ਕੇਤੇ ਜਾਹਿ ਜੀਉ ॥ [੧੪]ਜੇ ਜੁਗ ਕੇਤੇ ਜਾਹਿ ਸੁਆਮੀ ਤਿਨ ਫਲ ਤੋਟਿ ਨ ਆਵੈ ॥ ਤਿਨ ਜਰਾ[੧੫] ਨ ਮਰਣਾ ਨਰਕਿ ਨ ਪਰਣਾ ਜੋ ਹਰਿਨਾਮੁ ਧਿਆਵੈ ॥ ਹਰਿ ਹਰਿ ਕਰਹਿ ਸਿ [੧੬]ਸੂਕਹਿ ਨਾਹੀ ਨਾਨਕ ਪੀੜ ਨ ਖਾਹਿ ਜੀਉ ॥ ਨਾਮੁ ਲੈਨ੍ਹਿ ਸਿ ਸੋਹਹਿ ਤਿਨ੍ ਸੁਖ ਫਲ ਹੋਵਹਿ ਮਾਨਹਿ ਸੇ ਜਿਣਿ ਜਾਹਿ ਜੀਉ ॥ ੪ ॥ ੧ ॥ ੪ ॥

੧ ੴ ਸਤਿਗੁਰ ਪ੍ਰਸਾਦਿ ॥ ਆਸਾ ਮਹਲਾ ੧ ਛੰਤ ਘਰੁ ੩ ॥ †ਤੂੰ ਸੁਣਿ ਹਰਣਾ ਕਾਲਿਆ ਕੀ ਵਾੜੀਐ[੧੭] ਰਾਤਾ ਰਾਮ ॥ [੧੮]ਬਿਖੁ ਫਲੁ ਮੀਠਾ ਚਾਰਿ ਦਿਨ ਫਿਰਿ ਹੋਵੈ ਤਾਤਾ[੧੯] ਰਾਮ ॥ ਫਿਰਿ ਹੋਇ ਤਾਤਾ [੨੦]ਖਰਾ ਮਾਤਾ ਨਾਮ ਬਿਨੁ ਪਰਤਾਪਏ[੨੧] ॥ [੨੨]ਓਹੁ

੧ ਕਰਮਾਂ ਅਨੁਸਾਰ ਫਲ ਦੇਣ ਵਾਲਾ।
੨ ਕੂੜਾਂ ਹੀ ਕੂੜ ; ਕੂੜਹਾ।
੩ ਵਾਹਿਗੁਰੂ ਜੀਵ ਜੀਵ ਦਾ ਇਉਂ ਨਿਰਨਾ ਕਰਦਾ ਹੈ (ਕਰਮ-ਬਿਧਾਤਾ ਜੋ ਹੋਇਆ) ਕਿ ਜੋ ਜੋ ਹੰਸ ਹਨ ਓਹ ਹੰਸ ਤੇ ਜੋ ਜੋ ਬਗਲੇ ਹਨ ਓਹ ਬਗਲੇ (ਦਿਸ ਪੈਂਦੇ ਹਨ)। 'ਹੰਸ' ਤੋਂ ਭਾਵ ਨਿਰਮਲ ਪੁਰਸ਼ ਤੇ 'ਬਗ' ਤੋਂ ਭਾਵ ਪਖੰਡੀ ਪਾਪੀ ਹੈ। ਅਗਲੇ ਅੰਕ ਵਿਚ ਦਸਦੇ ਹਨ ਕਿ ਹੰਸ ਵਿਰਲੇ ਹੀ ਹਨ।
੪ ਇਕਾਗਰ ਹੋ ਕੇ।
੫ ਸੰਭਾਲਦੇ ਹਨ, ਚੇਤੇ ਕਰਦੇ ਹਨ।
੬ ਪੈਰੀਂ।
੭ ਮਨ ਵਿਚ ਵਸਾ ਕੇ।
੮ ਆਪਣੇ ੨ ਕੰਮ ਤੇ ਲਾਇਆ।
੯ ਉੱਤੋਂ।
੧੦ ਹਰ ਤਰ੍ਹਾਂ ਦੇ ਸੁਖ। ਦੇਖੋ ਪੰਨਾ ੩੫੩, ਫੁਟ ਨੋਟ *।
੧੧ ਗੁਰ-ਉਪਦੇਸ਼ ਦੁਆਰਾ।
੧੨ ਬਿਆਨ ਕਰੇ।
੧੩ ਦਿਨ ਰਾਤ।
੧੪ ਭਾਵੇਂ ਕਿਤਨੇ ਜੁਗ ਗੁਜ਼ਰ ਜਾਣ, ਹੇ ਮਾਲਕ ! ਉਨ੍ਹਾਂ (ਸਿਮਰਨ ਵਾਲਿਆਂ) ਲਈ ਦਾਤਾਂ ਮੁਕਦੀਆਂ ਹੀ ਨਹੀਂ।
੧੫ ਬੁਢੇਪਾ।
੧੬ ਸੁਕਦੇ ਨਹੀਂ ; ਸੋਕੇ ਦੀ ਬੀਮਾਰੀ ਨਹੀਂ ਹੁੰਦੀ।
੧੭ (ਵਿਸ਼ਿਆਂ ਦੀ) ਵਾੜੀ ਵਿਚ।
੧੮ ਵਿਸ਼ੇ ਰੂਪ ਫਲ।
੧੯ [ਤੱਤਾ] ਦੁਖਦਾਈ।
੨੦ ਜਿਸ ਫਲ ਉਤੇ ਤੂੰ ਬਹੁਤ ਮਸਤ ਹੋਇਆ ਹੈਂ।
੨੧ [ਪਰਿ ਤਾਪ, ਬਹੁਤ ਤਪਣਾ] ਬਹੁਤ ਤਪਦਾ ਹੈ, ਦੁਖ ਦਿੰਦਾ ਹੈ।
੨੨ ਉਹ (ਇਉਂ ਅਨਿਸਥਰ ਹੈ) ਜਿਵੇਂ ਸਮੁੰਦਰ ਲਹਿਰਾਂ ਦਿੰਦਾ ਹੈ, ਜਾਂ ਜਿਵੇਂ ਬਿਜਲੀ ਚਮਕਦੀ ਹੈ। (ਸਮੁੰਦਰ ਦੀ ਲਹਿਰ ਤੇ ਬਿਜਲੀ ਦਾ ਲਿਸ਼ਕਾਰ ਛਿਨ-ਭੰਗਰ ਚੀਜ਼ਾਂ ਹਨ।)

---

* ਘਟ ਘਟ ਵਸਦੇ ਹਰੀ ਦੇ ਗੁਹਝ ਦਰਸ਼ਨ ਕਰਨ ਨਾਲ ਮਨੁਖ ਦੇ ਪਾਪ ਤੇ ਮੌਤ ਦਾ ਡਰ ਦੂਰ ਹੁੰਦਾ ਹੈ, ਹਰ ਤਰ੍ਹਾਂ ਦਾ ਮਾਣ ਤੇ ਉਚ ਪਦਵੀ ਮਿਲਦੀ ਹੈ, ਅਤੇ ਮਨੁਖ ਜੁਗਾਂ ਜੁਗਾਂਤਰਾਂ ਤੀਕ ਸਫਲ ਹੋ ਕੇ ਜੀਂਉਦਾ ਰਹਿੰਦਾ ਹੈ।

† ਛੰਦ ਦੇ ਇਸ ਅੰਕ ਵਿਚ ਉਤੇ ਦਸੇ ਹਰਿ-ਫਲ ਦੇ ਮੁਕਾਬਲੇ ਤੇ ਮਾਇਆ ਦੇ ਭਰਮ-ਫਲ ਨੂੰ ਅਨਿਸਥਰ ਕਰਕੇ ਦਸਿਆ ਹੈ। ਅਗਲੇ ਤਿੰਨਾਂ ਅੰਕਾਂ ਵਿਚ ਵੀ ਇਸੇ ਭਾਵ ਨੂੰ ਫੁਲ-ਭੌਰਾ, ਜਾਲ-ਮਛੀ, ਨਦੀ-ਵਾਹ ਦੇ ਅਲੰਕਾਰਾਂ ਨੂੰ ਲੈ ਕੇ ਸਪਸ਼ਟ ਕੀਤਾ ਹੈ।

ਜੇਵ ਸਾਇਰ[੧] ਦੇਇ ਲਹਰੀ ਬਿਜੁਲ ਜਿਵੈ ਚਮਕਏ ॥ ਹਰਿ ਬਾਝੁ ਰਾਖਾ ਕੋਇ ਨਾਹੀ [੨]ਸੋਇ ਤੁਝਹਿ ਬਿਸਾਰਿਆ॥ਸਚੁ ਕਹੈ ਨਾਨਕੁ ਚੇਤਿ ਰੇ ਮਨ ਮਰਹਿ ਹਰਣਾ ਕਾਲਿਆ ॥ ੧ ॥ [੩]ਭਵਰਾ ਫੂਲਿ ਭਵੰਤਿਆ ਦੁਖੁ ਅਤਿ ਭਾਰੀ ਰਾਮ ॥ ਮੈ ਗੁਰੁ ਪੂਛਿਆ ਆਪਣਾ ਸਾਚਾ ਬੀਚਾਰੀ ਰਾਮ ॥ ਬੀਚਾਰਿ ਸਤਿਗੁਰੁ ਮੁਝੈ ਪੂਛਿਆ ਭਵਰੁ ਬੇਲੀ ਰਾਤਓ ॥ [੪]ਸੂਰਜੁ ਚੜਿਆ ਪਿੰਡੁ ਪੜਿਆ ਤੇਲੁ ਤਾਵਣਿ ਤਾਤਓ ॥ [੫]ਜਮ ਮਗਿ ਬਾਧਾ ਖਾਹਿ ਚੋਟਾ ਸਬਦ ਬਿਨੁ ਬੇਤਾਲਿਆ ॥ ਸਚੁ ਕਹੈ ਨਾਨਕੁ ਚੇਤਿ ਰੇ ਮਨ ਮਰਹਿ ਭਵਰਾ ਕਾਲਿਆ ॥ ੨ ॥ ਮੇਰੇ ਜੀਅੜਿਆ ਪਰਦੇਸੀਆ ਕਿਤੁ ਪਵਹਿ ਜੰਜਾਲੇ ਰਾਮ ॥ ਸਾਚਾ ਸਾਹਿਬੁ ਮਨਿ ਵਸੈ ਕੀ[੬] ਫਾਸਹਿ ਜਮਜਾਲੇ ਰਾਮ॥ [੭]ਮਛੁਲੀ ਵਿਛੁੰਨੀ ਨੈਣ ਰੁੰਨੀ ਜਾਲੁ ਬਧਿਕਿ ਪਾਇਆ ॥ ਸੰਸਾਰੁ ਮਾਇਆ ਮੋਹੁ ਮੀਠਾ ਅੰਤਿ ਭਰਮੁ ਚੁਕਾਇਆ ॥ ਭਗਤਿ ਕਰਿ ਚਿਤੁ ਲਾਇ ਹਰਿ ਸਿਉ ਛੋਡਿ ਮਨਹੁ ਅੰਦੇਸਿਆ ॥ ਸਚੁ ਕਹੈ ਨਾਨਕੁ ਚੇਤਿ ਰੇ ਮਨ ਜੀਅੜਿਆ ਪਰਦੇਸੀਆ ॥ ੩ ॥ [੮]ਨਦੀਆ ਵਾਹ ਵਿਛੁੰਨਿਆ ਮੇਲਾ ਸੰਜੋਗੀ ਰਾਮ ॥ ਜੁਗੁ ਜੁਗੁ ਮੀਠਾ ਵਿਸੁ ਭਰੇ ਕੋ ਜਾਣੈ ਜੋਗੀ ਰਾਮ ॥ [੯]ਕੋਈ ਸਹਜਿ ਜਾਣੈ ਹਰਿ ਪਛਾਣੈ ਸਤਿਗੁਰੂ ਜਿਨਿ ਚੇਤਿਆ ॥ ਬਿਨੁ ਨਾਮ ਹਰਿ ਕੇ ਭਰਮ ਭੂਲੇ ਪਚਹਿ ਮੁਗਧ ਅਚੇਤਿਆ ॥ ਹਰਿਨਾਮੁ ਭਗਤਿ ਨ ਰਿਦੈ ਸਾਚਾ ਸੇ ਅੰਤਿ [੧੦]ਧਾਹੀ ਰੁੰਨਿਆ ॥ ਸਚੁ ਕਹੈ ਨਾਨਕੁ ਸਬਦਿ ਸਾਚੈ ਮੇਲਿ [੧੧]ਚਿਰੀ ਵਿਛੁੰਨਿਆ ॥ ੪ ॥ ੧ ॥ ੫ ॥

੧ ਓ ਸਤਿਗੁਰ ਪ੍ਰਸਾਦਿ ॥ ਆਸਾ ਮਹਲਾ ੩ ਛੰਤ ਘਰੁ ੧ ॥ *[੧੨]ਹਮ ਘਰੇ ਸਾਚਾ ਸੋਹਿਲਾ ਸਾਚੈ ਸਬਦਿ ਸੁਹਾਇਆ ਰਾਮ ॥ ਧਨ ਪਿਰ ਮੇਲੁ ਭਇਆ ਪ੍ਰਭਿ ਆਪਿ ਮਿਲਾਇਆ ਰਾਮ ॥ ਪ੍ਰਭਿ ਆਪਿ ਮਿਲਾਇਆ ਸਚੁ ਮੰਨਿ ਵਸਾਇਆ [੧੩]ਕਾਮਣਿ ਸਹਜੇ ਮਾਤੀ ॥ ਗੁਰ ਸਬਦਿ ਸੀਗਾਰੀ ਸਚਿ ਸਵਾਰੀ ਸਦਾ ਰਾਵੇ ਰੰਗਿ[੧੪] ਰਾਤੀ ॥ ਆਪੁ ਗਵਾਇ ਹਰਿ ਵਰੁ ਪਾਏ ਤਾ ਹਰਿ ਰਸੁ ਮੰਨਿ ਵਸਾਇਆ ॥ ਕਹੁ ਨਾਨਕ ਗੁਰ ਸਬਦਿ ਸਵਾਰੀ ਸਫਲਿਉ ਜਨਮੁ ਸਬਾਇਆ[੧੫] ॥ ੧ ॥ ਦੂਜੜੈ[੧੬] ਕਾਮਣਿ ਭਰਮਿ ਭੁਲੀ ਹਰਿ ਵਰੁ ਨ ਪਾਏ ਰਾਮ ॥ ਕਾਮਣਿ ਗੁਣੁ ਨਾਹੀ ਬਿਰਥਾ ਜਨਮੁ ਗਵਾਏ ਰਾਮ॥ ਬਿਰਥਾ ਜਨਮੁ ਗਵਾਇ ਮਨਮੁਖਿ[੧੭] ਇਆਣੀ ਅਉਗਣਵੰਤੀ ਝੂਰੇ॥ ਆਪਣਾ ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ਤਾ ਪਿਰੁ ਮਿਲਿਆ ਹਦੂਰੇ॥ ਦੇਖਿ ਪਿਰੁ ਵਿਗਸੀ[੧੮] ਅੰਦਰਹੁ ਸਰਸੀ[੧੯] ਸਚੈ ਸਬਦਿ ਸੁਭਾਏ[੨੦] ॥ ਨਾਨਕ ਵਿਣੁ ਨਾਵੈ

੧ ਸਮੁੰਦਰ।

੨ ਊਹੋ ਤੂੰ ਵਿਸਾਰ ਦਿੱਤਾ ਹੈ!

੩ ਹੇ (ਮਾਇਕ ਰਸਾਂ ਦੇ) ਫੁੱਲਾਂ ਉਤੇ ਭੌਣ ਵਾਲੇ (ਜੀਵ ਰੂਪ) ਭੌਰੇ! ਤੈਨੂੰ ਬਹੁਤ ਦੁਖ ਹੋਵੇਗਾ। ਮੈਂ ਸਚੇ ਵਿਚਾਰ ਦੁਆਰਾ (ਭਾਵ ਅਸਲੀਅਤ ਦੀ ਵਿਚਾਰ ਕਰਦਿਆਂ) ਆਪਣੇ ਗੁਰੂ ਨੂੰ ਪੁਛਿਆ—ਹਾਂ ਵਿਚਾਰ ਦੁਆਰਾ ਸਤਿਗੁਰੂ ਨੂੰ ਮੈਂ ਪੁਛਿਆ ਕਿ ਇਹ ਜੀਵ ਰੂਪ ਭੌਰਾ ਵਿਸ਼ੇ ਰੂਪ ਫੁਲ-ਬੇਲਾਂ ਵਿਚ ਮਗਨ ਹੋਇਆ ਹੋਇਆ ਹੈ (ਇਸ ਦਾ ਕੀ ਹਾਲ ਹੋਵੇਗਾ?)। ਮੁਝੈ (ਪਿਛਲੇ ਅੰਕ ਵਿਚ ਆਏ 'ਤੁਝਹਿ' ਵਾਕਰ)=ਮੈਂ। 'ਭ੍ਵਰੁ' ਦੇ ਅੰਤ ਔਂਕੜ ਹੋਣ ਕਰਕੇ ਅਰਥ 'ਹੇ ਭੌਰੇ' ਨਹੀਂ ਹੋ ਸਕਦਾ। ਦੇਖੋ ਨੇਮ ੩(ੳ)।

੪ (ਇਨ੍ਹਾਂ ਅਗਲੀਆਂ ਤਿੰਨਾਂ ਤੁਕਾਂ ਵਿਚ ਉਤਲੀ ਵਿਚਾਰ ਦਾ ਸਿੱਟਾ ਦਿੱਤਾ ਹੈ।) ਜਦ ਉਮਰ ਦੀ ਰਾਤ ਮੁਕੀ ਤੇ ਦਿਨ ਚੜ੍ਹਿਆ ਤਾਂ ਸਰੀਰ ਢਹਿ ਢੇਰੀ ਹੋ ਜਾਇਗਾ ਤੇ ਤਪਾਇਆ ਜਾਵੇਗਾ ਜਿਵੇਂ ਤੇਲ ਤਾਉਣੀ ਵਿਚ ਤਾਇਆ ਜਾਂਦਾ ਹੈ। ਤਾਵਣਿ=ਤਾਉਣੀ ਵਿਚ, ਤਾਉੜੀ ਵਿਚ; ਗਰਮ ਕਰਨ ਵਾਲੇ ਭਾਂਡੇ (ਕੜਾਹੀ ਆਦਿ) ਵਿਚ। 'ਤੇਲੁ' ਦੇ ਅੰਤ ਔਂਕੜ ਹੋਣ ਕਰਕੇ ਅਰਥ 'ਤੇਲ ਵਿਚ' ਨਹੀਂ ਹੋ ਸਕਦਾ। ਦੇਖੋ ਨੇਮ ੭ (ਅ)।

੫ ਹੇ ਨਾਮ ਤੋਂ ਬਿਨਾਂ ਭੂਤਨਾ ਹੋਏ ੨ ਪ੍ਰਾਣੀ! ਮੌਤ ਦੇ ਰਸਤੇ ਉਤੇ ਬੰਨ੍ਹਿਆ ਹੋਇਆ ਜਾਏਂਗਾ ਅਤੇ ਸੱਟਾਂ ਖਾਏਂਗਾ।

੬ ਕਿਉਂ? ਕਾਹਨੂੰ? ਜੇ ਸਚਾ ਮਾਲਕ (ਤੇਰੇ) ਮਨ ਵਿਚ ਵਸਦਾ ਹੋਵੇ, ਤਾਂ ਤੂੰ ਕਿਉਂ ਮੌਤ ਦੀ ਫਾਹੀ ਵਿਚ ਫਸੇਂ? (ਭਾਵ ਨਹੀਂ ਫਸੇਂਗਾ।)

੭ ਜਦ ਸ਼ਿਕਾਰੀ ਨੇ ਜਾਲ ਸਿਟਿਆ ਤਾਂ ਮੱਛੀ ਪਾਣੀ ਤੋਂ ਵਿਛੜ ਗਈ ਅਤੇ (ਵਿਛੜ ਕੇ) ਅੱਖਾਂ ਭਰ ਕੇ ਰੋਈ। ਅੰਤ ਉਸ ਦਾ ਭਰਮ ਦੂਰ ਹੋ ਗਿਆ (ਅਤੇ ਉਸ ਨੂੰ ਯਕੀਨ ਹੋ ਗਿਆ) ਕਿ ਸੰਸਾਰ ਜੋ ਸੀ ਉਹ ਨਿਰਾ ਮਾਇਆ ਦਾ ਮਿਠਾ ਮੋਹ ਈ ਸੀ (ਭਾਵ ਧੋਖੇ ਵਾਲੀ ਖਿਚ ਸੀ)।

੮ ਦਰਿਆਵਾਂ ਦੇ ਵਾਹ ਨਿਖੜ ਜਾਣ ਤੇ ਉਨ੍ਹਾਂ ਦਾ ਮੁੜ ਕੇ ਮੇਲਾ ਹੋਣਾ ਭਾਗਾਂ ਨਾਲ ਹੀ ਹੁੰਦਾ ਹੈ। (ਇਸੇ ਤਰ੍ਹਾਂ ਭਰਮ ਨਾਲ ਭੁਲ ਕੇ ਪ੍ਰਾਣੀ ਆਪਣੇ ਸੋਮੇ ਵਾਹਿਗੁਰੂ ਤੋਂ ਵਿਛੜ ਜਾਂਦਾ ਹੈ। ਇਸ ਦਾ ਮੇਲਾ ਭੀ ਭਾਗਾਂ ਕਰਕੇ ਹੀ ਹੁੰਦਾ ਹੈ। ਉਹ ਕਿਸ ਤਰ੍ਹਾਂ?) ਕਿਸੇ ਮਾਇਆ ਤੋਂ ਅਟੰਕ ਰਹਿਣ ਵਾਲੇ ਆਦਮੀ ਨੂੰ ਇਹ ਸੂਝ ਹੋ ਜਾਂਦੀ ਹੈ ਕਿ ਹਰ ਜ਼ਮਾਨੇ ਨੂੰ ਮਾਇਆ ਦਾ ਮਿਠਾ ਮਹੁਰਾ ਭਰਦਾ ਹੈ (ਭਾਵ ਹਰ ਸਮੇਂ ਮਾਇਆ-ਮੋਹ ਦਾ ਪਸਾਰਾ ਵਖੋ ਵਖਰੀਆਂ ਸ਼ਕਲਾਂ ਵਿਚ ਰਹਿੰਦਾ ਹੈ ਜੋ ਉਤੋਂ ਉਤੋਂ ਬੜਾ ਚੰਗਾ ਲਗਦਾ ਹੈ, ਪਰ ਵਿਚੋਂ ਤਬਾਹ ਕਰਨ ਵਾਲਾ ਹੁੰਦਾ ਹੈ)।

੯ ਇਹ ਗਲ ਕੋਈ ਵਿਰਲਾ ਹੀ ਤਿੰਨਾਂ ਗੁਣਾਂ ਤੋਂ ਉਚਾ ਹੋ ਕੇ ਜਾਣਦਾ ਹੈ ਅਤੇ ਹਰੀ ਨੂੰ ਪਛਾਣਦਾ ਹੈ। ਐਸਾ ਆਦਮੀ ਕੇਵਲ ਉਹ ਹੁੰਦਾ ਹੈ ਜੋ ਗੁਰੂ ਨੂੰ ਯਾਦ ਕਰਦਾ ਹੈ। ਨਹੀਂ ਤਾਂ ਨਾ ਯਾਦ ਕਰਨ ਵਾਲੇ ਮੂਰਖ ਲੋਕ ਤਾਂ ਨਾਮ ਤੋਂ ਖਾਲੀ ਰਹਿ ਕੇ ਮਾਇਆ ਦੇ ਭੁਲੇਖੇ ਵਿਚ ਭੁਲਦੇ ਹੋਏ ਪਏ ਖਵਾਰ ਹੁੰਦੇ ਹਨ।

੧੦ ਧਾਹਾਂ ਮਾਰ ਕੇ ਰੋਂਦੇ ਹਨ।

੧੧ ਚਿਰਾਂ ਦੇ ਵਿਛੁੜਿਆਂ ਨੂੰ।

੧੨ ਸਾਡੇ ਘਰ ਸਚਾ ਖੁਸ਼ੀ ਦਾ ਗੀਤ ਸਚੀ ਬਾਣੀ ਦੁਆਰਾ ਸੋਹਣਾ ਪਿਆ ਲਗਦਾ ਹੈ (ਭਾਵ ਸੋਹਣੀ ਤਰ੍ਹਾਂ ਗਾਇਆ ਜਾ ਰਿਹਾ ਹੈ)।

੧੩ ਇਸਤਰੀ ਨਿਰਲੇਪ ਪ੍ਰੇਮ ਵਿਚ ਮਗਨ ਹੋ ਗਈ। ਦੇਖੋ ਪੰ: ੪੨੮, ਨੋਟ ੯।

੧੪ ਪ੍ਰੇਮ ਵਿਚ।

੧੫ ਸਾਰਾ।

੧੬ ਦ੍ਵੈਤ ਭਾਵ ਵਿਚ।

੧੭ ਆਪ-ਹੁਦਰੀ।

੧੮ ਖਿੜੀ, ਖੁਸ਼ ਹੋਈ।

੧੯ ਰਸ ਸਹਿਤ ਹੋਈ।

੨੦ ਸੁਭਾਵਕ ਹੀ।

---

* ਇਸ ਛੰਤ ਵਿਚ ਦਸਿਆ ਹੈ ਕਿ ਹਰੀ-ਮਿਲਾਪ ਗੁਰ-ਸ਼ਬਦ ਦੁਆਰਾ ਹੋਂਦਾ ਹੈ, ਪੰਡਤਾਈ ਨਾਲ ਜਾਂ ਭੇਖਾਂ ਨਾਲ ਨਹੀਂ ਹੁੰਦਾ।

ਕਾਮਣਿ[੧] ਭਰਮਿ ਭੁਲਾਣੀ ਮਿਲਿ ਪ੍ਰੀਤਮ ਸੁਖੁ ਪਾਏ ॥ ੨ ॥ ਪਿਰੁ ਸੰਗਿ ਕਾਮਣਿ ਜਾਣਿਆ ਗੁਰਿ ਮੇਲਿ ਮਿਲਾਈ ਰਾਮ ॥ [੨]ਅੰਤਰਿ ਸਬਦਿ ਮਿਲੀ ਸਹਜੇ ਤਪਤਿ ਬੁਝਾਈ ਰਾਮ ॥ ਸਬਦਿ ਤਪਤਿ ਬੁਝਾਈ ਅੰਤਰਿ ਸਾਂਤਿ ਆਈ ਸਹਜੇ ਹਰਿ ਰਸੁ ਚਾਖਿਆ ॥ ਮਿਲਿ ਪ੍ਰੀਤਮ ਅਪਣੇ ਸਦਾ ਰੰਗੁ[੩] ਮਾਣੇ [੪]ਸਚੈ ਸਬਦਿ ਸੁਭਾਖਿਆ ॥ ਪੜਿ ਪੜਿ ਪੰਡਿਤ ਮੋਨੀ ਥਾਕੇ ਭੇਖੀ ਮੁਕਤਿ ਨ ਪਾਈ ॥ ਨਾਨਕ ਬਿਨੁ ਭਗਤੀ ਜਗੁ ਬਉਰਾਨਾ[੫] ਸਚੈ ਸਬਦਿ ਮਿਲਾਈ ॥ ੩ ॥ ਸਾਧਨ[੬] ਮਨਿ ਅਨਦੁ ਭਇਆ ਹਰਿ ਜੀਉ ਮੇਲਿ ਪਿਆਰੇ ਰਾਮ ॥ ਸਾਧਨ ਹਰਿ ਕੈ ਰਸਿ ਰਸੀ[੭] ਗੁਰ ਕੈ ਸਬਦਿ ਅਪਾਰੇ ਰਾਮ ॥ ਸਬਦਿ ਅਪਾਰੇ ਮਿਲੇ ਪਿਆਰੇ ਸਦਾ ਗੁਣ ਸਾਰੇ[੮] ਮਨਿ ਵਸੇ ॥ ਸੇਜ ਸੁਹਾਵੀ [੯]ਜਾ ਪਿਰਿ ਰਾਵੀ ਮਿਲਿ ਪ੍ਰੀਤਮ ਅਵਗਣ ਨਸੇ ॥ [੧੦]ਜਿਤੁ ਘਰਿ ਨਾਮੁ ਹਰਿ ਸਦਾ ਧਿਆਈਐ ਸੋਹਿਲੜਾ ਜੁਗ ਚਾਰੇ ॥ ਨਾਨਕ ਨਾਮਿ ਰਤੇ ਸਦਾ ਅਨਦੁ ਹੈ [੧੧]ਹਰਿ ਮਿਲਿਆ ਕਾਰਜ ਸਾਰੇ ॥ ੪ ॥ ੧ ॥ ੬ ॥

੧ ਓ ਸਤਿਗੁਰ ਪ੍ਰਸਾਦਿ ॥ ਆਸਾ ਮਹਲਾ ੩ ਛੰਤ ਘਰੁ ੩ ॥ *ਸਾਜਨ ਮੇਰੇ ਪ੍ਰੀਤਮਹੁ[੧੨] ਤੁਮ ਸਹ ਕੀ ਭਗਤਿ ਕਰੇਹੋ[੧੩] ॥ ਗੁਰੁ ਸੇਵਹੁ ਸਦਾ ਆਪਣਾ ਨਾਮੁ ਪਦਾਰਥੁ ਲੇਹੋ ॥ ਭਗਤਿ ਕਰਹੁ ਤੁਮ ਸਹੈ ਕੇਰੀ ਜੋ ਸਹ ਪਿਆਰੇ ਭਾਵਏ ॥ ਆਪਣਾ ਭਾਣਾ ਤੁਮ ਕਰਹੁ ਤਾ ਫਿਰਿ ਸਹ ਖੁਸੀ ਨ ਆਵਏ ॥ ਭਗਤਿ ਭਾਵ [੧੪]ਇਹੁ ਮਾਰਗੁ ਬਿਖੜਾ ਗੁਰਦੁਆਰੈ ਕੋ ਪਾਵਏ ॥ ਕਹੈ ਨਾਨਕੁ ਜਿਸੁ ਕਰੇ ਕਿਰਪਾ ਸੋ ਹਰਿ ਭਗਤੀ ਚਿਤੁ ਲਾਵਏ ॥ ੧ ॥ [੧੫]ਮੇਰੇ ਮਨ ਬੈਰਾਗੀਆ ਤੂੰ ਬੈਰਾਗੁ ਕਰਿ ਕਿਸੁ ਦਿਖਾਵਹਿ ॥ ਹਰਿ ਸੋਹਿਲਾ ਤਿਨ੍ ਸਦ ਸਦਾ ਜੋ ਹਰਿ ਗੁਣ ਗਾਵਹਿ ॥ [੧੬]ਕਰਿ ਬੈਰਾਗੁ ਤੂੰ ਛੋਡਿ ਪਾਖੰਡੁ ਸੋ ਸਹੁ ਸਭੁ ਕਿਛੁ ਜਾਣਏ ॥ [੧੭]ਜਲਿ ਥਲਿ ਮਹੀਅਲਿ ਏਕੋ ਸੋਈ ਗੁਰਮੁਖਿ[੧੮] ਹੁਕਮੁ ਪਛਾਣਏ ॥ ਜਿਨਿ ਹੁਕਮੁ ਪਛਾਤਾ ਹਰੀ ਕੇਰਾ ਸੋਈ ਸਰਬ ਸੁਖ ਪਾਵਏ ॥ ਇਵ ਕਹੈ ਨਾਨਕੁ [੧੯]ਸੋ ਬੈਰਾਗੀ ਅਨਦਿਨੁ ਹਰਿ ਲਿਵ ਲਾਵਏ ॥ ੨ ॥ ਜਹ ਜਹ ਮਨ ਤੂੰ ਧਾਵਦਾ ਤਹ ਤਹ ਹਰਿ ਤੇਰੈ ਨਾਲੇ ॥ ਮਨ ਸਿਆਣਪ ਛੋਡੀਐ ਗੁਰ ਕਾ ਸਬਦੁ ਸਮਾਲੇ[੨੦] ॥ ਸਾਥਿ ਤੇਰੈ ਸੋ ਸਹੁ ਸਦਾ ਹੈ ਇਕੁ ਖਿਨੁ ਹਰਿ ਨਾਮੁ ਸਮਾਲਹੇ[੨੧] ॥ ਜਨਮ ਜਨਮ ਕੇ ਤੇਰੇ ਪਾਪ ਕਟੇ ਅੰਤਿ [੨੨]ਪਰਮ ਪਦੁ ਪਾਵਹੇ ॥ ਸਾਚੇ ਨਾਲਿ ਤੇਰਾ ਗੰਢੁ[੨੩] ਲਾਗੈ ਗੁਰਮੁਖਿ[੧੮] ਸਦਾ ਸਮਾਲੇ ॥ ਇਉ ਕਹੈ ਨਾਨਕੁ ਜਹ ਮਨ ਤੂੰ ਧਾਵਦਾ ਤਹ ਹਰਿ ਤੇਰੈ ਸਦਾ ਨਾਲੇ ॥ ੩ ॥ ਸਤਿਗੁਰ ਮਿਲਿਐ ਧਾਵਤੁ ਥੰਮ੍ਹਿਆ ਨਿਜ ਘਰਿ[੨੪] ਵਸਿਆ ਆਏ ॥ ਨਾਮੁ ਵਿਹਾਝੇ[੨੫] ਨਾਮੁ ਲਏ ਨਾਮਿ ਰਹੇ ਸਮਾਏ ॥ ਧਾਵਤੁ ਥੰਮ੍ਹਿਆ

੧ ਇਸਤਰੀ।
੨ ਸ਼ਬਦ ਦੁਆਰਾ ਅੰਦਰੋਂ (ਦਿਲੋਂ) ਮਿਲੀ ਅਤੇ ਪਰਮ ਸ਼ਾਂਤੀ ਦੁਆਰਾ ਦਿਲ ਦਾ ਸਾੜ ਦੂਰ ਹੋਇਆ।
੩ ਪ੍ਰੇਮ ਦੀ ਖੁਸ਼ੀ।
੪ [ਸੰ: ਸੁਭਾਸ਼ਾ, ਚੰਗੀ ਬੋਲੀ] ਸਚੇ ਸ਼ਬਦ ਦੁਆਰਾ ਸੋਹਣੀਆਂ ੨ ਗੱਲਾਂ ਕਰਦੀ ਹੈ। "ਪ੍ਰਭ ਬਾਣੀ ਸਬਦੁ ਸੁਭਾਖਿਆ" (ਸੋਰਠਿ ਮ: ੫)।
੫ ਝੱਲਾ, ਦੀਵਾਨਾ, ਸ਼ੁਦਾਈ।
੬ ਇਸਤਰੀ ਦੇ।
੭ ਰਸ ਵਾਲੀ ਹੋਈ।
੮ ਯਾਦ ਕਰਦੀ ਹੈ।
੯ ਜਦ ਪਤੀ ਨੇ ਭੋਗੀ।
੧੦ ਜਿਸ ਘਰ ਵਿਚ ਹਰੀ-ਨਾਮ ਸਦਾ ਧਿਆਇਆ ਜਾਂਦਾ ਹੈ ਉਥੇ ਚਾਰੇ ਸਮਿਆਂ ਵਿਚ (ਭਾਵ ਸਦਾ) ਖੁਸ਼ੀ ਦਾ ਗੀਤ ਉਚਾਰਣ ਹੁੰਦਾ ਰਹਿੰਦਾ ਹੈ।
੧੧ ਹਰੀ ਦੇ ਮਿਲਣ ਨਾਲ ਕੰਮ ਪੂਰੇ ਹੁੰਦੇ ਹਨ।
੧੨ ਪਿਆਰਿਓ।
੧੩ ਕਰੋ।
੧੪ ਇਹ ਔਖਾ ਰਸਤਾ ਹੈ; ਗੁਰੂ ਦੇ ਰਾਹੀਂ ਕੋਈ ਵਿਰਲਾ ਹੀ ਇਸ ਨੂੰ ਲਭਦਾ ਹੈ।
੧੫ ਹੇ ਮੇਰੇ ਵੈਰਾਗ ਕਰਨ ਵਾਲੇ ਮਨ! ਤੂੰ ਵੈਰਾਗ ਕਰ ਕੇ ਕਿਸ ਨੂੰ ਦਿਖਾਉਂਦਾ ਹੈਂ?
੧੬ ਤੂੰ ਵੈਰਾਗ ਕਰ ਪਖੰਡ (ਦਿਖਾਵਾ) ਛੱਡ ਕੇ।
੧੭ ਪਾਣੀ ਵਿਚ, ਸੁਕੀ ਧਰਤੀ ਵਿਚ ਅਤੇ ਧਰਤ ਅਸਮਾਨ ਦੇ ਵਿਚਕਾਰ।
੧੮ ਗੁਰੂ ਦੁਆਰਾ।
੧੯ ਅਸਲ ਵੈਰਾਗੀ ਉਹ ਹੈ ਜੋ ਹਰ ਰੋਜ਼ ਹਰੀ ਨਾਲ ਪ੍ਰੇਮ ਲਾਉਂਦਾ ਹੈ। (ਵੈਰਾਗੀ ਲੋਕ ਪ੍ਰੇਮ ਨੂੰ ਛੱਡ ਕੇ ਉਪਰਾਮਤਾ ਨੂੰ ਵਡਿਆਉਂਦੇ ਸਨ, ਇਸ ਲਈ ਗੁਰੂ ਜੀ ਉਨ੍ਹਾਂ ਦੀ ਇਹ ਕਮੀ ਪੂਰੀ ਕਰਨ ਲਈ ਲਿਵ ਦੀ ਲੋੜ ਦਸਦੇ ਹਨ। "ਨਾਮਿ ਰਤੇ ਸਦਾ ਬੈਰਾਗੀ" (ਗੌ: ਮ: ੩) :
੨੦ ਸੰਭਾਲ ਕੇ।
੨੧ ਯਾਦ ਕਰ।
੨੨ ਉੱਚੀ ਤੋਂ ਉੱਚੀ ਪਦਵੀ ਜਿਥੇ ਤਕ ਮਨੁਖ ਉੱਨਤੀ ਕਰ ੨ ਕੇ ਪਹੁੰਚ ਸਕਦਾ ਹੈ।
੨੩ ਜੋੜ, ਮੇਲ।
੨੪ ਆਪਣੇ ਅਸਲੀ ਟਿਕਾਣੇ ਤੇ।
੨੫ ਵਿਹਾਜਦਾ ਹੈ, ਵਪਾਰ ਕਰਦਾ ਹੈ, ਖਰੀਦਦਾ ਹੈ।

---

* ਇਨ੍ਹਾਂ ਦਸਾਂ ਅੰਕਾਂ ਵਿਚ ਮਜ਼ਮੂਨ ਇਹ ਹੈ ਕਿ ਕਿਵੇਂ ਮਨ ਨੂੰ ਵਿਛੋੜੇ ਤੋਂ ਕਢ ਕੇ ਪੂਰਨ ਮਿਲਾਪ ਵਾਲੀ ਹਾਲਤ ਵਿਚ ਲਿਆ ਸਕਦੇ ਹਾਂ। ਗੁਰੂ ਜੀ ਪਹਿਲਾਂ ਭਗਤੀ ਮਾਰਗ ਦਾ ਔਖਾ ਆਦਰਸ਼ ਸਾਮ੍ਹਣੇ ਰਖਦੇ ਹਨ, ਜਿਸ ਦੇ ਮੁਕਾਬਲੇ ਵਿਚ ਉਚਾਟ ਬ੍ਰਿਤੀ ਵਾਲੇ ਵੈਰਾਗ ਨੂੰ ਰੱਦਿਆ ਹੈ। ਆਦਰਸ਼ ਸਾਮ੍ਹਣੇ ਰੱਖ ਕੇ ਮਨ ਦਾ ਸੁਧਾਰ ਸ਼ੁਰੂ ਕਰਦੇ ਹਨ। ਧਾਉਂਦੇ ਮਨ ਨੂੰ ਟਿਕਾਉ ਸਿਖਾਣ ਲਈ ਦਸਦੇ ਹਨ ਕਿ ਹਰੀ ਸਦਾ ਅੰਗ ਸੰਗ ਹੈ, ਧਾਉਣ ਦੀ ਲੋੜ ਨਹੀਂ। ਸ਼ਬਦ ਦੀ ਧੁਨੀ ਵਿਚ ਮਗਨ ਹੋਣ ਨਾਲ ਭੀ ਮਨ ਟਿਕਾਉ ਵਿਚ ਆਉਂਦਾ ਹੈ। ਮਨ ਨੂੰ ਜੋਤਿ-ਸਰੂਪ ਦਸ ਕੇ ਪਰਮ-ਜੋਤਿ ਵਾਹਿਗੁਰੂ ਨਾਲ ਏਕਤਾ ਦਿਖਾਈ ਹੈ, ਪਰ ਹੰਕਾਰ ਵਿਚ ਪੈਣ ਤੋਂ ਵਰਜਿਆ ਹੈ। ਨਿਮਾਣਾ ਹੋ ਕੇ ਗੁਰੂ ਦੀ ਸ਼ਰਨੀ ਪੈਣ ਨਾਲ ਗੁਣ ਪ੍ਰਗਟ ਹੁੰਦੇ ਹਨ ਅਤੇ ਦੂਜਾ ਭਾਵ ਦੂਰ ਹੋ ਕੇ ਰੱਬ ਨਾਲ ਇਕ-ਮਿਕ ਹੋ ਜਾਈਦਾ ਹੈ। ਅੰਤ ਵਿਚ ਕਹਿੰਦੇ ਹਨ ਕਿ ਜਿਹੜੇ ਵਿਛੜੇ ਰਹਿੰਦੇ ਹਨ ਓਹ ਵਿਚਾਰੇ ਭੀ ਕੀ ਕਰਨ? ਰੱਬ ਦਾ ਭਾਣਾ ਹੀ ਐਸਾ ਹੈ। ਜਿਹੜਾ ਕਿਸੇ ਨੂੰ ਮੇਲ ਪ੍ਰਾਪਤ ਹੁੰਦਾ ਹੈ, ਉਹ ਭੀ ਰੱਬ ਦੀ ਬਖਸ਼ਿਸ਼ ਹੀ ਹੈ, ਨਹੀਂ ਤਾਂ ਮਨੁਖ ਵਿਚਾਰਾ ਆਪ ਕੀ ਕਰ ਸਕਦਾ ਹੈ?

ਸਤਿਗੁਰਿ ਮਿਲਿਐ *ਦਸਵਾ ਦੁਆਰੁ ਪਾਇਆ ॥ [1]ਤਿਥੈ ਅੰਮ੍ਰਿਤ ਭੋਜਨੁ ਸਹਜ ਧੁਨਿ ਉਪਜੈ ਜਿਤੁ ਸਬਦਿ ਜਗਤੁ ਥੰਮਿ੍ ਰਹਾਇਆ ॥ ਤਹ ਅਨੇਕ ਵਾਜੇ ਸਦਾ ਅਨਹਦੁ ਹੈ ਸਚੇ ਰਹਿਆ ਸਮਾਇ ॥ ਇਉ ਕਹੈ ਨਾਨਕੁ ਸਤਿਗੁਰਿ ਮਿਲਿਐ ਧਾਵਤੁ ਥੰਮਿ੍ਆ ਨਿਜਘਰਿ ਵਸਿਆ ਆਇ ॥ ੪ ॥ [2]ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥ ਮਨ ਹਰਿ ਜੀ ਤੇਰੈ ਨਾਲਿ ਹੈ [3]ਗੁਰਮਤੀ ਰੰਗੁ ਮਾਣੁ ॥ ਮੂਲੁ ਪਛਾਣਹਿ ਤਾਂ ਸਹੁ ਜਾਣਹਿ ਮਰਣ ਜੀਵਣ ਕੀ ਸੋਝੀ ਹੋਈ ॥ [4]ਗੁਰ ਪਰਸਾਦੀ ਏਕੋ ਜਾਣਹਿ ਤਾਂ [5]ਦੂਜਾ ਭਾਉ ਨ ਹੋਈ ॥ ਮਨਿ ਸਾਂਤਿ ਆਈ [6]ਵਜੀ ਵਧਾਈ ਤਾ ਹੋਆ ਪਰਵਾਣੁ ॥ ਇਉ ਕਹੈ ਨਾਨਕੁ ਮਨ ਤੂੰ ਜੋਤਿ ਸਰੂਪੁ ਹੈ ਅਪਣਾ ਮੂਲੁ ਪਛਾਣੁ ॥ ੫ ॥ ਮਨ ਤੂੰ [7]ਗਾਰਬਿ ਅਟਿਆ ਗਾਰਬਿ ਲਦਿਆ ਜਾਹਿ ॥ ਮਾਇਆ ਮੋਹਣੀ ਮੋਹਿਆ ਫਿਰਿ ਫਿਰਿ ਜੂਨੀ ਭਵਾਹਿ ॥ ਗਾਰਬਿ ਲਾਗਾ ਜਾਹਿ [8]ਮੁਗਧ ਮਨ ਅੰਤਿ ਗਇਆ ਪਛੁਤਾਵਹੇ ॥ ਅਹੰਕਾਰੁ ਤਿਸਨਾ ਰੋਗੁ ਲਗਾ ਬਿਰਥਾ ਜਨਮੁ ਗਵਾਵਹੇ ॥ [9]ਮਨਮੁਖ ਮੁਗਧ ਚੇਤਹਿ ਨਾਹੀ ਅਗੈ ਗਇਆ ਪਛੁਤਾਵਏ ॥ ਇਉ ਕਹੈ ਨਾਨਕੁ ਮਨ ਤੂੰ ਗਾਰਬਿ ਅਟਿਆ ਗਾਰਬਿ ਲਦਿਆ ਜਾਵਹੇ ॥ ੬ ॥ ਮਨ ਤੂੰ ਮਤ ਮਾਣੁ ਕਰਹਿ ਜਿ ਹਉ ਕਿਛੁ ਜਾਣਦਾ ਗੁਰਮੁਖਿ[10] ਨਿਮਾਣਾ ਹੋਹੁ ॥ ਅੰਤਰਿ ਅਗਿਆਨੁ [11]ਹਉ ਬੁਧਿ ਹੈ [12]ਸਚਿ ਸਬਦਿ ਮਲੁ ਖੋਹੁ ॥ ਹੋਹੁ ਨਿਮਾਣਾ ਸਤਿਗੁਰੂ ਅਗੈ ਮਤ ਕਿਛੁ ਆਪੁ[13] ਲਖਾਵਹੇ ॥ ਆਪਣੈ ਅਹੰਕਾਰਿ ਜਗਤੁ ਜਲਿਆ ਮਤ ਤੂੰ ਆਪਣਾ ਆਪੁ[14] ਗਵਾਵਹੇ ॥ ਸਤਿਗੁਰ ਕੈ ਭਾਣੈ ਕਰਹਿ ਕਾਰ ਸਤਿਗੁਰ ਕੈ ਭਾਣੈ ਲਾਗਿ ਰਹੁ ॥ ਇਉ ਕਹੈ ਨਾਨਕੁ ਆਪੁ[13] ਛਡਿ ਸੁਖ ਪਾਵਹਿ ਮਨ ਨਿਮਾਣਾ ਹੋਇ ਰਹੁ ॥ ੭ ॥ ਧੰਨੁ ਸੁ ਵੇਲਾ ਜਿਤੁ ਮੈ ਸਤਿਗੁਰੁ ਮਿਲਿਆ ਸੋ ਸਹੁ ਚਿਤਿ ਆਇਆ ॥ ਮਹਾ ਅਨੰਦੁ ਸਹਜੁ[15] ਭਇਆ ਮਨਿ ਤਨਿ ਸੁਖੁ ਪਾਇਆ ॥ ਸੋ ਸਹੁ ਚਿਤਿ ਆਇਆ ਮੰਨਿ ਵਸਾਇਆ ਅਵਗਣ ਸਭਿ ਵਿਸਾਰੇ ॥ ਜਾ ਤਿਸੁ ਭਾਣਾ ਗੁਣ ਪਰਗਟ ਹੋਏ ਸਤਿਗੁਰ ਆਪਿ ਸਵਾਰੇ ॥ ਸੇ ਜਨ ਪਰਵਾਣੁ ਹੋਏ [16]ਜਿਨ੍ਹੀ ਇਕੁ ਨਾਮੁ ਦ੍ਰਿੜਿਆ [5]ਦੁਤੀਆ ਭਾਉ ਚੁਕਾਇਆ ॥ ਇਉ ਕਹੈ ਨਾਨਕੁ ਧੰਨੁ ਸੁ ਵੇਲਾ ਜਿਤੁ ਮੈ ਸਤਿਗੁਰੁ ਮਿਲਿਆ ਸੋ ਸਹੁ ਚਿਤਿ ਆਇਆ ॥ ੮ ॥ ਇਕਿ ਜੰਤ ਭਰਮਿ ਭੁਲੇ [17]ਤਿਨਿ ਸਹਿ ਆਪਿ ਭੁਲਾਏ ॥ ਦੂਜੈ ਭਾਇ ਫਿਰਹਿ ਹਉਮੈ ਕਰਮ ਕਮਾਏ ॥ ਤਿਨਿ ਸਹਿ ਆਪਿ ਭੁਲਾਏ ਕੁਮਾਰਗਿ ਪਾਏ [18]ਤਿਨ ਕਾ ਕਿਛੁ ਨ ਵਸਾਈ ॥ ਤਿਨ ਕੀ [19]ਗਤਿ ਅਵਿਗਤਿ ਤੂੰ ਹੈ ਜਾਣਹਿ ਜਿਨਿ ਇਹ ਰਚਨ ਰਚਾਈ ॥ ਹੁਕਮੁ ਤੇਰਾ [20]ਖਰਾ ਭਾਰਾ ਗੁਰਮੁਖਿ[10] ਕਿਸੈ ਬੁਝਾਏ ॥

੧ ਉਸ ਹਾਲਤ ਵਿਚ ਅੰਮ੍ਰਿਤ-ਭੋਜਨ ਮਿਲਦਾ ਹੈ (ਅੰਮ੍ਰਿਤ ਦਾ ਸੁਆਦ ਅਨੁਭਵ ਹੁੰਦਾ ਹੈ) ਅਤੇ ਟਿਕਾਉ ਵਾਲਾ ਰਾਗ ਸੁਣੀਂਦਾ ਹੈ, (ਜੋ ਐਸਾ ਦਿਲ-ਖਿਚਵਾਂ ਹੁੰਦਾ ਹੈ ਕਿ) ਉਸ ਦੇ ਉਚਾਰਣ ਨਾਲ ਸੰਸਾਰ ਭਰ ਦੇ ਲੋਕ ਇਕਾਗਰ ਹੋ ਜਾਂਦੇ ਹਨ। ਉਸ ਇਕਾਗਰਤਾ ਵਿਚ ਤਰ੍ਹਾਂ ੨ ਦੇ ਵਾਜੇ ਸੁਣੀਂਦੇ ਹਨ, ਜਿਨ੍ਹਾਂ ਤੋਂ ਸਦਾ ਅਨਹਦ ਧੁਨੀ ਦਾ ਰਸ ਆਉਂਦਾ ਰਹਿੰਦਾ ਹੈ, ਅਤੇ ਸੁਣਨ ਵਾਲਾ ਸਚੇ ਹਰੀ ਵਿਚ ਲੀਨ ਹੋਇਆ ਪ੍ਰਤੀਤ ਕਰਦਾ ਹੈ। 'ਸਹਜ ਧੁਨਿ' ਲਈ ਦੇਖੋ ਪੰ: ੩੭੩, ਨੋਟ ੧੦; ਅਤੇ 'ਅਨਹਦੁ' ਲਈ ਦੇਖੋ ਪੰ: ੩੭੦, ਨੋਟ ੩੨।

੨ ਹੇ ਮਨ! ਤੂੰ ਪ੍ਰਕਾਸ਼ਮਾਨ ਹਰੀ ਦਾ ਰੂਪ ਹੈਂ; ਤੂੰ ਆਪਣਾ ਅਸਲਾ ਮਲੂਮ ਕਰ।

੩ ਗੁਰ-ਉਪਦੇਸ਼ ਦੁਆਰਾ (ਨਾਲ ਵਸਦੇ ਹਰੀ ਨਾਲ) ਮੇਲ ਦੀ ਖੁਸ਼ੀ ਮਾਣ।

੪ ਗੁਰੂ ਦੀ ਕਿਰਪਾ ਦੁਆਰਾ (ਸਿਖਿਆ ਲੈ ਕੇ)।

੫ ਇਕ ਹਰੀ ਨੂੰ ਛੋਡ ਕੇ ਕਿਸੇ ਹੋਰ ਨਾਲ ਪਿਆਰ।

੬ ਖੁਸ਼ੀਆਂ ਹੋਈਆਂ।

੭ ਹੰਕਾਰ ਨਾਲ ਭਰਿਆ ਹੈਂ।

੮ ਹੇ ਮੂਰਖ ਮਨ!

੯ ਹੇ ਆਪ-ਹੁਦਰੇ ਮੂਰਖ! ਤੂੰ (ਹਰੀ ਨੂੰ) ਯਾਦ ਨਹੀਂ ਕਰਦਾ।

੧੦ ਗੁਰੂ ਦੁਆਰਾ।

੧੧ ਹੰਕਾਰ ਵਾਲੀ ਅਕਲ।

੧੨ ਗੁਰੂ ਦੇ ਸਚੇ ਉਪਦੇਸ਼ ਦੁਆਰਾ ਇਹ (ਬੇਸਮਝੀ ਤੇ ਹੰਕਾਰ ਦੀ) ਮੈਲ ਦੂਰ ਕਰ।

੧੩ ਆਪਣਾ ਆਪ, ਹਉਮੈ। ਆਪ ਕੁਝ ਨਾ ਜਤਾ।

੧੪ ਅਪਣਿਅਤ, ਆਪਣੀ ਅਸਲੀਅਤ, ਆਪਣਾ ਗੁਣ। ਆਪਣੇ ਹੰਕਾਰ ਨਾਲ ਸੰਸਾਰ ਸੜ ਗਿਆ ਹੈ; ਵੇਖੀਂ ਮਤੇ ਤੂੰ ਭੀ ਉਸੇ ਤਰ੍ਹਾਂ ਆਪਣਾ ਆਪ ਗੁਆ ਲਵੇਂ (ਤਬਾਹ ਕਰ ਲਵੇਂ)।

੧੫ ਸ਼ਾਂਤੀ।

੧੬ ਜਿਨ੍ਹਾਂ ਨੇ ਇਕੋ ਹਰੀ ਦਾ ਨਾਮ ਪੱਕੀ ਤਰ੍ਹਾਂ ਮਨ ਵਿਚ ਵਸਾਇਆ।

੧੭ ਉਸ ਮਾਲਕ ਨੇ। ਦੇਖੋ ਨੋਮ ੨੦ (ੳ)।

੧੮ ਉਨ੍ਹਾਂ ਦਾ ਕੋਈ ਵਸ ਨਹੀਂ (ਚਲਦਾ); ਇਹ ਗਲ ਉਨ੍ਹਾਂ ਦੀ ਸਮਝ ਤੋਂ ਬਾਹਰ ਹੈ।

੧੯ ਚੰਗੀ ਗਤੀ ਜਾਂ ਮੰਦੀ ਗਤੀ; ਆਚਰਣ ਦਾ ਚੜ੍ਹਾਉ ਲਹਾਉ। ਇਹ ਤੂੰ ਹੀ, ਜਿਸ ਨੇ ਸ੍ਰਿਸ਼ਟੀ ਬਣਾਈ ਹੈ, ਜਾਣਦਾ ਹੈਂ ਕਿ ਓਹ ਲੋਕ ਉੱਤਮ ਬਣਨਗੇ ਜਾਂ ਨੀਚ।

੨੦ ਬਹੁਤ ਭਾਰਾ, ਨਾ ਸਹਾਰੇ ਜਾਣ ਵਾਲਾ, ਕਮਾਉਣ ਵਿਚ ਔਖਾ।

---

* ਸੁਰਤ ਦੀ ਉਹ ਉੱਚੀ ਤੇ ਸਾਫ਼ ਹਾਲਤ ਜਿਸ ਵਿਚ ਨਾ ਸਰੀਰਕ ਰੁਝੇਵਿਆਂ ਦਾ ਖਿਆਲ ਤੇ ਨਾ ਮਨ ਦੀ ਉਧੇੜ-ਬੁਣ ਬਾਕੀ ਰਹਿ ਜਾਂਦੀ ਹੈ। ਇਸ ਹਾਲਤ ਵਿਚ ਵਾਹਿਗੁਰੂ ਦਾ ਮੇਲ ਅਨੁਭਵ ਹੁੰਦਾ ਹੈ।

ਇਉ ਕਹੈ ਨਾਨਕੁ ਕਿਆ ਜੰਤ ਵਿਚਾਰੇ ਜਾ ਤੁਧੁ ਭਰਮਿ ਭੁਲਾਏ ॥ ੯ ॥ ਸਚੇ ਮੇਰੇ ਸਾਹਿਬਾ ਸਚੀ ਤੇਰੀ ਵਡਿਆਈ ॥ ਤੂੰ ਪਾਰਬ੍ਰਹਮੁ ਬੇਅੰਤੁ ਸੁਆਮੀ ਤੇਰੀ ਕੁਦਰਤਿ ਕਹਣੁ ਨ ਜਾਈ ॥ ਸਚੀ ਤੇਰੀ ਵਡਿਆਈ [੧]ਜਾ ਕਉ ਤੁਧੁ ਮੰਨਿ ਵਸਾਈ ਸਦਾ ਤੇਰੇ ਗੁਣ ਗਾਵਹੇ ॥ ਤੇਰੇ ਗੁਣ ਗਾਵਹਿ ਜਾ ਤੁਧੁ ਭਾਵਹਿ ਸਚੇ ਸਿਉ ਚਿਤੁ ਲਾਵਹੇ ॥ ਜਿਸ ਨੋ ਤੂੰ ਆਪੇ ਮੇਲਹਿ [੨]ਸੁ ਗੁਰਮੁਖਿ ਰਹੈ ਸਮਾਈ ॥ ਇਉ ਕਹੈ ਨਾਨਕੁ ਸਚੇ ਮੇਰੇ ਸਾਹਿਬਾ ਸਚੀ ਤੇਰੀ ਵਡਿਆਈ ॥ ੧੦ ॥ ੨ ॥ ੭ ॥ ੫ ॥ ੨ ॥ ੭ ॥

ਰਾਗੁ ਆਸਾ ਛੰਤ ਮਹਲਾ ੪ ਘਰੁ ੧

ੴ ਸਤਿਗੁਰ ਪ੍ਰਸਾਦਿ ॥ *ਜੀਵਨੋ ਮੈ ਜੀਵਨੁ ਪਾਇਆ [੩]ਗੁਰਮੁਖਿ ਭਾਏ ਰਾਮ ॥ ਹਰਿਨਾਮੋ ਹਰਿਨਾਮੁ ਦੇਵੈ ਮੇਰੈ ਪ੍ਰਾਨਿ ਵਸਾਏ ਰਾਮ ॥ ਹਰਿ ਹਰਿ ਨਾਮੁ ਮੇਰੈ ਪ੍ਰਾਨਿ ਵਸਾਏ ਸਭੁ ਸੰਸਾ ਦੂਖੁ ਗਵਾਇਆ ॥ ਅਦਿਸਟੁ[੪] ਅਗੋਚਰੁ[੫] ਗੁਰ ਬਚਨਿ ਧਿਆਇਆ ਪਵਿਤ੍ਰ [੬]ਪਰਮ ਪਦੁ ਪਾਇਆ ॥ [੭]ਅਨਹਦ ਧੁਨਿ ਵਾਜਹਿ ਨਿਤ ਵਾਜੇ ਗਾਈ ਸਤਿਗੁਰ ਬਾਣੀ ॥ ਨਾਨਕ ਦਾਤਿ ਕਰੀ ਪ੍ਰਭਿ ਦਾਤੈ [੮]ਜੋਤੀ ਜੋਤਿ ਸਮਾਣੀ ॥ ੧ ॥ [੯]ਮਨਮੁਖਾ ਮਨਮੁਖਿ ਮੁਏ ਮੇਰੀ ਕਰਿ ਮਾਇਆ ਰਾਮ ॥ ਖਿਨੁ ਆਵੈ ਖਿਨੁ ਜਾਵੈ ਦੁਰਗੰਧ ਮੜੈ ਚਿਤੁ ਲਾਇਆ ਰਾਮ ॥ ਲਾਇਆ ਦੁਰਗੰਧ ਮੜੈ ਚਿਤੁ ਲਾਗਾ [੧੦]ਜਿਉ ਰੰਗੁ ਕਸੁੰਭ ਦਿਖਾਇਆ ॥ ਖਿਨੁ ਪੂਰਬਿ ਖਿਨੁ ਪਛਮਿ ਛਾਏ[੧੧] ਜਿਉ ਚਕੁ ਕੁਮ੍ਹਿਆਰਿ ਭਵਾਇਆ ॥ ਦੁਖੁ ਖਾਵਹਿ [੧੨]ਦੁਖੁ ਸੰਚਹਿ ਭੋਗਹਿ ਦੁਖ ਕੀ ਬਿਰਧਿ[੧੩] ਵਧਾਈ ॥ ਨਾਨਕ ਬਿਖਮੁ[੧੪] ਸੁਹੇਲਾ ਤਰੀਐ ਜਾ ਆਵੈ ਗੁਰ ਸਰਣਾਈ ॥ ੨ ॥ [੧੫]ਮੇਰਾ ਠਾਕੁਰੋ ਠਾਕੁਰੁ ਨੀਕਾ ਅਗਮ ਅਥਾਹਾ ਰਾਮ ॥ [੧੬]ਹਰਿ ਪੂਜੀ ਹਰਿ ਪੂਜੀ ਚਾਹੀ ਮੇਰੇ ਸਤਿਗੁਰ ਸਾਹਾ ਰਾਮ ॥ ਹਰਿ ਪੂਜੀ ਚਾਹੀ [੧੭]ਨਾਮੁ ਬਿਸਾਹੀ ਗੁਣ ਗਾਵੈ ਗੁਣ ਭਾਵੈ ॥ ਨੀਦ ਭੂਖ ਸਭ [੧੮]ਪਰਹਰਿ ਤਿਆਗੀ [੧੯]ਸੁੰਨੇ ਸੁੰਨਿ ਸਮਾਵੈ ॥ [੨੦]ਵਣਜਾਰੇ ਇਕ ਭਾਤੀ ਆਵਹਿ ਲਾਹਾ ਹਰਿਨਾਮੁ ਲੈ ਜਾਹੇ ॥ ਨਾਨਕ ਮਨੁ ਤਨੁ ਅਰਪਿ ਗੁਰ ਆਗੈ [੨੧]ਜਿਸੁ ਪ੍ਰਾਪਤਿ ਸੋ ਪਾਏ ॥ ੩ ॥ [੨੨]ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ ॥ ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ ॥ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਨਿਰਮੋਲਕੁ ਰਤਨੁ ਅਪਾਰਾ ॥ ਹਰਿ ਹਰਿ ਨਾਮੁ ਅਤੋਲਕੁ ਪਾਇਆ ਤੇਰੀ ਭਗਤਿ ਭਰੇ ਭੰਡਾਰਾ ॥ ਸਮੁੰਦੁ ਵਿਰੋਲਿ[੨੩] ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ ॥ [੨੪]ਗੁਰ ਗੋਵਿੰਦੁ ਗੋੁਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ ॥ ੪ ॥ ੧ ॥ ੮ ॥

ਆਸਾ ਮਹਲਾ ੪ ॥ [੨੫]ਝਿਮਿ ਝਿਮੇ ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ ਰਾਮ ॥

੧ ਜਿਸ ਦੇ ਮਨ ਵਿਚ ਤੂੰ ਆਪਣੀ ਵਡਿਆਈ ਪਾ ਦਿੱਤੀ ਹੈ (ਭਾਵ ਮਹਿਸੂਸ ਕਰਾ ਦਿਤੀ ਹੈ);

੨ ਉਹ ਗੁਰੂ ਦੁਆਰਾ ਤੇਰੇ ਵਿਚ ਲੀਨ ਹੋ ਰਹਿੰਦਾ ਹੈ।

੩ ਗੁਰਬਾਣੀ ਦੇ ਪ੍ਰੇਮ ਦੁਆਰਾ (ਮੈਨੂੰ ਅਸਲ ਜੀਵਨ ਮਿਲਿਆ ਹੈ) । ਗੁਰਮੁਖਿ=ਗੁਰੂ ਦੇ ਮੂੰਹ ਤੋਂ ; ਗੁਰਵਾਕ । ਭਾਇ=ਭਾਉ (ਪ੍ਰੇਮ) ਦੁਆਰਾ । 'ਜੀਵਨੇ ਮੈ ਜੀਵਨੁ ਪਾਇਆ'=ਮੈਂ ਜੀਵਨ ਪਾਇਆ ਹੈ ਜੀਵਨ । ਇਥੇ (ਜਿਵੇਂ ਹੋਰਨਾਂ ਛੰਤਾਂ ਦੀ ਪਹਿਲੀ ਤੁਕ ਵਿਚ) ਇੱਕੋ ਲਫ਼ਜ਼ ਨੂੰ ਜ਼ੋਰ ਦੇਣ ਲਈ ਦੁਹਰਾਇਆ ਹੈ ।

੪ ਅਦਿੱਖ; ਨਾ ਦਿਸਣ ਵਾਲਾ ।

੫ ਜੋ ਇੰਦਰਿਆਂ ਦਾ ਵਿਸ਼ਾ ਨਹੀਂ ।

੬ ਉੱਚੀ ਤੋਂ ਉੱਚੀ ਪਦਵੀ ।

੭ ਅਨਹਦ ਧੁਨੀ ਵਾਲੇ ਵਾਜੇ ਨਿਤ ਵਜਦੇ ਹਨ, ਜਦ ਗੁਰਬਾਣੀ ਗਾਈਦੀ ਹੈ । 'ਅਨਹਦ' ਲਈ ਦੇਖੋ ਪੰਨਾ ੩੭੦, ਨੋਟ ੩੨ ।

੮ ਮੇਰੀ ਮਨੁੱਖੀ ਜੋਤ ਹਰੀ ਦੀ ਪਰਮ-ਜੋਤਿ ਵਿਚ ਮਿਲ ਗਈ ; ਰੂਹਾਨੀ ਮੇਲ ਹੋ ਗਿਆ ।

੯ ਆਪ-ਹੁਦਰੇ ਲੋਕ ਦੌਲਤ ਨੂੰ 'ਮੇਰੀ ਮੇਰੀ' ਕਹਿ ਕੇ ਨਸ਼ਟ ਹੋਏ । ਉਨ੍ਹਾਂ ਨੇ ਬਦਬੂ ਦੇ ਮਟ੍ਹੇ (ਗੰਦਗੀ ਦੇ ਢੇਰ, ਭਾਵ ਦੇਹ) ਨਾਲ ਦਿਲ ਲਾਇਆ ਹੈ ਜੋ ਪਲ ਵਿਚ ਆਉਂਦਾ ਤੇ ਪਲ ਵਿਚ ਜਾਂਦਾ ਹੈ (ਭਾਵ ਨਾਸਵੰਤ ਹੈ) ।

੧੦ ਜਿਵੇਂ ਕੁਸੁੰਭੇ ਦੇ ਫੁਲ ਦਾ ਰੰਗ ਦਿਸਦਾ ਹੈ। ਕਸੁੰਭੇ ਦਾ ਫੁਲ ਸੂਹਾ ਭੜਕੀਲੇ ਰੰਗ ਦਾ ਹੁੰਦਾ ਹੈ, ਪਰ ਧੁੱਪ ਜਾਂ ਪਾਣੀ ਨਾਲ ਛੇਤੀ ਫਿੱਕਾ ਪੈ ਜਾਂਦਾ ਹੈ । ਗੁਰਬਾਣੀ ਵਿਚ ਮਾਇਕ ਪਦਾਰਥਾਂ ਦੇ ਚਮਤਕਾਰ ਨੂੰ ਕੁਸੁੰਭੇ ਦੇ ਰੰਗ ਨਾਲ ਤਸ਼ਬੀਹ ਦਿੱਤੀ ਹੈ ।

੧੧ [ਸੂਰਜ ਦੇ ਢੋਣ ਨਾਲ ਪਰਛਾਵੇਂ ਵਾਕਰ ਛਾਉਂ ਕਰਦਾ ਹੈ] ਫਿਰ ਕੇ ਛਾਉਂਦਾ ਹੈ ; ਖਿਲਾਰ ਕਰਦਾ ਹੈ । (ਇਹ ਮਾਇਕ ਦਿਖਾਵਾ) ਝਟ ਕੁ ਚੜ੍ਹਦੇ ਵਲ ਤੇ ਝਟ ਕੁ ਲਹਿੰਦੇ ਵਲ ਖਿਲਾਰ ਕਰਦਾ ਹੈ, ਜਿਵੇਂ ਘੁਮਾਰ ਚਕ ਨੂੰ ਭੁਆਂਦਾ ਹੈ।

੧੨ ਦੁਖ ਇਕੱਠਾ ਕਰਦੇ ਹਨ ਤੇ ਦੁਖ ਝਲਦੇ ਹਨ ।

੧੩ [ਸੰ: ਵ੍ਰਿਧੀ] ਵਾਧਾ। ਦੁਖ ਦੀ ਹੀ ਤੱਰਕੀ ਕੀਤੀ।

੧੪ ਔਖਾ ; ਔਖਾ ਤਰਿਆ ਜਾਣ ਵਾਲਾ ਸੰਸਾਰ ਸਾਗਰ। ਜੇ ਗੁਰੂ ਦੀ ਸ਼ਰਨ ਵਿਚ ਆਵੀਏ ਤਾਂ ਔਖਾ ਸੰਸਾਰ ਸਾਗਰ ਭੀ ਸੌਖਾ ਤਰ ਲਈਦਾ ਹੈ।

੧੫ ਮੇਰਾ ਮਾਲਕ ਚੰਗਾ ਹੈ, ਅਤੇ ਅਪਹੁੰਚ ਹੈ ਉਚਾਈ ਵਿਚ ਤੇ ਡੂੰਘਾਈ ਵਿਚ ।

੧੬ ਮੈਂ ਹਰੀ ਨੂੰ ਪੂੰਜੀ (ਰਾਸ) ਵਜੋਂ ਮੰਗਦਾ ਹਾਂ, ਹੇ ਮੇਰੇ ਸ਼ਾਹੂਕਾਰ ਰੂਪ ਗੁਰੂ ਜੀ !

੧੭ (ਜਿਸ ਨਾਲ ਮੈਂ) ਨਾਮ ਖਰੀਦਾਂ ।

੧੮ ਪਰੇ ਹਟਾ ਕੇ ਛਡ ਦਿੱਤੀ ।

੧੯ ਤਾ ਕਿ ਪੂਰੀ ਇਕਾਗਰਤਾ ਨਾਲ ਨਿਰਗੁਣ ਰੂਪ ਬ੍ਰਹਮ ਵਿਚ ਲੀਨ ਹੋ ਜਾਵਾਂ ।

੨੦ ਸੁਦਾਗਰ ਇੱਕੋ ਤਰੀਕੇ ਦੇ ; ਭਾਵ ਜੋ ਇੱਕੋ ਵਸਤ (ਨਾਮ) ਦਾ ਸੌਦਾ ਕਰਦੇ ਹਨ।

੨੧ ਜਿਸ ਨੂੰ ਪ੍ਰਾਪਤ ਹੋਣਾ ਲਿਖਿਆ ਹੈ, ਉਸੇ ਨੂੰ ਮਿਲਦਾ ਹੈ।

੨੨ ਸਰੀਰ ਰੂਪ ਸਮੁੰਦਰ ਬਹੁਤ ਸਾਰੇ ਅਮੋਲਕ ਪਦਾਰਥਾਂ ਨਾਲ ਭਰਿਆ ਪਿਆ ਹੈ। ਇਹ ਪਦਾਰਥ ਉਨ੍ਹਾਂ ਨੂੰ ਲਭਦਾ ਹੈ ਜੋ ਗੁਰਬਾਣੀ ਵਿਚ ਪ੍ਰੀਤੀ ਲਾਉਂਦੇ ਹਨ।

੨੩ [ਵਿਰਲ=ਵਖ ਕਰਨਾ] ਫੋਲ ਕੇ, ਰਿੜਕ ਕੇ ।

੨੪ (ਜਿਹੜਾ ਗੁਰੂ ਸਰੀਰ-ਸਾਗਰ ਵਿਚੋਂ ਨਾਮ ਜਿਹਾ ਅਮੋਲਕ ਰਤਨ ਲਭਾ ਦਿੰਦਾ ਹੈ, ਉਸ ਦਾ ਧਨਵਾਦ ਕਰਦਿਆਂ ਕਹਿੰਦੇ ਹਨ ਕਿ) ਗੁਰੂ ਤੇ ਗੋਬਿੰਦ ਇਕੋ ਰੂਪ ਹਨ : ਦੋਹਾਂ ਵਿਚ ਕੋਈ ਫ਼ਰਕ ਨਹੀਂ ।

੨੫ [ਬੂੰਦਾਂ ਦੀ ਧੁਨਿ] ਮਧਮ ਮਧਮ ਅਵਾਜ਼ ਨਾਲ ।

---

* ਇਨ੍ਹਾਂ ਦੋਹਾਂ ਛੰਤਾਂ ਵਿਚ ਰਾਮ-ਨਾਮ ਦੀ ਵਡਿਆਈ ਅਤੇ ਉਸ ਦੇ ਪਾਉਣ ਦਾ ਵਸੀਲਾ ਗੁਰੂ ਦੀ ਬਾਣੀ ਦਸੀ ਹੈ । ਗੁਰੂ ਜੋ ਐਸਾ ਅਮੋਲਕ ਉਪਦੇਸ਼ ਦਿੰਦਾ ਹੈ ਗੋਬਿੰਦ ਰੂਪ ਹੈ, ਅਤੇ ਸਿੱਖ ਭੀ ਜੋ ਉਸੇ ਉਪਦੇਸ਼ ਨੂੰ ਪਰਚਾਰਦਾ ਹੈ ਗੁਰੂ ਦਾ ਰੂਪ ਹੈ ।

† ਵਾਹਿਗੁਰੂ ਦਾ ਉਹ ਰੂਪ ਜਦ ਮਹਾਂ ਪਰ੍ਲੋ ਸਮੇਂ ਹੋਰ ਕੁਝ ਨਹੀਂ ਸੀ ਤੇ ਉਹ ਆਪ ਹੀ ਆਪ ਅਫੁਰ ਤਾੜੀ ਲਾਈ ਬੈਠਾ ਸੀ । ਹੋਰ ਸਭ ਸੁੰਞ ਪਈ ਸੀ । ਨਿਰਗੁਣ ਬ੍ਰਹਮ ਲਈ ਸੁੰਨ (ਸੁੰਞ) ਸ਼ਬਦ ਵਰਤਿਆ ਹੈ ।

[1]ਗੁਰਮੁਖੇ ਗੁਰਮੁਖਿ ਨਦਰੀ ਰਾਮੁ ਪਿਆਰਾ ਰਾਮ ॥ ਰਾਮਨਾਮੁ ਪਿਆਰਾ ਜਗਤ ਨਿਸਤਾਰਾ ਰਾਮਨਾਮਿ ਵਡਿਆਈ ॥ ਕਲਿਜੁਗਿ ਰਾਮਨਾਮੁ [2]ਬੋਹਿਥਾ ਗੁਰਮੁਖਿ ਪਾਰਿ ਲਘਾਈ ॥ [3]ਹਲਤਿ ਪਲਤਿ ਰਾਮਨਾਮਿ ਸੁਹੇਲੇ ਗੁਰਮੁਖਿ ਕਰਣੀ ਸਾਰੀ ॥ ਨਾਨਕ ਦਾਤਿ ਦਇਆ ਕਰਿ ਦੇਵੈ [4]ਰਾਮਨਾਮਿ ਨਿਸਤਾਰੀ ॥ ੧ ॥ ਰਾਮੋ ਰਾਮ ਨਾਮੁ ਜਪਿਆ ਦੁਖ ਕਿਲਵਿਖ[5] ਨਾਸ ਗਵਾਇਆ ਰਾਮ ॥ ਗੁਰ ਪਰਚੈ[6] ਗੁਰ ਪਰਚੈ ਧਿਆਇਆ ਮੈ ਹਿਰਦੈ ਰਾਮੁ ਰਵਾਇਆ ਰਾਮ ॥ ਰਵਿਆ ਰਾਮੁ ਹਿਰਦੈ [7]ਪਰਮ ਗਤਿ ਪਾਈ ਜਾ ਗੁਰ ਸਰਣਾਈ ਆਏ ॥ ਲੋਭ ਵਿਕਾਰ [8]ਨਾਵ ਡੁਬਦੀ ਨਿਕਲੀ ਜਾ ਸਤਿਗੁਰਿ ਨਾਮੁ ਦਿੜਾਏ ॥ [9]ਜੀਅਦਾਨੁ ਗੁਰਿ ਪੂਰੈ ਦੀਆ ਰਾਮਨਾਮਿ ਚਿਤੁ ਲਾਏ ॥ ਆਪਿ ਕ੍ਰਿਪਾਲੁ ਕ੍ਰਿਪਾ ਕਰਿ ਦੇਵੈ ਨਾਨਕ ਗੁਰ ਸਰਣਾਏ ॥ ੨ ॥ [10]ਬਾਣੀ ਰਾਮਨਾਮ ਸੁਣੀ ਸਿਧਿ ਕਾਰਜ ਸਭਿ ਸੁਹਾਏ ਰਾਮ ॥ [11]ਰੋਮੇ ਰੋਮਿ ਰੋਮਿ ਰੋਮੇ ਮੈ ਗੁਰਮੁਖਿ ਰਾਮੁ ਧਿਆਏ ਰਾਮ ॥ ਰਾਮਨਾਮੁ ਧਿਆਏ ਪਵਿਤੁ ਹੋਇ ਆਏ ਤਿਸੁ ਰੂਪੁ ਨ ਰੇਖਿਆ[12] ਕਾਈ ॥ [13]ਰਾਮੋ ਰਾਮੁ ਰਵਿਆ ਘਟ ਅੰਤਰਿ ਸਭ ਤ੍ਰਿਸਨਾ ਭੂਖ ਗਵਾਈ ॥ ਮਨੁ ਤਨੁ ਸੀਤਲੁ[14] ਸੀਗਾਰੁ ਸਭੁ ਹੋਆ ਗੁਰਮਤਿ ਰਾਮੁ ਪ੍ਰਗਾਸਾ ॥ ਨਾਨਕ ਆਪਿ ਅਨੁਗ੍ਰਹੁ[15] ਕੀਆ [16]ਹਮ ਦਾਸਨਿ ਦਾਸਨਿ ਦਾਸਾ ॥ ੩ ॥ ਜਿਨੀ ਰਾਮੋ ਰਾਮ ਨਾਮੁ ਵਿਸਾਰਿਆ ਸੇ ਮਨਮੁਖ[17] ਮੂੜ ਅਭਾਗੀ ਰਾਮ ॥ ਤਿਨ ਅੰਤਰੇ ਮੋਹੁ ਵਿਆਪੈ [18]ਖਿਨੁ ਖਿਨੁ ਮਾਇਆ ਲਾਗੀ ਰਾਮ ॥ ਮਾਇਆ ਮਲੁ ਲਾਗੀ ਮੂੜ ਭਏ ਅਭਾਗੀ ਜਿਨ ਰਾਮਨਾਮੁ ਨਹ ਭਾਇਆ ॥ [19]ਅਨੇਕ ਕਰਮ ਕਰਹਿ ਅਭਿਮਾਨੀ ਹਰਿ ਰਾਮੋ ਨਾਮੁ ਚੋਰਾਇਆ ॥ ਮਹਾ ਬਿਖਮੁ[20] ਜਮ ਪੰਥੁ ਦੁਹੇਲਾ[21] ਕਾਲੂਖਤ[22] ਮੋਹ ਅੰਧਿਆਰਾ ॥ ਨਾਨਕ ਗੁਰਮੁਖਿ[23] ਨਾਮੁ ਧਿਆਇਆ ਤਾ ਪਾਏ ਮੋਖ ਦੁਆਰਾ ॥ ੪ ॥ ਰਾਮੋ ਰਾਮ ਨਾਮੁ ਗੁਰੂ ਰਾਮੁ ਗੁਰਮੁਖੇ[23] ਜਾਣੈ ਰਾਮ ॥ ਇਹੁ ਮਨੂਆ ਖਿਨੁ [24]ਊਭ ਪਇਆਲੀ ਭਰਮਦਾ [25]ਇਕਤੁ ਘਰਿ ਆਣੈ ਰਾਮ ॥ ਮਨੁ ਇਕਤੁ ਘਰਿ ਆਣੈ ਸਭ [26]ਗਤਿ ਮਿਤਿ ਜਾਣੈ ਹਰਿ ਰਾਮੋ ਨਾਮੁ ਰਸਾਏ[27] ॥ ਜਨ ਕੀ ਪੈਜ[28] ਰਖੈ ਰਾਮਨਾਮਾ [29]ਪ੍ਰਹਿਲਾਦ ਉਧਾਰਿ ਤਰਾਏ ॥ ਰਾਮੋ ਰਾਮੁ ਰਮੋ ਰਮੁ ਊਚਾ ਗੁਣ ਕਹਤਿਆ ਅੰਤੁ ਨ ਪਾਇਆ ॥ ਨਾਨਕ ਰਾਮਨਾਮੁ ਸੁਣਿ ਭੀਨੇ[30] ਰਾਮੈ ਨਾਮਿ ਸਮਾਇਆ ॥ ੫ ॥ ਜਿਨ ਅੰਤਰੇ ਰਾਮਨਾਮੁ ਵਸੈ ਤਿਨ ਚਿੰਤਾ ਸਭ ਗਵਾਇਆ ਰਾਮ ॥ *ਸਭਿ ਅਰਥਾ ਸਭਿ ਧਰਮ ਮਿਲੇ [31]ਮਨਿ ਚਿੰਦਿਆ ਸੋ ਫਲੁ ਪਾਇਆ ਰਾਮ ॥ ਮਨ ਚਿੰਦਿਆ ਫਲੁ ਪਾਇਆ ਰਾਮਨਾਮੁ ਧਿਆਇਆ ਰਾਮਨਾਮ ਗੁਣ ਗਾਏ ॥ [32]ਦੁਰਮਤਿ ਕਬੁਧਿ ਗਈ ਸੁਧਿ

੧ ਗੁਰੂ ਦੁਆਰਾ ਰਾਮ ਪਿਆਰਾ ਨਜ਼ਰੀ ਆਉਂਦਾ ਹੈ (ਪਿਆਰਾ ਲਗਦਾ ਹੈ)।
੨ ਜਹਾਜ਼ ਹੈ ਜੋ ਗੁਰੂ ਦੁਆਰਾ ਪਾਰ ਲੰਘਾਉਂਦਾ ਹੈ।
੩ ਇਸ ਜਹਾਨ ਵਿਚ ਅਤੇ ਅਗਲੇ ਜਹਾਨ ਵਿਚ ਰਾਮ-ਨਾਮ ਦੁਆਰਾ ਸੁਖੀਏ ਹੋ ਗਏ, ਗੁਰੂ ਦੁਆਰਾ ਏਹੋ ਕਰਨ ਯੋਗ ਕੰਮ ਸਮਝ ਕੇ।
੪ ਰਾਮ-ਨਾਮ ਦੁਆਰਾ ਉਧਾਰ ਹੁੰਦਾ ਹੈ।
੫ ਪਾਪ।
੬ [ਸੰ: ਪਰਿਚਯ=ਜਾਣ-ਪਛਾਣ, ਵਾਕਫ਼ੀ] ਮੇਲ ਨਾਲ। ਗੁਰੂ ਦੇ ਮਿਲਣ ਨਾਲ ਮੈਂ ਹਰੀ ਧਿਆਇਆ ਅਤੇ ਦਿਲ ਵਿਚ ਰਮਾਇਆ (ਵਸਾਇਆ)।
੭ ਉੱਚੀ ਤੋਂ ਉੱਚੀ ਗਤੀ।
੮ ਬੇੜੀ ਡੁਬਦੀ ਜਾਂਦੀ ਨਿਕਲ ਪਈ (ਤਰ ਪਈ, ਬਚ ਗਈ) ਜਦ ਗੁਰੂ ਨੇ ਨਾਮ ਪੱਕੀ ਤਰ੍ਹਾਂ ਸਮਝਾਇਆ।
੯ ਪੂਰੇ ਗੁਰੂ ਨੇ ਸੱਚੀ ਜ਼ਿੰਦਗੀ ਦੀ ਦਾਤ ਦਿਤੀ, ਜਦ ਅਸਾਂ ਰਾਮ-ਨਾਮ ਵਿਚ ਦਿਲ ਲਾਇਆ।
੧੦ ਜਦ ਰਾਮ-ਨਾਮ ਦੀ ਬਾਣੀ ਸੁਣੀ, ਤਾਂ ਸਾਰੇ ਕੰਮ ਰਾਸ ਹੋ ਗਏ ਤੇ ਸੋਹਣੇ ਲਗਣ ਲਗੇ।
੧੧ ਮੈਂ ਗੁਰੂ ਦੀ ਰਾਹੀਂ ਰੋਮ ਰੋਮ* ਦੁਆਰਾ ਰਾਮ ਨੂੰ ਸਿਮਰਿਆ। ਰੋਮੇ ਰੋਮਿ=ਰੋਮਿ ਰੋਮਿ=ਵਾਲ ਵਾਲ ਦੁਆਰਾ (ਨਾ ਸਿਰਫ਼ ਇਕ ਜੀਭ ਨਾਲ ਬਲਕਿ ਸਰੀਰ ਦੇ ਇਕ ਇਕ ਵਾਲ ਦੁਆਰਾ)।
੧੨ [ਸੰ: ਰੇਖਾ=ਲੀਕ] ਸਰੀਰ ਦੇ ਚਿਹਨ ਚੱਕਰ।
੧੩ ਜਦ ਰਾਮ ਹੀ ਰਾਮ ਦਿਲ ਵਿਚ ਘਰ ਕਰ ਗਿਆ, ਤਾਂ ਸਾਰੀਆਂ ਭੁੱਖਾਂ ਤੇ ਤੇਹਾਂ ਦੂਰ ਹੋ ਗਈਆਂ।
੧੪ ਠੰਢਾ।
੧੫ [ਸੰ: ਅਨੁਗ੍ਰਹ] ਮਿਹਰਬਾਨੀ।
੧੬ ਅਸੀਂ ਦਾਸਾਂ ਦੇ ਦਾਸਾਂ ਦੇ ਦਾਸ ਹੋ ਗਏ।
੧੭ ਆਪਣੀ ਮਤ ਪਿਛੇ ਚਲਣ ਵਾਲੇ, ਆਪ-ਹੁਦਰੇ।
੧੮ ਪਲ ਪਲ, ਮੁੜ ਮੁੜ।
੧੯ ਓਹ ਹੰਕਾਰੀ ਲੋਕ ਹੋਰ ਤਾਂ ਕਈ ਕਰਮ ਕਰਦੇ ਹਨ, ਪਰ ਹਰੀ-ਨਾਮ ਨੂੰ ਲੁਕਾ ਰਖਦੇ ਹਨ; ਭਾਵ ਮੂੰਹੋਂ ਨਹੀਂ ਕਢਦੇ। "ਹਰਿ-ਨਾਮੁ ਚੁਰਾਇਆ" (ਵਾਰ ਸਾਰੰਗ, ਮ: ੪, ਪੰ: ੧੨੪੪)। 'ਗੁਰ ਗੋਪਣਾ' ਭੀ ਇਸੇ ਤਰ੍ਹਾਂ ਵਰਤਿਆ ਹੈ। ਦੇਖੋ ਪੰਨਾ ੩੦੪, ਸਤਰ ਪਹਿਲੀ।
੨੦ ਔਖਾ (ਲੰਘਣ ਲਈ)।
੨੧ [ਸੰ: ਦੁਹੇਰਲਾ] ਦੁਖ ਵਾਲਾ।
੨੨ [ਸੰ: ਕਲੁੱਕਸ਼ਿਤ] ਕਾਲਖ ਸਹਿਤ, ਕਾਲਾ। ਮੋਹ ਦੇ ਕਾਲੇ ਸਿਆਹ ਹਨੇਰੇ ਵਿਚ ਹੋਣ ਦੇ ਕਾਰਣ ਉਨ੍ਹਾਂ ਲਈ ਮੌਤ ਦਾ ਰਸਤਾ ਬਹੁਤ ਔਖਾ ਕਟਣ ਵਾਲਾ ਤੇ ਦੁਖਦਾਈ ਹੋਵੇਗਾ।
੨੩ ਗੁਰੂ ਦੁਆਰੇ।
੨੪ ਉਚਾ (ਅਕਾਸ਼ ਵਲ) ਅਤੇ ਨੀਵਾਂ ਪਤਾਲ ਵਲ ਦੌੜਦਾ ਰਹਿੰਦਾ; ਇਸ ਨੂੰ ਇਕਾਗਰਤਾ ਵਿਚ ਲਿਆਵੇ।
੨੫ [ਸੰ: ਏਕਤ੍ਵ=ਏਕਤਾ] ਏਕਤਾ ਦੇ ਘਰ (ਹਾਲਤ) ਵਿਚ।
੨੬ ਗਤੀ (ਉਚੀ ਅਵਸਥਾ) ਤੇ ਮਰਯਾਦਾ।
੨੭ ਰਸ ਮਾਣਦਾ ਹੈ।
੨੮ ਇੱਜ਼ਤ।
੨੯ ਪ੍ਰਹਿਲਾਦ ਜਹੇ ਭਗਤ ਬਚਾ ਕੇ ਤਾਰ ਦਿੱਤੇ। "ਦੈਤਪੁਤ੍ਰ ਪ੍ਰਹਲਾਦ" ਇਕ ਉਘਾ ਭਗਤ ਹੋਇਆ ਹੈ।
੩੦ ਪਸੀਜੇ, ਰਾਜ਼ੀ ਹੋਏ, ਰਜੇ।
੩੧ ਜੋ ਮਨ ਵਿਚ ਚਾਹਿਆ।
੩੨ ਖੋਟੀ ਮਤ ਤੇ ਮੂਰਖਤਾ ਚਲੀ ਗਈ।

---

* ਸਾਰੇ ਅਰਥ (ਹਰ ਤਰ੍ਹਾਂ ਦੀ ਦੌਲਤ) ਅਤੇ ਸਾਰੇ ਧਰਮ (ਪੁੰਨ ਕਰਮ) ਪ੍ਰਾਪਤ ਹੋਏ। 'ਧਰਮ ਅਰਥ ਕਾਮ ਮੋਖ'—ਇਹ ਚਾਰ ਜੀਵਨ ਦੇ ਮੁਖ ਪਦਾਰਥ ਮੰਨੇ ਗਏ ਹਨ। "ਅਰਥ ਧਰਮ ਕਾਮ ਮੋਖ ਕਾ ਦਾਤਾ" (ਬਿਲਾਵਲ ਮ: ੫)। ਦੇਖੋ ਪੰਨਾ ੨੬੬, ਫੁਟ ਨੋਟ *।

ਹੋਈ ਰਾਮਨਾਮਿ ਮਨੁ ਲਾਏ ॥ ਸਫਲੁ ਜਨਮੁ ਸਰੀਰੁ ਸਭੁ ਹੋਆ ਜਿਤੁ ਰਾਮਨਾਮੁ ਪਰਗਾਸਿਆ[੧] ॥ ਨਾਨਕ ਹਰਿ ਭਜੁ ਸਦਾ ਦਿਨੁ ਰਾਤੀ ਗੁਰਮੁਖਿ[੨] ਨਿਜਘਰਿ[੩] ਵਾਸਿਆ ॥ ੬ ॥ ਜਿਨ ਸਰਧਾ ਰਾਮਨਾਮਿ ਲਗੀ ਤਿਨ੍ ਦੂਜੈ[੪] ਚਿਤੁ ਨ ਲਾਇਆ ਰਾਮ ॥ ਜੇ ਧਰਤੀ ਸਭ ਕੰਚਨੁ[੫] ਕਰਿ ਦੀਜੈ ਬਿਨੁ ਨਾਵੈ ਅਵਰੁ ਨ ਭਾਇਆ ਰਾਮ ॥ ਰਾਮਨਾਮੁ ਮਨਿ ਭਾਇਆ ਪਰਮ ਸੁਖੁ ਪਾਇਆ ਅੰਤਿ ਚਲਦਿਆ ਨਾਲਿ ਸਖਾਈ[੬] ॥ ਰਾਮਨਾਮ ਧਨੁ ਪੂੰਜੀ ਸੰਚੀ[੭] ਨਾ ਡੂਬੈ ਨਾ ਜਾਈ ॥ ਰਾਮਨਾਮੁ ਇਸੁ ਜੁਗ ਮਹਿ ਤੁਲਹਾ[੮] ਜਮਕਾਲੁ ਨੇੜਿ ਨ ਆਵੈ ॥ ਨਾਨਕ ਗੁਰਮੁਖਿ[੨] ਰਾਮੁ ਪਛਾਤਾ ਕਰਿ ਕਿਰਪਾ ਆਪਿ ਮਿਲਾਵੈ ॥ ੭ ॥ [੯]ਰਾਮੋ ਰਾਮ ਨਾਮੁ ਸਤੇ ਸਤਿ ਗੁਰਮੁਖਿ ਜਾਣਿਆ ਰਾਮ ॥ ਸੇਵਕੋ ਗੁਰ ਸੇਵਾ ਲਾਗਾ ਜਿਨਿ ਮਨੁ ਤਨੁ [੧੦]ਅਰਪਿ ਚੜਾਇਆ ਰਾਮ ॥ ਮਨੁ ਤਨੁ ਅਰਪਿਆ [੧੧]ਬਹੁਤੁ ਮਨਿ ਸਰਧਿਆ [੧੨]ਗੁਰ ਸੇਵਕ ਭਾਇ ਮਿਲਾਏ ॥ ਦੀਨਾਨਾਥੁ ਜੀਆ ਕਾ ਦਾਤਾ ਪੂਰੇ ਗੁਰ ਤੇ ਪਾਏ ॥ [੧੩]ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ ॥ ਰਾਮਨਾਮ ਮੰਤੁ ਹਿਰਦੈ ਦੇਵੈ ਨਾਨਕ [੧੪]ਮਿਲਣੁ ਸੁਭਾਏ ॥ ੮ ॥ ੨ ॥ ੯ ॥

ੴ ਸਤਿਗੁਰ ਪ੍ਰਸਾਦਿ ॥ ਆਸਾ ਛੰਤ ਮਹਲਾ ੪* ਘਰੁ ੨ ॥

ਹਰਿ ਹਰਿ ਕਰਤਾ[੧੫] ਦੂਖ ਬਿਨਾਸਨੁ [੧੬]ਪਤਿਤ ਪਾਵਨੁ ਹਰਿਨਾਮੁ ਜੀਉ ॥ ਹਰਿ ਸੇਵਾ ਭਾਈ ਪਰਮ ਗਤਿ ਪਾਈ ਹਰਿ ਊਤਮੁ ਹਰਿ ਹਰਿ ਕਾਮੁ[੧੭] ਜੀਉ ॥ ਹਰਿ ਊਤਮੁ ਕਾਮੁ ਜਪੀਐ ਹਰਿਨਾਮੁ ਹਰਿ ਜਪੀਐ ਅਸਥਿਰੁ[੧੮] ਹੋਵੈ ॥ ਜਨਮ ਮਰਣ ਦੋਵੈ ਦੁਖ ਮੇਟੇ ਸਹਜੇ[੧੯] ਹੀ ਸੁਖਿ ਸੋਵੈ ॥ ਹਰਿ ਹਰਿ ਕਿਰਪਾ ਧਾਰਹੁ ਠਾਕੁਰ[੨੦] ਹਰਿ ਜਪੀਐ ਆਤਮਰਾਮੁ[੨੧] ਜੀਉ ॥ ਹਰਿ ਹਰਿ ਕਰਤਾ ਦੂਖਬਿਨਾਸਨੁ ਪਤਿਤ ਪਾਵਨੁ ਹਰਿਨਾਮੁ ਜੀਉ ॥ ੧ ॥ ਹਰਿਨਾਮੁ ਪਦਾਰਥੁ ਕਲਜੁਗਿ ਊਤਮੁ ਹਰਿ ਜਪੀਐ [੨੨]ਸਤਿਗੁਰ ਭਾਇ ਜੀਉ ॥ ਗੁਰਮੁਖਿ[੨੩] ਹਰਿ ਪੜੀਐ ਗੁਰਮੁਖਿ ਹਰਿ ਸੁਣੀਐ ਹਰਿ ਜਪਤ ਸੁਣਤ ਦੁਖੁ ਜਾਇ ਜੀਉ ॥ ਹਰਿ ਹਰਿ ਨਾਮੁ ਜਪਿਆ ਦੁਖੁ ਬਿਨਸਿਆ ਹਰਿਨਾਮੁ ਪਰਮ ਸੁਖੁ ਪਾਇਆ ॥ ਸਤਿਗੁਰ ਗਿਆਨੁ ਬਲਿਆ ਘਟਿ[੨੪] ਚਾਨਣੁ ਅਗਿਆਨੁ ਅੰਧੇਰੁ ਗਵਾਇਆ ॥ ਹਰਿ ਹਰਿ ਨਾਮੁ [੨੫]ਤਿਨੀ ਆਰਾਧਿਆ ਜਿਨ ਮਸਤਕਿ ਧੁਰਿ ਲਿਖਿ ਪਾਇ ਜੀਉ ॥ ਹਰਿਨਾਮੁ ਪਦਾਰਥੁ ਕਲਿਜੁਗਿ ਊਤਮੁ ਹਰਿ ਜਪੀਐ ਸਤਿਗੁਰ ਭਾਇ ਜੀਉ ॥ ੨ ॥ ਹਰਿ ਹਰਿ ਮਨਿ ਭਾਇਆ ਪਰਮ ਸੁਖ ਪਾਇਆ [੨੬]ਹਰਿ ਲਾਹਾ ਪਦੁ ਨਿਰਬਾਣੁ

੧ ਪ੍ਰਕਾਸ਼ਿਆ, ਜਗਿਆ, ਚਾਨਣਾ ਦੇਣ ਲੱਗਾ।
੨ ਗੁਰੂ ਦੁਆਰਾ।
੩ ਆਪਣੇ ਅਸਲੀ ਘਰ ਵਿਚ, ਰੱਬ ਦੀ ਹਜ਼ੂਰੀ ਵਿਚ।
੪ ਹੋਰ ਕਿਸੇ ਚੀਜ਼ ਵਿਚ।
੫ ਸੋਨਾ।
੬ ਸਾਥੀ।
੭ ਇਕੱਠੀ ਕੀਤੀ।
੮ [ਵਜ਼ਨ ਬ੍ਰਾਬਰ ਰਖਣ ਵਾਲਾ] ਲਕੜ ਦੇ ਫਟਿਆਂ ਜਾਂ ਬਾਂਸ ਦੇ ਡੰਡਿਆਂ ਦਾ ਬਣਿਆ ਸਹਾਰਾ ਜਿਸ ਨਾਲ ਨਦੀ ਤੋਂ ਪਾਰ ਹੋਈਦਾ ਹੈ।
੯ ਰਾਮ-ਨਾਮ ਨੂੰ ਸਭੋ ਸਚ ਕਰਕੇ ਕਿਸੇ ਗਰਮੁਖਿ ਨੇ ਹੀ ਸਮਝਿਆ ਹੈ। ਗੁਰਮੁਖਿ=ਗੁਰੂ ਦੀ ਮੰਨ ਕੇ ਚਲਣ ਵਾਲਾ।
੧੦ ਭੇਟਾ ਕਰ ਕੇ ਚੜ੍ਹਾਵੇ ਦੇ ਤੌਰ ਤੇ ਦੇ ਦਿਤਾ ਹੈ।
੧੧ ਉਸ ਦੇ ਮਨ ਵਿਚ ਬਹੁਤ ਸ਼ਰਧਾ (ਭਰੋਸਾ) ਹੈ।
੧੨ ਗੁਰੂ ਉਸ ਦੇ ਸੇਵਕ-ਭਾਵ ਕਰਕੇ ਹਰੀ ਨਾਲ ਮਿਲਾਉਂਦਾ ਹੈ।
੧੩ ਗੁਰੂ ਸਿਖ ਹੈ ਤੇ ਸਿਖ ਗੁਰੂ ਹੈ, ਭਾਵ ਦੋਵੇਂ ਇਕ-ਮਿਕ ਹਨ; ਕਿਉਂਕਿ ਸਿਖ ਭੀ ਓਹੀ ਸਿਖਿਆ ਦੀ ਪਰਨਾਲੀ ਚਲਾਉਂਦਾ ਹੈ ਜੋ ਗੁਰੂ ਚਲਾਉਂਦਾ ਹੈ।
੧੪ ਫਿਰ ਮਿਲਣਾ ਸੁਭਾਵਕ ਹੀ ਹੋ ਜਾਂਦਾ ਹੈ। "ਸਤਿਗੁਰੁ ਮਿਲੈ ਤਾਂ ਮਿਲੈ ਸੁਭਾਇ" (ਮਲਾਰ ਮ: ੩)। ਹੋਰ ਦੇਖੋ ਪੰਨਾ ੯੮, ਨੋਟ ੩੧।
੧੫ ਕਰਤਾਰ।
੧੬ ਡਿੱਗਿਆਂ ਹੋਇਆਂ ਨੂੰ ਪਵਿੱਤਰ ਕਰਨ ਵਾਲਾ।
੧੭ ਕੰਮ। "ਉਤਮ ਊਚਾ ਸਬਦ ਕਾਮੁ" (ਬਸੰਤ ਮ: ੩)।
੧੮ ਭਟਕਣਾ ਤੋਂ ਰਹਿਤ, ਕਾਇਮ, ਅਵਿਨਾਸ਼ੀ।
੧੯ ਸੁਭਾਵਕ।
੨੦ ਹੇ ਮਾਲਕ!
੨੧ ਉਹ ਆਤਮਾ ਜੋ ਸਭ ਥਾਂ ਰਮਿਆ ਹੋਇਆ ਹੈ; ਪਰਮਾਤਮਾ।
੨੨ ਸਤਿਗੁਰੂ ਦੇ ਭਾਵ (ਆਸ਼ੇ) ਅਨੁਸਾਰ। "ਸਤਿਗੁਰ ਭਾਇ ਚਲਹੁ" (ਸੂਹੀ ਛੰਤ ਮ: ੪)।
੨੩ ਗੁਰੂ ਦੁਆਰਾ।
੨੪ ਹਿਰਦੇ ਵਿਚ।
੨੫ ਉਨ੍ਹਾਂ ਨੇ ਜਪਿਆ ਜਿਨ੍ਹਾਂ ਦੇ ਮਥੇ ਤੇ ਧੁਰ ਤੋਂ ਲਿਖ ਕੇ ਪਾ ਦਿਤਾ ਸੀ, ਭਾਵ ਜਿਨ੍ਹਾਂ ਦੇ ਭਾਗਾਂ ਵਿਚ ਖਾਸ ਰੱਬ ਦੇ ਹਜ਼ੂਰੋਂ ਇਹ ਹੁਕਮ ਲਿਖਿਆ ਸੀ।
੨੬ ਲਾਭ ਦੇ ਤੌਰ ਤੇ ਮਿਲਿਆ ਹਰੀ ਅਤੇ ਨਿਰਵਾਨ ਪਦ। ਨਿਰਬਾਣੁ ਪਦੁ=ਮੋਖ ਪਦ, ਮੁਕਤੀ।

* ਇਨ੍ਹਾਂ ਪੰਜਾਂ ਛੰਦਾਂ ਵਿਚ ਭੀ ਹਰੀ-ਨਾਮ ਦੀ ਮਹਿਮਾ ਹੈ।

ਜੀਉ ॥ ਹਰਿ ਪ੍ਰੀਤਿ ਲਗਾਈ ਹਰਿਨਾਮੁ ਸਖਾਈ[੧] [੨]ਭ੍ਰਮੁ ਚੁਕਾ ਆਵਣੁ ਜਾਣੁ
ਜੀਉ ॥ ਆਵਣ ਜਾਣਾ ਭ੍ਰਮੁ ਭਉ ਭਾਗਾ ਹਰਿ ਹਰਿ ਹਰਿ ਗੁਣ ਗਾਇਆ ॥
ਜਨਮ ਜਨਮ ਕੇ ਕਿਲਵਿਖ[੩] ਦੁਖ ਉਤਰੇ ਹਰਿ ਹਰਿ ਨਾਮਿ ਸਮਾਇਆ ॥ ਜਿਨ
ਹਰਿ ਧਿਆਇਆ ਧੁਰਿ[੪] ਭਾਗ ਲਿਖਿ ਪਾਇਆ ਤਿਨ ਸਫਲੁ ਜਨਮੁ ਪਰਵਾਣੁ
ਜੀਉ ॥ ਹਰਿ ਹਰਿ ਮਨਿ ਭਾਇਆ ਪਰਮ ਸੁਖ ਪਾਇਆ ਹਰਿ ਲਾਹਾ ਪਦੁ
ਨਿਰਬਾਣੁ ਜੀਉ ॥ ੩ ॥ [੫]ਜਿਨ੍ਹ ਹਰਿ ਮੀਠ ਲਗਾਨਾ ਤੇ ਜਨ ਪਰਧਾਨਾ[੬] ਤੇ ਊਤਮ
ਹਰਿ ਹਰਿ ਲੋਗ ਜੀਉ ॥ ਹਰਿਨਾਮੁ ਵਡਾਈ ਹਰਿਨਾਮੁ ਸਖਾਈ ਗੁਰ ਸਬਦੀ
ਹਰਿ ਰਸ ਭੋਗ ਜੀਉ ॥ ਹਰਿ ਰਸ ਭੋਗ ਮਹਾ ਨਿਰਜੋਗ[੭] ਵਡਭਾਗੀ ਹਰਿ ਰਸੁ
ਪਾਇਆ ॥ ਸੇ ਧੰਨੁ ਵਡੇ ਸਤ ਪੁਰਖਾ ਪੂਰੇ ਜਿਨ ਗੁਰਮਤਿ[੮] ਨਾਮੁ ਧਿਆਇਆ ॥
[੯]ਜਨੁ ਨਾਨਕੁ ਰੇਣੁ ਮੰਗੈ ਪਗ ਸਾਧੂ ਮਨਿ ਚੂਕਾ ਸੋਗੁ ਵਿਜੋਗੁ ਜੀਉ ॥ ਜਿਨ੍ਹ ਹਰਿ
ਮੀਠ ਲਗਾਨਾ ਤੇ ਜਨ ਪਰਧਾਨਾ ਤੇ ਊਤਮ ਹਰਿ ਹਰਿ ਲੋਗ ਜੀਉ ॥ ੪ ॥ ੩ ॥
੧੦ ॥ ਆਸਾ ਮਹਲਾ ੪ *॥ [੧੦]ਸਤ ਜੁਗਿ ਸਭੁ ਸੰਤੋਖ ਸਰੀਰਾ [੧੧]ਪਗ ਚਾਰੇ ਧਰਮੁ
ਧਿਆਨੁ ਜੀਉ ॥ ਮਨਿ ਤਨਿ ਹਰਿ ਗਾਵਹਿ ਪਰਮ ਸੁਖੁ ਪਾਵਹਿ ਹਰਿ ਹਿਰਦੈ
ਹਰਿ ਗੁਣ ਗਿਆਨੁ ਜੀਉ ॥ [੧੨]ਗੁਣ ਗਿਆਨੁ ਪਦਾਰਥੁ ਹਰਿ ਹਰਿ ਕਿਰਤਾਰਥੁ
ਸੋਭਾ ਗੁਰਮੁਖਿ ਹੋਈ ॥ ਅੰਤਰਿ ਬਾਹਰਿ ਹਰਿ ਪ੍ਰਭੁ ਏਕੋ ਦੂਜਾ ਅਵਰੁ ਨ ਕੋਈ ॥
ਹਰਿ ਹਰਿ ਲਿਵ ਲਾਈ ਹਰਿਨਾਮੁ ਸਖਾਈ ਹਰਿ ਦਰਗਹ ਪਾਵੈ ਮਾਨੁ ਜੀਉ ॥
ਸਤ ਜੁਗਿ ਸਭੁ ਸੰਤੋਖ ਸਰੀਰਾ ਪਗ ਚਾਰੇ ਧਰਮ ਧਿਆਨੁ ਜੀਉ ॥ ੧ ॥ ਤੇਤਾ
ਜੁਗੁ ਆਇਆ [੧੩]ਅੰਤਰਿ ਜੋਰੁ ਪਾਇਆ ਜਤੁ ਸੰਜਮ ਕਰਮ ਕਮਾਇ ਜੀਉ ॥ [੧੪]ਪਗੁ
ਚਉਥਾ ਖਿਸਿਆ ਤ੍ਰੈ ਪਗ ਟਿਕਿਆ ਮਨਿ ਹਿਰਦੈ ਕ੍ਰੋਧੁ ਜਲਾਇ ਜੀਉ ॥ ਮਨਿ
ਹਿਰਦੈ ਕ੍ਰੋਧੁ ਮਹਾ ਬਿਸਲੋਧੁ[੧੫] ਨਿਰਪ[੧੬] ਧਾਵਹਿ ਲੜਿ ਦੁਖੁ ਪਾਇਆ ॥ ਅੰਤਰਿ
ਮਮਤਾ[੧੭] ਰੋਗੁ ਲਗਾਨਾ ਹਉਮੈ ਅਹੰਕਾਰੁ ਵਧਾਇਆ ॥ ਹਰਿ ਹਰਿ ਕ੍ਰਿਪਾ ਧਾਰੀ
ਮੇਰੈ ਠਾਕੁਰਿ [੧੮]ਬਿਖੁ ਗੁਰਮਤਿ ਹਰਿਨਾਮਿ ਲਹਿ ਜਾਹਿ ਜੀਉ ॥ ਤੇਤਾ ਜੁਗੁ
ਆਇਆ ਅੰਤਰਿ ਜੋਰੁ ਪਾਇਆ ਜਤੁ ਸੰਜਮ ਕਰਮ ਕਮਾਇ ਜੀਉ ॥ ੨ ॥
ਜੁਗੁ ਦੁਆਪੁਰੁ ਆਇਆ [੧੯]ਭਰਮਿ ਭਰਮਾਇਆ ਹਰਿ ਗੋਪੀ ਕਾਨ੍ਹ ਉਪਾਇ
ਜੀਉ ॥ ਤਪੁ ਤਾਪਨ[੨੦] ਤਾਪਹਿ ਜਗ ਪੁੰਨ ਅਰੰਭਹਿ ਅਤਿ [੨੧]ਕਿਰਿਆ ਕਰਮ
ਕਮਾਇ ਜੀਉ ॥ ਕਿਰਿਆ ਕਰਮ ਕਮਾਇਆ ਪਗੁ ਦੁਇ ਖਿਸਕਾਇਆ ਦੁਇ
ਪਗ ਟਿਕੈ ਟਿਕਾਇ ਜੀਉ ॥ ਮਹਾ ਜੁਧ ਜੋਧ[੨੨] ਬਹੁ ਕੀਨੇ ਵਿਚਿ [੨੩]ਹਉਮੈ
ਪਚੈ ਪਚਾਇ ਜੀਉ ॥ [੨੪]ਦੀਨ ਦਇਆਲਿ ਗੁਰੁ ਸਾਧੁ ਮਿਲਾਇਆ ਮਿਲਿ

੧ ਸਹਾਈ ।

੨ ਭ੍ਰਮਣ (ਭੌਣਾ, ਭਟਕਣਾ) ਅਤੇ ਜਮਣਾ ਮਰਨਾ ਮੁਕ ਗਿਆ ।

੩ ਪਾਪ ।

੪ ਧੁਰੋਂ, ਹਰੀ ਦੇ ਹਜ਼ੂਰੋਂ ।

੫ ਜਿਨ੍ਹਾਂ ਨੂੰ ਹਰੀ ਮਿਠਾ (ਪਿਆਰਾ) ਲੱਗਾ ।

੬ ਪ੍ਰਧਾਨ, ਮੁਖੀਏ, ਹੋਰਨਾਂ ਉਤੇ ਅਸਰ ਪਾਉਣ ਵਾਲੀ ਜ਼ਿੰਦਗੀ ਵਾਲੇ ।

੭ ਨਿਰਯੋਗ, ਕਿਸੇ ਨਾਲ ਨਾ ਜੁੜਨ ਵਾਲੇ, ਨਿਰਲੇਪ । ਹਰਿ-ਰਸ ਭੋਗਦੇ ਹਨ, ਪਰ ਅਤੀ ਨਿਰਲੇਪ ਰਹਿੰਦੇ ਹਨ ।

੮ ਗੁਰੂ ਦੀ ਸਿਖਿਆ ਅਨੁਸਾਰ ।

੯ ਦਾਸ ਨਾਨਕ ਗੁਰੂ ਦੇ ਚਰਨਾਂ ਦੀ ਧੂੜ ਮੰਗਦਾ ਹੈ ।

੧੦ ਸਤਜੁਗ ਵਿਚ ਸਾਰੇ ਲੋਕ ਸੰਤੋਖੀ ਸਨ । (ਜਿਵੇਂ ਭਾ: ਗੁਰਦਾਸ ਜੀ ਕਹਿੰਦੇ ਹਨ (ਵਾਰ ੧.੫) ਕਿ ਲੋਕ 'ਮੋਹ ਮਾਇਆ ਤੇ ਬੇਮੁਹਤਾਜੇ' ਸਨ ਅਤੇ ਸਾਗ ਦੀ ਪਿੰਨੀ ਨਾਲ ਵਕਤ ਟਪਾਉਂਦੇ ਅਤੇ ਲੰਮੀਆਂ ਉਮਰਾਂ ਹੁੰਦਿਆਂ ਵੀ ਵਡੇ ਵਡੇ ਕੋਠੇ ਮੰਡਪ ਨਹੀਂ ਉਸਾਰਦੇ ਸਨ ।) 'ਸਤਜੁਗਿ ਸਤੁ ਸੰਤੋਖੁ ਸਰੀਰਾ' (ਮਾਰੂ ਮ: ੧) ।

੧੧ ਚਹੁਵਾਂ ਪੈਰਾਂ ਵਾਲਾ ਧਰਮ ਸੀ ਅਤੇ ਧਿਆਨ ਸੀ । ਭਾਵ ਧਰਮ (ਦਾ ਧੌਲ) ਚਾਰੇ ਪੈਰ ਲਈ ਖੜੋਤਾ ਸੀ (ਧਰਮ ਪੂਰੇ ਅੰਗਾਂ ਨਾਲ ਵਰਤਮਾਨ ਸੀ) ; ਲੋਕਾਂ ਵਿਚ ਧਿਆਨ ਦਾ ਗੁਣ ਹੈ ਸੀ ।

੧੨ ਹਰੀ ਦੇ ਗੁਣਾਂ ਦਾ ਗਿਆਨ ਉਨ੍ਹਾਂ ਲਈ ਧਨ ਸੀ ; 'ਹਰਿ ਹਰਿ' ਕਰਨਾ ਉਨ੍ਹਾਂ ਲਈ ਮਨੋਰਥ-ਸਿਧੀ ਸੀ ; ਗੁਰਮੁਖਿ ਹੋਣਾ ਉਨ੍ਹਾਂ ਲਈ ਸੋਭਾ ਸੀ ।

੧੩ ਲੋਕਾਂ ਅੰਦਰ ਬਾਹੂ-ਬਲ ਨੇ ਜ਼ੋਰ ਕੀਤਾ, ਅਤੇ ਓਹ (ਇਸ ਗੁਣ ਦੀ ਪੁਸ਼ਟੀ ਲਈ) ਵੀਰਜ-ਰਖਿਆ, ਤਰ੍ਹਾਂ ਤਰ੍ਹਾਂ ਦੇ ਪ੍ਰਹੇਜ਼ ਅਤੇ (ਯੱਗ ਆਦਿ) ਕਰਮ ਕਰਨ ਲਗੇ । ਦੇਖੋ 'ਤੇਤਾ ਜਗੀ' (ਰਵਿਦਾਸ ਗੋਂਡੀ) । 'ਤ੍ਰੇਤੈ ਕਰਮਾ ਬਾਂਧਤੇ' (ਭਾ: ਗੁਰਦਾਸ, ਵਾਰ ੧.੧੫) ।

੧੪ ਇਕ ਪੈਰ (ਚੌਥਾ) ਖਿਸਕ ਗਿਆ, ਦੂਰ ਹੋ ਗਿਆ ; ਚੌਥਾ ਹਿਸਾ ਧਰਮ ਦਾ ਨਿਘਰ ਗਿਆ । 'ਤ੍ਰੇਤੈ ਧਰਮ-ਕਲਾ ਇਕ ਚੂਕੀ । ਤੀਨਿ ਚਰਣ ਇਕ ਦੁਬਿਧਾ ਸੂਕੀ' (ਮਾਰੂ ਸੋਲਹੇ ਮ: ੧) ।

੧੫ ਵਿਹੁ ਦਾ ਮਾਦਾ । ਲੋਕਾਂ ਦੇ ਦਿਲਾਂ ਵਿਚ ਕ੍ਰੋਧ, ਇਕ ਅਤੀ ਜ਼ਹਿਰੀਲੇ ਮਾਦੇ ਵਾਕਰ ਸੀ ।

੧੬ [ਸੰ: ਨ੍ਰਿਪ, ਨਰ-ਪਤੀ] ਰਾਜੇ । ਤ੍ਰੇਤੇ ਵਿਚ 'ਜ਼ੋਰ' ਦਾ ਪਹਿਰਾ ਜੋ ਸੀ, ਇਸ ਲਈ ਛੱਤਰੀ ਰਾਜੇ (ਰਾਮ ਚੰਦਰ ਵਰਗੇ) ਬਹੁਤ ਸਨ, ਜੋ ਕ੍ਰੋਧ ਕਰ ਕੇ ਇਧਰ ਉਧਰ ਭਜੀ ਫਿਰਦੇ ਸਨ, ਅਤੇ ਲੜ ਲੜ ਕੇ ਦੁਖ ਪਾਉਂਦੇ ਸਨ । 'ਤ੍ਰੇਤੈ ਛੱਤ੍ਰੀ ਰੂਪ ਧਰਿ ਸੂਰਜ-ਬੰਸੀ ਬਡ ਅਵਤਾਰਾ' (ਭਾ: ਗੁਰਦਾਸ, ਵਾਰ, ੧.੬) ।

੧੭ ਮੈਂ ਮੇਰੀ ਦਾ ਭਾਵ ।

੧੮ ਉਤੇ ਦਸੀ ਜ਼ਹਿਰ ਗੁਰੂ ਰਾਹੀਂ ਪ੍ਰਾਪਤ ਕੀਤੇ ਨਾਮ ਦੁਆਰਾ ਉਤਰ ਜਾਂਦੀ ਹੈ ।

੧੯ ਵਹਿਮ ਵਿਚ ਟਕਰਾਂ ਮਰਵਾਈਆਂ ਅਤੇ ਹਰੀ ਨੇ ਕ੍ਰਿਸ਼ਨ ਤੇ ਗੋਪੀਆਂ ਪੈਦਾ ਕੀਤੀਆਂ । 'ਦੁਆਪਰਿ ਦੂਜੈ ਦੁਬਿਧਾ ਹੋਇ । ਭਰਮਿ ਭੁਲਾਨੇ ਜਾਣਹਿ ਦੋਇ" (ਰਾਮਕਲੀ ਮ: ੩) । ਇਸ ਵਹਿਮ ਦੀ ਇਕ ਸ਼ਕਲ ਕ੍ਰਿਸ਼ਨ ਆਦਿ ਦੀ ਅਵਤਾਰ-ਪੂਜਾ ਸੀ ।

੨੦ ਤਪਾਉਣਾ । ਤਪ-ਤਾਪਣਾ ਤਪਣ ਲਗੇ, ਤਪ ਕਰਨ ਲਗੇ ।

੨੧ ਕਰਮ ਕਾਂਡ : ਸ਼ਾਸਤਰਾਂ ਦੇ ਦਸੇ ਹੋਏ ਖ਼ਾਸ ਖ਼ਾਸ ਪੁੰਨ ਕਰਮ ।

੨੨ ਜੋਧੇ ।

੨੩ (ਇਹ ਜੋਧੇ) ਹੰਕਾਰ ਵਿਚ ਗਲਦੇ ਸੜਦੇ ਰਹੇ ।

੨੪ ਗਰੀਬਾਂ ਉਤੇ ਕਿਰਪਾ ਕਰਨ ਵਾਲੇ ਹਰੀ ਨੇ ਕਮਾਈ ਵਾਲਾ ਗੁਰੂ ਮਿਲਾਇਆ, ਜਿਸ ਨੂੰ ਮਿਲ ਕੇ ਭਰਮ ਦੀ ਮੈਲ ਲਹਿ ਜਾਂਦੀ ਹੈ ।

---

* ਇਸ ਛੰਤ ਵਿਚ ਚਾਰ ਜੁਗ ਲੈ ਕੇ ਹਰ ਇਕ ਦਾ ਆਪੋ ਆਪਣਾ ਵਖਰਾ ਪ੍ਰਭਾਵ ਦਸਿਆ ਹੈ । ਅੰਤ ਕਲਿਜੁਗ ਦੀ ਖਾਸ ਖ਼ੂਬੀ ਇਹ ਦਸੀ ਹੈ ਕਿ ਇਹ ਹਰਿ-ਕੀਰਤਿ ਦੀ ਰੁਤਿ ਹੈ, ਇਸ ਵਿਚ ਪੂਰੇ ਗੁਰੂ ਨੇ ਨਾਮ ਜਪਣ ਦਾ ਗੁਣ ਪ੍ਰਗਟ ਕੀਤਾ ਹੈ । "ਕਲਿਜੁਗਿ ਨਾਵੈ ਕੀ ਵਡਿਆਈ" (ਭਾਈ ਗੁਰਦਾਸ, ਵਾਰ ੧.੧੬) । "ਕਲਿ ਕੇਵਲ ਨਾਮ ਅਧਾਰ" (ਰਵਿਦਾਸ ਗੋਂਡੀ) । ਦੇਖੋ ਮਾਰੂ ਸੋਲਹੇ ਮ: ੧, ਪੰ: ੧੦੨੩-੨੪ ; ਅਤੇ ਰਾਮਕਲੀ ਮ: ੩, ਘਰੁ ੧, ਪੰ: ੯੯੦ ।

ਸਤਿਗੁਰ ਮਲੁ ਲਹਿ ਜਾਇ ਜੀਉ॥ ਜੁਗੁ ਦੁਆਪੁਰੁ ਆਇਆ ਭਰਮਿ ਭਰਮਾਇਆ ਹਰਿ ਗੋਪੀ ਕਾਨ੍ਹੁ ਉਪਾਇ ਜੀਉ ॥ ੩ ॥ ਕਲਿਜੁਗੁ ਹਰਿ ਕੀਆ [੧]ਪਗ ਤ੍ਰੈ ਖਿਸਕੀਆ ਪਗੁ ਚਉਥਾ ਟਿਕੈ ਟਿਕਾਇ ਜੀਉ ॥ ਗੁਰ ਸਬਦੁ ਕਮਾਇਆ [੨]ਅਉਖਧੁ ਹਰਿ ਪਾਇਆ ਹਰਿ ਕੀਰਤਿ ਹਰਿ ਸਾਂਤਿ ਪਾਇ ਜੀਉ ॥ ਹਰਿ ਕੀਰਤਿ ਰੁਤਿ ਆਈ [੩]ਹਰਿਨਾਮੁ ਵਡਾਈ ਹਰਿ ਹਰਿ ਨਾਮੁ ਖੇਤੁ ਜਮਾਇਆ॥ [੪]ਕਲਿਜੁਗਿ ਬੀਜੁ ਬੀਜੈ ਬਿਨੁ ਨਾਵੈ ਸਭੁ ਲਾਹਾ ਮੂਲੁ ਗਵਾਇਆ ॥ [੫]ਜਨ ਨਾਨਕਿ ਗੁਰੁ ਪੂਰਾ ਪਾਇਆ ਮਨਿ ਹਿਰਦੈ ਨਾਮੁ ਲਖਾਇ ਜੀਉ॥ ਕਲ ਜੁਗੁ ਹਰਿ ਕੀਆ ਪਗ ਤ੍ਰੈ ਖਿਸਕੀਆ ਪਗੁ ਚਉਥਾ ਟਿਕੈ ਟਿਕਾਇ ਜੀਉ ॥ ੪ ॥ ੪ ॥ ੧੧ ॥ ਆਸਾ ਮਹਲਾ ੪ ॥ ਹਰਿ ਕੀਰਤਿ ਮਨਿ ਭਾਈ [੬]ਪਰਮ ਗਤਿ ਪਾਈ ਹਰਿ ਮਨਿ ਤਨਿ ਮੀਠ ਲਗਾਨ ਜੀਉ॥ ਹਰਿ ਹਰਿ ਰਸੁ ਪਾਇਆ ਗੁਰਮਤਿ[੭] ਹਰਿ ਧਿਆਇਆ [੮]ਧੁਰਿ ਮਸਤਕਿ ਭਾਗ ਪੁਰਾਨ ਜੀਉ॥ ਧੁਰਿ ਮਸਤਕਿ ਭਾਗੁ [੯]ਹਰਿਨਾਮਿ ਸੁਹਾਗੁ ਹਰਿਨਾਮੈ ਹਰਿ ਗੁਣ ਗਾਇਆ ॥ *ਮਸਤਕਿ ਮਣੀ ਪ੍ਰੀਤਿ ਬਹੁ ਪ੍ਰਗਟੀ ਹਰਿਨਾਮੈ ਹਰਿ ਸੋਹਾਇਆ ॥ [੧੦]ਜੋਤੀ ਜੋਤਿ ਮਿਲੀ ਪ੍ਰਭੁ ਪਾਇਆ ਮਿਲਿ ਸਤਿਗੁਰ ਮਨੂਆ ਮਾਨ[੧੧] ਜੀਉ ॥ ਹਰਿ ਕੀਰਤਿ ਮਨਿ ਭਾਈ ਪਰਮ ਗਤਿ ਪਾਈ ਹਰਿ ਮਨਿ ਤਨਿ ਮੀਠ ਲਗਾਨ ਜੀਉ॥ ੧ ॥ ਹਰਿ ਹਰਿ ਜਸੁ ਗਾਇਆ [੬]ਪਰਮ ਪਦੁ ਪਾਇਆ ਤੇ ਊਤਮ ਜਨ ਪਰਧਾਨ ਜੀਉ ॥ ਤਿਨ੍ਹ ਹਮ ਚਰਣ ਸਰੇਵਹ[੧੨] [੧੩]ਖਿਨੁ ਖਿਨੁ ਪਗ ਧੋਵਹ ਜਿਨ ਹਰਿ ਮੀਠ ਲਗਾਨ ਜੀਉ॥ ਹਰਿ ਮੀਠਾ ਲਾਇਆ ਪਰਮ ਸੁਖ ਪਾਇਆ [੧੪]ਮੁਖਿ ਭਾਗਾ ਰਤੀ ਚਾਰੇ ॥ ਗੁਰਮਤਿ ਹਰਿ ਗਾਇਆ ਹਰਿ ਹਾਰੁ ਉਰਿ[੧੫] ਪਾਇਆ [੧੬]ਹਰਿਨਾਮਾ ਕੰਠਿ ਧਾਰੇ ॥ [੧੭]ਸਭ ਏਕ ਦ੍ਰਿਸਟਿ ਸਮਤੁ ਕਰਿ ਦੇਖੈ ਸਭੁ ਆਤਮਰਾਮੁ ਪਛਾਨ ਜੀਉ ॥ ਹਰਿ ਹਰਿ ਜਸੁ ਗਾਇਆ ਪਰਮ ਪਦੁ ਪਾਇਆ ਤੇ ਊਤਮ ਜਨ ਪਰਧਾਨ ਜੀਉ ॥ ੨ ॥ ਸਤਸੰਗਤਿ ਮਨਿ ਭਾਈ [੧੮]ਹਰਿ ਰਸਨ ਰਸਾਈ ਵਿਚਿ ਸੰਗਤਿ ਹਰਿ ਰਸੁ ਹੋਇ ਜੀਉ ॥ ਹਰਿ ਹਰਿ ਆਰਾਧਿਆ [੧੯]ਗੁਰ ਸਬਦਿ ਵਿਗਾਸਿਆ ਬੀਜਾ ਅਵਰੁ ਨ ਕੋਇ ਜੀਉ ॥ ਅਵਰੁ ਨ ਕੋਇ ਹਰਿ ਅੰਮ੍ਰਿਤੁ ਸੋਇ ਜਿਨਿ ਪੀਆ ਸੋ ਬਿਧਿ[੨੦] ਜਾਣੈ॥ ਧਨੁ ਧੰਨੁ ਗੁਰੂ ਪੂਰਾ ਪ੍ਰਭੁ ਪਾਇਆ ਲਗਿ ਸੰਗਤਿ ਨਾਮੁ ਪਛਾਣੈ ॥ ਨਾਮੋ ਸੇਵਿ ਨਾਮੋ ਆਰਾਧੈ ਬਿਨੁ ਨਾਮੈ ਅਵਰੁ ਨ ਕੋਇ ਜੀਉ॥ ਸਤਸੰਗਤਿ ਮਨਿ ਭਾਈ ਹਰਿ ਰਸਨ ਰਸਾਈ ਵਿਚਿ ਸੰਗਤਿ ਹਰਿ ਰਸੁ ਹੋਇ ਜੀਉ ॥ ੩ ॥ ਹਰਿ ਦਇਆ ਪ੍ਰਭ ਧਾਰਹੁ ਪਾਖਣ[੨੧] ਹਮ ਤਾਰਹੁ [੨੨]ਕਢਿ ਲੇਵਹੁ ਸਬਦਿ ਸੁਭਾਇ ਜੀਉ॥ ਮੋਹ ਚੀਕੜਿ ਫਾਥੇ ਨਿਘਰਤ[੨੩]

੧ ਤਿੰਨ ਪੈਰ ਖਿਸਕ ਗਏ ਡਿਗ ਪਏ ; ਕੇਵਲ ਇਕੋ ਪੈਰ ਕਾਇਮ ਰਿਹਾ ।
੨ (ਜਿਸ ਤੋਂ) ਹਰੀ-ਨਾਮ ਦੀ ਦਵਾਈ ਲਭੀ, ਅਤੇ ਹਰੀ ਦੀ ਸਿਫ਼ਤ-ਸਲਾਹ ਤੇ ਇਲਾਹੀ ਠੰਢਕ ਮਿਲੀ ।
੩ ਹਰਿ-ਨਾਮ ਨੂੰ ਵਡਿਆਈ ਮਿਲੀ ; ਨਾਮ ਹੀ ਸਭ ਤੋਂ ਉਤਮ ਕਰਮ ਗਿਣਿਆ ਜਾਣ ਲਗਾ ।
੪ ਜਿਹੜਾ ਆਦਮੀ ਕਲਿਜੁਗ ਵਿਚ ਨਾਮ ਤੋਂ ਬਿਨਾਂ ਕੋਈ ਹੋਰ ਬੀਂ ਬੀਜੇ, ਉਹ ਸਾਰਾ ਲਾਭ (ਫਲ) ਬਲਕਿ ਅਸਲ ਭੀ ਗੁਆ ਲੈਂਦਾ ਹੈ । "ਅਬ ਕਲੂ ਆਇਓ ਰੇ । ਇਕੁ ਨਾਮੁ ਬੋਵਹੁ ਬੋਵਹੁ । ਅਨ ਰੂਤਿ ਨਾਹੀ ਨਾਹੀ" (ਬਸੰਤੁ ਮ: ੫) ।
੫ ਦਾਸ-ਨਾਨਕ ਨੇ ਪੂਰਾ ਗੁਰੂ ਪ੍ਰਾਪਤ ਕੀਤਾ ਜਿਸ ਨੇ ਦਿਲ ਵਿਚੋਂ ਹੀ ਨਾਮ ਦਿਖਾਲ ਦਿਤਾ ।
੬ ਉੱਚੀ ਤੋਂ ਉਚੀ ਗਤੀ ।
੭ ਗੁਰੂ ਦੀ ਸਿਖਿਆ ਅਨੁਸਾਰ ।
੮ ਤੇੜੋਂ ਮਥੇ ਉਤੇ ਲਿਖੇ ਲੇਖ ਪੂਰੇ ਹੋਏ ; ਭਾਵ ਹਰੀ ਦੇ ਹਜ਼ੂਰੋਂ ਭਾਗਾਂ ਵਿਚ ਲਿਖਿਆ ਹੁਕਮ ਪੂਰਾ ਹੋਇਆ ।
੯ ਹਰੀ-ਨਾਮ ਦੁਆਰਾ ਮੇਰਾ ਸੁਹਾਗ ਬਣਿਆ, ਭਾਵ ਪਤੀ ਵਾਲੀ ਹੋਈ, ਪਤੀ ਮਿਲਿਆ ।
੧੦ ਮੇਰੀ ਆਤਮਕ ਜੋਤਿ ਵਾਹਿਗੁਰੂ ਦੀ ਪਰਮਾਤਮ ਜੋਤਿ ਵਿਚ ਰਲ ਗਈ ।
੧੧ ਮੰਨ ਗਿਆ, ਨਿਸ਼ਾ ਹੋ ਗਈ ।
੧੨ ਸੇਵੀਏ ।
੧੩ ਪਲ ਪਲ (ਘੜੀ ਘੜੀ) ਪੈਰ ਧੋਵੀਏ ।
੧੪ ਮੂੰਹ ਅਤੇ ਭਾਗਾਂ ਕਰਕੇ ਲਾਲ ਸੁੰਦਰ ਹੋ ਗਈ ; ਮੂੰਹ ਭੀ ਲਾਲ ਸੋਹਣਾ ਤੇ ਭਾਗ ਭੀ ਸੋਹਣੇ ਹੋ ਗਏ । ਚਾਰੇ=ਚਾਰਿ=ਸੋਹਣੀ । "ਜਿਤੁ ਮੁਖਿ ਸਦਾ ਸਾਲਾਹੀਐ ਭਾਗਾ ਰਤੀ ਚਾਰਿ" (ਵਾਰ ਆਸਾ) ।
੧੫ ਗਲੇ ਵਿਚ, ਹਿਰਦੇ ਵਿਚ ।
੧੬ ਹਰੀ-ਨਾਮ ਨੂੰ ਗਲੇ ਵਿਚ ਟਿਕਾ ਕੇ ।
੧੭ ਸਭਨਾਂ ਨੂੰ ਇਕੋ ਨਜ਼ਰ ਨਾਲ ਇਕੋ ਜਿਹਾ ਕਰਕੇ ਦੇਖੋ, ਅਤੇ ਸਭ ਨੂੰ ਪਸਰੇ ਹੋਏ ਪ੍ਰਮਾਤਮਾ ਦਾ ਰੂਪ ਪਛਾਣੋ ।
੧੮ ਜੋ ਹਰੀ ਦੇ ਰਸ ਨਾਲ ਰਸੀ ਹੋਈ ਹੈ ।
੧੯ ਗੁਰ-ਸ਼ਬਦ ਦੁਆਰਾ ਚਾਨਣਾ ਹੋਇਆ ।
੨੦ ਤ੍ਰੀਕਾ, ਰਸ ਮਾਨਣ ਦਾ ਤ੍ਰੀਕਾ ।
੨੧ [ਪਾਖਾਣ] ਪੱਥਰ ।
੨੨ ਆਪਣੇ ਸ਼ਬਦ ਦੁਆਰਾ ਸੁਭਾਵਕ ਹੀ (ਸਹਜੇ ਹੀ) ਕਢ ਲਵੇ (ਸਾਡੇ ਜਹੇ ਡੁਬਦੇ ਪਥਰਾਂ ਨੂੰ ਮੋਹ ਦੇ ਚਿਕੜ ਵਿਚੋਂ) ।
੨੩ ਨਿਘਰਦੇ ਜਾਂਦਿਆਂ ਨੂੰ, ਡੁਬਦੇ ਜਾਂਦਿਆਂ ਨੂੰ ।

* (ਸੁਹਾਗਣ ਇਸਤਰੀ ਦੇ ਰੂਪ ਵਿਚ ਜੋ ਤਬਦੀਲੀ ਆਈ ਉਸ ਦਾ ਜ਼ਿਕਰ ਹੈ ।) ਮਥੇ ਉਤੇ ਪ੍ਰੀਤ-ਮਣੀ ਖ਼ੂਬ ਚਮਕੀ, ਅਤੇ ਹਰਿ-ਹਰਿ ਨਾਮ (ਦੇ ਗਹਿਣੇ) ਦੁਆਰਾ ਮਥਾ ਸੋਹਣਾ ਲਗਣ ਲਗਾ ।

ਹਮ ਜਾਤੇ ਹਰਿ ਬਾਂਹ ਪ੍ਰਭੁ ਪਕਰਾਇ ਜੀਉ ॥ ਪ੍ਰਭਿ ਬਾਂਹ ਪਕਰਾਈ ਊਤਮ ਮਤਿ ਪਾਈ ਗੁਰ ਚਰਣੀ ਜਨੁ ਲਾਗਾ ॥ ਹਰਿ ਹਰਿ ਨਾਮੁ ਜਪਿਆ ਆਰਾਧਿਆ [੧]ਮੁਖਿ ਮਸਤਕਿ ਭਾਗੁ ਸਭਾਗਾ ॥ ਜਨ ਨਾਨਕ ਹਰਿ ਕਿਰਪਾ ਧਾਰੀ ਮਨਿ ਹਰਿ ਹਰਿ ਮੀਠਾ ਲਾਇ ਜੀਉ ॥ ਹਰਿ ਦਇਆ ਪ੍ਰਭ ਧਾਰਹੁ ਪਾਖਣ[੨] ਹਮ ਤਾਰਹੁ ਕਢਿ ਲੇਵਹੁ ਸਬਦਿ ਸੁਭਾਇ[੩] ਜੀਉ ॥ ੪ ॥ ੫ ॥ ੧੨ ॥ ਆਸਾ ਮਹਲਾ ੪ ॥ *ਮਨਿ ਨਾਮੁ ਜਪਾਨਾ ਹਰਿ ਹਰਿ ਮਨਿ ਭਾਨਾ [੪]ਹਰਿ ਭਗਤ ਜਨਾ ਮਨਿ ਚਾਉ ਜੀਉ ॥ ਜੋ ਜਨ [੫]ਮਰਿ ਜੀਵੇ ਤਿਨ ਅੰਮ੍ਰਿਤੁ ਪੀਵੇ [੬]ਮਨਿ ਲਾਗਾ ਗੁਰਮਤਿ ਭਾਉ ਜੀਉ ॥ ਮਨਿ ਹਰਿ ਹਰਿ ਭਾਉ [੭]ਗੁਰੁ ਕਰੇ ਪਸਾਉ [੮]ਜੀਵਨ ਮੁਕਤੁ ਸੁਖੁ ਹੋਈ ॥ ਜੀਵਣਿ ਮਰਣਿ ਹਰਿਨਾਮਿ ਸੁਹੇਲੇ[੯] ਮਨਿ ਹਰਿ ਹਰਿ ਹਿਰਦੈ ਸੋਈ ॥ ਮਨਿ ਹਰਿ ਹਰਿ ਵਸਿਆ [੧੦]ਗੁਰਮਤਿ ਹਰਿ ਰਸਿਆ [੧੧]ਹਰਿ ਹਰਿ ਰਸ ਗਟਾਕ ਪੀਆਉ ਜੀਉ ॥ ਮਨਿ ਨਾਮੁ ਜਪਾਨਾ ਹਰਿ ਹਰਿ ਮਨਿ ਭਾਨਾ ਹਰਿ ਭਗਤ ਜਨਾ ਮਨਿ ਚਾਉ ਜੀਉ ॥ ੧ ॥ [੧੨]ਜਗਿ ਮਰਣੁ ਨ ਭਾਇਆ ਨਿਤ ਆਪੁ ਲੁਕਾਇਆ ਮਤ ਜਮੁ ਪਕਰੈ ਲੈ ਜਾਇ ਜੀਉ ॥ ਹਰਿ ਅੰਤਰਿ ਬਾਹਰਿ ਹਰਿਪ੍ਰਭੁ ਏਕੋ [੧੩]ਇਹੁ ਜੀਅੜਾ ਰਖਿਆ ਨ ਜਾਇ ਜੀਉ ॥ ਕਿਉ ਜੀਉ ਰਖੀਜੈ ਹਰਿ ਵਸਤੁ ਲੋੜੀਜੈ ਜਿਸ ਕੀ ਵਸਤੁ ਸੋ ਲੈ ਜਾਇ ਜੀਉ ॥ ਮਨਮੁਖ [੧੪]ਕਰਣ ਪਲਾਵ ਕਰਿ ਭਰਮੇ ਸਭ ਅਉਖਧ ਦਾਰੂ ਲਾਇ ਜੀਉ ॥ ਜਿਸ ਕੀ ਵਸਤੁ ਪ੍ਰਭੁ ਲਏ ਸੁਆਮੀ ਜਨ ਉਬਰੇ[੧੫] ਸਬਦੁ ਕਮਾਇ ਜੀਉ ॥ ਜਗਿ ਮਰਣੁ ਨ ਭਾਇਆ ਨਿਤ ਆਪੁ ਲੁਕਾਇਆ ਮਤ ਜਮੁ ਪਕਰੈ ਲੈ ਜਾਇ ਜੀਉ ॥ ੨ ॥ [੧੬]ਧੁਰਿ ਮਰਣੁ ਲਿਖਾਇਆ ਗੁਰਮੁਖਿ ਸੋਹਾਇਆ [੧੭]ਜਨ ਉਬਰੇ ਹਰਿ ਹਰਿ ਧਿਆਨਿ ਜੀਉ ॥ ਹਰਿ ਸੋਭਾ ਪਾਈ ਹਰਿਨਾਮਿ ਵਡਿਆਈ [੧੮]ਹਰਿ ਦਰਗਹ ਪੈਧੇ ਜਾਨਿ ਜੀਉ ॥ ਹਰਿ ਦਰਗਹ ਪੈਧੇ ਹਰਿਨਾਮੈ ਸੀਧੇ[੧੯] ਹਰਿਨਾਮੈ ਤੇ ਸੁਖੁ ਪਾਇਆ ॥ ਜਨਮ ਮਰਣ ਦੋਵੈ ਦੁਖ ਮੇਟੇ ਹਰਿਰਾਮੈ ਨਾਮਿ ਸਮਾਇਆ ॥ ਹਰਿਜਨ ਪ੍ਰਭੁ ਰਲਿ ਏਕੋ ਹੋਏ ਹਰਿਜਨ ਪ੍ਰਭੁ [੨੦]ਏਕ ਸਮਾਨਿ ਜੀਉ ॥ ਧੁਰਿ ਮਰਣੁ ਲਿਖਾਇਆ ਗੁਰਮੁਖਿ ਸੋਹਾਇਆ ਜਨ ਉਬਰੇ ਹਰਿ ਹਰਿ ਧਿਆਨਿ ਜੀਉ ॥ ੩ ॥ [੨੧]ਜਗੁ ਉਪਜੈ ਬਿਨਸੈ ਬਿਨਸਿ ਬਿਨਾਸੈ ਲਗਿ ਗੁਰਮੁਖਿ ਅਸਥਿਰੁ ਹੋਇ ਜੀਉ ॥ [੨੨]ਗੁਰੁ ਮੰਤ੍ਰੁ ਦ੍ਰਿੜਾਏ ਹਰਿ ਰਸਕਿ ਰਸਾਏ ਹਰਿ ਅੰਮ੍ਰਿਤੁ ਹਰਿ ਮੁਖਿ ਚੋਇ ਜੀਉ ॥ ਹਰਿ ਅੰਮ੍ਰਿਤ ਰਸੁ ਪਾਇਆ ਮੁਆ ਜੀਵਾਇਆ ਫਿਰਿ ਬਾਹੁੜਿ[੨੩] ਮਰਣੁ ਨ ਹੋਈ ॥ ਹਰਿ ਹਰਿ ਨਾਮੁ ਅਮਰ ਪਦੁ ਪਾਇਆ ਹਰਿਨਾਮਿ ਸਮਾਵੈ ਸੋਈ ॥ ਜਨ ਨਾਨਕ ਨਾਮੁ ਅਧਾਰੁ[੨੪] ਟੇਕ ਹੈ ਬਿਨੁ ਨਾਵੈ ਅਵਰੁ ਨ ਕੋਇ

੧ ਮੂੰਹ-ਮਥੇ ਤੇ ਚੰਗਾ ਨਸੀਬਾ (ਲਿਖਿਆ) ਹੈ।
੨ [ਪਾਖਾਣ] ਪੱਥਰ।
੩ ਸੁਭਾਵਕ ਹੀ।
੪ ਭਗਤ-ਲੋਕਾਂ ਦੇ ਦਿਲ ਵਿਚ ਹਰੀ ਲਈ ਉਤਸ਼ਾਹ ਹੈ।
੫ ਹਉਮੈ ਵਲੋਂ ਮਰ ਕੇ ਨਵੀਂ ਜ਼ਿੰਦਗੀ ਪ੍ਰਾਪਤ ਕੀਤੀ ਹੈ।
੬ ਗੁਰੂ ਦੀ ਸਿਖਿਆ ਦੁਆਰਾ ਦਿਲ ਵਿਚ ਪ੍ਰੇਮ ਪੈਦਾ ਹੋਇਆ ਹੈ।
੭ ਜਦ ਗੁਰੂ ਕਿਰਪਾ ਕਰਦਾ ਹੈ।
੮ ਉਹ ਪੁਰਸ਼ ਜੋ ਜੀਂਵਦਿਆਂ ਹੀ ਮਨੁਖੀ ਪੂਰਣਤਾ ਨੂੰ ਪ੍ਰਾਪਤ ਹੋ ਕੇ ਆਵਾਗਉਣ ਤੋਂ ਛੁਟਕਾਰਾ ਪਾ ਲੈਂਦਾ ਹੈ।
੯ ਸੋਖੇ, ਸੁਖੀ।
੧੦ ਗੁਰ-ਉਪਦੇਸ਼ ਦੁਆਰਾ ਹਰੀ (ਮਨ ਵਿਚ) ਰਸਿਆ (ਰਸ ਸਹਿਤ ਪ੍ਰਵੇਸ਼ ਕੀਤਾ, ਸਿੰਜਰ ਗਿਆ)।
੧੧ ਹਰੀ-ਨਾਮ ਦੇ ਰਸ ਨੂੰ ਗਟ ਗਟ ਕਰ ਕੇ ਪੀਤਾ। [ਗਟਾਕ=ਵਡੇ ੨ ਘੁਟ ਭਰਨ ਨਾਲ ਜੋ ਗਲੇ ਵਿਚ ਗਟ ਗਟ ਦੀ ਅਵਾਜ਼ ਆਉਂਦੀ ਹੈ।]
੧੨ ਸੰਸਾਰ ਵਿਚ ਕਿਸੇ ਨੂੰ ਮਰਨਾ ਨਹੀਂ ਚੰਗਾ ਲਗਦਾ, ਇਸ ਲਈ ਹਰ ਕੋਈ ਆਪਣੇ ਆਪ ਨੂੰ ਮੌਤ ਤੋਂ ਛੁਪਾਉਂਦਾ ਹੈ, ਮਤੇ ਮੈਨੂੰ ਜਮ ਪਕੜ ਲੈ ਜਾਵੇ।
੧੩ ਇਹ ਜਿੰਦ (ਉਸ ਤੋਂ) ਬਚਾ ਕੇ ਨਹੀਂ ਰਖ ਸਕਦੇ। (ਏਥੇ ਜਿੰਦ ਕਢਣ ਵਾਲਾ ਹਰੀ ਆਪ ਦਸਿਆ ਹੈ।)
੧੪ [ਸੰ: ਕਰੁਣਾ+ਪ੍ਰਲਾਪ] ਕਰੁਣਾ ਰਸ ਵਾਲੇ ਪ੍ਰਲਾਪ, ਦੁਖ ਦੀ ਕੂਕ ਪੁਕਾਰ ਜਿਸ ਨਾਲ ਸੁਣਨ ਵਾਲੇ ਦੇ ਦਿਲ ਵਿਚ ਤਰਸ ਪੈਦਾ ਹੋਵੇ, ਵਿਰਲਾਪ,ਕੀਰਨੇ। ਅਰਥ: ਆਪ-ਹੁਦਰਾ ਮਨੁਖ ਦੁਖ-ਰੋਣੀਆਂ ਕਰ ਕਰ ਕੇ (ਇਧਰ ਉਧਰ) ਭਟਕਦਾ ਹੈ ਅਤੇ ਤਰ੍ਹਾਂ ਤਰ੍ਹਾਂ ਦੇ ਦਾਰੂ ਦਰਮਲ ਕਰਦਾ ਹੈ।
੧੫ ਤਰੇ।
੧੬ ਧੁਰੋਂ (ਰੱਬ ਦੇ ਹਜ਼ੂਰੋਂ) ਮਰਣਾ ਲਿਖਵਾ ਕੇ ਆਈਦਾ ਹੈ-(ਇਹ ਯਕੀਨ ਕਰਕੇ) ਗੁਰਮੁਖ ਆਦਮੀ ਸੋਹਣਾ ਲਗਦਾ ਹੈ। ਗੁਰਮੁਖਿ=ਹੁਕਮੀ ਬੰਦਾ।
੧੭ ਹਰੀ-ਜਨ ਤਰਦੇ ਹਨ ਹਰੀ ਦੇ ਧਿਆਨ ਦੁਆਰਾ; ਭਾਵ ਓਹ ਜੰਮਣ ਮਰਨ ਦੇ ਦੁਖਾਂ ਵਲ ਧਿਆਨ ਨਹੀਂ ਕਰਦੇ, ਬਲਕਿ ਦੁਖ ਸੁਖ ਦੇ ਮਾਲਕ ਹਰੀ ਨੂੰ ਚੇਤੇ ਕਰਦੇ ਹਨ।
੧੮ ਹਰੀ ਦੇ ਦਰਬਾਰ ਵਿਚ ਖਿਲ੍ਹਤ ਪਵਾ ਕੇ (ਭਾਵ ਆਦਰ ਨਾਲ) ਜਾਂਦੇ ਹਨ।
੧੯ ਸਿੱਧੀ ਨੂੰ ਪ੍ਰਾਪਤ ਹੋਏ, ਕਾਮਯਾਬ ਹੋਏ, ਸਫਲ-ਜਨਮ ਹੋਏ।
੨੦ ਇੱਕੋ ਜਹੇ; ਜਿਵੇਂ ਰੱਬ ਜਨਮ ਮਰਣ ਦੇ ਦੁਖ ਤੋਂ ਰਹਿਤ ਹੈ, ਤਿਵੇਂ ਉਸ ਦੇ ਭਗਤ ਭੀ ਹਨ।
੨੧ ਭਾਵ ਸੰਸਾਰ ਆਵਾਗਉਣ ਦੇ ਗੇੜੇ ਵਿਚ ਪੈਂਦਾ ਰਹਿੰਦਾ ਹੈ, ਪਰ ਮੁਖੀ ਗੁਰੂ ਦੇ ਨਾਲ ਲੱਗ ਕੇ ਅਮਰ ਜੀਵਨ ਮਿਲ ਜਾਂਦਾ ਹੈ।
੨੨ ਗੁਰੂ ਨਾਮ-ਮੰਤ੍ਰ ਪੱਕੀ ਤਰ੍ਹਾਂ ਸਮਝਾਉਂਦਾ ਹੈ, ਹਰੀ-ਰਸ ਨੂੰ ਸਵਾਦ ਲਾ ਲਾ ਕੇ ਮਾਨਣ ਦੀ ਜਾਚ ਦਸਦਾ ਹੈ, ਅਤੇ ਹਰੀ-ਨਾਮ ਦੇ ਅੰਮ੍ਰਿਤ ਨੂੰ ਮੂੰਹ ਵਿਚ ਚੋਂਦਾ ਹੈ। (ਰਸਕਿ ਰਸਾਏ= ਸਵਾਦ ਨਾਲ ਰਸ ਵਾਲਾ ਕਰਦਾ ਹੈ।)
੨੩ ਮੁੜ ਕੇ।
੨੪ ਆਸਰਾ।

* ਸਮੁੱਚਾ ਭਾਵ:-ਨਾਮ ਸਿਮਰਨ ਤੋਂ ਮੌਤ ਦਾ ਭੋ ਦੂਰ ਹੁੰਦਾ ਹੈ ਤੇ ਮਨੁਖ ਜੀਵਨ-ਮੁਕਤ ਹੋ ਜਾਂਦਾ ਹੈ।

ਜੀਉ॥ [੧]ਜਗੁ ਉਪਜੈ ਬਿਨਸੈ ਬਿਨਸਿ ਬਿਨਾਸੈ ਲਗਿ ਗੁਰਮੁਖਿ ਅਸਥਿਰੁ ਹੋਇ ਜੀਉ॥ ੪ ॥ ੬ ॥ ੧੩ ॥ ਆਸਾ ਮਹਲਾ ੪ ਛੰਤ ॥ *ਵਡਾ ਮੇਰਾ ਗੋਵਿੰਦੁ ਅਗਮ[੨] ਅਗੋਚਰੁ[੩] ਆਦਿ[੪] ਨਿਰੰਜਨੁ[੫] ਨਿਰੰਕਾਰੁ[੬] ਜੀਉ ॥ ਤਾ ਕੀ ਗਤਿ[੭] ਕਹੀ ਨ ਜਾਈ ਅਮਿਤਿ[੮] ਵਡਿਆਈ ਮੇਰਾ ਗੋਵਿੰਦੁ ਅਲਖ[੯] ਅਪਾਰ ਜੀਉ॥ ਗੋਵਿੰਦੁ ਅਲਖ ਅਪਾਰੁ ਅਪਰੰਪਰੁ[੧੦] ਆਪੁ ਆਪਣਾ ਜਾਣੈ॥ ਕਿਆ ਇਹ ਜੰਤ ਵਿਚਾਰੇ ਕਹੀਅਹਿ ਜੋ ਤੁਧੁ ਆਖਿ ਵਖਾਣੈ[੧੧] ॥ ਜਿਸ ਨੋ ਨਦਰਿ[੧੨] ਕਰਹਿ ਤੂੰ ਅਪਣੀ ਸੋ [੧੩]ਗੁਰਮੁਖਿ ਕਰੇ ਵੀਚਾਰੁ ਜੀਉ॥ ਵਡਾ ਮੇਰਾ ਗੋਵਿੰਦੁ ਅਗਮ ਅਗੋਚਰੁ ਆਦਿ ਨਿਰੰਜਨੁ ਨਿਰੰਕਾਰੁ ਜੀਉ॥ ੧ ॥ ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਤੇਰਾ ਪਾਰੁ ਨ ਪਾਇਆ ਜਾਇ ਜੀਉ ॥ ਤੂੰ [੧੪]ਘਟ ਘਟ ਅੰਤਰਿ ਸਰਬ ਨਿਰੰਤਰਿ ਸਭ ਮਹਿ ਰਹਿਆ ਸਮਾਇ ਜੀਉ ॥ ਘਟ ਅੰਤਰਿ ਪਾਰਬ੍ਰਹਮੁ ਪਰਮੇਸਰੁ ਤਾ ਕਾ ਅੰਤੁ ਨ ਪਾਇਆ ॥ ਤਿਸੁ ਰੂਪੁ ਨ ਰੇਖ[੧੫] ਅਦਿਸਟੁ[੧੬] ਅਗੋਚਰੁ ਗੁਰਮੁਖਿ ਅਲਖੁ ਲਖਾਇਆ ॥ ਸਦਾ ਅਨੰਦਿ ਰਹੈ ਦਿਨੁ ਰਾਤੀ ਸਹਜੇ[੧੭] ਨਾਮਿ ਸਮਾਇ ਜੀਉ ॥ ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਤੇਰਾ ਪਾਰੁ ਨ ਪਾਇਆ ਜਾਇ ਜੀਉ॥ ੨ ॥ ਤੂੰ ਸਤਿ ਪਰਮੇਸਰੁ ਸਦਾ ਅਬਿਨਾਸੀ ਹਰਿ ਹਰਿ [੧੮]ਗੁਣੀ ਨਿਧਾਨੁ ਜੀਉ॥ ਹਰਿ ਹਰਿ ਪ੍ਰਭੁ ਏਕੋ ਅਵਰੁ ਨ ਕੋਈ ਤੂੰ ਆਪੇ ਪੁਰਖੁ ਸੁਜਾਨੁ[੧੯] ਜੀਉ॥ ਪੁਰਖੁ ਸੁਜਾਨੁ ਤੂੰ ਪਰਧਾਨੁ[੨੦] ਤੁਧੁ ਜੇਵਡੁ ਅਵਰੁ ਨ ਕੋਈ ॥ ਤੇਰਾ ਸਬਦੁ[੨੧] ਸਭੁ ਤੂੰਹੈ ਵਰਤਹਿ ਤੂੰ ਆਪੇ ਕਰਹਿ ਸੁ ਹੋਈ ॥ ਹਰਿ ਸਭ ਮਹਿ ਰਵਿਆ[੨੨] ਏਕੋ ਸੋਈ [੨੩]ਗੁਰਮੁਖਿ ਲਖਿਆ ਹਰਿ ਨਾਮੁ ਜੀਉ ॥ ਤੂੰ ਸਤਿ ਪਰਮੇਸਰੁ ਸਦਾ ਅਬਿਨਾਸੀ ਹਰਿ ਹਰਿ ਗੁਣੀ ਨਿਧਾਨੁ ਜੀਉ॥ ੩ ॥ ਸਭੁ ਤੂੰ ਹੈ ਕਰਤਾ ਸਭ ਤੇਰੀ ਵਡਿਆਈ ਜਿਉ ਭਾਵੈ ਤਿਵੈ ਚਲਾਇ ਜੀਉ॥ ਤੁਧੁ ਆਪੇ ਭਾਵੈ ਤਿਵੈ ਚਲਾਵਹਿ ਸਭ ਤੇਰੈ ਸਬਦਿ[੨੪] ਸਮਾਇ ਜੀਉ ॥ ਸਭ ਸਬਦਿ ਸਮਾਵੈ ਜਾਂ ਤੁਧੁ ਭਾਵੈ ਤੇਰੈ ਸਬਦਿ ਵਡਿਆਈ ॥ ਗੁਰਮੁਖਿ ਬੁਧਿ ਪਾਈਐ ਆਪੁ ਗਵਾਈਐ ਸਬਦੇ ਰਹਿਆ ਸਮਾਈ॥ ਤੇਰਾ ਸਬਦੁ ਅਗੋਚਰੁ ਗੁਰਮੁਖਿ ਪਾਈਐ ਨਾਨਕ ਨਾਮਿ ਸਮਾਇ ਜੀਉ ॥ ਸਭੁ ਤੂੰ ਹੈ ਕਰਤਾ ਸਭ ਤੇਰੀ ਵਡਿਆਈ ਜਿਉ ਭਾਵੈ ਤਿਵੈ ਚਲਾਇ ਜੀਉ ॥ ੪ ॥ ੭ ॥ ੧੪ ॥

੧ ਓ ਸਤਿਗੁਰ ਪ੍ਰਸਾਦਿ ॥ ਆਸਾ ਮਹਲਾ ੪ ਛੰਤ† ਘਰੁ ੪ ॥ [੨੫]ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮ ਰਾਜੇ ॥ [੨੬]ਮਨੁ ਰਾਮਿ ਕਸਵਟੀ ਲਾਇਆ ਕੰਚਨੁ ਸੋਵਿੰਨਾ ॥ [੨੭]ਗੁਰਮੁਖਿ ਰੰਗਿ ਚਲੂਲਿਆ ਮੇਰਾ ਮਨੁ ਤਨੋ ਭਿੰਨਾ ॥ ਜਨੁ

੧ ਅਰਥ ਦੇਖੋ ਪਿਛਲੇ ਪੰਨੇ ਤੇ।
੨ ਪਹੁੰਚ ਤੋਂ ਪਰੇ।
੩ ਜੋ ਇੰਦਰਿਆਂ ਦਾ ਵਿਸ਼ਾ ਨਹੀਂ।
੪ ਜੋ ਸਭ ਰਚਨਾ ਤੋਂ ਪਹਿਲੇ ਸੀ।
੫ ਜੋ ਮਾਇਆ ਦੀ ਲਾਗ ਤੋਂ ਰਹਿਤ ਹੈ; ਨਿਰਲੇਪ।
੬ ਜਿਸ ਦਾ ਕੋਈ ਆਕਾਰ ਨਹੀਂ।
੭ ਗਮਤਾ, ਪਹੁੰਚ, ਸਮੂਝਾ।
੮ ਅਮਿਣਵੀਂ, ਬੇਅੰਤ।
੯ ਜੋ ਸਮਝ ਵਿਚ ਨਾ ਆ ਸਕੇ।
੧੦ ਅਪਰੰਪਾਰ, ਪਾਰ ਤੋਂ ਪਰੇ; ਬੇਅੰਤ।
੧੧ ਬਿਆਨ ਕਰਨ।
੧੨ ਮਿਹਰ ਦੀ ਨਜ਼ਰ।
੧੩ ਗੁਰੂ ਦੁਆਰਾ ਤੇਰੀ ਵਿਚਾਰ ਕਰ ਸਕਦਾ ਹੈ।
੧੪ ਹਰ ਇਕ ਸਰੀਰ ਦੇ ਅੰਦਰ ਹੈਂ, ਸਾਰਿਆਂ ਦੇ ਪੂਰੀ ਤਰਾਂ ਅੰਦਰ-ਹੈਂ।
੧੫ [ਸੰ: ਰੇਖਾ=ਲੀਕ] ਚਿਹਨ ਚੱਕਰ।
੧੬ ਅਦਿਖ, ਨਾ ਦਿਸਣ ਵਾਲਾ।
੧੭ ਸੁਭਾਵਕ ਹੀ।
੧੮ ਗੁਣਾਂ ਦਾ ਖਜ਼ਾਨਾ।
੧੯ ਸਿਆਣਾ।
੨੦ ਸ਼੍ਰੋਮਣੀ, ਸਭ ਉਤੇ ਅਸਰ ਰਖਣ ਵਾਲਾ।
੨੧ [ਸੰ: ਅਵਾਜ਼] ਹੁਕਮ।
੨੨ ਸਮਾਇਆ ਹੋਇਆ।
੨੩ ਗੁਰੂ ਦੁਆਰਾ ਹਰੀ-ਨਾਮ ਸਮਝਿਆ।
੨੪ ਹੁਕਮ ਵਿਚ।
੨੫ ਹਰੀ-ਨਾਮ ਦੇ ਅੰਮ੍ਰਿਤ ਨਾਲ ਮੇਰੀਆਂ ਅੱਖਾਂ ਭਿਜ ਰਹੀਆਂ ਹਨ, ਅਤੇ ਮਨ ਪਿਆਰ ਨਾਲ ਰੰਗਿਆ ਹੋਇਆ ਹੈ।
੨੬ ਰਾਮ ਨੇ ਮੇਰੇ ਮਨ ਨੂੰ ਪਰਖਣ ਲਈ ਕਸਵਟੀ ਤੇ ਲਾਇਆ ਹੈ ਤੇ ਇਹ ਖਰਾ ਸੋਨਾ ਨਿਕਲਿਆ ਹੈ। ਸੋਵੰਨਾ=ਸੋਵੰਨੀ ਦਾ, ਬਹੁਤ ਖਰਾ।
੨੭ ਗੁਰੂ ਦੁਆਰਾ ਮੇਰਾ ਮਨ ਤਨ ਪ੍ਰੇਮ ਵਿਚ ਭਿਜ ਕੇ ਗੁਲ-ਲਾਲਾ ਵਰਗੇ ਰੰਗ ਵਾਲਾ (ਭਾਵ ਸੁਰਖ) ਹੋ ਗਿਆ ਹੈ। ਚਲੂਲਾ=[ਫ਼ਾਰਸੀ ਚੂੰ-ਲਾਲਹ,] ਗੁਲ-ਲਾਲਾ ਵਰਗਾ (ਸੁਰਖ)।

---

* ਸਮੁੱਚਾ ਭਾਵ:– ਨਾਮ ਦੀ ਇੰਨੀ ਵਡਿਆਈ ਹੈ ਕਿ ਭਾਵੇਂ ਵਾਹਿਗੁਰੂ ਅਲਖ ਅਗੋਚਰ ਹੈ, ਫਿਰ ਭੀ ਗੁਰੂ ਦੇ ਦਸੇ ਸ਼ਬਦ ਜਾਂ ਨਾਮ ਦੁਆਰਾ ਉਸ ਦੀ ਲਖਣਾ ਹੋ ਜਾਂਦੀ ਹੈ।

† ਇਹ ਚਾਰ ਚਾਰ ਅੰਗਾਂ ਵਾਲੇ ੬ ਛੰਤ ਅੰਮ੍ਰਿਤ ਵੇਲੇ ਆਸਾ ਦੀ ਵਾਰ ਨਾਲ ਗਾਏ ਜਾਂਦੇ ਹਨ। ਕੁਲ ੨੪ ਅੰਗ ਹੋਣ ਕਰਕੇ ਆਸਾ ਦੀ ਵਾਰ ਦੀਆਂ ੨੪ ਪਉੜੀਆਂ ਨਾਲ ਇਕ ਇਕ ਕਰ ਕੇ ਆ ਜਾਂਦੇ ਹਨ।

ਮਜ਼ਮੂਨ: ਹਰੀ ਦੇ ਸ਼ਬਦ ਲਈ ਪ੍ਰੇਮ ਦੀ ਤੀਬਰਤਾ।

ਨਾਨਕੁ ਮੁਸਕਿ ਝਕੋਲਿਆ[੧] ਸਭੁ ਜਨਮੁ ਧਨੁ ਧੰਨਾ ॥ ੧ ॥ [੨]ਹਰਿ ਪ੍ਰੇਮ ਬਾਣੀ ਮਨੁ ਮਾਰਿਆ ਅਣੀਆਲੇ ਅਣੀਆ ਰਾਮ ਰਾਜੇ ॥ [੩]ਜਿਸੁ ਲਾਗੀ ਪੀਰ ਪਿਰੰਮ ਕੀ ਸੋ ਜਾਣੈ ਜਰੀਆ ॥ [੪]ਜੀਵਨ ਮੁਕਤਿ ਸੋ ਆਖੀਐ [੫]ਮਰਿ ਜੀਵੈ ਮਰੀਆ ॥ ਜਨ ਨਾਨਕ ਸਤਿਗੁਰੁ ਮੇਲਿ ਹਰਿ ਜਗੁ ਦੁਤਰੁ[੬] ਤਰੀਆ ॥ ੨ ॥ ਹਮ ਮੂਰਖ ਮੁਗਧ[੭] ਸਰਣਾਗਤੀ ਮਿਲੁ ਗੋਵਿੰਦ ਰੰਗਾ[੮] ਰਾਮ ਰਾਜੇ ॥ [੯]ਗੁਰਿ ਪੂਰੈ ਹਰਿ ਪਾਇਆ ਹਰਿ ਭਗਤਿ ਇਕ ਮੰਗਾ ॥ ਮੇਰਾ ਮਨੁ ਤਨੁ [੧੦]ਸਬਦਿ ਵਿਗਾਸਿਆ ਜਪਿ ਅਨਤ ਤਰੰਗਾ ॥ ਮਿਲਿ ਸੰਤ ਜਨਾ ਹਰਿ ਪਾਇਆ ਨਾਨਕ ਸਤਸੰਗਾ[੧੧] ॥ ੩ ॥ ਦੀਨ ਦਇਆਲ ਸੁਣਿ ਬੇਨਤੀ ਹਰਿ ਪ੍ਰਭ ਹਰਿ ਰਾਇਆ ਰਾਮ ਰਾਜੇ ॥ ਹਉ ਮਾਗਉ ਸਰਣਿ ਹਰਿ ਨਾਮ ਕੀ ਹਰਿ ਹਰਿ ਮੁਖਿ ਪਾਇਆ ॥ [੧੨]ਭਗਤਿ ਵਛਲੁ ਹਰਿ ਬਿਰਦੁ ਹੈ ਹਰਿ ਲਾਜ ਰਖਾਇਆ ॥ ਜਨੁ ਨਾਨਕੁ ਸਰਣਾਗਤੀ ਹਰਿ ਨਾਮਿ ਤਰਾਇਆ ॥ ੪ ॥ ੮ ॥ ੧੫ ॥ ਆਸਾ ਮਹਲਾ ੪ ॥ ਗੁਰਮੁਖਿ[੧੩] ਢੂੰਢਿ ਢੂਢੇਦਿਆ ਹਰਿ ਸਜਣੁ ਲਧਾ ਰਾਮ ਰਾਜੇ ॥ [੧੪]ਕੰਚਨ ਕਾਇਆ ਕੋਟ ਗੜ ਵਿਚਿ ਹਰਿ ਹਰਿ ਸਿਧਾ ॥ ਹਰਿ ਹਰਿ ਹੀਰਾ ਰਤਨੁ ਹੈ ਮੇਰਾ ਮਨੁ ਤਨੁ ਵਿਧਾ[੧੫] ॥ [੧੬]ਧੁਰਿ ਭਾਗ ਵਡੇ ਹਰਿ ਪਾਇਆ ਨਾਨਕ [੧੭]ਰਸਿ ਗੁਧਾ ॥ ੧ ॥ [੧੮]ਪੰਥੁ ਦਸਾਵਾ ਨਿਤ ਖੜੀ ਮੁੰਧ ਜੋਬਨਿ ਬਾਲੀ ਰਾਮ ਰਾਜੇ ॥ ਹਰਿ ਹਰਿ ਨਾਮੁ ਚੇਤਾਇ ਗੁਰ ਹਰਿ ਮਾਰਗਿ ਚਾਲੀ ॥ ਮੇਰੈ ਮਨਿ ਤਨਿ ਨਾਮੁ ਆਧਾਰੁ[੧੯] ਹੈ ਹਉਮੈ ਬਿਖੁ ਜਾਲੀ ॥ ਜਨ ਨਾਨਕ ਸਤਿਗੁਰੁ ਮੇਲਿ ਹਰਿ ਹਰਿ ਮਿਲਿਆ ਬਨਵਾਲੀ* ॥ ੨ ॥ [੨੦]ਗੁਰਮੁਖਿ ਪਿਆਰੇ ਆਇ ਮਿਲੁ ਮੈ ਚਿਰੀ ਵਿਛੁੰਨੇ ਰਾਮ ਰਾਜੇ ॥ ਮੇਰਾ ਮਨੁ ਤਨੁ ਬਹੁਤੁ ਬੈਰਾਗਿਆ[੨੧] [੨੨]ਹਰਿ ਨੈਣ ਰਸਿ ਭਿੰਨੇ ॥ ਮੈ ਹਰਿ ਪ੍ਰਭੁ ਪਿਆਰਾ ਦਸਿ ਗੁਰੁ ਮਿਲਿ ਹਰਿ ਮਨੁ ਮੰਨੇ ॥ ਹਉ ਮੂਰਖੁ ਕਾਰੈ ਲਾਈਆ ਨਾਨਕ ਹਰਿ ਕੰਮੇ ॥ ੩ ॥ [੨੩]ਗੁਰ ਅੰਮ੍ਰਿਤ ਭਿੰਨੀ ਦੇਹੁਰੀ ਅੰਮ੍ਰਿਤੁ ਬੁਰਕੇ ਰਾਮ ਰਾਜੇ ॥ [੨੪]ਜਿਨਾ ਗੁਰਬਾਣੀ ਮਨਿ ਭਾਈਆ ਅੰਮ੍ਰਿਤਿ ਛਕਿ ਛਕੇ ॥ ਗੁਰ ਤੁਠੈ ਹਰਿ ਪਾਇਆ [੨੫]ਚੂਕੇ ਧਕ ਧਕੇ ॥ ਹਰਿ ਜਨੁ ਹਰਿ ਹਰਿ ਹੋਇਆ ਨਾਨਕੁ ਹਰਿ ਇਕੇ ॥ ੪ ॥ ੯ ॥ ੧੬ ॥ ਆਸਾ ਮਹਲਾ ੪ ॥ ਹਰਿ ਅੰਮ੍ਰਿਤ ਭਗਤਿ ਭੰਡਾਰ ਹੈ ਗੁਰ ਸਤਿਗੁਰ ਪਾਸੇ ਰਾਮ ਰਾਜੇ ॥ ਗੁਰੁ ਸਤਿਗੁਰੁ ਸਚਾ ਸਾਹੁ ਹੈ ਸਿਖ ਦੇਇ ਹਰਿ ਰਾਸੇ[੨੬] ॥ ਧਨੁ ਧੰਨੁ ਵਣਜਾਰਾ ਵਣਜੁ ਹੈ ਗੁਰੁ ਸਾਹੁ ਸਾਬਾਸੇ ॥ ਜਨੁ ਨਾਨਕੁ ਗੁਰੁ ਤਿਨੀ ਪਾਇਆ [੨੭]ਜਿਨ ਧੁਰਿ ਲਿਖਤੁ ਲਿਲਾਟਿ ਲਿਖਾਸੇ ॥ ੧ ॥ ਸਚੁ ਸਾਹੁ ਹਮਾਰਾ ਤੂੰ ਧਣੀ[੨੮] ਸਭੁ ਜਗਤੁ ਵਣਜਾਰਾ ਰਾਮ ਰਾਜੇ ॥ ਸਭ ਭਾਂਡੇ ਤੁਧੈ ਸਾਜਿਆ ਵਿਚਿ ਵਸਤੁ ਹਰਿ ਥਾਰਾ[੨੯] ॥ ਜੋ ਪਾਵਹਿ ਭਾਂਡੇ ਵਿਚਿ ਵਸਤੁ ਸਾ[੩੦] ਨਿਕਲੈ ਕਿਆ

੧ [ਪਾਣੀ ਵਿਚ ਹਿਲਾ ਕੇ ਭਿਤ੍ਰਿੰਨਾ] ਸਿੰਚਿਆ। ਦਾਸ ਨਾਨਕ ਨਾਮ ਦੀ ਖੁਸ਼ਬੋ ਨਾਲ ਸੁਗੰਧਤ ਕੀਤਾ ਗਿਆ। ਮੁਸਕਿ [ਫ਼ਾਰਸੀ ਮੁਸ਼ਕ=ਕਸਤੂਰੀ] ਖੁਸ਼ਬੋ, ਸੁਗੰਧੀ ਨਾਲ।

੨ ਹਰੀ-ਪ੍ਰੇਮ ਦੀ ਬਾਣੀ ਨੇ, ਜੋ ਅਣੀਆਂ ਵਾਲੇ ਤੀਰਾਂ ਵਰਗੀ ਹੈ, ਮੇਰੇ ਮਨ ਨੂੰ ਘਾਇਲ ਕੀਤਾ ਹੈ। ਅਣੀ=ਤਿੱਖੀ ਨੋਕ।

੩ ਜਿਸ ਨੂੰ ਪ੍ਰੇਮ ਦੀ ਪੀੜਾ ਲਗੀ ਹੋਵੇ ਓਹੀ ਜਾਣਦਾ ਹੈ ਕਿ ਕਿਵੇਂ ਝਲੀਦਾ ਹੈ।

੪ ਜੀਊਂਦਿਆਂ ਹੀ ਮਨੁੱਖੀ ਪੂਰਣਤਾ ਨੂੰ ਪਹੁੰਚ ਕੇ ਆਵਾਗੌਣ ਤੋਂ ਛੁਟਿਆ ਹੋਇਆ।

੫ ਜੋ ਜੀਊਂਦਿਆਂ ਹੀ ਹਉਮੈ ਵਲੋਂ ਮਰ ਕੇ ਇਉਂ ਮਰਦਾ ਹੈ।

੬ ਔਖਾ ਤਰਿਆ ਜਾਣ ਵਾਲਾ।

੭ ਬੇਸਮਝ। ਅਸੀਂ ਮੂਰਖ ਬੇਸਮਝ ਤੇਰੀ ਸ਼ਰਨ ਆ ਪਏ ਹਾਂ।

੮ ਰੰਗ ਵਾਲਾ, ਰੰਗੀਲਾ, ਮੌਜੀ।

੯ ਪੂਰੇ ਗੁਰੂ ਦੁਆਰਾ ਹਰੀ ਮਿਲਦਾ ਹੈ; ਇਸ ਲਈ ਮੈਂ ਗੁਰੂ ਪਾਸੋਂ ਇਕੋ ਹਰੀ ਦਾ ਪ੍ਰੇਮ ਮੰਗਦਾ ਹਾਂ।

੧੦ ਗੁਰਬਾਣੀ ਦੁਆਰਾ ਖਿੜਿਆ, ਅਨੇਕ ਲਹਿਰਾਂ ਵਾਲੇ (ਹਰੀ) ਨੂੰ ਸਿਮਰ ਕੇ। ਇਥੇ ਹਰੀ ਨੂੰ ਇਕ ਸਮੁੰਦਰ ਮੰਨਿਆ ਹੈ, ਜਿਸ ਦੀਆਂ ਸਰਿਸ਼ਟੀ ਰੂਪ ਕਈ ਲਹਿਰਾਂ ਹਨ। "ਪਸਰਿਓ ਆਪਿ ਹੋਇ ਅਨਤ ਤਰੰਗ" (ਸੁਖਮਨੀ)।

੧੧ ਉਨ੍ਹਾਂ (ਸੰਤਾਂ) ਦੇ ਸਤਸੰਗ ਦੁਆਰਾ।

੧੨ 'ਭਗਤੀ ਦਾ ਪਿਆਰਾ' ਹੋਣਾ ਹਰੀ ਦਾ ਖਾਸ ਗੁਣ ਹੈ; ਉਹ ਹਰੀ ਆਪਣੇ ਬਿਰਦ ਦੀ ਲਾਜ ਰਖੇਗਾ।

੧੩ ਗੁਰੂ ਦੁਆਰਾ।

੧੪ ਕਾਇਆ ਦੇ ਸੁਨਹਿਰੀ ਕਿਲ੍ਹੇ ਵਿਚ ਹਰੀ ਦਾ ਵਾਸਾ ਸਿਧ (ਪ੍ਰਗਟ) ਹੋਇਆ ਹੈ।

੧੫ ਵਿੰਨ੍ਹਿਆ ਗਿਆ (ਹਰੀ-ਨਾਮ ਦੇ ਹੀਰੇ ਨਾਲ)। (ਸਖਤ ਚੀਜ਼ਾਂ ਨੂੰ ਹੀਰੇ ਦੀ ਅਣੀ ਨਾਲ ਵਿੰਨ੍ਹਣਾ ਮਸ਼ਹੂਰ ਹੈ)।

੧੬ ਧੁਰੋਂ (ਹਰੀ ਦੇ ਹਜ਼ੂਰੋਂ) ਚੰਗੇ ਭਾਗਾਂ ਨਾਲ।

੧੭ ਹਰੀ-ਰਸ ਵਿਚ ਗੁਨ੍ਹਿਆ ਗਿਆ ਹਾਂ (ਰਸ ਨਾਲ ਭਰ ਗਿਆ ਹਾਂ; ਅਨੰਦੀ ਮਿਲਾਪ ਹੋਇਆ ਹੈ)।

੧੮ ਮੈਂ ਛੋਟੀ ਨੌਜਵਾਨ ਇਸਤਰੀ ਨਿਤ ਖੜੋਤੀ ਹੋਈ (ਪਤੀ ਦਾ) ਰਾਹ ਪੁਛਦੀ ਹਾਂ, ਕਿ ਹੇ ਗੁਰੂ ਜੀ! ਹਰੀ ਦਾ ਨਾਂ ਯਾਦ ਕਰਾਓ (ਭਾਵ ਪਤਾ ਦਿਓ) ਤਾਕਿ ਮੈਂ ਉਸ ਦੇ ਰਸਤੇ ਉਤੇ ਚਲਾਂ।

੧੯ ਆਸਰਾ। ਮੇਰੇ ਮਨ ਤਨ ਲਈ ਨਾਮ ਹੀ ਆਸਰਾ ਹੈ, ਜਿਸ ਨਾਲ ਹੰਕਾਰ ਦੀ ਜ਼ਹਿਰ ਸਾੜਦੀ ਹਾਂ।

੨੦ ਹੇ ਪਿਆਰੇ! ਗੁਰੂ ਦੇ ਰਾਹੀਂ ਆ ਮਿਲ ਮੈਨੂੰ ਚਿਰਾਂ ਦੇ ਵਿਛੜੇ ਨੂੰ।

੨੧ ਵਰਾਗ ਗਿਆ ਹੈ, ਓਦਰ ਗਿਆ ਹੈ।

੨੨ ਮੇਰੀਆਂ ਅੱਖਾਂ ਹਰੀ ਦੇ ਪ੍ਰੇਮ ਵਿਚ ਤਰ ਹੋਈਆਂ ੨ ਹਨ।

੨੩ ਗੁਰੂ ਦੀ ਦੇਹੀ (ਜ਼ਿੰਦਗੀ) ਨਾਮ-ਅੰਮ੍ਰਿਤ ਨਾਲ ਭਿਜੀ ਹੋਈ ਹੈ; ਗੁਰੂ ਹੋਰਨਾਂ ਉਤੇ ਉਸ ਅੰਮ੍ਰਿਤ ਨੂੰ ਛਿੜਕਦਾ ਹੈ।

੨੪ ਜਿਨ੍ਹਾਂ ਨੂੰ ਗੁਰਬਾਣੀ ਮਨੋਂ ਭਾਈ ਹੈ (ਚੰਗੀ ਲੱਗੀ ਹੈ), ਓਹ (ਇਸ ਨੂੰ) ਛਕ ਕੇ ਨਾਮ-ਅੰਮ੍ਰਿਤ ਨਾਲ ਰੱਜ ਗਏ।

੨੫ ਆਵਾਗਉਣ ਦੇ ਜੋ ਧੱਕੇ ਉਤੇ ਧੱਕੇ ਪੈਂਦੇ ਸਨ, ਓਹ ਮੁਕ ਗਏ।

੨੬ ਰਾਸਿ, ਪੂੰਜੀ।

੨੭ ਜਿਨ੍ਹਾਂ ਦੇ ਮਥੇ (ਲਿਲਾਟ) ਉਤੇ ਧੁਰ ਹਜ਼ੂਰੋਂ ਲੇਖ ਲਿਖਿਆ ਹੋਇਆ ਹੈ।

੨੮ [ਸਿੰਧੀ] ਮਾਲਕ।

੨੯ [ਸਿੰਧੀ] ਤੇਰੀ।

੩੦ ਓਹੀ।

---

* [ਬਨਮਾਲਾ (ਜੰਗਲੀ ਫੁੱਲਾਂ ਦੀ ਮਾਲਾ) ਪਹਿਰਨ ਵਾਲਾ, ਵਿਸ਼ਨੂੰ] ਕਰਤਾਰ। ਹੇ ਹਰੀ! ਦਾਸ ਨਾਨਕ ਨੂੰ ਉਹ ਸਤਿਗੁਰੂ ਮਿਲਾ ਦਿਹ ਜਿਹੜਾ ਬਨਵਾਰੀ-ਹਰੀ ਨੂੰ ਮਿਲਿਆ ਹੋਇਆ ਹੈ।

ਕੋਈ ਕਰੇ ਵੀਚਾਰਾ ॥ ਜਨ ਨਾਨਕ ਕਉ ਹਰਿ ਬਖਸਿਆ ਹਰਿ ਭਗਤਿ ਭੰਡਾਰਾ ॥ ੨ ॥ ਹਮ ਕਿਆ ਗੁਣ ਤੇਰੇ ਵਿਥਰਹ[੧] ਸੁਆਮੀ ਤੂੰ [੨]ਅਪਰ ਅਪਾਰੋ ਰਾਮ ਰਾਜੇ ॥ ਹਰਿਨਾਮੁ ਸਲਾਹਹ ਦਿਨੁ ਰਾਤਿ ਏਹਾ ਆਸ ਆਧਾਰੋ[੩] ॥ ਹਮ ਮੂਰਖ ਕਿਛੂਅ ਨ ਜਾਣਹਾ ਕਿਵ ਪਾਵਹ ਪਾਰੋ ॥ ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਦਾਸ ਪਨਿਹਾਰੋ[੪] ॥ ੩ ॥ ਜਿਉ ਭਾਵੈ ਤਿਉ ਰਾਖਿ ਲੈ ਹਮ ਸਰਣਿ ਪ੍ਰਭ ਆਏ ਰਾਮ ਰਾਜੇ ॥ ਹਮ ਭੂਲਿ ਵਿਗਾੜਹ ਦਿਨਸੁ ਰਾਤਿ ਹਰਿ ਲਾਜ ਰਖਾਏ ॥ ਹਮ ਬਾਰਿਕ ਤੂੰ ਗੁਰੁ ਪਿਤਾ ਹੈ ਦੇ ਮਤਿ ਸਮਝਾਏ ॥ ਜਨੁ ਨਾਨਕੁ [੫]ਦਾਸੁ ਹਰਿ ਕਾਂਢਿਆ ਹਰਿ ਪੈਜ ਰਖਾਏ ॥ ੪ ॥ ੧੦ ॥ ੧੭ ॥ ਆਸਾ ਮਹਲਾ ੪ ॥ [੬]ਜਿਨ੍ ਮਸਤਕਿ ਧੁਰਿ ਹਰਿ ਲਿਖਿਆ ਤਿਨਾ ਸਤਿਗੁਰੁ ਮਿਲਿਆ ਰਾਮ ਰਾਜੇ ॥ ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ [੭]ਘਟਿ ਬਲਿਆ ॥ ਹਰਿ ਲਧਾ ਰਤਨੁ ਪਦਾਰਥੋ ਫਿਰਿ [੮]ਬਹੁੜਿ ਨ ਚਲਿਆ ॥ ਜਨ ਨਾਨਕ ਨਾਮੁ ਆਰਾਧਿਆ ਆਰਾਧਿ ਹਰਿ ਮਿਲਿਆ ॥ ੧ ॥ ਜਿਨੀ ਐਸਾ ਹਰਿਨਾਮੁ ਨ ਚੇਤਿਓ ਸੇ ਕਾਹੇ[੯] ਜਗਿ ਆਏ ਰਾਮ ਰਾਜੇ ॥ ਇਹੁ ਮਾਣਸ ਜਨਮੁ ਦੁਲੰਭੁ[੧੦] ਹੈ ਨਾਮ ਬਿਨਾ ਬਿਰਥਾ ਸਭੁ ਜਾਏ ॥ ਹੁਣਿ ਵਤੈ* ਹਰਿਨਾਮੁ ਨ ਬੀਜਿਓ ਅਗੈ ਭੁਖਾ ਕਿਆ ਖਾਏ ॥ [੧੧]ਮਨਮੁਖਾ ਨੋ ਫਿਰਿ ਜਨਮੁ ਹੈ ਨਾਨਕ [੧੨]ਹਰਿ ਭਾਏ ॥ ੨ ॥ ਤੂੰ ਹਰਿ ਤੇਰਾ ਸਭੁ ਕੋ ਸਭਿ ਤੁਧੁ ਉਪਾਏ ਰਾਮ ਰਾਜੇ ॥ ਕਿਛੁ ਹਾਥਿ[੧੩] ਕਿਸੈ ਦੈ ਕਿਛੁ ਨਾਹੀ [੧੪]ਸਭਿ ਚਲਹਿ ਚਲਾਏ ॥ ਜਿਨ੍ ਤੂੰ ਮੇਲਹਿ ਪਿਆਰੇ ਸੇ ਤੁਧੁ ਮਿਲਹਿ ਜੋ ਹਰਿ ਮਨਿ ਭਾਏ ॥ ਜਨ ਨਾਨਕ ਸਤਿਗੁਰੁ ਭੇਟਿਆ[੧੫] ਹਰਿਨਾਮਿ ਤਰਾਏ ॥ ੩ ॥ ਕੋਈ ਗਾਵੈ [੧੬]ਰਾਗੀ ਨਾਦੀ ਬੇਦੀ ਬਹੁ ਭਾਂਤਿ ਕਰਿ ਨਹੀ ਹਰਿ ਹਰਿ ਭੀਜੈ ਰਾਮ ਰਾਜੇ ॥ [੧੭]ਜਿਨਾ ਅੰਤਰਿ ਕਪਟੁ ਵਿਕਾਰੁ ਹੈ ਤਿਨਾ ਰੋਇ ਕਿਆ ਕੀਜੈ ॥ [੧੮]ਹਰਿ ਕਰਤਾ ਸਭੁ ਕਿਛੁ ਜਾਣਦਾ ਸਿਰਿ ਰੋਗ ਹਥੁ ਦੀਜੈ ॥ [੧੯]ਜਿਨਾ ਨਾਨਕ ਗੁਰਮੁਖਿ ਹਿਰਦਾ ਸੁਧੁ ਹੈ ਹਰਿ ਭਗਤਿ ਹਰਿ ਲੀਜੈ ॥ ੪ ॥ ੧੧ ॥ ੧੮ ॥ ਆਸਾ ਮਹਲਾ ੪ ॥ ਜਿਨ ਅੰਤਰਿ ਹਰਿ ਹਰਿ ਪ੍ਰੀਤਿ ਹੈ ਤੇ ਜਨ ਸੁਘੜ ਸਿਆਣੇ ਰਾਮ ਰਾਜੇ ॥ ਜੇ ਬਾਹਰਹੁ ਭੁਲਿ ਚੁਕਿ ਬੋਲਦੇ [੨੦]ਭੀ ਖਰੇ ਹਰਿ ਭਾਣੇ ॥ ਹਰਿ ਸੰਤਾ ਨੋ ਹੋਰੁ ਥਾਉ ਨਾਹੀ [੨੧]ਹਰਿ ਮਾਣੁ ਨਿਮਾਣੇ ॥ ਜਨ ਨਾਨਕ ਨਾਮੁ ਦੀਬਾਣੁ[੨੨] ਹੈ ਹਰਿ ਤਾਣੁ ਸਤਾਣੇ ॥ ੧ ॥ ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ[੨੩] ਰਾਮ ਰਾਜੇ ॥ [੨੪]ਗੁਰਸਿਖੀ ਸੋ ਥਾਨੁ ਭਾਲਿਆ ਲੈ ਧੂਰਿ ਮੁਖਿ ਲਾਵਾ ॥ ਗੁਰਸਿਖਾ ਕੀ [੨੫]ਘਾਲ ਥਾਇ ਪਈ ਜਿਨ ਹਰਿਨਾਮੁ ਧਿਆਵਾ ॥ [੨੬]ਜਿਨ ਨਾਨਕੁ ਸਤਿਗੁਰੁ ਪੂਜਿਆ ਤਿਨ ਹਰਿ ਪੂਜ ਕਰਾਵਾ ॥ ੨ ॥ ਗੁਰਸਿਖਾ

੧ ਵਿਸਤਾਰ ਕਰੀਏ, ਖੋਲ੍ਹ ਕੇ ਬਿਆਨ ਕਰੀਏ ।
੨ ਪਾਰ ਤੋਂ ਰਹਿਤ, ਬਿਅੰਤ ।
੩ ਆਸਰਾ ।
੪ ਪਾਣੀ ਭਰਨ ਵਾਲਾ, ਸੇਵਕ ।
੫ (ਨਾਨਕ) ਹਰੀ ਦਾ ਦਾਸ ਅਖਵਾਂਦਾ ਹੈ ; ਹਰੀ ਹੀ ਉਸ ਦੀ ਇੱਜ਼ਤ ਰੱਖੇਗਾ ।
੬ ਜਿਨ੍ਹਾਂ ਦੇ ਮਥੇ ਤੇ (ਭਾਗਾਂ ਵਿਚ) ਧੁਰ ਹਜ਼ੂਰੋਂ ਇਹ ਹੁਕਮ ਲਿਖਿਆ ਹੋਇਆ ਹੈ ।
੭ ਦਿਲ ਵਿਚ ਜਗਿਆ ।
੮ ਮੁੜ ਕੇ ਕਿਧਰੇ ਨਹੀਂ ਜਾਂਦਾ ; ਆਵਣ ਜਾਣ ਮੁਕ ਜਾਂਦਾ ਹੈ।
੯ ਕਾਹਨੂੰ ?
੧੦ ਦੁਰਲਭ, ਮੁਸ਼ਕਲ ਨਾਲ ਮਿਲਣ ਵਾਲਾ, ਅਮੋਲਕ ।
੧੧ ਆਪ-ਹੁਦਰਿਆਂ ਨੂੰ, ਜੋ ਹੁਕਮ ਵਿਚ ਕਾਰ ਨਹੀਂ ਕਰਦੇ ।
੧੨ ਹਰੀ ਦੇ ਭਾਣੇ ਅਨੁਸਾਰ ।
੧੩ ਵਸ ਵਿਚ, ਇਖਤਿਆਰ ਵਿਚ ।
੧੪ ਸਾਰੇ ਚਲਾਏ ਹੋਏ ਚਲਦੇ ਹਨ ।
੧੫ ਮਿਲਿਆ।
੧੬ ਰਾਗੀਂ, ਨਾਦੀਂ, ਵੇਦੀਂ=ਰਾਗਾਂ ਦੁਆਰਾ, ਨਾਦ (ਸੰਖ, ਸਿੰਙੀ, ਆਦਿ) ਵਜਾਉਣ ਦੁਆਰਾ ਅਤੇ ਧਾਰਮਕ ਪੁਸਤਕਾਂ ਦੁਆਰਾ । ਲੋਕੀਂ ਹਰੀ ਦੀ ਭਗਤੀ ਕਈ ਤਰੀਕਿਆਂ ਨਾਲ ਕਰਦੇ ਹਨ-- ਕੋਈ ਗਾ ਕੇ, ਕੋਈ ਵਜਾ ਕੇ, ਕੋਈ ਪੜ੍ਹ ਕੇ-- ਪਰ ਹਰੀ ਇਨ੍ਹਾਂ ਤਰੀਕਿਆਂ ਨਾਲ ਨਹੀਂ ਪ੍ਰਸੰਨ ਹੁੰਦਾ ।
੧੭ ਕਿਉਂਕਿ ਜਿਨ੍ਹਾਂ ਦੇ ਦਿਲ ਵਿਚ ਧੋਖਾ ਤੇ ਬੁਰਾਈ ਹੈ, ਉਨ੍ਹਾਂ ਦੇ ਉਤੋਂ ਉਤੋਂ ਦੇ ਰੋਇ (ਕੀਰਨੇ ਪਾਣ) ਨੂੰ ਕੀ ਕਰੀਏ ?
੧੮ ਸਿਰਜਣਹਾਰ ਹਰੀ ਸਭ ਕੁਝ ਜਾਣਦਾ ਹੈ, ਭਾਵੇਂ ਅਸੀ ਆਪਣੇ ਰੋਗ (ਬੁਰਾਈ) ਦੇ ਸਿਰ ਉਤੇ ਹਥ ਪਏ ਦਈਏ, ਭਾਵ ਆਪਣੀ ਬੁਰਾਈ ਨੂੰ ਛੁਪਾਣ ਦਾ ਯਤਨ ਕਰੀਏ ।
੧੯ ਹੇ ਨਾਨਕ ! ਜਿਨ੍ਹਾਂ ਦਾ ਦਿਲ ਸਾਫ਼ ਹੈ, ਓਹ ਹਰੀ ਦੀ ਭਗਤੀ ਪ੍ਰਾਪਤ ਕਰਦੇ ਹਨ ।
੨੦ ਫੇਰ ਭੀ ਹਰੀ ਨੂੰ ਬਹੁਤ ਚੰਗੇ ਲਗਦੇ ਹਨ ।
੨੧ ਹਰੀ ਨਿਮਾਣਿਆਂ ਦਾ ਮਾਣ ਹੈ ।
੨੨ [ਉਹ ਹਾਕਮ ਜਿਸ ਪਾਸ ਦਾਦ ਲਈ ਫਿਰਿਆਦ ਹੋ ਸਕੇ] ਫ਼ਰਿਆਦ ਦੀ ਥਾਂ । (ਉਨ੍ਹਾਂ ਲਈ) ਨਾਮ ਹੀ ਫ਼ਰਿਆਦ ਦੀ ਥਾਂ ਹੈ, ਤੇ ਹਰੀ ਦੇ ਤਾਣ ਕਰਕੇ ਹੀ ਓਹ ਸਤਾਣੇ (ਤਕੜੇ) ਹਨ ।
੨੩ ਸੋਹਣਾ ।
੨੪ ਗੁਰੂ ਦੇ ਸਿੱਖਾਂ ਨੇ ਉਹ ਥਾਂ ਢੂੰਡ ਲਈ ਤੇ ਉਥੋਂ ਦੀ ਧੂੜ ਮਥੇ ਤੇ ਲਾਈ ।
੨੫ ਮਿਹਨਤ ਸਫਲ ਹੋਈ ।
੨੬ ਜਿਨ੍ਹਾਂ ਨੇ ਸਤਿਗੁਰ-ਨਾਨਕ ਨੂੰ ਪੂਜਿਆ ਹੈ, ਉਨ੍ਹਾਂ ਨੂੰ ਹਰੀ ਪੂਜਣ ਯੋਗ ਬਣਾ ਦਿੰਦਾ ਹੈ । ਦੇਖੋ ਅਗਲੇ ਸਫ਼ੇ ਤੇ "ਤਿਨ੍ ਪੂਜੇ ਸਭੁ ਕੋਈ ।"

---

* [ਵੱਤਰ ਵੇਲੇ, ਜਦ ਜ਼ਿਮੀਂ ਨੂੰ ਵੱਤ ਲੱਗੀ ਹੋਵੇ, ਭਾਵ ਜਦੋਂ ਜ਼ਿਮੀਂ ਵਿਚ ਪਾਣੀ ਰਚ ਜਾਣ ਕਰਕੇ ਵਾਹੁਣ ਤੇ ਬੀਂ ਪਾਣ ਜੋਗੀ ਹੋ ਜਾਂਦੀ ਹੈ ।] ਵੇਲੇ ਸਿਰ, ਜਦ ਸਰੀਰ ਤੇ ਮਨ ਕਰਕੇ ਮਨੁਖ ਨਾਮ ਚੰਗੀ ਤਰ੍ਹਾਂ ਜਪ ਸਕਦਾ ਹੈ । ਅਰਥ : ਜੇ ਮਨੁਖਾ ਜਨਮ ਵਿਚ, ਜਦੋਂ ਨਾਮ ਜਪਣ ਦਾ ਮੌਕਾ ਮਿਲਿਆ ਹੈ, ਨਾਮ ਨਾ ਜਪਿਆ ਤਾਂ (ਜਿਵੇਂ ਫ਼ਸਲ ਨਾ ਹੋਣ ਤੇ ਜ਼ਿਮੀਂਦਾਰ ਅਗਲੇ ਮੌਸਮ ਵਿਚ ਭੁਖਾ ਮਰਦਾ ਹੈ ਤਿਵੇਂ) ਅਗਲੇ ਜਹਾਨ ਕੀ ਆਸਰਾ ਤਕੇਗਾ ?

ਮਨਿ ਹਰਿ ਪ੍ਰੀਤਿ ਹੈ ਹਰਿਨਾਮ ਹਰਿ ਤੇਰੀ ਰਾਮ ਰਾਜੇ ॥ [੧]ਕਰਿ ਸੇਵਹਿ ਪੂਰਾ ਸਤਿਗੁਰੂ ਭੁਖ ਜਾਇ ਲਹਿ ਮੇਰੀ ॥ ਗੁਰਸਿਖਾ ਕੀ ਭੁਖ ਸਭ ਗਈ ਤਿਨ੍ ਪਿਛੈ ਹੋਰ ਖਾਇ ਘਨੇਰੀ[੨] ॥ ਜਨ ਨਾਨਕ [੩]ਹਰਿ ਪੁੰਨੁ ਬੀਜਿਆ ਫਿਰਿ ਤੋਟਿ ਨ ਆਵੈ ਹਰਿ ਪੁੰਨ ਕੇਰੀ ॥ ੩ ॥ ਗੁਰਸਿਖਾ ਮਨਿ ਵਾਧਾਈਆ ਜਿਨ੍ ਮੇਰਾ ਸਤਿਗੁਰੂ ਡਿਠਾ ਰਾਮ ਰਾਜੇ ॥ ਕੋਈ ਕਰਿ ਗਲ ਸੁਣਾਵੈ ਹਰਿਨਾਮ ਕੀ ਸੋ ਲਗੈ ਗੁਰਸਿਖਾ ਮਨਿ ਮਿਠਾ ॥ ਹਰਿ ਦਰਗਹ ਗੁਰਸਿਖ ਪੈਨ੍ਾਈਅਹਿ[੪] ਜਿਨ੍ਾ ਮੇਰਾ ਸਤਿਗੁਰੁ ਤੁਠਾ ॥ ਜਨ ਨਾਨਕੁ ਹਰਿ ਹਰਿ ਹੋਇਆ ਹਰਿ ਹਰਿ ਮਨਿ ਵੁਠਾ ॥ ੪ ॥ ੧੨ ॥ ੧੯ ॥

ਆਸਾ ਮਹਲਾ ੪ ॥ ਜਿਨ੍ਾ ਭੇਟਿਆ[੫] ਮੇਰਾ ਪੂਰਾ ਸਤਿਗੁਰੂ ਤਿਨ ਹਰਿਨਾਮੁ ਦ੍ਰਿੜਾਵੈ[੬] ਰਾਮ ਰਾਜੇ ॥ ਤਿਸ ਕੀ ਤ੍ਰਿਸਨਾ[੭] ਭੁਖ ਸਭ ਉਤਰੈ ਜੋ ਹਰਿਨਾਮੁ ਧਿਆਵੈ ॥ ਜੋ ਹਰਿ ਹਰਿ ਨਾਮੁ ਧਿਆਇਦੇ ਤਿਨ੍ ਜਮੁ ਨੇੜਿ ਨ ਆਵੈ ॥ ਜਨ ਨਾਨਕ ਕਉ ਹਰਿ ਕ੍ਰਿਪਾ ਕਰਿ ਨਿਤ ਜਪੈ ਹਰਿਨਾਮੁ [੮]ਹਰਿਨਾਮਿ ਤਰਾਵੈ ॥ ੧ ॥ ਜਿਨੀ ਗੁਰਮੁਖਿ[੯] ਨਾਮੁ ਧਿਆਇਆ ਤਿਨ੍ਾ ਫਿਰਿ ਬਿਘਨੁ ਨ ਹੋਈ ਰਾਮ ਰਾਜੇ ॥ ਜਿਨੀ ਸਤਿਗੁਰੁ ਪੁਰਖੁ[੧੦] ਮਨਾਇਆ [੧੧]ਤਿਨ੍ ਪੂਜੇ ਸਭੁ ਕੋਈ ॥ ਜਿਨ੍ੀ ਸਤਿਗੁਰੁ ਪਿਆਰਾ ਸੇਵਿਆ ਤਿਨ੍ਾ ਸੁਖੁ ਸਦ ਹੋਈ ॥ ਜਿਨ੍ਾ ਨਾਨਕੁ ਸਤਿਗੁਰੁ ਭੇਟਿਆ ਤਿਨ੍ਾ ਮਿਲਿਆ ਹਰਿ ਸੋਈ ॥ ੨ ॥ [੧੨]ਜਿਨ੍ਾ ਅੰਤਰਿ ਗੁਰਮੁਖਿ ਪ੍ਰੀਤਿ ਹੈ ਤਿਨ੍ ਹਰਿ ਰਖਣਹਾਰਾ ਰਾਮ ਰਾਜੇ ॥ ਤਿਨ੍ ਕੀ ਨਿੰਦਾ ਕੋਈ ਕਿਆ ਕਰੇ ਜਿਨ੍ ਹਰਿਨਾਮੁ ਪਿਆਰਾ ॥ ਜਿਨ੍ ਹਰਿ ਸੇਤੀ ਮਨੁ ਮਾਨਿਆ ਸਭ ਦੁਸਟ[੧੩] ਝਖ ਮਾਰਾ ॥ ਜਨ ਨਾਨਕ ਨਾਮੁ ਧਿਆਇਆ ਹਰਿ ਰਖਣਹਾਰਾ ॥ ੩ ॥ ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ[੧੪] ਰਖਦਾ ਆਇਆ ਰਾਮ ਰਾਜੇ । ਹਰਣਾਖਸੁ* ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ ॥ [੧੫]ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ† ਮੁਖਿ ਲਾਇਆ ॥ ਜਨ ਨਾਨਕ ਐਸਾ ਹਰਿ ਸੇਵਿਆ ਅੰਤਿ ਲਏ ਛਡਾਇਆ ॥ ੪ ॥ ੧੩ ॥ ੨੦ ॥

ਆਸਾ ਮਹਲਾ ੪ ਛੰਤ ਘਰੁ ੫

ੴ ਸਤਿਗੁਰ ਪ੍ਰਸਾਦਿ ॥ ‡॥ ਮੇਰੇ ਮਨ ਪਰਦੇਸੀ[੧੬] ਵੇ ਪਿਆਰੇ ਆਉ ਘਰੇ[੧੭] ॥ [੧੮]ਹਰਿ ਗੁਰੂ ਮਿਲਾਵਹੁ ਮੇਰੇ ਪਿਆਰੇ ਘਰਿ ਵਸੈ ਹਰੇ ॥ [੧੯]ਰੰਗਿ ਰਲੀਆ ਮਾਣਹੁ ਮੇਰੇ ਪਿਆਰੇ ਹਰਿ ਕਿਰਪਾ ਕਰੇ ॥ [੨੦]ਗੁਰੁ ਨਾਨਕੁ ਤੁਠਾ ਮੇਰੇ ਪਿਆਰੇ ਮੇਲੇ ਹਰੇ ॥ ੧ ॥ ਮੈ ਪ੍ਰੇਮੁ ਨ ਚਾਖਿਆ ਮੇਰੇ ਪਿਆਰੇ [੨੧]ਭਾਉ ਕਰੇ ॥ ਮਨਿ ਤ੍ਰਿਸਨਾ ਨ ਬੁਝੀ ਮੇਰੇ ਪਿਆਰੇ ਨਿਤ ਆਸ ਕਰੇ ॥

੧ ਜੇ ਪੂਰਨ ਗੁਰੂ ਕਰਕੇ (ਜਾਣ ਕੇ) ਸੇਵਾ ਕਰਨ ਤਾਂ ਉਨ੍ਹਾਂ ਦੀ ਹੰਗਤਾ (ਮੇਰੀ ਮੇਰੀ) ਦੀ ਭੁਖ ਦੂਰ ਹੋ ਜਾਵੇ।

੨ ਦਹੂੰਤ (ਦੁਨੀਆਂ)।

੩ ਹਰਿ-ਨਾਮ ਦੇ ਸ਼ੁਭ ਕਰਮ ਨੂੰ।

੪ (ਆਦਰ ਦੀ ਖਿਲ੍ਹਤ) ਪਹਿਨਾਏ ਜਾਂਦੇ ਹਨ; ਮਾਣ ਪਾਉਂਦੇ ਹਨ।

੫ ਮੇਲ ਕੀਤਾ, ਸੰਗਤ ਵਿਚ ਆਏ।

੬ ਪੱਕੀ ਤਰ੍ਹਾਂ ਸਮਝਾਉਂਦਾ ਹੈ (ਮੰਬਾ ਵਾਂਙੂ)।

੭ ਏਹ।

੮ ਹਰਿ-ਨਾਮ ਦੁਆਰਾ ਹੋਰਨਾਂ ਨੂੰ ਤਾਰੇ।

੯ ਗੁਰੂ ਦੁਆਰਾ।

੧੦ ਸਮ੍ਰਥ ਹਸਤੀ।

੧੧ ਦੇਖੋ ਪਿਛਲੇ ਸਫ਼ੇ ਦਾ ਅੰਤਲਾ ਨੋਟ।

੧੨ ਜਿਨ੍ਹਾਂ ਦੇ ਦਿਲ ਵਿਚ ਗੁਰੂ ਦੁਆਰਾ ਹਰੀ ਦੀ ਪ੍ਰੀਤ ਉਪਜੀ ਹੈ।

੧੩ [ਖੋਟੇ ਆਦਮੀ] ਦੁਸ਼ਮਣ।

੧੪ ਇੱਜ਼ਤ।

੧੫ ਇਸ ਤੁਕ ਵਿਚ ਉਸ ਕਹਾਣੀ ਵਲ ਇਸ਼ਾਰਾ ਹੈ ਜਿਸ ਵਿਚ ਕਹਿੰਦੇ ਹਨ ਕਿ ਨਾਮਦੇਵ ਨੂੰ ਅਛੂਤ ਜਾਣ ਕੇ ਪੰਡਰ ਪੁਰ ਦੇ ਹੰਕਾਰੀ ਪੁਜਾਰੀ ਵਿਠਲ ਸੁਆਮੀ ਦੇ ਮੰਦਰ ਵਿਚ ਨਹੀਂ ਵੜਨ ਦਿੰਦੇ ਸਨ। ਨਾਮਦੇਵ ਦੁਖੀ ਹੋ ਕੇ ਮੰਦਰ ਦੇ ਪਿਛਵਾੜੇ ਜਾ ਬੈਠਾ। ਹਰੀ ਨੇ ਪਰਤ ਕੇ ਉਸ ਨੂੰ ਉਥੇ ਹੀ ਦਰਸ਼ਨ ਦਿਤੇ ਜਿਸ ਕਰਕੇ ਦੇਹੁਰਾ ਫਿਰ ਗਿਆ ਅਤੇ ਪੁਜਾਰੀਆਂ ਵਲ ਪਿਠ ਹੋ ਗਈ। ਦੇਖੋ ਭਾ: ਗੁਰਦਾਸ, ਵਾਰ ੧੦, ਪੌ: ੧੧।

੧੬ ਭਟਕਣ ਵਾਲੇ।

੧੭ ਨਿਜ-ਘਰ ਵਿਚ, ਆਪਣੇ ਅਸਲੀ ਟਿਕਾਣੇ।

੧੮ ਹਰੀ-ਰੂਪ ਗੁਰੂ ਨੂੰ ਮਿਲੋ ਮੇਰੇ ਪਿਆਰੇ, ਤਾਕਿ ਹਰੀ ਹਿਰਦੇ ਵਿਚ ਵਸੇ।

੧੯ ਖ਼ੁਸ਼ੀਆਂ, ਮੌਜਾਂ।

੨੦ ਮੇਰੇ ਪਿਆਰੇ! ਗੁਰੂ ਨਾਨਕ ਨੇ ਕਿਰਪਾ ਕੀਤੀ ਹੈ, ਤੇ ਹਰੀ ਮਿਲਾ ਦੇਵੇਗਾ।

੨੧ ਪਿਆਰ ਕਰ ਕੇ।

---

* [ਹਿਰਣ੍ਯ ਕਸ਼ਿਪੁ] ਪ੍ਰਹਲਾਦ ਦਾ ਪਿਤਾ, ਮੁਲਤਾਨ ਦਾ ਰਾਜਾ, ਜੋ ਜ਼ਾਲਮ ਹੋਣ ਕਰ ਕੇ ਰਾਖਸ਼ ਜਾਂ ਦੈਂਤ ਅਖਵਾਂਦਾ ਸੀ। ਇਸ ਨੇ ਪ੍ਰਹਲਾਦ ਨੂੰ ਹਰੀ ਦੀ ਭਗਤੀ ਛੁਡਾਣ ਲਈ ਤਰ੍ਹਾਂ ਤਰ੍ਹਾਂ ਦੇ ਤਸੀਹੇ ਦਿਤੇ, ਪਰ ਉਸ ਉਤੇ ਕੁਝ ਅਸਰ ਨਾ ਹੋਇਆ। ਅੰਤ ਪੁਰਾਣ ਕਥਾ ਅਨੁਸਾਰ ਹਰੀ ਆਪਣੇ ਭਗਤ ਲਈ ਥੰਮ੍ਹ ਪਾੜ ਕੇ ਬਹੁੜਿਆ ਅਤੇ ਨਰਸਿੰਘ ਦਾ ਰੂਪ ਧਾਰ ਕੇ ਹਰਨਾਖਸ਼ ਨੂੰ ਦੰਡ ਦਿੱਤਾ। ਦੇਖੋ ਭਾਈ ਗੁਰਦਾਸ, ਵਾਰ ੧੦, ਪੌ: ੨।

† ਮਹਾਰਾਸ਼ਟਰ ਦੇ ਇੱਕ ਉਘੇ ਭਗਤ, ਜਿਨ੍ਹਾਂ ਦਾ ਜਨਮ ਚੌਧਵੀਂ ਸਦੀ ਵਿਚ ਜ਼ਿਲਾ ਸਤਾਰਾ ਦੇ ਨਰਸੀ ਬਾਮਨ ਪਿੰਡ ਵਿਚ ਹੋਇਆ, ਬਹੁਤ ਚਿਰ ਤਾਈਂ ਪੰਡਰ ਪੁਰ ਵਿੱਚ ਰਹੇ, ਅਤੇ ਉਥੇ ਹੀ ਦੇਹਾਂਤ ਹੋਇਆ। ਇਨ੍ਹਾਂ ਦੀ ਬਾਣੀ ਦੇ ਪਦਿਆਂ ਨੂੰ 'ਆਭੰਗ' ਕਹਿੰਦੇ ਹਨ। ਕੁਝ ਕੁ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭੀ ਚੜ੍ਹਾਈ ਗਈ।

‡ ਇਸ ਛੱਕੇ ਵਿਚ ਓਹੀ ਹਰੀ ਵਲ ਤਾਂਘ ਦੱਸੀ ਹੈ।

[੧]ਨਿਤ ਜੋਬਨੁ ਜਾਵੈ ਮੇਰੇ ਪਿਆਰੇ ਜਮੁ ਸਾਸ ਹਿਰੇ ॥ [੨]ਭਾਗਮਣੀ ਸੋਹਾਗਣਿ ਮੇਰੇ ਪਿਆਰੇ ਨਾਨਕ ਹਰਿ ਉਰਿਧਾਰੇ ॥ ੨ ॥ [੩]ਪਿਰ ਰਤਿਅੜੇ ਮੈਡੇ ਲੋਇਣ ਮੇਰੇ ਪਿਆਰੇ ਚਾਤ੍ਰਿਕ* ਬੂੰਦ ਜਿਵੈ ॥ ਮਨੁ ਸੀਤਲੁ[੪] ਹੋਆ ਮੇਰੇ ਪਿਆਰੇ [੫]ਹਰਿ ਬੂੰਦ ਪੀਵੈ ॥ [੬]ਤਨਿ ਬਿਰਹੁ ਜਗਾਵੈ ਮੇਰੇ ਪਿਆਰੇ ਨੀਦ ਨ ਪਵੈ ਕਿਵੈ ॥ ਹਰਿ ਸਜਣੁ ਲਧਾ ਮੇਰੇ ਪਿਆਰੇ ਨਾਨਕ [੭]ਗੁਰੂ ਲਿਵੈ ॥ ੩ ॥ ਚੜਿ ਚੇਤੁ ਬਸੰਤੁ ਮੇਰੇ ਪਿਆਰੇ ਭਲੀਅ ਰੁਤੇ ॥ [੮]ਪਿਰ ਬਾਝੜਿਅਹੁ ਮੇਰੇ ਪਿਆਰੇ ਆਂਗਣਿ ਧੂੜਿ ਲੁਤੇ ॥ ਮਨਿ ਆਸ ਉਡੀਣੀ[੯] ਮੇਰੇ ਪਿਆਰੇ ਦੁਇ ਨੈਨ ਜੁਤੇ ॥ ਗੁਰੁ ਨਾਨਕੁ ਦੇਖਿ ਵਿਗਸੀ[੧੦] ਮੇਰੇ ਪਿਆਰੇ [੧੧]ਜਿਉ ਮਾਤ ਸੁਤੇ ॥ ੪ ॥ ਹਰਿ ਕੀਆ ਕਥਾ ਕਹਾਣੀਆ ਮੇਰੇ ਪਿਆਰੇ ਸਤਿਗੁਰੂ ਸੁਣਾਈਆ ॥ [੧੨]ਗੁਰ ਵਿਟੜਿਅਹੁ ਹਉ ਘੋਲੀ ਮੇਰੇ ਪਿਆਰੇ ਜਿਨਿ ਹਰਿ ਮੇਲਾਈਆ ॥ ਸਭਿ ਆਸਾ ਹਰਿ ਪੂਰੀਆ ਮੇਰੇ ਪਿਆਰੇ [੧੩]ਮਨਿ ਚਿੰਦਿਅੜਾ ਫਲੁ ਪਾਇਆ ॥ ਹਰਿ ਤੁਠੜਾ[੧੪] ਮੇਰੇ ਪਿਆਰੇ ਜਨੁ ਨਾਨਕੁ ਨਾਮਿ ਸਮਾਇਆ ॥ ੫ ॥ ਪਿਆਰੇ [੧੫]ਹਰਿ ਬਿਨੁ ਪ੍ਰੇਮੁ ਨ ਖੇਲਸਾ ॥ ਕਿਉ ਪਾਈ ਗੁਰੁ ਜਿਤੁ ਲਗਿ ਪਿਆਰਾ ਵੇਖਸਾ ॥ [੧੬]ਹਰਿ ਦਾਤੜੇ ਮੇਲਿ ਗੁਰੂ ਮੁਖਿ ਗੁਰਮੁਖਿ ਮੇਲਸਾ ॥ [੧੭]ਗੁਰੁ ਨਾਨਕੁ ਪਾਇਆ ਮੇਰੇ ਪਿਆਰੇ ਧੁਰਿ ਮਸਤਕਿ ਲੇਖੁ ਸਾ ॥ ੬ ॥ ੧੪ ॥ ੨੧ ॥

ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਮਹਲਾ ੫ ਛੰਤ ਘਰੁ ੧ † ॥ ਅਨਦੋ ਅਨਦੁ ਘਣਾ[੧੮] ਮੈ ਸੋ ਪ੍ਰਭੁ ਡੀਠਾ ਰਾਮ ॥ ਚਾਖਿਅੜਾ ਚਾਖਿਅੜਾ ਮੈ ਹਰਿ ਰਸੁ ਮੀਠਾ ਰਾਮ ॥ ਹਰਿ ਰਸੁ ਮੀਠਾ ਮਨ ਮਹਿ ਵੂਠਾ[੧੯] ਸਤਿਗੁਰੁ ਤੂਠਾ[੧੪] ਸਹਜੁ[੨੦] ਭਇਆ ॥ [੨੧]ਗ੍ਰਿਹੁ ਵਸਿ ਆਇਆ ਮੰਗਲੁ[੨੨] ਗਾਇਆ [੨੩]ਪੰਚ ਦੁਸਟ ਓਇ ਭਾਗਿ ਗਇਆ ॥ [੨੪]ਸੀਤਲ ਆਘਾਣੇ ਅੰਮ੍ਰਿਤ ਬਾਣੇ ਸਾਜਨ ਸੰਤ ਬਸੀਠਾ ॥ ਕਹੁ ਨਾਨਕ ਹਰਿ ਸਿਉ ਮਨੁ ਮਾਨਿਆ ਸੋ ਪ੍ਰਭੁ ਨੈਣੀ ਡੀਠਾ ॥ ੧ ॥ ਸੋਹਿਅੜੇ[੨੫] ਸੋਹਿਅੜੇ ਮੇਰੇ [੨੬]ਬੰਕ ਦੁਆਰੇ ਰਾਮ ॥ ਪਾਹੁਨੜੇ[੨੭] ਪਾਹੁਨੜੇ ਮੇਰੇ ਸੰਤ ਪਿਆਰੇ ਰਾਮ ॥ ਸੰਤ ਪਿਆਰੇ [੨੮]ਕਾਰਜ ਸਾਰੇ ਨਮਸਕਾਰ ਕਰਿ ਲਗੇ ਸੇਵਾ ॥ ਆਪੇ ਜਾਞੀ ਆਪੇ ਮਾਞੀ[੨੯] ਆਪਿ ਸੁਆਮੀ[੩੦] ਆਪਿ ਦੇਵਾ[੩੧] ॥ ਅਪਣਾ ਕਾਰਜੁ[੩੨] ਆਪਿ ਸਵਾਰੇ ਆਪੇ [੩੩]ਧਾਰਨ ਧਾਰੇ ॥ ਕਹੁ ਨਾਨਕ ਸਹੁ ਘਰ ਮਹਿ ਬੈਠਾ ਸੋਹੇ ਬੰਕ ਦੁਆਰੇ ॥ ੨ ॥ [੩੪]ਨਵ ਨਿਧੇ ਨਉ ਨਿਧੇ ਮੇਰੇ ਘਰ ਮਹਿ ਆਈ ਰਾਮ ॥ ਸਭੁ ਕਿਛੁ ਮੈ ਸਭੁ ਕਿਛੁ ਪਾਇਆ ਨਾਮੁ ਧਿਆਈ ਰਾਮ ॥ ਨਾਮੁ ਧਿਆਈ ਸਦਾ ਸਖਾਈ [੩੫]ਸਹਜ ਸੁਭਾਈ ਗੋਵਿੰਦਾ ॥ [੩੬]ਗਣਤ

੧ ਦਿਨੋ ਦਿਨ ਜਵਾਨੀ ਗੁਜ਼ਰਦੀ ਜਾਂਦੀ ਹੈ, ਮੇਰੇ ਪਿਆਰੇ, ਤੇ ਮੌਤ ਸੁਆਸ ਚੁਰਾਉਂਦੀ ਹੈ, ਭਾਵ ਜਿਹੜੇ ਗੇਣਵੇਂ ਸਾਹ ਮਿਲੇ ਹਨ, ਓਹ ਘਟ ਰਹੇ ਹਨ।

੨ ਪਰ ਜੇ ਹਰੀ ਨੂੰ ਦਿਲ ਵਿਚ ਟਿਕਾਉਂਦੀ ਹੈ ਤਾਂ ਸੁਹਾਗਣ ਹੈ ਅਤੇ ਮਥੇ ਤੇ ਸੁਭਾਗ ਦੀ ਮਣੀ ਵਾਲੀ ਹੈ ; ਭਾਵ ਚੰਗੇ ਭਾਗ ਮਥੇ ਤੇ ਚਮਕਦੇ ਹਨ।

੩ ਹੇ ਪਿਆਰੇ ਮਨ ! ਮੇਰੀਆਂ ਅੱਖਾਂ ਪਤੀ ਵਲ ਇਉਂ ਲਗੀਆਂ ਹੋਈਆਂ ਹਨ ਜਿਵੇਂ ਪਪੀਹਾ ਸਵਾਂਤੀ ਬੂੰਦ ਵਲ ਤਕਦਾ ਹੈ।

੪ ਠੰਢਾ।

੫ ਹਰੀ-ਨਾਮ ਰੂਪੀ ਸਵਾਂਤੀ ਬੂੰਦ।

੬ ਸਰੀਰ ਵਿਚ ਵਿਛੋੜੇ ਦੀ ਪੀੜ ਮੈਨੂੰ ਜਗਾ ਰਖਦੀ ਹੈ।

੭ ਗੁਰੂ ਦੇ ਪ੍ਰੇਮ ਕਰਕੇ ; ਗੁਰੂ ਨੂੰ ਪਿਆਰ ਕਰਨ ਦੇ ਸਿੱਟੇ ਵਜੋਂ।

੮ (ਰੁਤ ਤਾਂ ਚੰਗੀ ਹੈ, ਪਰ) ਪਤੀ ਤੋਂ ਬਿਨਾਂ, ਹੇ ਪਿਆਰੇ ! ਮੇਰੇ ਵਿਹੜੇ ਵਿਚ ਧੂੜ ਉਡਦੀ ਹੈ।

੯ ਉਡੀਕ ਵਿਚ ਉਦਾਸ। ਮਨ ਵਿਚ ਉਦਾਸ ਹੋ ਕੇ ਆਸ ਕਰ ਰਹੀ ਹਾਂ, ਮੇਰੇ ਪਿਆਰੇ, ਅਤੇ ਮੇਰੀਆਂ ਦੋਵੇਂ ਅੱਖਾਂ ਜੁੜੀਆਂ ਹੋਈਆਂ ਹਨ (ਪਤੀ ਦੇ ਰਾਹ ਵਲ ਉਡੀਕ ਵਿਚ)।

੧੦ ਖੁਸ਼ ਹੋਈ।

੧੧ ਜਿਵੇਂ ਮਾਂ ਪੁੱਤਰ ਨੂੰ (ਵੇਖ ਕੇ ਖੁਸ਼ ਹੁੰਦੀ ਹੈ)।

੧੨ ਗੁਰੂ ਉਤੋਂ ਮੈਂ ਵਾਰਨੇ ਹਾਂ।

੧੩ ਮਨ-ਮੰਗਿਆ, ਜੋ ਦਿਲੋਂ ਚਾਹੁੰਦੀ ਸਾਂ।

੧੪ ਮਿਹਰ ਵਿਚ ਆਇਆ।

੧੫ ਹਰੀ ਤੋਂ ਬਿਨਾਂ ਮੈਂ ਕਿਸੇ ਨਾਲ ਪ੍ਰੇਮ ਨਹੀਂ ਖੇਡਣਾ (ਪਿਆਰ ਨਹੀਂ ਪਾਣਾ)।

੧੬ ਹੇ ਹਰੀ-ਦਾਤੇ ! ਮੈਨੂੰ ਮੁਖੀ ਗੁਰੂ ਮਿਲਾ ਦੇ, ਜਿਸ ਗੁਰੂ ਦੁਆਰਾ (ਆਪਣੇ ਆਪ ਨੂੰ ਤੇਰੇ ਨਾਲ) ਮਿਲਾਵਾਂ।

੧੭ ਜੋ ਧੁਰੋਂ ਮਥੇ ਉਤੇ ਲੇਖ ਸੀ, ਉਸ ਅਨੁਸਾਰ, ਹੇ ਪਿਆਰੇ, ਗੁਰੂ ਨਾਨਕ ਮਿਲਿਆ।

੧੮ ਬਹੁਤ।

੧੯ ਵੁਠਾ, ਵੱਸਿਆ।

੨੦ ਉੱਚੀ ਤੋਂ ਉੱਚੀ ਸ਼ਾਂਤੀ, ਸੁਖ।

੨੧ ਘਰ (ਦਿਲ) ਕਾਬੂ ਵਿਚ ਹੋ ਗਿਆ।

੨੨ ਖੁਸ਼ੀ ਦਾ ਗੀਤ।

੨੩ (ਕਾਮ ਕ੍ਰੋਧ ਆਦਿ) ਪੰਜ ਵੈਰੀ ਜੋ ਸਨ, ਓਹ ਨਸ ਗਏ।

੨੪ ਠੰਢੇ ਹੋ ਗਏ ਤੇ ਰੱਜ ਗਏ ਮਿਤਰ-ਗੁਰ ਦੀ ਅੰਮ੍ਰਿਤ ਬਾਣੀ ਨਾਲ (ਜੋ ਗੁਰੂ ਹਰੀ ਦੇ ਦਰਬਾਰ ਦਾ) ਵਕੀਲ ਹੈ।

੨੫ ਸੋਹਣੇ ਲਗਣ ਲਗੇ।

੨੬ ਸੁੰਦਰ ਘਰ।

੨੭ ਪ੍ਰਾਹੁਣੇ (ਹੋ ਕੇ ਆਏ)।

੨੮ ਕੰਮ ਸੰਵਾਰ ਦਿਤੇ, ਜਦ ਮੈਂ ਪਰਨਾਮ ਕਰ ਕੇ ਸੇਵਾ ਵਿਚ ਲਗ ਗਈ।

੨੯ ਲੜਕੀ ਦੇ ਪੇਕਿਆਂ ਦਾ ਸੰਬੰਧੀ।

੩੦ ਮਾਲਕ, ਲਾੜਾ।

੩੧ ਇਸ਼ਟ ਦੇਵ ਜਿਸ ਦੇ ਸਾਮ੍ਹਣੇ ਵਿਆਹ ਦਾ ਸੰਸਕਾਰ ਕੀਤਾ ਜਾਂਦਾ ਹੈ।

੩੨ ਕਾਜ, ਵਿਆਹ, ਜੀਵ ਤੇ ਪ੍ਰਮਾਤਮਾ ਦੇ ਮੇਲ ਦਾ ਮੌਕਾ।

੩੩ ਰਚਨਾ ਨੂੰ ਟਿਕਾ ਕੇ (ਸੰਭਾਲ ਕੇ) ਰਖਦਾ ਹੈ।

੩੪ ਦੇਖੋ ਪੰ: ੩੫੩, ਫੁਟ ਨੋਟ *।

੩੫ ਕੁਦਰਤੀ ਤੌਰ ਤੇ, ਨਿਰਯਤਨ ਹੋ ਕੇ।

੩੬ ਕਰਮਾਂ ਦੀ ਗਿਣਤੀ ਮਿਟ ਗਈ। (ਹੁਣ ਰੱਬ ਨਾਲ ਖੁਲ੍ਹਾ ਲੇਖਾ ਹੋ ਗਿਆ ਹੈ, ਉਹ ਆਪਣਾ ਜੋ ਬਣ ਗਿਆ ਹੈ। ਹੁਣ ਸੁਭਾਵਕ ਹੀ ਕੰਮ ਕਰੀਦਾ ਹੈ, ਦੱਸ ਦੱਸ ਕੇ ਤੇ ਗਿਣ ਗਿਣ ਕੇ ਕੰਮ ਨਹੀਂ ਕਰੀਦਾ।)

---

* ਪਪੀਹਾ ਜਿਸ ਨੂੰ ਬੰਬੀਹਾ, ਸਾਰੰਗ ਆਦਿ ਭੀ ਕਹਿੰਦੇ ਹਨ। ਇਸ ਪੰਛੀ ਬਾਬਤ ਰਵਾਇਤ ਹੈ ਕਿ ਇਹ ਬਦਲਾਂ ਵੱਲ ਮੂੰਹ ਕਰ ਕੇ ਇਕ ਖ਼ਾਸ ਬੂੰਦ ਲਈ (ਜਿਸ ਨੂੰ ਸਵਾਂਤੀ ਬੂੰਦ ਕਹਿੰਦੇ ਹਨ) ਲਿਉ ਲਿਉ ਕਰਦਾ ਰਹਿੰਦਾ ਹੈ। ਇਸ ਨੂੰ ਸ਼ਾਂਤੀ ਤਦ ਆਉਂਦੀ ਹੈ, ਜਦ ਉਹ ਬੂੰਦ ਇਸ ਦੇ ਮੂੰਹ ਵਿਚ ਪੈਂਦੀ ਹੈ।

† ਪਿਛਲੇ ਛੱਕੇ ਵਿਚ ਚੌਥੇ ਗੁਰੂ ਜੀ ਵਲੋਂ ਹਰੀ ਦੇ ਮਿਲਣ ਦੀ ਤਾਂਘ ਦਸ ਕੇ ਅੰਤ ਮਿਲਾਪ ਦੀ ਖੁਸ਼ੀ ਦਸੀ ਸੀ। ਇਨ੍ਹਾਂ ਦੋਹਾਂ ਛੱਕਿਆਂ ਵਿਚ ਭੀ ਪੰਜਵੇਂ ਗੁਰੂ ਜੀ ਵਲੋਂ ਮਿਲਾਪ ਦੀ ਖੁਸ਼ੀ ਦਾ ਹੀ ਵਰਣਨ ਹੈ।

ਮਿਟਾਈ [੧]ਚੂਕੀ ਧਾਈ ਕਦੇ [੨]ਨ ਵਿਆਪੈ ਮਨ ਚਿੰਦਾ ॥ [੩]ਗੋਵਿੰਦ ਗਾਜੇ ਅਨਹਦ[੪] ਵਾਜੇ ਅਚਰਜ ਸੋਭ ਬਣਾਈ ॥ ਕਹੁ ਨਾਨਕ ਪਿਰੁ ਮੇਰੈ ਸੰਗੇ ਤਾ ਮੈ ਨਵਨਿਧਿ ਪਾਈ ॥ ੩ ॥ [੫]ਸਰਸਿਅੜੇ ਸਰਸਿਅੜੇ ਮੇਰੇ ਭਾਈ ਸਭ ਮੀਤਾ ਰਾਮ ॥ [੬]ਬਿਖਮੋ ਬਿਖਮੁ ਅਖਾੜਾ ਮੈ ਗੁਰ ਮਿਲਿ ਜੀਤਾ ਰਾਮ ॥ ਗੁਰ ਮਿਲਿ ਜੀਤਾ ਹਰਿ ਹਰਿ ਕੀਤਾ [੭]ਤੂਟੀ ਭੀਤਾ ਭਰਮ ਗੜਾ ॥ ਪਾਇਆ ਖਜਾਨਾ ਬਹੁਤੁ ਨਿਧਾਨਾ[੮] ਸਾਣਥ[੯] ਮੇਰੀ ਆਪਿ ਖੜਾ ॥ ਸੋਈ ਸੁਗਿਆਨਾ[੧੦] ਸੋ ਪਰਧਾਨਾ [੧੧]ਜੋ ਪ੍ਰਭਿ ਅਪਨਾ ਕੀਤਾ ॥ ਕਹੁ ਨਾਨਕ [੧੨]ਜਾਂ ਵਲਿ ਸੁਆਮੀ ਤਾ ਸਰਸੇ ਭਾਈ ਮੀਤਾ ॥ ੪ ॥ ੧ ॥ ਆਸਾ ਮਹਲਾ ੫ ॥ ਅਕਥਾ[੧੩] ਹਰਿ ਅਕਥ ਕਥਾ ਕਿਛੁ ਜਾਇ ਨ ਜਾਣੀ ਰਾਮ ॥ ਸੁਰਿਨਰ[੧੪] ਸੁਰਿਨਰ ਮੁਨਿਜਨ[੧੫] ਸਹਜਿ[੧੬] ਵਖਾਣੀ[੧੭] ਰਾਮ ॥ ਸਹਜੇ ਵਖਾਣੀ [੧੮]ਅਮਿਉ ਬਾਣੀ [੧੯]ਚਰਣ ਕਮਲ ਰੰਗੁ ਲਾਇਆ ॥ ਜਪਿ ਏਕੁ ਅਲਖੁ[੨੦] ਪ੍ਰਭੁ ਨਿਰੰਜਨੁ[੨੧] ਮਨ ਚਿੰਦਿਆ[੨੨] ਫਲੁ ਪਾਇਆ ॥ [੨੩]ਤਜਿ ਮਾਨੁ ਮੋਹੁ ਵਿਕਾਰੁ ਦੂਜਾ ਜੋਤੀ ਜੋਤਿ ਸਮਾਣੀ ॥ ਬਿਨਵੰਤਿ ਨਾਨਕ [੨੪]ਗੁਰ ਪ੍ਰਸਾਦੀ ਸਦਾ ਹਰਿ ਰੰਗੁ ਮਾਣੀ ॥ ੧ ॥ ਹਰਿ ਸੰਤਾ ਹਰਿ ਸੰਤ ਸਜਨ ਮੇਰੇ ਮੀਤ ਸਹਾਈ ਰਾਮ ॥ ਵਡਭਾਗੀ ਵਡਭਾਗੀ ਸਤ ਸੰਗਤਿ ਪਾਈ ਰਾਮ ॥ ਵਡਭਾਗੀ ਪਾਏ ਨਾਮੁ ਧਿਆਏ ਲਾਥੇ ਦੂਖ ਸੰਤਾਪੈ[੨੫] ॥ ਗੁਰ ਚਰਣੀ ਲਾਗੇ ਭ੍ਰਮ ਭਉ ਭਾਗੇ [੨੬]ਆਪੁ ਮਿਟਾਇਆ ਆਪੈ ॥ ਕਰਿ ਕਿਰਪਾ ਮੇਲੇ ਪ੍ਰਭਿ ਅਪੁਨੈ ਵਿਛੁੜਿ ਕਤਹਿ[੨੭] ਨ ਜਾਈ ॥ ਬਿਨਵੰਤਿ ਨਾਨਕ ਦਾਸੁ ਤੇਰਾ ਸਦਾ ਹਰਿ ਸਰਣਾਈ ॥ ੨ ॥ ਹਰਿ ਦਰੇ ਹਰਿ ਦਰਿ ਸੋਹਨਿ ਤੇਰੇ ਭਗਤ ਪਿਆਰੇ ਰਾਮ ॥ ਵਾਰੀ ਤਿਨ ਵਾਰੀ ਜਾਵਾ ਸਦ ਬਲਿਹਾਰੇ ਰਾਮ ॥ ਸਦ ਬਲਿਹਾਰੇ ਕਰਿ ਨਮਸਕਾਰੇ [੨੮]ਜਿਨ ਭੇਟਤ ਪ੍ਰਭੁ ਜਾਤਾ ॥ [੨੯]ਘਟਿ ਘਟਿ ਰਵਿ ਰਹਿਆ ਸਭ ਥਾਈ ਪੂਰਨ ਪੁਰਖੁ ਬਿਧਾਤਾ[੩੦] ॥ ਗੁਰੁ ਪੂਰਾ ਪਾਇਆ ਨਾਮੁ ਧਿਆਇਆ ਜੂਐ ਜਨਮੁ ਨ ਹਾਰੇ ॥ ਬਿਨਵੰਤਿ ਨਾਨਕ ਸਰਣਿ ਤੇਰੀ ਰਾਖੁ ਕਿਰਪਾ ਧਾਰੇ ॥ ੩ ॥ ਬੇਅੰਤਾ ਬੇਅੰਤ ਗੁਣ ਤੇਰੇ ਕੇਤਕ[੩੧] ਗਾਵਾ ਰਾਮ ॥ ਤੇਰੇ ਚਰਣਾ ਤੇਰੇ ਚਰਣ ਧੂੜਿ ਵਡਭਾਗੀ ਪਾਵਾ ਰਾਮ ॥ ਹਰਿ ਧੂੜੀ ਨ੍ਹਾਈਐ ਮੈਲੁ ਗਵਾਈਐ ਜਨਮ ਮਰਣ ਦੁਖ ਲਾਥੇ ॥ ਅੰਤਰਿ ਬਾਹਰਿ ਸਦਾ ਹਦੂਰੇ ਪਰਮੇਸਰੁ ਪ੍ਰਭੁ ਸਾਥੇ ॥ [੩੨]ਮਿਟੇ ਦੂਖ ਕਲਿਆਣ ਕੀਰਤਨ ਬਹੁੜਿ ਜੋਨਿ ਨ ਪਾਵਾ ॥ ਬਿਨਵੰਤਿ ਨਾਨਕ ਗੁਰ ਸਰਣਿ ਤਰੀਐ ਆਪਣੇ ਪ੍ਰਭ ਭਾਵਾ ॥ ੪ ॥ ੨ ॥

ਆਸਾ ਛੰਤ ਮਹਲਾ ੫ ਘਰੁ ੪

ੴ ਸਤਿਗੁਰ ਪ੍ਰਸਾਦਿ ॥

*॥ ਹਰਿ ਚਰਨ ਕਮਲ ਮਨੁ ਬੇਧਿਆ[੩੩] ਕਿਛੁ ਆਨ[੩੪] ਨ ਮੀਠਾ ਰਾਮ ਰਾਜੇ ॥ ਮਿਲਿ ਸੰਤ

੧ ਧਾਵਣਾ ਮੁਕ ਗਈ, ਜਨਮ ਮਰਨ ਵਿਚ ਭਟਕਣਾ ਰਹਿ ਗਿਆ।

੨ ਮਨ ਦੀ ਚਿੰਤਾ ਤੰਗ ਨਹੀਂ ਕਰਦੀ।

੩ ਹਰੀ ਗਜਦਾ ਹੈ (ਅੰਦਰੋਂ ਬੋਲ ਕੇ ਨਿਕਲਦਾ ਹੈ)। "ਜੈ ਜੈ ਸਬਦੁ ਅਨਾਹਦੁ ਵਾਜੈ। ਸੁਨਿ ਸੁਨਿ ਅਨਦ ਕਰੇ ਪ੍ਰਭੁ ਗਾਜੈ" (ਸੁਖਮਨੀ)।

੪ ਦੇਖੋ ਪੰਨਾ ੩੭੦, ਨੋਟ ੩੨।

੫ ਮੇਰੇ ਸਾਰੇ ਭਰਾ ਤੇ ਮਿਤਰ ਖੁਸ਼ ਹੋਏ। [ਸਰਸਿਅੜੇ=ਸਰਸੇ=ਸਹ-ਹਰਸ਼ ਹੋਏ, ਖੁਸ਼ ਹੋਏ।]

੬ ਔਖਾ ਅਖਾੜਾ, ਔਖਾ ਮੈਦਾਨਿ-ਜੰਗ; ਸੰਸਾਰ।

੭ ਟੁਟ ਗਈ ਦੀਵਾਰ ਵਹਿਮ ਦੇ ਕਿਲ੍ਹੇ ਦੀ।

੮ ਨਿਧੀਆਂ ਦਾ ਘਰ, ਹਰ ਤਰ੍ਹਾਂ ਦੇ ਸੁੱਖਾਂ ਦਾ ਭੰਡਾਰ। ਦੇਖੋ ਪੰ: ੩੫੩, ਫੁਟ ਨੋਟ *।

੯ ਸਹਾਇਤਾ ਤੇ। ਮੇਰੀ ਮਦਦ ਉਤੇ ਆਪ ਹਰੀ ਖੜੋਤਾ। "ਸੰਤ ਸਾਨਥ ਭਏ ਲੂਟਾ" (ਸਾਰਗ ਮ: ੫)।

੧੦ ਚੰਗੇ ਗਿਆਨ ਵਾਲਾ, ਸਿਆਣਾ।

੧੧ ਜੋ ਪ੍ਰਭੂ ਨੇ ਆਪਣਾ ਬਣਾਇਆ; ਜਿਸ ਨੂੰ ਪ੍ਰਭੂ ਨੇ ਅਪਨਾਇਆ।

੧੨ ਜਦ ਮਾਲਕ ਕਿਸੇ ਦੇ ਵਲ (ਪੱਖ ਉਤੇ) ਹੋਵੇ।

੧੩ ਜੋ ਕਥਨ ਨਾ ਹੋ ਸਕੇ।

੧੪ ਸੁਰੀ ਸੰਪਦਾ ਦੇ ਆਦਮੀ, ਮਹਾਤਮਾ ਪੁਰਸ਼।

੧੫ [ਇਕਾਗਰਤਾ ਵਾਲੇ] ਸਾਧ ਲੋਕ: "ਸੋ ਮੁਨਿ ਜਿ ਮਨ ਕੀ ਦੁਬਿਧਾ ਮਾਰੇ" (ਭੈਰਉ ਮ: ੩)।

੧੬ ਤਿੰਨਾਂ ਗੁਣਾਂ ਤੋਂ ਉੱਚਾ ਹੋ ਕੇ ਪੂਰਣ ਅਡੋਲਤਾ ਵਾਲੀ ਹਾਲਤ ਵਿਚ। ਦੇਖੋ ਪੰਨਾ ੩੭੦, ਫੁਟ ਨੋਟ §।

੧੭ ਬਿਆਨ ਕੀਤੀ ਹੈ (ਹਰੀ ਦੀ ਅਕਹਿ ਗਲ)।

੧੮ ਅੰਮ੍ਰਿਤ (ਮਿਠੀ) ਬਾਣੀ।

੧੯ (ਜਿਨ੍ਹਾਂ ਨੇ) ਹਰੀ ਦੇ ਕੰਵਲਾਂ ਵਰਗੇ (ਪਵਿੱਤਰ ਤੇ ਸੋਹਣੇ) ਚਰਨਾਂ ਨਾਲ ਪਿਆਰ ਪਾਇਆ ਹੈ।

੨੦ ਜੋ ਸਮਝਿਆ ਨਾ ਜਾ ਸਕੇ।

੨੧ ਮਾਇਆ ਦੀ ਲਾਗ ਤੋਂ ਰਹਿਤ।

੨੨ ਮਨ-ਇੱਛਤ, ਮਨ-ਮੰਗਿਆ।

੨੩ ਛਡ ਕੇ ਹੰਕਾਰ, ਮੋਹ ਤੇ ਦ੍ਵੈਤ-ਭਾਵ ਵਾਲੀ ਬੁਰਾਈ, ਉਨ੍ਹਾਂ ਦੀ ਆਤਮ-ਜੋਤ ਹਰੀ ਦੀ ਪ੍ਰਮਾਤਮ-ਜੋਤਿ ਵਿਚ ਲੀਨ ਹੋ ਗਈ।

੨੪ ਗੁਰੂ ਦੀ ਕਿਰਪਾ ਦੁਆਰਾ ਓਹ ਸਦਾ ਹਰੀ ਦੇ ਪ੍ਰੇਮ ਦਾ ਸੁਆਦ ਲੈਂਦੇ ਹਨ।

੨੫ ਅੰਦਰ ਦੇ ਸਾੜੇ।

੨੬ ਆਪਣੇ ਆਪੇ ਦੁਆਰਾ ਆਪੇ ਨੂੰ ਦੂਰ ਕੀਤਾ; ਆਪਣੇ ਅਸਲੇ ਦੀ ਸੋਝੀ ਕਰ ਕੇ ਆਪਣੇ ਹੰਕਾਰ ਨੂੰ ਦੂਰ ਕੀਤਾ। ਦੇਖੋ "ਆਪੇ ਨੂੰ ਆਪੁ ਖਾਇ" (ਮ: ੩, ਵਾਰ ਸ੍ਰੀ ਰਾਗ, ਪੰ: ੯੬, ਨੋਟ ੧੨)।

੨੭ ਕਿਧਰੇ।

੨੮ ਜਿਨ੍ਹਾਂ (ਭਗਤਾਂ) ਦੇ ਮਿਲਣ ਨਾਲ।

੨੯ ਹਰ ਸਰੀਰ ਵਿਚ ਸਮਾ ਰਿਹਾ ਹੈ।

੩੦ [ਵਿਧਾਤ੍ਰੀ] ਕਰਤਾਰ।

੩੧ ਕਿਤਨੇ ਕੁ?

੩੨ ਤੇਰਾ ਕੀਰਤਨ ਕਰਨ ਨਾਲ ਦੁਖ ਦੂਰ ਹੋ ਕੇ ਸੁਖ-ਸਾਂਦ ਹੋ ਗਈ ਹੈ; ਮੁੜ ਕੇ ਜੂਨਾਂ ਵਿਚ ਨਹੀਂ ਪੈਣਾ। ਕਲਿਆਣ=ਖ਼ੈਰੀਅਤ, ਸੁਖ ਸਾਂਦ।

੩੩ ਵਿੰਨ੍ਹਿਆ ਗਿਆ, ਮੋਹਿਤ ਹੋਇਆ।

੩੪ ਹੋਰ।

---

* ਇਸ ਛੰਕੇ ਵਿਚ ਹਰੀ ਦੇ ਮਿਲਾਪ ਦੀ ਖੁਸ਼ੀ ਦਾ ਵਰਣਨ ਹੈ। ਇਹ ਮਿਲਾਪ ਜਲ-ਮੱਛੀ ਤੇ ਚਾਤ੍ਰਿਕ-ਬੂੰਦ ਦੀ ਮਿਸਾਲ ਲੈ ਕੇ ਬਿਆਨ ਕੀਤਾ ਹੈ।

ਸੰਗਤਿ ਆਰਾਧਿਆ ਹਰਿ [1]ਘਟਿ ਘਟੇ ਡੀਠਾ ਰਾਮ ਰਾਜੇ ॥ ਹਰਿ ਘਟਿ ਘਟੇ ਡੀਠਾ ਅੰਮ੍ਰਿਤੋ ਵੂਠਾ[2] ਜਨਮ ਮਰਨ ਦੁਖ ਨਾਠੇ ॥ [3]ਗੁਣ ਨਿਧਿ ਗਾਇਆ ਸਭ ਦੂਖ ਮਿਟਾਇਆ [4]ਹਉਮੈ ਬਿਨਸੀ ਗਾਠੇ ॥ [5]ਪ੍ਰਿਉ ਸਹਜ ਸੁਭਾਈ ਛੋਡਿ ਨ ਜਾਈ ਮਨਿ ਲਾਗਾ ਰੰਗੁ ਮਜੀਠਾ ॥ ਹਰਿ ਨਾਨਕ ਬੇਧੇ ਚਰਨ ਕਮਲ ਕਿਛੁ ਆਨ ਨ ਮੀਠਾ ॥ ੧ ॥ [6]ਜਿਉ ਰਾਤੀ ਜਲਿ ਮਾਛੁਲੀ ਤਿਉ ਰਾਮ ਰਸਿ ਮਾਤੇ ਰਾਮ ਰਾਜੇ ॥ ਗੁਰ ਪੂਰੈ ਉਪਦੇਸਿਆ [7]ਜੀਵਨ ਗਤਿ ਭਾਤੇ ਰਾਮ ਰਾਜੇ ॥ ਜੀਵਨ ਗਤਿ ਸੁਆਮੀ ਅੰਤਰਜਾਮੀ[8] ਆਪਿ ਲੀਏ ਲੜਿ ਲਾਏ ॥ ਹਰਿ ਰਤਨ ਪਦਾਰਥੋ ਪਰਗਟੋ ਪੂਰਨੋ ਛੋਡਿ ਨ ਕਤਹੂ[9] ਜਾਏ ॥ [10]ਪ੍ਰਭੁ ਸੁਘਰੁ ਸਰੂਪੁ ਸੁਜਾਨੁ ਸੁਆਮੀ ਤਾ ਕੀ ਮਿਟੈ ਨ ਦਾਤੇ ॥ ਜਲ ਸੰਗਿ ਰਾਤੀ ਮਾਛੁਲੀ ਨਾਨਕ ਹਰਿ ਮਾਤੇ ॥ ੨ ॥ [11]ਚਾਤ੍ਰਿਕੁ ਜਾਚੈ ਬੂੰਦ ਜਿਉ ਹਰਿ ਪ੍ਰਾਨ ਅਧਾਰਾ ਰਾਮ ਰਾਜੇ ॥ [12]ਮਾਲੁ ਖਜੀਨਾ ਸੁਤ ਭ੍ਰਾਤ ਮੀਤ ਸਭ ਹੂੰ ਤੇ ਪਿਆਰਾ ਰਾਮ ਰਾਜੇ ॥ ਸਭ ਹੂੰ ਤੇ ਪਿਆਰਾ ਪੁਰਖੁ ਨਿਰਾਰਾ ਤਾ ਕੀ ਗਤਿ[13] ਨਹੀ ਜਾਣੀਐ ॥ ਹਰਿ [14]ਸਾਸਿ ਗਿਰਾਸਿ ਨ ਬਿਸਰੈ ਕਬਹੂੰ ਗੁਰ ਸਬਦੀ ਰੰਗੁ[15] ਮਾਣੀਐ ॥ ਪ੍ਰਭੁ ਪੁਰਖੁ ਜਗਜੀਵਨੋ ਸੰਤ ਰਸੁ ਪੀਵਨੋ ਜਪਿ ਭਰਮ ਮੋਹ ਦੁਖ ਡਾਰਾ[16] ॥ ਚਾਤ੍ਰਿਕੁ ਜਾਚੈ ਬੂੰਦ ਜਿਉ ਨਾਨਕ ਹਰਿ ਪਿਆਰਾ ॥ ੩ ॥ ਮਿਲੇ ਨਰਾਇਣ ਆਪਣੇ ਮਾਨੋਰਥੋ ਪੂਰਾ ਰਾਮ ਰਾਜੇ ॥ [17]ਢਾਠੀ ਭੀਤਿ ਭਰੰਮ ਕੀ ਭੇਟਤ ਗੁਰੁ ਸੂਰਾ ਰਾਮ ਰਾਜੇ ॥ ਪੂਰਨ ਗੁਰ ਪਾਏ [18]ਪੁਰਬਿ ਲਿਖਾਏ ਸਭ ਨਿਧਿ ਦੀਨ ਦਇਆਲਾ ॥ [19]ਆਦਿ ਮਧਿ ਅੰਤਿ ਪ੍ਰਭੁ ਸੋਈ ਸੁੰਦਰ ਗੁਰ ਗੋਪਾਲਾ[20] ॥ [21]ਸੂਖ ਸਹਜ ਆਨੰਦ ਘਨੇਰੇ[22] ਪਤਿਤ ਪਾਵਨ [23]ਸਾਧੂ ਧੂਰਾ ॥ ਹਰਿ ਮਿਲੇ ਨਰਾਇਣ ਨਾਨਕਾ ਮਾਨੋਰਥੋ ਪੂਰਾ ॥ ੪ ॥ ੧ ॥ ੩ ॥

ਆਸਾ ਮਹਲਾ ੫ ਛੰਤ * ਘਰੁ ੬

੧ ਓ ਸਤਿਗੁਰ ਪ੍ਰਸਾਦਿ ॥ ਸਲੋਕੁ ॥ ਜਾ ਕਉ ਭਏ ਕ੍ਰਿਪਾਲ ਪ੍ਰਭ ਹਰਿ ਹਰਿ ਸੇਈ ਜਪਾਤ[24] ॥ ਨਾਨਕ ਪ੍ਰੀਤਿ ਲਗੀ ਤਿਨ੍ਹ ਰਾਮ ਸਿਉ [25]ਭੇਟਤ ਸਾਧਸੰਗਾਤ ॥ ੧ ॥ ਛੰਤੁ ॥ †ਜਲ ਦੁਧ ਨਿਆਈ ਰੀਤਿ ਅਬ[26] ਦੁਧ ਆਚ[27] ਨਹੀ ਮਨ ਐਸੀ ਪ੍ਰੀਤਿ ਹਰੇ ॥ ਅਬ ਉਰਝਿਓ ਅਲਿ[28] ਕਮਲੇਹ ਬਾਸਨ ਮਾਹਿ ਮਗਨ ਇਕੁ ਖਿਨੁ ਭੀ ਨਾਹਿ ਟਰੈ ॥ [29]ਖਿਨੁ ਨਾਹਿ ਟਰੀਐ ਪ੍ਰੀਤਿ ਹਰੀਐ ਸੀਗਾਰ ਹਭਿ ਰਸ ਅਰਪੀਐ ॥ ਜਹ ਦੂਖੁ ਸੁਣੀਐ ਜਮ ਪੰਥੁ ਭਣੀਐ ਤਹ ਸਾਧਸੰਗਿ ਨ ਡਰਪੀਐ ॥ [30]ਕਰਿ ਕੀਰਤਿ ਗੋਵਿੰਦ ਗੁਣੀਐ ਸਗਲ ਪ੍ਰਾਛਤ ਦੁਖ ਹਰੇ ॥ ਕਹੁ ਨਾਨਕ ਛੰਤ ਗੋਵਿੰਦ ਹਰਿ ਕੇ ਮਨ

੧ ਹਰ ਸਰੀਰ ਵਿਚ, ਹਰ ਵਜੂਦ ਵਿਚ ।
੨ ਵਸਿਆ, ਵਰ੍ਹਿਆ । ਹਿਰਦੇ ਵਿਚ ਸਰੂਰ ਆਇਆ ।
੩ ਗੁਣਾਂ ਦਾ ਸਮੁੰਦਰ (ਹਰੀ) ।
੪ ਹੰਕਾਰ ਦੀ ਗੰਢ ਦੂਰ ਹੋਈ ।
੫ ਪਿਆਰਾ ਪਤੀ ਸਹਿਜ-ਸੁਭਾ ਨਾਲ ਵਸ ਰਿਹਾ ਹੈ ; ਹੁਣ ਛੱਡ ਕੇ ਨਹੀਂ ਜਾਣ ਲਗਾ, ਕਿਉਂਕਿ ਮਨ ਨੂੰ (ਪ੍ਰੇਮ ਦਾ) ਪੱਕਾ ਰੰਗ ਚੜ੍ਹ ਗਿਆ ਹੈ। (ਮਜੀਠੀ ਰੰਗ ਬਹੁਤ ਪੱਕਾ ਹੁੰਦਾ ਹੈ ।)
੬ ਜਿਵੇਂ ਮੱਛੀ ਪਾਣੀ ਵਿਚ ਪ੍ਰੇਮ ਰਖਦੀ ਹੈ, ਤਿਵੇਂ ਅਸੀ ਰਾਮ-ਨਾਮ ਵਿਚ ਮਸਤ ਹਾਂ ।
੭ ਜੀਵਨ-ਪਦਵੀ ਦੇਣ ਵਾਲਾ (ਹਰੀ) । ਜਦ ਪੂਰੇ ਗੁਰੂ ਨੇ ਸਾਨੂੰ ਸਿਖਿਆ ਦਿਤੀ, ਤਾਂ ਜੀਵਣ-ਗਤੀ ਦੇਣ ਵਾਲੇ ਹਰੀ ਨੂੰ ਅਸੀ ਭਾਏ (ਚੰਗੇ ਲਗੇ) ।
੮ ਅੰਦਰ ਦੀਆਂ ਜਾਣਨ ਵਾਲਾ (ਹਰੀ) ।
੯ ਕਿਧਰੇ ।
੧੦ ਪ੍ਰਭੂ ਜੋ ਸੁਚੱਜਾ, ਸੋਹਣਾ ਤੇ ਸਿਆਣਾ ਮਾਲਕ ਹੈ, ਉਸ ਦੀ ਦਾਤ ਮੁਕਦੀ ਨਹੀਂ ।
੧੧ ਜਿਵੇਂ ਪਪੀਹਾ ਮੰਗਦਾ ਹੈ ਸਵਾਂਤੀ ਬੂੰਦ, ਤਿਵੇਂ ਹਰੀ ਮੇਰੀ ਜ਼ਿੰਦਗੀ ਦਾ ਆਸਰਾ ਹੈ । 'ਚਾਤ੍ਰਿਕ' ਲਈ ਦੇਖੋ ਪੰਨਾ ੪੫੨, ਫੁਟ ਨੋਟ*।
੧੨ ਧਨ, ਖਜ਼ਾਨਾ, ਪੁੱਤਰ, ਭਰਾ ਤੇ ਮਿਤਰ ਸਾਰਿਆਂ ਤੋਂ ਪਿਆਰਾ ਹੈ ।
੧੩ ਪਹੁੰਚ, ਸਮਰੱਥਾ ।
੧੪ ਸਾਹ ਲੈਂਦਿਆਂ ਤੇ ਰੋਟੀ ਖਾਂਦਿਆਂ, ਭਾਵ ਕਿਸੇ ਵਕਤ ।
੧੫ ਮੇਲ ਦੀ ਖੁਸ਼ੀ ।
੧੬ ਸੁਟ ਦਿੱਤਾ, ਦੂਰ ਕੀਤਾ ।
੧੭ ਵਹਿਮ ਦੀ ਕੰਧ ਢਹਿ ਪਈ, ਬਹਾਦਰ ਗੁਰੂ ਦੇ ਮਿਲਣ ਨਾਲ ।
੧੮ ਉਸ ਹਰੀ ਵਲੋਂ ਪਹਿਲਾਂ ਲਿਖੇ ਹੁਕਮ ਅਨੁਸਾਰ ਜੋ ਹਰ ਤਰਾਂ ਦਾ ਖਜ਼ਾਨਾ ਅਤੇ ਗਰੀਬਾਂ ਤੇ ਦਿਆ ਕਰਨ ਵਾਲਾ ਹੈ ।
੧੯ ਸ਼ੁਰੂ ਵਿਚ, ਵਿਚਕਾਰ (ਭਾਵ ਅਜ ਕਲ) ਅਤੇ ਅੰਤ ਵਿਚ ; ਭਾਵ ਸਦਾ ।
੨੦ ਪ੍ਰਿਥਵੀ ਦਾ ਪਾਲਣਹਾਰ ।
੨੧ ਦੇਖੋ ਪੰਨਾ ੩੫੨, ਫੁਟ ਨੋਟ*।
੨੨ ਬਹੁਤੇ ।
੨੩ ਗੁਰੂ ਦੇ ਚਰਨਾਂ ਦੀ ਧੂੜ (ਡਿਗਿਆਂ ਨੂੰ ਪਵਿੱਤਰ ਕਰਨ ਵਾਲੀ ਹੈ) ।
੨੪ ਜਪਦੇ ਹਨ ।
੨੫ ਗੁਰੂ ਦੀ ਸੰਗਤ ਪ੍ਰਾਪਤ ਕਰਨ ਉਤੇ ।
੨੬ ਹੁਣ । ਇਸ ਛੰਤ ਵਿਚ 'ਅਬ' ਸ਼ਬਦ ਕਈ ਵਾਰ ਆਇਆ ਹੈ । ਇਸ ਦੀ ਵਰਤੋਂ ਪ੍ਰਤੱਖ ਗਲ ਨੂੰ ਦਸਣ ਵੇਲੇ ਕੀਤੀ ਹੈ, ਜਿਵੇਂ ਕਹੀਦਾ ਹੈ : 'ਹੁਣ ਦੇਖ ਆਪਣੀ ਕਰਨੀ ਨੂੰ !'
੨੭ ਆਂਚ=ਸੇਕ । ਹੇ ਮਨ ! ਹਰੀ ਨਾਲ ਸਾਡੀ ਪ੍ਰੀਤ ਇਸ ਤਰ੍ਹਾਂ ਹੋਵੇ ਜਿਵੇਂ ਪਾਣੀ ਤੇ ਦੁਧ ਦੀ ਹੁੰਦੀ ਹੈ ; ਹੁਣ (ਭਾਵ ਜਦ ਪਾਣੀ ਦੁਧ ਵਿਚ ਪਿਆ ਹੋਵੇ) ਦੁਧ ਨੂੰ ਸਾੜ ਨਹੀਂ ਲਗਦਾ । (ਭਾਵ ਇਹ ਕਿ ਜੀਵ ਨੂੰ ਚਾਹੀਦਾ ਹੈ ਕਿ ਪਾਣੀ ਵਾਕਰ ਹਰੀ-ਦੁਧ ਉਤੇ ਕੁਰਬਾਨ ਹੋ ਜਾਵੇ । ਫਿਰ ਹਰੀ-ਦੁਧ ਜੀਵ-ਪਾਣੀ ਨੂੰ ਆਪਣੇ ਨਾਲ ਮਿਲਾ ਲਵੇਗਾ । ਇਸ ਕੁਰਬਾਨੀ ਦਾ ਰੂਪ ਅਗੇ ਚਲ ਕੇ ਦਸਿਆ ਹੈ ਕਿ 'ਸੀਗਾਰ ਹਭਿ ਰਸ ਅਰਪੀਐ' ਅਤੇ 'ਜਹ ਦੂਖੁ ਸੁਣੀਐ ਜਮ-ਪੰਥੁ ਭਣੀਐ ਤਹ ਸਾਧ-ਸੰਗਿ ਨ ਡਰਪੀਐ ।')
੨੮ [ਸੰ:] ਭੌਰਾ ਫਸਿਆ ਹੁੰਦਾ ਹੈ ਕੰਵਲ ਦੀ ਵਾਸ਼ਨਾ ਵਿਚ ਮਸਤ ਹੋ ਕੇ ; ਉਹ ਇਕ ਘੜੀ ਭਰ ਭੀ ਨਹੀਂ ਰਹਿ ਸਕਦਾ ।
੨੯ (ਇਸੇ ਤਰ੍ਹਾਂ ਸਾਨੂੰ ਭੀ ਚਾਹੀਦਾ ਹੈ ਕਿ) ਖਿਨ ਭਰ ਭੀ ਹਰੀ-ਪ੍ਰੀਤ ਤੋਂ ਨਾ ਹਟੀਏ, ਅਤੇ ਸਾਰੀਆਂ ਸਜਾਵਟਾਂ ਅਤੇ ਸਵਾਦ ਹਰੀ ਉਤੋਂ ਕੁਰਬਾਨ ਕਰ ਦੇਵੀਏ । ਜਿਥੇ ਭੀ ਦੁਖ ਸੁਣੀਏ ਜਾਂ ਜਿਥੇ ਮੌਤ ਦਾ ਰਸਤਾ ਕਹੀਦਾ ਹੈ, ਉਥੋਂ ਲੰਘਦਿਆਂ ਨਾ ਡਰੀਏ ਗੁਰੂ ਦੇ ਸਾਥ ਕਰਕੇ ; (ਭਾਵ ਗੁਰੂ ਦੀ ਸੰਗਤ ਦੇ ਆਸਰੇ ਨਾ ਡਰੀਏ ਦੁਖ ਜਾਂ ਮੌਤ ਕੋਲੋਂ, ਸਗੋਂ ਇਨ੍ਹਾਂ ਦਾ ਡੱਟ ਕੇ ਟਾਕਰਾ ਕਰੀਏ) ।
੩੦ ਚਾਹੀਦਾ ਹੈ ਕਿ ਹਰੀ ਦੇ ਗੁਣਾਂ ਦੀ ਸਿਫਤ ਕਰੀਏ, ਤਾਕਿ ਸਾਰੇ ਪਾਪ ਤੇ ਦੁਖ ਦੂਰ ਹੋ ਜਾਣ । ਆਖ, ਹੇ ਨਾਨਕ, ਹਰੀ-ਜਸ ਦੇ ਗੀਤ ।

---

* ਇਸ ਛੱਕੇ ਵਿਚ ਹਰੀ ਦੀ ਪ੍ਰਾਪਤੀ ਗੁਰੂ ਰਾਹੀਂ ਦੱਸੀ ਹੈ । ਛੰਤ ਤੋਂ ਪਹਿਲਾਂ ਦਿੱਤੇ ਸ਼ਲੋਕ ਵਿਚ ਛੰਤ ਦਾ ਸਮੁੱਚਾ ਭਾਵ ਦਿੱਤਾ ਹੁੰਦਾ ਹੈ ।

† ਦੇਖੋ ਇਸੇ ਭਾਵ ਦੀ ਅਸਟਪਦੀ ਸ੍ਰੀ ਰਾਗ ਮ: ੧ ਵਿਚ (ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ), ਪੰ: ੫੯-੬੦ । ਹੋਰ ਦੇਖੋ ਆਸਾ ਮ: ੫ ਛੰਤ (ਕਮਲਾ ਭ੍ਰਮ ਭੀਤਿ), ਪੰ: ੪੬੧ ।

ਹਰਿ ਸਿਉ ਨੇਹੁ ਕਰੇਹੁ ਐਸੀ ਮਨ ਪ੍ਰੀਤਿ ਹਰੇ ॥ ੧ ॥ ਜੈਸੀ ਮਛੁਲੀ ਨੀਰ[1] ਇਕੁ
ਖਿਨੁ ਭੀ ਨਾ ਧੀਰੇ[2] ਮਨ ਐਸਾ ਨੇਹੁ ਕਰੇਹੁ ॥ ਜੈਸੀ ਚਾਤ੍ਰਿਕ[3] ਪਿਆਸ ਖਿਨੁ ਖਿਨੁ
ਬੂੰਦ [4]ਚਵੈ ਬਰਸੁ ਸੁਹਾਵੇ ਮੇਹੁ ॥ ਹਰਿ ਪ੍ਰੀਤਿ ਕਰੀਜੈ ਇਹੁ ਮਨੁ ਦੀਜੈ ਅਤਿ
ਲਾਈਐ ਚਿਤੁ ਮੁਰਾਰੀ[5] ॥ ਮਾਨੁ ਨ ਕੀਜੈ ਸਰਣਿ ਪਰੀਜੈ[6] ਦਰਸਨ ਕਉ
ਬਲਿਹਾਰੀ ॥ [7]ਗੁਰ ਸੁਪ੍ਰਸੰਨੇ ਮਿਲੁ ਨਾਹ ਵਿਛੁੰਨੇ ਧਨ ਦੇਦੀ ਸਾਚੁ ਸਨੇਹਾ ॥ [8]ਕਹੁ
ਨਾਨਕ ਛੰਤ ਅਨੰਤ ਠਾਕੁਰ ਕੇ ਹਰਿ ਸਿਉ ਕੀਜੈ ਨੇਹਾ ਮਨ ਐਸਾ ਨੇਹੁ ਕਰੇਹੁ ॥
੨ ॥ [9]ਚਕਵੀ ਸੂਰ ਸਨੇਹੁ ਚਿਤਵੈ ਆਸ ਘਣੀ ਕਦਿ ਦਿਨੀਅਰੁ ਦੇਖੀਐ ॥ [10]ਕੋਕਿਲ
ਅੰਬ ਪਰੀਤਿ ਚਵੈ ਸੁਹਾਵੀਆ ਮਨ ਹਰਿ ਰੰਗੁ ਕੀਜੀਐ ॥ ਹਰਿ ਪ੍ਰੀਤਿ ਕਰੀਜੈ
ਮਾਨੁ ਨ ਕੀਜੈ ਇਕ ਰਾਤੀ ਕੇ [11]ਹਭਿ ਪਾਹੁਣਿਆ ॥ [12]ਅਬ ਕਿਆ ਰੰਗੁ ਲਾਇਓ
ਮੋਹੁ ਰਚਾਇਓ ਨਾਗੇ ਆਵਣ ਜਾਵਣਿਆ ॥ [13]ਥਿਰੁ ਸਾਧੂ ਸਰਣੀ ਪੜੀਐ ਚਰਣੀ
ਅਬ ਟੂਟਸਿ ਮੋਹੁ ਜੁ ਕਿਤੀਐ ॥ ਕਹੁ ਨਾਨਕ ਛੰਤ ਦਇਆਲ ਪੁਰਖ ਕੇ ਮਨ
ਹਰਿ ਲਾਇ ਪਰੀਤਿ [14]ਕਬ ਦਿਨੀਅਰੁ ਦੇਖੀਐ ॥ ੩ ॥ [15]ਨਿਸਿ ਕੁਰੰਕ ਜੈਸੇ
ਨਾਦ ਸੁਣਿ ਸ੍ਰਵਣੀ ਹੀਉ ਡਿਵੈ ਮਨ ਐਸੀ ਪ੍ਰੀਤਿ ਕੀਜੈ ॥ ਜੈਸੀ ਤਰੁਣਿ[16] ਭਤਾਰ
ਉਰਝੀ ਪਿਰਹਿ ਸਿਵੈ ਇਹੁ ਮਨੁ ਲਾਲ ਦੀਜੈ ॥ ਮਨੁ ਲਾਲਹਿ ਦੀਜੈ ਭੋਗ ਕਰੀਜੈ
ਹਭਿ ਖੁਸੀਆ ਰੰਗ ਮਾਣੇ ॥ ਪਿਰੁ ਅਪਨਾ ਪਾਇਆ [17]ਰੰਗੁ ਲਾਲੁ ਬਣਾਇਆ
[18]ਅਤਿ ਮਿਲਿਓ ਮਿਤ੍ਰ ਚਿਰਾਣੇ ॥ [19]ਗੁਰੁ ਥੀਆ ਸਾਖੀ ਤਾ ਡਿਠਮੁ ਆਖੀ ਪਿਰ
ਜੇਹਾ ਅਵਰੁ ਨ ਦੀਸੈ ॥ ਕਹੁ ਨਾਨਕ ਛੰਤ ਦਇਆਲ ਮੋਹਨ ਕੇ ਮਨ ਹਰਿ ਚਰਣ
ਗਹੀਜੈ[20] ਐਸੀ ਮਨ ਪ੍ਰੀਤਿ ਕੀਜੈ ॥ ੪ ॥ ੧ ॥ ੪ ॥ ਆਸਾ ਮਹਲਾ ੫ ॥ ਸਲੋਕੁ ॥
[21]ਬਨੁ ਬਨੁ ਫਿਰਤੀ ਖੋਜਤੀ ਹਾਰੀ ਬਹੁ ਅਵਗਾਹਿ[22] ॥ ਨਾਨਕ ਭੇਟੇ ਸਾਧ ਜਬ
ਹਰਿ ਪਾਇਆ ਮਨ ਮਾਹਿ ॥ ੧ ॥ ਛੰਤ ॥ *ਜਾ ਕਉ ਖੋਜਹਿ [23]ਅਸੰਖ ਮੁਨੀ ਅਨੇਕ
ਤਪੇ ॥ ਬ੍ਰਹਮੇ ਕੋਟਿ[24] ਅਰਾਧਹਿ ਗਿਆਨੀ ਜਾਪ ਜਪੇ[25] ॥ ਜਪ ਤਾਪ ਸੰਜਮ[26]
ਕਿਰਿਆ[27] ਪੂਜਾ ਅਨਿਕ ਸੋਧਨ[28] ਬੰਦਨਾ[29] ॥ [30]ਕਰਿ ਗਵਨੁ ਬਸੁਧਾ ਤੀਰਥਹ
ਮਜਨੁ ਮਿਲਨ ਕਉ ਨਿਰੰਜਨਾ ॥ ਮਾਨੁਖ ਬਨੁ ਤਿਨੁ[31] ਪਸੂ ਪੰਖੀ ਸਗਲ[32] ਤੁਝਹਿ
ਅਰਾਧਤੇ ॥ ਦਇਆਲ ਲਾਲ ਗੋਬਿੰਦ ਨਾਨਕ ਮਿਲੁ ਸਾਧ ਸੰਗਤਿ ਹੋਇ ਗਤੇ[33] ॥
੧ ॥ ਕੋਟਿ ਬਿਸਨ ਅਵਤਾਰ [34]ਸੰਕਰ ਜਟਾਧਾਰ ॥ ਚਾਹਹਿ ਤੁਝਹਿ ਦਇਆਰ
[35]ਮਨਿ ਤਨਿ ਰੁਚ ਅਪਾਰ ॥ ਅਪਾਰ ਅਗਮ[36] ਗੋਬਿੰਦ ਠਾਕੁਰ[37] [38]ਸਗਲ
ਪੂਰਕ ਪ੍ਰਭ ਧਨੀ[39] ॥ ਸੁਰ[40] ਸਿਧ ਗਣ[41] ਗੰਧਰਬ[42] ਧਿਆਵਹਿ ਜਖ[43]
ਕਿੰਨਰ[44] [45]ਗੁਣ ਭਨੀ ॥ ਕੋਟਿ ਇੰਦ੍ਰ ਅਨੇਕ ਦੇਵਾ ਜਪਤ ਸੁਆਮੀ ਜੈ ਜੈਕਾਰ ॥

੧ ਪਾਣੀ।
੨ ਧੀਰਜ ਕਰਦੀ ; ਸ਼ਾਂਤੀ ਪਕੜਦੀ।
੩ ਦੇਖੋ ਪੰਨਾ ੪੫੨, ਫੁਟ ਨੋਟ *।
੪ [ਸਿੰਧੀ] ਬੋਲ ਕੇ ਕਹਿੰਦਾ ਹੈ, "ਹੇ ਸੋਹਣੇ ਬਦਲ ! ਵਸ।"
੫ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਹਰੀ ਵਿਚ।
੬ ਪਈਏ।
੭ ਗੁਰੂ (ਉਸ ਉਤੇ) ਚੰਗੀ ਤਰ੍ਹਾਂ ਖ਼ੁਸ਼ ਹੋਣ ਕਰਕੇ ਜੀਵ ਰੂਪ ਇਸਤਰੀ ਉਸ ਦੇ ਹਥ ਹਰੀ-ਪਤੀ ਨੂੰ ਸਦਾ ਸੁਨੇਹਾ ਦੇਂਦੀ ਹੈ, "ਹੇ ਵਿਛੜੇ ਹੋਏ ਪਤੀ ! ਮਿਲੋ।" ('ਸਾਜਨ ਦੇਸਿ-ਵਿਦੇਸੀਅੜੇ ਸਾਨੇਹੜੇ ਦੇਦੀ'–ਤੁਖਾਰੀ ਮ: ੧।)
੮ ਹੇ ਨਾਨਕ ! ਆਖ ਬਿਅੰਤ ਸੁਆਮੀ ਦੇ ਜਸ ਦੇ ਗੀਤ।
੯ ਚਕਵੀ ਤੇ ਸੂਰਜ ਦਾ ਪਿਆਰ ਹੈ ; ਉਹ ਬਹੁਤ ਉਮੈਦ (ਤਾਂਘ) ਕਰਦੀ ਰਹਿੰਦੀ ਹੈ ਕਿ ਕਦੋਂ ਦਿਹੁੰ ਵੇਖਾਂਗੀ !
੧੦ ਹੇ ਮਨ ! ਹਰੀ ਨੂੰ ਇਉਂ ਪਿਆਰ ਕਰੀਏ, ਜਿਵੇਂ ਕੋਇਲ ਅੰਬ ਦੇ ਪਿਆਰ ਵਿਚ ਸੋਹਣਾ ਬੋਲਦੀ ਹੈ।
੧੧ ਸਾਰੇ ਪ੍ਰਾਹੁਣੇ ਹਨ।
੧੨ ਹੁਣ ਤੂੰ (ਸੰਸਾਰ ਨਾਲ) ਕੀਹ ਪਿਆਰ ਪਾਇਆ ਹੈ ਤੇ ਮੋਹ ਕਰਨਾ ਅਟੰਕਿਆ ਹੈ, ਜਦ ਤੂੰ ਨੰਗਾ ਹੀ ਆਇਆ ਹੈਂ ਤੇ ਨੰਗਾ ਹੀ ਜਾਵੇਂਗਾ।
੧੩ ਟਿਕਾਉ ਗੁਰੂ ਦੀ ਓਟ ਲੈਣ ਵਿਚ ਹੈ, ਜੇ ਉਸ ਦੇ ਪੈਰੀਂ ਪਈਏ ; ਤਦੇ ਜਿਹੜਾ ਸੰਸਾਰ ਨਾਲ ਮੋਹ ਕੀਤਾ ਸੀ ਉਹ ਟੁਟ ਸਕਦਾ ਹੈ।
੧੪ ਕਦੇ (ਸਾਡਾ ਭੀ ਚਿਰੀ-ਵਿਛੁੰਨਾ ਪਿਆਰਾ) ਚਕਵੀ ਦੇ ਸੂਰਜ ਵਾਂਙ ਦਿਸ ਪਵੇ !
੧੫ ਜਿਵੇਂ ਰਾਤ ਨੂੰ ਹਿਰਨ ਕੰਨੀਂ ਘੰਡੇ ਹੇੜੇ (ਸ਼ਿਕਾਰੀ ਦੇ ਘੰਟੇ) ਦੀ ਅਵਾਜ਼ ਸੁਣ ਕੇ ਦਿਲ ਉਸੇ ਪਾਸੇ ਲਾ ਦਿੰਦਾ ਹੈ। ਜੀਉ ਡਿਵੈ=ਦਿਲ ਦਿੰਦਾ ਹੈ।।
੧੬ ਜਵਾਨ ਇਸਤਰੀ। ਜਿਵੇਂ ਪਤੀ-ਪ੍ਰੇਮ ਵਿਚ ਫਸੀ ਹੋਈ ਇਸਤਰੀ ਪਤੀ ਨੂੰ ਸੇਂਵਦੀ ਹੈ, ਤਿਵੇਂ ਇਹ ਦਿਲ ਪਿਆਰੇ (ਹਰੀ) ਨੂੰ ਦੇਵੀਏ।
੧੭ (ਲਾਲ ਰੰਗ ਦੇ ਕਪੜੇ ਸੁਹਾਗਣਾਂ ਦੀ ਨਿਸ਼ਾਨੀ ਹੁੰਦੇ ਹਨ।)
੧੮ ਅਤੀ ਚਿਰਾਣੇ, ਭਾਵ ਬਹੁਤ ਚਿਰਾਕਾ ਮਿਤਰ ਮਿਲਿਆ।
੧੯ ਗੁਰੂ ਗਵਾਹ ਹੋਇਆ (ਵਿਚੋਲਾ ਬਣਿਆ), ਤਾਂ ਮੈਂ ਆਪਣਾ ਪਤੀ ਅੱਖੀਂ ਦੇਖ ਲਿਆ।
੨੦ ਪਕੜ ਲਈਦੇ।
੨੧ ਜੰਗਲ ਜੰਗਲ।
੨੨ ਗਾਹ ਗਾਹ ਕੇ, ਫੋਲ ੨ ਕੇ, ਢੂੰਢ ੨ ਕੇ। "ਭਾਤਿ ਭਾਤਿ ਬਨ ਬਨ ਅਵਗਾਹੇ" (ਮਾਝ ਮ: ੫)।
੨੩ ਅਣਗਿਣਤ ਮੋਨ ਧਾਰਨ ਵਾਲੇ ਤੇ ਤਪ ਕਰਨ ਵਾਲੇ।
੨੪ ਕ੍ਰੋੜਾਂ।
੨੫ ਜਪ ਕੇ।
੨੬ ਇੰਦਰਿਆਂ ਨੂੰ ਰੋਕਣ ਦੇ ਸਾਧਨ।
੨੭ ਧਾਰਮਕ ਸੰਸਕਾਰ।
੨੮ ਸੁਧ ਕਰਨ ਦੇ ਸੰਸਕਾਰ।
੨੯ [ਵੰਦਨਾ] ਪ੍ਰਨਾਮ।
੩੦ ਨਿਰਲੇਪ ਹਰੀ ਦੇ ਮਿਲਣ ਲਈ ਧਰਤੀ ਉਤੇ ਭ੍ਰਮਣ ਕਰਦੇ ਅਤੇ ਤੀਰਥਾਂ ਉਤੇ ਇਸ਼ਨਾਨ ਕਰਦੇ ਹਨ।
੩੧ [ਤ੍ਰਿਣ] ਘਾਹ, ਸਬਜ਼ੀ।
੩੨ ਸਾਰੇ।
੩੩ ਗਤੀ, ਮੁਕਤੀ।
੩੪ ਜਿਟਾਂ ਵਾਲੇ ਸ਼ਿਵ ਜੀ ਦੇ।
੩੫ ਮਨ ਤਨ ਦੀ ਬੇਹੱਦ ਲਗਨ ਨਾਲ।
੩੬ ਪਹੁੰਚ ਤੋਂ ਪਰੇ।
੩੭ ਮਾਲਕ !
੩੮ ਸਾਰਿਆਂ ਨੂੰ ਭਰਨ ਵਾਲਾ।
੩੯ ਮਾਲਕ।
੪੦ ਦੇਵਤੇ।
੪੧ ਦੇਵਤਿਆਂ ਦੇ ਸੇਵਕ।
੪੨ ਦੇਵਤਿਆਂ ਦੇ ਗਵੱਈਏ।
੪੩ [ਜੱਕਸ਼] ਦੇਵਤਿਆਂ ਦੀ ਇਕ ਜ਼ਾਤ।
੪੪ ਦੇਵਤਿਆਂ ਦੇ ਖ਼ਜ਼ਾਨਚੀ ਕੁਬੇਰ ਦੀ ਸਭਾ ਵਿਚ ਨਾਚ ਕਰਨ ਵਾਲੇ ਦੇਵਤੇ, ਜਿਨ੍ਹਾਂ ਦਾ ਧੜ ਮਨੁਖ ਦਾ ਤੇ ਮੂੰਹ ਘੋੜੇ ਦਾ ਦਸਦੇ ਹਨ।
੪੫ ਗੁਣ ਆਖਦੇ ਹਨ (ਗਾਉਂਦੇ ਹਨ)।

* ਸਮੁੱਚਾ ਭਾਵ :–ਜਿਸ ਨੂੰ ਵਡੇ ੨ ਅਵਤਾਰ ਰਿਖੀ ਮੁਨੀ ਦੂਰ ਦੇ ਸਾਧਨਾਂ (ਕਰਮਾਂ ਧਰਮਾਂ) ਰਾਹੀਂ ਢੂੰਢਦੇ ਰਹੇ ਹਨ ਉਹ ਨੇੜਿਓਂ ਹੀ ਸਾਧ-ਸੰਗਤ ਵਿਚੋਂ ਮਿਲ ਗਿਆ।

[੧]ਅਨਾਥ ਨਾਥ ਦਇਆਲ ਨਾਨਕ ਸਾਧਸੰਗਤਿ ਮਿਲਿ ਉਧਾਰ ॥ ੨ ॥ [੨]ਕੋਟਿ ਦੇਵੀ ਜਾ ਕਉ ਸੇਵਹਿ ਲਖਿਮੀ[੩] [੪]ਅਨਿਕ ਭਾਤਿ ॥ [੫]ਗੁਪਤ ਪ੍ਰਗਟ ਜਾ ਕਉ ਅਰਾਧਹਿ ਪਉਣ ਪਾਣੀ ਦਿਨਸੁ ਰਾਤਿ ॥ [੬]ਨਖਿਅਤ੍ਰ ਸਸੀਅਰ ਸੂਰ ਧਿਆਵਹਿ [੭]ਬਸੁਧ ਗਗਨਾ ਗਾਵਏ ॥ [੮]ਸਗਲ ਖਾਣੀ ਸਗਲ ਬਾਣੀ ਸਦਾ ਸਦਾ ਧਿਆਵਏ ॥ ਸਿਮ੍ਰਿਤਿ[੯] ਪੁਰਾਣ [੧੦]ਚਤੁਰ ਬੇਦਹ [੧੧]ਖਟੁ ਸਾਸਤ੍ਰ ਜਾ ਕਉ ਜਪਾਤਿ ॥ [੧੨]ਪਤਿਤ ਪਾਵਨ [੧੩]ਭਗਤਿ ਵਛਲ ਨਾਨਕ ਮਿਲੀਐ [੧੪]ਸੰਗਿ ਸਾਤਿ ॥ ੩ ॥ [੧੫]ਜੇਤੀ ਪ੍ਰਭੂ ਜਨਾਈ ਰਸਨਾ ਤੇਤ ਭਨੀ ॥ ਅਨਜਾਨਤ ਜੋ ਸੇਵੈ ਤੇਤੀ ਨਹ ਜਾਇ ਗਨੀ ॥ ਅਵਿਗਤ[੧੬] ਅਗਨਤ ਅਥਾਹ ਠਾਕੁਰ[੧੭] [੧੮]ਸਗਲ ਮੰਝੇ ਬਾਹਰਾ ॥ ਸਰਬ ਜਾਚਿਕ[੧੯] ਏਕੁ ਦਾਤਾ ਨਹ ਦੂਰਿ ਸੰਗੀ ਜਾਹਰਾ ॥ [੨੦]ਵਸਿ ਭਗਤ ਥੀਆ ਮਿਲੇ ਜੀਆ ਤਾ ਕੀ ਉਪਮਾ ਕਿਤ ਗਨੀ ॥ [੨੧]ਇਹੁ ਦਾਨੁ ਮਾਨੁ ਨਾਨਕੁ ਪਾਏ ਸੀਸੁ ਸਾਧਹ ਧਰਿ ਚਰਨੀ ॥ ੪ ॥ ੨ ॥ ੫ ॥ ਆਸਾ ਮਹਲਾ ੫ ਸਲੋਕ ॥ ਉਦਮੁ ਕਰਹੁ ਵਡਭਾਗੀਹੋ ਸਿਮਰਹੁ ਹਰਿ ਹਰਿ ਰਾਇ ॥ ਨਾਨਕ ਜਿਸੁ ਸਿਮਰਤ ਸਭ ਸੁਖ ਹੋਵਹਿ ਦੂਖੁ ਦਰਦੁ ਭ੍ਰਮੁ ਜਾਇ ॥ ੧ ॥ ਛੰਤੁ ॥ ਨਾਮੁ ਜਪਤ ਗੋਬਿੰਦ ਨਹ ਅਲਸਾਈਐ[੨੨] ॥ [੨੩]ਭੇਟਤ ਸਾਧੂ ਸੰਗ ਜਮਪੁਰਿ ਨਹ ਜਾਈਐ ॥ ਦੂਖ ਦਰਦ ਨ ਭਉ ਬਿਆਪੈ ਨਾਮੁ ਸਿਮਰਤ ਸਦ ਸੁਖੀ ॥ ਸਾਸਿ ਸਾਸਿ ਅਰਾਧਿ ਹਰਿ ਹਰਿ ਧਿਆਇ ਸੋ ਪ੍ਰਭੁ ਮਨਿ ਮੁਖੀ ॥ ਕ੍ਰਿਪਾਲ ਦਇਆਲ ਰਸਾਲ[੨੪] [੨੫]ਗੁਣ ਨਿਧਿ ਕਰਿ ਦਇਆ ਸੇਵਾ ਲਾਈਐ ॥ ਨਾਨਕੁ ਪਇਅੰਪੈ[੨੬] ਚਰਣ ਜੰਪੈ* ਨਾਮੁ ਜਪਤ ਗੋਬਿੰਦ ਨਹ ਅਲਸਾਈਐ ॥ ੧ ॥ [੨੭]ਪਾਵਨ ਪਤਿਤ ਪੁਨੀਤ ਨਾਮ ਨਿਰੰਜਨਾ ॥ [੨੮]ਭਰਮ ਅੰਧੇਰ ਬਿਨਾਸ ਗਿਆਨ ਗੁਰ ਅੰਜਨਾ ॥ ਗੁਰ ਗਿਆਨ ਅੰਜਨ ਪ੍ਰਭ ਨਿਰੰਜਨ [੨੯]ਜਲਿ ਥਲਿ ਮਹੀਅਲਿ ਪੂਰਿਆ ॥ ਇਕ ਨਿਮਖ[੩੦] ਜਾ ਕੈ ਰਿਦੈ ਵਸਿਆ ਮਿਟੇ ਤਿਸਹਿ ਵਿਸੂਰਿਆ[੩੧] ॥ [੩੨]ਅਗਾਧਿ ਬੋਧ ਸਮਰਥ ਸੁਆਮੀ ਸਰਬ ਕਾ [੩੩]ਭਉ ਭੰਜਨਾ ॥ ਨਾਨਕੁ ਪਇਅੰਪੈ ਚਰਣ ਜੰਪੈ ਪਾਵਨ ਪਤਿਤ ਪੁਨੀਤ ਨਾਮ ਨਿਰੰਜਨਾ ॥ ੨ ॥ [੩੪]ਓਟ ਗਹੀ ਗੋਪਾਲ ਦਇਆਲ [੩੫]ਕ੍ਰਿਪਾ ਨਿਧੇ ॥ [੩੬]ਮੋਹਿ ਆਸਰ ਤੁਅ ਚਰਨ [੩੭]ਤੁਮਾਰੀ ਸਰਨਿ ਸਿਧੇ ॥ ਹਰਿ ਚਰਨ ਕਾਰਨ ਕਾਰਨ ਸੁਆਮੀ ਪਤਿਤ ਉਧਰਨ ਹਰਿ ਹਰੇ ॥ [੩੮]ਸਾਗਰ ਸੰਸਾਰ ਭਵ ਉਤਾਰ ਨਾਮੁ ਸਿਮਰਤ ਬਹੁ ਤਰੇ ॥ ਆਦਿ ਅੰਤਿ ਬੇਅੰਤ ਖੋਜਹਿ [੩੯]ਸੁਨੀ ਉਧਰਨ ਸੰਤ ਸੰਗ ਬਿਧੇ ॥ ਨਾਨਕੁ ਪਇਅੰਪੈ ਚਰਨ ਜੰਪੈ ਓਟ ਗਹੀ ਗੋਪਾਲ ਦਇਆਲ ਕ੍ਰਿਪਾ ਨਿਧੇ ॥ ੩ ॥ [੪੦]ਭਗਤਿ ਵਛਲੁ ਹਰਿ ਬਿਰਦੁ ਆਪਿ ਬਨਾਇਆ ॥ ਜਹ ਜਹ ਸੰਤ ਅਰਾਧਹਿ ਤਹ

੧ ਨਿਥੰਸਮਿਆਂ ਦਾ ਮਾਲਕ ।

੨ ਕ੍ਰੋੜਾਂ ਦੇਵੀਆਂ ।

੩ [ਲਿੱਕਸ਼ਮੀ] ਦੌਲਤ ਦੀ ਦੇਵੀ ਜਿਸ ਨੂੰ ਵਿਸ਼ਨੂੰ ਦੀ ਇਸਤ੍ਰੀ ਕਰਕੇ ਮੰਨਦੇ ਹਨ ।

੪ ਕਈ ਤਰ੍ਹਾਂ ਨਾਲ।

੫ ਛੁਪੇ ਹੋਏ ਤੇ ਪ੍ਰਤੱਖ ; ਨਾ ਦਿਸਣ ਵਾਲੀਆਂ ਤੇ ਦਿਸਣ ਵਾਲੀਆਂ ਹਸਤੀਆਂ ।

੬ ਤਾਰੇ, ਸੂਰਜ ਅਤੇ ਚੰਨ ।

੭ ਧਰਤੀਆਂ ਤੇ ਅਸਮਾਨ ਗਾਉਂਦੇ ਹਨ ।

੮ ਸਾਰੀਆਂ ਖਾਣੀਆਂ ਤੇ ਸਾਰੀਆਂ ਬੋਲੀਆਂ । ਖਾਣੀਆਂ ਲਈ ਦੇਖੋ ਪੰਨਾ ੪੨੩, ਫੁਟ ਨੋਟ † ।

੯ ਦੇਖੋ ਪੰ: ੩੫੩, ਫੁਟ ਨੋਟ ‡ ।

੧੦ ਚਾਰ ਵੇਦ ।

੧੧ ਛੇ ਸ਼ਾਸਤਰ । ਦੇਖੋ ਪੰਨਾ ੩੫੩, ਫੁਟ ਨੋਟ † ।

੧੨ ਡਿਗਿਆਂ ਹੋਇਆਂ ਨੂੰ ਪਵਿੱਤਰ ਕਰਨ ਵਾਲਾ।

੧੩ ਭਗਤੀ ਦਾ ਪਿਆਰਾ ।

੧੪ ਸਤਿਸੰਗ ਦੁਆਰਾ । ਸਾਤਿ=ਸਤਿ । ਦੇਖੋ "ਸੁਹਾਗਨਿ ਸਾਤਿ ਬੁਝਈਅਹੁ" (ਜੈਤਸਰੀ ਮ: ੫) ।

੧੫ ਜਿਤਨੀ (ਸ੍ਰਿਸ਼ਟੀ) ਪ੍ਰਭੂ ਨੇ ਸਾਡੇ ਗਿਆਨ ਵਿਚ ਲਿਆਂਦੀ ਹੈ, ਜੀਭ ਨੇ ਉਤਨੀ ਬਿਆਨ ਕਰ ਦਿਤੀ ਹੈ। ਇਸ ਤੋਂ ਇਲਾਵਾ ਜੋ ਸਾਡੇ ਜਾਣੇ ਤੋਂ ਬਿਨਾਂ ਉਸ ਨੂੰ ਸੇਂਵਦੀ ਹੈ, ਉਹ ਸਾਥੋਂ ਨਹੀਂ ਗਿਣੀ ਜਾ ਸਕਦੀ । "ਹੋਰਿ ਕੇਤੇ ਤੁਧਨੋ ਗਾਵਨਿ ਸੇ ਮੈ ਚਿਤਿ ਨ ਆਵਨਿ" (ਸੋਦਰ) ।

੧੬ ਨਾ ਜਾਣ ਵਾਲਾ, ਅਵਿਨਾਸ਼ੀ ।

੧੭ ਮਾਲਕ ।

੧੮ ਸਾਰਿਆਂ ਦੇ ਵਿਚ ਭੀ ਤੇ ਬਾਹਰ ਭੀ ।

੧੯ ਮੰਗਣ ਵਾਲੇ ।

੨੦ ਭਗਤਾਂ ਦੇ ਵਸ ਵਿਚ ਹੈ ; ਜਿਹੜੇ ਜੀਵ ਉਸ ਨੂੰ ਮਿਲੇ ਹਨ, ਉਨ੍ਹਾਂ ਦੀ ਤਾਰੀਫ਼ ਕਿਵੇਂ ਕਰਾਂ ?

੨੧ (ਰਬ ਕਰੇ) ਨਾਨਕ ਇਹ ਦਾਨ ਤੇ ਮਾਣ ਪਾਵੇ ਕਿ ਆਪਣਾ ਸਿਰ ਕਮਾਈ ਵਾਲਿਆਂ ਦੇ ਚਰਨਾਂ ਤੇ ਧਰ ਸਕੇ ।

੨੨ ਆਲਸ ਕਰੀਏ ।

੨੩ ਕਮਾਈ ਵਾਲਿਆਂ ਦਾ ਸੰਗ ਕਰਨ ਨਾਲ ਜਮਪੁਰੀ ਵਿਚ ਨਹੀਂ ਜਾਈਦਾ ।

੨੪ ਰਸਾਂ ਦਾ ਘਰ, ਸੁਖਾਂ ਦਾ ਭੰਡਾਰ ।

੨੫ ਗੁਣਾਂ ਦਾ ਸਮੁੰਦਰ ।

੨੬ [ਸੰ: ਪ੍ਰਲਪਨ, ਕਹਿਣਾ] ਕਹਿੰਦਾ ਹੈ ।

੨੭ ਨਿਰਲੇਪ ਹਰੀ ਦਾ ਨਾਮ ਪਵਿੱਤਰ (ਪੁਨੀਤ) ਹੈ, ਅਤੇ ਪਾਪੀਆਂ ਨੂੰ ਪਵਿੱਤਰ ਕਰਨ ਵਾਲਾ ਹੈ ।

੨੮ ਗੁਰੂ ਦੇ ਗਿਆਨ ਦਾ ਸੁਰਮਾ ਭਰਮ ਦੇ ਹਨੇਰੇ ਨੂੰ ਦੂਰ ਕਰਦਾ ਹੈ ।

੨੯ ਪਾਣੀ ਵਿਚ, ਸੁਕੀ ਧਰਤੀ ਵਿਚ ਅਤੇ ਧਰਤ ਅਸਮਾਨ ਦੇ ਵਿਚਕਾਰ ਭਰਪੂਰ ਹੈ ।

੩੦ ਅੱਖ ਦੇ ਫੋਰ ਜਿਨੇ ਸਮੇਂ ਲਈ ।

੩੧ [ਵਿਸੂਰੇ] ਸ਼ੋਕ, ਝੁਰੇਵੇਂ ।

੩੨ ਜਿਸ ਦਾ ਗਿਆਨ ਅਥਾਹ ਹੋਵੇ ।

੩੩ ਡਰ ਭੰਨਣ ਵਾਲਾ ।

੩੪ ਸ਼ਰਨ ਪਕੜੀ ।

੩੫ ਦਿਆ ਦੇ ਸਮੁੰਦਰ ਦੀ ।

੩੬ ਮੈਨੂੰ ਆਸਰਾ ਤੇਰੇ ਚਰਨਾਂ ਦਾ ਹੈ ।

੩੭ ਤੇਰੀ ਸਰਨ ਵਿਚ ਸਿਧੀ (ਕਾਮਯਾਬੀ, ਜੀਵਨ ਦੀ ਸਫਲਤਾ) ਹੈ ।

੩੮ ਸੰਸਾਰ ਜੋ ਹਸਤੀ ਦਾ ਸਮੁੰਦਰ ਹੈ, ਉਸ ਤੋਂ ਹਰੀ-ਨਾਮ ਪਾਰ ਉਤਾਰਦਾ (ਲੰਘਾਂਦਾ) ਹੈ ; ਇਸ ਨੂੰ ਜਪ ਕੇ ਬਹੁਤ ਤਰੇ ਹਨ ।

੩੯ ਮੈਂ ਤਾਂ ਤਰਨ ਦੀ ਵਿਧੀ (ਤਰੀਕਾ) ਸੰਤਾਂ ਦੀ ਸੰਗਤ ਹੀ ਸੁਣੀ ਹੈ ।

੪੦ ਹਰੀ ਨੇ ਆਪਣਾ ਬਿਰਦ ਭਗਤੀ ਦਾ ਪਿਆਰਾ ਹੋਣਾ ਆਪ ਬਣਾਇਆ ਹੈ । ਬਿਰਦ= ਵਡਿਆਈ ਦਾ ਖ਼ਾਸ ਗੁਣ ।

---

* ਜਪਦਾ ਹੈ । ਕਈ ਲੋਕ (ਟ੍ਰੰਪ ਆਦੀ) ਚਰਨਾਂ ਨਾਲ ਜਪਣ ਦਾ ਲਫ਼ਜ਼ ਮੁਹਾਵਰੇ ਤੋਂ ਉਲਟ ਸਮਝਦੇ ਹਨ, ਪਰ ਦੇਖੋ ਸੁਖਮਨੀ : "ਨਾਨਕ ਜਪਿ ਜਪਿ ਜੀਵੈ ਹਰਿ ਕੇ ਚਰਨ ।"

ਤਹ ਪ੍ਰਗਟਾਇਆ[1] ॥ ਪ੍ਰਭਿ ਆਪਿ [2]ਲੀਏ ਸਮਾਇ ਸਹਜਿ ਸੁਭਾਇ ਭਗਤ ਕਾਰਜ ਸਾਰਿਆ ॥ ਆਨੰਦ ਹਰਿ ਜਸ ਮਹਾ ਮੰਗਲ ਸਰਬ ਦੂਖ ਵਿਸਾਰਿਆ ॥ ਚਮਤਕਾਰ ਪ੍ਰਗਾਸੁ [3]ਦਹ ਦਿਸ [4]ਏਕੁ ਤਹ ਦ੍ਰਿਸਟਾਇਆ ॥ [5]ਨਾਨਕੁ ਪਇਅੰਪੈ ਚਰਣ ਜੰਪੈ ਭਗਤਿਵਛਲੁ ਹਰਿ ਬਿਰਦੁ ਆਪਿ ਬਨਾਇਆ ॥ ੪ ॥ ੩ ॥ ੬ ॥ ਆਸਾ ਮਹਲਾ ੫ ॥ ਥਿਰੁ ਸੰਤਨ ਸੋਹਾਗੁ[6] ਮਰੈ ਨ ਜਾਵਏ ॥ [7]ਜਾ ਕੈ ਗ੍ਰਿਹਿ ਹਰਿ ਨਾਹੁ ਸੁ ਸਦ ਹੀ ਰਾਵਏ ॥ ਅਵਿਨਾਸੀ ਅਵਿਗਤੁ ਸੋ ਪ੍ਰਭੁ ਸਦਾ ਨਵਤਨੁ ਨਿਰਮਲਾ ॥ ਨਹ ਦੂਰਿ ਸਦਾ ਹਦੂਰਿ ਠਾਕੁਰੁ ਦਹ ਦਿਸ ਪੂਰਨੁ[8] ਸਦ ਸਦਾ ॥ [9]ਪ੍ਰਾਨਪਤਿ ਗਤਿ ਮਤਿ ਜਾ ਤੇ ਪ੍ਰਿਅ ਪ੍ਰੀਤਿ ਪ੍ਰੀਤਮੁ ਭਾਵਏ ॥ ਨਾਨਕੁ ਵਖਾਣੈ[10] ਗੁਰ ਬਚਨਿ ਜਾਣੈ ਥਿਰੁ ਸੰਤਨ ਸੋਹਾਗੁ ਮਰੈ ਨ ਜਾਵਏ ॥ ੧ ॥ ਜਾ ਕਉ ਰਾਮ ਭਤਾਰੁ[11] ਤਾ ਕੈ ਅਨਦੁ ਘਣਾ[12] ॥ [13]ਸੁਖਵੰਤੀ ਸਾ ਨਾਰਿ ਸੋਭਾ ਪੂਰਿ ਬਣਾ ॥ [14]ਮਾਣੁ ਮਹਤੁ ਕਲਿਆਣੁ ਹਰਿ ਜਸੁ ਸੰਗਿ ਸੁਰਜਨੁ ਸੋ ਪ੍ਰਭੂ ॥ *ਸਰਬ ਸਿਧਿ ਨਵ ਨਿਧਿ ਤਿਤੁ ਗ੍ਰਿਹਿ ਨਹੀ ਊਨਾ ਸਭੁ ਕਛੂ ॥ [15]ਮਧੁਰ ਬਾਨੀ ਪਿਰਹਿ ਮਾਨੀ ਥਿਰੁ ਸੋਹਾਗੁ ਤਾ ਕਾ ਬਣਾ ॥ ਨਾਨਕੁ ਵਖਾਣੈ ਗੁਰ ਬਚਨਿ ਜਾਣੈ ਜਾ ਕੋ ਰਾਮੁ ਭਤਾਰੁ ਤਾ ਕੈ ਅਨਦੁ ਘਣਾ ॥ ੨ ॥ ਆਉ ਸਖੀ ਸੰਤ ਪਾਸਿ ਸੇਵਾ ਲਾਗੀਐ ॥ [16]ਪੀਸਉ ਚਰਣ ਪਖਾਰਿ ਆਪੁ[17] ਤਿਆਗੀਐ ॥ ਤਜਿ[18] ਆਪੁ ਮਿਟੈ ਸੰਤਾਪੁ[19] ਆਪੁ ਨਹ ਜਾਣਾਈਐ ॥ [20]ਸਰਣਿ ਗਹੀਜੈ ਮਾਨਿ ਲੀਜੈ ਕਰੇ ਸੋ ਸੁਖੁ ਪਾਈਐ ॥ ਕਰਿ ਦਾਸ ਦਾਸੀ ਤਜਿ ਉਦਾਸੀ [21]ਕਰ ਜੋੜਿ ਦਿਨੁ ਰੈਣਿ ਜਾਗੀਐ ॥ ਨਾਨਕੁ ਵਖਾਣੈ ਗੁਰ ਬਚਨਿ ਜਾਣੈ ਆਉ ਸਖੀ ਸੰਤ ਪਾਸਿ ਸੇਵਾ ਲਾਗੀਐ ॥ ੩ ॥ ਜਾ ਕੈ ਮਸਤਕਿ[22] ਭਾਗ ਸਿ ਸੇਵਾ ਲਾਇਆ ॥ ਤਾ ਕੀ [23]ਪੂਰਨ ਆਸ ਜਿਨ੍ਹ ਸਾਧਸੰਗੁ ਪਾਇਆ ॥ ਸਾਧਸੰਗਿ ਹਰਿ ਕੈ ਰੰਗਿ[24] ਗੋਬਿੰਦ ਸਿਮਰਣ ਲਾਗਿਆ ॥ ਭਰਮੁ ਮੋਹੁ ਵਿਕਾਰੁ ਦੂਜਾ[25] ਸਗਲ[26] ਤਿਨਹਿ ਤਿਆਗਿਆ ॥ [27]ਮਨਿ ਸਾਂਤਿ ਸਹਜੁ ਸੁਭਾਉ ਵੂਠਾ ਅਨਦ ਮੰਗਲ[28] ਗੁਣ ਗਾਇਆ ॥ ਨਾਨਕੁ ਵਖਾਣੈ ਗੁਰ ਬਚਨਿ ਜਾਣੈ ਜਾ ਕੈ ਮਸਤਕਿ ਭਾਗ ਸਿ ਸੇਵਾ ਲਾਇਆ ॥ ੪ ॥ ੪ ॥ ੭ ॥ ਆਸਾ ਮਹਲਾ ੫ ॥ ਸਲੋਕੁ ॥ ਹਰਿ ਹਰਿ ਨਾਮੁ ਜਪੰਤਿਆ ਕਛੁ ਨ ਕਹੈ ਜਮਕਾਲੁ[29] ॥ ਨਾਨਕ ਮਨੁ ਤਨੁ ਸੁਖੀ ਹੋਇ ਅੰਤੇ ਮਿਲੈ ਗੋਪਾਲੁ ॥ ੧ ॥ ਛੰਤ ॥ ਮਿਲਉ ਸੰਤਨ ਕੈ ਸੰਗਿ ਮੋਹਿ ਉਧਾਰਿ ਲੇਹੁ ॥ ਬਿਨਉ ਕਰਉ ਕਰ ਜੋੜਿ ਹਰਿ ਹਰਿ ਨਾਮੁ ਦੇਹੁ ॥ ਹਰਿ ਨਾਮੁ ਮਾਗਉ ਚਰਣ ਲਾਗਉ ਮਾਨੁ ਤਿਆਗਉ [30]ਤੁਮ੍ਹ ਦਇਆ ॥ ਕਤਹੂੰ ਨ ਧਾਵਉ ਸਰਣਿ ਪਾਵਉ [31]ਕਰੁਣਾਮੈ ਪ੍ਰਭ ਕਰਿ ਮਇਆ ॥ ਸਮਰਥ ਅਗਥ[32] ਅਪਾਰ ਨਿਰਮਲ

੧ ਪ੍ਰਤੱਖ ਹੁੰਦਾ ਹੈ ।
੨ ਸਹਜੇ ਹੀ ਆਪਣੇ ਆਪ ਵਿਚ ਸਮਾ ਲੈਂਦਾ ਹੈ, ਤੇ ਭਗਤਾਂ ਦਾ ਕੰਮ ਪੂਰਾ ਕਰ ਦਿੰਦਾ ਹੈ ।
੩ ਦਸਾਂ ਤਰਫ਼ਾਂ ਵਿਚ (ਪੂਰਬ, ਪੱਛਮ ਆਦਿ ਚਾਰ ਪਾਸੇ, ਉਨ੍ਹਾਂ ਦੇ ਚਾਰ ਕੋਨੇ ਅਤੇ ਹੇਠਾਂ ਉਤੇ ਦੋ ਤਰਫ਼ਾਂ) ; ਸਾਰੇ ਪਾਸੇ ।
੪ ਜਦ ਇਕ ਹਰੀ ਉਥੇ ਦਿਸਿਆ ।
੫ ਅਰਥ ਪਿਛਲੇ ਸਫ਼ੇ ਉਤੇ ਦੇਖੋ ।
੬ ਪਤੀ ਦੇ ਜੀਉਂਦੇ ਹੋਣ ਦੀ ਹਾਲਤ । ਸੰਤਾਂ ਦਾ ਸੁਹਾਗ ਸਦਾ ਕਾਇਮ ਰਹਿੰਦਾ ਹੈ ; ਕਿਉਂਕਿ ਉਨ੍ਹਾਂ ਦਾ ਪਤੀ ਨਾ ਮਰਦਾ ਹੈ ਨਾ ਗ਼ੈਰ-ਹਾਜ਼ਰ ਹੁੰਦਾ ਹੈ । 'ਸੁਹਾਗੁ' ਦੇਹਲੀ-ਦੀਪਕ ਕਰਕੇ ਵਰਤਿਆ ਹੈ : ਪਹਿਲੀ ਵੇਰ ਇਸ ਦਾ ਅਰਥ 'ਸੁਹਾਗਣ ਹੋਣ ਦੀ ਹਾਲਤ' ਹੈ ਤੇ ਦੂਜੀ ਵੇਰ ਅਰਥ 'ਪਤੀ' ਹੈ । 'ਸੁਹਾਗੁ' ਦੇ ਦੂਜੇ ਅਰਥ ਲਈ ਦੇਖੋ ਪੰਨਾ ੩੨੭, ਨੋਟ ੩੬ ।
੭ ਜਿਸ ਦੇ ਘਰ ਹਰੀ ਜਿਹਾ ਪਤੀ ਹੋਵੇ, ਉਹ ਸਦਾ ਹੀ ਪਤੀ ਨੂੰ ਭੋਗਦੀ ਹੈ, ਕਿਉਂਕਿ ਉਹ ਨਾਸ ਨਹੀਂ ਹੋਣ ਵਾਲਾ, ਨਾ ਉਹ ਕਿਧਰੇ ਜਾਂਦਾ ਹੈ ; ਉਹ ਪ੍ਰਭੂ ਤਾਂ ਸਦਾ ਨਵਾਂ ਨਰੋਆ ਤੇ ਸਾਫ਼ ਰਹਿੰਦਾ ਹੈ । 'ਨਿਰਮਲਾ' ਤੋਂ ਭਾਵ ਪਾਕ-ਦਾਮਨ, ਸੁਅੱਛ ਹੈ ।
੮ ਪੂਰ ਰਿਹਾ ਹੈ, ਸਮਾ ਰਿਹਾ ਹੈ ।
੯ ਉਹ ਪ੍ਰਾਣਾਂ ਦਾ ਮਾਲਕ ਹੈ, ਜਿਸ ਤੋਂ ਮੁਕਤੀ ਤੇ ਸਿਆਣਪ ਮਿਲਦੀ ਹੈ ; ਪਿਆਰੀ ਦਾ ਪਿਆਰ ਪਿਆਰੇ ਨੂੰ ਚੰਗਾ ਲਗਦਾ ਹੈ (ਭਾਵ ਪਤੀ-ਪ੍ਰੀਤਮ ਨੂੰ ਜੀਵ ਰੂਪ ਪਤਨੀ ਵਲੋਂ ਪਿਆਰ ਚੰਗਾ ਲਗਦਾ ਹੈ) ।
੧੦ ਬਿਆਨ ਕਰਦਾ ਹੈ ।
੧੧ ਪਤੀ ।
੧੨ ਬਹੁਤਾ ।
੧੩ ਓਹੋ ਇਸਤਰੀ ਸੁਖੀ ਹੈ, ਤੇ ਉਸੇ ਦੀ ਸੋਭਾ ਪੂਰੀ ਬਣੀ ਹੈ (ਹਰ ਤਰਾਂ ਦੇ ਕਮਾਲ ਦੀ ਸ਼ੁਹਰਤ ਮਿਲਦੀ ਹੈ) ।
੧੪ ਉਸੇ ਨੂੰ ਇੱਜ਼ਤ, ਵਡਿਆਈ, ਸੁਖ-ਸਾਂਦ ਤੇ ਹਰੀ ਵਲੋਂ ਕੀਰਤੀ ਮਿਲਦੀ ਹੈ; ਕਿਉਂਕਿ ਉਸ ਦੇ ਅੰਗ-ਸੰਗ ਉਹ ਪ੍ਰਭੂ ਪਤੀ ਹੈ । ਸੁਰਜਨੁ= ਭਲਾ ਪੁਰਸ਼, ਚੰਗਾ ਪਤੀ । ਦੇਖੋ ਪੰਨਾ ੩੮੪, ਨੋਟ ੮ ।
੧੫ ਉਸ ਦੀ ਬੋਲੀ ਮਿਠੀ ਹੈ, ਪਤੀ ਨੇ ਉਸ ਨੂੰ ਮਾਣ ਦਿੱਤਾ ਹੈ ।
੧੬ (ਚੱਕੀ) ਪੀਹਵੀਏ ਤੇ ਚਰਨ ਧੋਵੀਏ । ਪਖਾਰਿ= ਧੋ ਕੇ ।
੧੭ ਆਪਾ, ਹਉਮੈ ।
੧੮ ਛੱਡ ਕੇ ।
੧੯ ਅੰਦਰ ਦਾ ਸਾੜਾ ।
੨੦ (ਗੁਰੂ ਦੀ) ਓਟ ਪਕੜੀਏ, (ਉਸ ਦਾ ਹੁਕਮ) ਮੰਨ ਲਈਏ, ਅਤੇ ਜੋ ਕੁਝ ਉਹ ਕਰੇ ਉਸੇ ਵਿਚ ਸੁਖ ਸਮਝੀਏ ।
੨੧ ਹਥ ਜੋੜ ਕੇ ਦਿਨ ਰਾਤ ਜਾਗੀਏ (ਭਾਵ ਸੇਵਾ ਲਈ ਹਾਜ਼ਰ ਰਹੀਏ) ।
੨੨ ਮਥੇ ਤੇ ।
੨੩ ਉਮੈਦ ਪੂਰੀ ਹੋਈ ।
੨੪ ਪ੍ਰੇਮ ਵਿਚ ।
੨੫ ਦਵੈਤ ਭਾਵ ।
੨੬ (ਇਹ) ਸਭ ਕੁਝ ।
੨੭ ਮਨ ਵਿਚ ਸ਼ਾਂਤੀ ਤੇ ਅਡੋਲਤਾ ਵਾਲਾ ਸੁਭਾਉ ਵਸ ਗਿਆ ।
੨੮ ਖ਼ੁਸ਼ੀ ਦਾ ਗੀਤ ।
੨੯ ਮੌਤ ।
੩੦ ਜੇ ਤੁਹਾਡੀ ਕਿਰਪਾ ਹੋਵੇ ।
੩੧ ਹੇ ਕਿਰਪਾ ਰੂਪ ਪ੍ਰਭੂ ! ਦਿਆ ਕਰ ।
੩੨ ਅਕੱਥ, ਜਿਸ ਨੂੰ ਬਿਆਨ ਨਾ ਕਰ ਸਕੀਏ ।

* ਸਾਰੀਆਂ ਕਰਾਮਾਤੀ ਤਾਕਤਾਂ ਤੇ ਹਰ ਤਰਾਂ ਦੀ ਖ਼ੁਸ਼ੀ ਦੇ ਸਮਿਆਨ ਉਸ ਘਰ ਵਿਚ ਹਨ ; ਉਥੇ ਕਿਸੇ ਚੀਜ਼ ਦੀ ਕਸਰ ਨਹੀਂ, ਸਭ ਕੁਝ ਹੈ । 'ਸਿਧੀਆਂ' ਲਈ ਦੇਖੋ ਪੰਨਾ ੩੯੦, ਫੁਟ ਨੋਟ * ; ਅਤੇ 'ਨਵ ਨਿਧਿ' ਲਈ ਦੇਖੋ ਪੰਨਾ ੩੫੩, ਫੁਟ ਨੋਟ * ।

ਸੁਣਹੁ ਸੁਆਮੀ ਬਿਨਉ ਏਹੁ ॥ [1]ਕਰ ਜੋੜਿ ਨਾਨਕ ਦਾਨੁ ਮਾਗੈ ਜਨਮ ਮਰਣ [2]ਨਿਵਾਰਿ ਲੇਹੁ ॥ ੧ ॥ ਅਪਰਾਧੀ ਮਤਿਹੀਨੁ[3] ਨਿਰਗੁਨੁ ਅਨਾਥੁ[4] ਨੀਚੁ ॥ ਸਠ[5] ਕਠੋਰੁ[6] ਕੁਲਹੀਨੁ[7] [8]ਬਿਆਪਤ ਮੋਹ ਕੀਚੁ ॥ [9]ਮਲ ਭਰਮ ਕਰਮ ਅਹੰ ਮਮਤਾ ਮਰਣੁ ਚੀਤਿ ਨ ਆਵਏ ॥ [10]ਬਨਿਤਾ ਬਿਨੋਦ ਅਨੰਦ ਮਾਇਆ ਅਗਿਆਨਤਾ ਲਪਟਾਵਏ ॥ [11]ਖਿਸੈ ਜੋਬਨੁ ਬਧੈ ਜਰੂਆ ਦਿਨ ਨਿਹਾਰੇ ਸੰਗਿ ਮੀਚੁ ॥ ਬਿਨਵੰਤਿ ਨਾਨਕ ਆਸ ਤੇਰੀ [12]ਸਰਣਿ ਸਾਧੂ ਰਾਖੁ ਨੀਚੁ ॥ ੨ ॥ [13]ਭਰਮੇ ਜਨਮ ਅਨੇਕ ਸੰਕਟ ਮਹਾ ਜੋਨ ॥ ਲਪਟਿ ਰਹਿਓ ਤਿਹ ਸੰਗਿ ਮੀਠੇ ਭੋਗ ਸੋਨ[14] ॥ [15]ਭ੍ਰਮਤ ਭਾਰ ਅਗਨਤ ਆਇਓ ਬਹੁ ਪ੍ਰਦੇਸਹ ਧਾਇਓ ॥ ਅਬ ਓਟ ਧਾਰੀ ਪ੍ਰਭ ਮੁਰਾਰੀ[16] [17]ਸਰਬ ਸੁਖ ਹਰਿ ਨਾਇਓ ॥ ਰਾਖਨਹਾਰੇ ਪ੍ਰਭ ਪਿਆਰੇ ਮੁਝ ਤੇ [18]ਕਛੂ ਨ ਹੋਆ ਹੋਨ ॥ [19]ਸੂਖ ਸਹਜ ਆਨੰਦ ਨਾਨਕ ਕ੍ਰਿਪਾ ਤੇਰੀ ਤਰੇ ਭਉਨ[20] ॥ ੩ ॥ [21]ਨਾਮ ਧਾਰੀਕ ਉਧਾਰੇ ਭਗਤਹ ਸੰਸਾ ਕਉਨ ॥ [22]ਜੇਨ ਕੇਨ ਪਰਕਾਰੇ ਹਰਿ ਹਰਿ ਜਸੁ ਸੁਨਹੁ ਸ੍ਰਵਨ ॥ ਸੁਨਿ ਸ੍ਰਵਨ ਬਾਨੀ ਪੁਰਖ ਗਿਆਨੀ ਮਨਿ ਨਿਧਾਨਾ[23] ਪਾਵਹੇ ॥ [24]ਹਰਿ ਰੰਗਿ ਰਾਤੇ ਪ੍ਰਭ ਬਿਧਾਤੇ ਰਾਮ ਕੇ ਗੁਣ ਗਾਵਹੇ ॥ *ਬਸੁਧ ਕਾਗਦ ਬਨਰਾਜ ਕਲਮਾ ਲਿਖਣ ਕਉ ਜੇ ਹੋਇ ਪਵਨ ॥ ਬੇਅੰਤ ਅੰਤੁ ਨ ਜਾਇ ਪਾਇਆ ਗਹੀ ਨਾਨਕ ਚਰਣ ਸਰਨ ॥ ੪ ॥ ੫ ॥ ੮ ॥ ਆਸਾ ਮਹਲਾ ੫ ॥ [25]ਪੁਰਖ ਪਤੇ ਭਗਵਾਨ ਤਾ ਕੀ ਸਰਣਿ ਗਹੀ ॥ ਨਿਰਭਉ ਭਏ ਪਰਾਨ[26] ਚਿੰਤਾ [27]ਸਗਲ ਲਹੀ ॥ ਮਾਤ ਪਿਤਾ ਸੁਤ ਮੀਤ ਸੁਰਿਜਨ[28] [29]ਇਸਟ ਬੰਧਪ ਜਾਣਿਆ ॥ [30]ਗਹਿ ਕੰਠਿ ਲਾਇਆ ਗੁਰਿ ਮਿਲਾਇਆ ਜਸੁ ਬਿਮਲ ਸੰਤ ਵਖਾਣਿਆ ॥ ਬੇਅੰਤ ਗੁਣ ਅਨੇਕ ਮਹਿਮਾ ਕੀਮਤਿ ਕਛੂ ਨ ਜਾਇ ਕਹੀ ॥ ਪ੍ਰਭ ਏਕ ਅਨਿਕ [31]ਅਲਖ ਠਾਕੁਰ ਓਟ ਨਾਨਕ ਤਿਸੁ ਗਹੀ ॥ ੧ ॥ ਅੰਮ੍ਰਿਤ ਬਨੁ[32] ਸੰਸਾਰੁ ਸਹਾਈ ਆਪਿ ਭਏ ॥ ਰਾਮਨਾਮੁ ਉਰਹਾਰੁ[33] [34]ਬਿਖੁ ਕੇ ਦਿਵਸ ਗਏ ॥ ਗਤੁ[35] ਭਰਮ ਮੋਹ ਬਿਕਾਰ ਬਿਨਸੇ ਜੋਨਿ ਆਵਣ ਸਭ ਰਹੇ ॥ ਅਗਨਿ ਸਾਗਰ [36]ਭਏ ਸੀਤਲ [37]ਸਾਧ ਅੰਚਲ ਗਹਿ ਰਹੇ ॥ ਗੋਵਿੰਦ ਗੁਪਾਲ ਦਇਆਲ ਸੰਮ੍ਰਿਥ [38]ਬੋਲਿ ਸਾਧੂ ਹਰਿ ਜੈ ਜਏ ॥ ਨਾਨਕ ਨਾਮੁ ਧਿਆਇ ਪੂਰਨ ਸਾਧਸੰਗਿ ਪਾਈ [39]ਪਰਮ ਗਤੇ ॥ ੨ ॥ ਜਹ ਦੇਖਉ ਤਹ ਸੰਗਿ ਏਕੋ ਰਵਿ ਰਹਿਆ ॥ [40]ਘਟ ਘਟ ਵਾਸੀ ਆਪਿ ਵਿਰਲੈ ਕਿਨੈ ਲਹਿਆ[41] ॥ [42]ਜਲਿ ਥਲਿ ਮਹੀਅਲਿ ਪੂਰਿ ਪੂਰਨ ਕੀਟ ਹਸਤਿ ਸਮਾਨਿਆ ॥ ਆਦਿ ਅੰਤੇ ਮਧਿ[43] ਸੋਈ [44]ਗੁਰ ਪ੍ਰਸਾਦੀ ਜਾਨਿਆ ॥ ਬ੍ਰਹਮੁ ਪਸਰਿਆ [45]ਬ੍ਰਹਮ ਲੀਲਾ [46]ਗੋਵਿੰਦ ਗੁਣ ਨਿਧਿ ਜਨਿ ਕਹਿਆ ॥ ਸਿਮਰਿ ਸੁਆਮੀ ਅੰਤਰਜਾਮੀ ਹਰਿ ਏਕੁ ਨਾਨਕ ਰਵਿ ਰਹਿਆ ॥ ੩ ॥ ਦਿਨੁ ਰੈਣਿ[47]

੧ ਹੱਥ ਜੋੜ ਕੇ ।
੨ ਦੂਰ ਕਰੇ ।
੩ ਅਕਲ ਤੋਂ ਖ਼ਾਲੀ, ਮੂਰਖ ।
੪ [ਨਿਖੱਸਮਾ] ਨਿਰਾਸਰਾ ।
੫ [ਸੰ. ਸ਼ਠ ; ਅੰ: ३०८ ] ਮੂਰਖ ।
੬ [ਕਾਠ ਦੇ ਉਰ (ਦਿਲ) ਵਾਲਾ] ਦਿਲ ਦਾ ਕਰੜਾ, ਬੇਰਹਿਮ ।
੭ ਨੀਚ ।
੮ ਵਿਆਪਦਾ ਹੈ (ਫਸਾਉਂਦਾ ਹੈ) ਜਿਸ ਨੂੰ ਮੋਹ ਦਾ ਚਿਕੜ ।
੯ ਭਰਮ ਰੂਪ ਕਰਮਾਂ ਦੀ ਮੈਲ ਅਤੇ ਹੰਕਾਰ ਵਾਲੀ ਮੈਂ ਮੇਰੀ ਦੇ ਕਾਰਣ ਮਰਣਾ ਚੇਤੇ ਨਹੀਂ ਆਉਂਦਾ ।
੧੦ ਇਸਤਰੀ ਦੇ ਅਨੰਦਾਂ ਅਤੇ ਮਾਇਆ ਦੀਆਂ ਖ਼ੁਸ਼ੀਆਂ ਵਿਚ ਅਗਿਆਨਤਾ ਕਰਕੇ ਫਸਿਆ ਹੋਇਆ ਹਾਂ ।
੧੧ ਜਵਾਨੀ ਖਿਸਕਦੀ ਜਾਂਦੀ ਹੈ, ਬੁਢੇਪਾ ਵਧਦਾ ਆਉਂਦਾ ਹੈ, ਮੌਤ ਨਾਲ ਹੋ ਕੇ ਆਪਣਾ ਦਿਹਾੜਾ ਵੇਖ ਰਹੀ ਹੈ (ਭਾਵ ਮੌਕਾ ਤਾੜਦੀ ਹੈ) । ਮੀਚੁ=ਮੌਤ ।
੧੨ (ਮੈਨੂੰ) ਨੀਚ ਨੂੰ ਸਾਧ-ਗੁਰੂ ਦੀ ਸ਼ਰਨ ਵਿਚ ਰਖ ਲਓ ।
੧੩ ਮੈਂ ਕਈ ਜਨਮ ਭੰਵੇ ਹਨ ਤੇ ਗਰਭ ਦੇ ਵੱਡੇ ਦੁਖ ਸਹੇ ਹਨ ।
੧੪ ਸੋਨੇ ਦੇ, ਧਨ ਪਦਾਰਥ ਦੇ । ਮਾਲ ਧਨ ਦੇ ਭੋਗਾਂ ਨੂੰ ਮਿਠਾ ਜਾਣ ਕੇ ਉਨ੍ਹਾਂ ਨਾਲ ਚਿੰਬੜਿਆ ਰਿਹਾ ਹਾਂ ।
੧੫ ਬੇਸ਼ੁਮਾਰ ਭਾਰ (ਪਾਪਾਂ) ਦੇ ਚੁਕੀ ਫਿਰਿਆ ਹਾਂ ਤੇ ਕਈ ਦੇਸਾਂ ਵਿਚੋਂ ਲੰਘਿਆ ਹਾਂ (ਭਾਵ ਕਈ ਜਨਮ ਧਾਰੇ ਹਨ) ।
੧੬ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਹਰੀ ਦੀ ।
੧੭ ਹਰੀ ਦੇ ਨਾਮ ਵਿਚ ਸਾਰੇ ਸੁਖ ਮਿਲ ਗਏ ਹਨ ।
੧੮ ਨਾ ਕੁਝ ਅਗੇ ਹੋਇਆ ਹੈ, ਨਾ ਅੱਗੋਂ ਹੋਵੇਗਾ ।
੧੯ ਵੇਖੋ ਪੰਨਾ ੩੫੨, ਫੁਟ ਨੋਟ * ।
੨੦ ਭਵਨ ; ਹਸਤੀ (ਦੇ ਸਮੁੰਦਰ) ।
੨੧ ਰੱਬ ਨੇ ਜੋ ਨਾਮ-ਮਾਤਰ ਮੰਨਣ ਵਾਲੇ ਸਨ, ਉਹ ਭੀ ਤਾਰ ਦਿਤੇ ; ਫਿਰ ਅਸਲ ਭਗਤਾਂ ਨੂੰ ਕੀ ਸ਼ੱਕ ਹੋ ਸਕਦਾ ਹੈ ? (ਭਾਵ ਓਹ ਤਾਂ ਜ਼ਰੂਰ ਤਰ ਜਾਣਗੇ ।)
੨੨ ਜਿਸ ਕਿਸ ਤਰੀਕੇ ਨਾਲ । ਜਿਵੇਂ ਕਿਵੇਂ ਹੋ ਸਕੇ ਹਰੀ-ਜਸ ਸੁਣੋ ਕੰਨਾਂ ਨਾਲ ।
੨੩ (ਨਾਮ ਜੋ) ਨਿਧੀਆਂ ਦਾ ਘਰ ਹੈ । 'ਨਿਧੀਆਂ' ਲਈ ਵੇਖੋ ਪੰਨਾ ੩੫੩ ਫੁਟ ਨੋਟ * ।
੨੪ ਹਰੀ ਪ੍ਰਭੂ ਵਿਧਾਤੇ ਦੇ ਪ੍ਰੇਮ ਵਿਚ ਰਚ ਕੇ ਉਸ ਦੇ ਗੁਣ ਗਾਵੇ । ਬਿਧਾਤਾ [ਵਿਧਾਤ੍ਰਿ] ਰਚਨਹਾਰ, ਕਰਤਾਰ ।
੨੫ ਮਨੁਖਾਂ ਦਾ ਪਤੀ (ਮਾਲਕ) ।
੨੬ [ਸੁਆਸ] ਜੀਵਨ, ਜ਼ਿੰਦਗੀ ।
੨੭ ਸਾਰੀ ਲਥ ਗਈ ।
੨੮ [ਭਲਾ ਪੁਰਸ਼] ਪਤੀ । ਵੇਖੋ ਪੰ: ੩੯੪, ਨੋਟ ੯ ।
੨੯ ਪਿਆਰਾ ਸੰਬੰਧੀ ।
੩੦ ਫੜ ਕੇ ਗਲੇ ਲਾਇਆ, ਜਦ ਗੁਰੂ ਨੇ ਮਿਲਾਇਆ ; ਸੰਤਾਂ ਨੇ ਪਵਿੱਤਰ ਜਸ ਬਿਆਨ ਕੀਤਾ ।
੩੧ ਨਾ ਸਮਝਿਆ ਜਾਣ ਵਾਲਾ ਮਾਲਕ ।
੩੨ ਜਲ । ਵੇਖੋ ਪੰਨਾ ੯੧, ਨੋਟ ੪ । ਜਦ ਹਰੀ ਆਪ ਮਦਦਗਾਰ ਹੋਏ ਤਾਂ ਸੰਸਾਰ ਅੰਮ੍ਰਿਤ-ਕੁੰਡ ਹੋ ਗਿਆ ।
੩੩ ਗਲੇ ਦਾ ਹਾਰ ।
੩੪ ਕਹਿਰ ਦੇ ਦਿਨ ਲੰਘ ਗਏ ।
੩੫ ਚਲੇ ਗਏ ।
੩੬ ਠੰਢੇ ਹੋ ਗਏ ।
੩੭ ਗੁਰੂ ਦਾ ਪੱਲਾ ਫੜ ਰਖਿਆ ।
੩੮ ਹਰੀ ਤੇ ਗੁਰੂ ਦੀ ਜੈ ਜੈ ਬੋਲੋ ।
੩੯ ਉੱਚੀ ਤੋਂ ਉੱਚੀ ਪਦਵੀ ।
੪੦ ਹਰ ਸਰੀਰ ਵਿਚ ।
੪੧ ਲਖਿਆ, ਸਮਝਿਆ ।
੪੨ ਪਾਣੀ ਵਿਚ, ਸੁੱਕੀ ਧਰਤੀ ਵਿਚ ਅਤੇ ਧਰਤ ਅਸਮਾਨ ਦੇ ਵਿਚਕਾਰ ਪੂਰੀ ਤਰਾਂ ਸਮਾ ਰਿਹਾ ਹੈ ; ਕੀੜੀ ਤੇ ਹਾਥੀ ਵਿਚ ਇਕੋ ਜਿਹਾ ਹੈ ।
੪੩ ਵਿਚਕਾਰ, ਮੌਜੂਦਾ ਸਮੇਂ ਵਿਚ ।
੪੪ ਗੁਰੂ ਦੀ ਕਿਰਪਾ ਨਾਲ ।
੪੫ ਬ੍ਰਹਮ ਦੀ ਖੋਜ ਹੈ ।
੪੬ ਹਰੀ-ਜਨਾਂ ਨੇ ਗੋਬਿੰਦ ਨੂੰ ਗੁਣਾਂ ਦਾ ਖ਼ਜ਼ਾਨਾ ਕਿਹਾ ਹੈ ।
੪੭ ਰਾਤ ।

---

* ਬਸੁਧ=ਧਰਤੀ ; ਬਨਰਾਜ=ਵਨਸਪਤੀ, ਸਬਜ਼ੀ । (ਹਰੀ ਦੇ ਗੁਣ ਲਿਖਣ ਲਈ) ਜੇ ਧਰਤੀ ਕਾਗਜ਼ ਹੋਵੇ, ਸਬਜ਼ੀ ਕਲਮ ਹੋਵੇ, ਅਤੇ ਹਵਾ ਲਿਖਾਰੀ ਹੋਵੇ, ਫਿਰ ਭੀ ਉਸ ਬਿਅੰਤ ਦਾ ਅੰਤ ਨਹੀਂ ਪੈ ਸਕਦਾ ; ਇਸ ਲਈ ਅਸਾਂ (ਬਿਆਨ ਕਰਨਾ ਛਡ ਕੇ) ਉਸ ਦੇ ਚਰਨਾਂ ਦੀ ਓਟ ਪਕੜੀ ਹੈ ।

ਸੁਹਾਵੜੀ[੧] ਆਈ ਸਿਮਰਤ ਨਾਮੁ ਹਰੇ ॥ ਚਰਣ ਕਮਲ ਸੰਗਿ ਪ੍ਰੀਤਿ ਕਲਮਲ[੨] ਪਾਪ ਟਰੇ[੩] ॥ ਦੂਖ ਭੂਖ ਦਾਰਿਦ੍ਰ[੪] ਨਾਠੇ [੫]ਪ੍ਰਗਟੁ ਮਗੁ ਦਿਖਾਇਆ ॥ ਮਿਲਿ ਸਾਧਸੰਗੇ [੬]ਨਾਮ ਰੰਗੇ ਮਨਿ ਲੋੜੀਦਾ ਪਾਇਆ ॥ ਹਰਿ ਦੇਖਿ ਦਰਸਨੁ [੭]ਇਛ ਪੁੰਨੀ ਕੁਲ ਸੰਬੂਹਾ ਸਭਿ ਤਰੇ ॥ ਦਿਨਸੁ ਰੈਣਿ[੮] ਅਨੰਦ ਅਨਦਿਨੁ[੯] ਸਿਮਰੰਤ ਨਾਨਕ ਹਰਿ ਹਰੇ ॥ ੪ ॥ ੬ ॥ ੯ ॥ ਆਸਾ ਮਹਲਾ ੫ ਛੰਤ* ਘਰੁ ੭

੧ ੴ ਸਤਿਗੁਰ ਪ੍ਰਸਾਦਿ ॥ ਸਲੋਕੁ ॥ [੧੦]ਸੁਭ ਚਿੰਤਨ ਗੋਬਿੰਦ ਰਮਣ ਨਿਰਮਲ ਸਾਧੂ ਸੰਗ ॥ ਨਾਨਕ ਨਾਮੁ ਨ ਵਿਸਰਉ ਇਕ ਘੜੀ ਕਰਿ ਕਿਰਪਾ ਭਗਵੰਤ ॥ ੧ ॥ ਛੰਤ ॥ [੧੧]ਭਿੰਨੀ ਰੈਨੜੀਐ ਚਾਮਕਨਿ ਤਾਰੇ ॥ ਜਾਗਹਿ ਸੰਤ ਜਨਾ [੧੨]ਮੇਰੇ ਰਾਮ ਪਿਆਰੇ ॥ ਰਾਮ ਪਿਆਰੇ ਸਦਾ ਜਾਗਹਿ ਨਾਮੁ ਸਿਮਰਹਿ ਅਨਦਿਨੋ[੯] ॥ ਚਰਣ ਕਮਲ ਧਿਆਨੁ ਹਿਰਦੈ ਪ੍ਰਭ ਬਿਸਰੁ ਨਾਹੀ ਇਕੁ ਖਿਨੋ ॥ ਤਜਿ[੧੩] ਮਾਨੁ ਮੋਹੁ ਬਿਕਾਰੁ ਮਨ ਕਾ ਕਲਮਲਾ[੨] ਦੁਖ ਜਾਰੇ[੧੪] ॥ ਬਿਨਵੰਤਿ[੧੫] ਨਾਨਕ ਸਦਾ ਜਾਗਹਿ ਹਰਿ ਦਾਸ ਸੰਤ ਪਿਆਰੇ ॥ ੧ ॥ [੧੬]ਮੇਰੀ ਸੇਜੜੀਐ ਆਡੰਬਰੁ ਬਣਿਆ ॥ ਮਨਿ ਅਨਦੁ ਭਇਆ ਪ੍ਰਭੁ ਆਵਤ[੧੭] ਸੁਣਿਆ ॥ ਪ੍ਰਭ ਮਿਲੇ ਸੁਆਮੀ [੧੮]ਸੁਖਹ ਗਾਮੀ [੧੯]ਚਾਵ ਮੰਗਲ ਰਸ ਭਰੇ ॥ ਅੰਗ ਸੰਗਿ ਲਾਗੇ ਦੂਖ ਭਾਗੇ ਪ੍ਰਾਣ ਮਨ ਤਨ ਸਭਿ ਹਰੇ ॥ [੨੦]ਮਨ ਇਛ ਪਾਈ ਪ੍ਰਭ ਧਿਆਈ [੨੧]ਸੰਜੋਗੁ ਸਾਹਾ ਸੁਭ ਗਣਿਆ ॥ ਬਿਨਵੰਤਿ ਨਾਨਕ ਮਿਲੇ ਸ੍ਰੀਧਰ[੨੨] ਸਗਲ ਆਨੰਦ ਰਸੁ ਬਣਿਆ ॥ ੨ ॥ ਮਿਲਿ ਸਖੀਆ ਪੁਛਹਿ ਕਹੁ ਕੰਤ ਨੀਸਾਣੀ ॥ ਰਸਿ ਪ੍ਰੇਮ ਭਰੀ ਕਛੁ ਬੋਲਿ ਨ ਜਾਣੀ ॥ [੨੩]ਗੁਣ ਗੂੜ ਗੁਪਤ ਅਪਾਰ ਕਰਤੇ ਨਿਗਮ ਅੰਤੁ ਨ ਪਾਵਹੇ ॥ [੨੪]ਭਗਤਿ ਭਾਇ ਧਿਆਇ ਸੁਆਮੀ ਸਦਾ ਹਰਿ ਗੁਣ ਗਾਵਹੇ ॥ ਸਗਲ ਗੁਣ ਸੁਗਿਆਨ[੨੫] ਪੂਰਨ ਆਪਣੇ ਪ੍ਰਭ ਭਾਣੀ ॥ ਬਿਨਵੰਤਿ ਨਾਨਕ [੨੬]ਰੰਗਿ ਰਾਤੀ ਪ੍ਰੇਮ ਸਹਜਿ ਸਮਾਣੀ ॥ ੩ ॥ [੨੭]ਸੁਖ ਸੋਹਿਲੜੇ ਹਰਿ ਗਾਵਣ ਲਾਗੇ ॥ ਸਾਜਨ ਸਰਸਿਅੜੇ ਦੁਖ ਦੁਸਮਨ ਭਾਗੇ ॥ [੨੮]ਸੁਖ ਸਹਜ ਸਰਸੇ ਹਰਿਨਾਮਿ ਰਹਸੇ ਪ੍ਰਭਿ ਆਪਿ ਕਿਰਪਾ ਧਾਰੀਆ ॥ ਹਰਿ ਚਰਣ ਲਾਗੇ ਸਦਾ ਜਾਗੇ ਮਿਲੇ ਪ੍ਰਭ ਬਨਵਾਰੀਆ[੨੯] ॥ [੩੦]ਸੁਭ ਦਿਵਸ ਆਏ ਸਹਜਿ ਪਾਏ ਸਗਲ ਨਿਧਿ ਪ੍ਰਭ ਪਾਗੇ ॥ ਬਿਨਵੰਤਿ ਨਾਨਕ ਸਰਣਿ ਸੁਆਮੀ ਸਦਾ ਹਰਿ ਜਨ ਤਾਗੇ[੩੧] ॥ ੪ ॥ ੧ ॥ ੧੦ ॥ ਆਸਾ ਮਹਲਾ ੫ ॥ [੩੨]ਉਠਿ ਵੰਞੁ ਵਟਾਊੜਿਆ ਤੈ ਕਿਆ ਚਿਰੁ ਲਾਇਆ ॥ [੩੩]ਮੁਹਲਤਿ ਪੁੰਨੜੀਆ ਕਿਤੁ ਕੂੜਿ ਲੋਭਾਇਆ ॥ ਕੂੜੇ ਲੁਭਾਇਆ ਧੋਹੁ[੩੪] ਮਾਇਆ ਕਰਹਿ ਪਾਪ ਅਮਿਤਿਆ[੩੫] ॥ ਤਨੁ ਭਸਮ ਢੇਰੀ

੧ ਸੋਹਣੇ।
੨ ਕਾਲਖਾਂ, ਗੰਦਗੀਆਂ, ਬੁਰਾਈਆਂ।
੩ ਟਲ ਗਏ, ਦੂਰ ਹੋ ਗਏ।
੪ [ਸੰ: ਦਾਰਿਦ੍ਰ] ਕੰਗਾਲੀ, ਗਰੀਬੀ।
੫ ਰਸਤਾ ਪ੍ਰਤੱਖ ਦਸ ਦਿਤਾ।
੬ ਨਾਮ ਦੇ ਪਿਆਰ ਨਾਲ।
੭ ਇੱਛਾ (ਦਿਲ ਦੀ ਮੁਰਾਦ) ਪੂਰੀ ਹੋ ਗਈ, ਤੇ ਕਟੰਬਾਂ ਦੇ ਕਟੰਬ ਸਭ ਤਰ ਗਏ।
੮ ਰਾਤ।
੯ ਹਰ ਰੋਜ਼, ਨਿੱਤ।
੧੦ ਹੇ ਭਗਵਾਨ! ਐਸੀ ਮਿਹਰ ਕਰੋ ਕਿ ਚੰਗੇ ਖਿਆਲ ਸੋਚਾਂ, ਗੋਵਿੰਦ ਨੂੰ ਜਪਾਂ, ਪਵਿੱਤਰ ਸਾਧ-ਸੰਗ ਕਰਾਂ, ਅਤੇ ਨਾਮ ਨੂੰ ਇਕ ਘੜੀ ਭੀ ਨਾ ਵਿਸਾਰਾਂ।
੧੧ ਰਾਤ ਤ੍ਰੇਲ ਨਾਲ ਭਿਜੀ ਹੋਈ ਹੈ, ਤੇ ਤਾਰੇ ਚਮਕਦੇ ਹਨ; ਭਾਵ ਜ਼ਿੰਦਗੀ ਉੱਤਮ ਵਲਵਲੇ ਵਾਲੀ ਹੈ ਅਤੇ ਸ਼ੁਭ ਗੁਣਾਂ ਨਾਲ ਭਰਪੂਰ ਹੈ।
੧੨ ਮੇਰੇ ਰਾਮ ਦੇ ਪਿਆਰੇ।
੧੩ ਛਡ ਕੇ।
੧੪ ਸਾੜ ਦਿੰਦੇ ਹਨ।
੧੫ ਬੇਨਤੀ ਕਰਦਾ ਹਾਂ।
੧੬ ਮੇਰੇ ਹਿਰਦੇ ਰੂਪ ਸੇਜਾ ਉਤੇ ਹਰੀ ਦੇ ਮਿਲਣ ਦੀ ਤਿਆਰੀ ਲਈ ਸਜਾਵਟ ਦਾ ਸਮਿਆਨ ਬਣਿਆ ਹੈ।
੧੭ ਆਉਂਦਾ, ਆਉਣ ਵਾਲਾ।
੧੮ ਜਿਸ ਪਾਸ ਸੌਖ ਨਾਲ ਪਹੁੰਚ ਸਕੀਦਾ ਹੈ। ਦੇਖੋ ਪੰ: ੮੦, ਨੋਟ ੨।
੧੯ ਚਾਉ ਤੇ ਖੁਸ਼ੀਆਂ ਤੇ ਸੁਆਦ ਨਾਲ ਭਰੀ ਕੇ।
੨੦ ਦਿਲ ਦੀ ਮੁਰਾਦ।
੨੧ ਮੌਕਾ ਤੇ ਲਗਣ ਚੰਗਾ ਕਰਕੇ ਜਾਣਿਆ। ਸੰਜੋਗੁ=ਕਿਸੇ ਕਾਰਜ ਲਈ ਸ਼ੁਭ ਗ੍ਰਹ ਰਾਸ਼ੀ ਯੋਗ ਦਾ ਮੇਲ=ਚੰਗਾ ਵੇ ਢੁਕਣਾ। ਦੇਖੋ ਪੰ: ੨੫੪, ਫੁਟ ਨੋਟ*। ਸਾਹਾ [ਚੰਗਾ ਦਿਨ] ਵਿਆਹ ਲਈ ਗ੍ਰਹ ਆਦਿ ਦਾ ਹਿਸਾਬ ਲਾ ਕੇ ਮੁਕਰਰ ਕੀਤਾ ਦਿਨ।
੨੨ [ਲਛਮੀ ਨੂੰ ਧਾਰਨ ਵਾਲਾ, ਵਿਸ਼ਨੂੰ] ਹਰੀ।
੨੩ ਕਰਤਾਰ ਦੇ ਗੁਣ ਡੂੰਘੇ, ਗੁਝੇ ਤੇ ਬਿਅੰਤ ਹਨ, ਜਿਨ੍ਹਾਂ ਦਾ ਅੰਤ ਵੇਦ ਭੀ ਨਹੀਂ ਪਾ ਸਕਦੇ। ਨਿਗਮ=ਵੇਦ ਦਾ ਮੰਤ੍ਰ ਭਾਗ; ਵੇਦ।
੨੪ ਪ੍ਰੇਮਾ ਭਗਤੀ ਨਾਲ।
੨੫ ਉਤਮ ਗਿਆਨ।
੨੬ ਜੋ ਪ੍ਰੇਮ ਦੇ ਰੰਗ ਵਿਚ ਰਤੀ ਹੋਈ ਹੈ, ਉਹ ਸੁਭਾਵਕ ਹੀ ਪਤੀ-ਪ੍ਰਭੂ ਵਿਚ ਸਮਾ ਜਾਂਦੀ ਹੈ।
੨੭ ਜਦ ਅਸੀ ਹਰੀ ਦੇ ਸੁਖ ਦੇ ਗੀਤ ਗਾਉਣ ਲਗੇ, ਤਾਂ ਮਿਤਰ ਲੋਕ ਖੁਸ਼ ਹੋਏ ਤੇ ਦੁਖ ਅਤੇ ਵੈਰੀ ਨਸ ਗਏ।
੨੮ ਸਾਡੇ ਉਚੇ ਅਡੋਲ ਸੁਖ ਵਧੇ ਤੇ ਅਸੀ ਹਰੀ-ਨਾਮ ਨਾਲ ਪ੍ਰਸੰਨ ਹੋਏ। ਦੇਖੋ ਪੰਨਾ ੩੫੨, ਫੁਟ ਨੋਟ*।
੨੯ [ਬਨਮਾਲਾ (ਜੰਗਲੀ ਫੁੱਲਾਂ ਦੀ ਮਾਲਾ) ਪਹਿਨਣ ਵਾਲਾ, ਵਿਸ਼ਨੂੰ] ਹਰੀ।
੩੦ ਚੰਗੇ ਦਿਨ ਆਏ, ਕਿ ਅਸਾਂ ਨੇ ਨਿਹਚਤਨ ਹੀ ਹਰੀ ਦੇ ਚਰਨ ਪ੍ਰਾਪਤ ਕੀਤੇ ਜਿਨ੍ਹਾਂ ਵਿਚ ਸਾਰੇ ਸੁਖ ਮਿਲਦੇ ਹਨ। ਪਾਗੇ=ਪਗਾਂ ਵਿਚ, ਪੈਰਾਂ ਵਿਚ। 'ਨਿਧਿ' ਲਈ ਦੇਖੋ ਪੰਨਾ ੩੫੩, ਫੁਟ ਨੋਟ*।
੩੧ [ਫ਼ਾਰਸੀ, ਤਗੀਦਨ=ਦੌੜਨਾ; ਪੰਜਾਬੀ 'ਤਗਣਾ'] ਦੌੜਦੇ ਹਨ। ਹਰੀ ਜਨ ਸਦਾ ਮਾਲਕ ਦੀ ਸ਼ਰਨ ਵਲ ਦੌੜਦੇ ਹਨ।
੩੨ ਉਠ ਚਲ ਪਓ, ਹੇ ਰਾਹੀ!
੩੩ ਜੋ ਸਮਾਂ ਤੈਨੂੰ ਮਿਲਿਆ ਸੀ, ਉਹ ਖਤਮ ਹੋ ਗਿਆ ਹੈ।
੩੪ ਧੋਖਾ।
੩੫ ਅਣਮਿਣਿਆ, ਬੇਹੱਦ।

---

* ਇਨ੍ਹਾਂ ਛੰਦਾਂ ਵਿਚ ਕਦੀ ਮੇਲ ਦੀ ਹਾਲਤ ਤੇ ਕਦੀ ਵਿਛੋੜੇ ਦੀ ਹਾਲਤ ਦੱਸ ਕੇ ਹਰੀ-ਮਿਲਾਪ ਵਲ ਖਿਚਦੇ ਹਨ।

[1]ਜਮਹਿ ਹੇਰੀ ਕਾਲਿ ਬਪੁੜੈ ਜਿਤਿਆ ॥ ਮਾਲੁ ਜੋਬਨੁ ਛੋਡਿ ਵੈਸੀ[2] ਰਹਿਓ ਪੈਨਣੁ ਖਾਇਆ ॥ ਨਾਨਕ ਕਮਾਣਾ ਸੰਗਿ ਜੁਲਿਆ[3] *ਨਹ ਜਾਇ ਕਿਰਤੁ ਮਿਟਾਇਆ ॥ ੧ ॥ ਫਾਥੋਹੁ ਮਿਰਗ ਜਿਵੈ ਪੇਖਿ ਰੈਣਿ ਚੰਦ੍ਰਾਇਣੁ[4] ॥ ਸੂਖਹੁ ਦੂਖ ਭਏ ਨਿਤ ਪਾਪ ਕਮਾਇਣੁ ॥ ਪਾਪਾ ਕਮਾਣੇ ਛਡਹਿ ਨਾਹੀ ਲੈ ਚਲੇ [5]ਘਤਿ ਗਲਾਵਿਆ ॥ ਹਰਿਚੰਦਉਰੀ[6] ਦੇਖਿ ਮੂਠਾ ਕੂੜੁ ਸੇਜਾ ਰਾਵਿਆ ॥ ਲਬਿ ਲੋਭਿ ਅਹੰਕਾਰਿ ਮਾਤਾ[7] [8]ਗਰਬਿ ਭਇਆ ਸਮਾਇਣੁ ॥ ਨਾਨਕ [9]ਮ੍ਰਿਗ ਅਗਿਆਨਿ ਬਿਨਸੇ ਨਹ ਮਿਟੈ ਆਵਣੁ ਜਾਇਣੁ ॥ ੨ ॥ [10]ਮਿਠੈ ਮਖੁ ਮੁਆ ਕਿਉ ਲਏ ਓਡਾਰੀ ॥ [11]ਹਸਤੀ ਗਰਤਿ ਪਇਆ ਕਿਉ ਤਰੀਐ ਤਾਰੀ ॥ ਤਰਣੁ ਦੁਹੇਲਾ[12] ਭਇਆ ਖਿਨ ਮਹਿ ਖਸਮੁ ਚਿਤਿ ਨ ਆਇਓ ॥ [13]ਦੂਖਾ ਸਜਾਈ ਗਣਤ ਨਾਹੀ ਕੀਆ ਅਪਣਾ ਪਾਇਓ ॥ [14]ਗੁਝਾ ਕਮਾਣਾ ਪ੍ਰਗਟੁ ਹੋਆ ਈਤ ਉਤਹਿ ਖੁਆਰੀ ॥ ਨਾਨਕ ਸਤਿਗੁਰ ਬਾਝੁ[15] ਮੂਠਾ ਮਨਮੁਖੋ[16] ਅਹੰਕਾਰੀ ॥ ੩ ॥ ਹਰਿ ਕੇ ਦਾਸ ਜੀਵੇ ਲਗਿ ਪ੍ਰਭ ਕੀ ਚਰਣੀ ॥ [17]ਕੰਠਿ ਲਗਾਇ ਲੀਏ ਤਿਸੁ ਠਾਕੁਰ ਸਰਣੀ ॥ ਬਲ ਬੁਧਿ ਗਿਆਨੁ ਧਿਆਨੁ ਅਪਣਾ ਆਪਿ ਨਾਮੁ ਜਪਾਇਆ ॥ ਸਾਧ ਸੰਗਤਿ ਆਪਿ ਹੋਆ ਆਪਿ ਜਗਤੁ ਤਰਾਇਆ ॥ ਰਾਖਿ ਲੀਏ ਰਖਣਹਾਰੈ ਸਦਾ ਨਿਰਮਲ ਕਰਣੀ ॥ ਨਾਨਕ ਨਰਕਿ ਨ ਜਾਹਿ ਕਬਹੂੰ ਹਰਿ ਸੰਤ ਹਰਿ ਕੀ ਸਰਣੀ ॥ ੪ ॥ ੨ ॥ ੧੧ ॥

ਆਸਾ ਮਹਲਾ ੫ ॥ ਵੰਞੁ[18] ਮੇਰੇ ਆਲਸਾ[19] ਹਰਿ ਪਾਸਿ ਬੇਨੰਤੀ ॥ ਰਾਵਉ[20] ਸਹੁ ਆਪਨੜਾ ਪ੍ਰਭ ਸੰਗਿ ਸੋਹੰਤੀ[21] ॥ ਸੰਗੇ ਸੋਹੰਤੀ ਕੰਤ ਸੁਆਮੀ ਦਿਨਸੁ ਰੈਣੀ ਰਾਵੀਐ ॥ [22]ਸਾਸਿ ਸਾਸਿ ਚਿਤਾਰਿ ਜੀਵਾ ਪ੍ਰਭੁ ਪੇਖਿ ਹਰਿ ਗੁਣ ਗਾਵੀਐ ॥ [23]ਬਿਰਹਾ ਲਜਾਇਆ ਦਰਸੁ ਪਾਇਆ ਅਮਿਉ ਦ੍ਰਿਸਟਿ ਸਿੰਚੰਤੀ ॥ ਬਿਨਵੰਤਿ[24] ਨਾਨਕੁ ਮੇਰੀ [25]ਇਛ ਪੁੰਨੀ ਮਿਲੇ ਜਿਸੁ ਖੋਜੰਤੀ ॥ ੧ ॥ ਨਸਿ ਵੰਞਹੁ ਕਿਲਵਿਖਹੁ[26] ਕਰਤਾ ਘਰਿ ਆਇਆ ॥ ਦੂਤਹ ਦਹਨੁ[27] ਭਇਆ ਗੋਵਿੰਦੁ ਪ੍ਰਗਟਾਇਆ ॥ ਪ੍ਰਗਟੇ ਗੁਪਾਲ ਗੋਬਿੰਦ ਲਾਲਨ[28] ਸਾਧ ਸੰਗਿ ਵਖਾਣਿਆ[29] ॥ ਆਚਰਜੁ ਡੀਠਾ [30]ਅਮਿਉ ਵੂਠਾ [31]ਗੁਰ ਪ੍ਰਸਾਦੀ ਜਾਣਿਆ ॥ ਮਨਿ ਸਾਂਤਿ ਆਈ [32]ਵਜੀ ਵਧਾਈ ਨਹ ਅੰਤੁ ਜਾਈ ਪਾਇਆ ॥ ਬਿਨਵੰਤਿ ਨਾਨਕ [33]ਸੁਖ ਸਹਜਿ ਮੇਲਾ ਪ੍ਰਭੂ ਆਪਿ ਬਣਾਇਆ ॥ ੨ ॥ [34]ਨਰਕ ਨ ਡੀਠੜਿਆ ਸਿਮਰਤ ਨਾਰਾਇਣ ॥ ਜੈ ਜੈ ਧਰਮੁ ਕਰੇ ਦੂਤ ਭਏ ਪਲਾਇਣ ॥ [35]ਧਰਮ ਧੀਰਜ ਸਹਜ ਸੁਖੀਏ ਸਾਧ ਸੰਗਤਿ ਹਰਿ ਭਜੇ ॥ ਕਰਿ ਅਨੁਗ੍ਰਹੁ[36] ਰਾਖਿ ਲੀਨੇ [37]ਮੋਹ ਮਮਤਾ ਸਭ ਤਜੇ ॥ [38]ਗਹਿ ਕੰਠਿ ਲਾਇ ਗੁਰਿ ਮਿਲਾਏ ਗੋਵਿੰਦ ਜਪਤ ਅਘਾਇਣ[39] ॥ ਬਿਨਵੰਤਿ ਨਾਨਕ ਸਿਮਰਿ

੧ ਜਮ ਨੇ ਵੇਖੀ ਹੈ (ਮਾਰਨ ਵਾਸਤੇ, ਢਾਹੁਣ ਵਾਸਤੇ) ; ਕਾਲ ਨੇ ਵਿਚਾਰੇ (ਜੀਵ) ਨੂੰ ਜਿਤ ਲੈਣਾ ਹੈ ।

੨ [ਲਹਿੰਦੀ ਬੋਲੀ] ਜਾਵੇਗਾ ।

੩ [ਲਹਿੰਦੀ] ਚਲਿਆ ।

੪ ਚੰਨ ਵਰਗੀ ਰੋਸ਼ਨੀ, ਜੋ ਸ਼ਿਕਾਰੀ ਰਾਤ ਦੇ ਹਨੇਰੇ ਵਿਚ ਹਿਰਨ ਨੂੰ ਫਸਾਉਣ ਲਈ ਕਰਦਾ ਹੈ। ਅਰਥ : ਤੂੰ (ਮਾਇਕ ਪਦਾਰਥਾਂ ਦੇ ਚਮਤਕਾਰ ਨੂੰ ਵੇਖ ਕੇ ਇਉਂ) ਫਸ ਗਿਆ ਹੈਂ ਜਿਵੇਂ ਹਿਰਨ ਰਾਤ ਨੂੰ ਸ਼ਿਕਾਰੀ ਦੀ ਕੀਤੀ ਰੋਸ਼ਨੀ ਨੂੰ ਵੇਖ ਕੇ ਫਸ ਜਾਂਦਾ ਹੈ।

੫ (ਗਲੇ ਵਿਚ) ਗਲਾਵਾਂ ਪਾ ਕੇ ।

੬ ਦੇਖੋ ਪੰਨਾ ੪੦੨, ਨੋਟ ੩ । ਮਾਇਕ ਪਦਾਰਥਾਂ ਦੇ ਝੂਠੇ ਚਮਤਕਾਰ ਨੂੰ ਵੇਖ ਕੇ ਧੋਖਾ ਖਾ ਗਿਆ ਹੈਂ ਤੇ ਝੂਠ (ਨਕਲੀ ਇਸਤ੍ਰੀ) ਨੂੰ ਸੇਜਾ ਤੇ ਭੋਗਦਾ ਹੈਂ ; ਭਾਵ ਝੂਠੇ ਸਵਾਦਾਂ ਨੂੰ ਅਸਲੀ ਸਵਾਦ ਸਮਝਦਾ ਹੈਂ ।

੭ ਮਸਤ ਹੈਂ ।

੮ ਹੰਕਾਰ ਵਿਚ ਲੀਨ ਹੋਇਆ ਹੈਂ ।

੯ ਜੀਵ ਰੂਪ ਹਿਰਨ ਬੇਸਮਝੀ ਕਰਕੇ ਨਾਸ ਹੁੰਦਾ ਹੈ।

੧੦ ਮੱਖੀ ਮਿਠੇ ਤੇ ਮਰ ਜਾਂਦੀ ਹੈ।

੧੧ ਹਾਥੀ ਟੋਏ ਵਿਚ ਜਾ ਪਿਆ ਹੋਵੇ, ਉਹ ਕਿਵੇਂ ਬਚ ਕੇ ਨਿਕਲੇ ?

੧੨ [ਸੰ. ਦੁਹੇਰਲਾ] ਔਖਾ ।

੧੩ ਦੁਖਾਂ ਤੇ ਸਜ਼ਾਵਾਂ ਦੀ ਕੋਈ ਗਿਣਤੀ ਨਹੀਂ ਹੁੰਦੀ ।

੧੪ ਲੁਕ ਕੇ ਜੋ ਕੀਤਾ ਸੀ ਉਹ ਜ਼ਾਹਰ ਹੋ ਗਿਆ, ਅਤੇ ਇਥੇ (ਇਸ ਜਹਾਨ ਵਿਚ) ਅਤੇ ਉਥੇ (ਅਗਲੇ ਜਹਾਨ ਵਿਚ) ਖਰਾਬੀ ਹੋਈ ।

੧੫ ਬਿਨਾਂ ।

੧੬ ਆਪ-ਹੁਦਰਾ ।

੧੭ ਗਲੇ ਨਾਲ ਲਾ ਲਏ ।

੧੮ ਜਾਹ । (ਇਨ੍ਹਾਂ ਸ਼ਬਦਾਂ ਵਿਚ ਕਈ ਪੱਛਮੀ ਪੰਜਾਬੀ ਦੇ ਲਫ਼ਜ਼ ਵਰਤੇ ਹਨ ; ਜਿਵੇਂ—ਵੰਞੀ, ਜੁਲਿਆ, ਘਤਿ, ਨਸਿ ਵੰਞਹੁ, ਅਸਾੜਾ ।

੧੯ ਹੇ ਸੁਸਤੀ ।

੨੦ ਮਾਣਾਂ ।

੨੧ ਸੋਹਣੀ ਲਗਦੀ ਹਾਂ ।

੨੨ ਸਵਾਸ ਸਵਾਸ ਯਾਦ ਕਰ ਕੇ ਜੀਉਂਦੀ ਹਾਂ ; ਅਤੇ ਪ੍ਰਭੂ ਨੂੰ ਦੇਖ ੨ ਕੇ ਉਸ ਦੇ ਗੁਣ ਗਾਉਂਦੀ ਹਾਂ ।

੨੩ ਵਿਛੋੜਾ ਸ਼ਰਮਿੰਦਾ ਹੋ ਗਿਆ (ਭਾਵ ਪਰੇ ਹਟ ਗਿਆ), ਅਤੇ ਦਰਸ਼ਨ ਮਿਲ ਗਿਆ ; (ਪਿਆਰੇ ਦੀ) ਅੰਮ੍ਰਿਤ ਭਰੀ ਨਜ਼ਰ ਸਾਨੂੰ ਸਿੰਜਦੀ ਹੈ (ਅੰਮ੍ਰਿਤ ਨਾਲ) ।

੨੪ ਬੇਨਤੀ ਕਰਦਾ ਹੈ ।

੨੫ ਮੁਰਾਦ ਪੂਰੀ ਹੋਈ ।

੨੬ ਹੇ ਪਾਪੇ ।

੨੭ ਭਸਮ ਹੋਣ ਦਾ ਕੰਮ । ਜਮ ਦੂਤ ਸੜ ਗਏ ਅਤੇ ਹਰੀ ਪ੍ਰਤੱਖ ਹੋ ਗਿਆ ।

੨੮ ਪਿਆਰਾ ।

੨੯ ਬਿਆਨ ਹੋਇਆ ।

੩੦ ਅੰਮ੍ਰਿਤ ਵਸਿਆ ।

੩੧ ਗੁਰੂ ਦੀ ਕਿਰਪਾ ਦੁਆਰਾ ।

੩੨ ਖੁਸ਼ੀਆਂ ਹੋਈਆਂ ।

੩੩ ਦੇਖੋ ਪੰ: ੩੫੨, ਫੁਟ ਨੋਟ* ।

੩੪ ਹਰੀ ਨੂੰ ਯਾਦ ਕਰਨ ਨਾਲ ਨਰਕ ਨਹੀਂ ਦੇਖਣਾ ਪੈਂਦਾ । ਧਰਮਰਾਜ "ਜੈ ਜੈ" ਕਰ ਕੇ ਨਮਸਕਾਰ ਕਰਦਾ ਹੈ, ਤੇ ਜਮਦੂਤ ਭਜ ਜਾਂਦੇ ਹਨ ।

੩੫ ਸਾਧ-ਸੰਗਤ ਦੁਆਰਾ ਹਰੀ ਦੇ ਭਜਣ ਨਾਲ ਧਰਮ, ਧੀਰਜ ਅਤੇ ਸਹਜ-ਸੁਖ ਵਾਲੇ ਹੋ ਜਾਈਦਾ ਹੈ ।

੩੬ ਕਿਰਪਾ ।

੩੭ ਮੋਹ ਤੇ ਲਾਲਚ ਸਭ ਛਡ ਦਿਤੇ ।

੩੮ ਫੜ ਕੇ ਗਲੇ ਲਾ ਲਏ ।

੩੯ ਰੱਜ ਗਏ ।

* ਕਿਰਤੁ ਨਹੀਂ ਮੇਟਿਆ ਜਾ ਸਕਦਾ । ਇਕ ਇਕ ਕਰਕੇ ਜੋ ਅਮਲ ਕਰੀਦੇ ਹਨ, ਉਹ 'ਕਰਮ' ਹਨ ; ਬਾਰ ਬਾਰ ਉਹੋ ਕਰਮ ਕਰਨ ਨਾਲ ਜ਼ਿੰਦਗੀ ਦਾ ਇਕ ਵਹਿਣ ਜਾਂ ਸੁਭਾਉ ਬਣ ਜਾਂਦਾ ਹੈ ; ਉਸ ਨੂੰ 'ਕਿਰਤੁ' ਆਖਦੇ ਹਨ ।

ਸੁਆਮੀ [1]ਸਗਲ ਆਸ ਪੁਜਾਇਣ ॥ ੩ ॥ [2]ਨਿਧਿ ਸਿਧਿ ਚਰਣ ਗਹੇ ਤਾ ਕੇਹਾ ਕਾੜਾ ॥ ਸਭੁ ਕਿਛੁ ਵਸਿ ਜਿਸੈ ਸੋ ਪ੍ਰਭੂ ਅਸਾੜਾ[3] ॥ [4]ਗਹਿ ਭੁਜਾ ਲੀਨ ਨਾਮ ਦੀਨੇ ਕਰੁ ਧਾਰਿ ਮਸਤਕਿ ਰਾਖਿਆ ॥ [5]ਸੰਸਾਰ ਸਾਗਰੁ ਨਹ ਵਿਆਪੈ ਅਮਿਉ ਹਰਿ ਰਸੁ ਚਾਖਿਆ ॥ [6]ਸਾਧ ਸੰਗੇ ਨਾਮ ਰੰਗੇ ਰਣੁ ਜੀਤਿ ਵਡਾ ਅਖਾੜਾ ॥ ਬਿਨਵੰਤਿ ਨਾਨਕ ਸਰਣਿ ਸੁਆਮੀ [7]ਬਹੁੜਿ ਜਮਿ ਨ ਉਪਾੜਾ ॥ ੪ ॥ ੩ ॥ ੧੨ ॥ ਆਸਾ ਮਹਲਾ ੫ ॥ [8]ਦਿਨੁ ਰਾਤਿ ਕਮਾਇਅੜੋ ਸੋ ਆਇਓ ਮਾਥੈ ॥ ਜਿਸੁ ਪਾਸਿ ਲੁਕਾਇਦੜੋ [9]ਸੋ ਵੇਖੀ ਸਾਥੈ ॥ ਸੰਗਿ ਦੇਖੈ ਕਰਣਹਾਰਾ ਕਾਇ[10] ਪਾਪੁ ਕਮਾਈਐ ॥ [11]ਸੁਕ੍ਰਿਤੁ ਕੀਜੈ ਨਾਮੁ ਲੀਜੈ ਨਰਕਿ ਮੂਲਿ ਨ ਜਾਈਐ ॥ ਆਠ ਪਹਰ ਹਰਿਨਾਮੁ ਸਿਮਰਹੁ ਚਲੈ ਤੇਰੈ ਸਾਥੇ ॥ ਭਜੁ ਸਾਧ ਸੰਗਤਿ ਸਦਾ ਨਾਨਕ ਮਿਟਹਿ ਦੋਖ[12] ਕਮਾਤੇ ॥ ੧ ॥ [13]ਵਲਵੰਚ ਕਰਿ ਉਦਰੁ ਭਰਹਿ ਮੂਰਖ ਗਾਵਾਰਾ ॥ ਸਭੁ ਕਿਛੁ ਦੇ ਰਹਿਆ ਹਰਿ ਦੇਵਣਹਾਰਾ ॥ ਦਾਤਾਰੁ ਸਦਾ ਦਇਆਲੁ ਸੁਆਮੀ ਕਾਇ[10] ਮਨਹੁ ਵਿਸਾਰੀਐ ॥ ਮਿਲੁ ਸਾਧ ਸੰਗੇ ਭਜੁ ਨਿਸੰਗੇ[14] [15]ਕੁਲ ਸਮੂਹਾ ਤਾਰੀਐ ॥ [16]ਸਿਧ ਸਾਧਿਕ ਦੇਵ ਮੁਨਿ ਜਨ ਭਗਤ ਨਾਮੁ ਅਧਾਰਾ ॥ ਬਿਨਵੰਤਿ ਨਾਨਕ ਸਦਾ ਭਜੀਐ ਪ੍ਰਭੁ ਏਕੁ ਕਰਣੈਹਾਰਾ ॥ ੨ ॥ [17]ਖੋਟੁ ਨ ਕੀਚਈ ਪ੍ਰਭੁ ਪਰਖਣਹਾਰਾ ॥ ਕੂੜੁ ਕਪਟੁ ਕਮਾਵਦੜੇ [18]ਜਨਮਹਿ ਸੰਸਾਰਾ ॥ ਸੰਸਾਰੁ ਸਾਗਰੁ ਤਿਨੀ ਤਰਿਆ ਜਿਨੀ ਏਕੁ ਧਿਆਇਆ ॥ ਤਜਿ ਕਾਮੁ ਕ੍ਰੋਧੁ [19]ਅਨਿੰਦ ਨਿੰਦਾ ਪ੍ਰਭ ਸਰਣਾਈ ਆਇਆ ॥ [20]ਜਲਿ ਥਲਿ ਮਹੀਅਲਿ ਰਵਿਆ ਸੁਆਮੀ ਊਚ ਅਗਮ[21] ਅਪਾਰਾ ॥ ਬਿਨਵੰਤਿ ਨਾਨਕ ਟੇਕ ਜਨ ਕੀ ਚਰਣ ਕਮਲ ਅਧਾਰਾ ॥ ੩ ॥ [22]ਪੇਖੁ ਹਰਿਚੰਦਉਰੜੀ ਅਸਥਿਰੁ ਕਿਛੁ ਨਾਹੀ ॥ ਮਾਇਆ ਰੰਗ ਜੇਤੇ ਸੇ ਸੰਗਿ ਨ ਜਾਹੀ ॥ ਹਰਿ ਸੰਗਿ ਸਾਥੀ ਸਦਾ ਤੇਰੈ [23]ਦਿਨਸੁ ਰੈਣਿ ਸਮਾਲੀਐ ॥ ਹਰਿ ਏਕ ਬਿਨੁ ਕਛੁ ਅਵਰੁ ਨਾਹੀ [24]ਭਾਉ ਦੁਤੀਆ ਜਾਲੀਐ ॥ [25]ਮੀਤੁ ਜੋਬਨੁ ਮਾਲੁ ਸਰਬਸੁ ਪ੍ਰਭੁ ਏਕੁ ਕਰਿ ਮਨ ਮਾਹੀ ॥ ਬਿਨਵੰਤਿ ਨਾਨਕੁ [26]ਵਡਭਾਗਿ ਪਾਈਐ ਸੁਖਿ ਸਹਜਿ ਸਮਾਹੀ ॥ ੪ ॥ ੪ ॥ ੧੩ ॥

ਆਸਾ ਮਹਲਾ ੫ ਛੰਤ ਘਰੁ ੮

੧ ਓ ਸਤਿਗੁਰ ਪ੍ਰਸਾਦਿ ॥ *॥ [27]ਕਮਲਾ ਭ੍ਰਮ ਭੀਤਿ ਕਮਲਾ ਭ੍ਰਮ ਭੀਤਿ ਹੇ ਤੀਖਣ ਮਦ ਬਿਪਰੀਤਿ ਹੇ ਅਵਧ ਅਕਾਰਥ ਜਾਤ ॥ [28]ਗਹਬਰ ਬਨ ਘੋਰ ਗਹਬਰ ਬਨ ਘੋਰ ਹੇ ਗ੍ਰਿਹ ਮੂਸਤ ਮਨ ਚੋਰ ਹੇ ਦਿਨਕਰੋ[29] ਅਨਦਿਨੁ ਖਾਤ ॥

੧ ਸਾਰੀਆਂ ਮੁਰਾਦਾਂ ਪੂਰੀਆਂ ਕਰਨ ਵਾਲਾ ਹੈ।

੨ ਜਦ ਨਿਧੀਆਂ ਸਿਧੀਆਂ ਵਾਲੇ ਚਰਨ ਪਕੜੇ, (ਭਾਵ ਜਦ ਹਰੀ ਦੇ ਚਰਨ ਫੜੇ ਜਿਨ੍ਹਾਂ ਦੇ ਛੁਹਿਆਂ ਸਭ ਸੁਖ ਤੇ ਕਰਾਮਾਤੀ ਤਾਕਤਾਂ ਮਿਲਦੀਆਂ ਹਨ), ਤਾਂ ਕਿਹੜਾ ਦੁਖ ਰਹਿ ਗਿਆ? 'ਨਿਧਿ' ਲਈ ਦੇਖੋ ਪੰ: ੩੫੩, ਫੁਟ ਨੋਟ *। 'ਸਿਧਿ' ਲਈ ਦੇਖੋ ਪੰ: ੩੯੦, ਫੁਟ ਨੋਟ *।

੩ [ਲਹਿੰਦੀ] ਸਾਡਾ।

੪ ਬਾਂਹ ਫੜ ਕੇ ਆਪਣੇ ਪਾਸ ਰਖ ਲਏ, ਨਾਮ ਦਾਨ ਦਿਤਾ, ਅਤੇ ਹਥ ਮਥੇ ਤੇ ਧਰ ਕੇ ਬਚਾ ਲਿਆ।

੫ ਸੰਸਾਰ ਸਾਗਰ (ਭਾਵ ਮਾਇਆ) ਨਹੀਂ ਵਿਆਪਦਾ (ਪੋਂਹਦਾ), ਕਿਉਂਕਿ ਅੰਮ੍ਰਿਤ ਰੂਪ ਹਰੀ-ਨਾਮ ਚਖਿਆ ਹੈ।

੬ ਸਾਧ-ਸੰਗਤ ਤੇ ਨਾਮ ਦੇ ਪਿਆਰ ਦੁਆਰਾ ਸੰਸਾਰ ਦਾ ਵੱਡਾ ਘੋਲ ਦਾ ਮੈਦਾਨ ਜਿੱਤਿਆ ਹੈ।

੭ ਮੁੜ ਕੇ ਜਮ ਮਾਰਦਾ ਨਹੀਂ। ਉਪਾੜਾ [ਪੁਟਿਆ] ਪੁਟਦਾ, ਉਖੇੜਦਾ, ਮਾਰਦਾ। 'ਉਪਾੜਾ' ਭੂਤ ਕਾਲ ਵਿਚ ਹੋਣ ਕਰਕੇ 'ਜਮਿ' ਦੇ ਅੰਤ ਸਿਹਾਰੀ ਹੈ। ਦੇਖੋ ਨੇਮ ੨੦ (ੳ)।

੮ ਜੋ ਕੁਝ ਦਿਨੇ ਰਾਤੀਂ ਕਮਾਉਂਦਾ ਰਿਹਾ, ਉਹ ਮਥੇ ਤੇ ਆ ਗਿਆ; ਭਾਵ ਪਕੀ ਤਰ੍ਹਾਂ ਭਾਗਾਂ ਵਿਚ ਲਿਖਿਆ ਗਿਆ; ਉਹ ਅੰਵੇਂ ਨਹੀਂ ਗਿਆ, ਉਸ ਨਾਲ 'ਕਿਰਤੁ' ਬਣ ਗਈ, ਜੋ ਸਾਡਾ ਅੱਗਾ ਬਣਾਉਂਦੀ ਹੈ। "ਪੁੰਨੀ ਪਾਪੀ ਆਖਣੁ ਨਾਹਿ। ਕਰਿ ਕਰਿ ਕਰਣਾ ਲਿਖਿ ਲੈ ਜਾਹੁ (ਜ)।"

੯ ਉਹ ਨਾਲ ਹੋ ਕੇ ਵੇਖ ਰਿਹਾ ਈ।

੧੦ ਕਿਉਂ?

੧੧ ਜੇ ਚੰਗੇ ਕੰਮ ਕਰੀਏ।

੧੨ [ਦੋਸ਼] ਪਾਪ।

੧੩ ਵੱਲ ਛੱਲ (ਠੱਗੀ ਧੋਖਾ) ਕਰ ਕੇ ਪੇਟ ਭਰਦਾ ਹੈਂ।

੧੪ ਨਿਧੜਕ ਹੋ ਕੇ।

੧੫ ਸਾਰੀਆਂ ਕੁਲਾਂ (ਨਾਨਕੇ, ਦਾਦਕੇ, ਆਦਿ ਸਾਰੇ ਸੰਬੰਧੀ)।

੧੬ ਵੱਡੇ ਜੋਗੀ, ਅਭਿਆਸੀ, ਦੇਵਤੇ, ਮੁਨੀ, ਭਗਤ—ਇਨ੍ਹਾਂ ਸਭਨਾਂ ਦਾ ਆਸਰਾ ਨਾਮ ਹੀ ਸੀ।

੧੭ ਧੋਖਾ ਨਹੀਂ ਕਰਨਾ ਚਾਹੀਦਾ।

੧੮ (ਮੁੜ ਮੁੜ) ਜੰਮਦੇ ਹਨ ਸੰਸਾਰ ਵਿਚ।

੧੯ ਅਨਿੰਦ (ਨਾ ਨਿੰਦਣ ਯੋਗ ਲੋਕਾਂ) ਦੀ ਨਿੰਦਾ। ਕਾਮ ਕ੍ਰੋਧ ਤੇ ਚੰਗਿਆਂ ਦੀ ਨਿੰਦਾ ਛਡ ਕੇ।

੨੦ ਪਾਣੀ ਵਿਚ, ਸੁੱਕੀ ਧਰਤੀ ਵਿਚ, ਅਤੇ ਧਰਤ ਅਸਮਾਨ ਦੇ ਵਿਚਕਾਰ ਜੋ ਥਾਂ ਹੈ ਉਸ ਵਿਚ।

੨੧ ਪਹੁੰਚ ਤੋਂ ਪਰੇ, ਅਪਹੁੰਚ।

੨੨ ਮਾਇਆ ਦੇ ਰੰਗਾਂ ਨੂੰ ਇਕ ਝੂਠੀ ਮੂਠੀ ਨਗਰੀ ਕਰਕੇ ਵੇਖ; ਇਨ੍ਹਾਂ ਵਿਚੋਂ ਕੋਈ ਚੀਜ਼ ਸਦੀਵੀ ਨਹੀਂ। 'ਹਰਿਚੰਦਉਰੀ' ਲਈ ਦੇਖੋ ਪੰਨਾ ੪੦੨, ਨੋਟ ੩।

੨੩ ਦਿਨ ਰਾਤ (ਉਸ ਨੂੰ) ਯਾਦ ਕਰੀਏ।

੨੪ ਦ੍ਵੈਤ ਭਾਵ (ਇਕ ਰੱਬ ਨੂੰ ਛੱਡ ਕੇ ਕਿਸੇ ਹੋਰ ਨੂੰ ਮੰਨਣਾ) ਸਾੜ ਦੇਈਏ।

੨੫ ਮਨ ਵਿਚ ਇਕ ਪ੍ਰਭੂ ਨੂੰ ਆਪਣਾ ਮਿਤਰ, ਜਵਾਨੀ, ਧਨ, ਸਭ ਕੁਝ ਕਰਕੇ ਮੰਨ।

੨੬ ਜੇ ਚੰਗੇ ਭਾਗਾਂ ਕਰਕੇ ਐਸਾ ਹਰੀ ਮਿਲ ਜਾਏ, ਤਾਂ ਸੁਖ ਤੇ ਸ਼ਾਂਤੀ ਵਿਚ ਸਮਾ ਜਾਈਦਾ ਹੈ।

੨੭ ਮਾਇਆ ਭਰਮ ਦੀ ਕੰਧ ਹੈ (ਦੇਖੋ ਪੰ: ੪੦੮। ਨੋਟ ੧੯); ਤ੍ਰਿਖਾ ਤੇ ਉਲਟਾ ਨਸ਼ਾ ਹੈ; ਇਸ ਦੇ ਕਾਰਣ ਉਮਰ ਵਿਅਰਥ ਜਾਂਦੀ ਹੈ।

੨੮ (ਇਹ ਮਾਇਆ) ਸੰਘਣਾ ਤੇ ਡਰਾਉਣਾ ਜੰਗਲ ਹੈ, ਜਿਸ ਵਿਚ ਚੋਰ-ਮਨ ਘਰ ਨੂੰ ਲੁਟੀ ਜਾਂਦਾ ਹੈ (ਭਾਵ ਅਗਿਆਨਤਾ ਦੇ ਹਨੇਰੇ ਵਿਚ ਮਨ ਆਪਣੇ ਹੀ ਗੁਣ ਗੰਵਾਈ ਜਾਂਦਾ ਹੈ)।

੨੯ ਸੂਰਜ। ਸੂਰਜ ਨਿਤ (ਉਮਰ ਨੂੰ) ਖਾਈ ਜਾਂਦਾ ਹੈ (ਜੋ ਦਿਨ ਗੁਜ਼ਰਦਾ ਹੈ ਉਮਰ ਨੂੰ ਘਟਾਈ ਜਾਂਦਾ ਹੈ। ਇਸੇ ਖਿਆਲ ਨੂੰ ਅਗਲੀ ਤੁਕ ਵਿਚ ਦੁਹਰਾਇਆ ਹੈ।)

---

* ਪਿਛਲੇ ਸ਼ਬਦ ਦੇ ਅੰਤ ਵਿਚ ਮਾਇਆ ਦੇ ਸਵਾਦਾਂ ਨੂੰ ਧੋਖੇ ਦੀ ਨਗਰੀ ਦਸ ਕੇ ਹਰੀ-ਰਸ ਵਲ ਪ੍ਰੇਰਿਆ ਸੀ। ਇਸ ਛੰਤ ਵਿਚ ਭੀ ਮਾਇਆ ਨੂੰ ਵਹਿਮ ਦੀ ਕੰਧ ਤੇ ਅਗਿਆਨਤਾ ਦਾ ਘਣਾ ਜੰਗਲ ਕਰਕੇ ਦਿਖਾਇਆ ਹੈ, ਅਤੇ ਇਸ ਦੇ ਮੁਕਾਬਲੇ ਤੇ ਮੱਛੀ ਦੇ ਜਲ-ਪ੍ਰੇਮ ਤੇ ਚਾਤ੍ਰਿਕ ਦੇ ਘਨ-ਬੂੰਦ ਪ੍ਰੇਮ ਨਾਲ ਤਸ਼ਬੀਹਾਂ ਦੇ ਦੇ ਕੇ ਮਨ ਨੂੰ ਹਰੀ-ਪ੍ਰੇਮ ਵਲ ਪ੍ਰੇਰਿਆ ਹੈ। ਛੰਤ ਵਿਚ ਜੋ ਕਈ ਵਾਕੰਸ਼ ਦੁਹਰਾਏ ਹੁੰਦੇ ਹਨ, ਓਹ ਛੰਤ ਦੀ ਚਾਲ ਨੂੰ ਪੂਰਾ ਕਰਨ ਲਈ ਦਿੱਤੇ ਹੁੰਦੇ ਹਨ। ਅਰਥ ਇਕੋ ਵਾਰ ਕਰਨੇ ਹਨ।

[1]ਦਿਨ ਖਾਤ ਜਾਤ ਬਿਹਾਤ ਪ੍ਰਭ ਬਿਨੁ ਮਿਲਹੁ ਪ੍ਰਭ [2]ਕਰੁਣਾ ਪਤੇ ॥ ਜਨਮ ਮਰਣ ਅਨੇਕ ਬੀਤੇ[3] [4]ਪ੍ਰਿਅ ਸੰਗ ਬਿਨੁ ਕਛੁ ਨਹ ਗਤੇ ॥ ਕੁਲ ਰੂਪ ਧੂਪ[5] ਗਿਆਨਹੀਨੀ ਤੁਝ ਬਿਨਾ ਮੋਹਿ ਕਵਨ ਮਾਤ ॥ ਕਰ[6] ਜੋੜਿ ਨਾਨਕੁ ਸਰਣਿ ਆਇਓ [7]ਪ੍ਰਿਅ ਨਾਥ ਨਰਹਰ ਕਰਹੁ ਗਾਤ ॥ ੧ ॥ [8]ਮੀਨਾ ਜਲਹੀਨ ਮੀਨਾ ਜਲਹੀਨ ਹੇ ਓਹੁ ਬਿਛੁਰਤ ਮਨ ਤਨ ਖੀਨ ਹੇ ਕਤ ਜੀਵਨੁ ਪ੍ਰਿਅ ਬਿਨੁ ਹੋਤ ॥ [9]ਸਨਮੁਖ ਸਹਿ ਬਾਨ ਸਨਮੁਖ ਸਹਿ ਬਾਨ ਹੇ ਮ੍ਰਿਗ ਅਰਪੇ ਮਨ ਤਨ ਪ੍ਰਾਨ ਹੇ ਓਹੁ ਬੇਧਿਓ ਸਹਜ ਸਰੋਤ ॥ ਪ੍ਰਿਅ ਪ੍ਰੀਤਿ ਲਾਗੀ ਮਿਲੁ ਬੈਰਾਗੀ ਖਿਨੁ ਰਹਨੁ ਧ੍ਰਿਗੁ ਤਨੁ ਤਿਸੁ ਬਿਨਾ ॥ [10]ਪਲਕਾ ਨ ਲਾਗੈ ਪ੍ਰਿਅ ਪ੍ਰੇਮ ਪਾਗੈ ਚਿਤਵੰਤਿ ਅਨਦਿਨੁ ਪ੍ਰਭ ਮਨਾ ॥ ਸ੍ਰੀਰੰਗ[11] ਰਾਤੇ ਨਾਮ ਮਾਤੇ [12]ਭੈ ਭਰਮ ਦੁਤੀਆ ਸਗਲ ਖੋਤ ॥ ਕਰਿ ਮਇਆ[13] ਦਇਆ ਦਇਆਲ ਪੂਰਨ ਹਰਿ ਪ੍ਰੇਮ ਨਾਨਕ ਮਗਨ ਹੋਤ ॥ ੨ ॥ [14]ਅਲੀਅਲ ਗੁੰਜਾਤ ਅਲੀਅਲ ਗੁੰਜਾਤ ਹੇ ਮਕਰੰਦ ਰਸ ਬਾਸਨ ਮਾਤ ਹੇ ਪ੍ਰੀਤਿ ਕਮਲ ਬੰਧਾਵਤ ਆਪ ॥ [15]ਚਾਤ੍ਰਿਕ ਚਿਤ ਪਿਆਸ ਚਾਤ੍ਰਿਕ ਚਿਤ ਪਿਆਸ ਹੇ ਘਨ ਬੂੰਦ ਬਚਿਤ੍ਰਿ ਮਨਿ ਆਸ ਹੇ ਅਲ ਪੀਵਤ ਬਿਨਸਤ ਤਾਪ ॥ ਤਾਪਾ ਬਿਨਾਸਨ ਦੂਖ ਨਾਸਨ ਮਿਲੁ ਪ੍ਰੇਮੁ ਮਨਿ ਤਨਿ ਅਤਿ ਘਨਾ[16] ॥ ਸੁੰਦਰੁ ਚਤੁਰੁ ਸੁਜਾਨ[17] ਸੁਆਮੀ [18]ਕਵਨ ਰਸਨਾ ਗੁਨ ਭਨਾ ॥ [19]ਗਹਿ ਭੁਜਾ ਲੇਵਹੁ ਨਾਮੁ ਦੇਵਹੁ [20]ਦ੍ਰਿਸਟਿ ਧਾਰਤ ਮਿਟਤ ਪਾਪ ॥ ਨਾਨਕੁ [21]ਜੰਪੈ ਪਤਿਤ ਪਾਵਨ ਹਰਿ ਦਰਸੁ ਪੇਖਤ ਨਹ ਸੰਤਾਪ ॥ ੩ ॥ ਚਿਤਵਉ ਚਿਤ ਨਾਥ ਚਿਤਵਉ ਚਿਤ ਨਾਥ ਹੇ ਰਖਿ ਲੇਵਹੁ ਸਰਣਿ ਅਨਾਥ ਹੇ [22]ਮਿਲੁ ਚਾਉ ਚਾਈਲੇ ਪ੍ਰਾਨ ॥ [23]ਸੁੰਦਰ ਤਨ ਧਿਆਨ ਸੁੰਦਰ ਤਨ ਧਿਆਨ ਹੇ ਮਨੁ ਲੁਬਧ ਗੋਪਾਲ ਗਿਆਨ ਹੇ ਜਾਚਿਕ ਜਨ ਰਾਖਤ ਮਾਨ ॥ ਪ੍ਰਭ ਮਾਨ ਪੂਰਨ ਦੁਖ ਬਿਦੀਰਨ[24] [25]ਸਗਲ ਇਛ ਪੁਜੰਤੀਆ ॥ ਹਰਿ ਕੰਠਿ ਲਾਗੇ ਦਿਨ ਸਭਾਗੇ [26]ਮਿਲਿ ਨਾਹ ਸੇਜ ਸੋਹੰਤੀਆ ॥ ਪ੍ਰਭ ਦ੍ਰਿਸਟਿ ਧਾਰੀ ਮਿਲੇ ਮੁਰਾਰੀ[27] ਸਗਲ [28]ਕਲਮਲ ਭਏ ਹਾਨ ॥ ਬਿਨਵੰਤਿ ਨਾਨਕ ਮੇਰੀ ਆਸ ਪੂਰਨ ਮਿਲੇ ਸ੍ਰੀਧਰ[29] ਗੁਣ ਨਿਧਾਨ[30] ॥ ੪ ॥ ੧ ॥ ੧੪ ॥

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ
ਅਜੂਨੀ ਸੈਭੰ ਗੁਰ ਪ੍ਰਸਾਦਿ ॥ ਆਸਾ ਮਹਲਾ ੧ ॥

ਵਾਰ* ਸਲੋਕਾ ਨਾਲਿ †ਸਲੋਕ ਭੀ ਮਹਲੇ ਪਹਿਲੇ ਕੇ ਲਿਖੇ ‡ਟੁੰਡੇ ਅਸ ਰਾਜੈ ਕੀ ਧੁਨੀ ॥ ਸਲੋਕੁ ਮਃ ੧ ॥ ਬਲਿਹਾਰੀ ਗੁਰ ਆਪਣੇ [31]ਦਿਉਹਾੜੀ ਸਦ ਵਾਰ ॥ ਜਿਨਿ

੧ ਦਿਨ (ਉਮਰ ਨੂੰ) ਖਾਈ ਜਾਂਦੇ ਹਨ ਤੇ (ਇਉਂ ਉਮਰ) ਗੁਜ਼ਰਦੀ ਜਾਂਦੀ ਹੈ ਹਰੀ ਤੋਂ ਸਖਣੀ। ੨ ਮਿਹਰ ਦੇ ਮਾਲਕ!
੩ ਵਿਤੀਤ ਹੋਏ ਹਨ, ਲੰਘ ਗਏ ਹਨ।
੪ ਪਿਆਰੇ (ਹਰੀ) ਦੇ ਮੇਲ ਤੋਂ ਬਿਨਾਂ ਕੋਈ ਗਤੀ ਨਹੀਂ।
੫ ਚਮਕ, ਸੋਭਾ, ਸ਼ੁਹਰਤ (ਸ਼ੁਭ ਗੁਣਾਂ ਦੀ)। ਮੈਂ ਖਾਨਦਾਨ ਦੀ ਉਚਤਾ, ਸੁੰਦਰਤਾ, ਸੋਭਾ ਤੇ ਗਿਆਨ ਤੋਂ ਸਖਣੀ ਹਾਂ; ਤੇਰੇ ਬਿਨਾਂ ਮੇਰੇ ਉਤੇ ਕੌਣ ਮੋਹਿਤ ਹੋ ਸਕਦਾ ਹੈ? ਮਾਤ=ਮੱਤਾ, ਮਸਤ, ਮੋਹਿਤ। (ਭਾਵ ਇਹ ਹੈ ਕਿ ਆਮ ਤੌਰ ਤੇ ਇਸਤਰੀ ਦੀ ਸੁੰਦਰਤਾ ਆਦਿ ਗੁਣ ਮੋਹਿਤ ਕਰਦੇ ਹਨ, ਪਰ ਮੇਰੇ ਵਿਚ ਓਹ ਗੁਣ ਹੈਨ ਨਹੀਂ; ਇਹ ਤੇਰੇ ਵਿਚ ਹੀ ਖਾਸ ਖੂਬੀ ਹੈ ਕਿ ਤੂੰ ਸ਼ਰਣ ਆਏ ਨੂੰ ਪਸੰਦ ਕਰ ਲੈਂਦਾ ਹੈਂ, ਭਾਵੇਂ ਉਸ ਵਿਚ ਕੁਲ, ਰੂਪ ਆਦਿ ਦੇ ਗੁਣ ਨਾ ਭੀ ਹੋਣ।) ੬ ਹੱਥ।
੭ ਪਿਆਰੇ ਮਾਲਕ ਹਰੀ ਜੀ! ਕਰੋ ਗਤੀ। [ਨਰਹਰ=ਨਰਹਰਿ=ਨਰਸਿੰਘ] ਹਰੀ।
੮ ਮੱਛੀ ਪਾਣੀ ਤੋਂ ਬਿਨਾਂ ਹੋਵੇ, ਤਾਂ ਉਹ ਵਿਛੜ ਕੇ ਮਨ ਤੇ ਸਰੀਰ ਕਰਕੇ ਮਰ ਜਾਂਦੀ ਹੈ, (ਇਸੇ ਤਰ੍ਹਾਂ) ਪਿਆਰੇ ਬਿਨਾਂ ਮੇਰਾ ਜੀਣਾ ਕਿਵੇਂ ਹੋ ਸਕਦਾ ਹੈ?
੯ ਹਿਰਨ ਸਾਮ੍ਹਣਿਓਂ ਬਾਣ (ਤੀਰ) ਝਲਦਾ ਹੈ, ਤੇ ਮਨ ਤਨ ਤੇ ਪ੍ਰਾਣ ਦੇ ਦਿੰਦਾ ਹੈ, ਕਿਉਂਕਿ ਉਹ ਸੁਣਨ ਦੇ ਅਨੰਦ ਨਾਲ ਵਿਨ੍ਹਿਆ ਹੁੰਦਾ ਹੈ। (ਹਿਰਨ ਘੰਡੇ ਹੇੜੇ ਦੀ ਅਵਾਜ਼ ਉਤੇ ਮਸਤ ਹੋਇਆ ਸ਼ਿਕਾਰੀ ਦੇ ਤੀਰਾਂ ਦੀ ਪਰਵਾਹ ਨਹੀਂ ਕਰਦਾ।) ਸਹਜ=ਅਨੰਦ; ਸਰੋਤ [ਸ਼੍ਰੋਤ੍ਰ] ਜੋ ਸੁਣਿਆ ਜਾਏ, ਅਵਾਜ਼।
੧੦ ਅੱਖਾਂ ਦੀਆਂ ਪਲਕਾਂ ਨਹੀਂ ਜੁੜਦੀਆਂ (ਨੀਂਦ ਨਹੀਂ ਆਉਂਦੀ), ਪਿਆਰੇ ਦੇ ਪ੍ਰੇਮ ਵਿਚ ਮਗਨ ਹੁੰਦਿਆਂ ਅਤੇ ਮਨ ਵਿਚ ਸਦਾ ਪ੍ਰਭੂ ਦਾ ਖਿਆਲ ਕਰਦਿਆਂ।
੧੧ [ਲੱਛਮੀ ਨਾਲ ਰੰਗ ਕਰਨ ਵਾਲਾ, ਵਿਸ਼ਨੂੰ] ਕਰਤਾਰ।
੧੨ ਡਰ ਵਹਿਮ ਤੇ ਮਾਇਆ ਦਾ ਪਿਆਰ ਸਾਰਾ ਦੂਰ ਕਰ ਲੈਂਦੇ ਹਨ। ੧੩ ਕਿਰਪਾ।
੧੪ ਭੌਰੇ ਬੋਲ ਰਹੇ ਹਨ, ਫੁਲ-ਰਸ ਦੇ ਸਵਾਦ ਅਤੇ ਵਾਸ਼ਨਾ ਉਤੇ ਮਸਤ ਹੋਏ ੨, ਅਤੇ ਆਪਣੇ ਆਪ ਨੂੰ ਕੰਵਲ ਦੀ ਪ੍ਰੀਤੀ ਕਰਕੇ ਬੰਨ੍ਹਾ ਲੈਂਦੇ ਹਨ।
੧੫ ਪਪੀਹੇ ਦੇ ਦਿਲ ਵਿਚ ਤੇਹ ਹੁੰਦੀ ਹੈ, ਉਸ ਦੇ ਮਨ ਵਿਚ ਬਦਲ ਦੀ ਅਣੋਖੀ ਬੂੰਦ ਲਈ ਚਾਹ ਹੁੰਦੀ ਹੈ; ਉਹ ਪੀਵਣ ਸਾਰ ਉਸ ਦੀ ਤਪਤ ਪੂਰੀ ਤਰ੍ਹਾਂ ਦੂਰ ਹੋ ਜਾਂਦੀ ਹੈ। ਅਲ=ਪੂਰਣ, ਪੂਰੀ, ਸਾਰੀ। "ਹੋਆ ਓਹੀ ਅਲੁ ਜਗ ਮਹਿ" (ਮ: ੫, ਵਾਰ ਮਾਰੂ, ਪੰ: ੧੧੦੦)। ੧੬ ਬਹੁਤ। ੧੭ ਸਿਆਣਾ।
੧੮ ਕਿਹੜੀ ਜੀਭ ਨਾਲ ਗੁਣ ਆਖਾਂ?
੧੯ ਬਾਂਹ ਫੜ ਕੇ ਪਾਸ ਰਖ ਲਓ।
੨੦ ਅੱਖ ਰਖਦਿਆਂ (ਦੇਖਦਿਆਂ) ਹੀ।
੨੧ ਜਪਦਾ ਹੈ, ਕਹਿੰਦਾ ਹੈ ਕਿ ਹਰੀ ਡਿਗਿਆਂ ਨੂੰ ਪਵਿੱਤਰ ਕਰਨ ਵਾਲਾ ਹੈ; ਉਸ ਦਾ ਦਰਸ਼ਨ ਦੇਖਦਿਆਂ ਅੰਦਰ ਦੇ ਸਾੜੇ ਨਹੀਂ ਰਹਿੰਦੇ।
੨੨ ਮਿਲੋ, (ਕਿਉਂਕਿ ਮੇਰੇ) ਪ੍ਰਾਣ (ਤੇਰੇ) ਚਾਉ ਦੇ ਪ੍ਰੇਮੀ ਹਨ। ਚਾਈਲੇ=ਚਾ ਵਾਲੇ, ਪ੍ਰੇਮੀ।
੨੩ ਮੇਰਾ ਧਿਆਨ ਤੇਰੇ ਸੁੰਦਰ ਸਰੀਰ ਵਿਚ ਹੈ; ਮੇਰਾ ਮਨ ਗੋਪਾਲ ਦੇ ਗਿਆਨ ਲਈ ਲਲਚਾਉਂਦਾ ਹੈ; ਤੂੰ ਆਪਣੇ ਚਾਹੁਣ ਵਾਲਿਆਂ ਦਾ ਮਾਣ ਰਖਦਾ ਹੈਂ। ੨੪ ਨਾਸ ਕਰਨ ਵਾਲਿਆ!
੨੫ ਸਾਰੀਆਂ ਮੁਰਾਦਾਂ ਪੂਰੀਆਂ ਹੋਈਆਂ ਹਨ।
੨੬ ਪਤੀ ਦੇ ਮਿਲਣ ਨਾਲ ਸੇਜਾ ਸੋਹਣੀ ਲਗਣ ਲਗੀ!
੨੭ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਹਰੀ।
੨੮ ਪਾਪ ਨਾਸ ਹੋ ਗਏ।
੨੯ [ਲਛਮੀ ਨੂੰ ਧਾਰਨ ਵਾਲਾ, ਵਿਸ਼ਨੂੰ] ਹਰੀ।
੩੦ ਖਜ਼ਾਨਾ। ੩੧ ਦਿਨ ਵਿਚ ਸੌ ਵਾਰੀ।

---

* ਦੇਖੋ ਪੰ: ੯੩, ਫੁਟ ਨੋਟ *।

† ਭਾਵ ਇਸ ਵਾਰ ਵਿਚ ਮਹਲੇ ਪਹਿਲੇ ਦੀਆਂ ਨਿਰੀਆਂ ਪੌੜੀਆਂ ਹੀ ਨਹੀਂ, ਸਲੋਕ ਭੀ ਹਨ।

‡ ਟੁੰਡੇ ਰਾਜੇ ਅੱਸ ਦੀ ਵਾਰ ਦੀ ਧੁਨਿ ਉਪਰ; ਭਾਵ ਇਸ ਵਾਰ ਦੀਆਂ ਪੌੜੀਆਂ ਉਸ ਸੁਰ ਨਾਲ ਗਾਉਣੀਆਂ ਜਿਸ ਨਾਲ ਟੁੰਡੇ ਰਾਜੇ ਅੱਸ ਦੀ ਵਾਰ ਗਾਈ ਜਾਂਦੀ ਹੈ।

ਅਸਿਰਾਜ, ਰਾਜਾ ਸਾਰੰਗ ਦਾ ਪੁੱਤਰ, ਮਤ੍ਰਏ ਭਰਾਵਾਂ (ਸਰਦੂਲ ਰਾਏ ਤੇ ਸੁਲਤਾਨ ਖਾਂ) ਨੇ ਫਟੜ ਕਰ ਕੇ ਖੂਹ ਵਿਚ ਸੁਟ ਦਿੱਤਾ; ਉਥੋਂ ਵਣਜਾਰੇ ਕਢ ਕੇ ਉਸ ਨੂੰ ਇਕ ਦੇਸ ਵਿਚ ਲੈ ਗਏ ਜਿਥੇ ਦਾ ਰਾਜਾ ਨਿਰਸੰਤਾਨ ਹੋ ਕੇ ਮਰ ਗਿਆ ਸੀ। ਵਜ਼ੀਰਾਂ ਦੇ ਫੈਸਲੇ ਮੁਜਬ ਚੂੰਕਿ ਅਸਿਰਾਜ ਸਭ ਤੋਂ ਪਹਿਲਾਂ ਸ਼ਹਿਰ ਵਿਚ ਦਾਖਲ ਹੋਇਆ ਸੀ, ਇਸ ਲਈ ਇਸੇ ਨੂੰ ਰਾਜਾ ਬਣਾਇਆ ਗਿਆ। ਇਸ ਦਾ ਆਪਣੇ ਭਰਾਵਾਂ ਨਾਲ ਜੰਗ ਹੋਇਆ, ਜਿਸ ਵਿਚ ਇਹ ਜਿਤ ਗਿਆ ਤੇ ਆਪਣੇ ਪਿਤਾ ਦੀ ਗਦੀ ਦਾ ਮਾਲਕ ਬਣਿਆ। ਇਸ ਸਾਕੇ ਨੂੰ ਦੇਸ ਦੇ ਢਾਢੀਆਂ ਨੇ ਵਾਰ ਵਿਚ ਆਖਿਆ, ਜਿਸ ਵਾਰ ਦੀ ਧੁਨਿ ਉਤੇ ਆਸਾ ਦੀ ਵਾਰ ਗਾਉਣੀ ਹੈ। ਨਮੂਨਾ: "ਭਬਕਿਓ ਸ਼ੇਰ ਸਰਦੂਲ ਰਾਇ ਰਣ ਮਾਰੂ ਬੱਜੇ।" ਇਸ ਵਾਰ ਦਾ ਮਜ਼ਮੂਨ ਇਹ ਹੈ ਕਿ ਕਿਵੇਂ ਇਕ ਆਦਮੀ ਮਮੂਲੀ ਮਨੁਖ ਤੋਂ ਦੇਵਤਾ ਬਣ ਜਾਂਦਾ ਹੈ।

ਮਾਣਸ ਤੇ ਦੇਵਤੇ ਕੀਏ [੧]ਕਰਤ ਨ ਲਾਗੀ ਵਾਰ ॥ ੧ ॥ ਮਹਲਾ ੨ ॥ ਜੇ ਸਉ ਚੰਦਾ[੨] ਉਗਵਹਿ ਸੂਰਜ ਚੜਹਿ ਹਜਾਰ ॥ ਏਤੇ ਚਾਨਣ ਹੋਂਦਿਆਂ ਗੁਰ ਬਿਨੁ [੩]ਘੋਰ ਅੰਧਾਰ ॥ ੨ ॥ ਮਃ ੧ ॥ ਨਾਨਕ [੪]ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ ॥ ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ ॥ ਖੇਤੈ ਅੰਦਰਿ ਛੁਟਿਆ ਕਹੁ ਨਾਨਕ [੫]ਸਉ ਨਾਹ ॥ ਫਲੀਅਹਿ ਫੁਲੀਅਹਿ ਬਪੁੜੇ[੬] ਭੀ ਤਨ ਵਿਚਿ ਸੁਆਹ ॥ ੩ ॥ ਪਉੜੀ ॥ *[੭]ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ ॥ [੮]ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥ ਦਾਤਾ ਕਰਤਾ ਆਪਿ ਤੂੰ [੯]ਤੁਸਿ ਦੇਵਹਿ ਕਰਹਿ ਪਸਾਉ ॥ ਤੂੰ [੧੦]ਜਾਣੋਈ ਸਭਸੈ [੧੧]ਦੇ ਲੈਸਹਿ ਜਿੰਦੁ ਕਵਾਉ ॥ ਕਰਿ ਆਸਣੁ ਡਿਠੋ ਚਾਉ ॥ ੧ ॥ ਸਲੋਕੁ ਮਃ ੧ ॥ †ਸਚੇ ਤੇਰੇ ਖੰਡ[੧੨] ਸਚੇ ਬ੍ਰਹਮੰਡ[੧੩] ॥ ਸਚੇ ਤੇਰੇ ਲੋਅ[੧੪] ਸਚੇ ਆਕਾਰ ॥ ਸਚੇ ਤੇਰੇ ਕਰਣੇ[੧੫]ਸਰਬ ਬੀਚਾਰ ॥ ਸਚਾ ਤੇਰਾ ਅਮਰੁ[੧੬] ਸਚਾ ਦੀਬਾਣੁ[੧੭] ॥ ਸਚਾ ਤੇਰਾ ਹੁਕਮੁ ਸਚਾ ਫੁਰਮਾਣੁ[੧੮] ॥ ਸਚਾ ਤੇਰਾ ਕਰਮੁ[੧੯] ਸਚਾ ਨੀਸਾਣੁ[੨੦] ॥ ਸਚੇ ਤੁਧੁ ਆਖਹਿ ਲਖ ਕਰੋੜਿ ॥ ਸਚੈ ਸਭਿ ਤਾਣਿ ਸਚੈ ਸਭਿ ਜੋਰਿ ॥ ਸਚੀ ਤੇਰੀ ਸਿਫਤਿ ਸਚੀ ਸਾਲਾਹ ॥ ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ ॥ ਨਾਨਕ [੨੧]ਸਚੁ ਧਿਆਇਨਿ ਸਚੁ ॥ ਜੋ ਮਰਿ ਜੰਮੇ ਸੁ ਕਚੁ ਨਿਕਚੁ ॥ ੧ ॥ ਮਃ ੧ ॥ ‡[੨੨]ਵਡੀ ਵਡਿਆਈ ਜਾ ਵਡਾ ਨਾਉ ॥ ਵਡੀ ਵਡਿਆਈ ਜਾ ਸਚੁ ਨਿਆਉ ॥ ਵਡੀ ਵਡਿਆਈ ਜਾ [੨੩]ਨਿਹਚਲ ਥਾਉ ॥ ਵਡੀ ਵਡਿਆਈ [੨੪]ਜਾਣੈ ਆਲਾਉ ॥ ਵਡੀ ਵਡਿਆਈ [੨੫]ਬੁਝੈ ਸਭਿ ਭਾਉ ॥ ਵਡੀ ਵਡਿਆਈ ਜਾ [੨੬]ਪੁਛਿ ਨ ਦਾਤਿ ॥ ਵਡੀ ਵਡਿਆਈ ਜਾ ਆਪੇ ਆਪਿ ॥ ਨਾਨਕ ਕਾਰ [੨੭]ਨ ਕਥਨੀ ਜਾਇ ॥ ਕੀਤਾ ਕਰਣਾ [੨੮]ਸਰਬ ਰਜਾਇ ॥ ੨ ॥ ਮਹਲਾ ੨ ॥ §ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥ ਇਕਨ੍ਹਾ [੨੯]ਹੁਕਮਿ ਸਮਾਇ ਲਏ ਇਕਨ੍ਹਾ ਹੁਕਮੇ ਕਰੇ ਵਿਣਾਸੁ[੩੦] ॥ ਇਕਨ੍ਹਾ ਭਾਣੈ ਕਢਿ ਲਏ ਇਕਨ੍ਹਾ ਮਾਇਆ ਵਿਚਿ ਨਿਵਾਸੁ ॥ [੩੧]ਏਵ ਭਿ ਆਖਿ ਨ ਜਾਪਈ ਜਿ ਕਿਸੈ ਆਣੇ ਰਾਸਿ ॥ ਨਾਨਕ ਗੁਰਮੁਖਿ ਜਾਣੀਐ ਜਾ ਕਉ ਆਪਿ ਕਰੇ ਪਰਗਾਸੁ ॥ ੩ ॥ ਪਉੜੀ ॥ ¶[੩੨]ਨਾਨਕ ਜੀਅ ਉਪਾਇਕੈ ਲਿਖਿ ਨਾਵੈ ਧਰਮੁ ਬਹਾਲਿਆ ॥ ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ ॥ ਥਾਉ ਨ ਪਾਇਨਿ ਕੂੜਿਆਰ ਮੁਹ ਕਾਲ੍ਹੈ ਦੋਜਕਿ ਚਾਲਿਆ ॥ ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ ॥ ਲਿਖਿ ਨਾਵੈ ਧਰਮੁ ਬਹਾਲਿਆ ॥ ੨ ॥ ਸਲੋਕ ਮਃ ੧ ॥ + [੩੩]ਵਿਸਮਾਦੁ ਨਾਦ ਵਿਸਮਾਦੁ ਵੇਦ ॥ ਵਿਸਮਾਦੁ ਜੀਅ ਵਿਸਮਾਦੁ ਭੇਦ ॥ ਵਿਸਮਾਦੁ ਰੂਪ ਵਿਸਮਾਦੁ ਰੰਗ ॥ ਵਿਸਮਾਦੁ ਨਾਗੇ ਫਿਰਹਿ ਜੰਤ ॥

੧ ਅਤੇ ਇਉਂ ਕਰਦਿਆਂ ਦੇਰ ਨਾ ਲੱਗੀ ।
੨ 'ਚੰਨ' ਦਾ ਬਹੁ-ਵਚਨ । ੩ ਘੁਪ ਹਨੇਰਾ ।
੪ ਜਿਹੜੇ ਆਪਣੇ ਦਿਲ ਵਿਚ ਹੀ ਸਿਆਣੇ ਬਣੇ ਬੈਠੇ ਹਨ, ਤੇ ਗੁਰੂ ਦੀ ਪਰਵਾਹ ਨਹੀਂ ਕਰਦੇ, ਉਨ੍ਹਾਂ ਦੀ ਜ਼ਿੰਦਗੀ ਉਨ੍ਹਾਂ ਫੂਠੇ ਤਿਲਾਂ ਵਾਕਰ ਹੈ ਜਿਹੜੇ ਖੇਤ ਵਿਚ ਐਵੇਂ ਹੀ ਛੂਡ ਦਿੱਤੇ ਜਾਂਦੇ ਹਨ ।
੫ (ਉਨ੍ਹਾਂ ਦੇ) ਸੈ ਖ਼ਸਮ (ਹੁੰਦੇ ਹਨ) । ੬ ਵਿਚਾਰੇ ।
੭ (ਵਾਹਿਗੁਰੂ ਨੇ) ਆਪ ਹੀ ਆਪਣੇ ਆਪ ਨੂੰ ਬਣਾਇਆ, ਅਤੇ ਆਪ ਹੀ ਆਪਣਾ ਨਾਮ ਰੂਪ ਧਾਰਿਆ । ਵਾਹਿਗੁਰੂ ਦੀ ਹੋਂਦ ਦੋਹਾਂ ਰੂਪਾਂ ਵਾਲੀ ਹੈ : ਇਕ ਨਿਰਗੁਣ, ਦੂਜਾ ਸਰਗੁਣ । ਆਪਣੇ ਆਪ ਦੇ ਸੰਬੰਧ ਵਿਚ ਉਹ ਨਿਰਗੁਣ ਹੈ, ਸ੍ਰਿਸ਼ਟੀ ਦੇ ਸੰਬੰਧ ਵਿਚ ਉਹ ਸਰਗੁਣ ਹੈ, ਜਿਸ ਨੂੰ 'ਨਾਮ' ਰੂਪ ਭੀ ਕਹਿੰਦੇ ਹਨ । ਇਹ ਦੋਵੇਂ ਰੂਪ ਆਪਣੇ ਆਪ ਤੋਂ ਹਨ । ਦੇਖੋ ਪੰਨਾ ੨੯੦, ਫੁਟ ਨੋਟ * ।
੮ ਆਪਣੇ ਆਪ ਤੋਂ ਇਲਾਵਾ ਉਸ ਨੇ ਕੁਦਰਤਿ ਰਚੀ, ਜਿਸ ਵਿਚ ਬਹਿ ਕੇ ਵੇਖ ਰਿਹਾ ਹੈ ਤੇ ਖ਼ੁਸ਼ ਹੋ ਰਿਹਾ ਹੈ ।
੯ ਤ੍ਰੁਠ ਕੇ (ਖ਼ੁਸ਼ ਹੋ ਕੇ) ਦਿੰਦਾ ਹੈਂ ਤੇ ਕਿਰਪਾ ਕੈਰਦਾ ਹੈਂ ।
੧੦ ਸਭ ਦਾ ਜਾਣੂ (ਜਾਣਨ ਵਾਲਾ) ਹੈਂ ।
੧੧ 'ਕਵਾਉ ਦੇ ਜਿੰਦੁ ਲੈਸਹਿ'=ਹੁਕਮ ਦੇ ਕੇ ਜਿੰਦ ਲੈ ਲਵੇਂਗਾ (ਪ੍ਰਾਣ ਕਢ ਲਵੇਂਗਾ) । ਬ੍ਰਹਮਾ ਤੇ ਵਿਸ਼ਨੂੰ ਦੇ ਕੰਮਾਂ–ਜਿੰਦ ਦੇਣ ਤੇ ਪਾਲਣ–ਦਾ ਜ਼ਿਕਰ ਪਿਛਲੀ ਤੁਕ ਵਿਚ ਆ ਚੁਕਾ ਹੈ । ਇਸ ਵਿਚ ਸ਼ਿਵਜੀ ਦੇ ਕੰਮ–ਜਿੰਦ ਕਢਣ–ਦਾ ਜ਼ਿਕਰ ਹੈ । ਅਰਥਾਤ ਵਾਹਿਗੁਰੂ ਹੀ ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਹੈ । ੧੨ ਸ੍ਰਿਸ਼ਟੀ ਦੇ ਹਿਸੇ ।
੧੩ ਸਾਰੀ ਰਚਨਾ । ੧੪ ਲੋਕ । ੧੫ ਕੰਮ ।
੧੬ ਹਕੂਮਤ । ੧੭ ਕਚਹਿਰੀ । ੧੮ ਹੁਕਮਨਾਮਾ ।
੧੯ ਬਖ਼ਸ਼ਿਸ਼ । ੨੦ ਪ੍ਰਵਾਨਗੀ ਦਾ ਚਿੰਨ੍ਹ ।
੨੧ ਜੋ ਇਸ ਅਸਲੀਅਤ ਨੂੰ ਸਿਮਰਦੇ ਹਨ, ਓਹ ਭੀ ਅਸਲੇ ਹਨ ; ਪਰ ਜੋ ਇਸ ਨੂੰ ਨਾ ਪਛਾਣਦੇ ਹੋਏ ਆਵਾਗਉਣ ਵਿਚ ਪਏ ਭਟਕਦੇ ਹਨ, ਓਹ ਕੱਚਿਆਂ ਤੋਂ ਭੀ ਕੱਚੇ ਹਨ ।
੨੨ ਰੱਬ ਦੀ ਮਹਾਨਤਾ ਇਸ ਵਿਚ ਹੈ ਕਿ ਉਸ ਦੇ ਗੁਣਾਂ ਦਾ ਪ੍ਰਕਾਸ਼ ਵੱਡਾ ਹੈ ।
੨੩ ਆਸਣ ਅਡੋਲ ਹੈ, ਭਾਵ ਕਿਸੇ ਲਿਹਾਜ਼ ਜਾਂ ਡਰ ਨਾਲ ਆਪਣੇ ਨੇਮ ਜਾਂ ਇਰਾਦੇ ਤੋਂ ਨਹੀਂ ਟੱਲਦਾ । ੨੪ ਆਖਿਆ ਹੋਇਆ ਸਮਝ ਲੈਂਦਾ ਹੈ ।
੨੫ (ਨਾ ਭੀ ਆਖੋ ਤਾਂ ਭੀ) ਸਭਨਾਂ ਦੇ ਦਿਲਾਂ ਦੇ ਭਾਵ ਨੂੰ ਸਮਝਦਾ ਹੈ ।
੨੬ (ਕਿਸੇ ਕੋਲੋਂ) ਪੁਛ ਕੇ (ਸਲਾਹ ਲੈ ਕੇ) ਦਾਤ ਨਹੀਂ ਕਰਦਾ । ੨੭ ਬਿਆਨ ਨਹੀਂ ਹੋ ਸਕਦੀ ।
੨੮ ਸਭ ਕੁਝ ਹੁਕਮ ਵਿਚ ਹੀ ਹੈ ।
੨੯ ਆਪਣੇ ਹੁਕਮ ਵਿਚ ਲਾ ਰਖਦਾ ਹੈ । ੩੦ ਨਾਸ ।
੩੧ ਇਉਂ ਭੀ ਨਹੀਂ ਆਖ ਸਕਦੇ, ਤੇ ਨਾ ਮਲੂਮ ਹੋ ਸਕਦਾ ਹੈ ਕਿ ਕਿਹੜੇ ਮਨੁਖ ਨੂੰ ਉਹ ਸੁਧਾਰੇਗਾ । ਹਾਂ, ਨਾਨਕ ! ਅਸੀਂ ਮੁਖੀ ਗੁਰੂ ਨੂੰ ਪਛਾਣ ਸਕਦੇ ਹਾਂ ਜਿਸ ਨੂੰ ਵਾਹਿਗੁਰੂ ਆਪ ਆਪਣਾ ਚਾਨਣਾ ਦਿੰਦਾ ਹੈ । "ਨਾਨਕ ਗੁਰਮੁਖਿ ਪਰਗਟੁ ਹੋਇਆ, ਜਾ ਕਉ ਜੋਤਿ ਧਰੀ ਕਰਤਾਰਿ ਜੀਉ" (ਸ੍ਰੀ. ਮ: ੧) ।
੩੨ ਜੀਵ (ਮਨੁੱਖ) ਪੈਦਾ ਕਰ ਕੇ ਉਨ੍ਹਾਂ ਦੇ ਅੰਦਰ ਆਪਣਾ ਨਾਮ ਓਕਲ ਕੇ ਮੁਨਸਫ਼ ਦੇ ਤੌਰ ਤੇ ਬਿਠਾ ਰਖਿਆ ਹੈ । ਉਸ ਨਾਮ ਰੂਪੀ ਮੁਨਸਫ਼ ਦੇ ਹਜ਼ੂਰ ਕੇਵਲ ਸਚ ਅਨੁਸਾਰ ਹੀ ਫੈਸਲਾ ਹੁੰਦਾ ਹੈ, ਅਤੇ ਮਾੜੇ ਆਦਮੀ ਨਿਖੇੜ ਕੇ ਵਖਰੇ ਕੀਤੇ ਜਾਂਦੇ ਹਨ । "ਅੰਦਰਿ ਰਾਜਾ ਤਖਤੁ ਹੈ, ਆਪੇ ਕਰੇ ਨਿਆਉ" (ਮ: ੩, ਵਾਰ ਮਾਰੂ) । ਜਜਮਾਲਿਆ=ਜਜ਼ਾਮੀ [ਅਰਬੀ 'ਜਜ਼ਮ'] ਕੋਹੜੇ ।
੩੩ ਹਰਾਨਗੀ ਹੈ ਕਿ ਕਿਤਨੀਆਂ ਬੋਲੀਆਂ ਤੇ ਕਿਤਨੀਆਂ ਧਾਰਮਕ ਪੁਸਤਕਾਂ ਹਨ !

---

* ਗੁਰੂ ਦੇ ਧਨਵਾਦ ਤੋਂ ਬਾਹਦ ਸਭ ਤੋਂ ਪਹਿਲਾਂ ਲੋਕਾਂ ਦੀਆਂ ਮੰਨੀਆਂ ਹੋਈਆਂ ਮਾਰਣ, ਜਿਵਾਲਣ ਅਤੇ ਪਾਲਣ ਵਾਲੀਆਂ ਸ਼ਕਤੀਆਂ ਦੀ ਥਾਂ ਇਕ ਅਕਾਲ ਪੁਰਖ ਵਲ ਧਿਆਨ ਦੁਆਇਆ ਹੈ ।

† ਹੁਣ ਰੱਬ ਦਾ ਸੰਬੰਧ ਸ੍ਰਿਸ਼ਟੀ ਨਾਲ ਦਸਦੇ ਹਨ । 'ਆਪ ਸਤਿ ਕੀਆ ਸਭੁ ਸਤਿ ।'

‡ ਰੱਬ ਨਿਰਾ ਹੈ ਹੀ ਨਹੀਂ, ਸਗੋਂ ਉਹ ਇਕ ਵਡੀ ਗੁਣਕਾਰ ਜਾਂ ਇਖ਼ਲਾਕੀ ਸ਼ਖ਼ਸੀਅਤ ਹੈ, ਜਿਸ ਵਿਚ ਪੂਰਾ ੨ ਨਿਆਂ, ਪੂਰੀ ਪੂਰੀ ਬਖ਼ਸ਼ਿਸ਼, ਅਤੇ ਪੂਰੀ ਪੂਰੀ ਰਜ਼ਾ ਹੈ । ਇਸੇ ਨੂੰ 'ਨਾਮ' ਕਹਿੰਦੇ ਹਨ । ਸਮੁੱਚੇ ਤੌਰ ਤੇ ਇਸੇ ਨੂੰ 'ਵੱਡਾ ਨਾਉ' ਕਰ ਕੇ ਆਖਿਆ ਹੈ । ਦੇਖੋ ਪੰ: ੯੪, ਫੁਟ ਨੋਟ ‡ ।

§ ਇਹੋ ਜਿਹੀ ਇਖ਼ਲਾਕੀ ਹਸਤੀ ਦਾ ਜਿਸ ਜਗਤ ਵਿਚ ਵਾਸਾ ਹੋਵੇ, ਉਹ ਜਗਤ ਇਖ਼ਲਾਕੀ ਤੌਰ ਤੇ ਇਕ ਪਵਿੱਤਰ ਅਸਥਾਨ ਬਣ ਜਾਂਦਾ ਹੈ ।

¶ ਮਨੁੱਖ ਵਿਚ ਖ਼ਾਸ ਤੌਰ ਤੇ ਰੱਬ ਨੇ ਆਪਣੀ ਨਾਮ ਰੂਪ ਜੋਤਿ ਰੱਖੀ ਹੈ ਜੋ ਮੁਨਸਫ਼ ਹੋ ਕੇ ਕੰਮ ਕਰਦੀ ਹੈ ਅਤੇ ਨਾਲੋ ਨਾਲ ਨਖੇੜ ਕੇ ਦਸਦੀ ਰਹਿੰਦੀ ਹੈ ਕਿ ਇਹ ਸੱਚ ਹੈ, ਇਹ ਝੂਠ ਹੈ ।

\+ ਜਦ ਤਕ ਮਨੁਖ ਅੰਦਰ ਇਹ ਅਗੰਮੀ ਲੋਅ ਜਾਗਦੀ ਰਹਿੰਦੀ ਹੈ, ਉਹ ਕੁਦਰਤ ਦੇ ਸਧਾਰਣ ਕੰਮਾਂ ਵਿਚ ਰੱਬ ਦੀ ਹੋਂਦ ਨੂੰ ਪਸਰਿਆ ਵੇਖਦਾ ਤੇ ਵੇਖ ਕੇ ਇਕ ਸਵਾਦ ਵਾਲੀ ਹਰਾਨੀ ਮਹਸੂਸ ਕਰਦਾ ਹੈ ।

ਵਿਸਮਾਦੁ ਪਉਣੁ ਵਿਸਮਾਦੁ ਪਾਣੀ ॥ [੧]ਵਿਸਮਾਦੁ ਅਗਨੀ ਖੇਡਹਿ ਵਿਡਾਣੀ ॥ ਵਿਸਮਾਦੁ ਧਰਤੀ ਵਿਸਮਾਦੁ ਖਾਣੀ[੨] ॥ ਵਿਸਮਾਦੁ ਸਾਦਿ ਲਗਹਿ ਪਰਾਣੀ ॥ ਵਿਸਮਾਦੁ [੩]ਸੰਜੋਗੁ ਵਿਸਮਾਦੁ ਵਿਜੋਗੁ ॥ ਵਿਸਮਾਦੁ ਭੁਖ ਵਿਸਮਾਦੁ ਭੋਗੁ ॥ ਵਿਸਮਾਦੁ ਸਿਫਤਿ ਵਿਸਮਾਦੁ ਸਾਲਾਹ ॥ ਵਿਸਮਾਦੁ [੪]ਉਝੜ ਵਿਸਮਾਦੁ ਰਾਹ ॥ ਵਿਸਮਾਦੁ ਨੇੜੈ ਵਿਸਮਾਦੁ ਦੂਰਿ ॥ ਵਿਸਮਾਦੁ ਦੇਖੈ ਹਾਜਰਾ ਹਜੂਰਿ ॥ ਵੇਖਿ ਵਿਡਾਣੁ[੫] ਰਹਿਆ ਵਿਸਮਾਦੁ ॥ ਨਾਨਕ ਬੁਝਣੁ ਪੂਰੈ ਭਾਗਿ ॥ ੧ ॥ ਮਃ ੧ ॥ *[੬]ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ ॥ ਕੁਦਰਤਿ ਪਾਤਾਲੀ ਆਕਾਸੀ ਕੁਦਰਤਿ [੭]ਸਰਬ ਆਕਾਰੁ ॥ ਕੁਦਰਤਿ ਵੇਦ ਪੁਰਾਣ ਕਤੇਬਾ[੮] ਕੁਦਰਤਿ ਸਰਬ ਵੀਚਾਰੁ ॥ ਕੁਦਰਤਿ ਖਾਣਾ ਪੀਣਾ ਪੈਨ੍ਣੁ ਕੁਦਰਤਿ ਸਰਬ ਪਿਆਰੁ ॥ [੯]ਕੁਦਰਤਿ ਜਾਤੀ ਜਿਨਸੀ ਰੰਗੀ ਕੁਦਰਤਿ ਜੀਅ ਜਹਾਨ ॥ [੧੦]ਕੁਦਰਤਿ ਨੇਕੀਆ ਕੁਦਰਤਿ ਬਦੀਆ ਕੁਦਰਤਿ ਮਾਨੁ ਅਭਿਮਾਨੁ ॥ ਕੁਦਰਤਿ ਪਉਣੁ ਪਾਣੀ ਬੈਸੰਤਰੁ[੧੧] ਕੁਦਰਤਿ [੧੨]ਧਰਤੀ ਖਾਕੁ ॥ ਸਭ ਤੇਰੀ ਕੁਦਰਤਿ ਤੂੰ ਕਾਦਿਰੁ[੧੩] ਕਰਤਾ [੧੪]ਪਾਕੀ ਨਾਈ ਪਾਕੁ ॥ ਨਾਨਕ ਹੁਕਮੈ ਅੰਦਰਿ ਵੇਖੈ [੧੫]ਵਰਤੈ ਤਾਕੋ ਤਾਕੁ ॥ ੨ ॥ ਪਉੜੀ ॥ +[੧੬]ਆਪੀਨੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ ॥ [੧੭]ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ ॥ ਅਗੈ ਕਰਣੀ ਕੀਰਤਿ[੧੮] ਵਾਚੀਐ[੧੯] ਬਹਿ ਲੇਖਾ ਕਰਿ ਸਮਝਾਇਆ ॥ [੨੦]ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ[੨੧] ॥ [੨੨]ਮਨਿ ਅੰਧੈ ਜਨਮੁ ਗਵਾਇਆ ॥ ੩ ॥ ਸਲੋਕ ਮਃ ੧‡ ॥ [੨੩]ਭੈ ਵਿਚਿ ਪਵਣੁ ਵਹੈ ਸਦ ਵਾਉ ॥ ਭੈ ਵਿਚਿ ਚਲਹਿ ਲਖ ਦਰੀਆਉ ॥ ਭੈ ਵਿਚਿ [੨੪]ਅਗਨਿ ਕਢੈ ਵੇਗਾਰਿ ॥ ਭੈ ਵਿਚਿ ਧਰਤੀ [੨੫]ਦਬੀ ਭਾਰਿ ॥ ਭੈ ਵਿਚਿ [੨੬]ਇੰਦੁ ਫਿਰੈ ਸਿਰ ਭਾਰਿ ॥ ਭੈ ਵਿਚਿ [੨੭]ਰਾਜਾ ਧਰਮ ਦੁਆਰੁ ॥ ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ॥ ਕੋਹ ਕਰੋੜੀ ਚਲਤ ਨ ਅੰਤੁ ॥ ਭੈ ਵਿਚਿ [੨੮]ਸਿਧ ਬੁਧ ਸੁਰ ਨਾਥ ॥ ਭੈ ਵਿਚਿ ਆਡਾਣੇ[੨੯] ਆਕਾਸ ॥ ਭੈ ਵਿਚਿ ਜੋਧ ਮਹਾਬਲ ਸੂਰ[੩੦] ॥ ਭੈ ਵਿਚਿ [੩੧]ਆਵਹਿ ਜਾਵਹਿ ਪੂਰ ॥ ਸਗਲਿਆ[੩੨] ਭਉ ਲਿਖਿਆ ਸਿਰਿ ਲੇਖੁ ॥ ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ ॥ ੧ ॥ ਮਃ ੧ ॥ ਨਾਨਕ ਨਿਰਭਉ ਨਿਰੰਕਾਰੁ ਹੋਰਿ ਕੇਤੇ ਰਾਮ ਰਵਾਲ[੩੩] ॥ ਕੇਤੀਆ ਕੰਨ[੩੪] ਕਹਾਣੀਆ ਕੇਤੇ ਬੇਦ ਬੀਚਾਰ ॥ ਕੇਤੇ ਨਚਹਿ ਮੰਗਤੇ [੩੫]ਗਿੜਿ ਮੁੜਿ ਪੂਰਹਿ ਤਾਲ ॥ [੩੬]ਬਾਜਾਰੀ ਬਾਜਾਰ ਮਹਿ ਆਇ ਕਢਹਿ ਬਾਜਾਰ ॥ ਗਾਵਹਿ ਰਾਜੇ ਰਾਣੀਆ ਬੋਲਹਿ [੩੭]ਆਲ ਪਤਾਲ ॥ ਲਖ ਟਕਿਆ ਕੇ ਮੁੰਦੜੇ[੩੮] ਲਖ ਟਕਿਆ ਕੇ ਹਾਰ ॥ ਜਿਤੁ ਤਨਿ ਪਾਈਅਹਿ ਨਾਨਕਾ ਸੇ ਤਨ ਹੋਵਹਿ

੧ ਹਰਾਨਗੀ ਹੈ ਕਿ ਕਿਤਨੀ ਤਰ੍ਹਾਂ ਦੀਆਂ ਅੱਗਾਂ ਅਜੀਬ ੨ ਖੇਡਾਂ ਖੇਡਦੀਆਂ ਹਨ।

੨ ਦੇਖੋ ਪੰਨਾ ੪੨੩, ਫੁਟ ਨੋਟ †।

੩ 'ਮੇਲ' ਤੇ 'ਵਿਛੋੜੇ' ਦੋਵੇਂ ਅਸਲ ਮਨੁਖ ਦੇ ਆਚਰਣ ਵਿਚ ਕੰਮ ਕਰ ਰਹੇ ਹਨ। ਕਦੇ ਮਨੁਖ ਦੀ ਰੁਚੀ ਹੁਕਮੀ ਬੰਦਾ ਬਣ ਕੇ ਰੱਬ ਨਾਲ ਮਿਲੇ ਰਹਿਣ ਦੀ ਹੁੰਦੀ ਹੈ; ਕਦੀ ਭੋਗਾਂ ਦਾ ਖਿਚਿਆ ਹੋਇਆ ਰਜ਼ਾ ਤੋਂ ਟੁਟ ਕੇ ਰੱਬ ਤੋਂ ਦੂਰ ਹੋ ਜਾਂਦਾ ਹੈ। "ਸੰਜੋਗੀ ਮੇਲਾਵੜਾ ਜਿਨਿ ਤਨੁ ਕੀਤੇ ਭੋਗ। ਵਿਜੋਗੀ ਮਿਲਿ ਵਿਛੁੜੇ, ਨਾਨਕ ਭੀ ਸੰਜੋਗ" (ਮਾਰੂ ਮ: ੧)।

੪ ਕਦੀ ਮਨੁਖ (ਵਿਜੋਗ ਵਿਚ ਹੋਣ ਤੇ) ਅੌਝੜ ਪੈ ਜਾਂਦਾ ਹੈ, ਕਦੀ (ਸੰਜੋਗ ਵਿਚ ਹੋਣ ਤੇ) ਉਸ ਨੂੰ ਠੀਕ ਰਾਹ ਲਭਾ ਹੁੰਦਾ ਹੈ।

੫ ਅਚਰਜ ਖੇਡ।

੬ ਜੋ ਕੁਝ ਦਿਸਦਾ ਹੈ ਜਾਂ ਸੁਣੀਂਦਾ ਹੈ ਕੁਦਰਤਿ ਅਨੁਸਾਰ ਹੈ; ਕੁਦਰਤਿ ਅਨੁਸਾਰ ਹੀ ਡਰ ਦਾ ਭਾਵ ਅਤੇ ਸੁਖ ਦਾ ਮੂਲ ਹੈ। ਸਾਰੁ=ਤੱਤ, ਮੂਲ।

੭ ਸਾਰੀ ਰਚਨਾ।

੮ (ਮੁਸਲਮਾਨੀ) ਪੁਸਤਕਾਂ। ਭਾਵ ਕੁਦਰਤਿ ਦੇ ਨੇਮਾਂ ਅਨੁਸਾਰ ਸਮੇਂ ਸਮੇਂ ਇਹ ਧਾਰਮਕ ਪੁਸਤਕਾਂ ਪੈਦਾ ਹੁੰਦੀਆਂ ਆਈਆਂ।

੯ ਜਹਾਨ ਦੇ ਜੀਵਾਂ ਵਿਚ, ਉਨ੍ਹਾਂ ਦੀਆਂ ਕਿਸਮਾਂ, ਵੰਨਗੀਆਂ ਤੇ ਰੰਗਾਂ ਵਿਚ ਕੁਦਰਤਿ ਕੰਮ ਕਰ ਰਹੀ ਹੈ।

੧੦ ਕੁਦਰਤਿ ਹੀ ਮਨੁੱਖਾਂ ਦੀਆਂ ਚੰਗਿਆਈਆਂ ਬੁਰਿਆਈਆਂ ਵਿਚ ਕੰਮ ਕਰਦੀ ਹੈ, ਅਤੇ ਆਦਰ ਨਿਰਾਦਰ ਦਾ ਭਾਵ ਭੀ ਕੁਦਰਤਿ ਅਨੁਸਾਰ ਹੁੰਦਾ ਹੈ।

੧੧ ਅੱਗ।

੧੨ ਧਰਤੀ ਦੀ ਮਿੱਟੀ।

੧੩ ਕੁਦਰਤਿ ਦਾ ਮਾਲਕ।

੧੪ ਤੂੰ ਪਵਿੱਤਰ ਨਾਮ ਕਰਕੇ ਪਵਿੱਤਰ ਹੈਂ। ਪਾਕੀ ਨਾਈਂ=ਪਾਕ ਨਾਮ ਕਰਕੇ। ਇਹ ਇਸੇ ਤਰ੍ਹਾਂ ਹੈ ਜਿਵੇਂ ਕਿਹਾ ਹੈ: "ਸਾਚੀ ਸਉਦੀ ਤੋਟਾ ਆਵੈ" (ਮਾਰੂ ਮ: ੧)।

੧੫ ਤਾਕ ਹੋ ਕੇ ਵਰਤਦਾ ਹੈ; ਜੋ ਕੁਝ ਕਰਦਾ ਹੈ ਸੋਚ ਸਮਝ ਕੇ ਕਰਦਾ ਹੈ (ਅੰਨ੍ਹੇ ਵਾਹ ਨਹੀਂ ਕਰਦਾ)। ਤਾਕ=ਗੁਣਾਂ ਵਿਚ ਨਿਪੁਣ, ਸਿਆਣਾ (expert)।

੧੬ (ਮਾਦਾ ਪ੍ਰਸਤ) ਆਪਣੇ ਆਪ ਦੇ ਅਧਾਰ ਤੇ ਰਹਿੰਦਾ ਹੋਇਆ ਦੁਨੀਆਂ ਦੇ ਐਸ਼ ਕਰਦਾ ਕਰਦਾ ਖੇਹ ਦੀ ਢੇਰੀ ਹੋ ਜਾਂਦਾ ਹੈ, ਜਦ ਉਸ ਦਾ ਰੂਹ ਇਥੋਂ ਚਲਾ ਜਾਂਦਾ ਹੈ।

੧੭ ਮਰ ਗਿਆ।

੧੮ ਸਿਫ਼ਤ ਸਲਾਹ।

੧੯ ਪੜ੍ਹ ਕੇ ਸੁਣਾਏ ਜਾਂਦੇ ਹਨ; ਪੜਤਾਲੇ ਜਾਂਦੇ ਹਨ।

੨੦ (ਉਸ ਨੂੰ) ਮਾਰ ਪੈਂਦਿਆਂ (ਸਿਰ ਲੁਕਾਣ ਨੂੰ) ਥਾਂ ਨਹੀਂ ਮਿਲਦੀ।

੨੧ ਰੋਇ ਨੂੰ।

੨੨ ਅੰਨ੍ਹੇ ਮਨ ਨੇ।

੨੩ ਸੈਂਕੜੇ ਬੁਲਿਆਂ ਵਾਲੀ ਹਵਾ ਰੱਬ ਦੇ ਡਰ ਵਿਚ ਵਗਦੀ ਹੈ।

੨੪ ਅੱਗ ਵਗਾਰ ਕਢਦੀ ਹੈ, ਹੁਕਮ ਵਿਚ ਕਾਰ ਕਰਦੀ ਹੈ।

੨੫ ਭਾਰ ਹੇਠਾਂ ਨੱਪੀ ਰਹਿੰਦੀ ਹੈ।

੨੬ ਬੱਦਲ ਸਿਰ ਭਾਰ ਹੋ ਕੇ ਫਿਰਦਾ ਰਹਿੰਦਾ ਹੈ।

੨੭ ਧਰਮ ਰਾਜ ਦੀ ਕਚਹਿਰੀ।

੨੮ ਵੱਡੇ ਜੋਗੀ, ਬੁੱਧ, ਦੇਵਤੇ ਤੇ (ਸਧਾਰਨ) ਜੋਗੀ।

੨੯ ਅੱਡੇ ਰਹਿੰਦੇ ਹਨ, ਤਣੇ ਰਹਿੰਦੇ ਹਨ।

੩੦ ਸੂਰਮੇ, ਬਹਾਦਰ।

੩੧ ਪੂਰਾਂ ਦੇ ਪੂਰ ਜੀਵਾਂ ਦੇ ਜੋ ਜੰਮਦੇ ਮਰਦੇ ਹਨ।

੩੨ ਸਾਰਿਆਂ ਦੇ (ਸਿਰ ਉਤੇ)।

੩੩ ਧੂੜੀ ਵਰਗੇ (ਤੁੱਛ) ਹਨ।

੩੪ ਕ੍ਰਿਸ਼ਨ ਦੀਆਂ।

੩੫ ਮੁੜ ਤੁੜ ਕੇ ਤਾਲ ਪੂਰਦੇ ਹਨ (ਭਾਵ ਵਾਜੇ ਦੀ ਸੁਰ ਦੇ ਨਾਲ ਨਾਲ ਹਥ ਹਿਲਾਉਂਦੇ ਹਨ)।

੩੬ ਸੌਦੇ ਬਾਜ਼ ਲੋਕ ਬਜ਼ਾਰ ਵਿਚ ਆ ਕੇ ਨਾਟਕ ਕਰਦੇ ਹਨ।

੩੭ [ਅਕਾਸ਼ ਪਤਾਲ] ਉੱਚਾ ਨੀਵਾਂ, ਉਲਟ ਪੁਲਟ।

੩੮ ਬੰਦੇ, ਵਾਲੇ।

---

* ਇਹ ਹਰਾਨਗੀ ਦਾ ਰਸ ਧਾਰਮਕ ਭਾਵ ਤੇ ਲਗਨ ਪੈਦਾ ਕਰਨ ਲਈ ਜ਼ਰੂਰੀ ਹੈ, ਪਰ ਭਰਮ ਅਤੇ ਅੰਧ ਵਿਸ਼ਵਾਸ਼ ਭੀ ਇਸੇ ਹਰਾਨਗੀ ਤੋਂ ਪੈਦਾ ਹੁੰਦੇ ਹਨ। ਗੁਰੂ ਜੀ ਨੇ ਇਸ ਗਲਤੀ ਤੋਂ ਬਚਾਉਣ ਲਈ 'ਵਿਸਮਾਦੁ' ਤੋਂ ਉਪਰੰਤ ਇਹ ਦਸਣਾ ਜ਼ਰੂਰੀ ਸਮਝਿਆ ਹੈ ਕਿ ਸਾਰੀ ਰਚਨਾ ਵਿਚ ਕੁਦਰਤਿ ਦੇ ਬਝਵੇਂ ਨੇਮ ਕੰਮ ਕਰ ਰਹੇ ਹਨ, ਜੋ ਅੰਨ੍ਹੇਵਾਹ ਹੋ ਕੇ ਕੰਮ ਨਹੀਂ ਕਰਦੇ, ਬਲਕਿ ਸਮਝ ਬੁਝ ਕੇ ਵਰਤੀਜ ਰਹੇ ਹਨ।

† ਕਈ ਵਾਰੀ ਮਨੁਖ ਵਿਚੋਂ ਉੱਤੇ ਦਸੀ ਅੰਦਰ ਦੀ ਲੋਅ ਬੁਝ ਜਾਂਦੀ ਹੈ ਤੇ ਉਸ ਦਾ ਮਨ ਅੰਨ੍ਹਾ ਹੋ ਕੇ ਸ੍ਰਿਸ਼ਟੀ ਵਿਚ ਕੋਈ ਆਤਮਕ ਜਾਂ ਗੁਝੀ ਤਾਕਤ (ਨਾਮ ਦਾ ਵਿਸਥਾਰ) ਨਹੀਂ ਵੇਖਦਾ। ਉਹ ਪੱਕਾ ਮਾਦਾ-ਪ੍ਰਸਤ (materialist) ਬਣ ਜਾਂਦਾ ਹੈ। ਇਹੋ ਜਿਹਾ ਆਦਮੀ ਰੰਗ ਰਲੀਆਂ ਮਾਣ ਕੇ ਜਦ ਮਰ ਜਾਂਦਾ ਹੈ, ਤਾਂ ਉਸ ਦਾ ਮੰਦਾ ਹਾਲ ਹੁੰਦਾ ਹੈ।

‡ ਉਤੇ ਮਨੁਖ ਨੂੰ ਡਾਂਟ ਕੇ ਮਾਦਾ-ਪ੍ਰਸਤ ਹੋਣ ਤੋਂ ਵਰਜਿਆ ਸੀ। ਅਗਲਿਆਂ ਦੋਹਾਂ ਸਲੋਕਾਂ ਵਿਚ ਭੀ ਗੁਰੂ ਜੀ ਰੱਬ ਦਾ ਭਉ ਸਿਖਾਂਦੇ ਹਨ। ਉਹ ਦਸਦੇ ਹਨ ਕਿ ਸਾਰੀ ਰਚਨਾ ਰੱਬ ਦੇ ਭਉ ਵਿਚ ਕੰਮ ਕਰ ਰਹੀ ਹੈ, ਬਲਕਿ ਵੱਡੇ ੨ ਅਵਤਾਰ ਅਖਵਾਣ ਵਾਲੇ ਰਾਮ ਤੇ ਕ੍ਰਿਸ਼ਨ ਭੀ ਉਸ ਦੇ ਡਰ ਵਿਚ ਹਨ।

ਛਾਰ[੧] ॥ ਗਿਆਨੁ ਨ ਗਲੀਈ ਢੂਢੀਐ [੨]ਕਥਨਾ ਕਰੜਾ ਸਾਰੁ ॥ ਕਰਮਿ[੩] ਮਿਲੈ ਤਾ ਪਾਈਐ ਹੋਰ [੪]ਹਿਕਮਤਿ ਹੁਕਮੁ ਖੁਆਰੁ ॥ ੨ ॥ ਪਉੜੀ ॥ *[੫]ਨਦਰਿ ਕਰਹਿ ਜੇ ਆਪਣੀ ਤਾ ਨਦਰੀ ਸਤਿਗੁਰੁ ਪਾਇਆ ॥ ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾ ਸਤਿਗੁਰਿ ਸਬਦੁ ਸੁਣਾਇਆ ॥ ਸਤਿਗੁਰ ਜੇਵਡੁ ਦਾਤਾ ਕੋ ਨਹੀ ਸਭਿ ਸੁਣਿਅਹੁ ਲੋਕ ਸਬਾਇਆ[੬] ॥ ਸਤਿਗੁਰਿ ਮਿਲਿਐ ਸਚੁ ਪਾਇਆ ਜਿਨੀ[੭] ਵਿਚਹੁ ਆਪੁ[੮] ਗਵਾਇਆ ॥ ਜਿਨਿ[੯] ਸਚੋ ਸਚੁ ਬੁਝਾਇਆ ॥ ੪ ॥ ਸਲੋਕ ਮਃ ੧ ॥ †[੧੦]ਘੜੀਆ ਸਭੇ ਗੋਪੀਆ ਪਹਰ ਕੰਨ੍ਹ ਗੋਪਾਲ ॥ ਗਹਣੇ ਪਉਣੁ ਪਾਣੀ ਬੈਸੰਤਰੁ ਚੰਦੁ ਸੂਰਜੁ ਅਵਤਾਰ ॥ [੧੧]ਸਗਲੀ ਧਰਤੀ ਮਾਲੁ ਧਨੁ ਵਰਤਣਿ ਸਰਬ ਜੰਜਾਲ ॥ ਨਾਨਕ [੧੨]ਮੁਸੈ ਗਿਆਨ ਵਿਹੂਣੀ ਖਾਇ ਗਇਆ ਜਮਕਾਲੁ ॥ ੧ ॥ ਮਃ ੧ ॥ ‡ਵਾਇਨਿ[੧੩] ਚੇਲੇ ਨਚਨਿ ਗੁਰ ॥ ਪੈਰ ਹਲਾਇਨਿ ਫੇਰਨਿ੍ ਸਿਰਿ ॥ ਉਡਿ ਉਡਿ ਰਾਵਾ[੧੪] ਝਾਟੈ[੧੫] ਪਾਇ ॥ ਵੇਖੈ ਲੋਕੁ ਹਸੈ ਘਰਿ ਜਾਇ ॥ ਰੋਟੀਆ ਕਾਰਣਿ [੧੬]ਪੂਰਹਿ ਤਾਲ ॥ [੧੭]ਆਪੁ ਪਛਾੜਹਿ ਧਰਤੀ ਨਾਲਿ ॥ ਗਾਵਨਿ ਗੋਪੀਆ ਗਾਵਨਿ ਕਾਨ੍ ॥ ਗਾਵਨਿ ਸੀਤਾ ਰਾਜੇ ਰਾਮ ॥ ਨਿਰਭਉ ਨਿਰੰਕਾਰੁ ਸਚੁ ਨਾਮੁ ॥ ਜਾ ਕਾ ਕੀਆ ਸਗਲ ਜਹਾਨੁ ॥ [੧੮]ਸੇਵਕ ਸੇਵਹਿ ਕਰਮਿ ਚੜਾਉ ॥ [੧੯]ਭਿੰਨੀ ਰੈਣਿ ਜਿਨਾ੍ ਮਨਿ ਚਾਉ ॥ [੨੦]ਸਿਖੀ ਸਿਖਿਆ ਗੁਰ ਵੀਚਾਰਿ ॥ ਨਦਰੀ ਕਰਮਿ ਲਘਾਏ ਪਾਰਿ ॥ ਕੋਲੂ ਚਰਖਾ ਚਕੀ ਚਕੁ ॥ [੨੧]ਥਲ ਵਾਰੋਲੇ ਬਹੁਤੁ ਅਨੰਤੁ ॥ ਲਾਟੂ ਮਾਧਾਣੀਆ [੨੨]ਅਨਗਾਹ ॥ ਪੰਖੀ ਭਉਦੀਆ[੨੩] ਲੈਨਿ ਨ ਸਾਹ ॥ ਸੂਐ[੨੪] ਚਾੜਿ ਭਵਾਈਅਹਿ ਜੰਤ ॥ ਨਾਨਕ ਭਉਦਿਆ ਗਣਤ ਨ ਅੰਤ ॥ ਬੰਧਨ ਬੰਧਿ ਭਵਾਏ ਸੋਇ ॥ [੨੫]ਪਇਐ ਕਿਰਤਿ ਨਚੈ ਸਭੁ ਕੋਇ ॥ ਨਚਿ ਨਚਿ ਹਸਹਿ [੨੬]ਚਲਹਿ ਸੇ ਰੋਇ ॥ [੨੭]ਉਡਿ ਨ ਜਾਹੀ ਸਿਧ ਨ ਹੋਹਿ ॥ ਨਚਣੁ ਕੁਦਣੁ ਮਨ ਕਾ ਚਾਉ ॥ ਨਾਨਕ ਜਿਨ੍ ਮਨਿ ਭਉ ਤਿਨਾ੍ ਮਨਿ ਭਾਉ[੨੮] ॥ ੨ ॥ ਪਉੜੀ ॥ §ਨਾਉ ਤੇਰਾ ਨਿਰੰਕਾਰੁ ਹੈ ਨਾਇ ਲਇਐ ਨਰਕਿ ਨ ਜਾਈਐ ॥ [੨੯]ਜੀਉ ਪਿੰਡੁ ਸਭੁ ਤਿਸ ਦਾ [੩੦]ਦੇ ਖਾਜੈ ਆਖਿ ਗਵਾਈਐ ॥ ਜੇ ਲੋੜਹਿ ਚੰਗਾ ਆਪਣਾ ਕਰਿ ਪੁੰਨਹੁ ਨੀਚੁ ਸਦਾਈਐ ॥ ਜੇ ਜਰਵਾਣਾ[੩੧] ਪਰਹਰੈ ਜਰੁ ਵੇਸ ਕਰੇਦੀ ਆਈਐ ॥ ਕੋ ਰਹੈ ਨ [੩੨]ਭਰੀਐ ਪਾਈਐ ॥ ੫ ॥ ਸਲੋਕ ਮਃ ੧ ॥ ¶ਮੁਸਲਮਾਨਾ ਸਿਫਤਿ ਸਰੀਅਤਿ[੩੩] ਪੜਿ ਪੜਿ ਕਰਹਿ ਬੀਚਾਰੁ ॥ ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ ॥ [੩੪]ਹਿੰਦੂ ਸਾਲਾਹੀ ਸਾਲਾਹਨਿ ਦਰਸਨਿ ਰੂਪਿ ਅਪਾਰੁ ॥ ਤੀਰਥਿ ਨਾਵਹਿ ਅਰਚਾ ਪੂਜਾ ਅਗਰ ਵਾਸੁ ਬਹਕਾਰੁ ॥ ਜੋਗੀ ਸੁੰਨਿ[੩੫] ਧਿਆਵਨਿ੍ ਜੇਤੇ

੧ ਸੁਆਹ ।
੨ ਬਿਆਨ ਕਰਨਾ ਲੋਹੇ ਵਰਗਾ ਕਰੜਾ ਹੈ ।
੩ ਬਖਸ਼ਿਸ਼ ਦੁਆਰਾ ।
੪ ਚਲਾਕੀ ਜਾਂ ਜ਼ੋਰ ਕਿਸੇ ਕੰਮ ਦਾ ਨਹੀਂ ।
੫ ਨਦਰਿ=ਮਿਹਰ ; ਨਦਰੀ=ਮਿਹਰ ਨਾਲ ।
੬ ਸਾਰੇ । ੭ ਜਿਨ੍ਹਾਂ (ਜੀਵਾਂ) ਨੇ ।
੮ ਆਪਾ ਭਾਵ, ਹਉਮੈ । ੯ ਜਿਸ (ਸਤਿਗੁਰੂ) ਨੇ।
੧੦ ਸਾਰੀਆਂ ਘੜੀਆਂ (ਰਾਸ ਵਿਚ ਨਚਣ ਵਾਲੀਆਂ) ਗੋਪੀਆਂ (ਸਮਝੋ), ਅਤੇ ਪਹਿਰ (ਰਾਸ ਵਾਲੇ) ਕਾਨ੍ਹ (ਸਮਝੋ) । ਚੰਨ ਤੇ ਸੂਰਜ ਅਵਤਾਰ ਸਮਝੋ (ਜਿਨ੍ਹਾਂ ਦੇ ਸਾਂਗ ਉਤਾਰੇ ਜਾਂਦੇ ਹਨ) ਅਤੇ ਹਵਾ, ਪਾਣੀ, ਅੱਗ (ਆਦਿ ਤੱਤ) ਗਹਿਣੇ ਸਮਝੋ (ਜੋ ਇਨ੍ਹਾਂ ਨਾਟ-ਪਾਤਰਾਂ ਨੇ ਪਾਏ ਹੋਏ ਹਨ) । [ਅਵਤਾਰ ਕਿਸੇ ਨਾ ਦਿਸਣ ਵਾਲੀ ਹਸਤੀ ਦੇ ਸਾਕਾਰ ਰੂਪ ਨੂੰ ਕਹਿੰਦੇ ਹਨ । ਸਮਾਂ ਇਕ ਅਦਿੱਖ ਚੀਜ਼ ਹੈ । ਸੂਰਜ ਤੇ ਚੰਨ, ਜੋ ਸਮੇਂ ਦੀ ਵੰਡ ਦਾ ਕਾਰਨ ਹਨ ਅਤੇ ਨਿੱਗਰ ਹਸਤੀਆਂ ਹਨ, ਸਮੇਂ ਦੇ ਅਵਤਾਰ ਕਹੇ ਜਾ ਸਕਦੇ ਹਨ ।]
੧੧ ਸਾਰੀ ਧਰਤੀ (ਭਾਵ ਧਰਤੀ ਦੀਆਂ ਸਾਰੀਆਂ ਚੀਜ਼ਾਂ) ਨਾਟਕ ਕਰਨ ਦਾ ਸਮਿਆਨ ਹੈ, ਅਤੇ ਸੰਸਾਰ ਦੇ ਸਾਰੇ ਝਮੇਲੇ ਮਾਨੋ ਪਾਤਰਾਂ ਦਾ ਪ੍ਰਸਪਰ ਵਰਤੋਂ ਵਿਹਾਰ ਹੈ ।
੧੨ ਗਿਆਨ ਨਾ ਹੋਣ ਕਰਕੇ ਲੋਕ ਧੋਖਾ ਖਾ ਜਾਂਦੇ ਹਨ । ੧੩ ਵਜਾਉਂਦੇ ਹਨ (ਵਾਜੇ) ।
੧੪ ਘੱਟਾ, ਧੂੜ । ੧੫ ਸਿਰ ਦੇ ਵਾਲਾਂ ਵਿਚ ।
੧੬ ਦੇਖੋ ਪਿਛਲੇ ਸਫ਼ੇ ਦਾ ਨੋਟ ੩੫ ।
੧੭ ਆਪਣੇ ਆਪ ਨੂੰ ਪਟਾਕ ਕੇ ਸੁਟਦੇ ਹਨ ।
੧੮ ਸੇਵਕ (ਐਸੇ ਰੱਬ ਦੀ ਪੂਜਾ) ਕਰਦੇ ਹਨ ਅਤੇ ਸ਼ੁਭ ਕਰਣੀ ਦੁਆਰਾ ਚੜ੍ਹਾਵਾ ਚੜ੍ਹਾਉਂਦੇ ਹਨ ।
੧੯ ਉਨ੍ਹਾਂ ਦੀ ਰਾਤ ਤ੍ਰੇਲ ਨਾਲ ਭਿਜੀ ਹੋਈ (ਉਮਰ ਸੁਹਾਵਣੀ ਰਸ ਵਾਲੀ) ਹੈ ।
੨੦ ਸਿੱਖਾਂ ਨੇ ਗੁਰੂ ਦੀ ਵਿਚਾਰ ਦੁਆਰਾ ਇਹ ਸਿਖਿਆ ਹੈ ਕਿ ਮਿਹਰਬਾਨ ਵਾਹਿਗੁਰੂ ਆਪਣੀ ਬਖਸ਼ਿਸ਼ ਦੁਆਰਾ ਤਾਰਦਾ ਹੈ ।
੨੧ ਰੇਤਲੇ ਮੈਦਾਨਾਂ ਦੇ ਵਾ-ਵਰੋਲੇ ।
੨੨ ਅਨ ਗਾਹੁਣ ਵਾਲੇ ਫਲ੍ਹੇ ।
੨੩ ਤਿਤਲੀਆਂ । ੨੪ ਸੂਏ (ਸੂਲ) ਉਤੇ ।
੨੫ ਪਈ ਹੋਈ ਕਿਰਤ ਅਨੁਸਾਰ ਸਭ ਕੋਈ (ਆਵਾਗੌਣ ਵਿਚ) ਨਚਦਾ ਹੈ । 'ਕਿਰਤ' ਲਈ ਦੇਖੋ ਪੰਨਾ ੪੬੦, ਫੁਟ ਨੋਟ * ।
੨੬ ਜਾਂਦੀ ਵੇਰ ਓਹ ਰੋਂਦੇ ਹਨ।
੨੭ ਨਾ ਓਹ ਉਡ ਕੇ (ਇਸ ਜ਼ਿੰਦਗੀ ਤੋਂ) ਭਜ ਸਕਦੇ ਹਨ, ਨਾ ਕਰਾਮਾਤੀ ਬਣ ਸਕਦੇ ਹਨ । ਅਸੀ ਧਰਮ ਦੀਆਂ ਜ਼ਿਮੇਵਾਰੀਆਂ ਤੋਂ ਬਚਣ ਲਈ ਨਚਣ ਟਪਣ ਵਾਲੇ ਸੌਖੇ ਸਾਧਨ ਹਜ਼ਾਰ ਪਏ ਕਰੀਏ, ਅਸੀ ਨਾ ਭਜ ਕੇ ਕਿਧਰੇ ਜਾ ਸਕਦੇ ਹਾਂ, ਨਾ ਕਿਸੇ ਕਰਾਮਾਤ ਨਾਲ ਇਨ੍ਹਾਂ ਤੋਂ ਛੁਟਕਾਰਾ ਪਾ ਸਕਦੇ ਹਾਂ ।
੨੮ ਪ੍ਰੇਮ । ੨੯ ਮਨ ਤੇ ਸਰੀਰ ।
੩੦ ਦੇ ਕੇ ਖਾਈਏ ; ਆਖ ਕੇ ਗਵਾ ਲਈਦਾ ਹੈ । (ਭਾਵ ਵੰਡ ਛਕੀਏ, ਪਰ ਕਹੀਏ ਨਾ ਕਿ ਅਸਾਂ ਕਿਸੇ ਨੂੰ ਕੁਝ ਦਿੱਤਾ ਹੈ, ਕਿਉਂਕਿ ਕਹਿਣ ਨਾਲ ਕੀਤੇ ਦਾ ਪੁੰਨ ਗਵਾ ਲਈਦਾ ਹੈ ।
੩੧ [ਜਰਾਵਰਣ] ਬੁਢੇਪੇ ਦਾ ਰੰਗ, ਚਿਟੇ ਵਾਲ । ਜੇ ਬੁਢੇਪੇ ਦੀ ਨਿਸ਼ਾਨੀ (ਚਿਟੇ ਵਾਲ ਆਦਿ) ਹਟਾ ਦਿਓ ਤਾਂ ਬੁਢੇਪਾ (ਕੋਈ ਹੋਰ) ਵੇਸ ਕਰ ਕੇ ਆ ਜਾਵੇਗਾ ।
੩੨ ਪਾਈ ਦੇ ਭਰ ਜਾਣ ਉਤੇ (ਉਮਰ ਪੂਰੀ ਹੋ ਜਾਣ ਤੇ) । ਪਾਈ=ਪਨਘੜੀ ਦੀ ਪਿਆਲੀ ।
੩੩ ਮੁਸਲਮਾਨੀ ਸ਼ਰਹ (ਕਾਨੂੰਨ) ।
੩੪ ਸਲਾਹੁਣ ਵਾਲੇ ਹਿੰਦੂ ਰੱਬ ਨੂੰ ਦਰਸ਼ਨ ਤੇ ਰੂਪ ਵਿਚ ਅਪਾਰ ਕਰਕੇ ਸਲਾਹੁੰਦੇ ਹਨ, (ਫਿਰ ਭੀ ਉਸ ਦੇ ਅਦਿੱਖ ਰੂਪ ਨੂੰ ਭੁਲ ਕੇ) ਤੀਰਥਾਂ ਉਤੇ ਨ੍ਹਾਉਂਦੇ ਅਤੇ ਸਾਕਾਰ ਮੂਰਤੀਆਂ ਅਗੇ ਧੂਪ ਦੀਪ ਕਰਦੇ ਫਿਰਦੇ ਹਨ । ਅਰਚਾ= ਚੰਦਨ ਆਦਿ ਛਿਟਕ ਕੇ ਪੂਜਾ ਕਰਨਾ । ਅਗਰ ਵਾਸੁ=ਊਦ ਦੀ ਵਾਸ਼ਨਾ । ਬਹਕਾਰੁ= ਮਹਕਾਰ (ਖਿਲਾਰਨਾ) ।
੩੫ ਦੇਖੋ ਪੰਨਾ ੪੪੨, ਫੁਟ ਨੋਟ † ।

* ਜਦ ਮਨੁਖ ਆਪਣੇ ਆਪ ਨੂੰ ਨਿਰੰਕਾਰ ਦੇ ਹਵਾਲੇ ਕਰ ਦੇਵੇਗਾ, ਤਾਂ ਨਿਰੰਕਾਰ ਇਸ ਉਤੇ ਖੁਸ਼ ਹੋ ਕੇ ਇਸ ਨੂੰ ਆਪਣੇ ਪਠਾਏ ਸਤਿਗੁਰੂ ਦੇ ਸਪੁਰਦ ਕਰ ਦੇਵੇਗਾ । ਸਤਿਗੁਰੂ ਇਸ ਦੀ ਜ਼ਿੰਦਗੀ ਨੂੰ ਸੰਵਾਰਨਾ ਸ਼ੁਰੂ ਕਰਨਗੇ । ਇਹ ਸੁਧਾਰ ਦੋ ਤਰ੍ਹਾਂ ਨਾਲ ਹੁੰਦਾ ਹੈ : ਇਕ ਤਾਂ ਮਨੁੱਖ ਦੇ ਅੰਦਰੋਂ ਹਉਮੈ ਨਿਕਲਦੀ ਹੈ, ਤੇ ਦੂਜਾ ਇਸ ਨੂੰ ਸੱਚ ਦੀ ਰਹਿਣੀ ਸਮਝਾਈ ਜਾਂਦੀ ਹੈ ।

† ਇਥੇ ਗੁਰੂ ਜੀ ਰੱਬ ਦੀ ਪਾਈ ਹੋਈ ਰਾਸ ਦਾ ਨਕਸ਼ਾ ਖਿਚਦੇ ਹਨ ।

‡ ਉਤੇ ਦਸੀ ਅਦੁੱਤੀ ਨਾਟ-ਰਚਨਾ ਦੇ ਟਾਕਰੇ ਉਤੇ ਰਾਮ ਕ੍ਰਿਸ਼ਨ ਦੀਆਂ ਰਾਸਾਂ ਤੁੱਛ ਹਨ ।

§ ਇਸ ਤਰ੍ਹਾਂ ਦਾ ਭਗਤ ਅਵਤਾਰਾਂ ਜਹੀਆਂ ਸਾਕਾਰ ਹਸਤੀਆਂ ਨੂੰ ਛੱਡ ਕੇ ਇੱਕ ਨਿਰੰਕਾਰ ਦੀ ਚਰਨੀਂ ਲਗਦਾ ਹੈ ਤੇ ਨੇਕੀ ਕਰਦਿਆਂ ਹਉਮੈ ਵਿਚ ਨਹੀਂ ਪੈਂਦਾ ।

¶ ਹਉਮੈ ਦੇ ਕਈ ਰੂਪ ਹਨ ; ਜਿਨ੍ਹਾਂ ਵਿਚੋਂ ਸਭ ਤੋਂ ਵਧੀਕ ਖਤਰਨਾਕ ਫਿਰਕੇਬੰਦੀ ਦੀ ਤੇ ਧਾਰਮਕ ਹਉਮੈ ਹੈ, ਜਿਸ ਦੇ ਨਮੂਨੇ ਇਨ੍ਹਾਂ ਦੋਹਾਂ ਸ਼ਲੋਕਾਂ ਵਿਚ ਦਿੰਦੇ ਹਨ ।

ਅਲਖੁ[੧] ਨਾਮੁ ਕਰਤਾਰੁ ॥ ਸੂਖਮ ਮੂਰਤਿ ਨਾਮੁ ਨਿਰੰਜਨ ਕਾਇਆ ਕਾ ਆਕਾਰੁ ॥ [੨]ਸਤੀਆ ਮਨਿ ਸੰਤੋਖੁ ਉਪਜੈ ਦੇਣੈ ਕੈ ਵੀਚਾਰਿ ॥ ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ ॥ ਚੋਰਾ ਜਾਰਾ[੩] ਤੈ ਕੂੜਿਆਰਾ ਖਾਰਾਬਾ ਵੇਕਾਰ[੪] ॥ [੫]ਇਕਿ ਹੋਦਾ ਖਾਇ ਚਲਹਿ ਐਥਾਊ ਤਿਨਾ ਭਿ ਕਾਈ ਕਾਰ ॥ [੬]ਜਲਿ ਥਲਿ ਜੀਆ ਪੁਰੀਆ ਲੋਆ ਆਕਾਰਾ ਆਕਾਰ ॥ ਓਇ ਜਿ ਆਖਹਿ ਸੁ ਤੂੰ ਹੈ ਜਾਣਹਿ ਤਿਨਾ ਭਿ ਤੇਰੀ ਸਾਰ ॥ ਨਾਨਕ ਭਗਤਾ ਭੁਖ ਸਾਲਾਹਣੁ ਸਚੁ ਨਾਮੁ ਆਧਾਰੁ[੭] ॥ ਸਦਾ ਅਨੰਦਿ ਰਹਹਿ ਦਿਨੁ ਰਾਤੀ [੮]ਗੁਣਵੰਤਿਆ ਪਾਛਾਰੁ ॥ ੧ ॥ ਮਃ ੧[੯] ॥ ਮਿਟੀ ਮੁਸਲਮਾਨ ਕੀ ਪੇੜੈ[੧੦] ਪਈ ਕੁਮ੍ਹਿਆਰ ॥ ਘੜਿ ਭਾਂਡੇ ਇਟਾ ਕੀਆ[੧੧] ਜਲਦੀ ਕਰੇ ਪੁਕਾਰ ॥ ਜਲਿ ਜਲਿ ਰੋਵੈ ਬਪੁੜੀ[੧੨] ਝੜਿ ਝੜਿ ਪਵਹਿ ਅੰਗਿਆਰ ॥ ਨਾਨਕ [੧੩]ਜਿਨਿ ਕਰਤੈ ਕਾਰਣੁ ਕੀਆ ਸੋ ਜਾਣੈ ਕਰਤਾਰੁ ॥ ੨ ॥ ਪਉੜੀ ॥ *ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ ॥ ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ ॥ ਸਤਿਗੁਰ ਮਿਲਿਐ ਸਦਾ ਮੁਕਤੁ ਹੈ ਜਿਨਿ ਵਿਚਹੁ ਮੋਹੁ ਚੁਕਾਇਆ ॥ ਉਤਮੁ ਏਹੁ ਬੀਚਾਰੁ ਹੈ ਜਿਨਿ ਸਚੇ ਸਿਉ ਚਿਤੁ ਲਾਇਆ ॥ ਜਗਜੀਵਨੁ ਦਾਤਾ ਪਾਇਆ ॥ ੬ ॥ ਸਲੋਕ ਮਃ ੧ ॥ †ਹਉ ਵਿਚਿ ਆਇਆ ਹਉ ਵਿਚਿ ਗਇਆ ॥ ਹਉ ਵਿਚਿ ਜੰਮਿਆ ਹਉ ਵਿਚਿ ਮੁਆ ॥ ਹਉ ਵਿਚਿ ਦਿਤਾ ਹਉ ਵਿਚਿ ਲਇਆ ॥ ਹਉ ਵਿਚਿ ਖਟਿਆ ਹਉ ਵਿਚਿ ਗਇਆ ॥ ਹਉ ਵਿਚਿ ਸਚਿਆਰੁ ਕੂੜਿਆਰੁ ॥ ਹਉ ਵਿਚਿ ਪਾਪ ਪੁੰਨ ਵੀਚਾਰੁ ॥ ਹਉ ਵਿਚਿ ਨਰਕਿ ਸੁਰਗਿ ਅਵਤਾਰੁ[੧੪] ॥ ਹਉ ਵਿਚਿ ਹਸੈ ਹਉ ਵਿਚਿ ਰੋਵੈ ॥ ਹਉ ਵਿਚਿ ਭਰੀਐ ਹਉ ਵਿਚਿ ਧੋਵੈ ॥ ਹਉ ਵਿਚਿ [੧੫]ਜਾਤੀ ਜਿਨਸੀ ਖੋਵੈ ॥ ਹਉ ਵਿਚਿ ਮੂਰਖੁ ਹਉ ਵਿਚਿ ਸਿਆਣਾ ॥ ਮੋਖ ਮੁਕਤਿ ਕੀ [੧੬]ਸਾਰ ਨ ਜਾਣਾ ॥ ਹਉ ਵਿਚਿ ਮਾਇਆ ਹਉ ਵਿਚਿ ਛਾਇਆ[੧੭] ॥ ਹਉਮੈ ਕਰਿ ਕਰਿ ਜੰਤ ਉਪਾਇਆ ॥ [੧੮]ਹਉਮੈ ਬੂਝੈ ਤਾ ਦਰੁ ਸੂਝੈ ॥ ਗਿਆਨ ਵਿਹੂਣਾ ਕਥਿ ਕਥਿ ਲੂਝੈ ॥ ਨਾਨਕ [੧੯]ਹੁਕਮੀ ਲਿਖੀਐ ਲੇਖੁ ॥ ਜੇਹਾ ਵੇਖਹਿ ਤੇਹਾ ਵੇਖੁ ॥ ੧ ॥ ਮਹਲਾ ੨ ॥ ‡[੨੦]ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ ॥ ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥ ਹਉਮੈ ਕਿਥਹੁ ਊਪਜੈ[੨੧] ਕਿਤੁ ਸੰਜਮਿ ਇਹ ਜਾਇ ॥ ਹਉਮੈ ਏਹੋ ਹੁਕਮੁ ਹੈ [੨੨]ਪਇਐ ਕਿਰਤਿ ਫਿਰਾਹਿ ॥ ਹਉਮੈ ਦੀਰਘ[੨੩] ਰੋਗੁ ਹੈ [੨੪]ਦਾਰੂ ਭੀ ਇਸੁ ਮਾਹਿ ॥ ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥ ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ ॥ ੨ ॥ ਪਉੜੀ ॥ §ਸੇਵ ਕੀਤੀ ਸੰਤੋਖੀਈਂ

੧ ਜੋ ਸਮਝ ਵਿਚ ਨਾ ਆ ਸਕੇ। ਜਿਤਨੇ ਜੋਗੀ ਹਨ, ਉਹ ਵਾਹਿਗੁਰੂ ਨੂੰ ਸੁੰਨ (ਨਿਰਵਾਨ) ਰੂਪ ਦੁਆਰਾ ਧਿਆਉਂਦੇ ਹਨ ਅਤੇ ਕਹਿੰਦੇ ਹਨ ਕਿ ਕਰਤਾਰ 'ਅਲਖ' ਨਾਮੁ ਵਾਲਾ ਹੈ। ਫਿਰ ਭੀ ਜਿਸ ਦਾ ਰੂਪ ਅਦਿੱਖ ਤੇ ਨਾਮ (ਗੁਣ) ਨਿਰਲੇਪ ਹੈ, ਉਸ ਨੂੰ ਸਰੀਰ ਦੇ ਅਕਾਰ ਵਾਲਾ ਕਰਕੇ ਵੇਖਣ ਦਾ ਜਤਨ ਕਰਦੇ ਹਨ। (ਜੋਗੀ ਲੋਕ ਅੱਖਾਂ ਬੰਦ ਕਰ ਕੇ ਰੱਬ ਦਾ ਰੂਪ ਮਨੁਖੀ ਸਰੀਰ ਦੀ ਸ਼ਕਲ ਵਿਚ ਵੇਖਣ ਦਾ ਜਤਨ ਕਰਦੇ ਸਨ।)

੨ ਦਾਨੀਆਂ ਦੇ ਮਨ ਵਿਚ ਦੇਣ ਦੇ ਖਿਆਲ ਨਾਲ ਸੰਤੋਖ ਆਉਂਦਾ ਹੈ। (ਭਾਵ ਥੋੜਾ ਖਾਂਦੇ ਲਾਂਦੇ ਹਨ, ਤਾਕਿ ਕੁਝ ਬਚਾ ਕੇ ਦਾਨ ਕਰ ਸਕੀਏ) ਪਰ ਦਾਨ ਦੇ ਕੇ ਚਾਹੁੰਦੇ ਹਨ ਕਿ ਅੱਗੇ ਜਾ ਕੇ ਸੌ ਗੁਣਾਂ ਮਿਲੇ ਅਤੇ ਇਥੇ ਜਗਤ ਸੋਭਾ ਕਰੇ।

੩ ਵਿਭਚਾਰੀ ਲੋਕ। ੪ ਵਿਕਾਰੀ ਲੋਕ।

੫ ਇਕ ਐਸੇ ਭੀ ਹਨ ਜੋ ਪਿਛੇ ਖਟੀ ਹੋਈ ਕਮਾਈ ਨੂੰ ਮੁਕਾ ਕੇ ਏਥੋਂ ਖਾਲੀ ਹਥ ਚਲੇ ਜਾਂਦੇ ਹਨ; ਕੀ ਉਨ੍ਹਾਂ ਭੀ ਕੁਝ ਕੰਮ ਕੀਤਾ?

੬ ਸਮੁੰਦਰ ਵਿਚ ਤੇ ਸੁਕੀ ਧਰਤੀ ਵਿਚ ਜੀਵ ਹਨ; ਪੁਰੀਆਂ ਅਤੇ ਲੋਆਂ ਵਿਚ ਭੀ ਆਕਾਰ ਹੀ ਆਕਾਰ (ਸਰੀਰਕ ਹਸਤੀਆਂ) ਹਨ। ਓਹ ਜੋ ਕੁਝ ਆਖਦੇ ਹਨ ਓਹ ਤੂੰਹੀ ਜਾਣਦਾ ਹੈਂ; ਉਨ੍ਹਾਂ ਨੂੰ ਭੀ ਤੇਰੀ ਸੂਝ ਹੈ। ੭ ਆਸਰਾ।

੮ ਗੁਣਵਾਨ ਲੋਕਾਂ ਦੇ ਪੈਰਾਂ ਦੀ ਧੂੜ ਹੋ ਕੇ।

੯ ਇਸ ਸ਼ਲੋਕ ਵਿਚ ਮੁਸਲਮਾਨਾਂ ਦੀ ਇਕ ਧਾਰਮਕ ਹਉਮੈਂ ਵਲ ਇਸ਼ਾਰਾ ਹੈ। ਓਹ ਸਮਝਦੇ ਹਨ ਕਿ ਜਿਹੜੇ ਲੋਕ ਮਰਨ ਪਿਛੋਂ ਸਾੜੇ ਜਾਂਦੇ ਹਨ, ਓਹ ਦੋਜ਼ਖ ਵਿਚ ਪੈਣਗੇ! ਗੁਰੂ ਜੀ ਦਸਦੇ ਹਨ ਕਿ ਮੁਸਲਮਾਨ ਭਾਵੇਂ ਦੱਬੇ ਜਾਂਦੇ ਹਨ, ਪਰ ਉਨ੍ਹਾਂ ਦੀ ਮਿਟੀ ਭੀ ਘੁਮਿਆਰ ਦੇ ਹਥੋਂ ਅੱਗ ਵਿਚ ਜਾ ਕੇ ਪੈ ਸਕਦੀ ਹੈ। ੧੦ ਪੇਟੇ ਵਿਚ, ਵਸ।

੧੧ ਕੀਤੀਆਂ, ਬਣਾਈਆਂ। ੧੨ ਵਿਚਾਰੀ।

੧੩ ਜਿਸ ਕਰਤੇ ਨੇ 'ਕਾਰਨ' ਬਣਾਇਆ ਹੈ, ਓਹੀ 'ਕਾਰਜ' ਜਾਣਦਾ ਹੈ (ਭਾਵ ਉਸੇ ਨੂੰ ਪਤਾ ਹੈ ਕਿ ਮਨੁਖ ਦੀ ਜ਼ਿੰਦਗੀ ਦਾ ਕੀ ਸਿਟਾ ਨਿਕਲਣਾ ਹੈ; ਦਬੀਣ ਵਾਲੇ ਨੇ ਦੋਜ਼ਕ ਜਾਣਾ ਹੈ ਜਾਂ ਸੜਨ ਵਾਲੇ ਨੇ।)

੧੪ ਉਤਾਰਾ (ਹੁੰਦਾ ਹੈ), ਪੈਂਦਾ ਹੈ।

੧੫ ਜਾਤੀ ਤੇ ਸ਼ੇਣੀ। ਮਨੁਖਤਾ ਦੀ ਉਤਮ ਪਦਵੀ ਤੋਂ ਡਿਗ ਪੈਂਦਾ ਹੈ।

੧੬ ਖ਼ਬਰ (ਸੂਝ) ਨਹੀਂ ਰਖਦਾ।

੧੭ ਮਾਇਆ ਦਾ ਸਾਇਆ, ਭਰਮ।

੧੮ ਆਪਣੀ ਅਪਣਤ ਨੂੰ ਸਮਝੇ ਤਾਂ ਮਨੁਖ ਹਰੀ-ਦਰ ਨੂੰ ਸਮਝ ਸਕਦਾ ਹੈ। ਨਹੀਂ ਤਾਂ ਇਸ ਸਮਝ ਤੋਂ ਬਿਨਾਂ ਲਗਜ਼ੀ ਬਾਹਸਾਂ ਵਿਚ ਹੀ ਪਿਆ ਰਹਿੰਦਾ ਹੈ।

੧੯ ਵਾਹਿਗੁਰੂ ਦੇ ਹੁਕਮ ਹੇਠਾਂ ਅਸੀ ਆਪਣੇ ਕਰਮਾਂ ਦਾ ਲੇਖ ਲਿਖਦੇ ਹਾਂ, ਅਤੇ ਜੇਹਾ ਆਪਣੇ ਆਪ ਨੂੰ ਵੇਖਦੇ ਹਾਂ ਤੇਹੋ ਜਿਹਾ ਹਰੀ ਦੇ ਹੁਕਮ ਨੂੰ ਵੇਖਦੇ ਹਾਂ (ਭਾਵ ਹਰੀ ਦੀ ਰਜ਼ਾ ਨੂੰ ਵੇਖਣ ਲਈ ਸਾਡੇ ਪਾਸ ਆਪਣੀ 'ਹਉ' ਹੀ ਇਕ ਸ਼ੀਸ਼ਾ ਹੈ। ਜਿਤਨਾ ਕੁ ਇਹ ਸਾਫ਼ ਹੋਵੇਗਾ, ਉਤਨਾ ਹੀ ਸਾਫ਼ ਅਸੀ ਹਰੀ ਦੀ ਰਜ਼ਾ ਨੂੰ ਦੇਖ ਸਕਾਂਗੇ। "ਜਾ ਕੈ ਜੀਅ ਜੈਸੀ ਬੁਧਿ ਹੋਈ। ਕਹਿ ਕਬੀਰ ਜਾਨੈਗਾ ਸੋਈ" (ਗੌ: ਕਬੀਰ)।

੨੦ ਇਹੋ ਹਉਮੈਂ ਸਾਡੀ ਸ਼ਖ਼ਸੀਅਤ ਹੈ, ਇਸੇ ਕਰਕੇ ਅਸੀ ਕੰਮ ਕਰਦੇ ਹਾਂ। (ਜੇ 'ਹਉ' ਦਾ ਭਾਵ ਮਿਟਾ ਦਈਏ ਤਾਂ ਅਸੀ ਹਥ ਤੇ ਹਥ ਧਰ ਕੇ ਬਹਿ ਰਹੀਏ; ਕਿਸੇ ਕੰਮ ਲਈ ਰੁਚੀ ਹੀ ਨਾ ਹੋਵੇ। ੨੧ ਕਿਸ ਤਰੀਕੇ ਨਾਲ?

੨੨ ਵੇਖੋ ਪੰਨਾ ੪੬੦, ਫੁਟ ਨੋਟ *।

੨੩ ਲੰਮਾ, ਡਾਢਾ ਚੰਦਰਾ।

੨੪ ਹਉਮੈਂ ਦਾ ਇਲਾਜ ਭੀ ਹਉਮੈਂ ਵਿਚ ਹੀ ਹੈ।

---

* ਇਸ ਵਿਰਕੇਬੰਦੀ ਤੇ ਧਾਰਮਕ ਹਉਮੈਂ ਦੀ ਤਹਿ ਵਿਚ ਇਕ ਤਰ੍ਹਾਂ ਦਾ 'ਮੋਹ' (ਆਪਣੇ ਫਿਰਕੇ ਜਾਂ ਮਜ਼੍ਹਬ ਨਾਲ ਭਰਮ ਵਾਲਾ ਪਿਆਰ) ਹੈ, ਜਿਸ ਦਾ ਜ਼ਿਕਰ ਆਸਾ ਮ: ੧ ਵਿਚ "ਮੋਹੁ ਕੁਟੰਬੁ ਮੋਹੁ ਸਭ ਕਾਰ" ਵਾਲੇ ਸ਼ਬਦ ਵਿਚ ਦਿਤਾ ਹੈ (ਪੰ: ੩੫੬)। ਇਸ ਮੋਹ ਤੋਂ ਗੁਰੂ ਹੀ ਛੁਟਕਾਰਾ ਦਿੰਦਾ ਹੈ, ਜੋ ਸਾਰੇ ਮਨੁੱਖਾਂ ਵਿਚ ਇਕੋ ਜਗਤ-ਜੀਵਨ ਪਸਰਿਆ ਹੋਇਆ ਦਸ ਸਕਦਾ ਹੈ।

† ਕਈ ਮਨੁਖ ਹਉਮੈਂ ਦੇ ਬੁਰੇ ਅਸਰ ਤੋਂ ਬਚਣ ਲਈ ਹਉਮੈ ਦਾ ਅਭਾਵ ਹੀ ਕਰਨ ਲਗ ਪੈਂਦੇ ਹਨ। ਇਹ ਭੀ ਠੀਕ ਨਹੀਂ; ਕਿਉਂਕਿ ਇਸ ਤਰ੍ਹਾਂ ਨਾਲ ਮੰਦੇ ਕੰਮ ਤਾਂ ਅਸੰਭਵ ਹੋ ਜਾਂਦੇ ਹਨ, ਪਰ ਨਾਲ ਹੀ ਚੰਗੇ ਕੰਮ ਭੀ ਅਸੰਭਵ ਹੋ ਜਾਂਦੇ ਹਨ।

‡ ਇਹ ਹਉਮੈ ਚੰਦਰਾ ਰੋਗ ਤਾਂ ਜ਼ਰੂਰ ਹੈ, ਪਰ ਕੀ ਕਰੀਏ, ਇਸ ਦਾ ਇਲਾਜ ਭੀ ਇਸੇ ਵਿਚ ਹੈ। ਸਾਡੀ ਹਉ ਦੀ ਚੇਤਨਤਾ ਹੀ ਸਾਡੀ ਸ਼ਖ਼ਸੀਅਤ ਤੇ ਆਚਰਣ ਦੀ ਨੀਂਹ ਹੈ।

§ ਧਾਰਮਕ ਹਉਮੈ ਤੋਂ ਰਹਿਤ ਸੇਵਕ ਦਾ ਨਮੂਨਾ ਇਹ ਹੈ। ਜਿਥੇ ੨ ਗੁਰੂ ਜੀ 'ਹਉਮੈ' ਦੀ ਨਿਵਿਰਤੀ ਕਰਦੇ ਹਨ, ਉਥੇ ਨਾਲ ਹੀ 'ਸਚ' ਦੀ ਪਰਵਿਰਤੀ ਭੀ ਕਰਦੇ ਹਨ। ਧਾਰਮਕ ਹਉਮੈ ਤੋਂ ਉਪਰੰਤ ਇਹ ਧਾਰਮਕ ਸਚਾਈ ਦਸਦੇ ਹਨ।

ਜਿਨ੍ੀ ਸਚੋ ਸਚੁ ਧਿਆਇਆ ॥ ਓਨ੍ੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ[੧] ਧਰਮੁ ਕਮਾਇਆ ॥ ਓਨ੍ੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ॥ ਤੂੰ ਬਖਸੀਸੀ ਅਗਲਾ[੨] ਨਿਤ ਦੇਵਹਿ ਚੜਹਿ ਸਵਾਇਆ[੩] ॥ [੪]ਵਡਿਆਈ ਵਡਾ ਪਾਇਆ ॥ ੭ ॥ ਸਲੋਕ ਮਃ ੧ ॥ *[੫]ਪੁਰਖਾਂ ਬਿਰਖਾਂ ਤੀਰਥਾਂ ਤਟਾਂ[੬] ਮੇਘਾਂ[੭] ਖੇਤਾਂਹ ॥ ਦੀਪਾਂ[੮] ਲੋਆਂ ਮੰਡਲਾਂ ਖੰਡਾਂ ਵਰਭੰਡਾਂਹ[੯] ॥ [੧੦]ਅੰਡਜ ਜੇਰਜ ਉਤਭੁਜਾਂ ਖਾਣੀ ਸੇਤਜਾਂਹ ॥ ਸੋ ਮਿਤਿ[੧੧] ਜਾਣੈ ਨਾਨਕਾ [੧੨]ਸਰਾਂ ਮੇਰਾਂ ਜੰਤਾਹ ॥ ਨਾਨਕ ਜੰਤ ਉਪਾਇ ਕੈ ਸੰਮਾਲੇ ਸਭਨਾਹ ॥ ਜਿਨਿ ਕਰਤੈ ਕਰਣਾ ਕੀਆ ਚਿੰਤਾ ਭਿ ਕਰਣੀ ਤਾਹ[੧੩] ॥ ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ ॥ ਤਿਸੁ ਜੋਹਾਰੀ[੧੪] ਸੁਅਸਤਿ[੧੫] ਤਿਸੁ ਤਿਸੁ ਦੀਬਾਣੁ ਅਭਗੁ[੧੬] ॥ ਨਾਨਕ ਸਚੇ ਨਾਮ ਬਿਨੁ ਕਿਆ ਟਿਕਾ ਕਿਆ ਤਗੁ[੧੭] ॥ ੧ ॥ ਮਃ ੧ ॥ †ਲਖ ਨੇਕੀਆ ਚੰਗਿਆਈਆ ਲਖ [੧੮]ਪੁੰਨਾ ਪਰਵਾਣੁ ॥ ਲਖ ਤਪ ਉਪਰਿ ਤੀਰਥਾਂ [੧੯]ਸਹਜ ਜੋਗ ਬੇਬਾਣ ॥ ਲਖ [੨੦]ਸੂਰਤਣ ਸੰਗਰਾਮ ਰਣ ਮਹਿ ਛੁਟਹਿ ਪਰਾਣ ॥ [੨੧]ਲਖ ਸੁਰਤੀ ਲਖ ਗਿਆਨ ਧਿਆਨ ਪੜੀਅਹਿ ਪਾਠ ਪੁਰਾਣ ॥ ਜਿਨਿ ਕਰਤੈ ਕਰਣਾ ਕੀਆ ਲਿਖਿਆ ਆਵਣ ਜਾਣੁ ॥ ਨਾਨਕ [੨੨]ਮਤੀ ਮਿਥਿਆ [੨੩]ਕਰਮੁ ਸਚਾ ਨੀਸਾਣੁ ॥ ੨ ॥ ਪਉੜੀ ॥ ‡ਸਚਾ ਸਾਹਿਬੁ ਏਕੁ ਤੂੰ ਜਿਨਿ ਸਚੋ ਸਚੁ ਵਰਤਾਇਆ ॥ ਜਿਸੁ ਤੂੰ ਦੇਹਿ ਤਿਸੁ ਮਿਲੈ ਸਚੁ ਤਾ ਤਿਨੀ ਸਚੁ ਕਮਾਇਆ ॥ ਸਤਿਗੁਰਿ ਮਿਲਿਐ ਸਚੁ ਪਾਇਆ ॥ ਜਿਨ੍ ਕੈ ਹਿਰਦੈ ਸਚੁ ਵਸਾਇਆ ॥ ਮੂਰਖ ਸਚੁ ਨ ਜਾਣਨ੍ੀ ਮਨਮੁਖੀ[੨੪] ਜਨਮੁ ਗਵਾਇਆ ॥ ਵਿਚਿ ਦੁਨੀਆ ਕਾਹੇ[੨੫] ਆਇਆ ॥ ੮ ॥ ਸਲੋਕੁ ਮਃ ੧ ॥ §ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ[੨੬] ॥ ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ[੨੭] ॥ ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ[੨੮] ॥ ਪੜੀਐ ਜੇਤੀ ਆਰਜਾ[੨੯] ਪੜੀਅਹਿ ਜੇਤੇ ਸਾਸ[੩੦] ॥ ਨਾਨਕ ਲੇਖੈ ਇਕ ਗਲ ਹੋਰੁ ਹਉਮੈ [੩੧]ਝਖਣਾ ਝਾਖ ॥ ੧ ॥ ਮਃ ੧ ॥ ¶ਲਿਖਿ ਲਿਖਿ ਪੜਿਆ ਤੇਤਾ ਕੜਿਆ[੩੨] ॥ ਬਹੁ ਤੀਰਥ ਭਵਿਆ [੩੩]ਤੇਤੋ ਲਵਿਆ ॥ ਬਹੁ ਭੇਖ ਕੀਆ ਦੇਹੀ ਦੁਖੁ ਦੀਆ ॥ ਸਹੁ ਵੇ ਜੀਆ ਅਪਣਾ ਕੀਆ ॥ ਅੰਨੁ ਨ ਖਾਇਆ ਸਾਦੁ ਗਵਾਇਆ ॥ ਬਹੁ ਦੁਖੁ ਪਾਇਆ [੩੪]ਦੂਜਾ ਭਾਇਆ ॥ ਬਸਤ੍ਰ ਨ ਪਹਿਰੈ [੩੫]ਅਹਿਨਿਸਿ ਕਹਰੈ ॥ [੩੬]ਮੋਨਿ ਵਿਗੂਤਾ ਕਿਉ ਜਾਗੈ ਗੁਰ ਬਿਨੁ ਸੂਤਾ ॥ [੩੭]ਪਗ ਉਪੇਤਾਨਾ ਅਪਣਾ ਕੀਆ ਕਮਾਣਾ ॥ [੩੮]ਅਲੁ ਮਲੁ ਖਾਈ ਸਿਰਿ ਛਾਈ ਪਾਈ ॥ ਮੂਰਖਿ ਅੰਧੈ ਪਤਿ ਗਵਾਈ ॥ ਵਿਣੁ ਨਾਵੈ ਕਿਛੁ ਥਾਇ ਨ ਪਾਈ ॥ ਰਹੈ ਬੇਬਾਣੀ[੩੯] ਮੜੀ ਮਸਾਣੀ ॥ ਅੰਧੁ ਨ ਜਾਣੈ ਫਿਰਿ ਪਛੁਤਾਣੀ ॥ ਸਤਿਗੁਰੁ ਭੇਟੇ[੪੦]

੧ ਚੰਗੀ ਕਰਨੀ ।

੨ ਬਹੁਤ ।

੩ ਵਧੀਕ, ਜ਼ਿਆਦਾ । ਵਧੇਰੇ ਚੜ੍ਹਦਾ ਹੈਂ, ਜ਼ਿਆਦਾ ਵਧਦਾ ਹੈਂ, ਭਾਵ ਹੋਰ ਵਧੇਰੇ ਦਿੰਦਾ ਹੈਂ ।

੪ ਇਸ ਤਰ੍ਹਾਂ ਵੱਡੇ (ਹਰੀ) ਦੀ ਸਿਫ਼ਤ ਕਰਦਿਆਂ ਵਡੇ ਨੂੰ ਪ੍ਰਾਪਤ ਕਰਦਾ ਹੈ ।

੫ (ਚੌਥੀ ਤੁਕ ਨੂੰ ਪਹਿਲਾਂ ਲੈ ਕੇ ਅਰਥ ਕਰਨੇ ਹਨ ।) ਹੇ ਨਾਨਕ ! ਉਹ ਹਰੀ ਹੀ ਜਾਣਦਾ ਹੈ ਹੇਠ ਲਿਖਿਆਂ ਦੀ ਗਿਣਤੀ ਦਾ ਅੰਦਾਜ਼ਾ:– ਮਨੁਖ, ਬ੍ਰਿਛ, ਤੀਰਥ,.........ਸਮੁੰਦਰ ਪਹਾੜ ਤੇ ਜੀਅ ਜੰਤ ।

੬ ਦਰਿਆਵਾਂ ਦੇ ਕੰਢਿਆਂ ਦਾ (ਜਿਥੇ ਆਮ ਕਰਕੇ ਧਾਰਮਕ ਅਸਥਾਨ ਹੁੰਦੇ ਹਨ) ।

੭ ਬੱਦਲਾਂ ਦਾ ।

੮ ਦ੍ਵੀਪਾਂ (ਦੇਸਾਂ) ਦਾ ।

੯ ਬ੍ਰਹਮੰਡਾਂ ਦਾ ।

੧੦ ਇਹ ਖਾਣੀਆਂ ਦੇ ਨਾਮ ਹਨ । ਵੇਖੋ ਪੰ: ੪੨੩, ਫੁਟ ਨੋਟ † ।

੧੧ ਮਿਣਤੀ, ਅੰਦਾਜ਼ਾ ।

੧੨ ਸਮੁੰਦਰਾਂ, ਪਹਾੜਾਂ ਤੇ ਜੀਵਾਂ ਦਾ ।

੧੩ ਉਸੇ ਨੇ ।

੧੪ ਪ੍ਰਨਾਮ ਹੋਵੇ !

੧੫ [ਸੰ: ਸ੍ਵਸ੍ਤਿ] ਕਲਿਆਣ ਹੋਵੇ ! ਭਲਾ ਹੋਵੇ !

੧੬ ਨਾ ਟੁਟਣ ਵਾਲਾ, ਲਗਾਤਾਰ ਜਾਰੀ ਰਹਿਣ ਵਾਲਾ ।

੧੭ [ਧਾਗਾ] ਜੰਞੂ ।

੧੮ ਜੋ ਪ੍ਰੰਨ ਕਰਕੇ ਮੰਨੇ ਹੋਏ (ਫ਼ਰਜ਼ ਕੀਤੇ ਹੋਏ) ਹਨ ।

੧੯ ਜੰਗਲਾਂ ਵਿਚ ਜੋਗੀਆਂ ਵਾਲਾ ਸਹਜ ਯੋਗ ਕਮਾਇਆ ਜਾਵੇ । ਵੇਖੋ ਪੰਨਾ ੩੫੯ ਫੁਟ ਨੋਟ ¶ ।

੨੦ ਜੰਗਾਂ ਦੀਆਂ ਬਹਾਦਰੀਆਂ ।

੨੧ ਸੁਰਤੀਆਂ ਦੇ ਲਖਾਂ ਪਾਠ ।

੨੨ (ਇਹ ਸਭ) ਝੂਠੀਆਂ ਮੱਤਾਂ ਹਨ ।

੨੩ ਬਖਸ਼ਿਸ਼ (ਢੂੰਢਣਾ) ਹੀ ਸਚਾ ਪਰਵਾਨਾ ਹੈ (ਹਰੀ ਦੇ ਦਰ ਤਕ ਪਹੁੰਚਣ ਦਾ) ।

੨੪ [ਮਨਮੁਖੀਂ] ਆਪ-ਹੁਦਰਿਆਂ ਨੇ ।

੨੫ ਕਾਹਨੂੰ ?

੨੬ ਕਾਫ਼ਲੇ ।

੨੭ ਖਾਤੇ, ਟੋਏ ।

੨੮ ਮਹੀਨੇ ।

੨੯ ਉਮਰ ।

੩੦ ਸ੍ਵਾਸ, ਸਾਹ, ਦਮ ।

੩੧ ਸਿਰ-ਖਪਾਈ ।

੩੨ ਸੜਿਆ, ਝੁਰਿਆ ।

੩੩ ਉਤਨਾ ਹੀ ਬਹੁਤ ਬੋਲਿਆ ।

੩੪ ਦੂਜੇ ਭਾਵ ਕਰਕੇ ; ਇਕ ਰੱਬ ਨੂੰ ਛੱਡ ਕੇ ਹੋਰਨਾਂ ਨੂੰ ਪਿਆਰ ਕਰਨ ਕਰਕੇ ।

੩੫ ਦਿਨ ਰਾਤ ਕਹਿਰ (ਕਸ਼ਟ) ਵਿਚ ਰਹਿੰਦਾ ਹੈ ।

੩੬ ਸਮਾਧੀ ਲਾਣ ਵਿਚ ਖਵਾਰ ਹੋਇਆ ।

੩੭ ਪੈਰੋਂ ਵਾਹਣਾ, ਪੈਰੋਂ ਨੰਗਾ ।

੩੮ ਗੰਦਗੀ ।

੩੯ ਬੀਆਬਾਨਾਂ (ਜੰਗਲਾਂ) ਵਿਚ ।

੪੦ ਮਿਲੇ ।

---

* ਇਹ ਨਮੂਨਾ ਦਿੱਤਾ ਹੈ ਰੱਬ ਦੀ ਵਡਿਆਈ ਜਾਂ ਸਿਫ਼ਤ ਕਰਨ ਦਾ, ਜੋ ਅਸਲ ਰੂਪ ਹੈ ਪੂਜਾ ਦਾ । ਇਸ ਦੇ ਮੁਕਾਬਲੇ ਤੇ ਤਿਲਕਾਂ ਤੇ ਧਾਗਿਆਂ ਵਾਲੀ ਪੂਜਾ ਤੁੱਛ ਹੈ ।

† ਇਸ ਵਿਚ ਦਿਖਲਾਵੀ ਹਉਮੈ ਨੂੰ ਰੱਦਿਆ ਹੈ, ਤੇ ਉਸ ਦੀ ਥਾਂ ਬਖਸ਼ਿਸ਼ ਨੂੰ ਢੂੰਢਣਾ ਇਕ ਅਟੱਲ ਸਚਾਈ ਦਸੀ ਹੈ ।

‡ ਇਹ ਸਚਾਈ ਗੁਰੂ ਤੋਂ ਮਿਲਦੀ ਹੈ ।

§ ਇਸ ਵਿਚ ਵਿਦਿਆ ਦੀ ਹਉਮੈ ਨੂੰ ਰੱਦਿਆ ਹੈ ।

¶ ਕਰਮ ਕਾਂਡ ਤੇ ਭੇਖ ਵਾਲੀ ਹਉਮੈ ਨੂੰ ਭੰਡਿਆ ਹੈ ।

ਸੋ ਸੁਖੁ ਪਾਏ ॥ ਹਰਿ ਕਾ ਨਾਮੁ ਮੰਨਿ ਵਸਾਏ ॥ ਨਾਨਕ [1]ਨਦਰਿ ਕਰੇ ਸੋ ਪਾਏ ॥ [2]ਆਸ ਅੰਦੇਸੇ ਤੇ ਨਿਹਕੇਵਲੁ ਹਉਮੈ ਸਬਦਿ ਜਲਾਏ ॥ ੨ ॥ ਪਉੜੀ ॥ *ਭਗਤ ਤੇਰੈ ਮਨਿ ਭਾਵਦੇ ਦਰਿ ਸੋਹਨਿ ਕੀਰਤਿ[3] ਗਾਵਦੇ ॥ ਨਾਨਕ [4]ਕਰਮਾ ਬਾਹਰੇ ਦਰਿ ਢੋਅ ਨ ਲਹਨ੍ਹੀ ਧਾਵਦੇ ॥ ਇਕਿ ਮੂਲੁ ਨ ਬੁਝਨ੍ਹਿ ਆਪਣਾ ਅਣਹੋਦਾ ਆਪੁ ਗਣਾਇਦੇ ॥ ਹਉ ਢਾਢੀ ਕਾ [5]ਨੀਚ ਜਾਤਿ ਹੋਰਿ ਉਤਮ ਜਾਤਿ ਸਦਾਇਦੇ ॥ [6]ਤਿਨ੍ਹ ਮੰਗਾ ਜਿ ਤੁਝੈ ਧਿਆਇਦੇ ॥ ੯ ॥ ਸਲੋਕੁ ਮਃ ੧ ॥ †[7]ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ ॥ ਕੂੜੁ ਮੰਡਪ[8] ਕੂੜੁ ਮਾੜੀ[9] ਕੂੜੁ ਬੈਸਣਹਾਰੁ[10] ॥ ਕੂੜੁ ਸੁਇਨਾ ਕੂੜੁ ਰੁਪਾ ਕੂੜੁ ਪੈਨ੍ਹਣਹਾਰੁ ॥ ਕੂੜੁ ਕਾਇਆ[11] ਕੂੜੁ ਕਪੜੁ ਕੂੜੁ ਰੂਪੁ ਅਪਾਰੁ ॥ [12]ਕੂੜੁ ਮੀਆ ਕੂੜੁ ਬੀਬੀ ਖਪਿ ਹੋਏ ਖਾਰੁ ॥ ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ ॥ ਕਿਸੁ ਨਾਲਿ ਕੀਚੈ[13] ਦੋਸਤੀ ਸਭੁ ਜਗੁ ਚਲਣਹਾਰੁ ॥ ਕੂੜੁ ਮਿਠਾ ਕੂੜੁ ਮਾਖਿਉ ਕੂੜੁ ਡੋਬੇ ਪੂਰੁ[14] ॥ ਨਾਨਕੁ ਵਖਾਣੈ[15] ਬੇਨਤੀ ਤੁਧੁ ਬਾਝੁ ਕੂੜੋ ਕੂੜੁ ॥ ੧ ॥ ਮਃ ੧ ॥ ‡ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ ॥ ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ ॥ ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ ॥ ਨਾਉ ਸੁਣਿ ਮਨੁ ਰਹਸੀਐ[16] ਤਾ ਪਾਏ [17]ਮੋਖ ਦੁਆਰੁ ॥ ਸਚੁ ਤਾ ਪਰੁ ਜਾਣੀਐ [18]ਜਾ ਜੁਗਤਿ ਜਾਣੈ ਜੀਉ ॥ [19]ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ ॥ ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ ॥ [20]ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ ॥ ਸਚੁ ਤਾਂ ਪਰੁ ਜਾਣੀਐ ਜਾ [21]ਆਤਮ ਤੀਰਥਿ ਕਰੇ ਨਿਵਾਸੁ ॥ ਸਤਿਗੁਰੂ ਨੋ ਪੁਛਿ ਕੈ [22]ਬਹਿ ਰਹੈ ਕਰੇ ਨਿਵਾਸੁ ॥ ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥ ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥ ੨ ॥ ਪਉੜੀ ॥ §[23]ਦਾਨੁ ਮਹਿੰਡਾ ਤਲੀ ਖਾਕੁ ਜੇ ਮਿਲੈ ਤ ਮਸਤਕਿ[24] ਲਾਈਐ ॥ ਕੂੜਾ ਲਾਲਚੁ ਛਡੀਐ ਹੋਇ ਇਕਮਨਿ ਅਲਖੁ[25] ਧਿਆਈਐ ॥ ਫਲੁ ਤੇਵੇਹੋ[26] ਪਾਈਐ ਜੇਵੇਹੀ ਕਾਰ ਕਮਾਈਐ ॥ ਜੇ ਹੋਵੈ ਪੂਰਬਿ[27] ਲਿਖਿਆ ਤਾ ਧੂੜਿ ਤਿਨਾ ਦੀ ਪਾਈਐ ॥ [28]ਮਤਿ ਥੋੜੀ ਸੇਵ ਗਵਾਈਐ ॥ ੧੦ ॥ ਸਲੋਕੁ ਮਃ ੧ ॥ ¶ਸਚਿ ਕਾਲੁ ਕੂੜੁ ਵਰਤਿਆ [29]ਕਲਿ ਕਾਲਖ ਬੇਤਾਲ ॥ [30]ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ ॥ ਜੇ ਇਕੁ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ ॥ ਨਾਨਕ [31]ਪਾਹੈ ਬਾਹਰਾ ਕੋਰੈ ਰੰਗੁ ਨ ਸੋਇ ॥ ਭੈ ਵਿਚਿ ਖੁੰਬਿ ਚੜਾਈਐ ਸਰਮੁ ਪਾਹੁ ਤਨਿ ਹੋਇ ॥ ਨਾਨਕ [32]ਭਗਤੀ ਜੇ ਰਪੈ ਕੂੜੈ ਸੋਇ ਨ ਕੋਇ ॥ ੧ ॥ ਮਃ ੧ ॥ [33]ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ ॥ [34]ਕਾਮੁ ਨੇਬੁ ਸਦਿ ਪੁਛੀਐ ਬਹਿ

੧ ਜਿਸਨੂੰ ਮਿਹਰਬਾਨੀ ਕਰੇ ।
੨ ਉਮੰਦ ਤੇ ਚਿੰਤਾ ਤੋਂ ਰਹਿਤ ਹੋ ਕੇ ਹਉਮੈ ਨੂੰ ਸ਼ਬਦ ਦੁਆਰਾ ਸਾੜ ਦੇਵੇ । ੩ ਜੱਸ, ਸਿਫ਼ਤ ।
੪ ਜੋ ਚੰਗੇ ਅਮਲਾਂ ਤੋਂ ਬਿਨਾਂ ਹਨ, ਉਨ੍ਹਾਂ ਨੂੰ ਹਰੀ-ਦਰ ਤੇ ਢੋਈ (ਪਨਾਹ) ਨਹੀਂ ਮਿਲਦੀ; ਓਹ ਭਟਕਦੇ ਹੀ ਰਹਿੰਦੇ ਹਨ ।
੫ 'ਨੀਚ-ਜਾਤਿ' ਤੇ 'ਉਤਮ-ਜਾਤਿ' ਜੋੜਵੇਂ ਪਦ ਹਨ ਤੇ ਅਰਥ ਹਨ: ਨੀਚ ਜਾਤ ਵਾਲਾ ਤੇ ਉਤਮ ਜਾਤ ਵਾਲੇ । ਮੈਂ ਢਾਢੀ ਦਾ ਨੀਚ-ਜਾਤੀਆ ਹਾਂ, ਤੇ ਹੋਰ ਉਚ-ਜਾਤੀਏ ਅਖਵਾਂਦੇ ਹਨ ।
੬ ਉਨ੍ਹਾਂ ਨੂੰ ਮੰਗਦਾ ਹਾਂ, ਚਾਹੁੰਦਾ ਹਾਂ ।
੭ ਸਾਰਿਆਂ ਵਾਕਾਂ ਦੇ ਨਾਲ "ਤੁਧੁ ਬਾਝੁ ਕੂੜੋ ਕੂੜੁ" ਲਾ ਕੇ ਅਰਥ ਕਰਨੇ ਹਨ । ਜਿਵੇਂ— (ਹੇ ਹਰੀ !) ਤੈਥੋਂ ਬਿਨਾਂ ਰਾਜਾ ਹੋਣਾ ਇਕ ਕਿਸਮ ਦਾ ਝੂਠ ਹੈ ।
੮ ਵੱਡੇ ਸ਼ਾਨਦਾਰ ਮਕਾਨ । ੯ ਉੱਚੇ ਮਕਾਨ ।
੧੦ (ਉਨ੍ਹਾਂ ਵਿਚ) ਬਹਿਣ ਵਾਲਾ, ਰਹਿਣ ਵਾਲਾ ।
੧੧ ਸਰੀਰ ।
੧੨ ਖਾਉਂਦ ਤੇ ਵਹੁਟੀ ਹੋਣਾ, ਜੋ (ਵਿਸ਼ੇ ਵਿਚ) ਖਚਿਤ ਹੋ ਹੋ ਕੇ ਤਬਾਹ ਹੁੰਦੇ ਹਨ, ਝੂਠ ਹੈ ।
੧੩ ਕਰੀਏ ।
੧੪ [ਬੇੜੀ ਵਿਚ ਇਕੋ ਵੇਰ ਚੜ੍ਹ ਕੇ ਪਾਰ ਹੋਣ ਵਾਲੇ ਆਦਮੀਆਂ ਦਾ ਸਮੂਹ] ਜੀਵਾਂ ਦਾ ਸਮੂਹ ।
੧੫ ਆਖਦਾ ਹੈ । ੧੬ ਹਰਸ਼ ਕਰੇ ; ਖੁਸ਼ ਹੋਵੇ ।
੧੭ ਮੁਕਤੀ ਦਾ ਦਰਵਾਜ਼ਾ, ਮੁਕਤੀ ।
੧੮ ਜੇ ਜੀਉਣੇ ਦੀ ਜੁਗਤੀ (ਜਾਚ) ਆਉਂਦੀ ਹੋਵੇ ।
੧੯ ਸਰੀਰ ਰੂਪ ਧਰਤੀ ਨੂੰ ਵਾਹ ਸਵਾਰ ਕੇ ਉਸ ਦੇ ਵਿਚ ਕਰਤੇ ਦਾ ਨਾਮ ਰੂਪ ਬੀ ਬੀਜੇ ।
੨੦ ਜੀਆਂ ਉਤੇ ਤਰਸ ਕਰਨਾ ਜਾਣਦਾ ਹੋਵੇ ।
੨੧ ਆਪਣੇ ਆਤਮਾ ਰੂਪ ਤੀਰਥ ਉਤੇ ਰਿਹਾਇਸ਼ ਕਰੇ ; ਭਾਵ ਸ਼ੁਧ ਹਿਰਦੇ ਦੁਆਰਾ ਵਿਚਾਰ ਕਰਨ ਦੀ ਮਸ਼ਕ ਕਰੇ ।
੨੨ ਸੰਤੋਖ ਕਰ ਕੇ ਟਿਕ ਰਹੇ (ਕਿ ਜੋ ਗੁਰੂ ਨੇ ਕਿਹਾ ਹੈ ਮੇਰੇ ਲਈ ਕਾਫ਼ੀ ਹੈ) ।
੨੩ ਮੈਂ ਕੇਵਲ ਤਲੀ ਭਰ ਚਰਨ-ਧੂੜ ਮੰਗਦਾ ਹਾਂ (ਉਤੇ ਦਸੇ ਸਚ ਦੀ ਕਮਾਈ ਕਰਨ ਵਾਲਿਆਂ ਦੀ) ।
੨੪ ਮਥੇ ਤੇ । ੨੫ ਜੋ ਸਮਝ ਵਿਚ ਨਾ ਆਵੇ ।
੨੬ ਉਹੋ ਜਿਹਾ । ੨੭ ਪਹਿਲਾਂ ਤੋਂ (ਭਾਗਾਂ ਵਿਚ) ।
੨੮ ਮਤਿ ਥੋੜੀ ਹੋਣ ਕਰਕੇ (ਤੰਗ-ਦਿਲੀ ਕਰਕੇ) ਕੀਤੀ ਕਰਤੀ ਸੇਵਾ ਗੁਆ ਲਈਦੀ ਹੈ ।
੨੯ ਕਲਜੁਗ ਦੀ (ਪਾਪਾਂ ਰੂਪੀ) ਕਲੱਤਣ ਦੇ ਕਾਰਣ ਲੋਕੀਂ ਭੂਤਨੇ ਬਣੇ ਹੋਏ ਹਨ ।
੩੦ ਜਿਨ੍ਹਾਂ ਨੇ ਧਰਮ ਦਾ ਬੀਜ ਬੀਜਿਆ ਸੀ ਓਹ ਬੀਜ ਕੇ ਉਸ ਦੀ ਸੋਭਾ ਆਪਣੇ ਨਾਲ ਹੀ ਲੈ ਗਏ, ਹੁਣ ਤਾਂ ਧਰਮ ਦਾ ਬੀਜ ਦੁਫਾੜ ਹੋ ਕੇ ਦਾਲ ਬਣ ਗਿਆ ਹੈ, (ਅਸੂਲ ਦੀ ਏਕਤਾ ਨਹੀਂ ਰਹੀ), ਇਹ ਕਿਵੇਂ ਉਗੇ ? ਜੇ ਬੀਜ ਸਾਬਤ ਹੋਵੇ ਤਾਂ ਉਗ ਸਕਦਾ ਹੈ, ਨਾਲੇ ਰੁਤਾਂ ਵਿਚੋਂ ਰੁਤ ਭੀ ਅਨਕੂਲ ਹੋਵੇ ਤਾਂ ।
੩੧ (ਜਿਵੇਂ ਕਪੜੇ ਨੂੰ ਲਾਗ ਲਾਉਂਦੇ ਹਨ, ਕਿਉਂਕਿ) ਲਾਗ ਤੋਂ ਬਿਨਾਂ ਕੋਰੇ ਕਪੜੇ ਉਤੇ ਸੋਹਣਾ ਰੰਗ ਨਹੀਂ ਚੜ੍ਹਦਾ, ਤਿਵੇਂ ਸਾਨੂੰ ਹਰੀ ਦੇ ਡਰ ਵਿਚ ਕੋਰੇ ਮਨ ਨੂੰ ਖੂਬ ਚਾੜ੍ਹਨਾ ਚਾਹੀਦਾ ਹੈ, ਤਨ ਵਿਚ ਉਦਮ ਨੂੰ ਲਾਗ ਬਣਾਕੇ ।
੩੨ ਜੇ ਪ੍ਰੇਮ ਦੇ ਰੰਗ ਵਿਚ ਰੰਗਿਆ ਜਾਏ, ਤਾਂ ਇਸ ਨੂੰ ਕੂੜ ਦੀ ਸ਼ੋਭਾ ਨਹੀਂ ਹੋਣੀ ।
੩੩ ਪਾਪ ਰਾਜਾ ਤੇ ਲਾਲਚ ਉਸਦਾ ਵਜ਼ੀਰ (ਮਹਿਤਾ) ਹੈ, ਕੂੜ ਉਸ ਦਾ ਸਿਕੇ ਬਨਾਣ ਵਾਲਾ ਸਰਦਾਰ ਹੈ (ਕੂੜ ਘੜ ਘੜ ਕੇ ਪ੍ਰਚਲਤ ਕਰਦਾ ਹੈ) ।
੩੪ ਕਾਮ ਨਾਇਬ ਹੈ ਜਿਸ ਨਾਲ ਸਲਾਹ ਮਸ਼ਵਰਾ ਕੀਤਾ ਜਾਂਦਾ ਹੈ ।

---

* ਉੱਤੇ ਦਸੀ ਹਉਮੈ ਦੇ ਮੁਕਾਬਲੇ ਵਿਚ ਸਚਾਈ ਦਸਦੇ ਹਨ ਕਿ ਆਪਣੇ ਆਪ ਨੂੰ ਨੀਚ ਸਮਝ ਕੇ ਹਰੀ ਦੀ ਸਿਫਤ ਸਲਾਹ ਕਰਨ ਨਾਲ ਰੱਬ ਦੀ ਪ੍ਰਸੰਨਤਾ ਪ੍ਰਾਪਤ ਹੁੰਦੀ ਹੈ ।

† ਵਧੇਰੇ ਬਰੀਕ ਕਿਸਮਾਂ ਦੀ ਹਉਮੈ ਨੂੰ ਲੈ ਕੇ ਹੁਣ ਸਧਾਰਣ ਹਉਮੈ ਨੂੰ ਲੈਂਦੇ ਹਨ ਜੋ ਅਸਵਰਜ, ਪਦਵੀ, ਮਾਲ ਧਨ, ਰੂਪ ਰੰਗ ਤੋਂ ਪੈਦਾ ਹੁੰਦੀ ਹੈ ।

‡ ਇਸ ਵਿਚ ਉਪਰ ਦਸੀ ਹਉਮੈ ਦੇ ਮੁਕਾਬਲੇ ਤੇ ਜ਼ਰੂਰੀ ਸਚਾਈਆਂ ਦਸਦੇ ਹਨ, ਜਿਨ੍ਹਾਂ ਅਨੁਸਾਰ ਮਨੁਖ ਸਚ ਵਾਲਾ ਜੀਵਨ ਬਤੀਤ ਕਰ ਸਕਦਾ ਹੈ ।

§ ਇਹ ਸਚ ਗ੍ਰਹਿਣ ਕਰ ਕੇ ਮਨੁਖ ਸਚ ਦੀ ਕਮਾਈ ਵਾਲੇ ਮਹਾਂ ਪੁਰਖਾਂ ਦੇ ਜੀਵਣ ਤੋਂ ਲਾਭ ਉਠਾਣਾ ਸਿਖਦਾ ਹੈ ।

¶ ਇਸ ਸੱਚ ਦੇ ਕਾਲ ਪੈ ਜਾਣ ਨਾਲ ਜੋ ਲੋਕਾਂ ਦੀ ਧਾਰਮਕ ਅਤੇ ਪੁਲਿਟੀਕਲ ਹਾਲਤ ਹੋ ਜਾਂਦੀ ਹੈ, ਉਸ ਦਾ ਨਕਸ਼ਾ ਇਨ੍ਹਾਂ ਦੋਹਾਂ ਸਲੋਕਾਂ ਵਿਚ ਦਿਤਾ ਹੈ । ਸਭ ਤੋਂ ਖਤਰਨਾਕ ਹਾਲਤ ਇਹ ਹੈ ਕਿ ਲੋਕੀਂ ਗਿਰਾਵਟ ਦੇ ਬਾਵਜੂਦ ਆਪਣੇ ਆਪ ਨੂੰ ਪੂਰਾ ਗਿਣੀ ਜਾਂਦੇ ਹਨ ।

ਬਹਿ ਕਰੇ ਬੀਚਾਰੁ ॥ ਅੰਧੀ ਰਯਤਿ [੧]ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ ॥ [੨]ਗਿਆਨੀ ਨਚਹਿ ਵਾਜੇ ਵਾਵਹਿ ਰੂਪ ਕਰਹਿ ਸੀਗਾਰੁ ॥ ਊਚੇ ਕੂਕਹਿ [੩]ਵਾਦਾ ਗਾਵਹਿ ਜੋਧਾ ਕਾ ਵੀਚਾਰੁ ॥ [੪]ਮੂਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ ॥ [੫]ਧਰਮੀ ਧਰਮੁ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ ॥ [੬]ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ ॥ ਸਭੁ ਕੋ ਪੂਰਾ ਆਪੇ ਹੋਵੈ ਘਟਿ ਨ ਕੋਈ ਆਖੈ ॥ ਪਤਿ ਪਰਵਾਣਾ[੭] ਪਿਛੈ ਪਾਈਐ ਤਾ ਨਾਨਕ ਤੋਲਿਆ ਜਾਪੈ ॥ ੨ ॥ ਮਃ ੧ ॥ *ਵਦੀ[੮] ਸੁ ਵਜਗਿ ਨਾਨਕਾ ਸਚਾ ਵੇਖੈ ਸੋਇ ॥ [੯]ਸਭਨੀ ਛਾਲਾ ਮਾਰੀਆ ਕਰਤਾ ਕਰੇ ਸੁ ਹੋਇ ॥ [੧੦]ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ ॥ ਜਿਨ੍ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ ॥ ੩ ॥ ਪਉੜੀ ॥ †[੧੧]ਧੁਰਿ ਕਰਮੁ ਜਿਨ੍ਾ ਕਉ ਤੁਧੁ ਪਾਇਆ ਤਾ ਤਿਨੀ ਖਸਮੁ ਧਿਆਇਆ ॥ ਏਨ੍ਾ ਜੰਤਾ ਕੈ ਵਸਿ ਕਿਛੁ ਨਾਹੀ ਤੁਧੁ ਵੇਕੀ[੧੨] ਜਗਤੁ ਉਪਾਇਆ ॥ ਇਕਨਾ ਨੋ ਤੂੰ ਮੇਲਿ ਲੈਹਿ ਇਕਿ ਆਪਹੁ ਤੁਧੁ ਖੁਆਇਆ[੧੩] ॥ ਗੁਰ ਕਿਰਪਾ ਤੇ ਜਾਣਿਆ ਜਿਥੈ ਤੁਧੁ ਆਪੁ ਬੁਝਾਇਆ ॥ [੧੪]ਸਹਜੇ ਹੀ ਸਚਿ ਸਮਾਇਆ ॥ ੧੧ ॥ ‡ਸਲੋਕੁ ਮਃ ੧ ॥ ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ[੧੫] ਨ ਹੋਈ ॥ ਤੂੰ ਕਰਤਾ ਕਰਣਾ ਮੈ ਨਾਹੀ [੧੬]ਜਾ ਹਉ ਕਰੀ ਨ ਹੋਈ ॥ ੧ ॥ ਬਲਿਹਾਰੀ ਕੁਦਰਤਿ ਵਸਿਆ ॥ ਤੇਰਾ ਅੰਤੁ ਨ ਜਾਈ ਲਖਿਆ[੧੭] ॥ ੧ ॥ ਰਹਾਉ ॥ [੧੮]ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ ਅਕਲ ਕਲਾ ਭਰਪੂਰਿ ਰਹਿਆ ॥ ਤੂੰ ਸਚਾ ਸਾਹਿਬੁ ਸਿਫਤਿ ਸੁਆਲਿ੍ਉ[੧੯] ਜਿਨਿ ਕੀਤੀ ਸੋ ਪਾਰਿ ਪਇਆ ॥ ਕਹੁ ਨਾਨਕ ਕਰਤੇ ਕੀਆ ਬਾਤਾ ਜੋ ਕਿਛੁ ਕਰਣਾ ਸੁ ਕਰਿ ਰਹਿਆ ॥ ੨ ॥ ਮਃ ੨ ॥ §[੨੦]ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਹਮਣਹ ॥ ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾਕ੍ਰਿਤਹ ॥ ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ ॥ ਨਾਨਕੁ ਤਾ ਕਾ ਦਾਸੁ ਹੈ [੨੧]ਸੋਈ ਨਿਰੰਜਨ ਦੇਉ ॥ ੩ ॥ ਮਃ ੨ ॥ [੨੨]ਏਕ ਕ੍ਰਿਸਨੰ ਸਰਬ ਦੇਵਾ ਦੇਵ ਦੇਵਾ ਤ ਆਤਮਾ ॥ ਆਤਮਾ ਬਾਸੁਦੇਵਸ੍ਿ ਜੇ ਕੋ ਜਾਣੈ ਭੇਉ ॥ ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ ॥ ੪ ॥ ਮਃ ੧ ॥ [੨੩]ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ ॥ ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ ॥ ੫ ॥ ਪਉੜੀ ॥ ¶ਪੜਿਆ ਹੋਵੈ ਗੁਨਹਗਾਰੁ ਤਾ ਓਮੀ[੨੪] ਸਾਧੁ ਨ ਮਾਰੀਐ ॥ ਜੇਹਾ ਘਾਲੇ ਘਾਲਣਾ [੨੫]ਤੇਵੇਹੋ ਨਾਉ ਪਚਾਰੀਐ ॥ ਐਸੀ ਕਲਾ[੨੬] ਨ ਖੇਡੀਐ ਜਿਤੁ ਦਰਗਹ ਗਇਆ ਹਾਰੀਐ ॥ [੨੭]ਪੜਿਆ ਅਤੈ ਓਮੀਆ ਵੀਚਾਰੁ ਅਗੈ ਵੀਚਾਰੀਐ ॥

੧ ਸਮਝ ਤੋਂ ਬਿਨਾਂ ਮੂਰਖ ਵਾਕਰ ਭਾਹ ਭਰਦੀ ਹੈ (ਵਡਾਦਾਰੀ ਕਰਦੀ ਹੈ)।

੨ ਗਿਆਨੀ ਲੋਕ (ਰਾਸਾਂ ਵਿਚ) ਨਚਦੇ ਹਨ, ਸਾਜ ਵਜਾਉਂਦੇ ਹਨ, ਅਤੇ ਸਰੂਪ ਬਣਾਉਂਦੇ ਤੇ ਸ਼ਿੰਗਾਰ ਕਰਦੇ ਹਨ।

੩ ਝਗੜਿਆਂ ਦੀਆਂ ਕਹਾਣੀਆਂ ਗਾ ਕੇ ਸੁਣਾਂਦੇ ਜਾਂ ਬਹਾਦਰਾਂ ਦੀਆਂ ਗਲਾਂ ਕਰਦੇ ਹਨ।

੪ ਪੜ੍ਹੇ ਹੋਏ ਮੂਰਖ ਚਲਾਕੀਆਂ ਤੇ ਦਲੀਲਾਂ ਕਰਦੇ ਰਹਿੰਦੇ ਹਨ, ਕਿਉਂਕਿ ਉਨ੍ਹਾਂ ਦੀ ਰੁਚੀ ਦੌਲਤ ਇਕੱਠੀ ਕਰਨ ਵਿਚ ਹੈ।

੫ ਜਿਨ੍ਹਾਂ ਨੂੰ ਧਰਮ ਦਾ ਖਿਆਲ ਹੈ, ਓਹ ਧਰਮ ਦਾ ਕੰਮ ਤਾਂ ਕਰਦੇ ਹਨ, ਪਰ ਕੀਤਾ ਕਰਤਿਆ ਗੁਆ ਬਹਿੰਦੇ ਹਨ, ਕਿਉਂਕਿ ਓਹ ਇਸ ਦੇ ਬਦਲੇ ਵਿਚ ਮੁਕਤੀ ਮੰਗ ਲੈਂਦੇ ਹਨ।

੬ ਕਈ ਜਤੀ ਅਖਵਾਂਦੇ ਹਨ, ਪਰ ਜਤੀ ਹੋਣ ਦਾ ਤਰੀਕਾ ਨਾ ਜਾਣਨ ਕਰਕੇ ਘਰ ਬਾਰ ਹੀ ਛਡ ਬਹਿੰਦੇ ਹਨ (ਭਾਵ ਉਨ੍ਹਾਂ ਨੂੰ ਪਤਾ ਨਹੀਂ ਕਿ ਜਤ ਸੰਸਾਰ ਵਿਚ ਰਹਿ ਕੇ ਹੀ ਕਮਾਇਆ ਜਾ ਸਕਦਾ ਹੈ)।

੭ [ਪਰਮਾਣ] ਤੋਲ, ਵਟਾ। ਮਨੁਖ ਦਾ ਜੀਵਨ ਤਦ ਹੀ ਤੋਲਿਆ ਹੋਇਆ ਮਲੂਮ ਹੁੰਦਾ ਹੈ (ਭਾਵ ਉਸ ਦੇ ਵਜ਼ਨ ਦਾ ਪਤਾ ਲਗਦਾ ਹੈ) ਜਦ ਉਸ ਨੂੰ ਵਾਹਿਗੁਰੂ ਵਲੋਂ ਪ੍ਰਵਾਨਗੀ ਦੀ ਇਜ਼ਤ ਦਾ ਵਟਾ ਤਕੜੀ ਦੇ ਪਿਛਲੇ ਛਾਬੇ ਵਿਚ ਪਾ ਕੇ ਤੋਲਿਆ ਜਾਵੇ (ਭਾਵ ਜਦ ਉਸ ਦੇ ਆਚਰਨ ਦੀ ਪਰਖ ਇਸ ਨੁਕਤੇ ਤੋਂ ਕੀਤੀ ਜਾਵੇ ਕਿ ਉਸ ਨੇ ਰੱਬ ਦੀ ਪ੍ਰਵਾਨਗੀ ਹਾਸਲ ਕਰਨ ਲਈ ਕੀ ਕੁਝ ਕੀਤਾ ਹੈ)।

੮ [ਸ਼ਾਹਪੁਰੀ ਬੋਲੀ] ਹੋਈ, ਜੋ ਵਾਕਿਆ ਹੋਈ ਹੈ। ਜੋ ਮਨੁਖ ਕੋਲੋਂ ਗਲ ਹੁੰਦੀ ਹੈ, ਉਹੋ ਵਜਦੀ ਹੈ।

੯ ਸਾਰੇ ਵੇਧ ਵੇਧ ਕੇ ਆਪਣਾ ਟਿਲ ਲਾਉਂਦੇ ਹਨ।

੧੦ ਅੱਗੇ (ਵਾਹਿਗੁਰੂ ਦੇ ਹਜ਼ੂਰ) ਜਾਤ ਦਾ ਜ਼ੋਰ ਨਹੀਂ ਚਲਦਾ; ਅੱਗੇ ਤਾਂ ਜੀਵ ਨਵੇਂ ਹੁੰਦੇ ਹਨ (ਭਾਵ ਜ਼ਾਤਾਂ ਤੇ ਹੋਰ ਕਈ ਤਰ੍ਹਾਂ ਦੇ ਵਿਤਕਰੇ ਇਥੇ ਹੀ ਰਹਿ ਜਾਂਦੇ ਹਨ)।

੧੧ ਮੁਢ ਤੋਂ ਜਿਨ੍ਹਾਂ ਉਤੇ ਤੂੰ ਬਖਸ਼ਿਸ਼ ਕੀਤੀ ਹੈ।

੧੨ ਤਰ੍ਹਾਂ ਤਰ੍ਹਾਂ ਦਾ। ੧੩ ਖੇਡਾਇਆ (ਆਪ ਹੀ)।

੧੪ ਸੁਤੇ ਹੀ, ਸੁਭਾਵਕ ਹੀ।

੧੫ ਤਾਂ ('ਜਾਂ' ਦੇ ਮੁਕਾਬਲੇ ਤੇ)। ਜੇ ਸੁਖ ਹੋਵੇ, ਤਾਂ (ਹਰੀ) ਨਹੀਂ ਹੁੰਦਾ (ਚੇਤੇ ਨਹੀਂ ਆਉਂਦਾ)।

੧੬ ਜਦ ਮੈਂ ਆਪੇ (ਆਪਣੇ ਅਧਾਰ ਤੇ) ਈ ਕੰਮ ਕਰਾਂ, ਤਾਂ ਉਹ ਨਹੀਂ ਹੁੰਦਾ। ੧੭ ਸਮਝਿਆ।

੧੮ ਹਰ ਇਕ ਜਾਤਿ (ਜੀਵ) ਵਿਚ ਤੇਰਾ ਨੂਰ ਹੈ, ਤੇ ਤੇਰੇ ਨੂਰ ਵਿਚ (ਸਾਰੇ) ਜੀਵ ਹਨ; ਤੂੰ ਉਨ੍ਹਾਂ ਵਿਚ ਇਕ ਹੁਨਰ-ਰਹਿਤ ਹੁਨਰ ਨਾਲ ਪ੍ਰਵੇਸ਼ ਕਰਦਾ ਹੈਂ। ਦੇਖੋ ਪੰ: ੪੧੪, ਫੁਟ ਨੋਟ†। ੧੯ ਸੋਹਣੀ।

੨੦ ਜੋਗ ਦਾ ਤ੍ਰੀਕਾ ਗਿਆਨ ਦਾ ਤ੍ਰੀਕਾ ਹੈ (ਭਾਵ ਜੋਗੀ ਲੋਕ ਫਿਲਸਫੇ ਨੂੰ ਹੀ ਧਰਮ ਸਮਝੀ ਬੈਠੇ ਹਨ); ਬ੍ਰਾਹਮਣਾਂ ਦਾ ਤ੍ਰੀਕਾ ਵੇਦਾਂ ਦਾ (ਪੜ੍ਹਨਾ ਪੜ੍ਹਾਣਾ); ਕਸ਼ੱਤ੍ਰੀਆਂ ਦਾ ਤ੍ਰੀਕਾ ਬਹਾਦਰਾਂ ਵਾਲਾ ਤ੍ਰੀਕਾ ਹੈ; ਤੇ ਸੂਦਰਾਂ ਦਾ ਤ੍ਰੀਕਾ ਹੋਰਨਾਂ ਦੀ ਸੇਵਾ ਕਰਨਾ ਹੈ; ਪਰ ਜੇ ਕੋਈ ਭੇਦ ਜਾਣਦਾ ਹੋਵੇ, ਤਾਂ ਉਸ ਲਈ ਸਭ ਤ੍ਰੀਕਿਆਂ ਦਾ ਇਕੋ ਤ੍ਰੀਕਾ ਹੈ; ਭਾਵ ਵਖਰੇ ੨ ਧਰਮ ਠੀਕ ਨਹੀਂ; ਹਰ ਇਕ ਮਨੁਖ ਨੂੰ ਕਿਸੇ ਵਕਤ ਗਿਆਨ, ਕਿਸੇ ਵਕਤ ਬਹਾਦਰੀ, ਕਿਸੇ ਵਕਤ ਸੇਵਾ ਆਦਿ ਕਰਮ ਕਰਨੇ ਚਾਹੀਏ। ਇਹ ਸਾਰੇ ਕਰਮ ਇਕੋ ਲਈ ਹਨ।

੨੧ ਉਹ ਮਨੁੱਖ ਨਿਰਲੇਪ ਹਰੀ ਦਾ ਰੂਪ ਹੈ।

੨੨ ਸਾਰਿਆਂ ਦੇਵਤਿਆਂ ਦਾ ਇਕੋ ਕ੍ਰਿਸ਼ਨ (ਸ਼੍ਰੋਮਣੀ ਦੇਵ) ਹੈ; ਓਹੀ ਦੇਵਤਿਆਂ ਦੇ ਦੇਵਤਾਪਨ ਦੀ ਰੂਹ ਹੈ; ਜੇ ਕੋਈ ਭੇਦ ਜਾਣਦਾ ਹੋਵੇ ਤਾਂ ਉਸ ਲਈ ਏਹੋ ਰੂਹ ਵਾਹਿਗੁਰੂ ਦੀ ਹੈ।

੨੩ ਜਿਵੇਂ ਘੜੇ ਦਾ ਬੱਧਾ ਹੋਇਆ ਪਾਣੀ ਟਿਕਿਆ ਰਹਿੰਦਾ ਹੈ, ਪਰ ਪਾਣੀ ਤੋਂ ਬਿਨਾਂ ਘੜਾ ਬਣ ਨਹੀਂ ਸਕਦਾ, ਤਿਵੇਂ ਗਿਆਨ ਦਾ ਬੱਧਾ ਹੋਇਆ ਮਨ ਟਿਕਿਆ ਰਹਿੰਦਾ ਹੈ, ਪਰ ਗਿਆਨ ਖੁਦ ਮਨ ਤੋਂ ਬਿਨਾਂ ਨਹੀਂ ਹੋ ਸਕਦਾ। ਗੁਰ=ਮਨ। ੨੪ [ਅ. ਉੱਮੀ] ਅਨਪੜ੍ਹ।

੨੫ ਉਹੋ ਜਿਹਾ ਉਸ ਦਾ ਨਾਂ ਵਜਦਾ ਹੈ।

੨੬ ਖੇਡ।

੨੭ ਪੜ੍ਹੇ ਅਨਪੜ੍ਹ ਦੀ ਵਿਚਾਰ (ਨਿਰਣਾ) ਅਗੇ ਜਾ ਕੇ ਵਿਚਾਰੀ ਜਾਵੇਗੀ।

---

* ਪਰ ਓਹ ਰੱਬ ਨੂੰ ਧੋਖਾ ਨਹੀਂ ਦੇ ਸਕਦੇ। ਉਹ ਸਭ ਕੁਝ ਜਾਣਦਾ ਹੈ। ਉਹਦੇ ਹਜ਼ੂਰ ਜ਼ਾਤ ਜਾਂ ਪਦਵੀ ਦਾ ਜ਼ੋਰ ਨਹੀਂ ਚਲ ਸਕਦਾ।

† ਕੇਵਲ ਓਹੀ ਪੂਰਣਤਾ ਨੂੰ ਪੁਜਦੇ ਹਨ, ਜਿਨ੍ਹਾਂ ਉਤੇ ਉਹ ਆਪਣੀ ਖਾਸ ਕਿਰਪਾ ਕਰਦਾ ਹੈ।

‡ ਇਨ੍ਹਾਂ ਪੰਜਾਂ ਸ਼ਲੋਕਾਂ ਵਿਚ ਜ਼ਾਤ ਪਾਤ ਦੀ ਹਉਮੈ ਲੈਂਦੇ ਹਨ, ਤੇ ਦਸਦੇ ਹਨ ਕਿ ਸਭਨਾਂ ਵਿਚ ਇਕੋ ਪ੍ਰਮਾਤਮ ਜੋਤਿ ਦਾ ਪ੍ਰਵੇਸ਼ ਹੋਣ ਕਰ ਕੇ ਕੋਈ ਨੀਵਾਂ ਨਹੀਂ ਹੋ ਸਕਦਾ।

§ ਇਹ ਦੋ ਸ਼ਲੋਕ 'ਗਾਥਾ' ਬੋਲੀ ਵਿਚ ਲਿਖੇ ਹਨ। ਪੰ: ੧੩੫੩ ਉਤੇ ਮ: ੧ ਦਿੱਤਾ ਹੈ।

¶ ਅੰਤ ਜ਼ਾਤ ਦੀ ਹਉਮੈ ਦੇ ਮੁਕਾਬਲੇ ਉਤੇ ਸਚਾਈ ਦਸਦੇ ਹਨ ਕਿ ਉਚੀ ਜ਼ਾਤ ਵਾਲੇ ਨੂੰ ਕੋਈ ਛੋਟ ਨਹੀਂ ਹੋਵੇਗੀ ਤੇ ਨੀਵੀਂ ਜ਼ਾਤ ਵਾਲੇ ਨਾਲ ਕੋਈ ਧੱਕਾ ਨਹੀਂ ਹੋਵੇਗਾ।

[੧]ਮੁਹਿ ਚਲੈ ਸੁ ਅਗੈ ਮਾਰੀਐ ॥ ੧੨ ॥ ਸਲੋਕੁ ਮਃ ੧ ॥ *ਨਾਨਕ ਮੇਰੁ[੨] ਸਰੀਰ ਕਾ ਇਕੁ ਰਥੁ ਇਕੁ ਰਥਵਾਹੁ ॥ ਜੁਗੁ ਜੁਗੁ ਫੇਰਿ ਵਟਾਈਅਹਿ ਗਿਆਨੀ ਬੁਝਹਿ ਤਾਹਿ ॥ ਸਤਜੁਗਿ ਰਥੁ ਸੰਤੋਖ ਕਾ ਧਰਮੁ ਅਗੈ ਰਥਵਾਹੁ ॥ [੩]ਤ੍ਰੇਤੈ ਰਥੁ ਜਤੈ ਕਾ ਜੋਰੁ ਅਗੈ ਰਥਵਾਹੁ ॥ ਦੁਆਪੁਰਿ ਰਥੁ ਤਪੈ ਕਾ ਸਤੁ[੪] ਅਗੈ ਰਥਵਾਹੁ ॥ ਕਲਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ ॥ ੧ ॥ ਮਃ ੧ ॥ †[੫]ਸਾਮ ਕਹੈ ਸੇਤੰਬਰੁ ਸੁਆਮੀ [੬]ਸਚ ਮਹਿ ਆਛੈ ਸਾਚਿ ਰਹੇ ॥ ਸਭੁ ਕੋ ਸਚਿ ਸਮਾਵੈ ॥ ਰਿਗੁ ਕਹੈ ਰਹਿਆ ਭਰਪੂਰਿ ॥ [੭]ਰਾਮ ਨਾਮੁ ਦੇਵਾ ਮਹਿ ਸੂਰੁ ॥ ਨਾਇ ਲਇਐ ਪਰਾਛਤ ਜਾਹਿ ॥ ਨਾਨਕ ਤਉ ਮੋਖੰਤਰੁ ਪਾਹਿ ॥ [੮]ਜੁਜ ਮਹਿ ਜੋਰਿ ਛਲੀ ਚੰਦ੍ਰਾਵਲਿ ਕਾਨ੍ ਕ੍ਰਿਸਨੁ ਜਾਦਮੁ ਭਇਆ ॥ ਪਾਰਜਾਤੁ ਗੋਪੀ ਲੈ ਆਇਆ ਬਿੰਦ੍ਰਾਬਨ ਮਹਿ ਰੰਗੁ ਕੀਆ ॥ ਕਲਿ ਮਹਿ ਬੇਦੁ ਅਥਰਬਣੁ ਹੂਆ [੯]ਨਾਉ ਖੁਦਾਈ ਅਲਹੁ ਭਇਆ ॥ ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ[੧੦] ਕੀਆ ॥ [੧੧]ਚਾਰੇ ਵੇਦ ਹੋਏ ਸਚਿਆਰ ॥ ਪੜਹਿ ਗੁਣਹਿ ਤਿਨ੍ ਚਾਰ ਵੀਚਾਰ ॥ ਭਾਉ ਭਗਤਿ ਕਰਿ ਨੀਚੁ ਸਦਾਏ ॥ ਤਉ ਨਾਨਕ ਮੋਖੰਤਰੁ ਪਾਏ ॥ ੨ ॥ ਪਉੜੀ ॥ ‡ਸਤਿਗੁਰ ਵਿਟਹੁ[੧੨] ਵਾਰਿਆ ਜਿਤੁ ਮਿਲਿਐ ਖਸਮੁ ਸਮਾਲਿਆ[੧੩] ॥ ਜਿਨਿ ਕਰਿ ਉਪਦੇਸੁ ਗਿਆਨ ਅੰਜਨੁ[੧੪] ਦੀਆ ਇਨ੍ਹੀ ਨੇਤ੍ਰੀ ਜਗਤੁ ਨਿਹਾਲਿਆ[੧੫] ॥ ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ ॥ ਸਤਿਗੁਰੂ ਹੈ ਬੋਹਿਥਾ[੧੬] ਵਿਰਲੈ ਕਿਨੈ ਵੀਚਾਰਿਆ ॥ ਕਰਿ ਕਿਰਪਾ ਪਾਰਿ ਉਤਾਰਿਆ ॥ ੧੩ ॥ ਸਲੋਕੁ ਮਃ ੧ ॥ §ਸਿੰਮਲ ਰੁਖੁ ਸਰਾਇਰਾ[੧੭] ਅਤਿ [੧੮]ਦੀਰਘ ਅਤਿ ਮੁਚੁ ॥ ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ[੧੯] ॥ ਫਲ ਫਿਕੇ ਫੁਲ ਬਕਬਕੇ[੨੦] ਕੰਮਿ ਨ ਆਵਹਿ ਪਤ[੨੧] ॥ ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥ ਸਭੁ ਕੋ ਨਿਵੈ ਆਪ ਕਉ ਪਰ ਕਉ ਨਿਵੈ ਨ ਕੋਇ ॥ ਧਰਿ ਤਾਰਾਜੂ[੨੨] ਤੋਲੀਐ ਨਿਵੈ ਸੁ ਗਉਰਾ[੨੩] ਹੋਇ ॥ ਅਪਰਾਧੀ ਦੂਣਾ ਨਿਵੈ [੨੪]ਜੋ ਹੰਤਾ ਮਿਰਗਾਹਿ ॥ [੨੫]ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ ॥ ੧ ॥ ਮਃ ੧ ॥ ¶ਪੜਿ ਪੁਸਤਕ [੨੬]ਸੰਧਿਆ ਬਾਦੰ ॥ ਸਿਲ ਪੂਜਸਿ [੨੭]ਬਗੁਲ ਸਮਾਧੰ ॥ [੨੮]ਮੁਖਿ ਝੂਠ ਬਿਭੂਖਣ ਸਾਰੰ ॥ [੨੯]ਤ੍ਰੈਪਾਲ ਤਿਹਾਲ ਬਿਚਾਰੰ ॥ ਗਲਿ ਮਾਲਾ ਤਿਲਕੁ ਲਿਲਾਟੰ[੩੦] ॥ ਦੁਇ ਧੋਤੀ ਬਸਤ੍ਰ ਕਪਾਟੰ[੩੧] ॥ [੩੨]ਜੇ ਜਾਣਸਿ ਬ੍ਰਹਮੰ ਕਰਮੰ ॥ ਸਭਿ ਫੋਕਟ ਨਿਸਚਉ ਕਰਮੰ ॥ ਕਹੁ ਨਾਨਕ ਨਿਹਚਉ ਧਿਆਵੈ ॥ ਵਿਣੁ ਸਤਿਗੁਰ ਵਾਟ[੩੩] ਨ ਪਾਵੈ ॥ ੨ ॥ ਪਉੜੀ ॥ +ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ ॥ ਮੰਦਾ ਚੰਗਾ ਆਪਣਾ

੧ ਜਿਹੜਾ ਮੂੰਹ ਵਲ ਹੋ ਕੇ ਚਲਦਾ ਹੈ (ਭਾਵ ਜੋ ਅਮੋੜ ਹੈ, ਮਨਮੁਖ) ਉਹ ਅਗੇ ਜਾ ਕੇ ਮਾਰ ਖਾਂਦਾ ਹੈ।

੨ ਸ਼ੋਮਣੀ ਮਣਕਾ ਜੋ ਮਾਲਾ ਦੇ ਸਿਰੇ ਉਤੇ ਹੁੰਦਾ ਹੈ। ਜਿਵੇਂ ਇਕ ਮਾਲਾ ਹੁੰਦੀ ਹੈ ਤੇ ਉਸ ਵਿਚ ਇਕ ਸ਼ੋਮਣੀ ਮਣਕਾ ਹੁੰਦਾ ਹੈ, ਤਿਵੇਂ ਸਰੀਰ (ਭਾਵ ਮਨੁਖਾ ਜੀਵਨ) ਦਾ ਇਕ ਰਥ ਹੈ ਤੇ ਉਸ ਦਾ ਇਕ ਰਥਵਾਨ ਹੈ। ਇਹ ਦੋਵੇਂ ਜੁਗ ਜੁਗ ਅਨੁਸਾਰ ਫੇਰ ਕੇ ਵਟਾਏ ਜਾਂਦੇ ਹਨ: ਇਸ ਗਲ ਨੂੰ (ਪੁਰਾਣੀਆਂ ਪੁਸਤਕਾਂ ਦੇ) ਜਾਣੂ ਲੋਕ ਸਮਝਦੇ ਹਨ। (ਮਸਲਨ 'ਮਿਲਿੰਦਾਪਨਹਾ' ਵਿਚ ਤੇ 'ਕਾਠੋਪਨਿਸ਼ਦ' ਵਿਚ ਸਰੀਰ ਨੂੰ ਰਥ ਨਾਲ ਤਸ਼ਬੀਹ ਦਿਤੀ ਹੈ।) ਦੇਖੋ ਭਾ: ਗੁਰਦਾਸ ਵਾਰ ੧.੧੫।

੩ "ਤੇਤਾ ਜੁਗੁ ਆਇਆ ਅੰਤਰਿ ਜੋਰੁ ਪਾਇਆ ਜਤੁ ਸੰਜਮ ਕਰਮ ਕਮਾਇ ਜੀਉ" (ਆਸਾ ਮ: ੪)। ੪ ਦਾਨ।

੫ ਸ਼ਾਮ ਵੇਦ ਕਹਿੰਦਾ ਹੈ ਕਿ ਮਾਲਕ (ਹਰੀ) ਚਿੱਟੇ ਰੰਗ ਦਾ ਹੈ। ਮਹਾਂ ਭਾਰਤ ਦੇ ਵਨ ਪਰਬ ਦੇ ੧੮੯ਵੇਂ ਅਧਿਆ ਵਿਚ ਜਿਥੇ ਭਗਵਾਨ ਨੇ ਯੁਗਾਂ ਅਨੁਸਾਰ ਆਪਣੇ ਰੰਗ ਦਸੇ ਹਨ, ਉਥੇ ਸਤਿਜੁਗ ਵਿਚ ਆਪਣਾ ਰੰਗ ਚਿੱਟਾ ਦਿੱਤਾ ਹੈ। ਹੋਰ ਕਾਤਿਆਇਨ ਰਿਸ਼ੀ ਕ੍ਰਿਤ 'ਚਰਣ ਵਿਹੂ' ਅਤੇ ਗਾਇੱਤ੍ਰੀ ਤੰਤ੍ਰ ਦੇ ਪੰਜਵੇਂ ਪਟਲ ਵਿਚ ਸ਼ਾਮ ਵੇਦ ਦਾ ਰੰਗ ਭੀ ਚਿੱਟਾ ਦਿੱਤਾ ਹੈ, ਇਸ ਲਈ ਸਤਿਯੁਗ ਦਾ ਵੇਦ ਸ਼ਾਮ ਕਿਹਾ ਹੈ। 'ਅਠਬ ਸ਼ਾਸਤ੍ਰ' ਵਿਚ ਭੀ ਸ਼ਾਮ ਵੇਦ ਨੂੰ ਪਹਿਲਾ ਦਰਜਾ ਦਿਤਾ ਹੈ।

੬ ਸਭ ਕੋਈ ਓਦੋਂ ਸਚ ਵਿਚ ਹੀ ਆਉਂਦਾ ਸੀ, ਸਚ ਵਿਚ ਹੀ ਰਹਿੰਦਾ ਸੀ ਤੇ ਸਚ ਵਿਚ ਹੀ ਜਾ ਕੇ ਸਮਾ ਜਾਂਦਾ ਸੀ।

੭ (ਰਿਗ ਦੇ ਸਮੇਂ ਭਾਵ ਤ੍ਰੇਤੇ ਵਿਚ) ਰਾਮ (ਚੰਦਰ) ਦਾ ਨਾਂ ਇਸ਼ਟ-ਦੇਵਾਂ ਵਿਚੋਂ ਇਉਂ ਸੀ ਜਿਵੇਂ ਤਾਰਿਆਂ ਵਿਚੋਂ ਸੂਰਜ। ਉਸ ਦਾ ਨਾਂ ਲੈਣ ਨਾਲ ਪਾਪ ਦੂਰ ਹੁੰਦੇ ਸਨ, ਅਤੇ ਇਉਂ ਲੋਕੀਂ ਮੁਕਤੀ ਲੈਂਦੇ ਸਨ। 'ਦੇਵਾਂ' ਦੋਵੇਂ ਪਾਸੇ ਲਗਦਾ ਹੈ।

੮ ਯਜੁਰ ਵੇਦ ਦੇ ਸਮੇਂ (ਦੁਆਪਰ ਵਿਚ) ਕਾਨ੍ਹ ਕ੍ਰਿਸ਼ਨ ਯਾਦਵ ਹੋਇਆ, ਜਿਸ ਨੇ ਜ਼ੋਰ ਨਾਲ ਚੰਦ੍ਰਾਵਲੀ ਨਾਮੇਂ ਗੋਪੀ ਨੂੰ ਛਲਿਆ, ਆਪਣੀ ਗੋਪੀ (ਸਤਭਾਮਾਂ) ਲਈ ਪਾਰਜਾਤ (ਦਾ ਬ੍ਰਿਛ ਇੰਦ੍ਰ ਦੇ ਬਾਗ ਵਿਚੋਂ) ਲੈ ਆਇਆ, ਅਤੇ ਬਿੰਦ੍ਰਾਬਨ ਵਿਚ ਮੌਜਾਂ ਕੀਤੀਆਂ।

੯ ਸਾਈਂ ਦਾ ਨਾਂ 'ਅੱਲਾ' ਪੈ ਗਿਆ। ੧੦ ਰਾਜ।

੧੧ ਇਸ ਤਰ੍ਹਾਂ ਚਾਰੇ ਵੇਦ (ਵਖੋ ਵਖਰੇ ਧਰਮ ਦਸ ਕੇ) ਸਚੇ ਬਣਦੇ ਹਨ। ਜੋ ਲੋਕ ਉਨ੍ਹਾਂ ਨੂੰ ਪੜ੍ਹਦੇ ਤੇ ਵਿਚਾਰਦੇ ਹਨ, ਉਨ੍ਹਾਂ ਨੂੰ ਕਰਮ ਅਕਰਮ ਦਾ ਨਿਰਣਾ ਹੋ ਜਾਂਦਾ ਹੈ। ਪਰ, ਹੇ ਨਾਨਕ, (ਅਸਲ ਗਲ ਇਹ ਹੈ ਕਿ) ਜੇ ਮਨੁਖ ਪ੍ਰੇਮਾ ਭਗਤੀ ਕਰਕੇ ਨੀਵਾਂ ਅਖਵਾਵੇ ਤਾਂ ਹੀ ਉਸ ਨੂੰ ਮੁਕਤੀ ਮਿਲਦੀ ਹੈ।

੧੨ ਉਤੇ। ੧੩ ਰੇਤੇ ਕੀਤਾ। ੧੪ ਸੁਰਮਾ।

੧੫ ਦੇਖਿਆ। ੧੬ ਜਹਾਜ਼।

੧੭ ਤੀਰ ਵਰਗਾ (ਸਿੱਧਾ)।

੧੮ ਲੰਮਾ ਅਤੇ ਗੁਦੇਦਾਰ।

੧੯ ਕਿਉਂ? ੨੦ ਬੇਸੁਆਦੇ। ੨੧ ਪਤਰ।

੨੨ ਤਰਾਜ਼ੂ (ਤਕੜੀ) ਵਿਚ।

੨੩ ਭਾਰਾ, ਵਡਿਆਈ ਵਾਲਾ।

੨੪ ਜੋ ਮਿਰਗਾਂ ਨੂੰ ਮਾਰਦਾ ਹੈ, ਸ਼ਿਕਾਰੀ।

੨੫ ਸਿਰ ਨਿਵਾਇਆਂ ਕੀ ਹੁੰਦਾ ਹੈ ਜੇ ਦਿਲ ਵਿਚ (ਮਨੁਖ) ਮੈਲੇ ਪਏ ਫਿਰਨ।

੨੬ ਸੰਧਿਆ ਕਰਦੇ ਅਤੇ ਝਗੜੇ ਕਰਦੇ ਹਨ।

੨੭ ਬਗਲਿਆਂ ਵਾਂਗ ਸਮਾਧੀ ਲਾਉਂਦੇ ਹਨ।

੨੮ ਮੂੰਹੋਂ ਝੂਠ ਬੋਲ ਕੇ ਲੋਹੇ ਨੂੰ (ਸੋਨੇ ਦੇ) ਗਹਿਣੇ ਬਣਾ ਦਸਦੇ ਹਨ।

੨੯ ਤਿੰਨਾਂ ਪਾਲਾਂ ਵਾਲੀ (ਗਾਇੱਤ੍ਰੀ) ਤਿਨ ਵਾਰੀ (ਦਿਨ ਵਿਚ) ਵਿਚਾਰਦੇ ਹਨ। ੩੦ ਮਥੇ ਤੇ।

੩੧ ਤਾਲੂਏ ਉਤੇ, ਸਿਰ ਉਤੇ।

੩੨ ਜੇ ਬ੍ਰਹਮ ਦੇ ਕਰਮ (ਹਰੀ ਦਾ ਆਚਾਰ) ਜਾਣਦਾ, ਤਾਂ ਇਹ ਨਿਸਚੇ ਤੇ ਕਰਮ ਸਭ ਫ਼ਜ਼ੂਲ (ਪਏ ਦਿਸਦੇ)। ੩੩ (ਠੀਕ) ਰਸਤਾ।

---

* ਦੇਖੋ ਪੰਨਾ ੪੪੫-੪੬ ਉਤੇ ਜੁਗਾਂ ਦੀ ਵੀਚਾਰ।

† ਲੋਕਾਂ ਨੇ ਹਰ ਇਕ ਜੁਗ ਦਾ ਆਪੋ ਆਪਣਾ ਵੇਦ, ਆਪੋ ਆਪਣਾ ਅਵਤਾਰ ਤੇ ਆਪੋ ਆਪਣਾ ਧਰਮ ਮੰਨਿਆ ਹੋਇਆ ਸੀ। ਪਰ ਗੁਰੂ ਜੀ ਆਪਣਾ ਮਤ ਇਹ ਦਸਦੇ ਹਨ ਕਿ ਮਨੁੱਖ ਭਾਵੇਂ ਕਿਸ ਜ਼ਾਤ ਜਾਂ ਸਮੇਂ ਵਿਚ ਰਹਿੰਦੇ ਹੋਣ, ਜਦ ਭੀ ਕਿਸੇ ਨੂੰ ਮੁਕਤੀ ਮਿਲੀ ਹੈ, 'ਭਾਉ ਭਗਤਿ' ਕਰਨ ਨਾਲ ਅਤੇ ਨੀਚ ਸਦਾਣ ਨਾਲ ਮਿਲੀ ਹੈ।

‡ ਉਤਲੀ ਵੰਡ ਦੇ ਮੁਕਾਬਲੇ ਉਤੇ ਸਚਾਈ ਇਹ ਦਸਦੇ ਹਨ ਕਿ ਸਤਿਗੁਰੂ ਹੀ ਹੈ ਜੋ ਇਕ ਖਸਮ ਨੂੰ ਛਡ ਕੇ ਅਵਤਾਰ ਆਦਿ ਦੀ ਪੂਜਾ ਕਰਨ ਤੋਂ ਬਚਾਉਂਦਾ ਹੈ ਤੇ ਧਾਰਮਕ ਏਕਤਾ ਵਲ ਲਿਜਾਂਦਾ ਹੈ।

§ ਸਾਰੇ ਇਖਲਾਕ ਦਾ ਤਤ ਇਹ ਹੈ ਕਿ ਮਿਠਤ ਤੇ ਨਿਮਰਤਾ ਨੂੰ ਵਰਤੀਏ।

¶ ਦੇਖੋ ਪੰ: ੧੩੫੩। ਇਸ ਤੋਂ ਇਲਾਵਾ ਜੋ ਧਾਰਮਕ ਰਹੁ ਰੀਤਾਂ ਉਚੀਆਂ ਜ਼ਾਤਾਂ ਵਾਲਿਆਂ ਨੇ ਘੜੀਆਂ ਹੋਈਆਂ ਹਨ ਓਹ ਵੇਕਾਰ ਕਰਮ ਹਨ।

\+ ਇਖਲਾਕ ਨੂੰ ਛਡ ਕੇ ਹੋਰਨਾਂ ਸਵਾਦਾਂ ਵਿਚ ਦਿਲ ਨੂੰ ਲਾ ਰਖਣਾ ਇਕ ਖਤਰਨਾਕ ਰੁਝੇਵਾਂ ਹੈ।

ਆਪੇ ਹੀ ਕੀਤਾ ਪਾਵਣਾ॥ ਹੁਕਮ ਕੀਏ ਮਨਿ ਭਾਵਦੇ [੧]ਰਾਹਿ ਭੀੜੈ ਅਗੈ ਜਾਵਣਾ॥ ਨੰਗਾ ਦੋਜਕਿ ਚਾਲਿਆ [੨]ਤਾ ਦਿਸੈ ਖਰਾ ਡਰਾਵਣਾ॥ਕਰਿ ਅਉਗਣ ਪਛੋਤਾਵਣਾ॥ ੧੪ ॥ ਸਲੋਕੁ ਮਃ ੧ ॥ *ਦਇਆ ਕਪਾਹ ਸੰਤੋਖੁ ਸੂਤੁ ਜਤੁ[੩] ਗੰਢੀ ਸਤੁ[੪] ਵਟੁ ॥ [੫]ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥ ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ [੬]ਨ ਜਾਇ॥ ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥ [੭]ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ ॥ [੮]ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ॥ [੯]ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ॥ ੧ ॥ ਮਃ ੧ ॥ ਲਖ ਚੋਰੀਆ ਲਖ ਜਾਰੀਆ[੧੦] ਲਖ ਕੂੜੀਆ ਲਖ ਗਾਲਿ ॥ ਲਖ ਠਗੀਆ ਪਹਿਨਾਮੀਆ[੧੧] ਰਾਤਿ ਦਿਨਸੁ ਜੀਅ ਨਾਲਿ॥ ਤਗੁ ਕਪਾਹਹੁ ਕਤੀਐ ਬਾਮ੍ਹਣੁ ਵਟੇ ਆਇ ॥ ਕੁਹਿ ਬਕਰਾ ਰਿੰਨ੍ਹਿ ਖਾਇਆ [੧੨]ਸਭੁ ਕੋ ਆਖੈ ਪਾਇ॥ ਹੋਇ ਪੁਰਾਣਾ ਸੁਟੀਐ ਭੀ ਫਿਰਿ ਪਾਈਐ ਹੋਰੁ॥ ਨਾਨਕ ਤਗੁ ਨ ਤੁਟਈ [੧੩]ਜੇ ਤਗਿ ਹੋਵੈ ਜੋਰੁ ॥ ੨ ॥ ਮਃ ੧ ॥ ਨਾਇ ਮੰਨਿਐ ਪਤਿ[੧੪] ਊਪਜੈ ਸਾਲਾਹੀ ਸਚੁ ਸੂਤੁ ॥ ਦਰਗਹ ਅੰਦਰਿ ਪਾਈਐ ਤਗੁ ਨ ਤੂਟਸਿ ਪੂਤ[੧੫] ॥ ੩ ॥ ਮਃ ੧ ॥ [੧੬]ਤਗੁ ਨ ਇੰਦ੍ਰੀ ਤਗੁ ਨ ਨਾਰੀ ॥ [੧੭]ਭਲਕੇ ਥੁਕ ਪਵੈ ਨਿਤ ਦਾੜੀ ॥ ਤਗੁ ਨ ਪੈਰੀ ਤਗੁ ਨ ਹਥੀ ॥ ਤਗੁ ਨ ਜਿਹਵਾ[੧੮] ਤਗੁ ਨ ਅਖੀ॥ ਵੇਤਗਾ ਆਪੇ ਵਤੈ[੧੯] ॥ ਵਟਿ ਧਾਗੇ ਅਵਰਾ ਘਤੈ ॥ ਲੈ ਭਾੜਿ[੨੦] ਕਰੇ ਵੀਆਹੁ ॥ ਕਢਿ ਕਾਗਲੁ[੨੧] ਦਸੇ ਰਾਹੁ॥ ਸੁਣਿ ਵੇਖਹੁ ਲੋਕਾ ਏਹੁ ਵਿਡਾਣੁ[੨੨]॥ ਮਨਿ ਅੰਧਾ ਨਾਉ ਸੁਜਾਣੁ[੨੩] ॥ ੪॥ ਪਉੜੀ ॥ ਸਾਹਿਬੁ ਹੋਇ ਦਇਆਲੁ ਕਿਰਪਾ ਕਰੇ ਤਾ ਸਾਈ ਕਾਰ ਕਰਾਇਸੀ ॥ ਸੋ ਸੇਵਕੁ ਸੇਵਾ ਕਰੇ ਜਿਸ ਨੋ ਹੁਕਮੁ ਮਨਾਇਸੀ ॥ ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ॥ ਖਸਮੈ ਭਾਵੈ ਸੋ ਕਰੇ [੨੪]ਮਨਹੁ ਚਿੰਦਿਆ ਸੋ ਫਲੁ ਪਾਇਸੀ ॥ ਤਾ ਦਰਗਹ [੨੫]ਪੈਧਾ ਜਾਇਸੀ ॥ ੧੫ ॥ ਸਲੋਕੁ ਮਃ ੧ ॥ ਗਊ ਬਿਰਾਹਮਣ ਕਉ ਕਰੁ[੨੬] ਲਾਵਹੁ ਗੋਬਰਿ ਤਰਣੁ ਨ ਜਾਈ ॥ [੨੭]ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ॥ [੨੮]ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ॥ ਛੋਡੀਲੇ ਪਾਖੰਡਾ ॥ ਨਾਮਿ ਲਇਐ ਜਾਹਿ ਤਰੰਦਾ ॥ ੧ ॥ ਮਃ ੧ ॥ [੨੯]ਮਾਣਸ ਖਾਣੇ ਕਰਹਿ ਨਿਵਾਜ ॥ ਛੁਰੀ ਵਗਾਇਨਿ ਤਿਨ ਗਲਿ ਤਾਗ ॥ ਤਿਨ ਘਰਿ ਬ੍ਰਹਮਣ [੩੦]ਪੂਰਹਿ ਨਾਦ ॥ [੩੧]ਉਨ੍ਹਾ ਭਿ ਆਵਹਿ ਓਈ ਸਾਦ ॥ ਕੂੜੀ ਰਾਸਿ ਕੂੜਾ ਵਾਪਾਰੁ ॥ ਕੂੜੁ ਬੋਲਿ [੩੨]ਕਰਹਿ ਆਹਾਰੁ ॥ ਸਰਮ ਧਰਮ ਕਾ ਡੇਰਾ ਦੂਰਿ॥ ਨਾਨਕ ਕੂੜੁ ਰਹਿਆ ਭਰਪੂਰਿ॥ ਮਥੈ ਟਿਕਾ ਤੇੜਿ[੩੩] ਧੋਤੀ ਕਖਾਈ[੩੪]॥

੧ ਅਗਲੇ ਜਹਾਨ ਨੰਗ ਰਸਤੇ ਵਿਚੋਂ ਦੀ ਜਾਣਾ ਪਵੇਗਾ ।

੨ ਤਦ ਭਾਵਾ ਕੁਰੂਪ ਦਿਸੇਗਾ । ਦੇਖੋ ਭਾ: ਗੁਰਦਾਸ, ਵਾਰ ੨੧. ੧੪. ।

੩ ਕਾਮ ਵਾਸ਼ਨਾ ਉਤੇ ਕਾਬੂ ।

੪ [ਸਤੁ) ਸਚਾਈ ਵਾਲੀ ਦ੍ਰਿੜ੍ਹਤਾ ।

੫ ਹੇ ਪੰਡਿਤ! ਜੇ ਏਹੋ ਜਿਹਾ ਆਤਮਕ ਜੰਞੂ ਤੇਰੇ ਪਾਸ ਹੈ, ਤਾਂ (ਮੇਰੇ ਗਲ) ਪਾ ਦਿਹ ।

੬ ਨਾਂਹੀ ਗੁਅ ਚਦਾ ਹੈ ।

੭ ਚਾਰ ਕਉਡਾਂ ਤੋਂ ਮੁਲੋ ਮੰਗਵਾਇਆ ।

੮ ਬ੍ਰਾਹਮਣ ਗੁਰੂ ਹੋ ਗਿਆ ਤੇ ਉਸ ਨੇ ਕਈ ਦਾਖਿਆ ਕੰਨੀਂ ਚੜ੍ਹਾਈਆਂ (ਭਾਵ ਕੰਨਾਂ ਵਿਚ ਫੂਕ ਕੇ ਸੁਣਾਈਆਂ) ।

੯ ਉਹ (ਜੰਞੂ ਪਾਉਣ ਵਾਲਾ ਪ੍ਰਾਣੀ) ਜਦ ਮਰ ਗਿਆ, ਤਾਂ ਜੰਞੂ ਸਰੀਰ ਨਾਲੋਂ ਢਹਿ ਪਿਆ ਤੇ ਪ੍ਰਾਣੀ ਜੰਞੂ ਤੋਂ ਸਖਣਾ ਹੋ ਕੇ ਗਿਆ । ਵੇਤਗਾ=ਬਿਨਾਂ ਧਾਗੇ ਤੋਂ, ਜੰਞੂ ਰਹਿਤ ਹੋ ਕੇ ।

੧੦ ਵਿਭਚਾਰ ਦੇ ਕੰਮ ।

੧੧ [ਫ਼ਾ. ਪਿਨਹਾਂ=ਗੁਪਤ, ਲੁਕਵਾਂ : "ਪ੍ਰਗਟ ਭਏ ਸੰਸਾਰ ਮਹਿ ਫਿਰਤੇ ਪਹਨਾਮ" (ਬਿਲਾਵਲ ਮ: ੫)] ਲੁਕਵੇਂ ਪਾਪ।

੧੨ ਹਰ ਕੋਈ (ਜੋ ਹਾਜ਼ਰ ਹੁੰਦਾ ਹੈ) ਕਹਿੰਦਾ ਹੈ ਕਿ ਪਾਓ ਜੀ ਪਾਓ (ਜੰਞੂ) ।

੧੩ ਜੇ (ਜੰਞੂ ਦੇ) ਧਾਗੇ ਵਿਚ ਤ੍ਰਾਣ ਹੋਵੇ ।

੧੪ [ਇਜ਼ਤ] ਸਾਖ, ਇਤਬਾਰ (ਕਿ ਧਾਗਾ ਪੱਕਾ ਹੈ)। ਸਿਫ਼ਤ ਤੋਂ ਸਚਾ ਧਾਗਾ ਮਿਲਦਾ ਹੈ, ਤੇ ਨਾਮ ਮੰਨਣ ਤੋਂ ਉਸ ਦੀ ਪਕਿਆਈ ਦੀ ਸਾਖ ਪੈਦਾ ਹੁੰਦੀ ਹੈ। (ਇਥੇ ਅਸਲੀ ਧਾਗੇ ਦੇ ਗੁਣ ਦਸ ਰਹੇ ਹਨ, ਜੋ ਸਦਾ ਕਾਇਮ ਰਹਿਣ ਵਾਲਾ ਹੈ।)

੧੫ ਪਵਿੱਤਰ ।

੧੬ ਮਰਦ ਤੇ ਇਸਤਰੀ ਦੇ ਵਿਸ਼ੇ ਅੰਗਾਂ ਲਈ ਕੋਈ ਧਾਗਾ ਨਹੀਂ ।

੧੭ ਹਰ ਰੋਜ਼ ਨਿਤ ਦਾੜ੍ਹੀ ਵਿਚ ਥੁਕ ਪੈਂਦਾ ਹੈ, ਭਾਵ ਵਿਸ਼ੇ ਭੋਗ ਕਰ ਕੇ ਸ਼ਰਮਿੰਦਾ ਹੁੰਦਾ ਹੈ ।

੧੮ ਜੀਭ ਨੂੰ ।

੧੯ [ਲਹਿੰਦੀ] ਫਿਰਦਾ ਹੈ । ਆਪ ਤਾਂ (ਪੰਡਿਤ) ਉਤੇ ਦਸੇ ਧਾਗੇ ਤੋਂ ਬਿਨਾਂ ਹੀ ਪਿਆ ਫਿਰਦਾ ਹੈ, ਪਰ ਹੋਰਨਾਂ ਨੂੰ ਜਨੇਊ ਵਟ ਵਟ ਪਾਈ ਜਾਂਦਾ ਹੈ ।

੨੦ ਭਾੜਾ, ਮਜੂਰੀ, ਦਖਣਾ ।

੨੧ ਕਾਗਜ਼, ਪਤ੍ਰੀ ।

੨੨ ਹੈਰਾਨ ਕਰਨ ਵਾਲੀ ਗਲ ।

੨੩ ਸਿਆਣਾ ।

੨੪ ਦਿਲੋਂ ਸੋਚਿਆ, ਮਨ-ਮੰਗਿਆ ।

੨੫ ਸਟੇਪਾ ਪਾ ਕੇ ਜਾਵੇਗਾ ।

੨੬ ਟੈਕਸ, ਮਸੂਲ । (ਇਕ ਪਾਸੇ ਪਤਣਾਂ ਉਤੇ) ਗਊ ਤੇ ਬ੍ਰਾਹਮਣ ਨੂੰ ਮਸੂਲ ਲਾਉਂਦੇ ਹੋ, (ਤੇ ਦੂਜੇ ਪਾਸੇ ਪਵਿੱਤਰ ਹੋਣ ਲਈ ਗਊ ਦੇ ਗੋਹੇ ਨਾਲ ਪੋਚਾ ਦਿੰਦੇ ਹੋ ।) ਗੋਹੇ ਨਾਲ ਤਰਨ ਨਹੀਂ ਹੋਣਾ ।

੨੭ ਇਕ ਪਾਸੇ ਧੋਤੀ, ਟਿਕਾ ਤੇ ਮਾਲਾ ਦੀ ਵਰਤੋਂ ਹੈ; ਦੂਜੇ ਪਾਸੇ ਮੁਸਲਮਾਣਾਂ ਦੇ ਹਥੋਂ, ਜਿਨ੍ਹਾਂ ਨੂੰ ਮਲੇਛ ਆਖਦੇ ਹੋ, ਪਦਾਰਥ ਲੈ ਕੇ ਖਾਂਦੇ ਹੋ ।

੨੮ ਅੰਦਰ ਬਹਿ ਕੇ ਪੂਜਾ ਕਰਦੇ ਹਨ, ਪਰ ਦਿਖਾਵੇ ਲਈ ਕੁਰਾਨ ਆਦਿ ਮੁਸਲਮਾਣੀ ਪੁਸਤਕਾਂ ਪੜ੍ਹਦੇ ਹਨ, ਅਤੇ ਰਹਿਣੀ ਬਹਿਣੀ ਭੀ ਮੁਸਲਮਾਣਾਂ ਵਾਲੀ ਰਖਦੇ ਹਨ ।

੨੯ ਮਨੁੱਖ ਖਾ ਜਾਣ ਵਾਲੇ (ਮੁਸਲਮਾਣ) ਨਮਾਜ਼ ਪੜ੍ਹਦੇ ਹਨ ! ਤੇ ਜਿਹੜੇ (ਹਿੰਦੂ) ਜ਼ੁਲਮ ਦੀ ਛੁਰੀ ਚਲਾਉਂਦੇ ਹਨ, ਉਨ੍ਹਾਂ ਦੇ ਗਲੇ ਜਨੇਊ ਹਨ । "ਛੁਰੀ ਕਾਢਿ ਲੇਵੈ ਹਥਿ ਦਾਨਾ" (ਗੋ: ਮ: ੫) ।

੩੦ ਸੰਖ ਵਜਾਉਂਦੇ ਹਨ ।

੩੧ ਉਨ੍ਹਾਂ (ਬ੍ਰਾਹਮਣਾਂ) ਨੂੰ ਭੀ ਖਾਣ ਪੀਣ ਤੋਂ ਉਹੋ ਜਿਹੇ ਸਵਾਦ ਆਉਂਦੇ ਹਨ (ਜਿਹੇ ਕਿ ਸੰਸਾਰੀਆਂ ਨੂੰ) ।

੩੨ ਖਾਣਾ ਖਾਂਦੇ ਹਨ ; ਗੁਜ਼ਾਰਾ ਕਰਦੇ ਹਨ ।

੩੩ ਲੋਕ ਵਿਚ ।

੩੪ ਕਕਸ਼ਾ (ਲੜ) ਵਾਲੀ ।

---

* ੧੫ਵੀਂ ਪੌੜੀ ਅਤੇ ਇਸ ਦੇ ਸਲੋਕਾਂ ਵਿਚ ਜੰਞੂ, ੧੬ਵੀਂ ਵਿਚ ਟਿਕਾ ਧੋਤੀ ਚੌਕਾ ਆਦਿ ਬਾਹਰਲੀ ਪੂਜਾ ਤੇ ਸੁਚਮ ਦੇ ਸਾਧਨ, ੧੭ਵੀਂ ਵਿਚ ਸਰਾਧ, ੧੯ਵੀਂ ਵਿਚ ਸੂਤਕ, ਆਦਿ ਭਰਮ ਰੂਪ ਕਰਮਾਂ ਦੀ ਥਾਂ ਦਇਆ, ਸੰਤੋਖ, ਸਚ ਆਦਿ ਇਖਲਾਕੀ ਗੁਣਾਂ ਦੀ ਵਰਤੋਂ ਕਰਨੀ ਦਸੀ ਹੈ ।

ਹਥਿ ਛੁਰੀ [1]ਜਗਤ ਕਾਸਾਈ ॥ *ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ ॥ [2]ਮਲੇਛ ਧਾਨੁ ਲੇ ਪੂਜਹਿ ਪੁਰਾਣੁ ॥ ਅਭਾਖਿਆ[3] ਕਾ ਕੁਠਾ ਬਕਰਾ ਖਾਣਾ ॥ ਚਉਕੇ ਉਪਰਿ ਕਿਸੈ ਨ ਜਾਣਾ ॥ ਦੇ ਕੈ ਚਉਕਾ ਕਢੀ ਕਾਰ[4] ॥ ਉਪਰਿ ਆਇ ਬੈਠੇ ਕੂੜਿਆਰ ॥ ਮਤੁ ਭਿਟੈ ਵੇ ਮਤੁ ਭਿਟੈ ॥ ਇਹੁ ਅੰਨੁ ਅਸਾਡਾ ਫਿਟੈ[5] ॥ [6]ਤਨਿ ਫਿਟੈ ਫੇੜ ਕਰੇਨਿ ॥ ਮਨਿ ਜੂਠੈ ਚੁਲੀ ਭਰੇਨਿ ॥ ਕਹੁ ਨਾਨਕ ਸਚੁ ਧਿਆਈਐ ॥ ਸੁਚਿ[7] ਹੋਵੈ ਤਾ ਸਚੁ ਪਾਈਐ ॥ ੨ ॥ ਪਉੜੀ ॥ [8]ਚਿਤੈ ਅੰਦਰਿ ਸਭੁ ਕੋ ਵੇਖਿ ਨਦਰੀ ਹੇਠਿ ਚਲਾਇਦਾ ॥ ਆਪੇ ਦੇ ਵਡਿਆਈਆ ਆਪੇ ਹੀ ਕਰਮ[9] ਕਰਾਇਦਾ ॥ ਵਡਹੁ ਵਡਾ [10]ਵਡ ਮੇਦਨੀ ਸਿਰੇ ਸਿਰਿ ਧੰਧੈ ਲਾਇਦਾ ॥ ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ[11] ਕਰਾਇਦਾ ॥ ਦਰਿ ਮੰਗਨਿ ਭਿਖ ਨ ਪਾਇਦਾ ॥ ੧੬ ॥ ਸਲੋਕੁ ਮਃ ੧ ॥ ਜੇ ਮੋਹਾਕਾ[12] ਘਰੁ ਮੁਹੈ [13]ਘਰੁ ਮੁਹਿ ਪਿਤਰੀ ਦੇਇ ॥ [14]ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ ॥ [15]ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ ॥ ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ ॥ ੧ ॥ ਮਃ ੧ ॥ ਜਿਉ ਜੋਰੂ[16] ਸਿਰਨਾਵਣੀ[17] ਆਵੈ ਵਾਰੋ ਵਾਰ ॥ [18]ਜੂਠੇ ਜੂਠਾ ਮੁਖਿ ਵਸੈ ਨਿਤ ਨਿਤ ਹੋਇ ਖੁਆਰੁ ॥ ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ ॥ ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ ॥ ੨ ॥ ਪਉੜੀ ॥ ਤੁਰੇ[19] ਪਲਾਣੇ[20] [21]ਪਉਣ ਵੇਗ [22]ਹਰ ਰੰਗੀ ਹਰਮ ਸਵਾਰਿਆ ॥ ਕੋਠੇ ਮੰਡਪ[23] ਮਾੜੀਆ [24]ਲਾਇ ਬੈਠੇ ਕਰਿ ਪਾਸਾਰਿਆ ॥ ਚੀਜ[25] ਕਰਨਿ ਮਨਿ ਭਾਵਦੇ ਹਰਿ ਬੁਝਨਿ ਨਾਹੀ ਹਾਰਿਆ[26] ॥ ਕਰਿ ਫੁਰਮਾਇਸਿ[27] ਖਾਇਆ ਵੇਖਿ ਮਹਲਤਿ[28] ਮਰਣੁ ਵਿਸਾਰਿਆ ॥ [29]ਜਰੁ ਆਈ ਜੋਬਨਿ ਹਾਰਿਆ ॥ ੧੭ ॥ ਸਲੋਕੁ ਮਃ ੧ ॥ ਜੇਕਰਿ ਸੂਤਕੁ ਮੰਨੀਐ ਸਭਤੈ[30] ਸੂਤਕੁ ਹੋਇ ॥ ਗੋਹੇ ਅਤੇ ਲਕੜੀ ਅੰਦਰਿ ਕੀੜਾ ਹੋਇ ॥ ਜੇਤੇ ਦਾਣੇ ਅੰਨ ਕੇ ਜੀਆ ਬਾਝੁ[31] ਨ ਕੋਇ ॥ [32]ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥ [33]ਸੂਤਕੁ ਕਿਉਕਰਿ ਰਖੀਐ ਸੂਤਕੁ ਪਵੈ ਰਸੋਇ ॥ ਨਾਨਕ ਸੂਤਕੁ ਏਵ ਨ ਉਤਰੈ ਗਿਆਨੁ ਉਤਾਰੇ ਧੋਇ ॥ ੧ ॥ ਮਃ ੧ ॥ ਮਨ ਕਾ ਸੂਤਕੁ ਲੋਭੁ ਹੈ ਜਿਹਵਾ[34] ਸੂਤਕੁ ਕੂੜੁ ॥ ਅਖੀ ਸੂਤਕੁ ਵੇਖਣਾ [35]ਪਰ ਤ੍ਰਿਅ ਪਰ ਧਨ ਰੂਪੁ ॥ [36]ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ ॥ ਨਾਨਕ [37]ਹੰਸਾ ਆਦਮੀ ਬਧੇ ਜਮ ਪੁਰਿ ਜਾਹਿ ॥ ੨ ॥ ਮਃ ੧ ॥ [38]ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ ॥ ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ ॥ [39]ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ ॥ ਨਾਨਕ ਜਿਨੀ ਗੁਰਮੁਖਿ[40] ਬੁਝਿਆ

੧ ਜਗਤ ਦਾ ਕਸਾਈ, ਸਾਰੇ ਜਗਤ ਉਤੇ ਜ਼ੁਲਮ ਕਰਨ ਵਾਲਾ।

੨ ਇਕ ਪਾਸੇ ਪੁਰਾਣ ਨੂੰ ਮੰਨਦੇ ਹਨ, ਤੇ ਦੂਜੇ ਪਾਸੇ ਮੁਸਲਮਾਨਾਂ ਦਾ ਧਾਨ ਖਾਂਦੇ ਹਨ।

੩ (ਹਿੰਦੂਆਂ ਦੇ ਖਿਆਲ ਅਨੁਸਾਰ) ਨਾ ਬੋਲਣ ਜੋਗ ਬੋਲੀ (ਅਰਬੀ ਆਦਿ) ; ਅਰਬੀ ਦਾ ਕਲਮਾ ਜਾਂ ਤਕਬੀਰ ਜੋ ਮੁਸਲਮਾਨ ਲੋਕ ਜਾਨਵਰ ਨੂੰ ਹਲਾਲ ਕਰਨ ਵੇਲੇ ਪੜ੍ਹਦੇ ਹਨ। ਇਕ ਪਾਸੇ ਮੁਸਲਮਾਨੀ ਕਲਮਾ ਪੜ੍ਹ ਕੇ ਹਲਾਲ ਕੀਤਾ ਹੋਇਆ ਬਕਰਾ ਖਾਣਾ, ਤੇ ਦੂਜੇ ਪਾਸੇ ਆਖਣਾ ਕਿ ਸਾਡੇ ਚੌਕੇ ਉਤੇ ਕੋਈ ਨਾ ਚੜ੍ਹੇ!

੪ ਲੀਕ ; ਚੌਕੇ ਦੇ ਦੁਆਲੇ ਕਢੀ ਹੋਈ ਲੀਕ।

੫ ਖ਼ਰਾਬ ਹੋ ਜਾਏ।

੬ ਖ਼ਰਾਬ ਹੋਏ ਸਰੀਰ ਨਾਲ ਬੁਰਾਈ ਕਰਦੇ ਹਨ।

੭ ਦਿਲ ਦੀ ਪਵਿੱਤਰਤਾ।

੮ (ਵਾਹਿਗੁਰੂ ਦੇ) ਧਿਆਨ ਵਿਚ।

੯ (ਚੰਗੇ) ਕੰਮ।

੧੦ ਵਡੀ ਸ੍ਰਿਸ਼ਟੀ। ਵਡਿਆਂ ਤੋਂ ਵੱਡਾ ਹਰੀ ਆਪਣੀ ਵਡੀ ਸ੍ਰਿਸ਼ਟੀ (ਦੇ ਜੀਵਾਂ) ਨੂੰ ਆਪੇ ਆਪਣੇ ਕੰਮ ਤੇ ਲਾ ਦਿੰਦਾ ਹੈ।

੧੧ ਘਾਹ, ਕੱਖ ; ਕੱਖ ਜਿਹਾ ਹੌਲਾ, ਨਿਕੰਮਾ।

੧੨ ਚੋਰ।

੧੩ ਘਰ ਲੁਟ ਕੇ ਆਪਣੇ ਮਰ ਚੁਕੇ ਵੱਡਿਆਂ ਨੂੰ ਦੇਵੇ ; ਭਾਵ ਉਨ੍ਹਾਂ ਦੇ ਸ਼ਰਾਧ ਵਿਚ ਦੇਵੇ।

੧੪ ਅਗਲੇ ਜਹਾਨ ਉਹ ਦਿਤੀ ਹੋਈ ਚੀਜ਼ ਪਛਾਣੀ ਜਾਏਗੀ, (ਕਿਉਂਕਿ ਜਿਨ੍ਹਾਂ ਦੇ ਘਰੋਂ ਮਾਲ ਲੁਟਿਆ ਗਿਆ ਸੀ, ਉਨ੍ਹਾਂ ਦੇ ਪਿਤਰ ਭੀ ਉਥੇ ਹੋਣਗੇ), ਅਤੇ ਚੋਰੀ ਕਰਨ ਵਾਲਿਆਂ ਦੇ ਪਿਤਰਾਂ ਨੂੰ ਚੋਰ ਬਣਾ ਦਸੇਗੀ।

੧੫ ਇਨਸਾਫ਼ ਇਹ ਕੀਤਾ ਜਾਵੇਗਾ ਕਿ ਬ੍ਰਾਹਮਣ ਵਿਚੋਲੇ (ਜਿਸ ਨੇ ਵਿੱਚ ਪੈ ਕੇ ਇਹ ਮਾਲ ਦਆਇਆ ਸੀ) ਦੇ ਹਥ ਵਢੇ ਜਾਣਗੇ।

੧੬ ਇਸਤਰੀ ਨੂੰ।

੧੭ ਮਾਹਵਾਰੀ ਖ਼ੂਨ।

੧੮ ਇਸੇ ਤਰ੍ਹਾਂ ਝੂਠੇ ਮਨੁਖ ਦੇ ਮੂੰਹ ਵਿਚ ਝੂਠ ਵਸਦਾ ਹੈ, ਤੇ ਇਸ ਨਾਲ ਨਿਤ ਨਿਤ ਰੰਦਾ ਹੁੰਦਾ ਰਹਿੰਦਾ ਹੈ।

੧੯ ਘੋੜੇ।

੨੦ ਪਲਾਣੇ ਹੋਏ, ਕਾਠੀਆਂ ਨਾਲ ਸਜੇ ਹੋਏ।

੨੧ ਹਵਾ ਦੀ ਤੇਜ਼ੀ ਵਾਲੇ।

੨੨ ਹਰ ਤਰ੍ਹਾਂ ਨਾਲ ਰਣਵਾਸਾਂ ਨੂੰ ਸਜਾਇਆ ਹੋਇਆ।

੨੩ ਵੱਡੇ ਸ਼ਾਨਦਾਰ ਹਾਲ।

੨੪ ਪਸਾਰਾ ਕਰ ਕੇ ਕੋਠੇ ਮੰਡਪ ਤੇ ਮਾੜੀਆਂ ਨੂੰ ਲਾ ਕੇ ਬੈਠਦੇ ਹਨ (ਜਿਵੇਂ ਦੁਕਾਨ ਲਾਈਦੀ ਹੈ)। ਪਾਸਾਰਿਆ=ਪਸਾਰੇ, ਖਿਲਾਰ।

੨੫ ਚੋਜ, ਮੌਜਾਂ।

੨੬ ਹਾਰੇ ਹੋਏ, ਹੁੱਟੇ ਹੋਏ (ਵਿਕਾਰਾਂ ਨਾਲ ਖਪੇ ਹੋਏ) ਹੋਣ ਕਰਕੇ।

੨੭ ਹਕੂਮਤ।

੨੮ (ਆਪਣੀ) ਵਡਿਆਈ।

੨੯ ਜੋਬਨ ਦੇ ਹਾਰਨ ਕਰਕੇ ਬੁਢੇਪਾ ਆ ਗਿਆ। "ਖਿਸੈ ਜੋਬਨੁ ਬਧੈ ਜਰੂਆ" (ਆਸਾ ਮਃ ੫)।

੩੦ ਸਭ ਥਾਈਂ।

੩੧ ਬਿਨਾਂ।

੩੨ ਸਭ ਤੋਂ ਪਹਿਲਾਂ ਪਾਣੀ ਹੀ ਜ਼ਿੰਦਗੀ ਹੈ, ਜਿਸ (ਪਾਣੀ) ਨਾਲ ਹਰ ਕੋਈ ਹਰਿਆ ਭਰਿਆ ਰਹਿੰਦਾ ਹੈ।

੩੩ ਸੂਤਕ ਤੋਂ ਕਿਵੇਂ ਬਚ ਸਕਦੇ ਹਾਂ? ਸੂਤਕ ਤਾਂ ਸਾਡੀ ਰਸੋਈ (ਖਾਣ ਪੀਣ ਦੀਆਂ ਚੀਜ਼ਾਂ) ਵਿਚ ਪੈਂਦਾ ਰਹਿੰਦਾ ਹੈ।

੩੪ ਜੀਭ ਨੂੰ।

੩੫ ਪਰਾਈ ਇਸਤਰੀ ਦੇ ਰੂਪ ਤੇ ਪਰਾਏ ਧਨ ਨੂੰ।

੩੬ ਕੰਨਾਂ ਨੂੰ ਸੂਤਕ ਇਹ ਹੈ ਕਿ ਕੰਨਾਂ ਰਾਹੀਂ ਲੋਕਾਂ ਦੀ ਚੁਗਲੀ ਖਾਈਏ (ਸੁਣੀਏ)। "ਲਾਇਤਬਾਰੀ ਖਾਇ ਚੁਗਲ ਸਦਾਇਆ" (ਭਾਃ ਗੁਰਦਾਸ)।

੩੭ ਹੰਸ ਰੂਪ ਮਨੁਖ। ('ਹੰਸਾ' ਬਹੁਵਚਨ ਹੈ।)

੩੮ ਹਰ ਤਰਾਂ ਦਾ ਸੂਤਕ, ਜੋ ਇਕ ਤੋਂ ਦੂਜੇ ਨੂੰ ਜਾ ਲਗਦਾ ਹੈ, ਇਕ ਵਹਿਮ ਹੈ।

੩੯ ਖਾਣਾ ਪੀਣਾ ਜੋ ਉਸ (ਹਰੀ) ਨੇ ਰੋਜ਼ੀ ਦੇ ਤੌਰ ਤੇ ਦਿੱਤਾ ਹੈ ਪਵਿੱਤਰ ਹੈ।

੪੦ ਗੁਰੂ ਦੁਆਰਾ।

* ਨੀਲੇ ਕਪੜੇ ਪਾ ਕੇ (ਮੁਸਲਮਾਣ ਹਾਕਮਾਂ ਦੀ ਨਜ਼ਰ ਵਿਚ) ਪ੍ਰਵਾਨ ਹੁੰਦੇ ਹਨ। (ਉਨ੍ਹਾਂ ਦਿਨਾਂ ਵਿਚ ਨੀਲੇ ਕਪੜੇ ਪਾਣਾ ਮੁਸਲਮਾਨੀ ਫ਼ੈਸ਼ਨ ਸੀ। ਹਿੰਦੂ ਲੋਕ ਮੁਸਲਮਾਣਾਂ ਨੂੰ ਖ਼ੁਸ਼ ਕਰਨ ਲਈ ਇਹ ਫ਼ੈਸ਼ਨ ਕਰਦੇ ਸਨ। ਗੁਰੂ ਜੀ ਇਸ ਗੁਲਾਮੀ ਨੂੰ ਨਿੰਦਦੇ ਹਨ।)

ਤਿਨ੍ਾ ਸੂਤਕੁ ਨਾਹਿ ॥ ੩ ॥ ਪਉੜੀ ॥ *ਸਤਿਗੁਰੁ ਵਡਾ ਕਰਿ ਸਾਲਾਹੀਐ ਜਿਸੁ ਵਿਚਿ ਵਡੀਆ ਵਡਿਆਈਆ[੧] ॥ [੨]ਸਹਿ ਮੇਲੇ ਤਾ ਨਦਰੀ ਆਈਆ ॥ ਜਾ ਤਿਸੁ ਭਾਣਾ ਤਾ ਮਨਿ ਵਸਾਈਆ ॥ ਕਰਿ ਹੁਕਮੁ ਮਸਤਕਿ[੩] ਹਥੁ ਧਰਿ ਵਿਚਹੁ ਮਾਰਿ ਕਢੀਆ ਬੁਰਿਆਈਆ ॥ [੪]ਸਹਿ ਤੁਠੈ ਨਉਨਿਧਿ ਪਾਈਆ ॥ ੧੮ ॥ ਸਲੋਕੁ ਮਃ ੧ ॥ †ਪਹਿਲਾ ਸੁਚਾ ਆਪਿ ਹੋਇ ਸੁਚੈ[੫] ਬੈਠਾ ਆਇ ॥ ਸੁਚੇ[੬] ਅਗੈ ਰਖਿਓਨੁ ਕੋਇ ਨ ਭਿਟਿਓ ਜਾਇ ॥ ਸੁਚਾ ਹੋਇ ਕੈ ਜੇਵਿਆ[੭] ਲਗਾ ਪੜਣਿ ਸਲੋਕੁ ॥ [੮]ਕੁਹਥੀ ਜਾਈ ਸਟਿਆ ਕਿਸੁ ਏਹੁ ਲਗਾ ਦੋਖੁ ॥ [੯]ਅੰਨੁ ਦੇਵਤਾ ਪਾਣੀ ਦੇਵਤਾ ਬੈਸੰਤਰੁ ਦੇਵਤਾ ਲੂਣੁ ਪੰਜਵਾ ਪਾਇਆ ਘਿਰਤੁ[੧੦] ॥ ਤਾ ਹੋਆ ਪਾਕੁ[੧੧] ਪਵਿਤੁ ॥ [੧੨]ਪਾਪੀ ਸਿਉ ਤਨੁ ਗਡਿਆ ਥੁਕਾ ਪਈਆ ਤਿਤੁ ॥ ਜਿਤੁ ਮੁਖਿ ਨਾਮੁ ਨ ਊਚਰਹਿ ਬਿਨੁ ਨਾਵੈ ਰਸ ਖਾਹਿ ॥ ਨਾਨਕ ਏਵੈ ਜਾਣੀਐ ਤਿਤੁ ਮੁਖਿ ਥੁਕਾ ਪਾਹਿ ॥ ੧ ॥ ਮਃ ੧ ॥ ‡[੧੩]ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ॥ ਭੰਡਹੁ ਹੋਵੈ ਦੋਸਤੀ ਭੰਡਹੁ [੧੪]ਚਲੈ ਰਾਹੁ ॥ ਭੰਡੁ ਮੁਆ ਭੰਡੁ ਭਾਲੀਐ ਭੰਡਿ[੧੫] ਹੋਵੈ ਬੰਧਾਨੁ ॥ ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ[੧੬] ॥ ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ ॥ ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ ॥ ਜਿਤੁ ਮੁਖਿ ਸਦਾ ਸਾਲਾਹੀਐ [੧੭]ਭਾਗਾ ਰਤੀ ਚਾਰਿ ॥ ਨਾਨਕ ਤੇ ਮੁਖ ਊਜਲੇ ਤਿਤੁ ਸਚੈ ਦਰਬਾਰਿ ॥ ੨ ॥ ਪਉੜੀ ॥ §ਸਭੁ ਕੋ ਆਖੈ ਆਪਣਾ ਜਿਸੁ ਨਾਹੀ ਸੋ ਚੁਣਿ ਕਢੀਐ ॥ ਕੀਤਾ ਆਪੋ ਆਪਣਾ ਆਪੇ ਹੀ [੧੮]ਲੇਖਾ ਸੰਢੀਐ ॥ ਜਾ ਰਹਣਾ ਨਾਹੀ ਐਤੁ ਜਗਿ ਤਾ [੧੯]ਕਾਇਤੁ ਗਾਰਬਿ ਹੰਢੀਐ ॥ [੨੦]ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ ॥ ਮੂਰਖੈ ਨਾਲਿ ਨ ਲੁਝੀਐ[੨੧] ॥ ੧੯ ॥ ¶ਸਲੋਕੁ ੧ ॥ ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ[੨੨] ਹੋਇ ॥ ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ[੨੩] ॥ ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ ॥ ਫਿਕਾ ਮੂਰਖੁ ਆਖੀਐ [੨੪]ਪਾਣਾ ਲਹੈ ਸਜਾਇ ॥ ੧ ॥ ਮਃ ੧ ॥ ਅੰਦਰਹੁ ਝੂਠੇ ਪੈਜ[੨੫] ਬਾਹਰਿ ਦੁਨੀਆ ਅੰਦਰਿ ਫੈਲੁ[੨੬] ॥ ਅਠਸਠਿ ਤੀਰਥ ਜੇ ਨਾਵਹਿ ਉਤਰੈ ਨਾਹੀ ਮੈਲੁ ॥ ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ[੨੭] ਤੇ ਭਲੇ ਸੰਸਾਰਿ ॥ ਤਿਨ ਨੇਹੁ ਲਗਾ ਰਬ ਸੇਤੀ [੨੮]ਦੇਖਨੇ੍ ਵੀਚਾਰਿ ॥ ਰੰਗਿ[੨੯] ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ ॥ ਪਰਵਾਹ ਨਾਹੀ ਕਿਸੈ ਕੇਰੀ [੩੦]ਬਾਝੁ ਸਚੇ ਨਾਹ ॥ [੩੧]ਦਰਿ ਵਾਟ ਉਪਰਿ ਖਰਚੁ ਮੰਗਾ ਜਬੈ ਦੇਇ ਤ ਖਾਹਿ ॥ [੩੨]ਦੀਬਾਨੁ ਏਕੋ ਕਲਮ ਏਕਾ ਹਮਾ ਤੁਮ੍ਾ ਮੇਲੁ ॥ ਦਰਿ ਲਏ ਲੇਖਾ [੩੩]ਪੀੜਿ ਛੁਟੈ ਨਾਨਕਾ ਜਿਉ ਤੇਲੁ ॥ ੨ ॥ ਪਉੜੀ ॥ ਆਪੇ ਹੀ ਕਰਣਾ[੩੪] ਕੀਓ ਕਲ[੩੫] ਆਪੇ

੧ ਉੱਚੇ ਗੁਣ।
੨ ਮਾਲਕ (ਹਰੀ) ਨੇ ਗੁਰੂ ਨਾਲ ਮਿਲਾਏ।
੩ ਮੱਥੇ ਤੇ।
੪ ਮਾਲਕ ਦੇ ਪ੍ਰਸੰਨ ਹੋਣ ਨਾਲ ਹਰ ਤਰਾਂ ਦੇ ਸੁਖ ਮਿਲਦੇ ਹਨ। ਦੇਖੋ ਪੰ: ੩੫੩, ਫੁਟ ਨੋਟ *।
੫ ਸੁਚੇ (ਚੌਂਕੇ) ਵਿਚ।
੬ ਸੁਚੇ (ਪਰੋਸੇ ਹੋਏ ਥਾਲ ਆਦਿ) ਬ੍ਰਾਹਮਣ ਦੇ ਅੱਗੇ ਜਜਮਾਨ ਨੇ ਰੱਖੇ ਜਿਨ੍ਹਾਂ ਨੂੰ ਜਾ ਕੇ ਕਿਸੇ ਨਾ ਛੁਹਿਆ।
੭ ਖਾਧਾ।
੮ (ਉਹ ਭੋਜਨ ਅੰਤ ਵਿਸ਼ਟੇ ਦੀ ਸ਼ਕਲ ਵਿਚ) ਗੰਦੀ ਥਾਂ ਤੇ ਸੁਟਿਆ ਗਿਆ ; ਇਹ ਦੋਸ਼ ਕਿਸ ਤੇ ਆਇਆ (ਭਾਵ ਸੁਚੇ ਭੋਜਨ ਨੂੰ ਗੰਦਾ ਕਰ ਸੁਟਣ ਦਾ ਕੌਣ ਜ਼ਿਮੇਂਵਾਰ ਹੋਇਆ) ?
੯ ਅੰਨ ਪਵਿੱਤਰ ਚੀਜ਼ ਸੀ।
੧੦ ਘਿਉ।
੧੧ ਪਕੀ ਹੋਈ ਚੀਜ਼, ਪਕਵਾਨ, ਖਾਣਾ।
੧੨ ਗੰਦੇ (ਢਿਡ) ਨਾਲ (ਪਵਿੱਤਰ ਭੋਜਨ ਦਾ) ਸਰੀਰ ਰਲਿਆ ਤਾਂ ਉਸ ਉਤੇ ਥੁਕਾਂ ਪਈਆਂ (ਭਾਵ ਗੰਦਾ ਥੁਕਣ ਜੋਗ ਹੋ ਗਿਆ)।
੧੩ ਇਸਤ੍ਰੀ ਤੋਂ ਜੰਮਦੇ ਹਾਂ, ਇਸਤਰੀ ਦੁਆਰਾ ਗਰਭ ਵਿਚ ਪੈਂਦੇ ਹਾਂ, ਇਸਤਰੀ ਦੁਆਰਾ ਮੰਗਣੀ ਤੇ ਵਿਆਹ ਹੁੰਦਾ ਹੈ।
੧੪ ਸੰਸਾਰ ਦਾ ਰਸਤਾ ਚਲਦਾ ਹੈ, ਭਾਵ ਮਨੁਖ ਸ੍ਰੇਣੀ ਦਾ ਸਿਲਸਿਲਾ ਜਾਰੀ ਰਹਿੰਦਾ ਹੈ।
੧੫ ਇਸਤਰੀ ਦੁਆਰਾ ਸਮਾਜ ਦਾ ਬੰਧੇਜ ਭਾਵ ਇਸਥਿਤੀ ਹੁੰਦੀ ਹੈ।
੧੬ ਰਾਜਨਰ, ਵਡੇ ਵਡੇ ਲੋਕ (ਭਾਵ ਪੀਰ, ਪੈਗੰਬਰ, ਰਾਜੇ, ਜੋਧੇ)।
੧੭ ਭਾਗਾਂ ਕਰ ਕੇ ਲਾਲ ਅਤੇ ਸੁੰਦਰ। ਦੇਖੋ ਪੰਨਾ ੪੪੬, ਨੋਟ ੧੪।
੧੮ [ਸੰਠੀਐ] ਸੰਧੀ ਮਿਲਾਈਏ ਹਿਸਾਬ ਦੀ, ਹਿਸਾਬ ਚੁਕਾਈਏ।
੧੯ ਕਾਹਨੂ ਹੰਕਾਰ ਵਿਚ ਫਿਰੀਏ ?
੨੦ (ਜੇ ਤੀਵੀਂ ਅਨਪੜ੍ਹ ਹੈ, ਤੇ ਅਸੀ ਪੜ੍ਹੇ ਹੋਏ ਹਾਂ ਤਾਂ ਭੀ) ਅੱਖਰ (ਵਿਦਿਆ) ਪੜ੍ਹ ਕੇ ਸਾਨੂੰ ਇਹੋ ਕੁਝ ਸਮਝ ਆਉਣੀ ਚਾਹੀਦੀ ਹੈ ਕਿ ਕਿਸੇ ਨੂੰ ਨੀਚ ਨਾ ਕਹੀਏ।
੨੧ ਝਗੜੀਏ।
੨੨ ਟੇਢਾ, ਰੁੱਖਾ।
੨੩ ਸ਼ੁਹਰਤ।
੨੪ [ਪਨਹੀ] ਜੁਤੀਆਂ ਦੀ ਮਾਰ ਪੈਂਦੀ ਹੈ।
੨੫ ਇੱਜ਼ਤ, ਨਾਮਵਰੀ।
੨੬ ਫੈਲਾਉ, ਪਸਾਰਾ, ਦਿਖਾਵਾ।
੨੭ ਗੋਦੜਾ, ਲੀਰਾਂ ਦਾ ਕਪੜਾ।
੨੮ ਰੱਬ ਨੂੰ ਵੇਖਣ ਦੇ ਵਿਚਾਰ ਨਾਲ ; ਇਸ ਖਿਆਲ ਨਾਲ ਕਿ ਹਰੀ ਦੇ ਦਰਸ਼ਨ ਕਰਨੇ ਹਨ।
੨੯ ਮੌਜ ਵਿਚ।
੩੦ ਸਚੇ ਪਤੀ ਤੋਂ ਬਿਨਾਂ।
੩੧ (ਹਰੀ ਦੀ) ਦਰਵਟਣੀ ਉਤੇ (ਬਹਿ ਕੇ) ਰੋਜ਼ੀ ਮੰਗਦੇ ਹਨ ; ਜਦ ਦਿੰਦਾ ਹੈ, ਤਾਂ ਖਾਂਦੇ ਹਨ।
੩੨ (ਓਹ ਜਾਣਦੇ ਹਨ ਕਿ) ਦਰਬਾਰ ਇਕੋ ਹੈ (ਜਿਥੋਂ ਹੁਕਮ ਨਿਕਲਦਾ ਹੈ) ਤੇ (ਹੁਕਮ ਲਿਖਣ ਵਾਲੀ) ਕਲਮ ਭੀ ਇਕੋ ਹੈ ; ਉਥੇ ਹਮਾ ਸ਼ੁਮਾ ਦਾ ਮੇਲ ਹੈ, ਭਾਵ ਉਸ ਦਰ ਤੇ ਵਡੇ ਨਿਕੇ ਨਾਲ ਇਕੋ ਜਿਹਾ ਵਰਤਾਉ ਹੁੰਦਾ ਹੈ। ਹਮਾ ਤੁਮਾ=[ਫ਼ਾ. ਹਮਾ ੳ ਸ਼ੁਮਾ,ਅਸੀ ਤੁਸੀ] ਹਰ ਕੋਈ, ਵੱਡਾ ਨਿਕਾ।
੩੩ ਪੀੜ ਸੁੱਟਦਾ ਹੈ ਜਿਵੇਂ (ਤੇਲ ਪੀੜੀਦਾ ਹੈ)।
੩੪ ਰਚਨਾ।
੩੫ ਸ਼ਕਤੀ, ਸੱਤਾ।

* ਇਨ੍ਹਾਂ ਉੱਤੇ ਦਸੀਆਂ ਸੁਚ ਭਿਟ ਦੀਆਂ ਬੁਰਾਈਆਂ ਨੂੰ ਸਾਡੇ ਵਿਚੋਂ ਗੁਰੂ ਹੀ ਕਢ ਸਕਦਾ ਹੈ ਤੇ ਓਹੀ ਚੰਗਿਆਈਆਂ ਦੀ ਸੋਝੀ ਕਰਾ ਸਕਦਾ ਹੈ।

† ਭਿਟ ਅੰਨ ਪਾਣੀ ਆਦਿ ਕਿਸੇ ਮਾਦੀ ਚੀਜ਼ ਵਿਚ ਨਹੀਂ ਹੁੰਦੀ, ਬਲਕਿ ਮਨੁੱਖ ਦੀ ਨਾਮ-ਰਹਿਤ ਜ਼ਿੰਦਗੀ ਵਿਚ ਹੈ। ਜਿਵੇਂ ਖੁਰਾਕ, ਭਾਵੇਂ ਕਿੰਨੀ ਸੁਚਮ ਕਰਕੇ ਤਿਆਰ ਕੀਤੀ ਜਾਵੇ, ਮਨੁੱਖ ਦੇ ਗੰਦੇ ਢਿਡ ਵਿਚੋਂ ਲੰਘਣ ਨਾਲ ਗੰਦੀ ਹੋ ਜਾਂਦੀ ਹੈ, ਤਿਵੇਂ ਮਨੁਖ ਭਾਵੇਂ ਕਿੰਨਾ ਸਾਫ਼ ਸੁਥਰਾ ਪਿਆ ਹੋਵੇ, ਪਰ ਰੱਬ ਨੂੰ ਵਿਸਾਰ ਕੇ ਰਸਾਂ ਕਸਾਂ ਵਿਚ ਪੈ ਕੇ ਆਪਣੀ ਜ਼ਿੰਦਗੀ ਗੰਦੀ (ਥੁਕਣ ਜੋਗ) ਕਰ ਲੈਂਦਾ ਹੈ।

‡ ਮਾਦੀ ਭੇਦਾਂ ਉਤੇ ਜ਼ੋਰ ਦੇਣ ਵਾਲੇ ਇਸਤਰੀ ਜਾਤੀ ਨੂੰ ਭੀ ਅਪਵਿੱਤਰ ਮੰਨਦੇ ਹਨ, ਅਤੇ ਮਰਦ ਜਾਤਿ ਕੋਲੋਂ ਨੀਵਾਂ ਦਰਜਾ ਦਿੰਦੇ ਹਨ। ਇਹ ਭੀ ਇਕ ਕਿਸਮ ਦੀ ਹਉਮੈ ਹੈ, ਜਿਸ ਦੀ ਨਿਵਿਰਤੀ ਗੁਰੂ ਜੀ ਇਹ ਦਸ ਕੇ ਕਰਦੇ ਹਨ ਕਿ ਜਿਸ ਇਸਤਰੀ ਨੂੰ ਅਸੀ ਨੀਵੀਂ ਕਹਿ ਕੇ ਛੰਡਦੇ ਹਾਂ, ਉਸੇ ਉਤੇ ਸਾਡੀ ਜ਼ਿੰਦਗੀ, ਸਾਡਾ ਵਸਣਾ ਰਸਣਾ ਤੇ ਸਾਡੇ ਸਮਾਜ ਦੀ ਕਾਇਮੀ ਮੁਨਹਸਰ ਹੈ। ਉਹ ਇਸਤਰੀ ਕਿਵੇਂ ਨੀਵੀਂ ਹੋ ਸਕਦੀ ਹੈ ਜਿਸ ਤੋਂ ਵਡੇ ੨ ਬਜ਼ੁਰਗ (ਰਾਜੇ, ਅਵਤਾਰ ਆਦਿ) ਪੈਦਾ ਹੁੰਦੇ ਆਏ ਹਨ ?

§ ਇਸਤਰੀ ਜਾਤੀ ਦੇ ਹਕ ਵਿਚ ਇਕ ਹੋਰ ਦਲੀਲ ਦਿੰਦੇ ਹਨ ਕਿ (ਜਿਵੇਂ ਮਰਦ ਤਿਵੇਂ ਤੀਵੀਆਂ) ਸਾਰੇ ਹੀ ਰਬ ਨੂੰ ਆਪਣਾ ਕਰਕੇ ਮੰਨਦੇ ਹਨ ; ਅਤੇ ਆਪੋ ਆਪਣੇ ਕਰਮਾਂ ਲਈ ਰੱਬ ਅਗੇ ਆਪ ਜ਼ਿਮੇਂਵਾਰ ਹਨ। ਫਿਰ ਤੀਵੀਂ ਕਿਵੇਂ ਨੀਵੀਂ ਹੋ ਸਕਦੀ ਹੈ ? ਜੇ ਕਹੋ ਕਿ ਉਹ ਅਨਪੜ੍ਹ ਹੈ, ਤਾਂ ਭੀ ਪੜ੍ਹੇ ਲਿਖੇ ਮਰਦਾਂ ਦੀ ਵਿਦਵਾਨਤਾ ਇਸੇ ਵਿਚ ਹੈ ਕਿ ਕਿਸੇ ਨੂੰ ਨੀਵਾਂ ਨਾ ਆਖਣ।

¶ ਪੌੜੀ ਤੇ ਸਲੋਕਾਂ ਵਿਚ ਸਿੱਖ ਨੂੰ ਕਿਸੇ ਨੂੰ ਮੰਦਾ ਆਖਣ ਜਾਂ ਫਿਕਾ ਬੋਲਣ ਤੋਂ ਵਰਜਿਆ ਹੈ। ਓਹ ਕਹਿੰਦੇ ਹਨ ਕਿ ਲੋਕਾਂ ਦੇ ਬਾਹਰਲੇ ਅਘੜਪੁਣੇ ਉਤੇ ਗਿਲਾਨੀ ਨਾ ਕਰ। ਕੀ ਪਤਾ ਹੈ ਓਹ ਵਿਚੋਂ ਗੋਦੜੀ ਦੇ ਲਾਲ ਹੀ ਹੋਣ ! ਤੈਨੂੰ ਹੋਰਨਾਂ ਦੀ ਕੀ ਪਈ ਹੈ ; ਤੂੰ ਆਪਣੀ ਆਪ ਨਬੇੜ।

ਹੀ ਤੈ ਧਾਰੀਐ[1] ॥ ਦੇਖਹਿ ਕੀਤਾ ਆਪਣਾ [2]ਧਰਿ ਕਚੀ ਪਕੀ ਸਾਰੀਐ ॥ ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ ॥ ਜਿਸ ਕੇ ਜੀਅ ਪਰਾਣ ਹਹਿ ਕਿਉ ਸਾਹਿਬੁ ਮਨਹੁ ਵਿਸਾਰੀਐ ॥ ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ ॥ ੨੦ ॥ ਸਲੋਕੁ ਮਹਲਾ ੨ ॥ *ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ ॥ ਨਾਨਕ ਆਸਕੁ ਕਾਂਢੀਐ[3] ਸਦ ਹੀ ਰਹੈ ਸਮਾਇ ॥ [4]ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ ॥ ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ ॥ ੧ ॥ ਮਹਲਾ ੨ ॥ [5]ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ ॥ ਨਾਨਕ ਦੋਵੈ[6] ਕੂੜੀਆ ਥਾਇ ਨ ਕਾਈ ਪਾਇ ॥ ੨ ॥ ਪਉੜੀ ॥ ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮ੍ਹਾਲੀਐ ॥ ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ ॥ ਮੰਦਾ ਮੂਲਿ ਨ ਕੀਚਈ[7] [8]ਦੇ ਲੰਮੀ ਨਦਰਿ ਨਿਹਾਲੀਐ ॥ ਜਿਉ ਸਾਹਿਬ ਨਾਲਿ ਨ ਹਾਰੀਐ [9]ਤੇਵੇਹਾ ਪਾਸਾ ਢਾਲੀਐ ॥ [10]ਕਿਛੁ ਲਾਹੇ ਉਪਰਿ ਘਾਲੀਐ ॥ ੨੧ ॥ ਸਲੋਕੁ ਮਹਲਾ ੨ ॥ ਚਾਕਰੁ ਲਗੈ ਚਾਕਰੀ ਨਾਲੇ [11]ਗਾਰਬੁ ਵਾਦੁ ॥ ਗਲਾ ਕਰੇ ਘਣੇਰੀਆ[12] ਖਸਮ ਨ ਪਾਏ ਸਾਦੁ ॥ ਆਪੁ[13] ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ ॥ ਨਾਨਕ [14]ਜਿਸ ਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ ॥ ੧ ॥ ਮਹਲਾ ੨ ॥ [15]ਜੋ ਜੀਇ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ ॥ ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ ॥ ੨ ॥ ਮਹਲਾ ੨ ॥ ਨਾਲਿ ਇਆਣੇ[16] ਦੋਸਤੀ ਕਦੇ ਨ ਆਵੈ ਰਾਸਿ ॥ ਜੇਹਾ ਜਾਣੈ ਤੇਹੋ ਵਰਤੈ ਵੇਖਹੁ ਕੋ ਨਿਰਜਾਸਿ[17] ॥ [18]ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ ॥ ਸਾਹਿਬ ਸੇਤੀ ਹੁਕਮੁ ਨ ਚਲੈ ਕਹੀ ਬਣੈ ਅਰਦਾਸਿ ॥ ਕੂੜਿ ਕਮਾਣੈ ਕੂੜੋ ਹੋਵੈ ਨਾਨਕ [19]ਸਿਫਤਿ ਵਿਗਾਸਿ ॥ ੩ ॥ ਮਹਲਾ ੨ ॥ ਨਾਲਿ ਇਆਣੇ ਦੋਸਤੀ ਵਡਾਰੂ[20] ਸਿਉ ਨੇਹੁ ॥ ਪਾਣੀ ਅੰਦਰਿ ਲੀਕ ਜਿਉ ਤਿਸ ਦਾ [21]ਥਾਉ ਨ ਥੇਹੁ ॥ ੪ ॥ ਮਹਲਾ ੨ ॥ ਹੋਇ ਇਆਣਾ ਕਰੇ ਕੰਮੁ [22]ਆਣਿ ਨ ਸਕੈ ਰਾਸਿ ॥ ਜੇ ਇਕ ਅਧ ਚੰਗੀ ਕਰੇ ਦੂਜੀ ਭੀ ਵੇਰਾਸਿ[23] ॥ ੫ ॥ ਪਉੜੀ ॥ ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ[24] ॥ [25]ਹੁਰਮਤਿ ਤਿਸ ਨੋ ਅਗਲੀ ਓਹੁ ਵਜਹੁ ਭਿ ਦੂਣਾ ਖਾਇ ॥ ਖਸਮੈ ਕਰੇ ਬਰਾਬਰੀ ਫਿਰਿ ਗੈਰਤਿ[26] ਅੰਦਰਿ ਪਾਇ ॥ ਵਜਹੁ ਗਵਾਏ ਅਗਲਾ[27] ਮੁਹੇ ਮੁਹਿ ਪਾਣਾ[28] ਖਾਇ ॥ ਜਿਸ ਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸਿ[29] ॥ ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ ॥ ੨੨ ॥ ਸਲੋਕੁ ਮਹਲਾ ੨ ॥ [30]ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ ॥ ਨਾਨਕ ਸਾ ਕਰਮਾਤਿ ਸਾਹਿਬ ਤੁਠੈ

੧ ਧਾਰੀ ਹੋਈ ਹੈ, ਟਿਕਾਈ ਹੋਈ ਹੈ ।

੨ ਕੱਚੀਆਂ ਪੱਕੀਆਂ ਨਰਦਾਂ (ਚੰਗੇ ਮੰਦੇ ਜੀਵਾਂ) ਨੂੰ ਧਰ ਕੇ (ਜੀਵਣ ਰੂਪ ਚੌਪੜ ਵਿਚ) । ਦੇਖੋ ਪੰਨਾ ੧੧੩, ਫੁਟ ਨੋਟ * ।

੩ ਕਹੀਦਾ ਹੈ ।

੪ ਜੋ (ਮਾਲਕ ਵਲੋਂ ਹੋਏ) ਚੰਗੇ ਕੰਮ (ਭਾਵ ਸੁਖ) ਨੂੰ ਚੰਗਾ ਕਰਕੇ ਮੰਨਦਾ ਹੈ, ਤੇ ਮੰਦੇ (ਭਾਵ ਦੁਖ) ਨੂੰ ਮੰਦਾ ਕਰਕੇ ਸਮਝਦਾ ਹੈ, ਉਹ ਆਦਮੀ ਰਬ ਦਾ ਪ੍ਰੇਮੀ ਨਹੀਂ ਅਖਵਾ ਸਕਦਾ, ਕਿਉਂਕਿ ਉਹ ਰੱਬ ਨਾਲ ਚੰਗੇ ਮੰਦੇ ਦਾ ਲੇਖਾ ਕਰ ਕੇ ਵਰਤਦਾ ਹੈ ।

੫ ਜਿਹੜਾ ਆਦਮੀ ਮਾਲਕ ਨੂੰ ਸਲਾਮ ਕਰਦਾ ਹੈ (ਭਾਵ ਉਸ ਦਾ ਸੇਵਕ ਹੋਣਾ ਮਨਜ਼ੂਰ ਕਰਦਾ ਹੈ) ਤੇ ਨਾਲ ਹੀ ਅੱਗੋਂ ਜਵਾਬ ਦਿੰਦਾ ਹੈ, ਉਸ ਨੇ ਗ਼ਲਤ ਸੇਵਾ ਅਰੰਭੀ ਹੈ । "ਚਾਕਰੁ ਕਹੀਐ ਖਸਮ ਕਾ ਸਉਹੇ ਉਤਰ ਦੇਇ । ਵਜਹੁ ਗਵਾਏ ਆਪਣਾ ਤਖਤਿ ਨ ਬੈਸਹਿ ਸੇਇ" (ਦਖਣੀ ਓਅੰਕਾਰ) ।

੬ ਦੋਵੇਂ ਗੱਲਾਂ (ਭਾਵ ਸੇਵਕਪੁਣਾ ਤੇ ਚੂੰ ਚਰਾਂ) ਗ਼ਲਤ ਹਨ ; ਇਨ੍ਹਾਂ ਵਿਚੋਂ ਕੋਈ ਭੀ ਤੋੜ ਨਹੀਂ ਚੜ੍ਹਨੀ ।

੭ ਕਰੀਏ ।

੮ ਦੂਰ-ਅੰਦੇਸ਼ੀ ਨਾਲ ਵੇਖੀਏ ; ਨਤੀਜੇ ਨੂੰ ਵਿਚਾਰ ਕੇ ਦੇਖੀਏ ।

੯ ਐਸੀ ਖੇਡ ਖੇਡੀਏ । ਦੇਖੋ ਪੰ: ੪੩੪,ਨੋਟ ੧ ।

੧੦ ਐਸੀ ਕਮਾਈ ਕਰਨੀ ਚਾਹੀਦੀ ਹੈ ਕਿ ਉਸ ਵਿਚੋਂ ਕੁਝ ਲਾਭ ਨਿਕਲੇ ।

੧੧ ਹੰਕਾਰ ਤੇ ਝਗੜਾ ।

੧੨ ਬਹੁਤੀਆਂ । ਗਲਾਂ ਬਹੁਤ ਕਰਦਾ ਹੈ, ਪਰ ਮਾਲਕ ਦੇ ਮੇਲ ਦਾ ਰਸ ਨਹੀਂ ਮਾਣ ਸਕਦਾ।

੧੩ ਅਪਣਤ, ਹਉਮੈ ।

੧੪ ਕਿਸੇ ਨਾਲ ਲਗਨ ਲਾਣੀ ਉਸੇ ਹਾਲਤ ਵਿਚ ਠੀਕ ਹੈ, ਜਦ ਮਨੁਖ ਉਸ ਨੂੰ ਮਿਲ ਸਕੇ ਜਿਸ ਨਾਲ ਲਗਨ ਲਾਈ ਹੈ ।

੧੫ ਜੋ ਕੁਝ ਮਨ ਵਿਚ ਹੁੰਦਾ ਹੈ, ਓਹੀ ਕੁਝ ਬਾਹਰ ਆਉਣਾ ਚਾਹੀਦਾ ਹੈ ; ਐਵੇਂ ਮੂੰਹ ਤੋਂ ਗਲ ਕਰ ਛਡਣੀ ਹਵਾ ਵਤ(ਖਾਲੀ ਜਾਂ ਵਿਅਰਥ) ਹੈ।

੧੬ ਮਨ ਨੂੰ ਇਆਣਾ ਬੱਚਾ ਕਿਹਾ ਹੈ । ਜਿਵੇਂ ਬਾਲਕ ਬੇਸਮਝ ਹੁੰਦਾ ਹੈ, ਅਤੇ ਆਪਣੀ ਥੋੜੀ ਸਮਝ ਅਨੁਸਾਰ ਵਰਤਦਾ ਹੈ, ਤਿਵੇਂ ਮਨ ਪਿਛੇ ਲਗ ਕੇ ਤੁਰਨ ਵਾਲਾ ਹੋਛੇ ਕੰਮ ਕਰਦਾ ਹੈ ਜੋ ਸਿਰੇ ਨਹੀਂ ਚੜ੍ਹਦੇ ।

੧੭ ਨਿਰਣਾ ਕਰ ਕੇ ।

੧੮ ਕਿਸੇ ਚੀਜ਼ ਵਿਚ ਦੂਜੀ ਚੀਜ਼ ਤਦੋਂ ਸਮਾ ਸਕਦੀ ਹੈ ਜੇ ਉਸ ਵਿਚੋਂ ਅਗੇ ਪਈ ਹੋਈ ਚੀਜ਼ ਕਢ ਦਈਏ ।

੧੯ ਸਿਫ਼ਤ ਕਰਨ ਨਾਲ ਖੁਸ਼ੀ ਮਿਲਦੀ ਹੈ ।

੨੦ ਆਪਣੇ ਨਾਲੋਂ ਵਡੀ ਪਦਵੀ ਜਾਂ ਸ਼ਾਨ ਵਾਲਾ ਮਨੁਖ ।

੨੧ ਨਾ ਥਾਂ ਨਾ ਟਿਕਾਣਾ, ਖੁਰਾ ਨਾ ਖੋਜ ।

੨੨ ਸੰਵਾਰ ਨਹੀਂ ਸਕਦਾ, ਸਿਰੇ ਨਹੀਂ ਚਾੜ੍ਹ ਸਕਦਾ ।

੨੩ [ਰਾਸਿ ਤੋਂ ਉਲਟ] ਵਿਗਾੜ । ਕਿਸੇ ਹੋਰ ਕੰਮ ਨੂੰ ਵਿਗਾੜ ਦੇਵੇਗਾ ।

੨੪ ਭਾਣੇ ਅਨੁਸਾਰ ।

੨੫ ਇੱਜ਼ਤ ਉਸ ਨੂੰ ਬਹੁਤ ਮਿਲਦੀ ਹੈ, ਤੇ ਤਨਖਾਹ ਭੀ ਦੂਣੀ ਪਾਉਂਦਾ ਹੈ ।

੨੬ [ਅਰਬੀ] ਇਜ਼ਤ ਵਾਲੇ ਦੀ ਨਿਰਾਦਰੀ ਕਰਨ ਤੇ ਜੋ ਉਸ ਦੇ ਦਿਲ ਵਿਚ ਰੋਹ ਪੈਦਾ ਹੁੰਦਾ ਹੈ। ਮਾਲਕ ਦੀ ਬ੍ਰਾਬਰੀ ਕਰਨ ਨਾਲ ਮਨੁਖ ਮਾਲਕ ਦੇ ਦਿਲ ਵਿਚ ਗੈਰਤਿ ਪੈਦਾ ਕਰਦਾ ਹੈ ; ਭਾਵ ਮਾਲਕ ਨੂੰ ਮਜਬੂਰ ਕਰਦਾ ਹੈ ਕਿ ਉਹ ਆਪਣੀ ਨਿਰਾਦਰੀ ਹੋਈ ਸਮਝੇ ।

੨੭ ਜੋ ਅਗੇ ਮਿਲੀ ਸੀ (ਤਨਖਾਹ) ।

੨੮ ਜੁਤੀਆਂ ।

੨੯ ਧਨਵਾਦ ।

੩੦ ਇਹ ਕਿਹੋ ਜਹੀ ਦਾਤ ਹੋਈ ਜੋ ਆਪਣੇ ਆਪ ਤੋਂ (ਆਪਣੀ ਕਿਸੇ ਕਰਨੀ ਦੇ ਬਦਲੇ) ਪ੍ਰਾਪਤ ਕਰੀਏ ! ਹੇ ਨਾਨਕ ! ਬਖਸ਼ਿਸ਼ ਉਹ ਹੈ ਜੋ ਮਾਲਕ ਦੇ ਤੁਠਣ ਤੇ ਮਿਲੇ । ਭਾਵ ਕਰਮ ਕਰਦੇ ਹੋਏ ਸਾਨੂੰ ਵਾਹਿਗੁਰੂ ਦੀ ਬਖਸ਼ਿਸ਼ ਵਲ ਹੀ ਵੇਖਣਾ ਚਾਹੀਦਾ ਹੈ ।

---

* ਸਿਖ ਦੇ ਆਚਰਣ ਦੀ ਉਸਾਰੀ ਪੂਰੀ ਹੋ ਚੁਕੀ ਹੈ ਤੇ ਉਹ ਸੇਵਕ ਜਾਂ ਚਾਕਰ ਦੀ ਪਦਵੀ ਲੈ ਚੁਕਾ ਹੈ । ਹੁਣ ਅੰਤਲੇ ਅੰਕਾਂ ਵਿਚ ਉਸ ਨੂੰ ਹਜ਼ੂਰੀ ਸੇਵਕ ਹੋਣ ਦੀ ਠੁਕ ਅਬਰੇ (etiquette) ਦਸਦੇ ਹਨ :- ਮਾਲਕ ਨਾਲ ਲੇਖਾ ਨਹੀਂ ਕਰਨਾ ; ਅਗੋਂ ਸਵਾਲ ਜਵਾਬ ਨਹੀਂ ਕਰਨਾ ; ਦੂਰ-ਅੰਦੇਸ਼ੀ ਕਰ ਕੇ ਆਪਣਾ ਭਲਾ ਮੰਦੇ ਕੰਮ ਛਡਣ ਵਿਚ ਹੀ ਦੇਖਣਾ ਹੈ (ਪੰ: ੨੧) । ਸਤ-ਬਚਨ ਕਹਿ ਕੇ, ਅਰਦਾਸਾਂ ਕਰ ਕੇ, ਨੀਵਾਂ ਪੈ ਕੇ ਸੇਵਾ ਕਰਨੀ ਹੈ (ਪੰ: ੨੨) । ਜੋ ਕੁਝ ਮਿਲੇ ਉਸ ਨੂੰ ਆਪਣੀ ਸੇਵਾ ਦਾ ਸਿੱਟਾ ਕਰਕੇ ਨਹੀਂ ਲੈਣਾ, ਬਲਕਿ ਤੁਠੇ ਹੋਏ ਸਾਹਿਬ ਦੀ ਦਾਤ ਕਰਕੇ ਲੈਣਾ ਹੈ । ਡਰ ਦੀ ਥਾਂ ਪ੍ਰੇਮ ਵਰਤਣਾ ਹੈ ਤੇ ਸਭ ਕੁਝ ਕਰਨ ਵਾਲਾ ਹਰੀ ਮੰਨਣਾ ਹੈ (ਪੰ: ੨੩) । ਸੇਵਾ ਕਰਦਿਆਂ ਹੋਇਆਂ ਆਪਣੀ ਸੇਵਾ ਦਾ ਸੋਮਾਂ ਰਬ ਨੂੰ ਹੀ ਮੰਨਣਾ ਹੈ (ਪੰ: ੨੪) ।

ਜੋ ਮਿਲੈ ॥ ੧ ॥ ਮਹਲਾ ੨ ॥ [੧]ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ ॥ ਨਾਨਕ ਸੇਵਕੁ ਕਾਢੀਐ[੨] ਜਿ ਸੇਤੀ ਖਸਮ ਸਮਾਇ ॥ ੨ ॥ ਪਉੜੀ ॥ ਨਾਨਕ [੩]ਅੰਤ ਨ ਜਾਪਨ੍ਹੀ ਹਰਿ ਤਾ ਕੇ ਪਾਰਾਵਾਰ ॥ ਆਪਿ ਕਰਾਏ ਸਾਖਤੀ[੪] ਫਿਰਿ ਆਪਿ [੫]ਕਰਾਏ ਮਾਰ ॥ ਇਕਨ੍ਹਾ ਗਲੀ ਜੰਜੀਰੀਆ [੬]ਇਕਿ ਤੁਰੀ ਚੜਹਿ ਬਿਸੀਆਰ ॥ ਆਪਿ ਕਰਾਏ ਕਰੇ ਆਪਿ ਹਉ ਕੈ ਸਿਉ ਕਰੀ ਪੁਕਾਰ ॥ ਨਾਨਕ ਕਰਣਾ ਜਿਨਿ ਕੀਆ ਫਿਰਿ [੭]ਤਿਸ ਹੀ ਕਰਣੀ ਸਾਰ ॥ ੨੩ ॥ ਸਲੋਕੁ ਮਃ ੧ ॥ [੮]ਆਪੇ ਭਾਂਡੇ ਸਾਜਿਅਨੁ ਆਪੇ ਪੂਰਣੁ ਦੇਇ ॥ ਇਕਨ੍ਹੀ ਦੁਧੁ ਸਮਾਈਐ ਇਕਿ ਚੁਲ੍ਹੈ ਰਹਨ੍ਹਿ ਚੜੇ ॥ [੯]ਇਕਿ ਨਿਹਾਲੀ ਪੈ ਸਵਨ੍ਹਿ ਇਕਿ ਉਪਰਿ ਰਹਨਿ ਖੜੇ ॥ ਤਿਨ੍ਹਾ ਸਵਾਰੇ ਨਾਨਕਾ ਜਿਨ ਕਉ ਨਦਰਿ ਕਰੇ ॥ ੧ ॥ ਮਹਲਾ ੨ ॥ [੧੦]ਆਪੇ ਸਾਜੇ ਕਰੇ ਆਪਿ ਜਾਈ ਭਿ ਰਖੈ ਆਪਿ ॥ ਤਿਸੁ ਵਿਚਿ ਜੰਤ ਉਪਾਇ ਕੈ ਦੇਖੈ ਥਾਪਿ ਉਥਾਪਿ ॥ ਕਿਸ ਨੋ ਕਹੀਐ ਨਾਨਕਾ ਸਭੁ ਕਿਛੁ ਆਪੇ ਆਪਿ ॥ ੨ ॥ ਪਉੜੀ ॥ ਵਡੇ ਕੀਆ ਵਡਿਆਈਆ ਕਿਛੁ ਕਹਣਾ ਕਹਣੁ ਨ ਜਾਇ ॥ ਸੋ ਕਰਤਾ ਕਾਦਰ[੧੧] ਕਰੀਮੁ[੧੨] [੧੩]ਦੇ ਜੀਆ ਰਿਜਕੁ ਸੰਬਾਹਿ ॥ ਸਾਈ ਕਾਰ ਕਮਾਵਣੀ [੧੪]ਧੁਰਿ ਛੋਡੀ ਤਿੰਨੈ ਪਾਇ ॥ ਨਾਨਕ [੧੫]ਏਕੀ ਬਾਹਰੀ ਹੋਰ ਦੂਜੀ ਨਾਹੀ ਜਾਇ ॥ ਸੋ ਕਰੇ ਜਿ ਤਿਸੈ ਰਜਾਇ ॥ ੨੪ ॥ ੧ ॥ ਸੁਧੁ *

੧ ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥ ਰਾਗੁ ਆਸਾ ਬਾਣੀ ਭਗਤਾ ਕੀ ॥ ਕਬੀਰ† ਜੀਉ ਨਾਮਦੇਉ‡ ਜੀਉ ਰਵਿਦਾਸ§ ਜੀਉ ॥ ਆਸਾ ਸ੍ਰੀ ਕਬੀਰ ਜੀਉ ॥ [¶]ਗੁਰ ਚਰਣ ਲਾਗਿ [੧੬]ਹਮ ਬਿਨਵਤਾ ਪੂਛਤ ਕਹ ਜੀਉ ਪਾਇਆ ॥ ਕਵਨ ਕਾਜਿ ਜਗੁ ਉਪਜੈ ਬਿਨਸੈ ਕਹਹੁ ਮੋਹਿ ਸਮਝਾਇਆ ॥ ੧ ॥ ਦੇਵ[੧੭] ਕਰਹੁ ਦਇਆ [੧੮]ਮੋਹਿ ਮਾਰਗਿ ਲਾਵਹੁ ਜਿਤੁ ਭੈ ਬੰਧਨ ਤੂਟੈ ॥ [੧੯]ਜਨਮ ਮਰਨ ਦੁਖ ਫੇੜ ਕਰਮ ਸੁਖ ਜੀਅ ਜਨਮ ਤੇ ਛੂਟੈ ॥ ੧ ॥ ਰਹਾਉ ॥ [੨੦]ਮਾਇਆ ਫਾਸ ਬੰਧ ਨਹੀ ਫਾਰੈ ਅਰੁ ਮਨ ਸੁੰਨਿ ਨ ਲੂਕੇ ॥ ਆਪਾ ਪਦੁ ਨਿਰਬਾਣੁ ਨ ਚੀਨ੍ਹਿਆ ਇਨ ਬਿਧਿ ਅਭਿਉ ਨ ਚੂਕੇ ॥ ੨ ॥ [੨੧]ਕਹੀ ਨ ਉਪਜੈ ਉਪਜੀ ਜਾਣੈ ਭਾਵ ਅਭਾਵ ਬਿਹੂਣਾ ॥ ਉਦੈ ਅਸਤ ਕੀ ਮਨ ਬੁਧਿ ਨਾਸੀ ਤਉ ਸਦਾ ਸਹਜਿ ਲਿਵ ਲੀਣਾ ॥ ੩ ॥ ਜਿਉ ਪ੍ਰਤਿਬਿੰਬੁ[੨੨] ਬਿੰਬ[੨੩] ਕਉ ਮਿਲੀ ਹੈ ਉਦਕ[੨੪] ਕੁੰਭੁ[੨੫] ਬਿਗਰਾਨਾ ॥ ਕਹੁ ਕਬੀਰ ਐਸਾ ਗੁਣ ਭ੍ਰਮੁ ਭਾਗਾ ਤਉ ਮਨੁ ਸੁੰਨਿ ਸਮਾਨਾਂ ॥ ੪ ॥ ੧ ॥ ਆਸਾ ॥ +ਗਜ ਸਾਢੇ ਤੈ ਤੈ ਧੋਤੀਆ [੨੬]ਤਿਹਰੇ ਪਾਇਨਿ ਤਗ ॥ ਗਲੀ ਜਿਨ੍ਹਾ ਜਪਮਾਲੀਆ[੨੭] ਲੋਟੇ ਹਥਿ ਨਿਬਗ[੨੮] ॥

੧ ਇਹ ਕੇਹੋ ਜਹੀ ਸੇਵਕੀ ਹੋਈ ਜਿਸ ਤੋਂ ਮਾਲਕ ਦਾ ਡਰ ਦੂਰ ਨਾ ਹੋਵੇ ! (ਸ਼ੁਰੂ ਸ਼ੁਰੂ ਵਿਚ ਜਦ ਭਉ ਦੀ ਲੋੜ ਸੀ ਤਦ ਲਿਖਿਆ ਸੀ ਕਿ "ਜਿਨ੍ ਮਨਿ ਭਉ ਤਿਨਾ ਮਨਿ ਭਾਉ" ; ਹੁਣ ਆਚਰਣ ਦੀ ਉਸਾਰੀ ਪੂਰੀ ਹੋ ਜਾਣ ਕਰਕੇ ਲਿਖਿਆ ਹੈ ਕਿ ਡਰ ਨੂੰ ਸੁਟ ਕੇ ਸਦਾ ਪਿਆਰੇ ਵਿਚ ਸਮਾਇਆ ਰਹਿਣਾ ਹੈ ।)

੨ ਆਖੀਦਾ ਹੈ ।

੩ ਹਰੀ ਦੇ ਅੰਤ ਨਹੀਂ ਲਭਦੇ, ਨਾ ਉਸ ਦੇ ਉਰਲੇ ਤੇ ਪਰਲੇ ਪਾਸੇ ਦਿਸਦੇ ਹਨ ।

੪ [ਫ਼ਾਰਸੀ] ਬਣਾਵਟ, ਰਚਨਾ । "ਆਪਿ ਕਹਾਏ ਸਾਖਤੀ ਪਿਆਰਾ ਆਪਿ ਮਾਰੇ ਮਰਿ ਜਾਹੁ" (ਸੋਰਠਿ ਮ: ੪) ।

੫ ਮਾਰ ਕਰਾਉਂਦਾ ਹੈ ; ਮੌਤ ਦਿੰਦਾ ਹੈ ।

੬ ਕਈ ਬੇਸ਼ੁਮਾਰ ਘੋੜਿਆਂ ਤੇ ਚੜ੍ਹਦੇ ਹਨ (ਭਾਵ ਐਸ਼ਾਂ ਕਰਦੇ ਹਨ) । ਬਿਸੀਆਰ [ਫ਼ਾਰਸੀ]= ਬਹੁਤ ਸਾਰੇ ।

੭ ਉਸੇ ਨੇ ਸਾਰ (ਖ਼ਬਰ) ਲੈਣੀ ਹੈ ; ਸੰਭਾਲਨਾ ਕਰਨੀ ਹੈ ।

੮ ਹਰੀ ਨੇ ਆਪ ਹੀ ਜੀਵ ਰੂਪ ਭਾਂਡੇ ਬਣਾਏ ਹਨ, ਤੇ ਆਪੇ ਉਨ੍ਹਾਂ ਨੂੰ ਭਰਦਾ ਹੈ (ਪੂਰਣਤਾ ਦਿੰਦਾ ਹੈ) ।

੯ ਕਈ (ਜਿਨ੍ਹਾਂ ਨੂੰ ਸੁਖ ਮਿਲਿਆ ਹੈ) ਤੁਲਾਈਆਂ ਤੇ ਪੈ ਕੇ ਸੌਂਦੇ ਹਨ, ਤੇ ਕਈ ਉਨ੍ਹਾਂ ਉਤੇ ਪਹਿਰਾ ਦਿੰਦੇ ਹਨ (ਸੇਵਾਦਾਰ ਹੋ ਕੇ ਖੜੋਤੇ ਰਹਿੰਦੇ ਹਨ) । ਨਿਹਾਲੀ [ਫ਼ਾਰਸੀ] ਦੁਲਾਈ, ਤੁਲਾਈ, ਗਦੇਲਾ ।

੧੦ ਹਰੀ ਆਪੇ ਧਰਤੀ ਨੂੰ ਪੈਦਾ ਕਰਦਾ ਤੇ ਬਣਾਉਂਦਾ ਹੈ ; ਆਪੇ ਉਸ ਨੂੰ ਥਾਂ ਸਿਰ ਰਖਦਾ ਹੈ । ਉਸ ਵਿਚ ਆਪੇ ਜੀਵ ਪੈਦਾ ਕਰ ਕੇ ਉਨ੍ਹਾਂ ਨੂੰ ਦੇਖਦਾ (ਸੰਭਾਲਦਾ) ਹੈ, ਆਪੇ ਟਿਕਾਉਂਦਾ ਤੇ ਢਾਹੁੰਦਾ ਹੈ ।

੧੧ ਕੁਦਰਤ ਵਾਲਾ, ਸਮ੍ਰਥ । ੧੨ ਬਖਸ਼ਿੰਦ ।

੧੩ ਜੀਵਾਂ ਨੂੰ ਰੋਜ਼ੀ ਲਿਆ ਕੇ ਦਿੰਦਾ ਹੈ । ਸੰਬਾਹਿ=ਅਪੜਾ ਕੇ, ਲਿਆ ਕੇ ।

੧੪ ਜੋ ਉਸ ਨੇ ਮੁਢ ਤੋਂ ਭਾਗਾਂ ਵਿਚ ਪਾ ਦਿੱਤੀ ਹੈ। "ਸਾਈ ਕਾਰ ਕਮਾਵਣੀ ਧੁਰ ਕੀ ਫੁਰਮਾਈ" (ਆਸਾ ਮ: ੫) ।

੧੫ ਇਕ ਤੋਂ ਬਿਨਾਂ ।

੧੬ ਮੈਂ ਬੇਨਤੀ ਕਰਦਾ ਹਾਂ ਤੇ ਪੁਛਦਾ ਹਾਂ ਕਿ ਜੀਵ ਕਾਹਦੇ ਲਈ ਪੈਦਾ ਕੀਤਾ ਗਿਆ ? ('ਜੀਉ ਪਾਇਆ' ਵਿਚ 'ਉ' ਦੋਹਾਂ ਲਫ਼ਜ਼ਾਂ ਨਾਲ ਲਗਦਾ ਹੈ, ਤੇ ਅਰਥ ਕਰਨ ਲਗਿਆਂ 'ਜੀਉ ਉਪਾਇਆ' ਪੜ੍ਹਾਂਗੇ ।)

੧੭ ਹੇ ਪ੍ਰਕਾਸ਼ ਰੂਪ ਹਰੀ !

੧੮ ਮੈਨੂੰ ਐਸੇ ਰਸਤੇ ਪਾਓ ਜਿਸ ਤੋਂ ਸੰਸਾਰ ਦੇ ਬੰਧਨ ਟੁਟਣ। (ਇਹ ਬੰਧਨ ਅਗਲੀ ਤੁਕ ਵਿਚ ਦਸੇ ਹਨ ।) ਭੈ=ਭਵ=ਹਸਤੀ, ਸੰਸਾਰ ।

੧੯ ਜਨਮ-ਮਰਨ ਦੇ ਦੁੱਖਾਂ, ਮਾੜੇ ਕਰਮਾਂ ਦੇ ਅਨੰਦਾਂ ਤੇ ਜੀਅ-ਜਨਮ (ਜੀਵਾਂ ਵਾਲੇ ਜਨਮਾਂ, ਭਾਵ ਜੂਨਾਂ) ਤੋਂ ਛੁਟਕਾਰਾ ਮਿਲੇ ।

੨੦ ਜੇ ਮਾਇਆ ਦੀ ਫਾਹੀ ਦਾ ਬੰਧਨ ਨਹੀਂ ਤੋੜਦਾ ਅਤੇ ਮਨ ਅਫੁਰ ਹਰੀ ਵਿਚ ਪਨਾਹ ਨਹੀਂ ਲੈਂਦਾ ; ਜੇ ਆਪਣੀ ਅਸਲੀਅਤ ਅਤੇ ਅਵਿਨਾਸ਼ੀ ਪਦ ਨੂੰ ਨਹੀਂ ਸਮਝਦਾ, ਤਾਂ ਇਸ ਤਰ੍ਹਾਂ ਸੰਸਾ ਨਹੀਂ ਮੁਕਦਾ । ਅਭਿਉ=[ਸੰ. ਅਭ੍ਰ] ਸੰਸਾ, ਭ੍ਰਮ ।

੨੧ ਹੋਣ ਨਾ ਹੋਣ ਦੇ ਫ਼ਰਕ ਨੂੰ ਨਾ ਜਾਣਦਾ ਹੋਇਆ, ਜੋ ਚੀਜ਼ ਕਿਧਰੇ ਪੈਦਾ ਨਹੀਂ ਹੁੰਦੀ, ਉਸ ਨੂੰ ਪੈਦਾ ਹੋਈ ਸਮਝੇ, ਅਤੇ ਜਨਮ ਮਰਨ ਦੀ ਸੋਝੀ ਗੁਆ ਦੇਵੇ, ਤਦ ਸਦਾ ਉਚੀ ਅਡੋਲ ਅਵਸਥਾ ਵਿਚ ਲੀਨ ਹੋ ਸਕਦਾ ਹੈ । 'ਸਹਜ' ਲਈ ਦੇਖੋ ਪੰ: ੩੭੦, ਫੁਟ ਨੋਟ § ।

੨੨ ਅਕਸ, ਪਰਛਾਵਾਂ ।

੨੩ ਜਿਸ ਚੀਜ਼ ਦਾ ਅਕਸ ਪੈਂਦਾ ਹੈ, ਮੁਨਅਕਸ ਚੀਜ਼।

੨੪ ਪਾਣੀ ਦਾ ।

੨੫ ਘੜਾ । ਜਿਵੇਂ ਪਾਣੀ ਦਾ ਘੜਾ ਟੁਟ ਜਾਏ, ਤਾਂ ਉਸ ਵਿਚ ਕਿਸੇ ਚੀਜ਼ ਦਾ ਪਿਆ ਅਕਸ ਉਸ ਚੀਜ਼ ਨਾਲ ਜਾ ਮਿਲਦਾ ਹੈ, ਤਿਵੇਂ ਜਦ ਸੰਸਾ ਦੂਰ ਹੋ ਜਾਏ ਤਾਂ ਜੀਵ-ਆਤਮਾ (ਆਪਣੇ ਬਿੰਬ) ਪਰਮਾਤਮਾ ਵਿਚ ਲੀਨ ਹੋ ਜਾਂਦਾ ਹੈ ।

੨੬ ਤਿੰਨਾਂ ਡੋਰਾਂ ਵਾਲੇ ਜਨੇਊ ਪਾਉਂਦੇ ਹਨ ।

੨੭ ਸਿਮਰਨੀਆਂ, ਮਾਲਾ ।

੨੮ ਬਹੁਤ ਬੋਗੀ ਚੰਗੀ ਤਰ੍ਹਾਂ ਮਾਂਜੇ ਚਿਲਕਾਏ ਹੋਏ ।

---

* ਅਸਲ ਨਾਲ ਮੇਲ ਕੇ ਸੋਧੀ ਹੋਈ ਠੀਕ ਹੈ । ਦੇਖੋ ਪੰਨਾ ੯੧, ਫੁਟ ਨੋਟ ੦ ।

† ਬਨਾਰਸ ਵਿਚ ਰਹਿਣ ਵਾਲੇ ਇਕ ਉਘੇ ਭਗਤ ਜੋ ਸੰਨ ੧੩੯੮ ਤੋਂ ੧੫੧੮ ਤੱਕ ਜੀਵੇ ।

‡ ਦੇਖੋ ਪੰ: ੪੫੧, ਫੁਟ ਨੋਟ † ।

§ ਕਾਸ਼ੀ ਦਾ ਉਘਾ ਭਗਤ ਜੋ ਰਾਮਾ ਨੰਦ ਦਾ ਚੇਲਾ ਸੀ ਅਤੇ ਚਮਾਰ ਦਾ ਕੰਮ ਕਰਦਾ ਸੀ । ਇਹ ਕਬੀਰ ਜੀ ਦਾ ਸਮਕਾਲੀ ਹੋਇਆ ਹੈ ।

¶ ਸਮੁੱਚਾ ਭਾਵ :–ਜੀਵ ਰੱਬ ਤੋਂ ਕਿਵੇਂ ਵਿਛੜਦਾ ਤੇ ਕਿਵੇਂ ਮਿਲਦਾ ਹੈ ?

+ ਇਸ ਸ਼ਬਦ ਵਿਚ ਵਿਛੁੜੇ ਹੋਏ ਜੀਵ ਦਾ ਨਮੂਨਾ ਇਕ ਪਖੰਡੀ ਵੈਸ਼ਨੋ ਭਗਤ ਲਿਆ ਹੈ ।

ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ॥ ੧ ॥ ਐਸੇ ਸੰਤ ਨ ਮੋ ਕਉ
ਭਾਵਹਿ ॥ [੧]ਡਾਲਾ ਸਿਉ ਪੇਡਾ ਗਟਕਾਵਹਿ ॥੧॥ ਰਹਾਉ॥ ਬਾਸਨ[੨] ਮਾਂਜਿ
ਚਰਾਵਹਿ ਊਪਰਿ ਕਾਠੀ[੩] ਧੋਇ ਜਲਾਵਹਿ ॥ [੪]ਬਸੁਧਾ ਖੋਦਿ ਕਰਹਿ ਦੁਇ ਚੂਲੇ
[੫]ਸਾਰੇ ਮਾਣਸ ਖਾਵਹਿ॥੨॥ਓਇ ਪਾਪੀ ਸਦਾ ਫਿਰਹਿ ਅਪਰਾਧੀ ਮੁਖਹੁ ਅਪਰਸ[੬]
ਕਹਾਵਹਿ ॥ ਸਦਾ ਸਦਾ ਫਿਰਹਿ ਅਭਿਮਾਨੀ ਸਗਲ ਕੁਟੰਬ ਡੁਬਾਵਹਿ ॥ ੩ ॥ [੭]ਜਿਤੁ
ਕੋ ਲਾਇਆ ਤਿਤ ਹੀ ਲਾਗਾ ਤੈਸੇ ਕਰਮ ਕਮਾਵੈ ॥ ਕਹੁ ਕਬੀਰ ਜਿਸੁ ਸਤਿਗੁਰੁ
ਭੇਟੈ[੮] ਪੁਨਰਪਿ[੯] ਜਨਮਿ ਨ ਆਵੈ ॥ ੪ ॥ ੨ ॥ ਆਸਾ॥ *ਬਾਪਿ[੧੦] ਦਿਲਾਸਾ ਮੇਰੋ
ਕੀਨ੍ਹਾ॥ ਸੇਜ ਸੁਖਾਲੀ ਮੁਖਿ ਅੰਮ੍ਰਿਤੁ ਦੀਨ੍ਹਾ॥ਤਿਸੁ ਬਾਪ ਕਉ ਕਿਉ ਮਨਹੁ ਵਿਸਾਰੀ॥
ਆਗੈ ਗਇਆ ਨ ਬਾਜੀ ਹਾਰੀ॥ ੧ ॥ [੧੧]ਮੁਈ ਮੇਰੀ ਮਾਈ ਹਉ ਖਰਾ ਸੁਖਾਲਾ॥
ਪਹਿਰਉ ਨਹੀ ਦਗਲੀ[੧੨] ਲਗੈ ਨ ਪਾਲਾ ॥੧॥ ਰਹਾਉ ॥ ਬਲਿ[੧੩] ਤਿਸੁ ਬਾਪੈ
ਜਿਨਿ ਹਉ ਜਾਇਆ[੧੪] ॥ ਪੰਚਾ[੧੫] ਤੇ ਮੇਰਾ ਸੰਗੁ ਚੁਕਾਇਆ ॥ ਪੰਚ ਮਾਰਿ
[੧੬]ਪਾਵਾ ਤਲਿ ਦੀਨੇ॥ਹਰਿ ਸਿਮਰਨਿ ਮੇਰਾ ਮਨੁ ਤਨੁ ਭੀਨੇ[੧੭]॥ ੨ ॥ ਪਿਤਾ ਹਮਾਰੋ
ਵਡ ਗੋਸਾਈ[੧੮]॥ ਤਿਸੁ ਪਿਤਾ ਪਹਿ ਹਉ ਕਿਉ ਕਰਿ ਜਾਈ॥ ਸਤਿਗੁਰ ਮਿਲੇ ਤ
ਮਾਰਗੁ[੧੯] ਦਿਖਾਇਆ॥ ਜਗਤ ਪਿਤਾ ਮੇਰੈ ਮਨਿ ਭਾਇਆ॥ ੩ ॥ ਹਉ ਪੂਤੁ ਤੇਰਾ ਤੂੰ
ਬਾਪੁ ਮੇਰਾ ॥ [੨੦]ਏਕੈ ਠਾਹਰ ਦੁਹਾ ਬਸੇਰਾ ॥ ਕਹੁ ਕਬੀਰ ਜਨਿ ਏਕੋ ਬੂਝਿਆ॥
[੨੧]ਗੁਰ ਪ੍ਰਸਾਦਿ ਮੈ ਸਭੁ ਕਿਛੁ ਸੂਝਿਆ॥ ੪ ॥ ੩ ॥ ਆਸਾ ॥† [੨੨]ਇਕਤੁ ਪਤਰਿ ਭਰਿ
ਉਰਕਟ ਕੁਰਕਟ ਇਕਤੁ ਪਤਰਿ ਭਰਿ ਪਾਨੀ ॥ [੨੩]ਆਸਿ ਪਾਸਿ ਪੰਚ ਜੋਗੀਆ ਬੈਠੇ
ਬੀਚਿ ਨਕਟ ਦੇ ਰਾਨੀ ॥੧॥ ਨਕਟੀ[੨੪] ਕੋ ਠਨਗਨੁ[੨੫] ਬਾਡਾਡੂੰ[੨੬]॥ [੨੭]ਕਿਨਹਿ
ਬਿਬੇਕੀ ਕਾਟੀ ਤੂੰ॥ ੧ ॥ ਰਹਾਉ ॥ [੨੮]ਸਗਲ ਮਾਹਿ ਨਕਟੀ ਕਾ ਵਾਸਾ ਸਗਲ ਮਾਰਿ
ਅਉਹੇਰੀ॥ ਸਗਲਿਆ ਕੀ ਹਉ ਬਹਿਨ[੨੯] ਭਾਨਜੀ [੩੦]ਜਿਨਹਿ ਬਰੀ ਤਿਸੁ ਚੇਰੀ॥
੨ ॥ ਹਮਰੋ ਭਰਤਾ ਬਡੋ ਬਿਬੇਕੀ ਆਪੇ ਸੰਤੁ ਕਹਾਵੈ ॥[੩੧]ਓਹੁ ਹਮਾਰੈ ਮਾਥੈ ਕਾਇਮੁ
ਅਉਰੁ ਹਮਰੈ ਨਿਕਟਿ ਨ ਆਵੈ ॥ ੩ ॥ ਨਾਕਹੁ ਕਾਟੀ ਕਾਨਹੁ ਕਾਟੀ [੩੨]ਕਾਟਿ
ਕੂਟਿ ਕੈ ਡਾਰੀ॥ ਕਹੁ ਕਬੀਰ ਸੰਤਨ ਕੀ ਬੈਰਨਿ [੩੩]ਤੀਨਿ ਲੋਕ ਕੀ ਪਿਆਰੀ ॥੪॥
੪ ॥ ਆਸਾ ॥ ‡ਜੋਗੀ ਜਤੀ ਤਪੀ ਸੰਨਿਆਸੀ ਬਹੁ [੩੪]ਤੀਰਥ ਭ੍ਰਮਨਾ ॥ ਲੁੰਜਿਤ[੩੫]
ਮੁੰਜਿਤ[੩੬] ਮੋਨਿ ਜਟਾਧਰ ਅੰਤਿ ਤਊ[੩੭] ਮਰਨਾ ॥੧॥ [੩੮]ਤਾ ਤੇ ਸੇਵੀਅਲੇ ਰਾਮਨਾ॥
ਰਸਨਾ ਰਾਮਨਾਮ ਹਿਤੁ ਜਾ ਕੈ ਕਹਾ ਕਰੈ ਜਮਨਾ ॥ ੧ ॥ ਰਹਾਉ ॥ ਆਗਮ[੩੯]
ਨਿਰਗਮ[੪੦] ਜੋਤਿਕ ਜਾਨਹਿ ਬਹੁ ਬਹੁ ਬਿਆਕਰਨਾ[੪੧] ॥ ਤੰਤ[੪੨] ਮੰਤ੍ਰ ਸਭ
ਅਉਖਧ[੪੩] ਜਾਨਹਿ ਅੰਤਿ ਤਊ ਮਰਨਾ॥੨॥ ਰਾਜ ਭੋਗ ਅਰੁ ਛਤ੍ਰ ਸਿੰਘਾਸਨ[੪੪] ਬਹੁ

੧ ਜੋ ਪੇੜ (ਬੂਟੇ) ਨੂੰ ਡਾਲੀਆਂ ਸਮੇਤ ਹੜੱਪ ਕਰ ਜਾਂਦੇ ਹਨ।
੨ ਭਾਂਡੇ।
੩ ਲਕੜੀ।
੪ ਧਰਤੀ ਖੁਣ ਕੇ ਦੂਹਰੇ ਚੁਲ੍ਹੇ ਬਣਾਂਦੇ ਹਨ। (ਬਹੁਤ ਸੁਚਮ ਕਰਨ ਵਾਲੇ ਇਉਂ ਕਰਦੇ ਹਨ।)
੫ ਸਮੁੱਚੇ ਮਨੁਖ ਖਾ ਜਾਂਦੇ ਹਨ।
੬ ਇਕ ਸ੍ਰੇਣੀ ਦੇ ਸਾਧੂ ਜੋ ਕਿਸੇ ਧਾਤ ਆਦਿ ਨੂੰ ਨਹੀਂ ਛੋਂਹਦੇ। ਦੇਖੋ ਸੁਖਮਨੀ, ਅਸਟਪਦੀ ੯।
੭ ਜਿਸ ਪਾਸੇ ਕੋਈ।
੮ ਮਿਲੇ।
੯ ਮੁੜ ਕੇ, ਫੇਰ।
੧੦ (ਹਰੀ) ਪਿਤਾ ਨੇ। ਦੇਖੋ ਨੋਮ ੨੦ (ੳ)।
੧੧ ਮੇਰੀ ਮਾਂ (ਮਾਇਆ ਜੋ ਮੈਨੂੰ ਪਾਲ ਰਹੀ ਸੀ) ਦੂਰ ਹੋ ਗਈ ਹੈ, ਤੇ ਮੈਂ ਬਹੁਤ ਸੁਖੀ ਹੋ ਗਿਆ ਹਾਂ।
੧੨ [ਫ਼ਾ. ਦਗਲਾ] ਰੂੰਦਾਰ ਕੋਟ, ਫ਼ਕੀਰਾਂ ਵਾਲੀ ਗੋਦੜੀ; ਭੇਖ ਦੀ ਖਫ਼ਨੀ। ਮੈਂ ਖਫ਼ਨੀ ਨਹੀਂ ਪਾਵਾਂਗਾ, ਕਿਉਂਕਿ ਮੈਨੂੰ ਮੌਤ ਦਾ ਡਰ ਨਹੀਂ ਰਿਹਾ।
੧੩ ਬਲਿਹਾਰੀ, ਵਾਰਨੇ।
੧੪ ਪੈਦਾ ਕੀਤਾ।
੧੫ ਕਾਮਾਦਿਕ।
੧੬ ਪੈਰਾਂ ਹੇਠ ਕਰ ਲਏ, ਕੁਚਲ ਦਿਤੇ।
੧੭ ਭਿਜ ਗਿਆ, ਰੱਜ ਗਿਆ।
੧੮ ਮਾਲਕ।
੧੯ ਰਸਤਾ।
੨੦ ਦੋਹਾਂ ਦੀ ਇਕੋ ਥਾਂ ਰਿਹਾਇਸ਼ ਹੈ।
੨੧ ਗੁਰੂ ਦੀ ਕਿਰਪਾ ਦੁਆਰਾ।
੨੨ (ਵਾਮ-ਮਾਰਗੀ ਲੋਕ) ਇਕ ਪਾਤ੍ਰ (ਭਾਂਡੇ) ਵਿਚ ਰਿੰਨ੍ਹਿਆ ਹੋਇਆ ਮੁਰਗਾ ਰਖਦੇ ਹਨ ਅਤੇ ਇਕ ਭਾਂਡੇ ਵਿਚ ਸ਼ਰਾਬ ਰਖਦੇ ਹਨ। ਭਰਿ= ਭਰਦੇ ਹਨ। ਉਰਕਟ=ਤਿਆਰ ਕੀਤਾ, ਪਕਾਇਆ। ਕੁਰਕਟ=ਕੁਕੜ। ਪਾਨੀ= ਸ਼ਰਾਬ।
੨੩ ਦੁਆਲੇ ਪੰਜ ਜੋਗੀਆਂ ਵਰਗੇ (ਵਾਮ ਮਾਰਗੀ) ਬੈਠੇ ਹੁੰਦੇ ਹਨ, ਅਤੇ ਵਿਚਾਲੇ ਹੁੰਦੀ ਹੈ ਨਕਟ ਦੇਵ-ਰਾਣੀ। ਨਕਟ=ਨਕ-ਕਟੀ, ਨਿਲੱਜ ਇਸਤਰੀ। (ਵਾਮ ਮਾਰਗੀ ਲੋਕ ਮਾਸ, ਸ਼ਰਾਬ ਤੇ ਇਸਤਰੀ-ਭੋਗ ਨੂੰ ਆਪਣੀ ਪੂਜਾ ਦਾ ਅੰਗ ਮੰਨਦੇ ਸਨ।)
੨੪ ਨਕ-ਵਢੀ; ਮਾਇਆ। ੨੫ ਟੱਲ, ਘੰਟਾ।
੨੬ [ਮਰਾਠੀ 'ਵਾਟਾ ਡੇ'] ਰਾਹ ਦਿਖਾਣ ਵਾਲਾ। ਮਾਇਆ ਦਾ ਘੰਟਾ ਉਸ ਵਲ ਜਾਣ ਦਾ ਰਸਤਾ ਦੱਸਦਾ ਹੈ; ਭਾਵ ਮਾਇਆ ਰਾਹ ਜਾਂਦਿਆਂ ਨੂੰ ਆਪਣਾ ਚਮਤਕਾਰ ਦਸ ਕੇ ਭਰਮਾਉਂਦੀ ਹੈ।
੨੭ ਕਿਸੇ ਵਿਚਾਰਵਾਨ ਨੇ ਹੀ, (ਹੇ ਮਾਇਆ!) ਤੈਨੂੰ ਕਟਿਆ ਹੈ। ਦੇਖੋ ਚੌਥਾ ਅੰਕ।
੨੮ ਸਾਰਿਆਂ ਵਿਚ ਮਾਇਆ ਵਸਦੀ ਹੈ; ਸਾਰਿਆਂ ਨੂੰ ਮਾਰ ਕੇ ਗਹੁ ਨਾਲ ਤਕਦੀ ਹੈ (ਕਿ ਕੋਈ ਬਾਕੀ ਤਾਂ ਨਹੀਂ ਰਹਿ ਗਿਆ)।
੨੯ ਫੇਟ। ਭਾਵ ਸਾਰੇ ਮੈਨੂੰ ਆਪਣੇ ਨਾਲ ਦਾ ਸੰਬੰਧੀ ਜਾਣਦੇ ਹਨ; ਪਿਆਰ ਨਾਲ ਵਰਤਦੇ ਹਨ।
੩੦ ਜਿਸ ਨੇ ਮੈਨੂੰ ਵਿਆਹਿਆ ਹੈ (ਕਾਬੂ ਕੀਤਾ ਹੈ), ਉਸ ਦੀ ਦਾਸੀ ਹਾਂ।
੩੧ ਜਦ ਤਕ ਉਹ ਸਾਡੇ ਸਿਰ ਤੇ ਸਲਾਮਤ ਹੈ (ਮੌਜੂਦ ਹੈ), ਤਦ ਤਕ ਕੋਈ ਹੋਰ ਸਾਡੇ ਨੇੜੇ ਨਹੀਂ ਆ ਸਕਦਾ।
੩੨ ਕਟ ਕੁਟ ਕੇ ਸੁਟ ਦਿੱਤੀ।
੩੩ ਤਿੰਨਾਂ ਲੋਕਾਂ (ਸਾਰੇ ਸੰਸਾਰੀਆਂ) ਦੀ ਪਿਆਰੀ ਹੈ।
੩੪ ਤੀਰਥਾਂ ਉਤੇ ਭਉਣ ਵਾਲੇ।
੩੫ ਜਿਨ੍ਹਾਂ ਦੇ ਸਿਰ ਦੇ ਵਾਲ ਪੁਟੇ ਹੋਏ ਹਨ (ਜੈਨੀ ਪੂਜ)।
੩੬ ਮੁੰਜ ਦੀ ਤੜਾਗੀ ਵਾਲੇ (ਬੈਰਾਗੀ)।
੩੭ ਤਾਂ ਭੀ।
੩੮ ਇਸ ਲਈ ਰਾਮ ਨੂੰ ਸੇਵਨਾ ਚਾਹੀਦਾ ਹੈ। ਜਿਸ ਦੀ ਜੀਭ ਨੂੰ ਰਾਮ-ਨਾਮ ਦਾ ਪਿਆਰ ਹੈ, ਉਸ ਨੂੰ ਮੌਤ ਕੀ ਕਰ ਸਕਦੀ ਹੈ?
੩੯ ਸ਼ਾਸਤਰ। ੪੦ [ਨਿਗਮ] ਵੇਦ ਦਾ ਮੰਤ੍ਰ ਭਾਗ।
੪੧ ਵਿਆਕਰਣਾਂ, ਗ੍ਰਾਮਰਾਂ।
੪੨ ਟੂਣੇ, ਜਾਦੂ।
੪੩ ਦਵਾਈਆਂ। ੪੪ ਤਖਤ, ਰਾਜ-ਗੱਦੀ।

---

* ਸਮੁੱਚਾ ਭਾਵ:–ਮੇਰਾ ਵਿਛੋੜਾ ਦੂਰ ਹੋ ਗਿਆ ਹੈ, ਕਿਉਂਕਿ ਮੈਂ ਮਾਇਆ ਨੂੰ ਛੱਡ ਕੇ ਹਰੀ-ਪਿਤਾ ਦਾ ਆਸਰਾ ਲਿਆ ਹੈ।

† ਸਮੁੱਚਾ ਭਾਵ:–ਜਦ ਤੇਰੀ ਹਰੀ ਨੂੰ ਮੰਨਦੇ ਹਾਂ, ਤਦ ਤੇਰੀ ਮਾਇਆ ਨੇੜੇ ਨਹੀਂ ਆਉਂਦੀ। (ਇਸ ਸ਼ਬਦ ਵਿਚ ਹਰੀ ਤੋਂ ਵਿਛੜ ਕੇ ਮਾਇਆ ਵਿਚ ਲਗੇ ਹੋਏ ਵਾਮ-ਮਾਰਗੀਆਂ ਦਾ ਨਮੂਨਾ ਲਿਆ ਹੈ।)

‡ ਸਮੁੱਚਾ ਭਾਵ:–ਸਭ ਲਈ ਮੌਤ ਖੜੀ ਹੈ; ਇਸ ਤੋਂ ਬਚਣ ਲਈ ਹਰੀ ਦਾ ਆਸਰਾ ਲੈਣਾ ਚਾਹੀਦਾ ਹੈ।

ਸੁੰਦਰਿ ਰਮਨਾ[੧] ॥ ਪਾਨ ਕਪੂਰ [੨]ਸੁਬਾਸਕ ਚੰਦਨ ਅੰਤਿ ਤਊ ਮਰਨਾ ॥ ੩ ॥ ਬੇਦ ਪੁਰਾਨ ਸਿੰਮ੍ਰਿਤਿ[੩] ਸਭ ਖੋਜੇ [੪]ਕਹੂ ਨ ਊਬਰਨਾ ॥ ਕਹੁ ਕਬੀਰ ਇਉ [੫]ਰਾਮਹਿ ਜੰਪਉ ਮੇਟਿ ਜਨਮ ਮਰਨਾ ॥ ੪ ॥ ੫ ॥ ਆਸਾ* ॥ [੬]ਫੀਲੁ ਰਬਾਬੀ ਬਲਦੁ ਪਖਾਵਜ[੭] ਕਊਆ ਤਾਲ[੮] ਬਜਾਵੈ ॥ ਪਹਿਰਿ ਚੋਲਨਾ ਗਦਹਾ[੯] ਨਾਚੈ [੧੦]ਭੈਸਾ ਭਗਤਿ ਕਰਾਵੈ ॥ ੧ ॥ [੧੧]ਰਾਜਾ ਰਾਮ ਕਕਰੀਆ ਬਰੇ ਪਕਾਏ ॥ ਕਿਨੈ ਬੂਝਨਹਾਰੈ ਖਾਏ ॥ ੧ ॥ ਰਹਾਉ ॥ ਬੈਠਿ ਸਿੰਘੁ[੧੨] ਘਰਿ ਪਾਨ ਲਗਾਵੈ ਘੀਸ[੧੩] ਗਲਉਰੇ[੧੪] ਲਿਆਵੈ ॥ ਘਰਿ ਘਰਿ [੧੫]ਮੁਸਰੀ ਮੰਗਲੁ ਗਾਵਹਿ ਕਛੂਆ ਸੰਖੁ ਬਜਾਵੈ ॥ ੨ ॥ ਬੰਸ[੧੬] ਕੋ ਪੂਤੁ ਬੀਆਹਨ ਚਲਿਆ [੧੭]ਸੁਇਨੇ ਮੰਡਪ ਛਾਏ ॥ [੧੮]ਰੂਪ ਕੰਨਿਆ ਸੁੰਦਰਿ ਬੇਧੀ [੧੯]ਸਸੈ ਸਿੰਘ ਗੁਨ ਗਾਏ ॥ ੩ ॥ ਕਹਤ ਕਬੀਰ ਸੁਨਹੁ ਰੇ ਸੰਤਹੁ ਕੀਟੀ[੨੦] ਪਰਬਤੁ ਖਾਇਆ ॥ ਕਛੂਆ ਕਹੈ [੨੧]ਅੰਗਾਰ ਭਿ ਲੋਰਉ [੨੨]ਲੂਕੀ ਸਬਦੁ ਸੁਨਾਇਆ ॥ ੪ ॥ ੬ ॥ ਆਸਾ ॥ † ਬਟੂਆ[੨੩] ਏਕੁ ਬਹਤਰਿ ਆਧਾਰੀ ਏਕੋ ਜਿਸਹਿ ਦੁਆਰਾ ॥ ਨਵੈ ਖੰਡ ਕੀ ਪ੍ਰਿਥਮੀ ਮਾਗੈ ਸੋ ਜੋਗੀ ਜਗਿ ਸਾਰਾ ॥ ੧ ॥ ਐਸਾ ਜੋਗੀ [੨੪]ਨਉ ਨਿਧਿ ਪਾਵੈ ॥ [੨੫]ਤਲ ਕਾ ਬ੍ਰਹਮੁ ਲੇ ਗਗਨਿ ਚਰਾਵੈ ॥ ੧ ॥ ਰਹਾਉ ॥ ਖਿੰਥਾ[੨੬] ਗਿਆਨ ਧਿਆਨ ਕਰਿ ਸੂਈ [੨੭]ਸਬਦੁ ਤਾਗਾ ਮਥਿ ਘਾਲੈ ॥ ਪੰਚ ਤਤੁ ਕੀ ਕਰਿ ਮਿਰਗਾਣੀ[੨੮] ਗੁਰ ਕੈ ਮਾਰਗਿ[੨੯] ਚਾਲੈ ॥ ੨ ॥ ਦਇਆ ਫਾਹੁਰੀ[੩੦] [੩੧]ਕਾਇਆ ਕਰਿ ਧੂਈ [੩੨]ਦ੍ਰਿਸਟਿ ਕੀ ਅਗਨਿ ਜਲਾਵੈ ॥ [੩੩]ਤਿਸ ਕਾ ਭਾਉ ਲਏ ਰਿਦ ਅੰਤਰਿ ਚਹੁ ਜੁਗ ਤਾੜੀ ਲਾਵੈ ॥ ੩ ॥ ਸਭ ਜੋਗਤਣ[੩੪] ਰਾਮਨਾਮੁ ਹੈ ਜਿਸ ਕਾ [੩੫]ਪਿੰਡੁ ਪਰਾਨਾ ॥ ਕਹੁ ਕਬੀਰ ਜੇ ਕਿਰਪਾ ਧਾਰੈ ਦੇਇ ਸਚਾ ਨੀਸਾਨਾ ॥ ੪ ॥ ੭ ॥ ਆਸਾ ॥ ‡ ਹਿੰਦੂ ਤੁਰਕ ਕਹਾ ਤੇ ਆਏ [੩੬]ਕਿਨਿ ਏਹ ਰਾਹ ਚਲਾਈ ॥ ਦਿਲ ਮਹਿ ਸੋਚਿ ਬਿਚਾਰਿ ਕਵਾਦੇ[੩੭] ਭਿਸਤ ਦੋਜਕ ਕਿਨਿ ਪਾਈ ॥ ੧ ॥ ਕਾਜੀ ਤੈ ਕਵਨ ਕਤੇਬ ਬਖਾਨੀ[੩੮] ॥ ਪੜ੍ਹਤ ਗੁਨਤ ਐਸੇ[੩੯] ਸਭ ਮਾਰੇ ਕਿਨਹੂੰ ਖਬਰਿ ਨ ਜਾਨੀ ॥ ੧ ॥ ਰਹਾਉ ॥ [੪੦]ਸਕਤਿ ਸਨੇਹੁ ਕਰਿ ਸੁੰਨਤਿ ਕਰੀਐ ਮੈ ਨ ਬਦਉਗਾ ਭਾਈ ॥ ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ ਆਪਨ ਹੀ ਕਟਿ ਜਾਈ ॥ ੨ ॥ ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ ॥ [੪੧]ਅਰਧ ਸਰੀਰੀ ਨਾਰਿ ਨ ਛੋਡੈ ਤਾ ਤੇ ਹਿੰਦੂ ਹੀ ਰਹੀਐ ॥ ੩ ॥ ਛਾਡਿ ਕਤੇਬ ਰਾਮ ਭਜੁ ਬਉਰੇ[੪੨] ਜੁਲਮ ਕਰਤ ਹੈ ਭਾਰੀ ॥ ਕਬੀਰੈ ਪਕਰੀ ਟੇਕ ਰਾਮ ਕੀ ਤੁਰਕ [੪੩]ਰਹੇ ਪਚਿਹਾਰੀ ॥ ੪ ॥ ੮ ॥ ਆਸਾ ॥ § ਜਬ ਲਗੁ ਤੇਲੁ ਦੀਵੇ ਮੁਖਿ ਬਾਤੀ ਤਬ ਸੂਝੈ ਸਭੁ ਕੋਈ ॥ ਤੇਲ ਜਲੇ ਬਾਤੀ ਠਹਰਾਨੀ[੪੪] ਸੂੰਨਾ ਮੰਦਰੁ ਹੋਈ ॥ ੧ ॥ ਰੇ ਬਉਰੇ ਤੁਹਿ ਘਰੀ

੧ ਇਸਤਰੀਆਂ ।
੨ ਚੰਗੀ ਵਾਸ਼ਨਾ ਦੇਣ ਵਾਲੇ ਚੰਦਨ ।
੩ ਦੇਖੋ ਪੰ: ੩੫੩, ਫੁਟ ਨੋਟ ‡ ।
੪ ਕਿਸੇ ਤੋਂ ਭੀ ਪਾਰ ਉਤਾਰਾ ਨਹੀਂ ਹੁੰਦਾ ।
੫ ਰਾਮ ਨੂੰ ਜਪਦਾ ਹਾਂ ।
੬ ਹਾਥੀ ਰਬਾਬ ਵਜਾਉਣ ਵਾਲਾ ਹੋ ਗਿਆ !
੭ ਜੋੜੀ ਵਜਾਉਣ ਵਾਲਾ ।
੮ ਛੰਨੇ ।
੯ ਗਧੇ, ਖੋਤਾ ।
੧੦ ਝੋਟਾ ਰਾਸ ਪਾਉਂਦਾ ਹੈ ।
੧੧ ਕਰਤਾਰ ਨੇ ਕੱਕਰ ਦੇ ਵੜੇ ਪਕਾਏ ਹਨ, ਜੋ ਕਿਸੇ ਗਿਆਨਵਾਨ ਨੇ ਹੀ ਖਾਧੇ ਹਨ, ਭਾਵ ਅਸੰਭਵ ਨੂੰ ਸੰਭਵ ਕਰ ਦਸਿਆ ਹੈ; ਇਸ ਗਲ ਨੂੰ ਕੋਈ ਸਮਝ ਵਾਲਾ ਹੀ ਸਮਝ ਸਕਦਾ ਹੈ ।
੧੨ ਸ਼ੇਰ ।
੧੩ ਕਿਰਲੀ ।
੧੪ ਪਾਨਾਂ ਦੇ ਬੀੜੇ ।
੧੫ ਚੂਹੀਆਂ ਖੁਸ਼ੀ ਦੇ ਗੀਤ ਗਾਉਂਦੀਆਂ ਹਨ ।
੧੬ [ਵਜੰਸ਼] ਬਿਨਾਂ ਅੰਸ਼, ਬਾਂਝ ਇਸਤਰੀ ।
੧੭ (ਵਿਆਹ ਉਤੇ) ਸੁਨਹਿਰੀ ਸ਼ਾਮਿਆਨੇ ਲਾਏ ਗਏ ।
੧੮ ਰੂਪਵਤੀ ਸੁੰਦਰ ਕੰਨਿਆ ਵਿੰਨ੍ਹੀ (ਸੰਜੋਗ ਕੀਤਾ) ।
੧੯ ਸਹੇ ਤੇ ਸ਼ੇਰ ਨੇ (ਰਲ ਕੇ) ਗੁਣ ਗਾਏ (ਖੱਟ ਹੋਕੀ) ।
੨੦ ਕੀੜੀ ਨੇ ।
੨੧ ਅੰਗਿਆਰ ਭੀ ਚਾਹੁੰਦਾ ਹਾਂ (ਪਾਣੀ ਤਾਂ ਅੱਗੇ ਹੀ ਮੇਰੇ ਪਾਸ ਹੈ–ਪਰ ਅੱਗ ਤੇ ਪਾਣੀ ਦਾ ਕੀ ਮੇਲ ?)
੨੨ ਇਹ ਲੁਕੇ ਹੋਏ ਭਾਵ ਵਾਲਾ ਸ਼ਬਦ ਸੁਣਾਇਆ ਹੈ । ਇਹ ਸਾਰਾ ਸ਼ਬਦ ਜੋ ਉਤੇ ਕਿਹਾ ਹੈ ਗਹਜ ਭਾਵ ਵਾਲਾ ਹੈ ।
੨੩ ਜੋਗੀ ਦਾ ਥੈਲਾ ਜਿਸ ਵਿਚ ਉਹ ਸੁਆਹ ਦਾ ਗੋਲਾ ਰਖਦਾ ਹੈ ; ਇਥੇ ਸਰੀਰ ਤੋਂ ਭਾਵ ਹੈ । ਬਹੱਤਰ ਪ੍ਰਧਾਨ ਨਾੜੀਆਂ ਦੇ ਆਸਰੇ ਬਣਿਆ ਇਕ ਸਰੀਰ ਰੂਪ ਥੈਲਾ ਹੈ, ਜਿਸ ਦਾ ਦਸਮ-ਦੁਆਰ ਰੂਪ ਇਕੋ ਦਰਵਾਜ਼ਾ ਹੈ । ਜੋ (ਸਾਰੇ ਸੰਸਾਰ ਵਿਚ ਭਟਕਣ ਦੀ ਥਾਂ) ਨੌਂ ਜੋੜਾਂ ਵਾਲੇ ਸਰੀਰ ਰੂਪ ਧਰਤੀ ਵਿਚ ਹੀ ਭਿਖਿਆ ਮੰਗਦਾ ਹੈ, ਉਹ ਜੋਗੀ ਸੰਸਾਰ ਵਿਚ (ਸਾਰਾ=) ਅਸਲ ਜੋਗੀ ਹੈ । ਦੇਖੋ ਪੰ: ੩੩੫, ਨੋਟ ੭।
੨੪ ਦੇਖੋ ਪੰ: ੩੫੩, ਫੁਟ ਨੋਟ * ।
੨੫ ਹੇਠਲੇ ਸੁਾਸਾਂ ਨੂੰ ਦਸਮ-ਦੁਆਰ ਚੜ੍ਹਾਵੇ (ਦੇਖੋ ਪੰ: ੪੪੧, ਫੁਟ ਨੋਟ *), ਭਾਵ ਨੀਵੀਂ ਬ੍ਰਿਤੀ ਨੂੰ ਉਚਾ ਕਰੇ ।
੨੬ ਗੋਦੜੀ ।
੨੭ ਸ਼ਬਦ ਰੂਪ ਧਾਗਾ ਵੱਟ ਕੇ ਪਾਵੇ, ਭਾਵ ਸ਼ਬਦ ਨੂੰ ਵਿਚਾਰ ਕੇ ਕਮਾਵੇ ।
੨੮ ਹਿਰਨ ਦੀ ਖਲੜੀ ਦਾ ਆਸਨ । ਸਰੀਰ ਦੇ ਪੰਜਾਂ ਤੱਤਾਂ ਦਾ ਆਸਣ ਬਣਾਵੇ ; ਭਾਵ ਸਰੀਰਕ ਰੁਝੇਵਿਆਂ ਦੇ ਖਿਆਲਾਂ ਨੂੰ ਦਬਾ ਕੇ ਰਖਣ ਨੂੰ ਆਸਣ ਬਣਾਵੇ ।
੨੯ ਰਸਤੇ ਉਤੇ ।
੩੦ ਫਾਹੁੜੀ, ਜੋ ਧੂਣੀ ਦੀ ਸੁਆਹ ਇਕੱਠੀ ਕਰਨ ਲਈ ਜੋਗੀ ਲੋਕ ਵਰਤਦੇ ਹਨ ।
੩੧ [ਧੂਈਂ=ਧੂਣੀ] ਸਰੀਰ ਦੀ ਧੂਣੀ ਬਣਾ ।
੩੨ ਅੱਖਾਂ ਦੀ ਤ੍ਰਿਸ਼ਨਾ ਨੂੰ ਸਾੜੇ–ਇਹ ਅੱਗ ਬਾਲੇ।
੩੩ ਉਸ (ਹਰੀ) ਦਾ ਪ੍ਰੇਮ ਦਿਲ ਵਿਚ ਰੱਖੇ–ਇਹ ਚਹੁੰ ਯੁਗਾਂ ਵਾਲੀ ਤਾੜੀ ਲਾਵੇ ।
੩੪ ਜੋਗੀ ਪੂਣਾ ।
੩੫ ਸਰੀਰ ਤੇ ਪ੍ਰਾਣ ।
੩੬ ਕਿਸ ਨੇ ਇਹ ਦੋਵੇਂ ਰਸਤੇ ਜਾਰੀ ਕੀਤੇ ?
੩੭ ਹੇ ਬੁਰੀ ਤਰ੍ਹਾਂ ਝਗੜਨ ਵਾਲੇ ! "ਸਨਿਆਸੀ ਦਸ ਨਾਮ ਧਰਿ ਕਰ ਵਾਦ ਕਵਾਦੇ" (ਭਾ: ਗੁਰਦਾਸ) । "ਦਰਗਹਿ ਹੋਨਿ ਖੁਆਰ ਕਵਾਦੇ" (ਭਾ: ਗੁਰਦਾਸ) ।
੩੮ ਕਥਨ ਕੀਤੀ, ਵਿਚਾਰ ਕੇ ਸੁਣਾਈ ।
੩੯ ਇਸ ਤਰ੍ਹਾਂ ਦੇ : ਤੇਰੇ ਜਹੇ ।
੪੦ ਇਸਤਰੀ ਦੇ ਮੋਹ ਕਰਕੇ ਸੁੰਨਤ ਦਾ ਰਿਵਾਜ ਪਿਆ ਹੈ, (ਇਸ ਦਾ ਤਅੱਲਕ ਖੁਦਾ ਨਾਲ ਨਹੀਂ), ਇਸ ਲਈ ਮੈਂ ਨਹੀਂ ਮੰਨਾਂਗਾ । (ਇਥੇ ਇਕ ਕਹਾਣੀ ਵਲ ਇਸ਼ਾਰਾ ਹੈ ਕਿ ਹਜ਼ਰਤ ਇਬ੍ਰਾਹੀਮ ਨੇ ਆਪਣੀ ਵਹੁਟੀ ਸਾਹਾ ਨੂੰ ਖੁਸ਼ ਕਰਨ ਲਈ ਆਪਣੀ ਸੁੰਨਤ ਕਰਵਾਈ ਸੀ, ਕਿਉਂਕਿ ਉਹ ਹਾਜਿਰਾ ਨਾਲ ਸੰਗ ਕਰ ਬੈਠਾ ਸੀ ।)
੪੧ ਔਰਤ ਜੋ ਅਰਧੰਗੀ (ਆਪਣਾ ਅਧਾ ਸਰੀਰ) ਹੈ, ਉਸ ਨੂੰ ਛੱਡ ਨਹੀਂ ਸਕਦੇ ।
੪੨ ਸ਼ਦਾਈ, ਝੱਲੇ !
੪੩ ਖਪ ਖਪ ਕੇ ਹਾਰ ਗਏ ।
੪੪ ਬੁਝ ਗਈ ।

* ਵਾਹਿਗੁਰੂ ਦੀ ਸ਼ਰਨ ਲਈਏ ਤਾਂ ਉਹ (ਇਸ ਸ਼ਬਦ ਵਿਚ ਦਿੱਤੀਆਂ ਗੱਲਾਂ ਵਾਕਰ) ਅਣਹੋਣੀ ਨੂੰ ਭੀ ਹੋਣੀ ਕਰ ਦਿਖਾਂਦਾ ਹੈ ।

† ਜੋਗੀ ਸਾਧੂ ਦੀ ਖਾਸ ਵਰਤਣ ਲੈ ਕੇ ਉਸ ਦੀ ਥਾਂ "ਸਭ ਜੋਗਤਣ ਰਾਮ-ਨਾਮੁ ਹੈ" ਦਸਦੇ ਹਨ ।

‡ ਹਿੰਦੂਆਂ ਮੁਸਲਮਾਨਾਂ ਦੀ ਫਿਰਕੇਦਾਰੀ ਖਿਚੋਤਾਣ ਭੀ ਹਰੀ ਤੋਂ ਵਿਛੋੜਦੀ ਹੈ ।

§ ਇਹ ਜ਼ਿੰਦਗੀ ਤੇ ਇਸ ਦੇ ਸੰਬੰਧ ਥੋੜੇ ਚਿਰ ਲਈ ਹਨ । ਇਹ ਰੱਬ ਤੋਂ ਕਿਉਂ ਵਿਛੋੜ ਕੇ ਰਖਣ ?

ਨ ਰਾਖੈ ਕੋਈ ॥ ਤੂੰ ਰਾਮਨਾਮੁ ਜਪਿ ਸੋਈ ॥ ੧ ॥ ਰਹਾਉ ॥ [੧]ਕਾ ਕੀ ਮਾਤ ਪਿਤਾ ਕਹੁ ਕਾ ਕੋ ਕਵਨ ਪੁਰਖ ਕੀ ਜੋਈ[੨] ॥ ਘਟ[੩] ਫੂਟੇ ਕੋਊ ਬਾਤ ਨ ਪੂਛੈ ਕਾਢਹੁ ਕਾਢਹੁ ਹੋਈ ॥ ੨ ॥ ਦੇਹੁਰੀ[੪] ਬੈਠੀ ਮਾਤਾ ਰੋਵੈ ਖਟੀਆ[੫] ਲੇ ਗਏ ਭਾਈ ॥ [੬]ਲਟ ਛਿਟਕਾਏ ਤਿਰੀਆ ਰੋਵੈ ਹੰਸੁ[੭] ਇਕੇਲਾ ਜਾਈ ॥ ੩ ॥ ਕਹਤ ਕਬੀਰ ਸੁਨਹੁ ਰੇ ਸੰਤਹੁ [੮]ਭੈ ਸਾਗਰ ਕੈ ਤਾਈ ॥ ਇਸੁ ਬੰਦੇ ਸਿਰਿ ਜੁਲਮੁ ਹੋਤ ਹੈ ਜਮੁ ਨਹੀ ਹਟੈ ਗੁਸਾਈ[੯] ॥ ੪ ॥ ੯ ॥ ਦੁਤੁਕੇ

੧ ਓ ਸਤਿਗੁਰ ਪ੍ਰਸਾਦਿ ॥ ਆਸਾ ਸ੍ਰੀ ਕਬੀਰ ਜੀਉ ਕੇ ਚਉਪਦੇ ਇਕਤੁਕੇ ॥

*[੧੦]ਸਨਕ ਸਨੰਦ ਅੰਤੁ ਨਹੀ ਪਾਇਆ ॥ ਬੇਦ ਪੜੇ ਪੜਿ ਬ੍ਰਹਮੇ ਜਨਮੁ ਗਵਾਇਆ ॥ ੧ ॥ ਹਰਿ ਕਾ ਬਿਲੋਵਨਾ[੧੧] ਬਿਲੋਵਹੁ ਮੇਰੇ ਭਾਈ ॥ [੧੨]ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ ॥ ੧ ॥ ਰਹਾਉ ॥ [੧੩]ਤਨੁ ਕਰਿ ਮਟੁਕੀ ਮਨ ਮਾਹਿ ਬਿਲੋਈ ॥ ਇਸੁ ਮਟੁਕੀ ਮਹਿ [੧੪]ਸਬਦੁ ਸੰਜੋਈ ॥ ੨ ॥ ਹਰਿ ਕਾ ਬਿਲੋਵਨਾ ਮਨ ਕਾ ਬੀਚਾਰਾ ॥ [੧੫]ਗੁਰ ਪ੍ਰਸਾਦਿ ਪਾਵੈ ਅੰਮ੍ਰਿਤ ਧਾਰਾ ॥ ੩ ॥ ਕਹੁ ਕਬੀਰ ਨਦਰਿ ਕਰੇ ਜੇ ਮੀਂਰਾ[੧੬] ॥ ਰਾਮਨਾਮ ਲਗਿ ਉਤਰੇ ਤੀਰਾ[੧੭] ॥ ੪ ॥ ੧ ॥ ੧੦ ॥ ਆਸਾ ॥ †[੧੮]ਬਾਤੀ ਸੂਕੀ ਤੇਲੁ ਨਿਖੂਟਾ ॥ ਮੰਦਲੁ[੧੯] ਨ ਬਾਜੈ [੨੦]ਨਟੁ ਪੈ ਸੂਤਾ ॥ ੧ ॥ ਬੁਝਿ ਗਈ ਅਗਨਿ ਨ ਨਿਕਸਿਓ ਧੂੰਆ ॥ [੨੧]ਰਵਿ ਰਹਿਆ ਏਕੁ ਅਵਰੁ ਨਹੀ ਦੂਆ ॥ ੧ ॥ ਰਹਾਉ ॥ ਟੂਟੀ ਤੰਤੁ ਨ ਬਜੈ ਰਬਾਬੁ ॥ ਭੂਲਿ ਬਿਗਾਰਿਓ ਅਪਨਾ ਕਾਜੁ ॥ ੨ ॥ ਕਥਨੀ ਬਦਨੀ[੨੨] ਕਹਨੁ ਕਹਾਵਨੁ ॥ ਸਮਝਿ ਪਰੀ ਤਉ ਬਿਸਰਿਓ ਗਾਵਨੁ ॥ ੩ ॥ ਕਹਤ ਕਬੀਰ [੨੩]ਪੰਚ ਜੋ ਚੂਰੇ ॥ ਤਿਨ ਤੇ ਨਾਹਿ [੨੪]ਪਰਮ ਪਦੁ ਦੂਰੇ ॥ ੪ ॥ ੨ ॥ ੧੧ ॥ ਆਸਾ ॥ ‡ਸੁਤੁ ਅਪਰਾਧ ਕਰਤ ਹੈ ਜੇਤੇ ॥ [੨੫]ਜਨਨੀ ਚੀਤਿ ਨ ਰਾਖਸਿ ਤੇਤੇ ॥ ੧ ॥ ਰਾਮਈਆ ਹਉ ਬਾਰਿਕੁ ਤੇਰਾ ॥ ਕਾਹੇ ਨ ਖੰਡਸਿ[੨੬] ਅਵਗਨੁ ਮੇਰਾ ॥ ੧ ॥ ਰਹਾਉ ॥ ਜੇ ਅਤਿ ਕ੍ਰੋਪ[੨੭] ਕਰੇ ਕਰਿ ਧਾਇਆ ॥ ਤਾ ਭੀ ਚੀਤਿ ਨ ਰਾਖਸਿ ਮਾਇਆ ॥ ੨ ॥ [੨੮]ਚਿੰਤ ਭਵਨਿ ਮਨੁ ਪਰਿਓ ਹਮਾਰਾ ॥ ਨਾਮ ਬਿਨਾ ਕੈਸੇ ਉਤਰਸਿ ਪਾਰਾ ॥ ੩ ॥ [੨੯]ਦੇਹਿ ਬਿਮਲ ਮਤਿ ਸਦਾ ਸਰੀਰਾ ॥ ਸਹਜਿ ਸਹਜਿ ਗੁਨ ਰਵੈ[੩੦] ਕਬੀਰਾ ॥ ੪ ॥ ੩ ॥ ੧੨ ॥ ਆਸਾ ॥ §[੩੧]ਹਜ ਹਮਾਰੀ ਗੋਮਤੀ ਤੀਰ ॥ ਜਹਾ ਬਸਹਿ ਪੀਤੰਬਰ ਪੀਰ ॥ ੧ ॥ ਵਾਹੁ ਵਾਹੁ ਕਿਆ ਖੂਬੁ ਗਾਵਤਾ ਹੈ ॥ ਹਰਿ ਕਾ ਨਾਮੁ ਮੇਰੈ ਮਨਿ ਭਾਵਤਾ ਹੈ ॥ ੧ ॥ ਰਹਾਉ ॥ ਨਾਰਦ[੩੨] ਸਾਰਦ[੩੩] ਕਰਹਿ ਖਵਾਸੀ[੩੪] ॥ ਪਾਸਿ ਬੈਠੀ ਬੀਬੀ ਕਵਲਾ[੩੫] ਦਾਸੀ ॥ ੨ ॥ ਕੰਠੇ[੩੬] ਮਾਲਾ ਜਿਹਵਾ[੩੭] ਰਾਮੁ ॥ ਸਹੰਸ[੩੮] ਨਾਮ

੧ ਕਿਸ ਦੀ ?
੨ ਇਸਤਰੀ ।
੩ ਸਰੀਰ ਰੂਪ ਘੜਾ ।
੪ ਦਲੀਜ ਤੇ ; ਦਰਵਾਜ਼ੇ ਤੇ ।
੫ ਮੰਜੀ । ਮੰਜੀ ਚੁਕ ਕੇ ਮਸਾਣਾਂ ਵਲ ਲੈ ਗਏ ।
੬ ਲੜ ਛੁੜਾ ਕੇ ਇਸਤਰੀ ਰੋਂਦੀ ਹੈ ।
੭ ਜੀਵ ।
੮ ਭਵ ਸਾਗਰ (ਸੰਸਾਰ ਸਮੁੰਦਰ) ਦੇ ਕਾਰਣ ।
੯ ਹੇ ਮਾਲਕ (ਵਾਹਿਗੁਰੂ) !
੧੦ ਸਨਕ ਤੇ ਸਨੰਦਨ ਬ੍ਰਹਮਾ ਦੇ ਪੁਤਰਾਂ ਦੇ ਨਾਂ ਹਨ ।
੧੧ [ਰਿੜਕਨਾ] ਬਾਰ ਬਾਰ ਦਾ ਅਭਿਆਸ । ਹਰੀ-ਨਾਮ ਦਾ ਅਭਿਆਸ ਕਰੋ ।
੧੨ ਹੋਲੀ ੨ ਰਿੜਕੇ ਤਾਂ ਜੋ ਮਖਣ ਨਾ ਜਾਂਦਾ ਰਹੇ (ਛੇਤੀ ੨ ਰਿੜਕਨ ਨਾਲ ਮਖਣ ਪਘਰ ਕੇ ਲੱਸੀ ਨਾਲ ਰਲ ਜਾਂਦਾ ਹੈ) ; ਭਾਵ ਹੋਲੀ ੨ ਨਾਮ ਜਪੋ, ਤਾਕਿ ਮਤਲਬ ਸਮਝ ਵਿਚ ਆਉਂਦਾ ਰਹੇ । 'ਹਰਿ ਕਾ ਬਿਲੋਵਨਾ ਮਨ ਕਾ ਬੀਚਾਰਾ ।'
੧੩ ਸਰੀਰ ਦੀ ਚਾਟੀ ਬਣਾ ਕੇ ਉਸ ਵਿਚ ਮਨ ਦੀ ਮਧਾਣੀ ਪਾਓ ।
੧੪ ਸ਼ਬਦ ਰੂਪ ਦਹੀ ਇਕੱਠਾ ਕਰੋ (ਜਮਾਓ) ।
੧੫ ਗੁਰੂ ਦੀ ਕਿਰਪਾ ਨਾਲ ਨਾਮ ਰੂਪ (ਮੱਖਣ) ਅੰਮ੍ਰਿਤ ਦੀ ਧਾਰ ਮਿਲਦੀ ਹੈ ।
੧੬ [ਫ਼ਾਰਸੀ] ਬਾਦਸ਼ਾਹ (ਹਰੀ) ।
੧੭ ਨਦੀ ਕੰਢਾ । ਭਵ-ਸਾਗਰ ਤੋਂ ਪਾਰ ਹੋਏ ।
੧੮ ਰਾਸ ਪਾਉਣ ਵੇਲੇ ਦੀਵੇ ਜਗਾ ਕੇ ਰੋਸ਼ਨੀ ਕਰਦੇ ਹਨ । ਉਹ ਸਮਿਆਨ ਛਡ ਦਿਤੇ ਹਨ।
੧੯ ਢੋਲ, ਜੋੜੀ ।
੨੦ ਨਚਣ ਵਾਲਾ (ਸ੍ਵਾਂਗੀ ਮਨ) ਲੰਮੀ ਤਾਣ ਕੇ ਸੌਂ ਰਿਹਾ ਹੈ ; ਭਾਵ ਨਚਣ ਕੁਦਣ ਵਾਲੇ ਤਰੀਕੇ ਮਨ ਨੇ ਛਡ ਦਿਤੇ ਹਨ ।
੨੧ ਕਿਉਂਕਿ ਇਕੋ ਹਰੀ ਹਰ ਥਾਂ ਸਮਾਇਆ ਹੋਇਆ ਦੇਖ ਲਿਆ ਹੈ ।
੨੨ [ਵਦਨ=ਮੂੰਹ] ਮੂੰਹ ਦੀਆਂ ਗੱਲਾਂ ।
੨੩ ਪੰਜਾਂ (ਕਾਮਾਦਿ) ਨੂੰ ਜੋ ਮਾਰ ਦੇਵੇ ।
੨੪ ਉੱਚੀ ਤੋਂ ਉੱਚੀ ਪਦਵੀ ਜਿਥੇ ਤਕ ਮਨੁੱਖ ਉੱਨਤੀ ਕਰ ਕੇ ਪਹੁੰਚ ਸਕਦਾ ਹੈ ।
੨੫ ਮਾਤਾ ਉਨ੍ਹਾਂ ਅਪਰਾਧਾਂ ਨੂੰ ਚੇਤੇ ਨਹੀਂ ਕਰਦੀ ।
੨੬ ਤੋੜਦਾ, ਕਟ ਦਿੰਦਾ, ਬਖ਼ਸ਼ ਦਿੰਦਾ ।
੨੭ ਗੁੱਸਾ । ਜੇ ਬਾਲਕ ਬਹੁਤ ਰੋਹ ਕਰ ਕੇ ਭਜ ਜਾਵੇ, ਤਾਂ ਭੀ ਮਾਂ ਇਹ ਗਲ ਨਹੀਂ ਯਾਦ ਰਖਦੀ ।
੨੮ ਚਿੰਤਾ ਦੇ ਘਰ ਵਿਚ, ਚਿੰਤਾ ਵਾਲੀ ਹਾਲਤ ਵਿਚ ।
੨੯ ਇਸ ਸਰੀਰ ਨੂੰ ਤੂੰ ਸਦਾ ਨਿਰਮਲ ਬੁਧੀ ਦਿਹ।
੩੦ ਉਚਾਰਣ ਕਰੇ, ਗਾਵੇ ।
੩੧ ਮੱਕੇ ਦੀ ਯਾਤਰਾ ਸਾਡੇ ਲਈ ਗੋਮਤੀ ਨਦੀ ਦੇ ਕੰਢੇ ਤੇ ਹੀ ਹੋ ਜਾਂਦੀ ਹੈ, ਜਿਥੇ ਸਾਡਾ ਪੀਰ (ਮੁਰਸ਼ਦ, ਇਸ਼ਟ ਦੇਵ), ਭਾਵ ਪੀਲੇ ਕਪੜਿਆਂ ਵਾਲਾ ਕ੍ਰਿਸ਼ਨ ਵਸਦਾ ਹੈ ।)
੩੨ ਨਾਰਦ ਮੁਨੀ ।
੩੩ ਸ਼ਾਰਦਾ, ਸੁਰਸ੍ਵਤੀ (ਵਿਦਿਆ ਦੀ ਦੇਵੀ) ।
੩੪ ਚੋਬਦਾਰੀ, ਸੇਵਕ ਦਾ ਕੰਮ ।
੩੫ ਲੱਛਮੀ (ਮਾਇਆ ਦੀ ਦੇਵੀ) ।
੩੬ ਗਲੇ ਵਿਚ ।
੩੭ ਜੀਭ ਉਤੇ ।
੩੮ ਹਜ਼ਾਰ ।

---

* ਵਡਿਆਂ ੨ ਨੂੰ ਹਰੀ ਦੇ ਮਿਲਣ ਦਾ ਭੇਦ ਨਹੀਂ ਲਭਾ, ਕਿਉਂਕਿ ਓਹ ਪਾਠ ਆਦਿ ਉਤੋਂ ੨ ਦੇ ਜਤਨਾਂ ਵਿਚ ਲਗੇ ਰਹੇ ਤੇ ਮਿਹਰ ਦੀ ਨਜ਼ਰ ਢੂੰਡ ਕੇ ਮਨ ਵਿਚ ਸ਼ਬਦ ਦੀ ਵਿਚਾਰ ਦੁਆਰਾ ਨਾਮ ਨਾ ਜਪਿਆ ।

† ਇਸ ਸ਼ਬਦ ਵਿਚ ਨਚ ਟਪ ਕੇ ਤੇ ਗਾ ਗੁ ਕੇ ਭਗਤੀ ਕਰਨ ਦੇ ਸਾਧਨਾਂ ਨੂੰ ਰਦਿਆ ਹੈ, ਤੇ ਉਨ੍ਹਾਂ ਦੀ ਥਾਂ ਅਮਲੀ ਤੌਰ ਤੇ ਬਦੀ ਦਾ ਟਾਕਰਾ ਕਰਨਾ ਦਸਿਆ ਹੈ।

‡ ਇਹ ਬਦੀ ਦਾ ਟਾਕਰਾ ਆਪਣੇ ਜਤਨਾਂ ਨਾਲ ਨਹੀਂ ਹੋਣਾ : ਆਪਣੇ ਆਪ ਨੂੰ ਬਾਲਕ ਵਾਂਗ ਹਰੀ-ਪਿਤਾ ਦੇ ਹਵਾਲੇ ਕਰ ਕੇ ਉਸ ਦੀ ਮਿਹਰ ਦਾ ਮੰਗਣਾ ਜ਼ਰੂਰੀ ਹੈ, ਤਾਕਿ ਉਹ ਸਾਡੀ ਮਤ ਨੂੰ ਸਾਫ਼ ਕਰੇ ਤੇ ਅਸੀ ਉਸ ਦੇ ਗੁਣ ਗ੍ਰਹਿਣ ਕਰ ਸਕੀਏ ।

§ ਹਿੰਦੂਆਂ ਤੇ ਮੁਸਲਮਾਨਾਂ ਨੂੰ ਆਪਣੇ ਮੰਨੇ ਹੋਏ ਤਰੀਕੇ ਛਡ ਕੇ ਹਰੀ ਦੇ ਗੁਣ ਗਾਉਣਾ ਸਿਖਾਂਦੇ ਹਨ ।

ਲੈ ਲੈ ਕਰਉ ਸਲਾਮੁ ॥ ੩ ॥ ਕਹਤ ਕਬੀਰ ਰਾਮ ਗੁਨ ਗਾਵਉ ॥ ਹਿੰਦੂ ਤੁਰਕ ਦੋਊ ਸਮਝਾਵਉ ॥ ॥ ੪ ॥ ੪ ॥ ੧੩ ॥

ਆਸਾ ਸ੍ਰੀ ਕਬੀਰ ਜੀਉ ਕੇ ਪੰਚਪਦੇ ੯ ਦੁਤੁਕੇ ੫

ੴ ਸਤਿਗੁਰ ਪ੍ਰਸਾਦਿ ॥ *ਪਾਤੀ[੧] ਤੋਰੈ ਮਾਲਿਨੀ [੨]ਪਾਤੀ ਪਾਤੀ ਜੀਉ ॥ [੩]ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ[੪] ॥ ੧ ॥ ਭੂਲੀ ਮਾਲਨੀ ਹੈ ਏਉ ॥ [੫]ਸਤਿਗੁਰੁ ਜਾਗਤਾ ਹੈ ਦੇਉ ॥ ੧ ॥ ਰਹਾਉ ॥ †ਬ੍ਰਹਮੁ ਪਾਤੀ ਬਿਸਨੁ ਡਾਰੀ[੬] ਫੂਲ ਸੰਕਰਦੇਉ[੭] ॥ [੮]ਤੀਨਿ ਦੇਵ ਪ੍ਰਤਖਿ ਤੋਰਹਿ ਕਰਹਿ ਕਿਸ ਕੀ ਸੇਉ ॥ ੨ ॥ [੯]ਪਾਖਾਨ ਗਢਿ ਕੈ ਮੂਰਤਿ ਕੀਨ੍ਹੀ ਦੇ ਕੈ ਛਾਤੀ ਪਾਉ ॥ ਜੇ ਏਹ ਮੂਰਤਿ ਸਾਚੀ ਹੈ ਤਉ [੧੦]ਗੜ੍ਹਣਹਾਰੇ ਖਾਉ ॥ ੩ ॥ ਭਾਤੁ[੧੧] ਪਹਿਤਿ[੧੨] ਅਰੁ ਲਾਪਸੀ[੧੩] ਕਰਕਰਾ[੧੪] ਕਾਸਾਰੁ[੧੫] ॥ ਭੋਗਨਹਾਰੇ ਭੋਗਿਆ ਇਸੁ ਮੂਰਤਿ ਕੇ ਮੁਖ ਛਾਰੁ[੧੬] ॥ ੪ ॥ ਮਾਲਿਨਿ ਭੂਲੀ ਜਗੁ ਭੁਲਾਨਾ ਹਮ ਭੁਲਾਨੇ ਨਾਹਿ ॥ ਕਹੁ ਕਬੀਰ ਹਮ ਰਾਮ ਰਾਖੇ ਕ੍ਰਿਪਾ ਕਰਿ ਹਰਿ ਰਾਇ ॥ ੫ ॥ ੧ ॥ ੧੪ ॥ ਆਸਾ ॥ ‡ਬਾਰਹ ਬਰਸ ਬਾਲਪਨ ਬੀਤੇ ਬੀਸ ਬਰਸ ਕਛੁ ਤਪੁ ਨ ਕੀਓ ॥ ਤੀਸ ਬਰਸ ਕਛੂ ਦੇਵ ਨ ਪੂਜਾ ਫਿਰਿ ਪਛੁਤਾਨਾ [੧੭]ਬਿਰਧਿ ਭਇਓ ॥ ੧ ॥ ਮੇਰੀ ਮੇਰੀ ਕਰਤੇ ਜਨਮੁ ਗਇਓ ॥ [੧੮]ਸਾਇਰੁ ਸੋਖਿ ਭੁਜੰ ਬਲਇਓ ॥ ੧ ॥ ਰਹਾਉ ॥ [੧੯]ਸੂਕੇ ਸਰਵਰਿ ਪਾਲਿ ਬੰਧਾਵੈ ਲੂਣੈ ਖੇਤਿ ਹਥ ਵਾਰਿ ਕਰੈ ॥ ਆਇਓ ਚੋਰੁ[੨੦] ਤੁਰੰਤਹ[੨੧] ਲੇ ਗਇਓ [੨੨]ਮੇਰੀ ਰਾਖਤ ਮੁਗਧੁ ਫਿਰੈ ॥ ੨ ॥ [੨੩]ਚਰਨ ਸੀਸੁ ਕਰ ਕੰਪਨ ਲਾਗੇ ਨੈਨੀ ਨੀਰੁ ਅਸਾਰ ਬਹੈ ॥ ਜਿਹਵਾ[੨੪] ਬਚਨੁ ਸੁਧੁ ਨਹੀ ਨਿਕਸੈ ਤਬ ਰੇ ਧਰਮ ਕੀ ਆਸ ਕਰੈ ॥ ੩ ॥ ਹਰਿ ਜੀਉ ਕ੍ਰਿਪਾ ਕਰੈ ਲਿਵ ਲਾਵੈ ਲਾਹਾ ਹਰਿ ਹਰਿ ਨਾਮੁ ਲੀਓ ॥ [੨੫]ਗੁਰ ਪਰਸਾਦੀ ਹਰਿ ਧਨੁ ਪਾਇਓ ਅੰਤੇ ਚਲਦਿਆ ਨਾਲਿ ਚਲਿਓ ॥ ੪ ॥ ਕਹਤ ਕਬੀਰ ਸੁਨਹੁ ਰੇ ਸੰਤਹੁ ਅਨੁ ਧਨੁ ਕਛੂਐ ਲੈ ਨ ਗਇਓ ॥ ਆਈ ਤਲਬ[੨੬] ਗੋਪਾਲ ਰਾਇ ਕੀ ਮਾਇਆ ਮੰਦਰ ਛੋਡਿ ਚਲਿਓ ॥ ੫ ॥ ੨ ॥ ੧੫ ॥ ਆਸਾ ॥ § [੨੭]ਕਾਹੂ ਦੀਨੇ ਪਾਟ ਪਟੰਬਰ ਕਾਹੂ ਪਲਘ ਨਿਵਾਰਾ ॥ ਕਾਹੂ [੨੮]ਗਰੀ ਗੋਦਰੀ ਨਾਹੀ ਕਾਹੂ [੨੯]ਖਾਨ ਪਰਾਰਾ ॥ ੧ ॥ [੩੦]ਅਹਿਰਖ ਵਾਦੁ ਨ ਕੀਜੈ ਰੇ ਮਨ ॥ ਸੁਕ੍ਰਿਤੁ[੩੧] ਕਰਿ ਕਰਿ ਲੀਜੈ ਰੇ ਮਨ ॥ ੧ ॥ ਰਹਾਉ ॥ ਕੁਮ੍ਹਾਰੈ ਏਕ ਜੁ ਮਾਟੀ ਗੂੰਧੀ ਬਹੁ ਬਿਧਿ ਬਾਨੀ[੩੨] ਲਾਈ ॥ ਕਾਹੂ ਮਹਿ ਮੋਤੀ ਮੁਕਤਾਹਲ[੩੩] ਕਾਹੂ ਬਿਆਧਿ[੩੪] ਲਗਾਈ ॥ ੨ ॥ [੩੫]ਸੂਮਹਿ ਧਨੁ ਰਾਖਨ ਕਉ ਦੀਆ ਮੁਗਧੁ[੩੬] ਕਹੈ ਧਨੁ ਮੇਰਾ ॥ ਜਮ ਕਾ ਡੰਡੁ ਮੂੰਡ[੩੭] ਮਹਿ ਲਾਗੈ [੩੮]ਖਿਨ ਮਹਿ ਕਰੈ ਨਿਬੇਰਾ ॥ ੩ ॥ ਹਰਿਜਨੁ ਊਤਮੁ ਭਗਤੁ

੧ ਪੱਤਰ ।
੨ ਪੱਤਰ ਪੱਤਰ ਵਿਚ ਜਾਨ ਹੈ ।
੩ ਜਿਸ ਪਥਰ (ਮੂਰਤੀ) ਲਈ ।
੪ ਬੇਜਾਨ ਹੈ ।
੫ ਸਤਿਗੁਰ-ਦੇਵ (ਵਾਹਿਗੁਰੂ) ਜੀਉਂਦਾ ਜਾਗਦਾ ਹੈ ।
੬ ਡਾਲੀ ।
੭ ਸ਼ਿਵ ਜੀ ।
੮ ਪੂਜਾ ਲਈ ਜੋ ਤੂੰ (ਡਾਲੀਆਂ, ਪੱਤੇ ਤੇ ਫੁੱਲ) ਤੋੜਦੀ ਹੈਂ, ਇਉਂ ਕਰਨ ਨਾਲ ਤੂੰ ਤਿੰਨ ਦੇਵਤੇ (ਵਿਸ਼ਨੂੰ, ਬ੍ਰਹਮਾ ਤੇ ਸ਼ਿਵਜੀ) ਤਾਂ ਪ੍ਰਗਟ ਤੌਰ ਤੇ ਤੋੜ ਦਿਤੇ ; ਫਿਰ ਪੂਜਾ ਕਿਸ ਦੀ ਕਰਦੀ ਹੈਂ ?
੯ ਪੱਥਰ ਘੜ ਕੇ ਮੂਰਤੀ ਬਣਾਈ, ਉਸ ਦੀ ਛਾਤੀ ਉਤੇ ਪੈਰ ਰਖ ਕੇ ।
੧੦ ਘੜਨ ਵਾਲੇ ਨੂੰ ਖਾਵੇ ਖਾਂ ।
੧੧ ਭੱਤ, ਚਾਵਲ ।
੧੨ [ਸਿੱਧੀ] ਦਾਲ ।
੧੩ ਲੱਪੀ ।
੧੪ ਖਸਤਾ, ਭੁਰਭੁਰੀ ।
੧੫ ਪੰਜੀਰੀ ।
੧੬ ਸੁਆਹ । ਖਾਣ ਵਾਲੇ (ਪੁਜਾਰੀ) ਨੇ ਇਹ ਚੀਜ਼ਾਂ ਖਾ ਲਈਆਂ ; ਇਸ ਮੂਰਤੀ ਦੇ ਮੂੰਹ ਵਿਚ ਤਾਂ ਸੁਆਹ ਹੀ ਪਈ ; ਭਾਵ ਕੁਝ ਨਾ ਪਿਆ ।
੧੭ ਜਦ ਬੁਢਾ ਹੋ ਗਿਆ ।
੧੮ (ਸੱਤਾ ਦਾ) ਤਲਾ ਸੁੱਕ ਜਾਣ ਤੇ ਬਾਹਾਂ ਦਾ ਬਲ ਰਹਿ ਗਿਆ ।
੧੯ ਹੁਣ ਸੁੱਕੇ ਤਲਾ ਦੁਆਲੇ ਬੰਨ੍ਹ ਪਿਆ ਬੰਨ੍ਹਦਾ ਹੈ, ਅਤੇ ਵਢੇ ਹੋਏ ਖੇਤ ਨੂੰ ਹੱਥਾਂ ਨਾਲ ਵਾੜ ਦਿੰਦਾ ਹੈ ; ਭਾਵ ਜੀਵਨ-ਸੱਤਾ ਮੁੱਕ ਗਈ ਹੈ ; ਹੁਣ ਰੋਕ-ਥੁਪ ਕਰਨਾ ਵਿਅਰਥ ਹੈ ।
੨੦ ਭਾਵ ਮੌਤ ।
੨੧ ਤੁਰਤ ਹੀ ।
੨੨ ਮੂਰਖ ਜੀਵ ਆਪਣੀ ਜਾਣ ਕੇ ਬਚਾਉਂਦਾ ਫਿਰਦਾ ਸੀ !
੨੩ ਪੈਰ, ਸਿਰ ਤੇ ਹਥ ਕੰਬਣ ਲਗੇ, ਤੇ ਅਖੋਂ ਪਾਣੀ ਆਪ-ਮੁਹਾਰੇ ਵਹਿਣ ਲੱਗਾ ।
੨੪ ਜੀਭ ਤੋਂ ।
੨੫ ਗੁਰੂ ਦੀ ਕਿਰਪਾ ਨਾਲ ।
੨੬ ਮੰਗ, ਬੁਲਾਵਾ, ਸੱਦਾ ।
੨੭ ਕਿਸੇ ਨੂੰ ਦਿਤੇ ਹਨ ਰੇਸ਼ਮ ਤੇ ਰੇਸ਼ਮ ਦੇ ਕੱਪੜੇ।
੨੮ ਗੜੀ ਗੋਦੜੀ (ਜਿਵੇਂ ਤਰੀ ਤਾਗਰੀ) ।
੨੯ ਘਰ ਪਰਾਲੀ ਦਾ । ਖਾਨ=ਖ਼ਾਨਾ, ਘਰ ।
੩੦ ਈਰਖਾ ਦਾ ਝਗੜਾ ।
੩੧ ਚੰਗੀ ਕਰਨੀ ।
੩੨ ਵੰਨੀ, ਰੰਗ । ਕਈ ਤਰ੍ਹਾਂ ਦੇ ਰੰਗ ਲਾਏ (ਭਾਵ ਕੋਈ ਕਾਲੇ ਕੋਈ ਗੋਰੇ ਪੈਦਾ ਕੀਤੇ ।)
੩੩ ਮੋਤੀਆਂ ਦੀ ਲੜੀ ।
੩੪ ਦੋਸ਼, ਨੁਕਸ । ਕਿਸੇ ਵਿਚ ਕੋਈ ਨੁਕਸ ਪਾ ਦਿਤਾ ਹੈ ।
੩੫ ਸ਼ੂਮ ਨੂੰ ਧਨ ਦਿੱਤਾ ਸੀ ਕੇਵਲ ਅਮਾਨਤ ਰਖਣ ਲਈ ।
੩੬ ਮੂਰਖ ।
੩੭ ਸਿਰ ।
੩੮ ਝਟ ਕੰਮ ਪਾਰ ਕਰ ਦਿੰਦਾ ਹੈ (ਮਾਰ ਦਿੰਦਾ ਹੈ)।

---

* ਮੂਰਤੀ ਪੂਜਾ ਦਾ ਭਰਮ ਭੀ ਹਰੀ ਤੋਂ ਵਿਛੋੜ ਰਖਦਾ ਹੈ ।

† 'ਬ੍ਰਹਮ ਪਤ੍ਰੰ ਹਰੀ ਸ਼ਾਖਾ ਸ਼ੰਕਰਹ ਕੁਸੁਮਾਨਿ ਵੈ' (ਵ੍ਰਿਹਤ ਸਤੋਤ੍ਰ ਰਤਨਾਕਰ) ।

‡ ਮਾਇਆ ਵਿਚ ਉਮਰ ਲਾ ਦੇਣੀ ਰੱਬ ਤੋਂ ਵਿਛੜਿਆ ਰਹਿਣਾ ਹੈ ।

§ ਝੂਠੀ ਮੈਂ ਮੇਰੀ ਰੱਬ ਤੋਂ ਵਿਛੋੜ ਰਖਦੀ ਹੈ ।

ਸਦਾਵੈ ਆਗਿਆ ਮਨਿ ਸੁਖੁ ਪਾਈ ॥ ਜੋ ਤਿਸੁ ਭਾਵੈ ਸਤਿ ਕਰਿ ਮਾਨੈ ਭਾਣਾ ਮੰਨਿ ਵਸਾਈ ॥ ੪ ॥ ਕਹੈ ਕਬੀਰੁ ਸੁਨਹੁ ਰੇ ਸੰਤਹੁ ਮੇਰੀ ਮੇਰੀ ਝੂਠੀ ॥ ਚਿਰਗਟ[੧] ਫਾਰਿ ਚਟਾਰਾ[੨] ਲੈ ਗਇਓ [੩]ਤਰੀ ਤਾਗਰੀ ਛੂਟੀ ॥ ੫ ॥ ੩ ॥ ੧੬ ॥ ਆਸਾ ॥ *[੪]ਹਮ ਮਸਕੀਨ ਖੁਦਾਈ ਬੰਦੇ ਤੁਮਰਾ ਜਸੁ ਮਨਿ ਭਾਵੈ ॥ [੫]ਅਲਹ ਅਵਲਿ ਦੀਨ ਕੋ ਸਾਹਿਬੁ ਜੋਰੁ ਨਹੀ ਫੁਰਮਾਵੈ ॥ ੧ ॥ [੬]ਕਾਜੀ ਬੋਲਿਆ ਬਨਿ ਨਹੀ ਆਵੈ ॥ ੧ ॥ ਰਹਾਉ ॥ ਰੋਜਾ ਧਰੈ ਨਿਵਾਜ ਗੁਜਾਰੈ ਕਲਮਾ [੭]ਭਿਸਤਿ ਨ ਹੋਈ ॥ [੮]ਸਤਰਿ ਕਾਬਾ ਘਟ ਹੀ ਭੀਤਰਿ ਜੇਕਰਿ ਜਾਨੈ ਕੋਈ ॥ ੨ ॥ ਨਿਵਾਜ ਸੋਈ ਜੋ ਨਿਆਉ ਬਿਚਾਰੈ [੯]ਕਲਮਾ ਅਕਲਹਿ ਜਾਨੈ ॥ ਪਾਚਹੁ ਮੁਸਿ ਮੁਸਲਾ[੧੦] ਬਿਛਾਵੈ ਤਬ ਤਉ ਦੀਨੁ[੧੧] ਪਛਾਨੈ ॥ ੩ ॥ ਖਸਮੁ ਪਛਾਨਿ ਤਰਸ ਕਰਿ ਜੀਅ ਮਹਿ [੧੨]ਮਾਰਿ ਮਣੀ ਕਰਿ ਫੀਕੀ ॥ [੧੩]ਆਪੁ ਜਨਾਇ ਅਵਰ ਕਉ ਜਾਨੈ ਤਬ ਹੋਇ ਭਿਸਤ ਸਰੀਕੀ ॥ ੪ ॥ [੧੪]ਮਾਟੀ ਏਕ ਭੇਖ ਧਰਿ ਨਾਨਾ ਤਾ ਮਹਿ ਬ੍ਰਹਮੁ ਪਛਾਨਾ ॥ ਕਹੈ ਕਬੀਰਾ [੧੫]ਭਿਸਤ ਛੋਡਿ ਕਰਿ ਦੋਜਕ ਸਿਉ ਮਨੁ ਮਾਨਾ ॥ ੫ ॥ ੪ ॥ ੧੭ ॥ ਆਸਾ ॥ †[੧੬]ਗਗਨ ਨਗਰਿ ਇਕ ਬੂੰਦ ਨ ਬਰਖੈ ਨਾਦੁ ਕਹਾ ਜੁ ਸਮਾਨਾ ॥ ਪਾਰਬ੍ਰਹਮ ਪਰਮੇਸੁਰ ਮਾਧੋ ਪਰਮ ਹੰਸੁ ਲੇ ਸਿਧਾਨਾ ॥ ੧ ॥ ਬਾਬਾ [੧੭]ਬੋਲਤੇ ਤੇ ਕਹਾ ਗਏ ॥ ਦੇਹੀ ਕੇ ਸੰਗਿ ਰਹਤੇ ॥ ਸੁਰਤਿ ਮਾਹਿ ਜੋ ਨਿਰਤੇ ਕਰਤੇ ਕਥਾ ਬਾਰਤਾ ਕਹਤੇ ॥੧॥ ਰਹਾਉ ॥ ਬਜਾਵਨਹਾਰੋ ਕਹਾ ਗਇਓ ਜਿਨਿ ਇਹੁ ਮੰਦਰੁ[੧੮] ਕੀਨਾ ॥ [੧੯]ਸਾਖੀ ਸਬਦੁ ਸੁਰਤਿ ਨਹੀ ਉਪਜੈ ਖਿੰਚਿ ਤੇਜੁ ਸਭੁ ਲੀਨਾ ॥ ੨ ॥ [੨੦]ਸ੍ਰਵਨਨ ਬਿਕਲ ਭਏ ਸੰਗਿ ਤੇਰੇ [੨੧]ਇੰਦ੍ਰੀ ਕਾ ਬਲੁ ਥਾਕਾ ॥ [੨੨]ਚਰਨ ਰਹੇ ਕਰ ਢਰਕਿ ਪਰੇ ਹੈ ਮੁਖਹੁ ਨ ਨਿਕਸੈ ਬਾਤਾ ॥ ੩ ॥ [੨੩]ਥਾਕੇ ਪੰਚ ਦੂਤ ਸਭ ਤਸਕਰ ਆਪ ਆਪਣੈ ਭ੍ਰਮਤੇ ॥ ਥਾਕਾ ਮਨੁ [੨੪]ਕੁੰਚਰ ਉਰੁ ਥਾਕਾ ਤੇਜੁ ਸੂਤੁਧਰਿ[੨੫] ਰਮਤੇ ॥ ੪ ॥ [੨੬]ਮਿਰਤਕ ਭਏ ਦਸੈ ਬੰਦ ਛੂਟੇ ਮਿਤ੍ਰ ਭਾਈ ਸਭ ਛੋਰੇ ॥ ਕਹਤ ਕਬੀਰਾ ਜੋ ਹਰਿ ਧਿਆਵੈ ਜੀਵਤ ਬੰਧਨ ਤੋਰੇ ॥ ੫ ॥ ੫ ॥ ੧੮ ॥ ਆਸਾ ਇਕਤੁਕੇ ੪ ॥ ‡[੨੭]ਸਰਪਨੀ ਤੇ ਊਪਰਿ ਨਹੀ ਬਲੀਆ ॥ ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ ॥ ੧ ॥ [੨੮]ਮਾਰੁ ਮਾਰੁ ਸ੍ਰਪਨੀ ਨਿਰਮਲ ਜਲਿ ਪੈਠੀ ॥ [੨੯]ਜਿਨਿ ਤ੍ਰਿਭਵਣੁ ਡਸੀਅਲੇ ਗੁਰ ਪ੍ਰਸਾਦਿ ਡੀਠੀ ॥ ੧ ॥ ਰਹਾਉ ॥ ਸ੍ਰਪਨੀ ਸ੍ਰਪਨੀ ਕਿਆ ਕਹਹੁ ਭਾਈ ॥ ਜਿਨਿ ਸਾਚੁ ਪਛਾਨਿਆ ਤਿਨਿ ਸ੍ਰਪਨੀ ਖਾਈ ॥ ੨ ॥ [੩੦]ਸ੍ਰਪਨੀ ਤੇ ਆਨ ਛੂਛ ਨਹੀ ਅਵਰਾ ॥ ਸ੍ਰਪਨੀ ਜੀਤੀ ਕਹਾ ਕਰੈ ਜਮਰਾ ॥ ੩ ॥ [੩੧]ਇਹ ਸ੍ਰਪਨੀ ਤਾ ਕੀ ਕੀਤੀ ਹੋਈ ॥ ਬਲੁ ਅਬਲੁ ਕਿਆ ਇਸ ਤੇ ਹੋਈ ॥ ੪ ॥ ਇਹ ਬਸਤੀ

੧ [ਚਿੜੀ + ਗ੍ਰਹ] ਚਿੜੇ ਦਾ ਪਿੰਜਰਾ ; ਦੇਹ ।
੨ ਚਿੜਾ ; ਜੀਵਾਤਮਾ ।
੩ ਤੜੀ ਤੜਾਗੀ, ਧਾਗੇ ਧੂਗੇ । ਜਮ ਦੇਹ ਨੂੰ ਤੋੜ ਕੇ ਰੂਹ ਕਢ ਕੇ ਲੈ ਗਿਆ, ਤੇ ਤੜੀ ਤੜਾਗੀ ਪਿਛੇ ਰਹਿ ਗਈ ।
੪ ਅਸੀ ਗਰੀਬ ਹਰੀ ਦੇ ਸੇਵਕ ਹਾਂ ।
੫ ਰੱਬ ਸਭ ਤੋਂ ਪਹਿਲਾਂ ਦੀ ਹਸਤੀ ਹੈ ; ਉਹ ਗਰੀਬਾਂ ਦਾ ਮਾਲਕ ਹੈ ; ਉਹ ਜੋਰ ਧੱਕਾ ਕਰਨਾ ਨਹੀਂ ਦੱਸਦਾ (ਹੁਕਮ ਨਹੀਂ ਕਰਦਾ) ।
੬ ਹੇ ਕਾਜ਼ੀ ! ਉਸ ਦੇ ਅਗੇ ਬੋਲਣਾ ਯੋਗ ਨਹੀਂ ।
੭ ਇਨ੍ਹਾਂ ਗਲਾਂ ਨਾਲ ਬਹਿਸ਼ਤ (ਸਵੱਰਗ) ਨਹੀਂ ਮਿਲਦਾ ।
੮ ਜੇ ਕੋਈ ਸਮਝੇ ਤਾਂ ਸੱਤਰ ਕਾਬੇ ਦਿਲ ਦੇ ਅੰਦਰ ਹੀ ਹਨ ; ਸੱਤਰ ਵਾਰ ਹੱਜ ਕਰਨਾ ਦਿਲ ਦੇ ਅੰਦਰ ਹੀ ਹੋ ਸਕਦਾ ਹੈ । (ਮੁਸਲਮਾਣਾਂ ਵਿਚ ਸੱਤਰ ਦੀ ਗਿਣਤੀ ਬਹੁਤ ਪ੍ਰਮਾਣੀਕ ਹੈ । ਇਸ ਲਈ ਅਨੇਕ ਦੀ ਥਾਂ ਸੱਤਰ ਕਹਿ ਦਿਤਾ ਹੈ ।)
੯ ਕਲਮਾਂ ਇਹ ਹੈ ਕਿ ਬਣਾਵਟ ਤੋਂ ਰਹਿਤ ਹਰੀ ਨੂੰ ਜਾਣੇ ।
੧੦ ਮੁਸੱਲਾ, ਨਮਾਜ਼ ਪੜ੍ਹਨ ਦਾ ਆਸਨ । ਪੰਜਾਂ (ਕਾਮਾਦਿ ਵਿਕਾਰਾਂ) ਨੂੰ ਲੁਟ ਕੇ (ਵਸ ਕਰਕੇ) ਮੁਸੱਲਾ ਵਿਛਾਵੇ ।
੧੧ ਧਰਮ ।
੧੨ ਮਣੀ (ਮਾਣ, ਹਉਮੈਂ) ਨੂੰ ਮਾਰ ਕੇ ਕਮਜ਼ੋਰ ਕਰ ਦਿਹ ।
੧੩ (ਪਹਿਲਾਂ) ਆਪਣੇ ਆਪ ਨੂੰ ਸਮਝਾ ਚੁਕੇ, ਤਾਂ ਹੋਰਨਾਂ ਨੂੰ ਸਮਝਣ ਦੀ ਕੋਸ਼ਿਸ਼ ਕਰੇ, ਤਾਂ ਜਾ ਕੇ ਬਹਿਸ਼ਤ ਦਾ ਸਾਂਝੀਵਾਲ ਬਣ ਸਕਦਾ ਹੈ ।
੧੪ ਮਿਟੀ ਇੱਕੋ ਹੀ ਹੈ ਜਿਸ ਨੇ ਤਰ੍ਹਾਂ ਤਰ੍ਹਾਂ ਦੇ ਜੀਵਾਂ ਦੇ ਰੂਪ ਧਾਰੇ ਹੋਏ ਹਨ ; ਉਨ੍ਹਾਂ ਵਿਚ ਮੈਂ ਇਕ ਹਰੀ ਨੂੰ ਪਸਰਿਆ ਹੋਇਆ ਦੇਖਦਾ ਹਾਂ ।
੧੫ ਤੁਹਾਡੇ ਬਹਿਸ਼ਤ (ਸਵਰਗ) ਨੂੰ ਛੱਡ ਕੇ ਮੇਰਾ ਮਨ ਤਾਂ ਦੋਜ਼ਖ (ਨਰਕ) ਨੂੰ ਪਸੰਦ ਕਰਦਾ ਹੈ ; (ਕਿਉਂਕਿ ਬਹਿਸ਼ਤ ਨੂੰ ਜਾਣ ਲਈ ਜੋ ਤੁਸਾਂ ਤਰੀਕੇ ਪਕੜੇ ਹਨ, ਓਹ ਮੈਨੂੰ ਚੰਗੇ ਨਹੀਂ ਲਗਦੇ) ।
੧੬ ਦਸਮ-ਦੁਆਰ ਵਿਚ ਇਕ ਬੂੰਦ ਭੀ ਨਹੀਂ ਵਰ੍ਹਦੀ ; (ਭਾਵ ਦਮਾਗ਼ ਵਿਚ ਹੁਣ ਕੋਮਲ ਭਾਵ ਨਹੀਂ ਉਸਰਦੇ) । ਉਹ ਬੋਲਣ ਦੀ ਅਵਾਜ਼ ਕਿਧਰ ਗਈ ਜੋ ਉਸ ਵਿਚ ਸਮਾ ਰਹੀ ਸੀ ? ਅਤੀ ਨਿਰਮਲ ਜੀਵ-ਆਤਮਾ ਆਪਣੇ ਨਾਲ ਪਾਰਬ੍ਰਹਮ-ਪਰਮੇਸੁਰ-ਮਾਧੋ ਨੂੰ ਲੈ ਕੇ ਚੜ੍ਹਾਈ ਕਰ ਗਿਆ ਹੈ ।
੧੭ ਜੋ (ਜੋਗੀ ਹੋਰੀ) ਬੋਲਦੇ ਸੀ, ਓਹ ਕਿਧਰ ਗਏ ? ਜੋ ਸਰੀਰ ਨਾਲ ਰਹਿੰਦੇ ਸੀ, ਅਤੇ ਸੁਰਤ ਵਿਚ ਹੀ ਨਾਚ ਕਰਦੇ ਤੇ ਕਥਾ ਵਾਰਤਾ ਕਰਦੇ ਹੁੰਦੇ ਸੀ ।
੧੮ ਸਰੀਰ ਰੂਪ ਮੰਦਲ (ਮ੍ਰਿਦੰਗ) ।
੧੯ ਸੁਰਤ (ਚੇਤਨਤਾ) ਨਾ ਹੋਣ ਕਰਕੇ ਅਵਾਜ਼ ਭੀ ਜੋ ਸੁਰਤ ਦੀ ਸਾਖੀ (ਪ੍ਰਤੱਖ ਨਿਸ਼ਾਨ) ਸੀ ਨਹੀਂ ਪੈਂਦਾ ਹੁੰਦੀ ; ਕਿਉਂਕਿ ਸਾਰੀ ਸੱਤਾ ਜੋ ਕਢ ਲਈ ਗਈ ਹੈ ।
੨੦ ਕੰਨ ਅਵਾਜ਼ ਬਿਨਾਂ ਹੋ ਗਏ ।
੨੧ ਹੋਰਨਾਂ ਇੰਦਰਿਆਂ ਦੀ ਤਾਕਤ ਰਹਿ ਗਈ ।
੨੨ ਪੈਰ ਰਹਿ ਗਏ ਤੇ ਹਥ ਢਿਲਕ ਪਏ ਹਨ ।
੨੩ ਥਕ ਗਏ (ਕਾਮਾਦਿਕ) ਪੰਜ ਵੈਰੀ ਤੇ ਹੋਰ ਸਾਰੇ ਚੋਰ (ਵਿਕਾਰ) ਜੋ ਆਪੋ ਆਪਣੇ ਕੰਮ ਲਈ ਭਜਦੇ ਫਿਰਦੇ ਸਨ ।
੨੪ ਹਿਰਦਾ ਰੂਪ ਹਾਥੀ ।
੨੫ ਸੂਤ੍ਰ-ਧਾਰ=ਪੁਤਲੀਆਂ ਦੀ ਡੋਰ ਹੈ ਜਿਸ ਦੇ ਹਥ ; ਨਾਟਕ-ਪਾਤਰਾਂ ਨੂੰ ਇਧਰ ਉਧਰ ਚਲਾਉਣ ਵਾਲਾ, stage-manager. ਜਦ ਸੱਤਾ, ਜੋ ਇੰਦਰਿਆਂ ਨੂੰ ਚਲਾਉਣ ਵਾਲੀ ਸੀ, ਚਲਦੀ ਬਣੀ ।
੨੬ (ਜੋਗੀ ਦੇ) ਮਰ ਜਾਣ ਉਤੇ ।
੨੭ ਮਾਇਆ ਤੋਂ ਵਧ ਕੇ ਕੋਈ ਬਲਵਾਨ ਨਹੀਂ ।
੨੮ ਜੋ ਸੱਪਣੀ (ਮਾਇਆ) ਮਾਰੋ ਮਾਰ ਕਰਦੀ ਸੀ, ਉਹ ਹੁਣ ਸਾਧ-ਸੰਗਤ ਦੇ ਸਾਫ਼ ਪਾਣੀ ਵਿਚ ਸਮਾ ਗਈ ਹੈ ।
੨੯ ਜਿਸ ਨੇ ਸਾਰਾ ਜਹਾਨ ਡੰਗਿਆ ਸੀ, ਉਹ ਹੁਣ ਗੁਰੂ ਦੀ ਕਿਰਪਾ ਨਾਲ ਦਿਸ ਪਈ ਹੈ ।
੩੦ ਮਾਇਆ ਸੱਪਣੀ ਤੋਂ ਵਧ ਕੇ ਕੋਈ ਹੋਰ ਚੀਜ਼ ਨਿਕੰਮੀ ਨਹੀਂ । ਜਦ ਇਹ ਜਿੱਤ ਲਈ, ਤਾਂ ਵਿਚਾਰਾ ਜਮ ਕੀ ਕਰ ਸਕਦਾ ਹੈ ?
੩੧ ਇਹ ਮਾਇਆ ਹਰੀ ਦੀ ਬਣਾਈ ਹੋਈ ਹੈ ; ਇਸ ਤੋਂ ਜ਼ੋਰ ਜਾਂ ਨਾ-ਜ਼ੋਰ ਕੀ ਹੋ ਸਕਦਾ ਹੈ ?

---

* ਹੰਕਾਰੀ ਤੇ ਜ਼ੋਰ ਜਬਰ ਕਰਨ ਵਾਲੇ ਮੁਸਲਮਾਣਾਂ ਨੂੰ ਦਸਦੇ ਹਨ ਕਿ ਬਾਹਰ ਦੀ ਰਸਮੀ ਬੰਦਗੀ ਰੱਬ ਨਾਲ ਜੋੜਨ ਦੀ ਥਾਂ ਵਿਛੋੜਦੀ ਹੈ ।

† ਜਿਨ੍ਹਾਂ ਇੰਦਰਿਆਂ ਦੇ ਰਸ ਨੇ ਹਰੀ ਤੋਂ ਵਿਛੋੜ ਰਖਿਆ ਹੈ, ਓਹ ਅੰਤ ਸਾਥ ਛਡ ਜਾਣਗੇ । ਤਾਂ ਤੇ ਮੁਢ ਤੋਂ ਹੀ ਉਨ੍ਹਾਂ ਦੇ ਬੰਧਨਾਂ ਵਿਚ ਨਾ ਪਓ, ਬਲਕਿ ਉਨ੍ਹਾਂ ਨੂੰ ਕਾਬੂ ਕਰ ਰਖੋ ।

‡ ਮਾਇਆ ਰੱਬ ਤੋਂ ਵਿਛੋੜਨ ਵਾਲੀ ਹੈ, ਪਰ ਜੇ ਉਸ ਦੇ ਮਾਲਕ ਹਰੀ ਨੂੰ ਪਛਾਣੀਏ, ਤਾਂ ਉਹ ਜਿੱਤੀ ਜਾਂਦੀ ਹੈ ।

[1]ਤਾ ਬਸਤ ਸਰੀਰਾ॥ [2]ਗੁਰਪ੍ਰਸਾਦਿ ਸਹਜਿ[3] ਤਰੇ ਕਬੀਰਾ॥ ੫ ॥ ੬ ॥ ੧੯॥
ਆਸਾ ॥*ਕਹਾ ਸੁਆਨ[4] ਕਉ ਸਿਮ੍ਰਿਤਿ[5] ਸੁਨਾਏ॥ ਕਹਾ ਸਾਕਤ[6] ਪਹਿ ਹਰਿ ਗੁਨ ਗਾਏ॥ ੧ ॥ ਰਾਮ ਰਾਮ ਰਾਮ [7]ਰਮੇ ਰਮਿ ਰਹੀਐ॥ [8]ਸਾਕਤ ਸਿਉ ਭੂਲਿ ਨਹੀ ਕਹੀਐ॥ ੧ ॥ ਰਹਾਉ॥ [9]ਕਊਆ ਕਹਾ ਕਪੂਰ ਚਰਾਏ॥ ਕਹ ਬਿਸੀਅਰ[10] ਕਉ ਦੂਧੁ ਪੀਆਏ॥ ੨ ॥ ਸਤਸੰਗਤਿ ਮਿਲਿ [11]ਬਿਬੇਕ ਬੁਧਿ ਹੋਈ॥ ਪਾਰਸੁ ਪਰਸਿ[12] ਲੋਹਾ ਕੰਚਨੁ[13] ਸੋਈ॥ ੩ ॥ [14]ਸਾਕਤੁ ਸੁਆਨੁ ਸਭੁ ਕਰੇ ਕਰਾਇਆ॥ ਜੋ ਧੁਰਿ ਲਿਖਿਆ ਸੁ ਕਰਮ ਕਮਾਇਆ॥ ੪ ॥ ਅੰਮ੍ਰਿਤੁ ਲੈ ਲੈ [15]ਨੀਮੁ ਸਿੰਚਾਈ॥ ਕਹਤ ਕਬੀਰ [16]ਉਆ ਕੋ ਸਹਜੁ ਨ ਜਾਈ ॥ ੫ ॥ ੭ ॥ ੨੦ ॥ ਆਸਾ॥ †[17]ਲੰਕਾ ਸਾ ਕੋਟੁ ਸਮੁੰਦ ਸੀ ਖਾਈ॥ ਤਿਹ ਰਾਵਨ ਘਰ ਖਬਰਿ ਨ ਪਾਈ॥ ੧ ॥ ਕਿਆ ਮਾਗਉ ਕਿਛੁ [18]ਥਿਰੁ ਨ ਰਹਾਈ॥ [19]ਦੇਖਤ ਨੈਨ ਚਲਿਓ ਜਗੁ ਜਾਈ ॥ ੧ ॥ ਰਹਾਉ॥ ਇਕੁ ਲਖੁ ਪੂਤ ਸਵਾ ਲਖੁ ਨਾਤੀ[20] ॥ ਤਿਹ ਰਾਵਨ ਘਰ [21]ਦੀਆ ਨ ਬਾਤੀ ॥ ੨॥ [22]ਚੰਦੁ ਸੂਰਜੁ ਜਾ ਕੇ ਤਪਤ ਰਸੋਈ॥ ਬੈਸੰਤਰੁ ਜਾ ਕੇ ਕਪਰੇ ਧੋਈ ॥ ੩॥ [23]ਗੁਰਮਤਿ ਰਾਮੈ ਨਾਮਿ ਬਸਾਈ॥ ਅਸਥਿਰੁ ਰਹੈ ਨ ਕਤਹੂੰ ਜਾਈ ॥ ੪ ॥ ਕਹਤ ਕਬੀਰ ਸੁਨਹੁ ਰੇ ਲੋਈ [24] ॥ ਰਾਮਨਾਮ ਬਿਨੁ ਮੁਕਤਿ ਨ ਹੋਈ॥ ੫ ॥ ੮ ॥ ੨੧ ॥
ਆਸਾ ॥ ‡[25]ਪਹਿਲਾ ਪੂਤੁ ਪਿਛੈ ਰੀ ਮਾਈ॥ ਗੁਰੁ ਲਾਗੋ ਚੇਲੇ ਕੀ ਪਾਈ॥ ੧ ॥ ਏਕੁ ਅਚੰਭਉ[26] ਸੁਨਹੁ ਤੁਮ੍ ਭਾਈ॥ [27]ਦੇਖਤ ਸਿੰਘੁ ਚਰਾਵਤ ਗਾਈ॥ ੧ ॥ ਰਹਾਉ॥ [28]ਜਲ ਕੀ ਮਛੁਲੀ ਤਰਵਰਿ ਬਿਆਈ ॥ ਦੇਖਤ ਕੁਤਰਾ ਲੈ ਗਈ ਬਿਲਾਈ॥ ੨ ॥ [29]ਤਲੈ ਰੇ ਬੈਸਾ[30] ਊਪਰਿ ਸੂਲਾ ॥ ਤਿਸ ਕੈ ਪੇਡਿ ਲਗੇ ਫਲ ਫੂਲਾ ॥ ੩ ॥ [31]ਘੋਰੈ ਚਰਿ ਭੈਸ ਚਰਾਵਨ ਜਾਈ ॥ ਬਾਹਰਿ ਬੈਲੁ ਗੋਨਿ ਘਰਿ ਆਈ ॥ ੪ ॥ ਕਹਤ ਕਬੀਰ [32]ਜੁ ਇਸ ਪਦ ਬੂਝੈ॥ ਰਾਮ ਰਮਤ ਤਿਸੁ ਸਭੁ ਕਿਛੁ ਸੂਝੈ॥ ੫॥ ੯ ॥ ੨੨॥ ਬਾਈਸ ਚਉਪਦੇ ਤਥਾ ਪੰਚਪਦੇ ॥

ਆਸਾ ਸ੍ਰੀ ਕਬੀਰ ਜੀਉ ਕੇ ਤਿਪਦੇ ੮ ਦੁਤੁਕੇ ੭ ਇਕਤੁਕਾ ੧

੧ ੴ ਸਤਿਗੁਰ ਪ੍ਰਸਾਦਿ ॥ §ਬਿੰਦੁ[33] ਤੇ ਜਿਨਿ [34]ਪਿੰਡੁ ਕੀਆ [35]ਅਗਨਿ ਕੁੰਡ ਰਹਾਇਆ॥ ਦਸ ਮਾਸ ਮਾਤਾ ਉਦਰਿ[36] ਰਾਖਿਆ [37]ਬਹੁਰਿ ਲਾਗੀ ਮਾਇਆ॥ ੧ ॥ ਪ੍ਰਾਨੀ ਕਾਹੇ ਕਉ ਲੋਭਿ ਲਾਗੇ ਰਤਨ ਜਨਮੁ ਖੋਇਆ ॥ [38]ਪੂਰਬ ਜਨਮਿ ਕਰਮਭੂਮਿ ਬੀਜੁ ਨਾਹੀ ਬੋਇਆ ॥ ੧ ॥ ਰਹਾਉ ॥ [39]ਬਾਰਿਕ ਤੇ ਬਿਰਧਿ ਭਇਆ ਹੋਨਾ ਸੋ ਹੋਇਆ ॥ ਜਾ ਜਮੁ ਆਇ ਝੋਟ[40] ਪਕਰੈ ਤਬਹਿ[41] ਕਾਹੇ ਰੋਇਆ ॥ ੨ ॥ ਜੀਵਨੈ ਕੀ ਆਸ ਕਰਹਿ [42]ਜਮੁ ਨਿਹਾਰੈ ਸਾਸਾ॥ ਬਾਜੀਗਰੀ[43]

੧ (ਜਿੰਨੇ ਤਕ ਇਹ ਮਾਇਆ ਸਰੀਰ ਤੇ ਮਨ ਵਿਚ ਵਸਦੀ ਹੈ) ਉਤਨੇ ਤਕ ਆਤਮਾ ਸ਼ਰੀਰ ਵਿਚ ਬਾਰ ਬਾਰ ਵਸਦਾ ਹੈ, ਜਨਮ ਲੈਂਦਾ ਹੈ ।
੨ ਗੁਰੂ ਦੀ ਕਿਰਪਾ ਦੁਆਰਾ ।
੩ ਸਹਜੇ ਹੀ, ਸੁਭਾਵਕ ।
੪ ਕੁੱਤੇ ।
੫ ਧਰਮ ਸ਼ਾਸਤਰ । ਦੇਖੋ ਪੰ: ੩੫੩, ਫੁਟ ਨੋਟ‡।
੬ ਸ਼ਕਤੀ ਦਾ ਉਪਾਸ਼ਕ, ਮਾਇਆਧਾਰੀ ।
੭ ਰਾਮ ਵਿਚ ਹੀ ਲੀਨ ਹੋ ਰਹੀਏ ।
੮ ਭੁਲ ਕੇ ਵੀ ਰਾਮ ਨਾਮ ਦੀ ਗਲ ਸਾਕਤ ਨਾਲ ਨਾ ਕਰਨੀ ।
੯ ਕਾਂ ਨੂੰ ਕਿਉਂ ਮੁਸ਼ਕ ਕਫ਼ੂਰ ਖਵਾਂਦੇ ਹੋ ?
੧੦ ਜ਼ਹਿਰੀ ਸੱਪ ।
੧੧ ਮੰਦਾ ਚੰਗਾ ਪਰਖਣ ਦੀ ਬੁਧੀ ।
੧੨ ਛੋਹ ਕੇ ।
੧੩ ਸੋਨਾ । ਓਹੀ ਲੋਹਾ ਸੋਨਾ ਹੋ ਜਾਂਦਾ ਹੈ ।
੧੪ ਸਾਕਤ ਤੇ ਕੁੱਤਾ ਰਬ ਦੇ ਚਲਾਏ ਚਲਦੇ ਹਨ । ਜੋ ਆਦਿ ਤੋਂ ਆਪਣੇ ਕਰਮਾਂ ਕਰਕੇ ਭਾਗਾਂ ਵਿਚ ਲਿਖਿਆ ਹੈ ਓਹੀ ਕੰਮ ਕਰਦੇ ਹਨ ।
੧੫ ਨਿੰਮ ਦੇ ਰੁਖ ਨੂੰ ਸਿੰਜਿਆ, ਪਾਣੀ ਦਿੱਤਾ ।
੧੬ ਉਸ ਦਾ ਸੁਭਾਵ ਨਹੀਂ ਗਿਆ, ਬਦਲਿਆ ।
੧੭ ਕਿਲ੍ਹਾ ਲੰਕਾ ਵਰਗਾ ਅਤੇ ਸਮੁੰਦਰ ਦੀ ਉਸ ਦੇ ਗਿਰਦ ਖਾਈ ਸੀ । ਉਸ ਰਾਵਣ ਦੇ ਘਰ ਦਾ ਕਿਤੇ ਪਤਾ ਨਿਸ਼ਾਨ ਨਹੀਂ ਲਭਦਾ ।
੧੮ ਕਾਇਮ ਨਹੀਂ ਰਹਿੰਦਾ ।
੧੯ (ਸਾਡੀਆਂ) ਅੱਖਾਂ ਦੇ ਦੇਖਦਿਆਂ ਜਗਤ ਮਰਦਾ ਜਾਂਦਾ ਹੈ ।
੨੦ ਪੋਤਰੇ । ਬਹੁਤ ਸਾਰੇ ਪੁਤਰ ਅਤੇ ਉਸ ਤੋਂ ਭੀ ਵਧੇਰੇ ਪੋਤਰੇ ।
੨੧ ਕੋਈ ਦੀਵਾ ਵਟੀ ਨਾ ਰਿਹਾ, ਹਨੇਰਾ ਪਿਆ ਸੀ ।
੨੨ ਕਰਾਮਾਤੀ ਹੋਣ ਕਰਕੇ ਚੰਨ ਸੂਰਜ ਦੇਵਤੇ ਉਸ ਦੀ ਰਸੋਈ ਕਰਦੇ ਸਨ ਅਤੇ ਅੱਗ ਕਪੜੇ ਧੋਂਦੀ ਸੀ ।
੨੩ ਗੁਰੂ ਦੀ ਮਤ ਦੁਆਰਾ ਮਨ ਨੂੰ ਰਾਮ ਦੇ ਨਾਮ ਵਿਚ ਵਸਾਇਆ, ਤਾਂ ਉਹ ਟਿਕ ਗਿਆ, ਕਿਤੇ ਭਟਕਦਾ ਨਹੀਂ ।
੨੪ ਹੇ ਲੋਈ ਜੀ ! (ਲੋਈ ਕਬੀਰ ਜੀ ਦੀ ਇਸਤਰੀ ਸੀ ।)
੨੫ ਪਹਿਲਾਂ ਪੁਤਰ ਜੰਮਿਆ, ਪਿਛੋਂ ਮਾਂ ; ਤੇ ਗੁਰੂ ਉਪਦੇਸ਼ ਲੈਣ ਲਈ ਚੇਲੇ ਦੇ ਪੈਰੀਂ ਪਿਆ । ਇਹ ਅਸਚਰਜ ਗਲ ਹੋ ਗਈ ।
੨੬ ਅਜੀਬ ਗਲ ।
੨੭ ਸ਼ੇਰ ਨੂੰ ਦੇਖਿਆ ਕਿ ਗਊ ਚਰਾਂਦਾ ਫਿਰਦਾ ਹੈ।
੨੮ ਪਾਣੀ ਦੀ ਮੱਛੀ ਦਰਖਤ ਉਤੇ (ਜਾ ਕੇ) ਸੂ ਪਈ, ਅਤੇ ਇਹ ਦੇਖਿਆ ਕਿ ਬਿੱਲੀ ਕੁੱਤੇ ਨੂੰ (ਖਾਣ ਲਈ) ਚੁਕ ਲੈ ਗਈ !
੨੯ ਬਿਰਛ ਦੇ ਹੇਠ ਵਲ ਟਾਹਣੀਆਂ ਤੇ ਉਪਰ ਨੂੰ ਜੜ ਅਤੇ ਵਿਚਕਾਰ ਤਣੇ ਨੂੰ ਫਲ ਫੁਲ ਲਗੇ ਹੋਏ ਹਨ !
੩੦ [ਫ਼ਾ. ਬੇਸ਼ਾ] ਝਾੜ, ਟਾਹਣੀਆਂ । ਮੂਲ=ਜੜ੍ਹ ।
੩੧ ਘੋੜੇ ਤੇ ਚੜ੍ਹ ਕੇ ਮਹਿੰ ਘੋੜਿਆਂ ਨੂੰ ਚਰਾਵਨ ਜਾਂਦੀ ਹੈ । ਬੈਲ ਅਜੇ ਬਾਹਰ ਹੈ ਅਤੇ ਛੱਟ ਘਰ ਪਹੁੰਚ ਗਈ ਹੈ !
੩੨ ਜੋ ਇਸ ਅਵਸਥਾ ਨੂੰ ਸਮਝ ਲਵੇ, ਰਾਮ-ਨਾਮ ਭਜਦਾ ਹੋਇਆ ਉਹ ਸਭ ਸੋਝੀ ਪਾ ਲੈਂਦਾ ਹੈ।
੩੩ ਬੀਰਜ ।
੩੪ ਸਰੀਰ ਪੈਦਾ ਕੀਤਾ ।
੩੫ ਅਗਨੀ ਦੇ ਕੁੰਡ (ਗਰਭ) ਵਿਚ ਟਿਕਾਇਆ ।
੩੬ ਪੇਟ ਵਿਚ ।
੩੭ ਫਿਰ (ਜੰਮ ਕੇ) ਮਾਇਆ ਪਿਆਰੀ ਲਗਣ ਲੱਗੀ ।
੩੮ ਪਿਛਲੇ ਜਨਮ ਵਿਚ ਜੋ ਕਿ ਕਰਮਾਂ ਦੀ ਧਰਤੀ ਸੀ (ਸ਼ੁਭ ਕਰਮਾਂ) ਦਾ ਬੀਜ ਨਾ ਬੀਜਿਆ ।
੩੯ ਬੱਚੇ ਤੋਂ ਬੁਢਾ ਹੋਇਆ ।
੪੦ ਚੋਟੀ, ਬੋਦੀ ।
੪੧ ਤਦੋਂ ।
੪੨ ਮੌਤ ਤੇਰੇ ਜੀਵਨ ਨੂੰ (ਮਾਰਨ ਦੀ ਨੀਅਤ ਨਾਲ) ਦੇਖਦੀ ਹੈ ।
੪੩ ਬਾਜ਼ੀਗਰ ਦੀ ਖੇਡ ।

---

* ਸਾਕਤ ਵਿਛੋੜਦਾ ਹੈ, ਸਾਧ-ਸੰਗਤਿ ਜੋੜਦੀ ਹੈ ।

† ਮਾਇਆ ਭਾਵੇਂ ਕਿਤਨੀ ਹੋਵੇ ਅੰਤ ਛਡ ਜਾਂਦੀ ਹੈ । ਰਾਮ-ਨਾਮ ਹੀ ਤੋੜ ਨਿਭਦਾ ਹੈ ।

‡ ਰਾਮ-ਨਾਮ ਅਸੰਭਵ ਨੂੰ ਸੰਭਵ ਕਰ ਦਸਦਾ ਹੈ ; ਭਾਵ ਸਾਡੇ ਜੀਵਨ ਨੂੰ ਉਹ ਪਲਟਾ ਦਿੰਦਾ ਹੈ ਜੋ ਚਿਤ-ਚੇਤੇ ਵਿਚ ਭੀ ਨਹੀਂ ਹੁੰਦਾ ।

§ ਹੇ ਪ੍ਰਾਣੀ ! ਵਿਛੋੜੇ ਵਾਲੀਆਂ ਗੱਲਾਂ ਛੋਡ ਤੇ ਆ ਹਰੀ ਦੀ ਸ਼ਰਨ ਵਿਚ ।

ਸੰਸਾਰੁ ਕਬੀਰਾ [੧]ਚੇਤਿ ਢਾਲਿ ਪਾਸਾ ॥ ੩ ॥ ੧ ॥ ੨੩ ॥ ਆਸਾ ॥* [੨]ਤਨੁ ਰੈਨੀ ਮਨੁ ਪੁਨ ਰਪਿ ਕਰਿਹਉ ਪਾਚਉ ਤਤ ਬਰਾਤੀ ॥ ਰਾਮ ਰਾਇ ਸਿਉ ਭਾਵਰਿ ਲੈਹਉ ਆਤਮ ਤਿਹ ਰੰਗ ਰਾਤੀ॥ ੧ ॥ ਗਾਉ ਗਾਉ ਰੀ ਦੁਲਹਨੀ[੩] ਮੰਗਲਚਾਰਾ[੪]॥ ਮੇਰੇ ਗ੍ਰਿਹ[੫] ਆਏ ਰਾਜਾ ਰਾਮ ਭਤਾਰਾ[੬] ॥ ੧ ॥ ਰਹਾਉ ॥ [੭]ਨਾਭਿ ਕਮਲ ਮਹਿ ਬੇਦੀ ਰਚਿ ਲੇ ਬ੍ਰਹਮ ਗਿਆਨ ਉਚਾਰਾ ॥ ਰਾਮ ਰਾਇ ਸੋ ਦੂਲਹੁ ਪਾਇਓ ਅਸ ਬਡ ਭਾਗ ਹਮਾਰਾ ॥ ੨ ॥ [੮]ਸੁਰਿਨਰ ਮੁਨਿਜਨ ਕਉਤਕ ਆਏ ਕੋਟਿ ਤੇਤੀਸ ਉਜਾਨਾਂ ॥ ਕਹਿ ਕਬੀਰ [੯]ਮੋਹਿ ਬਿਆਹਿ ਚਲੇ ਹੈ ਪੁਰਖ ਏਕ ਭਗਵਾਨਾ ॥ ੩ ॥ ੨ ॥ ੨੪ ॥ ਆਸਾ ॥ †ਸਾਸੁ ਕੀ ਦੁਖੀ[੧੦] ਸਸੁਰ ਕੀ ਪਿਆਰੀ ਜੇਠ ਕੇ ਨਾਮਿ ਡਰਉ ਰੇ ॥ [੧੧]ਸਖੀ ਸਹੇਲੀ ਨਨਦ ਗਹੇਲੀ ਦੇਵਰ ਕੈ ਬਿਰਹਿ ਜਰਉ ਰੇ॥ ੧ ॥ ਮੇਰੀ ਮਤਿ ਬਉਰੀ[੧੨] ਮੈ ਰਾਮੁ ਬਿਸਾਰਿਓ ॥ [੧੩]ਕਿਨ ਬਿਧਿ ਰਹਨਿ ਰਹਉ ਰੇ ॥ ਸੇਜੈ ਰਮਤੁ ਨੈਨ ਨਹੀ ਪੇਖਉ ਇਹੁ ਦੁਖੁ ਕਾ ਸਉ ਕਹਉ ਰੇ ॥ ੧ ॥ ਰਹਾਉ॥ ਬਾਪੁ ਸਾਵਕਾ[੧੪] ਕਰੈ ਲਰਾਈ ਮਾਇਆ ਸਦ ਮਤਵਾਰੀ ॥ ਬਡੇ ਭਾਈ[੧੫] ਕੈ ਜਬ ਸੰਗਿ ਹੋਤੀ ਤਬ ਹਉ ਨਾਹ[੧੬] ਪਿਆਰੀ ॥ ੨ ॥ ਕਹਤ ਕਬੀਰ [੧੭]ਪੰਚ ਕੋ ਝਗਰਾ ਝਗਰਤ ਜਨਮੁ ਗਵਾਇਆ ॥ ਝੂਠੀ ਮਾਇਆ ਸਭੁ ਜਗੁ ਬਾਧਿਆ ਮੈ ਰਾਮ ਰਮਤ ਸੁਖੁ ਪਾਇਆ ॥ ੩ ॥ ੩ ॥ ੨੫ ॥ ਆਸਾ ॥ ‡[੧੮]ਹਮ ਘਰਿ ਸੂਤੁ ਤਨਹਿ ਨਿਤ ਤਾਨਾ ਕੰਠਿ ਜਨੇਊ ਤੁਮਾਰੇ ॥ ਤੁਮ੍ ਤਉ ਬੇਦ ਪੜਹੁ ਗਾਇਤ੍ਰੀ ਗੋਬਿੰਦੁ ਰਿਦੈ ਹਮਾਰੇ ॥ ੧ ॥ [੧੯]ਮੇਰੀ ਜਿਹਬਾ ਬਿਸਨੁ ਨੈਨ ਨਾਰਾਇਨ ਹਿਰਦੈ ਬਸਹਿ ਗੋਬਿੰਦਾ ॥ ਜਮ ਦੁਆਰ ਜਬ ਪੂਛਸਿ ਬਵਰੇ ਤਬ ਕਿਆ ਕਹਸਿ ਮੁਕੰਦਾ[੨੦] ॥ ੧ ॥ ਰਹਾਉ ॥ [੨੧]ਹਮ ਗੋਰੂ ਤੁਮ ਗੁਆਰ ਗੁਸਾਈ ਜਨਮ ਜਨਮ ਰਖਵਾਰੇ ॥ ਕਬਹੂੰ ਨ ਪਾਰ ਉਤਾਰਿ ਚਰਾਇਹੁ ਕੈਸੇ ਖਸਮ ਹਮਾਰੇ ॥ ੨ ॥ ਤੂੰ ਬਾਮ੍ਨੁ [੨੨]ਮੈ ਕਾਸੀ ਕ ਜੁਲਹਾ ਬੂਝਹੁ ਮੋਰ ਗਿਆਨਾ ॥ [੨੩]ਤੁਮ੍ ਤਉ ਜਾਚੇ ਭੂਪਤਿ ਰਾਜੇ ਹਰਿ ਸਉ ਮੋਰ ਧਿਆਨਾ ॥ ੩ ॥ ੪ ॥ ੨੬ ॥ ਆਸਾ §॥ [੨੪]ਜਗਿ ਜੀਵਨੁ ਐਸਾ ਸੁਪਨੇ ਜੈਸਾ ਜੀਵਨੁ ਸੁਪਨ ਸਮਾਨੰ ॥ ਸਾਚੁ ਕਰਿ ਹਮ ਗਾਠਿ ਦੀਨੀ ਛੋਡਿ ਪਰਮ ਨਿਧਾਨੰ ॥ ੧ ॥ ਬਾਬਾ ਮਾਇਆ ਮੋਹ ਹਿਤੁ[੨੫] ਕੀਨ੍ ॥ ਜਿਨਿ ਗਿਆਨੁ ਰਤਨੁ [੨੬]ਹਿਰਿ ਲੀਨ੍ ॥ ੧ ॥ ਰਹਾਉ ॥ [੨੭]ਨੈਨ ਦੇਖਿ ਪਤੰਗੁ ਉਰਝੈ ਪਸੁ ਨ ਦੇਖੈ ਆਗਿ ॥ ਕਾਲ ਫਾਸ ਨ ਮੁਗਧੁ[੨੮] ਚੇਤੈ [੨੯]ਕਨਿਕ ਕਾਮਿਨਿ ਲਾਗਿ ॥ ੨ ॥ ਕਰਿ ਬਿਚਾਰੁ [੩੦]ਬਿਕਾਰ ਪਰਹਰਿ ਤਰਨ ਤਾਰਨ ਸੋਇ ॥ ਕਹਿ ਕਬੀਰ ਜਗ ਜੀਵਨੁ ਐਸਾ ਦੁਤੀਅ[੩੧] ਨਾਹੀ ਕੋਇ ॥ ੩ ॥ ੫ ॥ ੨੭ ॥ ਆਸਾ ॥

੧ ਸੋਰ ਕੇ ਚੋਪੜ ਦਾ ਪਾਸਾ ਸਿਟ, ਚਾਲ ਚਲ, ਕੰਮ ਕਰ। ਦੇਖੋ ਪੰ: ੪੩੪, ਨੋਟ ੧।

੨ ਮੈਂ ਤਨ ਨੂੰ ਰੰਗ ਦੀ ਮੱਟੀ ਬਣਾ ਕੇ, ਮਨ ਨੂੰ ਫੇਰ ਰੰਗਣਾ ਕਰਾਂ, ਪੰਜੇ ਤਤ ਬਰਾਤੀ ਬਣਾਵਾਂ, ਈਸ਼ਵਰ ਨਾਲ ਫੇਰੇ ਲਵਾਂ ਅਤੇ ਮੇਰਾ ਆਤਮਾ ਉਸ ਦੇ ਪਰੇਮ ਨਾਲ ਰਚ ਜਾਵੇ।

੩ ਸਜ-ਵਿਆਹੀਆਂ ਸਖੀਓ!

੪ ਖੁਸ਼ੀ ਦੇ ਗੀਤ।

੫ ਘਰ, ਮਨ ਵਿਚ। ੬ ਪਤੀ।

੭ ਹਿਰਦੇ ਕੰਵਲ ਵਿਚ ਵਿਆਹ ਦੀ ਵੇਦੀ ਗੱਡ ਕੇ, ਈਸ਼ਵਰ ਗਿਆਨ ਦਾ ਮੰਤਰ ਪੜ੍ਹਿਆ, ਹਰੀ ਵਰਗਾ ਪਤੀ ਪਰਾਪਤ ਕੀਤਾ; ਐਸਾ ਵਡਾ ਮੇਰਾ ਭਾਗ ਹੈ।

੮ ਭਲੇ ਪੁਰਸ਼ ਤੇ ਮੁਨੀ ਜਨ ਲੀਲ੍ਹਾ ਦੇਖਣ ਆਏ ਅਤੇ (ਨਾਲ ਹੀ) ਤੇਤੀ ਕ੍ਰੋੜ ਵਿਮਾਨਾਂ ਤੇ ਚੜ੍ਹਨ ਵਾਲੇ (ਦੇਵਤੇ) ਆਏ। ਉਜਾਨ=ਉੱਚ-ਯਾਨ, ਅਕਾਸ਼ ਵਿਚ ਜਾਣ ਵਾਲੀ ਸਵਾਰੀ (ਵਿਮਾਨ) ਉਤੇ ਚੜ੍ਹਨ ਵਾਲੇ, ਦੇਵਤੇ।

੯ ਮੈਨੂੰ ਵਿਆਹ ਕੇ ਲੈ ਚਲੇ ਹਨ ਭਗਵਾਨ ਜੀ, ਜੋ ਕੱਲੇ ਇਕੋ ਹੀ ਪੁਰਸ਼ (ਪਤੀ) ਹਨ (ਤੇ ਬਾਕੀ ਸਭ ਉਸ ਦੀਆਂ ਇਸਤ੍ਰੀਆਂ ਹਨ)।

੧੦ ਦੁਖੀ ਕੀਤੀ ਹੋਈ ਹਾਂ। ਸੱਸ=ਮਾਇਆ; ਸੌਹਰਾ=ਹਰੀ; ਜੇਠ=ਜਮ=ਮੌਤ।

੧੧ ਹੇ ਮੇਰੀ ਸਖੀਓ, ਸਹੇਲੀਓ! ਮੈਨੂੰ ਨਿਨਾਣ (ਖੋਟੀ ਮਤ) ਨੇ ਪਕੜ ਲਿਆ ਹੈ, ਅਤੇ ਦੇਵਰ (ਬਿਬੇਕ ਬੁਧੀ) ਦੇ ਵਿਛੋੜੇ ਵਿਚ ਸੜ ਰਹੀ ਹਾਂ।

੧੨ ਕਮਲੀ।

੧੩ ਕਿਸ ਤਰਾਂ ਠੀਕ ਰਹਿਣੀ (ਜੀਵਨ) ਰਹਾਂ? ਮੇਰਾ ਪਤੀ (ਰਾਮ) ਮੇਰੀ ਸੇਜਾ ਉਤੇ (ਮਨ ਵਿਚ) ਹੈ ਪਰ ਮੈਨੂੰ ਦਿਸਦਾ ਨਹੀਂ। ਇਹ ਦੁਖ ਕਿਸ ਨੂੰ ਦੱਸਾਂ?

੧੪ ਸਾਬਿਕਾ=ਪਿਛਲਾ, ਮਤੇਆ। ਬਾਪ ਮਤੇਆ (ਸਰੀਰ) ਲੜਾਈ ਕਰਦਾ ਹੈ, ਮਾਤਾ (ਖੁਦਗਰਜ਼ੀ) ਸਦਾ ਨਸ਼ੇ ਵਿਚ ਮਸਤ ਰਹਿੰਦੀ ਹੈ।

੧੫ ਗਿਆਨ।

੧੬ ਪਤੀ (ਕਰਤਾਰ) ਨੂੰ।

੧੭ ਪੰਜਾਂ (ਕਾਮ ਕ੍ਰੋਧ ਆਦਿ) ਨਾਲ ਲੜਦਿਆਂ।

੧੮ ਸਾਡੇ ਘਰ ਸੂਤ ਹੈ, ਜਿਸ ਦਾ ਨਿਤ ਤਾਣਾ ਤਣਦੇ ਹਾਂ, ਅਤੇ ਤੇਰੇ ਗਲ ਵਿਚ ਦੋਹਰੇ ਜਿਹ ਧਾਗੇ ਦਾ ਜਨੇਊ ਹੈ।

੧੯ ਮੇਰੀ ਜੀਭ, ਅਖਾਂ, ਹਿਰਦੇ ਸਭ ਵਿਚ ਹਰੀ ਵਸਦਾ ਹੈ।

੨੦ ਹੇ ਮੁਕੰਦ (ਇਕ ਬ੍ਰਾਹਮਣ ਦਾ ਨਾਮ ਹੈ)!

੨੧ ਅਸੀ ਗਊਆਂ ਹਾਂ, ਤੁਸੀ (ਬ੍ਰਾਹਮਣ) ਗਵਾਲੇ ਸਾਡੇ ਮਾਲਕ ਹੋ ਤੇ ਜਨਮਾਂ ਜਨਮਾਂ ਵਿਚ ਸਾਡੇ ਰਾਖੇ ਹੋਣ ਦਾ ਦਾਵਾ ਕਰਦੇ ਹੋ, ਪਰ ਕਦੇ ਭੀ ਨਦੀਓਂ ਪਾਰ ਲਿਜਾ ਕੇ ਸਾਨੂੰ ਚਰਾਇਆ ਨਹੀਂ, ਤੁਸੀ ਕੇਹੋ ਜਿਹੇ ਮਾਲਕ ਹੋ! (ਸਾਨੂੰ ਕਦੇ ਅਸਲ ਆਤਮ ਗਿਆਨ ਅਤੇ ਅਨੰਦ ਨਹੀਂ ਦਿੱਤਾ)।

੨੨ ਮੈਂ ਬਨਾਰਸ ਦਾ ਜੁਲਾਹਾ ਹਾਂ, ਮੇਰੀ ਗਲ ਸਮਝ ਕੇ ਉਤਰ ਦੇ।

੨੩ ਤੂੰ ਤਾਂ ਰਾਜਿਆਂ ਤੋਂ ਜਾ ਕੇ ਦਾਨ ਮੰਗਦਾ ਹੈਂ ਅਤੇ ਮੈਂ ਹਰੀ ਦੇ ਚਰਨਾਂ ਵਿਚ ਧਿਆਨ ਰਖਦਾ ਹਾਂ।

੨੪ ਜਗਤ ਵਿਚ ਜੀਵਨ ਸੁਪਨੇ ਵਰਗਾ ਹੈ (ਪਰ ਅਸਾਂ) ਇਸ ਨੂੰ ਸਚ ਮੰਨ ਕੇ ਪਕੜਿਆ ਹੋਇਆ ਹੈ ਅਤੇ ਸਭ ਤੋਂ ਵਡੇ ਖ਼ਜ਼ਾਨੇ ਹਰੀ ਨੂੰ ਛਡਿਆ ਹੋਇਆ ਹੈ।

੨੫ ਪ੍ਰੇਮ।

੨੬ ਖੋਹ ਲਿਆ ਹੈ।

੨੭ ਅਖਾਂ ਨਾਲ ਦੇਖਦਾ ਚਾਖਦਾ ਹੋਇਆ ਪਤੰਗਾ (ਦੀਵੇ ਉਤੇ) ਮਸਤ ਹੋ ਜਾਂਦਾ ਹੈ ਤੇ ਪਸੂ (ਮੂਰਖ) ਅਗ ਦੀ ਲਾਟ ਨੂੰ ਨਹੀਂ ਦੇਖਦਾ।

੨੮ ਮੂਰਖ।

੨੯ ਸੋਨੇ (ਧਨ) ਤੇ ਇਸਤਰੀ।

੩੦ ਪਾਪਾਂ ਨੂੰ ਛਡ ਕੇ (ਉਸ ਹਰੀ) ਨੂੰ ਤਰਨ ਵਾਲਾ ਸਮਝੇ। ੩੧ ਦੂਜਾ।

---

* ਹਰੀ ਦੇ ਮੇਲ ਨੂੰ ਵਿਆਹ ਦਾ ਅਲੰਕਾਰ ਦੇ ਕੇ ਸਮਝਾਇਆ ਹੈ।

† ਹਰੀ ਦਾ ਮੇਲ ਕੋਈ ਦੂਰ ਨਹੀਂ। ਉਹ ਤਾਂ ਹਰ ਵਕਤ ਅੰਗ ਸੰਗ ਹੈ; ਕੇਵਲ ਮਨ ਨੂੰ ਹੀ ਉਲਟ ਕੇ ਇਸ ਮੇਲ ਦੀ ਸੋਝੀ ਕਰਾਉਣੀ ਹੈ।

‡ ਹਰੀ ਦੇ ਮੇਲ ਲਈ ਆਪਣੇ ਕਾਰ ਵਿਹਾਰ ਛਡ ਕੇ ਕਿਸੇ ਰਸਮੀ ਵਿਚੋਲੇ (ਬ੍ਰਾਹਮਣ ਆਦਿ) ਜਾਂ ਦਿਖਾਵੇ ਦੇ ਕਰਮਾਂ ਦੀ ਲੋੜ ਨਹੀਂ। ਸ਼ੁਧ ਹਿਰਦੇ ਦਾ ਪਿਆਰ ਕਾਫ਼ੀ ਹੈ।

§ ਦੁਨੀਆਂਦਾਰੀ ਦਾ ਮੋਹ ਛੱਡ ਕੇ ਇੱਕੋ ਜਗ-ਜੀਵਨ ਦੀ ਸ਼ਰਨ ਲੈਣੀ ਚਾਹੀਦੀ ਹੈ।

*[1]ਜਉ ਮੈ ਰੂਪ ਕੀਏ ਬਹੁਤੇਰੇ ਅਬ ਫੁਨਿ ਰੂਪੁ ਨ ਹੋਈ ॥ ਤਾਗਾ ਤੰਤੁ ਸਾਜੁ ਸਭੁ ਥਾਕਾ ਰਾਮਨਾਮ ਬਸਿ ਹੋਈ ॥ ੧ ॥ [2]ਅਬ ਮੋਹਿ ਨਾਚਨੋ ਨ ਆਵੈ ॥ ਮੇਰਾ ਮਨੁ ਮੰਦਰੀਆ ਨ ਬਜਾਵੈ ॥ ੧ ॥ ਰਹਾਉ ॥ ਕਾਮੁ ਕ੍ਰੋਧੁ ਮਾਇਆ [3]ਲੈ ਜਾਰੀ [4]ਤ੍ਰਿਸਨਾ ਗਾਗਰਿ ਫੂਟੀ ॥ [5]ਕਾਮ ਚੋਲਨਾ ਭਇਆ ਹੈ ਪੁਰਾਨਾ ਗਇਆ ਭਰਮੁ ਸਭੁ ਛੂਟੀ ॥ ੨ ॥ [6]ਸਰਬ ਭੂਤ ਏਕੈ ਕਰਿ ਜਾਨਿਆ ਚੂਕੇ ਬਾਦ ਬਿਬਾਦਾ ॥ ਕਹਿ ਕਬੀਰ ਮੈ ਪੂਰਾ ਪਾਇਆ [7]ਭਏ ਰਾਮ ਪਰਸਾਦਾ ॥ ੩ ॥ ੬ ॥ ੨੮ ॥ ਆਸਾ † ॥ [8]ਰੋਜਾ ਧਰੈ ਮਨਾਵੈ ਅਲਹੁ ਸੁਆਦਤਿ ਜੀਅ ਸੰਘਾਰੈ ॥ ਆਪਾ ਦੇਖਿ ਅਵਰ ਨਹੀ ਦੇਖੈ ਕਾਹੇ ਕਉ ਝਖ ਮਾਰੈ ॥ ੧ ॥ ਕਾਜੀ [9]ਸਾਹਿਬੁ ਏਕੁ ਤੋਹੀ ਮਹਿ ਤੇਰਾ ਸੋਚਿ ਬਿਚਾਰਿ ਨ ਦੇਖੈ ॥ ਖਬਰਿ ਨ ਕਰਹਿ ਦੀਨ ਕੇ ਬਉਰੇ ਤਾ ਤੇ ਜਨਮੁ ਅਲੇਖੈ ॥ ੧ ॥ ਰਹਾਉ ॥ [10]ਸਾਚੁ ਕਤੇਬ ਬਖਾਨੈ ਅਲਹੁ ਨਾਰਿ ਪੁਰਖੁ ਨਹੀ ਕੋਈ ॥ ਪਢੇ ਗੁਨੇ ਨਾਹੀ ਕਛੁ ਬਉਰੇ ਜਉ ਦਿਲ ਮਹਿ ਖਬਰਿ ਨ ਹੋਈ ॥ ੨ ॥ [11]ਅਲਹੁ ਗੈਬੁ ਸਗਲ ਘਟ ਭੀਤਰਿ ਹਿਰਦੈ ਲੇਹੁ ਬਿਚਾਰੀ ॥ ਹਿੰਦੂ ਤੁਰਕ ਦੁਹੂੰ ਮਹਿ ਏਕੈ ਕਹੈ ਕਬੀਰ ਪੁਕਾਰੀ ॥ ੩ ॥ ੭ ॥ ੨੯ ॥ ਆਸਾ ॥ ਤਿਪਦਾ ॥ ਇਕਤੁਕਾ ॥ ‡ਕੀਓ ਸਿੰਗਾਰੁ ਮਿਲਨ ਕੇ ਤਾਈ[12] ॥ ਹਰਿ ਨ ਮਿਲੇ ਜਗ ਜੀਵਨ ਗੁਸਾਈ ॥ ੧ ॥ ਹਰਿ ਮੇਰੋ ਪਿਰੁ[13] ਹਉ ਹਰਿ ਕੀ ਬਹੁਰੀਆ[14] ॥ [15]ਰਾਮ ਬਡੇ ਮੈ ਤਨਕ ਲਹੁਰੀਆ ॥ ੧ ॥ ਰਹਾਉ ॥ [16]ਧਨ ਪਿਰ ਏਕੈ ਸੰਗਿ ਬਸੇਰਾ ॥ ਸੇਜ ਏਕ ਪੈ ਮਿਲਨੁ ਦੁਹੇਰਾ ॥ ੨ ॥ [17]ਧੰਨਿ ਸੁਹਾਗਨਿ ਜੋ ਪੀਅ ਭਾਵੈ ॥ ਕਹਿ ਕਬੀਰ ਫਿਰਿ ਜਨਮਿ ਨ ਆਵੈ ॥ ੩ ॥ ੮ ॥ ੩੦ ॥

ਆਸਾ ਸ੍ਰੀ ਕਬੀਰ ਜੀਉ ਕੇ ਦੁਪਦੇ

੧ ਓ ਸਤਿਗੁਰ ਪ੍ਰਸਾਦਿ ॥ ॥ §ਹੀਰੈ [18]ਹੀਰਾ ਬੇਧਿ ਪਵਨ ਮਨੁ ਸਹਜੇ ਰਹਿਆ ਸਮਾਈ ॥ ਸਗਲ ਜੋਤਿ ਇਨਿ ਹੀਰੈ ਬੇਧੀ ਸਤਿਗੁਰ ਬਚਨੀ ਮੈ ਪਾਈ ॥ ੧ ॥ ਹਰਿ ਕੀ ਕਥਾ [19]ਅਨਾਹਦ ਬਾਨੀ ॥ [20]ਹੰਸੁ ਹੁਇ ਹੀਰਾ ਲੇਇ ਪਛਾਨੀ ॥ ੧ ॥ ਰਹਾਉ ॥ ਕਹਿ ਕਬੀਰ ਹੀਰਾ ਅਸ[21] ਦੇਖਿਓ ਜਗ ਮਹ ਰਹਾ ਸਮਾਈ ॥ ਗੁਪਤਾ[22] ਹੀਰਾ ਪ੍ਰਗਟ ਭਇਓ ਜਬ [23]ਗੁਰ ਗਮ ਦੀਆ ਦਿਖਾਈ ॥ ੨ ॥ ੧ ॥ ੩੧ ॥ ਆਸਾ ॥ [24]ਪਹਿਲੀ ਕਰੂਪਿ ਕੁਜਾਤਿ ਕੁਲਖਨੀ ਸਾਹੁਰੈ ਪੇਈਐ ਬੁਰੀ ॥ [25]ਅਬ ਕੀ ਸਰੂਪਿ ਸੁਜਾਨਿ ਸੁਲਖਨੀ ਸਹਜੇ ਉਦਰਿ ਧਰੀ ॥ ੧ ॥ [26]ਭਲੀ ਸਰੀ ਮੁਈ ਮੇਰੀ ਪਹਿਲੀ ਬਰੀ ॥ ਜੁਗੁ ਜੁਗੁ ਜੀਵਉ ਮੇਰੀ ਅਬ ਕੀ ਧਰੀ ॥ ੧ ॥ ਰਹਾਉ ॥ ਕਹੁ ਕਬੀਰ ਜਬ ਲਹੁਰੀ[27] ਆਈ [28]ਬਡੀ ਕਾ ਸੁਹਾਗੁ

੧ ਚੂੰਕਿ ਮੈਂ ਕਈ ਰੂਪ ਵਟਾ ਚੁਕਾ ਹਾਂ ਇਸ ਲਈ ਹੁਣ ਮੈਥੋਂ ਸਾਂਗ ਨਹੀਂ ਹੁੰਦਾ (ਮੈਂ ਬਹੁਤ ਜੂਨਾਂ ਵਿਚ ਭਟਕ ਚੁਕਾ ਹਾਂ, ਹੁਣ ਮੁਕਤੀ ਚਾਹੁੰਦਾ ਹਾਂ)। (ਮੇਰੇ ਮਨ ਦ ) ਵਾਜਾ ਤੇ ਤੰਦੀ ਤਾਰ ਸਭ (ਘਸ ਗਏ) ਰਹਿ ਗਏ ਹਨ, ਅਤੇ ਮੈਂ ਰਾਮ-ਨਾਮ ਦੇ ਵਸ ਹੋ ਗਿਆ ਹਾਂ।

੨ ਹੁਣ ਮੈਥੋਂ ਨਚ ਨਹੀਂ ਹੁੰਦਾ (ਬਹੁਤਾ ਹਠ ਨਾਲ ਕਰਮ ਧਰਮ ਨਹੀਂ ਕਰਨ ਹੁੰਦੇ) ; ਮੇਰਾ ਮਨ ਮੰਦਲ (ਜੋੜੀ, ਢੋਲਕੀ) ਨਹੀਂ ਵਜਾ ਸਕਦਾ।

੩ ਲੌਂ ਸਾੜ ਦਿੱਤੀ।

੪ ਤ੍ਰਿਸ਼ਨਾ (ਲੋਭ) ਦਾ ਘੜਾ ਟੁਟ ਗਿਆ।

੫ ਕਾਮ ਦਾ ਕੁੜਤਾ (ਸ਼ੌਕ) ਪੁਰਾਣਾ ਹੋ ਗਿਆ ਹੈ, ਤੇ ਅਗਿਆਨ ਦੂਰ ਹੋ ਗਿਆ ਹੈ।

੬ ਸਾਰੀ ਸ੍ਰਿਸ਼ਟੀ ਵਿਚ ਇਕੋ ਹਰੀ ਨੂੰ ਸਮਾਇਆ ਹੋਇਆ ਸਮਝਿਆ ਹੈ ਅਤੇ ਝਗੜੇ ਬਹਿਸਾਂ ਮੁਕ ਗਈਆਂ ਹਨ।

੭ ਰਾਮ ਦੀ ਕਿਰਪਾ ਹੋ ਗਈ ਹੈ।

੮ ਤੂੰ ਅੱਲਾ ਨੂੰ ਪਰਸੰਨ ਕਰਨ ਲਈ ਰੋਜ਼ਾ ਰਖਦਾ ਹੈਂ ਅਤੇ (ਦੂਜੇ ਪਾਸੇ) ਆਪਣੇ ਸੁਆਦ ਖ਼ਾਤਰ ਜੀਵਾਂ ਨੂੰ ਮਾਰਦਾ ਹੈਂ ; ਆਪਣੇ ਆਪ ਜੇਹਾ ਕਿਸੇ ਨੂੰ ਨਹੀਂ ਦੇਖਦਾ (ਸਮਝਦਾ) ; ਕਿਉਂ ਵਿਅਰਥ ਖੇਚਲ ਉਠਾਂਦਾ ਹੈਂ ?

੯ ਤੇਰਾ ਇਕ ਮਾਲਕ ਤੇਰੇ ਵਿਚ ਹੈ ; ਤੂੰ ਸੋਚ ਵਿਚਾਰ ਕੇ ਉਸ ਨੂੰ ਨਹੀਂ ਦੇਖਦਾ। ਹੇ ਦੀਨ ਦੇ ਸ਼ੁਦਾਈ (ਕੱਟਰ, ਮੁਤਅੱਸਬ)! ਤੂੰ ਅਸਲੀਅਤ ਸਮਝਦਾ ਨਹੀਂ, ਇਸ ਲਈ ਤੇਰਾ ਜਨਮ ਨਿਸਫਲ ਹੈ।

੧੦ ਕੁਰਾਨ ਇਕੋ ਅੱਲਾ ਨੂੰ ਸੱਚਾ ਦਸਦਾ ਹੈ ਅਤੇ ਉਸ ਨੂੰ ਇਸਤਰੀ ਮਰਦ ਨਹੀਂ ਮੰਨਦਾ। ਹੇ ਸ਼ੁਦਾਈ! ਪੜ੍ਹਣ ਵਿਚਾਰਣ ਨਾਲ ਕੁਝ ਨਹੀਂ ਬਣਦਾ ਜਿੰਨੇ ਤਕ ਮਨ ਨੂੰ ਸੋਝੀ ਨਾ ਹੋਵੇ।

੧੧ ਉਹ ਅਡਿੱਠ ਅੱਲਾ ਸਭ ਦਿਲਾਂ ਵਿਚ ਵਸਦਾ ਹੈ ; ਮਨ ਵਿਚ ਵਿਚਾਰ ਕਰ। ਹਿੰਦੂ ਮੁਸਲਮਾਣ ਦੋਹਾਂ ਵਿਚ ਇਕੋ ਅੱਲਾ ਹੈ, ਮੈਂ ਤੈਨੂੰ ਪੁਕਾਰ ਪੁਕਾਰ ਕੇ ਦਸਦਾ ਹਾਂ।

੧੨ ਵਾਸਤੇ।

੧੩ ਪਤੀ।

੧੪ ਇਸਤਰੀ।

੧੫ ਰਾਮ ਵਡਾ ਹੈ, ਮੈਂ ਛੋਟੀ ਜਿਹੀ ਨਿਕੜੀ ਹਾਂ।

੧੬ ਇਸਤਰੀ ਪਤੀ (ਆਤਮਾ ਤੇ ਪਰਮਾਤਮਾ) ਇੱਕੋ ਘਰ ਰਹਿੰਦੇ ਹਨ, ਸੇਜ ਭੀ ਇਕ ਹੈ, ਪਰ ਓਹਨਾਂ ਦਾ ਸੰਜੋਗ ਮੁਸ਼ਕਲ ਹੈ, (ਕਿਉਂਕਿ ਮਨੁਖ ਦੀ ਆਤਮਾ ਮਲੀਨ ਹੈ, ਮਾਲਕ ਨੂੰ ਪਛਾਣਦੀ ਨਹੀਂ ਅਤੇ ਪ੍ਰੇਮ ਨਹੀਂ ਕਰਦੀ)।

੧੭ ਸ਼ਲਾਘਾ ਯੋਗ ਹੈ ਉਹ ਉੱਤਮ ਇਸਤਰੀ, ਜੋ ਪਤੀ ਨੂੰ ਚੰਗੀ ਲਗਦੀ ਹੈ।

੧੮ (ਹਰੀ ਰੂਪ) ਹੀਰੇ ਨੇ (ਮਨ) ਹੀਰੇ ਨੂੰ ਵਿੰਨ੍ਹ ਦਿਤਾ ਤੇ ਪਉਣ ਵਾਂਗ ਚੰਚਲ ਮਨ ਸਹਜ ਵਿਚ (ਅਡੋਲ ਹੋ ਕੇ) ਟਿਕ ਗਿਆ ਹੈ। ਇਸ (ਹਰੀ ਰੂਪ) ਹੀਰੇ ਨੇ ਸਾਰੀ ਜੋਤ ਵਾਲੀ (ਸ੍ਰਿਸ਼ਟੀ) ਨੂੰ ਵਿੰਨ੍ਹਿਆ ਹੈ (ਉਸ ਵਿਚ ਹਰੀ ਭਰਪੂਰ ਹੈ)। ਇਹ ਸੋਝੀ ਗੁਰੂ ਦੇ ਉਪਦੇਸ਼ ਤੋਂ ਮੈਂ ਪਾਈ ਹੈ।

੧੯ (ਬਿਨਾਂ ਟਕੋਰ ਦੇ ਉਪਜੀ ਸੰਗੀਤ ਦੀ ਅਵਾਜ) ਆਤਮਕ ਅਨੰਦ। ਦੇਖੋ ਪੰ: ੩੭੦, ਨੋਟ ੩੨।

੨੦ ਪਵਿੱਤਰ ਹੋਵੇ ਤਾਂ ਹਰੀ ਰੂਪ ਹੀਰੇ ਨੂੰ ਪਛਾਣ ਸਕਦਾ ਹੈ, (ਜਿਵੇਂ ਹੰਸ ਮੋਤੀ ਨੂੰ ਪਛਾਣ ਲੈਂਦਾ ਹੈ)।

੨੧ ਐਸਾ।

੨੨ ਗੁਪਤ, ਛੁਪਿਆ ਹੋਇਆ।

੨੩ ਗੁਰੂ ਦੀ ਗਮਤਾ (ਪਹੁੰਚ) ਨੇ ਦਿਖਾ ਦਿੱਤਾ, ਭਾਵ ਜਦ ਮੈਂ ਗੁਰੂ ਪਾਸ ਪੁਜਾ ਤਾਂ ਉਸ ਗੁਝਾ ਹੀਰਾ ਵਿਖਾ ਦਿਤਾ।

੨੪ ਪਹਿਲੀ ਇਸਤਰੀ ਭੈੜੇ ਰੂਪ ਵਾਲੀ, ਨੀਚ ਜ਼ਾਤ ਅਤੇ ਭੈੜੇ ਲਛਣਾਂ ਵਾਲੀ ਸੀ ; ਸੌਹਰੇ ਘਰ ਤੇ ਪੇਕੇ ਵਿਚ ਬਦਨਾਮ ਸੀ। ਭਾਵ ਅਗੇ ਮੇਰੀ ਬੁਧੀ (ਜਦ ਗੁਰੂ ਤੋਂ ਬੇਮੁਖ ਸਾਂ) ਨੀਚ ਅਤੇ ਭਰਿਸ਼ਟ ਸੀ।

੨੫ ਹੁਣ ਵਾਲੀ ਦੂਸਰੀ (ਗੁਰਮੁਖ ਬੁਧੀ) ਸੋਹਣੀ, ਸਿਆਣੀ ਅਤੇ ਚੰਗੇ ਲਛਣਾਂ ਵਾਲੀ ਹੈ ਅਤੇ ਸਹਜ ਦੁਆਰਾ ਪੇਟ ਵਾਲੀ ਹੁੰਦੀ ਹੈ ; ਭਾਵ ਸ਼ਾਂਤੀ ਵਾਲੇ ਗੁਣ ਗ੍ਰਹਿਣ ਕਰਦੀ ਹੈ।

੨੬ ਚੰਗਾ ਹੋਇਆ ਕਿ ਮੇਰੀ ਪਹਿਲੀ ਵਿਆਹੀ ਹੋਈ ਮਰ ਗਈ, ਰਬ ਕਰੇ ਮੇਰੀ ਹੁਣ ਦੀ ਵਿਆਹੀ ਹੋਈ ਇਸਤ੍ਰੀ ਜੁਗ ਜੁਗ ਜੀਵੇ।

੨੭ ਛੋਟੀ।

੨੮ ਵੱਡੀ ਵਹੁਟੀ (ਅਗਲੀ ਮਾੜੀ ਬੁਧੀ) ਦਾ ਸੁਹਾਗ ਚਲਾ ਗਿਆ।

---

* ਥੱਕ ਟੁਟ ਕੇ ਹਰੀ ਦੀ ਸ਼ਰਨ ਪਿਆ ਹਾਂ।

† ਮੁਸਲਮਾਣਾਂ ਨੂੰ ਕਹਿੰਦੇ ਹਨ ਕਿ ਕਟੜਪੁਣਾ ਛੱਡ ਕੇ ਹਿੰਦੂਆਂ ਮੁਸਲਮਾਣਾਂ ਵਿਚ ਇੱਕੋ ਜਹੇ ਵਸਦੇ ਰੱਬ ਨਾਲ ਮੇਲ ਕਰੋ।

‡ ਹਰੀ ਜੀਵ ਤੋਂ ਦੂਰ ਨਹੀਂ।

§ ਉਹ ਗੁਝਾ ਹੀਰਾ ਹੈ ਜੋ ਗੁਰੂ ਦਿਖਾ ਦਿੰਦਾ ਹੈ।

¶ ਗੁਰੂ ਜੋ ਤਬਦੀਲੀ ਸਾਡੇ ਅੰਦਰ ਕਰਦਾ ਹੈ, ਉਸ ਦਾ ਜ਼ਿਕਰ ਹੈ।

ਟਰਿਓ ॥ [1]ਲਹੁਰੀ ਸੰਗਿ ਭਈ ਅਬ ਮੇਰੇ ਜੇਠੀ ਅਉਰੁ ਧਰਿਓ ॥ ੨ ॥ ੨ ॥ ੩੨ ॥ ਆਸਾ *॥ [2]ਮੇਰੀ ਬਹੁਰੀਆ ਕੋ ਧਨੀਆ ਨਾਉ ॥ ਲੇ ਰਾਖਿਓ ਰਾਮ ਜਨੀਆ ਨਾਉ ॥ ੧ ॥ [3]ਇਨ ਮੁੰਡੀਅਨ ਮੇਰਾ ਘਰੁ ਧੁੰਧਰਾਵਾ ॥ ਬਿਟਵਹਿ ਰਾਮ ਰਮਊਆ ਲਾਵਾ ॥ ੧ ॥ ਰਹਾਉ ॥ ਕਹਤੁ ਕਬੀਰ ਸੁਨਹੁ ਮੇਰੀ ਮਾਈ ॥ [4]ਇਨ੍ ਮੁੰਡੀਅਨ ਮੇਰੀ ਜਾਤਿ ਗਵਾਈ ॥ ੨ ॥ ੩ ॥ ੩੩ ॥ ਆਸਾ †॥ [5]ਰਹੁ ਰਹੁ ਰੀ ਬਹੁਰੀਆ ਘੂੰਘਟੁ ਜਿਨਿ ਕਾਢੈ ॥ ਅੰਤ ਕੀ ਬਾਰ ਲਹੈਗੀ ਨ ਆਢੈ ॥ ੧ ॥ ਰਹਾਉ ॥ [6]ਘੂੰਘਟੁ ਕਾਢਿ ਗਈ ਤੇਰੀ ਆਗੈ ॥ ਉਨ ਕੀ ਗੈਲਿ ਤੋਹਿ ਜਿਨਿ ਲਾਗੈ ॥ ੧ ॥ ਘੂੰਘਟ ਕਾਢੇ ਕੀ [7]ਇਹੈ ਬਡਾਈ ॥ [8]ਦਿਨ ਦਸ ਪਾਂਚ ਬਹੂ ਭਲੇ ਆਈ ॥ ੨ ॥ ਘੂੰਘਟੁ ਤੇਰੋ [9]ਤਉਪਰਿ ਸਾਚੈ ॥ ਹਰਿ ਗੁਨ ਗਾਇ ਕੂਦਹਿ ਅਰੁ ਨਾਚੈ ॥ ੩ ॥ ਕਹਤ ਕਬੀਰ [10]ਬਹੂ ਤਬ ਜੀਤੈ ॥ ਹਰਿ ਗੁਨ ਗਾਵਤ ਜਨਮੁ ਬਿਤੀਤੈ ॥ ੪ ॥ ੧ ॥ ੩੪ ॥ ਆਸਾ ‡॥ [11]ਕਰਵਤੁ ਭਲਾ ਨ ਕਰਵਟ ਤੇਰੀ ॥ ਲਾਗੁ ਗਲੇ ਸੁਨੁ ਬਿਨਤੀ ਮੇਰੀ ॥ ੧ ॥ ਹਉ ਵਾਰੀ ਮੁਖੁ ਫੇਰਿ ਪਿਆਰੇ ॥ ਕਰਵਟੁ ਦੇ ਮੋ ਕਉ ਕਾਹੇ ਕਉ ਮਾਰੇ ॥ ੧ ॥ ਰਹਾਉ ॥ [12]ਜਉ ਤਨੁ ਚੀਰਹਿ ਅੰਗੁ ਨ ਮੋਰਉ ॥ ਪਿੰਡੁ ਪਰੈ ਤਉ ਪ੍ਰੀਤਿ ਨ ਤੋਰਉ ॥ ੨ ॥ [13]ਹਮ ਤੁਮ ਬੀਚੁ ਭਇਓ ਨਹੀ ਕੋਈ ॥ ਤੁਮਹਿ ਸੁ ਕੰਤ ਨਾਰਿ ਹਮ ਸੋਈ ॥ ੩ ॥ ਕਹਤੁ ਕਬੀਰੁ ਸੁਨਹੁ ਰੇ ਲੋਈ[14] ॥ ਅਬ ਤੁਮਰੀ ਪਰਤੀਤਿ[15] ਨ ਹੋਈ ॥ ੪ ॥ ੨ ॥ ੩੫ ॥ ਆਸਾ § ॥ [16]ਕੋਰੀ ਕੋ ਕਾਹੂ ਮਰਮੁ ਨ ਜਾਨਾਂ ॥ ਸਭੁ ਜਗੁ ਆਨਿ ਤਨਾਇਓ ਤਾਨਾਂ ॥ ੧ ॥ ਰਹਾਉ ॥ [17]ਜਬ ਤੁਮ ਸੁਨਿ ਲੇ ਬੇਦ ਪੁਰਾਨਾਂ ॥ ਤਬ ਹਮ ਇਤਨਕੁ ਪਸਰਿਓ ਤਾਨਾਂ ॥ ੧ ॥ [18]ਧਰਨਿ ਅਕਾਸ ਕੀ ਕਰਗਹ ਬਨਾਈ ॥ ਚੰਦੁ ਸੂਰਜੁ ਦੁਇ ਸਾਥ ਚਲਾਈ ॥ ੨ ॥ [19]ਪਾਈ ਜੋਰਿ ਬਾਤ ਇਕ ਕੀਨੀ ਤਹ ਤਾਂਤੀ ਮਨੁ ਮਾਨਾਂ ॥ ਜੋਲਾਹੇ ਘਰੁ ਅਪਨਾ ਚੀਨ੍ਹਾਂ ਘਟ ਹੀ ਰਾਮੁ ਪਛਾਨਾਂ ॥ ੩ ॥ [20]ਕਹਤੁ ਕਬੀਰੁ ਕਾਰਗਹ ਤੋਰੀ ॥ ਸੂਤੈ ਸੂਤ ਮਿਲਾਏ ਕੋਰੀ ॥ ੪ ॥ ੩ ॥ ੩੬ ॥ ਆਸਾ¶ ॥ [21]ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾਂ ॥ ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮੁ ਅਯਾਨਾ ॥ ੧ ॥ ਪੂਜਹੁ ਰਾਮੁ ਏਕੁ ਹੀ ਦੇਵਾ ॥ [22]ਸਾਚਾ ਨਾਵਣੁ ਗੁਰ ਕੀ ਸੇਵਾ ॥ ੧ ॥ ਰਹਾਉ ॥ ਜਲ ਕੈ ਮਜਨਿ[23] ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ ॥ ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ ॥ ੨ ॥ [24]ਮਨਹੁ ਕਠੋਰੁ ਮਰੈ ਬਾਨਾਰਸਿ ਨਰਕੁ ਨ ਬਾਂਚਿਆ ਜਾਈ ॥ ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ ॥ ੩ ॥ [25]ਦਿਨਸੁ ਨ ਰੈਨਿ ਬੇਦੁ ਨਹੀ ਸਾਸਤ੍ਰ ਤਹਾ ਬਸੈ ਨਿਰੰਕਾਰਾ ॥

੧ ਛੋਟੀ ਵਹੁਟੀ ਮੇਰੇ ਨਾਲ ਰਹਿੰਦੀ ਹੈ ਅਤੇ ਵਡੀ ਨੇ ਹੋਰ ਪਤੀ ਕਰ ਲਿਆ ਹੈ।

੨ ਮੇਰੀ ਨੂੰਹ ਦਾ ਨਾਮ ਧਨੀਆ (ਧਨਵੰਤੀ) ਸੀ, ਪਰ ਹੁਣ ਕਬੀਰ ਦੇ ਸੰਗੀਆਂ ਨੇ ਉਸ ਦਾ ਨਾਮ 'ਰਾਮ-ਜਨੀਆ' (ਰਾਮ ਦੀ ਦਾਸੀ) ਰਖ ਦਿਤਾ ਹੈ।

੩ ਇਹਨਾਂ ਸਿਰ-ਮੁੰਨਿਆਂ (ਸਾਧੂਆਂ) ਨੇ ਮੇਰਾ ਘਰ ਉਜਾੜ ਦਿੱਤਾ ਹੈ, (ਮੇਰੇ) ਬੇਟੇ ਨੂੰ ਰਾਮ ਜਪਣ ਵਿਚ ਲਾ ਦਿਤਾ ਹੈ।
ਧੂੰਧਰਾਵਾ=ਉਜਾੜ ਦਿਤਾ। ਬਿਟਵਹਿ=ਬੇਟੇ ਨੂੰ।

੪ ਇਹਨਾਂ ਸਿਰ-ਮੁੰਨਿਆਂ ਨੇ ਹੀ ਮੇਰੀ (ਜੁਲਾਹੇ ਵਾਲੀ ਨੀਚ) ਜਾਤ ਗਵਾ ਦਿਤੀ ਹੈ, (ਮੇਰੀ ਜਾਤ ਨੂੰ ਭੁਲਾ ਕੇ ਸਭ ਭਗਤ ਭਗਤ ਕਹਿੰਦੇ ਹਨ)।

੫ ਠਹਿਰੋ, ਠਹਿਰੋ ਹੇ ਬਹੂ, ਘੁੰਡ ਨਾ ਕਢੋ, ਅੰਤ ਵੇਲੇ ਇਸ ਦਾ ਕਉਡੀ ਭਰ ਲਾਭ ਨਹੀਂ ਹੋਣਾ।
ਜਿਨਿ=ਕਦੀ ਨਾ। ਆਢ=ਅਧੀ; ਅਧੀ ਦਮੜੀ।

੬ ਤੇਰੀ ਅਗਲੀ (ਸੌਂਕਣ) ਘੁੰਡ ਕਢਦੀ ਮਰ ਗਈ, ਤੂੰ ਉਸ ਦੀ ਵਲ ਨਾ ਲਗ (ਉਸ ਦੀ ਰੀਸ ਨਾ ਕਰ)। ਗੈਲਿ=ਵਲ, ਤਰਫ਼।

੭ ਇਹੋ ਵਡਿਆਈ (ਫਲ) ਹੈ!

੮ ਪੰਜ ਦਸ ਦਿਨ (ਲੋਕੀਂ ਕਹਿਣਗੇ ਕਿ) ਬੜੀ ਚੰਗੀ ਨੂੰਹ ਆਈ ਹੈ।

੯ ਤਦ ਸੱਚਾ (ਯੋਗ) ਹੈ ਜੇ ਤੂੰ ਹਰੀ ਦੇ ਗੁਣ ਗਾਂਦੀ ਹੋਈ ਨਚਦੀ ਕੁਦਦੀ ਫਿਰੇਂ।

੧੦ ਹੇ ਬਹੂ ਤੂੰ ਤਦੇਂ ਜਿਤ (ਸੁਰਖਰੂ ਹੋ) ਸਕਦੀ ਹੈਂ ਜੇ ਤੇਰਾ ਭਜਨ ਜੀਵਨ ਕਰਦਿਆਂ ਬੀਤੇ।

੧੧ ਆਰੇ ਨਾਲ ਚੀਰਿਆ ਜਾਣਾ ਮੈਨੂੰ ਚੰਗਾ ਹੈ, ਪਰ ਤੇਰਾ ਮੇਰੀ ਵਲੋਂ ਪਾਸਾ ਮੋੜਨਾ ਭਲਾ ਨਹੀਂ (ਮੈਥੋਂ ਸਹਾਰਿਆ ਨਹੀਂ ਜਾਂਦਾ)।

੧੨ ਜੇ ਮੇਰਾ ਤਨ ਵੀ ਕਟਿਆ ਜਾਏ ਤਾਂ ਵੀ ਮੈਂ ਤੈਥੋਂ ਮੂੰਹ ਨਹੀਂ ਮੋੜਾਂਗੀ; ਮੇਰਾ ਸਰੀਰ ਵੀ ਨਸ਼ਟ ਹੋ ਜਾਏ ਤਾਂ ਵੀ ਤੈਥੋਂ ਪ੍ਰੀਤ ਨਹੀਂ ਤੋੜਾਂਗੀ।

੧੩ ਮੇਰਾ ਤੇ ਤੇਰਾ ਵਿਚੋਲਾ ਕੋਈ ਨਹੀਂ ਹੋਇਆ। ਤੂੰ ਉਹੀ ਪਤੀ ਹੈਂ ਤੇ ਮੈਂ ਓਹੀ ਇਸਤਰੀ ਹਾਂ।

੧੪ ਕਬੀਰ ਜੀ ਦੀ ਇਸਤਰੀ ਲੋਈ ਜੀ।

੧੫ ਯਕੀਨ। ਹੁਣ ਤੇਰਾ ਕੋਈ ਯਕੀਨ ਨਹੀਂ ਰਿਹਾ।

੧੬ ਜੁਲਾਹਾ। ਮੈਂ ਜੁਲਾਹੇ ਦਾ ਭੇਦ ਕਿਸੇ ਨਹੀਂ ਜਾਣਿਆ, ਭਾਵੇਂ ਮੇਰੇ ਕੋਲੋਂ ਸਾਰਾ ਜਗਤ ਆ ਕੇ ਤਾਣਾ ਤਣਾਉਂਦਾ ਹੈ।

੧੭ ਜੇ ਤੁਸੀਂ ਬੇਦ ਪੁਰਾਣ ਸੁਣਦੇ ਹੋ ਤਾਂ ਮੈਂ ਇਤਨਾ (ਲੰਮਾ ਚੌੜਾ) ਤਾਣਾ ਖਿਲਾਰਦਾ ਹਾਂ। (ਭਾਵ ਖਿਲਰੇ ਹੋਏ ਸੰਸਾਰ ਨੂੰ ਇਕ ਤਾਣੇ ਦੇ ਰੂਪ ਵਿਚ ਵੇਖਦਾ ਹਾਂ)।

੧੮ ਧਰਤੀ ਅਤੇ ਅਸਮਾਨ ਦੀ ਖੱਡੀ (ਕਾਰਗਾਹ= ਕਾਰਖਾਨਾ) ਬਣਾਈ ਹੈ, ਚੰਦ ਸੂਰਜ ਦੋਵੇਂ ਨਾਲਾਂ ਚਲਾਈਆਂ ਹਨ।

੧੯ ਪੈਰ ਜੋੜ ਕੇ (ਜੁਲਾਹੇ ਵਾਂਗ) ਇਕੋ ਗਲ ਕੀਤੀ ਹੈ ਕਿ ਰਚਨਹਾਰ ਨਾਲ ਮੇਰਾ ਮਨ ਲਗ ਗਿਆ ਹੈ। ਮੈਂ ਜੁਲਾਹੇ ਨੇ ਆਪਣਾ ਸਰੂਪ ਪਛਾਣ ਲਿਆ ਹੈ ਅਤੇ ਦਿਲ ਵਿਚ ਹੀ ਹਰੀ ਨੂੰ ਵੇਖ ਲਿਆ ਹੈ (ਭਾਵ ਇਹ ਵੇਖ ਲਿਆ ਹੈ ਕਿ ਮੈਂ ਭੀ ਜੁਲਾਹਾ ਹਾਂ ਤੇ ਰਬ ਭੀ ਜੁਲਾਹਾ ਹੈ)।

੨੦ ਕਬੀਰ ਜੀ ਕਹਿੰਦੇ ਹਨ ਜਦੋਂ ਖੱਡੀ (ਸਰੀਰ ਦੀ) ਤੋੜੀ ਤਾਂ ਜੁਲਾਹੇ ਦੇ ਮਨ ਦਾ ਸੂਤ (ਸੁਰਤ) ਹਰੀ ਦੇ ਨਾਲ ਮਿਲ ਗਿਆ।

੨੧ ਮਨ ਅੰਦਰ ਮੈਲ ਹੋਵੇ ਤੇ ਤੀਰਥ ਨ੍ਹਾਵੇ, ਉਹ ਬੈਕੁੰਠ ਨਹੀਂ ਜਾ ਸਕਦਾ। ਲੋਕਾਂ ਦੀ ਤਸੱਲੀ ਕੀਤਿਆਂ ਕੁਝ ਨਹੀਂ ਹੁੰਦਾ; ਰਾਮ ਇਆਣਾ ਨਹੀਂ (ਕਿ ਪਰਚ ਜਾਵੇਗਾ)।

੨੨ ਸੱਚਾ ਇਸ਼ਨਾਨ ਗੁਰੂ ਦੀ ਸੇਵਾ ਕਰਨਾ ਹੈ।

੨੩ ਇਸ਼ਨਾਨ ਨਾਲ।

੨੪ ਕਠੋਰ ਮਨ ਵਾਲਾ (ਪਾਪੀ) ਬਨਾਰਸ ਵਿਚ ਵੀ ਮਰੇ ਤਾਂ ਭੀ ਨਰਕ ਤੋਂ ਬਚ ਨਹੀਂ ਸਕਦਾ, ਪਰ ਹਰੀ ਦਾ ਸੰਤ ਜੇ ਹਾੜੰਬੇ (ਮਘਾ ਧਰਤੀ ਜਿਥੇ ਮਰਨ ਨਾਲ ਖੋਤੇ ਦੀ ਜੂਨ ਪੈਂਦੇ ਹਨ) ਵਿਚ ਵੀ ਜਾ ਮਰੇ ਤਾਂ (ਆਪਣੇ ਤੋਂ ਛੁਟ) ਸਾਰੇ ਸੇਵਕਾਂ ਨੂੰ ਵੀ ਤਾਰ ਲੈਂਦਾ ਹੈ।

੨੫ ਨਿਰੰਕਾਰ ਦਾ ਰੂਪ (ਅਸਥਾਨ) ਐਸਾ ਹੈ ਜਿਥੇ ਨਾ ਦਿਨ, ਨਾ ਰਾਤ, ਨਾ ਬੇਦ ਨਾ ਸ਼ਾਸਤ੍ਰ ਹੈ, ਉਹ ਆਪ ਹੀ ਹੈ।

---

* ਜੋ ਤਬਦੀਲੀ ਘਰ ਵਿਚ ਆ ਗਈ, ਉਹ ਕਬੀਰ ਜੀ ਦੀ ਮਾਤਾ ਨੂੰ ਪਸੰਦ ਨਹੀਂ। † ਕਬੀਰ ਜੀ ਘਰ ਵਿਚ ਤਬਦੀਲੀ ਚਾਹੁੰਦੇ ਹਨ: ਆਪਣੀ ਨੂੰਹ (ਕਮਾਲ ਦੀ ਦੂਜੀ ਵਹੁਟੀ) ਨੂੰ ਘੁੰਡ ਕਢਣ ਤੋਂ ਵਰਜਦੇ ਹਨ।

‡ ਕਬੀਰ ਜੀ ਦੇ ਘਰੋਂ ਮਾਈ ਲੋਈ ਪਹਿਲਾਂ ਤਾਂ ਇਨ੍ਹਾਂ ਤਬਦੀਲੀਆਂ ਦੇ ਵਿਰੁਧ ਅੜੀ ਰਹੀ, ਫਿਰ ਖਿਮਾ ਮੰਗਦੀ ਹੈ, ਪਰ ਕਬੀਰ ਜੀ ਨਰਾਜ਼ ਹੀ ਰਹਿੰਦੇ ਹਨ ਤੇ ਕਹਿੰਦੇ ਹਨ ਕਿ ਹੁਣ ਤੇਰੇ ਉਤੇ ਇਤਬਾਰ ਨਹੀਂ ਰਿਹਾ। § ਕਬੀਰ ਜੀ ਨੇ ਵੇਖਿਆ ਕਿ ਨਾ ਘਰ ਦੇ ਨਾ ਬਾਹਰ ਦੇ ਉਨ੍ਹਾਂ ਦੇ ਅਸਲੀ ਕੰਮ ਨੂੰ ਸਮਝਦੇ ਹਨ; ਉਨ੍ਹਾਂ ਦੇ ਪਾਸ ਸਾਰੇ ਲੋਕ ਤਾਣਾ ਤਣਾਉਣ ਆਉਂਦੇ ਹਨ ਤੇ ਸਮਝਦੇ ਹਨ ਕਿ ਨਿਰਾ ਖੜੀ ਚਲਾਉਣ ਵਾਲਾ ਜੁਲਾਹਾ ਹੀ ਹੈ। ਉਹ ਕਹਿੰਦੇ ਹਨ ਕਿ ਮੈਨੂੰ ਕਿਸੇ ਨੇ ਚੰਗੀ ਤਰ੍ਹਾਂ ਨਹੀਂ ਸਮਝਿਆ। ਤੁਸੀਂ ਲੋਕ ਵੇਦ ਪੁਰਾਣ ਸੁਣਦੇ ਰਹਿੰਦੇ ਹੋ, ਤੇ ਮੈਂ ਇਕ ਲੰਮਾ ਚੌੜਾ ਤਾਣਾ ਤਣਦਾ ਰਹਿੰਦਾ ਹਾਂ, ਭਾਵ ਰਚਨਾ ਦੇ ਕਾਰਖਾਨੇ ਨੂੰ ਇਕ ਤਾਣਾ ਬਣਾ ਕੇ ਰੱਬ ਦੀ ਕੁਦਰਤ ਵਿਚ ਧਿਆਨ ਜੋੜਦਾ ਹਾਂ। ਫਿਰ ਜਦ ਆਪਣੇ ਆਪ ਨੂੰ ਸਮਝਦਾ ਹਾਂ ਤਾਂ ਇੱਡਾ ਵੱਡਾ ਹਰੀ ਆਪਣੇ ਅੰਦਰ ਵੇਖਦਾ ਹਾਂ, ਤੇ ਉਮੈਦ ਕਰਦਾ ਹਾਂ ਕਿ ਜਦ ਮਰਾਂਗਾ ਤਾਂ ਉਸ ਦੇ ਨਾਲ ਇਕ ਮਿਕ ਹੋ ਜਾਵਾਂਗਾ। ¶ ਲੋਕਾਂ ਨੂੰ ਖੁਸ਼ ਕਰਨ ਨਾਲ ਜਾਂ ਵੇਦਾਂ ਸ਼ਾਸਤਰਾਂ ਦੇ ਦਸੇ ਤੀਰਥ ਇਸ਼ਨਾਨ ਆਦਿ ਕਰਮ ਕਰਨ ਨਾਲ ਅਗਮ ਅਗੋਚਰ ਹਰੀ ਨਹੀਂ ਮਿਲਦਾ। ਉਹ ਤਾਂ ਗੁਰੂ ਦੀ ਸੇਵਾ ਤੋਂ ਮਿਲਦਾ ਹੈ।

ਕਹਿ ਕਬੀਰ [੧]ਨਰ ਤਿਸਹਿ ਧਿਆਵਹੁ ਬਾਵਰਿਆ ਸੰਸਾਰਾ॥ ੪ ॥ ੪ ॥ ੩੭ ॥

ੴ ਸਤਿਗੁਰ ਪ੍ਰਸਾਦਿ॥ ਆਸਾ ਬਾਣੀ ਸ੍ਰੀ ਨਾਮਦੇਉ* ਜੀ ਕੀ ॥ †[੨]ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ॥ ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ॥ ੧ ॥ ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ॥ ਗੋਬਿੰਦ ਬਿਨੁ ਨਹੀ ਕੋਈ॥ [੩]ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ ॥ ੧ ॥ ਰਹਾਉ ॥ [੪]ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ॥ ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ ॥ ੨ ॥ [੫]ਮਿਥਿਆ ਭਰਮੁ ਅਰੁ ਸੁਪਨ ਮਨੋਰਥ ਸਤਿ ਪਦਾਰਥੁ ਜਾਨਿਆ॥ ਸੁਕ੍ਰਿਤ ਮਨਸਾ ਗੁਰ ਉਪਦੇਸੀ ਜਾਗਤ ਹੀ ਮਨੁ ਮਾਨਿਆ ॥ ੩ ॥ ਕਹਤ ਨਾਮਦੇਉ ਹਰਿ ਕੀ ਰਚਨਾ [੬]ਦੇਖਹੁ ਰਿਦੈ ਬੀਚਾਰੀ॥ [੭]ਘਟ ਘਟ ਅੰਤਰਿ ਸਰਬ ਨਿਰੰਤਰਿ ਕੇਵਲ ਏਕ ਮੁਰਾਰੀ॥ ੪ ॥ ੧ ॥ ਆਸਾ‡ ॥ [੮]ਆਨੀਲੇ ਕੁੰਭ ਭਰਾਈਲੇ ਊਦਕ ਠਾਕੁਰ ਕਉ ਇਸਨਾਨੁ ਕਰਉ ॥ ਬਇਆਲੀਸ ਲਖ ਜੀ ਜਲ ਮਹਿ ਹੋਤੇ ਬੀਠਲੁ§ ਭੈਲਾ ਕਾਇ ਕਰਉ॥ ੧ ॥ [੯]ਜਤ੍ਰ ਜਾਉ ਤਤ ਬੀਠਲੁ ਭੈਲਾ॥ ਮਹਾ ਅਨੰਦ ਕਰੇ ਸਦ ਕੇਲਾ[੧੦] ॥ ੧ ॥ ਰਹਾਉ॥ ਆਨੀਲੇ ਫੂਲ ਪਰੋਈਲੇ[੧੧] ਮਾਲਾ ਠਾਕੁਰ ਕੀ ਹਉ ਪੂਜ ਕਰਉ॥ ਪਹਿਲੇ ਬਾਸੁ[੧੨] ਲਈ ਹੈ ਭਵਰਹ ਬੀਠਲ ਭੈਲਾ ਕਾਇ ਕਰਉ ॥ ੨ ॥ ਆਨੀਲੇ ਦੂਧੁ [੧੩]ਰੀਧਾਈਲੇ ਖੀਰੰ ਠਾਕੁਰ ਕਉ ਨੈਵੇਦੁ ਕਰਉ॥ ਪਹਿਲੇ ਦੂਧੁ ਬਿਟਾਰਿਓ ਬਛਰੈ ਬੀਠਲੁ ਭੈਲਾ ਕਾਇ ਕਰਉ॥ ੩ ॥ [੧੪]ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ॥ [੧੫]ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ ॥ ੪ ॥ ੨ ॥ ਆਸਾ¶॥ ਮਨੁ ਮੇਰੋ ਗਜੁ[੧੬] ਜਿਹਬਾ ਮੇਰੀ ਕਾਤੀ[੧੭]॥ [੧੮]ਮਪਿ ਮਪਿ ਕਾਟਉ ਜਮ ਕੀ ਫਾਸੀ॥ ੧॥ [੧੯]ਕਹਾ ਕਰਉ ਜਾਤੀ ਕਹ ਕਰਉ ਪਾਤੀ॥ ਰਾਮ ਕੋ ਨਾਮੁ ਜਪਉ ਦਿਨ ਰਾਤੀ॥ ੧ ॥ ਰਹਾਉ॥ [੨੦]ਰਾਂਗਨਿ ਰਾਂਗਉ ਸੀਵਨਿ ਸੀਵਉ॥ ਰਾਮਨਾਮ ਬਿਨੁ ਘਰੀਅ ਨ ਜੀਵਉ ॥ ੨ ॥ ਭਗਤਿ ਕਰਉ ਹਰਿ ਕੇ ਗੁਨ ਗਾਵਉ ॥ ਆਠ ਪਹਰ ਅਪਨਾ ਖਸਮੁ[੨੧] ਧਿਆਵਉ ॥ ੩ ॥ ਸੁਇਨੇ ਕੀ ਸੂਈ ਰੁਪੇ[੨੨] ਕਾ ਧਾਗਾ॥ ਨਾਮੇ ਕਾ ਚਿਤੁ ਹਰਿ ਸਉ ਲਾਗਾ॥ ੪ ॥ ੩ ॥ ਆਸਾ+ ॥ [੨੩]ਸਾਪੁ ਕੁੰਚ ਛੋਡੈ ਬਿਖੁ ਨਹੀ ਛਾਡੈ॥ ਉਦਕ ਮਾਹਿ ਜੈਸੇ ਬਗੁ ਧਿਆਨੁ ਮਾਡੈ॥ ੧ ॥ [੨੪]ਕਾਹੇ ਕਉ ਕੀਜੈ ਧਿਆਨੁ ਜਪੰਨਾ॥ ਜਬ ਤੇ ਸੁਧੁ ਨਾਹੀ ਮਨੁ ਅਪਨਾ ॥ ੧ ॥ ਰਹਾਉ॥ [੨੫]ਸਿੰਘਚ ਭੋਜਨੁ ਜੋ

੧ ਹੇ ਮਨੁੱਖੋ ! ਐਸੇ ਹਰੀ ਨੂੰ ਯਾਦ ਕਰੋ ; ਸੰਸਾਰ ਤਾਂ ਕਮਲਾ ਹੈ (ਇਸ ਦੀ ਪਰਵਾਹ ਨਾ ਕਰੋ) ।

੨ ਇਕ (ਵਾਹਿਗੁਰੂ) ਅਨੇਕ (ਰੂਪ) ਹੈ । ਓਹੀ ਸਭ ਥਾਂ ਭਰਪੂਰ ਹੈ, ਪਸਰਿਆ ਹੋਇਆ ਹੈ ; ਜਿਥੇ ਦੇਖੀਏ ਓਥੇ ਓਹੀ ਹੈ । ਅਸਚਰਜ ਰੂਪ ਵਾਲੀ ਮਾਇਆ ਮੋਹ ਲੈਂਦੀ ਹੈ । ਵਿਰਲਾ ਕੋਈ ਅਸਲੀਅਤ ਨੂੰ ਸਮਝ ਸਕਦਾ ਹੈ । ਚਿਤ੍ਰ=ਮੂਰਤ ; ਬਚਿਤ੍ਰ=ਅਚਰਜ ।

੩ ਜਿਸ ਤਰਾਂ ਇਕ ਧਾਗਾ ਹੋਵੇ (ਤੇ ਉਸ ਵਿਚ) ਮਣਕੇ ਸੈਂਕੜੇ ਹਜ਼ਾਰਾਂ (ਪਰੋਏ ਹੋਣ), ਇਸ ਤਰਾਂ ਪ੍ਰਭੂ ਹੀ (ਸ੍ਰਿਸ਼ਟੀ ਦੇ) ਤਾਣੇ ਪੇਟੇ ਵਿਚ ਹੈ । ਸ਼ਤ=ਸੌ ; ਸਹੰਸ=ਹਜ਼ਾਰ ।

੪ ਪਾਣੀ ਦੀਆਂ ਲਹਿਰਾਂ, ਝਗ, ਅਤੇ ਬਲਬੁਲੇ ਪਾਣੀ ਤੋਂ ਵਖਰੀਆਂ ਚੀਜ਼ਾਂ ਨਹੀਂ ਹਨ । ਇਹ ਪਰਪੰਚ (ਪੰਜਾਂ ਤਤਾਂ ਦਾ ਖਿਲਾਰ, ਸ੍ਰਿਸ਼ਟੀ) ਨਿਰੰਕਾਰ ਦੀ ਖੇਡ ਹੈ । ਵਿਚਾਰਿਆਂ (ਉਸ ਹਰੀ ਤੋਂ) ਵਖ ਨਹੀਂ ਮਲੂਮ ਹੁੰਦੀ ।

੫ ਝੂਠਾ ਭਰਮ ਅਤੇ ਸੁਪਨ-ਭਾਵ ਵਾਲੀਆਂ ਚੀਜ਼ਾਂ ਨੂੰ ਸੱਚੀ ਵਸਤੂ ਜਾਣਿਆ । ਗੁਰੂ ਨੇ ਨੇਕੀ ਵਾਲੀ ਬੁਧੀ ਦਾ ਉਪਦੇਸ਼ ਦਿਤਾ ਅਤੇ ਮਨ ਨੂੰ ਜਾਗਦਿਆਂ ਹੀ (ਸਮਝਦਿਆਂ ਹੀ) ਤਸੱਲੀ ਹੋ ਗਈ । ੬ ਮਨ ਵਿਚ ਵਿਚਾਰ ਕੇ ਦੇਖੋ ।

੭ ਹਰ ਇਕ ਘਟ (ਹਿਰਦੇ) ਵਿਚ ਅਤੇ ਸਭ ਥਾਵਾਂ ਵਿਚ ਚੰਗੀ ਤਰਾਂ (ਭਰਪੂਰ) ਸਿਰਫ਼ ਇਕ ਹਰੀ ਹੀ ਹੈ । ਮੁਰਾਰੀ=ਮੁਰ ਰਾਖਸ਼ ਨੂੰ ਮਾਰਨ ਵਾਲਾ ਕ੍ਰਿਸ਼ਨ। ਏਥੇ ਵਾਹਿਗੁਰੂ ਤੋਂ ਭਾਵ ਹੈ ।

੮ ਆਨੀਲੇ=ਲਿਆ ਕੇ ; ਕੁੰਭ=ਘੜਾ ; ਉਦਕ= ਪਾਣੀ । ਘੜਾ ਲਿਆ ਕੇ ਪਾਣੀ ਭਰ ਕੇ ਠਾਕਰ ਨੂੰ ਇਸ਼ਨਾਨ ਤਾਂ ਕਰਾਵਾਂ, ਪਰ ਬਿਤਾਲੀ ਲਖ ਜੀਵ ਜਲ ਵਿਚ ਹੁੰਦੇ ਹਨ, (ਜਿਸ ਕਰਕੇ ਪਾਣੀ ਸੁੱਚਾ ਨਹੀਂ ਰਹਿੰਦਾ), ਪਰਮੇਸ਼ਰ ਭਾਈ ਨੂੰ ਮੈਂ ਕਾਇ (ਕਿਸ ਤਰਾਂ)ਇਸ਼ਨਾਨ ਕਰਾਵਾਂ ? (ਚੌਰਾਸੀ ਲੱਖ ਜੂਨਾਂ ਵਿਚੋਂ ਅੱਧੇ ਜਲ ਵਿਚ ਅਤੇ ਅੱਧੇ ਧਰਤੀ ਉਤੇ ਰਹਿੰਦੇ ਮੰਨੇ ਹਨ) । ਭੈਲਾ=ਭਾਈਲਾ, ਭਾਈ । ਪਰਮੇਸ਼ਰ ਨੂੰ ਪਰੇਮ ਨਾਲ ਭਾਈ ਕਿਹਾ ਹੈ ।

੯ ਜਿਥੇ ਜਾਵਾਂ ਉਥੇ ਪਰਮੇਸ਼ਰ ਭਾਈ ਹੈ ।

੧੦ ਚੋਜ, ਖੇਲ । ੧੧ ਪਰੋ ਕੇ ।

੧੨ ਵਾਸ਼ਨਾ, ਸੁਗੰਧੀ । ਪਹਿਲੇ ਭੌਰਿਆਂ ਨੇ ਫੁੱਲਾਂ ਦੀ ਵਾਸ਼ਨਾ ਸੁੰਘ ਲਈ ; ਪਰਮੇਸ਼ਰ ਦੀ ਪੂਜਾ ਕਿਸ ਤਰ੍ਹਾਂ ਕਰਾਂ ?

੧੩ ਖੀਰ ਰਿੰਨ੍ਹ ਲਵਾਂ ਅਤੇ ਠਾਕੁਰ ਨੂੰ ਨਿਉਤਾ (ਭੋਜਨ) ਛਕਾਵਾਂ, ਪਰ ਪਹਿਲੇ ਵੱਛੇ ਨੇ ਦੁਧ ਜੂਠਾ ਕਰ ਦਿੱਤਾ ਹੈ । ਨੈਵੇਦੁ=ਨਈਵੇਦ [ਸੰ: ਨੈਵੇਦਯ] ਦੇਵਤਾ ਨੂੰ ਚੜ੍ਹਾਇਆ ਭੋਜਨ ।

੧੪ ਈਭੈ=ਏਥੇ ; ਊਭੈ=ਓਥੇ । ਸਭ ਥਾਂ ਪਰਮੇਸ਼ਰ ਹੈ।

੧੫ ਸਭ ਥਾਵਾਂ ਵਿਚ ਅਤੇ ਓਹਨਾਂ ਦੀ ਵਿਥਾਂ ਵਿਚ ਤੂੰ (ਹੇ ਹਰੀ) ਸਭ ਜਗਾ ਭਰਪੂਰ ਹੈਂ ।

੧੬ ਗਜ਼ । ੧੭ ਕੈਂਚੀ ।

੧੮ ਇਹਨਾਂ ਨਾਲ ਮਾਪ ਮਾਪ ਕੇ (ਕਫ ਕਫ ਕੇ) ਮੌਤ (ਦੇ ਡਰ) ਦੀ ਫਾਸੀ ਕਟਦਾ ਹਾਂ ।

੧੯ ਮੈਂ ਜਾਤ ਨੂੰ ਤੇ ਪਾਤ ਨੂੰ ਕੀ ਕਰਾਂ ? ਪਾਤੀ= ਜਾਤ-ਭਾਈਆਂ ਦੀ ਪੰਗਤੀ ।

੨੦ (ਹਰੀ ਦੀ) ਰੰਗਣ ਵਿਚ (ਮਨ) ਰੰਗਦਾ ਹਾਂ, ਤੇ (ਹਰੀ ਦੀ) ਸਿਲਾਈ ਵਿਚ (ਮਨ) ਸੀਂਵਦਾ ਹਾਂ । (ਯਾਦ ਰਖੋ ਕਿ ਨਾਮਦੇਵ ਛੀਂਬੇ ਤੇ ਦਰਜ਼ੀ ਦਾ ਕੰਮ ਕਰਦਾ ਸੀ ।) ੨੧ ਮਾਲਕ।

੨੨ ਚਾਂਦੀ । ਹਰੀ ਸਿਮਰਨ ਐਸੀ ਉਤਮ ਸਿਲਾਈ ਹੈ, ਜਿਸ ਦੀ ਸੂਈ ਸੋਨੇ ਦੀ ਤੇ ਧਾਗਾ ਚਾਂਦੀ ਦਾ ਹੈ; ਦੋਵੇਂ ਹੀ ਬੜੇ ਸੋਹਣੇ ਤੇ ਅਮੋਲਕ ਹਨ ।

੨੩ ਸੱਪ ਕੁੰਜ (ਖੱਲੜੀ) ਲਾਹ ਛੱਡਦਾ ਹੈ, ਪਰ ਆਪਣੀ ਜ਼ਹਿਰ ਨਹੀਂ ਛੱਡਦਾ(ਇਸ ਲਈ ਕੁੰਜ ਛੱਡਣ ਨਾਲ ਕੀ ਬਣਦਾ ਹੈ?) ਉਦਕ (ਪਾਣੀ) ਵਿਚ ਜਿਸ ਤਰ੍ਹਾਂ ਬਗਲਾ ਧਿਆਨ ਜਮਾਂਦਾ ਹੈ (ਉਸ ਦੀ ਨੀਅਤ ਖੋਟੀ ਹੁੰਦੀ ਹੈ, ਇਸ ਲਈ ਧਿਆਨ ਲਾਉਣ ਦਾ ਉਸ ਨੂੰ ਕੀ ਲਾਭ ਹੈ ?)

੨੪ ਕਿਉਂ ਧਿਆਨ ਲਾਈਏ ਤੇ ਜਾਪ ਜਪੀਏ, ਜਦ ਸਾਡਾ ਮਨ ਹੀ ਸ਼ੁਧ (ਪਵਿਤਰ) ਨਹੀਂ ?

੨੫ ਜੋ ਮਨੁੱਖ ਸ਼ੇਰ ਦਾ ਭੋਜਨ ਖਾਂਦਾ ਹੈ, ਦੂਜਿਆਂ ਨੂੰ ਮਾਰ ਲੁਟ ਕੇ, ਦੁਖਾ ਕੇ, ਜੋ ਆਪਣੀ ਖੁਸ਼ੀ ਕਰਦਾ ਹੈ । ਸਿੰਘਚ=ਸਿੰਘ ਦਾ, ਸ਼ੇਰ ਦਾ ; ਜ਼ੁਲਮ ਵਾਲਾ ।

---

* ਦੇਖੋ ਪੰਨਾ ੪੫੧, ਫੁਟ ਨੋਟ † ।

† ਸਮੁੱਚਾ ਭਾਵ :–ਸ੍ਰਿਸ਼ਟੀ ਦੀ ਅਨੇਕਤਾ ਦੇ ਬਾਵਜੂਦ ਰੱਬ ਇੱਕ ਹੈ ।

‡ ਸਮੁੱਚਾ ਭਾਵ :–ਰੱਬ ਹਰ ਥਾਂ ਪਰੀ-ਪੂਰਨ ਹੋਣ ਕਰਕੇ, ਉਸ ਦੀ ਮੂਰਤੀ ਪੂਜਾ ਨਹੀਂ ਹੋ ਸਕਦੀ । ਇਸੇ ਭਾਵ ਦਾ ਸ਼ਬਦ ਦੇਖੋ "ਦੂਧੁ ਤ ਬਛਰੈ ਥਨਹੁ ਬਿਟਾਰਿਓ" (ਗੁਜਰੀ ਰਵਿਦਾਸ), ਪੰ: ੫੨੫ ।

§ [ਵਿਠਲ । ਵਿਸ਼ਨੂੰ ਜੀ ਭਗਤ ਨੂੰ ਮਿਲਣ ਗਏ । ਉਹ ਗਰੀਬ ਸੀ, ਪਰ ਆਦਰ ਲਈ ਇੱਕ ਇੱਟ ਜੋ ਪਾਸ ਸੀ ਬੈਠਣ ਲਈ ਦਿੱਤੀ । ਵਿਸ਼ਨੂੰ ਜੀ ਬੜੇ ਪ੍ਰੇਮ ਨਾਲ ਉਸ ਤੇ ਬੈਠੇ, ਜਿਸ ਤੋਂ ਉਨ੍ਹਾਂ ਨੂੰ ਬੀਠਲ ਕਿਹਾ ਜਾਂਦਾ ਹੈ] ਇਥੇ ਵਾਹਿਗੁਰੂ ਤੋਂ ਭਾਵ ਹੈ ।

¶ ਸਮੁੱਚਾ ਭਾਵ :–ਰੱਬ ਦੀ ਅਸਲ ਪੂਜਾ ਉਸ ਦਾ ਨਾਮ ਜਪਣਾ ਹੈ ।

\+ ਸਮੁੱਚਾ ਭਾਵ–ਨਾਮ ਜਪਣਾ ਭੀ ਸ਼ੁਧ ਹਿਰਦੇ ਨਾਲ ਹੋਵੇ ਤਾਂ ਪ੍ਰਵਾਣ ਹੈ ।

ਨਰੁ ਜਾਨੈ ॥ [1]ਐਸੇ ਹੀ ਠਗਦੇਉ ਬਖਾਨੈ ॥ ੨ ॥ [2]ਨਾਮੇ ਕੇ ਸੁਆਮੀ ਲਾਹਿਲੇ ਝਗਰਾ ॥ ਰਾਮ ਰਸਾਇਨ ਪੀਉ ਰੇ ਦਗਰਾ ॥ ੩ ॥ ੪ ॥ ਆਸਾ* ॥ [3]ਪਾਰਬ੍ਰਹਮੁ ਜਿ ਚੀਨਸੀ ਆਸਾ ਤੇ ਨ ਭਾਵਸੀ ॥ ਰਾਮਾ ਭਗਤਹ ਚੇਤੀਅਲੇ ਅਚਿੰਤ ਮਨੁ ਰਾਖਸੀ ॥ ੧ ॥ ਕੈਸੇ ਮਨ ਤਰਹਿਗਾ ਰੇ [4]ਸੰਸਾਰੁ ਸਾਗਰੁ ਬਿਖੈ ਕੋ ਬਨਾ ॥ ਝੂਠੀ ਮਾਇਆ ਦੇਖਿ ਕੈ ਭੂਲਾ ਰੇ ਮਨਾ ॥ ੧ ॥ ਰਹਾਉ ॥ [5]ਛੀਪੇ ਕੇ ਘਰਿ ਜਨਮੁ ਦੈਲਾ ਗੁਰ ਉਪਦੇਸੁ ਭੈਲਾ ॥ ਸੰਤਹ ਕੈ ਪਰਸਾਦਿ ਨਾਮਾ ਹਰਿ ਭੇਟੁਲਾ ॥ ੨ ॥ ੫ ॥

ਆਸਾ ਬਾਣੀ ਸ੍ਰੀ ਰਵਿਦਾਸ† ਜੀਉ ਕੀ

ੴ ਸਤਿਗੁਰ ਪ੍ਰਸਾਦਿ ॥ ‡ [6]ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ ॥ ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ ॥ ੧ ॥ [7]ਮਾਧੋ ਅਬਿਦਿਆ ਹਿਤ ਕੀਨ ॥ ਬਿਬੇਕ ਦੀਪ ਮਲੀਨ ॥ ੧ ॥ ਰਹਾਉ ॥ [8]ਤ੍ਰਿਗਦ ਜੋਨਿ ਅਚੇਤ ਸੰਭਵ ਪੁੰਨ ਪਾਪ ਅਸੋਚ ॥ ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ ॥ ੨ ॥ [9]ਜੀਅ ਜੰਤ ਜਹਾ ਜਹਾ ਲਗੁ ਕਰਮ ਕੇ ਬਸਿ ਜਾਇ ॥ ਕਾਲ ਫਾਸ ਅਬਧ ਲਾਗੇ ਕਛੁ ਨ ਚਲੈ ਉਪਾਇ ॥ ੩ ॥ [10]ਰਵਿਦਾਸ ਦਾਸ ਉਦਾਸ ਤਜੁ ਭ੍ਰਮੁ ਤਪਨ ਤਪੁ ਗੁਰ ਗਿਆਨ ॥ ਭਗਤ ਜਨ ਭੈ ਹਰਨ ਪਰਮਾਨੰਦ ਕਰਹੁ ਨਿਦਾਨ ॥ ੪ ॥ ੧ ॥ ਆਸਾ§ ॥ [11]ਸੰਤ ਤੁਝੀ ਤਨੁ ਸੰਗਤਿ ਪ੍ਰਾਨ ॥ ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ ॥ ੧ ॥ [12]ਸੰਤ ਚੀ ਸੰਗਤਿ ਸੰਤ ਕਥਾ ਰਸੁ ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ ॥ ੧ ॥ ਰਹਾਉ ॥ [13]ਸੰਤ ਆਚਰਣ ਸੰਤ ਚੋ ਮਾਰਗੁ ਸੰਤ ਚ ਓਲ੍ਹਗ ਓਲ੍ਹਗਣੀ ॥ ੨ ॥ [14]ਅਉਰ ਇਕ ਮਾਗਉ ਭਗਤਿ ਚਿੰਤਾਮਣਿ ॥ ਜਣੀ ਲਖਾਵਹੁ ਅਸੰਤ ਪਾਪੀ ਸਣਿ ॥ ੩ ॥ [15]ਰਵਿਦਾਸੁ ਭਣੈ ਜੋ ਜਾਣੈ ਸੋ ਜਾਣੁ ॥ ਸੰਤ ਅਨੰਤਹਿ ਅੰਤਰੁ ਨਾਹੀ ॥ ੪ ॥ ੨ ॥ ਆਸਾ ¶ ॥ ਤੁਮ ਚੰਦਨ ਹਮ [16]ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ[17] ॥ ਨੀਚ ਰੂਖ[18] ਤੇ ਊਚ ਭਏ ਹੈ [19]ਗੰਧ ਸੁਗੰਧ ਨਿਵਾਸਾ ॥ ੧ ॥ ਮਾਧਉ [20]ਸਤ ਸੰਗਤਿ ਸਰਨਿ ਤੁਮ੍ਹਾਰੀ ॥ ਹਮ ਅਉਗਨ[21] ਤੁਮ੍ਹ ਉਪਕਾਰੀ ॥ ੧ ॥ ਰਹਾਉ ॥ [22]ਤੁਮ ਮਖਤੂਲ ਸੁਪੇਦ ਸਪੀਅਲ ਹਮ ਬਪੁਰੇ ਜਸ ਕੀਰਾ ॥ ਸਤ ਸੰਗਤਿ ਮਿਲਿ ਰਹੀਐ ਮਾਧਉ [23]ਜੈਸੇ ਮਧੁਪ ਮਖੀਰਾ ॥ ੨ ॥ ਜਾਤੀ ਓਛਾ[24] ਪਾਤੀ ਓਛਾ ਓਛਾ ਜਨਮੁ ਹਮਾਰਾ ॥ ਰਾਜਾ ਰਾਮ ਕੀ ਸੇਵ ਨ ਕੀਨੀ ਕਹਿ ਰਵਿਦਾਸ ਚਮਾਰਾ ॥ ੩ ॥ ੩ ॥ ਆਸਾ ॥ +ਕਹਾ ਭਇਓ ਜਉ ਤਨੁ ਭਇਓ [25]ਛਿਨੁ ਛਿਨੁ ॥ ਪ੍ਰੇਮੁ ਜਾਇ ਤਉ [26]ਡਰਪੈ ਤੇਰੋ ਜਨੁ ॥ ੧ ॥ [27]ਤੁਝਹਿ ਚਰਨ ਅਰਬਿੰਦ ਭਵਨ ਮਨੁ ॥ ਪਾਨ ਕਰਤ ਪਾਇਓ ਪਾਇਓ

੧ ਉਸ ਨੂੰ ਹੀ ਠੱਗਾਂ ਦਾ ਗੁਰੂ ਕਹੀਦਾ ਹੈ।

੨ ਨਾਮੇ ਦੇ ਮਾਲਕ ਹਰੀ ਨੇ ਝਗੜਾ ਮੁਕਾ ਦਿਤਾ ਹੈ। ਹੇ ਦਗਰਾ (ਦਗੇਬਾਜ਼, ਧੋਖੇਬਾਜ਼ ਮਨੁੱਖ) ! ਰਾਮ-ਨਾਮ ਦਾ ਅੰਮ੍ਰਿਤ ਪੀਓ !

੩ ਜੋ ਕੋਈ ਪਰਮੇਸ਼ਰ ਨੂੰ ਅਨੁਭਵ ਕਰੇਗਾ (ਸਮਝੇਗਾ) ਉਸ ਨੂੰ ਹੋਰ ਖਾਹਸ਼ਾਂ ਚੰਗੀਆਂ ਨਹੀਂ ਲਗਣਗੀਆਂ। ਜੋ ਰਾਮ ਦੀ ਭਗਤੀ ਚੇਤੇ ਰਖੇਗਾ ਉਸ ਦਾ ਮਨ ਨਚਿੰਤ ਰਹੇਗਾ।

੪ ਸੰਸਾਰ ਸਮੁੰਦਰ ਵਿਸ਼ੇ ਦਾ ਪਾਣੀ ਹੈ।

੫ ਛੀਂਬੇ ਦੇ ਘਰ ਮੈਨੂੰ ਜਨਮ ਦਿੱਤਾ, ਪਰ ਮੈਨੂੰ ਗੁਰੂ ਦਾ ਉਪਦੇਸ਼ ਮਿਲ ਗਿਆ। (ਭੇਲਾ= ਮਿਲਿਆ।) ਸੰਤਾਂ ਦੀ ਕਿਰਪਾ ਨਾਲ ਨਾਮੇ ਨੇ ਹਰੀ ਭੇਟ ਲਿਆ (ਦਰਸ਼ਨ ਕੀਤੇ)।

੬ ਹਿਰਨ, ਮੱਛੀ, ਭੌਰਾ, ਭੰਬਟ, ਹਾਥੀ ਇਕ ਇਕ ਔਗਣ ਕਰਕੇ ਤਬਾਹ ਹੁੰਦੇ ਹਨ। (ਆਦਮੀ) ਜਿਸ ਵਿਚ ਪੰਜ ਲਾ-ਇਲਾਜ ਔਗਣ ਹਨ ਉਸ (ਦੇ ਬਚਣ) ਦੀ ਕਿੰਨੀ ਕੁ ਆਸ ਹੋ ਸਕਦੀ ਹੈ ? (ਹਿਰਨ ਨੂੰ ਨਾਦ ਦਾ ਰਸ ਹੈ, ਮੱਛੀ ਨੂੰ ਪਾਣੀ ਦਾ, ਭੌਰੇ ਨੂੰ ਵਾਸ਼ਨਾਂ ਦਾ, ਭੰਬਟ ਨੂੰ ਦੀਵੇ ਦੀ ਲਾਟ ਦਾ, ਹਾਥੀ ਨੂੰ ਕਾਮ ਦਾ ਰਸ ਹੈ।)

੭ ਹੇ ਮਾਧੋ (ਮਾਇਆ, ਲਛਮੀ ਦੇ ਪਤੀ ਵਿਸ਼ਨੂੰ ਜੀ—ਏਥੇ ਭਾਵ ਪਰਮੇਸ਼ਰ ਤੋਂ ਹੈ) ! ਮਨੁਖ ਨੇ ਅਗਿਆਨ ਨਾਲ ਹਿਤ (ਪ੍ਰੇਮ) ਲਾ ਲਿਆ ਹੈ ਅਤੇ ਉਸ ਦਾ ਵਿਚਾਰ ਰੂਪ ਦੀਵਾ ਮੈਲਾ (ਮੱਧਮ) ਹੋ ਗਿਆ। (ਬਿਬੇਕ ਚੰਗੇ ਮੰਦੇ ਦੀ ਪਰਖ ਕਰਨ ਵਾਲੀ ਬੁਧੀ ਨੂੰ ਕਹਿੰਦੇ ਹਨ।)

੮ ਤ੍ਰਿਗਦ (ਟੇਢੀਆਂ ਹੋ ਕੇ ਚਲਣ ਵਾਲੀਆਂ ਕਿਰਮ ਆਦਿਕ ਨੀਵੀਆਂ) ਜੂਨਾਂ ਵਿਚਾਰ-ਹੀਨ ਸੰਭਵ (ਹਸਤੀਆਂ) ਹਨ ਅਤੇ ਪੁੰਨ ਪਾਪ ਸੋਚ ਨਹੀਂ ਸਕਦੀਆਂ। ਮਨੁਖ ਵਾਲਾ ਜਨਮ ਦੁਰਲਭ ਹੈ, ਪਰ ਮਨੁਖ ਦੀ ਉਸ (ਜਨਮ) ਵਿਚ ਵੀ ਅਤਿ ਨੀਚ ਸੰਗਤ ਹੈ (ਕਾਮ, ਕ੍ਰੋਧ ਆਦਿਕਾਂ ਦੀ)।

੯ ਆਦਮੀ ਅਤੇ ਜੀਵ ਜਿਥੇ ਹਨ ਕਰਮਾਂ ਦੇ ਵਸ ਹੋ ਕੇ ਜੰਮਦੇ ਹਨ। ਮੌਤ ਦੀ ਅਵੱਧ (ਨਾ ਕਟੀ ਜਾਣ ਵਾਲੀ) ਫਾਹੀ ਓਹਨਾਂ ਉਤੇ ਲਗੀ ਹੋਈ ਹੈ ਅਤੇ (ਉਸ ਨੂੰ ਕੱਟਣ ਲਈ) ਕੋਈ ਯਤਨ ਨਹੀਂ ਚਲਦਾ।

੧੦ ਹੇ ਉਦਾਸ (ਵੈਰਾਗਵਾਨ) ਸੇਵਕ ਰਵਿਦਾਸ ! ਭਰਮ (ਸੰਸਾ) ਛਡ ਦੇ। ਗੁਰੂ ਦੇ ਉਪਦੇਸ਼ (ਨੂੰ ਕਮਾਣ) ਦੀ ਤਪਸਿਆ ਤਪੋ (ਕਰੋ)। ਹੇ ਭਗਤਾਂ ਦੇ ਡਰ ਦੂਰ ਕਰਨ ਵਾਲੇ (ਹਰੀ) ! ਨਿਦਾਨ (ਅੰਤ ਨੂੰ) ਪੂਰਨ ਅਨੰਦ ਦੇਣਾ।

੧੧ (ਹੇ ਹਰੀ !) ਸੰਤ ਜੋ ਤੁਝੀ ਤਨੁ (ਤੇਰਾ ਸਰੀਰ) ਹਨ, ਜਿਨ੍ਹਾਂ ਦੀ ਸੰਗਤ ਤੇਰੇ ਪ੍ਰਾਨ (ਜੀਵਨ) ਹਨ ; ਉਨ੍ਹਾਂ ਸੰਤਾਂ ਨੂੰ ਸਤਗੁਰੂ ਦੇ ਦਿਤੇ ਗਿਆਨ ਨਾਲ ਮੈਂ ਪਛਾਣਿਆ ਹੈ, ਹੇ ਦੇਵਤਿਆਂ ਦੇ ਵੱਡੇ ਦੇਵਤੇ (ਹਰੀ !)

੧੨ ਹੇ ਦੇਵਤਿਆਂ ਦੇ ਦੇਵਤੇ (ਹਰੀ !) ਮਾਝੈ (ਮੈਨੂੰ) ਸੰਤਾਂ ਦੀ ਸੰਗਤ, ਸੰਤਾਂ ਦੇ ਬਚਨਾਂ ਦਾ ਅਨੰਦ, ਸੰਤਾਂ ਦਾ ਪ੍ਰੇਮ ਦਿਓ। ਚੋ, ਚੀ=ਦੀ, ਕੀ)।

੧੩ ਸੰਤਾਂ ਦੀ ਕਰਣੀ (ਚਾਲ ਚਲਨ), ਸੰਤਾਂ ਦੀ ਰਹਿਣੀ (ਆਤਮਕ ਰਸਤਾ) ਮੈਨੂੰ ਦਿਓ ਅਤੇ ਸੰਤਾਂ ਦੇ ਸੇਵਕਾਂ ਦੀ ਸੇਵਾ ਦਿਓ। ['ਓਲਗ' ਮਰਹਟੀ ਵਿਚ ਉਗਲੀ ਚੀਜ਼ ਜੂਠ ਨੂੰ ਕਹਿੰਦੇ ਹਨ। ਸੋ ਏਥੇ ਓਲਗ (ਜੂਠ ਮਾਂਜਨ ਵਾਲੇ) ਦੀ ਓਲ੍ਹਗਣੀ (ਜੂਠ ਮਾਂਜਨਾਂ) ਭਾਵ ਹੈ। ਦੇਖੋ ਪੰ: ੪੨੧, ਨੋਟ ੭।]

੧੪ ਹੋਰ ਇਕ ਚੀਜ਼ ਮੰਗਦਾ ਹਾਂ--ਤੇਰੀ ਭਗਤੀ ਜੋ ਸਾਰੀਆਂ ਇਛਿਆ ਪੂਰਨ ਕਰਨ ਵਾਲੀ ਮਣੀ ਹੈ। ਅਸੰਤ ਅਤੇ ਪਾਪੀ ਆਦਮੀ ਮੈਨੂੰ ਜਣੀ (ਕਦੇ ਨਾ) ਦਿਖਾਵੇ। ਜਣੀ=ਜਿਨਿ, ਕਦੀ ਨਾ।

੧੫ ਰਵਿਦਾਸ ਕਹਿੰਦਾ ਹੈ ਕਿ ਓਹ ਜਾਣੂ (ਸਿਆਣਾ) ਹੈ ਜੋ ਜਾਣਦਾ ਹੈ ਕਿ ਸੰਤਾਂ ਅਤੇ ਬੇਅੰਤ (ਨਿਰੰਕਾਰ) ਵਿਚ ਕੋਈ ਫਰਕ ਨਹੀਂ।

੧੬ ਵਿਚਾਰੇ (ਨਿਕੰਮੇ) ਹਰਿੰਡ ਦਾ ਬੂਟਾ।

੧੭ ਵਾਸਾ, ਨਿਵਾਸ। ੧੮ ਬਿਰਛ।

੧੯ ਤੇਰੀ ਖ਼ੁਸ਼ਬੂ ਮੇਰੇ ਵਿਚ ਸਮਾ ਗਈ ਹੈ।

੨੦ ਤੇਰੀ ਸਤ-ਸੰਗਤ ਦੀ ਸਰਨ ਆਇਆ ਹਾਂ।

੨੧ ਔਗਣਹਾਰਾ।

੨੨ ਤੂੰ ਸਫ਼ੈਦ (ਚਿਟਾ) ਅਤੇ ਪੀਲੇ ਰੰਗ ਦਾ ਮਖਤੂਲ (ਸਾਫ਼, ਵਟਿਆ ਹੋਇਆ) ਸੋਹਣਾ ਰੇਸ਼ਮ ਹੈਂ ਅਤੇ ਅਸੀ ਵਿਚਾਰੇ ਇਉਂ ਹਾਂ ਜਿਵੇਂ ਕੀੜੇ ਹੁੰਦੇ ਹਨ। ਜਸ=ਜਿਵੇਂ।

੨੩ ਜਿਸ ਤਰਾਂ ਸ਼ਹਿਦ ਨੂੰ ਮੱਖੀਆਂ (ਚੰਬੜੀਆਂ ਰਹਿੰਦੀਆਂ ਹਨ)। ੨੪ ਨੀਚ। ੨੫ ਟੁਕੜੇ।

੨੬ ਤੇਰਾ ਸੇਵਕ (ਪ੍ਰੇਮ ਗਵਾਚਣ ਤੋਂ) ਡਰਦਾ ਹੈ। (ਤਨ ਭਾਵੇਂ ਟੁਕੜੇ ਟੁਕੜੇ ਹੋ ਜਾਏ, ਤਾਂ ਕੀ ਹੋਇਆ, ਕੋਈ ਡਰ ਨਹੀਂ।)

੨੭ ਤੇਰੇ ਚਰਨ ਅਰਬਿੰਦ (ਕੰਵਲ) ਮੇਰੇ ਮਨ ਲਈ ਭਵਨ (ਘਰ, ਨਿਵਾਸ) ਹਨ। (ਤੇਰਾ ਨਾਮ ਅੰਮ੍ਰਿਤ) ਪੀ ਕੇ ਰਾਮ ਰੂਪੀ ਧਨ ਪਾਇਆ ਹੈ।

---

* ਝੂਠੀ ਮਾਇਆ ਛੱਡ ਕੇ ਹੀ ਹਰੀ-ਮਿਲਾਪ ਹੋ ਸਕਦਾ ਹੈ। † ਦੇਖੋ ਪੰਨਾ ੪੭੫, ਫੁਟ ਨੋਟ §।

‡ ਅਵਿੱਦਿਆ ਵਾਲੇ ਰਸਾਂ ਨੂੰ ਛੱਡ ਕੇ ਹੀ ਹਰੀ-ਰਸ ਮਿਲ ਸਕਦਾ ਹੈ।

§ ਹਰੀ ਦੀ ਨਜ਼ਦੀਕੀ ਉਸ ਦੇ ਨਜ਼ਦੀਕ ਰਹਿਣ ਵਾਲੇ ਸੰਤਾਂ ਦੀ ਸੰਗਤ ਤੋਂ ਹੀ ਮਿਲ ਸਕਦੀ ਹੈ।

¶ ਸਾਡੇ ਤੇ ਹਰੀ ਵਿਚ ਬਹੁਤ ਫਰਕ ਹੈ, ਪਰ ਸੰਤਾਂ ਦੀ ਸੰਗਤ ਇਹ ਪਾੜਾ ਮੇਲ ਸਕਦੀ ਹੈ।

\+ ਜਦ ਪ੍ਰੇਮ ਲਗ ਜਾਵੇ ਤਾਂ ਹੋਰ ਸਭ ਖਿਚਾਂ ਮੁੱਕ ਜਾਂਦੀਆਂ ਹਨ।

ਰਾਮਈਆ ਧਨੁ ॥ ੧ ॥ ਰਹਾਉ ॥ [1]ਸੰਪਤਿ ਬਿਪਤਿ ਪਟਲ ਮਾਇਆ ਧਨੁ ॥ ਤਾ ਮਹਿ ਮਗਨ ਹੋਤ ਨ ਤੇਰੋ ਜਨੁ ॥ ੨ ॥ [2]ਪ੍ਰੇਮ ਕੀ ਜੇਵਰੀ ਬਾਧਿਓ ਤੇਰੋ ਜਨ ॥ ਕਹਿ ਰਵਿਦਾਸ ਛੂਟਿਬੋ ਕਵਨ ਗੁਨ ॥ ੩ ॥ ੪ ॥ ਆਸਾ ॥ *ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ ॥[3]ਹਰਿ ਸਿਮਰਤ ਜਨ ਗਏ ਨਿਸਤਰਿ ਤਰੇ ॥ ੧ ॥ ਰਹਾਉ ॥ ਹਰਿ ਕੇ ਨਾਮ ਕਬੀਰ ਉਜਾਗਰ[4] ॥ ਜਨਮ ਜਨਮ ਕੇ ਕਾਟੇ ਕਾਗਰ[5] ॥ ੧ ॥ [6]ਨਿਮਤ ਨਾਮਦੇਉ ਦੂਧੁ ਪੀਆਇਆ ॥ ਤਉ ਜਗ ਜਨਮ ਸੰਕਟ ਨਹੀ ਆਇਆ ॥ ੨ ॥ ਜਨ ਰਵਿਦਾਸ [7]ਰਾਮ ਰੰਗਿ ਰਾਤਾ ॥ ਇਉ ਗੁਰ ਪਰਸਾਦਿ ਨਰਕ ਨਹੀ ਜਾਤਾ ॥ ੩ ॥ ੫ ॥† ਮਾਟੀ ਕੋ ਪੁਤਰਾ[8] ਕੈਸੇ ਨਚਤੁ ਹੈ ॥ ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ ॥ ੧ ॥ ਰਹਾਉ ॥ ਜਬ ਕਛੁ ਪਾਵੈ ਤਬ ਗਰਬੁ[9] ਕਰਤੁ ਹੈ ॥ ਮਾਇਆ[10] ਗਈ ਤਬ ਰੋਵਨੁ ਲਗਤੁ ਹੈ ॥ ੧ ॥ [11]ਮਨ ਬਚ ਕ੍ਰਮ ਰਸ ਕਸਹਿ ਲੁਭਾਨਾ ॥ ਬਿਨਸਿ ਗਇਆ ਜਾਇ ਕਹੂੰ ਸਮਾਨਾ ॥ ੨ ॥ ਕਹਿ ਰਵਿਦਾਸ ਬਾਜੀ[12] ਜਗੁ ਭਾਈ ॥ ਬਾਜੀਗਰ ਸਉ ਮੋੁਹਿ ਪ੍ਰੀਤਿ ਬਨਿ ਆਈ ॥ ੩ ॥ ੬ ॥

ਆਸਾ ਬਾਣੀ ਭਗਤ ਧੰਨੇ‡ ਜੀ ਕੀ

ੴ ਸਤਿਗੁਰ ਪ੍ਰਸਾਦਿ ॥ § [13]ਭ੍ਰਮਤ ਫਿਰਤ ਬਹੁ ਜਨਮ ਬਿਲਾਨੇ[14] ਤਨੁ ਮਨੁ ਧਨੁ ਨਹੀ ਧੀਰੇ[15] ॥ [16]ਲਾਲਚ ਬਿਖੁ ਕਾਮ ਲੁਬਧ ਰਾਤਾ ਮਨਿ ਬਿਸਰੇ ਪ੍ਰਭ ਹੀਰੇ ॥ ੧ ॥ ਰਹਾਉ ॥ ਬਿਖੁ ਫਲ ਮੀਠ[17] ਲਗੇ ਮਨ ਬਉਰੇ[18] [19]ਚਾਰ ਬਿਚਾਰ ਨ ਜਾਨਿਆ ॥ [20]ਗੁਨ ਤੇ ਪ੍ਰੀਤਿ ਬਢੀ ਅਨ ਭਾਂਤੀ ਜਨਮ ਮਰਨ ਫਿਰਿ ਤਾਨਿਆ ॥ ੧ ॥ [21]ਜੁਗਤਿ ਜਾਨਿ ਨਹੀ ਰਿਦੈ ਨਿਵਾਸੀ ਜਲਤ ਜਾਲ ਜਮ ਫੰਧ ਪਰੇ ॥ ਬਿਖੁ ਫਲ ਸੰਚਿ ਭਰੇ ਮਨ ਐਸੇ ਪਰਮ ਪੁਰਖ ਪ੍ਰਭ ਮਨ ਬਿਸਰੇ ॥ ੨ ॥ [22]ਗਿਆਨ ਪ੍ਰਵੇਸੁ ਗੁਰਹਿ ਧਨੁ ਦੀਆ ਧਿਆਨੁ ਮਾਨੁ ਮਨ ਏਕ ਮਏ ॥ ਪ੍ਰੇਮ ਭਗਤਿ ਮਾਨੀ ਸੁਖੁ ਜਾਨਿਆ [23]ਤ੍ਰਿਪਤਿ ਅਘਾਨੇ ਮੁਕਤਿ ਭਏ ॥ ੩ ॥ [24]ਜੋਤਿ ਸਮਾਇ ਸਮਾਨੀ ਜਾ ਕੈ ਅਛਲੀ ਪ੍ਰਭੁ ਪਹਿਚਾਨਿਆ ॥ [25]ਧੰਨੈ ਧਨੁ ਪਾਇਆ ਧਰਣੀਧਰੁ ਮਿਲਿ ਜਨ ਸੰਤ ਸਮਾਨਿਆ ॥ ੪ ॥ ੧ ॥ ਮਹਲਾ ੫ ॥ [1]ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ[26] ॥ [27]ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥ ੧ ॥ ਰਹਾਉ ॥ ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ ॥ [28]ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥ ੧ ॥ [29]ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ੍ ਤਿਆਗੀ ਮਾਇਆ ॥ ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ ॥ ੨ ॥ [30]ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥

੧ ਸੰਪਤ (ਸਾਮਾਨ ਆਦਿਕ ਦੌਲਤ) ਅਤੇ ਵਿਪਤਾ (ਦੁਖ), ਧਨ ਅਤੇ ਮਾਇਆ-ਮੋਹ ਪਟਲ (ਪੜਦੇ, ਧੋਖੇ) ਹਨ ; ਏਹਨਾਂ ਵਿਚ ਤੇਰਾ ਸੇਵਕ ਨਹੀਂ ਫਸਦਾ।

੨ ਪ੍ਰੇਮ ਦੀ ਰੱਸੀ ਨਾਲ ਤੇਰਾ ਦਾਸ ਬੰਨ੍ਹਿਆ ਹੋਇਆ ਹੈ। ਇਸ ਤੋਂ ਛੁਟਨ ਦਾ ਕੀ ਫਾਇਦਾ ਹੈ ? ਇਸ ਵਿਚ ਬੱਝੇ ਰਹਿਣਾ ਹੀ ਅਨੰਦ ਹੈ।

੩ ਹਰੀ ਨੂੰ ਸਿਮਰਦਿਆਂ ਦਾਸ ਨਿਸਤਰਿ (ਤਰ ਕੇ) ਪਾਰ ਹੋ ਗਏ। ੪ ਮਸ਼ਹੂਰ, ਪਰਗਟ।

੫ ਕਾਗਜ਼। ਕਰਮਾਂ ਦਾ ਹਿਸਾਬ ਪਾੜ ਦਿਤਾ ਗਿਆ, ਔਗਣ ਬਖਸ਼ੇ ਗਏ।

੬ (ਭਗਤੀ ਦੇ) ਨਮਿਤ (ਵਜੋਂ) ਨਾਮ ਦੇਵ ਨੇ ਠਾਕਰ ਨੂੰ ਦੁਧ ਪਿਲਾਇਆ ਤਾਂ ਸੰਸਾਰ ਦੇ ਜਨਮ-ਦੁਖ ਵਿਚ ਨਾ ਪਿਆ। ਦੁਧ ਪਿਆਉਣ ਦੀ ਕਥਾ ਭਾ: ਗੁਰਦਾਸ ਦੀ ੧੦ਵੀਂ ਵਾਰ ਦੀ ੧੧ਵੀਂ ਪੌੜੀ ਵਿਚ ਦਿਤੀ ਹੋਈ ਹੈ।

੭ ਰਾਮ ਦੇ ਪ੍ਰੇਮ ਵਿਚ ਰਚ ਗਿਆ ਅਤੇ ਇਸ ਤਰਾਂ ਗੁਰੂ ਦੀ ਕਿਰਪਾ ਨਾਲ ਨਰਕ ਵਿਚ ਨਹੀਂ ਪਿਆ।

੮ ਪੁਤਲਾ। ਆਦਮੀ ਮਿਟੀ ਦਾ ਪੁਤਲਾ ਹੋ ਕੇ ਕੈਸਾ ਅਸਚਰਜ ਨਚਦਾ ਹੈ, ਫਿਰਦਾ ਤੁਰਦਾ, ਕੰਮ ਕਰਦਾ ਹੈ! ੯ ਹੰਕਾਰ। ੧੦ ਧਨ।

੧੧ ਮਨ, ਬਚਨ ਅਤੇ ਕੰਮਾਂ ਵਿਚ ਸੰਸਾਰੀ ਸੁਆਦਾਂ ਨਾਲ ਮੋਹਿਆ ਹੋਇਆ ਹੈ ਅਤੇ ਮਰ ਕੇ (ਹਰੀ ਦੇ ਚਰਨਾਂ ਵਿਚ ਸਮਾਉਣ ਦੀ ਥਾਂ ਸਗੋਂ) ਹੋਰ ਕਿਤੇ, ਜਨਮ ਮਰਨ ਦੇ ਚਕਰ ਵਿਚ, ਪਿਆ ਰਹਿੰਦਾ ਹੈ।

੧੨ ਖੇਲ। ਜਗਤ ਇਕ ਖੇਲ ਹੈ। ਮੇਰੀ ਪ੍ਰੀਤ ਇਸ ਖੇਲ ਦੇ ਚਲਾਣ ਵਾਲੇ (ਹਰੀ) ਨਾਲ ਲਗੀ ਹੈ।

੧੩ ਭਟਕਦੇ ਫਿਰਦੇ। ੧੪ ਬੀਤ ਗਏ।

੧੫ ਤਿੰਨੇ ਨਹੀਂ ਟਿਕਦੇ : ਤਨ ਬਿਨਸ ਜਾਂਦਾ ਹੈ; ਮਨ ਭਟਕਦਾ ਰਹਿੰਦਾ ਹੈ; ਧਨ ਉਡ ਪੁਡ ਜਾਂਦਾ ਹੈ।

੧੬ ਲੁਬਧ (ਲੋਭੀ) ਜੀਵ ਜ਼ਹਿਰ (ਜ਼ਹਿਰੀਲੇ ਸੁਆਦਾਂ) ਅਤੇ ਕਾਮ ਦਾ ਰੰਗਿਆ ਹੋਇਆ ਪ੍ਰਭੂ ਰਤਨ ਨੂੰ ਮਨੋਂ ਵਿਸਾਰ ਦੇਂਦਾ ਹੈ।

੧੭ ਮਿਠੇ। ੧੮ ਪਾਗਲ, ਸ਼ਦਾਈ।

੧੯ ਆਚਾਰ ਦੀ ਵਿਚਾਰ; ਚੰਗੇ ਕੰਮਾਂ ਦਾ ਨਿਰਣਾ।

੨੦ ਚੰਗੇ ਗੁਣਾਂ ਤੋਂ (ਉਲਟ) ਹੋਰ ਤਰਾਂ ਦੀ ਪ੍ਰੀਤ ਵਧ ਗਈ ਅਤੇ ਫੇਰ ਜਨਮ ਮਰਨ ਦਾ ਤਾਣਾ ਤਣਿਆ, ਆਵਾਗਉਣ ਦੇ ਗੇੜ ਵਿਚ ਪਿਆ।

੨੧ ਚੰਗੀ ਜੁਗਤੀ (ਹਰੀ ਨਾਲ ਜੁੜਨ ਦੀ ਵਿਉਂਤ) ਸਮਝ ਕੇ ਹਿਰਦੇ ਵਿਚ ਨਹੀਂ ਟਿਕਾਈ, ਅਤੇ (ਤ੍ਰਿਸ਼ਨਾ ਨਾਲ) ਸੜਦੇ ਹੋਏ ਮੌਤ ਦੇ ਜਾਲ (ਫੰਦੇ) ਵਿਚ ਪਏ ਰਹੇ। ਵਿਸ਼ਿਆਂ ਦੇ ਰਸ ਕਠੇ ਕਰ ਕੇ ਮਨ ਵਿਚ ਐਸੇ ਭਰੇ ਕਿ ਅਕਾਲ ਪੁਰਖ ਮਨੋਂ ਵਿਸਰ ਗਿਆ।

੨੨ ਗੁਰੂ ਨੇ ਜਦੋਂ (ਮਨ ਵਿਚ) ਗਿਆਨ ਆਉਣ ਦਾ ਧਨ (ਮੈਨੂੰ) ਦਿਤਾ ਤਾਂ ਇਕੋ ਹਰੀ ਨੂੰ ਮੰਨਣਾ ਅਤੇ ਉਸੇ ਵਿਚ ਧਿਆਨ ਲਾਉਣਾ (ਮੈਨੂੰ ਪਰਾਪਤ ਹੋਏ)।

੨੩ ਰੱਜ ਗਏ ਤੇ ਤਸੱਲੀ ਹੋ ਗਈ।

੨੪ (ਸਭ ਥਾਂ) ਸਮਾਈ ਹੋਈ ਜੋਤ (ਹਰੀ ਦੀ) ਜਿਸ ਦੇ (ਹਿਰਦੇ ਵਿਚ) ਵਸ ਗਈ ਉਸਨੇ ਨਾ ਛਲੇ (ਠਗੇ) ਜਾਣ ਵਾਲੇ ਪ੍ਰਭੂ ਨੂੰ ਪਛਾਣ ਲਿਆ।

੨੫ ਧੰਨੇ ਨੇ ਧਰਤੀ ਨੂੰ ਸਹਾਰਾ ਦੇਣ ਵਾਲੇ (ਵਾਹਿਗੁਰੂ) ਧਨ ਨੂੰ ਪ੍ਰਾਪਤ ਕੀਤਾ ਹੈ ਅਤੇ ਸੰਤ-ਜਨਾਂ ਨੂੰ ਮਿਲ ਕੇ ਹਰੀ ਵਿਚ ਸਮਾ ਗਿਆ ਹੈ।

੨੬ (ਨਾਮ ਦੇਵ ਦਾ ਮਨ) ਲੀਨ ਹੋ ਗਿਆ।

੨੭ ਦੋ ਕੌਡੀ ਦਾ ਗਰੀਬ ਛੀਂਬਾ ਲਖਪਤੀ ਬਣ ਗਿਆ।

੨੮ ਨੀਚ ਜਾਤ ਦਾ ਜੁਲਾਹਾ ਗੁਣਾਂ ਕਰਕੇ ਡੂੰਘਾ (ਗੰਭੀਰ) ਹੋ ਗਿਆ, ਜਦੋਂ ਕਬੀਰ ਨੇ ਬੁਣਨਾ ਤਣਨਾ ਛਡ ਕੇ ਹਰੀ ਚਰਨਾਂ ਨਾਲ ਪ੍ਰੀਤ ਜੋੜ ਲਈ।

੨੯ ਰਵਿਦਾਸ (ਚਮਾਰ) ਮੋਏ ਹੋਏ ਪਸ਼ੂ ਨਿਤ ਢੂਹ ਕੇ ਲਿਜਾਂਦਾ ਹੁੰਦਾ ਸੀ, ਉਸ ਨੇ ਮਾਇਆ ਦਾ ਪਿਆਰ ਛਡ ਦਿਤਾ।

੩੦ ਸੈਨ ਨਾਈ ਲੋਕਾਂ ਦੀਆਂ ਵ੍ਰਤੀਆਂ (ਛੋਟੇ ਛੋਟੇ ਕੰਮ ਦੂਰ ਨੇੜੇ ਦੇ) ਕਰਨ ਵਾਲਾ ਸੀ, ਉਹ ਘਰ ਘਰ ਵਿਚ ਮਸ਼ਹੂਰ ਹੋ ਗਿਆ। (ਸੈਨ ਨਾਈ ਰਾਮਾਨੰਦ ਦੇ ਚੇਲਿਆਂ ਵਿਚੋਂ ਇਕ ਭਗਤ ਹੋਇਆ ਹੈ। ਇਹ ਰੇਵਾ ਦੇ ਰਾਜੇ ਰਾਜਾ ਰਾਮ ਦੇ ਦਰਬਾਰ ਦਾ ਨਾਈ ਸੀ। ਵੇਖੋ ਸੈਨ ਦਾ ਇਕ ਸ਼ਬਦ ਧਨਾਸਰੀ ਰਾਗ ਵਿਚ ਪੰਨਾ ੬੯੫ ਉਤੇ।)

---

* ਨਾਮ ਦੇ ਆਸਰੇ ਕਈ ਨੀਚ ਜਾਤ ਵਾਲੇ ਤਰ ਗਏ।

† ਮਨੁਖ ਦਾ ਜੀਵਨ ਨਾਮ ਤੋਂ ਬਿਨਾਂ ਇਕ ਹਾਸੋਹੀਣੀ ਖੇਡ ਹੈ।

‡ ਧੰਨਾ ਜੱਟ ਰਾਮਾਨੰਦ ਦਾ ਚੇਲਾ ਇਕ ਉਘਾ ਭਗਤ ਹੋਇਆ ਹੈ, ਜਿਸ ਦਾ ਜਨਮ ਸੰਨ ੧੪੧੫ ਦਾ ਦਸਦੇ ਹਨ।

§ ਕਈ ਜਨਮਾਂ ਦੇ ਵਿਛੋੜੇ ਮਗਰੋਂ ਧੰਨਾ ਗੁਰੂ ਦੇ ਰਾਹੀਂ ਹਰੀ ਨੂੰ ਮਿਲ ਪਿਆ।

¶ ਭਗਤੀ ਨੇ ਕਈ ਨੀਚ ਅਖਵਾਣ ਵਾਲਿਆਂ ਨੂੰ ਤਾਰ ਦਿੱਤਾ।

ਹਿਰਦੈ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥ ੩ ॥ [੧]ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ ॥ ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ ॥ ੪ ॥ ੨ *॥ [੨]ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ ਬਿਬਹਿ ਨ ਜਾਨਸਿ ਕੋਈ ॥ ਜੇ ਧਾਵਹਿ ਬ੍ਰਹਮੰਡ ਖੰਡ ਕਉ ਕਰਤਾ ਕਰੈ ਸੁ ਹੋਈ ॥ ੧ ॥ ਰਹਾਉ ॥ [੩]ਜਨਨੀ ਕੇਰੇ ਉਦਰ ਉਦਕ ਮਹਿ ਪਿੰਡੁ ਕੀਆ ਦਸ ਦੁਆਰਾ ॥ ਦੇਇ ਅਹਾਰੁ ਅਗਨਿ ਮਹਿ ਰਾਖੈ ਐਸਾ ਖਸਮੁ ਹਮਾਰਾ ॥ ੧ ॥ [੪]ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ੍ ਨਾਹੀ ॥ ਪੂਰਨ ਪਰਮਾਨੰਦ ਮਨੋਹਰ ਸਮਝਿ ਦੇਖੁ ਮਨ ਮਾਹੀ ॥ ੨ ॥ [੫]ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾ ਚੋ ਮਾਰਗੁ ਨਾਹੀ ॥ ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ ॥ ੩ ॥ ੩ ॥

ਆਸਾ ਸੇਖ ਫਰੀਦ† ਜੀਉ ਕੀ ਬਾਣੀ

੧ ਓ ਸਤਿਗੁਰ ਪ੍ਰਸਾਦਿ ॥

‡ ॥ [੬]ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ ॥ [੭]ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥ ੧ ॥ [੮]ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ ॥ ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ ॥ ੧ ॥ ਰਹਾਉ ॥ [੯]ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ ॥ ਤਿਨ ਧੰਨੁ ਜਣੇਦੀ ਮਾਉ[੧੦] ਆਏ ਸਫਲੁ ਸੇ ॥ ੨ ॥ ਪਰਵਦਗਾਰ[੧੧] ਅਪਾਰ ਅਗਮ ਬੇਅੰਤ ਤੂ ॥ ਜਿਨਾ ਪਛਾਤਾ ਸਚੁ [੧੨]ਚੁੰਮਾ ਪੈਰ ਮੂੰ ॥ ੩ ॥ [੧੩]ਤੇਰੀ ਪਨਹ ਖੁਦਾਇ ਤੂ ਬਖਸੰਦਗੀ ॥ ਸੇਖ ਫਰੀਦੈ ਖੈਰੁ[੧੪] ਦੀਜੈ ਬੰਦਗੀ[੧੫] ॥ ੪ ॥ ੧ ॥ ਆਸਾ ॥ ਬੋਲੈ ਸੇਖ ਫਰੀਦੁ [੧੬]ਪਿਆਰੇ ਅਲਹ ਲਗੇ ॥ ਇਹੁ ਤਨੁ ਹੋਸੀ ਖਾਕ ਨਿਮਾਣੀ ਗੋਰ ਘਰੇ ॥ ੧ ॥ ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ ॥ ੧ ॥ ਰਹਾਉ ॥ ਜੇ ਜਾਣਾ ਮਰਿ ਜਾਈਐ [੧੭]ਘੁਮਿ ਨ ਆਈਐ ॥ ਝੂਠੀ ਦੁਨੀਆ ਲਗਿ ਨ ਆਪੁ ਵਵਾਈਐ[੧੮] ॥ ੨ ॥ ਬੋਲੀਐ [੧੯]ਸਚੁ ਧਰਮੁ ਝੂਠੁ ਨ ਬੋਲੀਐ ॥ [੨੦]ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥ ੩ ॥ [੨੧]ਛੈਲ ਲੰਘੰਦੇ ਪਾਰਿ ਗੋਰੀ ਮਨੁ ਧੀਰਿਆ ॥ ਕੰਚਨ ਵੰਨੇ ਪਾਸੇ ਕਲਵਤਿ ਚੀਰਿਆ ॥ ੪ ॥ [੨੨]ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ ॥ ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ ॥ ੫ ॥ [੨੩]ਕਤਿਕ ਕੂੰਜਾਂ ਚੇਤਿ ਡਉ ਸਾਵਣਿ ਬਿਜੁਲੀਆਂ ॥ ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ ॥ ੬ ॥ [੨੪]ਚਲੇ ਚਲਣਹਾਰ ਵਿਚਾਰਾ ਲੇਇ ਮਨੋ ॥ ਗੰਢੇਦਿਆਂ ਛਿਅ ਮਾਹ ਤੁੜੰਦਿਆ ਹਿਕੁ ਖਿਨੋ ॥ ੭ ॥ [੨੫]ਜਿਮੀ ਪੁਛੈ ਅਸਮਾਨ ਫਰੀਦਾ ਖੇਵਟ ਕਿੰਨਿ ਗਏ ॥ ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ ॥ ੮ ॥ ੨ ॥

੧ ਇਸ ਤਰਾਂ ਦੀ (ਵਾਰਤਾ) ਸੁਣ ਕੇ (ਧੰਨਾ) ਜੱਟ ਵੀ ਉੱਦਮ ਧਾਰ ਕੇ ਭਗਤੀ ਕਰਨ ਲੱਗ ਪਿਆ ; ਉਸ ਨੂੰ ਸਾਖਸ਼ਾਤ (ਜ਼ਾਹਰ ਜ਼ਹੂਰ) ਗੁਸਾਈਂ (ਸ੍ਰਿਸ਼ਟੀ ਦਾ ਮਾਲਕ ਹਰੀ) ਮਿਲ ਪਿਆ ਤੇ ਧੰਨਾ ਵਡੇ ਭਾਗਾਂ ਵਾਲਾ ਹੋ ਗਿਆ।

੨ ਹੇ ਮਨ ! ਤੂੰ ਕਿਉਂ ਦਿਆਲੂ ਦਮੋਦਰ (ਹਰੀ) ਨੂੰ ਯਾਦ ਨਹੀਂ ਕਰਦਾ, ਜਿਸ ਤੋਂ ਬਿਨਾਂ ਅਸੀ ਬਿਬਹ (ਦੂਸਰਾ) ਕੋਈ ਨਹੀਂ ਜਾਣਦੇ । ਜੇ ਤੂੰ ਬ੍ਰਹਮੰਡ ਦੇ ਵਖਰੇ ਵਖਰੇ ਦੇਸਾਂ ਵਿਚ ਵੀ ਭੱਜਾ ਫਿਰੇਂ ਤਾਂ ਭੀ ਜੋ ਕਰਤਾਰ ਕਰੇਗਾ ਓਹੋ ਹੋਵੇਗਾ ? ਦਮੋਦਰ [ਜਿਸ ਦੇ ਉਦਰ (ਪੇਟ) ਨਾਲ ਰੱਸੀ ਬਧੀ ਹੋਈ ਹੋਵੇ ; ਕ੍ਰਿਸ਼ਨ] ਹਰੀ। ਦੇਖੋ ਪੰਨਾ ੩੫੯, ਫੁਟ ਨੋਟ † ।

੩ (ਜਿਸ ਹਰੀ ਨੇ) ਮਾਤਾ ਦੇ ਗਰਭ ਦੇ ਪਾਣੀ ਵਿਚ ਸਾਡਾ ਦਸਾਂ ਸੋਤਾਂ ਵਾਲਾ ਸਰੀਰ ਸਾਜਿਆ ਹੈ ਅਤੇ ਉਸ ਅਗਨੀ ਵਿਚ ਖੁਰਾਕ ਦੇ ਕੇ ਸਾਡੀ ਰਖਿਆ ਕਰਦਾ ਹੈ ਐਸਾ ਉਹ ਸਾਡਾ ਮਾਲਕ ਹੈ। ਦਸ ਦੁਆਰ=ਦੋ ਕੰਨ, ਦੋ ਅੱਖਾਂ, ਦੋ ਨਾਸਾਂ, ਮੂੰਹ, ਗੁਦਾ, ਲਿੰਗ ਤੇ ਤਾਲੂਆ ।

੪ ਕਛੂ-ਕੁੰਮੀ ਆਪ ਪਾਣੀ ਵਿਚ ਹੁੰਦੀ ਹੈ, ਤਨ (ਬੱਚੇ) ਉਸ ਦੇ ਬਾਹਰ ਕਿਨਾਰੇ ਤੇ ਹੁੰਦੇ ਹਨ, ਅਤੇ ਨਾ ਓਹਨਾਂ ਨੂੰ ਮਾਤਾ ਦੇ ਖੰਭਾਂ ਦੀ ਰਖਿਆ ਨਾ ਮਾਤਾ ਦਾ ਦੁਧ ਪਰਾਪਤ ਹੁੰਦਾ ਹੈ ; ਪਰ ਮਨ ਵਿਚ ਸਮਝ ਕੇ ਵੇਖੋ : ਉਹ ਪੂਰਨ ਪਰਮ-ਸੁਖ ਸਰੂਪ ਮਨ ਨੂੰ ਮੋਹ ਲੈਣ ਵਾਲਾ ਹਰੀ (ਓਹਨਾਂ ਦੀ ਪਾਲਨਾ ਕਰਦਾ ਹੈ) ।

੫ ਪੱਥਰ ਵਿਚ ਕੀੜਾ ਲੁਕ ਕੇ ਰਹਿੰਦਾ ਹੈ, ਤਾਰੋ (ਉਸ ਨੂੰ) ਨਿਕਲਣ ਦਾ ਕੋਈ ਰਸਤਾ ਨਹੀਂ (ਕਿ ਬਾਹਰ ਜਾ ਕੇ ਖਾ ਪੀ ਲਵੇ ਯਾ ਬਾਹਰੋਂ ਖੁਰਾਕ ਆ ਜਾਵੇ) । ਧੰਨਾ ਕਹਿੰਦਾ ਹੈ ਕਿ ਉਸ ਨੂੰ ਭੀ (ਈਸ਼ਵਰ) ਰਜਾਂਦਾ ਹੈ । ਹੇ ਮਨ ! ਤੂੰ ਨਾ ਡਰ, ਆਪਣੇ ਲਈ ਚਿੰਤਾ ਨਾ ਕਰ । ਦੇਖੋ 'ਕਾਹੇ ਰੇ ਮਨ ਚਿਤਵਹਿ ਉਦਮੁ' (ਪੰ: ੧੦) । ੬ ਜਿਨ੍ਹਾਂ ਨੂੰ ਦਿਲੋਂ ਪਿਆਰ ਹੈ।

੭ ਜਿਨ੍ਹਾਂ ਦੇ ਮਨ ਵਿਚ ਕੁਝ ਹੋਰ ਤੇ ਮੂੰਹੋਂ ਕੁਝ ਹੋਰ ਬੋਲਦੇ ਹਨ, ਓਹ ਕੱਚੇ (ਝੂਠੇ) ਕਹੇ ਜਾਂਦੇ ਹਨ (ਸਮਝੇ ਜਾਂਦੇ ਹਨ) ।

੮ ਜੋ ਖ਼ੁਦਾ ਦੀ ਪ੍ਰੀਤ ਵਿਚ ਰੱਤੇ ਹੋਏ ਹਨ, ਓਹ ਉਸ ਦੇ ਦਰਸ਼ਨ ਦੇ ਰੰਗ (ਮਸਤੀ) ਵਿਚ ਰਹਿੰਦੇ ਹਨ ; ਜਿਨ੍ਹਾਂ ਨੂੰ ਹਰੀ ਦਾ ਨਾਮ ਵਿਸਰ ਗਿਆ ਹੈ ਓਹ ਧਰਤੀ ਉਤੇ ਇਕ ਭਾਰ ਹਨ ।

੯ ਰਬ ਦੇ ਦਰ ਦੇ ਫਕੀਰ ਓਹੀ ਹਨ ਜਿਨ੍ਹਾਂ ਨੂੰ ਆਪ ਰਬ ਨੇ ਕਬੂਲ ਕੀਤਾ । ੧੦ ਮਾਤਾ ।

੧੧ ਪਾਲਨ ਵਾਲਾ ।

੧੨ ਮੈਂ ਓਹਨਾਂ ਦੇ ਪੈਰ ਚੁੰਮਦਾ ਹਾਂ । ਮੁ=ਮੈਂ ।

੧੩ ਹੇ ਖ਼ੁਦਾ ! ਮੈਂ ਤੇਰੀ ਸ਼ਰਨ ਆਇਆ ਹਾਂ, ਤੂੰ ਬਖਸ਼ਨਹਾਰ ਹੈਂ ।

੧੪ ਖ਼ੈਰਾਤ, ਭਿਛਿਆ, ਦਾਨ । ੧੫ ਭਗਤੀ ।

੧੬ ਪਿਆਰਿਓ ! ਰਬ ਦੇ ਵਲ ਲਗੋ, ਕਿਉਂਕਿ ਇਹ ਸਾਡਾ ਸ਼ਰੀਰ ਵਿਚਾਰੀ ਕਬਰ ਦੇ ਘਰ ਵਿਚ ਜਾ ਕੇ ਮਿਟੀ ਹੋ ਜਾਵੇਗਾ । ਮੇਰਾ ਰੱਬ ਨਾਲ ਹੁਣੇ ਮੇਲ ਹੋ ਜਾਵੇ, ਜੇ ਮੈਂ ਰੋਕ ਲਵਾਂ ਕੂੰਜਾਂ ਰੂਪ ਇੰਦਰੀਆਂ ਨੂੰ, ਜੋ ਮਨ ਦੀਆਂ ਭੜਕਾਈਆਂ ਹੋਈਆਂ ਹਨ । ਮਚਿੰਦੜੀਆਂ= ਮਚਾਈਆਂ ਹੋਈਆਂ,ਉਕਸਾਈਆਂ ਹੋਈਆਂ ।

੧੭ ਮੁੜ ਕੇ ਏਥੇ (ਦੁਨੀਆਂ ਵਿਚ) ਨਹੀਂ ਆਉਣਾ ।

੧੮ ਗਵਾਈਏ । ੧੯ ਸਚ ਤੇ ਧਰਮ ਵਾਲੀ ਗਲ ।

੨੦ ਜੋ ਵਾਟ (ਰਸਤਾ) ਗੁਰੂ ਦੱਸੇ, ਮੁਰੀਦਾਂ ਨੂੰ ਉਸ ਤੇ ਚਲਣਾ ਚਾਹੀਦਾ ਹੈ ।

੨੧ ਬਾਂਕੇ (ਬਹਾਦਰ) ਜਵਾਨ ਪਾਰ ਲੰਘਦੇ (ਦੇਖ ਕੇ) ਕੋਮਲ ਸੁੰਦਰ ਇਸਤਰੀ (ਜੋ ਨਦੀ ਕਿਨਾਰੇ ਡਰਦੀ ਖੜੀ ਹੈ) ਦਾ ਮਨ ਹੌਸਲਾ ਕਰ ਲੈਂਦਾ ਹੈ । (ਜੋ ਰੱਬ ਨੂੰ ਭੁਲਾ ਦੇਂਦੇ ਹਨ) ਉਹਨਾਂ ਦੇ ਸੋਨੇ ਵਰਗੇ ਸੋਹਣੇ ਪਾਸੇ (ਸ਼ਰੀਰ ਦੇ ਅੰਗ) ਆਰੇ ਨਾਲ ਚੀਰੇ ਜਾਂਦੇ ਹਨ ।

੨੨ ਹੇ ਸ਼ੇਖ਼ ! ਸੰਸਾਰ ਵਿਚ ਕੋਈ ਉਮਰ ਵਿਚ ਕਾਇਮ ਨਹੀਂ ਰਿਹਾ । ਜਿਸ ਜਗ੍ਹਾ ਅਸੀਂ ਵਸਦੇ ਹਾਂ ਏਥੇ ਕਈ ਵਸ ਕੇ ਚਲੇ ਗਏ । ਬੈਸਿ=ਬੈਠ ਕੇ।

੨੩ ਕਤਕ ਮਹੀਨੇ ਦੀਆਂ ਕੂੰਜਾਂ, ਚੇਤ ਵਿਚ ਜੰਗਲਾਂ ਵਾਲੀ ਅੱਗ, ਸਾਵਣ ਵਿਚ ਚਮਕਦੀਆਂ ਬਿਜਲੀਆਂ, ਸਿਆਲ ਰੁਤ ਵਿਚ ਪਿਆਰੇ ਪਤੀ ਦੇ ਗਲ ਪਾਈਆਂ ਸੋਹਣੀਆਂ ਬਾਹਵਾਂ-ਏਹ ਸਾਰੀਆਂ ਸਦਾ ਨਹੀਂ ਰਹਿੰਦੀਆਂ ।

੨੪ ਮਨ ਵਿਚ ਵਿਚਾਰ ਕਰ ਲੈ, ਨਾਸ਼ਮਾਨ (ਸਰੀਰ) ਥਿਰ ਨਹੀਂ ਰਹਿੰਦੇ । ਸ਼ਰੀਰਾਂ ਨੂੰ ਬਣਾਂਦਿਆਂ ਛੇ ਮਹੀਨੇ ਲਗਦੇ ਹਨ ਤੇ ਢਾਹੁੰਦਿਆਂ ਇਕ ਪਲ ਵੀ ਨਹੀਂ ਲਗਦਾ ।

੨੫ ਜ਼ਿਮੀਨ ਅਸਮਾਨ ਨੂੰ ਪੁਛਦੀ ਹੈ ਕਿ ਖੇਵਟ (ਮਲਾਹ, ਵੱਡੇ ਆਗੂ) ਕਿਤਨੇ ਕੁ ਲੰਘ ਗਏ ਹਨ ? (ਅਸਮਾਨ ਉਤਰ ਦੇਂਦਾ ਹੈ ਕਿ) ਕਈ ਕਬਰਾਂ ਵਿਚ ਜਫ਼ਰ ਜਾਲ ਰਹੇ ਹਨ ਤੇ ਮੁਨਕਰ ਨਕੀਰ ਦੇ ਉਲ੍ਹਾਮੇ(ਝਿੜਕਾਂ)ਉਹਨਾਂ ਦੀਆਂ ਰੂਹਾਂ ਸਹਿ ਰਹੀਆਂ ਹਨ ।

---

* ਸਮੁੱਚਾ ਭਾਵ :–ਉਸ ਹਰੀ ਦੀ ਭਗਤੀ ਕਿਉਂ ਨਾ ਕਰੀਏ ਜੋ ਹਰ ਇਕ ਨੂੰ ਰੋਜ਼ੀ ਪੁਚਾਂਦਾ ਹੈ ?

† ਸ਼ੇਖ ਫਰੀਦ ਜਾਂ ਫਰੀਦ ਸਾਨੀ, ਜਿਨ੍ਹਾਂ ਦਾ ਮੇਲ ਗੁਰੂ ਨਾਨਕ ਸਾਹਿਬ ਨਾਲ ਹੋਇਆ ਤੇ ਜਿਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਉਤੇ ਚੜ੍ਹੀ ਹੈ, ਪਹਿਲੇ ਫਰੀਦ ਦੀ ਗੱਦੀ ਉਤੇ ਬਾਰ੍ਹਵੀਂ ਪੀੜ੍ਹੀ ਸਨ । ਇਹਨਾਂ ਦਾ ਦੇਹਾਂਤ ਸੰਨ ੧੫੫੩ ਵਿਚ ਹੋਇਆ ।

‡ ਦੋਹਾਂ ਸ਼ਬਦਾਂ ਦਾ ਭਾਵ :–ਬੰਦਗੀ ਮੰਗਦੇ ਹਨ, ਕਿਉਂਕਿ ਜ਼ਿੰਦਗੀ ਅਥਿਰ ਹੈ ।

## ੧ ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਰਾਗੁ ਗੂਜਰੀ ਮਹਲਾ ੧ ਚਉਪਦੇ ਘਰੁ[1] ੧ ॥

*ਤੇਰਾ ਨਾਮੁ ਕਰੀ ਚਨਣਾਠੀਆ[2] ਜੇ ਮਨੁ ਉਰਸਾ[3] ਹੋਇ ॥ ਕਰਣੀ ਕੁੰਗੂ[4] ਜੇ ਰਲੈ ਘਟ ਅੰਤਰਿ ਪੂਜਾ ਹੋਇ ॥ ੧ ॥ ਪੂਜਾ ਕੀਚੈ[5] ਨਾਮੁ ਧਿਆਈਐ ਬਿਨੁ ਨਾਵੈ ਪੂਜ ਨ ਹੋਇ ॥ ੧ ॥ ਰਹਾਉ ॥ [6]ਬਾਹਰਿ ਦੇਵ ਪਖਾਲੀਅਹਿ ਜੇ ਮਨੁ ਧੋਵੈ ਕੋਇ ॥ ਜੂਠਿ ਲਹੈ ਜੀਉ ਮਾਜੀਐ ਮੋਖ ਪਇਆਣਾ ਹੋਇ ॥ ੨ ॥ ਪਸੂ ਮਿਲਹਿ ਚੰਗਿਆਈਆ ਖੜੁ[7] ਖਾਵਹਿ [8]ਅੰਮ੍ਰਿਤੁ ਦੇਹਿ ॥ [9]ਨਾਮ ਵਿਹੂਣੇ ਆਦਮੀ ਧ੍ਰਿਗੁ ਜੀਵਣ ਕਰਮ ਕਰੇਹਿ ॥ ੩ ॥ [10]ਨੇੜਾ ਹੈ ਦੂਰਿ ਨ ਜਾਣਿਅਹੁ ਨਿਤ ਸਾਰੇ ਸੰਮਾਲੇ ॥ ਜੋ ਦੇਵੈ ਸੋ ਖਾਵਣਾ ਕਹੁ ਨਾਨਕ ਸਾਚਾ ਹੇ ॥ ੪ ॥ ੧ ॥ ਗੂਜਰੀ ਮਹਲਾ ੧ ॥ †[11]ਨਾਭਿ ਕਮਲ ਤੇ ਬ੍ਰਹਮਾ ਉਪਜੇ ਬੇਦ ਪੜਹਿ ਮੁਖਿ ਕੰਠਿ ਸਵਾਰਿ ॥ ਤਾ ਕੋ ਅੰਤੁ ਨ ਜਾਈ ਲਖਣਾ ਆਵਤ ਜਾਵਤ ਰਹੈ ਗੁਬਾਰਿ ॥ ੧ ॥ ਪ੍ਰੀਤਮ ਕਿਉ ਬਿਸਰਹਿ ਮੇਰੇ [12]ਪ੍ਰਾਣ ਅਧਾਰ ॥ [13]ਜਾ ਕੀ ਭਗਤਿ ਕਰਹਿ ਜਨ ਪੂਰੇ ਮੁਨਿ ਜਨ ਸੇਵਹਿ ਗੁਰ ਵੀਚਾਰਿ ॥ ੧ ॥ ਰਹਾਉ ॥ [14]ਰਵਿ ਸਸਿ ਦੀਪਕ ਜਾ ਕ ਤ੍ਰਿਭਵਣਿ ਏਕਾ ਜੋਤਿ ਮੁਰਾਰਿ ॥ ਗੁਰਮੁਖਿ ਹੋਇ ਸੁ [15]ਅਹਿਨਿਸਿ ਨਿਰਮਲੁ [16]ਮਨਮੁਖਿ ਰੈਣਿ ਅੰਧਾਰਿ ॥ ੨ ॥ [17]ਸਿਧ ਸਮਾਧਿ ਕਰਹਿ ਨਿਤ ਝਗਰਾ ਦੁਹੁ ਲੋਚਨ ਕਿਆ ਹੇਰੈ ॥ ਅੰਤਰਿ ਜੋਤਿ ਸਬਦੁ ਧੁਨਿ ਜਾਗੈ ਸਤਿਗੁਰੁ ਝਗਰੁ ਨਿਬੇਰੈ ॥ ੩ ॥ [18]ਸੁਰਿ ਨਰ ਨਾਥ ਬੇਅੰਤ ਅਜੋਨੀ ਸਾਚੈ ਮਹਲਿ ਅਪਾਰਾ ॥ ਨਾਨਕ ਸਹਜਿ ਮਿਲੇ ਜਗ ਜੀਵਨ ਨਦਰਿ ਕਰਹੁ ਨਿਸਤਾਰਾ ॥ ੪ ॥ ੨ ॥

੧ ਦੇਖੋ ਪੰ: ੩੪੭, ਫੁਟ ਨੋਟ † ।

੨ ਚੰਦਨ ਦੀ ਲਕੜੀ ਦਾ ਟੁਕੜਾ ਜੋ ਉਰਸੇ ਨਾਲ ਘਸਾ ਕੇ ਹਿੰਦੂ ਟਿੱਕਾ ਲਾਂਦੇ ਹਨ ।

੩ ਪੱਥਰ ਦਾ ਗੋਲ ਟੁਕੜਾ ਚੰਦਨ ਘਸਾਣ ਵਾਲਾ।

੪ ਕੇਸਰ। ਜੇ ਚੰਗੀ ਕਰਨੀ (ਰਹਿਣੀ ਬਹਿਣੀ) ਦਾ ਕੇਸਰ ਨਾਲ ਰਲਾਈਏ, ਤਾਂ ਦਿਲ ਅੰਦਰ ਹੀ ਪੂਜਾ ਹੁੰਦੀ ਰਹਿੰਦੀ ਹੈ ।

੫ ਕਰੀਏ ।

੬ ਬਾਹਰੋਂ ਠਾਕੁਰਾਂ ਨੂੰ ਧੋਂਦੇ (ਸੇਵਾ ਇਸ਼ਨਾਨ ਕਰਾਂਦੇ) ਹਨ, ਪਰ ਜੇ ਕੋਈ ਮਨ ਨੂੰ ਧੋਵੇ ਤਾਂ ਪਾਪ ਦੀ ਜੂਠ (ਮੈਲ) ਉਤਰ ਜਾਏ, ਮਨ ਮਾਂਜਿਆ (ਪਵਿੱਤਰ ਹੋ) ਜਾਏ ਅਤੇ ਸਾਡਾ ਚਲਾਣਾ ਮੁਕਤੀ ਵਾਲਾ ਹੋ ਜਾਏ। ਪਇਆਣਾ [ਸੰ: ਪ੍ਰਯਾਨ]=ਕੂਚ, ਰਵਾਨਗੀ ।

੭ ਘਾਹ।

੮ ਦੁਧ ਵਰਗਾ ਅੰਮ੍ਰਿਤ ਦੇਂਦੇ ਹਨ, (ਇਸ ਕਰਕੇ ਪਸ਼ੂ-ਜਾਤ ਧੰਨ ਹੈ, ਸਲਾਹਣ ਯੋਗ ਹੈ) ।

੯ ਨਾਮ ਤੋਂ ਖਾਲੀ ਆਦਮੀਆਂ ਦਾ ਜਨਮ ਅਤੇ ਜੋ ਕੰਮ ਓਹ ਕਰਦੇ ਹਨ ਫਿਟਕਾਰ ਯੋਗ ਹਨ ।

੧੦ (ਹੇ ਮਨੁਖੋ!) ਰੱਬ ਨੇੜੇ ਹੈ (ਹਾਜ਼ਰ ਹਜ਼ੂਰ ਹੈ), ਉਸ ਨੂੰ ਦੂਰ ਨਾ ਸਮਝੋ ; ਨਿੱਤ ਸਭ ਦੀ ਖ਼ਬਰ ਸਾਰ ਲੈਂਦਾ ਹੈ, ਪਾਲਦਾ ਹੈ; ਅਤੇ ਜੋ ਕੁਝ (ਦੁਖ ਸੁਖ) ਉਸਦੇ ਹੁਕਮ ਮੁਜਬ ਮਿਲਦਾ ਹੈ, ਓਹੀ ਅਸੀਂ ਖਾਣਾ ਹੈ (ਮਾਨਣਾ ਹੈ); ਉਹ ਸੱਚਾ ਸਾਹਿਬ ਹੈ ।

੧੧ ਵਿਸ਼ਨੂ ਦੀ ਧੁਨੀ ਵਿਚੋਂ ਨਿਕਲੇ ਕੰਵਲ ਤੋਂ ਬ੍ਰਹਮਾ ਜੀ ਪੈਦਾ ਹੋਏ ਅਤੇ ਮੂੰਹੋਂ ਤੇ ਗਲੇ ਤੋਂ ਸਵਾਰ ਕੇ ਵੇਦ ਉਚਰਨ ਲਗ ਪਏ, ਪਰ ਉਸ (ਹਰੀ) ਦਾ ਅੰਤ ਨਾ ਪਾ ਸਕੇ ਅਤੇ ਹਨੇਰੇ (ਅਗਿਆਨਤਾ) ਵਿਚ ਭਟਕਦੇ ਰਹੇ। ਦੇਖੋ ਪੰਨਾ ੩੫੦, ਫੁਟ ਨੋਟ ‡ ।

੧੨ ਜੀਵਨ ਦਾ ਆਸਰਾ ।

੧੩ ਜਿਸ ਦੀ ਪੂਰਨ ਪੁਰਸ਼ (ਮਹਾਂ ਪੁਰਸ਼) ਭਗਤੀ ਕਰਦੇ ਹਨ ਅਤੇ ਮੁਨੀ ਲੋਗ ਗੁਰੂ ਦੇ ਵਿਚਾਰ (ਉਪਦੇਸ਼) ਰਾਹੀਂ ਸੇਵਦੇ ਹਨ ।

੧੪ ਸੂਰਜ ਤੇ ਚੰਨ ਜਿਸ ਦੇ ਦੀਵੇ ਹਨ ਅਤੇ ਤਿੰਨਾਂ ਲੋਕਾਂ ਵਿਚ ਇਕੋ ਓਸ ਮੁਰਾਰੀ (ਹਰੀ) ਦੀ ਜੋਤ ਹੈ। ਮੁਰਾਰੀ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਹਰੀ ।

੧੫ ਦਿਨ ਰਾਤ ਪਵਿਤਰ ਹੈ। ਗੁਰਮੁਖਿ=ਗੁਰੂ ਦੀ ਮੰਨ ਕੇ ਟੁਰਨ ਵਾਲਾ ।

੧੬ ਮਨਮੁਖ ਅੰਧੇਰੀ ਰਾਤ ਵਿਚ ਪਿਆ ਹੈ। ਮਨਮੁਖਿ=ਆਪਣੇ ਮਨ ਪਿਛੇ ਲਗ ਕੇ ਟੁਰਨ ਵਾਲਾ, ਆਪ-ਹੁਦਰਾ ।

੧੭ ਸਿੱਧ ਲੋਕ ਸਮਾਧੀ ਵਿਚ ਨਿਤ ਝਗੜਾ (ਯਤਨ, ਦੀਰਘ ਖੋਜ) ਕਰਦੇ ਹਨ, ਪਰ ਏਹਨਾਂ ਦੋਹਾਂ ਅੱਖਾਂ (ਇੰਦ੍ਰਿਆਂ) ਨਾਲ ਕੀ ਦੇਖ ਸਕਦੇ ਹਨ ? ਮਨ ਅੰਦਰ (ਵਾਹਿਗੁਰੂ ਦੇ ਪ੍ਰੇਮ ਵਿਸ਼ਵਾਸ਼ ਦੀ) ਜੋਤ ਹੋਵੇ, ਨਾਮ ਸਿਮਰਨ ਦੀ ਲਗਾਤਾਰ ਧੁਨੀ ਉਠੇ ਤਾਂ ਸਤਿਗੁਰੂ ਭਰਮ (ਸੰਸਾ) ਦੂਰ ਕਰ ਦਿੰਦਾ ਹੈ ।

੧੮ ਹੇ ਦੇਵਤਿਆਂ ਵਰਗੇ ਨਰਾਂ (ਆਦਮੀਆਂ) ਦੇ ਮਾਲਕ, ਬਿਅੰਤ, ਅਜਨਮੇ ਹਰੀ ! ਮੈਨੂੰ ਆਪਦੇ ਅਟੱਲ ਤੇ ਅਦੁਤੀ ਮਹਲ ਵਿਚ ਸਹਜ ਅਵਸਥਾ ਦੁਆਰਾ ਜਗਤ-ਜੀਵਨ ਮਿਲ ਜਾਵੇ, ਜੇਕਰ ਤੁਸੀਂ ਆਪਣੀ ਮਿਹਰ ਦੀ ਨਜ਼ਰ ਨਾਲ ਤਾਰ ਦਿਓ। 'ਸਹਜ' ਲਈ ਦੇਖੋ ਪੰਨਾ ੩੭੦, ਫੁਟ ਨੋਟ § ! ਜਗ-ਜੀਵਨ=ਸਾਰੇ ਸੰਸਾਰ ਦੀ ਜ਼ਿੰਦਗੀ ਦਾ ਆਸਰਾ। ਇਹ ਗੁਣ ਹਰੀ ਦਾ ਉਥੇ ਦਸਦੇ ਹਨ ਜਿਥੇ ਮੁਕਾਬਲੇ ਵਿਚ ਨਿਕੀਆਂ ਨਿਕੀਆਂ ਤੇ ਵਖੋ ਵਖਰੀਆਂ ਚੀਜ਼ਾਂ ਨਾਲ ਰੱਬ ਦੀ ਪੂਜਾ ਕੀਤੀ ਜਾਂਦੀ ਹੋਵੇ; ਜਿਵੇਂ ਟੋਭਿਆਂ ਦੇ ਮੁਕਾਬਲੇ ਤੇ ਸ਼ਹੁ ਸਾਗਰ ਦਸੀਦਾ ਹੈ ।

---

* ਨਾਮ ਜਪਣਾ ਹੀ ਹਰੀ ਦੀ ਪੂਜਾ ਹੈ, ਮੂਰਤੀ ਪੂਜਾ ਹਰੀ-ਪੂਜਾ ਨਹੀਂ। ਇਸੇ ਕਰਮ ਵਿਚ ਮਨੁਖ ਦੀ ਵਡਿਆਈ ਹੈ ।

† ਰੱਬ ਦੇਵੀ ਦੇਵਤਿਆਂ ਕੋਲੋਂ ਉੱਚਾ ਤੇ ਵੱਡਾ ਹੈ ; ਉਸ ਦੀ ਪੂਜਾ ਭੀ ਨਿਕੇ ਨਿਕੇ ਦੀਵੇ ਮਚਾ ਕੇ ਨਹੀਂ ਹੋ ਸਕਦੀ ।

ਰਾਗੁ ਗੂਜਰੀ ਮਹਲਾ ੩ ਘਰੁ ੧

ੴ ਸਤਿਗੁਰ ਪ੍ਰਸਾਦਿ ॥ *॥ ਧ੍ਰਿਗੁ[1] ਇਵੇਹਾ ਜੀਵਣਾ ਜਿਤੁ ਹਰਿ ਪ੍ਰੀਤਿ ਨ ਪਾਇ ॥ ਜਿਤੁ ਕੰਮਿ ਹਰਿ ਵੀਸਰੈ ਦੂਜੈ[2] ਲਗੈ ਜਾਇ ॥ ੧ ॥ ਐਸਾ ਸਤਿਗੁਰੁ ਸੇਵੀਐ ਮਨਾ[3] ਜਿਤੁ ਸੇਵਿਐ ਗੋਵਿਦ ਪ੍ਰੀਤਿ ਊਪਜੈ ਅਵਰ ਵਿਸਰਿ ਸਭ ਜਾਇ ॥ ਹਰਿ ਸੇਤੀ ਚਿਤੁ [4]ਗਹਿ ਰਹੈ ਜਰਾ[5] ਕਾ ਭਉ ਨ ਹੋਵਈ ਜੀਵਨ ਪਦਵੀ ਪਾਇ ॥ ੧ ॥ ਰਹਾਉ ॥ ਗੋਬਿੰਦ ਪ੍ਰੀਤਿ ਸਿਉ ਇਕੁ ਸਹਜੁ[6] ਉਪਜਿਆ [7]ਵੇਖੁ ਜੈਸੀ ਭਗਤਿ ਬਨੀ ॥ [8]ਆਪ ਸੇਤੀ ਆਪੁ ਖਾਇਆ ਤਾ ਮਨੁ ਨਿਰਮਲੁ ਹੋਆ [9]ਜੋਤੀ ਜੋਤਿ ਸਮਾਈ ॥ ੨ ॥ ਬਿਨੁ ਭਾਗਾ ਐਸਾ ਸਤਿਗੁਰੁ ਨ ਪਾਈਐ ਜੇ ਲੋਚੈ ਸਭੁ ਕੋਇ ॥ [10]ਕੂੜੈ ਕੀ ਪਾਲਿ ਵਿਚਹੁ ਨਿਕਲੈ ਤਾ ਸਦਾ ਸੁਖੁ ਹੋਇ ॥ ੩ ॥ ਨਾਨਕ [11]ਐਸੇ ਸਤਿਗੁਰ ਕੀ ਕਿਆ ਓਹੁ ਸੇਵਕੁ ਸੇਵਾ ਕਰੇ ਗੁਰ ਆਗੈ ਜੀਉ ਧਰੇਇ ॥ ਸਤਿਗੁਰ ਕਾ ਭਾਣਾ ਚਿਤਿ ਕਰੇ ਸਤਿਗੁਰੁ ਆਪੇ ਕ੍ਰਿਪਾ ਕਰੇਇ ॥ ੪ ॥ ੧ ॥ ੩ ॥ ਗੂਜਰੀ ਮਹਲਾ ੩ †॥ ਹਰਿ ਕੀ ਤੁਮ ਸੇਵਾ ਕਰਹੁ ਦੂਜੀ[12] ਸੇਵਾ ਕਰਹੁ ਨ ਕੋਇ ਜੀ ॥ ਹਰਿ ਕੀ ਸੇਵਾ ਤੇ [13]ਮਨਹੁ ਚਿੰਦਿਆ ਫਲੁ ਪਾਈਐ ਦੂਜੀ ਸੇਵਾ ਜਨਮੁ ਬਿਰਥਾ[14] ਜਾਇ ਜੀ ॥ ੧ ॥ [15]ਹਰਿ ਮੇਰੀ ਪ੍ਰੀਤਿ ਰੀਤਿ ਹੈ ਹਰਿ ਮੇਰਾ ਹਰਿ ਮੇਰੀ ਕਥਾ ਕਹਾਣੀ ਜੀ ॥ [16]ਗੁਰ ਪ੍ਰਸਾਦਿ ਮੇਰਾ ਮਨੁ ਭੀਜੈ ਏਹਾ ਸੇਵ ਬਨੀ ਜੀਉ ॥ ੧ ॥ ਰਹਾਉ ॥ ਹਰਿ ਮੇਰਾ [17]ਸਿਮ੍ਰਿਤਿ ਹਰਿ ਮੇਰਾ ਸਾਸਤ੍ਰ ਹਰਿ ਮੇਰਾ ਬੰਧਪੁ[18] ਹਰਿ ਮੇਰਾ ਭਾਈ ॥ ਹਰਿ ਕੀ ਮੈ ਭੂਖ ਲਾਗੈ [19]ਹਰਿ ਨਾਮਿ ਮੇਰਾ ਮਨੁ ਤ੍ਰਿਪਤੈ ਹਰਿ ਮੇਰਾ ਸਾਕੁ ਅੰਤਿ ਹੋਇ ਸਖਾਈ[20] ॥ ੨ ॥ ਹਰਿ ਬਿਨੁ ਹੋਰ ਰਾਸਿ[21] ਕੂੜੀ ਹੈ ਚਲਦਿਆ[22] ਨਾਲਿ ਨ ਜਾਈ ॥ ਹਰਿ ਮੇਰਾ ਧਨੁ ਮੇਰੈ ਸਾਥਿ ਚਾਲੈ ਜਹਾ ਹਉ ਜਾਉ ਤਹ ਜਾਈ ॥ ੩ ॥ ਸੋ ਝੂਠਾ ਜੋ ਝੂਠੈ[23] ਲਾਗੈ ਝੂਠੇ ਕਰਮ ਕਮਾਈ ॥ ਕਹੈ ਨਾਨਕੁ ਹਰਿ ਕਾ [24]ਭਾਣਾ ਹੋਆ ਕਹਣਾ ਕਛੂ ਨ ਜਾਈ ॥ ੪ ॥ ੨ ॥ ੪ ॥ ਗੂਜਰੀ ਮਹਲਾ ੩ ‡॥ [25]ਜੁਗ ਮਾਹਿ ਨਾਮੁ ਦੁਲੰਭੁ ਹੈ ਗੁਰਮੁਖਿ ਪਾਇਆ ਜਾਇ ॥ ਬਿਨੁ ਨਾਵੈ ਮੁਕਤਿ ਨ ਹੋਵਈ ਵੇਖਹੁ ਕੋ ਵਿਉਪਾਇ[26] ॥ ੧ ॥ ਬਲਿਹਾਰੀ[27] ਗੁਰ ਆਪਣੇ ਸਦ ਬਲਿਹਾਰੈ ਜਾਉ ॥ ਸਤਿਗੁਰ ਮਿਲਿਐ ਹਰਿ ਮਨਿ ਵਸੈ ਸਹਜੇ[28] ਰਹੈ ਸਮਾਇ ॥ ੧ ॥ ਰਹਾਉ ॥ [29]ਜਾਂ ਭਉ ਪਾਇ ਆਪਨਾ ਬੈਰਾਗੁ ਉਪਜੈ ਮਨਿ ਆਇ ॥ ਬੈਰਾਗੈ ਤੇ ਹਰਿ ਪਾਈਐ ਹਰਿ ਸਿਉ ਰਹੈ ਸਮਾਇ ॥ ੨ ॥ [30]ਸੇਇ ਮੁਕਤ ਜਿ ਮਨੁ ਜਿਣਹਿ ਫਿਰਿ ਧਾਤੁ ਨ ਲਾਗੈ ਆਇ ॥ ਦਸਵੈ ਦੁਆਰਿ ਰਹਤ ਕਰੇ ਤ੍ਰਿਭਵਣ ਸੋਝੀ ਪਾਇ ॥ ੩ ॥ ਨਾਨਕ [31]ਗੁਰ ਤੇ ਗੁਰੁ ਹੋਇਆ ਵੇਖਹੁ ਤਿਸ ਕੀ ਰਜਾਇ ॥ ਇਹੁ

੧ ਫਿਟ ਹੈ, ਧਿਕਾਰ ਹੈ ।
੨ ਦਵੈਤ, ਮਾਇਆ ਵਿਚ ।
੩ ਹੇ ਮਨ !
੪ ਪਕੜੀ ਰੱਖੇ ।
੫ ਬੁਢੇਪਾ ।
੬ ਦੇਖੋ ਪੰਨਾ ੪੨੯, ਨੋਟ ੯ ।
੭ ਵੇਖੋ ! ਕੇਹੋ ਜੇਹਾ ਰਬ ਦੇ ਨਾਲ ਪ੍ਰੇਮ ਬਣਿਆ ਹੈ ।
੮ ਆਪ ਹੀ ਆਪਣਾ ਭਾਵ (ਹਉਮੈ) ਮਾਰ ਦਿਤੀ ।
੯ ਜੋਤ ਵਾਲੇ ਵਾਹਿਗੁਰੂ ਵਿਚ ਆਪਣੀ ਜੋਤ (ਆਤਮਾ) ਸਮਾ ਗਈ ।
੧੦ (ਗੁਰੂ ਦੁਆਰਾ) ਕੂੜ ਦੀ ਕੰਧ (ਪਰਦਾ) ਜੋ ਸਾਡੇ ਅਤੇ ਹਰੀ ਦੇ ਵਿਚਕਾਰ ਹੈ ਦੂਰ ਹੋ ਜਾਵੇ, ਤਦ ਹੀ ਸਦਾ ਲਈ ਸੁਖ ਹੋ ਸਕਦਾ ਹੈ ।
੧੧ ਐਸੇ ਸਤਿਗੁਰੂ ਦੀ ਸਵਕ ਕੀ ਸੇਵਾ ਕਰੇ ? ਏਹੋ ਕਰੇ ਕਿ ਆਪਣਾ ਮਨ ਗੁਰੂ ਦੇ ਅਰਪਨ ਕਰ ਦੇਵੇ । ਸਤਿਗੁਰੂ ਦੇ ਭਾਣੇ ਨੂੰ ਯਾਦ ਕਰੇ (ਮੰਨੇ) ਤਾਂ ਸਤਗੁਰੂ ਆਪਣੇ ਆਪ ਕਿਰਪਾ ਕਰ ਦੇਂਦਾ ਹੈ ।
੧੨ ਹਰੀ ਤੋਂ ਬਿਨਾਂ ਹੋਰ ਕਿਸੇ ਦੀ ।
੧੩ ਮਨ-ਇਛਤ ਫਲ ।
੧੪ ਅਜਾਈਂ, ਵਿਅਰਥ ।
੧੫ ਹਰੀ ਨਾਲ ਹੀ ਮੇਰੀ ਪ੍ਰੀਤੀ ਹੈ । ਮੇਰੀ ਰਹਿਣੀ ਰੀਤੀ ਭੀ ਹਰੀ ਸਿਮਰਨ ਹੀ ਹੈ । ਮੇਰੇ ਲਈ ਕਥਾ ਕਹਾਣੀ ਭੀ ਹਰੀ ਹੀ ਹੈ (ਭਾਵ ਮੈਂ ਹਰੀ ਦੀਆਂ ਹੀ ਗੱਲਾਂ ਬਾਤਾਂ ਕਰਦਾ ਸੁਣਦਾ ਰਹਿੰਦਾ ਹਾਂ) ।
੧੬ ਜੇ ਗੁਰੂ ਦੀ ਕਿਰਪਾ ਨਾਲ ਮੇਰਾ ਮਨ ਪ੍ਰੇਮ ਨਾਲ ਰਚ ਜਾਵੇ ।
੧੭ 'ਸਿਮ੍ਰਿਤ' ਤੇ 'ਸਾਸਤ੍ਰ' ਲਈ ਦੇਖੋ ਪੰ: ੩੫੨ ਫੁਟ ਨੋਟ ‡ ਤੇ † ।
੧੮ ਸਾਕ, ਰਿਸ਼ਤੇਦਾਰ ।
੧੯ ਹਰੀ-ਨਾਮ ਨਾਲ ਮੇਰਾ ਮਨ ਰਜਦਾ ਹੈ ।
੨੦ ਸਾਥੀ, ਮਦਦਗਾਰ ।
੨੧ ਪੂੰਜੀ ।
੨੨ ਮਰਦਿਆਂ ।
੨੩ ਝੂਠ ਵਿਚ ।
੨੪ ਏਹ ਸਭ ਕੁਝ ਹਰੀ ਦੇ ਹੁਕਮ ਮੁਜਬ ਹੋ ਰਿਹਾ ਹੈ ; ਬਹੁਤ ਦਲੀਲ-ਬਾਜੀ ਨਹੀਂ ਚਲਦੀ ।
੨੫ ਜ਼ਮਾਨੇ (ਸੰਸਾਰ) ਵਿਚ ਹਰੀ-ਨਾਮ ਹੀ ਦੁਰਲਭ ਹੈ, ਜੋ ਗੁਰੂ ਰਾਹੀਂ ਪ੍ਰਾਪਤ ਹੁੰਦਾ ਹੈ ।
੨੬ ਵਿ-ਉਪਾਇ,ਹੋਰ ਦੂਸਰਾ ਕੋਈ ਉਪਾਓ ਕਰ ਕੇ, ਨਿਰਣੇ ਕਰ ਕੇ । ਦੇਖੋ ਪੰ: ੯੪, ਨੋਟ ੧੯ ।
੨੭ ਸਦਕੇ ਹਾਂ ।
੨੮ ਦੇਖੋ ਪੰਨਾ ੩੭੦, ਫੁਟ ਨੋਟ § ।
੨੯ ਜਦੋਂ ਵਾਹਿਗੁਰੂ ਆਪਣਾ ਡਰ ਸਾਡੇ ਮਨ ਵਿਚ ਪਾਂਦਾ ਹੈ ਤਾਂ ਮਨ ਵਿਚ ਸੰਸਾਰ ਤੋਂ ਉਦਾਸੀ ਪੈਦਾ ਹੁੰਦੀ ਹੈ । ਇਸ ਉਦਾਸੀ ਤੋਂ ਫਿਰ ਹਰੀ ਦਾ ਪ੍ਰੇਮ ਹੁੰਦਾ ਹੈ ਤੇ ਹਰੀ ਨਾਲ ਜੁੜ ਜਾਈਦਾ ਹੈ ।
੩੦ ਸੋਈ ਪੁਰਸ਼ ਮੁਕਤ ਹੁੰਦੇ ਹਨ ਜੋ ਮਨ ਨੂੰ ਜਿਤਦੇ ਹਨ । ਫੇਰ ਉਹਨਾਂ ਨੂੰ ਧਾਤੁ (ਨਾਸ਼ਮਾਨ ਮਾਇਆ ਦਾ ਮੋਹ) ਆ ਕੇ ਨਹੀਂ ਚੰਬੜਦੀ । ਉਹ ਮਨੁਖ ਦਸਵੇਂ ਦੁਆਰ (ਆਤਮ ਮੰਡਲ) ਵਿਚ ਰਹਿੰਦਾ ਹੈ ਅਤੇ ਉਸਨੂੰ ਤਿੰਨਾਂ ਲੋਕਾਂ ਦੀ ਸੋਝੀ ਹੋ ਜਾਂਦੀ ਹੈ । 'ਦਸਮ ਦੁਆਰ' ਲਈ ਦੇਖੋ ਪੰ: ੪੪੭, ਫੁਟ ਨੋਟ * ।
੩੧ ਸਿਖ ਗੁਰੂ ਦੀ ਮੇਹਰ ਨਾਲ ਗੁਰੂ ਦਾ ਰੂਪ ਹੋ ਗਿਆ।ਵੇਖਹੁ ਕਰਤਾਰ ਦਾ ਅਸਚਰਜ ਭਾਣਾ!

---

* ਹਰੀ ਤੋਂ ਛੁਟ ਕਿਸੇ ਹੋਰ ਦੀ ਪ੍ਰੀਤੀ ਮਨ੍ਹਾ ਹੈ । ਇਹ ਹਰਿ-ਪ੍ਰੀਤਿ ਗੁਰੂ ਦੁਆਰਾ ਮਿਲਦੀ ਹੈ ।

† ਇਕ ਹਰੀ ਦੀ ਪੂਜਾ ਮਨੁਖ ਲਈ ਦੀਨ ਦੁਨੀ ਦਾ ਆਸਰਾ ਹੈ ।

‡ ਰਾਮ-ਨਾਮ, ਜੋ ਗੁਰੂ ਤੋਂ ਮਿਲਦਾ ਹੈ, ਦੁਰਲਭ ਹੈ ।

[੧]ਕਾਰਣੁ ਕਰਤਾ ਕਰੇ ਜੋਤੀ ਜੋਤਿ ਸਮਾਇ ॥ ੪ ॥ ੩ ॥ ੫ ॥ ਗੂਜਰੀ ਮਹਲਾ ੩ *॥
ਰਾਮ ਰਾਮ ਸਭੁ ਕੋ ਕਹੈ [੨]ਕਹਿਐ ਰਾਮੁ ਨ ਹੋਇ ॥ ਗੁਰ ਪਰਸਾਦੀ ਰਾਮੁ ਮਨਿ
ਵਸੈ ਤਾ ਫਲੁ ਪਾਵੈ ਕੋਇ ॥ ੧ ॥ ਅੰਤਰਿ[੩] ਗੋਵਿੰਦ ਜਿਸੁ ਲਾਗੈ ਪ੍ਰੀਤਿ ॥ ਹਰਿ
ਤਿਸੁ ਕਦੇ ਨ ਵੀਸਰੈ ਹਰਿ ਹਰਿ ਕਰਹਿ ਸਦਾ [੪]ਮਨਿ ਚੀਤਿ ॥ ੧ ॥ ਰਹਾਉ ॥
ਹਿਰਦੈ ਜਿਨ੍ ਕੈ ਕਪਟੁ[੫] ਵਸੈ ਬਾਹਰਹੁ ਸੰਤ ਕਹਾਹਿ[੬] ॥ ਤ੍ਰਿਸਨਾ ਮੂਲਿ[੭] ਨ
ਚੁਕਈ[੮] ਅੰਤਿ ਗਏ ਪਛੁਤਾਹਿ ॥ ੨ ॥ [੯]ਅਨੇਕ ਤੀਰਥ ਜੇ ਜਤਨ ਕਰੈ ਤਾ ਅੰਤਰ
ਕੀ ਹਉਮੈ ਕਦੇ ਨ ਜਾਇ ॥ ਜਿਸੁ ਨਰ ਕੀ ਦੁਬਿਧਾ[੧੦] ਨ ਜਾਇ ਧਰਮਰਾਇ[੧੧]
ਤਿਸੁ ਦੇਇ ਸਜਾਇ[੧੨] ॥ ੩ ॥ [੧੩]ਕਰਮੁ ਹੋਵੈ ਸੋਈ ਜਨੁ ਪਾਏ ਗੁਰਮੁਖਿ[੧੪] ਬੂਝੈ
ਕੋਈ ॥ ਨਾਨਕ ਵਿਚਹੁ ਹਉਮੈ ਮਾਰੇ ਤਾਂ [੧੫]ਹਰਿ ਭੇਟੈ ਸੋਈ ॥ ੪ ॥ ੪ ॥ ੬ ॥
ਗੂਜਰੀ ਮਹਲਾ ੩ ॥ †ਤਿਸੁ ਜਨ ਸਾਂਤਿ [੧੬]ਸਦਾ ਮਤਿ ਨਿਹਚਲ ਜਿਸ ਕਾ
ਅਭਿਮਾਨੁ ਗਵਾਏ ॥ ਸੋ ਜਨੁ ਨਿਰਮਲੁ ਜਿ ਗੁਰਮੁਖਿ[੧੪] ਬੂਝੈ ਹਰਿ ਚਰਣੀ ਚਿਤੁ
ਲਾਏ ॥ ੧ ॥ ਹਰਿ ਚੇਤਿ ਅਚੇਤ[੧੭] ਮਨਾ ਜੋ ਇਛਹਿ ਸੋ ਫਲੁ ਹੋਈ ॥ ਗੁਰ ਪਰਸਾਦੀ
ਹਰਿ ਰਸੁ ਪਾਵਹਿ ਪੀਵਤ ਰਹਹਿ ਸਦਾ ਸੁਖੁ ਹੋਈ ॥ ੧ ॥ ਰਹਾਉ ॥ ਸਤਿਗੁਰੁ ਭੇਟੇ
ਤਾ ਪਾਰਸੁ[੧੮] ਹੋਵੈ ਪਾਰਸੁ ਹੋਇ ਤ [੧੯]ਪੂਜ ਕਰਾਏ ॥ ਜੋ ਉਸੁ ਪੂਜੇ ਸੋ ਫਲੁ ਪਾਏ
[੨੦]ਦੀਖਿਆ ਦੇਵੈ ਸਾਚੁ ਬੁਝਾਏ ॥ ੨ ॥ [੨੧]ਵਿਣੁ ਪਾਰਸੈ ਪੂਜ ਨ ਹੋਵਈ ਵਿਣੁ ਮਨ
ਪਰਚੇ ਅਵਰਾ ਸਮਝਾਏ ॥ ਗੁਰੂ ਸਦਾਏ ਅਗਿਆਨੀ ਅੰਧਾ ਕਿਸੁ ਓਹੁ ਮਾਰਗਿ
ਪਾਏ ॥ ੩ ॥ ਨਾਨਕ ਵਿਣੁ ਨਦਰੀ[੨੨] ਕਿਛੂ ਨ ਪਾਈਐ ਜਿਸੁ ਨਦਰਿ ਕਰੇ ਸੋ ਪਾਏ ॥
ਗੁਰ ਪਰਸਾਦੀ ਦੇ ਵਡਿਆਈ [੨੩]ਅਪਣਾ ਸਬਦੁ ਵਰਤਾਏ ॥ ੪ ॥ ੫ ॥ ੭ ॥ ਗੂਜਰੀ
ਮਹਲਾ ੩ ਪੰਚਪਦੇ‡ ॥ [੨੪]ਨਾ ਕਾਸੀ ਮਤਿ ਊਪਜੈ ਨਾ ਕਾਸੀ ਮਤਿ ਜਾਇ ॥ ਸਤਿਗੁਰ
ਮਿਲਿਐ ਮਤਿ ਊਪਜੈ ਤਾ ਇਹ ਸੋਝੀ ਪਾਇ ॥ ੧ ॥ ਹਰਿ ਕਥਾ ਤੂੰ ਸੁਣਿ ਰੇ ਮਨ
ਸਬਦੁ ਮੰਨਿ ਵਸਾਇ ॥ ਇਹ ਮਤਿ ਤੇਰੀ ਥਿਰੁ ਰਹੈ ਤਾਂ ਭਰਮੁ[੨੫] ਵਿਚਹੁ ਜਾਇ ॥
੧ ॥ ਰਹਾਉ ॥ ਹਰਿ ਚਰਣ ਰਿਦੈ ਵਸਾਇ ਤੂ ਕਿਲਵਿਖ[੨੬] ਹੋਵਹਿ ਨਾਸੁ ॥
[੨੭]ਪੰਚਭੂ ਆਤਮਾ ਵਸਿ ਕਰਹਿ ਤਾ ਤੀਰਥ ਕਰਹਿ ਨਿਵਾਸੁ ॥ ੨ ॥ ਮਨਮੁਖਿ
ਇਹੁ ਮਨੁ ਮੁਗਧੁ[੨੮] ਹੈ ਸੋਝੀ ਕਿਛੂ ਨ ਪਾਇ ॥ ਹਰਿ ਕਾ ਨਾਮੁ ਨ ਬੁਝਈ ਅੰਤਿ
ਗਇਆ ਪਛੁਤਾਇ ॥ ੩ ॥ [੨੯]ਇਹੁ ਮਨੁ ਕਾਸੀ ਸਭਿ ਤੀਰਥ ਸਿਮ੍ਰਿਤਿ
ਸਤਿਗੁਰ ਦੀਆ ਬੁਝਾਇ ॥ ਅਠਸਠਿ ਤੀਰਥ ਤਿਸੁ ਸੰਗਿ ਰਹਹਿ ਜਿਨ ਹਰਿ
ਹਿਰਦੈ ਰਹਿਆ ਸਮਾਇ ॥ ੪ ॥ ਨਾਨਕ ਸਤਿਗੁਰ ਮਿਲਿਐ ਹੁਕਮੁ ਬੁਝਿਆ
ਏਕੁ[੩੦] ਵਸਿਆ ਮਨਿ ਆਇ ॥ ਜੋ ਤੁਧੁ ਭਾਵੈ ਸਭੁ ਸਚੁ ਹੈ ਸਚੇ ਰਹੈ ਸਮਾਇ ॥

੧ ਇਹ ਕੰਮ ਕਰਤਾਰ ਹੀ ਕਰਦਾ ਹੈ, ਤਾਂ ਹੀ ਮਨੁੱਖ ਦੀ ਆਤਮ-ਜੋਤ ਹਰੀ ਦੀ ਪ੍ਰਮਾਤਮ-ਜੋਤ ਵਿਚ ਮਿਲ ਜਾਂਦੀ ਹੈ।

੨ ਨਿਰਾ ਕਹਿਣ ਨਾਲ ਰਾਮ ਪ੍ਰਾਪਤ ਨਹੀਂ ਹੁੰਦਾ; ਗੁਰੂ ਦੀ ਕਿਰਪਾ ਨਾਲ ਰਾਮ ਮਨ ਵਿਚ ਵੱਸੇ ਤਾਂ ਕੋਈ ਕਾਮਯਾਬੀ (ਲਾਭ) ਲੈ ਸਕਦਾ ਹੈ।

੩ ਮਨ ਅੰਦਰ।

੪ ਮਨ ਵਿਚ, ਚਿਤ ਵਿਚ।

੫ ਧੋਖਾ, ਪਖੰਡ।

੬ ਕਹਾਉਂਦੇ ਹਨ।

੭ ਅਸਲੋਂ ਹੀ, ਬਿਲਕੁਲ।

੮ ਦੂਰ ਹੁੰਦੀ।

੯ ਅਨੇਕਾਂ ਤੀਰਥਾਂ ਦੇ ਇਸ਼ਨਾਨ ਦਾ ਜੋ ਉਦਮ ਕਰੇ।

੧੦ ਦੁਚਿਤਾਪਨ, ਦ੍ਵੈਤ ਭਾਵ।

੧੧ ਧਰਮ ਰਾਜਾ; ਨਿਆਕਾਰੀ ਕਰਤਾਰ।

੧੨ ਸਜ਼ਾ, ਦੰਡ।

੧੩ ਜਿਸ ਨੂੰ ਕਿਰਪਾ ਹੋਵੇ।

੧੪ ਗੁਰੂ ਦੁਆਰਾ।

੧੫ ਹਰੀ ਨੂੰ ਓਹੀ ਮਿਲਦਾ ਹੈ।

੧੬ ਸਦਾ ਉਸ ਦੀ ਮਤ ਟਿਕਾਣੇ ਰਹਿੰਦੀ ਹੈ, ਡਕੋ ਡੋਲੇ ਨਹੀਂ ਖਾਂਦੀ, ਜਿਸ ਦਾ ਹੰਕਾਰ ਵਾਹਿਗੁਰੂ ਗਵਾ ਦੇਵੇ।

੧੭ ਭੁੱਲੜ, ਗਾਫ਼ਲ।

੧੮ ਉਹ ਖ਼ਿਆਲੀ ਪੱਥਰ ਜਿਸ ਨੂੰ ਛੋਹ ਕੇ ਲੋਹਾ ਵੀ ਸੋਨਾ ਹੋ ਜਾਂਦਾ ਹੈ।

੧੯ ਉਸ ਦੀ ਮਾਨਤਾ ਹੁੰਦੀ ਹੈ।

੨੦ ਲੋਕਾਂ ਨੂੰ ਸਿਖਿਆ (ਉਪਦੇਸ਼) ਦੇ ਕੇ ਸਚ ਬੁਝਾਉਂਦਾ ਹੈ।

੨੧ ਬਿਨਾਂ ਪਾਰਸ (ਗੁਣੀ) ਬਣਿਆਂ ਮਾਨਤਾ ਨਹੀਂ ਹੁੰਦੀ। ਜੇ ਕੋਈ ਆਪਣੇ ਮਨ ਨੂੰ ਨਿਸ਼ਚਾ ਹੋਏ ਬਿਨਾਂ ਹੋਰਨਾਂ ਨੂੰ ਸਮਝਾਣਾ ਚਾਹੇ, ਮੂਰਖ ਅਗਿਆਨੀ ਹੁੰਦਾ ਹੋਇਆ ਗੁਰੂ ਅਖਵਾਣ ਲਗ ਪਵੇ, ਤਾਂ ਉਹ ਕਿਸ ਨੂੰ ਰਸਤੇ ਪਾ ਸਕਦਾ ਹੈ?

੨੨ ਕਰਤਾਰ ਦੀ ਮੇਹਰ ਦੀ ਨਜ਼ਰ।

੨੩ ਹਰੀ ਆਪਣਾ ਸਬਦੁ (ਨਾਮ) ਮਨੁੱਖ ਦੇ ਹਿਰਦੇ ਵਿਚ ਵਰਤਾ (ਭਰ) ਦਿੰਦਾ ਹੈ।

੨੪ ਨਾ ਕਾਂਸ਼ੀ ਵਿਚ ਗਿਆਂ (ਰਹਿਆਂ) ਮਤਿ (ਅਕਲ, ਗਿਆਨ) ਪੈਦਾ ਹੁੰਦੀ ਹੈ ਤੇ ਨਾ ਚਲੀ ਜਾਂਦੀ ਹੈ। ਮਤਿ ਤਾਂ ਸਤਿਗੁਰੂ ਨੂੰ ਮਿਲਿਆਂ ਪੈਦਾ ਹੁੰਦੀ ਹੈ, ਤਾਂ ਮਨੁੱਖ ਨੂੰ ਸੋਝੀ ਹੁੰਦੀ ਹੈ।

੨੫ ਅਗਿਆਨ, ਸੰਸਾ, ਜਿਸ ਕਰਕੇ ਮਨ ਭਟਕਦਾ ਹੈ।

੨੬ ਪਾਪ।

੨੭ ਪੰਜ ਸੂਖਮ ਤੱਤਾਂ ਤੋਂ ਬਣੇ ਮਨ ਨੂੰ ਵਸ ਕਰੇਂ ਤਾਂ ਆਤਮਕ ਤੀਰਥ ਉਤੇ ਤੇਰਾ ਵਾਸਾ ਹੋਵੇ। 'ਇਹੁ ਮਨੁ ਪੰਚ ਤਤੁ ਤੇ ਜਨਮਾ' (ਆਸਾ ਮ: ੧)। ਦੇਖੋ ਪੰ: ੨੯੯, ਫੁਟ ਨੋਟ *।

੨੮ ਮੂਰਖ।

੨੯ ਇਹੁ ਸਾਡਾ ਮਨ ਹੀ ਕਾਂਸ਼ੀ ਅਤੇ ਸਭ ਤੀਰਥ ਹੈ, ਇਹੀ ਸਿਮ੍ਰਿਤਿ ਸ਼ਾਸਤ੍ਰ ਹੈ। ਸਤਿਗੁਰ ਨੇ ਇਹ ਗਲ ਬੁਝਾ ਦਿੱਤੀ ਹੈ। ਅਠਾਹਠ ਤੀਰਥ ਓਹਨਾਂ ਦੇ ਅੰਗ ਸੰਗ ਹਨ ਜਿਨ੍ਹਾਂ ਦੇ ਮਨ ਵਿਚ ਹਰੀ ਵਸਿਆ ਹੋਇਆ ਹੈ। ਦੇਖੋ 'ਮਨੁ ਮੰਗਲੁ ਸਾਕਤੁ ਦੇਵਾਨਾ' ਵਾਲਾ ਸ਼ਬਦ, ਪੰਨਾ ੪੧੫।

੩੦ ਉਹ ਇਕੋ ਲਾਸਾਨੀ ਹਰੀ।

---

* ਇਹ ਰਾਮ-ਨਾਮ ਨਿਰਾ ਮੂੰਹੋਂ ਆਖਣ ਨਾਲ ਨਹੀਂ ਜਪਿਆ ਜਾਂਦਾ, ਬਲਕਿ ਹਉਮੈ ਦੂਰ ਹੋ ਕੇ ਸ਼ੁਧ ਮਨ ਵਿਚ ਹਰੀ ਦਾ ਪਿਆਰ ਵਸਾਉਣ ਨਾਲ ਜਪਣ ਹੁੰਦਾ ਹੈ।

† ਹਰੀ-ਨਾਮ ਜਪਣ ਅਤੇ ਹੋਰਨਾਂ ਨੂੰ ਜਪਾਉਣ ਲਈ ਜ਼ਰੂਰੀ ਹੈ ਕਿ ਮਨੁੱਖ ਪਹਿਲਾਂ ਆਪਣੇ ਵਿਚੋਂ ਹਉਮੈ ਕਢੇ ਤੇ ਗੁਰੂ ਨਾਲ ਮਿਲ ਕੇ ਪਾਰਸ ਹੋ ਜਾਵੇ।

‡ ਤੀਰਥਾਂ ਉਤੇ ਜਾ ਕੇ ਭੀ ਜ਼ਰੂਰੀ ਨਹੀਂ ਕਿ ਦਿਲ ਵਿਚ ਨਾਮ ਉਪਜੇ। ਮਨ ਨੂੰ ਵਸ ਕਰ ਕੇ ਗੁਰੂ ਦੇ ਹਵਾਲੇ ਕਰ ਦੇਣਾ ਜ਼ਰੂਰੀ ਹੈ।

੫ ॥ ੬ ॥ ੮ ॥ ਗੂਜਰੀ ਮਹਲਾ ੩ ਤੀਜਾ* ॥ †[1]ਏਕੋ ਨਾਮੁ ਨਿਧਾਨੁ ਪੰਡਿਤ ਸੁਣਿ ਸਿਖੁ ਸਚੁ ਸੋਈ ॥ ਦੂਜੈ ਭਾਇ ਜੇਤਾ ਪੜਹਿ ਪੜਤ ਗੁਣਤ ਸਦਾ ਦੁਖੁ ਹੋਈ ॥ ੧ ॥ ਹਰਿ ਚਰਣੀ ਤੂੰ ਲਾਗਿ ਰਹੁ [2]ਗੁਰ ਸਬਦਿ ਸੋਝੀ ਹੋਈ ॥ ਹਰਿ ਰਸੁ ਰਸਨਾ[3] ਚਾਖੁ ਤੂੰ ਤਾਂ ਮਨੁ ਨਿਰਮਲੁ ਹੋਈ ॥ ੧ ॥ ਰਹਾਉ ॥ ਸਤਿਗੁਰ ਮਿਲਿਐ [4]ਮਨੁ ਸੰਤੋਖੀਐ ਤਾ ਫਿਰਿ ਤ੍ਰਿਸਨਾ ਭੂਖ ਨ ਹੋਇ ॥ ਨਾਮੁ ਨਿਧਾਨੁ ਪਾਇਆ [5]ਪਰ ਘਰਿ ਜਾਇ ਨ ਕੋਇ ॥ ੨ ॥ [6]ਕਥਨੀ ਬਦਨੀ ਜੇ ਕਰੇ ਮਨਮੁਖਿ ਬੂਝ ਨ ਹੋਇ ॥ ਗੁਰਮਤੀ ਘਟਿ[7] ਚਾਨਣਾ ਹਰਿਨਾਮੁ ਪਾਵੈ ਸੋਇ ॥ ੩ ॥ [8]ਸੁਣਿ ਸਾਸਤ੍ਰ ਤੂੰ ਨ ਬੁਝਹੀ ਤਾ ਫਿਰਹਿ ਬਾਰੋ ਬਾਰ ॥ ਸੋ ਮੂਰਖੁ ਜੋ ਆਪੁ ਨ ਪਛਾਣਈ ਸਚਿ ਨ ਧਰੇ ਪਿਆਰੁ ॥ ੪ ॥ ਸਚੈ[9] ਜਗਤੁ [10]ਡਹਕਾਇਆ ਕਹਣਾ ਕਛੂ ਨ ਜਾਇ ॥ ਨਾਨਕ ਜੋ ਤਿਸੁ ਭਾਵੈ ਸੋ ਕਰੇ ਜਿਉ ਤਿਸ ਕੀ ਰਜਾਇ ॥ ੫ ॥ ੭ ॥ ੯ ॥

੧ ਓ ਸਤਿਗੁਰ ਪ੍ਰਸਾਦਿ ॥ ਰਾਗੁ ਗੂਜਰੀ ਮਹਲਾ ੪ ਚਉਪਦੇ ਘਰੁ ੧ ॥ ‡ਹਰਿ ਕੇ ਜਨ ਸਤਿਗੁਰ ਸਤਪੁਰਖਾ ਹਉ ਬਿਨਉ[11] ਕਰਉ ਗੁਰ ਪਾਸਿ ॥ ਹਮ [12]ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰਗਾਸਿ[13] ॥ ੧ ॥ ਮੇਰੇ ਮੀਤ ਗੁਰਦੇਵ ਮੋ ਕਉ ਰਾਮਨਾਮੁ ਪਰਗਾਸਿ ॥ ਗੁਰਮਤਿ[14] ਨਾਮੁ ਮੇਰਾ [15]ਪ੍ਰਾਨ ਸਖਾਈ ਹਰਿ ਕੀਰਤਿ[16] ਹਮਰੀ ਰਹਰਾਸਿ[17] ॥ ੧ ॥ ਰਹਾਉ ॥ ਹਰਿਜਨ ਕੇ ਵਡਭਾਗ ਵਡੇਰੇ ਜਿਨ ਹਰਿ ਹਰਿ ਸਰਧਾ ਹਰਿ ਪਿਆਸ ॥ ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ[18] ਮਿਲਿ ਸੰਗਤਿ ਗੁਣ ਪਰਗਾਸਿ ॥ ੨ ॥ ਜਿਨ੍ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ ਤੇ ਭਾਗਹੀਣ ਜਮ ਪਾਸਿ ॥ ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ[19] ॥ ੩ ॥ ਜਿਨ ਹਰਿਜਨ ਸਤਿਗੁਰ ਸੰਗਤਿ ਪਾਈ ਤਿਨ [20]ਧੁਰਿ ਮਸਤਕਿ ਲਿਖਿਆ ਲਿਖਾਸਿ[21] ॥ ਧੰਨੁ ਧੰਨੁ ਸਤਸੰਗਤਿ ਜਿਤੁ ਹਰਿ ਰਸੁ ਪਾਇਆ ਮਿਲਿ ਨਾਨਕ ਨਾਮੁ ਪਰਗਾਸਿ ॥੪॥੧॥ ਗੂਜਰੀ ਮਹਲਾ ੪ ॥ §[22]ਗੋਵਿੰਦੁ ਗੋਵਿੰਦੁ ਪ੍ਰੀਤਮੁ ਮਨਿ ਪ੍ਰੀਤਮੁ ਮਿਲਿ ਸਤਸੰਗਤਿ ਸਬਦਿ ਮਨੁ ਮੋਹੈ ॥ ਜਪਿ ਗੋਵਿੰਦੁ ਗੋਵਿੰਦੁ ਧਿਆਈਐ ਸਭ ਕਉ ਦਾਨੁ ਦੇਇ ਪ੍ਰਭੁ ਓਹੈ ॥ ੧ ॥ ਮੇਰੇ ਭਾਈ ਜਨਾ ਮੋ ਕਉ ਗੋਵਿੰਦੁ ਗੋਵਿੰਦੁ ਗੋਵਿੰਦੁ ਮਨੁ ਮੋਹੈ ॥ ਗੋਵਿੰਦ ਗੋਵਿੰਦ ਗੋਵਿੰਦ ਗੁਣ ਗਾਵਾ ਮਿਲਿ ਗੁਰ ਸਾਧ ਸੰਗਤਿ ਜਨੁ ਸੋਹੈ ॥ ੧ ॥ ਰਹਾਉ ॥ [23]ਸੁਖ ਸਾਗਰ ਹਰਿ ਭਗਤਿ ਹੈ ਗੁਰਮਤਿ ਕਉਲਾ ਰਿਧਿ ਸਿਧਿ ਲਾਗੈ ਪਗਿ ਓਹੈ ॥ ਜਨ ਕਉ

੧ ਇਕੋ ਰਾਮ-ਨਾਮ ਹੀ ਸਚਾ ਖਜ਼ਾਨਾ ਹੈ ; ਹੇ ਪੰਡਿਤ ! ਉਸੇ ਨੂੰ ਸੁਣ ਤੇ ਸਚ ਕਰਕੇ ਸਿਖ (ਸਮਝ)। ਮਾਇਆ ਦੇ ਮੋਹ ਵਿਚ ਹੋਰ ਜਿੰਨਾ ਕੁਝ ਪੜ੍ਹਦਾ ਯਾ ਵਿਚਾਰਦਾ ਹੈਂ, ਉਸ ਨਾਲ ਦੁਖ ਹੀ ਹੁੰਦਾ ਹੈ। ਦੂਜਾ ਭਾਵ=ਇਕ ਰੱਬ ਨੂੰ ਛਡ ਕੇ ਕਿਸੇ ਹੋਰ ਨਾਲ ਪਿਆਰ ਕਰਨਾ।

੨ ਗੁਰੂ ਦੇ ਸ਼ਬਦ ਰਾਹੀਂ ।

੩ ਜੀਭ ਦੁਆਰਾ ।

੪ ਮਨ ਨੂੰ ਸੰਤੋਖ ਹੋ ਜਾਂਦਾ ਹੈ ।

੫ (ਨਾਮ ਖ਼ਜ਼ਾਨਾ ਪਾ ਕੇ) ਫੇਰ ਕੋਈ ਹਰੀ ਤੋਂ ਬਿਨਾਂ ਹੋਰ ਕਿਸੇ ਦਾ ਆਸਰਾ ਨਹੀਂ ਲੇਂਦਾ ।

੬ ਕਹਿਣਾ ਬੋਲਣਾ । ਬਦਨੀ [ਸੰ: ਵਦਨ= ਮੂੰਹ] ਮੂੰਹ-ਜ਼ਬਾਨੀ ਗੱਲਾਂ। ਮਨਮੁਖਿ=ਆਪ-ਹੁਦਰੇ ਮਨੁਖ ਨੂੰ ।

੭ ਮਨ ਵਿਚ ।

੮ ਸ਼ਾਸਤ੍ਰ (ਏਥੇ ਗਿਆਨ ਪੁਸਤਕ) ਸੁਣ ਕੇ ਵੀ ਤੂੰ ਹਰੀ ਨੂੰ ਨਹੀਂ ਬੁਝਦਾ, ਇਸ ਲਈ ਦਰ ਦਰ ਫਿਰਦਾ ਹੈਂ ।

੯ ਸਚੇ (ਹਰੀ) ਨੇ ।

੧੦ ਭਰਮ ਵਿਚ, ਭੁਲੇਖੇ ਵਿਚ, ਪਾਇਆ ਹੈ ; ਸਾਡੀ ਕੁਝ ਕਹਿਣ ਦੀ ਮਜਾਲ ਨਹੀਂ ।

੧੧ ਬੇਨਤੀ ।

੧੨ ਕੀੜੇ ਮਕੌੜੇ, ਦੀਨ, ਨਿਮਾਣੇ ।

੧੩ ਪ੍ਰਕਾਸ਼ ਕਰੇ, ਪ੍ਰਗਟਾਵੇ (ਨਾਮ ਨੂੰ) ।

੧੪ ਗੁਰਆਸ਼ੇ ਅਨੁਸਾਰ ਦਸਿਆ ਹੋਇਆ ।

੧੫ ਪ੍ਰਾਣਾਂ ਦਾ ਸਹਾਈ ।

੧੬ ਸਿਫ਼ਤ ।

੧੭ ਰਹੁਰੀਤ, ਮਰਯਾਦਾ ।

੧੮ ਰਜ ਜਾਂਦੇ ਹਨ ।

੧੯ ਜੀਉਣਗੇ ; ਜੋ ਅਗੋਂ ਜੀਉਣਾ ਹੈ। (ਲਾਨ੍ਹਤ ਹੈ ਉਸ ਜ਼ਿੰਦਗੀ ਉਤੇ ਜੋ ਬੀਤ ਚੁਕੀ ਹੈ ਜਾਂ ਅਗੋਂ ਆਉਣੀ ਹੈ ।)

੨੦ ਧੁਰ ਤੋਂ (ਰਬ ਵਲੋਂ) ਮੱਥੇ ਉਤੇ (ਭਾਗਾਂ ਵਿਚ)।

੨੧ ਲੇਖ ।

੨੨ ਪ੍ਰਿਥਵੀ ਦਾ ਮਾਲਕ ਪਿਆਰਾ ਹੈ, ਮਨ ਨੂੰ ਪਿਆਰਾ ਹੈ ; ਉਹ ਸਤ-ਸੰਗਤ ਨੂੰ ਮਿਲਿਆਂ ਸ਼ਬਦ ਰਾਹੀਂ ਸਾਡੇ ਮਨ ਨੂੰ ਮੋਂਹਦਾ ਹੈ ।

੨੩ ਸੁਖਾਂ ਦਾ ਸਮੁੰਦਰ ਹਰੀ ਦੀ ਭਗਤੀ ਹੈ। ਗੁਰੂ ਦੇ ਉਪਦੇਸ਼ ਰਾਹੀਂ ਮਾਇਆ, ਰਿਧੀਆਂ ਸਿੱਧੀਆਂ (ਕਰਾਮਾਤੀ ਸ਼ਕਤੀਆਂ), ਸਭ ਉਸ ਦੇ ਪੈਰੀਂ ਆ ਪੇਂਦੀਆਂ ਹਨ ।

---

* ਇਥੋਂ ਮਲੂਮ ਹੁੰਦਾ ਹੈ ਕਿ 'ਮਹਲਾ' ਨਾਲ ਜੋ ਅੰਕ ੧, ੨, ੩, ੪, ੫, ੯ ਲੱਗੇ ਹੁੰਦੇ ਹਨ ਉਨ੍ਹਾਂ ਨੂੰ ਕਿਵੇਂ ਪੜ੍ਹਨਾ ਹੈ। 'ਮਹਲਾ ੩' ਨੂੰ ਪੜ੍ਹਾਂਗੇ : ਮਹਿਲਾ ਤੀਜਾ ; 'ਮਹਲਾ ੪' ਨੂੰ ਪੜ੍ਹਾਂਗੇ : ਮਹਿਲਾ ਚੌਥਾ ।

† ਇਕ 'ਮੂਰਖ' ਪੰਡਿਤ ਨੂੰ ਸਮਝਾਉਂਦੇ ਹਨ ਕਿ ਹਰੀ ਨੂੰ ਛੱਡ ਕੇ ਹੋਰ ਕੁਝ ਪੜ੍ਹਨਾ ਧਰਮ ਨਹੀਂ । ਗੁਰੂ ਦੁਆਰਾ ਹਰੀ-ਨਾਮ ਨੂੰ ਪਿਆਰ ਕਰਨਾ ਹੀ ਸਚੀ ਪੰਡਤਾਈ ਹੈ। ਦੇਖੋ ਸੁਖਮਨੀ, ਅਸਟਪਦੀ ੯, ਪੰ: ੪ ।

‡ ਦੇਖੋ ਪੰ: ੧੦ । ਇਹ ਸ਼ਬਦ ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣੇ ਵਿਆਹ ਉਤੇ ਸ੍ਰੀ ਗੁਰੂ ਅਮਰ ਦਾਸ ਜੀ ਦੇ ਹਜ਼ੂਰ ਉਚਾਰਣ ਕੀਤਾ । ਇਸ ਵਿਚ ਗੁਰੂ ਕੋਲੋਂ ਹਰੀ ਦੀ ਪ੍ਰੀਤੀ ਤੇ ਸ਼ਰਧਾ ਮੰਗਦੇ ਹਨ।

(ਇਨ੍ਹਾਂ ਸਾਰਿਆਂ ਸ਼ਬਦਾਂ ਵਿਚ ਗੁਰੂ ਅਮਰਦਾਸ ਜੀ ਲਈ ਬਹੁਤ ਉਦਰੇਵੇਂ ਵਾਲੀ ਸਿਕ ਜ਼ਾਹਰ ਕਰਦੇ ਹਨ । ਅੰਤ ਉਨ੍ਹਾਂ ਦੇ ਸਿਖਾਂ ਤੇ ਉਨ੍ਹਾਂ ਦੀ ਬਾਣੀ ਲਈ ਤਰਲੇ ਲੈਂਦੇ ਹਨ ।)

§ ਹਰੀ ਦੀ ਭਗਤ ਸਭ ਸੁਖਾਂ ਤੇ ਕਰਾਮਾਤਾਂ ਕੋਲੋਂ ਚੰਗੀ ਹੈ, ਪਰ ਜਿਸ ਨੇ ਆਪਣੀ ਮਤ ਗੁਰੂ ਦੇ ਹਵਾਲੇ ਨਹੀਂ ਕੀਤੀ ਉਸ ਨੂੰ ਹਰਿ-ਭਗਤ ਚੰਗੀ ਨਹੀਂ ਲਗਦੀ ।

ਰਾਮਨਾਮੁ ਆਧਾਰਾ[1] ਹਰਿਨਾਮੁ ਜਪਤ ਹਰਿਨਾਮੇ ਸੋਹੈ॥ ੨ ॥ [2]ਦੁਰਮਤਿ ਭਾਗਹੀਨ ਮਤਿ ਫੀਕੇ ਨਾਮੁ ਸੁਨਤ ਆਵੈ ਮਨਿ ਰੋਹੈ॥ ਕਊਆ ਕਾਗ ਕਉ ਅੰਮ੍ਰਿਤ ਰਸੁ ਪਾਈਐ ਤ੍ਰਿਪਤੈ ਵਿਸਟਾ ਖਾਇ ਮੁਖਿ ਗੋਹੈ ॥ ੩ ॥ [3]ਅੰਮ੍ਰਿਤਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ ॥ ਨਾਨਕ ਧਨੁ ਧੰਨੁ ਵਡੇ ਵਡਭਾਗੀ [4]ਜਿਨ ਗੁਰਮਤਿ ਨਾਮੁ ਰਿਦੈ ਮਲੁ ਧੋਹੈ॥ ੪ ॥ ੨ ॥ ਗੂਜਰੀ ਮਹਲਾ ੪ ॥ *[5]ਹਰਿਜਨ ਊਤਮ ਊਤਮ ਬਾਣੀ ਮੁਖਿ ਬੋਲਹਿ ਪਰਉਪਕਾਰੇ॥ ਜੋ ਜਨੁ ਸੁਣੈ [6]ਸਰਧਾ ਭਗਤਿ ਸੇਤੀ ਕਰਿ ਕਿਰਪਾ ਹਰਿ ਨਿਸਤਾਰੇ[7] ॥ ੧॥ ਰਾਮ ਮੋ ਕਉ ਹਰਿਜਨ ਮੇਲਿ ਪਿਆਰੇ॥ ਮੇਰੇ ਪ੍ਰੀਤਮ ਪ੍ਰਾਨ ਸਤਿਗੁਰੁ ਗੁਰੁ ਪੂਰਾ [8]ਹਮ ਪਾਪੀ ਗੁਰਿ ਨਿਸਤਾਰੇ॥ ੧ ॥ ਰਹਾਉ॥ ਗੁਰਮੁਖਿ[9] ਵਡਭਾਗੀ ਵਡਭਾਗੇ ਜਿਨ ਹਰਿ ਹਰਿ ਨਾਮੁ ਅਧਾਰੇ[10]॥ ਹਰਿ ਹਰਿ ਅੰਮ੍ਰਿਤੁ ਹਰਿ ਰਸੁ ਪਾਵਹਿ ਗੁਰਮਤਿ ਭਗਤਿ ਭੰਡਾਰੇ ॥ ੨॥ ਜਿਨ ਦਰਸਨੁ ਸਤਿਗੁਰ ਸਤਪੁਰਖ[11] ਨ ਪਾਇਆ ਤੇ ਭਾਗਹੀਣ[12] ਜਮਿ ਮਾਰੇ॥ [13]ਸੇ ਕੂਕਰ ਸੂਕਰ ਗਰਧਭ ਪਵਹਿ ਗਰਭ ਜੋਨੀ ਦਯਿ ਮਾਰੇ ਮਹਾ ਹਤਿਆਰੇ ॥ ੩ ॥ ਦੀਨ ਦਇਆਲ[14] ਹੋਹੁ ਜਨ ਊਪਰਿ ਕਰਿ ਕਿਰਪਾ [15]ਲੇਹੁ ਉਬਾਰੇ॥ ਨਾਨਕ ਜਨ ਹਰਿ ਕੀ ਸਰਣਾਈ ਹਰਿ ਭਾਵੈ ਹਰਿ ਨਿਸਤਾਰੇ॥ ੪ ॥ ੩ ॥ ਗੂਜਰੀ ਮਹਲਾ ੪ ॥ † ਹੋਹੁ ਦਇਆਲ ਮੇਰਾ ਮਨੁ ਲਾਵਹੁ ਹਉ ਅਨਦਿਨੁ [16]ਰਾਮਨਾਮੁ ਨਿਤ ਧਿਆਈ॥ [17]ਸਭਿ ਸੁਖ ਸਭਿ ਗੁਣ ਸਭਿ ਨਿਧਾਨ ਹਰਿ ਜਿਤੁ ਜਪਿਐ ਦੁਖ ਭੁਖ ਸਭ ਲਹਿ ਜਾਈ ॥ ੧ ॥ ਮਨ ਮੇਰੇ ਮੇਰਾ ਰਾਮਨਾਮੁ ਸਖਾ[18] ਹਰਿ ਭਾਈ॥ [19]ਗੁਰਮਤਿ ਰਾਮਨਾਮੁ ਜਸੁ ਗਾਵਾ ਅੰਤਿ ਬੇਲੀ ਦਰਗਹ ਲਏ ਛਡਾਈ॥ ੧ ॥ ਰਹਾਉ॥ ਤੂੰ ਆਪੇ ਦਾਤਾ ਪ੍ਰਭੁ ਅੰਤਰਜਾਮੀ[20] ਕਰਿ ਕਿਰਪਾ [21]ਲੋਚ ਮੇਰੈ ਮਨਿ ਲਾਈ॥ [22]ਮੈ ਮਨਿ ਤਨਿ ਲੋਚ ਲਗੀ ਹਰਿ ਸੇਤੀ ਪ੍ਰਭਿ ਲੋਚ ਪੂਰੀ ਸਤਿਗੁਰ ਸਰਣਾਈ॥ ੨ ॥ ਮਾਣਸ ਜਨਮੁ [23]ਪੁੰਨਿ ਕਰਿ ਪਾਇਆ ਬਿਨੁ ਨਾਵੈ ਧ੍ਰਿਗੁ ਧ੍ਰਿਗੁ ਬਿਰਥਾ ਜਾਈ॥ ਨਾਮ ਬਿਨਾ [24]ਰਸ ਕਸ ਦੁਖੁ ਖਾਵੈ ਮੁਖੁ ਫੀਕਾ ਥੁਕ ਥੂਕ ਮੁਖਿ ਪਾਈ॥ ੩॥ ਜੋ ਜਨ ਹਰਿਪ੍ਰਭ ਹਰਿ ਹਰਿ ਸਰਣਾ ਤਿਨ ਦਰਗਹ ਹਰਿ ਹਰਿ ਦੇ ਵਡਿਆਈ॥ [25]ਧੰਨੁ ਧੰਨੁ ਸਾਬਾਸਿ ਕਹੈ ਪ੍ਰਭੁ ਜਨ ਕਉ ਜਨ ਨਾਨਕ ਮੇਲਿ ਲਏ [26]ਗਲਿ ਲਾਈ॥ ੪ ॥ ੪ ॥ ਗੂਜਰੀ ਮਹਲਾ ੪ ॥‡ ਗੁਰਮੁਖਿ[27] ਸਖੀ ਸਹੇਲੀ ਮੇਰੀ ਮੋ ਕਉ ਦੇਵਹੁ ਦਾਨੁ [28]ਹਰਿ ਪ੍ਰਾਨ ਜੀਵਾਇਆ॥ ਹਮ ਹੋਵਹ [29]ਲਾਲੇ ਗੋਲੇ ਗੁਰਸਿਖਾ ਕੇ ਜਿਨ੍ਹਾ ਅਨਦਿਨੁ ਹਰਿਪ੍ਰਭੁ ਪੁਰਖੁ ਧਿਆਇਆ॥ ੧॥ ਮੇਰੈ ਮਨਿ ਤਨਿ ਬਿਰਹੁ[30] ਗੁਰਸਿਖ ਪਗ ਲਾਇਆ॥ ਮੇਰੇ [31]ਪ੍ਰਾਨ ਸਖਾ ਗੁਰ ਕੇ

੧ ਆਸਰਾ, ਭਰੋਸਾ।

੨ ਦੁਰਮਤੀ (ਭੈੜੀ ਮਤ ਵਾਲੇ) ਬਦਕਿਸਮਤ ਹੋਲੀ (ਤੁਛ) ਬੁਧੀ ਵਾਲੇ ਹਨ, ਓਹਨਾਂ ਨੂੰ ਰਾਮ-ਨਾਮ ਸੁਣ ਕੇ ਮਨ ਵਿਚ ਗੁਸਾ ਆਉਂਦਾ ਹੈ; ਜਿਸ ਤਰਾਂ ਕਾਂ ਨੂੰ ਉੱਤਮ ਭੋਜਨ ਪਏ ਪਾਈਏ, ਪਰ ਉਹ ਗੋਹਾ ਤੇ ਵਿਸ਼ਟਾ ਖਾ ਕੇ ਪ੍ਰਸੰਨ ਹੁੰਦਾ ਹੈ।

੩ ਅੰਮ੍ਰਿਤ ਦਾ ਸਰੋਵਰ ਸਤਿਗੁਰੂ ਹੈ ਜੋ ਹਮੇਸ਼ਾਂ ਸਚ ਬੋਲਣ ਵਾਲਾ ਹੈ; ਉਸ ਸਰੋਵਰ ਵਿਚ ਨ੍ਹਾਤਿਆਂ ਕਾਂ ਵੀ ਹੰਸ ਹੋ ਜਾਂਦਾ ਹੈ, (ਉਸ ਦੀ ਸੰਗਤ ਨਾਲ ਪਾਪੀ ਵੀ ਮਹਾਤਮਾ ਬਣ ਜਾਂਦਾ ਹੈ)।

੪ ਜਿਨ੍ਹਾਂ ਦੇ ਰਿਦੇ ਦੀ ਮੈਲ ਨਾਮ ਗੁਰਮਤਿ ਰਾਹੀਂ ਧੋ ਦਿੰਦਾ ਹੈ।

੫ ਹਰੀ ਦੇ ਭਗਤ ਉਤਮ ਹਨ; ਉਨ੍ਹਾਂ ਦੀ ਬਾਣੀ ਭੀ ਉਤਮ ਹੈ; ਜੋ ਓਹ ਮੂੰਹੋਂ ਬੋਲਦੇ ਹਨ ਲੋਕਾਂ ਦੇ ਭਲੇ ਲਈ ਹੁੰਦਾ ਹੈ।

੬ ਸਿਦਕ ਤੇ ਪਿਆਰ ਨਾਲ।

੭ ਪਾਰ ਉਤਾਰਦਾ ਹੈ।

੮ ਗੁਰੂ ਨੇ ਸਾਨੂੰ ਪਾਪੀਆਂ ਨੂੰ ਤਾਰ ਦਿਤਾ ਹੈ।

੯ ਗੁਰੂ ਨੂੰ ਮੰਨਣ ਵਾਲੇ।

੧੦ ਆਸਰਾ।

੧੧ ਉਤਮ ਪੁਰਸ਼ ਦਾ।

੧੨ ਬਦ-ਕਿਸਮਤ (ਜਮ ਨੇ ਤਬਾਹ ਕੀਤੇ ਹਨ)।

੧੩ ਓਹ ਕੁੱਤੇ, ਸੂਰ, ਖੋਤੇ (ਵਾਂਗ ਨੀਚ ਹਨ) ਅਤੇ ਜਨਮ ਮਰਨ, ਜੂਨਾਂ ਵਿਚ ਪੈਂਦੇ ਹਨ; ਓਹ ਮਹਾਂ ਪਾਪੀ ਦਖਿ (ਪਰਮੇਸ਼ਰ) ਨੇ ਮਾਰੇ ਹਨ।

੧੪ ਨਿਮਾਣਿਆਂ ਤੇ ਦਇਆ ਕਰਨ ਵਾਲੇ। ('ਦਇਆਲ' ਦੋਹਾਂ ਪਾਸੇ ਲਗਦਾ ਹੈ।)

੧੫ ਬਚਾ ਲਵੇ, ਤਾਰ ਲਵੇ।

੧੬ ਹਰ ਰੋਜ਼ (ਹਮੇਸ਼ਾਂ)। ਰਾਮ-ਨਾਮ ਨਿਤ ਹੀ ਯਾਦ ਕਰਾਂ।

੧੭ ਹਰੀ ਸਭ ਸੁਖ ਹੈ, ਸਭ ਗੁਣ ਅਤੇ ਸਭ ਖਜ਼ਾਨੇ ਹੈ; ਉਸ ਨੂੰ ਜਪਿਆਂ ਦੁਖ ਭੁਖ ਸਭ ਲਹਿ ਜਾਂਦੇ ਹਨ।

੧੮ ਦੋਸਤ, ਸਾਥੀ।

੧੯ ਗੁਰਉਪਦੇਸ ਅਨੁਸਾਰ ਰਾਮ-ਨਾਮ ਅਤੇ ਰਾਮ ਦਾ ਜਸ ਗਾਵਾਂ ਤਾਂ ਅੰਤ ਵੇਲੇ (ਮਰਨ ਪਿਛੋਂ) ਮਦਦਗਾਰ ਹੋਵੇਗਾ ਅਤੇ ਹਰੀ ਦੀ ਦਰਗਾਹ ਵਿਚ ਛੁਡਾ ਲਵੇਗਾ।

੨੦ ਮਨ ਦੀ ਹਾਲਤ ਜਾਨਣ ਵਾਲਾ।

੨੧ ਪ੍ਰੀਤ (ਲਗਨ) ਮੇਰੇ ਮਨ ਵਿਚ ਲਾਈ ਹੈ।

੨੨ ਮੇਰੇ ਮਨ ਵਿਚ, ਤਨ ਵਿਚ, ਹਰੀ ਨਾਲ ਪ੍ਰੀਤ ਲਗੀ ਹੈ; ਪ੍ਰਭੂ ਨੇ ਮੇਰੀ ਉਮੰਗ ਮੈਨੂੰ ਸਤਿਗੁਰੂ ਦੀ ਸਰਨੀ ਲਾ ਕੇ ਪੂਰੀ ਕੀਤੀ।

੨੩ ਉਤਮ ਭਾਗਾਂ ਨਾਲ ਪਾਇਆ ਹੈ; ਭਜਨ ਤੋਂ ਬਿਨਾਂ ਫਿਟਕਾਰ ਯੋਗ ਹੈ ਅਤੇ ਅਜਾਈਂ ਜਾਂਦਾ ਹੈ।

੨੪ ਤਰਾਂ ਤਰਾਂ ਦੇ ਸੁਆਦ ਖਾਂਦਾ ਹੈ ਜੋ ਦੁਖ ਰੂਪ ਹਨ; ਮੂੰਹ ਫਿਕਾ ਹੀ ਰਹਿੰਦਾ ਹੈ (ਸੁਆਦ ਭੁਲ ਜਾਂਦੇ ਹਨ); ਮੂੰਹ ਤੇ ਥੁਕਾਂ ਪੈਂਦੀਆਂ ਹਨ (ਬਿਪਤੀ ਹੁੰਦੀ ਹੈ)। ਰਸ ਕਸ=ਕਸੈਲਾ ਆਦਿ ਰਸ; ਸਭ ਤਰ੍ਹਾਂ ਦੇ ਸੁਆਦ।

੨੫ ਵਾਹ ਵਾਹ!

੨੬ ਗਲ ਨਾਲ ਲਾ ਕੇ।

੨੭ ਗੁਰੂ ਦੇ ਪਾਸੇ ਲਗੇ ਹੋਏ ਧਰਮੀ ਪੁਰਸ਼।

੨੮ ਹਰੀ ਜੋ ਪ੍ਰਾਣਾਂ ਦਾ ਜੀਵਨ (ਆਸਰਾ) ਹੈ।

੨੯ ਦਾਸ, ਨੌਕਰ।

੩੦ ਪ੍ਰੇਮ, ਵਿਛੋੜੇ ਵਾਲੀ ਖਿਚ। ਮੇਰੇ ਮਨ ਵਿਚ, ਤਨ ਵਿਚ, ਹਰੀ ਨੇ ਗੁਰ-ਸਿਖਾਂ ਦੇ ਚਰਨਾਂ ਦੀ ਲਗਨ (ਓਹਨਾਂ ਦੀ ਸੰਗਤ ਦੀ ਤਾਂਘ) ਲਾ ਦਿਤੀ ਹੈ।

੩੧ ਪ੍ਰਾਣਾਂ ਦੇ ਦੋਸਤ, ਮਿੱਤਰ।

---

* ਓਹ ਲੋਕ ਭਾਗਾਂ ਵਾਲੇ ਹਨ ਜਿਨ੍ਹਾਂ ਨੇ ਹਰੀ-ਨਾਮ ਦੀ ਓਟ ਲਈ ਹੈ ਅਤੇ ਇਸ ਦੀ ਪ੍ਰਾਪਤੀ ਲਈ ਗੁਰੂ ਦਾ ਲੜ ਫੜਿਆ ਹੈ। (ਗੁਰੂ ਅਮਰ ਦਾਸ ਜੀ ਵਲ ਆਪਣੀ ਸ਼ਰਧਾ ਦਸਦੇ ਹੋਏ ਉਨ੍ਹਾਂ ਨੂੰ ਹਰੀ ਦੇ ਮਿਲਾਉਣ ਦਾ ਪੂਰਾ ਵਸੀਲਾ ਮੰਨਦੇ ਹਨ।)

† ਹਰੀ ਪਾਸੋਂ ਗੁਰਮਤ ਦੁਆਰਾ ਸਭ ਭੁਖਾਂ ਦੇ ਦੂਰ ਕਰਨ ਵਾਲਾ ਨਾਮ ਮੰਗਦੇ ਹਨ।

‡ ਫਿਰ ਹਰੀ ਦੇ ਮਿਲਣ ਲਈ ਗੁਰ-ਸਿਖਾਂ ਦੀ ਸੰਗਤ ਦਾ ਮਿਲਾਪ ਚਾਹੁੰਦੇ ਹਨ।

ਸਿਖ ਭਾਈ ਮੋ ਕਉ ਕਰਹੁ ਉਪਦੇਸੁ [੧]ਹਰਿ ਮਿਲੈ ਮਿਲਾਇਆ॥ ੧ ॥ ਰਹਾਉ ॥ ਜਾ ਹਰਿਪ੍ਰਭ ਭਾਵੈ ਤਾ [੨]ਗੁਰਮੁਖਿ ਮੇਲੇ [੩]ਜਿਨ ਵਚਨ ਗੁਰੂ ਸਤਿਗੁਰ ਮਨਿ ਭਾਇਆ॥ ਵਡਭਾਗੀ ਗੁਰ ਕੇ ਸਿਖ ਪਿਆਰੇ [੪]ਹਰਿ ਨਿਰਬਾਣੀ ਨਿਰਬਾਣ ਪਦੁ ਪਾਇਆ॥ ੨ ॥ ਸਤਸੰਗਤਿ ਗੁਰ ਕੀ ਹਰਿ ਪਿਆਰੀ ਜਿਨ ਹਰਿ ਹਰਿ ਨਾਮੁ ਮੀਠਾ ਮਨਿ ਭਾਇਆ॥ ਜਿਨ ਸਤਿਗੁਰ ਸੰਗਤਿ ਸੰਗੁ ਨ ਪਾਇਆ ਸੇ ਭਾਗਹੀਣ ਪਾਪੀ [੫]ਜਮਿ ਖਾਇਆ ॥ ੩ ॥ ਆਪਿ ਕ੍ਰਿਪਾਲੁ ਕ੍ਰਿਪਾ ਪ੍ਰਭੁ ਧਾਰੇ ਹਰਿ ਆਪੇ [੬]ਗੁਰਮੁਖਿ ਮਿਲੈ ਮਿਲਾਇਆ॥ ਜਨੁ ਨਾਨਕੁ ਬੋਲੇ [੭]ਗੁਣ ਬਾਣੀ ਗੁਰਬਾਣੀ ਹਰਿਨਾਮਿ ਸਮਾਇਆ ॥ ੪ ॥ ੫ ॥ ਗੂਜਰੀ ਮਹਲਾ ੪* ॥ [੮]ਜਿਨ੍ ਸਤਿਗੁਰੁ ਪੁਰਖੁ ਜਿਨਿ ਹਰਿਪ੍ਰਭੁ ਪਾਇਆ ਮੋ ਕਉ ਕਰਿ ਉਪਦੇਸੁ ਹਰਿ ਮੀਠ ਲਗਾਵੈ ॥ ਮਨੁ ਤਨੁ ਸੀਤਲੁ[੯] ਸਭ ਹਰਿਆ[੧੦] ਹੋਆ ਵਡਭਾਗੀ ਹਰਿਨਾਮੁ ਧਿਆਵੈ ॥ ੧ ॥ ਭਾਈ ਰੇ ਮੋ ਕਉ ਕੋਈ ਆਇ ਮਿਲੈ ਹਰਿਨਾਮੁ ਦ੍ਰਿੜਾਵੈ[੧੧] ॥ ਮੇਰੇ ਪ੍ਰੀਤਮ ਪ੍ਰਾਨ ਮਨੁ ਤਨੁ ਸਭੁ ਦੇਵਾ ਮੇਰੇ ਹਰਿਪ੍ਰਭ ਕੀ [੧੨]ਹਰਿ ਕਥਾ ਸੁਨਾਵੈ ॥ ੧ ॥ ਰਹਾਉ ॥ [੧੩]ਧੀਰਜੁ ਧਰਮੁ ਗੁਰਮਤਿ ਹਰਿ ਪਾਇਆ ਨਿਤ ਹਰਿਨਾਮੈ ਹਰਿ ਸਿਉ ਚਿਤੁ ਲਾਵੈ ॥ ਅੰਮ੍ਰਿਤ ਬਚਨ ਸਤਿਗੁਰ ਕੀ ਬਾਣੀ ਜੋ ਬੋਲੈ ਸੋ ਮੁਖਿ ਅੰਮ੍ਰਿਤੁ ਪਾਵੈ ॥ ੨ ॥ ਨਿਰਮਲੁ ਨਾਮੁ ਜਿਤੁ ਮੈਲੁ ਨ ਲਾਗੈ ਗੁਰਮਤਿ ਨਾਮੁ ਜਪੈ ਲਿਵ[੧੪] ਲਾਵੈ ॥ ਨਾਮੁ ਪਦਾਰਥੁ ਜਿਨ ਨਰ ਨਹੀ ਪਾਇਆ ਸੇ ਭਾਗਹੀਣ ਮੁਏ ਮਰਿ ਜਾਵੈ ॥ ੩ ॥ [੧੫]ਆਨਦ ਮੂਲੁ ਜਗ ਜੀਵਨ ਦਾਤਾ ਸਭ ਜਨ ਕਉ ਅਨਦੁ ਕਰਹੁ ਹਰਿ ਧਿਆਵੈ ॥ ਤੂੰ ਦਾਤਾ ਜੀਅ ਸਭਿ ਤੇਰੇ ਜਨ ਨਾਨਕ ਗੁਰਮੁਖਿ ਬਖਸਿ ਮਿਲਾਵੈ ॥ ੪ ॥ ੬ ॥

੧ ੴ ਸਤਿਗੁਰ ਪ੍ਰਸਾਦਿ ॥ ਗੂਜਰੀ ਮਹਲਾ ੪ ਘਰੁ ੩ ॥ †ਮਾਈ ਬਾਪ ਪੁਤ੍ਰ ਸਭਿ ਹਰਿ ਕੇ ਕੀਏ ॥ [੧੬]ਸਭਨਾ ਕਉ ਸਨਬੰਧੁ ਹਰਿ ਕਰਿ ਦੀਏ ॥ ੧ ॥ ਹਮਰਾ ਜੋਰੁ ਸਭੁ ਰਹਿਓ [੧੭]ਮੇਰੇ ਬੀਰ ॥ ਹਰਿ ਕਾ ਤਨੁ ਮਨੁ ਸਭੁ ਹਰਿ ਕੈ ਵਸਿ ਹੈ ਸਰੀਰ ॥ ੧ ॥ ਰਹਾਉ ॥ ਭਗਤ ਜਨਾ ਕਉ ਸਰਧਾ[੧੮] ਆਪਿ ਹਰਿ ਲਾਈ ॥ [੧੯]ਵਿਚੇ ਗ੍ਰਿਸਤ ਉਦਾਸ ਰਹਾਈ ॥ ੨ ॥ [੨੦]ਜਬ ਅੰਤਰਿ ਪ੍ਰੀਤਿ ਹਰਿ ਸਿਉ ਬਨਿ ਆਈ ॥ ਤਬ ਜੋ ਕਿਛੁ ਕਰੇ ਸੁ ਮੇਰੇ ਹਰਿਪ੍ਰਭ ਭਾਈ ॥ ੩ ॥ [੨੧]ਜਿਤੁ ਕਾਰੈ ਕੰਮਿ ਹਮ ਹਰਿ ਲਾਏ ॥ ਸੋ ਹਮ ਕਰਹ ਜੁ ਆਪਿ ਕਰਾਏ ॥ ੪ ॥ ਜਿਨ ਕੀ ਭਗਤਿ ਮੇਰੇ ਪ੍ਰਭ ਭਾਈ ॥ ਤੇ ਜਨ ਨਾਨਕ ਰਾਮਨਾਮ ਲਿਵ ਲਾਈ ॥ ੫ ॥ ੭ ॥ ੨ ॥ ੭ ॥ ੭ ॥ ੧੬ ॥

੧ (ਜਿਸ ਦੁਆਰਾ) ਹਰੀ ਆਪ ਦਾ ਮਿਲਾਇਆ ਮੈਨੂੰ ਮਿਲੇ ।

੨ ਐਸੇ ਗੁਰਮੁਖ (ਚੰਗੇ ਸਿਖ) ਮਿਲਾਉਂਦਾ ਹੈ ।

੩ ਜਿਨ੍ਹਾਂ (ਗੁਰਮੁਖਾਂ) ਨੂੰ ਸਚੇ ਗੁਰੂ ਦੇ ਬਚਨ ਮਨ ਵਿਚ ਪਿਆਰੇ ਲਗਦੇ ਹਨ ।

੪ ਜਿਨ੍ਹਾਂ ਨੇ ਨਿਰਬਾਣ ਹਰੀ (ਨਿਰਲੇਪ ਹਰੀ) ਤੋਂ ਮੁਕਤੀ ਦੀ ਪਦਵੀ ਪ੍ਰਾਪਤ ਕੀਤੀ ਹੈ । ਨਿਰਬਾਣ ਪਦ=ਮੋਖ ਪਦਵੀ, ਸੰਸਾਰ ਤੋਂ ਬੈਲਾਗ ਰਹਿਣ ਦੀ ਅਵਸਥਾ ।

੫ ਜਮ ਨੇ ਖਾ ਲਿਆ ।

੬ ਗੁਰਮੁਖਾਂ ਦਾ ਮਿਲਾਇਆ ਮਿਲਦਾ ਹੈ ।

੭ ਗੁਣਾਂ ਦਾ ਰੂਪ (ਗੁਣਾਂ ਦੀ ਭਰੀ) ਬਾਣੀ, ਜੋ ਗੁਰੂ ਦੀ ਬਾਣੀ ਹੈ ਅਤੇ ਜਿਸ ਰਾਹੀਂ ਹਰਿ-ਨਾਮ ਵਿਚ ਸਮਾ ਜਾਈਦਾ ਹੈ ।

੮ (ਕੋਈ ਐਸਾ ਗੁਰਮੁਖ) ਜਿਸ ਨੇ ਸਤਿਗੁਰੂ ਸਮ੍ਰੱਥ ਪੁਰਸ਼ ਅਤੇ ਹਰੀ ਮਾਲਕ ਨੂੰ ਪ੍ਰਾਪਤ ਕੀਤਾ ਹੈ ਮੈਨੂੰ ਵੀ ਉਪਦੇਸ਼ ਕਰ ਕੇ ਹਰੀ ਨਾਲ ਪਿਆਰ ਲਾ ਦੇਵੇ ।

੯ ਠੰਢਾ ।

੧੦ ਖਿੜਿਆ, ਪ੍ਰਫੁੱਲਤ, ਤਾਜ਼ਾ ।

੧੧ ਪੱਕਾ ਕਰਾਵੇ, ਮਨ ਵਿਚ ਵਸਾਵੇ ।

੧੨ ਹਰੀ ਬਾਬਤ ਉਤਮ ਗੱਲਾਂ ।

੧੩ ਗੁਰੂ ਦੇ ਉਪਦੇਸ਼ ਤੋਂ ਹਰੀ ਲਈ ਧੀਰਜ ਤੇ ਦ੍ਰਿੜ੍ਹਤਾ ਮਿਲੀ ਹੈ ।

੧੪ ਪ੍ਰੇਮ ਭਰਿਆ ਧਿਆਨ ।

੧੫ ਹੇ ਸੁਖ ਦੇ ਸੋਮੇ (ਹਰੀ) ! ਤੂੰ ਸਾਰੇ ਜਗਤ ਦਾ ਜੀਵਨ ਦਾਤਾ ਹੈਂ । ਸਾਰੇ ਸੇਵਕਾਂ ਨੂੰ ਸੁਖੀ ਕਰ ਦਿਓ, ਤੇ ਓਹ ਤੈਨੂੰ (ਹਰੀ ਨੂੰ) ਧਿਆਉਣ ।

੧੬ ਸਾਰਿਆਂ ਦੇ ਆਪਸ ਵਿਚ ਜੋੜ (ਰਿਸ਼ਤੇ) ਹਰੀ ਨੇ ਆਪ ਕਰ ਦਿਤੇ ਹਨ ।

੧੭ ਮੇਰੇ ਭਾਈ, ਵੀਰ ।

੧੮ ਪ੍ਰੀਤੀ ।

੧੯ ਭਗਤ-ਜਨ ਗ੍ਰਿਸਤ ਵਿਚ ਹੀ ਉਪ੍ਰਾਮ ਰਹਿੰਦੇ ਹਨ; ਘਰ-ਬਾਰੀ ਹੁੰਦੇ ਹੋਏ ਸੰਸਾਰ ਵਿਚ ਖੁਭਦੇ ਨਹੀਂ ।

੨੦ ਜਦ ਸੇਵਕ ਦੇ ਮਨ ਅੰਦਰ ਹਰੀ ਨਾਲ ਸੱਚੀ ਪ੍ਰੀਤੀ ਲਗ ਜਾਂਦੀ ਹੈ ਤਾਂ ਜੋ ਕੁਝ ਭੀ ਉਹ ਸੇਵਕ ਕਰਦਾ ਹੈ ਹਰੀ ਨੂੰ ਚੰਗਾ ਲਗਦਾ ਹੈ ।

੨੧ ਜਿਸ ਕੰਮ ਕਾਰ ਵਿਚ ਹਰੀ ਨੇ ਸਾਨੂੰ ਲਾਇਆ ਹੈ ਉਹ ਅਸੀ ਕਰਦੇ ਹਾਂ, ਜੋ ਉਹ ਆਪ ਕਰਾਉਂਦਾ ਹੈ ।

---

* ਅੰਤ ਗੁਰੂ ਜੀ ਹਰ ਕਿਸੇ ਪਾਸ, ਜਿਸ ਨੂੰ ਹਰੀ ਦੀ ਗੱਲ ਕਰਨੀ ਆਉਂਦੀ ਹੈ, ਤਰਲੇ ਲੈਂਦੇ ਹਨ ਕਿ ਸਾਨੂੰ ਹਰੀ-ਮਿਲਾਪ ਦੀਆਂ ਗੱਲਾਂ ਦਸੋ ।

† ਹਰੀ-ਮਿਲਾਪ ਲਈ ਗ੍ਰਿਹਸਥ ਦੇ ਰਿਸ਼ਤੇ ਰੁਕਾਵਟਾਂ ਨਹੀਂ, ਸਗੋਂ ਸਹਾਈ ਹੋਂਦੇ ਹਨ, ਕਿਉਂਕਿ ਇਹ ਰਿਸ਼ਤੇ ਰੱਬ ਨੇ ਆਪ ਆਪਣੀ ਰਜ਼ਾ ਪੂਰੀ ਕਰਨ ਲਈ ਬਣਾਏ ਹਨ । ਇਕ ਵਾਰੀ ਆਪਣਾ ਮਨ ਹਰੀ ਨੂੰ ਸੌਂਪਣ ਦੀ ਲੋੜ ਹੈ ; ਫਿਰ ਜੋ ਕੁਝ ਸਾਥੋਂ ਹੁੰਦਾ ਹੈ, ਹਰੀ ਦੀ ਰਜ਼ਾ ਦੇ ਅਨਕੂਲ ਹੀ ਹੋਂਦਾ ਹੈ ।

ਗੂਜਰੀ ਮਹਲਾ ੫ ਚਉਪਦੇ ਘਰੁ ੧

ੴ ਸਤਿਗੁਰ ਪ੍ਰਸਾਦਿ ॥ *॥ ਕਾਹੇ ਰੇ ਮਨ ਚਿਤਵਹਿ[੧] ਉਦਮੁ[੨] ਜਾ ਆਹਰਿ[੩] ਹਰਿ ਜੀਉ ਪਰਿਆ[੪] ॥ [੫]ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥ ੧ ॥ ਮੇਰੇ ਮਾਧਉ[੬] ਜੀ ਸਤਸੰਗਤਿ ਮਿਲੇ ਸਿ ਤਰਿਆ ॥ [੭]ਗੁਰਪਰਸਾਦਿ [੮]ਪਰਮ ਪਦੁ ਪਾਇਆ ਸੂਕੇ ਕਾਸਟ[੯] ਹਰਿਆ ॥ ੧ ॥ ਰਹਾਉ ॥ ਜਨਨਿ[੧੦] ਪਿਤਾ ਲੋਕ ਸੁਤ[੧੧] ਬਨਿਤਾ[੧੨] ਕੋਇ ਨ ਕਿਸ ਕੀ ਧਰਿਆ[੧੩] ॥ [੧੪]ਸਿਰਿ ਸਿਰਿ ਰਿਜਕੁ ਸੰਬਾਹੇ[੧੫] ਠਾਕੁਰੁ ਕਾਹੇ ਮਨ ਭਉ ਕਰਿਆ ॥ ੨ ॥ ਊਡੈ ਊਡਿ ਆਵੈ ਸੈ ਕੋਸਾ ਤਿਸੁ[੧੬] ਪਾਛੈ ਬਚਰੇ[੧੭] ਛਰਿਆ[੧੮] ॥ ਉਨ ਕਵਨੁ ਖਲਾਵੈ ਕਵਨੁ ਚੁਗਾਵੈ [੧੯]ਮਨ ਮਹਿ ਸਿਮਰਨੁ ਕਰਿਆ ॥ ੩ ॥ ਸਭ ਨਿਧਾਨ[੨੦] [੨੧]ਦਸਅਸਟ ਸਿਧਾਨ ਠਾਕੁਰ ਕਰਤਲ[੨੨] ਧਰਿਆ ॥ ਜਨ ਨਾਨਕ ਬਲਿ ਬਲਿ ਸਦ ਬਲਿ ਜਾਈਐ ਤੇਰਾ ਅੰਤੁ ਨਾ ਪਾਰਾਵਰਿਆ[੨੩] ॥ ੪ ॥ ੧ ॥

ਗੂਜਰੀ ਮਹਲਾ ੫ ਚਉਪਦੇ ਘਰੁ ੨

ੴ ਸਤਿਗੁਰ ਪ੍ਰਸਾਦਿ ॥ †॥ ਕਿਰਿਆਚਾਰ[੨੪] ਕਰਹਿ [੨੫]ਖਟੁ ਕਰਮਾ [੨੬]ਇਤੁ ਰਾਤੇ ਸੰਸਾਰੀ ॥ ਅੰਤਰਿ ਮੈਲੁ ਨ ਉਤਰੈ ਹਉਮੈ ਬਿਨੁ ਗੁਰ ਬਾਜੀ[੨੭] ਹਾਰੀ ॥ ੧ ॥ ਮੇਰੇ ਠਾਕੁਰ ਰਖਿ ਲੇਵਹੁ ਕਿਰਪਾ ਧਾਰੀ ॥ [੨੮]ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ ॥ ੧ ॥ ਰਹਾਉ ॥ ਸਾਸਤ[੨੯] ਬੇਦ ਸਿਮ੍ਰਿਤਿ[੩੦] ਸਭਿ ਸੋਧੇ[੩੧] ਸਭ ਏਕਾ ਬਾਤ ਪੁਕਾਰੀ ॥ ਬਿਨੁ ਗੁਰ ਮੁਕਤਿ ਨ ਕੋਊ ਪਾਵੈ ਮਨਿ ਵੇਖਹੁ ਕਰਿ ਬੀਚਾਰੀ ॥ ੨ ॥ [੩੨]ਅਠਸਠਿ ਮਜਨੁ ਕਰਿ ਇਸਨਾਨਾ ਭ੍ਰਮਿ ਆਏ ਧਰ ਸਾਰੀ ॥ ਅਨਿਕ ਸੋਚ ਕਰਹਿ ਦਿਨ ਰਾਤੀ ਬਿਨੁ ਸਤਿਗੁਰ ਅੰਧਿਆਰੀ ॥ ੩ ॥ [੩੩]ਧਾਵਤ ਧਾਵਤ ਸਭੁ ਜਗੁ ਧਾਇਓ ਅਬ ਆਏ [੩੪]ਹਰਿ ਦੁਆਰੀ ॥ [੩੫]ਦੁਰਮਤਿ ਮੇਟਿ ਬੁਧਿ ਪਰਗਾਸੀ ਜਨ ਨਾਨਕ ਗੁਰਮੁਖਿ ਤਾਰੀ ॥ ੪ ॥ ੧ ॥ ੨ ॥ ਗੂਜਰੀ ਮਹਲਾ ੫ ॥ ‡ਹਰਿ ਧਨੁ ਜਾਪ ਹਰਿ ਧਨੁ ਤਾਪ [੩੬]ਹਰਿ ਧਨੁ ਭੋਜਨੁ ਭਾਇਆ ॥ ਨਿਮਖ[੩੭] ਨ ਬਿਸਰਉ ਮਨ ਤੇ ਹਰਿ ਹਰਿ ਸਾਧਸੰਗਤਿ ਮਹਿ ਪਾਇਆ ॥ ੧ ॥ ਮਾਈ ਖਾਟਿ ਆਇਓ ਘਰਿ ਪੂਤਾ ॥ [੩੮]ਹਰਿ ਧਨੁ ਚਲਤੇ ਹਰਿ ਧਨੁ ਬੈਸੇ ਹਰਿ ਧਨੁ ਜਾਗਤ ਸੂਤਾ ॥ ੧ ॥ ਰਹਾਉ ॥ ਹਰਿ ਧਨੁ ਇਸਨਾਨੁ ਹਰਿ ਧਨੁ ਗਿਆਨੁ ਹਰਿ ਸੰਗਿ ਲਾਇ ਧਿਆਨਾ ॥ ਹਰਿ ਧਨੁ ਤੁਲਹਾ[੩੯] ਹਰਿ ਧਨੁ ਬੇੜੀ ਹਰਿ ਹਰਿ [੪੦]ਤਾਰਿ ਪਰਾਨਾ ॥ ੨ ॥ ਹਰਿ ਧਨ ਮੇਰੀ ਚਿੰਤ ਵਿਸਾਰੀ ਹਰਿ ਧਨਿ ਲਾਹਿਆ

੧ ਸੋਚਦਾ ਹੈਂ ।
੨ ਜਤਨ ; ਦੌੜ ਭਜ ।
੩ ਉਦਮ ਜਾਂ ਇੰਤਜ਼ਾਮ ਵਿਚ ।
੪ ਪਿਆ ਹੋਇਆ ਹੈ (ਵਾਹਿਗੁਰੂ) ।
੫ ਪਹਾੜੀ ਪੱਥਰ, ਚਟਾਨ ।
੬ ਮਾਧਵ (ਮਾਇਆ ਦਾ ਪਤੀ), ਕਰਤਾਰ ।
੭ ਗੁਰੂ ਦੀ ਕਿਰਪਾ ਨਾਲ ।
੮ ਸਭ ਤੋਂ ਉਚਾ ਦਰਜਾ ।
੯ ਕਾਠ, ਲਕੜੀ ।
੧੦ ਮਾਤਾ ।
੧੧ ਪੁਤਰ ।
੧੨ ਇਸਤਰੀ ।
੧੩ ਆਸਰਾ ।
੧੪ ਹਰ ਇਕ ਜੀਵ ਨੂੰ ।
੧੫ ਪੁਚਾਂਦਾ ਹੈ ।
੧੬ ਕੂੰਜ ਤੋਂ ਭਾਵ ਹੈ ।
੧੭ ਬੱਚੇ ।
੧੮ ਛਡੇ ਹੋਏ ਹੁੰਦੇ ਹਨ ।
੧੯ ਕੀ ਤੂੰ ਦਿਲ ਵਿਚ ਸੋਚਿਆ ਹੈ ?
੨੦ ਦੇਖੋ ਪੰ: ੩੫੩, ਫੁਟ ਨੋਟ * ।
੨੧ ਦੇਖੋ ਪੰ: ੩੯੦, ਫੁਟ ਨੋਟ * ।
੨੨ ਹਥ ਦੀ ਤਲੀ ਤੇ, ਮੁਠ ਵਿਚ ।
੨੩ ਪਾਰਾਵਾਰ, ਅੰਤ ਵਿਸਥਾਰ ਦਾ ।
੨੪ ਕਿਰਿਆ ਵਾਲੀ ਰਹਿਣੀ ; ਕਰਮ ਕਾਂਡ (ਪੂਜਾ, ਤਿਲਕ, ਯਾਤਰਾ ਆਦਿ) ।
੨੫ ਹਿੰਦੂਆਂ ਦੇ ਵਖਰੇ ਵਖਰੇ ਸ਼ਾਸਤਰਾਂ ਤੇ ਆਗੂਆਂ ਨੇ ਆਪਣੀ ਵਿਚਾਰ ਮੁਜਬ ਛੇ ਉਤਮ ਕੰਮ ਲਿਖੇ ਹਨ । ਆਮ ਪ੍ਰਸਿੱਧ ਇਹ ਹਨ : ਪੜ੍ਹਨਾ, ਪੜ੍ਹਾਉਣਾ, ਯੱਗ ਕਰਨਾ, ਯੱਗ ਕਰਾਉਣਾ, ਦਾਨ ਦੇਣਾ, ਦਾਨ ਲੈਣਾ ।
੨੬ ਇਹਨਾਂ ਵਿਚ ਸੰਸਾਰੀ ਪੁਰਸ਼ ਲਗੇ ਹੋਏ ਹਨ ।
੨੭ ਖੇਲ (ਮਾਨੁਸ਼ ਜਨਮ) ।
੨੮ ਕ੍ਰੋੜਾਂ ਵਿਚ ਕੋਈ ਵਿਰਲਾ ਹੀ ਨਿਸ਼ਕਾਮ ਭਗਤ ਹੁੰਦਾ ਹੈ ; ਹੋਰ ਬਾਕੀ ਸਾਰੇ ਸੌਦੇਬਾਜ਼ ਹੁੰਦੇ ਹਨ ; ਚੰਗਾ ਕੰਮ ਕਿਸੇ ਨਾ ਕਿਸੇ ਗ਼ਰਜ਼ ਲਈ ਕਰਦੇ ਹਨ ।
੨੯ ਦੇਖੋ ਪੰ: ੩੫੩ † ।
੩੦ ਦੇਖੋ ਪੰ: ੩੫੩ ‡ ।
੩੧ ਖੋਜ ਕੇ ਪੜ੍ਹੇ, ਵਿਚਾਰੇ ਹਨ । ਸਾਰੇ ਇਕੋ ਹੀ ਗਲ ਦਸਦੇ ਹਨ ਕਿ ਗੁਰੂ ਤੋਂ ਬਿਨਾਂ ਕੋਈ ਮੁਕਤ ਨਹੀਂ ਹੋ ਸਕਦਾ ; (ਤੁਸੀ ਭੀ) ਮਨ ਵਿਚ ਵਿਚਾਰ ਕਰ ਕੇ ਦੇਖ ਲਵੋ ।
੩੨ ਅਠਾਹਠ ਤੀਰਥਾਂ ਦੇ ਇਸ਼ਨਾਨ ਕਰ ਆਏ ਅਤੇ ਸਾਰੀ ਧਰਤੀ ਤੇ ਫਿਰ ਆਏ । ਅਨੇਕਾਂ ਤਰਾਂ ਦੀ ਸੁਚਮ ਦਿਨ ਰਾਤ ਕਰਦੇ ਹਨ, ਪਰ ਸਤਗੁਰ ਤੋਂ ਬਿਨਾਂ ਅਗਿਆਨ ਦਾ ਹਨੇਰਾ ਹੀ ਰਹਿੰਦਾ ਹੈ ।
੩੩ ਫਿਰ ਫਿਰ ਕੇ ।
੩੪ ਹਰੀ ਦੇ ਬੂਹੇ ਤੇ, ਸ਼ਰਨ ਵਿਚ ।
੩੫ (ਹਰੀ ਨੇ) ਭੈੜੀ ਮਤ ਦੂਰ ਕਰ ਕੇ ਸਾਡੀ ਮਤ ਉਜਲ ਕਰ ਦਿੱਤੀ ਅਤੇ ਗੁਰੂ ਰਾਹੀਂ ਸਾਨੂੰ ਤਾਰ ਦਿੱਤਾ ਹੈ ।
੩੬ "ਹਰੀ ਦਾ ਸਿਮਰਨ" ਇਹ ਧਨ ਹੀ ਮਨ-ਭਾਉਂਦਾ ਭੋਜਨ ਹੈ ।
੩੭ ਅਖ ਫਰਕਨ ਜਿੰਨਾ ਸਮਾਂ, ਬਹੁਤ ਥੋੜਾ ਸਮਾਂ ।
੩੮ ਚਲਦਿਆਂ, ਬੈਠਿਆਂ, ਜਾਗਦਿਆਂ, ਸੁਤਿਆਂ ਹਰੀ ਦਾ ਸਿਮਰਨ ਮੇਰੇ ਮਨ ਵਿਚ ਹੁੰਦਾ ਹੈ ।
੩੯ ਲਕੜੀਆਂ ਬੰਨ੍ਹ ਕੇ ਨਦੀ ਵਿਚ ਠਿਲ੍ਹਣ ਵਾਸਤੇ ਤੁਲ੍ਹਾ ਬਣਾ ਲੈਂਦੇ ਹਨ ।
੪੦ ਹਰੀ ਹੀ ਤਾਰ ਕੇ ਪਾਰ ਕਰਨ ਵਾਲਾ ਹੈ ।

* ਦੇਖੋ ਪੰਨਾ ੧੦ । ਇਸ ਸ਼ਬਦ ਵਿਚ ਮਨੁਖ ਨੂੰ ਕਿਹਾ ਹੈ ਕਿ ਆਪਣੀ ਰੋਜ਼ੀ ਕਮਾਉਣ ਦੇ ਧੰਧਿਆਂ ਨੂੰ ਹਰੀ-ਮਿਲਾਪ ਲਈ ਰੁਕਾਵਟ ਨਾ ਸਮਝ । ਰੱਬ ਸਭ ਨੂੰ ਰੋਜ਼ੀ ਅਪੜਾ ਰਿਹਾ ਹੈ । ਇਸ ਲਈ ਬੇਫ਼ਿਕਰ ਹੋ ਕੇ ਰੱਬ ਦੀ ਭਗਤੀ ਵੱਲ ਲਗ ।

† ਗੁਰੂ ਤੋਂ ਬਿਨਾਂ ਮਨੁੱਖ ਭਰਮ ਵਾਲੇ ਕੰਮਾਂ (ਕਰਮ-ਕਾਂਡ ਆਦਿ) ਵਿਚ ਪਿਆ ਰਹਿੰਦਾ ਹੈ, ਤੇ ਹਰੀ ਦੀ ਸੋਝੀ ਨਹੀਂ ਲੈ ਸਕਦਾ ।

‡ ਜਦ ਗੁਰੂ ਅਰਜਨ ਦੇਵ ਜੀ ਗੁਰਿਆਈ ਮਿਲਣ ਤੇ ਆਪਣੀ ਮਾਤਾ ਜੀ ਪਾਸ ਹਾਜ਼ਰ ਹੋਏ ਤਾਂ ਮਾਤਾ ਜੀ ਨੇ ਪੁਛਿਆ ਕੀ ਲੈ ਆਏ ਹੋ ? ਤਾਂ ਗੁਰੂ ਜੀ ਨੇ ਇਹ ਸ਼ਬਦ ਉਚਾਰਿਆ । ਇਸ ਵਿਚ ਹਰੀ-ਨਾਮ ਨੂੰ ਸਭ ਜਪਾਂ ਤਪਾਂ ਤੇ ਹੋਰ ਧਾਰਮਕ ਸਾਧਨਾਂ ਤੋਂ ਓੱਚਾ ਦੱਸਿਆ ਹੈ ।

ਧੋਖਾ[੧] ॥ ਹਰਿ ਧਨ ਤੇ ਮੈ ਨਵਨਿਧਿ[੨] ਪਾਈ [੩]ਹਾਥਿ ਚਰਿਓ ਹਰਿ ਥੋਕਾ ॥ ੩ ॥ ਖਾਵਹੁ ਖਰਚਹੁ [੪]ਤੋਟਿ ਨ ਆਵੈ ਹਲਤ ਪਲਤ ਕੈ ਸੰਗੇ ॥ ਲਾਦਿ ਖਜਾਨਾ [੫]ਗੁਰਿ ਨਾਨਕ ਕਉ ਦੀਆ ਇਹੁ ਮਨੁ [੬]ਹਰਿ ਰੰਗਿ ਰੰਗੇ ॥ ੪ ॥ ੨ ॥ ੩ ॥ ਗੂਜਰੀ ਮਹਲਾ ੫ *॥ ਜਿਸੁ ਸਿਮਰਤ ਸਭਿ [੭]ਕਿਲਵਿਖ ਨਾਸਹਿ [੮]ਪਿਤਰੀ ਹੋਇ ਉਧਾਰੋ ॥ ਸੋ ਹਰਿ ਹਰਿ ਤੁਮ੍ ਸਦ ਹੀ ਜਾਪਹੁ [੯]ਜਾ ਕਾ ਅੰਤੁ ਨ ਪਾਰੋ ॥ ੧ ॥ ਪੂਤਾ ਮਾਤਾ ਕੀ ਆਸੀਸ[੧੦] ॥ ਨਿਮਖ[੧੧] ਨ ਬਿਸਰਉ ਤੁਮ੍ ਕਉ ਹਰਿ ਹਰਿ ਸਦਾ ਭਜਹੁ ਜਗਦੀਸ[੧੨] ॥ ੧ ॥ ਰਹਾਉ ॥ ਸਤਿਗੁਰੁ ਤੁਮ੍ ਕਉ ਹੋਇ ਦਇਆਲਾ ਸੰਤ ਸੰਗਿ ਤੇਰੀ ਪ੍ਰੀਤਿ ॥ [੧੩]ਕਾਪੜੁ ਪਤਿ ਪਰਮੇਸਰੁ ਰਾਖੀ ਭੋਜਨੁ ਕੀਰਤਨੁ ਨੀਤਿ ॥ ੨ ॥ ਅੰਮ੍ਰਿਤੁ ਪੀਵਹੁ ਸਦਾ [੧੪]ਚਿਰੁ ਜੀਵਹੁ ਹਰਿ ਸਿਮਰਤ [੧੫]ਅਨਦ ਅਨੰਤਾ ॥ [੧੬]ਰੰਗ ਤਮਾਸਾ ਪੂਰਨ ਆਸਾ ਕਬਹਿ ਨ ਬਿਆਪੈ ਚਿੰਤਾ ॥ ੩ ॥ [੧੭]ਭਵਰੁ ਤੁਮਾਰਾ ਇਹੁ ਮਨੁ ਹੋਵਉ ਹਰਿ ਚਰਣਾ ਹੋਹੁ ਕਉਲਾ ॥ ਨਾਨਕ ਦਾਸੁ ਉਨ ਸੰਗਿ ਲਪਟਾਇਓ ਜਿਉ ਬੂੰਦਹਿ ਚਾਤ੍ਰਿਕੁ ਮਉਲਾ ॥ ੪ ॥ ੩ ॥ ੪ ॥ ਗੂਜਰੀ ਮਹਲਾ ੫ ॥† [੧੮]ਮਤਾ ਕਰੈ ਪਛਮ ਕੈ ਤਾਈ ਪੂਰਬ ਹੀ ਲੈ ਜਾਤ ॥ ਖਿਨ ਮਹਿ ਥਾਪਿ ਉਥਾਪਨਹਾਰਾ ਆਪਨ ਹਾਥਿ ਮਤਾਤ ॥ ੧ ॥ [੧੯]ਸਿਆਨਪ ਕਾਹੂ ਕਾਮਿ ਨ ਆਤ ॥ ਜੋ ਅਨਰੂਪਿਓ ਠਾਕੁਰਿ ਮੇਰੈ ਹੋਇ ਰਹੀ ਉਹ ਬਾਤ ॥ ੧ ॥ ਰਹਾਉ ॥ [੨੦]ਦੇਸੁ ਕਮਾਵਨ ਧਨ ਜੋਰਨ ਕੀ ਮਨਸਾ ਬੀਚੇ ਨਿਕਸੇ ਸਾਸ ॥ ਲਸਕਰ ਨੇਬ ਖਵਾਸ ਸਭ ਤਿਆਗੇ ਜਮਪੁਰਿ ਊਠਿ ਸਿਧਾਸ ॥ ੨ ॥ ਹੋਇ [੨੧]ਅਨੰਨਿ ਮਨਹਠ ਕੀ ਦ੍ਰਿੜਤਾ ਆਪਸ ਕਉ ਜਾਨਾਤ ॥ ਜੋ ਅਨਿੰਦੁ ਨਿੰਦੁ ਕਰਿ ਛੋਡਿਓ ਸੋਈ ਫਿਰਿ ਫਿਰਿ ਖਾਤ ॥ ੩ ॥ [੨੨]ਸਹਜ ਸੁਭਾਇ ਭਏ ਕਿਰਪਾਲਾ ਤਿਸੁ ਜਨ ਕੀ ਕਾਟੀ ਫਾਸ ॥ ਕਹੁ ਨਾਨਕ ਗੁਰੁ ਪੂਰਾ ਭੇਟਿਆ ਪਰਵਾਣੁ ਗਿਰਸਤ ਉਦਾਸ ॥ ੪ ॥ ੪ ॥ ੫ ॥ ਗੂਜਰੀ ਮਹਲਾ ੫ ॥ ‡ਨਾਮੁ ਨਿਧਾਨੁ[੨੩] ਜਿਨਿ ਜਨਿ ਜਪਿਓ ਤਿਨ ਕੇ ਬੰਧਨ ਕਾਟੇ ॥ ਕਾਮ ਕ੍ਰੋਧ ਮਾਇਆ [੨੪]ਬਿਖੁ ਮਮਤਾ ਇਹ [੨੫]ਬਿਆਧਿ ਤੇ ਹਾਟੇ ॥ ੧ ॥ ਹਰਿ ਜਸੁ ਸਾਧਸੰਗਿ ਮਿਲਿ ਗਾਇਓ ॥ [੨੬]ਗੁਰ ਪਰਸਾਦਿ ਭਇਓ ਮਨੁ ਨਿਰਮਲੁ [੨੭]ਸਰਬ ਸੁਖਾ ਸੁਖ ਪਾਇਅਉ ॥ ੧ ॥ ਰਹਾਉ ॥ ਜੋ ਕਿਛੁ ਕੀਓ ਸੋਈ ਭਲ ਮਾਨੈ ਐਸੀ ਭਗਤਿ ਕਮਾਨੀ[੨੮] ॥ [੨੯]ਮਿਤ੍ਰ ਸਤ੍ਰ ਸਭ ਏਕ ਸਮਾਨੇ ਜੋਗ ਜੁਗਤਿ ਨੀਸਾਨੀ ॥ ੨ ॥ [੩੦]ਪੂਰਨ ਪੂਰਿ ਰਹਿਓ ਸ੍ਰਬ ਥਾਈ ਆਨ ਨ ਕਤਹੂੰ ਜਾਤਾ ॥ ਘਟ ਘਟ ਅੰਤਰਿ ਸਰਬ ਨਿਰੰਤਰਿ ਰੰਗਿ ਰਵਿਓ ਰੰਗਿ ਰਾਤਾ ॥ ੩ ॥ ਭਏ ਕ੍ਰਿਪਾਲ ਦਇਆਲ ਗੁਪਾਲਾ[੩੧] ਤਾ [੩੨]ਨਿਰਭੈ ਕੈ ਘਰਿ ਆਇਆ ॥ [੩੩]ਕਲਿ ਕਲੇਸ ਮਿਟੇ ਖਿਨ

੧ ਭੁਲਾਵਾ, ਭਰਮ, ਅਗਿਆਨ ।
੨ ਨੌ ਨਿਧੀਆਂ । ਦੇਖੋ ਪੰ: ੩੫੩, ਫੁਟ ਨੋਟ *।
੩ ਹਰੀ ਰੂਪ ਥੋਕ (ਵਸਤ, ਧਨ) ਹਥ ਲਗਾ ਹੈ, ਪ੍ਰਾਪਤ ਹੋਇਆ ਹੈ ।
੪ ਮੁਕਦਾ ਨਹੀਂ ਅਤੇ ਲੋਕ ਪਰਲੋਕ ਵਿਚ ਸਹਾਈ ਹੁੰਦਾ ਹੈ ।
੫ ਗੁਰੂ ਨੇ ਨਾਨਕ ਨੂੰ ਦਿੱਤਾ । ਦੇਖੋ ਨੋਮ ੨੦ (ੳ) ।
੬ ਹਰੀ ਦੇ ਪ੍ਰੇਮ ਵਿਚ ਰੰਗਿਆ ਗਿਆ ।
੭ ਪਾਪ ਨਾਸ ਹੋ ਜਾਣ ।
੮ ਪਿਤਰਾਂ, ਗੁਜ਼ਰ ਗਏ ਬਜ਼ੁਰਗਾਂ ਦੀ ਵੀ ਮੁਕਤੀ ਹੋ ਜਾਏ ।
੯ ਜਿਸ ਦਾ ਅੰਤ ਅਤੇ ਪਾਰ (ਹਦ) ਨਹੀਂ ਹੈ ।
੧੦ ਅਸ਼ੀਰਬਾਦ, ਚੰਗੀ ਪ੍ਰਾਰਥਨਾ ।
੧੧ ਅੱਖ ਦੇ ਫੋਰ ਜਿੰਨੇ ਸਮੇਂ ਲਈ ਭੀ ।
੧੨ ਜਗਤ ਦਾ ਮਾਲਕ, ਹਰੀ ।
੧੩ ਕਪੜਾ ਤੇਰਾ ਇਹ ਹੋਵੇ-ਸੱਚੀ ਇਜ਼ਤ ਜੋ ਵਾਹਿਗੁਰੂ ਦਿੰਦਾ ਹੈ ; ਅਤੇ ਭੋਜਨ ਤੇਰਾ ਨਿਤ ਦਾ ਕੀਰਤਨ (ਹਰੀ ਦੇ ਗੁਣ ਗਾਣਾ) ਹੋਵੇ ।
੧੪ ਵੱਡੀ ਉਮਰ ਵਾਲੇ ਹੋਵੋ ।
੧੫ ਬੇਅੰਤ ਸੁਖ ਅਨੰਦ ਹੋਵੇ ।
੧੬ ਖੁਸ਼ੀਆਂ ਤੇ ਖੇਲ ਤਮਾਸ਼ੇ ਹੋਣ ; ਮੁਰਾਦਾਂ ਪੂਰੀਆਂ ਹੋਣ ।
੧੭ ਤੇਰਾ ਮਨ ਭਵਰੇ ਵਾਂਗ ਹੋਵੇ ਤੇ ਹਰੀ ਦੇ ਚਰਨਾਂ ਨੂੰ ਕੰਵਲ ਸਮਝ ਕੇ ਲਿਪਟਿਆ ਰਹੇ, ਜਿਵੇਂ ਚਾਤ੍ਰਿਕ (ਪਪੀਹਾ) ਮੀਂਹ ਦੀ ਬੂੰਦ ਨਾਲ ਪ੍ਰਸੰਨ ਹੁੰਦਾ ਹੈ (ਖਿੜਦਾ ਹੈ)। ਮਉਲਾ= ਮਉਲਦਾ (ਪ੍ਰਫੁੱਲਤ ਹੁੰਦਾ) ਹੈ ।
੧੮ ਮਨੁੱਖ ਪਛਮ ਵਲ ਜਾਣ ਦਾ ਫ਼ੈਸਲਾ (ਇਰਾਦਾ) ਕਰਦਾ ਹੈ, ਪਰ ਈਸ਼ਵਰ ਉਸ ਨੂੰ ਪੂਰਬ ਵਲ ਲੈ ਜਾਂਦਾ ਹੈ । ਹਰੀ ਇਕ ਮਿੰਟ ਵਿਚ ਬਣਾ ਕੇ ਢਾਹ ਦੇਣ ਵਾਲਾ ਹੈ ; ਉਸ ਨੇ ਫ਼ੈਸਲੇ ਆਪਣੇ ਹਥ ਹੀ ਰਖੇ ਹੋਏ ਹਨ ।
੧੯ ਬਹੁਤੀ ਸੋਚ (ਸਿਆਣਪ, ਗਿਣਤੀ) ਕਿਸੇ ਕੰਮ ਨਹੀਂ ਆਉਂਦੀ । ਜੋ ਗਲ ਮੇਰੇ ਮਾਲਕ ਨੇ ਮਿਥ ਦਿਤੀ ਹੈ (ਮੁਨਾਸਬ ਕਰਾਰ ਦੇ ਦਿਤੀ ਹੈ) ਓਹੀ ਹੋ ਕੇ ਰਹਿੰਦੀ ਹੈ ।
੨੦ ਦੇਸ ਪ੍ਰਾਪਤ ਕਰਨ ਅਤੇ ਦੌਲਤ ਜੋੜਨ ਦੀ ਇਛਿਆ ਕਰਦਿਆਂ ਕਰਦਿਆਂ ਵਿਚੇ ਹੀ ਸੁਆਸ ਨਿਕਲ ਗਏ । ਫੌਜਾਂ, ਨਾਇਬ ਅਤੇ ਨੌਕਰ ਸਭ ਛਡ ਕੇ ਜਮਪੁਰੀ (ਅਗਲੀ ਦੁਨੀਆਂ, ਪਰਲੋਕ) ਨੂੰ ਉਠ ਤੁਰੇ ।
੨੧ ਅਨੰਨਿ [ਅਨਨਜ] ਇਕੋ ਪਾਸੇ, ਇਕੋ ਮਨੋਰਥ-ਪ੍ਰਾਇਣ ਹੋਇਆ, ਇਕ-ਰੁਖਾ । ਇਕ-ਰੁਖਾ ਭੀ ਹੁੰਦਾ ਹੈ, ਤਾਂ ਭੀ ਮਨ ਦੇ ਹਠ ਦੀ ਪਕਿਆਈ ਨਾਲ ਆਪਣੇ ਆਪ ਨੂੰ ਵੱਡਾ ਜਣਾਉਂਦਾ ਹੈ । ਜੇਹੜੀ ਚੀਜ਼ ਨਿੰਦਣ ਯੋਗ ਨਹੀਂ ਉਸ ਨੂੰ ਬੁਰੀ ਕਹਿ ਕੇ ਛਡ ਦਿੰਦਾ ਹੈ ਅਤੇ ਅੰਤ ਨੂੰ ਮਜਬੂਰ ਹੋ ਕੇ ਫੇਰ ਉਸੇ ਨੂੰ ਖਾਂਦਾ (ਗ੍ਰਹਿਣ ਕਰਦਾ) ਹੈ ।
੨੨ ਸਹਜੇ ਹੀ (ਬਗ਼ੈਰ ਸਾਡੇ ਨਠਣ ਭਜਣ ਦੇ) ਹਰੀ ਮਿਹਰਬਾਨ ਹੋ ਗਿਆ ਅਤੇ ਆਪਣੇ ਦਾਸ ਦੀ ਫਾਂਸੀ ਕਟ ਦਿੱਤੀ । ਜਦੋਂ ਪੂਰੇ ਗੁਰੂ ਦਾ ਮੇਲ ਹੋ ਗਿਆ ਤਾਂ ਚਾਹੇ ਗ੍ਰਹਸਤੀ ਹੋਵੇ ਚਾਹੇ ਤਿਆਗੀ ਉਹ ਮਨੁੱਖ ਹਰੀ ਦੀ ਨਿਗਾਹ ਵਿਚ ਪਰਵਾਣ ਹੈ ।
੨੩ ਜੋ ਸਭ ਸੁਖਾਂ ਦਾ ਖ਼ਜ਼ਾਨਾ ਹੈ ।
੨੪ ਹਉਮੈ ਰੂਪ ਜ਼ਹਿਰ ।
੨੫ ਰੋਗ ਤੋਂ ਬਚ ਗਏ ।
੨੬ ਗੁਰੂ ਦੀ ਕਿਰਪਾ ਨਾਲ ।
੨੭ ਸਭ ਸੁਖਾਂ ਦਾ ਸੁਖ, ਵੱਡਾ ਸੁਖ ।
੨੮ ਕਮਾਈ ।
੨੯ ਦੋਸਤ ਤੇ ਦੁਸ਼ਮਨ ਸਭ ਇਕੋ ਜੇਹੇ ਦਿਸਣ ਲਗ ਪਏ । ਇਹ ਜੋਗ-ਜੁਗਤਿ(ਵਾਹਿਗੁਰੂ ਨਾਲ ਜੁੜਣ ਦੀ ਬਿਧੀ) ਦੀ ਨਿਸ਼ਾਨੀ ਹੈ ।
੩੦ ਉਹ ਸੰਪੂਰਣ ਵਾਹਿਗੁਰੂ ਸਭ ਥਾਂ ਭਰਪੂਰ ਦਿਸਣ ਲਗ ਪਿਆ ਅਤੇ ਉਸ ਤੋਂ ਦੂਜਾ ਕਿਤੇ ਨਾ ਦਿਸਿਆ । ਥਾਂ ਥਾਂ ਤੇ (ਹਰ ਇਕ ਮਨ ਵਿਚ) ਸਭ ਜਗਾ ਉਹ ਅੱਛੀ ਤਰ੍ਹਾਂ ਆਨੰਦ ਨਾਲ ਰਚਿਆ ਹੋਇਆ ਖੇਲ ਕਰਦਾ ਦਿਸਿਆ।
੩੧ ਪ੍ਰਿਥਵੀ ਦਾ ਪਾਲਣ ਵਾਲਾ ।
੩੨ ਨਿਰਭੈਤਾ ਦੀ ਹਾਲਤ ਵਿਚ ।
੩੩ ਝਗੜੇ ਅਤੇ ਦੁਖ ।

---

* ਆਪਣੇ ਇਕ ਸੰਬੰਧੀ ਸਹਾਰੀ ਮਲ ਦੇ ਪੁਤਰ ਦੇ ਵਿਆਹ ਉਤੇ ਲਾਹੌਰ ਜਾਣ ਵੇਲੇ ਗੁਰੂ ਅਰਜਨ ਦੇਵ ਜੀ ਨੂੰ ਆਪਣੀ ਮਾਤਾ ਜੀ ਵਲੋਂ ਅਸੀਸ ਮਿਲੀ ਸੀ, ਜਿਸ ਨੂੰ ਗੁਰੂ ਜੀ ਨੇ ਇਸ ਸ਼ਬਦ ਦੇ ਰੂਪ ਵਿਚ ਅੰਕਿਤ ਕੀਤਾ । ਇਸ ਵਿਚ ਅਸ਼ੀਰਵਾਦ ਦਿਤੀ ਹੈ ਕਿ ਹਰੀ ਦਾ ਪਿਆਰ ਤੁਹਾਡੇ ਮਨ ਵਿਚ ਸਦਾ ਰਹੇ ।

† ਮਨੁੱਖ ਦੇ ਆਪਣੇ ਹਥ ਕੁਝ ਨਹੀਂ ; ਹਰੀ ਆਪ ਹੀ ਬਚਾਵੇ ਤਾਂ ਜਿਥੇ ਹੋਵੀਏ ਆਪਣਾ ਹਥ ਦੇ ਕੇ ਬਚਾ ਲੈਂਦਾ ਹੈ ।

‡ ਹਰੀ-ਜਸ ਗਾਉਣ ਨਾਲ ਇਹ ਬਚਾਉ ਹੁੰਦਾ ਹੈ ।

39

ਭੀਤਰਿ ਨਾਨਕ ਸਹਜਿ[1] ਸਮਾਇਆ ॥ ੪ ॥ ੫ ॥ ੬ ॥ ਗੂਜਰੀ ਮਹਲਾ ੫ *॥ [2]ਜਿਸੁ ਮਾਨੁਖ ਪਹਿ ਕਰਉ ਬੇਨਤੀ ਸੋ ਅਪਨੈ ਦੁਖਿ ਭਰਿਆ ॥ ਪਾਰਬ੍ਰਹਮੁ ਜਿਨਿ ਰਿਦੈ ਅਰਾਧਿਆ ਤਿਨਿ [3]ਭਉ ਸਾਗਰੁ ਤਰਿਆ ॥ ੧ ॥ ਗੁਰਹਰਿ ਬਿਨੁ ਕੋ ਨ ਬ੍ਰਿਥਾ[4] ਦੁਖੁ ਕਾਟੈ ॥ [5]ਪ੍ਰਭੁ ਤਜਿ ਅਵਰ ਸੇਵਕੁ ਜੇ ਹੋਈਐ ਤਿਤੁ ਮਾਨੁ ਮਹਤੁ ਜਸੁ ਘਾਟੈ ॥ ੧ ॥ ਰਹਾਉ॥ [6]ਮਾਇਆ ਕੇ ਸਨਬੰਧ ਸੈਨ ਸਾਕ ਕਿਤਹੀ ਕਾਮਿ ਨ ਆਇਆ ॥ ਹਰਿ ਕਾ ਦਾਸੁ ਨੀਚ ਕੁਲੁ ਊਚਾ ਤਿਸੁ ਸੰਗਿ ਮਨ ਬਾਂਛਤ ਫਲ ਪਾਇਆ ॥ ੨ ॥ ਲਾਖ ਕੋਟਿ [7]ਬਿਖਿਆ ਕੇ ਬਿੰਜਨ ਤਾ ਮਹਿ ਤ੍ਰਿਸਨ ਨ ਬੂਝੀ ॥ ਸਿਮਰਤ ਨਾਮੁ [8]ਕੋਟਿ ਉਜੀਆਰਾ ਬਸਤੁ ਅਗੋਚਰ ਸੂਝੀ ॥ ੩ ॥ ਫਿਰਤ ਫਿਰਤ ਤੁਮ੍ਰੇ ਦੁਆਰਿ[9] ਆਇਆ [10]ਭੈ ਭੰਜਨ ਹਰਿ ਰਾਇਆ ॥ ਸਾਧ ਕੇ ਚਰਨ ਧੂਰਿ ਜਨੁ ਬਾਛੈ[11] ਸੁਖੁ ਨਾਨਕ ਇਹੁ ਪਾਇਆ ॥ ੪ ॥ ੬ ॥ ੭ ॥

ਗੂਜਰੀ ਮਹਲਾ ੫ ਪੰਚਪਦਾ ਘਰੁ ੨

ੴ ਸਤਿਗੁਰ ਪ੍ਰਸਾਦਿ ॥ †॥ [12]ਪ੍ਰਥਮੇ ਗਰਭ ਮਾਤਾ ਕੈ ਵਾਸਾ ਊਹਾ ਛੋਡਿ ਧਰਨਿ ਮਹਿ ਆਇਆ ॥ [13]ਚਿਤ੍ਰ ਸਾਲ ਸੁੰਦਰ ਬਾਗ ਮੰਦਰ ਸੰਗਿ ਨ ਕਛਹੂ[14] ਜਾਇਆ ॥ ੧ ॥ ਅਵਰ ਸਭ [15]ਮਿਥਿਆ ਲੋਭ ਲਬੀ ॥ ਗੁਰਿ ਪੂਰੈ ਦੀਓ ਹਰਿ ਨਾਮਾ [16]ਜੀਅ ਕਉ ਏਹਾ ਵਸਤੁ ਫਬੀ ॥ ੧ ॥ ਰਹਾਉ ॥ [17]ਇਸਟ ਮੀਤ ਬੰਧਪ ਸੁਤ ਭਾਈ ਸੰਗਿ [18]ਬਨਿਤਾ ਰਚਿ ਹਸਿਆ ॥ [19]ਜਬ ਅੰਤੀ ਅਉਸਰੁ ਆਇ ਬਨਿਓ ਹੈ ਉਨ ਪੇਖਤ ਹੀ ਕਾਲਿ ਗ੍ਰਸਿਆ ॥ ੨ ॥ ਕਰਿ ਕਰਿ ਅਨਰਥ[20] ਬਿਹਾਝੀ ਸੰਪੈ ਸੁਇਨਾ ਰੂਪਾ ਦਾਮਾ ॥ ਭਾੜੀ ਕਉ ਓਹੁ ਭਾੜਾ ਮਿਲਿਆ ਹੋਰੁ ਸਗਲ ਭਇਓ ਬਿਰਾਨਾ ॥ ੩ ॥ [21]ਹੈਵਰ ਗੈਵਰ ਰਥ ਸੰਬਾਹੇ ਗਹੁ ਕਰਿ ਕੀਨੇ ਮੇਰੇ ॥ ਜਬ ਤੇ ਹੋਈ ਲਾਂਮੀ ਧਾਈ ਚਲਹਿ ਨਾਹੀ ਇਕ ਪੈਰੇ ॥ ੪ ॥ ਨਾਮੁ ਧਨੁ ਨਾਮੁ [22]ਸੁਖ ਰਾਜਾ ਨਾਮੁ ਕੁਟੰਬ[23] ਸਹਾਈ ॥ ਨਾਮੁ ਸੰਪਤਿ[24] ਗੁਰਿ ਨਾਨਕ ਕਉ ਦੀਈ ਓਹ ਮਰੈ ਨ ਆਵੈ ਜਾਈ ॥ ੫ ॥ ੧ ॥ ੭ ॥ ੮ ॥

ਗੂਜਰੀ ਮਹਲਾ ੫ ਤਿਪਦੇ ਘਰੁ ੨

ੴ ਸਤਿਗੁਰ ਪ੍ਰਸਾਦਿ ॥ ‡॥ [25]ਦੁਖ ਬਿਨਸੇ ਸੁਖ ਕੀਆ ਨਿਵਾਸਾ ਤ੍ਰਿਸਨਾ ਜਲਨਿ ਬੁਝਾਈ ॥ [26]ਨਾਮੁ ਨਿਧਾਨੁ ਸਤਿਗੁਰੂ ਦ੍ਰਿੜਾਇਆ[27] ਬਿਨਸਿ ਨ ਆਵੈ ਜਾਈ ॥ ੧ ॥ ਹਰਿ ਜਪਿ ਮਾਇਆ ਬੰਧਨ ਤੂਟੇ ॥ ਭਏ ਕ੍ਰਿਪਾਲ ਦਇਆਲ ਪ੍ਰਭ ਮੇਰੇ ਸਾਧਸੰਗਤਿ ਮਿਲਿ ਛੂਟੇ ॥ ੧ ॥ ਰਹਾਉ ॥ ਆਠ ਪਹਰ ਹਰਿ ਕੇ ਗੁਨ ਗਾਵੈ [28]ਭਗਤਿ ਪ੍ਰੇਮ ਰਸਿ ਮਾਤਾ ॥

੧ ਪੂਰਨ ਕੁਦਰਤੀ ਆਤਮਕ ਸੁਖ ਵਿਚ। ਵੇਖੋ ਪੰਨਾ ੩੭੦, ਫੁਟ ਨੋਟ §।

੨ ਜਿਸ ਕਿਸੇ ਮਨੁੱਖ ਕੋਲ ਆਪਣਾ ਦੁਖ ਫੋਲਦਾ ਹਾਂ ਉਹ ਅੱਗੋਂ ਹੀ ਦੁਖ ਨਾਲ ਭਰਿਆ ਨਿਕਲਦਾ ਹੈ।

੩ ਡਰ ਦਾ ਸਮੁੰਦਰ, ਸੰਸਾਰ।

੪ (ਸੰ: ਵ੍ਯਥਾ) ਪੀੜ, ਦੁਖ। ਹਰੀ-ਗੁਰੂ ਬਿਨਾਂ ਕੋਈ ਹੋਰ ਇਹ ਦੁਖ ਕਲੇਸ਼ ਨਹੀਂ ਕਟ ਸਕਦਾ।

੫ ਵਾਹਿਗੁਰੂ ਨੂੰ ਛੱਡ ਕੇ ਜੇ ਹੋਰ ਕਿਸੇ ਦੇ ਸੇਵਕ ਬਣੀਏ ਤਾਂ ਇਸ ਨਾਲ ਇੱਜ਼ਤ, ਵਡਿਆਈ ਅਤੇ ਸ਼ੋਭਾ ਘਟਦੀ ਹੈ।

੬ ਸੰਸਾਰੀ ਰਿਸ਼ਤੇ, ਸੰਬੰਧੀ ਅਤੇ ਸਾਕ ਕਿਸੇ ਕੰਮ ਨਹੀਂ ਆਉਂਦੇ, ਪਰ ਹਰੀ ਦਾ ਦਾਸ ਨੀਚ ਜਾਤ ਵਾਲਾ ਵੀ ਹੋਵੇ ਉਹ ਉੱਤਮ ਹੈ ਅਤੇ ਉਸ ਦੀ ਸੰਗਤ ਕਰਕੇ ਮਨ-ਭਾਉਂਦੀਆਂ ਮੁਰਾਦਾਂ ਪਾਈਦੀਆਂ ਹਨ।

੭ ਵਿਸ਼ੇ ਭੋਗ ਦੇ ਖਾਣੇ [ਸੰ: ਵ੍ਯੰਜਨ]।

੮ ਕ੍ਰੋੜਾਂ ਚਾਨਣੇ ਹੋ ਜਾਂਦੇ ਹਨ ਅਤੇ ਗੁਪਤ ਵਸਤੂ (ਪਰਮਾਤਮਾ) ਸੁੱਝ ਪੈਂਦੀ ਹੈ। ਅਗੋਚਰ=ਜਿਸ ਨੂੰ ਮਨ ਸਮਝ ਨਾ ਸਕੇ ਅਤੇ ਬਾਣੀ ਬਿਆਨ ਨਾ ਕਰ ਸਕੇ।

੯ ਦੁਆਰੇ ਤੇ।

੧੦ ਭੈ ਦੂਰ ਕਰਨ ਵਾਲੇ ਹਰੀ ਰਾਜਾ!

੧੧ ਚਾਹੁੰਦਾ ਹੈ, ਮੰਗਦਾ ਹੈ।

੧੨ ਪਹਿਲਾਂ ਮਾਤਾ ਦੇ ਗਰਭ ਵਿਚ ਰਿਹਾ ਤੇ ਉਸ ਥਾਂ ਨੂੰ ਛੱਡ ਕੇ ਧਰਤੀ ਤੇ ਆਇਆ।

੧੩ ਤਸਵੀਰਾਂ ਨਾਲ ਸਜੇ ਮਹਿਲ ਅਤੇ ਸੁੰਦਰ ਬਾਗ।

੧੪ ਕੁਝ ਭੀ।

੧੫ ਝੂਠਾ (ਨਾਸ਼ਮਾਨ) ਲਾਲਚ ਲੋਭ ਹੈ।

੧੬ ਆਤਮਾ ਨੂੰ ਏਹੋ ਵਸਤੂ (ਹਰੀ-ਨਾਮ) ਮਾਫ਼ਕ ਆਈ ਹੈ (ਲੋੜਦੀ ਹੈ)।

੧੭ ਪਿਆਰੇ ਮਿੱਤਰ, ਰਿਸ਼ਤੇਦਾਰ, ਪੁੱਤਰ ਅਤੇ ਭਰਾ।

੧੮ ਇਸਤਰੀ ਨਾਲ ਮਸਤ ਹੋ ਕੇ ਹਸਿਆ ਖੇਡਿਆ।

੧੯ ਜਦੋਂ ਅੰਤ ਦਾ ਮੌਕਾ ਆ ਬਣਿਆ, ਤਾਂ ਉਹਨਾਂ (ਮਿੱਤਰਾਂ, ਸਾਕਾਂ) ਦੇ ਵੇਖਦਿਆਂ ਹੀ ਕਾਲ ਨੇ ਪ੍ਰਾਣੀ ਨੂੰ ਖਾ ਲਿਆ।

੨੦ ਬੇਇਨਸਾਫ਼ੀਆਂ। ਧੱਕਾ ਕਰ ਕਰ ਕੇ ਦੌਲਤ ਹਾਸਲ ਕੀਤੀ, ਤੇ ਸੋਨਾ ਚਾਂਦੀ ਤੇ ਰੁਪਏ ਲਏ। ਭਾੜਾ ਲੈਣ ਵਾਲੇ (ਪ੍ਰਾਣੀ) ਨੂੰ ਸਿਰਫ਼ ਭਾੜਾ (ਗੁਜ਼ਾਰੇ ਜੋਗੀਆਂ ਚੀਜ਼ਾਂ) ਮਿਲਿਆ ਤੇ ਬਾਕੀ ਸਾਰਾ ਬਿਗਾਨਾ ਮਾਲ ਹੋ ਗਿਆ।

੨੧ ਸ੍ਰੇਸ਼ਟ ਘੋੜੇ ਤੇ ਹਾਥੀ ਅਤੇ ਰਥ ਕੱਠੇ ਕੀਤੇ ਅਤੇ ਪਕੜ ਕੇ (ਸਾਂਭ ਕੇ, ਚਾ ਨਾਲ) ਰਖੇ, ਆਪਣੇ ਸਮਝੇ, ਪਰ ਜਦੋਂ ਲੰਮੀ ਚੜ੍ਹਾਈ (ਲੰਮਾ ਕੂਚ ਮੌਤ ਦਾ) ਹੋਈ ਤਾਂ ਉਹ ਸਭ ਚੀਜ਼ਾਂ ਇਕ ਕਦਮ ਵੀ ਨਾਲ ਨਾ ਗਈਆਂ।

੨੨ (ਨਾਮ ਹੀ) ਸੁਖ ਦਾ ਰਾਜਾ, ਸੁਖਦਾਤਾ ਹੈ। ਵੇਖੋ ਪੰ: ੫੦੨, ਨੋਟ ੪੨।

੨੩ ਟੱਬਰ।

੨੪ ਦੌਲਤ। ਨਾਮ ਰੂਪ ਧਨ ਗੁਰੂ ਨੇ ਨਾਨਕ ਨੂੰ ਦਿਤਾ। 'ਗੁਰਿ' ਲਈ ਵੇਖੋ ਨੇਮ ੨੦ (ੳ)।

੨੫ ਦੁਖ ਦੂਰ ਹੋ ਗਏ; ਸੁਖਾਂ ਨੇ ਆ ਕੇ (ਮਨ ਵਿਚ) ਡੇਰਾ ਲਾ ਲਿਆ; ਤ੍ਰਿਸ਼ਨਾ ਦਾ ਸਾੜਾ ਬੁਝ ਗਿਆ।

੨੬ ਨਾਮ ਖ਼ਜ਼ਾਨਾ।

੨੭ ਪੱਕਾ ਕਰਾਇਆ (ਨਾਮ ਵਿਚ ਸ਼ਰਧਾ ਪੱਕੀ ਕਰ ਦਿਤੀ)।

੨੮ (ਤੇਰਾ ਦਾਸ) ਭਗਤੀ ਤੇ ਪ੍ਰੇਮ ਦ ਰਸ ਵਿਚ ਮੱਤਾ ਹੋਇਆ।

---

* ਹਰੀ ਸਿਮਰਨ ਤੋਂ ਬਿਨਾਂ ਕੋਈ ਦੁਖ ਨਹੀਂ ਕਟ ਸਕਦਾ।

† ਨਾਮ-ਧਨ ਦੇ ਟਾਕਰੇ ਤੇ ਮਾਇਆ ਦੇ ਸੁਖ ਨਾਲ ਨਿਭਣ ਵਾਲੇ ਨਹੀਂ।

‡ ਮਾਇਆ ਦੇ ਬੰਧਨ ਹਰੀ-ਜਾਪ ਨਾਲ ਟੁਟਦੇ ਹਨ।

[1]ਹਰਖ ਸੋਗ ਦੁਹੁ ਮਾਹਿ ਨਿਰਾਲਾ ਕਰਣੈਹਾਰੁ ਪਛਾਤਾ ॥ ੨ ॥ [2]ਜਿਸ ਕਾ ਸਾ ਤਿਨ ਹੀ ਰਖਿ ਲੀਆ ਸਗਲ ਜੁਗਤਿ ਬਣਿ ਆਈ ॥ ਕਹੁ ਨਾਨਕ ਪ੍ਰਭ ਪੁਰਖ ਦਇਆਲਾ [3]ਕੀਮਤਿ ਕਹਣੁ ਨ ਜਾਈ ॥ ੩ ॥ ੧ ॥ ੯ ॥

ਗੂਜਰੀ ਮਹਲਾ ੫ ਦੁਪਦੇ ਘਰੁ ੨

ੴ ਸਤਿਗੁਰ ਪ੍ਰਸਾਦਿ ॥ *॥ [4]ਪਤਿਤ ਪਵਿਤ੍ਰ ਲੀਏ ਕਰਿ ਅਪੁਨੇ ਸਗਲ ਕਰਤ ਨਮਸਕਾਰੋ ॥ ਬਰਨੁ ਜਾਤਿ ਕੋਊ ਪੂਛੈ ਨਾਹੀ ਬਾਛਹਿ ਚਰਨ ਰਵਾਰੋ ॥ ੧ ॥ ਠਾਕੁਰ ਐਸੋ ਨਾਮੁ ਤੁਮ੍ਹਾਰੋ ॥ ਸਗਲ ਸ੍ਰਿਸਟਿ ਕੋ ਧਣੀ[5] ਕਹੀਜੈ [6]ਜਨ ਕੋ ਅੰਗੁ ਨਿਰਾਰੋ ॥ ੧ ॥ ਰਹਾਉ ॥ ਸਾਧਸੰਗਿ ਨਾਨਕ ਬੁਧਿ ਪਾਈ [7]ਹਰਿ ਕੀਰਤਨੁ ਆਧਾਰੋ ॥ ਨਾਮਦੇਉ ਤ੍ਰਿਲੋਚਨੁ† ਕਬੀਰ ਦਾਸਰੋ[8] ਮੁਕਤਿ ਭਇਓ ਚੰਮਿਆਰੋ[9] ॥ ੨ ॥ ੨ ॥ ੧੦ ॥ ਗੂਜਰੀ ਮਹਲਾ ੫ ‡॥ [10]ਹੈ ਨਾਹੀ ਕੋਊ ਬੂਝਨਹਾਰੋ ਜਾਨੈ ਕਵਨੁ ਭਤਾ ॥ ਸਿਵ ਬਿਰੰਚਿ ਅਰੁ ਸਗਲ ਮੋਨਿਜਨ ਗਹਿ ਨ ਸਕਾਹਿ ਗਤਾ ॥ ੧ ॥ [11]ਪ੍ਰਭ ਕੀ ਅਗਮ ਅਗਾਧਿ ਕਥਾ ॥ ਸੁਨੀਐ ਅਵਰ ਅਵਰ ਬਿਧਿ ਬੁਝੀਐ ਬਕਨ ਕਥਨ ਰਹਤਾ ॥ ੧ ॥ ਰਹਾਉ ॥ [12]ਆਪੇ ਭਗਤਾ ਆਪਿ ਸੁਆਮੀ ਆਪਨ ਸੰਗਿ ਰਤਾ ॥ ਨਾਨਕ ਕੋ ਪ੍ਰਭੁ ਪੂਰਿ ਰਹਿਓ ਹੈ ਪੇਖਿਓ ਜਤ੍ਰ ਕਤਾ ॥ ੨ ॥ ੩ ॥ ੧੧ ॥ ਗੂਜਰੀ ਮਹਲਾ ੫ §॥ [13]ਮਤਾ ਮਸੂਰਤਿ ਅਵਰ ਸਿਆਨਪ ਜਨ ਕਉ ਕਛੂ ਨ ਆਇਓ ॥ ਜਹ ਜਹ ਅਉਸਰੁ ਆਇ ਬਨਿਓ ਹੈ ਤਹਾ ਤਹਾ ਹਰਿ ਧਿਆਇਓ ॥ ੧ ॥ [14]ਪ੍ਰਭ ਕੋ ਭਗਤਿ ਵਛਲੁ ਬਿਰਦਾਇਓ ॥ ਕਰੇ ਪ੍ਰਤਿਪਾਲ ਬਾਰਿਕ ਕੀ ਨਿਆਈ ਜਨ ਕਉ ਲਾਡ ਲਡਾਇਓ ॥ ੧ ॥ ਰਹਾਉ ॥ [15]ਜਪ ਤਪ ਸੰਜਮ ਕਰਮ ਧਰਮ ਹਰਿ ਕੀਰਤਨੁ ਜਨਿ ਗਾਇਓ ॥ ਸਰਨਿ ਪਰਿਓ ਨਾਨਕ ਠਾਕੁਰ ਕੀ [16]ਅਭੈ ਦਾਨੁ ਸੁਖੁ ਪਾਇਓ ॥ ੨ ॥ ੪ ॥ ੧੨ ॥ ਗੁਜਰੀ ਮਹਲਾ ੫ ¶ ॥ ਦਿਨੁ ਰਾਤੀ ਆਰਾਧਹੁ ਪਿਆਰੋ[17] [18]ਨਿਮਖ ਨ ਕੀਜੈ ਢੀਲਾ ॥ [19]ਸੰਤ ਸੇਵਾ ਕਰਿ ਭਾਵਨੀ ਲਾਈਐ ਤਿਆਗਿ ਮਾਨੁ ਹਾਠੀਲਾ ॥ ੧ ॥ [20]ਮੋਹਨੁ ਪ੍ਰਾਨ ਮਾਨ ਰਾਗੀਲਾ ॥ ਬਾਸਿ ਰਹਿਓ ਹੀਅਰੇ ਕੈ ਸੰਗੇ ਪੇਖਿ ਮੋਹਿਓ ਮਨੁ ਲੀਲਾ ॥ ੧ ॥ ਰਹਾਉ ॥ ਜਿਸੁ ਸਿਮਰਤ ਮਨਿ[21] ਹੋਤ ਅਨੰਦਾ [22]ਉਤਰੈ ਮਨਹੁ ਜੰਗੀਲਾ ॥ ਮਿਲਬੇ ਕੀ ਮਹਿਮਾ ਬਰਨਿ ਨ ਸਾਕਉ ਨਾਨਕ ਪਰੈ ਪਰੀਲਾ ॥ ੨ ॥ ੫ ॥ ੧੩ ॥ ਗੂਜਰੀ ਮਹਲਾ ੫ + ॥ [23]ਮੁਨਿ ਜੋਗੀ ਸਾਸਤ੍ਰਗਿ ਕਹਾਵਤ ਸਭ ਕੀਨੇ ਬਸਿ ਅਪਨਹੀ ॥ ਤੀਨਿ ਦੇਵ ਅਰੁ ਕੋੜਿ ਤੇਤੀਸਾ ਤਿਨ ਕੀ ਹੈਰਤਿ ਕਛੁ ਨ ਰਹੀ ॥ ੧ ॥ [24]ਬਲਵੰਤਿ ਬਿਆਪਿ ਰਹੀ

੧ ਖੁਸ਼ੀ ਗ਼ਮੀ ਦੋਹਾਂ ਵਿਚ ਅਟੰਕ, ਨਿਰਲੇਪ ਰਹਿੰਦਾ ਹੈ ਤੇ ਕਰਤਾਰ ਨੂੰ ਪਛਾਣਿਆ ਹੈ।

੨ ਜਿਸ (ਮਾਲਕ) ਦਾ ਦਾਸ ਸੀ ਉਸ ਨੇ ਬਚਾ ਲਿਆ, ਅਤੇ ਸਭ ਜੁਗਤੀਆਂ ਕੰਮ ਆ ਗਈਆਂ (ਢੋ ਢੁਕ ਪਏ)।

੩ ਵਡਿਆਈ ਕਹੀ ਨਹੀਂ ਜਾ ਸਕਦੀ।

੪ ਡਿਗਿਆਂ ਹੋਇਆਂ (ਪਾਪੀਆਂ) ਨੂੰ ਅਪਣਾ ਕੇ ਪਵਿੱਤਰ ਕਰ ਲਿਆ ਤੇ ਸਭ ਲੋਕ ਹੁਣ ਉਹਨਾਂ ਨੂੰ ਨਮਸਕਾਰ ਕਰਦੇ ਹਨ। ਹੁਣ ਕੋਈ ਉਹਨਾਂ ਦੀ ਜਾਤ ਪਾਤ ਪੁਛਦਾ ਹੀ ਨਹੀਂ ਤੇ ਲੋਕੀਂ ਉਹਨਾਂ ਦੇ ਚਰਨਾਂ ਦੀ ਧੂੜ ਮੰਗਦੇ ਹਨ। ਰਵਾਰੇ=ਰਵਾਲ, ਧੂੜਿ।

੫ [ਸਿੰਧੀ] ਮਾਲਕ।

੬ ਆਪਣੇ ਦਾਸ ਦਾ ਪੱਖ (ਸਹਾਇਤਾ, ਰਖਿਆ ਕਰਨਾ) ਨਿਰਾਲਾ (ਸੋਹਣਾ, ਅਸਚਰਜ) ਕੀਤਾ ਹੈ।

੭ ਹਰੀ ਦੇ ਗੁਣ ਗਾਣਾ ਇਹ ਮੈਨੂੰ ਆਸਰਾ (ਖ਼ੁਰਾਕ) ਮਿਲਿਆ ਹੈ।

੮ ਕਬੀਰ-ਦਾਸ । 'ਕਬੀਰ' ਲਈ ਦੇਖੋ ਪੰਨਾ ੪੭੫, ਫੁਟ ਨੋਟ †। 'ਨਾਮਦੇਵ' ਲਈ ਦੇਖੋ ਪੰ: ੪੫੧, ਫੁਟ ਨੋਟ †।

੯ ਚਮਾਰ, ਰਵਿਦਾਸ ਜੀ। ਦੇਖੋ ਪੰ: ੪੭੫, ਫੁਟ ਨੋਟ §।

੧੦ ਕੋਈ (ਪਰਮੇਸ਼ਰ ਨੂੰ) ਬੁਝਣ ਵਾਲਾ ਨਹੀਂ ਹੈ; ਕਉਣ (ਉਸਦੀ) ਜੁਗਤੀ (ਢੰਗ) ਨੂੰ ਜਾਣ ਸਕਦਾ ਹੈ? ਸ਼ਿਵ, ਬਿਰੰਚਿ (ਰਚਣ ਵਾਲਾ, ਬ੍ਰਹਮਾ) ਅਤੇ ਸਾਰੇ ਮੁਨੀ (ਪਰਮੇਸ਼ਰ ਦੀ) ਗਤੀ, ਅਵਸਥਾ, ਨੂੰ ਪਕੜ (ਸਮਝ) ਨਹੀਂ ਸਕਦੇ।

੧੧ ਪ੍ਰਭੂ ਦੀ ਕਥਾ (ਲੀਲ੍ਹਾ) ਸਮਝ ਸੋਚ ਤੋਂ ਪਰੇ ਹੈ; ਸੁਨਣ ਨੂੰ ਕੁਝ ਹੈ ਅਤੇ ਬੁਝਿਆਂ ਹੋਰ ਹੀ ਦਿਸਦੀ ਹੈ; ਕਹਿਣ ਅਤੇ ਵਰਣਨ ਤੋਂ ਪਰੇ ਹੈ।

੧੨ ਆਪ ਹੀ ਭਗਤ ਹੈ, ਆਪ ਹੀ ਮਾਲਕ ਹੈ, ਅਤੇ ਆਪਣੇ ਉਤੇ ਆਪ ਹੀ ਮਸਤ ਹੈ। ਮੇਰਾ ਮਾਲਕ ਭਰਪੂਰ ਹੈ; ਮੈਂ ਉਸਨੂੰ ਜਿਥੇ ਕਿਥੇ (ਸਭ ਥਾਂ) ਦੇਖਿਆ ਹੈ।

੧੩ ਸਲਾਹ ਮਸ਼ਵਰਾ ਕਰਨਾ ਯਾ ਹੋਰ ਸਿਆਣਪਾਂ, ਹਰੀ ਦੇ ਦਾਸ ਨੂੰ ਏਹੋ ਜੇਹਾ ਕੁਝ ਨਹੀਂ ਆਉਂਦਾ। ਜਿਥੇ ਕਿਤੇ (ਭੀੜਾ ਦਾ) ਮੌਕਾ ਆ ਬਣਿਆ ਹੈ, ਉਥੇ ਉਥੇ ਹਰੀ ਨੂੰ ਹੀ ਯਾਦ ਕੀਤਾ ਹੈ। ਮਸੂਰਤਿ [ਅ. ਮਸ਼ੂਰਤ] ਸਲਾਹ।

੧੪ ਪ੍ਰਭੂ ਦਾ ਬਿਰਦ (ਸੁਭਾ, ਖਾਸਾ) ਇਹ ਹੈ ਕਿ ਭਗਤੀ ਨੂੰ ਪਿਆਰ ਕਰਨ ਵਾਲਾ ਹੈ; ਬੱਚੇ ਵਾਂਗ (ਸਾਡੀ) ਪਾਲਣਾ ਕਰਦਾ ਹੈ ਅਤੇ ਦਾਸਾਂ ਨੂੰ ਲਾਡ ਲਡਾਉਂਦਾ ਹੈ।

੧੫ ਦਾਸ ਲਈ ਸਾਰੇ ਜਪ, ਤਪ, ਇੰਦ੍ਰੀਆਂ ਦੇ ਕਾਬੂ ਕਰਨੇ, ਕਰਮ ਧਰਮ ਏਹੀ ਹਨ ਕਿ ਦਾਸ ਨੇ ਹਰੀ ਦੇ ਗੁਣ ਗਾਏ ਹਨ।

੧੬ ਨਿਰਭੈਤਾ ਦਾ ਦਾਨ।

੧੭ ਪਿਆਰੇ ਨੂੰ।

੧੮ ਅੱਖ ਫਰਕਨ ਜਿੰਨਾ ਸਮਾਂ ਵੀ ਸੁਸਤੀ ਨਾ ਕਰੇ।

੧੯ ਅਭਿਮਾਨ ਤੇ ਹੱਠ ਛੱਡ ਕੇ ਸੰਤਾਂ ਦੀ ਸੇਵਾ ਕਰ ਕੇ ਪ੍ਰੀਤੀ (ਸ਼ਰਧਾ) ਵਾਹਿਗੁਰੂ ਨਾਲ ਲਾਈਏ।

੨੦ ਪ੍ਰਾਨਾਂ ਦਾ ਮਾਣ (ਜੀਵਨ ਦਾ ਸ਼ਿੰਗਾਰ) ਚੋਜੀ ਮੋਹਨ (ਹਰੀ) ਮਨ ਦੇ ਅੰਗ ਸੰਗ ਰਹਿੰਦਾ ਹੈ; ਮਨ ਉਸ ਦੇ ਕਉਤਕ ਵੇਖ ਕੇ ਮੋਹਿਆ ਗਿਆ ਹੈ।

੨੧ ਮਨ ਵਿਚ।

੨੨ ਅਤੇ ਮਨ ਤੋਂ ਜ਼ੰਗ (ਪਾਪਾਂ ਦੀ, ਅਗਿਆਨ ਦੀ ਮੈਲ) ਉਤਰ ਜਾਂਦਾ ਹੈ। ਐਸੇ ਮੋਹਨ ਨੂੰ ਮਿਲਣ ਦੀ ਵਡਿਆਈ ਮੈਂ ਬਿਆਨ ਨਹੀਂ ਕਰ ਸਕਦਾ; ਉਸਦੀ ਵਡਿਆਈ ਪਰੇ ਤੋਂ ਪਰੇ (ਬੇਅੰਤ) ਹੈ।

੨੩ ਜੋ ਜੋਗੀ, ਮੁਨੀ (ਇੰਦ੍ਰੀਆਂ ਨੂੰ ਵਸ ਕਰਨ ਵਾਲੇ), ਸ਼ਾਸਤਰਾਂ ਦੇ ਗਿਆਤਾ ਕਹਾਉਂਦੇ ਹਨ, ਓਹ ਸਭ ਮਾਇਆ ਨੇ ਆਪਣੇ ਵਸ ਕਰ ਲਏ ਹਨ। ਤਿੰਨੇ ਦੇਵਤੇ (ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ) ਅਤੇ ਹੋਰ ਛੋਟੇ ਤੇਤੀ ਕ੍ਰੋੜ ਦੇਵਤੇ (ਸਭ ਮਾਇਆ ਅਗੇ ਹੈਰਾਨ ਹਨ ਅਤੇ) ਉਹਨਾਂ ਦੀ ਹੈਰਾਨਗੀ ਦੀ ਹੱਦ ਨਾ ਰਹੀ।

੨੪ ਬਲਵਾਨ (ਮਾਇਆ) ਓਹਨਾਂ ਸਭਨਾਂ ਨੂੰ ਚੰਬੜੀ ਹੋਈ ਹੈ।

---

* ਹਰੀ-ਨਾਮ ਨੀਚਾਂ ਨੂੰ ਉਚ ਕਰ ਦਿੰਦਾ ਹੈ।

† ਇਸ ਭਗਤ ਜੀ ਦਾ ਜਨਮ ਬਾਰਸੀ, ਜ਼ਿਲਾ ਸ਼ੋਲਾਪੁਰ, ਵਿਚ ਸੰਨ ੧੨੬੯ ਵਿਚ ਹੋਇਆ।

‡ ਵੱਡੇ ਵੱਡੇ ਅਖਵਾਣ ਵਾਲੇ ਭੀ ਹਰੀ ਦੇ ਤਰੀਕਿਆਂ ਨੂੰ ਨਹੀਂ ਜਾਣ ਸਕਦੇ।

§ ਇਹ ਤਰੀਕੇ ਭੀ ਹੋਰ ਕਿਹੜੇ ਹਨ, ਸਿਵਾਇ ਇਸ ਦੇ ਕਿ ਹਰ ਮੌਕੇ ਹਰੀ ਨੂੰ ਯਾਦ ਕਰਨਾ ਤੇ ਜਪ ਤਪ ਦੀ ਥਾਂ ਕੀਰਤਨ ਕਰਨਾ? ਉਹ ਭਗਤ-ਵਛਲ ਹੈ; ਭਗਤੀ ਦੇਖ ਕੇ ਜ਼ਰੂਰ ਬਹੁੜੇਗਾ।

¶ ਤਰੀਕਾ ਇਹੋ ਹੈ ਕਿ ਮਾਨ ਤੇ ਹਠ ਨੂੰ ਛੱਡ ਕੇ ਉਸ ਨੂੰ ਪਿਆਰ ਕਰੀਏ।

+ ਵੱਡੇ ਵੱਡੇ ਗਿਆਨੀ ਮਾਇਆ ਦੇ ਵਸ ਹੋ ਕੇ ਹਰੀ ਨੂੰ ਮਿਲਣ ਦਾ ਤਰੀਕਾ ਨਹੀਂ ਜਾਣਦੇ। ਕੇਵਲ ਗੁਰੂ ਹੀ, ਜੋ ਮਾਇਆ ਤੋਂ ਬਚਿਆ ਹੋਇਆ ਹੈ, ਇਹ ਤਰੀਕਾ ਜਾਣਦਾ ਹੈ।

[1]ਸਭ ਮਹੀ ॥ [2]ਅਵਰੁ ਨ ਜਾਨਸਿ ਕੋਊ ਮਰਮਾ ਗੁਰ ਕਿਰਪਾ ਤੇ ਲਹੀ ॥ ੧ ॥ ਰਹਾਉ ॥ [3]ਜੀਤਿ ਜੀਤਿ ਜੀਤੇ ਸਭਿ ਥਾਨਾ ਸਗਲ ਭਵਨ ਲਪਟਹੀ ॥ ਕਹੁ ਨਾਨਕ ਸਾਧ ਤੇ ਭਾਗੀ ਹੋਇ ਚੇਰੀ ਚਰਨ ਗਹੀ ॥ ੨ ॥ ੬ ॥ ੧੪ ॥ ਗੂਜਰੀ ਮਹਲਾ ੫ *॥ [4]ਦੁਇ ਕਰ ਜੋੜਿ ਕਰੀ ਬੇਨੰਤੀ ਠਾਕੁਰੁ ਅਪਨਾ ਧਿਆਇਆ ॥ [5]ਹਾਥ ਦੇਇ ਰਾਖੇ ਪਰਮੇਸਰਿ ਸਗਲਾ ਦੁਰਤੁ[6] ਮਿਟਾਇਆ ॥ ੧ ॥ ਠਾਕੁਰ ਹੋਏ ਆਪਿ ਦਇਆਲ ॥ ਭਈ ਕਲਿਆਣ[7] ਆਨੰਦ ਰੂਪ ਹੁਈ ਹੈ [8]ਉਬਰੇ ਬਾਲ ਗੁਪਾਲ ॥ ੧ ॥ ਰਹਾਉ ॥ [9]ਮਿਲਿ ਵਰ ਨਾਰੀ ਮੰਗਲੁ ਗਾਇਆ ਠਾਕੁਰ ਕਾ ਜੈਕਾਰੁ ॥ ਕਹੁ ਨਾਨਕ ਤਿਸੁ ਗੁਰ ਬਲਿਹਾਰੀ ਜਿਨਿ ਸਭ ਕਾ ਕੀਆ ਉਧਾਰੁ[10] ॥ ੨ ॥ ੭ ॥੧੫॥ ਗੂਜਰੀ ਮਹਲਾ ੫ † ॥ ਮਾਤ ਪਿਤਾ ਭਾਈ [11]ਸੁਤ ਬੰਧਪ ਤਿਨ ਕਾ ਬਲੁ ਹੈ ਥੋਰਾ ॥ ਅਨਿਕ[12] ਰੰਗ ਮਾਇਆ ਕੇ ਪੇਖੇ[13] ਕਿਛੁ ਸਾਥਿ ਨ ਚਾਲੈ ਭੋਰਾ[14] ॥ ੧ ॥ ਠਾਕੁਰ ਤੁਝ ਬਿਨੁ [15]ਆਹਿ ਨ ਮੋਰਾ ॥ ਮੋਹਿ ਅਨਾਥ ਨਿਰਗੁਨ ਗੁਣੁ ਨਾਹੀ ਮੈ [16]ਆਹਿਓ ਤੁਮ੍ਰਾ ਧੋਰਾ ॥ ੧ ॥ ਰਹਾਉ ॥ [17]ਬਲਿ ਬਲਿ ਬਲਿ ਬਲਿ ਚਰਣ ਤੁਮ੍ਹਾਰੇ [18]ਈਹਾ ਊਹਾ ਤੁਮ੍ਹਾਰਾ ਜੋਰਾ ॥ ਸਾਧਸੰਗਿ ਨਾਨਕ ਦਰਸੁ[19] ਪਾਇਓ [20]ਬਿਨਸਿਓ ਸਗਲ ਨਿਹੋਰਾ ॥ ੨ ॥ ੮ ॥ ੧੬ ॥ ਗੂਜਰੀ ਮਹਲਾ ੫‡॥ [21]ਆਲ ਜਾਲ ਭ੍ਰਮ ਮੋਹ ਤਜਾਵੈ ਪ੍ਰਭ ਸੇਤੀ ਰੰਗੁ ਲਾਈ ॥ ਮਨ ਕਉ ਇਹ ਉਪਦੇਸੁ ਦ੍ਰਿੜਾਵੈ ਸਹਜਿ ਸਹਜਿ ਗੁਣ ਗਾਈ ॥ ੧ ॥ [22]ਸਾਜਨ ਐਸੋ ਸੰਤੁ ਸਹਾਈ ॥ ਜਿਸੁ ਭੇਟੇ ਤੂਟਹਿ ਮਾਇਆ ਬੰਧ ਬਿਸਰਿ ਨ ਕਬਹੂੰ ਜਾਈ ॥ ੧ ॥ ਰਹਾਉ ॥ [23]ਕਰਤ ਕਰਤ ਅਨਿਕ ਬਹੁ ਭਾਤੀ ਨੀਕੀ ਇਹ ਠਹਰਾਈ ॥ ਮਿਲਿ ਸਾਧੂ ਹਰਿ ਜਸੁ ਗਾਵੈ ਨਾਨਕ ਭਵਜਲੁ ਪਾਰਿ ਪਰਾਈ ॥ ੨ ॥ ੯ ॥ ੧੭ ॥ ਗੂਜਰੀ ਮਹਲਾ ੫ § ॥ [24]ਖਿਨ ਮਹਿ ਥਾਪਿ ਉਥਾਪਨਹਾਰਾ ਕੀਮਤਿ ਜਾਇ ਨ ਕਰੀ ॥ ਰਾਜਾ ਰੰਕੁ ਕਰੈ ਖਿਨ ਭੀਤਰਿ ਨੀਚਹ ਜੋਤਿ ਧਰੀ ॥ ੧ ॥ ਧਿਆਈਐ ਅਪਨੋ ਸਦਾ ਹਰੀ ॥ [25]ਸੋਚ ਅੰਦੇਸਾ ਤਾ ਕਾ ਕਹਾ ਕਰੀਐ ਜਾ ਮਹਿ ਏਕ ਘਰੀ ॥ ੧ ॥ ਰਹਾਉ ॥ ਤੁਮ੍ਰੀ ਟੇਕ[26] ਪੂਰੇ ਮੇਰੇ ਸਤਿਗੁਰ [27]ਮਨ ਸਰਨਿ ਤੁਮ੍ਹਾਰੈ ਪਰੀ ॥ ਅਚੇਤ ਇਆਨੇ ਬਾਰਿਕ ਨਾਨਕ ਹਮ ਤੁਮ ਰਾਖਹੁ ਧਾਰਿ ਕਰੀ ॥ ੨ ॥ ੧੦ ॥ ੧੮ ॥ ਗੂਜਰੀ ਮਹਲਾ ੫ ॥ ¶ਤੂੰ ਦਾਤਾ ਜੀਆ ਸਭਨਾ ਕਾ ਬਸਹੁ ਮੇਰੇ ਮਨ ਮਾਹੀ ॥ [28]ਚਰਣ ਕਮਲ ਰਿਦ ਮਾਹਿ ਸਮਾਏ ਤਹ ਭਰਮੁ ਅੰਧੇਰਾ ਨਾਹੀ ॥ ੧ ॥ [29]ਠਾਕੁਰ ਜਾ ਸਿਮਰਾ ਤੂੰ ਤਾਹੀ ॥ ਕਰਿ ਕਿਰਪਾ [30]ਸਰਬ ਪ੍ਰਤਿਪਾਲਕ ਪ੍ਰਭ ਕਉ ਸਦਾ ਸਲਾਹੀ ॥ ੧ ॥ ਰਹਾਉ ॥ ਸਾਸਿ ਸਾਸਿ ਤੇਰਾ ਨਾਮੁ ਸਮਾਰਉ[31] ਤੁਮ ਹੀ ਕਉ ਪ੍ਰਭ ਆਹੀ[32] ॥

੧ ਸਭਨਾਂ ਵਿਚ, ਸਭਨਾਂ ਨੂੰ ।
੨ ਹੋਰ ਕੋਈ ਉਸ ਦਾ ਭੇਦ ਨਹੀਂ ਜਾਣਦਾ; ਗੁਰੂ ਦੀ ਕਿਰਪਾ ਨਾਲ ਉਹ ਬੁੱਝ ਲਿਆ ।
੩ ਮਾਇਆ ਨੇ ਸਭ ਥਾਂ ਜਿੱਤ ਲਏ ਅਤੇ ਸਾਰੇ ਘਰਾਂ ਨੂੰ ਚੰਬੜੀ ਹੋਈ ਹੈ । ਸਾਧੂ (ਸਤਿਗੁਰੂ) ਤੋਂ ਭੱਜ ਗਈ (ਹਾਰ ਗਈ) ਅਤੇ ਦਾਸੀ ਹੋ ਕੇ ਚਰਨ ਪਕੜ ਲਏ ।
੪ ਦੋਵੇਂ ਹੱਥ ਜੋੜ ਕੇ ।
੫ ਹੱਥ ਦੇ ਕੇ ; ਆਪਣਾ ਆਸਰਾ ਦੇ ਕੇ ।
੬ [ਸੰ: ਦੁਰਿਤ] ਪਾਪ ।
੭ ਮੰਗਲ, ਖ਼ੁਸ਼ੀ, ਖੈਰੀਅਤ ।
੮ ਗੁਪਾਲ ਦੇ ਬਾਲ (ਸੇਵਕ, ਬੱਚੇ) ਤਰ ਗਏ ।
੯ ਪਤੀ (ਪਰਮੇਸ਼ਰ) ਨੂੰ ਮਿਲ ਕੇ ਨਾਰੀ ਨੇ ਖ਼ੁਸ਼ੀ ਦਾ ਗੀਤ ਗਾਇਆ, ਤੇ ਮਾਲਕ ਦੀ ਫਤੇ ਦਾ ਜਸ ਕੀਤਾ ।
੧੦ ਮੁਕਤੀ ।
੧੧ ਲੜਕੇ ਤੇ ਰਿਸ਼ਤੇਦਾਰ, ਇਹਨਾਂ ਦਾ ਕੁਝ ਜੋਰ (ਆਸਰਾ, ਮਦਦ) ਨਹੀਂ ਹੈ ।
੧੨ ਅਨੇਕਾਂ ।
੧੩ ਦੇਖੇ ।
੧੪ ਰਤੀ ਭਰ ।
੧੫ ਮੇਰਾ (ਕੋਈ) ਨਹੀਂ ਹੈ । ਆਹਿ=ਆਹੇ=ਹੈ ।
੧੬ ਮੈਂ ਆਹਿਓ (ਚਾਹਿਆ) ਹੈ ਤੇਰਾ ਆਸਰਾ ।
੧੭ ਬਾਰ ਬਾਰ ਸਦਕੇ ਹਾਂ ।
੧੮ ਮੈਨੂੰ ਲੋਕ ਪਰਲੋਕ ਵਿਚ, ਹਰ ਥਾਂ, ਤੇਰਾ ਆਸਰਾ ਹੈ ।
੧੯ ਦਰਸ਼ਨ ।
੨੦ (ਹੋਰਨਾਂ ਦਾ) ਸਾਰਾ ਇਹਸਾਨ ਜਾਂਦਾ ਰਿਹਾ ।
੨੧ (ਸੰਤ ਸਤਿਗੁਰੂ) ਘਰ ਦੇ ਜਾਲ (ਬੰਧਨ) ਅਤੇ ਭਰਮ ਮੋਹ ਛੁਡਾ ਦੇਂਦਾ ਹੈ ; ਪ੍ਰਭੂ ਨਾਲ ਪ੍ਰੇਮ ਲਾ ਦਿੰਦਾ ਹੈ ; ਮਨ ਨੂੰ ਇਹ ਸਿਖਿਆ ਪੱਕੀ ਕਰਾ ਦਿੰਦਾ ਹੈ ਕਿ ਸਹਜੇ ਸਹਜੇ (ਸੁਭਾਵਕ ਪ੍ਰੇਮ ਨਾਲ) ਹਰੀ ਦੇ ਗੁਣ ਗਾਈਦੇ ਹੈਨ ।
੨੨ ਹੇ ਸੱਜਨ ! ਸਤਿਗੁਰੂ ਐਸਾ ਸਹਾਈ ਹੈ ਕਿ ਉਸਦੇ ਦਰਸ਼ਨ ਕੀਤਿਆਂ ਮਾਇਆ ਦੇ ਬੰਧਨ ਟੁਟ ਜਾਂਦੇ ਹਨ ਤੇ ਵਾਹਿਗੁਰੂ ਕਦੇ ਭੁਲਦਾ ਨਹੀਂ ।
੨੩ ਅਨੇਕ ਤਰਾਂ ਦੀ ਕਿਰਿਆ (ਕੰਮ, ਯਤਨ) ਕਰਦਿਆਂ ਅਖ਼ੀਰ ਇਹ ਗੱਲ ਚੰਗੀ ਮਿਥੀ ਕਿ ਸਤਿਗੁਰੂ ਨੂੰ ਮਿਲ ਕੇ ਹਰੀ ਦਾ ਜਸ ਗਾਈਏ ਤਾਂ ਸੰਸਾਰ ਸਮੁੰਦਰ ਤੋਂ ਪਾਰ ਹੋ ਜਾਈਦਾ ਹ ।
੨੪ ਹਰੀ ਇਕ ਪਲ ਵਿਚ ਬਣਾ ਕੇ ਢਾਹ ਦੇਣ ਦੇ ਸਮਰਥ ਹੈ ; ਉਸਦੀ ਵਡਿਆਈ ਕਹੀ ਨਹੀਂ ਜਾਂਦੀ । ਰਾਜੇ ਨੂੰ ਇਕ ਪਲ ਵਿਚ ਗ਼ਰੀਬ ਕਰ ਦੇਂਦਾ ਹੈ ਅਤੇ ਨੀਚ ਪੁਰਸ਼ ਵਿਚ ਉੱਤਮਤਾ ਦੀ ਜੋਤ ਭਰ ਦਿੰਦਾ ਹੈ ।
੨੫ ਉਸ ਸੰਸਾਰ ਯਾ ਜੀਵਨ ਦੀ ਕੀ ਚਿੰਤਾ ਕਰਨੀ ਹੋਈ ਜਿਸ ਵਿਚ ਇਕ ਘੜੀ ਭਰ (ਥੋੜਾ ਚਿਰ) ਰਹਿਣਾ ਹੈ ।
੨੬ ਆਸਰਾ ।
੨੭ ਮਨ ਤੇਰੀ ਸਰਨ ਵਿਚ ਆ ਪਿਆ ਹੈ । ਅਸੀਂ ਬੇਸਮਝ ਅਤੇ ਅਨਜਾਣ ਬੱਚੇ ਹਾਂ ; ਆਪ ਕਰ (ਹਥ) ਰਖ ਕੇ ਬਚਾ ਲਓ ।
੨੮ ਕੰਵਲਾਂ ਵਰਗੇ ਚਰਨ ਮਨ ਵਿਚ ਟਿਕੇ ਤਾਂ ਭਰਮ ਅਗਿਆਨ ਨਾ ਰਿਹਾ ।
੨੯ ਹੇ ਮਾਲਕ ! ਜਿਥੇ ਤੈਨੂੰ ਯਾਦ ਕਰਾਂ ਤੂੰ ਓਥੇ ਹੀ ਮੌਜੂਦ ਹੁੰਦਾ ਹੈਂ ।
੩੦ ਸਾਰਿਆਂ ਦੇ ਪਾਲਨਹਾਰੇ !
੩੧ ਯਾਦ ਕਰਾਂ ।
੩੨ ਚਾਹਾਂ, ਪ੍ਰੇਮ ਕਰਾਂ ।

---

* ਹਰੀ ਨੇ ਆਪ ਮਿਹਰ ਕਰ ਕੇ ਗੁਰੂ ਦੇ ਰਾਹੀਂ ਮਿਲਾ ਲਿਆ ।

† ਸੰਸਾਰ ਦੇ ਸੰਬੰਧਾਂ ਦਾ ਕੋਈ ਆਸਰਾ ਨਹੀਂ । ਹਰੀ ਆਪ ਹੀ ਸਾਧ ਸੰਗਤ ਰਾਹੀਂ ਮਿਲਾਉਂਦਾ ਹੈ ।

‡ ਗੁਰੂ ਦੇ ਰਾਹੀਂ ਹਰਿ-ਜਸ ਗਾਉਣ ਨਾਲ ਹਰੀ ਮਿਲਦਾ ਹੈ ।

§ ਹਰੀ ਨੀਚੋਂ ਉਚ ਕਰਨ ਵਾਲਾ ਹੈ ; ਉਹ ਆਪ ਬਾਲਕ ਜਾਣ ਕੇ ਬਚਾ ਲੈਂਦਾ ਹੈ ।

¶ ਹਰੀ ਸਾਰਿਆਂ ਨੂੰ ਪਾਲਣ ਵਾਲਾ ਹੈ ; ਮੇਰੀ ਭੀ ਉਸੇ ਤੇ ਆਸ ਹੈ ।

ਨਾਨਕ [੧]ਟੇਕ ਭਈ ਕਰਤੇ ਕੀ ਹੋਰ ਆਸ ਬਿਡਾਣੀ ਲਾਹੀ ॥ ੨ ॥੧੧॥੧੯ ॥ ਗੂਜਰੀ ਮਹਲਾ ੫ *॥ ਕਰਿ ਕਿਰਪਾ ਅਪਨਾ ਦਰਸੁ[੨] ਦੀਜੈ ਜਸੁ ਗਾਵਉ [੩]ਨਿਸਿ ਅਰੁ ਭੋਰ ॥ [੪]ਕੇਸ ਸੰਗਿ ਦਾਸ ਪਗ ਝਾਰਉ ਇਹੈ ਮਨੋਰਥ ਮੋਰ ॥ ੧ ॥ ਠਾਕੁਰ ਤੁਝ ਬਿਨੁ ਬੀਆ[੫] ਨ ਹੋਰ ॥ [੬]ਚਿਤਿ ਚਿਤਵਉ ਹਰਿ ਰਸਨ ਅਰਾਧਉ ਨਿਰਖਉ ਤੁਮਰੀ ਓਰ ॥੧॥ ਰਹਾਉ ॥ ਦਇਆਲ ਪੁਰਖ [੭]ਸਰਬ ਕੇ ਠਾਕੁਰ ਬਿਨਉ ਕਰਉ ਕਰ ਜੋਰਿ॥ ਨਾਮੁ ਜਪੈ ਨਾਨਕੁ ਦਾਸੁ ਤੁਮਰੋ [੮]ਉਧਰਸਿ ਆਖੀ ਫੋਰ ॥ ੨॥ ੧੨॥ ੨੦ ॥ ਗੂਜਰੀ ਮਹਲਾ ੫ † ॥ [੯]ਬ੍ਰਹਮ ਲੋਕ ਅਰੁ ਰੁਦ੍ਰ ਲੋਕ ਆਈ ਇੰਦ੍ਰ ਲੋਕ ਤੇ ਧਾਇ ॥ ਸਾਧ ਸੰਗਤਿ ਕਉ ਜੋਹਿ ਨ ਸਾਕੈ ਮਲਿ ਮਲਿ ਧੋਵੈ ਪਾਇ॥ ੧ ॥ ਅਬ ਮੋਹਿ[੧੦] ਆਇ ਪਰਿਓ ਸਰਨਾਇ[੧੧] ॥ [੧੨]ਗੁਹਜ ਪਾਵਕੋ ਬਹੁਤੁ ਪ੍ਰਜਾਰੈ ਮੋ ਕਉ ਸਤਿਗੁਰਿ ਦੀਓ ਹੈ ਬਤਾਇ॥ ੧ ॥ ਰਹਾਉ॥ [੧੩]ਸਿਧ ਸਾਧਿਕ ਅਰ ਜਖ੍ਯ ਕਿੰਨਰ ਨਰ ਰਹੀ ਕੰਠਿ ਉਰਝਾਇ ॥ ਜਨ ਨਾਨਕ ਅੰਗੁ ਕੀਆ ਪ੍ਰਭਿ ਕਰਤੈ ਜਾ ਕੈ ਕੋਟਿ ਐਸੀ ਦਾਸਾਇ ॥ ੨ ॥ ੧੩ ॥ ੨੧ ॥ ਗੂਜਰੀ ਮਹਲਾ ੫ ‡ ॥ [੧੪]ਅਪਜਸੁ ਮਿਟੈ ਹੋਵੈ ਜਗਿ ਕੀਰਤਿ ਦਰਗਹ ਬੈਸਣੁ ਪਾਈਐ ॥ ਜਮ ਕੀ ਤ੍ਰਾਸ[੧੫] ਨਾਸ ਹੋਇ ਖਿਨ[੧੬] ਮਹਿ ਸੁਖ ਅਨਦ ਸੇਤੀ[੧੭] ਘਰਿ[੧੮] ਜਾਈਐ॥ ੧ ॥ ਜਾ ਤੇ ਘਾਲ[੧੯] ਨ ਬਿਰਥੀ[੨੦] ਜਾਈਐ॥ ਆਠ ਪਹਰ ਸਿਮਰਹੁ ਪ੍ਰਭੁ ਅਪਨਾ [੨੧]ਮਨਿ ਤਨਿ ਸਦਾ ਧਿਆਈਐ॥੧॥ ਰਹਾਉ ॥ [੨੨]ਮੋਹਿ ਸਰਨਿ ਦੀਨ ਦੁਖ ਭੰਜਨ ਤੂੰ ਦੇਹਿ ਸੋਈ ਪ੍ਰਭ ਪਾਈਐ ॥ [੨੩]ਚਰਣ ਕਮਲ ਨਾਨਕ ਰੰਗਿ ਰਾਤੇ ਹਰਿ ਦਾਸਹ ਪੈਜ ਰਖਾਈਐ ॥ ੨ ॥ ੧੪ ॥ ੨੨ ॥ ਗੂਜਰੀ ਮਹਲਾ ੫ § ॥ [੨੪]ਬਿਸੰਭਰ ਜੀਅਨ ਕੋ ਦਾਤਾ ਭਗਤਿ ਭਰੇ ਭੰਡਾਰ ॥ ਜਾ ਕੀ ਸੇਵਾ ਨਿਫਲ[੨੫] ਨ ਹੋਵਤ ਖਿਨ ਮਹਿ ਕਰੇ ਉਧਾਰ[੨੬]॥ ੧ ॥ ਮਨ ਮੇਰੇ ਚਰਨ ਕਮਲ ਸੰਗਿ ਰਾਚੁ[੨੭] ॥ ਸਗਲ ਜੀਅ ਜਾ ਕਉ ਆਰਾਧਹਿ ਤਾਹੂ ਕਉ ਤੂੰ ਜਾਚੁ[੨੮] ॥ ੧ ॥ ਰਹਾਉ ॥ ਨਾਨਕ ਸਰਣਿ ਤੁਮ੍ਹਾਰੀ ਕਰਤੇ ਤੂੰ ਪ੍ਰਭ [੨੯]ਪ੍ਰਾਨ ਅਧਾਰ॥ ਹੋਇ ਸਹਾਈ ਜਿਸੁ ਤੂੰ ਰਾਖਹਿ [੩੦]ਤਿਸੁ ਕਹਾ ਕਰੇ ਸੰਸਾਰੁ ॥ ੨॥ ੧੫ ॥ ੨੩ ॥ ਗੂਜਰੀ ਮਹਲਾ ੫ ¶॥ [੩੧]ਜਨ ਕੀ ਪੈਜ ਸਵਾਰੀ ਆਪ॥ ਹਰਿ ਹਰਿ ਨਾਮੁ ਦੀਓ ਗੁਰਿ ਅਵਖਧੁ[੩੨] ਉਤਰਿ ਗਇਓ ਸਭੁ ਤਾਪ ॥ ੧ ॥ ਰਹਾਉ ॥ [੩੩]ਹਰਿਗੋਬਿੰਦੁ ਰਖਿਓ ਪਰਮੇਸਰਿ ਅਪੁਨੀ ਕਿਰਪਾ ਧਾਰਿ॥ [੩੪]ਮਿਟੀ ਬਿਆਧਿ ਸਰਬ ਸੁਖ ਹੋਏ ਹਰਿ ਗੁਣ ਸਦਾ ਬੀਚਾਰਿ ॥ ੧ ॥ [੩੫]ਅੰਗੀਕਾਰੁ ਕੀਓ ਮੇਰੈ ਕਰਤੈ ਗੁਰ ਪੂਰੇ ਕੀ ਵਡਿਆਈ ॥ [੩੬]ਅਬਿਚਲ

੧ ਮੈਨੂੰ ਇੱਕੋ ਕਰਤਾਰ ਦਾ ਆਸਰਾ ਹੈ ; ਹੋਰ ਬਿਗਾਨੀ (ਹਰੀ ਤੋਂ ਛੁੱਟ ਕਿਸੇ ਹੋਰ ਦੀ) ਆਸ ਮੈਂ ਛੱਡ ਦਿਤੀ ਹੈ ।
੨ ਦਰਸ਼ਨ ।
੩ ਰਾਤ ਤੇ ਸਵੇਰੇ (ਦਿਨੇ) ।
੪ ਮੇਰੀ ਏਹੀ ਲੋਚਨਾ ਹੈ ਕਿ ਕੇਸਾਂ ਨਾਲ (ਵਾਹਿਗੁਰੂ ਦੇ ਦਾਸ) ਦੇ ਪੈਰ ਸਾਫ਼ ਕਰਾਂ (ਅਤੀ ਨਿਮ੍ਰਤਾ ਨਾਲ ਸੇਵਾ ਕਰਾਂ) ।
੫ ਦੂਸਰਾ ।
੬ ਮੈਂ ਮਨ ਵਿਚ ਤੈਨੂੰ ਯਾਦ ਕਰਦਾ ਹਾਂ, ਜੀਭ ਨਾਲ ਜਸ ਕਰਦਾ ਹਾਂ, ਅਤੇ (ਅੱਖਾਂ ਨਾਲ) ਤੇਰੀ ਤਰਫ਼ ਵੇਖਦਾ ਰਹਿੰਦਾ ਹਾਂ ।
੭ ਸਭ ਦੇ ਮਾਲਕ ! ਹਥ ਜੋੜ ਕੇ ਬੇਨਤੀ ਕਰਦਾ ਹਾਂ ।
੮ ਅੱਖ ਫਰਕਣ ਜਿਤਨੇ ਸਮੇਂ ਵਿਚ (ਤੁਰਤ ਹੀ) ਮੁਕਤ ਹੋ ਜਾਵੇਗਾ ।
੯ ਮਾਇਆ ਬ੍ਰਹਮਾ, ਰੁਦ੍ਰ (ਸ਼ਿਵ) ਅਤੇ ਇੰਦਰ ਆਦਿਕ ਦੇਵਤਿਆਂ ਦੇ ਮੰਡਲਾਂ ਨੂੰ (ਜਿੱਤ ਕੇ) ਦੌੜੀ ਆਈ ਹੈ, ਪਰ ਸਾਧ ਸੰਗਤ ਵਲ (ਭੈੜੀ ਨਿਗਾਹ ਨਾਲ) ਤਕ ਵੀ ਨਹੀਂ ਸਕਦੀ ਅਤੇ ਉਹਨਾਂ ਦੇ ਚਰਨ ਮਲ ਮਲ ਕੇ ਧੋਂਦੀ ਹੈ (ਸੇਵਾ ਕਰਦੀ ਹੈ) ।
੧੦ ਮੈਂ ।
੧੧ (ਗੁਰੂ ਕੀ) ਸ਼ਰਨ ਵਿਚ ।
੧੨ ਗੁਝੀ ਅੱਗ (ਮਾਇਆ) ਬਹੁਤਿਆਂ ਨੂੰ ਸਖ਼ਤ ਸਾੜ ਰਹੀ ਹੈ ; ਪਰ ਮੈਨੂੰ ਸਤਿਗੁਰੂ ਨੇ (ਇਸ ਅੱਗ ਤੋਂ) ਖ਼ਬਰਦਾਰ ਕਰ ਦਿਤਾ ਹੈ ।
੧੩ ਸਿੱਧਾਂ (ਕਰਾਮਾਤੀਆਂ), ਕਮਾਈ ਵਾਲਿਆਂ, ਜੱਖਾਂ ਕਿੰਨਰਾਂ (ਦੇਵਤਿਆਂ ਦੀਆਂ ਕਿਸਮਾਂ), ਮਨੁੱਖਾਂ ਸਾਰਿਆਂ ਦੇ ਗਲ ਵੇਂਬੜੀ ਹੋਈ ਹੈ । ਦਾਸ ਨਾਨਕ ਦੀ ਮਦਦ ਉਸ ਪਰਮੇਸ਼ਰ ਨੇ ਕੀਤੀ ਹੈ ਜਿਸ ਦੀਆਂ ਕ੍ਰੋੜ ਐਸੀਆਂ (ਮਾਇਆ ਵਰਗੀਆਂ) ਦਾਸੀਆਂ ਹਨ ।
੧੪ (ਨਾਮ ਸਿਮਰਨ ਨਾਲ) ਬਦਨਾਮੀ ਹਟ ਜਾਂਦੀ ਹੈ ; ਜਗਤ ਵਿਚ ਨੇਕਨਾਮੀ ਹੋ ਜਾਂਦੀ ਹੈ ; (ਹਰੀ ਦੀ) ਦਰਗਾਹ ਵਿਚ ਬੈਠਣ ਨੂੰ ਥਾਂ (ਇੱਜ਼ਤ) ਮਿਲਦੀ ਹੈ ।
੧੫ ਡਰ ।
੧੬ ਪਲ ।
੧੭ ਨਾਲ ।
੧੮ ਆਪਣੇ ਘਰ ਨੂੰ, ਹਰੀ ਦੇ ਚਰਨਾਂ ਵਿਚ ।
੧੯ ਮਿਹਨਤ, ਸੇਵਾ ।
੨੦ ਅਜਾਈਂ । ਜ਼ਾਇਆ ਨਹੀਂ ਜਾਂਦੀ ।
੨੧ ਮਨ ਨਾਲ, ਤਨ ਨਾਲ ।
੨੨ ਮੈਂ ਤੇਰੀ ਸਰਨੀ ਹਾਂ, ਹੇ ਨਿਮਾਣਿਆਂ ਦੇ ਦੁਖ ਦੂਰ ਕਰਨ ਵਾਲੇ !
੨੩ ਚਰਨ ਕਮਲਾਂ ਦੇ ਪ੍ਰੇਮ ਵਿਚ ਅਸੀਂ ਰੱਤੇ ਹੋਏ ਹਾਂ ; ਹੇ ਹਰੀ ! ਦਾਸਾਂ ਦੀ ਲਾਜ ਰੱਖ ਲੈ ।
੨੪ ਜਗਤ ਨੂੰ ਪਾਲਣ ਵਾਲਾ, ਜੀਵਾਂ ਦਾ ਦਾਤਾ, ਉਸਦੇ ਖਜ਼ਾਨੇ ਭਗਤੀ ਨਾਲ ਭਰੇ ਹਨ ।
੨੫ ਨਿਸਫਲ ।
੨੬ ਮੁਕਤੀ ।
੨੭ ਪ੍ਰੇਮ ਕਰ ।
੨੮ ਮੰਗ ।
੨੯ (ਹੇ ਪ੍ਰਭੂ ! ਤੂੰ) ਜੀਵਨ ਦਾ ਆਸਰਾ ਹੈਂ ।
੩੦ ਸੰਸਾਰ ਉਸਦਾ ਕੀ ਕਰ ਸਕਦਾ ਹੈ, ਕੀ ਵਿਗਾੜ ਸਕਦਾ ਹੈ ?
੩੧ ਆਪਣੇ ਦਾਸ ਦੀ ਲਾਜ ਆਪ (ਹਰੀ ਨੇ) ਰਖ ਲਈ ।
੩੨ ਦਵਾਈ ।
੩੩ ਹਰਗੋਬਿੰਦ ਜੀ ਨੂੰ ਪਰਮੇਸ਼ਰ ਨੇ ਬਚਾ ਲਿਆ ।
੩੪ ਹਰੀ ਦੇ ਗੁਣ ਸਦਾ ਗਾਣ ਨਾਲ ਬੀਮਾਰੀ ਮਿਟ ਗਈ, ਸਭ ਸੁਖ ਹੋ ਗਏ ।
੩੫ ਮੇਰੇ ਕਰਤਾਰ ਨੇ ਸਾਨੂੰ ਆਪਣੇ ਲੜ ਲਾ ਲਿਆ : ਇਹ ਪੂਰੇ ਗੁਰੂ ਦੀ ਕਿਰਪਾ ਹੈ ।
੩੬ ਗੁਰੂ ਨੇ ਸਦਾ ਰਹਿਣ ਵਾਲੀ (ਅਹਿੱਲ) ਨੀਂਹ ਰੱਖੀ (ਸਿਖੀ ਮਾਰਗ ਦੀ) ਜੋ ਨਿੱਤ ਨਿੱਤ ਵਧਦੀ ਫੁਲਦੀ ਹੈ ।

---

* ਹਰੀ ਤੋਂ ਬਿਨਾਂ ਹੋਰ ਕਿਸੇ ਦਾ ਆਸਰਾ ਨਹੀਂ ।

† ਮਾਇਆ ਸਭ ਨੂੰ ਚੰਬੜਦੀ ਹੈ, ਪਰ ਅਸਾਂ ਉਸ ਹਰੀ ਦਾ ਆਸਰਾ ਪਕੜਿਆ ਹੈ ਜਿਸ ਦੀ ਮਾਇਆ ਦਾਸੀ ਹੈ ਤੇ ਜਿਸ ਦੀ ਸਾਧ-ਸੰਗਤ ਵਲ ਅੱਖ ਪਟ ਕੇ ਨਹੀਂ ਦੇਖ ਸਕਦੀ ।

‡ ਹਰੀ ਦੀ ਸੇਵਾ ਕੀਤੀ ਹੋਈ ਨਿਸਫਲ ਨਹੀਂ ਜਾਂਦੀ, ਬਲਕਿ ਬੜੇ ਲਾਭ ਮਿਲਦੇ ਹਨ ।

§ ਸੰਸਾਰ ਦੀ ਪਰਵਾਹ ਨਾ ਕਰਦੇ ਹੋਏ ਹਰੀ ਦੀ ਭਗਤੀ ਕਰਨੀ ਚਾਹੀਦੀ ਹੈ, ਕਿਉਂਕਿ ਇਹ ਭਗਤੀ ਵਿਅਰਥ ਨਹੀਂ ਜਾਂਦੀ ।

¶ ਇਹ ਧੰਨਵਾਦ ਵਾਲਾ ਸ਼ਬਦ ਬਾਲਕ ਹਰਗੋਬਿੰਦ ਜੀ ਦੇ ਚੀਚਕ ਦੇ ਹਮਲੇ ਤੋਂ ਬਚ ਜਾਣ ਉਤੇ ਉਚਾਰਨ ਹੋਇਆ । ਸਮੁੱਚਾ ਭਾਵ:—ਹਰੀ-ਨਾਮ ਹਰ ਤਰ੍ਹਾਂ ਦੇ ਦੁਖ ਤੇ ਪਾਪ ਦੂਰ ਕਰ ਦਿੰਦਾ ਹੈ । ਧੰਨ ਹੈ ਗੁਰੂ ਜਿਸ ਨੇ ਹਰੀ-ਨਾਮ ਜਪਣ ਵਾਲਾ ਐਸਾ ਅਟੱਲ ਮਾਰਗ ਚਲਾਇਆ ਹੈ ।

ਨੀਵ ਧਰੀ ਗੁਰ ਨਾਨਕ ਨਿਤ ਨਿਤ ਚੜੈ ਸਵਾਈ ॥ ੨ ॥ ੧੬ ॥ ੨੪ ॥ ਗੂਜਰੀ ਮਹਲਾ ੫ *॥ ਕਬਹੂ ਹਰਿ ਸਿਉ ਚੀਤੁ ਨ ਲਾਇਓ ॥ ਧੰਧਾ[੧] ਕਰਤ ਬਿਹਾਨੀ[੨] ਅਉਧਹਿ[੩] ਗੁਣਨਿਧਿ[੪] ਨਾਮੁ ਨ ਗਾਇਓ ॥ ੧ ॥ ਰਹਾਉ ॥ [੫]ਕਉਡੀ ਕਉਡੀ ਜੋਰਤ ਕਪਟੇ ਅਨਿਕ ਜੁਗਤਿ ਕਰਿ ਧਾਇਓ ॥ ਬਿਸਰਤ ਪ੍ਰਭ ਕੇਤੇ ਦੁਖ ਗਨੀਅਹਿ[੬] [੭]ਮਹਾ ਮੋਹਨੀ ਖਾਇਓ ॥ ੧ ॥ ਕਰਹੁ ਅਨੁਗ੍ਰਹੁ[੮] ਸੁਆਮੀ ਮੇਰੇ [੯]ਗਨਹੁ ਨ ਮੋਹਿ ਕਮਾਇਓ ॥ ਗੋਬਿੰਦ ਦਇਆਲ ਕ੍ਰਿਪਾਲ ਸੁਖ ਸਾਗਰ ਨਾਨਕ ਹਰਿ ਸਰਣਾਇਓ ॥ ੨ ॥ ੧੭ ॥ ੨੫ ॥ ਗੂਜਰੀ ਮਹਲਾ ੫ †॥ ਰਸਨਾ ਰਾਮ ਰਾਮ ਰਵੰਤ[੧੦] ॥ ਛੋਡਿ [੧੧]ਆਨ ਬਿਉਹਾਰ ਮਿਥਿਆ ਭਜੁ ਸਦਾ ਭਗਵੰਤ ॥ ੧ ॥ ਰਹਾਉ ॥ [੧੨]ਨਾਮੁ ਏਕੁ ਅਧਾਰੁ ਭਗਤਾ ਈਤ ਆਗੈ ਟੇਕ ॥ ਕਰਿ ਕ੍ਰਿਪਾ ਗੋਬਿੰਦ ਦੀਆ [੧੩]ਗੁਰ ਗਿਆਨੁ ਬੁਧਿ ਬਿਬੇਕ ॥ ੧ ॥ ਕਰਣ ਕਾਰਨ ਸੰਮ੍ਰਥ[੧੪] ਸ੍ਰੀਧਰ[੧੫] ਸਰਣਿ ਤਾ ਕੀ ਗਹੀ[੧੬] ॥ [੧੭]ਮੁਕਤਿ ਜੁਗਤਿ ਰਵਾਲ ਸਾਧੂ ਨਾਨਕ ਹਰਿ ਨਿਧਿ ਲਹੀ ॥ ੨ ॥ ੧੮ ॥ ੨੬ ॥

ਗੂਜਰੀ ਮਹਲਾ ੫ ਘਰੁ ੪ ਚਉਪਦੇ ‡

ੴ ਸਤਿਗੁਰ ਪ੍ਰਸਾਦਿ ॥ ਛਾਡਿ ਸਗਲ ਸਿਆਣਪਾ [੧੮]ਸਾਧ ਸਰਣੀ ਆਉ ॥ ਪਾਰਬ੍ਰਹਮ ਪਰਮੇਸਰੋ ਪ੍ਰਭੂ ਕੇ ਗੁਣ ਗਾਉ ॥ ੧ ॥ ਰੇ ਚਿਤ ਚਰਣ ਕਮਲ ਅਰਾਧਿ[੧੯] ॥ ਸਰਬ ਸੂਖ ਕਲਿਆਣ [੨੦] ਪਾਵਹਿ ਮਿਟੈ ਸਗਲ ਉਪਾਧਿ[੨੧] ॥ ੧ ॥ ਰਹਾਉ ॥ [੨੨]ਮਾਤ ਪਿਤਾ ਸੁਤ ਮੀਤ ਭਾਈ ਤਿਸੁ ਬਿਨਾ ਨਹੀ ਕੋਇ ॥ [੨੩]ਈਤ ਊਤ ਜੀਅ ਨਾਲਿ ਸੰਗੀ ਸਰਬ ਰਵਿਆ ਸੋਇ ॥ ੨ ॥ [੨੪]ਕੋਟਿ ਜਤਨ ਉਪਾਵ ਮਿਥਿਆ ਕਛੁ ਨ ਆਵੈ ਕਾਮਿ ॥ ਸਰਣਿ ਸਾਧੂ [੨੫]ਨਿਰਮਲਾ ਗਤਿ ਹੋਇ ਪ੍ਰਭ ਕੈ ਨਾਮਿ ॥ ੩ ॥ ਅਗਮ ਦਇਆਲ ਪ੍ਰਭੂ ਊਚਾ [੨੬]ਸਰਣਿ ਸਾਧੂ ਜੋਗੁ ॥ [੨੭]ਤਿਸੁ ਪਰਾਪਤਿ ਨਾਨਕਾ ਜਿਸੁ ਲਿਖਿਆ ਧੁਰਿ ਸੰਜੋਗੁ ॥ ੪ ॥ ੧ ॥ ੨੭ ॥ ਗੂਜਰੀ ਮਹਲਾ ੫ ॥ [੨੮]ਆਪਨਾ ਗੁਰੁ ਸੇਵਿ ਸਦ ਹੀ ਰਮਹੁ[੨੯] ਗੁਣ ਗੋਬਿੰਦ ॥ ਸਾਸਿ ਸਾਸਿ ਅਰਾਧਿ ਹਰਿ ਹਰਿ ਲਹਿ ਜਾਇ ਮਨ ਕੀ ਚਿੰਦ[੩੦] ॥ ੧ ॥ ਮੇਰੇ ਮਨ ਜਾਪਿ ਪ੍ਰਭ ਕਾ ਨਾਉ ॥ [੩੧]ਸੂਖ ਸਹਜ ਅਨੰਦ ਪਾਵਹਿ ਮਿਲੀ ਨਿਰਮਲ ਥਾਉ ॥ ੧ ॥ ਰਹਾਉ ॥ ਸਾਧਸੰਗਿ [੩੨]ਉਧਾਰਿ ਇਹੁ ਮਨੁ ਆਠ ਪਹਰ ਆਰਾਧਿ ॥ ਕਾਮੁ ਕ੍ਰੋਧੁ ਅਹੰਕਾਰੁ ਬਿਨਸੈ ਮਿਟੈ ਸਗਲ ਉਪਾਧਿ ॥ ੨ ॥ [੩੩]ਅਟਲ ਅਛੇਦ ਅਭੇਦ ਸੁਆਮੀ ਸਰਣਿ ਤਾ ਕੀ ਆਉ ॥ ਚਰਣ ਕਮਲ ਅਰਾਧਿ ਹਿਰਦੈ [੩੪]ਏਕ ਸਿਉ ਲਿਵ ਲਾਉ ॥ ੩ ॥ ਪਾਰਬ੍ਰਹਮਿ ਪ੍ਰਭਿ ਦਇਆ ਧਾਰੀ ਬਖਸਿ ਲੀਨੇ

੧ ਸੰਸਾਰੀ ਕੰਮ, ਝਮੇਲੇ ।

੨ ਗੁਜ਼ਰ ਗਈ ।

੩ ਉਮਰ ।

੪ ਗੁਣਾਂ ਦਾ ਖਜ਼ਾਨਾ ।

੫ (ਅਸੀਂ) ਝਲੀਏ ਲੋਗ ਕਉਡੀ ਕਉਡੀ ਜੋੜਦੇ ਹਾਂ ਅਤੇ ਅਨੇਕਾਂ ਤਰੀਕਿਆਂ ਨਾਲ ਭੱਜੇ ਦੌੜੇ ਫਿਰਦੇ ਹਾਂ ।

੬ ਗਿਣੀਏ, ਕਹੀਏ ।

੭ ਵੱਡੀ ਮਨ ਮੋਹਣ ਵਾਲੀ (ਮਾਇਆ) ਨੇ ਸਾਨੂੰ ਖਾ ਲਿਆ ਹੈ ।

੮ ਕਿਰਪਾ ।

੯ ਮੇਰੀ ਕਮਾਈ, ਕੀਤੇ ਕੰਮਾਂ ਨੂੰ ਨਾ ਗਿਣੋ; ਮੇਰੇ ਕੰਮਾਂ ਵਲ ਨਾ ਵੇਖੋ ।

੧੦ ਜਪਦੀ ਹੈ ।

੧੧ ਹੋਰ ਝੂਠੇ ਵਿਹਾਰ ।

੧੨ ਇਕੋ ਨਾਮ ਭਗਤਾਂ ਦਾ ਆਸਰਾ ਹੈ; ਏਥੇ ਤੇ ਅਗਲੇ ਜਹਾਨ (ਏਹੋ) ਟੇਕ ਹੈ ।

੧੩ ਗੁਰੂ ਦਾ ਗਿਆਨ ਤੇ ਬਿਬੇਕ ਬੁਧੀ (ਚੰਗੇ ਮੰਦੇ ਦੀ ਪਰਖ) ।

੧੪ ਬਲ ਵਾਲਾ ।

੧੫ [ਸ੍ਰੀ (ਲਛਮੀ) ਦੇ ਧਾਰਨ ਵਾਲਾ (ਪਤੀ), ਵਿਸ਼ਨੂੰ] ਵਾਹਿਗੁਰੂ ।

੧੬ ਪਕੜੀ ਹੈ ।

੧੭ ਮੁਕਤੀ ਤੇ ਜੁਗਤੀ (ਸੰਸਾਰਕ ਕਾਮਯਾਬੀ) ਸੰਤਾਂ ਦੀ (ਗੁਰੂ ਦੀ) ਚਰਣ ਧੂੜ ਹੀ ਹੈ; ਮੈਂ ਹਰੀ ਤੋਂ ਇਹ ਖਜ਼ਾਨਾ ਪ੍ਰਾਪਤ ਕੀਤਾ ਹੈ ।

੧੮ ਸੰਤ ਦੀ (ਗੁਰੂ ਦੀ) ਸ਼ਰਨੀ ਆਓ !

੧੯ ਭਜੋ, ਧਿਆਨ ਕਰੋ ।

੨੦ ਖੈਰੀਅਤ ।

੨੧ ਬਿਪਤਾ, ਝਗੜਾ ।

੨੨ ਉਸ (ਹਰੀ) ਤੋਂ ਬਿਨਾਂ ਮਾਤਾ ਪਿਤਾ, ਪੁੱਤਰ, ਦੋਸਤ ਅਤੇ ਭਾਈ ਕੋਈ ਨਹੀਂ ਹੈ, ਓਹੋ ਸਹਾਈ ਹੈ ।

੨੩ ਏਥੇ ਓਥੇ (ਲੋਕ ਪਰਲੋਕ ਵਿਚ) ਆਤਮਾ ਦਾ ਸਾਥੀ (ਸਹਾਈ) ਹੈ, ਅਤੇ ਸਭ ਜਗਾ ਓਹੀ ਭਰਪੂਰ ਹੈ ।

੨੪ ਕੂੜਾਂ ਯਤਨ ਅਤੇ ਢੰਗ ਝੂਠੇ (ਨਿਸਫਲ) ਹਨ ।

੨੫ ਪਵਿੱਤਰ ਹੋਈਦਾ ਹੈ ਅਤੇ ਪ੍ਰਭੂ ਦੇ ਨਾਮ ਨਾਲ ਮੁਕਤੀ ਹੁੰਦੀ ਹੈ ।

੨੬ ਸਾਧੂਆਂ ਨੂੰ ਸ਼ਰਨ ਦੇਣ ਜੋਗਾ ਹੈ, ਰਖਿਆ ਕਰਨ ਦੇ ਸੰਮ੍ਰਥ ਹੈ ।

੨੭ ਹਰੀ ਉਸ ਨੂੰ ਮਿਲਦਾ ਹੈ ਜਿਸ ਨੂੰ ਧੁਰੋਂ (ਵਾਹਿਗੁਰੂ ਦੇ ਹੁਕਮ ਨਾਲ) ਮਿਲਾਪ ਲਿਖਿਆ ਹੈ ।

੨੮ ਆਪਣਾ ਗੁਰੂ ਜਿਸ ਨੂੰ ਦਿਲੀ ਪ੍ਰੇਮ ਅਤੇ ਨਿਸਚੇ ਨਾਲ ਆਪਣਾ ਇਸ਼ਟ ਧਾਰਿਆ ਹੈ ।

੨੯ ਜਪੇ, ਭਜੇ ।

੩੦ ਚਿੰਤਾ ।

੩੧ ਪੂਰਨ ਸ਼ਾਂਤੀ ਅਤੇ ਗਿਆਨ ਦਾ ਕੁਦਰਤੀ ਸੁਖ । ਦੇਖੋ ਪੰ: ੩੫੨, ਫੁਟ ਨੋਟ * ।

੩੨ ਇਸ ਮਨ ਨੂੰ ਉਧਾਰੋ (ਬਚਾਓ, ਉੱਨਤ ਕਰੋ) ।

੩੩ ਕਦੇ ਨਾ ਟਲਣ (ਮਰਨ) ਵਾਲਾ, ਜਿਸ ਨੂੰ ਕੋਈ ਭੰਨ ਨਾ ਸਕੇ, ਜਿਸ ਨੂੰ ਕੋਈ ਵਿੰਨ੍ਹ ਨਾ ਸਕੇ ।

੩੪ ਇਕੋ ਹਰੀ ਨਾਲ ਪ੍ਰੇਮ ਤੇ ਸਿਦਕ ਵਾਲਾ ਅਤੁਟ ਧਿਆਨ ਲਾਓ ।

---

* ਹਰੀ ਦੇ ਵਿਸਰਣ ਨਾਲ ਮਾਇਆ ਆ ਚੰਬੜਦੀ ਹੈ ਤੇ ਕਈ ਤਰ੍ਹਾਂ ਦੇ ਦੁਖ ਵਾਪਰਦੇ ਹਨ ।

† ਹੋਰ ਧੰਧੇ ਛਡ ਕੇ ਹਰੀ ਦੀ ਟੇਕ ਲੈਣੀ ਚਾਹੀਦੀ ਹੈ ।

‡ ਇਨ੍ਹਾਂ ਚਹੁੰ ਸ਼ਬਦਾਂ ਦਾ ਭਾਵ ਇਹ ਹੈ ਕਿ ਹਰ ਤਰ੍ਹਾਂ ਦੇ ਦੁਖ ਦੂਰ ਕਰਨ ਵਾਲੇ ਹਰੀ ਨੂੰ ਮਿਲਣ ਲਈ ਸਾਰੀਆਂ ਸਿਆਣਪਾਂ ਛੱਡ ਕੇ ਗੁਰੂ ਪਾਸ ਆਉਣਾ ਚਾਹੀਦਾ ਹੈ ।

ਆਪਿ ॥ [੧]ਸਰਬ ਸੁਖ ਹਰਿਨਾਮੁ ਦੀਆ ਨਾਨਕ ਸੋ ਪ੍ਰਭੁ ਜਾਪਿ ॥ ੪ ॥ ੨ ॥
੨੮ ॥ ਗੂਜਰੀ ਮਹਲਾ ੫ ॥ [੨]ਗੁਰ ਪ੍ਰਸਾਦੀ ਪ੍ਰਭੁ ਧਿਆਇਆ ਗਈ ਸੰਕਾ
ਤੂਟਿ ॥ ਦੁਖ ਅਨੇਰਾ ਭੈ ਬਿਨਾਸੇ ਪਾਪ [੩]ਗਏ ਨਿਖੂਟਿ ॥ ੧ ॥ ਹਰਿ ਹਰਿ ਨਾਮ
ਕੀ ਮਨਿ ਪ੍ਰੀਤਿ ॥ [੪]ਮਿਲਿ ਸਾਧ ਬਚਨ ਗੋਬਿੰਦ ਧਿਆਏ ਮਹਾ ਨਿਰਮਲ ਰੀਤਿ ॥
੧ ॥ ਰਹਾਉ ॥ [੫]ਜਾਪ ਤਾਪ ਅਨੇਕ ਕਰਣੀ ਸਫਲ ਸਿਮਰਤ ਨਾਮ ॥ [੬]ਕਰਿ
ਅਨੁਗ੍ਰਹੁ ਆਪਿ ਰਾਖੇ ਭਏ ਪੂਰਨ ਕਾਮ ॥ ੨ ॥ ਸਾਸਿ ਸਾਸਿ ਨ ਬਿਸਰੁ ਕਬਹੂੰ
ਬ੍ਰਹਮ[੭] ਪ੍ਰਭ ਸਮਰਥ ॥ ਗੁਣ ਅਨਿਕ[੮] [੯]ਰਸਨਾ ਕਿਆ ਬਖਾਨੈ ਅਗਨਤ[੧੦]
ਸਦਾ ਅਕਥ[੧੧] ॥ ੩ ॥ [੧੨]ਦੀਨ ਦਰਦ ਨਿਵਾਰਿ ਤਾਰਣ[੧੩] ਦਇਆਲ
[੧੪]ਕਿਰਪਾ ਕਰਣ ॥ [੧੫]ਅਟਲ ਪਦਵੀ ਨਾਮ ਸਿਮਰਣ ਦ੍ਰਿੜੁ ਨਾਨਕ ਹਰਿ ਹਰਿ
ਸਰਣ ॥ ੪ ॥ ੩ ॥ ੨੯ ॥ ਗੂਜਰੀ ਮਹਲਾ ੫ ॥ [੧੬]ਅਹੰਬੁਧਿ ਬਹੁ ਸਘਨ
ਮਾਇਆ ਮਹਾ ਦੀਰਘ ਰੋਗੁ ॥ ਹਰਿਨਾਮੁ ਅਉਖਧੁ[੧੭] ਗੁਰਿ [੧੮]ਨਾਮੁ ਦੀਨੋ
ਕਰਣ ਕਾਰਣ ਜੋਗੁ ॥ ੧ ॥ ਮਨਿ ਤਨਿ ਬਾਛੀਐ[੧੯] ਜਨ ਧੂਰਿ ॥ ਕੋਟਿ ਜਨਮ
ਕੇ ਲਹਹਿ ਪਾਤਿਕ[੨੦] ਗੋਬਿੰਦ [੨੧]ਲੋਚਾ ਪੂਰਿ ॥ ੧ ॥ ਰਹਾਉ ॥ [੨੨]ਆਦਿ ਅੰਤੇ
ਮਧਿ ਆਸਾ ਕੂਕਰੀ ਬਿਕਰਾਲ ॥ ਗੁਰ ਗਿਆਨ ਕੀਰਤਨ ਗੋਬਿੰਦ ਰਮਣੰ ਕਾਟੀਐ
ਜਮ ਜਾਲ ॥ ੨ ॥ ਕਾਮ ਕ੍ਰੋਧ ਲੋਭ ਮੋਹ ਮੂਠੇ[੨੩] ਸਦਾ ਆਵਾਗਵਣ[੨੪] ॥ ਪ੍ਰਭ
ਪ੍ਰੇਮ ਭਗਤਿ ਗੁਪਾਲ ਸਿਮਰਣ ਮਿਟਤ [੨੫]ਜੋਨੀ ਭਵਣ ॥ ਮਿਤ੍ਰ ਪੁਤ੍ਰ ਕਲਤ੍ਰ[੨੬]
ਸੁਰਰਿਦ[੨੭] [੨੮]ਤੀਨਿ ਤਾਪ ਜਲੰਤ ॥ ਜਪਿ ਰਾਮ ਰਾਮਾ ਦੁਖ ਨਿਵਾਰੇ ਮਿਲੈ
ਹਰਿਜਨ ਸੰਤ ॥ ੪ ॥ [੨੯] ਸਰਬ ਬਿਧਿ ਭ੍ਰਮਤੇ ਪੁਕਾਰਹਿ ਕਤਹਿ ਨਾਹੀ ਛੋਟਿ ॥
ਹਰਿ ਚਰਣ ਸਰਣ ਅਪਾਰ ਪ੍ਰਭ ਕੇ ਦ੍ਰਿੜੁ ਗਹੀ ਨਾਨਕ ਓਟ ॥ ੫ ॥ ੪ ॥ ੩੦ ॥

ਗੂਜਰੀ ਮਹਲਾ ੫ ਘਰੁ ੪ ਦੁਪਦੇ*

ੴ ਸਤਿਗੁਰ ਪ੍ਰਸਾਦਿ ॥

[੩੦]ਆਰਾਧਿ
ਸ੍ਰੀਧਰ [੩੧]ਸਫਲ ਮੂਰਤਿ ਕਰਣ ਕਾਰਣ ਜੋਗੁ ॥ [੩੨]ਗੁਣ ਰਮਣ [੩੩]ਸ੍ਰਵਣ ਅਪਾਰ
ਮਹਿਮਾ ਫਿਰਿ ਨ ਹੋਤ ਬਿਓਗੁ[੩੪] ॥ ੧ ॥ [੩੫]ਮਨ ਚਰਣਾਰਬਿੰਦ ਉਪਾਸ ॥
[੩੬]ਕਲਿ ਕਲੇਸ ਮਿਟੰਤ ਸਿਮਰਣਿ ਕਾਟਿ ਜਮਦੂਤ ਫਾਸ ॥ ੧ ॥ ਰਹਾਉ ॥ [੩੭]ਸਤ੍ਰੁ
ਦਹਨ ਹਰਿਨਾਮੁ ਕਹਨ ਅਵਰ ਕਛੁ ਨ ਉਪਾਉ ॥ ਕਰਿ ਅਨੁਗ੍ਰਹੁ[੩੮] ਪ੍ਰਭੂ
ਮੇਰੇ ਨਾਨਕ [੩੯]ਨਾਮ ਸੁਆਉ ॥ ੨ ॥ ੧ ॥ ੩੧ ॥ ਗੂਜਰੀ ਮਹਲਾ ੫ ॥ ਤੂੰ ਸਮਰਥੁ
[੪੦]ਸਰਨਿ ਕੋ ਦਾਤਾ [੪੧]ਦੁਖ ਭੰਜਨੁ [੪੨]ਸੁਖ ਰਾਇ ॥ [੪੩]ਜਾਹਿ ਕਲੇਸ ਮਿਟੇ ਭੈ
ਭਰਮਾ ਨਿਰਮਲ ਗੁਣ ਪ੍ਰਭ ਗਾਇ ॥ ੧ ॥ ਗੋਵਿੰਦ[੪੪] ਤੁਝ ਬਿਨੁ ਅਵਰੁ ਨ ਠਾਉ[੪੫] ॥

੧ ਸਾਰੇ ਸੁਖਾਂ ਦਾ ਰੂਪ ।
੨ ਗੁਰੂ ਦੀ ਕਿਰਪਾ ਨਾਲ । ਸੰਕਾ=ਭਰਮ, ਸ਼ਕ, ਅਗਿਆਨ ।
੩ ਮੁਕ ਗਏ ।
੪ ਸਾਧਾਂ ਦੇ ਬਚਨ (ਉਪਦੇਸ਼) ਲੈ ਕੇ ਗੋਬਿੰਦ ਨੂੰ ਅੱਤ ਪਵਿੱਤਰ ਰੀਤੀ (ਜੁਗਤੀ) ਨਾਲ ਧਿਆਇਆ ।
੫ ਫਲਦਾਇਕ ਹਰੀ-ਨਾਮ ਸਿਮਰਨ ਨਾਲ ਸਭ ਜਪ ਤਪ ਅਤੇ ਅਨੇਕਾਂ ਸ਼ੁਭ ਕਰਨੀਆਂ ਹੋ ਗਈਆਂ ।
੬ ਕਿਰਪਾ ਕਰ ਕੇ ਹਰੀ ਨੇ ਆਪ ਸਾਨੂੰ ਬਚਾ ਲਿਆ ।
੭ ਪਰਮੇਸ਼ਰ ।
੮ ਅਨੇਕਾਂ ਹਨ ।
੯ ਜੀਭ ਕਿਵੇਂ ਬਿਆਨ ਕਰੇ ?
੧੦ ਅਗਿਣਤ ।
੧੧ ਨਾ ਕੱਥੇ (ਕਹੇ) ਜਾਣ ਵਾਲੇ ।
੧੨ ਨਿਮਾਣਿਆਂ ਦੇ ਦੁਖ ਦੂਰ ਕਰਕੇ ਤਾਰਣ ਵਾਲਾ ।
੧੩ ਤਾਰਣ ਵਾਲਾ ।
੧੪ ਕਿਰਪਾ ਕਰਨ ਵਾਲਾ ।
੧੫ ਨਾਮ ਦਾ ਸਿਮਰਨਾ ਇਹ ਅਟੱਲ ਰੁਤਬਾ ਹੈ ; ਹੇ ਨਾਨਕ ! ਹਰੀ ਦੀ ਸ਼ਰਨ ਪੱਕੀ ਕਰ (ਪੱਕੀ ਤਰ੍ਹਾਂ ਪਕੜ) ।
੧੬ ਹੰਕਾਰ ਅਤੇ ਬਹੁਤ ਗੂੜ੍ਹੀ ਮਾਇਆ (ਦੀ ਪ੍ਰੀਤੀ) ਇਹ ਬੜਾ ਭਾਰੀ ਰੋਗ ਹੈ ।
੧੭ ਦਵਾਈ ।
੧੮ (ਗੁਰੂ ਨੇ) ਸਭ ਸਮਰਥਾ ਵਾਲੇ ਕਰਤਾਰ ਦਾ ਨਾਮ ਦਵਾਈ ਵਜੋਂ ਦਿਤਾ ਹੈ ।
੧੯ ਲੋਚੀਏ, ਇੱਛਾ ਕਰੀਏ ! ਮਨ ਨਾਲ, ਤਨ ਨਾਲ ਹਰੀ ਦੇ ਦਾਸਾਂ ਦੀ ਧੂੜੀ ਮੰਗੀਏ ।
੨੦ ਡੋਗਣ ਵਾਲੇ ਕੰਮ, ਪਾਪ ।
੨੧ ਮਨਸਾ ਪੂਰੀ ਕਰਨ ਵਾਲਾ ਹੈ ।
੨੨ ਸਾਨੂੰ ਆਦ, ਅੰਤ ਅਤੇ ਵਿਚਕਾਰਲੇ ਸਮੇ ਵਿਚ (ਭਾਵ ਹਮੇਸ਼ਾਂ) ਤ੍ਰਿਸ਼ਨਾ ਡਰਾਉਣੀ ਕੁਤੀ ਲਗੀ ਰਹਿੰਦੀ ਹੈ । ਗੁਰੂ ਦਾ ਦਿਤਾ ਗਿਆਨ ਅਤੇ ਗੋਬਿੰਦ ਦਾ ਜਸ ਗਾਉਣ ਨਾਲ ਮੌਤ ਦਾ ਜਾਲ (ਡਰ) ਕਟੀਂਦਾ ਹੈ ।
੨੩ ਠਗੇ ਹੋਏ ।
੨੪ ਜਨਮ ਮਰਨ ਰਹਿੰਦਾ ਹੈ ।
੨੫ ਜੂਨਾਂ ਵਿਚ ਭਉਣਾ ।
੨੬ ਇਸਤ੍ਰੀ ।
੨੭ ਨੇਕ-ਦਿਲ, ਸ਼ੁਭ ਚਿੰਤਕ ।
੨੮ (ਇਹ ਸਭ) ਤਿੰਨ ਤਾਪਾਂ (ਦੁਖਾਂ) ਵਿਚ ਸੜਦੇ ਹਨ । ਤਿੰਨ ਦੁਖ ਏਹ ਹਨ:-੧ ਆਧਿ (ਮਨ ਦੇ ਰੋਗ) ; ੨ ਬਿਆਧਿ (ਸਰੀਰ ਦੇ ਦੁਖ) ; ੩ ਉਪਾਧਿ (ਭੁਲੇਖੇ ਦੇ ਦੁਖ) ।
੨੯ ਜੀਵ ਸਭ ਤਰ੍ਹਾਂ ਭਟਕਦੇ ਫਿਰਦੇ ਪੁਕਾਰ ਕਰਦੇ ਹਨ ਕਿ ਸਾਡਾ ਕਿਸੇ ਤਰ੍ਹਾਂ ਛੁਟਕਾਰਾ ਨਹੀਂ । ਹਰੀ ਦੇ ਅਪਾਰ ਚਰਨਾਂ ਦੀ ਹੀ ਸ਼ਰਣ ਹੈ ; ਅਸਾਂ ਇਹੋ ਓਟ ਪੱਕੀ ਤਰ੍ਹਾਂ ਪਕੜੀ ਹੈ ।
੩੦ [ਲਕਸ਼ਮੀ ਦੇ ਪਤੀ] ਹਰੀ ਨੂੰ ਯਾਦ ਕਰੇ ।
੩੧ ਜਿਸ ਦੇ ਦਰਸ਼ਨ ਤੋਂ ਸਭ ਫਲ ਮਿਲ ਜਾਣ ।
੩੨ ਗੁਣ ਗਾਣਾ ।
੩੩ ਕੰਨਾਂ ਦਾ ਹਰੀ ਦੀ ਬੇਅੰਤ ਮਹਿਮਾ (ਤਾਰੀਫ਼) ਸੁਣਨਾ ।
੩੪ ਵਿਛੋੜਾ ।
੩੫ ਹੇ ਮਨ ! (ਹਰੀ ਦੇ) ਚਰਨ ਕਮਲਾਂ ਪਾਸ ਬੈਠ (ਪੂਜਾ ਕਰ) । ਚਰਣਾਰਬਿੰਦ=ਚਰਣ + ਅਰਬਿੰਦ (ਕੰਵਲ)=ਕੰਵਲਾਂ ਵਰਗੇ ਚਰਨ ।
੩੬ ਝਗੜੇ ਤੇ ਦੁਖ ਸਿਮਰਨ ਨਾਲ ਮਿਟ ਜਾਂਦੇ ਹਨ ਅਤੇ ਮੌਤ ਦੇ ਦੂਤਾਂ (ਸੇਵਕਾਂ) ਦੀ ਪਾਈ ਫਾਹੀ ਸਾਡੇ ਗਲੇ ਤੋਂ ਕਟੀ ਜਾਂਦੀ ਹੈ (ਮੌਤ ਦਾ ਡਰ ਦੂਰ ਹੋ ਜਾਂਦਾ ਹੈ) ।
੩੭ ਦੁਸ਼ਮਣ ਦੇ ਸਾੜਨ ਵਾਸਤੇ ਹਰੀ ਦਾ ਨਾਮ ਸਿਮਰਨਾ ਹੀ (ਸਾਧਨ ਹੈ) ; ਹੋਰ ਕੋਈ ਢੰਗ ਨਹੀਂ ਹੈ ।
੩੮ ਕਿਰਪਾ ।
੩੯ ਮੈਨੂੰ ਨਾਮ ਦਾ ਸੁਆਦ (ਪ੍ਰੀਤੀ) ਮਿਲੇ ।
੪੦ ਸ਼ਰਨ ਦੇਣ ਜੋਗਾ, ਰਖਿਆ ਕਰਨ ਦੇ ਸੰਮ੍ਰਥ ।
੪੧ ਦੁਖ ਨਾਸ਼ ਕਰਨ ਵਾਲਾ ।
੪੨ ਸੁਖ ਦਾ ਰਾਜਾ (ਸੁਖ ਦੇਣ ਵਾਲਾ) । ਦੇਖੋ ਪੰਨਾ ੪੯੭, ਨੋਟ ੨੨ ।
੪੩ ਹਰੀ ਦੇ ਪਵਿੱਤਰ ਗੁਣ ਗਾਉਣ ਨਾਲ ਕਲੇਸ਼ ਦੂਰ ਹੋ ਜਾਂਦੇ ਹਨ, ਭੈ ਤੇ ਭਰਮ ਮਿਟ ਜਾਂਦੇ ਹਨ ।
੪੪ ਹੇ ਗੋ (ਪ੍ਰਿਥਵੀ) ਦੇ ਇੰਦ (ਰਾਜਾ, ਮਾਲਕ), ਹਰੀ !
੪੫ ਜਗਾ, ਆਸਰਾ, ਰਖਿਆ ਕਰਨ ਵਾਲਾ ।

---

* ਇਨ੍ਹਾਂ ਦੋਹਾਂ ਸ਼ਬਦਾਂ ਦਾ ਭਾਵ ਇਹ ਹੈ ਕਿ ਹਰ ਤਰ੍ਹਾਂ ਦਾ ਦੁਖ ਕਲੇਸ਼ ਕਟਣ ਵਾਲਾ ਹਰੀ-ਨਾਮ ਹੀ ਹੈ ।

ਕਰਿ ਕਿਰਪਾ ਪਾਰਬ੍ਰਹਮ ਸੁਆਮੀ ਜਪੀ ਤੁਮਾਰਾ ਨਾਉ ॥ ਰਹਾਉ ॥ [੧]ਸਤਿਗੁਰ ਸੇਵਿ ਲਗੇ ਹਰਿ ਚਰਨੀ ਵਡੈ ਭਾਗਿ ਲਿਵ ਲਾਗੀ ॥ ਕਵਲ[੨] ਪ੍ਰਗਾਸ ਭਏ ਸਾਧ ਸੰਗੇ [੩]ਦੁਰਮਿਤ ਬੁਧਿ ਤਿਆਗੀ ॥ ੨ ॥ ਆਠ ਪਹਰ ਹਰਿ ਕੇ ਗੁਣ ਗਾਵੈ ਸਿਮਰੈ [੪]ਦੀਨ ਦੈਆਲਾ ॥ ਆਪਿ ਤਰੈ ਸੰਗਤਿ ਸਭ ਉਧਰੈ ਬਿਨਸੇ ਸਗਲ ਜੰਜਾਲਾ[੫] ॥ ੩ ॥ ਚਰਣ ਅਧਾਰੁ ਤੇਰਾ ਪ੍ਰਭ ਸੁਆਮੀ [੬]ਓਤਿ ਪੋਤਿ ਪ੍ਰਭੁ ਸਾਥਿ ॥ ਸਰਨਿ ਪਰਿਓ ਨਾਨਕ ਪ੍ਰਭ ਤੁਮਰੀ [੭]ਦੇ ਰਾਖਿਓ ਹਰਿ ਹਾਥ ॥ ੪ ॥ ੩੨ ॥

ਗੂਜਰੀ ਅਸਟਪਦੀਆ ਮਹਲਾ ੧ ਘਰੁ ੧

ੴ ਸਤਿਗੁਰ ਪ੍ਰਸਾਦਿ ॥ *॥ [੮]ਏਕ ਨਗਰੀ ਪੰਚ ਚੋਰ ਬਸੀਅਲੇ ਬਰਜਤ ਚੋਰੀ ਧਾਵੈ ॥ [੯]ਤ੍ਰਿਹਦਸ ਮਾਲ ਰਖੈ ਜੋ ਨਾਨਕ ਮੋਖ ਮੁਕਤਿ ਸੋ ਪਾਵੈ ॥ ੧ ॥ [੧੦]ਚੇਤਹੁ ਬਾਸੁਦੇਉ ਬਨਵਾਲੀ ॥ ਰਾਮੁ ਰਿਦੈ ਜਪਮਾਲੀ ॥ ੧ ॥ ਰਹਾਉ ॥ †[੧੧]ਉਰਧ ਮੂਲ ਜਿਸੁ ਸਾਖ ਤਲਾਹਾ ਚਾਰਿ ਬੇਦ ਜਿਤੁ ਲਾਗੇ ॥ [੧੨]ਸਹਜ ਭਾਇ ਜਾਇ ਤੇ ਨਾਨਕ ਪਾਰਬ੍ਰਹਮ ਲਿਵ ਜਾਗੇ ॥ ੨ ॥ [੧੩]ਪਾਰਜਾਤੁ‡ ਘਰਿ ਆਗਨਿ ਮੇਰੈ ਪੁਹਪ ਪਤ੍ਰ ਤਤੁ ਡਾਲਾ ॥ ਸਰਬ ਜੋਤਿ ਨਿਰੰਜਨ ਸੰਭੂ ਛੋਡਹੁ ਬਹੁਤੁ ਜੰਜਾਲਾ ॥ ੩ ॥ [੧੪]ਸੁਣਿ ਸਿਖਵੰਤੇ ਨਾਨਕੁ ਬਿਨਵੈ[੧੫] ਛੋਡਹੁ ਮਾਇਆ ਜਾਲਾ ॥ ਮਨਿ ਬੀਚਾਰਿ ਏਕ ਲਿਵ ਲਾਗੀ [੧੬]ਪੁਨਰਪਿ ਜਨਮੁ ਨ ਕਾਲਾ ॥ ੪ ॥ [੧੭]ਸੋ ਗੁਰੂ ਸੋ ਸਿਖੁ ਕਥੀਅਲੇ ਸੋ ਵੈਦੁ ਜਿ ਜਾਣੈ ਰੋਗੀ ॥ ਤਿਸੁ ਕਾਰਣਿ ਕੰਮੁ ਨ ਧੰਧਾ ਨਾਹੀ ਧੰਧੈ ਗਿਰਹੀ ਜੋਗੀ ॥ ੫ ॥ ਕਾਮੁ ਕ੍ਰੋਧੁ ਅਹੰਕਾਰੁ ਤਜੀਅਲੇ[੧੮] ਲੋਭੁ ਮੋਹੁ ਤਿਸ ਮਾਇਆ ॥ [੧੯]ਮਨਿ ਤਤੁ ਅਵਿਗਤੁ ਧਿਆਇਆ ਗੁਰ ਪਰਸਾਦੀ ਪਾਇਆ ॥ ੬ ॥ [੨੦]ਗਿਆਨੁ ਧਿਆਨੁ ਸਭ ਦਾਤਿ ਕਥੀਅਲੇ ਸੇਤ ਬਰਨ ਸਭਿ ਦੂਤਾ ॥ ਬ੍ਰਹਮ ਕਮਲ ਮਧੁ ਤਾਸੁ ਰਸਾਦੰ ਜਾਗਤ ਨਾਹੀ ਸੂਤਾ ॥ ੭ ॥ [੨੧]ਮਹਾ ਗੰਭੀਰ ਪਤ੍ਰ ਪਾਤਾਲਾ ਨਾਨਕ ਸਰਬ ਜੁਆਇਆ ॥ [੨੨]ਉਪਦੇਸ ਗੁਰੂ ਮਮ ਪੁਨਹਿ ਨ ਗਰਭੰ ਬਿਖੁ ਤਜਿ ਅੰਮ੍ਰਿਤੁ ਪੀਆਇਆ ॥ ੮ ॥ ੧ ॥ ਗੂਜਰੀ ਮਹਲਾ ੧ ॥ ਕਵਨ ਕਵਨ ਜਾਚਹਿ[੨੩] ਪ੍ਰਭ ਦਾਤੇ ਤਾ ਕੇ ਅੰਤ [੨੪]ਨ ਪਰਹਿ ਸੁਮਾਰ ॥ ਜੈਸੀ ਭੂਖ ਹੋਇ [੨੫]ਅਭ ਅੰਤਰਿ ਤੂੰ ਸਮਰਥੁ ਸਚੁ ਦੇਵਣਹਾਰ ॥ ੧ ॥ [੨੬]ਐ ਜੀ ਜਪੁ ਤਪੁ ਸੰਜਮੁ ਸਚੁ ਅਧਾਰ[੨੭] ॥ ਹਰਿ ਹਰਿ ਨਾਮੁ ਦੇਹਿ ਸੁਖੁ ਪਾਈਐ ਤੇਰੀ ਭਗਤਿ ਭਰੇ ਭੰਡਾਰ ॥ ੧ ॥ ਰਹਾਉ ॥ [੨੮]ਸੁੰਨ ਸਮਾਧਿ ਰਹਹਿ ਲਿਵ ਲਾਗੇ ਏਕਾ ਏਕੀ ਸਬਦੁ ਬੀਚਾਰ ॥ ਜਲੁ ਥਲੁ ਧਰਣਿ ਗਗਨੁ ਤਹ ਨਾਹੀ ਆਪੇ ਆਪੁ ਕੀਆ ਕਰਤਾਰ ॥ ੨ ॥ [੨੯]ਨਾ ਤਦਿ ਮਾਇਆ ਮਗਨੁ ਨ ਛਾਇਆ ਨਾ ਸੂਰਜ

੧ ਸਤਿਗੁਰੂ ਦੀ ਸੇਵਾ ਰਾਹੀਂ ।
੨ ਹਿਰਦੇ ਕਮਲ, ਮਨ । ੩ ਭੈੜੀ ਮਤ ਵਾਲੀ ਬੁਧੀ।
੪ ਨਿਮਾਣਿਆਂ ਤੇ ਦਇਆ ਕਰਨ ਵਾਲਾ ।
੫ ਝਮੇਲੇ, ਫਾਹੀਆਂ ।
੬ ਤਾਣਾ ਪੇਟਾ, ਏਥੇ ਓਥੇ, ਸਭ ਥਾਈਂ ।
੭ ਹਰੀ ਨੇ ਹਥ ਦੇ ਕੇ ਬਚਾ ਲਿਆ ।
੮ ਇਕ ਸ਼ਹਿਰ (ਸਰੀਰ, ਜ਼ਿੰਦਗੀ) ਵਿਚ ਪੰਜ ਚੋਰ (ਕਾਮ, ਕ੍ਰੋਧ ਆਦਿਕ) ਵਸਦੇ ਹਨ ; ਰੋਕਦਿਆਂ ਰੋਕਦਿਆਂ ਚੋਰੀ ਕਰਨ ਨੂੰ ਦੌੜ ਜਾਂਦੇ ਹਨ ।
੯ ਤਿੰਨ ਗੁਣ ਅਤੇ ਦਸ ਵਿਸ਼ੇ ਇਹਨਾਂ ਤੇਰ੍ਹਾਂ ਤੋਂ ਜੋ ਆਪਣਾ ਆਤਮਕ ਮਾਲ ਬਚਾ ਕੇ ਰਖੇ ਉਹ ਮੁਕਤੀ ਪਾਂਦਾ ਹੈ ।
੧੦ ਵਾਸਦੇਵ (ਸਰਬ ਨਿਵਾਸੀ ਪਰਮੇਸ਼ਰ) ਅਤੇ ਬਨਵਾਲੀ (ਜੰਗਲ ਦੀ ਬਨਸਪਤੀ ਜਿਸ ਦੀ ਮਾਲਾ ਹੈ, ਵਿਸ਼ਨੂੰ ; ਕਰਤਾਰ) ਨੂੰ ਯਾਦ ਕਰੋ। ਰਾਮ ਨੂੰ ਹਿਰਦੇ ਵਿਚ ਰਖਣਾ ਇਹੋ ਜਪਣ ਵਾਲੀ ਮਾਲਾ ਹੈ ।
੧੧ ਜਿਸ ਦੀ ਉਰਧ (ਉਪਰ ਨੂੰ) ਜੜ੍ਹ ਹੈ ਅਤੇ ਸ਼ਾਖਾਂ ਹੇਠਾਂ ਨੂੰ ਅਤੇ ਚਾਰੇ ਬੇਦ ਜਿਸ ਦੇ ਪੱਤੇ ਹਨ ; ਭਾਵ ਬ੍ਰਹਮ ਰੂਪ ਬ੍ਰਿਛ ਦੀ ਮਾਇਆ ਜੜ੍ਹ ਹੈ ਅਤੇ ਤਿੰਨ ਗੁਣ ਸ਼ਾਖਾਂ ਹਨ ; ਇਨ੍ਹਾਂ ਤਿੰਨਾਂ ਗੁਣਾਂ ਦਾ ਹੀ ਵਿਸਥਾਰ ਵੇਦ ਕਰਦੇ ਹਨ ; ਚੌਥੇ ਪਦ ਦੀ ਖਬਰ ਨਹੀਂ ਦਿੰਦੇ। 'ਚਾਰੇ ਬੇਦ ਕਥਹਿ ਆਕਾਰੁ । ਤੀਨਿ ਅਵਸਥਾ ਕਹਹਿ ਵਖਿਆਨੁ । ਤੁਰੀਆਵਸਥਾ ਸਤਿਗੁਰ ਤੇ ਹਰਿ ਜਾਨੁ' (ਗੌ: ਮ: ੧) ।
੧੨ (ਪਰ ਇਨ੍ਹਾਂ ਤਿੰਨਾਂ ਗੁਣਾਂ ਨੂੰ ਛਡ ਕੇ) ਜੋ ਚੌਥੀ ਸਹਿਜ ਅਵਸਥਾ ਵਾਲੇ ਭਾਵ ਵਿਚ ਜਾਂਦੇ ਹਨ, ਓਹ ਪਾਰਬ੍ਰਹਮ ਦੇ ਪਿਆਰ ਵਿਚ ਜਾਗਦੇ ਹਨ ।
੧੩ ਪਾਰਜਾਤ ਬਿਰਛ ਹਰੀ ਮੇਰੇ ਘਰ ਵਿਹੜੇ ਵਿਚ ਹੈ ; ਤਤੁ (ਸਾਰ, ਅਸਲੀਯਤ) ਉਸ ਦੇ ਫੁਲ, ਪਤੇ ਅਤੇ ਟਾਹਣ ਹਨ । ਆਪਣੇ ਆਪ ਤੋਂ ਪੈਦਾ ਹੋਇਆ (ਹਰੀ) ਮਾਇਆ ਤੋਂ ਰਹਿਤ ਹੈ, ਉਸ ਦੀ ਜੋਤ (ਸਤਿਆ) ਸਭ ਜਗਾ ਹੈ । (ਉਸ ਨੂੰ ਧਿਆਓ) ਅਤੇ ਹੋਰ ਬਹੁਤੇ ਫਜ਼ੂਲ ਝਮੇਲੇ ਛਡ ਦਿਓ ।
੧੪ ਹੇ ਸਿਖਿਆ ਧਾਰਨ ਕਰਨ ਵਾਲੇ (ਗੁਰਮੁਖੋ) ਸੁਣੋ । ੧੫ ਬੇਨਤੀ ਕਰਦਾ ਹੈ ।
੧੬ ਫੇਰ ਜਨਮ ਨਹੀਂ ਹੁੰਦਾ, ਨਾ ਮਰਨਾ (ਹੁੰਦਾ ਹੈ) ।
੧੭ ਉਹੋ ਹਕੀਮ ਹੈ ਜੋ ਬੀਮਾਰ ਨੂੰ ਸਮਝੇ, ਇਵੇਂ ਹੀ ਉਹੋ ਗੁਰੂ ਹੈ ਤੇ ਉਹੋ ਉਸ ਦਾ ਸਿਖਾਇਆ ਸਿਖ ਹੈ ਜੋ ਰੋਗੀ ਸੰਸਾਰ ਨੂੰ ਸਮਝੇ, ਭਾਵ ਭੁਲੜ ਲੋਕਾਂ ਦੀ ਗਲਤੀ ਨੂੰ ਸਮਝਦਾ ਹੋਵੇ। ਉਸ ਦੇ ਲਈ (ਕਿਉਂਕਿ ਉਹ ਸਹਜ ਵਾਲਾ ਹੈ) ਜ਼ਿੰਦਗੀ ਦਾ ਕੰਮ ਅਕਾਉਣ ਵਾਲਾ ਨਹੀਂ ; ਉਹ ਧੰਧੇ ਵਾਲਾ ਗ੍ਰਿਹਸਥੀ ਨਹੀਂ– ਉਹ ਨਿਰਲੇਪ ਰਹਿਣ ਵਾਲਾ ਜੋ ਹੋਇਆ ।
੧੮ ਛਡ ਦਿਓ (ਕਾਮ ਕ੍ਰੋਧ ਹੰਕਾਰ ਲੋਭ ਮੋਹ ਅਤੇ ਉਸ ਮਾਇਆ ਨੂੰ) ।
੧੯ ਮਨ ਵਿਚ ਅਬਿਨਾਸ਼ੀ ਤਤ (ਕਰਤਾਰ) ਨੂੰ ਧਿਆਇਆ ।
੨੦ ਗਿਆਨ ਅਤੇ ਧਿਆਨ ਸਭ ਦਾਤ ਕਹੋ (ਸਮਝੋ) ; (ਜਿਸ ਨੂੰ ਇਹ ਦਾਤ ਮਿਲੇ ਉਸਦੇ) ਵਿਕਾਰ ਰੂਪ ਦੂਤ (ਜਿੰਨ) ਸਭ ਸੇਤ ਵਰਨ (ਚਿਟੇ ਰੰਗ) ਦੇ ਹੋ ਜਾਂਦੇ ਹਨ ; ਭਾਵ ਡਰ ਜਾਂਦੇ ਹਨ, ਚੇਹਰੇ ਦੀ ਲਾਲੀ ਚਲੀ ਜਾਂਦੀ ਹੈ। ਉਸ ਨੇ ਪਾਰਬ੍ਰਹਮ ਰੂਪ ਕਮਲ ਦਾ ਸ਼ਹਿਦ (ਪ੍ਰੇਮ ਰਸ) ਚਖਿਆ ਹੈ; ਉਹ ਹਮੇਸ਼ਾਂ ਜਾਗਦਾ (ਸੁਚੇਤ) ਹੈ ਅਤੇ ਅਵੇਸਲਾ ਨਹੀਂ ਹੁੰਦਾ।
੨੧ ਉਹ ਬ੍ਰਹਮ-ਕਮਲ ਬਹੁਤ ਡੂੰਘਾ ਹੈ,ਉਸ ਦੇ ਪੱਤੇ ਪਤਾਲ ਹਨ ; ਉਹ ਸਭ ਸ੍ਰਿਸ਼ਟੀ ਨਾਲ ਜੁੜਿਆ ਹੋਇਆ ਹੈ (ਭਾਵ ਸਭ ਵਿਚ ਵਿਆਪਕ ਹੈ) ।
੨੨ ਗੁਰੂ ਦੇ ਉਪਦੇਸ ਕਰਕੇ ਮੈਨੂੰ ਫੇਰ ਜੂਨ ਨਹੀਂ ਹੋਵੇਗੀ ; ਜ਼ਹਿਰ (ਮਾਇਆ) ਨੂੰ ਛੱਡ ਕੇ ਨਾਮ ਅੰਮ੍ਰਿਤ ਪੀਤਾ ਹੈ ।
੨੩ ਮੰਗਦੇ ਹਨ । ੨੪ ਗਿਣੇ ਨਹੀਂ ਜਾਂਦੇ ।
੨੫ ਹਿਰਦੇ ਵਿਚ । ੨੬ ਹੇ ਜੀ !(ਸੰਬੋਧਨ ਸ਼ਬਦ) ।
੨੭ (ਜਪੁ, ਤਪ ਆਦੀ) ਆਸਰਾ ਹਨ ।
੨੮ (ਕਈ) ਅਫੁਰ ਸਮਾਧੀ ਵਿਚ ਲਿਵ ਲਾਈ ਰਖਦੇ ਹਨ ਤੇ ਸਿਰਫ਼ ਇਕੋ ਨਾਮ ਨੂੰ ਵਿਚਾਰਦੇ ਰਹਿੰਦੇ ਹਨ। ਉਸ ਅਵਸਥਾ ਵਿਚ ਜਲ ਥਲ ਧਰਤੀ ਅਕਾਸ਼ ਨਹੀਂ ਹੁੰਦੇ (ਵਿਸਰ ਜਾਂਦੇ ਹਨ) ਅਤੇ ਕਰਤਾਰ ਹੀ ਆਪੇ ਆਪ ਹੁੰਦਾ ਹੈ।
੨੯ ਨਾ ਤਦੋਂ (ਉਸ ਹਾਲਤ ਵਿਚ) ਮਾਇਆ ਦੀ ਮਸਤੀ ਹੁੰਦੀ ਹੈ ਨਾ (ਅਗਿਆਨ ਦਾ) ਅੰਧੇਰਾ, ਨਾ ਸੂਰਜ ਚੰਨ, ਨਾ ਅਸਚਰਜ ਚਾਨਣੀ (ਦੀ ਸੁਧਿ ਰਹਿੰਦੀ ਹੈ) ।

---

* ਇਨ੍ਹਾਂ ਚਹੁੰ ਅਸ਼ਟਪਦੀਆਂ ਵਿਚ ਬ੍ਰਹਮ ਬਾਬਤ ਪ੍ਰਚੱਲਤ ਖਿਆਲ ਦੀ ਭੁਲ ਕਢ ਕੇ ਗੁਰਮਤ ਵਾਲਾ ਸਹੀ ਖਿਆਲ ਦਿੰਦੇ ਹਨ । ਮਾਇਆ ਜਾਲ ਵਾਲੇ ਤ੍ਰਿਗੁਣੀ ਬ੍ਰਹਮ ਦਾ ਖਿਆਲ ਹਟਾ ਕੇ ਇਕ ਅਵਿਗਤ, ਨਿਰੰਜਨ, ਸੈਭੰ, ਸੁੰਨ ਰੂਪ ਹਸਤੀ ਦਾ ਧਿਆਨ ਦੁਆਇਆ ਹੈ, ਜਿਸਨੂੰ 'ਨਾਮ' ਕਹਿੰਦੇ ਹਨ ।

† 'ਇਕ ਐਸਾ ਪੁਰਾਤਨ ਬ੍ਰਿਛ ਹੈ ਜਿਸ ਦੀਆਂ ਜੜ੍ਹਾਂ ਉੱਤੇ ਵਲ ਹਨ ਤੇ ਸ਼ਾਖਾਂ ਹੇਠਾਂ ਨੂੰ ਜਾਂਦੀਆਂ ਹਨ । ਉਹ ਹੈ ਪ੍ਰਕਾਸ਼ ਰੂਪ ਅਕਾਲ ਬ੍ਰਹਮ । ਸਾਰੇ ਆਕਾਰ ਉਸ ਵਿਚ ਸਮਾਏ ਹਨ, ਅਤੇ ਕੁਝ ਵੀ ਉਸਤੋਂ ਬਾਹਰ ਨਹੀਂ' (ਕਠੋਪਨਿਸ਼ਦ, ੨. ੬. ੧)।ਹੋਰ ਦੇਖੋ ਤੈਤ੍ਰਯ ਉਪਨਿਸ਼ਦ, ੧. ੧੦ ; ਗੀਤਾ, ੧੫. ੧ ।

‡ ਇੰਦਰ ਦੇ ਬਾਗ ਦਾ ਇਕ ਬ੍ਰਿਛ ਜੋ ਸਭ ਮਨ-ਭਾਵਨਾਂ ਪੂਰੀਆਂ ਕਰਦਾ ਹੈ ।

ਚੰਦ ਨ ਜੋਤਿ ਅਪਾਰ ॥ [੧]ਸਰਬ ਦ੍ਰਿਸਟਿ ਲੋਚਨ ਅਭ ਅੰਤਰਿ ਏਕਾ ਨਦਰਿ ਸੁ ਤ੍ਰਿਭਵਣ ਸਾਰ ॥ ੩ ॥ ਪਵਣੁ[੨] ਪਾਣੀ ਅਗਨਿ ਤਿਨਿ ਕੀਆ [੩]ਬ੍ਰਹਮਾ ਬਿਸਨੁ ਮਹੇਸ ਅਕਾਰ ॥ [੪]ਸਰਬੇ ਜਾਚਿਕ ਤੂੰ ਪ੍ਰਭੁ ਦਾਤਾ [੫]ਦਾਤਿ ਕਰੇ ਅਪੁਨੈ ਬੀਚਾਰ ॥ ੪ ॥ [੬]ਕੋਟਿ ਤੇਤੀਸ ਜਾਚਹਿ ਪ੍ਰਭ ਨਾਇਕ ਦੇਦੇ ਤੋਟਿ ਨਾਹੀ ਭੰਡਾਰ ॥ ਊਂਧੈ ਭਾਂਡੈ ਕਛੁ ਨ ਸਮਾਵੈ ਸੀਧੈ ਅੰਮ੍ਰਿਤੁ ਪਰੈ ਨਿਹਾਰ ॥ ੫ ॥ *[੭]ਸਿਧ ਸਮਾਧੀ ਅੰਤਰਿ ਜਾਚਹਿ ਰਿਧਿ ਸਿਧਿ ਜਾਚਿਕ ਕਰਹਿ ਜੈਕਾਰ ॥ ਜੈਸੀ ਪਿਆਸ ਹੋਇ ਮਨ ਅੰਤਰਿ [੮]ਤੈਸੋ ਜਲੁ ਦੇਵਹਿ ਪਰਕਾਰ ॥ ੬ ॥ ਬਡੇ ਭਾਗ ਗੁਰੁ ਸੇਵਹਿ ਅਪੁਨਾ [੯]ਭੇਦੁ ਨਾਹੀ ਗੁਰਦੇਵ ਮੁਰਾਰ ॥ [੧੦]ਤਾ ਕਉ ਕਾਲੁ ਨਾਹੀ ਜਮੁ ਜੋਹੈ ਬੂਝਹਿ ਅੰਤਰਿ ਸਬਦੁ ਬੀਚਾਰ ॥ ੭ ॥ [੧੧]ਅਬ ਤਬ ਅਵਰੁ ਨ ਮਾਗਉ ਹਰਿ ਪਹਿ [੧੨]ਨਾਮੁ ਨਿਰੰਜਨ ਦੀਜੈ ਪਿਆਰਿ ॥ ਨਾਨਕ ਚਾਤ੍ਰਿਕੁ[੧੩] ਅੰਮ੍ਰਿਤ ਜਲੁ ਮਾਗੈ ਹਰਿ ਜਸੁ ਦੀਜੈ ਕਿਰਪਾ ਧਾਰਿ ॥ ੮ ॥ ੨ ॥ ਗੂਜਰੀ ਮਹਲਾ ੧ † ॥ ਐਜੀ ਜਨਮਿ[੧੪] ਮਰੈ ਆਵੈ ਫੁਨਿ[੧੫] ਜਾਵੈ ਬਿਨੁ ਗੁਰ ਗਤਿ[੧੬] ਨਹੀ ਕਾਈ ॥ ਗੁਰਮੁਖਿ ਪ੍ਰਾਣੀ [੧੭]ਨਾਮੇ ਰਾਤੇ ਨਾਮੇ [੧੮]ਗਤਿ ਪਤਿ ਪਾਈ ॥ ੧ ॥ ਭਾਈ ਰੇ ਰਾਮਨਾਮਿ ਚਿਤੁ ਲਾਈ ॥ [੧੯]ਗੁਰ ਪਰਸਾਦੀ ਹਰਿ ਪ੍ਰਭ ਜਾਚੇ ਐਸੀ ਨਾਮ ਬਡਾਈ ॥ ੧ ॥ ਰਹਾਉ ॥ ਐ ਜੀ [੨੦]ਬਹੁਤੇ ਭੇਖ ਕਰਹਿ ਭਿਖਿਆ ਕਉ ਕੇਤੇ [੨੧]ਉਦਰੁ ਭਰਨ ਕੈ ਤਾਈ ॥ ਬਿਨੁ ਹਰਿ ਭਗਤਿ ਨਾਹੀ ਸੁਖੁ ਪ੍ਰਾਨੀ[੨੨] ਬਿਨੁ ਗੁਰ ਗਰਬੁ[੨੩] ਨ ਜਾਈ ॥ ੨ ॥ ਐ ਜੀ ਕਾਲੁ ਸਦਾ ਸਿਰ ਊਪਰਿ ਠਾਢੇ[੨੪] [੨੫]ਜਨਮਿ ਜਨਮਿ ਵੈਰਾਈ ॥ ਸਾਚੈ ਸਬਦਿ ਰਤੇ ਸੇ ਬਾਚੇ[੨੬] ਸਤਿਗੁਰ ਬੂਝ ਬੁਝਾਈ ॥ ੩ ॥ ਗੁਰ ਸਰਣਾਈ [੨੭]ਜੋਹਿ ਨ ਸਾਕੈ ਦੂਤੁ [੨੮]ਨ ਸਕੈ ਸੰਤਾਈ ॥ [੨੯]ਅਵਿਗਤ ਨਾਥ ਨਿਰੰਜਨਿ ਰਾਤੇ ਨਿਰਭਉ ਸਿਉ ਲਿਵ ਲਾਈ ॥ ੪ ॥ ਐ ਜੀਉ ਨਾਮੁ ਦਿੜਹੁ[੩੦] ਨਾਮੇ ਲਿਵ ਲਾਵਹੁ ਸਤਿਗੁਰ [੩੧]ਟੇਕ ਟਿਕਾਈ ॥ ਜੋ ਤਿਸੁ ਭਾਵੈ ਸੋਈ ਕਰਸੀ ਕਿਰਤੁ ਨ ਮੇਟਿਆ ਜਾਈ ॥ ੫ ॥ ਐ ਜੀ ਭਾਗਿ ਪਰੇ ਗੁਰ ਸਰਣਿ ਤੁਮਾਰੀ ਮੈ ਅਵਰ ਨ ਦੂਜੀ ਭਾਈ ॥ ਅਬ ਤਬ ਏਕੋ ਏਕੁ ਪੁਕਾਰਉ [੩੨]ਆਦਿ ਜੁਗਾਦਿ ਸਖਾਈ ॥ ੬ ॥ ਐ ਜੀ ਰਾਖਹੁ ਪੈਜ[੩੩] ਨਾਮ ਅਪੁਨੇ ਕੀ ਤੁਝ ਹੀ ਸਿਉ ਬਨਿ ਆਈ ॥ ਕਰਿ ਕਿਰਪਾ ਗੁਰ ਦਰਸੁ[੩੪] ਦਿਖਾਵਹੁ ਹਉਮੈ ਸਬਦਿ ਜਲਾਈ ॥ ੭ ॥ ਐ ਜੀ ਕਿਆ ਮਾਗਉ [੩੫]ਕਿਛੁ ਰਹੈ ਨ ਦੀਸੈ ਇਸੁ ਜਗ ਮਹਿ ਆਇਆ ਜਾਈ ॥ ਨਾਨਕ ਨਾਮੁ ਪਦਾਰਥੁ ਦੀਜੈ [੩੬]ਹਿਰਦੈ ਕੰਠਿ ਬਨਾਈ ॥ ੮ ॥ ੩ ॥ ਗੂਜਰੀ ਮਹਲਾ ੧ ॥ ‡ ਐ ਜੀ ਨਾ ਹਮ ਉਤਮ ਨੀਚ ਨ ਮਧਿਮ[੩੭] ਹਰਿ ਸਰਣਾਗਤਿ [੩੮]ਹਰਿ ਕੇ ਲੋਗ ॥ [੩੯]ਨਾਮ ਰਤੇ ਕੇਵਲ ਬੈਰਾਗੀ ਸੋਗ ਬਿਜੋਗ

੧ ਸਭਨੂੰ ਦੇਖਣ ਵਾਲੀਆਂ ਅੱਖੀਆਂ(ਸਭ ਚੀਜ਼ ਦਾ ਗਿਆਨ) ਹਿਰਦੇ ਵਿਚ ਹੋ ਜਾਂਦੀਆਂ ਹਨ ਅਤੇ ਇਕੋ ਨਜ਼ਰ ਨਾਲ ਤਿੰਨਾਂ ਲੋਕਾਂ (ਸਾਰੀ ਸ੍ਰਿਸ਼ਟੀ) ਦੀ ਸੂਝ ਹੋ ਜਾਂਦੀ ਹੈ ।
੨ ਹਵਾ ।
੩ ਬ੍ਰਹਮਾ ਵਿਸ਼ਨੂੰ ਤੇ ਸ਼ਿਵ ਅਤੇ ਸਾਰੇ ਜਹਾਨ ਰਚੇ ।
੪ ਸਾਰੇ ਮੰਗਤੇ ਹਨ ।
੫ ਆਪਣੇ ਖਿਆਲ ਮੁਜਬ ਦਾਤ ਦਿੰਦਾ ਹੈ ।
੬ ਤੇਤੀ ਕ੍ਰੋੜ ਦੇਵਤੇ ਪ੍ਰਭੂ ਮਾਲਕ ਨੂੰ ਮੰਗਦੇ ਹਨ; ਦੇਂਦੇ ਦੇਂਦੇ ਉਸਦੇ ਖਜ਼ਾਨੇ ਮੁਕਦੇ ਨਹੀਂ। ਉਲਟੇ ਭਾਂਡੇ ਵਿਚ ਕੁਝ ਨਹੀਂ ਪੈ ਸਕਦਾ, ਸਿਧੇ ਵਿਚ ਅੰਮ੍ਰਿਤ ਤ੍ਰੇਲ ਵਾਂਗ ਪੈਂਦਾ ਹੈ । (ਮਨਮੁਖ ਮਨ ਉਲਟੇ ਭਾਂਡੇ ਅਤੇ ਗੁਰਮੁਖ ਸਿਧੇ ਭਾਂਡੇ ਹਨ ।) ਨਿਹਾਰ [ਸੰ: ਨੀਹਾਰ] ਤ੍ਰੇਲ ।
੭ ਸਿਧ ਲੋਕ ਸਮਾਧੀ ਲਾ ਕੇ ਦਾਨ ਮੰਗਦੇ ਹਨ, ਰਿਧੀਆਂ ਸਿਧੀਆਂ (ਕਰਾਮਾਤਾਂ) ਮੰਗ ਕੇ (ਹਰੀ) ਦਾ ਜੈਕਾਰ ਕਰਦੇ ਹਨ ।
੮ ਤੂੰ ਵੰਸੀ ਕਿਸਮ ਦਾ ਜਲ ਦੇਂਦਾ ਹੈਂ ।
੯ ਗੁਰੂ ਅਤੇ ਮੁਰਾਰੀ (ਹਰੀ) ਵਿਚ ਫਰਕ ਨਹੀਂ ਹੈ । [ਮੁਰਾਰ=ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਹਰੀ ।
੧੦ ਉਹਨਾਂ ਨੂੰ ਕਾਲ ਤਬਾਹ ਕਰਨ ਦੀ ਨਜ਼ਰ ਨਾਲ ਨਹੀਂ ਵੇਖਦਾ ਜੋ ਮਨ ਵਿਚ ਨਾਮ ਵਾਲਾ ਵਿਚਾਰ ਬੁਝਦੇ ਹਨ ।
੧੧ ਕਿਸੇ ਸਮੇਂ ਵੀ ।
੧੨ ਪਵਿਤਰ ਹਰੀ ਨਾਮ ਦਿਓ ਪ੍ਰੇਮ ਨਾਲ ।
੧੩ ਪਪੀਹਾ । ਦੇਖੋ ਪੰ: ੪੫੨, ਫੁਟ ਨੋਟ * ।
੧੪ ਜੰਮ ਕੇ ।
੧੫ ਫੇਰ ।
੧੬ ਚੰਗੀ ਹਾਲਤ, ਮੁਕਤੀ ।
੧੭ ਨਾਮ ਵਿਚ ਰਚੇ ਹਨ ।
੧੮ ਗਤੀ (ਮੁਕਤੀ) ਅਤੇ ਇੱਜ਼ਤ ।
੧੯ ਗੁਰੂ ਦੀ ਕਿਰਪਾ ਨਾਲ ਹਰੀ ਨੂੰ ਚਾਹੁੰਦਾ ਹੈ ।
੨੦ ਭਿਛਿਆ (ਦਾਨ) ਵਾਸਤੇ ਕਈ ਭੇਸ ਕਰਦੇ ਹਨ ।
੨੧ ਪੇਟ ਭਰਨ ਵਾਸਤੇ ।
੨੨ ਹੇ ਮਨੁਖ !
੨੩ ਹੰਕਾਰ ।
੨੪ ਖੜਾ ਹੈ ।
੨੫ ਹਰ ਜਨਮ ਵਿਚ ਸਾਡਾ ਦੁਸ਼ਮਨ ਹੈ ।
੨੬ ਬਚ ਗਏ ।
੨੭ (ਕਾਲ) ਤੱਕ ਨਹੀਂ ਸਕਦਾ ।
੨੮ ਦੁਖ ਨਹੀਂ ਦੇ ਸਕਦਾ ।
੨੯ ਅਬਿਨਾਸ਼ੀ ਮਾਲਕ (ਹਰੀ) ।
੩੦ ਪੱਕਾ ਕਰੇ ।
੩੧ ਟੇਕ (ਆਸਰਾ) ਦਿਤਾ ਹੈ ।
੩੨ ਜੋ ਹਮੇਸ਼ਾਂ ਸਹਾਈ ਹੁੰਦਾ ਹੈ ।
੩੩ ਲਾਜ ।
੩੪ ਦਰਸ਼ਨ ।
੩੫ ਕੁਝ ਭੀ ਕਾਇਮ ਰਹਿਣ ਵਾਲਾ ਨਹੀਂ ਦਿਸਦਾ।
੩੬ ਮਨ ਵਿਚ ਤੇ ਗਲੇ ਵਿਚ ਸਵਾਰ ਕੇ ਰੱਖਾਂ ।
੩੭ ਵਿਚਕਾਰਲੇ ਮੇਲ ਦੇ ।
੩੮ ਹਰੀ ਦੇ ਲੋਕ (ਦਾਸ) ਹਾਂ ।
੩੯ ਜੋ ਨਾਮ ਵਿਚ ਰੰਗੇ ਹੋਏ ਹਨ ਓਹੀ ਨਿਰੋਲ ਵੈਰਾਗੀ (ਮਾਇਆ ਤੋਂ ਉਪਰਾਮ) ਹਨ, ਕਿਉਂਕਿ ਉਨ੍ਹਾਂ ਗ਼ਮ, ਵਿਛੋੜੇ ਅਤੇ ਰੋਗ ਛਡੇ ਹੋਏ ਹਨ। ਬਿਸਰਜਿਤ=ਵਿਦਾ ਕੀਤੇ ਹੋਏ, ਛਡੇ ਹੋਏ ।

* ਇਹ ਸਾਰੇ ਸ਼ਬਦ ਦਾ ਸਮੁੱਚਾ ਭਾਵ ਹੈ । ਜਿਸ ਤਰ੍ਹਾਂ ਦੀ ਹਿਰਦੇ ਦੀ ਤਿਆਰੀ ਅਨੁਸਾਰ ਮਨੁਖ ਰਬ ਪਾਸੋਂ ਮੰਗ ਕਰਦਾ ਹੈ, ਉਸੇ ਤਰ੍ਹਾਂ ਉਹ ਮੰਗ ਪੂਰੀ ਕੀਤੀ ਜਾਂਦੀ ਹੈ । ਕਈ ਤਾਂ ਨਿਰੀਆਂ ਮਾਇਕ ਖੁਸ਼ੀਆਂ ਪ੍ਰਾਪਤ ਕਰਨ ਲਈ ਕਰਾਮਾਤਾਂ ਮੰਗਦੇ ਹਨ; ਤੇ ਕਈ ਗੁਰੂ ਦੇ ਆਖੇ ਲਗ ਕੇ ਨਰੋਲ ਨਾਮ ਦੀ ਉਪਾਸ਼ਨਾ ਮੰਗਦੇ ਹਨ ।

† ਕਈ ਨਿਰਾ ਪੇਟ ਭਰਨ ਲਈ ਮੰਗਾਂ ਮੰਗਦੇ ਹਨ; ਓਹ ਮੌਤ ਦਾ ਸਮਿਆਨ ਕੱਠਾ ਕਰਦੇ ਹਨ । ਪਰ ਕਈ, ਜਿਨ੍ਹਾਂ ਗੁਰੂ ਤੋਂ ਉਚੀ ਮਤ ਲਈ ਹੁੰਦੀ ਹੈ, ਅਬਿਨਾਸੀ ਹਰੀ ਦਾ ਪਿਆਰ ਮੰਗਦੇ ਹਨ । ਓਹ ਮੌਤ ਤੋਂ ਰਹਿਤ ਹੋ ਜਾਂਦੇ ਹਨ ।

‡ ਵਾਹਿਗੁਰੂ ਦਾ ਇਕ ਹੋਰ ਵੱਡਾ ਗੁਣ ਦਸਦੇ ਹਨ ਕਿ ਉਹ ਬਹੁਤ ਉਦਾਰ-ਚਿਤ ਤੇ ਬਖਸ਼ਿੰਦ ਹੈ; ਉਹ ਮਨੁੱਖ ਦੀ ਨੀਵੀਂ ਜਾਂ ਉੱਚੀ ਸ਼ਰੇਣੀ ਨੂੰ ਨਾ ਵਿਚਾਰਦਾ ਹੋਇਆ ਪ੍ਰੇਮ ਨੂੰ ਕਬੂਲਦਾ ਤੇ ਵਡਿਆਈ ਦਿੰਦਾ ਹੈ ।

ਬਿਸਰਜਿਤ ਰੋਗ ॥ ੧ ॥ ਭਾਈ ਰੇ ਗੁਰ ਕਿਰਪਾ ਤੇ ਭਗਤਿ ਠਾਕੁਰ ਕੀ ॥ [1]ਸਤਿਗੁਰ ਵਾਕਿ ਹਿਰਦੈ ਹਰਿ ਨਿਰਮਲੁ ਨਾ ਜਮ ਕਾਣਿ ਨ ਜਮ ਕੀ ਬਾਕੀ ॥ ੧ ॥ ਰਹਾਉ॥ ਹਰਿ ਗੁਣ [2]ਰਸਨ ਰਵਹਿ ਪ੍ਰਭ ਸੰਗੇ ਜੋ ਤਿਸੁ ਭਾਵੈ [3]ਸਹਜਿ ਹਰੀ ॥ ਬਿਨੁ ਹਰਿਨਾਮ ਬ੍ਰਿਥਾ ਜਗਿ ਜੀਵਨੁ ਹਰਿ ਬਿਨੁ ਨਿਹਫਲ ਮੇਕ[4] ਘਰੀ ॥ ੨ ॥ ਐ ਜੀ [5]ਖੋਟੇ ਠਉਰ ਨਾਹੀ ਘਰਿ ਬਾਹਰਿ ਨਿੰਦਕ ਗਤਿ ਨਹੀ ਕਾਈ ॥ [6]ਰੋਸੁ ਕਰੈ ਪ੍ਰਭੁ ਬਖਸ ਨ ਮੇਟੈ ਨਿਤ ਨਿਤ ਚੜੈ ਸਵਾਈ ॥ ੩ ॥ ਐ ਜੀ ਗੁਰ ਕੀ ਦਾਤਿ ਨ ਮੇਟੈ ਕੋਈ ਮੇਰੈ ਠਾਕੁਰਿ[7] ਆਪਿ ਦਿਵਾਈ ॥ ਨਿੰਦਕ ਨਰ [8]ਕਾਲੇ ਮੁਖ ਨਿੰਦਾ ਜਿਨ੍ਹ ਗੁਰ ਕੀ ਦਾਤਿ ਨ ਭਾਈ ॥ ੪ ॥ ਐ ਜੀ ਸਰਣਿ ਪਰੇ ਪ੍ਰਭੁ ਬਖਸਿ[9] ਮਿਲਾਵੈ [10]ਬਿਲਮ ਨ ਅਧੂਆ ਰਾਈ ॥ [11]ਆਨਦ ਮੂਲੁ ਨਾਥੁ ਸਿਰਿ ਨਾਥਾ ਸਤਿਗੁਰੁ ਮੇਲਿ ਮਿਲਾਈ ॥ ੫ ॥ ਐ ਜੀ ਸਦਾ ਦਇਆਲੁ ਦਇਆ ਕਰਿ ਰਵਿਆ[12] ਗੁਰਮਤਿ ਭ੍ਰਮਨਿ[13] ਚੁਕਾਈ ॥ [14]ਪਾਰਸੁ ਭੇਟਿ ਕੰਚਨੁ ਧਾਤੁ ਹੋਈ ਸਤਸੰਗਤਿ ਕੀ ਵਡਿਆਈ ॥ ੬ ॥ [15]ਹਰਿ ਜਲੁ ਨਿਰਮਲੁ ਮਨੁ ਇਸਨਾਨੀ ਮਜਨੁ ਸਤਿਗੁਰੁ ਭਾਈ ॥ ਪੁਨਰਪਿ ਜਨਮੁ ਨਾਹੀ ਜਨ ਸੰਗਤਿ ਜੋਤੀ ਜੋਤਿ ਮਿਲਾਈ ॥ ੭ ॥ ਤੂੰ [16]ਵਡ ਪੁਰਖੁ [17]ਅਗੰਮ ਤਰੋਵਰੁ* ਹਮ ਪੰਖੀ ਤੁਝ ਮਾਹੀ ॥ ਨਾਨਕ [18]ਨਾਮੁ ਨਿਰੰਜਨ ਦੀਜੈ ਜੁਗਿ ਜੁਗਿ ਸਬਦਿ ਸਲਾਹੀ ॥ ੮ ॥ ੪ ॥

ਗੂਜਰੀ ਮਹਲਾ ੧ ਘਰੁ ੪

੧ ਓ ਸਤਿਗੁਰ ਪ੍ਰਸਾਦਿ ॥ † [19]ਭਗਤਿ ਪ੍ਰੇਮ ਆਰਾਧਿਤੰ ਸਚੁ ਪਿਆਸ ਪਰਮ ਹਿਤੰ ॥ ਬਿਲਲਾਪ ਬਿਲਲ ਬਿਨੰਤੀਆ ਸੁਖ ਭਾਇ ਚਿਤ ਹਿਤੰ ॥ ੧ ॥ ਜਪਿ ਮਨ ਨਾਮੁ [20]ਹਰਿ ਸਰਣੀ ॥ [21]ਸੰਸਾਰ ਸਾਗਰ ਤਾਰਿ ਤਾਰਣ ਰਮ[22] ਨਾਮ ਕਰਿ ਕਰਣੀ ॥ ੧ ॥ ਰਹਾਉ ॥ [23]ਏ ਮਨ ਮਿਰਤ ਸੁਭ ਚਿੰਤੰ ਗੁਰ ਸਬਦਿ ਹਰਿ ਰਮਣੰ ॥ ਮਤਿ ਤਤੁ ਗਿਆਨੰ ਕਲਿਆਣ ਨਿਧਾਨੰ ਹਰਿਨਾਮ ਮਨਿ ਰਮਣੰ ॥ ੨ ॥ [24]ਚਲਚਿਤ ਵਿਤ ਭ੍ਰਮਾ ਭ੍ਰਮੰ ਜਗੁ ਮੋਹ ਮਗਨ ਹਿਤੰ ॥ ਥਿਰੁ ਨਾਮੁ ਭਗਤ ਦਿੜੰ ਮਤੀ ਗੁਰ ਵਾਕਿ ਸਬਦ ਰਤੰ ॥ ੩ ॥ [25]ਭਰਮਾਤਿ ਭਰਮੁ ਨ ਚੂਕਈ ਜਗੁ ਜਨਮਿ ਬਿਆਧਿ ਖਪੰ ॥ ਅਸਥਾਨੁ ਹਰਿ ਨਿਹਕੇਵਲੰ ਸਤਿ ਮਤੀ ਨਾਮ ਤਪੰ ॥ ੪ ॥ [26]ਇਹੁ ਜਗੁ ਮੋਹ ਹੇਤ ਬਿਆਪਿਤੰ ਦੁਖ ਅਧਿਕ ਜਨਮ ਮਰਣੰ ॥ ਭਜੁ ਸਰਣਿ ਸਤਿਗੁਰ ਊਬਰਹਿ ਹਰਿਨਾਮੁ ਰਿਦ ਰਮਣੰ ॥ ੫ ॥ [27]ਗੁਰਮਤਿ ਨਿਹਚਲ ਮਨਿ ਮਨੁ ਮਨੰ ਸਹਜ ਬੀਚਾਰੰ ॥ ਸੋ ਮਨੁ ਨਿਰਮਲੁ ਜਿਤੁ ਸਾਚੁ ਅੰਤਰਿ ਗਿਆਨ ਰਤਨੁ ਸਾਰੰ ॥ ੬ ॥ [28]ਭੈ ਭਾਇ ਭਗਤਿ ਤਰੁ ਭਵਜਲੁ ਮਨਾ ਚਿਤੁ ਲਾਇ ਹਰਿ ਚਰਣੀ ॥

੧ ਸਤਿਗੁਰੂ ਦੇ ਬਚਨ (ਉਪਦੇਸ਼) ਰਾਹੀਂ ਪਵਿੱਤਰ ਹਰੀ ਹਿਰਦੇ ਵਿਚ ਵਸੇ ਤਾਂ ਧਰਮਰਾਜ ਦੀ ਮੁਥਾਜੀ ਨਹੀਂ ਰਹਿੰਦੀ, ਨਾ ਹੀ ਉਸਦਾ ਕੋਈ ਲੇਖਾ ਦੇਣਾ ਬਾਕੀ ਰਹਿੰਦਾ ਹੈ, (ਕਿਉਂਕਿ ਸਿਮਰਨ ਨਾਲ ਮੰਦੇ ਕਰਮ ਦਗਧ ਹੋ ਜਾਂਦੇ ਹਨ)।

੨ (ਰਸਨਾ ਨਾਲ) ਗਾਂਦੇ ਹਨ।

੩ ਹਰੀ ਦੇ ਸੁਭਾਵ ਅਨੁਸਾਰ। ਜੋ ਰੱਬ ਨੂੰ ਭਾਉਂਦਾ ਹੈ, ਓਹ ਹਰੀ-ਇਛਿਆ ਕਰਕੇ ਲੈਂਦੇ ਹਨ।

੪ ਇਕ। ਹਰੀ ਸਿਮਰਨ ਤੋਂ ਬਿਨਾਂ ਇਕ ਘੜੀ ਵੀ ਗੁਜ਼ਾਰਨੀ ਜਨਮ ਨੂੰ ਨਿਸਫਲ ਕਰਨਾ ਹੈ।

੫ ਖੋਟਿਆਂ ਨੂੰ ਨਾ ਘਰ ਵਿਚ ਨਾ ਬਾਹਰ ਕੋਈ ਢੋਈ ਹੈ।

੬ (ਖੋਟਿਆਂ ਤੇ ਨਿੰਦਕਾਂ ਦੇ ਨਿੰਦਿਆ ਕਰਨ ਦੇ ਬਾਵਜੂਦ) ਵਾਹਿਗੁਰੂ (ਆਪਣੇ ਦਾਸਾਂ ਉਤੇ)ਗੁੱਸਾ ਕਰ ਕੇ ਦਾਤਾਂ ਬੰਦ ਨਹੀਂ ਕਰਦਾ, ਸਗੋਂ ਨਿੱਤ ਨਿੱਤ ਵਧੇਰੇ ਦਿੰਦਾ ਹੈ।

੭ ਮਾਲਕ (ਵਾਹਿਗੁਰੂ) ਨੇ।

੮ ਨਿੰਦਾ ਨਾਲ (ਨਿੰਦਕਾਂ ਦੇ) ਮੂੰਹ ਕਾਲੇ (ਭਰੇਸ਼ਟ) ਹੁੰਦੇ ਹਨ।

੯ ਬਖਸ਼ ਕੇ।

੧੦ ਅਧੀ ਰਾਈ ਦੇ ਦਾਣੇ ਜਿੰਨੀ ਵੀ ਦੇਰੀ ਨਹੀਂ ਲਾਂਦਾ।

੧੧ ਆਨੰਦ ਦੀ ਜੜ੍ਹ (ਸੋਮਾਂ), ਨਾਥਾਂ ਦਾ ਨਾਥ (ਮਾਲਕਾਂ ਦਾ ਵੱਡਾ ਮਾਲਕ) ਹਰੀ ਸਤਿਗੁਰ ਨੂੰ ਮਿਲ ਕੇ ਪ੍ਰਾਪਤ ਹੋ ਗਿਆ।

੧੨ (ਮੇਹਰ ਕਰਕੇ ਹਿਰਦੇ ਵਿਚ) ਵਸਿਆ।

੧੩ ਦੌੜਨਾ, ਭਟਕਨਾ।

੧੪ ਗੁਰੂ-ਪਾਰਸ ਨੂੰ ਮਿਲ ਕੇ ਧਾਤ (ਨੀਚ ਮਨੁੱਖ) ਸੋਨਾ ਹੋ ਗਿਆ ; ਇਹ ਸਤ-ਸੰਗਤ ਦੀ ਬਰਕਤ ਹੈ।

੧੫ ਹਰੀ-ਨਾਮ ਨਿਰਮਲ ਜਲ ਹੈ, ਮਨ ਇਸ਼ਨਾਨ ਕਰਨ ਵਾਲਾ ਅਤੇ ਸਤਿਗੁਰੂ ਇਸ਼ਨਾਨ ਕਰਾਣ ਵਾਲਾ ਹੈ। ਜਨ (ਹਰੀ ਦੇ ਦਾਸਾਂ) ਦੀ ਸੰਗਤ ਕਰਕੇ ਫੇਰ ਜਨਮ (ਜੂਨੀ ਪੈਣਾ) ਨਹੀਂ ਹੁੰਦਾ ; ਹਰੀ ਦੀ ਜੋਤ ਵਿਚ ਸਾਡੀ ਜੋਤ (ਆਤਮਾ) ਮਿਲ ਜਾਂਦੀ ਹੈ।

੧੬ ਵੱਡਾ ਸਮਰਥ ਮਾਲਕ।

੧੭ ਬਹੁਤ ਭਾਰਾ ਬ੍ਰਿਛ।

੧੮ ਆਪਣਾ ਪਵਿੱਤਰ ਨਾਮ ਦਿਓ ਤਾਕਿ ਨਿੱਤ ਨਿੱਤ ਸ਼ਬਦ ਰਾਹੀਂ ਤੇਰੇ (ਅਸੀ ਪੰਛੀ) ਗੁਣ ਗਾਈਏ।

੧੯ (ਜੋ ਮਨੁਖ) ਪ੍ਰੇਮਾ-ਭਗਤੀ ਨਾਲ ਸਚੇ (ਈਸ਼ਵਰ) ਨੂੰ ਅਰਾਧਦੇ ਹਨ ਅਤੇ ਅਤਿਅੰਤ ਪ੍ਰੇਮ ਦੇ ਪਿਆਸੇ ਹਨ ਓਹ ਵਿਰਲਾਪ ਵਾਲੀਆਂ ਬੇਨਤੀਆਂ ਕਰਦੇ ਹਨ ਅਤੇ ਉਹਨਾਂ ਨੂੰ ਚਿਤ ਦੇ ਪ੍ਰੇਮ-ਭਾਵ ਕਰਕੇ (ਸਾਰੇ) ਸੁਖ ਹੁੰਦੇ ਹਨ।

੨੦ ਹਰੀ ਦੀ ਸ਼ਰਨ ਪਉ।

੨੧ ਸੰਸਾਰ ਸਮੁੰਦਰ ਦਾ ਤਾਰ ਦੇਣ ਵਾਲਾ ਜਹਾਜ਼।

੨੨ ਉਚਾਰਣ। ਨਾਮ ਦੇ ਉਚਾਰਣ ਦੀ ਕਰਣੀ ਕਰੋ।

੨੩ ਹੇ ਮਨ ! ਗੁਰ ਉਪਦੇਸ਼ ਰਾਹੀਂ ਜੇ ਹਰੀ ਨੂੰ ਸਿਮਰੀਏ ਤਾਂ ਮੌਤ ਭੀ ਸਾਡੀ ਖੈਰਖਾਹੀ ਕਰਦੀ ਹੈ (ਜੋ ਕਿ ਹੋਰਨਾਂ ਦੀ ਤਬਾਹੀ ਕਰਦੀ ਹੈ)। ਹਰੀ ਦਾ ਨਾਮ ਮਨ ਵਿਚ ਵਸੇ ਤਾਂ ਮਤ ਤਤ-ਗਿਆਨ ਵਾਲੀ ਹੋ ਜਾਂਦੀ ਹੈ ਅਤੇ ਸੁਖਾਂ ਦਾ ਖ਼ਜ਼ਾਨਾ ਪ੍ਰਾਪਤ ਹੁੰਦਾ ਹੈ।

੨੪ ਚੰਚਲ ਵਿਤ (ਧਨ) ਆਉਂਦਾ ਜਾਂਦਾ ਹੈ ; ਜਗਤ ਉਸ ਦੇ ਮੋਹ ਪ੍ਰੇਮ ਕਰਕੇ ਮਸਤ ਹੋਇਆ ਹੋਇਆ ਹੈ। ਪਰ ਭਗਤਾਂ ਨੇ ਇਹ ਮਤਿ (ਸਿਖਿਆ) ਦ੍ਰਿੜੀ ਹੈ (ਪੱਕੀ ਤਰ੍ਹਾਂ ਸਿਖੀ ਹੈ) ਕਿ ਨਾਮ ਹੀ ਕਾਇਮ ਰਹਿਣ ਵਾਲਾ ਹੈ ; ਇਸ ਲਈ ਓਹ ਗੁਰ-ਉਪਦੇਸ਼ ਦੁਆਰਾ ਸ਼ਬਦ ਵਿਚ ਰਚਦੇ ਹਨ।

੨੫ ਜਗਤ ਜੂਨਾਂ ਦੀ ਬਿਮਾਰੀ ਵਿਚ ਖਪਦਾ ਹੈ, ਭਟਕਦਾ ਫਿਰਦਾ ਹੈ, ਪਰ ਇਸ ਦਾ ਭਟਕਣਾ ਮੁਕਦਾ ਨਹੀਂ। ਹਰੀ ਦਾ ਅਸਥਾਨ (ਉਤੇ ਦਸੀ ਬਿਆਧ ਤੋਂ) ਪਾਕ ਹੈ ; ਇਸ ਲਈ ਉਸ ਦੇ ਨਾਮ ਦਾ ਤਪ ਕਰਨਾ (ਸਿਮਰਨ) ਹੀ ਸੱਚੀ ਮਤ ਹੈ।

੨੬ ਇਸ ਜਗਤ ਨੂੰ ਮੋਹ ਦਾ ਪਿਆਰ ਚੰਬੜਿਆ ਹੋਇਆ ਹੈ, ਇਸ ਲਈ ਇਸ ਨੂੰ ਜਨਮ ਮਰਨ ਦਾ ਵਡਾ ਦੁਖ ਲੱਗਾ ਹੋਇਆ ਹੈ। ਸਤਿਗੁਰੂ ਦੀ ਸ਼ਰਨ ਵਿਚ ਭਜ ਕੇ ਜਾ ; ਉਥੇ ਹਰੀ ਦਾ ਨਾਮ ਰਿਦੇ ਵਸਾਉਣ ਨਾਲ ਤਰ ਜਾਏਂਗਾ।

੨੭ ਗੁਰੂ ਦੀ ਨਿਹਚਲ ਮਤ ਮਨ ਵਿਚ ਹੋਵੇ,ਤਾਂ ਮਨ ਗਿਆਨ ਦੇ ਵਿਚਾਰ ਨੂੰ ਮੰਨ ਜਾਂਦਾ ਹੈ। ਓਹ ਮਨ ਪਵਿੱਤਰ ਹੈ ਜਿਸ ਦੇ ਅੰਦਰ ਸੱਚ ਹੈ, ਅਤੇ ਗਿਆਨ ਦਾ ਅਸਲ ਰਤਨ ਹੈ।

੨੮ ਹੇ ਮਨ ! ਸੰਸਾਰ ਸਮੁੰਦਰ ਨੂੰ (ਹਰੀ ਦੇ) ਭੈ ਅਤੇ ਭਗਤੀ-ਭਾਵ ਨਾਲ ਤਰ ਲੈ ਅਤੇ ਹਰੀ ਚਰਨਾਂ ਨਾਲ ਚਿਤ ਲਾ।

* ਬ੍ਰਹਮ ਦਾ ਖਿਆਲ ਇਕ ਬ੍ਰਿਛ ਦੇ ਅਲੰਕਾਰ ਤੋਂ ਸ਼ੁਰੂ ਹੋਇਆ ਸੀ। ਇਸ ਬਾਬਤ ਭੁੱਲਾਂ ਸੋਧ ਕੇ ਅੰਤ ਉਸੇ ਅਲੰਕਾਰ ਉਤੇ ਗਲ ਮੁਕਾਈ ਹੈ।

† ਇਹ ਗਾਥਾ ਵਿਚ ਰਚਿਆ ਸ਼ਬਦ ਇਕ ਕਾਂਸ਼ੀ ਦੇ ਪੰਡਿਤ ਪ੍ਰਤੀ ਉਚਾਰਣ ਹੋਇਆ। ਇਸ ਵਿਚ ਸੋਚਾਂ ਵਿਚਾਰਾਂ ਵਿਚ ਰੁੜ੍ਹਦੇ ਜੀਵ ਨੂੰ ਇਕ ਨਾਮ ਹੀ ਬਚਾਉ ਦਾ ਸਾਧਨ ਦਸਿਆ ਹੈ।

[੧]ਹਰਿਨਾਮੁ ਹਿਰਦੈ ਪਵਿਤ੍ਰੁ ਪਾਵਨੁ ਇਹੁ ਸਰੀਰੁ ਤਉ ਸਰਣੀ ॥ ੭॥ [੨]ਲਬ ਲੋਭ ਲਹਰਿ ਨਿਵਾਰਣੰ ਹਰਿਨਾਮ ਰਾਸਿ ਮਨੰ ॥ ਮਨੁ ਮਾਰਿ ਤੁਹੀ ਨਿਰੰਜਨਾ ਕਹੁ ਨਾਨਕਾ ਸਰਨੰ ॥ ੮ ॥ ੧ ॥ ੫ ॥

ਗੂਜਰੀ ਮਹਲਾ ੩ ਘਰੁ ੧

੧ ਓ ਸਤਿਗੁਰ ਪ੍ਰਸਾਦਿ ॥ *॥ [੩]ਨਿਰਤਿ ਕਰੀ ਇਹੁ ਮਨੁ ਨਚਾਈ ॥ ਗੁਰ ਪਰਸਾਦੀ ਆਪੁ ਗਵਾਈ ॥ ਚਿਤੁ ਥਿਰੁ ਰਾਖੈ ਸੋ ਮੁਕਤਿ ਹੋਵੈ ਜੋ ਇਛੀ ਸੋਈ ਫਲੁ ਪਾਈ ॥ ੧ ॥ [੪]ਨਾਚੁ ਰੇ ਮਨ ਗੁਰ ਕੈ ਆਗੈ ॥ [੫]ਗੁਰ ਕੈ ਭਾਣੈ ਨਾਚਹਿ ਤਾ ਸੁਖੁ ਪਾਵਹਿ ਅੰਤੇ ਜਮ ਭਉ ਭਾਗੈ ॥ ਰਹਾਉ ॥ [੬]ਆਪਿ ਨਚਾਏ ਸੋ ਭਗਤੁ ਕਹੀਐ ਆਪਣਾ ਪਿਆਰੁ ਆਪਿ ਲਾਏ ॥ ਆਪੇ ਗਾਵੈ ਆਪਿ ਸੁਣਾਵੈ ਇਸੁ ਮਨ ਅੰਧੇ ਕਉ ਮਾਰਗਿ[੭] ਪਾਏ ॥ ੨ ॥ [੮]ਅਨਦਿਨੁ ਨਾਚੈ ਸਕਤਿ ਨਿਵਾਰੈ ਸਿਵ ਘਰਿ ਨੀਦ ਨ ਹੋਈ ॥ ਸਕਤੀ ਘਰਿ ਜਗਤੁ ਸੂਤਾ ਨਾਚੈ ਟਾਪੈ ਅਵਰੋ ਗਾਵੈ ਮਨਮੁਖਿ ਭਗਤਿ ਨ ਹੋਈ ॥ ੩ ॥ [੯]ਸੁਰਿਨਰ ਵਿਰਤਿਪਖਿ ਕਰਮੀ ਨਾਚੇ ਮੁਨਿਜਨ ਗਿਆਨ ਬੀਚਾਰੀ ॥ ਸਿਧ ਸਾਧਿਕ ਲਿਵ ਲਾਗੀ ਨਾਚੇ ਜਿਨ ਗੁਰਮੁਖਿ ਬੁਧਿ ਵੀਚਾਰੀ ॥ ੪ ॥ [੧੦]ਖੰਡ ਬ੍ਰਹਮੰਡ ਤ੍ਰੈ ਗੁਣ ਨਾਚੇ ਜਿਨ ਲਾਗੀ ਹਰਿ ਲਿਵ ਤੁਮਾਰੀ ॥ ਜੀਅ ਜੰਤ ਸਭੇ ਹੀ ਨਾਚੇ ਨਾਚਹਿ ਖਾਣੀ ਚਾਰੀ ॥ ੫ ॥ [੧੧]ਜੋ ਤੁਧੁ ਭਾਵਹਿ ਸੇਈ ਨਾਚਹਿ ਜਿਨ ਗੁਰਮੁਖਿ ਸਬਦਿ ਲਿਵ ਲਾਏ ॥ ਸੇ ਭਗਤ ਸੇ [੧੨]ਤਤੁ ਗਿਆਨੀ ਜਿਨ ਕਉ ਹੁਕਮੁ ਮਨਾਏ ॥ ੬ ॥ [੧੩]ਏਹਾ ਭਗਤਿ ਸਚੇ ਸਿਉ ਲਿਵ ਲਾਗੈ ਬਿਨੁ ਸੇਵਾ ਭਗਤਿ ਨ ਹੋਈ ॥ ਜੀਵਤੁ ਮਰੈ ਤਾ ਸਬਦੁ ਬੀਚਾਰੈ ਤਾ ਸਚੁ ਪਾਵੈ ਕੋਈ ॥ ੭ ॥ [੧੪]ਮਾਇਆ ਕੈ ਅਰਥਿ ਬਹੁਤੁ ਲੋਕ ਨਾਚੇ ਕੋ ਵਿਰਲਾ ਤਤੁ ਬੀਚਾਰੀ ॥ ਗੁਰ ਪਰਸਾਦੀ ਸੋਈ ਜਨੁ ਪਾਏ ਜਿਨ ਕਉ ਕ੍ਰਿਪਾ ਤੁਮਾਰੀ ॥ ੮ ॥ ਇਕੁ ਦਮੁ ਸਾਚਾ ਵੀਸਰੈ ਸਾ ਵੇਲਾ ਬਿਰਥਾ ਜਾਇ ॥ [੧੫]ਸਾਹਿ ਸਾਹਿ ਸਦਾ ਸਮਾਲੀਐ ਆਪੇ ਬਖਸੇ ਕਰੇ ਰਜਾਇ ॥ ੯ ॥ ਸੇਈ ਨਾਚਹਿ ਜੋ ਤੁਧੁ ਭਾਵਹਿ [੧੬]ਜਿ ਗੁਰਮੁਖਿ ਸਬਦੁ ਵੀਚਾਰੀ ॥ ਕਹੁ ਨਾਨਕ ਸੇ [੧੭]ਸਹਜ ਸੁਖੁ ਪਾਵਹਿ ਜਿਨ ਕਉ ਨਦਰਿ[੧੮] ਤੁਮਾਰੀ ॥ ੧੦ ॥ ੧ ॥

ਗੂਜਰੀ ਮਹਲਾ ੪ ਘਰੁ ੨

੧ ਓ ਸਤਿਗੁਰ ਪ੍ਰਸਾਦਿ ॥ † ਹਰਿ ਬਿਨੁ ਜੀਅਰਾ[੧੯] ਰਹਿ ਨ ਸਕੈ [੨੦]ਜਿਉ ਬਾਲਕੁ ਖੀਰ ਅਧਾਰੀ ॥ ਅਗਮ[੨੧] ਅਗੋਚਰ[੨੨] ਪ੍ਰਭੁ ਗੁਰਮੁਖਿ[੨੩] ਪਾਈਐ ਅਪੁਨੇ ਸਤਿਗੁਰ ਕੈ ਬਲਿਹਾਰੀ[੨੪] ॥੧॥ [੨੫]ਮਨ ਰੇ ਹਰਿ ਕੀਰਤਿ ਤਰੁ ਤਾਰੀ ॥ ਗੁਰਮੁਖਿ[੨੩]

੧ ਹਰਦੇ ਵਿਚ ਪਵਿਤ੍ਰ ਸ਼ੁੱਧ ਹਰੀ ਦਾ ਨਾਮ ਰਖ ਕੇ (ਆਖ : ਹੇ ਹਰੀ !) ਇਹ ਸ਼ਰੀਰ ਤੇਰੀ ਸ਼ਰਨ ਵਿਚ ਲਿਆਇਆ ਹਾਂ ।

੨ ਹਰੀ ਦੇ ਨਾਮ ਦੀ ਪੂੰਜੀ ਮਨ ਵਿਚ ਰਖ, ਜੋ ਲੋਭ ਲਾਲਚ ਦਾ ਹੜ੍ਹ ਦੂਰ ਕਰ ਦੇਂਦੀ ਹੈ, ਤੇ ਆਖ : ਹੇ ਮਾਇਆ ਤੋਂ ਨਿਰਲੇਪ (ਹਰੀ) ! ਤੂੰਹੀ ਮੇਰੇ ਮਨ ਨੂੰ ਮਾਰ ਦੇ (ਵੱਸ ਕਰ ਦੇ) ; ਮੈਂ ਤੇਰੀ ਸ਼ਰਨ ਆਇਆ ਹਾਂ ।

੩ ਮੈਂ (ਪ੍ਰੇਮ ਦਾ) ਨਾਚ ਕਰਾਂ ; ਇਸ ਮਨ ਨੂੰ ਨਚਾਵਾਂ ; ਗੁਰੂ ਦੀ ਕਿਰਪਾ ਨਾਲ ਆਪਾ-ਭਾਵ ਮਿਟਾ ਦਿਆਂ । ਉਹ ਮੁਕਤ ਹੈ ਜੋ ਚਿੱਤ ਨੂੰ ਕਾਇਮ ਰਖਦਾ ਹੈ ; ਇਸ ਤਰਾਂ ਜੋ ਚਾਹਵਾਂ ਸੋਈ ਮੁਰਾਦ ਹਾਸਲ ਕਰ ਸਕਦਾ ਹਾਂ ।

੪ ਨਚ, ਹੇ ਮੇਰੇ ਮਨ !

੫ ਜੇ ਗੁਰੂ ਦੇ ਭਾਣੇ ਵਿਚ ਤੂੰ ਨਚੇਂ (ਜੋ ਕਰਾਵੇ ਸੋਈ ਕਰੇਂ) ।

੬ ਭਗਤ ਉਹ ਹੈ ਜਿਸ ਨੂੰ ਹਰੀ ਆਪ ਨਚਾਏ (ਉਹ ਨਹੀਂ ਜੋ ਦਿਖਾਵੇ ਲਈ, ਯਾ ਮਨ-ਹਠ ਕਰਕੇ, ਯਾ ਸੁਆਰਥ ਲਈ ਨਚਦਾ ਹੈ) । ਰਾਸ ਵਿਚ ਨਚਣ ਵਾਲੇ ਨੂੰ ਉਸ ਵੇਲੇ ਭਗਤ ਕਹਿੰਦੇ ਸਨ ।

੭ ਰਸਤੇ, ਠੀਕ ਰਸਤੇ ਉਤੇ ।

੮ ਹਰ ਰੋਜ਼ (ਨਿਤਾਪ੍ਰਤ) ਨੱਚੇ, ਮਾਇਆ ਨੂੰ ਦਬਾਵੇ, ਸਿਵ-ਘਰਿ (ਆਤਮਕ ਜਾਗ ਦੀ ਹਾਲਤ) ਵਿਚ ਬੇਹੋਸ਼ੀ (ਅਵੇਸਲਾ ਪਨ) ਨਹੀਂ ਹੈ । ਮਾਇਆ (ਦੇ ਪਿਆਰ) ਦੀ ਹਾਲਤ ਵਿਚ ਜਗਤ ਬੇਹੋਸ਼ ਹੋਇਆ ਨਚਦਾ ਟਪਦਾ ਹੈ ; (ਹਰੀ ਨਾਮ ਤੋਂ ਬਿਨਾਂ) ਹੋਰ ਹੀ ਗਾਉਂਦਾ ਹੈ ; ਆਪ-ਹੁਦਰੇ ਹੋਇਆਂ ਭਗਤੀ ਨਹੀਂ ਹੋ ਸਕਦੀ ।

੯ ਉੱਤਮ ਪੁਰਸ਼ (ਦੇਵਤਾ ਸੁਭਾ), ਵਿਰਤਿਪਖੀ (ਤਿਆਗੀ), ਕਰਮਕਾਂਡੀ, ਮੁਨੀ ਲੋਗ, ਤੇ ਗਿਆਨ ਦਾ ਵਿਚਾਰ ਕਰਨ ਵਾਲੇ ਨਚਦੇ ਹਨ (ਤੇਰੇ ਹੁਕਮ ਅਨੁਸਾਰ ਕੰਮ ਕਰਦੇ ਫਿਰਦੇ ਹਨ)। ਸਿਧ ਅਤੇ ਸਾਧਨਾ ਕਰਨ ਵਾਲੇ ਲਿਵ ਲਾ ਕੇ ਨਚਦੇ ਹਨ ਜਿਨ੍ਹਾਂ ਨੇ ਆਪਣੇ ਉਸਤਾਦਾਂ ਦੀ ਮਤ ਦਾ ਵਿਚਾਰ ਕੀਤਾ ਹੈ ।

੧੦ ਦੇਸ ਤੇ ਬ੍ਰਹਮੰਡ ਤੇ ਤਿੰਨ ਗੁਣਾਂ ਦੀ ਸ੍ਰਿਸ਼ਟੀ ਸਭ ਨਚਦੇ ਹਨ, ਜਿੰਨਾਂ ਨੂੰ ਤੇਰੀ ਭਾਲ ਦੀ ਚਾਹ ਹੈ । ਮਨੁਖ ਤੇ ਜੀਵ ਸਭੇ ਹੀ ਨਚਦੇ ਹਨ, ਜੋ ਚਹੁੰਆਂ ਖਾਣੀਆਂ ਵਿਚ ਹਨ । 'ਖਾਣੀਆਂ' ਲਈ ਦੇਖੋ ਪੰ: ੫੨੩, ਫੁਟ ਨੋਟ †।

੧੧ ਪਰ ਸਫਲ ਨਚਣਾ (ਜੀਉਣਾ) ਓਹਨਾਂ ਦਾ ਹੈ ਜੋ (ਹੇ ਹਰੀ !) ਤੇਰੇ ਮਨ ਨੂੰ ਭਾਂਵਦੇ ਹਨ, ਜਿਨ੍ਹਾਂ ਦੀ ਤੂੰ ਗੁਰੂ ਦੇ ਸਬਦ ਦੁਆਰਾ ਲਿਵ ਲਾਵੇਂ ।

੧੨ ਤੱਤ (ਅਸਲੀਅਤ) ਨੂੰ ਜਾਨਣ ਵਾਲੇ ।

੧੩ ਇਹੋ ਭਗਤੀ ਹੈ ਕਿ ਸੱਚੇ ਕਰਤਾਰ ਨਾਲ ਲਿਵ ਲਗੇ, ਪਰ ਬਿਨਾਂ ਸੇਵਾ ਦੇ ਭਗਤੀ (ਲਿਵ) ਨਹੀਂ ਹੋ ਸਕਦੀ । ਜੀਵਤ ਭਾਵ ਤੋਂ ਮਰੇ ਤਾਂ ਨਾਮ ਦਾ ਵਿਚਾਰ ਕਰ ਸਕਦਾ ਹੈ, ਤਾਂ ਹੀ ਸੱਚ ਪ੍ਰਾਪਤ ਕਰ ਸਕਦਾ ਹੈ ।

੧੪ ਮਾਇਆ ਦੇ ਵਾਸਤੇ ।

੧੫ ਸੁਵਾਸ ਸੁਵਾਸ ਨਾਲ (ਵਾਹਿਗੁਰੂ ਨੂੰ) ਯਾਦ ਕਰੀਏ ਤਾਂ ਆਪੇ ਹੁਕਮ ਕਰ ਕੇ ਬਖ਼ਸ਼ਦਾ ਹੈ ।

੧੬ ਜੋ ਗੁਰੂਦੁਆਰਾ ਸ਼ਬਦ ਨੂੰ ਵਿਚਾਰਦੇ ਹਨ ।

੧੭ ਆਤਮਕ ਸੁਖ । ਦੇਖੋ ਪੰ: ੩੫੨, ਫੁਟ ਨੋਟ *।

੧੮ ਕਿਰਪਾ ਦੀ ਨਜ਼ਰ।

੧੯ ਮਨ ।

੨੦ ਜਿਵੇਂ ਦੁਧ ਦੇ ਆਸਰੇ ਜੀਉਂਦਾ ਬੱਚਾ (ਦੁਧ ਤੋਂ ਬਿਨਾ ਨਹੀਂ ਰਹਿ ਸਕਦਾ ਹੈ) ।

੨੧ ਪ੍ਰਭੂ ਜੋ ਪਹੁੰਚ ਤੋਂ ਪਰੇ ਹੈ ।

੨੨ ਜਿਸ ਨੂੰ ਬੁਧੀ ਸਮਝ ਨਹੀਂ ਸਕਦੀ ਤੇ ਬਾਣੀ ਬਿਆਨ ਨਹੀਂ ਕਰ ਸਕਦੀ ।

੨੩ ਗੁਰੂ ਦੇ ਰਾਹੀਂ ।

੨੪ ਸਦਕੇ, ਕੁਰਬਾਨ ਹਾਂ ।

੨੫ ਹੇ ਮਨ ! ਹਰੀ-ਜਸ ਦੁਆਰਾ ਤਾਰੀ ਤਰ ਜਾ, ਭਵਜਲ ਤੋਂ ਪਾਰ ਹੋ ਜਾ ।

---

* ਹਰੀ ਦੀ ਭਗਤੀ ਰਾਸਾਂ ਪਾ ਕੇ ਨਚਣ ਨਾਲ ਨਹੀਂ ਹੋ ਸਕਦੀ। ਇਹ ਕੰਮ 'ਮਾਇਆ ਕੇ ਅਰਥਿ' ਹੁੰਦਾ ਹੈ । ਅਸਲ ਭਗਤੀ ਮਾਇਆ-ਭਾਵ ਤੋਂ ਉੱਚਾ ਹੋ ਕੇ ਆਤਮਕ ਸੁਰਤ ਵਿਚ ਜਾਗ ਕੇ ਅਮਲੀ ਪ੍ਰੇਮ ਤੇ ਸੇਵਾ ਨਾਲ ਹੋ ਸਕਦੀ ਹੈ।

† ਹਰੀ-ਜਸ ਇਕ ਬੜੀ ਸਵਾਦੀ ਚੀਜ਼ ਹੈ, ਜਿਸ ਲਈ ਵੱਡੇ ਵੱਡੇ ਮਹਾਤਮਾ ਤਰਸਦੇ ਆਏ ਹਨ ।

ਨਾਮੁ ਅੰਮ੍ਰਿਤ ਜਲੁ ਪਾਈਐ ਜਿਨ ਕਉ ਕ੍ਰਿਪਾ ਤੁਮਾਰੀ ॥ ਰਹਾਉ ॥ [1]ਸਨਕ ਸਨੰਦਨ ਨਾਰਦ ਮੁਨਿ ਸੇਵਹਿ ਅਨਦਿਨੁ ਜਪਤ ਰਹਹਿ ਬਨਵਾਰੀ ॥ ਸਰਣਾਗਤਿ[2] ਪ੍ਰਹਲਾਦ ਜਨ ਆਏ ਤਿਨ ਕੀ [3]ਪੈਜ ਸਵਾਰੀ ॥ ੨ ॥ ਅਲਖ[4] ਨਿਰੰਜਨੁ[5] ਏਕੋ ਵਰਤੈ ਏਕਾ ਜੋਤਿ ਮੁਰਾਰੀ[6] ॥ ਸਭਿ ਜਾਚਿਕ[7] ਤੂ ਏਕੋ ਦਾਤਾ [8]ਮਾਗਹਿ ਹਾਥ ਪਸਾਰੀ ॥ ੩ ॥ ਭਗਤ ਜਨਾ ਕੀ ਊਤਮ ਬਾਣੀ ਗਾਵਹਿ [9]ਅਕਥ ਕਥਾ [10]ਨਿਤ ਨਿਆਰੀ ॥ ਸਫਲ ਜਨਮੁ ਭਇਆ [11]ਤਿਨ ਕੇਰਾ ਆਪਿ ਤਰੇ [12]ਕੁਲ ਤਾਰੀ ॥ ੪ ॥ [13]ਮਨਮੁਖਿ ਦੁਬਿਧਾ ਦੁਰਮਤਿ ਬਿਆਪੇ [14]ਜਿਨ ਅੰਤਰਿ ਮੋਹ ਗੁਬਾਰੀ ॥ ਸੰਤ ਜਨਾ ਕੀ ਕਥਾ ਨ ਭਾਵੈ ਓਇ ਡੂਬੇ [15]ਸਣੁ ਪਰਵਾਰੀ ॥ ੫ ॥ ਨਿੰਦਕੁ ਨਿੰਦਾ ਕਰਿ ਮਲੁ[16] ਧੋਵੈ ਓਹੁ ਮਲਭਖੁ ਮਾਇਆਧਾਰੀ ॥ ਸੰਤ ਜਨਾ ਕੀ ਨਿੰਦਾ ਵਿਆਪੇ ਨਾ [17]ਉਰਵਾਰਿ ਨ ਪਾਰੀ ॥ ੬ ॥ ਇਹੁ ਪਰਪੰਚੁ[18] ਖੇਲੁ ਕੀਆ ਸਭੁ ਕਰਤੈ ਹਰਿ ਕਰਤੈ ਸਭ ਕਲ[19] ਧਾਰੀ ॥ ਹਰਿ ਏਕੋ ਸੂਤੁ[20] ਵਰਤੈ ਜੁਗ ਅੰਤਰਿ ਸੂਤੁ ਖਿੰਚੈ ਏਕੰਕਾਰੀ ॥ ੭ ॥ [21]ਰਸਨਿ ਰਸਨਿ ਰਸਿ ਗਾਵਹਿ ਹਰਿ ਗੁਣ ਰਸਨਾ ਹਰਿ ਰਸੁ ਧਾਰੀ ॥ ਨਾਨਕ ਹਰਿ ਬਿਨੁ ਅਵਰੁ ਨ ਮਾਗਉ ਹਰਿ ਰਸ ਪ੍ਰੀਤਿ ਪਿਆਰੀ ॥ ੮ ॥ ੧ ॥

ਗੂਜਰੀ ਮਹਲਾ ੫ ਘਰੁ ੨

ੴ ਸਤਿਗੁਰ ਪ੍ਰਸਾਦਿ ॥

*॥ [22]ਰਾਜਨ ਮਹਿ ਤੂੰ ਰਾਜਾ ਕਹੀਅਹਿ ਭੂਮਨ[23] ਮਹਿ ਭੂਮਾ ॥ ਠਾਕੁਰ[24] ਮਹਿ ਠਕੁਰਾਈ ਤੇਰੀ [25]ਕੋਮਨ ਸਿਰਿ ਕੋਮਾ ॥ ੧ ॥ ਪਿਤਾ ਮੇਰੋ [26]ਬਡੋ ਧਨੀ ਅਗਮਾ ॥ ਉਸਤਤਿ ਕਵਨ ਕਰੀਜੈ ਕਰਤੇ [27]ਪੇਖਿ ਰਹੇ ਬਿਸਮਾ ॥ ੧ ॥ ਰਹਾਉ ॥ ਸੁਖੀਅਨ ਮਹਿ ਸੁਖੀਆ ਤੂੰ ਕਹੀਅਹਿ ਦਾਤਨ ਸਿਰਿ ਦਾਤਾ ॥ ਤੇਜਨ[28] ਮਹਿ ਤੇਜਵੰਸੀ ਕਹੀਅਹਿ ਰਸੀਅਨ[29] ਮਹਿ ਰਾਤਾ ॥ ੨ ॥ ਸੂਰਨ[30] ਮਹਿ ਸੂਰਾ ਤੂੰ ਕਹੀਅਹਿ ਭੋਗਨ[31] ਮਹਿ ਭੋਗੀ ॥ ਗ੍ਰਸਤਨ[32] ਮਹਿ ਤੂੰ ਬਡੋ ਗ੍ਰਿਹਸਤੀ ਜੋਗਨ[33] ਮਹਿ ਜੋਗੀ ॥ ੩ ॥ ਕਰਤਨ[34] ਮਹਿ ਤੂੰ ਕਰਤਾ ਕਹੀਅਹਿ ਆਚਾਰਨ[35] ਮਹਿ ਆਚਾਰੀ ॥ ਸਾਹਨ[36] ਮਹਿ ਤੂੰ ਸਾਚਾ ਸਾਹਾ ਵਾਪਾਰਨ[37] ਮਹਿ ਵਾਪਾਰੀ ॥ ੪ ॥ ਦਰਬਾਰਨ[38] ਮਹਿ ਤੇਰੋ ਦਰਬਾਰਾ [39]ਸਰਨ ਪਾਲਨ ਟੀਕਾ ॥ [40]ਲਖਿਮੀ ਕੇਤਕ ਗਨੀ ਨ ਜਾਈਐ [41]ਗਨਿ ਨ ਸਕਉ ਸੀਕਾ ॥ ੫ ॥ ਨਾਮਨ ਮਹਿ ਤੇਰੋ ਪ੍ਰਭ ਨਾਮਾ ਗਿਆਨਨ[42] ਮਹਿ ਗਿਆਨੀ ॥ ਜੁਗਤਨ[43] ਮਹਿ ਤੇਰੀ ਪ੍ਰਭ ਜੁਗਤਾ ਇਸਨਾਨਨ ਮਹਿ ਇਸਨਾਨੀ ॥ ੬ ॥ [44]ਸਿਧਨ ਮਹਿ ਤੇਰੀ ਪ੍ਰਭ ਸਿਧਾ ਕਰਮਨ ਸਿਰਿ ਕਰਮਾ ॥ ਆਗਿਆ[45] ਮਹਿ ਤੇਰੀ ਪ੍ਰਭ ਆਗਿਆ ਹੁਕਮਨ ਸਿਰਿ ਹੁਕਮਾ ॥ ੭ ॥ ਜਿਉ ਬੋਲਾਵਹਿ

੧ ਬ੍ਰਹਮਾ ਦੇ ਪੁੱਤਰ, ਸਨਕ ਅਤੇ ਸਨੰਦਨ, ਅਤੇ ਨਾਰਦ ਮੁਨੀ ਤੇਰੀ ਸੇਵਾ ਕਰਦੇ ਹਨ ਅਤੇ ਹਮੇਸ਼ਾਂ ਤੈਨੂੰ ਬਨਵਾਰੀ ਨੂੰ ਜਪਦੇ ਹਨ। ਬਨਵਾਰੀ [ਵਿਸ਼ਨੂੰ ਜੀ ਜਿਸ ਦੀ ਮਾਲਾ ਸਾਰੇ ਬਣ ਹੈਨ] ਕਰਤਾਰ।

੨ ਸ਼ਰਨ ਵਿਚ।

੩ ਲਾਜ ਰਖ ਲਈ।

੪ ਜੋ ਸਮਝ ਵਿਚ ਨਾ ਆਵੇ।

੫ ਮਾਇਆ ਤੋਂ ਨਿਰਲੇਪ।

੬ [ਮੁਰ ਰਾਖਸ਼ ਨੂੰ ਮਾਰਨ ਵਾਲਾ, ਕ੍ਰਿਸ਼ਨ] ਵਾਹਿਗੁਰੂ।

੭ ਮੰਗਤੇ ਹਨ।

੮ (ਸਭ ਤੈਥੋਂ) ਮੰਗਦੇ ਹਨ, ਹਥ ਟੱਡ ਕੇ।

੯ ਵਾਹਿਗੁਰੂ ਦੀ ਕਥਾ ਜਿਹੜੀ ਬਿਆਨ ਨਹੀਂ ਹੋ ਸਕਦੀ, ਹਰੀ ਦੀਆਂ ਗੱਲਾਂ।

੧੦ ਨਿਤ ਨਵੀਂ।

੧੧ ਉਨ੍ਹਾਂ ਦਾ।

੧੨ ਆਪਣੇ ਸਨਬੰਧੀ ਤਾਰ ਦਿਤੇ।

੧੩ ਆਪ ਹੁਦਰੇ ਲੋਕ, ਦੁਚਿੱਤੇਪਨ ਵਿਚ ਜੋ ਕਿ ਭੈੜੀ ਮਤ ਹੈ, ਫਸੇ ਹੋਏ ਹਨ।

੧੪ ਜਿਨ੍ਹਾਂ ਦੇ ਮਨ ਵਿਚ ਮੋਹ ਦਾ ਹਨੇਰਾ ਹੈ।

੧੫ ਸਮੇਤ ਟੱਬਰ ਦੇ।

੧੬ ਮੈਲ। ਜਿਸ ਪੁਰਸ਼ ਦੀ ਨਿੰਦਕ ਨਿੰਦਾ ਕਰਦਾ ਹੈ, ਉਸ ਦੀ ਸਮਝੋ ਮੈਲ ਧੋਂਦਾ ਹੈ। ਉਹ ਨਿੰਦਕ ਮੈਲੀ ਗੰਦੀ ਚੀਜ਼ ਖਾਣ ਵਾਲਾ ਹੈ, ਅਤੇ ਮਾਇਆ ਦਾ ਪਿਆਰਾ ਹੈ।

੧੭ ਨਾ ਨਦੀਉਂ ਪਾਰ ਨਾ ਉਰਾਰ, ਵਿਚਕਾਰ ਹੀ ਡੁਬ ਮੋਏ।

੧੮ ਪੰਜਾਂ ਤੱਤਾਂ ਦਾ ਵਿਸਥਾਰ, ਸੰਸਾਰ।

੧੯ ਕਲਾ, ਹੁਨਰ, ਸ਼ਕਤੀ। ਕਾਰੀਗਰੀ ਦਿਖਾਈ (ਵਰਤੀ) ਹੈ।

੨੦ ਧਾਗਾ। ਹਰੀ ਸਭ ਚੀਜ਼ ਵਿਚੋਂ ਲੰਘਣ ਵਾਲਾ ਧਾਗਾ ਹੈ। ਜਦੋਂ ਧਾਗਾ ਖਿਚ ਲਿਆ ਜਾਵੇ, ਸਭ ਚੀਜ਼ਾਂ ਮਣਕਿਆਂ ਵਾਂਗ ਵਖ ਹੋ ਜਾਂਦੀਆਂ ਹਨ ਅਤੇ ਇਕੋ ਧਾਗਾ ਹੀ ਰਹਿ ਜਾਂਦਾ ਹੈ; ਇਸੇ ਤਰਾਂ ਪਰਲੋ ਦੇ ਪਿਛੋਂ ਇਕੋ ਹਰੀ ਦੀ ਹਸਤੀ ਰਹਿ ਜਾਂਦੀ ਹੈ।

੨੧ ਜੀਭ ਨਾਲ ਰਸ ਲੈ ਕੇ ਹਰੀ ਦੇ ਗੁਣ ਗਾਂਦੇ ਹਨ ਅਤੇ ਜੀਭ ਨੂੰ ਹਰੀ-ਰਸ ਨਾਲ ਭਰਪੂਰ ਕਰ ਲੈਂਦੇ ਹਨ।

੨੨ ਰਾਜਿਆਂ ਵਿਚੋਂ ਤੂੰ ਵਡਾ ਰਾਜਾ ਕਿਹਾ ਜਾਂਦਾ ਹੈਂ।

੨੩ ਜ਼ਮੀਨ ਵਾਲਿਆਂ।

੨੪ ਮਾਲਕਾਂ, ਸਰਦਾਰਾਂ।

੨੫ ਕੌਮਾਂ ਵਿਚੋਂ ਵਡੀ ਕੌਮ ਤੇਰੀ ਹੈ।

੨੬ ਵੱਡਾ ਮਾਲਕ ਜਿਸ ਬਰਾਬਰ ਹੋਰ ਕੋਈ ਨਾ ਪਹੁੰਚੇ।

੨੭ ਵੇਖ ਕੇ ਹੈਰਾਨ ਰਹਿ ਗਏ।

੨੮ ਪਰਤਾਪ ਵਾਲਿਆਂ।

੨੯ ਰਸ ਲੈਣ ਵਾਲਿਆਂ।

੩੦ ਜੋਧਿਆਂ।

੩੧ ਸੰਸਾਰੀ ਸੁਆਦਾਂ ਨੂੰ ਮਾਨਣ ਵਾਲੇ।

੩੨ ਘਰ ਬਾਰੀ ਲੋਕਾਂ।

੩੩ ਸੰਸਾਰ ਦੇ ਭੋਗਾਂ ਤੋਂ ਵਖ ਰਹਿਣ ਵਾਲੇ ਤਿਆਗੀ।

੩੪ ਨਵੇਂ ਕੰਮ ਤੇ ਚੀਜ਼ਾਂ ਪੈਦਾ ਕਰਨ ਵਾਲੇ, (inventors)।

੩੫ ਪੁਰਾਣੀ ਰੀਤੀ ਅਨੁਸਾਰ ਚਲਣ ਵਾਲੇ।

੩੬ ਧਨ, ਰਾਸ ਵਾਲੇ ਸ਼ਾਹੂਕਾਰ।

੩੭ ਵਣਜ ਕਰਨ ਵਾਲੇ।

੩੮ ਦਰਬਾਰ ਵਾਲੇ ਰਾਜੇ; ਹਾਕਮ।

੩੯ ਸ਼ਰਨ ਆਇਆਂ ਦੀ ਪਾਲਨਾ ਕਰਨ ਵਾਲਿਆਂ ਵਿਚੋਂ ਸ਼੍ਰੋਮਣੀ (ਮੁਖੀ) ਤੂੰ ਹੈਂ।

੪੦ ਤੇਰੀ ਲਛਮੀ (ਧਨ ਦੌਲਤ) ਕਿੰਨੀ ਹੈ, ਗਿਣੀ ਨਹੀਂ ਜਾਂਦੀ।

੪੧ ਤੇਰੇ ਸਿੱਕੇ ਵੀ ਗਿਣੇ ਨਹੀਂ ਜਾ ਸਕਦੇ।

੪੨ ਗਿਆਨੀਆਂ।

੪੩ ਸਿਆਣੀਆਂ ਜੁਗਤਾਂ।

੪੪ ਕਰਾਮਾਤਾਂ ਵਿਚੋਂ।

੪੫ ਹੁਕਮ, ਅਖਤਿਆਰ।

---

* ਸਨਮੁਖ ਹੋ ਕੇ ਹਰੀ ਦਾ ਜਸ ਕਰਦੇ ਹਨ ਕਿ ਉਸ ਜਿਹਾ ਕੋਈ ਨਹੀਂ। ਜੋ ਜੋ ਗੁਣ ਅਸੀ ਸੰਸਾਰ ਵਿਚ ਵਡਿਆਈ ਦੇ ਗਿਣਦੇ ਹਾਂ, ਓਹ ਸਭ ਤੋਂ ਵਧ ਕੇ ਉਸ ਵਿਚ ਹਨ।

[1]ਤਿਉ ਬੋਲਹ ਸੁਆਮੀ ਕੁਦਰਤਿ ਕਵਨ ਹਮਾਰੀ ॥ ਸਾਧਸੰਗਿ ਨਾਨਕ ਜਸੁ ਗਾਇਓ ਜੋ ਪ੍ਰਭ ਕੀ ਅਤਿ ਪਿਆਰੀ ॥ ੮ ॥ ੧ ॥

### ਗੂਜਰੀ ਮਹਲਾ ੫ ਘਰੁ ੪

ੴ ਸਤਿਗੁਰ ਪ੍ਰਸਾਦਿ ॥ *॥ [2]ਨਾਥ ਨਰਹਰ ਦੀਨ ਬੰਧਵ ਪਤਿਤ ਪਾਵਨ ਦੇਵ ॥ ਭੈ ਤ੍ਰਾਸ ਨਾਸ ਕ੍ਰਿਪਾਲ ਗੁਣ ਨਿਧਿ ਸਫਲ ਸੁਆਮੀ ਸੇਵ ॥ ੧ ॥ ਹਰਿ ਗੋਪਾਲ[3] ਗੁਰ ਗੋਬਿੰਦ[4] ॥ ਚਰਣ ਸਰਣ ਦਇਆਲ ਕੇਸਵ[5] ਤਾਰਿ ਜਗ ਭਵ ਸਿੰਧ[6] ॥ ੧ ॥ ਰਹਾਉ ॥ [7]ਕਾਮ ਕ੍ਰੋਧ ਹਰਨ ਮਦ ਮੋਹ ਦਹਨ ਮੁਰਾਰਿ ਮਨ ਮਕਰੰਦ ॥ ਜਨਮ ਮਰਣ ਨਿਵਾਰਿ ਧਰਣੀਧਰ ਪਤਿ ਰਾਖੁ ਪਰਮਾਨੰਦ ॥ ੨ ॥ [8]ਜਲਤ ਅਨਿਕ ਤਰੰਗ ਮਾਇਆ ਗੁਰ ਗਿਆਨ ਹਰਿ ਰਿਦ ਮੰਤ ॥ ਛੇਦਿ ਅਹੰਬੁਧਿ ਕਰੁਣਾਮੈ ਚਿੰਤ ਮੇਟਿ ਪੁਰਖ ਅਨੰਤ ॥ ੩ ॥ [9]ਸਿਮਰਿ ਸਮਰਥ ਪਲ ਮਹੂਰਤ ਪ੍ਰਭ ਧਿਆਨੁ ਸਹਜ ਸਮਾਧਿ ॥ ਦੀਨ ਦਇਆਲ ਪ੍ਰਸੰਨ ਪੂਰਨ ਜਾਚੀਐ ਰਜ ਸਾਧ ॥ ੪ ॥ [10]ਮੋਹ ਮਿਥਨ ਦੁਰੰਤ ਆਸਾ ਬਾਸਨਾ ਬਿਕਾਰ ॥ ਰਖੁ ਧਰਮ ਭਰਮ ਬਿਦਾਰਿ ਮਨ ਤੇ ਉਧਰੁ ਹਰਿ ਨਿਰੰਕਾਰ ॥ ੫ ॥ ਧਨਾਢਿ [11]ਆਢਿ ਭੰਡਾਰ ਹਰਿ ਨਿਧਿ ਹੋਤ ਜਿਨਾ ਨ ਚੀਰ ॥ ਖਲ ਮੁਗਧ ਮੂੜ ਕਟਾਖ੍ ਸ੍ਰੀਧਰ ਭਏ ਗੁਣ ਮਤਿ ਧੀਰ ॥ ੬ ॥ [12]ਜੀਵਨ ਮੁਕਤ ਜਗਦੀਸ ਜਪਿ ਮਨ ਧਾਰਿ ਰਿਦ ਪਰਤੀਤਿ ॥ ਜੀਅ ਦਇਆ ਮਇਆ ਸਰਬਤ੍ਰ ਰਮਣੰ ਪਰਮ ਹੰਸਹ ਰੀਤਿ ॥ ੭ ॥ [13]ਦੇਤ ਦਰਸਨੁ ਸ੍ਰਵਨ ਹਰਿ ਜਸੁ ਰਸਨ ਨਾਮ ਉਚਾਰ ॥ ਅੰਗ ਸੰਗ ਭਗਵਾਨ ਪਰਸਨ ਪ੍ਰਭ ਨਾਨਕ ਪਤਿਤ ਉਧਾਰ ॥ ੮ ॥ ੧ ॥ ੨ ॥

### ਗੂਜਰੀ ਕੀ ਵਾਰ ਮਹਲਾ ੩

†ਸਿਕੰਦਰ ਬਿਰਾਹਿਮ ਕੀ ਵਾਰ ਕੀ ਧੁਨੀ ਗਾਉਣੀ

ੴ ਸਤਿਗੁਰ ਪ੍ਰਸਾਦਿ ॥ ‡ ਸਲੋਕੁ ਮਃ ੩ ॥ ਇਹੁ ਜਗਤੁ ਮਮਤਾ[14] ਮੁਆ ਜੀਵਣ ਕੀ [15]ਬਿਧਿ ਨਾਹਿ ॥ ਗੁਰ ਕੈ ਭਾਣੈ ਜੋ ਚਲੈ ਤਾਂ ਜੀਵਣ ਪਦਵੀ ਪਾਹਿ ॥ ਓਇ ਸਦਾ ਸਦਾ ਜਨ ਜੀਵਤੇ ਜੋ ਹਰਿ ਚਰਣੀ ਚਿਤੁ ਲਾਹਿ ॥ [16]ਨਾਨਕ ਨਦਰੀ ਮਨਿ ਵਸ ਗੁਰਮੁਖਿ ਸਹਜਿ ਸਮਾਹਿ ॥ ੧ ॥ ਮਃ ੩ ॥ ਅੰਦਰਿ ਸਹਸਾ[17] ਦੁਖੁ ਹੈ [18]ਆਪੈ ਸਿਰਿ ਧੰਧੈ ਮਾਰ ॥

੧ ਜਿਵੇਂ ਤੂੰ ਕਹਾਉਂਦਾ ਹੈਂ ਤਿਵੇਂ ਅਸੀ ਕਹਿੰਦੇ ਹਾਂ, ਸਾਡੀ ਆਪਣੀ ਤਾਕਤ ਕੀ ਹੈ ?
੨ ਮਾਲਕ, ਨਰਸਿੰਘ (ਈਸ਼੍ਵਰ ਦਾ ਨਾਮ), ਨਿਮਾਣਿਆਂ ਦਾ ਮਿੱਤਰ, ਡਿਗਿਆਂ ਨੂੰ ਉਚਾ ਕਰਨ ਵਾਲਾ ; ਭੈ ਅਤੇ ਡਰ ਨਾਸ ਕਰਨ ਵਾਲਾ, ਕਿਰਪਾਲੁ, ਗੁਣਾਂ ਦਾ ਖ਼ਜ਼ਾਨਾ, ਸੁਆਮੀ ਜਿਸ ਦੀ ਸੇਵਾ ਤੋਂ ਸਭ ਫਲ ਮਿਲਣ !
੩ ਪ੍ਰਿਥਵੀ ਦੇ ਪਾਲਨ ਵਾਲਾ ।
੪ ਪ੍ਰਿਥਵੀ ਦਾ ਮਾਲਕ ।
੫ [ਸੋਹਣੇ ਕੇਸਾਂ ਵਾਲਾ, ਵਿਸ਼ਨੂੰ] ਵਾਹਿਗੁਰੂ ।
੬ ਭਵਸਿੰਧ=ਸੰਸਾਰ ਸਾਗਰ ।
੭ ਕਾਮ ਕ੍ਰੋਧ ਨੂੰ ਦੂਰ ਕਰਨ ਵਾਲਾ, ਮੋਹ ਦੀ ਮਸਤੀ ਨੂੰ ਸਾੜਨ ਵਾਲਾ, ਮੁਰ ਰਾਖਸ਼ ਨੂੰ ਮਾਰਨ ਵਾਲਾ (ਕ੍ਰਿਸ਼ਨ, ਭਾਵ ਕਰਤਾਰ), ਮਨ (ਰੂਪ ਭੌਰੇ)ਦਾ ਸ਼ਹਿਦ ! ਜਨਮ ਮਰਨ ਮੇਟ ਦੇ, ਹੇ ਧਰਤੀ ਦੇ ਕਰਤਾ, ਹੇ ਪਰਮ ਆਨੰਦ ਰੂਪ (ਹਰੀ) ਲਾਜ ਰਖ ਲੈ।
੮ ਮਾਇਆ ਦੇ ਅਨੇਕ ਲਹਿਰ-ਰੂਪ ਭਾਵ ਸੜ ਜਾਂਦੇ ਹਨ, ਜਦੋਂ ਗੁਰੂ ਦਾ ਦਿਤਾ ਹਰੀ ਦਾ ਗਿਆਨ ਹਿਰਦੇ ਵਿਚ ਮੰਤ੍ਰ (ਵਾਂਗ ਵਸ ਜਾਵੇ)। ਹਉਮੈ ਨੂੰ ਤੋੜ ਦੇ, ਹੇ ਕਿਰਪਾਲੂ ! ਅਤੇ ਹੇ ਬੇਅੰਤ ਪੁਰਸ਼ (ਕਰਤਾਰ) ! ਚਿੰਤਾ ਦੂਰ ਕਰ ਦੇ।
੯ ਹਰ ਪਲ ਘੜੀ ਸ਼ਕਤੀ ਵਾਲੇ (ਹਰੀ) ਨੂੰ ਸਿਮਰੋ, ਪ੍ਰਭੂ ਦਾ ਧਿਆਨ ਸਹਜ-ਸਮਾਧੀ ਰਾਹੀਂ ਕਰੋ । (ਦੇਖੋ ਪੰਨਾ ੪੧੯, ਨੋਟ ੨੧) । ਉਹ ਦੀਨਾਂ ਉਤੇ ਦਇਆ ਕਰਨ ਵਾਲਾ, ਪੂਰਨ ਆਨੰਦ ਰੂਪ ਹੈ ; ਉਸ ਦੇ ਸੰਤਾਂ ਦੀ ਚਰਨਧੂੜ ਮੰਗਣੀ ਚਾਹੀਦੀ ਹੈ ।
੧੦ ਝੂਠੇ ਮੋਹ, ਮਾੜੇ ਅੰਤ ਵਾਲੀਆਂ ਆਸਾਂ ਅਤੇ ਵਿਕਾਰ ਵਾਲੀਆਂ ਵਾਸ਼ਨਾਂ ਤੋਂ, ਹੇ ਨਿਰੰਕਾਰ, (ਮੇਰੇ) ਧਰਮ ਨੂੰ ਬਚਾ ਲਓ, (ਮੇਰੇ) ਮਨ ਤੋਂ ਅਗਿਆਨ ਦੂਰ ਕਰੋ,ਅਤੇ (ਮੇਰਾ) ਉਧਾਰ ਕਰੋ।
੧੧ ਆਦਿ ਓਂਕਾਰ=ਓਂਕਾਰ-ਸਹਿਤ । ਧਨੀ ਅਤੇ ਖ਼ਜ਼ਾਨਿਆਂ ਵਾਲੇ ਹੋ ਗਏ ਹਨ ਹਰੀ-ਨਾਮ ਦੌਲਤ ਪਾ ਕੇ ਓਹ ਮਨੁਖ ਜਿਨ੍ਹਾਂ ਉਤੇ ਚੀਰ (ਕਪੜਾ) ਤਕ ਨਹੀਂ ਸੀ । ਅਤਿਅੰਤ ਮੂਰਖ ਮਨੁੱਖ ਸ੍ਰੀਧਰ [ਲਛਮੀ ਦੇ ਪਤੀ, ਵਿਸ਼ਨੂੰ ਜੀ, ਭਾਵ ਕਰਤਾਰ] ਦੀ ਮੇਹਰ ਦੀ ਨਜ਼ਰ ਨਾਲ ਗੁਣਾਂ ਦੀ ਮਤਿ ਵਾਲੇ ਅਤਿ ਧੀਰਜਵਾਨ ਹੋ ਗਏ ਹਨ ।
੧੨ ਜਗਤ ਦੇ ਮਾਲਕ ਨੂੰ ਜਪ ਕੇ ਜੀਵਨ-ਮੁਕਤ (ਹੋ ਜਾਈਦਾ ਹੈ) ; ਹੇ ਮਨ ! ਤੂੰ ਦਿਲੀ ਨਿਸਚਾ ਕਰ । ਦਿਲ ਵਿਚ ਦਇਆ ਕਿਰਪਾ ਹੋਣੀ ਅਤੇ ਹਰੀ ਨੂੰ ਸਭ ਥਾਂ ਭਰਪੂਰ ਸਮਝਣਾ ਇਹ ਬ੍ਰਹਮ-ਗਿਆਨੀ ਪੁਰਸ਼ਾਂ ਦੀ ਰੀਤੀ ਹੈ ।
੧੩ ਪ੍ਰਭੂ ਦਰਸ਼ਨ ਦਿੰਦਾ ਹੈ (ਤਾਂ) ਕੰਨ ਹਰੀ ਦਾ ਜਸ (ਸੁਣਦੇ ਹਨ) ਅਤੇ ਜੀਭ ਨਾਮ ਦਾ ਉਚਾਰਨ ਕਰਦੀ ਹੈ ; ਪਰਮੇਸ਼ਰ ਅੰਗ ਸੰਗ ਪਰਸਦਾ (ਭਾਸਦਾ) ਹੈ ; ਪ੍ਰਭੂ ਡਿਗਿਆਂ ਹੋਇਆਂ ਦਾ ਉਧਾਰ ਕਰਦਾ ਹੈ ।
੧੪ ਹਉਮੈ (ਅਪਣਤ) ਵਿਚ ।
੧੫ ਤਰੀਕਾ, ਜੁਗਤੀ ਨਹੀਂ ਆਉਂਦੀ ।
੧੬ ਮੇਹਰ ਦੁਆਰਾ (ਹਰੀ) ਮਨ ਵਿਚ ਆ ਵਸਦਾ ਹੈ । ਗੁਰਮੁਖ ਉਚੀ ਤੋਂ ਉਚੀ ਅਡੋਲ ਅਵਸਥਾ ਵਿਚ ਸਮਾਂਦੇ ਹਨ । ਦੇਖੋ ਪੰ: ੩੭੦, ਫੁਟ ਨੋਟ ੬ ।
੧੭ ਸੰਸਾ, ਭਰਮ, ਅਗਿਆਨ ।
੧੮ ਆਪਣੇ ਸਿਰ ਤੇ ਧੰਧਿਆਂ ਦੀ ਮਾਰ ਪੁਆਂਦੇ ਹਨ।

---

* ਪਿਛਲੀ ਅਸ਼ਟਪਦੀ ਵਿਚ ਓਹ ਗੁਣ ਲਏ ਸਨ ਜੋ ਬਾਹਰ-ਮੁਖੀ ਵਡਿਆਈ ਦੇ ਹੁੰਦੇ ਹਨ । ਇਸ ਵਿਚ ਅੰਦਰਲੇ ਆਚਰਣ ਦੇ ਗੁਣ ਲੈ ਕੇ ਹਰੀ ਦੀ ਵਡਿਆਈ ਕੀਤੀ ਹੈ।

† ਸਿਕੰਦਰ ਤੇ ਇਬ੍ਰਾਹੀਮ ਦੋਵੇਂ ਇਕੋ ਸ਼ਰੀਕੇ ਵਿਚੋਂ ਰਈਸ ਸਨ । ਇਬ੍ਰਾਹੀਮ ਵਿਭਚਾਰੀ ਸੀ ਤੇ ਸਿਕੰਦਰ ਭਲਾਮਾਣਸ ਸੀ । ਇਕ ਵਾਰੀ ਇਬ੍ਰਾਹੀਮ ਨੇ ਇਕ ਬ੍ਰਾਹਮਣ ਦੀ ਸੁੰਦਰ ਸਜ-ਵਿਆਹੀ ਇਸਤ੍ਰੀ ਤੇ ਬੁਰੀ ਨਜ਼ਰ ਨਾਲ ਵੇਖਿਆ । ਬ੍ਰਾਹਮਣ ਨੇ ਸਿਕੰਦਰ ਦੀ ਸ਼ਰਨ ਲਈ, ਜਿਸ ਤੇ ਸਿਕੰਦਰ ਨੇ ਇਬ੍ਰਾਹੀਮ ਤੇ ਹੱਲਾ ਬੋਲ ਦਿਤਾ ਅਤੇ ਉਸ ਨੂੰ ਜੰਗ ਵਿਚ ਹਾਰ ਦੇ ਕੇ ਫੜ ਲਿਆ । ਅੰਤ ਉਸ ਨੂੰ ਆਪਣੇ ਕੀਤੇ ਉਤੇ ਪਛਤਾਵਾ ਕਰਾ ਕੇ ਛਡ ਦਿੱਤਾ । ਇਸ ਸਾਕੇ ਨੂੰ ਢਾਡੀਆਂ ਨੇ ਵਾਰ ਵਿਚ ਗਾਂਵਿਆਂ, ਜਿਸ ਦੀ ਸੁਰ ਉਤੇ ਇਹ ਗੂਜਰੀ ਦੀ ਵਾਰ ਗਾਉਣ ਲਈ ਹਿਦਾਇਤ ਹੈ । ਇਸ ਧਨਿ ਵਾਲੀ ਵਾਰ ਦੀ ਚਾਲ ਦਾ ਨਮੂਨਾ ਇਹ ਹੈ:—

ਪਾਪੀ ਖਾਨ ਬਿਰਾਹਮ ਪਰ ਚੜ੍ਹਿਆ ਸੇਕੰਦਰ।
ਛੇੜ ਦੁਹਾਂ ਦਾ ਮੱਚਿਆ ਬਡ ਰਣ ਦੇ ਅੰਦਰ ।

ਇਸ ਨਾਲ ਮਿਲਾ ਕੇ ਦੇਖੋ ਵਾਰ ਗੂਜਰੀ ਦੀ ਤੁਕ : 'ਆਪਣਾ ਆਪੁ ਉਪਾਇਓਨੁ ਤਦਹੁ ਹੋਰੁ ਨ ਕੋਈ।'

‡ ਸਲੋਕਾਂ ਵਿਚ ਦਸਿਆ ਹੈ ਕਿ ਜੀਵਣ ਹਰੀ ਦੀ ਯਾਦ ਵਿਚ ਹੈ, ਮੌਤ ਉਸ ਨੂੰ ਵਿਸਾਰ ਕੇ ਦੂਜੇ ਭਾਉ ਵਿਚ ਹੈ । ਪਉੜੀ ਵਿਚ ਦੂਜੇ ਭਾਵ ਨੂੰ ਇਹ ਦਸ ਕੇ ਕਟਿਆ ਹੈ ਕਿ ਰੱਬ ਆਪੇ ਆਪ ਹੈ, ਉਸ ਦਾ ਸ਼ਰੀਕ ਕੋਈ ਨਹੀਂ, ਉਸ ਤੋਂ ਬਿਨਾਂ ਸਭ ਉਸ ਦੀ ਕ੍ਰਿਤ ਹਨ।

[੧]ਦੂਜੈ ਭਾਇ ਸੁਤੇ ਕਬਹਿ ਨ ਜਾਗਹਿ ਮਾਇਆ ਮੋਹ ਪਿਆਰ ॥ ਨਾਮੁ ਨ ਚੇਤਹਿ ਸਬਦੁ ਨ ਵੀਚਾਰਹਿ [੨]ਇਹੁ ਮਨਮੁਖ ਕਾ ਆਚਾਰੁ ॥ ਹਰਿਨਾਮੁ ਨ ਪਾਇਆ ਜਨਮੁ ਬਿਰਥਾ ਗਵਾਇਆ ਨਾਨਕ ਜਮੁ ਮਾਰਿ ਕਰੇ ਖੁਆਰ ॥ ੨ ॥ ਪਉੜੀ ॥ [੩]ਆਪਣਾ ਆਪੁ ਉਪਾਇਓਨੁ ਤਦਹੁ ਹੋਰੁ ਨ ਕੋਈ ॥ ਮਤਾ ਮਸੂਰਤਿ ਆਪਿ ਕਰੇ ਜੋ ਕਰੇ ਸੁ ਹੋਈ ॥ ਤਦਹੁ ਆਕਾਸੁ[੪] ਨ ਪਾਤਾਲੁ ਹੈ ਨਾ [੫]ਤ੍ਰੈ ਲੋਈ ॥ ਤਦਹੁ ਆਪੇ ਆਪਿ ਨਿਰੰਕਾਰੁ[੬] ਹੈ [੭]ਨਾ ਓਪਤਿ ਹੋਈ ॥ ਜਿਉ ਤਿਸੁ ਭਾਵੈ ਤਿਵੈ[੮] ਕਰੇ ਤਿਸੁ ਬਿਨੁ ਅਵਰੁ ਨ ਕੋਈ ॥ ੧ ॥ *ਸਲੋਕੁ ਮਃ ੩ ॥ ਸਾਹਿਬੁ ਮੇਰਾ ਸਦਾ ਹੈ [੯]ਦਿਸੈ ਸਬਦੁ ਕਮਾਇ ॥ ਓਹੁ ਅਉਹਾਣੀ[੧੦] ਕਦੇ ਨਾਹਿ [੧੧]ਨਾ ਆਵੈ ਨਾ ਜਾਇ ॥ ਸਦਾ ਸਦਾ ਸੋ ਸੇਵੀਐ ਜੋ ਸਭ ਮਹਿ ਰਹੈ ਸਮਾਇ ॥ [੧੨]ਅਵਰੁ ਦੂਜਾ ਕਿਉ ਸੇਵੀਐ ਜੰਮੈ ਤੈ ਮਰਿ ਜਾਇ ॥ ਨਿਹਫਲੁ[੧੩] ਤਿਨ ਕਾ ਜੀਵਿਆ ਜਿ ਖਸਮੁ[੧੪] ਨ ਜਾਣਹਿ ਆਪਣਾ [੧੫]ਅਵਰੀ ਕਉ ਚਿਤੁ ਲਾਇ ॥ ਨਾਨਕ [੧੬]ਏਵ ਨ ਜਾਪਈ ਕਰਤਾ ਕੇਤੀ ਦੇਇ ਸਜਾਇ ॥ ੧ ॥ ਮਃ ੩ ॥ ਸਚਾ ਨਾਮੁ ਧਿਆਈਐ [੧੭]ਸਭੋ ਵਰਤੈ ਸਚੁ ॥ ਨਾਨਕ ਹੁਕਮੁ ਬੁਝਿ ਪਰਵਾਣੁ ਹੋਇ ਤਾ ਫਲੁ ਪਾਵੈ ਸਚੁ ॥ [੧੮]ਕਥਨੀ ਬਦਨੀ ਕਰਤਾ ਫਿਰੈ ਹੁਕਮੈ ਮੂਲਿ ਨ ਬੁਝਈ ਅੰਧਾ ਕਚੁ ਨਿਕਚੁ ॥ ੨ ॥ ਪਉੜੀ ॥ [੧੯]ਸੰਜੋਗੁ ਵਿਜੋਗੁ ਉਪਾਇਓਨੁ ਸ੍ਰਿਸਟੀ ਕਾ ਮੂਲੁ ਰਚਾਇਆ ॥ ਹੁਕਮੀ ਸ੍ਰਿਸਟਿ ਸਾਜੀਅਨੁ ਜੋਤੀ ਜੋਤਿ ਮਿਲਾਇਆ ॥ ਜੋਤੀ ਹੂ ਸਭੁ ਚਾਨਣਾ ਸਤਿਗੁਰਿ ਸਬਦੁ ਸੁਣਾਇਆ ॥ ਬ੍ਰਹਮਾ ਬਿਸਨੁ ਮਹੇਸੁ ਤ੍ਰੈ ਗੁਣ ਸਿਰਿ ਧੰਧੈ ਲਾਇਆ ॥ ਮਾਇਆ ਕਾ ਮੂਲੁ ਰਚਾਇਓਨੁ ਤੁਰੀਆ ਸੁਖੁ ਪਾਇਆ ॥ ੨ ॥ †ਸਲੋਕੁ ਮਃ ੩ ॥ ਸੋ ਜਪੁ ਸੋ ਤਪੁ ਜਿ ਸਤਿਗੁਰ ਭਾਵੈ ॥ [੨੦]ਸਤਿਗੁਰ ਕੈ ਭਾਣੈ ਵਡਿਆਈ ਪਾਵੈ ॥ ਨਾਨਕ ਆਪੁ ਛੋਡਿ ਗੁਰ ਮਾਹਿ ਸਮਾਵੈ ॥ ੧ ॥ ਮਃ ੩ ॥ ਗੁਰ ਕੀ ਸਿਖ ਕੋ ਵਿਰਲਾ ਲੇਵੈ ॥ ਨਾਨਕ ਜਿਸੁ ਆਪਿ ਵਡਿਆਈ ਦੇਵੈ ॥ ੨ ॥ ਪਉੜੀ ॥ ਮਾਇਆ ਮੋਹੁ ਅਗਿਆਨੁ ਹੈ ਬਿਖਮੁ[੨੧] ਅਤਿ ਭਾਰੀ ॥ ਪਥਰ ਪਾਪ ਬਹੁ ਲਦਿਆ [੨੨]ਕਿਉ ਤਰੀਐ ਤਾਰੀ ॥ ਅਨਦਿਨੁ[੨੩] ਭਗਤੀ ਰਤਿਆ ਹਰਿ ਪਾਰਿ ਉਤਾਰੀ ॥ ਗੁਰ ਸਬਦੀ ਮਨੁ ਨਿਰਮਲਾ[੨੪] ਹਉਮੈ ਛਡਿ ਵਿਕਾਰੀ ॥ ਹਰਿ ਹਰਿ ਨਾਮੁ ਧਿਆਈਐ ਹਰਿ ਹਰਿ ਨਿਸਤਾਰੀ[੨੫] ॥ ੩ ॥ ‡ਸਲੋਕੁ ॥ [੨੬]ਕਬੀਰ ਮੁਕਤਿ ਦੁਆਰਾ ਸੰਕੁੜਾ ਰਾਈ ਦਸਵੈ ਭਾਇ ॥ ਮਨੁ ਤਉ ਮੈਗਲੁ ਹੋਇ ਰਹਾ ਨਿਕਸਿਆ ਕਿਉਕਰਿ ਜਾਇ ॥ ਐਸਾ ਸਤਿਗੁਰੁ ਜੇ ਮਿਲੈ [੨੭]ਤੁਠਾ ਕਰੇ ਪਸਾਉ ॥ ਮੁਕਤਿ ਦੁਆਰਾ [੨੮]ਮੋਕਲਾ ਸਹਜੇ ਆਵਉ ਜਾਉ ॥ ੧ ॥ ੩ ॥ ਨਾਨਕ ਮੁਕਤਿ ਦੁਆਰਾ ਅਤਿ ਨੀਕਾ[੨੯] ਨਾਨਾ[੩੦] ਹੋਇ

੧ ਮਨਮੁਖ ਦ੍ਵੈਤ ਭਾਵ ਵਿਚ ਵਸ ਕੇ ਬੇਸੁੱਧ ਹੋਏ ਹੋਏ ਹਨ ਅਤੇ ਕਦੇ ਸੁਚੇਤ ਨਹੀਂ ਹੁੰਦੇ (ਸੁਮੱਤ ਨਹੀਂ ਲੈਂਦੇ)। ਉਹਨਾਂ ਨੂੰ ਮਾਇਆ ਦਾ ਮੋਹ ਅਤੇ ਪਿਆਰ ਹੈ।

੨ ਇਹ ਆਪ-ਹੁਦਰਿਆਂ ਦਾ ਕਰਤੱਵ ਹੈ।

੩ ਜਦੋਂ ਕਰਤਾਰ ਨੇ ਆਪਣੇ ਆਪ ਨੂੰ ਪੈਦਾ ਕੀਤਾ ਹੋਇਆ ਸੀ (ਜਦੋਂ ਕਰਤਾਰ ਆਪ ਹੀ ਸੀ ਅਤੇ ਰਚਨਾ ਸਾਜੀ ਨਹੀਂ ਸੀ ਗਈ). ਓਦੋਂ ਹੋਰ ਦੂਸਰਾ ਕੋਈ ਨਹੀਂ ਸੀ। ਸਲਾਹ ਮਸ਼ਵਰਾ ਆਪਣੇ ਆਪ ਨਾਲ ਹੀ ਕਰਦਾ ਸੀ ਅਤੇ ਜੋ ਉਹ ਕਰਦਾ ਸੀ ਸੋਈ ਹੁੰਦਾ ਸੀ।

੪ ਅਸਮਾਨ।

੫ ਤਿੰਨ ਲੋਕ ਤਿੰਨ ਦੁਨੀਆਂ-ਹੇਠਲੀ, ਸਾਡੀ, ਅਤੇ ਉਤੇ ਤਾਰਾ ਮੰਡਲ ਦੀ।

੬ ਅਕਾਰ ਤੋਂ ਰਹਿਤ (ਈਸ਼ਵਰ)।

੭ (ਅਜੇ ਕੁਝ ਭੀ) ਪੈਦਾ ਨਹੀਂ ਹੋਇਆ ਸੀ।

੮ ਉਸੇ ਤਰਾਂ।

੯ (ਮਾਲਕ ਦੇ) ਦਰਸ਼ਨ ਤਾਂ ਹੁੰਦੇ ਹਨ ਜੇ ਸ਼ਬਦ ਕਮਾਏ (ਨਾਮ ਸਿਮਰੇ)।

੧੦ ਨਾਸ਼ਮਾਨ। ੧੧ ਜੰਮਦਾ ਮਰਦਾ ਨਹੀਂ।

੧੨ ਕਰਤਾਰ ਤੋਂ ਬਿਨਾਂ ਹੋਰ ਕੋਈ ਦੂਜਾ ਜੋ ਕਰਤਾਰ ਦਾ ਪੈਦਾ ਕੀਤਾ ਹੋਇਆ ਹੈ।

੧੩ ਵਿਅਰਥ। ੧੪ ਮਾਲਕ, ਹਰੀ।

੧੫ ਹੋਰ ਚੀਜ਼ਾਂ ਨਾਲ।

੧੬ ਇਹ ਭੀ ਪਤਾ ਨਹੀਂ ਲਗਦਾ ਕਿ ਕਰਤਾ ਓਹਨਾਂ ਨੂੰ ਕਿੰਨੀ ਕੁ ਸਜ਼ਾ ਦੇਂਦਾ ਹੈ, ਭਾਵ ਬਹੁਤ ਸਜ਼ਾ ਦੇਂਦਾ ਹੈ।

੧੭ ਸਭ ਥਾਂ ਉਹ ਸਚਾ ਹੀ ਕੰਮ ਕਰ ਰਿਹਾ ਹੈ।

੧੮ ਮਨਮੁਖ ਮੂੰਹੋਂ ਕਹਿਣਾ ਬੋਲਣਾ ਕਰਦਾ ਫਿਰਦਾ ਹੈ; ਹਰੀ ਦੇ ਹੁਕਮ ਨੂੰ ਅਸਲੋਂ ਨਹੀਂ ਬੁਝਦਾ, ਅੰਨ੍ਹਾ ਅਤੇ ਮਹਾਂ ਕੱਚਾ ਹੈ। ਬਦਨੀ [ਸੰ. ਵਦਨ=ਮੂੰਹ] ਮੂੰਹ ਦੀਆਂ ਗੱਲਾਂ, ਗੱਪਾਂ।

੧੯ ਜੁੜਨ ਅਤੇ ਵਿਛੜਣ ਦਾ ਨਿਯਮ ਬਣਾ ਕੇ ਸ੍ਰਿਸ਼ਟੀ ਦਾ ਮੁਢ ਬੱਧਾ। ਆਪਣੇ ਹੁਕਮ ਨਾਲ ਰਚਨਾ ਰਚੀ ਅਤੇ ਆਪਣੀ ਜੋਤਿ (ਸਤਿਆ) ਉਸ ਵਿਚ ਰੱਖੀ। ਜੋਤ ਕਰਕੇ ਹੀ ਸਭ ਨੂੰ ਚਾਨਣਾ (ਜੀਵਨ ਤੇ ਗਿਆਨ) ਮਿਲਿਆ। ਸਤਿਗੁਰੂ ਨੇ ਸੱਚਾ ਉਪਦੇਸ਼ ਸੁਣਾਇਆ। ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਜੀ ਨੂੰ ਤਿੰਨਾਂ ਗੁਣਾਂ ਨੇ ਆਪਣੇ ੨ ਧੰਧੇ ਵਿਚ ਲਾ ਛਡਿਆ ਹੈ। ਇਸ ਤਰਾਂ ਮਾਇਆ ਦਾ ਮੁਢ ਬਧਾ। ਚੌਥੀ (ਤੁਰੀਆ) ਅਵਸਥਾ ਵਿਚ ਪਹੁੰਚ ਕੇ ਸੁਖ ਮਿਲਦਾ ਹੈ। 'ਸੰਜੋਗੁ ਵਿਜੋਗੁ' ਲਈ ਦੇਖੋ ਪੰ: ੪੬੪, ਨੋਟ ੩।

੨੦ ਜੇ ਸਤਿਗੁਰੂ ਨੂੰ ਚੰਗਾ ਲੱਗੇ।

੨੧ ਔਖਾ, ਮੁਸ਼ਕਲ ਨਾਲ ਦੂਰ ਹੋਣ ਵਾਲਾ।

੨੨ ਕਿਸ ਤਰਾਂ ਤਾਰੀ ਤਰੀਦੇ? ਕਿਵੇਂ ਭਵਸਾਗਰ ਤੋਂ ਪਾਰ ਹੋਈਦੇ? ੨੩ ਹਰ ਰੋਜ਼, ਨਿਤ।

੨੪ ਪਵਿੱਤਰ। ੨੫ ਪਾਰ ਕਰਦਾ ਹੈ।

੨੬ ਕਬੀਰ! ਮੁਕਤੀ ਦਾ ਦਰਵਾਜ਼ਾ ਬੜਾ ਤੰਗ ਹੈ—ਰਾਈ ਦੇ ਦਾਣੇ ਦੇ ਦਸਵੇਂ ਹਿੱਸੇ ਬਰਾਬਰ ਹੈ। ਮਨ ਤਾਂ (ਹੰਕਾਰ ਨਾਲ) ਹਾਥੀ ਬਣ ਗਿਆ ਹੈ, ਉਸ ਨਿੱਕੇ ਦਰਵਾਜ਼ੇ ਵਿਚੋਂ ਕਿਵੇਂ ਨਿਕਲੇ?

੨੭ ਮਿਹਰਬਾਨ ਹੋ ਕੇ ਦਇਆ ਕਰੇ।

੨੮ ਖੁਲ੍ਹਾ, ਚੌੜਾ ਹੋ ਜਾਂਦਾ ਹੈ, ਫਿਰ ਆਸਾਨੀ ਨਾਲ ਆ ਜਾ ਸਕਦੇ ਹੋ। ੨੯ ਨਿੱਕਾ, ਛੋਟਾ।

੩੦ ਨੰਨ੍ਹਾ, ਬਹੁਤ ਛੋਟਾ, ਨਿਰਮਾਨ।

---

* ਸਲੋਕ: ਉਸ ਹਰੀ ਤੋਂ ਵਿਛੜ ਕੇ ਰਹਿਣਾ ਨਿਸਫਲ ਜੀਊਣਾ ਹੈ; ਨਿਰੀਆਂ ਗੱਪਾਂ ਮਾਰਨ ਨਾਲ ਉਸ ਦੀ ਸਮਝ ਨਹੀਂ ਆ ਸਕਦੀ। ਪਉੜੀ: ਇਹ ਮੇਲ ਵਿਛੋੜਾ ਸ਼ੁਰੂ ਤੋਂ ਚਲਾ ਆਇਆ ਹੈ; ਜਿਨ੍ਹਾਂ ਵਿਚ ਰੱਬ ਦੀ ਜੋਤ ਜਗਦੀ ਹੈ, ਉਨ੍ਹਾਂ ਨੂੰ ਮੇਲ ਦੀ ਸੋਝੀ ਹੁੰਦੀ ਹੈ। ਇਹ ਜੋਤ ਗੁਰਬਾਣੀ ਜਗਾਉਂਦੀ ਹੈ।

† ਸਲੋਕ: ਗੁਰੂ ਦਾ ਹੁਕਮ ਹੀ ਮਿਲਾਪ ਦਾ ਸਾਧਨ ਹੈ; ਪਰ ਇਹ ਗੁਰੂ ਦਾ ਹੁਕਮ ਜਾਂ ਸ਼ਬਦ ਕੋਈ ਵਿਰਲਾ ਹੀ ਲੈਂਦਾ ਹੈ। ਪਉੜੀ: ਮਾਇਆ ਮੋਹ ਕਰਕੇ ਲੋਕ ਭਟਕਦੇ ਫਿਰਦੇ ਹਨ; ਇਹ ਮਾਇਆ ਮੋਹ ਗੁਰ-ਸ਼ਬਦ ਦੁਆਰਾ ਦੂਰ ਹੁੰਦਾ ਤੇ ਮਨ ਹਉਮੈ ਤੋਂ ਸਾਫ਼ ਹੋ ਕੇ ਨਾਮ ਗ੍ਰਹਿਣ ਕਰ ਸਕਦਾ ਹੈ।

‡ ਸ਼ਲੋਕ: ਹਉਮੈ ਕਰਕੇ ਮੁਕਤੀ ਤੋਂ ਦੂਰ ਰਹੀਦਾ ਹੈ; ਨਿਮ੍ਰਤਾ ਨਾਲ ਮੁਕਤੀ ਪ੍ਰਾਪਤ ਹੁੰਦੀ ਹੈ। ਪਉੜੀ: ਇਹ ਨਿਮ੍ਰਤਾ ਗੁਰ-ਸ਼ਬਦ ਤੋਂ ਮਿਲਦੀ ਹੈ।

ਦੇਖੋ ਕਬੀਰ ਦੇ ਸ਼ਲੋਕ ੫੮ ਤੇ ੫੯, ਪੰ: ੧੩੬੭।

ਸੁ ਜਾਇ ॥ [੧]ਹਉਮੈ ਮਨੁ ਅਸਬੂਲੁ ਹੈ ਕਿਉਕਰਿ ਵਿਚੁਦੇ ਜਾਇ ॥ ਸਤਿਗੁਰ ਮਿਲਿਐ ਹਉਮੈ ਗਈ [੨]ਜੋਤਿ ਰਹੀ ਸਭ ਆਇ ॥ ਇਹੁ ਜੀਉ ਸਦਾ ਮੁਕਤੁ[੩] ਹੈ ਸਹਜੇ[੪] ਰਹਿਆ ਸਮਾਇ ॥ ੨ ॥ ਪਉੜੀ ॥ ਪ੍ਰਭਿ ਸੰਸਾਰੁ ਉਪਾਇ ਕੈ [੫]ਵਸਿ ਆਪਣੈ ਕੀਤਾ ॥ ਗਣਤੈ[੬] ਪ੍ਰਭੂ ਨ ਪਾਈਐ [੭]ਦੂਜੈ ਭਰਮੀਤਾ ॥ ਸਤਿਗੁਰ ਮਿਲਿਐ [੮]ਜੀਵਤੁ ਮਰੈ ਬੁਝਿ ਸਚਿ ਸਮੀਤਾ ॥ [੯]ਸਬਦੇ ਹਉਮੈ ਖੋਈਐ ਹਰਿ ਮੇਲਿ ਮਿਲੀਤਾ ॥ ਸਭ ਕਿਛੁ ਜਾਣੈ ਕਰੇ ਆਪਿ ਆਪੇ ਵਿਗਸੀਤਾ[੧੦] ॥ ੪ ॥ *ਸਲੋਕੁ ਮਃ ੩ ॥ ਸਤਿਗੁਰ ਸਿਉ ਚਿਤੁ ਨ ਲਾਇਓ ਨਾਮੁ ਨ ਵਸਿਓ ਮਨਿ ਆਇ ॥ ਧ੍ਰਿਗੁ[੧੧] ਇਵੇਹਾ ਜੀਵਿਆ ਕਿਆ [੧੨]ਜੁਗ ਮਹਿ ਪਾਇਆ ਆਇ ॥ ਮਾਇਆ ਖੋਟੀ ਰਾਸਿ[੧੩] ਹੈ ਏਕ ਚਸੇ[੧੪] ਮਹਿ ਪਾਜੁ[੧੫] ਲਹਿ ਜਾਇ ॥ [੧੬]ਹਥਹੁ ਛੁੜਕੀ ਤਨੁ ਸਿਆਹੁ ਹੋਇ ਬਦਨੁ ਜਾਇ ਕੁਮਲਾਇ ॥ ਜਿਨ ਸਤਿਗੁਰ ਸਿਉ ਚਿਤੁ ਲਾਇਆ ਤਿਨ ਸੁਖੁ ਵਸਿਆ ਮਨਿ ਆਇ ॥ ਹਰਿਨਾਮੁ ਧਿਆਵਹਿ [੧੭]ਰੰਗ ਸਿਉ ਹਰਿਨਾਮਿ ਰਹੇ ਲਿਵ[੧੮] ਲਾਇ ॥ ਨਾਨਕ ਸਤਿਗੁਰ ਸੋ ਧਨੁ ਸਉਪਿਆ ਜਿ [੧੯]ਜੀਅ ਮਹਿ ਰਹਿਆ ਸਮਾਇ ॥ [੨੦]ਰੰਗੁ ਤਿਸੈ ਕਉ ਅਗਲਾ ਵੰਨੀ ਚੜੈ ਚੜਾਇ ॥ ੧ ॥ ਮਃ ੩ ॥ [੨੧]ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ ॥ ਇਸ ਕੀ ਸੇਵਾ ਜੋ ਕਰੇ ਤਿਸ ਹੀ ਕਉ ਫਿਰਿ ਖਾਇ ॥ ਗੁਰਮੁਖਿ ਕੋਈ ਗਾਰੜੂ[੨੨] ਤਿਨਿ [੨੩]ਮਲਿ ਦਲਿ ਲਾਈ ਪਾਇ ॥ ਨਾਨਕ ਸੇਈ ਉਬਰੇ[੨੪] ਜਿ [੨੫]ਸਚਿ ਰਹੇ ਲਿਵ ਲਾਇ ॥ ੨ ॥ ਪਉੜੀ ॥ [੨੬]ਢਾਢੀ ਕਰੇ ਪੁਕਾਰ ਪ੍ਰਭੂ ਸੁਣਾਇਸੀ ॥ ਅੰਦਰਿ ਧੀਰਕ ਹੋਇ ਪੂਰਾ ਪਾਇਸੀ ॥ ਜੋ ਧੁਰਿ ਲਿਖਿਆ ਲੇਖੁ ਸੇ ਕਰਮ ਕਮਾਇਸੀ ॥ ਜਾ ਹੋਵੈ ਖਸਮੁ ਦਇਆਲੁ ਤਾ [੨੭]ਮਹਲੁ ਘਰੁ ਪਾਇਸੀ ॥ ਸੋ ਪ੍ਰਭੁ ਮੇਰਾ ਅਤਿ ਵਡਾ [੨੮]ਗੁਰਮੁਖਿ ਮੇਲਾਇਸੀ ॥ ੫ ॥ †ਸਲੋਕ ਮਃ ੩ ॥ ਸਭਨਾ ਕਾ ਸਹੁ[੨੯] ਏਕੁ ਹੈ ਸਦ ਹੀ ਰਹੈ ਹਜੂਰਿ[੩੦] ॥ ਨਾਨਕ ਹੁਕਮੁ ਨ ਮੰਨਈ [੩੧]ਤਾ ਘਰ ਹੀ ਅੰਦਰਿ ਦੂਰਿ ॥ ਹੁਕਮੁ ਭੀ ਤਿਨ੍ਹਾ ਮਨਾਇਸੀ ਜਿਨ ਕਉ ਨਦਰਿ[੩੨] ਕਰੇਇ ॥ ਹੁਕਮੁ ਮੰਨਿ[੩੩] ਸੁਖੁ ਪਾਇਆ [੩੪]ਪ੍ਰੇਮ ਸੁਹਾਗਣਿ ਹੋਇ ॥ ੧ ॥ ਮਃ ੩ ॥ [੩੫]ਰੈਣਿ ਸਬਾਈ ਜਲਿ ਮੁਈ ਕੰਤ ਨ ਲਾਇਓ ਭਾਉ ॥ ਨਾਨਕ ਸੁਖਿ ਵਸਨਿ ਸੋਹਾਗਣੀ ਜਿਨ੍ਹ ਪਿਆਰਾ ਪੁਰਖੁ ਹਰਿ ਰਾਉ ॥ ੨ ॥ ਪਉੜੀ ॥ ਸਭੁ ਜਗੁ ਫਿਰਿ[੩੬] ਮੈ ਦੇਖਿਆ ਹਰਿ ਇਕੋ ਦਾਤਾ ॥ ਉਪਾਇ[੩੭] ਕਿਤੈ ਨ ਪਾਈਐ [੩੮]ਹਰਿ ਕਰਮ ਬਿਧਾਤਾ ॥ ਗੁਰ ਸਬਦੀ ਹਰਿ ਮਨਿ ਵਸੈ [੩੯]ਹਰਿ ਸਹਜੇ ਜਾਤਾ ॥ ਅੰਦਰਹੁ[੪੦] ਤ੍ਰਿਸਨਾ ਅਗਨਿ ਬੁਝੀ ਹਰਿ [੪੧]ਅੰਮ੍ਰਿਤਸਰਿ ਨਾਤਾ ॥ ਵਡੀ ਵਡਿਆਈ ਵਡੇ ਕੀ ਗੁਰਮੁਖਿ ਬੋਲਾਤਾ[੪੨] ॥ ੬ ॥ ‡ਸਲੋਕੁ ਮਃ ੩ ॥ [੪੩]ਕਾਇਆ ਹੰਸ

੧ ਹੰਕਾਰ ਕਰਕੇ ਮਨ ਮੋਟਾ ਹੋ ਗਿਆ ਹੈ; ਕਿਸਤਰਾਂ (ਉਸ ਛੋਟੇ ਦਰਵਾਜ਼ੇ) ਵਿਚੋਂ ਲੰਘ ਕੇ ਜਾਵੇ ?
੨ ਅਤੇ ਸਭ ਈਸ਼੍ਵਰ ਦੀ ਜੋਤ ਹੀ (ਮਨ ਵਿਚ) ਭਰ ਗਈ। ੩ ਆਜ਼ਾਦ, ਤਰ ਗਿਆ।
੪ ਦੇਖੋ ਪੰ: ੩੭੦, ਫੁਟ ਨੋਟ §।
੫ ਆਪਣੇ ਕਾਬੂ ਵਿਚ।
੬ ਗਿਣਤੀਆਂ ਗਿਣਨ ਨਾਲ, ਆਪਣੀ ਚਤੁਰਾਈ ਅਤੇ ਮਨਮਤ ਦੇ ਪਿਛੇ ਲੱਗ ਕੇ।
੭ ਦਵੈਤ ਭਾਵ ਵਿਚ ਭਟਕਦਾ ਰਹਿੰਦਾ ਹੈ।
੮ ਜੀਵਤ ਭਾਵ ਤੋਂ ਮਰ ਜਾਂਦਾ ਹੈ ਅਤੇ (ਹਰੀ ਨੂੰ) ਬੁਝ ਕੇ ਸਚ ਵਿਚ ਸਮਾ ਜਾਂਦਾ ਹੈ।
੯ ਗੁਰ-ਸ਼ਬਦ ਰਾਹੀਂ ਹਉਮੈ ਦੂਰ ਹੋ ਜਾਂਦੀ ਹੈ, ਤੇ ਹਰੀ ਨਾਲ ਮੇਲ ਮਿਲ ਜਾਂਦਾ ਹੈ।
੧੦ (ਆਪੇ ਹੀ ਦੇਖ ਕੇ) ਖ਼ੁਸ਼ ਹੁੰਦਾ ਹੈ।
੧੧ ਫਿਟਕਾਰ ਹੈ।
੧੨ ਇਸ ਸਮੇਂ ਵਿਚ, ਦੁਨੀਆਂ ਵਿਚ।
੧੩ ਮਾਲ, ਪੂੰਜੀ।
੧੪ ਛਿਨ ਵਿਚ। ੩ ਰਸੇ ਦਾ ਇਕ ਪਲ ਹੁੰਦਾ ਹੈ।
੧੫ ਦਿਖਾਵਾ, ਪਖੰਡ।
੧੬ ਜਦੋਂ ਮਨੁੱਖ ਦੇ ਹਥੋਂ ਛੁਟ ਜਾਂਦੀ ਹੈ (ਮਰ ਜਾਂਦਾ ਹੈ), ਸਰੀਰ ਕਾਲਾ ਹੋ ਜਾਂਦਾ ਹੈ, ਚਿਹਰਾ ਮੁਰਝਾ ਜਾਂਦਾ ਹੈ।
੧੭ ਪ੍ਰੇਮ ਨਾਲ, ਸੁਆਦ ਨਾਲ।
੧੮ ਪ੍ਰੇਮ, ਸ਼ਰਧਾ ਭਰਿਆ ਧਿਆਨ।
੧੯ ਆਤਮਾ ਵਿਚ।
੨੦ ਉਸ ਮਨੁਖ ਨੂੰ ਗੂੜ੍ਹਾ ਰੰਗ (ਪ੍ਰੇਮ ਦਾ) ਲਗਦਾ ਹੈ ਅਤੇ ਰੰਗਣ ਚੜ੍ਹ ਜਾਂਦੀ ਹੈ। ਅਗਲਾ=ਬਹੁਤਾ।
੨੧ ਸੱਪਣੀ ਹੋ ਕੇ ਮਾਇਆ ਜਗਤ ਵਿਚ ਸਭ ਨੂੰ ਚੰਬੜੀ ਹੋਈ ਹੈ। ਜੋ ਇਸ ਦੇ ਗ਼ੁਲਾਮ ਹੋ ਜਾਂਦੇ ਹਨ ਓਹਨਾਂ ਨੂੰ ਤਬਾਹ ਕਰ ਦੇਂਦੀ ਹੈ।
੨੨ ਸੱਪਾਂ ਦੀ ਵਿਸ ਨੂੰ ਦੂਰ ਕਰਨ ਦੀ ਦਵਾਈ ਜਾਂ ਮੰਤ੍ਰ ਜਾਣਨ ਵਾਲਾ।
੨੩ ਕੁਚਲ ਕੇ, ਰਗੜ ਕੇ ਪੈਰਾਂ ਹੇਠ ਸੁਟ ਲਈ ਹੈ (ਚਰਨੀਂ ਲਾ ਲੈਣੀ ਹੈ)।
੨੪ ਤਰ ਗਏ ਹਨ।
੨੫ ਸਚ ਵਿਚ ਲਿਵ ਲਾਈ ਹੈ।
੨੬ ਢਾਢੀ (ਡੂਮ, ਨੀਚ ਸੇਵਕ) ਪੁਕਾਰ (ਅਰਦਾਸ) ਕਰਦਾ ਹੈ, ਤਾਂ ਮਾਲਕ ਸੁਣ ਲੈਂਦਾ ਹੈ; ਮਨ ਵਿਚ ਧੀਰਜ ਆ ਜਾਂਦੀ ਹੈ; ਪੂਰਾ ਪ੍ਰਭੂ ਮਿਲ ਜਾਂਦਾ ਹੈ। ਜੋ ਦਰਗਾਹੋਂ (ਕਰਮਾਂ ਅਨੁਸਾਰ) ਹੁਕਮ ਪਿਆ ਹੈ ਉਸੇ ਅਨੁਸਾਰ ਮਨੁਖ ਕੰਮ ਕਰਦਾ ਹੈ।
੨੭ ਮਾਲਕ ਦਾ ਮਹਲ ਆਪਣੇ ਘਰ ਵਜੋਂ ਪ੍ਰਾਪਤ ਕਰੇਗਾ। ੨੮ ਗੁਰੂ ਰਾਹੀਂ ਮਿਲਦਾ ਹੈ।
੨੯ ਮਾਲਕ। ੩੦ ਹਾਜ਼ਰ, ਪਰਗਟ, ਪਰਤੱਖ ਹੈ।
੩੧ ਤਾਂ ਨੇੜੇ ਹੁੰਦਿਆਂ ਭੀ ਮਨੁੱਖ ਹਰੀ ਤੋਂ ਦੂਰ ਹੈ।
੩੨ ਮੇਹਰ ਦੀ ਨਜ਼ਰ। ੩੩ ਮੰਨ ਕੇ।
੩੪ ਪ੍ਰੇਮ ਵਾਲੀ ਸੁਹਾਗਣ ਹੋ ਜਾਂਦੀ ਹੈ।
੩੫ ਸਾਰੀ ਰਾਤ ਭਰ (ਵਿਛੋੜੇ ਵਿਚ) ਸੜ ਮੋਈ, ਕੰਤ ਦਾ ਪਿਆਰ ਨਾ ਲਾਇਆ। ਓਹ ਸੁਹਾਗਣਾਂ (ਗੁਰਮੁਖ) ਸੁਖੀ ਵਸਦੀਆਂ ਹਨ ਜਿਨ੍ਹਾਂ ਦਾ ਪਿਆਰਾ ਪਤੀ ਹਰੀ ਰਾਜਾ ਹੈ।
੩੬ ਫਿਰ ਕੇ, ਢੂੰਡ ਕੇ।
੩੭ ਯਤਨ ਨਾਲ, ਸਬੀਲ ਨਾਲ।
੩੮ ਹਰੀ ਆਪ ਕਰਮਾਂ ਦਾ ਫਲ ਦੇਣ ਵਾਲਾ ਹੈ।
੩੯ ਸੁਭਾਵਕ ਹੀ ਹਰੀ ਦਾ ਗਿਆਨ ਹੋ ਜਾਂਦਾ ਹੈ।
੪੦ ਮਨ ਵਿਚੋਂ।
੪੧ ਹਰੀ ਜੋ ਅੰਮ੍ਰਿਤ ਦਾ ਸਰੋਵਰ ਹੈ ਉਸ ਵਿਚ ਇਸ਼ਨਾਨ ਕੀਤਾ।
੪੨ (ਵਡਿਆਈ) ਬੁਲਾਉਂਦਾ ਹੈ; (ਵਡਿਆਈ) ਕਰਾਉਂਦਾ ਹੈ।
੪੩ ਦੇਹ ਅਤੇ ਆਤਮਾ (ਹੰਸ ਰੂਪ) ਦਾ ਕੇਹੋ ਜੇਹਾ (ਕੱਚਾ) ਆਰਜ਼ੀ ਮੇਲ ਹੈ!

---

* ਸਲੋਕ: ਗੁਰੂ ਹੀ ਮਾਇਆ ਤੋਂ ਛੁਟਕਾਰਾ ਦੇ ਕੇ ਨਾਮ ਦਾ ਪਿਆਰ ਲਾਉਂਦਾ ਹੈ; ਮਾਇਆ ਨਾਗਨੀ ਹੈ, ਗੁਰੂ ਸਪੇਰਾ ਉਸ ਨੂੰ ਫੜ ਕੇ ਕੀਲ ਸਕਦਾ ਹੈ। ਪਉੜੀ: ਹਰੀ ਦੀ ਕਿਰਪਾ ਹੋਵੇ ਤਾਂ ਮੇਲ ਕਰਾਉਣ ਵਾਲਾ ਗੁਰੂ ਮਿਲਦਾ ਹੈ।

† ਸਲੋਕ: ਹੁਕਮ ਨਾ ਮੰਨੀਏ ਤਾਂ ਹਰੀ ਅੰਗ-ਸੰਗ ਹੋਣ ਦੇ ਬਾਵਜੂਦ ਵਿਛੜਿਆ ਰਹੀਦਾ ਹੈ, ਤੇ ਵਿਛੋੜੇ ਵਿਚ ਦੁਖ ਸਹੀਦਾ ਹੈ। ਪਉੜੀ: ਹਰੀ ਆਪ ਹੀ ਮੇਲ ਦਾ ਦਾਤਾ ਹੈ, ਤੇ ਆਪ ਹੀ ਗੁਰ-ਸ਼ਬਦ ਰਾਹੀਂ ਮੇਲਦਾ ਹੈ।

‡ ਸਲੋਕ: ਸਰੀਰ ਕੁਝ ਨਹੀਂ, ਜੀਵ-ਆਤਮਾ ਹੀ ਚੇਤਨ ਹੈ; ਪਰ ਜੀਵ-ਆਤਮਾ ਮਾਇਆ ਦੇ ਮੋਹ ਵਿਚ ਹਰੀ ਵਲ ਧਿਆਨ ਨਹੀਂ ਕਰਦਾ ਤੇ ਆਵਾਗੌਣ ਵਿਚ ਸੁਟਦਾ ਹੈ; ਹਰੀ-ਨਾਮ ਹੀ ਅਸਲੀ ਧਨ ਹੈ ਜੋ ਨਾਲ ਨਿਭਦਾ ਹੈ; ਇਹ ਧਨ ਗੁਰੂ ਤੋਂ ਮਿਲਦਾ ਹੈ। ਪਉੜੀ: ਗੁਰੂ ਭੀ ਹਰੀ ਦੀ ਆਪਣੀ ਮੇਹਰ ਨਾਲ ਮਿਲਦਾ ਹੈ।

ਕਿਆ ਪ੍ਰੀਤਿ ਹੈ [1]ਜਿ ਪਇਆ ਹੀ ਛਡਿ ਜਾਇ॥ ਏਸ ਨੋ ਕੂੜੁ ਬੋਲਿ ਕਿ ਖਵਾਲੀਐ ਜਿ ਚਲਦਿਆ ਨਾਲਿ ਨ ਜਾਇ॥ ਕਾਇਆ ਮਿਟੀ ਅੰਧੁ ਹੈ ਪਉਣੈ ਪੁਛਹੁ ਜਾਇ॥ ਹਉ ਤਾ ਮਾਇਆ ਮੋਹਿਆ ਫਿਰਿ ਫਿਰਿ ਆਵਾ ਜਾਇ॥ ਨਾਨਕ ਹੁਕਮੁ ਨ ਜਾਤੋ ਖਸਮ ਕਾ ਜਿ ਰਹਾ ਸਚਿ ਸਮਾਇ ॥ ੧ ॥ ਮ: ੩ ॥ ਏਕੋ ਨਿਹਚਲ[2] ਨਾਮ ਧਨੁ ਹੋਰੁ ਧਨੁ ਆਵੈ ਜਾਇ॥ [3]ਇਸੁ ਧਨ ਕਉ ਤਸਕਰੁ ਜੋਹਿ ਨ ਸਕਈ ਨਾ ਓਚਕਾ ਲੈ ਜਾਇ॥ ਇਹੁ ਹਰਿ ਧਨੁ ਜੀਐ ਸੇਤੀ ਰਵਿ ਰਹਿਆ ਜੀਐ ਨਾਲੇ ਜਾਇ॥ ਪੂਰੇ ਗੁਰ ਤੇ ਪਾਈਐ [4]ਮਨਮੁਖਿ ਪਲੈ ਨ ਪਾਇ॥ ਧਨੁ ਵਾਪਾਰੀ ਨਾਨਕਾ ਜਿਨ੍ਾ ਨਾਮ ਧਨੁ ਖਟਿਆ ਆਇ ॥ ੨ ॥ ਪਉੜੀ॥ ਮੇਰਾ ਸਾਹਿਬੁ ਅਤਿ ਵਡਾ ਸਚੁ [5]ਗਹਿਰ ਗੰਭੀਰਾ॥ ਸਭੁ ਜਗੁ ਤਿਸ ਕੈ ਵਸਿ ਹੈ ਸਭੁ ਤਿਸ ਕਾ ਚੀਰਾ[6]॥ ਗੁਰ ਪਰਸਾਦੀ ਪਾਈਐ ਨਿਹਚਲੁ [7]ਧਨ ਧੀਰਾ॥ ਕਿਰਪਾ ਤੇ ਹਰਿ ਮਨਿ ਵਸੈ [8]ਭੇਟੈ ਗੁਰੁ ਸੂਰਾ॥ ਗੁਣਵੰਤੀ[9] ਸਾਲਾਹਿਆ [10]ਸਦਾ ਥਿਰੁ ਨਿਹਚਲੁ ਹਰਿ ਪੂਰਾ॥ ੭ ॥ *ਸਲੋਕੁ ਮ: ੩ ॥ ਧ੍ਰਿਗੁ[11] ਤਿਨਾ ਦਾ ਜੀਵਿਆ ਜੋ ਹਰਿ ਸੁਖੁ ਪਰਹਰਿ[12] ਤਿਆਗਦੇ ਦੁਖੁ ਹਉਮੈ ਪਾਪ ਕਮਾਇ॥ ਮਨਮੁਖ ਅਗਿਆਨੀ ਮਾਇਆ ਮੋਹਿ ਵਿਆਪੇ ਤਿਨ੍ ਬੂਝ[13] ਨ ਕਾਈ ਪਾਇ॥ [14]ਹਲਤਿ ਪਲਤਿ ਓਇ ਸੁਖੁ ਨ ਪਾਵਹਿ ਅੰਤਿ ਗਏ ਪਛੁਤਾਇ॥ ਗੁਰ ਪਰਸਾਦੀ ਕੋ ਨਾਮੁ ਧਿਆਏ ਤਿਸੁ ਹਉਮੈ ਵਿਚਹੁ ਜਾਇ॥ ਨਾਨਕ ਜਿਸੁ ਪੂਰਬਿ[15] ਹੋਵੈ ਲਿਖਿਆ ਸੋ ਗੁਰ ਚਰਣੀ ਆਇ ਪਾਇ॥ ੧ ॥ ਮ: ੩ ॥ [16]ਮਨਮੁਖੁ ਊਧਾ ਕਉਲੁ ਹੈ ਨਾ ਤਿਸੁ ਭਗਤਿ ਨ ਨਾਉ॥ ਸਕਤੀ ਅੰਦਰਿ ਵਰਤਦਾ ਕੂੜੁ ਤਿਸ ਕਾ ਹੈ ਉਪਾਉ॥ ਤਿਸ ਕਾ ਅੰਦਰੁ ਚਿਤੁ ਨ ਭਿਜਈ ਮੁਖਿ ਫੀਕਾ ਆਲਾਉ॥ ਓਇ ਧਰਮਿ ਰਲਾਏ ਨਾ ਰਲਨਿ੍ ਓਨਾ ਅੰਦਰਿ ਕੂੜੁ ਸੁਆਉ॥ ਨਾਨਕ ਕਰਤੈ ਬਣਤ ਬਣਾਈ ਮਨਮੁਖ ਕੂੜੁ ਬੋਲਿ ਬੋਲਿ ਡੁਬੇ ਗੁਰਮੁਖਿ ਤਰੇ ਜਪਿ ਹਰਿਨਾਉ ॥ ੨ ॥ ਪਉੜੀ॥ [17]ਬਿਨੁ ਬੂਝੇ ਵਡਾ ਫੇਰੁ[18] ਪਇਆ ਫਿਰਿ ਆਵੈ ਜਾਈ॥ ਸਤਿਗੁਰ ਕੀ ਸੇਵਾ ਨ ਕੀਤੀਆ ਅੰਤਿ ਗਇਆ ਪਛੁਤਾਈ॥ ਆਪਣੀ ਕਿਰਪਾ ਕਰੇ ਗੁਰੁ ਪਾਈਐ ਵਿਚਹੁ ਆਪੁ[19] ਗਵਾਈ॥ ਤ੍ਰਿਸਨਾ ਭੁਖ ਵਿਚਹੁ ਉਤਰੈ ਸੁਖੁ ਵਸੈ ਮਨਿ ਆਈ॥ ਸਦਾ ਸਦਾ ਸਾਲਾਹੀਐ ਹਿਰਦੈ ਲਿਵ ਲਾਈ ॥ ੮ ॥ †ਸਲੋਕੁ ਮ: ੩ ॥ ਜਿ ਸਤਿਗੁਰੁ ਸੇਵੇ ਆਪਣਾ ਤਿਸ ਨੋ ਪੂਜੇ ਸਭੁ ਕੋਇ॥ [20]ਸਭਨਾ ਉਪਾਵਾ ਸਿਰਿ ਉਪਾਉ ਹੈ ਹਰਿਨਾਮੁ ਪਰਾਪਤਿ ਹੋਇ॥ ਅੰਤਰਿ [21]ਸੀਤਲ ਸਾਤਿ ਵਸੈ ਜਪਿ ਹਿਰਦੈ ਸਦਾ ਸੁਖੁ ਹੋਇ॥ [22]ਅੰਮ੍ਰਿਤੁ ਖਾਣਾ ਅੰਮ੍ਰਿਤੁ ਪੈਨ੍ਣਾ ਨਾਨਕ ਨਾਮੁ ਵਡਾਈ ਹੋਇ॥ ੧ ॥ ਮ: ੩ ॥ ਏ ਮਨ ਗੁਰ

੧ ਕਿ ਆਤਮਾ ਦੇਹ ਨੂੰ ਪਈ ਛਡ ਜਾਂਦਾ ਹੈ। ਇਸ ਦੇਹ ਨੂੰ ਝੂਠ ਬੋਲ ਕੇ (ਪਾਪ ਕਰ ਕੇ) ਕਿਉਂ ਪਾਲੀਏ ਜਦ ਅੰਤ ਮਰਦਿਆਂ ਸਾਥ ਨਹੀਂ ਜਾਂਦੀ। ਦੇਹ ਮਿੱਟੀ ਹੈ, ਅੰਨ੍ਹੀ (ਗਿਆਨ ਹੀਨ, ਜੋਤ ਹੀਨ) ਹੈ; ਪਉਣ (ਪ੍ਰਾਣ, ਜੀਵ ਆਤਮਾ) ਨੂੰ ਪੁਛੋ (ਤਾਂ ਉਹ ਉਤਰ ਦਿੰਦਾ ਹੈ ਕਿ) ਮੈਂ ਤਾਂ ਮਾਇਆ ਦੇ ਮੋਹ ਵਿਚ ਫਸਿਆ ਹੋਇਆ ਫਿਰ ਫਿਰ ਜੂਨੀਂ ਪੈਂਦਾ ਹਾਂ, ਮਾਲਕ ਦਾ ਹੁਕਮ ਨਾ ਮੰਨਿਆ ਜਿਸ (ਹੁਕਮ ਮੰਨਣ) ਨਾਲ ਸੱਚ ਵਿਚ ਸਮਾ ਜਾਂਦਾ।

੨ ਕਾਇਮ ਰਹਿਣ ਵਾਲਾ।

੩ ਨਾਮ-ਧਨ ਨੂੰ ਚੋਰ ਤਾੜ ਨਹੀਂ ਸਕਦਾ, ਨਾ ਕੋਈ ਉਚੱਕਾ (ਠੱਗ) ਲਿਜਾ ਸਕਦਾ ਹੈ; ਇਹ ਹਰਿ-ਧਨ ਆਤਮਾ ਨਾਲ ਵਸਦਾ ਹੈ ਅਤੇ (ਅੰਤ) ਆਤਮਾ ਦੇ ਨਾਲ ਜਾਂਦਾ ਹੈ।

੪ ਆਪ-ਹੁਦਰਾ ਹੋਇਆਂ ਪੱਲੇ ਕੁਝ ਨਹੀਂ ਪੈਂਦਾ।

੫ ਡੂੰਘਾ ਧੀਰਜ ਵਾਲਾ।

੬ [ਫ਼ਾ. ਪੱਲਾ] ਵਿਸਥਾਰ, ਖਿਲਾਰਾ।

੭ [ਧੀਰਜ ਵਾਲਾ] ਕਾਇਮ ਰਹਿਣ ਵਾਲਾ ਧਨ।

੮ [ਭੇਟ (ਨਜ਼ਰ) ਦੇ ਕੇ ਮਿਲਣਾ] ਜੇ ਮਿਲੇ ਬਹਾਦਰ (ਸਮ੍ਰਥ) ਗੁਰੂ ਨੂੰ।

੯ ਗੁਣਵਾਨਾਂ।

੧੦ ਸਦਾ ਕਾਇਮ।

੧੧ ਫਿਟਕਾਰ ਹੈ!

੧੨ ਪਰੇ ਹਟਾ ਕੇ।

੧੩ ਸੋਝੀ।

੧੪ ਲੋਕ ਤੇ ਪਰਲੋਕ ਵਿਚ।

੧੫ ਪਹਿਲਾਂ ਤੋਂ, ਰੱਬ ਦੇ ਹਜ਼ੂਰੋਂ।

੧੬ ਆਪ-ਹੁਦਰਾ ਆਦਮੀ ਪੁਠਾ ਕਉਲ ਫੁੱਲ ਹੈ; ਉਸ ਵਿਚ ਨਾ ਪ੍ਰੇਮ ਹੈ ਨਾ ਸਿਮਰਨ। ਮਾਇਆ ਵਿਚ ਪਿਆ ਕੰਮ ਕਰਦਾ ਹੈ; ਉਸ ਦਾ ਯਤਨ ਸਭ ਝੂਠਾ (ਨਿਸਫਲ) ਹੈ। ਉਸ ਦਾ ਅੰਦਰੋਂ ਮਨ ਪਸੀਜਦਾ ਨਹੀਂ ਤੇ ਮੂੰਹੋਂ ਫਿਕਾ ਬੋਲਦਾ ਹੈ। ਉਹ ਧਰਮੀਆਂ ਵਿਚ ਰਲਾਏ ਨਹੀਂ ਰਲਦੇ, ਕਿਉਂਕਿ ਉਹਨਾਂ ਦੇ ਅੰਦਰ ਝੂਠ ਤੇ ਖ਼ੁਦਗਰਜ਼ੀ ਹੈ। ਕਰਤਾਰ ਨੇ ਇਹ ਖੇਡ ਬਣਾਈ ਹੈ ਕਿ ਮਨਮੁਖ ਝੂਠ ਬੋਲ ਬੋਲ ਕੇ ਡੁਬ ਜਾਂਦੇ ਹਨ ਅਤੇ ਗੁਰਮੁਖ ਨਾਮ ਜਪ ਕੇ ਤਰ ਜਾਂਦੇ ਹਨ।

੧੭ ਬਿਨਾਂ ਅਸਲੀਅਤ ਸਮਝਣ ਦੇ।

੧੮ ਗੇੜਾ, ਚੱਕਰ।

੧੯ ਆਪਾ ਭਾਵ, ਹਉਮੈ।

੨੦ ਸਭ ਯਤਨਾਂ ਤੋਂ ਵੱਡਾ ਯਤਨ ਇਹ ਹੈ ਕਿ ਨਾਮ ਦੀ ਪ੍ਰਾਪਤੀ ਹੋਵੇ।

੨੧ ਠੰਢ ਤੇ ਸ਼ਾਂਤੀ।

੨੨ ਅੰਮ੍ਰਿਤ ਖਾਂਦੇ ਅਤੇ ਅੰਮ੍ਰਿਤ ਪਹਿਨਦੇ ਹਨ (ਖਾਣਾ ਪੀਣਾ ਸਭ ਸੁਖਦਾਈ ਹੁੰਦਾ ਹੈ)।

---

* ਸਲੋਕ : ਮਾਇਆ ਦੇ ਮੋਹ ਵਿਚ ਹਰੀ ਦੀ ਸਮਝ ਨਹੀਂ ਆਉਂਦੀ; ਮਨਮੁਖਾਂ ਦੇ ਮਨ ਦਾ ਸੁਭਾਉ ਹੀ ਐਸਾ ਹੈ ਕਿ ਹਰੀ ਦੇ ਪਾਸੇ ਦੀ ਗੱਲ ਨਹੀਂ ਸੁਖਾਂਦੀ। ਪਉੜੀ : ਪਰ ਹਰੀ ਕਿਰਪਾ ਕਰੇ ਤਾਂ ਗੁਰੂ ਮਿਲਾ ਕੇ ਇਹੋ ਜਿਹਾਂ ਨੂੰ ਭੀ ਆਪਣੀ ਲਿਵ ਲਾ ਸਕਦਾ ਹੈ।

† ਸਲੋਕ : ਨਾਮ ਦੀ ਪ੍ਰਾਪਤੀ ਨਾਲ ਇਜ਼ਤ ਬਣਦੀ ਤੇ ਮਨ ਦੇ ਸੁਖ ਮਿਲਦੇ ਹਨ; ਕਿਉਂਕਿ ਸੁਖਾਂ ਦਾ ਦਾਤਾ ਜੋ ਮਨ ਵਿਚ ਵਸ ਜਾਂਦਾ ਹੈ। ਪਉੜੀ : ਗੁਰਮੁਖ ਬਣ ਕੇ ਮਨੁਖ ਹਰੀ ਦੇ ਗੁਣ ਆਪਣੇ ਅੰਦਰ ਪ੍ਰਾਪਤ ਕਰ ਕੇ ਹੋਰਨਾਂ ਉਤੇ ਪ੍ਰਗਟ ਕਰਦਾ ਹੈ।

ਕੀ ਸਿਖ ਸੁਣਿ ਹਰਿ ਪਾਵਹਿ [1]ਗੁਣੀ ਨਿਧਾਨੁ॥ ਹਰਿ ਸੁਖਦਾਤਾ ਮਨਿ ਵਸੈ ਹਉਮੈ ਜਾਇ ਗੁਮਾਨੁ[2] ॥ ਨਾਨਕ [3]ਨਦਰੀ ਪਾਈਐ ਤਾ ਅਨਦਿਨੁ[4] ਲਾਗੈ ਧਿਆਨੁ ॥ ੨ ॥ ਪਉੜੀ ॥ [5]ਸਤੁ ਸੰਤੋਖੁ ਸਭੁ ਸਚੁ ਹੈ ਗੁਰਮੁਖਿ ਪਵਿਤਾ ॥ ਅੰਦਰਹੁ ਕਪਟੁ ਵਿਕਾਰੁ ਗਇਆ ਮਨੁ ਸਹਜੇ ਜਿਤਾ ॥ ਤਹ ਜੋਤਿ ਪ੍ਰਗਾਸੁ ਅਨੰਦ ਰਸੁ ਅਗਿਆਨੁ ਗਵਿਤਾ ॥ ਅਨਦਿਨੁ ਹਰਿ ਕੇ ਗੁਣ ਰਵੈ ਗੁਣ ਪਰਗਟੁ ਕਿਤਾ ॥ ਸਭਨਾ ਦਾਤਾ ਏਕੁ ਹੈ ਇਕੋ ਹਰਿ ਮਿਤਾ[6] ॥ ੯ ॥ *ਸਲੋਕੁ ਮਃ ੩ ॥ [7]ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਕਹੀਐ ਜਿ ਅਨਦਿਨੁ ਹਰਿ ਲਿਵ ਲਾਏ ॥ ਸਤਿਗੁਰ ਪੁਛੈ ਸਚੁ ਸੰਜਮੁ[8] ਕਮਾਵੈ ਹਉਮੈ ਰੋਗੁ ਤਿਸੁ ਜਾਏ ॥ ਹਰਿ ਗੁਣ ਗਾਵੈ ਗੁਣ ਸੰਗ੍ਰਹੈ[9] ਜੋਤੀ ਜੋਤਿ ਮਿਲਾਏ ॥ ਇਸੁ ਜੁਗ ਮਹਿ ਕੋ ਵਿਰਲਾ ਬ੍ਰਹਮ ਗਿਆਨੀ ਜਿ ਹਉਮੈ ਮੇਟਿ ਸਮਾਏ ॥ ਨਾਨਕ ਤਿਸ ਨੋ ਮਿਲਿਆ ਸਦਾ ਸੁਖੁ ਪਾਈਐ ਜਿ ਅਨਦਿਨੁ ਹਰਿਨਾਮੁ ਧਿਆਏ ॥ ੧ ॥ ਮਃ ੩ ॥ ਅੰਤਰਿ ਕਪਟੁ ਮਨਮੁਖ ਅਗਿਆਨੀ ਰਸਨਾ ਝੂਠੁ ਬੋਲਾਇ ॥ [10]ਕਪਟਿ ਕੀਤੈ ਹਰਿ ਪੁਰਖੁ ਨ ਭੀਜੈ ਨਿਤ ਵੇਖੈ ਸੁਣੈ ਸੁਭਾਇ॥ ਦੂਜੈ ਭਾਇ ਜਾਇ ਜਗੁ ਪਰਬੋਧੈ ਬਿਖੁ ਮਾਇਆ ਮੋਹ ਸੁਆਇ ॥ [11]ਇਤੁ ਕਮਾਣੈ ਸਦਾ ਦੁਖੁ ਪਾਵੈ ਜੰਮੈ ਮਰੈ ਫਿਰਿ ਆਵੈ ਜਾਇ ॥ [12]ਸਹਸਾ ਮੂਲਿ ਨ ਚੁਕਈ ਵਿਚਿ ਵਿਸਟਾ ਪਚੈ ਪਚਾਇ ॥ ਜਿਸ ਨੋ ਕ੍ਰਿਪਾ ਕਰੇ ਮੇਰਾ ਸੁਆਮੀ ਤਿਸੁ ਗੁਰ ਕੀ ਸਿਖ[13] ਸੁਣਾਇ ॥ ਹਰਿਨਾਮੁ ਧਿਆਵੈ ਹਰਿਨਾਮੋ ਗਾਵੈ ਹਰਿਨਾਮੋ ਅੰਤਿ ਛਡਾਇ ॥ ੨ ॥ ਪਉੜੀ ॥ ਜਿਨਾ ਹੁਕਮੁ ਮਨਾਇਓਨੁ[14] ਤੇ ਪੂਰੇ ਸੰਸਾਰਿ ॥ ਸਾਹਿਬੁ ਸੇਵਨਿ ਆਪਣਾ [15]ਪੂਰੈ ਸਬਦਿ ਵੀਚਾਰਿ ॥ [16]ਹਰਿ ਕੀ ਸੇਵਾ ਚਾਕਰੀ ਸਚੈ ਸਬਦਿ ਪਿਆਰਿ ॥ ਹਰਿ ਕਾ ਮਹਲੁ[17] ਤਿਨੀ ਪਾਇਆ ਜਿਨ੍ਹ ਹਉਮੈ ਵਿਚਹੁ ਮਾਰਿ ॥ ਨਾਨਕ ਗੁਰਮੁਖਿ[18] ਮਿਲਿ ਰਹੇ ਜਪਿ ਹਰਿਨਾਮਾ ਉਰਧਾਰਿ[19] ॥ ੧੦ ॥ †ਸਲੋਕੁ ਮਃ ੩ ॥ [20]ਗੁਰਮੁਖਿ ਧਿਆਨ ਸਹਜ ਧੁਨਿ ਉਪਜੈ ਸਚਿ ਨਾਮਿ ਚਿਤੁ ਲਾਇਆ ॥ ਗੁਰਮੁਖਿ ਅਨਦਿਨੁ ਰਹੈ [21]ਰੰਗਿ ਰਾਤਾ ਹਰਿ ਕਾ ਨਾਮੁ ਮਨਿ ਭਾਇਆ ॥ ਗੁਰਮੁਖਿ ਹਰਿ ਵੇਖਹਿ ਗੁਰਮੁਖਿ ਹਰਿ ਬੋਲਹਿ ਗੁਰਮੁਖਿ ਹਰਿ [22]ਸਹਜਿ ਰੰਗੁ ਲਾਇਆ ॥ ਨਾਨਕ ਗੁਰਮੁਖਿ ਗਿਆਨੁ ਪਰਾਪਤਿ ਹੋਵੈ [23]ਤਿਮਰ ਅਗਿਆਨੁ ਅਧੇਰੁ ਚੁਕਾਇਆ ॥ [24]ਜਿਸ ਨੋ ਕਰਮੁ ਹੋਵੈ ਧੁਰਿ ਪੂਰਾ ਤਿਨਿ ਗੁਰਮੁਖਿ ਹਰਿਨਾਮੁ ਧਿਆਇਆ ॥ ੧ ॥ ਮਃ ੩ ॥ ਸਤਿਗੁਰੁ ਜਿਨਾ ਨ ਸੇਵਿਓ ਸਬਦਿ ਨ ਲਗੋ ਪਿਆਰੁ ॥ ਸਹਜੇ ਨਾਮੁ ਨ ਧਿਆਇਆ ਕਿਤੁ[25] ਆਇਆ ਸੰਸਾਰਿ ॥ ਫਿਰਿ ਫਿਰਿ ਜੂਨੀ ਪਾਈਐ ਵਿਸਟਾ ਸਦਾ ਖੁਆਰੁ ॥ ਕੂੜੈ ਲਾਲਚਿ

੧ ਗੁਣਾਂ ਦਾ ਖ਼ਜ਼ਾਨਾ, ਹਰੀ ।
੨ ਹੰਕਾਰ ।
੩ ਕਿਰਪਾ ਦੇ ਰਾਹੀਂ (ਗੁਰੂ ਕੀ ਸਿਖ) ਪਾਈਏ ।
੪ ਹਰ ਰੋਜ਼, ਹਮੇਸ਼ਾਂ ।
੫ ਗੁਰਮੁਖ (ਗੁਰੂ ਦੀ ਮੰਨ ਕੇ ਟੁਰਨ ਵਾਲਾ) ਪਵਿੱਤਰ ਹੈ ਅਤੇ ਨਿਰਾ ਸਤ, ਸੰਤੋਖ ਤੇ ਸਰ (ਦਾ ਰੂਪ) ਹੈ । ਉਸ ਦੇ ਮਨ ਵਿਚੋਂ ਛਲ ਤੇ ਬਦੀ ਨਿਕਲ ਗਏ ਹਨ ; ਸੁਭਾਵਕ ਹੀ ਮਨ ਵਸ ਕਰ ਲਿਆ ਹੈ । ਉਥੇ (ਗੁਰਮੁਖ ਅਵਸਥਾ ਵਿਚ) ਹਰੀ ਦੀ ਜੋਤ ਦਾ ਪਰਕਾਸ਼ ਹੁੰਦਾ ਹੈ, ਅਨੰਦ-ਰਸ ਹੁੰਦਾ ਹੈ ਅਤੇ ਅਗਿਆਨ ਦੂਰ ਹੋ ਜਾਂਦਾ ਹੈ । ਉਹ ਹਮੇਸ਼ਾਂ ਹਰੀ ਦੇ ਗੁਣ ਗਾਂਦਾ ਹੈ ਅਤੇ ਬਿਆਨ ਕਰਦਾ ਹੈ ।
੬ ਮਿੱਤਰ ।
੭ ਜੋ ਪਾਰਬ੍ਰਹਮ ਨੂੰ ਜਾਣੇ ਉਹ ਬ੍ਰਾਹਮਣ ਹੈ ਅਤੇ ਜੋ ਨਿਤ ਹਰੀ ਵਿਚ ਪ੍ਰੇਮ ਨਾਲ ਧਿਆਨ ਲਾਵੇ। (ਬ੍ਰਾਹਮਣ ਦੀ ਇਹ ਤਾਰੀਫ਼ ਬਹੁਤ ਥਾਈਂ ਕੀਤੀ ਗਈ ਹੈ । ਦੇਖੋ ਪੰਨਾ ੮੪੯, ੧੧੨੮, ਆਦਿ !)
੮ ਇੰਦ੍ਰੀਆਂ ਨੂੰ ਕਾਬੂ ਕਰਨ ਦੀ ਕ੍ਰਿਆ । ਸੱਚ ਦਾ ਜੀਵਨ ਬਿਤਾਵੇ, ਇਹ ਉਸ ਦਾ ਸੰਜਮ ਹੋਵੇ ।
੯ ਇਕੱਠੇ ਕਰੇ । ਗੁਣ ਪ੍ਰਾਪਤ ਕਰੇ ਅਤੇ ਜੋਤੀ (ਹਰੀ ਜੋਤ ਵਾਲੇ) ਵਿਚ ਆਪਣੀ ਜੋਤ (ਆਤਮਾ) ਜੋੜੇ ।
੧੦ ਕਪਟ ਨਾਲ ਕੰਮ ਕੀਤਿਆਂ ਹਰੀ ਨਹੀਂ ਭਿਜਦਾ (ਪਰਸੰਨ ਨਹੀਂ ਹੁੰਦਾ) ; ਉਹ ਨਿਤ ਸੁਭਾਵਕ ਹੀ (ਨਿਰਯਤਨ ਹੀ) ਸਭ ਕੁਝ ਵੇਖਦਾ ਸੁਣਦਾ ਹੈ । ਮਨਮੁਖ ਦ੍ਵੈਤ ਭਾਵ ਨਾਲ ਜਾ ਕੇ ਜਗਤ ਨੂੰ ਸਿਖਿਆ ਦਿੰਦਾ ਹੈ, ਮਾਇਆ ਦੇ ਮੋਹ ਦੀ ਗ਼ਰਜ਼ ਨਾਲ ।
੧੧ ਐਸੀ ਕਮਾਈ ਕਰਨ ਨਾਲ ।
੧੨ ਉਸ ਦਾ ਭਰਮ ਅਜ਼ਲੋਂ ਦੂਰ ਨਹੀਂ ਹੁੰਦਾ, ਮੈਲੇ ਵਿਚ ਪਿਆ ਖ਼ੁਆਰ ਹੁੰਦਾ ਹੈ।
੧੩ ਸਿਖਿਆ, ਉਪਦੇਸ਼ ।
੧੪ ਉਸ ਨੇ ਮਨਾਇਆ ਹੈ ।
੧੫ ਸਰਬ-ਗੁਣੀ ਸ਼ਬਦ (ਨਾਮ) ਦੀ ਵਿਚਾਰ ਦੁਆਰਾ ।
੧੬ ਹਰੀ ਦੀ ਸੇਵਾ ਨੌਕਰੀ ਸੱਚੇ ਨਾਮ ਦੇ ਪਿਆਰ ਦੁਆਰਾ ਹੁੰਦੀ ਹੈ ।
੧੭ ਅਸਥਾਨ, ਦਰਬਾਰ, ਹਜ਼ੂਰੀ ।
੧੮ ਮੰਨ ਕੇ ਟੁਰਨ ਵਾਲੇ, ਹੁਕਮੀ ਬੰਦੇ ।
੧੯ ਹਿਰਦੇ ਵਿਚ ਪਰੋ ਕੇ ।
੨੦ ਗੁਰਮੁਖ (ਦੇ ਮਨ ਵਿਚ) ਆਤਮ-ਧਿਆਨ ਦੀ ਧੁਨੀ (ਲਗਾਤਾਰ ਲਹਿਰ) ਪੈਦਾ ਹੁੰਦੀ ਹੈ । ਦੇਖੋ ਪੰਨਾ ੩੭੩, ਨੋਟ ੧੦ ।
੨੧ ਪ੍ਰੇਮ ਵਿਚ ਰੱਤਾ ਹੋਇਆ ।
੨੨ ਗੁਰਮੁਖ ਸੁਭਾਵਕ (ਹਰੀ ਨਾਲ) ਪ੍ਰੇਮ ਲਾ ਲੈਂਦੇ ਹਨ ।
੨੩ ਅੰਨ੍ਹੇ ਕਰ ਦੇਣ ਵਾਲੇ ਅਗਿਆਨ ਵਾਲਾ ਹਨੇਰਾ ਦੂਰ ਕੀਤਾ ।
੨੪ ਜਿਸ ਨੂੰ ਧੁਰੋਂ (ਹਰੀ ਦੀ ਦਰਗਾਹੋਂ) ਪੂਰੀ ਬਖਸ਼ਿਸ਼ ਹੋਵੇ ।
੨੫ ਕਸ ਲਈ ।

* ਸਲੋਕ : ਹਰੀ ਦੀ ਲਿਵ ਵਾਲਾ ਹੀ ਅਸਲ ਗਿਆਨੀ ਹੁੰਦਾ ਹੈ ; ਉਸੇ ਨੂੰ ਸਦਾ ਸੁਖ ਮਿਲਦਾ ਹੈ ; ਮਾਇਆ ਨੂੰ ਪਿਆਰ ਕਰਨ ਵਾਲਾ ਉਤੋਂ ਉਤੋਂ ਪਿਆ ਲੋਕਾਂ ਨੂੰ ਸਿਖਿਆ ਦੇਵੇ, ਉਹ ਨਿਰਾ ਕਪਟੀ ਹੈ ; ਉਸ ਨੂੰ ਸਦਾ ਦੁਖ ਹੀ ਦੁਖ ਰਹਿੰਦਾ ਹੈ । ਪਉੜੀ : ਹਰੀ ਦਾ ਸੇਵਕ ਉਹੋ ਹੈ ਜੋ ਗੁਰੂ ਦੇ ਸ਼ਬਦ ਰਾਹੀਂ ਹਰੀ ਦਾ ਹੁਕਮ ਮੰਨਦਾ ਤੇ ਉਸ ਨੂੰ ਪਿਆਰ ਕਰਦਾ ਹੈ ।

† ਸਲੋਕ : ਗੁਰੂ ਦੀ ਮੰਨ ਕੇ ਟੁਰਨ ਵਾਲੇ ਹੀ ਹਰੀ ਨੂੰ ਪਿਆਰ ਕਰ ਸਕਦੇ ਹਨ ; ਆਪ-ਹੁਦਰੇ ਲੋਕ ਜ਼ਿੰਦਗੀ ਬਰਬਾਦ ਕਰ ਲੈਂਦੇ ਹਨ । ਪਉੜੀ : ਭਗਤ ਲੋਕ ਹੀ ਨਾਮ ਵਿਚ ਲਗਦੇ ਤੇ ਜਨਮ ਸਫਲ ਕਰਦੇ ਹਨ ; ਨਾ ਮੰਨਣ ਵਾਲੇ ਤੜਫ ੨ ਕੇ ਜ਼ਿੰਦਗੀ ਖਰਾਬ ਕਰਦੇ ਹਨ ।

ਲਗਿਆ [੧]ਨਾ ਉਰਵਾਰੁ ਨ ਪਾਰੁ ॥ ਨਾਨਕ ਗੁਰਮੁਖਿ[੨] ਉਬਰੇ [੩]ਜਿ ਆਪਿ ਮੇਲੇ
ਕਰਤਾਰਿ ॥ ੨ ॥ ਪਉੜੀ ॥ ਭਗਤ [੪]ਸਚੈ ਦਰਿ ਸੋਹਦੇ ਸਚੈ ਸਬਦਿ ਰਹਾਏ[੫] ॥
ਹਰਿ ਕੀ ਪ੍ਰੀਤਿ ਤਿਨ ਊਪਜੀ [੬]ਹਰਿਪ੍ਰੇਮ ਕਸਾਏ ॥ ਹਰਿ ਰੰਗਿ[੭] ਰਹਹਿ ਸਦਾ
ਰੰਗਿ ਰਾਤੇ[੮] ਰਸਨਾ[੯] ਹਰਿ ਰਸੁ ਪਿਆਏ ॥ ਸਫਲੁ ਜਨਮੁ ਜਿਨ੍ਹੀ ਗੁਰਮੁਖਿ[੧੦]
ਜਾਤਾ ਹਰਿਜੀਉ ਰਿਦੈ ਵਸਾਏ ॥ ਬਾਝੁ ਗੁਰੂ [੧੧]ਫਿਰੈ ਬਿਲਲਾਦੀ [੧੨]ਦੂਜੈ ਭਾਇ
ਖੁਆਏ ॥ ੧੧ ॥ *ਸਲੋਕੁ ਮਃ ੩ ॥ ਕਲਿਜੁਗ ਮਹਿ [੧੩]ਨਾਮੁ ਨਿਧਾਨੁ ਭਗਤੀ
ਖਟਿਆ ਹਰਿ [੧੪]ਉਤਮ ਪਦੁ ਪਾਇਆ ॥ ਸਤਿਗੁਰ ਸੇਵਿ ਹਰਿਨਾਮੁ ਮਨਿ[੧੫]
ਵਸਾਇਆ ਅਨਦਿਨੁ[੧੬] ਨਾਮੁ ਧਿਆਇਆ ॥ [੧੭]ਵਿਚੇ ਗ੍ਰਿਹ ਗੁਰਬਚਨਿ ਉਦਾਸੀ
ਹਉਮੈ ਮੋਹੁ ਜਲਾਇਆ ॥ ਆਪਿ ਤਰਿਆ [੧੮]ਕੁਲ ਜਗਤੁ ਤਰਾਇਆ [੧੯]ਧੰਨੁ
ਜਣੇਦੀ ਮਾਇਆ ॥ ਐਸਾ ਸਤਿਗੁਰੁ ਸੋਈ ਪਾਏ [੨੦]ਜਿਸੁ ਧੁਰਿ ਮਸਤਕਿ ਹਰਿ
ਲਿਖਿ ਪਾਇਆ ॥ ਜਨ ਨਾਨਕ [੨੧]ਬਲਿਹਾਰੀ ਗੁਰ ਆਪਣੇ ਵਿਟਹੁ ਜਿਨਿ
[੨੨]ਭ੍ਰਮਿ ਭੁਲਾ ਮਾਰਗਿ ਪਾਇਆ ॥ ੧ ॥ ਮਃ ੩ †॥ [੨੩]ਤ੍ਰੈ ਗੁਣ ਮਾਇਆ ਵੇਖਿ
ਭੁਲੇ ਜਿਉ ਦੇਖਿ ਦੀਪਕਿ ਪਤੰਗ ਪਚਾਇਆ ॥ ਪੰਡਿਤ ਭੁਲਿ ਭੁਲਿ ਮਾਇਆ
ਵੇਖਹਿ ਦਿਖਾ ਕਿਨੈ ਕਿਹੁ ਆਣਿ ਚੜਾਇਆ ॥ [੨੪]ਦੂਜੈ ਭਾਇ ਪੜਹਿ ਨਿਤ
ਬਿਖਿਆ ਨਾਵਹੁ ਦਯਿ ਖੁਆਇਆ ॥ ਜੋਗੀ ਜੰਗਮ ਸੰਨਿਆਸੀ ਭੁਲੇ ਓਨ੍ਹਾ ਅਹੰਕਾਰੁ
ਬਹੁ ਗਰਬੁ[੨੫] ਵਧਾਇਆ ॥ [੨੬]ਛਾਦਨੁ ਭੋਜਨੁ ਨ ਲੈਹੀ ਸਤ ਭਿਖਿਆ ਮਨ ਹਠਿ
ਜਨਮੁ ਗਵਾਇਆ ॥ ਏਤੜਿਆ ਵਿਚਹੁ ਸੋ ਜਨੁ ਸਮਧਾ ਜਿਨਿ ਗੁਰਮੁਖਿ ਨਾਮੁ
ਧਿਆਇਆ ॥ ਜਨ ਨਾਨਕ ਕਿਸ ਨੋ ਆਖਿ ਸੁਣਾਈਐ ਜਾ ਕਰਦੇ ਸਭਿ ਕਰਾਇਆ ॥
੨ ॥ ਪਉੜੀ ॥ ਮਾਇਆ ਮੋਹੁ [੨੭]ਪਰੇਤੁ ਹੈ ਕਾਮੁ ਕ੍ਰੋਧੁ ਅਹੰਕਾਰਾ ॥ [੨੮]ਏਹ ਜਮ ਕੀ
ਸਿਰਕਾਰ ਹੈ ਏਨ੍ਹਾ ਉਪਰਿ ਜਮ ਕਾ [੨੯]ਡੰਡੁ ਕਰਾਰਾ ॥ ਮਨਮੁਖ [੩੦]ਜਮ ਮਗਿ
ਪਾਈਅਨਿ ਜਿਨ੍ਹ ਦੂਜਾ ਭਾਉ ਪਿਆਰਾ ॥ [੩੧]ਜਮਪੁਰਿ ਬਧੇ ਮਾਰੀਅਨਿ ਕੋ ਸੁਣੈ ਨ
ਪੂਕਾਰਾ ॥ ਜਿਸ ਨੋ ਕ੍ਰਿਪਾ ਕਰੇ ਤਿਸੁ ਗੁਰੁ ਮਿਲੈ [੩੨]ਗੁਰਮੁਖਿ ਨਿਸਤਾਰਾ ॥ ੧੨ ॥
‡ਸਲੋਕੁ ਮਃ ੩ ॥ ਹਉਮੈ [੩੩]ਮਮਤਾ ਮੋਹਣੀ ਮਨਮੁਖਾ ਨੋ ਗਈ ਖਾਇ ॥ ਜੋ ਮੋਹਿ
ਦੂਜੈ ਚਿਤੁ ਲਾਇਦੇ ਤਿਨ੍ਹਾ ਵਿਆਪਿ [੩੪]ਰਹੀ ਲਪਟਾਇ ॥ ਗੁਰ ਕੈ ਸਬਦਿ
ਪਰਜਾਲੀਐ[੩੫] ਤਾ ਏਹ ਵਿਚਹੁ ਜਾਇ ॥ ਤਨੁ ਮਨੁ ਹੋਵੈ ਉਜਲਾ[੩੬] ਨਾਮੁ ਵਸੈ
ਮਨਿ ਆਇ ॥ ਨਾਨਕ ਮਾਇਆ ਕਾ ਮਾਰਣੁ[੩੭] ਹਰਿਨਾਮੁ ਹੈ ਗੁਰਮੁਖਿ ਪਾਇਆ
ਜਾਇ ॥ ੧ ॥ ਮਃ ੩ ॥ [੩੮]ਇਹੁ ਮਨੁ ਕੇਤੜਿਆ ਜੁਗ ਭਰਮਿਆ ਥਿਰੁ
ਰਹੈ ਨ ਆਵੈ ਜਾਇ ॥ ਹਰਿ ਭਾਣਾ ਤਾ ਭਰਮਾਇਅਨੁ ਕਰਿ ਪਰਪੰਚੁ ਖੇਲੁ

੧ ਨਾ ਏਸ ਕਿਨਾਰੇ ਨਾ ਪਾਰ ਦੇ ਕਿਨਾਰੇ (ਲਗਦੇ ਹਨ), ਨਾ ਇਸ ਲੋਕ ਵਿਚ ਸੁਖੀ ਨਾ ਪਰਲੋਕ ਵਿਚ।
੨ ਗੁਰੂ ਦੀ ਮੰਨ ਕੇ ਟੁਰਨ ਵਾਲੇ।
੩ ਜਿਹੜੇ ਕਰਤਾਰ ਨੇ ਆਪ ਮਿਲਾਏ ਹਨ।
੪ ਸਚੇ (ਹਰੀ) ਦੇ ਦਰ ਤੇ। ੫ ਥਾਪੇ,ਥਿਰ ਕੀਤੇ।
੬ ਹਰੀ ਦਾ ਪ੍ਰੇਮ ਓਹਨਾਂ ਨੂੰ ਖਿਚ ਪਾਂਦਾ ਹੈ।
੭ ਪ੍ਰੇਮ ਵਿਚ। ੮ ਰਚੇ ਹੋਏ। ੯ ਜੀਭ।
੧੦ ਗੁਰੂ ਰਾਹੀਂ।
੧੧ ਦੁਨੀਆਂ ਰੋਂਦੀ ਪੁਕਾਰਦੀ ਫਿਰਦੀ ਹੈ।
੧੨ (ਹਰੀ ਤੋਂ ਬਿਨਾਂ) ਦੂਸਰੇ (ਮਾਇਆ ਦੇ) ਪਿਆਰ ਵਿਚ ਖੁੰਝਾਏ ਗਏ।
੧੩ ਨਾਮ ਖਜ਼ਾਨਾ ਭਗਤਾਂ ਨੇ ਖਟਿਆ ਹੈ।
੧੪ ਚੰਗੀ ਤੋਂ ਚੰਗੀ ਪਦਵੀ।
੧੫ ਮਨ ਵਿਚ। ੧੬ ਹਰ ਰੋਜ਼, ਹਮੇਸ਼ਾਂ।
੧੭ ਘਰ (ਗ੍ਰਿਹਸਤ) ਵਿਚ ਹੀ, ਗੁਰੂ ਦੇ ਉਪਦੇਸ਼ ਦੁਆਰਾ, ਉਪ੍ਰਾਮ ਰਹਿੰਦੇ ਹਨ (ਮਨ ਦੁਨੀਆਂ ਵਿਚ ਖੁਭਦਾ ਨਹੀਂ)।
੧੮ ਸਾਰਾ ਸੰਸਾਰ, ਸਭ ਲੋਕ ਜੋ ਉਸਦੀ ਸੰਗਤ ਕਰਦੇ ਹਨ।
੧੯ ਸਾਲਾਹਣ ਯੋਗ ਹੈ ਉਹਨਾਂ ਦੇ ਜਣਨ ਵਾਲੀ ਮਾਤਾ।
੨੦ ਜਿਸ ਦੇ ਮੱਥੇ ਤੇ ਹਰੀ ਨੇ ਆਦ ਤੋਂ ਲਿਖ ਦਿਤਾ ਹੈ, ਜਿਸ ਦੇ ਕਰਮਾਂ ਵਿਚ ਹੈ।
੨੧ ਆਪਣੇ ਸਤਿਗੁਰੂ ਉਤੋਂ ਸਦਕੇ ਹਾਂ।
੨੨ ਅਗਿਆਨ ਕਰਕੇ ਭੁਲੇ ਹੋਏ ਨੂੰ ਰਸਤੇ ਉਤੇ ਪਾ ਦਿਤਾ।
੨੩ ਦੇਖੋ ਪੰ: ੩੯੯, ਫੁਟ ਨੋਟ †। ਤਿੰਨਾਂ ਗੁਣਾਂ ਵਾਲੀ ਮਾਇਆ ਦੇਖ ਕੇ ਧੋਖਾ ਖਾ ਗਏ, ਜਿਸਤਰਾਂ ਵੇਖ ਕੇ ਦੀਵੇ ਵਿਚ ਭੰਬਟ ਨਾਸ ਹੋ ਗਿਆ। ਪੰਡਿਤ ਭੁਲ ਭੁਲ ਕੇ, ਮਾਇਆ ਦੇ ਲਾਲਚ ਵਿਚ ਫਸ ਕੇ ਮਨ ਵਿਚ ਸੋਚਦੇ ਹਨ, ਭਈ ਵੇਖੀਏ ਕਿਸੇ ਨੇ ਕੁਝ ਭੇਟਾ ਲਿਆ ਕੇ ਚੜ੍ਹਾਈ ਹੈ ਕਿ ਨਹੀਂ।
੨੪ ਦ੍ਵੈਤ ਭਾਵ ਵਿਚ ਪੰਡਿਤ ਨਿਤ ਜ਼ਹਿਰ (ਵਾਲੀ ਵਿਦਿਆ) ਪੜ੍ਹਦੇ ਹਨ; ਹਰੀ ਨੇ ਉਹਨਾਂ ਨੂੰ ਨਾਮ ਤੋਂ ਖੁੰਝਾ ਛਡਿਆ ਹੈ। ਜੋਗੀ, ਜੰਗਮ ਤੇ ਸੰਨਿਆਸੀ ਹਰੀ ਤੋਂ ਭੁਲੇ ਫਿਰਦੇ ਹਨ। ਜੰਗਮ=ਸ਼ੈਵ ਮਤ ਦਾ ਇਕ ਫ਼ਿਰਕਾ। ਇਹ ਲੋਕ ਰਸੀਆਂ ਤੇ ਮੋਰ-ਪੰਖਾਂ ਨਾਲ ਇਕ ਅਜੀਬ ਰੂਪ ਬਣ ਕੇ ਫਿਰਦੇ ਹਨ ਤੇ ਟਲੀ ਵਜਾ ਕੇ ਗਾਉਂਦੇ ਹਨ।
੨੫ ਮਾਨ, ਹੰਕਾਰ।
੨੬ ਕਪੜਾ ਤੇ ਖਾਣਾ, ਜੋ ਚੰਗੀ ਭਿਛਿਆ ਹੈ, ਨਹੀਂ ਲੈਂਦੇ; ਮਨ ਦੇ ਹਠ ਵਿਚ ਜੀਵਨ ਗਵਾਂਦੇ ਹਨ। ਏਹਨਾਂ (ਉਪਰ ਲਿਖੇ ਬਹੁਤ ਸਾਰੇ ਪੁਰਸ਼ਾਂ) ਵਿਚੋਂ ਉਹ ਪੁਰਸ਼ ਟਿਕਾਉ ਵਾਲਾ ਹੈ ਜਿਸ ਨੇ ਗੁਰੂ ਰਾਹੀਂ ਨਾਮ ਧਿਆਇਆ ਹੈ। ਕਿਸ ਨੂੰ (ਆਪਣਾ ਹਾਲ ਸਹਾਇਤਾ ਲੈਣ ਵਾਸਤੇ) ਆਖ ਕੇ ਸੁਣਾਈਏ ਜਦ ਸਭ ਉਸਦੇ ਹੁਕਮ ਵਿਚ ਕਾਰ ਕਰਦੇ ਹਨ। (ਇਸ ਲਈ ਜੇ ਕੁਝ ਮੰਗਣਾ ਹੋਵੇ ਤਾਂ ਉਸੇ ਮਾਲਕ ਤੋਂ ਹੀ ਮੰਗਣਾ ਚਾਹੀਦਾ ਹੈ)। ਸਮਧਾ=ਸਮਾਧੀ ਵਾਲਾ, ਟਿਕਾਉ ਵਾਲਾ (ਉਤੇ ਦਸੇ ਭਟਕਣ ਵਾਲਿਆਂ ਦੇ ਮੁਕਾਬਲੇ ਤੇ)।
੨੭ (ਕਾਮ, ਕ੍ਰੋਧ, ਮੋਹ ਆਦਿਕ) ਭੂਤ, ਜਿੰਨ ਹੋਨ।
੨੮ ਇਹ ਸਭ ਯਮਰਾਜ ਦੀ ਰਈਅਤ ਹਨ, ਜਮ ਦੇ ਹੁਕਮ ਵਿਚ ਹਨ। ੨੯ ਸਖਤ ਡੰਡਾ,ਹੁਕਮ।
੩੦ ਜਮ ਦੇ ਮਾਰਗ ਵਿਚ, ਰਸਤੇ ਵਲ ਧੱਕੇ ਜਾਂਦੇ ਹਨ।
੩੧ ਜਮਪੁਰੀ (ਜਮ ਦੀ ਦਰਗਾਹ) ਵਿਚ ਮੁਸ਼ਕਾਂ ਬਧੀਆਂ ਹੋਇਆਂ ਨੂੰ ਮਾਰ ਪੈਂਦੀ ਹੈ ਅਤ ਕੋਈ ਉਹਨਾਂ ਦੀ ਕੂਕ ਪੁਕਾਰ ਨਹੀਂ ਸੁਣਦਾ।
੩੨ ਗੁਰੂ ਰਾਹੀਂ ਮੁਕਤੀ ਪ੍ਰਾਪਤ ਹੁੰਦੀ ਹੈ।
੩੩ ਅਹੰਗਤਾ, ਆਪਾ ਭਾਵ ਜੋ ਠਗਣੀ ਹੈ।
੩੪ ਚੰਬੜੀ ਹੋਈ ਹੈ।
੩੫ ਚੰਗੀ ਤਰਾਂ ਸਾੜ ਦੇਈਏ। ੩੬ ਪਵਿੱਤਰ।
੩੭ ਗਾਲਣ ਵਾਲਾ ਮਸਾਲਾ, ਜ਼ਹਿਰ ਕਟਣ ਵਾਲੀ ਦਵਾ। ਮਾਇਆ ਦਾ ਕਟਣ ਵਾਲਾ ਹਰਿਨਾਮ ਹੈ।
੩੮ ਇਹ ਮਨ ਕਈ ਜੁਗ ਭਟਕਦਾ ਫਿਰਿਆ, ਟਿਕ ਕੇ ਨਹੀਂ ਰਹਿੰਦਾ, ਜਨਮਦਾ ਮਰਦਾ ਹੈ। ਹਰੀ ਨੂੰ ਏਵੇਂ ਭਾਇਆ ਤਾਂ ਉਸਨੇ (ਮਾਇਆ ਦਾ) ਛਲਣ ਵਾਲਾ ਖੇਲ ਪੰਦਾ ਕਰਕੇ ਮਨ ਨੂੰ ਭਟਕਣ ਵਿਚ ਲਾ ਦਿਤਾ।

* ਸਲੋਕ: ਗੁਰੂ ਰਾਹੀਂ ਨਾਮ ਧਿਆਉਣ ਵਾਲੇ ਗ੍ਰਿਹਸਥ ਵਿਚ ਹੀ ਨਿਰਲੇਪ ਰਹਿੰਦੇ ਹਨ, ਆਪ ਤਰਦੇ ਤੇ ਹੋਰਨਾਂ ਨੂੰ ਤਾਰਦੇ ਹਨ; ਦੂਜੇ ਪਾਸੇ ਆਪਣੇ ਮਨ ਦੇ ਆਸਰੇ ਚਲਣ ਵਾਲੇ ਪੰਡਿਤ, ਜੋਗੀ, ਜੰਗਮ, ਸਨਿਆਸੀ, ਆਦਿ ਰਾਹੋਂ ਕੁਰਾਹ ਪਏ ਭਟਕਦੇ ਫਿਰਦੇ ਹਨ; ਸਮਝ ਕੇਵਲ ਉਨ੍ਹਾਂ ਨੂੰ ਆਈ ਹੈ ਜੋ ਗੁਰੂ ਦੇ ਰਾਹੀਂ ਨਾਮ ਧਿਆਉਂਦੇ ਹਨ। ਪਉੜੀ: ਮਨਮੁਖਿ ਲੋਕ ਭੁਲ ਕੇ ਮੌਤ ਦੇ ਰਸਤੇ ਜਾ ਪੈਂਦੇ ਹਨ, ਗੁਰਮੁਖਿ ਹੀ ਤਰਦੇ ਹਨ। † ਦੇਖੋ ਇਸੇ ਭਾਵ ਦਾ ਸਲੋਕ ਮ: ੩.ਵਾਰ ਬਿਲਾਵਲ ਦੀ ਅਠਵੀਂ ਪੌੜੀ ਨਾਲ(ਪੰ: ੮੫੨)।

‡ ਸਲੋਕ: ਮਾਇਆ ਰੋਗ ਦਾ ਇਲਾਜ ਹਰੀ-ਨਾਮ ਹੈ; ਮਾਇਆ ਵਿਚ ਭਰਮਾਉਣ ਵਾਲਾ ਭੀ ਹਰੀ ਆਪ ਹੀ ਹੈ, ਤੇ ਬਖਸ਼ ਕੇ ਗੁਰੂ ਦੇ ਰਾਹੀਂ ਮਿਲਾ ਲੈਣ ਵਾਲਾ ਭੀ ਉਹ ਆਪ ਹੈ। ਪਉੜੀ: ਸੰਜੋਗ ਵਿਜੋਗ ਹਰੀ ਆਪ ਕਰਦਾ ਹੈ।

ਉਪਾਇ॥ [1]ਜਾ ਹਰਿ ਬਖਸੇ ਤਾ ਗੁਰੁ ਮਿਲੈ ਅਸਥਿਰੁ ਰਹੈ ਸਮਾਇ॥ ਨਾਨਕ ਮਨ ਹੀ ਤੇ ਮਨੁ ਮਾਨਿਆ ਨਾ ਕਿਛੁ ਮਰੈ ਨ ਜਾਇ ॥ ੨ ॥ ਪਉੜੀ ॥ [2]ਕਾਇਆ ਕੋਟੁ ਅਪਾਰੁ ਹੈ ਮਿਲਣਾ ਸੰਜੋਗੀ ॥ ਕਾਇਆ ਅੰਦਰਿ ਆਪਿ [3]ਵਸਿ ਰਹਿਆ ਆਪੇ ਰਸ ਭੋਗੀ॥ [4]ਆਪਿ ਅਤੀਤੁ ਅਲਿਪਤੁ ਰਹੈ ਨਿਰਜੋਗੁ ਹਰਿ ਜੋਗੀ॥ ਜੋ ਤਿਸੁ ਭਾਵੈ ਸੋ ਕਰੇ ਹਰਿ ਕਰੇ ਸੁ ਹੋਗੀ[5] ॥ ਹਰਿ ਗੁਰਮੁਖਿ ਨਾਮੁ ਧਿਆਈਐ [6]ਲਹਿ ਜਾਹਿ ਵਿਜੋਗੀ॥ ੧੩ ॥ *ਸਲੋਕੁ ਮਃ ੩ ॥ [7]ਵਾਹੁ ਵਾਹੁ ਆਪਿ ਅਖਾਇਦਾ ਗੁਰ ਸਬਦੀ ਸਚੁ ਸੋਇ॥ ਵਾਹੁ ਵਾਹੁ ਸਿਫਤਿ ਸਲਾਹ ਹੈ ਗੁਰਮੁਖਿ ਬੂਝੈ ਕੋਇ॥ ਵਾਹੁ ਵਾਹੁ ਬਾਣੀ ਸਚੁ ਹੈ ਸਚਿ ਮਿਲਾਵਾ ਹੋਇ॥ ਨਾਨਕ ਵਾਹੁ ਵਾਹੁ ਕਰਤਿਆ ਪ੍ਰਭੁ ਪਾਇਆ ਕਰਮਿ[8] ਪਰਾਪਤਿ ਹੋਇ ॥ ੧ ॥ ਮਃ ੩ ॥ [9]ਵਾਹੁ ਵਾਹੁ ਕਰਤੀ ਰਸਨਾ ਸਬਦਿ ਸੁਹਾਈ॥ [10]ਪੂਰੈ ਸਬਦਿ ਪ੍ਰਭੁ ਮਿਲਿਆ ਆਈ॥ ਵਡਭਾਗੀਆ ਵਾਹੁ ਵਾਹੁ ਮੁਹਹੁ ਕਢਾਈ॥ ਵਾਹੁ ਵਾਹੁ ਕਰਹਿ ਸੇਈ ਜਨ ਸੋਹਣੇ ਤਿਨ੍ ਕਉ ਪਰਜਾ[11] ਪੂਜਣ ਆਈ॥ ਵਾਹੁ ਵਾਹੁ ਕਰਮਿ ਪਰਾਪਤਿ ਹੋਵੈ ਨਾਨਕ ਦਰਿ ਸਚੈ ਸੋਭਾ ਪਾਈ ॥ ੨ ॥ ਪਉੜੀ ॥ [12]ਬਜਰ ਕਪਾਟ ਕਾਇਆ ਗੜ੍ਹ ਭੀਤਰਿ ਕੂੜੁ ਕੁਸਤੁ ਅਭਿਮਾਨੀ ॥ ਭਰਮਿ ਭੂਲੇ ਨਦਰਿ ਨ ਆਵਨੀ ਮਨਮੁਖ ਅੰਧ ਅਗਿਆਨੀ॥ ਉਪਾਇ ਕਿਤੈ ਨ ਲਭਨੀ ਕਰਿ ਭੇਖ ਥਕੇ ਭੇਖਵਾਨੀ ॥ ਗੁਰ ਸਬਦੀ ਖੋਲਾਈਅਨਿ ਹਰਿਨਾਮੁ ਜਪਾਨੀ ॥ ਹਰਿ ਜੀਉ ਅੰਮ੍ਰਿਤ ਬਿਰਖੁ ਹੈ ਜਿਨ੍ ਪੀਆ ਤੇ ਤ੍ਰਿਪਤਾਨੀ॥ ੧੪ ॥ †ਸਲੋਕੁ ਮਃ ੩ ॥ ਵਾਹੁ ਵਾਹੁ ਕਰਤਿਆ [13]ਰੈਣਿ ਸੁਖਿ ਵਿਹਾਇ ॥ ਵਾਹੁ ਵਾਹੁ ਕਰਤਿਆ ਸਦਾ ਅਨੰਦੁ ਵੈ ਮੇਰੀ ਮਾਇ॥ ਵਾਹੁ ਵਾਹੁ ਕਰਤਿਆ ਹਰਿ ਸਿਉ ਲਿਵ[14] ਲਾਇ॥ ਵਾਹੁ ਵਾਹੁ [15]ਕਰਮੀ ਬੋਲੈ ਬੋਲਾਇ॥ ਵਾਹੁ ਵਾਹੁ ਕਰਤਿਆ ਸੋਭਾ[16] ਪਾਇ ॥ ਨਾਨਕ [17]ਵਾਹੁ ਵਾਹੁ ਸਤਿ ਰਜਾਇ ॥ ੧ ॥ ਮਃ ੩ ॥ [18]ਵਾਹੁ ਵਾਹੁ ਬਾਣੀ ਸਚੁ ਹੈ ਗੁਰਮੁਖਿ ਲਧੀ ਭਾਲਿ॥ ਵਾਹੁ ਵਾਹੁ ਸਬਦੇ ਉਚਰੈ ਵਾਹੁ ਵਾਹੁ ਹਿਰਦੈ ਨਾਲਿ॥ ਵਾਹੁ ਵਾਹੁ ਕਰਤਿਆ ਹਰਿ ਪਾਇਆ ਸਹਜੇ[19] ਗੁਰਮੁਖਿ ਭਾਲਿ ॥ ਸੇ ਵਡਭਾਗੀ ਨਾਨਕਾ ਹਰਿ ਹਰਿ ਰਿਦੈ ਸਮਾਲਿ[20] ॥ ੨ ॥ ਪਉੜੀ॥ ਏ ਮਨਾ ਅਤਿ ਲੋਭੀਆ [21]ਨਿਤ ਲੋਭੇ ਰਾਤਾ॥ [22]ਮਾਇਆ ਮਨਸਾ ਮੋਹਣੀ ਦਹ ਦਿਸ ਫਿਰਾਤਾ ॥ ਅਗੈ ਨਾਉ ਜਾਤਿ ਨ ਜਾਇਸੀ ਮਨਮੁਖਿ ਦੁਖੁ ਖਾਤਾ॥ ਰਸਨਾ ਹਰਿ ਰਸੁ ਨ ਚਖਿਓ [23]ਫੀਕਾ ਬੋਲਾਤਾ ॥ ਜਿਨਾ ਗੁਰਮੁਖਿ ਅੰਮ੍ਰਿਤੁ ਚਾਖਿਆ ਸੇ ਜਨ ਤ੍ਰਿਪਤਾਤਾ[24] ॥ ੧੫ ॥ ‡ਸਲੋਕੁ ਮਃ ੩ ॥ [25]ਵਾਹੁ ਵਾਹੁ ਤਿਸ ਨੋ ਆਖੀਐ ਜਿ ਸਚਾ ਗਹਿਰ ਗੰਭੀਰੁ॥ ਵਾਹੁ ਵਾਹੁ ਤਿਸ ਨੋ

੧ ਜਦੋਂ ਹਰੀ ਮੇਹਰ ਕਰੇ ਤਾਂ ਸਤਿਗੁਰੂ ਦਾ ਮੇਲ ਹੁੰਦਾ ਹੈ ਤੇ ਮਨ ਟਿਕ ਜਾਂਦਾ ਹੈ, (ਹਰੀ ਵਿਚ) ਸਮਾ ਜਾਂਦਾ ਹੈ। ਮਨ ਨੂੰ ਆਪਣੇ ਵਿਚੋਂ ਹੀ ਸ਼ਾਂਤੀ ਮਿਲ ਗਈ ; ਫੇਰ ਕੁਝ ਭੀ ਜਨਮ ਮਰਨ ਨਹੀਂ ਹੁੰਦਾ।

੨ ਮਨੁਖਾ ਦੇਹ ਵਡਾ ਸਾਰਾ ਕਿਲ੍ਹਾ ਹੈ ਅਤੇ ਸੰਜੋਗਾਂ (ਕਰਮਾਂ) ਨਾਲ ਮਿਲਦਾ ਹੈ। ਵੇਖੋ ਪੰ: ੪੬੪, ਨੋਟ ੩।

੩ ਆਪ ਵਾਹਿਗੁਰੂ ਵਸਦਾ ਹੈ ਅਤੇ ਸਭ ਰਸ ਭੋਗਦਾ ਹੈ।

੪ ਆਪ ਅਟੰਕ ਨਿਰਲੇਪ ਰਹਿੰਦਾ ਹੈ ; ਹਰੀ ਜੋਗੀ ਨਿਰਜੋਗ (ਅਨਜੁੜਿਆ) ਰਹਿੰਦਾ ਹੈ।

੫ ਹੋਏਗਾ।

੬ ਵਿਜੋਗ (ਵਿਛੋੜੇ, ਹਰੀ ਤੋਂ ਦੂਰੀ) ਦੂਰ ਹੋ ਜਾਂਦੇ ਹਨ।

੭ 'ਵਾਹੁ' ਵਾਹਿਗੁਰੂ ਸ਼ਬਦ ਦਾ ਸੰਖੇਪ ਹੈ, ਭਾਵ ਕਰਤਾਰ ਦਾ ਪ੍ਰੇਮ ਨਾਲ ਜਸ ਕਰਨਾ, ਸਿਫਤ, ਸਿਮਰਨ। ਸਿਮਰਨ, ਹਰੀ ਜਸ ਉਹ ਸਚਾ ਕਰਤਾਰ ਆਪ ਹੀ ਕਰਾਉਂਦਾ ਹੈ ਗੁਰੂ ਦੇ ਉਪਦੇਸ਼ ਰਾਹੀਂ। ਵਾਹੁ ਵਾਹੁ ਜਪਣਾ ਕਰਤਾਰ ਦੀ ਕੀਰਤੀ ਜਸ ਕਰਨਾ ਹੈ ; ਕੋਈ ਵਿਰਲਾ ਗੁਰੂ ਰਾਹੀਂ ਇਹ ਬੁਝਦਾ ਹੈ। ਇਹ ਸਚੀ ਬਾਣੀ ਹੈ ਅਤੇ ਸਚੇ ਕਰਤਾਰ ਨਾਲ ਮੇਲ ਦੇਂਦੀ ਹੈ।

੮ ਮੇਹਰ, ਬਖ਼ਸ਼ਸ਼ ਨਾਲ।

੯ ਜੀਭ ਸਬਦ ਰਾਹੀਂ ਵਾਹੁ ਵਾਹੁ ਕਰਦਿਆਂ ਸੋਹਣੀ ਲਗਦੀ ਹੈ।

੧੦ ਪੂਰਨ ਗੁਰ-ਸ਼ਬਦ ਰਾਹੀਂ ਪ੍ਰਭੂ ਮਿਲ ਜਾਂਦਾ ਹੈ।

੧੧ ਸ੍ਰਿਸ਼ਟੀ, ਖੁਦਾਈ, ਲੋਕ।

੧੨ ਦੇਹੀ ਰੂਪ ਕਿਲ੍ਹੇ ਵਿਚ ਵਜ੍ਰ (ਕਰੜੇ ਪਥਰ) ਵਰਗੇ ਸਖਤ ਕਿਵਾੜ (ਬੂਹੇ) ਹਨ ਜੋ ਕਿ ਝੂਠ ਫਰੇਬ ਅਤੇ ਹੰਕਾਰ ਹਨ। ਮਨਮੁਖ ਅੰਨ੍ਹੇ ਅਤੇ ਅਗਿਆਨੀ ਹਨ : ਭਰਮ ਵਿਚ ਭੁਲੇ ਹੋਇਆਂ ਨੂੰ ਇਹ ਕਿਵਾੜ ਦਿਸਦੇ ਹੀ ਨਹੀਂ। ਵਡੇ ਭੇਖੀ ਸਾਧੂ ਭੇਖ ਕਰ ਕੇ ਥਕ ਗਏ, ਪਰ ਓਹ ਬੂਹੇ ਕਿਸੇ ਯਤਨ ਨਾਲ ਵੀ ਨਜ਼ਰ ਨਹੀਂ ਆਉਂਦੇ। ਗੁਰੂ ਦੇ ਉਪਦੇਸ਼ ਨਾਲ ਓਹ ਬੂਹੇ ਖੁਲ੍ਹਦੇ ਹਨ ਤਾਂ ਹਰੀ ਦਾ ਨਾਮ ਜਪਿਆ ਜਾਂਦਾ ਹੈ। ਹਰੀ ਅੰਮ੍ਰਿਤ-ਰਸ ਵਾਲਾ ਬਿਰਛ ਹੈ ; ਜਿਨ੍ਹਾਂ (ਇਸਦਾ ਫਲ-ਅੰਮ੍ਰਿਤ) ਪੀਤਾ ਹੈ ਓਹ ਰਜ ਜਾਂਦੇ ਹੈਨ।

੧੩ ਜੀਵਨ ਰੂਪ ਰਾਤ ਸੁਖ ਨਾਲ ਗੁਜ਼ਰਦੀ ਹੈ।

੧੪ ਪ੍ਰੇਮ ਤੇ ਸਿਦਕ ਵਾਲਾ ਧਿਆਨ।

੧੫ ਹਰੀ ਦੀ ਮੇਹਰ ਨਾਲ ਮਨੁਖ ਬੋਲਾਇਆ ਬੋਲਦਾ ਹੈ।

੧੬ ਨੇਕਨਾਮੀ।

੧੭ ਸਿਮਰਨ ਕਰਨ ਨਾਲ ਮਨੁਖ ਹਰੀ ਦੀ ਸਚੀ ਆਗਿਆ (ਭਾਣੇ) ਵਿਚ ਰਹਿੰਦਾ ਹੈ।

੧੮ ਵਾਹ ਵਾਹ ਕਰਕੇ ਹਰੀ ਨੂੰ ਸਿਮਰਨਾ ਇਹ ਸ੍ਰੇਸ਼ਟ ਉਤਮ ਬਾਣੀ ਹੈ ; ਇਹ ਗੁਰੂ ਦੇ ਰਾਹੀਂ ਢੂੰਢ ਕੇ ਲਭੀ ਗਈ ਹੈ। ਨਾਮ ਮੁਖ ਨਾਲ ਤੇ ਹਿਰਦੇ ਨਾਲ ਜਪਣਾ ਚਾਹੀਦਾ ਹੈ।

੧੯ ਸੁਭਾਵਕ।

੨੦ ਯਾਦ ਕਰਦੇ ਹਨ।

੨੧ ਤੂੰ ਨਿਤ ਲੋਭ ਵਿਚ ਰਚਿਆ ਹੋਇਆ ਹੈਂ।

੨੨ ਮਾਇਆ ਦੀ ਪ੍ਰੀਤ, ਅਤੇ ਕਾਮਨਾ ਤ੍ਰਿਸ਼ਨਾ ਮਨ ਨੂੰ ਠਗਣ ਵਾਲੀ ਹੈ ; ਮਨੁਖ ਨੂੰ ਦਸੋਂ ਪਾਸੇ ਫਿਰਾਂਦੀ ਹੈ। ਅਗਲੇ ਜਹਾਨ ਵਿਚ ਆਪਣਾ ਵਡਾ ਨਾਮ ਯਾ ਵਡੀ ਜਾਤ ਗਿਣੀ ਨਹੀਂ ਜਾਂਦੀ ਹੈ ; ਮਨਮੁਖ ਹੋਇਆਂ ਦੁਖ ਸਾਨੂੰ ਖਾ ਲੈਂਦਾ ਹੈ।

੨੩ (ਜੀਭ) ਫਿਕਾ ਬੋਲਦੀ ਹੈ।

੨੪ ਰਜ ਗਏ।

੨੫ ਵਾਹ ਵਾਹ ਕਰਕੇ ਉਸ ਕਰਤਾਰ ਨੂੰ ਸਲਾਹੀਏ ਜੋ ਸਚਾ ਹੈ, ਡੂੰਘਾ ਤੇ ਧੀਰਜ ਵਾਲਾ ਹੈ।

---

* ਸਲੋਕ : ਹਰੀ ਆਪ ਮਨੁਖ ਨੂੰ ਸਿਮਰਨ ਵਿਚ ਲਾਂਦਾ ਹੈ। ਸਿਮਰਨ ਨਾਲ ਹੀ ਮੇਲ ਹੁੰਦਾ ਹੈ। ਸਿਮਰਨ ਵਡਭਾਗੀ ਕਰਦੇ ਹਨ। ਪਉੜੀ : ਪਰ ਜਿਨ੍ਹਾਂ ਦੇ ਮਨ ਦੇ ਬੂਹੇ ਬੰਦ ਹਨ, ਉਨ੍ਹਾਂ ਨੂੰ ਪ੍ਰਾਪਤ ਨਹੀਂ। ਇਹ ਮਨ ਦੇ ਬੰਦ ਬੂਹੇ ਗੁਰ-ਸ਼ਬਦ ਹੀ ਖੋਲ੍ਹਦਾ ਹੈ।

† ਸਲੋਕ : ਸਿਮਰਨ ਕਰਨ ਨਾਲ ਜਿੰਦਗੀ ਸੁਖੀ ਹੁੰਦੀ ਹੈ ; ਇਹ ਸਿਫਤ-ਸਲਾਹ ਵਾਲਾ ਸਿਮਰਨ ਖਾਸ ਗੁਰੂ ਦੀ ਦਾਤ ਹੈ ; ਇਹ ਸਿਮਰਨ ਮੂੰਹ ਦੁਆਰਾ ਤੇ ਮਨ ਦੁਆਰਾ ਕੀਤਾ ਜਾਂਦਾ ਹੈ ; ਇਸ ਨਾਲ ਹਰੀ ਮਿਲਦਾ ਹੈ। ਪਉੜੀ : ਮਨ ਲੋਭ ਵਿਚ ਗ੍ਰਸਿਆ ਹੋਇਆ ਜੀਭ ਨੂੰ ਫਿਕੀਆਂ ਗੱਲਾਂ ਵਿਚ ਲਾ ਰਖਦਾ ਹੈ ਤੇ ਹਰੀ-ਸਿਮਰਨ ਨਹੀਂ ਕਰਨ ਦਿੰਦਾ, ਪਰ ਜੇ ਇਕ ਵੇਰ ਗੁਰੂ ਰਾਹੀਂ ਇਸ ਅੰਮ੍ਰਿਤ ਦਾ ਸਵਾਦ ਚਖ ਲਵੇ ਤਾਂ ਫਿਰ ਹੋਰ ਕਿਸੇ ਰਸ ਦੀ ਭੁਖ ਨਹੀ ਰਹਿੰਦੀ।

‡ ਸਲੋਕ : ਸਿਮਰਨ ਇਕੋ ਵਾਹਿਗੁਰੂ ਦਾ ਹੀ ਪ੍ਰਵਾਨ ਹੈ, ਜਿਸ ਦੇ ਬਿਅੰਤ ਗੁਣ ਹਨ ; ਇਹ ਸਿਮਰਨ ਕੇਵਲ ਗੁਰਮੁਖ ਹੀ ਕਰ ਸਕਦੇ ਹਨ, ਮਨਮੁਖਾਂ ਨੂੰ ਤਾਂ ਇਹ ਚੰਗਾ ਹੀ ਨਹੀਂ ਲਗਦਾ। ਪਉੜੀ : ਹਰੀ ਵਲ ਰੁਚੀ ਤਦੇ ਪੈਦਾ ਹੁੰਦੀ ਹੈ ਜਦ ਹਰੀ ਕਿਰਪਾ ਕਰ ਕੇ ਗੁਰੂ ਮਿਲਾ ਦੇਵੇ।

ਆਖੀਐ ਜਿ ਗੁਣਦਾਤਾ [੧]ਮਤਿ ਧੀਰੁ ॥ ਵਾਹੁ ਵਾਹੁ ਤਿਸ ਨੋ ਆਖੀਐ ਜਿ ਸਭ ਮਹਿ ਰਹਿਆ ਸਮਾਇ ॥ ਵਾਹੁ ਵਾਹੁ ਤਿਸ ਨੋ ਆਖੀਐ ਜਿ [੨]ਦੇਦਾ ਰਿਜਕੁ ਸਬਾਹਿ ॥ ਨਾਨਕ [੩]ਵਾਹੁ ਵਾਹੁ ਇਕੋ ਕਰਿ ਸਾਲਾਹੀਐ ਜਿ ਸਤਿਗੁਰ ਦੀਆ ਦਿਖਾਇ ॥ ੧ ॥ ਮ: ੩ ॥ [੪]ਵਾਹੁ ਵਾਹੁ ਗੁਰਮੁਖ ਸਦਾ ਕਰਹਿ ਮਨਮੁਖ ਮਰਹਿ ਬਿਖੁ ਖਾਇ ॥ ਓਨਾ ਵਾਹੁ ਵਾਹੁ ਨ ਭਾਵਈ [੫]ਦੁਖੇ ਦੁਖਿ ਵਿਹਾਇ ॥ ਗੁਰਮੁਖਿ [੬]ਅੰਮ੍ਰਿਤੁ ਪੀਵਣਾ ਵਾਹੁ ਵਾਹੁ ਕਰਹਿ ਲਿਵ ਲਾਇ ॥ ਨਾਨਕ ਵਾਹੁ ਵਾਹੁ ਕਰਹਿ ਸੇ ਜਨ ਨਿਰਮਲੇ [੭]ਤ੍ਰਿਭਵਣ ਸੋਝੀ ਪਾਇ ॥ ੨ ॥ ਪਉੜੀ ॥ [੮]ਹਰਿ ਕੈ ਭਾਣੈ ਗੁਰੁ ਮਿਲੈ [੯]ਸੇਵਾ ਭਗਤਿ ਬਨੀਜੈ ॥ ਹਰਿ ਕੈ ਭਾਣੈ ਹਰਿ ਮਨਿ ਵਸੈ ਸਹਜੇ ਰਸੁ[੧੦] ਪੀਜੈ ॥ ਹਰਿ ਕੈ ਭਾਣੈ ਸੁਖੁ ਪਾਈਐ ਹਰਿ ਲਾਹਾ[੧੧] ਨਿਤ ਲੀਜੈ ॥ [੧੨]ਹਰਿ ਕੈ ਤਖਤਿ ਬਹਾਲੀਐ ਨਿਜਘਰਿ ਸਦਾ ਵਸੀਜੈ ॥ ਹਰਿ ਕਾ ਭਾਣਾ ਤਿਨੀ ਮੰਨਿਆ ਜਿਨਾ ਗੁਰੂ ਮਿਲੀਜੈ ॥ ੧੬ ॥ *ਸਲੋਕੁ ਮ: ੩ ॥ ਵਾਹੁ ਵਾਹੁ ਸੇ ਜਨ ਸਦਾ ਕਰਹਿ ਜਿਨ ਕਉ ਆਪੇ ਦੇਇ ਬੁਝਾਇ ॥ ਵਾਹੁ ਵਾਹੁ ਕਰਤਿਆ ਮਨੁ ਨਿਰਮਲੁ[੧੩] ਹੋਵੈ ਹਉਮੈ ਵਿਚਹੁ ਜਾਇ ॥ ਵਾਹੁ ਵਾਹੁ ਗੁਰਸਿਖੁ ਜੋ ਨਿਤ ਕਰੇ ਸੋ [੧੪]ਮਨਿ ਚਿੰਦਿਆ ਫਲੁ ਪਾਇ ॥ ਵਾਹੁ ਵਾਹੁ ਕਰਹਿ ਸੇ ਜਨ ਸੋਹਣੇ [੧੫]ਹਰਿ ਤਿਨ ਕੈ ਸੰਗਿ ਮਿਲਾਇ ॥ [੧੬]ਵਾਹੁ ਵਾਹੁ ਹਿਰਦੈ ਉਚਰਾ ਮੁਖਹੁ ਭੀ ਵਾਹੁ ਵਾਹੁ ਕਰੇਉ ॥ ਨਾਨਕ ਵਾਹੁ ਵਾਹੁ ਜੋ ਕਰਹਿ ਹਉ ਤਨੁ ਮਨੁ ਤਿਨ ਕਉ ਦੇਉ ॥ ੧ ॥ ਮ: ੩ ॥ ਵਾਹੁਵਾਹੁ ਸਾਹਿਬੁ ਸਚੁ ਹੈ [੧੭]ਅੰਮ੍ਰਿਤੁ ਜਾ ਕਾ ਨਾਉ ॥ ਜਿਨਿ ਸੇਵਿਆ ਤਿਨਿ ਫਲੁ ਪਾਇਆ ਹਉ ਤਿਨ ਬਲਿਹਾਰੈ[੧੮] ਜਾਉ ॥ [੧੯]ਵਾਹੁ ਵਾਹੁ ਗੁਣੀ ਨਿਧਾਨੁ ਹੈ ਜਿਸ ਨੋ ਦੇਇ ਸੁ ਖਾਇ ॥ ਵਾਹੁ ਵਾਹੁ ਜਲਿ ਥਲਿ ਭਰਪੂਰੁ ਹੈ ਗੁਰਮੁਖਿ ਪਾਇਆ ਜਾਇ ॥ ਵਾਹੁ ਵਾਹੁ ਗੁਰਸਿਖ ਨਿਤ ਸਭ ਕਰਹੁ [੨੦]ਗੁਰ ਪੂਰੇ ਵਾਹੁ ਵਾਹੁ ਭਾਵੈ ॥ ਨਾਨਕ [੨੧]ਵਾਹੁ ਵਾਹੁ ਜੋ ਮਨਿ ਚਿਤਿ ਕਰੇ ਤਿਸੁ ਜਮ ਕੰਕਰੁ ਨੇੜਿ ਨ ਆਵੈ ॥ ੨ ॥ ਪਉੜੀ ॥ ਹਰਿ ਜੀਉ ਸਚਾ ਸਚੁ ਹੈ ਸਚੀ ਗੁਰਬਾਣੀ ॥ ਸਤਿਗੁਰ ਤੇ ਸਚੁ ਪਛਾਣੀਐ [੨੨]ਸਚਿ ਸਹਜਿ ਸਮਾਣੀ ॥ [੨੩]ਅਨਦਿਨੁ ਜਾਗਹਿ ਨਾ ਸਵਹਿ ਜਾਗਤ ਰੈਣਿ ਵਿਹਾਣੀ ॥ ਗੁਰਮਤੀ ਹਰਿਰਸੁ ਚਾਖਿਆ ਸੇ [੨੪]ਪੁੰਨ ਪਰਾਣੀ ॥ ਬਿਨੁ ਗੁਰ ਕਿਨੈ ਨ ਪਾਇਓ [੨੫]ਪਚਿ ਮੁਏ ਅਜਾਣੀ ॥ ੧੭ ॥ †ਸਲੋਕੁ ਮ: ੩ ॥ [੨੬]ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ ॥ ਵਾਹੁ ਵਾਹੁ ਅਗਮ[੨੭] ਅਥਾਹੁ ਹੈ [੨੮]ਵਾਹੁ ਵਾਹੁ ਸਚਾ ਸੋਇ ॥ ਵਾਹੁ ਵਾਹੁ ਵੇਪਰਵਾਹੁ[੨੯] ਹੈ [੩੦]ਵਾਹੁ ਵਾਹੁ ਕਰੇ ਸੁ ਹੋਇ ॥ ਵਾਹੁ ਵਾਹੁ ਅੰਮ੍ਰਿਤ ਨਾਮੁ ਹੈ ਗੁਰਮੁਖਿ ਪਾਵੈ ਕੋਇ ॥ ਵਾਹੁ ਵਾਹੁ ਕਰਮੀ[੩੧] ਪਾਈਐ ਆਪਿ ਦਇਆ

੧ ਮਤ ਦਾ ਧੀਰ ਹੈ; ਧੀਰਜ ਵਾਲੀ ਮੱਤ ਵਾਲਾ ਹੈ।
੨ ਸਭਨਾਂ ਨੂੰ।
੩ ਵਾਹੁ ਵਾਹੁ ਕਰ ਕੇ ਇਕੋ ਕਰਤਾਰ ਦੇ ਹੀ ਗੁਣ ਗਾਈਏ ਜਿਸ ਦੇ ਸਤਿਗੁਰੂ ਨੇ ਦਰਸ਼ਨ ਕਰਾਏ ਹਨ।
੪ ਗੁਰਮੁਖ (ਗੁਰੂ ਦੀ ਮੰਨ ਕੇ ਟੁਰਨ ਵਾਲੇ) ਸਦਾ ਹੀ ਨਾਮ ਜਪਦੇ ਹਨ; ਮਨਮੁਖ (ਆਪ-ਹੁਦਰੇ) ਜ਼ਹਿਰ ਖਾ ਕੇ ਮਰਦੇ ਹਨ।
੫ ਉਮਰ ਦੁਖ ਹੀ ਦੁਖ ਵਿਚ ਗੁਜ਼ਰਦੀ ਹੈ।
੬ ਅੰਮ੍ਰਿਤ ਪੀਂਦੇ ਹਨ।
੭ ਤਿੰਨਾਂ ਲੋਕਾਂ ਦੀ ਸੋਝੀ ਹੋ ਜਾਂਦੀ ਹੈ।
੮ ਹਰੀ ਨੂੰ ਭਾਉਂਦਾ ਹੈ (ਉਹਦਾ ਹੁਕਮ ਹੁੰਦਾ ਹੈ) ਤਾਂ ਗੁਰੂ ਮਿਲਦਾ ਹੈ।
੯ ਤਾਂਹੀਓਂ ਸੇਵਾ ਤੇ ਭਗਤੀ ਬਣਦੀ ਹੈ (ਮੌਕਾ ਮਿਲਦਾ ਹੈ)।
੧੦ ਨਾਮ-ਰਸ।
੧੧ ਲਾਡ, ਨਸ਼ਾ, ਵਾਧਾ।
੧੨ ਉਹ ਗੁਰਮੁਖ ਹਰੀ ਦੀ ਦਰਗਾਹ ਵਿਚ ਤਖਤ ਤੇ ਬਿਠਾਏ ਜਾਂਦੇ ਹਨ (ਮਾਣ ਮਿਲਦਾ ਹੈ) ਅਤੇ ਨਿਜ-ਘਰ ਵਿਚ ਵਸਦੇ ਹਨ (ਆਪਣੇ ਆਤਮਾ ਦੀ ਸੋਝੀ ਹੋ ਜਾਂਦੀ ਹੈ)।
੧੩ ਪਵਿੱਤਰ।
੧੪ ਮਨ ਵਿਚ ਸੋਚਿਆ ਫਲ, ਮਨ-ਮੰਗੀ ਮੁਰਾਦ।
੧੫ ਹੇ ਹਰੀ! ਮੈਨੂੰ ਓਹਨਾਂ ਦੇ ਨਾਲ ਮੇਲ ਕਰ।
੧੬ ਮੈਂ ਦਿਲ ਨਾਲ ਤੇ ਮੂੰਹ ਨਾਲ ਸਿਮਰਾਂ। ਦੇਖੋ ਪਿਛਲੇ ਪੰਨੇ ਤੇ: "ਵਾਹੁ ਵਾਹੁ ਸਬਦੇ ਉਚਰੈ ਵਾਹੁ ਵਾਹੁ ਹਿਰਦੈ ਨਾਲਿ।"
੧੭ ਉਸ ਦਾ ਨਾਮ ਅਮਰ ਕਰ ਦੇਣ ਵਾਲਾ (ਫਲ) ਹੈ।
੧੮ ਸਦਕੇ, ਕੁਰਬਾਨ।
੧੯ ਸਿਮਰਨ ਸਭ ਗੁਣਾਂ ਦਾ ਖਜ਼ਾਨਾ ਹੈ; ਜਿਸ ਨੂੰ ਵਾਹਿਗੁਰੂ ਇਹ ਖਜ਼ਾਨਾ ਬਖਸ਼ੇ ਉਹ ਇਸ ਨੂੰ ਮਾਣਦਾ ਹੈ। ਧੰਨ ਹੈ ਉਹ ਹਰੀ ਜੋ ਜਲ ਵਿਚ ਤੇ ਖੁਸ਼ਕੀ ਵਿਚ ਭਰਪੂਰ ਹੈ।
੨੦ ਪੂਰੇ ਗੁਰੂ ਨੂੰ ਸਿਮਰਨ ਹੀ ਭਾਉਂਦਾ ਹੈ।
੨੧ ਜੋ ਮਨ ਨਾਲ ਤੇ ਚਿਤ ਨਾਲ ਸਿਮਰਨ ਕਰਦਾ ਹੈ, ਜਮ ਦਾ ਨੌਕਰ (ਜਮਦੂਤ, ਮੌਤ ਦਾ ਡਰ) ਉਸ ਦੇ ਨੇੜੇ ਨਹੀਂ ਆਉਂਦਾ।
੨੨ ਸਚ ਵਿਚ, ਆਤਮਕ ਅਡੋਲਤਾ ਵਿਚ ਸਮਾ ਜਾਈਦਾ ਹੈ। ਦੇਖੋ ਪੰ: ੩੭੦, ਫੁਟ ਨੋਟ §।
੨੩ ਹਰ ਰੋਜ਼ (ਨਿਤ) ਜਾਗਦੇ ਰਹਿੰਦੇ ਹਨ (ਯਾਦ ਵਿਚ ਸੁਚੇਤ ਰਹਿੰਦੇ ਹਨ), ਸੌਂਦੇ ਨਹੀਂ (ਗਾਫ਼ਲ ਨਹੀਂ ਹੁੰਦੇ), ਉਹਨਾਂ ਦੀ ਜਾਗਦਿਆਂ ਰਾਤ (ਉਮਰ) ਬੀਤ ਜਾਂਦੀ ਹੈ।
੨੪ ਉਤਮ ਪੁਰਸ਼ ਹਨ।
੨੫ ਅਣਜਾਣ ਲੋਕ ਖਪ ਮਰੇ।
੨੬ 'ਵਾਹੁ ਵਾਹੁ' ਹਰੀ ਦੀ ਆਪਣੀ ਬਾਣੀ ਹੈ, ਉਸ ਜੇਡਾ ਹੋਰ ਕੋਈ ਨਹੀਂ ਹੈ।
੨੭ ਅਪਹੁੰਚ, ਜੋ ਮਨੁੱਖ ਦੀ ਪਹੁੰਚ ਤੋਂ ਬਾਹਰ ਹੈ।
੨੮ ਜਿਵੇਂ 'ਨਾਮ' ਨੂੰ ਕਈ ਥਾਂ ਰੱਬ ਨਾਲ ਇਕ-ਮਿਕ ਕਰਕੇ ਦਸਿਆ ਹੈ, ('ਨਾਮ ਕੇ ਧਾਰੇ ਖੰਡ ਬ੍ਰਹਮੰਡ'), ਤਿਵੇਂ ਇਥੇ 'ਵਾਹੁ ਵਾਹੁ' ਨੂੰ ਹਰੀ ਦਾ ਪ੍ਰਤੱਖ ਰੂਪ ਦਸਿਆ ਹੈ।
੨੯ ਬੇਪਰਵਾਹ, ਬੇਮੁਥਾਜ।
੩੦ ਜੋ ਵਾਹੁ ਵਾਹੁ ਕਰਦਾ ਹੈ, ਉਹ ਭੀ ਬੇਪਰਵਾਹ ਹੋ ਜਾਂਦਾ ਹੈ।
੩੧ ਮੇਹਰ ਨਾਲ।

* ਸਲੋਕ: ਸਿਮਰਨ ਦੇ ਬੜੇ ਗੁਣ ਹਨ; ਸਿਮਰਨ ਹਰੀ ਨਾਲ ਇਕ ਮਿਕ ਹੈ; ਇਹ ਗੁਰੂ ਤੋਂ ਮਿਲਦਾ ਹੈ। ਪਉੜੀ: ਹਰੀ ਸਚਾ ਹੈ; ਗੁਰਬਾਣੀ ਭੀ ਸਚੀ ਹੈ; ਇਸ ਲਈ ਬਾਣੀ ਹਰੀ ਨਾਲ ਇਕ-ਮਿਕ ਹੈ। ਇਸ ਤੋਂ ਹੀ ਹਰੀ ਮਿਲਦਾ ਹੈ।

† ਸਲੋਕ: ਸਿਮਰਨ ਹਰੀ ਤੁਲ ਹੈ; ਇਹ ਮਿਲਦਾ ਗੁਰੂ ਦੇ ਰਾਹੀਂ ਹੈ। ਗੁਰੂ ਨਾਲ ਮਿਲ ਕੇ ਉਸ ਦੇ ਉਪਦੇਸ਼ ਰਾਹੀਂ ਸੇਵਾ ਕਰ ਕੇ ਤਰੀਦਾ ਹੈ। ਪਉੜੀ: ਹਰੀ-ਜਸ ਕਰਨ ਵਾਲਾ ਸੇਵਕ ਉਹ ਹੈ ਜੋ ਹਰੀ ਨੂੰ ਪਿਆਰ ਕਰਦਾ ਹੈ ਅਤੇ ਗੁਰ-ਸ਼ਬਦ ਨੂੰ ਵਿਚਾਰ ਕੇ ਹਰੀ ਦੀ ਸੇਵਾ ਵਿਚ ਜੁਟਿਆ ਰਹਿੰਦਾ ਹੈ।

ਕਰਿ ਦੇਇ ॥ ਨਾਨਕ ਵਾਹੁ ਵਾਹੁ ਗੁਰਮੁਖਿ ਪਾਈਐ ਅਨਦਿਨੁ[1] ਨਾਮੁ ਲਏਇ ॥ ੧ ॥ ਮ: ੩ ॥ ਬਿਨੁ ਸਤਿਗੁਰ ਸੇਵੇ ਸਾਤਿ[2] ਨ ਆਵਈ ਦੂਜੀ ਨਾਹੀ ਜਾਇ[3] ॥ ਜੇ ਬਹੁਤੇਰਾ ਲੋਚੀਐ[4] ਵਿਣੁ ਕਰਮੈ[5] ਨ ਪਾਇਆ ਜਾਇ ॥ ਜਿਨਾ ਅੰਤਰਿ ਲੋਭ ਵਿਕਾਰੁ ਹੈ [6]ਦੂਜੈ ਭਾਇ ਖੁਆਇ ॥ ਜੰਮਣੁ ਮਰਣੁ ਨ ਚੁਕਈ[7] ਹਉਮੈ ਵਿਚਿ ਦੁਖੁ ਪਾਇ ॥ ਜਿਨਾ ਸਤਿਗੁਰ ਸਿਉ ਚਿਤੁ ਲਾਇਆ ਸੁ ਖਾਲੀ[8] ਕੋਈ ਨਾਹਿ ॥ [9]ਤਿਨ ਜਮ ਕੀ ਤਲਬ ਨ ਹੋਵਈ ਨਾ ਓਇ ਦੁਖ ਸਹਾਹਿ ॥ ਨਾਨਕ ਗੁਰਮੁਖਿ ਉਬਰੇ[10] ਸਚੈ ਸਬਦਿ ਸਮਾਹਿ ॥ ੨ ॥ ਪਉੜੀ ॥ ਢਾਢੀ[11] ਤਿਸ ਨੋ ਆਖੀਐ ਜਿ ਖਸਮੈ[12] ਧਰੇ ਪਿਆਰੁ ॥ ਦਰਿ ਖੜਾ ਸੇਵਾ ਕਰੇ ਗੁਰ ਸਬਦੀ ਵੀਚਾਰੁ ॥ ਢਾਢੀ [13]ਦਰੁ ਘਰੁ ਪਾਇਸੀ ਸਚੁ ਰਖੈ ਉਰਧਾਰਿ[14] ॥ [15]ਢਾਢੀ ਕਾ ਮਹਲੁ ਅਗਲਾ ਹਰਿ ਕੈ ਨਾਇ ਪਿਆਰਿ ॥ [16]ਢਾਢੀ ਕੀ ਸੇਵਾਚਾਕਰੀ ਹਰਿ ਜਪਿ ਹਰਿ ਨਿਸਤਾਰਿ ॥ ੧੮ ॥

*ਸਲੋਕੁ ਮ: ੩ ॥ [17]ਗੂਜਰੀ ਜਾਤਿ ਗਵਾਰਿ ਜਾ ਸਹੁ ਪਾਏ ਆਪਣਾ ॥ ਗੁਰ ਕੈ ਸਬਦਿ ਵੀਚਾਰਿ ਅਨਦਿਨੁ ਹਰਿ ਜਪੁ ਜਾਪਣਾ ॥ ਜਿਸੁ ਸਤਿਗੁਰੁ ਮਿਲੈ ਤਿਸੁ ਭਉ ਪਵੈ ਸਾ ਕੁਲਵੰਤੀ ਨਾਰਿ ॥ ਸਾ ਹੁਕਮੁ ਪਛਾਣੈ [18]ਕੰਤ ਕਾ ਜਿਸ ਨੋ ਕ੍ਰਿਪਾ ਕੀਤੀ ਕਰਤਾਰਿ ॥ [19]ਓਹ ਕੁਚਜੀ ਕੁਲਖਣੀ ਪਰਹਰਿ ਛੋਡੀ ਭਤਾਰਿ ॥ ਭੈ ਪਇਐ ਮਲੁ[20] ਕਟੀਐ ਨਿਰਮਲ ਹੋਵੈ ਸਰੀਰੁ ॥ [21]ਅੰਤਰਿ ਪਰਗਾਸੁ ਮਤਿ ਊਤਮ ਹੋਵੈ ਹਰਿ ਜਪਿ [22]ਗੁਣੀ ਗਹੀਰੁ ॥ ਭੈ ਵਿਚਿ ਬੈਸੈ[23] ਭੈ ਰਹੈ ਭੈ ਵਿਚਿ [24]ਕਮਾਵੈ ਕਾਰ ॥ ਐਥੈ[25] ਸੁਖੁ ਵਡਿਆਈਆ [26]ਦਰਗਹ ਮੋਖ ਦੁਆਰ ॥ [27]ਭੈ ਤੇ ਨਿਰਭਉ ਪਾਈਐ ਮਿਲਿ ਜੋਤੀ ਜੋਤਿ ਅਪਾਰ ॥ ਨਾਨਕ ਖਸਮੈ ਭਾਵੈ ਸਾ ਭਲੀ ਜਿਸ ਨੋ ਆਪੇ ਬਖਸੇ ਕਰਤਾਰੁ ॥ ੧ ॥ ਮ: ੩ ॥ ਸਦਾ ਸਦਾ ਸਾਲਾਹੀਐ ਸਚੇ ਕਉ [28]ਬਲਿ ਜਾਉ ॥ ਨਾਨਕ ਏਕੁ ਛੋਡਿ ਦੂਜੈ ਲਗੈ ਸਾ ਜਿਹਵਾ[29] ਜਲਿ ਜਾਉ ॥ ੨ ॥ ਪਉੜੀ ॥ [30]ਅੰਸਾ ਅਉਤਾਰੁ ਉਪਾਇਓਨੁ ਭਾਉ ਦੂਜਾ ਕੀਆ ॥ ਜਿਉ ਰਾਜੇ ਰਾਜੁ ਕਮਾਵਦੇ ਦੁਖ ਸੁਖ ਭਿੜੀਆ ॥ ਈਸਰੁ ਬ੍ਰਹਮਾ ਸੇਵਦੇ ਅੰਤੁ ਤਿਨੀ ਨ ਲਹੀਆ ॥ ਨਿਰਭਉ ਨਿਰੰਕਾਰੁ ਅਲਖੁ ਹੈ ਗੁਰਮੁਖਿ ਪ੍ਰਗਟੀਆ ॥ ਤਿਥੈ ਸੋਗੁ ਵਿਜੋਗੁ ਨ ਵਿਆਪਈ ਅਸਥਿਰੁ ਜਗਿ ਥੀਆ ॥ ੧੯ ॥ †ਸਲੋਕੁ ਮ: ੩ ॥ [31]ਏਹੁ ਸਭੁ ਕਿਛੁ ਆਵਣ ਜਾਣੁ ਹੈ ਜੇਤਾ ਹੈ ਆਕਾਰੁ ॥ [32]ਜਿਨਿ ਏਹੁ ਲੇਖਾ ਲਿਖਿਆ ਸੋ ਹੋਆ ਪਰਵਾਣੁ ॥ ਨਾਨਕ ਜੇ ਕੋ ਆਪੁ ਗਣਾਇਦਾ ਸੋ ਮੂਰਖੁ ਗਾਵਾਰੁ ॥ ੧ ॥ ਮ: ੩ ॥ [33]ਮਨੁ ਕੁੰਚਰੁ ਪੀਲਕੁ ਗੁਰੂ ਗਿਆਨੁ ਕੁੰਡਾ ਜਹ ਖਿੰਚੇ ਤਹ ਜਾਇ ॥ ਨਾਨਕ ਹਸਤੀ ਕੁੰਡੇ ਬਾਹਰਾ ਫਿਰਿ ਫਿਰਿ ਉਝੜਿ ਪਾਇ ॥ ੨ ॥ ਪਉੜੀ ॥ ਤਿਸੁ ਆਗੈ

੧ ਹਮੇਸ਼ਾਂ ।
੨ ਸ਼ਾਂਤੀ ।
੩ ਜਗਾ, ਆਸਰਾ ।
੪ ਤਰਲਾ ਕਰੀਏ ।
੫ ਮੇਹਰ ਤੋਂ ।
੬ ਦੂਸਰੇ (ਮਾਇਆ ਦੇ) ਪ੍ਰੇਮ ਵਿਚ ਖੁੰਝਾਏ ਜਾਂਦੇ ਹਨ ।
੭ ਦੂਰ ਹੁੰਦਾ ।
੮ ਲੋੜ ਵੰਦ, ਬੁੜ ਵਾਲੇ, ਮੁਥਾਜ । ਓਹਨਾਂ ਨੂੰ ਕੋਈ ਥੁੜ ਨਹੀਂ ਰਹਿੰਦੀ ।
੯ (ਧਰਮਰਾਜ ਓਹਨਾਂ ਤੋਂ ਲੇਖੇ ਦੀ) ਮੰਗ ਨਹੀਂ ਕਰਦਾ । ੧੦ ਤਰ ਗਏ ।
੧੧ ਢਢ ਵਜਾ ਕੇ ਸਿਫਤ ਗਾਉਣ ਵਾਲਾ, ਕੀਰਤਨ ਕਰਨ ਵਾਲਾ ਸੇਵਕ ।
੧੨ ਮਾਲਕ ਨਾਲ ।
੧੩ (ਕਰਤਾਰ) ਦਾ ਮਹਲ, ਦਰਬਾਰ ।
੧੪ ਹਿਰਦੇ ਵਿਚ ਟਿਕਾ ਕੇ ।
੧੫ ਢਾਢੀ ਦਾ ਰੁਤਬਾ ਵੱਡਾ ਹੁੰਦਾ ਹੈ, ਕਿਉਂਕਿ ਉਸ ਨੂੰ ਹਰੀ ਦੇ ਨਾਮ ਨਾਲ ਪਿਆਰ ਹੁੰਦਾ ਹੈ ।
੧੬ ਹਰੀ ਨੂੰ ਜਪਣਾ ਇਹ ਢਾਢੀ ਦੀ ਸੇਵਾ ਹੈ । (ਇਸੇ ਕਰਕੇ) ਹਰੀ ਉਸਨੂੰ ਤਾਰਦਾ ਹੈ ।
੧੭ ਗੁਜਰੀ ਨੀਚ ਜਾਤ ਦੀ ਇਸਤ੍ਰੀ ਹੈ (ਮਨੁਖ ਨੀਚ ਹੈ), ਪਰ ਜਦੋਂ ਆਪਣੇ ਪਤੀ ਨੂੰ ਮਿਲ ਜਾਏ ਤਾਂ ਗੁਰੂ ਦੇ ਸ਼ਬਦ ਦੇ ਵਿਚਾਰ ਰਾਹੀਂ ਨਿਤ ਹਰੀ ਨੂੰ ਸਿਮਰਦੀ ਹੈ । ਜਿਸ ਨੂੰ ਸਤਿਗੁਰੂ ਮਿਲ ਜਾਂਦਾ ਹੈ ਓਸਨੂੰ ਹਰੀ ਦਾ ਡੈ ਪੈ ਜਾਂਦਾ ਹੈ ; ਉਹ ਇਸਤ੍ਰੀ ਉਚੀ ਕੁਲ ਵਾਲੀ ਹੋ ਜਾਂਦੀ ਹੈ ।
੧੮ ਪਤੀ (ਵਾਹਿਗੁਰੂ ਦਾ)।
੧੯ ਉਹ ਇਸਤ੍ਰੀ ਮੂਰਖ ਅਤੇ ਭੈੜੇ ਲਛਣਾਂ ਵਾਲੀ ਹੈ ਜਿਸਨੂੰ ਪਤੀ ਨੇ ਬਿਲਕੁਲ ਛਡ ਦਿਤਾ ਹੈ ।
੨੦ ਮੈਲ । ਹਰੀ ਦਾ ਡੈ ਪੈਣ ਨਾਲ (ਪਾਪਾਂ ਦੀ) ਮੈਲ ਕੱਟੀ ਜਾਂਦੀ ਹੈ ।
੨੧ ਮਨ ਵਿਚ ਗਿਆਨ ਦਾ ਚਾਨਣਾ ਹੁੰਦਾ ਹੈ ।
੨੨ ਗੁਣਾਂ ਕਰਕੇ ਡੂੰਘੀ ਹੋ ਜਾਂਦੀ ਹੈ ।
੨੩ ਬੈਠੇ ।
੨੪ ਕੰਮ ਕਰੇ ।
੨੫ ਇਸ ਦੁਨੀਆਂ ਵਿਚ, ਇਸ ਜਨਮ ਵਿਚ ।
੨੬ ਹਰੀ ਦੇ ਦਰਬਾਰ ਵਿਚ ਮੁਕਤੀ ਦਾ ਦਰਵਾਜ਼ਾ ਪ੍ਰਾਪਤ ਹੁੰਦਾ ਹੈ ।
੨੭ ਹਰੀ ਦੇ ਡੈ ਵਿਚ ਰਹਿਣ ਨਾਲ ਨਿਰਭਓ ਹਰੀ ਮਿਲ ਜਾਂਦਾ ਹੈ ; ਅਤੇ ਉਸ ਦੀ ਜੋਤ ਕਰਤਾਰ ਦੀ ਜੋਤ ਵਿਚ ਮਿਲ ਕੇ ਬਿਅੰਤ ਹੋ ਜਾਂਦੀ ਹੈ ।
੨੮ ਸਦਕੇ ਜਾਵਾਂ । ੨੯ ਰਸਨਾ, ਜੀਭ ।
੩੦ [ਓਹ ਅਵਤਾਰ ਜਿਨ੍ਹਾਂ ਵਿਚ ਹਰੀ ਦੀ ਦੇਵ-ਸ਼ਕਤੀ ਦਾ ਕੁਝ ਹਿਸਾ (ਅੰਸ) ਉਤਰਿਆ ਹੋਵੇ (ਪੂਰੀ ਸ਼ਕਤੀ ਨਾ ਰਖਣ ਕਰਕੇ ਹੀ ਮਾਇਆ ਦੇ ਅਸਰ ਹੇਠਾਂ ਆ ਗਏ) ] ਹਰੀ ਨੇ ਆਪਣੀ ਕਲਾ ਦਾ ਥੋੜਾ ਜਿਹਾ ਹਿਸਾ ਦੇ ਕੇ ਅਵਤਾਰ (ਰਾਮ ਕ੍ਰਿਸ਼ਨ ਆਦਿ) ਪੈਦਾ ਕੀਤੇ । ਓਹ ਭੀ ਮਾਇਆ ਦੇ ਮੋਹ ਵਿਚ ਲਗ ਗਏ । ਰਾਜਿਆਂ ਦੀ ਤਰਾਂ ਓਹ ਰਾਜ ਕਮਾਣ ਲਗ ਪਏ ਅਤੇ ਦੁਖ ਸੁਖ ਲਈ ਲੜਨ ਲਗ ਪਏ । ਸ਼ਿਵ ਜੀ ਅਤੇ ਬ੍ਰਹਮਾ ਵਰਗੇ ਅਵਤਾਰਾਂ ਨੂੰ ਲੋਕ ਪੂਜਦੇ ਹਨ, ਪਰ ਹਰੀ ਦਾ ਅੰਤ ਓਹਨਾਂ ਨੇ ਭੀ ਨਾ ਪਾਇਆ । ਕਰਤਾਰ ਭੈ-ਰਹਿਤ, ਆਕਾਰ-ਰਹਿਤ ਅਤੇ ਬੁਧੀ ਤੋਂ ਪਰੇ ਹੈ ; ਗੁਰੂ ਦੇ ਰਾਹੀਂ ਪਰਗਟ ਹੁੰਦਾ ਹੈ । (ਇਹ ਗੁਰਮੁਖਤਾ ਐਸੀ ਅਵਸਥਾ ਹੈ) ਜਿਥੇ ਨਾ ਗ਼ਮ ਨਾ ਵਿਛੋੜਾ ਲਗਦਾ ਹੈ ਅਤੇ ਮਨੁਖ ਸੰਸਾਰ ਵਿਚ ਅਸਥਿਰ (ਟਿਕ ਕੇ, ਸ਼ਾਂਤ ਹੋ ਕੇ) ਰਹਿੰਦਾ ਹੈ ।
੩੧ ਜੋ ਦਿਸਣ ਵਾਲਾ ਪਦਾਰਥ ਹੈ ਓਹ ਸਭ ਫ਼ਾਨੀ ਹੈ, ਨਾਸ਼ਮਾਨ ਹੈ ।
੩੨ ਜਿਸ ਮਨੁਖ ਨੇ ਇਹ ਹਿਸਾਬ ਲਾਇਆ ਹੈ (ਵਿਚਾਰ ਕੀਤੀ ਹੈ), ਉਹੋ ਕਬੂਲ ਪਏਗਾ । ਜੇ ਕੋਈ ਮਨੁਖ ਆਪਣੇ ਆਪ ਨੂੰ ਕੁਝ ਜਤਾਉਂਦਾ ਹੈ ਉਹ ਮੂਰਖ ਤੇ ਗਵਾਰ ਹੈ ।
੩੩ ਮਨ ਹਾਥੀ ਹੈ, ਗੁਰੂ ਮਹਾਵਤ ਹੈ, ਗਿਆਨ ਅੰਕਸ ਹੈ, ਜਿਥੇ ਗੁਰੂ ਲਿਜਾਵੇ ਓਥੇ ਮਨ ਜਾਂਦਾ ਹੈ । ਹਾਥੀ ਜੋ ਅੰਕਸ ਤੋਂ ਬਿਨਾਂ ਹੋ ਉਹ ਮੁੜ ਮੁੜ ਕੁਰਾਹੇ ਪੈਂਦਾ ਹੈ ।

* ਸਲੋਕ : ਹਰੀ-ਸਿਮਰਨ ਨੀਚੋਂ ਉਚ ਕਰਦਾ ਹੈ (ਜਿਵੇਂ ਕਰਦਾ ਹੈ, ਉਸ ਦੀ ਵਿਧੀ ਦਸੀ ਹੈ) ; ਇਕ ਨੂੰ ਛਡ ਕੇ ਹੋਰਨਾਂ ਦੀ ਉਸਤਤੀ ਕਰਨ ਲਈ ਰੱਬ ਸਮਥਾ ਨਾ ਦੇਵੇ ! ਪਉੜੀ : ਇਨ੍ਹਾਂ ਹੋਰਨਾਂ ਦੀ ਮਿਸਾਲ ਦਿਤੀ ਹੈ ਕਿ ਕਿਵੇਂ ਅਵਤਾਰ, ਬਲਕਿ ਉਨ੍ਹਾਂ ਤੋਂ ਉੱਚੇ ਸ਼ਿਵ ਬ੍ਰਹਮਾ ਆਦਿ ਦੇਵਤੇ, ਰੱਬ ਦਾ ਪਾਰ ਨਹੀਂ ਪਾ ਸਕੇ । ਓਹ ਪੂਜਾ ਦੇ ਲਾਇਕ ਨਹੀਂ । ਰੱਬ ਤਾਂ ਗੁਰੂ ਦੇ ਰਾਹੀਂ ਸਹੀ ਤੌਰ ਤੇ ਪ੍ਰਗਟ ਹੁੰਦਾ ਹੈ, ਫਿਰ ਦੁਖ ਸੁਖ ਲਈ ਲੜਨਾ ਕਿਧਰੇ ਰਿਹਾ, ਦੁਖ ਸੁਖ ਮਹਸੂਸ ਹੀ ਨਹੀਂ ਹੁੰਦਾ, ਪੂਰਨ ਸ਼ਾਂਤੀ ਤੇ ਅਡੋਲਤਾ ਮਿਲ ਜਾਂਦੀ ਹੈ ।

† ਸਲੋਕ : ਸਹੀ ਵਿਚਾਰ ਏਹੋ ਹੈ ਕਿ ਦੁਨੀਆਂ ਆਵਣ-ਜਾਵਣੀ ਹੈ । ਇਸ ਵਿਚੋਂ ਕਿਸੇ ਦਾ ਆਪਣੇ ਆਪ ਨੂੰ ਅਵਤਾਰ ਆਦਿ ਗਿਣਾ ਕੇ ਪੂਜਾ ਕਰਾਉਣਾ ਗਵਾਰਪੁਣਾ ਹੈ । ਹਉਮੈ ਵਾਲਾ ਮਨ ਕੁੰਡੇ-ਬਿਨਾਂ ਹਾਥੀ ਵਰਗਾ ਹੈ ; ਇਸ ਨੂੰ ਗੁਰ-ਸ਼ਬਦ ਦੇ ਅੰਕਸ ਦੀ ਲੋੜ ਹੈ । ਪਉੜੀ : ਹਰੀ-ਕਰਤਾ ਅਗੇ ਹੀ ਝੁਕਣਾ ਅਤੇ ਉਸੇ ਦਾ ਨਾਂ ਜਪਣਾ ਚਾਹੀਦਾ ਹੈ । ਇਸੇ ਵਿਚ ਸੁਖ ਹੈ ।

ਅਰਦਾਸਿ[੧] ਜਿਨਿ ਉਪਾਇਆ ॥ ਸਤਿਗੁਰੁ ਅਪਣਾ ਸੇਵਿ ਸਭ ਫਲ ਪਾਇਆ ॥ ਅੰਮ੍ਰਿਤ ਹਰਿ ਕਾ ਨਾਉ ਸਦਾ ਧਿਆਇਆ ॥ ਸੰਤ ਜਨਾ ਕੈ ਸੰਗਿ ਦੁਖੁ ਮਿਟਾਇਆ ॥ ਨਾਨਕ ਭਏ ਅਚਿੰਤੁ [੨]ਹਰਿ ਧਨੁ ਨਿਹਚਲਾਇਆ ॥ ੨੦॥ *ਸਲੋਕ ਮਃ ੩ ॥ [੩]ਖੇਤਿ ਮਿਆਲਾ ਉਚੀਆ ਘਰੁ ਉਚਾ ਨਿਰਣਉ ॥ [੪]ਮਹਲ ਭਗਤੀ ਘਰਿ ਸਰੈ ਸਜਣ ਪਾਹੁਣਿਅਉ ॥ [੫]ਬਰਸਨਾ ਤ ਬਰਸੁ ਘਨਾ ਬਹੁੜਿ ਬਰਸਹਿ ਕਾਹਿ ॥ ਨਾਨਕ ਤਿਨ੍ ਬਲਿਹਾਰਣੈ ਜਿਨ੍ [੬]ਗੁਰਮੁਖਿ ਪਾਇਆ ਮਨ ਮਾਹਿ ॥ ੧ ॥ ਮਃ ੩ ॥ [੭]ਮਿਠਾ ਸੋ ਜੋ ਭਾਵਦਾ ਸਜਣੁ ਸੋ ਜਿ ਰਾਸਿ ॥ ਨਾਨਕ ਗੁਰਮੁਖਿ ਜਾਣੀਐ ਜਾ ਕਉ ਆਪਿ ਕਰੇ ਪਰਗਾਸੁ ॥ ੨ ॥ ਪਉੜੀ ॥ ਪ੍ਰਭ ਪਾਸਿ ਜਨ ਕੀ ਅਰਦਾਸਿ ਤੂ ਸਚਾ ਸਾਂਈ ॥ ਤੂ ਰਖਵਾਲਾ ਸਦਾ ਸਦਾ ਹਉ ਤੁਧੁ ਧਿਆਈ॥ [੮]ਜੀਅ ਜੰਤ ਸਭਿ ਤੇਰਿਆ ਤੂ ਰਹਿਆ ਸਮਾਈ ॥ ਜੋ ਦਾਸ ਤੇਰੇ ਕੀ ਨਿੰਦਾ ਕਰੇ ਤਿਸੁ [੯]ਮਾਰਿ ਪਚਾਈ ॥ ਚਿੰਤਾ ਛਡਿ ਅਚਿੰਤੁ ਰਹੁ ਨਾਨਕ [੧੦]ਲਗਿ ਪਾਈ ॥ ੨੧ ॥ †ਸਲੋਕ ਮਃ ੩ ॥ ਆਸਾ[੧੧] ਕਰਤਾ ਜਗੁ ਮੁਆ ਆਸਾ ਮਰੈ ਨ ਜਾਇ ॥ ਨਾਨਕ ਆਸਾ ਪੂਰੀਆ ਸਚੇ ਸਿਉ ਚਿਤੁ ਲਾਇ ॥ ੧ ॥ ਮਃ ੩ ॥ [੧੨]ਆਸਾ ਮਨਸਾ ਮਰਿ ਜਾਇਸੀ ਜਿਨਿ ਕੀਤੀ ਸੋ ਲੈ ਜਾਇ ॥ ਨਾਨਕ ਨਿਹਚਲੁ ਕੋ ਨਹੀ ਬਾਝਹੁ ਹਰਿ ਕੈ ਨਾਇ ॥ ੨ ॥ ਪਉੜੀ ॥ ਆਪੇ ਜਗਤੁ ਉਪਾਇਓਨੁ ਕਰਿ ਪੂਰਾ ਥਾਟੁ[੧੩] ॥ ਆਪੇ ਸਾਹੁ ਆਪੇ ਵਣਜਾਰਾ ਆਪੇ ਹੀ ਹਰਿ ਹਾਟੁ[੧੪] ॥ [੧੫]ਆਪੇ ਸਾਗਰੁ ਆਪੇ ਬੋਹਿਥਾ ਆਪੇ ਹੀ ਖੇਵਾਟੁ ॥ ਆਪੇ ਗੁਰੁ ਚੇਲਾ ਹੈ ਆਪੇ ਆਪੇ ਦਸੇ ਘਾਟੁ[੧੬] ॥ ਜਨ ਨਾਨਕ ਨਾਮੁ ਧਿਆਇ ਤੂ [੧੭]ਸਭਿ ਕਿਲਵਿਖ ਕਾਟੁ ॥ ੨੨ ॥ ੧ ॥ ਸੁਧੁ‡

ਰਾਗੁ ਗੂਜਰੀ ਵਾਰ ਮਹਲਾ ੫

੧ ਓ ਸਤਿਗੁਰ ਪ੍ਰਸਾਦਿ ॥ §ਸਲੋਕੁ ਮਃ ੫ ॥ [੧੮]ਅੰਤਰਿ ਗੁਰੁ ਆਰਾਧਣਾ ਜਿਹਵਾ[੧੯] ਜਪਿ ਗੁਰ ਨਾਉ ॥ ਨੇਤ੍ਰੀ ਸਤਿਗੁਰੁ ਪੇਖਣਾ[੨੦] ਸ੍ਰਵਣੀ[੨੧] ਸੁਨਣਾ ਗੁਰ ਨਾਉ ॥ ਸਤਿਗੁਰ ਸੇਤੀ ਰਤਿਆ[੨੨] ਦਰਗਹ ਪਾਈਐ ਠਾਉ[੨੩] ॥ ਕਹੁ ਨਾਨਕ ਕਿਰਪਾ ਕਰੇ ਜਿਸ ਨੋ ਏਹ ਵਥੁ[੨੪] ਦੇਇ ॥ [੨੫]ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ ॥ ੧ ॥ ਮਃ ੫ ॥ [੨੬]ਰਖੇ ਰਖਣਹਾਰਿ ਆਪਿ ਉਬਾਰਿਅਨੁ ॥ ਗੁਰ ਕੀ ਪੈਰੀ ਪਾਇ ਕਾਜ ਸਵਾਰਿਅਨੁ ॥ ਹੋਆ ਆਪਿ ਦਇਆਲੁ ਮਨਹੁ ਨ ਵਿਸਾਰਿਅਨੁ ॥ ਸਾਧ ਜਨਾ ਕੈ ਸੰਗਿ ਭਵਜਲੁ[੨੭] ਤਾਰਿਅਨੁ ॥ ਸਾਕਤ[੨੮] ਨਿੰਦਕ ਦੁਸਟ [੨੯]ਖਿਨ ਮਾਹਿ ਬਿਦਾਰਿਅਨੁ ॥ ਤਿਸੁ ਸਾਹਿਬ ਕੀ ਟੇਕ[੩੦] ਨਾਨਕ [੩੧]ਮਨੈ ਮਾਹਿ ॥ ਜਿਸੁ ਸਿਮਰਤ ਸੁਖੁ ਹੋਇ ਸਗਲੇ ਦੂਖ ਜਾਹਿ ॥ ੨ ॥ ਪਉੜੀ ॥

੧ ਪ੍ਰਾਰਥਨਾ, ਬੇਨਤੀ ।

੨ ਹਰੀ ਦਾ ਨਾਮ ਐਸਾ ਧਨ ਹੈ ਜੋ ਸਦਾ ਨਿਹਚਲ (ਕਾਇਮ) ਹੈ ।

੩ ਖੇਤ ਵਿਚ ਵੱਟਾਂ ਉਚੀਆਂ ਹਨ (ਮੇਰੇ ਮਨ ਵਿਚ ਸ਼ਰਧਾ ਹੈ ਜਿਸ ਕਰਕੇ ਪ੍ਰੇਮ ਦਾ ਜਲ ਠਹਿਰ ਸਕਦਾ ਹੈ) ; ਮੈਂ ਉਚਾ ਘਰ (ਅਕਾਸ਼ ਜਾਂ ਬਦਲਾਂ ਵਲ) ਦੇਖਦੀ ਹਾਂ (ਹਰੀ ਦੀ ਕਿਰਪਾ ਦੀ ਬਰਖਾ ਉਡੀਕਦੀ ਹਾਂ) । (ਕਿਸਾਨ ਬਦਲਾਂ ਨੂੰ ਵੇਖ ਕੇ ਖੇਤਾਂ ਦੀਆਂ ਵੱਟਾਂ ਉੱਚੀਆਂ ਕਰਦਾ ਹੈ ਤਾਕਿ ਮੀਂਹ ਦਾ ਪਾਣੀ ਠਹਿਰ ਸਕੇ ।)

੪ ਜਦ ਮਹਲ (ਇਸਤਰੀ) ਦੇ ਘਰ (ਮਨ) ਵਿਚ ਭਗਤੀ ਸਰਦੀ ਹੈ (ਬਣ ਆਉਂਦੀ ਹੈ), ਤਾਂ ਪਿਆਰਾ ਪ੍ਰਾਹੁਣਾ ਬਣ ਕੇ ਆਉਂਦਾ ਹੈ ।

੫ ਵਸਨਾ ਹਈ ਤਾਂ ਹੁਣ ਵਸ, ਹੇ ਬਦਲਾ ! ਫੇਰ ਕਿਸ ਲਈ ਵਸੇਂਗਾ ? (ਹੇ ਕਰਤਾਰ ! ਹੁਣ ਦਇਆ ਕਰ ।)

੬ ਗੁਰੂ ਰਾਹੀਂ ਹਰੀ ਨੂੰ ਮਨ ਵਿਚ ਹੀ ਵੇਖ ਲਿਆ ।

੭ ਮਿਠੀ ਚੀਜ਼ ਓਹੀ ਹੈ ਜੋ ਸਵਾਦ ਲਗੇ ; ਸਜਣ ਓਹੀ ਹੈ ਜੋ ਸੱਚਾ (ਵਫ਼ਾਦਾਰ) ਹੈ । ਇਸੇ ਤਰ੍ਹਾਂ ਗੁਰਮੁਖ ਓਹੀ ਹੈ ਜਿਸ ਨੂੰ ਆਪ ਹਰੀ ਗਿਆਨ ਦਾ ਚਾਨਣਾ ਬਖ਼ਸ਼ੇ । ਦੇਖੋ ਵਾਰ ਆਸਾ ਦੇ ਤੀਜੇ ਸਲੋਕ ਦੀ ਅੰਤਲੀ ਤੁਕ ।

੮ ਮਨੁੱਖ ਅਤੇ ਜਾਨਵਰ ।

੯ ਮਾਰ ਕੇ ਨਾਸ਼ ਕਰ ਦਿੰਦਾ ਹੈਂ ।

੧੦ ਹਰੀ ਦੇ ਚਰਨੀਂ ਲਗ ਕੇ ।

੧੧ ਇੱਛਾ, ਉਮੈਦ ।

੧੨ ਖਾਹਸ਼ਾਂ ਅਤੇ ਉਮੈਦਾਂ ਮਰ ਜਾਣਗੀਆਂ ; ਜਿਸ ਕਰਤਾਰ ਨੇ ਪੈਦਾ ਕੀਤੀਆਂ ਉਹੀ ਨਾਸ਼ ਕਰ ਦੇਵੇਗਾ । ਹਰੀ ਦੇ ਨਾਮ ਬਿਨਾਂ ਕੋਈ ਚੀਜ਼ ਕਾਇਮ ਨਹੀਂ ਰਹਿੰਦੀ ।

੧੩ ਠਾਟ, ਸਾਜ, ਸਮਾਨ ।

੧੪ ਹੱਟੀ ।

੧੫ ਆਪ ਹੀ ਸਮੁੰਦਰ ਹੈ, ਆਪ ਜਹਾਜ਼, ਅਤੇ ਆਪੇ ਹੀ ਖੇਵਟ (ਮਲਾਹ) ਹੈ ।

੧੬ ਜਹਾਜ਼ ਦੇ ਅਪੜਨ ਦਾ ਥਾਂ ; ਜਨਮ ਦਾ ਮਨੋਰਥ ।

੧੭ ਸਭ ਪਾਪਾਂ ਦੇ ਕਟਣ ਵਾਲਾ ਹੈ ।

੧੮ ਮਨ ਦੁਆਰਾ ਗੁਰੂ ਨੂੰ ਯਾਦ ਕਰਨਾ ਚਾਹੀਦਾ ਹੈ।

੧੯ ਜੀਭ ਦੁਆਰਾ ।

੨੦ ਦੇਖਣਾ ।

੨੧ ਕੰਨਾਂ ਨਾਲ ।

੨੨ ਰਚਿਆਂ, ਪ੍ਰੀਤ ਕੀਤਿਆਂ ।

੨੩ ਜਗਾ ।

੨੪ ਵਸਤੂ, ਨਿਆਮਤ ।

੨੫ ਜਗਤ ਵਿਚ ਵਿਰਲੇ ਹੀ ਕੋਈ ਉਤਮ ਕਹਾਉਂਦੇ ਹਨ ।

੨੬ ਰਖਿਆ ਕਰਨ ਵਾਲੇ (ਹਰੀ) ਨੇ ਰਖਿਆ ਕੀਤੀ ਅਤੇ ਆਪ ਬਚਾ ਲਿਆ ।

੨੭ ਸੰਸਾਰ ਸਮੁੰਦਰ ।

੨੮ ਸ਼ਕਤੀ (ਮਾਇਆ) ਦੇ ਪੂਜਣ ਵਾਲੇ ।

੨੯ ਇਕ ਛਿਨ ਭਰ ਸਮੇਂ ਵਿਚ ਨਾਸ਼ ਕਰ ਦਿਤੇ ।

੩੦ ਆਸਰਾ ।

੩੧ ਮਨ ਵਿਚ ।

---

* ਸਲੋਕ : ਹਰੀ ਲਈ ਤਾਂਘ ਪੈਦਾ ਕਰੀਏ, ਤਾਂ ਉਹ ਗੁਰੂ ਦੇ ਰਾਹੀਂ ਜ਼ਰੂਰ ਬਹੁੜਦਾ ਹੈ । ਗੁਰੂ ਉਹ ਹੈ ਜਿਸ ਨੂੰ ਹਰੀ ਆਪ ਆਪਣਾ ਚਾਨਣਾ ਦਿੰਦਾ ਹੈ । ਪਉੜੀ : ਹਰੀ ਅਗੇ ਅਰਦਾਸਾਂ ਕਰਦੇ ਹੋਏ ਉਸ ਦੇ ਦਾਸ ਬਣੇ ਰਹੀਏ, ਤਾਂ ਉਹ ਦਾਸਾਂ ਦੀ ਪੈਜ ਆਪ ਰਖਦਾ ਹੈ ।

† ਸਲੋਕ : ਹਰੀ ਸਾਰੀਆਂ ਆਸਾਂ ਪੂਰੀਆਂ ਕਰਦਾ ਹੈ ; ਬਲਕਿ ਆਸਾਂ ਮਾਰ ਕੇ ਮਨ ਨੂੰ ਅਡੋਲ ਕਰ ਦਿੰਦਾ ਹੈ । ਪਉੜੀ : ਹਰੀ ਸਭ ਕੁਝ ਆਪ ਹੀ ਹੈ ।

‡ ਅਸਲ ਨਾਲ ਮੇਲ ਕੇ ਸੋਧੀ ਹੋਈ ਠੀਕ ਹੈ । ਦੇਖੋ ਪੰਨਾ ੯੧, ਫੁਟ ਨੋਟ ੦ ।

§ ਸਲੋਕ : ਗੁਰੂ ਦੇ ਪਿਆਰ ਰਾਹੀਂ ਹਰੀ ਦੇ ਪਾਸ ਪਹੁੰਚੀਦਾ ਹੈ । ਇਹ ਗੁਰੂ ਦਾ ਪਿਆਰ ਭੀ ਹਰੀ ਆਪ ਦਿੰਦਾ ਹੈ । ਪਉੜੀ : ਹਰੀ ਆਪ ਜੋ ਸਭ ਦੀ ਸਾਰ ਲੈਣ ਵਾਲਾ ਹੋਇਆ ।

[੧]ਅਕੁਲ ਨਿਰੰਜਨ ਪੁਰਖੁ ਅਗਮੁ ਅਪਾਰੀਐ ॥ ਸਚੋ ਸਚਾ ਸਚੁ ਸਚੁ ਨਿਹਾਰੀਐ[੨] ॥ ਕੂੜੁ ਨ ਜਾਪੈ[੩] ਕਿਛੁ [੪]ਤੇਰੀ ਧਾਰੀਐ ॥ [੫]ਸਭਸੈ ਦੇ ਦਾਤਾਰੁ ਜੇਤ ਉਪਾਰੀਐ ॥ [੬]ਇਕਤੁ ਸੂਤਿ ਪਰੋਇ ਜੋਤਿ ਸੰਜਾਰੀਐ ॥ ਹੁਕਮੇ ਭਵਜਲ ਮੰਝਿ ਹੁਕਮੇ ਤਾਰੀਐ ॥ ਪ੍ਰਭ ਜੀਉ ਤੁਧੁ[੭] ਧਿਆਏ ਸੋਇ [੮]ਜਿਸੁ ਭਾਗੁ ਮਥਾਰੀਐ ॥ [੯]ਤੇਰੀ ਗਤਿ ਮਿਤਿ ਲਖੀ ਨ ਜਾਇ ਹਉ ਤੁਧੁ ਬਲਿਹਾਰੀਐ[੧੦] ॥ ੧ ॥ *ਸਲੋਕੁ ਮ: ੫ ॥ [੧੧]ਜਾ ਤੂੰ ਤੁਸਹਿ ਮਿਹਰਵਾਨ ਅਚਿੰਤੁ ਵਸਹਿ ਮਨ ਮਾਹਿ ॥ ਜਾ ਤੂੰ ਤੁਸਹਿ ਮਿਹਰਵਾਨ ਨਉਨਿਧਿ[੧੨] ਘਰ ਮਹਿ ਪਾਹਿ ॥ ਜਾ ਤੂੰ ਤੁਸਹਿ ਮਿਹਰਵਾਨ ਤਾ [੧੩]ਗੁਰ ਕਾ ਮੰਤ੍ਰੁ ਕਮਾਹਿ ॥ ਜਾ ਤੂੰ ਤੁਸਹਿ ਮਿਹਰਵਾਨ ਤਾ ਨਾਨਕ ਸਚਿ[੧੪] ਸਮਾਹਿ ॥ ੧ ॥ ਮ: ੫ ॥ [੧੫]ਕਿਤੀ ਬੈਹਨਿ੍ ਬੈਹਣੇ ਮੁਚੁ ਵਜਾਇਨਿ ਵਜ ॥ ਨਾਨਕ ਸਚੇ ਨਾਮ ਵਿਣੁ ਕਿਸੈ ਨ ਰਹੀਆ ਲਜ ॥ ੨ ॥ ਪਉੜੀ ॥ [੧੬]ਤੁਧੁ ਧਿਆਇਨਿ ਬੇਦ ਕਤੇਬਾ ਸਣੁ ਖੜੇ ॥ ਗਣਤੀ ਗਣੀ ਨ ਜਾਇ ਤੇਰੈ ਦਰਿ ਪੜੇ ॥ ਬ੍ਰਹਮੇ ਤੁਧੁ ਧਿਆਇਨਿ ਇੰਦ੍ਰ ਇੰਦ੍ਰਾਸਣਾ ॥ [੧੭]ਸੰਕਰ ਬਿਸਨ ਅਵਤਾਰ ਹਰਿ ਜਸੁ ਮੁਖਿ ਭਣਾ ॥ ਪੀਰ ਪਿਕਾਬਰ ਸੇਖ ਮਸਾਇਕ ਅਉਲੀਏ ॥ ਓਤਿ ਪੋਤਿ ਨਿਰੰਕਾਰ ਘਟਿ ਘਟਿ ਮਉਲੀਏ ॥ ਕੂੜਹੁ ਕਰੇ ਵਿਣਾਸੁ ਧਰਮੇ ਤਗੀਐ ॥ ਜਿਤੁ ਜਿਤੁ ਲਾਇਹਿ ਆਪਿ ਤਿਤੁ ਤਿਤੁ ਲਗੀਐ ॥ ੨ ॥ †ਸਲੋਕੁ ਮ: ੫ ॥ [੧੮]ਚੰਗਿਆਈਂ ਆਲਕੁ ਕਰੇ ਬੁਰਿਆਈਂ ਹੋਇ ਸੇਰੁ ॥ ਨਾਨਕ ਅਜੁ ਕਲਿ ਆਵਸੀ ਗਾਫਲ ਫਾਹੀ ਪੇਰੁ ॥ ੧ ॥ ਮ: ੫ ॥ [੧੯]ਕਿਤੀਆ ਕੁਢੰਗ ਗੁਝਾ ਥੀਐ ਨ ਹਿਤੁ ॥ ਨਾਨਕ ਤੈ ਸਹਿ ਢਕਿਆ ਮਨ ਮਹਿ ਸਚਾ ਮਿਤੁ ॥ ੨ ॥ ਪਉੜੀ ॥ ਹਉ ਮਾਗਉ ਤੁਝੈ[੨੦] ਦਇਆਲ ਕਰਿ [੨੧]ਦਾਸਾ ਗੋਲਿਆ ॥ [੨੨]ਨਉ ਨਿਧਿ ਪਾਈ ਰਾਜੁ ਜੀਵਾ ਬੋਲਿਆ ॥ [੨੩]ਅੰਮ੍ਰਿਤ ਨਾਮੁ ਨਿਧਾਨੁ ਦਾਸਾ ਘਰਿ ਘਣਾ ॥ ਤਿਨ ਕੈ ਸੰਗਿ ਨਿਹਾਲੁ[੨੪] ਸ੍ਰਵਣੀ[੨੫] ਜਸੁ ਸੁਣਾ ॥ [੨੬]ਕਮਾਵਾ ਤਿਨ ਕੀ ਕਾਰ ਸਰੀਰੁ ਪਵਿਤੁ ਹੋਇ ॥ [੨੭]ਪਖਾ ਪਾਣੀ ਪੀਸਿ ਬਿਗਸਾ ਪੈਰ ਧੋਇ ॥ ਆਪਹੁ ਕਛੂ ਨ ਹੋਇ ਪ੍ਰਭ ਨਦਰਿ ਨਿਹਾਲੀਐ ॥ ਮੋਹਿ ਨਿਰਗੁਣ ਦਿਚੈ ਥਾਉ ਸੰਤ ਧਰਮਸਾਲੀਐ ॥ ੩ ॥ ‡ਸਲੋਕ ਮ: ੫ ॥ ਸਾਜਨ ਤੇਰੇ ਚਰਨ ਕੀ ਹੋਇ ਰਹਾ ਸਦ ਧੂਰਿ[੨੮] ॥ ਨਾਨਕ [੨੯]ਸਰਣਿ ਤੁਹਾਰੀਆ ਪੇਖਉ ਸਦਾ ਹਜੂਰਿ ॥ ੧ ॥ ਮ: ੫ ॥ [੩੦]ਪਤਿਤ ਪੁਨੀਤ ਅਸੰਖ ਹੋਹਿ ਹਰਿ ਚਰਣੀ ਮਨੁ ਲਾਗ ॥ [੩੧]ਅਠਸਠਿ ਤੀਰਥ ਨਾਮੁ ਪ੍ਰਭ ਜਿਸੁ ਨਾਨਕ ਮਸਤਕਿ ਭਾਗ ॥ ੨ ॥ ਪਉੜੀ ॥ ਨਿਤ ਜਪੀਐ [੩੨]ਸਾਸਿ ਗਿਰਾਸਿ ਨਾਉ ਪਰਵਦਿਗਾਰ[੩੩] ਦਾ ॥ ਜਿਸ ਨੋ ਕਰੇ ਰਹਮ[੩੪] ਤਿਸੁ [੩੫]ਨ ਵਿਸਾਰਦਾ ॥ ਆਪਿ ਉਪਾਵਣਹਾਰ[੩੬] ਆਪੇ ਹੀ ਮਾਰਦਾ ॥ ਸਭੁ

੧ ਕੁਲ ਰਹਿਤ, ਮਾਇਆ ਤੋਂ ਨਿਰਲੇਪ ਪੁਰਸ (ਹਰੀ) ਪਹੁੰਚ ਤੋਂ ਪਰੇ ਅਤੇ ਬੇਅੰਤ ਹੈ।
੨ ਦੇਖੀਏ, ਸਮਝੀਏ। ੩ ਮਲੂਮ ਹੁੰਦੀ।
੪ ਤੇਰੀ ਥਾਪੀ ਹੋਈ (ਸ੍ਰਿਸ਼ਟੀ)। "ਆਪ ਸਤਿ ਕੀਆ ਸਭ ਸਤਿ" ਵਾਲਾ ਖਿਆਲ ਹੈ।
੫ ਜਿਤਨੀ (ਸ੍ਰਿਸ਼ਟੀ) ਪੈਦਾ ਕੀਤੀ ਹੈ ਸਭ ਨੂੰ ਉਹ ਦਾਤਾ ਦਿੰਦਾ ਹੈ।
੬ ਇਕੋ ਧਾਗੇ ਵਿਚ ਪਰੋ ਕੇ (ਸਭ ਵਿਚ ਆਪਣੀ) ਜੋਤ ਖਿਲਾਰੀ ਹੈ। ਉਸ ਦੇ ਹੁਕਮ ਨਾਲ ਕਈ ਸੰਸਾਰ ਸਮੁੰਦਰ ਵਿਚ ਪਏ ਰਹਿੰਦੇ ਹਨ, ਅਤੇ ਉਸ ਦੇ ਹੁਕਮ ਨਾਲ ਹੀ ਕਈ ਤਰ ਜਾਂਦੇ ਹਨ।
੭ ਤੈਨੂੰ।
੮ ਜਿਸ ਦੇ ਮੱਥੇ ਤੇ (ਕਰਮਾਂ ਵਿਚ) ਭਾਗ ਹੈ।
੯ ਤੇਰੀ ਗਤ (ਅਵਸਥਾ), ਮਿਤ (ਹਦ, ਮਰਜ਼ਾਦਾ) ਬੁਝੀ ਨਹੀਂ ਜਾਂਦੀ। ੧੦ ਸਦਕੇ ਹਾਂ।
੧੧ ਹੇ ਮਿਹਰਬਾਨ! ਜਦ ਤੂੰ ਕਿਰਪਾਲੂ ਹੋਵੇਂ ਤਾਂ ਅਚਿੰਤੁ (ਸੋਚ ਅਤੇ ਯਤਨ ਤੋਂ ਬਿਨਾਂ ਹੀ) ਮਨ ਵਿਚ ਆ ਵਸਦਾ ਹੈਂ।
੧੨ ਦੇਖੋ ਪੰ: ੩੫੩, ਫੁਟ ਨੋਟ *।
੧੩ ਗੁਰੂ ਦਾ ਉਪਦੇਸ਼ ਜੀਵ ਕਮਾਂਦੇ ਹਨ।
੧੪ ਸੱਚ ਵਿਚ।
੧੫ ਬੈਹਨਿ=ਬੈਠਦੇ ਹਨ। ਬੈਹਣੇ=ਬੈਠਣ ਦੀ ਥਾਂ, ਸਿੰਘਾਸਨ। ਕਈ ਤਖ਼ਤਾਂ ਤੇ ਬੈਠਦੇ ਹਨ ਅਤੇ ਬਹੁਤ (ਆਪਣੀ ਵਡਿਆਈ ਦੇ) ਵਾਜੇ ਵਜਾਂਦੇ ਹਨ, ਪਰ ਸਚੇ ਨਾਮ ਬਿਨਾਂ ਕਿਸੇ ਦੀ ਪੱਤ ਨਹੀਂ ਰਹੀ।
੧੬ ਬੇਦ ਕਤੇਬਾਂ (ਤੌਰੇਤ, ਜ਼ਬੂਰ, ਅੰਜੀਲ, ਕੁਰਾਨ) ਸਮੇਤ ਤੈਨੂੰ ਖੜੇ ਧਿਆਉਂਦੇ ਹਨ (ਜਿਹਨਾਂ ਸਾਰੇ ਧਰਮਾਂ ਵਾਲੇ ਤੈਨੂੰ ਜਪਦੇ ਹਨ)। ਤੇਰੇ ਦਰ ਉਤੇ ਡਿਗਿਆਂ ਦੀ ਗਿਣਤੀ ਨਹੀਂ ਗਿਣੀ ਜਾਂਦੀ।(ਕਈ) ਬ੍ਰਹਮਾ ਅਤੇ ਸਿੰਘਾਸਨਾਂ ਵਾਲੇ ਇੰਦ੍ਰ ਦੇਵਤੇ ਤੈਨੂੰ ਧਿਆਉਂਦੇ ਹਨ।
੧੭ ਸ਼ਿਵਜੀ ਤੇ ਵਿਸ਼ਨੂੰ ਵਰਗੇ ਅਵਤਾਰ ਹਰੀ ਦੇ ਗੁਣ ਮੂੰਹੋਂ ਬੋਲਦੇ ਹਨ। ਪੀਰ, ਪੈਗੰਬਰ, ਮਸ਼ਾਇਖ (ਬਹੁਤੇ ਸ਼ੇਖ਼), ਅਤੇ ਵਲੀ ਗੁਣ ਗਾਂਦੇ ਹਨ। ਸੰਸਾਰ ਵਿਚ, ਹੇ ਕਰਤਾਰ, ਤੂੰ ਤਾਣੇ ਪੇਟੇ ਵਾਂਗ ਭਰਪੂਰ ਹੈਂ ਅਤੇ ਹਰ ਥਾਂ ਵਿਚ ਮਉਲਿਆ (ਪ੍ਰਫੁੱਲਤ ਹੋ ਰਿਹਾ) ਹੈਂ। ਝੂਠ ਤੋਂ ਸਾਡਾ ਨਾਸ ਕਰਦਾ ਹੈਂ, ਤੇ ਧਰਮ ਤੋਂ ਤਰੱਕੀ ਕਰੀਦੀ ਹੈ।

ਜਿਸ ਜਿਸ ਕੰਮ ਵਿਚ ਸਾਨੂੰ (ਜੀਵਾਂ ਨੂੰ) ਤੂੰ ਲਗਾਉਂਦਾ ਹੈਂ ਉਸੇ ਵਿਚ ਅਸੀ ਲਗਦੇ ਹਾਂ। ਤਗੀਐ=ਦੌੜੀਦਾ ਹੈ, ਅਗਾਹਾਂ ਵਧੀਦਾ ਹੈ।
੧੮ ਮਨੁੱਖ ਚੰਗੇ ਕੰਮਾਂ ਲਈ ਆਲਸ ਕਰਦਾ ਹੈ; ਬੁਰੇ ਕੰਮਾਂ ਲਈ ਸ਼ੇਰ (ਤਿਆਰ) ਹੁੰਦਾ ਹੈ। (ਯਾਦ ਰੱਖ), ਹੇ ਗ਼ਾਫ਼ਲ (ਭੁਲੜ ਜੀਵ)! ਅਜ ਕਲ (ਛੇਤੀ ਹੀ) ਤੇਰੇ ਪੈਰਾਂ ਵਿਚ (ਮੌਤ ਦੀ) ਫਾਹੀ ਪਵੇਗੀ।
੧੯ ਕਿਤਨੇ ਹੀ ਸਾਡੇ ਤਰੀਕੇ ਬੁਰੇ ਹੋਣ, (ਤੇਰਾ) ਪਿਆਰ ਗੁਝਾ ਨਹੀਂ ਰਹਿੰਦਾ। ਤੂੰ ਮਾਲਕ ਨੇ, ਜੋ ਸਾਡੇ ਮਨ ਵਿਚ ਸਚੇ ਮਿੱਤਰ ਵਾਕਰ ਵਸਦਾ ਹੈਂ, ਸਾਨੂੰ ਢਕ ਲਿਆ ਹੈ। ੨੦ ਤੈਥੋਂ।
੨੧ ਦਾਸਾਂ ਦਾ ਦਾਸ।
੨੨ (ਤੇਰਾ ਜਸ) ਬੋਲਣ (ਗਾਉਣ) ਨਾਲ ਜੀਉਂਦਾ ਹਾਂ ਤੇ ਨੌ ਨਿਧੀਆਂ ਤੇ ਰਾਜ ਪਾ ਲੈਂਦਾ ਹਾਂ। ਜੀਵਾਂ ਬੋਲਿਆ="ਆਖਾਂ ਜੀਵਾਂ ਵਿਸਰੈ ਮਰਿ ਜਾਉ।"
੨੩ ਅੰਮ੍ਰਿਤ ਰੂਪੀ ਨਾਮ, ਜੋ ਖ਼ੁਸ਼ੀਆਂ ਦਾ ਘਰ ਹੈ, ਦਾਸਾਂ ਦੇ ਘਰ ਵਿਚ ਬਹੁਤ ਹੈ।
੨੪ ਪਰਮ ਸੁਖੀ। ੨੫ ਕੰਨਾਂ ਨਾਲ।
੨੬ (ਉਨ੍ਹਾਂ ਦੀ) ਸੇਵਾ ਕਰਨ ਨਾਲ ਸਰੀਰ ਪਵਿੱਤ੍ਰ ਹੁੰਦਾ ਹੈ।
੨੭ ਪਖੇ ਪਾਣੀ ਦੀ ਸੇਵਾ ਅਤੇ ਆਟਾ ਪੀਹ ਕੇ ਪੈਰ ਧੋ ਕੇ ਬਿਗਸਦਾ ਹਾਂ (ਖਿੜਦਾ, ਖ਼ੁਸ਼ ਹੁੰਦਾ ਹਾਂ)। ਮੈਥੋਂ ਆਪਣੇ ਆਪ ਤੋਂ ਕੁਝ ਨਹੀਂ ਹੋ ਸਕਦਾ; ਹੇ ਪ੍ਰਭੂ! ਮੇਹਰ ਦੀ ਨਜ਼ਰ ਨਾਲ ਵੇਖੋ। ਮੈਨੂੰ ਨਿਕੰਮੇ ਨੂੰ ਸੰਤਾਂ ਦੀ ਧਰਮਸਾਲ ਵਿਚ ਥਾਂ ਦੇਵੋ। ਧਰਮਸਾਲ=ਧਰਮ ਕਮਾਉਣ ਦੀ ਸ਼ਾਲਾ, ਸੰਤਾਂ ਦੀ ਸੰਗਤ। ੨੮ ਧੂੜੀ।
੨੯ ਮੈਂ ਤੇਰੀ ਸਰਨੀ ਪਿਆ ਰਹਾਂ ਅਤੇ ਤੈਨੂੰ ਸਦਾ ਸਾਮ੍ਹਣੇ ਦੇਖਾਂ।
੩੦ ਅਗਿਣਤ ਡਿਗੇ ਹੋਏ ਪਾਪੀ ਪਵਿੱਤਰ ਹੋ ਜਾਂਦੇ ਹਨ, ਜੇ ਹਰੀ ਦੇ ਚਰਨਾਂ ਵਿਚ ਮਨ ਲਗੇ।
੩੧ ਪ੍ਰਭੂ ਦਾ ਨਾਮ ਅਠਾਹਠ ਤੀਰਥਾਂ ਦੇ ਬਰਾਬਰ ਹੈ ਅਤੇ ਉਸ ਨੂੰ ਮਿਲਦਾ ਹੈ ਜਿਸ ਦੇ ਮੱਥੇ ਤੇ ਭਾਗ (ਲਿਖੇ ਹਨ)।
੩੨ ਸਾਹ ਲੈਂਦਿਆਂ ਅਤੇ ਖਾਂਦਿਆਂ।
੩੩ ਪਾਲਣ ਵਾਲਾ। ੩੪ ਰਹਿਮ, ਤਰਸ।
੩੫ ਨਹੀਂ ਭੁਲਦਾ। ੩੬ ਪੈਦਾ ਕਰਨ ਵਾਲਾ।

* ਸਲੋਕ: ਹਰੀ ਦੀ ਕਿਰਪਾ ਹੀ ਸਾਡੀ ਉਨਤੀ ਤੇ ਰੱਬੀ ਮੇਲ ਦਾ ਕਾਰਨ ਹੈ। ਵਡਿਆਂ ਦੀ ਵਡਿਆਈ ਭੀ ਹਰੀ-ਨਾਮ ਵਿਚ ਹੀ ਹੈ। ਪਉੜੀ: ਵੱਡੇ ਵੱਡੇ ਦੇਵਤਿਆਂ, ਅਵਤਾਰਾਂ, ਪੀਰਾਂ ਪੈਗੰਬਰਾਂ ਤੇ ਉਨ੍ਹਾਂ ਦੀਆਂ ਧਾਰਮਕ ਪੁਸਤਕਾਂ ਦੀ ਵਡਿਆਈ ਭੀ ਹਰੀ-ਸਿਮਰਨ ਦੇ ਦ੍ਰਿੜ੍ਹਾਉਣ ਵਿਚ ਸੀ।

† ਸਲੋਕ: ਮਨੁੱਖ ਦੀ ਰੁਚੀ ਰੱਬ ਦੇ ਪਾਸੇ ਵਲ ਘਟ ਹੈ, ਤੇ ਬੁਰਾਈ ਵਲ ਬਹੁਤ ਹੈ। ਪਰ ਮਨੁੱਖ ਦੀ ਬੁਰੀ ਰੁਚੀ ਦੇ ਬਾਵਜੂਦ ਰੱਬ ਪਿਆਰ ਕਰਦਾ ਹੈ ਤੇ ਪੜਦੇ ਢਕਦਾ ਹੈ। ਪਉੜੀ: ਮਨੁਖ ਤੋਂ ਆਪ ਕੁਝ ਨਹੀਂ ਹੋ ਸਕਦਾ। ਰੱਬ ਮਿਹਰ ਕਰੇ ਤਾਂ ਸੰਤਾਂ ਦੀ ਸੰਗਤ ਵਿਚ ਲਾ ਦਿੰਦਾ ਹੈ।

‡ ਸਲੋਕ: ਹਰੀ ਅਗੇ ਨਿਮਰਤਾ ਕਰ ਕੇ ਢਹਿ ਪਈਏ ਤਾਂ ਉਹ ਪ੍ਰਤੱਖ ਹੋ ਕੇ ਦਰਸ਼ਨ ਦਿੰਦਾ ਹੈ। ਉਸ ਦਾ ਨਾਮ ਪਵਿੱਤਰ ਕਰਦਾ ਹੈ। ਪਉੜੀ: ਹਰੀ ਕਿਰਪਾ ਕਰੇ ਤਾਂ ਸਚ ਵਿਚ ਲਾ ਕੇ ਤਾਰ ਦਿੰਦਾ ਹੈ।

[੧]ਕਿਛੁ ਜਾਣੈ ਜਾਣੁ ਬੁਝਿ ਵੀਚਾਰਦਾ ॥ [੨]ਅਨਿਕ ਰੂਪ ਖਿਨ ਮਾਹਿ ਕੁਦਰਤਿ ਧਾਰਦਾ ॥ ਜਿਸ ਨੋ ਲਾਇ ਸਚਿ[੩] ਤਿਸਹਿ ਉਧਾਰਦਾ[੪] ॥ ਜਿਸ ਦੈ ਹਵੈ ਵਲਿ[੫] ਸੁ ਕਦੇ ਨ ਹਾਰਦਾ ॥ [੬]ਸਦਾ ਅਭਗੁ ਦੀਬਾਣੁ ਹੈ ਹਉ ਤਿਸੁ ਨਮਸਕਾਰਦਾ ॥ ੪ ॥ *ਸਲੋਕ ਮਃ ੫ ॥ ਕਾਮੁ ਕ੍ਰੋਧੁ ਲੋਭੁ ਛੋਡੀਐ ਦੀਜੈ ਅਗਨਿ[੭] ਜਲਾਇ ॥ ਜੀਵਦਿਆ ਨਿਤ ਜਾਪੀਐ ਨਾਨਕ ਸਾਚਾ ਨਾਉ ॥ ੧ ॥ ਸਿਮਰਤ ਸਿਮਰਤ ਪ੍ਰਭੁ ਆਪਣਾ ਸਭ ਫਲ ਪਾਇ ਆਹਿ[੮] ॥ ਨਾਨਕ ਨਾਮੁ ਅਰਾਧਿਆ ਗੁਰਿ ਪੂਰੈ ਦੀਆ ਮਿਲਾਇ ॥ ੨ ॥ ਪਉੜੀ ॥ [੯]ਸੋ ਮੁਕਤਾ ਸੰਸਾਰਿ ਜਿ ਗੁਰਿ ਉਪਦੇਸਿਆ ॥ ਤਿਸ ਕੀ ਗਈ ਬਲਾਇ[੧੦] ਮਿਟੇ ਅੰਦੇਸਿਆ[੧੧] ॥ ਤਿਸ ਕਾ ਦਰਸਨੁ ਦੇਖਿ ਜਗਤੁ ਨਿਹਾਲੁ[੧੨] ਹੋਇ ॥ ਜਨ[੧੩] ਕੈ ਸੰਗਿ ਨਿਹਾਲੁ ਪਾਪਾ ਮੈਲੁ ਧੋਇ ॥ ਅੰਮ੍ਰਿਤੁ ਸਾਚਾ ਨਾਉ ਓਥੈ[੧੪] ਜਾਪੀਐ ॥ ਮਨ ਕਉ ਹੋਇ ਸੰਤੋਖੁ ਭੁਖਾ ਧ੍ਰਾਪੀਐ[੧੫] ॥ [੧੬]ਜਿਸੁ ਘਟਿ ਵਸਿਆ ਨਾਉ ਤਿਸੁ ਬੰਧਨ ਕਾਟੀਐ ॥ [੧੭]ਗੁਰ ਪਰਸਾਦਿ ਕਿਨੈ ਵਿਰਲੈ ਹਰਿ ਧਨੁ ਖਾਟੀਐ ॥ ੫ ॥ †ਸਲੋਕ ਮਃ ੫ ॥ [੧੮]ਮਨ ਮਹਿ ਚਿਤਵਉ ਚਿਤਵਨੀ ਉਦਮੁ ਕਰਉ ਉਠਿ ਨੀਤ ॥ ਹਰਿ ਕੀਰਤਨ ਕਾ ਆਹਰੋ ਹਰਿ ਦੇਹੁ ਨਾਨਕ ਕੇ ਮੀਤ ॥ ੧ ॥ ਮਃ ੫ ॥ [੧੯]ਦ੍ਰਿਸਟਿ ਧਾਰਿ ਪ੍ਰਭਿ ਰਾਖਿਆ ਮਨੁ ਤਨੁ ਰਤਾ ਮੂਲਿ ॥ ਨਾਨਕ ਜੋ ਪ੍ਰਭ ਭਾਣੀਆ ਮਰਉ ਵਿਚਾਰੀ ਸੂਲਿ ॥ ੨ ॥ ਪਉੜੀ ॥ ਜੀਅ ਕੀ ਬਿਰਥਾ[੨੦] ਹੋਇ ਸੁ ਗੁਰ ਪਹਿ ਅਰਦਾਸਿ ਕਰਿ ॥ ਛੋਡਿ ਸਿਆਣਪ ਸਗਲ[੨੧] ਮਨੁ ਤਨੁ [੨੨]ਅਰਪਿ ਧਰਿ ॥ ਪੂਜਹੁ ਗੁਰ ਕੇ ਪੈਰ [੨੩]ਦੁਰਮਤਿ ਜਾਇ ਜਰਿ ॥ ਸਾਧ ਜਨਾ ਕੈ ਸੰਗਿ ਭਵਜਲੁ ਬਿਖਮੁ[੨੪] ਤਰਿ ॥ ਸੇਵਹੁ ਸਤਿਗੁਰ ਦੇਵ ਅਗੈ[੨੫] ਨ ਮਰਹੁ ਡਰਿ ॥ ਖਿਨ ਮਹਿ ਕਰੇ ਨਿਹਾਲੁ [੨੬]ਊਣੇ ਸੁਭਰ ਭਰਿ ॥ ਮਨ ਕਉ ਹੋਇ ਸੰਤੋਖੁ ਧਿਆਈਐ ਸਦਾ ਹਰਿ ॥ ਸੋ ਲਗਾ ਸਤਿਗੁਰ ਸੇਵ ਜਾ ਕਉ [੨੭]ਕਰਮੁ ਧੁਰਿ ॥ ੬ ॥ ‡ਸਲੋਕ ਮਃ ੫ ॥ [੨੮]ਲਗੜੀ ਸੁਥਾਨਿ ਜੋੜਣਹਾਰੈ ਜੋੜੀਆ ॥ ਨਾਨਕ ਲਹਰੀ ਲਖ ਸੈ ਆਨ ਡੁਬਣ ਦੇਇ ਨ ਮਾ ਪਿਰੀ ॥ ੧ ॥ ਮਃ ੫ ॥ [੨੯]ਬਨਿ ਭੀਹਾਵਲੈ ਹਿਕੁ[੩੦] ਸਾਥੀ ਲਧਮੁ ਦੁਖ ਹਰਤਾ ਹਰਿ ਨਾਮਾ ॥ ਬਲਿ ਬਲਿ ਜਾਈ ਸੰਤ ਪਿਆਰੇ ਨਾਨਕ ਪੂਰਨ ਕਾਮਾਂ ॥ ੨ ॥ ਪਉੜੀ ॥ [੩੧]ਪਾਈਅਨਿ ਸਭਿ ਨਿਧਾਨ ਤੇਰੈ ਰੰਗਿ ਰਤਿਆ ॥ ਨ ਹੋਵੀ ਪਛੋਤਾਉ[੩੨] ਤੁਧ ਨੋ ਜਪਤਿਆ ॥ [੩੩]ਪਹੁਚਿ ਨ ਸਕੈ ਕੋਇ ਤੇਰੀ ਟੇਕ ਜਨ ॥ ਗੁਰ ਪੂਰੇ ਵਾਹੁ ਵਾਹੁ ਸੁਖ ਲਹਾ ਚਿਤਾਰਿ ਮਨ ॥ ਗੁਰ ਪਹਿ ਸਿਫਤਿ ਭੰਡਾਰੁ ਕਰਮੀ ਪਾਈਐ ॥ ਸਤਿਗੁਰ ਨਦਰਿ ਨਿਹਾਲ ਬਹੁੜਿ ਨ ਧਾਈਐ ॥ ਰਖੈ[੩੪] ਆਪਿ ਦਇਆਲੁ ਕਰਿ ਦਾਸਾ ਆਪਣੇ ॥ ਹਰਿ ਹਰਿ ਹਰਿ ਹਰਿ ਨਾਮੁ ਜੀਵਾ

੧ ਉਹ ਜਾਣੁ (ਜਾਣੂ, ਸਿਆਣਾ, ਹਰੀ) ਸਭ ਕੁਝ ਜਾਣਦਾ ਹੈ ਅਤੇ ਸਮਝ ਕੇ ਵਿਚਾਰਦਾ ਹੈ।
੨ ਬੇਅੰਤ ਰੂਪ ਇਕ ਛਿਨ ਵਿਚ ਆਪਣੀ ਕੁਦਰਤ ਦੁਆਰਾ ਧਾਰਦਾ ਹੈ। ੩ ਸਭ ਵਿਚ।
੪ ਤਾਰਦਾ ਹੈ। ੫ ਤਰਫ਼, ਪਖ ਵਿਚ।
੬ ਉਸ ਦਾ ਦਰਬਾਰ ਸਦਾ ਅਟੱਲ ਹੈ, ਮੈਂ ਉਸ ਨੂੰ ਨਮਸਕਾਰ ਕਰਦਾ ਹਾਂ। ੭ ਅੱਗ ਵਿਚ।
੮ ਹਨ।
੯ ਉਹ ਸੰਸਾਰ ਵਿਚ ਤਰਿਆ ਹੋਇਆ (ਅਜ਼ਾਦ) ਹੈ। ੧੦ ਆਫ਼ਤ, ਬਿਪਤਾ।
੧੧ ਡਰ, ਫ਼ਿਕਰ। ੧੨ ਅਨੰਦ, ਪ੍ਰਸੰਨ।
੧੩ ਹਰੀ ਦੇ ਦਾਸਾਂ (ਦੀ ਸੰਗਤ ਨਾਲ)।
੧੪ ਭਾਵ ਦਾਸਾਂ ਦੇ ਸੰਗ ਵਿਚ।
੧੫ ਰੱਜ ਜਾਂਦਾ ਹੈ।
੧੬ ਜਿਸ ਦੇ ਮਨ ਵਿਚ।
੧੭ ਗੁਰੂ ਦੀ ਕਿਰਪਾ ਨਾਲ ਕੋਈ ਵਿਰਲਾ ਹਰਿ-ਨਾਮ ਧਨ ਖਟਦਾ ਹੈ।
੧੮ ਮਨ ਵਿਚ ਇਹ ਸੋਚ ਸੋਚਦਾ ਹਾਂ ਕਿ ਨਿੱਤ (ਸਵੇਰੇ) ਜਾਗ ਕੇ ਉਦਮ ਕਰਾਂ, ਹੇ ਹਰੀ, ਮੇਰੇ ਮਿੱਤਰ! ਮੈਨੂੰ ਹਰੀ-ਕੀਰਤਨ (ਗੁਣ ਗਾਇਨ) ਦਾ ਆਹਰ (ਸ਼ੋਕ ਤੇ ਰੁਝੇਵਾਂ) ਦਿਓ।
੧੯ ਮੇਹਰ ਦੀ ਨਜ਼ਰ ਕਰ ਕੇ ਪ੍ਰਭੂ ਨੇ ਮੈਨੂੰ ਬਚਾ ਲਿਆ, ਮਨ ਅਤੇ ਤਨ ਅਸਲੀਅਤ (ਸਚ) ਵਿਚ ਪ੍ਰੇਮ ਨਾਲ ਰਚ ਗਿਆ। ਜੋ ਦਾਸੀਆਂ ਪ੍ਰਭੂ ਨੂੰ ਚੰਗੀਆਂ ਲਗਦੀਆਂ ਹਨ, ਓਹਨਾਂ ਦੀ ਸੂਲਿ (ਪੀੜ, ਦੁਖ ਦਰਦ) ਵਿਚਾਰੀ ਮਰ ਜਾਂਦੀ ਹੈ। ਵਿਚਾਰੀ=ਨਿਰਾਸਰਿਤ ਹੋ ਕੇ, ਕਮਜ਼ੋਰ ਹੋ ਕੇ।
੨੦ [ਸੰ. ਵਜਥਾ] ਦੁਖ, ਪੀੜ। ਦਿਲ ਦੀ ਜੋ ਤਕਲੀਫ਼ ਹੋਵੇ ਉਹ ਗੁਰੂ ਕੋਲ ਅਰਜ਼ ਕਰ।
੨੧ ਸਾਰੀ।
੨੨ ਸੌਂਪ ਦੇ, ਅੱਗੇ ਰਖ ਦੇ।
੨੩ ਭੈੜੀ ਮਤ ਸੜ ਜਾਵੇ।
੨੪ ਔਖਾ, ਬਿਖੜਾ (ਸੰਸਾਰ-ਸਮੁੰਦਰ ਤਰ ਜਾਓ)।
੨੫ ਅਗਲੇ ਜਹਾਨ ਵਿਚ।
੨੬ ਸਖਣਿਆਂ ਨੂੰ ਚੰਗੀ ਤਰ੍ਹਾਂ ਭਰ ਦਿੰਦਾ ਹੈ।
੨੭ ਧੁਰੋਂ, ਵਾਹਿਗੁਰੂ ਦੀ ਦਰਗਾਹ ਤੋਂ, ਬਖ਼ਸ਼ਿਸ਼ ਹੋਈ ਹੈ।
੨੮ ਮੇਰੀ ਪ੍ਰੀਤ ਚੰਗੀ ਜਗਾ (ਹਰੀ ਚਰਨਾਂ) ਵਿਚ ਲਗੀ ਹੈ; ਆਪ ਜੋੜਨ ਵਾਲੇ (ਹਰੀ) ਨੇ ਇਹ ਪ੍ਰੀਤ ਜੋੜੀ ਹੈ। ਸੈਂਕੜੇ ਤੇ ਲੱਖਾਂ ਲਹਿਰਾਂ (ਪਾਪ ਦੀਆਂ ਮਨ ਨੂੰ ਲੁਭਾਣ ਵਾਲੀਆਂ) ਹਨ, ਪਰ ਮੇਰਾ ਪਿਆਰਾ ਮੈਨੂੰ ਡੁਬਣ ਨਹੀਂ ਦਿੰਦਾ।
੨੯ ਡਰਾਉਣੇ ਜੰਗਲ (ਸੰਸਾਰ) ਵਿਚ ਦੁਖ ਦੂਰ ਕਰਨ ਵਾਲਾ ਇਕ ਸਾਥੀ ਮੈਨੂੰ ਹਰੀ-ਨਾਮ ਲੱਭਾ ਹੈ। ਮੈਂ ਪਿਆਰੇ ਸੰਤ (ਗੁਰੂ) ਤੋਂ ਸਦਕੇ ਕੁਰਬਾਨ ਹਾਂ (ਜਿਸ ਦੀ ਕਿਰਪਾ ਨਾਲ ਮੇਰਾ) ਕੰਮ ਸਿਰੇ ਚੜ੍ਹ ਗਿਆ ਹੈ (ਮੈਂ ਤਰ ਗਿਆ ਹਾਂ)।
੩੦ [ਲਹਿੰਦੀ] ਇਕ। ਇਸ ਵਾਰ ਦੇ ਕਈ ਸ਼ਲੋਕਾਂ ਵਿਚ ਲਹਿੰਦੀ ਪੰਜਾਬੀ ਦੇ ਲਫ਼ਜ਼ ਵਰਤੇ ਹਨ।
੩੧ ਤੇਰੇ ਪ੍ਰੇਮ ਵਿਚ ਰਚਿਆਂ ਸਭ ਖ਼ਜ਼ਾਨੇ ਪਾ ਲਈਦੇ ਹਨ।
੩੨ ਪਛਤਾਵਾ।
੩੩ ਦਾਸ ਤੇਰੇ ਆਸਰੇ ਹਨ; ਓਹਨਾਂ ਨੂੰ ਕੋਈ ਪਹੁੰਚ ਨਹੀਂ ਸਕਦਾ (ਨੁਕਸਾਨ ਨਹੀਂ ਕਰ ਸਕਦਾ)। ਪੂਰੇ ਗੁਰੂ ਨੂੰ ਸ਼ਾਬਾਸ਼ ਹੈ (ਧੰਨ ਹੈ); ਓਹਨੂੰ ਮਨ ਵਿਚ ਯਾਦ ਕਰ ਕੇ ਸੁਖ ਲੈਂਦਾ ਹਾਂ। ਗੁਰੂ ਕੋਲ ਹਰੀ-ਜਸ ਦਾ ਖ਼ਜ਼ਾਨਾ ਹੈ ਜੋ ਭਾਗਾਂ ਨਾਲ ਪਾਈਦਾ ਹੈ। ਸਤਿਗੁਰੂ ਮੇਹਰ ਦੀ ਨਜ਼ਰ ਨਾਲ ਦੇਖੇ ਤਾਂ ਫੇਰ ਭਟਕੀਦਾ ਨਹੀਂ।
੩੪ ਰਖਿਆ ਕਰਦਾ ਹੈ (ਆਪਣੇ ਸੇਵਕ ਬਣਾ ਕੇ)।

---

* ਸਲੋਕ: ਪਾਪ ਛਡ ਕੇ ਗੁਰੂ ਦੁਆਰਾ ਨਾਮ ਜਪੀਏ ਤਾਂ ਸਫਲ ਹੈ। ਪਉੜੀ: ਗੁਰੂ ਦੇ ਉਪਦੇਸ਼ ਦੁਆਰਾ ਨਾਮ ਜਪਣ ਨਾਲ ਮਨੁੱਖ ਮੁਕਤ ਹੋ ਕੇ ਹੋਰਨਾਂ ਨੂੰ ਮੁਕਤ ਕਰਨ ਦੇ ਯੋਗ ਹੋ ਜਾਂਦਾ ਹੈ।

† ਸਲੋਕ: ਦਿਲ ਵਿਚ ਜੇ ਹਰੀ-ਨਾਮ ਦੇ ਜਪਣ ਦੀ ਚਾਹ ਉਠੇ ਭੀ, ਤਾਂ ਭੀ ਹਰੀ ਪਾਸ ਸਹਾਇਤਾ ਲਈ ਅਰਦਾਸ ਕਰਨ ਦੀ ਲੋੜ ਹੈ। ਜਦ ਹਰੀ ਦੀ ਨਜ਼ਰ ਸਵੱਲੀ ਹੋ ਜਾਂਦੀ ਹੈ, ਫੇਰ ਕੋਈ ਤਕਲੀਫ਼ ਨਹੀਂ ਰਹਿੰਦੀ। ਪਉੜੀ: ਆਪਣੀ ਹਰ ਇਕ ਤਕਲੀਫ਼ ਵਿਚ ਹਰੀ ਪਾਸ ਅਰਦਾਸ ਕਰਨੀ ਚਾਹੀਦੀ ਹੈ। ਉਹ ਮਿਹਰ ਵਿਚ ਆ ਕੇ ਗੁਰੂ ਮਿਲਾਉਂਦਾ ਹੈ, ਤੇ ਗੁਰੂ ਦੇ ਮਿਲਣ ਨਾਲ ਸਾਰੇ ਕੰਮ ਰਾਸ ਹੋ ਜਾਂਦੇ ਹਨ।

‡ ਸਲੋਕ: ਇਕ ਵਾਰੀ ਹਰੀ ਨਾਲ ਪ੍ਰੀਤ ਲਗ ਜਾਵੇ, ਫੇਰ ਤਾਂ ਲਖ ਪਾਪ ਦੇ ਵਲਵਲੇ ਆ ਕੇ ਭਰਮਾਉਣ, ਮਨ ਅਡੋਲ ਹੀ ਰਹਿੰਦਾ ਹੈ। ਇਹ ਹਰੀ-ਨਾਮ ਦੀ ਪ੍ਰੀਤੀ, ਜੋ ਅੰਗ-ਸੰਗ ਹੋ ਕੇ ਭਿਆਨਕ ਤੋਂ ਭਿਆਨਕ ਔਕੜਾਂ ਤੋਂ ਬਚਾਂਦੀ ਹੈ, ਕੇਵਲ ਗੁਰੂ ਤੋਂ ਮਿਲ ਸਕਦੀ ਹੈ। ਪਉੜੀ: ਹਰੀ-ਨਾਮ ਸਭ ਸੁਖਾਂ ਦੇ ਦੇਣ ਵਾਲਾ ਖ਼ਜ਼ਾਨਾ ਹੈ, ਜੋ ਗੁਰੂ ਤੋਂ ਮਿਲਦਾ ਹੈ।

[੧]ਸੁਣਿ ਸੁਣੇ॥੭॥ *ਸਲੋਕ ਮਃ ੫॥ [੨]ਪ੍ਰੇਮ ਪਟੋਲਾ ਤੈ ਸਹਿ ਦਿਤਾ ਢਕਣ ਕੂ ਪਤਿ ਮੇਰੀ॥ ਦਾਨਾ ਬੀਨਾ ਸਾਈ ਮੈਡਾ ਨਾਨਕ ਸਾਰ ਨ ਜਾਣਾ ਤੇਰੀ॥ ੧ ॥ ਮਃ ੫॥ [੩]ਤੈਡੈ ਸਿਮਰਣਿ ਹਭੁ ਕਿਛੁ ਲਧਮੁ ਬਿਖਮੁ ਨ ਡਿਠਮੁ ਕੋਈ॥ ਜਿਸੁ ਪਤਿ ਰਖੈ ਸਚਾ ਸਾਹਿਬੁ ਨਾਨਕ ਮੇਟਿ ਨ ਸਕੈ ਕੋਈ॥ ੨ ॥ ਪਉੜੀ॥ ਹੋਵੈ ਸੁਖੁ ਘਣਾ[੪] [੫]ਦਯਿ ਧਿਆਇਐ॥ [੬]ਵੰਞੈ ਰੋਗਾ ਘਾਣਿ ਹਰਿ ਗੁਣ ਗਾਇਐ॥ [੭]ਅੰਦਰਿ ਵਰਤੈ ਠਾਢਿ ਪ੍ਰਭਿ ਚਿਤਿ ਆਇਐ॥ ਪੂਰਨ ਹੋਵੈ ਆਸ ਨਾਇ ਮੰਨਿ ਵਸਾਇਐ॥ ਕੋਇ ਨ ਲਗੈ ਬਿਘਨੁ[੮] ਆਪੁ ਗਵਾਇਐ॥ [੯]ਗਿਆਨ ਪਦਾਰਥੁ ਮਤਿ ਗੁਰ ਤੇ ਪਾਇਐ॥ ਤਿਨਿ ਪਾਏ ਸਭੇ ਥੋਕ[੧੦] ਜਿਸੁ ਆਪਿ ਦਿਵਾਇਐ[੧੧]॥ ਤੂੰ ਸਭਨਾ ਕਾ ਖਸਮੁ[੧੨] ਸਭ ਤੇਰੀ ਛਾਇਐ[੧੩] ॥੮॥ †ਸਲੋਕ ਮਃ ੫॥ [੧੪]ਨਦੀ ਤਰੰਦੜੀ ਮੈਡਾ ਖੋਜੁ ਨ ਖੁੰਭੈ ਮੰਝਿ ਮੁਹਬਤਿ ਤੇਰੀ॥ ਤਉ ਸਹ ਚਰਣੀ ਮੈਡਾ ਹੀਅੜਾ ਸੀਤਮੁ ਹਰਿ ਨਾਨਕ ਤੁਲਹਾ ਬੇੜੀ॥ ੧ ॥ ਮਃ ੫॥ [੧੫]ਜਿਨ੍ਹਾ ਦਿਸੰਦੜਿਆ ਦੁਰਮਤਿ ਵੰਞੈ ਮਿਤ੍ਰ ਅਸਾਡੜੇ ਸੇਈ॥ ਹਉ ਢੂਢੇਦੀ ਜਗੁ ਸਬਾਇਆ ਜਨ ਨਾਨਕ ਵਿਰਲੇ ਕੇਈ ॥੨॥ ਪਉੜੀ॥ [੧੬]ਆਵੈ ਸਾਹਿਬੁ ਚਿਤਿ ਤੇਰਿਆ ਭਗਤਾ ਡਿਠਿਆ॥ ਮਨ ਕੀ ਕਟੀਐ ਮੈਲੁ ਸਾਧਸੰਗਿ ਵੁਠਿਆ[੧੭]॥ ਜਨਮ ਮਰਣ ਭਉ[੧੮] ਕਟੀਐ ਜਨ ਕਾ [੧੯]ਸਬਦੁ ਜਪਿ॥ ਬੰਧਨ ਖੋਲਨਿ੍ ਸੰਤ [੨੦]ਦੂਤ ਸਭਿ ਜਾਹਿ ਛਪਿ॥ [੨੧]ਤਿਸੁ ਸਿਉ ਲਾਇਨਿ੍ ਰੰਗੁ ਜਿਸ ਦੀ ਸਭ ਧਾਰੀਆ॥ [੨੨]ਊਚੀ ਹੂੰ ਊਚਾ ਥਾਨੁ ਅਗਮ ਅਪਾਰੀਆ॥ [੨੩]ਰੈਣਿ ਦਿਨਸੁ ਕਰ ਜੋੜਿ ਸਾਸਿ ਸਾਸਿ ਧਿਆਈਐ॥ ਜਾ ਆਪੇ ਹੋਇ ਦਇਆਲੁ ਤਾਂ [੨੪]ਭਗਤ ਸੰਗੁ ਪਾਈਐ॥੯॥ ‡ਸਲੋਕ ਮਃ ੫॥ [੨੫]ਬਾਰਿ ਵਿਡਾਨੜੈ ਹੁੰਮਸ ਧੁੰਮਸ ਕੂਕਾ ਪਈਆ ਰਾਹੀ॥ ਤਉ ਸਹ ਸੇਤੀ ਲਗੜੀ ਡੋਰੀ ਨਾਨਕ ਅਨਦ ਸੇਤੀ ਬਨੁ ਗਾਹੀ॥ ੧ ॥ ਮਃ ੫॥ [੨੬]ਸਚੀ ਬੈਸਕ ਤਿਨ੍ਹਾ ਸੰਗਿ ਜਿਨ ਸੰਗਿ ਜਪੀਐ ਨਾਉ॥ [੨੭]ਤਿਨ੍ ਸੰਗਿ ਸੰਗੁ ਨ ਕੀਚਈ ਨਾਨਕ ਜਿਨ੍ਹਾ [੨੮]ਆਪਣਾ ਸੁਆਉ॥ ੨ ॥ ਪਉੜੀ॥ [੨੯]ਸਾ ਵੇਲਾ ਪਰਵਾਣੁ ਜਿਤੁ ਸਤਿਗੁਰੁ ਭੇਟਿਆ[੩੦]॥ ਹੋਆ ਸਾਧੂ ਸੰਗੁ ਫਿਰਿ [੩੧]ਦੂਖ ਨ ਤੇਟਿਆ॥ ਪਾਇਆ ਨਿਹਚਲੁ ਥਾਨੁ [੩੨]ਫਿਰਿ ਗਰਭਿ ਨ ਲੇਟਿਆ॥ [੩੩]ਨਦਰੀ ਆਇਆ ਇਕੁ ਸਗਲ ਬ੍ਰਹਮੇਟਿਆ॥ [੩੪]ਤਤੁ ਗਿਆਨੁ ਲਾਇ ਧਿਆਨੁ ਦ੍ਰਿਸਟਿ ਸਮੇਟਿਆ॥ [੩੫]ਸਭੋ ਜਪੀਐ ਜਾਪੁ ਜਿ ਮੁਖਹੁ ਬੋਲੇਟਿਆ॥ ਹੁਕਮੇ ਬੁਝਿ ਨਿਹਾਲੁ ਸੁਖਿ ਸੁਖੇਟਿਆ[੩੬]॥ ਪਰਖਿ ਖਜਾਨੈ ਪਾਏ ਸੇ ਬਹੁੜਿ ਨ ਖੋਟਿਆ॥੧੦॥ ਸਲੋਕੁ॥ [੩੭]ਵਿਛੋਹੇ ਜੰਬੂਰ ਖਵੇ ਨ ਵੰਞਨਿ ਗਾਖੜੇ॥ ਜੇ ਸੋ ਧਣੀ ਮਿਲੰਨਿ ਨਾਨਕ ਸੁਖ ਸੰਬੂਹ ਸਚੁ॥੧॥ ਮਃ ੫॥

੧ ਸੁਣ ਸੁਣ ਕੇ।
੨ ਤੂੰ ਮਾਲਕ ਨੇ ਪ੍ਰੇਮ ਦਾ ਰੇਸ਼ਮੀ ਕਪੜਾ ਮੇਰੀ ਇੱਜ਼ਤ ਢਕਣ ਵਾਸਤੇ ਦਿੱਤਾ ਹੈ। ਤੂੰ ਮੇਰਾ ਮਾਲਕ ਸਭ ਕੁਝ ਜਾਨਣ ਤੇ ਦੇਖਣ ਵਾਲਾ ਹੈਂ, ਮੈਂ ਤੇਰੀ ਕਦਰ ਨਹੀਂ ਜਾਣਦੀ। ਸਾਰ= ਸੋਝੀ, ਗੁਣਾਂ ਦੀ ਕਦਰ।
੩ ਤੇਰੇ ਸਿਮਰਣ ਤੋਂ ਮੈਨੂੰ ਸਭ ਕੁਝ ਮਿਲ ਗਿਆ ਅਤੇ ਕੋਈ ਗਲ ਵੀ ਮੈਂ ਮੁਸ਼ਕਲ ਨਹੀਂ ਦੇਖੀ।
੪ ਬਹੁਤ।
੫ ਹਰੀ ਦੇ ਧਿਆਉਣ ਨਾਲ। ਦੇਖੋ ਨੇਮ ੧੨।
੬ ਦੁਖਾਂ ਬਿਮਾਰੀਆਂ ਦੀ ਘਾਣੀ (ਇਕੱਠ) ਚਲੀ ਜਾਂਦੀ ਹੈ।
੭ ਮਨ ਵਿਚ ਠੰਢ ਪੈ ਜਾਂਦੀ ਹੈ। ('ਪੁਗਿ' ਨਾਲ ਸਿਹਾਰੀ ਨੇਮ ੧੨ ਅਨੁਸਾਰ ਆਈ ਹੈ।)
੮ ਰੋਕ, ਅਟਕਾ।
੯ ਗਿਆਨ ਵਾਲੀ ਮਤ ਦਾ ਧਨ ਗੁਰੂ ਤੋਂ ਮਿਲਦਾ ਹੈ। ੧੦ ਵਸਤੂ, ਚੀਜ਼ਾਂ।
੧੧ (ਜਿਸ ਨੂੰ ਆਪ ਕਰਤਾਰ) ਦਿੰਦਾ ਹੈ।
੧੨ ਮਾਲਕ। ੧੩ ਛਾਇਆ, ਰਖਿਆ ਵਿਚ।
੧੪ ਸੰਸਾਰ ਰੂਪ ਨਦੀ ਵਿਚੋਂ ਤਰਦਿਆਂ ਮੇਰਾ ਪੈਰ (ਵਿਸ਼ਿਆਂ ਦੇ ਚਿਕੜ) ਵਿਚ ਨਹੀਂ ਖੁਭਦਾ, ਕਿਉਂਕਿ ਮੈਨੂੰ ਤੇਰੇ ਨਾਲ ਪ੍ਰੇਮ ਹੈ। ਤੈਂ ਮਾਲਕ ਦੇ ਚਰਨਾਂ ਨਾਲ ਮੇਰਾ ਮਨ ਸੀਤਾ (ਜੁੜਿਆ) ਹੋਇਆ ; ਤੇਰਾ ਨਾਮ ਮੇਰੀ ਬੇੜੀ ਤੇ ਤਰਨ ਵਾਲਾ ਤੁਲ੍ਹਾ ਹੈ। ਤੁਲਹਾ=ਨਦੀ ਵਿਚ ਡੋਲ ਜਾਂ ਵਜ਼ਨ ਬ੍ਰਾਬਰ ਰਖਣ ਲਈ ਜੋ ਲਕੜਾਂ ਦਾ ਬੰਨ੍ਹਿਆ ਹੋਇਆ ਆਸਰਾ ਹੁੰਦਾ ਹੈ।
੧੫ ਜਿਨ੍ਹਾਂ ਦੇ ਨਜ਼ਰ ਆਇਆਂ ਸਾਡੀ ਭੈੜੀ ਮਤ ਚਲੀ ਜਾਂਦੀ ਹੈ, ਉਹੀ ਸਾਡੇ ਮਿਤਰ ਹਨ। ਮੈਂ ਸਾਰਾ ਜਗ ਛਾਣ ਮਾਰਿਆ ਹੈ, ਐਹੋ ਜੇਹੇ ਹਰੀ ਦੇ ਦਾਸ ਵਿਰਲੇ ਹੀ ਹਨ।
੧੬ ਮਾਲਕ ਯਾਦ ਆਉਂਦਾ ਹੈ।
੧੭ (ਸਾਧ ਸੰਗਤ ਵਿਚ) ਵਸਣ ਨਾਲ।
੧੮ ਡਰ। ੧੯ ਉਪਦੇਸ਼ ਮੰਨ ਕੇ।
੨੦ ਦੁਖ ਦੇਣ ਵਾਲੇ ਪਾਪਾਂ ਰੂਪੀ ਜਿੰਨ ਭੂਤ ਸਭ ਲੁਕ ਜਾਂਦੇ ਹਨ।
੨੧ ਸੰਤ ਉਸ ਹਰੀ ਨਾਲ ਸਾਡੀ ਪ੍ਰੀਤੀ ਲਾ ਦੇਂਦੇ ਹਨ ਜਿਸ ਦੀ ਸਾਰੀ ਸ੍ਰਿਸ਼ਟੀ ਟਿਕਾ ਕੇ ਰਖੀ ਹੋਈ ਹੈ।
੨੨ ਉਸਦੀ ਪਦਵੀ (ਰੁਤਬਾ) ਸਭ ਤੋਂ ਉਚਾ, ਪਹੁੰਚ ਤੋਂ ਬਾਹਰ ਅਤੇ ਬੇਅੰਤ ਹੈ।
੨੩ ਰਾਤ ਦਿਨ ਹਥ ਜੋੜ ਕੇ।੨੪ਭਗਤਾਂ ਦੀ ਸੰਗਤ।
੨੫ ਹਰਾਨ ਕਰਨ ਵਾਲੇ ਜੰਗਲ (ਸੰਸਾਰ) ਵਿਚ ਬੜਾ ਸ਼ੋਰ ਸ਼ਰਾਬਾ ਹੈ, ਅਤੇ ਤਸਤਿਆਂ ਵਿਚ (ਦੁਖੀਆਂ ਦੀ) ਕੂਕ ਪੁਕਾਰ ਹੁੰਦੀ ਹੈ। ਪਰ ਜੇ ਤੈਂ ਮਾਲਕ ਨਾਲ ਚਿਤ ਦੀ ਤਾਰ ਜੋੜੀ ਹੋਵੇ (ਪ੍ਰੇਮ ਹੋਵੇ), ਤਾਂ ਸੁਖ ਨਾਲ ਇਸ ਜੰਗਲ ਵਿਚੋਂ ਲੰਘ ਜਾਈਦਾ ਹੈ। 'ਬਾਰਿ ਵਿਡਾਨੜੈ' ਵਿਚ ਖ਼ੂਬੀ ਇਹ ਹੈ ਕਿ ਬਾਹਰ-ਮੁਖੀ ਅਰਥਾਂ ਲਈ ਇਹੋ ਸ਼ਬਦ ਇਕ ਭਾਵ ਨਾਲ ਵਰਤੇ ਗਏ ਹਨ ਤੇ ਅੰਤ੍ਰੀਵ ਭਾਵ ਲਈ ਹੋਰ ਭਾਵ ਨਾਲ। ਉਤੋਂ ੨ ਭਾਵ ਹੈ 'ਹਰਾਨ ਕਰਨ ਵਾਲੇ ਜੰਗਲ ਵਿਚ' ਪਰ ਅੰਦਰੋਂ ਭਾਵ ਹੈ ਹਰੀ ਨੂੰ ਛੱਡ ਕੇ 'ਪਰਾਏ ਬੂਹੇ ਅਗੇ', ਮਾਇਆ ਦੇ ਪਾਸੇ ਵਲ।
੨੬ ਸਚੀ (ਸਫਲ) ਬਹਿਣੀ, ਸੁਹਬਤ, ਸੰਗਤ।
੨੭ ਉਹਨਾਂ ਨਾਲ ਸੰਗਤ ਨਾ ਕਰੀਏ।
੨੮ ਆਪਣੀ ਗ਼ਰਜ਼ ਹੈ, ਖ਼ੁਦ ਗਰਜ਼ ਹਨ।
੨੯ ਉਹ ਸਮਾਂ ਸਫਲ ਹੈ। ੩੦ ਦਰਸ਼ਨ ਕੀਤੇ।
੩੧ ਦੁਖਾਂ ਦੇ ਟੇਟੇ ਨਹੀਂ ਚੜ੍ਹਦਾ, ਵਸ ਨਹੀਂ ਪੈਂਦਾ। ੩੨ ਫੇਰ ਜੂਨਾਂ ਵਿਚ ਨਾ ਪਿਆ।
੩੩ ਸਭ ਥਾਂ ਇੱਕੋ ਬ੍ਰਹਮ ਹੀ ਨਜ਼ਰ ਆਇਆ।
੩੪ ਤਤ ਗਿਆਨ (ਅਸਲ ਜਾਨਣ ਵਾਲੀ ਗਲ) ਇਹ ਹੈ ਕਿ ਆਪਣੀ ਨਜ਼ਰ ਨੂੰ (ਸਭ ਪਾਸਿਓਂ) ਸਮੇਟ ਕੇ ਇਕ ਹਰੀ ਦਾ ਧਿਆਨ ਕਰੀਏ।
੩੫ ਜੋ ਕੁਝ ਮੂੰਹੋਂ ਬੋਲੀਏ ਹਰੀ ਦਾ ਜਾਪ ਹੀ ਜਪੀਏ।
੩੬ ਸੁਖੇਟਿਆ=ਸੁਖੇ+ਅਟਿਆ, ਸੁਖ ਨਾਲ ਭਰਿਆ ਹੋਇਆ। ਹੁਕਮ ਨੂੰ ਬੁੱਝ ਕੇ ਆਨੰਦ ਹੋ ਜਾਈਦੇ ਅਤੇ ਇਸੇ ਸੁਖ ਵਿਚ ਸੁਖ ਮਾਣੀਏ। ਜਿਨ੍ਹਾਂ ਨੂੰ ਕਰਤਾਰ ਪਰਖ ਕੇ ਆਪਣੇ ਖ਼ਜ਼ਾਨੇ ਵਿਚ ਪਾ ਲੈਂਦਾ ਹੈ (ਚਰਨੀ ਲਾ ਲੈਂਦਾ ਹੈ) ਓਹ ਫੇਰ ਖੋਟੇ ਨਹੀਂ ਰਹਿੰਦੇ।
੩੭ ਵਿਛੋੜੇ ਦੇ ਦੁਖ ਜੰਬੂਰ ਵਾਂਗ ਹਨ ਅਤੇ ਸਹਾਰੇ ਨਹੀਂ ਜਾਂਦੇ, ਔਖੇ ਹੈਨ ; ਅਤੇ ਜੇ ਉਹ ਮਾਲਕ (ਹਰੀ) ਮਿਲ ਜਾਏ ਤਾਂ ਸਚ ਜਾਣੋ ਸਾਰੇ ਸੁਖ ਹੋ ਜਾਂਦੇ ਹਨ। ਜੰਬੂਰ [ਅ. ਜ਼ੰਬੂਰ] ਇਕ ਤਸੀਹੇ ਦੇਣ ਦਾ ਹਥਿਆਰ ਹੁੰਦਾ ਸੀ, ਚਿਮਟੇ ਵਰਗਾ, ਜਿਸ ਨਾਲ ਆਪਣੇ ਵੱਸ ਪਏ ਹੋਏ ਵੈਰੀਆਂ ਦਾ ਮਾਸ ਬੋਟੀ ਬੋਟੀ ਕਰ ਕੇ ਤੋੜਿਆ ਜਾਂਦਾ ਸੀ।

* ਸਲੋਕ : ਹਰੀ ਦਾ ਪ੍ਰੇਮ ਸਾਡੀ ਲੱਜਾ ਰਖਦਾ ਹੈ ; ਉਸ ਦਾ ਨਾਮ ਸਾਰੇ ਗੁਣਾਂ ਦਾ ਖ਼ਜ਼ਾਨਾ ਹੈ। ਪਉੜੀ ਵਿਚ ਨਾਮ ਦੇ ਗੁਣ ਦਸੇ ਹਨ।

† ਸਲੋਕ : ਹਰੀ ਦਾ ਪਿਆਰ ਵਿਸ਼ਿਆਂ ਵਿਚ ਨਹੀਂ ਪੈਣ ਦਿੰਦਾ ; ਹਰੀ ਦੇ ਪਿਆਰਿਆਂ ਦੀ ਸੰਗਤ ਭੀ ਬੁਰੇ ਖਿਆਲਾਂ ਤੋਂ ਬਚਾ ਕੇ ਹਰੀ ਦੇ ਪਿਆਰ ਵਿਚ ਲਾ ਰਖਦੀ ਹੈ। ਪਉੜੀ : ਇਹ ਪਾਪਾਂ ਤੋਂ ਬਚਾਉਣ ਤੇ ਹਰੀ ਦੇ ਪਾਸੇ ਲਾਉਣ ਵਾਲਾ ਕੰਮ ਸਤ-ਸੰਗਤ ਕਿਵੇਂ ਕਰਦੀ ਹੈ ?

‡ ਸਲੋਕ : ਹਰੀ-ਪ੍ਰੇਮ ਸੰਸਾਰ ਦੇ ਡਰਾਉਣੇ ਰਸਤੇ ਵਿਚੋਂ ਬਚਾ ਕੇ ਲੰਘਾ ਖੜਦਾ ਹੈ। ਇਹ ਬਚਾਉ ਸਤ-ਸੰਗਤ ਦੁਆਰਾ ਹੁੰਦਾ ਹੈ। ਪਉੜੀ ਵਿਚ ਇਸ ਬਚਾਉ ਦੀ ਜੁਗਤੀ ਦਾ ਵੇਰਵਾ ਦਿੱਤਾ ਹੈ।

[੧]ਜਿਮੀ ਵਸੰਦੀ [੧]ਪਾਣੀਐ ਈਧਣੁ ਰਖੈ ਭਾਹਿ॥ਨਾਨਕ ਸੋ ਸਹੁ ਆਹਿ ਜਾ ਕੈ ਆਢਲਿ ਹਭੁ ਕੋ॥੨॥ ਪਉੜੀ*॥ ਤੇਰੇ ਕੀਤੇ ਕੰਮ ਤੁਧੈ ਹੀ ਗੋਚਰੇ[੨] ॥ ਸੋਈ ਵਰਤੈ ਜਗਿ[੩] ਜਿ [੪]ਕੀਆ ਤੁਧੁ ਧੁਰੇ ॥ [੫]ਬਿਸਮੁ ਭਏ ਬਿਸਮਾਦ ਦੇਖਿ ਕੁਦਰਤਿ ਤੇਰੀਆ ॥ ਸਰਣਿ ਪਰੇ ਤੇਰੀ ਦਾਸ [੬]ਕਰਿ ਗਤਿ ਹੋਇ ਮੇਰੀਆ॥ ਤੇਰੈ ਹਥਿ ਨਿਧਾਨੁ[੭] ਭਾਵੈ ਤਿਸੁ ਦੇਹਿ ॥ ਜਿਸ ਨੋ ਹੋਇ ਦਇਆਲੁ ਹਰਿਨਾਮੁ ਸੇਇ ਲੇਹਿ ॥ ਅਗਮ[੮] ਅਗੋਚਰ[੯] ਬੇਅਤ ਅੰਤੁ ਨ ਪਾਈਐ ॥ ਜਿਸ ਨੋ ਹੋਹਿ ਕ੍ਰਿਪਾਲੁ ਸੁ ਨਾਮੁ ਧਿਆਈਐ ॥ ੧੧ ॥ †ਸਲੋਕ ਮਃ ੫ ॥ [੧੦]ਕੜਛੀਆ ਫਿਰੰਨ੍ਹਿ ਸੁਆਉ ਨ ਜਾਣਨਿ ਸੁਞੀਆ ॥ ਸੇਈ ਮੁਖ ਦਿਸੰਨ੍ਹਿ ਨਾਨਕ ਰਤੇ ਪ੍ਰੇਮ ਰਸਿ ॥ ੧ ॥ ਮਃ ੫ ॥ [੧੧]ਖੋਜੀ ਲਧਮੁ ਖੋਜੁ ਛਡੀਆ ਉਜਾੜਿ॥ ਤੈ ਸਹਿ ਦਿਤੀ ਵਾੜਿ ਨਾਨਕ ਖੇਤੁ ਨ ਛਿਜਈ॥ ੨ ॥ ਪਉੜੀ ॥ ਆਰਾਧਿਹੁ[੧੨] ਸਚਾ ਸੋਇ ਸਭੁ ਕਿਛੁ ਜਿਸੁ ਪਾਸਿ॥ [੧੩]ਦੁਹਾ ਸਿਰਿਆ ਖਸਮੁ ਆਪਿ ਖਿਨ ਮਹਿ ਕਰੇ ਰਾਸਿ॥ ਤਿਆਗਹੁ ਸਗਲ ਉਪਾਵ[੧੪] ਤਿਸ ਕੀ [੧੫]ਓਟ ਗਹੁ॥ [੧੬]ਪਉ ਸਰਣਾਈ ਭਜਿ ਸੁਖੀ ਹੂੰ ਸੁਖ ਲਹੁ ॥ ਕਰਮ ਧਰਮ ਤਤੁ ਗਿਆਨੁ ਸੰਤਾ ਸੰਗੁ ਹੋਇ ॥ ਜਪੀਐ ਅੰਮ੍ਰਿਤ ਨਾਮੁ ਬਿਘਨੁ[੧੭] ਨ ਲਗੈ ਕੋਇ ॥ ਜਿਸ ਨੋ ਆਪਿ ਦਇਆਲੁ [੧੮]ਤਿਸੁ ਮਨਿ ਵੁਠਿਆ ॥ ਪਾਈਅਨਿ[੧੯] ਸਭਿ ਨਿਧਾਨ [੨੦]ਸਾਹਿਬਿ ਤੁਠਿਆ॥ ੧੨ ॥‡ਸਲੋਕ ਮਃ ੫॥[੨੧]ਲਧਮੁ ਲਭਣਹਾਰੁ ਕਰਮੁ ਕਰੰਦੋ ਮਾ ਪਿਰੀ॥ ਇਕੋ ਸਿਰਜਣਹਾਰੁ ਨਾਨਕ ਬਿਆ ਨ ਪਸੀਐ ॥ ੧ ॥ ਮਃ ੫ ॥ [੨੨]ਪਾਪੜਿਆ ਪਛਾੜਿ ਬਾਣੁ ਸਚਾਵਾ ਸੰਨ੍ਹਿ ਕੈ॥ ਗੁਰ ਮੰਤੜਾ ਚਿਤਾਰਿ ਨਾਨਕ ਦੁਖੁ ਨ ਥੀਵਈ ॥ ੨ ॥ ਪਉੜੀ ॥ ਵਾਹੁ ਵਾਹੁ ਸਿਰਜਣਹਾਰ ਪਾਈਅਨੁ ਠਾਢਿ[੨੩] ਆਪਿ ॥ [੨੪]ਜੀਅ ਜੰਤ ਮਿਹਰਵਾਨੁ ਤਿਸੁ ਨੋ ਸਦਾ ਜਾਪਿ ॥ [੨੫]ਦਇਆ ਧਾਰੀ ਸਮਰਥਿ ਚੁਕੇ ਬਿਲਬਿਲਾਪ ॥ [੨੬]ਨਠੇ ਤਾਪ ਦੁਖ ਰੋਗ ਪੂਰੇ ਗੁਰ ਪ੍ਰਤਾਪਿ॥ ਕੀਤੀਅਨੁ ਆਪਣੀ ਰਖ[੨੭] ਗਰੀਬ ਨਿਵਾਜਿ ਥਾਪਿ ॥ ਆਪੇ ਲਇਅਨੁ ਛਡਾਇ ਬੰਧਨ ਸਗਲ ਕਾਪਿ[੨੮] ॥ [੨੯]ਤਿਸਨ ਬੁਝੀ ਆਸ ਪੁੰਨੀ ਮਨ ਸੰਤੋਖਿ ਧ੍ਰਾਪਿ ॥ ਵਡੀ ਹੂੰ ਵਡਾ ਅਪਾਰ ਖਸਮੁ [੩੦]ਜਿਸੁ ਲੇਪੁ ਨ ਪੁੰਨਿ ਪਾਪਿ ॥ ੧੩ ॥ §ਸਲੋਕ ਮਃ ੫ ॥ ਜਾ ਕਉ ਭਏ ਕ੍ਰਿਪਾਲ ਪ੍ਰਭ ਹਰਿ ਹਰਿ ਸੇਈ ਜਪਾਤ[੩੧] ॥ ਨਾਨਕ ਪ੍ਰੀਤਿ ਲਗੀ ਤਿਨ ਰਾਮ ਸਿਉ [੩੨]ਭੇਟਤ ਸਾਧ ਸੰਗਾਤ ॥ ੧ ॥ ਮਃ ੫ ॥ ਰਾਮੁ ਰਮਹੁ[੩੩] ਬਡਭਾਗੀਹੋ [੩੪]ਜਲਿ ਥਲਿ ਮਹੀਅਲਿ ਸੋਇ ॥ ਨਾਨਕ ਨਾਮਿ ਅਰਾਧਿਐ ਬਿਘਨੁ ਨ ਲਾਗੈ ਕੋਇ ॥ ੨ ॥ ਪਉੜੀ ॥ ਭਗਤਾ ਕਾ ਬੋਲਿਆ ਪਰਵਾਣੁ ਹੈ [੩੫]ਦਰਗਹ ਪਵੈ ਥਾਇ ॥ ਭਗਤਾ [੩੬]ਤੇਰੀ ਟੇਕ ਰਤੇ ਸਚਿ ਨਾਇ ॥ ਜਿਸ ਨੋ ਹੋਇ ਕ੍ਰਿਪਾਲੁ

੧ ਧਰਤੀ ਪਾਣੀ ਵਿਚ ਟਿਕੀ ਹੋਈ ਹੈ ਅਤੇ ਲਕੜੀ ਅੱਗ ਨੂੰ ਆਪਣੇ ਵਿਚ ਰਖਦੀ ਹੈ। ਉਸ ਮਾਲਕ ਨੂੰ ਚਾਹੋ (ਪ੍ਰੇਮ ਕਰੋ) ਜਿਸ ਦੇ ਆਸਰੇ ਸਭ ਕੋਈ ਹੈ।
੨ ਅਧੀਨ।
੩ ਜਗਤ ਵਿਚ।
੪ ਤੂੰ ਧੁਰੋਂ (ਆਦ ਤੋਂ) ਹੁਕਮ ਕੀਤਾ ਹੈ।
੫ ਬਿਸਮ ਤੇ ਬਿਸਮਾਦ ਤੋਂ ਭਾਵ ਅਸਚਰਜ, ਹੈਰਾਨ, ਮਸਤ ਹੈ।
੬ ਤੂੰ ਕਰੇਂ ਤਾਂ ਮੇਰੀ ਮੁਕਤੀ ਹੋਵੇ।
੭ ਨਿਧੀਆਂ ਦਾ ਘਰ, ਸਭ ਸੁਖਾਂ ਦਾ ਖਜ਼ਾਨਾ।
੮ ਪਹੁੰਚ ਤੋਂ ਪਰੇ।
੯ ਜੋ ਮਨ ਦੇ ਸਮਝਨ ਅਤੇ ਜ਼ਬਾਨ ਦੇ ਬਿਆਨ ਕਰਨ ਤੋਂ ਬਾਹਰ ਹੋਵੇ।
੧੦ ਕੜਛੀਆਂ (ਖਾਣਿਆਂ ਦੇ ਭਾਂਡਿਆਂ ਵਿਚ) ਫਿਰਦੀਆਂ ਹਨ, ਪਰ ਉਹ ਸੁਆਦ ਨਹੀਂ ਲੈ ਸਕਦੀਆਂ, ਖਾਲੀ ਰਹਿੰਦੀਆਂ ਹਨ। ਮੈਨੂੰ ਓਹਨਾਂ (ਗੁਰਮੁਖਾਂ) ਦੇ ਦਰਸ਼ਨ ਹੋਣ ਜੋ ਕਿ ਪ੍ਰੇਮ ਦੇ ਸੁਆਦ ਵਿਚ ਰਚੇ ਹੋਏ ਹਨ (ਨਿਰੇ ਗਿਆਨ ਦੀਆਂ ਗੱਲਾਂ ਕਰਨ ਵਾਲੇ ਨਹੀਂ)।
੧੧ ਖੋਜੀ ਦੇ ਰਾਹੀਂ ਮੈਨੂੰ ਖੁਰਾ ਲਭ ਪਿਆ ਉਸ ਦਾ ਜਿਸ ਨੇ ਮੇਰੀ ਖੇਤੀ ਉਜਾੜੀ ਸੀ (ਗੁਰੂ ਤੋਂ ਪਤਾ ਲਗ ਗਿਆ ਕਿ ਪਾਪ ਕਿਵੇਂ ਮੇਰੀ ਕਰਮਾਂ ਦੀ ਖੇਤੀ ਨੂੰ ਉਜਾੜਦੇ ਹਨ)। ਤੂੰ ਮਾਲਕ ਨੇ ਮੇਰੀ ਖੇਤੀ ਨੂੰ (ਗੁਰੂ ਦੀ ਸਹਾਇਤਾ ਰੂਪ) ਵਾੜ ਦੇ ਦਿਤੀ ਹੈ, ਹੁਣ ਉਹ ਨਹੀਂ ਉਜੜੇਗੀ।
੧੨ ਸਿਮਰੋ।
੧੩ ਮਾਰਨਾ ਤੇ ਬਚਾਣਾ ਇਹਨਾਂ ਦੋਹਾਂ ਗਲਾਂ ਦਾ ਆਪ ਮਾਲਕ ਹੈ; ਛਿਨ ਵਿਚ ਕੰਮ ਠੀਕ ਕਰ ਦੇਂਦਾ ਹੈ।
੧੪ ਯਤਨ, ਤਰੀਕੇ।
੧੫ ਆਸਰਾ ਲਵੇ।
੧੬ ਦੌੜ ਕੇ ਹਰੀ ਦੀ ਸ਼ਰਨ ਪਵੇ ਅਤੇ ਸਭ ਤੋਂ ਵਡਾ ਸੁਖ ਲਵੇ।
੧੭ ਰੋਕ, ਮੁਸ਼ਕਲ।
੧੮ ਉਸ ਦੇ ਮਨ ਵਿਚ ਵਸਣ ਨਾਲ।
੧੯ ਧਾਈਦੇ ਹਨ।
੨੦ ਮਾਲਕ ਹਰੀ ਦੇ ਮੇਹਰਬਾਨ ਹੋਇਆਂ।
੨੧ ਮੇਰੇ ਪਿਆਰੇ ਨੇ ਮੇਹਰ ਕੀਤੀ ਅਤੇ ਮੈਂ ਲਭਣ ਯੋਗ (ਹਰੀ) ਨੂੰ ਲਭ ਲਿਆ। ਇਕੋ ਸਭ ਦੇ ਪੈਦਾ ਕਰਨ ਵਾਲੇ (ਹਰੀ) ਤੋਂ ਬਿਨਾਂ ਹੋਰ ਦੂਜਾ ਨਜ਼ਰ ਨਹੀਂ ਆਉਂਦਾ। ਪਸੀਐ [ਸੰ: ਪਸ਼=ਦੇਖਣਾ] ਦੇਖੀਦਾ।
੨੨ ਸਚ ਦਾ ਤੀਰ ਖਿਚ ਕੇ ਮਾਰ ਅਤੇ ਪਾਪਾਂ ਨੂੰ ਢਾਹ ਲੈ। ਗੁਰੂ ਦਾ ਉਪਦੇਸ਼ ਚੇਤੇ ਰੱਖ, ਤੈਨੂੰ ਦੁਖ ਨਹੀਂ ਹੋਵੇਗਾ।
੨੩ ਠੰਢ।
੨੪ ਸਭ ਮਨੁਖਾਂ ਅਤੇ ਜੀਵਾਂ ਦਾ ਮੇਹਰਬਾਨ ਹੈ।
੨੫ ਸ਼ਕਤੀ ਵਾਲੇ (ਹਰੀ) ਨੇ ਮੇਹਰ ਕੀਤੀ ਅਤੇ ਵਿਰਲਾਪ, ਰੋਣੇ, ਮਿਟ ਗਏ।
੨੬ ਪੂਰੇ ਗੁਰੂ ਦੇ ਰਸੂਖ (ਬਲ) ਨਾਲ ਸਭ ਤਾਪ ਦੁਖ ਰੋਗ ਦੌੜ ਗਏ।
੨੭ ਰਖਿਆ। ੨੮ ਕਪ ਕੇ, ਕਟ ਕੇ।
੨੯ ਤ੍ਰਿਸ਼ਨਾ (ਪਿਆਸ) ਬੁਝ ਗਈ, ਇੱਛਾ ਪੂਰੀ ਹੋ ਗਈ, ਮਨ ਸੰਤੋਖ ਨਾਲ ਰਜ ਗਿਆ।
੩੦ ਜਿਸ ਨੂੰ ਪੁੰਨ ਪਾਪ ਦੀ ਲਾਗ ਨਹੀਂ, ਨਿਰਲੇਪ ਹੈ।
੩੧ ਜਪਦਾ ਹੈ;
੩੨ ਸਾਧ ਸੰਗਤ ਦੇ ਦਰਸ਼ਨ ਕਰ ਕੇ।
੩੩ ਭਜੇ।
੩੪ ਜਲ ਵਿਚ, ਜ਼ਮੀਨ ਉਤੇ ਅਤੇ ਜ਼ਮੀਨ ਅਸਮਾਨ ਦੇ ਵਿਚਕਾਰ ਓਹੀ (ਹਰੀ) ਹੈ।
੩੫ ਵਾਹਿਗੁਰੂ ਦੀ ਦਰਗਾਹ ਵਿਚ ਕਬੂਲ ਹੁੰਦਾ ਹੈ।
੩੬ ਤੇਰਾ ਆਸਰਾ ਹੈ ਅਤੇ ਤੇਰੇ ਸੱਚੇ ਨਾਮ ਵਿਚ ਰਚੇ ਹਨ।

---

* ਸਲੋਕ : ਹਰੀ ਦਾ ਵਿਛੋੜਾ ਦੁਖ, ਤੇ ਮਿਲਾਪ ਸੁਖ ਦਿੰਦਾ ਹੈ। ਮਨੁਖ ਦੀ ਜ਼ਿੰਦਗੀ ਦਾ ਸਾਰਾ ਆਸਰਾ ਹੀ ਰੱਬ ਆਪ ਹੈ। ਪਉੜੀ : ਜੋ ਕੁਝ ਸੰਸਾਰ ਵਿਚ ਹੁੰਦਾ ਹੈ ਹਰੀ ਦੇ ਆਸਰੇ ਹੁੰਦਾ ਹੈ।

† ਸਲੋਕ : ਥੋਥੇ ਗਿਆਨੀ ਕਿਸੇ ਨੂੰ ਹਰੀ-ਪ੍ਰੇਮ ਨਹੀਂ ਦਸ ਸਕਦੇ, ਕਿਉਂਕਿ ਓਹ ਆਪ ਸਖਣੇ ਹੁੰਦੇ ਹਨ। ਸਾਨੂੰ ਉਨ੍ਹਾਂ ਸੰਤਾਂ ਦੀ ਸ਼ਰਨ ਲੈਣੀ ਚਾਹੀਦੀ ਹੈ ਜੋ ਆਪ ਹਰੀ-ਪ੍ਰੇਮ ਵਿਚ ਰਤੇ ਹੋਏ ਹੋਣ। ਏਹੋ ਜਿਹਾ ਸੰਤ ਸਤਿਗੁਰੂ ਹੀ ਹੈ ਜੋ ਸਾਡੇ ਬਚਾਉ ਲਈ ਹਰੀ ਨੇ ਆਪ ਭੇਜਿਆ ਹੈ। ਪਉੜੀ : ਅਸਲ ਵਿਚ ਉਜਾੜਨਾ ਤੇ ਬਚਾਉਣਾ ਹਰੀ ਦੇ ਆਪਣੇ ਵਸ ਹੈ, ਇਸ ਲਈ ਸਾਰੇ ਉਪਾ ਛਡ ਕੇ ਉਸੇ ਦੀ ਓਟ ਲੈਣੀ ਚਾਹੀਦੀ ਹੈ।

‡ ਸਲੋਕ : ਹਰੀ ਮਿਹਰ ਕਰੇ ਤਾਂ ਲਭਦਾ ਹੈ। ਇਕ ਵਾਰੀ ਉਸ ਦੀ ਸੂਝ ਹੋ ਜਾਵੇ, ਤਾਂ ਹੋਰ ਕੋਈ ਨਹੀਂ ਦਿਸਦਾ। ਫਿਰ ਤਾਂ ਜਦ ਪਾਪ ਹਮਲਾ ਕਰਨ, ਹਰੀ ਸਚੇ ਦੇ ਬਲ ਨਾਲ ਪਛਾੜ ਦਈਦੇ ਹਨ। ਪਉੜੀ : ਧੰਨ ਹੈ ਐਸਾ ਹਰੀ ਜੋ ਗੁਰੂ ਦੇ ਰਾਹੀਂ ਸਾਡੇ ਦੁਖ ਕਲੇਸ਼ ਕਟ ਕੇ ਠੰਢ ਵਰਤਾਉਂਦਾ ਹੈ!

§ ਸਲੋਕ : ਹਰੀ ਦਾ ਜਾਪ ਉਸ ਦੀ ਮਿਹਰ ਨਾਲ ਮਿਲਦਾ ਹੈ; ਜਦ ਮਿਲ ਜਾਵੇ ਤਾਂ ਕੋਈ ਦੁਖ ਨਹੀਂ ਰਹਿੰਦਾ। ਪਉੜੀ : ਭਗਤਾਂ ਨੂੰ ਨਾਮ ਦੀ ਹੀ ਟੇਕ ਹੈ।

ਤਿਸ ਕਾ ਦੂਖੁ ਜਾਇ ॥ ਭਗਤ ਤੇਰੇ ਦਇਆਲ [੧]ਓਨ੍ਾ ਮਿਹਰ ਪਾਇ ॥ ਦੂਖੁ ਦਰਦੁ ਵਡਰੋਗੁ[੨] [੩]ਨ ਪੋਹੇ ਤਿਸੁ ਮਾਇ ॥ ਭਗਤਾ ਏਹੁ ਅਧਾਰੁ[੪] ਗੁਣ ਗੋਵਿੰਦ ਗਾਇ ॥ ਸਦਾ ਸਦਾ ਦਿਨੁ ਰੈਣਿ[੫] ਇਕੋ ਇਕੁ ਧਿਆਇ ॥ ਪੀਵਤਿ ਅੰਮ੍ਰਿਤ ਨਾਮੁ ਜਨ [੬]ਨਾਮੇ ਰਹੇ ਅਘਾਇ ॥ ੧੪ ॥ *ਸਲੋਕ ਮ: ੫ ॥ [੭]ਕੋਟਿ ਬਿਘਨ ਤਿਸੁ ਲਾਗਤੇ ਜਿਸ ਨੋ ਵਿਸਰੈ ਨਾਉ ॥ ਨਾਨਕ [੮]ਅਨਦਿਨੁ ਬਿਲਪਤੇ ਜਿਉ ਸੁੰਞੈ ਘਰਿ ਕਾਉ ॥ ੧ ॥ ਮ: ੫ ॥ [੯]ਪਿਰੀ ਮਿਲਾਵਾ ਜਾ ਥੀਐ ਸਾਈ ਸੁਹਾਵੀ ਰੁਤਿ ॥ ਘੜੀ ਮੁਹਤੁ ਨਹ ਵੀਸਰੈ ਨਾਨਕ ਰਵੀਐ ਨਿਤ ॥ ੨ ॥ ਪਉੜੀ ॥ [੧੦]ਸੂਰਬੀਰ ਵਰੀਆਮ ਕਿਨੈ ਨ ਹੋੜੀਐ ॥ ਫਉਜ ਸਤਾਣੀ ਹਾਠ ਪੰਚਾ ਜੋੜੀਐ ॥ ਦਸ ਨਾਰੀ ਅਉਧੂਤ ਦੇਨਿ੍ ਚਮੋੜੀਐ ॥ ਜਿਣਿ ਜਿਣਿ ਲੈਨਿ੍ ਰਲਾਇ ਏਹੋ ਏਨਾ ਲੋੜੀਐ ॥ ਤ੍ਰੈ ਗੁਣ ਇਨ੍ ਕੈ ਵਸਿ ਕਿਨੈ ਨ ਮੋੜੀਐ ॥ ਭਰਮੁ ਕੋਟੁ ਮਾਇਆ ਖਾਈ ਕਹੁ ਕਿਤੁ ਬਿਧਿ ਤੋੜੀਐ ॥ ਗੁਰੁ ਪੂਰਾ ਆਰਾਧਿ ਬਿਖਮ ਦਲੁ ਫੋੜੀਐ ॥ ਹਉ ਤਿਸੁ ਅਗੈ ਦਿਨ ਰਾਤਿ ਰਹਾ ਕਰ ਜੋੜੀਐ ॥ ੧੫ ॥ †ਸਲੋਕ ਮ: ੫ ॥ ਕਿਲਵਿਖ[੧੧] ਸਭੇ ਉਤਰਨਿ [੧੨]ਨੀਤ ਨੀਤ ਗੁਣ ਗਾਉ ॥ [੧੩]ਕੋਟਿ ਕਲੇਸਾ ਊਪਜਹਿ ਨਾਨਕ ਬਿਸਰੈ ਨਾਉ ॥ ੧ ॥ ਮ: ੫ ॥ ਨਾਨਕ [੧੪]ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥ ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥ ੨ ॥ ਪਉੜੀ ॥ ਸੋ ਸਤਿਗੁਰੁ ਧਨੁ ਧੰਨੁ ਜਿਨਿ [੧੫]ਭਰਮ ਗੜੁ ਤੋੜਿਆ ॥ ਸੋ ਸਤਿਗੁਰੁ ਵਾਹੁ ਵਾਹੁ ਜਿਨਿ ਹਰਿ ਸਿਉ ਜੋੜਿਆ ॥ ਨਾਮੁ [੧੬]ਨਿਧਾਨੁ ਅਖੁਟੁ [੧੭]ਗੁਰੁ ਦੇਇ ਦਾਰੂਓ ॥ [੧੮]ਮਹਾ ਰੋਗੁ ਬਿਕਰਾਲ [੧੯]ਤਿਨੈ ਬਿਦਾਰੂਓ ॥ ਪਾਇਆ ਨਾਮੁ ਨਿਧਾਨੁ ਬਹੁਤੁ ਖਜਾਨਿਆ ॥ ਜਿਤਾ[੨੦] ਜਨਮੁ ਅਪਾਰੁ ਆਪੁ[੨੧] ਪਛਾਨਿਆ ॥ ਮਹਿਮਾ[੨੨] ਕਹੀ ਨ ਜਾਇ ਗੁਰ ਸਮਰਥ[੨੩] ਦੇਵ ॥ ਗੁਰ ਪਾਰਬ੍ਰਹਮ ਪਰਮੇਸੁਰ [੨੪]ਅਪਰੰਪਰ ਅਲਖ ਅਭੇਵ ॥ ੧੬ ॥ ‡ਸਲੋਕੁ ਮ: ੫ ॥ [੨੫]ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥ ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ ॥ ੧ ॥ ਮ: ੫ ॥ [੨੬]ਸੁਭ ਚਿੰਤਨ ਗੋਬਿੰਦ ਰਮਣ ਨਿਰਮਲ ਸਾਧੂ ਸੰਗ ॥ ਨਾਨਕ ਨਾਮੁ ਨ ਵਿਸਰਉ ਇਕ ਘੜੀ ਕਰਿ ਕਿਰਪਾ ਭਗਵੰਤ ॥ ੨ ॥ ਪਉੜੀ ॥ [੨੭]ਤੇਰਾ ਕੀਤਾ ਹੋਇ ਤ ਕਾਹੇ ਡਰਪੀਐ ॥ ਜਿਸੁ ਮਿਲਿ ਜਪੀਐ ਨਾਉ [੨੮]ਤਿਸੁ ਜੀਉ ਅਰਪੀਐ ॥ ਆਇਐ ਚਿਤਿ ਨਿਹਾਲੁ[੨੯] ਸਾਹਿਬ ਬੇਸੁਮਾਰ ॥ ਤਿਸ ਨੋ [੩੦]ਪੋਹੇ ਕਵਣੁ ਜਿਸੁ ਵਲਿ ਨਿਰੰਕਾਰ ॥ ਸਭੁ ਕਿਛੁ ਤਿਸ ਕੈ ਵਸਿ [੩੧]ਨ ਕੋਈ ਬਾਹਰਾ ॥ [੩੨]ਸੋ ਭਗਤਾ ਮਨਿ ਵੁਠਾ ਸਚਿ ਸਮਾਹਰਾ ॥ ਤੇਰੇ ਦਾਸ ਧਿਆਇਨਿ ਤੁਧੁ

੧ ਉਹਨਾਂ ਉਤੇ ਕਿਰਪਾ ਕਰ।
੨ ਵਡੀ ਬਿਮਾਰੀ।
੩ (ਜਿਸ ਤੇ ਮੇਹਰ ਹੋਵੇ) ਉਸ ਨੂੰ ਮਾਇਆ ਛੋਹ ਨਹੀਂ ਸਕਦੀ।
੪ ਆਸਰਾ, ਭਰੋਸਾ। ੫ ਰਾਤ।
੬ ਨਾਮ ਨਾਲ ਰੱਜੇ ਰਹਿੰਦੇ ਹਨ।
੭ ਕ੍ਰੋੜ ਵਿਘਨ। (ਦੇਖੋ ਏਹੋ ਸਲੋਕ ੨੧ਵੀਂ ਪੌੜੀ ਵਿਚ।)
੮ ਨਿਤ ਇਉਂ ਚੀਕਦੇ ਹਨ ਜਿਵੇਂ ਉਜਾੜ ਘਰ ਵਿਚ ਕਾਂ ਬੋਲਦਾ ਹੈ।
੯ ਜਦੋਂ ਪਿਆਰੇ (ਕਰਤਾਰ) ਦਾ ਮੇਲ ਹੋਵੇ ਓਹੀ ਰੁਤ ਸੋਹਣੀ ਹੈ। ਇਕ ਘੜੀ,ਮਹੂਰਤ (ਦੋ ਘੜੀ) ਭਰ ਵੀ ਨਾ ਭੁਲਾਈਏ; ਉਸ ਨੂੰ ਹਮੇਸ਼ਾਂ ਯਾਦ ਕਰੀਏ।
੧੦ ਪੰਜਾਂ (ਕਾਮ ਕ੍ਰੋਧ ਆਦੀ) ਨੇ ਬੜੀ ਤਕੜੀ ਫੌਜ ਦਾ ਪਰ੍ਹਾ ਬਧਾ ਹੈ, ਅਤੇ ਕੋਈ ਬਹਾਦਰ ਯੋਧਾ ਉਸ ਨੂੰ ਰੋਕ ਨਹੀਂ ਸਕਦਾ। ਅਵਧੂਤਾਂ (ਤਿਆਗੀਆਂ) ਨੂੰ ਭੀ ਦਸ ਇੰਦ੍ਰੀਆਂ ਵਿਸ਼ਿਆਂ ਵਿਚ ਲਗਾ ਦਿੰਦੀਆਂ ਹਨ। (ਏਹ ਪੰਜੇ) ਜਿਤ ਜਿਤ ਕੇ ਸਭ ਨੂੰ ਆਪਣੇ ਨਾਲ ਰਲਾ ਲੈਂਦੇ ਹਨ; ਏਹੀ ਏਹਨਾਂ ਨੂੰ ਇੱਛਿਆ ਹੈ। ਤਿੰਨਾਂ ਗੁਣਾਂ ਵਾਲੀ ਸਾਰੀ ਸ੍ਰਿਸ਼ਟੀ ਏਹਨਾਂ ਦੇ ਵਸ ਹੈ; ਕੋਈ ਏਹਨਾਂ ਦਾ ਮੂੰਹ ਮੋੜ ਨਹੀਂ ਸਕਦਾ। ਅਗਿਆਨ ਰੂਪ ਕਿਲ੍ਹਾ ਹੈ; ਮਾਇਆ ਦਾ ਪਿਆਰ ਉਸ ਦੇ ਗਿਰਦ ਖਾਈ ਹੈ; ਦੱਸੋ ਇਹ (ਕਿਲ੍ਹਾ) ਕਿਸਤਰਾਂ ਫ਼ਤਹਿ ਕਰੀਏ? (ਉੱਤਰ) ਪੂਰੇ ਗੁਰੂ ਨੂੰ ਯਾਦ ਕਰਕੇ ਇਹ ਕਰੜੀ ਫੌਜ ਜਿੱਤੀ ਜਾਂਦੀ ਹੈ, (ਐਸੇ ਪੂਰੇ ਸਤਿਗੁਰੂ) ਦੀ ਸੇਵਾ ਵਿਚ ਮੈਂ ਦਿਨ ਰਾਤ ਹਥ ਜੋੜ ਕੇ ਖੜਾ ਰਹਾਂ। ਹਾਠ=ਫ਼ੌਜ ਦਾ ਪਰ੍ਹਾ: "ਡਹੇ ਜੁ ਖੇਤਿ ਜਟਾਲੇ ਹਾਠਾਂ ਜੋੜ ਕੈ" (ਚੰਡੀ)। ਦਸ ਨਾਰੀ=ਦਸ ਇੰਦਰੇ, ਪੰਜ ਗਿਆਨ ਇੰਦਰੇ ਤੇ ਪੰਜ ਕਰਮ ਇੰਦਰੇ। 'ਤਿੰਨ ਗੁਣ' ਲਈ ਦੇਖੋ ਪੰ: ੩੯੯, ਫੁਟ ਨੋਟ †। ੧੧ ਪਾਪ। ੧੨ ਹਮੇਸ਼ਾਂ।
੧੩ ਕ੍ਰੋੜ ਦੁਖ ਲਗ ਜਾਂਦੇ ਹਨ ਜੇ ਹਰੀ ਦਾ ਨਾਮ ਭੁਲ ਜਾਏ।
੧੪ ਸਤਿਗੁਰੂ ਨੂੰ ਮਿਲਿਆਂ ਜੀਵਨ ਦੀ ਪੂਰੀ (ਸੱਚੀ) ਜੁਗਤ ਆ ਜਾਂਦੀ ਹੈ ਅਤੇ ਹਸਦਿਆਂ, ਖੇਡਦਿਆਂ, ਪਹਿਨਦਿਆਂ, ਖਾਂਦਿਆਂ ਹੋਇਆਂ ਨਾਲ ਹੀ ਮੁਕਤੀ ਹੋ ਜਾਂਦੀ ਹੈ।
੧੫ ਅਗਿਆਨ ਦਾ ਕਿਲ੍ਹਾ।
੧੬ ਨਾ ਮੁੱਕਣ ਵਾਲਾ ਖਜ਼ਾਨਾ।
੧੭ ਗੁਰੂ ਇਹ ਦਵਾ ਦੇਂਦਾ ਹੈ।
੧੮ ਵਡਾ ਭਿਆਨਕ ਰੋਗ (ਹਉਮੈਂ)।
੧੯ ਉਸ (ਗੁਰੂ) ਨੇ ਨਸ਼ਟ ਕਰ ਦਿਤਾ।
੨੦ ਜਿੱਤ ਲਿਆ, ਸਫਲ ਕਰ ਲਿਆ।
੨੧ ਆਪਾ, ਆਪਣੀ ਅਸਲੀਅਤ।
੨੨ ਸ਼ੋਭਾ। ੨੩ ਸ਼ਕਤੀ ਵਾਲਾ।
੨੪ ਜਿਸ ਦਾ ਪਾਰ ਨਹੀਂ ਹੈ (ਬੇਅੰਤ), ਜੋ ਸਮਝ ਵਿਚ ਨਾ ਆਵੇ, ਜਿਸ ਦਾ ਭੇਦ ਮਲੂਮ ਨਾ ਹੋਵੇ।
੨੫ (ਹਰੀ ਸਿਮਰਨ ਦਾ) ਆਹਰ ਕਰਨ ਨਾਲ ਤੈਨੂੰ ਆਤਮ ਜੀਵਨ ਮਿਲਦਾ ਹੈ; ਇਹ ਕਮਾਈ ਕੀਤਿਆਂ ਤੂੰ ਸੁਖ ਪਾਏਂਗਾ; ਹਰੀ-ਨਾਮ ਧਿਆਉਣ ਨਾਲ ਤੂੰ ਕਰਤਾਰ ਨੂੰ ਮਿਲ ਜਾਏਂਗਾ ਅਤੇ ਚਿੰਤਾ ਦੂਰ ਹੋ ਜਾਏਗੀ। ਭੁੰਚੁ=ਭੋਗ, ਮਾਣ।
੨੬ ਹੇ ਭਗਵਾਨ! ਐਸੀ ਮਿਹਰ ਕਰੋ ਕਿ ਨੇਕ ਖਿਆਲ ਸੋਚਾਂ, ਪਰਮੇਸ਼ਰ ਨੂੰ ਜਪਾਂ, ਪਵਿੱਤਰ ਸਤ-ਸੰਗ ਕਰਾਂ, ਅਤੇ ਹਰੀ-ਨਾਮ ਨੂੰ ਇਕ ਘੜੀ ਭਰ ਵੀ ਨਾ ਭੁਲਾਵਾਂ। (ਦੇਖੋ ਇਹੋ ਸਲੋਕ ਪੰ: ੪੫੯ ਉਤੇ।)
੨੭ ਜਦ ਸਭ ਕੁਝ ਤੇਰਾ ਕੀਤਾ ਹੀ ਹੁੰਦਾ ਹੈ ਤਾਂ ਕਿਸ ਲਈ ਡਰ ਕਰੀਏ?
੨੮ ਉਸਨੂੰ ਆਪਣੀ ਜਾਨ ਸੌਂਪੀਏ।
੨੯ ਸੁਖੀ, ਪਰਸੰਨ। ਬੇਅੰਤ ਮਾਲਕ ਦੇ ਯਾਦ ਆਉਣ ਨਾਲ ਸੁਖੀ ਹੋ ਜਾਈਦਾ ਹੈ।
੩੦ ਕੌਣ ਛੋਹ ਸਕਦਾ ਹੈ?
੩੧ ਕੋਈ ਉਸਦੇ ਹੁਕਮ ਤੋਂ ਬਾਹਰ ਨਹੀਂ।
੩੨ ਉਹ (ਪਰਮੇਸ਼ਰ) ਭਗਤਾਂ ਦੇ ਮਨ ਵਿਚ ਵਸਿਆ ਹੈ ਤੇ ਸਚ ਦੇ ਰਾਹੀਂ ਓਹਨਾਂ ਦੇ ਹਿਰਦੇ ਵਿਚ ਸਮਾਂਦਾ ਹੈ।

* ਸਲੋਕ: ਹਰੀ ਵਿਸਾਰਨ ਨਾਲ ਦੁਖ ਤੇ ਮਿਲਣ ਨਾਲ ਸੁਖ ਪ੍ਰਾਪਤ ਹੁੰਦੇ ਹਨ। ਪਉੜੀ: ਇਸ ਮਿਲਾਪ ਤੋਂ ਦੂਰ ਰਖਣ ਲਈ ਸਾਡੇ ਅੰਦਰ ਮਾੜੇ ਭਾਵ ਧਾੜ ਬੰਨ੍ਹੀ ਖੜੋਤੇ ਹਨ। ਗੁਰੂ ਹੀ ਇਸ ਰੁਕਾਵਟ ਨੂੰ ਦੂਰ ਕਰ ਸਕਦਾ ਹੈ।

† ਸਲੋਕ: ਹਰੀ ਸਿਮਰਨ ਨਾਲ ਦੁਖ ਕਟੇ ਜਾਂਦੇ ਤੇ ਉਸ ਨੂੰ ਵਿਸਾਰਨ ਨਾਲ ਕ੍ਰੋੜਾਂ ਦੁਖ ਆ ਘੇਰਦੇ ਹਨ; ਪਰ ਗੁਰੂ ਦੇ ਮਿਲਣ ਨਾਲ ਰਹਿਣੀ ਐਸੀ ਠੀਕ ਹੋ ਜਾਂਦੀ ਹੈ ਕਿ ਸੰਸਾਰ ਦੇ ਸੁਖ ਮਾਣਦਿਆਂ ਹੋਇਆਂ ਮੁਕਤ ਮਿਲ ਜਾਂਦੀ ਹੈ। ਪਉੜੀ: ਧੰਨ ਹੈ ਗੁਰੂ ਜੋ ਅਗਿਆਨ ਤੋੜਦਾ ਤੇ ਨਾਮ ਦਾਨ ਦੇ ਕੇ ਹਰੀ ਨਾਲ ਮੇਲ ਦਿੰਦਾ ਹੈ।

‡ ਸਲੋਕ: ਹਰੀ ਦੇ ਪਾਸੇ ਦਾ ਉੱਦਮ, ਕਮਾਈ ਤੇ ਧਿਆਨ ਸਭ ਸੁਖ ਹੀ ਸੁਖ ਦਿੰਦਾ ਹੈ। ਹੇ ਹਰੀ! ਆਪਣੇ ਪਾਸੇ ਲਾਓ। ਪਉੜੀ: ਹਰੀ ਦਾ ਪਾਸਾ ਫੜਨ ਨਾਲ ਕੋਈ ਦੁਖ ਡਰ ਨਹੀਂ ਪੋਹ ਸਕਦਾ, ਸਭ ਸੁਖ ਹੀ ਸੁਖ ਹੁੰਦਾ ਹੈ।

ਤੂੰ ਰਖਣਵਾਲਿਆ ॥ [੧]ਸਿਰਿ ਸਭਨਾ ਸਮਰਥੁ ਨਦਰਿ ਨਿਹਾਲਿਆ ॥ ੧੭ ॥
*ਸਲੋਕ ਮਃ ੫ ॥ ਕਾਮ ਕ੍ਰੋਧ ਮਦ[੨] ਲੋਭ ਮੋਹ [੩]ਦੁਸਟ ਬਾਸਨਾ ਨਿਵਾਰਿ ॥ ਰਾਖਿ
ਲੇਹੁ ਪ੍ਰਭ ਆਪਣੇ ਨਾਨਕ ਸਦ ਬਲਿਹਾਰਿ ॥ ੧ ॥ ਮਃ ੫ ॥ ਖਾਂਦਿਆ ਖਾਂਦਿਆ
[੪]ਮੁਹੁ ਘਠਾ ਪੈਨੰਦਿਆ ਸਭੁ ਅੰਗੁ ॥ ਨਾਨਕ ਧ੍ਰਿਗੁ[੫] ਤਿਨਾ ਦਾ ਜੀਵਿਆ ਜਿਨ
[੬]ਸਚਿ ਨ ਲਗੋ ਰੰਗੁ ॥ ੨ ॥ ਪਉੜੀ ॥ ਜਿਉ ਜਿਉ ਤੇਰਾ ਹੁਕਮੁ [੭]ਤਿਵੈ ਤਿਉ
ਹੋਵਣਾ ॥ ਜਹ ਜਹ ਰਖਹਿ ਆਪਿ ਤਹ ਜਾਇ ਖੜੋਵਣਾ ॥ ਨਾਮ ਤੇਰੈ ਕੈ ਰੰਗਿ
ਦੁਰਮਤਿ[੮] ਧੋਵਣਾ ॥ ਜਪਿ ਜਪਿ ਤੁਧੁ ਨਿਰੰਕਾਰ ਭਰਮੁ ਭਉ ਖੋਵਣਾ[੯] ॥ ਜੋ ਤੇਰੈ
ਰੰਗਿ ਰਤੇ [੧੦]ਸੇ ਜੋਨਿ ਨ ਜੋਵਣਾ ॥ [੧੧]ਅੰਤਰਿ ਬਾਹਰਿ ਇਕੁ ਨੈਣ ਅਲੋਵਣਾ ॥
ਜਿਨ੍ਹੀ ਪਛਾਤਾ ਹੁਕਮੁ ਤਿਨ੍ ਕਦੇ ਨ ਰੋਵਣਾ[੧੨] ॥ [੧੩]ਨਾਉ ਨਾਨਕ ਬਖਸੀਸ ਮਨ
ਮਾਹਿ ਪਰੋਵਣਾ ॥ ੧੮ ॥ †ਸਲੋਕ ਮਃ ੫ ॥ [੧੪]ਜੀਵਦਿਆ ਨ ਚੇਤਿਓ ਮੁਆ
ਰਲੰਦੜੋ ਖਾਕ ॥ ਨਾਨਕ ਦੁਨੀਆ ਸੰਗਿ ਗੁਦਾਰਿਆ ਸਾਕਤ ਮੂੜ ਨਪਾਕ ॥ ੧ ॥
ਮਃ ੫ ॥ ਜੀਵੰਦਿਆ ਹਰਿ ਚੇਤਿਆ [੧੫]ਮਰੰਦਿਆ ਹਰਿ ਰੰਗਿ ॥ ਜਨਮੁ ਪਦਾਰਥੁ
ਤਾਰਿਆ ਨਾਨਕ ਸਾਧੂ ਸੰਗਿ ॥ ੨ ॥ ਪਉੜੀ ॥ [੧੬]ਆਦਿ ਜੁਗਾਦੀ ਆਪਿ
ਰਖਣਵਾਲਿਆ ॥ ਸਚੁ ਨਾਮੁ ਕਰਤਾਰੁ [੧੭]ਸਚੁ ਪਸਾਰਿਆ ॥ ਊਣਾ ਕਹੀ ਨ ਹੋਇ
ਘਟੇ ਘਟਿ ਸਾਰਿਆ ॥ ਮਿਹਰਵਾਨ ਸਮਰਥ [੧੮]ਆਪੇ ਹੀ ਘਾਲਿਆ ॥ ਜਿਨ੍
ਮਨਿ ਵੁਠਾ[੧੯] ਆਪਿ ਸੇ ਸਦਾ ਸੁਖਾਲਿਆ ॥ ਆਪੇ [੨੦]ਰਚਨੁ ਰਚਾਇ ਆਪੇ ਹੀ
ਪਾਲਿਆ ॥ ਸਭੁ ਕਿਛੁ ਆਪੇ ਆਪਿ ਬੇਅੰਤ ਅਪਾਰਿਆ[੨੧] ॥ [੨੨]ਗੁਰ ਪੂਰੇ ਕੀ ਟੇਕ
ਨਾਨਕ ਸੰਮ੍ਹਾਲਿਆ ॥ ੧੯ ॥ ‡ਸਲੋਕ ਮਃ ੫ ॥ [੨੩]ਆਦਿ ਮਧਿ ਅਰੁ ਅੰਤਿ
[੨੪]ਪਰਮੇਸਰਿ ਰਖਿਆ ॥ ਸਤਿਗੁਰਿ ਦਿਤਾ ਹਰਿਨਾਮੁ ਅੰਮ੍ਰਿਤੁ ਚਖਿਆ ॥ ਸਾਧਾ
ਸੰਗੁ ਅਪਾਰੁ ਅਨਦਿਨੁ[੨੫] ਹਰਿ ਗੁਣ ਰਵੈ[੨੬] ॥ ਪਾਏ ਮਨੋਰਥ[੨੭] ਸਭਿ [੨੮]ਜੋਨੀ ਨਹ
ਭਵੈ ॥ ਸਭੁ ਕਿਛੁ [੨੯]ਕਰਤੇ ਹਥਿ ਕਾਰਣੁ ਜੋ ਕਰੈ ॥ ਨਾਨਕੁ ਮੰਗੈ ਦਾਨੁ
[੩੦]ਸੰਤਾ ਧੂਰਿ ਤਰੈ ॥ ੧ ॥ ਮਃ ੫ ॥ ਤਿਸ ਨੋ [੩੧]ਮੰਨਿ ਵਸਾਇ ਜਿਨਿ ਉਪਾਇਆ ॥
ਜਿਨਿ ਜਨਿ ਧਿਆਇਆ ਖਸਮੁ ਤਿਨਿ ਸੁਖੁ ਪਾਇਆ ॥ [੩੨]ਸਫਲੁ ਜਨਮੁ ਪਰਵਾਨੁ
ਗੁਰਮੁਖਿ ਆਇਆ ॥ [੩੩]ਹੁਕਮੈ ਬੁਝਿ ਨਿਹਾਲੁ ਖਸਮਿ ਫੁਰਮਾਇਆ ॥ ਜਿਸੁ
ਹੋਆ ਆਪਿ ਕ੍ਰਿਪਾਲੁ ਸੁ [੩੪]ਨਹ ਭਰਮਾਇਆ ॥ ਜੋ ਜੋ ਦਿਤਾ ਖਸਮਿ ਸੋਈ ਸੁਖੁ
ਪਾਇਆ ॥ ਨਾਨਕ [੩੫]ਜਿਸਹਿ ਦਇਆਲੁ ਬੁਝਾਏ ਹੁਕਮੁ ਮਿਤ ॥ ਜਿਸਹਿ ਭੁਲਾਏ
ਆਪਿ ਮਰਿ ਮਰਿ ਜਮਹਿ ਨਿਤ ॥ ੨ ॥ ਪਉੜੀ ॥ ਨਿੰਦਕ [੩੬]ਮਾਰੇ ਤਤਕਾਲਿ
ਖਿਨੁ ਟਿਕਣ ਨ ਦਿਤੇ ॥ [੩੭]ਪ੍ਰਭ ਦਾਸ ਕਾ ਦੁਖੁ ਨ ਖਵਿ ਸਕਹਿ ਫੜਿ ਜੋਨੀ ਜੁਤੇ ॥

੧ ਸਭਨਾਂ ਉਪਰ ਤੂੰ ਹਾਕਮ ਹੈਂ ਅਤੇ ਮੇਹਰ ਦੀ ਨਜ਼ਰ ਨਾਲ ਸੁਖੀ ਕਰ ਦੇਣ ਵਾਲਾ ਹੈਂ।
੨ ਹੰਕਾਰ ਦਾ ਨਸ਼ਾ।
੩ ਭੈੜੀ ਵਾਸ਼ਨਾਂ ਨੂੰ ਦੂਰ ਕਰ ਕੇ, ਹੇ ਆਪਣੇ ਪ੍ਰਭੂ, ਬਚਾ ਲੈ; ਮੈਂ ਸੌ ਵਾਰੀ ਤੇਰੇ ਸਦਕੇ ਹਾਂ।
੪ ਮੂੰਹ ਘਸ ਗਿਆ ਅਤੇ ਕਪੜੇ ਪਾਂਦਿਆਂ ਪਾਂਦਿਆਂ ਸਭ ਸਰੀਰ ਦੇ ਅੰਗ ਰਹਿ ਗਏ।
੫ ਫਿਟ ਹੈ!
੬ ਸਚ ਵਿਚ ਪਿਆਰ ਨਾ ਲਗਾ।
੭ ਉਸੇ ਤਰਾਂ।
੮ ਭੈੜੀ ਮਤ।
੯ ਦੂਰ ਕਰੀਦਾ ਹੈ।
੧੦ ਉਹ ਜੂਨਾਂ ਵਿਚ ਨਹੀਂ ਜੁਤੇ ਜਾਂਦੇ, ਭਟਕਾਏ ਜਾਂਦੇ।
੧੧ ਉਹਨਾਂ ਦੀਆਂ ਅੱਖਾਂ ਅੰਦਰ ਬਾਹਰ (ਸਭ ਥਾਂ) ਇਕੋ ਤੈਨੂੰ ਵੇਖਦੀਆਂ ਹਨ।
੧੨ ਪਛਤਾਉਣਾ (ਨਹੀਂ ਪੈਂਦਾ)।
੧੩ ਉਹਨਾਂ ਨੂੰ ਨਾਮ ਦੀ ਬਖਸ਼ੀਸ਼ ਮਿਲਦੀ ਹੈ ਅਤੇ ਇਸਨੂੰ (ਹਰ ਵੇਲੇ) ਮਨ ਵਿਚ ਪਰੋਈ ਰਖਦੇ ਹਨ (ਵਸਾਂਦੇ ਹਨ)।
੧੪ ਜੀਂਵਦਿਆਂ ਹਰੀ ਨੂੰ ਯਾਦ ਨਾ ਕੀਤਾ ਅਤੇ ਮਰ ਕੇ ਮਿੱਟੀ ਵਿੱਚ ਰਲ ਗਿਆ। ਮਾਇਆਧਾਰੀ ਮੂਰਖ, ਮੈਲੇ ਪੁਰਸ਼ ਨੇ (ਆਪਣਾ ਜੀਵਨ) ਦੁਨੀਆਂ ਦੀ ਸੰਗਤ (ਟੰਟੇ ਅਤੇ ਵਿਸ਼ੇ) ਵਿਚ ਗੁਜ਼ਾਰ ਦਿਤਾ। ਸ਼ਾਕਤ=ਸ਼ਕਤੀ ਦਾ ਉਪਾਸ਼ਕ, ਮਾਇਆਧਾਰੀ।
੧੫ ਮਰਦਿਆਂ ਹਰੀ ਦੇ ਪ੍ਰੇਮ ਵਿਚ ਰਹੇ। ਅਤੇ ਜੀਵਨ ਵਰਗੀ ਕੀਮਤੀ ਚੀਜ਼ ਸਾਧ-ਸੰਗਤ ਵਿਚ ਸਫਲ ਕੀਤੀ।
੧੬ ਸ੍ਰਿਸ਼ਟੀ ਦੇ ਸ਼ੁਰੂ ਵਿਚ ਅਤੇ ਜੁਗਾਂ ਦੇ ਸ਼ੁਰੂ ਵਿਚ।
੧੭ ਸਭ ਥਾਂ ਸਚ ਭਰਪੂਰ ਹੈ। ਕੋਈ ਥਾਂ ਭੀ ਖਾਲੀ ਨਹੀਂ, ਸਭ ਥਾਵਾਂ ਦੀ ਖ਼ਬਰ ਰਖਦਾ ਹੈ।
੧੮ ਆਪ ਹੀ ਘਾਲ ਕਮਾਈ ਕਰਾਂਦਾ ਹੈ।
੧੯ ਵਸਿਆ ਹੈ।
੨੦ ਰਚਨਾ (ਸ੍ਰਿਸ਼ਟੀ) ਪੈਦਾ ਕਰ ਕੇ ਪਾਲਦਾ ਹੈ।
੨੧ ਉਸ ਦਾ ਪਾਰ ਨਹੀਂ ਹੈ।
੨੨ ਮੈਂ ਪੂਰੇ ਗੁਰੂ ਦਾ ਆਸਰਾ ਲੈ ਕੇ ਐਸਾ ਹਰੀ ਯਾਦ ਕੀਤਾ, ਪ੍ਰਾਪਤ ਕੀਤਾ।
੨੩ ਸ਼ੁਰੂ, ਵਿਚਕਾਰਲੇ ਸਮੇਂ ਅਤੇ ਅਖੀਰ ਵਿਚ, ਭਾਵ ਹਮੇਸ਼ਾਂ।
੨੪ ਪਰਮੇਸ਼ਰ ਨੇ ਰਖਿਆ ਕੀਤੀ।
੨੫ ਹਰ ਦਿਨ, ਨਿਤ।
੨੬ ਬੋਲੇ, ਗਾਵੇ।
੨੭ ਮੁਰਾਦਾਂ।
੨੮ ਜੂਨਾਂ ਵਿਚ ਨਹੀਂ ਭਟਕਦਾ।
੨੯ ਕਰਤਾਰ ਦੇ ਅਖਤਿਆਰ ਵਿਚ ਹੈ, ਜਿਵੇਂ ਚਾਹੇ, ਸਬੱਬ ਬਣਾ ਦੇਵੇ।
੩੦ ਸੰਤਾਂ ਦੇ ਚਰਨਾਂ ਦੀ ਖ਼ਾਕ ਨਾਲ ਤਰ ਜਾਂਦਾ ਹੈ।
੩੧ ਮਨ ਵਿਚ ਵਸਾ।
੩੨ ਗੁਰਮੁਖ (ਗੁਰੂ ਦੀ ਮੰਨ ਕੇ ਚਲਣ ਵਾਲੇ ਪੁਰਸ਼) ਦਾ ਇਸ ਸੰਸਾਰ ਵਿਚ ਆਉਣਾ ਪਰਵਾਨ ਹੈ, ਜਨਮ ਸਫਲ ਹੈ।
੩੩ ਮਾਲਕ ਨੇ ਫਰਮਾਇਆ ਹੈ ਕਿ ਹੁਕਮ ਮੰਨ ਕੇ ਸੁਖੀ ਹੋ ਜਾਈਦਾ ਹੈ।
੩੪ ਨਹੀਂ ਭਟਕਾਇਆ ਜਾਂਦਾ।
੩੫ ਮਿਤਰ (ਹਰੀ) ਜਿਸ ਤੇ ਮੇਹਰਬਾਨ ਹੁੰਦਾ ਹੈ ਉਸਨੂੰ ਆਪਣਾ ਹੁਕਮ ਬੁਝਾਉਂਦਾ (ਮੰਨਾਉਂਦਾ) ਹੈ; ਜਿਸ ਜਿਸ ਨੂੰ ਆਪ ਭੁਲ ਵਿਚ ਪਾਂਦਾ ਹੈ ਓਹ ਨਿਤ ਨਿਤ ਮਰ ਕੇ ਜੰਮਦੇ ਹਨ।
੩੬ ਤੁਰਤ ਮਾਰੇ ਅਤੇ ਛਿਨ ਭਰ ਵੀ ਓਹਨਾਂ ਨੂੰ ਟਿਕਣ ਨਾ ਦਿਤਾ।
੩੭ ਪ੍ਰਭੂ ਜੀ ਆਪਣੇ ਦਾਸਾਂ ਦਾ ਦੁਖ ਨਹੀਂ ਸਹਾਰ ਸਕਦੇ ਅਤੇ ਨਿੰਦਕਾਂ ਨੂੰ ਪਕੜ ਕੇ ਜੂਨਾਂ ਵਿਚ ਹਕ ਦਿੰਦੇ ਹਨ।

---

* ਸਲੋਕ: ਹਰੀ ਤੋਂ ਸਦਕੇ ਜਾਵੀਏ ਤੇ ਅਰਦਾਸਾਂ ਕਰੀਏ ਕਿ ਕਾਮ ਕ੍ਰੋਧ ਤੋਂ ਬਚਾ ਲੈ। ਜਿਹੜੇ ਉਸ ਵਲੋਂ ਸੁਖ ਮਾਣਦਿਆਂ ਹਰੀ ਨੂੰ ਨਹੀਂ ਪਿਆਰਦੇ, ਉਨ੍ਹਾਂ ਦੀ ਜ਼ਿੰਦਗੀ ਨਿਕੰਮੀ ਹੈ। ਪਉੜੀ: ਹਰੀ-ਪਿਆਰ ਦੇ ਲਾਭ ਵੇਰਵੇ ਨਾਲ ਦੇ ਕੇ ਪ੍ਰੇਰਦੇ ਹਨ।

† ਸਲੋਕ: ਹਰੀ ਨੂੰ ਛੱਡ ਕੇ ਮਾਇਆ ਵਿਚ ਖਚਿਤ ਹੋਣਾ ਜ਼ਿੰਦਗੀ ਨੂੰ ਨਿਕੰਮੀ ਬਨਾਣਾ ਹੈ। ਇਹੋ ਜ਼ਿੰਦਗੀ ਸਫਲ ਹੋ ਜਾਂਦੀ ਹੈ ਜਦ ਹਰ ਦਮ ਹਰੀ ਨੂੰ ਯਾਦ ਰਖੀਏ। ਪਉੜੀ: ਹਰੀ ਸਚ ਦੇ ਰੂਪ ਵਿਚ ਹਰ ਥਾਂ ਸਮਾ ਰਿਹਾ ਹੈ; ਗੁਰੂ ਰਾਹੀਂ ਪ੍ਰਤੱਖ ਹੁੰਦਾ ਹੈ।

‡ ਸਲੋਕ: ਗੁਰੂ ਦੇ ਰਾਹੀਂ ਹਰੀ-ਨਾਮ ਮਿਲਦਾ ਹੈ। ਅਸਲ ਵਿਚ ਹਰੀ ਆਪ ਹੀ ਭੁਲਾਉਂਦਾ ਤੇ ਆਪ ਹੀ ਰਾਹੇ ਪਾਉਂਦਾ ਹੈ। ਪਉੜੀ: ਹਰੀ ਆਪਣੇ ਦਾਸਾਂ ਦਾ ਦੁਖ ਨਹੀਂ ਸਹਾਰ ਸਕਦਾ ਅਤੇ ਉਨ੍ਹਾਂ ਦੇ ਦੁਸ਼ਮਣਾਂ ਦੀ ਖੂਬ ਖਬਰ ਲੈਂਦਾ ਹੈ।

[1]ਮਥੇ ਵਾਲਿ ਪਛਾੜਿਅਨੁ ਜਮ ਮਾਰਗਿ ਮੁਤੇ ॥ ਦੁਖਿ ਲਗੈ ਬਿਲਲਾਣਿਆ ਨਰਕਿ ਘੋਰਿ ਸੁਤੇ ॥ ਕੰਠਿ ਲਾਇ ਦਾਸ ਰਖਿਅਨੁ ਨਾਨਕ ਹਰਿ ਸਤੇ ॥ ੨੦ ॥ *ਸਲੋਕ ਮਃ ੫ ॥ ਰਾਮੁ ਜਪਹੁ ਵਡਭਾਗੀਹੋ ਜਲਿ ਥਲਿ ਪੂਰਨੁ[2] ਸੋਇ ॥ ਨਾਨਕ ਨਾਮਿ ਧਿਆਇਐ ਬਿਘਨੁ[3] ਨ ਲਾਗੈ ਕੋਇ ॥ ੧ ॥ ਮਃ ੫ ॥ ਕੋਟਿ ਬਿਘਨ ਤਿਸੁ ਲਾਗਤੇ ਜਿਸ ਨੋ ਵਿਸਰੈ ਨਾਉ ॥ ਨਾਨਕ [4]ਅਨਦਿਨੁ ਬਿਲਪਤੇ ਜਿਉ ਸੁੰਞੈ ਘਰਿ ਕਾਉ ॥ ੨ ॥ ਪਉੜੀ ॥ ਸਿਮਰਿ ਸਿਮਰਿ ਦਾਤਾਰੁ[5] ਮਨੋਰਥ ਪੂਰਿਆ ॥ [6]ਇਛ ਪੁੰਨੀ ਮਨਿ ਆਸ ਗਏ ਵਿਸੂਰਿਆ ॥ ਪਾਇਆ ਨਾਮੁ ਨਿਧਾਨੁ ਜਿਸ ਨੋ ਭਾਲਦਾ[7] ॥ [8]ਜੋਤਿ ਮਿਲੀ ਸੰਗਿ ਜੋਤਿ ਰਹਿਆ ਘਾਲਦਾ ॥ [9]ਸੂਖ ਸਹਜ ਆਨੰਦ [10]ਵੁਠੇ ਤਿਤੁ ਘਰਿ ॥ [11]ਆਵਣ ਜਾਣ ਰਹੇ ਜਨਮੁ ਨ ਤਹਾ ਮਰਿ[12] ॥ [13]ਸਾਹਿਬੁ ਸੇਵਕੁ ਇਕੁ ਇਕੁ ਦ੍ਰਿਸਟਾਇਆ ॥ [14]ਗੁਰ ਪ੍ਰਸਾਦਿ ਨਾਨਕ ਸਚਿ ਸਮਾਇਆ ॥ ੨੧ ॥ ੧ ॥ ੨ ॥ ਸੁਧੁ

ਰਾਗੁ ਗੂਜਰੀ ਭਗਤਾ ਕੀ ਬਾਣੀ

੧ ਓ ਸਤਿਗੁਰ ਪ੍ਰਸਾਦਿ ॥ ਸ੍ਰੀ ਕਬੀਰ† ਜੀਉ ਕਾ ਚਉਪਦਾ ਘਰੁ ੨ ਦੂਜਾ ॥‡ [15]ਚਾਰਿ ਪਾਵ ਦੁਇ ਸਿੰਗ ਗੁੰਗ ਮੁਖ ਤਬ ਕੈਸੇ ਗੁਨ ਗਈਹੈ ॥ ਊਠਤ ਬੈਠਤ ਠੇਗਾ ਪਰਿਹੈ ਤਬ ਕਤ ਮੂਡ ਲੁਕਈਹੈ ॥ ੧ ॥ ਹਰਿ ਬਿਨੁ ਬੈਲ ਬਿਰਾਨੇ ਹੁਈਹੈ ॥ ਫਾਟੇ ਨਾਕਨ ਟੂਟੇ ਕਾਧਨ ਕੋਦਉ ਕੋ ਭੁਸੁ ਖਈਹੈ ॥ ੧ ॥ ਰਹਾਉ ॥ [16]ਸਾਰੋ ਦਿਨੁ ਡੋਲਤ ਬਨ ਮਹੀਆ ਅਜਹੁ ਨ ਪੇਟ ਅਘਈਹੈ ॥ ਜਨ ਭਗਤਨ ਕੋ ਕਹੋ ਨ ਮਾਨੋ ਕੀਓ ਅਪਨੋ ਪਈਹੈ ॥ ੨ ॥ ਦੁਖ ਸੁਖ ਕਰਤ ਮਹਾ ਭ੍ਰਮਿ ਬੂਡੋ ਅਨਿਕ ਜੋਨਿ ਭਰਮਈਹੈ ॥ ਰਤਨ ਜਨਮੁ ਖੋਇਓ ਪ੍ਰਭੁ ਬਿਸਰਿਓ ਇਹੁ ਅਉਸਰੁ ਕਤ ਪਈਹੈ ॥ ੩ ॥ [17]ਭ੍ਰਮਤ ਫਿਰਤ ਤੇਲਕ ਕੇ ਕਪਿ ਜਿਉ ਗਤਿ ਬਿਨੁ ਰੈਨਿ ਬਿਹਈਹੈ ॥ ਕਹਤ ਕਬੀਰ ਰਾਮਨਾਮ ਬਿਨੁ [18]ਮੂੰਡ ਧੁਨੇ ਪਛੁਤਈਹੈ ॥ ੪ ॥ ੧ ॥ ਗੂਜਰੀ ਘਰੁ ੩ § ॥ [19]ਮੁਸਿ ਮੁਸਿ ਰੋਵੈ ਕਬੀਰ ਕੀ ਮਾਈ ॥ ਏ ਬਾਰਿਕ ਕੈਸੇ ਜੀਵਹਿ ਰਘੁਰਾਈ ॥ ੧ ॥ ਤਨਨਾ ਬੁਨਨਾ ਸਭੁ ਤਜਿਓ ਹੈ ਕਬੀਰ ॥ ਹਰਿ ਕਾ ਨਾਮੁ ਲਿਖਿ ਲੀਓ ਸਰੀਰ ॥ ੧ ॥ ਰਹਾਉ ॥ [20]ਜਬ ਲਗੁ ਤਾਗਾ ਬਾਹਉ ਬੇਹੀ ॥ ਤਬ ਲਗੁ ਬਿਸਰੈ ਰਾਮੁ ਸਨੇਹੀ ॥ ੨ ॥ ਓਛੀ ਮਤਿ ਮੇਰੀ ਜਾਤਿ ਜੁਲਾਹਾ ॥ ਹਰਿ ਕਾ ਨਾਮੁ ਲਹਿਓ ਮੈ ਲਾਹਾ ॥ ੩ ॥ ਕਹਤ ਕਬੀਰ ਸੁਨਹੁ ਮੇਰੀ ਮਾਈ ॥ [21]ਹਮਰਾ ਇਨ ਕਾ ਦਾਤਾ ਏਕੁ ਰਘੁਰਾਈ ॥ ੪ ॥ ੨ ॥

੧ ਮਥੇ ਦੇ ਵਾਲਾਂ ਤੋਂ, ਕੇਸ਼ਾਂ ਤੋਂ ਫੜ ਕੇ। "ਮਥੇ ਵਾਲਿ ਦ੍ਰੋਪਤੀ ਆਂਦੀ" (ਭਾ: ਗੁਰਦਾਸ)। ਮਥੇ ਦੇ ਵਾਲਾਂ ਤੋਂ (ਫੜ ਕੇ) ਪਟਕਾ ਮਾਰਿਆ ਅਤੇ ਜਮ (ਮੌਤ) ਦੇ ਰਸਤੇ ਵਿਚ ਛਡ ਦਿਤੇ (ਧਕ ਦਿਤੇ); ਦੁਖ ਲਗਣ ਕਰਕੇ ਚੀਕ ਉਠੇ ਅਤੇ ਹਨੇਰੇ ਨਰਕ ਵਿਚ ਜਾ ਸੁਤੇ (ਜਾ ਪਏ)। ਸਚੇ ਵਾਹਿਗੁਰੂ ਨੇ ਆਪਣੇ ਦਾਸਾਂ ਨੂੰ ਗਲ ਨਾਲ ਲਾ ਕੇ ਬਚਾ ਲਿਆ।

੨ ਭਰਪੂਰ।

੩ ਰੋਕ, ਅਟਕਾ, ਮੁਸ਼ਕਲ।

੪ ਨਿਤ ਪਏ ਪੁਕਾਰਦੇ ਹਨ, ਜਿਸਤਰਾਂ ਉਜੜੇ ਘਰ ਵਿਚ ਕਾਂ ਬੋਲਦਾ ਹੈ।

੫ ਦਾਤੇ (ਹਰੀ) ਨੂੰ।

੬ ਮਨ ਵਿਚਲੀਆਂ ਆਸਾਂ ਤੇ ਇਛਿਆਂ ਪੂਰੀਆਂ ਹੋ ਗਈਆਂ ਅਤੇ ਸ਼ੋਕ ਪਛਤਾਵੇ ਚਲੇ ਗਏ।

੭ ਲਭਦਾ, ਲੋੜਦਾ ਸੀ।

੮ ਹਰੀ ਦੀ ਜੋਤ ਵਿਚ ਆਤਮਾ ਮਿਲ ਗਈ ਅਤੇ ਘਾਲਾਂ ਘਾਲਣੀਆਂ ਮੁਕ ਗਈਆਂ।

੯ ਦੇਖੋ ਪੰ: ੩੫੨, ਫੁਟ ਨੋਟ *।

੧੦ ਆ ਵਸੇ ਉਸ ਹਿਰਦੇ ਵਿਚ।

੧੧ ਜਨਮ ਮਰਨ ਮੁਕ ਗਏ।

੧੨ ਮਰਨਾ।

੧੩ ਮਾਲਕ ਅਤੇ ਦਾਸ ਇਕ ਹੋ ਗਏ, ਇਕੋ ਹੀ ਦਿਸਣ ਲਗ ਪਏ।

੧੪ ਗੁਰੂ ਦੀ ਕਿਰਪਾ ਨਾਲ ਮੈਂ ਸਚ ਵਿਚ ਸਮਾ ਗਿਆ।'ਸੁਧੁ' ਲਈ ਦੇਖੋ ਪੰਨਾ੫੧੭,ਫੁਟ ਨੋਟ‡।

੧੫ ਚਾਰ ਪੈਰ ਦੋ ਸਿੰਗ ਹੋਣਗੇ ਅਤੇ ਬੇ-ਜ਼ਬਾਨ ਹੋਏਂਗਾ (ਬਲਦ ਦੀ ਜੂਨ ਪਵੇਂਗਾ) ਤਾਂ ਕਿਸ ਤਰਾਂ ਹਰੀ ਦੇ ਗੁਣ ਗਾਏਂਗਾ ? ਉਠਦੇ ਬਹਿੰਦੇ (ਨਿਤ) ਸੋਟਾ ਵੱਜੇਗਾ ਤਾਂ ਕਿਥੇ ਸਿਰ ਲੁਕਾਵੇਂਗਾ ? ਹਰੀ (ਸਿਮਰਨ) ਤੋਂ ਬਿਨਾਂ ਨਿਖਸਮਾ ਬਲਦ ਬਣੀਦਾ ਹੈ, (ਬਹੁਤ ਕੰਮ ਤੇ ਮਾਰ ਕਰਕੇ) ਨਕ ਪਾਟਾ ਹੋਵੇਗਾ, ਮੋਢੇ ਜ਼ਖਮੀ ਹੋਣਗੇ ਅਤੇ ਕੋਧਰੇ ਦਾ ਨਖਿਧ ਭੁਸਾ ਖਾਣ ਨੂੰ ਮਿਲੇਗਾ।

੧੬ ਸਾਰਾ ਦਿਨ ਜੰਗਲ ਵਿਚ ਫਿਰ ਕੇ ਭੀ ਪੇਟ ਨਹੀਂ ਭਰੇਗਾ। ਭਗਤ ਜਨਾਂ ਦਾ ਉਪਦੇਸ਼ ਨਾ ਮੰਨਿਆ ਅਤੇ ਆਪਣਾ ਕੀਤਾ ਪਾਇਆ। ਦੁਖ ਸੁਖ ਭੋਗਦਾ ਮਹਾ ਅਗਿਆਨ ਵਿਚ ਡੁਬਾ ਹੋਇਆ ਅਨੇਕਾਂ ਜੂਨਾਂ ਵਿਚ ਪੈਂਦਾ ਹੈ। ਅਮੋਲਕ ਜਨਮ ਗਵਾ ਲਿਆ, ਹਰੀ ਨੂੰ ਭੁਲਾ ਦਿਤਾ; ਇਹ ਮੌਕਾ (ਮਾਨੁਖ ਜਨਮ ਦਾ) ਫੇਰ ਕਿਥੋਂ ਮਿਲੇਗਾ ?

੧੭ ਤੇਲੀ ਦੇ ਬਲਦ ਵਾਂਗ ਭਉਂਦਾ ਰਹਿੰਦਾ ਹੈ ਅਤੇ ਕਾਮਯਾਬੀ (ਸੁਖ) ਤੋਂ ਬਿਨਾਂ ਰਾਤ ਗੁਜ਼ਾਰਦਾ ਹੈ। ['ਕਪਿ' ਦਾ ਅਰਥ ਤਾਂ ਬਾਂਦਰ ਹੈ, ਪਰ ਇਥੇ ਉਸ ਬਲਦ ਲਈ ਵਰਤਿਆ ਹੈ ਜੋ ਤੇਲੀ ਦੇ ਹੁਕਮ ਨਾਲ ਇਉਂ ਭਉਂਦਾ ਹੈ ਜਿਵੇਂ ਕਲੰਦਰ ਦਾ ਬਾਂਦਰ।]

੧੮ ਸਿਰ ਹਿਲਾਂਦਾ ਹੋਇਆ ਪਛਤਾਂਦਾ ਹੈ।

੧੯ ਡੁਸਕ ਡੁਸਕ ਕੇ ਕਬੀਰ ਦੀ ਮਾਤਾ ਰੋਂਦੀ ਹੈ ਅਤੇ ਕਹਿੰਦੀ ਹੈ-ਹੇ ਰਾਮ! ਏਹ ਬੱਚੇ (ਮੇਰੇ ਪੋਤੇ, ਕਬੀਰ ਦੇ ਬੱਚੇ) ਕਿਸ ਤਰਾਂ ਜੀਉਣਗੇ ? ਮੇਰੇ ਪੁਤਰ ਕਬੀਰ ਨੇ ਤਣਨਾ ਬੁਣਨਾ ਸਭ ਛਡ ਦਿਤਾ ਹੈ ਅਤੇ ਸਰੀਰ ਵਿਚ (ਸਾਰੀ ਜ਼ਿੰਦਗੀ, ਰਹਿਣੀ ਬਹਿਣੀ ਵਿਚ) ਹਰੀ ਦਾ ਨਾਮ ਵਸਾ ਲਿਆ ਹੈ। ਰਘੁਰਾਈ [ਰਘੂ (ਵੰਸ਼ ਦਾ) ਰਾਜਾ, ਰਾਮ ਚੰਦਰ] ਹੇ ਰਾਮ, ਹਰੀ!

੨੦ ਜਿੰਨੀ ਦੇਰ ਧਾਗਾ ਨਾਲ ਦੇ ਛੇਕਾਂ ਵਿਚ ਫੂਕ ਮਾਰ ਕੇ ਪਾਂਦਾ ਹਾਂ ਉਤਨੀ ਦੇਰ ਪਿਆਰਾ ਰਾਮ ਭੁਲ ਜਾਂਦਾ ਹੈ। ਮੇਰੀ ਮੱਤ ਹੋਛੀ ਹੈ ਅਤੇ ਜ਼ਾਤ ਦਾ ਜੁਲਾਹਾ ਹਾਂ, ਪਰ ਮੈਨੂੰ ਹਰੀ ਦਾ ਨਾਮ ਲਾਹਾ (ਨਫਾ) ਮਿਲ ਗਿਆ ਹੈ।

੨੧ (ਹੇ ਮਾਤਾ ਸੁਣ!) ਮੇਰਾ ਅਤੇ ਏਹਨਾਂ ਦਾ (ਮੇਰੇ ਬਚਿਆਂ ਦਾ) ਦਾਤਾ ਇਕੋ ਰਾਮ ਹੀ ਹੈ।

---

* ਸਲੋਕ : ਨਾਮ ਧਿਆਉਣ ਨਾਲ ਕੋਈ ਔਕੜ ਨਹੀਂ ਰਹਿੰਦੀ, ਪਰ ਨਾਮ ਤੋਂ ਬਿਨਾਂ ਜੀਉਣ ਨਾਲ ਜ਼ਿੰਦਗੀ ਸਖਣੀ ਤੇ ਦੁਖ ਰੂਪ ਹੋ ਜਾਂਦੀ ਹੈ। ਪਉੜੀ : ਹਰੀ ਸਿਮਰਣ ਨਾਲ ਜ਼ਿੰਦਗੀ ਪੂਰਨ ਹੁੰਦੀ, ਤੇ ਆਵਾਗੌਣ ਮਿਟ ਕੇ ਮਨੁਖ ਰੱਬ ਨਾਲ ਇਕ ਮਿਕ ਹੋ ਜਾਂਦਾ ਹੈ।

† ਦੇਖੋ ਪੰ: ੪੭੫, ਫੁਟ ਨੋਟ †।

‡ ਸਮੁੱਚਾ ਭਾਵ : ਮਨੁਖਾ ਜਨਮ ਹੀ ਹਰੀ ਨੂੰ ਯਾਦ ਕਰਨ ਵਾਸਤੇ ਮੌਕਾ ਹੈ, ਨਹੀਂ ਤਾਂ ਕੀ ਪਤਾ ਹੈ, ਇਥੇ ਬਲਦ ਵਰਗੀ ਬ੍ਰਿਤੀ ਰਖਣ ਕਰਕੇ, ਅਗੇ ਭੀ ਬਲਦ ਜਾ ਬਣੇ; ਤਦ ਸਿਮਰਨ ਹੋ ਹੀ ਨਹੀਂ ਸਕਣਾ।

§ ਕਬੀਰ ਜੀ ਦੀ ਮਾਤਾ ਗਿਲਾ ਕਰਦੀ ਹੈ ਕਿ ਕਬੀਰ ਹਰੀ ਸਿਮਰਨ ਵਿਚ ਸਮਾਂ ਲਾ ਦਿੰਦਾ ਹੈ ਤੇ ਕਮਾਈ ਨਹੀਂ ਕਰਦਾ, ਜਿਸ ਕਰਕੇ ਉਸ ਦੇ ਪੁਤਰ ਭੁਖੇ ਮਰਨਗੇ। ਕਬੀਰ ਜੀ ਕਹਿੰਦੇ ਹਨ ਕਿ ਹਰੀ ਉਨ੍ਹਾਂ ਨੂੰ ਪਾਲੇਗਾ। ਮੈਂ ਤਾਂ ਇਕ ਸੁਆਸ ਭੀ ਹਰੀ-ਨਾਮ ਤੋਂ ਬਿਨਾਂ ਨਹੀਂ ਰਹਿ ਸਕਦਾ।

ਗੂਜਰੀ ਸ੍ਰੀ ਨਾਮਦੇਵ[1] ਜੀ ਕੇ ਪਦੇ ਘਰੁ ੧

ੴ ਸਤਿਗੁਰ ਪ੍ਰਸਾਦਿ ॥ *॥ ਜੌ ਰਾਜੁ ਦੇਹਿ [2]ਤ ਕਵਨ ਬਡਾਈ ॥ ਜੌ[3] ਭੀਖ ਮੰਗਾਵਹਿ ਤ ਕਿਆ ਘਟਿ ਜਾਈ ॥੧॥ ਤੂੰ ਹਰਿ ਭਜੁ ਮਨ ਮੇਰੇ [4]ਪਦੁ ਨਿਰਬਾਨੁ ॥ ਬਹੁਰਿ[5] ਨ ਹੋਇ ਤੇਰਾ [6]ਆਵਨ ਜਾਨੁ ॥ ੧ ॥ ਰਹਾਉ ॥ [7]ਸਭ ਤੈ ਉਪਾਈ ਭਰਮ ਭੁਲਾਈ ॥ ਜਿਸ ਤੂੰ ਦੇਵਹਿ ਤਿਸਹਿ ਬੁਝਾਈ ॥ ੨ ॥ ਸਤਿਗੁਰੁ ਮਿਲੈ ਤ ਸਹਸਾ[8] ਜਾਈ ॥ ਕਿਸੁ ਹਉ ਪੂਜਉ ਦੂਜਾ ਨਦਰਿ[9] ਨ ਆਈ ॥ ੩ ॥ [10]ਏਕੈ ਪਾਥਰ ਕੀਜੈ ਭਾਉ ॥ ਦੂਜੈ ਪਾਥਰ ਧਰੀਐ ਪਾਉ ॥ ਜੇ ਓਹੁ ਦੇਉ ਤ ਓਹੁ ਭੀ ਦੇਵਾ ॥ ਕਹਿ ਨਾਮਦੇਉ ਹਮ ਹਰਿ ਕੀ ਸੇਵਾ ॥ ੪ ॥ ੧ ॥ ਗੂਜਰੀ ਘਰੁ ੧ †॥ [11]ਮਲੈ ਨ ਲਾਛੈ ਪਾਰਮਲੋ ਪਰਮਲੀਓ ਬੈਠੋ ਰੀ ਆਈ ॥ ਆਵਤ ਕਿਨੈ ਨ ਪੇਖਿਓ ਕਵਨੈ ਜਾਣੈ ਰੀ ਬਾਈ ॥ ੧ ॥ [12]ਕਉਣੁ ਕਹੈ ਕਿਣਿ ਬੂਝੀਐ ਰਮਈਆ ਆਕੁਲੁ ਰੀ ਬਾਈ ॥ ੧ ॥ ਰਹਾਉ ॥ [13]ਜਿਉ ਆਕਾਸੈ ਪੰਖੀਅਲੋ ਖੋਜੁ ਨਿਰਖਿਓ ਨ ਜਾਈ ॥ ਜਿਉ ਜਲ ਮਾਝੈ ਮਾਛਲੋ ਮਾਰਗੁ ਪੇਖਣੋ ਨ ਜਾਈ ॥ ੨ ॥ [14]ਜਿਉ ਆਕਾਸੈ ਘੜੂਅਲੋ ‡ਮ੍ਰਿਗ ਤ੍ਰਿਸਨਾ ਭਰਿਆ ॥ ਨਾਮੇ ਚੇ ਸੁਆਮੀ ਬੀਠਲੋ ਜਿਨਿ ਤੀਨੈ ਜਰਿਆ ॥ ੩ ॥ ੨ ॥

ਗੂਜਰੀ ਸ੍ਰੀ ਰਵਿਦਾਸ[15] ਜੀ ਕੇ ਪਦੇ ਘਰੁ ੩

ੴ ਸਤਿਗੁਰ ਪ੍ਰਸਾਦਿ ॥ §॥ [16]ਦੂਧੁ ਤ ਬਛਰੈ ਥਨਹੁ ਬਿਟਾਰਿਓ ॥ ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ॥੧॥ [17]ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥ ਅਵਰੁ ਨ ਫੂਲੁ ਅਨੂਪੁ ਨ ਪਾਵਉ ॥ ੧ ॥ ਰਹਾਉ ॥ [18]ਮੈਲਾਗਰ ਬੇਰ੍ਹੇ ਹੈ ਭੁਇਅੰਗਾ ॥ ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ ॥ ੨ ॥ [19]ਧੂਪ ਦੀਪ ਨਈਬੇਦਹਿ ਬਾਸਾ ॥ ਕੈਸੇ ਪੂਜ ਕਰਹਿ ਤੇਰੀ ਦਾਸਾ ॥ ੩ ॥ ਤਨੁ ਮਨੁ ਅਰਪਉ[20] ਪੂਜ ਚਰਾਵਉ ॥ [21]ਗੁਰ ਪਰਸਾਦਿ ਨਿਰੰਜਨੁ ਪਾਵਉ ॥ ੪ ॥ [22]ਪੂਜਾ ਅਰਚਾ ਆਹਿ ਨ ਤੋਰੀ ॥ ਕਹਿ ਰਵਿਦਾਸ ਕਵਨ ਗਤਿ ਮੋਰੀ ॥ ੫ ॥ ੧ ॥

ਗੂਜਰੀ ਸ੍ਰੀ ਤ੍ਰਿਲੋਚਨ[23] ਜੀਉ ਕੇ ਪਦੇ ਘਰੁ ੧

ੴ ਸਤਿਗੁਰ ਪ੍ਰਸਾਦਿ ¶ ॥ [24]ਅੰਤਰੁ ਮਲਿ ਨਿਰਮਲੁ ਨਹੀ ਕੀਨਾ ਬਾਹਰਿ ਭੇਖ ਉਦਾਸੀ ॥ [25]ਹਿਰਦੈ ਕਮਲੁ ਘਟਿ ਬ੍ਰਹਮੁ ਨ ਚੀਨ੍ਹਾ ਕਾਹੇ ਭਇਆ ਸੰਨਿਆਸੀ ॥ ੧ ॥ [26]ਭਰਮੇ ਭੂਲੀ ਰੇ ਜੈ ਚੰਦਾ ॥

੧ ਦੇਖੋ ਪੰ. ੪੫੧, ਫੁਟ ਨੋਟ †।
੨ ਤਾਂ ਇਸ ਵਿਚ ਕਿਹੜੀ ਵਡਿਆਈ ਹੈ ? ਮੇਰਾ ਕੀ ਵਧ ਗਿਆ ?
੩ ਭਿਖਿਆ ਮੰਗਾਵੇਂ, ਗਰੀਬ ਕਰ ਦੇਵੇਂ ।
੪ ਇਹ ਮਾਇਆ ਤੋਂ ਨਿਰਲੇਪ ਰਹਿਣ ਵਾਲੀ ਪਦਵੀ ਹੈ। ੫ ਫੇਰ। ੬ ਜਨਮ ਮਰਨ।
੭ ਸਾਰੀ ਸ੍ਰਿਸ਼ਟੀ ਤੂੰ ਪੈਦਾ ਕੀਤੀ ਹੈ ਅਤੇ ਅਗਿਆਨ ਵਿਚ ਭੁਲਾਈ ਹੈ।
੮ ਸ਼ਕ, ਭਰਮ। ੯ ਨਜ਼ਰ।
੧੦ (ਇਹ ਅਸਚਰਜ ਗਲ ਹੈ ਕਿ) ਇਕ ਪੱਥਰ ਨਾਲ ਤਾਂ ਪ੍ਰੇਮ ਸ਼ਰਧਾ ਕੀਤੀ ਜਾਂਦੀ ਹੈ (ਪੱਥਰ ਦੇ ਬੁੱਤ ਨੂੰ ਪੂਜਦੇ ਹਨ) ਅਤੇ ਦੂਜੇ ਅਨਘੜ ਪੱਥਰ ਤੇ ਪੈਰ ਧਰਦੇ ਹਨ ! ਜੇ ਪਹਿਲਾ ਪੱਥਰ ਠਾਕੁਰ ਹੈ ਤਾਂ ਦੂਜਾ ਭੀ ਠਾਕੁਰ ਹੈ। ਨਾਮਾ ਜੀ ਕਹਿੰਦੇ ਹਨ ਬੁਤਾਂ ਦਾ ਝਗੜਾ ਛਡ ਕੇ ਮੈਂ ਹਰੀ ਦੀ ਸੇਵਾ ਵਿਚ ਲੱਗਾ ਹਾਂ।
੧੧ ਉਸ ਵਿਚ ਮੈਲ ਦੀ ਲੇਸ ਨਹੀਂ, ਮੈਲ ਤੋਂ ਰਹਿਤ ਹੈ, (ਉਹ ਹਰੀ) ਸੁਗੰਧੀ ਦੀ ਤਰਾਂ (ਸਭ ਵਿਚ) ਵਸਿਆ ਹੋਇਆ ਹੈ। ਕਿਸੇ ਨੇ ਉਸ ਨੂੰ ਆਉਂਦਾ ਨਹੀਂ ਦੇਖਿਆ, ਇਸ ਲਈ ਹੇ ਮਾਈ ! ਉਸ ਨੂੰ ਕੌਣ ਜਾਣ ਸਕਦਾ ਹੈ ?
੧੨ ਕਉਣ ਬਿਆਨ ਕਰ ਸਕਦਾ ਹੈ ? ਕਿਸ ਨੇ ਉਸ ਨੂੰ ਸਮਝਿਆ ਹੈ ? ਹਾਮ ਕੁਲ (ਜਾਤ ਪਾਤ, ਰੂਪ ਰੰਗ) ਤੋਂ ਖਾਲੀ ਹੈ, ਹੇ ਮਾਈ !
੧੩ ਜਿਸ ਤਰ੍ਹਾਂ ਅਸਮਾਨ ਵਿਚ ਪੰਖੀ ਉਡਦਾ ਹੈ, ਉਸ ਦਾ ਰਸਤਾ ਦੇਖਿਆ ਨਹੀਂ ਜਾਂਦਾ ; ਜਿਸ ਤਰ੍ਹਾਂ ਪਾਣੀ ਵਿਚ ਮੱਛੀ ਦੇ ਚਲਣ ਦਾ ਰਸਤਾ ਦੇਖਿਆ ਨਹੀਂ ਜਾਂਦਾ।
੧੪ ਜਿਸ ਤਰ੍ਹਾਂ ਕੋਈ ਕਹੇ ਅਕਾਸ਼ ਵਿੱਚ ਮ੍ਰਿਗ-ਤ੍ਰਿਸ਼ਨਾ ਜਲ ਦਾ ਭਰਿਆ ਹੋਇਆ ਘੜਾ ਰਖਿਆ ਹੈ, ਸੋ ਠੀਕ ਨਹੀਂ, ਕਿਸੇ ਦੇਖਿਆ ਨਹੀਂ ; ਇਸੇ ਤਰ੍ਹਾਂ ਨਾਮੇ ਦੇ ਸੁਆਮੀ ਬੀਠਲ ਉਤੇ ਤਿੰਨੇ ਉਪਰ ਦਸੀਆਂ ਮਿਸਾਲਾਂ ਘਟਦੀਆਂ ਹਨ। 'ਬੀਠਲ' ਲਈ ਦੇਖੋ ਪੰ: ੪੯੫, ਫੁਟ ਨੋਟ §। ਤੀਨੋ ਜਰਿਆ=ਤਿੰਨੇ ਗੱਲਾਂ ਝਲੀਆਂ ਹਨ, ਤਿੰਨੇ ਮਿਸਾਲਾਂ ਘਟਦੀਆਂ ਹਨ।
੧੫ ਦੇਖੋ ਪੰ: ੪੭੫, ਫੁਟ ਨੋਟ §।
੧੬ ਦੁਧ ਤਾਂ ਵੱਛੇ ਨੇ ਥਣਾਂ ਤੋਂ ਵਿਗਾੜ ਦਿੱਤਾ (ਜੂਠਾ ਕੀਤਾ) ਹੈ, ਫੁਲ ਭੌਰੇ ਨੇ ਅਤੇ ਪਾਣੀ ਮਛਲੀ ਨੇ ਵਿਗਾੜ ਦਿਤਾ ਹੈ ! ਦੇਖੋ ਪੰ: ੪੮੫ ('ਆਨੀ ਲੇ ਕੁੰਭ')।
੧੭ ਮਾਈ ! ਗੋਬਿੰਦ ਦੀ ਪੂਜਾ ਲਈ ਕੀ ਚੜ੍ਹਾਵਾਂ ? ਹੋਰ ਕੋਈ ਸੁੰਦਰ ਫੁਲ ਆਦਿਕ ਚੀਜ਼ ਨਹੀਂ ਮਿਲਦੀ ਹੈ (ਜੋ ਜੂਠੀ ਕੀਤੀ ਹੋਈ ਨਾ ਹੋਵੇ)।
੧੮ ਚੰਦਨ ਨੂੰ ਜ਼ਹਿਰੀਲੇ ਸੱਪਾਂ ਨੇ ਵਲਿਆ ਹੋਇਆ ਹੈ। ਅੰਮ੍ਰਿਤ ਵੀ ਸਮੁੰਦਰ ਵਿਚ ਜ਼ਹਿਰ ਦੇ ਨਾਲ ਰਹਿੰਦਾ ਹੈ। [ਸਮੁੰਦਰ ਵਿਚੋਂ ਜੋ ਚੌਦਾਂ ਰਤਨ ਨਿਕਲੇ ਸਨ, ਉਨ੍ਹਾਂ ਵਿਚ ਅੰਮ੍ਰਿਤ ਦੇ ਨਾਲ ਕਾਲਕੂਟ (ਜ਼ਹਿਰ) ਭੀ ਨਿਕਲੀ ਸੀ ।]
੧੯ ਧੂਪ, ਦੀਵੇ, ਨਈਵੇਦਜ ਅਤੇ ਖ਼ੁਸ਼ਬੂ ਨਾਲ ਕਿਸ ਤਰ੍ਹਾਂ ਤੇਰੇ ਦਾਸ ਤੇਰੀ ਪੂਜਾ ਕਰਨ ? ਨਈਵੇਦ=[ਨੈਵੇਦ]ਮੂਰਤੀ ਨੂੰ ਚੜ੍ਹਾਇਆ ਭੋਜਨ
੨੦ ਸੌਂਪ ਦੇਵਾਂ, ਪੂਜਾ ਚੜ੍ਹਾਵਾਂ।
੨੧ ਗੁਰੂ ਦੀ ਕਿਰਪਾ ਨਾਲ ਮਾਇਆ-ਰਹਿਤ ਹਰੀ ਨੂੰ ਪਾਵਾਂ।
੨੨ ਤੇਰੀ ਪੂਜਾ ਅਰਚਾ (ਸਤਕਾਰ, ਮਾਨਤਾ) ਮੈਥੋਂ ਨਹੀਂ ਹੋ ਸਕਦੀ। ਮੇਰੀ ਕੀ ਬਾਬ ਹੋਵੇਗੀ ?
੨੩ ਦੇਖੋ ਪੰਨਾ ੪੯੯, ਫੁਟ ਨੋਟ †।
੨੪ ਆਪਣੇ ਅੰਦਰੇ (ਮਨ) ਨੂੰ ਮਲ ਕੇ ਪਵਿੱਤਰ ਨਹੀਂ ਕੀਤਾ, ਬਾਹਰੋਂ ਉਦਾਸ ਦਾ ਭੇਸ ਕਰ ਲਿਆ ਤਾਂ ਕੀ ਹੋਇਆ ?
੨੫ ਹਿਰਦੇ ਕਮਲ ਰੂਪ ਮਨ ਵਿਚ ਪਰਮੇਸ਼ਰ ਨੂੰ ਨਹੀਂ ਜਾਣਿਆ, ਤਾਂ ਕਿਸ ਲਈ ਸੰਨਿਆਸੀ ਬਣਿਆ ?
੨੬ ਹੇ ਜੈ ਚੰਦ ਪੰਡਿਤ ! ਲੋਕਾਂ ਨੇ (ਉਦਾਸੀਆਂ ਸੰਨਿਆਸੀਆਂ ਆਦਿਕ ਨੇ) ਪਰਮ ਆਨੰਦ ਸਰੂਪ ਹਰੀ ਨੂੰ ਨਹੀਂ ਜਾਣਿਆ, ਉਹ ਅਗਿਆਨ ਵਿਚ ਭੁਲੇ ਹੋਏ ਹਨ।

---

* ਹਰੀ ਨਿਰੰਕਾਰ ਦੀ ਪੂਜਾ ਪੱਥਰ ਦੀਆਂ ਮੂਰਤੀਆਂ ਬਣਾ ਕੇ ਨਹੀਂ ਹੋ ਸਕਦੀ।

† ਹਰੀ ਦ੍ਰਿਸ਼ਟਮਾਨ ਹਸਤੀ ਨਹੀਂ। ਪੂਜਾ ਕਰਨ ਲਗਿਆਂ ਇਸ ਗਲ ਦਾ ਧਿਆਨ ਰਖਣਾ ਹੈ।

‡ ਰੇਤੜ ਵਿਚ ਸੂਰਜ ਦੀਆਂ ਕਿਰਨਾਂ ਪੈ ਕੇ ਜਦ ਉਠਦੀਆਂ ਹਨ ਤਾਂ ਮ੍ਰਿਗਾਦਿਕ ਜਾਨਵਰਾਂ ਨੂੰ ਪਾਣੀ ਭਾਸਦਾ ਹੈ। ਸੂਰਜ ਦੇ ਢਲਣ ਨਾਲ ਅਸਲੀਅਤ ਦੀ ਸਮਝ ਪੈਂਦੀ ਹੈ।

§ ਹਰੀ ਨਿਰੰਜਨ ਦੀ ਪੂਜਾ ਦੁਧ, ਫੁਲ, ਧੂਪ ਨਈਵੇਦ ਆਦਿ ਮਾਇਕ ਚੀਜ਼ਾਂ ਨਾਲ ਨਹੀਂ ਹੋ ਸਕਦੀ। ਆਪਣੀ ਜ਼ਿੰਦਗੀ ਅਰਪਣ ਕਰਨੀ ਚਾਹੀਦੀ ਹੈ।

¶ ਦਿਲ ਦੇ ਪ੍ਰੇਮ ਤੋਂ ਬਿਨਾਂ ਨਿਰੇ ਭੇਖ ਕਰਨ ਨਾਲ ਨਿਰਲੇਪ ਹਰੀ ਨਹੀਂ ਮਿਲਦਾ।

[੧]ਨਹੀ ਨਹੀ ਚੀਨ੍ਹਿਆ ਪਰਮਾਨੰਦਾ ॥ ੧ ਰਹਾਉ ॥ [੨]ਘਰਿ ਘਰਿ ਖਾਇਆ ਪਿੰਡੁ ਬਧਾਇਆ ਖਿੰਥਾ ਮੁੰਦਾ ਮਾਇਆ ॥ ਭੂਮਿ ਮਸਾਣ ਕੀ ਭਸਮ ਲਗਾਈ ਗੁਰ ਬਿਨੁ ਤਤੁ ਨ ਪਾਇਆ ॥ ੨ ॥ [੩]ਕਾਇ ਜਪਹੁ ਰੇ ਕਾਇ ਤਪਹੁ ਰੇ ਕਾਇ ਬਿਲੋਵਹੁ ਪਾਣੀ ॥ ਲਖ ਚਉਰਾਸੀਹ ਜਿਨਿ ਉਪਾਈ ਸੋ ਸਿਮਰਹੁ ਨਿਰਬਾਣੀ ॥ ੩ ॥ [੪]ਕਾਇ ਕਮੰਡਲੁ ਕਾਪੜੀਆ ਰੇ ਅਠਸਠਿ ਕਾਇ ਫਿਰਾਹੀ ॥ ਬਦਤਿ ਤ੍ਰਿਲੋਚਨੁ ਸੁਨੁ ਰੇ ਪ੍ਰਾਣੀ ਕਣ ਬਿਨੁ ਗਾਹੁ ਕਿ ਪਾਹੀ ॥ ੪ ॥ ੧ ॥ ਗੂਜਰੀ * ॥ [੫]ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥ ਸਰਪ ਜੋਨਿ ਵਲਿ ਵਲਿ ਅਉਤਰੈ ॥ ੧ ॥ [੬]ਅਰੀ ਬਾਈ ਗੋਬਿਦ ਨਾਮੁ [੭]ਮਤਿ ਬੀਸਰੈ ॥ ਰਹਾਉ ॥ ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥ ਬੇਸਵਾ[੮] ਜੋਨਿ ਵਲਿ ਵਲਿ ਅਉਤਰੈ ॥ ੨ ॥ ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥ ਸੂਕਰ[੯] ਜੋਨਿ ਵਲਿ ਵਲਿ ਅਉਤਰੈ ॥ ੩ ॥ ਅੰਤਿ ਕਾਲਿ ਜੋ ਮੰਦਰ[੧੦] ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥ ਪ੍ਰੇਤ[੧੧] ਜੋਨਿ ਵਲਿ ਵਲਿ ਅਉਤਰੈ ॥ ੪ ॥ ਅੰਤਿ ਕਾਲਿ ਨਾਰਾਇਣੁ[੧੨] ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥ [੧੩]ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ ॥ ੫ ॥ ੨ ॥

ਗੂਜਰੀ ਸ੍ਰੀ ਜੈਦੇਵ† ਜੀਉ ਕਾ ਪਦਾ ਘਰੁ ੪

ੴ ਸਤਿਗੁਰ ਪ੍ਰਸਾਦਿ ॥ ॥ [੧੪]ਪਰਮਾਦਿ ਪੁਰਖ ਮਨੋਪਿਮੰ ਸਤਿ ਆਦਿ ਭਾਵ ਰਤੰ ॥ ਪਰਮਦਭੁਤੰ ਪਰਕ੍ਰਿਤਿ ਪਰੰ ਜਦਿ ਚਿੰਤਿ ਸਰਬ ਗਤੰ ॥ ੧ ॥ [੧੫]ਕੇਵਲ ਰਾਮਨਾਮ ਮਨੋਰਮ ॥ ਬਦਿ ਅੰਮ੍ਰਿਤ ਤਤ ਮਇਅੰ ॥ [੧੬]ਨ ਦਨੋਤਿ ਜਸਮਰਣੇ ਨ ਜਨਮ ਜਰਾਧਿ ਮਰਣ ਭਇਅੰ ॥ ੧ ॥ ਰਹਾਉ ॥ [੧੭]ਇਛਸਿ ਜਮਾਦਿ ਪਰਾਭਯੰ ਜਸੁ ਸ੍ਵਸਤਿ ਸੁਕ੍ਰਿਤ ਕ੍ਰਿਤੰ ॥ ਭਵ ਭੂਤ ਭਾਵ ਸਮਬ੍ਯਿੰ ਪਰਮੰ ਪ੍ਰਸੰਨਮਿਦੰ ॥ ੨ ॥ [੧੮]ਲੋਭਾਦਿ ਦ੍ਰਿਸਟਿ ਪਰਗ੍ਰਿਹੰ ਜਦਿ ਬਿਧਿ ਆਚਰਣੰ ॥ ਤਜਿ ਸਕਲ ਦੁਹਕ੍ਰਿਤ ਦੁਰਮਤੀ ਭਜੁ ਚਕ੍ਰਧਰ ਸਰਣੰ ॥ ੩ ॥ [੧੯]ਹਰਿ ਭਗਤ ਨਿਜ ਨਿਹਕੇਵਲਾ ਰਿਦ ਕਰਮਣਾ ਬਚਸਾ ॥ ਜੋਗੇਨ ਕਿੰ ਜਗੇਨ ਕਿੰ ਦਾਨੇਨ ਕਿੰ ਤਪਸਾ ॥ ੪ ॥ [੨੦]ਗੋਬਿੰਦ ਗੋਬਿੰਦੇਤਿ ਜਪਿ ਨਰ ਸਕਲ ਸਿਧਿ ਪਦੰ ॥ ਜੈਦੇਵ ਆਇਉ ਤਸ ਸਫੁਟੰ ਭਵ ਭੂਤ ਸਰਬ ਗਤੰ ॥ ੫ ॥ ੧ ॥

੧ ਪਿਛਲੇ ਪੰਨੇ ਦਾ ਅੰਤਲਾ ਨੋਟ ਦੇਖੋ।

੨ ਘਰ ਘਰ ਤੋਂ ਮੰਗ ਕੇ ਖਾਧਾ ਅਤੇ ਸਰੀਰ ਮੋਟਾ ਕਰ ਲਿਆ, ਗੋਦੜੀ ਅਤੇ ਕੰਨਾਂ ਦੇ ਵਾਲਿਆਂ ਦਾ ਦਿਖਾਵਾ ਕੀਤਾ, ਮਸਾਣਾਂ ਦੀ ਧਰਤੀ ਦੀ ਨਖਿਧ ਸੁਆਹ ਤਨ ਤੇ ਮਲੀ, ਪਰ ਗੁਰੂ ਤੋਂ ਬਿਨਾਂ ਸੱਚ ਦਾ ਪਤਾ ਨਾ ਲੱਗਾ।

੩ ਕਿਉਂ ਜਪ ਕਰਦੇ ਹੋ ? ਕਿਉਂ ਤਪ ਕਰਦੇ ਹੋ ? ਕਿਉਂ ਫੋਕਾ ਪਾਣੀ ਰਿੜਕਦੇ ਹੋ ? ਚੁਰਾਸੀ ਲਖ ਜੂਨ (ਸਾਰੀ ਸ੍ਰਿਸ਼ਟੀ) ਜਿਸ ਹਰੀ ਨੇ ਪੈਦਾ ਕੀਤੀ ਹੈ ਉਸ ਨਿਰਲੇਪ (ਕਰਤਾਰ) ਨੂੰ ਸਿਮਰੋ।

੪ ਹੇ ਕਾਪੜੀਏ (ਭਗਵੇ ਵੇਸ ਵਾਲੇ ਜੋਗੀ) ਕਿਉਂ ਕਮੰਡਲ (ਲੈ ਕੇ ਫਿਰਦਾ ਹੈਂ ?) ਕਿਉਂ ਅਠਾਹਠ ਤੀਰਥਾਂ ਉਤੇ ਜਾਂਦਾ ਹੈਂ ? ਤ੍ਰਿਲੋਚਨ ਕਹਿੰਦਾ ਹੈ : ਹੇ ਪ੍ਰਾਣੀ ! ਦਾਣੇ ਤੋਂ ਬਿਨਾਂ (ਭੁਸੇ ਨੂੰ) ਕਿਉਂ ਗਾਹ ਰਿਹਾ ਹੈਂ ? (ਚਿਤ ਦੇ ਪ੍ਰੇਮ ਤੋਂ ਬਿਨਾਂ ਜਪ, ਤਪ, ਕਰਮ ਫੋਕਟ ਹਨ)।

੫ ਮਰਨ ਵੇਲੇ ਜੋ ਧਨ ਦਾ ਖਿਆਲ ਕਰੇ ਅਤੇ ਇਸੇ ਧਿਆਨ ਵਿਚ ਮਰ ਜਾਏ ਉਹ ਮੁੜ ਮੁੜ ਸਪ ਦੀ ਜੂਨ ਵਿਚ ਪੈਂਦਾ ਹੈ। (ਕਹਾਵਤ ਹੈ ਕਿ ਸਪ ਪੁਰਾਣੇ ਖ਼ਜ਼ਾਨਿਆਂ ਦੀ ਥਾਉਂ ਤੇ ਰਹਿੰਦੇ ਹਨ, ਪਹਿਰਾ ਦਿੰਦੇ ਹਨ।)

੬ ਹੇ ਮਾਈ ! (ਦਖਣ ਵਿਚ ਇਸਤਰੀ ਨੂੰ ਅਦਬ ਨਾਲ 'ਬਾਈ' ਕਰਕੇ ਬੁਲਾਂਦੇ ਹਨ।)

੭ ਨਾ ਭੁਲ ਜਾਏ।

੮ ਕੰਜਰੀ ਜੋ ਬਹੁਤ ਭੋਗ ਕਰਦੀ ਹੈ।

੯ ਸੂਰ ਜਿਸ ਦੇ ਬਹੁਤ ਬੱਚੇ ਹੁੰਦੇ ਹਨ।

੧੦ ਮਕਾਨ।

੧੧ ਭੂਤਨਾ ਜੋ ਉਜੜੇ ਘਰਾਂ ਵਿਚ ਵਾਸਾ ਕਰਦਾ ਹੈ।

੧੨ ਹਰੀ ਨੂੰ।

੧੩ ਤ੍ਰਿਲੋਚਨ ਕਹਿੰਦਾ ਹੈ ਕਿ ਉਹ ਨਰ ਮੁਕਤ ਹੋ ਜਾਂਦਾ ਹੈ ਅਤੇ ਪੀਤੰਬਰ [ਪੀਲੇ ਕਪੜਿਆਂ ਵਾਲਾ, ਕ੍ਰਿਸ਼ਨ] ਹਰੀ ਉਸ ਦੇ ਦਿਲ ਵਿਚ ਵਸਦਾ ਹੈ।

੧੪ ਸਭ ਤੋਂ ਪਹਿਲਾਂ (ਅਕਾਲ) ਪੁਰਖ ਸੀ ਜਿਸ ਦੀ ਉਪਮਾ ਨਹੀਂ ਕਹੀ ਜਾਂਦੀ। ਉਹ ਸੱਚ ਆਦਿਕ ਭਾਵਾਂ ਨੂੰ ਪਿਆਰ ਕਰਦਾ ਹੈ। ਉਹ (ਪਰਮ-ਅਦਭੁਤ) ਮਹਾਨ ਅਸਚਰਜ ਹੈ, ਕੁਦਰਤ ਤੋਂ ਪਰੇ ਹੈ ; ਜਿਸ ਦਾ ਧਿਆਨ ਕਰਨ ਨਾਲ ਸਭ ਗਤੀ ਪਾਉਂਦੇ ਹਨ।

੧੫ ਕੇਵਲ ਹਰੀ ਦਾ ਨਾਮ ਹੀ ਮਨ ਵਿਚ ਪਿਆਰ ਕਰੋ। ਅੰਮ੍ਰਿਤ ਨਾਮ ਜੋ ਸਭ ਸੰਸਾਰ ਦਾ ਤਤ ਹੈ ਉਸ ਨੂੰ ਜਪੋ।

੧੬ ਉਸ ਦਾ ਯਸ਼ ਸਿਮਰਨ ਨਾਲ ਜਨਮ, ਬੁਢੇਪਾ ਅਤੇ ਮੌਤ ਦਾ ਡਰ ਨਹੀਂ ਦੁਖ ਦਿੰਦਾ। ਦਨੋਤਿ=[ਦੁਨੋਤਿ]ਦੁਖ ਦਿੰਦਾ। ਜਰ + ਆਧਿ= ਬੁਢੇਪੇ ਦਾ ਰੋਗ।

੧੭ ਜੇ ਜਮ ਆਦਿਕਾਂ ਨੂੰ (ਪਰਾਭਰ) ਹਰਾਣਾ ਚਾਹੁੰਦਾ ਹੈਂ ਤਾਂ ਹਰੀ ਦਾ ਜਸ, ਮਾਨਤਾ ਕਰ ਤੇ ਸ਼ੁਭ ਕੰਮ ਕਰ। ਹਰੀ ਵਰਤਮਾਨ ਸਮੇਂ, ਪਿਛਲੇ ਸਮੇਂ ਅਤੇ ਅਗੋਂ ਆਉਣ ਵਾਲੇ ਸਮੇਂ ਵਿਚ ਇਕੋ ਜੇਹਾ ਹੈ ਅਤੇ ਪਰਮ ਆਨੰਦ ਰੂਪ ਹੈ। ਪਰੰਨਮਿਦੰ=ਪ੍ਰਸੰਨੰ-ਇਦੰ=ਅਨੰਦ ਰੂਪ ਇਹ (ਪ੍ਰਮਾਤਮਾ) ਹੈ।

੧੮ ਜੇ ਚੰਗੇ ਕੰਮ ਕਰਨਾ ਚਾਹੁੰਦਾ ਹੈਂ ਤਾਂ ਲੋਭ ਆਦਿਕਾਂ ਨੂੰ ਤੇ ਪਰਗ੍ਰਹ (ਪਰਾਈ ਇਸਤ੍ਰੀ ਤੇ ਧਨ) ਵਲ ਤਕਣਾ ਛਡ ਦਿਹ, ਅਤੇ ਸਾਰੇ ਮੰਦੇ ਕੰਮ ਤੇ ਮੰਦੀ ਵਾਸ਼ਨਾ (ਦੁਰਮਤੀ) ਨੂੰ ਤਿਆਗ ਦੇ। ਸੁਦਰਸ਼ਨ-ਚਕ੍ਰਧਾਰੀ ਹਰੀ ਦੀ ਸ਼ਰਨ ਜਾ ਪਉ। ਚਕ੍ਰ-ਧਰ=[ਸੁਦਰਸ਼ਨ-ਚੱਕਰ ਧਾਰਨ ਵਾਲਾ, ਵਿਸ਼ਨੂੰ] ਹਰੀ।

੧੯ ਕੇਵਲ ਇਕ ਹਰੀ ਦੀ ਭਗਤੀ ਮਨ, ਬਚਨ ਅਤੇ ਕਰਮ ਨਾਲ ਕਰੋ। ਯਗ, ਦਾਨ ਅਤੇ ਤਪ ਦਾ ਕੀ ਲਾਭ ਹੈ ?

੨੦ ਹੇ ਪ੍ਰਾਣੀ ! ਬਸ ਗੋਬਿੰਦ ! ਗੋਬਿੰਦ ! ਨਾਮ ਜਪੋ ਜੋ ਕਿ ਸਭ ਪਦਾਰਥਾਂ ਦੀ ਪ੍ਰਾਪਤੀ ਦਾ ਅਸਥਾਨ ਹੈ। ਜੈਦੇਵ ਉਸੇ ਦੀ ਹਜ਼ੂਰੀ ਵਿਚ ਆਇਆ ਹੈ ਜੋ ਹੁਣ ਅਤੇ ਪਿਛੇ ਸਭ ਦੀ ਗਤੀ ਕਰਦਾ ਆਇਆ ਹੈ। ਤਸ=ਉਸ ਦੀ। ਸਫੁਟੰ= [ਸਫੁਟ=ਪ੍ਰਗਟ, ਪ੍ਰਤੱਖ] ਹਜ਼ੂਰੀ ਵਿਚ।

---

* ਹਰੀ ਨੂੰ ਛਡ ਕੇ ਜੋ ਹੋਰਨਾਂ ਪਦਾਰਥਾਂ ਦਾ ਸਿਮਰਨ ਕਰਦੇ ਜੀਵਨ ਬਿਤਾਂਦੇ ਹਨ, ਉਹ ਆਪਣੇ ਆਪਣੇ ਬਣੇ ਸੁਭਾਵ ਅਨੁਸਾਰ ਅਗਲਾ ਜਨਮ ਪਾਉਂਦੇ ਹਨ, ਪਰ ਜੋ ਹਰੀ ਨੂੰ ਸਿਮਰਦੇ ਹਨ, ਉਹ ਆਵਾਗੌਣ ਮਿਟਾ ਕੇ ਹਰੀ ਨਾਲ ਇਕ-ਮਿਕ ਹੋ ਜਾਂਦੇ ਹਨ।

† ਇਹ ਭਗਤ, ਜੋ 'ਗੀਤ ਗੋਵਿੰਦ' ਨਾਮੇਂ ਸੰਸਕ੍ਰਿਤ ਕਵਿਤਾ ਦਾ ਕਰਤਾ ਸੀ, ੧੨ਵੀਂ ਸਦੀ ਵਿਚ ਦਖਣੀ ਬੰਗਾਲ ਦੇ ਪਿੰਡ ਕੰਨਦੂਲੀ ਵਿਚ ਪੈਦਾ ਹੋਇਆ। ਸ਼ੁਰੂ ਸ਼ੁਰੂ ਵਿਚ ਜੈਦੇਵ ਮੂਰਤੀ ਪੂਜਾ ਅਤੇ ਕ੍ਰਿਸ਼ਨ ਭਗਤੀ ਵਿਚ ਲੀਨ ਰਿਹਾ, ਪਰ ਅੰਤ ਨੂੰ ਇਕ ਨਿਰੰਕਾਰ ਦੀ ਸੂਝ ਹੋ ਗਈ।

## ੧ ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਰਾਗੁ ਦੇਵਗੰਧਾਰੀ ਮਹਲਾ ੪* ਘਰੁ ੧ ॥ [੧]ਸੇਵਕ ਜਨ ਬਨੇ ਠਾਕੁਰ ਲਿਵ ਲਾਗੇ ॥ ਜੋ ਤੁਮਰਾ ਜਸੁ ਕਹਤੇ ਗੁਰਮਤਿ[੨] ਤਿਨ੍ ਮੁਖ ਭਾਗ ਸਭਾਗੇ[੩] ॥੧॥ ਰਹਾਉ ॥ ਤੂਟੇ [੪]ਮਾਇਆ ਕੇ ਬੰਧਨ ਫਾਹੇ ਹਰਿਰਾਮ ਨਾਮ ਲਿਵ ਲਾਗੇ ॥ ਹਮਰਾ ਮਨੁ ਮੋਹਿਓ ਗੁਰ ਮੋਹਨਿ[੫] ਹਮ [੬]ਬਿਸਮ ਭਈ ਮੁਖਿ ਲਾਗੇ ॥ ੧ ॥ [੭]ਸਗਲੀ ਰੈਣਿ ਸੋਈ ਅੰਧਿਆਰੀ ਗੁਰ ਕਿੰਚਤ ਕਿਰਪਾ ਜਾਗੇ ॥ ਜਨ ਨਾਨਕ ਕੇ ਪ੍ਰਭ ਸੁੰਦਰ ਸੁਆਮੀ [੮]ਮੋਹਿ ਤੁਮ ਸਰਿ ਅਵਰੁ ਨ ਲਾਗੇ ॥ ੨ ॥ ੧ ॥ ਦੇਵਗੰਧਾਰੀ ॥† ਮੇਰੋ ਸੁੰਦਰੁ[੯] ਕਹਹੁ [੧੦]ਮਿਲੈ ਕਿਤੁ ਗਲੀ ॥ ਹਰਿ ਕੇ ਸੰਤ ਬਤਾਵਹੁ ਮਾਰਗੁ[੧੧] ਹਮ ਪੀਛੈ ਲਾਗਿ ਚਲੀ ॥ ੧ ॥ ਰਹਾਉ ॥ [੧੨]ਪ੍ਰਿਅ ਕੇ ਬਚਨ ਸੁਖਾਨੇ ਹੀਅਰੈ ਇਹ ਚਾਲ ਬਨੀ ਹੈ ਭਲੀ ॥ ਲਟੁਰੀ[੧੩] ਮਧੁਰੀ ਠਾਕੁਰ ਭਾਈ ਓਹ ਸੁੰਦਰਿ ਹਰਿ ਢੁਲਿ ਮਿਲੀ ॥ ੧ ॥ ਏਕੋ ਪ੍ਰਿਉ[੧੪] ਸਖੀਆ[੧੫] ਸਭ ਪ੍ਰਿਅ ਕੀ ਜੋ ਭਾਵੈ ਪਿਰ ਸਾ ਭਲੀ ॥ [੧੬]ਨਾਨਕੁ ਗਰੀਬੁ ਕਿਆ ਕਰੈ ਬਿਚਾਰਾ ਹਰਿ ਭਾਵੈ ਤਿਤੁ ਰਾਹਿ ਚਲੀ ॥ ੨ ॥ ੨ ॥ ਦੇਵਗੰਧਾਰੀ ॥ ਮੇਰੇ ਮਨ ਮੁਖਿ[੧੭] ਹਰਿ ਹਰਿ ਹਰਿ ਬੋਲੀਐ ॥ [੧੮]ਗੁਰਮੁਖਿ ਰੰਗਿ ਚਲੂਲੈ ਰਾਤੀ ਹਰਿ ਪ੍ਰੇਮ ਭੀਨੀ ਚੋਲੀਐ ॥ ੧ ॥ ਰਹਾਉ ॥ ਹਉ ਫਿਰਉ [੧੯]ਦਿਵਾਨੀ ਆਵਲ ਬਾਵਲ [੨੦]ਤਿਸੁ ਕਾਰਣਿ ਹਰਿ ਢੋਲੀਐ ॥ ਕੋਈ ਮੇਲੈ ਮੇਰਾ ਪ੍ਰੀਤਮੁ ਪਿਆਰਾ ਹਮ ਤਿਸ ਕੀ [੨੧]ਗੁਲ ਗੋਲੀਐ ॥ ੧ ॥ ਸਤਿਗੁਰੁ ਪੁਰਖੁ[੨੨] ਮਨਾਵਹੁ ਅਪੁਨਾ ਹਰਿ ਅੰਮ੍ਰਿਤੁ ਪੀ ਝੋਲੀਐ[੨੩] ॥ [੨੪]ਗੁਰ ਪ੍ਰਸਾਦਿ ਜਨ ਨਾਨਕ ਪਾਇਆ ਹਰਿ ਲਾਧਾ ਦੇਹ ਟੋਲੀਐ ॥ ੨ ॥ ੩ ॥ ਦੇਵਗੰਧਾਰੀ ॥ [੨੫]ਅਬ ਹਮ ਚਲੀ ਠਾਕੁਰ ਪਹਿ ਹਾਰਿ ॥ ਜਬ ਹਮ ਸਰਣਿ ਪ੍ਰਭੂ ਕੀ ਆਈ

੧ ਜ ਹਰੀ ਦੇ ਦਾਸ ਸੇਵਕ ਬਣ ਗਏ ਓਹਨਾਂ ਨੂੰ ਮਾਲਕ ਦੀ ਲਿਵ (ਪ੍ਰੇਮ, ਧਿਆਨ) ਲਗ ਗਈ ।

੨ ਗੁਰੂ ਦੀ ਮਤ ਰਾਹੀਂ (ਜੋ ਤੇਰਾ ਜਸ ਕਰਦੇ ਹਨ) ।

੩ ਚੰਗੇ ਭਾਗ ਹਨ ।

੪ ਮਾਇਆ ਦੀ ਪ੍ਰੀਤ ਦੇ ਬੰਧਨ ਤੇ ਫਾਹੀਆਂ ।

੫ ਮੋਹਨ ਨੇ ।

੬ ਮੈਂ ਦਰਸ਼ਨ ਕਰ ਕੇ ਮਸਤ, ਹੈਰਾਨ ਹੋ ਗਈ ।

੭ ਸਾਰੀ ਰਾਤ ਭਰ (ਸਾਰੀ ਉਮਰ) ਅਗਿਆਨ ਵਿਚ ਬੇਸੁਧ ਰਹੀ । ਗੁਰੂ ਦੀ ਥੋੜੀ ਜਿਹੀ ਕਿਰਪਾ ਨਾਲ ਜਾਗ ਪਈ (ਹੋਸ਼ ਵਿਚ ਆ ਗਈ) ।

੮ ਮੈਨੂੰ ਤੇਰੇ ਬਰਾਬਰ ਹੋਰ ਕੋਈ ਨਹੀਂ ਸੁਝਦਾ ।

੯ ਸੋਹਣਾ, ਪਿਆਰਾ ।

੧੦ (ਦਸੋ) ਕਿਸ ਗਲੀ ਵਿਚ ਮਿਲਦਾ ਹੈ ?

੧੧ ਰਸਤਾ ।

੧੨ ਪਿਆਰੇ ਦੇ ਖੇਲ ਦਿਲ ਨੂੰ ਚੰਗੇ ਲਗਣ, ਇਹੋ ਹੀ ਚੰਗਾ ਤਰੀਕਾ ਹੈ ।

੧੩ ਜਿਸ ਦੀਆਂ ਲਿਟਾਂ ਖਿਲਰੀਆਂ ਹੋਈਆਂ ਹੋਣ (ਇਹ ਕਰੂਪਤਾ ਦੀ ਨਿਸ਼ਾਨੀ ਹੈ) । ਜਾਂਗਲੀ ਰੂਪ ਵਾਲੀ ਤੇ ਛੋਟੇ ਕਦ ਦੀ ਭੀ ਜੋ ਮਾਲਕ ਨੂੰ ਚੰਗੀ ਲਗੇ ਓਹੀ ਸੋਹਣੀ ਹੈ ਅਤੇ ਓਹੀ ਹਰੀ ਨੂੰ ਢਲ ਕੇ (ਪਘਰ ਕੇ) ਮਿਲਦੀ ਹੈ (ਇਕ ਮਿਕ ਹੋ ਜਾਂਦੀ ਹੈ, ਜਿਵੇਂ ਪਾਣੀ ਵਿਚ ਕੋਈ ਚੀਜ਼ ਢਲ ਕੇ ਪਾਣੀ ਹੋ ਜਾਂਦੀ ਹੈ) । 'ਤਿਉ ਢੁਰਿ ਮਿਲਿਓ ਜੁਲਾਹੋ' (ਧਨਾਸਰੀ ਕਬੀਰ) ।

੧੪ ਪਤੀ, ਪਿਆਰਾ ।

੧੫ ਦਾਸੀਆਂ, ਪਤਨੀਆਂ ।

੧੬ ਨਾਨਕ ਵਿਚਾਰਾ (ਨਿਮਾਣਾ) ਕੀ ਕਰੇ ? ਜੋ ਹਰੀ ਨੂੰ ਚੰਗਾ ਲਗਦਾ ਹੈ ਉਸੇ ਰਾਹ ਚਲੇ (ਇਹ ਕਰਨਾ ਚਾਹੀਦਾ ਹੈ) ।

੧੭ ਮੂੰਹੋਂ ।

੧੮ ਗੁਰੂ ਰਾਹੀਂ ਗੂੜ੍ਹੇ ਰੰਗ (ਪ੍ਰੇਮ) ਵਿਚ ਰੰਗੀ ਗਈ, ਮੇਰੀ ਚੋਲੀ (ਜੀਵਨ) ਹਰੀ-ਪ੍ਰੇਮ ਵਿਚ ਤਰ ਹੋ ਗਈ । ਚਲੂਲਾ [ਫਾ: ਚੂੰ-ਲਾਲਹ] ਗੁਲੇ ਲਾਲਾ ਜਿਹਾ ਗੂੜ੍ਹਾ ਰੰਗ ।

੧੯ ਸ਼ੁਦਾਈ ਤੇ ਆਉਲੀ ਬਾਉਲੀ (ਪਰੇਸ਼ਾਨ, ਬੇਸੁਧ) ।

੨੦ ਉਸ ਹਰੀ ਪਿਆਰੇ ਦੇ ਵਾਸਤੇ ।

੨੧ ਗੋਲੀਆਂ ਦੀ ਗੋਲੀ, ਦਾਸੀਆਂ ਦੀ ਦਾਸੀ ।

੨੨ ਸਮ੍ਰਥ ਪੁਰਸ਼ ।

੨੩ ਝੋਲ ਕੇ, ਹਿਲਾ ਕੇ ।

੨੪ ਗੁਰੂ ਦੀ ਕਿਰਪਾ ਨਾਲ ਦਾਸ ਨੇ ਹਰੀ ਨੂੰ ਸਰੀਰ ਖੋਜ ਕੇ (ਮਨ ਅੰਦਰ ਭਾਲ ਕੇ ਹੀ) ਪਾ ਲਿਆ ।

੨੫ ਹੁਣ ਮੈਂ (ਸਭ ਪਾਸਿਓਂ) ਹਾਰ ਕੇ ਮਾਲਕ ਦੀ ਸ਼ਰਨ ਆਈ ਹਾਂ ।

---

* ਇਸ ਛੱਕੇ ਵਿਚ ਹਰੀ ਨੂੰ ਮਿਲਣ ਦੀ ਤਾਂਘ ਦਸੀ ਹੈ ।

† ਰਹਾਉ ਵਿਚ ਭਾਈ ਸੰਗਤੀਏ ਵਲੋਂ ਪ੍ਰਸ਼ਨ ਹੈ, ਤੇ ਬਾਕੀ ਦੇ ਸ਼ਬਦ ਵਿਚ ਗੁਰੂ ਜੀ ਵਲੋਂ ਉਤਰ ਹੈ ।

[੧]ਰਾਖੁ ਪ੍ਰਭੁ ਭਾਵੈ ਮਾਰਿ ॥ ੧ ॥ ਰਹਾਉ ॥ [੨]ਲੋਕਨ ਕੀ ਚਤੁਰਾਈ ਉਪਮਾ ਤੇ
ਬੈਸੰਤਰਿ ਜਾਰਿ ॥ ਕੋਈ ਭਲਾ ਕਹਉ ਭਾਵੈ ਬੁਰਾ ਕਹਉ [੩]ਹਮ ਤਨੁ ਦੀਓ ਹੈ
ਢਾਰਿ ॥ ੧ ॥ ਜੋ ਆਵਤ ਸਰਣਿ ਠਾਕੁਰ ਪ੍ਰਭੁ ਤੁਮਰੀ ਤਿਸੁ ਰਾਖਹੁ [੪]ਕਿਰਪਾ
ਧਾਰਿ ॥ ਜਨ ਨਾਨਕ ਸਰਣਿ ਤੁਮਾਰੀ ਹਰਿ ਜੀਉ [੫]ਰਾਖਹੁ ਲਾਜ ਮੁਰਾਰਿ ॥ ੨ ॥
੪ ॥ ਦੇਵਗੰਧਾਰੀ ॥ ਹਰਿ ਗੁਣ ਗਾਵੈ ਹਉ ਤਿਸੁ ਬਲਿਹਾਰੀ[੬] ॥ ਦੇਖਿ ਦੇਖਿ ਜੀਵਾ
[੭]ਸਾਧ ਗੁਰ ਦਰਸਨੁ ਜਿਸੁ ਹਿਰਦੈ ਨਾਮੁ ਮੁਰਾਰੀ ॥ ੧ ॥ ਰਹਾਉ ॥ ਤੁਮ ਪਵਿਤ੍ਰ
ਪਾਵਨ[੮] ਪੁਰਖ ਪ੍ਰਭ ਸੁਆਮੀ ਹਮ ਕਿਉਕਰਿ ਮਿਲਹ ਜੂਠਾਰੀ[੯] ॥ [੧੦]ਹਮਰੈ ਜੀਇ
ਹੋਰੁ ਮੁਖਿ ਹੋਰੁ ਹੋਤ ਹੈ ਹਮ ਕਰਮਹੀਣ ਕੂੜਿਆਰੀ ॥ ੧ ॥ ਹਮਰੀ ਮੁਦ੍ਰ[੧੧]
ਨਾਮੁ ਹਰਿ ਸੁਆਮੀ ਰਿਦ ਅੰਤਰਿ ਦੁਸਟ ਦੁਸਟਾਰੀ ॥ ਜਿਉ ਭਾਵੈ ਤਿਉ ਰਾਖਹੁ
ਸੁਆਮੀ ਜਨ ਨਾਨਕ ਸਰਣਿ ਤੁਮ੍ਾਰੀ ॥ ੨ ॥ ੫ ॥ ਦੇਵਗੰਧਾਰੀ ॥ ਹਰਿ ਕੇ ਨਾਮ
ਬਿਨਾ [੧੨]ਸੁੰਦਰਿ ਹੈ ਨਕਟੀ ॥ [੧੩]ਜਿਉ ਬੇਸੁਆ ਕੇ ਘਰਿ ਪੂਤੁ ਜਮਤੁ ਹੈ ਤਿਸੁ
ਨਾਮੁ ਪਰਿਓ ਹੈ ਧ੍ਰਕਟੀ ॥ ੧ ॥ ਰਹਾਉ ॥ ਜਿਨ ਕੈ ਹਿਰਦੈ ਨਾਹਿ[੧੪] ਹਰਿ ਸੁਆਮੀ
ਤੇ [੧੫]ਬਿਗੜ ਰੂਪ ਬੇਰਕਟੀ ॥ ਜਿਉ ਨਿਗੁਰਾ[੧੬] ਬਹੁ ਬਾਤਾ ਜਾਣੈ ਓਹੁ ਹਰਿ
ਦਰਗਹ ਹੈ ਭ੍ਰਸਟੀ[੧੭] ॥ ੧ ॥ ਜਿਨ ਕਉ ਦਇਆਲੁ ਹੋਆ ਮੇਰਾ ਸੁਆਮੀ
[੧੮]ਤਿਨਾ ਸਾਧ ਜਨਾ ਪਗ ਚਕਟੀ ॥ ਨਾਨਕ [੧੯]ਪਤਿਤ ਪਵਿਤ ਮਿਲਿ ਸੰਗਤਿ
ਗੁਰ ਸਤਿਗੁਰ ਪਾਛੈ ਛੁਕਟੀ[੨੦] ॥ ੨ ॥ ੬ ॥ ਛਕਾ ੧

ਦੇਵਗੰਧਾਰੀ ਮਹਲਾ ੫* ਘਰੁ ੨

ੴ ਸਤਿਗੁਰ ਪ੍ਰਸਾਦਿ ॥

॥ ਮਾਈ ਗੁਰ ਚਰਣੀ ਚਿਤੁ ਲਾਈਐ ॥
ਪ੍ਰਭੁ ਹੋਇ ਕ੍ਰਿਪਾਲੁ [੨੧]ਕਮਲੁ ਪਰਗਾਸੇ ਸਦਾ ਸਦਾ ਹਰਿ ਧਿਆਈਐ ॥ ੧ ॥
ਰਹਾਉ ॥ ਅੰਤਰਿ ਏਕੋ ਬਾਹਰਿ ਏਕੋ ਸਭ ਮਹਿ [੨੨]ਏਕੁ ਸਮਾਈਐ ॥ [੨੩]ਘਟਿ
ਅਵਘਟਿ ਰਵਿਆ ਸਭ ਠਾਈ ਹਰਿ ਪੂਰਨ ਬ੍ਰਹਮੁ ਦਿਖਾਈਐ ॥ ੧ ॥
ਉਸਤਤਿ ਕਰਹਿ ਸੇਵਕ ਮੁਨਿ[੨੪] ਕੇਤੇ ਤੇਰਾ ਅੰਤੁ ਨ ਕਤਹੂ[੨੫] ਪਾਈਐ ॥
ਸੁਖ ਦਾਤੇ [੨੬]ਦੁਖ ਭੰਜਨ ਸੁਆਮੀ ਜਨ ਨਾਨਕ [੨੭]ਸਦ ਬਲਿ ਜਾਈਐ ॥ ੨ ॥
੧ ॥ ਦੇਵਗੰਧਾਰੀ ॥ ਮਾਈ ਹੋਨਹਾਰ[੨੮] ਸੋ ਹੋਈਐ ॥ [੨੯]ਰਾਚਿ ਰਹਿਓ
ਰਚਨਾ ਪ੍ਰਭੁ ਅਪਨੀ ਕਹਾ ਲਾਭੁ ਕਹਾ ਖੋਈਐ ॥ ੧ ॥ ਰਹਾਉ ॥ [੩੦]ਕਹ
ਫੂਲਹਿ ਆਨੰਦ ਬਿਖੈ ਸੋਗ ਕਬ ਹਸਨੋ ਕਬ ਰੋਈਐ ॥ ਕਬਹੂ ਮੈਲੁ ਭਰੇ
ਅਭਿਮਾਨੀ ਕਬ ਸਾਧੂ ਸੰਗਿ ਧੋਈਐ[੩੧] ॥ ੧ ॥ ਕੋਇ ਨ ਮੇਟੈ ਪ੍ਰਭ ਕਾ
ਕੀਆ ਦੂਸਰ ਨਾਹੀ ਅਲੋਈਐ[੩੨] ॥ ਕਹੁ ਨਾਨਕ ਤਿਸੁ ਗੁਰ ਬਲਿਹਾਰੀ

੧ ਹੇ ਪ੍ਰਭੂ ! ਭਾਵੇਂ ਬਚਾ ਲੈ, ਭਾਵੇਂ ਮਾਰ ਦੇ ।
੨ ਲੋਕਾਂ ਦੀ ਚਲਾਕੀ ਤੇ ਖੁਸ਼ਾਮਦ ਨਾਲ ਕੀਤੀ ਸ਼ੋਭਾ—ਇਹ ਮੈਂ ਅਗ ਵਿਚ ਫੂਕ ਦਿਤੀਆਂ ਹਨ ।
੩ ਮੈਂ ਤਾਂ ਆਪਣਾ ਸ਼ਰੀਰ (ਜੀਵਨ) ਭੇਟ ਕਰ ਦਿਤਾ ਹੈ, ਸੌਂਪ ਦਿਤਾ ਹੈ ।
੪ ਕਿਰਪਾ ਕਰ ਕੇ ।
੫ ਉਸ ਦੀ ਲਜਿਆ ਤੁਸੀਂ ਰਖਦੇ ਹੋ, ਹੇ ਮੁਰਾਰੀ (ਮੁਰ ਰਾਖਸ਼ ਦੇ ਮਾਰਨ ਵਾਲਾ, ਕ੍ਰਿਸ਼ਨ, ਭਾਵ ਹਰੀ) !
੬ ਸਦਕੇ ਹਾਂ ।
੭ ਸਾਧੂ-ਗੁਰੂ ਦਾ (ਜਿਸ ਨੇ ਆਪਣਾ ਆਪ ਵਸ ਕੀਤਾ ਹੋਇਆ ਹੈ) ।
੮ ਪਵਿਤਰ ।
੯ ਅਸੀਂ ਮੰਲੇ ਮਨੁਖ ।
੧੦ ਸਾਡੇ ਦਿਲ ਵਿਚ ਹੋਰ ਗਲ ਹੁੰਦੀ ਹੈ ਅਤੇ ਮੂੰਹੋਂ ਕੁਝ ਹੋਰ ਕਹਿੰਦੇ ਹਾਂ ; ਅਸੀਂ ਨਭਾਗੇ ਝੂਠੇ ਹਾਂ ।
੧੧ ਮੁਦ੍ਰ [ਸੰ. ਮੁਦ੍ਰਾ] ਮੋਹਰ ਛਾਪ, ਜ਼ਾਹਰੀ ਚਿਨ੍ਹ, ਭੇਖ । ਸਾਡੀ ਬਾਹਰਲੀ ਮਰਯਾਦਾ ਤਾਂ ਹਰੀ ਦਾ ਨਾਮ ਹੈ, ਪਰ ਹਿਰਦੇ ਵਿਚ ਦੁਸ਼ਟਾਂ ਵਾਲਾ ਦੁਸ਼ਟਪੁਣਾ (ਭੇੜ) ਹੈ ।
੧੨ ਸੋਹਣੀ ਇਸਤ੍ਰੀ ਭੀ ਨਕ-ਵੱਢੀ ਹੈ ; ਗੁਣਵਾਨ ਮਨੁਖ ਭੀ ਨਿਕੰਮਾ ਹੈ ।
੧੩ ਜਿਸਤਰਾਂ ਕੰਜਰੀ ਦੇ ਘਰ ਪੁਤਰ ਜੰਮੇ ਤਾਂ ਉਸ ਦਾ ਨਾਮ ਲਾਨ੍ਹਤੀ (ਫਿਟਕਾਰਿਆ ਹੋਇਆ) ਹੁੰਦਾ ਹੈ ।
੧੪ ਨਹੀਂ ਹੈ ।
੧੫ ਉਹ ਵਿਗੜੀ ਸ਼ਕਲ ਵਾਲੇ (ਕਰੂਪ) ਕੋਹੜੀ ਹਨ । ਬੇਰਕਟੀ [ਵਿ (ਵਿਗੜਿਆ ਹੋਇਆ) + ਰਕਤ (ਲਹੂ) ] ਜਿਸਦਾ ਲਹੂ ਵਿਗੜਿਆ ਹੋਇਆ ਹੈ, ਕੁਸ਼ਟੀ ।
੧੬ ਗੁਰੂ ਹੀਨ ।
੧੭ ਫਿਟਕਾਰਿਆ ਹੋਇਆ ।
੧੮ ਮੈਨੂੰ ਉਹਨਾਂ ਸਾਧਾਂ ਦੇ ਚਰਨਾਂ ਦੀ ਇਛਿਆ, ਚਰਨ ਛੋਹਣ ਦੀ ਸ਼ਰਧਾ ਹੈ । ਚਕਟੀ=ਚੇਟਕ, ਲਗਨ ।
੧੯ ਡਿੱਗੇ ਹੋਏ ਪਾਪੀ ਮਨੁਖ ਵੀ ਸੰਗਤ ਨਾਲ ਮਿਲ ਕੇ ਪਵਿਤਰ ਹੋ ਜਾਂਦੇ ਹਨ ਅਤੇ ਸਤਗੁਰੂ ਦੇ ਸਦਕੇ ਮੁਕਤ ਹੋ ਜਾਂਦੇ ਹਨ ।
੨੦ ਛੁਕਟੀ=ਛੁਟਕੀ (ਜਿਵੇਂ ਉਤੇ 'ਚਟਕੀ' ਦੀ ਥਾਂ 'ਚਕਟੀ' ਆਇਆ ਹੈ), ਛੁਟਕਾਰਾ ਪਾਇਆ ।
੨੧ ਮਨ ਦਾ ਕਮਲ ਫੁਲ ਖਿੜ ਜਾਂਦਾ ਹੈ, ਮਨ ਪਰਸੰਨ ਅਤੇ ਗਿਆਨਵਾਨ ਹੋ ਜਾਂਦਾ ਹੈ ।
੨੨ ਇਕੋ (ਵਾਹਿਗੁਰੂ ਸਭ ਥਾਂ) ਪਸਰਿਆ ਨਜ਼ਰ ਆਉਂਦਾ ਹੈ ।
੨੩ ਅੰਦਰ ਬਾਹਰ (ਮਨ ਤਨ ਵਿਚ) ਸਭ ਥਾਂ ਹਰੀ ਪੂਰਨ ਬ੍ਰਹਮ ਰਮਿਆ ਹੋਇਆ (ਪਸਰਿਆ ਹੋਇਆ) ਦਿਸਦਾ ਹੈ ।
੨੪ ਮੁਨੀ, ਇੰਦ੍ਰੀਆਂ ਨੂੰ ਵਸ ਕਰਨ ਵਾਲੇ ।
੨੫ ਕਿਤੇ ਵੀ ।
੨੬ ਦੁਖ ਨਾਸ ਕਰਨ ਵਾਲਾ ।
੨੭ ਸਦਾ ਕੁਰਬਾਨ ਜਾਈਏ ।
੨੮ ਹੋਣੀ । ਜੋ ਵਾਹਿਗੁਰੂ ਵਲੋਂ ਹੋਣੀ ਲਿਖੀ ਹੈ, ਸੋ ਹੋ ਕੇ ਰਹੇਗੀ ।
੨੯ ਪ੍ਰਭੂ ਆਪਣੀ ਖੇਡ ਵਿਚ ਲੱਗਾ ਹੋਇਆ ਹੈ ; ਕਦੇ ਨਫ਼ਾ ਕਦੇ ਨੁਕਸਾਨ ਹੁੰਦਾ ਹੈ ।
੩੦ ਕਦੇ ਆਨੰਦ ਖਿੜਦੇ ਹਨ ਅਤੇ ਕਦੇ ਜ਼ਹਿਰੀਲੇ ਗ਼ਮ ਹੁੰਦੇ ਹਨ ; ਕਦੇ ਹਸਣਾ ਤੇ ਕਦੇ ਰੋਣਾ ਹੁੰਦਾ ਹੈ ।
੩੧ ਪਵਿੱਤਰ ਹੁੰਦੇ ਹਨ ।
੩੨ ਦੇਖੀਦਾ, ਨਜ਼ਰ ਆਉਂਦਾ ।

* ਮਜ਼ਮੂਨ ਉਤਲਾ ਹੀ ਹੈ ।

[੧]ਜਿਹ ਪ੍ਰਸਾਦਿ ਸੁਖਿ ਸੋਈਐ॥੨॥ ੨ ॥ ਦੇਵਗੰਧਾਰੀ॥ਮਾਈ ਸੁਨਤ[੨] ਸੋਚ ਭੈ ਡਰਤ॥ ਮੇਰ ਤੇਰ ਤਜਉ ਅਭਿਮਾਨਾ ਸਰਨਿ ਸੁਆਮੀ ਕੀ ਪਰਤ ॥ ੧ ॥ ਰਹਾਉ ॥ [੩]ਜੋ ਜੋ ਕਹੈ ਸੋਈ ਭਲ ਮਾਨਉ ਨਾਹਿ ਨ ਕਾ ਬੋਲ ਕਰਤ ॥ ਨਿਮਖ[੪] ਨ ਬਿਸਰਉ [੫]ਹੀਏ ਮੋਰੇ ਤੇ [੬]ਬਿਸਰਤ ਜਾਈ ਹਉ ਮਰਤ ॥ ੧ ॥ ਸੁਖਦਾਈ ਪੂਰਨ ਪ੍ਰਭੁ ਕਰਤਾ ਮੇਰੀ ਬਹੁਤੁ ਇਆਨਪ[੭] ਜਰਤ[੮] ॥ ਨਿਰਗੁਨਿ ਕਰੂਪਿ ਕੁਲਹੀਣ ਨਾਨਕ ਹਉ ਅਨਦ ਰੂਪ ਸੁਆਮੀ ਭਰਤ[੯] ॥ ੨ ॥ ੩ ॥ ਦੇਵਗੰਧਾਰੀ ॥ [੧੦]ਮਨ ਹਰਿ ਕੀਰਤਿ ਕਰਿ ਸਦਹੂੰ ॥ ਗਾਵਤ ਸੁਨਤ ਜਪਤ ਉਧਾਰੈ [੧੧]ਬਰਨ ਅਬਰਨਾ ਸਭਹੂੰ ॥ ੧ ॥ ਰਹਾਉ ॥ ਜਹ ਤੇ ਉਪਜਿਓ ਤਹੀ ਸਮਾਇਓ ਇਹ ਬਿਧਿ ਜਾਨੀ ਤਬਹੂੰ ॥ ਜਹਾ ਜਹਾ ਇਹ ਦੇਹੀ ਧਾਰੀ ਰਹਨੁ ਨ ਪਾਇਓ ਕਬਹੂੰ ॥ ੧ ॥ ਸੁਖੁ ਆਇਓ ਭੈ ਭਰਮ ਬਿਨਾਸੇ ਕ੍ਰਿਪਾਲ ਹੂਏ ਪ੍ਰਭ ਜਬਹੂ ॥ ਕਹੁ ਨਾਨਕ ਮੇਰੇ ਪੂਰੇ ਮਨੋਰਥ [੧੨]ਸਾਧਸੰਗਿ ਤਜਿ ਲਬਹੂੰ ॥ ੨ ॥ ੪ ॥ ਦੇਵਗੰਧਾਰੀ ॥ ਮਨ ਜਿਉ ਅਪੁਨੇ ਪ੍ਰਭ ਭਾਵਉ ॥ ਨੀਚਹੁ ਨੀਚੁ ਨੀਚੁ ਅਤਿ ਨਾਨ੍ਹ੍ਹਾ[੧੩] ਹੋਇ ਗਰੀਬੁ ਬੁਲਾਵਉ ॥ ੧ ॥ ਰਹਾਉ ॥ ਅਨਿਕ[੧੪] ਅਡੰਬਰ[੧੫] ਮਾਇਆ ਕੇ ਬਿਰਥੇ ਤਾ ਸਿਉ ਪ੍ਰੀਤਿ ਘਟਾਵਉ[੧੬] ॥ [੧੭]ਜਿਉ ਅਪੁਨੋ ਸੁਆਮੀ ਸੁਖੁ ਮਾਨੈ ਤਾ ਮਹਿ ਸੋਭਾ ਪਾਵਉ ॥ ੧ ॥ ਦਾਸਨ ਦਾਸ ਰੇਣੁ[੧੮] ਦਾਸਨ ਕੀ ਜਨ ਕੀ ਟਹਲ ਕਮਾਵਉ ॥ ਸਰਬ ਸੂਖ ਬਡਿਆਈ ਨਾਨਕ ਜੀਵਉ ਮੁਖਹੁ ਬੁਲਾਵਉ ॥ ੨ ॥ ੫ ॥ ਦੇਵਗੰਧਾਰੀ ॥ ਪ੍ਰਭ ਜੀ [੧੯]ਤਉ ਪ੍ਰਸਾਦਿ ਭ੍ਰਮੁ ਡਾਰਿਓ[੨੦] ॥ ਤੁਮਰੀ ਕ੍ਰਿਪਾ ਤੇ ਸਭੁ ਕੋ ਅਪਨਾ ਮਨ ਮਹਿ ਇਹੈ ਬੀਚਾਰਿਓ ॥ ੧ ॥ ਰਹਾਉ॥ ਕੋਟਿ ਪਰਾਧ[੨੧] ਮਿਟੇ ਤੇਰੀ ਸੇਵਾ ਦਰਸਨਿ ਦੂਖੁ ਉਤਾਰਿਓ ॥ ਨਾਮੁ ਜਪਤ ਮਹਾ ਸੁਖੁ ਪਾਇਓ ਚਿੰਤਾ ਰੋਗੁ ਬਿਦਾਰਿਓ[੨੨] ॥ ੧ ॥ ਕਾਮੁ ਕ੍ਰੋਧੁ ਲੋਭੁ ਝੂਠੁ ਨਿੰਦਾ ਸਾਧੂ ਸੰਗਿ ਬਿਸਾਰਿਓ[੨੩] ॥ ਮਾਇਆ ਬੰਧ[੨੪] ਕਾਟੇ [੨੫]ਕਿਰਪਾ ਨਿਧਿ ਨਾਨਕ ਆਪਿ ਉਧਾਰਿਓ ॥ ੨ ॥ ੬ ॥ ਦੇਵਗੰਧਾਰੀ ॥ ਮਨ ਸਗਲ ਸਿਆਨਪ ਰਹੀ॥ ਕਰਨ ਕਰਾਵਨਹਾਰ ਸੁਆਮੀ ਨਾਨਕ ਓਟ ਗਹੀ[੨੬] ॥ ੧ ॥ ਰਹਾਉ ॥ ਆਪੁ ਮੇਟਿ ਪਏ ਸਰਣਾਈ ਇਹ ਮਤਿ ਸਾਧੂ ਕਹੀ ॥ ਪ੍ਰਭ ਕੀ ਆਗਿਆ ਮਾਨਿ ਸੁਖੁ ਪਾਇਆ ਭਰਮੁ ਅਧੇਰਾ ਲਹੀ[੨੭] ॥ ੧ ॥ ਜਾਨ ਪ੍ਰਬੀਨ* ਸੁਆਮੀ ਪ੍ਰਭ ਮੇਰੇ ਸਰਣਿ ਤੁਮਾਰੀ ਅਹੀ[੨੮] ॥ [੨੯]ਖਿਨ ਮਹਿ ਥਾਪਿ ਉਥਾਪਨਹਾਰੇ ਕੁਦਰਤਿ ਕੀਮ[੩੦] ਨ ਪਹੀ[੩੧] ॥ ੨ ॥ ੭ ॥ ਦੇਵਗੰਧਾਰੀ ਮਹਲਾ ੫ ॥ ਹਰਿ ਪ੍ਰਾਨ ਪ੍ਰਭੂ ਸੁਖਦਾਤੇ ॥ ਗੁਰਪ੍ਰਸਾਦਿ ਕਾਹੂ[੩੨] ਜਾਤੇ ॥ ੧ ॥ ਰਹਾਉ ॥ ਸੰਤ ਤੁਮਾਰੇ ਤੁਮਰੇ ਪ੍ਰੀਤਮ ਤਿਨ ਕਉ ਕਾਲ ਨ ਖਾਤੇ ॥ ਰੰਗਿ[੩੩]

੧ ਜਿਸ ਦੀ ਕਿਰਪਾ ਨਾਲ ।
੨ (ਜਮਪੁਰੀ ਦੇ ਦੁਖ) ਸੁਣਦਿਆਂ ।
੩ ਜੋ ਕੁਝ ਭੀ ਸਵਾਮੀ ਕਹੇ ਉਸੇ ਨੂੰ ਭਲਾ ਕਰਕੇ ਮੰਨਦਾ ਹਾਂ, ਵਾਧੂ ਨਾ ਨੂ ਦਾ ਵਚਨ ਨਹੀਂ ਕਰਦਾ ।
੪ ਅਖ ਦੇ ਫੋਰ ਜਿੰਨੇ ਸਮੇਂ ਲਈ ਭੀ ।
੫ ਮੇਰੇ ਦਿਲ ਤੋਂ ।
੬ ਉਸ ਦੇ ਵਿਸਰ ਜਾਣ ਨਾਲ ਮੈਂ ਮਰਦਾ ਹਾਂ ।
੭ ਅੰਜਾਣਪਨ, ਮੂਰਖਤਾ ।
੮ ਝਲਦਾ ਹੈ, ਸਹਾਰਦਾ ਹੈ ।
੯ ਭਰਤਾ, ਪਤੀ (ਪਰਮੇਸ਼੍ਵਰ) ।
੧੦ ਹੇ ਮਨ ! ਹਮੇਸ਼ਾਂ ਹੀ ਹਰੀ ਦਾ ਜਸ ਕਰ ।
੧੧ ਵਰਨਾਂ (ਉੱਚੀ ਜਾਤ ਵਾਲਿਆਂ) ਤੇ ਆਵਰਨਾਂ (ਨੀਚ ਜਾਤ ਵਾਲਿਆਂ) ਸਾਰਿਆਂ ਨੂੰ ।
੧੨ ਸਾਧ-ਸੰਗਤ ਦੁਆਰਾ ਲਾਲਚ ਛਡ ਕੇ ।
੧੩ ਨੰਨ੍ਹਾ, ਛੋਟਾ, ਨੀਵਾਂ ।
੧੪ ਅਨੇਕ, ਕਈ ਤਰ੍ਹਾਂ ਦੇ।
੧੫ ਪਾਖੰਡ, ਠਾਟ ਬਾਟ, ਦਿਖਾਵੇ ।
੧੬ ਮੈਂ ਘਟ ਕਰਾਂ ।
੧੭ ਜਿਵੇਂ ਆਪਣਾ ਮਾਲਕ ਚੰਗਾ ਸਮਝੇ, ਉਸੇ ਵਿਚ ਨੇਕਨਾਮੀ ਸਮਝਾਂ ।
੧੮ ਚਰਣ-ਧੂੜ ।
੧੯ ਤੇਰੀ ਕਿਰਪਾ ਦੁਆਰਾ ।
੨੦ ਸੁਟ ਦਿੱਤਾ ਹੈ, ਤਿਆਗ ਦਿੱਤਾ ਹੈ ।
੨੧ ਅਪਰਾਧ, ਗੁਨਾਹ ।
੨੨ ਨਾਸ ਕਰ ਦਿਤੇ ਹਨ, ਮਾਰ ਦਿਤੇ ਹਨ ।
੨੩ ਭੁਲਾ ਦਿੱਤੇ ਹਨ ।
੨੪ ਬੰਧਨ ।
੨੫ ਕਿਰਪਾ ਦੇ ਖ਼ਜ਼ਾਨੇ ਭਾਵ ਪਰਮੇਸ਼ਵਰ ਨੇ ।
੨੬ ਪਕੜੀ ।
੨੭ ਲਥ ਗਿਆ, ਉਤਰ ਗਿਆ ।
੨੮ ਚਾਹੀ ਹੈ ।
੨੯ ਝਟ ਪਟ ਬਣਾ ਕੇ ਢਾਹ ਦੇਣ ਵਾਲੇ ਦੀ ।
੩੦ ਕੀਮਤ, ਮੁਲ ।
੩੧ ਪੈਂਦੀ ।
੩੨ ਕਿਸੇ ਨੇ, ਕਿਸੇ ਵਿਰਲੇ ਨੇ ।
੩੩ ਪ੍ਰੇਮ ਨਾਲ ।

* ਨਿਪੁਣ, ਸਭ ਗੁਣਾਂ ਵਿਚ ਪੂਰਣ ।

ਤੁਮਾਰੈ ਲਾਲ ਭਏ ਹੈ ਰਾਮਨਾਮ ਰਸਿ ਮਾਤੇ[੧] ॥ ੧ ॥ ਮਹਾ ਕਿਲਬਿਖ[੨] ਕੋਟਿ[੩] ਦੋਖ ਰੋਗਾ ਪ੍ਰਭ ਦ੍ਰਿਸਟਿ[੪] ਤੁਹਾਰੀ ਹਾਤੇ[੫] ॥ ਸੋਵਤ ਜਾਗਿ ਹਰਿ ਹਰਿ ਹਰਿ ਗਾਇਆ ਨਾਨਕ ਗੁਰ ਚਰਨ ਪਰਾਤੇ[੬] ॥ ੨ ॥ ੮ ॥ ਦੇਵਗੰਧਾਰੀ ੫ ॥ [੭]ਸੋ ਪ੍ਰਭੁ ਜਤ ਕਤ ਪੇਖਿਓ ਨੈਣੀ ॥ ਸੁਖਦਾਈ ਜੀਅਨ ਕੋ ਦਾਤਾ ਅੰਮ੍ਰਿਤੁ ਜਾ ਕੀ ਬੈਣੀ[੮] ॥ ੧ ॥ ਰਹਾਉ ॥ ਅਗਿਆਨੁ ਅਧੇਰਾ ਸੰਤੀ ਕਾਟਿਆ ਜੀਅ ਦਾਨੁ ਗੁਰ ਦੈਣੀ[੯] ॥ ਕਰਿ ਕਿਰਪਾ ਕਰਿ ਲੀਨੋ ਅਪੁਨਾ [੧੦]ਜਲਤੇ ਸੀਤਲ ਹੋਣੀ ॥ ੧ ॥ ਕਰਮੁ ਧਰਮੁ ਕਿਛੁ ਉਪਜਿ[੧੧] ਨ ਆਇਓ ਨਹ ਉਪਜੀ ਨਿਰਮਲ[੧੨] ਕਰਣੀ ॥ ਛਾਡਿ ਸਿਆਨਪ ਸੰਜਮ[੧੩] ਨਾਨਕ ਲਾਗੋ ਗੁਰ ਕੀ ਚਰਣੀ ॥ ੨ ॥ ੯ ॥ ਦੇਵਗੰਧਾਰੀ ੫ ॥ ਹਰਿ ਰਾਮਨਾਮੁ ਜਪਿ ਲਾਹਾ ॥ ਗਤਿ ਪਾਵਹਿ [੧੪]ਸੁਖ ਸਹਜ ਅਨੰਦਾ ਕਾਟੇ ਜਮ ਕੇ ਫਾਹਾ ॥ ੧ ॥ ਰਹਾਉ ॥ ਖੋਜਤ ਖੋਜਤ ਖੋਜਿ ਬੀਚਾਰਿਓ ਹਰਿ ਸੰਤ ਜਨਾ ਪਹਿ[੧੫] ਆਹਾ[੧੬] ॥ ਤਿਨ੍ਾ ਪਰਾਪਤਿ ਏਹੁ ਨਿਧਾਨਾ[੧੭] ਜਿਨ੍ ਕੈ ਕਰਮਿ ਲਿਖਾਹਾ[੧੮] ॥ ੧ ॥ ਸੇ ਬਡਭਾਗੀ ਸੇ ਪਤਿਵੰਤੇ ਸੇਈ ਪੂਰੇ ਸਾਹਾ ॥ ਸੁੰਦਰ ਸੁਘੜ ਸਰੂਪ[੧੯] ਤੇ[੨੦] ਨਾਨਕ ਜਿਨ੍ ਹਰਿ ਹਰਿ ਨਾਮੁ ਵਿਸਾਹਾ[੨੧] ॥ ੨ ॥ ੧੦ ॥ ਦੇਵਗੰਧਾਰੀ ੫ ॥ ਮਨ [੨੨]ਕਹ ਅਹੰਕਾਰਿ ਅਫਾਰਾ[੨੩] ॥ ਦੁਰਗੰਧ[੨੪] ਅਪਵਿਤ੍ਰ ਅਪਾਵਨ[੨੫] ਭੀਤਰਿ ਜੋ ਦੀਸੈ ਸੋ ਛਾਰਾ[੨੬] ॥ ੧ ॥ ਰਹਾਉ ॥ ਜਿਨਿ ਕੀਆ ਤਿਸੁ ਸਿਮਰਿ ਪਰਾਨੀ ਜੀਉ ਪ੍ਰਾਨ ਜਿਨਿ ਧਾਰਾ ॥ ਤਿਸਹਿ ਤਿਆਗਿ ਅਵਰ ਲਪਟਾਵਹਿ ਮਰਿ ਜਨਮਹਿ ਮੁਗਧ[੨੭] ਗਵਾਰਾ[੨੮] ॥ ੧ ॥ [੨੯]ਅੰਧ ਗੁੰਗ ਪਿੰਗੁਲ ਮਤਿਹੀਨਾ ਪ੍ਰਭ ਰਾਖਹੁ ਰਾਖਨਹਾਰਾ ॥ ਕਰਨ ਕਰਾਵਨਹਾਰ ਸਮਰਥਾ ਕਿਆ ਨਾਨਕ ਜੰਤ[੩੦] ਬਿਚਾਰਾ ॥ ੨ ॥ ੧੧ ॥ ਦੇਵਗੰਧਾਰੀ ੫ ॥ ਸੋ ਪ੍ਰਭੁ ਨੇਰੈ ਹੂ ਤੇ ਨੇਰੈ ॥ ਸਿਮਰਿ ਧਿਆਇ ਗਾਇ ਗੁਨ ਗੋਬਿਦ ਦਿਨੁ ਰੈਨਿ[੩੧] ਸਾਝ[੩੨] ਸਵੇਰੈ ॥ ੧ ॥ ਰਹਾਉ ॥ [੩੩]ਉਧਰੁ ਦੇਹ ਦੁਲਭ ਸਾਧੂ ਸੰਗਿ ਹਰਿ ਹਰਿ ਨਾਮੁ ਜਪੇਰੈ ॥ [੩੪]ਘਰੀ ਨ ਮੁਹਤੁ ਨ ਚਸਾ ਬਿਲੰਬਹੁ ਕਾਲੁ ਨਿਤਹਿ ਨਿਤ ਹੇਰੈ ॥ ੧ ॥ ਅੰਧ ਬਿਲਾ* ਤੇ ਕਾਢਹੁ ਕਰਤੇ ਕਿਆ ਨਾਹੀ ਘਰਿ ਤੇਰੈ ॥ ਨਾਮੁ ਅਧਾਰੁ[੩੫] ਦੀਜੈ ਨਾਨਕ ਕਉ ਆਨਦ ਸੂਖ ਘਨੇਰੈ[੩੬] ॥ ੨ ॥ ੧੨ ॥ ਛਕੇ ੨ ॥ ਦੇਵਗੰਧਾਰੀ ੫ ॥ ਮਨ ਗੁਰ ਮਿਲਿ ਨਾਮੁ ਅਰਾਧਿਓ[੩੭] ॥ [੧੪]ਸੂਖ ਸਹਜ ਆਨੰਦ ਮੰਗਲ[੩੮] ਰਸ ਜੀਵਨ ਕਾ ਮੂਲੁ[੩੯] ਬਾਧਿਓ[੪੦] ॥ ੧ ॥ ਰਹਾਉ ॥ ਕਰਿ ਕਿਰਪਾ ਅਪੁਨਾ ਦਾਸੁ ਕੀਨੋ ਕਾਟੇ ਮਾਇਆ ਫਾਧਿਓ[੪੧] ॥ ਭਾਉ[੪੨] ਭਗਤਿ ਗਾਇ ਗੁਣ ਗੋਬਿਦ ਜਮ ਕਾ ਮਾਰਗੁ ਸਾਧਿਓ[੪੩] ॥ ੧ ॥ ਭਇਓ ਅਨੁਗ੍ਰਹੁ[੪੪] ਮਿਟਿਓ ਮੋਰਚਾ[੪੫] ਅਮੋਲ ਪਦਾਰਥੁ ਲਾਧਿਓ[੪੬] ॥ ਬਲਿਹਾਰੈ ਨਾਨਕ ਲਖ ਬੇਰਾ[੪੭] ਮੇਰੇ ਠਾਕੁਰ

੧ ਮਸਤ ਹੋਏ ਹੋਏ ਹਨ ।
੨ ਪਾਪ ।
੩ ਕ੍ਰੋੜਾਂ ।
੪ (ਤੁਹਾਡੀ) ਮੇਹਰ ਦੀ ਨਜ਼ਰ ਨਾਲ ।
੫ [ਹਤੇ] ਨਾਸ ਹੁੰਦੇ ਹਨ ।
੬ ਪਏ ।
੭ ਜਿਥੇ ਕਿਥੇ ਉਹ ਪ੍ਰਭੂ ਅਖਾਂ ਨਾਲ ਦੇਖਿਆ ।
੮ [ਬੈਣ, ਵੈਣ] ਬਚਨ ।
੯ ਦੇਣ ਵਾਲਾ, ਦਾਤਾ ।
੧੦ ਤ੍ਰਿਸ਼ਨਾ-ਅਗ ਵਿਚ ਸੜਦੇ ਠੰਢੇ ਹੋ ਗਏ ।
੧੧ ਪੈਦਾ ਹੋਏ ।
੧੨ ਮੈਲ ਥੀਂ ਰਹਿਤ, ਸ਼ੁਧ ।
੧੩ ਸੰਕੋਚ ।
੧੪ ਦੇਖੋ ਪੰ: ੩੫੨, ਫੁਟ ਨੋਟ * ।
੧੫ ਪਾਸ ।
੧੬ ਹੈ । ਹਰੀ-ਨਾਮ ਸੰਤਾਂ ਪਾਸ ਹੈ ।
੧੭ ਖ਼ਜ਼ਾਨਾ (ਨਾਮ ਰੂਪੀ ਖ਼ਜ਼ਾਨਾ) ।
੧੮ ਲਿਖਿਆ ਹੋਇਆ ਹੈ ।
੧੯ ਸੋਹਣੇ ਰੂਪ ਵਾਲੇ ।
੨੦ ਓਹ ।
੨੧ ਵਿਸਾਹ, ਭਰੋਸਾ, ਸਾਖ, ਉਹ ਇਤਬਾਰ ਜਿਸ ਦੇ ਅਧਾਰ ਤੇ ਵਪਾਰੀ ਲੋਕ ਸੌਦਾ ਕਰਦੇ ਹਨ। ਓਹ ਸ਼ਾਹੂਕਾਰ ਜਿਨ੍ਹਾਂ ਦੀ ਸਾਖ ਹਰਿ-ਨਾਮ ਹੈ।
੨੨ ਕਾਹਨੂੰ ਹੰਕਾਰ ਵਿਚ ਆਕੜਿਆ ਫਿਰਦਾ ਹੈਂ ?
੨੩ ਆਫਰਿਆ, ਆਕੜ ਵਾਲਾ ।
੨੪ ਭੈੜੀ ਬੋ ਵਾਲਾ, ਗੰਦਗੀ ਵਾਲਾ ।
੨੫ ਅਪਵਿੱਤ੍ਰ, ਅਸ਼ੁਧ ।
੨੬ ਸੁਆਹ, ਖੇਹ ।
੨੭ ਮੂਰਖ ।
੨੮ ਗੰਵਾਰ, ਅਸੱਭ੍ਯ ।
੨੯ ਮੈਂ ਅੰਨ੍ਹਾ ਹਾਂ, ਗੁੰਗਾ ਹਾਂ, ਪਿੰਗਲਾ ਹਾਂ, ਮੂਰਖ ਹਾਂ ; ਹੇ ਪ੍ਰਭੂ ! ਤੂੰ ਬਚਾ ਲੈ, ਤੂੰ ਰਖਿਅਕ ਹੈਂ।
੩੦ ਜੀਵ ।
੩੧ ਰਾਤ ।
੩੨ ਸ਼ਾਮ ।
੩੩ ਹੇ ਦੇਹੀ ! ਉਧਰ ਜਾ (ਤਰ ਲੈ) ਅਮੋਲਕ ਸਾਧ-ਸੰਗਤ ਦੁਆਰਾ ਹਰੀ-ਨਾਮ ਜਪ ਕੇ ।
੩੪ ਇਕ ਘੜੀ, ਅਧੀ ਘੜੀ, ਛਿਨ ਮਾਤ੍ਰ ਭੀ ਦੇਰ ਨਾ ਕਰ, ਮੌਤ ਨਿਤ ਤੇਰਾ ਪਿਛਾ ਕਰ ਰਹੀ ਹੈ।
੩੫ ਸਹਾਰਾ, ਆਸਰਾ ।
੩੬ ਬਹੁਤ ।
੩੭ ਆਰਾਧਿਆ ਹੈ, ਜਪਿਆ ਹੈ ।
੩੮ ਖੁਸ਼ੀ ।
੩੯ ਮੁਢ ।
੪੦ ਬੰਨ੍ਹ ਲਿਆ ਹੈ ; ਭਾਵ ਅੱਮਰ ਹੋਏ ਹਾਂ ।
੪੧ ਫੰਧਾ, ਫਾਹਾ ।
੪੨ ਪਿਆਰ, ਆਦਰ ।
੪੩ ਸਿਧ ਕੀਤਾ ਹੈ, ਜਿਤ ਲਿਆ ਹੈ ।
੪੪ ਕਿਰਪਾ ।
੪੫ ਜ਼ੰਗਾਲ । ਕਾਲ ਰੂਪੀ ਜ਼ੰਗਾਲ ਲਹਿ ਗਿਆ ਹੈ ।
੪੬ ਲਭਾ ਹੈ ।
੪੭ ਵੇਰਾਂ, ਵਾਰੀ ।

* ਬਿਲ, ਖੁੱਡ । ਹੇ ਕਰਤਾਰ ! ਸੰਸਾਰ ਰੂਪੀ ਅੰਨ੍ਹੀ ਗੁਫ਼ਾ ਤੋਂ ਮੈਨੂੰ ਬਾਹਰ ਕਢ ਲੈ ।

ਅਗਮ[੧] ਅਗਾਧਿਓ[੨] ॥ ੨ ॥ ੧੩ ॥ ਦੇਵਗੰਧਾਰੀ ੫ ॥ ਮਾਈ ਜੋ ਪ੍ਰਭ ਕੇ ਗੁਨ ਗਾਵੈ ॥ ਸਫਲ ਆਇਆ ਜੀਵਨ ਫਲੁ ਤਾ ਕੋ ਪਾਰਬ੍ਰਹਮ ਲਿਵ[੩] ਲਾਵੈ ॥ ੧ ॥ ਰਹਾਉ ॥ ਸੁੰਦਰੁ ਸੁਘੜੁ ਸੂਰੁ[੪] ਸੋ ਬੇਤਾ[੫] ਜੋ ਸਾਧੂ ਸੰਗੁ ਪਾਵੈ ॥ ਨਾਮੁ ਉਚਾਰੁ ਕਰੇ ਹਰਿ ਰਸਨਾ[੬] ਬਹੁੜਿ[੭] ਨ ਜੋਨੀ ਧਾਵੈ[੮] ॥ ੧ ॥ ਪੂਰਨ ਬ੍ਰਹਮੁ ਰਵਿਆ[੯] ਮਨ ਤਨ ਮਹਿ [੧੦]ਆਨ ਨ ਦ੍ਰਿਸਟੀ ਆਵੈ ॥ ਨਰਕ ਰੋਗ ਨਹੀ ਹੋਵਤ ਜਨ ਸੰਗਿ ਨਾਨਕ ਜਿਸੁ ਲੜਿ ਲਾਵੈ ॥ ੨ ॥ ੧੪ ॥ ਦੇਵਗੰਧਾਰੀ ੫ ॥ [੧੧]ਚੰਚਲੁ ਸੁਪਨੈ ਹੀ ਉਰਝਾਇਓ ॥ [੧੨]ਇਤਨੀ ਨ ਬੂਝੈ ਕਬਹੂ ਚਲਨਾ ਬਿਕਲ ਭਇਓ ਸੰਗਿ ਮਾਇਓ ॥ ੧ ॥ ਰਹਾਉ ॥ [੧੩]ਕੁਸਮ ਰੰਗ ਸੰਗ ਰਸਿ ਰਚਿਆ ਬਿਖਿਆ ਏਕ ਉਪਾਇਓ ॥ [੧੪]ਲੋਭੁ ਸੁਨੈ ਮਨਿ ਸੁਖੁ ਕਰਿ ਮਾਨੈ ਬੇਗਿ ਤਹਾ ਉਠਿ ਧਾਇਓ ॥ ੧ ॥ ਫਿਰਤ ਫਿਰਤ ਬਹੁਤੁ [੧੫]ਸ੍ਰਮੁ ਪਾਇਓ ਸੰਤ ਦੁਆਰੈ ਆਇਓ ॥ ਕਰੀ ਕ੍ਰਿਪਾ ਪਾਰਬ੍ਰਹਮਿ ਸੁਆਮੀ ਨਾਨਕ ਲੀਓ ਸਮਾਇਓ ॥ ੨ ॥ ੧੫ ॥ ਦੇਵਗੰਧਾਰੀ ੫ ॥ ਸਰਬ ਸੁਖਾ ਗੁਰ ਚਰਨਾ ॥ [੧੬]ਕਲਿਮਲ ਡਾਰਨ ਮਨਹਿ ਸਧਾਰਨ ਇਹ ਆਸਰ ਮੋਹਿ ਤਰਨਾ ॥ ੧ ॥ ਰਹਾਉ ॥ ਪੂਜਾ ਅਰਚਾ[੧੭] ਸੇਵਾ ਬੰਦਨ[੧੮] ਇਹੈ ਟਹਲ ਮੋਹਿ ਕਰਨਾ ॥ ਬਿਗਸੈ[੧੯] ਮਨੁ ਹੋਵੈ ਪਰਗਾਸਾ[੨੦] ਬਹੁਰਿ ਨ ਗਰਭੈ[੨੧] ਪਰਨਾ ॥ ੧ ॥ [੨੨]ਸਫਲ ਮੂਰਤਿ ਪਰਸਉ ਸੰਤਨ ਕੀ ਇਹੈ ਧਿਆਨਾ ਧਰਨਾ ॥ ਭਇਓ ਕ੍ਰਿਪਾਲੁ ਠਾਕੁਰੁ ਨਾਨਕ ਕਉ ਪਰਿਓ ਸਾਧ ਕੀ ਸਰਨਾ ॥ ੨ ॥ ੧੬ ॥ ਦੇਵਗੰਧਾਰ ਮਹਲਾ ੫ ॥ ਅਪੁਨੇ ਹਰਿ ਪਹਿ ਬਿਨਤੀ ਕਹੀਐ ॥ [੨੩]ਚਾਰਿ ਪਦਾਰਥ [੨੪]ਅਨਦ ਮੰਗਲ ਨਿਧਿ [੨੫]ਸੂਖ ਸਹਜ ਸਿਧਿ* ਲਹੀਐ ॥ ੧ ॥ ਰਹਾਉ ॥ ਮਾਨੁ ਤਿਆਗਿ ਹਰਿ ਚਰਨੀ ਲਾਗਉ ਤਿਸੁ ਪ੍ਰਭ [੨੬]ਅੰਚਲੁ ਗਹੀਐ ॥ ਆਂਚ ਨ ਲਾਗੈ ਅਗਨਿ ਸਾਗਰ ਤੇ ਸਰਨਿ ਸੁਆਮੀ ਕੀ ਅਹੀਐ[੨੭] ॥ ੧ ॥ [੨੮]ਕੋਟਿ ਪਰਾਧ ਮਹਾ ਅਕ੍ਰਿਤਘਨ ਬਹੁਰਿ ਬਹੁਰਿ ਪ੍ਰਭ ਸਹੀਐ ॥ ਕਰੁਣਾ ਮੈ[੨੯] ਪੂਰਨ ਪਰਮੇਸੁਰ ਨਾਨਕ [੩੦]ਤਿਸੁ ਸਰਨਹੀਐ ॥ ੨ ॥ ੧੭ ॥ ਦੇਵਗੰਧਾਰੀ ੫ ॥ ਗੁਰ ਕੇ ਚਰਨ ਰਿਦੈ ਪਰਵੇਸਾ[੩੧] ॥ ਰੋਗ ਸੋਗ ਸਭਿ ਦੂਖ ਬਿਨਾਸੇ[੩੨] ਉਤਰੇ [੩੩]ਸਗਲ ਕਲੇਸਾ ॥ ੧ ॥ ਰਹਾਉ ॥ ਜਨਮ ਜਨਮ ਕੇ ਕਿਲਬਿਖ[੩੪] ਨਾਸਹਿ ਕੋਟਿ ਮਜਨ[੩੫] ਇਸਨਾਨਾ ॥ ਨਾਮੁ ਨਿਧਾਨੁ[੩੬] ਗਾਵਤ ਗੁਣ ਗੋਬਿੰਦ ਲਾਗੋ ਸਹਜਿ[੩੭] ਧਿਆਨਾ ॥ ੧ ॥ ਕਰਿ ਕਿਰਪਾ ਅਪੁਨਾ ਦਾਸੁ ਕੀਨੋ ਬੰਧਨ [੩੮]ਤੋਰਿ ਨਿਰਾਰੇ ॥ ਜਪਿ ਜਪਿ ਨਾਮੁ ਜੀਵਾ ਤੇਰੀ ਬਾਣੀ ਨਾਨਕ ਦਾਸ ਬਲਿਹਾਰੇ ॥ ੨ ॥ ੧੮ ॥ ਛਕੇ ੩ ॥ ਦੇਵਗੰਧਾਰੀ ਮਹਲਾ ੫ ॥ ਮਾਈ ਪ੍ਰਭ ਕੇ ਚਰਨ ਨਿਹਾਰਉ[੩੯] ॥ ਕਰਹੁ ਅਨੁਗ੍ਰਹੁ[੪੦] ਸੁਆਮੀ ਮਰੇ ਮਨ ਤੇ

੧ ਪਹੁੰਚ ਤੋਂ ਪਰੇ ।
੨ ਅਥਾਹ ਡੂੰਘਾ ।
੩ ਮਗਨਤਾ, ਪਿਆਰ ਵਾਲਾ ਧਿਆਨ ।
੪ ਬਹਾਦੁਰ ।
੫ ਜਾਨਣ ਵਾਲਾ ।
੬ ਜੀਭ ਨਾਲ ।
੭ ਫੇਰ, ਮੁੜ ਕੇ ।
੮ ਆਵੇ ਜਾਵੇ ।
੯ ਵਸਿਆ ਹੋਇਆ ।
੧੦ (ਉਸ ਤੋਂ ਬਿਨਾਂ) ਹੋਰ ਕੋਈ ਨਹੀਂ ਨਜ਼ਰ ਆਉਂਦਾ ।
੧੧ ਚਲਾਇਮਾਨ ਮਨ ਸੁਪਨੇ (ਵਰਗੇ ਝੂਠੇ ਸੰਸਾਰ) ਵਿਚ ਫਸਿਆ ਪਿਆ ਹੈ ।
੧੨ ਇਤਨੀ ਗਲ ਵੀ ਨਹੀਂ ਸਮਝਦਾ ਕਿ ਕਿਸੇ ਵੇਲੇ ਚਾਲੇ ਪਾ ਜਾਣੇ ਹਨ, ਭਾਵ ਮਰ ਜਾਣਾ ਹੈ: ਮਾਇਆ ਨਾਲ (ਇਤਨਾ) ਵਿਆਕਲ ਹੋਇਆ ਹੋਇਆ ਹੈ !
੧੩ ਫੁਲਾਂ (ਵਰਗੀਆਂ ਛੇਤੀ ਮੁਰਝਾ ਜਾਣ ਵਾਲੀਆਂ ਚੀਜ਼ਾਂ) ਦੇ ਰੰਗ ਅਤੇ ਸਾਬ ਦੇ ਸੁਆਦ ਵਿਚ ਲਗਾ ਹੋਇਆ ਹੈ, ਅਤੇ ਇਕ (ਕੇਵਲ) ਵਿਸ਼ਿਆਂ ਦਾ ਹੀ ਉਪਾ (ਯਤਨ) ਕਰਦਾ ਰਹਿੰਦਾ ਹੈ ।
੧੪ ਜਿਥੇ ਕੋਈ ਲੋਭ (ਦੀ ਗੱਲ) ਸੁਣਦਾ ਹੈ, ਮਨ ਵਿਚ ਖੁਸ਼ੀ ਮਨਾਉਂਦਾ ਹੈ ਤੇ ਤੁਰਤ ਉਥੇ ਭੱਜ ਕੇ ਜਾਣ ਦੀ ਕਰਦਾ ਹੈ ।
੧੫ [ਸੰ: ਸ਼੍ਰਮ=ਥਕਣਾ, ਮੁਸ਼ੱਕਤ ਉਠਾਉਣਾ] ਦੁਖ ਉਠਾਇਆ ।
੧੬ (ਇਹ ਚਰਨ) ਪਾਪਾਂ ਨੂੰ ਦੂਰ ਕਰਨ ਵਾਲੇ, ਮਨ ਨੂੰ ਆਸਰਾ ਦੇਣ ਵਾਲੇ ਹਨ ; ਇਨ੍ਹਾਂ ਦੇ ਆਸਰੇ ਮੈਂ ਤਰਨਾ ਹੈ ।
੧੭ (ਪੂਜਾ ਵਿਚ) ਚੰਦਨ ਆਦਿ ਛਿੜਕਨਾ ।
੧੮ (ਉਸਤਤਿ ਸਹਿਤ) ਨਮਸਕਾਰ । ਮੇਰੇ ਭਾਣੇ ਪੂਜਾ ਅਰਚਾ ਆਦਿ ਇਨ੍ਹਾਂ (ਚਰਨਾਂ) ਦੀ ਟਹਿਲ ਕਰਨਾ ਹੀ ਹੈ ।
੧੯ ਪ੍ਰਸੰਨ ਹੁੰਦਾ ਹੈ ।
੨੦ ਪ੍ਰਕਾਸ਼, ਗਿਆਨ ਰੂਪੀ ਉਜਾਲਾ ।
੨੧ ਕੁਖ ਵਿਚ, ਭਾਵ ਜੂਨੀ ਵਿਚ, ਜਨਮ ਮਰਨ ਵਿਚ ।
੨੨ ਬਸ ਇਹੋ ਧਿਆਨ ਧਰਨਾ ਹੈ ਕਿ ਸੰਤਾਂ ਦੇ ਫਲਦਾਇਕ ਦਰਸ਼ਨ ਕਰਾਂ ।
੨੩ ਦੇਖੋ ਪੰ: ੪੪੩, ਫੁਟ ਨੋਟ * ।
੨੪ ਖੁਸ਼ੀ ਤੇ ਅਨੰਦ ਦਾ ਖਜ਼ਾਨਾ ।
੨੫ ਦੇਖੋ ਪੰ: ੩੫੨, ਫੁਟ ਨੋਟ * ।
੨੬ ਪੱਲਾ ਫੜੀਏ ।
੨੭ ਚਾਹੀਏ । ਜੇ ਮਾਲਕ ਦੀ ਓਟ ਮੰਗੀਏ, ਤਾਂ ਤ੍ਰਿਸ਼ਨਾ ਦੇ ਅਗਨ-ਸਾਗਰ ਤੋਂ ਸੇਕ ਨਹੀਂ ਲਗਦਾ ।
੨੮ ਪ੍ਰਭੂ ਐਸੀ ਬਰਦਾਸ਼ਤ ਵਾਲਾ ਹੈ ਕਿ ਵੱਡੇ ੨ ਨਾਸ਼ੁਕਰਿਆਂ ਦੇ ਕ੍ਰੋੜਾਂ ਪਾਪ ਬਾਰ ਬਾਰ ਕੀਤੇ ਹੋਏ ਸਹਾਰਦਾ ਹੈ ।
੨੯ ਤਰਸ ਕਰਨ ਵਾਲਾ, ਕਿਰਪਾ ਸਰੂਪ ।
੩੦ [ਸ਼ਰਨ ਆਹੀਐ] ਉਸ ਦੀ ਸ਼ਰਨ ਮੰਗੀਏ ।
੩੧ ਦਾਖ਼ਲ ਹੋਏ, ਟਿਕੇ ।
੩੨ ਨਾਸ ਹੋ ਗਏ ।
੩੩ ਸਾਰੇ ਦੁਖ ।
੩੪ ਪਾਪ ।
੩੫ ਤੀਰਥ-ਇਸ਼ਨਾਨ । ਕ੍ਰੋੜਾਂ ਤੀਰਥ-ਇਸ਼ਨਾਨ ਹੋ ਗਏ ।
੩੬ ਸੁਖਾਂ ਦਾ ਘਰ ।
੩੭ ਦੇਖੋ ਪੰ: ੩੭੦, ਫੁਟ ਨੋਟ § ।
੩੮ ਤੋੜ ਕੇ ਅਡ ਕਰ ਦਿਤੇ ।
੩੯ ਦੇਖਾਂ ।
੪੦ ਕਿਰਪਾ ।

* ਕਰਾਮਾਤਾਂ ਦਿਖਾਣ ਦੀ ਤਾਕਤ । ਦੇਖੋ ਪੰ: ੩੯੦, ਫੁਟ ਨੋਟ * ।

ਕਬਹੁ ਨ ਡਾਰਉ[੧] ॥ ੧ ॥ ਰਹਾਉ॥ [੨]ਸਾਧੂ ਧੂਰਿ ਲਾਈ ਮੁਖਿ ਮਸਤਕਿ [੩]ਕਾਮ ਕ੍ਰੋਧ ਬਿਖੁ ਜਾਰਉ॥ ਸਭ ਤੇ ਨੀਚੁ ਆਤਮ[੪] ਕਰਿ ਮਾਨਉ ਮਨ ਮਹਿ ਇਹੁ ਸੁਖੁ ਧਾਰਉ[੫] ॥ ੧ ॥ ਗੁਨ ਗਾਵਹ [੬]ਠਾਕੁਰ ਅਬਿਨਾਸੀ [੭]ਕਲਮਲ ਸਗਲੇ ਝਾਰਉ॥ ਨਾਮੁ ਨਿਧਾਨੁ[੮] ਨਾਨਕ ਦਾਨੁ ਪਾਵਉ [੯]ਕੰਠਿ ਲਾਇ ਉਰਿਧਾਰਉ ॥ ੨ ॥ ੧੯ ॥ ਦੇਵਗੰਧਾਰੀ ਮਹਲਾ ੫ ॥ ਪ੍ਰਭ ਜੀਉ ਪੇਖਉ[੧੦] ਦਰਸੁ ਤੁਮਾਰਾ ॥ ਸੁੰਦਰ ਧਿਆਨੁ ਧਾਰੁ ਦਿਨੁ ਰੈਨੀ[੧੧] ਜੀਅ ਪ੍ਰਾਨ ਤੇ ਪਿਆਰਾ ॥ ੧ ॥ ਰਹਾਉ ॥ ਸਾਸਤ੍ਰ[੧੨] ਬੇਦ ਪੁਰਾਨ ਅਵਿਲੋਕੇ[੧੩] ਸਿਮ੍ਰਿਤਿ[੧੪] ਤਤੁ ਬੀਚਾਰਾ ॥ ਦੀਨਾਨਾਥ ਪ੍ਰਾਨਪਤਿ ਪੂਰਨ ਭਵਜਲ[੧੫] ਉਧਰਨਹਾਰਾ[੧੬] ॥ ੧ ॥ ਆਦਿ ਜੁਗਾਦਿ[੧੭] ਭਗਤ ਜਨ ਸੇਵਕ ਤਾਕੀ ਬਿਖੈ[੧੮] ਅਧਾਰਾ॥ ਤਿਨ ਜਨ ਕੀ ਧੂਰਿ ਬਾਛੈ[੧੯] ਨਿਤ ਨਾਨਕੁ ਪਰਮੇਸਰੁ ਦੇਵਨਹਾਰਾ ॥ ੨ ॥ ੨੦ ॥ ਦੇਵਗੰਧਾਰੀ ਮਹਲਾ ੫ ॥ ਤੇਰਾ ਜਨੁ ਰਾਮ ਰਸਾਇਣਿ[੨੦] ਮਾਤਾ ॥ [੨੧]ਪ੍ਰੇਮ ਰਸਾ ਨਿਧਿ ਜਾ ਕਉ ਉਪਜੀ ਛੋਡਿ ਨ ਕਤਹੂ ਜਾਤਾ॥ ੧ ॥ ਰਹਾਉ ॥ ਬੈਠਤ ਹਰਿ ਹਰਿ ਸੋਵਤ ਹਰਿ ਹਰਿ ਹਰਿਰਸੁ ਭੋਜਨੁ ਖਾਤਾ ॥ ਅਠਸਠਿ ਤੀਰਥ ਮਜਨੁ[੨੨] ਕੀਨੋ ਸਾਧੂ ਧੂਰੀ ਨਾਤਾ॥ ੧ ॥ *ਸਫਲੁ ਜਨਮੁ ਹਰਿ ਜਨ ਕਾ ਉਪਜਿਆ ਜਿਨਿ ਕੀਨੋ ਸਉਤੁ ਬਿਧਾਤਾ ॥ [੨੩]ਸਗਲ ਸਮੂਹ ਲੈ ਉਧਰੇ ਨਾਨਕ ਪੂਰਨ ਬ੍ਰਹਮੁ ਪਛਾਤਾ ॥ ੨ ॥ ੨੧ ॥ ਦੇਵਗੰਧਾਰੀ ਮਹਲਾ ੫ ॥ ਮਾਈ ਗੁਰ ਬਿਨੁ ਗਿਆਨੁ ਨ ਪਾਈਐ॥ ਅਨਿਕ ਪ੍ਰਕਾਰ ਫਿਰਤ ਬਿਲਲਾਤੇ[੨੪] ਮਿਲਤ ਨਹੀ ਗੋਸਾਈਐ[੨੫] ॥ ੧ ॥ ਰਹਾਉ ॥ ਮੋਹ ਰੋਗ ਸੋਗ ਤਨੁ ਬਾਧਿਓ[੨੬] ਬਹੁ ਜੋਨੀ ਭਰਮਾਈਐ[੨੭] ॥ ਟਿਕਨੁ ਨ ਪਾਵੈ ਬਿਨ ਸਤ ਸੰਗਤਿ ਕਿਸੁ ਆਗੈ ਜਾਇ ਰੂਆਈਐ ॥ ੧ ॥ ਕਰੈ ਅਨੁਗ੍ਰਹੁ[੨੮] ਸੁਆਮੀ ਮੇਰਾ ਸਾਧ ਚਰਨ ਚਿਤੁ ਲਾਈਐ॥ [੨੯]ਸੰਕਟ ਘੋਰ ਕਟੇ ਖਿਨ ਭੀਤਰਿ ਨਾਨਕ ਹਰਿ ਦਰਸਿ ਸਮਾਈਐ ॥ ੨ ॥ ੨੨ ॥ ਦੇਵਗੰਧਾਰੀ ਮਹਲਾ ੫ ॥ ਠਾਕੁਰ ਹੋਏ ਆਪਿ ਦਇਆਲ ॥ ਭਈ ਕਲਿਆਣ[੩੦] ਅਨੰਦ ਰੂਪ ਹੋਈ ਹੈ [੩੧]ਉਬਰੇ ਬਾਲ ਗੁਪਾਲ ॥ ਰਹਾਉ ॥ ਦੁਇ ਕਰ[੩੨] ਜੋੜਿ ਕਰੀ ਬੇਨੰਤੀ ਪਾਰਬ੍ਰਹਮੁ ਮਨਿ ਧਿਆਇਆ ॥ ਹਾਥੁ ਦੇਇ ਰਾਖੇ ਪਰਮੇਸੁਰਿ ਸਗਲਾ ਦੁਰਤੁ[੩੩] ਮਿਟਾਇਆ॥ ੧ ॥ [੩੪]ਵਰ ਨਾਰੀ ਮਿਲਿ ਮੰਗਲੁ ਗਾਇਆ ਠਾਕੁਰ ਕਾ ਜੈਕਾਰੁ ॥ ਕਹੁ ਨਾਨਕ ਜਨ ਕਉ ਬਲਿ ਜਾਈਐ ਜੋ ਸਭਨਾ ਕਰੇ ਉਧਾਰੁ ॥ ੨ ॥ ੨੩ ॥

੧ ਸੁਟ ਪਾਵਾਂ, ਵਿਸਾਰਾਂ।
੨ ਸਾਧੂ ਦੀ ਚਰਨ-ਧੂੜਿ ਲਾਵਾਂ ਮੂੰਹ ਤੇ ਅਤੇ ਮੱਥੇ ਤੇ।
੩ ਕਾਮ ਕ੍ਰੋਧ ਦੀ ਜ਼ਹਿਰ ਸਾੜ ਦਿਆਂ।
੪ ਆਪਣੇ ਆਪ ਨੂੰ।
੫ ਧਾਰਨ ਕਰਾਂ, ਮੰਨਾਂ।
੬ ਨਾ ਵਿਨਾਸ਼ ਹੋਣ ਵਾਲੇ ਮਾਲਕ ਦੇ।
੭ ਪਾਪ ਆਦਿਕ ਸਾਰੇ ਝਾੜ ਦਿਆਂ (ਸੁਟ ਦਿਆਂ)।
੮ ਸੁਖਾਂ ਦਾ ਘਰ।
੯ ਗਲੇ ਲਾ ਕੇ ਹਿਰਦੇ ਵਿਚ ਵਸਾਵਾਂ।
੧੦ ਵੇਖਾਂ।
੧੧ ਰਾਤ।
੧੨ ਵੇਖੋ ਪੰ: ੩੫੩, ਫੁਟ ਨੋਟ †।
੧੩ ਗਹੁ ਨਾਲ ਵੇਖੇ ਹਨ।
੧੪ ਵੇਖੋ ਪੰ: ੩੫੩, ਫੁਟ ਨੋਟ ‡।
੧੫ ਸੰਸਾਰ ਸਮੁੰਦਰ।
੧੬ ਪਾਰ ਕਰਨ ਵਾਲਾ।
੧੭ ਦੁਨੀਆਂ ਦੇ ਆਰੰਭ ਥੀਂ।
੧੮ ਵਿਖ ਵਿਚ ; ਮਾਇਆ ਦੇ ਜ਼ਹਿਰੀਲੇ ਅਸਰ ਵਿਚ। ਮਾਇਆ ਵਿਚ ਰਹਿੰਦਿਆਂ ਹੋਇਆਂ ਤੂੰ ਹੀ ਉਨ੍ਹਾਂ ਦਾ ਆਸਰਾ ਹੈਂ।
੧੯ ਮੰਗਦਾ ਹੈ।
੨੦ ਉਹ ਦਵਾਈ ਜੋ ਬੁਢੇਪੇ ਤੇ ਉਸ ਦੇ ਦੁਖਾਂ ਨੂੰ ਨੇੜੇ ਨਾ ਆਉਣ ਦੇਵੇ। ਗੁਰੂ ਜੀ ਨਾਮ ਨੂੰ ਅਸਲੀ ਰਸਾਇਣ ਕਹਿੰਦੇ ਹਨ। ਰਾਮ-ਨਾਮ ਦੇ ਪ੍ਰੇਮ-ਰਸ ਵਿਚ ਮਸਤ ਹੈ।
੨੧ ਪ੍ਰੇਮ ਦੇ ਰਸਾਂ ਦੀ ਨਿਧੀ (ਖ਼ਜ਼ਾਨਾ)।
੨੨ ਇਸ਼ਨਾਨ ; ਪੁਰਬਾਂ ਦਾ ਇਸ਼ਨਾਨ।
੨੩ ਸਾਰੇ ਦੇ ਸਾਰੇ।
੨੪ ਵਿਰਲਾਪ ਕਰਦੇ।
੨੫ ਧਰਤੀ ਦੇ ਮਾਲਕ, ਭਾਵ ਵਾਹਿਗੁਰੂ ਨੂੰ।
੨੬ ਬੰਨ੍ਹਿਆ ਹੈ।
੨੭ ਭਟਕਦਾ ਫਿਰਦਾ ਹੈ।
੨੮ ਕਿਰਪਾ।
੨੯ ਹੇ ਨਾਨਕ! ਵਾਹਿਗੁਰੂ ਦੇ ਦਰਸ਼ਨ ਵਿਚ ਲੀਨ ਹੋਣ ਨਾਲ ਭਿਆਨਕ ਦੁਖ ਇਕ ਛਿਨ ਵਿਚ ਕਟੇ ਜਾਂਦੇ ਹਨ।
੩੦ ਖੈਰੀਅਤ, ਸੁਖ।
੩੧ ਗੁਪਾਲ ਦੇ ਬਾਲਕ ਬਚ ਗਏ। (ਬਾਲਕ ਹਰਿਗੋਬਿੰਦ ਜੀ ਦੇ ਬੀਮਾਰੀ ਤੋਂ ਬਚ ਜਾਣ ਵਲ ਇਸ਼ਾਰਾ ਹੈ।)
੩੨ ਹਥ।
੩੩ ਪਾਪ, ਦੋਸ਼।
੩੪ ਮਰਦਾਂ ਇਸਤਰੀਆਂ ਨੇ (ਭਾਵ ਸਾਰੇ ਲੋਕਾਂ ਨੇ) ਮਿਲ ਕੇ ਖ਼ੁਸ਼ੀ ਦੇ ਗੀਤ ਗਾਏ।
੩੫ ਤਾਰਦਾ ਹੈ।

* ਉਸ ਹਰੀ-ਸੇਵਕ ਦਾ ਜੀਵਣ ਸਫਲਾ ਨਿਕਲਿਆ ਹੈ ਜਿਸ ਨੇ ਵਿਧਾਤਾ (ਕਰਤਾਰ) ਨੂੰ ਸਪੁੱਤਰ ਕੀਤਾ ਹੈ ; ਭਾਵ ਜਿਸ ਨੇ ਲੋਕਾਂ ਨੂੰ ਸੁਧਾਰ ਕੇ ਪ੍ਰਮੇਸ਼ਰ ਦੇ ਚੰਗੇ ਪੁਤਰ ਬਣਾ ਦਿੱਤਾ ਹੈ (ਇਸ ਨਾਲ ਪ੍ਰਮੇਸ਼ਰ ਚੰਗੇ ਪੁਤਰਾਂ ਵਾਲਾ ਹੋ ਗਿਆ ਹੈ)।

੧ ੴ ਸਤਿਗੁਰਪ੍ਰਸਾਦਿ ॥ ਦੇਵਗੰਧਾਰੀ ਮਹਲਾ ੫ * ॥ ਅਪੁਨੇ ਸਤਿਗੁਰ ਪਹਿ[੧] ਬਿਨਉ ਕਹਿਆ ॥ ਭਏ ਕ੍ਰਿਪਾਲ ਦਇਆਲ [੨]ਦੁਖ ਭੰਜਨ ਮੇਰਾ [੩]ਸਗਲ ਅੰਦੇਸਰਾ ਗਇਆ ॥ ਰਹਾਉ ॥ ਹਮ ਪਾਪੀ ਪਾਖੰਡੀ ਲੋਭੀ ਹਮਰਾ ਗੁਨੁ ਅਵਗੁਨੁ ਸਭੁ ਸਹਿਆ[੪] ॥ [੫]ਕਰੁ ਮਸਤਕਿ ਧਾਰਿ ਸਾਜਿ ਨਿਵਾਜੇ ਮੁਏ ਦੁਸਟ ਜੋ ਖਇਆ ॥ ੧ ॥ ਪਰਉਪਕਾਰੀ [੬]ਸਰਬ ਸਧਾਰੀ [੭]ਸਫਲ ਦਰਸਨ ਸਹਜਇਆ[੮] ॥ ਕਹੁ ਨਾਨਕ ਨਿਰਗੁਣ ਕਉ ਦਾਤਾ ਚਰਣ ਕਮਲ ਉਰਧਰਿਆ[੯] ॥ ੨ ॥ ੨੪ ॥ ਦੇਵਗੰਧਾਰੀ ਮਹਲਾ ੫ ॥ [੧੦]ਅਨਾਥ ਨਾਥ ਪ੍ਰਭ ਹਮਾਰੇ ॥ ਸਰਨਿ ਆਇਓ ਰਾਖਨਹਾਰੇ ॥ ਰਹਾਉ ॥ [੧੧]ਸਰਬ ਪਾਖ ਰਾਖੁ ਮੁਰਾਰੇ ॥ ਆਗੈ ਪਾਛੈ ਅੰਤੀ ਵਾਰੇ ॥ ੧ ॥ [੧੨]ਜਬ ਚਿਤਵਉ ਤਬ ਤੁਹਾਰੇ ॥ [੧੩]ਉਨ ਸਮ੍ਹਾਰਿ ਮੇਰਾ ਮਨੁ ਸਧਾਰੇ ॥ ੨ ॥ [੧੪]ਸੁਨਿ ਗਾਵਉ ਗੁਰ ਬਚਨਾਰੇ ॥ [੧੫]ਬਲਿ ਬਲਿ ਜਾਉ ਸਾਧ ਦਰਸਾਰੇ ॥ ੩ ॥ ਮਨ ਮਹਿ ਰਾਖਉ [੧੬]ਏਕ ਅਸਾਰੇ ॥ ਨਾਨਕ ਪ੍ਰਭ ਮੇਰੇ ਕਰਨੈਹਾਰੇ ॥ ੪ ॥ ੨੫ ॥ ਦੇਵਗੰਧਾਰੀ ਮਹਲਾ ੫ ॥ ਪ੍ਰਭ ਇਹੈ ਮਨੋਰਥੁ ਮੇਰਾ ॥ [੧੭]ਕ੍ਰਿਪਾ ਨਿਧਾਨ ਦਇਆਲ ਮੋਹਿ ਦੀਜੈ ਕਰਿ ਸੰਤਨ ਕਾ ਚੇਰਾ ॥ ਰਹਾਉ ॥ ਪ੍ਰਾਤਹਕਾਲ[੧੮] ਲਾਗਉ ਜਨ ਚਰਨੀ [੧੯]ਨਿਸ ਬਾਸੁਰ ਦਰਸੁ ਪਾਵਉ ॥ ਤਨੁ ਮਨੁ ਅਰਪਿ[੨੦] ਕਰਉ ਜਨ ਸੇਵਾ ਰਸਨਾ[੨੧] ਹਰਿ ਗੁਨ ਗਾਵਉ ॥ ੧ ॥ ਸਾਸਿ ਸਾਸਿ ਸਿਮਰਉ ਪ੍ਰਭੁ ਅਪੁਨਾ ਸੰਤ ਸੰਗਿ ਨਿਤ ਰਹੀਐ ॥ ਏਕੁ ਅਧਾਰੁ[੨੨] ਨਾਮੁ ਧਨੁ ਮੋਰਾ ਅਨਦੁ[੨੩] ਨਾਨਕ ਇਹੁ ਲਹੀਐ ॥ ੨ ॥ ੨੬ ॥

ਰਾਗੁ ਦੇਵਗੰਧਾਰੀ ਮਹਲਾ ੫ ਘਰੁ ੩

੧ ੴ ਸਤਿਗੁਰ ਪ੍ਰਸਾਦਿ ॥ * ॥ [੨੪]ਮੀਤਾ ਐਸੇ ਹਰਿ ਜੀਉ ਪਾਏ ॥ ਛੋਡਿ ਨ ਜਾਈ ਸਦ ਹੀ ਸੰਗੇ ਅਨਦਿਨੁ[੨੫] ਗੁਰ ਮਿਲਿ ਗਾਏ ॥ ੧ ॥ ਰਹਾਉ ॥ ਮਿਲਿਓ ਮਨੋਹਰੁ [੨੬]ਸਰਬ ਸੁਖੈਨਾ [੨੭]ਤਿਆਗਿ ਨ ਕਤਹੂ ਜਾਏ ॥ [੨੮]ਅਨਿਕ ਅਨਿਕ ਭਾਤਿ ਬਹੁ ਪੇਖੇ ਪ੍ਰਿਅ ਰੋਮ ਨ ਸਮਸਰਿ ਲਾਏ ॥ ੧ ॥ ਮੰਦਰਿ ਭਾਗੁ ਸੋਭ ਦੁਆਰੈ [੨੯]ਅਨਹਤ ਰੁਣੁ ਝੁਣੁ ਲਾਏ ॥ ਕਹੁ ਨਾਨਕ ਸਦਾ ਰੰਗੁ ਮਾਣੇ [੩੦]ਗ੍ਰਿਹ ਪ੍ਰਿਅ ਥੀਤੇ ਸਦ ਥਾਏ ॥ ੨ ॥ ੧ ॥ ੨੭ ॥ ਦੇਵਗੰਧਾਰੀ ੫ ॥ [੩੧]ਦਰਸਨ ਨਾਮ ਕਉ ਮਨੁ ਆਛੈ ॥ ਭ੍ਰਮਿ ਆਇਓ ਹੈ ਸਗਲ ਥਾਨ ਰੇ ਆਹਿ ਪਰਿਓ ਸੰਤ ਪਾਛੈ ॥ ੧ ॥ ਰਹਾਉ ॥ [੩੨]ਕਿਸੁ ਹਉ ਸੇਵੀ ਕਿਸੁ ਆਰਾਧੀ ਜੋ ਦਿਸਟੈ ਸੋ ਗਾਛੈ ॥ ਸਾਧਸੰਗਤਿ ਕੀ ਸਰਨੀ ਪਰੀਐ ਚਰਣ ਰੇਨੁ ਮਨੁ ਬਾਛੈ[੩੩] ॥ ੧ ॥ ਜੁਗਤਿ[੩੪] ਨ ਜਾਨਾ

੧ ਪਾਸ।
੨ ਦੁਖ ਦੂਰ ਕਰਨ ਵਾਲੇ।
੩ ਸਾਰੇ ਫਿਕਰ।
੪ ਸਹਾਰਿਆ।
੫ ਮਥੇ ਤੇ ਹੱਥ ਰਖ ਕੇ ਸਾਨੂੰ ਸਾਜਿਆ ਤੇ ਨਿਵਾਜਿਆ, ਭਾਵ ਵਡਿਆਇਆ। ਦੁਸ਼ਟ ਜਿਹੜੇ ਮਾਰਨ ਵਾਲੇ ਸਨ ਓਹ ਆਪ ਮਰ ਗਏ। ਖਇਆ=ਖੈ ਕਰਨ ਵਾਲੇ, ਕਾਤਲ।
੬ ਸਭ ਨੂੰ ਸਵਾਰਨ ਵਾਲੇ।
੭ ਜਿਸ ਦੇ ਦਰਸ਼ਨ ਤੋਂ ਜ਼ਰੂਰ ਲਾਭ ਮਿਲਣ।
੮ ਸਹਜ ਵਾਲਾ, ਸ਼ਾਂਤੀ ਦਾ ਪੁੰਜ।
੯ ਹਿਰਦੇ ਵਿਚ ਰਖੇ।
੧੦ ਨਿਖਸਮਿਆਂ ਦਾ ਮਾਲਕ।
੧੧ ਹੇ ਮੁਰਾਰੀ (ਮੁਰ ਰਾਖਸ਼ ਦੇ ਵੈਰੀ, ਕ੍ਰਿਸ਼ਨ; ਹਰੀ)! ਸਾਡੇ ਸਾਰੇ ਪਾਸੇ ਰੱਖ (ਹਰ ਪਾਸਿਉਂ ਰਖਿਆ ਕਰ)।
੧੨ ਜਦ ਵੀ ਯਾਦ ਕਰਦਾ ਹਾਂ ਤਾਂ ਤੁਹਾਡੇ ਗੁਣ ਹੀ ਯਾਦ ਕਰਦਾ (ਸਿਮਰਦਾ) ਹਾਂ।
੧੩ ਉਨ੍ਹਾਂ ਗੁਣਾਂ ਨੂੰ ਯਾਦ ਕਰ ਕੇ ਮੇਰਾ ਮਨ ਸੁਧਰਦਾ ਹੈ।
੧੪ ਗੁਰੂ ਦੇ ਵਚਨਾਂ ਨੂੰ ਸੁਣ ਕੇ (ਹੇ ਹਰੀ!) ਤੇਰੇ ਗੁਣ ਗਾਉਂਦਾ ਹਾਂ।
੧੫ ਗੁਰੂ ਦੇ ਦਰਸ਼ਨਾਂ ਤੋਂ ਬਲਿਹਾਰ (ਕੁਰਬਾਣ) ਜਾਂਦਾ ਹਾਂ।
੧੬ ਇਕ ਦਾ ਆਸਰਾ।
੧੭ ਹੇ ਕਿਰਪਾ ਦੇ ਖ਼ਜ਼ਾਨੇ! ਦਿਆਲੂ! ਮੈਨੂੰ ਸੰਤਾਂ ਦਾ ਦਾਸ ਕਰ ਦਿਓ।
੧੮ [ਸੂਰਜ ਚੜ੍ਹਨ ਤੋਂ ਪਹਿਲਾਂ ਦਾ ਵੇਲਾ] ਸਵੇਰ ਵੇਲੇ।
੧੯ ਰਾਤ ਦਿਨ।
੨੦ ਭੇਟਾ ਕਰ ਕੇ, ਸੌਂਪ ਕੇ।
੨੧ ਜੀਭ ਦੁਆਰਾ।
੨੨ ਆਸਰਾ।
੨੩ ਅਨੰਦ, ਸੁਖ।
੨੪ ਹਰਿ ਜੀ ਐਸਾ ਮਿੱਤਰ ਮਿਲਿਆ ਹੈ ਕਿ.....।
੨੫ ਹਰ ਰੋਜ਼।
੨੬ ਸਾਰੇ ਸੁਖ ਦੇਣ ਵਾਲਾ।
੨੭ ਜੋ ਛਡ ਕੇ ਕਿਧਰੇ ਨਹੀਂ ਜਾਂਦਾ।
੨੮ ਹੋਰ ਕਈ ਤਰ੍ਹਾਂ ਦੇ ਲੋਕ ਵੇਖੇ ਹਨ, ਪਰ ਪਿਆਰੇ (ਹਰੀ) ਦੇ ਵਾਲ ਬਰਾਬਰ ਨਹੀਂ ਪੁਜਦੇ।
੨੯ ਅਨਹਦ ਸ਼ਬਦ ਦੀ ਧੀਮੀ ਧੀਮੀ ਅਵਾਜ਼ ਆ ਰਹੀ ਹੈ। ਦੇਖੋ ਪੰਨਾ ੩੭੦, ਨੋਟ ੩੨।
੩੦ ਜੋ ਪਿਆਰੇ ਦੇ ਘਰ ਸਦਾ ਲਈ ਥਾਂ ਠਿਕਾਣੇ ਜਾ ਲਗੇ। ਥੀਤੇ=ਇਸਥਿਤ ਹੋਏ, ਪਕੀ ਤਰ੍ਹਾਂ ਟਿਕਾਣਾ ਕੀਤਾ।
੩੧ ਨਾਮ ਦੇ ਦਰਸ਼ਨ ਨੂੰ ਮਨ ਚਾਹੁੰਦਾ ਹੈ। ਸਾਰੀਆਂ ਥਾਵਾਂ ਤੋਂ ਭਉਂ ਆਇਆ ਹੈ; ਹੁਣ ਚਾਹ ਕਰ ਕੇ ਸੰਤਾਂ ਦੇ ਪਿਛੇ ਪਿਆ ਹੈ।
੩੨ ਹੇ ਵਾਹਿਗੁਰੂ! ਕਿਸ ਦੀ ਸੇਵਾ ਕਰਾਂ, ਕਿਸ ਦੀ ਅਰਾਧਨਾ ਕਰਾਂ? ਮੈਨੂੰ ਜੋ ਥੀ ਦਿਸਦਾ ਹੈ ਸੋ ਚਲੇ ਜਾਣ ਵਾਲਾ ਹੈ। ਗਾਛੈ=ਜਾਂਦਾ ਹੈ; ਚਲਾਇਮਾਨ ਹੈ।
੩੩ [ਸੰ. ਵਾਂਛਾ=ਇੱਛਾ] ਚਾਹੁੰਦਾ ਹੈ। (ਸੰਤਾਂ ਦੇ) ਚਰਨਾਂ ਦੀ ਧੂੜ ਮਨ ਚਾਹੁੰਦਾ ਹੈ।
੩੪ ਤਰੀਕਾ, ਢੰਗ।

---

* ਮਜ਼ਮੂਨ ਪਿਛਲਾ ਹੀ ਚਲ ਰਿਹਾ ਹੈ।

ਗੁਨੁ ਨਹੀ ਕੋਈ [੧]ਮਹਾ ਦੁਤਰੁ ਮਾਇਆਛੈ[੨] ॥ ਆਇ ਪਇਓ ਨਾਨਕ ਗੁਰ ਚਰਨੀ ਤਉ ਉਤਰੀ ਸਗਲ ਦੁਰਾਛੈ[੩] ॥ ੨ ॥ ੨ ॥ ੨੮ ॥ ਦੇਵਗੰਧਾਰੀ ੫ ॥ [੪]ਅੰਮ੍ਰਿਤਾ ਪ੍ਰਿਅ ਬਚਨ ਤੁਹਾਰੇ ॥ ਅਤਿ ਸੁੰਦਰ ਮਨਮੋਹਨ ਪਿਆਰੇ [੫]ਸਭ ਹੂ ਮਧਿ ਨਿਰਾਰੇ ॥ ੧ ॥ ਰਹਾਉ ॥ ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ [੬]ਪ੍ਰੀਤਿ ਚਰਨ ਕਮਲਾਰੇ ॥ [੭]ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਮੋਹਿ ਠਾਕੁਰ ਹੀ ਦਰਸਾਰੇ ॥ ੧ ॥ ਦੀਨੁ[੮] ਦੁਆਰੈ ਆਇਓ ਠਾਕੁਰ [੯]ਸਰਨਿ ਪਰਿਓ ਸੰਤ ਹਾਰੇ ॥ ਕਹੁ ਨਾਨਕ ਪ੍ਰਭ ਮਿਲੇ ਮਨੋਹਰ [੧੦]ਮਨੁ ਸੀਤਲ ਬਿਗਸਾਰੇ ॥ ੨ ॥ ੩ ॥ ੨੯ ॥ ਦੇਵਗੰਧਾਰੀ ਮਹਲਾ ੫ ॥ ਹਰਿ ਜਪਿ ਸੇਵਕੁ ਪਾਰਿ ਉਤਾਰਿਓ ॥ ਦੀਨ ਦਇਆਲ ਭਏ ਪ੍ਰਭ ਅਪਨੇ [੧੧]ਬਹੁੜਿ ਜਨਮਿ ਨਹੀ ਮਾਰਿਓ ॥ ੧ ॥ ਰਹਾਉ ॥ ਸਾਧਸੰਗਮਿ[੧੨] ਗੁਣ ਗਾਵਹ ਹਰਿ ਕੇ ਰਤਨ ਜਨਮੁ ਨਹੀ ਹਾਰਿਓ ॥ ਪ੍ਰਭ ਗੁਨ ਗਾਇ [੧੩]ਬਿਖੈ ਬਨੁ ਤਰਿਆ [੧੪]ਕੁਲਹ ਸਮੂਹ ਉਧਾਰਿਓ ॥ ੧ ॥ ਚਰਨ ਕਮਲ ਬਸਿਆ ਰਿਦ ਭੀਤਰਿ [੧੫]ਸਾਸਿ ਗਿਰਾਸਿ ਉਚਾਰਿਓ ॥ ਨਾਨਕ [੧੬]ਓਟ ਗਹੀ ਜਗਦੀਸੁਰ [੧੭]ਪੁਨਹ ਪੁਨਹ ਬਲਿਹਾਰਿਓ ॥ ੨ ॥ ੪ ॥ ੩੦ ॥

ਰਾਗੁ ਦੇਵਗੰਧਾਰੀ ਮਹਲਾ ੫ ਘਰੁ ੪

੧ ਓ ਸਤਿਗੁਰ ਪ੍ਰਸਾਦਿ ॥* [੧੮]ਕਰਤ ਫਿਰੇ ਬਨ ਭੇਖ ਮੋਹਨ ਰਹਤ ਨਿਰਾਰ ॥ ੧ ॥ ਰਹਾਉ ॥ [੧੯]ਕਥਨ ਸੁਨਾਵਨ ਗੀਤ ਨੀਕੇ ਗਾਵਨ ਮਨ ਮਹਿ ਧਰਤੇ ਗਾਰ[੨੦] ॥ ੧ ॥ ਅਤਿ ਸੁੰਦਰ ਬਹੁ ਚਤੁਰ ਸਿਆਨੇ [੨੧]ਬਿਦਿਆ ਰਸਨਾ ਚਾਰ ॥ ੨ ॥ [੨੨]ਮਾਨ ਮੋਹ ਮੇਰ ਤੇਰ ਬਿਬਰਜਿਤ ਏਹੁ ਮਾਰਗੁ ਖੰਡੇ ਧਾਰ ॥ ੩ ॥ ਕਹੁ ਨਾਨਕ [੨੩]ਤਿਨਿ ਭਵਜਲੁ ਤਰੀਅਲੇ ਪ੍ਰਭ ਕਿਰਪਾ ਸੰਤ ਸੰਗਾਰ ॥ ੪ ॥ ੧ ॥ ੩੧ ॥

ਰਾਗੁ ਦੇਵਗੰਧਾਰੀ ਮਹਲਾ ੫† ਘਰੁ ੫

੧ ਓ ਸਤਿਗੁਰ ਪ੍ਰਸਾਦਿ ॥ ਮੈ ਪੇਖਿਓ[੨੪] ਰੀ ਊਚਾ ਮੋਹਨੁ ਸਭ ਤੇ ਊਚਾ ॥ ਆਨ[੨੫] ਨ ਸਮਸਰਿ[੨੬] ਕੋਊ ਲਾਗੈ ਢੂਢਿ ਰਹੇ ਹਮ ਮੂਚਾ[੨੭] ॥ ੧ ॥ ਰਹਾਉ ॥ ਬਹੁ ਬੇਅੰਤੁ [੨੮]ਅਤਿ ਬਡੋ ਗਾਹਰੋ ਥਾਹ ਨਹੀ ਅਗਹੂਚਾ ॥ [੨੯]ਤੋਲਿ ਨ ਤੁਲੀਐ ਮੋਲਿ ਨ ਮੁਲੀਐ ਕਤ ਪਾਈਐ ਮਨ ਰੂਚਾ ॥ ੧ ॥ [੩੦]ਖੋਜ ਅਸੰਖਾ ਅਨਿਕ ਤਪੰਥਾ ਬਿਨੁ ਗੁਰ ਨਹੀ ਪਹੂਚਾ ॥ ਕਹੁ ਨਾਨਕ ਕਿਰਪਾ ਕਰੀ ਠਾਕੁਰ ਮਿਲਿ ਸਾਧੂ ਰਸ ਭੂੰਚਾ[੩੧] ॥ ੨ ॥ ੧ ॥ ੩੨ ॥ ਦੇਵਗੰਧਾਰੀ ਮਹਲਾ ੫ ॥ ਮੈ [੩੨]ਬਹੁ ਬਿਧਿ

੧ ਬਹੁਤ ਮੁਸ਼ਕਲ ਹੈ ਜਿਸ ਦਾ ਤਰਨਾ ।
੨ ਮਾਇਆ ਹੈ । ਮਾਇਆ ਇਕ ਔਖੇ ਤਰਨ ਵਾਲੇ ਸਮੁੰਦਰ ਦੀ ਤਰ੍ਹਾਂ ਹੈ ।
੩ ਦੂਰ-ਇੱਛਾ, ਬੁਰੀ ਵਾਸ਼ਨਾ ।
੪ ਹੇ ਪਿਆਰੇ ! ਤੇਰੇ ਵਚਨ ਅੰਮ੍ਰਿਤ (ਵਾਕਰ ਮਿੱਠੇ) ਹਨ ।
੫ ਸਾਰਿਆਂ ਦੇ ਵਿਚ ਵੀ, ਤੇ ਵਖਰੇ ਵੀ ।
੬ ਪ੍ਰੀਤੀ ਹੈ ਕੌਂਵਲਾਂ ਵਰਗੇ ਚਰਨਾਂ ਦੀ ।
੭ (ਹੋਰਨਾਂ ਲਈ) ਬ੍ਰਹਮਾ, ਸ਼ਿਵਜੀ, ਕਰਾਮਾਤੀ ਜੋਗੀ, ਮੁਨੀ ਤੇ ਇੰਦਰ ਵਰਗੀਆਂ ਮਾਨਨੀਯ ਹਸਤੀਆਂ ਹੋਣਗੀਆਂ, ਪਰ ਮੇਰੇ ਲਈ ਤਾਂ ਹਰੀ ਦੇ ਦਰਸ਼ਨ ਹੀ ਹਨ ।
੮ ਗਰੀਬ, ਨਿਮਾਣਾ (ਮੈਂ) ।
੯ ਹਾਰ ਕੇ (ਥਕ ਟੁਟ ਕੇ) ਸੰਤਾਂ ਦੀ ਸ਼ਰਨੀ ਪਿਆ ਹਾਂ ।
੧੦ ਮਨ ਠੰਢਾ ਤੇ ਖੁਸ਼ ਹੋ ਗਿਆ ਹੈ ।
੧੧ ਮੁੜ ਕੇ ਜਨਮ ਮਰਨ ਵਿਚ ਨਹੀਂ ਪਾਇਆ ।
੧੨ ਮੇਲ, ਸੰਗ ਵਿਚ ।
੧੩ ਵਿਸ਼ੇ ਦਾ ਸਮੁੰਦਰ (ਇਹ ਸੰਸਾਰ) । ਬਨੁ= ਪਾਣੀ, ਸਮੁੰਦਰ ।
੧੪ ਸਾਰੀਆਂ ਕੁਲਾਂ ਨੂੰ, ਸਾਰਿਆਂ ਸੰਬੰਧੀਆਂ ਨੂੰ ਤਾਰ ਦਿੱਤਾ ।
੧੫ ਸਾਹ ਲੈਂਦਿਆਂ ਤੇ ਰੋਟੀ ਖਾਂਦਿਆਂ ਗੁਣ ਗਾਏ।
੧੬ ਜਗਤ ਦੇ ਮਾਲਕ ਦੀ ਓਟ ਪਕੜੀ ।
੧੭ ਬਾਰ ਬਾਰ ਕੁਰਬਾਨ ਜਾਂਦਾ ਹਾਂ ।
੧੮ (ਕਈ ਲੋਕ) ਭੇਖ ਕਰ ਕੇ ਜੰਗਲੀਂ ਭਉਂਦੇ ਫਿਰਦੇ ਹਨ, ਪਰ ਮਨ ਨੂੰ ਮੋਹਣ ਵਾਲਾ ਹਰੀ ਉਨ੍ਹਾਂ ਤੋਂ ਵਖਰਾ ਰਹਿੰਦਾ ਹੈ (ਉਨ੍ਹਾਂ ਨੂੰ ਨਹੀਂ ਮਿਲਦਾ) ।
੧੯ ਮੂੰਹੋਂ ਉਪਦੇਸ਼ ਸੁਣਾਂਦੇ ਤੇ ਸੋਹਣੇ ੨ ਗੀਤ ਗਾਉਂਦੇ ਹਨ, ਪਰ ਦਿਲ ਵਿਚ ਗੰਦ ਰਖਦੇ ਹਨ ।
੨੦ ਗੰਧਲਾਪਣ, ਗੰਦ ਮੰਦ (ਮਾਨ ਮੋਹ ਮੇਰ ਤੇਰ ਦਾ) । (ਜੇ ਗਾਲੀ ਅਰਥ ਹੁੰਦਾ ਤਾਂ ਪਾਠ 'ਗਾਰਿ' ਹੁੰਦਾ ।)
੨੧ ਜਿਨ੍ਹਾਂ ਦੀ ਜੀਭ (ਜ਼ਬਾਨ) ਵਿਦਿਆ ਕਰਕੇ ਸੋਹਣੀ ਹੈ । ('ਚਾਰ' ਦੇ ਅਰਥ ਗਿਣਤੀ ਵਾਲੇ ਚਾਰ ਨਹੀਂ ਹੋ ਸਕਦੇ, ਕਿਉਂਕਿ ਇਹਦੇ ਅੰਤ ਸਿਹਾਰੀ ਨਹੀਂ ।)
੨੨ ਮਾਨ ਮੋਹ ਆਦਿ ਛਡਣਾ, ਤਿਆਗ ਦੇਣਾ— ਇਹ ਰਸਤਾ ਖੰਡੇ ਦੀ ਧਾਰ ਵਰਗਾ ਤੇਜ਼ ਹੈ, ਭਾਵ ਅਤਿਅੰਤ ਔਖਾ ਹੈ ।
੨੩ ਉਨ੍ਹਾਂ ਨੇ ਸੰਸਾਰ ਸਮੁੰਦਰ ਤਰਿਆ ਹੈ, ਜਿਨ੍ਹਾਂ ਨੂੰ ਪ੍ਰਭੂ ਦੀ ਕਿਰਪਾ ਨਾਲ ਸੰਤਾਂ ਦੀ ਸੰਗਤ ਮਿਲੀ ਹੈ ।
੨੪ ਦੇਖਿਆ ।
੨੫ ਹੋਰ ਦੂਜਾ ।
੨੬ ਬਰਾਬਰ ।
੨੭ ਬਹੁਤ ਹੀ ।
੨੮ (ਵਾਹਿਗੁਰੂ) ਬਹੁਤ ਵਡਾ ਹੈ, ਬਹੁਤ ਗੰਭੀਰ ਹੈ, ਅਥਾਹ ਅਤੇ ਬਿਅੰਤ ਉੱਚਾ ਹੈ । ਅਗਹੁਚਾ= ਅਗਹ + ਉਚਾ, ਇਤਨਾ ਉਚਾ ਕਿ ਪਹੁੰਚ ਨਾ ਸਕੀਏ, ਬਿਅੰਤ ਉਚਾ ।
੨੯ ਤੋਲਿਆਂ ਨਹੀਂ ਤੁਲਦਾ, ਮੁਲ ਖਰਚਨ ਨਾਲ ਮੁਲ ਨਹੀਂ ਮਿਲਦਾ, ਇਹ ਮਨ-ਭਾਇਆ (ਵਾਹਿਗੁਰੂ) ਕਿਵੇਂ ਪਾਈਏ ? ਮਨ-ਰੁਚਾ=ਮਨ ਨੂੰ ਰੁਚ ਆਉਣ ਵਾਲਾ, ਮਨ ਨੂੰ ਚੰਗਾ ਲਗਣ ਵਾਲਾ ।
੩੦ ਬੇਅੰਤ ਖੋਜ ਕੀਤੀ ਭਾਵ ਢੂੰਡਿਆ, ਅਨੇਕਾਂ ਰਸਤੇ ਵੇਖੇ, ਪਰ ਗੁਰੂ ਬਿਨਾਂ ਅਸਲ ਥਾਂ ਤੇ ਨਹੀਂ ਪਹੁੰਚਿਆ ਜਾ ਸਕਦਾ ।
੩੧ ਭੋਗਿਆ ।
੩੨ ਬਹੁਤ ਤਰੀਕਿਆਂ ਨਾਲ ।

---

* ਨਿਰੇ ਉੱਤੋਂ ਉੱਤੋਂ ਚੰਗਾ ਬਣਨ ਨਾਲ ਹਰੀ ਨਹੀਂ ਮਿਲਦਾ ।

† ਹਰੀ ਬਹੁਤ ਉੱਚਾ, ਪਰੇ ਤੋਂ ਪਰੇ ਹੈ, ਪਰ ਫਿਰ ਭੀ ਗੁਰੂ ਦੀ ਰਾਹੀਂ ਮਿਲ ਸਕਦਾ ਹੈ ।

ਪੇਖਿਓ[੧] ਦੂਜਾ ਨਾਹੀ ਰੀ ਕੋਊ ॥ [੨]ਖੰਡ ਦੀਪ ਸਭ ਭੀਤਰਿ ਰਵਿਆ ਪੂਰਿ ਰਹਿਓ ਸਭ ਲੋਊ ॥ ੧ ॥ ਰਹਾਉ ॥ [੩]ਅਗਮ ਅਗੰਮਾ ਕਵਨ ਮਹਿੰਮਾ ਮਨੁ ਜੀਵੈ ਸੁਨਿ ਸੋਊ ॥ [੪]ਚਾਰਿ ਆਸਰਮ [੫]ਚਾਰਿ ਬਰੰਨਾ ਮੁਕਤਿ ਭਏ ਸੇਵ ਤੋਊ[੬] ॥ ੧ ॥ [੭]ਗੁਰਿ ਸਬਦੁ ਦ੍ਰਿੜਾਇਆ [੮]ਪਰਮ ਪਦੁ ਪਾਇਆ [੯]ਦੁਤੀਅ ਗਏ ਸੁਖ ਹੋਊ ॥ ਕਹੁ ਨਾਨਕ [੧੦]ਭਵ ਸਾਗਰੁ ਤਰਿਆ [੧੧]ਹਰਿ ਨਿਧਿ ਪਾਈ ਸਹਜੋਊ[੧੨] ॥ ੨ ॥ ੨ ॥ ੩੩ ॥

ਰਾਗੁ ਦੇਵਗੰਧਾਰੀ ਮਹਲਾ ੫* ਘਰੁ ੬

ੴ ਸਤਿਗੁਰ ਪ੍ਰਸਾਦਿ ॥ ॥ ਏਕੈ ਰੇ ਹਰਿ ਏਕੈ ਜਾਨ ॥ ਏਕੈ ਰੇ ਗੁਰਮੁਖਿ[੧੩] ਜਾਨ ॥ ੧ ॥ ਰਹਾਉ ॥ [੧੪]ਕਾਹੇ ਭ੍ਰਮਤ ਹਉ ਤੁਮ ਭ੍ਰਮਹੁ ਨ ਭਾਈ ਰਵਿਆ ਰੇ ਰਵਿਆ ਸ੍ਰਬ ਥਾਨ ॥ ੧ ॥ [੧੫]ਜਿਉ ਬੈਸੰਤਰੁ ਕਾਸਟ ਮਝਾਰਿ ਬਿਨੁ ਸੰਜਮ[੧੬] ਨਹੀ ਕਾਰਜ ਸਾਰਿ ॥ ਬਿਨੁ ਗੁਰ ਨ ਪਾਵੈਗੋ ਹਰਿ ਜੀ ਕੋ ਦੁਆਰ ॥ ਮਿਲਿ ਸੰਗਤਿ ਤਜਿ[੧੭] ਅਭਿਮਾਨ ਕਹੁ ਨਾਨਕ ਪਾਏ ਹੈ [੧੮]ਪਰਮ ਨਿਧਾਨ ॥ ੨ ॥ ੧ ॥ ੩੪ ॥ ਦੇਵਗੰਧਾਰੀ ੫ ॥ ਜਾਨੀ ਨ ਜਾਈ ਤਾ ਕੀ ਗਾਤਿ[੧੯] ॥ ੧ ॥ ਰਹਾਉ ॥ [੨੦]ਕਹ ਪੇਖਾਰਉ ਹਉ ਕਰਿ ਚਤੁਰਾਈ ਬਿਸਮਨ ਬਿਸਮੇ ਕਹਨ ਕਹਾਤਿ ॥ ੧ ॥ ਗਣ[੨੧] ਗੰਧਰਬ[੨੨] ਸਿਧ[੨੩] ਅਰੁ ਸਾਧਿਕ[੨੪] ॥ ਸੁਰਿਨਰ[੨੫] ਦੇਵ ਬ੍ਰਹਮ[੨੬] ਬ੍ਰਹਮਾਦਿਕ[੨੭] ॥ [੨੮]ਚਤੁਰ ਬੇਦ ਉਚਰਤ ਦਿਨੁ ਰਾਤਿ ॥ ਅਗਮ ਅਗਮ ਠਾਕੁਰੁ ਆਗਾਧਿ ॥ [੨੯]ਗੁਨ ਬੇਅੰਤ ਬੇਅੰਤ ਭਨੁ ਨਾਨਕ ਕਹਨੁ ਨ ਜਾਈ ਪਰੈ ਪਰਾਤਿ ॥ ੨ ॥ ੨ ॥ ੩੫ ॥ ਦੇਵਗੰਧਾਰੀ ਮਹਲਾ ੫ ॥ ਧਿਆਏ ਗਾਏ ਕਰਨੈਹਾਰ ॥ ਭਉ ਨਾਹੀ [੩੦]ਸੁਖ ਸਹਜ ਅਨੰਦਾ [੩੧]ਅਨਿਕ ਓਹੀ ਰੇ ਏਕ ਸਮਾਰ ॥ ੧ ॥ ਰਹਾਉ ॥ [੩੨]ਸਫਲ ਮੂਰਤਿ ਗੁਰੁ ਮੇਰੈ ਮਾਥੈ ॥ [੩੩]ਜਤ ਕਤ ਪੇਖਉ ਤਤ ਤਤ ਸਾਥੈ ॥ ਚਰਨ ਕਮਲ ਮੇਰੇ [੩੪]ਪ੍ਰਾਨ ਅਧਾਰ ॥ ੧ ॥ ਸਮਰਥ ਅਥਾਹ ਬਡਾ ਪ੍ਰਭੁ ਮੇਰਾ ॥ [੩੫]ਘਟ ਘਟ ਅੰਤਰਿ ਸਾਹਿਬੁ ਨੇਰਾ ॥ [੩੬]ਤਾਕੀ ਸਰਨਿ ਆਸਰ ਪ੍ਰਭ ਨਾਨਕ ਜਾ ਕਾ ਅੰਤੁ ਨ ਪਾਰਾਵਾਰ ॥ ੨ ॥ ੩ ॥ ੩੬ ॥ ਦੇਵਗੰਧਾਰੀ ਮਹਲਾ ੫ ॥† [੩੭]ਉਲਟੀ ਰੇ ਮਨ ਉਲਟੀ ਰੇ ॥ ਸਾਕਤ[੩੮] ਸਿਉ ਕਰਿ ਉਲਟੀ ਰੇ ॥ ਝੂਠੈ ਕੀ ਰੇ ਝੂਠੁ ਪਰੀਤਿ [੩੯]ਛੁਟਕੀ ਰੇ ਮਨ ਛੁਟਕੀ ਰੇ ਸਾਕਤ ਸੰਗਿ ਨ ਛੁਟਕੀ ਰੇ ॥ ੧ ॥ ਰਹਾਉ ॥ ਜਿਉ ਕਾਜਰ[੪੦] ਭਰਿ[੪੧] ਮੰਦਰੁ ਰਾਖਿਓ [੪੨]ਜੋ ਪੈਸੈ ਕਾਲੂਖੀ ਰੇ ॥ ਦੂਰਹੁ ਹੀ ਤੇ ਭਾਗਿ ਗਇਓ ਹੈ ਜਿਸੁ ਗੁਰ ਮਿਲਿ ਛੁਟਕੀ ਤ੍ਰਿਕੁਟੀ[੪੩] ਰੇ ॥ ੧ ॥ ਮਾਗਉ ਦਾਨੁ ਕ੍ਰਿਪਾਲ ਕ੍ਰਿਪਾਨਿਧਿ[੪੪]

੧ ਵੇਖਿਆ ਹੈ।

੨ ਧਰਤੀ ਦੇ ਸਭ ਹਿਸਿਆਂ ਅਤੇ ਦੇਸਾਂ ਵਿਚ ਸਮਾਇਆ ਹੋਇਆ ਹੈ, ਅਤੇ ਸਾਰੇ ਲੋਕਾਂ (ਭਵਣਾਂ) ਵਿਚ ਭਰਪੂਰ ਹੈ।

੩ ਉਹ ਪਰੇ ਤੋਂ ਪਰੇ ਹੈ ; ਉਸ ਦੀ ਵਡਿਆਈ ਕੌਣ ਕਰ ਸਕਦਾ ਹੈ ? ਸਾਡਾ ਮਨ ਜੀਉਂਦਾ ਹੈ ਉਸ ਦੀ ਸੋ (ਖਬਰ) ਸੁਣ ਕੇ।

੪ ਹਿੰਦੂ ਮਤ ਅਨੁਸਾਰ ਜੀਵਣ ਦੇ ਚਾਰ ਹਿਸੇ : ਬ੍ਰਹਮਚਰਜ, ਗ੍ਰਿਹਸਥ, ਵਾਨਪ੍ਰਸਤ ਅਤੇ ਸੰਨਿਆਸ ; ਇਨ੍ਹਾਂ ਚਵ੍ਹਾਂ ਆਸ਼੍ਰਮਾਂ ਦੇ ਧਾਰਨ ਵਾਲੇ।

੫ ਚਾਰੇ ਵਰਨ : ਬ੍ਰਾਹਮਣ, ਖਤਰੀ, ਵੈਸ਼ ਅਤੇ ਸੂਦਰ ; ਇਨ੍ਹਾਂ ਵਰਨਾਂ ਦੇ ਲੋਕ।

੬ ਤੈਨੂੰ।

੭ ਗੁਰੂ ਨੇ ਆਪਣਾ ਉਪਦੇਸ਼ ਪੱਕੀ ਤਰ੍ਹਾਂ ਸਮਝਾਇਆ।

੮ ਉੱਚੀ ਤੋਂ ਉੱਚੀ ਪਦਵੀ ਜਿਥੇ ਤਕ ਮਨੁੱਖ ਤਰੱਕੀ ਕਰ ਕੇ ਪਹੁੰਚ ਸਕਦਾ ਹੈ।

੯ ਦ੍ਵੈਤ ਭਾਵ ਜਾਣ ਨਾਲ ਸੁਖ ਹੁੰਦਾ ਹੈ।

੧੦ ਹਸਤੀ ਦਾ ਸਮੁੰਦਰ।

੧੧ ਹਰਿ-ਨਾਮ ਰੂਪ ਖ਼ਜ਼ਾਨਾ।

੧੨ ਸਹਜੇ ਹੀ, ਸੁਭਾਵਕ ਹੀ।

੧੩ ਗੁਰੂ ਦੀ ਰਾਹੀਂ।

੧੪ ਕਿਤੇ ਭਟਕਦੇ ਹੋ ? ਤੁਸੀ ਨਾ ਭਟਕੋ, ਹੇ ਭਾਈਓ ! ਹਰੀ ਤਾਂ ਸਭ ਥਾਂ ਸਮਾਇਆ ਹੋਇਆ ਹੈ।

੧੫ ਜਿਵੇਂ ਅੱਗ ਲਕੜ ਵਿਚ (ਮੌਜੂਦ ਹੈ), ਪਰ ਬਿਨਾਂ ਯਤਨ ਦੇ ਉਸ ਤੋਂ ਕੰਮ ਨਹੀਂ ਸਾਰ ਸਕਦੇ, ਤਿਵੇਂ ਹਰੀ ਦਾ ਦੁਆਰਾ (ਵਾਸਾ) ਗੁਰੂ ਬਿਨਾਂ ਨਹੀਂ ਮਿਲ ਸਕਦਾ।

੧੬ ਤਰੀਕਾ, ਜਾਚ, ਉਪਾ।

੧੭ ਛਡ।

੧੮ ਵੱਡਾ ਖ਼ਜ਼ਾਨਾ, ਭਾਵ ਵਾਹਿਗੁਰੂ ਦਾ ਨਾਮ।

੧੯ ਗਤੀ, ਹਾਲਤ, ਅਵਸਥਾ।

੨੦ ਉਸ ਦੀ ਹਾਲਤ ਕਿਵੇਂ ਵਿਖਾਵਾਂ ਮੈਂ ਚਲਾਕੀ ਕਰ ਕੇ ? ਉਸ ਦਾ ਬਿਆਨ ਕਰਨ ਵਾਲੇ ਹੈਰਾਨ ਰਹਿ ਜਾਂਦੇ ਹਨ। [ਕਹਨ=ਕਥਨ, ਬਿਆਨ। ਕਹਾਤਿ=ਕਹਿੰਦੇ, ਕਹਿਣ ਵਾਲੇ] ਬਿਆਨ ਕਰਨ ਵਾਲੇ।

੨੧ ਦੇਵਤਿਆਂ ਦੇ ਸੇਵਕ।

੨੨ ਦੇਵਤਿਆਂ ਦੇ ਗਵੱਈਏ।

੨੩ ਕਰਾਮਾਤੀ ਸ਼ਕਤੀਆਂ ਰਖਣ ਵਾਲੇ ਜੋਗੀ।

੨੪ ਸਾਧਨਾਂ ਕਰਨ ਵਾਲੇ।

੨੫ ਦੇਵਤਿਆਂ ਵਰਗੇ ਮਨੁਖ, ਮਹਾਂ ਪੁਰਖ।

੨੬ ਵੇਦ ਜਾਨਣ ਵਾਲੇ ਬ੍ਰਹਮ ਰਿਖੀ।

੨੭ ਬ੍ਰਹਮਾ ਆਦਿਕ ਦੇਵਤੇ।

੨੮ (ਉਤੇ ਦਸੇ ਸਾਰੇ ਲੋਕ ਅਤੇ) ਚਾਰੇ ਵੇਦ ਦਿਨ ਰਾਤ ਏਹੋ ਕਹਿੰਦੇ ਰਹਿੰਦੇ ਹਨ ਕਿ ਮਾਲਕ (ਉਚਾਈ ਵਿਚ) ਅਪਹੁੰਚ ਤੇ (ਡੂੰਘਾਈ ਵਿਚ) ਅਥਾਹ ਹੈ।

੨੯ ਹੇ ਨਾਨਕ ! ਤੂੰ ਆਖ ਕਿ ਹਰੀ ਦੇ ਗੁਣ ਬਿਅੰਤ ਹਨ, ਪਰੇ ਤੋਂ ਪਰੇ ਹੋਣ ਕਰਕੇ ਬਿਆਨ ਨਹੀਂ ਹੋ ਸਕਦੇ।

੩੦ ਵੇਖੋ ਪੰਨਾ ੩੫੨, ਫੁਟ ਨੋਟ *।

੩੧ ਉਸੇ ਨੂੰ ਅਨੇਕ ਤੇ ਉਸੇ ਨੂੰ ਇਕ ਕਰਕੇ ਚੇਤੇ ਕਰਨ ਨਾਲ।

੩੨ ਜਿਸ ਦੇ ਦਰਸ਼ਨ ਤੋਂ ਹੀ ਫਲ ਪ੍ਰਾਪਤ ਹੋ ਜਾਵੇ।

੩੩ ਜਿਥੇ ਕਿਧਰੇ ਦੇਖਾਂ ਉਥੇ ਹੀ ਨਾਲ ਹੁੰਦਾ ਹੈ।

੩੪ ਜੀਵਨ ਦਾ ਆਸਰਾ ਹਨ।

੩੫ ਸਾਹਿਬ (ਵਾਹਿਗੁਰੂ) ਹਰ ਇਕ ਦੇ ਹਿਰਦੇ ਵਿਚ ਵਸ ਰਿਹਾ ਹੈ ਅਤੇ ਹਰ ਇਕ ਦੇ ਪਾਸ ਹੈ।

੩੬ ਹੇ ਨਾਨਕ ! ਉਸ ਪ੍ਰਭੂ ਦੀ ਸਰਨ ਆਸਰਾ ਤਕਿਆ ਹੈ ਜੋ ਬਿਅੰਤ ਅਪਾਰ ਹੈ।

੩੭ ਹੇ ਮਨ ! ਫੇੜਿਆਂ ਦੀ ਸੰਗਤ ਤੋਂ ਮੁੜ ਪਉ।

੩੮ ਸਾਕਤ=ਸ਼ਕਤੀ ਦਾ ਉਪਾਸ਼ਕ, ਮਾਇਆ ਵਿਚ ਖਚਿਤ।

੩੯ (ਝੂਠੇ ਦੀ ਪ੍ਰੀਤ) ਛੁਟੇ ਤਾਂ ਛੁਟਕਾਰਾ (ਮੁਕਤੀ) ਹੁੰਦਾ ਹੈ। ਸਾਕਤ ਦੀ ਸੰਗਤ ਵਿਚ ਰਹਿਣ ਨਾਲ ਮੁਕਤੀ ਨਹੀਂ ਹੁੰਦੀ।

੪੦ ਕਾਲੀ ਸਿਆਹੀ (ਜੋ ਦੀਵੇ ਦੇ ਉਪਰ ਲਗੇ ਹੋਏ ਮਿਟੀ ਦੇ ਢਕਣ ਨਾਲੋਂ ਲਾਹੀਦੀ ਹੈ)।

੪੧ ਭਰ ਕੇ।

੪੨ ਜੋ ਉਸ ਵਿਚ ਪੈਂਦਾ ਹੈ, ਉਹ ਕਲੰਕਤ (ਦਾਗੀ) ਹੋ ਜਾਂਦਾ ਹੈ।

੪੩ ਤਿੰਨਾਂ ਗੁਣਾਂ ਦੀ ਗੁੰਝਲ।

੪੪ ਕਿਰਪਾ ਦੇ ਖ਼ਜ਼ਾਨੇ ਵਾਹਿਗੁਰੂ !

---

* ਹਰੀ ਅਗਮ ਅਗੋਚਰ ਹੈ, ਪਰ ਇੱਕ ਹੈ। ਉਹ ਗੁਰੂ ਦੇ ਰਾਹੀਂ ਸਾਡੇ ਨਾਲ ਹੀ ਵਸਦਾ ਦਿਸ ਪੈਂਦਾ ਹੈ।

† ਹਰੀ ਦੇ ਮਿਲਣ ਲਈ ਜ਼ਰੂਰੀ ਹੈ ਕਿ ਸਾਕਤਾਂ ਨਾਲੋਂ ਤੋੜ ਕੇ ਹਰੀ-ਜਨਾਂ ਨਾਲ ਮੇਲ ਕਰੀਏ

ਮੇਰਾ ਮੁਖੁ ਸਾਕਤ[1] ਸੰਗਿ ਨ ਜੁਟਸੀ[2] ਰੇ ॥ ਜਨ ਨਾਨਕ ਦਾਸ ਦਾਸ ਕੋ ਕਰੀਅਹੁ [3]ਮੇਰਾ ਮੂੰਡੁ ਸਾਧ ਪਗਾ ਹੇਠਿ ਰੁਲਸੀ ਰੇ ॥ ੨ ॥ ੪ ॥ ੩੭ ॥

ਰਾਗੁ ਦੇਵਗੰਧਾਰੀ ਮਹਲਾ ੫ ਘਰੁ ੭

ੴ ਸਤਿਗੁਰ ਪ੍ਰਸਾਦਿ ॥ *॥ [4]ਸਭ ਦਿਨ ਕੇ ਸਮਰਥ ਪੰਥ ਬਿਠੁਲੇ ਹਉ ਬਲਿ ਬਲਿ ਜਾਉ ॥ [5]ਗਾਵਨ ਭਾਵਨ ਸੰਤਨ ਤੋਰੈ ਚਰਨ ਉਵਾ ਕੈ ਪਾਉ ॥ ੧ ॥ ਰਹਾਉ ॥ [6]ਜਾਸਨ ਬਾਸਨ [7]ਸਹਜ ਕੇਲ ਕਰੁਣਾ ਮੈ ॥ ਏਕ ਅਨੰਤ ਅਨੂਪੈ ਠਾਉ ॥ ੧ ॥ [8]ਰਿਧਿ ਸਿਧਿ ਨਿਧਿ ਕਰਤਲ ਜਗਜੀਵਨ ਸ੍ਰਬ ਨਾਥ ਅਨੇਕੈ ਨਾਉ ॥ [9]ਦਇਆ ਮਇਆ ਕਿਰਪਾ ਨਾਨਕ ਕਉ ਸੁਨਿ ਸੁਨਿ ਜਸੁ ਜੀਵਾਉ ॥ ੨ ॥ ੧ ॥ ੩੮ ॥ ੬ ॥ ੪੪ ॥

ੴ ਸਤਿਗੁਰ ਪ੍ਰਸਾਦਿ ॥ ਰਾਗੁ ਦੇਵਗੰਧਾਰੀ ਮਹਲਾ ੯† ॥ [10]ਯਹ ਮਨੁ ਨੈਕ ਨ ਕਹਿਓ ਕਰੈ ॥ ਸੀਖ ਸਿਖਾਇ ਰਹਿਓ [11]ਅਪਨੀ ਸੀ ਦੁਰਮਤਿ ਤੇ ਨ ਟਰੈ ॥ ੧ ॥ ਰਹਾਉ ॥ [12]ਮਦਿ ਮਾਇਆ ਕੈ ਭਇਓ ਬਾਵਰੋ ਹਰਿ ਜਸੁ ਨਹਿ ਉਚਰੈ ॥ ਕਰਿ ਪਰਪੰਚੁ[13] ਜਗਤ ਕਉ ਡਹਕੈ[14] ਅਪਨੋ ਉਦਰੁ[15] ਭਰੈ ॥ ੧ ॥ [16]ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ ਕਾਨ ਧਰੈ ॥ ਕਹੁ ਨਾਨਕ ਭਜੁ ਰਾਮਨਾਮ ਨਿਤ [17]ਜਾ ਤੇ ਕਾਜੁ ਸਰੈ ॥ ੨ ॥ ੧ ॥ ਦੇਵਗੰਧਾਰੀ ਮਹਲਾ ੯ ॥ ਸਭ ਕਿਛੁ ਜੀਵਤ ਕੋ ਬਿਵਹਾਰ[18] ॥ [19]ਮਾਤ ਪਿਤਾ ਭਾਈ ਸੁਤ ਬੰਧਪ ਅਰੁ ਫੁਨਿ ਗ੍ਰਿਹ ਕੀ ਨਾਰਿ ॥ ੧ ॥ ਰਹਾਉ ॥ ਤਨ ਤੇ ਪ੍ਰਾਨ ਹੋਤ ਜਬ ਨਿਆਰੇ[20] ਟੇਰਤ[21] ਪ੍ਰੇਤਿ[22] ਪੁਕਾਰਿ ॥ [23]ਆਧ ਘਰੀ ਕੋਊ ਨਹਿ ਰਾਖੈ ਘਰਿ ਤੇ ਦੇਤ ਨਿਕਾਰਿ ॥ ੧ ॥ [24]ਮ੍ਰਿਗ ਤ੍ਰਿਸਨਾ ਜਿਉ ਜਗ ਰਚਨਾ ਯਹ ਦੇਖਹੁ ਰਿਦੈ ਬਿਚਾਰਿ ॥ ਕਹੁ ਨਾਨਕ ਭਜੁ ਰਾਮਨਾਮ ਨਿਤ [25]ਜਾ ਤੇ ਹੋਤ ਉਧਾਰ ॥ ੨ ॥ ੨ ॥ ਦੇਵਗੰਧਾਰੀ ਮਹਲਾ ੯ ॥ ਜਗਤ ਮੈ ਝੂਠੀ ਦੇਖੀ ਪ੍ਰੀਤਿ ॥ ਅਪਨੇ ਹੀ ਸੁਖ ਸਿਉ ਸਭ ਲਾਗੇ [26]ਕਿਆ ਦਾਰਾ ਕਿਆ ਮੀਤ ॥ ੧ ॥ ਰਹਾਉ ॥ ਮੇਰਉ ਮੇਰਉ ਸਭੈ ਕਹਤ ਹੈ [27]ਹਿਤ ਸਿਉ ਬਾਧਿਓ ਚੀਤ ॥ ਅੰਤਿ ਕਾਲਿ ਸੰਗੀ ਨਹ ਕੋਊ [28]ਇਹ ਅਚਰਜ ਹੈ ਰੀਤਿ ॥ ੧ ॥ ਮਨ ਮੂਰਖ ਅਜਹੂ[29] ਨਹ ਸਮਝਤ [30]ਸਿਖ ਦੈ ਹਾਰਿਓ ਨੀਤ ॥ ਨਾਨਕ ਭਉਜਲੁ[31] ਪਾਰਿ ਪਰੈ ਜਉ[32] ਗਾਵੈ ਪ੍ਰਭ ਕੇ ਗੀਤ ॥ ੨ ॥ ੩ ॥ ੬ ॥ ੩੮ ॥ ੪੭ ॥

੧ ਸ਼ਕਤੀ ਦਾ ਉਪਾਸ਼ਕ, ਮਾਇਆਧਾਰੀ ।

੨ ਮਿਲਸੀ, ਜੁੜਸੀ। ਇਹ ਦਾਨ ਮੰਗਦੇ ਹਨ ਕਿ ਸਾਕਤ ਮੂੰਹ ਨਾ ਲਗੇ ।

੩ ਮੇਰਾ ਸਿਰ ਭਲੇ ਪੁਰਸ਼ਾਂ ਦੇ ਚਰਣਾਂ ਹੇਠ ਰੁਲੇਗਾ ।

੪ ਹੇ ਸਦਾ ਲਈ ਤਾਕਤਵਰ, ਹੇ ਮੇਰੇ ਰਸਤੇ, ਮੇਰੇ ਬੀਠਲ (ਹਰੀ) ! ਮੈਂ ਤੇਰੇ ਤੋਂ ਸਦਕੇ ਜਾਂਦਾ ਹਾਂ। (ਹੋਰ ਲੋਕ ਤਾਂ ਕੁਝ ਦਿਨਾਂ ਲਈ ਜ਼ੋਰ ਦਸ ਕੇ ਚਲੇ ਜਾਂਦੇ ਹਨ, ਪਰ ਵਾਹਿਗੁਰੂ ਹਰ ਜ਼ਮਾਨੇ ਵਿਚ ਸਮ੍ਰਥ ਰਹਿੰਦਾ ਹੈ।) 'ਬੀਠਲ' ਲਈ ਦੇਖੋ ਪੰ. ੪੯੫, ਫੁਟ ਨੋਟ § ।

੫ ਤੇਰੇ ਸੰਤਾਂ ਦਾ ਗਾਉਣਾ ਭਾਉਂਦਾ ਹੈ ; ਉਨ੍ਹਾਂ ਦੇ ਚਰਨੀਂ ਮੈਂ ਪੈਂਦਾ ਹਾਂ ।

੬ ਹੇ ਸਾਡੇ ਜਸ ਦੇ ਪਾਤਰ (ਜਸ ਕਰਨ ਯੋਗ), ਸਹਜ ਅਵਸਥਾ ਵਾਲੀਆਂ ਮੌਜਾਂ ਕਰਨ ਵਾਲੇ, ਕਿਰਪਾ ਰੂਪ (ਹਰੀ) ! ਹੇ 'ਏਕਸੁ ਤੇ ਹੋਇਓ ਅਨੰਤਾ', ਤੇਰਾ ਠਿਕਾਣਾ ਬੇਮਿਸਾਲ ਹੈ ।

੭ ਸਹਿਜ ਸੁਖ । ਦੇਖੋ ਪੰ. ੩੫੨, ਫੁਟ ਨੋਟ * ।

੮ ਹੇ ਜਗਤ ਦੇ ਜੀਵਨ ! ਕਰਾਮਾਤੀ ਤਾਕਤਾਂ ਤੇ ਹਰ ਤਰ੍ਹਾਂ ਦੇ ਸੁਖ ਤੇਰੇ ਹਥ ਦੀ ਤਲੀ ਵਿਚ ਹਨ ; ਹੇ ਸਾਰਿਆਂ ਦੇ ਮਾਲਕ ! ਤੇਰੇ ਨਾਮ ਅਨੇਕ ਹਨ । 'ਸਿਧਿ' ਲਈ ਦੇਖੋ ਪੰ. ੩੯੦, ਫੁਟ ਨੋਟ * । 'ਨਿਧਿ' ਲਈ ਦੇਖੋ ਪੰ. ੩੫੩, ਫੁਟ ਨੋਟ * ।

੯ ਨਾਨਕ ਨੂੰ ਇਹ ਕਿਰਪਾ, ਮਿਹਰ ਕਰੋ ਕਿ ਤੁਹਾਡਾ ਜਸ ਸੁਣ ਸੁਣ ਕੇ ਜੀਵੇ !

੧੦ ਇਹ ਮਨ ਥੋੜਾ ਜੇਹਾ ਭੀ ਆਖੇ ਨਹੀਂ ਲਗਦਾ ।

੧੧ ਆਪਣੇ ਸੀ ; ਆਪਣੇ ਵੱਲੋਂ । ਮੈਂ ਆਪਣੇ ਵਲੋਂ ਤਾਂ ਬਤੇਰੀ ਸਿਖਿਆ ਦੇ ਚੁਕਾ ਹਾਂ, ਪਰ ਖੋਟੀ ਮਤ ਤੋਂ ਨਹੀਂ ਟਲਦਾ ।

੧੨ (ਇਹ ਮਨ) ਮਾਇਆ ਦੇ ਹੰਕਾਰ ਦੇ ਕਾਰਣ ਪਾਗਲ ਹੋ ਗਿਆ ਹੈ, ਤੇ ਹਰੀ-ਜਸ ਨਹੀਂ ਉਚਾਰਦਾ ।

੧੩ ਛਲ, ਠਗੀ ।

੧੪ ਭਰਮਾਉਂਦਾ ਹੈ, ਛਲਦਾ ਹੈ ।

੧੫ ਪੇਟ ।

੧੬ ਕੁੱਤੇ ਦੀ ਪੂਛ ਵਾਕਰ ਸਿਧਾ ਨਹੀਂ ਹੁੰਦਾ, ਅਤੇ ਆਖਿਆ ਸੁਣਦਾ ਨਹੀਂ ।

੧੭ ਜਿਸ ਕਰਕੇ ਤੇਰੇ ਕਾਰਜ ਪੂਰੇ ਹੋਣ ।

੧੮ ਕੰਮ ਕਾਜ, ਮੇਲ ਜੋਲ । ਸਭ ਮੇਲ ਜੋਲ ਜੀਉਂਦਿਆਂ ਤਾਈਂ ਹੀ ਹਨ ।

੧੯ ਮਾਤਾ, ਪਿਤਾ, ਭਾਈ, ਪੁਤ੍ਰ, ਸਨਬੰਧੀ ਅਤੇ ਫੇਰ ਘਰ ਦੀ ਇਸਤ੍ਰੀ ।

੨੦ ਵਖਰੇ ।

੨੧ ਕਹਿੰਦੇ ਹਨ । ਪੁਕਾਰ ਪੁਕਾਰ ਕੇ 'ਜਿਨ ਭੂਤ' ਕਹਿੰਦੇ ਹਨ ।

੨੨ ਜਿਨ ਭੂਤ, ਮੋਇਆ ਹੋਇਆ ।

੨੩ ਅਧੀ ਘੜੀ ਘਰ ਵਿਚ ਕੋਈ ਨਹੀਂ ਰਖਦਾ ; ਤੇ ਘਰੋਂ ਕਢ ਦਿੰਦੇ ਹਨ । 'ਘਰਿ' ਦੋਹਾਂ ਪਾਸੇ ਲਗਦਾ ਹੈ । ਪਹਿਲਾਂ 'ਰਾਖੈ' ਨਾਲ ਆਉਣ ਕਰਕੇ ਇਹਦੇ ਅੰਤ ਸਿਹਾਰੀ ਹੈ।)

੨੪ ਝੂਠੀ ਰਚਨਾ । ਦੇਖੋ ਪੰ: ੫੨੫, ਫੁਟ ਨੋਟ ‡।

੨੫ ਜਿਸ ਨਾਲ ਪਾਰ ਉਤਾਰਾ ਹੋ ਜਾਂਦਾ ਹੈ ।

੨੬ ਕੀ ਇਸਤਰੀ ਤੇ ਕੀ ਮਿੱਤਰ ।

੨੭ ਮੋਹ ਨਾਲ ਦਿਲ ਬਧਾ ਹੋਣ ਕਰਕੇ ।

੨੮ ਇਹ ਹੈਰਾਨ ਕਰਨ ਵਾਲਾ ਤਰੀਕਾ (ਚਾਲ) ਹੈ।

੨੯ ਅਜੇ ਭੀ ।

੩੦ ਰੋਜ਼ ਸਿਖਿਆ (ਮਤਿ) ਦੇ ਦੇ ਕੇ ਹਾਰ ਥਕਾ ਹਾਂ ।

੩੧ ਹਸਤੀ ਦਾ ਸਮੁੰਦਰ ।

੩੨ ਜੇਕਰ ।

---

* ਹਰੀ ਅਗੇ ਅਰਦਾਸ ਕਰਦੇ ਹਨ ਕਿ ਆਪਣੇ ਜਸ ਵਿਚ ਲਾਵੇ ।

† ਇਨ੍ਹਾਂ ਤਿੰਨਾਂ ਸ਼ਬਦਾਂ ਵਿਚ ਮਨ ਨੂੰ ਸਿਖਿਆ ਦੇ ਕੇ ਸਮਝਾਇਆ ਹੈ ਕਿ ਹਰੀ-ਜਸ ਦੇ ਤੁਲ ਹੋਰ ਕੁਝ ਨਹੀਂ ; ਇਸੇ ਵਿਚ ਉਧਾਰ ਹੈ ।

## ੧ ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਰਾਗੁ ਬਿਹਾਗੜਾ ਚਉਪਦੇ ਮਹਲਾ ੫ ਘਰੁ ੨ *॥ [1]ਦੂਤਨ ਸੰਗਰੀਆ ॥ ਭੁਇਅੰਗਨਿ ਬਸਰੀਆ ॥ ਅਨਿਕ ਉਪਰੀਆ ॥ ੧ ॥ ਤਉ ਮੈ ਹਰਿ ਹਰਿ ਕਰੀਆ ॥ ਤਉ ਸੁਖ ਸਹਜਰੀਆ ॥ ੧ ॥ ਰਹਾਉ ॥ [2]ਮਿਥਨ ਮੋਹਰੀਆ ॥ ਅਨਿਕ ਉਮੇਰੀਆ ॥ ਵਿਚਿ ਘੂਮਨਘਿਰੀਆ ॥ ੨ ॥ ਸਗਲ ਬਟਰੀਆ[3] ॥ ਬਿਰਖ ਇਕ ਤਰੀਆ ॥ ਬਹੁ ਬੰਧਹਿ ਪਰੀਆ ॥ ੩ ॥ ਥਿਰੁ ਸਾਧ ਸਫਰੀਆ[4] ॥ ਜਹ ਕੀਰਤਨੁ ਹਰੀਆ ॥ ਨਾਨਕ ਸਰਨਰੀਆ ॥ ੪ ॥ ੧ ॥

੧ ਓ ਸਤਿਗੁਰ ਪ੍ਰਸਾਦਿ ॥ ਰਾਗੁ ਬਿਹਾਗੜਾ ਮਹਲਾ ੯ †॥ ਹਰਿ ਕੀ ਗਤਿ[5] ਨਹਿ ਕੋਊ ਜਾਨੈ ॥ ਜੋਗੀ ਜਤੀ ਤਪੀ [6]ਪਚਿ ਹਾਰੇ ਅਰੁ ਬਹੁ ਲੋਗ ਸਿਆਨੇ ॥ ੧ ॥ ਰਹਾਉ ॥ [7]ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ ॥ [8]ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ ॥ ੧ ॥ ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ ॥ [9]ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ ॥ ੨ ॥ ਅਗਨਤ[10] ਅਪਾਰੁ ਅਲਖ[11] ਨਿਰੰਜਨ[12] ਜਿਹ ਸਭ ਜਗੁ ਭਰਮਾਇਓ ॥ [13]ਸਗਲ ਭਰਮ ਤਜਿ ਨਾਨਕ ਪ੍ਰਾਣੀ ਚਰਨਿ ਤਾਹਿ ਚਿਤੁ ਲਾਇਓ ॥ ੩ ॥ ੧ ॥ ੨ ॥

ਰਾਗੁ ਬਿਹਾਗੜਾ ਛੰਤ ਮਹਲਾ ੪‡ ਘਰੁ ੧

੧ ਓ ਸਤਿਗੁਰ ਪ੍ਰਸਾਦਿ ॥ ॥ ਹਰਿ ਹਰਿ ਨਾਮੁ ਧਿਆਈਐ ਮੇਰੀ ਜਿੰਦੁੜੀਏ

੧ ਕਾਮ ਆਦਿਕ ਵੈਰੀਆਂ ਦਾ ਸੰਗ ਸੀ ; ਮਾਨੋ ਸੱਪਾਂ ਨਾਲ ਵਸਣਾ ਸੀ । ਅਨੇਕ ਇਲਾਜ ਕੀਤੇ । ਤਦ (ਅੰਤ ਨੂੰ) ਮੈਂ ਹਰਿ-ਹਰਿ ਕੀਤਾ (ਨਾਮ ਜਪਿਆ), ਤਾਂ ਜਾ ਕੇ ਸ਼ਾਂਤੀ ਵਾਲਾ ਸੁਖ ਮਿਲਿਆ । ਦੇਖੋ ਪੰ: ੩੫੨, ਫੁਟ ਨੋਟ * ।

੨ ਜੋ ਅਨੇਕ ਤਰ੍ਹਾਂ ਦੀ ਮੇਰੀ-ਮੇਰੀ ਹੈ, ਇਹ ਝੂਠਾ ਮੋਹ ਹੈ ; ਮਨੁੱਖ ਨੂੰ (ਆਵਾਗੌਣ ਦੀ) ਘੁਮਣ ਘੇਰੀ ਵਿਚ ਪਾ ਰਖਦੀ ਹੈ।

੩ ਵਾਟ ਚਲਣ ਵਾਲੇ, ਰਾਹੀ, ਮੁਸਾਫ਼ਰ । ਸਾਰੇ ਜੀਵ ਮੁਸਾਫ਼ਰ ਹਨ, ਜੋ ਇੱਕ ਬਿਰਛ ਹੇਠਾਂ ਆ ਕੱਠੇ ਹੁੰਦੇ ਹਨ, (ਪਰ ਇਕ ਦੂਜੇ ਨਾਲ ਮੋਹ ਪਾ ਕੇ) ਬਹੁਤ ਬੰਧਨਾਂ ਵਿਚ ਪੈ ਜਾਂਦੇ ਹਨ । ਤਰੀਆ=ਤਲੇ, ਹੇਠਾਂ । ਦੇਖੋ 'ਬਿਰਖੈ ਹੇਠਿ ਸਭਿ ਜੰਤ ਇਕਠੇ' (ਮਾਰੂ ਮ: ੫), ਪੰ: ੧੦੧੯ ।

੪ [ਅ. ਸਫ਼] ਸਫ਼, ਸੰਗਤ । ਸਾਧ ਸੰਗਤ ਕਾਇਮ ਰਹਿਣ ਵਾਲੀ ਹੈ, ਜਿਥੇ ਹਰੀ ਦਾ ਕੀਰਤਨ ਹੁੰਦਾ ਹੈ। ਨਾਨਕ ਨੇ ਉਸ ਦੀ ਸ਼ਰਨ ਲਈ ਹੈ।

੫ ਗਤੀ, ਹਾਲਤ, ਅਵਸਥਾ ।

੬ ਥਕ ਟੁਟ ਕੇ ਹਾਰ ਗਏ (ਪਰ ਹਰੀ ਦੀ ਹਾਲਤ ਨਾ ਦਸ ਸਕੇ) ।

੭ ਇਕ ਛਿਨ ਵਿਚ ਕੰਗਾਲ ਨੂੰ ਰਾਜਾ ਬਣਾ ਦਿੰਦਾ ਹੈ, ਤੇ ਰਾਜੇ ਨੂੰ ਕੰਗਾਲ ਬਣਾ ਦਿੰਦਾ ਹੈ।

੮ ਖਾਲੀਆਂ (ਸਖਣਿਆਂ) ਨੂੰ ਭਰ ਦਿੰਦਾ ਤੇ ਭਰਿਆਂ ਨੂੰ ਖਾਲੀ ਕਰ ਦਿੰਦਾ ਹੈ ; ਇਹ ਉਸ ਦਾ ਕੰਮ (ਤਰੀਕਾ, ਸੁਭਾ) ਹੈ ।

੯ ਕਈ ਤਰ੍ਹਾਂ ਦਾ ਸਵਾਂਗ ਰਚਦਾ ਹੈ ਉਹ ਬਹੁ-ਰੰਗੀ (ਬਹੁਰੂਪੀਆ) ; ਪਰ ਆਪ ਸਭ ਤੋਂ ਅਡ ਰਹਿੰਦਾ ਹੈ।

੧੦ ਜਿਸ ਦਾ ਸ਼ੁਮਾਰ ਨਹੀਂ ; ਬੇਅੰਤ।

੧੧ ਜੋ ਸਮਝ ਵਿਚ ਨਾ ਆਵੇ।

੧੨ ਮਾਇਆ ਦੀ ਲਾਗ ਤੋਂ ਰਹਿਤ ।

੧੩ ਸਾਰੇ ਭਰਮ (ਵਹਿਮ) ਛਡ ਕੇ।

---

* ਵਿਸ਼ਿਆਂ ਦੀ ਸੰਗਤ ਮਾੜੀ ਹੈ । ਇਸ ਤੋਂ ਛੁਟਕਾਰਾ ਸਾਧ-ਸੰਗਤ ਵਿਚ ਆਉਣ ਤੋਂ ਹੁੰਦਾ ਹੈ।

† ਹਰੀ ਦੀ ਅਨੇਕ ਤਰ੍ਹਾਂ ਦੀ ਰਚਨਾ ਦੇਖ ਕੇ ਭੁਲੇਖੇ ਵਿਚ ਨਹੀਂ ਪੈਣਾ ਚਾਹੀਦਾ, ਤੇ ਅਨੇਕਤਾ ਦੇ ਬਾਵਜੂਦ ਇਕੋ ਹਰੀ ਨੂੰ ਮੰਨਣਾ ਚਾਹੀਦਾ ਹੈ ।

‡ ਇਸ ਸਾਰੇ ਛਕੇ ਦਾ ਭਾਵ ਇਹ ਹੈ ਕਿ ਹਰੀ ਨਾਲ ਮਿਲਾਪ ਗੁਰੂ ਦੀ ਰਾਹੀਂ ਹੁੰਦਾ ਹੈ ।

[੧]ਗੁਰਮੁਖਿ ਨਾਮੁ ਅਮੋਲੇ ਰਾਮ ॥ [੨]ਹਰਿ ਰਸਿ ਬੀਧਾ ਹਰਿ ਮਨੁ ਪਿਆਰਾ ਮਨੁ ਹਰਿ ਰਸਿ ਨਾਮਿ ਝਕੋਲੇ[੩] ਰਾਮ॥ [੪]ਗੁਰਮਤਿ ਮਨੁ ਠਹਰਾਈਐ ਮੇਰੀ ਜਿੰਦੁੜੀਏ ਅਨਤ ਨ ਕਾਹੂ ਡੋਲੇ ਰਾਮ ॥ [੫]ਮਨ ਚਿੰਦਿਅੜਾ ਫਲੁ ਪਾਇਆ ਹਰਿਪ੍ਰਭ ਗੁਣ ਨਾਨਕ ਬਾਣੀ ਬੋਲੇ ਰਾਮ ॥ ੧ ॥ [੬]ਗੁਰਮਤਿ ਮਨਿ ਅੰਮ੍ਰਿਤੁ ਵੁਠੜਾ ਮੇਰੀ ਜਿੰਦੁੜੀਏ ਮੁਖਿ ਅੰਮ੍ਰਿਤ ਬੈਣ ਅਲਾਏ ਰਾਮ॥ ਅੰਮ੍ਰਿਤ ਬਾਣੀ ਭਗਤ ਜਨਾ ਕੀ ਮੇਰੀ ਜਿੰਦੁੜੀਏ [੭]ਮਨਿ ਸੁਣੀਐ ਹਰਿ ਲਿਵ ਲਾਏ ਰਾਮ॥ [੮]ਚਿਰੀ ਵਿਛੁੰਨਾ ਹਰਿਪ੍ਰਭੁ ਪਾਇਆ ਗਲਿ ਮਿਲਿਆ [੯]ਸਹਜਿ ਸੁਭਾਏ ਰਾਮ॥ ਜਨ ਨਾਨਕ ਮਨਿ ਅਨਦੁ ਭਇਆ ਹੈ ਮੇਰੀ ਜਿੰਦੁੜੀਏ [੧੦]ਅਨਹਤ ਸਬਦ ਵਜਾਏ ਰਾਮ॥ ੨॥ ਸਖੀ ਸਹੇਲੀ ਮੇਰੀਆ ਮੇਰੀ ਜਿੰਦੁੜੀਏ ਕੋਈ ਹਰਿਪ੍ਰਭੁ ਆਣਿ ਮਿਲਾਵੈ ਰਾਮ॥ ਹਉ ਮਨੁ ਦੇਵਉ ਤਿਸੁ ਆਪਣਾ ਮੇਰੀ ਜਿੰਦੁੜੀਏ ਹਰਿਪ੍ਰਭ ਕੀ ਹਰਿ ਕਥਾ ਸੁਣਾਵੈ ਰਾਮ॥ ਗੁਰਮੁਖਿ[੧੧] ਸਦਾ ਅਰਾਧਿ ਹਰਿ ਮੇਰੀ ਜਿੰਦੁੜੀਏ ਮਨ ਚਿੰਦਿਅੜਾ ਫਲੁ ਪਾਵੈ ਰਾਮ॥ ਨਾਨਕ ਭਜੁ [੧੨]ਹਰਿ ਸਰਣਾਗਤੀ ਮੇਰੀ ਜਿੰਦੁੜੀਏ ਵਡਭਾਗੀ ਨਾਮੁ ਧਿਆਵੈ ਰਾਮ ॥੩॥ ਕਰਿ ਕਿਰਪਾ ਪ੍ਰਭ ਆਇ ਮਿਲੁ ਮੇਰੀ ਜਿੰਦੁੜੀਏ [੧੩]ਗੁਰਮਤਿ ਨਾਮੁ ਪਰਗਾਸੇ ਰਾਮ ॥ ਹਉ ਹਰਿ ਬਾਝੁ ਉਡੀਣੀਆ[੧੪] ਮੇਰੀ ਜਿੰਦੁੜੀਏ ਜਿਉ ਜਲ ਬਿਨੁ ਕਮਲ ਉਦਾਸੇ ਰਾਮ॥ ਗੁਰਿ ਪੂਰੈ ਮੇਲਾਇਆ ਮੇਰੀ ਜਿੰਦੁੜੀਏ ਹਰਿ ਸਜਣੁ ਹਰਿਪ੍ਰਭੁ ਪਾਸੇ[੧੫] ਰਾਮ ॥ [੧੬]ਧਨੁ ਧੰਨੁ ਗੁਰੂ ਹਰਿ ਦਸਿਆ ਮੇਰੀ ਜਿੰਦੁੜੀਏ ਜਨ ਨਾਨਕ ਨਾਮਿ ਬਿਗਾਸੇ ਰਾਮ॥ ੪॥ ੧॥ ਰਾਗੁ ਬਿਹਾਗੜਾ ਮਹਲਾ ੪ ॥ ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ ਅੰਮ੍ਰਿਤੁ ਗੁਰਮਤਿ ਪਾਏ ਰਾਮ॥ ਹਉਮੈ ਮਾਇਆ ਬਿਖੁ[੧੭] ਹੈ ਮੇਰੀ ਜਿੰਦੁੜੀਏ [੧੮]ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ॥ ਮਨੁ ਸੁਕਾ [੧੯]ਹਰਿਆ ਹੋਇਆ ਮੇਰੀ ਜਿੰਦੁੜੀਏ ਹਰਿ ਹਰਿ ਨਾਮੁ ਧਿਆਏ ਰਾਮ ॥ ਹਰਿ ਭਾਗ ਵਡੇ ਲਿਖਿ ਪਾਇਆ ਮੇਰੀ ਜਿੰਦੁੜੀਏ ਜਨ ਨਾਨਕ ਨਾਮਿ ਸਮਾਏ ਰਾਮ॥ ੧॥ ਹਰਿ ਸੇਤੀ ਮਨੁ ਬੇਧਿਆ ਮੇਰੀ ਜਿੰਦੁੜੀਏ [੨੦]ਜਿਉ ਬਾਲਕ ਲਗਿ ਦੁਧ ਖੀਰੇ ਰਾਮ॥ ਹਰਿ ਬਿਨੁ ਸਾਂਤਿ ਨ ਪਾਈਐ ਮੇਰੀ ਜਿੰਦੁੜੀਏ ਜਿਉ ਚਾਤ੍ਰਿਕੁ[੨੧] ਜਲ ਬਿਨੁ ਟੇਰੇ[੨੨] ਰਾਮ॥ ਸਤਿਗੁਰ ਸਰਣੀ ਜਾਇ ਪਉ ਮੇਰੀ ਜਿੰਦੁੜੀਏ ਗੁਣ ਦਸੇ ਹਰਿਪ੍ਰਭ ਕੇਰੇ[੨੩] ਰਾਮ॥ ਜਨ ਨਾਨਕ ਹਰਿ ਮੇਲਾਇਆ ਮੇਰੀ ਜਿੰਦੁੜੀਏ ਘਰਿ ਵਾਜੇ ਸਬਦ ਘਣੇਰੇ[੨੪] ਰਾਮ॥ ੨॥ [੨੫]ਮਨਮੁਖਿ ਹਉਮੈ ਵਿਛੁੜੇ ਮੇਰੀ ਜਿੰਦੁੜੀਏ ਬਿਖੁ ਬਾਧੇ ਹਉਮੈ ਜਾਲੇ ਰਾਮ॥ [੨੬]ਜਿਉ ਪੰਖੀ ਕਪੋਤਿ* ਆਪੁ ਬਨ੍ਹਾਇਆ ਮੇਰੀ ਜਿੰਦੁੜੀਏ ਤਿਉ ਮਨਮੁਖ

੧ ਗੁਰੂ ਦੁਆਰਾ ਜੋ ਨਾਮ ਮਿਲਦਾ ਹੈ, ਉਹ ਅਮੋਲਕ ਹੈ।

੨ ਮਨ ਹਰੀ-ਰਸ ਨਾਲ ਵਿੰਨ੍ਹਿਆ ਹੋਇਆ ਹੈ; ਹਰੀ ਮਨ ਨੂੰ ਪਿਆਰਾ ਲਗਦਾ ਹੈ; ਮਨ ਹਰੀ-ਰਸ ਨਾਮ ਨਾਲ ਭਿਜ ਗਿਆ ਹੈ (ਧੋਤਾ ਗਿਆ ਹੈ)।

੩ ਕਪੜੇ ਨੂੰ ਪਾਣੀ ਵਿਚ ਪਾ ਕੇ ਹਿਲਾਉਣ ਨੂੰ 'ਝਕੋਲਨਾ' ਕਹਿੰਦੇ ਹਨ।

੪ ਹੇ ਮੇਰੀ ਜਿੰਦੇ! ਜੇ ਗੁਰ-ਉਪਦੇਸ਼ ਦੁਆਰਾ ਮਨ ਨੂੰ ਟਿਕਾਊ ਵਾਲਾ ਕਰ ਲਈਏ, ਤਾਂ ਉਹ ਫਿਰ ਹੋਰਥੇ ਨਹੀਂ ਭਟਕਦਾ।

੫ (ਮਨ ਦੀ) ਮਨ-ਮੰਗੀ ਮੁਰਾਦ ਪੂਰੀ ਹੋ ਗਈ, ਤੇ ਉਹ ਹਰੀ-ਪ੍ਰਭੂ ਦੇ ਗੁਣਾਂ ਦੀ ਬਾਣੀ ਬੋਲਣ ਲੱਗਾ।

੬ ਗੁਰ-ਉਪਦੇਸ਼ ਰਾਹੀਂ ਮਨ ਵਿਚ ਨਾਮ-ਅੰਮ੍ਰਿਤ ਆ ਕੇ ਵਸ ਗਿਆ ਹੈ, ਇਸ ਲਈ ਉਹ ਮੂੰਹੋਂ ਅੰਮ੍ਰਿਤ ਵਰਗੇ (ਮਿਠੇ) ਬਚਨ ਬੋਲਦਾ ਹੈ।

੭ (ਜੇ ਭਗਤ ਜਨਾਂ ਦੀ ਬਾਣੀ) ਦਿਲ ਲਾ ਕੇ ਸੁਣੀਏ ਤਾਂ ਹਰੀ ਨਾਲ ਲਿਵ ਲਾ ਦਿੰਦੀ ਹੈ। ਲਿਵ=ਪਿਆਰ ਵਾਲਾ ਧਿਆਨ।

੮ ਚਿਰਾਂ ਤੋਂ ਵਿਛੜਿਆ ਹੋਇਆ।

੯ ਸੁਤੇ ਹੀ, ਸੁਭਾਵਕ ਹੀ (ਜਿਵੇਂ ਕਿ ਸਦਾ ਦਾ ਹਿਲਿਆ-ਮਿਲਿਆ ਹੁੰਦਾ ਹੈ)।

੧੦ ਦੇਖੋ ਪੰਨਾ ੩੭੦, ਨੋਟ ੩੨।

੧੧ ਗੁਰੂ ਦੇ ਰਾਹੀਂ।

੧੨ ਹਰੀ ਦੀ ਸ਼ਰਨ (ਓਟ) ਵਿਚ।

੧੩ (ਹੇ ਪ੍ਰਭੂ! ਐਸਾ ਕਰੋ ਕਿ) ਗੁਰਮਤ ਵਾਲਾ ਨਾਮ ਮੇਰੇ ਅੰਦਰ ਜਗ ਪਵੇ।

੧੪ ਉਡੀਕ ਵਿਚ ਉਦਾਸ ਹਾਂ।

੧੫ ਪਾਸ ਹੈ, ਮੇਰੇ ਕੋਲ ਹੈ, ਅੰਗ ਸੰਗ ਹੈ।

੧੬ ਮੇਰੀ ਜਿੰਦੇ! ਉਹ ਗੁਰੂ ਧੰਨ ਹੈ ਜਿਸ ਨੇ ਹਰੀ ਦਿਖਾਇਆ ਹੈ, ਅਤੇ ਜਿਸ ਦੀ ਕਿਰਪਾ ਨਾਲ ਮੇਰੇ ਜਹੇ ਦਾਸ ਨਾਮ ਦੁਆਰਾ ਨਿਹਾਲ ਹੋਏ ਹਨ।

੧੭ ਜ਼ਹਿਰ।

੧੮ ਹਰਿ-ਨਾਮ ਰੂਪ ਅੰਮ੍ਰਿਤ ਨਾਲ।

੧੯ ਹਰਾ ਹੋ ਗਿਆ; ਗਏ ਗੁਆਚੇ ਗੁਣ ਫਿਰ ਅੰਦਰੋਂ ਫੁਟ ਨਿਕਲੇ।

੨੦ (ਹਰੀ ਨਾਲ ਇਉਂ ਪ੍ਰੇਮ ਪੈ ਗਿਆ ਹੈ) ਜਿਵੇਂ ਦੁਧ-ਚੁੰਘਦਾ ਬੱਚਾ ਦੁਧ ਨਾਲ ਹੁੰਦਾ ਹੈ। ਲਗਿ ਦੁਧ=ਦੁਧ ਨਾਲ ਲਗ ਕੇ, ਦੁਧ-ਚੁੰਘਦਾ ਹੋਣ ਕਰਕੇ। ਖੀਰੈ=ਦੁਧ ਨਾਲ।

੨੧ ਦੇਖੋ ਪੰਨਾ ੪੫੨, ਫੁਟ ਨੋਟ *।

੨੨ ਪੁਕਾਰਦਾ ਹੈ।

੨੩ ਦੇ।

੨੪ ਬਹੁਤੇ। ਘਰ ਵਿਚ ਕਈ ਤਰ੍ਹਾਂ ਦੇ ਸ਼ਬਦ ਵਜੇ; ਮਨ ਵਿਚ ਬਹੁਤ ਖੁਸ਼ੀ ਹੋਈ।

੨੫ ਆਪ-ਹੁਦਰੇ ਲੋਕ ਹਉਮੈ ਕਰਕੇ ਹਰੀ ਤੋਂ ਵਿਛੜੇ ਹਨ; ਉਨ੍ਹਾਂ ਨੂੰ ਵਿਸ਼ਿਆਂ ਦੀ ਵਾਸ਼ਨਾ ਨੇ ਹਉਮੈ ਦੇ ਜਾਲ ਵਿਚ ਬੰਨ੍ਹ ਰਖਿਆ ਹੈ।

੨੬ ਜਿਵੇਂ ਪੰਛੀ ਕਬੂਤਰ ਨੇ (ਚੋਗੇ ਦੇ ਲਾਲਚ ਕਰਕੇ) ਆਪਣੇ ਆਪ ਨੂੰ ਬੰਨ੍ਹਾ ਲਿਆ ਹੈ (ਬੰਨ੍ਹਾ ਲੈਂਦਾ ਹੈ), ਤਿਵੇਂ ਸਭ ਆਪ-ਹੁਦਰੇ ਮੌਤ ਦੇ ਵਸ ਵਿਚ ਹਨ।

---

* [ਕ (ਹਵਾ)+ਪੋਤ (ਜਹਾਜ਼)=ਹਵਾ ਦਾ ਜਹਾਜ਼, ਪੰਛੀ] ਕਬੂਤਰ।

ਸਭਿ ਵਸਿ ਕਾਲੇ ਰਾਮ ॥ ਜੋ ਮੋਹਿ ਮਾਇਆ ਚਿਤੁ ਲਾਇਦੇ ਮੇਰੀ ਜਿੰਦੁੜੀਏ [1]ਸੇ ਮਨਮੁਖ ਮੂੜ ਬਿਤਾਲੇ ਰਾਮ ॥ ਜਨ [2]ਤ੍ਰਾਹਿ ਤ੍ਰਾਹਿ ਸਰਣਾਗਤੀ ਮੇਰੀ ਜਿੰਦੁੜੀਏ ਗੁਰ ਨਾਨਕ ਹਰਿ ਰਖਵਾਲੇ ਰਾਮ ॥ ੩ ॥ ਹਰਿ ਜਨ [3]ਹਰਿ ਲਿਵ ਉਬਰੇ ਮੇਰੀ ਜਿੰਦੁੜੀਏ ਧੁਰਿ[4] ਭਾਗ ਵਡੇ ਹਰਿ ਪਾਇਆ ਰਾਮ ॥ ਹਰਿ ਹਰਿ ਨਾਮੁ ਪੋਤੁ[5] ਹੈ ਮੇਰੀ ਜਿੰਦੁੜੀਏ [6]ਗੁਰ ਖੇਵਟ ਸਬਦਿ ਤਰਾਇਆ ਰਾਮ ॥ ਹਰਿ ਹਰਿ ਪੁਰਖੁ ਦਇਆਲੁ ਹੈ ਮੇਰੀ ਜਿੰਦੁੜੀਏ [7]ਗੁਰ ਸਤਿਗੁਰ ਮੀਠ ਲਗਾਇਆ ਰਾਮ ॥ ਕਰਿ ਕਿਰਪਾ ਸੁਣਿ ਬੇਨਤੀ ਹਰਿ ਹਰਿ ਜਨ ਨਾਨਕ ਨਾਮੁ ਧਿਆਇਆ ਰਾਮ ॥ ੪ ॥ ੨ ॥ ਬਿਹਾਗੜਾ ਮਹਲਾ ੪ ॥ [8]ਜਗਿ ਸੁਕ੍ਰਿਤੁ ਕੀਰਤਿ ਨਾਮੁ ਹੈ ਮੇਰੀ ਜਿੰਦੁੜੀਏ ਹਰਿ ਕੀਰਤਿ[9] ਹਰਿ ਮਨਿ ਧਾਰੇ ਰਾਮ ॥ ਹਰਿ ਹਰਿ ਨਾਮੁ ਪਵਿਤੁ ਹੈ ਮੇਰੀ ਜਿੰਦੁੜੀਏ ਜਪਿ ਹਰਿ ਹਰਿ ਨਾਮੁ ਉਧਾਰੇ ਰਾਮ ॥ ਸਭ ਕਿਲਵਿਖ[10] ਪਾਪ ਦੁਖ ਕਟਿਆ ਮੇਰੀ ਜਿੰਦੁੜੀਏ [11]ਮਲੁ ਗੁਰਮੁਖਿ ਨਾਮਿ ਉਤਾਰੇ ਰਾਮ ॥ [12]ਵਡ ਪੁੰਨੀ ਹਰਿ ਧਿਆਇਆ ਜਨ ਨਾਨਕ ਹਮ ਮੂਰਖ ਮੁਗਧ[13] ਨਿਸਤਾਰੇ[14] ਰਾਮ ॥ ੧ ॥ ਜੋ ਹਰਿ ਨਾਮੁ ਧਿਆਇਦੇ ਮੇਰੀ ਜਿੰਦੁੜੀਏ [15]ਤਿਨਾ ਪੰਚੇ ਵਸਗਤਿ ਆਏ ਰਾਮ ॥ *ਅੰਤਰਿ ਨਵਨਿਧਿ ਨਾਮੁ ਹੈ ਮੇਰੀ ਜਿੰਦੁੜੀਏ ਗੁਰੁ ਸਤਿਗੁਰੁ ਅਲਖੁ ਲਖਾਏ ਰਾਮ ॥ [16]ਗੁਰਿ ਆਸਾ ਮਨਸਾ ਪੂਰੀਆ ਮੇਰੀ ਜਿੰਦੁੜੀਏ ਹਰਿ ਮਿਲਿਆ ਭੁਖ ਸਭ ਜਾਏ ਰਾਮ ॥ [17]ਧੁਰਿ ਮਸਤਕਿ ਹਰਿ ਪ੍ਰਭਿ ਲਿਖਿਆ ਮੇਰੀ ਜਿੰਦੁੜੀਏ ਜਨ ਨਾਨਕ ਹਰਿ ਗੁਣ ਗਾਏ ਰਾਮ ॥ ੨ ॥ ਹਮ ਪਾਪੀ ਬਲਵੰਚੀਆ[18] ਮੇਰੀ ਜਿੰਦੁੜੀਏ ਪਰਦ੍ਰੋਹੀ[19] [20]ਠਗ ਮਾਇਆ ਰਾਮ ॥ ਵਡਭਾਗੀ ਗੁਰੁ ਪਾਇਆ ਮੇਰੀ ਜਿੰਦੁੜੀਏ [21]ਗੁਰਿ ਪੂਰੈ ਗਤਿ ਮਿਤਿ ਪਾਇਆ ਰਾਮ ॥ ਗੁਰਿ ਅੰਮ੍ਰਿਤੁ ਹਰਿ ਮੁਖਿ ਚੋਇਆ ਮੇਰੀ ਜਿੰਦੁੜੀਏ [22]ਫਿਰਿ ਮਰਦਾ ਬਹੁੜਿ ਜੀਵਾਇਆ ਰਾਮ ॥ ਜਨ ਨਾਨਕ ਸਤਿਗੁਰ ਜੋ ਮਿਲੇ ਮੇਰੀ ਜਿੰਦੁੜੀਏ ਤਿਨ ਕੇ ਸਭ ਦੁਖ ਗਵਾਇਆ ਰਾਮ ॥ ੩ ॥ ਅਤਿ ਊਤਮੁ ਹਰਿ ਨਾਮੁ ਹੈ ਮੇਰੀ ਜਿੰਦੁੜੀਏ ਜਿਤੁ ਜਪਿਐ ਪਾਪ ਗਵਾਤੇ ਰਾਮ ॥ [23]ਪਤਿਤ ਪਵਿਤ੍ਰ ਗੁਰਿ ਹਰਿ ਕੀਏ ਮੇਰੀ ਜਿੰਦੁੜੀਏ ਚਹੁ ਕੁੰਡੀ ਚਹੁ ਜੁਗਿ ਜਾਤੇ ਰਾਮ ॥ ਹਉਮੈ ਮੈਲੁ ਸਭ ਉਤਰੀ ਮੇਰੀ ਜਿੰਦੁੜੀਏ [24]ਹਰਿ ਅੰਮ੍ਰਿਤਿ ਹਰਿ ਸਰਿ ਨਾਤੇ ਰਾਮ ॥ ਅਪਰਾਧੀ ਪਾਪੀ ਉਧਰੇ[25] ਮੇਰੀ ਜਿੰਦੁੜੀਏ ਜਨ ਨਾਨਕ [26]ਖਿਨੁ ਹਰਿ ਰਾਤੇ ਰਾਮ ॥ ੪ ॥ ੩ ॥ ਬਿਹਾਗੜਾ ਮਹਲਾ ੪ ॥ ਹਉ ਬਲਿਹਾਰੀ ਤਿਨ੍ ਕਉ ਮੇਰੀ ਜਿੰਦੁੜੀਏ [27]ਜਿਨ ਹਰਿ ਹਰਿ ਨਾਮੁ ਅਧਾਰੋ ਰਾਮ ॥ [28]ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ਮੇਰੀ ਜਿੰਦੁੜੀਏ ਬਿਖੁ ਭਉਜਲੁ ਤਾਰਣਹਾਰੋ ਰਾਮ ॥

੧ ਓਹ ਆਪ-ਹੁਦਰੇ ਹਨ, ਮੂਰਖ ਹਨ ਅਤੇ ਭੂਤਨੇ ਹਨ।
੨ ਹਰੀ ਦੇ ਸੇਵਕ 'ਪਨਾਹ ਦਿਓ, ਪਨਾਹ ਦਿਓ,' ਆਖਦੇ ਹਰੀ ਦੀ ਸ਼ਰਨ ਵਿਚ ਆਉਂਦੇ ਹਨ, ਹੇ ਮੇਰੀ ਜਿੰਦੇ ! ਤੇ ਹਰੀ-ਗੁਰੂ ਉਨ੍ਹਾਂ ਦੇ ਰਖਵਾਲੇ ਹੁੰਦੇ ਹਨ।
੩ ਹਰੀ ਦੇ ਪ੍ਰੇਮ ਕਰਕੇ ਬਚ ਗਏ।
੪ ਧੁਰ ਤੋਂ, ਰੱਬ ਦੇ ਹਜ਼ੂਰੋਂ।
੫ ਜਹਾਜ਼।
੬ ਗੁਰੂ ਮਲਾਹ ਸ਼ਬਦ ਦੁਆਰਾ ਤਾਰਦਾ ਹੈ।
੭ ਗੁਰੂ ਨੇ ਹਰੀ ਨੂੰ ਮਿਠਾ ਕਰ ਦਸਿਆ ਹੈ।
੮ ਸੰਸਾਰ ਵਿਚ ਚੰਗੀ ਕਰਨੀ ਜਸ ਵਾਲਾ ਨਾਮ ਜਪਣਾ ਹੈ।
੯ ਕੀਰਤੀ, ਸਿਫ਼ਤ ਸਲਾਹ।
੧੦ ਪਾਪ।
੧੧ ਮੈਲ ਨੂੰ ਗੁਰੂ ਦੁਆਰਾ ਨਾਮ ਨੇ ਉਤਾਰਿਆ ਹੈ।
੧੨ ਵਡੇ ਪੁੰਨਾਂ ਕਰਕੇ (ਭਾਵ ਪਿੱਛੇ ਵੱਡੇ ਚੰਗੇ ਕੰਮ ਕੀਤੇ ਹੋਣ ਤਾਂ) ਨਾਮ ਸਿਮਰਿਆ ਜਾਂਦਾ ਹੈ।
੧੩ ਮੂਰਖ।
੧੪ ਤਾਰ ਦਿਤੇ।
੧੫ ਕਾਮ ਕ੍ਰੋਧ ਆਦੀ ਪੰਜ ਚੋਰ ਉਨ੍ਹਾਂ ਦੇ ਵਸ ਹੋ ਗਏ ਹਨ।
੧੬ ਗੁਰੂ ਨੇ ਸਾਡੀਆਂ ਉਮੈਦਾਂ ਤੇ ਖ਼ਾਹਸ਼ਾਂ ਪੂਰੀਆਂ ਕਰ ਦਿੱਤੀਆਂ।
੧੭ ਧੁਰ ਤੋਂ (ਭਾਵ ਸ਼ੁਰੂ ਤੋਂ) ਹਰੀ ਨੇ ਜਿਨ੍ਹਾਂ ਦੇ ਮੱਥੇ ਤੇ (ਭਾਵ ਭਾਗਾਂ ਵਿਚ) ਇਹ ਗਲ ਲਿਖ ਦਿਤੀ ਸੀ, ਉਨ੍ਹਾਂ ਸੇਵਕਾਂ ਨੇ, ਹੇ ਨਾਨਕ, ਹਰੀ ਦੇ ਗੁਣ ਗਾਏ ਹਨ।
੧੮ ਵਲ-ਛਲੀਏ, ਵੱਲ ਛੱਲ ਕਰਨ ਵਾਲੇ, ਧੋਖੇਬਾਜ਼।
੧੯ ਦੂਜਿਆਂ ਨੂੰ ਮਾਰਨ ਲਈ ਦਗ਼ਾ ਕਰਨ ਵਾਲੇ।
੨੦ ਮਾਇਆ ਦੇ ਠਗਣ ਵਾਲੇ ਹਾਂ।
੨੧ ਪੂਰੇ ਗੁਰੂ ਦੇ ਰਾਹੀਂ ਗਤੀ (ਉੱਚੀ ਅਵਸਥਾ) ਅਤੇ ਮਰਜਾਦਾ ਮਿਲੀ।
੨੨ ਤਾਂ ਮਰਦਾ ਹੋਇਆ ਮੁੜ ਜਿਵਾਲ ਦਿੱਤਾ।
੨੩ ਹਰੀ-ਗੁਰੂ ਨੇ ਡਿਗਿਆਂ ਹੋਇਆਂ (ਪਾਪੀਆਂ) ਨੂੰ ਪਵਿੱਤਰ ਕਰ ਲਿਆ, ਤੇ ਓਹ ਚਹੁੰ ਪਾਸੀਂ ਤੇ ਚਹੁਆਂ ਜੁਗਾਂ ਵਿਚ (ਭਾਵ ਸਾਰੇ ਸੰਸਾਰ ਵਿਚ ਤੇ ਸਾਰਿਆਂ ਸਮਿਆਂ ਲਈ) ਜਾਣੇ ਗਏ (ਮਸ਼ਹੂਰ ਹੋ ਗਏ)।
੨੪ ਹਰੀ-ਨਾਮ ਦੇ ਅੰਮ੍ਰਿਤ ਸਰੋਵਰ ਵਿਚ ਨ੍ਹਾਤੇ।
੨੫ ਤਰ ਗਏ।
੨੬ ਜੇ ਥੋੜੇ ਸਮੇਂ ਲਈ ਭੀ ਹਰੀ-ਰੰਗ ਵਿਚ ਰਤੇ, ਭਾਵ ਹਰੀ ਨਾਲ ਪ੍ਰੇਮ ਕੀਤਾ।
੨੭ ਜਿਨ੍ਹਾਂ ਦਾ ਆਸਰਾ ਹਰੀ-ਨਾਮ ਹੈ।
੨੮ ਸਚੇ ਗੁਰੂ ਨੇ ਹਰੀ-ਨਾਮ ਪੱਕੀ ਤਰ੍ਹਾਂ ਨਿਸਚੇ ਕਰਾਇਆ, ਜੋ ਜ਼ਹਿਰ ਰੂਪੀ ਸੰਸਾਰ ਸਮੁੰਦਰ ਤੋਂ ਪਾਰ ਲੰਘਾਣ ਵਾਲਾ ਹੈ।

---

* ਹੇ ਮੇਰੀ ਜਿੰਦੇ ! ਦਿਲ ਦੇ ਅੰਦਰ ਹੀ ਨੌ-ਨਿਧੀਆਂ ਰੂਪ ਹਰੀ-ਨਾਮ ਹੈ ; ਉਸ ਨਾ ਲਖੇ ਜਾਣ ਵਾਲੇ ਨੂੰ ਸਚਾ ਗੁਰੂ ਸਮਝਾ ਦਿੰਦਾ ਹੈ। 'ਨਵਨਿਧਿ' ਲਈ ਦੇਖੋ ਪੰਨਾ ੩੫੩, ਫੁਟ ਨੋਟ *।

ਜਿਨ੍ [੧]ਇਕ ਮਨਿ ਹਰਿ ਧਿਆਇਆ ਮੇਰੀ ਜਿੰਦੁੜੀਏ ਤਿਨ ਸੰਤ ਜਨਾ ਜੈਕਾਰੋ[੨]
ਰਾਮ ॥ ਨਾਨਕ ਹਰਿ ਜਪਿ ਸੁਖੁ ਪਾਇਆ ਮੇਰੀ ਜਿੰਦੁੜੀਏ [੩]ਸਭਿ ਦੂਖ
ਨਿਵਾਰਣਹਾਰੋ ਰਾਮ ॥ ੧ ॥ [੪]ਸਾ ਰਸਨਾ ਧਨੁ ਧੰਨੁ ਹੈ ਮੇਰੀ ਜਿੰਦੁੜੀਏ ਗੁਣ
ਗਾਵੈ ਹਰਿਪ੍ਰਭ ਕੇਰੇ ਰਾਮ ॥ [੫]ਤੇ ਸ੍ਰਵਨ ਭਲੇ ਸੋਭਨੀਕ ਹਹਿ ਮੇਰੀ ਜਿੰਦੁੜੀਏ
ਹਰਿ ਕੀਰਤਨੁ ਸੁਣਹਿ ਹਰਿ ਤੇਰੇ ਰਾਮ ॥ ਸੋ ਸੀਸੁ ਭਲਾ ਪਵਿਤ੍ਰ ਪਾਵਨੁ[੬] ਹੈ ਮੇਰੀ
ਜਿੰਦੁੜੀਏ ਜੋ ਜਾਇ ਲਗੈ ਗੁਰ ਪੈਰੇ ਰਾਮ ॥ ਗੁਰ ਵਿਟਹੁ[੭] ਨਾਨਕੁ ਵਾਰਿਆ
ਮੇਰੀ ਜਿੰਦੁੜੀਏ ਜਿਨਿ ਹਰਿ ਹਰਿ ਨਾਮੁ ਚਿਤੇਰੇ[੮] ਰਾਮ ॥ ੨ ॥ ਤੇ ਨੇਤ੍ਰ ਭਲੇ
ਪਰਵਾਣੁ ਹਹਿ ਮੇਰੀ ਜਿੰਦੁੜੀਏ ਜੋ ਸਾਧੂ ਸਤਿਗੁਰੁ ਦੇਖਹਿ ਰਾਮ ॥ ਤੇ ਹਸਤ[੯]
ਪੁਨੀਤ[੧੦] ਪਵਿਤ੍ਰ ਹਹਿ ਮੇਰੀ ਜਿੰਦੁੜੀਏ ਜੋ ਹਰਿ ਜਸੁ ਹਰਿ ਹਰਿ ਲੇਖਹਿ[੧੧]
ਰਾਮ॥ ਤਿਸੁ ਜਨ ਕੇ ਪਗ[੧੨] ਨਿਤ ਪੂਜੀਅਹਿ ਮੇਰੀ ਜਿੰਦੁੜੀਏ [੧੩]ਜੋ ਮਾਰਗਿ ਧਰਮ
ਚਲੇਸਹਿ ਰਾਮ ॥ ਨਾਨਕੁ ਤਿਨ ਵਿਟਹੁ ਵਾਰਿਆ ਮੇਰੀ ਜਿੰਦੁੜੀਏ ਹਰਿ ਸੁਣਿ
ਹਰਿਨਾਮੁ ਮਨੇਸਹਿ[੧੪] ਰਾਮ ॥ ੩ ॥ ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ
ਸਭ ਹਰਿ ਹਰਿ ਨਾਮੁ ਧਿਆਵੈ ਰਾਮ ॥ ਪਉਣੁ ਪਾਣੀ ਬੈਸੰਤਰੋ[੧੫] ਮੇਰੀ ਜਿੰਦੁੜੀਏ
ਨਿਤ ਹਰਿ ਹਰਿ ਹਰਿ ਜਸੁ ਗਾਵੈ ਰਾਮ ॥ [੧੬]ਵਣੁ ਤ੍ਰਿਣੁ ਸਭੁ ਆਕਾਰੁ[੧੭] ਹੈ ਮੇਰੀ
ਜਿੰਦੁੜੀਏ ਮੁਖਿ ਹਰਿ ਹਰਿ ਨਾਮੁ ਧਿਆਵੈ ਰਾਮ ॥ ਨਾਨਕ [੧੮]ਤੇ ਹਰਿ ਦਰਿ
ਪੈਨ੍ਹਾਇਆ ਮੇਰੀ ਜਿੰਦੁੜੀਏ ਜੋ ਗੁਰਮੁਖਿ ਭਗਤਿ ਮਨੁ ਲਾਵੈ ਰਾਮ ॥ ੪ ॥ ੪ ॥
ਬਿਹਾਗੜਾ ਮਹਲਾ ੪ ॥ ਜਿਨ੍ ਹਰਿ ਹਰਿ ਨਾਮੁ ਨ ਚੇਤਿਓ ਮੇਰੀ ਜਿੰਦੁੜੀਏ ਤੇ
ਮਨਮੁਖ* ਮੂੜ ਇਆਣੇ ਰਾਮ ॥ ਜੋ ਮੋਹਿ ਮਾਇਆ ਚਿਤੁ ਲਾਇਦੇ ਮੇਰੀ ਜਿੰਦੁੜੀਏ
ਸੇ ਅੰਤਿ ਗਏ ਪਛੁਤਾਣੇ ਰਾਮ ॥ ਹਰਿ ਦਰਗਹ ਢੋਈ ਨਾ ਲਹਨਿ ਮੇਰੀ ਜਿੰਦੁੜੀਏ
ਜੋ ਮਨਮੁਖ ਪਾਪਿ ਲੁਭਾਣੇ ਰਾਮ॥ ਜਨ ਨਾਨਕ ਗੁਰ ਮਿਲਿ ਉਬਰੇ[੧੯] ਮੇਰੀ ਜਿੰਦੁੜੀਏ
ਹਰਿ ਜਪਿ ਹਰਿਨਾਮਿ ਸਮਾਣੇ ਰਾਮ ॥ ੧ ॥ ਸਭਿ ਜਾਇ ਮਿਲਹੁ ਸਤਿਗੁਰੂ ਕਉ
ਮੇਰੀ ਜਿੰਦੁੜੀਏ ਜੋ ਹਰਿ ਹਰਿ ਨਾਮੁ ਦ੍ਰਿੜਾਵੈ[੨੦] ਰਾਮ ॥ ਹਰਿ ਜਪਦਿਆ ਖਿਨੁ
ਢਿਲ ਨ ਕੀਜਈ ਮੇਰੀ ਜਿੰਦੁੜੀਏ [੨੧]ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ
ਰਾਮ ॥ ਸਾ ਵੇਲਾ ਸੋ ਮੂਰਤੁ[੨੨] ਸਾ ਘੜੀ ਸੋ ਮੁਹਤੁ[੨੩] ਸਫਲੁ ਹੈ ਮੇਰੀ ਜਿੰਦੁੜੀਏ
ਜਿਤੁ ਹਰਿ ਮੇਰਾ ਚਿਤਿ ਆਵੈ ਰਾਮ ॥ ਜਨ ਨਾਨਕ ਨਾਮੁ ਧਿਆਇਆ ਮੇਰੀ
ਜਿੰਦੁੜੀਏ ਜਮ ਕੰਕਰੁ[੨੪] ਨੇੜਿ ਨ ਆਵੈ ਰਾਮ ॥ ੨ ॥ ਹਰਿ ਵੇਖੈ ਸੁਣੈ ਨਿਤ ਸਭੁ
ਕਿਛੁ ਮੇਰੀ ਜਿੰਦੁੜੀਏ ਸੋ ਡਰੈ ਜਿਨਿ ਪਾਪ ਕਮਤੇ[੨੫] ਰਾਮ ॥ ਜਿਸੁ ਅੰਤਰੁ ਹਿਰਦਾ
ਸੁਧੁ ਹੈ ਮੇਰੀ ਜਿੰਦੁੜੀਏ ਤਿਨਿ ਜਨਿ ਸਭਿ ਡਰ [੨੬]ਸੁਟਿ ਘਤੇ ਰਾਮ ॥ ਹਰਿ

੧ ਇਕਾਗਰ ਹੋ ਕੇ ।

੨ "ਜੈ ਜੈ" ਕਹਿ ਕੇ ਨਮਸਕਾਰ ਕਰਨਾ । ਉਨ੍ਹਾਂ ਸੰਤਾਂ ਨੂੰ ਨਮਸਕਾਰ ਹੈ ।

੩ ਜੋ ਸਾਰੇ ਦੁਖ ਦੂਰ ਕਰਨ ਵਾਲਾ ਹੈ ।

੪ ਉਹ ਜੀਭ ਸ਼ਾਬਾਸ਼ ਕਹਿਣ ਯੋਗ ਹੈ ਜੋ ਹਰੀ ਦੇ ਗੁਣ ਗਾਉਂਦੀ ਹੈ । ਕੇਰੇ=ਦੇ ।

੫ ਓਹ ਕੰਨ ਚੰਗੇ ਤੇ ਸੋਭਾ ਦੇ ਲਾਇਕ (ਸੋਹਣੇ) ਹਨ ਜੋ, ਹੇ ਹਰੀ ! ਤੇਰੇ ਕੀਰਤਨ ਨੂੰ ਸੁਣਦੇ ਹਨ ।

੬ ਪਵਿੱਤਰ । ਉਹ ਸਿਰ ਚੰਗਾ ਤੇ ਸ਼ੁਧ ਪਵਿੱਤਰ ਹੈ ।

੭ ਉੱਤੇ ।

੮ ਯਾਦ ਕਰਾਇਆ ਹੈ ।

੯ ਹੱਥ ।

੧੦ ਪਵਿੱਤਰ ।

੧੧ ਲਿਖਦੇ ਹਨ ।

੧੨ ਪੈਰ, ਚਰਨ ।

੧੩ ਜੋ ਧਰਮ ਦੇ ਰਸਤੇ ਉਤੇ ਚਲਦੇ ਹਨ ।

੧੪ ਮੰਨਦੇ ਹਨ ।

੧੫ ਅੱਗ ।

੧੬ ਜੰਗਲ (ਦੇ ਬਿਰਛ) ਅਤੇ ਘਾਹ ।

੧੭ ਸ੍ਰਿਸ਼ਟੀ ।

੧੮ ਉਹ ਹਰੀ ਦੇ ਦਰਬਾਰ ਵਿਚ ਖਿਲ੍ਹਤ ਪਵਾ ਕੇ ਸਨਮਾਨਿਆ ਜਾਂਦਾ ਹੈ ਜੋ ਗੁਰੂ ਦੁਆਰਾ ਮਨ ਨੂੰ ਭਗਤੀ ਵਿਚ ਲਾਉਂਦਾ ਹੈ ।

੧੯ ਤਰ ਗਏ ।

੨੦ ਪੱਕੀ ਤਰ੍ਹਾਂ ਨਿਸਚੇ ਕਰਾਉਂਦਾ ਹੈ ।

੨੧ ਕੀ ਮਲੂਮ ਹੈ ਮਤੇ ਸਾਹ ਆਵੇ ਕਿ ਨਾ ਆਵੇ ; ਕੀ ਪਤਾ ਹੈ ਕਿ ਹੋਰ ਜੀਉਣਾ ਹੈ ਕਿ ਨਹੀਂ ਜੀਉਣਾ ।

੨੨ ਮੁਹੂਰਤ, ਦੋ ਘੜੀ ਦਾ ਸਮਾਂ ।

੨੩ ਅੱਧੀ ਘੜੀ ।

੨੪ [ਸੰ. ਕਿੰਕਰ=ਦਾਸ, ਸੇਵਕ] ਦੂਤ ।

੨੫ ਕਮਾਏ ਹਨ, ਕੀਤੇ ਹਨ ।

੨੬ ਸੁਟ ਪਾਏ ਹਨ ।

* ਆਪਣੇ ਮਨ ਪਿੱਛੇ ਲਗ ਕੇ ਚਲਣ ਵਾਲੇ, ਆਪ-ਹੁਦਰੇ ।

[1]ਨਿਰਭਉ ਨਾਮਿ ਪਤੀਜਿਆ ਮੇਰੀ ਜਿੰਦੁੜੀਏ ਸਭਿ ਝਖ ਮਾਰਨੁ ਦੁਸਟ ਕੁਪਤੇ ਰਾਮ ॥ ਗੁਰੁ ਪੂਰਾ ਨਾਨਕਿ ਸੇਵਿਆ ਮੇਰੀ ਜਿੰਦੁੜੀਏ [2]ਜਿਨਿ ਪੈਰੀ ਆਣਿ ਸਭਿ ਘਤੇ ਰਾਮ ॥ ੩ ॥ ਸੋ ਐਸਾ ਹਰਿ ਨਿਤ ਸੇਵੀਐ ਮੇਰੀ ਜਿੰਦੁੜੀਏ [3]ਜੋ ਸਭਦੂ ਸਾਹਿਬੁ ਵਡਾ ਰਾਮ ॥ ਜਿਨ੍ਹੀ [4]ਇਕ ਮਨਿ ਇਕੁ ਅਰਾਧਿਆ ਮੇਰੀ ਜਿੰਦੁੜੀਏ ਤਿਨਾ ਨਾਹੀ ਕਿਸੈ ਦੀ ਕਿਛੁ ਚਡਾ[5] ਰਾਮ ॥ [6]ਗੁਰ ਸੇਵਿਐ ਹਰਿ ਮਹਲੁ ਪਾਇਆ ਮੇਰੀ ਜਿੰਦੁੜੀਏ ਝਖ ਮਾਰਨੁ ਸਭਿ ਨਿੰਦਕ ਘੰਡਾ[7] ਰਾਮ ॥ ਜਨ ਨਾਨਕ ਨਾਮੁ ਧਿਆਇਆ ਮੇਰੀ ਜਿੰਦੁੜੀਏ [8]ਧੁਰਿ ਮਸਤਕਿ ਹਰਿ ਲਿਖਿ ਛਡਾ ਰਾਮ ॥ ੪ ॥ ੫ ॥ ਬਿਹਾਗੜਾ ਮਹਲਾ ੪ ॥ ਸਭਿ ਜੀਅ ਤੇਰੇ ਤੂੰ ਵਰਤਦਾ ਮੇਰੇ ਹਰਿਪ੍ਰਭ ਤੂੰ ਜਾਣਹਿ [9]ਜੋ ਜੀਇ ਕਮਾਈਐ ਰਾਮ ॥ ਹਰਿ ਅੰਤਰਿ ਬਾਹਰਿ ਨਾਲਿ ਹੈ ਮੇਰੀ ਜਿੰਦੁੜੀਏ [10]ਸਭ ਵੇਖੈ ਮਨਿ ਮੁਕਰਾਈਐ ਰਾਮ ॥ [11]ਮਨਮੁਖਾ ਨੋ ਹਰਿ ਦੂਰਿ ਹੈ ਮੇਰੀ ਜਿੰਦੁੜੀਏ [12]ਸਭ ਬਿਰਥੀ ਘਾਲ ਗਵਾਈਐ ਰਾਮ ॥ ਜਨਨਾਨਕ [13]ਗੁਰਮੁਖਿ ਧਿਆਇਆ ਮੇਰੀ ਜਿੰਦੁੜੀਏ ਹਰਿ ਹਾਜਰੁ ਨਦਰੀ ਆਈਐ ਰਾਮ॥ ੧ ॥ ਸੇ ਭਗਤ ਸੇ ਸੇਵਕ ਮੇਰੀ ਜਿੰਦੁੜੀਏ ਜੋ ਪ੍ਰਭ ਮੇਰੇ ਮਨਿ ਭਾਣੇ ਰਾਮ ॥ ਸੇ ਹਰਿ ਦਰਗਹ ਪੈਨ੍ਹਾਇਆ[14] ਮੇਰੀ ਜਿੰਦੁੜੀਏ [15]ਅਹਿਨਿਸਿ ਸਾਚਿ ਸਮਾਣੇ ਰਾਮ ॥ ਤਿਨ੍ ਕੈ ਸੰਗਿ ਮਲੁ ਉਤਰੈ ਮੇਰੀ ਜਿੰਦੁੜੀਏ [16]ਰੰਗਿ ਰਾਤੇ ਨਦਰਿ ਨੀਸਾਣੇ ਰਾਮ ॥ ਨਾਨਕ ਕੀ ਪ੍ਰਭ ਬੇਨਤੀ ਮੇਰੀ ਜਿੰਦੁੜੀਏ ਮਿਲਿ ਸਾਧੂ ਸੰਗਿ ਅਘਾਣੇ[17] ਰਾਮ ॥ ੨ ॥ ਹੇ ਰਸਨਾ[18] ਜਪਿ ਗੋਬਿੰਦੋ ਮੇਰੀ ਜਿੰਦੁੜੀਏ ਜਪਿ ਹਰਿ ਹਰਿ ਤ੍ਰਿਸਨਾ[19] ਜਾਇ ਰਾਮ ॥ ਜਿਸੁ ਦਇਆ ਕਰੇ ਮੇਰਾ ਪਾਰਬ੍ਰਹਮੁ ਮੇਰੀ ਜਿੰਦੁੜੀਏ ਤਿਸੁ ਮਨਿ ਨਾਮੁ ਵਸਾਏ ਰਾਮ॥ ਜਿਸੁ ਭੇਟੈ[20] ਪੂਰਾ ਸਤਿਗੁਰੂ ਮੇਰੀ ਜਿੰਦੁੜੀਏ ਸੋ ਹਰਿ ਧਨੁ ਨਿਧਿ[21] ਪਾਏ ਰਾਮ॥ ਵਡਭਾਗੀ ਸੰਗਤਿ ਮਿਲੈ ਮੇਰੀ ਜਿੰਦੁੜੀਏ ਨਾਨਕ ਹਰਿ ਗੁਣ ਗਾਏ ਰਾਮ ॥ ੩ ॥ [22]ਥਾਨ ਥਨੰਤਰਿ ਰਵਿ ਰਹਿਆ ਮੇਰੀ ਜਿੰਦੁੜੀਏ ਪਾਰਬ੍ਰਹਮੁ ਪ੍ਰਭੁ ਦਾਤਾ ਰਾਮ ॥ ਤਾ ਕਾ ਅੰਤੁ ਨ ਪਾਈਐ ਮੇਰੀ ਜਿੰਦੁੜੀਏ ਪੂਰਨ ਪੁਰਖੁ ਬਿਧਾਤਾ[23] ਰਾਮ ॥ ਸਰਬ ਜੀਆ ਪ੍ਰਤਿਪਾਲਦਾ[24] ਮੇਰੀ ਜਿੰਦੁੜੀਏ ਜਿਉ ਬਾਲਕ ਪਿਤ ਮਾਤਾ ਰਾਮ॥ [25]ਸਹਸ ਸਿਆਣਪ ਨਹ ਮਿਲੈ ਮੇਰੀ ਜਿੰਦੁੜੀਏ ਜਨ ਨਾਨਕ ਗੁਰਮੁਖਿ[26] ਜਾਤਾ ਰਾਮ ॥ ੪ ॥ ੬ ॥ ਛਕਾ ੧

ਬਿਹਾਗੜਾ ਮਹਲਾ ੫ *ਛੰਤ ਘਰੁ ੧

ੴ ਸਤਿਗੁਰ ਪ੍ਰਸਾਦਿ ॥

॥ [27]ਹਰਿ ਕਾ ਏਕੁ ਅਚੰਭਉ ਦੇਖਿਆ ਮੇਰੇ ਲਾਲ ਜੀਉ ਜੋ ਕਰੇ ਸੁ ਧਰਮ ਨਿਆਏ ਰਾਮ ॥

੧ ਉਸ ਦਾ ਮਨ ਹਰੀ ਦੇ ਨਿਰਭੈ ਨਾਮ ਨਾਲ ਪਤਿਆ ਗਿਆ ਹੈ (ਨਿਸਚੇਵਾਨ ਹੋ ਗਿਆ ਹੈ); ਇਸ ਲਈ ਉਸ ਦੇ ਸ਼ਰਾਰਤੀ ਵੈਰੀ (ਨਿੰਦਿਆ ਕਰ ਕੇ) ਸਾਰੇ ਪਏ ਝਖਾਂ ਮਾਰਨ, (ਉਸ ਦਾ ਕੁਝ ਨਹੀਂ ਵਿਗਾੜ ਸਕਦੇ)। ਇਥੇ 'ਮਾਰਨੁ' ਦਾ ਅਰਥ 'ਮਾਰਦੇ ਹਨ' ਨਹੀਂ, ਕਿਉਂਕਿ ਅੰਤ ਵਿਚ ਨੇਮ ੧੩ ਵਾਲੀ ਸਿਹਾਰੀ ਨਹੀਂ। ਦੇਖੋ ਪੰਨਾ ੫੫੯, ਨੋਟ ੪ ('ਜਲਨੁ')।

੨ ਜਿਸ (ਗੁਰੂ) ਨੇ ਸਾਰੇ (ਵਿਰੋਧੀ) ਉਸ ਸੇਵਕ ਦੇ ਆਣ ਪੈਰੀਂ ਪੁਆਏ ਹਨ।

੩ ਜੋ ਸਾਰਿਆਂ ਕੋਲੋਂ ਵੱਡਾ ਮਾਲਕ ਹੈ।

੪ ਇਕਾਗਰ ਹੋ ਕੇ।

੫ ਚਾੜ੍ਹੀ, ਇਹਸਾਨ, ਪਰਵਾਹ।

੬ ਗੁਰੂ ਦੇ ਸੇਵਨ ਨਾਲ ਹਰੀ ਦਾ ਅਸਥਾਨ, ਭਾਵ ਹਰੀ ਦੀ ਹਜ਼ੂਰੀ ਮਿਲੀ।

੭ ਘੰਡ, ਸ਼ਰਾਰਤੀ, ਕੁਪੱਤੇ।

੮ ਜੋ ਹਰੀ ਨੇ ਧੁਰ ਤੋਂ (ਆਪਣੇ ਹਜ਼ੂਰੋਂ) ਮਥੇ ਤੇ (ਭਾਗਾਂ ਵਿਚ) ਲਿਖ ਛਡਿਆ ਸੀ।

੯ ਜੋ ਅਸੀ ਆਪਣੇ ਅੰਦਰ-ਆਤਮੇ ਕਮਾਉਂਦੇ ਹਾਂ, ਭਾਵ ਜੋ ਅਸੀ ਆਪਣੇ ਦਿਲ ਵਿਚ ਕੰਮ ਕਰਨ ਲਈ ਸੋਚਾਂ ਸੋਚਦੇ ਹਾਂ।

੧੦ ਜੋ ਅਸੀ ਦਿਲ ਦੇ ਅੰਦਰ (ਸੋਚਦੇ ਹੋਏ ਬਾਹਰੋਂ) ਮੁਕਰ ਜਾਂਦੇ ਹਾਂ, ਉਹ ਸਭ ਕੁਝ ਹਰੀ ਵੇਖਦਾ ਰਹਿੰਦਾ ਹੈ (ਕਿਉਂਕਿ ਉਹ ਅੰਦਰ ਬਾਹਰ ਹਰ ਵੇਲੇ ਨਾਲ ਜੁ ਰਹਿੰਦਾ ਹੈ)।

੧੧ ਆਪ-ਹੁਦਰਿਆਂ ਦੇ ਭਾਣੇ।

੧੨ ਓਹ ਆਪਣੀ ਕੀਤੀ ਹੋਈ ਸੇਵਾ ਸਾਰੀ ਵਿਅਰਥ ਗੁਆ ਲੈਂਦੇ ਹਨ।

੧੩ ਗੁਰੂ ਦੇ ਹੋ ਕੇ ਧਿਆਇਆ ਤਾਂ ਹਰੀ ਹਾਜ਼ਰ ਹਜ਼ੂਰ ਦਿਸ ਪਿਆ।

੧੪ ਖਿਲ੍ਹਤ ਪੁਆ ਕੇ ਮਾਣੇ ਗਏ।

੧੫ ਦਿਨ ਰਾਤ ਸੱਚ ਵਿਚ ਲੀਨ ਰਹਿੰਦੇ ਹਨ।

੧੬ ਹਰੀ ਦੇ ਪ੍ਰੇਮ ਵਿਚ ਰੱਤੇ ਹੋਣ ਕਰਕੇ ਉਨ੍ਹਾਂ ਉਤੇ ਹਰੀ ਦੀ ਕਿਰਪਾ ਦਾ ਨਿਸ਼ਾਨ ਪਿਆ ਹੈ।

੧੭ ਰੱਜ ਗਏ ਹਨ।

੧੮ ਜੀਭ!

੧੯ ਲਾਲਚ ਦੀ ਤ੍ਰੇਹ।

੨੦ ਮਿਲੇ।

੨੧ ਸੁਖਾਂ ਦਾ ਖ਼ਜ਼ਾਨਾ। ਦੇਖੋ ਪੰਨਾ ੩੫੩, ਫੁਟ ਨੋਟ *।

੨੨ ਥਾਵਾਂ ਵਿਚ ਤੇ ਉਨ੍ਹਾਂ ਦੇ ਵਿਚਕਾਰ ਜੋ ਵਿਥਾਂ ਹਨ ਉਨ੍ਹਾਂ ਵਿਚ।

੨੩ [ਵਿਧਾਤ੍ਰੀ] ਰਚਨਹਾਰ, ਕਰਤਾਰ।

੨੪ ਪਾਲਦਾ ਹੈ।

੨੫ ਹਜ਼ਾਰ ਚਤੁਰਾਈਆਂ ਨਾਲ।

੨੬ ਗੁਰੂ ਦੁਆਰਾ।

੨੭ ਹੇ ਮੇਰੇ ਪਿਆਰੇ! ਹਰੀ ਦੀ ਇਕ ਅਸਚਰਜ ਗਲ ਦੇਖੀ ਹੈ ਕਿ ਜੋ ਕੁਝ ਉਹ ਕਰਦਾ ਹੈ ਉਹ ਧਰਮ ਅਨਕੂਲ (ਸੱਚਾ) ਨਿਆਂ ਹੀ ਕਰਦਾ ਹੈ। ਭਾਵ ਜੋ ਸਚ ਦੇ ਨਿਯਮ ਅਨੁਸਾਰ ਇਨਸਾਫ਼ ਕਹਿੰਦਾ ਹੈ, ਉਹੋ ਕਰਦਾ ਹੈ, ਕਿਸੇ ਦਾ ਲਿਹਾਜ਼ ਨਹੀਂ ਕਰਦਾ।

* ਇਨ੍ਹਾਂ ਤਿੰਨਾਂ ਛੰਤਾਂ ਦਾ ਭੀ ਮਜ਼ਮੂਨ ਉਪਰਲਾ ਹੀ ਹੈ: ਹਰੀ ਦੀ ਪ੍ਰਾਪਤੀ ਗੁਰੂ ਦੁਆਰਾ ਹੁੰਦੀ ਹੈ।

[੧]ਹਰਿ ਰੰਗੁ ਅਖਾੜਾ ਪਾਇਓਨੁ ਮੇਰੇ ਲਾਲ ਜੀਉ ਆਵਣੁ ਜਾਣੁ ਸਬਾਇ ਰਾਮ ॥
ਆਵਣੁ ਤ ਜਾਣਾ ਤਿਨਹਿ ਕੀਆ [੨]ਜਿਨਿ ਮੇਦਨਿ ਸਿਰਜੀਆ ॥ [੩]ਇਕਨਾ ਮੇਲਿ
ਸਤਿਗੁਰੁ ਮਹਲਿ ਬੁਲਾਏ ਇਕਿ ਭਰਮਿ ਭੂਲੇ ਫਿਰਦਿਆ ॥ ਅੰਤੁ ਤੇਰਾ ਤੂੰਹੈ
ਜਾਣਹਿ ਤੂੰ ਸਭ ਮਹਿ ਰਹਿਆ ਸਮਾਇ ॥ ਸਚੁ ਕਹੈ ਨਾਨਕੁ ਸੁਣਹੁ ਸੰਤਹੁ ਹਰਿ
ਵਰਤੈ ਧਰਮ ਨਿਆਇ ॥ ੧ ॥ ਆਵਹੁ ਮਿਲਹੁ ਸਹੇਲੀਹੋ ਮੇਰੇ ਲਾਲ ਜੀਉ ਹਰਿ
ਹਰਿ ਨਾਮੁ ਅਰਾਧੇ[੪] ਰਾਮ ॥ [੫]ਕਰਿ ਸੇਵਹੁ ਪੂਰਾ ਸਤਿਗੁਰੂ ਮੇਰੇ ਲਾਲ ਜੀਉ
ਜਮ ਕਾ ਮਾਰਗੁ ਸਾਧੇ ਰਾਮ ॥ [੬]ਮਾਰਗੁ ਬਿਖੜਾ ਸਾਧਿ ਗੁਰਮੁਖਿ ਹਰਿ ਦਰਗਹ
ਸੋਭਾ ਪਾਈਐ ॥ [੭]ਜਿਨ ਕਉ ਬਿਧਾਤੈ ਧੁਰਹੁ ਲਿਖਿਆ ਤਿਨ੍ਹਾ ਰੈਣਿ ਦਿਨੁ ਲਿਵ
ਲਾਈਐ ॥ ਹਉਮੈ ਮਮਤਾ[੮] ਮੋਹੁ ਛੁਟਾ [੯]ਜਾ ਸੰਗਿ ਮਿਲਿਆ ਸਾਧੇ ॥ ਜਨੁ ਕਹੈ
ਨਾਨਕੁ ਮੁਕਤੁ ਹੋਆ ਹਰਿ ਹਰਿ ਨਾਮੁ ਅਰਾਧੇ[੧੦] ॥ ੨ ॥ [੧੧]ਕਰ ਜੋੜਿਹੁ ਸੰਤ
ਇਕਤ੍ਰ ਹੋਇ ਮੇਰੇ ਲਾਲ ਜੀਉ ਅਬਿਨਾਸੀ ਪੁਰਖੁ ਪੂਜੇਹਾ ਰਾਮ ॥ [੧੨]ਬਹੁ ਬਿਧਿ
ਪੂਜਾ ਖੋਜੀਆ ਮੇਰੇ ਲਾਲ ਜੀਉ ਇਹੁ ਮਨੁ ਤਨੁ ਸਭੁ ਅਰਪੇਹਾ ਰਾਮ ॥ ਮਨੁ ਤਨੁ
ਧਨੁ ਸਭੁ ਪ੍ਰਭੂ ਕੇਰਾ ਕਿਆ ਕੋ ਪੂਜ ਚੜਾਵਏ ॥ ਜਿਸੁ ਹੋਇ ਕ੍ਰਿਪਾਲੁ ਦਇਆਲੁ
ਸੁਆਮੀ [੧੩]ਸੋ ਪ੍ਰਭ ਅੰਕਿ ਸਮਾਵਏ ॥ ਭਾਗੁ ਮਸਤਕਿ[੧੪] ਹੋਇ ਜਿਸ ਕੈ ਤਿਸੁ
ਗੁਰ ਨਾਲਿ ਸਨੇਹਾ[੧੫] ॥ ਜਨੁ ਕਹੈ ਨਾਨਕੁ ਮਿਲਿ ਸਾਧਸੰਗਤਿ ਹਰਿ ਹਰਿ ਨਾਮੁ
ਪੂਜੇਹਾ ॥ ੩ ॥ [੧੬]ਦਹ ਦਿਸ ਖੋਜਤ ਹਮ ਫਿਰੇ ਮੇਰੇ ਲਾਲ ਜੀਉ ਹਰਿ ਪਾਇਅੜਾ
ਘਰਿ[੧੭] ਆਇ ਰਾਮ ॥ *ਹਰਿ ਮੰਦਰੁ ਹਰਿ ਜੀਉ ਸਾਜਿਆ ਮੇਰੇ ਲਾਲ ਜੀਉ
ਹਰਿ ਤਿਸੁ ਮਹਿ ਰਹਿਆ ਸਮਾਇ ਰਾਮ ॥ ਸਰਬੇ[੧੮] ਸਮਾਣਾ ਆਪਿ ਸੁਆਮੀ
ਗੁਰਮੁਖਿ[੧੯] ਪਰਗਟੁ ਹੋਇਆ ॥ ਮਿਟਿਆ ਅਧੇਰਾ ਦੂਖੁ ਨਾਠਾ [੨੦]ਅਮਿਉ ਹਰਿ
ਰਸੁ ਚੋਇਆ ॥ ਜਹਾ ਦੇਖਾ ਤਹਾ ਸੁਆਮੀ ਪਾਰਬ੍ਰਹਮੁ ਸਭ ਠਾਇ ॥ ਜਨੁ ਕਹੈ
ਨਾਨਕੁ ਸਤਿਗੁਰਿ ਮਿਲਾਇਆ ਹਰਿ ਪਾਇਅੜਾ ਘਰਿ ਆਇ ॥ ੪ ॥ ੧ ॥
ਰਾਗੁ ਬਿਹਾਗੜਾ ਮਹਲਾ ੫ ॥ ਅਤਿ ਪ੍ਰੀਤਮ ਮਨ ਮੋਹਨਾ [੨੧]ਘਟ ਸੋਹਨਾ ਪ੍ਰਾਨ
ਅਧਾਰਾ ਰਾਮ ॥ ਸੁੰਦਰ ਸੋਭਾ ਲਾਲ ਗੋਪਾਲ ਦਇਆਲ ਕੀ ਅਪਰ ਅਪਾਰਾ
ਰਾਮ ॥ ਗੋਪਾਲ ਦਇਆਲ ਗੋਬਿੰਦ ਲਾਲਨ [੨੨]ਮਿਲਹੁ ਕੰਤ ਨਿਮਾਣੀਆ ॥
[੨੩]ਨੈਨ ਤਰਸਨ ਦਰਸ ਪਰਸਨ [੨੪]ਨਹ ਨੀਦ ਰੈਣਿ ਵਿਹਾਣੀਆ ॥ ਗਿਆਨ
ਅਜਨ[੨੫] ਨਾਮ ਬਿੰਜਨ[੨੬] ਭਏ ਸਗਲ ਸੀਗਾਰਾ[੨੭] ॥ ਨਾਨਕੁ ਪਇਅੰਪੈ[੨੮]
ਸੰਤ ਜੰਪੈ[੨੯] ਮੇਲਿ ਕੰਤੁ ਹਮਾਰਾ ॥ ੧ ॥ ਲਾਖ ਉਲਾਹਨੇ[੩੦] ਮੋਹਿ ਹਰਿ ਜਬ ਲਗੁ
ਨਹ ਮਿਲੈ ਰਾਮ ॥ ਮਿਲਨ ਕਉ ਕਰਉ ਉਪਾਵ[੩੧] ਕਿਛੁ ਹਮਾਰਾ ਨਹ ਚਲੈ

੧ ਰੰਗ-ਅਖਾੜਾ, ਤਮਾਸ਼ਾ ਜਾਂ ਖੇਡ ਕਰਨ ਲਈ ਥੀਏਟਰ । ਹਰੀ ਨੇ (ਇਹ ਸੰਸਾਰ) ਆਪਣੀ ਖੇਡ ਦਾ ਤਮਾਸ਼ਾ-ਘਰ ਬਣਾਇਆ ਹੈ, ਜਿਸ ਵਿਚ (ਨਾਟ-ਪਾਤਰਾਂ ਦੇ ਆਉਣ ਜਾਣ ਵਾਕਰ) ਸਭ ਲੋਕਾਂ ਦਾ ਆਣਾ ਜਾਣਾ (ਜੰਮਣਾ ਮਰਨਾ) ਕੀਤਾ ਹੈ ।

੨ ਜਿਸ ਨੇ ਸਰਿਸ਼ਟੀ ਪੈਦਾ ਕੀਤੀ ਹੈ ।

੩ ਕਈਆਂ ਨੂੰ ਸਤਿਗੁਰੂ ਮਿਲਾ ਕੇ ਹਰੀ ਆਪਣੇ ਮਹਲ (ਹਜ਼ੂਰੀ) ਵਿਚ ਬੁਲਾ ਲੈਂਦਾ ਹੈ, ਤੇ ਕਈ ਭਰਮ ਵਿਚ ਹੀ ਭੁਲੇ ਫਿਰਦੇ ਹਨ ।

੪ ਅਰਾਧੀਏ, ਸਿਮਰੀਏ ।

੫ ਸਤਿਗੁਰੂ ਨੂੰ ਪੂਰਾ ਸਮਝ ਕੇ ਸੇਵੇ, ਤੇ ਇਉਂ ਮੌਤ ਦਾ ਰਸਤਾ ਪੂਰਾ ਕਰੇ ।

੬ (ਮੌਤ ਦਾ) ਔਖਾ ਪੈਂਡਾ ਗੁਰੂ ਦੁਆਰਾ ਪੂਰਾ ਕਰ ਕੇ ਹਰੀ ਦੇ ਦਰਬਾਰ ਵਿਚ ਜਾ ਨੇਕਨਾਮੀ ਖਟੀਏ ।

੭ ਜਿਨ੍ਹਾਂ ਦੇ ਭਾਗਾਂ ਵਿਚ ਕਰਤਾਰ ਨੇ ਆਪਣੇ ਹਜ਼ੂਰੋਂ ਲਿਖਿਆ ਹੈ, ਓਹ ਰਾਤ ਦਿਨ ਹਰੀ ਨਾਲ ਲਗਨ ਲਾ ਰਖਦੇ ਹਨ ।

੮ ਮੈਂ ਮੇਰੀ ਦਾ ਭਾਵ ।

੯ ਜਦ ਸਾਧ (ਗੁਰੂ) ਦੀ ਸੰਗਤ ਦੁਆਰਾ ਮੇਲ ਹੋਇਆ ।

੧੦ ਸਿਮਰ ਕੇ ।

੧੧ ਹੇ ਸੰਤੋ ! ਇਕੱਠੇ ਹੋ ਕੇ ਹੱਥ ਜੋੜੋ ਤਾਕਿ ਨਾਸ-ਰਹਿਤ ਹਰੀ ਨੂੰ ਪੂਜੀਏ ।

੧੨ ਪੂਜਾ ਦੇ ਕਈ ਤਰੀਕਿਆਂ ਦੀ ਖੋਜ ਕੀਤੀ, (ਪਰ ਕੋਈ ਸੂਤ ਨਹੀਂ ਬੈਠੀ), ਆਓ ਇਹ ਆਪਣਾ ਮਨ ਤਨ ਸਭ ਹਰੀ ਦੇ ਅਰਪਣ ਕਰ ਦਈਏ ।

੧੩ ਉਹ ਪ੍ਰਭੂ ਦੀ ਗੋਦੀ ਵਿਚ ਸਮਾ ਜਾਂਦਾ ਹੈ ।

੧੪ ਮੱਥੇ ਤੇ, ਲੇਖਾਂ ਵਿਚ ।

੧੫ ਪ੍ਰੇਮ, ਪਿਆਰ ।

੧੬ ਦਸੇ ਤਰਫ਼ਾਂ । ਦੇਖੋ ਪੰ. ੪੫੭, ਨੋਟ ੩ ।

੧੭ ਘਰ ਵਿਚ, ਆਪਣੇ ਅੰਦਰ ਹੀ ।

੧੮ ਸਭ ਵਿਚ ।

੧੯ ਗੁਰੂ ਦੁਆਰਾ ।

੨੦ ਅੰਮ੍ਰਿਤ ਰੂਪ ਹਰੀ-ਰਸ ।

੨੧ ਸਾਰਿਆਂ ਘਟਾਂ (ਸਰੀਰਾਂ) ਵਿਚ ਸੋਹਣਾ ਲਗਣ ਵਾਲਾ ਤੇ ਜੀਵਨ ਦਾ ਆਸਰਾ ।

੨੨ ਹੇ ਸਵਾਮੀ ! ਮੈਂ ਨਿਮਾਣੀ ਨੂੰ ਮਿਲੋ ।

੨੩ ਅੱਖਾਂ ਤਰਸਦੀਆਂ ਹਨ ਦਰਸ਼ਨ ਕਰਨ ਨੂੰ । ਦਰਸ ਪਰਸਨ=ਦਰਸ਼ਨ ਛੋਹਣ ਨੂੰ, ਦਰਸ਼ਨ ਕਰਨ ਨੂੰ ।

੨੪ ਰਾਤ ਲੰਘ ਜਾਂਦੀ ਹੈ, ਪਰ ਨੀਂਦ ਨਹੀਂ ਪੈਂਦੀ ।

੨੫ ਸੁਰਮਾ ।

੨੬ ਭੋਜਨ ।

੨੭ ਸ਼ਿੰਗਾਰ ।

੨੮ [ਸੰ. ਪ੍ਰਲਪਨ, ਕਹਿਣਾ] ਕਹਿੰਦਾ ਹੈ ।

੨੯ ਜਪਦਾ ਹੈ, ਚੇਤੇ ਕਰਦਾ ਹੈ । ਨਾਨਕ ਗੁਰੂ ਨੂੰ ਚੇਤੇ ਕਰਦਾ ਤੇ ਉਸ ਦੇ ਅਗੇ ਬੇਨਤੀ ਕਰਦਾ ਹੈ ਕਿ ਮੇਰਾ ਪਤੀ ਮਿਲਾ ਦਿਓ ।

੩੦ ਉਲਾਂਭੇ, ਮਿਹਣੇ (ਮਿਲਦੇ ਹਨ ਕਿ ਤੇਰੇ ਵਿਚ ਇਹ ਦੋਸ਼ ਹੈ, ਉਹ ਦੋਸ਼ ਹੈ) ।

੩੧ ਉਪਾ, ਯਤਨ । (ਇਹ ਲਫ਼ਜ਼ ਦੋਹਾਂ ਪਾਸੇ ਲਗਦਾ ਹੈ ।)

---

* ਹਰੀ ਨੇ ਸਰੀਰ ਰੂਪ ਹਰੀ-ਮੰਦਰ ਬਣਾਇਆ ਹੈ । "ਹਰਿ ਕਾ ਮੰਦਰੁ ਆਖੀਐ ਕਾਇਆ ਕੋਟੁ ਗੜੁ" (ਮ: ੩, ਵਾਰ ਰਾਮਕਲੀ) ।

ਰਾਮ ॥ ਚਲਚਿਤ[੧] ਬਿਤ ਅਨਿਤ ਪ੍ਰਿਅ ਬਿਨੁ ਕਵਨ ਬਿਧੀ ਨ ਧੀਜੀਐ ॥ ਖਾਨ ਪਾਨ ਸੀਗਾਰ ਬਿਰਥੇ ਹਰਿ ਕੰਤ ਬਿਨੁ [੨]ਕਿਉ ਜੀਜੀਐ ॥ ਆਸਾ ਪਿਆਸੀ [੩]ਰੈਨਿ ਦਿਨੀਅਰੁ ਰਹਿ ਨ ਸਕੀਐ [੪]ਇਕੁ ਤਿਲੈ ॥ ਨਾਨਕੁ ਪਇਅੰਪੈ[੫] ਸੰਤ ਦਾਸੀ [੬]ਤਉ ਪ੍ਰਸਾਦਿ ਮੇਰਾ ਪਿਰੁ ਮਿਲੈ ॥੨॥ ਸੇਜ ਏਕ ਪ੍ਰਿਉ[੭] ਸੰਗਿ ਦਰਸੁ ਨ ਪਾਈਐ ਰਾਮ ॥ ਅਵਗਨ ਮੋਹਿ ਅਨੇਕ ਕਤ ਮਹਲਿ[੮] ਬੁਲਾਈਐ ਰਾਮ ॥ ਨਿਰਗੁਨਿ ਨਿਮਾਣੀ ਅਨਾਥਿ ਬਿਨਵੈ[੯] ਮਿਲਹੁ ਪ੍ਰਭ [੧੦]ਕਿਰਪਾ ਨਿਧੇ ॥ *ਭ੍ਰਮ ਭੀਤਿ ਖੋਈਐ ਸਹਜਿ ਸੋਈਐ ਪ੍ਰਭ ਪਲਕ ਪੇਖਤ ਨਵ ਨਿਧੇ ॥ [੧੧]ਗ੍ਰਿਹਿ ਲਾਲੁ ਆਵੈ ਮਹਲੁ ਪਾਵੈ ਮਿਲਿ ਸੰਗਿ ਮੰਗਲੁ ਗਾਈਐ ॥ ਨਾਨਕੁ ਪਇਅੰਪੈ ਸੰਤ ਸਰਣੀ ਮੋਹਿ ਦਰਸੁ ਦਿਖਾਈਐ ॥ ੩ ॥ ਸੰਤਨ ਕੈ ਪਰਸਾਦਿ[੧੨] ਹਰਿ ਹਰਿ ਪਾਇਆ ਰਾਮ ॥ [੧੩]ਇਛ ਪੁੰਨੀ ਮਨਿ ਸਾਂਤਿ ਤਪਤਿ ਬੁਝਾਇਆ ਰਾਮ ॥ [੧੪]ਸਫਲਾ ਸੁ ਦਿਨਸ ਰੈਣੇ ਸੁਹਾਵੀ ਅਨਦ ਮੰਗਲ ਰਸੁ ਘਨਾ[੧੫] ॥ ਪ੍ਰਗਟੇ ਗੁਪਾਲ ਗੋਬਿੰਦ ਲਾਲਨ [੧੬]ਕਵਨ ਰਸਨਾ ਗੁਣ ਭਨਾ ॥ ਭ੍ਰਮ ਲੋਭ ਮੋਹ ਬਿਕਾਰ ਥਾਕੇ ਮਿਲਿ ਸਖੀ ਮੰਗਲੁ ਗਾਇਆ ॥ ਨਾਨਕੁ ਪਇਅੰਪੈ [੧੭]ਸੰਤ ਜੰਪੈ ਜਿਨਿ ਹਰਿ ਹਰਿ ਸੰਜੋਗਿ ਮਿਲਾਇਆ ॥ ੪ ॥ ੨ ॥ ਬਿਹਾਗੜਾ ਮਹਲਾ ੫ ॥ ਕਰਿ ਕਿਰਪਾ ਗੁਰ ਪਾਰਬ੍ਰਹਮ ਪੂਰੇ ਅਨਦਿਨੁ[੧੮] ਨਾਮੁ ਵਖਾਣਾ[੧੯] ਰਾਮ ॥ ਅੰਮ੍ਰਿਤ ਬਾਣੀ ਉਚਰਾ ਹਰਿ ਜਸੁ ਮਿਠਾ ਲਾਗੈ ਤੇਰਾ ਭਾਣਾ ਰਾਮ ॥ ਕਰਿ ਦਇਆ ਮਇਆ[੨੦] ਗੋਪਾਲ ਗੋਬਿੰਦ ਕੋਇ ਨਾਹੀ ਤੁਝ ਬਿਨਾ ॥ ਸਮਰਥ ਅਗਥ[੨੧] ਅਪਾਰ ਪੂਰਨ ਜੀਉ ਤਨੁ ਧਨੁ ਤੁਮ੍ ਮਨਾ ॥ ਮੂਰਖ ਮੁਗਧ[੨੨] ਅਨਾਥ[੨੩] ਚੰਚਲ ਬਲਹੀਨ ਨੀਚ ਅਜਾਣਾ ॥ ਬਨਵੰਤਿ[੨੪] ਨਾਨਕ ਸਰਣਿ ਤੇਰੀ [੨੫]ਰਖਿ ਲੇਹੁ ਆਵਣ ਜਾਣਾ ॥ ੧ ॥ ਸਾਧਹ ਸਰਣੀ ਪਾਈਐ ਹਰਿ ਜੀਉ ਗੁਣ ਗਾਵਹ ਹਰਿ ਨੀਤਾ ਰਾਮ ॥ [੨੬]ਧੂਰਿ ਭਗਤਨ ਕੀ ਮਨਿ ਤਨਿ ਲਗਉ ਹਰਿ ਜੀਉ ਸਭ ਪਤਿਤ ਪੁਨੀਤਾ ਰਾਮ ॥ ਪਤਿਤਾ ਪੁਨੀਤਾ ਹੋਹਿ ਤਿਨ੍ ਸੰਗਿ ਜਿਨ੍ ਬਿਧਾਤਾ[੨੭] ਪਾਇਆ ॥ [੨੮]ਨਾਮ ਰਾਤੇ ਜੀਅ ਦਾਤੇ ਨਿਤ ਦੇਹਿ ਚੜਹਿ ਸਵਾਇਆ ॥ [੨੯]ਰਿਧਿ ਸਿਧਿ ਨਵ ਨਿਧਿ ਹਰਿ ਜਪਿ ਜਿਨੀ ਆਤਮੁ ਜੀਤਾ ॥ ਬਿਨਵੰਤਿ ਨਾਨਕੁ ਵਡਭਾਗਿ ਪਾਈਅਹਿ ਸਾਧ ਸਾਜਨ ਮੀਤਾ ॥ ੨ ॥ ਜਿਨੀ ਸਚੁ ਵਣੰਜਿਆ[੩੦] ਹਰਿ ਜੀਉ ਸੇ ਪੂਰੇ ਸਾਹਾ ਰਾਮ ॥ ਬਹੁਤੁ ਖਜਾਨਾ ਤਿੰਨ ਪਹਿ ਹਰਿ ਜੀਉ ਹਰਿ ਕੀਰਤਨੁ ਲਾਹਾ[੩੧] ਰਾਮ ॥ ਕਾਮੁ ਕ੍ਰੋਧੁ ਨ ਲੋਭੁ ਬਿਆਪੈ[੩੨] ਜੋ ਜਨ ਪ੍ਰਭ ਸਿਉ ਰਾਤਿਆ[੩੩] ॥ ਏਕੁ ਜਾਨਹਿ ਏਕੁ ਮਾਨਹਿ ਰਾਮ ਕ ਰੰਗਿ ਮਾਤਿਆ[੩੪] ॥ ਲਗਿ ਸੰਤ ਚਰਣੀ ਪੜੇ ਸਰਣੀ ਮਨਿ ਤਿਨਾ ਓਮਾਹਾ[੩੫] ॥ ਬਿਨਵੰਤਿ ਨਾਨਕੁ ਜਿਨ

੧ [ਚਲਾਇਮਾਨ ਹੈ ਜਿਸ ਦਾ ਚਿਤ] ਚੰਚਲ, ਇਕ ਤੋਂ ਦੂਜੇ ਪਾਸ ਚਲੇ ਜਾਣ ਵਾਲਾ। ਚੰਚਲ ਵਿਤ (ਧਨ) ਨਾ ਰਹਿਣ ਵਾਲਾ ਹੈ ; ਪਿਆਰੇ ਬਿਨਾਂ ਕਿਸੇ ਤਰੀਕੇ ਨਾਲ ਧੀਰਜ ਨਹੀਂ ਆਉਂਦੀ।
੨ ਕਿਵੇਂ ਜੀਵੀਏ ?
੩ ਰਾਤ ਦਿਨ।
੪ ਇਕ ਤਿਲ ਭਰ, ਜ਼ਰਾ ਭੀ।
੫ ਕਹਿੰਦਾ ਹੈ।
੬ ਤੇਰੀ ਕਿਰਪਾ ਨਾਲ (ਹੇ ਗੁਰੂ–ਸੰਤ !)।
੭ ਪਤੀ, ਭਾਵ ਪਰਮੇਸ਼ਰ।
੮ ਮਹਲ ਵਿਚ, ਹਜ਼ੂਰੀ ਵਿਚ।
੯ ਬੇਨਤੀ ਕਰਦੀ ਹੈ।
੧੦ ਹੇ ਕਿਰਪਾ ਦੇ ਖ਼ਜ਼ਾਨੇ !
੧੧ ਪਿਆਰਾ ਹਰੀ ਘਰ ਵਿਚ ਆਵੇ, ਤਾਂ (ਜੀਵ ਰੂਪ ਇਸਤਰੀ) ਘਰ ਵਾਲੀ ਹੁੰਦੀ ਹੈ, ਅਤੇ ਸੰਗਤ ਵਿਚ ਮਿਲ ਕੇ ਖੁਸ਼ੀ ਦੇ ਗੀਤ ਗਾਉਂਦੀ ਹੈ।
੧੨ ਕਿਰਪਾ ਨਾਲ।
੧੩ ਮੁਰਾਦ ਪੂਰੀ ਹੋਈ।
੧੪ ਉਹ ਦਿਨ ਸਕਾਰਥਾ ਤੇ ਰਾਤ ਸੋਹਣੀ ਹੁੰਦੀ ਹੈ।
੧੫ ਬਹੁਤ। ਮੌਜ ਮੇਲ ਦਾ ਸਵਾਦ ਬਹੁਤ ਹੁੰਦਾ ਹੈ।
੧੬ ਕਿਹੜੀ ਜੀਭ ਨਾਲ ਉਸ ਦੇ ਗੁਣ ਆਖਾਂ ?
੧੭ ਉਸ ਸੰਤ-ਗੁਰੂ ਨੂੰ ਜਪਦਾ ਹੈ ਜਿਸ ਨੇ ਮੌਕਾ ਬਣਾ ਕੇ ਹਰੀ ਮਿਲਾਇਆ ਹੈ। ਸੰਜੋਗਿ= ਢੋ ਢੁਕਾ ਕੇ। ਦੇਖੋ ਪੰ: ੪੫੯, ਨੋਟ ੨੧।
੧੮ ਹਰ ਰੋਜ਼, ਨਿੱਤ।
੧੯ ਬਿਆਨ ਕਰਾਂ, ਜਪਾਂ।
੨੦ ਕਿਰਪਾ, ਮਿਹਰ।
੨੧ ਜਿਸ ਦੀ ਗਾਥਾ ਕਹਿਣ ਵਿਚ ਨਾ ਆਵੇ, ਅਕਥ, ਜੋ ਬਿਆਨ ਨਾ ਹੋ ਸਕੇ।
੨੨ ਮੂਰਖ।
੨੩ ਨਿਖਸਮਾ, ਨਿਆਸਰਾ।
੨੪ ਬੇਨਤੀ ਕਰਦਾ ਹੈ।
੨੫ ਆਵਾਗੌਣ ਤੋਂ ਬਚਾ ਲਓ।
੨੬ ਭਗਤਾਂ ਦੀ ਚਰਨ ਧੂੜ ਮਨ ਤੇ ਤਨ ਨੂੰ ਲਗੇ, ਜਿਸ ਨਾਲ ਸਭ ਪਾਪੀ ਪਵਿੱਤਰ ਹੋ ਜਾਣ।
੨੭ [ਸੰ: ਵਿਧਾਤ੍ਰਿ] ਰਚਨਹਾਰ, ਕਰਤਾਰ।
੨੮ (ਉਹ ਭਗਤ ਲੋਕ) ਨਾਮ ਦੇ ਰਤੇ ਹੋਏ ਜੀ-ਦਾਨ ਦਣ ਵਾਲੇ (ਆਤਮਕ ਜ਼ਿੰਦਗੀ ਬਖਸ਼ਣ ਵਾਲੇ) ਹਨ। ਉਹ ਇਹ ਦਾਨ ਰੋਜ਼ ਦਿੰਦੇ ਹਨ ਜੋ ਵਧਦਾ ਰਹਿੰਦਾ ਹੈ।
੨੯ ਜਿਨ੍ਹਾਂ ਨੇ ਹਰੀ ਨੂੰ ਜਪ ਕੇ ਆਪਣੇ ਮਨ ਨੂੰ ਜਿੱਤਿਆ ਹੈ ਉਨ੍ਹਾਂ ਨੂੰ ਕਰਾਮਾਤੀ ਸ਼ਕਤੀਆਂ ਤੇ ਸਭ ਤਰ੍ਹਾਂ ਦੇ ਸੁਖਾਂ ਦੇ ਖਜ਼ਾਨੇ ਪ੍ਰਾਪਤ ਹਨ।
੩੦ ਵਣਜ ਕੀਤਾ।
੩੧ ਲਾਭ। ਇਸ ਹਰੀ-ਵਣਜ ਵਿਚ ਲਾਭ ਇਹ ਮਿਲਦਾ ਹੈ ਕਿ ਮਨੁਖ ਹਰੀ ਦਾ ਜਸ ਗਾਉਣ ਲਗ ਪੈਂਦਾ ਹੈ।
੩੨ ਵਿਆਪਦਾ, ਚੰਬੜਦਾ।
੩੩ ਪ੍ਰੇਮ ਕਰਦੇ ਹਨ।
੩੪ ਮਗਨ ਹਨ।
੩੫ ਚਾਉ, ਉਤਸ਼ਾਹ।

---

* ਨੌਨਿਧਿ ਰੂਪ ਪ੍ਰਭੂ ਨੂੰ ਪਲ ਭਰ ਦੇਖਣ ਨਾਲ ਭਰਮ (ਅਗਿਆਨਤਾ) ਦੀ ਕੰਧ ਦੂਰ ਹੋ ਜਾਂਦੀ ਹੈ, ਤੇ ਨਿਸਚਿੰਤ ਹੋ ਕੇ ਸੌਂ ਜਾਈਦਾ ਹੈ। 'ਨਵਨਿਧਿ' ਲਈ ਦੇਖੋ ਪੰਨਾ ੩੫੩, ਫੁਟ ਨੋਟ *। 'ਸਹਜ' ਲਈ ਦੇਖੋ ਪੰ: ੩੭੦, ਫੁਟ ਨੋਟ §।

ਨਾਮੁ ਪਲੈ ਸੇਈ ਸਚੇ ਸਾਹਾ ॥ ੩ ॥ ਨਾਨਕ ਸੋਈ ਸਿਮਰੀਐ ਹਰਿ ਜੀਉ [1]ਜਾ ਕੀ ਕਲ ਧਾਰੀ ਰਾਮ ॥ ਗੁਰਮੁਖਿ[2] ਮਨਹੁ ਨ ਵੀਸਰੈ ਹਰਿ ਜੀਉ ਕਰਤਾ ਪੁਰਖੁ ਮੁਰਾਰੀ[3] ਰਾਮ ॥ ਦੂਖੁ ਰੋਗੁ ਨ ਭਉ ਬਿਆਪੈ[4] ਜਿਨੀ ਹਰਿ ਹਰਿ ਧਿਆਇਆ ॥ [5]ਸੰਤ ਪ੍ਰਸਾਦਿ ਤਰੇ ਭਵਜਲੁ ਪੂਰਬਿ ਲਿਖਿਆ ਪਾਇਆ ॥ [6]ਵਜੀ ਵਧਾਈ ਮਨਿ ਸਾਂਤਿ ਆਈ ਮਿਲਿਆ ਪੁਰਖੁ ਅਪਾਰੀ[7] ॥ ਬਿਨਵੰਤਿ[8] ਨਾਨਕੁ ਸਿਮਰਿ ਹਰਿ ਹਰਿ [9]ਇਛ ਪੁੰਨੀ ਹਮਾਰੀ ॥ ੪ ॥ ੩ ॥

ਬਿਹਾਗੜਾ ਮਹਲਾ ੫* ਘਰੁ ੨

ੴ ਸਤਿਨਾਮੁ ਗੁਰ ਪ੍ਰਸਾਦਿ ॥ [10]ਵਧੁ ਸੁਖੁ ਰੈਨੜੀਏ ਪ੍ਰਿਅ ਪ੍ਰੇਮੁ ਲਗਾ ॥ [11]ਘਟੁ ਦੁਖ ਨੀਦੜੀਏ ਪਰਸਉ ਸਦਾ ਪਗਾ ॥ [12]ਪਗ ਧੂਰਿ ਬਾਂਛਉ ਸਦਾ ਜਾਚਉ ਨਾਮ ਰਸਿ ਬੈਰਾਗਨੀ ॥ [13]ਪ੍ਰਿਅ ਰੰਗਿ ਰਾਤੀ ਸਹਜ ਮਾਤੀ ਮਹਾ ਦੁਰਮਤਿ ਤਿਆਗਨੀ ॥ [14]ਗਹਿ ਭੁਜਾ ਲੀਨੀ ਪ੍ਰੇਮ ਭੀਨੀ ਮਿਲਨੁ ਪ੍ਰੀਤਮ ਸਚ ਮਗਾ ॥ ਬਿਨਵੰਤਿ ਨਾਨਕ ਧਾਰਿ ਕਿਰਪਾ ਰਹਉ ਚਰਣਹ ਸੰਗਿ ਲਗਾ ॥ ੧ ॥ ਮੇਰੀ ਸਖੀ ਸਹੇਲੜੀਹੋ [15]ਪ੍ਰਭ ਕੈ ਚਰਣਿ ਲਗਹ ॥ [16]ਮਨਿ ਪ੍ਰਿਅ ਪ੍ਰੇਮੁ ਘਣਾ ਹਰਿ ਕੀ ਭਗਤਿ ਮੰਗਹ ॥ ਹਰਿ ਭਗਤਿ ਪਾਈਐ ਪ੍ਰਭੁ ਧਿਆਈਐ ਜਾਇ ਮਿਲੀਐ ਹਰਿ ਜਨਾ ॥ ਮਾਨੁ ਮੋਹੁ ਬਿਕਾਰੁ ਤਜੀਐ[17] [18]ਅਰਪਿ ਤਨੁ ਧਨੁ ਇਹੁ ਮਨਾ ॥ [19]ਬਡ ਪੁਰਖ ਪੂਰਨ ਗੁਣ ਸੰਪੂਰਨ ਭ੍ਰਮ ਭੀਤਿ ਹਰਿ ਹਰਿ ਮਿਲਿ ਭਗਹ ॥ ਬਿਨਵੰਤਿ ਨਾਨਕ ਸੁਣਿ ਮੰਤ੍ਰੁ[20] ਸਖੀਏ ਹਰਿਨਾਮੁ ਨਿਤ ਨਿਤ ਨਿਤ ਜਪਹ ॥ ੨ ॥ [21]ਹਰਿ ਨਾਰਿ ਸੁਹਾਗਣੇ ਸਭਿ ਰੰਗ ਮਾਣੇ ॥ [22]ਰਾਂਡ ਨ ਬੈਸਈ ਪ੍ਰਭ ਪੁਰਖ ਚਿਰਾਣੇ ॥ ਨਹ ਦੂਖ ਪਾਵੈ ਪ੍ਰਭ ਧਿਆਵੈ ਧੰਨਿ ਤੇ ਬਡਭਾਗੀਆ ॥ [23]ਸੁਖ ਸਹਜਿ ਸੋਵਹਿ ਕਿਲਬਿਖ[24] ਖੋਵਹਿ [25]ਨਾਮ ਰਸਿ ਰੰਗਿ ਜਾਗੀਆ ॥ ਮਿਲਿ ਪ੍ਰੇਮ ਰਹਣਾ ਹਰਿਨਾਮੁ ਗਹਣਾ ਪ੍ਰਿਅ ਬਚਨ ਮੀਠੇ ਭਾਣੇ[26] ॥ ਬਿਨਵੰਤਿ ਨਾਨਕ ਮਨ ਇਛ ਪਾਈ ਹਰਿ ਮਿਲੇ ਪੁਰਖ ਚਿਰਾਣੇ ॥ ੩ ॥ [27]ਤਿਤੁ ਗ੍ਰਿਹਿ ਸੋਹਿਲੜੇ ਕੋਡ ਅਨੰਦਾ ॥ ਮਨਿ ਤਨਿ ਰਵਿ ਰਹਿਆ ਪ੍ਰਭ ਪਰਮਾਨੰਦਾ[28] ॥ ਹਰਿ ਕੰਤ ਅਨੰਤ[29] ਦਇਆਲ ਸ੍ਰੀਧਰ[30] ਗੋਬਿੰਦ [31]ਪਤਿਤ ਉਧਾਰਣੋ ॥ ਪ੍ਰਭਿ ਕ੍ਰਿਪਾ ਧਾਰੀ ਹਰਿ ਮੁਰਾਰੀ[3] [32]ਭੈ ਸਿੰਧੁ ਸਾਗਰ ਤਾਰਣੋ ॥ ਜੋ ਸਰਣਿ ਆਵੈ [33]ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ ॥ ਬਿਨਵੰਤਿ ਨਾਨਕ ਹਰਿ ਕੰਤੁ ਮਿਲਿਆ [34]ਸਦਾ ਕੇਲ ਕਰੰਦਾ ॥ ੪ ॥ ੧ ॥ ੪ ॥ ਬਿਹਾਗੜਾ ਮਹਲਾ ੫ ॥

੧ ਜਿਸ ਦੀ ਸ੍ਰਿਸ਼ਟੀ ਰੂਪ ਕਲਾ ਧਾਰੀ ਹੋਈ ਹੈ; ਜੋ ਸ੍ਰਿਸ਼ਟੀ ਦੇ ਗੁੰਝਲਦਾਰ ਕੰਮਾਂ ਨੂੰ ਚਲਾ ਰਿਹਾ ਹੈ।

੨ ਗੁਰੂ ਦੁਆਰਾ।

੩ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਹਰੀ।

੪ ਵਿਆਪਦਾ, ਚੰਬੜਦਾ।

੫ ਓਹ ਗੁਰੂ-ਸੰਤ ਦੀ ਕਿਰਪਾ ਨਾਲ ਸੰਸਾਰ ਸਾਗਰ ਤੋਂ ਤਰ ਗਏ, ਅਤੇ ਇਉਂ ਹਰੀ ਵਲੋਂ ਪਹਿਲਾਂ ਲਿਖਿਆ ਹੁਕਮ ਪੂਰਾ ਹੋਇਆ।

੬ ਖੁਸ਼ੀ ਦੇ ਵਾਜੇ ਵਜੇ।

੭ ਅਪਾਰ; ਬੇਅੰਤ।

੮ ਬੇਨਤੀ ਕਰਦਾ ਹੈ।

੯ ਸਾਡੀ ਮੁਰਾਦ ਪੂਰੀ ਹੋਈ।

੧੦ ਹੇ ਸੁਖ ਵਾਲੀਏ ਰਾਤੇ! ਵਧ ਜਾ, ਕਿਉਂਕਿ ਮੈਨੂੰ ਪਿਆਰੇ ਦਾ ਪ੍ਰੇਮ ਲਗਾ ਹੈ।

੧੧ ਹੇ ਦੁਖਾਂ ਵਾਲੀਏ ਨੀਂਦੇ! ਘਟ ਜਾ, ਤਾਂ ਜੋ ਸਦਾ (ਪਿਆਰੇ ਦੇ) ਪੈਰ ਛੂਹਦੀ (ਪੂਜਦੀ) ਰਹਾਂ।

੧੨ ਮੈਂ ਉਸ ਦੇ ਪੈਰਾਂ ਦੀ ਧੂੜ ਲੋੜਦੀ ਹਾਂ, ਸਦਾ ਇਹੋ ਮੰਗਦੀ ਹਾਂ; ਨਾਮ ਦੇ ਸੁਆਦ ਵਿਚ ਵਿਰਾਗਨ ਹੋਈ ਹੋਈ ਹਾਂ।

੧੩ ਮੈਂ ਪਿਆਰੇ ਦੀ ਲਗਨ ਵਿਚ ਲਗੀ ਹੋਈ, ਉਸ ਦੇ ਨਿਸ਼ਕਾਮ ਪਿਆਰ ਦੀ ਮਤੀ ਹੋਈ ਹਾਂ, ਅਤੇ ਆਪਣੀ ਵੱਡੀ ਖੋਟੀ ਮਤ ਛੋਡ ਦਿਤੀ ਹੈ। 'ਸਹਜ' ਦੇ ਇਸ ਅਰਥ ਲਈ ਦੇਖੋ ਪੰ: ੪੨੮, ਨੋਟ ੯।

੧੪ (ਹਰੀ ਪਤੀ ਨੇ) ਮੈਂ ਪ੍ਰੇਮ ਦੀ ਭਿਜੀ ਹੋਈ ਦੀ ਬਾਂਹ ਫੜ ਲਈ, ਤੇ ਮੈਂ ਪ੍ਰੀਤਮ ਦੇ ਸਚੇ ਰਸਤੇ ਉਤੇ ਉਸ ਨੂੰ ਮਿਲਣ ਚਲ ਪਈ।

੧੫ ਆਓ ਪ੍ਰਭੂ ਦੇ ਚਰਨੀਂ ਲਗੀਏ।

੧੬ ਦਿਲ ਵਿਚ ਪਿਆਰੇ ਦਾ ਪ੍ਰੇਮ ਬਹੁਤ ਹੈ; ਆਓ ਹਰੀ ਦੀ ਭਗਤੀ ਮੰਗੀਏ। (ਇਥੇ 'ਭਗਤੀ' ਨੂੰ 'ਪ੍ਰੇਮ' ਤੋਂ ਉਚਾ ਕਰਕੇ ਮੰਨਿਆ ਹੈ। ਭਗਤੀ ਵਿਚ ਨਿਰੀ ਦਿਲੀ ਤਾਂਘ ਜਾਂ ਖਿਚ ਹੀ ਨਹੀਂ ਹੁੰਦੀ, ਬਲਕਿ ਸ਼ਰਧਾ, ਸੇਵਾ, ਉਪਾਸਨਾ ਭੀ ਹੁੰਦੀ ਹੈ।)

੧੭ ਛੱਡ ਦਈਏ।

੧੮ ਇਹ ਤਨ ਧਨ ਤੇ ਮਨ ਹਵਾਲੇ ਕਰ ਕੇ।

੧੯ ਹਰੀ ਵਡਾ ਪੂਰਨ ਪੁਰਖ ਤੇ ਗੁਣਾਂ ਨਾਲ ਭਰਿਆ ਹੋਇਆ ਹੈ; ਉਸ ਨੂੰ ਮਿਲ ਕੇ ਭਰਮ ਦੀਆਂ ਕੰਧਾਂ ਟੁਟਦੀਆਂ ਹਨ (ਭਰਮ ਦੇ ਪੜਦੇ ਦੂਰ ਹੁੰਦੇ ਹਨ)।

੨੦ ਸਲਾਹ, ਮਸ਼ਵਰਾ, ਸਿਖਿਆ।

੨੧ ਜੋ ਹਰੀ-ਪਤੀ ਦੀ ਪਤਨੀ ਬਣ ਜਾਵੇ, ਉਹ ਸੁਹਾਗਣਿ ਹੈ ਤੇ ਹਰ ਤਰ੍ਹਾਂ ਦੀਆਂ ਮੌਜਾਂ ਮਾਣਦੀ ਹੈ।

੨੨ ਉਹ ਰੰਡੀ ਨਹੀਂ ਰਹਿ ਜਾਂਦੀ, ਕਿਉਂਕਿ ਉਸ ਦਾ ਪਤੀ ਹਰੀ ਵਡੀ ਉਮਰ ਵਾਲਾ ਹੈ। ਚਿਰਾਣੈ=ਚਿਰਾਣਾ ਹੋਣ ਕਰਕੇ, ਚਿਰੇਕਾਲ ਵਾਲਾ (ਬਹੁਤ ਦੇਰ ਰਹਿਣ ਵਾਲਾ) ਹੋਣ ਕਰਕੇ।

੨੩ ਦੇਖੋ ਪੰ: ੩੫੨, ਫੁਟ ਨੋਟ*।

੨੪ ਪਾਪ।

੨੫ ਨਾਮ ਦੇ ਸੁਆਦ ਵਿਚ ਤੇ ਪਿਆਰ ਵਿਚ ਜਾਗਦੀਆਂ ਰਹਿੰਦੀਆਂ ਹਨ।

੨੬ ਭਾਉਂਦੇ ਹਨ, ਚੰਗੇ ਲਗਦੇ ਹਨ।

੨੭ ਉਸ ਘਰ ਵਿਚ ਖੁਸ਼ੀ ਦੇ ਗੀਤ ਤੇ ਰੰਗ ਤਮਾਸ਼ੇ ਹੁੰਦੇ ਹਨ। ਕੋਡ=ਕੌਤਕ, ਤਮਾਸ਼ੇ।

੨੮ ਅਤੀ ਅਨੰਦ ਵਾਲਾ।

੨੯ ਬਿਅੰਤ।

੩੦ [ਲਛਮੀ ਨੂੰ ਧਾਰਨ ਵਾਲਾ, ਵਿਸ਼ਨੂੰ] ਹਰੀ।

੩੧ ਪਾਪੀਆਂ ਨੂੰ ਤਾਰਨ ਵਾਲਾ।

੩੨ ਹਸਤੀ ਦੇ ਸਮੁੰਦਰ ਤੋਂ ਤਾਰਨ ਵਾਲਾ।

੩੩ ਉਸ ਨੂੰ ਗਲੇ ਲਾਉਂਦਾ ਹੈ। ਇਹ ਵਡਿਆਈ ਵਾਲਾ ਗੁਣ ਮਾਲਕ (ਹਰੀ) ਦਾ ਹੈ। ਬਿਰਦ= ਕਿਸੇ ਵਡੀ ਹਸਤੀ ਦਾ ਖਾਸ ਗੁਣ।

੩੪ ਜੋ ਹਮੇਸ਼ਾਂ ਖੁਸ਼ੀ ਦੀਆਂ ਖੇਡਾਂ ਕਰਦਾ ਹੈ।

---

*ਇਸ ਛਕੇ ਵਿਚ ਵੀ ਮਜ਼ਮੂਨ ਉਪਰਲਾ ਹੀ ਹੈ।

[੧]ਹਰਿ ਚਰਣ ਸਰੋਵਰ ਤਹ ਕਰਹੁ ਨਿਵਾਸੁ ਮਨਾ ॥ ਕਰਿ ਮਜਨੁ[੨] ਹਰਿ ਸਰੇ[੩] ਸਭਿ ਕਿਲਬਿਖ[੪] ਨਾਸੁ ਮਨਾ ॥ ਕਰਿ ਸਦਾ ਮਜਨੁ ਗੋਬਿੰਦ ਸਜਨੁ ਦੁਖ ਅੰਧੇਰਾ ਨਾਸੇ[੫] ॥ ਜਨਮ ਮਰਣੁ ਨ ਹੋਇ ਤਿਸ ਕਉ ਕਟੈ ਜਮ ਕੇ ਫਾਸੇ ॥ [੬]ਮਿਲੁ ਸਾਧਸੰਗੇ ਨਾਮ ਰੰਗੇ ਤਹਾ ਪੂਰਨ ਆਸੋ ॥ ਬਿਨਵੰਤਿ ਨਾਨਕ ਧਾਰਿ ਕਿਰਪਾ ਹਰਿ ਚਰਣ ਕਮਲ ਨਿਵਾਸੋ ॥ ੧ ॥ ਤਹ[੭] ਅਨਦ ਬਿਨੋਦ[੮] ਸਦਾ [੯]ਅਨਹਦ ਝੁਣਕਾਰੋ ਰਾਮ ॥ ਮਿਲਿ ਗਾਵਹਿ ਸੰਤ ਜਨਾ ਪ੍ਰਭ ਕਾ ਜੈਕਾਰੋ[੧੦] ਰਾਮ ॥ ਮਿਲਿ ਸੰਤ ਗਾਵਹਿ ਖਸਮ ਭਾਵਹਿ [੧੧]ਹਰਿ ਪ੍ਰੇਮ ਰਸ ਰੰਗਿ ਭਿੰਨੀਆ ॥ ਹਰਿ ਲਾਭੁ ਪਾਇਆ ਆਪੁ ਮਿਟਾਇਆ ਮਿਲੇ [੧੨]ਚਿਰੀ ਵਿਛੁੰਨਿਆ ॥ [੧੩]ਗਹਿ ਭੁਜਾ ਲੀਨੇ ਦਇਆ ਕੀਨੇ ਪ੍ਰਭ ਏਕ ਅਗਮ ਅਪਾਰੋ ॥ [੧੪]ਬਿਨਵੰਤਿ ਨਾਨਕ ਸਦਾ ਨਿਰਮਲ ਸਚੁ ਸਬਦੁ ਰੁਣ ਝੁਣਕਾਰੋ ॥ ੨ ॥ ਸੁਣਿ ਵਡਭਾਗੀਆ ਹਰਿ ਅੰਮ੍ਰਿਤ ਬਾਣੀ ਰਾਮ ॥ ਜਿਨ ਕਉ ਕਰਮਿ[੧੫] ਲਿਖੀ ਤਿਸੁ ਰਿਦੈ ਸਮਾਣੀ ਰਾਮ ॥ ਅਕਥ ਕਹਾਣੀ ਤਿਨੀ ਜਾਣੀ ਜਿਸੁ ਆਪਿ ਪ੍ਰਭੁ ਕਿਰਪਾ ਕਰੇ ॥ ਅਮਰੁ ਥੀਆ[੧੬] ਫਿਰਿ ਨ ਮੂਆ [੧੭]ਕਲਿ ਕਲੇਸਾ ਦੁਖ ਹਰੇ ॥ ਹਰਿ ਸਰਣਿ ਪਾਈ [੧੮]ਤਜਿ ਨ ਜਾਈ ਪ੍ਰਭ ਪ੍ਰੀਤਿ ਮਨਿ ਤਨਿ ਭਾਣੀ ॥ ਬਿਨਵੰਤਿ ਨਾਨਕ ਸਦਾ ਗਾਈਐ ਪਵਿਤ੍ਰ ਅੰਮ੍ਰਿਤ ਬਾਣੀ ॥ ੩ ॥ ਮਨ ਤਨ ਗਲਤੁ* ਭਏ ਕਿਛੁ ਕਹਣੁ ਨ ਜਾਈ ਰਾਮ ॥ ਜਿਸ ਤੇ ਉਪਜਿਅੜਾ[੧੯] ਤਿਨਿ [੨੦]ਲੀਆ ਸਮਾਈ ਰਾਮ ॥ [੨੧]ਮਿਲਿ ਬ੍ਰਹਮ ਜੋਤੀ ਓਤਿ ਪੋਤੀ ਉਦਕੁ ਉਦਕਿ ਸਮਾਇਆ ॥ [੨੨]ਜਲਿ ਥਲਿ ਮਹੀਅਲਿ ਏਕੁ ਰਵਿਆ ਨਹ ਦੂਜਾ ਦ੍ਰਿਸਟਾਇਆ[੨੩] ॥ [੨੪]ਬਣਿ ਤ੍ਰਿਣਿ ਤ੍ਰਿਭਵਣਿ[੨੫] ਪੂਰਿ ਪੂਰਨ ਕੀਮਤਿ ਕਹਣੁ ਨ ਜਾਈ ॥ ਬਿਨਵੰਤਿ ਨਾਨਕ ਆਪਿ ਜਾਣੈ ਜਿਨਿ ਏਹ ਬਣਤ ਬਣਾਈ ॥ ੪ ॥ ੨ ॥ ੫ ॥ ਬਿਹਾਗੜਾ ਮਹਲਾ ੫ ॥ ਖੋਜਤ ਸੰਤ ਫਿਰਹਿ ਪ੍ਰਭ [੨੬]ਪ੍ਰਾਣ ਅਧਾਰੇ ਰਾਮ ॥ [੨੭]ਤਾਣੁ ਤਨੁ ਖੀਨ ਭਇਆ ਬਿਨੁ ਮਿਲਤ ਪਿਆਰੇ ਰਾਮ ॥ ਪ੍ਰਭ ਮਿਲਹੁ ਪਿਆਰੇ [੨੮]ਮਇਆ ਧਾਰੇ ਕਰਿ ਦਇਆ ਲੜਿ ਲਾਇ ਲੀਜੀਐ ॥ ਦੇਹਿ ਨਾਮੁ ਅਪਨਾ ਜਪਉ ਸੁਆਮੀ ਹਰਿ ਦਰਸ ਪੇਖੇ ਜੀਜੀਐ[੨੯] ॥ ਸਰਮਥ ਪੂਰਨ ਸਦਾ ਨਿਹਚਲ[੩੦] ਊਚ ਅਗਮ[੩੧] ਅਪਾਰੇ ॥ ਬਿਨਵੰਤਿ ਨਾਨਕ ਧਾਰਿ ਕਿਰਪਾ ਮਿਲਹੁ ਪ੍ਰਾਨ ਪਿਆਰੇ ॥ ੧ ॥ ਜਪ ਤਪ ਬਰਤ ਕੀਨੇ ਪੇਖਨ ਕਉ ਚਰਣਾ ਰਾਮ ॥ [੩੨]ਤਪਤਿ ਨ ਕਤਹਿ ਬੁਝੈ ਬਿਨੁ ਸੁਆਮੀ ਸਰਣਾ ਰਾਮ ॥ ਪ੍ਰਭ ਸਰਣਿ ਤੇਰੀ ਕਾਟਿ ਬੇਰੀ[੩੩] ਸੰਸਾਰੁ ਸਾਗਰੁ ਤਾਰੀਐ ॥ ਅਨਾਥ ਨਿਰਗੁਨਿ ਕਛੁ ਨ ਜਾਨਾ ਮੇਰਾ ਗੁਣੁ ਅਉਗਣੁ ਨ ਬੀਚਾਰੀਐ ॥ ਦੀਨ ਦਇਆਲ ਗੋਪਾਲ[੩੪] ਪ੍ਰੀਤਮ ਸਮਰਥ[੩੫] ਕਾਰਣ ਕਰਣਾ ॥

੧ ਹੇ ਮਨ ! ਹਰੀ ਦੇ ਚਰਨ ਰੂਪ ਜੋ ਤਲਾ ਹੈ ਓਥੇ ਨਿਵਾਸ ਕਰ (ਹਰੀ ਦੇ ਚਰਨਾਂ ਵਿਚ ਰਹਿ)।
੨ ਇਸ਼ਨਾਨ।
੩ ਸਰੋਵਰ ਵਿਚ।
੪ ਪਾਪ।
੫ ਨਾਸ ਹੋ ਜਾਵੇਗਾ (ਦੂਰ ਹੋ ਜਾਵੇਗਾ)।
੬ ਨਾਮ ਦੇ ਪਿਆਰ ਨਾਲ ਸਾਧ-ਸੰਗ ਵਿਚ ਮਿਲ ; ਉਥੇ ਤੇਰੀ ਮੁਰਾਦ ਪੂਰੀ ਹੋਵੇਗੀ।
੭ ਉਥੇ (ਸਾਧ-ਸੰਗ ਵਿਚ)।
੮ ਖੁਸ਼ੀ ਵਾਲੇ ਤਮਾਸ਼ੇ।
੯ ਅਨਹਦ-ਸ਼ਬਦ ਦੀ ਧੁਨੀ, ਬਿਨਾਂ ਵਜਾਇਆਂ ਪੈਦਾ ਹੋਏ ਸ਼ਬਦ ਦੀ ਧੀਮੀ ੨ ਅਵਾਜ਼, ਨਾਮ ਦੀ ਧੁਨੀ। ਵੇਖੋ ਪੰਨਾ ੩੭੦, ਨੋਟ ੩੨।
੧੦ ਜੈ ਜੈ ਕਰ ਕੇ ਉਸਤਤਿ ਕਰਨੀ।
੧੧ ਹਰੀ ਦੇ ਪ੍ਰੇਮ-ਰਸ ਦੇ ਰੰਗ ਵਿਚ ਭਿਜੀਆਂ ਹੋਈਆਂ ; ਹਰੀ-ਪਿਆਰ ਦੇ ਸੁਆਦ ਦੀ ਮਸਤੀ ਵਿਚ ਡੁਬੀਆਂ ਹੋਈਆਂ।
੧੨ ਚਿਰਾਂ ਦੇ ਵਿਛੜੇ ਹੋਏ।
੧੩ ਫੇਰ ਉਸ ਅਪਹੁਚ ਤੇ ਬਿਅੰਤ ਮਾਲਕ ਨੇ ਸਾਡੇ ਤੇ ਦਇਆ ਕੀਤੀ ਤੇ ਸਾਡੀ ਬਾਂਹ ਫੜ ਲਈ, ਭਾਵ ਸਾਨੂੰ ਨਿਆਸਰਿਆਂ ਨੂੰ ਆਸਰਾ ਦਿਤਾ।
੧੪ ਨਾਨਕ ਬੇਨਤੀ ਕਰਦਾ ਹੈ, ਓਹ ਸਦਾ ਪਵਿੱਤਰ ਰਹਿੰਦੇ ਹਨ ਜੋ ਸਚੇ ਸ਼ਬਦ (ਨਾਮ) ਨੂੰ ਗਾਉਂਦੇ ਰਹਿੰਦੇ ਹਨ।
੧੫ ਭਾਗਾਂ ਵਿਚ।
੧੬ ਹੋ ਗਿਆ।
੧੭ ਝਗੜੇ, ਤਕਲੀਫ਼ਾਂ ਤੇ ਦੁਖ ਦੂਰ ਹੋ ਗਏ।
੧੮ ਜੋ ਛਡ ਨਹੀਂ ਜਾਂਦਾ।
੧੯ ਪੈਂਦਾ ਹੋਇਆ।
੨੦ ਆਪਣੇ ਆਪ ਵਿਚ ਮਿਲਾ ਲਿਆ।
੨੧ ਤਾਣੇ ਪੇਟੇ ਵਾਗੂੰ ਹਰੀ ਦੀ ਜੋਤੀ ਵਿਚ ਮਿਲ ਗਏ, ਯਾ ਜਿਸ ਤਰ੍ਹਾਂ ਪਾਣੀ ਵਿਚ ਪਾਣੀ ਰਲ ਜਾਂਦਾ ਹੈ।
੨੨ ਪਾਣੀ ਵਿਚ, ਸੁਕੀ ਧਰਤੀ ਵਿਚ ਅਤੇ ਧਰਤ ਅਸਮਾਨ ਦੇ ਵਿਚਕਾਰਲੇ ਥਾਂ ਵਿਚ।
੨੩ ਨਜ਼ਰ ਆਇਆ !
੨੪ ਜੰਗਲ ਦੇ ਰੁਖਾਂ ਵਿਚ, ਘਾਹ ਵਿਚ, ਤਿੰਨਾਂ ਲੋਕਾਂ ਵਿਚ ਪੂਰੀ ਤਰ੍ਹਾਂ ਸਮਾ ਰਿਹਾ ਹੈ।
੨੫ ਤਿੰਨਾਂ ਲੋਕਾਂ ਵਿਚ ; ਧਰਤੀ ਵਿਚ, ਪਤਾਲ ਵਿਚ ਅਤੇ ਉਤੇ ਤਾਰਾ ਮੰਡਲ ਵਿਚ।
੨੬ ਪ੍ਰਾਣਾਂ (ਜੀਵਣ) ਦੇ ਆਸਰੇ ਨੂੰ।
੨੭ ਉਸ ਪਿਆਰੇ ਵਾਹਿਗੁਰੂ ਦੇ ਮਿਲੇ ਬਿਨਾਂ ਉਨ੍ਹਾਂ ਦਾ ਸ੍ਰੀਰ ਅਤੇ ਜ਼ੋਰ ਸਾਰਾ ਘਟ ਗਿਆ, ਭਾਵ ਓਹ ਲਿਸੇ ਹੋ ਗਏ।
੨੮ ਕਿਰਪਾ ਕਰ ਕੇ।
੨੯ ਜੀਵੀਏ।
੩੦ ਅਡੋਲ, ਸਦਾ ਕਾਇਮ।
੩੧ ਜਿਸ ਤੋੜੀ ਪਹੁੰਚ ਨਾ ਹੋ ਸਕੇ।
੩੨ ਮਨ ਦੀ ਜਲਨ (ਅਸ਼ਾਂਤੀ) ਕਿਤੇ ਵੀ ਨਹੀਂ ਦੂਰ ਹੁੰਦੀ।
੩੩ ਬੇੜੀ, ਬੰਧਨ।
੩੪ ਪ੍ਰਿਥਵੀ ਦੇ ਪਾਲਣ ਵਾਲਾ, ਭਾਵ ਪਰਮਾਤਮਾ।
੩੫ ਪੂਰੀ ਸ਼ਕਤੀ ਵਾਲਾ, ਭਾਵ ਵਾਹਿਗੁਰੂ।

---

* [ਫ਼ਾਰਸੀ] ਗਲਤਾਨ, ਮਗਨ, ਮਸਤ। ਮਨ ਤਨ ਮਸਤ ਹੋ ਗਏ। 'ਤਨ ਮਨ ਗਲਤ ਭਏ ਤਿਹ ਸੰਗੇ' (ਕਾਨੜਾ ਮ: ੫)। 'ਮਨਿ ਤਨੇ ਗਲਤਾਨ ਸਿਮਰਤ ਪ੍ਰਭ ਨਾਮ' (ਸ੍ਰੀ ਰਾਗ ਮ: ੫)।

ਨਾਨਕ ਚਾਤ੍ਰਿਕ[੧] ਹਰਿ ਬੂੰਦ ਮਾਗੈ ਜਪਿ ਜੀਵਾ ਹਰਿ ਹਰਿ ਚਰਣਾ ॥ ੨ ॥ [੨]ਅਮਿਅ ਸਰੋਵਰੋ ਪੀਉ ਹਰਿ ਹਰਿ ਨਾਮਾ ਰਾਮ ॥ ਸੰਤਹ ਸੰਗਿ ਮਿਲੈ ਜਪਿ [੩]ਪੂਰਨ ਕਾਮਾ ਰਾਮ ॥ ਸਭ ਕਾਮ ਪੂਰਨ [੪]ਦੁਖ ਬਿਦੀਰਨ ਹਰਿ ਨਿਮਖ[੫] ਮਨਹੁ ਨ ਬੀਸਰੈ[੬] ॥ ਆਨੰਦ ਅਨਦਿਨੁ[੭] ਸਦਾ ਸਾਚਾ ਸਰਬ ਗੁਣ ਜਗਦੀਸਰੈ[੮] ॥ ਅਗਣਤ[੯] ਊਚ ਅਪਾਰ ਠਾਕੁਰ[੧੦] ਅਗਮ[੧੧] ਜਾ ਕੋ ਧਾਮਾ[੧੨] ॥ ਬਿਨਵੰਤਿ ਨਾਨਕ ਮੇਰੀ [੧੩]ਇਛ ਪੂਰਨ ਮਿਲੇ ਸ੍ਰੀਰੰਗ[੧੪] ਰਾਮਾ ॥ ੩ ॥ [੧੫]ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ ॥ ਹਰਿ ਹਰਿ ਨਾਮੁ ਜਪਤ ਕੁਲ ਸਗਲੇ ਤਾਰੇ ਰਾਮ ॥ ਹਰਿਨਾਮੁ ਜਪਤ ਸੋਹੰਤ[੧੬] ਪ੍ਰਾਣੀ [੧੭]ਤਾ ਕੀ ਮਹਿਮਾ ਕਿਤ ਗਨਾ ॥ ਹਰਿ ਬਿਸਰੁ ਨਾਹੀ ਪ੍ਰਾਨ ਪਿਆਰੇ ਚਿਤਵੰਤਿ[੧੮] ਦਰਸਨੁ ਸਦ ਮਨਾ ॥ [੧੯]ਸੁਭ ਦਿਵਸ ਆਏ ਗਹਿ ਕੰਠਿ ਲਾਏ ਪ੍ਰਭ ਊਚ ਅਗਮ ਅਪਾਰੇ ॥ ਬਿਨਵੰਤਿ ਨਾਨਕ ਸਫਲੁ ਸਭੁ ਕਿਛੁ ਪ੍ਰਭ ਮਿਲੇ ਅਤਿ ਪਿਆਰੇ ॥ ੪ ॥ ੩ ॥ ੬ ॥ ਬਿਹਾਗੜਾ ਮਹਲਾ ੫ ਛੰਤ ॥ [੨੦]ਅਨ ਕਾਏ ਰਾਤੜਿਆ ਵਾਟ ਦੁਹੇਲੀ ਰਾਮ ॥ ਪਾਪ ਕਮਾਵਦਿਆ ਤੇਰਾ ਕੋਇ ਨ ਬੇਲੀ[੨੧] ਰਾਮ ॥ ਕੋਏ ਨ ਬੇਲੀ ਹੋਇ ਤੇਰਾ ਸਦਾ ਪਛੋਤਾਵਹੇ ॥ [੨੨]ਗੁਨ ਗੁਪਾਲ ਨ ਜਪਹਿ ਰਸਨਾ ਫਿਰਿ ਕਦਹੁ ਸੇ ਦਿਹ ਆਵਹੇ ॥ [੨੩]ਤਰਵਰ ਵਿਛੁੰਨੇ ਨਹ ਪਾਤ ਜੁੜਤੇ ਜਮ ਮਗਿ ਗਉਨੁ ਇਕੇਲੀ ॥ ਬਿਨਵੰਤ ਨਾਨਕ ਬਿਨੁ ਨਾਮ ਹਰਿ ਕੇ ਸਦਾ ਫਿਰਤ ਦੁਹੇਲੀ[੨੪] ॥ ੧ ॥ ਤੂੰ ਵਲਵੰਚ[੨੫] [੨੬]ਲੂਕਿ ਕਰਹਿ ਸਭ ਜਾਣੈ ਜਾਣੀ ਰਾਮ ॥ [੨੭]ਲੇਖਾ ਧਰਮ ਭਇਆ ਤਿਲ ਪੀੜੇ ਘਾਣੀ ਰਾਮ ॥ [੨੮]ਕਿਰਤ ਕਮਾਣੇ ਦੁਖ ਸਹੁ ਪਰਾਣੀ [੨੯]ਅਨਿਕ ਜੋਨਿ ਭ੍ਰਮਾਇਆ ॥ [੩੦]ਮਹਾ ਮੋਹਨੀ ਸੰਗਿ ਰਾਤਾ ਰਤਨ ਜਨਮੁ ਗਵਾਇਆ ॥ ਇਕਸੁ ਹਰਿ ਕੇ ਨਾਮ ਬਾਝਹੁ [੩੧]ਆਨ ਕਾਜ ਸਿਆਣੀ ॥ ਬਿਨਵੰਤ ਨਾਨਕ ਲੇਖੁ ਲਿਖਿਆ ਭਰਮਿ ਮੋਹਿ ਲੁਭਾਣੀ[੩੨] ॥ ੨ ॥ *ਬੀਚੁ ਨ ਕੋਇ ਕਰੇ ਅਕ੍ਰਿਤਘਣੁ ਵਿਛੁੜਿ ਪਇਆ ॥ ਆਏ ਖਰੇ ਕਠਿਨ ਜਮ ਕੰਕਰਿ[੩੩] ਪਕੜਿ ਲਇਆ ॥ ਪਕੜੇ ਚਲਾਇਆ ਅਪਣਾ ਕਮਾਇਆ ਮਹਾ ਮੋਹਨੀ ਰਾਤਿਆ ॥ ਗੁਨ ਗੋਵਿੰਦ ਗੁਰਮੁਖਿ[੩੪] ਨ ਜਪਿਆ [੩੫]ਤਪਤ ਥੰਮ੍ ਗਲਿ ਲਾਤਿਆ ॥ †ਕਾਮ ਕ੍ਰੋਧਿ ਅਹੰਕਾਰਿ ਮੂਠਾ[੩੬] ਖੋਇ ਗਿਆਨੁ ਪਛੁਤਾਪਿਆ ॥ ਬਿਨਵੰਤ ਨਾਨਕ ਸੰਜੋਗਿ[੩੭] ਭੂਲਾ ਹਰਿ ਜਾਪੁ ਰਸਨ ਨ ਜਾਪਿਆ ॥ ੩ ॥ ਤੁਝ ਬਿਨੁ ਕੋ ਨਾਹੀ ਪ੍ਰਭ ਰਾਖਨਹਾਰਾ ਰਾਮ ॥ [੩੮]ਪਤਿਤ ਉਧਾਰਣ ਹਰਿ ਬਿਰਦੁ[੩੯] ਤੁਮਾਰਾ ਰਾਮ ॥ ਪਤਿਤ ਉਧਾਰਨ ਸਰਨਿ ਸੁਆਮੀ [੪੦]ਕ੍ਰਿਪਾ ਨਿਧਿ ਦਇਆਲਾ ॥ [੪੧]ਅੰਧ ਕੂਪ ਤੇ ਉਧਰੁ[੪੨] ਕਰਤੇ [੪੩]ਸਗਲ ਘਟ ਪ੍ਰਤਿਪੋਲਾ ॥ ਸਰਨਿ ਤੇਰੀ ਕਟਿ ਮਹਾ ਬੇੜੀ ਇਕੁ ਨਾਮੁ ਦੇਹਿ ਅਧਾਰਾ[੪੪] ॥

੧ ਪਪੀਹਾ। ਦੇਖੋ ਪੰ: ੪੫੨, ਫੁਟ ਨੋਟ *।
੨ ਅੰਮ੍ਰਿਤ ਦਾ ਤਲਾ।
੩ ਕੰਮ ਸਫਲ ਹੋ ਜਾਂਦਾ ਹੈ, ਮੁਰਾਦ ਪੂਰੀ ਹੋ ਜਾਂਦੀ ਹੈ।
੪ ਦੁਖ ਨਾਸ਼ ਕਰਨ ਵਾਲਾ।
੫ ਅਖ ਦੇ ਫੋਰ ਜਿਤਨਾ ਸਮਾਂ ਭੀ।
੬ ਭੁਲੇ।
੭ ਹਰ ਰੋਜ਼।
੮ ਜਗਤ ਦੇ ਮਾਲਕ (ਪਰਮਾਤਮਾ) ਵਿਚ।
੯ ਗਿਣਤੀ ਤੋਂ ਪਰੇ, ਬੇਅੰਤ।
੧੦ ਮਾਲਕ (ਹਰੀ)।
੧੧ ਜਿਥੇ ਪਹੁੰਚ ਨਾ ਹੋ ਸਕੇ।
੧੨ ਘਰ, ਅਸਥਾਨ। ਅਪਹੁੰਚ ਜਿਸ ਦਾ ਠਿਕਾਣਾ ਹੈ।
੧੩ ਮੁਰਾਦ ਪੂਰੀ ਹੋ ਗਈ।
੧੪ [ਲਛਮੀ ਨਾਲ ਅਨੰਦ ਕਰਨ ਵਾਲਾ, ਵਿਸ਼ਨੂੰ] ਪਰਮਾਤਮਾ।
੧੫ ਹਰੀ-ਯਸ ਸੁਣ ਕੇ ਗਾਉਣ ਵਾਲੇ ਨੂੰ (ਭਾਵ ਸੁਣਨ ਅਤੇ ਗਾਉਣ ਵਾਲੇ ਨੂੰ) ਕ੍ਰੋੜਾਂ ਯੱਗਾਂ ਦਾ ਫਲ ਹੁੰਦਾ ਹੈ; ਹਰੀ ਦਾ ਨਾਮ ਜਪਣ ਵਾਲਿਆਂ ਦੀਆਂ ਸਾਰੀਆਂ ਪੀੜ੍ਹੀਆਂ ਮੁਕਤ ਹੋ ਜਾਂਦੀਆਂ ਹਨ।
੧੬ ਸੋਭਦੇ ਹਨ, ਸੋਹਣੇ ਲਗਦੇ ਹਨ।
੧੭ ਉਨ੍ਹਾਂ ਦੀ ਉਸਤਤਿ ਕਿਤਨੀ ਕੁ ਕਰਾਂ?
੧੮ ਚਿਤਵਦਾ ਹੈ, ਇਛਾ ਕਰਦਾ ਹੈ।
੧੯ ਭਲੇ ਦਿਨ ਆਏ ਹਨ ਜਦ ਉਚੇ, ਅਪਹੁੰਚ ਤੇ ਬਿਅੰਤ ਮਾਲਕ ਨੇ ਸਾਨੂੰ ਫੜ ਕੇ ਗਲੇ ਲਾ ਲਿਆ ਹੈ।
੨੦ ਹੋਰ ਚੀਜ਼ਾਂ ਵਿਚ (ਭਾਵ ਇਸਤ੍ਰੀ ਧਨ ਆਦਿਕਾਂ ਵਿਚ) ਕਿਉਂ ਰਚਿਆ ਪਿਆ ਹੈਂ? (ਜ਼ਿੰਦਗੀ ਦਾ) ਪੈਂਡਾ ਬੜਾ ਔਖਾ ਹੈ।
੨੧ ਸੰਗੀ, ਮਿੱਤਰ।
੨੨ ਤੂੰ ਗੋਪਾਲ ਭਾਵ ਪਰਮਾਤਮਾ ਦੇ ਗੁਣਾਂ ਨੂੰ ਜੀਭ ਨਾਲ ਨਹੀਂ ਜਪਦਾ; ਫੇਰ ਇਹ ਦਿਨ (ਇਹ ਮੌਕਾ) ਕਦੋਂ ਆਵਣਗੇ?
੨੩ ਜਿਵੇਂ ਬਿਰਛ ਨਾਲੋਂ ਲਥੇ ਹੋਏ ਪੱਤੇ ਫੇਰ ਨਹੀਂ ਜੁੜਦੇ, ਏਸੇ ਤਰ੍ਹਾਂ ਦੇਹ ਤੋਂ ਵਿਛੜੇ ਹੋਏ ਪ੍ਰਾਣ ਫੇਰ ਨਹੀਂ ਆਉਂਦੇ। ਇਹ ਨਿੱਕੀ ਜੇਹੀ ਜਾਨ ਜਮ ਦੇ ਰਸਤੇ ਇਕੱਲੀ ਹੀ ਜਾਵੇਗੀ।
੨੪ ਔਖੀ, ਦੁਖੀ।
੨੫ ਵਲ ਛਲ, ਠੱਗੀ, ਧੋਖਾ।
੨੬ ਲੁਕ ਕੇ ਕਰਦਾ ਹੈਂ, ਪਰ ਜਾਣਨ ਵਾਲਾ, ਭਾਵ ਪਰਮੇਸ਼ਰ ਸਭ ਕੁਝ ਜਾਣਦਾ ਹੈ।
੨੭ ਧਰਮਰਾਜ ਵਾਲਾ ਜਦ ਹਿਸਾਬ ਹੋਇਆ ਤਾਂ ਮਨੁੱਖ ਤਿਲਾਂ ਦੀ ਘਾਣੀ ਵਾਕਰ ਪੀੜਿਆ ਗਿਆ (ਪਾਪਾਂ ਦੀ ਸਖ਼ਤ ਸਜ਼ਾ ਮਿਲੀ)।
੨੮ ਕੀਤੇ ਹੋਏ ਕੰਮਾਂ ਅਨੁਸਾਰ।
੨੯ ਅਨੇਕ ਜੂਨੀਆਂ ਵਿਚ ਫਿਰਾਇਆ ਗਿਆ।
੩੦ ਵੱਡੀ ਮਨ ਮੋਹਣ ਵਾਲੀ, ਭਾਵ ਮਾਇਆ।
੩੧ ਹੋਰ ਦੂਜੇ ਕੰਮਾਂ ਲਈ (ਆਤਮਾ) ਸਿਆਣੀ ਹੈ।
੩੨ ਫਸੀ ਹੋਈ ਹੈ।
੩੩ ਕਿੰਕਰਾਂ ਨੇ, ਸੇਵਕਾਂ ਨੇ, ਦੂਤਾਂ ਨੇ। ਸਖ਼ਤ (ਬੇਰਹਿਮ) ਜਮਦੂਤ ਆ ਖੜੋਤੇ ਅਤੇ ਮਨੁੱਖ ਨੂੰ ਫੜ ਲਿਆ।
੩੪ ਗੁਰੂ ਦੁਆਰਾ।
੩੫ ਤਤੇ ਥੰਮ੍ਹ ਗਲ ਨਾਲ ਲਾਏ ਗਏ, ਤਸੀਹੇ ਮਿਲੇ।
੩੬ ਠਗਿਆ ਗਿਆ।
੩੭ ਭਾਗਾਂ, ਕਰਮਾਂ ਨਾਲ।
੩੮ ਡਿਗਿਆਂ ਹੋਇਆਂ ਨੂੰ ਉਚਾ ਕਰਨਾ, ਤਾਰਨਾ।
੩੯ ਨੇਮ, ਸ਼ੁਭ ਨਿਯਮ, ਸੁਭਾ, ਖਾਸਾ। (ਕਿਸੇ ਵੱਡੀ ਹਸਤੀ ਦੇ ਖਾਸ ਵਡਿਆਈ ਵਾਲੇ ਗੁਣ ਨੂੰ 'ਬਿਰਦ' ਕਹਿੰਦੇ ਹਨ।)
੪੦ ਕਿਰਪਾ ਦਾ ਖ਼ਜ਼ਾਨਾ।
੪੧ ਅੰਨ੍ਹਾ ਖੂਹ, ਭਾਵ ਸੰਸਾਰ ਸਮੁੰਦਰ।
੪੨ ਉਧਾਰ ਕਰੋ, ਬਾਹਰ ਕਢੋ, ਪਾਰ ਕਰੋ।
੪੩ ਸਾਰਿਆਂ ਜੀਵਾਂ ਨੂੰ ਪਾਲਣ ਵਾਲੇ!
੪੪ ਆਸਰਾ।

* ਕੀਤੇ ਨੂੰ ਨਾ ਜਾਣਨ ਵਾਲਾ ਨਾ-ਸ਼ੁਕਰਾ ਮਨੁੱਖ ਹਰੀ ਤੋਂ ਵਿਛੜ ਗਿਆ ਹੈ; ਏਸ ਦੀ ਵਕਾਲਤ (ਸਫ਼ਾਰਸ਼, ਵਿਚੋਲਾਪਨ) ਕੋਈ ਨਹੀਂ ਕਰਦਾ। 'ਬੀਚੁ' ਨਾਂਵ ਹੈ। 'ਵਿਚੁ ਨ ਕੋਈ ਕਰਿ ਸਕੈ' (ਬਾਰਹ ਮਾਹਾ ਮਾਝ)।

† 'ਕਾਮ ਕ੍ਰੋਧ' ਆਮ ਤੌਰ ਤੇ ਇਕੱਠੇ ਆਉਂਦੇ ਹਨ, ਇਸ ਲਈ ਇਕ ਨਾਲ ਸਿਹਾਰੀ ਦੇ ਕੇ ਦੂਜੇ ਨਾਲ ਸਿਹਾਰੀ ਦੇਣ ਦੀ ਲੋੜ ਨਹੀਂ ਸਮਝੀ ਗਈ। ਦੇਖੋ ਨੋਮ ੩੩ ਦਾ ਨੋਟ।

ਬਿਨਵੰਤ ਨਾਨਕ [੧]ਕਰ ਦੇਇ ਰਾਖਹੁ ਗੋਬਿੰਦ ਦੀਨ ਦਇਆਰਾ[੨] ॥ ੪॥ ਸੋ ਦਿਨੁ ਸਫਲੁ ਗਣਿਆ[੩] ਹਰਿ ਪ੍ਰਭੂ ਮਿਲਾਇਆ ਰਾਮ ॥ ਸਭਿ ਸੁਖ ਪਰਗਟਿਆ ਦੁਖ [੪]ਦੂਰਿ ਪਰਾਇਆ ਰਾਮ ॥ [੫]ਸੁਖ ਸਹਜ ਅਨਦ ਬਿਨੋਦ[੬] ਸਦ ਹੀ ਗੁਨ ਗੁਪਾਲ ਨਿਤ ਗਾਈਐ ॥ [੭]ਭਜੁ ਸਾਧ ਸੰਗੇ ਮਿਲੇ ਰੰਗੇ ਬਹੁੜਿ ਜੋਨਿ ਨ ਧਾਈਐ ॥ [੮]ਗਹਿ ਕੰਠਿ ਲਾਏ ਸਹਜਿ ਸੁਭਾਏ ਆਦਿ ਅੰਕੁਰੁ ਆਇਆ ॥ ਬਿਨਵੰਤ ਨਾਨਕ ਆਪਿ ਮਿਲਿਆ [੯]ਬਹੁੜਿ ਕਤਹੂ ਨ ਜਾਇਆ ॥ ੫ ॥ ੪ ॥ ੭ ॥ ਬਿਹਾਗੜਾ ਮਹਲਾ ੫ ਛੰਤ ॥ ਸੁਨਹੁ ਬੇਨੰਤੀਆ ਸੁਆਮੀ ਮੇਰੇ ਰਾਮ ॥ ਕੋਟਿ ਅਪ੍ਰਾਧ ਭਰੇ ਭੀ ਤੇਰੇ ਚੇਰੇ[੧੦] ਰਾਮ ॥ [੧੧]ਦੁਖ ਹਰਨ ਕਿਰਪਾ ਕਰਨ ਮੋਹਨ [੧੨]ਕਲਿ ਕਲੇਸਹ ਭੰਜਨਾ ॥ ਸਰਨਿ ਤੇਰੀ ਰਖਿ ਲੇਹੁ ਮਰੀ ਸਰਬਮੈ[੧੩] ਨਿਰੰਜਨਾ[੧੪] ॥ [੧੫]ਸੁਨਤ ਪੇਖਤ ਸੰਗਿ ਸਭ ਕੈ ਪ੍ਰਭ [੧੬]ਨੇਰ ਹੂ ਤੇ ਨੇਰੇ ॥ ਅਰਦਾਸਿ ਨਾਨਕ ਸੁਨਿ ਸੁਆਮੀ ਰਖਿ ਲੇਹੁ ਘਰ ਕੇ ਚੇਰੇ ॥ ੧ ॥ ਤੂ ਸਮਰਥੁ ਸਦਾ ਹਮ [੧੭]ਦੀਨ ਭੇਖਾਰੀ ਰਾਮ ॥ ਮਾਇਆ ਮੋਹਿ ਮਗਨੁ ਕਢਿ ਲੇਹੁ ਮੁਰਾਰੀ[੧੮] ਰਾਮ ॥ ਲੋਭਿ ਮੋਹਿ ਬਿਕਾਰਿ ਬਾਧਿਓ ਅਨਿਕ ਦੋਖ[੧੯] ਕਮਾਵਨੇ ॥ *ਅਲਿਪਤ ਬੰਧਨ ਰਹਤ ਕਰਤਾ ਕੀਆ ਅਪਨਾ ਪਾਵਨੇ ॥ [੨੦]ਕਰਿ ਅਨੁਗ੍ਰਹੁ ਪਤਿਤ ਪਾਵਨ ਬਹੁ ਜੋਨਿ ਭ੍ਰਮਤੇ ਹਾਰੀ ॥ ਬਿਨਵੰਤਿ ਨਾਨਕ ਦਾਸੁ ਹਰਿ ਕਾ ਪ੍ਰਭ [੨੧]ਜੀਅ ਪ੍ਰਾਨ ਅਧਾਰੀ ॥ ੨ ॥ ਤੂ ਸਮਰਥੁ ਵਡਾ ਮੇਰੀ ਮਤਿ ਥੋਰੀ ਰਾਮ ॥ [੨੨]ਪਾਲਹਿ ਅਕਿਰਤਘਨਾ ਪੂਰਨ ਦ੍ਰਿਸਟਿ ਤੇਰੀ ਰਾਮ ॥ ਅਗਾਧਿ ਬੋਧਿ ਅਪਾਰ ਕਰਤੇ ਮੋਹਿ ਨੀਚੁ ਕਛੂ ਨ ਜਾਨਾ ॥ ਰਤਨੁ ਤਿਆਗਿ [੨੩]ਸੰਗ੍ਰਹਨ ਕਉਡੀ ਪਸੂ ਨੀਚ ਇਆਨਾ ॥ [੨੪]ਤਿਆਗਿ ਚਲਤੀ ਮਹਾ ਚੰਚਲਿ ਦੋਖ ਕਰਿ ਕਰਿ ਜੋਰੀ ॥ ਨਾਨਕ ਸਰਨਿ ਸਮਰਥ ਸੁਆਮੀ ਪੈਜ ਰਾਖਹੁ ਮੋਰੀ ॥ ੩ ॥ ਜਾ ਤੇ ਵੀਛੁੜਿਆ ਤਿਨਿ ਆਪਿ ਮਿਲਾਇਆ ਰਾਮ ॥ ਸਾਧੂ ਸੰਗਮੇ[੨੫] ਹਰਿ ਗੁਣ ਗਾਇਆ ਰਾਮ ॥ ਗੁਣ ਗਾਇ ਗੋਵਿਦ ਸਦਾ ਨੀਕੇ[੨੬] ਕਲਿਆਣ ਮੈ[੨੭] ਪਰਗਟ ਭਏ ॥ ਸੇਜਾ ਸੁਹਾਵੀ ਸੰਗਿ ਪ੍ਰਭ ਕੈ ਆਪਣੇ ਪ੍ਰਭ ਕਰਿ ਲਏ ॥ ਛੋਡਿ ਚਿੰਤ ਅਚਿੰਤ ਹੋਏ ਬਹੁੜਿ ਦੂਖੁ ਨ ਪਾਇਆ ॥ ਨਾਨਕ ਦਰਸਨੁ ਪੇਖਿ ਜੀਵੇ ਗੋਵਿਦ [੨੮]ਗੁਣ ਨਿਧਿ ਗਾਇਆ ॥ ੪ ॥ ੫ ॥ ੮ ॥ ਬਿਹਾਗੜਾ ਮਹਲਾ ੫ ਛੰਤ † ॥ [੨੯]ਬੋਲਿ ਸੁਧਰਮੀੜਿਆ ਮੋਨਿ ਕਤ ਧਾਰੀ ਰਾਮ ॥ ਤੂ ਨੇਤ੍ਰੀ ਦੇਖਿ ਚਲਿਆ [੩੦]ਮਾਇਆ ਬਿਉਹਾਰੀ ਰਾਮ ॥ ਸੰਗਿ ਤੇਰੈ ਕਛੁ ਨ ਚਾਲੈ ਬਿਨਾ ਗੋਬਿੰਦ ਨਾਮਾ ॥ [੩੧]ਦੇਸ ਵੇਸ ਸੁਵਰਨ ਰੂਪਾ ਸਗਲ ਊਣੇ ਕਾਮਾ ॥ [੩੨]ਪੁਤ੍ਰ ਕਲਤ੍ਰ ਨ ਸੰਗਿ ਸੋਭਾ ਹਸਤ ਘੋਰਿ ਵਿਕਾਰੀ ॥ ਬਿਨਵੰਤ ਨਾਨਕ ਬਿਨੁ ਸਾਧ ਸੰਗਮ[੩੩] ਸਭ ਮਿਥਿਆ[੩੪] ਸੰਸਾਰੀ ॥ ੧ ॥ ਰਾਜਨ[੩੫] ਕਿਉ ਸੋਇਆ

੧ ਹਥ ਦੇ ਕੇ ਬਚਾ ਲਓ ।
੨ ਦਿਆਲਾ, ਕ੍ਰਿਪਾਲੂਆ !
੩ ਗਿਣਿਆ, ਸਮਝਿਆ ।
੪ ਦੂਰ ਜਾ ਪਿਆ, ਦੂਰ ਹੋ ਗਿਆ ।
੫ ਸਹਜ ਵਾਲਾ ਸੁਖ । ਦੇਖੋ ਪੰਨਾ ੩੫੨, ਫੁਟ ਨੋਟ * ।
੬ ਖੁਸ਼ੀਆਂ, ਤਮਾਸ਼ੇ, ਮੌਜਾਂ ।
੭ ਸਾਧ-ਸੰਗਤ ਵਿਚ ਪ੍ਰੇਮ ਨਾਲ ਮਿਲ ਕੇ ਹਰੀ ਦਾ ਭਜਨ ਕਰੇ; ਫੇਰ ਜੂਨਾਂ ਵਿਚ ਨਹੀਂ ਭਟਕੀਦਾ ।
੮ ਹਰੀ ਨੇ ਸਹਿਜ-ਸੁਭਾ ਹੀ ਫੜ ਕ ਗਲੇ ਨਾਲ ਲਾ ਲਏ ਅਤੇ ਇਉਂ ਮੁਢ ਦਾ (ਪੂਰਬਲੇ ਕਰਮਾਂ ਦਾ) ਅੰਗੂਰ ਪੁੰਗਰ ਆਇਆ ।
੯ ਮੁੜ ਕੇ ਹੋਰ ਕਿਧਰੇ ਨਾ ਗਿਆ ।
੧੦ ਦਾਸ । ਕ੍ਰੋੜਾਂ ਪਾਪਾਂ ਦੇ ਭਰੇ ਹੋਏ ਹਾਂ, ਫਿਰ ਭੀ ਤੇਰੇ ਸੇਵਕ ਹੀ ਹਾਂ ਨਾਂ ।
੧੧ ਹੇ ਦੁਖ ਦੂਰ ਕਰਨ ਵਾਲੇ !
੧੨ ਝਗੜਿਆਂ ਤੇ ਦੁਖਾਂ ਨੂੰ ਨਸ਼ਟ ਕਰਨ ਵਾਲੇ !
੧੩ ਸਰਵ ਮਈ, ਸਰਵ-ਰੂਪ, ਸਭ ਰੂਪਾਂ ਵਾਲੇ !
੧੪ ਮਾਇਆ ਤੋਂ ਰਹਿਤ । ਹਰੀ ਸਭ ਰੂਪਾਂ ਵਾਲਾ ਹੈ, ਫਿਰ ਭੀ ਅਲੇਪ ਹੈ । ਦੇਖੋ ਪੰ: ੧੩, ਫੁਟ ਨੋਟ § ।
੧੫ ਸੁਣਦਿਆਂ ਦੇਖਦਿਆਂ ਸਭ ਦੇ ਅੰਗ-ਸੰਗ ਹੈਂ ।
੧੬ ਨੇੜੇ ਥੋਂ ਨੇੜੇ, ਬਹੁਤ ਨੇੜੇ ।
੧੭ ਗਰੀਬ, ਨਿਮਾਣੇ ਮੰਗਤੇ ।
੧੮ ਪਰਮੇਸ਼ਰ [ਕ੍ਰਿਸ਼ਨ ਜੀ ਦੇ ਨਾਮ ਤੋਂ, ਜਿਨ੍ਹਾਂ ਮੁਰ ਰਾਖਸ਼ ਨੂੰ ਮਾਰਿਆ] ।
੧੯ ਦੋਸ਼, ਪਾਪ ।
੨੦ ਹੇ ਡਿਗਿਆਂ ਨੂੰ ਪਵਿਤ੍ਰ ਕਰਨ ਵਾਲੇ ! ਕਿਰਪਾ ਕਰ ; ਬਤੇਰੀਆਂ ਜੂਨਾਂ ਵਿਚ ਭੌਂਦੀ ੨ (ਸਾਡੀ ਆਤਮਾ) ਹਾਰ ਗਈ ਹੈ ।
੨੧ ਜਿੰਦ ਤੇ ਪ੍ਰਾਣਾਂ ਦਾ ਆਸਰਾ ।
੨੨ ਤੇਰੀ ਮਿਹਰ ਦੀ ਨਜ਼ਰ ਇਨੀ ਪੂਰਨ ਹੈ (ਵੈਰ, ਵਿਰੋਧ ਤੋਂ ਬਰੀ ਹੈ) ਕਿ ਤੂੰ ਨਾਸ਼ੁਕਰਿਆਂ ਨੂੰ ਭੀ ਪਾਲਦਾ ਹੈਂ ।
੨੩ ਕੌਡੀਆਂ ਇਕੱਠੀਆਂ ਕਰਨਾ । ਕਉਡੀ=ਮਾਇਆ ਦੀਆਂ ਤੁਛ ਵਸਤਾਂ ।
੨੪ ਮੈਂ ਪਾਪ ਕਰ ਕਰ ਕੇ ਉਹ ਮਾਇਆ ਜੋੜੀ ਹੈ, ਜੋ ਬੜੀ ਚੰਚਲ ਹੈ ਤੇ ਸਾਨੂੰ ਛੱਡ ਕੇ ਚਲੀ ਜਾਂਦੀ ਹੈ ।
੨੫ ਮੇਲ ਵਿਚ, ਸੰਗਤ ਵਿਚ ।
੨੬ [ਸੰ. ਨਿਕ੍ਰ=ਸਾਫ਼, ਸੁਅੱਛ] ਚੰਗੇ ।
੨੭ ਕਲਿਆਨ ਰੂਪ, ਅਨੰਦ ਸਰੂਪ ; ਭਾਵ ਪਰਮਾਤਮਾ ।
੨੮ ਗੁਣਾਂ ਦੇ ਖਜ਼ਾਨੇ, ਭਾਵ ਹਰੀ ।
੨੯ ਹੇ ਚੰਗੇ ਧਰਮ ਵਾਲਿਆ ! ਬੋਲ ; ਚੁਪ ਕਿਉਂ ਵਟੀ ਊ ?
੩੦ ਮਾਇਆ ਦੇ ਵਿਹਾਰਾਂ ਨੂੰ ।
੩੧ ਦੇਸ, ਕਪੜੇ, ਸੋਨਾ, ਚਾਂਦੀ ਇਹ ਸਾਰੇ ਨਿਕੰਮੇ (ਵਿਅਰਥ) ਹਨ । ਊਣੇ ਕਾਮਾ=ਖਾਲੀ ਕੰਮ, ਵਿਅਰਥ ਕੰਮ ।
੩੨ ਪੁਤਰ, ਇਸਤਰੀ ਅਤੇ ਜਗਤ ਦੀ ਸੋਭਾ, ਹਾਥੀ, ਘੋੜੇ ਅਤੇ ਹੋਰ ਐਸ਼ ਦੇ ਸਾਮਾਨ ਨਾਲ ਨਹੀਂ ਜਾਂਦੇ । 'ਘੋਰਿ' ਨਾਲ ਸਿਹਾਰੀ ਆਉਣ ਕਰਕੇ 'ਹਸਤ' ਨਾਲ ਸਿਹਾਰੀ ਦੇਣ ਦੀ ਜ਼ਰੂਰਤ ਨਹੀਂ ਸਮਝੀ ਗਈ । ਦੇਖੋ ਨੋਮ ੩੩ ਦੇ ਅੰਤ ਨੋਟ ।
੩੩ ਸੰਗਤ ।
੩੪ ਝੂਠੇ, ਨਾ ਰਹਿਣ ਵਾਲੇ ।
੩੫ ਹੇ ਰਾਜਾ ।

---

* ਮਾਇਆ ਤੋਂ ਨਿਰਲੇਪ ਅਤੇ (ਉਤੇ ਦਸੇ) ਬੰਧਨਾਂ ਤੋਂ ਆਜ਼ਾਦ ਕਰਤਾ ਹੀ ਹੈ ; ਅਸੀ ਤਾਂ ਆਪਣੇ ੨ ਕਰਮਾਂ ਦੇ ਫਲ ਭੋਗਣ ਵਾਲੇ ਹਾਂ ।

† ਇਕ ਰਾਜੇ ਨੂੰ ਉਸ ਦੇ ਅੰਤ ਸਮੇਂ ਦਰਸ਼ਨ ਦੇ ਕੇ ਇਹ ਸ਼ਬਦ ਉਪਦੇਸ਼ ਵਜੋਂ ਉਚਾਰਨ ਕੀਤਾ ।

ਤੂ ਨੀਦ ਭਰੇ ਜਾਗਤ ਕਤ[੧] ਨਾਹੀ ਰਾਮ॥[੨]ਮਾਇਆ ਝੂਠੁ ਰੁਦਨੁ ਕੇਤੇ ਬਿਲਲਾਹੀ ਰਾਮ ॥ [੩]ਬਿਲਲਾਹਿ ਕੇਤੇ ਮਹਾ ਮੋਹਨ ਬਿਨੁ ਨਾਮ ਹਰਿ ਕੇ ਸੁਖੁ ਨਹੀ॥ [੪]ਸਹਸ ਸਿਆਣਪ ਉਪਾਵ ਥਾਕੇ ਜਹ ਭਾਵਤ ਤਹ ਜਾਹੀ ॥ [੫]ਆਦਿ ਅੰਤੇ ਮਧਿ ਪੂਰਨ ਸਰਬਤ੍ਰ ਘਟਿ ਘਟਿ ਆਹੀ ॥ ਬਿਨਵੰਤ ਨਾਨਕ ਜਿਨ ਸਾਧਸੰਗਮੁ[੬] ਸੇ ਪਤਿ[੭] ਸੇਤੀ ਘਰਿ ਜਾਹੀ ॥ ੨ ॥ [੮]ਨਰਪਤਿ ਜਾਣਿ ਗ੍ਰਹਿਓ ਸੇਵਕ ਸਿਆਣੇ ਰਾਮ ॥ [੯]ਸਰਪਰ ਵੀਛੁੜਣਾ ਮੋਹੇ ਪਛੁਤਾਣੇ ਰਾਮ ॥ ਹਰਿਚੰਦਉਰੀ[੧੦] ਦੇਖਿ ਭੂਲਾ ਕਹਾ ਅਸਥਿਤਿ ਪਾਈਐ ॥ ਬਿਨੁ ਨਾਮ ਹਰਿ ਕੇ [੧੧]ਆਨ ਰਚਨਾ ਅਹਿਲਾ ਜਨਮੁ ਗਵਾਈਐ ॥ ਹਉ ਹਉ ਕਰਤ [੧੨]ਨ ਤ੍ਰਿਸਨ ਬੂਝੈ ਨਹ ਕਾਂਮ ਪੂਰਨ ਗਿਆਨੇ ॥ ਬਿਨਵੰਤਿ ਨਾਨਕ ਬਿਨੁ ਨਾਮ ਹਰਿ ਕੇ ਕੇਤਿਆ ਪਛੁਤਾਨੇ ॥ ੩ ॥ [੧੩]ਧਾਰਿ ਅਨੁਗ੍ਰਹੋ ਅਪਨਾ ਕਰਿ ਲੀਨਾ ਰਾਮ ॥ [੧੪]ਭੁਜਾ ਗਹਿ ਕਾਢਿ ਲੀਓ ਸਾਧੂ ਸੰਗੁ ਦੀਨਾ ਰਾਮ ॥ ਸਾਧ ਸੰਗਮਿ ਹਰਿ ਅਰਾਧੇ [੧੫]ਸਗਲ ਕਲਮਲ ਦੁਖ ਜਲੇ॥ [੧੬]ਮਹਾ ਧਰਮ ਸੁਦਾਨ ਕਿਰਿਆ ਸੰਗਿ ਤੇਰੈ ਸੇ ਚਲੇ॥ [੧੭]ਰਸਨਾ ਅਰਾਧੈ ਏਕੁ ਸੁਆਮੀ ਹਰਿਨਾਮਿ ਮਨੁ ਤਨੁ ਭੀਨਾ ॥ ਨਾਨਕ ਜਿਸ ਨੋ ਹਰਿ ਮਿਲਾਏ ਸੋ [੧੮]ਸਰਬ ਗੁਣ ਪਰਬੀਨਾ ॥ ੪ ॥ ੬ ॥ ੯ ॥

ਬਿਹਾਗੜੇ ਕੀ ਵਾਰ ਮਹਲਾ ੪

ੴ ਸਤਿਗੁਰਪ੍ਰਸਾਦਿ ॥ *ਸਲੋਕ ਮਃ ੩ ॥ ਗੁਰ ਸੇਵਾ ਤੇ ਸੁਖੁ ਪਾਈਐ ਹੋਰਥੈ ਸੁਖੁ ਨ ਭਾਲਿ ॥ ਗੁਰ ਕੈ ਸਬਦਿ ਮਨੁ ਭੇਦੀਐ[੧੯] ਸਦਾ ਵਸੈ ਹਰਿ ਨਾਲਿ॥ ਨਾਨਕ ਨਾਮੁ ਤਿਨ੍ਾ ਕਉ ਮਿਲੈ ਜਿਨ ਹਰਿ ਵੇਖੈ ਨਦਰਿ ਨਿਹਾਲਿ॥ ੧ ॥ ਮਃ ੩ ॥ ਸਿਫਤਿ ਖਜਾਨਾ ਬਖਸ ਹੈ ਜਿਸੁ ਬਖਸੈ ਸੋ ਖਰਚੈ ਖਾਇ ॥ ਸਤਿਗੁਰ ਬਿਨੁ ਹਥਿ ਨ ਆਵਈ ਸਭ ਥਕੇ ਕਰਮ ਕਮਾਇ ॥ ਨਾਨਕ ਮਨਮੁਖੁ[੨੦] ਜਗਤੁ ਧਨਹੀਣੁ ਹੈ ਅਗੈ ਭੁਖਾ ਕਿ[੨੧] ਖਾਇ ॥ ੨ ॥ ਪਉੜੀ ॥ ਸਭ ਤੇਰੀ ਤੂ ਸਭਸ ਦਾ ਸਭ ਤੁਧੁ ਉਪਾਇਆ ॥ ਸਭਨਾ ਵਿਚਿ ਤੂ ਵਰਤਦਾ ਤੂ ਸਭਨੀ ਧਿਆਇਆ ॥ ਤਿਸ ਦੀ ਤੂ ਭਗਤਿ [੨੨]ਥਾਇ ਪਾਇਹਿ ਜੋ ਤੁਧੁ ਮਨਿ ਭਾਇਆ ॥ ਜੋ ਹਰਿਪ੍ਰਭ ਭਾਵੈ ਸੋ ਥੀਐ[੨੩] ਸਭਿ ਕਰਨਿ ਤੇਰਾ ਕਰਾਇਆ॥ ਸਲਾਹਿਹੁ[੨੪] ਹਰਿ ਸਭਨਾ ਤੇ ਵਡਾ ਜੋ ਸੰਤ ਜਨਾਂ ਕੀ ਪੈਜ[੨੫] ਰਖਦਾ ਆਇਆ ॥੧॥ †ਸਲੋਕ ਮਃ ੩ ॥ ਨਾਨਕ [੨੬]ਗਿਆਨੀ ਜਗੁ ਜੀਤਾ ਜਗਿ ਜੀਤਾ ਸਭੁ ਕੋਇ॥ [੨੭]ਨਾਮੇ ਕਾਰਜ ਸਿਧਿ ਹੈ ਸਹਜੇ ਹੋਇ ਸੁ ਹੋਇ ॥ [੨੮]ਗੁਰਮਤਿ ਮਤਿ ਅਚਲੁ ਹੈ ਚਲਾਇ

੧ ਕਿਉਂ ?

੨ ਮਾਇਆ ਵਾਸਤੇ ਕਈ ਝੂਠਾ (ਵਿਅਰਥ) ਰੋਣਾ ਰੋਂਦੇ ਹਨ ।

੩ ਕਿਤਨੇ ਹੀ ਵਡੀ ਮੋਹਣ ਵਾਲੀ (ਮਾਇਆ) ਵਾਸਤੇ ਵਿਲਕਦੇ ਹਨ ।

੪ ਹਜ਼ਾਰਾਂ ਸਿਆਣਪਾਂ ਤੇ ਯਤਨ ਰਹਿ ਗਏ । ਜਿਥੇ ਹਰੀ ਦਾ ਹੁਕਮ ਹੁੰਦਾ ਹੈ ਓਥੇ ਜੀਵ ਜਾਂਦੇ ਹਨ ।

੫ (ਉਹ ਵਾਹਿਗੁਰੂ) ਤਿੰਨਾਂ ਸਮਿਆਂ ਵਿਚ, (ਸ਼ੁਰੂ, ਅੰਤ ਅਤੇ ਵਿਚਕਾਰ) ਅਤੇ ਸਭ ਦੇ ਹਿਰਦਿਆਂ ਵਿਚ ਪਰੀ ਪੂਰਨ ਹੈ । ਆਹੀ=ਹੈ ।

੬ ਮੇਲ । ਜਿਨ੍ਹਾਂ ਦੀ ਭਲੇ ਪੁਰਖਾਂ ਨਾਲ ਸੰਗਤ ਹੈ ।

੭ ਇਜ਼ਤ, ਮਾਨ । ਓਹ ਇੱਜ਼ਤ ਨਾਲ ਆਪਣੇ ਅਸਲੀ ਘਰ (ਵਾਹਿਗੁਰੂ ਦੀ ਹਜ਼ੂਰੀ ਵਿਚ) ਜਾਂਦੇ ਹਨ ।

੮ ਹੇ ਨਰਾਂ ਦੇ ਪਤੀ ਭਾਵ ਰਾਜਾ! ਸਮਝ ਲੈ ਕਿ ਘਰ ਵਿਚ ਜੋ ਸਿਆਣੇ ਸੇਵਕ ਹਨ ।

੯ ਇਹਨਾਂ ਜ਼ਰੂਰ ਵਿਛੜਨਾ ਹੈ ; ਜਿਹੜੇ ਇਹਨਾਂ ਵਿਚ ਮੋਹ ਪਾ ਲੈਂਦੇ ਹਨ ਓਹ ਪਛਤਾਂਦੇ ਹਨ ।

੧੦ ਦੇਖੋ ਪੰਨਾ ੪੦੨, ਨੋਟ ੩ । ਗੰਧਰਬ ਨਗਰੀ ਵਾਂਗੂ ਸੰਸਾਰ ਝੂਠੇ ਨੂੰ ਦੇਖ ਕੇ ਭੁਲ ਗਿਆ ਹੈਂ ; ਇਸ ਵਿਚ ਕਿਥੇ ਅਡੋਲਤਾ ਮਿਲ ਸਕਦੀ ਹੈ ?

੧੧ ਹੋਰ ਬਣਾਉਟੀ ਸੰਸਾਰ ਵਿਚ (ਲਗਣ ਨਾਲ) ਜ਼ਿੰਦਗੀ ਵਿਅਰਥ ਜਾਂਦੀ ਹੈ । ਅਹਿਲਾ= ਅ+ਲਾਹਾ, ਬਿਨਾਂ ਲਾਭ ਦੇ, ਬੇਫ਼ਾਇਦਾ, ਫ਼ਜ਼ੂਲ ।

੧੨ ਨਾ ਖਾਹਸ਼ਾਂ ਦੀ ਤ੍ਰੇਹ ਮੁਕਦੀ ਹੈ, ਨਾ ਕਾਮਨਾ (ਚਾਹ) ਪੂਰੀ ਹੁੰਦੀ ਹੈ ; ਤੇ ਨਾ ਪੂਰਨ ਗਿਆਨ ਹੀ ਮਿਲਦਾ ਹੈ । ('ਪੂਰਨ' ਦੋਹਾਂ ਪਾਸੇ ਲਗਦਾ ਹੈ ।)

੧੩ ਕਿਰਪਾ ਕਰ ਕੇ ।

੧੪ ਬਾਂਹ ਫੜ ਕੇ ਕਢ ਲਿਆ ।

੧੫ ਸਾਰੇ ਪਾਪ ਤੇ ਦੁਖ ਸੜ ਗਏ ।

੧੬ ਇਹੋ ਤੇਰੇ ਲਈ ਵਡੇ ਧਰਮ, ਚੰਗੇ ਦਾਨ ਤੇ ਹੋਰ ਸ਼ੁਭ ਕਰਮ ਹਨ ; ਏਹੋ ਤੇਰੇ ਨਾਲ ਜਾਣਗੇ ।

੧੭ ਜੀਭ ਸਿਮਰਦੀ ਹੈ ਇਕ ਮਾਲਕ ਨੂੰ, ਤੇ ਮਨ ਤਨ ਹਰੀ-ਨਾਮ ਨਾਲ ਭਿਜ ਗਿਆ ਹੈ ।

੧੮ ਸਰਵ-ਗੁਣ ਨਿਪੁਣ, ਸਾਰੇ ਗੁਣਾਂ ਨਾਲ ਪੂਰਣ ।

੧੯ ਵਿੰਨ੍ਹੀਏ । ਗੁਰੂ ਦੇ ਸ਼ਬਦ ਨਾਲ ਮਨ ਨੂੰ ਵਿੰਨ੍ਹੀਏ (ਮੰਨਣ ਵਾਲਾ ਬਣਾਈਏ) ।

੨੦ ਆਪ-ਹੁਦਰਾ ।

੨੧ ਕੀ ?

੨੨ ਕਬੂਲ ਕਰਦਾ ਹੈਂ ।

੨੩ ਹੁੰਦਾ ਹੈ ।

੨੪ ਸਲਾਹੇ, ਉਸਤਤਿ ਕਰੇ ।

੨੫ ਇੱਜ਼ਤ, ਲਾਜ ।

੨੬ ਗਿਆਨੀ ਨੇ ਜਗ ਨੂੰ ਜਿਤ ਲਿਆ ਹੈ ਅਤੇ ਉਸ ਤੋਂ ਬਿਨਾਂ ਜਗਤ ਨੇ ਸਭ ਨੂੰ ਜਿਤ ਲਿਆ ਹੈ ।

੨੭ ਨਾਮ ਦੁਆਰਾ ਸਿਰੇ ਚੜ੍ਹਦਾ ਹੈ (ਜਨਮ ਸਫਲ ਹੁੰਦਾ ਹੈ) ; ਜੋ ਹੁੰਦਾ ਹੈ ਮੁਬਾਰਕ ਹੀ ਹੁੰਦਾ ਹੈ । ਕਾਰਜ ਸਿਧਿ=ਕਾਰਜ ਦੀ ਸਿਧੀ, ਕੰਮ ਦੀ ਕਾਮਯਾਬੀ (ਸਫਲਤਾ) ।

੨੮ ਗੁਰਮਤ ਵਾਲੀ ਮਤ (ਗੁਰ-ਉਪਦੇਸ਼ ਦੁਆਰਾ ਸਵਾਰੀ ਹੋਈ ਮਤ) ਪੱਕੀ (ਅਹਿਲ) ਹੁੰਦੀ ਹੈ ; ਉਸਨੂੰ ਕੋਈ ਬਦਲ ਨਹੀਂ ਸਕਦਾ ।

---

* ਸਲੋਕ : ਹਰੀ-ਨਾਮ ਹਰੀ ਦੀ ਆਪਣੀ ਕਿਰਪਾ ਨਾਲ ਮਿਲਦਾ ਹੈ ; ਇਹ ਬਖਸ਼ਿਸ਼ ਹੈ ਜੋ ਗੁਰੂ ਦੇ ਰਾਹੀਂ ਮਿਲਦੀ ਹੈ । ਪਉੜੀ : ਹਰੀ ਸਭ ਤੋਂ ਵਡਾ ਤੇ ਸਰਬ-ਸਮ੍ਰਥ ਹੈ ; ਆਪਣੇ ਭਗਤਾਂ ਦੀ ਪੈਜ ਰਖਦਾ ਹੈ ।

† ਸਲੋਕ : ਜੋ ਗੁਰੂ ਦੀ ਅਟੱਲ ਸਿਖਿਆ ਲੈ ਕੇ ਸਿਆਣੇ ਹੋ ਜਾਂਦੇ ਹਨ, ਓਹ ਤਾਂ ਜਗਤ ਦੇ ਭੁਲਾਏ ਨਹੀਂ ਭੁਲਦੇ ; ਪਰ ਆਪਣੇ ਮਨ ਪਿਛੇ ਲਗੇ ਮਨੁਖ ਮਤ-ਹੀਣ, ਲਾਲਚੀ ਤੇ ਝਗੜਾਲੂ ਹੁੰਦੇ ਹਨ । ਓਹ ਭੁਲੇ ਹੀ ਰਹਿੰਦੇ ਹਨ । ਜਿਹੜੇ ਆਪਣੇ ਆਪਨੂੰ ਪਾਰਖੂ ਹਰੀ ਤੇ ਉਸ ਦੇ ਪਠਾਏ ਗੁਰੂ ਦੇ ਹਵਾਲੇ ਕਰ ਦਿੰਦੇ ਹਨ, ਓਹ ਭਰਮ ਭਉ ਵਿਚ ਨਹੀਂ ਪੈਂਦੇ । ਪਉੜੀ : ਚੰਗੇ ਮੰਦੇ ਜੀਵ ਸਭ ਉਸੇ ਦੇ ਹਨ ; ਜਿਵੇਂ ਉਹ ਬਣਾਵੇ ਓਹ ਬਣਦੇ ਹਨ ।

ਨ ਸਕੈ ਕੋਇ ॥ ਭਗਤਾ ਕਾ ਹਰਿ ਅੰਗੀਕਾਰੁ[੧] ਕਰੇ ਕਾਰਜੁ ਸੁਹਾਵਾ[੨] ਹੋਇ ॥
ਮਨਮੁਖ ਮੂਲਹੁ[੩] ਭੁਲਾਇਅਨੁ [੪]ਵਿਚਿ ਲਬੁ ਲੋਭੁ ਅਹੰਕਾਰੁ ॥ ਝਗੜਾ ਕਰਦਿਆ
[੫]ਅਨਦਿਨੁ ਗੁਦਰੈ ਸਬਦਿ ਨ ਕਰੈ ਵੀਚਾਰੁ ॥ [੬]ਸੁਧਿ ਮਤਿ ਕਰਤੈ ਹਿਰਿ ਲਈ
ਬੋਲਨਿ ਸਭੁ ਵਿਕਾਰੁ ॥ [੭]ਦਿਤੈ ਕਿਤੈ ਨ ਸੰਤੋਖੀਅਨਿ ਅੰਤਰਿ ਤ੍ਰਿਸਨਾ ਬਹੁਤੁ
ਅਗ੍ਯਾਨੁ ਅੰਧਾਰੁ ॥ ਨਾਨਕ [੮]ਮਨਮੁਖਾ ਨਾਲਹੁ ਤੁਟੀਆ ਭਲੀ ਜਿਨਾ ਮਾਇਆ
ਮਹਿ ਪਿਆਰੁ ॥ ੧ ॥ ਮਃ ੩ ॥ [੯]ਤਿਨ ਭਉ ਸੰਸਾ ਕਿਆ ਕਰੇ ਜਿਨ ਸਤਿਗੁਰੁ
ਸਿਰਿ ਕਰਤਾਰੁ ॥ ਧੁਰਿ ਤਿਨ ਕੀ ਪੈਜ ਰਖਦਾ ਆਪੇ ਰਖਣਹਾਰੁ ॥ ਮਿਲਿ ਪ੍ਰੀਤਮ
ਸੁਖੁ ਪਾਇਆ ਸਚੈ ਸਬਦਿ ਵੀਚਾਰਿ ॥ ਨਾਨਕ ਸੁਖਦਾਤਾ ਸੇਵਿਆ ਆਪੇ
ਪਰਖਣਹਾਰੁ ॥ ੨ ॥ ਪਉੜੀ ॥ ਜੀਅ ਜੰਤ ਸਭਿ ਤੇਰਿਆ ਤੂ ਸਭਨਾ ਰਾਸਿ[੧੦] ॥
ਜਿਸ ਨੋ ਤੂ ਦੇਹਿ ਤਿਸੁ ਸਭੁ ਕਿਛੁ ਮਿਲੈ ਕੋਈ ਹੋਰੁ [੧੧]ਸਰੀਕੁ ਨਾਹੀ ਤੁਧੁ ਪਾਸਿ ॥
ਤੂ ਇਕੋ ਦਾਤਾ ਸਭਸ ਦਾ ਹਰਿ ਪਹਿ ਅਰਦਾਸਿ ॥ ਜਿਸ ਦੀ ਤੁਧੁ ਭਾਵੈ ਤਿਸ ਦੀ
ਤੂ ਮੰਨਿ ਲੈਹਿ ਸੋ ਜਨੁ ਸਾਬਾਸਿ ॥ [੧੨]ਸਭੁ ਤੇਰਾ ਚੋਜੁ ਵਰਤਦਾ ਦੁਖੁ ਸੁਖੁ ਤੁਧੁ
ਪਾਸਿ ॥ ੨ ॥ *ਸਲੋਕ ਮਃ ੩ ॥ ਗੁਰਮੁਖਿ ਸਚੈ[੧੩] ਭਾਵਦੇ ਦਰਿ ਸਚੈ ਸਚਿਆਰ[੧੪] ॥
[੧੫]ਸਾਜਨ ਮਨਿ ਆਨੰਦੁ ਹੈ ਗੁਰ ਕਾ ਸਬਦੁ ਵੀਚਾਰ ॥ ਅੰਤਰਿ ਸਬਦੁ ਵਸਾਇਆ
ਦੁਖੁ ਕਟਿਆ ਚਾਨਣੁ ਕੀਆ ਕਰਤਾਰਿ ॥ ਨਾਨਕ ਰਖਣਹਾਰਾ ਰਖਸੀ ਆਪਣੀ
ਕਿਰਪਾ ਧਾਰਿ ॥ ੧ ॥ ਮਃ ੩ ॥ ਗੁਰ ਕੀ ਸੇਵਾ ਚਾਕਰੀ [੧੬]ਭੈ ਰਚਿ ਕਾਰ
ਕਮਾਇ ॥ ਜੇਹਾ ਸੇਵੈ ਤੇਹੋ ਹੋਵੈ ਜੇ ਚਲੈ [੧੭]ਤਿਸੈ ਰਜਾਇ ॥ ਨਾਨਕ ਸਭੁ ਕਿਛੁ
ਆਪਿ ਹੈ [੧੮]ਅਵਰੁ ਨ ਦੂਜੀ ਜਾਇ ॥ ੨ ॥ ਪਉੜੀ ॥ ਤੇਰੀ ਵਡਿਆਈ ਤੂਹੈ
ਜਾਣਦਾ ਤੁਧੁ ਜੇਵਡੁ[੧੯] ਅਵਰੁ ਨ ਕੋਈ ॥ ਤੁਧੁ ਜੇਵਡੁ ਹੋਰੁ ਸਰੀਕੁ ਹੋਵੈ ਤਾ
ਆਖੀਐ ਤੁਧੁ ਜੇਵਡੁ ਤੂਹੈ ਹੋਈ ॥ ਜਿਨਿ ਤੂ ਸੇਵਿਆ ਤਿਨਿ ਸੁਖੁ ਪਾਇਆ ਹੋਰੁ
ਤਿਸ ਦੀ ਰੀਸ ਕਰੇ ਕਿਆ ਕੋਈ ॥ ਤੂ ਭੰਨਣ ਘੜਣ ਸਮਰਥੁ ਦਾਤਾਰੁ ਹਹਿ ਤੁਧੁ
ਅਗੈ ਮੰਗਣ ਨੋ ਹਥ ਜੋੜਿ ਖਲੀ ਸਭ ਹੋਈ ॥ [੨੦]ਤੁਧੁ ਜੇਵਡੁ ਦਾਤਾਰੁ ਮੈ ਕੋਈ
ਨਦਰਿ ਨ ਆਵਈ ਤੁਧੁ ਸਭਸੈ ਨੋ ਦਾਨੁ ਦਿਤਾ ਖੰਡੀ ਵਰਭੰਡੀ ਪਾਤਾਲੀ ਪੁਰਈ ਸਭ
ਲੋਈ ॥ ੩ ॥ †ਸਲੋਕ ਮਃ ੩ ॥ [੨੧]ਮਨਿ ਪਰਤੀਤਿ ਨ ਆਈਆ ਸਹਜਿ[੨੨] ਨ ਲਗੋ
ਭਾਉ[੨੩] ॥ ਸਬਦੈ ਸਾਦੁ ਨ ਪਾਇਓ [੨੪]ਮਨ ਹਠਿ ਕਿਆ ਗੁਣ ਗਾਇ ॥ ਨਾਨਕ
ਆਇਆ ਸੋ ਪਰਵਾਣੁ ਹੈ ਜਿ ਗੁਰਮੁਖਿ[੨੫] ਸਚਿ ਸਮਾਇ ॥ ੧ ॥ ਮਃ ੩ ॥ ਆਪਣਾ
ਆਪੁ ਨ ਪਛਾਣੈ [੨੬]ਮੂੜਾ ਅਵਰਾ ਆਖਿ ਦੁਖਾਏ ॥ [੨੭]ਮੁੰਢੈ ਦੀ ਖਸਲਤਿ ਨ
ਗਈਆ ਅੰਧੇ ਵਿਛੁੜਿ ਚੋਟਾ ਖਾਏ ॥ [੨੮]ਸਤਿਗੁਰ ਕੈ ਭੈ ਭੰਨਿ ਨ ਘੜਿਓ ਰਹੈ

੧ ਅੰਗ, ਪੱਖ । 'ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ' (ਮ: ੩, ਅਨੰਦੁ) ।

੨ ਸੋਹਣਾ । ਕੰਮ ਸੰਵਰ ਜਾਂਦਾ ਹੈ ।

੩ ਮੁੱਢੋਂ ਹੀ । ਆਪ-ਹੁਦਰੇ ਹਰੀ ਨੇ ਮੁੱਢੋਂ ਹੀ ਭੁਲਾਏ ਹਨ ।

੪ ਉਨ੍ਹਾਂ ਦੇ ਅੰਦਰ ਲਾਲਚ, ਹੰਕਾਰ ਆਦਿ ਔਗੁਣ ਹੁੰਦੇ ਹਨ ।

੫ ਹਰ ਰੋਜ਼ ਗੁਜ਼ਰਦਾ ਹੈ, ਸਾਰਾ ਸਮਾਂ ਲੰਘਦਾ ਹੈ ।

੬ ਕਰਤੇ ਨੇ ਉਨ੍ਹਾਂ ਦੀ ਸੂਝ ਸਮਝ ਖੋਹ ਲਈ ਹੁੰਦੀ ਹੈ ; ਓਹ ਜੋ ਕੁਝ ਬੋਲਦੇ ਹਨ, ਸਭ ਫ਼ਜ਼ੂਲ (ਨਿਕੰਮਾ) ਹੁੰਦਾ ਹੈ ।

੭ ਦੇਣ ਨਾਲ ਕਿਧਰੇ ਵੀ ਨਹੀਂ ਰਜਦੇ, ਕਿਉਂਕਿ ਉਨ੍ਹਾਂ ਦੇ ਅੰਦਰ ਲੋਭ ਦੀ ਅੱਗ ਤੇ ਅਗਿਆਨ ਰੂਪ ਹਨੇਰਾ ਬਹੁਤ ਹੁੰਦਾ ਹੈ ।

੮ ਮਨਮੁਖਾਂ ਨਾਲੋਂ ਪ੍ਰੀਤ ਟੁਟੀ ਚੰਗੀ ਹੈ, ਅਜੋੜ ਹੀ ਚੰਗਾ ਹੈ ।

੯ ਉਨ੍ਹਾਂ ਨੂੰ ਡਰ ਜਾਂ ਭਰਮ ਨਹੀਂ ਪੋਹ ਸਕਦਾ ਜਿਨ੍ਹਾਂ ਦੇ ਸਿਰ ਤੇ ਗੁਰੂ ਤੇ ਕਰਤਾਰ ਹੈ ।

੧੦ ਪੂੰਜੀ, ਧਨ ।

੧੧ ਤੇਰੇ ਨਾਲ ਦਾ (ਬਰਾਬਰ) ਨਹੀਂ ਹੈ ।

੧੨ ਸਭ ਤੇਰਾ ਕੌਤਕ, ਖੇਲ ਹੋ ਰਿਹਾ ਹੈ ; ਸਭ ਦੁਖ ਸੁਖ ਤੇਰੇ ਪਾਸੋਂ ਹੀ ਮਿਲਦਾ ਹੈ ।

੧੩ ਸਚੇ ਹਰੀ ਨੂੰ ।

੧੪ ਸੁਰਖਰੂ ।

੧੫ ਗੁਰਮੁਖਾਂ ਸਜਨਾਂ ਦੇ ਮਨ ਵਿਚ ।

੧੬ ਡਰ ਵਿਚ ਰਚ ਕੇ, ਡਰ ਵਾਲੇ ਹੋ ਕੇ ।

੧੭ ਉਸ ਹਰੀ ਦੇ ਹੁਕਮ ਵਿਚ ।

੧੮ ਉਸ ਤੋਂ ਬਿਨਾਂ ਹੋਰ ਕੋਈ ਥਾਂ ਨਹੀਂ (ਜਿਥੋਂ ਕੁਝ ਮਿਲ ਸਕੇ) ।

੧੯ ਜਿਤਨਾ ਵਡਾ ।

੨੦ (ਹੇ ਵਾਹਿਗੁਰੂ) ਤੇਰੇ ਜੇਡਾ ਵਡਾ ਦਾਨੀ ਮੈਨੂੰ ਨਜ਼ਰ ਨਹੀਂ ਆਉਂਦਾ ; ਤੂੰ ਸਭਨਾਂ ਨੂੰ ਖੰਡਾਂ, ਬ੍ਰਹਮੰਡਾਂ, ਪਤਾਲਾਂ, ਪੁਰੀਆਂ ਸਾਰਿਆਂ ਲੋਕਾਂ ਵਿਚ ਦਾਨ ਦਿਤਾ ਹੈ ।

੨੧ ਜੇ ਦਿਲ ਵਿਚ ਨਿਸਚਾ ਨਹੀਂ ਹੋਇਆ, ਨਿਸਕਾਮ ਹੋ ਕੇ ਪਿਆਰ ਨਹੀਂ ਲਗਾ ।

੨੨ ਵੇਖੋ ਪੰਨਾ ੪੨੯, ਨੋਟ ੯ ।

੨੩ ਪਿਆਰ ।

੨੪ ਮਨ ਦੇ ਹਠ (ਜ਼ੋਰ) ਨਾਲ ਬਗੈਰ ਰਸ ਦੇ ਕੀ ਗੁਣ ਗਾਂਦਾ ਹੈਂ ?

੨੫ ਗੁਰੂ ਦੁਆਰਾ ।

੨੬ ਮੂਰਖ ਬਲ ਕੇ ਹੋਰਨਾਂ ਨੂੰ ਦਮਾਉਂਦਾ ਹੈ (ਹੋਰਨਾਂ ਦੀਆਂ ਗਲਤੀਆਂ ਦਸ ਦਸ ਕੇ) ।

੨੭ ਮੁੱਢ ਦੀ, ਸ਼ੁਰੂ ਦੀ ਆਦਤ ਨਾ ਗਈ ।

੨੮ ਸਤਿਗੁਰਾਂ ਦੇ ਡਰ ਨਾਲ ਤੂੰ ਆਪਣੇ ਮਨ ਨੂੰ, (ਸੁਭਾਵ ਨੂੰ) ਭੰਨ ਕੇ ਮੁੜ ਨਵੇਂ ਸਿਰਿਓਂ ਨਹੀਂ ਘੜਿਆ, (ਜਿਸ ਘੜਣ ਨਾਲ) ਤੂੰ ਵਾਹਿਗੁਰੂ ਦੇ ਅੰਗ ਵਿਚ ਸਮਾ ਜਾਂਦਾ, ਅਭੇਦ ਹੋ ਜਾਂਦਾ ।

---

* ਸਲੋਕ : ਗੁਰੂ ਦੀ ਮੰਨ ਕੇ ਟੁਰਨ ਵਾਲੇ ਮਨੁੱਖ ਰੱਬ ਨੂੰ ਭਾਉਂਦੇ ਹਨ ; ਓਹ ਗੁਰੂ ਨੂੰ ਸੇਂਵਦੇ ਸੇਂਵਦੇ ਗੁਰੂ ਜਹੇ ਰਜ਼ਾ-ਕਾਰ ਬਣ ਜਾਂਦੇ ਹਨ । ਪਉੜੀ : ਫਿਰ ਹਰੀ ਦੇ ਤੁਲ ਹੋਰ ਕੋਈ ਨਹੀਂ ਦਿਸਦਾ ।

† ਸਲੋਕ : ਉਤੋਂ ੨ ਆਪਣੇ ਮਨ ਉਤੇ ਦਬਾ ਪਾ ਕੇ ਭਗਤੀ ਕੀਤੀ ਹੋਈ ਪ੍ਰਵਾਨ ਨਹੀਂ ; ਵਿੱਚੋਂ ਹੰਕਾਰ ਗੁਆ ਕੇ ਸ਼ਬਦ ਰਾਹੀਂ ਆਪਣੀ ਜ਼ਿੰਦਗੀ ਨੂੰ ਪਲਟਾ ਦੇ ਕੇ ਹਰੀ ਦੇ ਪਿਆਰ ਵਿਚ ਸਮਾਏ ਰਹਿਣਾ ਜ਼ਰੂਰੀ ਹੈ । ਪਉੜੀ : ਜਿਸ ਨੇ ਹਰੀ ਨੂੰ ਦਿਲ ਵਿਚ ਵਸਾਇਆ ਹੈ ਉਹ ਹਰ ਗਲੋਂ ਸੁਖੀ ਤੇ ਅਜ਼ਾਦ ਹੈ ; ਉਸ ਦੇ ਡਿਠਿਆਂ ਸਾਰਾ ਜਗਤ ਤਰ ਜਾਂਦਾ ਹੈ ।

[੧]ਅੰਕਿ ਸਮਾਏ ॥ ਅਨਦਿਨੁ[੨] ਸਹਸਾ[੩] ਕਦੇ ਨ ਚੂਕੈ[੪] ਬਿਨੁ ਸਬਦੈ ਦੁਖੁ ਪਾਏ ॥
[੫]ਕਾਮੁ ਕ੍ਰੋਧੁ ਲੋਭੁ ਅੰਤਰਿ ਸਬਲਾ ਨਿਤ ਧੰਧਾ[੬] ਕਰਤ ਵਿਹਾਏ ॥ [੭]ਚਰਣ ਕਰ
ਦੇਖਤ ਸੁਣਿ ਥਕੇ ਦਿਹ ਮੁਕੇ ਨੇੜੈ ਆਏ ॥ ਸਚਾ ਨਾਮੁ ਨ ਲਗੋ ਮੀਠਾ ਜਿਤੁ ਨਾਮਿ
ਨਵਨਿਧਿ[੮] ਪਾਏ ॥ ਜੀਵਤੁ ਮਰੈ ਮਰੈ ਫੁਨਿ[੯] ਜੀਵੈ ਤਾਂ [੧੦]ਮੋਖੰਤਰੁ ਪਾਏ ॥ [੧੧]ਧੁਰਿ
ਕਰਮੁ ਨ ਪਾਇਓ ਪਰਾਣੀ ਵਿਣੁ ਕਰਮਾ ਕਿਆ ਪਾਏ ॥ ਗੁਰ ਕਾ ਸਬਦੁ ਸਮਾਲਿ ਤੂ
ਮੂੜੇ [੧੨]ਗਤਿ ਮਤਿ ਸਬਦੇ ਪਾਏ ॥ ਨਾਨਕ ਸਤਿਗੁਰੁ ਤਦ ਹੀ ਪਾਏ ਜਾਂ ਵਿਚਹੁ
ਆਪੁ[੧੩] ਗਵਾਏ ॥ ੨ ॥ ਪਉੜੀ ॥ ਜਿਸ ਦੈ ਚਿਤਿ ਵਸਿਆ ਮੇਰਾ ਸੁਆਮੀ ਤਿਸ ਨੋ
ਕਿਉ ਅੰਦੇਸਾ ਕਿਸੈ ਗਲੈ ਦਾ ਲੋੜੀਐ ॥ ਹਰਿ ਸੁਖ ਦਾਤਾ ਸਭਨਾ ਗਲਾ ਕਾ ਤਿਸ ਨੋ
ਧਿਆਇਦਿਆ ਕਿਵ[੧੪] ਨਿਮਖ[੧੫] ਘੜੀ ਮੁਹੁ ਮੋੜੀਐ ॥ ਜਿਨਿ ਹਰਿ ਧਿਆਇਆ
ਤਿਸ ਨੋ [੧੬]ਸਰਬ ਕਲਿਆਣ ਹੋਏ ਨਿਤ ਸੰਤ ਜਨਾ ਕੀ ਸੰਗਤਿ ਜਾਇ ਬਹੀਐ ਮੁਹੁ
ਜੋੜੀਐ ॥ ਸਭਿ ਦੁਖ ਭੁਖ ਰੋਗ ਗਏ ਹਰਿ ਸੇਵਕ ਕੇ ਸਭਿ ਜਨ ਕੇ ਬੰਧਨ ਤੋੜੀਐ ॥
ਹਰਿ ਕਿਰਪਾ ਤੇ ਹੋਆ ਹਰਿ ਭਗਤੁ ਹਰਿ ਭਗਤ ਜਨਾ ਕੈ ਮੁਹਿ ਡਿਠੈ [੧੭]ਜਗਤੁ
ਤਰਿਆ ਸਭੁ ਲੋੜੀਐ ॥ ੪ ॥ *ਸਲੋਕ ਮਃ ੩ ॥ [੧੮]ਸਾ ਰਸਨਾ ਜਲਿ ਜਾਉ ਜਿਨਿ
ਹਰਿ ਕਾ ਸੁਆਉ[੧੯] ਨ ਪਾਇਆ ॥ ਨਾਨਕ ਰਸਨਾ ਸਬਦਿ ਰਸਾਇ[੨੦] ਜਿਨਿ ਹਰਿ
ਹਰਿ ਮੰਨਿ ਵਸਾਇਆ ॥ ੧ ॥ ਮਃ ੩ ॥ ਸਾ ਰਸਨਾ ਜਲਿ ਜਾਉ ਜਿਨਿ ਹਰਿ ਕਾ
ਨਾਉ ਵਿਸਾਰਿਆ ॥ ਨਾਨਕ [੨੧]ਗੁਰਮੁਖਿ ਰਸਨਾ ਹਰਿ ਜਪੈ ਹਰਿ ਕੈ ਨਾਇ
ਪਿਆਰਿਆ ॥ ੨ ॥ ਪਉੜੀ ॥ ਹਰਿ ਆਪੇ ਠਾਕੁਰੁ[੨੨] ਸੇਵਕੁ ਭਗਤੁ ਹਰਿ ਆਪੇ ਕਰੇ
ਕਰਾਏ ॥ ਹਰਿ ਆਪੇ ਵੇਖੈ ਵਿਗਸੈ[੨੩] ਆਪੇ ਜਿਤੁ[੨੪] ਭਾਵੈ ਤਿਤੁ[੨੫] ਲਾਏ ॥ ਹਰਿ
ਇਕਨਾ ਮਾਰਗਿ[੨੬] ਪਾਏ ਆਪੇ ਹਰਿ ਇਕਨਾ ਉਝੜਿ[੨੭] ਪਾਏ ॥ ਹਰਿ ਸਚਾ
ਸਾਹਿਬੁ ਸਚੁ ਤਪਾਵਸੁ[੨੮] ਕਰਿ ਵੇਖੈ [੨੯]ਚਲਤ ਸਬਾਏ ॥ [੩੦]ਗੁਰ ਪਰਸਾਦਿ ਕਹੈ
ਜਨੁ ਨਾਨਕੁ ਹਰਿ ਸਚੇ ਕੇ ਗੁਣ ਗਾਏ ॥ ੫ ॥ †ਸਲੋਕ ਮਃ ੩ ॥ ਦਰਵੇਸੀ[੩੧] ਕੋ[੩੨]
ਜਾਣਸੀ ਵਿਰਲਾ ਕੋ ਦਰਵੇਸੁ ॥ ਜੇ ਘਰਿ ਘਰਿ ਹੰਢੈ[੩੩] ਮੰਗਦਾ ਧਿਗੁ[੩੪] ਜੀਵਣੁ
ਧਿਗੁ ਵੇਸੁ[੩੫] ॥ ਜੇ [੩੬]ਆਸਾ ਅੰਦੇਸਾ ਤਜਿ ਰਹੈ ਗੁਰਮੁਖਿ ਭਿਖਿਆ[੩੭] ਨਾਉ ॥
ਤਿਸ ਕੇ ਚਰਨ ਪਖਾਲੀਅਹਿ[੩੮] ਨਾਨਕ ਹਉ ਬਲਿਹਾਰੈ ਜਾਉ ॥ ੧ ॥ ਮਃ ੩ ॥
ਨਾਨਕ [੩੯]ਤਰਵਰੁ ਏਕੁ ਫਲੁ ਦੁਇ ਪੰਖੇਰੂ ਆਹਿ ॥ [੪੦]ਆਵਤ ਜਾਤ ਨ ਦੀਸਹੀ ਨਾ
ਪਰ ਪੰਖੀ ਤਾਹਿ ॥ [੪੧]ਬਹੁ ਰੰਗੀ ਰਸ ਭੋਗਿਆ ਸਬਦਿ ਰਹੈ ਨਿਰਬਾਣੁ ॥
ਹਰਿ ਰਸਿ ਫਲਿ ਰਾਤੇ ਨਾਨਕਾ [੪੨]ਕਰਮਿ ਸਚਾ ਨੀਸਾਣੁ ॥ ੨ ॥ ਪਉੜੀ ॥ ਆਪੇ
ਧਰਤੀ ਆਪੇ ਹੈ ਰਾਹਕੁ[੪੩] ਆਪਿ ਜੰਮਾਇ[੪੪] ਪੀਸਾਵੈ[੪੫] ॥ ਆਪਿ ਪਕਾਵੈ

੧ ਹਰੀ ਦੀ ਰੋਦੀ ਵਿਚ ਸਮਾ ਜਾਂਦਾ, ਅਭੇਦ ਹੋ ਜਾਂਦਾ।
੨ ਹਰ ਰੋਜ਼, ਨਿਤ।
੩ ਸੰਸਾ, ਸ਼ਕ, ਭਰਮ।
੪ ਮੁਕਦਾ, ਜਾਂਦਾ।
੫ ਅੰਦਰ ਮਨ ਵਿਚ ਕਾਮ, ਕ੍ਰੋਧ ਆਦਿਕ ਹਰ ਇਕ ਵਿਸ਼ਾ ਬਹੁਤ ਜ਼ੋਰ ਵਾਲਾ ਹੈ ਅਤੇ ਜੀਵਨ ਨਿਤ ਧੰਧੇ ਕਰਦਿਆਂ ਗੁਜ਼ਰ ਜਾਂਦਾ ਹੈ।
੬ ਦੁਨੀਆਂ ਦੇ ਕੰਮ, ਪਿਟਣੇ, ਕਜ਼ੀਏ।
੭ ਪੈਰ ਚਲਦੇ, ਹਥ ਕੰਮ ਕਰਦੇ, ਨੈਨ ਦੇਖਦੇ, ਕੰਨ ਸੁਣਦੇ ਰਹਿ ਗਏ ਹਨ, ਉਮਰ ਦੇ ਦਿਨ ਮੁਕ ਗਏ ਹਨ ਅਤੇ ਮੌਤ ਦੇ ਦਿਨ ਨੇੜੇ ਆ ਗਏ ਹਨ।
੮ ਨੌ ਨਿਧੀਆਂ, ਹਰ ਤਰ੍ਹਾਂ ਦੇ ਸੁਖ ਦੇ ਸਮਿਆਨ। ਦੇਖੋ ਪੰ. ੩੫੩, ਫੁਟ ਨੋਟ *।
੯ ਮੁੜ, ਫੇਰ।
੧੦ ਮੁਕਤੀ ਪਾ ਲਵੇ।
੧੧ ਤੇਰੇ (ਰੱਬ ਵਲੋਂ) ਬਖਸ਼ਿਸ਼ ਨਹੀਂ ਹੋਈ।
੧੨ ਮੁਕਤੀ ਤੇ ਸਮਝ।
੧੩ ਹਉਮੈ।
੧੪ ਕਿਵੇਂ, ਕਿਉਂ?
੧੫ ਅੱਖ ਦੇ ਫੋਰ ਜਿੰਨੇ ਸਮੇਂ ਲਈ।
੧੬ ਹਰ ਤਰ੍ਹਾਂ ਦੇ ਸੁਖ, ਅਨੰਦ।
੧੭ ਸਾਰਾ ਜਗਤ ਤਰਨਾ ਜ਼ਰੂਰੀ ਹੈ (ਜ਼ਰੂਰ ਤਰ ਜਾਂਦਾ ਹੈ)।
੧੮ ਉਹ ਜੀਭ ਸੜ ਜਾਵੇ।
੧੯ ਸੁਆਦ, ਰਸ।
੨੦ ਰਸਾਈ ਗਈ, ਰਸ ਵਾਲੀ ਹੋ ਗਈ।
੨੧ ਗੁਰਮੁਖ ਦੀ ਜੀਭ ਹਰੀ ਹਰੀ ਜਪਦੀ ਹੈ ਤੇ ਹਰੀ ਦੇ ਨਾਮ ਨਾਲ ਪਿਆਰ ਕਰਦੀ ਹੈ।
੨੨ ਇਸ਼ਟ ਦੇਵ, ਪੂਜਯ ਸਵਾਮੀ।
੨੩ ਪ੍ਰਸੰਨ ਹੁੰਦਾ ਹੈ, ਖਿੜਦਾ ਹੈ।
੨੪ ਜਿਧਰ, ਜਿਸ ਚੀਜ਼ ਵਿਚ।
੨੫ ਉਧਰ ਹੀ, ਉਸੇ ਚੀਜ਼ ਵਿਚ।
੨੬ ਸਿਧੇ ਰਸਤੇ।
੨੭ ਉਜਾੜ ਵਲ, ਕੁਰਸਤੇ, ਪੁਠੇ ਪਾਸੇ।
੨੮ ਨਿਆਉਂ, ਇਨਸਾਫ਼।
੨੯ ਸਾਰੇ ਖੇਲ, ਸਾਰੇ ਕੰਮ।
੩੦ ਗੁਰੂ ਦੀ ਕਿਰਪਾ ਨਾਲ।
੩੧ ਫ਼ਕੀਰੀ, ਵਾਹਿਗੁਰੂ ਦੇ ਦਰ ਦੀ ਉਮੈਦਵਾਰੀ।
੩੨ ਕੋਈ ਹੀ। ਫ਼ਕੀਰੀ ਕੋਈ ਹੀ ਜਾਣਦਾ ਹੈ; ਅਸਲ ਫ਼ਕੀਰ ਕੋਈ ਵਿਰਲਾ ਹੀ ਹੁੰਦਾ ਹੈ।
੩੩ ਫਿਰੇ।
੩੪ ਲਾਨਤ, ਫਿਟਕਾਰ ਹੈ!
੩੫ ਲਿਬਾਸ, ਭੇਖ।
੩੬ ਆਸ (ਇੱਛਾ) ਅਤੇ ਫ਼ਿਕਰ (ਚਿੰਤਾ)। ਤਿਆਗ ਕਿਸ ਦਾ ਕਰੇ?—ਇੱਛਾ ਤੇ ਚਿੰਤਾ ਦਾ; ਅਤੇ ਭਿਛਿਆ ਕੀ ਮੰਗੇ?—ਨਾਮ।
੩੭ ਭਿੱਛਿਆ, ਖੈਰ।
੩੮ ਧੋਈਏ।
੩੯ ਸਰੀਰ ਇਕ ਬਿਰਖ ਦੀ ਨਿਆਈਂ ਹੈ; ਦੁਖ ਸੁਖ ਦੇ ਫਲ ਹਨ; ਜੀਵ-ਆਤਮਾ ਉਸ ਉਪਰ ਪੰਖੇਰੂ ਹੈ। 'ਤਰਵਰੁ ਕਾਇਆ ਪੰਖਿ ਮਨੁ' (ਰਾਮਕਲੀ ਮ: ੧)।
੪੦ ਉਹ ਆਉਂਦਾ ਜਾਂਦਾ ਨਜ਼ਰ ਨਹੀਂ ਆਉਂਦਾ ਅਤੇ ਨਾਹੀ ਉਸ ਪੰਛੀ ਦੇ ਕੋਈ ਪਰ (ਖੰਭ) ਹਨ।
੪੧ ਕਈ ਤਰ੍ਹਾਂ ਦੇ ਸੁਆਦ ਭੋਗਦਾ ਹੋਇਆ ਗੁਰ-ਸ਼ਬਦ ਰਾਹੀਂ ਨਿਰਲੇਪ ਰਹਿੰਦਾ ਹੈ।
੪੨ ਵਾਹਿਗੁਰੂ ਦੀ ਮੇਹਰ ਨਾਲ ਸੱਚੀ ਨਿਸ਼ਾਨੀ ਉਸ ਉਤੇ ਲਗਦੀ ਹੈ।
੪੩ ਵਾਹੀ ਕਰਨ ਵਾਲਾ (ਕਿਸਾਨ)।
੪੪ ਪੈਦਾ ਕਰ ਕੇ।
੪੫ (ਚੱਕੀ ਵਿਚ) ਪਿਹਾਉਂਦਾ ਹੈ।

---

* ਸਲੋਕ: ਹਰੀ-ਜਸ ਦੀ ਲਗਨ ਗੁਰਬਾਣੀ ਦੁਆਰਾ ਲਗਦੀ ਹੈ; ਇਸੇ ਨਾਲ ਹਰੀ ਦਾ ਪਿਆਰ ਪੈਦਾ ਹੁੰਦਾ ਹੈ। ਪਉੜੀ: ਇਹ ਪਿਆਰ ਹਰੀ ਦੀ ਆਪਣੀ ਬਖਸ਼ਿਸ਼ ਹੈ।

† ਸਲੋਕ: ਦਿਖਾਵੇ ਦੀ ਭਗਤੀ ਬਤੇਰੀ ਹੈ; ਅਸਲ ਭਗਤੀ ਜਾਂ ਫਕੀਰੀ ਸੰਸਾਰ ਦੀਆਂ ਮੰਗਾਂ ਛਡ ਕੇ ਹਰੀ-ਨਾਮ ਦੇ ਮੰਗਣ ਵਿਚ, ਜਾਂ 'ਬਹੁਰੰਗੀ ਰਸ' ਛਡ ਕੇ ਹਰੀ-ਰਸ ਮਾਣਨ ਵਿਚ ਹੈ। ਪਉੜੀ: ਇਸ ਰਸ ਦੀ ਦਾਤ ਹਰੀ ਆਪ ਦੇਵੇ ਤਾਂ ਮਿਲਦੀ ਹੈ।

ਆਪਿ ਭਾਂਡੇ ਦੇਇ ਪਰੋਸੈ[੧] ਆਪੇ ਹੀ ਬਹਿ ਖਾਵੈ ॥ ਆਪੇ ਜਲੁ ਆਪੇ ਦੇ ਛਿੰਗਾ[੨] ਆਪੇ ਚੁਲੀ ਭਰਾਵੈ ॥ ਆਪੇ ਸੰਗਤਿ ਸਦਿ ਬਹਾਲੈ ਆਪੇ [੩]ਵਿਦਾ ਕਰਾਵੈ ॥ ਜਿਸ ਨੋ ਕਿਰਪਾਲੁ ਹੋਵੈ ਹਰਿ ਆਪੇ ਤਿਸ ਨੋ ਹੁਕਮੁ ਮਨਾਵੈ ॥ ੬ ॥* ਸਲੋਕ ਮਃ ੩ ॥ [੪]ਕਰਮ ਧਰਮ ਸਭਿ ਬੰਧਨਾ ਪਾਪ ਪੁੰਨ ਸਨਬੰਧੁ ॥ [੫]ਮਮਤਾ ਮੋਹੁ ਸੁ ਬੰਧਨਾ ਪੁਤ੍ਰ ਕਲਤ੍ਰ ਸੁ ਧੰਧੁ[੬] ॥ ਜਹ ਦੇਖਾ ਤਹ ਜੇਵਰੀ[੭] ਮਾਇਆ ਕਾ ਸਨਬੰਧੁ[੮] ॥ ਨਾਨਕ [੯]ਸਚੇ ਨਾਮ ਬਿਨੁ ਵਰਤਣਿ ਵਰਤੈ ਅੰਧੁ ॥ ੧ ॥ ਮਃ ੪ ॥ ਅੰਧੇ ਚਾਨਣੁ ਤਾ ਥੀਐ[੧੦] ਜਾ ਸਤਿਗੁਰੁ ਮਿਲੈ ਰਜਾਇ[੧੧] ॥ ਬੰਧਨ ਤੋੜੈ ਸਚਿ ਵਸੈ ਅਗਿਆਨੁ ਅਧੇਰਾ ਜਾਇ ॥ [੧੨]ਸਭੁ ਕਿਛੁ ਦੇਖੈ ਤਿਸੈ ਕਾ ਜਿਨਿ ਕੀਆ ਤਨੁ ਸਾਜਿ ॥ ਨਾਨਕ ਸਰਣਿ ਕਰਤਾਰ ਕੀ ਕਰਤਾ ਰਾਖੈ ਲਾਜ ॥ ੨ ॥ ਪਉੜੀ ॥ [੧੩]ਜਦਹੁ ਆਪੇ ਥਾਟੁ ਕੀਆ ਬਹਿ ਕਰਤੈ ਤਦਹੁ ਪੁਛਿ ਨ ਸੇਵਕੁ ਬੀਆ ॥ ਤਦਹੁ ਕਿਆ ਕੋ ਲੇਵੈ ਕਿਆ ਕੋ ਦੇਵੈ ਜਾਂ ਅਵਰੁ ਨ ਦੂਜਾ ਕੀਆ ॥ ਫਿਰਿ ਆਪੇ ਜਗਤੁ ਉਪਾਇਆ ਕਰਤੈ ਦਾਨੁ ਸਭਨਾ ਕਉ ਦੀਆ ॥ ਆਪੇ ਸੇਵ[੧੪] ਬਣਾਈਅਨੁ ਗੁਰਮੁਖਿ ਆਪੇ ਅੰਮ੍ਰਿਤੁ ਪੀਆ ॥ ਆਪਿ ਨਿਰੰਕਾਰ ਆਕਾਰੁ ਹੈ ਆਪੇ ਆਪੇ ਕਰੈ ਸੁ ਥੀਆ ॥ ੭ ॥ † ਸਲੋਕ ਮਃ ੩ ॥ ਗੁਰਮੁਖਿ[੧੫] ਪ੍ਰਭੁ ਸੇਵਹਿ ਸਦ ਸਾਚਾ [੧੬]ਅਨਦਿਨੁ ਸਹਜਿ ਪਿਆਰਿ ॥ [੧੭]ਸਦਾ ਅਨੰਦਿ ਗਾਵਹਿ ਗੁਣ ਸਾਚੇ ਅਰਧਿ ਉਰਧਿ ਉਰਿਧਾਰਿ ॥ [੧੮]ਅੰਤਰਿ ਪ੍ਰੀਤਮੁ ਵਸਿਆ ਧੁਰਿ ਕਰਮੁ ਲਿਖਿਆ ਕਰਤਾਰਿ ॥ ਨਾਨਕ ਆਪਿ ਮਿਲਾਇਅਨੁ ਆਪੇ ਕਿਰਪਾ ਧਾਰਿ ॥ ੧ ॥ ਮਃ ੩ ॥ ਕਹਿਐ ਕਥਿਐ ਨ ਪਾਈਐ ਅਨਦਿਨੁ ਰਹੈ ਸਦਾ ਗੁਣ ਗਾਇ ॥ [੧੯]ਵਿਣੁ ਕਰਮੈ ਕਿਨੈ ਨ ਪਾਇਓ ਭਉਕਿ ਮੁਏ ਬਿਲਲਾਇ ॥ ਗੁਰ ਕੈ ਸਬਦਿ ਮਨੁ ਤਨੁ ਭਿਜੈ ਆਪਿ ਵਸੈ ਮਨਿ ਆਇ ॥ ਨਾਨਕ ਨਦਰੀ[੨੦] ਪਾਈਐ ਆਪੇ ਲਏ ਮਿਲਾਇ ॥ ੨ ॥ ਪਉੜੀ ॥ ਆਪੇ ਵੇਦ ਪੁਰਾਣ ਸਭਿ ਸਾਸਤ ਆਪਿ ਕਥੈ ਆਪਿ ਭੀਜੈ[੨੧] ॥ ਆਪੇ ਹੀ ਬਹਿ ਪੂਜੇ ਕਰਤਾ ਆਪਿ ਪਰਪੰਚੁ[੨੨] ਕਰੀਜੈ ॥ ਆਪਿ ਪਰਵਿਰਤਿ[੨੩] ਆਪਿ ਨਿਰਵਿਰਤੀ[੨੪] [੨੫]ਆਪੇ ਅਕਥੁ ਕਥੀਜੈ ॥ ਆਪੇ ਪੁੰਨੁ ਸਭੁ ਆਪਿ ਕਰਾਏ ਆਪਿ ਅਲਿਪਤੁ[੨੬] ਵਰਤੀਜੈ ॥ ਆਪੇ ਸੁਖੁ ਦੁਖੁ ਦੇਵੈ ਕਰਤਾ ਆਪੇ ਬਖਸ ਕਰੀਜੈ ॥ ੮ ॥ ‡ ਸਲੋਕ ਮਃ ੩ ॥ [੨੭]ਸੇਖਾ ਅੰਦਰਹੁ ਜੋਰੁ ਛਡਿ ਤੂ ਭਉ ਕਰਿ ਝਲੁ ਗਵਾਇ ॥ [੨੮]ਗੁਰ ਕੈ ਭੈ ਕੇਤੇ ਨਿਸਤਰੇ ਭੈ ਵਿਚਿ ਨਿਰਭਉ ਪਾਇ ॥ [੨੯]ਮਨੁ ਕਠੋਰੁ ਸਬਦਿ ਭੇਦਿ ਤੂੰ ਸਾਂਤਿ ਵਸੈ ਮਨਿ ਆਇ ॥ ਸਾਂਤੀ ਵਿਚਿ ਕਾਰ ਕਮਾਵਣੀ [੩੦]ਸਾ ਖਸਮੁ ਪਾਏ ਥਾਇ ॥ ਨਾਨਕ ਕਾਮਿ ਕ੍ਰੋਧਿ ਕਿਨੈ ਨ ਪਾਇਓ ਪੁਛਹੁ ਗਿਆਨੀ ਜਾਇ ॥

੧ ਭੋਜਨ ਪਾ ਕੇ ਅਗੇ ਰਖ ਦੇਂਦਾ ਹੈ ।
੨ ਦੰਦਾਂ ਵਿਚੋਂ ਫਸਿਆ ਹੋਇਆ ਅੰਨ ਕਢਣ ਵਾਲਾ ਤੀਲਾ ਜਾਂ ਸੂਈ ।
੩ ਤੋਰਦਾ ਹੈ, ਰੁਖ਼ਸਤ ਕਰਦਾ ਹੈ ।
੪ (ਨਾਮ-ਹੀਣ ਹੋ ਕੇ) ਕਰਮ ਧਰਮ ਕਰਨੇ ਸਭ ਆਤਮਾ ਲਈ ਬੰਧਨ ਹਨ ਕਿਉਂਕਿ ਇਹਨਾਂ ਨਾਲ ਪਾਪ ਪੁੰਪ ਦਾ ਸੰਜੋਗ ਹੈ ।
੫ ਅਪਣੱਤ ਤੇ ਮੋਹ ਜੋ ਹਨ ਓਹ ਫਾਹੀਆਂ ਹਨ ; ਪੁਤ੍ਰ ਇਸਤਰੀ ਜੋ ਹਨ ਓਹ ਇਕ ਝਮੇਲਾ ਹਨ।
੬ ਝਮੇਲਾ, ਜੰਜਾਲ ।
੭ ਰੱਸੀ, ਫਾਹੀ ।
੮ ਮੇਲ, ਰਿਸ਼ਤਾ।
੯ ਸੱਚੇ ਨਾਮ ਤੋਂ ਬਿਨਾਂ ਜਗਤ ਅੰਨ੍ਹੇ ਵਿਹਾਰ ਵਿਚ ਰੁਝਾ ਹੋਇਆ ਹੈ ।
੧੦ ਹੁੰਦਾ ਹੈ ।
੧੧ (ਹਰੀ ਦੇ) ਹੁਕਮ ਨਾਲ ।
੧੨ ਸਭ ਕੁਝ ਪਰਮੇਸ਼ਰ ਦਾ ਸਮਝੋ ਜਿਸ ਨੇ ਸਰੀਰ ਬਣਾ ਕੇ ਸਾਨੂੰ ਪੈਦਾ ਕੀਤਾ ।
੧੩ ਜਦੋਂ ਹਰੀ ਨੇ ਆਪ ਬੈਠ ਕੇ ਰਚਨਾ ਰਚੀ ਤਾਂ ਉਸ ਨੇ ਕਿਸੇ ਦੂਜੇ ਸੇਵਕ ਪਾਸੋਂ ਪੁਛ ਕੇ (ਸਲਾਹ ਲੈ ਕੇ) ਨਹੀਂ ਰਚੀ (ਓਹ ਆਪ ਹੀ ਸਭ ਕੁਝ ਕਰਦਾ ਹੈ) । ਥਾਟੁ= ਠਾਟ, ਬਣਾਵਟ, ਰਚਨਾ ।
੧੪ ਸੇਵਾ, ਭਗਤੀ, ਪੂਜਾ । ਉਸ ਨੇ ਆਪ ਹੀ ਗੁਰੂ ਦੁਆਰਾ ਸੇਵਾ ਕਰਨੀ ਸਿਖਾਈ ।
੧੫ ਗੁਰੂ ਦੀ ਸਿਖਿਆ ਮੰਨ ਕੇ ਚਲਣ ਵਾਲੇ ।
੧੬ ਹਰ ਰੋਜ਼ ਅਡੋਲਤਾ ਨਾਲ ਤੇ ਪਿਆਰ ਨਾਲ ।
੧੭ ਹੇਠਾਂ ਉਤੇ, ਲੋਕ ਪ੍ਰਲੋਕ ਵਿਚ ਵਿਆਪਕ ਹਰੀ ਨੂੰ ਰਿਦੇ ਵਿਚ ਧਾਰ ਕੇ ਸਦਾ ਆਨੰਦ ਨਾਲ ਸਚੇ ਵਾਹਿਗੁਰੂ ਦੇ ਗੁਣ ਗਾਉਂਦੇ ਹਨ ।
੧੮ ਧੁਰ ਹਜ਼ੂਰੋਂ ਕਰਤਾਰ ਨੇ ਉਨ੍ਹਾਂ ਦੇ ਭਾਗਾਂ ਵਿਚ ਇਹ ਬਖਸ਼ਿਸ਼ ਲਿਖੀ ਸੀ, ਇਸ ਲਈ ਉਨ੍ਹਾਂ ਦੇ ਅੰਦਰ ਪਿਆਰਾ ਹਰੀ ਆਣ ਵਸਿਆ।
੧੯ ਬਖਸ਼ਿਸ਼ ਹੋਣ ਤੋਂ ਬਿਨਾਂ ਕਿਸੇ ਨੂੰ ਨਹੀਂ ਮਿਲਿਆ, ਭਾਵੇਂ ਕਈ ਬਕ ਬਕ ਕੇ ਤੇ ਰੋ ਕੁਰਲਾ ਕੇ ਮਰ ਗਏ ।
੨੦ ਕਿਰਪਾ ਨਾਲ, ਮਿਹਰ ਨਾਲ ।
੨੧ ਰੀਝਦਾ ਹੈ, ਪ੍ਰਸੰਨ ਹੁੰਦਾ ਹੈ ।
੨੨ ਪੰਜਾਂ ਤੱਤਾਂ ਦਾ ਖਿਲਾਰ ; ਜਗਤ ਦਾ ਪਸਾਰਾ।
੨੩ [ਸੰ. ਪ੍ਰਵ੍ਰਿਤਿ=ਹੋਰਨਾਂ ਵਿਚ ਲਗਨ] ਸੰਸਾਰੀ ਬ੍ਰਿਤੀ ਵਾਲਾ ਗ੍ਰਿਹਸਥੀ ।
੨੪ [ਸੰ. ਨਿਵ੍ਰਿਤਿ=ਹਟ ਜਾਣਾ] ਉਦਾਸੀਨਤਾ ਵਾਲਾ, ਭਾਵ ਤਿਆਗੀ ।
੨੫ ਆਪੇ ਨਾ ਬਿਆਨ ਹੋਣ ਵਾਲਾ ਤੇ ਆਪੇ ਬਿਆਨ ਹੋਣ ਵਾਲਾ ਹੈ ।
ਕਥੀਜੈ=ਕਹੀਦਾ ਹੈ, ਬਿਆਨ ਹੁੰਦਾ ਹੈ ।
੨੬ ਨਿਰਲੇਪ, ਅਲੱਗ ।
੨੭ ਹੇ ਸ਼ੇਖ, ਤੂੰ ਅੰਦਰੋਂ (ਮਨ ਵਿਚੋਂ) ਜ਼ੋਰਾਵਰੀ (ਹਠ) ਛਡ ਦੇ, ਕਰਤਾਰ ਤੋਂ ਡਰ ਤੇ ਝਲਪੁਣੇ ਨੂੰ ਦੂਰ ਕਰ ।
੨੮ ਗੁਰੂ ਦੇ ਡਰ ਦੁਵਾਰਾ ਕਿਤਨੇ ਹੀ ਤਰ ਗਏ । ਇਸ ਡਰ ਵਿਚੋਂ ਨਾ ਡਰਨ ਵਾਲਾ ਹਰੀ ਮਿਲਦਾ ਹੈ ।
੨੯ ਕਰੜੇ ਮਨ ਨੂੰ ਨਾਮ ਨਾਲ ਵਿੰਨ੍ਹ ਦੇ ।
੩੦ ਮਾਲਕ ਹਰੀ ਉਸ ਸੇਵਾ ਨੂੰ ਲੇਖੇ ਪਾਉਂਦਾ ਹੈ, ਪਰਵਾਨ ਕਰਦਾ ਹੈ ।

---

* ਸਲੋਕ : ਨਾਮ-ਹੀਣ ਹੋ ਕੇ ਘਰ ਬਾਰ ਦੀ ਵਰਤੋਂ, ਬਲਕਿ ਧਾਰਮਕ ਵਰਤੋਂ ਭੀ ਅੰਨ੍ਹਾ ਵਿਹਾਰ ਹੈ । ਇਸ ਅੰਧ-ਪੁਣੇ ਵਿਚੋਂ ਕਢਣ ਵਾਲਾ ਗੁਰੂ ਹੀ ਹੈ ਜੋ ਹਰ ਚੀਜ਼ ਦਾ ਮਾਲਕ ਕਰਤਾਰ ਦਿਖਾ ਕੇ ਉਸ ਦੇ ਲੜ ਲਾ ਦਿੰਦਾ ਹੈ । ਪਉੜੀ : ਕਰਤਾਰ ਹੀ ਸਭਨਾਂ ਦਾ ਦਾਤਾ ਹੈ । ਜੋ ਉਹ ਕਰੇ ਉਹੋ ਹੁੰਦਾ ਹੈ ।

† ਸਲੋਕ : ਹਰੀ ਆਪ ਮੇਲਦਾ ਹੈ । ਆਖਣ ਬੋਲਣ ਨਾਲ ਕੁਝ ਨਹੀਂ ਬਣਦਾ ; ਬਖਸ਼ਿਸ਼ ਹੋਵੇ ਤਾਂ ਗੁਰਬਾਣੀ ਦਾ ਪਿਆਰ ਪੈ ਕੇ ਹਰੀ ਨਾਲ ਮਿਲਾਵਾ ਹੁੰਦਾ ਹੈ । ਪਉੜੀ : ਮਿਲਾਪ ਦੇ ਸਭ ਢੋ ਰਬ ਆਪ ਬਣਾਉਂਦਾ ਹੈ ।

‡ ਪਹਿਲਾ ਸ਼ਲੋਕ ਗੋਇੰਦਵਾਲ ਦੇ ਇਕ ਸ਼ੇਖ ਜਾਤੀ ਦੇ ਈਰਖਈ ਮੁਸਲਮਾਣ ਪ੍ਰਥਾਇ ਉਚਾਰਿਆ ਗਿਆ । ਇਸੇ ਸ਼ੇਖ ਨੂੰ ਹੋਰ ਉਪਦੇਸ਼ ਸੋਰਠਿ ਦੀ ਵਾਰ (੧੧ਵੀਂ ਪੌੜੀ ਦੇ ਸ਼ਲੋਕ) ਵਿਚ ਹੋਇਆ । ਸ਼ਲੋਕ : ਹਠ, ਗੁਸਾ ਆਦਿ ਛਡ ਕੇ ਡਰ ਤੇ ਸ਼ਾਂਤੀ ਵਾਲਾ ਸੁਭਾ ਬਣਾਣ ਨਾਲ ਹਰੀ ਦੇ ਪਾਸੇ ਦੀ ਲਗਨ ਲਗ ਸਕਦੀ ਹੈ । ਨਾਲ ਹੀ ਮਾਇਆ ਮੋਹ ਤੇ ਕੂੜ ਦਾ ਤਿਆਗ ਜ਼ਰੂਰੀ ਹੈ । ਪਉੜੀ : ਸਿਧੇ ਪਾਸੇ ਲਾਣ ਵਾਲਾ ਹਰੀ ਆਪ ਹੀ ਹੈ ।

੧ ॥ ਮ: ੩ ॥ ਮਨਮੁਖ[੧] ਮਾਇਆ ਮੋਹੁ ਹੈ ਨਾਮਿ ਨ ਲਗੋ ਪਿਆਰੁ ॥ ਕੂੜੁ ਕਮਾਵੈ ਕੂੜੁ ਸੰਗ੍ਰਹੈ[੨] ਕੂੜੁ ਕਰੇ ਆਹਾਰੁ[੩] ॥ [੪]ਬਿਖੁ ਮਾਇਆ ਧਨੁ ਸੰਚਿ[੫] ਮਰਹਿ ਅੰਤੇ ਹੋਇ ਸਭੁ ਛਾਰੁ[੬] ॥ ਕਰਮ ਧਰਮ ਸੁਚ ਸੰਜਮ[੭] ਕਰਹਿ ਅੰਤਰਿ ਲੋਭੁ ਵਿਕਾਰੁ[੮] ॥ ਨਾਨਕ ਜਿ ਮਨਮੁਖੁ ਕਮਾਵੈ [੯]ਸੁ ਥਾਇ ਨਾ ਪਵੈ ਦਰਗਹਿ ਹੋਇ ਖੁਆਰੁ ॥ ੨ ॥ ਪਉੜੀ ॥ [੧੦]ਆਪੇ ਖਾਣੀ ਆਪੇ ਬਾਣੀ ਆਪੇ ਖੰਡ ਵਰਭੰਡ ਕਰੇ ॥ ਆਪਿ ਸਮੁੰਦੁ ਆਪਿ ਹੈ ਸਾਗਰੁ ਆਪੇ ਹੀ ਵਿਚਿ ਰਤਨ ਧਰੇ ॥ [੧੧]ਆਪਿ ਲਹਾਏ ਕਰੇ ਜਿਸੁ ਕਿਰਪਾ [੧੨]ਜਿਸ ਨੋ ਗੁਰਮੁਖਿ ਕਰੇ ਹਰੇ ॥ [੧੩]ਆਪੇ ਭਉਜਲੁ ਆਪਿ ਹੈ ਬੋਹਿਥਾ ਆਪੇ ਖੇਵਟੁ[੧੪] ਆਪਿ ਤਰੇ ॥ ਆਪੇ ਕਰੇ ਕਰਾਏ ਕਰਤਾ ਅਵਰੁ ਨ ਦੂਜਾ [੧੫]ਤੁਝੈ ਸਰੇ ॥੯॥ *ਸਲੋਕ ਮ: ੩॥ਸਤਿਗੁਰ ਕੀ ਸੇਵਾ ਸਫਲ ਹੈ ਜੇ ਕੋ ਕਰੇ ਚਿਤੁ ਲਾਇ ॥ ਨਾਮੁ ਪਦਾਰਥੁ[੧੬] ਪਾਈਐ [੧੭]ਅਚਿੰਤੁ ਵਸੈ ਮਨਿ ਆਇ ॥ ਜਨਮ ਮਰਨ ਦੁਖੁ ਕਟੀਐ ਹਉਮੈ ਮਮਤਾ[੧੮] ਜਾਇ ॥ ਉਤਮ ਪਦਵੀ ਪਾਈਐ ਸਚੇ [੧੯]ਰਹੈ ਸਮਾਇ ॥ ਨਾਨਕ [੨੦]ਪੂਰਬਿ ਜਿਨ ਕਉ ਲਿਖਿਆ ਤਿਨ੍ਹਾ ਸਤਿਗੁਰੁ ਮਿਲਿਆ ਆਇ ॥ ੧ ॥ ਮ: ੩ ॥ ਨਾਮਿ ਰਤਾ[੨੧] ਸਤਿਗੁਰੂ ਹੈ ਕਲਿਜੁਗ ਬੋਹਿਥੁ[੨੨] ਹੋਇ ॥ ਗੁਰਮੁਖਿ ਹੋਵੈ ਸੁ ਪਾਰਿ ਪਵੈ ਜਿਨ੍ਹਾ ਅੰਦਰਿ ਸਚਾ ਸੋਇ॥ ਨਾਮੁ ਸਮ੍ਹਾਲੇ ਨਾਮੁ ਸੰਗ੍ਰਹੈ[੨੩] ਨਾਮੇ ਹੀ ਪਤਿ ਹੋਇ ॥ ਨਾਨਕ ਸਤਿਗੁਰੁ ਪਾਇਆ ਕਰਮਿ[੨੪] ਪਰਾਪਤਿ ਹੋਇ ॥ ੨ ॥ ਪਉੜੀ ॥ ਆਪੇ ਪਾਰਸੁ[੨੫] ਆਪਿ ਧਾਤੁ[੨੬] ਹੈ ਆਪਿ ਕੀਤੋਨੁ ਕੰਚਨੁ[੨੭] ॥ ਆਪੇ ਠਾਕੁਰੁ ਸੇਵਕੁ ਆਪੇ ਆਪੇ ਹੀ [੨੮]ਪਾਪ ਖੰਡਨੁ ॥ ਆਪੇ ਸਭਿ ਘਟ ਭੋਗਵੈ ਸੁਆਮੀ [੨੯]ਆਪੇ ਹੀ ਸਭੁ ਅੰਜਨੁ ॥ ਆਪਿ ਬਿਬੇਕੁ[੩੦] ਆਪਿ ਸਭੁ ਬੇਤਾ[੩੧] ਆਪੇ ਗੁਰਮੁਖਿ ਭੰਜਨੁ[੩੨] ॥ ਜਨੁ ਨਾਨਕੁ ਸਾਲਾਹਿ ਨ ਰਜੈ ਤੁਧੁ ਕਰਤੇ ਤੂ ਹਰਿ ਸੁਖਦਾਤਾ ਵਡਨੁ[੩੩] ॥ ੧੦ ॥ †ਸਲੋਕੁ ਮ: ੪ ॥ [੩੪]ਬਿਨੁ ਸਤਿਗੁਰ ਸੇਵੇ ਜੀਅ ਕੇ ਬੰਧਨਾ ਜੇਤੇ ਕਰਮ ਕਮਾਹਿ ॥ ਬਿਨੁ ਸਤਿਗੁਰ ਸੇਵੇ ਠਵਰ[੩੫] ਨ ਪਾਵਹੀ ਮਰਿ ਜੰਮਹਿ ਆਵਹਿ ਜਾਹਿ ॥ ਬਿਨੁ ਸਤਿਗੁਰ ਸੇਵੇ ਫਿਕਾ ਬੋਲਣਾ ਨਾਮੁ ਨ ਵਸੈ ਮਨਿ ਆਇ ॥ ਨਾਨਕ ਬਿਨੁ ਸਤਿਗੁਰ ਸੇਵੇ [੩੬]ਜਮਪੁਰਿ ਬਧੇ ਮਾਰੀਅਹਿ ਮੁਹਿ ਕਾਲੈ ਉਠਿ ਜਾਹਿ ॥ ੧ ॥ ਮ: ੩ ॥ ਇਕਿ ਸਤਿਗੁਰ ਕੀ ਸੇਵਾ ਕਰਹਿ ਚਾਕਰੀ ਹਰਿਨਾਮੇ ਲਗੈ ਪਿਆਰੁ ॥ ਨਾਨਕ ਜਨਮੁ ਸਵਾਰਨਿ ਆਪਣਾ ਕੁਲ[੩੭] ਕਾ ਕਰਨਿ ਉਧਾਰੁ ॥ ੨ ॥ ਪਉੜੀ ॥ [੩੮]ਆਪੇ ਚਾਟਸਾਲ ਆਪਿ ਹੈ ਪਾਧਾ ਆਪੇ ਚਾਟੜੇ ਪੜਣ ਕਉ ਆਣੇ ॥ ਆਪੇ ਪਿਤਾ ਮਾਤਾ ਹੈ ਆਪੇ ਆਪੇ ਬਾਲਕ ਕਰੇ ਸਿਆਣੇ ॥ [੩੯]ਇਕਥੈ ਪੜਿ ਬੁਝੈ ਸਭੁ ਆਪੇ ਇਕਥੈ ਆਪੇ ਕਰੇ ਇਆਣੇ ॥ ਇਕਨਾ ਅੰਦਰਿ

੧ ਆਪ-ਹੁਦਰਾ।
੨ ਇਕੱਠਾ ਕਰਦਾ ਹੈ।
੩ ਭੋਜਨ, ਖਾਣਾ।
੪ ਵਿਹੁ ਰੂਪ ਮਾਇਆ।
੫ ਇਕੱਠਾ ਕਰ ਕੇ।
੬ ਖੇਹ, ਸੁਆਹ।
੭ ਇੰਦ੍ਰੀਆਂ ਨੂੰ ਕਾਬੂ ਕਰਨ ਦੇ ਸਾਧਨ।
੮ ਖੋਟੇ ਕਰਮਾਂ ਦੀ ਇੱਛਾ।
੯ ਉਹ ਕਬੂਲ ਨਹੀਂ ਪੈਂਦਾ।
੧੦ ਕਰਤਾਰ ਨੇ ਆਪੇ ਹੀ ਸਾਰਾ ਜਹਾਨ ਤੇ ਉਸ ਦੇ ਹਿਸੇ ਬਣਾਏ; ਆਪੇ ਹੀ ਉਨ੍ਹਾਂ ਵਿਚ ਵਸਦੇ ਜੀਵਾਂ ਦੀਆਂ ਖਾਣੀਆਂ ਤੇ ਉਨ੍ਹਾਂ ਦੀਆਂ (ਭਿੰਨ ਭਿੰਨ) ਬੋਲੀਆਂ ਬਣਾਈਆਂ। 'ਖਾਣੀ' ਲਈ ਦੇਖੋ ਪੰ: ੪੨੩, ਫੁਟ ਨੋਟ †।
੧੧ ਹਰੀ ਆਪ ਹੀ ਜਿਸ ਤੇ ਕਿਰਪਾ ਕਰੇ ਉਸ ਨੂੰ (ਇਹ ਰਤਨ) ਲਭਾਉਂਦਾ ਹੈ।
੧੨ ਜਿਸ ਨੂੰ ਹਰੀ ਗੁਰਮੁਖਿ ਬਣਾਉਂਦਾ ਹੈ। ਗੁਰਮੁਖਿ=ਗੁਰੂ ਦੀ ਸਿਖਿਆ ਮੰਨ ਕੇ ਟੁਰਨ ਵਾਲਾ।
੧੩ ਹਰੀ ਆਪ ਹੀ ਸੰਸਾਰ ਸਮੁੰਦਰ ਹੈ, ਆਪੇ ਹੀ ਜਹਾਜ਼ ਹੈ।
੧੪ ।
੧੫ ਤੇਰ ਬ੍ਰਾਬਰ।
੧੬ ਧਨ, ਲੁੜੀਂਦੀ ਵਸਤੂ, ਅਮੋਲਕ ਚੀਜ਼।
੧੭ ਚਿੰਤਾ ਤੇ ਯਤਨ ਤੋਂ ਬਿਨਾਂ, ਸੁਤੇ-ਸਿਧ ਨਾਮ ਮਨ ਵਿਚ ਆ ਵੱਸਦਾ ਹੈ।
੧੮ ਮੈਂ ਮੇਰੀ ਦਾ ਭਾਵ।
੧੯ ਅਭੇਦ ਹੋ ਜਾਂਦਾ ਹੈ!
੨੦ ਪਹਿਲਾਂ ਤੋਂ ਜਿਨ੍ਹਾਂ ਦੇ ਭਾਗਾਂ ਵਿਚ ਲਿਖਿਆ ਹੈ।
੨੧ ਰੰਗਿਆ ਹੋਇਆ।
੨੨ ਜਹਾਜ਼, ਤਾਰਨ ਵਾਲਾ।
੨੩ ਧਨ ਵਾਂਗ ਇਕੱਠਾ ਕਰੇ।
੨੪ ਮਿਹਰ ਦੁਆਰਾ।
੨੫ ਉਹ ਪੱਥਰ ਜਿਸ ਨਾਲ ਛੁਹ ਕੇ ਧਾਤਾਂ ਸੋਨਾ ਬਣ ਜਾਂਦੀਆਂ ਦਸੀਦੀਆਂ ਹਨ।
੨੬ ਖਾਣ ਵਿਚੋਂ ਨਿਕਲਿਆ ਪਦਾਰਥ ਲੋਹਾ ਆਦਿਕ।
੨੭ ਸੋਨਾ।
੨੮ ਪਾਪਾਂ ਦਾ ਨਾਸ ਕਰਨ ਵਾਲਾ।
੨੯ ਆਪ ਹੀ ਸਭ ਮਾਇਆ ਰੂਪ ਹੈ।
੩੦ ਵਸਤੂ ਦੇ ਸਰੂਪ ਦਾ ਠੀਕ ਨਿਰਣਯ ਕਰਨ ਵਾਲਾ; ਅਸੰਤ ਤੇ ਸੰਤ ਪਰਖਣ ਵਾਲਾ।
੩੧ ਵੇਤਾ, ਗਿਆਤਾ, ਜਾਨਣ ਵਾਲਾ।
੩੨ (ਗੁਰੂ ਰਾਹੀਂ) ਮਾਇਆ ਦੇ ਬੰਧਨ ਤੋੜਨ ਵਾਲਾ ਹੈ। ਪਿਛਲੀ ਤੁਕ ਵਿਚ ਹਰੀ ਮਾਇਆ-ਰੂਪ ਦਸਿਆ ਸੀ। ਇਸ ਤੁਕ ਵਿਚ ਵਿਵੇਕ ਦੇ ਰਾਹੀਂ ਮਾਇਆ ਨੂੰ ਤੋੜਨ ਵਾਲਾ ਦਸਿਆ ਹੈ।
੩੩ ਮਹਾਨ, ਵੱਡਾ।
੩੪ ਸਤਿਗੁਰਾਂ ਦੀ ਸੇਵਾ ਕੀਤੇ ਬਿਨਾਂ ਜੀਵ ਜਿਤਨੇ ਭੀ ਕਰਮ ਕਮਾਂਦਾ ਹੈ ਓਹ ਜੀਵ ਨੂੰ ਬੰਨ੍ਹਣ ਵਾਲੇ ਹਨ।
੩੫ ਠੌਰ, ਟਿਕਾਣਾ; ਏਥੇ ਭਾਵ ਮੁਕਤੀ, ਸ਼ਾਂਤੀ।
੩੬ ਮੂੰਹ ਕਾਲਾ (ਬੇਇਜ਼ਤੀ) ਕਰਾ ਕੇ ਸੰਸਾਰ ਵਿਚੋਂ ਚਲੇ ਜਾਂਦੇ ਹਨ ਅਤੇ ਅਗੇ ਬੰਨ੍ਹ ਕੇ ਮਾਰ ਜਾਂਦੇ ਹਨ।
੩੭ ਪਰਵਾਰ।
੩੮ ਆਪ ਹੀ ਪਾਠਸ਼ਾਲਾ ਹੈ, ਆਪ ਪੜ੍ਹਾਣ ਵਾਲਾ ਹੈ, ਆਪ ਹੀ ਮੁੰਡੇ ਪੜ੍ਹਣ ਵਾਸਤੇ ਲਿਆਉਂਦਾ ਹੈ।
੩੯ ਇਕ ਪਾਸੇ ਆਪ ਹੀ ਸਭ ਕੁਝ ਪੜ੍ਹਦਾ ਸਮਝਦਾ ਅਤੇ ਇਕ ਪਾਸੇ ਆਪ ਹੀ ਅੰਜਾਣ ਹੋ ਬਹਿੰਦਾ ਹੈ।

---

* ਸਲੋਕ: ਹਰੀ ਦੇ ਮਿਲਣ ਦਾ ਵਸੀਲਾ ਗੁਰੂ ਹੈ, ਜੋ ਹਰੀ ਦੀ ਕਿਰਪਾ ਨਾਲ ਮਿਲਦਾ ਹੈ। ਪਉੜੀ: ਹਰੀ ਹੀ ਸਭ ਕੁਝ ਹੈ।

† ਉਤਲਾ ਹੀ ਭਾਵ ਹੈ।

ਮਹਲਿ[੧] ਬੁਲਾਏ ਜਾ ਆਪਿ ਤੇਰੈ ਮਨਿ ਸਚੇ ਭਾਣੇ ॥ ਜਿਨਾ ਆਪੇ ਗੁਰਮੁਖਿ[੨] ਦੇ
ਵਡਿਆਈ ਸੇ ਜਨ ਸਚੀ ਦਰਗਹਿ ਜਾਣੇ ॥੧੧॥ *ਸਲੋਕੁ ਮਰਦਾਨਾ[੩] ੧ ॥
[੪]ਕਲਿ ਕਲਵਾਲੀ ਕਾਮੁ ਮਦੁ ਮਨੂਆ ਪੀਵਣਹਾਰੁ ॥ [੫]ਕ੍ਰੋਧ ਕਟੋਰੀ ਮੋਹਿ ਭਰੀ
ਪੀਲਾਵਾ ਅਹੰਕਾਰੁ ॥ [੬]ਮਜਲਸ ਕੂੜੇ ਲਬ ਕੀ ਪੀ ਪੀ ਹੋਇ ਖੁਆਰੁ ॥ [੭]ਕਰਣੀ
ਲਾਹਣਿ ਸਤੁ ਗੁੜੁ ਸਚੁ ਸਰਾ ਕਰਿ ਸਾਰੁ ॥ [੮]ਗੁਣ ਮੰਡੇ ਕਰਿ ਸੀਲੁ ਘਿਉ
ਸਰਮੁ ਮਾਸੁ ਆਹਾਰੁ ॥ [੯]ਗੁਰਮੁਖਿ ਪਾਈਐ ਨਾਨਕਾ ਖਾਧੈ ਜਾਹਿ ਬਿਕਾਰ ॥੧॥
ਮਰਦਾਨਾ ੧ ॥ ਕਾਇਆ[੧੦] ਲਾਹਣਿ[੧੧] ਆਪੁ[੧੨] ਮਦੁ[੧੩] ਮਜਲਸ [੧੪]ਤ੍ਰਿਸਨਾ
ਧਾਤੁ ॥ [੧੫]ਮਨਸਾ ਕਟੋਰੀ ਕੂੜਿ ਭਰੀ ਪੀਲਾਏ ਜਮਕਾਲੁ ॥ [੧੬]ਇਤੁ ਮਦਿ ਪੀਤੈ
ਨਾਨਕਾ ਬਹੁਤੇ ਖਟੀਅਹਿ ਬਿਕਾਰ ॥ [੧੭]ਗਿਆਨੁ ਗੁੜੁ ਸਾਲਾਹ ਮੰਡੇ ਭਉ ਮਾਸੁ
ਆਹਾਰੁ ॥ ਨਾਨਕ ਇਹੁ ਭੋਜਨੁ ਸਚੁ ਹੈ [੧੮]ਸਚੁ ਨਾਮੁ ਆਧਾਰੁ ॥੨॥ ਕਾਂਯਾਂ
ਲਾਹਣਿ ਆਪੁ[੧੯] ਮਦੁ ਅੰਮ੍ਰਿਤ ਤਿਸ ਕੀ ਧਾਰ[੨੦] ॥ ਸਤਸੰਗਤਿ ਸਿਉ ਮੇਲਾਪੁ
ਹੋਇ ਲਿਵ[੨੧] ਕਟੋਰੀ ਅੰਮ੍ਰਿਤ ਭਰੀ ਪੀ ਪੀ ਕਟੰਹਿ ਬਿਕਾਰ ॥੩॥ ਪਉੜੀ ॥
[੨੨]ਆਪੇ ਸੁਰਿਨਰ ਗਣ ਗੰਧਰਬਾ ਆਪੇ [੨੩]ਖਟ ਦਰਸਨ ਕੀ ਬਾਣੀ ॥ ਆਪੇ
[੨੪]ਸਿਵ ਸੰਕਰ ਮਹੇਸਾ ਆਪੇ [੨੫]ਗੁਰਮੁਖਿ ਅਕਥ ਕਹਾਣੀ ॥ ਆਪੇ [੨੬]ਜੋਗੀ ਆਪੇ
ਭੋਗੀ ਆਪੇ ਸੰਨਿਆਸੀ ਫਿਰੈ ਬਿਬਾਣੀ[੨੭] ॥ ਆਪੈ ਨਾਲਿ ਗੋਸਟਿ[੨੮] ਆਪਿ
ਉਪਦੇਸੈ ਆਪੇ ਸੁਘੜੁ ਸਰੂਪੁ ਸਿਆਣੀ ॥ ਆਪਣਾ ਚੋਜੁ ਕਰਿ ਵੇਖੈ ਆਪੇ ਆਪੇ
ਸਭਨਾ ਜੀਆ ਕਾ ਹੈ ਜਾਣੀ ॥੧੨॥ †ਸਲੋਕੁ ਮਃ ੩ ॥ ਏਹਾ ਸੰਧਿਆ[੨੯] ਪਰਵਾਣੁ
ਹੈ ਜਿਤੁ ਹਰਿਪ੍ਰਭੁ ਮੇਰਾ ਚਿਤਿ ਆਵੈ ॥ ਹਰਿ ਸਿਉ ਪ੍ਰੀਤਿ ਊਪਜੈ ਮਾਇਆ ਮੋਹੁ
ਜਲਾਵੈ ॥ [੩੦]ਗੁਰਪਰਸਾਦੀ ਦੁਬਿਧਾ ਮਰੈ ਮਨੂਆ ਅਸਥਿਰੁ ਸੰਧਿਆ ਕਰੇ
ਵੀਚਾਰੁ ॥ ਨਾਨਕ [੩੧]ਸੰਧਿਆ ਕਰੈ ਮਨਮੁਖੀ ਜੀਉ ਨ ਟਿਕੈ ਮਰਿ ਜੰਮੈ ਹੋਇ
ਖੁਆਰੁ ॥੧॥ ਮਃ ੩ ॥ [੩੨]ਪ੍ਰਿਉ ਪ੍ਰਿਉ ਕਰਤੀ ਸਭੁ ਜਗੁ ਫਿਰੀ ਮੇਰੀ ਪਿਆਸ ਨ
ਜਾਇ ॥ ਨਾਨਕ ਸਤਿਗੁਰਿ ਮਿਲਿਐ ਮੇਰੀ ਪਿਆਸ ਗਈ ਪਿਰੁ[੩੩] ਪਾਇਆ ਘਰਿ
ਆਇ ॥੨॥ ਪਉੜੀ ॥ [੩੪]ਆਪੇ ਤੰਤੁ ਪਰਮ ਤੰਤੁ ਸਭੁ ਆਪੇ ਆਪੇ ਠਾਕੁਰੁ ਦਾਸੁ
ਭਇਆ ॥ ਆਪੇ ‡ਦਸਅਠ ਵਰਨ ਉਪਾਇਅਨੁ[੩੫] ਆਪਿ ਬ੍ਰਹਮੁ ਆਪਿ ਰਾਜੁ
ਲਇਆ ॥ ਆਪੇ ਮਾਰੇ ਆਪੇ ਛੋਡੈ ਆਪੇ ਬਖਸੇ ਕਰੇ ਦਇਆ ॥ ਆਪਿ ਅਭੁਲੁ ਨ
ਭੁਲੈ ਕਬਹੀ[੩੬] ਸਭੁ ਸਚੁ ਤਪਾਵਸੁ[੩੭] ਸਚੁ ਥਿਆ ॥ ਆਪੇ ਜਿਨਾ ਬੁਝਾਏ ਗੁਰਮੁਖਿ
ਤਿਨ ਅੰਦਰਹੁ ਦੂਜਾ ਭਰਮੁ ਗਇਆ ॥੧੩॥ ਸਲੋਕੁ ਮਃ ੫ ॥ ਹਰਿਨਾਮੁ ਨ
ਸਿਮਰਹਿ ਸਾਧਸੰਗਿ [੩੮]ਤੈ ਤਨਿ ਉਡੈ ਖੇਹ ॥ ਜਿਨਿ ਕੀਤੀ ਤਿਸੈ ਨ ਜਾਣਈ

੧ ਹਜ਼ੂਰੀ ਵਿਚ । ੨ ਗੁਰੂ ਦੁਆਰਾ ।
੩ ਗੁਰੂ ਨਾਨਕ ਦੇਵ ਜੀ ਭਾਈ ਮਰਦਾਨੇ ਵਲੋਂ ਹੋ ਕੇ ਲਿਖਦੇ ਹਨ ।
੪ ਕਲਜੁਗ ਭਾਵ ਇਹ ਜ਼ਮਾਨਾ ਸ਼ਰਾਬ ਦੀ ਮਟੀ ਹੈ, ਓਸ ਵਿਚ ਕਾਮ ਦੀ ਸ਼ਰਾਬ ਹੈ ਤੇ ਮਨ ਪੀਣ ਵਾਲਾ ਹੈ । ਕਲਿ=ਕਲਯੁਗ, ਇਸ ਜ਼ਮਾਨੇ ਦੇ ਹਾਲਾਤ, ਜਿਨ੍ਹਾਂ ਦੇ ਅਸਰ ਹੇਠ ਲੋਕਾਂ ਦੇ ਸੁਭਾ ਜਾਂ ਵਰਤੋਂ ਬਣਦੀ ਹੈ ।
੫ ਗੁਸਾ ਕਟੋਰੀ ਹੈ ਜੋ ਮੋਹ ਨੇ ਭਰੀ ਹੋ ਤੇ ਹੰਕਾਰ ਵਰਤਾਵਾ ਹੈ (ਮੋਹ ਭਰ ਕੇ ਦੇਣ ਵਾਲਾ ਹੈ ਤੇ ਹੰਕਾਰ ਵਰਤਾਉਣ ਵਾਲਾ ਹੈ) ।
੬ ਸਭਾ (ਮਹਫ਼ਲ) ਝੂਠੇ ਲਾਲਚ ਦੀ ਹੈ । (ਇਨ੍ਹਾਂ ਤੁਕਾਂ ਵਿਚ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ-ਪੰਜੇ ਪਾਪ ਬਿਆਨ ਕੀਤੇ ਹਨ ।)
੭ ਹੁਣ ਗੁਰੂ ਜੀ ਗੁਰਮੁਖਾਂ ਦੀ ਸ਼ਰਾਬ ਦਸਦੇ ਹਨ :—ਸ਼ੁਭ ਕਰਨੀ ਦੀ ਮਟੀ ਬਣਾਓ,ਸਚ ਉਸ ਵਿਚ ਗੁੜ ਪਾਓ,ਸਚਾ ਵਾਹਿਗੁਰੂ (ਸਚਾ ਨਾਮ) ਅਸਲੀ ਸ਼ਰਾਬ ਬਣਾਓ । ਸ਼ਰਾ=ਸ਼ਰਾਬ । ਸਾਰੁ=ਅਸਲ, ਨਰੋਲ ।
੮ ਚੰਗੇ ਗੁਣ ਰੋਟੀਆਂ, ਭਲਮਣਸਊ (ਸ਼ਰਾਫ਼ਤ) ਨੂੰ ਘਿਉ ਅਤੇ ਲੱਜਿਆ (ਹਯਾ) ਨੂੰ ਮਾਸ ਦਾ ਖਾਣਾ ਬਣਾਓ ।
੯ ਇਹ ਸ਼ਰਾਬ ਗੁਰੂ ਰਾਹੀਂ ਮਿਲਦੀ ਹੈ । ਇਸ ਦੇ ਪੀਣ ਨਾਲ ਮਨ ਦੇ ਵਿਕਾਰ (ਮਾੜੇ ਭਾਵ) ਦੂਰ ਹੋ ਜਾਂਦੇ ਹਨ । ੧੦ ਸਰੀਰ ।
੧੧ ਸ਼ਰਾਬ ਦੀ ਮਟੀ । ੧੨ ਹਉਮੈਂ, ਹੰਕਾਰ ।
੧੩ ਸ਼ਰਾਬ ।
੧੪ ਤ੍ਰਿਸ਼ਨਾ ਦੀ ਧਾਤ, ਲਾਲਚ ਵਾਲੀ ਦੌੜ ਭਜ ।
੧੫ ਵਾਸ਼ਨਾ (ਖਾਹਿਸ਼ਾਂ) ਦੀ ਕਟੋਰੀ ਕੂੜ ਨੇ ਭਰੀ।
੧੬ ਇਸ ਸ਼ਰਾਬ ਦੇ ਪੀਣ ਨਾਲ। ਵੇਖੋ ਨੋਮ ੧੨।
੧੭ ਵਾਹਿਗੁਰੂ ਦਾ ਗਿਆਨ ਗੁੜ ਹੋਵੇ ; ਓਸ ਨੂੰ ਸਲਾਹੁਣਾ ਰੋਟੀਆਂ ਹੋਣ ; ਉਸ ਦਾ ਡਰ ਮਾਸ ਵਾਲਾ ਖਾਣਾ ਹੋਵੇ ।
੧੮ ਸਚਾ ਨਾਮ ਆਸਰਾ (ਰਜਾਉਣ ਵਾਲਾ) ਹੈ ।
੧੯ ਆਪੇ ਦੀ ਸੋਝੀ ।
੨੦ ਧਾਰਾ । ੨੧ ਪ੍ਰੇਮ ਭਰਿਆ ਧਿਆਨ ।
੨੨ ਆਪੇ ਉਤਮ ਮਨੁਖ ਹੈ, ਆਪੇ ਹੀ ਦੇਵਤਿਆਂ ਦੀ ਸ੍ਰੇਣੀ ਗੱਣ ਆਦਿਕ ਹੈ ਅਤੇ ਆਪੇ ਛੇ ਸ਼ਾਸਤ੍ਰਾਂ ਦੀ ਰਚਨਾ ਹੈ । ਗਣ=ਦੇਵਤਿਆਂ ਦੇ ਸੇਵਕ । ਗੰਧਰਬ=ਦੇਵਤਿਆਂ ਦੇ ਗਵੱਈਏ ।
੨੩ ਦੇਖੋ ਪੰ: ੩੫੨, ਨੋਟ ੨ ।
੨੪ ਸ਼ਿਵ ਜੀ ਦੇ ਨਾਮ ਹਨ ।
੨੫ ਗੁਰੂ ਦੁਆਰਾ ਹਰੀ ਦੀ ਅਕਹਿ (ਅਜੀਬ) ਕਹਾਣੀ ਦਾ ਪਤਾ ਲਗਦਾ ਹੈ ।
੨੬ ਜੋਗੀ=ਨਿਰਲੇਪ ਰਹਿਣ ਵਾਲਾ । ਭੋਗੀ=(ਸਭਨਾਂ ਅੰਦਰ ਹੋ ਕੇ) ਭੋਗਣ ਵਾਲਾ ।
੨੭ ਉਜਾੜਾਂ ਵਿਚ ।
੨੮ ਚਰਚਾ, ਗਲ ਬਾਤ ।
੨੯ ਪਾਠ ਪੂਜਾ । (ਹਿੰਦੂ ਲੋਕ ਸਵੇਰੇ ਸ਼ਾਮ ਸੰਧਿਆ, ਭਾਵ ਪਾਠ ਪੂਜਾ, ਕਰਦੇ ਹਨ ।)
੩੦ ਗੁਰੂ ਦੀ ਕਿਰਪਾ ਨਾਲ ਦ੍ਵੈਤ ਭਾਵ (ਦੁਚਿਤਾ-ਪਨ) ਦੂਰ ਹੋ ਜਾਂਦਾ ਹੈ, ਮਨ ਟਿਕ ਜਾਂਦਾ ਹੈ, ਅਤੇ ਵਿਚਾਰ ਰੂਪੀ ਪੂਜਾ ਕਰਦਾ ਹੈ ।
੩੧ ਆਪ-ਹੁਦਰਾ ਹੋ ਕੇ ਸੰਧਿਆ ਕਰਨ ਨਾਲ ਉਸ ਦਾ ਮਨ ਨਹੀਂ ਟਿਕਦਾ, ਉਹ ਜੰਮਦਾ ਮਰਦਾ ਤੇ ਖੁਆਰ ਹੁੰਦਾ ਰਹਿੰਦਾ ਹੈ ।
੩੨ ਪਿਆਰਾ ! ਪਿਆਰਾ !
੩੩ ਪਤੀ (ਹਰੀ) ।
੩੪ ਹਰੀ ਆਪ ਹੀ ਤੱਤ ਵਸਤੂ ਹੈ ਤੇ ਆਪੇ ਸਭ ਤੱਤਾਂ ਦਾ ਤੱਤ ਹੈ, ਆਪ ਹੀ ਸੁਆਮੀ ਹੈ ਤੇ ਆਪ ਹੀ ਦਾਸ ਹੈ। ੩੫ ਪੈਦਾ ਕੀਤੇ ਹਨ ।
੩੬ ਕਦੀ ਭੀ । ੩੭ ਇਨਸਾਫ਼ ।
੩੮ ਤੇਰੇ ਸਰੀਰ ਉਤੇ ਸੁਆਹ ਉਡੇਗੀ ; ਨਾਸ ਹੋ ਜਾਏਂਗਾ ।

---

* ਸ਼ਲੋਕ ਵਿਚ ਮਨਮੁਖਾਂ ਦੀ ਪਾਪ ਵਾਲੀ ਜ਼ਿੰਦਗੀ ਤੇ ਗੁਰਮੁਖਾਂ ਦੀ ਸਿਫ਼ਤ ਸਲਾਹ ਵਾਲੀ ਜ਼ਿੰਦਗੀ ਨੂੰ ਸ਼ਰਾਬ ਦਾ ਅਲੰਕਾਰ ਲੈ ਕੇ ਸਮਝਾਇਆ ਹੈ । ਅੰਤ ਪਉੜੀ ਵਿਚ ਇਸ ਵਿਤਕਰੇ ਦਾ ਮੂਲ ਭੀ ਹਰੀ ਦਾ ਆਪਣਾ ਚੋਜ ਦਸਿਆ ਹੈ ।

† ਸਲੋਕ : ਮਨਮੁਖਾਂ ਦੀ ਦੁਬਿਧਾ ਵਾਲੀ ਪੂਜਾ ਦੀ ਥਾਂ ਹਰੀ-ਪ੍ਰੇਮ ਵਾਲੀ ਪੂਜਾ ਦਸੀ ਹੈ, ਜੋ ਗੁਰੂ ਤੋਂ ਮਿਲਦੀ ਹੈ । ਪਉੜੀ : ਮਨੁੱਖਾਂ ਦੇ ਤਰ੍ਹਾਂ ਤਰ੍ਹਾਂ ਦੇ ਭਰਮ ਤੇ ਵਖੇਵੇਂ ਹਰੀ ਦੀ ਮਿਹਰ ਨਾਲ ਗੁਰੂ ਦੁਆਰਾ ਦੂਰ ਹੁੰਦੇ ਹਨ ।

‡ ਅਠਾਰਾਂ ਜਾਤਾਂ : ੪ (ਬ੍ਰਾਹਮਣ, ਛਤ੍ਰੀ, ਵੈਸ਼, ਸੂਦ੍ਰ) + ੬ (ਬ੍ਰਾਹਮਣ, ਛਤ੍ਰੀ ਤੇ ਵੈਸ਼ ਦੀ ਸੰਤਾਨ ਆਪਣੇ ਤੋਂ ਨਿਚਲੇ ਵਰਨਾਂ ਦੀ ਇਸਤ੍ਰੀ ਤੋਂ) + ੬ (ਸੂਦ੍ਰ, ਵੈਸ਼ ਤੇ ਛਤ੍ਰੀ ਦੀ ਸੰਤਾਨ ਆਪਣੇ ਤੋਂ ਉਤਲੇ ਵਰਨਾਂ ਦੀ ਇਸਤ੍ਰੀ ਤੋਂ) + ਵਰਨ ਸੰਕਰ ਇਸਤ੍ਰੀ ਪੁਰਸ਼ਾਂ ਦੇ ਮੇਲ ਤੋਂ + ਕੁਆਰੀ ਕੰਨਿਆਂ ਤੋਂ ।

ਨਾਨਕ ਫਿਟੁ[੧] ਅਲੂਣੀ[੨] ਦੇਹ ॥ ੧ ॥ ਮਃ ੫ ॥ ਘਟਿ[੩] ਵਸਹਿ ਚਰਣਾਰਬਿੰਦ[੪] ਰਸਨਾ[੫] ਜਪੈ ਗੁਪਾਲ ॥ ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ ॥ ੨ ॥ ਪਉੜੀ* ॥ ਆਪੇ [੬]ਅਠਸਠਿ ਤੀਰਥ ਕਰਤਾ ਆਪਿ ਕਰੇ ਇਸਨਾਨੁ ॥ ਆਪੇ [੭]ਸੰਜਮਿ ਵਰਤੈ ਸ੍ਵਾਮੀ ਆਪਿ ਜਪਾਇਹਿ ਨਾਮੁ ॥ ਆਪਿ ਦਇਆਲੁ ਹੋਇ [੮]ਭਉ ਖੰਡਨੁ ਆਪਿ ਕਰੈ ਸਭੁ ਦਾਨੁ ॥ ਜਿਸ ਨੋ ਗੁਰਮੁਖਿ[੯] ਆਪਿ ਬੁਝਾਏ ਸੋ ਸਦ ਹੀ ਦਰਗਹਿ ਪਾਏ ਮਾਨੁ ॥ ਜਿਸ ਦੀ ਪੈਜ ਰਖੈ ਹਰਿ ਸੁਆਮੀ ਸੋ ਸਚਾ ਹਰਿ ਜਾਨੁ ॥ ੧੪ ॥ †ਸਲੋਕੁ ਮਃ ੩ ॥ ਨਾਨਕ ਬਿਨੁ ਸਤਿਗੁਰ ਭੇਟੇ[੧੦] ਜਗੁ ਅੰਧੁ ਹੈ ਅੰਧੇ ਕਰਮ ਕਮਾਇ ॥ ਸਬਦੈ ਸਿਉ ਚਿਤੁ ਨ ਲਾਵਈ ਜਿਤੁ ਸੁਖੁ ਵਸੈ ਮਨਿ ਆਇ ॥ ਤਾਮਸਿ[੧੧] ਲਗਾ ਸਦਾ ਫਿਰੈ ਅਹਿਨਿਸਿ[੧੨] [੧੩]ਜਲਤੁ ਬਿਹਾਇ ॥ ਜੋ ਤਿਸੁ ਭਾਵੈ ਸੋ ਥੀਐ ਕਹਣਾ ਕਿਛੂ ਨ ਜਾਇ ॥ ੧ ॥ ਮਃ ੩ ॥ ਸਤਿਗੁਰੂ ਫੁਰਮਾਇਆ ਕਾਰੀ[੧੪] ਏਹ ਕਰੇਹੁ ॥ [੧੫]ਗੁਰੂ ਦੁਆਰੈ ਹੋਇ ਕੈ ਸਾਹਿਬੁ ਸੰਮਾਲੇਹੁ[੧੬] ॥ ਸਾਹਿਬੁ ਸਦਾ ਹਜੂਰਿ ਹੈ ਭਰਮੈ ਕੇ ਛਉੜ[੧੭] ਕਟਿ ਕੈ ਅੰਤਰਿ ਜੋਤਿ ਧਰੇਹੁ[੧੮] ॥ ਹਰਿ ਕਾ ਨਾਮੁ ਅੰਮ੍ਰਿਤੁ ਹੈ ਦਾਰੂ ਏਹੁ ਲਾਏਹੁ ॥ ਸਤਿਗੁਰ ਕਾ ਭਾਣਾ ਚਿਤਿ ਰਖਹੁ ਸੰਜਮੁ ਸਚਾ ਨੇਹੁ[੧੯] ॥ ਨਾਨਕ ਐਥੈ ਸੁਖੈ ਅੰਦਰਿ ਰਖਸੀ [੨੦]ਅਗੈ ਹਰਿ ਸਿਉ ਕੇਲ ਕਰੇਹੁ ॥ ੨ ॥ ਪਉੜੀ ॥ ਆਪੇ [੨੧]ਭਾਰ ਅਠਾਰਹ ਬਣਸਪਤਿ ਆਪੇ ਹੀ ਫਲ ਲਾਏ ॥ ਆਪੇ ਮਾਲੀ ਆਪਿ ਸਭੁ ਸਿੰਚੈ[੨੨] ਆਪੇ ਹੀ [੨੩]ਮੁਹਿ ਪਾਏ ॥ ਆਪੇ ਕਰਤਾ ਆਪੇ ਭੁਗਤਾ[੨੪] ਆਪੇ ਦੇਇ ਦਿਵਾਏ ॥ ਆਪੇ ਸਾਹਿਬੁ ਆਪੇ ਹੈ ਰਾਖਾ ਆਪੇ ਰਹਿਆ ਸਮਾਏ ॥ ਜਨੁ ਨਾਨਕ ਵਡਿਆਈ ਆਖੈ ਹਰਿ ਕਰਤੇ ਕੀ ਜਿਸ ਨੋ [੨੫]ਤਿਲੁ ਨ ਤਮਾਏ ॥ ੧੫ ॥ ‡ਸਲੋਕ ਮਃ ੩ ॥ [੨੬]ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ ॥ ਜਿਤੁ ਪੀਤੈ ਮਤਿ[੨੭] ਦੂਰਿ ਹੋਇ ਬਰਲੁ[੨੮] ਪਵੈ ਵਿਚਿ ਆਇ ॥ ਆਪਣਾ ਪਰਾਇਆ ਨ ਪਛਾਣਈ ਖਸਮਹੁ[੨੯] ਧਕੇ ਖਾਇ ॥ ਜਿਤੁ ਪੀਤੈ ਖਸਮੁ ਵਿਸਰੈ ਦਰਗਹ[੩੦] ਮਿਲੈ ਸਜਾਇ ॥ ਝੂਠਾ ਮਦੁ[੩੧] ਮੂਲਿ ਨ ਪੀਚਈ[੩੨] [੩੩]ਜੇ ਕਾ ਪਾਰਿ ਵਸਾਇ ॥ ਨਾਨਕ ਨਦਰੀ ਸਚੁ ਮਦੁ ਪਾਈਐ ਸਤਿਗੁਰੁ ਮਿਲੈ ਜਿਸੁ ਆਇ ॥ ਸਦਾ ਸਾਹਿਬ ਕੈ ਰੰਗਿ ਰਹੈ ਮਹਲੀ ਪਾਵੈ ਥਾਉ ॥ ੧ ॥ ਮਃ ੩ ॥ ਇਹੁ ਜਗਤੁ ਜੀਵਤੁ ਮਰੈ ਜਾ ਇਸ ਨੋ ਸੋਝੀ[੩੪] ਹੋਇ ॥ ਜਾ ਤਿਨਿ ਸਵਾਲਿਆ ਤਾਂ [੩੫]ਸਵਿ ਰਹਿਆ ਜਗਾਏ ਤਾਂ ਸੁਧਿ[੩੬] ਹੋਇ ॥ ਨਾਨਕ ਨਦਰਿ[੩੭] ਕਰੇ ਜੇ ਆਪਣੀ ਸਤਿਗੁਰੁ ਮੇਲੈ ਸੋਇ ॥ ਗੁਰ ਪ੍ਰਸਾਦਿ ਜੀਵਤੁ[੩੮] ਮਰੈ ਤਾ ਫਿਰਿ ਮਰਣੁ ਨ ਹੋਇ ॥ ੨ ॥ ਪਉੜੀ ॥ ਜਿਸ ਦਾ ਕੀਤਾ ਸਭੁ ਕਿਛੁ ਹੋਵੈ ਤਿਸ ਨੋ ਪਰਵਾਹ ਨਾਹੀ ਕਿਸੈ ਕੇਰੀ[੩੯] ॥ ਹਰਿ ਜੀਉ ਤੇਰਾ

੧ ਧਿਰਕਾਰ ਹੈ।
੨ ਬੇਰਸ, ਫਿੱਕੀ।
੩ ਮਨ ਵਿਚ।
੪ ਚਰਣ-ਅਰਵਿੰਦ, ਚਰਨ ਕੰਵਲ ; ਕੰਵਲ ਫੁਲ ਵਰਗੇ (ਪਵਿੱਤਰ ਤੇ ਸੋਹਣੇ) ਚਰਨ।
੫ ਜੋੜ।
੬ ਅਠਾਹਠ ਤੀਰਥ, ਸਾਰੇ ਤੀਰਥ।
੭ ਜੁਗਤੀ ਨਾਲ ਵਰਤਦਾ ਹੈ।
੮ ਡਰ ਦੂਰ ਕਰਨ ਵਾਲਾ।
੯ ਗੁਰੂ ਦੁਆਰਾ।
੧੦ ਮਿਲੇ।
੧੧ ਤਮੋ ਗੁਣੀ ਭਾਵ ਵਿਚ, ਕ੍ਰੋਧ ਵਿਚ।
੧੨ ਦਿਨ ਰਾਤ।
੧੩ ਸੜਦਿਆਂ ਲੰਘ ਜਾਂਦੇ ਹਨ।
੧੪ ਕੰਮ।
੧੫ ਗੁਰੂ ਦੇ ਰਾਹੀਂ।
੧੬ ਯਾਦ ਕਰੇ।
੧੭ [ਛਉੜ=ਪੜਦਾ ਜੋ ਅਖਾਂ ਵਿਚ ਪੈਂਦਾ ਹੋ ਕੇ ਨਜ਼ਰ ਨੂੰ ਰੋਕ ਲੈਂਦਾ ਹੈ] ਪੜਦੇ।
੧੮ ਧਾਰਨ ਕਰੇ, ਰਖੇ।
੧੯ ਪਿਆਰ, ਪ੍ਰੇਮ ! ਸਚਾ ਪ੍ਰੇਮ ਤੁਹਾਡੀ ਰਹਿਣੀ ਹੋਵੇ।
੨੦ ਅਗਲੇ ਜਹਾਨ ਹਰੀ ਨਾਲ ਲਾਡ ਕਰੋਗੇ।
੨੧ [ਪੁਰਾਣਾ ਖਿਆਲ ਸੀ ਕਿ ਜੇ ਹਰ ਕਿਸਮ ਦੇ ਬਿਰਛਾਂ ਬੂਟਿਆਂ ਤੋਂ ਇਕ ਇਕ ਪਤਾ ਲਾਹ ਕੇ ਇਕੱਠਾ ਕੀਤਾ ਜਾਵੇ, ਤਾਂ ਕੁਲ ਅਠਾਰਾਂ ਭਾਰ (੧ ਭਾਰ=੫ ਮਣ ਕੱਚੇ) ਹੋ ਜਾਂਦੇ ਹਨ] ਸਾਰੀ ਸਬਜ਼ੀ। ਆਪ ਹੀ ਸਾਰੀ ਬਨਾਸਪਤੀ ਹੈ।
੨੨ ਸਿੰਜਦਾ ਹੈ, ਪਾਣੀ ਦੇਂਦਾ ਹੈ।
੨੩ ਫਲ ਮੂੰਹ ਵਿਚ ਪਾਂਦਾ ਹੈ, ਭਾਵ ਖਾਂਦਾ ਹੈ।
੨੪ ਖਾਣ ਵਾਲਾ, ਅਨੰਦ ਲੈਣ ਵਾਲਾ।
੨੫ ਤਿਲ ਭਰ ਵੀ ਲਾਲਚ ਨਹੀਂ। ਤਮਾਇ= ਤਮ੍ਹਾ, ਲਾਲਚ।
੨੬ ਇਕ ਮਨੁੱਖ ਨੇ ਭਰ ਕੇ ਸ਼ਰਾਬ ਦਾ ਭਾਂਡਾ ਆਂਦਾ ਤੇ ਦੂਜੇ ਨੇ ਵਿਚੋਂ ਪਿਆਲਾ ਭਰ ਲਿਆ।
੨੭ ਅਕਲ।
੨੮ ਪਾਗ਼ਲਪੁਣਾ, ਝਲਪੁਣਾ।
੨੯ ਮਾਲਕ ਵਲੋਂ।
੩੦ ਅਕਾਲ ਪੁਰਖ ਦੇ ਦਰਬਾਰ ਵਿਚ।
੩੧ ਸ਼ਰਾਬ।
੩੨ ਪੀਣਾ ਚਾਹੀਦਾ।
੩੩ ਜਿਥੋਂ ਤਕ ਵਸ ਚਲੇ।
੩੪ ਸਮਝ, ਗਿਆਨ।
੩੫ ਸੌਂ ਰਿਹਾ।
੩੬ ਸੋਝੀ, ਹੋਸ਼।
੩੭ ਮੇਹਰ ਦੀ ਨਜ਼ਰ।
੩੮ ਜੀਉਂਦਿਆਂ ਹੀ, ਜੀਵਤ ਭਾਵ ਤੋਂ।
੩੯ ਦੀ।

* ਸ਼ਲੋਕ : ਉਹ ਦੇਹੀ ਨਿਕੰਮੀ ਹੈ ਜੋ ਹਰੀ-ਰਸ ਨਹੀਂ ਮਾਣਦੀ। ਦੂਜੇ ਪਾਸੇ ਉਹ ਦੇਹੀ ਪਾਲਣ-ਯੋਗ ਹੈ ਜਿਸ ਦੁਆਰਾ ਹਰੀ ਜਪਿਆ ਜਾਂਦਾ ਹੈ। ਪਉੜੀ : ਹਰੀ ਆਪ ਹੀ ਜਪਾਏ ਤਾਂ ਗੁਰੂ ਦੁਆਰਾ ਨਾਮ ਜਪਿਆ ਜਾਂਦਾ ਹੈ।

† ਸ਼ਲੋਕ : ਸਤਿਗੁਰੂ ਤੋਂ ਬਿਨਾਂ ਭਰਮ ਦੂਰ ਹੋ ਕੇ ਹਰੀ ਦਾ ਵਾਸਾ ਮਨ ਵਿਚ ਨਹੀਂ ਹੁੰਦਾ। ਪਉੜੀ : ਹਰੀ ਆਪ ਹੀ ਸਭ ਕੁਝ ਹੈ।

‡ ਸ਼ਲੋਕ : ਸ਼ਰਾਬ ਦਾ ਪੀਣਾ ਹਰੀ ਦੇ ਮਿਲਾਪ ਵਿਚ ਰੁਕਾਵਟ ਹੈ ; ਜੇ ਰਬ ਦੀ ਮਿਹਰ ਹੋਵੇ ਤਾਂ ਗੁਰੂ ਦੇ ਰਾਹੀਂ ਸੱਚੀ ਮਸਤੀ ਮਿਲ ਜਾਂਦੀ ਹੈ ਤੇ ਹੋਛੀ ਸ਼ਰਾਬ ਛੁਟ ਜਾਂਦੀ ਹੈ। ਹਰੀ ਆਪ ਹੀ ਬੇਹੋਸ਼ੀ ਵਿਚ ਰਖਦਾ ਤੇ ਆਪ ਹੀ ਹੋਸ਼ ਵਿਚ ਲਿਆਉਂਦਾ ਹੈ। ਪਉੜੀ : ਸਭ ਕੁਝ ਹਰੀ ਹੀ ਕਰਦਾ ਹੈ।

ਦਿਤਾ ਸਭੁ ਕੋ ਖਾਵੈ [੧]ਸਭ ਮੁਹਤਾਜੀ ਕਢੈ ਤੇਰੀ ॥ ਜਿ ਤੁਧ ਨੋ ਸਾਲਾਹੇ[੨] ਸੁ ਸਭੁ ਕਿਛੁ ਪਾਵੈ ਜਿਸ ਨੋ ਕਿਰਪਾ [੩]ਨਿਰੰਜਨ ਕੇਰੀ ॥ ਸੋਈ ਸਾਹੁ ਸਚਾ ਵਣਜਾਰਾ [੪]ਜਿਨਿ ਵਖਰੁ ਲਦਿਆ ਹਰਿਨਾਮੁ ਧਨੁ ਤੇਰੀ ॥ ਸਭਿ ਤਿਸੈ ਨੋ ਸਾਲਾਹਿਹੁ ਸੰਤਹੁ [੫]ਜਿਨਿ ਦੂਜੇ ਭਾਵ ਕੀ ਮਾਰਿ ਵਿਡਾਰੀ ਢੇਰੀ ॥ ੧੬ ॥ *ਸਲੋਕ ॥ [੬]ਕਬੀਰਾ ਮਰਤਾ ਮਰਤਾ ਜਗੁ ਮੁਆ [੭]ਮਰਿ ਭਿ ਨ ਜਾਨੈ ਕੋਇ ॥ ਐਸੀ ਮਰਨੀ ਜੋ ਮਰੈ ਬਹੁਰਿ[੮] ਨ ਮਰਨਾ ਹੋਇ ॥ ੧ ॥ ਮਃ ੩ ॥ ਕਿਆ ਜਾਣਾ [੯]ਕਿਵ ਮਰਹਗੇ ਕੈਸਾ ਮਰਣਾ ਹੋਇ ॥ ਜੇਕਰਿ ਸਾਹਿਬੁ ਮਨਹੁ ਨ ਵੀਸਰੈ ਤਾ ਸਹਿਲਾ[੧੦] ਮਰਣਾ ਹੋਇ ॥ ਮਰਣੈ ਤੇ ਜਗਤੁ ਡਰੈ ਜੀਵਿਆ ਲੋੜੈ ਸਭੁ ਕੋਇ ॥ [੧੧]ਗੁਰ ਪਰਸਾਦੀ ਜੀਵਤੁ[੧੨] ਮਰੈ ਹੁਕਮੈ ਬੂਝੈ ਸੋਇ ॥ ਨਾਨਕ ਐਸੀ ਮਰਨੀ ਜੋ ਮਰੈ ਤਾ [੧੩]ਸਦ ਜੀਵਣੁ ਹੋਇ ॥ ੨ ॥ ਪਉੜੀ ॥ ਜਾ ਆਪਿ ਕ੍ਰਿਪਾਲੁ ਹੋਵੈ ਹਰਿ ਸੁਆਮੀ ਤਾ ਆਪਣਾਂ ਨਾਉ ਹਰਿ ਆਪਿ ਜਪਾਵੈ ॥ ਆਪੇ ਸਤਿਗੁਰੁ ਮੇਲਿ ਸੁਖੁ ਦੇਵੈ ਆਪਣਾਂ ਸੇਵਕੁ ਆਪਿ ਹਰਿ ਭਾਵੈ ॥ ਆਪਣਿਆ ਸੇਵਕਾ ਕੀ ਆਪਿ ਪੈਜ[੧੪] ਰਖੈ ਆਪਣਿਆ ਭਗਤਾ ਕੀ ਪੈਰੀ ਪਾਵੈ ॥ [੧੫]ਧਰਮਰਾਇ ਹੈ ਹਰਿ ਕਾ ਕੀਆ ਹਰਿਜਨ ਸੇਵਕ ਨੇੜਿ ਨ ਆਵੈ ॥ ਜੋ ਹਰਿ ਕਾ ਪਿਆਰਾ ਸੋ ਸਭਨਾ ਕਾ ਪਿਆਰਾ ਹੋਰ ਕੇਤੀ [੧੬]ਝਖਿ ਝਖਿ ਆਵੈ ਜਾਵੈ ॥ ੧੭ ॥ †ਸਲੋਕ ਮਃ ੩ ॥ ਰਾਮੁ ਰਾਮੁ ਕਰਤਾ ਸਭੁ ਜਗੁ ਫਿਰੈ ਰਾਮੁ ਨ ਪਾਇਆ ਜਾਇ ॥ [੧੭]ਅਗਮੁ ਅਗੋਚਰੁ ਅਤਿ ਵਡਾ ਅਤੁਲੁ [੧੮]ਨ ਤੁਲਿਆ ਜਾਇ ॥ ਕੀਮਤਿ ਕਿਨੈ ਨ ਪਾਈਆ ਕਿਤੈ [੧੯]ਨ ਲਇਆ ਜਾਇ ॥ ਗੁਰ ਕੈ ਸਬਦਿ ਭੇਦਿਆ[੨੦] [੨੧]ਇਨ ਬਿਧਿ ਵਸਿਆ ਮਨਿ ਆਇ ॥ ਨਾਨਕ ਆਪਿ ਅਮੇਉ[੨੨] ਹੈ ਗੁਰ ਕਿਰਪਾ ਤੇ [੨੩]ਰਹਿਆ ਸਮਾਇ ॥ ਆਪੇ ਮਿਲਿਆ ਮਿਲਿ ਰਹਿਆ ਆਪੇ ਮਿਲਿਆ ਆਇ ॥ ੧ ॥ ਮਃ ੩ ॥ [੨੪]ਏ ਮਨ ਇਹੁ ਧਨੁ ਨਾਮੁ ਹੈ ਜਿਤੁ ਸਦਾ ਸਦਾ ਸੁਖੁ ਹੋਇ ॥ ਤੋਟਾ[੨੫] ਮੂਲਿ ਨ ਆਵਈ ਲਾਹਾ[੨੬] ਸਦ[੨੭] ਹੀ ਹੋਇ ॥ ਖਾਧੈ ਖਰਚਿਐ ਤੋਟਿ ਨ ਆਵਈ ਸਦਾ ਸਦਾ ਓਹੁ ਦੇਇ ॥ ਸਹਸਾ[੨੮] ਮੂਲਿ ਨ ਹੋਵਈ ਹਾਣਤ[੨੯] ਕਦੇ ਨ ਹੋਇ ॥ ਨਾਨਕ ਗੁਰਮੁਖਿ[੩੦] ਪਾਈਐ ਜਾ ਕਉ ਨਦਰਿ ਕਰੇਇ ॥ ੨ ॥ ਪਉੜੀ ॥ ਆਪੇ [੩੧]ਸਭ ਘਟ ਅੰਦਰੇ ਆਪੇ ਹੀ ਬਾਹਰਿ ॥ ਆਪੇ ਗੁਪਤੁ ਵਰਤਦਾ ਆਪੇ ਹੀ ਜਾਹਰਿ ॥ [੩੨]ਜੁਗ ਛਤੀਹ ਗੁਬਾਰੁ ਕਰਿ ਵਰਤਿਆ ਸੁੰਨਾਹਰਿ[੩੩] ॥ ਓਥੈ ਵੇਦ ਪੁਰਾਨ ਨ ਸਾਸਤਾ[੩੪] ਆਪੇ ਹਰਿ ਨਰਹਰਿ[੩੫] ॥ ਬੈਠਾ ਤਾੜੀ[੩੬] ਲਾਇ ਆਪਿ ਸਭਦੂ ਹੀ ਬਾਹਰਿ ॥ ਆਪਣੀ ਮਿਤਿ[੩੭] ਆਪਿ ਜਾਣਦਾ ਆਪੇ ਹੀ ਗਉਹਰੁ[੩੮] ॥੧੮॥ ‡ਸਲੋਕ ਮਃ ੩ ॥ ਹਉਮੈ ਵਿਚਿ ਜਗਤੁ ਮੁਆ [੩੯]ਮਰਦੋ ਮਰਦਾ ਜਾਇ ॥ ਜਿਚਰੁ ਵਿਚਿ

੧ ਸਭ ਦੁਨੀਆਂ ਤੇਰੀ ਮੁਥਾਜੀ ਕਰਦੀ ਹੈ।
੨ ਉਸਤਤੀ ਕਰੇ।
੩ ਮਾਇਆ ਤੋਂ ਰਹਿਤ ਭਾਵ ਵਾਹਿਗੁਰੂ ਦੀ।
੪ ਜਿਸ ਨੇ, ਹੇ ਹਰੀ! ਤੇਰੇ ਨਾਮ ਧਨ ਦਾ ਸੌਦਾ ਲੱਦਿਆ ਹੈ।
੫ ਜਿਸ ਨੇ ਦ੍ਵੈਤ ਭਾਵ ਦਾ ਟਿੱਬਾ ਢਾਹ ਕੇ ਦੂਰ ਕੀਤਾ ਹੈ।
੬ ਦੇਖੋ ਏਹੋ ਸਲੋਕ ਪੰ: ੧੩੬੫-੬੬ ਉਤੇ।
੭ ਪਰ ਜੀਵਤ ਭਾਵ ਤੋਂ ਮਰਨਾ ਕੋਈ ਨਹੀਂ ਜਾਣਦਾ।
੮ ਫੇਰ।
੯ ਕਿਵੇਂ ਮਰਾਂਗੇ, ਜਾਂ ਮਰਨਾ ਕਿਹੋ ਜਿਹਾ ਹੁੰਦਾ ਹੈ?
੧੦ ਸੌਖਾ।
੧੧ ਗੁਰੂ ਦੀ ਕਿਰਪਾ ਨਾਲ।
੧੨ ਜੀਉਂਦਿਆਂ ਹੀ, ਜੀਵਤ ਭਾਵ ਤੋਂ।
੧੩ ਹਮੇਸ਼ਾਂ ਵਾਲਾ, ਅਮਰ ਜੀਵਨ।
੧੪ ਲਾਜ।
੧੫ ਧਰਮਰਾਜ ਵਾਹਿਗੁਰੂ ਦਾ ਕੀਤਾ ਹੋਇਆ ਹੈ, ਵਾਹਿਗੁਰੂ ਦੇ ਦਾਸਾਂ ਦੇ ਨੇੜੇ ਨਹੀਂ ਆਂਵਦਾ। ਧਰਮਰਾਇ=ਯਮਰਾਜ, ਮੌਤ।
੧੬ ਖੱਪ ਖੱਪ ਕੇ ਜੰਮਦੀ ਮਰਦੀ ਹੈ।
੧੭ ਜਿਸ ਦੇ ਪਾਸ ਕਿਸੇ ਦੀ ਪਹੁੰਚ ਨਹੀਂ ਅਤੇ ਜੋ ਮਨ ਅਤੇ ਬਾਣੀ ਤੋਂ ਪਰੇ ਹੈ।
੧੮ ਤੋਲਿਆਂ ਨਹੀਂ ਤੁਲ ਸਕਦਾ, ਅੰਦਾਜ਼ੇ ਤੋਂ ਬਾਹਰ।
੧੯ ਖ਼ਰੀਦਿਆ ਨਹੀਂ ਜਾ ਸਕਦਾ।
੨੦ ਉਸ ਦਾ ਭੇਦ ਪਾਇਆ।
੨੧ ਇਸ ਤਰਾਂ, ਇਸ ਤਰੀਕੇ ਨਾਲ।
੨੨ ਮਿਣਤੀ ਤੋਂ ਪਰੇ, ਬੇਹੱਦ।
੨੩ ਮਨ ਵਿਚ ਸਮਾ ਗਿਆ ਹੈ।
੨੪ ਹੇ ਮਨ!
੨੫ ਘਾਟਾ।
੨੬ ਵਾਧਾ, ਫ਼ਾਇਦਾ।
੨੭ ਹਮੇਸ਼ਾਂ।
੨੮ ਸ਼ੱਕ, ਭਰਮ।
੨੯ ਹਾਣ, ਨੁਕਸਾਨ, ਘਾਟਾ।
੩੦ ਗੁਰੂ ਦੁਆਰਾ।
੩੧ ਸਭ ਥਾਵਾਂ ਵਿਚ ਹੈ ਅਤੇ ਆਪੇ ਉਹਨਾਂ ਤੋਂ ਨਿਆਰਾ ਹੈ। ਆਪ ਹੀ ਛੁਪਿਆ ਹੋਇਆ ਹੈ ਅਤੇ ਆਪ ਹੀ ਪਰਗਟ ਹੈ।
੩੨ ਆਪ ਹੀ ੩੬ ਜੁਗ, ਭਾਵ ਕਈ ਜੁਗ, ਗਾੜ੍ਹਾ ਹਨੇਰਾ (chaos) ਕਰ ਕੇ ਅਫੁਰ ਰੂਪ ਹੋ ਕੇ ਰਿਹਾ ਹੈ। (ਪੁਰਾਣੇ ਵਿਦਵਾਨਾਂ ਦਾ ਖ਼ਿਆਲ ਸੀ ਕਿ ਪਰਲੌ ਦੇ ਮਗਰੋਂ ਤੇ ਨਵੀਂ ਰਚਨਾ ਤੋਂ ਪਹਿਲਾਂ ੩੬ ਯੁਗ ਦੇ ਸਮੇਂ ਲਈ ਸੁੰਨ ਦਸ਼ਾ ਰਹਿੰਦੀ ਹੈ।)
੩੩ ਸੁੰਨਾਹਰਿ=ਅਫੁਰ ਰੂਪ ਵਿਚ। 'ਸੁੰਨ' ਲਈ ਦੇਖੋ ਪੰ: ੪੪੨, ਫੁਟ ਨੋਟ †।
੩੪ ਸ਼ਾਸਤ੍ਰ।
੩੫ ਮਨੁੱਖਾਂ ਦਾ ਮਾਲਕ।
੩੬ ਸਮਾਧੀ।
੩੭ ਮਰਯਾਦਾ, ਅੰਦਾਜ਼ਾ, ਗਤੀ, ਵਿਤ।
੩੮ ਗੰਭੀਰ, ਡੂੰਘਾ ਸਮੁੰਦਰ।
੩੯ ਲਗਾਤਾਰ ਮਰਦਾ ਜਾਂਦਾ ਹੈ।

---

* ਸਲੋਕ : ਚੰਗੀ ਮੌਤ ਜੀਵਤ ਭਾਵ ਤੋਂ ਮਰਨਾ ਹੈ। ਇਹ ਮੌਤ ਅਮਰ-ਜੀਵਣ ਦੇ ਬਰਾਬਰ ਹੈ। ਪਉੜੀ : ਹਰੀ ਦਾ ਸੇਵਕ ਬਣ ਜਾਈਏ ਤਾਂ ਮੌਤ ਨੇੜੇ ਨਹੀਂ ਆਉਂਦੀ।

† ਸਲੋਕ : ਹਰੀ ਅਗਮ ਅਗੋਚਰ ਹੈ : ਉੱਤੋਂ ੨ ਆਖਣ ਨਾਲ ਨਹੀਂ ਮਿਲਦਾ। ਉਹ ਤਾਂ ਗੁਰੂ ਦੇ ਸ਼ਬਦ ਰਾਹੀਂ ਆਪੇ ਮਿਲਦਾ ਹੈ। ਹਰੀ ਨਾਮ ਦੇ ਮਿਲਣ ਨਾਲ ਸਭ ਘਾਟੇ ਤੇ ਸੰਸੇ ਦੂਰ ਹੁੰਦੇ ਤੇ ਅਖੁਟ ਧਨ ਮਿਲ ਜਾਂਦਾ ਹੈ। ਪਉੜੀ : ਇਹ ਨਿਰਗੁਨ ਤੇ ਸਰਗੁਨ ਰੂਪ (ਅਗਮ ਅਗੋਚਰ ਰੂਪ ਤੇ ਘਟ ਘਟ ਵਸਣ ਵਾਲਾ ਰੂਪ) ਹਰੀ ਦੇ ਆਪਣੇ ਧਰੇ ਹੋਏ ਹਨ।

‡ ਸਲੋਕ : ਹਉਮੈ ਨਾਲ ਹਰੀ ਦਾ ਮੇਲ ਨਹੀਂ ਹੁੰਦਾ। ਸਤਿਗੁਰੂ ਹਰੀ ਨੂੰ ਹੁਕਮ ਦੇ ਰੂਪ ਵਿਚ ਸਮਾਇਆ ਹੋਇਆ ਦਸ ਦਿੰਦਾ ਹੈ। ਪਉੜੀ : ਅਸਲ ਵਿਚ ਹਰੀ ਆਪ ਹੀ ਕਿਰਪਾ ਕਰ ਕੇ ਆਪਣਾ ਰੂਪ ਦਿਖਾਲਦਾ ਹੈ।

ਦੰਮੁ ਹੈ ਤਿਚਰੁ ਨ ਚੇਤਈ ਕਿ ਕਰੇਗੁ[੧] ਅਗੈ ਜਾਇ ॥ ਗਿਆਨੀ ਹੋਇ ਸੁ ਚੇਤੰਨੁ[੨]
ਹੋਇ ਅਗਿਆਨੀ ਅੰਧੁ ਕਮਾਇ ॥ ਨਾਨਕ ਏਥੈ ਕਮਾਵੈ ਸੋ ਮਿਲੈ ਅਗੈ ਪਾਏ ਜਾਇ ॥
੧ ॥ ਮਃ ੩ ॥ ਧੁਰਿ[੩] ਖਸਮੈ ਕਾ ਹੁਕਮੁ ਪਇਆ ਵਿਣੁ ਸਤਿਗੁਰ ਚੇਤਿਆ ਨ
ਜਾਇ ॥ ਸਤਿਗੁਰਿ ਮਿਲਿਐ [੪]ਅੰਤਰਿ ਰਵਿ ਰਹਿਆ ਸਦਾ ਰਹਿਆ ਲਿਵ[੫]
ਲਾਇ ॥ [੬]ਦਮਿ ਦਮਿ ਸਦਾ ਸਮ੍ਹਾਲਦਾ ਦੰਮੁ ਨ ਬਿਰਥਾ[੭] ਜਾਇ ॥ ਜਨਮ ਮਰਨ
ਕਾ ਭਉ ਗਇਆ [੮]ਜੀਵਨ ਪਦਵੀ ਪਾਇ ॥ ਨਾਨਕ ਇਹੁ ਮਰਤਬਾ[੯] ਤਿਸ ਨੋ
ਦੇਇ ਜਿਸ ਨੋ ਕਿਰਪਾ ਕਰੇ ਰਜਾਇ[੧੦] ॥ ੨ ॥ ਪਉੜੀ ॥ ਆਪੇ ਦਾਨਾਂ[੧੧]
ਬੀਨਿਆ[੧੨] ਆਪੇ ਪਰਧਾਨਾਂ ॥ ਆਪੇ ਰੂਪ ਦਿਖਾਲਦਾ ਆਪੇ ਲਾਇ ਧਿਆਨਾਂ ॥
ਆਪੇ [੧੩]ਮੋਨੀ ਵਰਤਦਾ ਆਪੇ ਕਥੈ ਗਿਆਨਾਂ ॥ ਕਉੜਾ ਕਿਸੈ ਨ ਲਗਈ ਸਭਨਾ
ਹੀ ਭਾਨਾ[੧੪] ॥ ਉਸਤਤਿ [੧੫]ਬਰਨਿ ਨ ਸਕੀਐ ਸਦ ਸਦ ਕੁਰਬਾਨਾ ॥ ੧੯ ॥
*ਸਲੋਕ ਮਃ ੧ ॥ [੧੬]ਕਲੀ ਅੰਦਰਿ ਨਾਨਕਾ ਜਿੰਨਾਂ ਦਾ ਅਉਤਾਰੁ ॥ ਪੁਤੁ ਜਿਨੂਰਾ[੧੭]
ਧੀਅ ਜਿਨੂਰੀ[੧੮] ਜੋਰੂ[੧੯] ਜਿੰਨਾ ਦਾ ਸਿਕਦਾਰੁ[੨੦] ॥ ੧ ॥ ਮਃ ੧ ॥ [੨੧]ਹਿੰਦੂ ਮੂਲੇ
ਭੂਲੇ ਅਖੁਟੀ[੨੨] ਜਾਂਹੀ ॥ [੨੩]ਨਾਰਦਿ ਕਹਿਆ ਸਿ ਪੂਜ ਕਰਾਂਹੀ ॥ ਅੰਧੇ ਗੁੰਗੇ
ਅੰਧ ਅੰਧਾਰੁ ॥ ਪਾਥਰੁ[੨੪] ਲੇ ਪੂਜਹਿ [੨੫]ਮੁਗਧ ਗਵਾਰ ॥ [੨੬]ਓਹਿ ਜਾ ਆਪਿ
ਡੁਬੇ ਤੁਮ ਕਹਾ ਤਰਣਹਾਰੁ[੨੭] ॥ ੨ ॥ ਪਉੜੀ ॥ ਸਭੁ ਕਿਹੁ[੨੮] ਤੇਰੈ ਵਸਿ ਹੈ ਤੂ
ਸਚਾ ਸਾਹੁ ॥ ਭਗਤ ਰਤੇ ਰੰਗਿ[੨੯] ਏਕ ਕੈ ਪੂਰਾ ਵੇਸਾਹੁ[੩੦] ॥ ਅੰਮ੍ਰਿਤੁ ਭੋਜਨੁ
ਨਾਮੁ ਹਰਿ ਰਜਿ ਰਜਿ ਜਨ ਖਾਹੁ ॥ ਸਭਿ ਪਦਾਰਥ ਪਾਈਅਨਿ ਸਿਮਰਣੁ ਸਚੁ
ਲਾਹੁ[੩੧] ॥ ਸੰਤ ਪਿਆਰੇ ਪਾਰਬ੍ਰਹਮ ਨਾਨਕ ਹਰਿ [੩੨]ਅਗਮ ਅਗਾਹੁ ॥ ੨੦ ॥
†ਸਲੋਕ ਮਃ ੩ ॥ ਸਭੁ ਕਿਛੁ ਹੁਕਮੇ ਆਵਦਾ ਸਭੁ ਕਿਛੁ ਹੁਕਮੇ ਜਾਇ ॥ ਜੇ ਕੋ
ਮੂਰਖੁ ਆਪਹੁ[੩੩] ਜਾਣੈ ਅੰਧਾ ਅੰਧੁ ਕਮਾਇ ॥ ਨਾਨਕ ਹੁਕਮੁ ਕੋ ਗੁਰਮੁਖਿ[੩੪]
ਬੁਝੈ ਜਿਸ ਨੋ ਕਿਰਪਾ ਕਰੇ ਰਜਾਇ[੧੦] ॥ ੧ ॥ ਮਃ ੩ ॥ ਸੋ ਜੋਗੀ ਜੁਗਤਿ[੩੫] ਸੋ
ਪਾਏ ਜਿਸ ਨੋ ਗੁਰਮੁਖਿ[੩੪] ਨਾਮੁ ਪਰਾਪਤਿ ਹੋਇ ॥ [੩੬]ਤਿਸੁ ਜੋਗੀ ਕੀ ਨਗਰੀ
ਸਭੁ ਕੋ ਵਸੈ ਭੇਖੀ ਜੋਗੁ[੩੭] ਨ ਹੋਇ ॥ ਨਾਨਕ ਐਸਾ ਵਿਰਲਾ ਕੋ ਜੋਗੀ ਜਿਸੁ
ਘਟਿ[੩੮] ਪਰਗਟੁ ਹੋਇ ॥ ੨ ॥ ਪਉੜੀ ॥ ਆਪੇ ਜੰਤ[੩੯] ਉਪਾਇਅਨੁ[੪੦] ਆਪੇ
ਆਧਾਰੁ[੪੧] ॥ ਆਪੇ ਸੂਖਮੁ[੪੨] ਭਾਲੀਐ ਆਪੇ ਪਾਸਾਰੁ[੪੩] ॥ ਆਪਿ ਇਕਾਤੀ[੪੪]
ਹੋਇ ਰਹੈ ਆਪੇ ਵਡ ਪਰਵਾਰੁ[੪੫] ॥ ਨਾਨਕੁ ਮੰਗੈ ਦਾਨੁ ਹਰਿ ਸੰਤਾ ਰੇਨਾਰੁ[੪੬] ॥
ਹੋਰੁ ਦਾਤਾਰੁ[੪੭] ਨ ਸੁਝਈ[੪੮] ਤੂ ਦੇਵਣਹਾਰੁ ॥ ੨੧ ॥ ੧ ॥ ਸੁਧੁ[੪੯]

੧ ਕਰੇਗਾ ।

੨ ਖ਼ਬਰਦਾਰ, ਸੁਚੇਤ ।

੩ ਧੁਰੋਂ ਹੀ, ਖ਼ਾਸ ਹਜ਼ੂਰੋਂ ।

੪ ਮਨ ਅੰਦਰ ਵਸ ਜਾਂਦਾ ਹੈ ।

੫ ਪ੍ਰੇਮ ਭਰਿਆ ਅਤੁੱਟ ਧਿਆਨ ।

੬ ਸ੍ਵਾਸ ਸ੍ਵਾਸ, ਯਾਦ ਕਰਦਾ ਹੈ ; ਇਕ ਸ੍ਵਾਸ ਭੀ ਖਾਲੀ ਨਹੀਂ ਜਾਂਦਾ ।

੭ ਵਿਅਰਥ, ਖੇਡਾਇਦਾ, ਖ਼ਾਲੀ ।

੮ ਅਮਰ ਜੀਵਣ ।

੯ ਦਰਜਾ, ਪਦਵੀ ।

੧੦ ਆਪਣੇ ਹੁਕਮ ਨਾਲ ।

੧੧ [ਫ਼ਾ.] ਸਿਆਣਾ, ਗਿਆਤਾ ।

੧੨ [ਫ਼ਾ. ਬੀਨਾ] (ਸਭ ਕੁਝ) ਦੇਖਣ ਵਾਲਾ, ਚਤੁਰ ।

੧੩ ਚੁੱਪ ਧਾਰਨ ਕਰਦਾ ਹੈ ।

੧੪ ਚੰਗਾ ਲਗਦਾ ਹੈ ।

੧੫ ਬਿਆਨ ਨਹੀਂ ਹੋ ਸਕਦਾ ।

੧੬ ਕਲਯੁਗ ਵਿਚ ਮਨੁੱਖ ਜਿੰਨ ਪੈਦਾ ਹੋਏ ਹਨ ।

੧੭ ਛੋਟਾ ਜਿੰਨ, ਭੂਤਨਾ ।

੧੮ ਭੂਤਨੀ ।

੧੯ ਇਸਤਰੀ ।

੨੦ ਸਰਦਾਰ, ਹਾਕਮ, ਆਗੂ ।

੨੧ ਹਿੰਦੂ ਬਿਲਕੁਲ ਵਾਹਿਗੁਰੂ ਤੋਂ ਭੁਲੇ ਹੋਏ ਖੋਟੇ ਰਸਤੇ ਜਾ ਰਹੇ ਹਨ ।

੨੨ [ਸੰ. ਅਖਟਿ, ਕੁਚਾਲ, ਕੁਰੀਤਿ] ਕੁਰਾਹੇ, ਖੋਟੇ ਰਸਤੇ ।

੨੩ ਜੋ ਨਾਰਦ ਨੇ ਕਿਹਾ ਉਸੇ ਦੀ ਪੂਜਾ ਕਰਦੇ ਹਨ ; ਭਾਵ ਉਸ ਨੇ ਮੂਰਤੀ ਪੂਜਾ ਕਰਨੀ ਦਸੀ, ਤਾਂ ਹਿੰਦੂ ਲੋਕ ਮੂਰਤੀ ਪੂਜਾ ਕਰਨ ਲਗ ਪਏ। [ਨਾਰਦ ਇਕ ਰਿਖੀ ਸੀ । ਇਸ ਦੇ ਰਚੇ ਹੋਏ 'ਪੰਚ-ਰਾਤ੍ਰ' ਵਿਚ ਮੂਰਤੀ ਪੂਜਾ ਸਿਖਾਈ ਹੈ ।]

੨੪ ਪੱਥਰ, ਪੱਥਰ ਦੀ ਮੂਰਤੀ ।

੨੫ ਮੂਰਖ ਤੇ ਅਸੱਭ੍ਯ ।

੨੬ ਓਹ ਪੱਥਰ, ਜਿਨ੍ਹਾਂ ਨੂੰ ਤੁਸੀਂ ਪੂਜਦੇ ਹੋ, ਆਪ ਡੁਬਦੇ ਹਨ ।

੨੭ ਤਾਰਨ ਵਾਲੇ ਹੋਣਗੇ ।

੨੮ ਕੂੜ ।

੨੯ ਪ੍ਰੇਮ ਵਿਚ । ੩੦ ਯਕੀਨ, ਭਰੋਸਾ ।

੩੧ ਲਾਭ ।

੩੨ ਅਗਮ=ਉਚਾਈ ਵਿਚ ਅਪਹੁੰਚ ; ਅਗਾਹੁ= ਅਗਾਧ=ਡੂੰਘਾਈ ਵਿਚ ਅਥਾਹ ।

੩੩ ਆਪ ਤੋਂ ਹੁੰਦਾ । ਦੇਖੋ ਪੰਨਾ ੫, ਨੋਟ ੨ ।

੩੪ ਗੁਰੂ ਦੁਆਰਾ ।

੩੫ ਜੀਵਨ ਦੀ ਸਮਝ, ਜੁਗਤੀ, ਤ੍ਰੀਕਾ ।

੩੬ ਉਸ ਜੋਗੀ ਦੇ ਸਰੀਰ ਅੰਦਰ ਸਭ ਕੁਝ, ਭਾਵ ਹਰ ਤਰ੍ਹਾਂ ਦੇ ਅਮੋਲਕ ਗੁਣ ਹੁੰਦੇ ਹਨ । ਭੇਖ ਕਰਨ ਨਾਲ ਜੋਗ ਨਹੀਂ ਹੁੰਦਾ ।

੩੭ ਹਰੀ ਦਾ ਮੇਲ ।

੩੮ ਹਿਰਦੇ ਅੰਦਰ (ਹਰੀ ਪਰਗਟ ਹੁੰਦਾ ਹੈ) ।

੩੯ ਜੰਤੂ, ਜੀਵ ।

੪੦ ਪੈਦਾ ਕੀਤੇ ਹਨ ।

੪੧ ਅੰਨ ਪਾਣੀ ਦਾ ਸਹਾਰਾ ਦੇਂਦਾ ਹੈ ।

੪੨ ਨਾ ਦਿਸਣ ਵਾਲਾ, ਬਰੀਕ ; ਜਿਸ ਦੀ ਹਸਤੀ ਤਾਂ ਹੋਵੇ, ਪਰ ਰੰਗ ਰੂਪ ਆਦਿਕ ਨਾ ਹੋਣ ।

੪੩ ਸਥੂਲ ਪਸਾਰੇ ਵਾਲਾ ; ਸੰਸਾਰ ਜਿਸ ਦਾ ਖਿਲਾਰ ਹੈ ।

੪੪ ਇਕੱਲਾ ਰਹਿਣ ਵਾਲਾ ।

੪੫ ਵਡੇ ਪਰਵਾਰ ਵਾਲਾ ।

੪੬ ਚਰਨ-ਧੂੜੀ ।

੪੭ ਦਾਤਾ, ਦੇਣ ਵਾਲਾ ।

੪੮ ਦਿਸਦਾ । ੪੯ ਦੇਖੋ ਪੰ: ੪੭੫, ਫੁਟ ਨੋਟ* ।

---

* ਸਲੋਕ : ਇਸ ਜ਼ਮਾਨੇ ਵਿਚ ਲੋਕ ਵਿਗੜ ਕੇ ਭੂਤਨੇ ਬਣ ਗਏ ਹਨ । ਦੇਖੋ ਹਿੰਦੂ ਲੋਕ ਬੁਤ-ਪੂਜਾ ਵਿਚ ਲਗੇ ਹੋਏ ਹਨ । ਪਉੜੀ : ਪਰ ਅਸਲ ਭਗਤ ਅਗਮ ਅਗਾਧ ਹਰੀ ਦੇ ਪ੍ਰੇਮ ਵਿਚ ਰਤੇ ਰਹਿੰਦੇ ਹਨ ।

† ਸਲੋਕ : ਮਨੁੱਖ ਤੋਂ ਕੁਝ ਨਹੀਂ ਸਰਦਾ ; ਸਭ ਕੁਝ ਹਰੀ ਦੇ ਹੁਕਮ ਤੋਂ ਹੀ ਹੁੰਦਾ ਹੈ । ਇਹ ਹੁਕਮ ਦੀ ਸਮਝ ਗੁਰੂ ਤੋਂ ਮਿਲਦੀ ਹੈ, ਤੇ ਉਸ ਨੂੰ ਮਿਲਣ ਦੀ ਜੁਗਤ ਦਾ ਪਤਾ ਲਗਦਾ ਹੈ । ਪਉੜੀ : ਸੂਖਮ ਤੇ ਸਥੂਲ ਦੋਵੇਂ ਰੂਪ ਹਰੀ ਦੇ ਹਨ । ਉਸ ਨੂੰ ਮਿਲਣ ਲਈ ਉਸ ਦੇ ਸੰਤਾਂ ਦੀ ਸ਼ਰਨ ਲੈਣੀ ਚਾਹੀਦੀ ਹੈ ।

## ੧ ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਰਾਗੁ ਵਡਹੰਸੁ ਮਹਲਾ ੧* ਘਰੁ ੧ ॥ ਅਮਲੀ ਅਮਲੁ ਨ ਅੰਬੜੈ[੧] ਮਛੀ ਨੀਰੁ ਨ ਹੋਇ ॥ ਜੋ ਰਤੇ ਸਹਿ[੨] ਆਪਣੈ ਤਿਨ ਭਾਵੈ ਸਭੁ ਕੋਇ ॥ ੧ ॥ ਹਉ [੩]ਵਾਰੀ ਵੰਞਾ [੪]ਖੰਨੀਐ ਵੰਞਾ [੫]ਤਉ ਸਾਹਿਬ ਕੇ ਨਾਵੈ ॥ ੧ ॥ ਰਹਾਉ ॥ [੬]ਸਾਹਿਬੁ ਸਫਲਿਓ ਰੁਖੜਾ ਅੰਮ੍ਰਿਤੁ ਜਾ ਕਾ ਨਾਉ ॥ ਜਿਨ ਪੀਆ ਤੇ [੭]ਤ੍ਰਿਪਤ ਭਏ ਹਉ ਤਿਨ ਬਲਿਹਾਰੈ ਜਾਉ ॥ ੨ ॥ [੮]ਮੈ ਕੀ ਨਦਰਿ ਨ ਆਵਹੀ ਵਸਹਿ [੯]ਹਭੀਆਂ ਨਾਲਿ ॥ [੧੦]ਤਿਖਾ ਤਿਹਾਇਆ ਕਿਉ ਲਹੈ ਜਾ ਸਰ ਭੀਤਰਿ ਪਾਲਿ ॥ ੩ ॥ ਨਾਨਕੁ ਤੇਰਾ ਬਾਣੀਆ[੧੧] ਤੂ ਸਾਹਿਬੁ [੧੨]ਮੈ ਰਾਸਿ ॥ ਮਨ ਤੇ ਧੋਖਾ[੧੩] ਤਾ ਲਹੈ ਜਾ ਸਿਫਤਿ[੧੪] ਕਰੀ ਅਰਦਾਸਿ[੧੫] ॥ ੪ ॥ ੧ ॥ ਵਡਹੰਸੁ ਮਹਲਾ ੧ ॥ [੧੬]ਗੁਣਵੰਤੀ ਸਹੁ ਰਾਵਿਆ ਨਿਰਗੁਣਿ ਕੂਕੇ ਕਾਇ ॥ ਜੇ ਗੁਣਵੰਤੀ [੧੭]ਥੀ ਰਹੈ [੧੮]ਤਾ ਭੀ ਸਹੁ ਰਾਵਣ ਜਾਇ ॥ ੧ ॥ [੧੯]ਮੇਰਾ ਕੰਤੁ ਰੀਸਾਲੂ ਕੀ ਧਨ ਅਵਰਾ ਰਾਵੇ ਜੀ ॥ ੧ ॥ ਰਹਾਉ ॥ [੨੦]ਕਰਣੀ ਕਾਮਣ ਜੇ ਥੀਐ ਜੇ ਮਨੁ ਧਾਗਾ ਹੋਇ ॥ [੨੧]ਮਾਣਕੁ ਮੁਲਿ ਨ ਪਾਈਐ ਲੀਜੈ ਚਿਤਿ ਪਰੋਇ ॥ ੨ ॥ [੨੨]ਰਾਹੁ ਦਸਾਈ ਨ ਜੁਲਾਂ ਆਖਾਂ ਅੰਮੜੀਆਸੁ ॥ ਤੈ ਸਹ ਨਾਲਿ ਅਕੂਅਣਾ[੨੩] ਕਿਉ ਥੀਵੈ ਘਰਵਾਸੁ[੨੪] ॥ ੩ ॥ ਨਾਨਕ [੨੫]ਏਕੀ ਬਾਹਰਾ ਦੂਜਾ ਨਾਹੀ ਕੋਇ ॥ [੨੬]ਤੈ ਸਹ ਲਗੀ ਜੇ ਰਹੈ ਭੀ ਸਹੁ ਰਾਵੈ ਸੋਇ ॥ ੪ ॥ ੨ ॥ ਵਡਹੰਸੁ ਮਹਲਾ ੧ ਘਰੁ ੨ ॥ [੨੭]ਮੋਰੀ ਰੁਣਝੁਣ ਲਾਇਆ ਭੈਣੇ ਸਾਵਣੁ ਆਇਆ ॥ [੨੮]ਤੇਰੇ ਮੁੰਧ ਕਟਾਰੇ ਜੇਵਡਾ ਤਿਨਿ ਲੋਭੀ ਲੋਭ ਲੁਭਾਇਆ ॥ ਤੇਰੇ ਦਰਸਨ ਵਿਟਹੁ ਖੰਨੀਐ ਵੰਞਾ ਤੇਰੇ ਨਾਮ ਵਿਟਹੁ ਕੁਰਬਾਣੋ ॥ ਜਾ ਤੂ ਤਾ ਮੈ ਮਾਣੁ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ ॥ [੨੯]ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ ॥ [੩੦]ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ ॥ ਨਾ

੧ ਅਪੜਦਾ, ਪੁਜਦਾ, ਬ਼ਾਬਰ ਹੁੰਦਾ। 'ਇਕਤੁ ਟੋਲਿ ਨ ਅੰਬੜਾ' (ਸੂਹੀ ਮ: ੧)। ਜਿਵੇਂ ਨਸ਼ਈ ਨੂੰ ਨਸ਼ੇ ਦੇ ਬ਼ਾਬਰ ਕੋਈ ਚੀਜ਼ ਨਹੀਂ ਪੁਜਦੀ ਤੇ ਮੱਛੀ ਦੇ ਨਜ਼ਦੀਕ ਪਾਣੀ ਨੂੰ ਰੁੜ ਨਹੀਂ ਪੁਜਦਾ, ਏਸੇ ਤਰ੍ਹਾਂ ਜੋ ਆਪਣੇ ਮਾਲਕ ਹਰੀ ਦੇ ਪ੍ਰੇਮ ਵਿਚ ਰਚੇ ਹੋਏ ਹਨ, ਉਨ੍ਹਾਂ ਦੇ ਨਜ਼ਦੀਕ ਹਰੀ ਨੂੰ ਕੋਈ ਨਹੀਂ ਪੁਜਦਾ, ਭਾਵੇਂ ਉਨ੍ਹਾਂ ਨੂੰ ਸਭ ਕੋਈ ਪਿਆ ਮਿਲੇ।

੨ ਮਾਲਕ ਨਾਲ।

੩ ਵਾਰਨੇ ਜਾਵਾਂ।

੪ ਟੋਟੇ ਟੋਟੇ ਹੋ ਕੇ ਕੁਰਬਾਨ ਹੋਵਾਂ।

੫ ਤੈਂ ਮਾਲਕ ਦੇ ਨਾਮ ਤੋਂ।

੬ ਤੂੰ ਮੇਰਾ ਮਾਲਕ ਫਲਦਾਰ ਬ੍ਰਿਛ ਹੈਂ ਤੇ ਤੇਰਾ ਨਾਮ ਅਮਰ ਕਰ ਦੇਣ ਵਾਲਾ ਹੈ।

੭ ਰਜ ਗਏ।

੮ ਮੈਨੂੰ। (ਇਨ੍ਹਾਂ ਸ਼ਬਦਾਂ ਵਿਚ ਕਈ ਲਫ਼ਜ਼ ਲਹਿੰਦੀ ਦੇ ਵਰਤੇ ਹਨ ; ਜਿਵੇਂ-ਵੰਞਾਂ, ਮੈਂ ਕੀ, ਥੀ ਰਹੇ, ਜੁਲਾਂ, ਕਰੇਂਦੀ।)

੯ ਸਾਰੀਆਂ ਨਾਲ।

੧੦ ਤਿਹਾਏ, ਪਿਆਸੇ ਦੀ ਪਿਆਸ ਕਿਸ ਤਰ੍ਹਾਂ ਲੱਥੇ, ਜਦ ਤਲਾ ਦੇ ਵਿਚ ਕੰਧ ਹੋਵੇ, (ਭਾਵ ਜਦ ਸਾਡੇ ਤੇ ਹਰੀ ਦੇ ਵਿਚਕਾਰ ਭਰਮ ਦਾ ਪੜਦਾ ਹੈ)।

੧੧ ਵਪਾਰੀ।

੧੨ ਮੇਰੇ ਲਈ ਪੂੰਜੀ ਹੈਂ।

੧੩ ਭਰਮ।

੧੪ ਉਸਤਤੀ, ਜੱਸ।

੧੫ ਬੇਨਤੀ, ਪ੍ਰਾਰਥਨਾ।

੧੬ ਗੁਣਵਾਨ ਇਸਤ੍ਰੀ (ਗੁਰਮੁਖ) ਪਤੀ ਦਾ ਆਨੰਦ ਲੈਂਦੀ ਹੈ। ਗੁਣ-ਹੀਣ ਕਿਉਂ ਰੋਂਦੀ ਹੈ?

੧੭ ਹੋ ਰਹੇ, ਹੋ ਜਾਵੇ।

੧੮ ਤਾਂ ਇਹ ਭੀ ਪਤੀ ਨੂੰ ਭੋਗਣ ਜਾ ਸਕਦੀ ਹੈ।

੧੯ ਮੇਰਾ ਪਤੀ ਰਸਾਂ ਦਾ ਘਰ (ਰਸੀਲਾ, ਪਿਆਰ ਵਾਲਾ) ਹੈ ; ਫੇਰ ਇਸਤਰੀ ਹੋਰਨਾਂ ਚੀਜ਼ਾਂ ਵਲ ਕਿਸ ਲਈ ਅਨੰਦ ਲੈਣ ਜਾਂਦੀ ਹੈ?

੨੦ ਜੇ ਸ਼ੁਭ ਕਰਨੀ ਜਾਦੂ ਦਾ ਟੂਣਾ ਮਣਕਾ ਹੋਵੇ ਅਤੇ ਮਨ ਪਰੋਣ ਵਾਲਾ ਧਾਗਾ ਹੋਵੇ।

੨੧ ਏਹ ਹੀਰਾ, ਮਣਕਾ, ਕਿਸੇ ਮੁਲ ਨਹੀਂ ਮਿਲਦਾ ; ਏਸ ਨੂੰ ਚਿਤ ਦੇ ਧਾਗੇ ਵਿਚ ਪਰੋ ਲੈਣਾ ਚਾਹੀਦਾ ਹੈ।

੨੨ ਰਸਤਾ ਪੁਛਦੀ ਹਾਂ ਪਰ ਉਸ ਉਤੇ ਚਲਦੀ ਨਹੀਂ ਅਤੇ ਆਖਦੀ ਹਾਂ ਕਿ ਵਾਹਿਗੁਰੂ ਦੇ ਪਾਸ ਪੁਜ ਗਈ ਹਾਂ। ਜੁਲਾਂ [ਫ਼ਾ: ਜੌਲਾਂ] ਚਲਾਂ, ਟੁਰਾਂ।

੨੩ [ਅ-ਕੂਣਾ, ਨਾ ਕੂਣਾ] ਬੋਲ ਚਾਲ ਨਹੀਂ, ਰੋਸੇਵਾਂ ਹੈ।

੨੪ ਘਰ ਦਾ ਵਾਸਾ।

੨੫ ਇਕ ਤੋਂ ਬਿਨਾਂ।

੨੬ ਤੈਂ ਮਾਲਕ ਦੇ ਨਾਲ ਜੇ ਇਸਤਰੀ ਜੁੜੀ ਰਹੇ ਤਾਂ ਉਹ ਭੀ ਪਤੀ ਦਾ ਅਨੰਦ ਲੈ ਸਕਦੀ ਹੈ।

੨੭ ਮੋਰਾਂ ਨੇ ਮਿਠੀ ਮਿਠੀ ਬੋਲੀ ਬੋਲੀ ਤੇ ਖੁਸ਼ੀ ਮਨਾਈ ਹੈ ਕਿਉਂਕਿ ਸਾਵਣ ਆ ਗਿਆ ਹੈ।

੨੮ (ਹੇ ਹਰੀ!) ਤੇਰੇ ਕਟਾਖ ਰਸੀਆਂ ਵਾਕਰ ਹਨ ; ਇਨ੍ਹਾਂ ਨੇ ਮੈਂ ਮੁੰਧ (ਇਸਤ੍ਰੀ) ਦਾ ਮਨ ਲੋਭੀਆਂ ਵਾਂਗੂੰ ਲੋਭ ਦੇ ਕੇ ਲੁਭਾ ਲਿਆ ਹੈ। ਕਟਾਰੇ=ਤ੍ਰਿਖੀਆਂ ਅੱਖਾਂ, ਅੱਖਾਂ ਦੇ ਕਟਾਖ ਜੋ ਕਟਾਰ ਵਾਕਰ ਕਾਟ ਕਰਨ ਵਾਲੇ ਹਨ। ਜੇਵਡਾ=ਜੇਵੜਾ, ਰਸੀਆਂ, ਬੰਨ੍ਹ ਲੈਣ ਵਾਲੀਆਂ।

੨੯ ਹੇ ਇਸਤ੍ਰੀ! ਚੂੜਾ ਪਲੰਘ ਸਮੇਤ ਭੰਨ, ਸਣੇ ਅਪਣੀਆਂ ਬਾਹਾਂ ਤੇ ਮੰਜੇ ਦੀਆਂ ਹੀਆਂ ਦੇ, ਕਿਉਂਕਿ........।

੩੦ ਇਤਨੇ ਵੇਸ ਸ਼ਿੰਗਾਰ ਕਰਨ ਵਾਲੀਏ! ਤੇਰਾ ਪਤੀ ਹੋਰਨਾਂ ਨਾਲ ਅਨੰਦ ਲੈ ਰਿਹਾ ਹੈ।

---

* ਇਨ੍ਹਾਂ ਤਿੰਨਾਂ ਸ਼ਬਦਾਂ ਵਿਚ ਇਕ ਹਰੀ ਲਈ ਤਾਂਘ ਦਾ ਵਰਣਨ ਹੈ।

ਮਨੀਆਰੁ[੧] ਨ ਚੂੜੀਆ[੨] [੩]ਨਾ ਸੇ ਵੰਗੁੜੀਆਹਾ॥ [੪]ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ॥ ਸਭਿ ਸਹੀਆ ਸਹੁ[੫] [੬]ਰਾਵਣਿ ਗਈਆ ਹਉ ਦਾਧੀ[੭] [੮]ਕੈ ਦਰਿ ਜਾਵਾ॥ [੯]ਅੰਮਾਲੀ ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ॥ [੧੦]ਮਾਠਿ ਗੁੰਦਾਂਈ ਪਟੀਆ ਭਰੀਐ ਮਾਗ ਸੰਧੂਰੇ॥ [੧੧]ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ॥ [੧੨]ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ॥ [੧੩]ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ॥ ਸੁਪਨੈ ਆਇਆ ਭੀ ਗਇਆ [੧੪]ਮੈ ਜਲੁ ਭਰਿਆ ਰੋਇ॥ ਆਇ ਨ ਸਕਾ [੧੫]ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ॥ [੧੬]ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ॥ ਤੈ [੧੭]ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ [੧੮]ਕਿਆ ਦੀਜੈ॥ [੧੯]ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥ ਕਿਉ ਨ ਮਰੀਜੈ ਜੀਅੜਾ[੨੦] ਨ ਦੀਜੈ ਜਾ ਸਹੁ ਭਇਆ ਵਿਡਾਣਾ[੨੧]॥ ੧ ॥ ੩ ॥

ਵਡਹੰਸੁ ਮਹਲਾ ੩ * ਘਰੁ ੧

੧ ੴ ਸਤਿਗੁਰ ਪ੍ਰਸਾਦਿ॥ ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ॥ ਇਹ ਜਗਤੁ ਭਰਮਿ ਭੁਲਾਇਆ ਵਿਰਲਾ ਬੂਝੈ ਕੋਇ॥ ੧ ॥ ਜਪਿ ਮਨ ਮੇਰੇ ਤੂ ਏਕੋ ਨਾਮੁ ॥ ਸਤਗੁਰਿ ਦੀਆ ਮੋ ਕਉ ਏਹੁ ਨਿਧਾਨੁ[੨੨]॥ ੧ ॥ ਰਹਾਉ॥ [੨੩]ਸਿਧਾ ਕੇ ਆਸਣ ਜੇ ਸਿਖੈ ਇੰਦ੍ਰੀ ਵਸਿ ਕਰਿ ਕਮਾਇ ॥ ਮਨ ਕੀ ਮੈਲੁ ਨ ਉਤਰੈ ਹਉਮੈ ਮੈਲੁ ਨ ਜਾਇ॥ ੨ ॥ ਇਸੁ ਮਨ ਕਉ ਹੋਰੁ ਸੰਜਮੁ[੨੪] ਕੋ ਨਾਹੀ ਵਿਣੁ ਸਤਿਗੁਰ ਕੀ ਸਰਣਾਇ[੨੫]॥ ਸਤਗੁਰਿ ਮਿਲਿਐ [੨੬]ਉਲਟੀ ਭਈ ਕਹਣਾ ਕਿਛੂ ਨ ਜਾਇ॥ ੩ ॥ ਭਣਤਿ[੨੭] ਨਾਨਕੁ ਸਤਿਗੁਰ ਕਉ [੨੮]ਮਿਲਦੋ ਮਰੈ ਗੁਰ ਕੈ ਸਬਦਿ ਫਿਰਿ ਜੀਵੈ ਕੋਇ॥ [੨੯]ਮਮਤਾ ਕੀ ਮਲੁ ਉਤਰੈ ਇਹੁ ਮਨੁ ਹਛਾ ਹੋਇ॥ ੪ ॥ ੧ ॥ ਵਡਹੰਸੁ ਮਹਲਾ ੩ ॥ ਨਦਰੀ[੩੦] ਸਤਗੁਰੁ ਸੇਵੀਐ ਨਦਰੀ ਸੇਵਾ ਹੋਇ॥ ਨਦਰੀ ਇਹੁ ਮਨੁ ਵਸਿ ਆਵੈ ਨਦਰੀ ਮਨੁ ਨਿਰਮਲੁ ਹੋਇ॥ ੧ ॥ ਮੇਰੇ ਮਨ ਚੇਤਿ ਸਚਾ ਸੋਇ॥ ਏਕੋ ਚੇਤਹਿ ਤਾ ਸੁਖੁ ਪਾਵਹਿ ਫਿਰਿ ਦੂਖੁ ਨ ਮੂਲੇ[੩੧] ਹੋਇ॥ ੧ ॥ ਰਹਾਉ॥ [੩੨]ਨਦਰੀ ਮਰਿ ਕੈ ਜੀਵੀਐ ਨਦਰੀ ਸਬਦੁ ਵਸੈ ਮਨਿ ਆਇ॥ ਨਦਰੀ ਹੁਕਮੁ ਬੁਝੀਐ ਹੁਕਮੇ ਰਹੈ ਸਮਾਇ ॥ ੨ ॥ ਜਿਨਿ ਜਿਹਵਾ ਹਰਿ ਰਸੁ ਨ ਚਖਿਓ [੩੩]ਸਾ ਜਿਹਵਾ ਜਲਿ ਜਾਉ ॥ [੩੪]ਅਨ ਰਸ ਸਾਦੇ[੩੫] ਲਗਿ ਰਹੀ ਦੁਖੁ ਪਾਇਆ [੩੬]ਦੂਜੈ ਭਾਇ ॥ ੩ ॥ [੩੭]ਸਭਨਾ ਨਦਰਿ

੧ ਚੂੜੀਆਂ ਚੜ੍ਹਾਵਣ ਵਾਲਾ, ਭਾਵ ਗੁਰੂ ।
੨ ਭਗਤੀ ਰੂਪ ਵੰਗਾਂ ।
੩ ਨਾਹੀ ਓਹ ਵੰਗਾਂ ਹਨ । ਤੇਰੇ ਪਾਸ ਇਹ ਦਿਖਾਵੇ ਵਾਲੀਆਂ ਵੰਗਾਂ ਤਾਂ ਹਨ, ਪਰ ਓਹ ਵੰਗਾਂ ਨਹੀਂ ਜਿਹੜੀਆਂ ਪਾ ਕੇ ਪਤੀ ਨੂੰ ਮਿਲਣ ਜਾਈਦਾ ਹੈ; ਭਾਵ ਭਗਤੀ ਦੇ ਸ਼ਿੰਗਾਰ ਵਾਲੀਆਂ ।
੪ ਜਿਹੜੀਆਂ ਪਤੀ ਦੇ ਗਲ ਨਹੀਂ ਲਗੀਆਂ ਓਹ ਬਾਹਾਂ ਸੜ ਜਾਣ । ('ਜਲਨੁ' ਦਾ ਅਰਥ 'ਜਲਦੀਆਂ ਹਨ' ਨਹੀਂ, ਕਿਉਂਕਿ ਇਹਦੇ ਅੰਤ ਨੇਮ ੧੩ ਵਾਲੀ ਸਿਹਾਰੀ ਨਹੀਂ । ਇਸਦਾ ਅਰਥ ਹੈ : ਸੜ ਜਾਣ ।)
੫ ਪਤੀ ਨੂੰ ।
੬ ਮਿਲਣ ਗਈਆਂ, ਰਸ ਭੋਗਣ ਗਈਆਂ ।
੭ ਮੈਂ (ਵਿਛੋੜੇ ਦੀ ਅੱਗ ਨਾਲ) ਸੜੀ ਹੋਈ ।
੮ ਕਿਸ ਦੇ ਦਰਵਾਜ਼ੇ ਤੇ ਜਾਵਾਂ ।
੯ [ਅਮ-ਆਲੀ] ਹੇ ਸਖੀ ! ਮੈਂ ਭਲੀ ਸੁਚੱਜੀ ਹਾਂ ! ਜਦ ਕਿ ਤੈਨੂੰ ਮਾਲਕ ਨੂੰ ਜ਼ਰਾ ਵੀ ਚੰਗੀ ਨਹੀਂ ਲਗਦੀ ! (ਭਾਵ ਜਦ ਮੈਂ ਪਤੀ ਨੂੰ ਚੰਗੀ ਨਹੀਂ ਲਗਦੀ ਤਾਂ ਕਾਹਦੀ ਸੁਚੱਜੀ ਹੋਈ ?)
੧੦ ਘੋਟ ਕੇ ਪਟੀਆਂ ਭੀ ਬਣਾਈਆਂ ਅਤੇ ਸਿਰ ਦੀ ਚੀਰ ਸੰਧੂਰ ਨਾਲ ਭਰੀ । ਮਾਠਿ=ਬਿਠਾ ਕੇ, ਵਾਲਾਂ ਨੂੰ ਬਾਰ ਬਾਰ ਦਬਾ ਕੇ ।
੧੧ ਪਰ ਅੱਗੇ ਜਾ ਕੇ ਕੋਈ ਭੀ ਮਨਜ਼ੂਰ ਨਹੀਂ ਹੋਣੀਆਂ, ਇਸ ਲਈ ਮੈਂ ਝੁਰ ਝੁਰ ਕੇ ਮਰਦੀ ਹਾਂ ।
੧੨ ਮੈਨੂੰ ਰੋਂਦੀ ਨੂੰ ਵੇਖ ਕੇ ਸਭ ਜਗ ਰੋਣ ਲਗ ਪਿਆ, ਅਤੇ ਰੋਣ ਲਗ ਪਏ ਬਣ ਦੇ ਪੰਛੀ ਆਦਿਕ ਭੀ ।
੧੩ ਪਰ ਜਿਸ ਮੇਰੀ ਜਿੰਦ ਦੇ ਵਿਛੋੜੇ ਨੇ ਪਤੀ ਤੋਂ ਵਿਛੋੜਿਆ ਸੀ ਉਹ ਨਾ ਰੋਇਆ, ਨਾ ਦੂਰ ਹੋਇਆ ।
੧੪ ਮੈਂ ਹੰਝੂ ਭਰ ਕੇ ਰੋਈ ।
੧੫ ਤੇਰੀ ਤਰਫ਼, ਤੇਰੇ ਪਾਸ ।
੧੬ ਹੇ ਭਾਗਾਂ ਵਾਲੀਏ ਨੀਂਦੇ ! ਤੂੰ ਹੀ ਆ ਜਾ, ਮਤੇ ਸੁੱਤੇ ਪਿਆਂ ਹੀ, ਸੁਪਨੇ ਵਿਚ ਹੀ, ਪਤੀ ਦੇ ਦਰਸ਼ਨ ਹੋ ਜਾਣ ।
੧੭ ਮਾਲਕ ਭਾਵ ਵਾਹਿਗੁਰੂ ਦੀ ।
੧੮ ਉਸ ਦੀ ਭੇਟਾ ਕੀ ਕਰੀਏ ?
੧੯ ਉਸਨੂੰ ਸਿਰ ਵਢ ਕੇ ਬੈਠਣ ਲਈ ਦੇਈਏ ਤੇ ਬਿਨਾਂ ਸਿਰ ਦੇ ਹੀ ਸੇਵਾ ਕਰੀਏ ।
੨੦ ਮਨ ।
੨੧ ਓਪਰਾ, ਬੇਗਾਨਾ ।
੨੨ ਸੁਖਾਂ ਦਾ ਘਰ, ਸੁਖਾਂ ਦਾ ਖ਼ਜ਼ਾਨਾ ।
੨੩ ਜੋ ਸਿਧਾਂ ਦੇ ਆਸਨ ਲਾਣੇ ਸਿਖ ਜਾਵੇ ਭਾਵ ਤਾੜੀ ਲਾ ਕੇ ਚੁਪ ਕਰ ਕੇ ਬੈਠਣਾ ਸਿਖ ਜਾਵੇ ਤੇ ਇੰਦ੍ਰੀਆਂ ਨੂੰ ਵਸ ਕਰ ਕੇ ਕਮਾਈ ਕਰੇ ।
੨੪ ਸੁਧਾਰ ਦਾ ਤਰੀਕਾ, ਖ਼ਰਾਬੀਆਂ ਤੋਂ ਬਚਣ ਦਾ ਢੰਗ ।
੨੫ ਸ਼ਰਨ ।
੨੬ ਬ੍ਰਿਤੀ ਉਲਟ ਗਈ, ਮਨ ਦਾ ਸੁਭਾ ਬਦਲ ਗਿਆ ।
੨੭ ਕਹਿੰਦਾ ਹੈ ।
੨੮ ਮਿਲ ਕੇ ਜੀਵਤ ਭਾਵ ਤੋਂ ਮਰੇ, ਹੰਕਾਰ ਛੱਡੇ ।
੨੯ ਹਉਮੈ ਦੀ ਮੈਲ ।
੩੦ ਹਰੀ ਦੀ ਮਿਹਰ ਦੀ ਨਜ਼ਰ ।
੩੧ ਬਿਲਕੁਲ, ਅਸਲੋਂ, ਉੱਕਾ ਹੀ ।
੩੨ ਗੁਰੂ ਦੀ ਕਿਰਪਾ-ਦ੍ਰਿਸ਼ਟੀ ਨਾਲ ਹੀ ਸੰਸਾਰ ਦੇ ਭੈੜਿਆਂ ਕੰਮਾਂ ਵਲੋਂ ਮਰ ਕੇ ਪਰਮੇਸ਼ਰ ਦੇ ਪਾਸੇ ਜੀਵੀਦਾ ਹੈ ਅਤੇ ਓਸ ਦੀ ਕਿਰਪਾ-ਦ੍ਰਿਸ਼ਟੀ ਨਾਲ ਹੀ ਗੁਰੂ-ਸ਼ਬਦ ਮਨ ਵਿਚ ਆ ਵਸਦਾ ਹੈ ।
੩੩ ਉਹ ਜੀਭ ।
੩੪ ਹੋਰ ਰਸ ।
੩੫ ਸਵਾਦਾਂ ਵਿਚ ।
੩੬ ਦ੍ਵੈਤ ਭਾਵ ਵਿਚ, ਮਾਇਆ ਦੇ ਮੋਹ ਕਰਕੇ ।
੩੭ ਸਭਨਾਂ ਉਤੇ ਹਰੀ ਦੀ ਮਿਹਰ ਇਕੋ ਜਿਹੀ ਹੈ, ਪਰ ਫੇਰ ਜਿਹੜੇ ਜੀਵਾਂ ਵਿਚ ਫਰਕ ਹਨ ਓਹ ਵੀ ਹਰੀ ਨੇ ਆਪ ਕੀਤੇ ਹਨ ।

* ਇਨ੍ਹਾਂ ਨੌਆਂ ਸ਼ਬਦਾਂ ਵਿਚ ਹਰੀ ਦੇ ਮੇਲ ਵਿਚ ਜੋ ਰੁਕਾਵਟਾਂ ਹਨ (ਮਨ ਦੀ ਮੈਲ, ਦ੍ਵੈਤ ਭਾਵ, ਮਾਇਆ ਮੋਹ, ਹਉਮੈ, ਆਦਿ) ਉਨ੍ਹਾਂ ਨੂੰ ਦੂਰ ਕਰਨ ਦਾ ਸਾਧਨ ਸਤਿਗੁਰੂ ਦੀ ਸ਼ਰਨ ਲੈਣਾ ਤੇ ਗੁਰਮੁਖਿ ਹੋਣਾ ਦਸਿਆ ਹੈ ।

ਏਕ ਹੈ ਆਪੇ ਫਰਕੁ[੧] ਕਰੇਇ ॥ ਨਾਨਕ ਸਤਗੁਰਿ ਮਿਲਿਐ ਫਲੁ ਪਾਇਆ ਨਾਮੁ ਵਡਾਈ ਦੇਇ ॥ ੪ ॥ ੨ ॥ ਵਡਹੰਸੁ ਮਹਲਾ ੩ ॥ ਮਾਇਆ ਮੋਹੁ ਗੁਬਾਰੁ[੨] ਹੈ ਗੁਰ ਬਿਨੁ ਗਿਆਨੁ ਨ ਹੋਈ ॥ ਸਬਦਿ ਲਗੇ ਤਿਨ ਬੁਝਿਆ[੩] [੪]ਦੂਜੈ ਪਰਜ ਵਿਗੋਈ ॥ ੧ ॥ ਮਨ ਮੇਰੇ [੫]ਗੁਰਮਤਿ ਕਰਣੀ ਸਾਰੁ ॥ ਸਦਾ ਸਦਾ ਹਰਿਪ੍ਰਭੁ ਰਵਹਿ[੬] ਤਾ ਪਾਵਹਿ [੭]ਮੋਖਦੁਆਰੁ ॥ ੧ ॥ ਰਹਾਉ ॥ ਗੁਣਾ ਕਾ ਨਿਧਾਨੁ[੮] ਏਕੁ ਹੈ ਆਪੇ ਦੇਇ ਤਾ ਕੋ ਪਾਏ ॥ ਬਿਨੁ ਨਾਵੈ ਸਭ ਵਿਛੁੜੀ ਗੁਰ ਕੈ ਸਬਦਿ ਮਿਲਾਏ ॥ ੨ ॥ ਮੇਰੀ ਮੇਰੀ ਕਰਦੇ ਘਟਿ ਗਏ ਤਿਨਾ ਹਥਿ ਕਿਹੁ[੯] ਨ ਆਇਆ ॥ ਸਤਗੁਰਿ ਮਿਲਿਐ ਸਚਿ ਮਿਲੇ ਸਚਿ ਨਾਮਿ ਸਮਾਇਆ ॥ ੩ ॥ [੧੦]ਆਸਾ ਮਨਸਾ ਏਹੁ ਸਰੀਰੁ ਹੈ ਅੰਤਰਿ ਜੋਤਿ ਜਗਾਏ ॥ ਨਾਨਕ [੧੧]ਮਨਮੁਖਿ ਬੰਧੁ ਹੈ ਗੁਰਮੁਖਿ ਮੁਕਤਿ ਕਰਾਏ ॥ ੪ ॥ ੩ ॥ ਵਡਹੰਸੁ ਮਹਲਾ ੩ ॥ ਸੋਹਾਗਣੀ ਸਦਾ ਮੁਖੁ ਉਜਲਾ [੧੨]ਗੁਰ ਕੈ ਸਹਜਿ ਸੁਭਾਇ ॥ ਸਦਾ ਪਿਰੁ ਰਾਵਹਿ ਆਪਨਾ ਵਿਚਹੁ ਆਪੁ ਗਵਾਇ ॥ ੧ ॥ ਮੇਰੇ ਮਨ ਤੂ ਹਰਿ ਹਰਿ ਨਾਮੁ ਧਿਆਇ ॥ ਸਤਗੁਰਿ ਮੋ ਕਉ ਹਰਿ ਦੀਆ ਬੁਝਾਇ ॥ ੧ ॥ ਰਹਾਉ ॥ [੧੩]ਦੋਹਾਗਣੀ ਖਰੀਆ ਬਿਲਲਾਦੀਆ ਤਿਨਾ ਮਹਲੁ ਨ ਪਾਇ ॥ [੧੪]ਦੂਜੈ ਭਾਇ ਕਰੂਪੀ ਦੂਖੁ ਪਾਵਹਿ ਆਗੈ ਜਾਇ ॥ ੨ ॥ ਗੁਣਵੰਤੀ[੧੫] ਨਿਤ [੧੬]ਗੁਣ ਰਵੈ ਹਿਰਦੈ ਨਾਮੁ ਵਸਾਇ ॥ ਅਉਗਣਵੰਤੀ ਕਾਮਣੀ[੧੭] ਦੁਖੁ ਲਾਗੈ ਬਿਲਲਾਇ[੧੮] ॥ ੩ ॥ ਸਭਨਾ ਕਾ ਭਤਾਰੁ[੧੯] ਏਕੁ ਹੈ ਸੁਆਮੀ ਕਹਣਾ ਕਿਛੂ ਨ ਜਾਇ ॥ ਨਾਨਕ ਆਪੇ [੨੦]ਵੇਕ ਕੀਤਿਅਨੁ ਨਾਮੇ ਲਇਅਨੁ ਲਾਇ ॥ ੪ ॥ ੪ ॥ ਵਡਹੰਸੁ ਮਹਲਾ ੩ ॥ ਅੰਮ੍ਰਿਤ ਨਾਮੁ ਸਦ ਮੀਠਾ ਲਾਗਾ ਗੁਰ ਸਬਦੀ ਸਾਦੁ[੨੧] ਆਇਆ ॥ ਸਚੀ ਬਾਣੀ [੨੨]ਸਹਜਿ ਸਮਾਣੀ ਹਰਿ ਜੀਉ ਮਨਿ ਵਸਾਇਆ ॥ ੧ ॥ ਹਰਿ ਕਰਿ ਕਿਰਪਾ ਸਤਗੁਰੂ ਮਿਲਾਇਆ ॥ ਪੂਰੈ ਸਤਗੁਰਿ ਹਰਿਨਾਮੁ ਧਿਆਇਆ ॥ ੧ ॥ ਰਹਾਉ ॥ [੨੩]ਬ੍ਰਹਮੈ ਬੇਦ ਬਾਣੀ ਪਰਗਾਸੀ ਮਾਇਆ ਮੋਹ ਪਸਾਰਾ ॥ [੨੪]ਮਹਾਦੇਉ ਗਿਆਨੀ ਵਰਤੈ ਘਰਿ ਆਪਣੈ ਤਾਮਸੁ ਬਹੁਤੁ ਅਹੰਕਾਰਾ ॥ ੨ ॥ [੨੫]ਕਿਸਨੁ ਸਦਾ ਅਵਤਾਰੀ ਰੂਧਾ ਕਿਤੁ ਲਗਿ ਤਰੈ ਸੰਸਾਰਾ ॥ [੨੬]ਗੁਰਮੁਖਿ ਗਿਆਨਿ ਰਤੇ ਜੁਗ ਅੰਤਰਿ ਚੂਕੈ ਮੋਹ ਗੁਬਾਰਾ ॥ ੩ ॥ ਸਤਗੁਰ ਸੇਵਾ ਤੇ ਨਿਸਤਾਰਾ[੨੭] ਗੁਰਮੁਖਿ ਤਰੈ ਸੰਸਾਰਾ ॥ ਸਾਚੈ ਨਾਇ ਰਤੇ ਬੈਰਾਗੀ[੨੮] ਪਾਇਨਿ ਮੋਖਦੁਆਰਾ ॥ ੪ ॥ ਏਕੋ ਸਚੁ ਵਰਤੈ ਸਭ ਅੰਤਰਿ ਸਭਨਾ ਕਰੇ ਪ੍ਰਤਿਪਾਲਾ[੨੯] ॥ ਨਾਨਕ ਇਕਸੁ ਬਿਨੁ ਮੈ ਅਵਰੁ ਨ ਜਾਣਾ *ਸਭਨਾ ਦੀਵਾਨੁ ਦਇਆਲਾ ॥ ੫ ॥ ੫ ॥ ਵਡਹੰਸੁ ਮਹਲਾ ੩ ॥ ਗੁਰਮੁਖਿ ਸਚੁ ਸੰਜਮੁ ਤਤੁ

੧ ਆਪੋ ਵਿਚ ਦੋ ਭੇਦ, ਵੱਖੋ ਵੱਖ ਹੋਣਾ।
੨ ਹਨੇਰਾ।
੩ ਜਾਚਿਆ, ਸਮਝਿਆ।
੪ ਦ੍ਵੈਤ ਭਾਵ ਨੇ ਸ੍ਰਿਸਟੀ ਨੂੰ ਖ਼ਰਾਬ ਕੀਤਾ ਹੈ।
੫ ਗੁਰੂ ਦੀ ਸਿਖਿਆ ਅਨੁਸਾਰ ਕਰਨੀ ਸੰਭਾਲ (ਪੂਰੀ ਕਰ)। ਦੇਖੋ ਪੰਨਾ ੪੮, ਨੋਟ ੪ ਅਤੇ ਅਗਲੇ ਪੰਨੇ ਦਾ ਨੋਟ ੪।
੬ ਸਿਮਰਨ ਕਰੋ।
੭ ਮੁਕਤੀ ਦਾ ਦਰਵਾਜ਼ਾ।
੮ ਖ਼ਜ਼ਾਨਾ।
੯ ਕੂੜ ਭੀ।
੧੦ ਸਾਡਾ ਸਰੀਰ ਇੱਛਿਆ ਤੇ ਵਾਸ਼ਨਾ ਦਾ ਰੂਪ ਹੈ।
੧੧ ਆਪ-ਹੁਦਰੇ ਬੰਨ੍ਹੇ ਹੋਏ ਹਨ, ਭਾਵ ਬੰਧਨਾਂ ਵਿਚ ਪਏ ਹੋਏ ਹਨ।
੧੨ ਗੁਰੂ ਦੇ ਦੱਸੇ ਹੋਏ ਆਤਮਕ ਸ਼ਾਂਤੀ ਵਾਲੇ ਸੁਭਾ ਨਾਲ।
੧੩ ਮਨਮੁਖ ਛੁਟੜ ਇਸਤ੍ਰੀਆਂ ਬਹੁਤ ਰੋਂਦੀਆਂ ਹਨ; ਓਹ ਵਾਹਿਗੁਰੂ ਦੀ ਹਜ਼ੂਰੀ ਵਿਚ ਨਹੀਂ ਜਾ ਸਕਦੀਆਂ।
੧੪ ਮਾਇਆ ਦੇ ਮੋਹ ਕਰਕੇ ਭੈੜੇ ਰੂਪ ਵਾਲੀਆਂ ਅਗੇ ਜਾ ਕੇ ਦੁਖ ਪਾਂਦੀਆਂ ਹਨ।
੧੫ ਗੁਣਾਂ ਵਾਲੀਆਂ।
੧੬ ਹਰੀ ਦੇ ਗੁਣਾਂ ਨੂੰ ਉਚਾਰਣ ਕਰਦੀਆਂ ਹਨ।
੧੭ ਇਸਤ੍ਰੀਆਂ।
੧੮ ਵਿਰਲਾਪ ਕਰਦੀਆਂ ਹਨ।
੧੯ ਪਤੀ।
੨੦ ਵਖ ਕੀਤੇ ਹਨ।
੨੧ ਸ੍ਵਾਦ।
੨੨ ਸਹਜ ਅਵਸਥਾ ਵਿਚ ਸਮਾਈ ਹੈ। ਦੇਖੋ ਪੰਨਾ ੩੭੦, ਫੁਟ ਨੋਟ §।
੨੩ ਬ੍ਰਹਮਾ ਨੇ ਵੇਦ-ਬਾਣੀ ਪਰਗਟ ਕੀਤੀ (ਰਚੀ), ਪਰ ਉਹ ਵੀ ਮਾਇਆ ਦੇ ਮੋਹ ਵਿਚ ਫਸ ਗਿਆ।
੨੪ ਮਹਾਂਦੇਵ (ਸ਼ਿਵਜੀ) ਗਿਆਨੀ ਹੈ, ਆਪਣੇ ਆਪ ਵਿਚ ਮਸਤ ਰਹਿੰਦਾ ਹੈ, ਪਰ ਉਸ ਵਿਚ ਗੁੱਸਾ ਤੇ ਹੰਕਾਰ ਬਹੁਤ ਹੈ।
੨੫ ਕ੍ਰਿਸ਼ਨ (ਭਾਵ ਵਿਸ਼ਨੂ) ਸਦਾ ਅਵਤਾਰ ਧਾਰਨ ਵਿਚ ਰੁਝਾ ਰਹਿੰਦਾ ਹੈ ਅਤੇ ਸੰਸਾਰ ਕਿਸ ਦੇ ਪਿਛੇ ਲਗ ਕੇ ਤੁਰੇ?
੨੬ ਗੁਰੂ ਦੇ ਅਨੁਸਾਰੀ ਲੋਕ ਸੰਸਾਰ ਵਿਚ ਗਿਆਨ ਵਿਚ ਰਤੇ ਹਨ; ਓਹਨਾਂ ਦਾ ਮੋਹ ਰੂਪੀ ਅੰਧੇਰਾ ਦੂਰ ਹੋ ਗਿਆ ਹੈ। ਜੁਗ ਅੰਤਰਿ=ਇਸ ਜ਼ਮਾਨੇ ਵਿਚ, ਸੰਸਾਰ ਵਿਚ।
੨੭ ਪਾਰ ਉਤਾਰਾ ਹੁੰਦਾ ਹੈ।
੨੮ ਵੈਰਾਗਵਾਨ, ਪ੍ਰੇਮੀ।
੨੯ ਪਾਲਨਾ।

---

* ਸਭ ਦਾ ਹਾਕਮ ਇਕੋ ਦਿਆਲੂ ਹਰੀ ਹੈ। ('ਦੀਵਾਨ' ਕਚਹਿਰੀ ਯਾ ਹਾਕਮ ਨੂੰ ਕਹਿੰਦੇ ਹਨ, ਜਿਸ ਦੇ ਸਾਮ੍ਹਣੇ ਦਾਦ ਫ਼ਰਿਆਦ ਸੁਣੀ ਜਾਂਦੀ ਹੈ।)

ਗਿਆਨੁ ॥ ਗੁਰਮੁਖਿ ਸਾਚੇ ਲਗੈ ਧਿਆਨੁ ॥ ੧ ॥ ਗੁਰਮੁਖਿ ਮਨ ਮੇਰੇ ਨਾਮੁ ਸਮਾਲਿ[੧] ॥ ਸਦਾ ਨਿਬਹੈ ਚਲੈ ਤੇਰੈ ਨਾਲਿ ॥ ਰਹਾਉ ॥ ਗੁਰਮੁਖਿ [੨]ਜਾਤਿਪਤਿ ਸਚੁ ਸੋਇ ॥ [੩]ਗੁਰਮੁਖਿ ਅੰਤਰਿ ਸਖਾਈ ਪ੍ਰਭੁ ਹੋਇ ॥ ੨ ॥ ਗੁਰਮੁਖਿ ਜਿਸ ਨੋ ਆਪਿ ਕਰੇ ਸੋ ਹੋਇ ॥ ਗੁਰਮੁਖਿ ਆਪਿ ਵਡਾਈ ਦੇਵੈ ਸੋਇ ॥ ੩ ॥ [੪]ਗੁਰਮੁਖਿ ਸਬਦੁ ਸਚੁ ਕਰਣੀ ਸਾਰੁ ॥ ਗੁਰਮੁਖਿ ਨਾਨਕ [੫]ਪਰਵਾਰੈ ਸਾਧਾਰੁ ॥ ੪ ॥ ੬ ॥ ਵਡਹੰਸੁ ਮਹਲਾ ੩ ॥ [੬]ਰਸਨਾ ਹਰਿ ਸਾਦਿ ਲਗੀ ਸਹਜਿ ਸੁਭਾਇ ॥ ਮਨੁ ਤ੍ਰਿਪਤਿਆ[੭] ਹਰਿ ਨਾਮੁ ਧਿਆਇ ॥ ੧ ॥ ਸਦਾ ਸੁਖੁ ਸਾਚੈ ਸਬਦਿ ਵੀਚਾਰੀ ॥ ਆਪਣੇ ਸਤਗੁਰ ਵਿਟਹੁ[੮] ਸਦਾ ਬਲਿਹਾਰੀ ॥ ੧ ॥ ਰਹਾਉ ॥ ਅਖੀ ਸੰਤੋਖੀਆ[੯] [੧੦]ਏਕ ਲਿਵ ਲਾਇ ॥ ਮਨੁ ਸੰਤੋਖਿਆ [੧੧]ਦੂਜਾ ਭਾਉ ਗਵਾਇ ॥ ੨ ॥ ਦੇਹ ਸਰੀਰਿ ਸੁਖੁ ਹੋਵੈ ਸਬਦਿ ਹਰਿ ਨਾਇ ॥ ਨਾਮੁ ਪਰਮਲੁ[੧੨] ਹਿਰਦੈ ਰਹਿਆ ਸਮਾਇ ॥ ੩ ॥ ਨਾਨਕ ਮਸਤਕਿ[੧੩] ਜਿਸੁ ਵਡਭਾਗੁ ॥ [੧੪]ਗੁਰ ਕੀ ਬਾਣੀ ਸਹਜ ਬੈਰਾਗੁ ॥ ੪ ॥ ੭ ॥ ਵਡਹੰਸੁ ਮਹਲਾ ੩ ॥ ਪੂਰੇ ਗੁਰ ਤੇ ਨਾਮੁ ਪਾਇਆ ਜਾਇ ॥ ਸਚੈ ਸਬਦਿ ਸਚਿ ਸਮਾਇ ॥ ੧ ॥ ਏ ਮਨ ਨਾਮੁ ਨਿਧਾਨੁ[੧੫] ਤੂ ਪਾਇ ॥ ਆਪਣੇ ਗੁਰ ਕੀ ਮੰਨਿ ਲੈ ਰਜਾਇ ॥ ੧ ॥ ਰਹਾਉ ॥ ਗੁਰ ਕੈ ਸਬਦਿ ਵਿਚਹੁ ਮੈਲੁ ਗਵਾਇ ॥ ਨਿਰਮਲੁ ਨਾਮੁ ਵਸੈ ਮਨਿ ਆਇ ॥ ੨ ॥ ਭਰਮੇ ਭੂਲਾ ਫਿਰੈ ਸੰਸਾਰੁ ॥ ਮਨਿ ਜਨਮੈ [੧੬]ਜਮੁ ਕਰੇ ਖੁਆਰੁ ॥ ੩ ॥ ਨਾਨਕ ਸੇ ਵਡਭਾਗੀ ਜਿਨ ਹਰਿ ਨਾਮੁ ਧਿਆਇਆ ॥ [੧੭]ਗੁਰ ਪਰਸਾਦੀ ਮੰਨਿ ਵਸਾਇਆ ॥ ੪ ॥ ੮ ॥ ਵਡਹੰਸੁ ਮਹਲਾ ੩ ॥ [੧੮]ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ॥ ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ[੧੯] ਜਾਇ ॥ ੧ ॥ ਹਰਿ ਚੇਤਿ ਮਨ ਮੇਰੇ ਤੂ ਗੁਰ ਕਾ ਸਬਦੁ ਕਮਾਇ ॥ ਹੁਕਮੁ ਮੰਨਹਿ ਤਾ ਹਰਿ ਮਿਲੈ ਤਾ ਵਿਚਹੁ ਹਉਮੈ ਜਾਇ ॥ ਰਹਾਉ ॥ ਹਉਮੈ ਸਭੁ ਸਰੀਰੁ ਹੈ ਹਉਮੈ ਓਪਤਿ[੨੦] ਹੋਇ ॥ ਹਉਮੈ [੨੧]ਵਡਾ ਗੁਬਾਰੁ ਹੈ ਹਉਮੈ ਵਿਚਿ ਬੁਝਿ ਨ ਸਕੈ ਕੋਇ ॥ ੨ ॥ ਹਉਮੈ ਵਿਚਿ ਭਗਤਿ ਨ ਹੋਵਈ ਹੁਕਮੁ ਨ ਬੁਝਿਆ ਜਾਇ ॥ ਹਉਮੈ ਵਿਚਿ [੨੨]ਜੀਉ ਬੰਧੁ ਹੈ ਨਾਮੁ ਨ ਵਸੈ ਮਨਿ ਆਇ ॥ ੩ ॥ ਨਾਨਕ ਸਤਗੁਰਿ ਮਿਲਿਐ ਹਉਮੈ ਗਈ ਤਾ ਸਚੁ ਵਸਿਆ ਮਨਿ ਆਇ ॥ [੨੩]ਸਚੁ ਕਮਾਵੈ ਸਚਿ ਰਹੈ ਸਚੇ ਸੇਵਿ ਸਮਾਇ ॥ ੪ ॥ ੯ ॥

ਵਡਹੰਸੁ ਮਹਲਾ ੪ *ਘਰੁ ੧

ੴ ਸਤਿਗੁਰ ਪ੍ਰਸਾਦਿ ॥

॥ [੨੪]ਸੇਜ ਏਕ ਏਕੋ ਪ੍ਰਭੁ ਠਾਕੁਰੁ ॥ [੨੫]ਗੁਰਮੁਖਿ ਹਰਿ ਰਾਵੇ ਸੁਖ ਸਾਗਰੁ ॥ ੧ ॥ ਮੈ ਪ੍ਰਭ

੧ ਯਾਦ ਕਰ।
੨ ਜਾਤ ਪਾਤ।
੩ ਗੁਰਮੁਖਾਂ ਦੇ ਅੰਦਰ ਵਾਹਿਗੁਰੂ ਵਸਦਾ ਹੈ ਜੋ (ਸਦਾ) ਉਨ੍ਹਾਂ ਦੀ ਸਹਾਇਤਾ ਕਰਦਾ ਹੈ।
੪ ਗੁਰਮੁਖ ਨਾਮ ਰੂਪੀ ਸੱਚੀ ਕਰਨੀ ਸਾਰਦੇ ਹਨ (ਕਰਦੇ ਹਨ)।
੫ (ਆਪਣੇ) ਟੱਬਰ ਨੂੰ ਸੁਧਾਰ ਲੈਂਦੇ ਹਨ। ਦੇਖੋ ਪੰਨਾ ੩, ਨੋਟ ੧੧।
੬ ਜੀਭ ਹਰੀ ਦੇ ਸੁਆਦ ਵਿਚ ਸੁਭਾਵਕ ਹੀ ਲਗ ਗਈ।
੭ ਰਜ ਗਿਆ।
੮ ਉਪਰੋਂ।
੯ ਰਜ ਗਈਆਂ ਹਨ।
੧੦ ਇਕ ਵਾਹਿਗੁਰੂ ਨਾਲ ਬ੍ਰਿਤੀ ਲਾਣ ਕਰਕੇ।
੧੧ ਦ੍ਵੈਤ ਭਾਵ, ਮਾਇਆ ਮੋਹ।
੧੨ ਚੰਦਨ।
੧੩ ਮੱਥੇ ਤੇ।
੧੪ ਗੁਰਬਾਣੀ ਦੁਆਰਾ ਉਸ ਨੂੰ ਪੂਰਨ ਸ਼ਾਂਤੀ ਵਾਲਾ ਵੈਰਾਗ ਹੋ ਜਾਂਦਾ ਹੈ।
੧੫ ਨਿਧੀਆਂ ਦਾ ਘਰ, ਸਭ ਤਰ੍ਹਾਂ ਦੇ ਉਤਮ ਸੁਖਾਂ ਦਾ ਖ਼ਜ਼ਾਨਾ।
੧੬ ਜਮ ਉਸ ਨੂੰ ਖ਼ੁਆਰ ਕਰਦਾ ਹੈ, ਮੌਤ ਉਸ ਨੂੰ ਤੰਗ ਕਰਦੀ ਹੈ।
੧੭ ਗੁਰੂ ਦੀ ਕਿਰਪਾ ਨਾਲ।
੧੮ ਹੰਕਾਰ ਦਾ ਨਾਮ ਨਾਲ ਵੈਰ ਹੈ; ਦੋਵੇਂ ਇਕ ਥਾਂ ਭਾਵ ਦਿਲ ਵਿਚ ਨਹੀਂ ਵਸ ਸੱਕਦੇ (ਜੇ ਹੰਕਾਰ ਹੋਵੇ ਤਾਂ ਨਾਮ ਨਹੀਂ ਟਿਕ ਸਕਦਾ, ਤੇ ਜੇ ਨਾਮ ਹੋਵੇ ਤਾਂ ਹੰਕਾਰ ਨਹੀਂ ਰਹਿੰਦਾ।)
੧੯ ਨਿਸਫਲ, ਖ਼ਾਲੀ।
੨੦ ਉਤਪਤੀ। ਹਉਮੈਂ ਨਾਲ ਹੀ ਸਾਰੀ ਉਤਪਤੀ ਹੁੰਦੀ ਹੈ, ਭਾਵ ਜੀਵ ਜਨਮਾਂ ਨੂੰ ਧਾਰਦਾ ਹੈ।
੨੧ ਵੱਡਾ ਹਨੇਰਾ ਹੈ।
੨੨ ਜੀਵ ਬੱਧਾ ਰਹਿੰਦਾ ਹੈ।
੨੩ ਸੱਚ ਨੂੰ ਮੰਨ ਕੇ ਕਮਾਂਦਾ ਹੈ, ਸੱਚ ਵਿਚ ਟਿਕਿਆ ਰਹਿੰਦਾ ਹੈ ਅਤੇ ਸੱਚੇ ਦੀ ਸੇਵਾ ਕਰਦਾ ਹੋਇਆ ਸਚ ਵਿਚ ਹੀ ਸਮਾ ਜਾਂਦਾ ਹੈ।
੨੪ ਗੁਰਮੁੱਖ ਦਾ ਹਿਰਦਾ-ਸੇਜ ਇਕ ਹੈ ਤੇ ਮਾਲਕ ਪਤੀ ਭੀ ਇਕ ਹੈ। (ਹਿਰਦੇ ਦੇ ਇਕ ਹੋਣ ਤੋਂ ਭਾਵ ਮਨ ਦਾ ਇਕਾਗਰ ਹੋਣਾ ਹੈ।)
੨੫ ਓਸ ਸੁਖਾਂ ਦੇ ਸਮੁੰਦਰ ਭਾਵ ਪਰਮੇਸ਼ਰ ਨਾਲ ਗੁਰਮੁਖ ਉਚਾ ਰੂਹਾਨੀ ਰਸ ਮਾਣਦਾ ਹੈ।

---

* ਇਨ੍ਹਾਂ ਦੋਹਾਂ ਸ਼ਬਦਾਂ ਵਿਚ ਹਰੀ ਨੂੰ ਮਿਲਣ ਦਾ ਤਰਲਾ ਹੈ।

[1]ਮਿਲਣ ਪ੍ਰੇਮ ਮਨਿ ਆਸਾ॥ ਗੁਰੁ ਪੂਰਾ ਮੇਲਾਵੈ ਮੇਰਾ ਪ੍ਰੀਤਮੁ[2] ਹਉ [3]ਵਾਰਿ ਵਾਰਿ ਆਪਣੇ ਗੁਰੂ ਕਉ ਜਾਸਾ ॥ ੧ ॥ ਰਹਾਉ ॥ ਮੈ ਅਵਗਣ ਭਰਪੂਰਿ ਸਰੀਰੇ[4] ॥ ਹਉ ਕਿਉਕਰਿ ਮਿਲਾ ਅਪਣੇ ਪ੍ਰੀਤਮ ਪੂਰੇ ॥ ੨ ॥ ਜਿਨਿ ਗੁਣਵੰਤੀ[5] ਮੇਰਾ ਪ੍ਰੀਤਮੁ ਪਾਇਆ॥ [6]ਸੇ ਮੈ ਗੁਣ ਨਾਹੀ ਹਉ ਕਿਉ[7] ਮਿਲਾ ਮੇਰੀ ਮਾਇਆ[8] ॥ ੩ ॥ [9]ਹਉ ਕਰਿ ਕਰਿ ਥਾਕਾ ਉਪਾਵ ਬਹੁਤੇਰੇ ॥ ਨਾਨਕ ਗਰੀਬ ਰਾਖਹੁ ਹਰਿ ਮੇਰੇ ॥ ੪ ॥ ੧ ॥

ਵਡਹੰਸੁ ਮਹਲਾ ੪॥ ਮੇਰਾ ਹਰਿਪ੍ਰਭੁ ਸੁੰਦਰੁ ਮੈ ਸਾਰ[10] ਨ ਜਾਣੀ॥ ਹਉ [11]ਹਰਿਪ੍ਰਭੁ ਛੋਡਿ ਦੂਜੈ ਲੋਭਾਣੀ ॥ ੧ ॥ ਹਉ ਕਿਉਕਰਿ [12]ਪਿਰ ਕਉ ਮਿਲਉ ਇਆਣੀ[13] ॥ ਜੋ ਪਿਰ ਭਾਵੈ ਸਾ ਸੋਹਾਗਣਿ[14] ਸਾਈ ਪਿਰ ਕਉ ਮਿਲੈ ਸਿਆਣੀ ॥ ੧ ॥ ਰਹਾਉ ॥ ਮੈ ਵਿਚਿ ਦੋਸ[15] ਹਉ ਕਿਉਕਰਿ ਪਿਰੁ ਪਾਵਾ॥ ਤੇਰੇ ਅਨੇਕ ਪਿਆਰੇ ਹਉ ਪਿਰ [16]ਚਿਤਿ ਨ ਆਵਾ ॥ ੨ ॥ ਜਿਨਿ [17]ਪਿਰੁ ਰਾਵਿਆ ਸਾ ਭਲੀ ਸੁਹਾਗਣਿ ॥ ਸੇ ਮੈ ਗੁਣ ਨਾਹੀ ਹਉ ਕਿਆ ਕਰੀ ਦੁਹਾਗਣਿ[18] ॥ ੩ ॥ ਨਿਤ ਸੁਹਾਗਣਿ ਸਦਾ ਪਿਰੁ ਰਾਵੈ ॥ [19]ਮੈ ਕਰਮਹੀਣ ਕਬਹੀ ਗਲਿ ਲਾਵੈ ॥ ੪ ॥ ਤੂ ਪਿਰੁ ਗੁਣਵੰਤਾ ਹਉ ਅਉਗੁਣਿਆਰਾ[20] ॥ ਮੈ ਨਿਰਗੁਣ ਬਖਸਿ ਨਾਨਕੁ ਵੇਚਾਰਾ ॥ ੫ ॥ ੨ ॥

ਵਡਹੰਸੁ ਮਹਲਾ ੪* ਘਰੁ ੨

ੴ ਸਤਿਗੁਰ ਪ੍ਰਸਾਦਿ॥ ॥ਮੈ ਮਨਿ [21]ਵਡੀ ਆਸ ਹਰੇ ਕਿਉਕਰਿ ਹਰਿ ਦਰਸਨੁ ਪਾਵਾ ॥ ਹਉ ਜਾਇ ਪੁਛਾ ਅਪਨੇ ਸਤਗੁਰੈ[22] ਗੁਰ ਪੁਛਿ[23] ਮਨੁ ਮੁਗਧੁ[24] ਸਮਝਾਵਾ॥ ਭੂਲਾ[25] ਮਨੁ ਸਮਝੈ ਗੁਰ ਸਬਦੀ ਹਰਿ ਹਰਿ ਸਦਾ ਧਿਆਏ ॥ ਨਾਨਕ ਜਿਸੁ ਨਦਰਿ[26] ਕਰੇ ਮੇਰਾ ਪਿਆਰਾ ਸੋ ਹਰਿ ਚਰਣੀ ਚਿਤੁ ਲਾਏ ॥ ੧ ॥ [27]ਹਉ ਸਭਿ ਵੇਸ ਕਰੀ ਪਿਰ ਕਾਰਣਿ ਜੇ ਹਰਿਪ੍ਰਭ ਸਾਚੇ ਭਾਵਾ॥ ਸੋ ਪਿਰੁ ਪਿਆਰਾ [28]ਮੈ ਨਦਰਿ ਨ ਦੇਖੈ ਹਉ ਕਿਉਕਰਿ ਧੀਰਜੁ[29] ਪਾਵਾ॥ [30]ਜਿਸੁ ਕਾਰਣਿ ਹਉ ਸੀਗਾਰੁ ਸੀਗਾਰੀ ਸੋ ਪਿਰੁ ਰਤਾ ਮੇਰਾ ਅਵਰਾ॥ ਨਾਨਕ ਧਨੁ ਧੰਨੁ ਧੰਨੁ ਸੋਹਾਗਣਿ [31]ਜਿਨਿ ਪਿਰੁ ਰਾਵਿਅੜਾ ਸਚੁ ਸਵਰਾ ॥ ੨॥ ਹਉ ਜਾਇ ਪੁਛਾ [32]ਸੋਹਾਗ ਸੁਹਾਗਣਿ ਤੁਸੀ ਕਿਉ[7] ਪਿਰੁ ਪਾਇਅੜਾ ਪ੍ਰਭੁ ਮੇਰਾ ॥ ਮੈ ਊਪਰਿ ਨਦਰਿ ਕਰੀ ਪਿਰਿ ਸਾਚੈ [33]ਮੈ ਛੋਡਿਅੜਾ ਮੇਰਾ ਤੇਰਾ॥ ਸਭੁ ਮਨੁ ਤਨੁ ਜੀਉ ਕਰਹੁ ਹਰਿਪ੍ਰਭ ਕਾ [34]ਇਤੁ ਮਾਰਗਿ ਭੈਣੇ ਮਿਲੀਐ॥ ਆਪਨੜਾ ਪ੍ਰਭੁ ਨਦਰਿ ਕਰਿ ਦੇਖੈ ਨਾਨਕ [35]ਜੋਤਿ ਜੋਤੀ ਰਲੀਐ ॥ ੩ ॥ ਜੋ ਹਰਿਪ੍ਰਭ ਕਾ ਮੈ ਦੇਇ ਸਨੇਹਾ[36] ਤਿਸੁ ਮਨੁ ਤਨੁ ਅਪਣਾ ਦੇਵਾ॥ ਨਿਤ ਪਖਾ ਫੇਰੀ ਸੇਵ ਕਮਾਵਾ ਤਿਸੁ

੧ ਮੇਰੇ ਮਨ ਵਿਚ ਪ੍ਰੇਮ ਕਰਕੇ ਪ੍ਰਭੂ ਦੇ ਮਿਲਣ ਦੀ ਆਸ਼ਾ ਹੈ।
੨ ਪਿਆਰਾ, ਵਾਹਿਗੁਰੂ।
੩ ਸਦਕੇ, ਕੁਰਬਾਨ।
੪ (ਮੇਰੇ) ਸਰੀਰ ਵਿਚ।
੫ ਗੁਣ ਵਾਲੀਆਂ ਨੇ, ਗੁਰਮੁਖਾਂ ਨੇ।
੬ ਓਹ ਗੁਰਮੁਖਾਂ ਵਾਲੇ ਗੁਣ ਮੇਰੇ ਵਿਚ ਨਹੀਂ।
੭ ਕਿਸ ਤਰ੍ਹਾਂ ?
੮ ਮਾਤਾ।
੯ ਮੈਂ ਬਥੇਰੇ ਯਤਨ ਕਰ ਕਰ ਕੇ ਥਕ ਗਿਆ ਹਾਂ।
੧੦ ਕਦਰ।
੧੧ ਹਰੀ ਮਾਲਕ ਨੂੰ ਛੱਡ ਕੇ ਦੂਜੇ (ਮਾਇਆ) ਵਿਚ ਮਸਤ ਹੋ ਗਈ।
੧੨ ਪਤੀ, ਪਰਮੇਸ਼ਰ ਨੂੰ।
੧੩ ਮੂਰਖ।
੧੪ ਸੁਹਾਗ ਵਾਲੀ, ਪਤੀ ਨੂੰ ਪਿਆਰੀ।
੧੫ ਕਸੂਰ, ਨੁਕਸ।
੧੬ ਮੈਂ ਯਾਦ ਹੀ ਨਹੀਂ ਆਉਂਦੀ।
੧੭ ਪਤੀ ਦੇ ਮੇਲ ਦਾ ਆਨੰਦ ਮਾਣਿਆ ਹੈ।
੧੮ ਪਤੀ ਦੀ ਛੱਡੀ ਹੋਈ, ਉਸ ਤੋਂ ਵਿਛੜੀ ਹੋਈ, ਬੇਮੁਖ।
੧੯ ਮੈਨੂੰ ਅਭਾਗੀ ਨੂੰ ਵੀ ਕਦੇ (ਪਤੀ) ਗਲ ਨਾਲ ਲਾ ਲਵੇ।
੨੦ ਅਉਗਣਹਾਰੀ ਹਾਂ।
੨੧ ਜ਼ਬਰਦਸਤ ਖਾਹਸ਼ ਹੈ ਕਿ ਕਿਸੇ ਤਰ੍ਹਾਂ ਹਰੀ ਦੇ ਦਰਸ਼ਨ ਕਰਾਂ।
੨੨ ਸਤਗੁਰੂ ਨੂੰ।
੨੩ ਪੁਛ ਕੇ।
੨੪ ਮਹਾਂ ਮੂਰਖ (ਮਨ ਨੂੰ)।
੨੫ ਭੁਲਿਆ ਹੋਇਆ।
੨੬ ਕਿਰਪਾ ਦੀ ਨਜ਼ਰ।
੨੭ ਮੈਂ ਸਾਰੇ ਵੇਸ (ਲਿਬਾਸ, ਸ਼ਿੰਗਾਰ) ਪਤੀ ਨੂੰ ਖ਼ੁਸ਼ ਕਰਨ ਵਾਸਤੇ ਕਰਦੀ ਹਾਂ ਕਿ ਕਿਸੇ ਤਰ੍ਹਾਂ ਸਚੇ ਮਾਲਕ ਨੂੰ ਚੰਗੀ ਲਗਾਂ।
੨੮ ਮੇਰੇ ਵਲ ਨਜ਼ਰ ਕਰ ਕੇ ਵੀ ਨਾ ਦੇਖੇ।
੨੯ ਸ਼ਾਂਤੀ।
੩੦ ਜਿਸ ਪਤੀ ਦੀ ਖਾਤਰ ਮੈਂ ਸ਼ਿੰਗਾਰ ਲਾਉਂਦੀ ਹਾਂ ਉਹ ਮੇਰਾ ਪਤੀ ਹੋਰਨਾਂ ਨਾਲ ਰਚਿਆ ਹੋਇਆ ਹੈ।
੩੧ ਜਿਨ੍ਹਾਂ ਨੇ ਸਚੇ ਤੇ ਸ੍ਰੇਸ਼ਟ ਪਤੀ ਨੂੰ ਮਾਣਿਆ ਹੈ, ਉਸਦੀ ਸੰਗਤ ਦਾ ਆਨੰਦ ਲਿਆ ਹੈ। ਸਵਰਾ=ਸਵਰਾ=ਸ-ਵਰ=ਸ੍ਰੇਸ਼ਟ ਪਤੀ।
੩੨ ਸੋਹਾਗ (ਚੰਗੇ ਭਾਗ) ਵਾਲੀਆਂ ਸੁਹਾਗਣਾਂ ਨੂੰ।
੩੩ ਮੈਂ ਮੇਰ ਤੇਰ (ਆਪਣੇ ਬਿਗਾਨੇ ਦਾ ਭਾਵ) ਛੱਡ ਦਿਤਾ ਹੈ।
੩੪ ਇਸ ਰਸਤੇ, ਇਸ ਤਰੀਕੇ ਨਾਲ।
੩੫ ਸਾਡੀ ਜੋਤ (ਆਤਮਾ) ਜੋਤ ਵਾਲੇ ਹਰੀ ਵਿਚ ਮਿਲ ਜਾਂਦੀ ਹੈ।
੩੬ ਖ਼ਬਰ। ਹਰੀ ਦਾ ਗਿਆਨ ਦੇਵੇ।

* ਹਰੀ ਨੂੰ ਮਿਲਣ ਲਈ ਗੁਰੂ ਪਾਸ ਤਰਲੇ ਕਰਦੇ ਹਨ।

ਆਗੈ ਪਾਣੀ ਢੋਵਾਂ ॥ ਨਿਤ ਨਿਤ ਸੇਵ ਕਰੀ ਹਰਿ ਜਨ ਕੀ ਜੋ [1]ਹਰਿ ਹਰਿ ਕਥਾ ਸੁਣਾਏ ॥ ਧਨੁ ਧੰਨੁ ਗੁਰੂ ਗੁਰ ਸਤਿਗੁਰੁ ਪੂਰਾ ਨਾਨਕ ਮਨਿ ਆਸ ਪੁਜਾਏ[2] ॥ ੪ ॥ ਗੁਰੁ ਸਜਣੁ ਮੇਰਾ ਮੇਲਿ ਹਰੇ[3] ਜਿਤੁ ਮਿਲਿ ਹਰਿਨਾਮੁ ਧਿਆਵਾ ॥ ਗੁਰ ਸਤਿਗੁਰ ਪਾਸਹੁ [4]ਹਰਿ ਗੋਸਟਿ ਪੂਛਾਂ [5]ਕਰਿ ਸਾਂਝੀ ਹਰਿ ਗੁਣ ਗਾਵਾਂ ॥ ਗੁਣ ਗਾਵਾ ਨਿਤ ਨਿਤ ਸਦ ਹਰਿ ਕੇ ਮਨੁ ਜੀਵੈ ਨਾਮੁ ਸੁਣਿ ਤੇਰਾ ॥ ਨਾਨਕ ਜਿਤੁ ਵੇਲਾ ਵਿਸਰੈ ਮੇਰਾ ਸੁਆਮੀ ਤਿਤੁ ਵੇਲੈ ਮਰਿ ਜਾਇ ਜੀਉ ਮੇਰਾ ॥ ੫ ॥ ਹਰਿ ਵੇਖਣ ਕਉ ਸਭੁ ਕੋਈ ਲੋਚੈ[6] ਸੋ ਵੇਖੈ ਜਿਸੁ ਆਪਿ ਵਿਖਾਲੇ ॥ ਜਿਸ ਨੋ ਨਦਰਿ[7] ਕਰੇ ਮੇਰਾ ਪਿਆਰਾ ਸੋ ਹਰਿ ਹਰਿ ਸਦਾ ਸਮਾਲੇ[8] ॥ ਸੋ ਹਰਿ ਹਰਿ ਨਾਮੁ ਸਦਾ ਸਦਾ ਸਮਾਲੇ ਜਿਸੁ ਸਤਗੁਰੁ ਪੂਰਾ ਮੇਰਾ ਮਿਲਿਆ ॥ ਨਾਨਕ ਹਰਿਜਨ ਹਰਿ ਇਕੇ ਹੋਏ ਹਰਿ ਜਪਿ [9]ਹਰਿ ਸੇਤੀ ਰਲਿਆ ॥ ੬ ॥ ੧ ॥ ੩ ॥

ਵਡਹੰਸੁ ਮਹਲਾ ੫* ਘਰੁ ੧

ੴ ਸਤਿਗੁਰ ਪ੍ਰਸਾਦਿ ॥

॥ ਅਤਿ ਊਚਾ [10]ਤਾ ਕਾ ਦਰਬਾਰਾ ॥ ਅੰਤੁ ਨਾਹੀ ਕਿਛੁ ਪਾਰਾਵਾਰਾ[11] ॥ [12]ਕੋਟਿ ਕੋਟਿ ਕੋਟਿ ਲਖ ਧਾਵੈ ॥ ਇਕੁ ਤਿਲੁ ਤਾ ਕਾ ਮਹਲੁ ਨ ਪਾਵੈ ॥ ੧ ॥ [13]ਸੁਹਾਵੀ ਕਉਣੁ ਸੁ ਵੇਲਾ ਜਿਤੁ ਪ੍ਰਭ ਮੇਲਾ ॥ ੧ ॥ ਰਹਾਉ ॥ ਲਾਖ ਭਗਤ ਜਾ ਕਉ ਆਰਾਧਹਿ ॥ ਲਾਖ ਤਪੀਸਰ[14] ਤਪੁ ਹੀ ਸਾਧਹਿ ॥ ਲਾਖ ਜੋਗੀਸਰ ਕਰਤੇ ਜੋਗਾ ॥ ਲਾਖ ਭੋਗੀਸਰ ਭੋਗਹਿ ਭੋਗਾ ॥ ੨ ॥ [15]ਘਟਿ ਘਟਿ ਵਸਹਿ ਜਾਣਹਿ ਥੋਰਾ ॥ [16]ਹੈ ਕੋਈ ਸਾਜਣੁ ਪਰਦਾ ਤੋਰਾ ॥ [17]ਕਰਉ ਜਤਨ ਜੇ ਹੋਇ ਮਿਹਰਵਾਨਾ ॥ ਤਾ ਕਉ ਦੇਈ ਜੀਉ ਕੁਰਬਾਨਾ ॥ ੩ ॥ ਫਿਰਤ ਫਿਰਤ [18]ਸੰਤਨ ਪਹਿ ਆਇਆ ॥ ਦੂਖ ਭ੍ਰਮੁ ਹਮਾਰਾ ਸਗਲ ਮਿਟਾਇਆ ॥ [19]ਮਹਲਿ ਬੁਲਾਇਆ ਪ੍ਰਭ ਅੰਮ੍ਰਿਤੁ ਭੂੰਚਾ ॥ ਕਹੁ ਨਾਨਕ ਪ੍ਰਭੁ ਮੇਰਾ ਊਚਾ ॥ ੪ ॥ ੧ ॥ ਵਡਹੰਸੁ ਮਹਲਾ ੫ ॥ ਧਨੁ ਸੁ ਵੇਲਾ ਜਿਤੁ ਦਰਸਨੁ ਕਰਣਾ ॥ ਹਉ ਬਲਿਹਾਰੀ ਸਤਿਗੁਰ ਚਰਣਾ ॥ ੧ ॥ [20]ਜੀਅ ਕੇ ਦਾਤੇ ਪ੍ਰੀਤਮ ਪ੍ਰਭ ਮੇਰੇ ॥ ਮਨੁ ਜੀਵੈ ਪ੍ਰਭ ਨਾਮੁ ਚਿਤੇਰੇ[21] ॥ ੧ ॥ ਰਹਾਉ ॥ ਸਚੁ ਮੰਤ੍ਰੁ[22] ਤੁਮਾਰਾ ਅੰਮ੍ਰਿਤ ਬਾਣੀ ॥ [23]ਸੀਤਲ ਪੁਰਖ ਦ੍ਰਿਸਟਿ ਸੁਜਾਣੀ ॥ ੨ ॥ ਸਚੁ ਹੁਕਮੁ ਤੁਮਾਰਾ [24]ਤਖਤਿ ਨਿਵਾਸੀ ॥ [25]ਆਇ ਨ ਜਾਵੈ ਮੇਰਾ ਪ੍ਰਭੁ ਅਬਿਨਾਸੀ ॥ ੩ ॥ ਤੁਮ ਮਿਹਰਵਾਨ [26]ਦਾਸ ਹਮ ਦੀਨਾ ॥ ਨਾਨਕ [27]ਸਾਹਿਬੁ ਭਰਪੁਰਿ ਲੀਣਾ ॥ ੪ ॥ ੨ ॥ ਵਡਹੰਸੁ ਮਹਲਾ ੫ ॥ ਤੂ ਬੇਅੰਤੁ [28]ਕੋ ਵਿਰਲਾ ਜਾਣੈ ॥ [29]ਗੁਰ ਪ੍ਰਸਾਦਿ ਕੋ ਸਬਦਿ ਪਛਾਣੈ ॥ ੧ ॥ ਸੇਵਕ ਕੀ

੧ ਹਰੀ ਦੀ ਕਥਾ, ਜ਼ਿਕਰ, ਗੋਸ਼ਟ ।
੨ ਪੂਰੀ ਕਰੇ ।
੩ ਹੇ ਹਰੀ !
੪ ਹਰੀ ਦੀਆਂ ਗੱਲਾਂ ।
੫ ਗੁਰੂ ਨੂੰ ਸਾਂਝੀ ਕਰ ਕੇ, ਗੁਰੂ ਨਾਲ ਭਿਆਲੀ ਪਾ ਕੇ ।
੬ ਇੱਛਾ ਕਰਦਾ ਹੈ, ਚਾਹੁੰਦਾ ਹੈ ।
੭ ਮਿਹਰ ਦੀ ਨਜ਼ਰ ।
੮ ਯਾਦ ਕਰਦਾ ਹੈ ।
੯ ਹਰੀ ਨਾਲ ਮਿਲ ਗਿਆ ।
੧੦ ਉਸ ਦਾ, ਕਰਤਾਰ ਦਾ ।
੧੧ ਉਸ ਦੇ ਪਾਰ ਉਰਾਰ (ਵਿਸਥਾਰ, ਫੈਲਾਓ) ਦਾ ਅੰਤ ਨਹੀਂ ।
੧੨ ਮਨੁਖ ਲਖ ਕ੍ਰੋੜ ਪਿਆ ਯਤਨ ਕਰੇ, ਪਰ ਤਿਲ ਭਰ ਭੀ ਉਸਦੇ ਮਹਲ (ਠਿਕਾਣੇ) ਦਾ ਪਤਾ ਨਹੀਂ ਲਗਦਾ ।
੧੩ ਓਹ ਕਿਹੜਾ ਸੋਹਣਾ ਵਕਤ ਹੈ, ਸੋਹਣੀ ਘੜੀ ਹੈ, ਜਦੋਂ ਪ੍ਰਭੂ ਦਾ ਮਿਲਾਪ ਹੋਵੇ ?
੧੪ ਤਪ ਕਰਨ ਵਾਲੇ ਤਪ ਹੀ ਕਰਦੇ ਰਹਿੰਦੇ ਹਨ ; ਜੋਗੀ ਜੋਗ ਕਰਦੇ ਹਨ, ਆਨੰਦ ਭੋਗਣ ਵਾਲੇ ਰਸ ਲੈਂਦੇ ਹਨ । ਤਪੀਸਰ, ਜੋਗੀਸਰ, ਭੋਗੀਸਰ=ਮਹਾਂ ਤਪੀ, ਮਹਾਂ ਜੋਗੀ, ਵਡੇ ਐਸ਼ ਲੈਣ ਵਾਲੇ ।
੧੫ ਤੂੰ ਹਰ ਇਕ ਵਿਚ ਵਸਦਾ ਹੈਂ ; ਪਰ ਤੈਨੂੰ ਜਾਣਦੇ ਥੋੜੇ ਹੀ (ਵਿਰਲੇ ਹੀ) ਹਨ ।
੧੬ ਹੈ ਕੋਈ ਅਜੇਹਾ ਸਜਣ ਜਿਸ ਨੇ ਵਿਚੋਂ ਅਗਿਆਨ ਦਾ ਪੜਦਾ ਦੂਰ ਕੀਤਾ ਹੋਵੇ ?
੧੭ ਮੈਂ ਯਤਨ ਕਰਦਾ ਹਾਂ ਕਿ ਕਿਵੇਂ (ਇਹੋ ਜਿਹਾ ਸਜਣ) ਮੇਹਰਬਾਨ ਹੋ ਜਾਵੇ (ਤੇ ਮੇਰਾ ਪੜਦਾ ਵੀ ਦੂਰ ਕਰ ਦੇਵੇ) । ਏਹੋ ਜੇਹੇ ਸਜਣ ਤੋਂ ਮੈਂ ਜਾਨ ਸਦਕੇ ਕਰ ਦਿਆਂ ।
੧੮ ਸੰਤਾਂ ਕੋਲ, ਸਤਿਗੁਰੂ ਪਾਸ ।
੧੯ ਪ੍ਰਭੂ ਨੇ ਮੈਨੂੰ ਆਪਣੇ ਮਹਲ ਵਿਚ ਬੁਲਾਇਆ ; ਮੈਂ ਅੰਮ੍ਰਿਤ ਪੀਤਾ । ਭੁੰਚਾ=ਭੁੰਚਿਆ=ਭੋਗਿਆ, ਖਾਧਾ, ਪੀਤਾ ।
੨੦ ਜੀਵਨ ਦੇ ਦਾਤੇ ।
੨੧ ਯਾਦ ਕਰ ਕੇ ।
੨੨ ਸਲਾਹ, ਸਿਖਿਆ, ਉਪਦੇਸ਼ ।
੨੩ ਤੂੰ ਠੰਢਾ (ਠੰਢ ਪਾਣ ਵਾਲਾ) ਪੁਰਸ਼ ਹੈਂ ਅਤੇ ਤੇਰੀ ਨਜ਼ਰ ਸਭ ਕੁਝ ਜਾਣਦੀ (ਵੇਖਦੀ) ਹੈ ।
੨੪ ਤੂੰ ਤਖਤ ਉਤੇ ਬਹਿਣ ਵਾਲਾ (ਸਭ ਦਾ ਹਾਕਮ) ਹੈਂ ।
੨੫ ਮੇਰਾ ਮਾਲਕ ਨਾਸ-ਰਹਿਤ ਹੈ ; ਜੰਮਦਾ ਮਰਦਾ ਨਹੀਂ ।
੨੬ ਅਸੀਂ ਨਿਮਾਣੇ ਸੇਵਕ ਹਾਂ ।
੨੭ ਮਾਲਕ (ਹਰੀ) ਸਭ ਥਾਂ ਭਰਪਰ ਹੈ, ਲੀਣ (ਮਿਲਿਆ ਹੋਇਆ) ਹੈ ।
੨੮ ਅਨੇਕਾਂ ਵਿਚ ਇਕ ਅੱਧ ।
੨੯ ਗੁਰੂ ਦੀ ਕਿਰਪਾ ਨਾਲ ਸਬਦ ਰਾਹੀਂ ਕੋਈ ਹੀ ਤੈਨੂੰ ਬੁਝਦਾ ਹੈ ।

---

* ਇਨ੍ਹਾਂ ਅੱਠਾਂ ਸ਼ਬਦਾਂ ਵਿਚ ਹਰੀ ਨੂੰ ਮਿਲਣ ਲਈ ਤਾਂਘ ਕਰਦੇ ਹਨ ਅਤੇ ਦਸਦੇ ਹਨ ਕਿ ਗੁਰੂ ਤੋਂ ਬਿਨਾਂ ਕੋਈ ਨਹੀਂ ਮਿਲਾ ਸਕਦਾ ।

ਅਰਦਾਸਿ[੧] ਪਿਆਰੇ ॥ ਜਪਿ[੨] ਜੀਵਾ ਪ੍ਰਭ ਚਰਣ ਤੁਮਾਰੇ ॥ ੧ ॥ ਰਹਾਉ ॥ ਦਇਆਲ ਪੁਰਖ ਮੇਰੇ ਪ੍ਰਭ ਦਾਤੇ ॥ ਜਿਸਹਿ ਜਨਾਵਹੁ [੩]ਤਿਨਹਿ ਤੁਮ ਜਾਤੇ ॥ ੨ ॥ ਸਦਾ ਸਦਾ ਜਾਈ ਬਲਿਹਾਰੀ[੪] ॥ [੫]ਇਤ ਉਤ ਦੇਖਉ ਓਟ ਤੁਮਾਰੀ ॥ ੩ ॥ [੬]ਮੋਹਿ ਨਿਰਗੁਣ ਗੁਣੁ ਕਿਛੂ ਨ ਜਾਤਾ ॥ ਨਾਨਕ ਸਾਧੂ ਦੇਖਿ ਮਨੁ ਰਾਤਾ ॥ ੪ ॥ ੩ ॥ ਵਡਹੰਸੁ ਮਃ ੫ ॥ ਅੰਤਰਜਾਮੀ[੭] ਸੋ ਪ੍ਰਭੁ ਪੂਰਾ ॥ ਦਾਨੁ ਦੇਇ [੮]ਸਾਧੂ ਕੀ ਧੂਰਾ ॥ ੧ ॥ ਕਰਿ ਕਿਰਪਾ ਪ੍ਰਭ [੯]ਦੀਨ ਦਇਆਲਾ ॥ ਤੇਰੀ ਓਟ[੧੦] ਪੂਰਨ ਗੋਪਾਲਾ[੧੧] ॥ ੧ ॥ ਰਹਾਉ ॥ [੧੨]ਜਲਿ ਥਲਿ ਮਹੀਅਲਿ ਰਹਿਆ ਭਰਪੂਰੇ ॥ ਨਿਕਟਿ[੧੩] ਵਸੈ ਨਾਹੀ ਪ੍ਰਭੁ ਦੂਰੇ ॥ ੨ ॥ ਜਿਸ ਨੋ ਨਦਰਿ[੧੪] ਕਰੇ ਸੋ ਧਿਆਏ ॥ [੧੫]ਆਠ ਪਹਰ ਹਰਿ ਕੇ ਗੁਣ ਗਾਏ ॥ ੩ ॥ [੧੬]ਜੀਅ ਜੰਤ ਸਗਲੇ ਪ੍ਰਤਿਪਾਰੇ ॥ [੧੭]ਸਰਨਿ ਪਰਿਓ ਨਾਨਕ ਹਰਿ ਦੁਆਰੇ ॥ ੪ ॥ ੪ ॥ ਵਡਹੰਸੁ ਮਹਲਾ ੫ ॥ ਤੂ ਵਡਦਾਤਾ ਅੰਤਰਜਾਮੀ ॥ ਸਭ ਮਹਿ ਰਵਿਆ[੧੮] ਪੂਰਨ ਪ੍ਰਭ ਸੁਆਮੀ ॥ ੧ ॥ ਮੇਰੇ ਪ੍ਰਭ ਪ੍ਰੀਤਮ ਨਾਮੁ ਅਧਾਰਾ[੧੯] ॥ ਹਉ ਸੁਣਿ ਸੁਣਿ ਜੀਵਾ ਨਾਮੁ ਤੁਮਾਰਾ ॥ ੧ ॥ ਰਹਾਉ ॥ ਤੇਰੀ ਸਰਣਿ ਸਤਿਗੁਰ ਮੇਰੇ ਪੂਰੇ ॥ ਮਨੁ ਨਿਰਮਲੁ ਹੋਇ ਸੰਤਾ ਧੂਰੇ ॥ ੨ ॥ ਚਰਨ ਕਮਲ ਹਿਰਦੈ ਉਰਿਧਾਰੇ[੨੦] ॥ ਤੇਰੇ ਦਰਸਨ ਕਉ ਜਾਈ ਬਲਿਹਾਰੇ ॥ ੩ ॥ ਕਰਿ ਕਿਰਪਾ ਤੇਰੇ ਗੁਣ ਗਾਵਾ ॥ ਨਾਨਕ ਨਾਮੁ ਜਪਤ ਸੁਖੁ ਪਾਵਾ ॥ ੪ ॥ ੫ ॥ ਵਡਹੰਸੁ ਮਹਲਾ ੫ ॥ ਸਾਧਸੰਗਿ ਹਰਿ ਅੰਮ੍ਰਿਤੁ ਪੀਜੈ[੨੧] ॥ ਨਾ ਜੀਉ ਮਰੈ ਨ ਕਬਹੂ ਛੀਜੈ[੨੨] ॥ ੧ ॥ ਵਡਭਾਗੀ ਗੁਰੁ ਪੂਰਾ ਪਾਈਐ ॥ ਗੁਰ ਕਿਰਪਾ ਤੇ ਪ੍ਰਭੂ ਧਿਆਈਐ ॥ ੧ ॥ ਰਹਾਉ ॥ ਰਤਨ ਜਵਾਹਰ ਹਰਿ ਮਾਣਕ[੨੩] ਲਾਲਾ ॥ ਸਿਮਰਿ ਸਿਮਰਿ ਪ੍ਰਭ ਭਏ ਨਿਹਾਲਾ[੨੪] ॥ ੨ ॥ [੨੫]ਜਤ ਕਤ ਪੇਖਉ ਸਾਧੂ ਸਰਣਾ ॥ ਹਰਿ ਗੁਣ ਗਾਇ ਨਿਰਮਲ[੨੬] ਮਨੁ ਕਰਣਾ ॥ ੩ ॥ ਘਟ ਘਟ ਅੰਤਰਿ ਮੇਰਾ ਸੁਆਮੀ ਵੂਠਾ[੨੭] ॥ ਨਾਨਕ ਨਾਮੁ ਪਾਇਆ ਪ੍ਰਭੁ ਤੂਠਾ[੨੮] ॥ ੪ ॥ ੬ ॥ ਵਡਹੰਸੁ ਮਹਲਾ ੫ ॥ [੨੯]ਵਿਸਰੁ ਨਾਹੀ ਪ੍ਰਭ ਦੀਨ ਦਇਆਲਾ ॥ ਤੇਰੀ ਸਰਣਿ ਪੂਰਨ ਕਿਰਪਾਲਾ ॥ ੧ ॥ ਰਹਾਉ ॥ ਜਹ ਚਿਤਿ ਆਵਹਿ ਸੋ ਥਾਨੁ ਸੁਹਾਵਾ[੩੦] ॥ ਜਿਤੁ ਵੇਲਾ ਵਿਸਰਹਿ ਤਾ ਲਾਗੈ ਹਾਵਾ[੩੧] ॥ ੧ ॥ ਤੇਰੇ ਜੀਅ ਤੂ ਸਦ ਹੀ ਸਾਥੀ[੩੨] ॥ ਸੰਸਾਰ ਸਾਗਰ ਤੇ ਕਢੁ *ਦੇ ਹਾਥੀ ॥ ੨ ॥ [੩੩]ਆਵਣੁ ਜਾਣਾ ਤੁਮ ਹੀ ਕੀਆ ॥ ਜਿਸੁ ਤੂ ਰਾਖਹਿ ਤਿਸੁ ਦੂਖੁ ਨ ਥੀਆ[੩੪] ॥ ੩ ॥ ਤੂ ਏਕੋ ਸਾਹਿਬੁ ਅਵਰੁ ਨ ਹੋਰਿ ॥ [੩੫]ਬਿਨਉ ਕਰੈ ਨਾਨਕੁ ਕਰ ਜੋਰਿ ॥ ੪ ॥ ੭ ॥ ਵਡਹੰਸੁ ਮਃ ੫ ॥ ਤੂ ਜਾਣਾਇਹਿ[੩੬] ਤਾ ਕੋਈ ਜਾਣੈ ॥ ਤੇਰਾ ਦੀਆ ਨਾਮੁ ਵਖਾਣੈ[੩੭] ॥ ੧ ॥ [੩੮]ਤੂ ਅਚਰਜੁ ਕੁਦਰਤਿ

੧ ਬੇਨਤੀ ਹੈ ।
੨ ਬਾਰ ਬਾਰ ਧਿਆਨ ਕਰ ਕੇ ।
੩ ਉਸੇ ਨੇ ਤੈਨੂੰ ਜਾਣਿਆ ਹੈ ।
੪ ਸਦਕੇ, ਕੁਰਬਾਨ ।
੫ ਏਥੇ ਓਥੇ (ਸਭ ਥਾਂਈਂ) ਤੇਰਾ ਆਸਰਾ ਦੇਖਦਾ ਹਾਂ (ਢੂੰਡਦਾ ਹਾਂ) ।
੬ ਮੈਂ ਗੁਣਹੀਣ (ਨਿਕੰਮਾ) ਹਾਂ ; ਤੇਰਾ ਗੁਣ (ਵਡਿਆਈ, ਉਪਕਾਰ) ਕੁਝ ਭੀ ਨਹੀਂ ਜਾਣਿਆ । ਸਾਧੂ (ਸਤਗੁਰੂ) ਨੂੰ ਮਿਲ ਕੇ ਮੇਰਾ ਮਨ (ਤੇਰੇ ਪ੍ਰੇਮ ਵਿਚ) ਰੰਗਿਆ ਗਿਆ ਹੈ ।
੭ ਦਿਲ ਦੀ ਹਾਲਤ, ਗਲ, ਜਾਨਣ ਵਾਲਾ !
੮ ਸਤਗੁਰੂ ਦੇ ਚਰਨਾਂ ਦੀ ਧੂੜੀ ।
੯ ਨਿਮਾਣਿਆਂ ਉੱਤੇ ਦਇਆ ਕਰਨ ਵਾਲੇ !
੧੦ ਆਸਰਾ ।
੧੧ ਪ੍ਰਿਥਵੀ ਦੇ ਪਾਲਣ ਵਾਲੇ (ਹਰੀ) !
੧੨ ਜਲ ਵਿਚ, ਧਰਤੀ ਵਿਚ, ਧਰਤੀ ਅਤੇ ਅਕਾਸ਼ ਦੇ ਵਿਚਕਾਰ ।
੧੩ ਨੇੜੇ ।
੧੪ ਮਿਹਰ ਦੀ ਨਜ਼ਰ ।
੧੫ ਦਿਨ ਰਾਤ, ਹਮੇਸ਼ਾ ।
੧੬ ਮਨੁੱਖ ਅਤੇ ਜਾਨਵਰ ਸਭ ਨੂੰ ਪਾਲਦਾ ਹੈ ।
੧੭ ਮੈਂ ਹਰੀ ਦੇ ਦਰਵਾਜ਼ੇ ਤੇ ਆ ਸ਼ਰਨ ਲਈ ਹੈ ।
੧੮ ਰਮਿਆ, ਭਰਪੂਰ ।
੧੯ ਆਸਰਾ ।
੨੦ ਉਰ ਵਿਚ (ਗਲੇ ਵਿਚ, ਮਨ ਵਿਚ) ਟਿਕਾਵੇ ।
੨੧ ਪੰਜੀਵੇ ।
੨੨ ਛਿਜਦਾ ਹੈ, ਟੁਟਦਾ ਹੈ, ਨਾਸ ਹੁੰਦਾ ਹੈ ।
੨੩ ਰਤਨ ।
੨੪ ਆਨੰਦ, ਸੁਖੀ ।
੨੫ ਜਿਧਰ ਕਿਧਰ ਦੇਖਦਾ ਹਾਂ, ਸਤਗੁਰੂ ਦੀ ਸ਼ਰਨ ਹੀ (ਇਕ ਆਸਰਾ) ਹੈ ।
੨੬ ਪਵਿੱਤਰ ।
੨੭ ਵਸਿਆ ਹੈ ।
੨੮ ਮਿਹਰਬਾਨ ਹੋਇਆ ।
੨੯ ਹੇ ਪ੍ਰਭੂ ! ਤੂੰ ਮੇਰੇ ਚੇਤੇ ਵਿਚੋਂ ਬਾਹਰ ਨਾ ਹੋ, ਮੈਂ ਤੈਨੂੰ ਨਿਤ ਯਾਦ ਰਖਾਂ ।
੩੦ ਸੋਹਣਾ ।
੩੧ ਹੌਕਾ, ਵਿਛੋੜੇ ਦਾ ਦੁਖ ।
੩੨ ਸੰਗੀ, ਮਦਦ ਕਰਨ ਵਾਲਾ ।
੩੩ ਜਨਮ ਮਰਨ ।
੩੪ [ਹੋਇਆ] ਹੁੰਦਾ ।
੩੫ ਨਾਨਕ ਹਥ ਜੋੜ ਕੇ ਬੇਨਤੀ ਕਰਦਾ ਹੈ ।
੩੬ ਬੁਝਾਵੇਂ ।
੩੭ ਬੋਲੇ, ਉਚਾਰਨ ਕਰੇ, ਜਪੇ । ਜੇ ਤੂੰ ਨਾਮ ਦਾਨ ਦੇਵੇਂ ਤਾਂ ਕੋਈ ਨਾਮ ਸਿਮਰ ਸਕਦਾ ਹੈ ।
੩੮ ਤੂੰ ਆਪ ਅਸਚਰਜ ਰੂਪ ਹੈਂ ਅਤੇ ਤੇਰੀ ਕੁਦਰਤ ਭੀ ਹੈਰਾਨ ਕਰਨ ਵਾਲੀ ਹੈ ।

---

* ਹੱਥ ਦੇ ਕੇ (ਫੜ ਕੇ), ਜਿਸ ਤਰ੍ਹਾਂ ਪਾਣੀ ਵਿਚ ਡੁਬਦੇ ਨੂੰ ਆਪਣਾ ਹੱਥ ਫੜਾ ਕੇ ਕਢੀਦਾ ਹੈ ।

ਤੇਰੀ ਬਿਸਮਾ ॥ ੧ ॥ ਰਹਾਉ ॥ [1]ਤੁਧੁ ਆਪੇ ਕਾਰਣੁ ਆਪੇ ਕਰਣਾ ॥ ਹੁਕਮੇ ਜੰਮਣੁ ਹੁਕਮੇ ਮਰਣਾ ॥ ੨ ॥ ਨਾਮੁ ਤੇਰਾ [2]ਮਨ ਤਨ ਆਧਾਰੀ ॥ ਨਾਨਕ ਦਾਸੁ ਬਖਸੀਸ ਤੁਮਾਰੀ ॥ ੩ ॥ ੮ ॥

ਵਡਹੰਸੁ ਮਹਲਾ ੫* ਘਰੁ ੨

ੴ ਸਤਿਗੁਰ ਪ੍ਰਸਾਦਿ ॥ ॥ [3]ਮੇਰੈ ਅੰਤਰਿ ਲੋਚਾ ਮਿਲਣ ਕੀ ਪਿਆਰੇ ਹਉ ਕਿਉ[4] ਪਾਈ ਗੁਰ ਪੂਰੇ ॥ ਜੇ ਸਉ[5] ਖੇਲ ਖੇਲਾਈਐ ਬਾਲਕੁ[6] ਰਹਿ ਨ ਸਕੈ [7]ਬਿਨੁ ਖੀਰੇ ॥ ਮੇਰੈ ਅੰਤਰਿ ਭੁਖ ਨ ਉਤਰੈ ਅੰਮਾਲੀ[8] ਜੇ ਸਉ ਭੋਜਨ ਮੈ ਨੀਰੇ[9] ॥ ਮੇਰੈ ਮਨਿ ਤਨਿ ਪ੍ਰੇਮੁ [10]ਪਿਰੰਮ ਕਾ ਬਿਨੁ ਦਰਸਨ ਕਿਉ ਮਨੁ ਧੀਰੇ[11] ॥ ੧ ॥ ਸੁਣਿ ਸਜਣ ਮੇਰੇ ਪ੍ਰੀਤਮ ਭਾਈ ਮੈ ਮੇਲਿਹੁ ਮਿਤ੍ਰੁ ਸੁਖਦਾਤਾ ॥ ਓਹੁ ਜੀਅ ਕੀ ਮੇਰੀ ਸਭ ਬੇਦਨ[12] ਜਾਣੈ ਨਿਤ ਸੁਣਾਵੈ ਹਰਿ ਕੀਆ ਬਾਤਾ ॥ ਹਉ ਇਕੁ ਖਿਨੁ ਤਿਸੁ ਬਿਨੁ ਰਹਿ ਨ ਸਕਾ ਜਿਉ ਚਾਤ੍ਰਿਕੁ[13] ਜਲ ਕਉ ਬਿਲਲਾਤਾ[14] ॥ ਹਉ ਕਿਆ ਗੁਣ ਤੇਰੇ [15]ਸਾਰਿ ਸਮਾਲੀ ਮੈ ਨਿਰਗੁਣ ਕਉ [16]ਰਖਿ ਲੇਤਾ ॥ ੨ ॥ [17]ਹਉ ਭਈ ਉਡੀਣੀ ਕੰਤ ਕਉ ਅੰਮਾਲੀ ਸੋ ਪਿਰੁ[18] ਕਦਿ ਨੈਣੀ ਦੇਖਾ ॥ ਸਭਿ ਰਸ ਭੋਗਣ ਵਿਸਰੇ ਬਿਨੁ ਪਿਰ [19]ਕਿਤੈ ਨ ਲੇਖਾ ॥ ਇਹੁ ਕਾਪੜੁ[20] ਤਨਿ ਨ ਸੁਖਾਵਈ [21]ਕਰਿ ਨ ਸਕਉ ਹਉ ਵੇਸਾ ॥ ਜਿਨੀ ਸਖੀ ਲਾਲੁ ਰਾਵਿਆ[22] ਪਿਆਰਾ ਤਿਨ ਆਗੈ ਹਮ ਆਦੇਸਾ[23] ॥ ੩ ॥ ਮੈ ਸਭਿ ਸੀਗਾਰ ਬਣਾਇਆ ਅੰਮਾਲੀ ਬਿਨੁ ਪਿਰ ਕਾਮਿ ਨ ਆਏ ॥ ਜਾ ਸਹਿ[24] ਬਾਤ ਨ ਪੁਛੀਆ ਅੰਮਾਲੀ ਤਾ [25]ਬਿਰਥਾ ਜੋਬਨੁ ਸਭੁ ਜਾਏ ॥ ਧਨੁ ਧਨੁ ਤੇ ਸੋਹਾਗਣੀ ਅੰਮਾਲੀ ਜਿਨ ਸਹੁ ਰਹਿਆ ਸਮਾਏ ॥ ਹਉ ਵਾਰਿਆ[26] ਤਿਨ ਸੋਹਾਗਣੀ ਅੰਮਾਲੀ ਤਿਨ ਕੇ ਧੋਵਾ ਸਦ ਪਾਏ ॥ ੪ ॥ ਜਿਚਰੁ ਦੂਜਾ ਭਰਮੁ ਸਾ[27] ਅੰਮਾਲੀ ਤਿਚਰੁ[28] ਮੈ ਜਾਣਿਆ ਪ੍ਰਭੁ ਦੂਰੇ ॥ ਜਾ ਮਿਲਿਆ ਪੂਰਾ ਸਤਿਗੁਰੂ ਅੰਮਾਲੀ ਤਾ ਆਸਾ ਮਨਸਾ[29] ਸਭ ਪੂਰੇ ॥ [30]ਮੈ ਸਰਬ ਸੁਖਾ ਸੁਖ ਪਾਇਆ ਅੰਮਾਲੀ ਪਿਰੁ ਸਰਬ ਰਹਿਆ ਭਰਪੂਰੇ ॥ ਜਨ ਨਾਨਕ [31]ਹਰਿ ਰੰਗੁ ਮਾਣਿਆ ਅੰਮਾਲੀ ਗੁਰ ਸਤਿਗੁਰ ਕੈ ਲਗਿ ਪੈਰੇ ॥ ੫ ॥ ੧ ॥ ੯ ॥

ਵਡਹੰਸੁ ਮਹਲਾ ੩ † ਅਸਟਪਦੀਆ

ੴ ਸਤਿਗੁਰ ਪ੍ਰਸਾਦਿ ॥ ਸਚੀ ਬਾਣੀ ਸਚੁ ਧੁਨਿ[32] ਸਚੁ ਸਬਦੁ ਵੀਚਾਰਾ ॥ ਅਨਦਿਨੁ[33] ਸਚੁ ਸਲਾਹਣਾ ਧਨੁ ਧਨੁ ਵਡਭਾਗ ਹਮਾਰਾ ॥ ੧ ॥ ਮਨ ਮੇਰੇ [34]ਸਾਚੇ ਨਾਮ ਵਿਟਹੁ ਬਲਿ ਜਾਉ ॥ [35]ਦਾਸਨਿ ਦਾਸਾ ਹੋਇ ਰਹਹਿ ਤਾ ਪਾਵਹਿ

੧ ਤੂੰ ਆਪ ਹੀ ਸਬਬ (ਕਿਸੇ ਨਤੀਜੇ ਦਾ ਪੈਂਦਾ ਕਰਨ ਵਾਲਾ) ਹੈਂ ਅਤੇ ਆਪ ਹੀ ਕਾਰਜ (ਕੰਮ ਜਾਂ ਨਤੀਜਾ ਜੋ ਪੈਦਾ ਹੋਵੇ) ਹੈਂ।
੨ ਮਨ ਤੇ ਤਨ ਦਾ ਆਸਰਾ ਹੈ।
੩ ਮੇਰੇ ਅੰਦਰ, ਮਨ ਵਿਚ, ਜ਼ਬਰਦਸਤ ਇੱਛਾ ਹੈ।
੪ ਕਿਵੇਂ ?
੫ ਸੌ, ਅਨੇਕ।
੬ ਬੱਚੇ ਨੂੰ।
੭ ਬਿਨਾਂ ਦੁਧ ਦੇ।
੮ ਹੇ ਉੱਤਮ ਸਹੇਲੀ !
੯ ਮੇਰੇ ਵਾਸਤੇ ਨੇੜੇ (ਪਰੋਸੇ) ਜਾਣ।
੧੦ ਅਤ ਪਿਆਰੇ ਦਾ।
੧੧ ਧੀਰਜ ਪਕੜੇ, ਸ਼ਾਂਤ ਹੋਵੇ।
੧੨ [ਸੰ. ਵੇਦਨ] ਸੁਖ ਦੁਖ ਦਾ ਅਨੁਭਵ; ਦੁਖ, ਪੀੜ, ਤਕਲੀਫ਼।
੧੩ ਪਪੀਹਾ। ਦੇਖੋ ਪੰ. ੪੫੨, ਫੁਟ ਨੋਟ *।
੧੪ (ਜਲ ਵਾਸਤੇ) ਪੁਕਾਰ ਕਰਦਾ ਹੈ।
੧੫ (ਤੇਰੇ ਕੀ ਕੀ ਗੁਣ) ਸਮਝ ਕੇ ਯਾਦ ਕਰਾਂ ?
੧੬ ਬਚਾ ਲੈਂਦਾ ਹੈਂ।
੧੭ ਮੈਂ ਕੰਤ (ਪਤੀ) ਵਾਸਤੇ ਉਦਾਸ ਹੋਈ ਹਾਂ।
੧੮ ਪਤੀ, ਪਿਆਰਾ।
੧੯ ਕਿਸੇ ਲੇਖੇ ਨਹੀਂ (ਨਿਸਫਲ ਹਨ)।
੨੦ ਕਪੜਾ (ਤਨ ਨੂੰ ਭਾਉਂਦਾ ਨਹੀਂ)।
੨੧ ਮੈਂ ਪੁਸ਼ਾਕ ਪਹਿਨ ਨਹੀਂ ਸਕਦੀ।
੨੨ ਭੋਗਿਆ, ਅਨੰਦ ਲਿਆ।
੨੩ ਨਮਸਕਾਰ ਕਰਦੀ ਹਾਂ।
੨੪ ਪਤੀ ਨੇ।
੨੫ ਸਾਰੀ ਜੁਆਨੀ ਨਿਸਫਲ ਜਾਂਦੀ ਹੈ।
੨੬ ਸਦਕੇ ਹਾਂ।
੨੭ ਸੀ।
੨੮ ਤਿਚਰੁ=ਓਨਾ ਚਿਰ। ਜਿਚਰ=ਜਿੰਨਾ ਚਿਰ।
੨੯ ਮਨ ਦੀ ਇੱਛਾ।
੩੦ ਮੈਂ ਸਭ ਸੁਖਾਂ ਤੋਂ ਵਡਾ ਸੁਖ ਪਾ ਲਿਆ ਅਤੇ ਪਿਆਰਾ (ਹਰੀ) ਮੈਨੂੰ ਸਭ ਥਾਂ ਭਰਪੂਰ ਨਜ਼ਰ ਆਉਣ ਲਗ ਪਿਆ।
੩੧ ਹਰੀ ਦੇ ਪ੍ਰੇਮ ਦਾ ਅਨੰਦ ਭੋਗਿਆ।
੩੨ ਧੁਨੀ, ਲਗਾਤਾਰ ਅਵਾਜ਼।
੩੩ ਹਰ ਰੋਜ਼।
੩੪ ਸੱਚੇ ਨਾਮ ਉੱਤੋਂ ਸਦਕੇ ਜਾਓ।
੩੫ ਸੇਵਕਾਂ ਦਾ ਸੇਵਕ।

* ਮਜ਼ਮੂਨ ਉਤਲਾ ਹੀ ਹੈ।
† ਹਰੀ ਨੂੰ ਮਿਲਣ ਲਈ ਗੁਰਬਾਣੀ ਦੁਆਰਾ ਨਾਮ ਦੀ ਪ੍ਰਾਪਤੀ ਸਾਧਨ ਹੈ।

ਸਚਾ ਨਾਉ॥ ੧ ॥ ਰਹਾਉ॥ [੧]ਜਿਹਵਾ ਸਚੀ ਸਚਿ ਰਤੀ ਤਨੁ ਮਨੁ ਸਚਾ ਹੋਇ ॥
ਬਿਨੁ ਸਾਚੇ ਹੋਰੁ ਸਾਲਾਹਣਾ ਜਾਸਹਿ ਜਨਮੁ ਸਭੁ ਖੋਇ ॥ ੨ ॥ ਸਚੁ ਖੇਤੀ ਸਚੁ
ਬੀਜਣਾ ਸਾਚਾ ਵਾਪਾਰਾ॥ ਅਨਦਿਨੁ[੨] ਲਾਹਾ[੩] ਸਚੁ ਨਾਮੁ ਧਨੁ ਭਗਤਿ ਭਰੇ
ਭੰਡਾਰਾ॥ ੩ ॥ ਸਚੁ ਖਾਣਾ ਸਚੁ ਪੈਨਣਾ ਸਚੁ ਟੇਕ[੪] ਹਰਿਨਾਉ॥ ਜਿਸ ਨੋ ਬਖਸੇ
ਤਿਸੁ ਮਿਲੈ [੫]ਮਹਲੀ ਪਾਏ ਥਾਉ॥ ੪ ॥ [੬]ਆਵਹਿ ਸਚੇ ਜਾਵਹਿ ਸਚੇ ਫਿਰਿ ਜੂਨੀ
ਮੂਲਿ[੭] ਨ ਪਾਹਿ॥ ਗੁਰਮੁਖਿ[੮] ਦਰਿ ਸਾਚੈ ਸਚਿਆਰ[੯] ਹਹਿ ਸਾਚੇ ਮਾਹਿ ਸਮਾਹਿ ॥
੫ ॥ ਅੰਤਰੁ ਸਚਾ ਮਨੁ ਸਚਾ ਸਚੀ ਸਿਫਤਿ ਸਨਾਇ[੧੦] ॥ ਸਚੈ ਥਾਨਿ[੧੧] ਸਚੁ
ਸਾਲਾਹਣਾ ਸਤਿਗੁਰ ਬਲਿਹਾਰੈ ਜਾਉ॥ ੬ ॥ ਸਚੁ ਵੇਲਾ ਮੂਰਤੁ[੧੨] ਸਚੁ ਜਿਤੁ ਸਚੇ
ਨਾਲਿ ਪਿਆਰੁ ॥ ਸਚੁ ਵੇਖਣਾ ਸਚੁ ਬੋਲਣਾ ਸਚਾ ਸਭੁ ਆਕਾਰੁ[੧੩] ॥ ੭ ॥ ਨਾਨਕ
ਸਚੈ[੧੪] ਮੇਲੇ ਤਾ ਮਿਲੇ ਆਪੇ ਲਏ ਮਿਲਾਇ॥ ਜਿਉ ਭਾਵੈ ਤਿਉ ਰਖਸੀ ਆਪੇ
[੧੫]ਕਰੇ ਰਜਾਇ॥ ੮ ॥ ੧ ॥ ਵਡਹੰਸੁ ਮਹਲਾ ੩ ॥ [੧੬]ਮਨੂਆ ਦਹ ਦਿਸ ਧਾਵਦਾ
ਓਹੁ ਕੈਸੇ ਹਰਿ ਗੁਣ ਗਾਵੈ॥ [੧੭]ਇੰਦ੍ਰੀ ਵਿਆਪਿ ਰਹੀ ਅਧਿਕਾਈ ਕਾਮੁ ਕ੍ਰੋਧੁ
ਨਿਤ ਸੰਤਾਵੈ[੧੮] ॥ ੧ ॥ [੧੯]ਵਾਹੁ ਵਾਹੁ ਸਹਜੇ ਗੁਣ ਰਵੀਜੈ॥ ਰਾਮਨਾਮੁ [੨੦]ਇਸੁ
ਜੁਗ ਮਹਿ ਦੁਲਭੁ ਹੈ ਗੁਰਮਤਿ ਹਰਿ ਰਸੁ ਪੀਜੈ ॥ ੧ ॥ ਰਹਾਉ॥ ਸਬਦੁ ਚੀਨਿ[੨੧]
ਮਨੁ ਨਿਰਮਲੁ[੨੨] ਹੋਵੈ ਤਾ ਹਰਿ ਕੇ ਗੁਣ ਗਾਵੈ ॥ ਗੁਰਮਤੀ ਆਪੈ ਆਪੁ ਪਛਾਣੈ ਤਾ
[੨੩]ਨਿਜਘਰਿ ਵਾਸਾ ਪਾਵੈ ॥ ੨ ॥ ਏ ਮਨ ਮੇਰੇ ਸਦਾ ਰੰਗਿ ਰਾਤੇ ਸਦਾ ਹਰਿ ਕੇ
ਗੁਣ ਗਾਉ॥ ਹਰਿ ਨਿਰਮਲੁ ਸਦਾ ਸੁਖਦਾਤਾ [੨੪]ਮਨਿ ਚਿੰਦਿਆ ਫਲੁ ਪਾਉ ॥
੩ ॥ ਹਮ ਨੀਚ ਸੇ[੨੫] ਊਤਮ ਭਏ ਹਰਿ ਕੀ ਸਰਣਾਈ ॥ ਪਾਥਰੁ ਡੁਬਦਾ ਕਾਢਿ
ਲੀਆ ਸਾਚੀ ਵਡਿਆਈ ॥ ੪ ॥ [੨੬]ਬਿਖੁ ਸੇ ਅੰਮ੍ਰਿਤ ਭਏ ਗੁਰਮਤਿ ਬੁਧਿ ਪਾਈ ॥
[੨੭]ਅਕਹੁ ਪਰਮਲ ਭਏ ਅੰਤਰਿ ਵਾਸਨਾ ਵਸਾਈ ॥ ੫ ॥ [੨੮]ਮਾਣਸ ਜਨਮੁ ਦੁਲੰਭੁ
ਹੈ ਜਗ ਮਹਿ ਖਟਿਆ ਆਇ ॥ ਪੂਰੈ ਭਾਗਿ ਸਤਿਗੁਰੁ ਮਿਲੈ ਹਰਿਨਾਮੁ ਧਿਆਇ ॥
੬ ॥ ਮਨਮੁਖ ਭੂਲੇ ਬਿਖੁ ਲਗੇ ਅਹਿਲਾ[੨੯] ਜਨਮੁ ਗਵਾਇਆ ॥ ਹਰਿ ਕਾ ਨਾਮੁ
ਸਦਾ [੩੦]ਸੁਖ ਸਾਗਰੁ ਸਾਚਾ ਸਬਦੁ ਨ ਭਾਇਆ ॥ ੭ ॥ [੩੧]ਮੁਖਹੁ ਹਰਿ ਹਰਿ ਸਭੁ
ਕੋ ਕਰੈ ਵਿਰਲੈ ਹਿਰਦੈ ਵਸਾਇਆ ॥ ਨਾਨਕ ਜਿਨ ਕੈ ਹਿਰਦੈ ਵਸਿਆ ਮੋਖ
ਮੁਕਤਿ ਤਿਨ੍ ਪਾਇਆ ॥ ੮ ॥ ੨ ॥

ਵਡਹੰਸੁ ਮਹਲਾ ੧ * ਛੰਤ

ੴ ਸਤਿਗੁਰ ਪ੍ਰਸਾਦਿ॥

॥ [੩੨]ਕਾਇਆ ਕੂੜਿ ਵਿਗਾੜਿ ਕਾਹੇ ਨਾਈਐ ॥ ਨਾਤਾ ਸੋ ਪਰਵਾਣੁ ਸਚੁ ਕਮਾਈਐ॥

੧ ਜੋੜ ਸਚੇ ਹਰੀ ਵਿਚ ਰਚੀ ਹੋਵੇ ਤਾਂ ਸੱਚੀ ਹੁੰਦੀ ਹੈ।
੨ ਹਰ ਰੋਜ਼, ਨਿੱਤ।
੩ ਨਫ਼ਾ।
੪ ਆਸਰਾ।
੫ ਹਰੀ ਦੇ ਮਹਲ (ਹਜ਼ੂਰੀ) ਵਿਚ ਥਾਂ ਪ੍ਰਾਪਤ ਕਰਦਾ ਹੈ।
੬ ਉਹਨਾਂ ਦਾ ਆਉਣਾ (ਜੰਮਣਾ) ਅਤੇ ਜਾਣਾ (ਮਰਨਾ) ਸਫਲ ਹੁੰਦਾ ਹੈ।
੭ ਅਸਲੋਂ, ਬਿਲਕੁਲ।
੮ ਗੁਰੂ ਦੀ ਮੰਨ ਕੇ ਟੁਰਨ ਵਾਲੇ।
੯ ਸੁਰਖ਼ਰੂ।
੧੦ [ਅ. ਸਨਾ] ਸੋਭਾ, ਜੱਸ।
੧੧ ਥਾਨ ਵਿਚ, ਅਵਸਥਾ ਵਿਚ।
੧੨ ਮੁਹੂਰਤ, ਘੜੀ।
੧੩ ਰਚਨਾ।
੧੪ ਸਚੇ ਹਰੀ ਨੇ।
੧੫ ਹੁਕਮ ਕਰ ਕੇ।
੧੬ ਇਹ ਮਨ ਦਸਾਂ ਤਰਫ਼ਾਂ ਵਲ (ਅਨੇਕ ਪਾਸੇ) ਦੌੜਦਾ ਹੈ।
੧੭ ਇੰਦ੍ਰੀਆਂ ਦੇ ਵਿਸ਼ੇ ਮਨੁਖ ਨੂੰ ਜ਼ਬਰਦਸਤ ਤੌਰ ਤੇ ਚੰਬੜੇ ਹੋਏ ਹੈਨ। ਅਧਿਕਾਈ=ਬਹੁਤ, ਡਾਢੇ।
੧੮ ਸਤਾਉਂਦਾ ਹੈ, ਦੁਖ ਦੇਂਦਾ ਹੈ।
੧੯ ਵਾਹੁ ! ਵਾਹੁ ! ਕਹਿ ਕੇ ਸਹਜ-ਸੁਭਾ ਗੁਣ ਗਾਈਦੇ।
੨੦ ਇਸ ਜ਼ਮਾਨੇ ਵਿਚ ਦੁਰਲਭ ਹੈ (ਔਖਾ ਲਭਦਾ ਹੈ)।
੨੧ ਬੁਝ ਕੇ, ਸਮਝ ਕੇ।
੨੨ ਪਵਿਤਰ।
੨੩ ਆਪਣੇ ਅਸਲ ਘਰ ਵਿਚ ਟਿਕ ਜਾਂਦਾ ਹੈ, ਰੱਬ ਦਾ ਹਜ਼ੂਰੀਆ ਬਣ ਜਾਂਦਾ ਹੈ।
੨੪ ਮਨ-ਇੱਛਤ ਫਲ ਪਾਓ।
੨੫ ਤੋਂ।
੨੬ ਜ਼ਹਿਰ ਤੋਂ ਅੰਮ੍ਰਿਤ ਬਣ ਗਏ।
੨੭ ਅੱਕ ਤੋਂ ਚੰਦਨ ਹੋ ਗਏ ਅਤੇ ਸਾਡੇ ਅੰਦਰ ਖ਼ੁਸ਼ਬੂ ਵਸ ਗਈ।
੨੮ ਮਨੁਖ ਦਾ ਜਨਮ ਦੁਰਲਭ ਹੈ ਅਤੇ ਇਸ ਸੰਸਾਰ ਵਿਚ ਆ ਕੇ ਪ੍ਰਾਪਤ ਕੀਤਾ ਹੈ।
੨੯ ਅ-ਲਾਹਾ=ਬਿਨਾਂ ਲਾਭ ਦੇ, ਵਿਅਰਥ, ਨਿਸਫਲ।
੩੦ ਸੁਖਾਂ ਦਾ ਸਮੁੰਦਰ, ਸੁਖਾਂ ਦੀ ਖਾਣ।
੩੧ ਬਾਹਰੋਂ, ਮੂੰਹ ਤੋਂ ਸਭ ਕੋਈ ਹਰੀ ਦਾ ਨਾਮ ਸਿਮਰਦਾ ਹੈ, ਪਰ ਕਿਸੇ ਵਿਰਲੇ ਹੀ ਹਰੀ ਨੂੰ ਮਨ ਵਿਚ ਵਸਾਇਆ ਹੈ। ਦੇਖੋ ਪੰ: ੪੯੧, ਨੋਟ ੨।
੩੨ ਸਰੀਰ ਨੂੰ ਝੂਠ ਨਾਲ ਵਿਗਾੜ ਕੇ (ਮੈਲਾ ਕਰ ਕੇ) ਇਸ਼ਨਾਨ ਕਰਨ ਦਾ ਕੀ ਲਾਭ ਹੈ ? ਇਸ਼ਨਾਨ ਕੀਤਾ ਉਹ ਹਰੀ ਨੂੰ ਮਨਜ਼ੂਰ ਹੈ ਜੇ ਮਨੁਖ ਸਚ ਤੇ ਅਮਲ ਕਰੇ।

---

* ਅੰਦਰੋਂ ਸਚੇ ਹਿਰਦੇ ਨਾਲ ਨਾਮ ਜਪਣਾ ਸਭ ਤੋਂ ਵਧੀਕ ਪੁੰਨ ਕਰਮ ਹੈ।

[੧]ਜਬ ਸਾਚ ਅੰਦਰਿ ਹੋਇ ਸਾਚਾ ਤਾਮਿ[੨] ਸਾਚਾ ਪਾਈਐ ॥ [੩]ਲਿਖੇ ਬਾਝਹੁ ਸੁਰਤਿ ਨਾਹੀ ਬੋਲਿ ਬੋਲਿ ਗਵਾਈਐ ॥ ਜਿਥੈ ਜਾਇ ਬਹੀਐ ਭਲਾ ਕਹੀਐ ਸੁਰਤਿ ਸਬਦੁ ਲਿਖਾਈਐ ॥ ਕਾਇਆ ਕੂੜਿ ਵਿਗਾੜਿ ਕਾਹੇ ਨਾਈਐ ॥ ੧ ॥ [੪]ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ ॥ ਅੰਮ੍ਰਿਤੁ ਹਰਿ ਕਾ ਨਾਮੁ ਮੇਰੈ ਮਨਿ ਭਾਇਆ ॥ ਨਾਮੁ ਮੀਠਾ ਮਨਹਿ ਲਾਗਾ [੫]ਦੂਖਿ ਡੇਰਾ ਢਾਹਿਆ ॥ ਸੂਖੁ ਮਨ ਮਹਿ ਆਇ ਵਸਿਆ [੬]ਜਾਮਿ ਤੈ ਫੁਰਮਾਇਆ ॥ [੭]ਨਦਰਿ ਤੁਧੁ ਅਰਦਾਸਿ ਮੇਰੀ ਜਿੰਨਿ ਆਪੁ ਉਪਾਇਆ ॥ ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ ॥ ੨ ॥ ਵਾਰੀ[੮] ਖਸਮੁ ਕਢਾਏ ਕਿਰਤੁ ਕਮਾਵਣਾ ॥ ਮੰਦਾ ਕਿਸੈ ਨ ਆਖਿ ਝਗੜਾ ਪਾਵਣਾ ॥ [੯]ਨਹ ਪਾਇ ਝਗੜਾ ਸੁਆਮਿ ਸੇਤੀ ਆਪਿ ਆਪੁ ਵਞਾਵਣਾ ॥ ਜਿਸੁ ਨਾਲਿ ਸੰਗਤਿ ਕਰਿ ਸਰੀਕੀ ਜਾਇ ਕਿਆ ਰੂਆਵਣਾ ॥ [੧੦]ਜੋ ਦੇਇ ਸਹਣਾ ਮਨਹਿ ਕਹਣਾ ਆਖਿ ਨਾਹੀ ਵਾਵਣਾ ॥ ਵਾਰੀ ਖਸਮੁ ਕਢਾਏ ਕਿਰਤੁ ਕਮਾਵਣਾ ॥ ੩ ॥ ਸਭ ਉਪਾਈਅਨੁ[੧੧] ਆਪਿ ਆਪੇ ਨਦਰਿ ਕਰੇ ॥ [੧੨]ਕਉੜਾ ਕੋਇ ਨ ਮਾਗੈ ਮੀਠਾ ਸਭ ਮਾਗੈ ॥ ਸਭੁ ਕੋਇ ਮੀਠਾ ਮੰਗਿ ਦੇਖੈ ਖਸਮ ਭਾਵੈ ਸੋ ਕਰੇ ॥ [੧੩]ਕਿਛੁ ਪੁੰਨ ਦਾਨ ਅਨੇਕ ਕਰਣੀ ਨਾਮ ਤੁਲਿ ਨ ਸਮਸਰੇ ॥ ਨਾਨਕਾ ਜਿਨ ਨਾਮੁ ਮਿਲਿਆ ਕਰਮੁ ਹੋਆ ਧੁਰਿ ਕਦੇ ॥ ਸਭ ਉਪਾਈਅਨੁ ਆਪਿ ਆਪੇ ਨਦਰਿ ਕਰੇ ॥ ੪ ॥ ੧ ॥

ਵਡਹੰਸੁ ਮਹਲਾ ੧ * ॥ ਕਰਹੁ ਦਇਆ ਤੇਰਾ ਨਾਮੁ ਵਖਾਣਾ[੧੪] ॥ ਸਭ ਉਪਾਈਐ ਆਪਿ [੧੫]ਆਪੇ ਸਰਬ ਸਮਾਣਾ ॥ ਸਰਬੇ ਸਮਾਣਾ ਆਪਿ ਤੂਹੈ [੧੬]ਉਪਾਇ ਧੰਧੈ ਲਾਈਆ ॥ ਇਕਿ ਤੁਝ ਹੀ ਕੀਏ ਰਾਜੇ ਇਕਨਾ [੧੭]ਭਿਖ ਭਵਾਈਆ ॥ [੧੮]ਲੋਭੁ ਮੋਹੁ ਤੁਝੁ ਕੀਆ ਮੀਠਾ ਏਤੁ ਭਰਮਿ ਭੁਲਾਣਾ ॥ ਸਦਾ ਦਇਆ ਕਰਹੁ ਅਪਣੀ ਤਾਮਿ ਨਾਮੁ ਵਖਾਣਾ ॥ ੧ ॥ ਨਾਮੁ ਤੇਰਾ ਹੈ ਸਾਚਾ ਸਦਾ ਮੈ ਮਨਿ ਭਾਣਾ ॥ ਦੂਖੁ ਗਇਆ ਸੁਖੁ ਆਇ ਸਮਾਣਾ ॥ ਗਾਵਨਿ [੧੯]ਸੁਰਿਨਰ ਸੁਘੜ ਸੁਜਾਣਾ ॥ ਸੁਰਿਨਰ ਸੁਘੜ ਸੁਜਾਣ ਗਾਵਹਿ ਜੋ ਤੇਰੈ ਮਨਿ ਭਾਵਹੇ ॥ ਮਾਇਆ ਮੋਹੇ ਚੇਤਹਿ ਨਾਹੀ ਅਹਿਲਾ[੨੦] ਜਨਮੁ ਗਵਾਵਹੇ ॥ ਇਕਿ ਮੂੜ ਮੁਗਧ ਨ ਚੇਤਹਿ ਮੂਲੇ[੨੧] ਜੋ ਆਇਆ ਤਿਸੁ ਜਾਣਾ ॥ ਨਾਮੁ ਤੇਰਾ ਸਦਾ ਸਾਚਾ ਸੋਇ ਮੈ ਮਨਿ ਭਾਣਾ ॥ ੨ ॥ [੨੨]ਤੇਰਾ ਵਖਤੁ ਸੁਹਾਵਾ ਅੰਮ੍ਰਿਤੁ ਤੇਰੀ ਬਾਣੀ ॥ ਸੇਵਕ ਸੇਵਹਿ [੨੩]ਭਾਉ ਕਰਿ [੨੪]ਲਾਗਾ ਸਾਉ ਪਰਾਣੀ ॥ ਸਾਉ ਪ੍ਰਾਣੀ ਤਿਨਾ ਲਾਗਾ ਜਿਨੀ ਅੰਮ੍ਰਿਤੁ ਪਾਇਆ ॥ [੨੫]ਨਾਮਿ ਤੇਰੈ ਜੋਇ ਰਾਤੇ ਨਿਤ ਚੜਹਿ ਸਵਾਇਆ ॥ [੨੬]ਇਕੁ ਕਰਮੁ ਧਰਮੁ ਨ ਹੋਇ ਸੰਜਮੁ ਜਾਮਿ ਨ ਏਕੁ ਪਛਾਣੀ ॥ ਵਖਤੁ ਸੁਹਾਵਾ ਸਦਾ ਤੇਰਾ ਅੰਮ੍ਰਿਤ ਤੇਰੀ ਬਾਣੀ ॥

੧ ਜਦ ਸਚ ਦੇ ਵਿਚ ਹੋ ਕੇ ਸਚਾ ਬਣੇ ।
੨ ਤਦੋਂ, ਤਾਂ ।
੩ ਹਰੀ ਵਲੋਂ ਹੁਕਮ ਨਾ ਲਿਖਿਆ ਹਵ ਤਾਂ ਸੋਝੀ ਨਹੀਂ ਹੁੰਦੀ ; ਐਵੇਂ ਬੋਲ ਬੋਲ ਕੇ ਖਪੀਦਾ ਹੈ, ਏਸ ਲਈ ਜਿਥੇ ਭੀ ਜਾ ਕੇ ਬੈਠੀਏ ਉਥੇ ਚੰਗੀ ਗਲ ਆਖੀਏ ਅਤੇ ਸੁਰਤ ਵਿਚ (ਮਨ ਵਿਚ) ਸਬਦ ਨੂੰ (ਨਾਮ ਨੂੰ) ਨਕਸ਼ ਕਰੀਏ ।
੪ ਮੈਂ ਤੇਰਾ ਨਾਮ ਤਦ ਕਹਿ (ਸਿਮਰ) ਸਕਿਆ ਜਦ ਤੂੰ ਸਿਮਰਾਇਆ ।
੫ ਦੁਖਾਂ ਵਿਚ ਜੋ ਮੇਰਾ ਡੇਰਾ ਹੋ ਗਿਆ ਸੀ ਉਹ ਢਾਹ ਦਿਤਾ ।
੬ ਜਦੋਂ ਤੂੰ ਹੁਕਮ ਕੀਤਾ ।
੭ ਮੇਰਾ ਕੰਮ ਬੇਨਤੀ ਕਰਨਾ ਹੈ ; ਮਿਹਰ ਦੀ ਨਜ਼ਰ ਕਰਨਾ ਇਹ ਤੇਰਾ ਕੰਮ ਹੈ, ਤੂੰ ਜਿਸ ਨੂੰ ਕਿਸੇ ਨੇ ਪੈਦਾ ਨਹੀਂ ਕੀਤਾ, ਬਲਕਿ ਜੋ ਆਪਣੇ ਆਪ ਬਣਿਆ ਹੈਂ ।
੮ ਜਨਮ ਵਿਚ ਆਪਣੀ ਵਾਰੀ ਦੇਣਾ । ਮਾਲਕ (ਹਰੀ) ਸਾਡੀ ਕਮਾਈ ਕਿਰਤ (ਪਿਛਲੇ ਕੀਤੇ ਕਰਮਾਂ) ਮੁਜਬ ਸਾਡੀ ਵਾਰੀ ਕਢਦਾ ਹੈ (ਜਨਮ ਦੇਂਦਾ ਹੈ) ; ਏਸ ਲਈ ਕਿਸੇ ਨੂੰ ਮੰਦਾ ਆਖ ਕੇ ਝਗੜਾ ਨਹੀਂ ਪਾਣਾ ਚਾਹੀਦਾ। (ਕਿਸੇ ਨਾਲ ਝਗੜਾ ਪਾਣਾ ਅਸਲ ਵਿਚ ਮਾਲਕ ਨਾਲ ਝਗੜਾ ਪਾਣਾ ਹੈ, ਕਿਉਂਕਿ ਕਰਦਾ ਸਭ ਕੁਝ ਓਹੀ ਹੈ) ।
੯ ਮਾਲਕ ਨਾਲ ਝਗੜਾ ਪਾ ਕੇ ਆਪ ਅਪਣੇ ਆਪ ਨੂੰ ਤਬਾਹ ਨਹੀਂ ਕਰਨਾ ਚਾਹੀਦਾ । ਜਿਸ ਮਾਲਕ ਨਾਲ ਵਸਣਾ ਹੈ, ਉਸ ਨਾਲ ਸ਼ਰੀਕੀ (ਬਰਾਬਰੀ) ਕਰ ਕ ਕਿਉਂ ਜਾ ਕੇ ਰੋਈਏ (ਦੁਖੀ ਹੋਈਏ ) ?
੧੦ ਜੋ ਦੇਵੇ ਸੋ ਸਹਿਣਾ ਚਾਹੀਦਾ ਹੈ, ਅਤੇ ਮਨ ਨੂੰ ਹੀ ਸਮਝਾਣਾ ਚਾਹੀਦਾ ਹੈ ; ਮੂੰਹੋਂ ਆਖ ਕੇ ਵਿਅਰਥ ਨਹੀਂ ਬਕਣਾ ਚਾਹੀਦਾ (ਕਿਉਂਕਿ ਸ਼ਿਕਾਇਤ ਕੀਤਿਆਂ ਵਾਹਿਗੁਰੂ ਦਾ ਭਾਣਾ ਬਦਲਣਾ ਨਹੀਂ) । ਵਾਵਣਾ=ਵਜਾਉਣਾ, ਲੋਕਾਂ ਵਿਚ ਆਖਦੇ ਫਿਰਨਾ, ਬਕਣਾ ।
੧੧ ਪੈਦਾ ਕੀਤੀ ਹੈ ।
੧੨ ਦੁਖ ਕੋਈ ਨਹੀਂ ਮੰਗਦਾ, ਸਭ ਕੋਈ ਸੁਖ ਮੰਗਦਾ ਹੈ । ਸਭ ਕੋਈ ਸੁਖ ਮੰਗਣ ਦਾ ਯਤਨ ਕਰਦਾ ਹੈ, ਪਰ ਜੋ ਮਾਲਕ ਨੂੰ ਭਾਉਂਦਾ ਹੈ, ਕਰਦਾ ਓਹੀ ਹੈ ।
੧੩ ਪੁੰਨ ਦਾਨ ਅਤੇ ਹੋਰ ਏਹੋ ਜੇਹੀਆਂ ਅਨੇਕਾਂ ਕਰਨੀਆਂ ਨਾਮ ਦੇ ਤੁਲ ਜਾਂ ਬਰਾਬਰ ਨਹੀਂ ਹਨ, ਜਿਨ੍ਹਾਂ ਨੂੰ ਨਾਮ ਮਿਲਿਆ ਹੈ ਉਨ੍ਹਾਂ ਉਤੇ ਕਦੇ ਦੀ (ਚਰੋਕਣੀ) ਧੁਰੋਂ (ਹਰੀ ਦੀ ਦਰਗਾਹੋਂ) ਬਖਸ਼ਸ਼ ਹੋਈ ਹੈ ।
੧੪ ਉਚਰਾਂ, ਸਿਮਰਾਂ, ਜਪਾਂ ।
੧੫ ਆਪੇ ਸਭ ਵਿਚ ਸਮਾ ਰਿਹਾ ਹੈ ।
੧੬ ਪੈਦਾ ਕਰ ਕੇ ਸਭ ਨੂੰ ਕਿਸੇ ਨ ਕਿਸੇ ਆਹਰ ਵਿਚ ਲਾ ਦਿਤਾ ਹਈ ।
੧੭ ਭੀਖ ਮੰਗਾਂਦਾ ਹੈਂ।
੧੮ ਲੋਭ ਮੋਹ ਤੂੰ ਹੀ ਮਨੁਖ ਨੂੰ ਮਿਠਾ (ਪਿਆਰਾ) ਲਾਇਆ ਹੈ, ਅਤੇ ਇਸ ਭੁਲੇਵੇਂ ਵਿਚ ਭੁਲਾ ਦਿਤਾ ਹੈ ।
੧੯ ਉਤਮ ਪੁਰਸ਼ ਜੋ ਸਿਆਣੇ ਤੇ ਚਾਤਰ ਹਨ ।
੨੦ ਵਿਅਰਥ ।
੨੧ ਅਸਲੋਂ, ਕਦੇ ਭੀ ।
੨੨ ਤੇਰਾ ਵੇਲਾ ਸੋਹਣਾ ਹੈ (ਜਦੋਂ ਤੂੰ ਯਾਦ ਆਵੇਂ) ।
੨੩ ਪ੍ਰੇਮ ਕਰ ਕੇ, ਪਿਆਰ ਨਾਲ ।
੨੪ ਜਿਨ੍ਹਾਂ ਪ੍ਰਾਣੀਆਂ ਨੂੰ (ਹਰੀ ਨਾਮ) ਦਾ ਸੁਆਦ (ਰਸ) ਲੱਗਾ ਹੈ ।
੨੫ ਤੇਰੇ ਨਾਮ ਵਿਚ ਜੋ ਰਚੇ ਹਨ, ਓਹ ਨਿਤ ਵਧਦੇ ਫੁਲਦੇ ਹਨ ।
੨੬ ਓਹਨਾਂ ਵਿਚ ਇਕ ਭੀ ਕਰਮ ਧਰਮ ਜਾਂ ਸੰਜਮ ਨਹੀਂ, ਜਾਮਿ (ਜਦੋਂਕਿ, ਕਿਉਂਕਿ) ਓਹ ਇਕ ਹਰੀ ਨੂੰ ਨਹੀਂ ਪਛਾਣਦੇ (ਮੰਨਦੇ) ।

---

* ਇਹ ਨਾਮ ਕਿਵੇਂ ਜਪੀਏ ? ਪਹਿਲੋਂ ਹਰੀ ਦੀ ਆਪਣੀ ਮਿਹਰ ਹੋਵੇ ਤਾਂ ਜਪਿਆ ਜਾਂਦਾ ਹੈ । ਫਿਰ ਹਰੀ ਦੀ ਵਡਿਆਈ ਕਰਨੀ ਸ਼ੁਰੂ ਕਰਦੇ ਹਨ । ਕੁਝ ਚਿਰ ਵਡਿਆਈ ਕਰ ਕ ਆਖਦੇ ਹਨ ਕਿ ਮੈਨੂੰ ਜਾਚ ਨਹੀਂ ਆਉਂਦੀ ਕਿ ਵਡਿਆਈ ਕਿਵੇਂ ਕਰਾਂ । ਫਿਰ ਅਲਖ ਅਪਾਰ ਆਖ ਕੇ ਉਸ ਦੀ ਸੁੰਦਰਤਾ ਨੂੰ ਸੰਸਾਰ ਵਿਚ ਦੇਖੀ ਹੋਈ ਸੁੰਦਰਤਾ ਦੀ ਇਸਤਲਾਹ ਵਿਚ ਬਿਆਨ ਕਰਦੇ ਹਨ । (ਇਸ ਛੰਤ ਦੇ ਅੰਤਲੇ ਦੇ ਅੰਕਾਂ ਤੋਂ ਇਹ ਭੀ ਪਤਾ ਲਗਦਾ ਹੈ ਕਿ ਗੁਰੂ ਜੀ ਦੀ ਨਜ਼ਰ ਵਿਚ ਮਨੁਖ ਦੀ ਸੁੰਦਰਤਾ ਕਿਸ ਕਿਸ ਚੀਜ਼ ਵਿਚ ਹੈ)

੩ ॥ ਹਉ ਬਲਿਹਾਰੀ[੧] ਸਾਚੇ ਨਾਵੈ ॥ ਰਾਜੁ ਤੇਰਾ ਕਬਹੁ ਨ ਜਾਵੈ[੨] ॥ ਰਾਜੋ ਤ ਤੇਰਾ ਸਦਾ ਨਿਹਚਲੁ[੩] ਏਹੁ ਕਬਹੁ ਨ ਜਾਵਏ ॥ ਚਾਕਰੁ[੪] ਤ ਤੇਰਾ ਸੋਇ ਹੋਵੈ ਜੋਇ ਸਹਜਿ[੫] ਸਮਾਵਏ ॥ ਦੁਸਮਨੁ ਤ[੬] ਦੂਖੁ [੭]ਨ ਲਗੈ ਮੂਲੇ ਪਾਪੁ ਨੇੜਿ ਨ ਆਵਏ ॥ ਹਉ ਬਲਿਹਾਰੀ ਸਦਾ ਹੋਵਾ ਏਕ ਤੇਰੇ ਨਾਵਏ ॥ ੪ ॥ [੮]ਜੁਗਹ ਜੁਗੰਤਰਿ ਭਗਤ ਤੁਮਾਰੇ ॥ ਕੀਰਤਿ[੯] ਕਰਹਿ ਸੁਆਮੀ ਤੇਰੈ ਦੁਆਰੇ ॥ ਜਪਹਿ ਤ ਸਾਚਾ ਏਕੁ ਮੁਰਾਰੇ[੧੦] ॥ ਸਾਚਾ ਮੁਰਾਰੇ ਤਾਮਿ[੧੧] ਜਾਪਹਿ ਜਾਮਿ ਮੰਨਿ ਵਸਾਵਹੇ ॥ ਭਰਮੋ ਭੁਲਾਵਾ ਤੁਝਹਿ ਕੀਆ [੧੨]ਜਾਮਿ ਏਹੁ ਚੁਕਾਵਹੇ ॥ ਗੁਰ ਪਰਸਾਦੀ ਕਰਹੁ ਕਿਰਪਾ ਲੇਹੁ ਜਮਹੁ ਉਬਾਰੇ ॥ ਜੁਗਹ ਜੁਗੰਤਰਿ ਭਗਤ ਤੁਮਾਰੇ ॥ ੫ ॥ ਵਡੇ ਮੇਰੇ ਸਾਹਿਬਾ [੧੩]ਅਲਖ ਅਪਾਰਾ ॥ ਕਿਉਕਰਿ ਕਰਉ ਬੇਨੰਤੀ ਹਉ ਆਖਿ ਨ ਜਾਣਾ ॥ ਨਦਰਿ ਕਰਹਿ ਤਾ ਸਾਚੁ ਪਛਾਣਾ ॥ ਸਾਚੋ ਪਛਾਣਾ ਤਾਮਿ ਤੇਰਾ ਜਾਮਿ ਆਪਿ ਬੁਝਾਵਹੇ ॥ ਦੂਖ ਭੂਖ ਸੰਸਾਰਿ[੧੪] ਕੀਏ ਸਹਸਾ[੧੫] ਏਹੁ ਚੁਕਾਵਹੇ ॥ ਬਿਨਵੰਤਿ[੧੬] ਨਾਨਕੁ ਜਾਇ ਸਹਸਾ ਬੁਝੈ ਗੁਰ ਬੀਚਾਰਾ ॥ ਵਡਾ ਸਾਹਿਬੁ ਹੈ ਆਪਿ ਅਲਖ ਅਪਾਰਾ ॥ ੬ ॥ [੧੭]ਤੇਰੇ ਬੰਕੇ ਲੋਇਣ ਦੰਤ ਰੀਸਾਲਾ ॥ ਸੋਹਣੇ ਨਕ ਜਿਨ ਲੰਮੜੇ[੧੮] ਵਾਲਾ ॥ [੧੯]ਕੰਚਨ ਕਾਇਆ ਸੁਇਨੇ ਕੀ ਢਾਲਾ ॥ ਸੋਵੰਨ[੨੦] ਢਾਲਾ [੨੧]ਕ੍ਰਿਸਨ ਮਾਲਾ ਜਪਹੁ ਤੁਸੀ ਸਹੇਲੀਹੋ ॥ [੨੨]ਜਮ ਦੁਆਰਿ ਨ ਹੋਹੁ ਖੜੀਆ [੨੩]ਸਿਖ ਸੁਣਹੁ ਮਹੇਲੀਹੋ ॥ [੨੪]ਹੰਸ ਹੰਸਾ ਬਗ ਬਗਾ ਲਹੈ ਮਨ ਕੀ ਜਾਲਾ ॥ ਬੰਕੇ ਲੋਇਣ ਦੰਤ ਰੀਸਾਲਾ ॥ ੭ ॥ ਤੇਰੀ ਚਾਲ ਸੁਹਾਵੀ [੨੫]ਮਧੁਰਾੜੀ ਬਾਣੀ ॥ ਕੁਹਕਨਿ ਕੋਕਿਲਾ ਤਰਲ ਜੁਆਣੀ ॥ [੨੬]ਤਰਲਾ ਜੁਆਣੀ ਆਪਿ ਭਾਣੀ ਇਛ ਮਨ ਕੀ ਪੂਰੀਏ ॥ [੨੭]ਸਾਰੰਗ ਜਿਉ ਪਗੁ ਧਰੈ ਠਿਮਿ ਠਿਮਿ ਆਪਿ ਆਪੁ ਸੰਧੂਰਏ ॥ [੨੮]ਸ੍ਰੀਰੰਗ ਰਾਤੀ ਫਿਰੈ ਮਾਤੀ ਉਦਕੁ ਗੰਗਾ ਵਾਣੀ ॥ ਬਿਨਵੰਤਿ ਨਾਨਕੁ ਦਾਸੁ ਹਰਿ ਕਾ ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥ ੮ ॥ ੨ ॥

ਵਡਹੰਸੁ ਮਹਲਾ ੩ ਛੰਤ

ੴ ਸਤਿਗੁਰ ਪ੍ਰਸਾਦਿ *॥ [੨੯]ਆਪਣੇ ਪਿਰ ਕੈ ਰੰਗਿ ਰਤੀ ਮੁਈਏ ਸੋਭਾਵੰਤੀ ਨਾਰੇ ॥ ਸਚੈ ਸਬਦਿ ਮਿਲਿ ਰਹੀ ਮੁਈਏ [੩੦]ਪਿਰੁ ਰਾਵੇ ਭਾਇ ਪਿਆਰੇ ॥ ਸਚੈ ਭਾਇ ਪਿਆਰੀ [੩੧]ਕੰਤਿ ਸਵਾਰੀ ਹਰਿ ਹਰਿ ਸਿਉ [੩੨]ਨੇਹੁ ਰਚਾਇਆ ॥ ਆਪੁ[੩੩] ਗਵਾਇਆ ਤਾ ਪਿਰੁ ਪਾਇਆ ਗੁਰ ਕੈ ਸਬਦਿ ਸਮਾਇਆ ॥ ਸਾਧਨ[੩੪] ਸਬਦਿ ਸੁਹਾਈ [੩੫]ਪ੍ਰੇਮ ਕਸਾਈ ਅੰਤਰਿ ਪ੍ਰੀਤਿ ਪਿਆਰੀ ॥ ਨਾਨਕ ਸਾਧਨ ਮੇਲਿ ਲਈ ਪਿਰਿ ਆਪੇ [੩੬]ਸਾਚੈ ਸਾਹਿ ਸਵਾਰੀ ॥ ੧ ॥ ਨਿਰਗੁਣਵੰਤੜੀਏ[੩੭] ਪਿਰੁ ਦੇਖਿ

੧ ਕੁਰਬਾਨ ਹਾਂ।
੨ ਮਿਟਦਾ।
੩ ਅਟੱਲ।
੪ ਦਾਸ।
੫ ਸਹਜ ਵਿਚ, ਆਤਮਕ ਅਡੋਲਤਾ ਵਿਚ।
੬ ਅਤੇ।
੭ ਬਿਲਕੁਲ ਨਹੀਂ ਲਗਦਾ।
੮ ਜੁਗਾਂ ਜੁਗਾਂ ਵਿਚ।
੯ ਜਸ।
੧੦ [ਮੁਰ ਰਾਖਸ਼ ਨੂੰ ਮਾਰਨ ਵਾਲਾ ਕ੍ਰਿਸ਼ਨ]ਪਰਮੇਸ਼ਰ।
੧੧ ਤਾਮਿ=ਤਦੋਂ। ਜਾਮਿ=ਜਦੋਂ।
੧੨ ਜਦੋਂ ਇਹ (ਭਰਮ) ਦੂਰ ਕਰ ਦੇਵੇਂ ਤਾਂ ਗੁਰੂ ਦੀ ਕਿਰਪਾ ਨਾਲ ਜਮ ਤੋਂ ਬਚਾ ਲੈਂਦਾ ਹੈਂ।
੧੩ ਜੋ ਸਮਝਿਆ ਨਾ ਜਾਏ, ਅਤੇ ਜਿਸ ਦਾ ਪਾਰ (ਅੰਤ) ਨਾ ਹੋਵੇ।
੧੪ ਸੰਸਾਰ ਵਿਚ।
੧੫ ਭਰਮ।
੧੬ ਬੇਨਤੀ ਕਰਦਾ ਹੈ।
੧੭ ਤੇਰੇ ਨੈਣ ਬਾਂਕੇ ਅਤੇ ਦੰਦ ਸੋਹਣੇ ਹਨ। ਰੀਸਾਲਾ=ਰਸ ਦਾ ਘਰ, ਸੋਹਣੇ।
੧੮ ਲੰਮੇ।
੧੯ ਸੋਨੇ ਦੀ ਦੇਹ, ਸੋਨੇ ਦੀ ਢਲੀ ਹੋਈ।
੨੦ ਸੁਵਰਨ, ਸੋਨੇ ਦੀ।
੨੧ ਕ੍ਰਿਸ਼ਨ ਦੀ ਮਾਲਾ; ਕ੍ਰਿਸ਼ਨ ਵਾਂਗ ਗੋਡਿਆਂ ਤਕ ਮਾਲਾ।
੨੨ ਜਮ ਦੇ ਦਰਵਾਜ਼ੇ ਉਤੇ ਖੜੀਆਂ ਨਹੀਂ ਕੀਤੀਆਂ ਜਾਓਗੀਆਂ (ਲੇਖਾ ਦੇਣ ਲਈ)।
੨੩ ਹੇ ਇਸਤ੍ਰੀਓ! ਸਿਖਿਆ ਸੁਣੋ। ਮਹੇਲੀਓ= ਮਹਿਲੀਓ, ਇਸਤ੍ਰੀਓ।
੨੪ (ਵਾਹਿਗੁਰੂ ਨੂੰ ਸਿਮਰਨ ਨਾਲ) ਮਨ ਦੀ ਜੰਗਾਲ (ਮੈਲ) ਉਤਰ ਜਾਵੇਗੀ ਅਤੇ ਵਡੇ ਬਗਲਿਆਂ (ਮਹਾਂ ਪਖੰਡੀਆਂ) ਤੋਂ ਵਡੇ ਹੰਸ (ਮਹਾਂ ਪਵਿੱਤਰ) ਹੋ ਜਾਓਗੀਆਂ।
੨੫ ਤੇਰੀ ਬੋਲੀ ਇਉਂ ਮਿਠੀ ਹੈ, ਜਿਵੇਂ ਕੋਇਲਾਂ ਕੂਕਦੀਆਂ ਹਨ; ਤੇਰੀ ਜਵਾਨੀ ਚਮਕਦੀ (ਸੋਹਣੀ) ਹੈ।
੨੬ ਉਹ ਚਮਕਦੀ ਜਵਾਨੀ ਜੋ ਮਨ ਦੀ ਇੱਛਾ ਪੂਰੀ ਹੋਣ ਕਰਕੇ ਆਪਣੇ ਆਪ ਵਿਚ ਮਸਤ ਹੋਵੇ।
੨੭ ਉਸ ਹਾਥੀ ਵਾਕਰ ਮਟਕ ਮਟਕ ਕੇ ਪੈਰ ਧਰਦਾ ਹੈ ਜੋ ਆਪ ਆਪਣੇ ਆਪ ਨੂੰ ਸੰਧੂਰਦਾ ਹੈ, (ਭਾਵ ਜੋ ਆਪਣੇ ਆਪ ਵਿਚ ਮਸਤ ਹੁੰਦਾ ਹੈ)।
੨੮ (ਜੀਵ ਰੂਪ ਇਸਤ੍ਰੀ ਉਤੇ ਦਸੇ ਗੁਣਾਂ ਵਾਲੇ) ਵਿਸ਼ਵ-ਪਤੀ (ਵਾਹਿਗੁਰੂ) ਦੇ ਪ੍ਰੇਮ ਵਿਚ ਮਸਤ ਫਿਰਦੀ ਹੈ ਗੰਗਾ ਦੇ ਪਾਣੀ ਵਾਕਰ। ਸ੍ਰੀ ਰੰਗ= [ਲਛਮੀ ਨਾਲ ਅਨੰਦ ਕਰਨ ਵਾਲਾ, ਲਛਮੀ ਦਾ ਪਤੀ] ਹਰੀ।
੨੯ ਹੇ ਆਪਣੇ ਪਤੀ ਦੇ ਪ੍ਰੇਮ ਵਿਚ ਲਗੀ ਹੋਈਏ ਮਰ-ਜਾਣੀਏ! ਹੇ ਸ਼ੋਭਾ ਵਾਲੀ ਇਸਤ੍ਰੀਏ! (ਇਕ ਇਸਤ੍ਰੀ ਦੂਜੀ ਇਸਤ੍ਰੀ ਨੂੰ ਪਿਆਰ ਨਾਲ 'ਮੁਈਏ' ਜਾਂ 'ਮਰ-ਜਾਣੀਏ' ਕਹਿੰਦੀ ਹੈ।)
੩੦ ਪਤੀ ਨੂੰ ਪ੍ਰੇਮ ਨਾਲ ਮਾਣਦੀ ਹੈ।
੩੧ ਪਤੀ ਨੇ ਸਵਾਰੀ, ਸਨਮਾਨੀ।
੩੨ ਪ੍ਰੇਮ ਪਾਇਆ।
੩੩ ਆਪਾ, ਹਉਮੈ।
੩੪ ਪਤਿਬ੍ਰਤ ਵਾਲੀ, ਨੇਕ ਚਲਨ ਵਾਲੀ ਇਸਤ੍ਰੀ।
੩੫ ਪ੍ਰੇਮ ਦੀ ਖਿਚੀ ਹੋਈ।
੩੬ ਸਚੇ ਪਤੀ ਨੇ।
੩੭ ਹੇ ਗੁਣ-ਹੀਣ ਇਸਤ੍ਰੀਏ!

---

* ਇਸ ਛੰਤ ਵਿਚ ਜੀਵ ਨੂੰ ਇਸਤਰੀ ਰੂਪ ਵਿਚ ਸੰਬੋਧਨ ਕਰ ਕੇ ਹਰੀ-ਪਤੀ ਦੇ ਮਿਲਾਪ ਦੇ ਸਾਧਨ ਦਸੇ ਹਨ।

ਹਦੂਰੇ[੧] ਰਾਮ ॥ ਗੁਰਮੁਖਿ[੨] ਜਿਨੀ ਰਾਵਿਆ ਮੁਈਏ ਪਿਰੁ [੩]ਰਵਿ ਰਹਿਆ ਭਰਪੂਰੇ ਰਾਮ ॥ ਪਿਰੁ ਰਵਿ ਰਹਿਆ ਭਰਪੂਰੇ ਵੇਖੁ ਹਜੂਰੇ [੪]ਜੁਗਿ ਜੁਗਿ ਏਕੋ ਜਾਤਾ॥ [੫]ਧਨ ਬਾਲੀ ਭੋਲੀ ਪਿਰੁ ਸਹਜਿ ਰਾਵੈ ਮਿਲਿਆ ਕਰਮ ਬਿਧਾਤਾ॥ ਜਿਨਿ ਹਰਿ ਰਸੁ ਚਾਖਿਆ [੬]ਸਬਦਿ ਸੁਭਾਖਿਆ [੭]ਹਰਿ ਸਰਿ ਰਹੀ ਭਰਪੂਰੇ ॥ ਨਾਨਕ [੮]ਕਾਮਣਿ ਸਾ ਪਿਰ ਭਾਵੈ ਸਬਦੇ ਰਹੈ ਹਦੂਰੇ ॥ ੨ ॥ ਸੋਹਾਗਣੀ ਜਾਇ ਪੁਛਹੁ ਮੁਈਏ ਜਿਨੀ ਵਿਚਹੁ ਆਪੁ[੯] ਗਵਾਇਆ ॥ ਪਿਰ ਕਾ ਹੁਕਮੁ ਨ ਪਾਇਓ ਮੁਈਏ ਜਿਨੀ ਵਿਚਹੁ ਆਪੁ ਨ ਗਵਾਇਆ ॥ ਜਿਨੀ ਆਪੁ ਗਵਾਇਆ ਤਿਨੀ ਪਿਰੁ ਪਾਇਆ [੧੦]ਰੰਗ ਸਿਉ ਰਲੀਆ ਮਾਣੈ॥ ਸਦਾ ਰੰਗਿ ਰਾਤੀ [੧੧]ਸਹਜੇ ਮਾਤੀ [੧੨]ਅਨਦਿਨੁ ਨਾਮੁ ਵਖਾਣੈ ॥ ਕਾਮਣਿ ਵਡਭਾਗੀ ਅੰਤਰਿ ਲਿਵ[੧੩] ਲਾਗੀ ਹਰਿ ਕਾ ਪ੍ਰੇਮੁ ਸੁਭਾਇਆ[੧੪] ॥ ਨਾਨਕ ਕਾਮਣਿ ਸਹਜੇ ਰਾਤੀ ਜਿਨਿ ਸਚੁ ਸੀਗਾਰੁ ਬਣਾਇਆ॥ ੩ ॥ ਹਉਮੈ ਮਾਰਿ ਮੁਈਏ ਤੂ ਚਲੁ [੧੫]ਗੁਰ ਕੈ ਭਾਏ ॥ ਹਰਿ ਵਰੁ[੧੬] ਰਾਵਹਿ ਸਦਾ ਮੁਈਏ ਨਿਜਘਰਿ[੧੭] ਵਾਸਾ ਪਾਏ॥ ਨਿਜਘਰਿ ਵਾਸਾ ਪਾਏ [੧੮]ਸਬਦੁ ਵਜਾਏ ਸਦਾ ਸੁਹਾਗਣਿ ਨਾਰੀ॥ [੧੯]ਪਿਰੁ ਰਲੀਆਲਾ ਜੋਬਨੁ ਬਾਲਾ ਅਨਦਿਨੁ ਕੰਤਿ ਸਵਾਰੀ ॥ ਹਰਿ ਵਰੁ ਸੋਹਾਗੋ ਮਸਤਕਿ ਭਾਗੋ ਸਚੈ ਸਬਦਿ ਸੁਹਾਏ॥ ਨਾਨਕ ਕਾਮਣਿ ਹਰਿ ਰੰਗਿ ਰਾਤੀ ਜਾ ਚਲੈ ਸਤਿਗੁਰ ਭਾਏ ॥ ੪ ॥ ੧ ॥ ਵਡਹੰਸੁ ਮਹਲਾ ੩* ॥ [੨੦]ਗੁਰਮੁਖਿ ਸਭੁ ਵਾਪਾਰੁ ਭਲਾ ਜੇ ਸਹਜੇ ਕੀਜੈ ਰਾਮ ॥ ਅਨਦਿਨੁ ਨਾਮੁ ਵਖਾਣੀਐ ਲਾਹਾ[੨੧] ਹਰਿ ਰਸੁ ਪੀਜੈ ਰਾਮ॥ ਲਾਹਾ ਹਰਿ ਰਸੁ ਲੀਜੈ ਹਰਿ ਰਾਵੀਜੈ[੨੨] ਅਨਦਿਨੁ ਨਾਮੁ ਵਖਾਣੈ॥ [੨੩]ਗੁਣ ਸੰਗ੍ਰਹਿ ਅਵਗਣ ਵਿਕਣਹਿ ਆਪੈ ਆਪੁ ਪਛਾਣੈ ॥ ਗੁਰਮਤਿ[੨੪] ਪਾਈ ਵਡੀ ਵਡਿਆਈ ਸਚੈ ਸਬਦਿ ਰਸੁ ਪੀਜੈ॥ ਨਾਨਕ ਹਰਿ ਕੀ ਭਗਤਿ ਨਿਰਾਲੀ[੨੫] ਗੁਰਮੁਖਿ[੨] ਵਿਰਲੈ ਕੀਜੈ ॥ ੧ ॥ [੨੬]ਗੁਰਮੁਖਿ ਖੇਤੀ ਹਰਿ ਅੰਤਰਿ ਬੀਜੀਐ ਹਰਿ ਲੀਜੈ ਸਰੀਰਿ ਜਮਾਏ ਰਾਮ ॥ [੨੭]ਆਪਣੈ ਘਰ ਅੰਦਰਿ ਰਸੁ ਭੁਚੁ ਤੂ ਲਾਹਾ ਲੈ ਪਰਥਾਏ ਰਾਮ॥ ਲਾਹਾ ਪਰਥਾਏ ਹਰਿ ਮੰਨਿ ਵਸਾਏ [੨੮]ਧਨੁ ਖੇਤੀ ਵਾਪਾਰਾ॥ ਹਰਿਨਾਮੁ ਧਿਆਏ ਮੰਨਿ ਵਸਾਏ ਬੂਝੈ ਗੁਰ ਬੀਚਾਰਾ॥ [੨੯]ਮਨਮੁਖ ਖੇਤੀ ਵਣਜੁ ਕਰਿ ਥਾਕੇ ਤ੍ਰਿਸਨਾ ਭੁਖ ਨ ਜਾਏ ॥ ਨਾਨਕ ਨਾਮੁ ਬੀਜਿ ਮਨ ਅੰਦਰਿ [੩੦]ਸਚੈ ਸਬਦਿ ਸੁਭਾਏ ॥ ੨ ॥ ਹਰਿ ਵਾਪਾਰਿ ਸੇ ਜਨ ਲਾਗੇ ਜਿਨਾ [੩੧]ਮਸਤਕਿ ਮਣੀ ਵਡਭਾਗੋ ਰਾਮ ॥ ਗੁਰਮਤੀ ਮਨੁ ਨਿਜਘਰਿ[੧੭] ਵਸਿਆ [੩੨]ਸਚੈ ਸਬਦਿ ਬੈਰਾਗੋ ਰਾਮ॥ ਮੁਖਿ ਮਸਤਕਿ ਭਾਗੋ ਸਚਿ ਬੈਰਾਗੋ ਸਾਚਿ ਰਤੇ ਵੀਚਾਰੀ ॥ ਨਾਮ ਬਿਨਾ ਸਭੁ ਜਗੁ ਬਉਰਾਨਾ[੩੩] ਸਬਦੇ ਹਉਮੈ ਮਾਰੀ ॥

੧ ਸਾਮ੍ਹਣੇ, ਹਾਜ਼ਰ ਨਾਜ਼ਰ ।
੨ ਗੁਰੂ ਦੁਆਰਾ ।
੩ (ਹਰ ਥਾਂ) ਸਮਾ ਰਿਹਾ ਹੈ ਪੂਰੀ ਤਰ੍ਹਾਂ ।
੪ ਸਭ ਜੁਗਾਂ ਵਿਚ, ਹਮੇਸ਼ਾਂ । (ਇਹ ਗਲ ਇਸ ਲਈ ਆਖੀ ਹੈ ਕਿ ਕਈਆਂ ਧਰਮਾਂ ਵਿਚ ਹਰੀ ਨੂੰ ਵਖੋ ਵਖਰੇ ਜੁਗਾਂ ਵਿਚ ਆਪਣੇ ਗੁਣ, ਰੂਪ ਤੇ ਨਾਮ ਵਟਾਂਦਾ ਦਸਿਆ ਹੈ ।)
੫ ਇਸਤ੍ਰੀ (ਖੋਜੀ ਮਨੁਖ) ਛੋਟੀ ਉਮਰ ਵਾਲੀ ਅੰਜਾਣੀ ਪਤੀ ਨੂੰ ਸੁਭਾਵਕ ਹੀ ਮਾਣਦੀ ਹੈ ਅਤੇ ਕਰਮਾਂ ਦੇ ਬਣਾਣ ਵਾਲਾ ਹਰੀ ਉਸ ਨੂੰ ਮਿਲ ਜਾਂਦਾ ਹੈ ।
੬ ਸਬਦ ਰਾਹੀਂ ਹਰੀ ਨੂੰ ਚੰਗੀ ਤਰ੍ਹਾਂ ਭਾਖਿਆ (ਬਿਆਨ ਕੀਤਾ, ਗੁਣ ਗਾਏ) ।
੭ ਹਰੀ-ਸਰੋਵਰ (ਸਾਧ-ਸੰਗਤਿ) ਵਿਚ ਡੁਬੀ ਰਹਿੰਦੀ ਹੈ ।
੮ ਉਹ ਇਸਤ੍ਰੀ ਪਤੀ ਨੂੰ ਭਾਉਂਦੀ ਹੈ ਜੋ ਨਾਮ ਦੁਆਰਾ ਉਸਦੀ ਹਜ਼ੂਰੀ ਵਿਚ ਰਹਿੰਦੀ ਹੈ ।
੯ ਆਪਾ ਭਾਵ ।
੧੦ ਸੁਆਦ ਨਾਲ ਖੁਸ਼ੀਆਂ ਮਾਣਦੀ ਹੈ ।
੧੧ ਆਤਮ ਸੁਖ ਵਿਚ ਮਸਤ ਹੋਈ ।
੧੨ ਹਰ ਰੋਜ਼ (ਨਿਤ) ਨਾਮ ਉਚਰਦੀ ਹੈ ।
੧੩ ਇਕ-ਰਸ ਪ੍ਰੇਮ ਵਾਲਾ ਧਿਆਨ ।
੧੪ ਚੰਗੀ ਤਰਾਂ ਭਾਇਆ ।
੧੫ ਗੁਰੂ ਦੇ ਆਸ਼ੇ, ਮਰਜ਼ੀ ਅਨੁਸਾਰ ।
੧੬ ਪਤੀ ।
੧੭ ਆਪਣੇ ਅਸਲੀ ਘਰ ਵਿਚ, ਹਰੀ ਦੀ ਹਜ਼ੂਰੀ ਵਿਚ (ਵਾਸਾ ਪਾ ਕੇ, ਟਿਕ ਕੇ) ।
੧੮ ਸਬਦ ਨੂੰ ਵਜਾਏ (ਉਚਾਰਨ ਕਰੇ, ਸਿਮਰੇ) ।
੧੯ ਜੋ ਪਤੀ ਚੋਜੀ (ਰੰਗੀਲਾ) ਅਤੇ ਨਵੀਂ ਜਵਾਨੀ ਵਾਲਾ ਹੈ, ਉਸ ਕੰਤ (ਪਤੀ) ਨੇ ਨਿਤ ਉਸ ਨੂੰ ਸਵਾਰਿਆ (ਮਾਣ ਬਖ਼ਸ਼ਿਆ) ਹੈ । ਹਰੀ ਪਤੀ, ਜੋ ਸਦਾ ਜੀਊਂਦਾ ਹੈ, ਇਸਤ੍ਰੀ ਦੇ ਮਥੇ ਦਾ ਭਾਗ ਹੈ । ਜੋਬਨੁ-ਬਾਲਾ=ਜਿਸ ਦਾ ਛੋਟਿਆਂ ਵਾਲਾ ਜੋਬਨ ਹੈ, ਨਵ-ਜੋਬਨ, ਉਠਦੀ ਜਵਾਨੀ ਵਾਲਾ । ਸੋਹਾਗ=ਇਸਤ੍ਰੀ ਦਾ ਜੀਊਂਦਾ ਪਤੀ, ਜੋ ਸਦਾ ਸੁਹਾਗ ਬਣਾਈ ਰਖਦਾ ਹੈ ।
੨੦ ਗੁਰਮੁਖ ਹੋ ਕੇ ਜੋ ਭੀ ਕਾਰਜ ਕਰੀਏ ਉਹ ਸਭ ਚੰਗਾ ਹੈ ਜੇ ਸਹਜ ਨਾਲ (ਧੀਰਜ ਨਾਲ, ਕੁਦਰਤੀ ਤ੍ਰੀਕੇ ਵਿਚ, ਸਚੀ ਸਿਆਣਪ ਨਾਲ) ਕਰੀਏ ।
੨੧ ਨਫ਼ਾ ਇਹ ਹੈ ।
੨੨ ਉਚਾਰਣ ਕਰੀਏ, ਸਿਮਰੀਏ ।
੨੩ ਗੁਣਾਂ ਨੂੰ ਇਕਠਾ ਕਰੀਏ, ਔਗੁਣਾਂ ਨੂੰ ਤਿਆਗੀਏ ।
੨੪ ਗੁਰਮਤ ਰਾਹੀਂ ।
੨੫ ਅਸਚਰਜ, ਅਨੋਖੀ ।
੨੬ ਗੁਰੂ ਦੁਆਰਾ ਖੇਤੀ ਮਨ ਵਿਚ ਬੀਜੀਏ ।
੨੭ ਆਪਣੇ ਮਨ ਵਿਚ ਸੁਆਦ ਲੈ ਅਤੇ ਪਰਥਾਏਂ* (ਸਭ ਥਾਵਾਂ ਤੋਂ ਪਰੇ, ਪਰਲੋਕ ਵਿਚ) ਵੀ ਲਾਭ ਲੈ । "ਲਾਹਾ ਲੈ ਪਰਥਾਇ" (ਦਖਣੀ ਓਅੰਕਾਰ) । "ਕਿਉ ਰਹੀਐ ਚਲਣਾ ਪਰਥਾਏ" (ਮਾਰੂ ਮ: ੧) ਪੰ. ੧੦੨੨ ।
੨੮ ਇਹ ਖੇਤੀ ਤੇ ਵਪਾਰ ਸਲਾਹੁਣ ਜੋਗ ਹੈ ।
੨੯ (ਗੁਰਮੁਖ ਖੇਤੀ ਦੇ ਮੁਕਾਬਲੇ ਵਿਚ) ਮਨਮੁਖ ਖੇਤੀ ਵਣਜ ਕਰ ਕੇ ਟੁਟ ਗਏ, ਓਹਨਾਂ ਦੀ ਤ੍ਰਿਸ਼ਨਾਂ ਦੀ ਭੁਖ ਨਹੀਂ ਲਹਿਦੀ ।
੩੦ ਸਚੇ ਗੁਰ-ਸ਼ਬਦ ਦੁਆਰਾ ਚੰਗੇ ਭਾਵ ਨਾਲ ।
੩੧ ਜਿਨਾਂ ਦੇ ਮਥੇ ਤੇ ਵਡੇ ਭਾਗਾਂ ਦੀ ਮਣੀ ਹੈ ।
੩੨ ਸਚੇ ਸ਼ਬਦ ਰਾਹੀਂ ਬੈਰਾਗੀ (ਦੁਨੀਆਂ ਤੋਂ ਉਪ੍ਰਾਮ) ਹੋਏ ਹਨ ।
੩੩ ਭਲਾ ਹੋਇਆ ਹੈ ।

---

* ਇਸ ਛੰਤ ਵਿਚ ਵਪਾਰ ਤੇ ਖੇਤੀ ਦਾ ਅਲੰਕਾਰ ਲੈ ਕੇ ਨਾਮ ਜਪਣ ਨੂੰ ਹਰੀ-ਮਿਲਾਪ ਦਾ ਸਾਧਨ ਦਸਦੇ ਹਨ । ਫਿਰ 'ਖੇਤੀ ਵਣਜ ਸਭੁ ਹੁਕਮੁ ਹੈ' ਦਸ ਕੇ ਇਸ ਹੁਕਮ ਦਾ ਬੁਝਣਾ ਗੁਰ-ਉਪਦੇਸ਼ ਰਾਹੀਂ ਦਸਦੇ ਹਨ ।

ਸਾਚੈ ਸਬਦਿ ਲਾਗਿ ਮਤਿ ਉਪਜੈ [੧]ਗੁਰਮੁਖਿ ਨਾਮੁ ਸੋਹਾਗੋ ॥ ਨਾਨਕ ਸਬਦਿ ਮਿਲੈ [੨]ਭਉਭੰਜਨੁ ਹਰਿ ਰਾਵੈ ਮਸਤਕਿ[੩] ਭਾਗੋ ॥ ੩ ॥ [੪]ਖੇਤੀ ਵਣਜੁ ਸਭੁ ਹੁਕਮੁ ਹੈ ਹੁਕਮੇ ਮੰਨਿ ਵਡਿਆਈ ਰਾਮ ॥ ਗੁਰਮਤੀ ਹੁਕਮੁ ਬੂਝੀਐ ਹੁਕਮੇ ਮੇਲਿ ਮਿਲਾਈ ਰਾਮ ॥ ਹੁਕਮਿ ਮਿਲਾਈ ਸਹਜਿ[੫] ਸਮਾਈ ਗੁਰ ਕਾ ਸਬਦੁ ਅਪਾਰਾ ॥ ਸਚੀ ਵਡਿਆਈ ਗੁਰ ਤੇ ਪਾਈ ਸਚੁ ਸਵਾਰਣਹਾਰਾ ॥ ਭਉਭੰਜਨੁ ਪਾਇਆ ਆਪੁ ਗਵਾਇਆ ਗੁਰਮੁਖਿ ਮੇਲਿ ਮਿਲਾਈ ॥ ਕਹੁ ਨਾਨਕ ਨਾਮੁ [੬]ਨਿਰੰਜਨੁ ਅਗਮੁ ਅਗੋਚਰੁ ਹੁਕਮੇ ਰਹਿਆ ਸਮਾਈ ॥ ੪ ॥ ੨ ॥ ਵਡਹੰਸੁ ਮਹਲਾ ੩ ॥
*ਮਨ ਮੇਰਿਆ ਤੂ ਸਦਾ ਸਚੁ ਸਮਾਲਿ[੭] ਜੀਉ ॥ ਆਪਣੈ ਘਰਿ ਤੂ ਸੁਖਿ ਵਸਹਿ [੮]ਪੋਹਿ ਨ ਸਕੈ ਜਮਕਾਲੁ ਜੀਉ ॥ [੯]ਕਾਲੁ ਜਾਲੁ ਜਮੁ ਜੋਹਿ ਨ ਸਾਕੈ ਸਾਚੈ ਸਬਦਿ ਲਿਵ ਲਾਏ ॥ ਸਦਾ ਸਚਿ ਰਤਾ ਮਨੁ ਨਿਰਮਲੁ[੧੦] [੧੧]ਆਵਣੁ ਜਾਣੁ ਰਹਾਏ ॥ [੧੨]ਦੂਜੈ ਭਾਇ ਭਰਮਿ ਵਿਗੁਤੀ ਮਨਮੁਖਿ ਮੋਹੀ ਜਮਕਾਲਿ ॥ ਕਹੈ ਨਾਨਕੁ ਸੁਣਿ ਮਨ ਮੇਰੇ ਤੂ ਸਦਾ ਸਚੁ ਸਮਾਲਿ ॥ ੧ ॥ ਮਨ ਮੇਰਿਆ ਅੰਤਰਿ ਤੇਰੈ ਨਿਧਾਨੁ[੧੩] ਹੈ ਬਾਹਰਿ ਵਸਤੁ ਨ ਭਾਲਿ ॥ ਜੋ ਭਾਵੈ ਸੋ [੧੪]ਭੁੰਚਿ ਤੂ [੧੫]ਗੁਰਮੁਖਿ ਨਦਰਿ ਨਿਹਾਲਿ ॥ ਗੁਰਮੁਖਿ ਨਦਰਿ ਨਿਹਾਲਿ ਮਨ ਮੇਰੇ ਅੰਤਰਿ ਹਰਿਨਾਮੁ ਸਖਾਈ[੧੬] ॥ [੧੭]ਮਨਮੁਖ ਅੰਧੁਲੇ ਗਿਆਨਵਿਹੂਣੇ ਦੂਜੈ ਭਾਇ ਖੁਆਈ ॥ ਬਿਨੁ ਨਾਵੈ ਕੋ [੧੮]ਛੂਟੈ ਨਾਹੀ ਸਭ ਬਾਧੀ ਜਮਕਾਲਿ ॥ ਨਾਨਕ ਅੰਤਰਿ ਤੇਰੈ ਨਿਧਾਨੁ ਹੈ ਤੂ ਬਾਹਰਿ ਵਸਤੁ ਨ ਭਾਲਿ ॥ ੨ ॥ ਮਨ ਮੇਰਿਆ ਜਨਮੁ ਪਦਾਰਥੁ[੧੯] ਪਾਇ ਕੈ [੨੦]ਇਕਿ ਸਚਿ ਲਗੇ ਵਾਪਾਰਾ ॥ ਸਤਿਗੁਰੁ ਸੇਵਨਿ ਆਪਣਾ ਅੰਤਰਿ ਸਬਦੁ ਅਪਾਰਾ ॥ ਅੰਤਰਿ ਸਬਦੁ ਅਪਾਰਾ ਹਰਿਨਾਮੁ ਪਿਆਰਾ ਨਾਮੇ ਨਉਨਿਧਿ[੨੧] ਪਾਈ ॥ [੨੨]ਮਨਮੁਖ ਮਾਇਆਮੋਹ ਵਿਆਪੇ ਦੂਖਿ ਸੰਤਾਪੇ ਦੂਜੈ ਪਤਿ ਗਵਾਈ ॥ ਹਉਮੈ ਮਾਰਿ ਸਚਿ ਸਬਦਿ ਸਮਾਣੇ ਸਚਿ ਰਤੇ ਅਧਿਕਾਈ[੨੩] ॥ ਨਾਨਕ ਮਾਣਸ ਜਨਮੁ ਦੁਲੰਭੁ[੨੪] ਹੈ ਸਤਿਗੁਰਿ ਬੂਝ ਬੁਝਾਈ ॥ ੩ ॥ ਮਨ ਮੇਰੇ ਸਤਿਗੁਰੁ ਸੇਵਨਿ ਆਪਣਾ ਸੇ ਜਨ ਵਡਭਾਗੀ ਰਾਮ ॥ ਜੋ ਮਨੁ ਮਾਰਹਿ ਆਪਣਾ ਸੇ ਪੁਰਖ ਬੈਰਾਗੀ[੨੫] ਰਾਮ ॥ ਸੇ ਜਨ ਬੈਰਾਗੀ ਸਚਿ ਲਿਵ ਲਾਗੀ ਆਪਣਾ ਆਪੁ ਪਛਾਣਿਆ ॥ [੨੬]ਮਤਿ ਨਿਹਚਲ ਅਤਿ ਗੂੜੀ [੨੭]ਗੁਰਮੁਖਿ ਸਹਜੇ ਨਾਮੁ ਵਖਾਣਿਆ ॥ [੨੮]ਇਕ ਕਾਮਣਿ ਹਿਤਕਾਰੀ ਮਾਇਆ ਮੋਹਿ ਪਿਆਰੀ ਮਨਮੁਖ ਸੋਇ ਰਹੇ ਅਭਾਗੇ ॥ ਨਾਨਕ ਸਹਜੇ ਸੇਵਹਿ ਗੁਰੁ ਅਪਣਾ ਸੇ ਪੂਰੇ ਵਡਭਾਗੇ ॥ ੪ ॥ ੩ ॥ ਵਡਹੰਸੁ ਮਹਲਾ ੩† ॥ [੨੯]ਰਤਨ ਪਦਾਰਥ ਵਣਜੀਅਹਿ ਸਤਿਗੁਰਿ ਦੀਆ ਬੁਝਾਈ ਰਾਮ ॥ ਲਾਹਾ ਲਾਭੁ ਹਰ ਭਗਤਿ

੧ ਗੁਰੂ ਦੁਆਰਾ ਹਰੀ-ਨਾਮ ਸੁਹਾਗ ਵਜੋਂ ਮਿਲਦਾ ਹੈ ।
੨ ਭੈ ਦੂਰ ਕਰਨ ਵਾਲਾ ।
੩ ਮੱਥੇ ਤੇ ।
੪ ਸਭ ਤੋਂ ਚੰਗੀ ਖੇਤੀ ਤੇ ਚੰਗਾ ਵਣਜ ਹਰੀ ਦਾ ਹੁਕਮ ਮੰਨਣਾ ਹੀ ਹੈ ਅਤੇ ਹੁਕਮ ਮੰਨ ਕੇ ਵਡਿਆਈ ਮਿਲਦੀ ਹੈ ।
੫ ਦੇਖੋ ਪੰ. ੩੭੦, ਫੁਟ ਨੋਟ § ।
੬ ਮਾਇਆ ਤੋਂ ਰਹਿਤ, ਜਿਸ ਤੋੜੀ ਕੋਈ ਪਹੁੰਚ ਨਾ ਸਕੇ, ਜੋ ਨਾ ਸਮਝਿਆ ਜਾਏ ਨਾ ਬਿਆਨ ਹੋ ਸਕੇ ।
੭ ਸੰਭਾਲ, ਯਾਦ ਕਰ ।
੮ ਮੌਤ ਅਸਰ ਨਹੀਂ ਕਰ ਸਕਦੀ (ਡਰਾ ਨਹੀਂ ਸਕਦੀ) ।
੯ ਮੌਤ ਵਾਲੀ ਫਾਹੀ ਅਤੇ ਜਮ ਉਸ ਵੱਲ ਵੇਖ ਨਹੀਂ ਸਕਦੇ (ਨਾਸ ਨਹੀਂ ਕਰ ਸਕਦੇ), ਜੋ ਸੱਚੇ ਸ਼ਬਦ ਦੁਆਰਾ (ਹਰੀ ਵਿਚ) ਧਿਆਨ ਜੋੜ ਰਖੇ ।
੧੦ ਪਵਿੱਤਰ ।
੧੧ ਜੰਮਣਾ ਮਰਨਾ ਰੁਕ ਜਾਂਦਾ ਹੈ ।
੧੨ ਹਰੀ ਤੋਂ ਬਿਨਾਂ ਦੂਜੇ (ਮਾਇਆ ਦੇ) ਪ੍ਰੇਮ ਵਿਚ ਭਟਕ ਕੇ ਖੁਆਰ ਹੋਈ, ਆਪ-ਹੁਦਰੀ ਆਤਮਾ ਜਮਕਾਲ ਨੇ ਮੋਹ (ਠਗ) ਲਈ ।
੧੩ ਨਿਧੀਆਂ ਦਾ ਘਰ । ਹਰ ਤਰ੍ਹਾਂ ਦੇ ਸੁਖਾਂ ਦਾ ਖ਼ਜ਼ਾਨਾ ਤੇਰੇ ਅੰਦਰ ਮਨ ਵਿਚ ਹੈ, ਤੂੰ ਇਸ ਅਮੋਲਕ ਚੀਜ਼ ਨੂੰ ਬਾਹਰ ਨਾ ਢੂੰਡਦਾ ਫਿਰ ।
੧੪ ਤੂੰ ਖਾਹ (ਸੁਖ ਮਾਣ ਲੈ) ।
੧੫ ਗੁਰੂ ਰਾਹੀਂ ਹਰੀ ਦੀ ਮਿਹਰ ਦੀ ਨਜ਼ਰ ਨਾਲ ਸੁਖੀ ਹੋ ਜਾ ।
੧੬ ਸਹਾਈ, ਮਿੱਤਰ, ਮਦਦਗਾਰ ।
੧੭ ਆਪ-ਹੁਦਰੇ ਲੋਕ ਅੰਨ੍ਹੇ, ਗਿਆਨ ਤੋਂ ਖ਼ਾਲੀ ਹਨ ਅਤੇ ਮਾਇਆ ਦੇ ਮੋਹ ਵਿਚ ਪੈ ਕੇ ਗੁਮਰਾਹ ਹੁੰਦੇ ਹਨ ।
੧੮ ਮੁਕਤ ਨਹੀਂ ਹੁੰਦਾ ; ਸਾਰੀ ਸ੍ਰਿਸ਼ਟੀ ਜਮਕਾਲ ਨੇ ਬੰਨ੍ਹੀ ਹੋਈ ਹੈ ।
੧੯ ਅਮੋਲਕ ਚੀਜ਼ ।
੨੦ ਇਕ (ਮਨੁੱਖਾਂ ਦੀ ਸ੍ਰੇਣੀ) ਸੱਚ ਦੇ ਵਾਪਾਰ ਕਰਨ ਵਿਚ ਲਗੇ ਹਨ ।
੨੧ ਉੱਤਮ ਸੁਖਾਂ ਦੇ ਨੌਂ ਖ਼ਜ਼ਾਨੇ । ਦੇਖੋ ਪੰਨਾ ੩੫੩, ਫੁਟ ਨੋਟ * ।
੨੨ ਮਨਮੁਖਾਂ ਨੂੰ ਮਾਇਆ ਦਾ ਮੋਹ ਚੰਬੜਦਾ ਹੈ, ਅਤੇ ਦੁਖ ਵਿਚ ਔਖੇ ਹੁੰਦੇ ਹਨ । ਦੂਜੈ ਭਾਉ ਵਿਚ (ਸੰਸਾਰ ਦੇ ਪ੍ਰੇਮ ਵਿਚ) ਆਪਣੀ ਇੱਜ਼ਤ ਗਵਾ ਲੈਂਦੇ ਹਨ ।
੨੩ ਖ਼ੂਬ ਔਖੀ ਤਰ੍ਹਾਂ ।
੨੪ ਦੁਰਲਭ, ਔਖਾ ਲਭਣ ਵਾਲਾ ਹੈ ।
੨੫ ਜਿਨ੍ਹਾਂ ਦਾ ਸੰਸਾਰ ਦੇ ਪਦਾਰਥਾਂ ਨਾਲ ਪ੍ਰੇਮ ਨਹੀਂ ।
੨੬ ਉਨ੍ਹਾਂ ਦੀ ਮਤ ਅਚਲ (ਪੱਕੀ) ਅਤੇ ਡੂੰਘੀ ਹੁੰਦੀ ਹੈ ।
੨੭ ਗੁਰੂ ਦੁਆਰਾ ਅਡੋਲ ਹੋ ਕੇ ਨਾਮ ਸਿਮਰਿਆ ਹੈ ।
੨੮ ਦੂਜੇ ਪਾਸੇ ਇਕ ਐਸੇ ਇਸਤ੍ਰੀ ਦੇ ਪ੍ਰੇਮੀ ਹਨ ਜੋ ਸੰਸਾਰੀ ਮੋਹ ਦੁਆਰਾ ਪਿਆਰ ਕਰਦੇ ਹਨ ; ਓਹ ਆਪ-ਹੁਦਰੇ ਅਭਾਗੇ ਹਨ ਜੋ ਸੁਤੇ ਰਹਿੰਦੇ ਹਨ (ਜੀਵਣ ਦੇ ਅਸਲ ਮਨੋਰਥ ਤੋਂ ਗਾਫ਼ਲ ਹਨ) ।
੨੯ ਰਤਨ ਪਦਾਰਥ (ਅਮੋਲਕ ਨਾਮ) ਦਾ ਵਣਜ ਤਾਂ ਕਰੀਦਾ ਹੈ ਜੇ ਸਤਗੁਰੂ ਸੁਮੱਤ ਬਖ਼ਸ਼ੇ । ਇਸ ਵਣਜ ਵਿਚ ਨਫ਼ਾ ਹਰੀ ਦੀ ਭਗਤੀ ਹੁੰਦੀ ਹੈ ।

* ਹਰੀ-ਨਾਮ ਜਪਣ ਨਾਲ ਮੌਤ ਨੇੜੇ ਨਹੀਂ ਆਉਂਦੀ, ਭਾਵ ਆਵਾਗੌਣ ਮੁਕ ਜਾਂਦਾ ਹੈ । ਇਹ ਨਾਮ ਆਪਣਾ ਮਨ ਮਾਰ ਕੇ ਗੁਰੂ ਦਾ ਸ਼ਬਦ ਕਮਾਉਣ ਨਾਲ ਮਿਲਦਾ ਹੈ ।

† ਹਰੀ-ਨਾਮ ਜਪਣ ਦਾ ਤਰੀਕਾ ਗੁਰੂ ਦਸਦਾ ਹੈ । ਉਹ ਸਮਝਾਉਂਦਾ ਹੈ ਕਿ ਮਾਇਆ-ਮੋਹ ਤੇ ਹੋਰ ਖੋਟ ਸਟ ਕੇ ਆਪਣੇ ਆਪ ਨੂੰ ਹਰੀ ਦੀ ਰਜ਼ਾ ਦੇ ਹਵਾਲੇ ਕਰ ਦੇਣਾ ਜ਼ਰੂਰੀ ਹੈ ।

ਹੈ [੧]ਗੁਣ ਮਹਿ ਗੁਣੀ ਸਮਾਈ ਰਾਮ ॥ ਗੁਣ ਮਹਿ ਗੁਣੀ ਸਮਾਏ ਜਿਸੁ ਆਪਿ ਬੁਝਾਏ ਲਾਹਾ ਭਗਤਿ ਸੈਸਾਰੇ[੨] ॥ ਬਿਨੁ ਭਗਤੀ ਸੁਖੁ ਨ ਹੋਈ [੩]ਦੂਜੈ ਪਤਿ ਖੋਈ ਗੁਰਮਤਿ ਨਾਮੁ ਅਧਾਰੇ ॥ ਵਖਰੁ[੪] ਨਾਮੁ ਸਦਾ ਲਾਭੁ ਹੈ ਜਿਸ ਨੋ [੫]ਏਤੁ ਵਾਪਾਰਿ ਲਾਏ ॥ ਰਤਨ ਪਦਾਰਥ ਵਣਜੀਅਹਿ ਜਾਂ ਸਤਿਗੁਰੁ ਦੇਇ ਬੁਝਾਏ ॥ ੧ ॥ ਮਾਇਆ ਮੋਹੁ ਸਭੁ ਦੁਖੁ ਹੈ ਖੋਟਾ ਇਹੁ ਵਾਪਾਰਾ ਰਾਮ ॥ [੬]ਕੂੜੁ ਬੋਲਿ ਬਿਖੁ ਖਾਵਣੀ ਬਹੁ ਵਧਹਿ ਵਿਕਾਰਾ ਰਾਮ ॥ ਬਹੁ ਵਧਹਿ ਵਿਕਾਰਾ [੭]ਸਹਸਾ ਇਹੁ ਸੰਸਾਰਾ ਬਿਨੁ ਨਾਵੈ ਪਤਿ ਖੋਈ ॥ [੮]ਪੜਿ ਪੜਿ ਪੰਡਿਤ ਵਾਦੁ ਵਖਾਣਹਿ ਬਿਨੁ ਬੂਝੇ ਸੁਖੁ ਨ ਹੋਈ ॥ [੯]ਆਵਣ ਜਾਣਾ ਕਦੇ ਨ ਚੂਕੈ ਮਾਇਆ ਮੋਹ ਪਿਆਰਾ ॥ ਮਾਇਆ ਮੋਹੁ ਸਭੁ ਦੁਖੁ ਹੈ ਖੋਟਾ ਇਹੁ ਵਾਪਾਰਾ ॥ ੨ ॥ ਖੋਟੇ ਖਰੇ ਸਭਿ ਪਰਖੀਅਨਿ ਤਿਤੁ ਸਚੇ ਕੈ ਦਰਬਾਰਾ ਰਾਮ ॥ ਖੋਟੇ ਦਰਗਹ [੧੦]ਸੁਟੀਅਨਿ ਊਭੇ ਕਰਨਿ ਪੁਕਾਰਾ ਰਾਮ ॥ ਊਭੇ ਕਰਨਿ ਪੁਕਾਰਾ [੧੧]ਮੁਗਧ ਗਵਾਰਾ ਮਨਮੁਖਿ[੧੨] ਜਨਮੁ ਗਵਾਇਆ ॥ ਬਿਖਿਆ ਮਾਇਆ ਜਿਨਿ ਜਗਤੁ ਭੁਲਾਇਆ ਸਾਚਾ ਨਾਮੁ ਨ ਭਾਇਆ ॥ ਮਨਮੁਖ ਸੰਤਾ ਨਾਲਿ ਵੈਰੁ ਕਰਿ ਦੁਖੁ ਖਟੇ ਸੰਸਾਰਾ ॥ ਖੋਟੇ ਖਰੇ ਪਰਖੀਅਨਿ ਤਿਤੁ ਸਚੈ ਦਰਵਾਰਾ ਰਾਮ ॥ ੩ ॥ [੧੩]ਆਪਿ ਕਰੇ ਕਿਸੁ ਆਖੀਐ ਹੋਰੁ ਕਰਣਾ ਕਿਛੂ ਨ ਜਾਈ ਰਾਮ ॥ [੧੪]ਜਿਤੁ ਭਾਵੈ ਤਿਤੁ ਲਾਇਸੀ ਜਿਉ ਤਿਸ ਦੀ ਵਡਿਆਈ ਰਾਮ ॥ ਜਿਉ ਤਿਸ ਦੀ ਵਡਿਆਈ ਆਪਿ ਕਰਾਈ [੧੫]ਵਰੀਆਮੁ ਨ ਫੁਸੀ ਕੋਈ ॥ [੧੬]ਜਗਜੀਵਨੁ ਦਾਤਾ ਕਰਮਿ ਬਿਧਾਤਾ ਆਪੇ ਬਖਸੇ ਸੋਈ ॥ [੧੭]ਗੁਰ ਪਰਸਾਦੀ ਆਪੁ ਗਵਾਈਐ ਨਾਨਕ ਨਾਮਿ ਪਤਿ ਪਾਈ ॥ ਆਪਿ ਕਰੇ ਕਿਸੁ ਆਖੀਐ ਹੋਰੁ ਕਰਣਾ ਕਿਛੂ ਨ ਜਾਈ ॥ ੪ ॥ ੪ ॥ ਵਡਹੰਸੁ ਮਹਲਾ ੩ ॥* ਸਚਾ ਸਉਦਾ ਹਰਿ ਨਾਮੁ ਹੈ ਸਚਾ ਵਾਪਾਰਾ ਰਾਮ ॥ ਗੁਰਮਤੀ ਹਰਿ ਨਾਮੁ ਵਣਜੀਐ [੧੮]ਅਤਿ ਮੋਲੁ ਅਫਾਰਾ ਰਾਮ ॥ ਅਤਿ ਮੋਲੁ ਅਫਾਰਾ ਸਚ ਵਾਪਾਰਾ ਸਚਿ ਵਾਪਾਰਿ ਲਗੇ ਵਡਭਾਗੀ ॥ ਅੰਤਰਿ ਬਾਹਰਿ ਭਗਤੀ ਰਾਤੇ ਸਚਿ ਨਾਮਿ ਲਿਵ[੧੯] ਲਾਗੀ ॥ [੨੦]ਨਦਰਿ ਕਰੇ ਸੋਈ ਸਚੁ ਪਾਏ ਗੁਰ ਕੈ ਸਬਦਿ ਵੀਚਾਰਾ ॥ ਨਾਨਕ ਨਾਮਿ ਰਤੇ ਤਿਨ ਹੀ ਸੁਖੁ ਪਾਇਆ ਸਾਚੈ ਕੇ ਵਾਪਾਰਾ ॥ ੧ ॥ ਹੰਉਮੈ ਮਾਇਆ ਮੈਲੁ ਹੈ [੨੧]ਮਾਇਆ ਮੈਲੁ ਭਰੀਜੈ ਰਾਮ ॥ ਗੁਰਮਤੀ ਮਨੁ ਨਿਰਮਲਾ[੨੨] ਰਸਨਾ[੨੩] ਹਰਿ ਰਸੁ ਪੀਜੈ ਰਾਮ ॥ ਰਸਨਾ ਹਰਿ ਰਸੁ ਪੀਜੈ [੨੪]ਅੰਤਰੁ ਭੀਜੈ ਸਾਚ ਸਬਦਿ ਬੀਚਾਰੀ ॥ [੨੫]ਅੰਤਰਿ ਖੂਹਟਾ ਅੰਮ੍ਰਿਤਿ ਭਰਿਆ ਸਬਦੇ ਕਾਢਿ ਪੀਐ ਪਨਿਹਾਰੀ ॥ ਜਿਸੁ ਨਦਰਿ ਕਰੇ ਸੋਈ ਸਚਿ ਲਾਗੈ [੨੬]ਰਸਨਾ ਰਾਮੁ ਰਵੀਜੈ ॥ ਨਾਨਕ ਨਾਮਿ ਰਤੇ ਸੇ ਨਿਰਮਲ ਹੋਰ ਹਉਮੈ ਮੈਲੁ ਭਰੀਜੈ ॥ ੨ ॥

੧ ਗੁਣੀ (ਗੁਰਮੁਖ, ਗੁਣ ਵਾਲਾ) ਹਰੀ ਦੇ ਗੁਣਾਂ ਵਿਚ ਸਮਾ ਜਾਂਦਾ ਹੈ ; ਹਰੀ ਦੇ ਗੁਣਾਂ ਨਾਲ ਇਕ-ਮਿਕ ਹੋ ਜਾਂਦਾ ਹੈ।

੨ ਸੰਸਾਰ ਵਿਚ।

੩ ਦ੍ਵੈਤ ਭਾਵ ਵਿਚ ਇੱਜ਼ਤ ਗੁਆ ਲਈਦੀ ਹੈ। ਗੁਰੂ ਦੀ ਸਿੱਖਿਆ ਨਾਲ ਨਾਮ ਆਸਰੇ ਵਜੋਂ ਮਿਲਦਾ ਹੈ।

੪ ਸੌਦਾ।

੫ ਏਸ ਵਪਾਰ ਵਿਚ ਲਾਵੇ।

੬ (ਮਾਇਆ ਦੇ ਮੋਹ ਵਿਚ) ਝੂਠ ਬੋਲ ਕੇ ਜ਼ਹਿਰ (ਅਧਰਮ ਦਾ ਖਟਿਆ) ਖਾਂਦੇ ਹਨ ਜਿਸ ਤੋਂ ਬਹੁਤ ਨੁਕਸ ਵਧਦੇ ਹਨ।

੭ ਇਹ ਸੰਸਾਰ ਸ਼ਕ (ਭਰਮ) ਦਾ ਭਰਿਆ ਹੈ। (ਸੰਸਾਰ ਦੇ ਅਰਥ ਹਨ "ਜੋ ਬਦਲਦਾ ਰਹੇ", ਇਸ ਕਰਕੇ ਇਸ ਵਿਚ ਨਿਸਚੇ ਵਾਲਾ ਟਿਕਾਓ ਨਹੀਂ ਹੈ, ਅਤੇ ਸੰਸਾਰ ਦੇ ਮੋਹ ਵਿਚ ਮਨ ਲਾਇਆਂ ਮਨ ਹਰ ਵੇਲੇ ਬਦਲਣ ਵਾਲੀ ਹਾਲਤ ਵਿਚ ਰਹਿੰਦਾ ਹੈ ਜਿਸ ਤਰ੍ਹਾਂ ਕਿ ਸ਼ਕ ਵਾਲਾ ਹਿਰਦਾ ਡੋਲਦਾ ਰਹਿੰਦਾ ਹੈ।)

੮ ਪੁਸਤਕਾਂ ਪੜ੍ਹ ਪੜ੍ਹ ਕੇ ਪੰਡਿਤ ਲੋਕ ਝਗੜਾ (ਬਹਿਸ) ਕਰਦੇ ਰਹਿੰਦੇ ਹਨ।

੯ ਉਨ੍ਹਾਂ ਦਾ ਜਨਮ ਮਰਨ ਕਦੇ ਮਿਟਦਾ ਨਹੀਂ।

੧੦ ਨਾਮਨਜ਼ੂਰ ਕੀਤੇ ਜਾਂਦੇ ਹਨ (ਪਰੇ ਸੁਟੇ ਜਾਂਦੇ ਹਨ) ਅਤੇ ਖੜੇ ਪੁਕਾਰ ਕਰਦੇ ਹਨ।

੧੧ ਮੂਰਖ ਅਤੇ ਅਸੱਭ।

੧੨ ਆਪ-ਹੁਦਰਿਆਂ ਨੇ।

੧੩ ਸਭ ਕੁਝ ਆਪ ਕਰਦਾ ਹੈ ; ਹੋਰ ਕਿਸ ਨੂੰ ਆਖੀਏ (ਕਿਸ ਦੇ ਪਾਸ ਸ਼ਕਾਇਤ ਕਰੀਏ), ਜਦ ਕਿਸੇ ਹੋਰ ਤੋਂ ਕੁਝ ਕੀਤਾ ਜਾ ਨਹੀਂ ਸਕਦਾ।

੧੪ ਜਿਤੁ=ਜਿਧਰ, ਜਿਸ ਚੀਜ਼ ਵਿਚ। ਤਿਤੁ= ਉਧਰ, ਉਸ ਚੀਜ਼ ਵਿਚ।

੧੫ ਮਨੁੱਖ ਸੂਰਮਾ ਯਾ ਬੁਜ਼ਦਿਲ (ਕਾਇਰ) ਕੋਈ ਨਹੀਂ।

੧੬ ਹਰੀ ਦਾਤਾ, ਜਗਤ ਦਾ ਜੀਵਨ, ਕਰਮਾਂ ਅਨੁਸਾਰ ਗਤੀ ਬਣਾਣ ਵਾਲਾ।

੧੭ ਗੁਰੂ ਦੀ ਕਿਰਪਾ ਨਾਲ ਹਉਮੈ ਦੂਰ ਕਰੀਏ।

੧੮ (ਹਰੀ ਨਾਮ) ਦਾ ਮੁਲ ਅਤ ਵੱਡਾ ਹੈ। ਅਫਾਰਾ=ਫੁਲਿਆ ਹੋਇਆ, ਵੱਡਾ।

੧੯ ਅਤੁਟ ਪ੍ਰੇਮ ਵਾਲਾ ਧਿਆਨ।

੨੦ ਜਿਸ ਨੂੰ ਮਿਹਰ ਦੀ ਨਜ਼ਰ ਕਰੇ।

੨੧ ਹੇ ਰਾਮ ! ਮਾਇਆ ਦੀ ਮੈਲ ਝਰ ਜਾਂਦੀ ਹੈ।

੨੨ ਪਵਿੱਤਰ।

੨੩ ਜੀਭ।

੨੪ ਮਨ (ਪ੍ਰੇਮ ਨਾਲ) ਭਿਜ ਜਾਂਦਾ ਹੈ।

੨੫ ਮਨ ਵਿਚ ਅੰਮ੍ਰਿਤ ਦਾ ਖੂਹ ਭਰਿਆ ਹੋਇਆ ਹੈ। ਸ਼ਬਦ (ਨਾਮ) ਦੇ ਰਾਹੀਂ ਪਾਣੀ ਭਰਨ ਵਾਲੀ ਝੀਉਰੀ (ਸੁਰਤ) ਅੰਮ੍ਰਿਤ ਕਢ ਕਢ ਪੀਂਦੀ ਹੈ।

੨੬ ਜੀਭ ਨਾਲ ਰਾਮ ਨੂੰ ਸਿਮਰੀਏ।

---

* ਹਰੀ-ਨਾਮ ਸਭ ਤੋਂ ਚੰਗਾ ਵਪਾਰ ਹੈ ਜੋ ਗੁਰੂ ਦੇ ਸ਼ਬਦ ਰਾਹੀਂ ਸਿਖੀਦਾ ਹੈ। ਹੋਰ ਹਉਮੈ ਵਾਲੇ ਕੰਮ ਇਕ ਮੈਲ ਰੂਪ ਹਨ, ਜਿਸ ਨੂੰ ਨਾਮ ਨਾਲ ਧੋ ਸਕਦੇ ਹਾਂ।

ਪੰਡਿਤ ਜੋਤਕੀ[੧] ਸਭਿ ਪੜਿ ਪੜਿ ਕੂਕਦੇ[੨] [੩]ਕਿਸੁ ਪਹਿ ਕਰਹਿ ਪੁਕਾਰਾ ਰਾਮ ॥
ਮਾਇਆ ਮੋਹੁ ਅੰਤਰਿ ਮਲੁ ਲਾਗੈ ਮਾਇਆ ਕੇ ਵਾਪਾਰਾ ਰਾਮ ॥ [੪]ਮਾਇਆ ਕੇ
ਵਾਪਾਰਾ ਜਗਤਿ ਪਿਆਰਾ ਆਵਣਿ ਜਾਣਿ ਦੁਖੁ ਪਾਈ ॥ [੫]ਬਿਖੁ ਕਾ ਕੀੜਾ ਬਿਖੁ
ਸਿਉ ਲਾਗਾ ਬਿਸ੍ਟਾ ਮਾਂਹਿ ਸਮਾਈ ॥ [੬]ਜੋ ਧੁਰਿ ਲਿਖਿਆ ਸੋਇ ਕਮਾਵੈ ਕੋਇ ਨ
ਮੇਟਣਹਾਰਾ ॥ ਨਾਨਕ ਨਾਮਿ ਰਤੇ ਤਿਨ ਸਦਾ ਸੁਖੁ ਪਾਇਆ ਹੋਰਿ ਮੂਰਖ
[੭]ਕੂਕਿ ਮੁਏ ਗਾਵਾਰਾ ॥ ੩ ॥ ਮਾਇਆ ਮੋਹਿ ਮਨੁ ਰੰਗਿਆ [੮]ਮੋਹਿ ਸੁਧਿ ਨ
ਕਾਈ ਰਾਮ ॥ ਗੁਰਮੁਖਿ[੯] ਇਹੁ ਮਨੁ ਰੰਗੀਐ [੧੦]ਦੂਜਾ ਰੰਗੁ ਜਾਈ ਰਾਮ ॥ ਦੂਜਾ
ਰੰਗੁ ਜਾਈ ਸਾਚਿ ਸਮਾਈ [੧੧]ਸਚਿ ਭਰੇ ਭੰਡਾਰਾ ॥ ਗੁਰਮੁਖਿ[੧੨] ਹੋਵੈ ਸੋਈ ਬੂਝੈ
[੧੩]ਸਚਿ ਸਵਾਰਣਹਾਰਾ ॥ [੧੪]ਆਪੇ ਮੇਲੇ ਸੋ ਹਰਿ ਮਿਲੈ ਹੋਰੁ ਕਹਣਾ ਕਿਛੂ ਨ
ਜਾਏ ॥ ਨਾਨਕ ਵਿਣੁ ਨਾਵੈ ਭਰਮਿ ਭੁਲਾਇਆ ਇਕਿ ਨਾਮਿ ਰਤੇ ਰੰਗੁ ਲਾਏ ॥
੪॥੫॥ ਵਡਹੰਸੁ ਮਹਲਾ ੩ *॥ ਏ ਮਨ ਮੇਰਿਆ [੧੫]ਆਵਾਗਉਣੁ ਸੰਸਾਰੁ ਹੈ ਅੰਤਿ
ਸਚਿ ਨਿਬੇੜਾ ਰਾਮ॥ ਆਪੇ ਸਚਾ ਬਖਸਿ ਲਏ ਫਿਰਿ ਹੋਇ ਨ ਫੇਰਾ[੧੬] ਰਾਮ॥ ਫਿਰਿ
ਹੋਇ ਨ ਫੇਰਾ ਅੰਤਿ ਸਚਿ ਨਿਬੇੜਾ ਗੁਰਮੁਖਿ[੯] ਮਿਲੈ ਵਡਿਆਈ ॥ ਸਾਚੈ ਰੰਗਿ
ਰਾਤੇ [੧੭]ਸਹਜੇ ਮਾਤੇ ਸਹਜੇ ਰਹੇ ਸਮਾਈ ॥ ਸਚਾ ਮਨਿ ਭਾਇਆ ਸਚੁ ਵਸਾਇਆ
ਸਬਦਿ ਰਤੇ ਅੰਤਿ ਨਿਬੇਰਾ ॥ ਨਾਨਕ ਨਾਮਿ ਰਤੇ ਸੇ ਸਚਿ ਸਮਾਣੇ [੧੮]ਬਹੁਰਿ ਨ
ਭਵਜਲਿ ਫੇਰਾ ॥ ੧ ॥ ਮਾਇਆ ਮੋਹੁ ਸਭੁ [੧੯]ਬਰਲੁ ਹੈ [੨੦]ਦੂਜੈ ਭਾਇ ਖੁਆਈ ਰਾਮ॥
ਮਾਤਾ ਪਿਤਾ ਸਭੁ ਹੇਤੁ[੨੧] ਹੈ [੨੨]ਹੇਤੇ ਪਲਚਾਈ ਰਾਮ ॥ ਹੇਤੇ ਪਲਚਾਈ [੨੩]ਪੁਰਬਿ
ਕਮਾਈ ਮੇਟਿ ਨ ਸਕੈ ਕੋਈ॥ ਜਿਨਿ ਸ੍ਰਿਸਟਿ ਸਾਜੀ [੨੪]ਸੋ ਕਰਿ ਵੇਖੈ [੨੫]ਤਿਸੁ ਜੇਵਡੁ
ਅਵਰੁ ਨ ਕੋਈ ॥ [੨੬]ਮਨਮੁਖਿ ਅੰਧਾ ਤਪਿ ਤਪਿ ਖਪੈ ਬਿਨੁ ਸਬਦੈ ਸਾਂਤਿ ਨ ਆਈ॥
ਨਾਨਕ ਬਿਨੁ ਨਾਵੈ ਸਭੁ ਕੋਈ ਭੁਲਾ ਮਾਇਆ ਮੋਹਿ ਖੁਆਈ ॥ ੨ ॥ ਏਹੁ ਜਗੁ
ਜਲਤਾ ਦੇਖਿ ਕੈ [੨੭]ਭਜਿ ਪਏ ਹਰਿ ਸਰਣਾਈ ਰਾਮ ॥ ਅਰਦਾਸਿ ਕਰੀਂ[੨੮] ਗੁਰ
ਪੂਰੇ ਆਗੈ ਰਖਿ ਲੇਵਹੁ ਦੇਹੁ ਵਡਾਈ ਰਾਮ ॥ ਰਖਿ ਲੇਵਹੁ ਸਰਣਾਈ ਹਰਿ ਨਾਮੁ
ਵਡਾਈ ਤੁਧੁ ਜੇਵਡੁ ਅਵਰੁ ਨ ਦਾਤਾ ॥ ਸੇਵਾ ਲਾਗੇ ਸੇ ਵਡਭਾਗੇ ਜੁਗਿ ਜੁਗਿ ਏਕੋ
ਜਾਤਾ ॥ [੨੯]ਜਤੁ ਸਤੁ ਸੰਜਮੁ ਕਰਮ ਕਮਾਵੈ ਬਿਨੁ ਗੁਰ ਗਤਿ ਨਹੀ ਪਾਈ ॥ ਨਾਨਕ
ਤਿਸ ਨੋ ਸਬਦੁ ਬੁਝਾਏ ਜੋ ਜਾਇ ਪਵੈ ਹਰਿ ਸਰਣਾਈ ॥ ੩ ॥ ਜੋ ਹਰਿ ਮਤਿ ਦੇਇ
[੩੦]ਸਾ ਊਪਜੈ ਹੋਰ ਮਤਿ ਨ ਕਾਈ ਰਾਮ ॥ ਅੰਤਰਿ ਬਾਹਰਿ ਏਕੁ ਤੂ ਆਪੇ ਦੇਹਿ
ਬੁਝਾਈ ਰਾਮ ॥ ਆਪੇ ਦੇਹਿ ਬੁਝਾਈ [੩੧]ਅਵਰ ਨ ਭਾਈ ਗੁਰਮੁਖਿ[੯] ਹਰਿ ਰਸੁ
ਚਾਖਿਆ ॥ ਦਰਿ ਸਾਚੈ ਸਦਾ ਹੈ ਸਾਚਾ [੩੨]ਸਾਚੈ ਸਬਦਿ ਸੁਭਾਖਿਆ ॥ ਘਰ ਮਹਿ

੧ ਜੋਤਸ਼ੀ।
੨ ਉੱਚੀ ਬੋਲਦੇ ਹਨ।
੩ ਕਿਸ ਨੂੰ ਸੁਣਾਉਂਦੇ ਹਨ, ਕਿਉਂਕਿ ਉਨ੍ਹਾਂ ਦੇ ਅੰਦਰ ਤਾਂ ਮਾਇਆ ਦੇ ਮੋਹ ਦੀ ਮੈਲ ਹੈ ਅਤੇ ਮਾਇਆ ਦੇ ਪਿੱਛੇ ਲੱਗੇ ਹੋਏ ਹਨ।
੪ ਜਗਤ ਵਿਚ ਉਨ੍ਹਾਂ ਨੂੰ ਮਾਇਆ ਦਾ ਵਪਾਰ ਪਿਆਰਾ ਲਗਦਾ ਹੈ।
੫ (ਮਾਇਆ ਦਾ ਲੋਭੀ) ਜ਼ਹਿਰ ਦਾ ਕੀੜਾ ਹੈ; ਜ਼ਹਿਰ ਵਿਚ ਲਗਾ ਰਹਿੰਦਾ ਹੈ ਅਤੇ ਅੰਤ ਗੰਦਗੀ ਵਿਚ ਹੀ ਜਾ ਕੇ ਸਮਾ ਜਾਂਦਾ ਹੈ।
੬ ਜੋ ਹਰੀ ਦੀ ਦਰਗਾਹ ਤੋਂ ਉਸ ਵਾਸਤੇ ਕਰਮਾਂ ਮੁਜਬ ਹੁਕਮ ਹੋਇਆ ਹੈ ਸੋਈ ਉਹ ਕਰਦਾ ਹੈ; ਕੋਈ ਇਸ ਨੂੰ ਟਾਲ ਨਹੀਂ ਸਕਦਾ।
੭ ਚੀਕ ਚੀਕ ਕੇ ਮਰ ਜਾਂਦੇ ਹਨ।
੮ ਮੋਹ ਵਿਚ ਕੋਈ ਹੋਸ਼ ਨਹੀਂ ਰਹਿੰਦੀ।
੯ ਗੁਰੂ ਦੁਆਰਾ।
੧੦ ਦੂਸਰਾ ਰੰਗ (ਮਾਇਆ ਦਾ ਪ੍ਰੇਮ) ਚਲਾ ਜਾਂਦਾ ਹੈ।
੧੧ ਉਸ ਦੇ ਖ਼ਜ਼ਾਨੇ ਸਚ ਨਾਲ ਭਰੇ ਰਹਿੰਦੇ ਹਨ।
੧੨ ਗੁਰੂ ਦੀ ਮੰਨ ਕੇ ਚਲਣ ਵਾਲਾ।
੧੩ ਸਚ ਦੇ ਰਾਹੀਂ ਆਪਣੇ ਆਪ ਨੂੰ ਸੁਧਾਰਦਾ ਹੈ।
੧੪ ਹਰੀ ਜਿਸ ਨੂੰ ਆਪੇ ਆਪਣੇ ਨਾਲ ਮੇਲ ਲਵੇ ਸੋਈ ਮਿਲਦਾ ਹੈ।
੧੫ ਸੰਸਾਰ ਜਨਮ-ਮਰਨ ਰੂਪ ਹੈ (ਭਾਵ ਹਰ ਕੋਈ ਜੰਮਦਾ ਮਰਦਾ ਹੈ); ਅੰਤ ਨੂੰ ਸਚ ਤੇ (ਮੁਤਾਬਿਕ) ਫ਼ੈਸਲਾ ਹੋਣਾ ਹੈ।
੧੬ ਸੰਸਾਰ ਵਿਚ ਜਨਮ।
੧੭ ਆਤਮ ਅਨੰਦ ਵਿਚ ਮਸਤ ਹੋਏ।
੧੮ ਮੁੜ ਓਹ ਸੰਸਾਰ ਸਮੁੰਦਰ (ਦੁਨੀਆਂ) ਵਿਚ ਫੇਰਾ ਨਹੀਂ ਪਾਂਦੇ, ਜਨਮ ਨਹੀਂ ਲੈਂਦੇ।
੧੯ ਸੂਦਾ ਹੈ।
੨੦ ਦ੍ਵੈਤ ਭਾਵ ਵਿਚ ਪਾ ਕੇ ਕੁਰਾਹੇ ਪਾਂਦਾ ਹੈ।
੨੧ ਮੋਹ।
੨੨ ਮੋਹ ਵਿਚ ਉਲਝ ਜਾਂਦਾ ਹੈ।
੨੩ ਪਿਛਲੀ ਕਮਾਈ (ਕਿਰਤ), ਕੀਤੇ ਕੰਮਾਂ ਦਾ ਫਲ।
੨੪ ਓਹੀ ਪੈਦਾ ਕਰ ਕੇ ਉਸ ਦੀ ਨਿਗਰਾਨੀ ਕਰਦਾ ਹੈ।
੨੫ ਉਸ ਜੇਡਾ ਵੱਡਾ।
੨੬ ਆਪ-ਹੁਦਰਾ ਅੰਨ੍ਹਾ ਕੂੜ ਕੂੜ ਕੇ ਸੜਦਾ ਹੈ।
੨੭ ਦੌੜ ਪਏ। ਦੇਖੋ ਪੰ: ੪੨੪, ਨੋਟ ੨੨ ਤੇ ੨੩।
੨੮ ਮੈਂ ਕਰਦਾ ਹਾਂ।
੨੯ ਇਸਤ੍ਰੀ ਦੇ ਸੰਗ ਤੋਂ ਬਚਣਾ, ਦਾਨ ਦੇਣਾ, ਇੰਦ੍ਰੀਆਂ ਦਾ ਰੋਕਣਾ, ਇਹਨਾਂ ਕਰਮਾਂ ਨੂੰ ਕਮਾਂਦਿਆਂ ਹੋਇਆਂ ਭੀ ਗੁਰੂ ਤੋਂ ਬਿਨਾਂ ਮੁਕਤੀ ਨਹੀਂ ਹੋਂਦੀ।
੩੦ ਸੋਈ (ਮਨੁਖ ਵਿਚ) ਪੈਦਾ ਹੁੰਦੀ ਹੈ।
੩੧ ਹੋਰ ਕੋਈ ਮਤ ਚੰਗੀ ਨਹੀਂ ਲਗਦੀ।
੩੨ ਸਚੇ ਸ਼ਬਦ ਰਾਹੀਂ ਵਾਹਿਗੁਰੂ ਚੰਗੀ ਤਰ੍ਹਾਂ ਬਿਆਨ ਕੀਤਾ (ਉਸ ਦੇ ਗੁਣ ਗਾਏ)।

---

* ਨਾਮ ਆਵਾਗੌਣ ਕਟਦਾ ਹੈ ਤੇ ਮਾਇਆ ਮੋਹ ਦਾ ਸੂਦਾ ਦੂਰ ਕਰਦਾ ਹੈ। ਇਹ ਦਾਤ ਹਰੀ ਦੀ ਆਪਣੀ ਮਿਹਰ ਹੋਵੇ ਤਾਂ ਗੁਰੂ ਦੇ ਰਾਹੀਂ ਮਿਲਦੀ ਹੈ।

[1]ਨਿਜਘਰੁ ਪਾਇਆ ਸਤਿਗੁਰੁ ਦੇਇ ਵਡਾਈ ॥ ਨਾਨਕ ਜੋ ਨਾਮਿ ਰਤੇ ਸੇਈ [2]ਮਹਲੁ ਪਾਇਨਿ ਮਤਿ ਪਰਵਾਣੁ ਸਚੁ ਸਾਈ ॥ ੪ ॥ ੬ ॥

ਵਡਹੰਸੁ ਮਹਲਾ ੪ *ਛੰਤ

ੴ ਸਤਿਗੁਰ ਪ੍ਰਸਾਦਿ ॥ ॥†ਮੇਰੈ ਮਨਿ ਮੇਰੈ ਮਨਿ ਸਤਿਗੁਰਿ ਪ੍ਰੀਤਿ ਲਗਾਈ ਰਾਮ ॥ ਹਰਿ ਹਰਿ ਹਰਿ ਹਰਿ ਨਾਮੁ ਮੇਰੈ ਮੰਨਿ ਵਸਾਈ ਰਾਮ ॥ ਹਰਿ ਹਰਿ ਨਾਮੁ ਮੇਰੈ ਮੰਨਿ ਵਸਾਈ ਸਭਿ ਦੂਖ ਵਿਸਾਰਣਹਾਰਾ ॥ ਵਡਭਾਗੀ ਗੁਰ ਦਰਸਨੁ ਪਾਇਆ ਧਨੁ ਧਨੁ ਸਤਿਗੁਰੂ ਹਮਾਰਾ ॥ ਊਠਤ ਬੈਠਤ ਸਤਿਗੁਰੁ ਸੇਵਹ ਜਿਤੁ ਸੇਵਿਐ ਸਾਂਤਿ ਪਾਈ ॥ ਮੇਰੈ ਮਨਿ ਮੇਰੈ ਮਨਿ ਸਤਿਗੁਰ ਪ੍ਰੀਤਿ ਲਗਾਈ ॥ ੧ ॥ ਹਉ ਜੀਵਾ ਹਉ ਜੀਵਾ ਸਤਿਗੁਰ ਦੇਖਿ ਸਰਸੇ[3] ਰਾਮ ॥ ਹਰਿਨਾਮੋ ਹਰਿਨਾਮੁ ਦ੍ਰਿੜਾਏ ਜਪਿ ਹਰਿ ਹਰਿ ਨਾਮੁ ਵਿਗਸੇ[4] ਰਾਮ ॥ ਜਪਿ ਹਰਿ ਹਰਿ ਨਾਮੁ [5]ਕਮਲ ਪਰਗਾਸੇ ਹਰਿਨਾਮੁ ਨਵੰਨਿਧਿ[6] ਪਾਈ ॥ ਹਉਮੈ ਰੋਗੁ ਗਇਆ [7]ਦੁਖੁ ਲਾਥਾ ਹਰਿ [8]ਸਹਜਿ ਸਮਾਧਿ ਲਗਾਈ ॥ ਹਰਿਨਾਮੁ ਵਡਾਈ ਸਤਿਗੁਰ ਤੇ ਪਾਈ [9]ਸੁਖੁ ਸਤਿਗੁਰ ਦੇਵ ਮਨੁ ਪਰਸੇ ॥ ਹਉ ਜੀਵਾ ਹਉ ਜੀਵਾ ਸਤਿਗੁਰ ਦੇਖਿ ਸਰਸੇ ॥ ੨ ॥ ਕੋਈ ਆਣਿ ਕਈ [10]ਆਣਿ ਮਿਲਾਵੈ ਮੇਰਾ ਸਤਿਗੁਰੁ ਪੂਰਾ ਰਾਮ ॥ ਹਉ ਮਨੁ ਤਨੁ ਹਉ ਮਨੁ ਤਨੁ [11]ਦੇਵਾ ਤਿਸੁ ਕਾਟਿ ਸਰੀਰਾ ਰਾਮ ॥ ਹਉ ਮਨੁ ਤਨੁ ਕਾਟਿ ਕਾਟਿ ਤਿਸੁ ਦੇਈ ਜੋ ਸਤਿਗੁਰ ਬਚਨ ਸੁਣਾਏ ॥ ਮੇਰੈ ਮਨਿ ਬੈਰਾਗੁ[12] ਭਇਆ ਬੈਰਾਗੀ ਮਿਲਿ ਗੁਰ ਦਰਸਨਿ ਸੁਖੁ ਪਾਏ ॥ ਹਰਿ ਹਰਿ ਕ੍ਰਿਪਾ ਕਰਹੁ ਸੁਖਦਾਤੇ ਦੇਹੁ ਸਤਿਗੁਰ ਚਰਨ ਹਮ ਧੂਰਾ[13] ॥ ਕੋਈ ਆਣਿ ਕੋਈ ਆਣਿ ਮਿਲਾਵੈ ਮੇਰਾ ਸਤਿਗੁਰੁ ਪੂਰਾ ॥ ੩ ॥ ਗੁਰ ਜੇਵਡੁ ਗੁਰ ਜੇਵਡੁ ਦਾਤਾ ਮੈ ਅਵਰੁ ਨ ਕੋਈ ਰਾਮ ॥ ਹਰਿ ਦਾਨੋ ਹਰਿ ਦਾਨੁ ਦੇਵੈ ਹਰਿ ਪੁਰਖੁ ਨਿਰੰਜਨੁ[14] ਸੋਈ ਰਾਮ ॥ ਹਰਿ ਹਰਿ ਨਾਮੁ ਜਿਨੀ ਆਰਾਧਿਆ[15] ਤਿਨ ਕਾ ਦੁਖੁ ਭਰਮੁ ਭਉ ਭਾਗਾ ॥ [16]ਸੇਵਕ ਭਾਇ ਮਿਲੇ ਵਡਭਾਗੀ ਜਿਨ ਗੁਰ ਚਰਨੀ ਮਨੁ ਲਾਗਾ ॥ ਕਹੁ ਨਾਨਕ ਹਰਿ ਆਪਿ ਮਿਲਾਏ ਮਿਲਿ ਸਤਿਗੁਰ ਪੁਰਖ ਸੁਖੁ ਹੋਈ ॥ ਗੁਰ ਜੇਵਡੁ ਗੁਰ ਜੇਵਡੁ ਦਾਤਾ ਮੈ ਅਵਰੁ ਨ ਕੋਈ ॥ ੪ ॥ ੧ ॥ ਵਡਹੰਸੁ ਮਹਲਾ ੪ ॥ ਹੰਉ ਗੁਰ ਬਿਨੁ ਹੰਉ ਗੁਰ ਬਿਨੁ [17]ਖਰੀ ਨਿਮਾਣੀ ਰਾਮ ॥ ਜਗਜੀਵਨੁ ਜਗਜੀਵਨੁ ਦਾਤਾ ਗੁਰ ਮੇਲਿ ਸਮਾਣੀ ਰਾਮ ॥ ਸਤਿਗੁਰੁ ਮੇਲਿ [18]ਹਰਿਨਾਮਿ ਸਮਾਣੀ ਜਪਿ ਹਰਿ ਹਰਿ ਨਾਮ ਧਿਆਇਆ ॥

੧ (ਦਿਲ ਵਿਚ ਹੀ) ਆਪਣਾ ਘਰ, ਪਰਮਾਤਮਾ ਦਾ ਅਨਭਵ ਹੋ ਗਿਆ।

੨ ਵਾਹਿਗੁਰੂ ਦੇ ਦਰਬਾਰ ਦੀ ਪ੍ਰਾਪਤੀ ਕਰਦੇ ਹਨ।

੩ (ਸਤਗੁਰੂ ਨੂੰ ਦੇਖ ਕੇ) ਮਉਲਿਆ, ਰਸ ਨਾਲ ਭਰ ਗਿਆ, ਅਨੰਦ ਹੋਇਆ।

੪ ਫੂਲ ਦੀ ਤਰਾਂ ਖਿੜ ਗਿਆ।

੫ ਹਿਰਦਾ (ਜਿਸ ਦਾ ਕੰਵਲ ਫੁਲ ਨਾਲ ਮੁਕਾਬਲਾ ਕਰਦੇ ਹਨ) ਖਿੜ ਜਾਏ।

੬ ਨੌ-ਨਿਧਿ। ਦੇਖੋ ਪੰਨਾ ੩੫੩, ਫੁਟ ਨੋਟ *।

੭ ਦੁਖ ਲਹਿ ਗਿਆ।

੮ ਹਰੀ ਦੇ ਪ੍ਰੇਮ ਵਿਚ ਧਿਆਨ ਜੁੜ ਗਿਆ। 'ਸਹਜ' ਲਈ ਦੇਖੋ ਪੰਨਾ ੪੨੯, ਨੋਟ ੯।

੯ ਸੁਖ ਤਦ ਹੁੰਦਾ ਹੈ ਜੇ ਸਤਗੁਰੂ ਮਨ ਨੂੰ ਛੂਹ ਦੇਵੇ (ਜੇ ਗੁਰੂ ਦਾ ਦਰਸ਼ਨ ਜਾਂ ਸੰਗਤ ਹੋਵੇ)।

੧੦ ਲਿਆ ਕੇ ਮਿਲਾਵੇ, ਮੇਲ ਦੇਵੇ।

੧੧ ਅਤੇ ਸਰੀਰ ਉਸ ਨੂੰ ਕੱਟ ਕੇ ਦੇਵਾਂ।

੧੨ ਸੰਸਾਰ ਦੇ ਪਦਾਰਥਾਂ ਤੋਂ ਮਨ ਦਾ ਹਟਣਾ।

੧੩ ਧੂੜੀ, ਖ਼ਾਕ।

੧੪ ਮਾਇਆ ਤੋਂ ਰਹਿਤ।

੧੫ ਧਿਆਇਆ, ਸਿਮਰਿਆ।

੧੬ ਵਡੇ ਭਾਗਾਂ ਵਾਲੇ ਹਰੀ ਨੂੰ ਦਾਸ-ਬਿਰਤੀ ਨਾਲ ਮਿਲਦੇ ਹਨ।

੧੭ ਬਹੁਤ ਨਿਮਾਣੀ, ਬੇਬਸ।

੧੮ ਹਰੀ-ਨਾਮ ਵਿਚ ਸਮਾਈ।

* ਇਨ੍ਹਾਂ ਚਵ੍ਹਾਂ ਛੰਤਾਂ ਵਿਚ ਹਰੀ ਨੂੰ ਮਿਲਾਉਣ ਵਾਲੇ ਸਤਿਗੁਰੂ ਦੇ ਮਿਲਣ ਲਈ ਤਰਲੇ ਹਨ।

† ਦੋ ਦੋ ਵਾਰ ਆਏ ਪਦਾਂ ਦਾ ਅਰਥ ਇੱਕੋ ਵਾਰ ਕਰਨਾ ਹੈ। ਇਹ ਕੇਵਲ ਛੰਤ ਦੀ ਚਾਲ ਪੂਰੀ ਕਰਨ ਲਈ ਦੁਹਰਾਏ ਗਏ ਹਨ।

[੧]ਜਿਸੁ ਕਾਰਣਿ ਹਉ ਢੂੰਢਿ ਢੂਢੇਦੀ ਸੋ ਸਜਣੁ ਹਰਿ ਘਰਿ ਪਾਇਆ ॥ [੨]ਏਕ ਦ੍ਰਿਸ੍ਟਿ ਹਰਿ ਏਕੋ ਜਾਤਾ ਹਰਿ ਆਤਮਰਾਮੁ[੩] ਪਛਾਣੀ ॥ ਹੰਉ ਗੁਰ ਬਿਨੁ ਹੰਉ ਗੁਰ ਬਿਨੁ ਖਰੀ ਨਿਮਾਣੀ॥ ੧ ॥ ਜਿਨਾ ਸਤਿਗੁਰੁ ਜਿਨ ਸਤਿਗੁਰੁ ਪਾਇਆ ਤਿਨ ਹਰਿਪ੍ਰਭੁ ਮੇਲਿ ਮਿਲਾਏ ਰਾਮ ॥ ਤਿਨ ਚਰਣ ਤਿਨ ਚਰਣ ਸਰੇਵਹ[੪] ਹਮ ਲਾਗਹ ਤਿਨ ਕੈ ਪਾਏ ਰਾਮ ॥ ਹਰਿ ਹਰਿ ਚਰਣ ਸਰੇਵਹ ਤਿਨ ਕੇ ਜਿਨ ਸਤਿਗੁਰੁ ਪੁਰਖੁ ਪ੍ਰਭੁ ਧ੍ਯਾਇਆ ॥ ਤੂ ਵਡਦਾਤਾ [੫]ਅੰਤਰਜਾਮੀ ਮੇਰੀ ਸਰਧਾ ਪੂਰਿ ਹਰਿਰਾਇਆ ॥ [੬]ਗੁਰਸਿਖ ਮੇਲਿ ਮੇਰੀ ਸਰਧਾ ਪੂਰੀ ਅਨਦਿਨੁ[੭] ਰਾਮ ਗੁਣ ਗਾਏ ॥ ਜਿਨ ਸਤਿਗੁਰੁ ਜਿਨ ਸਤਿਗੁਰੁ ਪਾਇਆ ਤਿਨ ਹਰਿਪ੍ਰਭੁ ਮੇਲਿ ਮਿਲਾਏ॥ ੨ ॥ [੮]ਹੰਉ ਵਾਰੀ ਹੰਉ ਵਾਰੀ ਗੁਰਸਿਖ ਮੀਤ ਪਿਆਰੇ ਰਾਮ ॥ ਹਰਿਨਾਮੋ ਹਰਿਨਾਮੁ ਸੁਣਾਏ ਮੇਰਾ ਪ੍ਰੀਤਮੁ ਨਾਮੁ ਅਧਾਰੇ[੯] ਰਾਮ॥ ਹਰਿ ਹਰਿ ਨਾਮੁ ਮੇਰਾ [੧੦]ਪ੍ਰਾਨ ਸਖਾਈ ਤਿਸੁ ਬਿਨੁ [੧੧]ਘੜੀ ਨਿਮਖ ਨਹੀ ਜੀਵਾਂ ॥ ਹਰਿ ਹਰਿ ਕ੍ਰਿਪਾ ਕਰੇ ਸੁਖਦਾਤਾ [੧੨]ਗੁਰਮੁਖਿ ਅੰਮ੍ਰਿਤੁ ਪੀਵਾਂ ॥ ਹਰਿ ਆਪੇ ਸਰਧਾ[੧੩] ਲਾਇ ਮਿਲਾਏ ਹਰਿ ਆਪੇ ਆਪਿ ਸਵਾਰੇ ॥ ਹੰਉ ਵਾਰੀ ਹੰਉ ਵਾਰੀ ਗੁਰਸਿਖ ਮੀਤ ਪਿਆਰੇ ॥ ੩ ॥ ਹਰਿ ਆਪੇ ਹਰਿ ਆਪੇ ਪੁਰਖੁ ਨਿਰੰਜਨੁ[੧੪] ਸੋਈ ਰਾਮ॥ ਹਰਿ ਆਪੇ ਹਰਿ ਆਪੇ ਮੇਲੈ ਕਰੈ ਸੋ ਹੋਈ ਰਾਮ ॥ ਜੋ ਹਰਿਪ੍ਰਭ ਭਾਵੈ ਸੋਈ ਹੋਵੈ ਅਵਰੁ ਨ ਕਰਣਾ ਜਾਈ ॥ [੧੫]ਬਹੁਤੁ ਸਿਆਣਪ ਲਇਆ ਨ ਜਾਈ ਕਰਿ ਥਾਕੇ ਸਭਿ ਚਤੁਰਾਈ॥ [੧੬]ਗੁਰ ਪ੍ਰਸਾਦਿ ਜਨ ਨਾਨਕ ਦੇਖਿਆ ਮੈ ਹਰਿ ਬਿਨੁ ਅਵਰੁ ਨ ਕੋਈ ॥ ਹਰਿ ਆਪੇ ਹਰਿ ਆਪੇ ਪੁਰਖੁ ਨਿਰੰਜਨੁ ਸੋਈ॥ ੪ ॥ ੨॥ ਵਡਹੰਸੁ ਮਹਲਾ ੪ ॥ [੧੭]ਹਰਿ ਸਤਿਗੁਰ ਹਰਿ ਸਤਿਗੁਰ ਮੇਲਿ ਹਰਿ ਸਤਿਗੁਰ ਚਰਣ ਹਮ ਭਾਇਆ ਰਾਮ ॥ [੧੮]ਤਿਮਰ ਅਗਿਆਨੁ ਗਵਾਇਆ ਗੁਰ ਗਿਆਨੁ ਅੰਜਨੁ[੧੯] ਗੁਰਿ ਪਾਇਆ ਰਾਮ॥ ਗੁਰ ਗਿਆਨ ਅੰਜਨੁ ਸਤਿਗੁਰੂ ਪਾਇਆ ਅਗਿਆਨ ਅੰਧੇਰ ਬਿਨਾਸੇ॥ ਸਤਿਗੁਰ ਸੇਵਿ *ਪਰਮ ਪਦੁ ਪਾਇਆ ਹਰਿ ਜਪਿਆ [੨੦]ਸਾਸ ਗਿਰਾਸੇ ॥ ਜਿਨ ਕੰਉ ਹਰਿਪ੍ਰਭਿ ਕਿਰਪਾ ਧਾਰੀ ਤੇ ਸਤਿਗੁਰ ਸੇਵਾ ਲਾਇਆ॥ ਹਰਿ ਸਤਿਗੁਰ ਹਰਿ ਸਤਿਗੁਰ ਮੇਲਿ ਹਰਿ ਸਤਿਗੁਰ ਚਰਣ ਹਮ ਭਾਇਆ॥ ੧ ॥ ਮੇਰਾ ਸਤਿਗੁਰੁ ਮੇਰਾ ਸਤਿਗੁਰੁ ਪਿਆਰਾ ਮੈ ਗੁਰ ਬਿਨੁ ਰਹਣੁ ਨ ਜਾਈ ਰਾਮ ॥ ਹਰਿਨਾਮੋ ਹਰਿਨਾਮੁ ਦੇਵੈ [੨੧]ਮੇਰਾ ਅੰਤਿ ਸਖਾਈ ਰਾਮ ॥ ਹਰਿ ਹਰਿ ਨਾਮੁ ਮੇਰਾ ਅੰਤਿ ਸਖਾਈ ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ॥ ਜਿਥੈ [੨੨]ਪੁਤੁ ਕਲਤ੍ਰੁ ਕੋਈ ਬੇਲੀ ਨਾਹੀ ਤਿਥੈ ਹਰਿ ਹਰਿ ਨਾਮਿ ਛਡਾਇਆ ॥ ਧਨੁ ਧਨੁ ਸਤਿਗੁਰੁ

੧ ਜਿਸ ਮਿਤਰ ਵਾਸਤੇ ਮੈਂ ਤਲਾਸ਼ ਕਰਦੀ ਫਿਰਦੀ ਸਾਂ ਉਹ ਘਰ (ਮਨ) ਵਿਚ ਹੀ ਪਾ ਲਿਆ ।
੨ ਇਕੋ ਹਰੀ ਦ੍ਰਿਸਟੀ (ਨਜ਼ਰ) ਆਇਆ ।
੩ ਆਤਮਾ ਵਿਚ ਰਮਿਆ ਹੋਇਆ ਰਾਮ ।
੪ (ਅਸੀ ਓਹਨਾਂ ਦੇ ਚਰਨਾਂ ਦੀ) ਸੇਵਾ ਕਰਦੇ ਹਾਂ।
੫ ਤੂੰ ਅੰਦਰ ਦੀ ਹਾਲਤ ਜਾਨਣ ਵਾਲਾ ਹੈਂ । ਹੇ ਹਰੀ ਰਾਜਾ ! ਮੇਰੀ ਪ੍ਰੇਮ ਭਰੀ ਆਸ ਨੂੰ ਪੂਰਾ ਕਰੋ ।
੬ ਗੁਰਸਿਖ ਮੈਨੂੰ ਮਿਲਾ ਦੇਹ ਤਾਂਕਿ ਮੇਰੀ ਆਸਾ ਪੂਰੀ ਹੋ ਜਾਏ ।
੭ ਹਰ ਰੋਜ਼, ਨਿਤ ।
੮ ਮੈਂ ਸਦਕੇ ਹਾਂ ।
੯ ਆਸਰਾ ਹੈ ।
੧੦ ਪ੍ਰਾਣਾਂ (ਜੀਵਨ) ਦਾ ਸਹਾਈ ।
੧੧ ਘੜੀ ਭਰ, ਛਿਨ ਭਰ ।
੧੨ ਗੁਰੂ ਰਾਹੀਂ ਨਾਮ-ਅੰਮ੍ਰਿਤ ਪੀਵਾਂ ।
੧੩ ਵਿਸ਼ਵਾਸ ਭਰਿਆ ਪ੍ਰੇਮ ।
੧੪ ਮਾਇਆ ਤੋਂ ਨਿਰਲੇਪ, ਪਵਿੱਤਰ ।
੧੫ ਬਹੁਤ ਚਤਰਾਈ ਸਿਆਣਪ ਨਾਲ ਹਰੀ ਪ੍ਰਾਪਤ ਨਹੀਂ ਹੁੰਦਾ ।
੧੬ ਗੁਰੂ ਦੀ ਕਿਰਪਾ ਨਾਲ ।
੧੭ ਹੇ ਹਰੀ ! ਸਤਿਗੁਰੂ ਮਿਲਾ ਦਿਓ ।
੧੮ ਹਨੇਰਾ ਰੂਪ ਅਗਿਆਨ ।
੧੯ ਸੂਰਮਾ ।
੨੦ ਸਾਹ ਲੈਂਦੇ ਅਤੇ ਗਰਾਹੀ ਮੂੰਹ ਵਿਚ ਪਾਂਦੇ ; ਭਾਵ ਹਰ ਵਕਤ ।
੨੧ ਮੈਨੂੰ ਮਰਣ ਵੇਲੇ ਸਹਾਈ ਹੋਏਗਾ ।
੨੨ ਪੁਤਰ ਇਸਤ੍ਰੀ ਕੋਈ ਮਿਤਰ ਨਹੀਂ ਹੁੰਦਾ, ਓਥੇ ਹਰਿਨਾਮ ਨੇ ਬਚਾ ਲਿਆ ।

*ਮਹਾਨ ਰੁਤਬਾ (ਪਦਵੀ), ਉਚੇ ਤੋਂ ਉਚਾ ਦਰਜਾ ਜਿਥੇ ਤੇਜ਼ੀ ਮਨੁਖ ਉੱਨਤੀ ਕਰਦਾ ਪੁਜ ਸਕਦਾ ਹੈ ।

[1]ਪੁਰਖੁ ਨਿਰੰਜਨੁ ਜਿਤੁ ਮਿਲਿ ਹਰਿਨਾਮੁ ਧਿਆਈ ॥ ਮੇਰਾ ਸਤਿਗੁਰੁ ਮੇਰਾ ਸਤਿਗੁਰੁ ਪਿਆਰਾ ਮੈ ਗੁਰ ਬਿਨੁ ਰਹਣੁ ਨ ਜਾਈ ॥ ੨ ॥ ਜਿਨੀ ਦਰਸਨੁ ਜਿਨੀ ਦਰਸਨੁ ਸਤਿਗੁਰਪੁਰਖ ਨਾ ਪਾਇਆ ਰਾਮ ॥ ਤਿਨ ਨਿਹਫਲੁ[2] ਤਿਨ ਨਿਹਫਲੁ ਜਨਮੁ ਸਭੁ ਬ੍ਰਿਥਾ[3] ਗਵਾਇਆ ਰਾਮ ॥ ਨਿਹਫਲੁ ਜਨਮੁ ਤਿਨ ਬ੍ਰਿਥਾ ਗਵਾਇਆ ਤੇ ਸਾਕਤ[3] [4]ਮੁਏ ਮਰਿ ਝੂਰੇ ॥ [5]ਘਰਿ ਹੋਦੈ ਰਤਨਿ ਪਦਾਰਥਿ ਭੂਖੇ ਭਾਗਹੀਣ ਹਰਿ ਦੂਰੇ ॥ [6]ਹਰਿ ਹਰਿ ਤਿਨ ਕਾ ਦਰਸੁ ਨ ਕਰੀਅਹੁ ਜਿਨੀ ਹਰਿ ਹਰਿ ਨਾਮੁ ਨ ਧਿਆਇਆ ॥ ਜਿਨੀ ਦਰਸਨੁ ਜਿਨੀ ਦਰਸਨੁ ਸਤਿਗੁਰ ਪੁਰਖ ਨ ਪਾਇਆ ॥ ੩ ॥ ਹਮ ਚਾਤ੍ਰਿਕ [7]ਹਮ ਚਾਤ੍ਰਿਕ ਦੀਨ ਹਰਿਪਾਸਿ ਬੇਨੰਤੀ ਰਾਮ ॥ [8]ਗੁਰ ਮਿਲਿ ਗੁਰ ਮੇਲਿ ਮੇਰਾ ਪਿਆਰਾ [9]ਹਮ ਸਤਿਗੁਰ ਕਰਹ ਭਗਤੀ ਰਾਮ ॥ ਹਰਿ ਹਰਿ ਸਤਿਗੁਰ ਕਰਹ ਭਗਤੀ ਜਾਂ ਹਰਿਪ੍ਰਭੁ ਕਿਰਪਾ ਧਾਰੇ ॥ ਮੈ ਗੁਰ ਬਿਨੁ ਅਵਰੁ ਨ ਕੋਈ ਬੇਲੀ[10] ਗੁਰੁ ਸਤਿਗੁਰੁ ਪ੍ਰਾਣ[11] ਹਮਾਰੇ ॥ ਕਹੁ ਨਾਨਕ ਗੁਰਿ ਨਾਮੁ ਦ੍ਰਿੜ੍ਹਾਇਆ ਹਰਿ ਹਰਿ ਨਾਮੁ ਹਰਿ ਸਤੀ[12] ॥ ਹਮ ਚਾਤ੍ਰਿਕ ਹਮ ਚਾਤ੍ਰਿਕ ਦੀਨ ਹਰਿਪਾਸਿ ਬੇਨੰਤੀ ॥ ੪ ॥ ੩ ॥ ਵਡਹੰਸੁ ਮਹਲਾ ੪ ॥ ਹਰਿ ਕਿਰਪਾ ਹਰਿ ਕਿਰਪਾ ਕਰਿ ਸਤਿਗੁਰੁ ਮੇਲਿ ਸੁਖਦਾਤਾ ਰਾਮ ॥ ਹਮ ਪੂਛਹ ਹਮ ਪੂਛਹ ਸਤਿਗੁਰ ਪਾਸਿ [13]ਹਰਿ ਬਾਤਾ ਰਾਮ ॥ ਸਤਿਗੁਰ ਪਾਸਿ ਹਰਿ ਬਾਤ ਪੂਛਹ ਜਿਨਿ ਨਾਮੁ ਪਦਾਰਥੁ[14] ਪਾਇਆ ॥ [15]ਪਾਇ ਲਗਹ ਨਿਤ ਕਰਹ ਬਿਨੰਤੀ [16]ਗੁਰਿ ਸਤਿਗੁਰਿ ਪੰਥੁ ਬਤਾਇਆ ॥ ਸੋਈ ਭਗਤੁ ਦੁਖੁ ਸੁਖੁ [17]ਸਮਤੁ ਕਰਿ ਜਾਣੈ [18]ਹਰਿ ਹਰਿ ਨਾਮਿ ਹਰਿ ਰਾਤਾ ॥ ਹਰਿ ਕਿਰਪਾ ਹਰਿ ਕਿਰਪਾ ਕਰਿ ਗੁਰੁ ਸਤਿਗੁਰੁ ਮੇਲਿ ਸੁਖਦਾਤਾ ॥ ੧ ॥ [19]ਸੁਣਿ ਗੁਰਮੁਖਿ ਸੁਣਿ ਗੁਰਮੁਖਿ ਨਾਮਿ ਸਭਿ ਬਿਨਸੇ ਹੰਉਮੈ ਪਾਪਾ ਰਾਮ ॥ ਜਪਿ ਹਰਿ ਹਰਿ ਜਪਿ ਹਰਿ ਹਰਿ ਨਾਮੁ [20]ਲਥਿਅੜੇ ਜਗਿ ਤਾਪਾ ਰਾਮ ॥ ਹਰਿ ਹਰਿ ਨਾਮੁ ਜਿਨੀ ਆਰਾਧਿਆ ਤਿਨ ਕੇ ਦੁਖ ਪਾਪ ਨਿਵਾਰੇ[21] ॥ [22]ਸਤਿਗੁਰਿ ਗਿਆਨ ਖੜਗੁ ਹਥਿ ਦੀਨਾ ਜਮ ਕੰਕਰ ਮਾਰਿ ਬਿਦਾਰੇ ॥ ਹਰਿਪ੍ਰਭਿ ਕ੍ਰਿਪਾ ਧਾਰੀ ਸੁਖਦਾਤੇ ਦੁਖ ਲਾਥੇ [23]ਪਾਪ ਸੰਤਾਪਾ ॥ ਸੁਣਿ ਗੁਰਮੁਖਿ ਸੁਣਿ ਗੁਰਮੁਖਿ ਨਾਮੁ ਸਭਿ ਬਿਨਸੇ ਹੰਉਮੈ ਪਾਪਾ ॥ ੨ ॥ ਜਪਿ ਹਰਿ ਹਰਿ ਜਪਿ ਹਰਿ ਹਰਿ ਨਾਮੁ ਮੇਰੈ ਮਨਿ ਭਾਇਆ ਰਾਮ ॥ ਮੁਖਿ ਗੁਰਮੁਖਿ ਮੁਖਿ ਗੁਰਮੁਖਿ ਜਪਿ ਸਭਿ ਰੋਗ ਗਵਾਇਆ ਰਾਮ ॥ ਗੁਰਮੁਖਿ ਜਪਿ ਸਭਿ ਰੋਗ ਗਵਾਇਆ [24]ਅਰੋਗਤ ਭਏ ਸਰੀਰਾ ॥ *ਅਨਦਿਨੁ ਸਹਜ ਸਮਾਧਿ ਹਰਿ ਲਾਗੀ ਹਰਿ ਜਪਿਆ [25]ਗਹਿਰ ਗੰਭੀਰਾ ॥ [26]ਜਾਤਿ ਅਜਾਤਿ ਨਾਮੁ ਜਿਨ ਧਿਆਇਆ

੧ ਸਮ੍ਰਥ ਗੁਰੂ ਮਾਇਆ ਤੋਂ ਨਿਰਲੇਪ ਹੈ ।
੨ ਨਿਹਫਲ ਅਤੇ ਬਿਰਥਾ, ਭਾਵ ਬੇਫ਼ਾਇਦਾ ।
੩ ਸ਼ਕਤੀ (ਮਾਇਆ) ਦੇ ਪੂਜਨ ਵਾਲੇ ।
੪ ਪਛਤਾ ਪਛਤਾ ਕੇ ਮਰ ਗਏ ।
੫ ਓਹ ਬੇਨਸੀਬ ਹਰੀ ਤੋਂ ਦੂਰ ਹਨ ; ਆਪਣੇ ਅੰਦਰ (ਨਾਮ-ਰੂਪ) ਅਮੋਲਕ ਹੀਰਾ ਹੁੰਦਿਆਂ ਫੇਰ ਭੁਖੇ ਨੰਗੇ ਹਨ । ਦੇਖੋ ਨੋਟ ੧੨।
੬ ਹੇ ਹਰੀ ! ਓਹਨਾਂ ਦਾ ਮੈਨੂੰ ਦਰਸ਼ਨ ਨਾ ਹੋਵੇ।
੭ ਅਸੀਂ ਨਿਮਾਣੇ ਪਪੀਹੇ ਹਾਂ। ਦੇਖੋ ਪੰਨਾ ੪੫੨, ਫੁਟ ਨੋਟ * ।
੮ ਹੇ ਹਰੀ ! ਸਾਨੂੰ ਗੁਰੂ ਮਿਲੇ ; ਸਾਨੂੰ ਪਿਆਰਾ ਗੁਰੂ ਮੇਲ ਦੇ ।
੯ ਅਸੀ ਗੁਰੂ ਦੀ ਭਗਤੀ (ਸੇਵਾ) ਕਰੀਏ ।
੧੦ ਮਿਤਰ ।
੧੧ ਜਿੰਦ, ਜੀਵਨ ।
੧੨ [ਸਤੋ=ਸਤਿ] ਸਤ ਸਰੂਪ ਜੋ ਕਦੇ ਨਾਸ ਨਾ ਹੋਵੇ । ਹਰੀ ਦਾ ਸਤਿ-ਨਾਮੁ ਦ੍ਰਿੜਾਇਆ ਹੈ ।
੧੩ ਹਰੀ ਦੀਆਂ ਗਲਾਂ, ਹਰੀ ਦਾ ਗਿਆਨ ।
੧੪ ਲੜੀਂਦੀ ਚੀਜ਼, ਅਮੋਲਕ ਵਸਤ ।
੧੫ ਪੈਰੀਂ ਪੈਂਦੇ ਹਾਂ ।
੧੬ ਸਤਗੁਰੂ ਨੇ ਰਸਤਾ ਦਸਿਆ ।
੧੭ ਸਮ (ਇਕੋ ਜੇਹਾ) ਕਰਕੇ ਸਮਝੇ ।
੧੮ ਹਰੀ ਨਾਮ ਵਿਚ ਰਚਿਆ (ਪਰੀਤ ਲਾਈ) ।
੧੯ ਗੁਰੂ ਦੁਆਰਾ ਨਾਮ ਸੁਣ ਕੇ ।
੨੦ ਜਗਤ ਵਿਚ ਜਿੰਨੇ ਤਾਪ (ਦੁਖ) ਸਨ ਸਭ ਲਹਿ ਗਏ ।
੨੧ ਦੂਰ ਕੀਤੇ ।
੨੨ ਸਤਿਗੁਰੂ ਨੇ ਗਿਆਨ ਦੀ ਤਲਵਾਰ ਹਥ ਵਿਚ ਪਕੜਾਈ ਜਿਸ ਨਾਲ ਜਮ ਰਾਜਾ ਦੇ ਸੇਵਕ (ਜਮਦੂਤ) ਮਾਰ ਕੇ ਚੀਰ ਦਿਤੇ, ਮੌਤ ਦਾ ਡਰ ਲਾਹ ਸੁਟਿਆ ।
੨੩ ਪਾਪ ਅਤੇ ਕਲੇਸ਼ ।
੨੪ ਸਰੀਰ ਅਰੋਗ (ਰਾਜ਼ੀ) ਹੋ ਗਿਆ ।
੨੫ (ਹਰੀ ਜੋ) ਬਹੁਤ ਡੂੰਘਾ ਭਾਵ ਸਿਆਣਾ ਹੈ ।
੨੬ ਉਚੀ ਜਾਤ ਦਾ ਹੋਵੇ ਯਾ ਨੀਚ ਜਾਤ ਦਾ ਹੋਵੇ, ਜਿਸ ਨੇ ਭੀ ਨਾਮ ਜਪਿਆ ।

*ਹਰੀ ਨਾਲ ਲਗਾਤਾਰ ਆਪੇ ਕੁਦਰਤੀ ਤੌਰ ਤੇ ਲਿਵ ਲਗ ਗਈ । ਦੇਖੋ ਪੰਨਾ ੪੧੯, ਨੋਟ ੨੧ ।

ਤਿਨ [੧]ਪਰਮ ਪਦਾਰਥੁ ਪਾਇਆ ॥ ਜਪਿ ਹਰਿ ਹਰਿ ਜਪਿ ਹਰਿ ਹਰਿ ਨਾਮੁ ਮੇਰੈ ਮਨਿ ਭਾਇਆ ॥ ੩ ॥ ਹਰਿ ਧਾਰਹੁ ਹਰਿ ਧਾਰਹੁ ਕਿਰਪਾ ਕਰਿ ਕਿਰਪਾ [੨]ਲੇਹੁ ਉਬਾਰੇ ਰਾਮ ॥ ਹਮ ਪਾਪੀ ਹਮ ਪਾਪੀ ਨਿਰਗੁਣ ਦੀਨ ਤੁਮ੍ਾਰੇ[੩] ਰਾਮ ॥ ਹਮ ਪਾਪੀ ਨਿਰਗੁਣ ਦੀਨ ਤੁਮ੍ਾਰੇ [੪]ਹਰਿ ਦੈਆਲ ਸਰਣਾਇਆ ॥ ਤੂ [੫]ਦੁਖ ਭੰਜਨੁ ਸਰਬ ਸੁਖਦਾਤਾ [੬]ਹਮ ਪਾਥਰ ਤਰੇ ਤਰਾਇਆ ॥ ਸਤਿਗੁਰ ਭੇਟਿ[੭] ਰਾਮ ਰਸੁ ਪਾਇਆ [੮]ਜਨ ਨਾਨਕ ਨਾਮਿ ਉਧਾਰੇ ॥ ਹਰਿ ਧਾਰਹੁ ਹਰਿ ਧਾਰਹੁ ਕਿਰਪਾ ਕਰਿ ਕਿਰਪਾ ਲੇਹੁ ਉਬਾਰੇ ਰਾਮ ॥ ੪ ॥ ੪ ॥

ਵਡਹੰਸੁ ਮਹਲਾ ੪ ਘੋੜੀਆ*

ੴ ਸਤਿਗੁਰ ਪ੍ਰਸਾਦਿ ॥ ਦੇਹ ਤੇਜਣਿ[੯] ਜੀ ਰਾਮਿ ਉਪਾਈਆ ਰਾਮ ॥ ਧੰਨੁ ਮਾਣਸ ਜਨਮੁ [੧੦]ਪੁੰਨਿ ਪਾਈਆ ਰਾਮ ॥ ਮਾਣਸ ਜਨਮੁ ਵਡ ਪੁੰਨੇ ਪਾਇਆ [੧੧]ਦੇਹ ਸੁ ਕੰਚਨ ਚੰਗੜੀਆ ॥ ਗੁਰਮੁਖਿ[੧੨] ਰੰਗੁ ਚਲੂਲਾ[੧੩] ਪਾਵੈ [੧੪]ਹਰਿ ਹਰਿ ਹਰਿ ਨਵ ਰੰਗੜੀਆ ॥ [੧੫]ਏਹ ਦੇਹ ਸੁ ਬਾਂਕੀ [੧੬]ਜਿਤੁ ਹਰਿ ਜਾਪੀ [੧੭]ਹਰਿ ਹਰਿ ਨਾਮਿ ਸੁਹਾਵੀਆ ॥ ਵਡਭਾਗੀ ਪਾਈ [੧੮]ਨਾਮੁ ਸਖਾਈ ਜਨ ਨਾਨਕ ਰਾਮਿ ਉਪਾਈਆ ॥ ੧ ॥ [੧੯]ਦੇਹ ਪਾਵਉ ਜੀਨੁ ਬੁਝਿ ਚੰਗਾ ਰਾਮ ॥ ਚੜਿ ਲੰਘਾ ਜੀ [੨੦]ਬਿਖਮੁ ਭੁਇਅੰਗਾ ਰਾਮ ॥ ਬਿਖਮੁ ਭੁਇਅੰਗਾ [੨੧]ਅਨਤ ਤਰੰਗਾ ਗੁਰਮੁਖਿ[੧੨] ਪਾਰਿ ਲੰਘਾਏ ॥ ਹਰਿ ਬੋਹਥਿ[੨੨] ਚੜਿ ਵਡਭਾਗੀ ਲੰਘੈ [੨੩]ਗੁਰੁ ਖੇਵਟੁ ਸਬਦਿ ਤਰਾਏ ॥ [੨੪]ਅਨਦਿਨੁ ਹਰਿ ਰੰਗਿ ਹਰਿ ਗੁਣ ਗਾਵੈ ਹਰਿ ਰੰਗੀ ਹਰਿ ਰੰਗਾ ॥ ਜਨ ਨਾਨਕ [੨੫]ਨਿਰਬਾਣ ਪਦੁ ਪਾਇਆ ਹਰਿ ਉਤਮੁ ਹਰਿ ਪਦੁ ਚੰਗਾ ॥ ੨ ॥ [੨੬]ਕੜੀਆਲੁ ਮੁਖੇ ਗੁਰਿ ਗਿਆਨੁ ਦ੍ਰਿੜਾਇਆ ਰਾਮ ॥ ਤਨਿ ਪ੍ਰੇਮੁ ਹਰਿ ਚਾਬਕੁ ਲਾਇਆ ਰਾਮ ॥ ਤਨਿ ਪ੍ਰੇਮੁ ਹਰਿ ਹਰਿ ਲਾਇ ਚਾਬਕੁ [੨੭]ਮਨੁ ਜਿਣੈ ਗੁਰਮੁਖਿ ਜੀਤਿਆ ॥ [੨੮]ਅਘੜੋ ਘੜਾਵੈ ਸਬਦੁ ਪਾਵੈ [੨੯]ਅਪਿਉ ਹਰਿ ਰਸੁ ਪੀਤਿਆ ॥ [੩੦]ਸੁਣਿ ਸ੍ਰਵਣ ਬਾਣੀ ਗੁਰਿ ਵਖਾਣੀ [੩੧]ਹਰਿ ਰੰਗੁ ਤੁਰੀ ਚੜਾਇਆ ॥ [੩੨]ਮਹਾ ਮਾਰਗੁ ਪੰਥੁ ਬਿਖੜਾ ਜਨ ਨਾਨਕ ਪਾਰਿ ਲੰਘਾਇਆ ॥ ੩ ॥ ਘੋੜੀ ਤੇਜਣਿ ਦੇਹ ਰਾਮਿ ਉਪਾਈਆ ਰਾਮੁ ॥ ਜਿਤੁ ਹਰਿ ਪ੍ਰਭੁ ਜਾਪੈ ਸਾ ਧਨੁ ਧੰਨੁ ਤੁਖਾਈਆ[੩੩] ਰਾਮ ॥ ਜਿਤੁ ਹਰਿ ਪ੍ਰਭੁ ਜਾਪੈ ਸਾ ਧੰਨੁ ਸਾਬਾਸੈ[੩੪] ਧੁਰਿ [੩੫]ਪਾਇਆ ਕਿਰਤੁ ਜੁੜੰਦਾ ॥ [੩੬]ਚੜਿ ਦੇਹੜਿ ਘੋੜੀ ਬਿਖਮੁ ਲਘਾਏ ਮਿਲੁ ਗੁਰਮੁਖਿ ਪਰਮਾਨੰਦਾ ॥ ਹਰਿ ਹਰਿ [੩੭]ਕਾਜੁ ਰਚਾਇਆ ਪੂਰੈ ਮਿਲਿ ਸੰਤ ਜਨਾ ਜੰਞ[੩੮] ਆਈ ॥ ਜਨ ਨਾਨਕ [੩੯]ਹਰਿ ਵਰੁ ਪਾਇਆ ਮੰਗਲੁ[੪੦] ਮਿਲਿ ਸੰਤ ਜਨਾ ਵਾਧਾਈ ॥

੧ ਸਭ ਤੋਂ ਉਚੀ ਵਸਤ (ਹਰੀ-ਨਾਮ)।
੨ ਬਚਾ ਲਓ, ਤਾਰ ਲਓ।
੩ ਤੇਰੇ ਹਾਂ, ਤੇਰੇ ਦਾਸ ਹਾਂ।
੪ ਹੇ ਦਇਆਲੂ ਹਰੀ! ਤੇਰੀ ਸਰਣ ਹਾਂ।
੫ ਦੁਖ ਨਾਸ ਕਰਨ ਵਾਲਾ।
੬ ਅਸੀਂ ਪਥਰ (ਭਾਰੇ ਪਾਪੀ) ਤੇਰੇ ਤਾਰਿਆਂ ਤਰਦੇ ਹਾਂ।
੭ ਦਰਸ਼ਨ ਕਰ ਕੇ।
੮ ਦਾਸ ਨਾਮ ਰਾਹੀਂ ਤਾਰ ਦਿਤੇ।
੯ ਘੋੜੀ। ਸਰੀਰ ਘੋੜੀ ਹੈ ਜੋ ਰਾਮ ਨੇ ਪੈਦਾ ਕੀਤੀ ਹੈ।
੧੦ ਪੁੰਨ ਕਰਮਾਂ (ਚੰਗੇ ਭਾਗਾਂ) ਨਾਲ ਪ੍ਰਾਪਤ ਕੀਤਾ ਹੈ।
੧੧ ਦੇਹ ਜੋ ਹੈ ਸੋ ਸੋਨਾ ਹੈ, ਬਹੁਤ ਚੰਗੀ ਹੈ (ਅਮੋਲਕ ਹੈ)।
੧੨ ਗੁਰੂ ਦੇ ਰਾਹੀਂ।
੧੩ [ਚੂੰ-ਲਾਲਾ, ਪੋਸਤ ਦੇ ਫੁਲ ਵਰਗਾ] ਗੂੜ੍ਹਾ ਲਾਲ।
੧੪ ਹਰੀ-ਨਾਮ ਦੇ ਨਵੇਂ (ਸੋਹਣੇ) ਰੰਗ ਵਿਚ ਰੰਗੀ ਗਈ।
੧੫ ਇਹ ਦੇਹ ਜੋ ਹੈ ਸੋ ਬਾਂਕੀ (ਸੁੰਦਰ) ਹੈ।
੧੬ ਜਿਸ ਨਾਲ ਹਰੀ ਨੂੰ ਜਪਾਂ।
੧੭ ਹਰੀ-ਨਾਮ ਨਾਲ ਸੋਹਣੀ ਹੋ ਗਈ ਹੈ।
੧੮ ਨਾਮ ਜੋ ਮਿਤਰ ਹੈ।
੧੯ ਦੇਹ ਰੂਪ ਘੋੜੀ ਨੂੰ ਜ਼ੀਨ (ਕਾਠੀ) ਇਹ ਪਾਵਾਂ ਕਿ ਚੰਗੇ ਹਰੀ ਨੂੰ ਬੁਝਾਂ। (ਭਾਵ ਇਹ ਹੈ ਕਿ ਸਰੀਰ ਦੇ ਮੰਦੇ ਖਿਆਲਾਂ ਨੂੰ ਹਰੀ ਦੇ ਚੰਗੇ ਧਿਆਨ ਨਾਲ ਦਬਾ ਰਖਾਂ।)
੨੦ ਔਖਾ ਸਮੁੰਦਰ (ਸੰਸਾਰ)।
੨੧ ਅਨੇਕ ਲਹਿਰਾਂ ਵਾਲਾ।
੨੨ ਜਹਾਜ਼ ਉਤੇ।
੨੩ ਗੁਰੂ ਮਲਾਹ ਸਬਦ ਨਾਲ ਤਾਰਦਾ ਹੈ।
੨੪ ਹਰ ਰੋਜ਼ (ਨਿੱਤ) ਹਰੀ ਦੇ ਪ੍ਰੇਮ ਵਿਚ ਹਰੀ ਦੇ ਗੁਣ ਗਾਵੇ; ਜੋ ਹਰੀ ਦੇ ਪ੍ਰੇਮ ਵਾਲਾ ਹੈ ਉਹ ਹਰੀ-ਰੰਗਾ (ਹਰੀ ਜਿਹਾ) ਹੋ ਜਾਂਦਾ ਹੈ।
੨੫ ਦੁਖ ਰਹਿਤ ਅਵਸਥਾ।
੨੬ ਦੇਹ ਘੋੜੀ ਦੇ ਮੂੰਹ ਵਿਚ ਗੁਰੂ ਨੇ ਗਿਆਨ ਰੂਪ ਕੜਿਆਲਾ (ਲਗਾਮ ਦਾ ਲੋਹਾ) ਪੱਕੀ ਤਰਾਂ ਪਾਇਆ ਹੈ, ਤਨ ਵਿਚ ਹਰੀ ਨੇ ਪ੍ਰੇਮ ਦਾ ਚਾਬਕ ਲਾਇਆ ਹੈ।
੨੭ ਮਨ ਨੂੰ ਜਿਤ ਕੇ ਗੁਰਮੁਖ ਨੇ ਫਤਹਿ ਪਾਈ।
੨੮ ਅਘੜ (ਨਾ ਘੜੇ ਹੋਏ) ਮਨ ਨੂੰ ਘੜੇ (ਸੋਧੇ)।
੨੯ ਅੰਮ੍ਰਿਤ ਹਰੀ-ਨਾਮ ਰਸ।
੩੦ ਕੰਨਾਂ ਦੁਆਰਾ ਉਹ ਬਾਣੀ ਸੁਣ ਕੇ ਜੋ ਗੁਰੂ ਨੇ ਉਚਾਰੀ।
੩੧ ਦੇਹ ਘੋੜੀ ਨੂੰ ਹਰੀ-ਰੰਗ ਚਾੜ੍ਹਿਆ।
੩੨ (ਮੌਤ ਦਾ) ਵਡਾ ਅਤੇ ਮੁਸ਼ਕਲ ਰਸਤਾ।
੩੩ ਘੋੜੀ।
੩੪ ਸਲਾਹੁਣ ਯੋਗ ਹੈ।
੩੫ (ਧੁਰ ਦਰਗਾਹੋਂ) ਪਿਛਲੇ ਕਰਮਾਂ (ਇਕੱਠੇ ਹੋਏ ਕਰਮਾਂ) ਕਰਕੇ ਪਾਇਆ।
੩੬ ਐਸੀ ਦੇਹ ਰੂਪ ਘੋੜੀ ਉਤੇ ਚੜ੍ਹ ਜੋ ਔਖੇ ਸੰਸਾਰ-ਮਾਰਗ ਤੋਂ ਲੰਘਾ ਦਿੰਦੀ ਹੈ ਅਤੇ ਗੁਰੂ ਰਾਹੀਂ ਪਰਮ-ਅਨੰਦ ਰੂਪ ਹਰੀ ਨੂੰ ਮਿਲ।
੩੭ ਵਿਆਹ ਅਰੰਭਿਆ।
੩੮ ਬਰਾਤ।
੩੯ ਹਰੀ ਪਤੀ।
੪੦ ਆਨੰਦ ਹੋਇਆ।

---

*ਲਾੜੇ ਦੇ ਘੋੜੀ ਚੜ੍ਹਨ ਸਮੇਂ ਇਹ ਗੀਤ ਗਾਇਆ ਜਾਂਦਾ ਹੈ। ਉਸ ਗੀਤ ਦੀ ਧਾਰਨਾ ਉਤੇ ਇਹ ਦੋ ਸ਼ਬਦ ਰਚੇ ਗਏ ਹਨ। ਇਨ੍ਹਾਂ ਵਿਚ ਦੇਹ ਰੂਪੀ ਘੋੜੀ ਉਤੇ ਚੜ੍ਹ ਕੇ, ਸਾਧ-ਸੰਗਤ ਦੀ ਜੰਞ ਲੈ ਕੇ, ਸੰਸਾਰ ਦਾ ਬਿਖੜਾ ਰਸਤਾ ਕਟਣਾ ਅਤੇ ਅੰਤ ਹਰੀ ਨਾਲ ਮਿਲਾਪ ਕਰਨਾ ਦਸਿਆ ਹੈ। ਦੋਹਾਂ ਸ਼ਬਦਾਂ ਵਿਚ ਪਹਿਲਾਂ ਦੇਹ ਨੂੰ ਸੋਹਣੀ ਸਜੀ ਹੋਈ ਘੋੜੀ ਦਾ ਅਲੰਕਾਰ ਦਿਤਾ ਹੈ। ਫਿਰ ਗੁਰ-ਸ਼ਬਦ ਜਾਂ ਨਾਮ ਦੇ ਵਸੀਲੇ ਨੂੰ 'ਜ਼ੀਨ' ਬਣਾਇਆ ਹੈ। ਫਿਰ ਮਨ ਦੇ ਕਾਬੂ ਕਰਨ ਦੇ ਸਾਧਨਾਂ ਨੂੰ ਲਗਾਮ ਤੇ ਚਾਬਕ ਦਸ ਕੇ ਐਸੀ ਸਵਾਰੀ ਨੂੰ ਧੰਨ ਕਿਹਾ ਹੈ ਜਿਸ ਨਾਲ ਅੰਤ ਪਿਆਰੇ ਨਾਲ ਮੇਲ ਹੁੰਦਾ ਹੈ।

੪ ॥ ੧ ॥ ੫ ॥ ਵਡਹੰਸੁ ਮਹਲਾ ੪ ॥ [1]ਦੇਹ ਤੇਜਨੜੀ ਹਰਿ ਨਵਰੰਗੀਆ ਰਾਮ ॥ ਗੁਰ ਗਿਆਨੁ ਗੁਰੂ ਹਰਿ ਮੰਗੀਆ ਰਾਮ ॥ ਗਿਆਨ ਮੰਗੀ ਹਰਿ ਕਥਾ ਚੰਗੀ ਹਰਿਨਾਮੁ [2]ਗਤਿ ਮਿਤਿ ਜਾਣੀਆ ॥ ਸਭੁ ਜਨਮੁ ਸਫਲਿਉ ਕੀਆ ਕਰਤੈ ਹਰਿ ਰਾਮ ਨਾਮਿ ਵਖਾਣੀਆ[3]॥ ਹਰਿ ਰਾਮ ਨਾਮੁ ਸਲਾਹਿ[4] ਹਰਿਪ੍ਰਭ ਹਰਿ ਭਗਤਿ ਹਰਿ ਜਨ ਮੰਗੀਆ ॥ ਜਨੁ ਕਹੈ ਨਾਨਕੁ ਸੁਣਹੁ ਸੰਤਹੁ ਹਰਿ ਭਗਤਿ ਗੋਵਿੰਦ ਚੰਗੀਆ ॥ ੧ ॥ [5]ਦੇਹ ਕੰਚਨ ਜੀਨੁ ਸੁਵਿਨਾ ਰਾਮ ॥ ਜੜਿ ਹਰਿ ਹਰਿ ਨਾਮੁ ਰਤੰਨਾ ਰਾਮ ॥ ਜੜਿ ਨਾਮ ਰਤਨੁ ਗੋਵਿੰਦ ਪਾਇਆ ਹਰਿ ਮਿਲੇ ਹਰਿ ਗੁਣ ਸੁਖ ਘਣੇ[6] ॥ ਗੁਰ ਸਬਦੁ ਪਾਇਆ ਹਰਿਨਾਮੁ ਧਿਆਇਆ ਵਡਭਾਗੀ ਹਰਿ ਰੰਗ ਹਰਿ ਬਣੇ ॥ ਹਰਿ ਮਿਲੇ ਸੁਆਮੀ ਅੰਤਰਜਾਮੀ[7] ਹਰਿ ਨਵਤਨ[8] ਹਰਿ ਨਵਰੰਗੀਆ ॥ ਨਾਨਕੁ ਵਖਾਣੈ ਨਾਮੁ ਜਾਣੈ ਹਰਿਨਾਮੁ ਹਰਿਪ੍ਰਭ ਮੰਗੀਆ ॥ ੨ ॥ [9]ਕੜੀਆਲੁ ਮੁਖੇ ਗੁਰਿ ਅੰਕਸੁ ਪਾਇਆ ਰਾਮ ॥ [10]ਮਨੁ ਮੈਗਲੁ ਗੁਰ ਸਬਦਿ ਵਸਿ ਆਇਆ ਰਾਮ ॥ ਮਨੁ [11]ਵਸਗਤਿ ਆਇਆ [12]ਪਰਮ ਪਦੁ ਪਾਇਆ [13]ਸਾਧਨ ਕੰਤਿ ਪਿਆਰੀ ॥ ਅੰਤਰਿ[14] ਪ੍ਰੇਮੁ ਲਗਾ [15]ਹਰਿ ਸੇਤੀ ਘਰਿ ਸੋਹੈ ਹਰਿਪ੍ਰਭ ਨਾਰੀ ॥ ਹਰਿ ਰੰਗਿ ਰਾਤੀ [16]ਸਹਜੇ ਮਾਤੀ ਹਰਿਪ੍ਰਭੁ ਹਰਿ ਹਰਿ ਪਾਇਆ ॥ ਨਾਨਕ ਜਨੁ ਹਰਿਦਾਸੁ ਕਹਤੁ ਹੈ ਵਡਭਾਗੀ ਹਰਿ ਹਰਿ ਧਿਆਇਆ ॥ ੩ ॥ ਦੇਹ ਘੋੜੀ ਜੀ ਜਿਤੁ ਹਰਿ ਪਾਇਆ ਰਾਮ ॥ ਮਿਲਿ ਸਤਿਗੁਰ ਜੀ ਮੰਗਲੁ[17] ਗਾਇਆ ਰਾਮ ॥ ਹਰਿ ਗਾਇ ਮੰਗਲੁ ਰਾਮਨਾਮਾ ਹਰਿ ਸੇਵ [18]ਸੇਵਕ ਸੇਵਕੀ ॥ [19]ਪ੍ਰਭ ਜਾਇ ਪਾਵੈ ਰੰਗ ਮਹਲੀ ਹਰਿ ਰੰਗੁ ਮਾਣੈ ਰੰਗਕੀ ॥ ਗੁਣ ਰਾਮ ਗਾਏ [20]ਮਨਿ ਸੁਭਾਏ ਹਰਿ ਗੁਰਮਤੀ ਮਨਿ ਧਿਆਇਆ ॥ ਜਨ ਨਾਨਕ ਹਰਿ ਕਿਰਪਾ ਧਾਰੀ ਦੇਹ ਘੋੜੀ ਚੜਿ ਹਰਿ ਪਾਇਆ ॥ ੪ ॥ ੨ ॥ ੬ ॥

ਰਾਗੁ ਵਡਹੰਸੁ ਮਹਲਾ ੫ ਛੰਤ* ਘਰੁ ੪

੧ ੴ ਸਤਿਗੁਰ ਪ੍ਰਸਾਦਿ ॥ ਗੁਰ ਮਿਲਿ ਲਧਾ[21] ਜੀ ਰਾਮੁ ਪਿਆਰਾ ਰਾਮ ॥ ਇਹੁ ਤਨੁ ਮਨੁ [22]ਦਿਤੜਾ ਵਾਰੋ ਵਾਰਾ ਰਾਮ ॥ ਤਨੁ ਮਨੁ ਦਿਤਾ [23]ਭਵਜਲੁ ਜਿਤਾ ਚੂਕੀ ਕਾਂਣਿ ਜਮਾਣੀ ॥ [24]ਅਸਥਿਰੁ ਥੀਆ ਅੰਮ੍ਰਿਤੁ ਪੀਆ [25]ਰਹਿਆ ਆਵਣ ਜਾਣੀ ॥ [26]ਸੋ ਘਰੁ ਲਧਾ ਸਹਜਿ ਸਮਧਾ ਹਰਿ ਕਾ ਨਾਮੁ ਅਧਾਰਾ ॥ ਕਹੁ ਨਾਨਕ [27]ਸੁਖਿ ਮਾਣੇ ਰਲੀਆਂ ਗੁਰ ਪੂਰੇ ਕੰਉ ਨਮਸਕਾਰਾ ॥ ੧ ॥ ਸੁਣਿ ਸਜਣ ਜੀ ਮੈਡੜੇ[28] ਮੀਤਾ ਰਾਮ ॥ [29]ਗੁਰਿ ਮੰਤ੍ਰੁ ਸਬਦੁ ਸਚੁ ਦੀਤਾ ਰਾਮ ॥ ਸਚੁ ਸਬਦੁ ਧਿਆਇਆ ਮੰਗਲੁ ਗਾਇਆ [30]ਚੂਕੇ ਮਨਹੁ ਅੰਦੇਸਾ ॥ [31]ਸੋ ਪ੍ਰਭੁ ਪਾਇਆ ਕਤਹਿ ਨ ਜਾਇਆ ਸਦਾ

੧ ਦੇਹ ਹਰੀ ਦੀ ਨਵੇਂ ਰੰਗ ਵਾਲੀ ਸੋਹਣੀ ਘੋੜੀ ਹੈ।
੨ ਹਰੀ ਦੀ ਗਤਿ (ਅਵਸਥਾ) ਮਿਤ (ਅੰਦਾਜ਼ਾ), ਭਾਵ ਹਰੀ ਦੀ ਵਡਿਆਈ ਦੀ ਕੁਝ ਕੁ ਸਮਝ ਆਈ।
੩ ਜਪਿਆ।
੪ ਸਲਾਹ ਕੇ, ਗੁਣ ਗਾ ਕੇ।
੫ ਸੋਨੇ ਵਰਗੀ ਦੇਹ (ਘੋੜੀ) ਦੀ ਕਾਠੀ ਭੀ ਸੋਨੇ ਦੀ ਹੈ ਅਤੇ ਹਰੀ-ਨਾਮ ਰੂਪ ਰਤਨ ਉਸ ਉਤੇ ਜੜੇ ਹੋਏ ਹਨ।
੬ ਬਹੁਤੇ।
੭ ਦਿਲ ਦੀ ਜਾਨਣ ਵਾਲਾ।
੮ ਨਵਾਂ, ਜਵਾਨ।
੯ ਗੁਰੂ ਨੇ ਉਸ ਘੋੜੀ ਦੇ ਮੂੰਹ ਵਿਚ ਕੜਿਆਲਾ (ਲਗਾਮ) ਅੰਕਸ ਦੇ ਤੌਰ ਤੇ ਪਾਇਆ ਹੈ। ਅੰਕਸ=ਉਹ ਲੋਹੇ ਦੀ ਸੀਖ ਜਿਸ ਨਾਲ ਮਹਾਵਤ ਹਾਥੀ ਨੂੰ ਰੋਕਦਾ ਤੇ ਹਕਦਾ ਹੈ।
੧੦ ਮਨ ਹਾਥੀ ਹੈ ਅਤੇ ਗੁਰੂ ਦੇ ਸ਼ਬਦ ਦੁਆਰਾ ਵਸ ਵਿਚ ਆਇਆ ਹੈ।
੧੧ ਵਸ ਆਇਆ ਹੋਇਆ।
੧੨ ਵਡਾ ਰੁਤਬਾ, ਦਰਜਾ (ਹਰੀ ਪ੍ਰੇਮ ਦਾ)।
੧੩ ਇਸਤ੍ਰੀ (ਸ਼ਰਧਾਲੂ ਮਨੁਖ) ਪਤੀ ਨੂੰ ਪਿਆਰੀ ਹੈ।
੧੪ ਮਨ ਵਿਚ।
੧੫ ਹਰੀ ਨਾਲ।
੧੬ ਸਹਜ (ਪ੍ਰੇਮ, ਲਿਵ) ਵਿਚ ਮਸਤ। ਦੇਖੋ ਪੰਨਾ ੪੨੮, ਨੋਟ ੯।
੧੭ ਖੁਸ਼ੀ ਦਾ ਗੀਤ।
੧੮ ਦਾਸਾਂ ਦੀ ਦਾਸ।
੧੯ ਰੰਗ-ਮਹਲਾਂ (ਪ੍ਰੇਮ ਅਵਸਥਾ) ਵਿਚ ਪੁਜ ਕੇ ਪ੍ਰਭੂ ਨੂੰ ਪਾਉਂਦੀ ਹੈ ਅਤੇ ਹਰੀ ਦੇ ਮਿਲਾਪ ਦਾ ਅਨੰਦ ਮਾਣਦੀ ਹੈ, ਉਹ ਰੰਗੀਲੀ। ਰੰਗ ਮਹਲ=ਪ੍ਰੇਮ ਦਾ ਆਨੰਦ ਮਾਣਨ ਲਈ ਬਣਿਆ ਮਹਲ, ਅਨੰਦ-ਘਰ।
੨੦ ਮਨ ਵਿਚ ਚੰਗੀ ਤਰ੍ਹਾਂ ਭਾ ਗਏ।
੨੧ ਲਭਿਆ ਹੈ।
੨੨ ਸਦਕੇ ਕਰ ਦਿਤਾ।
੨੩ ਸੰਸਾਰ ਸਮੁੰਦਰ ਜਿਤ ਲਿਆ (ਤਰ ਲਿਆ) ਅਤੇ ਜਮ ਦੀ ਮੁਥਾਜੀ, ਭਾਵ ਮੌਤ ਦਾ ਡਰ ਜਾਂਦਾ ਰਿਹਾ।
੨੪ ਅਮਰ ਹੋ ਗਿਆ।
੨੫ ਜਨਮ ਮਰਨ ਮੁਕ ਗਿਆ।
੨੬ ਉਹ ਅਵਸਥਾ ਪ੍ਰਾਪਤ ਕੀਤੀ ਹੈ ਜਿਸ ਵਿਚ ਸਹਜ ਵਿਚ ਲੀਨ ਹੋਈਦਾ ਹੈ ਅਤੇ ਹਰੀ ਦਾ ਨਾਮ ਹੀ ਆਸਰਾ ਹੁੰਦਾ ਹੈ। 'ਸਮਧਾ' ਲਈ ਦੇਖੋ ਪੰਨਾ ੫੧੩, ਨੋਟ ੨੬।
੨੭ ਸੁਖ ਵਿਚ ਖੁਸ਼ੀਆਂ ਮਾਣਦੀ ਹੈ; ਪੂਰੇ ਗੁਰੂ ਨੂੰ ਨਮਸਕਾਰ ਹੈ (ਓਹ ਧੰਨ ਹੈ, ਉਸੇ ਦੀ ਕਿਰਪਾ ਹੈ)।
੨੮ [ਲਹਿੰਦੀ] ਮੇਰੇ।
੨੯ ਗੁਰੂ ਨੇ ਸੱਚਾ ਸ਼ਬਦ ਮੰਤ੍ਰ ਦਿਤਾ ਹੈ (ਜਪਣ ਵਾਸਤੇ)।
੩੦ ਮਨ ਤੋਂ ਡਰ ਲਥ ਗਏ।
੩੧ ਉਹ ਪ੍ਰਭੂ ਮਾਲਕ ਪਾਇਆ ਹੈ ਜੋ ਕਿਤੇ ਨਹੀਂ ਜਾਂਦਾ (ਅਮਰ ਹੈ) ਅਤੇ ਸਦਾ ਸਦਾ ਨਾਲ ਬੈਠਦਾ ਹੈ (ਅੰਗ-ਸੰਗ ਰਹਿੰਦਾ ਹੈ)।

---

*ਇਹ ਛੰਤ ਵਿਆਹ ਵਾਲੇ ਛੰਦਾਂ ਵਾਕਰ ਹਰੀ-ਪਿਆਰੇ ਦੇ ਮੇਲ ਦੀ ਖੁਸ਼ੀ ਵਿਚ ਰਚੇ ਗਏ ਹਨ।

ਸਦਾ ਸੰਗਿ ਬੈਸਾ[੧] ॥ [੨]ਪ੍ਰਭ ਜੀ ਭਾਣਾ ਸਚਾ ਮਾਣਾ ਪ੍ਰਭਿ ਹਰਿ ਧਨੁ ਸਹਜੇ ਦੀਤਾ ॥ ਕਹੁ ਨਾਨਕ ਤਿਸੁ ਜਨ ਬਲਿਹਾਰੀ ਤੇਰਾ ਦਾਨੁ ਸਭਨੀ ਹੈ ਲੀਤਾ ॥ ੨ ॥ [੩]ਤਉ ਭਾਣਾ ਤਾਂ ਤ੍ਰਿਪਤਿ ਅਘਾਏ ਰਾਮ ॥ ਮਨੁ ਥੀਆ ਠੰਢਾ ਸਭ ਤ੍ਰਿਸਨ ਬੁਝਾਏ ਰਾਮ ॥ [੪]ਮਨੁ ਥੀਆ ਠੰਢਾ ਚੂਕੀ ਡੰਝਾ ਪਾਇਆ ਬਹੁਤੁ ਖਜਾਨਾ ॥ ਸਿਖ ਸੇਵਕ ਸਭਿ [੫]ਭੁੰਚਣ ਲਗੇ ਹੰਉ ਸਤਗੁਰ ਕੈ ਕੁਰਬਾਨਾ ॥ ਨਿਰਭਉ ਭਏ ਖਸਮ ਰੰਗਿ ਰਾਤੇ ਜਮ ਕੀ [੬]ਤ੍ਰਾਸ ਬੁਝਾਏ ॥ ਨਾਨਕ ਦਾਸੁ ਸਦਾ ਸੰਗਿ ਸੇਵਕੁ ਤੇਰੀ [੭]ਭਗਤਿ ਕਰੰਉ ਲਿਵ ਲਾਇ ॥ ੩ ॥ ਪੂਰੀ ਆਸਾ ਜੀ ਮਨਸਾ ਮੇਰੇ ਰਾਮ ॥ [੮]ਮੋਹਿ ਨਿਰਗੁਣ ਜੀਉ ਸਭਿ ਗੁਣ ਤੇਰੇ ਰਾਮ ॥ ਸਭਿ ਗੁਣ ਤੇਰੇ ਠਾਕੁਰ ਮੇਰੇ [੯]ਕਿਤੁ ਮੁਖਿ ਤੁਧੁ ਸਾਲਾਹੀ ॥ ਗੁਣੁ ਅਵਗੁਣੁ ਮੇਰਾ ਕਿਛੁ ਨ ਬੀਚਾਰਿਆ ਬਖਸਿ ਲੀਆ [੧੦]ਖਿਨ ਮਾਹੀ ॥ *ਨਉ ਨਿਧਿ ਪਾਈ ਵਜੀ ਵਾਧਾਈ ਵਾਜੇ ਅਨਹਦ ਤੂਰੇ ॥ ਕਹੁ ਨਾਨਕ [੧੧]ਮੈ ਵਰੁ ਘਰਿ ਪਾਇਆ ਮੇਰੇ ਲਾਥੇ ਜੀ ਸਗਲ ਵਿਸੂਰੇ ॥ ੪ ॥ ੧ ॥ ਸਲੋਕੁ ॥ [੧੨]ਕਿਆ ਸੁਣੇਦੋ ਕੂੜੁ ਵੰਞਨਿ ਪਵਣ ਝੁਲਾਰਿਆ ॥ ਨਾਨਕ [੧੩]ਸੁਣੀਅਰ ਤੇ ਪਰਵਾਣੁ ਜੋ ਸੁਣੇਦੇ ਸਚੁ ਧਣੀ ॥ ੧ ॥ ਛੰਤੁ ॥ [੧੪]ਤਿਨ ਘੋਲਿ ਘੁਮਾਈ ਜਿਨ ਪ੍ਰਭੁ ਸ੍ਰਵਣੀ[੧੫] ਸੁਣਿਆ ਰਾਮ ॥ [੧੬]ਸੇ ਸਹਜਿ ਸੁਹੇਲੇ ਜਿਨਿ ਹਰਿ ਹਰਿ ਰਸਨਾ ਭਣਿਆ ਰਾਮ ॥ ਸੇ ਸਹਜਿ ਸੁਹੇਲੇ [੧੭]ਗੁਣਹ ਅਮੋਲੇ ਜਗਤ ਉਧਾਰਣ ਆਏ ॥ [੧੮]ਭੈ ਬੋਹਿਥ ਸਾਗਰ ਪ੍ਰਭ ਚਰਣਾ ਕੇਤੇ ਪਾਰਿ ਲੰਘਾਏ ॥ ਜਿਨ ਕੰਉ ਕ੍ਰਿਪਾ ਕਰੀ ਮੇਰੈ ਠਾਕੁਰਿ ਤਿਨ ਕਾ ਲੇਖਾ ਨ ਗਣਿਆ ॥ ਕਹੁ ਨਾਨਕ ਤਿਸ ਘੋਲਿ ਘੁਮਾਈ ਜਿਨਿ ਪ੍ਰਭੁ ਸ੍ਰਵਣੀ ਸੁਣਿਆ ॥ ੧ ॥ ਸਲੋਕੁ ॥ [੧੯]ਲੋਇਣ ਲੋਈ ਡਿਠ ਪਿਆਸ ਨ ਬੁਝੈ ਮੂ ਘਣੀ ॥ ਨਾਨਕ [੨੦]ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥ ੧ ॥ ਛੰਤੁ ॥ ਜਿਨੀ ਹਰਿ ਪ੍ਰਭੁ ਡਿਠਾ ਤਿਨ ਕੁਰਬਾਣੇ ਰਾਮ ॥ ਸੇ ਸਾਚੀ ਦਰਗਹ ਭਾਣੇ[੨੧] ਰਾਮ ॥ ਠਾਕੁਰਿ ਮਾਨੇ [੨੨]ਸੇ ਪਰਧਾਨੇ [੨੩]ਹਰਿ ਸੇਤੀ ਰੰਗਿ ਰਾਤੇ ॥ [੨੪]ਹਰਿ ਰਸਹਿ ਅਘਾਏ ਸਹਜਿ ਸਮਾਏ ਘਟਿ ਘਟਿ ਰਮਈਆ ਜਾਤੇ ॥ ਸੇਈ ਸਜਣ ਸੰਤ ਸੇ ਸੁਖੀਏ ਠਾਕੁਰ ਅਪਣੇ ਭਾਣੇ ॥ ਕਹੁ ਨਾਨਕ ਜਿਨ ਹਰਿ ਪ੍ਰਭੁ ਡਿਠਾ ਤਿਨ ਕ ਸਦ ਕੁਰਬਾਣੇ ॥ ੨ ॥ ਸਲੋਕੁ ॥ ਦੇਹ ਅੰਧਾਰੀ ਅੰਧ ਸੁੰਞੀ ਨਾਮ ਵਿਹੂਣੀਆ[੨੫] ॥ ਨਾਨਕ ਸਫਲ ਜਨੰਮੁ [੨੬]ਜੈ ਘਟਿ ਵੁਠਾ ਸਚੁ ਧਣੀ ॥ ੧ ॥ ਛੰਤੁ ॥ ਤਿਨ [੨੭]ਖੰਨੀਐ ਵੰਞਾਂ ਜਿਨ ਮੇਰਾ ਹਰਿ ਪ੍ਰਭੁ ਡੀਠਾ ਰਾਮ ॥ ਜਨ [੨੮]ਚਾਖਿ ਅਘਾਣੇ ਹਰਿ ਹਰਿ ਅੰਮ੍ਰਿਤੁ ਮੀਠਾ ਰਾਮ ॥ ਹਰਿ ਮਨਹਿ ਮੀਠਾ [੨੯]ਪ੍ਰਭੂ ਤੂਠਾ [੩੦]ਅਮਿਉ ਵੂਠਾ ਸੁਖ ਭਏ ॥ [੩੧]ਦੁਖ ਨਾਸ ਭਰਮ ਬਿਨਾਸ ਤਨ ਤੇ ਜਪਿ ਜਗਦੀਸ[੩੨]

੧ [ਬੈਠਾ] ਬੈਠਦਾ ਹੈ।
੨ ਜਿਹੜਾ ਪ੍ਰਭੂ ਜੀ (ਵਾਹਿਗੁਰੂ) ਨੂੰ ਚੰਗਾ ਲਗਾ ਹੈ ਓਸੇ ਨੂੰ ਸਚਾ ਮਾਣ ਮਿਲਿਆ ਹੈ ਤੇ ਓਸੇ ਨੂੰ ਮਾਲਕ ਵਾਹਿਗੁਰੂ ਨੇ ਹਰੀ-ਨਾਮ ਰੂਪੀ ਧਨ ਸੁਭਾਵਕ ਹੀ ਦਿਤਾ ਹੈ।
੩ ਹੇ ਵਾਹਿਗੁਰੂ! ਜੇ ਅਸੀਂ ਤੈਨੂੰ ਚੰਗੇ ਲਗੇ ਤਾਂ ਤਨ ਮਨ ਕਰ ਕੇ ਰਜ ਕੇ ਪ੍ਰਸੰਨ ਹੋ ਗਏ ਹਾਂ।
੪ ਮਨ ਸ਼ਾਂਤ ਹੋ ਗਿਆ ਅਤੇ ਜਲਨ ਦੂਰ ਹੋ ਗਈ।
੫ ਭੋਗਣ ਲਗੇ, ਅਨੰਦ ਲੈਣ ਲਗੇ।
੬ ਡਰ ਦੂਰ ਕਰ ਦਿਤਾ।
੭ ਹੇ ਵਾਹਿਗੁਰੂ! ਪ੍ਰੇਮ ਭਰਿਆ ਧਿਆਨ ਲਾ ਕੇ ਤੇਰੀ ਭਗਤੀ ਕਰਾਂ।
੮ ਮੈਂ ਗੁਣ-ਹੀਣ ਹਾਂ।
੯ ਕਿਹੜੇ ਮੂੰਹ ਨਾਲ ਤੇਰੀ ਸ਼ਲਾਘਾ (ਉਸਤਤੀ) ਕਰਾਂ?
੧੦ ਛਿਨ ਵਿਚ, ਝਟ ਪਟ।
੧੧ ਮੈਂ ਆਪਣੇ ਪਤੀ ਨੂੰ ਘਰ ਵਿਚ ਹੀ (ਮਨ ਵਿਚ) ਪਾ ਲਿਆ ਹੈ ਤੇ ਮੇਰੇ ਸਭ ਝੋਰੇ ਦੂਰ ਹੋ ਗਏ ਹਨ।
੧੨ ਹੇ ਮਨ! ਝੂਠੇ ਪਦਾਰਥਾਂ ਦੀ ਗੱਲ ਨੂੰ ਕੀ ਸੁਣਦਾ ਹੈਂ? ਇਹ ਤਾਂ ਹਵਾ ਦੇ ਭੋਲਿਆਂ ਵਾਂਗ ਓਡ ਜਾਂਦੇ ਹਨ।
੧੩ ਓਹੀ ਕੰਨ ਵਾਹਿਗੁਰੂ ਦੇ ਦਰਬਾਰ ਵਿਚ ਪ੍ਰਵਾਨ ਹਨ ਜੋ ਸਚੇ ਮਾਲਕ ਹਰੀ ਦਾ ਨਾਮ ਸੁਣਦੇ ਹਨ।
੧੪ ਉਨ੍ਹਾਂ ਦੇ ਵਾਰਨੇ ਜਾਵਾਂ।
੧੫ ਕੰਨਾਂ ਨਾਲ।
੧੬ ਓਹ ਸੁਭਾਵਕ ਹੀ ਸੁਖੀ ਹੋ ਗਏ ਹਨ ਜਿਨ੍ਹਾਂ ਨੇ ਜੀਭ ਨਾਲ ਹਰੀ ਦਾ ਨਾਮ ਜਪਿਆ ਹੈ।
੧੭ ਓਹ ਗੁਣਾਂ ਵਿਚ ਅਮੋਲਕ ਹਨ। ਓਹ ਤਾਂ ਜੀਵਾਂ ਨੂੰ ਤਾਰਨ ਲਈ ਸੰਸਾਰ ਵਿਚ ਆਏ ਹਨ।
੧੮ ਏਸ ਡਰਾਉਣੇ ਸੰਸਾਰ ਸਮੁੰਦਰ ਤੋਂ ਵਾਹਿਗੁਰੂ ਦੇ ਚਰਣ ਰੂਪੀ ਜਹਾਜ਼ ਨੇ ਕਿਤਨੇ ਹੀ ਜੀਅ ਪਾਰ ਲੰਘਾ ਦਿਤੇ ਹਨ।
੧੯ ਲੋਇਣ=ਅਖਾਂ। ਲੋਈ=ਚਾਨਣਾ, ਛਾਵ ਕਰਤਾਰ। ਮੂ=ਮੈਨੂੰ। ਘਣੀ=ਬਹੁਤੀ। ਮੈਂ ਅੱਖਾਂ ਨਾਲ ਚਾਨਣ ਰੂਪੀ ਪਰਮੇਸ਼ਰ ਨੂੰ ਡਿਠਾ ਹੈ ਅਤੇ ਮੈਨੂੰ ਉਸ ਨੂੰ ਵੇਖਣ ਦੀ ਪਿਆਸ ਬਹੁਤ ਹੈ, ਨਹੀਂ ਬੁਝਦੀ।
੨੦ ਅਖੜੀਆਂ=ਅੱਖਾਂ। ਬਿਅੰਨਿ=ਹੋਰ ਹਨ। ਡਿਸੰਦੋ=ਦਿਸਦਾ ਹੈ। ਮਾ ਪਿਰੀ=ਮੇਰਾ ਪਿਆਰਾ। (ਏਹਨਾਂ ਅੱਖਾਂ ਨਾਲ ਮੇਰਾ ਮਾਲਕ ਨਹੀਂ ਦਿਖਾਈ ਦਿੰਦਾ ਕਿਉਂਕਿ) ਓਹ ਅਖਾਂ (ਪ੍ਰੇਮ ਦੀਆਂ) ਹੋਰ ਹਨ ਜਿਨ੍ਹਾਂ ਨਾਲ ਮੇਰਾ ਮਾਲਕ ਦਿਸਦਾ ਹੈ।
੨੧ ਪਸੰਦ ਕੀਤੇ ਗਏ ਹਨ, ਪਰਵਾਣ ਹੋਏ ਹਨ।
੨੨ ਓਹ ਵਡੇ ਮੁਖੀ, ਸ਼੍ਰੋਮਣੀ, ਸਭ ਤੋਂ ਉਚੇ, ਸ੍ਰੇਸ਼ਟ ਹਨ।
੨੩ ਹਰੀ ਨਾਲ ਪ੍ਰੇਮ ਵਿਚ ਰੰਗੇ ਰਹਿੰਦੇ ਹਨ।
੨੪ ਹਰੀ-ਰਸ ਨਾਲ ਰਜਦੇ ਹਨ, ਆਤਮ-ਅਨੰਦ ਵਿਚ ਸਮਾ ਜਾਂਦੇ ਹਨ ਅਤੇ ਹਰ ਥਾਂ ਹਰੀ ਨੂੰ ਦੇਖਦੇ ਹਨ। 'ਸਹਜ' ਲਈ ਦੇਖੋ ਪੰਨਾ ੩੭੦, ਫੁਟ ਨੋਟ §।
੨੫ ਬਿਨਾਂ।
੨੬ ਜਿਸ ਦੇ ਮਨ ਵਿਚ ਸਚਾ ਮਾਲਕ, ਕਰਤਾਰ ਵਸਿਆ ਹੈ।
੨੭ ਟੋਟੇ ੨ ਹੋ ਕੇ ਕੁਰਬਾਨ ਜਾਵਾਂ।
੨੮ ਚਖ ਕੇ ਤ੍ਰਿਪਤ ਹੋਏ ਹਨ।
੨੯ ਹਰੀ ਮਿਹਰਵਾਨ ਹੋਇਆ।
੩੦ ਅੰਮ੍ਰਿਤ ਵਰ੍ਹਿਆ।
੩੧ ਤਨ ਤੋਂ ਦੁਖ ਦੂਰ ਹੋ ਗਏ ਅਤੇ ਭਰਮ ਮਿਟ ਗਏ।
੩੨ ਜਗਤ ਦਾ ਮਾਲਕ।

---

*ਨੌ-ਨਿਧਿ ਰੂਪੀ ਨਾਮ ਜਦ ਮਿਲ ਗਿਆ ਤਾਂ ਖੁਸ਼ੀਆਂ ਹੋਈਆਂ ਤੇ ਲਗਾਤਾਰ ਅਨੰਦ ਵਾਲੇ ਵਾਜੇ ਵਜੇ। 'ਨੌਨਿਧਿ' ਲਈ ਦੇਖੋ ਪੰਨਾ ੩੫੩, ਫੁਟ ਨੋਟ *। ਅਨਹਦ ਤੂਰੇ=ਅਨਹਦ ਵਾਜੇ। ਦੇਖੋ ਪੰਨਾ ੩੭੦, ਨੋਟ ੩੨।

[੧]ਈਸਹ ਜੈ ਜਏ॥ [੨]ਮੋਹ ਰਹਤ ਬਿਕਾਰ ਥਾਕੇ ਪੰਚ ਤੇ ਸੰਗੁ ਤੂਟਾ॥ ਕਹੁ ਨਾਨਕ ਤਿਨ [੩]ਖੰਨੀਐ ਵੰਞਾਂ [੪]ਜਿਨ ਘਟਿ ਮੇਰਾ ਹਰਿਪ੍ਰਭੁ ਵੂਠਾ॥ ੩॥ ਸਲੋਕੁ॥ [੫]ਜੋ ਲੋੜੀਦੇ ਰਾਮ ਸੇਵਕ ਸੇਈ ਕਾਂਢਿਆ॥ ਨਾਨਕ [੬]ਜਾਣੇ ਸਤਿ ਸਾਂਈ ਸੰਤ ਨ ਬਾਹਰਾ॥ ੧॥ ਛੰਤੁ॥ [੭]ਮਿਲਿ ਜਲੁ ਜਲਹਿ ਖਟਾਨਾ ਰਾਮ॥ [੮]ਸੰਗਿ ਜੋਤੀ ਜੋਤਿ ਮਿਲਾਨਾ ਰਾਮ॥ [੯]ਸੰਮਾਇ ਪੂਰਨ ਪੁਰਖ ਕਰਤੇ ਆਪਿ ਆਪਹਿ ਜਾਣੀਐ॥ [੧੦]ਤਹ ਸੁੰਨਿ ਸਹਜਿ ਸਮਾਧਿ ਲਾਗੀ ਏਕੁ ਏਕੁ ਵਖਾਣੀਐ॥ [੧੧]ਆਪਿ ਗੁਪਤਾ ਆਪਿ ਮੁਕਤਾ ਆਪਿ ਆਪੁ ਵਖਾਨਾ॥ ਨਾਨਕ [੧੨]ਭ੍ਰਮ ਭੈ ਗੁਣ ਬਿਨਾਸੇ ਮਿਲਿ ਜਲੁ ਜਲਹਿ ਖਟਾਨਾ॥ ੪॥ ੨॥ ਵਡਹੰਸੁ ਮਹਲਾ ੫॥ ਪ੍ਰਭ ਕਰਣ ਕਾਰਣ ਸਮਰਥਾ[੧੩] ਰਾਮ॥ [੧੪]ਰਖੁ ਜਗਤੁ ਸਗਲ ਦੇ ਹਥਾ ਰਾਮ॥ ਸਮਰਥ ਸਰਣਾ ਜੋਗੁ ਸੁਆਮੀ ਕ੍ਰਿਪਾਨਿਧਿ ਸੁਖਦਾਤਾ॥ ਹੰਉ ਕੁਰਬਾਣੀ ਦਾਸ ਤੇਰੇ ਜਿਨੀ ਏਕੁ ਪਛਾਤਾ॥ [੧੫]ਵਰਨੁ ਚਿਹਨੁ ਨ ਜਾਇ ਲਖਿਆ [੧੬]ਕਥਨ ਤੇ ਅਕਥਾ॥ ਬਿਨਵੰਤਿ ਨਾਨਕ ਸੁਣਹੁ ਬਿਨਤੀ ਪ੍ਰਭ ਕਰਣ ਕਾਰਣ ਸਮਰਥਾ॥ ੧॥ ਏਹਿ ਜੀਅ ਤੇਰੇ ਤੂ ਕਰਤਾ ਰਾਮ॥ ਪ੍ਰਭ ਦੂਖ ਦਰਦ ਭ੍ਰਮ ਰਹਤਾ[੧੭] ਰਾਮ॥ ਭ੍ਰਮ ਦੁਖ ਦਰਦ ਨਿਵਾਰਿ[੧੮] ਖਿਨ ਮਹਿ ਰਖਿ ਲੇਹੁ ਦੀਨਦੈਆਲਾ॥ ਮਾਤ ਪਿਤਾ [੧੯]ਸੁਆਮਿ ਸਜਣੁ ਸਭੁ ਜਗਤੁ ਬਾਲਗੋਪਾਲਾ॥ ਜੋ ਸਰਣਿ ਆਵੈ ਗੁਣਨਿਧਾਨ ਪਾਵੈ ਸੋ ਬਹੁੜਿ[੨੦] ਜਨਮਿ ਨ ਮਰਤਾ॥ ਬਿਨਵੰਤਿ ਨਾਨਕ ਦਾਸੁ ਤੇਰਾ ਸਭਿ ਜੀਅ ਤੇਰੇ ਤੂ ਕਰਤਾ॥ ੨॥ ਆਠ ਪਹਰ ਹਰਿ ਧਿਆਈਐ ਰਾਮ॥ [੨੧]ਮਨ ਇਛਿਅੜਾ ਫਲੁ ਪਾਈਐ ਰਾਮ॥ ਮਨ ਇਛ ਪਾਈਐ ਪ੍ਰਭੁ ਧਿਆਈਐ ਮਿਟਹਿ ਜਮ ਕੇ ਤ੍ਰਾਸਾ[੨੨]॥ ਗੋਬਿਦੁ ਗਾਇਆ [੨੩]ਸਾਧ ਸੰਗਾਇਆ ਭਈ ਪੂਰਨ ਆਸਾ॥ [੨੪]ਤਜਿ ਮਾਨੁ ਮੋਹੁ ਵਿਕਾਰ ਸਗਲੇ ਪ੍ਰਭੂ ਕੈ ਮਨਿ ਭਾਈਐ॥ ਬਿਨਵੰਤਿ ਨਾਨਕ [੨੫]ਦਿਨਸੁ ਰੈਣੀ ਸਦਾ ਹਰਿ ਹਰਿ ਧਿਆਈਐ॥ ੩॥ [੨੬]ਦਰਿ ਵਾਜਹਿ ਅਨਹਤ ਵਾਜੇ ਰਾਮ॥ [੨੭]ਘਟਿ ਘਟਿ ਹਰਿਗੋਬਿੰਦੁ ਗਾਜੇ ਰਾਮ॥ ਗੋਵਿਦ ਗਾਜੇ ਸਦਾ [੨੮]ਬਿਰਾਜੇ ਅਗਮ ਅਗੋਚਰੁ ਊਚਾ॥ ਗੁਣ ਬੇਅੰਤ ਕਿਛੁ ਕਹਣੁ ਨ ਜਾਈ ਕੋਇ ਨ [੨੯]ਸਕੈ ਪਹੂਚਾ॥ ਆਪਿ ਉਪਾਏ ਆਪਿ ਪ੍ਰਤਿਪਾਲੇ ਜੀਅ ਜੰਤ ਸਭਿ ਸਾਜੇ॥ ਬਿਨਵੰਤਿ ਨਾਨਕ ਸੁਖੁ ਨਾਮਿ ਭਗਤੀ ਦਰਿ ਵਜਹਿ ਅਨਹਦ ਵਾਜੇ॥ ੪॥ ੩॥

ਰਾਗੁ ਬਡਹੰਸੁ ਮਹਲਾ ੧ ਘਰੁ ੫ ਅਲਾਹਣੀਆ*

ੴ ਸਤਿਗੁਰ ਪ੍ਰਸਾਦਿ॥

॥ [੩੦]ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ॥ [੩੧]ਮੁਹਲਤਿ ਪੁਨੀ

੧ ਈਸ਼ਵਰ ਨੂੰ ਜੈ ਜੈ ਕਾਰ ਹੈ ।

੨ ਮੋਹ ਤੋਂ ਰਹਿਤ ਹੋ ਗਏ, ਮਨ ਦੇ ਸਾਰੇ ਵਿਕਾਰ ਮੁਕ ਗਏ, ਤੇ ਪੰਜਾਂ ਚੋਰਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਦਾ ਸੰਗ ਵੀ ਤੁਟ ਗਿਆ ।

੩ ਟੋਟੇ ੨ ਹੋ ਕੇ ਕੁਰਬਾਨ ਜਾਵਾਂ ।

੪ ਜਿਨ੍ਹਾਂ ਦੇ ਦਿਲਾਂ ਵਿਚ ਮੇਰਾ ਵਾਹਿਗੁਰੂ ਵਸਿਆ ਹੈ ।

੫ ਰਾਮ ਦੇ ਸੇਵਕ ਓਹੀ ਆਖੀਦੇ ਹਨ ਜੋ ਰਾਮ ਨੂੰ ਲੋੜਦੇ ਹਨ, ਚਾਹੁੰਦੇ ਹਨ । ('ਰਾਮ' ਦੋਹਾਂ ਪਾਸੇ ਲਗਦਾ ਹੈ । ਦੂਜੀ ਥਾਂ ਅਰਥ 'ਰਾਮ ਦੇ' ਹੋਣ ਕਰ ਕੇ 'ਰਾਮ' ਦਾ ਮਮਾ ਮੁਕਤਾ ਆਇਆ ਹੈ । ਦੇਖੋ ਨੇਮ ੪ ।)

੬ ਇਹ ਗਲ ਸਚ ਕਰਕੇ ਜਾਣ ਕਿ ਸਾਂਈ, ਭਾਵ ਵਾਹਿਗੁਰੂ, ਸੰਤਾਂ ਤੋਂ ਵਖਰਾ ਨਹੀਂ ਹੈ ।

੭ ਜਿਵੇਂ ਪਾਣੀ ਨਾਲ ਪਾਣੀ ਮਿਲ ਕੇ ਇਕ ਰੂਪ ਹੋ ਜਾਂਦਾ ਹੈ ।

੮ ਤਿਵੇਂ ਹੀ ਗੁਰਮੁਖਾਂ ਦੀ ਆਤਮਾ ਦਾ ਜੋਤ ਵਾਲੇ ਪਰਮਾਤਮਾ ਨਾਲ ਮੇਲ ਹੋਇਆ ਹੈ ।

੯ ਪੂਰਨ ਪੁਰਖ (ਵਾਹਿਗੁਰੂ) ਵਿਚ ਅਭੇਦ ਹੋਣ ਤੇ ਓਹ ਆਪਣੇ ਅਸਲੇ ਨੂੰ ਜਾਣਦੇ ਹਨ ।

੧੦ ਉਸ ਅਫੁਰ ਹਾਲਤ ਵਿਚ ਅਡੋਲ ਹੀ ਸਮਾਧੀ ਲਗ ਜਾਂਦੀ ਹੈ ਅਤੇ ਕੇਵਲ ਇਕ ਹੀ ਵਾਹਿਗੁਰੂ ਜਪੀਦਾ ਹੈ (ਹੋਰ ਸਭ ਚੀਜ਼ਾਂ ਦਾ ਅਨੁਭਵ ਹੀ ਮੁਕ ਜਾਂਦਾ ਹੈ) ।

੧੧ ਹਰੀ ਆਪ ਹੀ ਸਭ ਵਿਚ ਛੁਪਿਆ ਹੋਇਆ ਹੈ ਤੇ ਆਪ ਹੀ ਆਜ਼ਾਦ, ਨਿਰਲੇਪ ਹੈ ਤੇ ਆਪ ਹੀ ਆਪਣੇ ਆਪ ਨੂੰ ਬਿਆਨ ਕਰਦਾ ਹੈ ।

੧੨ ਓਹਨਾਂ ਦੇ ਭਰਮ, ਡਰ ਅਤੇ ਤਿੰਨੇ ਗੁਣ (ਰਜੋ, ਸਤੋ, ਤਮੋ) ਨਾਸ ਹੋ ਗਏ ਹਨ । ਓਹ ਅਕਾਲ ਪੁਰਖ ਨਾਲ ਇਉਂ ਮਿਲ ਗਏ ਹਨ ਜਿਵੇਂ ਪਾਣੀ ਨਾਲ ਪਾਣੀ ਮਿਲ ਜਾਂਦਾ ਹੈ । 'ਤਿੰਨ ਗੁਣ' ਲਈ ਦੇਖੋ ਪੰਨਾ ੩੯੯, ਫੁਟ ਨੋਟ † ।

੧੩ ਬਲਵਾਨ, ਸ਼ਕਤੀਵਾਨ ।

੧੪ ਸਾਰੇ ਜਗਤ ਨੂੰ ਹਥ ਦੇ ਕੇ ਬਚਾ ਲੈ, ਹੇ ਬਲਵਾਨ, ਸ਼ਰਨ ਦੇਣ ਵਾਲੇ ਮਾਲਕ ! ਹੇ ਦਇਆ ਦੇ ਭੰਡਾਰ ਸੁਖਦਾਤੇ ! ਸਰਣਾਜੋਗ= ਜੋ ਸਰਣ ਆਏ ਦੀ ਰਖਿਆ ਕਰਨ ਜੋਗਾ ਹੈ ।

੧੫ ਜਿਸ ਦਾ ਰੰਗ ਨਿਸ਼ਾਨ ਬੁਝਿਆ ਨਾ ਜਾਏ ।

੧੬ ਕਥਨ ਤੋਂ ਪਰੇ, ਜੋ ਬਿਆਨ ਨਾ ਕੀਤਾ ਜਾ ਸਕੇ ।

੧੭ ਰਹਤ ਕਰਨ ਵਾਲਾ, ਬਚਾਣ ਵਾਲਾ ।

੧੮ ਦੂਰ ਕਰ ।

੧੯ ਮਾਲਕ ਹੈ, ਮਿਤਰ ਹੈ, ਜਗਤ ਦੇ ਲੋਕ ਉਸ ਗੁਪਾਲ ਦੇ ਬਾਲਕ ਹਨ । ਜੋ ਉਸਦੀ ਸ਼ਰਨ ਆਉਂਦਾ ਹੈ, ਉਹ ਗੁਣਾਂ ਦਾ ਖਜ਼ਾਨਾ ਪਾਂਦਾ ਹੈ।

੨੦ ਫੇਰ, ਮੁੜ ਮੁੜ ।

੨੧ ਮਨ ਭਾਉਂਦੀ ਮੁਰਾਦ ਪਾਈਦੀ ਹੈ ।

੨੨ ਡਰ ।

੨੩ ਭਲੇ ਪੁਰਸ਼ਾਂ ਦੀ ਸੰਗਤ ਕਰ ਕੇ ।

੨੪ ਹੰਕਾਰ, ਮੋਹ, ਵਿਕਾਰ, ਇਹ ਸਭ ਕੁਝ ਛਡ ਕੇ ਵਾਹਿਗੁਰੂ ਦੇ ਮਨ ਨੂੰ ਚੰਗੇ ਲਗੀਦਾ ਹੈ ।

੨੫ ਦਿਨ ਰਾਤ ।

੨੬ ਵਾਹਿਗੁਰੂ ਦੇ ਦਰਵਾਜ਼ੇ ਤੇ ਆਤਮਕ ਅਨੰਦ ਦੇ ਵਾਜੇ ਵਜਦੇ ਹਨ । ਦੇਖੋ ਪੰਨਾ ੩੭੦, ਨੋਟ ੩੨ ।

੨੭ ਹਰ ਇਕ ਦਿਲ ਵਿਚ ਹਰੀ ਬੋਲਦਾ ਹੈ ।

੨੮ (ਹਰ ਥਾਂ) ਵਸਿਆ ਹੋਇਆ ਹੈ, ਨਿਵਾਸ ਕਰਦਾ ਹੈ ਉਹ ਪਹੁੰਚ ਤੋਂ ਪਰੇ ਅਤੇ ਮਨ ਬਾਣੀ ਤੋਂ ਪਰੇ, ਉਚਾ ਹਰੀ ।

੨੯ ਪਹੁੰਚ ਸਕਦਾ ।

੩੦ ਧੰਨ ਉਹ ਰਚਨ ਵਾਲਾ ਕਰਤਾਰ ਸਚਾ ਟਾਜਾ ਹੈ ਜਿਸ ਨੇ ਸਭ ਜਗਤ ਨੂੰ ਆਹਰ ਵਿਚ ਲਾ ਰਖਿਆ ਹੈ ।

੩੧ ਜਦ ਸਮਾਂ ਪੂਰਾ ਹੋਇਆ, ਜਦ ਉਮਰ ਦੀ ਮਿਆਦ ਪੁਗ ਗਈ ।

---

*ਸ਼ੋਕ ਦੇ ਗੀਤ ਜੋ ਕਿਸੇ ਦੀ ਮੌਤ ਸਮੇਂ ਗਾਏ ਜਾਂਦੇ ਹਨ । ਓਹਨਾਂ ਦੀ ਵਿਓਂਤ ਤੇ ਗੁਰੂ ਜੀ ਨੇ ਇਹ ਵੈਰਾਗ ਦੇ ਸ਼ਬਦ ਉਚਾਰੇ ਹਨ । ਇਨ੍ਹਾਂ ਵਿਚ 'ਵਲੇਵੇ ਕਾਰਣਿ' ਰੋਣ ਤੋਂ ਹਟਾ ਕੇ ਸੱਚੀ ਮੌਤ ਮਰਨਾ ਸਿਖਾਇਆ ਹੈ ।

[1]ਪਾਈ ਭਰੀ ਜਾਨੀਅੜਾ ਘਤਿ ਚਲਾਇਆ ॥ ਜਾਨੀ[2] ਘਤਿ ਚਲਾਇਆ ਲਿਖਿਆ ਆਇਆ ਰੁੰਨੇ ਵੀਰ ਸਬਾਏ ॥ [3]ਕਾਂਇਆ ਹੰਸ ਥੀਆ ਵੇਛੋੜਾ ਜਾਂ ਦਿਨ ਪੁੰਨੇ ਮੇਰੀ ਮਾਏ ॥ ਜੇਹਾ ਲਿਖਿਆ ਤੇਹਾ ਪਾਇਆ [4]ਜੇਹਾ ਪੁਰਬਿ ਕਮਾਇਆ ॥ ਧੰਨੁ ਸਿਰੰਦਾ[5] ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ ॥ ੧ ॥ ਸਾਹਿਬੁ ਸਿਮਰਹੁ ਮੇਰੇ ਭਾਈਹੋ ਸਭਨਾ ਏਹੁ ਪਇਆਣਾ[6] ॥ ਏਥੈ ਧੰਧਾ ਕੂੜਾ ਚਾਰਿ ਦਿਹਾ[7] ਆਗੈ ਸਰਪਰ[8] ਜਾਣਾ ॥ ਆਗੈ ਸਰਪਰ ਜਾਣਾ ਜਿਉ ਮਿਹਮਾਣਾ [9]ਕਾਹੇ ਗਾਰਬੁ ਕੀਜੈ ॥ ਜਿਤੁ ਸੇਵਿਐ ਦਰਗਹ[10] ਸੁਖੁ ਪਾਈਐ ਨਾਮੁ ਤਿਸੈ ਕਾ ਲੀਜੈ ॥ ਆਗੈ ਹੁਕਮੁ ਨ ਚਲੈ ਮੂਲੇ [11]ਸਿਰਿ ਸਿਰਿ ਕਿਆ ਵਿਹਾਣਾ ॥ ਸਾਹਿਬੁ ਸਿਮਰਿਹੁ ਮੇਰੇ ਭਾਈਹੋ ਸਭਨਾ ਏਹੁ ਪਇਆਣਾ ॥ ੨ ॥ [12]ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ ਹੀਲੜਾ ਏਹੁ ਸੰਸਾਰੋ ॥ [13]ਜਲਿ ਥਲਿ ਮਹੀਅਲਿ ਰਵਿ ਰਹਿਆ ਸਾਚੜਾ ਸਿਰਜਣਹਾਰੋ ॥ ਸਾਚਾ ਸਿਰਜਣਹਾਰੋ ਅਲਖ[14] ਅਪਾਰੋ[15] ਤਾ ਕਾ ਅੰਤੁ ਨ ਪਾਇਆ ॥ ਆਇਆ ਤਿਨ ਕਾ ਸਫਲੁ ਭਇਆ ਹੈ ਇਕ ਮਨਿ ਜਿਨੀ ਧਿਆਇਆ ॥ [16]ਢਾਹੇ ਢਾਹਿ ਉਸਾਰੇ ਆਪੇ ਹੁਕਮਿ ਸਵਾਰਣਹਾਰੋ ॥ ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ ਹੀਲੜਾ ਏਹੁ ਸੰਸਾਰੋ ॥ ੩ ॥ ਨਾਨਕ [17]ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ ॥ [18]ਵਾਲੇਵੇ ਕਾਰਣਿ ਬਾਬਾ ਰੋਈਐ ਰੋਵਣੁ ਸਗਲ ਬਿਕਾਰੋ[19] ॥ ਰੋਵਣੁ ਸਗਲ ਬਿਕਾਰੋ ਗਾਫਲੁ[20] ਸੰਸਾਰੋ ਮਾਇਆ ਕਾਰਣਿ ਰੋਵੈ ॥ ਚੰਗਾ ਮੰਦਾ ਕਿਛੁ ਸੂਝੈ ਨਾਹੀ [21]ਇਹੁ ਤਨੁ ਏਵੈ ਖੋਵੈ ॥ ਐਥੈ ਆਇਆ ਸਭੁ ਕੋ ਜਾਸੀ ਕੂੜਿ ਕਰਹੁ ਅਹੰਕਾਰੋ ॥ ਨਾਨਕ ਰੁੰਨਾ ਬਾਬਾ ਜਾਣੀਅ ਜੇ ਰੋਵੈ ਲਾਇ ਪਿਆਰੋ ॥ ੪ ॥ ੧ ॥

ਵਡਹੰਸੁ ਮਹਲਾ ੧ ॥ ਆਵਹੁ ਮਿਲਹੁ ਸਹੇਲੀਹੋ ਸਚੜਾ ਨਾਮੁ ਲਏਹਾਂ[22] ॥ [23]ਰੋਵਹ ਬਿਰਹਾ ਤਨ ਕਾ ਆਪਣਾ ਸਾਹਿਬੁ ਸੰਮ੍ਹਾਲੇਹਾਂ ॥ [24]ਸਾਹਿਬੁ ਸਮ੍ਹਾਲਿਹ ਪੰਥੁ ਨਿਹਾਲਿਹ ਅਸਾ ਭਿ ਓਥੈ ਜਾਣਾ ॥ ਜਿਸ ਕਾ ਕੀਆ ਤਿਨ ਹੀ ਲੀਆ ਹੋਆ ਤਿਸੈ ਕਾ ਭਾਣਾ ॥ [25]ਜੋ ਤਿਨਿ ਕਰਿ ਪਾਇਆ ਸੁ ਆਗੈ ਆਇਆ ਅਸੀ ਕਿ ਹੁਕਮੁ ਕਰੇਹਾ ॥ ਆਵਹੁ ਮਿਲਹੁ ਸਹੇਲੀਹੋ ਸਚੜਾ ਨਾਮੁ ਲਏਹਾ ॥ ੧ ॥ ਮਰਣੁ ਨ ਮੰਦਾ ਲੋਕਾ ਆਖੀਐ ਜੇ ਮਰਿ ਜਾਣੈ ਐਸਾ ਕੋਇ ॥ ਸੇਵਿਹੁ ਸਾਹਿਬੁ ਸੰਮ੍ਰਥੁ ਆਪਣਾ [26]ਪੰਥੁ ਸੁਹੇਲਾ ਆਗੈ ਹੋਇ ॥ ਪੰਥਿ ਸੁਹੇਲੈ ਜਾਵਹੁ ਤਾਂ ਫਲੁ ਪਾਵਹੁ ਆਗੈ ਮਿਲੈ ਵਡਾਈ ॥ [27]ਭੇਟੈ ਸਿਉ ਜਾਵਹੁ ਸਚਿ ਸਮਾਵਹੁ ਤਾਂ ਪਤਿ ਲੇਖੈ ਪਾਈ ॥ [28]ਮਹਲੀ ਜਾਇ ਪਾਵਹੁ ਖਸਮੈ ਭਾਵਹੁ ਰੰਗ ਸਿਉ ਰਲੀਆ ਮਾਣੈ ॥ ਮਰਣੁ ਨ ਮੰਦਾ ਲੋਕਾ ਆਖੀਐ ਜੇ ਕੋਈ ਮਰਿ ਜਾਣੈ ॥ ੨ ॥ *ਮਰਣੁ ਮੁਣਸਾ ਸੂਰਿਆ ਹਕੁ ਹੈ

੧ ਉਮਰ ਦੀ ਪਿਆਲੀ ਭਰ ਗਈ, ਸੁਆਸ ਮੁਕ ਗਏ, ਤਾਂ ਇਹ ਪਿਆਰਾ ਮਿਤਰ ਫੜ ਕੇ (ਜਮਾਂ ਨੇ) ਅਗੇ ਲਾ ਲਿਆ। ਪਾਈ=ਪਨਘੜੀ ਦੀ ਪਿਆਲੀ ਜਿਸ ਦੇ ਥਲੇ ਵਿਚ ਛੇਕ ਹੁੰਦਾ ਹੈ, ਜਿਸ ਵਿਚੋਂ ਪਾਣੀ ਪਿਆਲੀ ਵਿਚ ਭਰਦਾ ਰਹਿੰਦਾ ਹੈ, ਅਤੇ ਜਦ ਪਿਆਲੀ ਭਰ ਜਾਂਦੀ ਹੈ ਤਾਂ ਡੁਬ ਜਾਂਦੀ ਹੈ।

੨ ਪਿਆਰਾ, ਦੇਹ ਦਾ ਪਿਆਰਾ ਸਾਥੀ, ਭਾਵ ਜੀਵ-ਆਤਮਾ। ਜੀਵ-ਆਤਮਾ ਫੜ ਕੇ ਅਗੇ ਲਾ ਲਿਆ, ਜਦ ਪਰਮੇਸ਼ਰ ਵਲੋਂ ਹੁਕਮ-ਨਾਮਾ ਆਇਆ ; ਸਭ ਸਾਕ ਭਾਈ ਰੋਣ ਲਗ ਪਏ।

੩ ਹੇ ਮੇਰੀ ਮਾਤਾ ! ਜਦ ਦਿਨ ਮੁਕ ਗਏ ਤਾਂ ਦੇਹ ਤੇ ਹੰਸ (ਆਤਮਾ) ਦਾ ਵਿਛੋੜਾ ਹੋ ਗਿਆ।

੪ ਜੋ ਕੁਝ ਪਿਛੇ ਕਮਾਇਆ ਸੀ, ਭਾਵ ਕਰਮ ਕੀਤੇ ਸਨ।

੫ ਸਰਿਸਟੀ ਦਾ ਕਰਤਾ।

੬ [ਸੰ: ਪ੍ਰਯਾਣ, ਕੂਚ, ਰਵਾਨਗੀ] ਕੂਚ ਕਰਨਾ ਹੈ, ਮਰ ਜਾਣਾ ਹੈ।

੭ ਦਿਨ, ਦਿਹਾੜੇ।

੮ ਜ਼ਰੂਰ, ਨਿਰਸੰਦੇਹ।

੯ ਕਾਹਨੂੰ ਹੰਕਾਰ ਕਰੀਏ ?

੧੦ ਵਾਹਿਗੁਰੂ ਦੇ ਹਜ਼ੂਰ।

੧੧ ਹਰ ਇਕ ਉਤੇ ਕੀ ਗੁਜ਼ਰੇਗੀ, ਕੀ ਬੀਤੇਗੀ ?

੧੨ ਉਸ ਸਮਰਥ, ਸਰਬ ਸ਼ਕਤੀਵਾਨ, ਵਾਹਿਗੁਰੂ ਨੂੰ ਜੋ ਭਾਵੇ ਸੋ ਹੁੰਦਾ ਹੈ ; ਇਹ ਸੰਸਾਰ ਤਾਂ ਇਕ ਬਹਾਨਾ ਹੈ। ਹੀਲੜਾ [ਅਰਬੀ 'ਹੀਲਾ'] ਬਹਾਨਾ।

੧੩ ਉਹ ਸਚਾ ਕਰਤਾਰ ਜਲ ਥਲ ਅੰਦਰ ਅਤੇ ਧਰਤੀ ਤੇ ਅਕਾਸ਼ ਦੇ ਵਿਚਕਾਰ ਸਭ ਥਾਂ ਵਸ ਰਿਹਾ ਹੈ।

੧੪ ਜੋ ਸਮਝ ਵਿਚ ਨਾ ਆਵੇ।

੧੫ ਜਿਸ ਦਾ ਪਾਰ ਨਹੀਂ, ਬੇਅੰਤ ਵਾਹਿਗੁਰੂ।

੧੬ ਤੋੜਦਾ ਹੈ, ਫਿਰ ਤੋੜ ਕੇ ਆਪੇ ਬਣਾਂਦਾ ਹੈ।

੧੭ (ਸੱਚਾ, ਸਫਲ) ਹੋਇਆ ਤਦੋਂ ਜਾਨਣਾ ਚਾਹੀਦਾ ਹੈ।

੧੮ ਪਦਾਰਥਾਂ ਲਈ।

੧੯ ਵੇਕਾਰ ਹੈ, ਵਿਅਰਥ ਹੈ।

੨੦ ਭੁਲਿਆ ਹੋਇਆ, ਬੇਖ਼ਬਰ।

੨੧ ਇਹ ਸਰੀਰ, ਜਨਮ, ਅਜਾਈਂ ਗਵਾਂਦਾ ਹੈ।

੨੨ ਲਈਏ।

੨੩ ਤਨ ਦੇ ਵਿਛੋੜੇ ਨੂੰ ਰੋਵੀਏ, (ਹਰੀ ਤੋਂ ਜੋ ਸਾਡੇ ਜੀਵਨ ਨੂੰ ਵਿਛੋੜਾ ਮਿਲਿਆ ਹੋਇਆ ਹੈ, ਉਸ ਉਤੇ ਅਫ਼ਸੋਸ ਕਰੀਏ) ਅਤੇ ਆਪਣੇ ਮਾਲਕ ਨੂੰ ਯਾਦ ਕਰੀਏ।

੨੪ ਮਾਲਕ ਨੂੰ ਯਾਦ ਕਰੀਏ ਤੇ ਅਗੇ ਦੇ ਰਸਤੇ ਨੂੰ ਤਕੀਏ (ਧਿਆਨ ਵਿਚ ਰਖੀਏ) ਕਿ (ਜਿਸ ਰਸਤੇ ਹੋਰ ਗਏ ਹਨ) ਅਸਾਂ ਭੀ ਉਸੇ ਰਸਤੇ ਜਾਣਾ ਹੈ।

੨੫ ਜੋ ਉਸ (ਹਰੀ) ਨੇ ਕਰ ਦਿਤਾ ਉਹੀ ਸਾਡੇ ਪੇਸ਼ ਆਇਆ ; ਅਸੀ ਹੁਣ ਕੀ ਹੁਕਮ ਕਰੀਏ, ਕੁਝ ਨਹੀਂ ਕਰ ਸਕਦੇ, ਬੇਬਸ ਹਾਂ।

੨੬ ਅਗੇ ਪਰਲੋਕ ਦਾ ਰਸਤਾ ਸੁਖੱਲਾ ਹੋ ਜਾਵੇਗਾ।

੨੭ (ਸੇਵਾ ਪ੍ਰੇਮ ਦੀ) ਭੇਟਾ ਲੈ ਕੇ ਜੇ ਤੁਸੀ ਵਾਹਿਗੁਰੂ ਦੇ ਦਰਬਾਰ ਜਾਵੋਗੇ ਤਾਂ ਸਚ ਵਿਚ ਸਮਾਓਗੇ ਅਤੇ ਤੁਹਾਡੀ ਇਜ਼ਤ ਹੋਵੇਗੀ।

੨੮ ਵਾਹਿਗੁਰੂ ਦੇ ਦਰਬਾਰ (ਹਜ਼ੂਰੀ) ਵਿਚ ਥਾਂ ਮਿਲੇਗੀ, ਉਸ ਨੂੰ ਚੰਗੇ ਲਗੋਗੇ ਤੇ ਅਨੰਦ ਨਾਲ ਖ਼ੁਸ਼ੀਆਂ ਮਾਣੋਗੇ।

---

* ਉਨ੍ਹਾਂ ਸੂਰਮੇ ਮਰਦਾਂ ਦਾ ਮਰਨਾ ਸਚਾ (ਸਫਲ) ਹੈ ਜਿਹੜੇ ਪ੍ਰਵਾਣ ਹੋ ਕੇ ਮਰਦੇ ਹਨ। ਐਂਵੇਂ ਜ਼ਿਦ ਜਾਂ ਭਰਮ ਕਰਕੇ ਮਰ ਜਾਣਾ ਕਿਸੇ ਅਰਥ ਨਹੀਂ, ਜਦ ਤਕ ਕਿਸੇ ਪ੍ਰਮਾਣੀਕ ਕੰਮ (ਧਰਮ ਜਾਂ ਕੌਮ ਦੀ ਸੇਵਾ ਵਿਚ) ਜੀਵਣ ਨਾ ਲਗੇ।

ਜੋ ਹੋਇ ਮਰਨਿ ਪਰਵਾਣੋ ॥ ਸੂਰੇ[੧] ਸੇਈ ਆਗੈ ਆਖੀਅਹਿ ਦਰਗਹ ਪਾਵਹਿ
ਸਾਚੀ ਮਾਣੋ[੨] ॥ ਦਰਗਹ ਮਾਣੁ ਪਾਵਹਿ ਪਤਿ[੩] ਸਿਉ ਜਾਵਹਿ ਆਗੈ ਦੂਖੁ ਨ ਲਾਗੈ ॥
[੪]ਕਰਿ ਏਕੁ ਧਿਆਵਹਿ ਤਾਂ ਫਲੁ ਪਾਵਹਿ ਜਿਤੁ ਸੇਵਿਐ ਭਉ ਭਾਗੈ ॥ [੫]ਊਚਾ ਨਹੀ
ਕਹਣਾ ਮਨ ਮਹਿ ਰਹਣਾ ਆਪੇ ਜਾਣੈ ਜਾਣੋ ॥ [੬]ਮਰਣੁ ਮੁਣਸਾਂ ਸੂਰਿਆ ਹਕੁ ਹੈ
ਜੋ ਹੋਇ ਮਰਹਿ ਪਰਵਾਣੋ ॥ ੩ ॥ ਨਾਨਕ ਕਿਸ ਨੋ ਬਾਬਾ ਰੋਈਐ ਬਾਜੀ[੭] ਹੈ ਇਹੁ
ਸੰਸਾਰੋ[੮] ॥ ਕੀਤਾ ਵੇਖੈ ਸਾਹਿਬੁ ਆਪਣਾ ਕੁਦਰਤਿ [੯]ਕਰੇ ਬੀਚਾਰੋ ॥ ਕੁਦਰਤਿ
ਬੀਚਾਰੇ [੧੦]ਧਾਰਣ ਧਾਰੇ ਜਿਨਿ ਕੀਆ ਸੋ ਜਾਣੈ ॥ ਆਪੇ ਵੇਖੈ ਆਪੇ ਬੂਝੈ ਆਪ ਹੁਕਮੁ
ਪਛਾਣੈ ॥ ਜਿਨਿ ਕਿਛੁ ਕੀਆ ਸੋਈ ਜਾਣੈ ਤਾ ਕਾ ਰੂਪੁ ਅਪਾਰੋ[੧੧] ॥ ਨਾਨਕ ਕਿਸ ਨੋ
ਬਾਬਾ ਰੋਈਐ ਬਾਜੀ ਹੈ ਇਹੁ ਸੰਸਾਰੋ ॥ ੪ ॥ ੨ ॥ ਵਡਹੰਸੁ ਮਹਲਾ ੧ ਦਖਣੀ* ॥
[੧੨]ਸਚੁ ਸਿਰੰਦਾ ਸਚਾ ਜਾਣੀਐ ਸਚੜਾ ਪਰਵਦਗਾਰੋ[੧੩] ॥ [੧੪]ਜਿਨਿ ਆਪੀਨੈ
ਆਪੁ ਸਾਜਿਆ ਸਚੜਾ ਅਲਖ[੧੫] ਅਪਾਰੋ ॥ [੧੬]ਦੁਇ ਪੁੜ ਜੋੜਿ ਵਿਛੋੜਿਅਨੁ
ਗੁਰ ਬਿਨੁ ਘੋਰੁ ਅੰਧਾਰੋ ॥ [੧੭]ਸੂਰਜੁ ਚੰਦੁ ਸਿਰਜਿਅਨੁ ਅਹਿਨਿਸਿ ਚਲਤੁ ਵੀਚਾਰੋ ॥
੧ ॥ ਸਚੜਾ ਸਾਹਿਬੁ ਸਚੁ ਤੂ ਸਚੜਾ ਦੇਹਿ ਪਿਆਰੋ ॥ ਰਹਾਉ ॥ ਤੁਧੁ ਸਿਰਜੀ[੧੮]
ਮੇਦਨੀ[੧੯] ਦੁਖੁ ਸੁਖੁ ਦੇਵਣਹਾਰੋ ॥ ਨਾਰੀ ਪੁਰਖ ਸਿਰਜਿਐ[੨੦] ਬਿਖੁ ਮਾਇਆ ਮੋਹੁ
ਪਿਆਰੋ ॥ [੨੧]ਖਾਣੀ ਬਾਣੀ ਤੇਰੀਆ ਦੇਹਿ ਜੀਆ ਆਧਾਰੋ ॥ [੨੨]ਕੁਦਰਤਿ ਤਖਤੁ
ਰਚਾਇਆ ਸਚਿ ਨਿਬੇੜਣਹਾਰੋ ॥ ੨ ॥ ਆਵਾਗਵਣੁ[੨੩] ਸਿਰਜਿਆ ਤੂ [੨੪]ਥਿਰੁ
ਕਰਣੈਹਾਰੋ ॥ ਜੰਮਣੁ ਮਰਣਾ [੨੫]ਆਇ ਗਇਆ [੨੬]ਬਧਿਕੁ ਜੀਉ ਬਿਕਾਰੋ ॥ ਭੂਡੜੈ[੨੭]
ਨਾਮੁ ਵਿਸਾਰਿਆ ਬੂਡੜੈ[੨੮] ਕਿਆ ਤਿਸੁ ਚਾਰੋ[੨੯] ॥ ਗੁਣ ਛੋਡਿ ਬਿਖੁ ਲਦਿਆ
ਅਵਗੁਣ ਕਾ ਵਣਜਾਰੋ[੩੦] ॥ ੩ ॥ ਸਦੜੇ ਆਏ ਤਿਨਾ ਜਾਨੀਆ[੩੧] ਹੁਕਮਿ ਸਚੇ
ਕਰਤਾਰੋ ॥ [੩੨]ਨਾਰੀ ਪੁਰਖ ਵਿਛੁੰਨਿਆ ਵਿਛੁੜਿਆ ਮੇਲਣਹਾਰੋ ॥ [੩੩]ਰੂਪੁ ਨ
ਜਾਣੈ ਸੋਹਣੀਐ ਹੁਕਮਿ ਬਧੀ ਸਿਰਿ ਕਾਰੋ ॥ ਬਾਲਕ ਬਿਰਧਿ ਨ ਜਾਣਨੀ [੩੪]ਤੋੜਨਿ
ਹੇਤੁ ਪਿਆਰੋ ॥ ੪ ॥ [੩੫]ਨਉ ਦਰ ਠਾਕੇ ਹੁਕਮਿ ਸਚੈ ਹੰਸੁ ਗਇਆ ਗੈਣਾਰੇ ॥
[੩੬]ਸਾਧਨ ਛੁਟੀ ਮੁਠੀ ਝੂਠਿ ਵਿਧਣੀਆ ਮਿਰਤਕੜਾ ਅੰਙਨੜੇ ਬਾਰੇ ॥ [੩੭]ਸੁਰਤਿ
ਮੁਈ ਮਰੁ ਮਾਈਏ ਮਹਲ ਰੁੰਨੀ ਦਰਬਾਰੇ ॥ [੩੮]ਰੋਵਹੁ ਕੰਤ ਮਹੇਲੀਹੋ ਸਚੇ ਕੇ ਗੁਣ
ਸਾਰੇ ॥ ੫ ॥ [੩੯]ਜਲਿ ਮਲਿ ਜਾਨੀ ਨਾਵਾਲਿਆ ਕਪੜਿ ਪਟਿ ਅੰਬਾਰੇ ॥ [੪੦]ਵਾਜੇ
ਵਜੇ ਸਚੀ ਬਾਣੀਆ ਪੰਚ ਮੁਏ ਮਨੁ ਮਾਰੇ ॥ [੪੧]ਜਾਨੀ ਵਿਛੁੰਨੜੇ ਮੇਰਾ ਮਰਣੁ
ਭਇਆ ਧ੍ਰਿਗੁ ਜੀਵਣੁ ਸੰਸਾਰੇ ॥ [੪੨]ਜੀਵਤੁ ਮਰੈ ਸੁ ਜਾਣੀਐ ਪਿਰ ਸਚੜੈ
ਹੇਤਿ ਪਿਆਰੇ ॥ ੬ ॥ ਤੁਸੀ ਰੋਵਹੁ ਰੋਵਣ ਆਈਹੋ ਝੂਠਿ ਮੁਠੀ ਸੰਸਾਰੇ ॥ ਹਉ

੧ ਸੂਰਮੇ, ਬਹਾਦਰ। ੨ ਮਾਣ, ਇਜ਼ਤ। ੩ ਇਜ਼ਤ।
੪ ਹਰੀ ਨੂੰ ਇਕ (ਲਾਸਾਨੀ) ਜਾਣ ਕੇ ਸਿਮਰਦੇ ਹਨ ਤਾਂ।
੫ ਹੰਕਾਰ ਨਹੀਂ ਕਰਨਾ ਚਾਹੀਦਾ, ਆਪਣੇ ਆਪ ਨੂੰ ਕਾਬੂ ਰਖਣਾ ਚਾਹੀਦਾ ਹੈ।
੬ ਉਹਨਾਂ ਬਹਾਦਰ ਮਨੁਖਾਂ ਦਾ ਮਰਨਾ ਸਚਾ (ਸਫਲ) ਹੈ ਜੋ ਪ੍ਰਵਾਣ ਹੋ ਕੇ ਮਰਦੇ ਹਨ।
੭ ਖੇਡ।
੮ ਸੰਸਾਰ, ਦੁਨੀਆਂ। ੯ ਵਿਚਾਰ ਕਰਦਾ ਹੈ।
੧੦ ਜਗਤ ਦੀ ਰਚਨਾ ਕਰਦਾ ਹੈ।
੧੧ ਜਿਸ ਦਾ ਪਾਰ ਨਹੀਂ, ਬੇਅੰਤ।
੧੨ ਸਚਾ ਸਿਰਜਨਹਾਰ, ਵਾਹਿਗੁਰੂ।
੧੩ [ਫ਼ਾ. ਪਰਵਰਦਗਾਰ] ਪਾਲਣਵਾਲਾ, ਵਾਹਿਗੁਰੂ।
੧੪ ਜਿਸਨੇ ਆਪਣੇ ਆਪ ਨੂੰ ਖੁਦ ਬਖੁਦ ਪੈਦਾ ਕੀਤਾ; ਜੋ 'ਸੈਭੰ' ਹੈ।
੧੫ ਜਿਹੜਾ ਲਖਿਆ (ਸਮਝਿਆ) ਨਾ ਜਾਏ, ਭਾਵ ਵਾਹਿਗੁਰੂ।
੧੬ ਹਰੀ ਨੇ ਦੋਵੇਂ ਪੁੜ, ਭਾਵ ਜ਼ਮੀਨ ਅਸਮਾਨ, ਜੋੜੇ (ਸਾਰੇ ਜਗਤ ਨੂੰ ਬਣਾਇਆ) ਤੇ ਫੇਰ ਵਖੋ ਵਖ ਕਰ ਦਿਤਾ; ਗੁਰੂ ਤੋਂ ਬਿਨਾਂ ਘੋਰ ਹਨੇਰਾ ਰਹਿੰਦਾ ਹੈ, ਹਰੀ ਦੀ ਸਮਝ ਨਹੀਂ ਆਉਂਦੀ।
੧੭ ਸੂਰਜ ਚੰਨ ਪੈਦਾ ਕੀਤੇ, ਦਿਨ ਰਾਤ ਹਰੀ ਉਹਨਾਂ ਦੀ ਚਾਲ ਨੂੰ ਵਿਚਾਰਦਾ ਹੈ, ਨਿਗਰਾਨੀ ਕਰਦਾ ਹੈ। ੧੮ ਬਣਾਈ, ਪੈਦਾ ਕੀਤੀ।
੧੯ ਸ੍ਰਿਸ਼ਟੀ। ੨੦ ਪੈਦਾ ਕੀਤੇ।
੨੧ ਉਤਪਤੀ ਦੀ ਪ੍ਰਧਾਨ ਵੰਡ ਚਾਰ ਖਾਣੀਆਂ ਹੈਨ। ਦੇਖੋ ਪੰਨਾ ੪੨੩, ਫੁਟ ਨੋਟ †। ਬਾਣੀ=ਉਨ੍ਹਾਂ ਖਾਣੀਆਂ ਦੇ ਜੀਵਾਂ ਦੀਆਂ ਬੋਲੀਆਂ।
੨੨ ਹਰੀ ਨੇ ਕੁਦਰਤ ਨੂੰ ਆਪਣੇ ਬੈਠਣ ਦਾ ਤਖਤ ਬਣਾਇਆ ਹੈ (ਕੁਦਰਤ ਵਿਚ ਨਿਵਾਸ ਕਰਦਾ ਹੈ) ਅਤੇ ਉਸ ਉਤੇ ਬੈਠ ਕੇ ਸਚੇ ਨਿਆਂ ਨਾਲ ਫ਼ੈਸਲੇ ਕਰਦਾ ਹੈ। (ਭਾਵ ਰੱਬ ਕਿਧਰੇ ਅਸਮਾਨ ਤੇ ਬਹਿ ਕੇ ਫ਼ੈਸਲੇ ਨਹੀਂ ਦਿੰਦਾ; ਕੁਦਰਤ ਦੇ ਅੰਦਰੋਂ ਹੀ ਚੰਗੇ ਮੰਦੇ ਦਾ ਨਿਰਣਾ ਹੁੰਦਾ ਰਹਿੰਦਾ ਹੈ, ਅਤੇ ਨਾਲੋ ਨਾਲ ਸਜ਼ਾ ਜਾਂ ਮਦਦ ਮਿਲਦੀ ਰਹਿੰਦੀ ਹੈ।)
੨੩ ਆਵਣ ਜਾਣ, ਮਰਨ ਜੰਮਣ ਵਾਲਾ ਸੰਸਾਰ।
੨੪ ਅਸਥਿਰ ਕਰਨ ਵਾਲਾ, ਭਾਵ ਜਨਮ ਮਰਨ ਕਟ ਕੇ ਨਿਹਚਲ ਕਰ ਦੇਣ ਵਾਲਾ ਹੈਂ।
੨੫ ਆਣਾ ਜਾਣਾ, ਜਨਮ ਮਰਨ ਕਰਕੇ।
੨੬ ਇਹ ਜੀਵ ਵਿਕਾਰਾਂ ਵਿਚ ਬੱਧਾ ਗਿਆ ਹੈ, ਕੈਦੀ ਹੋ ਗਿਆ ਹੈ।
੨੭ ਭੈੜੇ ਆਦਮੀ ਨੇ, ਮਲੀਨ ਮਤ ਵਾਲੇ ਜੀਵ ਨੇ। ੨੮ ਡੁਬੇ ਹੋਏ ਨੂੰ।
੨੯ ਚਾਰਾ, ਵਸ। ਇਸ ਡੁਬੇ ਹੋਏ ਦੇ ਵਸ ਹੀ ਕੀ ਹੈ?
੩੦ ਵਪਾਰੀ।
੩੧ ਪਿਆਰਿਆਂ ਨੂੰ, ਸਰੀਰ ਦੇ ਪਿਆਰੇ ਸਾਥੀ ਜੀਵ-ਆਤਮਾ ਨੂੰ।
੩੨ ਇਸਤ੍ਰੀਆਂ ਤੇ ਪਤੀ ਵਿਛੋੜ ਦਿਤੇ, ਜੁਦਾ ਕਰ ਦਿਤੇ; ਵਿਛੜਿਆਂ ਨੂੰ ਫੇਰ ਉਹ ਹਰੀ ਹੀ ਮੇਲ ਸਕਦਾ ਹੈ।
੩੩ ਯਮਾਂ ਦੇ ਸਿਰ ਤੇ ਹੁਕਮ ਦੀ ਕਾਰ ਹੈ, ਏਸ ਲਈ ਓਹ ਰੂਪ ਨਹੀਂ ਪਛਾਣਦੇ ਕਿ ਸੋਹਣੀ ਹੈ ਕਿ ਨਹੀਂ, ਭਾਵ ਉਨ੍ਹਾਂ ਨੇ ਤਾਂ ਜੋ ਹੁਕਮ ਹੋਵੇ ਸੋਈ ਕਰਨਾ ਹੈ; ਓਹ ਇਹ ਨਹੀਂ ਵੇਖਦੇ ਕਿ ਅਮੁਕਾ ਆਦਮੀ ਸੋਹਣਾ ਹੈ, ਉਸ ਨੂੰ ਨਾ ਮਾਰੀਏ।
੩੪ ਹਿਤ ਪਿਆਰ ਤੋੜ ਦਿੰਦੇ ਹਨ। ਜਮ ਪਿਆਰਿਆਂ ਨੂੰ ਵਿਛੋੜ ਦਿੰਦੇ ਹਨ, ਤੇ ਵਿਛੋੜਨ ਲਗਿਆਂ ਬਚੇ ਯਾ ਬੁਢੇ ਦਾ ਵਿਚਾਰ ਨਹੀਂ ਕਰਦੇ।
੩੫ ਸਚੇ ਦੇ ਹੁਕਮ ਨਾਲ ਸਰੀਰ ਦੇ ਨੌ ਦਰਵਾਜ਼ੇ ਬੰਦ ਹੋ ਗਏ ਤੇ ਹੰਸ (ਜੀਵ) ਅਸਮਾਨ ਨੂੰ (ਪਰਲੋਕ ਨੂੰ) ਚਲਿਆ ਗਿਆ। ਨਉ ਦਰ= ਸਰੀਰ ਦੇ ਨੌ ਦਰਵਾਜੇ: ਦੋ ਕੰਨ, ਦੋ ਅੱਖਾਂ, ਦੋ ਨਾਸਾਂ, ਮੂੰਹ, ਗੁਦਾ, ਲਿੰਗ।
੩੬ ਇਸਤ੍ਰੀ (ਜਿਸ ਦਾ ਪਤੀ ਮਰ ਜਾਏ) ਪਤੀ ਤੋਂ ਛੁਟ ਗਈ, ਭਾਵ ਵਖ ਹੋ ਗਈ। ਇਹ ਝੂਠ ਨਾਲ ਠਗੀ ਜਾ ਕੇ ਰੰਡੀ ਹੋ ਗਈ ਹੈ ਤੇ ਮੁਰਦਾ ਵਿਹੜੇ ਦੇ ਦਰਵਾਜ਼ੇ ਵਿਚ ਪਿਆ ਹੋਇਆ ਹੈ। ਵਿਧਣੀਆ=ਧਣੀ, ਪਤੀ ਤੋਂ ਬਿਨਾਂ, ਵਿਧਵਾ।
੩੭ ਹੇ ਮਾਈ! ਇਸ ਦੇ ਮਰਨ ਨਾਲ ਮਤ ਮਾਰੀ ਗਈ; ਇਸਤ੍ਰੀ ਹਰੀ ਦੀ ਦਰਗਾਹ ਵਿਚ ਪੁਕਾਰ ਕਰਦੀ ਹੈ।
੩੮ ਪਤੀ ਪਰਮੇਸ਼ਰ ਦੀ ਇਸਤ੍ਰੀਓ! ਰੋਣਾ ਹੈ ਤਾਂ ਸਚੇ ਹਰੀ ਦੇ ਗੁਣ ਯਾਦ ਕਰ ਕੇ ਪ੍ਰੇਮ ਨਾਲ ਰੋਵੇ।
੩੯ ਫੇਰ ਪ੍ਰਾਣੀ ਨੂੰ ਜਲ ਨਾਲ ਮਲ ਕੇ ਨਵ੍ਹਾਲਦੇ ਹਨ ਤੇ ਬਹੁਤ ਸਾਰੇ ਰੇਸ਼ਮ ਦੇ ਚੰਗੇ ਕਪੜਿਆਂ ਵਿਚ ਲਪੇਟਦੇ ਹਨ।
੪੦ ਵਾਜੇ ਵਜਾਏ ਗਏ ਚੰਗੇ ੨ ਸ਼ਬਦਾਂ ਨਾਲ (ਰਾਮ ਨਾਮ ਸਤ ਹੈ, ਆਦਿ ਗਾ ਕੇ); ਸਨਬੰਧੀ ਮਨ ਮਾਰ ਕੇ (ਗ਼ਮ ਨਾਲ) ਮੋਇਆਂ ਵਰਗੇ ਹੋ ਗਏ। ਪੰਚ=ਮਾਂ, ਪਿਉ, ਇਸਤ੍ਰੀ, ਪੁਤਰ, ਭਰਾ।
੪੧ (ਉਸ ਵਕਤ ਇਸਤ੍ਰੀ ਕਹਿੰਦੀ ਹੈ) ਮੇਰੇ ਪਤੀ ਦੇ ਵਿਛੜ ਜਾਣ ਨਾਲ ਮੇਰਾ ਵੀ ਜੀਵਨ ਮਰਨ ਬਰਾਬਰ ਹੋ ਗਿਆ ਹੈ; ਮੇਰਾ ਸੰਸਾਰ ਵਿਚ ਜੀਵਣਾ ਫਿਟਕਾਰ ਜੋਗ ਹੈ।
੪੨ ਸਚਾ ਮਰਨਾ ਤਾਂ ਹੁੰਦਾ ਹੈ ਜੇ ਸਚੇ ਪਤੀ ਦੇ ਪਿਆਰ ਕਰਕੇ ਜੀਵਤ ਭਾਵ ਤੋਂ ਮਰੇ।

* ਦਖਣ ਦੀ ਸਥਾਨਕ ਰਾਗਣੀ ਨਾਲ ਰਲਾ ਕੇ ਇਹ ਰਾਗ ਗਾਉਣਾ ਹੈ।

[੧]ਮੁਠੜੀ ਧੰਧੈ ਧਾਵਣੀਆ ਪਿਰਿ ਛੋਡਿਅੜੀ ਵਿਧਣਕਾਰੇ ॥ [੨]ਘਰਿ ਘਰਿ ਕੰਤ ਮਹੇਲੀਆ ਰੂੜੈ ਹੇਤਿ ਪਿਆਰੇ ॥ [੩]ਮੈ ਪਿਰੁ ਸਚੁ ਸਾਲਾਹਣਾ ਹਉ ਰਹਸਿਅੜੀ ਨਾਮਿ ਭਤਾਰੇ ॥ ੭ ॥ [੪]ਗੁਰਿ ਮਿਲਿਐ ਵੇਸੁ ਪਲਟਿਆ ਸਾਧਨ ਸਚੁ ਸੀਗਾਰੋ ॥ ਆਵਹੁ ਮਿਲਹੁ ਸਹੇਲੀਹੋ ਸਿਮਰਹੁ ਸਿਰਜਣਹਾਰੋ ॥ [੫]ਬਈਅਰਿ ਨਾਮਿ ਸੋੁਹਾਗਣੀ ਸਚੁ ਸਵਾਰਣਹਾਰੋ ॥ [੬]ਗਾਵਹੁ ਗੀਤੁ ਨ ਬਿਰਹੜਾ ਨਾਨਕ [੭]ਬ੍ਰਹਮ ਬੀਚਾਰੋ ॥ ੮ ॥ ੩ ॥ ਵਡਹੰਸੁ ਮਹਲਾ ੧ ॥ [੮]ਜਿਨਿ ਜਗੁ ਸਿਰਜਿ ਸਮਾਇਆ ਸੋ ਸਾਹਿਬੁ ਕੁਦਰਤਿ ਜਾਣੋਵਾ ॥ [੯]ਸਚੜਾ ਦੂਰਿ ਨ ਭਾਲੀਐ ਘਟਿ ਘਟਿ ਸਬਦੁ* ਪਛਾਣੋਵਾ ॥ ਸਚੁ ਸਬਦੁ ਪਛਾਣਹੁ ਦੂਰਿ ਨ ਜਾਣਹੁ ਜਿਨਿ ਏਹ ਰਚਨਾ ਰਾਚੀ[੧੦] ॥ ਨਾਮੁ ਧਿਆਏ ਤਾ ਸੁਖੁ ਪਾਏ ਬਿਨੁ ਨਾਵੈ [੧੧]ਪਿੜ ਕਾਚੀ ॥ [੧੨]ਜਿਨਿ ਥਾਪੀ ਬਿਧਿ ਜਾਣੈ ਸੋਈ ਕਿਆ ਕੋ ਕਹੈ ਵਖਾਣੋ ॥ [੧੩]ਜਿਨਿ ਜਗੁ ਥਾਪਿ ਵਤਾਇਆ ਜਾਲੋੁ ਸੋ ਸਾਹਿਬੁ ਪਰਵਾਣੋ ॥ ੧ ॥ ਬਾਬਾ ਆਇਆ ਹੈ ਉਠਿ ਚਲਣਾ [੧੪]ਅਧ ਪੰਧੈ ਹੈ ਸੰਸਾਰੋਵਾ ॥ ਸਿਰਿ ਸਿਰਿ ਸਚੜੈ ਲਿਖਿਆ ਦੁਖੁ ਸੁਖੁ [੧੫]ਪੁਰਬਿ ਵੀਚਾਰੋਵਾ ॥ ਦੁਖੁ ਸੁਖੁ ਦੀਆ ਜੇਹਾ ਕੀਆ ਸੋ ਨਿਬਹੈ ਜੀਅ ਨਾਲੇ ॥ ਜੇਹੇ ਕਰਮ ਕਰਾਏ ਕਰਤਾ [੧੬]ਦੂਜੀ ਕਾਰ ਨ ਭਾਲੇ ॥ [੧੭]ਆਪਿ ਨਿਰਾਲਮੁ ਧੰਧੈ ਬਾਧੀ ਕਰਿ ਹੁਕਮੁ ਛਡਾਵਣਹਾਰੋ ॥ [੧੮]ਅਜੁ ਕਲਿ ਕਰਦਿਆ ਕਾਲੁ ਬਿਆਪੈ ਦੂਜੈ ਭਾਇ ਵਿਕਾਰੋ ॥ ੨ ॥ [੧੯]ਜਮ ਮਾਰਗ ਪੰਥੁ ਨ ਸੁਝਈ ਉਝੜੁ ਅੰਧ ਗੁਬਾਰੋਵਾ ॥ ਨਾ ਜਲੁ ਲੇਫ ਤੁਲਾਈਆ ਨਾ ਭੋਜਨ ਪਰਕਾਰੋਵਾ[੨੦] ॥ [੨੧]ਭੋਜਨ ਭਾਉ ਨ ਠੰਢਾ ਪਾਣੀ ਨਾ ਕਾਪੜੁ ਸੀਗਾਰੋ ॥ [੨੨]ਗਲਿ ਸੰਗਲੁ ਸਿਰਿ ਮਾਰੇ ਊਭੌ ਨਾ ਦੀਸੈ ਘਰ ਬਾਰੋ ॥ [੨੩]ਇਬ ਕੇ ਰਾਹੇ ਜੰਮਨਿ ਨਾਹੀ ਪਛੁਤਾਣੇ ਸਿਰਿ ਭਾਰੋ ॥ ਬਿਨੁ ਸਾਚੇ ਕੋ ਬੇਲੀ ਨਾਹੀ ਸਾਚਾ ਏਹੁ ਬੀਚਾਰੋ ॥ ੩ ॥ [੨੪]ਬਾਬਾ ਰੋਵਹਿ ਰਵਹਿ ਸੁ ਜਾਣੀਅਹਿ ਮਿਲਿ ਰੋਵੈ ਗੁਣ ਸਾਰੇਵਾ ॥ [੨੫]ਰੋਵੈ ਮਾਇਆ ਮੁਠੜੀ ਧੰਧੜਾ ਰੋਵਣਹਾਰੇਵਾ ॥ ਧੰਧਾ ਰੋਵ ਮੈਲੁ ਨ ਧੋਵੈ [੨੬]ਸੁਪਨੰਤਰੁ ਸੰਸਾਰੋ ॥ [੨੭]ਜਿਉ ਬਾਜੀਗਰੁ ਭਰਮੈ ਭੂਲੈ ਝੂਠਿ ਮੁਠੀ ਅਹੰਕਾਰੋ ॥ ਆਪੇ ਮਾਰਗਿ ਪਾਵਣਹਾਰਾ ਆਪੇ ਕਰਮ ਕਮਾਏ ॥ ਨਾਮਿ ਰਤੇ ਗੁਰਿ ਪੂਰੈ ਰਾਖੇ ਨਾਨਕ [੨੮]ਸਹਜਿ ਸੁਭਾਏ ॥ ੪ ॥ ੪ ॥ ਵਡਹੰਸੁ ਮਹਲਾ ੧ ॥ ਬਾਬਾ ਆਇਆ ਹੈ ਉਠਿ ਚਲਣਾ ਇਹੁ ਜਗੁ [੨੯]ਝੂਠੁ ਪਸਾਰੋਵਾ ॥ [੩੦]ਸਚਾ ਘਰ ਸਚੜੈ ਸੇਵੀਐ ਸਚੁ ਖਰਾ ਸਚਿਆਰੋਵਾ ॥ [੩੧]ਕੂੜਿ ਲਬਿ ਜਾਂ ਥਾਇ ਨ ਪਾਸੀ ਅਗੈ ਲਹੈ ਨ ਠਾਓ ॥ [੩੨]ਅੰਤਰਿ ਆਉ ਨ ਬੈਸਹੁ ਕਹੀਐ ਜਿਉ ਸੁੰਞੈ ਘਰਿ ਕਾਓ ॥ [੩੩]ਜੰਮਣੁ ਮਰਣੁ ਵਡਾ ਵੇਛੋੜਾ ਬਿਨਸੈ ਜਗੁ ਸਬਾਏ ॥ [੩੪]ਲਬਿ ਧੰਧੈ ਮਾਇਆ ਜਗਤੁ ਭੁਲਾਇਆ

੧ ਮੈਂ ਠੱਗੀ ਹੋਈ, ਧੰਧਿਆਂ ਵਿਚ ਭਟਕਦੀ ਹਾਂ, ਪਤੀ ਨੇ ਛਡੀ ਹੋਈ ਹਾਂ ਦੁਹਾਗਣਾਂ ਵਾਲੇ ਕੰਮ ਕਰਨ ਕਰਕੇ [ਵਿ-ਧਣ=ਪਤੀ ਤੋਂ ਬਿਨਾਂ, ਨਿਖਸਮੀ] ਵਿਧਣ-ਕਾਰੇ=ਨਿਖਸਮੀਆਂ ਵਾਲੇ ਕੰਮ ਕਰਨ ਕਰਕੇ।

੨ ਘਰ ਘਰ ਅੰਦਰ ਕੰਤ ਹੈ ਅਤੇ ਉਸ ਦੀਆਂ ਇਸਤ੍ਰੀਆਂ ਹਨ ਜੋ ਆਪਣੇ ਸੁੰਦਰ ਪਤੀ ਨਾਲ ਪਿਆਰ ਕਰਦੀਆਂ ਹਨ।

੩ ਮੈਂ ਭੀ ਜਦ ਸੱਚੇ ਪਤੀ (ਹਰੀ) ਦੀ ਉਸਤਤ ਕੀਤੀ ਤਾਂ ਸੱਚੇ ਪਤੀ ਦੇ ਨਾਮ ਨਾਲ ਅਨੰਦ ਹੋਈ। ਰਹਸਿਅੜੀ=ਰਹਸ ਵਾਲੀ, ਸ-ਹਰਸ਼, ਹਰਸ਼ਵੰਤ, ਸੁਖੀ।

੪ ਗੁਰੂ ਨਾਲ ਮਿਲ ਕੇ ਵੇਸ ਪਲਟ ਗਿਆ, ਭਾਵ ਸੁਭਾਉ ਚੰਗਾ ਹੋ ਗਿਆ ਅਤੇ ਇਸਤ੍ਰੀ ਦਾ ਸੱਚਾ ਸ਼ਿੰਗਾਰ ਬਣਿਆ।

੫ [ਬਾਂਗਰੀ ਬੋਲੀ] ਵਹੁਟੀ। ਇਸਤ੍ਰੀ ਨਾਮ ਰਾਹੀਂ ਸੁਹਾਗਣ ਹੁੰਦੀ ਹੈ।

੬ ਵਿਛੋੜੇ ਦਾ, ਵਿਯੋਗ ਵਾਲਾ ਗੀਤ ਨਾ ਗਾਓ।

੭ ਸਗੋਂ ਹਰੀ ਦਾ ਵਿਚਾਰ ਕਰੋ।

੮ ਜਿਸ ਨੇ ਜਗਤ ਨੂੰ ਪੈਦਾ ਕਰ ਕੇ ਫੇਰ ਸਮੇਟਿਆ ਹੈ ਉਸ ਮਾਲਕ ਨੂੰ ਕੁਦਰਤ ਰਾਹੀਂ ਸਮਝੋ।

੯ ਸੱਚੇ ਹਰੀ ਨੂੰ ਦੂਰ ਨਾ ਸਮਝੀਏ ਸਗੋਂ ਹਰ ਥਾਂ ਸਬਦ (ਹਰੀ) ਨੂੰ ਪਛਾਣੋ।

੧੦ ਪੈਦਾ ਕੀਤੀ।

੧੧ ਮਨੁੱਖਾ ਜਨਮ ਦੀ ਬਾਜੀ (ਖੇਡ) ਕੱਚੀ ਰਹਿੰਦੀ ਹੈ।

੧੨ ਜਿਸ ਨੇ ਇਹ ਸਰਿਸ਼ਟੀ ਰਚੀ ਹੈ ਉਹ ਹੀ ਏਸ ਦੀ ਅਵਸਥਾ ਨੂੰ ਜਾਣਦਾ ਹੈ; ਹੋਰ ਕੋਈ ਕੀ ਆਖ ਸਕਦਾ ਹੈ?

੧੩ ਜਿਸ ਨੇ ਜਗਤ ਨੂੰ ਕਾਇਮ ਕਰਕੇ ਉਪਰ ਮੋਹ ਰੂਪੀ ਜਾਲ ਵਿਛਾਇਆ ਹੈ, ਉਸੇ ਨੂੰ ਮਾਲਕ ਕਰਕੇ ਮੰਨੋ (ਪ੍ਰਵਾਣ ਕਰੋ)।

੧੪ ਇਹ ਸੰਸਾਰ ਅਧਵਾਟੇ ਹੈ; ਪੂਰੀ ਮੰਜ਼ਲ ਨਹੀਂ; ਇਥੇ ਮੁਕਾਮ ਨਹੀਂ ਕਰਨਾ, ਅਗੇ ਚਲਣਾ ਹੈ।

੧੫ ਪਿਛਲੇ ਕਰਮਾਂ ਦੇ ਵਿਚਾਰ ਮੂਜਬ।

੧੬ ਦੂਜਾ ਹੋਰ ਕੋਈ ਕਾਰ ਨਹੀਂ ਲਭਦਾ, ਕਰਦਾ।

੧੭ ਆਪ ਸੰਸਾਰ ਤੋਂ ਅਲਗ, ਨਿਰਲੇਪ ਹੈ; ਸ੍ਰਿਸ਼ਟੀ ਨੂੰ ਝੂਠੇ ਧੰਧਿਆਂ ਵਿਚ ਬੱਧਾ ਹੈ, ਅਤੇ ਆਪ ਹੀ ਹੁਕਮ ਕਰ ਕੇ ਛੁਡਾਂਦਾ ਹੈ।

੧੮ ਦ੍ਵੈਤ ਭਾਵ ਵਿਚ ਲਗ ਕੇ ਵਿਕਾਰ ਕਰਦਾ ਹੈ ਤੇ ਕਹਿੰਦਾ ਹੈ ਕਿ ਕਲ ਨਾਮ ਜਪਾਂਗਾ; ਏਸ ਤਰ੍ਹਾਂ ਅਜ ਕਲ ਕਰਦਿਆਂ ਕਾਲ ਆ ਜਾਂਦਾ ਹੈ।

੧੯ ਜਮ (ਮੌਤ) ਦੇ ਰਸਤੇ ਉਜਾੜ ਤੇ ਘੁਪ ਹਨੇਰਾ ਹੈ ਅਤੇ ਰਾਹ ਨਹੀਂ ਸੁਝਦਾ।

੨੦ ਕਈ ਕਿਸਮ ਦਾ।

੨੧ ਨਾ ਕੋਈ ਆਦਰ-ਭਾ ਕਰਦਾ ਹੈ ਨਾ ਭੋਜਨ, ਨਾ ਠੰਢਾ ਪਾਣੀ, ਨਾ ਕਪੜਾ, ਨਾ ਸ਼ਿੰਗਾਰ ਮਿਲਦਾ ਹੈ।

੨੨ ਗਲ ਵਿਚ ਸੰਗਲ ਪਿਆ ਹੁੰਦਾ ਹੈ, ਸਿਰ ਉਪਰ ਖੜੋਤਾ ਜਮ ਮਾਰਦਾ ਹੈ, ਘਰ ਬਾਰ ਦਿਸਦਾ ਨਹੀਂ (ਕਿਧਰੇ ਸਿਰ ਲੁਕਾਣ ਨੂੰ ਥਾਂ ਨਹੀਂ ਮਿਲਦੀ)।

੨੩ ਉਸ ਵੇਲੇ ਦੇ ਬੀਜੇ ਹੋਏ ਨਹੀਂ ਜੰਮਦੇ (ਉਸ ਵੇਲੇ ਦਾ ਕੋਈ ਯਤਨ ਕੰਮ ਨਹੀਂ ਆਉਂਦਾ); ਸਿਰ ਉਪਰ ਪਾਪਾਂ ਦਾ ਭਾਰ ਚੁਕ ਕੇ ਬੜਾ ਪਛਤਾਂਦਾ ਹੈ। ਇਬ ਕੇ=ਹੁਣ ਦੇ, ਉਸ ਵੇਲੇ ਦੇ ਜਦੋਂ ਆਦਮੀ ਮਰ ਚੁਕਾ ਹੁੰਦਾ ਹੈ।

੨੪ ਹੇ ਭਾਈ! ਠੀਕ ਰੋਂਦੇ, ਏਲਦੇ (ਚੀਕਦੇ) ਰੋਹੀ ਜਾਣੀਦੇ ਹਨ ਜੋ ਮਿਲ ਕੇ ਹਰੀ ਦੇ ਗੁਣ ਚੇਤੇ ਕਰ ਕਰ ਰੋਂਦੇ ਹਨ।

੨੫ ਜਿਹੜੀ ਸ੍ਰਿਸ਼ਟੀ ਮਾਇਆ ਦੀ ਮੋਹੀ ਹੋਈ ਰੋਂਦੀ ਹੈ, ਉਹ ਜਗ ਦੇ ਧੰਧਿਆਂ ਨੂੰ ਰੋਂਦੀ ਹੈ।

੨੬ ਸੰਸਾਰ ਸੁਪਨੇ ਦੇ ਅੰਦਰ ਆਇਆ ਸੁਪਨਾ (ਭਾਵ ਅਤਿਅੰਤ ਮਿਥਿਆ) ਹੈ।

੨੭ ਜਿਸ ਤਰ੍ਹਾਂ ਬਾਜੀਗਰ ਆਪਣੀ ਖੇਡ ਵਿਚ ਭਟਕਦਾ ਤੇ ਭੁਲਦਾ ਹੈ, ਇਸੇ ਤਰ੍ਹਾਂ ਦੁਨੀਆਂ ਝੂਠ ਤੇ ਹੰਕਾਰ ਵਿਚ ਮੋਹੀ ਹੋਈ ਹੈ।

੨੮ ਸੁਤੇ-ਸਿਧ, ਸੁਭਾਵਕ ਹੀ। ੨੯ ਝੂਠਾ ਪਸਾਰਾ ਹੈ।

੩੦ (ਇਸ ਝੂਠੇ ਪਸਾਰੇ ਵਾਲੇ ਜਗਤ ਦੇ ਮੁਕਾਬਲੇ ਤੇ) ਸੱਚਾ ਠਿਕਾਣਾ ਸੱਚੇ ਵਾਹਿਗੁਰੂ ਦੇ ਸੇਵਣ ਤੋਂ ਮਿਲਦਾ ਹੈ; ਤੇ ਖਰਾ (ਨਰੋਲ) ਸੱਚ ਸੱਚਿਆਰ ਹੋਣ ਤੋਂ ਮਿਲਦਾ ਹੈ।

੩੧ ਝੂਠ ਤੇ ਲੋਭ ਦੇ ਨਾਲ ਮਨੁੱਖ ਉਥੇ ਪਰਵਾਨ ਨਹੀਂ ਹੋਵੇਗਾ ਅਤੇ ਅਗੇ ਪਰਲੋਕ ਵਿਚ ਥਾਂ ਨਹੀਂ ਮਿਲੇਗੀ।

੩੨ ਉਨ੍ਹਾਂ ਨੂੰ ਅੰਦਰ ਆਓ ਤੇ ਬੈਠੋ ਦਾ ਆਦਰ ਨਹੀਂ ਮਿਲਣ ਲੱਗਾ; ਜਿਵੇਂ ਉਜੜੇ ਘਰ ਕਾਂ ਆਉਂਦਾ ਹੈ ਤੇ ਬੈਠ ਕੇ ਚਲਾ ਜਾਂਦਾ ਹੈ (ਉਸੇ ਤਰ੍ਹਾਂ ਹੀ ਓਹ ਹਰੀ ਦੀ ਦਰਗਾਹ ਵਿਚ ਖਾਲੀ ਰਹਿਣਗੇ)।

੩੩ ਜੰਮਣਾ ਤੇ ਮਰਣਾ ਇਹ ਵੱਡਾ ਵਿਛੋੜਾ ਹੈ; ਏਸ ਵਿਚ ਸੰਸਾਰ ਦੇ ਸਾਰੇ ਲੋਕੀ ਨਾਸ ਹੋ ਜਾਂਦੇ ਹਨ।

੩੪ ਮਾਇਆ ਦੇ ਧੰਧਿਆਂ ਅਤੇ ਲੋਭ ਵਿਚ ਸਾਰਾ ਸੰਸਾਰ ਭੁਲਾ ਹੋਇਆ ਹੈ; ਕਾਲ ਖੜਾ ਸਾਰੇ ਜਗਤ ਨੂੰ ਰੁਆਂਦਾ ਹੈ।

---

* 'ਨਾਮ' ਵਾਕਰ 'ਸ਼ਬਦ' ਭੀ ਸਰਗੁਣ ਰੂਪ ਵਾਹਿਗੁਰੂ ਲਈ ਆਉਂਦਾ ਹੈ।

ਕਾਲੁ ਖੜਾ ਰੂਆਏ ॥ ੧ ॥ ਬਾਬਾ ਆਵਹੁ ਭਾਈਹੋ ਗਲਿ ਮਿਲਹ ਮਿਲਿ ਮਿਲਿ [1]ਦੇਹ ਆਸੀਸਾ ਹੇ ॥ ਬਾਬਾ ਸਚੜਾ ਮੇਲੁ ਨ ਚੁਕਈ ਪ੍ਰੀਤਮ ਕੀਆ ਦੇਹ ਅਸੀਸਾ ਹੇ ॥ [2]ਆਸੀਸਾ ਦੇਵਹੋ ਭਗਤਿ ਕਰੇਵਹੋ ਮਿਲਿਆ ਕਾ ਕਿਆ ਮੇਲੋ ॥ ਇਕਿ ਭੂਲੇ ਨਾਵਹੁ ਥੇਹਹੁ ਥਾਵਹੁ ਗੁਰਸਬਦੀ ਸਚੁ ਖੇਲੋ ॥ [3]ਜਮ ਮਾਰਗਿ ਨਹੀ ਜਾਣਾ ਸਬਦਿ ਸਮਾਣਾ ਜੁਗਿ ਜੁਗਿ ਸਾਚੈ ਵੇਸੇ ॥ [4]ਸਾਜਣ ਸੈਣ ਮਿਲਹੁ ਸੰਜੋਗੀ ਗੁਰ ਮਿਲਿ ਖੋਲੇ ਫਾਸੇ ॥ ੨ ॥ ਬਾਬਾ ਨਾਂਗੜਾ[5] ਆਇਆ ਜਗ ਮਹਿ ਦੁਖੁ ਸੁਖੁ ਲੇਖੁ ਲਿਖਾਇਆ ॥ ਲਿਖਿਅੜਾ ਸਾਹਾ[6] ਨ ਟਲੈ ਜੇਹੜਾ ਪੁਰਬਿ ਕਮਾਇਆ ॥ [7]ਬਹਿ ਸਾਚੈ ਲਿਖਿਆ ਅੰਮ੍ਰਿਤੁ ਬਿਖਿਆ ਜਿਤੁ ਲਾਇਆ ਤਿਤੁ ਲਾਗਾ ॥ [8]ਕਾਮਣਿਆਰੀ ਕਾਮਣ ਪਾਏ ਬਹੁਰੰਗੀ ਗਲਿ ਤਾਗਾ ॥ [9]ਹੋਛੀ ਮਤਿ ਭਇਆ ਮਨੁ ਹੋਛਾ ਗੁੜੁ ਸਾ ਮਖੀ ਖਾਇਆ ॥ [10]ਨਾਮਰਜਾਦੁ ਆਇਆ ਕਲਿ ਭੀਤਰਿ ਨਾਂਗੋ ਬੰਧਿ ਚਲਾਇਆ ॥ ੩ ॥ ਬਾਬਾ ਰੋਵਹੁ ਜੇ ਕਿਸੈ ਰੋਵਣਾ [11]ਜਾਨੀਅੜਾ ਬੰਧਿ ਪਠਾਇਆ ਹੈ ॥ ਲਿਖਿਅੜਾ ਲੇਖੁ ਨ ਮੇਟੀਐ [12]ਦਰਿ ਹਾਕਾਰੜਾ ਆਇਆ ਹੈ ॥ ਹਾਕਾਰਾ ਆਇਆ ਜਾ ਤਿਸੁ ਭਾਇਆ ਰੁੰਨੇ ਰੋਵਣਹਾਰੇ ॥ ਪੁਤ ਭਾਈ ਭਾਤੀਜੇ ਰੋਵਹਿ ਪ੍ਰੀਤਮ ਅਤਿ ਪਿਆਰੇ ॥ [13]ਭੈ ਰੋਵੈ ਗੁਣ ਸਾਰਿ ਸਮਾਲੇ ਕੋ ਮਰੈ ਨ ਮੁਇਆ ਨਾਲੇ ॥ ਨਾਨਕ [14]ਜੁਗਿ ਜੁਗਿ ਜਾਣ ਸਿਜਾਣਾ ਰੋਵਹਿ ਸਚੁ ਸਮਾਲੇ ॥ ੪ ॥ ੫ ॥

ਵਡਹੰਸੁ ਮਹਲਾ ੩ * ਮਹਲਾ ਤੀਜਾ

ੴ ਸਤਿਗੁਰ ਪ੍ਰਸਾਦਿ ॥

॥ ਪ੍ਰਭੁ ਸਚੜਾ ਹਰਿ ਸਾਲਾਹੀਐ ਕਾਰਜੁ ਸਭੁ ਕਿਛੁ ਕਰਣੈ ਜੋਗੁ ॥ [15]ਸਾਧਨ ਰੰਡ ਨ ਕਬਹੂ ਬੈਸਈ ਨਾ ਕਦੇ ਹੋਵੈ ਸੋਗੁ ॥ ਨਾ ਕਦੇ ਹੋਵੈ ਸੋਗੁ [16]ਅਨਦਿਨੁ ਰਸ ਭੋਗ [17]ਸਾਧਨ ਮਹਲਿ ਸਮਾਣੀ ॥ [18]ਜਿਨਿ ਪ੍ਰਿਉ ਜਾਤਾ ਕਰਮਬਿਧਾਤਾ ਬੋਲੇ ਅੰਮ੍ਰਿਤਬਾਣੀ ॥ ਗੁਣਵੰਤੀਆ [19]ਗੁਣ ਸਾਰਹਿ ਅਪਣੇ ਕੰਤ ਸਮਾਲਹਿ ਨਾ ਕਦੇ ਲਗੈ ਵਿਜੋਗੋ[20] ॥ ਸਚੜਾ ਪਿਰੁ ਸਾਲਾਹੀਐ ਸਭੁ ਕਿਛੁ ਕਰਣੈ ਜੋਗੋ ॥ ੧ ॥ ਸਚੜਾ ਸਾਹਿਬੁ ਸਬਦਿ ਪਛਾਣੀਐ ਆਪੇ ਲਏ ਮਿਲਾਏ ॥ [21]ਸਾਧਨ ਪ੍ਰਿਅ ਕੈ ਰੰਗਿ ਰਤੀ ਵਿਚਹੁ ਆਪੁ ਗਵਾਏ ॥ ਵਿਚਹੁ ਆਪੁ ਗਵਾਏ ਫਿਰਿ ਕਾਲੁ ਨ ਖਾਏ ਗੁਰਮੁਖਿ[22] ਏਕੋ ਜਾਤਾ ॥ [23]ਕਾਮਣਿ ਇਛ ਪੁੰਨੀ ਅੰਤਰਿ ਭਿੰਨੀ ਮਿਲਿਆ ਜਗਜੀਵਨੁ ਦਾਤਾ ॥ [24]ਸਬਦ ਰੰਗਿ ਰਾਤੀ ਜੋਬਨਿ ਮਾਤੀ ਪਿਰ ਕੈ ਅੰਕਿ ਸਮਾਏ ॥ ਸਚੜਾ ਸਾਹਿਬੁ ਸਬਦਿ ਪਛਾਣੀਐ ਆਪੇ ਲਏ ਮਿਲਾਏ ॥ ੨ ॥

੧ (ਆਓ ਸੱਚੇ ਸਤਸੰਗੀਓ !) ਇਕ ਦੂਜੇ ਨੂੰ ਅਸੀਸਾਂ ਦੇਈਏ ।

੨ ਅਸੀਸਾਂ ਦਿਓ ਕਿ ਭਗਤੀ ਕਰੋ : ਪਰ ਜਿਹੜੇ ਅਗੇ ਹੀ ਮਿਲੇ ਹੋਏ ਹਨ, ਉਨ੍ਹਾਂ ਨੂੰ ਅਸੀਸਾਂ ਦੇ ਕੇ ਮਿਲਾਣ ਦੀ ਕੀ ਲੋੜ ਹੈ ? ਮੇਲੋ ਉਨ੍ਹਾਂ ਨੂੰ ਜੋ ਐਸੇ ਹਨ ਕਿ ਨਾਮ ਅਤੇ ਸਤਿਸੰਗ ਰੂਪੀ ਥਾਂ ਟਿਕਾਣੇ ਤੋਂ ਭੁਲੇ ਹੋਏ ਹਨ । ਉਨ੍ਹਾਂ ਨੂੰ ਕਹੋ ਕਿ ਗੁਰੂ ਦੇ ਉਪਦੇਸ਼ ਦੁਆਰਾ ਸੱਚੀ ਖੇਡ ਖੇਡੋ ।

੩ (ਉਨ੍ਹਾਂ ਨੂੰ ਕਹੋ ਕਿ) ਮੌਤ ਦੇ ਰਸਤੇ ਨਾ ਪੈਣ, ਉਸ ਸ਼ਬਦ-ਰੂਪ ਹਰੀ ਵਿਚ ਸਮਾਏ ਰਹਿਣ ਜਿਸ ਦਾ ਜੁਗਾਂ ਜੁਗਾਂ ਵਿਚ ਸੱਚਾ ਵੇਸ ਹੈ ।

੪ ਉਨ੍ਹਾਂ ਸੱਜਣਾਂ ਸਾਥੀਆਂ ਨਾਲ ਭਾਗਾਂ ਨਾਲ ਮੇਲ ਹੁੰਦਾ ਹੈ ਜਿਨ੍ਹਾਂ ਨੇ ਗੁਰੂ ਨਾਲ ਮਿਲ ਕੇ ਮਾਇਆ ਦੇ ਫਾਹੇ ਖੋਲ੍ਹ ਦਿਤੇ ਹਨ ।

੫ ਨੰਗਾ ।

੬ ਵਿਆਹ ਦਾ ਲਗਨ (ਸਮਾਂ) ; ਏਥੇ ਭਾਵ ਭਾਗਾਂ ਤੋਂ ਹੈ । ਜਿਹੜਾ ਪੂਰਬਲੇ ਕੀਤੇ ਹੋਏ ਕੰਮਾਂ ਦੇ ਮੂਜਬ ਲਿਖਿਆ ਹੈ ਉਹ ਕਦੇ ਨਹੀਂ ਬਦਲਦਾ।

੭ ਸੱਚੇ ਹਰੀ ਨੇ ਬੈਠ ਕੇ ਅੰਮ੍ਰਿਤ ਤੇ ਜ਼ਹਿਰ (ਸੁਖ ਤੇ ਦੁਖ) ਲਿਖਿਆ ਹੈ ; ਜਿਧਰ ਉਸ ਨੇ ਮਨੁੱਖ ਨੂੰ ਲਾਇਆ ਹੈ ਓਧਰ ਲਗਾ ਹੈ ।

੮ ਮਾਇਆ ਰੂਪੀ ਜਾਦੂਗਰਨੀ ਇਸਤ੍ਰੀ ਨੇ ਜਾਦੂ ਪਾਏ ਹਨ ਅਤੇ ਬਹੁਤਿਆਂ ਰੰਗਾਂ ਵਾਲਾ ਧਾਗਾ ਗਲ ਵਿਚ ਬੰਨ੍ਹ ਦਿੱਤਾ ਹੈ ; ਭਾਵ ਮਾਇਆ ਨੇ ਅਨੇਕ ਸੁਆਦਾਂ ਵਿਚ ਬੰਨ੍ਹ ਛਡਿਆ ਹੈ । (ਜਾਦੂਗਰ ਲੋਕ ਟੂਣੇ ਦੇ ਤੌਰ ਤੇ ਰੰਗ-ਬਰੰਗੇ ਧਾਗੇ ਬੰਨ੍ਹਿਆ ਕਰਦੇ ਹਨ ।)

੯ ਹੋਲੀ ਅਕਲ ਕਰਕੇ ਮਨ ਵੀ ਐਸਾ ਮੂਰਖ ਹੋ ਗਿਆ ਹੈ ਕਿ ਗੁੜ ਮੱਖੀ ਸਮੇਤ ਖਾ ਜਾਂਦਾ ਹੈ ; ਭਾਵ ਪਦਾਰਥਾਂ ਵਿਚੋਂ ਦੋਸ਼ ਨੂੰ ਦੂਰ ਕਰ ਕੇ ਅਨੰਦ ਨਹੀਂ ਲੈਂਦਾ ।

੧੦ ਨਾ-ਮਰਜਾਦੁ; ਬੇ-ਮਰਯਾਦਾ, ਭਾਵ ਨੰਗਾ ਹੀ, ਖ਼ਾਲੀ । (ਆਮ ਤਰੀਕਾ ਲੋਕਾਂ ਦਾ ਨੰਗੇ ਰਹਿਣ ਦਾ ਨਹੀਂ, ਇਸ ਲਈ ਨੰਗਾ ਹੋਣਾ ਮਰਯਾਦਾ ਤੋਂ ਉਲਟ ਹੈ ।) ਜੀਵ ਕਲਜੁਗ (ਸੰਸਾਰ) ਵਿਚ ਨੰਗਾ ਹੀ ਆਇਆ ਤੇ ਅੰਤ ਨੂੰ ਸੰਸਾਰ ਤੋਂ ਨੰਗਾ ਬੰਨ੍ਹ ਕੇ ਟੋਰ ਦਿੱਤਾ ਗਿਆ ।

੧੧ ਪਿਆਰੇ ਜੀਵ ਨੂੰ ਬੰਨ੍ਹ ਕੇ ਭੇਜ ਦਿੱਤਾ ਹੈ

੧੨ ਦਰਗਾਹ ਤੋਂ ਬੁਲਾਵਾ ਆਇਆ ਹੈ ।

੧੩ ਮੋਏ ਹੋਏ ਨਾਲ ਮਰਦਾ ਕੋਈ ਨਹੀਂ, ਰੋ ਕੇ ਚੁਪ ਕਰ ਜਾਂਦੇ ਹਨ ; ਪਰ ਜਿਹੜਾ ਪਰਮੇਸ਼ਰ ਦੇ ਡਰ ਕਰਕੇ ਤੇ ਉਸ ਦੇ ਗੁਣਾਂ ਨੂੰ ਯਾਦ ਕਰ ਕੇ ਰੋਂਦਾ ਹੈ (ਉਹ ਬਹੁਤ ਹੀ ਚੰਗਾ ਹੈ ।)

੧੪ ਜਿਹੜੇ ਸੱਚੇ ਨਾਮ ਨੂੰ ਸੰਭਾਲਦੇ ਭਾਵ ਯਾਦ ਕਰਦੇ ਹਨ ਓਹ ਜੁਗਾਂ ਜੁਗਾਂ ਵਿਚ ਸਿਆਣੇ ਜਾਣੇ ਜਾਂਦੇ ਹਨ । ਸਿਜਾਣਾ=ਸਿਆਣੇ ।

੧੫ (ਜਿਹੜੀ ਆਪਣੇ ਪਿਆਰੇ ਪਤੀ ਨੂੰ ਸਲਾਹੁੰਦੀ ਹੈ) ਉਹ ਇਸਤ੍ਰੀ ਨਾ ਕਦੀ ਰੰਡੀ ਬੈਠਦੀ ਹੈ ਤੇ ਨਾ ਉਸ ਨੂੰ ਕਦੀ ਸੋਗ ਹੁੰਦਾ ਹੈ ।

੧੬ ਹਰ ਰੋਜ਼ ਅਨੰਦ ਭੋਗਦੀ ਹੈ ।

੧੭ (ਜੀਵ ਰੂਪ) ਇਸਤ੍ਰੀ ਆਪਣੇ ਮਾਲਕ ਦੇ ਮਹੱਲ ਵਿਚ ਸਮਾਈ ਰਹਿੰਦੀ ਹੈ ; ਆਪਣੇ ਮਾਲਕ ਦੀ ਹਜ਼ੂਰੀ ਵਿਚ ਵਸਦੀ ਹੈ ।

੧੮ ਜਿਸ ਨੇ ਪਿਆਰੇ ਪਤੀ (ਹਰੀ) ਨੂੰ ਜਾਣਿਆ ਹੈ, ਜਿਹੜਾ ਹਰੀ ਕਰਮਾਂ ਅਨੁਸਾਰ ਫਲ ਦੇਣ ਵਾਲਾ ਹੈ, ਉਹ ਮਿੱਠੀ ਅੰਮ੍ਰਿਤ-ਰੂਪ ਬਾਣੀ ਬੋਲਦੀ ਹੈ ।

੧੯ (ਪਤੀ ਦੇ) ਗੁਣ ਯਾਦ ਕਰਦੀਆਂ ਹਨ ।

੨੦ ਵਿਛੋੜਾ ।

੨੧ (ਜੀਵ ਰੂਪ) ਇਸਤ੍ਰੀ ਆਪਣੇ ਪਿਆਰੇ ਦੇ ਪ੍ਰੇਮ ਵਿਚ ਮਸਤ ਹੈ ਤੇ ਆਪਣੇ ਅੰਦਰੋਂ ਹੰਕਾਰ ਨੂੰ ਦੂਰ ਕਰਦੀ ਹੈ ।

੨੨ ਗੁਰੂ ਦ ਰਾਹੀਂ ।

੨੩ ਉਸ ਇਸਤ੍ਰੀ ਦੀ ਮੁਰਾਦ ਪੂਰੀ ਹੋਈ ਹੈ, ਉਹ ਅੰਦਰੋਂ ਪ੍ਰੇਮ ਵਿਚ ਭਿੱਜੀ ਹੋਈ ਹੈ, ਉਸ ਨੂੰ ਜਗਜੀਵਨ ਦਾਤਾ ਭਾਵ ਪਰਮੇਸ਼ਰ ਮਿਲਿਆ ਹੈ ।

੨੪ ਜਿਹੜੀ ਪ੍ਰੇਮ ਰੂਪੀ ਜੋਬਨ ਵਿਚ ਮਸਤ ਹੋਈ ੨ ਹੈ ਅਤੇ ਨਾਮ ਦੇ ਰੰਗ ਵਿਚ ਰੱਤੀ ਹੋਈ ਹੈ, ਉਹ ਪਿਆਰੇ ਦੀ ਗੋਦੀ ਵਿਚ, ਭਾਵ ਸਰੂਪ ਵਿਚ, ਸਮਾ ਜਾਂਦੀ ਹੈ ।

---

* ਸੱਚਾ ਹਰੀ ਨਾਲ ਹੀ ਹੈ, ਪਰ ਮਨੁੱਖ ਗੁਰੂ ਦੇ ਵਸੀਲੇ ਤੋਂ ਬਿਨਾਂ ਵਿਛੜਿਆ ਰਹਿੰਦਾ ਹੈ ।

ਜਿਨੀ ਆਪਨਾ ਕੰਤੁ ਪਛਾਨਿਆ ਹਉ ਤਿਨ ਪੂਛਉ ਸੰਤਾ ਜਾਏ ॥ ਆਪੁ ਛੋਡਿ ਸੇਵਾ
ਕਰੀ [੧]ਪਿਰੁ ਸਚੜਾ ਮਿਲੈ ਸਹਜਿ ਸੁਭਾਏ ॥ ਪਿਰੁ ਸਚਾ ਮਿਲੈ ਆਏ ਸਾਚੁ ਕਮਾਏ
[੨]ਸਾਚਿ ਸਬਦਿ ਧਨ ਰਾਤੀ ॥ ਕਦੇ ਨ ਰਾਂਡ ਸਦਾ ਸੋਹਾਗਣਿ *ਅੰਤਰਿ ਸਹਜਿ
ਸਮਾਧੀ ॥ [੩]ਪਿਰੁ ਰਹਿਆ ਭਰਪੂਰੇ ਵੇਖੁ ਹਦੂਰੇ ਰੰਗੁ ਮਾਣੇ ਸਹਜਿ ਸੁਭਾਏ ॥
ਜਿਨੀ ਆਪਨਾ ਕੰਤੁ ਪਛਾਨਿਆ ਹਉ ਤਿਨ ਪੂਛਉ ਸੰਤਾ ਜਾਏ ॥ ੩ ॥ [੪]ਪਿਰਹੁ
ਵਿਛੁੰਨੀਆ ਭੀ ਮਿਲਹ ਜੇ ਸਤਿਗੁਰ ਲਾਗਹ ਸਾਚੇ ਪਾਏ ॥ ਸਤਿਗੁਰੁ ਸਦਾ
ਦਇਆਲੁ ਹੈ ਅਵਗੁਣ ਸਬਦਿ ਜਲਾਏ ॥ ਅਉਗੁਣ ਸਬਦਿ ਜਲਾਏ [੫]ਦੂਜਾ
ਭਾਉ ਗਵਾਏ [੬]ਸਚੇ ਹੀ ਸਚਿ ਰਾਤੀ ॥ ਸਚੈ ਸਬਦਿ ਸਦਾ ਸੁਖੁ ਪਾਇਆ ਹਉਮੈ
ਗਈ ਭਰਾਤੀ[੭] ॥ ਪਿਰੁ ਨਿਰਮਾਇਲੁ[੮] ਸਦਾ ਸੁਖ ਦਾਤਾ ਨਾਨਕ ਸਬਦਿ ਮਿਲਾਏ ॥
ਪਿਰਹੁ ਵਿਛੁੰਨੀਆ ਭੀ ਮਿਲਹ ਜੇ ਸਤਿਗੁਰ ਲਾਗਹ ਸਾਚੇ ਪਾਏ ॥ ੪ ॥ ੧ ॥
ਵਡਹੰਸੁ ਮਹਲਾ ੩ ॥ ਸੁਣਿਅਹੁ [੯]ਕੰਤ ਮਹੇਲੀਹੋ ਪਿਰੁ ਸੇਵਿਹੁ ਸਬਦਿ
ਵੀਚਾਰਿ ॥ [੧੦]ਅਵਗਣਵੰਤੀ ਪਿਰੁ ਨ ਜਾਣਈ ਮੁਠੀ ਰੋਵੈ ਕੰਤ ਵਿਸਾਰਿ ॥ [੧੧]ਰੋਵੈ
ਕੰਤ ਸੰਮਾਲਿ ਸਦਾ ਗੁਣ ਸਾਰਿ ਨਾ ਪਿਰੁ ਮਰੈ ਨ ਜਾਏ ॥ ਗੁਰਮੁਖਿ ਜਾਤਾ
ਸਬਦਿ ਪਛਾਤਾ ਸਾਚੈ ਪ੍ਰੇਮਿ ਸਮਾਏ ॥ ਜਿਨਿ ਅਪਣਾ ਪਿਰੁ ਨਹੀ ਜਾਤਾ [੧੨]ਕਰਮ
ਬਿਧਾਤਾ [੧੩]ਕੂੜਿ ਮੁਠੀ ਕੂੜਿਆਰੇ ॥ ਸੁਣਿਅਹੁ ਕੰਤ ਮਹੇਲੀਹੋ ਪਿਰੁ ਸੇਵਿਹੁ
ਸਬਦਿ ਵੀਚਾਰੇ ॥ ੧ ॥ ਸਭੁ ਜਗੁ ਆਪਿ ਉਪਾਇਓਨੁ[੧੪] ਆਵਣ ਜਾਣੁ ਸੰਸਾਰਾ ॥
ਮਾਇਆ ਮੋਹੁ ਖੁਆਇਅਨੁ[੧੫] ਮਰਿ ਜੰਮੈ ਵਾਰੋ ਵਾਰਾ ॥ ਮਰਿ ਜੰਮੈ ਵਾਰੋ ਵਾਰਾ
ਵਧਹਿ ਬਿਕਾਰਾ [੧੬]ਗਿਆਨ ਵਿਹੂਣੀ ਮੂਠੀ ॥ ਬਿਨੁ ਸਬਦੈ ਪਿਰੁ ਨ ਪਾਇਓ
ਜਨਮੁ ਗਵਾਇਓ ਰੋਵੈ ਅਵਗੁਣਿਆਰੀ ਝੂਠੀ ॥ ਪਿਰੁ ਜਗ ਜੀਵਨੁ ਕਿਸ ਨੋ
ਰੋਈਐ ਰੋਵੈ ਕੰਤੁ ਵਿਸਾਰੇ ॥ ਸਭੁ ਜਗੁ ਆਪਿ ਉਪਾਇਓਨੁ ਆਵਣੁ ਜਾਣੁ ਸੰਸਾਰੇ ॥
੨ ॥ ਸੋ ਪਿਰੁ ਸਚਾ ਸਦ ਹੀ ਸਾਚਾ ਹੈ ਨਾ ਓਹੁ ਮਰੈ ਨ ਜਾਏ ॥ [੧੭]ਭੂਲੀ ਫਿਰੈ
ਧਨ ਇਆਣੀਆ ਰੰਡ ਬੈਠੀ ਦੂਜੈ ਭਾਏ ॥ ਰੰਡ ਬੈਠੀ ਦੂਜੈ ਭਾਏ ਮਾਇਆ ਮੋਹਿ
ਦੁਖੁ ਪਾਏ [੧੮]ਆਵ ਘਟੈ [੧੯]ਤਨੁ ਛੀਜੈ ॥ ਜੋ ਕਿਛੁ ਆਇਆ ਸਭੁ ਕਿਛੁ ਜਾਸੀ
ਦੁਖੁ ਲਾਗਾ ਭਾਇ ਦੂਜੈ ॥ ਜਮਕਾਲੁ ਨ ਸੂਝੈ [੨੦]ਮਾਇਆ ਜਗੁ ਲੂਝੈ [੨੧]ਲਬਿ ਲੋਭਿ
ਚਿਤੁ ਲਾਏ ॥ ਸੋ ਪਿਰੁ ਸਾਚਾ ਸਦ ਹੀ ਸਾਚਾ ਨਾ ਓਹੁ ਮਰੈ ਨ ਜਾਏ ॥ ੩ ॥ [੨੨]ਇਕਿ
ਰੋਵਹਿ ਪਿਰਹਿ ਵਿਛੁੰਨੀਆ ਅੰਧੀ ਨਾ ਜਾਣ ਪਿਰੁ ਨਾਲੇ ॥ [੨੩]ਗੁਰ ਪਰਸਾਦੀ
ਸਾਚਾ ਪਿਰੁ ਮਿਲੈ [੨੪]ਅੰਤਰਿ ਸਦਾ ਸਮਾਲੇ ॥ ਪਿਰੁ ਅੰਤਰਿ ਸਮਾਲੇ ਸਦਾ
ਹੈ ਨਾਲੇ ਮਨਮੁਖਿ[੨੫] ਜਾਤਾ ਦੂਰੇ ॥ ਇਹੁ ਤਨੁ [੨੬]ਰੁਲੈ ਰੁਲਾਇਆ ਕਾਮਿ

੧ ਸਚਾ ਮਾਲਕ ਸਹਿਜ-ਸੁਭਾ ਹੀ ਆ ਮਿਲਦਾ ਹੈ।
੨ ਇਸਤ੍ਰੀ ਸਚੇ ਨਾਮ ਵਿਚ ਰਚ ਗਈ।
੩ ਉਹ ਮਾਲਕ ਸਾਰਿਆਂ ਵਿਚ ਭਰਪੂਰ ਹੈ, ਉਸ ਨੂੰ ਆਪਣੇ ਸਾਮ੍ਹਣੇ ਵੇਖ; ਇਉਂ ਸਹਿਜ-ਸੁਭਾ ਹੀ ਅਨੰਦ ਮਾਣੇਂਗੀ।
੪ ਪਿਆਰੇ ਨਾਲੋਂ ਵਿਛੜੀਆਂ ਹੋਈਆਂ ਭੀ ਮਿਲ ਸਕਦੀਆਂ ਹਨ ਜੇ ਸਚੇ ਗੁਰੂ ਦੇ ਚਰਨੀਂ ਲਗਣ।
੫ ਮਾਇਆ ਦਾ ਮੋਹ।
੬ ਸਚੇ ਹੀ ਸਚੇ (ਨਿਰੋਲ ਸਚੇ) ਵਿਚ ਮਗਨ ਰਹਿੰਦੀ ਹੈ।
੭ ਭਰਮ, ਭੁਲੇਖਾ।
੮ ਨਿਰਮਲ, ਪਵਿੱਤਰ।
੯ ਕੰਤ ਦੀਆਂ ਮਹਿਲੀਓ! ਇਸਤ੍ਰੀਓ।
੧੦ ਜਿਹੜੀ ਇਸਤ੍ਰੀ ਅਉਗਣਾਂ ਵਾਲੀ ਹੈ ਉਹ ਪਤੀ ਨੂੰ ਨਹੀਂ ਜਾਣਦੀ, ਉਹ ਕੰਤ ਨੂੰ ਵਿਸਾਰ ਕੇ ਠਗੀ ਗਈ ਹੈ ਤੇ ਰੋਂਦੀ ਹੈ।
੧੧ ਪਰ ਗੁਰਮੁਖ ਇਸਤ੍ਰੀ ਪਤੀ ਨੂੰ ਯਾਦ ਕਰ ਕੇ ਰੋਂਦੀ ਅਤੇ ਸਦਾ ਉਸ ਹਰੀ ਦੇ ਗੁਣ ਗਾਂਦੀ ਹੈ, (ਉਹ ਸਦਾ ਸੁਹਾਗ ਵਾਲੀ ਹੈ) ਉਸ ਦਾ ਪਤੀ ਹਰੀ ਕਦੇ ਮਰਦਾ ਨਹੀਂ, ਵਿਛੜਦਾ ਨਹੀਂ।
੧੨ ਕਰਮਾਂ ਅਨੁਸਾਰ ਫਲ ਦੇਣ ਵਾਲਾ ਕਰਤਾਰ।
੧੩ ਝੂਠ ਨੇ ਉਹ ਝੂਠੀ ਇਸਤ੍ਰੀ ਠਗ ਲਈ ਹੈ।
੧੪ ਪੈਦਾ ਕੀਤਾ ਹੈ।
੧੫ ਖੁੰਝਾਇਆ ਹੈ, ਭੁਲਾਇਆ ਹੈ।
੧੬ ਗਿਆਨ ਤੋਂ ਖਾਲੀ ਹੋਣ ਕਰਕੇ ਠਗੀ ਗਈ।
੧੭ ਅੰਞਾਣੀ ਇਸਤ੍ਰੀ ਦੂਜੇ ਭਾ ਵਿਚ ਭੁਲੀ ਫਿਰਦੀ ਹੈ, ਰੰਡੀ ਬੈਠੀ ਰਹਿੰਦੀ ਹੈ, ਭਾਵ ਵਿਛੜੀ ਰਹਿੰਦੀ ਹੈ।
੧੮ ਉਮਰ ਲੰਘਦੀ ਜਾਂਦੀ ਹੈ।
੧੯ ਸਰੀਰ ਕਮਜ਼ੋਰ ਹੁੰਦਾ ਜਾਂਦਾ ਹੈ।
੨੦ ਜਗਤ ਮਾਇਆ ਲਈ ਝਗੜਦਾ ਹੈ।
੨੧ ਲੋਭ ਲਾਲਚ ਵਿਚ।
੨੨ ਇਕ ਪਿਆਰੇ ਤੋਂ ਵਿਛੜ ਕੇ ਰੋਂਦੀਆਂ ਫਿਰਦੀਆਂ ਹਨ; ਉਹ ਅੰਨ੍ਹੀਆਂ ਨਹੀਂ ਸਮਝਦੀਆਂ ਕਿ ਪਿਆਰਾ ਪਤੀ ਤਾਂ ਉਨ੍ਹਾਂ ਦੇ ਨਾਲ ਹੈ।
੨੩ ਗੁਰੂ ਦੀ ਕਿਰਪਾ ਨਾਲ।
੨੪ ਪਤੀ ਨੂੰ ਮਨ ਅੰਦਰ ਯਾਦ ਕਰੇ।
੨੫ ਆਪ-ਹੁਦਰੀ ਨੇ।
੨੬ ਖੁਆਰ ਹੁੰਦਾ ਹੈ, ਕਿਸੇ ਕੰਮ ਨਹੀਂ ਆਉਂਦਾ।

---

*ਅੰਦਰ ਹੀ ਪੂਰਣ ਪ੍ਰੇਮ ਵਿਚ ਲਿਵ ਲਗ ਜਾਂਦੀ ਹੈ। 'ਸਹਜ' ਲਈ ਦੇਖੋ ਪੰਨਾ ੪੨੮, ਨੋਟ ੯।

ਨ ਆਇਆ ਜਿਨਿ ਖਸਮੁ ਨ ਜਾਤਾ ਹਦੂਰੇ[1] ॥ ਨਾਨਕ [2]ਸਾਧਨ ਮਿਲੈ ਮਿਲਾਈ ਪਿਰੁ ਅੰਤਰਿ ਸਦਾ ਸਮਾਲੇ[3] ॥ ਇਕਿ ਰੋਵਹਿ [4]ਪਿਰਹਿ ਵਿਛੁੰਨੀਆ ਅੰਧੀ ਨ ਜਾਣੈ ਪਿਰੁ ਹੈ ਨਾਲੇ ॥ ੪ ॥ ੨ ॥ ਵਡਹੰਸੁ ਮਃ ੩ ॥ ਰੋਵਹਿ ਪਿਰਹਿ ਵਿਛੁੰਨੀਆ ਮੈ ਪਿਰੁ ਸਚੜਾ ਹੈ ਸਦਾ ਨਾਲੇ ॥ [5]ਜਿਨੀ ਚਲਣੁ ਸਹੀ ਜਾਣਿਆ ਸਤਿਗੁਰੁ ਸੇਵਹਿ ਨਾਮੁ ਸਮਾਲੇ[3] ॥ ਸਦਾ ਨਾਮੁ ਸਮਾਲੇ ਸਤਿਗੁਰੁ ਹੈ ਨਾਲੇ ਸਤਿਗੁਰੁ ਸੇਵਿ ਸੁਖੁ ਪਾਇਆ ॥ [6]ਸਬਦੇ ਕਾਲੁ ਮਾਰਿ ਸਚੁ ਉਰਿਧਾਰਿ ਫਿਰਿ ਆਵਣ ਜਾਣੁ ਨ ਹੋਇਆ ॥ ਸਚਾ ਸਾਹਿਬੁ *ਸਚੀ ਨਾਈ ਵੇਖੈ [7]ਨਦਰਿ ਨਿਹਾਲੇ ॥ ਰੋਵਹਿ ਪਿਰਹੁ ਵਿਛੁੰਨੀਆ ਮੈ ਪਿਰੁ ਸਚੜਾ ਹੈ ਸਦਾ ਨਾਲੇ ॥ ੧ ॥ ਪ੍ਰਭੁ ਮੇਰਾ ਸਾਹਿਬੁ ਸਭਦੂ ਊਚਾ ਹੈ ਕਿਵ[8] ਮਿਲਾਂ ਪ੍ਰੀਤਮ ਪਿਆਰੇ ॥ ਸਤਿਗੁਰਿ ਮੇਲੀ ਤਾਂ ਸਹਜਿ[9] ਮਿਲੀ ਪਿਰੁ ਰਾਖਿਆ ਉਰਧਾਰੇ ॥ ਸਦਾ ਉਰਧਾਰੇ ਨੇਹੁ[10] ਨਾਲਿ ਪਿਆਰੇ ਸਤਿਗੁਰ ਤੇ [11]ਪਿਰੁ ਦਿਸੈ ॥ [12]ਮਾਇਆ ਮੋਹ ਕਾ ਕਚਾ ਚੋਲਾ ਤਿਤੁ ਪੈਧੈ ਪਗੁ ਖਿਸੈ ॥ [13]ਪਿਰ ਰੰਗਿ ਰਾਤਾ ਸੋ ਸਚਾ ਚੋਲਾ ਤਿਤੁ ਪੈਧੈ ਤਿਖਾ ਨਿਵਾਰੇ ॥ ਪ੍ਰਭੁ ਮੇਰਾ ਸਾਹਿਬੁ ਸਭਦੂ ਊਚਾ ਹੈ ਕਿਉ ਮਿਲਾ ਪ੍ਰੀਤਮ ਪਿਆਰੇ ॥ ੨ ॥ ਮੈ ਪ੍ਰਭੁ ਸਚੁ ਪਛਾਣਿਆ ਹੋਰ ਭੂਲੀ ਅਵਗਣਿਆਰੇ ॥ [14]ਮੈ ਸਦਾ ਰਾਵੇ ਪਿਰੁ ਆਪਣਾ ਸਚੜੈ ਸਬਦਿ ਵੀਚਾਰੇ ॥ ਸਚੈ ਸਬਦਿ ਵੀਚਾਰੇ ਰੰਗਿ ਰਾਤੀ ਨਾਰੇ ਮਿਲਿ ਸਤਿਗੁਰ ਪ੍ਰੀਤਮੁ ਪਾਇਆ ॥ ਅੰਤਰਿ ਰੰਗਿ ਰਾਤੀ [15]ਸਹਜੇ ਮਾਤੀ ਗਇਆ ਦੁਸਮਨੁ ਦੂਖੁ ਸਬਾਇਆ[16] ॥ ਅਪਨੇ ਗੁਰ ਕੰਉ ਤਨੁ ਮਨੁ ਦੀਜੈ [17]ਤਾਂ ਮਨੁ ਭੀਜੈ ਤ੍ਰਿਸਨਾ ਦੂਖ ਨਿਵਾਰੇ ॥ ਮੈ ਪਿਰੁ ਸਚੁ ਪਛਾਣਿਆ ਹੋਰ ਭੂਲੀ ਅਵਗਣਿਆਰੇ ॥ ੩ ॥ ਸਚੜੈ ਆਪਿ ਜਗਤੁ ਉਪਾਇਆ ਗੁਰ ਬਿਨੁ [18]ਘੋਰ ਅੰਧਾਰੋ ॥ ਆਪਿ ਮਿਲਾਏ ਆਪਿ ਮਿਲੈ ਆਪੇ ਦੇਇ ਪਿਆਰੋ ॥ ਆਪੇ ਦੇਇ ਪਿਆਰੋ [19]ਸਹਜਿ ਵਾਪਾਰੋ [20]ਗੁਰਮੁਖਿ ਜਨਮੁ ਸਵਾਰ ॥ ਧਨੁ ਜਗ ਮਹਿ ਆਇਆ ਆਪੁ[21] ਗਵਾਇਆ ਦਰਿ ਸਾਚੈ ਸਚਿਆਰੋ ॥ [22]ਗਿਆਨਿ ਰਤਨਿ ਘਟਿ ਚਾਨਣੁ ਹੋਆ ਨਾਨਕ ਨਾਮ ਪਿਆਰੋ ॥ ਸਚੜੈ ਆਪਿ ਜਗਤੁ ਉਪਾਇਆ ਗੁਰ ਬਿਨੁ ਘੋਰ ਅੰਧਾਰੋ ॥ ੪ ॥ ੩ ॥ ਵਡਹੰਸੁ ਮਹਲਾ ੩ ॥ [23]ਇਹੁ ਸਰੀਰੁ ਜਜਰੀ ਹੈ ਇਸ ਨੋ ਜਰੁ ਪਹੁਚ ਆਏ ॥ [24]ਗੁਰਿ ਰਾਖੇ ਸੇ ਉਬਰੇ ਹੋਰੁ ਮਰਿ ਜੰਮੈ ਆਵੈ ਜਾਏ ॥ ਹੋਰਿ ਮਰਿ ਜੰਮਹਿ ਆਵਹਿ ਜਾਵਹਿ ਅੰਤਿ ਗਏ ਪਛੁਤਾਵਹਿ ਬਿਨੁ ਨਾਵੈ ਸੁਖੁ ਨ ਹੋਈ ॥ ਐਥੈ ਕਮਾਵੈ ਸੋ ਫਲੁ ਪਾਵੈ [25]ਮਨਮੁਖਿ ਹੈ ਪਤਿ ਖੋਈ ॥ [26]ਜਮਪੁਰਿ ਘੋਰ ਅੰਧਾਰੁ ਮਹਾ ਗੁਬਾਰੁ ਨਾ ਤਿਥੈ ਭੈਣ ਨ ਭਾਈ ॥ ਇਹੁ ਸਰੀਰੁ ਜਜਰੀ ਹੈ ਇਸ ਨੋ ਜਰੁ ਪਹੁਚੈ ਆਈ ॥

੧ ਹਾਜ਼ਰ ਨਾਜ਼ਰ, ਸਾਮ੍ਹਣੇ ।
੨ ਇਸਤ੍ਰੀ (ਪ੍ਰਾਣੀ) ਤਾਂ ਪਤੀ (ਹਰੀ) ਨੂੰ ਮਿਲਦੀ ਹੈ ਜੇ ਉਹ ਮੇਲ ਲਵੇ ।
੩ ਯਾਦ ਕਰ ਕੇ ।
੪ ਪਤੀ ਤੋਂ ਵਿਛੜੀਆਂ ਹੋਈਆਂ ।
੫ ਜਿਨ੍ਹਾਂ ਨੇ ਚਲਣਾ (ਮਰਨਾ) ਸਚ ਕਰਕੇ ਜਾਣਿਆ ਹੈ ।
੬ ਗੁਰਸ਼ਬਦ ਨਾਲ ਮੌਤ ਦਾ ਡਰ ਲਾਹ ਕੇ ਸਚੇ ਨੂੰ ਹਿਰਦੇ ਵਿਚ ਧਾਰਨ ਕੀਤਾ ਹੈ, ਏਸ ਲਈ ਫੇਰ ਉਨ੍ਹਾਂ ਦਾ ਜੰਮਣਾ ਮਰਣਾ ਨਹੀਂ ਹੋਇਆ (ਭਾਵ ਨਹੀਂ ਹੁੰਦਾ )।
੭ ਕਿਰਪਾ ਦ੍ਰਿਸ਼ਟੀ ਨਾਲ ਸੁਖੀ, ਆਨੰਦ ਕਰ ਦੇਂਦਾ ਹੈ ।
੮ ਕਿਵੇਂ ? ਕਿਸ ਤਰ੍ਹਾਂ ?
੯ ਸੁਭਾਵਕ ਹੀ, ਨਿਰਯਤਨ ਹੀ ।
੧੦ ਪ੍ਰੇਮ, ਪਿਆਰ ।
੧੧ ਪਿਆਰਾ ਹਰੀ ਦਿਸਦਾ ਹੈ ।
੧੨ ਮਾਇਆ ਦੇ ਮੋਹ ਦਾ ਕੱਚਾ ਚੋਲਾ ਹੈ ਜਿਸ ਦੇ ਪਹਿਨਣ ਨਾਲ ਪਰਮੇਸ਼ਰ ਵਲੋਂ ਪੈਰ ਖਿਸਕਦਾ ਹੈ, ਭਾਵ ਪਰਮੇਸ਼ਰ ਭੁਲਦਾ ਹੈ । ਕੱਚਾ ਚੋਲਾ=ਜਿਹੜਾ ਕੁੜਤਾ ਛੇਤੀ ਪਾਟ ਜਾਏ ਤੇ ਬਹੁਤ ਚਿਰ ਨਾ ਕਢੇ ।
੧੩ ਹਰੀ ਦੇ ਪ੍ਰੇਮ ਵਿਚ ਰੰਗਿਆ ਹੋਇਆ ਚੋਲਾ ਸਚਾ ਹੈ ; ਉਸ ਦੇ ਪਹਿਨਣ ਨਾਲ ਪਿਆਸ (ਤ੍ਰਿਸ਼ਨਾ, ਭੁਖ) ਲਹਿ ਜਾਂਦੀ ਹੈ ।
੧੪ ਮੇਰਾ ਪਤੀ ਹਰੀ ਸਦਾ ਮੈਨੂੰ ਰਾਊਂਦਾ (ਪ੍ਰੇਮ ਕਰਦਾ, ਸੰਗ ਕਰਦਾ) ਹੈ ।
੧੫ ਆਤਮ ਅਨੰਦ ਵਿਚ ਮਸਤ ।
੧੬ ਸਾਰਾ (ਦੁਖ ਚਲਾ ਗਿਆ) ।
੧੭ ਤਾਂ ਮਨ ਪ੍ਰੇਮ ਵਿਚ ਭਿਜਦਾ ਹੈ, ਤ੍ਰਿਸ਼ਨਾ ਅਤੇ ਦੁਖ ਦੂਰ ਹੋ ਜਾਂਦੇ ਹਨ ।
੧੮ ਗਾੜ੍ਹਾ ਹਨੇਰਾ ।
੧੯ ਸਹਜ ਅਵਸਥਾ ਵਿਚ ਵਪਾਰ ਹੁੰਦਾ ਹੈ । ਦੇਖੋ 'ਸਹਿਜ' ਲਈ ਪੰਨਾ ੩੭੦, ਫੁਟ ਨੋਟ § ।
੨੦ ਗੁਰੂ ਰਾਹੀਂ ਜਨਮ ਸਵਾਰ ਦੇਂਦਾ ਹੈ ।
੨੧ ਹਉਮੈ ।
੨੨ ਉਸ ਦੇ ਹਿਰਦੇ ਅੰਦਰ ਗਿਆਨ ਦਾ ਰਤਨ ਹੋਣ ਕਰਕੇ ਚਾਨਣ ਹੋਇਆ ਹੈ ਅਤੇ ਹੇ ਨਾਨਕ ! ਨਾਮ ਦਾ ਪਿਆਰ ਲਗਾ ਹੈ ।
੨੩ ਇਹ ਸਰੀਰ ਪੁਰਾਣਾ ਹੋ ਗਿਆ ਹੈ, ਏਸ ਨੂੰ ਬੁਢੇਪਾ ਆ ਪਕੜੇਗਾ ।
੨੪ ਜਿਹੜੇ ਗੁਰੂ ਨੇ ਬਚਾ ਲਏ ਸੋ ਤਾਂ ਬਚ ਗਏ ਹਨ, ਤੇ ਹੋਰ ਮਰਨ ਜੰਮਣ ਦੇ ਚੱਕਰ ਵਿਚ ਫਸ ਗਏ ।
੨੫ ਆਪ-ਹੁਦਰੇ ਨੇ ਆਪਣੀ ਇਜ਼ਤ ਗਵਾ ਲਈ ਹੈ ।
੨੬ ਜਮਪੁਰੀ ਵਿਚ (ਮਰਨ ਪਿਛੋਂ) ਗੂੜ੍ਹਾ ਹਨੇਰਾ ਹੈ ; ਉਥੇ ਬਹੁਤ ਧੁੰਧ ਹੈ ; ਨਾ ਓਥੇ ਭੈਣ ਨਾ ਭਾਈ (ਕੋਈ ਭੀ ਸਰਬੰਧੀ ਨਹੀਂ) ਹੁੰਦਾ (ਇਕੱਲਾ ਹੀ ਜਾਣਾ ਹੈ) ।

---

*(ਮਾਲਕ ਸੱਚਾ ਹੈ) ਸਚੇ ਨਾਮ ਕਰਕੇ । ਜਿਵੇਂ 'ਪਾਕੀ ਨਾਈ' (ਵਾਰ ਆਸਾ) ਅਤੇ 'ਕਾਚੀ ਸਉਦੀ ਤੋਟਾ ਆਵੈ' (ਮਾਰੂ ਮ: ੧) ।

੧ ॥ [1]ਕਾਇਆ ਕੰਚਨੁ ਤਾਂ ਥੀਐ ਜਾਂ ਸਤਿਗੁਰੁ ਲਏ ਮਿਲਾਏ ॥ ਭ੍ਰਮੁ ਮਾਇਆ ਵਿਚਹੁ ਕਟੀਐ [2]ਸਚੜੈ ਨਾਮਿ ਸਮਾਏ ॥ ਸਚੈ ਨਾਮਿ ਸਮਾਏ ਹਰਿ ਗੁਣ ਗਾਏ ਮਿਲਿ ਪ੍ਰੀਤਮ ਸੁਖੁ ਪਾਏ ॥ ਸਦਾ ਅਨੰਦਿ ਰਹੈ ਦਿਨੁ ਰਾਤੀ ਵਿਚਹੁ ਹੰਉਮੈ[3] ਜਾਏ ॥ ਜਿਨੀ ਪੁਰਖੀ ਹਰਿਨਾਮਿ ਚਿਤੁ ਲਾਇਆ ਤਿਨ ਕੈ ਹੰਉ [4]ਲਾਗਉ ਪਾਏ ॥ ਕਾਂਇਆ ਕੰਚਨੁ ਤਾਂ ਥੀਐ ਜਾ ਸਤਿਗੁਰੁ ਲਏ ਮਿਲਾਏ ॥ ੨ ॥ ਸੋ ਸਚਾ ਸਚੁ ਸਲਾਹੀਐ[5] ਜੇ ਸਤਿਗੁਰੁ ਦੇਇ ਬੁਝਾਏ[6] ॥ ਬਿਨੁ ਸਤਿਗੁਰ ਭਰਮਿ ਭੁਲਾਣੀਆ [7]ਕਿਆ ਮੁਹੁ ਦੇਸਨਿ ਆਗੈ ਜਾਏ ॥ ਕਿਆ ਦੇਨਿ ਮੁਹੁ ਜਾਏ ਅਵਗੁਣਿ ਪਛੁਤਾਏ ਦੁਖੋ ਦੁਖੁ ਕਮਾਏ ॥ [8]ਨਾਮਿ ਰਤੀਆ ਸੇ ਰੰਗਿ ਚਲੂਲਾ [9]ਪਿਰ ਕੈ ਅੰਕਿ ਸਮਾਏ ॥ ਤਿਸੁ ਜੇਵਡੁ ਅਵਰੁ ਨ ਸੁਝਈ ਕਿਸੁ ਆਗੈ ਕਹੀਐ ਜਾਏ ॥ ਸੋ ਸਚਾ ਸਚੁ ਸਲਾਹੀਐ ਜੇ ਸਤਿਗੁਰੁ ਦੇਇ ਬੁਝਾਏ ॥ ੩ ॥ ਜਿਨੀ ਸਚੜਾ ਸਚੁ ਸਲਾਹਿਆ ਹੰਉ ਤਿਨ ਲਾਗਉ ਪਾਏ ॥ ਸੇ ਜਨ ਸਚੇ ਨਿਰਮਲੇ ਤਿਨ ਮਿਲਿਆ ਮਲੁ[10] ਸਭ ਜਾਏ ॥ ਤਿਨ ਮਿਲਿਆ ਮਲੁ ਸਭ ਜਾਏ [11]ਸਚੈ ਸਰਿ ਨ੍ਹਾਏ ਸਚੈ ਸਹਜਿ ਸੁਭਾਏ ॥ ਨਾਮੁ [12]ਨਿਰੰਜਨੁ ਅਗਮੁ ਅਗੋਚਰੁ ਸਤਿਗੁਰਿ ਦੀਆ ਬੁਝਾਏ ॥ ਅਨਦਿਨੁ[13] ਭਗਤਿ ਕਰਹਿ [14]ਰੰਗਿ ਰਾਤੇ ਨਾਨਕ [15]ਸਚਿ ਸਮਾਏ ॥ ਜਿਨੀ ਸਚੜਾ ਸਚੁ ਧਿਆਇਆ ਹੰਉ ਤਿਨ ਕੈ [4]ਲਾਗਉ ਪਾਏ ॥ ੪ ॥ ੪ ॥

### ਵਡਹੰਸ ਕੀ ਵਾਰ ਮਹਲਾ ੪

*ਲਲਾਂ ਬਹਲੀਮਾ ਕੀ ਧੁਨਿ ਗਾਵਣੀ

ੴ ਸਤਿਗੁਰ ਪ੍ਰਸਾਦਿ ॥

† ਸਲੋਕ ਮਃ ੩ ॥ ਸਬਦਿ ਰਤੇ ਵਡਹੰਸ[16] ਹੈ ਸਚੁ ਨਾਮੁ ਉਰਿਧਾਰਿ[17] ॥ ਸਚੁ ਸੰਗ੍ਰਹਹਿ[18] ਸਦ ਸਚਿ ਰਹਹਿ ਸਚੈ ਨਾਮਿ ਪਿਆਰਿ ॥ [19]ਸਦਾ ਨਿਰਮਲ ਮੈਲੁ ਨ ਲਗਈ ਨਦਰਿ ਕੀਤੀ ਕਰਤਾਰਿ ॥ ਨਾਨਕ ਹਉ ਤਿਨ੍ ਕੈ ਬਲਿਹਾਰਣੈ[20] ਜੋ ਅਨਦਿਨੁ ਜਪਹਿ ਮੁਰਾਰਿ[21] ॥ ੧ ॥ ਮਃ ੩ ॥ ‡ਮੈ ਜਾਨਿਆ ਵਡਹੰਸੁ ਹੈ ਤਾ ਮੈ ਕੀਆ ਸੰਗੁ ॥ [22]ਜੇ ਜਾਣਾ ਬਗੁ ਬਪੁੜਾ ਤ ਜਨਮਿ ਨ ਦੇਦੀ ਅੰਗੁ ॥ ੨ ॥ ਮਃ ੩ ॥ [23]ਹੰਸਾ ਵੇਖਿ ਤਰੰਦਿਆ ਬਗਾਂ ਭਿ ਆਯਾ ਚਾਉ ॥ ਡੁਬਿ ਮੁਏ ਬਗ ਬਪੁੜੇ [24]ਸਿਰੁ ਤਲਿ ਉਪਰਿ ਪਾਉ ॥ ੩ ॥ ਪਉੜੀ ॥ ਤੂ ਆਪੇ ਹੀ ਆਪਿ ਆਪਿ ਹੈ ਆਪਿ ਕਾਰਣੁ ਕੀਆ ॥ ਤੂ ਆਪੇ ਆਪਿ ਨਿਰੰਕਾਰੁ ਹੈ ਕੋ ਅਵਰੁ ਨ ਬੀਆ[25] ॥ ਤੂ ਕਰਣ ਕਾਰਣ ਸਮਰਥੁ ਹੈ ਤੂ ਕਰਹਿ ਸੁ ਥੀਆ[26] ॥ ਤੂ ਅਣਮੰਗਿਆ ਦਾਨੁ ਦੇਵਣਾ ਸਭਨਾਹਾ ਜੀਆ[27] ॥ ਸਭਿ ਆਖਹੁ ਸਤਿਗੁਰੁ ਵਾਹੁ ਵਾਹੁ ਜਿਨਿ ਦਾਨੁ ਹਰਿਨਾਮੁ ਮੁਖਿ

੧ ਜਦੋਂ ਸਤਿਗੁਰ ਜੀਵ ਨੂੰ ਆਪਣੇ ਉਪਦੇਸ਼ ਨਾਲ ਆਪਣੇ ਵਿਚ ਮਿਲਾ ਲੈਂਦਾ ਹੈ, ਤਾਂ ਇਹ ਸਰੀਰ ਸੋਨੇ ਵਰਗਾ ਸ਼ੁਧ ਹੋ ਜਾਂਦਾ ਹੈ।
੨ ਸਚੇ ਹਰੀ ਦੇ ਨਾਮ ਵਿਚ ਮਿਲਦਾ ਹੈ।
੩ ਹੰਕਾਰ, ਅਭਿਮਾਨ।
੪ ਚਰਨੀਂ ਲੱਗਾਂ।
੫ ਸ਼ਲਾਘਾ ਕਰੀਏ, ਵਡਿਆਈਏ।
੬ ਸਮਝਾਏ।
੭ ਅਗੇ ਪਰਲੋਕ ਵਿਚ (ਵਾਹਿਗੁਰੂ ਦੇ ਦਰਬਾਰ ਵਿਚ) ਕਿਹੜੇ ਮੂੰਹ ਨਾਲ ਜਾਣਗੀਆਂ, ਭਾਵ ਸ਼ਰਮਿੰਦੀਆਂ ਹੋਣਗੀਆਂ।
੮ ਜੋ ਨਾਮ ਵਿਚ ਮਸਤ ਹਨ, ਉਨ੍ਹਾਂ ਦਾ ਰੰਗ ਲਾਲ ਸੁਰਖ, ਭਾਵ ਚਮਕ ਵਾਲਾ ਹੋ ਗਿਆ। ਚਲੂਲਾ [ਫ਼ਾ. ਚੂੰ-ਲਾਲਾ, ਲਾਲਾ ਦੇ ਫੁਲ ਵਰਗਾ] ਗੂੜ੍ਹਾ ਸੁਰਖ।
੯ ਪਿਆਰੇ ਪਤੀ ਦੀ ਬਗ਼ਲ ਵਿਚ ਸਮਾ ਗਈਆਂ ਹਨ।
੧੦ ਮੈਲ, ਪਾਪ।
੧੧ ਸਚੇ ਦੇ ਤਲਾ (ਸਤਿ-ਸੰਗ) ਵਿਚ ਨ੍ਹਾ ਕੇ ਸਚੇ ਦੇ ਸਾਂਤ ਸੁਭਾ ਅਨੁਸਾਰ।
੧੨ ਜੋ ਨਿਰਲੇਪ ਹੈ, ਅਪਹੁੰਚ ਹੈ ਤੇ ਮਨ ਬਾਣੀ ਤੋਂ ਪਰੇ ਹੈ।
੧੩ ਹਰ ਰੋਜ਼।
੧੪ ਪ੍ਰੇਮ ਨਾਲ ਮਸਤ ਹੋਏ ਹੋਏ।
੧੫ ਅੰਤ ਸਚ ਵਿਚ ਮਿਲ ਜਾਂਦੇ ਹਨ।
੧੬ ਪਰਮ ਹੰਸ, ਵਡੇ ਸੰਤ, ਪਰਮ ਬਿਬੇਕੀ।
੧੭ (ਜਿਨ੍ਹਾਂ ਨੇ ਸਚੇ ਨਾਮ ਨੂੰ) ਹਿਰਦੇ ਵਿਚ ਧਾਰਿਆ ਹੈ।
੧੮ ਇਕੱਠਾ ਕਰਦੇ ਹਨ।
੧੯ ਕਰਤਾਰ ਨੇ ਉਨ੍ਹਾਂ ਉਤੇ ਐਸੀ ਮਿਹਰ ਦੀ ਨਜ਼ਰ ਕੀਤੀ ਹੈ ਕਿ ਓਹ ਹਮੇਸ਼ਾਂ ਪਵਿੱਤਰ ਰਹਿੰਦੇ ਹਨ, ਉਨ੍ਹਾਂ ਨੂੰ ਮੈਲ ਲਗਦੀ ਹੀ ਨਹੀਂ।
੨੦ ਕੁਰਬਾਣ ਹਾਂ।
੨੧ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਹਰੀ।
੨੨ ਜੇ ਮੈਂ ਜਾਣਦੀ ਕਿ ਇਹ ਕਮਬਖ਼ਤ ਬਗਲਾ (ਪਖੰਡੀ) ਹੈ ਤਾਂ ਸ਼ੁਰੂ ਤੋਂ ਹੀ (ਜਨਮ ਤੋਂ ਹੀ) ਏਸ ਦਾ ਸੰਗ ਨਾ ਕਰਦੀ, ਭਾਵ ਪਖੰਡੀ ਦੀ ਸੰਗਤ ਨਾ ਕਰਦੀ।
੨੩ ਹੰਸਾਂ (ਗੁਰਮੁਖਾਂ) ਨੂੰ ਤਰਦਿਆਂ ਵੇਖ ਕੇ ਬਗਲਿਆਂ (ਪਖੰਡੀਆਂ) ਨੂੰ ਵੀ ਤਰਣ ਦਾ ਚਾ ਆਇਆ—ਪਰ ਵਿਚਾਰੇ ਬਗਲੇ (ਸੰਸਾਰ ਸਾਗਰ ਵਿਚ) ਡੁਬ ਕੇ ਮਰ ਗਏ ਸਿਰ ਪਰਨੇ ਹੋ ਕੇ।
੨੪ ਸਿਰ ਥੱਲੇ ਤੇ ਪੈਰ ਉਪਰ।
੨੫ ਦੂਜਾ, ਹੋਰ।
੨੬ [ਹੋਇਆ] ਹੁੰਦਾ ਹੈ।
੨੭ ਜੀਵਾਂ ਨੂੰ।

---

*ਲਲਾਂ ਤੇ ਬਹਿਲੀਮਾ ਕਾਂਗੜੇ ਦੇਸ ਦੇ ਰਾਜਪੂਤ ਜ਼ਿਮੀਂਦਾਰ ਸਨ। ਇਕ ਵਾਹੀ ਔੜ ਦੇ ਸਮੇਂ ਲਲਾਂ ਨੇ ਪੈਦਾਵਾਰ ਦਾ ਛੇਵਾਂ ਹਿੱਸਾ ਦੇਣਾ ਮੰਨ ਕੇ ਬਹਿਲੀਮੇ ਪਾਸੋਂ ਉਸ ਦੀ ਕੂਲ੍ਹ ਦਾ ਪਾਣੀ ਲਿਆ, ਪਰ ਫ਼ਸਲ ਹੋਣ ਤੇ ਇਕਰਾਰ ਪੂਰਾ ਨਾ ਕੀਤਾ। ਇਸ ਤੇ ਦੋਹਾਂ ਵਿਚ ਲੜਾਈ ਹੋ ਪਈ, ਜਿਸ ਵਿਚ ਬਹਿਲੀਮਾ ਜਿਤ ਗਿਆ। ਇਸ ਸਾਕੇ ਨੂੰ ਢਾਡੀਆਂ ਨੇ ਵਾਰ ਵਿਚ ਗਾਂਵਿਆ; ਜਿਸ ਦਾ ਨਮੂਨਾ ਇਹ ਹੈ:—

ਕਾਲ ਲਲਾਂ ਦੇ ਦੇਸ ਦਾ ਖੋਇਆ ਬਹਿਲੀਮਾ।
ਹਿਸਾ ਛਠਾ ਮਨਾਇਕੇ ਜਲ ਨਹਰੋਂ ਦੀਮਾ।
ਫਰਾਊਨ ਹੁਇ ਲਲਾਂ ਨੇ ਰਣ ਮੰਡਿਆ ਧੀਮਾ।
ਭੇੜ ਦੁਹੂ ਦਿਸ ਮੱਚਿਆ ਸੱਟ ਪਈ ਅਜ਼ੀਮਾ।
ਸਿਰ ਧੜ ਡਿੱਗੇ ਖੇਤ ਵਿਚ ਜਿਉਂ ਵਾਹਣ ਢੀਮਾਂ।
ਦੇਖ ਮਾਰੇ ਲਲਾਂ ਬਹਿਲੀਮ ਨੇ ਰਣ ਮੇਂ ਧਰਿ ਸੀਮਾ।

ਗੁਰੂ ਜੀ ਨੇ ਇਸ ਵਾਰ ਦੀ ਸੁਰ ਉਤੇ ਵਡਹੰਸ ਦੀ ਵਾਰ ਗਾਉਣ ਲਈ ਆਗਿਆ ਕੀਤੀ।

† ਸਲੋਕ: ਅਸਲੀ ਤਰਨ ਤਾਰਨ ਵਾਲੇ ਮਹਾਂ ਪੁਰਸ਼ ਓਹ ਹਨ ਜੋ ਸਚੇ ਹਰੀ ਵਿਚ ਜੁੜੇ ਰਹਿੰਦੇ ਹਨ। ਪਖੰਡੀਆਂ ਦਾ ਇਤਬਾਰ ਨਹੀਂ ਕਰਨਾ। ਪਉੜੀ: ਧੰਨ ਕਹੋ ਸਚੇ ਗੁਰੂ ਨੂੰ ਜੋ ਹਰੀ ਨਾਲ ਜੋੜਦਾ ਹੈ।

‡ ਇਹ ਤੇ ਅਗਲਾ ਸਲੋਕ ਫਰੀਦ ਦੇ ਸਲੋਕਾਂ ਵਿਚ ਵੀ ਆਉਂਦੇ ਹਨ। ਦੇਖੋ ਪੰ: ੧੩੮੪।

ਦੀਆ ॥ ੧ ॥ *ਸਲੋਕੁ ਮਃ ੩ ॥ ਭੈ ਵਿਚਿ ਸਭੁ ਆਕਾਰੁ[1] ਹੈ ਨਿਰਭਉ ਹਰਿ ਜੀਉ ਸੋਇ[2] ॥ ਸਤਿਗੁਰਿ ਸੇਵਿਐ ਹਰਿ ਮਨਿ ਵਸੈ ਤਿਥੈ ਭਉ ਕਦੇ ਨ ਹੋਇ ॥ ਦੁਸਮਨੁ ਦੁਖੁ ਤਿਸ ਨੋ ਨੇੜਿ ਨ ਆਵੈ [3]ਪੋਹਿ ਨ ਸਕੈ ਕੋਇ॥ ਗੁਰਮੁਖਿ[4] ਮਨਿ ਵੀਚਾਰਿਆ ਜੋ ਤਿਸੁ ਭਾਵੈ ਸੁ ਹੋਇ ॥ ਨਾਨਕ ਆਪੇ ਹੀ ਪਤਿ[5] ਰਖਸੀ ਕਾਰਜ ਸਵਾਰੇ ਸੋਇ ॥ ੧ ॥ ਮਃ ੩ ॥ ਇਕਿ ਸਜਣ ਚਲੇ ਇਕਿ ਚਲਿ ਗਏ ਰਹਦੇ ਭੀ ਫੁਨਿ[6] ਜਾਹਿ ॥ ਜਿਨੀ ਸਤਿਗੁਰੁ ਨ ਸੇਵਿਓ ਸੇ ਆਇ ਗਏ ਪਛੁਤਾਹਿ ॥ ਨਾਨਕ [7]ਸਚਿ ਰਤੇ ਸੇ ਨ ਵਿਛੁੜਹਿ ਸਤਿਗੁਰੁ ਸੇਵਿ ਸਮਾਹਿ[8] ॥ ੨ ॥ ਪਉੜੀ ॥ ਤਿਸੁ ਮਿਲੀਐ ਸਤਿਗੁਰ ਸਜਣੈ [9]ਜਿਸੁ ਅੰਤਰਿ ਹਰਿ ਗੁਣਕਾਰੀ ॥ ਤਿਸੁ ਮਿਲੀਐ ਸਤਿਗੁਰ ਪ੍ਰੀਤਮੈ ਜਿਨਿ ਹੰਉਮੈ ਵਿਚਹੁ ਮਾਰੀ॥ ਸੋ ਸਤਿਗੁਰੁ ਪੂਰਾ ਧਨੁ ਧੰਨੁ ਹੈ ਜਿਨਿ ਹਰਿ ਉਪਦੇਸੁ ਦੇ ਸਭ [10]ਸ੍ਰਿਸ੍ਰਿ ਸਵਾਰੀ ॥ ਨਿਤ ਜਪਿਅਹੁ ਸੰਤਹੁ ਰਾਮਨਾਮੁ [11]ਭਉਜਲ ਬਿਖੁ ਤਾਰੀ॥ ਗੁਰਿ ਪੂਰੈ ਹਰਿ ਉਪਦੇਸਿਆ ਗੁਰ ਵਿਟੜਿਅਹੁ[12] ਹੰਉ ਸਦ ਵਾਰੀ ॥ ੨ ॥ †ਸਲੋਕੁ ਮਃ ੩ ॥ ਸਤਿਗੁਰ ਕੀ ਸੇਵਾ ਚਾਕਰੀ [13]ਸੁਖੀ ਹੂੰ ਸੁਖ ਸਾਰੁ ॥ [14]ਐਥੈ ਮਿਲਨਿ ਵਡਿਆਈਆ ਦਰਗਹ ਮੋਖ ਦੁਆਰੁ ॥ ਸਚੀ ਕਾਰ[15] ਕਮਾਵਣੀ ਸਚੁ ਪੈਨਣੁ ਸਚੁ ਨਾਮੁ ਅਧਾਰੁ[16] ॥ ਸਚੀ ਸੰਗਤਿ ਸਚਿ ਮਿਲੈ [17]ਸਚੈ ਨਾਇ ਪਿਆਰੁ ॥ ਸਚੈ ਸਬਦਿ ਹਰਖੁ[18] ਸਦਾ ਦਰਿ ਸਚੈ ਸਚਿਆਰੁ ॥ ਨਾਨਕ ਸਤਿਗੁਰ ਕੀ ਸੇਵਾ ਸੋ ਕਰੈ ਜਿਸ ਨੋ ਨਦਰਿ ਕਰੈ ਕਰਤਾਰੁ॥੧॥ ਮਃ ੩ ॥ ਹੋਰ ਵਿਡਾਣੀ[19] ਚਾਕਰੀ ਧ੍ਰਿਗੁ[20] ਜੀਵਣੁ ਧ੍ਰਿਗੁ ਵਾਸੁ[21] ॥ ਅੰਮ੍ਰਿਤੁ ਛੋਡਿ ਬਿਖੁ ਲਗੇ ਬਿਖੁ ਖਟਣਾ ਬਿਖੁ ਰਾਸਿ[22] ॥ [23]ਬਿਖੁ ਖਾਣਾ ਬਿਖੁ ਪੈਨਣਾ ਬਿਖੁ ਕੇ ਮੁਖਿ ਗਿਰਾਸ॥ ਐਥੈ ਦੁਖੋ ਦੁਖੁ ਕਮਾਵਣਾ [24]ਮੁਇਆ ਨਰਕਿ ਨਿਵਾਸੁ ॥ [25]ਮਨਮੁਖ ਮੁਹਿ ਮੈਲੈ ਸਬਦੁ ਨ ਜਾਣਨੀ ਕਾਮ ਕਰੋਧਿ ਵਿਣਾਸੁ॥ ਸਤਿਗੁਰ ਕਾ ਭਉ ਛੋਡਿਆ ਮਨਹਠਿ [26]ਕੰਮੁ ਨ ਆਵੈ ਰਾਸਿ॥ ਜਮਪੁਰਿ ਬਧੇ ਮਾਰੀਅਹਿ ਕੋ ਨ ਸੁਣੈ ਅਰਦਾਸਿ[27] ॥ ਨਾਨਕ [28]ਪੂਰਬਿ ਲਿਖਿਆ ਕਮਾਵਣਾ ਗੁਰਮੁਖਿ ਨਾਮਿ ਨਿਵਾਸੁ ॥ ੨ ॥ ਪਉੜੀ ॥ ਸੋ ਸਤਿਗੁਰੁ ਸੇਵਿਹੁ ਸਾਧ ਜਨੁ ਜਿਨਿ ਹਰਿ ਹਰਿ ਨਾਮੁ ਦ੍ਰਿੜਾਇਆ[29] ॥ ਸੋ ਸਤਿਗੁਰੁ ਪੂਜਹੁ ਦਿਨਸੁ ਰਾਤਿ ਜਿਨਿ ਜਗੰਨਾਥੁ[30] ਜਗਦੀਸੁ[31] ਜਪਾਇਆ ॥ ਸੋ ਸਤਿਗੁਰੁ ਦੇਖਹੁ [32]ਇਕ ਨਿਮਖ ਨਿਮਖ ਜਿਨਿ ਹਰਿ ਕਾ ਹਰਿ ਪੰਥੁ[33] ਬਤਾਇਆ ॥ ਤਿਸੁ ਸਤਿਗੁਰ ਕੀ ਸਭ [34]ਪਗੀ ਪਵਹੁ ਜਿਨਿ [35]ਮੋਹ ਅੰਧੇਰੁ ਚੁਕਾਇਆ ॥ ਸੋ ਸਤਗੁਰੁ ਕਹਹੁ ਸਭਿ ਧੰਨੁ ਧੰਨੁ ਜਿਨਿ ਹਰਿ ਭਗਤਿ ਭੰਡਾਰ ਲਹਾਇਆ[36] ॥ ੩ ॥ ‡ਸਲੋਕੁ ਮਃ ੩ ॥ ਸਤਿਗੁਰਿ ਮਿਲਿਐ ਭੁਖ ਗਈ ਭੇਖੀ[37]

੧ ਰਚਨਾ, ਸ੍ਰਿਸ਼ਟੀ ।
੨ (ਇਕ) ਉਹ (ਵਾਹਿਗੁਰੂ) ਹੀ ਹੈ ।
੩ ਕੋਈ ਭੀ (ਦੁਖ ਜਾਂ ਦੁਸ਼ਮਣ) ਅਸਰ ਨਹੀਂ ਕਰ ਸਕਦਾ।
੪ ਗੁਰੂ ਦੇ ਆਗਿਆਕਾਰ ਸਿਖ ਨੇ ।
੫ ਇੱਜ਼ਤ ।
੬ ਫੇਰ ।
੭ ਜੋ ਸਚ ਵਿਚ ਮਸਤ ਹਨ ।
੮ (ਹਰੀ ਵਿਚ) ਸਮਾ ਜਾਂਦੇ ਹਨ, ਹਰੀ ਨਾਲ ਇਕ ਮਿਕ ਹੋ ਜਾਂਦੇ ਹਨ ।
੯ ਜਿਸ ਦੇ ਅੰਦਰ ਗੁਣ ਕਰਨ ਵਾਲਾ ਹਰੀ ਵਸਦਾ ਹੈ।
੧੦ ਸ੍ਰਿਸ਼ਟੀ ਸੁਧਾਰ ਦਿਤੀ ।
੧੧ ਜੋ ਵਿਸ਼ਿਆਂ ਦੇ ਸਮੁੰਦਰ (ਸੰਸਾਰ) ਤੋਂ ਤਾਰਣ ਵਾਲਾ ਹੈ ।
੧੨ ਤੋਂ, ਉਪਰੋਂ ।
੧੩ ਸੁਖਾਂ ਵਿਚੋਂ ਸੁਖ (ਚੰਗੇ ਤੋਂ ਚੰਗੇ ਸੁਖ) ਦਾ ਤਤ ਹੈ ।
੧੪ ਇਸ ਲੋਕ ਵਿਚ ਤਾਂ ਵਡਿਆਈਆਂ ਮਿਲਦੀਆਂ ਹਨ, ਭਾਵ ਇਜ਼ਤ ਹੁੰਦੀ ਹੈ, ਤੇ ਅਗੇ ਦਰਗਾਹ ਵਿਚ ਮੁਕਤੀ ਦਾ ਦਰਵਾਜ਼ਾ ਖੁਲ੍ਹਾ ਹੁੰਦਾ ਹੈ, ਭਾਵ ਮੁਕਤੀ ਮਿਲਦੀ ਹੈ ।
੧੫ ਕੰਮ ।
੧੬ ਆਸਰਾ ।
੧੭ ਸਚੇ ਵਾਹਿਗੁਰੂ ਦੇ ਨਾਮ ਨਾਲ ।
੧੮ ਅਨੰਦ, ਖੁਸ਼ੀ ।
੧੯ ਬਿਗਾਨੀ ; ਗੁਰੂ ਨੂੰ ਛਡ ਕੇ ਹੋਰ ਕਿਸੇ ਦੀ ।
੨੦ ਲਾਨਤ ਹੈ !
੨੧ ਨਿਵਾਸ, ਵਸਨਾ ।
੨੨ ਪੂੰਜੀ, ਮਾਲ ਧਨ ।
੨੩ ਉਨ੍ਹਾਂ ਦਾ ਖਾਣਾ ਵਿਹੁ ਹੈ, ਪਹਿਨਣਾ ਭੀ ਵਿਹੁ ਹੈ ਤੇ ਵਿਹੁ ਦੀਆਂ ਹੀ ਬੁਰਕੀਆਂ ਮੂੰਹ ਵਿਚ ਪੈਂਦੀਆਂ ਹਨ ।
੨੪ ਮਰ ਕੇ ਨਰਕ ਵਿਚ ਵਾਸਾ ਮਿਲਦਾ ਹੈ।
੨੫ ਆਪ-ਹੁਦਰਿਆਂ ਦਾ ਮੂੰਹ ਮੈਲਾ ਹੋਣ ਕਰਕੇ ਗੁਰ-ਸ਼ਬਦ ਨੂੰ ਨਹੀਂ ਜਾਣਦੇ ਅਤੇ ਕਾਮ ਕ੍ਰੋਧ ਦੁਆਰਾ ਤਬਾਹ ਹੋ ਜਾਂਦੇ ਹਨ ।
੨੬ ਕੰਮ ਠੀਕ ਨਹੀਂ ਹੁੰਦਾ ।
੨੭ ਬੇਨਤੀ, ਪੁਕਾਰ ।
੨੮ ਪਹਿਲਾਂ ਦੀ ਕੀਤੀ ਕਮਾਈ ਅਨੁਸਾਰ ਭੁਗਤਣਾ ਪੈਂਦਾ ਹੈ ; ਪਰ ਗੁਰੂ ਦੇ ਅਨੁਸਾਰੀ ਹੋ ਜਾਈਏ ਤਾਂ ਨਾਮ ਵਿਚ ਵਾਸਾ ਮਿਲ ਜਾਂਦਾ ਹੈ ।
੨੯ ਪਕੀ ਤਰ੍ਹਾਂ ਸਮਝਾਇਆ ।
੩੦ ਜਗਤ ਦਾ ਮਾਲਕ, ਭਾਵ ਵਾਹਿਗੁਰੂ ।
੩੧ ਜਗਤ ਦਾ ਈਸ਼ਵਰ (ਮਾਲਕ), ਭਾਵ ਕਰਤਾਰ ।
੩੨ [ਨਿਮਖ=ਅੱਖ ਦੇ ਫੋਰ ਜਿਨੇ ਸਮੇਂ ਲਈ, ਬਹੁਤ ਥੋੜੇ ਸਮੇਂ ਲਈ ] ਇਕ ਇਕ ਨਿਮਖ ਮਗਰੋਂ, ਪਲ ਪਲ ਮਗਰੋਂ ।
੩੩ ਰਸਤਾ ।
੩੪ ਪੈਰੀਂ ਪਵੋ, ਚਰਣੀ ਲਗੋ ।
੩੫ ਮੋਹ ਦਾ ਹਨੇਰਾ ਦੂਰ ਕੀਤਾ ਹੈ ।
੩੬ ਲਭਾਇਆ ਹੈ, ਪ੍ਰਾਪਤ ਕਰਵਾਇਆ ਹੈ ।
੩੭ ਭੇਖ ਕਰਨ ਨਾਲ ।

*ਸਲੋਕ : ਨਿਰਭਉ ਹੋਣ ਲਈ ਨਿਰਭਉ-ਹਰੀ ਨੂੰ ਦਿਲ ਵਿਚ ਵਸਾਣਾ ਚਾਹੀਦਾ ਹੈ । ਇਹ ਹਰੀ ਦਾ ਵਾਸਾ ਗੁਰੂ ਦੀ ਸੇਵਾ ਤੋਂ ਮਿਲਦਾ ਹੈ । ਫਿਰ ਕੋਈ ਭਉ ਜਾਂ ਦੁਖ ਨਹੀਂ ਰਹਿੰਦਾ । ਗੁਰੂ ਦੀ ਸੇਵਾ ਤੋਂ ਬਿਨਾਂ ਆਵਾਗੌਣ ਬਣਿਆ ਰਹਿੰਦਾ ਹੈ । ਪਉੜੀ : ਸਤਿਗੁਰੂ ਨੂੰ ਮਿਲਣ ਨਾਲ ਹਉਮੈ ਦੂਰ ਹੋ ਕੇ ਜ਼ਿੰਦਗੀ ਸੰਵਰ ਜਾਂਦੀ ਹੈ ।

†ਸਲੋਕ : ਗੁਰੂ ਦੀ ਸੇਵਾ ਤੋਂ ਸਭ ਮੁਰਾਦਾਂ ਪੂਰੀਆਂ ਹੁੰਦੀਆਂ ਹਨ । ਉਸ ਨੂੰ ਛਡ ਕੇ ਹੋਰਨਾਂ ਦੀ ਸੇਵਾ ਕਰਨ ਨਾਲ ਜ਼ਿੰਦਗੀ ਬਰਬਾਦ ਹੁੰਦੀ ਹੈ । ਪਉੜੀ : ਸਤਿਗੁਰੂ ਸਚਾ ਰਹਬਰ ਹੈ ।

‡ਇਨ੍ਹਾਂ ਸਲੋਕਾਂ ਤੇ ਪਉੜੀ ਵਿਚ ਭੀ ਭੇਖ ਨੂੰ ਛਡ ਕੇ ਗੁਰੂ ਦੀ ਚਰਨੀਂ ਲਗਣਾ ਦਸਿਆ ਹੈ ।

ਭੁਖ ਨ ਜਾਇ ॥ [1]ਦੁਖਿ ਲਗੈ ਘਰਿ ਘਰਿ ਫਿਰੈ ਅਗੈ ਦੂਣੀ ਮਿਲੈ ਸਜਾਇ ॥ [2]ਅੰਦਰਿ ਸਹਜੁ ਨ ਆਇਓ ਸਹਜੇ ਹੀ ਲੈ ਖਾਇ ॥ [3]ਮਨਹਠਿ ਜਿਸ ਤੇ ਮੰਗਣਾ ਲੈਣਾ ਦੁਖੁ ਮਨਾਇ ॥ [4]ਇਸੁ ਭੇਖੈ ਥਾਵਹੁ ਗਿਰਹੋ ਭਲਾ ਜਿਥਹੁ ਕੋ ਵਰਸਾਇ ॥ [5]ਸਬਦਿ ਰਤੇ ਤਿਨਾ ਸੋਝੀ ਪਈ ਦੂਜੈ ਭਰਮਿ ਭੁਲਾਇ ॥ [6]ਪਇਐ ਕਿਰਤਿ ਕਮਾਵਣਾ ਕਹਣਾ ਕਛੂ ਨ ਜਾਇ ॥ ਨਾਨਕ ਜੋ ਤਿਸੁ ਭਾਵਹਿ ਸੇ ਭਲੇ [7]ਜਿਨ ਕੀ ਪਤਿ ਪਾਵਹਿ ਥਾਇ ॥ ੧ ॥ ਮਃ ੩ ॥ ਸਤਿਗੁਰਿ ਸੇਵਿਐ ਸਦਾ ਸੁਖੁ ਜਨਮ ਮਰਣ ਦੁਖੁ ਜਾਇ ॥ ਚਿੰਤਾ ਮੂਲਿ ਨ ਹੋਵਈ ਅਚਿੰਤੁ[8] ਵਸੈ ਮਨਿ ਆਇ ॥ ਅੰਤਰਿ ਤੀਰਥੁ ਗਿਆਨੁ ਹੈ ਸਤਿਗੁਰਿ ਦੀਆ ਬੁਝਾਇ ॥ ਮੈਲੁ ਗਈ ਮਨੁ ਨਿਰਮਲੁ ਹੋਆ [9]ਅੰਮ੍ਰਿਤਸਰਿ ਤੀਰਥਿ ਨਾਇ ॥ ਸਜਣ ਮਿਲੇ ਸਜਣਾ [10]ਸਚੈ ਸਬਦਿ ਸੁਭਾਇ ॥ ਘਰ ਹੀ ਪਰਚਾ[11] ਪਾਇਆ ਜੋਤੀ ਜੋਤਿ ਮਿਲਾਇ ॥ ਪਾਖੰਡਿ ਜਮਕਾਲੁ ਨ ਛੋਡਈ ਲੈ ਜਾਸੀ [12]ਪਤਿ ਗਵਾਇ ॥ ਨਾਨਕ ਨਾਮਿ ਰਤੇ ਸੇ ਉਬਰੇ[13] ਸਚੇ ਸਿਉ ਲਿਵ[14] ਲਾਇ ॥ ੨ ॥ ਪਉੜੀ ॥ ਤਿਤੁ ਜਾਇ ਬਹਹੁ ਸਤ ਸੰਗਤੀ ਜਿਥੈ ਹਰਿ ਕਾ ਹਰਿਨਾਮੁ ਬਿਲੋਈਐ[15] ॥ [16]ਸਹਜੇ ਹੀ ਹਰਿਨਾਮੁ ਲੇਹੁ ਹਰਿ ਤਤੁ ਨ ਖੋਈਐ ॥ ਨਿਤ ਜਪਿਅਹੁ ਹਰਿ ਹਰਿ ਦਿਨਸੁ ਰਾਤਿ ਹਰਿ ਦਰਗਹ ਢੋਈਐ[17] ॥ ਸੋ ਪਾਏ ਪੂਰਾ ਸਤਿਗੁਰੂ [18]ਜਿਸੁ ਧੁਰਿ ਮਸਤਕਿ ਲਿਲਾਟਿ ਲਿਖੋਈਐ ॥ ਤਿਸੁ ਗੁਰ ਕੰਉ ਸਭਿ ਨਮਸਕਾਰੁ ਕਰਹੁ ਜਿਨਿ [19]ਹਰਿ ਕੀ ਹਰਿ ਗਾਲ ਗਲੋਈਐ ॥ ੪ ॥ *ਸਲੋਕ ਮਃ ੩ ॥ [20]ਸਜਣ ਮਿਲੇ ਸਜਣਾ ਜਿਨ ਸਤਗੁਰ ਨਾਲਿ ਪਿਆਰੁ ॥ ਮਿਲਿ ਪ੍ਰੀਤਮ ਤਿਨੀ ਧਿਆਇਆ ਸਚੈ ਪ੍ਰੇਮਿ ਪਿਆਰੁ ॥ [21]ਮਨ ਹੀ ਤੇ ਮਨੁ ਮਾਨਿਆ ਗੁਰ ਕੈ ਸਬਦਿ ਅਪਾਰਿ ॥ [22]ਏਹਿ ਸਜਣ ਮਿਲੇ ਨ ਵਿਛੁੜਹਿ ਜਿ ਆਪਿ ਮੇਲੇ ਕਰਤਾਰਿ ॥ ਇਕਨਾ ਦਰਸਨ ਕੀ ਪਰਤੀਤਿ ਨ ਆਈਆ ਸਬਦਿ ਨ ਕਰਹਿ ਵੀਚਾਰੁ ॥ [23]ਵਿਛੁੜਿਆ ਕਾ ਕਿਆ ਵਿਛੁੜੈ ਜਿਨਾ ਦੂਜੈ ਭਾਇ ਪਿਆਰੁ ॥ [24]ਮਨਮੁਖ ਸੇਤੀ ਦੋਸਤੀ ਥੋੜੜਿਆ ਦਿਨ ਚਾਰਿ ॥ ਇਸੁ ਪਰੀਤੀ ਤੁਟਦੀ ਵਿਲਮੁ[25] ਨ ਹੋਵਈ [26]ਇਤੁ ਦੋਸਤੀ ਚਲਨਿ ਵਿਕਾਰ ॥ ਜਿਨਾ ਅੰਦਰਿ ਸਚੇ ਕਾ ਭਉ ਨਾਹੀ ਨਾਮਿ ਨ ਕਰਹਿ ਪਿਆਰੁ ॥ [27]ਨਾਨਕ ਤਿਨ ਸਿਉ ਕਿਆ ਕੀਚੈ ਦੋਸਤੀ ਜਿ ਆਪਿ ਭੁਲਾਏ ਕਰਤਾਰਿ ॥ ੧ ॥ ਮਃ ੩ ॥ ਇਕਿ ਸਦਾ [28]ਇਕਤੈ ਰੰਗਿ ਰਹਹਿ ਤਿਨ ਕੈ ਹਉ ਸਦ ਬਲਿਹਾਰੈ ਜਾਉ ॥ ਤਨੁ ਮਨੁ ਧਨੁ ਅਰਪੀ[29] ਤਿਨ ਕਉ [30]ਨਿਵਿ ਨਿਵਿ ਲਾਗਉ ਪਾਇ ॥ ਤਿਨ ਮਿਲਿਆ [31]ਮਨੁ ਸੰਤੋਖੀਐ ਤ੍ਰਿਸਨਾ[32] ਭੁਖ ਸਭ ਜਾਇ ॥ ਨਾਨਕ ਨਾਮਿ ਰਤੇ ਸੁਖੀਏ ਸਦਾ ਸਚੇ ਸਿਉ ਲਿਵ ਲਾਇ ॥ ੨ ॥ ਪਉੜੀ ॥ ਤਿਸੁ ਗੁਰ

੧ ਇਥੇ ਦੁਖ ਲਗਣ ਤੇ ਉਹ ਬੂਹੇ ਬੂਹੇ ਫਿਰਦਾ ਹੈ।'ਦੁਖਿ ਲਗੈ' ਲਈ ਦੇਖੋ ਨੋਮ ੧੨।
੨ ਮਨ ਵਿਚ ਸ਼ਾਂਤੀ ਨਾ ਆਈ, ਜੋ ਸ਼ਾਂਤੀ ਨਾਲ ਹੀ ਲੈ ਖਾਂਦਾ (ਭਾਵ ਜੋ ਲਭਦਾ ਓਹੀ ਸੰਤੋਖ ਨਾਲ ਖਾਂਦਾ)।
੩ ['ਸਹਜ' ਦੇ ਉਲਟ 'ਮਨ-ਹਠ', ਮਨ ਦੀ ਜ਼ਿਦ] ਕਿਸੇ ਕੋਲੋਂ ਮੰਗਣਾ ਆਪਣੇ ਮਨ ਉਤੇ ਜ਼ੋਰ ਪਾ ਕੇ ਹੋ ਸਕਦਾ ਹੈ ; ਅਤੇ ਜਿਸ ਕੋਲੋਂ ਲਈਦਾ ਹੈ ਉਹ ਭੀ ਦੁਖ ਮਹਿਸੂਸ ਕਰਦਾ ਹੈ।
੪ ਐਸੇ ਭੇਖ ਕੋਲੋਂ ਗ੍ਰਿਹਸਥ ਚੰਗਾ ਹੈ, ਜਿਥੋਂ ਕਿਸੇ ਨੂੰ ਕੁਝ ਲਭਦਾ ਤਾਂ ਹੈ।
੫ ਜਿਹੜੇ ਨਾਮ ਵਿਚ ਲੱਗੇ ਹਨ ਉਨ੍ਹਾਂ ਨੂੰ ਤਾਂ ਸਮਝ ਪਈ ਹੈ ਤੇ ਦੂਜੇ ਭਰਮਾਂ ਵਿਚ ਭੁਲੇ ਫਿਰਦੇ ਹਨ।
੬ ਜੇਹੀ ਕਿਰਤ ਪਈ ਹੁੰਦੀ ਹੈ (ਭਾਵ ਕਰਮਾਂ ਅਨੁਸਾਰ ਸੁਭਾ ਬਣਿਆ ਹੈ) ਉਸੇ ਅਨੁਸਾਰ ਕਮਾਈ ਕਰਨੀ ਪੈਂਦੀ ਹੈ। ਇਸ ਵਿਚ ਕੋਈ ਉਜ਼ਰ ਨਹੀਂ ਕੀਤਾ ਜਾ ਸਕਦਾ। 'ਕਿਰਤੁ' ਲਈ ਦੇਖੋ ਪੰ. ੪੬੦, ਫੁਟ ਨੋਟ *।
੭ ਜਿਨ੍ਹਾਂ ਦੀ ਇਜ਼ਤ ਲੇਖੇ ਪੈਂਦੀ ਹੈ (ਕਬੂਲ ਹੁੰਦੀ ਹੈ)।
੮ ਚਿੰਤਾ-ਰਹਿਤ ਵਾਹਿਗੁਰੂ।
੯ (ਉਤੇ ਦਸੇ ਗਿਆਨ-ਰੂਪ ਅੰਦਰਲੇ) ਤੀਰਥ ਉਤੇ ਜੋ ਅੰਮ੍ਰਿਤ ਦਾ ਸਰੋਵਰ ਹੈ ਉਸ ਵਿਚ ਨਹਾ ਕੇ।
੧੦ ਸੱਚੇ ਨਾਮ ਵਿਚ ਪ੍ਰੇਮ ਕਰ ਕੇ।
੧੧ [ਸੰ. ਪਰਿਚਯ=ਜਾਣ ਪਛਾਣ, ਵਾਕਫ਼ੀ] ਗਿਆਨ।
੧੨ ਬੇਇੱਜ਼ਤ ਕਰ ਕੇ।
੧੩ ਬਚ ਗਏ।
੧੪ ਅਟੁਟ ਪ੍ਰੇਮ ਵਾਲਾ ਧਿਆਨ।
੧੫ ਰਿੜਕੀਏ, ਭਾਵ ਵਿਚਾਰੀਏ।
੧੬ ਦੇਖੋ ਪੰਨਾ ੪੭੮, ਨੋਟ ੧੨।
੧੭ ਢੋਈ ਮਿਲੇਗੀ, ਪਨਾਹ ਮਿਲੇਗੀ !
੧੮ ਜਿਸ ਦੇ ਮੱਥੇ ਤੇ ਧੁਰੋਂ (ਹਰੀ ਦੇ ਹਜ਼ੂਰੋਂ) ਹੁਕਮ ਲਿਖਿਆ ਹੁੰਦਾ ਹੈ। ਲਿਲਾਟਿ [ਸੰ. ਲਲਾਟ] ਮੱਥੇ ਤੇ।
੧੯ ਹਰੀ ਦੀ ਗੱਲ ਆਖੀ ਹੈ, ਹਰੀ ਦੀ ਮਹਿਮਾ ਕੀਤੀ ਹੈ। ਗਲੋਈ [ਪਹਾੜੀ 'ਗਲਾਈ'] ਆਖੀ।
੨੦ ਸਤਸੰਗੀ ਸਜਣ ਸਤਸੰਗੀਆਂ ਨੂੰ ਮਿਲੇ ਜਿਨ੍ਹਾਂ ਨੂੰ ਗੁਰੂ ਨਾਲ ਪਿਆਰ ਹੈ,ਅਤੇ ਮਿਲ ਕੇ ਉਨ੍ਹਾਂ ਨੇ ਪਿਆਰੇ ਹਰੀ ਨੂੰ ਯਾਦ ਕੀਤਾ ਅਤੇ ਸੱਚੇ ਪ੍ਰੇਮ ਨਾਲ ਪਿਆਰ ਕੀਤਾ।
੨੧ ਗੁਰੂ ਦੇ ਅਪਾਰ ਸ਼ਬਦ ਦੁਆਰਾ ਮਨ ਨੂੰ ਮਨ ਵਿਚੋਂ ਹੀ ਸ਼ਾਂਤੀ ਮਿਲ ਗਈ। ਦੇਖੋ ਪੰਨਾ ੫੧੪, ਨੋਟ ੧।
੨੨ ਇਹੋ ਜਿਹੇ ਸਜਣ ਇਕ ਵਾਰੀ ਮਿਲੇ ਹੋਏ ਨਹੀਂ ਵਿਛੜਦੇ।
੨੩ ਜਿਨ੍ਹਾਂ ਦਾ ਅਗੇ ਹੀ ਦਵੈਤ ਭਾਵ ਵਿਚ ਪਿਆਰ ਹੈ, ਉਨ੍ਹਾਂ ਵਿਛੜਿਆਂ ਹੋਇਆਂ ਦਾ ਹੋਰ ਕੀ ਵਿਛੋੜਾ ਹੋਣਾ ਹੈ (ਉਹ ਤਾਂ ਅਗੇ ਹੀ ਵਿਛੜੇ ਹੋਏ ਹਨ)।
੨੪ ਆਪ-ਹੁਦਰੇ ਨਾਲ।
੨੫ [ਸੰ. ਵਿਲੰਬ] ਦੇਰ।
੨੬ ਇਸ ਦੋਸਤੀ ਵਿਚੋਂ ਬੜੇ ਵਿਕਾਰ ਉਠਦੇ ਹਨ, ਖਰਾਬੀਆਂ ਨਿਕਲਦੀਆਂ ਹਨ।
੨੭ ਹੇ ਨਾਨਕ ! ਉਨ੍ਹਾਂ ਨਾਲ ਦੋਸਤੀ ਕੀ ਲਾਈਏ ਜਿਹੜੇ ਵਾਹਿਗੁਰੂ ਨੇ ਆਪ ਹੀ ਭੁਲਾਏ ਹਨ !
੨੮ ਇਕੋ ਕਰਤਾਰ ਦੇ ਪ੍ਰੇਮ ਵਿਚ।
੨੯ ਸੌਂਪ ਦੇਵਾਂ, ਹਵਾਲੇ ਕਰ ਦੇਵਾਂ।
੩੦ ਨਿਉਂ ਨਿਉਂ ਕੇ ਪੈਰੀਂ ਪਵਾਂ।
੩੧ ਮਨ ਨੂੰ ਸੰਤੋਖ ਆਉਂਦਾ ਹੈ।
੩੨ ਪਿਆਸ, ਲਾਲਚ।

---

* ਸਲੋਕ : ਸਤਸੰਗੀ ਗੁਰੂ ਦੁਆਰਾ ਮਿਲ ਕੇ ਆਪਸ ਵਿਚ ਹਰੀ ਦੇ ਗੁਣ ਗਾਉਂਦੇ ਹਨ। ਇਨ੍ਹਾਂ ਦਾ ਮੇਲ ਚੰਗਾ ਤੇ ਅਟੁਟ ਹੁੰਦਾ ਹੈ। ਦ੍ਵੈਤ ਭਾਵ ਵਾਲੇ ਆਪਸ ਵਿਚ ਨਹੀਂ ਮਿਲ ਸਕਦੇ ; ਛੇਤੀ ਹੀ ਆਪਸ ਵਿਚ ਤੇਜ਼ ਵਿਛੋੜਾ ਹੋ ਜਾਂਦਾ ਹੈ। ਸਾਨੂੰ ਚਾਹੀਦਾ ਹੈ ਕਿ ਇਕਤ-ਭਾਵ ਵਾਲਿਆਂ ਨਾਲ ਮਿਲ ਕੇ ਰਹੀਏ। ਪਉੜੀ : ਉਹ ਗੁਰੂ ਹੀ ਹੈ ਜੋ ਹਰੀ ਨਾਲ ਮੇਲ ਕਰਾਉਂਦਾ ਹੈ।

ਕਉ ਹਉ ਵਾਰਿਆ ਜਿਨਿ ਹਰਿ ਕੀ ਹਰਿ ਕਥਾ ਸੁਣਾਈ ॥ ਤਿਸੁ ਗੁਰ ਕਉ [੧]ਸਦ ਬਲਿਹਾਰਣੈ [੨]ਜਿਨਿ ਹਰਿ ਸੇਵਾ ਬਣਤ ਬਣਾਈ ॥ ਸੋ ਸਤਿਗੁਰੁ ਪਿਆਰਾ ਮੇਰੈ ਨਾਲਿ ਹੈ ਜਿਥੈ ਕਿਥੈ ਮੈ ਨੋ ਲਏ ਛਡਾਈ ॥ ਤਿਸੁ ਗੁਰ ਕਉ ਸਾਬਾਸਿ[੩] ਹੈ ਜਿਨਿ ਹਰਿ ਸੋਝੀ ਪਾਈ ॥ ਨਾਨਕੁ ਗੁਰ ਵਿਟਹੁ[੪] ਵਾਰਿਆ ਜਿਨਿ ਹਰਿਨਾਮੁ ਦੀਆ ਮੇਰੇ ਮਨ ਕੀ ਆਸ ਪੁਰਾਈ[੫] ॥ ੫ ॥ *ਸਲੋਕ ਮਃ ੩ ॥ [੬]ਤ੍ਰਿਸਨਾ ਦਾਧੀ ਜਲਿ ਮੁਈ ਜਲਿ ਜਲਿ ਕਰੇ ਪੁਕਾਰ ॥ ਸਤਿਗੁਰ ਸੀਤਲ[੭] ਜੇ ਮਿਲੈ ਫਿਰਿ ਜਲੈ ਨ ਦੂਜੀ ਵਾਰ ॥ ਨਾਨਕ ਵਿਣੁ ਨਾਵੈ ਨਿਰਭਉ ਕੋ ਨਹੀ [੮]ਜਿਚਰੁ ਸਬਦਿ ਨ ਕਰੇ ਵੀਚਾਰੁ ॥ ੧ ॥ ਮਃ ੩ ॥ [੯]ਭੇਖੀ ਅਗਨਿ ਨ ਬੁਝਈ ਚਿੰਤਾ ਹੈ ਮਨ ਮਾਹਿ ॥ ਵਰਮੀ[੧੦] ਮਾਰੀ ਸਾਪੁ ਨਾ ਮਰੈ ਤਿਉ ਨਿਗੁਰੇ ਕਰਮ ਕਮਾਹਿ ॥ ਸਤਿਗੁਰੁ ਦਾਤਾ ਸੇਵੀਐ ਸਬਦੁ ਵਸੈ ਮਨਿ ਆਇ ॥ ਮਨੁ ਤਨੁ ਸੀਤਲੁ ਸਾਂਤਿ ਹੋਇ ਤ੍ਰਿਸਨਾ ਅਗਨਿ ਬੁਝਾਇ ॥ ਸੁਖਾ ਸਿਰਿ ਸਦਾ ਸੁਖੁ ਹੋਇ ਜਾ ਵਿਚਹੁ ਆਪੁ[੧੧] ਗਵਾਇ ॥ [੧੨]ਗੁਰਮੁਖਿ ਉਦਾਸੀ ਸੋ ਕਰੇ ਜਿ ਸਚਿ ਰਹੈ ਲਿਵ ਲਾਇ ॥ ਚਿੰਤਾ ਮੂਲਿ[੧੩] ਨ ਹੋਵਈ [੧੪]ਹਰਿਨਾਮਿ ਰਜਾ ਆਘਾਇ ॥ ਨਾਨਕ ਨਾਮ ਬਿਨਾ ਨਹ ਛੂਟੀਐ [੧੫]ਹਉਮੈ ਪਚਹਿ ਪਚਾਇ ॥ ੨ ॥ ਪਉੜੀ ॥ ਜਿਨੀ ਹਰਿ ਹਰਿ ਨਾਮੁ ਧਿਆਇਆ ਤਿਨੀ [੧੬]ਪਾਇਅੜੇ ਸਰਬ ਸੁਖਾ ॥ ਸਭੁ ਜਨਮੁ ਤਿਨਾ ਕਾ ਸਫਲੁ ਹੈ ਜਿਨ ਹਰਿ ਕੇ ਨਾਮ ਕੀ ਮਨਿ ਲਾਗੀ ਭੁਖਾ ॥ ਜਿਨੀ ਗੁਰ ਕੈ ਬਚਨਿ ਆਰਾਧਿਆ ਤਿਨ ਵਿਸਰਿ ਗਏ ਸਭਿ ਦੁਖਾ ॥ ਤੇ ਸੰਤ ਭਲੇ ਗੁਰਸਿਖ ਹੈ ਜਿਨ ਨਾਹੀ ਚਿੰਤ ਪਰਾਈ ਚੁਖਾ[੧੭] ॥ ਧਨੁ ਧੰਨੁ ਤਿਨਾ ਕਾ ਗੁਰੂ ਹੈ ਜਿਸੁ ਅੰਮ੍ਰਿਤ ਫਲ ਹਰਿ ਲਾਗੇ ਮੁਖਾ[੧੮] ॥ ੬ ॥ †ਸਲੋਕ ਮਃ ੩ ॥ [੧੯]ਕਲਿ ਮਹਿ ਜਮੁ ਜੰਦਾਰੁ‡ ਹੈ ਹੁਕਮੇ ਕਾਰ ਕਮਾਇ ॥ ਗੁਰਿ ਰਾਖੇ ਸੇ ਉਬਰੇ[੨੦] ਮਨਮੁਖਾ ਦੇਇ ਸਜਾਇ ॥ ਜਮਕਾਲੈ ਵਸਿ ਜਗੁ ਬਾਂਧਿਆ ਤਿਸ ਦਾ ਫਰੂ[੨੧] ਨ ਕੋਇ ॥ [੨੨]ਜਿਨਿ ਜਮੁ ਕੀਤਾ ਸੋ ਸੇਵੀਐ ਗੁਰਮੁਖਿ ਦੁਖੁ ਨ ਹੋਇ ॥ ਨਾਨਕ ਗੁਰਮੁਖਿ[੨੩] ਜਮੁ ਸੇਵਾ ਕਰੇ ਜਿਨ ਮਨਿ ਸਚਾ ਹੋਇ ॥ ੧ ॥ ਮਃ ੩ ॥ ਏਹਾ ਕਾਇਆ ਰੋਗਿ ਭਰੀ ਬਿਨੁ ਸਬਦੈ ਦੁਖੁ ਹਉਮੈ ਰੋਗੁ ਨ ਜਾਇ ॥ ਸਤਿਗੁਰੁ ਮਿਲੈ ਤਾ ਨਿਰਮਲ ਹੋਵੈ ਹਰਿਨਾਮੋ ਮੰਨਿ ਵਸਾਇ ॥ ਨਾਨਕ ਨਾਮੁ ਧਿਆਇਆ ਸੁਖਦਾਤਾ ਦੁਖੁ ਵਿਸਰਿਆ [੨੪]ਸਹਜਿ ਸੁਭਾਇ ॥ ੨ ॥ ਪਉੜੀ ॥ ਜਿਨਿ ਜਗਜੀਵਨੁ ਉਪਦੇਸਿਆ ਤਿਸੁ ਗੁਰ ਕਉ ਹਉ ਸਦਾ ਘੁਮਾਇਆ[੨੫] ॥ [੨੬]ਤਿਸੁ ਗੁਰ ਕਉ ਹਉ ਖੰਨੀਐ ਜਿਨਿ ਮਧੁਸੂਦਨ ਹਰਿਨਾਮੁ ਸੁਣਾਇਆ ॥ ਤਿਸੁ ਗੁਰ ਕਉ ਹਉ ਵਾਰਣੈ ਜਿਨਿ ਹਉਮੈ ਬਿਖੁ ਸਭੁ ਰੋਗੁ ਗਵਾਇਆ ॥ ਤਿਸੁ ਸਤਿਗੁਰ ਕਉ [੨੭]ਵਡਪੁੰਨੁ ਹੈ

੧ ਹਮੇਸ਼ਾਂ ਕੁਰਬਾਣ ਹਾਂ ।
੨ ਜਿਸ ਨੇ ਹਰੀ ਦੀ ਸੇਵਾ ਦਾ ਬਾਨ੍ਹਣੂ ਬਧਾ ।
੩ ਧਨਵਾਦ ।
੪ ਉਤੋਂ ।
੫ ਪੂਰੀ ਕੀਤੀ ।
੬ ਤ੍ਰਿਸ਼ਨਾ ਦੀ ਸੜੀ ਹੋਈ ਦੁਨੀਆਂ ਸੜ ਮੋਈ ਹੈ ਤੇ ਸੜ ਸੜ ਕੇ ਪੁਕਾਰ ਕਰਦੀ ਹੈ ।
੭ ਠੰਢਾ, ਠੰਢ ਪਾਣ ਵਾਲਾ ।
੮ ਜਦ ਤਕ ਗੁਰਬਾਣੀ ਦੁਆਰਾ ਹਰੀ ਦਾ ਵਿਚਾਰ ਨਾ ਕਰੇ ।
੯ ਭੇਖ ਕਰਨ ਨਾਲ ਤ੍ਰਿਸ਼ਨਾ ਦੀ ਅਗ ਨਹੀਂ ਬੁਝਦੀ ।
੧੦ ਖੁਡ । ਦੇਖੋ ਪੰਨਾ ੩੯੧, ਨੋਟ ੪ । ਬਾਹਰਲੇ ਭੇਖ ਦੁਆਰਾ ਸਰੀਰ ਨੂੰ ਤਕਲੀਫ਼ ਦੇਣ ਨਾਲ ਮਨ ਨਹੀਂ ਮਰਦਾ ਤੇ ਰਬ ਨਹੀਂ ਮਿਲਦਾ; ਇਕੁਰ ਦੇ ਕਰਮ ਨਿਗੁਰੇ ਕਮਾਉਂਦੇ ਹਨ, ਭਾਵ ਜਿਨ੍ਹਾਂ ਦਾ ਕੋਈ ਗੁਰੂ ਨਹੀਂ ਹੁੰਦਾ।
੧੧ ਆਪਾ ਭਾਵ, ਹਉਮੈਂ ।
੧੨ (ਭੇਖ ਦੇ ਮੁਕਾਬਲੇ ਉਤੇ) ਗੁਰਮਤ ਵਾਲੀ ਉਦਾਸੀ ਉਹ ਕਰਦਾ ਹੈ ਜੋ ਸੱਚੇ ਵਾਹਿਗੁਰੂ ਵਿਚ ਅਤੁਟ ਪ੍ਰੇਮ ਵਾਲਾ ਧਿਆਨ ਜੋੜ ਰਖਦਾ ਹੈ ।
੧੩ ਬਿਲਕੁਲ, ਉਕੀ ਹੀ ।
੧੪ ਉਹ ਹਰੀ-ਨਾਮ ਨੂੰ ਪਾ ਕੇ ਪੂਰੀ ਤਰ੍ਹਾਂ ਰਜ ਗਿਆ ਹੈ ।
੧੫ ਹੰਕਾਰ ਵਿਚ ਪਏ ਖਵਾਰ ਹੋਈਦਾ ਹੈ ।
੧੬ ਸਾਰੇ ਸੁਖ ਪਾ ਲਏ ।
੧੭ ਥੋੜ੍ਹੀ ਜਿੰਨੀ ਭੀ, ਭਾਵ ਰਤੀ ਵੀ ।
੧੮ ਮੂੰਹ ਨੂੰ । ਜਿਸ (ਗੁਰੂ) ਦੇ ਮੂੰਹ ਨੂੰ ਵਾਹਿਗੁਰੂ ਨਾਮ ਦਾ ਅੰਮ੍ਰਿਤ ਫਲ ਲਗਾ ਹੈ, ਭਾਵ ਜਿਸ ਦੇ ਮੂੰਹ ਤੋਂ ਨਾਮ ਰੂਪ ਅੰਮ੍ਰਿਤ ਵਚਨ ਨਿਕਲਦੇ ਹਨ ।
੧੯ ਕਲ ਜੁਗ ਵਿਚ ਜਮ ਡਾਢਾ ਅਵੈੜਾ ਹੈ, ਪਰ ਵਾਹਿਗੁਰੂ ਦੇ ਹੁਕਮ ਵਿਚ ਕਾਰ ਕਮਾਂਦਾ ਹੈ ।
੨੦ ਬਚ ਗਏ ਹਨ ।
੨੧ ਫੜੂ, ਫੜਨ ਵਾਲਾ । ਜਮਕਾਲ ਨੇ ਆਪਣੇ ਵਸ ਕਰ ਕੇ ਜਗਤ ਨੂੰ ਬੱਧਾ ਹੋਇਆ ਹੈ ; ਓਸ ਦਾ ਰੋਕਣ ਵਾਲਾ ਕੋਈ ਨਹੀਂ ।
੨੨ ਪਰ ਜਿਸ ਵਾਹਿਗੁਰੂ ਨੇ ਜਮ ਨੂੰ ਬਣਾਇਆ ਹੈ ਅਸੀ ਓਸ ਨੂੰ ਸੇਵੀਏ ਗੁਰੂ ਦੁਆਰਾ, ਤਾਂ ਫੇਰ ਕੋਈ ਦੁਖ ਨਹੀਂ ਹੋ ਸਕਦਾ ।
੨੩ ਗੁਰੂ ਦੀ ਮੰਨਣ ਵਾਲੇ ਦੀ ।
੨੪ ਕੁਦਰਤੀ ਤੌਰ ਤੇ, ਸੁਭਾਵਕ ਹੀ ।
੨੫ ਬਲਿਹਾਰ ਜਾਂਦਾ ਹਾਂ ।
੨੬ ਓਸ ਗੁਰੂ ਤੋਂ ਟੋਟੇ ੨ ਹੋਕੇ ਕੁਰਬਾਨ ਹੋਵਾਂ ਜਿਸ ਨੇ ਸਾਨੂੰ ਹਰੀ ਦਾ ਨਾਮ ਮਧੁਸੂਦਨ (ਕਰਮ ਜਾਲ ਨੂੰ ਤੋੜਨ ਵਾਲਾ) ਦਸਿਆ ਹੈ ।
੨੭ ਵੱਡਾ ਪੁੰਨ ਹੈ, ਬਹਤ ਓਪਕਾਰ ‡ ।

* ਸ਼ਲੋਕ : ਤ੍ਰਿਸ਼ਨਾ ਦੀ ਜਲਨ ਗੁਰੂ ਹੀ ਬੁਝਾ ਸਕਦਾ ਹੈ ; ਇਹ ਭੇਖ ਕਰਨ ਨਾਲ ਨਹੀਂ ਬੁਝਦੀ । ਪਉੜੀ : ਗੁਰੂ ਸ਼ਬਦ-ਰੂਪ ਅੰਮ੍ਰਿਤ ਦੇ ਕੇ ਹਰ ਤਰ੍ਹਾਂ ਦੇ ਦੁਖ ਤੇ ਸਾੜੇ ਦੂਰ ਕਰਦਾ ਹੈ ।

† ਸ਼ਲੋਕ : ਗੁਰੂ ਮੌਤ ਦੇ ਡਰ ਤੋਂ ਬਚਾਉਂਦਾ ਤੇ ਹਰ ਤਰ੍ਹਾਂ ਦੇ ਦੁਖ ਰੋਗ ਕਟਦਾ ਹੈ । ਪਉੜੀ : ਐਸੇ ਗੁਰੂ ਤੋਂ ਕੁਰਬਾਨ ਜਾਈਏ ।

‡ ਫ਼ਾ. ਜੰਦਾਲ=ਗਵਾਰ, ਵਹਿਸ਼ੀ, ਅਵੈੜਾ । ਆਮ ਤੌਰ ਤੇ ਜਮ ਦੇ ਨਾਲ ਆਉਣ ਕਰ ਕੇ ਇਹ ਸ਼ਬਦ ਜਮ ਦੇ ਅਰਥਾਂ ਨਾਲ ਭੀ ਵਰਤਿਆ ਜਾਂਦਾ ਹੈ ।

ਜਿਨਿ ਅਵਗਣ ਕਟਿ ਗੁਣੀ ਸਮਝਾਇਆ ॥ ਸੋ ਸਤਿਗੁਰੁ ਤਿਨ ਕਉ ਭੇਟਿਆ[੧]
ਜਿਨ ਕੈ [੨]ਮੁਖਿ ਮਸਤਕਿ ਭਾਗੁ ਲਿਖਿ ਪਾਇਆ ॥ ੭ ॥ *ਸਲੋਕੁ ਮ: ੩ ॥
[੩]ਭਗਤਿ ਕਰਹਿ ਮਰਜੀਵੜੇ ਗੁਰਮੁਖਿ ਭਗਤਿ ਸਦਾ ਹੋਇ ॥ [੪]ਓਨਾ ਕਉ ਧੁਰਿ
ਭਗਤਿ ਖਜਾਨਾ ਬਖਸਿਆ ਮੇਟਿ ਨ ਸਕੈ ਕੋਇ ॥ [੫]ਗੁਣ ਨਿਧਾਨੁ ਮਨਿ ਪਾਇਆ
ਏਕੋ ਸਚਾ ਸੋਇ ॥ ਨਾਨਕ ਗੁਰਮੁਖਿ ਮਿਲਿ ਰਹੇ ਫਿਰਿ ਵਿਛੋੜਾ ਕਦੇ ਨ ਹੋਇ ॥
੧ ॥ ਮ: ੩ ॥ ਸਤਿਗੁਰ ਕੀ ਸੇਵ ਨ ਕੀਨੀਆ ਕਿਆ ਓਹੁ ਕਰੇ ਵੀਚਾਰੁ ॥ [੬]ਸਬਦੈ
ਸਾਰ ਨ ਜਾਣਈ [੭]ਬਿਖੁ ਭੂਲਾ ਗਾਵਾਰੁ ॥ ਅਗਿਆਨੀ ਅੰਧੁ ਬਹੁ ਕਰਮ ਕਮਾਵੈ
[੮]ਦੂਜੈ ਭਾਇ ਪਿਆਰੁ ॥ [੯]ਅਣਹੋਦਾ ਆਪੁ ਗਣਾਇਦੇ ਜਮੁ ਮਾਰਿ ਕਰੇ ਤਿਨ
ਖੁਆਰੁ ॥ ਨਾਨਕ ਕਿਸ ਨੋ ਆਖੀਐ ਜਾ ਆਪੇ ਬਖਸਣਹਾਰੁ ॥ ੨ ॥ ਪਉੜੀ ॥ ਤੂ
ਕਰਤਾ ਸਭੁ ਕਿਛੁ ਜਾਣਦਾ ਸਭਿ ਜੀਅ ਤੁਮਾਰੇ ॥ ਜਿਸੁ ਤੂ ਭਾਵੈ ਤਿਸੁ ਤੂ ਮੇਲਿ
ਲੈਹਿ ਕਿਆ ਜੰਤ ਵਿਚਾਰੇ ॥ ਤੂ ਕਰਣ ਕਾਰਣ ਸਮਰਥੁ ਹੈ ਸਚੁ ਸਿਰਜਣਹਾਰੇ ॥
ਜਿਸੁ ਤੂ ਮੇਲਹਿ ਪਿਆਰਿਆ ਸੋ ਤੁਧੁ ਮਿਲੈ [੧੦]ਗੁਰਮੁਖਿ ਵੀਚਾਰੇ ॥ ਹਉ ਬਲਿਹਾਰੀ
ਸਤਿਗੁਰ ਆਪਣੇ [੧੧]ਜਿਨਿ ਮੇਰਾ ਹਰਿ ਅਲਖੁ ਲਖਾਰੇ ॥ ੮ ॥ †ਸਲੋਕ ਮ: ੩ ॥
[੧੨]ਰਤਨਾ ਪਾਰਖੁ ਜੋ ਹੋਵੈ ਸੁ ਰਤਨਾ ਕਰੇ ਵੀਚਾਰੁ ॥ [੧੩]ਰਤਨਾ ਸਾਰ ਨ ਜਾਣਈ
ਅਗਿਆਨੀ ਅੰਧੁ ਅੰਧਾਰੁ ॥ ਰਤਨੁ ਗੁਰੂ ਕਾ ਸਬਦੁ ਹੈ ਬੂਝੈ ਬੂਝਣਹਾਰੁ ॥ ਮੂਰਖ
ਆਪੁ ਗਣਾਇਦੇ [੧੪]ਮਰਿ ਜੰਮਹਿ ਹੋਇ ਖੁਆਰੁ ॥ ਨਾਨਕ [੧੫]ਰਤਨਾ ਸੋ ਲਹੈ
ਜਿਸੁ ਗੁਰਮੁਖਿ ਲਗੈ ਪਿਆਰੁ ॥ ਸਦਾ ਸਦਾ [੧੬]ਨਾਮੁ ਉਚਰੈ ਹਰਿਨਾਮੋ ਨਿਤ
ਬਿਉਹਾਰੁ[੧੭] ॥ ਕ੍ਰਿਪਾ ਕਰੇ ਜੇ ਆਪਣੀ ਤਾ ਹਰਿ [੧੮]ਰਖਾ ਉਰਧਾਰਿ ॥ ੧ ॥
ਮ: ੩ ॥ ਸਤਿਗੁਰ ਕੀ ਸੇਵ ਨ ਕੀਨੀਆ ਹਰਿਨਾਮੁ ਨ ਲਗੋ ਪਿਆਰੁ ॥ ਮਤ
ਤੁਮ ਜਾਣਹੁ ਓਇ ਜੀਵਦੇ ਓਇ ਆਪਿ ਮਾਰੇ ਕਰਤਾਰਿ ॥ ਹਉਮੈ ਵਡਾ ਰੋਗੁ
ਹੈ ਭਾਇ ਦੂਜੈ ਕਰਮ ਕਮਾਇ ॥ ਨਾਨਕ ਮਨਮੁਖਿ[੧੯] ਜੀਵਦਿਆ ਮੁਏ ਹਰਿ
ਵਿਸਰਿਆ ਦੁਖੁ ਪਾਇ ॥ ੨ ॥ ਪਉੜੀ ॥ ਜਿਸੁ [੨੦]ਅੰਤਰੁ ਹਿਰਦਾ ਸੁਧੁ ਹੈ
ਤਿਸੁ ਜਨ ਕਉ ਸਭਿ ਨਮਸਕਾਰੀ ॥ ਜਿਸੁ ਅੰਦਰਿ ਨਾਮੁ ਨਿਧਾਨੁ[੨੧] ਹੈ ਤਿਸੁ
ਜਨ ਕਉ ਹਉ ਬਲਿਹਾਰੀ ॥ ਜਿਸੁ ਅੰਦਰਿ [੨੨]ਬੁਧਿ ਬਿਬੇਕੁ ਹੈ ਹਰਿਨਾਮੁ
ਮੁਰਾਰੀ[੨੩] ॥ ਸੋ ਸਤਿਗੁਰੁ ਸਭਨਾ ਕਾ ਮਿਤੁ ਹੈ ਸਭ ਤਿਸਹਿ ਪਿਆਰੀ ॥
[੨੪]ਸਭੁ ਆਤਮਰਾਮੁ ਪਸਾਰਿਆ ਗੁਰ ਬੁਧਿ ਬੀਚਾਰੀ ॥ ੯ ॥ ‡ਸਲੋਕ
ਮ: ੩ ॥ [੨੫]ਬਿਨੁ ਸਤਿਗੁਰ ਸੇਵੇ ਜੀਅ ਕੇ ਬੰਧਨਾ ਵਿਚਿ ਹਉਮੈ ਕਰਮ
ਕਮਾਹਿ ॥ ਬਿਨੁ ਸਤਿਗੁਰ ਸੇਵੇ ਠਉਰ[੨੬] ਨ ਪਾਵਹੀ ਮਰਿ ਜੰਮਹਿ ਆਵਹਿ

੧ ਮਿਲਿਆ ਹੈ ।

੨ ਜਿਨ੍ਹਾਂ ਦੇ ਮੂੰਹ ਮਥੇ ਤੇ (ਭਾਗਾਂ ਵਿਚ) ਹਰੀ ਨੇ ਆਪ ਇਹ ਮਿਲਾਪ ਦਾ ਅਵਸਰ ਮਿਲਣਾ ਲਿਖ ਦਿਤਾ ਸੀ ।

੩ ਜਿਹੜੇ ਸੰਸਾਰ ਵਲੋਂ ਮਰ ਕੇ ਵਾਹਿਗੁਰੂ ਵਲ ਜੀਵੇ ਹਨ, ਓਹੀ ਭਗਤੀ ਕਰਦੇ ਹਨ । ਓਹਨਾਂ ਗੁਰਮੁਖਾਂ ਦੀ ਭਗਤੀ ਸਦਾ ਪ੍ਰਵਾਨ ਹੁੰਦੀ ਹੈ ।

੪ ਧੁਰੋਂ ਹੀ ਵਾਹਿਗੁਰੂ ਨੇ ਉਨ੍ਹਾਂ ਨੂੰ ਭਗਤੀ ਦਾ ਖਜ਼ਾਨਾ ਬਖਸ਼ਿਆ ਹੈ, ਜਿਸ ਨੂੰ ਕੋਈ ਮੇਟ ਨਹੀਂ ਸਕਦਾ ।

੫ ਗੁਣਾਂ ਦਾ ਖਜ਼ਾਨਾ ।

੬ ਸ਼ਬਦ ਦੀ ਸਾਰ (ਸੂਝ, ਪਛਾਣ) ।

੭ ਮਾਇਆ ਰੂਪ ਜ਼ਹਿਰ ਦਾ ਭੁਲਾ ਹੋਇਆ ਮੂਰਖ।

੮ ਦ੍ਵੈਤ ਭਾਵ ਵਿਚ, ਮਾਇਆ ਮੋਹ ਵਿਚ ।

੯ ਜਿਹੜੇ ਮਨਮੁਖ ਅਣਹੁੰਦਾ ਹੀ (ਬਿਨਾਂ ਗੁਣ ਹੋਣ ਦੇ) ਅਪਣੇ ਆਪ ਨੂੰ (ਗੁਣਵਾਨ) ਗਿਣਾਉਂਦੇ ਹਨ ਉਨ੍ਹਾਂ ਨੂੰ ਜਮ ਮਾਰ ਮਾਰ ਕੇ ਖੁਆਰ (ਬੇਇੱਜ਼ਤ) ਕਰਦਾ ਹੈ ।

੧੦ ਗੁਰੂ ਦੁਆਰਾ ਵਿਚਾਰ ਕੇ ।

੧੧ ਜਿਸ ਨੇ ਮੇਰਾ ਨਾ ਸਮਝ ਆਉਣ ਵਾਲਾ ਹਰੀ ਸਮਝਾ ਦਿਤਾ ਹੈ ।

੧੨ ਜਿਹੜਾ ਰਤਨਾਂ ਦਾ ਪਰਖਣ ਵਾਲਾ ਹੁੰਦਾ ਹੈ ਉਹ ਰਤਨਾਂ ਦਾ ਵਿਚਾਰ ਕਰਦਾ ਹੈ, ਭਾਵ ਵਪਾਰ ਕਰਦਾ ਹੈ ।

੧੩ ਅਗਿਆਨੀ ਅੰਨ੍ਹਾ ਹੈ ; ਉਸ ਨੂੰ ਹਨੇਰਾ ਹੀ ਹਨੇਰਾ ਹੈ ; ਉਹ ਰਤਨਾਂ ਦੀ ਕਦਰ ਨਹੀਂ ਜਾਣਦਾ ।

੧੪ ਮਰ ਮਰ ਜੰਮਦੇ ਤੇ ਖੁਆਰ ਹੁੰਦੇ ਹਨ ।

੧੫ ਰਤਨਾਂ ਨੂੰ ਉਹ ਲਖ ਸਕਦਾ ਹੈ ਜਿਸ ਨੂੰ ਗੁਰੂ ਦੁਆਰਾ ਹਰੀ ਦਾ ਪ੍ਰੇਮ ਲਗ ਜਾਵੇ ।

੧੬ ਨਾਮ ਦਾ ਉਚਾਰਨ ਕਰਦਾ ਹੈ, ਭਾਵ ਜਪਦਾ ਹੈ।

੧੭ ਵਿਹਾਰ ਕਰਦਾ ਹੈ, ਭਾਵ ਉਸਦਾ ਵਿਹਾਰ ਹੀ ਨਾਮ ਨਾਲ ਹੈ-ਜਪਦਾ ਹੈ ਤੇ ਜਪਾਂਦਾ ਹੈ ।

੧੮ ਹਿਰਦੇ ਵਿਚ ਧਾਰ ਕੇ ਰਖਾਂ ; ਭਾਵ ਨਾਮ ਨੂੰ ਸ੍ਵਾਸ ਸ੍ਵਾਸ ਜਪਾਂ ਤੇ ਕਦੇ ਨਾ ਵਿਸਾਰਾਂ ।

੧੯ ਆਪਣੀ ਮਤ ਪਿਛੇ ਚਲਣ ਵਾਲੇ ; ਗੁਰੂ ਤੋਂ ਬੇਮੁਖ ।

੨੦ ਅੰਦਰਲਾ ਦਿਲ, ਅੰਤਹਕਰਣ ।

੨੧ ਸੁਖਾਂ ਦਾ ਘਰ ।

੨੨ ਵਿਵੇਕ ਬੁਧੀ, ਚੰਗੇ ਮੰਦੇ ਦੀ ਪਛਾਣ ਵਾਲੀ ਸੂਝ।

੨੩ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਵਾਹਿਗੁਰੂ । ਵਾਹਿਗੁਰੂ ਦਾ ਨਾਮ ਜਪਦਾ ਹੈ ।

੨੪ ਗੁਰੂ ਵਾਲੀ ਬੁਧ ਵਿਚਾਰੀ ਤਾਂ ਸਭ ਆਤਮ-ਰਾਮ ਹੀ ਪਸਰਿਆ ਦਿਸਿਆ, ਭਾਵ ਸਭ ਕੁਝ ਸਰਵ-ਵਿਆਪਕ ਹਰੀ ਦਾ ਪਸਾਰਾ ਹੀ ਦਿਸਿਆ ।

੨੫ ਗੁਰੂ ਨੂੰ ਮੰਨਾਉਣ ਤੋਂ ਬਿਨਾਂ ਜੋ ਹਉਮੈ ਵਿਚ ਕਰਮ ਕਮਾਉਂਦੇ ਹਨ, ਓਹ (ਕਰਮ) ਆਤਮਾ ਦੇ ਬੰਧਨ ਹੀ ਹਨ ।

੨੬ ਥਾਂ, ਠਿਕਾਣਾ ।

---

* ਸਲੋਕ: ਮਨ ਮਾਰ ਕੇ ਗੁਰੂ ਦੇ ਅਨੁਸਾਰੀ ਬਣ ਜਾਣ ਨਾਲ ਹਰੀ-ਸਿਮਰਨ ਹੁੰਦਾ ਹੈ। ਕਈ ਗੁਰੂ ਤੋਂ ਮੁਨਕਰ ਹੋ ਕੇ ਨਿਰੇ ਕਰਮ ਧਰਮ ਦਾ ਆਸਰਾ ਢੂੰਢਦੇ ਹਨ, ਓਹ ਖੁਆਰ ਹੁੰਦੇ ਹਨ । ਪਉੜੀ: ਮਨੁਖ ਵਿਚਾਰਾ ਕੀ ਕਰੇ ? ਵਾਹਿਗੁਰੂ ਆਪ ਹੀ ਮੇਹਰ ਕਰੇ, ਤਾਂ ਗੁਰੂ ਮਿਲਦਾ ਤੇ ਮੇਲ ਹੁੰਦਾ ਹੈ ।

† ਸਲੋਕ : ਗੁਰੂ ਦੇ ਸ਼ਬਦ ਦੀ ਪਰਖ ਹਉਮੈ ਵਾਲੇ ਨਹੀਂ ਕਰ ਸਕਦੇ। ਓਹ ਤਾਂ ਮਰੇ ਹੋਏ ਸਮਝੋ। ਪਉੜੀ: ਗੁਰੂ ਨੂੰ ਹੀ ਮੰਨਣਾ ਚਾਹੀਦਾ ਹੈ ਜੋ ਸ਼ੁਧ ਹਿਰਦੇ ਵਾਲਾ, ਨਾਮ-ਨਿਧਾਨ ਵਾਲਾ ਅਤੇ ਵਿਵੇਕ ਬੁਧੀ ਵਾਲਾ ਹੈ ।

‡ ਸਲੋਕ: ਸਤਿਗੁਰੂ ਦੇ ਸੇਵਣ ਤੋਂ ਬਿਨਾਂ ਆਤਮਾ ਆਜ਼ਾਦ ਨਹੀਂ ਹੁੰਦੀ, ਨਾਮ ਆ ਕੇ ਦਿਲ ਵਿਚ ਨਹੀਂ ਵਸਦਾ ਤੇ ਮੌਤ ਤੋਂ ਛੁਟਕਾਰਾ ਨਹੀਂ ਮਿਲਦਾ । ਓਹੀ ਵਸੀਲਾ ਇਖਤਿਆਰ ਕਰੋ ਜਿਸ ਨਾਲ ਹਰੀ ਨਾਲ ਬਣੀ ਰਹੇ । ਪਉੜੀ: ਇਕੋ ਹਰੀ ਦਾ ਆਸਰਾ ਢੂੰਢਣਾ ਚਾਹੀਦਾ ਹੈ ।

ਜਾਹਿ ॥ ਬਿਨੁ ਸਤਿਗੁਰ ਸੇਵੇ ਫਿਕਾ ਬੋਲਣਾ ਨਾਮੁ ਨ ਵਸੈ ਮਨ ਮਾਹਿ ॥ ਨਾਨਕ ਬਿਨੁ ਸਤਿਗੁਰ ਸੇਵੇ ਜਮਪੁਰਿ[੧] ਬਧੇ ਮਾਰੀਅਨਿ ਮੁਹਿ ਕਾਲੈ ਉਠਿ ਜਾਹਿ ॥ ੧ ॥ ਮਹਲਾ ੧ ॥ [੨]ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ ॥ [੩]ਨਾਨਕ ਸਾਈ ਭਲੀ ਪਰੀਤਿ ਜਿਤੁ ਸਾਹਿਬ ਸੇਤੀ ਪਤਿ ਰਹੈ ॥ ੨ ॥ ਪਉੜੀ ॥ ਹਰਿ ਇਕੋ ਦਾਤਾ ਸੇਵੀਐ ਹਰਿ ਇਕੁ ਧਿਆਈਐ ॥ ਹਰਿ ਇਕੋ ਦਾਤਾ ਮੰਗੀਐ ਮਨਚਿੰਦਿਆ[੪] ਪਾਈਐ ॥ ਜੇ ਦੂਜੇ ਪਾਸਹੁ ਮੰਗੀਐ ਤਾ [੫]ਲਾਜ ਮਰਾਈਐ ॥ ਜਿਨਿ ਸੇਵਿਆ ਤਿਨਿ ਫਲੁ ਪਾਇਆ ਤਿਸੁ ਜਨ ਕੀ ਸਭ ਭੁਖ ਗਵਾਈਐ ॥ ਨਾਨਕੁ [੬]ਤਿਨ ਵਿਟਹੁ ਵਾਰਿਆ ਜਿਨ ਅਨਦਿਨੁ[੭] ਹਿਰਦੈ ਹਰਿਨਾਮੁ ਧਿਆਈਐ ॥ ੧੦ ॥

*ਸਲੋਕੁ ਮਃ ੩ ॥ ਭਗਤ ਜਨਾ ਕੰਉ ਆਪਿ ਤੁਠਾ[੮] ਮੇਰਾ ਪਿਆਰਾ ਆਪੇ ਲਇਅਨੁ ਜਨ ਲਾਇ ॥ [੯]ਪਾਤਿਸਾਹੀ ਭਗਤ ਜਨਾ ਕਉ ਦਿਤੀਅਨੁ ਸਿਰਿ ਛਤੁ ਸਚਾ ਹਰਿ ਬਣਾਇ ॥ ਸਦਾ ਸੁਖੀਏ ਨਿਰਮਲੇ ਸਤਿਗੁਰ ਕੀ ਕਾਰ ਕਮਾਇ ॥ ਰਾਜੇ ਓਇ ਨ ਆਖੀਅਹਿ [੧੦]ਭਿੜਿ ਮਰਹਿ ਫਿਰਿ ਜੂਨੀ ਪਾਹਿ ॥ ਨਾਨਕ [੧੧]ਵਿਣੁ ਨਾਵੈ ਨਕੀਂ ਵਢੀਂ ਫਿਰਹਿ ਸੋਭਾ ਮੂਲਿ ਨ ਪਾਹਿ ॥ ੧ ॥ ਮਃ ੩ ॥ [੧੨]ਸੁਣਿ ਸਿਖਿਐ ਸਾਦੁ ਨ ਆਇਓ ਜਿਚਰੁ ਗੁਰਮੁਖਿ ਸਬਦਿ ਨ ਲਾਗੈ ॥ ਸਤਿਗੁਰਿ ਸੇਵਿਐ ਨਾਮੁ ਮਨਿ ਵਸੈ ਵਿਚਹੁ ਭ੍ਰਮੁ ਭਉ ਭਾਗੈ ॥ [੧੩]ਜੇਹਾ ਸਤਿਗੁਰ ਨੋ ਜਾਣੈ ਤੇਹੋ ਹੋਵੈ ਤਾ ਸਚਿ ਨਾਮਿ ਲਿਵ ਲਾਗੈ ॥ ਨਾਨਕ ਨਾਮਿ ਮਿਲੈ ਵਡਿਆਈ [੧੪]ਹਰਿ ਦਰਿ ਸੋਹਨਿ ਆਗੈ ॥ ੨ ॥ ਪਉੜੀ ॥ ਗੁਰਸਿਖਾਂ ਮਨ ਹਰਿ ਪ੍ਰੀਤਿ ਹੈ [੧੫]ਗੁਰੁ ਪੂਜਣ ਆਵਹਿ ॥ [੧੬]ਹਰਿਨਾਮੁ ਵਣੰਜਹਿ ਰੰਗ ਸਿਉ ਲਾਹਾ ਹਰਿਨਾਮੁ ਲੈ ਜਾਵਹਿ ॥ ਗੁਰਸਿਖਾਂ ਕੇ [੧੭]ਮੁਖ ਉਜਲੇ ਹਰਿ ਦਰਗਹ ਭਾਵਹਿ[੧੮] ॥ ਗੁਰੁ ਸਤਿਗੁਰੁ ਬੋਹਲੁ[੧੯] ਹਰਿਨਾਮ ਕਾ [੨੦]ਵਡਭਾਗੀ ਸਿਖ ਗੁਣ ਸਾਂਝ ਕਰਾਵਹਿ ॥ ਤਿਨ੍ਹਾ ਗੁਰਸਿਖਾ ਕੰਉ ਹਉ ਵਾਰਿਆ ਜੋ ਬਹਦਿਆ ਉਠਦਿਆ ਹਰਿਨਾਮੁ ਧਿਆਵਹਿ ॥ ੧੧ ॥

†ਸਲੋਕ ਮਃ ੩ ॥ ਨਾਨਕ ਨਾਮੁ ਨਿਧਾਨੁ ਹੈ ਗੁਰਮੁਖਿ[੨੧] ਪਾਇਆ ਜਾਇ ॥ [੨੨]ਮਨਮੁਖ ਘਰਿ ਹੋਦੀ ਵਥੁ ਨ ਜਾਣਨੀ ਅੰਧੇ [੨੩]ਭਉਕਿ ਮੁਏ ਬਿਲਲਾਇ ॥ ੧ ॥ ਮਃ ੩ ॥ [੨੪]ਕੰਚਨ ਕਾਇਆ ਨਿਰਮਲੀ ਜੋ ਸਚਿ ਨਾਮਿ ਸਚਿ ਲਾਗੀ ॥ [੨੫]ਨਿਰਮਲ ਜੋਤਿ ਨਿਰੰਜਨੁ ਪਾਇਆ ਗੁਰਮੁਖਿ ਭ੍ਰਮੁ ਭਉ ਭਾਗੀ ॥ ਨਾਨਕ ਗੁਰਮੁਖਿ[੨੬] ਸਦਾ ਸੁਖੁ ਪਾਵਹਿ ਅਨਦਿਨੁ ਹਰਿ ਬੈਰਾਗੀ[੨੭] ॥ ੨ ॥ ਪਉੜੀ ॥ ਸੇ ਗੁਰਸਿਖ ਧਨੁ ਧੰਨੁ ਹੈ ਜਿਨੀ ਗੁਰ ਉਪਦੇਸੁ ਸੁਣਿਆ ਹਰਿ ਕੰਨੀ ॥ ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ਤਿਨਿ ਹੰਉਮੈ ਦੁਬਿਧਾ ਭੰਨੀ[੨੮] ॥ ਬਿਨੁ ਹਰਿਨਾਵੈ ਕੋ ਮਿਤ੍ਰੁ ਨਾਹੀ ਵੀਚਾਰਿ ਡਿਠਾ [੨੯]ਹਰਿ ਜੰਨੀ ॥

੧ ਜਮ-ਨਗਰੀ ਵਿਚ, ਅੱਗੇ ਜਾ ਕੇ।

੨ ਮੈਂ ਅਜੇਹੀ ਰੀਤ ਨੂੰ ਸਾੜ ਦੇਵਾਂ ਜਿਸ ਦੇ ਕਰਨ ਨਾਲ ਮੇਰਾ ਪਿਆਰਾ ਵਾਹਿਗੁਰੂ ਮੈਥੋਂ ਵਿਸਰਦਾ ਹੋਵੇ।

੩ ਹੇ ਨਾਨਕ! ਉਹ ਪ੍ਰੀਤ ਚੰਗੀ ਹੈ ਜਿਸ ਕਰਕੇ ਕਰਤਾਰ ਨਾਲ ਇੱਜ਼ਤ ਬਣੀ ਰਹੇ।

੪ ਮਨ-ਇਛੱਤ, ਜੋ ਮਨ ਨੂੰ ਭਾਵੇ, ਮਨ-ਭਾਉਂਦੀ ਮੁਰਾਦ।

੫ ਸ਼ਰਮ ਦੇ ਮਾਰੇ ਮਰ ਜਾਈਏ।

੬ ਉਸ ਉਤੋਂ ਕੁਰਬਾਨ ਹੈ।

੭ ਹਰ ਰੋਜ਼, ਨਿੱਤ।

੮ ਮਿਹਰਬਾਨ ਹੋਇਆ।

੯ ਵਾਹਿਗੁਰੂ ਨੇ ਭਗਤਾਂ ਦੇ ਸਿਰ ਤੇ ਸੱਚਾ ਛਤ੍ਰ ਬਣਾ ਕੇ (ਧਰ ਕੇ) ਪਾਤਸ਼ਾਹੀ ਦਿੱਤੀ ਹੈ।

੧੦ ਭਿੜ ਮਰਦੇ ਹਨ; ਭਾਵ ਲੜ ਮਰਦੇ ਹਨ, ਅਤੇ (ਇਸ ਅਪ੍ਰਾਧ ਬਦਲੇ) ਮੁੜ ਮੁੜ ਜੂਨਾਂ ਵਿਚ ਪੈਂਦੇ ਹਨ।

੧੧ ਹਰੀ ਦੇ ਨਾਮ ਬਿਨਾਂ ਸਭ ਨਕੋਂ ਵਢੇ ਫਿਰਦੇ ਹਨ (ਭਾਵ ਬੇਇੱਜ਼ਤ ਫਿਰਦੇ ਹਨ), ਓਹ ਕਦੀ ਵੀ ਸੋਭਾ ਨਹੀਂ ਪਾਉਂਦੇ।

੧੨ ਸੁਣ ਕੇ ਅਤੇ ਸਿਖਿਆ ਲੈ ਕੇ ਵੀ ਸੁਆਦ (ਰਸ) ਨਹੀਂ ਆਂਵਦਾ, ਜਦ ਤਕ ਕਿ ਗੁਰੂ ਦੁਆਰਾ ਨਾਮ ਵਿਚ ਨਹੀਂ ਲਗਦਾ।

੧੩ ਜਿਹੋ ਜੇਹਾ ਕੋਈ ਗੁਰੂ ਨੂੰ ਜਾਣਦਾ ਹੈ, ਤੇਹੋ ਜੇਹਾ ਉਹ ਆਪ ਹੋ ਜਾਂਦਾ ਹੈ, (ਭਾਵ ਗੁਰੂ ਉੱਚਾ ਹੈ, ਤੇ ਜਦ ਮਨੁਖ ਉਸ ਨੂੰ ਉਚਾ ਜਾਣਦਾ ਹੈ ਤਾਂ ਆਪ ਭੀ ਉੱਚਾ ਹੋ ਜਾਂਦਾ ਹੈ), ਤਾਂ ਜਾ ਕੇ ਉਸ ਦੀ ਨਾਮ ਵਿਚ ਲਗਨ ਲਗ ਜਾਂਦੀ ਹੈ।

੧੪ ਅਗੇ ਹਰੀ ਦੀ ਦਰਗਾਹ ਵਿਚ ਸੋਭਾ ਪਾਉਂਦੇ ਹਨ।

੧੫ ਗੁਰੂ ਨੂੰ ਪੂਜਣ ਲਈ ਆਉਂਦੇ ਹਨ।

੧੬ ਉਹ ਪ੍ਰੇਮ ਨਾਲ ਵਾਹਿਗੁਰੂ ਦੇ ਨਾਮ ਨੂੰ ਖਰੀਦਦੇ ਹਨ ਅਤੇ ਹਰੀ-ਨਾਮ ਹੀ ਲਾਭ ਵਜੋਂ ਲੈ ਜਾਂਦੇ ਹਨ।

੧੭ ਸੁਰਖ਼ਰੂ ਹਨ।

੧੮ ਭਾਉਂਦੇ ਹਨ, ਭਾਵ ਪ੍ਰਵਾਨ ਹੁੰਦੇ ਹਨ।

੧੯ [ਖਲਵਾੜੇ ਵਿਚ ਸਾਫ਼ ਕੀਤਾ ਅੰਨ ਦਾ ਢੇਰ] ਭੰਡਾਰ।

੨੦ ਵਡੇ ਭਾਗਾਂ ਵਾਲੇ ਸਿਖ ਹੀ ਗੁਣਾਂ ਦੀ ਸਾਂਭ ਕਰਦੇ ਹਨ।

੨੧ ਗੁਰੂ ਦੁਆਰਾ।

੨੨ ਆਪ-ਹੁਦਰੇ ਘਰ ਵਿਚ ਮੌਜੂਦ ਵਸਤ ਨੂੰ ਨਹੀਂ ਜਾਣਦੇ।

੨੩ ਭਉਂਕ ਭਉਂਕ ਕੇ ਤੇ ਵਿਲਕ ਵਿਲਕ ਕੇ ਮਰ ਗਏ।

੨੪ ਸੋਨੇ ਵਰਗੀ ਦੇਹੀ।

੨੫ ਸਾਫ਼ ਰੋਸ਼ਨੀ ਵਾਲਾ ਨਿਰਲੇਪ ਹਰੀ ਮਿਲਿਆ ਅਤੇ ਗੁਰੂ ਦੁਆਰਾ ਭਰਮ ਤੇ ਡਰ ਨਸ ਗਏ।

੨੬ ਗੁਰੂ ਦੀ ਮੰਨ ਕੇ ਟੁਰਨ ਵਾਲੇ।

੨੭ ਰਾਤ ਦਿਨ ਹਰੀ ਦੇ ਨਾਮ ਵਿਚ ਵਿਰਾਗੀ ਰਹਿੰਦੇ ਹਨ, ਭਾਵ ਉਨ੍ਹਾਂ ਨੇ ਸੰਸਾਰ ਦੇ ਹੋਰ ਪਦਾਰਥਾਂ ਦਾ ਮੋਹ ਛਡ ਦਿਤਾ ਹੁੰਦਾ ਹੈ ਤੇ ਕੇਵਲ ਹਰੀ ਦੇ ਨਾਮ ਵਿਚ ਮਗਨ ਰਹਿੰਦੇ ਹਨ।

੨੮ ਭੰਨ ਦਿਤੀ, ਤੋੜ ਦਿਤੀ।

੨੯ ਹਰੀ ਦੇ ਦਾਸਾਂ ਨੇ।

---

* ਸਲੋਕ: ਵਡਿਆਈ ਨਾਮ ਜਪਣ ਵਿਚ ਹੈ; ਸੰਸਾਰੀ ਰਾਜ-ਕਾਜ ਵਿਚ ਨਹੀਂ। ਇਹ ਨਾਮ ਗੁਰੂ ਤੋਂ ਮਿਲਦਾ ਹੈ। ਪਉੜੀ: ਗੁਰੂ ਦੇ ਸਿੱਖ ਨਾਮ ਦੀ ਹੀ ਕਾਰ ਕਰਦੇ ਹਨ।

† ਸਲੋਕ: ਹਰੀ-ਨਾਮ ਸਭ ਸੁਖਾਂ ਦਾ ਖਜ਼ਾਨਾ ਹੈ ਜੋ ਗੁਰੂ ਤੋਂ ਮਿਲਦਾ ਹੈ। ਇਹ ਨਾਮ ਸਭ ਜੀਵਣ ਨੂੰ ਪਵਿੱਤਰ ਤੇ ਸੁਖੀ ਕਰਦਾ ਹੈ। ਪਉੜੀ: ਗੁਰੂ ਦੇ ਸਿਖ ਗੁਰੂ ਦੇ ਰਾਹੀਂ ਹਉਮੈ ਤੇ ਦ੍ਵੈਤ-ਭਾਵ ਨੂੰ ਦੂਰ ਕਰ ਕੇ ਨਾਮ ਨੂੰ ਹੀ ਮਿਤਰ ਬਣਾਂਦੇ ਹਨ।

ਜਿਨ੍ਹਾ ਗੁਰਸਿਖਾ ਕਉ ਹਰਿ ਸੰਤੁਸਟੁ[੧] ਹੈ [੨]ਤਿਨ੍ਹੀ ਸਤਿਗੁਰ ਕੀ ਗਲ ਮੰਨੀ ॥ ਜੋ ਗੁਰਮੁਖਿ[੩] ਨਾਮੁ ਧਿਆਇਦੇ [੪]ਤਿਨ੍ਹੀ ਚੜੀ ਚਵਗਣਿ ਵੰਨੀ ॥ ੧੨ ॥ *ਸਲੋਕ ਮਃ ੩ ॥ [੫]ਮਨਮੁਖੁ ਕਾਇਰੁ ਕਰੂਪੁ ਹੈ ਬਿਨੁ ਨਾਵੈ ਨਕੁ ਨਾਹਿ ॥ [੬]ਅਨਦਿਨੁ ਧੰਧੈ ਵਿਆਪਿਆ ਸੁਪਨੈ ਭੀ ਸੁਖੁ ਨਾਹਿ ॥ ਨਾਨਕ [੭]ਗੁਰਮੁਖਿ ਹੋਵਹਿ ਤਾ ਉਬਰਹਿ ਨਾਹਿ ਤ ਬਧੇ ਦੁਖ ਸਹਾਹਿ ॥ ੧ ॥ ਮਃ ੩ ॥ [੮]ਗੁਰਮੁਖਿ ਸਦਾ ਦਰਿ ਸੋਹਣੇ ਗੁਰ ਕਾ ਸਬਦੁ ਕਮਾਹਿ ॥ ਅੰਤਰਿ ਸਾਂਤਿ ਸਦਾ ਸੁਖੁ ਦਰਿ ਸਚੈ ਸੋਭਾ ਪਾਹਿ ॥ ਨਾਨਕ ਗੁਰਮੁਖਿ ਹਰਿਨਾਮੁ ਪਾਇਆ [੯]ਸਹਜੇ ਸਚਿ ਸਮਾਹਿ ॥ ੨ ॥ ਪਉੜੀ ॥ [੧੦]ਗੁਰਮੁਖਿ ਪ੍ਰਹਿਲਾਦਿ ਜਪਿ ਹਰਿ ਗਤਿ ਪਾਈ ॥ [੧੧]ਗੁਰਮੁਖਿ ਜਨਕਿ ਹਰਿਨਾਮਿ ਲਿਵ ਲਾਈ ॥ [੧੨]ਗੁਰਮੁਖਿ ਬਸਿਸਟਿ ਹਰਿ ਉਪਦੇਸੁ ਸੁਣਾਈ ॥ ਬਿਨੁ ਗੁਰ ਹਰਿਨਾਮੁ ਨ ਕਿਨੈ ਪਾਇਆ ਮੇਰੇ ਭਾਈ ॥ ਗੁਰਮੁਖਿ ਹਰਿ ਭਗਤਿ ਹਰਿ ਆਪਿ ਲਹਾਈ[੧੩] ॥ ੧੩ ॥ †ਸਲੋਕੁ ਮਃ ੩ ॥ ਸਤਿਗੁਰ ਕੀ ਪਰਤੀਤਿ[੧੪] ਨ ਆਈਆ [੧੫]ਸਬਦਿ ਨ ਲਾਗੋ ਭਾਉ ॥ [੧੬]ਓਸ ਨੋ ਸੁਖੁ ਨ ਉਪਜੈ ਭਾਵੈ ਸਉ ਗੇੜਾ ਆਵਉ ਜਾਉ ॥ ਨਾਨਕ [੧੭]ਗੁਰਮੁਖਿ ਸਹਜਿ ਮਿਲੈ ਸਚੇ ਸਿਉ ਲਿਵ ਲਾਉ ॥ ੧ ॥ ਮਃ ੩ ॥ ਏ ਮਨ ਐਸਾ ਸਤਿਗੁਰੁ [੧੮]ਖੋਜਿ ਲਹੁ ਜਿਤੁ ਸੇਵਿਐ ਜਨਮ ਮਰਣ ਦੁਖੁ ਜਾਇ ॥ [੧੯]ਸਹਸਾ ਮੂਲਿ ਨ ਹੋਵਈ ਹਉਮੈ ਸਬਦਿ ਜਲਾਇ ॥ ਕੂੜੈ ਕੀ ਪਾਲਿ[੨੦] ਵਿਚਹੁ ਨਿਕਲੈ ਸਚੁ ਵਸੈ ਮਨਿ ਆਇ ॥ ਅੰਤਰਿ ਸਾਂਤਿ ਮਨਿ ਸੁਖੁ ਹੋਇ [੨੧]ਸਚ ਸੰਜਮਿ ਕਾਰ ਕਮਾਇ ॥ ਨਾਨਕ [੨੨]ਪੂਰੈ ਕਰਮਿ ਸਤਿਗੁਰੁ ਮਿਲੈ ਹਰਿ ਜੀਉ ਕਿਰਪਾ ਕਰੇ ਰਜਾਇ[੨੩] ॥੨॥ ਪਉੜੀ ॥ [੨੪]ਜਿਸ ਕੈ ਘਰਿ ਦੀਬਾਨੁ ਹਰਿ ਹੋਵੈ ਤਿਸ ਕੀ ਮੁਠੀ ਵਿਚਿ ਜਗਤੁ ਸਭੁ ਆਇਆ ॥ ਤਿਸ ਕਉ ਤਲਕੀ[੨੫] ਕਿਸੈ ਦੀ ਨਾਹੀ ਹਰਿ ਦੀਬਾਨਿ ਸਭਿ ਆਣਿ ਪੈਰੀ ਪਾਇਆ ॥ [੨੬]ਮਾਣਸਾ ਕਿਅਹੁ ਦੀਬਾਣਹੁ ਕੋਈ ਨਸਿ ਭਜਿ ਨਿਕਲੈ ਹਰਿ ਦੀਬਾਣਹੁ ਕੋਈ ਕਿਥੈ ਜਾਇਆ ॥ ਸੋ ਐਸਾ ਹਰਿ ਦੀਬਾਨੁ ਵਸਿਆ ਭਗਤਾ ਕੈ ਹਿਰਦੈ ਤਿਨਿ [੨੭]ਰਹਦੇ ਖੁਹਦੇ ਆਣਿ ਸਭਿ ਭਗਤਾ ਅਗੈ ਖਲਵਾਇਆ ॥ ਹਰਿਨਾਵੈ ਕੀ ਵਡਿਆਈ ਕਰਮਿ[੨੮] ਪਰਾਪਤਿ ਹੋਵੈ ਗੁਰਮੁਖਿ[੩] ਵਿਰਲੈ ਕਿਨੈ ਧਿਆਇਆ ॥ ੧੪ ॥ ‡ਸਲੋਕੁ ਮਃ ੩ ॥ ਬਿਨੁ ਸਤਿਗੁਰ ਸੇਵੇ ਜਗਤੁ ਮੁਆ ਬਿਰਥਾ ਜਨਮੁ ਗਵਾਇ ॥ ਦੂਜੈ ਭਾਇ ਅਤਿ ਦੁਖੁ ਲਗਾ ਮਰਿ ਜੰਮੈ ਆਵੈ ਜਾਇ ॥ ਵਿਸਟਾ[੨੯] ਅੰਦਰਿ ਵਾਸੁ ਹੈ ਫਿਰਿ ਫਿਰਿ ਜੂਨੀ ਪਾਇ ॥ ਨਾਨਕ ਬਿਨੁ ਨਾਵੈ ਜਮੁ ਮਾਰਸੀ ਅੰਤਿ ਗਇਆ ਪਛੁਤਾਇ ॥ ੧ ॥ ਮਃ ੩ ॥ [੩੦]ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ ॥ ਸਭਿ ਘਟ

੧ ਪ੍ਰਸੰਨ ਹੈ, ਰਾਜ਼ੀ ਹੈ।
੨ ਉਨ੍ਹਾਂ ਸਤਿਗੁਰਾਂ ਦੀ ਗਲ ਮੰਨੀ ਹੈ।
੩ ਗੁਰੂ ਦੁਆਰਾ।
੪ ਉਨ੍ਹਾਂ ਨੂੰ ਪ੍ਰੇਮ ਦੀ ਚੌਗਣੀ ਰੰਗਤ ਚੜ੍ਹੀ ਹੈ।
੫ ਆਪ-ਹੁਦਰਾ ਬੁਜ਼ਦਿਲ ਅਤੇ ਕੋਝਾ ਹੈ; ਨਾਮ ਤੋਂ ਬਿਨਾਂ ਹੋਣ ਕਰਕੇ ਉਸ ਦਾ ਨਕ ਨਹੀਂ (ਕੋਈ ਇਜ਼ਤ ਨਹੀਂ)।
੬ ਉਹ ਹਰ ਰੋਜ਼ ਸੰਸਾਰੀ ਝਮੇਲਿਆਂ ਵਿਚ ਫਸਿਆ ਰਹਿੰਦਾ ਹੈ।
੭ ਗੁਰੂ ਦੇ ਅਨੁਸਾਰੀ ਹੋਣ ਤਾਂ ਬਚ ਜਾਣ, ਨਹੀਂ ਤਾਂ ਬਧੇ ਹੋਏ ਦੁਖ ਝਲਦੇ ਰਹਿਣਗੇ।
੮ ਗੁਰਮੁਖ ਲੋਕ ਸਦਾ (ਵਾਹਿਗੁਰੂ ਦੇ) ਦਰਵਾਜ਼ੇ ਤੇ ਸੋਭਦੇ ਹਨ; ਓਹ ਗੁਰੂ ਦਾ ਉਪਦੇਸ਼ ਕਮਾਂਦੇ ਹਨ।
੯ ਸੁਭਾਵਕ ਹੀ ਸਚ ਸਰੂਪ ਵਾਹਿਗੁਰੂ ਵਿਚ ਲੀਨ ਹੋ ਜਾਂਦੇ ਹਨ।
੧੦ ਗੁਰਾਂ ਦੁਆਰੇ ਪ੍ਰਹਲਾਦ ਭਗਤ ਨੇ ਹਰੀ ਨੂੰ ਜਪ ਕੇ ਮੁਕਤੀ ਪਾ ਲਈ।
੧੧ ਗੁਰਾਂ ਦੁਆਰੇ ਜਨਕ ਰਾਜੇ ਨੇ ਹਰੀ-ਨਾਮ ਵਿਚ ਧਿਆਨ ਜੋੜਿਆ। (ਜਨਕ ਮਿਥਿਲਾ ਦਾ ਰਾਜਾ, ਰਾਮ ਚੰਦਰ ਜੀ ਦਾ ਸਹੁਰਾ, ਸੀਤਾ ਜੀ ਦਾ ਪਿਤਾ, ਬੜਾ ਰਾਜ-ਜੋਗ ਕਮਾਉਣ ਵਾਲਾ ਸੀ। ਕਈ ਥਾਂ ਤੇ ਭੋਗ ਵਿਚ ਜੋਗ ਤੇ ਗ੍ਰਿਹਸਥ ਵਿਚ ਉਦਾਸ ਦੀ ਮਿਸਾਲ ਇਸੇ ਰਾਜੇ ਦੀ ਲਈ ਹੁੰਦੀ ਹੈ।)
੧੨ ਗੁਰੂ ਦੁਆਰਾ ਹੀ ਵਸ਼ਿਸ਼ਟ ਰਿਖੀ ਨੇ ਹਰੀ ਦਾ ਉਪਦੇਸ਼ ਸੁਣਾਇਆ। (ਇਹ ਸ੍ਰੀ ਰਾਮ ਚੰਦਰ ਜੀ ਦੇ ਗੁਰੂ ਸਨ)।
੧੩ ਲਭਾਈ, ਪ੍ਰਾਪਤ ਕਰਾਈ।
੧੪ ਵਿਸ਼ਵਾਸ਼, ਯਕੀਨ।
੧੫ ਨਾਮ ਨਾਲ ਪ੍ਰੇਮ ਨਾ ਲਗਾ।
੧੬ ਉਸ ਨੂੰ ਕਦੇ ਵੀ ਸੁਖ ਨਹੀਂ ਹੋਵੇਗਾ, ਭਾਵੇਂ ਸੌ ਵਾਰ ਆਵੇ ਜਾਵੇ (ਜਨਮ ਧਾਰੇ)।
੧੭ ਜੇ ਗੁਰਾਂ ਦੁਆਰੇ ਸੱਚੇ ਹਰੀ ਨਾਲ ਲਿਵ ਲਾਈਏ ਤਾਂ ਉਹ ਸਹਜੇ ਹੀ ਮਿਲ ਪੈਂਦਾ ਹੈ।
੧੮ ਲਭ ਲਓ, ਢੂੰਢ ਲਓ।
੧੯ ਜਦੋਂ ਗੁਰ-ਸ਼ਬਦ ਨਾਲ ਹੰਗਤਾ ਸਾੜ ਦੇਵੇਂਗਾ, ਤਾਂ ਸੰਸਾ (ਸ਼ਕ) ਬਿਲਕੁਲ ਨਾ ਰਹੇਗਾ।
੨੦ ਵਟ, ਕੰਧ, ਪੜਦਾ।
੨੧ ਸੰਜਮ=ਵ੍ਰਤ, ਨਿਯਮ। ਸੱਚ ਦੀ ਰਹਿਣੀ ਅਨੁਸਾਰ ਕੰਮ ਕਰੇਂ।
੨੨ ^ਗੇ ਭਾਗਾਂ ਨਾਲ।
੨੩ ਆਪਣੇ ਭਾਣੇ ਅਨੁਸਾਰ।
੨੪ ਜਿਸ ਦੇ ਹਿਰਦੇ ਵਿਚ ਵਾਹਿਗੁਰੂ ਜਿਹਾ ਹਾਕਮ ਹੋਵੇ ਓਸ ਦੀ ਮੁਠ ਵਿਚ, ਭਾਵ ਵਸ ਵਿਚ, ਸਾਰਾ ਸੰਸਾਰ ਆ ਗਿਆ ਸਮਝੋ। ਦੀਵਾਨ= ਉਹ ਹਾਕਮ ਜਿਸ ਪਾਸ ਦਾਦ ਫ਼ਰਿਆਦ ਸੁਣੀ ਜਾਵੇ।
੨੫ [ਤਅੱਲਕੀ, ਨਿਰਭਰ ਹੋਣ ਦਾ ਸੰਬੰਧ] ਮੁਥਾਜੀ, ਅਧੀਨਤਾ, ਤਾਬੇਦਾਰੀ। ਉਸ ਨੂੰ ਕਿਸੇ ਅਗੇ ਅਧੀਨਤਾ ਨਹੀਂ ਕਰਨੀ ਪੈਂਦੀ, ਸਗੋਂ ਹਰੀ-ਹਾਕਮ ਨੇ ਸਭਨਾਂ ਨੂੰ ਲਿਆ ਕੇ ਉਸ ਦੇ ਪੈਰੀਂ ਪਾਇਆ ਹੁੰਦਾ ਹੈ।
੨੬ ਮਨੁੱਖਾਂ ਦੀ ਕਚਹਿਰੀ (ਹਕੂਮਤ) ਵਿਚੋਂ ਤਾਂ ਕੋਈ ਨਸ ਭਜ ਕੇ ਨਿਕਲ ਸਕਦਾ ਹੈ, ਪਰ ਵਾਹਿਗੁਰੂ ਦੀ ਹਕੂਮਤ ਤੋਂ ਨਿਕਲ ਕੇ ਕਿਥੇ ਜਾਵੇ?
੨੭ ਜੋ ਤਾਬੇਦਾਰੀ ਮੰਨਣ ਤੋਂ ਅਜੇ ਝਿਜਕਦੇ ਸਨ ਓਹ ਸਾਰੇ ਭਗਤਾਂ ਦੇ ਅਗੇ ਲਿਆ ਖੜੇ ਕੀਤੇ (ਤਾਬੇ ਕਰ ਦਿਤੇ)।
੨੮ ਮਿਹਰ ਨਾਲ।
੨੯ ਗੰਦਗੀ, ਮੈਲਾ।
੩੦ ਇਸ ਜਗਤ ਵਿਚ ਪਤੀ ਇਕ ਹੈ, ਹੋਰ ਸਾਰੀ ਸ੍ਰਿਸ਼ਟੀ ਓਸ ਦੀਆਂ ਇਸਤ੍ਰੀਆਂ ਹਨ। ਪੁਰਖ= ਸਬਲ ਨਰ, ਪਤੀ।

---

* ਸ਼ਲੋਕ: ਗੁਰੂ ਤੋਂ ਮੁਨਕਰ ਆਦਮੀ ਹਰ ਗਲੇ ਕੋਝਾ, ਨਿਲੱਜ ਤੇ ਦੁਖੀ ਹੈ। ਗੁਰੂ ਨੂੰ ਮੰਨਣਾ ਵਾਲਾ ਸਦਾ ਸੋਹਣਾ ਤੇ ਸੁਖੀ ਰਹਿੰਦਾ ਹੈ। ਪਉੜੀ: ਵਡਿਆਂ ੨ ਭਗਤਾਂ ਨੇ ਗੁਰੂ ਦੁਆਰਾ ਹੀ ਕਮਾਈ ਕੀਤੀ ਹੈ।

† ਸਲੋਕ: ਜੋ ਗੁਰੂ ਤੇ ਭਰੋਸਾ ਨਹੀਂ ਰਖਦੇ, ਓਹ ਦੁਖੀ ਰਹਿੰਦੇ ਹਨ। ਦੁਖ, ਭਰਮ, ਹਉਮੈ, ਝੂਠ ਦੂਰ ਹੋ ਕੇ ਸੁਖ, ਸ਼ਾਂਤ, ਨਿਸਚਾ, ਸੋਚ ਦਿਲ ਵਿਚ ਤਦੇ ਆ ਸਕਦੇ ਹਨ ਜੇ ਗੁਰੂ ਮਿਲੇ। ਪਉੜੀ: ਗੁਰੂ ਦੇ ਹਿਰਦੇ ਵਿਚ ਹਰੀ ਵਸਦਾ ਹੈ, ਇਸ ਲਈ ਉਸ ਕੋਲੋਂ ਅਸੀ ਬਹੁਤ ਚਿਰ ਆਕੀ ਨਹੀਂ ਰਹਿ ਸਕਦੇ।

‡ ਸ਼ਲੋਕ: ਗੁਰੂ ਬਿਨਾਂ ਦੂਜਾ ਭਾਵ ਦੂਰ ਹੋ ਕੇ ਹਰੀ ਦੀ ਸੋਝੀ ਨਹੀਂ ਹੋ ਸਕਦੀ, ਤੇ ਹਰੀ ਦੀ ਸੋਝੀ ਤੋਂ ਬਿਨਾਂ ਜਨਮ ਵਿਅਰਥ ਜਾਂਦਾ ਹੈ। ਸਾਰੀ ਸ੍ਰਿਸ਼ਟੀ ਵਿਚ ਮਾਲਕ ਇਕੋ ਹੈ, ਜਿਸ ਦੀ ਸੋਝੀ ਗੁਰੂ ਤੋਂ ਹੁੰਦੀ ਹੈ। ਪਉੜੀ: ਹਰੀ-ਨਾਮ ਹੀ ਸਭ ਕੁਝ ਹੈ।

[੧]ਭੋਗਵੈ ਅਲਿਪਤੁ ਰਹੈ ਅਲਖੁ ਨ ਲਖਣਾ ਜਾਈ ॥ [੨]ਪੂਰੈ ਗੁਰਿ ਵੇਖਾਲਿਆ ਸਬਦੇ ਸੋਝੀ ਪਾਈ ॥ [੩]ਪੁਰਖੈ ਸੇਵਹਿ ਸੇ ਪੁਰਖ ਹੋਵਹਿ ਜਿਨੀ ਹਉਮੈ ਸਬਦਿ ਜਲਾਈ ॥ ਤਿਸ ਕਾ ਸਰੀਕੁ ਕੋ ਨਹੀ [੪]ਨਾ ਕੋ ਕੰਟਕੁ ਵੈਰਾਈ ॥ [੫]ਨਿਹਚਲ ਰਾਜੁ ਹੈ ਸਦਾ [੬]ਤਿਸੁ ਕੇਰਾ ਨਾ ਆਵੈ ਨਾ ਜਾਈ ॥ ਅਨਦਿਨੁ[੭] ਸੇਵਕੁ ਸੇਵਾ ਕਰੇ ਹਰਿ ਸਚੇ ਕੇ ਗੁਣ ਗਾਈ ॥ [੮]ਨਾਨਕੁ ਵੇਖਿ ਵਿਗਸਿਆ ਹਰਿ ਸਚੇ ਕੀ ਵਡਿਆਈ ॥ ੨ ॥ ਪਉੜੀ ॥ ਜਿਨ ਕੈ ਹਰਿਨਾਮੁ ਵਸਿਆ ਸਦ ਹਿਰਦੈ ਹਰਿਨਾਮੋ ਤਿਨ ਕੰਉ ਰਖਣਹਾਰਾ ॥ ਹਰਿਨਾਮੁ ਪਿਤਾ ਹਰਿਨਾਮੋ ਮਾਤਾ ਹਰਿਨਾਮੁ ਸਖਾਈ[੯] ਮਿਤ੍ਰੁ ਹਮਾਰਾ ॥ ਹਰਿਨਾਵੈ ਨਾਲਿ ਗਲਾ ਹਰਿਨਾਵੈ ਨਾਲਿ ਮਸਲਤਿ[੧੦] ਹਰਿਨਾਮੁ ਹਮਾਰੀ ਕਰਦਾ ਨਿਤ ਸਾਰਾ[੧੧] ॥ ਹਰਿਨਾਮੁ ਹਮਾਰੀ ਸੰਗਤਿ ਅਤਿ ਪਿਆਰੀ ਹਰਿਨਾਮੁ ਕੁਲੁ ਹਰਿਨਾਮੁ ਪਰਵਾਰਾ[੧੨] ॥ ਜਨ ਨਾਨਕ ਕੰਉ ਹਰਿਨਾਮੁ ਹਰਿਗੁਰਿ ਦੀਆ [੧੩]ਹਰਿ ਹਲਤਿ ਪਲਤਿ ਸਦਾ ਕਰੇ ਨਿਸਤਾਰਾ ॥ ੧੫ ॥ *ਸਲੋਕੁ ਮਃ ੩ ॥ [੧੪]ਜਿਨ ਕੰਉ ਸਤਿਗੁਰੁ ਭੇਟਿਆ ਸੇ ਹਰਿ ਕੀਰਤਿ ਸਦਾ ਕਮਾਹਿ ॥ [੧੫]ਅਚਿੰਤੁ ਹਰਿਨਾਮੁ ਤਿਨ ਕੈ ਮਨਿ ਵਸਿਆ ਸਚੈ ਸਬਦਿ ਸਮਾਹਿ ॥ ਕੁਲੁ ਉਧਾਰਹਿ[੧੬] ਆਪਣਾ [੧੭]ਮੋਖ ਪਦਵੀ ਆਪੇ ਪਾਹਿ ॥ ਪਾਰਬ੍ਰਹਮੁ ਤਿਨ ਕੰਉ [੧੮]ਸੰਤੁਸਟੁ ਭਇਆ [੧੯]ਜੋ ਗੁਰ ਚਰਨੀ ਜਨ ਪਾਹਿ ॥ ਜਨੁ ਨਾਨਕੁ ਹਰਿ ਕਾ ਦਾਸੁ ਹੈ ਕਰਿ ਕਿਰਪਾ ਹਰਿ ਲਾਜ[੨੦] ਰਖਾਹਿ ॥ ੧ ॥ ਮਃ ੩ ॥ [੨੧]ਹੰਉਮੈ ਅੰਦਰਿ ਖੜਕੁ ਹੈ ਖੜਕੇ ਖੜਕਿ ਵਿਹਾਇ ॥ ਹੰਉਮੈ ਵਡਾ ਰੋਗੁ ਹੈ ਮਰਿ ਜੰਮੈ ਆਵੈ ਜਾਇ ॥ ਜਿਨ ਕਉ [੨੨]ਪੂਰਬਿ ਲਿਖਿਆ ਤਿਨਾ ਸਤਗੁਰੁ ਮਿਲਿਆ ਪ੍ਰਭੁ ਆਇ ॥ [੨੩]ਨਾਨਕ ਗੁਰਪਰਸਾਦੀ ਉਬਰੇ ਹਉਮੈ ਸਬਦਿ ਜਲਾਇ ॥ ੨ ॥ ਪਉੜੀ ॥ [੨੪]ਹਰਿਨਾਮੁ ਹਮਾਰਾ ਪ੍ਰਭੁ ਅਬਿਗਤੁ[੨੫] ਅਗੋਚਰੁ[੨੬] ਅਬਿਨਾਸੀ[੨੭] [੨੮]ਪੁਰਖੁ ਬਿਧਾਤਾ ॥ ਹਰਿਨਾਮੁ ਹਮ ਸ੍ਰੇਵਹ[੨੯] ਹਰਿਨਾਮੁ ਹਮ ਪੂਜਹ ਹਰਿਨਾਮੇ ਹੀ ਮਨੁ ਰਾਤਾ ॥ ਹਰਿਨਾਮੈ ਜੇਵਡੁ ਕੋਈ ਅਵਰੁ ਨ ਸੂਝੈ ਹਰਿਨਾਮੋ ਅੰਤਿ ਛਡਾਤਾ[੩੦] ॥ [੩੧]ਹਰਿਨਾਮੁ ਦੀਆ ਗੁਰਿ ਪਰਉਪਕਾਰੀ ਧਨੁ ਧੰਨੁ ਗੁਰੂ ਕਾ ਪਿਤਾ ਮਾਤਾ ॥ ਹੰਉ ਸਤਿਗੁਰ ਅਪੁਣੇ ਕੰਉ ਸਦਾ ਨਮਸਕਾਰੀ ਜਿਤੁ ਮਿਲਿਐ ਹਰਿਨਾਮਿ ਮੈ ਜਾਤਾ ॥ ੧੬ ॥ †ਸਲੋਕੁ ਮਃ ੩ ॥ [੩੨]ਗੁਰਮੁਖਿ ਸੇਵ ਨ ਕੀਨੀਆ ਹਰਿਨਾਮਿ ਨ ਲਗੋ ਪਿਆਰੁ ॥ ਸਬਦੈ ਸਾਦੁ[੩੩] ਨ ਆਇਓ [੩੪]ਮਰਿ ਜਨਮੈ ਵਾਰੋ ਵਾਰ ॥ [੩੫]ਮਨਮੁਖਿ ਅੰਧੁ ਨ ਚੇਤਈ ਕਿਤੁ ਆਇਆ ਸੈਸਾਰਿ ॥ ਨਾਨਕ ਜਿਨ ਕਉ ਨਦਰਿ[੩੬] ਕਰੇ ਸੇ ਗੁਰਮੁਖਿ[੩੭] ਲੰਘੇ ਪਾਰਿ ॥ ੧ ॥ ਮਃ ੩ ॥ [੩੮]ਇਕੋ ਸਤਿਗੁਰੁ ਜਾਗਤਾ ਹੋਰੁ ਜਗੁ ਸੂਤਾ ਮੋਹਿ ਪਿਆਸਿ ॥ ਸਤਿਗੁਰੁ ਸੇਵਨਿ [੩੯]ਜਾਗੰਨਿ ਸੇ ਜੋ ਰਤੇ

੧ (ਸਾਰਿਆਂ ਸਰੀਰਾਂ ਨੂੰ) ਭੋਗਦਾ ਵੀ ਹੈ ਤੇ ਵਖਰਾ ਵੀ ਰਹਿੰਦਾ ਹੈ, ਭਾਵ ਵਾਹਿਗੁਰੂ ਸਾਰਿਆਂ ਦੇ ਵਿਚ ਵੀ ਹੈ ਤੇ ਵਖਰਾ ਵੀ ਹੈ; ਪਰ ਅਲੱਖ ਹੈ, ਸਮਝ ਵਿਚ ਨਹੀਂ ਆ ਸਕਦਾ।
੨ ਪੂਰੇ ਗੁਰੂ ਨੇ ਉਸ ਅਲੱਖ ਨੂੰ ਵਿਖਾ ਦਿਤਾ; ਉਸ ਦੀ ਸੋਝੀ ਗੁਰ-ਸ਼ਬਦ ਦੁਆਰਾ ਹੋਈ।
੩ ਜੋ ਨਰ-ਹਸਤੀ ਨੂੰ ਸੇਂਵਦੇ ਹਨ ਓਹ ਨਰ (ਮਰਦਊਪੁਣੇ ਵਾਲੇ) ਹੋ ਜਾਂਦੇ ਹਨ, ਜਿਨ੍ਹਾਂ ਨੇ ਸ਼ਬਦ ਦੁਆਰਾ ਹੰਗਤਾ ਨੂੰ ਸਾੜ ਦਿੱਤਾ ਹੈ।
੪ ਤੇ ਨਾਹੀ ਕੋਈ ਦੁਖ ਦੇਣ ਵਾਲਾ ਵੈਰੀ ਹੈ। ਕੰਟਕੁ [ਸੰ. ਕੰਟਕ=ਕੰਡਾ] ਕੰਡੇ ਵਰਗਾ, ਦੁਖਦਾਈ।
੫ ਅਟੱਲ ਹੈ ਰਾਜ।
੬ ਓਸ ਦਾ।
੭ ਹਰ ਰੋਜ਼, ਨਿੱਤ।
੮ ਨਾਨਕ ਸੱਚੇ ਹਰੀ ਦੀ ਸ਼ੋਭਾ ਵੇਖ ਕੇ ਖੁਸ਼ ਹੋਇਆ।
੯ ਸਹਾਈ।
੧੦ [ਅ. ਮਸਲਹਤ] ਸਲਾਹ ਮਸ਼ਵਰਾ।
੧੧ [ਸਾਰ] ਖ਼ਬਰਦਾਰੀ, ਸੰਭਾਲ।
੧੨ ਪਰਵਾਰ, ਕੁਟੰਬ, ਟਬਰ, ਸੰਬੰਧੀ।
੧੩ ਵਾਹਿਗੁਰੂ ਲੋਕ ਪਰਲੋਕ ਵਿਚ ਸਾਡਾ ਪਾਰ ਉਤਾਰਾ ਕਰਦਾ ਹੈ।
੧੪ ਜਿਨ੍ਹਾਂ ਨੂੰ ਗੁਰੂ ਮਿਲਿਆ ਹੈ, ਓਹ ਸਦਾ ਹਰੀ-ਜਸ ਦੀ ਕਮਾਈ ਕਰਦੇ ਹਨ (ਅਭਿਆਸ ਕਰਦੇ ਹਨ)।
੧੫ ਚਿੰਤਾ ਰਹਿਤ ਹਰੀ-ਨਾਮ ਉਨ੍ਹਾਂ ਦੇ ਮਨ ਵਿਚ ਵਸਿਆ ਹੈ ਤੇ ਸੱਚੇ ਸ਼ਬਦ (ਨਾਮ) ਵਿਚ ਸਮਾਏ ਰਹਿੰਦੇ ਹਨ, ਭਾਵ ਮਗਨ ਰਹਿੰਦੇ ਹਨ।
੧੬ ਤਾਰ ਲੈਂਦੇ ਹਨ।
੧੭ ਅਤੇ ਆਪ ਵੀ ਮੁਕਤੀ ਪ੍ਰਾਪਤ ਕਰ ਲੈਂਦੇ ਹਨ।
੧੮ ਪ੍ਰਸੰਨ ਹੋਇਆ, ਰਾਜ਼ੀ ਹੋਇਆ।
੧੯ ਜਿਹੜੇ ਜਨ (ਲੋਕੀ) ਗੁਰਾਂ ਦੀ ਚਰਣੀਂ ਲਗੇ ਹਨ।
੨੦ ਇੱਜ਼ਤ, ਪਤਿ।
੨੧ ਹੰਗਤਾ ਕਰਨ ਵਿਚ ਖਟਕਾ (ਧੜਕਾ) ਰਹਿੰਦਾ ਹੈ; ਜ਼ਿੰਦਗੀ ਇਸ ਧੜਕੂ ਵਿਚ ਹੀ ਲੰਘਦੀ ਹੈ।
੨੨ ਪਹਿਲਾਂ ਤੋਂ ਹੀ ਹਰੀ ਵਲੋਂ ਹੁਕਮ ਲਿਖਿਆ ਹੋਇਆ ਹੈ।
੨੩ ਹੇ ਨਾਨਕ! ਓਹ ਗੁਰਾਂ ਦੀ ਕਿਰਪਾ ਕਰਕੇ ਹੰਗਤਾ ਨੂੰ ਨਾਮ ਦੇ ਨਾਲ ਸਾੜ ਕੇ ਬਚੇ ਹਨ।
੨੪ ਹਰੀ-ਨਾਮ ਸਾਡਾ ਅਵਿਗਤਿ ਅਗੋਚਰ ਆਦਿ ਗੁਣਾਂ ਵਾਲਾ ਪ੍ਰਭੂ ਹੈ। ਇਥੇ 'ਨਾਮ' ਹਰੀ ਦੀ ਹਸਤੀ ਲਈ ਵਰਤਿਆ ਹੈ।
੨੫ ਜੋ ਜਾਣਿਆ ਨਾ ਜਾ ਸਕੇ।
੨੬ ਜੋ ਪ੍ਰਤੱਖ ਨਾ ਭਾਸੇ।
੨੭ ਜੋ ਨਾਸ਼ ਨਾ ਹੋ ਸਕੇ।
੨੮ [ਵਿਧਾਤ੍ਰਿ=ਰਚਨਹਾਰ] ਕਰਤਾ ਪੁਰਖ।
੨੯ ਸੇਂਵਦੇ ਹਾਂ, ਉਪਾਸ਼ਨਾ ਕਰਦੇ ਹਾਂ।
੩੦ ਛੁਡਾਉਂਦਾ ਹੈ।
੩੧ ਪਰਉਪਕਾਰੀ ਗੁਰੂ ਨੇ ਹਰੀ-ਨਾਮ ਦਿੱਤਾ।
੩੨ ਮੁਖੀ ਗੁਰੂ ਦੀ ਸੇਵਾ।
੩੩ ਸ੍ਵਾਦ, ਰਸ।
੩੪ ਮੁੜ ਮੁੜ ਜੰਮਦਾ ਮਰਦਾ ਹੈ।
੩੫ ਆਪ-ਹੁਦਰਾ ਅੰਨ੍ਹਾ ਹੋਇਆ ਹੋਇਆ ਹੈ; ਵਾਹਿਗੁਰੂ ਦਾ ਸਿਮਰਨ ਨਹੀਂ ਕਰਦਾ; ਉਹ ਸੰਸਾਰ ਵਿਚ ਕਾਹਦੇ ਲਈ ਆਇਆ?
੩੬ ਮਿਹਰ ਦੀ ਨਜ਼ਰ।
੩੭ ਗੁਰੂ ਦੁਆਰਾ।
੩੮ ਇਕੋ ਸਤਿਗੁਰ ਜਾਗਦਾ ਹੈ, ਹੋਰ ਸਾਰਾ ਜਗਤ ਮੋਹ ਤ੍ਰਿਸ਼ਨਾ ਵਿਚ ਸੁਤਾ ਪਿਆ ਹੈ।
੩੯ ਓਹ ਜਾਗਦੇ ਹਨ।

---

* ਸਲੋਕ : ਗੁਰੂ ਮਿਲੇ ਤਾਂ ਹਰੀ ਦੇ ਗੁਣ ਗਾ ਕੇ ਹਰੀ ਨੂੰ ਪ੍ਰਾਪਤ ਕਰੀਦਾ ਹੈ। ਗੁਰੂ ਤਦ ਮਿਲਦਾ ਹੈ ਜੇ ਹੰਗਤਾ ਛਡੀਏ। ਪਉੜੀ : ਗੁਰੂ ਹਰੀ-ਨਾਮ ਜਹੀ ਵੱਡੀ ਦਾਤ ਦਿੰਦਾ ਹੈ।

† ਸ਼ਲੋਕ : ਗੁਰੂ ਨਾਲ ਲਗ ਕੇ ਨਾਮ ਨੂੰ ਪਿਆਰ ਨਾ ਕਰਨ ਵਾਲੇ ਆਪਣਾ ਜਨਮ ਗਵਾ ਬਹਿੰਦੇ ਹਨ। ਜਾਗਰਤ ਕੇਵਲ ਗੁਰੂ ਦੇ ਰਾਹੀਂ ਹੋ ਸਕਦੀ ਹੈ। ਪਉੜੀ : ਗੁਰੂ ਹੀ ਹਰੀ-ਨਾਮ ਜਹੀ ਅਮੋਲਕ ਦਾਤ ਦਿੰਦਾ ਹੈ।

[੧]ਸਚਿ ਨਾਮਿ ਗੁਣਤਾਸਿ ॥ ਮਨਮੁਖਿ[੨] ਅੰਧ ਨ ਚੇਤਨੀ[੩] [੪]ਜਨਮਿ ਮਰਿ ਹੋਹਿ ਬਿਨਾਸਿ ॥ ਨਾਨਕ ਗੁਰਮੁਖਿ[੫] ਤਿਨੀ ਨਾਮੁ ਧਿਆਇਆ [੬]ਜਿਨ ਕੰਉ ਧੁਰਿ ਪੂਰਬਿ ਲਿਖਿਆਸਿ ॥ ੨ ॥ ਪਉੜੀ ॥ ਹਰਿਨਾਮੁ ਹਮਾਰਾ [੭]ਭੋਜਨੁ ਛਤੀਹ ਪਰਕਾਰ [੮]ਜਿਤੁ ਖਾਇਐ ਹਮ ਕਉ [੯]ਤ੍ਰਿਪਤਿ ਭਈ ॥ ਹਰਿਨਾਮੁ ਹਮਾਰਾ ਪੈਨਣੁ[੧੦] ਜਿਤੁ ਫਿਰਿ ਨੰਗੇ ਨ ਹੋਵਹ ਹੋਰ ਪੈਨਣ ਕੀ ਹਮਾਰੀ ਸਰਧ[੧੧] ਗਈ॥ਹਰਿਨਾਮੁ ਹਮਾਰਾ ਵਣਜੁ ਹਰਿਨਾਮੁ ਵਾਪਾਰੁ ਹਰਿਨਾਮੈ ਕੀ ਹਮ ਕੰਉ ਸਤਿਗੁਰਿ ਕਾਰਕੁਨੀ[੧੨] ਦੀਈ ॥ ਹਰਿਨਾਮੈ ਕਾ ਹਮ ਲੇਖਾ ਲਿਖਿਆ ਸਭ [੧੩]ਜਮ ਕੀ ਅਗਲੀ ਕਾਣਿ ਗਈ ॥ ਹਰਿ ਕਾ ਨਾਮੁ ਗੁਰਮੁਖਿ[੫] ਕਿਨੈ ਵਿਰਲੈ ਧਿਆਇਆ [੧੪]ਜਿਨ ਕੰਉ ਧੁਰਿ ਕਰਮਿ ਪਰਾਪਤਿ ਲਿਖਤੁ ਪਈ ॥ ੧੭ ॥ *ਸਲੋਕ ਮਃ ੩ ॥ ਜਗਤੁ ਅਗਿਆਨੀ ਅੰਧੁ ਹੈ [੧੫]ਦੂਜੈ ਭਾਇ ਕਰਮ ਕਮਾਇ ॥ ਦੂਜੈ ਭਾਇ ਜੇਤੇ ਕਰਮ ਕਰੇ [੧੬]ਦੁਖੁ ਲਗੈ ਤਨਿ ਧਾਇ ॥ [੧੭]ਗੁਰਪਰਸਾਦੀ ਸੁਖੁ ਊਪਜੈ ਜਾ ਗੁਰ ਕਾ ਸਬਦੁ ਕਮਾਇ ॥ [੧੮]ਸਚੀ ਬਾਣੀ ਕਰਮ ਕਰੇ ਅਨਦਿਨੁ ਨਾਮੁ ਧਿਆਇ ॥ ਨਾਨਕ [੧੯]ਜਿਤੁ ਆਪੇ ਲਾਏ ਤਿਤੁ ਲਗੇ ਕਹਣਾ ਕਿਛੂ ਨ ਜਾਇ॥ ੧ ॥ ਮਃ ੩॥ ਹਮ ਘਰਿ ਨਾਮੁ ਖਜਾਨਾ ਸਦਾ ਹੈ ਭਗਤਿ ਭਰੇ ਭੰਡਾਰਾ ॥ ਸਤਗੁਰੁ ਦਾਤਾ ਜੀਅ ਕਾ ਸਦ ਜੀਵੈ ਦੇਵਣਹਾਰਾ ॥ ਅਨਦਿਨੁ ਕੀਰਤਨੁ[੨੦] ਸਦਾ ਕਰਹਿ ਗੁਰ ਕ ਸਬਦਿ ਅਪਾਰਾ ॥ ਸਬਦੁ ਗੁਰੂ ਕਾ ਸਦ ਉਚਰਹਿ[੨੧] [੨੨]ਜੁਗੁ ਜੁਗੁ ਵਰਤਾਵਣਹਾਰਾ ॥ ਇਹੁ ਮਨੂਆ ਸਦਾ ਸੁਖਿ ਵਸੈ [੨੩]ਸਹਜੇ ਕਰੇ ਵਾਪਾਰਾ ॥ ਅੰਤਰਿ ਗੁਰਗਿਆਨੁ ਹਰਿ ਰਤਨੁ ਹੈ ਮੁਕਤਿ ਕਰਾਵਣਹਾਰਾ ॥ ਨਾਨਕ ਜਿਸ ਨੋ ਨਦਰਿ[੨੪] ਕਰੇ ਸੋ ਪਾਏ ਸੋ ਹੋਵੈ ਦਰਿ ਸਚਿਆਰਾ[੨੫] ॥ ੨ ॥ ਪਉੜੀ ॥ ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜੋ ਸਤਿਗੁਰ ਚਰਣੀ ਜਾਇ ਪਇਆ ॥ ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਨਿ ਹਰਿਨਾਮਾ ਮੁਖਿ[੨੬] ਰਾਮੁ ਕਹਿਆ ॥ ਧੰਨੁ ਧੰਨੁ ਸੋ ਗੁਰਸਿਖੁ ਕਹੀਐ [੨੭]ਜਿਸੁ ਹਰਿਨਾਮਿ ਸੁਣਿਐ ਮਨਿ ਅਨਦੁ ਭਇਆ ॥ ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਨਿ ਸਤਿਗੁਰਸੇਵਾ ਕਰਿ ਹਰਿਨਾਮੁ ਲਇਆ ॥ ਤਿਸੁ ਗੁਰਸਿਖ ਕੰਉ ਹੰਉ ਸਦਾ ਨਮਸਕਾਰੀ[੨੮] ਜੋ ਗੁਰ ਕੈ ਭਾਣੈ[੨੯] ਗੁਰਸਿਖੁ ਚਲਿਆ ॥ ੧੮ ॥ †ਸਲੋਕੁ ਮਃ ੩ ॥ [੩੦]ਮਨਹਠਿ ਕਿਨੈ ਨ ਪਾਇਓ ਸਭ ਥਕੇ ਕਰਮ ਕਮਾਇ॥ ਮਨਹਠਿ [੩੧]ਭੇਖ ਕਰਿ ਭਰਮਦੇ ਦੁਖੁ ਪਾਇਆ ਦੂਜੈ ਭਾਇ ॥ [੩੨]ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ ॥ ਗੁਰ ਸੇਵਾ ਤੇ ਮਨੁ ਨਿਰਮਲੁ ਹੋਵੈ ਅਗਿਆਨੁ ਅੰਧੇਰਾ ਜਾਇ ॥ ਨਾਮੁ ਰਤਨੁ ਘਰਿ[੩੩] ਪਰਗਟੁ ਹੋਆ ਨਾਨਕ [੩੪]ਸਹਜਿ ਸਮਾਇ ॥੧॥ ਮਃ ੩॥ [੩੫]ਸਬਦੈ

੧ ਜੋ ਗੁਣਾਂ ਦੇ ਭਾਂਡੇ (ਖਜ਼ਾਨੇ) ਸਤਿ-ਨਾਮ ਵਿਚ ਮਗਨ ਹਨ ।
੨ ਆਪ-ਹੁਦਰੇ ।
੩ ਚੇਤਦੇ, ਯਾਦ ਕਰਦੇ । ਮਨਮੁਖ ਅੰਨ੍ਹੇ ਹਰੀ ਨੂੰ ਯਾਦ ਨਹੀਂ ਕਰਦੇ ।
੪ ਜੰਮ ੨ ਕੇ ਤੇ ਮਰ ੨ ਕੇ ਤਬਾਹ ਹੁੰਦੇ ਹਨ ।
੫ ਗੁਰੂ ਦੁਆਰਾ ।
੬ ਜਿਨ੍ਹਾਂ ਦੇ ਭਾਗਾਂ ਵਿਚ ਧੁਰੋਂ (ਹਰੀ ਦੇ ਹਜ਼ੂਰੋਂ) ਪਹਿਲਾਂ ਤੋਂ ਹੀ ਲਿਖਿਆ ਹੋਇਆ ਸੀ ।
੭ ਛੱਤੀ ਤਰ੍ਹਾਂ ਦਾ (ਅਨੇਕ ਕਿਸਮ ਦਾ) ਖਾਣਾ ਹੈ। ਪਿਛਲੇ ਜ਼ਮਾਨੇ ਵਿਚ ਛੱਤੀ ਤਰ੍ਹਾਂ ਦੇ ਭੋਜਨ ਮੰਨੇ ਜਾਂਦੇ ਸਨ । "ਖੱਟ ਰੱਸ ਮਿੱਠ ਰੱਸ ਮੇਲ ਕੈ ਛਤੀਹ ਭੋਜਨ ਹੋਣ ਰਸੋਈ" (ਭਾ: ਗੁਰਦਾਸ)।
੮ ਜਿਸ ਦੇ ਖਾਧਿਆਂ ।
੯ ਰੱਜ ਹੋ ਗਿਆ ।
੧੦ ਪੁਸ਼ਾਕ ।
੧੧ ਇਛਿਆ ।
੧੨ ਕਾਮਦਾਹੀ, ਆਹਰ, ਰੁਝੇਵਾਂ ।
੧੩ ਅਗੇ ਨੂੰ ਜਮ ਦੀ ਮੁਥਾਜੀ (ਡਰ) ਚਲੀ ਗਈ ।
੧੪ ਜਿਨ੍ਹਾਂ ਦੇ ਹਕ ਵਿਚ ਧੁਰ ਹਜ਼ੂਰੋਂ ਮਿਹਰ ਦੁਆਰਾ ਇਹ ਹੁਕਮ ਲਿਖਿਆ ਗਿਆ ।
੧੫ ਮਾਇਆ ਦੇ ਮੋਹ ਵਿਚ ।
੧੬ ਸਰੀਰ ਨਾਲ ਦੌੜਕੇ ਆ ਦੁਖ ਲਗਦਾ ਹੈ ।
੧੭ ਗੁਰੂ ਦੀ ਕਿਰਪਾ ਨਾਲ ।
੧੮ (ਮਾਇਆ ਦੇ ਮੋਹ ਵਿਚ ਕਰਮ ਕਰਨ ਦੇ ਮੁਕਾਬਲੇ ਤੇ) ਸਚੀ ਬਾਣੀ ਉਤੇ ਅਮਲ ਕਰਨਾ ਇਹ ਕਰਮ ਕਰੇ ਅਤੇ ਨਿੱਤ ਨਾਮ ਜਪੇ ।
੧੯ ਜਿਧਰ ਹਰੀ ਆਪ ਮਨੁਖ ਨੂੰ ਲਾਂਦਾ ਹੈ ਓਧਰ ਹੀ ਮਨੁਖ ਲਗਦਾ ਹੈ ; ਹੋਰ ਕੁਝ ਕਹਿਣਾ ਨਹੀਂ ਬਣਦਾ (ਉਜ਼ਰ ਨਹੀਂ ਹੋ ਸਕਦਾ) ।
੨੦ ਗੁਣ ਗਾਉਣਾ ।
੨੧ ਜਪਦੇ ਹਾਂ ।
੨੨ ਜੋ ਸਭ ਜੁਗਾਂ ਵਿਚ ਆਪਣੀ ਕਲਾ ਵਰਤਾਂਦਾ ਹੈ ।
੨੩ ਸੁਭਾਵਕ ਹੀ ਹਰੀ ਪ੍ਰੇਮ ਦਾ ਵਪਾਰ ਕਰਦਾ ਹੈ।
੨੪ ਮਿਹਰ ਦੀ ਨਜ਼ਰ ।
੨੫ ਸੱਚਾ, ਸੁਰਖ਼ਰੂ ।
੨੬ ਮੂੰਹੋਂ ।
੨੭ ਜਿਸ ਨੂੰ ਹਰੀ-ਨਾਮ ਦੇ ਸੁਣਨ ਨਾਲ ਮਨ ਵਿਚ ਖ਼ੁਸ਼ੀ ਹੁੰਦੀ ਹੈ।
੨੮ ਮੈਂ ਸਦਾ ਮੱਥਾ ਟੇਕਦਾ ਹਾਂ !
੨੯ ਰਜ਼ਾ ਵਿਚ, ਹੁਕਮ ਵਿਚ ।
੩੦ ਮਨ ਦੇ ਹਠ ਨਾਲ ਕਿਸੇ ਨੇ ਹਰੀ ਨੂੰ ਨਹੀਂ ਪਾਇਆ ।
੩੧ ਤਰਾਂ ਤਰਾਂ ਦੇ ਭੇਖ (ਧਾਰਮਕ-ਚਿੰਨ੍ਹ, ਮਰਯਾਦਾ) ਕਰਕੇ ਭਟਕਦੇ ਹਨ ।
੩੨ ਕਰਾਮਾਤਾਂ ਦੀ ਇੱਛਾ ਸਭ ਮਾਇਆ ਦਾ ਮੋਹ ਹੈ। ਸਿਧੀਆਂ ਲਈ ਦੇਖੋ ਪੰਨਾ ੩੯੦, ਫੁਟ ਨੋਟ * ।
੩੩ ਮਨ ਵਿਚ ।
੩੪ ਪ੍ਰੇਮ ਦੇ ਕੁਦਰਤੀ ਆਤਮ ਸੁਖ ਵਿਚ ਸਮਾ ਗਏ।
੩੫ ਸ਼ਬਦ (ਨਾਮ) ਦਾ ਸੁਆਦ ਨਾ ਆਇਆ ਅਤੇ ਨਾਮ ਵਿਚ ਪਿਆਰ ਨਾ ਲਗਾ, ਮੂੰਹੋਂ ਰੁਖਾ ਬੋਲਦੇ ਹਨ ਅਤੇ ਨਿਤ ਖ਼ੁਆਰ ਹੁੰਦੇ ਹਨ ।

---

*ਸਲੋਕ : ਜਿਨ੍ਹਾਂ ਲੋਕਾਂ ਨੇ ਗੁਰੂ ਦੀ ਸਿਖਿਆ ਨਹੀਂ ਲਈ, ਦ੍ਵੈਤ ਭਾਵ ਵਿਚ ਕਰਮ ਪਏ ਕਰਦੇ ਹਨ, ਪਰ ਪ੍ਰਾਪਤੀ ਕੁਝ ਨਹੀਂ ਹੁੰਦੀ । ਪ੍ਰਾਪਤੀ ਤਾਂ ਗੁਰੂ ਦੇ ਸ਼ਬਦ ਰਾਹੀਂ ਨਾਮ ਧਿਆਉਣ ਨਾਲ ਹੁੰਦੀ ਹੈ । ਪਉੜੀ : ਧੰਨ ਹੈ ਉਹ ਗੁਰੂ ਕਾ ਸਿਖ ਜੋ ਗੁਰੂ ਦੀ ਚਰਨੀਂ ਲੱਗ ਕੇ ਨਾਮ ਜਪਦਾ ਹੈ ।

†ਸਲੋਕ : ਗੁਰੂ ਨੂੰ ਛਡ ਕੇ ਨਿਰੇ ਮਨ ਦੇ ਹਠ ਨਾਲ ਕਰਮ ਕਮਾਉਣ ਨਾਲ ਪ੍ਰਾਪਤੀ ਨਹੀਂ ਹੁੰਦੀ। ਬਿਨਾਂ ਸ਼ਬਦ ਦੇ ਪਿਆਰ ਦੇ ਜ਼ਿੰਦਗੀ ਖ਼ੁਆਰ ਹੁੰਦੀ ਹੈ । ਪਉੜੀ : ਧੰਨ ਹੈ ਗੁਰੂ ਜੋ ਸਾਨੂੰ ਹਰੀ-ਨਾਮ ਨਾਲ ਪਿਆਰ ਪੁਆ ਦਿੰਦਾ ਹੈ ।

ਸਾਦੁ ਨ ਆਇਓ ਨਾਮਿ ਨ ਲਗੋ ਪਿਆਰੁ ॥ ਰਸਨਾ ਫਿਕਾ ਬੋਲਣਾ ਨਿਤ ਨਿਤ ਹੋਇ ਖੁਆਰੁ ॥ ਨਾਨਕ [੧]ਕਿਰਤਿ ਪਇਐ ਕਮਾਵਣਾ ਕੋਇ ਨ ਮੇਟਣਹਾਰੁ ॥ ੨ ॥ ਪਉੜੀ ॥ ਧਨੁ ਧਨੁ ਸਤਪੁਰਖੁ[੨] ਸਤਿਗੁਰੂ ਹਮਾਰਾ ਜਿਤੁ ਮਿਲਿਐ ਹਮ ਕਉ ਸਾਂਤਿ ਆਈ ॥ ਧਨੁ ਧਨੁ ਸਤਪੁਰਖੁ ਸਤਿਗੁਰੂ ਹਮਾਰਾ ਜਿਤੁ ਮਿਲਿਐ ਹਮ [੩]ਹਰਿ ਭਗਤਿ ਪਾਈ ॥ ਧਨੁ ਧਨੁ ਹਰਿ ਭਗਤੁ ਸਤਿਗੁਰੂ ਹਮਾਰਾ ਜਿਸ ਕੀ ਸੇਵਾ ਤੇ ਹਮ ਹਰਿਨਾਮਿ ਲਿਵ[੪] ਲਾਈ ॥ ਧਨੁ ਧਨੁ ਹਰਿ ਗਿਆਨੀ ਸਤਿਗੁਰੂ ਹਮਾਰਾ [੫]ਜਿਨਿ ਵੈਰੀ ਮਿਤ੍ਰੁ ਹਮ ਕਉ ਸਭ ਸਮ ਦ੍ਰਿਸਟਿ ਦਿਖਾਈ ॥ ਧਨੁ ਧਨੁ ਸਤਿਗੁਰੂ ਮਿਤ ਹਮਾਰਾ ਜਿਨਿ ਹਰਿਨਾਮ ਸਿਉ ਹਮਾਰੀ ਪ੍ਰੀਤਿ ਬਣਾਈ ॥ ੧੯ ॥ *ਸਲੋਕੁ ਮਃ ੧ ॥ [੬]ਘਰ ਹੀ ਮੁੰਧਿ ਵਿਦੇਸਿ ਪਿਰੁ ਨਿਤ ਝੂਰੇ ਸੰਮ੍ਹਾਲੇ ॥ ਮਿਲਦਿਆ ਢਿਲ ਨ ਹੋਵਈ ਜੇ ਨੀਅਤਿ ਰਾਸਿ ਕਰੇ ॥ ੧ ॥ ਮਃ ੧ ॥ ਨਾਨਕ [੭]ਗਾਲੀ ਕੂੜੀਆ ਬਾਝੁ ਪਰੀਤਿ ਕਰੇਇ ॥ ਤਿਚਰੁ ਜਾਣੈ ਭਲਾ ਕਰਿ ਜਿਚਰੁ ਲੇਵੈ ਦੇਇ ॥ ੨ ॥ ਪਉੜੀ ॥ ਜਿਨਿ ਉਪਾਏ ਜੀਅ ਤਿਨਿ ਹਰਿ ਰਾਖਿਆ ॥ ਅੰਮ੍ਰਿਤੁ ਸਚਾ ਨਾਉ ਭੋਜਨੁ ਚਾਖਿਆ ॥ [੮]ਤਿਪਤਿ ਰਹੇ ਆਘਾਇ ਮਿਟੀ ਭਭਾਖਿਆ ॥ ਸਭ ਅੰਦਰਿ ਇਕੁ ਵਰਤੈ ਕਿਨੈ ਵਿਰਲੈ ਲਾਖਿਆ[੯] ॥ ਜਨ ਨਾਨਕ ਭਏ ਨਿਹਾਲੁ [੧੦]ਪ੍ਰਭ ਕੀ ਪਾਖਿਆ ॥ ੨੦ ॥ †ਸਲੋਕੁ ਮਃ ੩ ॥ ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ॥ ਡਿਠੈ ਮੁਕਤਿ ਨ ਹੋਵਈ [੧੧]ਜਿਚਰੁ ਸਬਦਿ ਨ ਕਰੇ ਵੀਚਾਰੁ ॥ ਹਉਮੈ ਮੈਲੁ ਨ ਚੁਕਈ[੧੨] ਨਾਮਿ ਨ ਲਗੈ ਪਿਆਰੁ ॥ [੧੩]ਇਕਿ ਆਪੇ ਬਖਸਿ ਮਿਲਾਇਅਨੁ ਦੁਬਿਧਾ ਤਜਿ ਵਿਕਾਰ ॥ ਨਾਨਕ ਇਕਿ ਦਰਸਨੁ ਦੇਖਿ ਮਰਿ ਮਿਲੇ [੧੪]ਸਤਿਗੁਰ ਹੇਤਿ ਪਿਆਰਿ ॥ ੧ ॥ ਮਃ ੩ ॥ ਸਤਿਗੁਰੂ ਨ ਸੇਵਿਓ ਮੂਰਖ ਅੰਧ ਗਵਾਰਿ ॥ ਦੂਜੈ ਭਾਇ ਬਹੁਤੁ ਦੁਖੁ ਲਾਗਾ ਜਲਤਾ ਕਰੇ ਪੁਕਾਰ ॥ [੧੫]ਜਿਨ ਕਾਰਣਿ ਗੁਰੂ ਵਿਸਾਰਿਆ ਸੇ ਨ ਉਪਕਰੇ ਅੰਤੀ ਵਾਰ ॥ ਨਾਨਕ ਗੁਰਮਤੀ ਸੁਖੁ ਪਾਇਆ ਬਖਸੇ ਬਖਸਣਹਾਰ ॥ ੨ ॥ ਪਉੜੀ ॥ ਤੂ ਆਪੇ ਆਪਿ ਆਪਿ ਸਭੁ ਕਰਤਾ ਕੋਈ ਦੂਜਾ ਹੋਇ ਸੁ ਅਵਰੋ ਕਹੀਐ ॥ ਹਰਿ ਆਪੇ ਬੋਲੈ ਆਪਿ ਬੁਲਾਵੈ ਹਰਿ [੧੬]ਆਪੇ ਜਲਿ ਥਲਿ ਰਵਿ ਰਹੀਐ ॥ ਹਰਿ ਆਪੇ ਮਾਰੈ ਹਰਿ ਆਪੇ ਛੋਡੈ ਮਨ ਹਰਿ ਸਰਣੀ [੧੭]ਪੜਿ ਰਹੀਐ ॥ ਹਰਿ ਬਿਨੁ ਕੋਈ ਮਾਰਿ ਜੀਵਾਲਿ ਨ ਸਕੈ ਮਨ ਹੋਇ [੧੮]ਨਿਚਿੰਦ ਨਿਸਲੁ ਹੋਇ ਰਹੀਐ ॥ ਉਠਦਿਆ ਬਹਦਿਆ ਸੁਤਿਆ ਸਦਾ ਸਦਾ ਹਰਿਨਾਮੁ ਧਿਆਈਐ ਜਨ ਨਾਨਕ [੧੯]ਗੁਰਮੁਖਿ ਹਰਿ ਲਹੀਐ ॥ ੨੧ ॥ ੧ ॥ ਸੁਧੁ[੨੦]

੧ ਪਈ ਹੋਈ ਕਿਰਤ ਅਨੁਸਾਰ (ਪਿਛਲੇ ਕੀਤੇ ਕਰਮਾਂ ਮੁਜਬ ਬਣੇ ਸੁਭਾ ਅਨੁਸਾਰ) ਕੰਮ ਕਰਦੇ ਹਨ ; ਇਸ ਕਿਰਤ ਨੂੰ ਕੋਈ ਹਟਾ ਨਹੀਂ ਸਕਦਾ । 'ਕਿਰਤ' ਲਈ ਦੇਖੋ ਪੰਨਾ ੪੬੦, ਫੁਟ ਨੋਟ*।

੨ ਉਤਮ ਹਸਤੀ ।

੩ ਹਰੀ ਦੀ ਭਗਤੀ, ਪ੍ਰੇਮ ।

੪ ਅਤੁਟ ਪ੍ਰੇਮ ਵਾਲਾ ਧਿਆਨ ।

੫ ਜਿਸ ਦੀ ਕਿਰਪਾ ਨਾਲ ਦੁਸ਼ਮਣ ਦੋਸਤ ਸਭ ਇਕੋ ਜਿਹੇ (ਬਰਾਬਰ) ਨਜ਼ਰ ਆਉਣ ਲਗ ਪਏ।

੬ ਜੀਵ ਰੂਪ ਇਸਤ੍ਰੀ ਘਰ ਵਿਚ ਹੈ ਅਤੇ ਪਤੀ ਪਰਦੇਸ ਵਿਚ ਹੈ (ਹਰੀ ਦੂਰ ਹੈ) ; ਨਿਤ ਯਾਦ ਕਰਦੀ ਹੋਈ ਝੁਰਦੀ ਹੈ (ਪਛਤਾਂਦੀ ਹੈ) ; ਪਰ ਮਿਲਾਪ ਵਿਚ ਕੋਈ ਦੇਰ ਨਹੀਂ ਲਗਦੀ ਜੇ ਨੀਯਤ ਸਾਫ਼ ਕਰ ਲਵੇ ।

੭ ਬਿਨਾਂ ਪ੍ਰੀਤ ਕਰਨ ਦੇ ਸਭ ਗੱਲਾਂ ਝੂਠੀਆਂ (ਨਿਕੰਮੀਆਂ) ਹਨ । (ਮਨੁਖ ਸੁਆਰਥੀ ਹੈ) ਉੱਨਾ ਚਿਰ ਹੀ ਭਲਾ ਕਰਕੇ ਜਾਣਦਾ ਹੈ ਜਿੰਨਾ ਚਿਰ ਇਸ ਨੂੰ ਕੁਝ ਮਿਲਦਾ ਰਹੇ । (ਨਿਸ਼ਕਾਮ ਪਰੀਤ ਨਹੀਂ ਕਰਦਾ ਇਸ ਲਈ ਇਸਦੇ ਸਾਰੇ ਕੰਮ ਨਿਸਫਲ ਹਨ) ।

੮ ਰੱਜ ਕੇ ਤ੍ਰਿਪਤ (ਸੰਤੁਸ਼ਟ, ਪ੍ਰਸੰਨ) ਹੋ ਗਏ ਅਤੇ ਭੁੱਖ ਮਿਟ ਗਈ । ਭੁਖਿਆ [ਸੰ. ਬੁਭੁਖਸ਼ਾ] ਖਾਣ ਦੀ ਇੱਛਾ, ਭੁਖ ।

੯ ਲਖਿਆ, ਸਮਝਿਆ, ਬੁਝਿਆ।

੧੦ ਪ੍ਰਭੂ ਦੇ ਪਖ (ਸ਼ਰਨੀ) ਆ ਕੇ ।

੧੧ ਜਿੰਨਾ ਚਿਰ ਉਸ ਦੇ ਸ਼ਬਦ ਰਾਹੀਂ ਵੀਚਾਰ ਨਾ ਕਰੇ ।

੧੨ ਦੂਰ ਨਹੀਂ ਹੁੰਦੀ ।

੧੩ ਇਕਨਾਂ ਨੂੰ ਹਰੀ ਨੇ ਆਪੇ ਬਖਸ਼ ਕੇ ਮਿਲਾ ਲਿਆ ਹੈ ਜਿਨ੍ਹਾਂ ਨੇ ਦੁਬਿਧਾ ਦਾ ਔਗਣ ਛਡ ਦਿਤਾ ਹੈ । ਦੁਬਿਧਾ=ਦੁਚਿੱਤਾਪਨ, ਇਕ ਪਾਸੇ ਨਾ ਹੋਣਾ, ਮਨ ਦਾ ਪਰਮਾਰਥ ਅਤੇ ਮਾਇਆ ਵਿਚਕਾਰ ਡੋਲਦੇ ਰਹਿਣਾ ।

੧੪ ਸਤਿਗੁਰੂ ਨਾਲ ਪ੍ਰੇਮ ਕਰ ਕੇ।

੧੫ ਜਿਨ੍ਹਾਂ (ਸੰਸਾਰੀ ਪਦਾਰਥਾਂ ਤੇ ਸਨਬੰਧੀਆਂ) ਖਾਤਰ ਗੁਰੂ ਨੂੰ ਭੁਲਾ ਦਿਤਾ ਸੀ ਓਹ ਅੰਤ ਸਮੇਂ ਇਸਦੀ ਸਹਾਇਤਾ ਨਾ ਕਰ ਸਕੇ, ਨਾ ਬਹੁੜੇ ।

੧੬ ਆਪੇ ਜਲ ਵਿਚ ਅਤੇ ਧਰਤੀ ਵਿਚ ਸਮਾਇਆ ਹੋਇਆ ਹੈ ।

੧੭ ਪੈ ਰਹੀਏ ।

੧੮ ਬੇਫ਼ਿਕਰ ਹੋ ਕੇ ਲੱਤਾਂ ਪਸਾਰ ਕੇ ਸੌਂ ਰਹੀਏ।

੧੯ ਗੁਰੂ ਰਾਹੀਂ ਹਰੀ ਨੂੰ ਪ੍ਰਾਪਤ ਕਰੀਦਾ ਹੈ ।

੨੦ ਅਸਲ ਨਾਲ ਮੇਲ ਕੇ ਸੋਧਿਆ ਹੋਇਆ ਠੀਕ ਹੈ ।

---

*ਸਲੋਕ: ਹਰੀ ਨੂੰ ਮਿਲਣ ਲਈ ਪਹਿਲਾਂ ਨੀਅਤ ਸਾਫ਼ ਹੋਣੀ ਜ਼ਰੂਰੀ ਹੈ, ਫਿਰ ਪਿਆਰ ਹੋਣਾ ਚਾਹੀਦਾ ਹੈ। ਪਉੜੀ: ਇਉਂ ਜਦ ਹਰੀ ਦਾ ਪਖ ਫੜ ਲਿਆ ਤਾਂ ਨਾਮ ਦੀ ਦਾਤ ਮਿਲ ਕੇ ਨਿਹਾਲ ਹੋ ਗਿਆ।

†ਸਲੋਕ: ਹਉਮੈ ਨੂੰ ਕਢ ਕੇ ਸ਼ਬਦ ਦਾ ਵਿਚਾਰ ਕਰਨ ਨਾਲ ਨਾਮ ਦਾ ਪਿਆਰ ਪੈਦਾ ਹੁੰਦਾ ਹੈ। ਹੋਰ ਕਿਤਨੇ ਯਤਨ ਪਏ ਕਰੋ ਫਲਦਾਇਕ ਨਹੀਂ ਸਾਬਤ ਹੁੰਦੇ ; ਗੁਰੂ ਦੀ ਸ਼ਰਨ ਲੈਣੀ ਹੀ ਪੈਂਦੀ ਹੈ। ਪਉੜੀ: ਇਹ ਹਰੀ ਦਾ ਆਪਣਾ ਇੰਤਜ਼ਾਮ ਹੈ ਕਿ ਗੁਰੂ ਮਿਲਾ ਕੇ ਤਾਰਦਾ ਹੈ ।

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਸੋਰਠਿ ਮਹਲਾ ੧ ਘਰੁ ੧ ਚਉਪਦੇ ॥ *ਸਭਨਾ ਮਰਣਾ ਆਇਆ[੧] ਵੇਛੋੜਾ ਸਭਨਾਹ[੨] ॥ ਪੁਛਹੁ ਜਾਇ ਸਿਆਣਿਆ [੩]ਆਗੈ ਮਿਲਣੁ ਕਿਨਾਹ ॥ ਜਿਨ ਮੇਰਾ ਸਾਹਿਬੁ ਵੀਸਰੈ [੪]ਵਡੜੀ ਵੇਦਨ ਤਿਨਾਹ ॥ ੧ ॥ ਭੀ[੫] ਸਾਲਾਹਿਹੁ ਸਾਚਾ ਸੋਇ ॥ ਜਾ ਕੀ ਨਦਰਿ[੬] ਸਦਾ ਸੁਖੁ ਹੋਇ ॥ ਰਹਾਉ ॥ ਵਡਾ ਕਰਿ ਸਾਲਾਹਣਾ ਹੈ ਭੀ ਹੋਸੀ ਸੋਇ ॥ ਸਭਨਾ ਦਾਤਾ ਏਕੁ ਤੂ [੭]ਮਾਣਸ ਦਾਤਿ ਨ ਹੋਇ ॥ ਜੋ ਤਿਸੁ ਭਾਵੈ ਸੋ ਥੀਐ [੮]ਰੰਨ ਕਿ ਰੁੰਨੈ ਹੋਇ ॥ ੨ ॥ [੯]ਧਰਤੀ ਉਪਰਿ ਕੋਟ ਗੜ ਕੇਤੀ ਗਈ ਵਜਾਇ ॥ ਜੋ ਅਸਮਾਨਿ ਨ ਮਾਵਨੀ ਤਿਨ ਨਕਿ ਨਥਾ ਪਾਇ ॥ ਜੇ ਮਨ ਜਾਣਹਿ ਸੂਲੀਆ ਕਾਹੇ ਮਿਠਾ ਖਾਹਿ ॥ ੩ ॥ ਨਾਨਕ ਅਉਗੁਣ ਜੇਤੜੇ [੧੦]ਤੇਤੇ ਗਲੀ ਜੰਜੀਰ ॥ ਜੇ ਗੁਣ ਹੋਨਿ ਤ ਕਟੀਅਨਿ [੧੧]ਸੇ ਭਾਈ ਸੇ ਵੀਰ ॥ [੧੨]ਅਗੈ ਗਏ ਨ ਮੰਨੀਅਨਿ ਮਾਰਿ ਕਢਹੁ ਵੇਪੀਰ ॥ ੪ ॥ ੧ ॥ ਸੋਰਠਿ ਮਹਲਾ ੧ ਘਰੁ ੧ † ॥ [੧੩]ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ ॥ ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ॥ [੧੪]ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ ॥ ੧ ॥ ਬਾਬਾ ਮਾਇਆ [੧੫]ਸਾਥਿ ਨ ਹੋਇ ॥ ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ ॥ ਰਹਾਉ ॥ [੧੬]ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ ॥ ਸੁਰਤਿ ਸੋਚ ਕਰਿ ਭਾਂਡਸਾਲ ਤਿਸੁ ਵਿਚਿ ਤਿਸ ਨੋ ਰਖੁ ॥ [੧੭]ਵਣਜਾਰਿਆ ਸਿਉ ਵਣਜੁ ਕਰਿ [੧੮]ਲੈ ਲਾਹਾ ਮਨ ਹਸੁ ॥ ੨ ॥ [੧੯]ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ ॥ ਖਰਚੁ[੨੦] ਬੰਨੁ ਚੰਗਿਆਈਆ [੨੧]ਮਤੁ ਮਨ ਜਾਣਹਿ ਕਲੁ ॥ [੨੨]ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖਿ ਲਹਹਿ ਮਹਲੁ ॥ ੩ ॥

੧ ਜ਼ਰੂਰੀ ਹੈ ।

੨ ਸਭਨਾਂ ਨੂੰ ।

੩ ਮਰ ਕੇ ਕਿਨ੍ਹਾਂ ਨੂੰ ਹਰੀ ਦਾ ਮਿਲਾਪ ਹੋਵੇਗਾ ? (ਜੇ 'ਕਿ ਨਹੀਂ' ਅਰਥ ਹੁੰਦਾ ਤਾਂ ਪਾਠ 'ਕਿ ਨਾਹਿ' ਹੁੰਦਾ ।)

੪ ਉਹਨਾਂ ਨੂੰ ਵਡੀ ਮੁਸੀਬਤ, ਦੁਖ ਹੈ ।

੫ ਫੇਰ ਫੇਰ, ਨਿੱਤ ।

੬ ਮਿਹਰ ਦੀ ਨਜ਼ਰ ਨਾਲ ।

੭ ਮਨੁਖ ਦੀ ਦਿਤੀ ਹੋਈ ਦਾਤ ਨਹੀਂ ਹੋ ਸਕਦੀ ।

੮ ਰੰਨਾਂ (ਤੀਵੀਆਂ) ਵਾਕਰ ਰੋਇਆਂ ਕੀ ਹੁੰਦਾ ਹੈ (ਐਵੇਂ ਕੀਰਨੇ ਪਾਣ ਨਾਲ ਹਰੀ ਦਾ ਭਾਣਾ ਨਹੀਂ ਟਲਦਾ) ।

੯ ਧਰਤੀ ਉਤੇ ਕਿਲ੍ਹੇ ਬਣਾ ਕੇ ਕਈ ਨੌਬਤ (ਢੋਲ) ਵਜਾ ਗਏ, ਰਾਜ ਕਰ ਗਏ । ਜੋ ਹੰਕਾਰ ਨਾਲ ਉਚੇ ਹੋ ਕੇ ਅਸਮਾਨ ਤਕ ਪੂਰੇ ਨਹੀਂ ਸੀ ਆਉਂਦੇ ਓਹਨਾਂ ਦੇ ਨਕ ਵਿਚ ਗੁਲਾਮਾਂ ਵਾਂਗ ਨਥਾਂ ਪਈਆਂ । ਹੇ ਮਨ ! ਜੇ ਤੈਨੂੰ ਪਾਪਾਂ ਦਾ ਫਲ, ਜੋ ਸੂਲੀ ਚੜ੍ਹਨ ਦੇ ਦੁਖ ਦੇ ਬਰਾਬਰ ਹੈ, ਪਤਾ ਹੋਵੇ ਤਾਂ ਕਿਉਂ ਵਿਸ਼ਿਆਂ ਦੇ ਮਿਠੇ ਸੁਖ ਮਾਣੇਂ ?

੧੦ ਉਤਨੇ ਹੀ ਗਲ ਵਿਚ ਫਾਹੇ ਹਨ ।

੧੧ (ਗੁਣ ਹੀ) ਸਾਡੇ ਭਾਈ ਮਿਤਰ ਹਨ ।

੧੨ ਅਗੇ ਗਇਆਂ ਦਾ (ਮਰਨ ਪਿਛੋਂ) ਆਦਰ ਨਹੀਂ ਹੁੰਦਾ ਅਤੇ ਬੇਪੀਰੇ ਕਹਿ ਕੇ ਮਾਰ ਕੇ ਕਢੇ ਜਾਂਦੇ ਹਨ ।

੧੩ ਮਨ ਨੂੰ ਹਲ ਵਾਹੁਣ ਵਾਲਾ ਬਣਾ, ਅਮਲੀ ਜੀਵਨ ਨੂੰ ਵਾਹੀ ਪੇਸ਼ਾ, ਉਦਮ ਨੂੰ ਪਾਣੀ, ਸਰੀਰ ਨੂੰ ਖੇਤੀ, ਨਾਮ ਨੂੰ ਬੀਜ, ਸੰਤੋਖ ਨੂੰ ਸੁਹਾਗਾ ਬਣਾ (ਜੋ ਦੁਖ ਸੁਖ ਨੂੰ ਸਮ ਕਰਕੇ ਕਟਦਾ ਹੈ), ਰਖਿਆ ਕਰਨ ਵਾਲੀ (ਵਾੜ) ਨਿੰਮ੍ਰਤਾ ਨੂੰ ਬਣਾ । 'ਗਰੀਬੀ ਗਦਾ ਹਮਾਰੀ' (ਸੋਰਠਿ ਮ: ੫) ।

੧੪ ਪਿਆਰ ਦੇ ਕੰਮ ਕਰਨ ਨਾਲ ਇਹ ਬੀਜ ਜੰਮੇਗਾ । ਜੋ ਇਸ ਤਰ੍ਹਾਂ ਦੀ ਖੇਤੀ ਕਰਦੇ ਹਨ ਓਹ ਘਰ ਭਾਗ ਵਾਲੇ ਦੇਖੋਗੇ ।

੧੫ ਨਾਲ ਨਹੀਂ ਜਾਂਦੀ ।

੧੬ ਨਿਤ ਨਾਸ ਹੁੰਦੀ ਉਮਰ ਨੂੰ ਦੁਕਾਨ ਬਣਾ ਅਤੇ ਸਚੇ ਨਾਮ ਨੂੰ ਸੌਦਾ ਸਮਝ, ਆਪਣੇ ਧਿਆਨ ਅਤੇ ਵਿਚਾਰ ਨੂੰ ਸੌਦਾ ਰਖਣ ਵਾਲਾ ਥਾਂ ਬਣਾ, ਉਸ ਵਿਚ ਸਚੇ ਨਾਮ ਨੂੰ ਰਖ । ਭਾਂਡਸ਼ਾਲ=ਸੌਦੇ ਵਾਲੇ ਭਾਂਡੇ ਰਖਣ ਦਾ ਥਾਂ, ਗੁਦਾਮ ।

੧੭ ਸੰਤ ਰੂਪ ਵਿਹਾਰੀਆਂ ਨਾਲ ।

੧੮ ਨਫ਼ਾ ਖਟ ਕੇ, ਹੇ ਮਨ ! ਖੁਸ਼ ਹੋ ।

੧੯ ਸ਼ਾਸਤਰ (ਧਰਮ ਪੁਸਤਕ) ਸੁਣ, ਇਹ ਸੁਦਾਗਰੀ ਕਰ; ਅਤੇ ਸਚ ਰੂਪ ਘੋੜੇ ਲਦ ਕੇ ਲੈ ਜਾ ।

੨੦ ਰਸਤੇ ਦਾ ਖਰਚਾ ।

੨੧ ਹੇ ਮਨ ! ਕਲ ਉਤੇ ਭਰੋਸਾ ਨਾ ਰਖ (ਜੋ ਕਰਨਾ ਹੈ ਉਦਮ ਨਾਲ ਅਜੇ ਕਰ) ।

੨੨ ਹਰੀ ਦੇ ਦੇਸ ਜਾਏਂਗਾ ਤਾਂ ਸੁਖ ਵਿਚ ਤੈਨੂੰ ਵਾਸਾ ਮਿਲੇਗਾ । ਮਹਲੁ=ਵਸਣ ਦਾ ਥਾਂ, ਵਾਸਾ ।

---

* ਔਗਣਾਂ ਵਾਲੀ ਵਡਿਆਈ ਦੁਖ ਦਾ ਕਾਰਣ ਬਣਦੀ ਹੈ । ਗੁਣਾਂ ਵਾਲੇ ਹੀ, ਜੋ ਹਰੀ ਦਾ ਜਸ ਕਰਦੇ ਹਨ, ਪਾਰ ਹੁੰਦੇ ਹਨ ।

† ਮਾਇਆ ਇਕੱਠੀ ਕਰਨ ਦੇ ਕਈ ਸਾਧਨ ਲੈ ਕੇ ਦਸਦੇ ਹਨ ਕਿ ਹਰੀ-ਨਾਮ ਤੁਲ ਕੋਈ ਧਨ ਨਹੀਂ ।

[੧]ਲਾਇ ਚਿਤੁ ਕਰਿ ਚਾਕਰੀ ਮੰਨਿ ਨਾਮੁ ਕਰਿ ਕੰਮੁ ॥ ਬੰਨੁ ਬਦੀਆ ਕਰਿ ਧਾਵਣੀ
ਤਾ ਕੋ ਆਖੈ ਧੰਨੁ ॥ ਨਾਨਕ ਵੇਖੈ ਨਦਰਿ ਕਰਿ ਚੜੈ ਚਵਗਣ ਵੰਨੁ ॥ ੪ ॥ ੨ ॥
ਸੋਰਠਿ ਮਃ ੧ ਚਉਤੁਕੇ *॥ ਮਾਇ ਬਾਪ ਕੋ ਬੇਟਾ ਨੀਕਾ[੨] [੩]ਸਸੁਰੈ ਚਤੁਰੁ ਜਵਾਈ ॥
[੪]ਬਾਲ ਕੰਨਿਆ ਕੌ ਬਾਪੁ ਪਿਆਰਾ ਭਾਈ ਕੌ ਅਤਿ ਭਾਈ ॥ [੫]ਹੁਕਮੁ ਭਇਆ
ਬਾਹਰੁ ਘਰੁ ਛੋਡਿਆ ਖਿਨ ਮਹਿ ਭਈ ਪਰਾਈ ॥ [੬]ਨਾਮੁ ਦਾਨੁ ਇਸਨਾਨੁ ਨ
ਮਨਮੁਖਿ [੭]ਤਿਤੁ ਤਨਿ ਧੂੜਿ ਧੁਮਾਈ ॥ ੧ ॥ [੮]ਮਨੁ ਮਾਨਿਆ ਨਾਮੁ ਸਖਾਈ ॥
ਪਾਇ ਪਰਉ ਗੁਰ ਕੈ ਬਲਿਹਾਰੈ ਜਿਨਿ ਸਾਚੀ ਬੂਝ ਬੁਝਾਈ ॥ ਰਹਾਉ ॥ [੯]ਜਗ
ਸਿਉ ਝੂਠ ਪ੍ਰੀਤਿ ਮਨੁ ਬੇਧਿਆ ਜਨ ਸਿਉ ਵਾਦੁ ਰਚਾਈ ॥ [੧੦]ਮਾਇਆ ਮਗਨੁ
ਅਹਿਨਿਸਿ ਮਗੁ ਜੋਹੈ ਨਾਮੁ ਨ ਲੇਵੈ ਮਰੈ ਬਿਖੁ[੧੧] ਖਾਈ ॥ [੧੨]ਗੰਧਣ ਵੈਣਿ ਰਤਾ
ਹਿਤਕਾਰੀ ਸਬਦੈ ਸੁਰਤਿ ਨ ਆਈ ॥ ਰੰਗਿ ਨ ਰਾਤਾ ਰਸਿ ਨਹੀ ਬੇਧਿਆ
ਮਨਮੁਖਿ ਪਤਿ ਗਵਾਈ ॥ ੨ ॥ [੧੩]ਸਾਧ ਸਭਾ ਮਹਿ ਸਹਜੁ ਨ ਚਾਖਿਆ ਜਿਹਬਾ
ਰਸੁ ਨਹੀ ਰਾਈ[੧੪] ॥ ਮਨੁ ਤਨੁ ਧਨੁ ਅਪੁਨਾ ਕਰਿ ਜਾਨਿਆ [੧੫]ਦਰ ਕੀ ਖਬਰਿ
ਨ ਪਾਈ ॥ ਅਖੀ ਮੀਟਿ ਚਲਿਆ ਅੰਧਿਆਰਾ[੧੬] ਘਰੁ ਦਰੁ ਦਿਸੈ ਨ ਭਾਈ ॥
[੧੭]ਜਮ ਦਰਿ ਬਾਧਾ ਠਉਰ ਨ ਪਾਵੈ ਅਪੁਨਾ ਕੀਆ ਕਮਾਈ ॥ ੩ ॥ ਨਦਰਿ ਕਰੇ
ਤਾ ਅਖੀ ਵੇਖਾ [੧੮]ਕਹਣਾ ਕਥਨੁ ਨ ਜਾਈ ॥ [੧੯]ਕੰਨੀ ਸੁਣਿ ਸੁਣਿ ਸਬਦਿ ਸਲਾਹੀ
ਅੰਮ੍ਰਿਤੁ ਰਿਦੈ ਵਸਾਈ ॥ ਨਿਰਭਉ ਨਿਰੰਕਾਰੁ ਨਿਰਵੈਰੁ ਪੂਰਨ ਜੋਤਿ ਸਮਾਈ ॥
ਨਾਨਕ ਗੁਰ ਵਿਣੁ ਭਰਮੁ ਨ ਭਾਗੈ ਸਚਿ ਨਾਮਿ ਵਡਿਆਈ ॥ ੪ ॥ ੩ ॥ ਸੋਰਠਿ
ਮਹਲਾ ੧ ਦੁਤੁਕੇ † ॥ [੨੦]ਪੁੜੁ ਧਰਤੀ ਪੁੜੁ ਪਾਣੀ ਆਸਣੁ ਚਾਰਿ ਕੁੰਟ ਚਉਬਾਰਾ ॥
ਸਗਲ ਭਵਣ ਕੀ ਮੂਰਤਿ ਏਕਾ ਮੁਖਿ ਤੇਰੈ ਟਕਸਾਲਾ ॥ ੧ ॥ ਮੇਰੇ ਸਾਹਿਬਾ
ਤੇਰੇ [੨੧]ਚੋਜ ਵਿਡਾਣਾ ॥ [੨੨]ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਆਪੇ
ਸਰਬ ਸਮਾਣਾ ॥ ਰਹਾਉ ॥ ਜਹ ਜਹ ਦੇਖਾ ਤਹ ਜੋਤਿ ਤੁਮਾਰੀ ਤੇਰਾ ਰੂਪੁ
ਕਿਨੇਹਾ[੨੩] ॥ [੨੪]ਇਕਤੁ ਰੂਪਿ ਫਿਰਹਿ ਪਰਛੰਨਾ ਕੋਇ ਨ ਕਿਸ ਹੀ ਜੇਹਾ ॥ ੨ ॥
[੨੫]ਅੰਡਜ ਜੇਰਜ ਉਤਭੁਜ ਸੇਤਜ ਤੇਰੇ ਕੀਤੇ ਜੰਤਾ ॥ ਏਕੁ ਪੁਰਬੁ[੨੬] ਮੈ ਤੇਰਾ
ਦੇਖਿਆ ਤੂ ਸਭਨਾ ਮਾਹਿ ਰਵੰਤਾ[੨੭] ॥ ੩ ॥ ਤੇਰੇ ਗੁਣ ਬਹੁਤੇ ਮੈ ਏਕੁ ਨ ਜਾਣਿਆ
ਮੈ ਮੂਰਖ ਕਿਛੁ ਦੀਜੈ ॥ ਪ੍ਰਣਵਤਿ ਨਾਨਕ ਸੁਣਿ ਮੇਰੇ ਸਾਹਿਬਾ [੨੮]ਡੁਬਦਾ ਪਥਰੁ
ਲੀਜੈ ॥ ੪ ॥ ੪ ॥ ਸੋਰਠਿ ਮਹਲਾ ੧ ‡ ॥ ਹਉ ਪਾਪੀ [੨੯]ਪਤਿਤੁ ਪਰਮ
ਪਾਖੰਡੀ ਤੂ ਨਿਰਮਲੁ ਨਿਰੰਕਾਰੀ ॥ ਅੰਮ੍ਰਿਤੁ ਚਾਖਿ ਪਰਮ ਰਸਿ ਰਾਤੇ ਠਾਕੁਰ
ਸਰਣਿ ਤੁਮਾਰੀ ॥ ੧ ॥ [੩੦]ਕਰਤਾ ਤੂ ਮੈ ਮਾਣੁ ਨਿਮਾਣੇ ॥ ਮਾਣੁ ਮਹਤੁ ਨਾਮੁ

੧ ਦਿਲ ਲਾਉਣਾ ਇਹ ਚਾਕਰੀ ਸਮਝ ; ਨਾਮ ਉਤੇ ਨਿਸਚਾ ਰਖਣਾ ਇਹ ਉਸ ਚਾਕਰੀ ਦਾ ਕੰਮ ਹੈ ; ਪਾਪਾਂ ਨੂੰ ਰੋਕਣਾ ਇਹ ਧਾਵਣੀ (ਉਤਸ਼ਾਹ, ਦੌੜ ਭਜ, ਜੋਸ਼) ਬਣਾ ਤਾਂ ਲੋਕ ਤੈਨੂੰ ਸਲਾਹੁਣਗੇ। ਹਰੀ ਮਿਹਰ ਦੀ ਨਜ਼ਰ ਨਾਲ ਤੇਰੀ ਵਲ ਦੇਖੇਗਾ ਤਾਂ ਤੈਨੂੰ ਚਉਗੁਣੀ ਲਾਲੀ ਚੜ੍ਹੇਗੀ। ਵੰਨੁ=ਰੰਗ।
੨ [ਸੰ. ਨਿਕ੍ਰ=ਸਾਫ਼] ਚੰਗਾ, ਪਿਆਰਾ।
੩ ਸੌਹਰੇ ਨੂੰ ਸਿਆਣਾ ਜਵਾਈ ਪਿਆਰਾ ਲਗਦਾ ਹੈ।
੪ ਮੁੰਡੇ ਕੁੜੀਆਂ ਨੂੰ ਪਿਤਾ ਪਿਆਰਾ ਹੁੰਦਾ ਹੈ।
੫ ਜਦੋਂ ਹਰੀ ਦਾ ਹੁਕਮ ਹੁੰਦਾ ਹੈ (ਅਤੇ ਮੌਤ ਦਾ ਵੇਲਾ ਆਉਂਦਾ ਹੈ) ਤਾਂ ਜੀਵ ਘਰ ਨੂੰ ਅਤੇ ਬਾਹਰ ਨੂੰ ਸਭ ਨੂੰ ਛਡ ਦਿੰਦਾ ਹੈ ਅਤੇ ਉਸ ਦੀ ਮਾਇਆ ਛਿਨ ਵਿਚ ਦੂਸਰਿਆਂ ਦੀ ਮਲਕੀਅਤ ਹੋ ਜਾਂਦੀ ਹੈ।
੬ ਆਪ-ਹੁਦਰੇ ਵਿਚ ਨਾ ਨਾਮ ਜਪਣਾ, ਨਾ ਵੰਡ ਛਕਣਾ ਤੇ ਨਾ ਪਵਿਤਰ ਰਹਿਣਾ ਹੁੰਦਾ ਹੈ।
੭ ਉਸ ਦੇ (ਮਨਮੁਖ ਦੇ) ਤਨ ਤੇ ਧੂੜ ਉਡ ਉਡ ਪੈਂਦੀ ਹੈ, ਖੁਆਰ ਹੁੰਦਾ ਹੈ।
੮ ਨਾਮ ਨੂੰ ਆਪਣਾ ਸਹਾਈ ਬਣਾਇਆ ਤਾਂ ਮਨ ਸ਼ਾਂਤ ਹੋ ਗਿਆ। ਗੁਰੂ ਦੇ ਪੈਰੀਂ ਪੈਂਦਾ ਹਾਂ, ਸਦਕੇ ਜਾਂਦਾ ਹਾਂ।
੯ ਮਨਮੁਖ ਦਾ ਸੰਸਾਰ ਨਾਲ ਝੂਠੀ ਪ੍ਰੀਤੀ ਵਿਚ ਮਨ ਵਿੰਨ੍ਹਿਆ ਹੋਇਆ ਹੈ (ਖਚਿਤ ਹੈ) ਅਤੇ ਉਹ ਹਰੀ ਦੇ ਦਾਸਾਂ ਨਾਲ ਝਗੜਾ ਪਾ ਲੈਂਦਾ ਹੈ।
੧੦ ਮਾਇਆ ਵਿਚ ਮਸਤ ਹੋਇਆ ਦਿਨ ਰਾਤ (ਮਾਇਆ ਦਾ) ਰਸਤਾ ਵੇਖਦਾ ਹੈ (ਤਾਂਘ ਰਖਦਾ ਹੈ)।
੧੧ ਜ਼ਹਿਰ, ਵਿਸ਼ੇ ਵਿਕਾਰ।
੧੨ ਗੰਦੀਆਂ ਗੱਲਾਂ ਵਿਚ ਰਚਿਆ ਹੋਇਆ ਓਹਨਾਂ ਦਾ ਪ੍ਰੇਮੀ ਹੋ ਗਿਆ ਹੈ, ਨਾਮ ਦੀ ਸੋਝੀ ਨਹੀਂ ਹੋਈ। ਹਰੀ ਦੇ ਪ੍ਰੇਮ ਵਿਚ ਨਹੀਂ ਰਚਿਆ, ਅਤੇ ਸੁਆਦ ਨਾਲ ਨਹੀਂ ਮੋਹਿਆ ਗਿਆ।
੧੩ ਸਤ-ਸੰਗਤ ਵਿਚ ਪ੍ਰੇਮ ਦਾ ਕੁਦਰਤੀ ਅਨੰਦ ਨਹੀਂ ਚਖਿਆ।
੧੪ ਰਾਈ ਭਰ ਭੀ, ਥੋੜ੍ਹਾ ਜਿਹਾ ਭੀ।
੧੫ ਹਰੀ ਦੇ ਘਰ ਦੀ।
੧੬ ਹਨੇਰੇ ਵਿਚ।
੧੭ ਜਮ ਦੇ ਦਰਵਾਜ਼ੇ ਉਤੇ ਬੰਨ੍ਹਿਆ ਜਾਂਦਾ ਹੈ, ਕੋਈ ਬਚਾਓ ਦੀ ਜਗਾ ਨਹੀਂ ਲਭਦੀ।
੧੮ ਕਥਨ ਨਹੀਂ ਕਿਹਾ ਜਾਂਦਾ, ਵਰਣਨ ਨਹੀਂ ਹੋ ਸਕਦਾ।
੧੯ ਕੰਨਾਂ ਨਾਲ ਸੁਣ ਸੁਣ ਕੇ ਸਬਦ ਰਾਹੀਂ ਉਸ ਦੇ ਗੁਣ ਗਾਂਦਾ ਹੈ।
੨੦ ਇਕ ਪੁੜ (ਫ਼ਰਸ਼ ਦਾ ਤਖਤਾ) ਜ਼ਮੀਨ ਹੈ ਅਤੇ ਦੂਜਾ (ਛਤ ਦਾ ਤਖਤਾ) ਪਾਣੀ (ਬੱਦਲ, ਅਸਮਾਨ) ਹੈ। ਚਾਰੇ ਤਰਫਾਂ ਦੇ ਚੁਬਾਰੇ ਵਿਚ ਤੇਰਾ ਆਸਣ (ਬੈਠਣ ਦੀ ਥਾਂ) ਹੈ, ਸਾਰੀ ਸ੍ਰਿਸ਼ਟੀ ਦਾ ਮਾਲਕ ਇਕ ਹੈ ਅਤੇ ਤੇਰੇ ਮੂੰਹੋਂ ਖੋਟੇ ਖਰੇ ਦੀ ਟਕਸਾਲ ਵਾਂਗ ਪਰਖ ਹੁੰਦੀ ਹੈ।
੨੧ ਖੇਲ ਅਸਚਰਜ ਹਨ।
੨੨ ਜਲ ਵਿਚ, ਧਰਤੀ ਉਤੇ ਅਤੇ ਧਰਤ ਅਸਮਾਨ ਦੇ ਵਿਚਕਾਰ ਤੂੰ ਭਰਪੂਰ ਹੈਂ (ਪਸਰਿਆ ਹੈਂ) ਅਤੇ ਆਪੇ ਸਭ ਥਾਂ ਸਮਾਇਆ ਹੈਂ।
੨੩ ਕੇਹੋ ਜਿਹਾ ਹੈ ?
੨੪ ਇਕੋ ਰੂਪ ਨਾਲ ਤੂੰ ਸਭ ਥਾਈਂ ਲੁਕਿਆ ਹੋਇਆ ਹੈਂ, ਪਰ ਫੇਰ ਭੀ ਕੋਈ ਕਿਸੇ ਨਾਲ ਸ਼ਕਲ ਵਿਚ ਨਹੀਂ ਮਿਲਦਾ।
੨੫ ਚਾਰ ਖਾਣੀਆਂ ਦੇ ਨਾਮ ਹਨ। ਦੇਖੋ ਪੰਨਾ ੪੨੩ ਫੁਟ ਨੋਟ †।
੨੬ ਮਹਾਤਮ, ਵਡਿਆਈ।
੨੭ ਰਮਿਆ ਹੋਇਆ, ਪਸਰਿਆ ਹੋਇਆ ਹੈਂ।
੨੮ ਮੈਨੂੰ ਪਾਪਾਂ ਨਾਲ ਪਥਰ ਵਰਗੇ ਭਾਰੇ ਹੋਏ ਨੂੰ ਤਾਰ ਲਓ।
੨੯ ਮੈਂ ਡਿਗਿਆ ਹੋਇਆ (ਪਾਪੀ) ਅਤੇ ਵੱਡਾ ਪਖੰਡ (ਝੂਠਾ ਦਿਖਾਵਾ) ਕਰਨ ਵਾਲਾ ਹਾਂ, ਤੂੰ ਪਵਿਤਰ ਅਤੇ ਅਕਾਰ ਰਹਿਤ ਹੈਂ।
੩੦ ਹੇ ਕਰਤਾਰ ! ਤੂੰ ਮੈਂ ਨਿਮਾਣੇ ਦਾ ਮਾਣ ਹੈਂ। ਮੇਰੇ ਲਈ ਮਾਣ ਵਡਿਆਈ ਏਹੀ ਹੈ ਕਿ ਨਾਮ ਧਨ ਮੇਰੇ ਪੱਲੇ ਵਿਚ ਹੋਵੇ !

---

* ਸੰਸਾਰਕ ਰਿਸ਼ਤਿਆਂ ਨੂੰ ਸਭ ਕੁਝ ਮੰਨ ਕੇ ਮਨਮੁਖ ਖੁਆਰ ਹੁੰਦਾ ਹੈ। ਪਰ ਅਸਲ ਸੁਖ ਨਾਮ ਵਿਚ ਹੈ ਜੋ ਗੁਰਮੁਖਿ ਹੋਏ ਮਿਲਦਾ ਹੈ।

† ਹਰੀ ਦੇ ਚੋਜ ਅਨੇਕ ਹਨ, ਪਰ ਉਹ ਆਪ ਇਕੋ ਹੈ। ਇਹ ਵੇਖ ਕੇ ਮਨੁਖ ਦੇ ਅੰਦਰ ਹਰੀ ਦੀ ਵਡਿਆਈ ਨਕਸ਼ ਹੋ ਜਾਂਦੀ ਹੈ ਤੇ ਉਹ ਉਸ ਦੇ ਗੁਣ ਗਾਉਣ ਲਗਦਾ ਹੈ।

‡ ਸਭ ਤੋਂ ਪਹਿਲਾਂ ਗੁਣ ਗਾਉਣ ਵਾਲਾ ਮਨੁਖ ਆਪਣੀ ਤੁਛ ਹਸਤੀ ਨੂੰ ਵੇਖ ਕੇ ਹਰੀ ਦੀ ਵਡਿਆਈ ਬਹੁਤ ਵਡੀ ਮਹਿਸੂਸ ਕਰਦਾ ਹੈ।

ਧਨੁ ਪਲੈ ਸਾਚੈ ਸਬਦਿ ਸਮਾਣੇ ॥ ਰਹਾਉ ॥ ਤੂ ਪੂਰਾ [੧]ਹਮ ਊਰੇ ਹੋਛੇ ਤੂ ਗਉਰਾ
ਹਮ ਹਉਰੇ ॥ [੨]ਤੁਝ ਹੀ ਮਨ ਰਾਤੇ [੩]ਅਹਿਨਿਸਿ ਪਰਭਾਤੇ ਹਰਿ ਰਸਨਾ ਜਪਿ ਮਨ
ਰੇ ॥ ੨ ॥ ਤੁਮ ਸਾਚੇ ਹਮ ਤੁਮ ਹੀ ਰਾਚੇ [੪]ਸਬਦਿ ਭੇਦਿ ਫੁਨਿ ਸਾਚੇ ॥ ਅਹਿਨਿਸਿ
ਨਾਮਿ ਰਤੇ ਸੇ ਸੂਚੇ [੫]ਮਰਿ ਜਨਮੇ ਸੇ ਕਾਚੇ ॥ ੩ ॥ ਅਵਰੁ ਨ ਦੀਸੈ ਕਿਸੁ ਸਾਲਾਹੀ
ਤਿਸਹਿ ਸਰੀਕੁ[੬] ਨ ਕੋਈ ॥ ਪ੍ਰਣਵਤਿ[੭] ਨਾਨਕੁ ਦਾਸਨਿ ਦਾਸਾ ਗੁਰਮਤਿ ਜਾਨਿਆ
ਸੋਈ ॥ ੪ ॥ ੫ ॥ ਸੋਰਠਿ ਮਹਲਾ ੧ * ॥ [੮]ਅਲਖ ਅਪਾਰ ਅਗੰਮ ਅਗੋਚਰ ਨਾ
ਤਿਸੁ ਕਾਲੁ ਨ ਕਰਮਾ ॥ ਜਾਤਿ ਅਜਾਤਿ ਅਜੋਨੀ ਸੰਭਉ ਨਾ ਤਿਸੁ ਭਾਉ ਨ ਭਰਮਾ ॥
੧ ॥ ਸਾਚੇ ਸਚਿਆਰ ਵਿਟਹੁ[੯] ਕੁਰਬਾਣੁ ॥ ਨਾ ਤਿਸੁ ਰੂਪ [੧੦]ਵਰਨੁ ਨਹੀ
ਰੇਖਿਆ ਸਾਚੈ ਸਬਦਿ ਨੀਸਾਣੁ ॥ ਰਹਾਉ ॥ ਨਾ ਤਿਸੁ ਮਾਤ ਪਿਤਾ [੧੧]ਸੁਤ ਬੰਧਪ
ਨਾ ਤਿਸੁ [੧੨]ਕਾਮੁ ਨ ਨਾਰੀ ॥ [੧੩]ਅਕੁਲ ਨਿਰੰਜਨ ਅਪਰ ਪਰੰਪਰੁ ਸਗਲੀ ਜੋਤਿ
ਤੁਮਾਰੀ ॥ ੨ ॥ ਘਟ ਘਟ ਅੰਤਰਿ ਬ੍ਰਹਮੁ ਲੁਕਾਇਆ[੧੪] ਘਟਿ ਘਟਿ ਜੋਤਿ
ਸਬਾਈ[੧੫] ॥ [੧੬]ਬਜਰ ਕਪਾਟ ਮੁਕਤੇ ਗੁਰਮਤੀ ਨਿਰਭੈ ਤਾੜੀ ਲਾਈ ॥ ੩ ॥
[੧੭]ਜੰਤ ਉਪਾਇ ਕਾਲੁ ਸਿਰਿ ਜੰਤਾ ਵਸਗਤਿ ਜੁਗਤਿ ਸਬਾਈ ॥ ਸਤਿਗੁਰੁ ਸੇਵਿ
ਪਦਾਰਥੁ[੧੮] ਪਾਵਹਿ ਛੂਟਹਿ ਸਬਦੁ ਕਮਾਈ ॥ ੪ ॥ ਸੂਚੈ ਭਾਡੈ ਸਾਚੁ ਸਮਾਵੈ
[੧੯]ਵਿਰਲੇ ਸੂਚਾਚਾਰੀ ॥ [੨੦]ਤੰਤੈ ਕਉ ਪਰਮ ਤੰਤੁ ਮਿਲਾਇਆ ਨਾਨਕ ਸਰਣਿ
ਤੁਮਾਰੀ ॥ ੫ ॥ ੬ ॥ ਸੋਰਠਿ ਮਹਲਾ ੧ † ॥ ਜਿਉ ਮੀਨਾ[੨੧] ਬਿਨੁ ਪਾਣੀਐ
ਤਿਉ [੨੨]ਸਾਕਤੁ ਮਰੈ ਪਿਆਸ ॥ ਤਿਉ ਹਰਿ ਬਿਨੁ ਮਰੀਐ ਰੇ ਮਨਾ ਜੋ ਬਿਰਥਾ
ਜਾਵੈ ਸਾਸੁ ॥ ੧ ॥ ਮਨ ਰੇ ਰਾਮਨਾਮ ਜਸੁ ਲੇਇ ॥ ਬਿਨੁ ਗੁਰ ਇਹੁ ਰਸੁ [੨੩]ਕਿਉ
ਲਹਉ ਗੁਰੁ ਮੇਲੈ ਹਰਿ ਦੇਇ ॥ ਰਹਾਉ ॥ [੨੪]ਸੰਤ ਜਨਾ ਮਿਲੁ ਸੰਗਤੀ ਗੁਰਮੁਖਿ
ਤੀਰਥੁ ਹੋਇ ॥ [੨੫]ਅਠਸਠਿ ਤੀਰਥ ਮਜਨਾ ਗੁਰ ਦਰਸੁ ਪਰਾਪਤਿ ਹੋਇ ॥ ੨ ॥
[੨੬]ਜਿਉ ਜੋਗੀ ਜਤ ਬਾਹਰਾ ਤਪੁ ਨਾਹੀ ਸਤੁ ਸੰਤੋਖੁ ॥ [੨੭]ਤਿਉ ਨਾਮੈ ਬਿਨੁ ਦੇਹੁਰੀ
ਜਮੁ ਮਾਰੈ ਅੰਤਰਿ ਦੋਖੁ ॥ ੩ ॥ [੨੮]ਸਾਕਤ ਪ੍ਰੇਮੁ ਨ ਪਾਈਐ ਹਰਿ ਪਾਈਐ
ਸਤਿਗੁਰ ਭਾਇ ॥ ਸੁਖ ਦੁਖ ਦਾਤਾ ਗੁਰੁ ਮਿਲੈ ਕਹੁ ਨਾਨਕ [੨੯]ਸਿਫਤਿ
ਸਮਾਇ ॥ ੪ ॥ ੭ ॥ ਸੋਰਠਿ ਮਹਲਾ ੧ ‡ ॥ ਤੂ ਪ੍ਰਭ ਦਾਤਾ [੩੦]ਦਾਨਿ ਮਤਿ ਪੂਰਾ
ਹਮ ਥਾਰੇ ਭੇਖਾਰੀ ਜੀਉ ॥ ਮੈ ਕਿਆ ਮਾਗਉ [੩੧]ਕਿਛੁ ਥਿਰੁ ਨ ਰਹਾਈ ਹਰਿ
ਦੀਜੈ [੩੨]ਨਾਮੁ ਪਿਆਰੀ ਜੀਉ ॥ ੧ ॥ [੩੩]ਘਟਿ ਘਟਿ ਰਵਿ ਰਹਿਆ
ਬਨਵਾਰੀ ॥ [੩੪]ਜਲਿ ਥਲਿ ਮਹੀਅਲਿ [੩੫]ਗੁਪਤੋ ਵਰਤੈ [੩੬]ਗੁਰ ਸਬਦੀ ਦੇਖਿ
ਨਿਹਾਰੀ ਜੀਉ ॥ ਰਹਾਉ ॥ [੩੭]ਮਰਤ ਪਇਆਲ ਅਕਾਸੁ ਦਿਖਾਇਓ ਗੁਰਿ

੧ ਅਸੀਂ ਊਣੇ ਅਤੇ ਥੋੜ੍ਹੇ ਜਿਗਰੇ ਵਾਲੇ ; ਤੂੰ ਭਾਰਾ (ਗੰਭੀਰ) ਹੈਂ, ਅਸੀਂ ਹੌਲੇ ਹਾਂ ।

੨ ਤੇਰੇ ਵਿਚ ਹੀ ਮਨ ਕਰਕੇ ਰਤੇ ਹੋਏ ਹਾਂ ।

੩ ਦਿਨ ਰਾਤ ਅਤੇ ਸਵੇਰੇ ।

੪ ਸਬਦ ਰਾਹੀਂ ਭੇਦ ਜਾਣ ਕੇ ਫੇਰ ਸਚੇ ਹੋ ਗਏ।

੫ ਜੋ ਨਾਮ ਨੂੰ ਨਾ ਪਛਾਣਦੇ ਹੋਏ ਆਵਾਗੌਣ ਵਿਚ ਪਏ ਭਟਕਦੇ ਹਨ, ਓਹ ਕੱਚੇ ਹਨ ।

੬ ਨਾਲ ਦਾ, ਬਰਾਬਰ ।

੭ ਸਤਕਾਰ ਨਾਲ ਕਹਿੰਦਾ ਹੈ ।

੮ ਸਮਝ ਨਾ ਆਉਣ ਵਾਲਾ, ਬੇਅੰਤ, ਜਿਸ ਤਕ ਕਿਸੇ ਦੀ ਪਹੁੰਚ ਨਹੀਂ, ਜੋ ਮਨ ਅਤੇ ਬਾਣੀ ਨਾਲ ਸਮਝਿਆ ਤੇ ਬਿਆਨ ਕੀਤਾ ਨਹੀਂ ਜਾਂਦਾ, ਜੋ ਮਰਦਾ ਨਹੀਂ, ਕਰਮਾਂ ਦਾ ਬੱਧਾ ਨਹੀਂ । ਜ਼ਾਤ ਉਸਦੀ ਇਹ ਹੈ ਕਿ ਜ਼ਾਤ ਰਹਿਤ ਹੈ, ਜੋਨੀ ਤੋਂ ਰਹਿਤ, ਆਪਣੇ ਆਪ ਤੋਂ ਪੈਦਾ ਹੋਇਆ, ਨਾ ਉਸ ਨੂੰ ਮੋਹ ਹੈ ਨਾ ਅਗਿਆਨ । ੯ ਉਤੋਂ ।

੧੦ ਨਾ ਰੰਗ, ਨਾ ਚਿਹਨ ਚਕਰ ; ਸਚੇ ਸਬਦ ਰਾਹੀਂ ਪਰਗਟ ਹੁੰਦਾ ਹੈ ।

੧੧ ਨਾ ਪੁਤਰ, ਨਾ ਕੋਈ ਰਿਸ਼ਤੇਦਾਰ ।

੧੨ ਨਾ ਕਾਮ ਦੀ ਇੱਛਾ ਹੈ, ਨਾ ਉਸਦੀ ਕੋਈ ਇਸਤਰੀ ਹੈ ।

੧੩ ਕੁਲ (ਖਾਨਦਾਨ) ਰਹਿਤ ਮਾਇਆ ਤੋਂ ਨਿਰਲੇਪ, ਪਾਰ ਅੰਤ ਤੋਂ ਰਹਿਤ, ਹੈਂ, ਫਿਰ ਭੀ ਸਾਰੀ ਸੱਤਾ ਤੇਰੀ ਹੈ ।

੧੪ ਛੁਪਿਆ ਹੋਇਆ, ਵਸਿਆ ਹੋਇਆ, ਭਰਪੂਰ ਹੈ । ੧੫ ਸਾਰੇ ਥਾਂ ।

੧੬ (ਬੁਧੀ ਦੇ) ਪੱਥਰ ਵਰਗੇ ਸਖਤ ਕਿਵਾੜ (ਤਾਕ) ਗੁਰਮਤ ਰਾਹੀਂ ਖੁਲ੍ਹਦੇ ਹਨ ਤਾਂ ਉਹ ਅਵਸਥਾ ਪਤਾ ਲਗਦੀ ਹੈ ਜਿਸ ਵਿਚ ਨਿਰਭਉ (ਹਰੀ) ਨੇ ਆਪਣੇ ਵਿਚ ਸਮਾਧੀ ਲਾਈ ਹੋਈ ਹੈ । ਬਜਰ [ਸੰ: ਵਜ੍ਰ=ਇੰਦਰ ਦੀ ਗਦਾ] ਇਕ ਕਿਸਮ ਦਾ ਸਖ਼ਤ ਪੱਥਰ (adamant) ।

੧੭ ਜੀਵ ਪੈਦਾ ਕਰ ਕੇ ਓਹਨਾਂ ਦੇ ਸਿਰ ਤੇ ਮੌਤ ਬਣਾਈ ਹੈ ; ਅਤੇ ਹਰੀ ਨੇ ਸਭ ਦੇ ਜੀਵਣ ਦੀ ਜੁਗਤੀ ਆਪਣੇ ਵਸ ਵਿਚ ਰੱਖੀ ਹੋਈ ਹੈ।

੧੮ ਅਮੋਲਕ ਚੀਜ਼ (ਹਰੀ-ਨਾਮ) ।

੧੯ ਵਿਰਲੇ ਹੀ ਸੁਚੇ (ਪਵਿੱਤਰ) ਆਚਾਰ ਵਾਲੇ ਹੁੰਦੇ ਹਨ ।

੨੦ ਤੱਤ ਨੂੰ ਵੱਡਾ ਤੱਤ ਮਿਲ ਗਿਆ ; ਜੀਵ ਨੂੰ ਪਰਮੇਸ਼ਰ ਮਿਲ ਗਿਆ ।

੨੧ ਮੱਛੀ ।

੨੨ ਮਾਇਆ ਦਾ ਪੂਜਣ ਵਾਲਾ ਪਿਆਸਾ ਮਰਦਾ ਹੈ ।

੨੩ ਕਿਵੇਂ ਪਾਵਾਂ ?

੨੪ ਸੰਤ-ਜਨਾਂ ਦੀ ਸੰਗਤ ਵਿਚ ਮਿਲਣਾ ਗੁਰਮੁਖ ਲਈ ਤੀਰਥ ਹੈ ।

੨੫ ਅਠਾਹਠ (ਸਾਰੇ) ਤੀਰਥਾਂ ਦਾ ਇਸ਼ਨਾਨ ਏਹੀ ਹੈ ਕਿ ਗੁਰੂ ਦਾ ਦਰਸ਼ਨ ਹੋ ਜਾਏ ।

੨੬ ਜਿਵੇਂ ਇੰਦ੍ਰੀਆਂ ਵਸ ਕਰਨ ਤੋਂ ਬਿਨਾਂ ਜੋਗੀ ਨਹੀਂ ਹੋ ਸਕਦਾ ਅਤੇ ਤਪ ਨਹੀਂ ਹੋ ਸਕਦਾ ਜੇ ਸਤ ਸੰਤੋਖ ਨਾ ਹੋਵੇ । ('ਨਾਹੀ' ਦੋਹਾਂ ਪਾਸੇ ਲਗਦਾ ਹੈ ।)

੨੭ ਤਿਵੇਂ ਸਰੀਰ ਨਾਮ ਬਿਨਾਂ ਨਿਸਫਲ ਹੈ ; ਇਸ ਨੂੰ ਜਮ ਮਾਰੇਗਾ ਕਿਉਂਕਿ ਇਸ ਦੇ ਅੰਦਰ ਬੁਰਾਈ ਹੁੰਦੀ ਹੈ ।

੨੮ ਸਾਕਤ (ਨਿਗੁਰਾ) ਹੋਣ ਨਾਲ ਹਰੀ ਦੀ ਪ੍ਰੀਤ ਨਹੀਂ ਮਿਲ ਸਕਦੀ ; ਹਰੀ ਤਾਂ ਸਤਿਗੁਰੂ ਦਾ ਅਨੁਸਾਰੀ ਹੋਣ ਨਾਲ ਮਿਲਦਾ ਹੈ । 'ਸਤਿਗੁਰ ਭਾਇ' ਲਈ ਦੇਖੋ ਪੰਨਾ ੪੪੪, ਨੋਟ ੨੨ ।

੨੯ ਹਰੀ ਦੇ ਜਸ ਕਰਨ ਵਿਚ ਸਮਾ ਜਾਂਦਾ ਹੈ ।

੩੦ ਦਾਨ ਕਰਕੇ ਅਤੇ ਮਤ ਕਰਕੇ ਪੂਰਾ ਹੈਂ, ਅਸੀ ਤੇਰੇ ਮੰਗਤੇ ਹਾਂ ।

੩੧ ਕੋਈ ਚੀਜ਼ ਵੀ ਕਾਇਮ ਨਹੀਂ ਰਹਿੰਦੀ ।

੩੨ ਪਿਆਰੀ ਵਸਤੂ ਨਾਮ ।

੩੩ ਹਰ ਇਕ ਵਿਚ ਸਮਾ ਰਿਹਾ ਹੈ ਵਾਹਿਗੁਰੂ। ਬਨਵਾਰੀ=[ਬਨਮਾਲਾ ਪਹਿਨਣ ਵਾਲਾ, ਵਿਸ਼ਨੂੰ] ਕਰਤਾਰ ।

੩੪ ਪਾਣੀ ਵਿਚ, ਸੁਕੀ ਧਰਤੀ ਵਿਚ ਅਤੇ ਧਰਤ ਅਸਮਾਨ ਦੇ ਵਿਚਾਲੇ ਜੋ ਥਾਂ ਹੈ ਉਸ ਵਿਚ ।

੩੫ ਛੁਪਿਆ ਹੋਇਆ ਭਰਪੂਰ ਹੈ ।

੩੬ ਗੁਰੂ ਦੇ ਸ਼ਬਦ ਰਾਹੀਂ ਦੇਖ ਕੇ ਦਰਸ਼ਨ ਕੀਤੇ।

੩੭ ਸਚੇ ਗੁਰੂ ਨੇ ਕਿਰਪਾ ਕੀਤੀ ਅਤੇ ਮਾਤ ਲੋਕ (ਆਦਮੀਆਂ ਦੀ ਇਹ ਦੁਨੀਆਂ), ਪਤਾਲ ਅਤੇ ਅਕਾਸ਼ ਫੋਲ ਕੇ ਹਰੀ ਦਿਖਾ ਦਿਤਾ ।

---

* ਹਰੀ ਅਗੰਮ ਅਗੋਚਰ ਹੈ, ਪਰ ਗੁਰ-ਸ਼ਬਦ ਰਾਹੀਂ ਉਸ ਦਾ ਥਹੁ-ਪਤਾ (ਨੀਸਾਣੁ) ਲਗ ਸਕਦਾ ਹੈ ।

† ਨਿਗੁਰੇ ਹੋਣ ਨਾਲ ਹਰੀ-ਪ੍ਰੇਮ ਨਹੀਂ ਮਿਲਦਾ, ਗੁਰ-ਆਸ਼ੇ ਅਨੁਸਾਰ ਜੀਵਣ ਬਣਾਈਏ ਤਾਂ ਮਿਲਦਾ ਹੈ ।

‡ ਹਰੀ ਸਭ ਥਾਂ ਰਵਿਆ ਹੋਇਆ ਹੈ, ਪਰ ਦਿਸਦਾ ਤਾਂ ਹੈ ਜੇ ਗੁਰੂ ਦਿਖਾਲੇ ।

ਸਤਿਗੁਰਿ ਕਿਰਪਾ ਧਾਰੀ ਜੀਉ ॥ [੧]ਸੋ ਬ੍ਰਹਮੁ ਅਜੋਨੀ ਹੈ ਭੀ ਹੋਨੀ ਘਟ ਭੀਤਰਿ
ਦੇਖੁ ਮੁਰਾਰੀ ਜੀਉ ॥ ੨ ॥ [੨]ਜਨਮ ਮਰਨ ਕਉ ਇਹੁ ਜਗੁ ਬਪੜੋ ਇਨਿ ਦੂਜੈ[੩]
ਭਗਤਿ ਵਿਸਾਰੀ ਜੀਉ ॥ ਸਤਿਗੁਰੁ ਮਿਲੈ ਤ ਗੁਰਮਤਿ ਪਾਈਐ ਸਾਕਤ[੪] ਬਾਜੀ
ਹਾਰੀ ਜੀਉ ॥ ੩ ॥ ਸਤਿਗੁਰ ਬੰਧਨ ਤੋੜਿ [੫]ਨਿਰਾਰੇ ਬਹੁੜਿ ਨ ਗਰਭ ਮਝਾਰੀ
ਜੀਉ ॥ ਨਾਨਕ [੬]ਗਿਆਨ ਰਤਨੁ ਪਰਗਾਸਿਆ ਹਰਿ ਮਨਿ ਵਸਿਆ ਨਿਰੰਕਾਰੀ
ਜੀਉ ॥ ੪ ॥ ੮ ॥ ਸੋਰਠਿ ਮਹਲਾ ੧ * ॥ [੭]ਜਿਸੁ ਜਲ ਨਿਧਿ ਕਾਰਣਿ ਤੁਮ ਜਗਿ
ਆਏ ਸੋ ਅੰਮ੍ਰਿਤੁ ਗੁਰ ਪਾਹੀ[੮] ਜੀਉ ॥ [੯]ਛੋਡਹੁ ਵੇਸੁ ਭੇਖ ਚਤੁਰਾਈ ਦੁਬਿਧਾ ਇਹੁ
ਫਲੁ ਨਾਹੀ ਜੀਉ ॥ ੧ ॥ ਮਨ ਰੇ [੧੦]ਥਿਰੁ ਰਹੁ ਮਤੁ ਕਤ ਜਾਹੀ ਜੀਉ ॥ ਬਾਹਰਿ
ਢੂਢਤ ਬਹੁਤੁ ਦੁਖੁ ਪਾਵਹਿ ਘਰਿ ਅੰਮ੍ਰਿਤੁ ਘਟ ਮਾਹੀ ਜੀਉ ॥ ਰਹਾਉ ॥ ਅਵਗੁਣ
ਛੋਡਿ [੧੧]ਗੁਣਾ ਕਉ ਧਾਵਹੁ ਕਰਿ ਅਵਗੁਣ ਪਛੁਤਾਹੀ ਜੀਉ ॥ [੧੨]ਸਰ ਅਪਸਰ
ਕੀ ਸਾਰ ਨ ਜਾਣਹਿ ਫਿਰਿ ਫਿਰਿ ਕੀਚ ਬੁਡਾਹੀ ਜੀਉ ॥ ੨ ॥ ਅੰਤਰਿ ਮੈਲੁ ਲੋਭ
ਬਹੁ ਝੂਠੇ [੧੩]ਬਾਹਰਿ ਨਾਵਹੁ ਕਾਹੀ ਜੀਉ ॥ [੧੪]ਨਿਰਮਲ ਨਾਮੁ ਜਪਹੁ ਸਦ
ਗੁਰਮੁਖਿ [੧੫]ਅੰਤਰ ਕੀ ਗਤਿ ਤਾਹੀ ਜੀਉ ॥ ੩ ॥ ਪਰਹਰਿ[੧੬] ਲੋਭੁ ਨਿੰਦਾ ਕੂੜੁ
ਤਿਆਗਹੁ [੧੭]ਸਚੁ ਗੁਰ ਬਚਨੀ ਫਲੁ ਪਾਹੀ ਜੀਉ ॥ ਜਿਉ ਭਾਵੈ ਤਿਉ ਰਾਖਹੁ
ਹਰਿ ਜੀਉ ਜਨ ਨਾਨਕ [੧੮]ਸਬਦਿ ਸਲਾਹੀ ਜੀਉ ॥ ੪ ॥ ੯ ॥ ਸੋਰਠਿ ਮਹਲਾ ੧
ਪੰਚਪਦ † ॥ [੧੯]ਅਪਨਾ ਘਰੁ ਮੂਸਤ ਰਾਖਿ ਨ ਸਾਕਹਿ ਕੀ ਪਰ ਘਰੁ ਜੋਹਨ ਲਾਗਾ ॥
[੨੦]ਘਰੁ ਦਰੁ ਰਾਖਹਿ ਜੇ ਰਸੁ ਚਾਖਹਿ ਜੋ ਗੁਰਮੁਖਿ ਸੇਵਕੁ ਲਾਗਾ ॥ ੧ ॥ ਮਨ ਰੇ
ਸਮਝੁ ਕਵਨ ਮਤਿ ਲਾਗਾ ॥ ਨਾਮੁ ਵਿਸਾਰਿ [੨੧]ਅਨ ਰਸ ਲੋਭਾਨੇ ਫਿਰਿ
ਪਛੁਤਾਹਿ ਅਭਾਗਾ[੨੨] ॥ ਰਹਾਉ ॥ [੨੩]ਆਵਤ ਕਉ ਹਰਖ ਜਾਤ ਕਉ
ਰੋਵਹਿ ਇਹੁ ਦੁਖੁ ਸੁਖੁ ਨਾਲੇ ਲਾਗਾ ॥ ਆਪੇ ਦੁਖ ਸੁਖ ਭੋਗਿ ਭੋਗਾਵੈ
ਗੁਰਮੁਖਿ ਸੋ ਅਨਰਾਗਾ[੨੪] ॥ ੨ ॥ ਹਰਿ ਰਸ ਊਪਰਿ ਅਵਰੁ ਕਿਆ ਕਹੀਐ
ਜਿਨਿ ਪੀਆ ਸੋ ਤ੍ਰਿਪਤਾਗਾ[੨੫] ॥ [੨੬]ਮਾਇਆ ਮੋਹਿਤ ਜਿਨਿ ਇਹੁ ਰਸੁ
ਖੋਇਆ [੨੭]ਜਾ ਸਾਕਤ ਦੁਰਮਤਿ ਲਾਗਾ ॥ ੩ ॥ [੨੮]ਮਨ ਕਾ ਜੀਉ ਪਵਨ ਪਤਿ
ਦੇਹੀ ਦੇਹੀ ਮਹਿ ਦੇਉ ਸਮਾਗਾ ॥ ਜੇ ਤੂ ਦੇਹਿ ਤ ਹਰਿ ਰਸੁ ਗਾਈ ਮਨੁ ਤ੍ਰਿਪਤੈ
ਹਰਿ ਲਿਵ[੨੯] ਲਾਗਾ ॥ ੪ ॥ ਸਾਧ ਸੰਗਤਿ ਮਹਿ ਹਰਿ ਰਸੁ ਪਾਈਐ [੩੦]ਗੁਰਿ
ਮਿਲਿਐ ਜਮ ਭਉ ਭਾਗਾ ॥ ਨਾਨਕ ਰਾਮ ਨਾਮੁ ਜਪਿ ਗੁਰਮੁਖਿ[੩੧] ਹਰਿ ਪਾਏ
[੩੨]ਮਸਤਕਿ ਭਾਗਾ ॥ ੫ ॥ ੧੦ ॥ ਸੋਰਠਿ ਮਹਲਾ ੧‡ ॥ [੩੩]ਸਰਬ ਜੀਆ
ਸਿਰਿ ਲੇਖੁ ਧੁਰਾਹੂ ਬਿਨੁ ਲੇਖੈ ਨਹੀ ਕੋਈ ਜੀਉ ॥ ਆਪਿ ਅਲੇਖੁ ਕੁਦਰਤਿ

੧ ਉਹ ਅਜਨਮਾ ਬ੍ਰਹਮ ਹੁਣ ਹੈ ਅਤੇ ਅਗੇ ਨੂੰ ਸਦਾ ਕਾਇਮ ਰਹੇਗਾ ; ਉਸ ਮੁਰਾਰੀ ਨੂੰ ਆਪਣੇ ਦਿਲ ਵਿਚ ਦੇਖ ਲੈ । ਮੁਰਾਰੀ [ਮੁਰ ਰਾਖਸ਼ ਦਾ ਵੈਰੀ ਕ੍ਰਿਸ਼ਨ] ਪਰਮੇਸ਼ਰ ।
੨ ਜੰਮਣ ਮਰਣ ਲਈ ਤਾਂ ਇਹ ਕਮਬਖਤ ਜਗਤ ਹੀ ਬਣਿਆ ਹੈ ।
੩ ਦੂਜੇ ਭਾਵ ਵਿਚ, ਮਾਇਆ ਦੇ ਪ੍ਰੇਮ ਵਿਚ ।
੪ [ਜੋ ਗੁਰੂ ਨੂੰ ਛਡ ਕੇ ਮਾਇਆ ਵਿਚ ਖਚਿਤ ਰਹਿੰਦਾ ਹੈ ।] ਮਾਇਆਧਾਰੀ ਹੋਣ ਨਾਲ ।
੫ ਅਲਗ (ਆਜ਼ਾਦ) ਕਰ ਦਿਤੇ ਅਤੇ ਫੇਰ ਮਾਤਾ ਦੇ ਗਰਭ ਵਿਚ (ਜਨਮ ਵਿਚ) ਨਾ ਆਏ ।
੬ ਗੁਰ-ਗਿਆਨ ਦਾ ਲਾਲ ਚਮਕਿਆ ।
੭ ਜਿਸ ਜਲ (ਅੰਮ੍ਰਿਤ) ਦੇ ਖਜ਼ਾਨੇ (ਭਾਵ ਨਾਮ) ਲਈ ਤੁਸੀਂ ਜਗਤ ਵਿਚ ਪੈਦਾ ਹੋਏ ਹੋ ।
੮ ਪਾਸ ।
੯ ਚਤਰਾਈ ਅਤੇ ਪਖੰਡ ਦੇ ਪਹਿਰਾਵੇ ਦਿਖਾਵੇ ਛਡ ਦਿਓ ; ਦੁਚਿਤੇਪਨ ਵਿਚ ਇਹ ਅੰਮ੍ਰਿਤ ਨਹੀਂ ਮਿਲਦਾ ।
੧੦ ਅਡੋਲ, ਪੱਕਾ ਰਹੋ ; ਇਧਰ ਉਧਰ ਨਾ ਭਟਕ, ਘਰ ਵਿਚ (ਮਨ ਵਿਚ) ਹੀ ਅੰਮ੍ਰਿਤ ਹੈ ; ਬਾਹਰ ਹੋਰਨਾਂ ਚੀਜ਼ਾਂ ਵਿਚ ਢੂੰਢਦਾ ਬਹੁਤ ਦੁਖ ਪਾਉਂਦਾ ਹੈਂ ।
੧੧ ਗੁਣਾਂ ਵਲ ਦੌੜੋ, ਉੱਦਮ ਕਰੋ ।
੧੨ ਚੰਗੇ ਬੁਰੇ ਦੀ ਕੁਝ ਖਬਰ ਨਹੀਂ ਹੈ, ਅਤੇ ਮੁੜ ਮੁੜ ਪਾਪਾਂ ਦੇ ਚਿਕੜ ਵਿਚ ਫਸ ਕੇ ਡੁਬਦੇ ਹੋ ।
੧੩ ਬਾਹਰੋਂ ਨਹਾਉਂਦੇ ਕਿਸ ਵਾਸਤੇ ਹੋ ?
੧੪ ਪਵਿਤ੍ਰ ਨਾਮ ਜਪੋ ਸਦਾ ਗੁਰੂ ਦੁਆਰਾ ।
੧੫ ਮਨ ਦੀ ਮੁਕਤੀ (ਸੁਧੀ) ਤਦੇ ਹੀ ਹੋ ਸਕਦੀ ਹੈ ।
੧੬ ਪਰੇ ਹਟਾ ਕੇ, ਦੂਰ ਕਰ ਕੇ ।
੧੭ ਗੁਰੂ ਦੇ ਸ਼ਬਦ ਦੁਆਰਾ ਸਚਾ ਫਲ ਮਿਲੇਗਾ ।
੧੮ ਗੁਰ-ਸ਼ਬਦ ਦੁਆਰਾ ਤੇਰਾ ਜਸ ਕਰਦਾ ਹਾਂ ।
੧੯ ਤੂੰ ਆਪਣਾ ਘਰ ਲੁਟੀਂਦਾ ਬਚਾ ਨਹੀਂ ਸਕਦਾ, ਕਿਉਂ ਪਰਾਏ ਘਰ ਨੂੰ (ਲੁਟਣ ਦੀ ਨਜ਼ਰ ਨਾਲ) ਤਕਣ ਲੱਗਾ ਹੋਇਆ ਹੈਂ ? ਤੂੰ ਹੋਰਨਾਂ ਨੂੰ ਲੁਟ ਕੇ ਐਸ਼ ਕਰਨਾ ਚਾਹੁੰਦਾ ਹੈਂ, ਪਰ ਪਾਪ ਤੇਰੀ ਆਪਣੀ ਆਤਮਾ ਨੂੰ ਲੁਟ ਰਹੇ ਹਨ ਅਤੇ ਤੈਨੂੰ ਖਬਰ ਭੀ ਨਹੀਂ ।
੨੦ ਤੂੰ ਆਪਣਾ ਘਰ ਬਾਰ ਤਦੇ ਬਚਾ ਸਕਦਾ ਹੈਂ ਜੇ ਹਰੀ-ਰਸ ਪੀਵੇਂ, ਕਿਉਂਕਿ ਇਹ ਕੰਮ ਓਹੀ ਕਰਦਾ ਹੈ ਜੋ ਗੁਰੂ ਦੁਆਰਾ ਸੇਵਕ ਹੋ ਕੇ ਨਾਮ ਵਿਚ ਲਗਾ ਹੁੰਦਾ ਹੈ ।
੨੧ ਦੂਸਰੇ ਰਸਾਂ ਵਿਚ ਰਚਿਆ ਹੈਂ ।
੨੨ ਹੇ ਬਦ-ਕਿਸਮਤ !
੨੩ ਮਾਇਆ ਆਵੇ ਤਾਂ ਖੁਸ਼ੀ ਅਤੇ ਜਾਵੇ ਤਾਂ ਰੋਣਾ—ਇਹ ਦੁਖ ਸੁਖ ਆਦਮੀ ਦੇ ਨਾਲ ਹੀ ਚੰਬੜਿਆ ਰਹਿੰਦਾ ਹੈ ।
੨੪ ਵੈਰਾਗੀ, ਮੋਹ ਤੋਂ ਰਹਿਤ ਹੈ । ਜਿਵੇਂ 'ਮਨ ਕਾ ਸੁਭਾਉ ਸਦਾ ਬੈਰਾਗੀ । ਸਭ ਮਹਿ ਵਸੈ ਅਤੀਤੁ ਅਨਰਾਗੀ' (ਭੈਰਉ ਮ: ੩) । ਜੋ ਗੁਰਮੁਖ ਹੈ ਉਹ ਤਾਂ ਵੈਰਾਗੀ (ਦੁਖ ਸੁਖ ਦੇ ਅਨੁਭਵ ਤੋਂ ਬਿਨਾਂ) ਹੁੰਦਾ ਹੈ ; ਕਿਉਂਕਿ ਉਹ ਜਾਣਦਾ ਹੈ ਕਿ ਹਰੀ ਆਪ ਹੀ ਦੁਖ ਸੁਖ ਦੇ ਭੋਗ ਵਿੱਚ ਹੋ ਕੇ ਭੁਗਾਂਦਾ ਹੈ ।
੨੫ ਰੱਜ ਗਿਆ, ਸ਼ਾਂਤ ਹੋ ਗਿਆ ।
੨੬ ਮਾਇਆ ਵਿਚ ਰਚ ਕੇ ।
੨੭ ਉਹ ਸਾਕਤ ਜਾ ਕੇ ਭੈੜੀ ਮਤ ਵਿਚ ਲਗ ਗਿਆ ।
੨੮ ਦੇਹੀ ਵਿਚ ਪ੍ਰਕਾਸ਼ ਰੂਪ ਬ੍ਰਹਮ ਸਮਾ ਰਿਹਾ ਹੈ, ਜੋ ਮਨ ਦੀ ਜ਼ਿੰਦਗੀ (ਆਸਰਾ) ਹੈ ਅਤੇ ਦੇਹੀ ਦਾ ਪ੍ਰਾਣ-ਪਤੀ ਹੈ (ਸਵਾਸਾਂ ਦਾ ਮਾਲਕ ਹੈ) । ਭਾਵ ਵਾਹਿਗੁਰੂ, ਜੋ ਮਨ ਤੇ ਤਨ ਦਾ ਅਧਾਰ ਹੈ, ਸਾਡੇ ਅੰਦਰ ਹੀ ਵਸਦਾ ਹੈ ।
੨੯ ਪ੍ਰੇਮ ਨਾਲ ਆਪੇ ਲਗਾ ਅਤੁਟ ਧਿਆਨ ।
੩੦ ਗੁਰੂ ਨੂੰ ਮਿਲਿਆਂ ਮੌਤ ਦਾ ਡਰ ਨਠ ਜਾਂਦਾ ਹੈ !
੩੧ ਗੁਰੂ ਦੁਆਰਾ ।
੩੨ ਮਥੇ ਦੇ ਭਾਗਾਂ ਨਾਲ, ਪੂਰਬਲੇ ਚੰਗੇ ਕਰਮਾਂ ਨਾਲ ।
੩੩ ਸਾਰੇ ਜੀਵਾਂ ਦੇ ਸਿਰ ਤੇ ਧੁਰੋਂ (ਹਰੀ ਦੀ ਦਰਗਾਹੋਂ) ਕਰਮਾਂ ਦੀ ਲਿਖਤ ਲਿਖੀ ਹੋਈ ਹੈ (ਜਿਸ ਮੁਜਬ ਜੀਵ ਭੋਗ ਭੋਗਦੇ ਹਨ) । ਇਸ ਲਿਖਤ ਤੋਂ ਬਿਨਾਂ ਕੋਈ ਜੀਵ ਨਹੀਂ । ਆਪ ਹਰੀ ਦੇ ਸਿਰ ਕੋਈ ਐਸਾ ਲੇਖ ਨਹੀਂ (ਉਹ ਕਰਮਾਂ ਤੋਂ ਨਿਰਲੇਪ ਹੈ) ; ਉਹ ਕੁਦਰਤ ਪੈਦਾ ਕਰ ਕੇ ਇਸ ਦੀ ਸੰਭਾਲ ਕਰਦਾ ਹੈ ।

---

* ਹਰੀ ਸ਼ੁਧ ਹਿਰਦੇ ਨਾਲ ਮਿਲਦਾ ਹੈ, ਪਰ ਹਿਰਦਾ ਸ਼ੁਧ ਕਰਨ ਲਈ ਨਾਮ ਅੰਮ੍ਰਿਤ ਦੀ ਲੋੜ ਹੈ ਜੋ ਗੁਰੂ ਤੋਂ ਮਿਲਦਾ ਹੈ ।

† ਮਾਇਕ ਰਸਾਂ ਨੂੰ ਛਡ ਕੇ ਹੀ ਹਰੀ-ਰਸ ਮਾਣ ਸਕਦੇ ਹਾਂ, ਪਰ ਇਹ ਹਰੀ-ਰਸ ਮਿਲਦਾ ਗੁਰੂ ਦੀ ਸੰਗਤ ਤੋਂ ਹੈ ।

‡ ਹਰੀ ਸਭ ਤੋਂ ਉਤੇ ਅਤੇ ਕਰਮ-ਰਹਿਤ ਹੈ, ਫਿਰ ਵੀ ਹਰ ਥਾਂ ਸਮਾਇਆ ਹੋਇਆ ਹੈ । ਇਹ ਗਲ ਕੇਵਲ ਗੁਰੂ ਹੀ ਨਿਸਚੇ ਕਰਾ ਸਕਦਾ ਹੈ । ਗੁਰੂ ਹਰੀ ਆਪ ਹੈ ।

ਕਰਿ ਦੇਖੈ ਹੁਕਮਿ ਚਲਾਏ ਸੋਈ ਜੀਉ ॥ ੧ ॥ ਮਨ ਰੇ ਰਾਮ ਜਪਹੁ ਸੁਖੁ ਹੋਈ ॥ [੧]ਅਹਿਨਿਸਿ ਗੁਰ ਕੇ ਚਰਨ ਸਰੇਵਹੁ ਹਰਿ ਦਾਤਾ ਭੁਗਤਾ ਸੋਈ ॥ ਰਹਾਉ ॥ ਜੋ [੨]ਅੰਤਰਿ ਸੋ ਬਾਹਰਿ ਦੇਖਹੁ ਅਵਰੁ ਨ ਦੂਜਾ ਕੋਈ ਜੀਉ ॥ [੩]ਗੁਰਮੁਖਿ ਏਕ ਦ੍ਰਿਸਟਿ ਕਰਿ ਦੇਖਹੁ ਘਟਿ ਘਟਿ ਜੋਤਿ ਸਮੋਈ ਜੀਉ ॥ ੨ ॥ [੪]ਚਲਤੌ ਠਾਕਿ ਰਖਹੁ ਘਰਿ ਅਪਨੈ ਗੁਰ ਮਿਲਿਐ ਇਹ ਮਤਿ ਹੋਈ ਜੀਉ ॥ ਦੇਖਿ ਅਦ੍ਰਿਸਟੁ ਰਹਉ ਬਿਸਮਾਦੀ ਦੁਖੁ ਬਿਸਰੈ ਸੁਖੁ ਹੋਈ ਜੀਉ ॥ ੩ ॥ ਪੀਵਹੁ ਅਪਿਉ[੫] ਪਰਮ ਸੁਖੁ ਪਾਈਐ [੬]ਨਿਜਘਰਿ ਵਾਸਾ ਹੋਈ ਜੀਉ ॥ [੭]ਜਨਮ ਮਰਣ ਭਵ ਭੰਜਨੁ ਗਾਈਐ [੮]ਪੁਨਰਪਿ ਜਨਮੁ ਨ ਹੋਈ ਜੀਉ ॥ ੪ ॥ [੯]ਤਤੁ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ ॥ ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ ॥ ੫ ॥ ੧੧ ॥

ਸੋਰਠਿ ਮਹਲਾ ੧* ਘਰੁ ੩

ੴ ਸਤਿਗੁਰ ਪ੍ਰਸਾਦਿ ॥ ਜਾ[੧੦] ਤਿਸੁ ਭਾਵਾ ਤਦ ਹੀ ਗਾਵਾ ॥ ਤਾ [੧੧]ਗਾਵੇ ਕਾ ਫਲੁ ਪਾਵਾ ॥ ਗਾਵੇ ਕਾ ਫਲੁ ਹੋਈ ॥ ਜਾ ਆਪੇ ਦੇਵੈ ਸੋਈ ॥ ੧ ॥ ਮਨ ਮੇਰੇ ਗੁਰ ਬਚਨੀ ਨਿਧਿ[੧੨] ਪਾਈ ॥ ਤਾ ਤੇ ਸਚ ਮਹਿ ਰਹਿਆ ਸਮਾਈ ॥ ਰਹਾਉ ॥ [੧੩]ਗੁਰ ਸਾਖੀ ਅੰਤਰਿ ਜਾਗੀ ॥ ਤਾ ਚੰਚਲ ਮਤਿ ਤਿਆਗੀ ॥ ਗੁਰ ਸਾਖੀ ਕਾ ਉਜੀਆਰਾ[੧੪] ॥ ਤਾ ਮਿਟਿਆ [੧੫]ਸਗਲ ਅੰਧ੍ਯਾਰਾ ॥ ੨ ॥ ਗੁਰ ਚਰਨੀ ਮਨੁ ਲਾਗਾ ॥ ਤਾ ਜਮ ਕਾ ਮਾਰਗੁ ਭਾਗਾ[੧੬] ॥ ਭੈ ਵਿਚਿ ਨਿਰਭਉ ਪਾਇਆ ॥ ਤਾ [੧੭]ਸਹਜੈ ਕੈ ਘਰਿ ਆਇਆ ॥ ੩ ॥ [੧੮]ਭਣਤਿ ਨਾਨਕੁ ਬੂਝੈ ਕੋ ਬੀਚਾਰੀ ॥ ਇਸੁ ਜਗ ਮਹਿ ਕਰਣੀ ਸਾਰੀ ॥ ਕਰਣੀ ਕੀਰਤਿ ਹੋਈ ॥ ਜਾ ਆਪੇ ਮਿਲਿਆ ਸੋਈ ॥ ੪ ॥ ੧ ॥ ੧੨ ॥

ਸੋਰਠਿ ਮਹਲਾ ੩† ਘਰੁ ੧

ੴ ਸਤਿਗੁਰ ਪ੍ਰਸਾਦਿ ॥ ॥ ਸੇਵਕ ਸੇਵ ਕਰਹਿ ਸਭਿ ਤੇਰੀ ਜਿਨ [੧੯]ਸਬਦੈ ਸਾਦੁ ਆਇਆ ॥ ਗੁਰ ਕਿਰਪਾ ਤੇ ਨਿਰਮਲੁ ਹੋਆ ਜਿਨਿ ਵਿਚਹੁ ਆਪੁ[੨੦] ਗਵਾਇਆ ॥ ਅਨਦਿਨੁ[੨੧] ਗੁਣ ਗਾਵਹਿ ਨਿਤ ਸਾਚੇ ਗੁਰ ਕੈ ਸਬਦਿ ਸੁਹਾਇਆ ॥ ੧ ॥ ਮੇਰੇ ਠਾਕੁਰ ਹਮ ਬਾਰਿਕ[੨੨] ਸਰਣਿ ਤੁਮਾਰੀ ॥ ਏਕੋ ਸਚਾ ਸਚੁ ਤੂ ਕੇਵਲੁ[੨੩] ਆਪਿ ਮੁਰਾਰੀ[੨੪] ॥ ਰਹਾਉ ॥ [੨੫]ਜਾਗਤ ਰਹੇ ਤਿਨੀ ਪ੍ਰਭੁ ਪਾਇਆ ਸਬਦੇ ਹਉਮੈ ਮਾਰੀ ॥ [੨੬]ਗਿਰਹੀ ਮਹਿ ਸਦਾ ਹਰਿ ਜਨ ਉਦਾਸੀ ਗਿਆਨ ਤਤ

੧ ਦਿਨ ਰਾਤ ਗੁਰੂ ਦੇ ਚਰਨ ਪੂਜੇ ; ਓਹੀ ਹਰੀ ਦਾਤਾ ਹੈ, ਓਹੀ ਦਾਨ ਲੈ ਕੇ ਖਾਣ ਵਾਲਾ ਹੈ।

੨ ਆਪਣੇ ਅੰਦਰ ਅਤੇ ਬਾਹਰ ਸ੍ਰਿਸ਼ਟੀ ਵਿਚ।

੩ ਗੁਰੂ ਦੁਆਰਾ ਦ੍ਵੈਤ ਮਿਟਾ ਕੇ ਦੇਖੋ, ਸਭ ਜਗਾ ਹਰੀ ਦੀ ਜੋਤ ਸਮਾਈ ਹੋਈ ਹੈ।

੪ ਭਟਕਦੇ ਮਨ ਨੂੰ ਆਪਣੇ ਥਾਂ ਤੇ ਟਿਕਾ ਰਖੇ ; ਇਹ ਮਤ ਗੁਰੂ ਨੂੰ ਮਿਲਿਆਂ ਆਉਂਦੀ ਹੈ, ਨਾ ਨਜ਼ਰ ਆਉਣ ਵਾਲੇ ਹਰੀ ਦਾ ਅਨੁਭਵ ਕਰ ਕੇ ਮਸਤ ਰਹੇ।

੫ ਅੰਮ੍ਰਿਤ।

੬ ਆਪਣੇ ਘਰ ਵਿਚ ਵਾਸਾ ਹੋ ਜਾਂਦਾ ਹੈ, ਆਤਮ ਗਿਆਨ ਹੋ ਜਾਂਦਾ ਹੈ।

੭ ਜਨਮ ਮਰਨ ਤੇ ਹਸਤੀ ਵਿਚ ਆਉਣ ਨੂੰ ਕਟਣ ਵਾਲਾ। ਭਵ=ਹੋਂਦ, ਹਸਤੀ।

੮ ਫੇਰ ਦੁਬਾਰਾ ਜਨਮ ਨਹੀਂ ਹੋਏਗਾ।

੯ ਉਹ ਮਾਇਆ ਤੋਂ ਨਿਰਲੇਪ ਹਰੀ ਸਭ ਦਾ ਤੱਤ ਹੈ ਅਤੇ ਸਭ ਥਾਂ ਉਸੇ ਦੀ ਜੋਤਿ (ਸਤਿਆ) ਹੈ ; ਸਭ ਕੁਝ ਰਬ ਆਪ ਹੀ ਹੈ ; ਉਸ ਤੋਂ ਅੱਡ ਕੁਝ ਨਹੀਂ। ਜੋ ਬੇਅੰਤ ਪਰਮੇਸਰ ਹੈ, ਓਹੀ ਮੈਨੂੰ ਗੁਰੂ ਮਿਲਿਆ ਹੈ (ਮੇਰਾ ਗੁਰੂ ਪਰਮੇਸ਼ਰ ਆਪ ਹੈ)।

੧੦ ਜੇ, ਜਦੋਂ।

੧੧ ਗੁਣ ਗਾਉਣ ਦਾ ਲਾਭ ਉਠਾਂਦਾ।

੧੨ ਸਾਰੇ ਸੁਖਾਂ ਦਾ ਖਜ਼ਾਨਾ। ਦੇਖੋ ਪੰਨਾ ੩੫੩, ਫੁਟ ਨੋਟ *।

੧੩ ਗੁਰੂ ਦੀ ਸਿਖਿਆ ਮਨ ਅੰਦਰ ਪਰਕਾਸ਼ ਹੋਈ।

੧੪ ਚਾਨਣਾ (ਹੋਇਆ)।

੧੫ ਸਾਰਾ ਹਨੇਰਾ (ਹਰ ਤਰ੍ਹਾਂ ਦੀ ਅਵਿਦਿਆ)।

੧੬ ਛੁਟ ਗਿਆ।

੧੭ ਸਹਜ ਦੀ ਅਵਸਥਾ ਵਿਚ ਟਿਕ ਗਿਆ। ਦੇਖੋ ਪੰਨਾ ੩੭੦, ਫੁਟ ਨੋਟ §।

੧੮ ਨਾਨਕ ਕਹਿੰਦਾ ਹੈ ਕਿ ਕੋਈ ਵਿਰਲਾ ਵਿਚਾਰਵਾਨ ਹੀ ਬੁਝਦਾ ਹੈ ਕਿ ਇਸ ਜਗਤ ਵਿਚ ਸਭ ਤੋਂ ਉਤਮ ਕਰਨੀ ਕੀ ਹੈ। ਉਹ ਕਰਨੀ ਹਰੀ-ਜੱਸ ਹੈ, ਜੋ ਤਦ ਮਿਲਦਾ ਹੈ ਜਦ ਉਹ ਹਰੀ ਆਪ ਮਿਲੇ।

੧੯ ਸ਼ਬਦ (ਨਾਮ) ਦਾ ਰਸ ਆਇਆ ਹੈ।

੨੦ ਆਪਾ ਭਾਵ, ਹਉਮੈ।

੨੧ ਹਰ ਰੋਜ਼, ਨਿੱਤ।

੨੨ ਬੱਚੇ।

੨੩ ਨਰੋਲ, ਸਿਰਫ਼।

੨੪ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਹਰੀ।

੨੫ ਜੋ ਸੁਚੇਤ (ਖਬਰਦਾਰ) ਰਹਿੰਦੇ ਹਨ (ਮਾਇਆ ਦੇ ਮੋਹ ਵਿਚ ਸੌਂ ਨਹੀਂ ਜਾਂਦੇ)।

੨੬ ਗ੍ਰਿਹਸਥ ਵਿਚ ਰਹਿੰਦੇ ਹੋਏ ਹਰੀ ਦੇ ਦਾਸ ਉਪ੍ਰਾਮ ਰਹਿੰਦੇ ਹਨ।

---

*ਸਭ ਤੋਂ ਚੰਗੀ ਕਰਨੀ ਹਰੀ ਦਾ ਜਸ ਹੈ, ਪਰ ਇਹ ਕਰਨੀ ਤਦ ਸਿਖੀਦੀ ਹੈ ਜਦ ਹਰੀ ਆਪ ਗੁਰੂ ਬਣ ਕੇ ਮਿਲਦਾ ਹੈ।

† ਇਨ੍ਹਾਂ ੧੨ ਚੌਪਦਿਆਂ ਵਿਚ ਹਰ ਇਕ ਦਾ ਭਾਵ ਇਹੋ ਹੈ ਕਿ ਹਰੀ ਦੀ ਪ੍ਰਾਪਤੀ ਗੁਰੂ ਦੇ ਸ਼ਬਦ ਰਾਹੀਂ ਹੁੰਦੀ ਹੈ।

ਬੀਚਾਰੀ ॥ ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ਹਰਿ ਰਾਖਿਆ ਉਰਧਾਰੀ[੧] ॥ ੨ ॥ [੨]ਇਹੁ ਮਨੂਆ ਦਹਦਿਸਿ ਧਾਵਦਾ ਦੂਜੈ ਭਾਇ ਖੁਆਇਆ ॥ [੩]ਮਨਮੁਖ ਮੁਗਧੁ ਹਰਿਨਾਮੁ ਨ ਚੇਤੈ ਬਿਰਥਾ[੪] ਜਨਮੁ ਗਵਾਇਆ ॥ ਸਤਿਗੁਰੁ ਭੇਟੇ[੫] ਤਾ ਨਾਉ ਪਾਏ ਹਉਮੈ ਮੋਹੁ ਚੁਕਾਇਆ[੬] ॥ ੩ ॥ ਹਰਿ ਜਨ ਸਾਚੇ ਸਾਚੁ ਕਮਾਵਹਿ ਗੁਰ ਕੈ ਸਬਦਿ ਵੀਚਾਰੀ ॥ ਆਪੇ ਮੇਲਿ ਲਏ ਪ੍ਰਭਿ ਸਾਚੈ ਸਾਚੁ ਰਖਿਆ ਉਰਧਾਰੀ ॥ ਨਾਨਕ [੭]ਨਾਵਹੁ ਗਤਿ ਮਤਿ ਪਾਈ ਏਹਾ ਰਾਸਿ ਹਮਾਰੀ ॥ ੪ ॥ ੧ ॥ ਸੋਰਠਿ ਮਹਲਾ ੩ ॥ [੮]ਭਗਤਿ ਖਜਾਨਾ ਭਗਤਨ ਕਉ ਦੀਆ ਨਾਉ ਹਰਿ ਧਨੁ ਸਚੁ ਸੋਇ ॥ ਅਖੁਟੁ[੯] ਨਾਮ ਧਨੁ ਕਦੇ ਨਿਖੁਟੈ ਨਾਹੀ [੧੦]ਕਿਨੈ ਨ ਕੀਮਤਿ ਹੋਇ ॥ [੧੧]ਨਾਮ ਧਨਿ ਮੁਖ ਉਜਲੇ ਹੋਏ ਹਰਿ ਪਾਇਆ ਸਚੁ ਸੋਇ ॥ ੧ ॥ ਮਨ ਮੇਰੇ ਗੁਰ ਸਬਦੀ ਹਰਿ ਪਾਇਆ ਜਾਇ ॥ ਬਿਨੁ ਸਬਦੈ ਜਗੁ ਭੁਲਦਾ ਫਿਰਦਾ ਦਰਗਹ ਮਿਲੈ ਸਜਾਇ ॥ ਰਹਾਉ ॥ ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ ॥ ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ ਕੋਇ ਨ ਸੁਣੈ ਪੂਕਾਰਾ[੧੨] ॥ ਅੰਧਾ ਜਗਤੁ [੧੩]ਅੰਧੁ ਵਰਤਾਰਾ ਬਾਝੁ ਗੁਰੂ ਗੁਬਾਰਾ[੧੪] ॥ ੨ ॥ ਹਉਮੈ ਮੇਰਾ ਕਰਿ ਕਰਿ ਵਿਗੁਤੇ[੧੫] [੧੬]ਕਿਹੁ ਚਲੈ ਨ ਚਲਦਿਆ ਨਾਲਿ ॥ ਗੁਰਮੁਖਿ[੧੭] ਹੋਵੈ ਸੁ ਨਾਮੁ ਧਿਆਵੈ ਸਦਾ ਹਰਿਨਾਮੁ ਸਮਾਲਿ[੧੮] ॥ ਸਚੀ ਬਾਣੀ ਹਰਿ ਗੁਣ ਗਾਵੈ [੧੯]ਨਦਰੀ ਨਦਰਿ ਨਿਹਾਲਿ ॥ ੩ ॥ [੨੦]ਸਤਿਗੁਰ ਗਿਆਨੁ ਸਦਾ ਘਟਿ ਚਾਨਣੁ ਅਮਰੁ ਸਿਰਿ ਬਾਦਿਸਾਹਾ ॥ ਅਨਦਿਨੁ[੨੧] ਭਗਤਿ ਕਰਹਿ ਦਿਨੁ ਰਾਤੀ ਰਾਮਨਾਮੁ [੨੨]ਸਚੁ ਲਾਹਾ ॥ ਨਾਨਕ ਰਾਮਨਾਮਿ ਨਿਸਤਾਰਾ[੨੩] ਸਬਦਿ ਰਤੇ ਹਰਿ ਪਾਹਾ* ॥ ੪ ॥ ੨ ॥ ਸੋਰਠਿ ਮ: ੩ ॥ [੨੪]ਦਾਸਨਿ ਦਾਸੁ ਹੋਵੈ ਤਾ ਹਰਿ ਪਾਏ ਵਿਚਹੁ ਆਪੁ ਗਵਾਈ ॥ [੨੫]ਭਗਤਾ ਕਾ ਕਾਰਜੁ ਹਰਿ ਅਨੰਦੁ ਹੈ ਅਨਦਿਨੁ ਹਰਿ ਗੁਣ ਗਾਈ ॥ ਸਬਦਿ ਰਤੇ ਸਦਾ [੨੬]ਇਕ ਰੰਗੀ ਹਰਿ ਸਿਉ ਰਹੇ ਸਮਾਈ ॥ ੧ ॥ ਹਰਿ ਜੀਉ ਸਾਚੀ ਨਦਰਿ ਤੁਮਾਰੀ ॥ ਆਪਣਿਆ ਦਾਸਾ ਨੋ ਕ੍ਰਿਪਾ ਕਰਿ ਪਿਆਰੇ ਰਾਖਹੁ [੨੭]ਪੈਜ ਹਮਾਰੀ ॥ ਰਹਾਉ ॥ [੨੮]ਸਬਦਿ ਸਲਾਹੀ ਸਦਾ ਹਉ ਜੀਵਾ ਗੁਰਮਤੀ ਭਉ ਭਾਗਾ ॥ ਮੇਰਾ ਪ੍ਰਭੁ ਸਾਚਾ ਅਤਿ ਸੁਆਲਿਉ[੨੯] ਗੁਰੁ ਸੇਵਿਆ ਚਿਤੁ ਲਾਗਾ ॥ ਸਾਚਾ ਸਬਦੁ ਸਚੀ ਸਚੁ ਬਾਣੀ ਸੋ ਜਨੁ ਅਨਦਿਨੁ ਜਾਗਾ ॥ ੨ ॥ [੩੦]ਮਹਾ ਗੰਭੀਰੁ ਸਦਾ ਸੁਖਦਾਤਾ ਤਿਸ ਕਾ ਅੰਤੁ ਨ ਪਾਇਆ ॥ ਪੂਰੇ ਗੁਰ ਕੀ ਸੇਵਾ ਕੀਨੀ ਅਚਿੰਤੁ[੩੧] ਹਰਿ ਮੰਨਿ ਵਸਾਇਆ ॥ ਮਨੁ ਤਨੁ ਨਿਰਮਲੁ ਸਦਾ ਸੁਖੁ ਅੰਤਰਿ ਵਿਚਹੁ ਭਰਮੁ ਚੁਕਾਇਆ ॥ ੩ ॥ ਹਰਿ ਕਾ ਮਾਰਗੁ ਸਦਾ [੩੨]ਪੰਥੁ ਵਿਖੜਾ ਕੋ ਪਾਏ

੧ ਮਨ ਵਿਚ ਵਸਾ ਰਖਿਆ ਹੈ ।

੨ ਇਹ ਮਨ ਦਸ ਤਰਫ਼ਾਂ ਵਲ (ਸਭ ਪਾਸੇ, ਅਨੇਕ ਪਾਸੇ) ਦੌੜਦਾ ਹੈ । ਮਾਇਆ ਦੇ ਮੋਹ ਵਿਚ ਲਗ ਕੇ ਕੁਰਾਹੇ ਪੈ ਗਿਆ ਹੈ ।

੩ ਅਤਿ ਮੂਰਖ ਆਪ-ਹੁਦਰਾ ।

੪ ਨਿਸਫਲ, ਅਜਾਈਂ ।

੫ ਦਰਸ਼ਨ ਕਰੇ, ਮਿਲੇ ।

੬ ਦੂਰ ਕੀਤਾ ।

੭ ਹਰੀ-ਨਾਮ ਤੋਂ ਮੁਕਤੀ ਅਤੇ ਗਿਆਨ ਪਾਇਆ ; ਏਹੀ (ਨਾਮ ਹੀ) ਸਾਡੀ ਪੂੰਜੀ ਹੈ ।

੮ ਭਗਤੀ, ਪ੍ਰੇਮ ਦਾ ਖਜ਼ਾਨਾ ।

੯ ਨਾ ਮੁਕਣ ਵਾਲਾ ।

੧੦ ਕਿਸੇ ਤੋਂ ਕੀਮਤ ਨਹੀਂ ਪੈਂਦੀ ।

੧੧ ਨਾਮ-ਧਨ ਨਾਲ ਸੁਰਖਰੂ ਹੋਏ ।

੧੨ ਚੀਕ ਪੁਕਾਰ, ਸ਼ਿਕਾਇਤ ।

੧੩ ਅੰਨ੍ਹੀ ਵਰਤੋਂ ਹੈ ।

੧੪ ਹਨੇਰਾ ਹੈ ।

੧੫ ਖੁਆਰ ਹੋਏ ।

੧੬ ਮਰਨ ਲਗਿਆਂ ਕੁਝ ਭੀ ਨਾਲ ਨਹੀਂ ਜਾਂਦਾ ।

੧੭ ਗੁਰੂ ਦੀ ਮੰਨ ਕੇ ਟੁਰਨ ਵਾਲਾ ।

੧੮ ਸਿਮਰ ਕੇ, ਯਾਦ ਕਰ ਕੇ ।

੧੯ ਮਿਹਰ ਦੀ ਨਜ਼ਰ ਕਰਨ ਵਾਲੇ ਦੀ ਨਜ਼ਰ ਨਾਲ ਸੁਖੀ ਹੋ ਗਿਆ ।

੨੦ ਸਤਗੁਰ ਦਾ ਦਿਤਾ ਗਿਆਨ ਸਦਾ ਮਨ ਵਿਚ ਇਕ ਚਾਨਣਾ ਹੈ ਅਤੇ ਬਾਦਸ਼ਾਹਾਂ ਦੇ ਸਿਰ ਤੇ ਵੀ ਉਸ ਹਰੀ ਦਾ ਹੁਕਮ ਹੈ ।

੨੧ ਹਮੇਸ਼ਾਂ ।

੨੨ ਸਚਾ ਨਫ਼ਾ ।

੨੩ ਮੁਕਤੀ ।

੨੪ ਦਾਸਾਂ ਦਾ ਦਾਸ, ਅਤਿ ਨਿੰਮ੍ਰਤਾ ਵਾਲਾ ।

੨੫ ਭਗਤਾਂ ਦਾ ਕੰਮ (ਰੁਝੇਵਾਂ) ਅਨੰਦ-ਰੂਪ ਹਰੀ ਹੀ ਹੈ, (ਭਾਵ ਉਸੇ ਵਿਚ ਲਗੇ ਰਹਿੰਦੇ ਹਨ) ।

੨੬ ਇਕ-ਰਸ ਹੋ ਕੇ ।

੨੭ ਸਾਡੀ ਲਾਜ, ਇੱਜ਼ਤ ।

੨੮ ਸ਼ਬਦ ਰਾਹੀਂ ਹਰੀ ਨੂੰ ਸਲਾਹ ਕੇ (ਜਸ ਕਰ ਕੇ)।

੨੯ [ਸੰ. ਸੁ-ਆਲਯ=ਸੁੰਦਰਤਾ ਦਾ ਘਰ] ਸੋਹਣਾ।

੩੦ ਬਹੁਤ ਡੂੰਘਾ, ਗਉਰਾ ।

੩੧ ਚਿੰਤਾ ਤੋਂ ਰਹਿਤ, ਸਦਾ ਅਨੰਦ ਰਹਿਣ ਵਾਲਾ। (ਇਸ ਸ਼ਬਦ ਵਿਚ ਹਰੀ ਨੂੰ 'ਅਨੰਦੁ' ਤੇ 'ਸੁਖ-ਦਾਤਾ' ਕਿਹਾ ਹੈ, ਇਸ ਲਈ 'ਅਚਿੰਤੁ' ਭੀ ਹਰੀ ਦਾ ਹੀ ਗੁਣ ਲੈਣਾ ਹੈ ।)

੩੨ ਮੁਸ਼ਕਲ ਰਸਤਾ ।

*ਪਾਇਆ । ਗੁਰ-ਸ਼ਬਦ ਵਿਚ ਰੰਗੇ ਜਾਣ ਨਾਲ ਹਰੀ ਮਿਲਦਾ ਹੈ । (ਵੇਖੋ ਰਹਾਉ ਦੀ ਪਹਿਲੀ ਤੁਕ ।)

ਗੁਰ ਵੀਚਾਰਾ॥ [੧]ਹਰਿ ਕੈ ਰੰਗਿ ਰਾਤਾ ਸਬਦੇ ਮਾਤਾ ਹਉਮੈ ਤਜੇ ਵਿਕਾਰਾ॥ ਨਾਨਕ [੨]ਨਾਮਿ ਰਤਾ ਇਕ ਰੰਗੀ ਸਬਦਿ ਸਵਾਰਣਹਾਰਾ ॥ ੪ ॥ ੩ ॥ ਸੋਰਠਿ ਮਹਲਾ ੩॥ਹਰਿ ਜੀਉ ਤੁਧੁ ਨੋ ਸਦਾ ਸਾਲਾਹੀ[੩] ਪਿਆਰੇ [੪]ਜਿਚਰੁ ਘਟ ਅੰਤਰਿ ਹੈ ਸਾਸਾ॥ ਇਕੁ ਪਲੁ ਖਿਨੁ[੫] ਵਿਸਰਹਿ ਤੂ ਸੁਆਮੀ ਜਾਨਉ ਬਰਸ ਪਚਾਸਾ॥ ਹਮ ਮੂੜ ਮੁਗਧ ਸਦਾ ਸੇ[੬] ਭਾਈ [੭]ਗੁਰ ਕੈ ਸਬਦਿ ਪ੍ਰਗਾਸਾ॥ ੧ ॥ ਹਰਿ ਜੀਉ ਤੁਮ ਆਪੇ ਦੇਹੁ ਬੁਝਾਈ॥ ਹਰਿ ਜੀਉ [੮]ਤੁਧੁ ਵਿਟਹੁ ਵਾਰਿਆ ਸਦ ਹੀ ਤੇਰੇ ਨਾਮ ਵਿਟਹੁ [੯]ਬਲਿ ਜਾਈ॥ ਰਹਾਉ॥ [੧੦]ਹਮ ਸਬਦਿ ਮੁਏ ਸਬਦਿ ਮਾਰਿ ਜੀਵਾਲੇ ਭਾਈ ਸਬਦੇ ਹੀ ਮੁਕਤਿ ਪਾਈ॥ ਸਬਦੇ ਮਨੁ ਤਨੁ ਨਿਰਮਲੁ ਹੋਆ ਹਰਿ ਵਸਿਆ ਮਨਿ ਆਈ॥ ਸਬਦੁ ਗੁਰ ਦਾਤਾ ਜਿਤੁ ਮਨੁ ਰਾਤਾ ਹਰਿ ਸਿਉ ਰਹਿਆ ਸਮਾਈ॥ ੨॥ ਸਬਦੁ ਨ ਜਾਣਹਿ ਸੇ ਅੰਨੇ ਬੋਲੇ[੧੧] ਸੇ [੧੨]ਕਿਤੁ ਆਏ ਸੰਸਾਰਾ॥ ਹਰਿ ਰਸੁ ਨ ਪਾਇਆ ਬਿਰਥਾ ਜਨਮੁ ਗਵਾਇਆ ਜੰਮਹਿ ਵਾਰੋ ਵਾਰਾ॥ [੧੩]ਬਿਸਟਾ ਕੇ ਕੀੜੇ ਬਿਸਟਾ ਮਾਹਿ ਸਮਾਣੇ ਮਨਮੁਖ ਮੁਗਧ ਗੁਬਾਰਾ[੧੪] ॥ ੩॥ [੧੫]ਆਪੇ ਕਰਿ ਵੇਖੈ ਮਾਰਗਿ ਲਾਏ ਭਾਈ ਤਿਸੁ ਬਿਨੁ ਅਵਰੁ ਨ ਕੋਈ॥ ਜੋ [੧੬]ਧੁਰਿ ਲਿਖਿਆ ਸੋ ਕੋਇ ਨ ਮੇਟੈ ਭਾਈ ਕਰਤਾ ਕਰੇ ਸੁ ਹੋਈ॥ ਨਾਨਕ ਨਾਮੁ ਵਸਿਆ ਮਨ ਅੰਤਰਿ ਭਾਈ ਅਵਰੁ ਨ ਦੂਜਾ ਕੋਈ॥ ੪॥ ੪॥ ਸੋਰਠਿ ਮਹਲਾ ੩॥ [੧੭]ਗੁਰਮੁਖਿ ਭਗਤਿ ਕਰਹਿ ਪ੍ਰਭ ਭਾਵਹਿ [੧੮]ਅਨਦਿਨੁ ਨਾਮੁ ਵਖਾਣੇ॥ ਭਗਤਾ ਕੀ [੧੯]ਸਾਰ ਕਰਹਿ ਆਪਿ ਰਾਖਹਿ ਜੋ [੨੦]ਤੇਰੈ ਮਨਿ ਭਾਣੇ॥ ਤੂ ਗੁਣ ਦਾਤਾ ਸਬਦਿ ਪਛਾਤਾ [੨੧]ਗੁਣ ਕਹਿ ਗੁਣੀ ਸਮਾਣੇ॥ ੧॥ ਮਨ ਮੇਰੇ ਹਰਿ ਜੀਉ ਸਦਾ ਸਮਾਲਿ[੨੨]॥ [੨੩]ਅੰਤ ਕਾਲਿ ਤੇਰਾ ਬੇਲੀ ਹੋਵੈ ਸਦਾ ਨਿਬਹੈ ਤੇਰੈ ਨਾਲਿ॥ ਰਹਾਉ॥ [੨੪]ਦੁਸਟ ਚਉਕੜੀ ਸਦਾ ਕੂੜੁ ਕਮਾਵਹਿ ਨਾ ਬੂਝਹਿ ਵੀਚਾਰੇ॥ *ਨਿੰਦਾ ਦੁਸਟੀ ਤੇ ਕਿਨਿ ਫਲੁ ਪਾਇਆ ਹਰਣਾਖਸ ਨਖਹਿ ਬਿਦਾਰੇ॥ ਪ੍ਰਹਿਲਾਦੁ ਜਨੁ ਸਦ ਹਰਿ ਗੁਣ ਗਾਵੈ ਹਰਿ ਜੀਉ [੨੫]ਲਏ ਉਬਾਰੇ॥ ੨॥ [੨੬]ਆਪਸ ਕਉ ਬਹੁ ਭਲਾ ਕਰਿ ਜਾਣਹਿ ਮਨਮੁਖਿ ਮਤਿ ਨ ਕਾਈ॥ ਸਾਧੂ ਜਨ ਕੀ [੨੭]ਨਿੰਦਾ ਵਿਆਪੇ ਜਾਸਨਿ ਜਨਮੁ ਗਵਾਈ॥ ਰਾਮਨਾਮੁ ਕਦੇ ਚੇਤਹਿ ਨਾਹੀ ਅੰਤਿ ਗਏ ਪਛੁਤਾਈ॥ ੩॥ ਸਫਲੁ ਜਨਮੁ ਭਗਤਾ ਕਾ ਕੀਤਾ ਗੁਰ ਸੇਵਾ ਆਪਿ ਲਾਏ॥ ਸਬਦੇ ਰਾਤੇ [੨੮]ਸਹਜੇ ਮਾਤੇ ਅਨਦਿਨੁ ਹਰਿ ਗੁਣ ਗਾਏ॥ ਨਾਨਕ ਦਾਸੁ ਕਹੈ ਬੇਨੰਤੀ ਹਉ ਲਾਗਾ ਤਿਨ ਕੈ ਪਾਏ॥ ੪॥ ੫ ॥ ਸੋਰਠਿ ਮਹਲਾ ੩॥ [੨੯]ਸੋ ਸਿਖੁ ਸਖਾ ਬੰਧਪੁ ਹੈ ਭਾਈ ਜੋ ਗੁਰ ਕੇ ਭਾਣੇ ਵਿਚਿ ਆਵੈ॥ ਆਪਣੈ ਭਾਣੈ ਜੋ ਚਲੈ ਭਾਈ

੧ ਹਰੀ ਦੇ ਪ੍ਰੇਮ ਵਿਚ ਰੰਗਿਆ ਹੋਇਆ ਅਤੇ ਸ਼ਬਦ ਵਿਚ ਮਸਤ ਹੋ ਕੇ ਹਉਮੈ ਦੀ ਬੁਰਿਆਈ ਨੂੰ ਛਡ ਦਿੰਦਾ ਹੈ।

੨ ਉਹ ਨਾਮ ਵਿਚ ਇਕ-ਰਸ ਰੰਗਿਆ ਜਾਂਦਾ ਹੈ, ਜੋ (ਨਾਮ) ਗੁਰੂ ਦੇ ਸ਼ਬਦ ਰਾਹੀਂ ਸੁਧਾਰਣ ਵਾਲਾ ਹੈ।

੩ ਜਸ ਗਾਵਾਂ।

੪ ਜਿਨਾਂ ਚਿਰ ਮੇਰੇ ਸਰੀਰ ਅੰਦਰ ਜਾਨ ਹੈ।

੫ ਛਿਨ ਭਰ।

੬ ਸਾਂ, ਸੀਗੇ। ਅਸੀ ਸਦਾ ਤੋਂ ਮੂਰਖ ਸਾਂ!

੭ ਗੁਰੂ ਦੇ ਸ਼ਬਦ ਦੁਆਰਾ ਗਿਆਨ ਦਾ ਚਾਨਣਾ ਹੋਇਆ।

੮ ਤੇਰੇ ਉਤੋਂ ਸਦਕੇ ਹਾਂ।

੯ ਕੁਰਬਾਨ ਜਾਵਾਂ।

੧੦ ਅਸੀ ਸ਼ਬਦ ਰਾਹੀਂ ਮਰੇ (ਆਪਾ ਮਾਰਿਆ) ਅਤੇ ਸ਼ਬਦ ਨੇ ਹੀ ਮਾਰ ਕੇ ਜਿਵਾ ਦਿਤਾ (ਆਤਮ-ਜੀਵਨ ਦਿੱਤਾ)।

੧੧ ਡੋਰੇ ਹਨ।

੧੨ ਕਿਸ ਵਾਸਤੇ ਸੰਸਾਰ ਵਿਚ ਆਏ?

੧੩ ਗੰਦਗੀ ਦੇ ਕੀੜੇ।

੧੪ (ਅਗਿਆਨ ਦੇ) ਹਨੇਰੇ ਵਾਲਾ, ਅਗਿਆਨੀ।

੧੫ ਹਰੀ ਆਪੇ ਸਭ ਨੂੰ ਪੈਦਾ ਕਰ ਕੇ ਸੰਭਾਲ ਕਰਦਾ ਹੈ ਅਤੇ ਰਸਤੇ ਪਾਉਂਦਾ ਹੈ।

੧੬ ਧੁਰੋਂ ਹੁਕਮ ਲਿਖਿਆ ਹੈ ਉਹ ਕੋਈ ਟਾਲ ਨਹੀਂ ਸਕਦਾ।

੧੭ ਗੁਰੂ ਦੁਆਰਾ ਜੋ ਭਗਤੀ ਕਰਦੇ ਹਨ।

੧੮ ਹਰ ਰੋਜ਼ (ਨਿੱਤ) ਨਾਮ ਉਚਰਦੇ ਹਨ।

੧੯ ਖਬਰ ਲੈਂਦਾ ਹੈਂ, ਪਾਲਨਾ ਕਰਦਾ ਹੈਂ।

੨੦ ਤੇਰੇ ਮਨ ਨੂੰ ਚੰਗੇ ਲਗੇ ਹਨ।

੨੧ ਗੁਣ ਗਾ ਕੇ ਗੁਣਾਂ ਵਾਲੇ (ਹਰੀ) ਵਿਚ ਸਮਾ ਜਾਈਦਾ ਹੈ।

੨੨ ਯਾਦ ਕਰ।

੨੩ ਓੜਕ ਵੇਲੇ ਤੇਰਾ ਸਾਥੀ (ਮਦਦਗਾਰ) ਬਣਦਾ ਤੇ ਸਦਾ ਤੇਰੇ ਨਾਲ ਨਿਭਦਾ ਹੈ।

੨੪ ਦੁਸ਼ਟਾਂ ਦੀ ਮੰਡਲੀ।

੨੫ ਤਾਰ ਲਿਆ।

੨੬ ਆਪਣੇ ਆਪ ਨੂੰ।

੨੭ ਨਿੰਦਿਆ ਕਰਨ ਵਿਚ ਡੁਬੇ ਹੋਏ।

੨੮ ਸਹਜ ਅਵਸਥਾ ਵਿਚ ਮਸਤ ਹਨ। ਦੇਖੋ ਪੰਨਾ ੩੭੦, ਫੁਟ ਨੋਟ §।

੨੯ ਓਹੀ (ਚੰਗਾ) ਸਿੱਖ ਹੈ ਅਤੇ ਸਾਡਾ (ਸੱਚਾ) ਮਿੱਤਰ ਰਿਸ਼ਤੇਦਾਰ ਹੈ ਜੋ ਗੁਰੂ ਦੀ ਰਜ਼ਾ ਵਿਚ ਚਲਦਾ ਹੈ। ਜੋ ਆਪਣੀ ਮਰਜ਼ੀ ਉਤੇ ਚਲਦਾ ਹੈ ਉਹ ਹਰੀ ਤੋਂ ਵਿਛੜ ਕੇ ਦੁਖ ਉਠਾਂਦਾ ਹੈ।

---

* ਨਿੰਦਿਆ ਪਾਪਣ ਤੋਂ ਕਿਸ ਨੇ ਲਾਭ ਖਟਿਆ ਹੈ? ਹਰਨਾਖਸ (ਨਰਸਿੰਘ ਦੇ) ਨੌਂਹਾਂ ਨਾਲ ਚੀਰਿਆ ਗਿਆ। ਹਿਰਨਕਸ਼ਿਪੁ ਇਕ ਜ਼ਾਲਮ ਰਾਜਾ ਸੀ ਜੋ ਆਪਣੇ ਪੁਤਰ ਪ੍ਰਹਿਲਾਦ ਨੂੰ ਹਰੀ ਦੀ ਭਗਤੀ ਕਰਨ ਤੇ ਤਰ੍ਹਾਂ ਤਰ੍ਹਾਂ ਦੇ ਤਸੀਹੇ ਦਿੰਦਾ ਸੀ। ਉਸ ਦਾ ਅੰਤ ਇਹ ਹੋਇਆ ਕਿ ਵਿਸ਼ਨੂੰ ਨੇ ਨਰਸਿੰਘ ਰੂਪ ਧਾਰ ਕੇ ਉਸ ਨੂੰ ਨੌਂਹਾਂ ਨਾਲ ਪਾੜ ਦਿੱਤਾ।

ਵਿਛੁੜਿ ਚੋਟਾ ਖਾਵੈ ॥ ਬਿਨੁ ਸਤਿਗੁਰ ਸੁਖੁ ਕਦੇ ਨ ਪਾਵੈ ਭਾਈ ਫਿਰਿ ਫਿਰਿ
ਪਛੋਤਾਵੈ ॥ ੧ ॥ ਹਰਿ ਕੇ ਦਾਸ ਸੁਹੇਲੇ[੧] ਭਾਈ ॥ ਜਨਮ ਜਨਮ ਕੇ ਕਿਲਬਿਖ[੨] ਦੁਖ
ਕਾਟੇ ਆਪੇ ਮੇਲਿ ਮਿਲਾਈ ॥ ਰਹਾਉ ॥ [੩]ਇਹੁ ਕੁਟੰਬੁ ਸਭੁ ਜੀਅ ਕੇ ਬੰਧਨ ਭਾਈ
ਭਰਮਿ ਭੁਲਾ ਸੈਂਸਾਰਾ[੪] ॥ ਬਿਨੁ ਗੁਰ ਬੰਧਨ ਟੂਟਹਿ ਨਾਹੀ [੫]ਗੁਰਮੁਖਿ
ਮੋਖ ਦੁਆਰਾ ॥ ਕਰਮ ਕਰਹਿ ਗੁਰ ਸਬਦੁ ਨ ਪਛਾਣਹਿ ਮਰਿ ਜਨਮਹਿ ਵਾਰੋ
ਵਾਰਾ ॥ ੨ ॥ [੬]ਹਉ ਮੇਰਾ ਜਗੁ ਪਲਚਿ ਰਹਿਆ ਭਾਈ ਕੋਇ ਨ ਕਿਸ ਹੀ ਕੇਰਾ ॥
[੭]ਗੁਰਮੁਖਿ ਮਹਲੁ ਪਾਇਨਿ ਗੁਣ ਗਾਵਨਿ ਨਿਜਘਰਿ[੮] ਹੋਇ ਬਸੇਰਾ ॥ ਐਥੈ[੯] ਬੂਝੈ
ਸੁ ਆਪੁ ਪਛਾਣੈ ਹਰਿਪ੍ਰਭੁ ਹੈ ਤਿਸੁ ਕੇਰਾ ॥ ੩ ॥ ਸਤਿਗੁਰੂ ਸਦਾ ਦਇਆਲੁ ਹੈ
ਭਾਈ ਵਿਣੁ ਭਾਗਾ ਕਿਆ ਪਾਈਐ ॥ [੧੦]ਇਕ ਨਦਰਿ ਕਰਿ ਵੇਖੈ ਸਭ ਊਪਰਿ
ਜੇਹਾ ਭਾਉ[੧੧] ਤੇਹਾ ਫਲੁ ਪਾਈਐ ॥ ਨਾਨਕ ਨਾਮੁ ਵਸੈ ਮਨ ਅੰਤਰਿ ਵਿਚਹੁ ਆਪੁ[੧੨]
ਗਵਾਈਐ ॥ ੪ ॥ ੬ ॥ ਸੋਰਠਿ ਮਹਲਾ ੩ ਚੌਤੁਕੇ ॥ ਸਚੀ ਭਗਤਿ ਸਤਿਗੁਰ ਤੇ
ਹੋਵੈ ਸਚੀ ਹਿਰਦੈ ਬਾਣੀ ॥ ਸਤਿਗੁਰੁ ਸੇਵੇ ਸਦਾ ਸੁਖੁ ਪਾਏ [੧੩]ਹਉਮੈ ਸਬਦਿ
ਸਮਾਣੀ ॥ ਬਿਨੁ ਗੁਰ ਸਾਚੇ ਭਗਤਿ ਨ ਹੋਵੀ ਹੋਰ [੧੪]ਭੂਲੀ ਫਿਰੈ ਇਆਣੀ ॥
ਮਨਮੁਖਿ[੧੫] ਫਿਰਹਿ ਸਦਾ ਦੁਖੁ ਪਾਵਹਿ [੧੬]ਡੂਬਿ ਮੁਏ ਵਿਣੁ ਪਾਣੀ ॥ ੧ ॥ ਭਾਈ ਰੇ
ਸਦਾ ਰਹਹੁ ਸਰਣਾਈ ॥ ਆਪਣੀ ਨਦਰਿ ਕਰੇ ਪਤਿ ਰਾਖੈ ਹਰਿਨਾਮੋ ਦੇ
ਵਡਿਆਈ ॥ ਰਹਾਉ ॥ ਪੂਰੇ ਗੁਰ ਤੇ ਆਪੁ ਪਛਾਤਾ ਸਬਦਿ ਸਚੈ ਵੀਚਾਰਾ ॥
ਹਿਰਦੈ [੧੭]ਜਗ ਜੀਵਨੁ ਸਦ ਵਸਿਆ ਤਜਿ ਕਾਮੁ ਕ੍ਰੋਧੁ ਅਹੰਕਾਰਾ ॥ [੧੮]ਸਦਾ ਹਜੂਰਿ
ਰਵਿਆ ਸਭ ਠਾਈ ਹਿਰਦੈ ਨਾਮੁ ਅਪਾਰਾ ॥ *ਜੁਗਿ ਜੁਗਿ ਬਾਣੀ ਸਬਦਿ ਪਛਾਣੀ
ਨਾਉ ਮੀਠਾ ਮਨਹਿ ਪਿਆਰਾ ॥ ੨ ॥ ਸਤਿਗੁਰੁ ਸੇਵਿ ਜਿਨਿ ਨਾਮੁ ਪਛਾਤਾ ਸਫਲ
ਜਨਮੁ [੧੯]ਜਗਿ ਆਇਆ ॥ ਹਰਿ ਰਸੁ ਚਾਖਿ ਸਦਾ ਮਨੁ ਤ੍ਰਿਪਤਿਆ ਗੁਣ ਗਾਵੈ
ਗੁਣੀ ਅਘਾਇਆ[੨੦] ॥ [੨੧]ਕਮਲੁ ਪ੍ਰਗਾਸਿ ਸਦਾ ਰੰਗਿ ਰਾਤਾ [੨੨]ਅਨਹਦ ਸਬਦੁ
ਵਜਾਇਆ ॥ ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਚੇ ਸਚਿ ਸਮਾਇਆ ॥ ੩ ॥
ਰਾਮਨਾਮ ਕੀ ਗਤਿ[੨੩] ਕੋਇ ਨ ਬੂਝੈ ਗੁਰਮਤਿ ਰਿਦੈ ਸਮਾਈ ॥ ਗੁਰਮੁਖਿ ਹੋਵੈ
ਸੁ ਮਗੁ[੨੪] ਪਛਾਣੈ [੨੫]ਹਰਿ ਰਸਿ ਰਸਨ ਰਸਾਈ ॥ [੨੬]ਜਪੁ ਤਪੁ ਸੰਜਮੁ ਸਭੁ ਗੁਰ
ਤੇ ਹੋਵੈ ਹਿਰਦੈ ਨਾਮੁ ਵਸਾਈ ॥ ਨਾਨਕ ਨਾਮੁ ਸਮਾਲਹਿ[੨੭] ਸੇ ਜਨ ਸੋਹਨਿ[੨੮]
ਦਰਿ ਸਾਚੈ ਪਤਿ ਪਾਈ ॥ ੪ ॥ ੭ ॥ ਸੋਰਠਿ ਮਃ ੩ ਦੁਤੁਕੇ ॥ [੨੯]ਸਤਿਗੁਰ
ਮਿਲਿਐ ਉਲਟੀ ਭਈ ਭਾਈ ਜੀਵਤ ਮਰੈ ਤਾ ਬੂਝ ਪਾਇ ॥ ਸੋ ਗੁਰੂ ਸੋ ਸਿਖੁ
ਹੈ ਭਾਈ [੩੦]ਜਿਸੁ ਜੋਤੀ ਜੋਤਿ ਮਿਲਾਇ ॥ ੧ ॥ ਮਨ ਰੇ ਹਰਿ ਹਰਿ ਸੇਤੀ

੧ ਸੁਖਾਲੇ, ਸੁਖੀ।
੨ ਪਾਪ।
੩ ਇਹ ਪਰਵਾਰ ਜੋ ਹੈ ਸਭ ਆਤਮਾ ਵਾਸਤੇ ਬੰਧਨ ਹਨ।
੪ ਸੰਸਾਰ।
੫ ਗੁਰੂ ਦੇ ਰਾਹੀਂ ਮੁਕਤੀ ਦਾ ਦਰਵਾਜ਼ਾ ਪ੍ਰਾਪਤ ਹੁੰਦਾ ਹੈ।
੬ ਜਗਤ ਮੈਂ-ਮੇਰੀ ਵਿਚ ਉਲਝਿਆ, ਫਸਿਆ ਹੋਇਆ ਹੈ; ਕੋਈ ਕਿਸੇ ਦਾ ਨਹੀਂ (ਕੋਈ ਕਿਸੇ ਦਾ ਸਹਾਈ ਨਹੀਂ ਹੁੰਦਾ)।
੭ ਗੁਰੂ ਦੇ ਅਨੁਸਾਰੀ ਲੋਕ ਹਰੀ ਦਾ ਮਹਲ (ਹਜ਼ੂਰੀ) ਪ੍ਰਾਪਤ ਕਰਦੇ ਹਨ।
੮ ਆਪਣੇ ਘਰ ਵਿਚ, ਆਤਮ ਗਿਆਨ ਵਿਚ।
੯ ਇਸ ਸੰਸਾਰ ਵਿਚ।
੧੦ ਇਕੋ ਜੇਹੀ ਮੇਹਰ ਦੀ ਨਜ਼ਰ ਨਾਲ।
੧੧ ਦਿਲ ਦਾ ਭਾਵ, ਨੀਅਤ, ਬਿਰਤੀ।
੧੨ ਆਪਾ ਭਾਵ, ਹਉਮੈ।
੧੩ ਹੰਕਾਰ ਨਾਮ ਰਾਹੀਂ ਗ਼ਰਕ ਹੋ ਜਾਂਦਾ ਹੈ।
੧੪ ਬੇਸਮਝ ਦੁਨੀਆਂ ਭੁਲੀ ਫਿਰਦੀ ਹੈ।
੧੫ ਆਪ-ਹੁਦਰੇ, ਗੁਰੂ ਤੋਂ ਬੇਮੁਖ।
੧੬ ਪਾਣੀ ਤੋਂ ਬਿਨਾਂ ਹੀ ਡੁਬ ਗਏ, ਨਸ਼ਟ ਹੋ ਗਏ।
੧੭ ਜਗਤ ਦੀ ਜਿੰਦ, ਹਰੀ।
੧੮ ਹਰੀ ਸਦਾ ਸਾਮ੍ਹਣੇ (ਸਾਖਸ਼ਾਤ) ਅਤੇ ਸਭ ਜਗ੍ਹਾ ਵਿਚ ਪਸਰਿਆ ਹੋਇਆ ਨਜ਼ਰ ਆਉਂਦਾ ਹੈ।
੧੯ ਉਨ੍ਹਾਂ ਦਾ ਜਗਤ ਵਿਚ ਆਉਣਾ।
੨੦ (ਗੁਣ ਗਾਣ ਨਾਲ) ਸੰਤੋਖ ਆਇਆ।
੨੧ ਹਿਰਦੇ ਦਾ ਫੁਲ ਖਿੜ ਗਿਆ, ਸਦਾ ਹਰੀ ਦੇ ਪ੍ਰੇਮ ਵਿਚ ਰਚਿਆ ਰਹਿਆ।
੨੨ ਦੇਖੋ ਪੰਨਾ ੩੭੦, ਨੋਟ ੩੨।
੨੩ ਸਾਰ, ਅਸਲੀਅਤ।
੨੪ ਰਸਤਾ।
੨੫ ਹਰੀ ਦੇ ਰਸ ਨਾਲ ਜੀਭ ਰਸ ਵਾਲੀ (ਮਿਠੀ) ਹੋ ਗਈ।
੨੬ ਸਿਮਰਨ, ਤਪਸਿਆ, ਅਤੇ ਵਿਸ਼ਿਆਂ ਤੋਂ ਇੰਦ੍ਰੀਆਂ ਦਾ ਰੋਕਣਾ–ਇਹ ਸਭ ਗੁਣ ਗੁਰੂ ਤੋਂ ਪ੍ਰਾਪਤ ਹੁੰਦੇ ਹਨ ਅਤੇ ਮਨ ਵਿਚ ਨਾਮ ਵਸ ਜਾਂਦਾ ਹੈ।
੨੭ ਯਾਦ ਕਰਦੇ ਹਨ।
੨੮ ਸੋਹਣੇ ਲਗਦੇ ਹਨ।
੨੯ ਸਤਗੁਰੂ ਨੂੰ ਮਿਲ ਕੇ ਮਤ ਸੰਸਾਰ ਵਲੋਂ ਮੁੜ ਗਈ (ਉਲਟ ਗਈ); ਮਨੁੱਖ ਜੀਵਤ ਭਾਵ ਤੋਂ ਮਰੇ ਤਾਂ ਗਿਆਨ ਹੁੰਦਾ ਹੈ।
੩੦ ਜਿਸ ਨੂੰ ਜੋਤੀ (ਹਰੀ) ਆਪਣੀ ਜੋਤ ਵਿਚ ਮਿਲਾ ਲੈਂਦਾ ਹੈ।

---

* ਸਭ ਜੁਗਾਂ ਵਿਚ (ਹਰ ਸਮੇਂ) ਬਾਣੀ ਨਾਮ ਕਰਕੇ ਪਛਾਣੀ ਜਾਂਦੀ ਹੈ, (ਭਾਵ ਭਗਤ ਲੋਕਾਂ ਦੀ ਬਾਣੀ ਇਸ ਗਲ ਤੋਂ ਪਛਾਣੀ ਜਾਂਦੀ ਹੈ ਕਿ ਉਸ ਵਿਚ ਨਾਮ ਹੁੰਦਾ ਹੈ); ਇਸ ਬਾਣੀ ਤੋਂ ਨਾਮ ਦਿਲ ਨੂੰ ਪਿਆਰਾ ਲਗਦਾ ਹੈ।

ਲਿਵ[੧] ਲਾਇ ॥ [੨]ਮਨ ਹਰਿ ਜਪਿ ਮੀਠਾ ਲਾਗੈ ਭਾਈ ਗੁਰਮੁਖਿ ਪਾਏ ਹਰਿ ਥਾਇ॥ ਰਹਾਉ ॥ ਬਿਨੁ ਗੁਰ ਪ੍ਰੀਤਿ ਨ ਊਪਜੈ ਭਾਈ [੩]ਮਨਮੁਖਿ ਦੂਜੈ ਭਾਇ ॥ [੪]ਤੁਹ ਕੁਟਹਿ ਮਨਮੁਖ ਕਰਮ ਕਰਹਿ ਭਾਈ ਪਲੈ ਕਿਛੂ ਨ ਪਾਇ ॥ ੨ ॥ ਗੁਰ ਮਿਲਿਐ [੫]ਨਾਮੁ ਮਨਿ ਰਵਿਆ ਭਾਈ ਸਾਚੀ ਪ੍ਰੀਤਿ ਪਿਆਰਿ ॥ ਸਦਾ ਹਰਿ ਕੇ ਗੁਣ ਰਵੈ[੬] ਭਾਈ ਗੁਰ ਕੈ [੭]ਹੇਤਿ ਅਪਾਰਿ ॥ ੩ ॥ [੮]ਆਇਆ ਸੋ ਪਰਵਾਣੁ ਹੈ ਭਾਈ ਜਿ ਗੁਰ ਸੇਵਾ ਚਿਤੁ ਲਾਇ ॥ ਨਾਨਕ ਨਾਮੁ ਹਰਿ ਪਾਈਐ ਭਾਈ ਗੁਰ ਸਬਦੀ ਮੇਲਾਇ॥ ੪ ॥ ੮ ॥ ਸੋਰਠਿ ਮਹਲਾ ੩ ਘਰੁ ੧ ॥ *ਤਿਹੀ ਗੁਣੀ ਤ੍ਰਿਭਵਣੁ ਵਿਆਪਿਆ ਭਾਈ ਗੁਰਮੁਖਿ ਬੂਝ ਬੁਝਾਇ ॥ ਰਾਮਨਾਮਿ ਲਗਿ ਛੂਟੀਐ ਭਾਈ ਪੂਛਹੁ ਗਿਆਨੀਆ ਜਾਇ ॥ ੧ ॥ ਮਨ ਰੇ ਤ੍ਰੈ ਗੁਣ ਛੋਡਿ ਚਉਥੈ[੯] ਚਿਤੁ ਲਾਇ ॥ ਹਰਿ ਜੀਉ ਤੇਰੈ ਮਨਿ ਵਸੈ ਭਾਈ ਸਦਾ ਹਰਿ ਕੇ ਗੁਣ ਗਾਇ ॥ ਰਹਾਉ ॥ [੧੦]ਨਾਮੈ ਤੇ ਸਭਿ ਊਪਜੇ ਭਾਈ ਨਾਇ ਵਿਸਰਿਐ ਮਰਿ ਜਾਇ ॥ ਅਗਿਆਨੀ ਜਗਤੁ ਅੰਧੁ ਹੈ ਭਾਈ [੧੧]ਸੂਤੇ ਗਏ ਮੁਹਾਇ ॥ ੨ ॥ [੧੨]ਗੁਰਮੁਖਿ ਜਾਗੇ ਸੇ ਉਬਰੇ ਭਾਈ [੧੩]ਭਵਜਲੁ ਪਾਰਿ ਉਤਾਰਿ॥ ਜਗ ਮਹਿ ਲਾਹਾ[੧੪] ਹਰਿਨਾਮੁ ਹੈ ਭਾਈ ਹਿਰਦੈ ਰਖਿਆ ਉਰਧਾਰਿ[੧੫] ॥ ੩ ॥ ਗੁਰ ਸਰਣਾਈ ਉਬਰੇ ਭਾਈ ਰਾਮਨਾਮਿ ਲਿਵ ਲਾਇ॥ ਨਾਨਕ ਨਾਉ ਬੇੜਾ ਨਾਉ ਤੁਲਹੜਾ[੧੬] ਭਾਈ ਜਿਤੁ ਲਗਿ ਪਾਰਿ ਜਨ ਪਾਇ ॥ ੪ ॥ ੯ ॥ ਸੋਰਠਿ ਮਹਲਾ ੩ ਘਰੁ ੧ ॥ ਸਤਿਗੁਰੁ ਸੁਖ ਸਾਗਰੁ ਜਗ ਅੰਤਰਿ ਹੋਰਥੈ[੧੭] ਸੁਖੁ ਨਾਹੀ ॥ ਹਉਮੈ ਜਗਤੁ ਦੁਖਿ ਰੋਗਿ ਵਿਆਪਿਆ ਮਰਿ ਜਨਮੈ [੧੮]ਰੋਵੈ ਧਾਹੀ ॥ ੧ ॥ ਪ੍ਰਾਣੀ[੧੯] ਸਤਿਗੁਰੁ ਸੇਵਿ ਸੁਖੁ ਪਾਇ ॥ ਸਤਿਗੁਰੁ ਸੇਵਹਿ ਤਾ ਸੁਖੁ ਪਾਵਹਿ [੨੦]ਨਾਹਿ ਤ ਜਾਹਿਗਾ ਜਨਮੁ ਗਵਾਇ ॥ ਰਹਾਉ ॥ [੨੧]ਤ੍ਰੈ ਗੁਣ ਧਾਤੁ ਬਹੁ ਕਰਮ ਕਮਾਵਹਿ ਹਰਿ ਰਸ ਸਾਦੁ ਨ ਆਇਆ ॥ ਸੰਧਿਆ[੨੨] ਤਰਪਣੁ[੨੩] ਕਰਹਿ ਗਾਇਤ੍ਰੀ[੨੪] ਬਿਨੁ ਬੂਝੇ ਦੁਖੁ ਪਾਇਆ ॥ ੨ ॥ ਸਤਿਗੁਰੁ ਸੇਵੇ ਸੋ ਵਡਭਾਗੀ ਜਿਸ ਨੋ ਆਪਿ ਮਿਲਾਏ ॥ ਹਰਿ ਰਸੁ ਪੀ ਜਨ ਸਦਾ ਤ੍ਰਿਪਤਾਸੇ[੨੫] ਵਿਚਹੁ ਆਪੁ[੨੬] ਗਵਾਏ ॥ ੩ ॥ ਇਹੁ ਜਗੁ ਅੰਧਾ ਸਭੁ [੨੭]ਅੰਧੁ ਕਮਾਵੈ ਬਿਨੁ ਗੁਰ ਮਗੁ[੨੮] ਨ ਪਾਏ ॥ ਨਾਨਕ ਸਤਿਗੁਰੁ ਮਿਲੈ [੨੯]ਤ ਅਖੀ ਵੇਖੈ ਘਰੈ ਅੰਦਰਿ ਸਚੁ ਪਾਏ ॥ ੪ ॥ ੧੦ ॥ ਸੋਰਠਿ ਮਹਲਾ ੩ ॥ ਬਿਨੁ ਸਤਿਗੁਰ ਸੇਵੇ ਬਹੁਤਾ ਦੁਖੁ ਲਾਗਾ [੩੦]ਜੁਗ ਚਾਰੇ ਭਰਮਾਈ ॥ ਹਮ ਦੀਨ[੩੧] ਤੁਮ ਜੁਗੁ ਜੁਗੁ ਦਾਤੇ ਸਬਦੇ ਦੇਹਿ ਬੁਝਾਈ ॥ ੧ ॥ ਹਰਿ ਜੀਉ ਕ੍ਰਿਪਾ ਕਰਹੁ ਤੁਮ ਪਿਆਰੇ ॥ ਸਤਿਗੁਰੁ ਦਾਤਾ ਮੇਲਿ ਮਿਲਾਵਹੁ ਹਰਿਨਾਮੁ ਦੇਵਹੁ ਆਧਾਰੇ[੩੨] ॥ ਰਹਾਉ ॥

੧ ਪ੍ਰੇਮ ਵਾਲਾ ਅਤੁਟ ਧਿਆਨ ।
੨ ਹੇ ਮਨ ! ਸਿਮਰਨ ਕਰਨ ਨਾਲ ਹਰੀ ਪਿਆਰਾ ਲਗਣ ਲਗ ਪੈਂਦਾ ਹੈ ਅਤੇ ਗੁਰੂ ਦੇ ਰਾਹੀਂ ਮਨ ਹਰੀ ਕੋਲ ਪਰਵਾਨ ਹੋ ਜਾਂਦਾ ਹੈ ।
੩ ਆਪ-ਹੁਦਰਾ (ਮਨਮੁਖ) ਹਰੀ ਨੂੰ ਛਡ ਕੇ ਦੂਸਰੀ ਚੀਜ਼ (ਮਾਇਆ) ਦੇ ਮੋਹ ਵਿਚ ਲਗਿਆ ਰਹਿੰਦਾ ਹੈ ।
੪ ਆਪ-ਹੁਦਰੇ ਜੋ ਕਰਮ ਕਰਦੇ ਹਨ, ਨਿਰਾ ਛਿਲੜ ਕਟਦੇ ਹਨ, ਇਸ ਲਈ ਕੋਈ ਲਾਭ ਨਹੀਂ ਹੁੰਦਾ ।
੫ ਨਾਮ ਮਨ ਵਿਚ ਰਮ ਗਿਆ (ਵਸਿਆ, ਟਿਕ ਗਿਆ) ।
੬ ਬੋਲਦਾ ਹੈ, ਉਚਰਦਾ ਹੈ ।
੭ ਅਤੁਟ ਪ੍ਰੇਮ ਨਾਲ ।
੮ ਉਸ ਦਾ ਜਗਤ ਵਿਚ ਆਉਣਾ ਸਫਲ ਹੈ ।
੯ ਚਉਥੇ ਪਦ ਵਿਚ, ਤਿੰਨਾਂ ਗੁਣਾਂ ਵਾਲੀ ਆਮ ਹਾਲਤ ਤੋਂ ਪਰੇ ਜੋ ਪੂਰਨ ਅਡੋਲਤਾ ਤੇ ਸ਼ਾਂਤੀ ਵਾਲੀ ਅਵਸਥਾ ਹੈ ਉਸ ਵਿਚ । ਇਸ ਅਵਸਥਾ ਨੂੰ 'ਸਹਜ' ਭੀ ਕਹਿੰਦੇ ਹਨ ।
੧੦ ਨਾਮ ਹੀ ਤੋਂ (ਹਰੀ ਤੋਂ) ਸਾਰੇ ਲੋਕ ਪੈਦਾ ਹੋਏ ਹਨ । 'ਨਾਇ ਵਿਸਰਿਐ' ਲਈ ਵੇਖੋ ਨੋਮ ੧੨।
੧੧ ਸੁਤੇ ਪਏ ਲੁਟੇ ਗਏ ; ਅਗਿਆਨ ਵਿਚ ਫਸੇ ਹੋਏ ਹਰੀ ਦੀ ਕਿਰਪਾ ਤੋਂ ਖਾਲੀ ਰਹੇ ।
੧੨ ਗੁਰੂ ਦੁਆਰਾ ਜੋ ਜਾਗੇ ਓਹ ਤਰ ਗਏ ।
੧੩ ਸੰਸਾਰ ਸਮੁੰਦਰ ਤੋਂ ਪਾਰ ਹੋ ਗਏ ।
੧੪ ਲਾਭ ।
੧੫ ਅੰਦਰ ਟਿਕਾ ਕੇ ।
੧੬ ਲਕੜਾਂ ਆਦਿਕ ਬੰਨ੍ਹ ਕੇ ਦਰਿਆ ਤੋਂ ਪਾਰ ਹੋਣ ਵਾਸਤੇ ਬਣਾਇਆ ਹੋਇਆ ਇਕ ਆਸਰਾ ।
੧੭ ਹੋਰ ਕਿਸੇ ਜਗਾ ।
੧੮ ਧਾਹਾਂ ਮਾਰ ਕੇ ਰੋਂਦਾ ਹੈ ।
੧੯ ਹੇ ਮਨੁਖ !
੨੦ ਨਹੀਂ ਤਾਂ ।
੨੧ ਤਿੰਨਾਂ ਗੁਣਾਂ ਵਾਲੀ (ਭਾਵ ਸੰਸਾਰੀ) ਦੌੜ ਭਜ ਕਰ ਕੇ ਅਨੇਕ ਕਰਮ ਕਰਦੇ ਹਨ ।
੨੨ ਹਿੰਦੂਆਂ ਦੀ ਪੂਜਾ ਜੋ ਸਵੇਰੇ, ਦੁਪਹਿਰ ਅਤੇ ਸ਼ਾਮ ਨੂੰ ਕਰਦੇ ਹਨ ।
੨੩ ਪਿਤਰਾਂ ਅਤੇ ਦੇਵਤਿਆਂ ਨੂੰ 'ਤ੍ਰਿਪਤ' ਕਰਨ ਲਈ ਜਲ ਅਰਪਣ ਕਰਨਾ ।
੨੪ ਹਿੰਦੂਆਂ ਦਾ ਬੜਾ ਪਵਿੱਤਰ ਮੰਤਰ ਜੋ ਪੂਜਾ ਵੇਲੇ ਪੜ੍ਹਦੇ ਹਨ ।
੨੫ ਰੱਜ ਗਏ, ਸ਼ਾਂਤ ਹੋ ਗਏ ।
੨੬ ਆਪਾ ਭਾਵ, ਹਉਮੈ ।
੨੭ ਅੰਨ੍ਹੇ ਕੰਮ ਕਰਦਾ ਹੈ ।
੨੮ ਰਸਤਾ ।
੨੯ ਤਾਂ ਮਨੁਖ ਹਰੀ ਨੂੰ ਹਾਜ਼ਰ (ਪਰਤੱਖ) ਦੇਖਦਾ ਹੈ ਅਤੇ ਮਨ ਵਿਚ ਹੀ ਸਚ ਦਾ (ਹਰੀ ਦਾ) ਪਰਕਾਸ਼ ਹੋ ਜਾਂਦਾ ਹੈ ।
੩੦ ਚਹੁੰਆਂ ਜੁਗਾਂ ਵਿਚ (ਹਰ ਜ਼ਮਾਨੇ ਵਿਚ) ਗੁਰੂ ਦੀ ਸੇਵਾ ਤੋਂ ਬਿਨਾਂ ਮਨੁਖ ਭਟਕਦਾ ਰਿਹਾ ਹੈ ।
੩੧ ਨਿਮਾਣੇ ।
੩੨ ਆਸਰਾ ।

* ਤਿੰਨੇ ਲੋਕ (ਸਾਰੀ ਸ੍ਰਿਸ਼ਟੀ) ਤਿੰਨਾਂ ਗੁਣਾਂ ਵਿਚ ਫਸੀ ਹੋਈ ਹੈ ; ਇਹ ਸਮਝ ਮੁਖੀ ਗੁਰੂ ਹੀ ਦਿੰਦਾ ਹੈ । 'ਤਿੰਨਾਂ ਗੁਣਾਂ' ਲਈ ਦੇਖੋ ਪੰਨਾ ੩੯੯, ਫੁਟ ਨੋਟ † ।

[1]ਮਨਸਾ ਮਾਰਿ ਦੁਬਿਧਾ ਸਹਜਿ ਸਮਾਣੀ ਪਾਇਆ ਨਾਮੁ ਅਪਾਰਾ ॥ ਹਰਿ ਰਸੁ ਚਾਖਿ ਮਨੁ ਨਿਰਮਲੁ ਹੋਆ [2]ਕਿਲਬਿਖ ਕਾਟਣਹਾਰਾ ॥ ੨ ॥ [3]ਸਬਦਿ ਮਰਹੁ ਫਿਰਿ ਜੀਵਹੁ ਸਦ ਹੀ ਤਾ ਫਿਰਿ ਮਰਣੁ ਨ ਹੋਈ ॥ ਅੰਮ੍ਰਿਤੁ ਨਾਮੁ ਸਦਾ ਮਨਿ ਮੀਠਾ ਸਬਦੇ ਪਾਵੈ ਕੋਈ ॥ ੩ ॥ ਦਾਤੈ ਦਾਤਿ ਰਖੀ ਹਥਿ ਅਪਣੈ ਜਿਸੁ ਭਾਵੈ ਤਿਸੁ ਦੇਈ ॥ ਨਾਨਕ ਨਾਮਿ ਰਤੇ ਸੁਖੁ ਪਾਇਆ [4]ਦਰਗਹ ਜਾਪਹਿ ਸੇਈ ॥ ੪ ॥ ੧੧ ॥ ਸੋਰਠਿ ਮਹਲਾ ੩ ॥ ਸਤਿਗੁਰ ਸੇਵੇ ਤਾ [5]ਸਹਜ ਧੁਨਿ ਉਪਜੈ [6]ਗਤਿ ਮਤਿ ਤਦ ਹੀ ਪਾਏ ॥ ਹਰਿ ਕਾ ਨਾਮੁ ਸਚਾ ਮਨਿ ਵਸਿਆ [7]ਨਾਮੇ ਨਾਮਿ ਸਮਾਏ ॥ ੧ ॥ ਬਿਨੁ ਸਤਿਗੁਰ ਸਭੁ ਜਗੁ ਬਉਰਾਨਾ[8] ॥ ਮਨਮੁਖਿ[9] ਅੰਧਾ ਸਬਦੁ ਨ ਜਾਣੈ ਝੂਠੈ ਭਰਮਿ ਭੁਲਾਨਾ ॥ ਰਹਾਉ ॥ [10]ਤ੍ਰੈ ਗੁਣ ਮਾਇਆ ਭਰਮਿ ਭੁਲਾਇਆ [11]ਹਉਮੈ ਬੰਧਨ ਕਮਾਏ ॥ [12]ਜੰਮਣੁ ਮਰਣੁ ਸਿਰ ਊਪਰਿ ਊਭਉ ਗਰਭ ਜੋਨਿ ਦੁਖੁ ਪਾਏ ॥ ੨ ॥ ਤ੍ਰੈ ਗੁਣ ਵਰਤਹਿ ਸਗਲ ਸੰਸਾਰਾ ਹਉਮੈ ਵਿਚਿ ਪਤਿ ਖੋਈ ॥ ਗੁਰਮੁਖਿ[13] ਹੋਵੈ [14]ਚਉਥਾ ਪਦੁ ਚੀਨੈ[15] ਰਾਮਨਾਮਿ ਸੁਖੁ ਹੋਈ ॥ ੩ ॥ ਤ੍ਰੈ ਗੁਣ ਸਭਿ ਤੇਰੇ ਤੂ ਆਪੇ ਕਰਤਾ ਜੋ ਤੂ ਕਰਹਿ ਸੁ ਹੋਈ ॥ ਨਾਨਕ ਰਾਮਨਾਮਿ ਨਿਸਤਾਰਾ[16] ਸਬਦੇ ਹਉਮੈ ਖੋਈ ॥ ੪ ॥ ੧੨ ॥

ਸੋਰਠਿ ਮਹਲਾ ੪* ਘਰੁ ੧

ੴ ਸਤਿਗੁਰ ਪ੍ਰਸਾਦਿ ॥ ॥ ਆਪੇ ਆਪਿ ਵਰਤਦਾ ਪਿਆਰਾ ਆਪੇ ਆਪਿ ਅਪਾਹੁ[17] ॥ [18]ਵਣਜਾਰਾ ਜਗੁ ਆਪਿ ਹੈ ਪਿਆਰਾ ਆਪੇ ਸਾਚਾ ਸਾਹੁ ॥ ਆਪੇ ਵਣਜੁ ਵਾਪਾਰੀਆ ਪਿਆਰਾ ਆਪੇ [19]ਸਚੁ ਵੇਸਾਹੁ ॥ ੧ ॥ ਜਪਿ ਮਨ ਹਰਿ ਹਰਿ ਨਾਮੁ ਸਲਾਹ ॥ ਗੁਰ ਕਿਰਪਾ ਤੇ ਪਾਈਐ ਪਿਆਰਾ [20]ਅੰਮ੍ਰਿਤੁ ਅਗਮ ਅਥਾਹ ॥ ਰਹਾਉ ॥ ਆਪੇ ਸੁਣਿ ਸਭ ਵੇਖਦਾ ਪਿਆਰਾ ਮੁਖਿ ਬੋਲੇ ਆਪਿ ਮੁਹਾਹੁ[21] ॥ [22]ਆਪੇ ਉਝੜਿ ਪਾਇਦਾ ਪਿਆਰਾ ਆਪਿ ਵਿਖਾਲੇ ਰਾਹੁ ॥ ਆਪੇ ਹੀ ਸਭੁ ਆਪਿ ਹੈ ਪਿਆਰਾ ਆਪੇ ਵੇਪਰਵਾਹੁ ॥ ੨ ॥ ਆਪੇ ਆਪਿ ਉਪਾਇਦਾ ਪਿਆਰਾ [23]ਸਿਰਿ ਆਪੇ ਧੰਧੜੈ ਲਾਹੁ ॥ ਆਪਿ ਕਰਾਏ ਸਾਖਤੀ[24] ਪਿਆਰਾ ਆਪਿ ਮਾਰੇ ਮਰਿ ਜਾਹੁ ॥ [25]ਆਪੇ ਪਤਣੁ ਪਾਤਣੀ ਪਿਆਰਾ ਆਪੇ ਪਾਰਿ ਲੰਘਾਹੁ ॥ ੩ ॥ ਆਪੇ [26]ਸਾਗਰੁ ਬੋਹਿਥਾ ਪਿਆਰਾ [27]ਗੁਰੁ ਖੇਵਟੁ ਆਪਿ ਚਲਾਹੁ ॥ ਆਪੇ ਹੀ ਚੜਿ ਲੰਘਦਾ ਪਿਆਰਾ [28]ਕਰਿ ਚੋਜ ਵੇਖੈ ਪਾਤਿਸਾਹੁ ॥ ਆਪੇ ਆਪਿ ਦਇਆਲੁ ਹੈ ਪਿਆਰਾ ਜਨ ਨਾਨਕ [29]ਬਖਸਿ ਮਿਲਾਹੁ ॥ ੪ ॥ ੧ ॥ ਸੋਰਠਿ

੧ ਵਾਸ਼ਨਾ (ਤ੍ਰਿਸ਼ਨਾ) ਨੂੰ ਮਾਰ ਕੇ ਦੁਚਿਤਾਪਨ ਇਕਾਗਰਤਾ ਵਿਚ ਬਦਲ ਗਿਆ ।
੨ ਪਾਪਾਂ ਨੂੰ ਕਟਣ ਵਾਲਾ (ਹਰੀ-ਰਸ) ।
੩ ਸ਼ਬਦ ਰਾਹੀਂ ਆਪਾ ਭਾਵ ਮਾਰੇ ਤਾਂ ਫੇਰ ਅਮਰ ਹੋ ਜਾਂਦੇ ਹੋ । ਦੇਖੋ ਪੰਨਾ ੬੦੧, ਨੋਟ ੧੦ ।
੪ ਹਰੀ ਦੀ ਦਰਗਾਹ ਵਿਚ ਪ੍ਰਸਿਧ ਓਹੀ ਦਿਸਦੇ ਹਨ (ਜੋ ਨਾਮ ਵਿਚ ਰਚੇ ਹੋਏ ਹਨ) ।
੫ ਆਤਮਕ ਅਨੰਦ ਦੀ ਲਹਿਰ ਉਠਦੀ ਹੈ। ਦੇਖੋ ਪੰਨਾ ੩੭੩, ਨੋਟ ੧੦ ।
੬ ਮੁਕਤੀ ਅਤੇ ਗਿਆਨ ।
੭ ਨਾਮ ਜਪਣ ਨਾਲ ਨਾਮੀ (ਸਰਗੁਣ ਰੂਪ ਹਰੀ) ਵਿਚ ਸਮਾ ਜਾਂਦਾ ਹੈ ।
੮ ਪਾਗਲ, ਸ਼ੁਦਾਈ ਹੈ ।
੯ ਆਪ-ਹੁਦਰਾ, ਗੁਰੂ ਤੋਂ ਬੇਮੁਖ ।
੧੦ ਦੇਖੋ ਪਿਛਲੇ ਸਫ਼ੇ ਦਾ ਫੁਟ ਨੋਟ ।
੧੧ ਹਉਮੈ ਦੇ ਫਾਹੇ ਇਕੱਠੇ ਕਰ ਲੈਂਦਾ ਹੈ ।
੧੨ ਜਨਮ ਮਰਨ ਸਿਰ ਉਤੇ ਖੜਾ ਹੈ (ਪਿਛਾ ਨਹੀਂ ਛਡਦਾ) ਅਤੇ ਗਰਭ ਵਿਚ ਪੈਂ ਪੈਂ ਕੇ ਦੁਖ ਸਹਾਰਦਾ ਹੈ ।
੧੩ ਗੁਰੂ ਦੀ ਮੰਨ ਕੇ ਟੁਰਨ ਵਾਲਾ ।
੧੪ ਦੇਖੋ ਪਿਛਲੇ ਪੰਨੇ ਦਾ ਨੋਟ ੯ ।
੧੫ ਸਮਝੇ, ਅਨੁਭਵ ਕਰੇ ।
੧੬ ਮੁਕਤੀ ।
੧੭ ਪਾਰ ਰਹਿਤ, ਨਿਰਲੇਪ । ਆਪ ਹੀ ਸਭ ਵਿਚ ਹੋ ਕੇ ਵਰਤਦਾ ਹੈ, ਤੇ ਆਪ ਹੀ ਨਿਰਲੇਪ ਹੈ ।
੧੮ ਜਗਤ ਰੂਪ ਵਪਾਰੀ ਆਪ ਹੈ ਅਤੇ ਆਪੇ ਹੀ ਸ਼ਾਹ ਹੈ ਜੋ ਰਾਸ ਦਿੰਦਾ ਹੈ । (ਵੱਡੇ ਸ਼ਾਹੂਕਾਰ ਕੋਲੋਂ ਰੁਪਿਆ ਲੈ ਕੇ ਛੋਟੇ ਵਿਹਾਰੀ ਵਣਜ ਕਰਦੇ ਹਨ ।)
੧੯ ਸਚੀ ਸਾਖ (credit) ਹੈ ।
੨੦ ਜੋ ਅਮਰ ਹੈ, ਪਹੁੰਚ ਤੋਂ ਪਰੇ ਹੈ, ਜਿਸ ਦੀ ਡੂੰਘਾਈ ਦਾ ਅੰਤ ਨਹੀਂ ।
੨੧ ਮੂੰਹਾਂ ਦੁਆਰਾ । ਆਪ ਹੀ ਮੂੰਹੋਂ ਬੋਲਦਾ ਹੈ ਸਾਰਿਆਂ ਦੇ ਮੂੰਹਾਂ ਦੁਆਰਾ ।
੨੨ ਆਪ ਹੀ ਕੁਰਾਹੇ ਪਾਂਦਾ ਹੈ । (ਕਿਉਂ ਭਰਮਾਂਦਾ ਹੈ ? ਇਸ ਲਈ ਕਿ ਮਨੁੱਖ ਪਛਤਾਵਾ ਕਰੇ । ਦੇਖੋ ਪੰਨਾ ੨੫੩, ਨੋਟ ੩੨ ।)
੨੩ ਆਪੇ ਹੀ ਹਰ ਇਕ ਨੂੰ (ਸਿਰ ਸਿਰ) ਆਪੋ ਆਪਣੇ ਕੰਮ ਵਿਚ (ਆਹਰ ਵਿਚ) ਲਾਉਂਦਾ ਹੈ।
੨੪ [ਫ਼ਾ. ਬਨਾਵਟ] ਰਚਨਾ । ਆਪ ਹੀ ਰਚਨਾ ਬਣਾਉਂਦਾ ਹੈ ਅਤੇ ਆਪ ਹੀ ਢਾਹੁੰਦਾ ਹੈ ਤਾਂ ਢਹਿ ਜਾਂਦੀ ਹੈ । "ਆਪਿ ਕਰਾਏ ਸਾਖਤੀ ਫਿਰਿ ਆਪਿ ਕਰਾਏ ਮਾਰ" (ਵਾਰ ਆਸਾ) ।
੨੫ ਆਪ ਹੀ ਦਰਿਆ ਪਾਰ ਹੋਣ ਵਾਲਾ ਅਸਬਾਨ ਹੈ, ਆਪੇ ਮਲਾਹ ਹੈ, ਅਤੇ ਆਪ ਹੀ ਪਾਰ ਲੰਘਾਂਦਾ ਹੈ ।
੨੬ ਸਮੁੰਦਰ ਤੇ ਜਹਾਜ਼ ਹੈ ।
੨੭ ਗੁਰੂ ਰੂਪ ਮਲਾਹ ਹੋ ਕੇ ਚਲਾਂਦਾ ਹੈ ।
੨੮ ਉਹ ਪਾਤਸ਼ਾਹ ਖੇਲ ਕਰ ਕਰ ਕੇ ਵੇਖਦਾ ਹੈ (ਖ਼ੁਸ਼ ਹੁੰਦਾ ਹੈ) ।
੨੯ ਬਖਸ਼ ਕੇ ਮਿਲਾ ਲੈਂਦਾ ਹੈ ।

---

* ਅਗਲੇ ਛੀ ਚੌਪਦਿਆਂ ਦਾ ਮਜ਼ਮੂਨ ਇਹ ਹੈ ਕਿ ਹਰੀ ਸਭ ਕੁਝ ਆਪ ਹੀ ਹੈ । ਸਾਡੇ ਵਿਚ ਆਪਣੀ ਕੋਈ ਤਾਕਤ ਨਹੀਂ । ਵਡੇ ਵਡੇ ਜੋ ਅਵਤਾਰ ਅਖਵਾਣ ਵਾਲੇ ਹਨ, ਉਨ੍ਹਾਂ ਵਿਚ ਵੀ ਤਾਕਤ ਆਪਣੀ ਕੋਈ ਨਹੀਂ ਸੀ, ਓਹ ਭੀ ਹਰੀ ਦੇ ਆਪਣੇ ਕੀਤੇ ਹੋਏ ਸਨ (ਦੇਖੋ : 'ਕਰਿ ਬਾਲਕ ਰੂਪ ਉਪਾਇਦਾ ਪਿਆਰਾ') । ਬਲਕਿ ਇਉਂ ਕਹੋ ਕਿ ਜੋ ਕੁਝ ਉਨ੍ਹਾਂ ਕੀਤਾ ਹਰੀ ਦੇ ਦਿੱਤੇ ਬਲ ਨਾਲ ਕੀਤਾ, ਹਰੀ ਨੇ ਆਪ ਕੀਤਾ। ਇਹ ਵੇਦਾਂਤ ਨਹੀਂ ; ਸਗੋਂ ਵਡੇ ਅਖਵਾਣ ਵਾਲਿਆਂ ('ਮੈਂ ਰੱਬ ਹਾਂ' ਆਖਣ ਵਾਲਿਆਂ)ਨੂੰ ਦਸਿਆ ਹੈ ਕਿ ਤੁਸੀ ਕੁਝ ਨਹੀਂ ਹੋ, ਰੱਬ ਹੀ ਸਭ ਕੁਝ ਹੈ । "ਜੋ ਗਰਬੈ ਸੋ ਪਚਸੀ" ਕਹਿ ਕੇ ਭਗਤੀ ਵਲ ਪ੍ਰੇਰਿਆ ਹੈ ।

ਮਹਲਾ ੪ ਚਉਥਾ* ॥ [੧]ਆਪੇ ਅੰਡਜ ਜੇਰਜ ਸੇਤਜ ਉਤਭੁਜ ਆਪੇ ਖੰਡ ਆਪੇ ਸਭ ਲੋਇ ॥ ਆਪੇ ਸੂਤੁ[੨] ਆਪੇ [੩]ਬਹੁ ਮਣੀਆ [੪]ਕਰਿ ਸਕਤੀ ਜਗਤੁ ਪਰੋਇ ॥ ਆਪੇ ਹੀ ਸੂਤਧਾਰੁ[੫] ਹੈ ਪਿਆਰਾ ਸੂਤੁ ਖਿੰਚੇ ਢਹਿ ਢੇਰੀ ਹੋਇ ॥ ੧ ॥ ਮੇਰੇ ਮਨ ਮੈ ਹਰਿ ਬਿਨੁ ਅਵਰੁ ਨ ਕੋਇ ॥ ਸਤਿਗੁਰ ਵਿਚਿ ਨਾਮੁ ਨਿਧਾਨੁ[੬] ਹੈ ਪਿਆਰਾ ਕਰਿ ਦਇਆ [੭]ਅੰਮ੍ਰਿਤੁ ਮੁਖਿ ਚੋਇ ॥ ਰਹਾਉ ॥ ਆਪੇ [੮]ਜਲ ਥਲਿ ਸਭਤੁ ਹੈ ਪਿਆਰਾ ਪ੍ਰਭੁ ਆਪੇ ਕਰੇ ਸੁ ਹੋਇ ॥ ਸਭਨਾ ਰਿਜਕੁ ਸਮਾਹਦਾ[੯] ਪਿਆਰਾ ਦੂਜਾ ਅਵਰੁ ਨ ਕੋਇ ॥ ਆਪੇ ਖੇਲ ਖੇਲਾਇਦਾ ਪਿਆਰਾ ਆਪੇ ਕਰੇ ਸੁ ਹੋਇ ॥ ੨ ॥ ਆਪੇ ਹੀ ਆਪਿ ਨਿਰਮਲਾ[੧੦] ਪਿਆਰਾ ਆਪੇ ਨਿਰਮਲ ਸੋਇ[੧੧] ॥ ਆਪੇ ਕੀਮਤਿ ਪਾਇਦਾ ਪਿਆਰਾ ਆਪੇ ਕਰੇ ਸੁ ਹੋਇ ॥ ਆਪੇ ਅਲਖੁ[੧੨] ਨ ਲਖੀਐ ਪਿਆਰਾ [੧੩]ਆਪਿ ਲਖਾਵੈ ਸੋਇ ॥ ੩ ॥ ਆਪੇ [੧੪]ਗਹਿਰ ਗੰਭੀਰੁ ਹੈ ਪਿਆਰਾ ਤਿਸੁ ਜੇਵਡੁ ਅਵਰੁ ਨ ਕੋਇ ॥ [੧੫]ਸਭਿ ਘਟ ਆਪੇ ਭੋਗਵੈ ਪਿਆਰਾ ਵਿਚਿ ਨਾਰੀ ਪੁਰਖ ਸਭੁ ਸੋਇ ॥ ਨਾਨਕ [੧੬]ਗੁਪਤੁ ਵਰਤਦਾ ਪਿਆਰਾ ਗੁਰਮੁਖਿ ਪਰਗਟੁ ਹੋਇ ॥ ੪ ॥ ੨ ॥ ਸੋਰਠਿ ਮਹਲਾ ੪ ॥ ਆਪੇ ਹੀ ਸਭੁ ਆਪਿ ਹੈ ਪਿਆਰਾ ਆਪੇ [੧੭]ਥਾਪਿ ਉਥਾਪੈ ॥ ਆਪੇ [੧੮]ਵੇਖਿ ਵਿਗਸਦਾ ਪਿਆਰਾ ਕਰਿ ਚੋਜ[੧੯] ਵੇਖੈ ਪ੍ਰਭੁ ਆਪੈ ॥ ਆਪੇ [੨੦]ਵਣਿ ਤਿਣਿ ਸਭਤੁ ਹੈ ਪਿਆਰਾ ਆਪੇ [੨੧]ਗੁਰਮੁਖਿ ਜਾਪੈ ॥ ੧ ॥ ਜਪਿ ਮਨ ਹਰਿ ਹਰਿ [੨੨]ਨਾਮ ਰਸਿ ਧ੍ਰਾਪੈ ॥ ਅੰਮ੍ਰਿਤ ਨਾਮੁ ਮਹਾ ਰਸੁ ਮੀਠਾ [੨੩]ਗੁਰ ਸਬਦੀ ਚਖਿ ਜਾਪੈ ॥ ਰਹਾਉ ॥ ਆਪੇ ਤੀਰਥੁ ਤੁਲਹੜਾ[੨੪] ਪਿਆਰਾ ਆਪਿ ਤਰੈ ਪ੍ਰਭੁ ਆਪੈ ॥ ਆਪੇ [੨੫]ਜਾਲੁ ਵਤਾਇਦਾ ਪਿਆਰਾ ਸਭੁ ਜਗੁ ਮਛੁਲੀ ਹਰਿ ਆਪੈ ॥ ਆਪਿ ਅਭੁਲੁ[੨੬] ਨ ਭੁਲਈ ਪਿਆਰਾ ਅਵਰੁ ਨ ਦੂਜਾ ਜਾਪੈ ॥ ੨ ॥ ਆਪੇ [੨੭]ਸਿੰਙੀ ਨਾਦੁ ਹੈ ਪਿਆਰਾ ਧੁਨਿ[੨੮] ਆਪਿ ਵਜਾਏ ਆਪੈ ॥ ਆਪੇ ਜੋਗੀ ਪੁਰਖੁ ਹੈ ਪਿਆਰਾ ਆਪੇ ਹੀ ਤਪੁ ਤਾਪੈ ॥ ਆਪੇ ਸਤਿਗੁਰੁ ਆਪਿ ਹੈ ਚੇਲਾ ਉਪਦੇਸੁ ਕਰੈ ਪ੍ਰਭੁ ਆਪੈ ॥ ੩ ॥ ਆਪੇ ਨਾਉ ਜਪਾਇਦਾ ਪਿਆਰਾ ਆਪੇ ਹੀ ਜਪੁ ਜਾਪੈ ॥ ਆਪੇ ਅੰਮ੍ਰਿਤੁ ਆਪਿ ਹੈ ਪਿਆਰਾ ਆਪੇ ਹੀ ਰਸੁ ਆਪੈ ॥ ਆਪੇ ਆਪਿ ਸਲਾਹਦਾ ਪਿਆਰਾ ਜਨ ਨਾਨਕ ਹਰਿ ਰਸੁ ਧ੍ਰਾਪੈ ॥ ੪ ॥ ੩ ॥ ਸੋਰਠਿ ਮਹਲਾ ੪ ॥ ਆਪੇ [੨੯]ਕੰਡਾ ਆਪਿ ਤਰਾਜੀ ਪ੍ਰਭਿ ਆਪੇ [੩੦]ਤੋਲਿ ਤੋਲਾਇਆ ॥ ਆਪੇ ਸਾਹੁ[੩੧] ਆਪੇ ਵਣਜਾਰਾ ਆਪੇ ਵਣਜੁ ਕਰਾਇਆ ॥ ਆਪੇ ਧਰਤੀ [੩੨]ਸਾਜੀਅਨੁ ਪਿਆਰੈ [੩੩]ਪਿਛੈ ਟੰਕੁ ਚੜਾਇਆ ॥ ੧ ॥ ਮੇਰੇ ਮਨ ਹਰਿ ਹਰਿ ਧਿਆਇ ਸੁਖੁ ਪਾਇਆ ॥ ਹਰਿ ਹਰਿ ਨਾਮੁ ਨਿਧਾਨੁ[੬] ਹੈ ਪਿਆਰਾ ਗੁਰਿ ਪੂਰੈ ਮੀਠਾ ਲਾਇਆ ॥ ਰਹਾਉ ॥ ਆਪੇ ਧਰਤੀ

੧ ਇਥੇ ਖਾਣੀਆਂ ਦੇ ਜੋ ਨਾਂ ਦਿੱਤੇ ਹਨ, ਉਨ੍ਹਾਂ ਲਈ ਦੇਖੋ ਪੰਨਾ ੪੨੩, ਫੁਟ ਨੋਟ † । ਖੰਡ=ਧਰਤੀ ਦੇ ਹਿਸੇ । ਲੋਇ=ਲੋਕ=ਬ੍ਰਹਮੰਡ ਦੇ ਹਿਸੇ ।
੨ ਧਾਗਾ ।
੩ ਅਨੇਕਾਂ ਮਣਕੇ ।
੪ ਆਪਣੀ ਸਤਿਆ ਨਾਲ ਜਗਤ ਨੂੰ ਪਰੋਂਦਾ ਹੈ।
੫ ਧਾਗੇ ਨੂੰ ਹਥ ਵਿਚ ਰਖਣ ਵਾਲਾ (ਜੋ ਕਦੀ ਧਾਗਾ ਪਰੋਂਦਾ ਹੈ, ਕਦੀ ਖਿਚ ਕੇ ਕਢ ਲੈਂਦਾ ਹੈ । ਧਾਗਾ ਖਿਚ ਲਵੇ ਤਾਂ ਮਣਕੇ ਡਿਗ ਕੇ ਖਿਲਰ ਜਾਂਦੇ ਹਨ ।)
੬ ਨਿਧੀਆਂ ਦਾ ਘਰ, ਉੱਚੇ ਸੁਖਾਂ ਦਾ ਭੰਡਾਰ ।
੭ ਸਾਡੇ ਮੂੰਹ ਵਿਚ ਨਾਮ-ਅੰਮ੍ਰਿਤ ਪਾਂਦਾ ਹੈ ।
੮ ਪਾਣੀ ਤੇ ਸੁਕੀ ਧਰਤੀ ਵਿਚ ਸਭ ਥਾਈਂ ਹੈ । ('ਜਲ ਥਲ' ਆਮ ਤੌਰ ਤੇ ਇਕੱਠੇ ਆਉਂਦੇ ਹਨ, ਇਸ ਲਈ ਨੇਮ ੩੩ ਦੇ ਨੋਟ ਮੁਤਾਬਿਕ ਕੇਵਲ ਇਕ ਨਾਲ ਸਿਹਾਰੀ ਦਿੱਤੀ ਹੈ ।)
੯ ਪੁਚਾਂਦਾ ਹੈ।
੧੦ ਪਵਿੱਤਰ ।
੧੧ ਸੋਭਾ, ਜਸ ।
੧੨ ਜੋ ਸਮਝਿਆ ਨਾ ਜਾਵੇ ।
੧੩ ਆਪ ਹੀ ਆਪਣੇ ਆਪ ਨੂੰ ਜਣਾਉਂਦਾ ਹੈ ।
੧੪ ਡੂੰਘਾ ਅਥਾਹ ; ਸਿਆਣਾ ਤੇ ਧੀਰਜ ਵਾਲਾ ।
੧੫ ਸਭ ਸਰੀਰਾਂ ਵਿਚ, ਸਭ ਆਦਮੀਆਂ ਔਰਤਾਂ ਵਿਚ, ਆਪ ਹੀ ਸੁਖ ਮਾਣਦਾ ਹੈ।
੧੬ ਆਪ ਹੀ ਸਭ ਥਾਂ ਲੁਕ ਕੇ ਭਰਪੂਰ ਹੋਇਆ ਹੈ ਅਤੇ ਗੁਰੂ ਰਾਹੀਂ ਪਰਤੱਖ ਹੁੰਦਾ ਹੈ ।
੧੭ ਸਾਜ ਕੇ ਢਾਹੁੰਦਾ ਹੈ ।
੧੮ ਵੇਖ ਕੇ ਖਿੜ ਜਾਂਦਾ (ਖੁਸ਼ ਹੁੰਦਾ) ਹੈ ।
੧੯ ਖੇਲ, ਤਮਾਸ਼ੇ ।
੨੦ ਜੰਗਲ਼ (ਦਰਖਤਾਂ) ਵਿਚ ਤੇ ਘਾਹ ਵਿਚ ਸਭ ਥਾਂ ਹੈ ।
੨੧ ਗੁਰੂ ਰਾਹੀਂ ਸੁਝਦਾ ਹੈ, ਪਰਗਟ ਹੁੰਦਾ ਹੈ ।
੨੨ ਨਾਮ-ਰਸ ਨਾਲ ਰਜ ਜਾਵੇਂ ।
੨੩ ਸ਼ਬਦ ਰਾਹੀਂ ਚਖ ਕੇ (ਨਾਮ ਦਾ) ਸੁਆਦ ਪਤਾ ਲਗਦਾ ਹੈ ।
੨੪ ਤੁਲ੍ਹਾ ਜੋ ਲਕੜੀਆਂ ਨੂੰ ਬੰਨ੍ਹ ਕੇ ਨਦੀ ਪਾਰ ਹੋਣ ਲਈ ਬਣਾਂਦੇ ਹਨ ।
੨੫ ਜਾਲ ਪਾਣੀ ਵਿਚ ਸੁਟਦਾ ਹੈ ।
੨੬ ਨਾ ਭੁਲਣ ਵਾਲਾ ।
੨੭ ਸਿੰਙੀ ਜਾਂ ਨਾਦ ਇਕ ਵਲਦਾਰ ਸਿੰਗ ਦਾ ਬਣਿਆ ਵਾਜਾ ਹੈ ਜੋ ਜੋਗੀ ਵਜਾਉਂਦੇ ਹਨ ।
੨੮ ਸੁਰ । ਆਪੇ ਸੁਰ ਕਢਦਾ ਹੈ ।
੨੯ ਕਾਂਡਾ=ਛੋਟੀ ਤਕੜੀ ਸੋਨਾ ਚਾਂਦੀ ਤੋਲਣ ਵਾਲੀ । ਤਰਾਜੀ [ਫ਼ਾ. ਤਰਾਜ਼ੂ] ਤਕੜੀ ।
੩੦ ਤੋਲ (ਵੱਟੇ) ਨਾਲ ਤੁਲਾਉਂਦਾ ਹੈ ।
੩੧ ਸ਼ਾਹ ।
੩੨ ਪਿਆਰੇ ਨੇ ਬਣਾਈ ਹੈ ।
੩੩ ਪਿਛੇ ਤਕੜੀ ਵਿਚ ਚਾਰ ਮਾਸੇ ਦਾ ਤੋਲ ਪਾਇਆ ਹੈ ; ਭਾਵ ਸਾਰੀ ਧਰਤੀ ਨੂੰ ਆਪਣੇ ਅੰਦਾਜ਼ੇ ਵਿਚ ਰਖਿਆ ਹੋਇਆ ਹੈ ; ਉਸ ਨੇ ਸਭ ਕੁਝ ਤੋਲਿਆ ਮਿਣਿਆ ਹੋਇਆ ਹੈ । (ਧਰਤੀ ਜਿਹੀ ਵਡੀ ਚੀਜ਼ ਨੂੰ ਟੰਕ ਜਹੇ ਛੋਟੇ ਤੋਲ ਨਾਲ ਤੋਲਣ ਦਾ ਭਾਵ ਇਹ ਹੈ ਕਿ ਰੱਬ ਦੇ ਤੋਲਾਂ ਨਾਲ ਇਹ ਬਹੁਤ ਨਿੱਕੀ ਹੈ ।)

---

* ਇਸ ਤੋਂ ਪਤਾ ਲਗਦਾ ਹੈ ਕਿ 'ਮਹਲਾ' ਨਾਲ ਜੋ ਅੰਗ ੪ ਦਿੱਤਾ ਹੈ, ਉਸ ਨੂੰ 'ਚਉਥਾ' ਕਰਕੇ ਪੜ੍ਹਨਾ ਹੈ, 'ਚਾਰ' ਨਹੀਂ ਪੜ੍ਹਨਾ। ਇਸੇ ਤਰ੍ਹਾਂ ਦੇਖੋ ਪੰਨਾ ੫੯੨ ਵਾਲੇ ਸਿਰਲੇਖ ਵਿਚ 'ਮਹਲਾ ੩' ਨੂੰ ਦੁਹਰਾ ਕੇ 'ਮਹਲਾ ਤੀਜਾ' ਲਿਖਿਆ ਹੈ ।

ਆਪਿ ਜਲੁ ਪਿਆਰਾ ਆਪੇ ਕਰੇ ਕਰਾਇਆ ॥ ਆਪੇ ਹੁਕਮਿ ਵਰਤਦਾ ਪਿਆਰਾ [੧]ਜਲੁ ਮਾਟੀ ਬੰਧਿ ਰਖਾਇਆ ॥ ਆਪੇ ਹੀ ਭਉ ਪਾਇਦਾ ਪਿਆਰਾ [੨]ਬੰਨਿ ਬਕਰੀ ਸੀਹੁ ਹਢਾਇਆ ॥ ੨ ॥ ਆਪੇ ਕਾਸਟ[੩] ਆਪਿ ਹਰਿ ਪਿਆਰਾ ਵਿਚਿ ਕਾਸਟ ਅਗਨਿ ਰਖਾਇਆ ॥ [੪]ਆਪੇ ਹੀ ਆਪਿ ਵਰਤਦਾ ਪਿਆਰਾ ਭੈ ਅਗਨਿ ਨ ਸਕੈ ਜਲਾਇਆ ॥ ਆਪੇ ਮਾਰਿ ਜੀਵਾਇਦਾ ਪਿਆਰਾ [੫]ਸਾਹ ਲੈਦੇ ਸਭਿ ਲਵਾਇਆ ॥ ੩ ॥ ਆਪੇ [੬]ਤਾਣੁ ਦੀਬਾਣੁ ਹੈ ਪਿਆਰਾ ਆਪੇ ਕਾਰੈ ਲਾਇਆ ॥ ਜਿਉ ਆਪਿ ਚਲਾਏ ਤਿਉ ਚਲੀਐ ਪਿਆਰੇ ਜਿਉ ਹਰਿ ਪ੍ਰਭ ਮੇਰੇ ਭਾਇਆ ॥ [੭]ਆਪੇ ਜੰਤੀ ਜੰਤੁ ਹੈ ਪਿਆਰਾ ਜਨ ਨਾਨਕ ਵਜਹਿ ਵਜਾਇਆ ॥ ੪ ॥ ੪ ॥ ਸੋਰਠਿ ਮਹਲਾ ੪ ॥ ਆਪੇ ਸ੍ਰਿਸਟਿ ਉਪਾਇਦਾ ਪਿਆਰਾ ਕਰਿ ਸੂਰਜੁ ਚੰਦੁ ਚਾਨਾਣੁ[੮] ॥ ਆਪਿ ਨਿਤਾਣਿਆ ਤਾਣੁ ਹੈ ਪਿਆਰਾ ਆਪਿ ਨਿਮਾਣਿਆ ਮਾਣੁ ॥ ਆਪਿ ਦਇਆ ਕਰਿ ਰਖਦਾ ਪਿਆਰਾ ਆਪੇ [੯]ਸੁਘੜੁ ਸੁਜਾਣੁ ॥ ੧ ॥ ਮੇਰੇ ਮਨ ਜਪਿ ਰਾਮਨਾਮੁ ਨੀਸਾਣੁ[੧੦] ॥ ਸਤਸੰਗਤਿ ਮਿਲਿ ਧਿਆਇ ਤੂ ਹਰਿਹਰਿ [੧੧]ਬਹੁੜਿ ਨ ਆਵਣ ਜਾਣੁ ॥ ਰਹਾਉ ॥ ਆਪੇ ਹੀ ਗੁਣ ਵਰਤਦਾ ਪਿਆਰਾ ਆਪੇ ਹੀ ਪਰਵਾਣੁ ॥ ਆਪੇ ਬਖਸ ਕਰਾਇਦਾ ਪਿਆਰਾ ਆਪੇ [੧੨]ਸਚੁ ਨੀਸਾਣੁ ॥ ਆਪੇ ਹੁਕਮਿ ਵਰਤਦਾ ਪਿਆਰਾ ਆਪੇ ਹੀ ਫੁਰਮਾਣੁ ॥ ੨ ॥ ਆਪੇ ਭਗਤਿ ਭੰਡਾਰ ਹੈ ਪਿਆਰਾ ਆਪੇ ਦੇਵੈ ਦਾਣੁ ॥ ਆਪੇ ਸੇਵ ਕਰਾਇਦਾ ਪਿਆਰਾ ਆਪਿ ਦਿਵਾਵੈ ਮਾਣੁ ॥ ਆਪੇ ਤਾੜੀ[੧੩] ਲਾਇਦਾ ਪਿਆਰਾ ਆਪੇ [੧੪]ਗੁਣੀ ਨਿਧਾਨੁ ॥ ੩ ॥ ਆਪੇ ਵਡਾ ਆਪਿ ਹੈ ਪਿਆਰਾ ਆਪੇ ਹੀ ਪਰਧਾਣੁ ॥ ਆਪੇ ਕੀਮਤਿ ਪਾਇਦਾ ਪਿਆਰਾ ਆਪੇ [੧੫]ਤੁਲੁ ਪਰਵਾਣੁ ॥ ਆਪੇ ਅਤੁਲੁ ਤੁਲਾਇਦਾ ਪਿਆਰਾ ਜਨ ਨਾਨਕ ਸਦ ਕੁਰਬਾਣੁ ॥ ੪ ॥ ੫ ॥ ਸੋਰਠਿ ਮਹਲਾ ੪ ॥ ਆਪੇ ਸੇਵਾ ਲਾਇਦਾ ਪਿਆਰਾ ਆਪੇ [੧੬]ਭਗਤਿ ਉਮਾਹਾ ॥ ਆਪੇ ਗੁਣ ਗਾਵਾਇਦਾ ਪਿਆਰਾ ਆਪੇ [੧੭]ਸਬਦਿ ਸਮਾਹਾ ॥ ਆਪੇ ਲੇਖਣਿ[੧੮] ਆਪਿ ਲਿਖਾਰੀ ਆਪੇ ਲੇਖੁ ਲਿਖਾਹਾ ॥ ੧ ॥ ਮੇਰੇ ਮਨ ਜਪਿ ਰਾਮਨਾਮੁ ਓਮਾਹਾ[੧੯] ॥ ਅਨਦਿਨੁ[੨੦] ਅਨਦੁ ਹੋਵੈ ਵਡਭਾਗੀ ਲੈ [੨੧]ਗੁਰਿ ਪੂਰੈ ਹਰਿ ਲਾਹਾ ॥ ਰਹਾਉ ॥ [੨੨]ਆਪੇ ਗੋਪੀ ਕਾਨੁ ਹੈ ਪਿਆਰਾ ਬਨਿ ਆਪੇ ਗਊ ਚਰਾਹਾ ॥ ਆਪੇ [੨੩]ਸਾਵਲ ਸੁੰਦਰਾ ਪਿਆਰਾ [੨੪]ਆਪੇ ਵੰਸੁ ਵਜਾਹਾ ॥ ਕੁਵਲੀਆਪੀੜੁ* ਆਪਿ ਮਰਾਇਦਾ ਪਿਆਰਾ ਕਰਿ ਬਾਲਕ ਰੂਪਿ ਪਚਾਹਾ ॥ ੨ ॥ [੨੫]ਆਪਿ ਅਖਾੜਾ ਪਾਇਦਾ ਪਿਆਰਾ ਕਰਿ ਵੇਖੈ ਆਪਿ ਚੋਜਾਹਾ[੨੬] ॥ [੨੭]ਕਰਿ ਬਾਲਕ ਰੂਪ ਉਪਾਇਦਾ ਪਿਆਰਾ ਚੰਡੂਰੁ ਕੰਸੁ ਕੇਸੁ ਮਾਰਾਹਾ ॥ ਆਪੇ ਹੀ ਬਲੁ ਆਪਿ

੧ ਪਾਣੀ ਤੇ ਧਰਤੀ (ਜਹੀਆਂ ਵਖਰੀਆਂ ਚੀਜ਼ਾਂ) ਨੂੰ ਇਕ ਥਾਂ ਬੰਨ੍ਹ ਰਖਿਆ ਹੈ ।

੨ ਬਕਰੀ ਤੇ ਸ਼ੇਰ ਨੂੰ ਕੱਠਾ ਬੰਨ੍ਹ ਕੇ ਤੋਰਦਾ ਹੈ, (ਵਿਰੋਧੀ ਚੀਜ਼ਾਂ ਨੂੰ ਨਿਯਮ ਵਿਚ ਬੰਨ੍ਹ ਕੇ ਕੱਠਾ ਰਖਦਾ ਹੈ) ।

੩ ਕਾਠ, ਲਕੜ ।

੪ ਚੂੰਕਿ ਪਿਆਰਾ ਹਰੀ ਆਪ ਹੀ ਆਪ ਲਕੜੀ ਤੇ ਅੱਗ ਵਿਚ ਕੰਮ ਕਰਦਾ ਹੈ, ਇਸ ਲਈ ਉਸ ਦੇ ਡਰ ਕਰਕੇ ਅੱਗ ਲਕੜ ਦੇ ਅੰਦਰ ਹੁੰਦਿਆਂ ਲਕੜ ਨੂੰ ਨਹੀਂ ਸਾੜ ਸਕਦੀ ।

੫ ਸਭ ਉਸ ਦੇ ਲਵਾਏ ਸਾਹ ਲੈਂਦੇ ਹਨ ; ਸਭ ਸਾਹ ਤਾਂ ਲੈਂਦੇ ਹਨ ਜੇ ਉਹ ਦਿਵਾਂਦਾ ਹੈ ; ਓਸ ਦੇ ਆਸਰੇ ਜੀਂਦੇ ਹਨ ।

੬ ਤ੍ਰਾਣ (ਸ਼ਕਤੀ, ਬਲ) ਅਤੇ ਦੀਬਾਣ (ਦਰਬਾਰ, ਕਚਹਿਰੀ, ਹੁਕਮ ਕਰਨ ਵਾਲੀ ਤਾਕਤ) ।

੭ ਆਪੇ ਵਜਾਉਣ ਵਾਲਾ ਅਤੇ ਆਪੇ ਵਾਜਾ ਹੈ ; ਸਭ ਵਾਜੇ ਉਸੇ ਦੇ ਵਜਾਏ ਵਜਦੇ ਹਨ ।

੮ ਚਾਨਣਾ ।

੯ ਚਾਤਰ ਅਤੇ ਸਭ ਕੁਝ ਚੰਗੀ ਤਰ੍ਹਾਂ ਜਾਨਣ ਵਾਲਾ ।

੧੦ ਜੋ ਪ੍ਰਗਟ ਹੈ।

੧੧ ਫੇਰ ਜਨਮ ਮਰਨ ਨਹੀਂ ਹੋਵੇਗਾ ।

੧੨ ਸੱਚਾ ਨਿਸ਼ਾਨ ਦਿੰਦਾ ਹੈ ; ਸੱਚੇ ਹੋਣ ਦੀ ਨਿਸ਼ਾਨੀ ਲਾਉਂਦਾ ਹੈ । ਤੁਕ ਦਾ ਭਾਵ ਇਹ ਹੈ ਕਿ ਪਾਪੀਆਂ ਨੂੰ ਬਖਸ਼ਿਸ਼ ਭੀ ਆਪ ਹੀ ਕਰਦਾ ਹੈ, ਤੇ ਜਿਹੜੇ ਸੱਚੇ ਸਾਬਤ ਹੁੰਦੇ ਹਨ, ਉਨ੍ਹਾਂ ਨੂੰ ਸੱਚਾ ਹੋਣ ਦਾ ਨਿਸ਼ਾਨ ਭੀ ਆਪ ਹੀ ਲਾਉਂਦਾ ਹੈ । ਦੇਖੋ "ਅਮੁਲੁ ਬਖਸੀਸ ਅਮੁਲੁ ਨੀਸਾਣੁ" (ਜਪੁ) ।

੧੩ ਸਮਾਧੀ ।

੧੪ ਗੁਣਾਂ ਦਾ ਖ਼ਜ਼ਾਨਾ (ਹਰੀ ਜਿਸ ਵਿਚ ਸਮਾਧੀ ਲਾਈ ਜਾਂਦੀ ਹੈ) ।

੧੫ ਤੋਲ ਤੇ ਪੈਮਾਨਾ । ਦੇਖੋ ਪੰਨਾ ੫, ਨੋਟ ੧੮ ।

੧੬ ਪ੍ਰੇਮ ਦਾ ਉਤਸ਼ਾਹ, ਉਛਾਲਾ ।

੧੭ ਸ਼ਬਦ ਵਿਚ ਸਮਾਇਆ ਹੋਇਆ ਹੈ ।

੧੮ ਕਲਮ ।

੧੯ ਉਤਸਾਹ ਨਾਲ ।

੨੦ ਹਰ ਰੋਜ਼, ਹਮੇਸ਼ਾ ।

੨੧ ਪੂਰੇ ਗੁਰੂ ਤੋਂ ਹਰੀ-ਨਾਮ ਰੂਪ ਲਾਭ ਲੈ ਲਓ ।

੨੨ ਆਪੇ ਕ੍ਰਿਸ਼ਨ ਹੈ ਤੇ ਆਪੇ ਗਵਾਲਿਆਂ ਦੀਆਂ ਇਸਤ੍ਰੀਆਂ ਹੈ ਜੋ ਕ੍ਰਿਸ਼ਨ ਜੀ ਨਾਲ ਪ੍ਰੇਮ ਲੀਲ੍ਹਾ ਕਰਦੀਆਂ ਸਨ ; ਅਤੇ ਜੰਗਲ ਵਿਚ ਗਊਆਂ ਚਰਾਣ ਵਾਲਾ ਭੀ ਉਹ ਆਪ ਹੈ । ਦੇਖੋ ਪੰਨਾ ੭੩, ਨੋਟ ੩ ।

੨੩ ਸਾਂਵਲੇ ਰੰਗ ਦਾ ਸੁੰਦਰ ਰੂਪ ਵਾਲਾ ਕ੍ਰਿਸ਼ਨ ।

੨੪ ਅਤੇ ਆਪ ਹੀ ਬੰਸਰੀ ਵਜਾਉਂਦਾ ਹੈ ।

੨੫ ਆਪ ਹੀ ਪਿੜ ਬੰਨ੍ਹਦਾ ਹੈ ; (ਜਗਤ ਰੂਪ) ਖੇਡ-ਅਸਥਾਨ (ਥੀਏਟਰ) ਰਚਦਾ ਹੈ ।

੨੬ ਖੇਲ, ਲੀਲ੍ਹਾ ।

੨੭ ਪਿਆਰਾ ਹਰੀ ਬਾਲਕ ਰੂਪ (ਕ੍ਰਿਸ਼ਨ) ਪੈਦਾ ਕਰਦਾ ਹੈ ਅਤੇ ਉਸ ਕੋਲੋਂ ਚੰਡੂਰ, ਕੰਸ ਤੇ ਕੇਸੀ ਨੂੰ ਮਰਵਾਉਂਦਾ ਹੈ । ਦੇਖੋ ਪੰਨਾ ੨੨੫, ਫੁਟ ਨੋਟ ¶, ‡ ਅਤੇ § ।

---

* [ਸੰ. ਕੁਵਲਯਾਪੀਡ=ਧਰਤੀ ਦਾ ਸ਼ਿੰਗਾਰ] ਇਕ ਮਸਤ ਹਾਥੀ ਜਿਸ ਨੂੰ ਰਾਜਾ ਕੰਸ ਨੇ ਕ੍ਰਿਸ਼ਨ ਜੀ ਦੇ ਵਿਰੁਧ ਛਡਿਆ ਸੀ, ਪਰ ਉਹ ਕ੍ਰਿਸ਼ਨ ਜੀ ਦੇ ਹੱਥੋਂ ਮਾਰਿਆ ਗਿਆ ਸੀ । ਕ੍ਰਿਸ਼ਨ ਜੀ ਅਜੇ ਬਾਲਕ ਹੀ ਸਨ । ਪਚਾਹਾ=ਪਚਾਇਆ, ਨਾਸ ਕੀਤਾ ।

ਹੈ ਪਿਆਰਾ [੧]ਬਲੁ ਭੰਨੈ ਮੂਰਖ ਮੁਗਧਾਹਾ ॥ ੩ ॥ ਸਭੁ ਆਪੇ ਜਗਤੁ ਉਪਾਇਦਾ ਪਿਆਰਾ ਵਸਿ [੨]ਆਪੇ ਜੁਗਤਿ ਹਥਾਹਾ ॥ ਗਲਿ ਜੇਵੜੀ[੩] ਆਪੇ ਪਾਇਦਾ ਪਿਆਰਾ [੪]ਜਿਉ ਪ੍ਰਭੁ ਖਿੰਚੈ ਤਿਉ ਜਾਹਾ ॥ [੫]ਜੋ ਗਰਬੈ ਸੋ ਪਚਸੀ ਪਿਆਰੇ [੬]ਜਪਿ ਨਾਨਕ ਭਗਤਿ ਸਮਾਹਾ ॥ ੪ ॥ ੬ ॥ ਸੋਰਠਿ ਮਃ ੪ ਦੁਤੁਕੇ * ॥ ਅਨਿਕ[੭] ਜਨਮ ਵਿਛੁੜੇ ਦੁਖੁ ਪਾਇਆ ਮਨਮੁਖਿ[੮] ਕਰਮ ਕਰੈ ਅਹੰਕਾਰੀ ॥ [੯]ਸਾਧੂ ਪਰਸਤ ਹੀ ਪ੍ਰਭੁ ਪਾਇਆ ਗੋਬਿਦ ਸਰਣਿ ਤੁਮਾਰੀ ॥ ੧ ॥ ਗੋਬਿਦ ਪ੍ਰੀਤਿ ਲਗੀ ਅਤਿ ਪਿਆਰੀ ॥ ਜਬ ਸਤ ਸੰਗ ਭਏ ਸਾਧੂ ਜਨ ਹਿਰਦੈ ਮਿਲਿਆ [੧੦]ਸਾਂਤਿ ਮੁਰਾਰੀ ॥ ਰਹਾਉ ॥ ਤੂ ਹਿਰਦੈ ਗੁਪਤੁ ਵਸਹਿ ਦਿਨੁ ਰਾਤੀ [੧੧]ਤੇਰਾ ਭਾਉ ਨ ਬੁਝਹਿ ਗਵਾਰੀ ॥ ਸਤਿਗੁਰੁ ਪੁਰਖੁ ਮਿਲਿਆ ਪ੍ਰਭੁ ਪ੍ਰਗਟਿਆ ਗੁਣ ਗਾਵੈ ਗੁਣ ਵੀਚਾਰੀ ॥ ੨ ॥ ਗੁਰਮੁਖਿ[੧੨] ਪ੍ਰਗਾਸੁ ਭਇਆ ਸਾਤਿ ਆਈ [੧੩]ਦੁਰਮਤਿ ਬੁਧਿ ਨਿਵਾਰੀ ॥ [੧੪]ਆਤਮ ਬ੍ਰਹਮੁ ਚੀਨਿ ਸੁਖੁ ਪਾਇਆ ਸਤ ਸੰਗਤਿ ਪੁਰਖ ਤੁਮਾਰੀ ॥ ੩ ॥ [੧੫]ਪੁਰਖੈ ਪੁਰਖੁ ਮਿਲਿਆ ਗੁਰੁ ਪਾਇਆ ਜਿਨ ਕਉ ਕਿਰਪਾ ਭਈ ਤੁਮਾਰੀ ॥ ਨਾਨਕ [੧੬]ਅਤੁਲੁ ਸਹਜ ਸੁਖੁ ਪਾਇਆ [੧੭]ਅਨਦਿਨੁ ਜਾਗਤੁ ਰਹੈ ਬਨਵਾਰੀ ॥ ੪ ॥ ੭ ॥ ਸੋਰਠਿ ਮਹਲਾ ੪ † ॥ [੧੮]ਹਰਿ ਸਿਉ ਪ੍ਰੀਤਿ ਅੰਤਰੁ ਮਨੁ ਬੇਧਿਆ ਹਰਿ ਬਿਨੁ ਰਹਣੁ ਨ ਜਾਈ ॥ ਜਿਉ ਮਛੁਲੀ [੧੯]ਬਿਨੁ ਨੀਰੈ ਬਿਨਸੈ ਤਿਉ ਨਾਮੈ ਬਿਨੁ ਮਰਿ ਜਾਈ ॥ ੧ ॥ ਮੇਰੇ ਪ੍ਰਭ [੨੦]ਕਿਰਪਾ ਜਲੁ ਦੇਵਹੁ ਹਰਿਨਾਈ ॥ ਹਉ ਅੰਤਰਿ ਨਾਮੁ ਮੰਗਾ ਦਿਨ ਰਾਤੀ ਨਾਮੇ ਹੀ ਸਾਂਤਿ ਪਾਈ ॥ ਰਹਾਉ ॥ ਜਿਉ [੨੧]ਚਾਤ੍ਰਿਕੁ ਜਲ ਬਿਨੁ ਬਿਲਲਾਵੈ ਬਿਨੁ ਜਲ ਪਿਆਸ ਨ ਜਾਈ ॥ [੨੨]ਗੁਰਮੁਖਿ ਜਲੁ ਪਾਵੈ ਸੁਖ ਸਹਜੇ ਹਰਿਆ ਭਾਇ ਸੁਭਾਈ ॥ ੨ ॥ ਮਨਮੁਖ ਭੂਖੇ [੨੩]ਦਹਦਿਸ ਡੋਲਹਿ ਬਿਨੁ ਨਾਵੈ ਦੁਖੁ ਪਾਈ ॥ ਜਨਮਿ ਮਰੈ ਫਿਰਿ ਜੋਨੀ ਆਵੈ ਦਰਗਹ ਮਿਲੈ ਸਜਾਈ ॥ ੩ ॥ ਕ੍ਰਿਪਾ ਕਰਹਿ ਤਾ ਹਰਿ ਗੁਣ ਗਾਵਹ ਹਰਿ ਰਸੁ ਅੰਤਰਿ ਪਾਈ ॥ ਨਾਨਕ ਦੀਨ ਦਇਆਲ ਭਏ ਹੈ ਤ੍ਰਿਸਨਾ ਸਬਦਿ ਬੁਝਾਈ ॥ ੪ ॥ ੮ ॥ ਸੋਰਠਿ ਮਹਲਾ ੪ ਪੰਚਪਦ ॥ [੨੪]ਅਚਰੁ ਚਰੈ ਤਾ ਸਿਧਿ ਹੋਈ ਸਿਧੀ ਤੇ ਬੁਧਿ ਪਾਈ ॥ ਪ੍ਰੇਮ ਕੇ ਸਰ[੨੫] ਲਾਗੇ ਤਨ ਭੀਤਰਿ ਤਾ ਭ੍ਰਮੁ ਕਾਟਿਆ ਜਾਈ ॥ ੧ ॥ ਮੇਰੇ ਗੋਬਿਦ ਅਪੁਨੇ ਜਨ ਕਉ ਦੇਹਿ ਵਡਿਆਈ ॥ ਗੁਰਮਤਿ ਰਾਮਨਾਮੁ ਪਰਗਾਸਹੁ[੨੬] ਸਦਾ ਰਹਹੁ ਸਰਣਾਈ ॥ ਰਹਾਉ ॥ ਇਹੁ ਸੰਸਾਰੁ ਸਭੁ ਆਵਣ ਜਾਣਾ ਮਨ ਮੂਰਖ ਚੇਤਿ ਅਜਾਣਾ[੨੭] ॥ ਹਰਿ ਜੀਉ ਕ੍ਰਿਪਾ ਕਰਹੁ ਗੁਰੁ ਮੇਲਹੁ ਤਾ ਹਰਿਨਾਮਿ ਸਮਾਣਾ ॥ ੨ ॥ ਜਿਸ ਕੀ ਵਥੁ[੨੮] ਸੋਈ ਪ੍ਰਭੁ ਜਾਣੈ

੧ ਮੂਰਖਾਂ ਜਾਹਲਾਂ ਦਾ ਜ਼ੋਰ ਤੋੜ ਦਿੰਦਾ ਹੈ।
੨ ਆਪੇ ਹੀ ਆਪਣੇ ਵਸ ਜਾਂ ਹਥ ਵਿਚ ਉਸ ਦੀ ਜੁਗਤ (ਪ੍ਰਬੰਧ) ਰਖਦਾ ਹੈ। ਜੁਗਤਿ=ਚਲਾਉਣ ਦੀ ਵਿਧੀ, ਪ੍ਰਬੰਧ।
੩ ਰੱਸੀ।
੪ ਜਿਧਰ ਪ੍ਰਭੂ ਖਿਚਦਾ ਹੈ।
੫ ਜੋ ਹੰਕਾਰ ਕਰੇਗਾ ਉਹ ਤਬਾਹ ਹੋਏਗਾ।
੬ ਪਰ ਹਰੀ ਨੂੰ ਜਪ ਕੇ ਭਗਤੀ ਦੁਆਰਾ ਹਰੀ ਵਿਚ ਸਮਾ ਜਾਂਦਾ ਹੈ।
੭ ਅਨਗਿਣਤ।
੮ ਆਪ-ਹੁਦਰੇ।
੯ ਸਾਧੂ (ਸਤਗੁਰੂ) ਦੇ ਚਰਨ ਛੋਹਣ ਨਾਲ ਹੀ (ਦਰਸ਼ਨ ਕਰਦਿਆਂ ਹੀ) ਹਰੀ ਨੂੰ ਪਾ ਲਿਆ।
੧੦ ਸ਼ਾਂਤੀ ਸਰੂਪ ਹਰੀ ! ਮੁਰਾਰੀ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਹਰੀ।
੧੧ ਮੂਰਖ ਪ੍ਰਾਣੀ ਤੇਰਾ ਭਾਵ ਨਹੀਂ ਸਮਝਦੇ।
੧੨ ਗੁਰੂ ਦੁਆਰਾ।
੧੩ ਭੈੜੀ ਮਤ ਵਾਲੀ ਬੁਧੀ ਦੂਰ ਕੀਤੀ (ਮੇਟੀ)।
੧੪ ਜੀਵ-ਆਤਮਾ ਤੇ ਬ੍ਰਹਮ ਦੇ ਭੇਦਾਂ ਨੂੰ ਬੁਝ ਕੇ, ਸਮਝ ਕੇ।
੧੫ ਜਿਸ ਨੂੰ ਹੇ ਹਰੀ ! ਤੇਰੀ ਮੇਹਰ ਹੋਈ ਉਸ ਨੂੰ ਗੁਰੂ ਮਿਲਿਆ, ਜਿਸ ਸਮ੍ਰਥ ਹਸਤੀ ਦੇ ਰਾਹੀਂ ਸਰਬ-ਸਮ੍ਰਥ ਹਰੀ ਮਿਲ ਪਿਆ। ਪੁਰਖੁ=ਸਮ੍ਰਥ ਹਸਤੀ। ਦੇਖੋ ਉਤੇ "ਸਤਿਗੁਰੁ ਪੁਰਖੁ ਮਿਲਿਆ ਪ੍ਰਭੁ ਪ੍ਰਗਟਿਆ"।
੧੬ ਨਾ ਤੋਲਿਆ ਜਾਣ ਵਾਲਾ (ਬੇਅੰਤ) ਆਤਮ ਮੰਡਲ ਦਾ ਕੁਦਰਤੀ ਸੁਖ। ਦੇਖੋ ਪੰਨਾ ੩੫੨, ਫੁਟ ਨੋਟ *।
੧੭ ਹਮੇਸ਼ਾਂ ਬਨਵਾਰੀ (ਹਰੀ ਜਿਸ ਦੀ ਸਾਰੇ ਜੰਗਲ ਇਕ ਮਾਲਾ ਹਨ) ਸੁਰਜੀਤ ਰਹਿੰਦਾ ਹੈ।
੧੮ ਹਰੀ ਦੀ ਪ੍ਰੀਤ ਨਾਲ ਮੇਰਾ ਅੰਦਰਲਾ ਮਨ (ਧੁਰ ਹਿਰਦਾ) ਵਿੰਨ੍ਹਿਆ ਗਿਆ ਹੈ।
੧੯ ਪਾਣੀ ਤੋਂ ਬਿਨਾਂ ਮਰ ਜਾਂਦੀ ਹੈ।
੨੦ ਹਰੀ-ਨਾਮ ਦਾ ਕਿਰਪਾ-ਜਲ ਦੇਵੇ।
੨੧ ਪਪੀਹਾ ਪਾਣੀ ਤੋਂ ਬਿਨਾਂ ਕੁਰਲਾਂਦਾ ਹੈ। ਦੇਖੋ ਪੰਨਾ ੪੫੨, ਫੁਟ ਨੋਟ *।
੨੨ ਉਸ ਨੂੰ ਗੁਰੂ ਦੁਆਰਾ (ਨਾਮ ਰੂਪ) ਸ੍ਵਾਂਤੀ ਬੂੰਦ ਮਿਲਦੀ ਹੈ, ਅਤੇ ਆਤਮ-ਅਨੰਦ ਵਿਚ ਚੰਗੇ ਪ੍ਰੇਮ ਨਾਲ ਹਰਿਆ ਹੋ ਜਾਂਦਾ ਹੈ (ਖਿੜਦਾ, ਮਉਲਦਾ ਹੈ)। 'ਸਹਜ ਸੁਖ' ਲਈ ਦੇਖੋ ਪੰਨਾ ੩੫੨, ਫੁਟ ਨੋਟ *।
੨੩ ਦਸੋਂ ਪਾਸੇ (ਸਭ ਪਾਸੇ) ਭਟਕਦੇ ਹਨ।
੨੪ ਨਾ ਖਾਧੇ ਜਾਣ ਵਾਲੇ (ਕਾਮ ਕ੍ਰੋਧ ਆਦਿਕ) ਨੂੰ ਖਾ ਲਵੇ, ਕਾਬੂ ਕਰ ਲਵੇ, ਤਾਂ ਆਤਮਕ ਜ਼ਬਤ ਪੈਦਾ ਹੁੰਦਾ ਹੈ: ਅਤੇ ਫਿਰ ਆਤਮਕ ਜ਼ਬਤ ਤੋਂ ਗਿਆਨ ਪ੍ਰਾਪਤ ਹੁੰਦਾ ਹੈ। ਸਿਧਿ= ਅਭਿਆਸ ਕਰ ਕੇ ਪੈਦਾ ਕੀਤੀ ਆਤਮਕ ਸ਼ਕਤੀ।
੨੫ ਤੀਰ।
੨੬ ਪਰਕਾਸ਼ ਕਰੇ, ਜਗਾਏ (ਮੇਰੇ ਅੰਦਰ)।
੨੭ ਹੇ ਅਨਜਾਣ !
੨੮ ਵਸਤੂ, ਅਮੋਲਕ ਪਦਾਰਥ (ਹਰੀ ਨਾਮ)।

---

* ਉਤਲਾ ਮਜ਼ਮੂਨ ਮੁਕਾਉਣ ਲਗਿਆਂ ਕਿਹਾ ਸੀ ਕਿ ਸਭ ਕੁਝ ਹਰੀ ਆਪ ਹੈ, ਇਸ ਲਈ ਉਸ ਦੇ ਸਾਮ੍ਹਣੇ ਹੰਕਾਰ ਨਹੀਂ ਕਰਨਾ ਚਾਹੀਦਾ, ਸਗੋਂ ਉਸ ਦਾ ਨਾਮ ਜਪ ਕੇ ਭਗਤੀ ਕਰਨੀ ਚਾਹੀਦੀ ਹੈ। ਹੁਣ ਦਸਦੇ ਹਨ ਕਿ ਮਨਮੁਖਾਂ ਵਾਲੇ ਵਿਛੋੜੇ ਦੀ ਜ਼ਿੰਦਗੀ ਛਡ ਕੇ ਗੁਰੂ ਦੀ ਰਾਹੀਂ ਮਿਲਾਪ ਢੂੰਢਣਾ ਚਾਹੀਦਾ ਹੈ।

†ਅਗਲਿਆਂ ਦੋਹਾਂ ਸ਼ਬਦਾਂ ਵਿਚ ਹਰੀ ਦੀ ਪ੍ਰੀਤੀ ਲਈ ਤਾਂਘ ਦਸ ਕੇ ਨਾਮ ਦਾਨ ਮੰਗਦੇ ਹਨ।

ਜਿਸ ਨੋ ਦੇਇ ਸੁ ਪਾਏ ॥ ਵਸਤੁ [੧]ਅਨੂਪ ਅਤਿ ਅਗਮ ਅਗੋਚਰ ਗੁਰੁ ਪੂਰਾ [੨]ਅਲਖੁ ਲਖਾਏ ॥ ੩ ॥ ਜਿਨਿ ਇਹ ਚਾਖੀ [੩]ਸੋਈ ਜਾਣੈ ਗੂੰਗੇ ਕੀ ਮਿਠਿਆਈ ॥ [੪]ਰਤਨੁ ਲੁਕਾਇਆ ਲੂਕੈ ਨਾਹੀ ਜੇ ਕੋ ਰਖੈ ਲੁਕਾਈ ॥ ੪ ॥ ਸਭੁ ਕਿਛੁ ਤੇਰਾ ਤੂ ਅੰਤਰਜਾਮੀ[੫] ਤੂ ਸਭਨਾ ਕਾ ਪ੍ਰਭੁ ਸੋਈ ॥ ਜਿਸ ਨੋ ਦਾਤਿ ਕਰਹਿ ਸੋ ਪਾਏ ਜਨ ਨਾਨਕ ਅਵਰੁ ਨ ਕੋਈ ॥ ੫ ॥ ੯ ॥

ਸੋਰਠਿ ਮਹਲਾ ੫ ਘਰੁ ੧ ਤਿਤੁਕੇ

੧ ਓ ਸਤਿਗੁਰ ਪ੍ਰਸਾਦਿ ॥ * [੬]ਕਿਸੁ ਹਉ ਜਾਚੀ ਕਿਸੁ ਆਰਾਧੀ ਜਾ ਸਭੁ ਕੋ ਕੀਤਾ ਹੋਸੀ ॥ ਜੋ ਜੋ ਦੀਸੈ ਵਡਾ ਵਡੇਰਾ ਸੋ ਸੋ [੭]ਖਾਕੂ ਰਲਸੀ ॥ ਨਿਰਭਉ ਨਿਰੰਕਾਰੁ [੮]ਭਵ ਖੰਡਨੁ ਸਭਿ ਸੁਖ ਨਵਨਿਧਿ[੯] ਦੇਸੀ ॥ ੧ ॥ ਹਰਿ ਜੀਉ [੧੦]ਤੇਰੀ ਦਾਤੀ ਰਾਜਾ ॥ [੧੧]ਮਾਣਸੁ ਬਪੁੜਾ ਕਿਆ ਸਾਲਾਹੀ ਕਿਆ ਤਿਸ ਕਾ ਮੁਹਤਾਜਾ ॥ ਰਹਾਉ ॥ ਜਿਨਿ ਹਰਿ ਧਿਆਇਆ ਸਭੁ ਕਿਛੁ ਤਿਸ ਕਾ ਤਿਸ ਕੀ ਭੂਖ ਗਵਾਈ ॥ ਐਸਾ ਧਨੁ ਦੀਆ ਸੁਖਦਾਤੈ [੧੨]ਨਿਖੁਟਿ ਨ ਕਬਹੀ ਜਾਈ ॥ ਅਨਦੁ ਭਇਆ [੧੩]ਸੁਖ ਸਹਜਿ ਸਮਾਣੇ ਸਤਿਗੁਰਿ ਮੇਲਿ ਮਿਲਾਈ ॥ ੨ ॥ ਮਨ ਨਾਮੁ ਜਪਿ ਨਾਮੁ ਆਰਾਧਿ [੧੪]ਅਨਦਿਨੁ ਨਾਮੁ ਵਖਾਣੀ ॥ ਉਪਦੇਸੁ ਸੁਣਿ ਸਾਧ ਸੰਤਨ ਕਾ [੧੫]ਸਭ ਚੂਕੀ ਕਾਣਿ ਜਮਾਣੀ ॥ ਜਿਨ ਕਉ ਕ੍ਰਿਪਾਲੁ ਹੋਆ ਪ੍ਰਭੁ ਮੇਰਾ ਸੇ ਲਾਗੇ ਗੁਰ ਕੀ ਬਾਣੀ ॥ ੩ ॥ ਕੀਮਤਿ ਕਉਣੁ ਕਰੈ ਪ੍ਰਭ ਤੇਰੀ ਤੂ ਸਰਬ ਜੀਆ ਦਇਆਲਾ ॥ ਸਭੁ ਕਿਛੁ ਕੀਤਾ ਤੇਰਾ ਵਰਤੈ ਕਿਆ ਹਮ [੧੬]ਬਾਲ ਗੁਪਾਲਾ ॥ ਰਾਖਿ ਲੇਹੁ ਨਾਨਕੁ ਜਨੁ ਤੁਮਰਾ ਜਿਉ ਪਿਤਾ ਪੂਤ ਕਿਰਪਾਲਾ ॥ ੪ ॥ ੧ ॥ ਸੋਰਠਿ ਮਹਲਾ ੫ ਘਰੁ ੧ ਚੌਤੁਕੇ† ॥ ਗੁਰੁ ਗੋਵਿੰਦੁ[੧੭] ਸਲਾਹੀਐ ਭਾਈ ਮਨਿ ਤਨਿ ਹਿਰਦੈ ਧਾਰ ॥ ਸਾਚਾ ਸਾਹਿਬੁ ਮਨਿ ਵਸੈ ਭਾਈ ਏਹਾ [੧੮]ਕਰਣੀ ਸਾਰ ॥ ਜਿਤੁ ਤਨਿ ਨਾਮੁ ਨ ਊਪਜੈ ਭਾਈ ਸੇ ਤਨ ਹੋਏ ਛਾਰ[੧੯] ॥ ਸਾਧ ਸੰਗਤਿ ਕਉ ਵਾਰਿਆ[੨੦] ਭਾਈ ਜਿਨ [੨੧]ਏਕੰਕਾਰ ਅਧਾਰ ॥ ੧ ॥ ਸੋਈ ਸਚੁ ਅਰਾਧਣਾ ਭਾਈ ਜਿਸ ਤੇ ਸਭੁ ਕਿਛੁ ਹੋਇ ॥ ਗੁਰਿ ਪੂਰੈ ਜਾਣਾਇਆ[੨੨] ਭਾਈ ਤਿਸੁ ਬਿਨੁ ਅਵਰੁ ਨ ਕੋਇ ॥ ਰਹਾਉ ॥ [੨੩]ਨਾਮ ਵਿਹੂਣੇ ਪਚਿ ਮੁਏ ਭਾਈ ਗਣਤ ਨ ਜਾਇ ਗਣੀ ॥ ਵਿਣੁ ਸਚ ਸੋਚ[੨੪] ਨ ਪਾਈਐ ਭਾਈ ਸਾਚਾ ਅਗਮ ਧਣੀ[੨੫] ॥ [੨੬]ਆਵਣੁ ਜਾਣੁ ਨ ਚੁਕਈ ਭਾਈ ਝੂਠੀ ਦੁਨੀ ਮਣੀ ॥ [੨੭]ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ ॥ ੨ ॥ [੨੮]ਸਿੰਮ੍ਰਿਤਿ ਸਾਸਤ ਸੋਧਿਆ ਭਾਈ ਵਿਣੁ ਸਤਿਗੁਰ ਭਰਮੁ ਨ ਜਾਇ ॥ ਅਨਿਕ ਕਰਮ ਕਰਿ ਥਾਕਿਆ ਭਾਈ [੨੯]ਫਿਰਿ ਫਿਰਿ ਬੰਧਨ ਪਾਇ ॥ [੩੦]ਚਾਰੇ ਕੁੰਡਾ ਸੋਧੀਆ ਭਾਈ ਵਿਣੁ ਸਤਿਗੁਰ

੧ ਜਿਸ ਦੀ ਉਪਮਾ ਨਾ ਹੋ ਸਕੇ, ਪਹੁੰਚ ਤੋਂ ਪਰੇ ਹੋਵੇ, ਮਨ ਸਮਝ ਨਾ ਸਕੇ ਅਤੇ ਬੋਲੀ ਬਿਆਨ ਨਾ ਕਰ ਸਕੇ ।

੨ ਐਸੀ ਨਾ ਸਮਝ ਆਵਣ ਵਾਲੀ ਚੀਜ਼ ਨੂੰ ਸਮਝਾ ਦੇਂਦਾ ਹੈ ।

੩ ਉਹੀ ਜਾਣਦਾ ਹੈ, ਪਰ ਦਸ ਨਹੀਂ ਸਕਦਾ, ਜਿਵੇਂ ਗੁੰਗਾ ਮਿਠਾਈ ਖਾ ਕੇ ਸੁਆਦ ਮਹਿਸੂਸ ਤਾਂ ਕਰਦਾ ਹੈ, ਪਰ ਬਿਆਨ ਨਹੀਂ ਕਰ ਸਕਦਾ ।

੪ ਪਰ ਹਰੀ-ਨਾਮ ਹੀਰਾ ਛੁਪਾਇਆਂ ਛੁਪਦਾ ਨਹੀਂ ।

੫ ਮਨ ਦੀ ਜਾਨਣ ਵਾਲਾ ।

੬ ਮੈਂ ਕਿਸ ਤੋਂ ਦਾਨ ਮੰਗਾਂ ਅਤੇ ਕਿਸ ਦੀ ਪੂਜਾ ਕਰਾਂ, ਜਦ ਸਭ ਕੋਈ ਤੇਰਾ ਪੈਦਾ ਕੀਤਾ ਹੈ ?

੭ ਅੰਤ ਮਿਟੀ ਵਿਚ ਮਿਲ ਜਾਏਗਾ ।

੮ ਸੰਸਾਰ ਵਿਚ ਜਨਮ ਮਰਨ ਕਟਨ ਵਾਲਾ ।

੯ ਨੌ ਨਿਧਾਂ । ਦੇਖੋ ਪੰਨਾ ੩੫੩, ਫੁਟ ਨੋਟ * ।

੧੦ ਤੇਰੀ ਹੀ ਦਾਤ ਨਾਲ ਮੈਂ ਰੱਜ ਸਕਦਾ ਹਾਂ ।

੧੧ ਆਦਮੀ ਵਿਚਾਰੇ ਦੀ ਕੀ ਸੋਭਾ ਕਰਾਂ, ਕੀ ਉਸ ਦਾ ਆਸਰਾ ਲਵਾਂ ?

੧੨ ਕਦੇ ਮੁਕਦਾ ਹੀ ਨਹੀਂ ।

੧੩ ਦੇਖੋ ਪੰਨਾ ੩੫੨, ਫੁਟ ਨੋਟ * ।

੧੪ ਹਮੇਸ਼ਾ ਨਾਮ ਹੀ ਬਿਆਨ ਕਰ ।

੧੫ ਜਮ ਦੀ ਸਾਰੀ ਮੁਥਾਜੀ, ਮੌਤ ਦਾ ਡਰ ਮਿਟ ਗਿਆ ।

੧੬ ਗਵਾਲੇ ਦੇ ਮੁੰਡੇ ; ਨਿਮਾਣੇ ਬਾਲਕ ।

੧੭ ਪ੍ਰਿਥਵੀ ਦਾ ਇੰਦ (ਮਾਲਕ) ।

੧੮ ਸਾਰ (ਉਤਮ) ਕੰਮ ਹੈ ।

੧੯ ਸੁਆਹ ।

੨੦ ਸਦਕੇ ਹਾਂ ।

੨੧ ਇਕ ਹਰੀ ਦਾ ਆਸਰਾ ਹੈ ।

੨੨ ਸਮਝਾਇਆ ਹੈ ।

੨੩ ਨਾਮ ਤੋਂ ਬਿਨਾਂ ਜੋ ਖੁਆਰ ਹੋ ਕੇ ਮਰੇ ਹਨ ਓਹਨਾਂ ਦੀ ਕੋਈ ਗਿਣਤੀ ਨਹੀਂ ਹੋ ਸਕਦੀ ।

੨੪ ਪਵਿੱਤਰਤਾ । ਸਚ ਤੋਂ ਬਿਨਾਂ ਸੁਚਮ ਨਹੀਂ ਹੋ ਸਕਦੀ । ਦੇਖੋ ਇਸੇ ਸ਼ਬਦ ਦੇ ਅੰਤਲੇ ਅੰਕ ਵਿਚ "ਸਚੁ ਸਦਾ ਹੈ ਨਿਰਮਲਾ ਭਾਈ, ਨਿਰਮਲ ਸਾਚੇ ਸੋਇ ।"

੨੫ [ਸਿੰਧੀ] ਮਾਲਕ ।

੨੬ ਜਨਮ ਮਰਨ ਨਹੀਂ ਮਿਟਦਾ ; ਦੁਨੀਆਂ ਦਾ ਹੰਕਾਰ ਝੂਠਾ ਹੈ ।

੨੭ ਮੁਖੀ ਗੁਰੂ ਨਾਮ ਦੀ ਇਕ ਕਣੀ (ਜ਼ੱਰਾ, ਕਿਣਕਾ) ਦੇ ਕੇ ਕ੍ਰੋੜਾਂ ਨੂੰ ਤਾਰ ਦੇਂਦਾ ਹੈ ।

੨੮ ਧਾਰਮਕ ਪੁਸਤਕਾਂ ਖੋਜ ਦੇਖੀਆਂ । ਦੇਖੋ ਪੰਨਾ ੩੫੩, ਫੁਟ ਨੋਟ ‡ ਅਤੇ † ।

੨੯ ਮੁੜ ਮੁੜ ਮਾਇਆ ਦੇ ਬੰਧਨ ਪੈ ਜਾਂਦੇ ਹਨ ।

੩੦ ਚਾਰੇ ਪਾਸੇ (ਸਭ ਜਗਤ) ਖੋਜ ਦੇਖੋ ।

---

* ਕਿਸੇ ਕਿਰਤਮ ਦੀ ਪੂਜਾ ਨਹੀਂ ਕਰਨੀ ਚਾਹੀਦੀ; ਕੇਵਲ ਹਰੀ-ਨਾਮ ਹੀ ਪੂਜਣ ਜੋਗ ਹੈ । ਇਸ ਦੀ ਪ੍ਰਾਪਤੀ ਲਈ ਗੁਰਬਾਣੀ ਵਿਚ ਲਗਣਾ ਚਾਹੀਦਾ ਹੈ ।

† ਅਗਲੇ ਸ਼ਬਦਾਂ ਦੇ ਸਮੁੱਚੇ ਭਾਵ ਲਈ ਦੇਖੋ ਹਰ ਇਕ ਦਾ 'ਰਹਾਉ' ।

ਨਾਹੀ ਜਾਇ ॥ ਵਡਭਾਗੀ ਗੁਰੁ ਪਾਇਆ ਭਾਈ ਹਰਿ ਹਰਿ ਨਾਮੁ ਧਿਆਇ ॥ ੩ ॥
ਸਚੁ ਸਦਾ ਹੈ ਨਿਰਮਲਾ ਭਾਈ [੧]ਨਿਰਮਲ ਸਾਚੇ ਸੋਇ ॥ ਨਦਰਿ[੨] ਕਰੇ ਜਿਸੁ
ਆਪਣੀ ਭਾਈ ਤਿਸੁ ਪਰਾਪਤਿ ਹੋਇ ॥ [੩]ਕੋਟਿ ਮਧੇ ਜਨੁ ਪਾਈਐ ਭਾਈ ਵਿਰਲਾ
ਕੋਈ ਕੋਇ ॥ ਨਾਨਕ ਰਤਾ ਸਚਿ ਨਾਮਿ ਭਾਈ ਸੁਣਿ ਮਨੁ ਤਨੁ ਨਿਰਮਲੁ ਹੋਇ ॥
੪ ॥ ੨ ॥ ਸੋਰਠਿ ਮਹਲਾ ੫ ਦੁਤੁਕੇ ॥ [੪]ਜਉ ਲਉ ਭਾਉ ਅਭਾਉ ਇਹੁ ਮਾਨੈ
ਤਉ ਲਉ ਮਿਲਣੁ ਦੂਰਾਈ ॥ ਆਨ ਆਪਨਾ ਕਰਤ ਬੀਚਾਰਾ ਤਉ ਲਉ ਬੀਚੁ
ਬਿਖਾਈ ॥ ੧ ॥ ਮਾਧਵੇ[੫] ਐਸੀ ਦੇਹੁ ਬੁਝਾਈ ॥ ਸੇਵਉ ਸਾਧ ਗਹਉ ਓਟ ਚਰਨਾ
[੬]ਨਹ ਬਿਸਰੈ ਮੁਹਤੁ ਚਸਾਈ ॥ ਰਹਾਉ ॥ [੭]ਰੇ ਮਨ ਮੁਗਧ ਅਚੇਤ ਚੰਚਲ ਚਿਤ
ਤੁਮ ਐਸੀ ਰਿਦੈ ਨ ਆਈ ॥ ਪ੍ਰਾਨਪਤਿ ਤਿਆਗਿ ਆਨ ਤੂ ਰਚਿਆ ਉਰਝਿਓ
ਸੰਗਿ ਬੈਰਾਈ ॥ ੨ ॥ [੮]ਸੋਗੁ ਨ ਬਿਆਪੈ ਆਪੁ ਨ ਥਾਪੈ ਸਾਧਸੰਗਤਿ ਬੁਧਿ
ਪਾਈ ॥ ਸਾਕਤ ਕਾ ਬਕਨਾ ਇਉ ਜਾਨਉ ਜੈਸੇ ਪਵਨੁ ਝੁਲਾਈ ॥ ੩ ॥ [੯]ਕੋਟਿ
ਪਰਾਧ ਅਛਾਦਿਓ ਇਹੁ ਮਨੁ ਕਹਣਾ ਕਛੂ ਨ ਜਾਈ ॥ ਜਨ ਨਾਨਕ ਦੀਨ ਸਰਨਿ
ਆਇਓ [੧੦]ਪ੍ਰਭ ਸਭੁ ਲੇਖਾ ਰਖਹੁ ਉਠਾਈ ॥ ੪ ॥ ੩ ॥ ਸੋਰਠਿ ਮਹਲਾ ੫ ॥
[੧੧]ਪੁਤ੍ਰ ਕਲਤ੍ਰ ਲੋਕ ਗ੍ਰਿਹ ਬਨਿਤਾ ਮਾਇਆ ਸਨਬੰਧੇਹੀ ॥ ਅੰਤ ਕੀ ਬਾਰ ਕੋ
ਖਰਾ ਨ ਹੋਸੀ ਸਭ ਮਿਥਿਆ ਅਸਨੇਹੀ ॥ ੧ ॥ [੧੨]ਰੇ ਨਰ ਕਾਹੇ ਪਪੋਰਹੁ ਦੇਹੀ ॥
[੧੩]ਊਡਿ ਜਾਇਗੋ ਧੂਮੁ ਬਾਦਰੋ ਇਕੁ ਭਾਜਹੁ ਰਾਮੁ ਸਨੇਹੀ ॥ ਰਹਾਉ ॥ *ਤੀਨਿ
ਸੰਙਿਆ ਕਰਿ ਦੇਹੀ ਕੀਨੀ ਜਲ ਕੂਕਰ ਭਸਮੇਹੀ ॥ ਹੋਇ ਆਮਰੋ ਗ੍ਰਿਹ ਮਹਿ
ਬੈਠਾ ਕਰਣ ਕਾਰਣ ਬਿਸਰੋਹੀ ॥ ੨ ॥ ਅਨਿਕ ਭਾਤਿ[੧੪] ਕਰਿ ਮਣੀਏ[੧੫] ਸਾਜੇ
[੧੬]ਕਾਚੈ ਤਾਗਿ ਪਰੋਹੀ ॥ ਤੂਟਿ ਜਾਇਗੋ ਸੂਤੁ ਬਾਪੁਰੇ[੧੭] ਫਿਰਿ ਪਾਛੈ
ਪਛੁਤੋਹੀ[੧੮] ॥ ੩ ॥ ਜਿਨਿ ਤੁਮ ਸਿਰਜੇ[੧੯] ਸਿਰਜਿ ਸਵਾਰੇ[੨੦] ਤਿਸੁ ਧਿਆਵਹੁ
ਦਿਨੁ ਰੈਨੇਹੀ[੨੧] ॥ ਜਨ ਨਾਨਕ ਪ੍ਰਭ ਕਿਰਪਾ ਧਾਰੀ ਮੈ [੨੨]ਸਤਿਗੁਰ ਓਟ ਗਹੇਹੀ ॥
੪ ॥ ੪ ॥ ਸੋਰਠਿ ਮਹਲਾ ੫ ॥ ਗੁਰੁ ਪੂਰਾ ਭੇਟਿਓ[੨੩] ਵਡਭਾਗੀ [੨੪]ਮਨਹਿ ਭਇਆ
ਪਰਗਾਸਾ ॥ [੨੫]ਕੋਇ ਨ ਪਹੁਚਨਹਾਰਾ ਦੂਜਾ ਅਪੁਨੇ ਸਾਹਿਬ ਕਾ ਭਰਵਾਸਾ ॥
੧ ॥ ਅਪੁਨੇ ਸਤਿਗੁਰ ਕੈ ਬਲਿਹਾਰੈ[੨੬] ॥ [੨੭]ਆਗੈ ਸੁਖੁ ਪਾਛੈ [੨੮]ਸੁਖ ਸਹਜਾ
ਘਰਿ ਆਨੰਦੁ ਹਮਾਰੈ ॥ ਰਹਾਉ ॥ ਅੰਤਰਜਾਮੀ[੨੯] ਕਰਣੈਹਾਰਾ ਸੋਈ ਖਸਮੁ[੩੦]
ਹਮਾਰਾ ॥ ਨਿਰਭਉ ਭਏ ਗੁਰ ਚਰਣੀ ਲਾਗੇ ਇਕ ਰਾਮ ਨਾਮ ਆਧਾਰਾ[੩੧] ॥
੨ ॥ [੩੨]ਸਫਲ ਦਰਸਨੁ ਅਕਾਲ ਮੂਰਤਿ ਪ੍ਰਭੁ ਹੈ ਭੀ ਹੋਵਨਹਾਰਾ ॥ ਕੰਠਿ[੩੩]
ਲਗਾਇ ਅਪੁਨੇ ਜਨ ਰਾਖੇ ਅਪੁਨੀ ਪ੍ਰੀਤਿ ਪਿਆਰਾ ॥ ੩ ॥ ਵਡੀ

੧ ਪਵਿੱਤਰ ਓਹੀ ਹਨ ਜੋ ਸਚੇ ਹਨ ।

੨ ਮਿਹਰ ਦੀ ਨਜ਼ਰ।

੩ ਕ੍ਰੋੜਾਂ ਵਿਚੋਂ ਕੋਈ ਵਿਰਲਾ ਹੀ ਸੇਵਕ (ਹਰੀ ਦਾ ਸਚਾ ਸੇਵਕ) ਲਭਦਾ ਹੈ। "ਕੋਟਿ ਮਧੇ ਕੋ ਵਿਰਲਾ ਸੇਵਕੁ" (ਗੂਜਰੀ ਮ: ੫) ।

੪ ਜਦ ਤਕ ਇਹ ਮੋਹ ਤੇ ਵੈਰ ਰਖਦਾ ਹੈ ਓਨਾ ਚਿਰ ਹਰੀ ਦਾ ਮਿਲਣਾ ਦੂਰ (ਕਠਿਨ) ਹੈ। ਜਦ ਤਕ ਬਿਗਾਨੇ ਤੇ ਆਪਣੇ ਦਾ ਫ਼ਰਕ ਮਨ ਵਿਚ ਰਖਦਾ ਹੈ ਓਨਾ ਚਿਰ (ਹਰੀ ਤੇ ਪ੍ਰਾਣੀ ਦੇ ਵਿਚਕਾਰ) ਦ੍ਵੈਤ ਦੀ ਵਿਥ ਰਹਿੰਦੀ ਹੈ। ਬੀਚੁ [ਇਹ ਨਾਂਵ ਹੈ]=ਫਰਕ, ਵਿਥ । ਬਿਖਾਈ= ਵਿਸ਼ਮਤਾ, ਅਸਮਤਾ, ਦ੍ਵੈਤ ।

੫ ਹੇ [ਮਾਇਆ (ਲਖਸ਼ਮੀ) ਦੇ ਪਤੀ ਵਿਸ਼ਨੂੰ ਜੀ] ਪਰਮੇਸ਼ਰ !

੬ (ਚਰਨਾਂ ਦਾ ਆਸਰਾ) ਘੜੀ ਛਿਨ ਭਰ ਵੀ ਨਾ ਭੁਲੇ। ਮੁਹਤੁ=ਮੁਹੂਰਤ, ਦੋ ਘੜੀ ਦਾ ਸਮਾਂ। ਚਸਾ=ਪੱਲ ਦਾ ਤੀਜਾ ਹਿਸਾ ।

੭ ਹੇ ਮਨ ! ਮੂਰਖ, ਗਾਫ਼ਲ, ਟਿਕ ਕੇ ਨਾ ਰਹਿਣ ਵਾਲੇ ! ਤੈਨੂੰ ਇਹ ਨਾ ਸੁਝੀ ਕਿ ਜੀਵਨ ਦੇ ਮਾਲਕ (ਹਰੀ) ਨੂੰ ਛਡ ਕੇ ਹੋਰਨਾਂ ਚੀਜ਼ਾਂ ਵਿਚ ਤੂੰ ਖੁਭ ਗਿਆ ਤੇ ਦੁਸ਼ਮਣ (ਕਾਮ ਕ੍ਰੋਧ ਆਦਿਕ) ਦੀ ਸੰਗਤ ਵਿਚ ਫਸ ਬੈਠਾ ।

੮ ਜੇ ਅਪਣਤ ਨਾ ਧਾਰੇ ਤਾਂ ਕਲੇਸ਼ ਨਹੀਂ ਹੁੰਦਾ ; ਇਹ ਮਤ ਸਾਧ-ਸੰਗਤ ਤੋਂ ਪਾਈ ਹੈ, ਹੋਰ ਮਾਇਆਧਾਰੀਆਂ ਦਾ ਬੋਲਿਆ ਵਿਅਰਥ ਹੈ, ਜਿਵੇਂ ਹਵਾ ਅੰਧਰੋਂ ਆਈ ਅੰਧਰ ਚਲੀ ਗਈ।

੯ ਇਸ ਮਨ ਨੂੰ ਕ੍ਰੋੜਾਂ ਪਾਪਾਂ ਨੇ ਢਕਿਆ ਹੋਇਆ ਹੈ ।

੧੦ ਹੇ ਪ੍ਰਭੂ ! ਮੇਰੇ ਕਰਮਾਂ ਦਾ ਸਾਰਾ ਹਿਸਾਬ ਛਡ ਦਿਓ ; ਭਾਵ ਮੇਰੇ ਸਾਰੇ ਪਾਪ ਬਗੈਰ ਹਿਸਾਬ ਯਾ ਗਿਣਤੀ ਕਰਨ ਦੇ ਮੁਕਾ ਦਿਓ (ਬਖਸ਼ ਦਿਓ) ।

੧੧ ਪੁਤਰ, ਵਹੁਟੀ, ਘਰ ਦੇ ਲੋਕ ਤੇ ਇਸਤ੍ਰੀਆਂ-- ਇਹ ਸਭ ਮਾਇਆ ਦੇ ਸਾਕ ਹਨ ਅਤੇ ਮਰਨ ਸਮੇਂ (ਤੈਨੂੰ ਬਚਾਉਣ ਲਈ) ਕੋਈ ਖੜਾ ਨਹੀਂ ਹੋਏਗਾ, ਸਭ ਝੂਠੇ ਪ੍ਰੇਮੀ ਹਨ । 'ਗ੍ਰਹ-ਬਨਿਤਾ' ਘਰ ਦੀਆਂ ਹੋਰ ਸੰਬੰਧੀ ਇਸਤ੍ਰੀਆਂ ਲਈ ਵਰਤਿਆ ਹੈ। ਜਿਵੇਂ 'ਸੁਤ ਦਾਰਾ ਬਨਿਤਾ ਅਨੇਕ' (ਸ੍ਰੀ ਰਾਗ ਮ: ੫, ਪੰ: ੪੭) ।

੧੨ ਹੇ ਮਨੁਖ ! ਕਿਉਂ ਸਰੀਰ ਨੂੰ ਪਲੋਸਦਾ ਹੈਂ ? ਪਪੋਰਹੁ=ਪਪੋਲਦੇ ਹੋ, ਲਾਡ ਨਾਲ ਪਾਲਦੇ ਹੋ, ਖਾਤਰ ਕਰਦੇ ਹੋ ।

੧੩ ਇਹ ਧੂਏਂ ਦਾ ਬੱਦਲ (ਸਰੀਰ) ਉਡ ਜਾਏਗਾ, ਇਕ ਰਾਮ ਨੂੰ ਭਜੋ ਜੋ ਅਸਲੀ ਪਿਆਰ ਕਰਨ ਵਾਲਾ ਸਨਬੰਧੀ ਹੈ।

੧੪ ਤਰ੍ਹਾਂ ।

੧੫ ਮਣਕ, ਭਾਵ ਸਰੀਰ ।

੧੬ ਕਚੇ ਧਾਗੇ ਵਿਚ ਪਰੋਏ ਹਨ ।

੧੭ ਹੇ ਵਿਚਾਰੇ ਨਿਮਾਣੇ (ਮਨੁਖ) !

੧੮ ਪਛਤਾਏਂਗਾ ।

੧੯ ਪੈਦਾ ਕੀਤੇ ।

੨੦ ਸ਼ਿੰਗਾਰੇ, ਸੋਹਣੇ ਬਣਾਏ ।

੨੧ ਰਾਤ।

੨੨ ਸਤਗੁਰੂ ਦੀ ਸਰਨ ਪਕੜੀ ਹੈ ।

੨੩ ਦਰਸ਼ਨ ਕੀਤੇ ।

੨੪ ਮਨ ਵਿਚ ਗਿਆਨ ਦਾ ਚਾਨਣਾ ਹੋ ਗਿਆ ।

੨੫ ਸਾਨੂੰ ਆਪਣੇ ਮਾਲਕ ਦਾ ਭਰੋਸਾ ਹੋ ਗਿਆ ਹੈ ; ਸਾਡੇ ਜਿਹਾ ਕੌਣ ਹੈ ?

੨੬ ਸਦਕੇ ਹਾਂ।

੨੭ ਆਗੈ, ਪਾਛੈ=ਹਰ ਵੇਲੇ, ਹਰ ਥਾਂ।

੨੮ ਵੇਖੋ ਪੰਨਾ ੩੫੨, ਫ਼ੁਟ ਨੋਟ * !

੨੯ ਮਨ ਦੀ ਜਾਨਣ ਵਾਲਾ ।

੩੦ ਮਾਲਕ । ੩੧ ਆਸਰੇ ।

੩੨ ਜਿਸ ਦੇ ਦਰਸ਼ਨ ਤੋਂ ਹੀ ਸਭ ਫਲ (ਮੁਰਾਦਾਂ) ਪ੍ਰਾਪਤ ਹੋ ਜਾਣ । 'ਅਮੋਘ ਦਰਸ' ਭੀ ਇਸੇ ਨੂੰ ਕਹਿੰਦੇ ਹਨ ।

੩੩ ਗਲ ਨਾਲ ।

---

* ਸੰਙਿਆ=ਗਿਣਤੀ, ਹਾਲਤਾਂ, ਤਰ੍ਹਾਂ। ਦੇਹੀ ਨੂੰ ਬਣਾਨ ਵੇਲੇ ਇਸ ਦਾ ਅੰਤ ਤਿੰਨ ਤਰ੍ਹਾਂ ਲਿਖਿਆ--ਜਲ ਵਿਚ ਰੋੜ੍ਹ ਦੇਣਾ, ਕੁੱਤਿਆਂ ਆਦਿਕ ਜਾਨਵਰਾਂ ਅਗੇ ਸੁਟ ਦੇਣਾ, ਸਾੜ ਕੇ ਸੁਆਹ ਕਰ ਦੇਣਾ ('ਇਕ ਦਝਹਿ ਇਕਿ ਦਬੀਅਹਿ ਇਕਨਾ ਕੁਤੇ ਖਾਹਿ'--ਵਾਰ ਸੋਰਠ)। ਪਰ (ਇਸੇ ਦੇਹੀ ਨਾਲ) ਆਪਣੇ ਆਪ ਨੂੰ ਅਮਰ ਸਮਝ ਕੇ ਮਨੁੱਖ ਆਪਣੇ ਮਨ ਵਿਚ ਗੁਮਾਨ ਕਰਦਾ ਹੈ ਅਤੇ ਕਰਤਾਰ ਨੂੰ ਭੁਲਾ ਦੇਂਦਾ ਹੈ ।

Page 648
ਨੋਟ 22

ਵਡਿਆਈ ਅਚਰਜ ਸੋਭਾ ਕਾਰਜੁ ਆਇਆ ਰਾਸੇ ॥ [੧]ਨਾਨਕ ਕਉ ਗੁਰੁ ਪੂਰਾ
ਭੇਟਿਓ ਸਗਲੇ ਦੂਖ ਬਿਨਾਸੇ ॥ ੪ ॥ ੫ ॥ ਸੋਰਠਿ ਮਹਲਾ ੫ ॥ ਸੁਖੀਏ ਕਉ ਪੇਖੈ
[੨]ਸਭ ਸੁਖੀਆ ਰੋਗੀ ਕੈ ਭਾਣੈ[੩] ਸਭ ਰੋਗੀ ॥ ਕਰਣ ਕਰਾਵਨਹਾਰ ਸੁਆਮੀ
[੪]ਆਪਨ ਹਾਥਿ ਸੰਜੋਗੀ ॥ ੧ ॥ ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ[੫] ॥ ਤਿਸ
ਕੈ ਭਾਣੈ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ ॥ ਰਹਾਉ ॥ ਸੰਤ ਸੰਗਿ ਜਾ
ਕਾ ਮਨੁ ਸੀਤਲੁ ਓਹੁ [੬]ਜਾਣੈ ਸਗਲੀ ਠਾਂਢੀ ॥ ਹਉਮ ਰੋਗਿ ਜਾ ਕਾ ਮਨੁ
ਬਿਆਪਿਤ[੭] ਓਹੁ ਜਨਮਿ ਮਰੈ ਬਿਲਲਾਤੀ[੮] ॥ ੨ ॥ ਗਿਆਨ ਅਜਨੁ[੯] ਜਾ ਕੀ
ਨੇਤ੍ਰੀ ਪੜਿਆ ਤਾ ਕਉ [੧੦]ਸਰਬ ਪ੍ਰਗਾਸਾ ॥ ਅਗਿਆਨਿ ਅੰਧੇਰੈ ਸੂਝਸਿ ਨਾਹੀ
[੧੧]ਬਹੁੜਿ ਬਹੁੜਿ ਭਰਮਾਤਾ ॥ ੩ ॥ ਸੁਣਿ ਬੇਨੰਤੀ ਸੁਆਮੀ ਅਪੁਨੇ ਨਾਨਕੁ ਇਹੁ
ਸੁਖੁ ਮਾਗੈ ॥ ਜਹ ਕੀਰਤਨੁ ਤੇਰਾ ਸਾਧੂ ਗਾਵਹਿ ਤਹ ਮੇਰਾ ਮਨੁ ਲਾਗੈ ॥ ੪ ॥ ੬ ॥
ਸੋਰਠਿ ਮਹਲਾ ੫ ॥ ਤਨੁ ਸੰਤਨ ਕਾ ਧਨੁ ਸੰਤਨ ਕਾ ਮਨੁ ਸੰਤਨ ਕਾ ਕੀਆ ॥
ਸੰਤ ਪ੍ਰਸਾਦਿ[੧੨] ਹਰਿਨਾਮੁ ਧਿਆਇਆ [੧੩]ਸਰਬ ਕੁਸਲ ਤਬ ਥੀਆ ॥ ੧ ॥
ਸੰਤਨ ਬਿਨੁ ਅਵਰੁ ਨ ਦਾਤਾ ਬੀਆ[੧੪] ॥ ਜੋ ਜੋ ਸਰਣਿ ਪਰੈ ਸਾਧੂ ਕੀ ਸੋ
ਪਾਰਗਰਾਮੀ* ਕੀਆ ॥ ਰਹਾਉ ॥ [੧੫]ਕੋਟਿ ਪਰਾਧ ਮਿਟਹਿ ਜਨ ਸੇਵਾ
ਹਰਿ ਕੀਰਤਨੁ ਰਸਿ[੧੬] ਗਾਈਐ ॥ ਈਹਾ ਸੁਖੁ [੧੭]ਆਗੈ ਮੁਖ ਊਜਲ ਜਨ ਕਾ ਸੰਗੁ
ਵਡਭਾਗੀ ਪਾਈਐ ॥ ੨ ॥ ਰਸਨਾ ਏਕ [੧੮]ਅਨੇਕ ਗੁਣ ਪੂਰਨ ਜਨ ਕੀ [੧੯]ਕੇਤਕ
ਉਪਮਾ ਕਹੀਐ ॥ [੨੦]ਅਗਮ ਅਗੋਚਰ ਸਦ ਅਬਿਨਾਸੀ [੨੧]ਸਰਣਿ ਸੰਤਨ ਕੀ
ਲਹੀਐ ॥ ੩ ॥ ਨਿਰਗੁਨ ਨੀਚ ਅਨਾਥ ਅਪਰਾਧੀ ਓਟ ਸੰਤਨ ਕੀ ਆਹੀ[੨੨] ॥
[੨੩]ਬੂਡਤ ਮੋਹ ਗ੍ਰਿਹ ਅੰਧ ਕੂਪ ਮਹਿ ਨਾਨਕ ਲੇਹੁ ਨਿਬਾਹੀ ॥ ੪ ॥ ੭ ॥ ਸੋਰਠਿ
ਮਹਲਾ ੫ ਘਰੁ ੧ ॥ ਜਾ ਕੈ ਹਿਰਦੈ ਵਸਿਆ ਤੂ ਕਰਤੇ ਤਾ ਕੀ ਤੈਂ [੨੪]ਆਸ
ਪੁਜਾਈ ॥ ਦਾਸ ਅਪੁਨੇ ਕਉ ਤੂ ਵਿਸਰਹਿ ਨਾਹੀ ਚਰਣ ਧੂਰਿ ਮਨਿ ਭਾਈ ॥ ੧ ॥
[੨੫]ਤੇਰੀ ਅਕਥ ਕਥਾ ਕਥਨੁ ਨ ਜਾਈ ॥ [੨੬]ਗੁਣ ਨਿਧਾਨ ਸੁਖਦਾਤੇ ਸੁਆਮੀ ਸਭ
ਤੇ ਊਚ ਬਡਾਈ ॥ ਰਹਾਉ ॥ ਸੋ ਸੋ ਕਰਮ ਕਰਤ ਹੈ ਪ੍ਰਾਣੀ[੨੭] ਜੈਸੀ ਤੁਮ [੨੮]ਲਿਖਿ
ਪਾਈ ॥ ਸੇਵਕ ਕਉ ਤੁਮ ਸੇਵਾ ਦੀਨੀ ਦਰਸਨੁ ਦੇਖਿ ਅਘਾਈ[੨੯] ॥ ੨ ॥ [੩੦]ਸਰਬ
ਨਿਰੰਤਰਿ ਤੁਮਹਿ ਸਮਾਨੇ ਜਾ ਕਉ ਤੁਧੁ ਆਪਿ ਬੁਝਾਈ ॥ [੩੧]ਗੁਰ ਪਰਸਾਦਿ
ਮਿਟਿਓ ਅਗਿਆਨਾ [੩੨]ਪ੍ਰਗਟ ਭਏ ਸਭ ਠਾਈ ॥ ੩ ॥ ਸੋਈ ਗਿਆਨੀ ਸੋਈ
ਧਿਆਨੀ [੩੩]ਸੋਈ ਪੁਰਖੁ ਸੁਭਾਈ ॥ ਕਹੁ ਨਾਨਕ ਜਿਸੁ ਭਏ ਦਇਆਲਾ ਤਾ ਕਉ
ਮਨ ਤੇ ਬਿਸਰਿ ਨ ਜਾਈ ॥ ੪ ॥ ੮ ॥ ਸੋਰਠਿ ਮਹਲਾ ੫ ॥ ਸਗਲ

੧ ਨਾਨਕ ਨੂੰ ਪੂਰਾ ਗੁਰੂ ਮਿਲ ਗਿਆ ਤੇ ਸਾਰੇ ਦੁਖ ਨਾਸ ਹੋ ਗਏ।
੨ ਸਭ ਕੋਈ ਸੁਖੀ ਦਿਸ ਆਉਂਦਾ ਹੈ।
੩ ਵਾਸਤੇ, ਖਿਆਲ ਵਿਚ।
੪ ਸਾਰੇ ਸੰਜੋਗ (ਵੇ ਢੁਕਾਉਣੇ) ਉਸ ਨੇ ਆਪਣੇ ਵਸ ਵਿਚ ਰਖੇ ਹਨ।
੫ ਗਵਾ ਦਿਤਾ।
੬ ਸਾਰੀ ਸ੍ਰਿਸ਼ਟੀ ਨੂੰ ਠੰਢੀ (ਸੁਖੀ) ਜਾਣਦਾ ਹੈ।
੭ ਫਸਿਆ ਹੋਇਆ ਹੈ।
੮ ਚੀਕ ਪੁਕਾਰ ਕਰਦਾ ਹੈ।
੯ ਸੂਰਮਾ।
੧੦ ਸਭ ਚਾਨਣ ਹੋ ਜਾਂਦਾ ਹੈ।
੧੧ ਫਿਰ ਫਿਰ ਭਟਕਦਾ ਹੈ।
੧੨ ਕਿਰਪਾ ਨਾਲ।
੧੩ ਤਦ ਸਭ ਸੁਖ ਅਨੰਦ ਹੋ ਗਿਆ।
੧੪ ਹੋਰ ਕੋਈ।
੧੫ ਕੂੜ ਪਾਪ।
੧੬ ਰਸ ਨਾਲ, ਪ੍ਰੇਮ ਨਾਲ।
੧੭ ਅਗੋਂ, ਹਰੀ ਦੇ ਦਰਬਾਰ ਵਿਚ, ਸੁਰਖਰੂ ਹੋਈਦਾ ਹੈ।
੧੮ ਸੰਤਾਂ ਵਿਚ ਬੇਸ਼ੁਮਾਰ ਗੁਣ ਭਰਪੂਰ ਹਨ।
੧੯ ਕਿਥੋਂ ਤਕ, ਕਿੰਨੀ ਕੁ ਉਸਤਤ ਕਰਾਂ ?
੨੦ ਅਪਹੁੰਚ ਅਤੇ ਜੋ ਮਨ ਬਾਣੀ ਤੋਂ ਪਰੇ ਹੈ।
੨੧ (ਹਰੀ ਨੂੰ) ਸੰਤਾਂ ਦੀ ਸ਼ਰਨ ਵਿਚ ਜਾ ਕੇ ਪ੍ਰਾਪਤ ਕਰੀਦਾ ਹੈ।
੨੨ ਚਾਹੀ ਹੈ।
੨੩ ਮੈਂ ਗ੍ਰਿਹਸਥ ਦੇ ਮੋਹ ਦੇ ਹਨੇਰੇ ਖੂਹ ਵਿਚ ਡੁਬ ਰਿਹਾ ਹਾਂ; ਮੇਰਾ ਸਾਥ ਦਿਓ (ਬਚਾ ਲਓ)।
੨੪ ਉਮੈਦਾਂ ਪੂਰੀਆਂ ਕਰ ਦਿਤੀਆਂ।
੨੫ ਤੇਰੀ ਅਕਹਿ ਮਹਿਮਾ ਬਿਆਨ ਨਹੀਂ ਹੋ ਸਕਦੀ।
੨੬ ਗੁਣਾਂ ਦੇ ਖਜ਼ਾਨੇ।
੨੭ ਮਨੁਖ।
੨੮ (ਕਿਰਤ) ਲਿਖ ਦਿਤੀ ਹੈ।
੨੯ ਰੱਜ ਗਿਆ, ਸ਼ਾਂਤ ਹੋ ਗਿਆ।
੩੦ ਸਭ ਵਿਚ ਤੂੰ ਹੀ ਚੰਗੀ ਤਰ੍ਹਾਂ ਭਰਪੂਰ ਹੈਂ।
੩੧ ਗੁਰੂ ਦੀ ਕਿਰਪਾ ਨਾਲ।
੩੨ ਅਤੇ ਹਰੀ ਸਭ ਥਾਂ ਜ਼ਾਹਰ ਦਿਸਣ ਲਗ ਪਿਆ।
੩੩ ਓਹੀ ਮਨੁਖ ਚੰਗੇ ਭਾਵ ਵਾਲਾ ਹੈ (ਨੇਕ-ਨੀਅਤ ਹੈ)।

* ਪਾਰ ਜਾਣ ਵਾਲਾ; ਸੰਸਾਰ ਸਾਗਰ ਤੋਂ ਪਾਰ ਲੰਘ ਗਿਆ; ਮੁਕਤ।

[੧]ਸਮਗ੍ਰੀ ਮੋਹਿ ਵਿਆਪੀ ਕਬ ਊਚੇ ਕਬ ਨੀਚੇ ॥ ਸੁਧੁ[੨] ਨ ਹੋਈਐ ਕਾਹੂ ਜਤਨਾ [੩]ਓੜਕਿ ਕੋ ਨ ਪਹੂਚੇ ॥ ੧ ॥ ਮੇਰੇ ਮਨ ਸਾਧ ਸਰਣਿ ਛੁਟਕਾਰਾ ॥ ਬਿਨੁ ਗੁਰ ਪੂਰੇ ਜਨਮ ਮਰਣੁ ਨ ਰਹਈ[੪] ਫਿਰਿ ਆਵਤ ਬਾਰੋ ਬਾਰਾ ॥ ਰਹਾਉ ॥ ਓਹੁ [੫]ਜੁ ਭਰਮੁ ਭੁਲਾਵਾ ਕਹੀਅਤ ਤਿਨ ਮਹਿ ਉਰਝਿਓ[੬] ਸਗਲ ਸੰਸਾਰਾ ॥ ਪੂਰਨ ਭਗਤੁ ਪੁਰਖ ਸੁਆਮੀ ਕਾ [੭]ਸਰਬ ਥੋਕ ਤੇ ਨਿਆਰਾ ॥ ੨ ॥ [੮]ਨਿੰਦਉ ਨਾਹੀ ਕਾਹੂ ਬਾਤੈ ਏਹੁ ਖਸਮ ਕਾ ਕੀਆ ॥ ਜਾ ਕਉ ਕ੍ਰਿਪਾ ਕਰੀ ਪ੍ਰਭਿ ਮੇਰੈ ਮਿਲਿ ਸਾਧ ਸੰਗਤਿ ਨਾਉ ਲੀਆ ॥ ੩ ॥ ਪਾਰਬ੍ਰਹਮ ਪਰਮੇਸੁਰ ਸਤਿਗੁਰ ਸਭਨਾ ਕਰਤ ਉਧਾਰਾ ॥ ਕਹੁ ਨਾਨਕ ਗੁਰ ਬਿਨੁ ਨਹੀ ਤਰੀਐ ਇਹੁ ਪੂਰਨ [੯]ਤਤੁ ਬੀਚਾਰਾ ॥ ੪ ॥ ੯ ॥

ਸੋਰਠਿ ਮਹਲਾ ੫ ॥ ਖੋਜਤ ਖੋਜਤ ਖੋਜਿ ਬੀਚਾਰਿਓ ਰਾਮਨਾਮੁ [੧੦]ਤਤੁ ਸਾਰਾ ॥ [੧੧]ਕਿਲਬਿਖ ਕਾਟੇ ਨਿਮਖ ਅਰਾਧਿਆ ਗੁਰਮੁਖਿ ਪਾਰਿ ਉਤਾਰਾ ॥ ੧ ॥ ਹਰਿ ਰਸੁ ਪੀਵਹੁ ਪੁਰਖ ਗਿਆਨੀ ॥ ਸੁਣਿ ਸੁਣਿ ਮਹਾ ਤ੍ਰਿਪਤਿ[੧੨] ਮਨੁ ਪਾਵੈ ਸਾਧੂ ਅੰਮ੍ਰਿਤ ਬਾਨੀ ॥ ਰਹਾਉ ॥ [੧੩]ਮੁਕਤਿ ਭੁਗਤਿ ਜੁਗਤਿ ਸਚੁ ਪਾਈਐ ਸਰਬ ਸੁਖਾ ਕਾ ਦਾਤਾ ॥ ਅਪੁਨੇ ਦਾਸ ਕਉ ਭਗਤਿ ਦਾਨੁ ਦੇਵੈ ਪੂਰਨ ਪੁਰਖੁ ਬਿਧਾਤਾ[੧੪] ॥ ੨ ॥ ਸ੍ਰਵਣੀ[੧੫] ਸੁਣੀਐ ਰਸਨਾ[੧੬] ਗਾਈਐ ਹਿਰਦੈ ਧਿਆਈਐ ਸੋਈ ॥ ਕਰਣ ਕਾਰਣ ਸਮਰਥ ਸੁਆਮੀ ਜਾ ਤੇ ਬ੍ਰਿਥਾ[੧੭] ਨ ਕੋਈ ॥ ੩ ॥ ਵਡੈ ਭਾਗਿ ਰਤਨ ਜਨਮੁ ਪਾਇਆ ਕਰਹੁ ਕ੍ਰਿਪਾ ਕਿਰਪਾਲਾ ॥ ਸਾਧਸੰਗਿ ਨਾਨਕੁ ਗੁਣ ਗਾਵੈ ਸਿਮਰੈ ਸਦਾ ਗੋਪਾਲਾ[੧੮] ॥ ੪ ॥ ੧੦ ॥

ਸੋਰਠਿ ਮਹਲਾ ੫ ॥ ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ ॥ [੧੯]ਕੋਟਿ ਬਿਘਨ ਲਾਥੇ ਪ੍ਰਭ ਸਰਣਾ [੨੦]ਪ੍ਰਗਟੇ ਭਲੇ ਸੰਜੋਗਾ ॥ ੧ ॥ ਪ੍ਰਭ ਬਾਣੀ ਸਬਦੁ ਸੁਭਾਖਿਆ[੨੧] ॥ ਗਾਵਹੁ ਸੁਣਹੁ ਪੜਹੁ ਨਿਤ ਭਾਈ ਗੁਰ ਪੂਰੈ ਤੂ ਰਾਖਿਆ ॥ ਰਹਾਉ ॥ ਸਾਚਾ ਸਾਹਿਬੁ ਅਮਿਤਿ[੨੨] ਵਡਾਈ [੨੩]ਭਗਤਿ ਵਛਲ ਦਇਆਲਾ ॥ ਸੰਤਾ ਕੀ ਪੈਜ[੨੪] ਰਖਦਾ ਆਇਆ [੨੫]ਆਦਿ ਬਿਰਦੁ ਪ੍ਰਤਿਪਾਲਾ ॥ ੨ ॥ ਹਰਿ ਅੰਮ੍ਰਿਤ ਨਾਮੁ ਭੋਜਨੁ ਨਿਤ [੨੬]ਭੁੰਚਹੁ ਸਰਬ ਵੇਲਾ ਮੁਖਿ ਪਾਵਹੁ ॥ [੨੭]ਜਰਾ ਮਰਾ ਤਾਪੁ ਸਭੁ ਨਾਠਾ ਗੁਣ ਗੋਬਿੰਦ ਨਿਤ ਗਾਵਹੁ ॥ ੩ ॥ ਸੁਣੀ ਅਰਦਾਸਿ ਸੁਆਮੀ ਮੇਰੈ [੨੮]ਸਰਬ ਕਲਾ ਬਣਿ ਆਈ ॥ ਪ੍ਰਗਟ ਭਈ ਸਗਲੇ ਜੁਗ ਅੰਤਰਿ [੨੯]ਗੁਰ ਨਾਨਕ ਕੀ ਵਡਿਆਈ ॥ ੪ ॥ ੧੧ ॥

ਸੋਰਠਿ ਮਹਲਾ ੫ ਘਰੁ ੨ ਚਉਪਦੇ

ੴ ਸਤਿਗੁਰ ਪ੍ਰਸਾਦਿ ॥

*ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ[੩੦] ॥ ਸੁਣਿ ਮੀਤਾ ਜੀਉ

੧ ਸਾਰੀ ਰਚਨਾ ਮੋਹ ਵਿਚ ਫਸੀ ਹੋਈ ਹੈ ਅਤੇ ਡੋਲਦੀ ਰਹਿੰਦੀ ਹੈ ; ਕਦੀ ਉੱਚੀ ਹਾਲਤ ਵਿਚ, ਕਦੇ ਨੀਵੀਂ ਹਾਲਤ ਵਿਚ ਰਹਿੰਦੀ ਹੈ।

੨ ਪਵਿੱਤਰ।

੩ ਤੋੜ (ਮੁਕਤੀ) ਤਕ ਕੋਈ ਨਹੀਂ ਪਹੁੰਚਦਾ।

੪ ਮਿਟਦਾ।

੫ ਜਿਸ ਨੂੰ ਅਗਿਆਨ ਕਰਕੇ ਭੁਲੇਖਾ ਲਗਣਾ ਕਹਿੰਦੇ ਹਨ।

੬ ਉਲਝਿਆ ਹੈ, ਫਸਿਆ ਹੈ (ਸਾਰਾ ਸੰਸਾਰ)।

੭ ਸਭ ਚੀਜ਼ਾਂ ਤੋਂ ਵਖ ਰਹਿੰਦਾ ਹੈ।

੮ ਇਹ ਜੋ ਦਿਖਾਵਾ ਰੂਪ ਸੰਸਾਰ ਹੈ ਇਸ ਨੂੰ ਕਿਸੇ ਗਲੋਂ ਨਾ ਨਿੰਦੋ, ਕਿਉਂਕਿ ਇਹ ਹਰੀ ਨੇ ਬਣਾਇਆ ਹੈ।

੯ ਅਸਲ (ਠੀਕ) ਵਿਚਾਰ ਹੈ।

੧੦ ਉੱਤਮ, ਸ੍ਰੇਸ਼ਟ ਤੱਤ (ਅਸਲੀਅਤ) ਹੈ।

੧੧ ਜਿਸ ਨੂੰ ਛਿਨ ਭਰ ਲਈ ਅਰਾਧਣ ਨਾਲ ਪਾਪ ਕਟੇ ਗਏ ਅਤੇ ਗੁਰੂ ਦੁਆਰਾ ਸੰਸਾਰ ਸਾਗਰ ਤੋਂ ਪਾਰ ਹੋ ਗਏ।

੧੨ ਤ੍ਰਿਪਤੀ, ਸੰਤੋਖ।

੧੩ ਮੁਕਤੀ, ਸੁਖ ਭੋਗਣੇ, ਅਤੇ ਜੀਵਨ ਦੀ ਠੀਕ ਵਿਉਂਤ।

੧੪ [ਸੰ. ਵਿਧਾਤ੍ਰਿ] ਰਚਨ ਵਾਲਾ, ਕਰਤਾਰ।

੧੫ ਕੰਨਾਂ ਨਾਲ।

੧੬ ਜੀਭ ਨਾਲ।

੧੭ ਖਾਲੀ।

੧੮ ਪ੍ਰਿਥਵੀ ਦਾ ਪਾਲਣ ਵਾਲਾ, ਹਰੀ।

੧੯ ਕ੍ਰੋੜ ਐਕੜਾਂ।

੨੦ ਚੰਗੇ ਭਾਗ ਖੁਲ੍ਹ ਗਏ।

੨੧ (ਮਾਲਕ ਦੀ ਬਾਣੀ) ਚੰਗੀ ਬੋਲੀ ਹੈ। ਸੁਭਾਖਿਆ [ਸੰ. ਸੁਭਾਸ਼ਾ] ਸ਼ੁਭ ਭਾਖਾ, ਉਤਮ ਬੋਲੀ।

੨੨ ਬੇਹੱਦ।

੨੩ ਭਗਤੀ ਨੂੰ ਪਿਆਰ ਕਰਨ ਵਾਲਾ ਹੈ।

੨੪ ਲਾਜ।

੨੫ ਸ਼ੁਰੂ ਤੋਂ ਹੀ ਉਸਦਾ ਇਹ ਬਿਰਦ (ਸੁਭਾ, ਵਤੀਰਾ) ਹੈ ਕਿ ਸਭ ਦੀ ਪਾਲਣਾ ਕਰਦਾ ਹੈ।

੨੬ ਖਾਓ ਅਤੇ ਹਰ ਵੇਲੇ ਮੂੰਹ ਵਿਚ ਪਾਵੇ।

੨੭ ਬੁਢੇਪਾ, ਮੌਤ ਤੇ ਤਪ ਸਭ ਦੂਰ ਹੋ ਗਏ (ਭਾਵ ਦੂਰ ਹੋ ਜਾਣਗੇ)।

੨੮ ਸਭ ਬਿਧਾਂ ਮਿਲ ਗਈਆਂ, ਮਰੇ ਸਭ ਕੰਮ ਰਾਸ ਹੋ ਗਏ।

੨੯ ਸ੍ਰੀ ਗੁਰੂ ਨਾਨਕ ਦੇਵ ਜੀ ਦੀ। ਇਹ ਸ਼ਬਦ ਬਾਲਕ ਹਰਿਗੋਬਿੰਦ ਸਾਹਿਬ ਦੇ ਅਰੋਗ ਹੋਣ ਤੇ ਉਚਾਰਿਆ ਗਿਆ ਮਲੂਮ ਹੁੰਦਾ ਹੈ। ਇਹੋ ਜਿਹੇ ਮੌਕਿਆਂ ਤੇ ਗੁਰੂ ਜੀ ਵਾਹਿਗੁਰੂ ਦਾ ਧਨਵਾਦ ਕਰਦਿਆਂ ਆਦਿ ਗੁਰੂ ਜੀ ਦਾ ਭੀ ਧਨਵਾਦ ਕਰਦੇ ਹਨ। ਦੇਖੋ ਪੰਨਾ ੩੯੬, ਨੋਟ ੧੨।

੩੦ [ਲਹਿੰਦੀ] ਹੈਂ। ਤੂੰ ਮੇਰਾ ਗੁਰੂ ਹੈਂ।

* ਗੁਰੂ ਅਗੇ ਅਰਦਾਸ ਕਰਦੇ ਹਨ ਕਿ ਹਰੀ ਨੂੰ ਮਿਲਾ ਦਿਓ।

[੧]ਹਮਾਰਾ ਬਲਿ ਬਲਿ ਜਾਸੀ ਹਰਿ ਦਰਸਨੁ ਦੇਹੁ ਦਿਖਾਈ ॥ ੧ ॥ਸੁਣਿ ਮੀਤਾ ਧੂਰੀ ਕਉ ਬਲਿ ਜਾਈ ॥ ਇਹੁ ਮਨੁ ਤੇਰਾ ਭਾਈ ॥ ਰਹਾਉ॥ [੨]ਪਾਵ ਮਲੋਆ ਮਲਿ ਮਲਿ ਧੋਵਾ ਇਹੁ ਮਨੁ [੩]ਤੈਕੂ ਦੇਸਾ ॥ ਸੁਣਿ ਮੀਤਾ ਹਉ ਤੇਰੀ ਸਰਣਾਇ ਆਇਆ [੪]ਪ੍ਰਭ ਮਿਲਉ ਦੇਹੁ ਉਪਦੇਸਾ ॥੨॥ [੫]ਮਾਨੁ ਨ ਕੀਜੈ ਸਰਣਿ ਪਰੀਜੈ ਕਰੈ ਸੁ ਭਲਾ ਮਨਾਈਐ ॥ ਸੁਣਿ ਮੀਤਾ ਜੀਉ ਪਿੰਡੁ[੬] ਸਭੁ ਤਨੁ ਅਰਪੀਜੈ[੭] ਇਉ ਦਰਸਨੁ ਹਰਿ ਜੀਉ ਪਾਈਐ ॥ ੩ ॥ [੮]ਭਇਓ ਅਨੁਗ੍ਰਹੁ ਪ੍ਰਸਾਦਿ ਸੰਤਨ ਕੈ ਹਰਿਨਾਮਾ ਹੈ ਮੀਠਾ ॥ ਜਨ ਨਾਨਕ ਕਉ ਗੁਰਿ ਕਿਰਪਾ ਧਾਰੀ ਸਭੁ [੯]ਅਕੁਲ ਨਿਰੰਜਨੁ ਡੀਠਾ ॥ ੪ ॥ ੧ ॥ ੧੨ ॥ ਸੋਰਠਿ ਮਹਲਾ ੫ *॥ [੧੦]ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ ਸਰਬ ਜੀਆ ਕਾ ਦਾਤਾ ਰੇ ॥ਪ੍ਰਤਿਪਾਲੈ ਨਿਤ [੧੧]ਸਾਰਿ ਸਮਾਲੈ [੧੨]ਇਕੁ ਗੁਨੁ ਨਹੀ ਮੂਰਖਿ ਜਾਤਾ ਰੇ॥ ੧ ॥ [੧੩]ਹਰਿ ਆਰਾਧਿ ਨ ਜਾਨਾ ਰੇ ॥ ਹਰਿ ਹਰਿ ਗੁਰੁ ਗੁਰੁ ਕਰਤਾ ਰੇ ॥ ਹਰਿ ਜੀਉ ਨਾਮੁ ਪਰਿਓ ਰਾਮਦਾਸੁ ॥ ਰਹਾਉ ॥ ਦੀਨ ਦਇਆਲ ਕ੍ਰਿਪਾਲ [੧੪]ਸੁਖ ਸਾਗਰ ਸਰਬ ਘਟਾ ਭਰਪੂਰੀ ਰੇ ॥ [੧੫]ਪੇਖਤ ਸੁਨਤ ਸਦਾ ਹੈ ਸੰਗੇ ਮੈ ਮੂਰਖ ਜਾਨਿਆ ਦੂਰੀ ਰੇ ॥ ੨ ॥ [੧੬]ਹਰਿ ਬਿਅੰਤੁ ਹਉ ਮਿਤਿ ਕਰਿ ਵਰਨਉ ਕਿਆ ਜਾਨਾ ਹੋਇ ਕੈਸੋ ਰੇ॥ ਕਰਉ ਬੇਨਤੀ ਸਤਿਗੁਰ ਅਪੁਨੇ ਮੈ ਮੂਰਖ ਦੇਹੁ ਉਪਦੇਸੋ ਰੇ ॥ ੩ ॥ [੧੭]ਮੈ ਮੂਰਖ ਕੀ ਕੇਤਕ ਬਾਤ ਹੈ ਕੋਟਿ ਪਰਾਧੀ ਤਰਿਆ ਰੇ ॥ [੧੮]ਗੁਰੁ ਨਾਨਕੁ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆ ਰੇ ॥ ੪ ॥ ੨ ॥ ੧੩ ॥ ਸੋਰਠਿ ਮਹਲਾ ੫ †॥ [੧੯]ਜਿਨਾ ਬਾਤ ਕੋ ਬਹੁਤੁ ਅੰਦੇਸਰੋ ਤੇ ਮਿਟੇ ਸਭਿ ਗਇਆ ॥ [੨੦]ਸਹਜ ਸੈਨ ਅਰੁ ਸੁਖਮਨ ਨਾਰੀ [੨੧]ਊਧ ਕਮਲ ਬਿਗਸਇਆ ॥ ੧ ॥ [੨੨]ਦੇਖਹੁ ਅਚਰਜੁ ਭਇਆ ॥ ਜਿਹ ਠਾਕੁਰ ਕਉ ਸੁਨਤ ਅਗਾਧਿ ਬੋਧਿ ਸੋ ਰਿਦੈ ਗੁਰਿ ਦਇਆ ॥ ਰਹਾਉ॥ [੨੩]ਜੋਇ ਦੂਤ ਮੋਹਿ ਬਹੁਤੁ ਸੰਤਾਵਤ ਤੇ ਭਇਆਨਕ ਭਇਆ॥ ਕਰਹਿ ਬੇਨਤੀ ਰਾਖੁ ਠਾਕੁਰ ਤੇ ਹਮ ਤੇਰੀ ਸਰਨਇਆ ॥ ੨ ॥ ਜਹ ਭੰਡਾਰੁ ਗੋਬਿੰਦ ਕਾ ਖੁਲਿਆ [੨੪]ਜਿਹ ਪ੍ਰਾਪਤਿ ਤਿਹ ਲਇਆ ॥ ਏਕੁ ਰਤਨੁ ਮੋ ਕਉ ਗੁਰਿ ਦੀਨਾ ਮੇਰਾ ਮਨੁ ਤਨੁ [੨੫]ਸੀਤਲੁ ਥਿਆ ॥ ੩ ॥ ਏਕ ਬੂੰਦ ਗੁਰਿ ਅੰਮ੍ਰਿਤੁ ਦੀਨੋ ਤਾ ਅਟਲੁ ਅਮਰੁ [੨੬]ਨ ਮੁਆ ॥ [੨੭]ਭਗਤਿ ਭੰਡਾਰ ਗੁਰਿ ਨਾਨਕ ਕਉ ਸਉਪੇ ਫਿਰਿ ਲੇਖਾ ਮੂਲਿ ਨ ਲਇਆ ॥ ੪ ॥ ੩ ॥ ੧੪ ॥ ਸੋਰਠਿ ਮਹਲਾ ੫ ‡॥ ਚਰਨ ਕਮਲ ਸਿਉ ਜਾ ਕਾ ਮਨੁ ਲੀਨਾ[੨੯] ਸੇ ਜਨ ਤ੍ਰਿਪਤਿ ਅਘਾਈ[੨੯]॥ [੩੦]ਗੁਣ ਅਮੋਲ ਜਿਸੁ ਰਿਦੈ ਨ ਵਸਿਆ ਤੇ ਨਰ [੩੧]ਤ੍ਰਿਸਨ ਤ੍ਰਿਖਾਈ ॥ ੧ ॥ [੩੨]ਹਰਿ ਆਰਾਧੇ ਅਰੋਗ ਅਨਦਾਈ ॥ ਜਿਸ ਨੋ ਵਿਸਰੈ ਮੇਰਾ [੩੩]ਰਾਮ ਸਨੇਹੀ

੧ ਸਾਡਾ ਦਿਲ ਸਦਕੇ ਕੁਰਬਾਨ ਹੋਵੇਗਾ।
੨ ਪੈਰ ਮਲਾਂ ਤੇ ਮਲ ਮਲ ਕੇ ਧੋਵਾਂ।
੩ [ਲਹਿੰਦੀ] ਤੈਨੂੰ ਦੇਵਾਂਗਾ।
੪ ਐਸੀ ਸਿਖਿਆ ਦਿਓ ਜਿਸ ਕਰਕੇ ਮੈਂ ਹਰੀ ਨੂੰ ਮਿਲਾਂ। ੫ ਹੰਕਾਰ ਨਾ ਕਰੀਏ।
੬ ਸ਼ਰੀਰ।
੭ ਅਰਪ ਦੇਈਏ, ਭੇਟਾ ਕਰ ਦੇਈਏ।
੮ ਸੰਤਾਂ ਦੀ ਮਦਦ ਨਾਲ ਹਰੀ ਦੀ ਕਿਰਪਾ ਹੋਈ ਅਤੇ ਹਰੀ ਦਾ ਨਾਮ ਪਿਆਰਾ ਲਗਣ ਲਗਾ।
੯ ਕੁਲ ਰਹਿਤ ਅਤੇ ਮਾਇਆ ਰਹਿਤ ਹਰੀ ਨੂੰ ਸਭ ਥਾਂ ਭਰਪੂਰ ਦੇਖਿਆ।
੧੦ ਕ੍ਰੋੜਾਂ ਸੰਸਾਰਾਂ ਦਾ ਮਾਲਕ।
੧੧ ਸਾਰ (ਖਬਰ) ਲੈਂਦਾ ਹੈ, ਰਾਖੀ ਕਰਦਾ ਹੈ।
੧੨ ਮੂਰਖ ਨੇ ਉਸ ਦਾ ਕੀਤਾ ਭਲਾ ਇਕ ਵੀ ਨਹੀਂ ਜਾਣਿਆ।
੧੩ ਮੈਨੂੰ ਹਰੀ ਦੇ ਅਰਾਧਣ ਦੀ ਜਾਚ ਨਹੀਂ ਆਉਂਦੀ; ਮੈਂ ਕਦੀ ਹਰੀ-ਹਰੀ ਤੇ ਕਦੀ ਗੁਰੂ-ਗੁਰੂ ਕਰਦਾ ਰਹਿੰਦਾ ਹਾਂ। ਹੇ ਹਰੀ ਜੀਓ! ਮੇਰਾ ਨਾਂ ਰਾਮ ਦਾ ਦਾਸ ਪੈ ਗਿਆ ਹੈ (ਲੋਕੀ ਮੈਨੂੰ ਆਪ ਦਾ ਦਾਸ ਕਹਿੰਦੇ ਹਨ। ਆਪਣੇ ਨਾਮ ਦੀ ਲਾਜ ਰਖਣੀ)। "ਨਾਮੁ ਪਰਿਓ ਭਗਤੁ ਗੋਵਿੰਦ ਕਾ ਇਹ ਰਾਖਹੁ ਪੈਜ ਤੁਮਾਰੀ" (ਸੋਰਠਿ ਮ: ੫)।
੧੪ ਸੁਖਾਂ ਦਾ ਸਮੁੰਦਰ (ਖ਼ਜ਼ਾਨਾ) ਹਰੀ ਸਭ ਥਾਈਂ ਵਿਆਪਕ ਹੈ।
੧੫ ਉਹ ਸਦਾ ਨਾਲ ਹੋ ਕੇ (ਸਭ ਕੁਝ) ਦੇਖਦਾ ਤੇ ਸੁਣਦਾ ਰਹਿੰਦਾ ਹੈ।
੧੬ ਹਰੀ ਬੇਅੰਤ ਹੈ, ਪਰ ਮੈਂ (ਮੂਰਖ) ਉਸ ਨੂੰ ਅੰਦਾਜ਼ੇ (ਹਦ) ਵਾਲਾ ਦਸਦਾ ਹਾਂ: ਮੈਂ ਕੀ ਜਾਣਾਂ ਉਹ ਕੇਹੋ ਜਿਹਾ ਹੈ? ਮੈਂ ਤਾਂ ਆਪਣੇ ਗੁਰੂ ਅਗੇ ਬੇਨਤੀ ਕਰਦਾ ਹਾਂ ਕਿ ਮੈਨੂੰ ਅਣਜਾਣ ਨੂੰ ਹਰੀ ਬਾਬਤ ਸਹੀ ਗਲ ਦਸੇ।
੧੭ ਮੈਂ ਮੂਰਖ ਦਾ ਕੀ ਕਹਿਣਾ ਹੈ, (ਗੁਰ-ਉਪਦੇਸ਼ ਰਾਹੀਂ) ਕ੍ਰੋੜਾਂ ਪਾਪੀ ਤਰ ਗਏ ਹਨ।
੧੮ ਜਿਨ੍ਹਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਖੁਦ ਦੇਖਿਆ ਜਾਂ ਹੋਰਨਾਂ ਤੋਂ ਸੁਣਿਆ ਹੈ, ਉਹ ਮੁੜ ਜਨਮ ਮਰਨ ਵਿਚ ਨਹੀਂ ਪਏ।
੧੯ ਜਿਨ੍ਹਾਂ ਗੱਲਾਂ ਦਾ ਬਹੁਤ ਡਰ (ਫ਼ਿਕਰ) ਸੀ।
੨੦ ਆਤਮ-ਇਸਥਿਤੀ ਦਾ ਸੋਣਾ ਅਤੇ ਆਤਮ-ਆਨੰਦ ਦੀ ਪ੍ਰਾਪਤੀ ਹੋ ਗਈ ਹੈ। 'ਸਹਜ' ਅਵਸਥਾ ਲਈ ਦੇਖੋ ਪੰਨਾ ੩੭੦, ਫੁਟਨੋਟ §। ਸੁਖਮਨ ਨਾਰੀ [ਜੋਗੀਆਂ ਦੀ ਮੰਨੀ ਹੋਈ ਸੁਖਮਨਾ ਨਾੜੀ (ਇੜਾ ਤੇ ਪਿੰਗਲਾ ਨਾੜੀਆਂ ਦੇ ਵਿਚਕਾਰ) ਜਿਸ ਵਿਚ ਪ੍ਰਾਣ ਚੜ੍ਹਾਣ ਨਾਲ ਅਨਹਤ ਸ਼ਬਦ ਸੁਣੀਂਦਾ ਤੇ ਪੂਰਨ ਆਤਮ ਆਨੰਦ ਪ੍ਰਾਪਤ ਹੁੰਦਾ ਹੈ] ਜੋਗੀਆਂ ਦੀ ਬੋਲੀ ਵਿਚ ਕਹਿੰਦੇ ਹਨ ਕਿ ਪੂਰਨ ਆਤਮ ਅਨੰਦ ਪ੍ਰਾਪਤ ਹੋਇਆ।
੨੧ ਮਨ ਦਾ ਉਲਟਾ ਕਮਲ ਫੁਲ ਖਿੜ ਪਿਆ, ਸਿਧਾ ਹੋ ਗਿਆ; ਮਨ ਸ਼ੁਧ ਹੋ ਗਿਆ।
੨੨ ਦੇਖੋ ਅਣੋਖੀ ਗਲ ਹੋ ਗਈ ਕਿ ਜਿਸ ਹਰੀ ਨੂੰ ਸੁਣਦੇ ਸਾਂ ਕਿ ਸਮਝ ਦੀ ਪਹੁੰਚ ਤੋਂ ਡੂੰਘਾ ਹੈ ਉਹ ਗੁਰੂ ਨੇ ਮੇਰੇ ਹਿਰਦੇ ਵਿਚ ਦੇ ਦਿਤਾ (ਵਸਾ ਦਿੱਤਾ) ਹੈ।
੨੩ ਜਿਹੜੇ ਜਿੰਨ ਮੈਨੂੰ ਬਹੁਤ ਦੁਖ ਦੇਂਦੇ ਸਨ, ਉਹ ਡਰ ਗਏ ਤੇ ਬੇਨਤੀ ਕਰਦੇ ਹਨ ਕਿ ਆਪਣੇ ਮਾਲਕ ਾਂ ਸਾਨੂੰ ਬਚਾ ਲੈ; ਅਸੀ ਤੇਰੀ ਸ਼ਰਨ ਆਏ ਹਾਂ।
੨੪ ਜਿਨ੍ਹਾਂ ਦੇ ਭਾਗਾਂ ਵਿਚ ਪਾਪਤੀ ਲਿਖੀ ਸੀ ਉਨ੍ਹਾਂ ਨੇ ਲਿਆ।
੨੫ ਠੰਢਾ, ਸ਼ਾਂਤ ਹੋ ਗਿਆ।
੨੬ ਨਾ ਮਰਿਆ।
੨੭ ਗੁਰੂ ਨੇ ਭਗਤੀ ਦੇ ਖ਼ਜ਼ਾਨੇ ਨਾਨਕ ਨੂੰ ਸਪੁਰਦ ਕੀਤੇ ਅਤੇ ਕੋਈ ਲੇਖਾ ਨਾ ਲਿਆ (ਗੁਣ ਅਵਗੁਣ ਨਾ ਵੀਚਾਰੇ ਤੇ ਪੂਰਨ ਮਿਹਰ ਕਰ ਦਿਤੀ)।
੨੮ (ਹਰੀ ਦੇ ਚਰਨਾਂ ਨਾਲ ਜਿਸ ਦਾ ਮਨ) ਰਚਿਆ। ੨੯ ਰਜ ਗਏ।
੩੦ ਅਮੋਲਕ ਗੁਣ।
੩੧ ਤ੍ਰਿਸ਼ਨਾ (ਲਾਲਚ) ਕਰਕੇ ਪਿਆਸੇ ਰਹੇ।
੩੨ ਹਰੀ ਨੂੰ ਸਿਮਰ ਕੇ ਰੋਗ ਰਹਿਤ ਅਤੇ ਪਰਸੰਨ ਹੋ ਗਏ। ੩੩ ਪਿਆਰਾ ਰਾਮ।

---

* ਮੈਨੂੰ ਹਰੀ ਦੇ ਅਰਾਧਣ ਦੀ ਜਾਚ ਨਹੀਂ ਆਉਂਦੀ; ਮੈਂ ਗੁਰੂ ਅਗੇ ਅਰਦਾਸ ਕਰਦਾ ਹਾਂ ਕਿ ਇਹ ਜਾਚ ਸਿਖਾਓ।

† ਗੁਰੂ ਅਸਚਰਜ ਗਲ ਕਰ ਦਿਖਾਉਂਦਾ ਹੈ ਕਿ ਜਿਹੜਾ ਹਰੀ ਅਗਮ ਅਗੋਚਰ ਅਖਵਾਂਦਾ ਹੈ ਉਹ ਭੀ ਦਿਲ ਦੇ ਅੰਦਰ ਵਸਦਾ ਅਨੁਭਵ ਕਰਾ ਦਿੰਦਾ ਹੈ, ਅਤੇ ਬਦੀਆਂ ਹਟਾ ਕੇ ਭਗਤੀ ਵਿਚ ਲਾ ਦਿੰਦਾ ਹੈ।

‡ ਸੁਖ ਗੁਰੂ ਦੇ ਰਾਹੀਂ ਹਰੀ ਦੀ ਭਗਤੀ ਕਰਨ ਵਿਚ ਹੈ।

[੧]ਤ੍ਰਿਸੁ ਲਾਖ ਬੇਦਨ ਜਣੁ ਆਈ ॥ ਰਹਾਉ॥ ਜਿਹ ਜਨ [੨]ਓਟ ਗਹੀ ਪ੍ਰਭ ਤੇਰੀ ਸੇ ਸੁਖੀਏ ਪ੍ਰਭ ਸਰਣੇ ॥ ਜਿਹ ਨਰ ਬਿਸਰਿਆ ਪੁਰਖੁ ਬਿਧਾਤਾ[੩] ਤੇ ਦੁਖੀਆ ਮਹਿ ਗਨਣੇ[੪] ॥ ੨ ॥ ਜਿਹ ਗੁਰ ਮਾਨਿ[੫] ਪ੍ਰਭੂ ਲਿਵ ਲਾਈ ਤਿਹ ਮਹਾ ਅਨੰਦ ਰਸੁ ਕਰਿਆ॥ਜਿਹ ਪ੍ਰਭੂ ਬਿਸਾਰਿ ਗੁਰ ਤੇ ਬੇਮੁਖਾਈ[੬] ਤੇ ਨਰਕ ਘੋਰ ਮਹਿ ਪਰਿਆ॥ ੩ ॥ [੭]ਜਿਤੁ ਕੋ ਲਾਇਆ ਤਿਤ ਹੀ ਲਾਗਾ ਤੈਸੋ ਹੀ ਵਰਤਾਰਾ॥ ਨਾਨਕ ਸਹ ਪਕਰੀ ਸੰਤਨ ਕੀ ਰਿਦੈ ਭਏ ਮਗਨ ਚਰਨਾਰਾ ॥ ੪ ॥ ੪ ॥ ੧੫ ॥ ਸੋਰਠਿ ਮਹਲਾ ੫ *॥ [੮]ਰਾਜਨ ਮਹਿ ਰਾਜਾ ਉਰਝਾਇਓ ਮਾਨਨ ਮਹਿ ਅਭਿਮਾਨੀ॥ਲੋਭਨ ਮਹਿ ਲੋਭੀ ਲੋਭਾਇਓ ਤਿਉ [੯]ਹਰਿ ਰੰਗਿ ਰਚੇ ਗਿਆਨੀ ॥ ੧ ॥ ਹਰਿ ਜਨ ਕਉ ਇਹੀ ਸੁਹਾਵੈ[੧੦]॥ [੧੧]ਪੇਖਿ ਨਿਕਟਿ ਕਰਿ ਸੇਵਾ ਸਤਿਗੁਰ ਹਰਿ ਕੀਰਤਨਿ ਹੀ ਤ੍ਰਿਪਤਾਵੈ[੧੨] ॥ ਰਹਾਉ ॥ [੧੩]ਅਮਲਨ ਸਿਉ ਅਮਲੀ ਲਪਟਾਇਓ [੧੪]ਭੂਮਨ ਭੂਮਿ ਪਿਆਰੀ ॥ [੧੫]ਖੀਰ ਸੰਗਿ ਬਾਰਿਕੁ ਹੈ ਲੀਨਾ [੧੬]ਪ੍ਰਭ ਸੰਤ ਐਸੇ ਹਿਤਕਾਰੀ ॥ ੨ ॥ ਬਿਦਿਆ ਮਹਿ ਬਿਦੁਅੰਸੀ[੧੭] ਰਚਿਆ [੧੮]ਨੈਨ ਦੇਖਿ ਸੁਖੁ ਪਾਵਹਿ॥ [੧੯]ਜੈਸੇ ਰਸਨਾ ਸਾਦਿ ਲੁਭਾਨੀ ਤਿਉ ਹਰਿਜਨ ਹਰਿ ਗੁਣ ਗਾਵਹਿ ॥ ੩ ॥ ਜੈਸੀ ਭੂਖ ਤੈਸੀ ਕਾ ਪੂਰਕੁ[੨੦] ਸਗਲ ਘਟਾ[੨੧] ਕਾ ਸੁਆਮੀ ॥ ਨਾਨਕ [੨੨]ਪਿਆਸ ਲਗੀ ਦਰਸਨ ਕੀ ਪ੍ਰਭੁ ਮਿਲਿਆ ਅੰਤਰਜਾਮੀ ॥ ੪ ॥੫॥੧੬॥ਸੋਰਠਿ ਮਹਲਾ ੫ † ॥ ਹਮ ਮੈਲੇ ਤੁਮ ਊਜਲ[੨੩] ਕਰਤੇ ਹਮ ਨਿਰਗੁਨ ਤੂ ਦਾਤਾ ॥ ਹਮ ਮੂਰਖ ਤੁਮ ਚਤੁਰ[੨੪] ਸਿਆਣੇ [੨੫]ਤੂ ਸਰਬ ਕਲਾ ਕਾ ਗਿਆਤਾ ॥ ੧ ॥ [੨੬]ਮਾਧੋ ਹਮ ਐਸੇ ਤੂ ਐਸਾ ॥ ਹਮ ਪਾਪੀ ਤੁਮ [੨੭]ਪਾਪ ਖੰਡਨ [੨੮]ਨੀਕੋ ਠਾਕੁਰ ਦੇਸਾ॥ਰਹਾਉ ॥[੨੯]ਤੁਮ ਸਭ ਸਾਜੇ ਸਾਜਿ ਨਿਵਾਜੇ ਜੀਉ ਪਿੰਡੁ ਦੇ ਪ੍ਰਾਨਾ ॥ ਨਿਰਗੁਨੀਆਰੇ ਗੁਨੁ ਨਹੀ ਕੋਈ ਤੁਮ ਦਾਨੁ ਦੇਹੁ ਮਿਹਰਵਾਨਾ[੩੦] ॥ ੨ ॥ ਤੁਮ ਕਰਹੁ ਭਲਾ ਹਮ ਭਲੋ ਨ ਜਾਨਹ [੩੧]ਤੁਮ ਸਦਾ ਸਦਾ ਦਇਆਲਾ॥ਤੁਮ ਸੁਖਦਾਈ ਪੁਰਖ ਬਿਧਾਤੇ[੩] ਤੁਮ ਰਾਖਹੁ ਅਪੁਨੇ ਬਾਲਾ[੩੨] ॥ ੩ ॥ [੩੩]ਤੁਮ ਨਿਧਾਨ ਅਟਲ ਸੁਲਿਤਾਨ ਜੀਅ ਜੰਤ ਸਭਿ ਜਾਚੈ ॥ ਕਹੁ ਨਾਨਕ ਹਮ ਇਹੈ ਹਵਾਲਾ ਰਾਖੁ ਸੰਤਨ ਕੈ ਪਾਛੈ ॥ ੪ ॥ ੬ ॥ ੧੭ ॥ ਸੋਰਠਿ ਮਹਲਾ ੫ ਘਰੁ ੨ ‡॥ [੩੪]ਮਾਤ ਗਰਭ ਮਹਿ ਆਪਨ ਸਿਮਰਨੁ ਦੇ ਤਹ ਤੁਮ ਰਾਖਨਹਾਰੇ ॥ ਪਾਵਕ ਸਾਗਰ ਅਥਾਹ ਲਹਰਿ ਮਹਿ ਤਾਰਹੁ ਤਾਰਨਹਾਰੇ ॥ ੧ ॥ ਮਾਧੌ ਤੂ ਠਾਕੁਰੁ [੩੫]ਸਿਰਿ ਮੋਰਾ ॥ ਈਹਾ ਊਹਾ ਤੁਹਾਰੋ ਧੋਰਾ[੩੬] ॥ ਰਹਾਉ ॥ [੩੭]ਕੀਤੇ ਕਉ ਮੇਰੈ ਸੰਮਾਨੈ ਕਰਣਹਾਰੁ ਤ੍ਰਿਣੁ ਜਾਨੈ ॥ ਤੂ ਦਾਤਾ [੩੮]ਮਾਗਨ ਕਉ ਸਗਲੀ [੩੯]ਦਾਨੁ ਦੇਹਿ ਪ੍ਰਭ ਭਾਨੈ ॥ ੨ ॥ [੪੦]ਖਿਨ ਮਹਿ ਅਵਰੁ

੧ ਉਸ ਨੂੰ ਮਾਨੋ ਲਖ ਬਿਮਾਰੀਆਂ ਹੋ ਜਾਂਦੀਆਂ ਹਨ। ਜਣੁ=ਜਾਣੋ, ਮਾਨੋ। (ਜੇ 'ਪੈਦਾ ਹੋਈ' ਅਰਥ ਕਰੀਏ ਤਾਂ ਨੇਮ ੧੦ ਦੀ ਉਲੰਘਣਾ ਹੁੰਦੀ ਹੈ।)

੨ ਤੇਰਾ ਆਸਰਾ ਲਿਆ।

੩ [ਸੰ. ਵਿਧਾਤ੍ਰਿ] ਪੈਦਾ ਕਰਨ ਵਾਲਾ, ਕਰਤਾਰ।

੪ ਗਿਣੇ ਜਾਂਦੇ ਹਨ।

੫ ਮੰਨ ਕੇ।

੬ ਬੇਮੁਖਤਾ ਕੀਤੀ ਹੈ, ਮੂੰਹ ਮੋੜਿਆ, ਆਗਿਆ ਨਹੀਂ ਮੰਨੀ।

੭ ਜਿਸ ਕੰਮ, ਜਿਸ ਪਾਸੇ, ਹਰੀ ਨੇ ਕਿਸੇ ਨੂੰ ਲਾਇਆ ਹੈ ਓਧਰ ਹੀ ਉਹ ਲੱਗਾ ਹੈ ਤੇ ਉਸੇ ਤਰਾਂ ਵਰਤਦਾ ਹੈ। ਜਿਨ੍ਹਾਂ ਨੇ ਸੰਤਾਂ ਦੀ (ਸਤਗੁਰੂ ਦੀ) ਓਟ ਲਈ ਹੈ, ਓਹ ਰਿਦੇ ਕਰਕੇ ਹਰੀ-ਚਰਨਾਂ ਦੇ ਪ੍ਰੇਮ ਵਿਚ ਮਸਤ ਹੋ ਗਏ ਹਨ।

੮ ਜਿਸਤਰਾਂ ਰਾਜ (ਦੇ ਕੰਮਾਂ ਤੇ ਰਸਾਂ) ਵਿਚ ਰਾਜਾ ਮਸਤ ਹੋਇਆ ਰਹਿੰਦਾ ਹੈ।

੯ ਹਰੀ ਦੇ ਪ੍ਰੇਮ ਵਿਚ।

੧੦ ਸੁਖਾਂਦਾ ਹੈ; ਚੰਗਾ ਲਗਦਾ ਹੈ।

੧੧ ਸਤਗੁਰੂ ਨੂੰ ਨੇੜੇ (ਹਾਜ਼ਰ ਨਾਜ਼ਰ) ਸਮਝ ਕੇ ਸੇਵਾ ਕਰੇ।

੧੨ ਰੱਜੇ, ਸੰਤੋਖ ਪਾਵੇ।

੧੩ ਨਸ਼ੇ ਦੀਆਂ ਚੀਜ਼ਾਂ ਵਿਚ ਅਮਲੀ ਰਚਿਆ ਰਹਿੰਦਾ ਹੈ।

੧੪ ਜ਼ਿਮੀਂਦਾਰ ਨੂੰ ਜ਼ਮੀਨ ਪਿਆਰੀ ਹੈ।

੧੫ ਬੱਚੇ ਨੂੰ ਦੁਧ ਨਾਲ ਪਿਆਰ ਹੈ।

੧੬ ਸੰਤ ਇਸ ਤਰਾਂ ਹਰੀ ਦੇ ਪਿਆਰ ਕਰਨ ਵਾਲੇ ਹੁੰਦੇ ਹਨ।

੧੭ ਵਿਦਵਾਨ।

੧੮ ਅੱਖਾਂ (ਚੀਜ਼ਾਂ ਨੂੰ) ਦੇਖ ਕੇ ਖੁਸ਼ ਹੁੰਦੀਆਂ ਹਨ।

੧੯ ਜਿਵੇਂ ਜੀਭ ਸੁਆਦਾਂ ਵਿਚ ਲਲਚਦੀ ਹੈ।

੨੦ ਪੂਰਾ ਕਰਨ ਵਾਲਾ।

੨੧ (ਸਾਰੇ) ਦਿਲਾਂ।

੨੨ ਮੈਨੂੰ ਹਰੀ ਦੇ ਦਰਸ਼ਨ ਦੀ ਚਾਹ ਸੀ, ਸੋ ਮੈਨੂੰ ਦਿਲ ਦੀ ਜਾਨਣ ਵਾਲਾ ਹਰੀ ਮਿਲ ਗਿਆ।

੨੩ ਪਵਿੱਤਰ।

੨੪ ਦਾਨਾ, ਸਿਆਣਾ।

੨੫ ਤੂੰ ਸਭ ਵਿਦਿਆਂ (ਹੁਨਰਾਂ) ਦਾ ਜਾਨਣ ਵਾਲਾ ਹੈਂ।

੨੬ [ਮਾ-ਧਵ, ਮਾਇਆ (ਲਛਮੀ) ਦਾ ਪਤੀ, ਵਿਸ਼ਨੂੰ] ਹਰੀ। ਹੇ ਹਰੀ! ਅਸੀਂ ਐਸੇ (ਮੈਲੇ, ਨਿਰਗੁਣ, ਮੂਰਖ) ਹਾਂ ਅਤੇ ਤੂੰ ਐਸਾ ਪਵਿੱਤਰ, ਦਾਤਾ ਹੈਂ।

੨੭ ਪਾਪਾਂ ਨੂੰ ਨਸ਼ਟ ਕਰਨ ਵਾਲਾ।

੨੮ ਹੇ ਮਾਲਕ! ਤੇਰਾ ਦੇਸ (ਨਿਵਾਸ, ਭਾਵ ਸਾਧ-ਸੰਗ) ਚੰਗਾ ਹੈ (ਜਿਥੇ ਸਾਡੇ ਜਹੇ ਪਾਪੀਆਂ ਦੇ ਪਾਪ ਖੰਡਨ ਹੁੰਦੇ ਹਨ)। ਨੀਕੇ [ਸੰ. ਨਿਕ੍ਤ=ਸਾਫ਼] ਸੋਹਣਾ, ਚੰਗਾ।

੨੯ ਤੂੰ ਸਭ ਨੂੰ ਪੈਦਾ ਕੀਤਾ, ਅਤੇ ਪੈਦਾ ਕਰ ਕੇ ਮਾਣ ਦਿਤਾ, ਪ੍ਰਾਨ, ਜਿੰਦ ਅਤੇ ਸ਼ਰੀਰ ਦੇ ਕੇ।

੩੦ ਹੇ ਕਿਰਪਾਲੂ!

੩੧ ਫਿਰ ਭੀ ਤੂੰ ਸਦਾ ਦਿਆਲ ਹੀ ਰਹਿੰਦਾ ਹੈਂ।

੩੨ ਬੁਰਿਆਂ ਨੂੰ।

੩੩ ਤੂੰ ਸਭ ਬਰਕਤਾਂ ਦਾ ਖਜ਼ਾਨਾ ਹੈਂ ਅਤੇ ਹਮੇਸ਼ਾਂ ਰਹਿਣ ਵਾਲਾ ਬਾਦਸ਼ਾਹ ਹੈਂ; ਮਨੁਖ ਅਤੇ ਜਾਨਵਰ ਸਭ ਤੈਥੋਂ ਦਾਨ ਮੰਗਦੇ ਹਨ। ਸਾਡਾ ਤਾਂ ਇਹੋ ਹਾਲ ਹੈ (ਜੋ ਕਹਿ ਦਿਤਾ ਹੈ); ਹੁਣ ਤੂੰ ਸੰਤਾਂ ਦੇ ਸਦਕੇ ਸਾਨੂੰ ਭੀ ਬਚਾ ਲੈ।

੩੪ ਜਿਵੇਂ ਮਾਂ ਦੇ ਪੇਟ ਵਿਚ ਆਪਣਾ ਸਿਮਰਨ ਦੇ ਕੇ ਉਥੇ (ਗਰਭ ਵਿਚ) ਰਖਿਆ ਕੀਤੀ ਸੀ, ਤਿਵੇਂ ਹੇ ਤਾਰਨ ਵਾਲੇ! ਅੱਗ ਦੇ ਅਥਾਹ ਸਮੁੰਦਰ ਦੀ ਲਹਿਰ ਵਿਚ (ਸੰਸਾਰ ਦੇ ਵਿਸ਼ਿਆਂ ਦੇ ਵੇਗ ਵਿਚੋਂ) ਬਚਾ ਲਓ।

੩੫ ਮੇਰੇ ਸਿਰ ਉਤੇ। ੩੬ ਆਸਰਾ।

੩੭ ਰੱਬ ਦੀਆਂ ਬਣਾਈਆਂ ਚੀਜ਼ਾਂ ਨੂੰ ਤਾਂ ਪਹਾੜ ਜਿਡਾ ਵੱਡਾ ਤੇ ਜ਼ਰੂਰੀ ਮੰਨਦਾ ਹੈ ਅਤੇ ਰਬ ਨੂੰ ਇਕ ਤੀਲੇ ਬਰਾਬਰ ਸਮਝਦਾ ਹੈ। ਮੇਰੇ ਸੰਮਾਨੈ=ਮੇਰ ਦੇ ਸਮ (ਬਰਾਬਰ) ਮੰਨਦਾ ਹੈ।

੩੮ ਸਾਰੀ ਦੁਨੀਆਂ ਤੈਥੋਂ ਮੰਗਣ ਵਾਲੀ ਹੈ।

੩੯ ਹੇ ਪ੍ਰਭੂ! ਤੂੰ ਆਪਣੇ ਭਾਣੇ (ਰਜ਼ਾ, ਖੁਸ਼ੀ) ਅਨੁਸਾਰ ਦਾਨ ਦਿੰਦਾ ਹੈਂ।

੪੦ ਛਿਨ ਵਿਚ ਹੋਰ ਹੁੰਦਾ ਹੈ, ਤੇ ਛਿਨ ਵਿਚ ਕੁਝ ਹੋਰ ਹੋ ਜਾਂਦਾ ਹੈ; ਭਾਵ ਥੋੜ੍ਹੇ ਚਿਰ ਵਿਚ ਹੀ ਕੁਝ ਦਾ ਕੁਝ ਹੋ ਜਾਂਦਾ ਹੈ, ਬਹੁਤ ਤਬਦੀਲੀ ਆ ਜਾਂਦੀ ਹੈ।

---

* ਤਰ੍ਹਾਂ ਤਰ੍ਹਾਂ ਦੀਆਂ ਭੁੱਖਾਂ ਹਨ, ਜੋ ਹਰੀ ਪੂਰੀਆਂ ਕਰਦਾ ਹੈ। ਹਰੀ-ਜਨ ਨੂੰ ਭੁਖ ਹਰੀ-ਦਰਸ਼ਨ ਦੀ ਹੁੰਦੀ ਹੈ, ਜੋ ਗੁਰੂ ਦੀ ਸੇਵਾ ਕਰ ਕੇ ਹਰੀ-ਕੀਰਤਨ ਕਰਨ ਨਾਲ ਪੂਰੀ ਹੁੰਦੀ ਹੈ।

† ਅਸੀ ਗੁਣਾਂ ਵਿਚ ਹਰੀ ਤੋਂ ਬਹੁਤ ਉਲਟ ਹਾਂ। ਹਰੀ ਆਪ ਹੀ ਕਿਰਪਾ ਕਰੇ ਤਾਂ ਗੁਰੂ ਦੇ ਸਦਕੇ ਸਾਨੂੰ ਭੀ ਬਚਾ ਲਵੇ।

‡ ਹਰੀ ਬੜਾ ਸਮ੍ਰੱਥ ਹੈ: ਛਿਨ ਵਿਚ ਨੀਚ ਤੋਂ ਉਚ ਕਰ ਸਕਦਾ ਹੈ। ਉਹ ਕਿਵੇਂ? ਸਾਧ-ਸੰਗਤ ਵਿਚ ਮਿਲਾ ਕੇ ਗੁਰਬਾਣੀ ਦੇ ਕੇ।

ਖਿਨੈ ਮਹਿ ਅਵਰਾ [੧]ਅਚਰਜ ਚਲਤ ਤੁਮਾਰੇ ॥ ਰੂੜੋ ਗੂੜੋ ਗਹਿਰ ਗੰਭੀਰੋ ਊਚੋ
ਅਗਮ ਅਪਾਰੇ ॥ ੩ ॥ [੨]ਸਾਧਸੰਗਿ ਜਉ ਤੁਮਹਿ ਮਿਲਾਇਓ ਤਉ ਸੁਨੀ ਤੁਮਾਰੀ
ਬਾਣੀ ॥ ਅਨਦੁ ਭਇਆ [੩]ਪੇਖਤ ਹੀ ਨਾਨਕ ਪ੍ਰਤਾਪ ਪੁਰਖ ਨਿਰਬਾਣੀ ॥ ੪ ॥
੭ ॥ ੧੮ ॥ ਸੋਰਠਿ ਮਹਲਾ ੫ *॥ ਹਮ ਸੰਤਨ ਕੀ ਰੇਨੁ[੪] ਪਿਆਰੇ ਹਮ ਸੰਤਨ
ਕੀ ਸਰਣਾ ॥ ਸੰਤ ਹਮਾਰੀ [੫]ਓਟ ਸਤਾਣੀ ਸੰਤ ਹਮਾਰਾ ਗਹਣਾ ॥ ੧ ॥ ਹਮ ਸੰਤਨ
ਸਿਉ ਬਣਿ ਆਈ ॥ [੬]ਪੂਰਬਿ ਲਿਖਿਆ ਪਾਈ ॥ ਇਹੁ ਮਨੁ ਤੇਰਾ ਭਾਈ ॥
ਰਹਾਉ ॥ ਸੰਤਨ ਸਿਉ ਮੇਰੀ [੭]ਲੇਵਾਦੇਵੀ ਸੰਤਨ ਸਿਉ ਬਿਉਹਾਰਾ ॥ ਸੰਤਨ
ਸਿਉ ਹਮ ਲਾਹਾ[੮] ਖਾਟਿਆ ਹਰਿ ਭਗਤਿ ਭਰੇ ਭੰਡਾਰਾ ॥ ੨ ॥ ਸੰਤਨ ਮੋ ਕਉ
ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ[੯] ॥ [੧੦]ਧਰਮਰਾਇ ਅਬ ਕਹਾ
ਕਰੈਗੋ ਜਉ ਫਾਟਿਓ ਸਗਲੋ ਲੇਖਾ ॥ ੩ ॥ ਮਹਾ ਅਨੰਦ ਭਏ ਸੁਖੁ ਪਾਇਆ
ਸੰਤਨ ਕੈ ਪਰਸਾਦੇ[੧੧] ॥ ਕਹੁ ਨਾਨਕ [੧੨]ਹਰਿ ਸਿਉ ਮਨੁ ਮਾਨਿਆ ਰੰਗਿ ਰਤੇ
ਬਿਸਮਾਦੇ ॥ ੪ ॥ ੮ ॥ ੧੯ ॥ ਸੋਰਠਿ ਮਃ ੫ †॥ ਜੇਤੀ ਸਮਗ੍ਰੀ[੧੩] ਦੇਖਹੁ ਰੇ
ਨਰ ਤੇਤੀ ਹੀ ਛਡਿ ਜਾਨੀ ॥ ਰਾਮਨਾਮ ਸੰਗਿ ਕਰਿ ਬਿਉਹਾਰਾ ਪਾਵਹਿ
[੧੪]ਪਦੁ ਨਿਰਬਾਨੀ ॥ ੧ ॥ ਪਿਆਰੇ ਤੂ ਮੇਰੋ ਸੁਖਦਾਤਾ ॥ ਗੁਰਿ ਪੂਰੈ ਦੀਆ ਉਪਦੇਸਾ
[੧੫]ਤੁਮ ਹੀ ਸੰਗਿ ਪਰਾਤਾ ॥ ਰਹਾਉ ॥ ਕਾਮ ਕ੍ਰੋਧ ਲੋਭ ਮੋਹ ਅਭਿਮਾਨਾ ਤਾ ਮਹਿ
ਸੁਖੁ ਨਹੀ ਪਾਈਐ ॥ ਹੋਹੁ ਰੇਨ ਤੂ ਸਗਲ ਕੀ ਮੇਰੇ ਮਨ ਤਉ ਅਨਦ ਮੰਗਲ ਸੁਖੁ
ਪਾਈਐ ॥ ੨ ॥ [੧੬]ਘਾਲ ਨ ਭਾਨੈ ਅੰਤਰਿ ਬਿਧਿ ਜਾਨੈ ਤਾ ਕੀ ਕਰਿ ਮਨ ਸੇਵਾ ॥
ਕਰਿ ਪੂਜਾ [੧੭]ਹੋਮਿ ਇਹੁ ਮਨੂਆ ਅਕਾਲ ਮੂਰਤਿ ਗੁਰਦੇਵਾ ॥ ੩ ॥ ਗੋਬਿਦ[੧੮]
ਦਾਮੋਦਰ[੧੯] ਦਇਆਲ ਮਾਧਵੇ[੨੦] ਪਾਰਬ੍ਰਹਮ ਨਿਰੰਕਾਰਾ ॥ [੨੧]ਨਾਮੁ ਵਰਤਣਿ
ਨਾਮੋ ਵਾਲੇਵਾ ਨਾਮੁ ਨਾਨਕ ਪ੍ਰਾਨ ਅਧਾਰਾ ॥ ੪ ॥ ੯ ॥ ੨੦ ‡॥ ਸੋਰਠਿ ਮਹਲਾ ੫ ॥
[੨੨]ਮਿਰਤਕ ਕਉ ਪਾਇਓ ਤਨਿ ਸਾਸਾ ਬਿਛੁਰਤ[੨੩] ਆਨਿ ਮਿਲਾਇਆ ॥
[੨੪]ਪਸੂ ਪਰੇਤ ਮੁਗਧ ਭਏ ਸ੍ਰੋਤੇ ਹਰਿ ਨਾਮਾ ਮੁਖਿ ਗਾਇਆ ॥ ੧ ॥ ਪੂਰੇ ਗੁਰ ਕੀ
ਦੇਖੁ ਵਡਾਈ ॥ ਤਾ ਕੀ ਕੀਮਤਿ ਕਹਣੁ ਨ ਜਾਈ ॥ ਰਹਾਉ ॥ [੨੫]ਦੂਖ ਸੋਗ ਕਾ
ਢਾਹਿਓ ਡੇਰਾ ਅਨਦ ਮੰਗਲ ਬਿਸਰਾਮਾ ॥ [੨੬]ਮਨ ਬਾਂਛਤ ਫਲ ਮਿਲੇ
ਅਚਿੰਤਾ ਪੂਰਨ ਹੋਏ ਕਾਮਾ ॥ ੨ ॥ [੨੭]ਈਹਾ ਸੁਖੁ ਆਗੈ ਮੁਖ ਊਜਲ ਮਿਟਿ ਗਏ
[੨੮]ਆਵਣ ਜਾਣੇ ॥ ਨਿਰਭਉ ਭਏ ਹਿਰਦੈ ਨਾਮੁ ਵਸਿਆ ਅਪੁਨੇ ਸਤਿਗੁਰ
ਕੈ ਮਨਿ ਭਾਣੇ ॥ ੩ ॥ ਊਠਤ ਬੈਠਤ ਹਰਿ ਗੁਣ ਗਾਵੈ ਦੂਖੁ ਦਰਦੁ ਭ੍ਰਮੁ[੨੯]
ਭਾਗਾ ॥ ਕਹੁ ਨਾਨਕ ਤਾ ਕੇ ਪੂਰ ਕਰੰਮਾ ਜਾ ਕਾ ਗੁਰ ਚਰਨੀ ਮਨੁ ਲਾਗਾ ॥

੧ ਤੇਰੇ ਖੇਲ ਅਸਚਰਜ ਹਨ ! ਤੂੰ ਸੋਹਣਾ, ਗੁਝਾ, ਸਿਆਣਾ, ਧੀਰਜ ਵਾਲਾ, ਉੱਚਾ, ਪਹੁੰਚ ਤੋਂ ਪਰੇ ਅਤੇ ਬੇਅੰਤ ਹੈਂ ।

੨ ਸਾਧ-ਸੰਗ ਦੁਆਰਾ ਜਦ ਤੂੰ ਸਾਨੂੰ ਮੇਲ ਕਰਾਇਆ ।

੩ ਨਿਰਲੇਪ ਪੁਰਸ਼ (ਪਰਮੇਸ਼ਰ) ਦਾ ਚਮਤਕਾਰ ਦੇਖਦਿਆਂ ਹੀ, ਦਰਸ਼ਨ ਕਰਦਿਆਂ ਹੀ । "ਦਰਸ਼ਨੁ ਭੇਟਤ ਹੋਤ ਨਿਹਾਲ" (ਸੁਖਮਨੀ) ।

੪ ਚਰਨ-ਧੂੜ ।

੫ ਤਕੜਾ ਆਸਰਾ ।

੬ ਪਹਿਲਾਂ ਤੋਂ ਲਿਖੇ ਹੁਕਮ ਅਨੁਸਾਰ (ਸੰਤਾਂ ਦਾ ਸੰਗ) ਮਿਲਿਆ ।

੭ ਲੈਣ ਦੇਣ ।

੮ ਨਫ਼ਾ ।

੯ ਭਰਮ ।

੧੦ ਹਰੀ ਨੇ ਮੇਰੇ ਸਭ ਕਰਮਾਂ ਦਾ ਲੇਖਾ ਪਾੜ ਦਿਤਾ ਹੈ ; ਹੁਣ (ਕਰਮਾਂ ਦਾ ਹਿਸਾਬ ਕਰਨ ਵਾਲਾ) ਧਰਮਰਾਜਾ ਕੀ ਕਰੇਗਾ ?

੧੧ ਕਿਰਪਾ ਨਾਲ ।

੧੨ ਹਰੀ ਨਾਲ ਮਨ ਪਰਚ ਗਿਆ ਅਤੇ ਅਸਚਰਜ ਪ੍ਰੇਮ-ਰੰਗ ਵਿਚ ਰੰਗੇ ਗਏ ਹਾਂ ।

੧੩ ਸਮਿਆਨ ।

੧੪ ਦੋਸ਼ ਤੋਂ ਰਹਿਤ, ਮੁਕਤੀ ਦੀ ਅਵਸਥਾ ।

੧੫ ਤੇਰੇ ਨਾਲ ਧਿਆਨ ਲਗ ਗਿਆ ।

੧੬ (ਉਹ ਹਰੀ) ਜੋ ਕਿਸੇ ਦੀ ਕੀਤੀ ਕਮਾਈ ਨੂੰ ਨਿਸਫਲ ਨਹੀਂ ਜਾਣ ਦੇਂਦਾ ਅਤੇ ਮਨ ਦੇ ਅੰਦਰ ਦੀ ਹਾਲਤ ਜਾਣਦਾ ਹੈ ।

੧੭ ਇਹ ਆਪਣਾ ਮਨ ਅਮਰ ਗੁਰੂ ਦੀ ਭੇਟਾ ਕਰ ਦੇ (ਅਹੂਤੀ ਕਰ ਕੇ ਅਗ ਵਿਚ ਪਾ ਦੇ) ।

੧੮ ਪ੍ਰਿਥਵੀ ਦਾ ਮਾਲਕ ।

੧੯ [ਦਾਮ (ਰਸੀ) ਜਿਸ ਦੇ ਉਦਰ (ਪੇਟ) ਨਾਲ ਬੱਧੀ ਹੋਈ ਹੈ, ਕ੍ਰਿਸ਼ਨ] ਹਰੀ ।

੨੦ [ਮਾ (ਮਾਇਆ) ਦਾ ਧਵ (ਪਤੀ), ਵਿਸ਼ਨੂੰ] ਹਰੀ ।

੨੧ ਨਾਮ ਹੀ ਲੈਣ ਦੇਣ ਦਾ ਸਮਿਆਨ ਹੈ, ਨਾਮ ਹੀ ਅਸਬਾਬ ਹੈ, ਅਤੇ ਨਾਮ ਹੀ ਜੀਵਨ ਦਾ ਆਸਰਾ ਹੈ ।

੨੨ ਮੁਰਦੇ ਨੂੰ ।

੨੩ ਵਿਛੜੇ ਹੋਏ ।

੨੪ ਜਦ ਗੁਰੂ ਨੇ ਹਰੀ-ਨਾਮ ਆਪਣੇ ਮੂੰਹ ਤੋਂ ਗਾਇਆ ਤਾਂ ਡੰਗਰ, ਜਿੰਨ, ਮੂਰਖ ਸਭ ਧਿਆਨ ਨਾਲ ਸੁਣਨ ਲਗ ਪਏ । (ਗੁਰੂ ਦੇ ਉਚਾਰਣ ਵਿਚ ਇੰਨੀ ਖਿੱਚ ਹੈ ।)

੨੫ ਦੁਖ ਤੇ ਸੋਗ ਜੋ ਦਿਲ ਵਿਚ ਡੇਰਾ ਪਾ ਬੈਠੇ ਸਨ, ਉਨ੍ਹਾਂ ਡੇਰਾ ਉਠਾ ਲਿਆ ਅਤੇ ਅਨੰਦ ਦਾ ਡੇਰਾ ਲਗ ਗਿਆ ।

੨੬ ਜੋ ਮੁਰਾਦਾਂ ਮਨ ਚਾਹੁੰਦਾ ਸੀ ਓਹ ਬਗੈਰ ਯਤਨ ਦੇ ਮਿਲ ਗਈਆਂ ।

੨੭ ਈਹਾਂ=ਏਸ ਦੁਨੀਆਂ ਵਿਚ । ਆਗੈ=ਮਰਨ ਪਿਛੋਂ । ਮੁਖ ਉਜਲ=ਸੁਰਖਰੂ ।

੨੮ ਜਨਮ ਮਰਨ ।

੨੯ ਭਟਕਣਾ ।

---

* ਸੰਤ-ਗੁਰੂ ਨੂੰ ਅਸੀਂ ਮੰਨਦੇ ਹਾਂ, ਕਿਉਂਕਿ ਉਹ ਸਾਡੇ ਮਨ ਦੇ ਧੋਖੇ ਦੂਰ ਕਰ ਕੇ ਹਰਿ-ਭਗਤੀ ਦੇਂਦਾ ਹੈ ।

† ਤੂੰ ਭੀ, ਹੇ ਜੀਵ ! ਆਪਣਾ ਮਨ ਗੁਰ-ਦੇਵ ਨੂੰ ਸੌਂਪ ਦੇ ; ਓਹ ਤੈਨੂੰ ਨਾਮ ਨਾਲ ਜੋੜ ਦੇਵੇਗਾ ।

‡ ਗੁਰੂ ਵਿਚ ਇਹ ਬਰਕਤ ਹੈ ਕਿ ਮੂੰਹੋਂ ਸ਼ਬਦ ਉਚਾਰਣ ਸਾਰ ਮੂਰਖ ਤੋਂ ਮੂਰਖ ਆਦਮੀ ਵਿਚ ਧਾਰਮਕ ਰਉ ਪੈਦਾ ਕਰ ਦਿੰਦਾ ਹੈ, ਅਤੇ ਹਰੀ ਦੇ ਨਾਮ ਜਪਣ ਵਿਚ ਲਾ ਦਿੰਦਾ ਹੈ ।

੪ ॥ ੧੦ ॥ ੨੧ ॥ ਸੋਰਠਿ ਮਹਲਾ ੫ *॥ [੧]ਰਤਨੁ ਛਾਡਿ ਕਉਡੀ ਸੰਗਿ ਲਾਗੇ ਜਾ ਤੇ ਕਛੂ ਨ ਪਾਈਐ ॥ ਪੂਰਨ ਪਾਰਬ੍ਰਹਮ ਪਰਮੇਸੁਰ ਮੇਰੇ ਮਨ ਸਦਾ ਧਿਆਈਐ ॥ ਸਿਮਰਹੁ ਹਰਿ ਹਰਿ ਨਾਮੁ ਪਰਾਨੀ[੨] ॥ ਬਿਨਸੈ[੩] ਕਾਚੀ ਦੇਹ ਅਗਿਆਨੀ ॥ ਰਹਾਉ ॥ [੪]ਮ੍ਰਿਗ ਤ੍ਰਿਸਨਾ ਅਰੁ [੫]ਸੁਪਨ ਮਨੋਰਥ ਤਾ ਕੀ ਕਛੁ ਨ ਵਡਾਈ ॥ ਰਾਮ ਭਜਨ ਬਿਨੁ ਕਾਮਿ ਨ ਆਵਸਿ ਸੰਗਿ ਨ ਕਾਹੂ ਜਾਈ ॥ ੨ ॥ ਹਉ ਹਉ ਕਰਤ [੬]ਬਿਹਾਇ ਅਵਰਦਾ ਜੀਅ ਕੋ ਕਾਮੁ ਨ ਕੀਨਾ ॥ ਧਾਵਤ ਧਾਵਤ ਨਹਿ ਤ੍ਰਿਪਤਾਸਿਆ ਰਾਮਨਾਮੁ ਨਹੀ ਚੀਨਾ ॥ ੩ ॥ [੭]ਸਾਦ ਬਿਕਾਰ ਬਿਖੈ ਰਸ ਮਾਤੋ ਅਸੰਖ ਖਤੇ ਕਰਿ ਫੇਰੇ ॥ ਨਾਨਕ ਕੀ ਪ੍ਰਭ ਪਾਹਿ[੮] ਬਿਨੰਤੀ ਕਾਟਹੁ ਅਵਗੁਣ ਮੇਰੇ ॥ ੪ ॥ ੧੧ ॥ ੨੨ ॥ ਸੋਰਠਿ ਮਹਲਾ ੫ †॥ ਗੁਣ ਗਾਵਹੁ ਪੂਰਨ ਅਬਿਨਾਸੀ[੯] [੧੦]ਕਾਮ ਕ੍ਰੋਧ ਬਿਖੁ ਜਾਰੇ ॥ ਮਹਾ ਬਿਖਮੁ[੧੧] ਅਗਨਿ ਕੋ ਸਾਗਰੁ ਸਾਧੂ ਸੰਗਿ ਉਧਾਰੇ ॥ ੧ ॥ ਪੂਰੈ ਗੁਰਿ[੧੨] ਮੇਟਿਓ ਭਰਮੁ ਅੰਧੇਰਾ ॥ [੧੩]ਭਜੁ ਪ੍ਰੇਮ ਭਗਤਿ ਪ੍ਰਭੁ ਨੇਰਾ ॥ ਰਹਾਉ ॥ ਹਰਿ ਹਰਿ [੧੪]ਨਾਮੁ ਨਿਧਾਨ ਰਸੁ ਪੀਆ ਮਨ ਤਨ ਰਹੇ ਅਘਾਈ[੧੫] ॥ [੧੬]ਜਤ ਕਤ ਪੂਰਿ ਰਹਿਓ ਪਰਮੇਸਰੁ ਕਤ ਆਵੈ ਕਤ ਜਾਈ ॥ ੨ ॥ [੧੭]ਜਪ ਤਪ ਸੰਜਮ ਗਿਆਨ ਤਤ ਬੇਤਾ ਜਿਸੁ ਮਨਿ ਵਸੈ ਗੋਪਾਲਾ[੧੮] ॥ ਨਾਮੁ ਰਤਨੁ ਜਿਨਿ ਗੁਰਮੁਖਿ[੧੯] ਪਾਇਆ ਤਾ ਕੀ [੨੦]ਪੂਰਨ ਘਾਲਾ ॥ ੩ ॥ [੨੧]ਕਲਿ ਕਲੇਸ ਮਿਟੇ ਦੁਖ ਸਗਲੇ ਕਾਟੀ [੨੨]ਜਮ ਕੀ ਫਾਸਾ ॥ ਕਹੁ ਨਾਨਕ ਪ੍ਰਭਿ ਕਿਰਪਾ ਧਾਰੀ [੨੩]ਮਨ ਤਨ ਭਏ ਬਿਗਾਸਾ ॥ ੪ ॥ ੧੨ ॥ ੨੩ ॥ ਸੋਰਠਿ ਮਹਲਾ ੫ ‡॥ ਕਰਣ ਕਰਾਵਣਹਾਰ ਪ੍ਰਭੁ ਦਾਤਾ ਪਾਰਬ੍ਰਹਮ ਪ੍ਰਭੁ ਸੁਆਮੀ ॥ ਸਗਲੇ ਜੀਅ ਕੀਏ ਦਇਆਲਾ ਸੋ ਪ੍ਰਭੁ ਅੰਤਰਜਾਮੀ ॥ ੧ ॥ ਮੇਰਾ ਗੁਰੁ ਹੋਆ ਆਪਿ ਸਹਾਈ ॥ [੨੪]ਸੂਖ ਸਹਜ ਆਨੰਦ ਮੰਗਲ ਰਸ ਅਚਰਜ ਭਈ ਬਡਾਈ ॥ ਰਹਾਉ ॥ ਗੁਰ ਕੀ ਸਰਣਿ ਪਏ ਭੈ ਨਾਸੇ ਸਾਚੀ ਦਰਗਹ ਮਾਨੇ[੨੫] ॥ ਗੁਣ ਗਾਵਤ ਆਰਾਧਿ ਨਾਮੁ ਹਰਿ [੨੬]ਆਏ ਅਪੁਨੈ ਥਾਨੇ ॥ ੨ ॥ [੨੭]ਜੈਜੈਕਾਰੁ ਕਰੈ ਸਭ ਉਸਤਤਿ ਸੰਗਤਿ ਸਾਧ ਪਿਆਰੀ ॥ ਸਦ ਬਲਿਹਾਰਿ[੨੮] ਜਾਉ ਪ੍ਰਭ ਅਪੁਨੇ ਜਿਨਿ [੨੯]ਪੂਰਨ ਪੈਜ ਸਵਾਰੀ ॥ ੩ ॥ ਗੋਸਟਿ[੩੦] ਗਿਆਨੁ ਨਾਮੁ ਸੁਣਿ ਉਧਰੇ ਜਿਨਿ ਜਿਨਿ ਦਰਸਨੁ ਪਾਇਆ ॥ ਭਇਓ ਕ੍ਰਿਪਾਲੁ ਨਾਨਕ ਪ੍ਰਭੁ ਅਪੁਨਾ ਅਨਦ ਸੇਤੀ ਘਰਿ ਆਇਆ ॥ ੪ ॥ ੧੩ ॥ ੨੪ ॥ ਸੋਰਠਿ ਮਹਲਾ ੫ §॥ ਪ੍ਰਭ ਕੀ ਸਰਣਿ ਸਗਲ ਭੈ ਲਾਥੇ ਦੁਖ ਬਿਨਸੇ[੩੧] ਸੁਖੁ ਪਾਇਆ ॥ ਦਇਆਲੁ ਹੋਆ ਪਾਰਬ੍ਰਹਮੁ ਸੁਆਮੀ ਪੂਰਾ ਸਤਿਗੁਰੁ ਧਿਆਇਆ ॥ ੧ ॥ ਪ੍ਰਭ ਜੀਉ ਤੂ ਮੇਰੋ ਸਾਹਿਬੁ ਦਾਤਾ ॥ ਕਰਿ ਕਿਰਪਾ ਪ੍ਰਭ

੧ ਹੀਰੇ ਵਰਗਾ ਅਮੋਲਕ (ਹਰੀ ਨਾਮ)।
੨ ਹੇ ਮਨੁੱਖ !
੩ ਮਰ ਜਾਂਦੀ ਹੈ।
੪ ਦੇਖੋ ਪੰਨਾ ੫੨੫, ਫੁਟ ਨੋਟ ‡।
੫ ਸੁਪਨੇ ਵਿਚ ਪਰਾਪਤ ਕੀਤੀਆਂ ਚੀਜ਼ਾਂ।
੬ ਉਮਰ ਗੁਜ਼ਰਦੀ ਜਾਂਦੀ ਹੈ ; ਮਨੁੱਖ ਨੇ ਆਤਮਾ ਦੇ ਭਲੇ ਦਾ ਕੋਈ ਕੰਮ ਨਹੀਂ ਕੀਤਾ। ਦੌੜਦਾ, ਭਟਕਦਾ ਕਦੇ ਨਾ ਰਜਿਆ ਅਤੇ ਰਾਮ-ਨਾਮ ਨੂੰ ਨਾ ਬੁਝਿਆ।
੭ ਜ਼ਹਿਰੀਲੇ ਤੇ ਵਿਕਾਰ ਕਰਨ ਵਾਲੇ ਸੁਆਦਾਂ ਵਿਚ ਮਸਤ ਹੋ ਰਿਹਾ ; ਅਨੇਕਾਂ ਭੁਲਾਂ ਕਰ ਕੇ ਗੇੜੇ (ਚੱਕਰ) ਲਾਂਦਾ ਰਿਹਾ।
੮ ਪਾਸ।
੯ ਨਾ ਮਰਨ ਵਾਲੇ (ਕਰਤਾਰ) ਦੇ।
੧੦ ਕਾਮ ਕ੍ਰੋਧ ਦੀ ਜ਼ਹਿਰ ਸਾੜੇ।
੧੧ ਔਖਾ; ਜਿਸ ਤੋਂ ਪਾਰ ਲੰਘਣਾ ਔਖਾ ਹੋਵੇ।
੧੨ ਗੁਰੂ ਨੇ।
੧੩ ਪ੍ਰਭੂ ਨੂੰ ਜੋ ਨੇੜੇ (ਹਾਜ਼ਰ ਨਾਜ਼ਰ) ਹੈ ਪਿਆਰ ਨਾਲ ਸਿਮਰੋ।
੧੪ ਨਾਮ-ਰਸ ਜੋ ਸਭ ਬਰਕਤਾਂ ਦਾ ਖ਼ਜ਼ਾਨਾ ਹੈ। ਨਿਧਾਨ=ਨਿਧੀਆਂ ਦਾ ਘਰ। ਦੇਖੋ ਪੰ. ੩੫੩, ਫੁਟ ਨੋਟ *।
੧੫ ਰਜ ਗਏ, ਸੰਤੋਖੇ ਗਏ।
੧੬ ਜਿਥੇ ਕਿਥੇ, ਸਭ ਜਗਾ ਹਰੀ ਭਰਪੂਰ ਹੈ ; ਨਾ ਕਿਧਰੇ ਜੰਮਦਾ ਹੈ ਨਾ ਮਰਦਾ ਹੈ।
੧੭ ਉਹ ਜਪ ਤਪ ਆਦਿਕ ਵਾਲਾ ਅਤੇ ਅਸਲੀਅਤ (ਸਚ) ਦਾ ਜਾਨਣ ਵਾਲਾ ਹੋ ਜਾਂਦਾ ਹੈ ਜਿਸ ਦੇ ਮਨ ਵਿਚ ਹਰੀ ਵਸਦਾ ਹੈ। ਸੰਜਮ=ਇੰਦ੍ਰਿਆਂ ਦੇ ਰੋਕਣ ਦਾ ਕੰਮ।
੧੮ ਪ੍ਰਿਥਵੀ ਦਾ ਪਾਲਣ ਵਾਲਾ ਹਰੀ।
੧੯ ਗੁਰਾਂ ਦੁਆਰਾ।
੨੦ ਮਿਹਨਤ ਸਫਲ ਹੋ ਜਾਂਦੀ ਹੈ।
੨੧ ਕਲਪਣਾ ਤੇ ਦੁਖ।
੨੨ ਮੌਤ ਦੀ ਫਾਸੀ, ਜਨਮ ਮਰਨ ਦਾ ਚੱਕਰ।
੨੩ ਮਨ ਤਨ ਖਿੜ ਗਏ (ਪਰਸੰਨ ਹੋ ਗਏ)।
੨੪ ਆਤਮ ਗਿਆਨ ਅਤੇ ਪ੍ਰੇਮ ਦੀ ਕੁਦਰਤੀ ਅਵਸਥਾ ਦਾ ਸੁਖ। ਦੇਖੋ ਪੰਨਾ ੩੫੨, ਫੁਟ ਨੋਟ *।
੨੫ ਵਡਿਆਏ ਗਏ।
੨੬ ਆਪਣੇ ਟਿਕਾਣੇ ਤੇ ਆ ਗਏ ; ਨਿਜ ਸਰੂਪ ਦੀ ਸਮਝ ਆ ਗਈ।
੨੭ ਜੈ ਜੈ ਕਰ ਕੇ ਨਮਸਕਾਰ ਕਰਦਾ ਹੈ।
੨੮ ਕੁਰਬਾਨ, ਸਦਕੇ।
੨੯ ਪੂਰੀ ਤਰ੍ਹਾਂ ਲਾਜ, ਇੱਜ਼ਤ ਰਖ ਲਈ।
੩੦ ਹਰੀ ਦੀ ਚਰਚਾ, ਗਲ ਬਾਤ।
੩੧ ਮਿਟ ਗਏ।

---

* ਇਹ ਨਾਮ ਦਾ ਸਿਮਰਣ ਹੀ ਅਸਲੀ ਅਮੋਲਕ ਵਸਤੂ ਹੈ।

† ਗੁਰੂ ਦੁਆਰਾ ਨਾਮ ਸਿਮਰਨ ਵਿਚ ਜਪ ਤਪ ਸਭ ਆ ਜਾਂਦੇ ਹਨ। ਇਸੇ ਨਾਲ ਦੁਖ ਤੇ ਭਰਮ ਕਟਣ ਹੁੰਦੇ ਹਨ।

‡ ਨਾਮ ਸਿਮਰਣ ਨਾਲ ਸਭ ਸੁਖ ਮਿਲਦੇ ਹਨ।

§ ਗੁਰੂ ਦੁਆਰਾ ਨਾਮ ਜਪਣ ਨਾਲ ਸਭ ਦੁਖ ਦੂਰ ਹੋ ਕੇ ਸੁਖ ਮਿਲਦੇ ਹਨ।

ਦੀਨ ਦਇਆਲਾ ਗੁਣ ਗਾਵਉ [੧]ਰੰਗਿ ਰਾਤਾ ॥ ਰਹਾਉ ॥ ਸਤਿਗੁਰਿ [੨]ਨਾਮੁ ਨਿਧਾਨੁ ਦ੍ਰਿੜਾਇਆ ਚਿੰਤਾ ਸਗਲ ਬਿਨਾਸੀ ॥ ਕਰਿ ਕਿਰਪਾ ਅਪੁਨੋ ਕਰਿ ਲੀਨਾ ਮਨਿ ਵਸਿਆ ਅਬਿਨਾਸੀ ॥ ੨ ॥ ਤਾ ਕਉ ਬਿਘਨੁ[੩] ਨ ਕੋਊ ਲਾਗੈ ਜੋ ਸਤਿਗੁਰਿ ਅਪੁਨੈ ਰਾਖੇ ॥ [੪]ਚਰਨ ਕਮਲ ਬਸੇ ਰਿਦ ਅੰਤਰਿ ਅੰਮ੍ਰਿਤ ਹਰਿ ਰਸੁ ਚਾਖੇ ॥੩॥ ਕਰਿ ਸੇਵਾ ਸੇਵਕ ਪ੍ਰਭ ਅਪੁਨੇ ਜਿਨਿ [੫]ਮਨ ਕੀ ਇਛ ਪੁਜਾਈ ॥ ਨਾਨਕ ਦਾਸ ਤਾ ਕੈ ਬਲਿਹਾਰੈ[੬] ਜਿਨਿ ਪੂਰਨ [੭]ਪੈਜ ਰਖਾਈ॥੪॥੧੪॥੨੫॥ਸੋਰਠਿ ਮਹਲਾ ੫*॥ [੮]ਮਾਇਆ ਮੋਹ ਮਗਨੁ ਅੰਧਿਆਰੈ ਦੇਵਨਹਾਰੁ ਨ ਜਾਨੈ ॥ [੯]ਜੀਉ ਪਿੰਡੁ ਸਾਜਿ ਜਿਨਿ ਰਚਿਆ ਬਲੁ ਅਪੁਨੋ ਕਰਿ ਮਾਨੈ ॥ ੧ ॥ ਮਨ ਮੂੜੇ[੧੦] ਦੇਖਿ ਰਹਿਓ ਪ੍ਰਭ ਸੁਆਮੀ[੧੧] ॥ ਜੋ ਕਿਛੁ ਕਰਹਿ ਸੋਈ ਸੋਈ ਜਾਣੈ [੧੨]ਰਹੈ ਨ ਕਛੂਐ ਛਾਨੀ ॥ ਰਹਾਉ ॥ [੧੩]ਜਿਹਵਾ ਸੁਆਦ ਲੋਭ ਮਦਿ ਮਾਤੋ [੧੪]ਉਪਜੇ ਅਨਿਕ ਬਿਕਾਰਾ ॥ [੧੫]ਬਹੁਤੁ ਜੋਨਿ ਭਰਮਤ ਦੁਖੁ ਪਾਇਆ ਹਉਮੈ ਬੰਧਨ ਕੇ ਭਾਰਾ ॥ ੨ ॥ [੧੬]ਦੇਇ ਕਿਵਾੜ ਅਨਿਕ ਪੜਦੇ ਮਹਿ ਪਰ ਦਾਰਾ ਸੰਗਿ ਫਾਕੈ ॥ ਚਿਤ੍ਰ ਗੁਪਤੁ ਜਬ ਲੇਖਾ ਮਾਗਹਿ ਤਬ ਕਉਣੁ ਪੜਦਾ ਤੇਰਾ ਢਾਕੈ ॥ ੩ ॥ ਦੀਨ ਦਇਆਲ ਪੂਰਨ [੧੭]ਦੁਖ ਭੰਜਨ ਤੁਮ ਬਿਨੁ ਓਟ[੧੮] ਨ ਕਾਈ ॥ ਕਾਢਿ ਲੇਹੁ ਸੰਸਾਰ ਸਾਗਰ ਮਹਿ ਨਾਨਕ ਪ੍ਰਭ ਸਰਣਾਈ ॥ ੪ ॥ ੧੫ ॥ ੨੬ ॥ ਸੋਰਠਿ ਮਹਲਾ ੫ †॥ ਪਾਰਬ੍ਰਹਮੁ ਹੋਆ ਸਹਾਈ ਕਥਾ ਕੀਰਤਨੁ ਸੁਖਦਾਈ ॥ ਗੁਰ ਪੂਰੇ ਕੀ ਬਾਣੀ ਜਪਿ ਅਨਦੁ ਕਰਹੁ ਨਿਤ ਪ੍ਰਾਣੀ[੧੯] ॥ ੧ ॥ ਹਰਿ ਸਾਚਾ ਸਿਮਰਹੁ ਭਾਈ ॥ ਸਾਧਸੰਗਿ ਸਦਾ ਸੁਖੁ ਪਾਈਐ ਹਰਿ ਬਿਸਰਿ ਨ ਕਬਹੂ ਜਾਈ ॥ ਰਹਾਉ ॥ ਅੰਮ੍ਰਿਤ ਨਾਮੁ ਪਰਮੇਸੁਰ ਤੇਰਾ ਜੋ ਸਿਮਰੈ ਸੋ ਜੀਵੈ ॥ ਜਿਸ ਨੋ ਕਰਮਿ ਪਰਾਪਤਿ ਹੋਵੈ ਸੋ ਜਨੁ [੨੦]ਨਿਰਮਲੁ ਥੀਵੈ ॥ ੨ ॥ [੨੧]ਬਿਘਨ ਬਿਨਾਸਨ ਸਭਿ ਦੁਖ ਨਾਸਨ ਗੁਰ ਚਰਣੀ ਮਨੁ ਲਾਗਾ ॥ ਗੁਣ ਗਾਵਤ ਅਚੁਤ[੨੨] ਅਬਿਨਾਸੀ[੨੩] ਅਨਦਿਨੁ[੨੪] [੨੫]ਹਰਿ ਰੰਗਿ ਜਾਗਾ ॥ ੩ ॥ ਮਨ ਇਛੇ ਸੇਈ ਫਲ ਪਾਏ ਹਰਿ ਕੀ ਕਥਾ ਸੁਹੇਲੀ[੨੬] ॥ [੨੭]ਆਦਿ ਅੰਤਿ ਮਧਿ ਨਾਨਕ ਕਉ ਸੋ ਪ੍ਰਭੁ ਹੋਆ ਬੇਲੀ[੨੮] ॥ ੪ ॥ ੧੬ ॥ ੨੭ ॥ ਸੋਰਠਿ ਮਹਲਾ ੫ ਪੰਚਪਦਾ ‡॥ ਬਿਨਸੈ ਮੋਹੁ [੨੯]ਮੇਰਾ ਅਰੁ ਤੇਰਾ ਬਿਨਸੈ [੩੦]ਅਪਨੀ ਧਾਰੀ॥ ੧ ॥ ਸੰਤਹੁ ਇਹਾ ਬਤਾਵਹੁ ਕਾਰੀ[੩੧] ॥ [੩੨]ਜਿਤੁ ਹਉਮੈ ਗਰਬੁ ਨਿਵਾਰੀ ॥ ੧ ॥ ਰਹਾਉ ॥ [੩੩]ਸਰਬ ਭੂਤ ਪਾਰਬ੍ਰਹਮੁ ਕਰਿ ਮਾਨਿਆ ਹੋਵਾਂ ਸਗਲ ਰੇਨਾਰੀ ॥ ੨ ॥ [੩੪]ਪੇਖਿਓ ਪ੍ਰਭ ਜੀਉ ਅਪੁਨੈ ਸੰਗੇ ਚੂਕੈ ਭੀਤਿ ਭ੍ਰਮਾਰੀ ॥ ੩ ॥ ਅਉਖਧੁ[੩੫] ਨਾਮੁ ਨਿਰਮਲ ਜਲੁ ਅੰਮ੍ਰਿਤੁ ਪਾਈਐ [੩੬]ਗੁਰੂ ਦੁਆਰੀ ॥

੧ ਤੇਰੇ ਪ੍ਰੇਮ ਵਿਚ ਰਚਿਆ ਹੋਇਆ ।
੨ ਸਰਬ-ਸੁਖੀ ਨਾਮ ਦਾ ਸਿਮਰਨ ਪੱਕਾ ਕਰਾ ਦਿੱਤਾ, ਅਤੇ ਸਾਰੀ ਚਿੰਤਾ ਦੂਰ ਹੋ ਗਈ ।
੩ ਵਿਘਨ, ਰੋਕ, ਅਟਕਾ ।
੪ ਪ੍ਰਭੂ ਦੇ ਕਮਲ ਫੁਲਾਂ ਵਰਗੇ (ਪਵਿੱਤਰ ਤੇ ਸੋਹਣੇ) ਚਰਨ ਮੇਰੇ ਮਨ ਵਿਚ ਵਸ ਗਏ ।
੫ ਮਨ ਦੀ ਮੁਰਾਦ ਪੂਰੀ ਕਰ ਦਿਤੀ ।
੬ ਸਦਕੇ ।
੭ ਇਜ਼ਤ, ਲਾਜ ਰਖ ਲਈ ।
੮ ਮਾਇਆ ਦੇ ਪਿਆਰ ਦੇ ਹਨੇਰੇ ਵਿਚ ਮਸਤ ਹੋਇਆ ।
੯ ਜਿਸ ਨੇ ਰੂਹ ਤੇ ਸਰੀਰ ਬਣਾ ਕੇ ਮਨੁੱਖ ਨੂੰ ਰਚਿਆ ਹੈ, ਉਸ ਦੀ ਥਾਂ ਤਾਕਤ ਆਪਣੀ ਕਰਕੇ ਮੰਨਦਾ ਹੈ ।
੧੦ ਮੂਰਖ ।
੧੧ ਮਾਲਕ ।
੧੨ ਕੋਈ ਗਲ ਭੀ ਉਸ ਹਰੀ ਤੋਂ ਛੁਪੀ ਨਹੀਂ ਰਹਿੰਦੀ । ਛਾਨੀ=ਛੁਪੀ ਹੋਈ । ਦੇਖੋ "ਜਾਨਣਹਾਰੁ ਨ ਛਾਨਾ ਰੇ" (ਆਸਾ ਮ: ੫) ।
੧੩ ਜੀਭ ਦੇ ਸੁਆਦ, ਲੋਭ ਅਤੇ ਹੰਕਾਰ ਵਿਚ ਮਸਤ ਹੋਇਆ ।
੧੪ ਕਈ ਖਰਾਬੀਆਂ ਪੈਦਾ ਹੋਈਆਂ ।
੧੫ ਬਹੁਤ ਜੂਨਾਂ ਵਿਚ ਭਟਕਦਿਆਂ ਦੁਖ ਪਾਇਆ, ਕਿਉਂਕਿ ਹੰਕਾਰ ਦੇ ਜ਼ੰਜੀਰਾਂ ਦਾ ਭਾਰ ਪਿਆ ਹੋਇਆ ਸੀ ।
੧੬ ਦਰਵਾਜ਼ੇ ਬੰਦ ਕਰ ਕੇ ਅਤੇ ਬਹੁਤੇ ਪਰਦਿਆਂ ਦੇ ਪਿਛੇ ਪਰਾਈ ਇਸਤਰੀ ਨਾਲ ਪਾਪ ਕਰਦਾ ਹੈਂ, ਪਰ ਚਿਤ੍ਰ ਗੁਪਤ ਜਦੋਂ ਕਰਮਾਂ ਦਾ ਹਿਸਾਬ ਕਰਨਗੇ ਤਾਂ ਕਉਣ ਤੇਰਾ ਪੜਦਾ ਢਕੇਗਾ ? ਚਿਤ੍ਰ-ਗੁਪਤੁ=ਧਰਮਰਾਜ ਦਾ ਮੁਣਸੀ, ਜੋ ਜੀਵਾਂ ਦੇ ਕਰਮਾਂ ਦਾ ਹਿਸਾਬ ਲਿਖਦਾ ਹੈ । ਪਿਛੋਂ ਜਾ ਕੇ ਇਹ ਦੋ ਮੁਣਸ਼ੀ ਮੰਨੇ ਗਏ ।
੧੭ ਦੁਖ ਨਾਸ ਕਰਨ ਵਾਲਾ ।
੧੮ ਆਸਰਾ ।
੧੯ ਹੇ ਮਨੁੱਖ !
੨੦ ਪਵਿੱਤਰ ਹੁੰਦਾ ਹੈ ।
੨੧ ਸਭ ਮੁਸ਼ਕਲਾਂ ਦੂਰ ਕਰਨ ਵਾਲਾ ਤੇ ਦੁਖਾਂ ਦਾ ਨਾਸ ਕਰਨ ਵਾਲਾ ।
੨੨ [ਸੰ. ਅਚ੍ਯੁਤ, ਨਾ ਡਿਗਣ ਵਾਲਾ] ਅਟੱਲ ।
੨੩ ਹਰੀ ਜੋ ਕਦੇ ਮਰਦਾ ਨਹੀਂ ।
੨੪ ਹਰ ਰੋਜ਼, ਨਿੱਤ ।
੨੫ ਹਰੀ ਦੇ ਪ੍ਰੇਮ ਵਿਚ ਸੁਚੇਤ ਰਹਿੰਦਾ ਹੈ ।
੨੬ ਸੁਖਦਾਈ ।
੨੭ ਸ਼ੁਰੂ ਵਿਚ, ਮਰਨ ਵੇਲੇ ਅਤੇ ਵਿਚਕਾਰਲੇ ਸਮੇਂ ਭਾਵ ਇਸ ਜੀਵਨ ਵਿਚ ; ਹਮੇਸ਼ਾ ।
੨੮ ਮਿੱਤਰ, ਸਹਾਈ ।
੨੯ ਆਪਣੇ ਬਿਗਾਨੇ ਦੇ ਫਰਕ ਵਾਲਾ ਸੁਭਾ ।
੩੦ ਆਪਣੀ ਮਰਜ਼ੀ ਅਨੁਸਾਰ ਚਲਣ ਵਾਲੀ ਬਿਰਤੀ, self-willedness ।
੩੧ ਕਰਨੀ, ਤਰੀਕਾ ।
੩੨ ਜਿਸ ਨਾਲ ਹਉਮੈਂ ਦਾ ਹੰਕਾਰ ਦੂਰ ਕਰਾਂ ।
੩੩ ਸਰਬ ਭੂਤ (ਸਭ ਕੁਝ ਜੋ ਪੈਦਾ ਹੋਇਆ ਹੈ, ਸਾਰੀ ਸ੍ਰਿਸ਼ਟੀ) ਨੂੰ ਹਰੀ ਦਾ ਰੂਪ ਕਰਕੇ ਜਾਣਾਂ ਅਤੇ ਸਭ ਦੇ ਚਰਨਾਂ ਦੀ ਧੂੜ ਹੋ ਜਾਵਾਂ ।
੩੪ ਪ੍ਰਭੂ ਨੂੰ ਆਪਣੇ ਅੰਗ ਸੰਗ (ਹਾਜ਼ਰ ਨਾਜ਼ਰ) ਦੇਖੀਏ ਤਾਂ ਭਰਮ ਦੀ ਕੰਧ (ਪਰਦਾ) ਹਟ ਜਾਂਦੀ ਹੈ ।
੩੫ ਦਵਾਈ ।
੩੬ ਗੁਰੂ ਦੇ ਰਾਹੀਂ ।

---

* ਹਰੀ ਨੂੰ ਵਿਸਾਰ ਕੇ ਮਨੁੱਖ ਪਾਪਾਂ ਵਿਚ ਪੈ ਜਾਂਦਾ ਹੈ, ਪਰ ਉਸ ਤਾਂ ਲੁਕਾ ਨਹੀਂ ਹੋ ਸਕਦਾ ; ਇਨ੍ਹਾਂ ਪਾਪਾਂ ਤੋਂ ਹਰੀ ਹੀ ਬਚਾ ਸਕਦਾ ਹੈ ।

† ਇਹ ਬਚਾਉ ਇਉਂ ਹੁੰਦਾ ਹੈ ਕਿ ਹਰੀ ਦੀ ਮਿਹਰ ਨਾਲ ਗੁਰੂ ਦੀ ਬਾਣੀ ਮਿਲਦੀ ਹੈ ਜਿਸ ਦੇ ਕਥਾ-ਕੀਰਤਨ ਨਾਲ ਮਨੁੱਖ ਨਿਰਮਲ ਹੋ ਜਾਂਦਾ ਹੈ ।

‡ ਗੁਰੂ ਦੁਆਰਾ ਨਿਰਮਲ ਕਰਨ ਵਾਲਾ ਨਾਮ ਮਿਲਦਾ ਹੈ ਜਿਸ ਨਾਲ ਮੋਹ ਤੇ ਮੇਰ ਤੇਰ ਦਾ ਭਾਵ ਮਿਟਦਾ ਹੈ ਤੇ ਮਨੁੱਖ ਭਰਮ ਦਾ ਪੜਦਾ ਦੂਰ ਕਰ ਕੇ ਹਰੀ ਨਾਲ ਇਕ-ਮਿਕ ਹੋ ਜਾਂਦਾ ਹੈ ।

੪ ॥ ਕਹੁ ਨਾਨਕ ਜਿਸੁ ਮਸਤਕਿ[੧] ਲਿਖਿਆ ਤਿਸੁ ਗੁਰ ਮਿਲਿ [੨]ਰੋਗ ਬਿਦਾਰੀ ॥ ੫ ॥ ੧੭ ॥ ੨੮ ॥

ਸੋਰਠਿ ਮਹਲਾ ੫ ਘਰੁ ੨ ਦੁਪਦੇ

ੴ ਸਤਿਗੁਰ ਪ੍ਰਸਾਦਿ ॥ *॥ [੩]ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ ॥ ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ[੪] ਜੀਆ ॥ ੧ ॥ ਸੰਤਹੁ ਘਟਿ ਘਟਿ ਰਹਿਆ ਸਮਾਹਿਓ[੫]॥ [੬]ਪੂਰਨ ਪੂਰਿ ਰਹਿਓ ਸਰਬ ਮਹਿ ਜਲਿ ਥਲਿ ਰਮਈਆ ਆਹਿਓ[੭] ॥ ੧ ॥ ਰਹਾਉ॥ [੮]ਗੁਣ ਨਿਧਾਨ ਨਾਨਕੁ ਜਸੁ ਗਾਵੈ ਸਤਿਗੁਰਿ ਭਰਮੁ ਚੁਕਾਇਓ ॥ [੯]ਸਰਬ ਨਿਵਾਸੀ ਸਦਾ ਅਲੇਪਾ ਸਭ ਮਹਿ ਰਹਿਆ ਸਮਾਇਓ ॥ ੨ ॥ ੧ ॥ ੨੯ ॥ ਸੋਰਠਿ ਮਹਲਾ ੫ †॥ ਜਾ ਕੈ ਸਿਮਰਣਿ ਹੋਇ ਅਨੰਦਾ [੧੦]ਬਿਨਸੈ ਜਨਮ ਮਰਣ ਭੈ ਦੁਖੀ ॥ [੧੧]ਚਾਰਿ ਪਦਾਰਥ ਨਵਨਿਧਿ[੧੨] ਪਾਵਹਿ ਬਹੁਰਿ[੧੩] ਨ ਤ੍ਰਿਸਨਾ ਭੁਖੀ[੧੪] ॥ ੧ ॥ ਜਾ ਕੋ ਨਾਮੁ ਲੈਤ ਤੂ ਸੁਖੀ ॥ ਸਾਸਿ ਸਾਸਿ ਧਿਆਵਹੁ ਠਾਕੁਰ ਕਉ [੧੫]ਮਨ ਤਨ ਜੀਅਰੇ ਮੁਖੀ ॥ ੧ ॥ ਰਹਾਉ॥ ਸਾਂਤਿ ਪਾਵਹਿ ਹੋਵਹਿ ਮਨ ਸੀਤਲ[੧੬] ਅਗਨਿ ਨ ਅੰਤਰਿ ਧੁਖੀ[੧੭] ॥ ਗੁਰ ਨਾਨਕ ਕਉ ਪ੍ਰਭੂ ਦਿਖਾਇਆ ਜਲਿ ਥਲਿ ਤ੍ਰਿਭਵਣਿ[੧੮] ਰੁਖੀ[੧੯] ॥ ੨ ॥ ੨ ॥ ੩੦ ॥ ਸੋਰਠਿ ਮਹਲਾ ੫ ‡॥ ਕਾਮ ਕ੍ਰੋਧ ਲੋਭ ਝੂਠ ਨਿੰਦਾ ਇਨ ਤੇ ਆਪਿ ਛਡਾਵਹੁ ॥ [੨੦]ਇਹ ਭੀਤਰ ਤੇ ਇਨ ਕਉ ਡਾਰਹੁ ਆਪਨ ਨਿਕਟਿ ਬੁਲਾਵਹੁ ॥ ੧ ॥ [੨੧]ਅਪੁਨੀ ਬਿਧਿ ਆਪਿ ਜਨਾਵਹੁ ॥ [੨੨]ਹਰਿਜਨ ਮੰਗਲ ਗਾਵਹੁ ॥ ੧ ॥ ਰਹਾਉ ॥ ਬਿਸਰੁ ਨਾਹੀ ਕਬਹੂ [੨੩]ਹੀਏ ਤੇ ਇਹਿ ਬਿਧਿ ਮਨ ਮਹਿ ਪਾਵਹੁ[੨੪]॥ ਗੁਰੁ ਪੂਰਾ ਭੇਟਿਓ ਵਡਭਾਗੀ ਜਨ ਨਾਨਕ [੨੫]ਕਤਹਿ ਨ ਧਾਵਹੁ ॥ ੨ ॥ ੩ ॥ ੩੧ ॥ ਸੋਰਠਿ ਮਹਲਾ ੫ §॥ ਜਾ ਕੈ ਸਿਮਰਣਿ ਸਭੁ ਕਛੁ ਪਾਈਐ [੨੬]ਬਿਰਥੀ ਘਾਲ ਨ ਜਾਈ ॥ ਤਿਸੁ ਪ੍ਰਭ ਤਿਆਗਿ [੨੭]ਅਵਰ ਕਤ ਰਾਚਹੁ ਜੋ ਸਭ ਮਹਿ ਰਹਿਆ ਸਮਾਈ ॥ ੧ ॥ ਹਰਿ ਹਰਿ ਸਿਮਰਹੁ ਸੰਤ ਗੋਪਾਲਾ[੨੮]॥ ਸਾਧਸੰਗਿ ਮਿਲਿ ਨਾਮੁ ਧਿਆਵਹੁ [੨੯]ਪੂਰਨ ਹੋਵੈ ਘਾਲਾ ॥ ੧ ॥ ਰਹਾਉ ॥ [੩੦]ਸਾਰਿ ਸਮਾਲੈ ਨਿਤਿ ਪ੍ਰਤਿਪਾਲੈ ਪ੍ਰੇਮ ਸਹਿਤ ਗਲਿ ਲਾਵੈ ॥ ਕਹੁ ਨਾਨਕ ਪ੍ਰਭ ਤੁਮਰੇ ਬਿਸਰਤ ਜਗਤ ਜੀਵਨੁ ਕੈਸੇ ਪਾਵੈ ॥ ੨ ॥ ੪ ॥ ੩੨ ॥ ਸੋਰਠਿ ਮਹਲਾ ੫ ¶ ॥ ਅਬਿਨਾਸੀ[੩੧] ਜੀਅਨ ਕੋ ਦਾਤਾ ਸਿਮਰਤ ਸਭ [੩੨]ਮਲੁ ਖੋਈ ॥ ਗੁਣ ਨਿਧਾਨ [੩੩]ਭਗਤਨ ਕਉ ਬਰਤਨਿ ਬਿਰਲਾ[੩੪] ਪਾਵੈ ਕੋਈ ॥ ੧ ॥ ਮੇਰੇ ਮਨ ਜਪਿ ਗੁਰ ਗੋਪਾਲ ਪ੍ਰਭੁ ਸੋਈ ॥ ਜਾ ਕੀ ਸਰਣਿ ਪਇਆਂ ਸੁਖੁ ਪਾਈਐ ਬਾਹੁੜਿ[੩੫] ਦੂਖੁ ਨ

੧ ਮਥੇ ਤੇ, ਭਾਗਾਂ ਵਿਚ।
੨ ਦੁਖ ਚੀਰੇ ਗਏ, ਦੂਰ ਹੋ ਗਏ।
੩ ਜਿਸ ਤਰਾਂ ਸਭ ਬੂਟਿਆਂ ਵਿਚ ਅੱਗ ਲੁਕੀ ਹੋਈ ਹੈ (ਜੋ ਬਾਲਿਆਂ ਪਰਗਟ ਹੋ ਜਾਂਦੀ ਹੈ) ਅਤੇ ਸਭ ਦੁਧ ਵਿਚ ਘਿਉ (ਮਖਣ) ਛੁਪਿਆ ਹੁੰਦਾ ਹੈ, ਇਸੇ ਤਰ੍ਹਾਂ ਚੰਗੇ ਮੰਦੇ ਸਭ ਵਿਚ ਹਰੀ ਦੀ ਜੋਤ ਭਰਪੂਰ ਹੈ ; ਹਰੀ ਸਭ ਜੀਵਾਂ ਦੇ ਦਿਲਾਂ ਵਿਚ ਹੈ।
੪ [ਮਾਇਆ (ਲਛਮੀ) ਦਾ ਪਤੀ, ਵਿਸ਼ਨੂੰ] ਪਰਮੇਸ਼ਰ।
੫ ਸਮਾਇਆ ਹੋਇਆ।
੬ ਸਭ ਵਿਚ ਪੂਰੀ ਤਰ੍ਹਾਂ ਭਰ ਰਿਹਾ ਹੈ, ਸਮਾਇਆ ਹੋਇਆ ਹੈ।
੭ ਹੈ, ਮੌਜੂਦ ਹੈ। (ਰਮਣ ਵਾਲਾ) ਕਰਤਾਰ ਪਾਣੀ ਵਿਚ ਤੇ ਸੁਕੀ ਧਰਤੀ ਵਿਚ ਮੌਜੂਦ ਹੈ।
੮ ਗੁਣਾਂ ਦੇ ਖ਼ਜ਼ਾਨੇ, ਹਰੀ ਦਾ।
੯ ਸਭ ਵਿਚ ਭਰਪੂਰ ਅਤੇ ਫਿਰ ਸਭ ਤੋਂ ਅਲੱਗ।
੧੦ ਜਨਮ ਮਰਨ ਦਾ ਡਰ ਤੇ ਦੁਖ ਦੂਰ ਹੁੰਦਾ ਹੈ।
੧੧ ਦੇਖੋ ਪੰਨਾ ੪੪੩, ਫੁਟ ਨੋਟ *।
੧੨ ਦੇਖੋ ਪੰਨਾ, ੩੫੩, ਫੁਟ ਨੋਟ *।
੧੩ ਫੇਰ, ਮੁੜ ਕੇ।
੧੪ ਭੁਖ।
੧੫ ਮਨ, ਤਨ, ਦਿਲ ਅਤੇ ਜ਼ਬਾਨ ਨਾਲ ਸਿਮਰੇ।
੧੬ ਠੰਢਾ।
੧੭ ਧੁਖਦੀ, ਬਲਦੀ।
੧੮ ਤਿੰਨਾਂ ਦੁਨੀਆਂ ਵਿਚ—ਉਤੇ, ਹੇਠ ਅਤੇ ਸਾਂਝੀ ਦੁਨੀਆਂ।
੧੯ ਦਰਖਤਾਂ ਵਿਚ।
੨੦ ਇਸ (ਮਨ) ਦੇ ਅੰਦੋਂ ਇਹਨਾਂ ਪਾਪਾਂ ਨੂੰ ਕਢ ਦਿਓ ਤੇ ਮੈਨੂੰ ਆਪਣੇ ਨੇੜੇ ਬੁਲਾ ਲਵੋ।
੨੧ ਹੇ ਹਰੀ! ਆਪਣੀ ਜੁਗਤੀ (ਜਾਚ) ਤੂੰ ਆਪ ਹੀ ਸਾਨੂੰ ਬੁਝਾ ਦੇਹ (ਕਿ ਤੈਨੂੰ ਕਿਵੇਂ ਮਿਲੀਦਾ ਹੈ)।
੨੨ ਹਰੀ ਜਨਾਂ ਵਾਲੇ ਖੁਸ਼ੀ ਦੇ ਗੀਤ ਗਾਓ।
੨੩ ਮਨ ਵਿਚੋਂ।
੨੪ ਨਿਵਾਸ ਕਰੋ।
੨੫ ਫੇਰ ਮਨ ਕਿਸੇ ਪਾਸੇ ਨਹੀਂ ਦੌੜਦਾ।
੨੬ ਮਿਹਨਤ ਨਿਸਫਲ ਨਹੀਂ ਜਾਂਦੀ।
੨੭ ਹੋਰਨਾਂ ਚੀਜ਼ਾਂ ਵਿਚ ਕਿਉਂ ਪਿਆਰ ਪਾਂਦੇ ਹੋ ?
੨੮ ਪ੍ਰਿਥਵੀ ਦਾ ਪਾਲਨ ਵਾਲਾ, ਹਰੀ।
੨੯ ਮਿਹਨਤ ਪੂਰੀ, ਸਫਲ ਹੋਵੇਗੀ।
੩੦ ਖਬਰ ਲੈਂਦਾ ਹੈ, ਨਿਤ ਪਾਲਨਾ ਕਰਦਾ ਹੈ, ਪਿਆਰ ਨਾਲ ਗਲੇ ਲਾਂਦਾ ਹੈ। ਹੇ ਪ੍ਰਭੂ! ਤੈਨੂੰ ਭੁਲਾ ਕੇ ਸੰਸਾਰ ਕਿਵੇਂ ਜੀਉਂਦਾ ਫਿਰਦਾ ਹੈ?
੩੧ ਨਾ ਮਰਨ ਵਾਲਾ।
੩੨ ਮੈਲ ਲਹਿ ਗਈ, ਪਾਪ ਦੂਰ ਹੋ ਗਏ।
੩੩ ਭਗਤਾਂ ਦੀ ਵਰਤਣ ਦੀ ਸਮਗ੍ਰੀ, ਸਾਮਾਨ, ਪੂੰਜੀ (ਵਾਹਿਗੁਰੂ)।
੩੪ ਵਿਰਲਾ।
੩੫ ਫੇਰ, ਮੁੜ ਕੇ।

---

* ਗੁਰੂ ਜੀ ਹਰੀ ਦਾ ਜਸ ਇਉਂ ਕਹਿ ਕੇ ਸ਼ੁਰੂ ਕਰਦੇ ਹਨ ਕਿ ਉਹ ਹਰ ਇਕ ਜੀਵ ਤੇ ਹਰ ਇਕ ਥਾਂ ਵਿਚ ਸਮਾ ਰਿਹਾ ਹੈ।

† ਗੁਰੂ ਨੇ ਸਾਨੂੰ ਐਸੇ ਸਰਵ-ਵਿਆਪੀ ਹਰੀ ਦਾ ਦਰਸ਼ਨ ਕਰਾਇਆ ਹੈ ਜਿਸ ਦਾ ਜਸ ਗਾਉਣ ਨਾਲ ਹਰ ਤਰ੍ਹਾਂ ਦੀ ਸ਼ਾਂਤੀ ਮਿਲਦੀ ਹੈ।

‡ ਹਰੀ ਕੋਲੋਂ ਦਾਤ ਮੰਗਦੇ ਹਨ ਕਿ ਪਾਪ ਦੂਰ ਕਰੇ ਤੇ ਆਪਣੇ ਮਿਲਣ ਦੀ ਜਾਚ ਦਸੇ।

§ ਗੁਰੂ ਨੂੰ ਮਿਲ ਕੇ ਨਾਮ ਜਪੇ। ਇਹ ਘਾਲ ਬਿਰਥੀ ਨਹੀਂ ਜਾਂਦੀ।

¶ ਨਾਮ ਜਪਣ ਨਾਲ ਦੁਖ ਤੇ ਪਾਪ ਦੂਰ ਹੁੰਦੇ ਹਨ।

ਹੋਈ॥੧॥ ਰਹਾਉ॥ ਵਡਭਾਗੀ ਸਾਧਸੰਗੁ ਪਰਾਪਤਿ [੧]ਤਿਨ ਭੇਟਤ ਦੁਰਮਤਿ
ਖੋਈ॥ ਤਿਨ ਕੀ ਧੂਰਿ ਨਾਨਕੁ ਦਾਸੁ ਬਾਛੈ[੨] ਜਿਨ ਹਰਿਨਾਮੁ ਰਿਦੈ ਪਰੋਈ[੩] ॥੨॥
੫॥੩੩॥ ਸੋਰਠਿ ਮਹਲਾ ੫ *॥ ਜਨਮ ਜਨਮ ਕੇ [੪]ਦੂਖ ਨਿਵਾਰੈ [੫]ਸੂਕਾ ਮਨੁ
ਸਾਧਾਰੈ॥ [੬]ਦਰਸਨੁ ਭੇਟਤ ਹੋਤ ਨਿਹਾਲਾ ਹਰਿ ਕਾ ਨਾਮੁ ਬੀਚਾਰੈ॥੧॥ ਮੇਰਾ
ਬੈਦੁ[੭] [੮]ਗੁਰੂ ਗੋਵਿੰਦਾ॥ ਹਰਿ ਹਰਿ ਨਾਮੁ [੯]ਅਉਖਧੁ ਮੁਖਿ ਦੇਵੈ ਕਾਟੈ ਜਮ ਕੀ
ਫੰਧਾ[੧੦]॥੧॥ ਰਹਾਉ॥ [੧੧]ਸਮਰਥ ਪੁਰਖ ਪੂਰਨ ਬਿਧਾਤੇ ਆਪੇ ਕਰਣੈਹਾਰਾ॥
ਅਪੁਨਾ ਦਾਸੁ ਹਰਿ ਆਪਿ ਉਬਾਰਿਆ[੧੨] ਨਾਨਕ ਨਾਮ ਅਧਾਰਾ॥੨॥੬॥੩੪॥
ਸੋਰਠਿ ਮਹਲਾ ੫ †॥ [੧੩]ਅੰਤਰ ਕੀ ਗਤਿ ਤੁਮ ਹੀ ਜਾਨੀ ਤੁਝ ਹੀ ਪਾਹਿ ਨਿਬੇਰੋ॥
ਬਖਸਿ ਲੈਹੁ ਸਾਹਿਬ ਪ੍ਰਭ ਅਪਨੇ [੧੪]ਲਾਖ ਖਤੇ ਕਰਿ ਫੇਰੋ॥੧॥ ਪ੍ਰਭ ਜੀ ਤੂ ਮੇਰੋ
ਠਾਕੁਰੁ ਨੇਰੋ[੧੫]॥ ਹਰਿ ਚਰਣ ਸਰਣ [੧੬]ਮੋਹਿ ਚੇਰੋ॥੧॥ ਰਹਾਉ॥ ਬੇਸੁਮਾਰ
ਬੇਅੰਤ ਸੁਆਮੀ ਊਚੋ [੧੭]ਗੁਨੀ ਗਹੇਰੋ॥ [੧੮]ਕਾਟਿ ਸਿਲਕ ਕੀਨੋ ਅਪੁਨੋ ਦਾਸਰੋ
ਤਉ ਨਾਨਕ ਕਹਾ ਨਿਹੋਰੋ॥੨॥੭॥੩੫॥ ਸੋਰਠਿ ੫ ‡॥ ਭਏ ਕ੍ਰਿਪਾਲ
[੮]ਗੁਰੂ ਗੋਵਿੰਦਾ [੧੯]ਸਗਲ ਮਨੋਰਥ ਪਾਏ॥ ਅਸਥਿਰ[੨੦] ਭਏ ਲਾਗਿ ਹਰਿ ਚਰਣੀ
ਗੋਵਿੰਦ ਕੇ ਗੁਣ ਗਾਏ॥੧॥ [੨੧]ਭਲੋ ਸਮੂਰਤੁ ਪੂਰਾ॥ ਸਾਂਤਿ ਸਹਜ ਆਨੰਦ
ਨਾਮੁ ਜਪਿ ਵਾਜੇ ਅਨਹਦ ਤੂਰਾ॥੧॥ ਰਹਾਉ॥ ਮਿਲੇ ਸੁਆਮੀ ਪ੍ਰੀਤਮ ਅਪੁਨੇ
ਘਰ ਮੰਦਰ ਸੁਖਦਾਈ॥ ਹਰਿਨਾਮੁ ਨਿਧਾਨੁ[੨੨] ਨਾਨਕ ਜਨ ਪਾਇਆ [੨੩]ਸਗਲੀ
ਇਛ ਪੁਜਾਈ॥੨॥੮॥੩੬॥ ਸੋਰਠਿ ਮਹਲਾ ੫ §॥ ਗੁਰ ਕੇ ਚਰਨ ਬਸੇ
[੨੪]ਰਿਦ ਭੀਤਰਿ [੨੫]ਸੁਭ ਲਖਣ ਪ੍ਰਭਿ ਕੀਨੇ॥ ਭਏ ਕ੍ਰਿਪਾਲ ਪੂਰਨ ਪਰਮੇਸਰ
[੨੬]ਨਾਮ ਨਿਧਾਨ ਮਨਿ ਚੀਨੇ॥੧॥ ਮੇਰੋ ਗੁਰੁ [੨੭]ਰਖਵਾਰੋ ਮੀਤ॥ [੨੮]ਦੂਣ
ਚਊਣੀ ਦੇ ਵਡਿਆਈ ਸੋਭਾ ਨੀਤਾ ਨੀਤ॥੧॥ ਰਹਾਉ॥ [੨੯]ਜੀਅ ਜੰਤ ਪ੍ਰਭਿ
ਸਗਲ ਉਧਾਰੇ ਦਰਸਨੁ ਦੇਖਣਹਾਰੇ॥ ਗੁਰ ਪੂਰੇ ਕੀ [੩੦]ਅਚਰਜ ਵਡਿਆਈ
ਨਾਨਕ ਸਦ ਬਲਿਹਾਰੇ॥੨॥੯॥੩੭॥ ਸੋਰਠਿ ਮਹਲਾ ੫॥ [੩੧]ਸੰਚਨਿ ਕਰਉ
ਨਾਮ ਧਨੁ ਨਿਰਮਲ ਥਾਤੀ ਅਗਮ ਅਪਾਰ॥ ਬਿਲਛਿ ਬਿਨੋਦ ਆਨੰਦ ਸੁਖ
ਮਾਣਹੁ ਖਾਇ ਜੀਵਹੁ ਸਿਖ ਪਰਵਾਰ॥੧॥ ਹਰਿ ਕੇ ਚਰਨ ਕਮਲ ਆਧਾਰ[੩੨]॥
[੩੩]ਸੰਤ ਪ੍ਰਸਾਦਿ ਪਾਇਓ ਸਚ ਬੋਹਿਥੁ ਚੜਿ ਲੰਘਉ ਬਿਖੁ ਸੰਸਾਰ॥੧॥ ਰਹਾਉ॥
ਭਏ ਕ੍ਰਿਪਾਲ ਪੂਰਨ ਅਬਿਨਾਸੀ[੩੪] ਆਪਹਿ [੩੫]ਕੀਨੀ ਸਾਰ॥ [੩੬]ਪੇਖਿ
ਪੇਖਿ ਨਾਨਕ ਬਿਗਸਾਨੋ ਨਾਨਕ ਨਾਹੀ ਸੁਮਾਰ॥੨॥੧੦॥੩੮॥ ਸੋਰਠਿ
ਮਹਲਾ ੫॥ [੩੭]ਗੁਰਿ ਪੂਰੈ ਅਪਨੀ ਕਲ ਧਾਰੀ ਸਭ ਘਟ ਉਪਜੀ ਦਇਆ॥

੧ ਉਹਨਾਂ ਨੂੰ ਮਿਲ ਕੇ ਭੈੜੀ ਮਤ ਦੂਰ ਹੋ ਗਈ।
੨ ਚਾਹੁੰਦਾ ਹੈ, ਮੰਗਦਾ ਹੈ।
੩ ਪਰੋਇਆ ਹੈ, ਵਸਾਇਆ ਹੈ।
੪ ਦੁਖ ਨਾਸ ਕਰਦਾ ਹੈ।
੫ ਹਰੀ ਦੇ ਪ੍ਰੇਮ ਤੋਂ ਖਾਲੀ ਹੋਏ ਮਨ ਨੂੰ ਅਧਾਰ, ਆਸਰਾ ਦੇਂਦਾ ਹੈ।
੬ ਗੁਰੂ ਦਾ ਦਰਸ਼ਨ ਕਰਨ ਨਾਲ ਹੀ ਅਨੰਦ ਹੋ ਜਾਂਦਾ ਹੈ।
੭ ਵੈਦ, ਹਕੀਮ।
੮ ਗੁਰੂ-ਸੁਆਮੀ। ਮੇਰਾ ਵੈਦ ਗੁਰੂ-ਸੁਆਮੀ ਹੈ।
੯ (ਨਾਮ ਦੀ) ਦਵਾਈ ਮੂੰਹ ਵਿਚ ਪਾਂਦਾ ਹੈ।
੧੦ ਫਾਹੀ ; ਜਨਮ ਮਰਨ ਦਾ ਚੱਕਰ।
੧੧ ਸ਼ਕਤੀਵਾਨ, ਪੂਰਨ ਪੁਰਸ਼, ਵਿਧਾਤਾ (ਰਚਨਹਾਰਾ, ਕਰਤਾਰ)।
੧੨ ਤਾਰਿਆ।
੧੩ ਹੇ ਹਰੀ! ਮਨ ਦੀ ਹਾਲਤ ਤੂੰ ਹੀ ਜਾਣਦਾ ਹੈਂ ਅਤੇ ਅੰਤਮ ਫ਼ੈਸਲਾ ਤੇਰੇ ਹੀ ਵਸ ਹੈ। ਪਾਹਿ=ਪਾਸਿ, ਵਸ ਵਿਚ।
੧੪ ਖ਼ਤਾ [ਅਰਬੀ] ਗ਼ਲਤੀ, ਭੁਲ। ਫੇੜੇ=ਫੇੜ=ਬਦੀਆਂ। ਮੈਂ ਲੱਖਾਂ ਭੁਲਾਂ ਤੇ ਬਦਫੈਲੀਆਂ ਕੀਤੀਆਂ ਹਨ।
੧੫ ਨੇੜੇ, ਹਾਜ਼ਰ ਹਜ਼ੂਰ।
੧੬ ਮੈਂ ਚੇਰਾ, ਦਾਸ (ਹਰੀ ਦੇ ਚਰਨਾਂ ਦੀ ਸ਼ਰਨ ਹਾਂ)।
੧੭ ਗੁਣਾਂ ਕਰਕੇ ਡੂੰਘਾ, ਡੂੰਘੇ ਗੁਣਾਂ ਵਾਲਾ।
੧੮ ਸਿਲਕ [ਅਰਬੀ] ਰਸੀ, ਫਾਹੀ। ਨਿਹੋਰਾ=ਇਹਸਾਨ, ਮੁਥਾਜੀ। ਮੇਰੀ (ਪਾਪਾਂ ਦੀ) ਫਾਹੀ ਕਟ ਕੇ ਹਰੀ ਨੇ ਆਪਣਾ ਦਾਸ ਬਣਾ ਲਿਆ, ਤਾਂ ਫੇਰ ਮੈਨੂੰ ਕਿਸੇ ਦੀ ਕੀ ਮੁਥਾਜੀ ਰਹਿ ਗਈ?
੧੯ ਮਨ ਦੀਆਂ ਸਾਰੀਆਂ ਮੁਰਾਦਾਂ।
੨੦ ਕਾਇਮ, ਟਿਕੇ ਹੋਏ, ਸ਼ਾਂਤ ਤੇ ਸੰਤੋਖ ਹੋਏ।
੨੧ ਉਹ ਘੜੀ ਮਹੂਰਤ ਚੰਗੀ ਤੇ ਸ਼ੁਭ ਹੈ ਜਦੋਂ ਨਾਮ ਜਪ ਕੇ ਸ਼ਾਂਤੀ, ਆਤਮ ਗਿਆਨ ਤੇ ਅਨੰਦ ਪਾਏ ਅਤੇ ਅਨਹਦ ਵਾਜੇ ਵੱਜੇ। 'ਅਨਹਦ ਤੂਰਾ' ਲਈ ਦੇਖੋ ਪੰਨਾ ੩੭੦, ਨੋਟ ੩੨।
੨੨ ਨਿਧੀਆਂ ਦਾ ਘਰ, ਸੁਖਾਂ ਦਾ ਖਜ਼ਾਨਾ। 'ਨਿਧੀ' ਲਈ ਦੇਖੋ ਪੰਨਾ ੩੫੩, ਫੁਟ ਨੋਟ *।
੨੩ ਸਭ ਖ਼ਾਹਸ਼ਾਂ ਪੂਰੀਆਂ ਹੋ ਗਈਆਂ।
੨੪ ਮਨ ਵਿਚ।
੨੫ ਪ੍ਰਭੂ ਨੇ ਚੰਗੇ ਲਗਨ, ਭਾਗ ਕਰ ਦਿਤੇ।
੨੬ ਨਾਮ ਦੇ ਖ਼ਜ਼ਾਨੇ ਮਨ ਵਿਚ ਵੇਖ ਲਏ, ਪਛਾਣ ਲਏ, ਪਾ ਲਏ।
੨੭ ਰਖਿਆ ਕਰਨ ਵਾਲਾ ਮਿਤਰ।
੨੮ ਨਿਤ ਨਿਤ ਨੇਕਨਾਮੀ ਤੇ ਦੂਣੀ ਚਉਣੀ (ਬਹੁਤ ਬਹੁਤ) ਵਡਿਆਈ ਦੇਂਦਾ ਹੈ।
੨੯ ਮਨੁਖ ਤੇ ਪਸ਼ੂ, ਸਾਰੇ ਦਰਸ਼ਨ ਕਰਨ ਵਾਲੇ ਪਰਮੇਸ਼ਰ ਨੇ ਤਾਰ ਦਿਤੇ।
੩੦ (ਅਸਚਰਜ) ਅਜੀਬ ਵਡਿਆਈ ਹੈ ; ਮੈਂ ਸੌ ਵਾਰੀ ਉਸ ਤੋਂ ਸਦਕੇ ਹਾਂ!
੩੧ ਮੈਂ ਹਰੀ ਦਾ ਪਵਿੱਤਰ ਨਾਮ-ਧਨ ਕਠਾ ਕਰਦਾ ਹਾਂ ਜੋ ਬੇਅੰਤ ਅਤੇ ਲਾਸਾਨੀ ਥਾਤੀ (ਦੌਲਤ) ਹੈ। ਹੇ ਸਿਖੋ ਤੇ ਮੇਰੇ ਸਨਬੰਧੀਓ! ਇਹ ਖਾਓ, ਚਿਰ ਜੀਵੋ ਤੇ ਖੁਸ਼ੀਆਂ, ਖੇਡਾਂ ਤੇ ਅਨੰਦ ਕਰੋ, ਬਿਲਛਿ=ਭੋਗ ਕੇ। ਬਿਨੋਦ=ਖੇਡਾਂ, ਤਮਾਸ਼ੇ। ਬਿਲਛਿ ਬਿਨੋਦ=ਤਮਾਸ਼ਿਆਂ ਦੇ ਅਨੰਦ ਭੋਗ ਕੇ।
੩੨ ਆਸਰਾ, ਟੇਕ ਹਨ।
੩੩ ਗੁਰੂ ਦੀ ਕਿਰਪਾ ਨਾਲ ਸੱਚਾ ਜਹਾਜ਼ (ਨਾਮ) ਪ੍ਰਾਪਤ ਕੀਤਾ ਹੈ ਜਿਸ ਨਾਲ ਜ਼ਹਿਰੀਲੇ ਸੰਸਾਰ ਸਮੁੰਦਰ ਤੋਂ ਪਾਰ ਹੋ ਜਾਵਾਂਗਾ।
੩੪ ਨਾ ਮਰਨ ਵਾਲਾ ਹਰੀ।
੩੫ (ਆਪੇ) ਸਾਡੀ ਖਬਰ ਲਈ ਹੈ।
੩੬ ਦੇਖ ਦੇਖ ਕੇ ਨਾਨਕ ਖੁਸ਼ ਹੁੰਦਾ ਹੈ (ਖਿੜ ਜਾਂਦਾ ਹੈ) ; ਹੇ ਨਾਨਕ! ਉਸ ਦਾ ਕੋਈ ਅੰਤ ਨਹੀਂ ਹੈ। ('ਨਾਨਕ' ਦੋ ਵਾਰੀ ਆਇਆ ਹੈ।)
੩੭ ਪੂਰੇ ਗੁਰੂ ਨੇ ਅਪਣੀ ਸ਼ਕਤੀ ਧਾਰੀ (ਵਰਤੀ, ਜ਼ਾਹਰ ਕੀਤੀ) ਅਤੇ ਸਭ ਘਟਾਂ (ਦਿਲਾਂ, ਜੀਵਾਂ) ਵਿਚ ਮੇਰੇ ਲਈ ਮਿਹਰ ਪੈਦਾ ਹੋ ਗਈ, ਭਾਵ ਸਾਰੇ ਲੋਕ ਮਿਹਰਬਾਨ ਹੋ ਗਏ। ਉਪਜੀ=ਪੈਦਾ ਹੋਈ।

---

* ਹਰੀ-ਨਾਮ ਨਾਲ ਜਨਮ ਜਨਮ ਦੇ ਦੁਖ ਕਟੇ ਜਾਂਦੇ ਹਨ।

† ਹਰੀ ਬਖਸ਼ਿੰਦ ਹੈ ਜੋ ਪਾਪਾਂ ਦੀ ਫਾਹੀ ਕਟ ਕੇ ਆਪਣਾ ਸੇਵਕ ਬਣਾ ਲੈਂਦਾ ਹੈ।

‡ ਹਰੀ-ਨਾਮ ਮਿਲਣ ਤੇ ਜੋ ਖੁਸ਼ੀ ਹੁੰਦੀ ਹੈ, ਉਸ ਦਾ ਵਰਣਨ ਕਰਦੇ ਹਨ।

§ ਇਥੋਂ ਲੈ ਕੇ ਤੋੜ ਤਕ ਇਨ੍ਹਾਂ ਬਾਕੀ ਦੇ ਸ਼ਬਦਾਂ ਵਿਚ ਗੁਰੂ ਜੀ ਦਾ ਧਨਵਾਦ ਕਰਦੇ ਹਨ ਜਿਸ ਨੇ ਨਾਮ ਦੀ ਦਾਤ ਦਿੱਤੀ ਤੇ ਹਰ ਤਰ੍ਹਾਂ ਦੇ ਦੁਖ ਕਟ ਕੇ ਸੁਖ ਵਰਤਾਇਆ। ਇਸੇ ਧਨਵਾਦ ਦੇ ਸੰਬੰਧ ਵਿਚ ਕਈ ਸ਼ਬਦ ਉਸ ਮੌਕੇ ਦੇ ਭੀ ਸ਼ਾਮਲ ਹਨ ਜੋ ਬਾਲਕ ਹਰਿਗੋਬਿੰਦ ਜੀ ਦੇ ਬੀਮਾਰੀ ਤੋਂ ਉਠਣ ਉਤੇ ਉਚਾਰੇ ਗਏ।

[੧]ਆਪੇ ਮੇਲਿ ਵਡਾਈ ਕੀਨੀ ਕੁਸਲ ਖੇਮ ਸਭ ਭਇਆ ॥ ੧ ॥ ਸਤਿਗੁਰੁ ਪੂਰਾ
ਮੇਰੈ ਨਾਲਿ ॥ ਪਾਰਬ੍ਰਹਮੁ ਜਪਿ ਸਦਾ ਨਿਹਾਲ[੨] ॥ ਰਹਾਉ ॥ [੩]ਅੰਤਰਿ ਬਾਹਰਿ
ਥਾਨ ਥਨੰਤਰਿ ਜਤ ਕਤ ਪੇਖਉ ਸੋਈ ॥ ਨਾਨਕ ਗੁਰੁ ਪਾਇਓ ਵਡਭਾਗੀ
ਤਿਸੁ ਜੇਵਡੁ[੪] ਅਵਰੁ ਨ ਕੋਈ ॥ ੨ ॥ ੧੧ ॥ ੩੯ ॥ ਸੋਰਠਿ ਮਹਲਾ ੫ *॥
[੫]ਸੂਖ ਮੰਗਲ ਕਲਿਆਣ ਸਹਜ ਧੁਨਿ ਪ੍ਰਭ ਕੇ ਚਰਣ ਨਿਹਾਰਿਆ ॥
ਰਾਖਨਹਾਰੈ ਰਾਖਿਓ ਬਾਰਿਕੁ[੬] ਸਤਿਗੁਰਿ ਤਾਪੁ[੭] ਉਤਾਰਿਆ ॥ ੧ ॥ ਉਬਰੇ[੮]
ਸਤਿਗੁਰ ਕੀ ਸਰਣਾਈ ॥ [੯]ਜਾ ਕੀ ਸੇਵ ਨ ਬਿਰਥੀ ਜਾਈ ॥ ੧ ॥ ਰਹਾਉ ॥
ਘਰ ਮਹਿ ਸੂਖ ਬਾਹਰਿ ਫੁਨਿ[੧੦] ਸੂਖਾ ਪ੍ਰਭ ਅਪੁਨੇ ਭਏ ਦਇਆਲਾ ॥ ਨਾਨਕ
ਬਿਘਨੁ[੧੧] ਨ ਲਾਗੈ ਕੋਊ ਮੇਰਾ ਪ੍ਰਭੁ ਹੋਆ ਕਿਰਪਾਲਾ ॥ ੨ ॥ ੧੨ ॥ ੪੦ ॥
ਸੋਰਠਿ ਮਹਲਾ ੫ ॥ [੧੨]ਸਾਧੂ ਸੰਗਿ ਭਇਆ ਮਨਿ ਉਦਮੁ ਨਾਮੁ ਰਤਨੁ ਜਸੁ
ਗਾਈ ॥ ਮਿਟਿ ਗਈ ਚਿੰਤਾ [੧੩]ਸਿਮਰਿ ਅਨੰਤਾ ਸਾਗਰੁ ਤਰਿਆ ਭਾਈ ॥ ੧ ॥
ਹਿਰਦੈ ਹਰਿ ਕੇ ਚਰਣ ਵਸਾਈ ॥ ਸੁਖੁ ਪਾਇਆ ਸਹਜ ਧੁਨਿ ਉਪਜੀ [੧੪]ਰੋਗਾ
ਘਾਣਿ ਮਿਟਾਈ ॥ ਰਹਾਉ ॥ ਕਿਆ ਗੁਣ ਤੇਰੇ ਆਖਿ ਵਖਾਣਾ ਕੀਮਤਿ ਕਹਣੁ
ਨ ਜਾਈ ॥ ਨਾਨਕ ਭਗਤ ਭਏ ਅਬਿਨਾਸੀ ਅਪੁਨਾ ਪ੍ਰਭੁ ਭਇਆ ਸਹਾਈ ॥
੨ ॥ ੧੩ ॥ ੪੧ ॥ ਸੋਰਠਿ ਮਃ ੫ ॥ ਗਏ ਕਲੇਸ[੧੫] ਰੋਗ ਸਭਿ ਨਾਸੇ ਪ੍ਰਭਿ ਅਪੁਨੈ
ਕਿਰਪਾ ਧਾਰੀ ॥ [੧੬]ਆਠ ਪਹਰ ਆਰਾਧਹੁ ਸੁਆਮੀ [੧੭]ਪੂਰਨ ਘਾਲ ਹਮਾਰੀ ॥
੧ ॥ [੧੮]ਹਰਿ ਜੀਉ ਤੂ ਸੁਖ ਸੰਪਤਿ ਰਾਸਿ ॥ ਰਾਖਿ ਲੈਹੁ ਭਾਈ ਮੇਰੇ ਕਉ ਪ੍ਰਭ
ਆਗੈ ਅਰਦਾਸਿ ॥ ਰਹਾਉ ॥ ਜੋ ਮਾਗਉ ਸੋਈ ਸੋਈ ਪਾਵਉ [੧੯]ਅਪਨੇ
ਖਸਮ ਭਰੋਸਾ ॥ ਕਹੁ ਨਾਨਕ ਗੁਰੁ ਪੂਰਾ ਭੇਟਿਓ[੨੦] ਮਿਟਿਓ [੨੧]ਸਗਲ
ਅੰਦੇਸਾ ॥ ੨ ॥ ੧੪ ॥ ੪੨ ॥ ਸੋਰਠਿ ਮਹਲਾ ੫ ॥ ਸਿਮਰਿ ਸਿਮਰਿ ਗੁਰੁ
ਸਤਿਗੁਰੁ ਅਪਨਾ ਸਗਲਾ ਦੂਖੁ ਮਿਟਾਇਆ ॥ ਤਾਪ ਰੋਗ ਗਏ [੨੨]ਗੁਰ ਬਚਨੀ
[੨੩]ਮਨ ਇਛੇ ਫਲ ਪਾਇਆ ॥ ੧ ॥ ਮੇਰਾ ਗੁਰੁ ਪੂਰਾ ਸੁਖਦਾਤਾ ॥ [੨੪]ਕਰਣ
ਕਾਰਣ ਸਮਰਥ ਸੁਆਮੀ ਪੂਰਨ ਪੁਰਖੁ ਬਿਧਾਤਾ ॥ ਰਹਾਉ ॥ ਅਨੰਦ [੨੫]ਬਿਨੋਦ
ਮੰਗਲ ਗੁਣ ਗਾਵਹੁ ਗੁਰ ਨਾਨਕ ਭਏ ਦਇਆਲਾ ॥ ਜੈਜੈਕਾਰ[੨੬] ਭਏ
ਜਗ ਭੀਤਰਿ ਹੋਆ ਪਾਰਬ੍ਰਹਮੁ ਰਖਵਾਲਾ ॥ ੨ ॥ ੧੫ ॥ ੪੩ ॥ ਸੋਰਠਿ
ਮਹਲਾ ੫ ॥ [੨੭]ਹਮਰੀ ਗਣਤ ਨ ਗਣੀਆ ਕਾਈ ਅਪਣਾ ਬਿਰਦੁ ਪਛਾਣਿ ॥
ਹਾਥ ਦੇਇ ਰਾਖੇ ਕਰਿ ਅਪੁਨੇ ਸਦਾ ਸਦਾ ਰੰਗੁ ਮਾਣਿ ॥ ੧ ॥ ਸਾਚਾ ਸਾਹਿਬੁ
ਸਦ ਮਿਹਰਵਾਣ ॥ ਬੰਧੁ[੨੮] ਪਾਇਆ ਮੇਰੈ ਸਤਿਗੁਰਿ ਪੂਰੈ ਹੋਈ ਸਰਬ

੧ ਆਪੇ ਹਰੀ ਨੇ ਜੀਵਾਂ ਨੂੰ ਆਪਣੇ ਨਾਲ ਮੇਲ ਕੇ ਵਡਿਆਈ ਦਿਤੀ ਅਤੇ ਸਭ ਖ਼ੁਸ਼ੀ, ਅਨੰਦ ਮੰਗਲ ਹੋ ਗਿਆ।

੨ ਮਹਾਂ ਸੁਖੀ ਤੇ ਅਨੰਦ।

੩ ਅੰਦਰ, ਬਾਹਰ, ਹਰ ਜਗਾ ਤੇ ਥਾਵਾਂ ਦੇ ਵਿਚਕਾਰ, ਜਿਥੇ ਕਿਥੇ ਦੇਖਦਾ ਹਾਂ ਓਥੇ ਓਹੀ (ਹਰੀ ਹੀ) ਹੈ ;

੪ ਜੇਡਾ, ਬਰਾਬਰ।

੫ ਸਾਰੇ ਸੁਖ, ਖੁਸ਼ੀਆਂ, ਖੈਰੀਅਤ ਅਤੇ ਲਗਾਤਾਰ ਆਤਮ ਅਨੰਦ ਦੀ ਧੁਨੀ ਪਰਾਪਤ ਹੋਈ, ਜਦੋਂ ਪ੍ਰਭੂ ਦੇ ਚਰਨ ਦੇਖੇ, ਦਰਸ਼ਨ ਕੀਤੇ ! 'ਸਹਜ-ਧੁਨਿ' ਲਈ ਦੇਖੋ ਪੰਨਾ ੩੭੩, ਨੋਟ ੧੦।

੬ ਬੱਚੇ ਨੂੰ, ਬਾਲਕ ਹਰਿਗੋਬਿੰਦ ਸਾਹਿਬ ਨੂੰ।

੭ ਤਾਪ, ਬੁਖ਼ਾਰ।

੮ ਤਰ ਗਏ, ਬਚ ਗਏ।

੯ ਜਿਸ ਦੀ ਸੇਵਾ ਖ਼ਾਲੀ, ਨਿਸਫਲ ਨਹੀਂ ਜਾਂਦੀ।

੧੦ ਫੇਰ (ਬਾਹਰ ਵੀ ਸੁਖ)।

੧੧ ਔਕੜ, ਮੁਸੀਬਤ।

੧੨ ਸਾਧ-ਸੰਗਤ ਵਿਚ ਜਾ ਕੇ ਮਨ ਵਿਚ ਉਤਸ਼ਾਹ ਪੈਦਾ ਹੋਇਆ ਤੇ ਅਮੋਲਕ ਰਤਨ ਹਰੀ-ਨਾਮ ਰੂਪ ਗੁਣ ਗਾਇਆ।

੧੩ ਬੇਅੰਤ (ਹਰੀ) ਨੂੰ ਸਿਮਰ ਕੇ ਦੁਖ ਦੇ ਸਮੁੰਦਰ ਤੋਂ ਪਾਰ ਹੋ ਗਏ।

੧੪ ਬਿਮਾਰੀਆਂ ਦੀ ਘਾਣਿ ਦੂਰ ਕਰ ਦਿੱਤੀ ; ਰੋਗਾਂ ਦੀ ਜਿਲ੍ਹਣ ਵਿਚੋਂ ਖਲਾਸੀ ਹੋਈ।

੧੫ ਦੁਖ, ਤਕਲੀਫ਼ਾਂ।

੧੬ ਸਾਰਾ ਦਿਨ, ਹਮੇਸ਼ਾਂ।

੧੭ ਸਾਡੀ ਮਿਹਨਤ ਸਫਲ ਹੋ ਗਈ।

੧੮ ਹੇ ਹਰੀ ! ਤੂੰ ਸਾਰੇ ਸੁਖਾਂ ਦੀ ਦੌਲਤ ਅਤੇ ਪੂੰਜੀ ਹੈਂ। ਮੇਰੇ ਭਾਈ (ਪਿਆਰੇ ਸਨਬੰਧੀ ਬੱਚੇ ਗੁਰੂ ਹਰਿ ਗੋਬਿੰਦ ਸਾਹਿਬ) ਨੂੰ ਬਚਾ ਲੈ। ਭਾਈ [ਸੰ. ਭਵ੍ਰ] ਪਿਆਰਾ।

੧੯ ਆਪਣੇ ਮਾਲਕ (ਹਰੀ) ਦੇ ਭਰੋਸੇ ਨਾਲ ਵਿਸ਼ਵਾਸ਼ ਨਾਲ।

੨੦ ਦਰਸ਼ਨ ਕੀਤੇ।

੨੧ ਸਾਰੇ ਡਰ, ਫ਼ਿਕਰ।

੨੨ ਗੁਰੂ ਦੇ ਬਚਨ ਨਾਲ, ਹੁਕਮ ਨਾਲ।

੨੩ ਮਨ-ਭਾਉਂਦੀਆਂ ਮੁਰਾਦਾਂ ਪਾ ਲਈਆਂ।

੨੪ ਸਭ ਕਾਰਨਾਂ ਦੇ ਬਨਾਣ ਵਾਲਾ, ਸ਼ਕਤੀਵਾਨ ਮਾਲਕ, ਮੁਕੰਮਲ ਹਸਤੀ, ਅਤੇ ਵਿਧਾਤਾ (ਪੈਦਾ ਕਰਨ ਵਾਲਾ) ਹੈ।

੨੫ ਚਾ ਮਲਹਾਰ ਤੇ ਖੁਸ਼ੀਆਂ।

੨੬ ਜੈ ਜੈ ਦੀ ਧੁਨੀ, ਫ਼ਤਹ।

੨੭ ਹਰੀ ਨੇ ਸਾਡੀ ਕੋਈ ਗਿਣਤੀ ਨਾ ਗਿਣੀ (ਸਾਡੇ ਕਰਮ, ਗੁਣ ਔਗਣ ਨਾ ਵਿਚਾਰੇ) ਅਤੇ ਆਪਣਾ (ਬਖਸ਼ਨ ਵਾਲਾ) ਸੁਭਾ (ਖ਼ਾਸਾ) ਪਛਾਣਿਆ, ਵਰਤਿਆ। ਆਪਣੇ ਬਣਾ ਕੇ ਸਾਨੂੰ ਹਥ ਦੇ ਕੇ ਬਚਾ ਲਿਆ ਅਤੇ ਅਸੀ ਸਦਾ ਖੁਸ਼ੀਆਂ ਮਾਣਦੇ ਹਾਂ।

੨੮ ਰੋਕ, ਬੰਨ੍ਹ। ਮੇਰੇ ਪੂਰੇ ਸਤਗੁਰੂ ਨੇ ਦੁਖਾਂ, ਪਾਪਾਂ ਨੂੰ ਰੋਕ ਪਾ ਦਿੱਤੀ, ਬੰਨ੍ਹ ਲਾ ਦਿੱਤਾ, ਅਤੇ ਸਭ ਕਲਿਆਣ (ਖ਼ੈਰੀਅਤ) ਹੋ ਗਈ।

---

* ਇਥੋਂ ਲੈ ਕੇ ੧੧ ਸ਼ਬਦ ਗੁਰੂ ਜੀ ਵਲੋਂ ਆਪਣੇ ਸਪੁੱਤਰ ਸ੍ਰੀ ਹਰਿਗੋਬਿੰਦ ਸਾਹਿਬ ਦੇ ਬੀਮਾਰੀ ਤੋਂ ਅਰੋਗ ਹੋ ਕੇ ਉਠਣ ਉਤੇ ਧਨਵਾਦ ਦੇ ਤੌਰ ਤੇ ਉਚਾਰੇ ਗਏ।

ਕਲਿਆਣ ॥ ਰਹਾਉ ॥ [1]ਜੀਉ ਪਾਇ ਪਿੰਡੁ ਜਿਨਿ ਸਾਜਿਆ ਦਿਤਾ ਪੈਨਣੁ ਖਾਣੁ ॥
ਅਪਣੇ ਦਾਸ ਕੀ ਆਪਿ ਪੈਜ[2] ਰਾਖੀ ਨਾਨਕ ਸਦ ਕੁਰਬਾਣੁ ॥ ੨ ॥ ੧੬ ॥ ੪੪ ॥
ਸੋਰਠਿ ਮਹਲਾ ੫ ॥ ਦੁਰਤੁ[3] ਗਵਾਇਆ ਹਰਿਪ੍ਰਭਿ ਆਪੇ ਸਭੁ ਸੰਸਾਰੁ
ਉਬਾਰਿਆ[4] ॥ ਪਾਰਬ੍ਰਹਮਿ ਪ੍ਰਭਿ ਕਿਰਪਾ ਧਾਰੀ [5]ਅਪਣਾ ਬਿਰਦੁ ਸਮਾਰਿਆ ॥
੧ ॥ ਹੋਈ ਰਾਜੇ ਰਾਮ ਕੀ ਰਖਵਾਲੀ ॥ [6]ਸੂਖ ਸਹਜ ਆਨਦ ਗੁਣ ਗਾਵਹੁ ਮਨੁ
ਤਨੁ ਦੇਹ ਸੁਖਾਲੀ ॥ ਰਹਾਉ ॥ [7]ਪਤਿਤ ਉਧਾਰਣੁ ਸਤਿਗੁਰੁ ਮੇਰਾ ਮੋਹਿ ਤਿਸ ਕਾ
ਭਰਵਾਸਾ ॥ ਬਖਸਿ ਲਏ ਸਭਿ [8]ਸਚੈ ਸਾਹਿਬਿ ਸੁਣਿ ਨਾਨਕ ਕੀ ਅਰਦਾਸਾ ॥
੨ ॥ ੧੭ ॥ ੪੫ ॥ ਸੋਰਠਿ ਮਹਲਾ ੫ ॥ ਬਖਸਿਆ ਪਾਰਬ੍ਰਹਮ ਪਰਮੇਸਰਿ ਸਗਲੇ
ਰੋਗ ਬਿਦਾਰੇ[9] ॥ ਗੁਰ ਪੂਰੇ ਕੀ ਸਰਣੀ ਉਬਰੇ ਕਾਰਜ ਸਗਲ ਸਵਾਰੇ ॥ ੧ ॥
ਹਰਿ ਜਨਿ ਸਿਮਰਿਆ [10]ਨਾਮ ਅਧਾਰਿ ॥ [11]ਤਾਪੁ ਉਤਾਰਿਆ ਸਤਿਗੁਰਿ ਪੂਰੈ
ਅਪਣੀ ਕਿਰਪਾ ਧਾਰਿ ॥ ਰਹਾਉ ॥ ਸਦਾ ਅਨੰਦ ਕਰਹ ਮੇਰੇ ਪਿਆਰੇ
[12]ਹਰਿਗੋਵਿਦੁ ਗੁਰਿ ਰਾਖਿਆ ॥ [13]ਵਡੀ ਵਡਿਆਈ ਨਾਨਕ ਕਰਤੇ ਕੀ ਸਾਚੁ
ਸਬਦੁ ਸਤਿ ਭਾਖਿਆ ॥ ੨ ॥ ੧੮ ॥ ੪੬ ॥ ਸੋਰਠਿ ਮਹਲਾ ੫ ॥ ਭਏ ਕ੍ਰਿਪਾਲ
ਸੁਆਮੀ ਮੇਰੇ ਤਿਤੁ ਸਾਚੈ ਦਰਬਾਰਿ ॥ ਸਤਿਗੁਰਿ ਤਾਪੁ ਗਵਾਇਆ
ਭਾਈ [14]ਠਾਂਢਿ ਪਈ ਸੰਸਾਰਿ ॥ ਅਪਣੇ ਜੀਅ ਜੰਤ ਆਪੇ ਰਾਖੇ ਜਮਹਿ
ਕੀਓ ਹਟਤਾਰਿ* ॥ ੧ ॥ ਹਰਿ ਕੇ ਚਰਣ [15]ਰਿਦੈ ਉਰਿਧਾਰਿ ॥ ਸਦਾ
ਸਦਾ ਪ੍ਰਭੁ ਸਿਮਰੀਐ ਭਾਈ ਦੁਖ ਕਿਲਬਿਖ[16] ਕਾਟਣਹਾਰੁ ॥ ੧ ॥ ਰਹਾਉ ॥
ਤਿਸ ਕੀ ਸਰਣੀ ਊਬਰੈ ਭਾਈ ਜਿਨਿ ਰਚਿਆ ਸਭੁ ਕੋਇ ॥ ਕਰਣ ਕਾਰਣ
ਸਮਰਥੁ ਸੋ ਭਾਈ ਸਚੈ ਸਚੀ ਸੋਇ[17] ॥ ਨਾਨਕ ਪ੍ਰਭੂ ਧਿਆਈਐ ਭਾਈ
ਮਨੁ ਤਨੁ ਸੀਤਲੁ[18] ਹੋਇ ॥ ੨ ॥ ੧੯ ॥ ੪੭ ॥ ਸੋਰਠਿ ਮਹਲਾ ੫ ॥
ਸੰਤਹੁ ਹਰਿ ਹਰਿ ਨਾਮੁ ਧਿਆਈ ॥ [19]ਸੁਖ ਸਾਗਰ ਪ੍ਰਭੁ ਵਿਸਰਉ ਨਾਹੀ
[20]ਮਨ ਚਿੰਦਿਅੜਾ ਫਲੁ ਪਾਈ ॥ ੧ ॥ ਰਹਾਉ ॥ ਸਤਿਗੁਰਿ ਪੂਰ ਤਾਪੁ
ਗਵਾਇਆ ਅਪਣੀ ਕਿਰਪਾ ਧਾਰੀ ॥ ਪਾਰਬ੍ਰਹਮ ਪ੍ਰਭ ਭਏ ਦਇਆਲਾ ਦੁਖੁ
ਮਿਟਿਆ [21]ਸਭ ਪਰਵਾਰੀ ॥ ੧ ॥ [22]ਸਰਬ ਨਿਧਾਨ ਮੰਗਲ ਰਸ ਰੂਪਾ ਹਰਿ
ਕਾ ਨਾਮੁ ਅਧਾਰੋ ॥ ਨਾਨਕ [23]ਪਤਿ ਰਾਖੀ ਪਰਮੇਸਰਿ ਉਧਰਿਆ ਸਭੁ ਸੰਸਾਰੋ ॥
੨ ॥ ੨੦ ॥ ੪੮ ॥ ਸੋਰਠਿ ਮਹਲਾ ੫ ॥ ਮੇਰਾ ਸਤਿਗੁਰੁ ਰਖਵਾਲਾ ਹੋਆ ॥
ਧਾਰਿ ਕ੍ਰਿਪਾ ਪ੍ਰਭ ਹਾਥ ਦੇ ਰਾਖਿਆ ਹਰਿਗੋਵਿਦੁ [24]ਨਵਾ ਨਿਰੋਆ ॥ ੧ ॥
ਰਹਾਉ ॥ ਤਾਪੁ ਗਇਆ ਪ੍ਰਭਿ ਆਪਿ ਮਿਟਾਇਆ ਜਨ ਕੀ ਲਾਜ ਰਖਾਈ ॥

੧ ਆਤਮਾ ਪੈਂਦਾ ਕਰ ਕੇ ਜਿਸ ਨੇ ਸਰੀਰ ਬਣਾਇਆ, ਅਤੇ ਪੁਸ਼ਾਕ ਤੇ ਖਾਣਾ ਦਿੱਤਾ। 'ਜੀਉ ਪਾਇ' ਵਿਚ 'ਉ' ਦੋਹਾਂ ਪਾਸੇ ਪੜ੍ਹਾਂਗੇ। ਜਿਵੇਂ ਦੇਖੋ ਪੰਨਾ ੪੭੫, ਨੋਟ ੧੬।
੨ ਇੱਜ਼ਤ।
੩ ਪਾਪ।
੪ ਤਾਰ ਦਿੱਤਾ, ਬਚਾ ਲਿਆ।
੫ ਹਰੀ ਨੇ ਆਪਣਾ ਸੁਭਾ (ਖਾਸਾ) ਪੂਰਾ ਕੀਤਾ। (ਉਹ ਬਖਸ਼ਨ ਵਾਲਾ, ਦਇਆ ਕਰਨ ਵਾਲਾ ਹੈ।) ਸਮਾਰਿਆ=ਸੰਭਾਲਿਆ, ਨਿਬਾਹਿਆ।
੬ ਦੇਖੋ ਪੰਨਾ ੩੫੨, ਫੁਟ ਨੋਟ *।
੭ ਡਿਗਿਆਂ, ਨੀਵਿਆਂ ਨੂੰ ਉੱਚਾ ਕਰਨ ਵਾਲਾ।
੮ ਸਚੇ ਸਾਹਿਬ ਨੇ। ਦੇਖੋ ਨੋਮ ੨੦।
੯ ਚੀਰ ਦਿਤੇ, ਨਾਸ ਕਰ ਦਿਤੇ, ਦੂਰ ਕੀਤੇ।
੧੦ ਨਾਮ ਦੇ ਆਸਰੇ।
੧੧ ਬੁਖ਼ਾਰ ਲਾਹ ਦਿੱਤਾ (ਸ੍ਰੀ ਹਰਿਗੋਬਿੰਦ ਜੀ ਦਾ)।
੧੨ ਹਰਿਗੋਬਿੰਦ ਨੂੰ ਗੁਰੂ ਨੇ ਬਚਾ ਲਿਆ।
੧੩ ਹੇ ਨਾਨਕ! ਕਰਤਾਰ ਦੀ ਵਡੀ ਵਡਿਆਈ ਹੈ।
੧੪ ਸਾਰੇ ਜਗਤ ਵਿਚ ਸ਼ਾਂਤੀ ਹੋ ਗਈ।
੧੫ ਧੁਰ ਹਿਰਦੇ ਵਿਚ ਵਸਾਓ।
੧੬ ਪਾਪ।
੧੭ ਸ਼ੋਭਾ।
੧੮ ਠੰਢਾ।
੧੯ ਸੁਖਾਂ ਦਾ ਸਮੁੰਦਰ (ਪ੍ਰਭੂ)।
੨੦ ਮਨ-ਭਾਉਂਦੀ ਮੁਰਾਦ ਪਾਵਾਂ।
੨੧ ਸਾਰੇ ਪਰਵਾਰ, ਕੁਟੰਬ ਦਾ।
੨੨ ਹਰੀ ਦਾ ਨਾਮ ਆਸਰਾ ਬਣਾਇਆ ਹੈ ਜੋ ਸਭ ਨਿਧੀਆਂ ਦਾ ਘਰ, ਖ਼ੁਸ਼ੀਆਂ, ਰਸ ਤੇ ਰੂਪ ਹੈ। 'ਨਿਧੀਆਂ' ਲਈ ਦੇਖੋ ਪੰਨਾ ੩੫੩, ਫੁਟ ਨੋਟ *।
੨੩ ਪਰਮੇਸ਼ਰ ਨੇ ਲਾਜ, ਇੱਜ਼ਤ ਰਖ ਲਈ।
੨੪ ਰਾਜ਼ੀ, ਅਰੋਗ ਹੋ ਗਿਆ।

* ਜਮ (ਮੌਤ) ਨੇ ਨਿਰਾਸਤਾ ਕਰਕੇ ਹੜਤਾਲ ਕਰ ਦਿੱਤੀ, ਕਿਉਂਕਿ ਉਸ ਦਾ ਕੰਮ ਨਾ ਬਣਿਆ। [ਹਟਤਾਰਿ=ਹਟ-ਤਾਲ, ਹਟੀ ਨੂੰ ਤਾਲਾ, ਦੁਕਾਨ-ਬੰਦੀ]।

ਸਾਧ ਸੰਗਤਿ ਤੇ ਸਭ ਫਲ ਪਾਏ ਸਤਿਗੁਰ ਕੈ [੧]ਬਲਿ ਜਾਂਈ ॥ ੧ ॥ [੨]ਹਲਤੁ ਪਲਤੁ ਪ੍ਰਭ ਦੋਵੈ ਸਵਾਰੇ ਹਮਰਾ ਗੁਣੁ ਅਵਗੁਣੁ ਨ ਬੀਚਾਰਿਆ ॥ [੩]ਅਟਲ ਬਚਨ ਨਾਨਕ ਗੁਰ ਤੇਰਾ ਸਫਲ ਕਰੁ ਮਸਤਕਿ ਧਾਰਿਆ ॥ ੨ ॥ ੨੧ ॥ ੪੯ ॥ ਸੋਰਠਿ ਮਹਲਾ ੫ ॥ [੪]ਜੀਅ ਜੰਤ੍ਰ ਸਭਿ ਤਿਸ ਕੇ ਕੀਏ ਸੋਈ ਸੰਤ ਸਹਾਈ ॥ [੫]ਅਪੁਨੇ ਸੇਵਕ ਕੀ ਆਪੇ ਰਾਖੈ ਪੂਰਨ ਭਈ ਬਡਾਈ ॥ ੧ ॥ ਪਾਰਬ੍ਰਹਮੁ ਪੂਰਾ ਮੇਰੈ ਨਾਲਿ ॥ ਗੁਰਿ ਪੂਰੈ [੬]ਪੂਰੀ ਸਭ ਰਾਖੀ ਹੋਏ ਸਰਬ ਦਇਆਲ ॥ ੧ ॥ ਰਹਾਉ ॥ ਅਨਦਿਨੁ[੭] ਨਾਨਕੁ ਨਾਮੁ ਧਿਆਏ [੮]ਜੀਅ ਪ੍ਰਾਨ ਕਾ ਦਾਤਾ ॥ ਅਪੁਨੇ ਦਾਸ ਕਉ [੯]ਕੰਠਿ ਲਾਇ ਰਾਖੈ ਜਿਉ ਬਾਰਿਕ ਪਿਤ ਮਾਤਾ ॥ ੨ ॥ ੨੨ ॥ ੫੦ ॥

ਸੋਰਠਿ ਮਹਲਾ ੫ *ਘਰੁ ੩ ਚਉਪਦੇ

੧ ੴ ਸਤਿਗੁਰ ਪ੍ਰਸਾਦਿ ॥ [੧੦]ਮਿਲਿ ਪੰਚਹੁ ਨਹੀ ਸਹਸਾ ਚੁਕਾਇਆ ॥ ਸਿਕਦਾਰਹੁ ਨਹ ਪਤੀਆਇਆ ॥ ਉਮਰਾਵਹੁ ਆਗੈ ਝੇਰਾ ॥ ਮਿਲਿ ਰਾਜਨ ਰਾਮ ਨਿਬੇਰਾ ॥ ੧ ॥ [੧੧]ਅਬ ਢੂਢਨ ਕਤਹੁ ਨ ਜਾਈ ॥ ਗੋਬਿਦ ਭੇਟੇ ਗੁਰ ਗੋਸਾਈ ॥ ਰਹਾਉ ॥ [੧੨]ਆਇਆ ਪ੍ਰਭ ਦਰਬਾਰਾ ॥ ਤਾ ਸਗਲੀ ਮਿਟੀ ਪੂਕਾਰਾ ॥ ਲਬਧਿ ਆਪਣੀ ਪਾਈ ॥ ਤਾ ਕਤ ਆਵੈ ਕਤ ਜਾਈ ॥ ੨ ॥ [੧੩]ਤਹ ਸਾਚ ਨਿਆਇ ਨਿਬੇਰਾ ॥ ਊਹਾ ਸਮ ਠਾਕੁਰੁ ਸਮ ਚੇਰਾ ॥ ਅੰਤਰਜਾਮੀ ਜਾਨੈ ॥ ਬਿਨੁ ਬੋਲਤ ਆਪਿ ਪਛਾਨੈ ॥ ੩ ॥ [੧੪]ਸਰਬ ਥਾਨ ਕੋ ਰਾਜਾ ॥ ਤਹ ਅਨਹਦ ਸਬਦ ਅਗਾਜਾ ॥ ਤਿਸੁ ਪਹਿ ਕਿਆ ਚਤੁਰਾਈ ॥ ਮਿਲੁ ਨਾਨਕ ਆਪੁ ਗਵਾਈ ॥ ੪ ॥ ੧ ॥ ੫੧ ॥ ਸੋਰਠਿ ਮਹਲਾ ੫ ॥ ਹਿਰਦੈ ਨਾਮੁ ਵਸਾਇਹੁ[੧੫] ॥ ਘਰਿ ਬੈਠੇ ਗੁਰੂ ਧਿਆਇਹੁ ॥ ਗੁਰਿ ਪੂਰੈ ਸਚੁ ਕਹਿਆ ॥ ਸੋ ਸੁਖੁ ਸਾਚਾ ਲਹਿਆ[੧੬] ॥ ੧ ॥ ਅਪੁਨਾ ਹੋਇਓ ਗੁਰੁ ਮਿਹਰਵਾਨਾ ॥ ਅਨਦ ਸੂਖ [੧੭]ਕਲਿਆਣ ਮੰਗਲ ਸਿਉ ਘਰਿ ਆਏ ਕਰਿ ਇਸਨਾਨਾ ॥ ਰਹਾਉ ॥ ਸਾਚੀ ਗੁਰ ਵਡਿਆਈ ॥ ਤਾ ਕੀ ਕੀਮਤਿ ਕਹਣੁ ਨ ਜਾਈ ॥ ਸਿਰਿ ਸਾਹਾ ਪਾਤਿਸਾਹਾ ॥ [੧੮]ਗੁਰ ਭੇਟਤ ਮਨਿ ਓਮਾਹਾ ॥ ੨ ॥ [੧੯]ਸਗਲ ਪਰਾਛਤ ਲਾਥੇ ॥ ਮਿਲਿ ਸਾਧਸੰਗਤਿ ਕੈ ਸਾਥੇ ॥ [੨੦]ਗੁਣ ਨਿਧਾਨ ਹਰਿਨਾਮਾ ॥ ਜਪਿ ਪੂਰਨ ਹੋਏ ਕਾਮਾ ॥ ੩ ॥ [੨੧]ਗੁਰਿ ਕੀਨੋ ਮੁਕਤਿ ਦੁਆਰਾ ॥ ਸਭ ਸ੍ਰਿਸਟਿ [੨੨]ਕਰੈ ਜੈਕਾਰਾ ॥ ਨਾਨਕ ਪ੍ਰਭੁ ਮੇਰੈ ਸਾਥੇ ॥ ਜਨਮ ਮਰਣ ਭੈ ਲਾਥੇ ॥ ੪ ॥ ੨ ॥ ੫੨ ॥ ਸੋਰਠਿ ਮਹਲਾ ੫ ॥ ਗੁਰਿ ਪੂਰੈ ਕਿਰਪਾ ਧਾਰੀ ॥ [੨੩]ਪ੍ਰਭਿ ਪੂਰੀ ਲੋਚ ਹਮਾਰੀ ॥ ਕਰਿ

੧ ਕੁਰਬਾਨ ਜਾਵਾਂ ।

੨ ਲੋਕ ਤੇ ਪਰਲੋਕ ; ਇਹ ਤੇ ਅਗਲੀ ਦੁਨੀਆਂ।

੩ ਹੇ ਗੁਰੂ ! ਤੇਰਾ ਵਾਕ ਸਤ ਹੁੰਦਾ ਹੈ, ਕਦੇ ਟਲਦਾ ਨਹੀਂ, ਤੂੰ ਆਪਣਾ ਬਰਕਤ ਵਾਲਾ (ਸਭ ਫਲ ਦੇਣ ਵਾਲਾ) ਹੱਥ ਸਾਡੇ ਮੱਥੇ ਉਤੇ ਰਖਿਆ ਹੈ ।

੪ ਮਨੁਖ ਅਤੇ ਪਸ਼ੂ ਸਭ ਓਸੇ ਹਰੀ ਦੇ ਬਣਾਏ ਹਨ ਅਤੇ ਓਹੀ ਸੰਤਾਂ ਦਾ ਮਦਦਗਾਰ ਹੈ ।

੫ ਆਪਣੇ ਦਾਸ ਦੀ ਇੱਜ਼ਤ ਆਪ ਹੀ ਰਖਦਾ ਹੈ।

੬ ਪੂਰੀ ਤਰ੍ਹਾਂ ਲਾਜ ਰੱਖੀ ਅਤੇ ਸਾਰੇ ਲੋਕ ਸਾਡੇ ਉੱਤੇ ਮਿਹਰਬਾਨ ਹੋ ਗਏ । ਦੇਖੋ ਪੰਨਾ ੬੧੮ ਉਤੇ "ਸਭ ਘਟ ਉਪਜੀ ਦਇਆ ।"

੭ ਹਰ ਰੋਜ਼, ਹਮੇਸ਼ਾਂ ।

੮ ਜੀਵਨ ਦਾਤਾ ।

੯ ਗਲੇ ਨਾਲ ਲਾ ਕੇ, ਪਿਆਰ ਨਾਲ ਰਖਿਆ ਕਰਦਾ ਹੈ, ਜਿਸ ਤਰਾਂ ਮਾਂ ਬਾਪ ਬੱਚੇ ਦੀ ਕਰਦੇ ਹਨ ।

੧੦ ਪੈਂਚਾਂ (ਚੌਧਰੀਆਂ) ਨੂੰ ਮਿਲ ਕੇ ਵੀ ਮੇਰੇ ਮਨ ਦਾ ਸੰਸਾ (ਭਰਮ) ਦੂਰ ਨਾ ਹੋਇਆ ; ਸਰਦਾਰਾਂ ਤੋਂ ਵੀ ਤਸੱਲੀ ਨਾ ਹੋ ਸਕੀ, ਅਮੀਰਾਂ ਵਜ਼ੀਰਾਂ ਅਗੇ ਵੀ ਆਪਣਾ ਝਗੜਾ ਪੇਸ਼ ਕੀਤਾ (ਪਰ ਕੁਝ ਨਾ ਬਣਿਆ) । ਅਖੀਰ ਰਾਮ ਰਾਜਾ ਨੂੰ ਮਿਲ ਕੇ ਫ਼ੈਸਲਾ ਹੋਇਆ। (ਕੋਈ ਦੇਵੀ ਦੇਵਤਾ ਅਵਤਾਰ ਮਨ ਨੂੰ ਸ਼ਾਂਤੀ ਪਰਤੀਤ ਨਹੀਂ ਦੇ ਸਕਦਾ ; ਕੇਵਲ ਹਰੀ ਹੀ ਦੇ ਸਕਦਾ ਹੈ ।)

੧੧ ਪ੍ਰਿਥਵੀ ਦੇ ਮਾਲਕ ਗੁਰੂ-ਕਰਤਾਰ ਦੇ ਦਰਸ਼ਨ ਹੋ ਗਏ ਹਨ ; ਹੁਣ ਮੈਂ ਹੋਰ ਕਿਤੇ (ਸ਼ਾਂਤੀ) ਲਭਣ ਨਹੀਂ ਜਾਂਦਾ ।

੧੨ ਜਦੋਂ ਮੈਂ ਪ੍ਰਭੂ ਦੇ ਦਰਬਾਰ (ਹਜ਼ੂਰੀ) ਵਿਚ ਆ ਗਿਆ ਤਾਂ ਮਨ ਦੀ ਸਾਰੀ ਚੀਕ ਪੁਕਾਰ ਮੁਕ ਗਈ ; ਜੋ ਪ੍ਰਾਪਤ ਕਰਨਾ ਸੀ ਉਹ ਮਿਲ ਗਿਆ ; ਫੇਰ ਹੁਣ ਕਿਥੇ ਆਣਾ ਜਾਣਾ ਹੈ ? ਲਬਧਿ= ਲਭਣ ਵਾਲੀ ਚੀਜ਼, ਪ੍ਰਾਪਤੀ ।

੧੩ ਓਥੇ ਹਰੀ ਦੇ ਦਰਬਾਰ ਵਿਚ ਸੱਚਾ ਇਨਸਾਫ਼ ਵਾਲਾ ਫ਼ੈਸਲਾ ਹੁੰਦਾ ਹੈ । ਓਥੇ ਮਾਲਕ ਅਤੇ ਨੌਕਰ ਬਰਾਬਰ ਸਮਝੇ ਜਾਂਦੇ ਹਨ । ਦਿਲਾਂ ਦੀ ਜਾਨਣ ਵਾਲਾ ਹਰੀ ਜਾਣਦਾ ਹੈ, ਅਤੇ ਬਿਨਾਂ ਬੋਲਿਆਂ (ਦਸਿਆਂ) ਸਭ ਕੁਝ ਬੁਝ ਲੈਂਦਾ ਹੈ ।

੧੪ ਹਰੀ ਸਭ ਥਾਵਾਂ ਦਾ ਮਾਲਕ ਹੈ । ਉਸ ਦੇ ਹਜ਼ੂਰ ਆਤਮ ਅਨੰਦ ਦੀ ਧੁਨੀ ਉਠ ਰਹੀ ਹੈ। ਉਸ ਨਾਲ ਕੀ ਚਾਲਾਕੀ ਕਰਨੀ ਹੈ;ਹੇ ਨਾਨਕ ! ਉਸ ਨੂੰ ਮਿਲ ਹਉਮੈ ਛਡ ਕੇ । ਅਨਹਦ ਸਬਦ= ਬਿਨਾਂ ਵਜਾਇਆਂ ਪਰਗਟ ਹੋਣ ਵਾਲੀ ਆਤਮ ਅਨੰਦ ਦੀ ਧੁਨੀ । ਦੇਖੋ ਪੰਨਾ ੩੭੦, ਨੋਟ ੩੨ । ਅਗਾਜਾ [ਗੂੰਜਣ ਵਾਲਾ] ਗੂੰਜ ਰਿਹਾ ਹੈ।

੧੫ ਵਸਾਓ ।

੧੬ ਪ੍ਰਾਪਤ ਕੀਤਾ ।

੧੭ ਖ਼ੈਰੀਅਤ ਤੇ ਖ਼ੁਸ਼ੀ ਨਾਲ ।

੧੮ ਗੁਰੂ ਦੇ ਦਰਸ਼ਨ ਕਰ ਕੇ ਮਨ ਵਿਚ ਉਤਸ਼ਾਹ ਭਰ ਜਾਂਦਾ ਹੈ ।

੧੯ ਪਰਾਛਤ [ਸੰ. ਪ੍ਰਾਯਸ਼ਚਿਤ] ਅਸਲ ਵਿਚ ਪਾਪ ਮੇਟਣ ਵਾਲੇ ਤੀਰਥ, ਬਰਤ, ਦਾਨ ਆਦਿਕ ਕੰਮਾਂ ਨੂੰ ਕਹਿੰਦੇ ਹਨ ; ਪਰ ਏਥੇ ਪਾਪਾਂ ਦੇ ਭਾਵ ਵਿਚ ਵਰਤਿਆ ਹੈ । ਸਾਰੇ ਪਾਪ ਲਹਿ ਗਏ ।

੨੦ ਗੁਣਾਂ ਦਾ ਖ਼ਜ਼ਾਨਾ ।

੨੧ ਗੁਰੂ ਨੇ ਮੁਕਤੀ ਦਾ ਦਰਵਾਜ਼ਾ ਖੋਲ੍ਹ ਦਿਤਾ ('ਮੁਕਤ' ਦੋਹਾਂ ਪਾਸੇ ਲਗਦਾ ਹੈ । ਗੁਰੂ ਨੇ ਮੁਕਤਿ-ਦੁਆਰਾ ਮੁਕਤ ਕੀਤਾ, ਖੋਲ੍ਹ ਦਿਤਾ।)

੨੨ ਜੈ ਜੈ ਕਰ ਕੇ ਨਮਸਕਾਰ ਕਰਦੀ ਹੈ ।

੨੩ ਪ੍ਰਭੂ ਨੇ ਸਾਡੀ ਮੁਰਾਦ (ਮਨ ਦੀ ਇੱਛਾ) ਪੂਰੀ ਕਰ ਦਿਤੀ ।

---

* ਇਨ੍ਹਾਂ ੧੪ ਸ਼ਬਦਾਂ ਵਿਚ ਗੁਰੂ ਦੇ ਰਾਹੀਂ ਮਿਲਾਪ ਦੀ ਖ਼ੁਸ਼ੀ ਦਾ ਨਕਸ਼ਾ ਖਿਚਿਆ ਹੈ । ਵਿਚ ਵਿਚ ਜੋ ਆਪਣੇ ਨਾਲ ਸੁਖ ਦੀਆਂ ਘਟਨਾਵਾਂ ਹੋਈਆਂ ਉਨ੍ਹਾਂ ਲਈ ਧਨਵਾਦ ਦੇ ਸ਼ਬਦ ਭੀ ਉਚਾਰੇ ਹਨ । ਮਸਲਨ, 'ਘਰਿ ਆਏ ਕਰਿ ਇਸਨਾਨਾ', 'ਕਰਿ ਇਸਨਾਨੁ ਗ੍ਰਿਹਿ ਆਏ', 'ਸੁਖਿ ਘਰਿ ਆਇਆ', ਆਦਿ ਤੋਂ ਜ਼ਾਹਿਰ ਹੁੰਦਾ ਹੈ ਕਿ ਜਦ ਗੁਰੂ ਅਰਜਨ ਦੇਵ ਜੀ ਵਡਾਲੀ ਤੋਂ ਕਈ ਤਰ੍ਹਾਂ ਦੀਆਂ ਤਕਲੀਫ਼ਾਂ ਝਲ ਕੇ ਅੰਤ ਸੁਖ ਨਾਲ ਸ੍ਰੀ ਅੰਮ੍ਰਿਤਸਰ ਜੀ ਵਾਪਸ ਆਏ ਤਾਂ ਇਸ ਖ਼ੁਸ਼ੀ ਵਿਚ ਕਈ ਸ਼ਬਦ ਉਚਾਰਨ ਹੋਏ । ਕੁਝ ਸ਼ਬਦ ਸ੍ਰੀ ਦਰਬਾਰ ਸਾਹਿਬ ਦੇ ਤਲਾ ਦੇ ਸੰਪੂਰਣ ਹੋਣ ਦੀ ਖ਼ੁਸ਼ੀ ਵਿਚ ਭੀ ਉਚਾਰਣ ਹੋਏ ।

ਇਸਨਾਨੁ ਗ੍ਰਿਹਿ[੧] ਆਏ ॥ ਅਨਦ ਮੰਗਲ[੨] ਸੁਖ ਪਾਏ ॥ ੧ ॥ ਸੰਤਹੁ [੩]ਰਾਮਨਾਮਿ
ਨਿਸਤਰੀਐ ॥ ਊਠਤ ਬੈਠਤ ਹਰਿ ਹਰਿ ਧਿਆਈਐ ਅਨਦਿਨੁ[੪] ਸੁਕ੍ਰਿਤੁ[੫]
ਕਰੀਐ ॥ ੧ ॥ ਰਹਾਉ ॥ [੬]ਸੰਤ ਕਾ ਮਾਰਗੁ ਧਰਮ ਕੀ ਪਉੜੀ ਕੋ ਵਡਭਾਗੀ ਪਾਏ ॥
[੭]ਕੋਟਿ ਜਨਮ ਕੇ ਕਿਲਬਿਖ ਨਾਸੇ ਹਰਿ ਚਰਣੀ ਚਿਤੁ ਲਾਏ ॥ ੨ ॥ ਉਸਤਤਿ[੮]
ਕਰਹੁ ਸਦਾ ਪ੍ਰਭੁ ਅਪਨੇ [੯]ਜਿਨਿ ਪੂਰੀ ਕਲ ਰਾਖੀ ॥ ਜੀਅ ਜੰਤ ਸਭਿ ਭਏ
ਪਵਿਤ੍ਰਾ [੧੦]ਸਤਿਗੁਰ ਕੀ ਸਚੁ ਸਾਖੀ ॥ ੩ ॥ [੧੧]ਬਿਘਨ ਬਿਨਾਸਨ ਸਭਿ ਦੁਖ ਨਾਸਨ
ਸਤਿਗੁਰਿ ਨਾਮੁ ਦ੍ਰਿੜਾਇਆ ॥ ਖੋਏ ਪਾਪ ਭਏ ਸਭਿ ਪਾਵਨ ਜਨ ਨਾਨਕ ਸੁਖਿ
ਘਰਿ ਆਇਆ ॥ ੪ ॥ ੩ ॥ ੫੩ ॥ ਸੋਰਠਿ ਮਹਲਾ ੫ ॥ [੧੨]ਸਾਹਿਬੁ ਗੁਨੀ
ਗਹੇਰਾ ॥ ਘਰੁ ਲਸਕਰੁ ਸਭੁ ਤੇਰਾ ॥ ਰਖਵਾਲੇ ਗੁਰ ਗੋਪਾਲਾ[੧੩] ॥ *ਸਭਿ ਜੀਅ
ਭਏ ਦਇਆਲਾ ॥ ੧ ॥ ਜਪਿ ਅਨਦਿ[੧੪] ਰਹਉ ਗੁਰ ਚਰਣਾ ॥ ਭਉ ਕਤਹਿ[੧੫]
ਨਹੀ ਪ੍ਰਭ ਸਰਣਾ ॥ ਰਹਾਉ ॥ ਤੇਰਿਆ ਦਾਸਾ ਰਿਦੈ ਮੁਰਾਰੀ[੧੬] ॥ [੧੭]ਪ੍ਰਭਿ
ਅਬਿਚਲ ਨੀਵ ਉਸਾਰੀ ॥ ਬਲੁ ਧਨੁ ਤਕੀਆ[੧੮] ਤੇਰਾ ॥ ਤੂ [੧੯]ਭਾਰੋ ਠਾਕੁਰੁ
ਮੇਰਾ ॥ ੨ ॥ ਜਿਨਿ ਜਿਨਿ ਸਾਧਸੰਗੁ ਪਾਇਆ ॥ ਸੋ ਪ੍ਰਭਿ ਆਪਿ ਤਰਾਇਆ ॥
ਕਰਿ ਕਿਰਪਾ ਨਾਮ ਰਸੁ ਦੀਆ ॥ [੨੦]ਕੁਸਲ ਖੇਮ ਸਭ ਥੀਆ ॥ ੩ ॥ ਹੋਏ ਪ੍ਰਭੂ
ਸਹਾਈ ॥ [੨੧]ਸਭ ਉਠਿ ਲਾਗੀ ਪਾਈ ॥ ਸਾਸਿ ਸਾਸਿ ਪ੍ਰਭੁ ਧਿਆਈਐ ॥ ਹਰਿ
ਮੰਗਲੁ ਨਾਨਕ ਗਾਈਐ ॥ ੪ ॥ ੪ ॥ ੫੪ ॥ ਸੋਰਠਿ ਮਹਲਾ ੫ ॥ [੨੨]ਸੂਖ ਸਹਜ
ਆਨੰਦਾ ॥ ਪ੍ਰਭੁ ਮਿਲਿਓ [੨੩]ਮਨਿ ਭਾਵੰਦਾ ॥ ਪੂਰੈ ਗੁਰਿ ਕਿਰਪਾ ਧਾਰੀ ॥ ਤਾ
ਗਤਿ[੨੪] ਭਈ ਹਮਾਰੀ ॥ ੧ ॥ [੨੫]ਹਰਿ ਕੀ ਪ੍ਰੇਮ ਭਗਤਿ ਮਨੁ ਲੀਨਾ ॥ ਨਿਤ ਬਾਜੇ
ਅਨਹਤ ਬੀਨਾ ॥ ਰਹਾਉ ॥ [੨੬]ਹਰਿ ਚਰਣ ਕੀ ਓਟ ਸਤਾਣੀ ॥ [੨੭]ਸਭ ਚੂਕੀ
ਕਾਣਿ ਲੋਕਾਣੀ ॥ ਜਗ ਜੀਵਨੁ ਦਾਤਾ ਪਾਇਆ ॥ ਹਰਿ [੨੮]ਰਸਕਿ ਰਸਕਿ ਗੁਣ
ਗਾਇਆ ॥ ੨ ॥ ਪ੍ਰਭ ਕਾਟਿਆ ਜਮ ਕਾ ਫਾਸਾ ॥ ਮਨ ਪੂਰਨ ਹੋਈ ਆਸਾ ॥
ਜਹ ਪੇਖਾ[੨੯] ਤਹ ਸੋਈ ॥ ਹਰਿ ਪ੍ਰਭ ਬਿਨੁ ਅਵਰੁ ਨ ਕੋਈ ॥ ੩ ॥ ਕਰਿ ਕਿਰਪਾ
ਪ੍ਰਭਿ ਰਾਖੇ ॥ ਸਭਿ ਜਨਮ ਜਨਮ ਦੁਖ ਲਾਥੇ ॥ ਨਿਰਭਉ ਨਾਮੁ ਧਿਆਇਆ ॥
ਅਟਲ ਸੁਖੁ ਨਾਨਕ ਪਾਇਆ ॥ ੪ ॥ ੫ ॥ ੫੫ ॥ ਸੋਰਠਿ ਮਹਲਾ ੫ ॥ [੩੦]ਠਾਢਿ
ਪਾਈ ਕਰਤਾਰੇ ॥ ਤਾਪੁ ਛੋਡਿ ਗਇਆ ਪਰਵਾਰੇ[੩੧] ॥ ਗੁਰਿ ਪੂਰੈ ਹੈ
ਰਾਖੀ[੩੨] ॥ ਸਰਣਿ ਸਚੇ ਕੀ ਤਾਕੀ[੩੩] ॥ ੧ ॥ ਪਰਮੇਸਰੁ ਆਪਿ ਹੋਆ
ਰਖਵਾਲਾ ॥ ਸਾਂਤਿ ਸਹਜ ਸੁਖ [੩੪]ਖਿਨ ਮਹਿ ਉਪਜੇ ਮਨੁ ਹੋਆ
ਸਦਾ ਸੁਖਾਲਾ ॥ ਰਹਾਉ ॥ ਹਰਿ ਹਰਿ ਨਾਮੁ ਦੀਓ ਦਾਰੂ[੩੫] ॥ ਤਿਨਿ

੧ ਘਰ ਵਿਚ ।
੨ ਖੁਸ਼ੀਆਂ ।
੩ ਨਾਮ-ਨਾਮ ਰਾਹੀਂ ਤਰੀਦਾ ਹੈ ।
੪ ਹਰ ਰੋਜ਼, ਨਿੱਤ ।
੫ ਚੰਗੇ ਕੰਮ ।
੬ ਸੰਤਾਂ ਦਾ (ਸ਼ੁਭ) ਰਸਤਾ ਅਤੇ ਧਰਮੀ ਜੀਵਨ ਦੀ ਪਉੜੀ (ਪੂਰਨ ਜੁਗਤੀ) ਕੋਈ ਮਨੁਖ ਹੀ ਵਡੇ ਭਾਗਾਂ ਨਾਲ ਪਾਂਦਾ ਹੈ ।
੭ ਕ੍ਰੋੜਾਂ ਜਨਮਾਂ ਦੇ ਪਾਪ ਨਾਸ ਹੋ ਗਏ ।
੮ ਸ਼ੋਭਾ, ਮਹਿਮਾ, ਸਿਫ਼ਤ ।
੯ ਜਿਸ ਨੇ ਪੂਰੀ ਸ਼ਕਤੀ ਵਰਤਾਈ, ਜ਼ਾਹਰ ਕੀਤੀ।
੧੦ ਜਿਨ੍ਹਾਂ ਨੇ ਸਤਿਗੁਰੂ ਦੀ ਸੱਚ ਰੂਪ ਸਿਖਿਆ ਸੁਣੀ ।
੧੧ ਸਤਗੁਰੂ ਨੇ ਸਾਨੂੰ ਹਰੀ ਦਾ ਨਾਮ ਪੱਕਾ ਕਰਾਇਆ ਜੋ ਕਿ ਸਭ ਮੁਸ਼ਕਲਾਂ ਦਾ ਨਾਸ ਕਰਨ ਵਾਲਾ ਅਤੇ ਸਭ ਦੁਖਾਂ ਦਾ ਦੂਰ ਕਰਨ ਵਾਲਾ ਹੈ। ਪਾਪ ਦੂਰ ਹੋ ਗਏ, ਸਭ ਪਵਿਤਰ ਹੋ ਗਏ, ਅਤੇ ਦਾਸ ਅਰਾਮ ਨਾਲ ਘਰ ਵਿਚ ਪਹੁੰਚ ਗਿਆ ।
੧੨ ਮਾਲਕ ਹਰੀ ਗੁਣਾਂ ਕਰਕੇ ਡੂੰਘਾ ਹੈ ; ਸਾਡਾ ਘਰ ਅਤੇ ਫ਼ੌਜ ਸਭ ਤੇਰੀ ਹੈ ।
੧੩ ਪ੍ਰਿਥਵੀ ਦਾ ਪਾਲਣ ਵਾਲਾ ।
੧੪ ਅਨੰਦ ਨਾਲ ।
੧੫ ਕਿਸੇ ਤਰ੍ਹਾਂ ਭੀ, ਕਿਸ ਹਾਲਤ ਵਿਚ ਭੀ ।
੧੬ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਹਰੀ ।
੧੭ ਮਾਲਕ ਨੇ (ਗੁਰਸਿਖੀ ਦੀ) ਅਟੱਲ ਨੀਂਹ, ਇਮਾਰਤ ਬਣਾਈ ਹੈ ।
੧੮ [ਅਰਬੀ] ਆਸਰਾ ।
੧੯ ਭਾਰਾ, ਵੱਡਾ ਮਾਲਕ ।
੨੦ ਸਭ ਸੁਖ ਸਾਂਦ ਹੋ ਗਈ ।
੨੧ ਸਾਰੀ ਸ੍ਰਿਸਟੀ ਆ ਕੇ ਸਾਡੇ ਪੈਰੀਂ ਪਈ ।
੨੨ ਦੇਖੋ ਪੰਨਾ ੩੫੨, ਫੁਟ ਨੋਟ * ।
੨੩ ਮਨ ਨੂੰ ਪਿਆਰਾ ਲਗਣ ਵਾਲਾ ।
੨੪ ਮੁਕਤੀ ।
੨੫ ਹਰੀ ਦੀ ਪ੍ਰੇਮਾ ਭਗਤੀ ਵਿਚ ਮਨ ਮਸਤ ਹੋ ਗਿਆ ਹੈ ਅਤੇ ਨਿਤ ਆਤਮਕ ਆਨੰਦ ਦੀ ਬੀਣਾ ਵਜਦੀ ਰਹਿੰਦੀ ਹੈ। ਬੀਣਾ ਇਕ ਮਿਠਾ ਵਾਜਾ ਹੁੰਦਾ ਹੈ। 'ਅਨਹਦ' ਲਈ ਦੇਖੋ ਪੰਨਾ ੩੭੦, ਨੋਟ ੩੨ ।
੨੬ ਹਰੀ ਚਰਨਾਂ ਦਾ ਆਸਰਾ ਬੜਾ ਜ਼ੋਰ ਵਾਲਾ, ਤਕੜਾ ਹੈ ।
੨੭ ਲੋਕਾਂ ਦੀ ਮੁਥਾਜੀ ਸਭ ਦੂਰ ਹੋ ਗਈ ।
੨੮ ਸੁਆਦ ਲੈ ਲੈ ਕੇ ।
੨੯ ਦੇਖਦਾ ਹਾਂ ।
੩੦ ਹਰੀ ਨੇ ਠੰਢ ਪਾ ਦਿਤੀ ।
੩੧ ਟੱਬਰ ਨੂੰ ।
੩੨ ਲਾਜ ਰਖ ਲਈ ਹੈ ।
੩੩ ਤਕਾਈ ਹੈ, ਮਨ ਵਿਚ ਧਾਰੀ ਹੈ ।
੩੪ ਛਿਨ ਵਿਚ, ਘੜੀ ਵਿਚ ਪੈਦਾ ਹੋ ਗਏ ।
੩੫ ਦਵਾਈ ।

---

* (ਜਦ ਗੁਰ-ਪਰਮੇਸ਼ਰ ਰਖਿਆ ਕਰਨ ਵਾਲ ਹੋਏ) ਤਾਂ ਸਾਰੇ ਲੋਕ ਵੀ ਸਾਡੇ ਤੇ ਮਿਹਰਬਾਨ ਹੋ ਗਏ। ਦੇਖੋ ਪੰਨਾ ੬੧੮, ਨੋਟ ੩੭ ਅਤੇ ਪੰਨਾ ੬੨੧, ਨੋਟ ੬ ।

[੧]ਸਗਲਾ ਰੋਗੁ ਬਿਦਾਰੁ ॥ ਅਪਣੀ ਕਿਰਪਾ ਧਾਰੀ॥ ਤਿਨਿ ਸਗਲੀ ਬਾਤ ਸਵਾਰੀ ॥
੨ ॥ [੨]ਪ੍ਰਭਿ ਅਪਨਾ ਬਿਰਦੁ ਸਮਾਰਿਆ ॥ ਹਮਰਾ ਗੁਣੁ ਅਵਗੁਣੁ ਨ ਬੀਚਾਰਿਆ॥
ਗੁਰ ਕਾ ਸਬਦੁ [੩]ਭਇਓ ਸਾਖੀ ॥ ਤਿਨਿ ਸਗਲੀ ਲਾਜ ਰਾਖੀ ॥ ੩ ॥
[੪]ਬੋਲਾਇਆ ਬੋਲੀ ਤੇਰਾ ॥ ਤੂ ਸਾਹਿਬੁ [੫]ਗੁਣੀ ਗਹੇਰਾ॥ ਜਪਿ ਨਾਨਕ ਨਾਮੁ ਸਚੁ
ਸਾਖੀ॥ ਅਪੁਨੇ ਦਾਸ ਕੀ ਪੈਜ ਰਾਖੀ ॥ ੪ ॥ ੬ ॥ ੫੬ ॥ ਸੋਰਠਿ ਮਹਲਾ ੫ * ॥
[੬]ਵਿਚਿ ਕਰਤਾ ਪੁਰਖੁ ਖਲੋਆ ॥ ਵਾਲੁ ਨ ਵਿੰਗਾ ਹੋਆ ॥ ਮਜਨੁ ਗੁਰ
ਆਂਦਾ ਰਾਸੇ ॥ ਜਪਿ ਹਰਿ ਹਰਿ ਕਿਲਵਿਖ[੭] ਨਾਸੇ॥੧॥ [੮]ਸੰਤਹੁ ਰਾਮਦਾਸ ਸਰੋਵਰੁ
ਨੀਕਾ ॥ ਜੋ ਨਾਵੈ ਸੋ ਕੁਲੁ ਤਰਾਵੈ ਉਧਾਰੁ ਹੋਆ ਹੈ ਜੀ ਕਾ ॥ ੧ ॥ ਰਹਾਉ ॥
ਜੈ ਜੈ ਕਾਰੁ[੯] ਜਗੁ ਗਾਵੈ ॥ [੧੦]ਮਨਿ ਚਿੰਦਿਅੜੇ ਫਲ ਪਾਵੈ ॥ [੧੧]ਸਹੀ ਸਲਾਮਤਿ
ਨਾਇ ਆਏ ॥ ਅਪਣਾ ਪ੍ਰਭੂ ਧਿਆਏ ॥ ੨ ॥ [੧੨]ਸੰਤ ਸਰੋਵਰ ਨਾਵੈ ॥ ਸੋ ਜਨੁ
[੧੩]ਪਰਮ ਗਤਿ ਪਾਵੈ ॥ [੧੪]ਮਰੈ ਨ ਆਵੈ ਜਾਈ ॥ ਹਰਿ ਹਰਿ ਨਾਮੁ ਧਿਆਈ ॥
੩ ॥ ਇਹੁ [੧੫]ਬ੍ਰਹਮ ਬਿਚਾਰੁ ਸੁ ਜਾਨੈ ॥ ਜਿਸੁ ਦਇਆਲੁ ਹੋਇ ਭਗਵਾਨੈ[੧੬] ॥
ਬਾਬਾ ਨਾਨਕ ਪ੍ਰਭ ਸਰਣਾਈ ॥ ਸਭ [੧੭]ਚਿੰਤਾ ਗਣਤ ਮਿਟਾਈ ॥ ੪ ॥ ੭ ॥
੫੭ ॥ ਸੋਰਠਿ ਮਹਲਾ ੫ ॥ [੧੮]ਪਾਰਬ੍ਰਹਮਿ ਨਿਬਾਹੀ ਪੂਰੀ ॥ ਕਾਈ ਬਾਤ ਨ
ਰਹੀਆ ਊਰੀ॥ [੧੯]ਗੁਰਿ ਚਰਨ ਲਾਇ ਨਿਸਤਾਰੇ ॥ ਹਰਿ ਹਰਿ ਨਾਮੁ ਸਮ੍ਹਾਰੇ[੨੦] ॥
੧ ॥ ਅਪਨੇ ਦਾਸ ਕਾ ਸਦਾ ਰਖਵਾਲਾ ॥ ਕਰਿ ਕਿਰਪਾ [੨੧]ਅਪੁਨੇ ਕਰਿ ਰਾਖੇ
ਮਾਤ ਪਿਤਾ ਜਿਉ ਪਾਲਾ ॥ ੧ ॥ ਰਹਾਉ ॥ ਵਡਭਾਗੀ ਸਤਿਗੁਰੁ ਪਾਇਆ ॥ ਜਿਨਿ
[੨੨]ਜਮ ਕਾ ਪੰਥੁ ਮਿਟਾਇਆ ॥ [੨੩]ਹਰਿ ਭਗਤਿ ਭਾਇ ਚਿਤੁ ਲਾਗਾ ॥ ਜਪਿ
ਜੀਵਹਿ ਸੇ ਵਡਭਾਗਾ ॥ ੨ ॥ [੨੪]ਹਰਿ ਅੰਮ੍ਰਿਤ ਬਾਣੀ ਗਾਵੈ ॥ ਸਾਧਾ ਕੀ ਧੂਰੀ[੨੫]
ਨਾਵੈ ॥ ਅਪੁਨਾ ਨਾਮੁ ਆਪੇ ਦੀਆ ॥ ਪ੍ਰਭ ਕਰਣਹਾਰ ਰਖਿ ਲੀਆ ॥ ੩ ॥
ਹਰਿ ਦਰਸਨ [੨੬]ਪ੍ਰਾਨ ਅਧਾਰਾ ॥ ਇਹੁ ਪੂਰਨ [੨੭]ਬਿਮਲ ਬੀਚਾਰਾ॥ ਕਰਿ
ਕਿਰਪਾ ਅੰਤਰਜਾਮੀ[੨੮] ॥ ਦਾਸ ਨਾਨਕ ਸਰਣਿ ਸੁਆਮੀ ॥ ੪ ॥ ੮ ॥ ੫੮ ॥
ਸੋਰਠਿ ਮਹਲਾ ੫ ॥ ਗੁਰਿ ਪੂਰੈ ਚਰਨੀ ਲਾਇਆ ॥ [੨੯]ਹਰਿ ਸੰਗਿ ਸਹਾਈ
ਪਾਇਆ ॥ ਜਹ ਜਾਈਐ ਤਹਾ ਸੁਹੇਲੇ[੩੦] ॥ ਕਰਿ ਕਿਰਪਾ ਪ੍ਰਭਿ ਮੇਲੇ ॥ ੧ ॥
ਹਰਿ ਗੁਣ ਗਾਵਹੁ ਸਦਾ ਸੁਭਾਈ[੩੧]॥ [੧੦]ਮਨ ਚਿੰਦੇ ਸਗਲੇ ਫਲ ਪਾਵਹੁ ਜੀਅ ਕੈ
ਸੰਗਿ ਸਹਾਈ ॥ ੧ ॥ ਰਹਾਉ ॥ ਨਾਰਾਇਣ ਪ੍ਰਾਣ ਅਧਾਰਾ ॥ ਹਮ ਸੰਤ ਜਨਾਂ
ਰੇਨਾਰਾ[੩੨] ॥ [੩੩]ਪਤਿਤ ਪੁਨੀਤ ਕਰਿ ਲੀਨੇ ॥ ਕਰਿ ਕਿਰਪਾ ਹਰਿ ਜਸੁ ਦੀਨੇ ॥
੨ ॥ ਪਾਰਬ੍ਰਹਮੁ ਕਰੇ ਪ੍ਰਤਿਪਾਲਾ[੩੪] ॥ ਸਦ [੩੫]ਜੀਅ ਸੰਗਿ ਰਖਵਾਲਾ ॥

੧ ਸਾਰਾ ਰੋਗ ਚੀਰ ਦਿਤਾ, ਨਾਸ ਕਰ ਦਿਤਾ ।
੨ ਪ੍ਰਭੂ ਨੇ ਆਪਣਾ ਦਇਆ ਵਾਲਾ ਸੁਭਾ ਵਰਤਿਆ ਅਤੇ ਸਾਡੇ ਗੁਣਾਂ ਔਗੁਣਾਂ ਨੂੰ ਨਾ ਵੇਖਿਆ ।
੩ ਪਰਗਟ ਹੋਇਆ, ਸਾਖਸ਼ਾਤ ।
੪ ਤੇਰਾ ਬੁਲਾਇਆ ਬੋਲਦਾ ਹਾਂ, ਤੇਰੇ ਹੁਕਮ ਮੁਜਬ ਬੋਲਦਾ ਹਾਂ ।
੫ ਗੁਣਾਂ ਕਰਕੇ ਡੂੰਘਾ ।
੬ ਕਰਤਾਰ ਆਪ ਅੰਗ ਸੰਗ ਹੋਇਆ, ਏਸ ਲਈ ਕੋਈ ਤਕਲੀਫ਼ ਨਾ ਹੋਈ, ਵਾਲ ਤਕ ਵਿੰਗਾ ਨਾ ਹੋਇਆ । ਗੁਰੂ ਨੇ ਇਸ਼ਨਾਨ ਰਾਸ (ਸਫਲ) ਕਰ ਦਿਤਾ ਅਤੇ ਹਰੀ ਨੂੰ ਜਪ ਕੇ ਪਾਪ ਨਾਸ ਹੋ ਗਏ ।
੭ ਪਾਪ ।
੮ ਹੇ ਸੰਤੋ ! ਗੁਰੂ ਰਾਮਦਾਸ ਜੀ ਦਾ ਤਾਲਾਬ ਸੋਹਣਾ ਹੈ, ਜੋ ਇਸ ਵਿਚ ਇਸ਼ਨਾਨ ਕਰੇ ਓਹਦੀ ਆਤਮਾ ਮੁਕਤ ਹੋ ਜਾਂਦੀ ਹੈ ਅਤੇ ਕੁਲ, ਟੱਬਰ ਵੀ ਤਰ ਜਾਂਦਾ ਹੈ ।
੯ ਸ਼ੋਭਾ ।
੧੦ ਮਨ ਭਾਉਂਦੀਆਂ ਮੁਰਾਦਾਂ ।
੧੧ ਸੁਖ ਸਾਂਦ ਨਾਲ ਇਸ਼ਨਾਨ ਕਰ ਆਏ ।
੧੨ ਸੰਤਾਂ ਦੇ ਤਾਲਾਬ (ਸਾਧ-ਸੰਗਤ) ਵਿਚ ।
੧੩ ਉਚੀ ਤੋਂ ਉਚੀ ਹਾਲਤ ਜਿਥੇ ਤੋੜੀ ਮਨੁਖ ਤਰੱਕੀ ਕਰਦਾ ਕਰਦਾ ਪਹੁੰਚ ਸਕਦਾ ਹੈ ।
੧੪ ਜੰਮਦਾ ਮਰਦਾ ਨਹੀਂ ।
੧੫ ਆਤਮਕ ਗਿਆਨ ।
੧੬ ਵਾਹਿਗੁਰੂ ਜੋ ਸਭ ਗੁਣਾਂ ਦਾ ਭੰਡਾਰ ਹੈ ।
੧੭ ਫ਼ਿਕਰ ਤੇ ਗਿਣਤੀਆਂ ।
੧੮ ਪਰਮੇਸ਼ਰ ਨੇ ਕਾਮਯਾਬੀ ਦਿਤੀ, ਪੂਰੀ ਇਜ਼ਤ ਰਖ ਲਈ, ਕਿਸੇ ਗਲ ਦੀ ਕਮੀ ਨਾ ਰਹੀ । ਊਰੀ=ਊਣੀ, ਕਸਰਵੰਦੀ ।
੧੯ ਗੁਰੂ ਨੇ ਚਰਨੀਂ ਲਾ ਕੇ ਤਾਰ ਦਿਤੇ ।
੨੦ ਸੰਭਾਲਿਆ, ਯਾਦ ਕੀਤਾ ।
੨੧ ਆਪਣੇ ਦਾਸ ਬਣਾ ਕੇ ਬਚਾ ਲਏ ਅਤੇ ਮਾਂ ਬਾਪ ਦੀ ਤਰ੍ਹਾਂ ਪਾਲਿਆ ।
੨੨ ਜਮ ਦਾ ਰਸਤਾ ਮੇਟ ਦਿਤਾ, ਜਨਮ ਮਰਨ ਤੋਂ ਬਚਾ ਲਿਆ ।
੨੩ ਹਰੀ ਦੇ ਪ੍ਰੇਮ ਭਾਵ ਵਿਚ ਚਿਤ ਲਗ ਗਿਆ ।
੨੪ ਦਾਸ ਹਰੀ ਦੀ ਅਮਰ ਕਰ ਦੇਣ ਵਾਲੀ ਬਾਣੀ ਗਾਉਂਦਾ ਹੈ ।
੨੫ ਚਰਨਾਂ ਦੀ ਖ਼ਾਕ ਵਿਚ ।
੨੬ ਜੀਵਨ ਦਾ ਆਸਰਾ ਹੈ ।
੨੭ ਪਵਿਤਰ ਵਿਚਾਰ ਹੈ ।
੨੮ ਮਨ ਦੀ ਜਾਣਨ ਵਾਲਾ ।
੨੯ ਹਰੀ ਸਾਥੀ, ਮਦਦਗਾਰ ਹੋ ਗਿਆ ।
੩੦ ਸੁਖੀ ।
੩੧ ਚੰਗੇ ਭਾਵ ਨਾਲ, ਪ੍ਰੇਮ ਨਾਲ ।
੩੨ ਚਰਨ ਧੂੜ ।
੩੩ ਡਿਗੇ ਹੋਏ (ਪਾਪੀਆਂ) ਨੂੰ ਪਵਿਤਰ ਕਰ ਲਿਆ ।
੩੪ ਪਾਲਣਾ ।
੩੫ ਮਨ, ਆਤਮਾ ਦੇ ਨਾਲ ।

* ਇਹ ਤੇ ਅਗਲੇ ਕਈ ਸ਼ਬਦ ਸ੍ਰੀ ਦਰਬਾਰ ਸਾਹਿਬ ਦੇ ਤਲਾ ਤੇ ਹਰੀ-ਮੰਦਰ ਦੇ ਸੰਪੂਰਣ ਹੋਣ ਦੀ ਖੁਸ਼ੀ ਵਿਚ ਉਚਾਰੇ ਗਏ । ਤਲਾ ਦੇ ਇਸ਼ਨਾਨ ਵਿਚ ਸਾਧ-ਸੰਗਤ ਦੇ ਦਰਸ਼ਨ ਭੀ ਸ਼ਾਮਲ ਹਨ, ਕਿਉਂਕਿ "ਸੰਤ ਸਰੋਵਰ ਨਾਵੈ" ਕਿਹਾ ਹੈ । ਹੋਰ ਦੇਖੋ ਪੰਨਾ ੪੯੩, ਨੋਟ ੩ ।

[1]ਹਰਿ ਦਿਨੁ ਰੈਨਿ ਕੀਰਤਨੁ ਗਾਈਐ॥ ਬਹੁੜਿ ਨ ਜੋਨੀ ਪਾਈਐ॥ ੩ ॥ ਜਿਸੁ ਦੇਵੈ ਪੁਰਖੁ ਬਿਧਾਤਾ[2]॥ ਹਰਿ ਰਸੁ ਤਿਨ ਹੀ ਜਾਤਾ[3]॥ [4]ਜਮ ਕੰਕਰੁ ਨੇੜਿ ਨ ਆਇਆ॥ ਸੁਖੁ ਨਾਨਕ ਸਰਣੀ ਪਾਇਆ ॥ ੪ ॥ ੯ ॥ ੫੯ ॥ ਸੋਰਠਿ ਮਹਲਾ ੫॥ [5]ਗੁਰਿ ਪੂਰੈ ਕੀਤੀ ਪੂਰੀ॥ ਪ੍ਰਭੁ [6]ਰਵਿ ਰਹਿਆ ਭਰਪੂਰੀ॥ [7]ਖੇਮ ਕੁਸਲ ਭਇਆ ਇਸਨਾਨਾ॥ ਪਾਰਬ੍ਰਹਮ ਵਿਟਹੁ[8] ਕੁਰਬਾਨਾ॥੧॥ ਗੁਰ ਕੇ ਚਰਨ ਕਵਲ [9]ਰਿਦ ਧਾਰੇ ॥ [10]ਬਿਘਨੁ ਨ ਲਾਗੈ ਤਿਲ ਕਾ ਕੋਈ ਕਾਰਜ ਸਗਲ ਸਵਾਰੇ॥ ੧ ॥ ਰਹਾਉ ॥ ਮਿਲਿ ਸਾਧੂ [11]ਦੁਰਮਤਿ ਖੋਏ॥ [12]ਪਤਿਤ ਪੁਨੀਤ ਸਭ ਹੋਏ॥ [13]ਰਾਮਦਾਸਿ ਸਰੋਵਰ ਨਾਤੇ ॥ ਸਭ ਲਾਥੇ ਪਾਪ ਕਮਾਤੇ ॥ ੨ ॥ ਗੁਨ ਗੋਬਿੰਦ[14] ਨਿਤ ਗਾਈਐ ॥ ਸਾਧਸੰਗਿ ਮਿਲਿ ਧਿਆਈਐ ॥ [15]ਮਨ ਬਾਂਛਤ ਫਲ ਪਾਏ॥ ਗੁਰੁ ਪੂਰਾ ਰਿਦੈ ਧਿਆਏ ॥ ੩ ॥ ਗੁਰ ਗੋਪਾਲ[16] ਆਨੰਦਾ॥ ਜਪਿ ਜਪਿ ਜੀਵੈ ਪਰਮਾਨੰਦਾ[17] ॥ ਜਨ ਨਾਨਕ ਨਾਮੁ ਧਿਆਇਆ ॥ [18]ਪ੍ਰਭ ਅਪਨਾ ਬਿਰਦੁ ਰਖਾਇਆ ॥੪॥੧੦॥੬੦॥ ਰਾਗੁ ਸੋਰਠਿ ਮਹਲਾ ੫ *॥ [19]ਦਹਦਿਸ ਛਤ੍ਰ ਮੇਘ ਘਟਾ ਘਟ ਦਾਮਨਿ ਚਮਕਿ ਡਰਾਇਓ॥ ਸੇਜ ਇਕੇਲੀ ਨੀਦ ਨਹੁ ਨੈਨਹ ਪਿਰੁ ਪਰਦੇਸਿ ਸਿਧਾਇਓ ॥ ੧ ॥ [20]ਹੁਣਿ ਨਹੀ ਸੰਦੇਸਰੋ ਮਾਇਓ॥ ਏਕ ਕੋਸਰੋ ਸਿਧਿ ਕਰਤ ਲਾਲੁ ਤਬ ਚਤੁਰ ਪਾਤਰੋ ਆਇਓ ॥ ਰਹਾਉ ॥ ਕਿਉ ਬਿਸਰੈ ਇਹੁ ਲਾਲੁ ਪਿਆਰੋ [21]ਸਰਬ ਗੁਣਾ ਸੁਖ ਦਾਇਓ॥ [22]ਮੰਦਰਿ ਚਰਿ ਕੈ ਪੰਥੁ ਨਿਹਾਰਉ ਨੈਨ ਨੀਰਿ ਭਰਿ ਆਇਓ ॥ ੨ ॥ [23]ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ॥ਭਾਂਭੀਰੀ ਕੇ ਪਾਤ ਪਾਰਦੋ ਬਿਨੁ ਪੇਖੇ ਦੂਰਾਇਓ॥ ੩ ॥ ਭਇਓ ਕਿਰਪਾਲੁ ਸਰਬ ਕੋ ਠਾਕੁਰੁ ਸਗਰੋ[24] ਦੂਖੁ ਮਿਟਾਇਓ ॥ ਕਹੁ ਨਾਨਕ [25]ਹਉਮੈ ਭੀਤਿ ਗੁਰਿ ਖੋਈ ਤਉ ਦਇਆਰੁ ਬੀਠਲੋ ਪਾਇਓ॥ ੪ ॥ [26]ਸਭੁ ਰਹਿਓ ਅੰਦੇਸਰੋ ਮਾਇਓ॥ ਜੋ ਚਾਹਤ ਸੋ ਗੁਰੂ ਮਿਲਾਇਓ॥ [27]ਸਰਬ ਗੁਨਾ ਨਿਧਿ ਰਾਇਓ॥ ਰਹਾਉ ਦੂਜਾ॥ ੧੧ ॥ ੬੧ ॥ ਸੋਰਠਿ ਮਹਲਾ ੫॥ [28]ਗਈ ਬਹੋੜੁ ਬੰਦੀ ਛੋੜੁ ਨਿਰੰਕਾਰੁ ਦੁਖਦਾਰੀ॥ ਕਰਮੁ ਨ ਜਾਣਾ ਧਰਮੁ ਨ ਜਾਣੀ ਲੋਭੀ ਮਾਇਆਧਾਰੀ ॥ ਨਾਮੁ ਪਰਿਓ ਭਗਤੁ ਗੋਵਿੰਦ ਕਾ ਇਹ ਰਾਖਹੁ ਪੈਜ ਤੁਮਾਰੀ॥ ੧ ॥ ਹਰਿ ਜੀਉ [29]ਨਿਮਾਣਿਆ ਤੂ ਮਾਣੁ॥ [30]ਨਿਚੀਜਿਆ ਚੀਜ ਕਰੇ ਮੇਰਾ ਗੋਵਿੰਦੁ ਤੇਰੀ ਕੁਦਰਤਿ ਕਉ ਕੁਰਬਾਣੁ॥ ਰਹਾਉ ॥ [31]ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ ॥ ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ ॥ ਪਿਛਲੇ ਅਉਗੁਣ ਬਖਸਿ ਲਏ ਪ੍ਰਭੁ

੧ ਦਿਨ ਰਾਤ ਹਰੀ ਦਾ ਜਸ ਗਾਈਏ, ਫੇਰ ਜੂਨਾਂ ਵਿਚ ਨਹੀਂ ਪਈਦਾ।

੨ [ਸੰ. ਵਿਧਾਤ੍ਰਿ] ਰਚਣ ਵਾਲਾ, ਕਰਤਾਰ।

੩ ਜਾਣਿਆ ਹੈ।

੪ [ਸੰ. ਕਿੰਕਰ] ਜਮ ਦਾ ਸੇਵਕ (ਜਮਦੂਤ) ਨੇੜੇ ਨਹੀਂ ਆਇਆ, ਮੌਤ ਦਾ ਡਰ ਲਹਿ ਗਿਆ।

੫ ਪੂਰੇ ਗੁਰੂ ਨੇ ਸਫਲਤਾ, ਕਾਮਯਾਬੀ ਬਖਸ਼ੀ।

੬ ਰਮ ਰਹਿਆ ਹੈ, ਸਭ ਥਾਂ ਵਿਆਪਕ ਨਜ਼ਰ ਆਇਆ ਹੈ, ਆਪ ਹੀ ਸਭ ਕਾਰਜ ਕਰਦਾ ਦਿਸਿਆ ਹੈ।

੭ ਸੁਖ ਸਾਂਦ।  ੮ ਉਤੋਂ।

੯ ਮਨ ਵਿਚ ਵਸਾਏ।

੧੦ ਤਿਲ ਜਿੰਨੀ ਵੀ ਕੋਈ ਰੋਕ (ਅਟਕਾ, ਮੁਸ਼ਕਲ) ਨਾ ਰਹੀ।

੧੧ ਭੈੜੀ ਮਤ, ਪਾਪ ਬੁਧੀ ਦੂਰ ਕਰ ਦਿਤੀ।

੧੨ ਡਿਗੇ ਹੋਏ (ਪਾਪੀ) ਪਵਿੱਤਰ ਹੋ ਗਏ।

੧੩ ਗੁਰੂ ਰਾਮਦਾਸ ਜੀ ਦੇ ਤਾਲਾਬ ਵਿਚ ਇਸ਼ਨਾਨ ਕੀਤਾ ਤਾਂ ਸਭ ਕੀਤੇ ਹੋਏ ਪਾਪ ਨਾਸ ਹੋ ਗਏ।

੧੪ ਗੋ + ਬਿੰਦ, ਪ੍ਰਿਥਵੀ ਦਾ ਮਾਲਕ, ਹਰੀ।

੧੫ ਜੋ ਮਨ ਚਾਹੁੰਦਾ ਸੀ ਓਹ ਮੁਰਾਦਾਂ ਪਾਈਆਂ।

੧੬ ਪ੍ਰਿਥਵੀ ਨੂੰ ਪਾਲਣ ਵਾਲਾ।

੧੭ ਮਹਾਂ ਅਨੰਦ ਸਰੂਪ ਪਰਮੇਸ਼ਰ।

੧੮ ਪ੍ਰਭੂ ਨੇ ਆਪਣਾ (ਦਇਆਲੂ, ਬਖਸ਼ਿੰਦ) ਸੁਭਾ ਪੂਰਾ ਕੀਤਾ, ਪਾਲਿਆ।

੧੯ ਦਸੇ ਤਰਫਾਂ (ਸਾਰੇ ਪਾਸੇ) ਸੰਘਣੇ ਬੱਦਲ ਛੱਤਰ ਦੀ ਤਰ੍ਹਾਂ ਛਾਏ ਹੋਏ ਹਨ ; ਬਿਜਲੀ ਚਮਕ ਕੇ ਡਰਾਉਂਦੀ ਹੈ। ਮੈਂ ਇਕੱਲੀ ਪਈ ਹਾਂ ; ਅੱਖਾਂ ਵਿਚ ਨੀਂਦ ਨਹੀਂ ਹੈ, ਕਿਉਂਕਿ ਪਿਆਰਾ ਪਤੀ ਪਰਦੇਸ ਗਿਆ ਹੋਇਆ ਹੈ।

੨੦ ਹੇ ਮਾਈ! ਹੁਣ ਪਿਆਰੇ ਦਾ ਕੋਈ ਸੁਨੇਹਾ ਨਹੀਂ ਆਉਂਦਾ। ਅਗੇ ਤਾਂ ਪਿਆਰਾ ਜੇ ਇਕ ਕੋਹ ਭਰ ਵੀ ਬਾਹਰ ਜਾਂਦਾ ਸੀ ਤਾਂ ਓਸਦੀਆਂ ਚਾਰ ਚਿਠੀਆਂ ਆ ਜਾਂਦੀਆਂ ਸਨ। ਏਕ ਕੋਸਰੋ ਸਿਧਿ ਕਰਤ=ਇਕ ਕੋਹ ਪੈਂਡਾ ਤੈ ਕਰਦਾ ਸੀ।

੨੧ ਸਾਰੇ ਗੁਣਾਂ ਵਾਲਾ ਅਤੇ ਸੁਖ ਦੇਣ ਵਾਲਾ।

੨੨ ਕੋਠੇ ਉਤੇ ਚੜ੍ਹ ਕੇ ਓਸਦਾ ਰਾਹ ਤਕਦੀ ਹਾਂ ਅਤੇ ਅੱਖਾਂ ਹੰਝੂਆਂ ਨਾਲ ਭਰ ਆਉਂਦੀਆਂ ਹਨ।

੨੩ ਹੰਕਾਰ ਦੀ ਕੰਧ (ਮੇਰੇ ਅਤੇ ਉਸ ਦੇ) ਵਿਚਕਾਰ ਆ ਗਈ ਹੈ, ਨਹੀਂ ਤਾਂ ਸੁਣਦੀ ਹਾਂ ਕਿ ਉਹ ਨੇੜੇ ਹੀ ਹੈ, ਦੇਸ ਵਿਚ ਹੀ ਹੈ। (ਉਸ ਦੇ ਅਤੇ ਸਾਡੇ ਦਰਮਿਆਨ) ਤਿਤਲੀ ਦੇ ਪਰ ਜਿੰਨਾ ਬ੍ਰੀਕ ਪਰਦਾ ਹੈ। ਸਾਡੇ ਨਾ ਦੇਖਣ ਕਰਕੇ ਹਰੀ ਸਾਨੂੰ ਦੂਰ ਮਲੂਮ ਹੁੰਦਾ ਹੈ। ਪਾਰਦੇ=ਪਰਦਾ। "ਹੋਇ ক੍ਰਿਪਾਲ ਗੁਰ ਲਾਹਿ ਪਾਰਦੇ" (ਸਾਰਗ ਮ: ੫)।

੨੪ ਸਗਲੇ, ਸਾਰਾ।

੨੫ ਹਉਮੈਂ ਦੀ ਕੰਧ ਗੁਰੂ ਨੇ ਤੋੜ ਦਿਤੀ ਤਾਂ ਦਇਆਲੂ ਸਰਬ-ਵਿਆਪੀ ਹਰੀ ਨੂੰ ਪਾ ਲਿਆ। ਬੀਠਲ=ਵਿਆਪਕ ਹਰੀ। ਦੇਖੋ ਪੰਨਾ ੪੮੫, ਫੁਟ ਨੋਟ ੬।

੨੬ ਹੇ ਮਾਈ! ਮੇਰਾ ਸਾਰਾ ਫ਼ਿਕਰ ਮੁਕ ਗਿਆ।

੨੭ ਸਾਰੇ ਗੁਣਾਂ ਦਾ ਖਜ਼ਾਨਾ ਰੂਪ ਰਾਜਾ।

੨੮ ਵਿਗੜੀ ਹੋਈ ਹਾਲਤ ਨੂੰ ਮੁੜ ਕੇ ਸਵਾਰਨ ਵਾਲਾ, ਕੈਦ ਨੂੰ ਕਟ ਦੇਣ ਵਾਲਾ, ਸ਼ਕਲ ਰੂਪ ਤੋਂ ਰਹਿਤ ਹਰੀ ਜੋ ਦੁਖਾਂ ਨੂੰ ਦਲਣ ਵਾਲਾ ਹੈ। ਮੈਂ ਲਾਲਚੀ ਮਾਇਆ ਦਾ ਪਿਆਰਾ ਹਾਂ, ਕੋਈ ਸ਼ੁਭ ਕਰਮ ਧਰਮ ਨਹੀਂ ਜਾਣਦਾ, ਮੈਂ ਤੇਰਾ ਭਗਤ ਕਹਾਉਂਦਾ ਹਾਂ, ਤੂੰ ਆਪਣੇ ਨਾਮ ਦੀ ਲਾਜ ਰਖ ਲੈ (ਮੈਨੂੰ ਤਾਰ ਦੇ)। ਦੁਖਦਾਰੀ= ਦੁਖ ਨੂੰ ਦਾਰਿਨ ਵਾਲਾ, ਦੁਖ ਦਾ ਨਾਸ ਕਰਨ ਵਾਲਾ।

੨੯ ਜਿਨ੍ਹਾਂ ਪਾਸ ਮਾਣ (ਫ਼ਖ਼ਰ) ਕਰਨ ਵਾਸਤੇ ਕੋਈ ਚੀਜ਼ ਨਹੀਂ, ਓਹਨਾਂ ਦਾ ਤੂੰ ਮਾਣ ਹੈਂ।

੩੦ ਜੋ ਨਾਚੀਜ਼ (ਨਿਕੰਮੇ) ਹਨ ਓਹਨਾਂ ਨੂੰ ਤੂੰ ਵਡਿਆਈ ਦੇ ਕੇ ਵਡਾ ਬਣਾ ਦੇਂਦਾ ਹੈਂ।

੩੧ ਜਿਸ ਤਰਾਂ ਬੱਚਾ ਪ੍ਰੇਮ ਅਤੇ ਸੁਭਾਵ ਦੇ ਅਧੀਨ ਲਖ ਕਸੂਰ ਕਰਦਾ ਹੈ ਅਤੇ ਪਿਤਾ ਮਤ ਦੇ ਕੇ ਕਈ ਤਰ੍ਹਾਂ ਝਿੜਕਦਾ ਹੈ, ਪਰ ਫੇਰ ਪਿਆਰ ਨਾਲ ਗਲੇ ਲਾ ਲੈਂਦਾ ਹੈ ; ਏਸੇ ਤਰਾਂ ਮਨੁਖ ਦੇ ਪਿਛਲੇ ਕਸੂਰ ਹਰੀ ਬਖਸ਼ ਲੈਂਦਾ ਹੈ ਅਤੇ ਅਗੇ ਨੂੰ ਚੰਗੇ ਰਸਤੇ ਪਾ ਦੇਂਦਾ ਹੈ।

---

* ਇਹ ਵੈਰਾਗ ਮਈ ਸ਼ਬਦ ਗੁਰੂ ਅਰਜਨ ਦੇਵ ਜੀ ਨੇ ਉਸ ਵੇਲੇ ਉਚਾਰਿਆ ਜਦ ਉਨ੍ਹਾਂ ਨੂੰ ਆਪਣੇ ਸੰਬੰਧੀ ਸਹਾਰੀ ਮਲ ਦੇ ਲੜਕੇ ਦੇ ਵਿਆਹ ਉਤੇ ਲਾਹੌਰ ਗਿਆਂ ਬਹੁਤ ਚਿਰ ਹੋ ਗਿਆ ਸੀ ਅਤੇ ਆਪਣੇ ਪਿਤਾ ਗੁਰੂ ਜੀ ਵਲੋਂ ਕੋਈ ਚਿਠੀ ਨਹੀਂ ਸੀ ਆਈ।

ਆਗੈ ਮਾਰਗਿ ਪਾਵੈ॥ ੨ ॥ ਹਰਿ ਅੰਤਰਜਾਮੀ[੧] ਸਭ ਬਿਧਿ[੨] ਜਾਣੈ ਤਾ ਕਿਸੁ ਪਹਿ ਆਖਿ ਸੁਣਾਈਐ॥ [੩]ਕਹਣੈ ਕਥਨਿ ਨ ਭੀਜੈ ਗੋਬਿੰਦੁ ਹਰਿ ਭਾਵੈ ਪੈਜ ਰਖਾਈਐ॥ [੪]ਅਵਰ ਓਟ ਮੈ ਸਗਲੀ ਦੇਖੀ ਇਕ ਤੇਰੀ ਓਟ ਰਹਾਈਐ[੫]॥੩॥ ਹੋਇ ਦਇਆਲੁ ਕਿਰਪਾਲੁ ਪ੍ਰਭੁ ਠਾਕੁਰੁ ਆਪੇ ਸੁਣੈ ਬੇਨੰਤੀ॥ ਪੂਰਾ ਸਤਗੁਰੁ ਮੇਲਿ ਮਿਲਾਵੈ [੬]ਸਭ ਚੂਕੈ ਮਨ ਕੀ ਚਿੰਤੀ॥ [੭]ਹਰਿ ਹਰਿ ਨਾਮੁ ਅਵਖਦੁ ਮੁਖਿ ਪਾਇਆ ਜਨ ਨਾਨਕ ਸੁਖਿ ਵਸੰਤੀ॥ ੪ ॥ ੧੨ ॥ ੬੨ ॥ ਸੋਰਠਿ ਮਹਲਾ ੫ ॥ ਸਿਮਰਿ ਸਿਮਰਿ ਪ੍ਰਭ ਭਏ ਅਨੰਦਾ ਦੁਖ [੮]ਕਲੇਸ ਸਭਿ ਨਾਠੇ॥ ਗੁਨ ਗਾਵਤ ਧਿਆਵਤ ਪ੍ਰਭੁ ਅਪਨਾ ਕਾਰਜ ਸਗਲੇ ਸਾਂਠੇ[੯]॥ ੧ ॥ [੧੦]ਜਗ ਜੀਵਨ ਨਾਮੁ ਤੁਮਾਰਾ॥ ਗੁਰ ਪੂਰੇ ਦੀਓ ਉਪਦੇਸਾ [੧੧]ਜਪਿ ਭਉਜਲੁ ਪਾਰਿ ਉਤਾਰਾ॥ ੧ ॥ਰਹਾਉ॥ [੧੨]ਤੂਹੈ ਮੰਤ੍ਰੀ ਸੁਨਹਿ ਪ੍ਰਭ ਤੂਹੈ ਸਭੁ ਕਿਛੁ ਕਰਣੈਹਾਰਾ॥ [੧੩]ਤੂ ਆਪੇ ਦਾਤਾ ਆਪੇ ਭੁਗਤਾ ਕਿਆ ਇਹੁ ਜੰਤੁ ਵਿਚਾਰਾ॥ ੨ ॥ ਕਿਆ ਗੁਣ ਤੇਰੇ [੧੪]ਆਖਿ ਵਖਾਣੀ ਕੀਮਤਿ ਕਹਣੁ ਨ ਜਾਈ॥ [੧੫]ਪੇਖਿ ਪੇਖਿ ਜੀਵੈ ਪ੍ਰਭੁ ਅਪਨਾ ਅਚਰਜੁ ਤੁਮਹਿ ਵਡਾਈ॥੩॥ [੧੬]ਧਾਰਿ ਅਨੁਗ੍ਰਹੁ ਆਪਿ ਪ੍ਰਭ ਸ੍ਵਾਮੀ ਪਤਿ ਮਤਿ ਕੀਨੀ ਪੂਰੀ ॥ ਸਦਾ ਸਦਾ ਨਾਨਕ ਬਲਿਹਾਰੀ ਬਾਛਉ ਸੰਤਾ ਧੂਰੀ॥ ੪ ॥ ੧੩ ॥ ੬੩ ॥ ਸੋਰਠਿ ਮਃ ੫ ॥ [੧੭]ਗੁਰੁ ਪੂਰਾ ਨਮਸਕਾਰੇ॥ ਪ੍ਰਭਿ ਸਭੇ ਕਾਜ ਸਵਾਰੇ॥ ਹਰਿ ਅਪਣੀ ਕਿਰਪਾ ਧਾਰੀ ॥ ਪ੍ਰਭ ਪੂਰਨ ਪੈਜ ਸਵਾਰੀ॥ ੧ ॥ ਅਪਨੇ ਦਾਸ ਕੋ ਭਇਓ ਸਹਾਈ॥ [੧੮]ਸਗਲ ਮਨੋਰਥ ਕੀਨੇ ਕਰਤੈ ਊਣੀ ਬਾਤ ਨ ਕਾਈ॥ਰਹਾਉ॥ [੧੯]ਕਰਤੈ ਪੁਰਖਿ ਤਾਲੁ ਦਿਵਾਇਆ॥ ਪਿਛੈ ਲਗਿ ਚਲੀ ਮਾਇਆ॥ ਤੋਟਿ ਨ ਕਤਹੂ ਆਵੈ॥ ਮੇਰੇ ਪੂਰੇ ਸਤਗੁਰ ਭਾਵੈ॥ ੨ ॥ ਸਿਮਰਿ ਸਿਮਰਿ ਦਇਆਲਾ॥ [੨੦]ਸਭਿ ਜੀਅ ਭਏ ਕਿਰਪਾਲਾ॥ ਜੈਜੈਕਾਰੁ ਗੁਸਾਈ[੨੧]॥ ਜਿਨਿ [੨੨]ਪੂਰੀ ਬਣਤ ਬਣਾਈ॥ ੩ ॥ ਤੂ ਭਾਰੋ[੨੩] ਸੁਆਮੀ ਮੋਰਾ॥ [੨੪]ਇਹੁ ਪੁੰਨੁ ਪਦਾਰਥੁ ਤੇਰਾ॥ ਜਨ ਨਾਨਕ ਏਕੁ ਧਿਆਇਆ॥ [੨੫]ਸਰਬ ਫਲਾ ਪੁੰਨੁ ਪਾਇਆ॥ ੪ ॥ ੧੪ ॥ ੬੪ ॥

ਸੋਰਠਿ ਮਹਲਾ ੫* ਘਰੁ ੩ ਦੁਪਦੇ

ੴ ਸਤਿਗੁਰ ਪ੍ਰਸਾਦਿ॥

ਰਾਮਦਾਸ ਸਰੋਵਰਿ ਨਾਤੇ॥ ਸਭਿ ਉਤਰੇ ਪਾਪ ਕਮਾਤੇ[੨੬]॥ [੨੭]ਨਿਰਮਲ ਹੋਏ ਕਰਿ ਇਸਨਾਨਾ ॥ ਗੁਰਿ ਪੂਰੈ ਕੀਨੇ ਦਾਨਾ ॥ ੧ ॥ [੨੮]ਸਭਿ ਕੁਸਲ ਖੇਮ ਪ੍ਰਭਿ ਧਾਰੇ ॥ ਸਹੀ ਸਲਾਮਤਿ ਸਭਿ ਥੋਕ ਉਬਾਰੇ ਗੁਰ ਕਾ ਸਬਦੁ ਵੀਚਾਰੇ ॥ ਰਹਾਉ ॥ ਸਾਧਸੰਗਿ [੨੯]ਮਲੁ ਲਾਥੀ ॥ ਪਾਰਬ੍ਰਹਮੁ ਭਇਓ ਸਾਥੀ ॥ ਨਾਨਕ ਨਾਮੁ

੧ ਮਨ ਦੀ ਜਾਣਨ ਵਾਲਾ ।
੨ (ਸਭ) ਹਾਲਤਾਂ ।
੩ ਗੋਬਿੰਦ (ਪ੍ਰਿਥਵੀ ਦਾ ਮਾਲਕ) ਸਾਡੀਆਂ ਗੱਲਾਂ ਬਾਤਾਂ ਨਾਲ ਭਿਜਦਾ (ਰੀਝਦਾ) ਨਹੀਂ ; ਓਹਦੀ ਖੁਸ਼ੀ ਹੋਵੇ ਤਾਂ ਸਾਡੀ ਇੱਜ਼ਤ ਰਖ ਲੈਂਦਾ ਹੈ ।
੪ ਹੋਰ ਦੁਨੀਆਵੀ ਆਸਰੇ ਮੈਂ (ਪੜਤਾਲ ਕੇ) ਸਾਰੇ ਦੇਖੇ ਹਨ ।
੫ ਰਹਿ ਸਕਦੇ ਹਾਂ, ਬਚ ਸਕਦੇ, ਟਿਕ ਸਕਦੇ ਹਾਂ ।
੬ ਮਨ ਦੀ ਸਾਰੀ ਚਿੰਤਾ (ਫ਼ਿਕਰ) ਦੂਰ ਹੋ ਜਾਂਦੀ ਹੈ ।
੭ ਹਰੀ-ਨਾਮ ਰੂਪ ਦਵਾਈ ਮੇਰੇ ਮੂੰਹ ਵਿਚ ਪਾਈ ਤਾਂ ਮੈਂ ਸੁਖ ਨਾਲ ਵੱਸਣ ਲੱਗੀ ।
੮ ਸੰਤਾਪ, ਅੰਦਰ ਦੇ ਦੁਖ ਸਭ ਭੱਜ ਗਏ ।
੯ ਸੰਢੇ, ਜੋੜੇ, ਗੰਢੇ, ਠੀਕ ਕੀਤੇ, ਸਵਾਰੇ ।
੧੦ ਸੰਸਾਰ ਦੀ ਜਿੰਦ ।
੧੧ (ਨਾਮ) ਜਪ ਕੇ ਸੰਸਾਰ ਸਮੁੰਦਰ ਤੋਂ ਪਾਰ ਕਰ ਦਿਤਾ ।
੧੨ ਹੇ ਹਰੀ ! ਤੂੰ ਆਪ ਹੀ ਵਜ਼ੀਰ (ਸਲਾਹਕਾਰ) ਹੈਂ, ਤੂੰ ਹੀ ਪੁਕਾਰ ਸੁਣਨ ਵਾਲਾ ਹੈਂ (ਭਾਵ ਤੂੰ ਕਿਸੇ ਦੀ ਸਲਾਹ ਨਹੀਂ,ਆਪਣੀ ਸਲਾਹ ਹੀ ਵਰਤਦਾ ਹੈਂ, ਅਤੇ ਆਪ ਹੀ ਸ਼ਕਾਇਤ ਸੁਣਦਾ ਹੈਂ) ।
੧੩ ਤੂੰ ਆਪੇ ਪਦਾਰਥ ਦੇਣ ਵਾਲਾ ਹੈਂ ਅਤੇ ਆਪੇ ਉਸ ਦਾਤ ਦਾ ਅਨੰਦ ਲੈਣ ਵਾਲਾ ਹੈਂ ; ਇਹ ਜੀਵ (ਮਨੁਖ) ਕੀ ਚੀਜ਼ ਹੈ ?
੧੪ ਆਖ ਕੇ ਬਿਆਨ ਕਰਾਂ ।
੧੫ ਇਹ ਦਾਸ ਆਪਣੇ ਪ੍ਰਭੂ ਨੂੰ ਦੇਖ ਦੇਖ ਕੇ ਜੀਂਦਾ ਹੈ ; ਤੇਰੀ ਵਡਿਆਈ ਅਜੀਬ ਹੈ ।
੧੬ ਆਪ ਮਾਲਕ ਪ੍ਰਭੂ ਨੇ ਕਿਰਪਾ ਕਰ ਕੇ ਇੱਜ਼ਤ ਰਖ ਲਈ ਅਤੇ ਚੰਗੀ ਮੱਤ ਦਿਤੀ । ਮੈਂ ਸਦਾ ਕੁਰਬਾਨ ਹਾਂ ਅਤੇ ਸੰਤਾਂ ਦੀ ਚਰਨ-ਧੂੜ ਮੰਗਦਾ ਹਾਂ (ਸੰਤਾਂ ਦੀ ਸੰਗਤ ਮੰਗਦਾ ਹਾਂ) ।
੧੭ ਪੂਰੇ ਗੁਰੂ ਨੂੰ ਨਮਸਕਾਰ ਕੀਤੀ, ਮੱਥਾ ਟੇਕਿਆ, ਚਰਨ ਛੋਹੇ ।
੧੮ ਕਰਤਾਰ ਨੇ ਸਾਰੀਆਂ ਇੱਛਾਂ ਪੂਰੀਆਂ ਕਰ ਦਿਤੀਆਂ ; ਕਿਸੇ ਗਲ ਦੀ ਕਸਰ ਨਾ ਰਹੀ ।
੧੯ ਕਰਤਾਰ ਨੇ ਸਰੋਵਰ ਬਣਵਾਇਆ ਹੈ । ਮਾਇਆ ਹੁਕਮ ਵਿਚ ਸੇਵਾ ਕਰਨ ਲਗ ਪਈ (ਦੌਲਤ ਬੇਅੰਤ ਆਉਣ ਲਗ ਪਈ ਹੈ) । ਕਿਸੇ ਚੀਜ਼ ਦੀ ਥੁੜ ਨਹੀਂ ਰਹੀ ।
੨੦ ਸਾਰੇ ਲੋਕ ਸਾਡੇ ਉਤੇ ਮਿਹਰਬਾਨ ਹੋ ਗਏ । ਦੇਖੋ ਪੰਨਾ ੬੨੨, ਫੁਟ ਨੋਟ *।
੨੧ ਪ੍ਰਿਥਵੀ ਦਾ ਮਾਲਕ ।
੨੨ ਕਮਾਲ ਦੀ ਰਚਨਾ ਰਚੀ ।
੨੩ ਵਡਾ, ਮਹਾਨ ।
੨੪ ਇਹ ਚੀਜ਼ ਅਤੇ ਇਸ ਦੇ ਦੇਣ ਦੀ ਭਲਿਆਈ ਤੇਰੀ ਹੀ ਹੈ ।
੨੫ ਸਰਬ-ਫਲਾ ਪੁੰਨੁ=ਸਾਰੇ ਫਲਾਂ ਵਾਲਾ ਪੁੰਨ, ਉਹ ਦਾਨ ਜਿਸ ਤੋਂ ਸਾਰੇ ਫਲ ਮਿਲ ਜਾਣ । 'ਸਰਬ-ਫਲਾ' ਵਿਸ਼ੇਸ਼ਣ ਹੈ 'ਪੁੰਨੁ' ਦਾ ; ਜਿਵੇਂ 'ਸਰਬ-ਸੁਖਾ ਫਲ' ਵਿਚ 'ਸਰਬ-ਸੁਖਾ' ਵਿਸ਼ੇਸ਼ਣ ਹੈ ਫਲ ਦਾ । ਦੇਖੋ ਪੰ: ੩੨੨, ਨੋਟ ੧੫, ਅਤੇ ਪੰ: ੬੨੮, ਫੁਟ ਨੋਟ * ।
੨੬ ਪਿਛਲੇ ਕੀਤੇ ਹੋਏ (ਪਾਪ) ।
੨੭ ਇਸ਼ਨਾਨ ਕਰ ਕੇ ਪਵਿੱਤਰ ਹੋਏ ।
੨੮ ਪ੍ਰਭੂ ਨੇ ਸਭ ਸੁਖ ਸਾਂਦ ਵਰਤਾ ਦਿਤੀ ਅਤੇ ਸਭ ਚੀਜ਼ਾਂ ਜਿਉਂ ਦੀਆਂ ਤਿਉਂ ਬਚਾ ਰਖੀਆਂ, ਕਿਉਂਕਿ ਗੁਰੂ ਦਾ ਸ਼ਬਦ ਵਿਚਾਰਿਆ ਹੈ ।
੨੯ ਪਾਪਾਂ ਦੀ ਮੈਲ ਲਹਿ ਗਈ ।

---

* ਇਹਨਾਂ ਤੀਹਾਂ ਸ਼ਬਦਾਂ ਵਿਚ ਵੀ ਮਜ਼ਮੂਨ ਉਤਲਾ ਹੀ ਹੈ : ਹਰੀ ਤੇ ਗੁਰੂ ਦੇ ਮਿਲਾਪ ਉਤੇ ਖੁਸ਼ੀ ਅਤੇ ਧਨਵਾਦ । ਇਨ੍ਹਾਂ ਵਿਚ ਵੀ ਵਡਾਲੀ ਤੋਂ ਵਾਪਸ ਸ੍ਰੀ ਅੰਮ੍ਰਿਤਸਰ ਜੀ ਆਉਣ, ਹਰਿਮੰਦਰ ਸਾਹਿਬ ਅਤੇ ਸਰੋਵਰ ਦੀ ਪੂਰਨਤਾ ਦੀ ਖੁਸ਼ੀ ਅਤੇ ਸ੍ਰੀ ਹਰਿਗੋਬਿੰਦ ਸਾਹਿਬ ਜੀ ਦੇ ਬੀਮਾਰੀ ਤੋਂ ਉਠਣ ਲਈ ਧਨਵਾਦ ਦਾ ਜ਼ਿਕਰ ਹੈ । ਇਨ੍ਹਾਂ ਸਾਕਿਆਂ ਦੇ ਸੰਬੰਧ ਵਿਚ ਇਹ ਤੁਕਾਂ ਖਾਸ ਧਿਆਨ ਜੋਗ ਹਨ : "ਸੋ ਘਰੁ ਦਯਿ ਵਸਾਇਆ," "ਬੇਦਨ ਸਤਿਗੁਰਿ ਆਪਿ ਗਵਾਈ," 'ਤਾਪੁ ਗਵਾਇਆ ਗੁਰਿ ਪੂਰੇ,' 'ਇਹੁ ਲਹੁੜਾ ਗੁਰੂ ਉਬਾਰਿਆ,' 'ਸੀਤਲਾ ਠਾਕਿ ਰਹਾਈ,' 'ਮਿਲਿ ਕੁਸਲ ਸੇਤੀ ਘਰਿ ਆਏ,' 'ਸੁਖ ਸਾਂਦਿ ਘਰਿ ਆਇਆ,' 'ਘਰਿ ਸਹੀ ਸਲਾਮਤਿ ਆਏ,' 'ਸੁਖ ਸਾਂਦਿ ਫਿਰਿ ਆਏ,' 'ਜਿਣਿ ਘਰਿ ਆਏ ਸੋਭਾ ਸੇਤੀ ।'

ਧਿਆਇਆ ॥ [੧]ਆਦਿ ਪੁਰਖ ਪ੍ਰਭੁ ਪਾਇਆ ॥ ੨ ॥ ੧ ॥ ੬੫ ॥ ਸੋਰਠਿ
ਮਹਲਾ ੫ ॥ ਜਿਤੁ[੨] ਪਾਰਬ੍ਰਹਮੁ [੩]ਚਿਤਿ ਆਇਆ ॥ *ਸੋ ਘਰੁ ਦਯਿ ਵਸਾਇਆ ॥
[੪]ਸੁਖ ਸਾਗਰੁ ਗੁਰੁ ਪਾਇਆ ॥ ਤਾ [੫]ਸਹਸਾ ਸਗਲ ਮਿਟਾਇਆ ੧ ॥ ਹਰਿ ਕੇ
ਨਾਮ ਕੀ ਵਡਿਆਈ ॥ [੬]ਆਠ ਪਹਰ ਗੁਣ ਗਾਈ ॥ ਗੁਰ ਪੂਰੇ ਤੇ ਪਾਈ ॥
ਰਹਾਉ ॥ [੭]ਪ੍ਰਭ ਕੀ ਅਕਥ ਕਹਾਣੀ ॥ ਜਨ ਬੋਲਹਿ ਅੰਮ੍ਰਿਤ ਬਾਣੀ ॥ ਨਾਨਕ
ਦਾਸ ਵਖਾਣੀ[੮] ॥ ਗੁਰ ਪੂਰੇ ਤੇ ਜਾਣੀ ॥ ੨ ॥ ੨ ॥ ੬੬ ॥ ਸੋਰਠਿ ਮਹਲਾ ੫ ॥
[੯]ਆਗੈ ਸੁਖੁ ਗੁਰਿ ਦੀਆ ॥ ਪਾਛੈ ਕੁਸਲ ਖੇਮ ਗੁਰਿ ਕੀਆ ॥ [੧੦]ਸਰਬ ਨਿਧਾਨ
ਸੁਖ ਪਾਇਆ ॥ ਗੁਰੁ ਅਪੁਨਾ ਰਿਦੈ[੧੧] ਧਿਆਇਆ ॥ ੧ ॥ ਅਪਨੇ ਸਤਿਗੁਰ
ਕੀ ਵਡਿਆਈ ॥ [੧੨]ਮਨ ਇਛੇ ਫਲ ਪਾਈ ॥ [੧੩]ਸੰਤਹੁ ਦਿਨੁ ਦਿਨੁ ਚੜੈ ਸਵਾਈ ॥
ਰਹਾਉ ॥ ॥ [੧੪]ਜੀਅ ਜੰਤ ਸਭਿ ਭਏ ਦਇਆਲਾ ਪ੍ਰਭਿ ਅਪਨੇ ਕਰਿ ਦੀਨੇ ॥
ਸਹਜ ਸੁਭਾਇ ਮਿਲੇ ਗੋਪਾਲਾ ਨਾਨਕ ਸਾਚਿ ਪਤੀਨੇ ॥ ੨ ॥ ੩ ॥ ੬੭ ॥ ਸੋਰਠਿ
ਮਹਲਾ ੫ ॥ [੧੫]ਗੁਰ ਕਾ ਸਬਦੁ ਰਖਵਾਰੇ ॥ ਚਉਕੀ ਚਉਗਿਰਦ ਹਮਾਰੇ ॥
ਰਾਮਨਾਮਿ ਮਨੁ ਲਾਗਾ ॥ ਜਮੁ ਲਜਾਇ ਕਰਿ ਭਾਗਾ ॥ ੧ ॥ ਪ੍ਰਭ ਜੀ ਤੂ ਮੇਰੋ
ਸੁਖਦਾਤਾ ॥ ਬੰਧਨ ਕਾਟਿ ਕਰੇ ਮਨੁ ਨਿਰਮਲੁ[੧੬] ਪੂਰਨ ਪੁਰਖੁ ਬਿਧਾਤਾ[੧੭] ॥
ਰਹਾਉ ॥ ਨਾਨਕ ਪ੍ਰਭੁ ਅਬਿਨਾਸੀ[੧੮] ॥ [੧੯]ਤਾ ਕੀ ਸੇਵ ਨ ਬਿਰਥੀ ਜਾਸੀ ॥
ਅਨਦ ਕਰਹਿ ਤੇਰੇ ਦਾਸਾ ॥ ਜਪਿ ਪੂਰਨ ਹੋਈ ਆਸਾ[੨੦] ॥ ੨ ॥ ੪ ॥ ੬੮ ॥
ਸੋਰਠਿ ਮਹਲਾ ੫ ॥ ਗੁਰ ਅਪੁਨੇ ਬਲਿਹਾਰੀ[੨੧] ॥ ਜਿਨਿ [੨੨]ਪੂਰਨ ਪੈਜ
ਸਵਾਰੀ ॥ [੨੩]ਮਨ ਚਿੰਦਿਆ ਫਲੁ ਪਾਇਆ ॥ ਪ੍ਰਭੁ ਅਪੁਨਾ ਸਦਾ ਧਿਆਇਆ ॥
੧ ॥ ਸੰਤਹੁ ਤਿਸੁ ਬਿਨੁ ਅਵਰੁ ਨ ਕੋਈ ॥ ਕਰਣ ਕਾਰਣ ਪ੍ਰਭੁ ਸੋਈ ॥ ਰਹਾਉ ॥
[੨੪]ਪ੍ਰਭਿ ਅਪਨੈ ਵਰ ਦੀਨੇ ॥ ਸਗਲ ਜੀਅ ਵਸਿ ਕੀਨੇ ॥ ਜਨ ਨਾਨਕ
ਨਾਮੁ ਧਿਆਇਆ ॥ ਤਾ ਸਗਲੇ ਦੂਖ ਮਿਟਾਇਆ ॥ ੨ ॥ ੫ ॥ ੬੯ ॥ ਸੋਰਠਿ
ਮਹਲਾ ੫ ॥ † ਤਾਪੁ ਗਵਾਇਆ ਗੁਰਿ ਪੂਰੇ ॥ [੨੫]ਵਾਜੇ ਅਨਹਦ ਤੂਰੇ ॥ [੨੬]ਸਰਬ
ਕਲਿਆਣ ਪ੍ਰਭਿ ਕੀਨੇ ॥ ਕਰਿ ਕਿਰਪਾ ਆਪਿ ਦੀਨੇ ॥ ੧ ॥ ਬੇਦਨ[੨੭] ਸਤਿਗੁਰਿ
ਆਪਿ ਗਵਾਈ ॥ ਸਿਖ ਸੰਤ ਸਭਿ ਸਰਸੇ[੨੮] ਹੋਏ ਹਰਿ ਹਰਿ ਨਾਮੁ
ਧਿਆਈ ॥ ਰਹਾਉ ॥ ਜੋ ਮੰਗਹਿ ਸੋ ਲੇਵਹਿ ॥ ਪ੍ਰਭ ਅਪਣਿਆ ਸੰਤਾ ਦੇਵਹਿ ॥
ਹਰਿਗੋਵਿਦੁ ਪ੍ਰਭਿ ਰਾਖਿਆ ॥ [੨੯]ਜਨ ਨਾਨਕ ਸਾਚੁ ਸੁਭਾਖਿਆ ॥
੨ ॥ ੬ ॥ ੭੦ ॥ ਸੋਰਠਿ ਮਹਲਾ ੫ ॥ [੩੦]ਸੋਈ ਕਰਾਇ ਜੋ ਤੁਧੁ ਭਾਵੈ ॥ ਮੋਹਿ
ਸਿਆਣਪ ਕਛੂ ਨ ਆਵੈ ॥ ਹਮ ਬਾਰਿਕ[੩੧] ਤਉ ਸਰਣਾਈ ॥ ਪ੍ਰਭਿ ਆਪੇ ਪੈਜ

੧ ਸਭ ਤੋਂ ਪਹਿਲਾਂ ਦੀ ਹਸਤੀ, ਵਾਹਿਗੁਰੂ।
੨ ਜਿਥੇ।
੩ ਯਾਦ ਆਇਆ।
੪ ਸੁਖਾਂ ਦਾ ਸਮੁੰਦਰ, ਗੁਰੂ।
੫ ਸਾਰੇ ਸ਼ੋਕ, ਭਰਮ।
੬ ਸਾਰਾ ਦਿਨ, ਹਮੇਸ਼ਾਂ।
੭ ਉਹ ਕਹਾਣੀ ਜੋ ਬਿਆਨ ਨਾ ਹੋ ਸਕੇ, ਹਰੀ ਦੀ ਵਡਿਆਈ।
੮ ਬਿਆਨ ਕੀਤੀ, ਉਚਾਰਨ ਕੀਤੀ।
੯ ਆਗੇ ਪਾਛੈ=ਹਰ ਥਾਂ। ਕੁਸਲ ਖੇਮ=ਖੈਰ ਖਰੀਅਤ, ਸੁਖ ਸਾਂਦ।
੧੦ ਐਸਾ ਸੁਖ ਜਿਸ ਵਿਚ ਸਾਰੀਆਂ ਨਿਧੀਆਂ ਵਾਲੇ ਸੁਖ ਆ ਜਾਣ। 'ਨਿਧਿ' ਲਈ ਦੇਖੋ ਪੰਨਾ ੩੫੩, ਫੁਟ ਨੋਟ *।
੧੧ ਮਨ ਵਿਚ।
੧੨ ਮਨ ਮੰਗੀਆਂ ਮੁਰਾਦਾਂ।
੧੩ ਹੇ ਸੰਤੋ! ਸਤਿਗੁਰੂ ਦੀ ਵਡਿਆਈ ਦਿਨ ਦਿਨ, ਹਮੇਸ਼ਾਂ ਵਧਦੀ ਹੈ।
੧੪ ਦੇਖੋ ਪਿਛਲੇ ਪੰਨੇ ਦਾ ਨੋਟ ੨੦। ਸਾਰੇ ਹੀ ਲੋਕ ਸਾਡੇ ਉਤੇ ਮਿਹਰਬਾਨ ਹੋ ਗਏ; ਪ੍ਰਭੂ ਨੇ ਉਹਨਾਂ ਨੂੰ ਸਾਡੇ ਆਪਣੇ ਬਣਾ ਦਿੱਤਾ ਹੈ। ਪ੍ਰਿਥਵੀ ਦਾ ਪਾਲਣਵਾਲਾ ਹਰੀ ਸੁਭਾਵਕ ਹੀ ਮਿਲ ਗਿਆ ਹੈ ਅਤੇ ਸਚ ਰਾਹੀਂ ਤਸੱਲੀ ਹੋ ਗਈ ਹੈ।
੧੫ ਗੁਰੂ ਦਾ ਉਪਦੇਸ਼ ਸਾਡਾ ਰਾਖਾ ਹੈ। ਸਾਡੇ ਦੁਆਲੇ ਇਹ ਪਹਿਰਾ ਹੈ। ਸਾਡਾ ਮਨ ਰਾਮ-ਨਾਮ ਵਿਚ ਲਗ ਗਿਆ; ਏਸ ਲਈ ਜਮ ਸ਼ਰਮਿੰਦਾ ਹੋ ਕੇ ਨਠ ਗਿਆ (ਮੌਤ ਦਾ ਡਰ ਨਾ ਰਹਿਆ)।
੧੬ ਪਵਿਤਰ।
੧੭ [ਸੰ: ਵਿਧਾਤ੍ਰਿ] ਰਚਣ ਵਾਲਾ, ਕਰਤਾਰ।
੧੮ ਅਮਰ, ਨਾ ਮਰਨ ਵਾਲਾ।
੧੯ ਉਸ ਦੀ ਸੇਵਾ ਕੀਤੀ ਨਿਸਫਲ ਨਹੀਂ ਜਾਂਦੀ।
੨੦ ਮਨ ਦੀ ਇੱਛਾ।
੨੧ ਸਦਕੇ, ਕੁਰਬਾਨ ਹਾਂ।
੨੨ ਪੂਰੀ ਤਰਾਂ ਇੱਜ਼ਤ ਰਖ ਲਈ।
੨੩ ਮਨ ਵਿਚ ਚਿਤਵਿਆ, ਮਨ-ਮੰਗਿਆ, ਮਨ-ਭਾਉਂਦਾ।
੨੪ ਆਪਣੇ ਪ੍ਰਭੂ ਨੇ ਅਸੀਸਾਂ, ਬਰਕਤਾਂ ਦਿਤੀਆਂ ਅਤੇ ਸਭ ਲੋਕ ਮਾਤਹਿਤ ਕਰ ਦਿਤੇ (ਸਾਡਾ ਹੁਕਮ ਮੰਨਣ ਲਗ ਪਏ)।
੨੫ ਆਤਮਕ ਅਨੰਦ ਦੇ ਵਾਜੇ ਵੱਜੇ। ਦੇਖੋ ਪੰਨਾ ੩੭੦, ਨੋਟ ੩੨।
੨੬ ਸਾਰੇ ਸੁਖ, ਹਰ ਤਰ੍ਹਾਂ ਦੀ ਖੈਰੀਅਤ।
੨੭ ਬਿਮਾਰੀ, ਪੀੜ।
੨੮ ਸ-ਰਸੇ, ਸਹਤ ਰਸ ਦੇ ਹੋਏ, ਹਰੇ ਭਰੇ ਖੁਸ਼ ਹੋਏ।
੨੯ ਦਾਸ ਨੇ ਸਚ ਚੰਗੀ ਤਰਾਂ ਕਹਿ ਦਿਤਾ ਹੈ।
੩੦ ਹੇ ਵਾਹਿਗੁਰੂ! ਮੈਥੋਂ ਓਹੀ ਕੰਮ ਕਰਾਉਂਦਾ ਹੈਂ ਜੋ ਤੈਨੂੰ ਭਾਉਂਦਾ ਹੈ; ਮੈਨੂੰ ਕੋਈ ਸਿਆਣਪ ਨਹੀਂ ਆਉਂਦੀ।
੩੧ ਬੱਚੇ।

---

* ਪਰਮੇਸ਼ਰ ਨੇ ਉਹ ਘਰ ਵਸਾ ਦਿਤਾ ਹੈ, ਸਾਨੂੰ ਬਣਾ ਕੇ ਦਿਤਾ ਹੈ। (ਇਥੇ ਭਾਵ ਅੰਮ੍ਰਿਤਸਰ ਜੀ ਦੇ ਹਰਿ-ਮੰਦਰ ਸਾਹਿਬ ਦੇ ਬਣਨ ਤੋਂ ਹੈ।) 'ਦਯਿ' (ਦਯੁ ਤੋਂ) ਨੇਮ ੨੦ (ੳ) ਅਨੁਸਾਰ ਲਗੀ ਸਿਹਾਰੀ ਵਾਲਾ ਹੈ।

† ਬਾਲਕ ਹਰਿਗੋਬਿੰਦ ਜੀ ਦੀ ਬਿਮਾਰੀ ਦੂਰ ਹੋਣ ਦਾ ਜ਼ਿਕਰ ਹੈ।

ਰਖਾਈ ॥ ੧ ॥ ਮਰਾ ਮਾਤ ਪਿਤਾ [੧]ਹਰਿ ਰਾਇਆ ॥ [੨]ਕਰਿ ਕਿਰਪਾ ਪ੍ਰਤਿਪਾਲਣ ਲਾਗਾ ਕਰੀਂ ਤੇਰਾ ਕਰਾਇਆ ॥ ਰਹਾਉ ॥ ਜੀਅ ਜੰਤ ਤੇਰੇ ਧਾਰੇ[੩] ॥ [੪]ਪ੍ਰਭ ਡੋਰੀ ਹਾਥਿ ਤੁਮਾਰੇ ॥ ਜਿ ਕਰਾਵੈ ਸੋ ਕਰਣਾ ॥ ਨਾਨਕ ਦਾਸ ਤੇਰੀ ਸਰਣਾ ॥ ੨ ॥ ੭ ॥ ੭੧ ॥ ਸੋਰਠਿ ਮਹਲਾ ੫ ॥ ਹਰਿਨਾਮੁ ਰਿਦੈ ਪਰੋਇਆ[੫] ॥ ਸਭੁ ਕਾਜੁ[੬] ਹਮਾਰਾ ਹੋਇਆ ॥ ਪ੍ਰਭ ਚਰਣੀ ਮਨੁ ਲਾਗਾ ॥ ਪੂਰਨ ਜਾ ਕੇ ਭਾਗਾ ॥ ੧ ॥ ਮਿਲਿ ਸਾਧਸੰਗਿ ਹਰਿ ਧਿਆਇਆ ॥ ਆਠ ਪਹਰ ਅਰਾਧਿਓ[੭] ਹਰਿ ਹਰਿ [੮]ਮਨ ਚਿੰਦਿਆ ਫਲੁ ਪਾਇਆ ॥ ਰਹਾਉ ॥ [੯]ਪਰਾ ਪੂਰਬਲਾ ਅੰਕੁਰੁ ਜਾਗਿਆ ॥ ਰਾਮਨਾਮਿ ਮਨੁ ਲਾਗਿਆ ॥ [੧੦]ਮਨਿ ਤਨਿ ਹਰਿ ਦਰਸਿ ਸਮਾਵੈ ॥ ਨਾਨਕ ਦਾਸ ਸਚੇ ਗੁਣ ਗਾਵੈ ॥ ੨ ॥ ੮ ॥ ੭੨ ॥ ਸੋਰਠਿ ਮਹਲਾ ੫ ॥ ਗੁਰ ਮਿਲਿ ਪ੍ਰਭੂ ਚਿਤਾਰਿਆ[੧੧] ॥ ਕਾਰਜ ਸਭਿ ਸਵਾਰਿਆ ॥ [੧੨]ਮੰਦਾ ਕੋ ਨ ਅਲਾਏ ॥ ਸਭ ਜੈਜੈਕਾਰੁ ਸੁਣਾਏ ॥ ੧ ॥ ਸੰਤਹੁ ਸਾਚੀ ਸਰਣਿ ਸੁਆਮੀ ॥ [੧੩]ਜੀਅ ਜੰਤ ਸਭਿ ਹਾਥਿ ਤਿਸੈ ਕ ਸੋ ਪ੍ਰਭੁ ਅੰਤਰਜਾਮੀ ॥ ਰਹਾਉ ॥ ਕਰਤਬ[੧੪] ਸਭਿ ਸਵਾਰੇ ॥ [੧੫]ਪ੍ਰਭਿ ਅਪਨਾ ਬਿਰਦੁ ਸਮਾਰੇ ॥ [੧੬]ਪਤਿਤ ਪਾਵਨ ਪ੍ਰਭ ਨਾਮਾ ॥ ਜਨ ਨਾਨਕ ਸਦ ਕੁਰਬਾਨਾ ॥ ੨ ॥ ੯ ॥ ੭੩ ॥ ਸੋਰਠਿ ਮਹਲਾ ੫ ॥ [੧੭]ਪਾਰਬ੍ਰਹਮਿ ਸਾਜਿ ਸਵਾਰਿਆ ॥ ਇਹੁ ਲਹੁੜਾ ਗੁਰੂ ਉਬਾਰਿਆ ॥ ਅਨਦ ਕਰਹੁ [੧੮]ਪਿਤ ਮਾਤਾ ॥ ਪਰਮੇਸਰੁ [੧੯]ਜੀਅ ਕਾ ਦਾਤਾ ॥ ੧ ॥ [੨੦]ਸੁਭ ਚਿਤਵਨਿ ਦਾਸ ਤੁਮਾਰੇ ॥ ਰਾਖਹਿ ਪੈਜ ਦਾਸ ਅਪੁਨੇ ਕੀ ਕਾਰਜ ਆਪਿ ਸਵਾਰੇ ॥ ਰਹਾਉ ॥ ਮੇਰਾ ਪ੍ਰਭੁ ਪਰਉਪਕਾਰੀ[੨੧] ॥ [੨੨]ਪੂਰਨ ਕਲ ਜਿਨਿ ਧਾਰੀ ॥ ਨਾਨਕ ਸਰਣੀ ਆਇਆ ॥ ਮਨ ਚਿੰਦਿਆ ਫਲੁ ਪਾਇਆ ॥ ੨ ॥ ੧੦ ॥ ੭੪ ॥ ਸੋਰਠਿ ਮਹਲਾ ੫ ॥ ਸਦਾ ਸਦਾ ਹਰਿ ਜਾਪੇ ॥ *ਪ੍ਰਭ ਬਾਲਕ ਰਾਖੇ ਆਪੇ ॥ [੨੩]ਸੀਤਲਾ ਠਾਕਿ ਰਹਾਈ ॥ ਬਿਘਨ ਗਏ ਹਰਿਨਾਈ ॥ ੧ ॥ ਮੇਰਾ ਪ੍ਰਭੁ ਹੋਆ ਸਦਾ ਦਇਆਲਾ ॥ [੨੪]ਅਰਦਾਸਿ ਸੁਣੀ ਭਗਤ ਅਪੁਨੇ ਕੀ ਸਭ ਜੀਅ ਭਇਆ ਕਿਰਪਾਲਾ ॥ ਰਹਾਉ ॥ [੨੫]ਪ੍ਰਭ ਕਰਣ ਕਾਰਣ ਸਮਰਾਥਾ ॥ ਹਰਿ ਸਿਮਰਤ ਸਭੁ ਦੁਖੁ ਲਾਥਾ ॥ ਅਪਣੇ ਦਾਸ ਕੀ ਸੁਣੀ ਬੇਨੰਤੀ ॥ [੨੬]ਸਭ ਨਾਨਕ ਸੁਖਿ ਸਵੰਤੀ ॥ ੨ ॥ ੧੧ ॥ ੭੫ ॥ ਸੋਰਠਿ ਮਹਲਾ ੫ ॥ ਅਪਨਾ ਗੁਰੂ ਧਿਆਏ ॥ [੨੭]ਮਿਲਿ ਕੁਸਲ ਸੇਤੀ ਘਰਿ ਆਏ ॥ ਨਾਮੈ ਕੀ ਵਡਿਆਈ ॥ ਤਿਸੁ ਕੀਮਤਿ ਕਹਣੁ ਨ ਜਾਈ ॥ ੧ ॥ ਸੰਤਹੁ ਹਰਿ ਹਰਿ ਹਰਿ ਆਰਾਧਹੁ[੨੮] ॥ ਹਰਿ ਆਰਾਧਿ ਸਭੋ ਕਿਛੁ ਪਾਈਐ ਕਾਰਜ ਸਗਲੇ ਸਾਧਹੁ[੨੯] ॥ ਰਹਾਉ ॥

੧ ਹਰੀ ਰਾਜਾ ਹੈ ।

੨ ਕਿਰਪਾ ਕਰ ਕੇ ਮੇਰੀ ਪਾਲਨਾ ਕਰਨ ਲੱਗਾ ਹੈਂ; ਮੈਂ ਓਹੀ ਕੁਝ ਕਰਦਾ ਹਾਂ ਜੋ ਤੂੰ ਕਰਾਉਂਦਾ ਹੈਂ।

੩ ਟਿਕਾਏ ਹੋਏ ਹਨ, ਪੈਦਾ ਕੀਤੇ ਹੋਏ ਹਨ ।

੪ ਹੇ ਪ੍ਰਭੂ! ਸਾਡੀ ਰੱਸੀ (ਨਕੇਲ) ਤੇਰੇ ਹਥ ਹੈ ; ਜਿੱਧਰ ਤੂੰ ਲਿਜਾਂਦਾ ਹੈਂ ਓਧਰ ਅਸੀਂ ਜਾਂਦੇ ਹਾਂ।

੫ (ਮਨ ਵਿਚ) ਪਰੋ ਲਿਆ, ਵਸਾਇਆ ।

੬ ਕੰਮ ।

੭ ਸਿਮਰਿਆ, ਯਾਦ ਕੀਤਾ ।

੮ ਮਨ ਵਿਚ ਚਿਤਵੀ ਹੋਈ, ਮਨ-ਭਾਉਂਦੀ ਮੁਰਾਦ ।

੯ ਪਿਛਲੇ ਪਿਛਲੇਰੇ ਕਰਮਾਂ ਦਾ ਬੀਜ, ਅੰਗੂਰ ਫੁਟਿਆ ਅਤੇ ਭਾਗਾਂ ਨਾਲ ਰਾਮ-ਨਾਮ ਵਿਚ ਮਨ ਲੱਗਾ ।

੧੦ (ਦਾਸ) ਮਨ ਤੇ ਤਨ ਨਾਲ ਹਰੀ ਦੇ ਦਰਸ਼ਨ ਵਿਚ ਲੀਨ ਰਹਿੰਦਾ ਹੈ ।

੧੧ ਯਾਦ ਕੀਤਾ ।

੧੨ ਕੋਈ ਭੀ ਮੈਨੂੰ ਬੁਰਾ ਨਹੀਂ ਬੋਲਦਾ, ਸਭ ਵਾਹ ਵਾਹ ਕਹਿੰਦੇ ਹਨ ।

੧੩ ਸਭ ਮਨੁਖ ਤੇ ਪਸ਼ੂ ਉਸੇ ਦੇ ਵੱਸ ਹਨ ; ਉਹ ਪ੍ਰਭੂ ਮਨ ਦੀਆਂ ਗੁਝੀਆਂ ਗਲਾਂ ਜਾਨਣ ਵਾਲਾ ਹੈ ।

੧੪ ਕੰਮ ਕਾਜ ।

੧੫ ਪ੍ਰਭੂ ਨੇ ਆਪਣਾ (ਦਇਆਲੂ ਬਖਸ਼ਿੰਦ) ਸੁਭਾ ਸੰਭਾਲਿਆ, ਵਰਤਿਆ, ਜ਼ਾਹਰ ਕੀਤਾ ।

੧੬ ਡਿਗਿਆਂ (ਪਾਪੀਆਂ, ਨੀਚਾਂ) ਨੂੰ ਪਵਿੱਤਰ ਕਰਨ ਵਾਲਾ ।

੧੭ ਪਰਮੇਸ਼ਰ ਨੇ ਪੈਦਾ ਕਰ ਕੇ ਇਸ ਨੂੰ ਸੋਹਣਾ ਕੀਤਾ । ਇਹ ਨਿੱਕਾ ਮੁੰਡਾ ਗੁਰੂ ਨੇ ਬਚਾ ਲਿਆ ।

੧੮ ਮਾਂ ਬਾਪ ।

੧੯ ਜੀਵਨ ਦਾਤਾ ।

੨੦ ਤੇਰੇ ਦਾਸ ਨੇਕ (ਚੰਗੀ) ਵਿਚਾਰ ਸੋਚਦੇ ਹਨ, ਅਤੇ ਤੂੰ ਆਪਣੇ ਦਾਸਾਂ ਦੀ ਲਾਜ ਰਖਦਾ ਹੈਂ ।

੨੧ ਦੂਜਿਆਂ ਦਾ ਭਲਾ ਕਰਨ ਵਾਲਾ ਹੈ ।

੨੨ ਜਿਸ ਨੇ ਪੂਰੀ ਸ਼ਕਤੀ ਧਾਰੀ ਹੈ, ਪਰਗਟ ਕੀਤੀ, ਵਰਤੀ ਹੈ ।

੨੩ ਚੀਰਕ ਬਿਮਾਰੀ ਰੋਕ ਕੇ ਹਟਾ ਦਿਤੀ । ਸਭ ਮੁਸ਼ਕਲਾਂ ਹਰੀ-ਨਾਮ ਦੇ ਰਾਹੀਂ ਦੂਰ ਹੋ ਗਈਆਂ ।

੨੪ ਆਪਣੇ ਭਗਤ ਦੀ ਬੇਨਤੀ ਸੁਣ ਲਈ, ਪਰਵਾਨ ਕਰ ਲਈ, ਅਤੇ ਸਭ ਲੋਕ ਉਸ ਉਤੇ ਮਿਹਰਬਾਨ ਹੋ ਗਏ ।

੨੫ ਹਰੀ ਸਭ ਸ਼ਕਤੀ ਵਾਲਾ ਹੈ ਅਤੇ ਸਭ ਕਾਰਨਾਂ ਦਾ ਵੀ ਕਰਨ ਵਾਲਾ ਹੈ ।

੨੬ ਸਭ ਦੁਨੀਆਂ ਸੁਖ ਨਾਲ ਸੋਣ ਲਗੀ, ਵਸਣ ਲਗੀ ।

੨੭ ਖ਼ੁਸ਼ੀ, ਸੁਖ ਨਾਲ ਘਰ ਵਿਚ ਵਾਪਸ ਆਏ ।

੨੮ ਸਿਮਰੋ, ਭਜੋ ।

੨੯ ਸਵਾਰੋ ।

* ਬਾਲਕ ਸ੍ਰੀ ਹਰਿਗੋਬਿੰਦ ਜੀ ਦੇ ਸੀਤਲਾ ਤੋਂ ਬਚ ਕੇ ਉਠਣ ਲਈ ਧਨਵਾਦ ਕਰਦੇ ਹਨ ।

[1]ਪ੍ਰੇਮ ਭਗਤਿ ਪ੍ਰਭ ਲਾਗੀ ॥ ਸੋ ਪਾਏ ਜਿਸੁ ਵਡਭਾਗੀ ॥ ਜਨ ਨਾਨਕ ਨਾਮੁ ਧਿਆਇਆ ॥ ਤਿਨਿ *ਸਰਬ ਸੁਖਾ ਫਲ ਪਾਇਆ ॥ ੨ ॥ ੧੨ ॥ ੭੬ ॥ ਸੋਰਠਿ ਮਹਲਾ ੫ ॥ [2]ਪਰਮੇਸਰਿ ਦਿਤਾ ਬੰਨਾ ॥ ਦੁਖ ਰੋਗ ਕਾ ਡੇਰਾ ਭੰਨਾ ॥ ਅਨਦ ਕਰਹਿ ਨਰ ਨਾਰੀ ॥ ਹਰਿ ਹਰਿ ਪ੍ਰਭਿ ਕਿਰਪਾ ਧਾਰੀ ॥ ੧ ॥ ਸੰਤਹੁ ਸੁਖੁ ਹੋਆ ਸਭ ਥਾਈ ॥ ਪਾਰਬ੍ਰਹਮੁ ਪੂਰਨ ਪਰਮੇਸਰੁ [3]ਰਵਿ ਰਹਿਆ ਸਭਨੀ ਜਾਈ ॥ ਰਹਾਉ ॥ [4]ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥ ਦਇਆਲ ਪੁਰਖ ਮਿਹਰਵਾਨਾ ॥ ਹਰਿ ਨਾਨਕ [5]ਸਾਚੁ ਵਖਾਨਾ ॥ ੨ ॥ ੧੩ ॥ ੭੭ ॥ ਸੋਰਠਿ ਮਹਲਾ ੫ ॥ [6]ਐਥੈ ਓਥੈ ਰਖਵਾਲਾ ॥ ਪ੍ਰਭ ਸਤਿਗੁਰ [7]ਦੀਨ ਦਇਆਲਾ ॥ ਦਾਸ ਅਪਨੇ [8]ਆਪਿ ਰਾਖੇ ॥ [9]ਘਟਿ ਘਟਿ ਸਬਦੁ ਸੁਭਾਖੇ ॥ ੧ ॥ ਗੁਰ ਕੇ ਚਰਣ ਊਪਰਿ [10]ਬਲਿ ਜਾਈ ॥ [11]ਦਿਨਸੁ ਰੈਨਿ ਸਾਸਿ ਸਾਸਿ ਸਮਾਲੀ ਪੂਰਨੁ ਸਭਨੀ ਥਾਈ ॥ ੧ ॥ ਰਹਾਉ ॥ ਆਪਿ ਸਹਾਈ[12] ਹੋਆ ॥ [13]ਸਚੇ ਦਾ ਸਚਾ ਢੋਆ ॥ ਤੇਰੀ ਭਗਤਿ ਵਡਿਆਈ ॥ ਪਾਈ ਨਾਨਕ ਪ੍ਰਭ ਸਰਨਾਈ ॥ ੨ ॥ ੧੪ ॥ ੭੮ ॥ ਸੋਰਠਿ ਮਹਲਾ ੫ ॥ [14]ਸਤਿਗੁਰ ਪੂਰੇ ਭਾਣਾ ॥ ਤਾ ਜਪਿਆ ਨਾਮੁ ਰਮਾਣਾ ॥ ਗੋਬਿੰਦ ਕਿਰਪਾ ਧਾਰੀ ॥ ਪ੍ਰਭਿ ਰਾਖੀ ਪੈਜ ਹਮਾਰੀ ॥ ੧ ॥ ਹਰਿ ਕੇ ਚਰਨ ਸਦਾ ਸੁਖਦਾਈ ॥ ਜੋ ਇਛਹਿ ਸੋਈ ਫਲੁ ਪਾਵਹਿ [15]ਬਿਰਥੀ ਆਸ ਨ ਜਾਈ ॥ ੧ ॥ ਰਹਾਉ ॥ ਕ੍ਰਿਪਾ ਕਰੇ ਜਿਸੁ ਪ੍ਰਾਨਪਤਿ[16] ਦਾਤਾ ਸੋਈ ਸੰਤੁ ਗੁਣ ਗਾਵੈ ॥ ਪ੍ਰੇਮ ਭਗਤਿ ਤਾ ਕਾ ਮਨੁ ਲੀਣਾ[17] ਪਾਰਬ੍ਰਹਮ [18]ਮਨਿ ਭਾਵੈ ॥ ੨ ॥ [19]ਆਠ ਪਹਰ ਹਰਿ ਕਾ ਜਸੁ ਰਵਣਾ ਬਿਖੈ ਠਗਉਰੀ ਲਾਥੀ ॥ ਸੰਗਿ ਮਿਲਾਇ ਲੀਆ ਮੇਰੈ ਕਰਤੈ ਸੰਤ ਸਾਧ ਭਏ ਸਾਥੀ ॥ ੩ ॥ [20]ਕਰੁ ਗਹਿ ਲੀਨੇ ਸਰਬਸੁ ਦੀਨੇ ਆਪਹਿ ਆਪੁ ਮਿਲਾਇਆ ॥ ਕਹੁ ਨਾਨਕ ਸਰਬ ਥੋਕ ਪੂਰਨ ਪੂਰਾ ਸਤਿਗੁਰੁ ਪਾਇਆ ॥ ੪ ॥ ੧੫ ॥ ੭੯ ॥ ਸੋਰਠਿ ਮਹਲਾ ੫ ॥ [21]ਗਰੀਬੀ ਗਦਾ ਹਮਾਰੀ ॥ ਖੰਨਾ ਸਗਲ ਰੇਨੁ ਛਾਰੀ ॥ ਇਸੁ ਆਗੈ ਕੋ ਨ ਟਿਕੈ ਵੇਕਾਰੀ ॥ ਗੁਰ ਪੂਰੇ ਏਹ ਗਲ ਸਾਰੀ ॥ ੧ ॥ ਹਰਿ ਹਰਿ ਨਾਮੁ ਸੰਤਨ ਕੀ ਓਟਾ[22] ॥ ਜੋ ਸਿਮਰੈ ਤਿਸ ਕੀ ਗਤਿ[23] ਹੋਵੈ ਉਧਰਹਿ [24]ਸਗਲੇ ਕੋਟਾ ॥ ੧ ॥ ਰਹਾਉ ॥ ਸੰਤ ਸੰਗਿ ਜਸੁ[25] ਗਾਇਆ ॥ ਇਹੁ ਪੂਰਨ ਹਰਿ ਧਨੁ ਪਾਇਆ ॥ ਕਹੁ ਨਾਨਕ ਆਪੁ[26] ਮਿਟਾਇਆ ॥ [27]ਸਭੁ ਪਾਰਬ੍ਰਹਮੁ ਨਦਰੀ ਆਇਆ ॥ ੨ ॥ ੧੬ ॥ ੮੦ ॥ ਸੋਰਠਿ ਮਹਲਾ ੫ ॥ ਗੁਰਿ ਪੂਰੈ ਪੂਰੀ ਕੀਨੀ ॥ ਬਖਸ[28] ਅਪੁਨੀ ਕਰਿ ਦੀਨੀ ॥ ਨਿਤ ਅਨੰਦ ਸੁਖ ਪਾਇਆ ॥ [29]ਥਾਵ ਸਗਲੇ ਸੁਖੀ ਵਸਾਇਆ ॥ ੧ ॥ ਹਰਿ ਕੀ ਭਗਤਿ

੧ ਹਰੀ ਦੀ ਪ੍ਰੇਮ ਵਾਲੀ ਭਗਤੀ ਪੈਦਾ ਹੋਈ।
੨ ਹਰੀ ਨੇ ਆਸਰਾ ਦਿਤਾ ਤਾਂ ਸਾਰੇ ਦੁਖਾਂ ਰੋਗਾਂ ਦਾ ਡੇਰਾ ਭਜ ਗਿਆ, ਦੁਖ ਦੂਰ ਹੋ ਗਿਆ ; ਸਭ ਮਰਦ ਇਸਤ੍ਰੀਆਂ ਖੁਸ਼ੀ ਕਰਦੇ ਹਨ।
੩ ਸਭ ਥਾਵਾਂ ਵਿਚ ਰਮ ਰਿਹਾ ਹੈ, ਵਿਆਪਕ ਹੈ, ਭਰਪੂਰ ਹੈ।
੪ ਹਰੀ ਦੀ ਦਰਗਾਹੋਂ ਉਤਮ ਬਾਣੀ ਉਪਦੇਸ਼ ਮਿਲਿਆ ਅਤੇ ਉਸ ਨੇ ਸਾਰੀ ਚਿੰਤਾ ਦੂਰ ਕਰ ਦਿਤੀ।
੫ ਦਾਸ ਸੱਚ ਸੱਚ ਬੇਨਤੀ ਕਰਦਾ ਹੈ।
੬ ਏਥੇ ਓਥੇ ਸਭ ਥਾਂ, ਲੋਕ ਪਰਲੋਕ ਵਿਚ।
੭ ਨਿਮਾਣਿਆਂ ਉਤੇ ਕਿਰਪਾ ਕਰਨ ਵਾਲਾ।
੮ ਆਪ ਬਚਾ ਲਏ।
੯ ਸਭ ਲੋਕਾਂ ਵਿਚ ਗੁਰੂ ਦਾ ਸ਼ਬਦ ਚੰਗੀ ਤਰਾਂ ਉਚਾਰਣ ਹੋਣ ਲਗ ਪਿਆ।
੧੦ ਕੁਰਬਾਨ ਜਾਂਦਾ ਹਾਂ।
੧੧ ਤੂੰ ਜੋ ਸਭ ਥਾਂ ਭਰਪੂਰ ਹੈਂ ; ਤੈਨੂੰ ਦਿਨ ਰਾਤ ਸੁਆਸ ਸੁਆਸ ਯਾਦ ਕਰਦਾ ਹਾਂ।
੧੨ ਮਦਦਗਾਰ।
੧੩ ਸੱਚੇ ਹਰੀ ਦਾ ਤੁਹਫ਼ਾ (ਦਾਤ) ਭੀ ਸੱਚੀ ਹੈ, ਭਾਵ ਨਾਮ ਦੀ ਪਰੇਮਾ-ਭਗਤੀ ਜੋ ਦਾਸ ਨੇ ਤੇਰੀ ਸ਼ਰਨ ਵਿਚ ਆ ਕੇ ਪਰਾਪਤ ਕੀਤੀ ਹੈ। ('ਵੈਆ' ਤੋਂ ਮੁਰਾਦ "ਤੇਰੀ ਭਗਤਿ ਵਡਿਆਈ" ਹੈ ਜੋ ਅਗਲੀ ਤੁਕ ਵਿਚ ਦਿਤੀ ਹੈ।)
੧੪ ਪੂਰੇ ਸਤਗੁਰੂ ਨੂੰ ਚੰਗਾ ਲਗਾ (ਉਸ ਦਾ ਹੁਕਮ ਹੋਇਆ) ਤਾਂ ਅਸਾਂ ਰਾਮ ਦਾ ਨਾਮ ਜਪਿਆ। ਰਮਾਣਾ=ਰਾਮ ਵਾਲਾ, ਰਾਮ ਦਾ।
੧੫ ਉਮੈਦਾਂ, ਆਸਾਂ ਖਾਲੀ ਨਹੀਂ ਜਾਂਦੀਆਂ।
੧੬ ਪ੍ਰਾਣਾਂ ਦਾ ਮਾਲਕ, ਜੀਵਨ ਦਾ ਮਾਲਕ ਹਰੀ।
੧੭ ਲੀਨ, ਮਸਤ ਹੋ ਜਾਂਦਾ ਹੈ।
੧੮ (ਹਰੀ) ਮਨ ਵਿਚ ਚੰਗਾ ਲਗਦਾ ਹੈ।
੧੯ ਹਰ ਵਕਤ ਹਰੀ ਦਾ ਗੁਣ ਗਾਉਣ ਨਾਲ ਜ਼ਹਿਰ ਵਾਲੀ ਬੂਟੀ (ਮਾਇਆ) ਦਾ ਅਸਰ ਦੂਰ ਹੋ ਗਿਆ ; ਮੇਰੇ ਕਰਤਾਰ ਨੇ ਆਪਣੇ (ਚਰਨਾਂ) ਨਾਲ ਜੋੜ ਲਿਆ, ਅਤੇ ਉਤਮ ਪੁਰਸ਼ ਸਾਥੀ ਬਣ ਗਏ। ਠਗਉਰੀ=ਠਗਮੂਰੀ ; ਉਹ ਨਸ਼ੀਲੀ ਬੂਟੀ ਜਿਸ ਨਾਲ ਬੇਹੋਸ਼ ਕਰ ਕੇ ਠਗ ਲੋਕ ਧਨ ਲੁਟ ਲੈਂਦੇ ਸਨ।
੨੦ ਹਰੀ ਨੇ ਹਥ ਪਕੜ ਲਿਆ (ਆਪਣਾ ਬਣਾ ਲਿਆ) ਅਤੇ ਸਭ ਕੁਝ ਦਿਤਾ, ਆਪ ਹੀ ਆਪਣਾ ਆਪ (ਸਾਨੂੰ) ਮਿਲਾ ਦਿਤਾ ; ਸਾਰੇ ਕੰਮ ਪੂਰੇ, ਰਾਸ ਹੋ ਗਏ ; ਪੂਰਾ ਗੁਰੂ ਮਿਲ ਗਿਆ।
੨੧ ਨਿੰਮ੍ਰਤਾ ਸਾਡਾ ਗੁਰਜ਼ ਹੈ, ਅਤੇ ਸਾਡਾ ਖੰਡਾ ਸਾਰਿਆਂ ਦੀ ਚਰਨ-ਧੂੜ ਹੋਣਾ ਹੈ ; ਇਸ ਹਥਿਆਰ ਅਗੇ ਕੋਈ ਪਾਪੀ ਨਹੀਂ ਠਹਿਰ ਸਕਦਾ। ਪੂਰੇ ਗੁਰੂ ਨੇ ਇਹ ਮੱਤ ਦਿਤੀ ਹੈ। ਸਾਰੀ=ਸਮਝੀ, ਸਮਝਾਈ।
੨੨ ਪਨਾਹ, ਆਸਰਾ।
੨੩ ਮੁਕਤੀ।
੨੪ ਸਾਰੇ ਕ੍ਰੋੜਾਂ, ਸਾਰੇ ਜੀਵ ਜੋ ਕ੍ਰੋੜਾਂ ਹਨ।
੨੫ ਹਰੀ ਦੀ ਉਸਤਤ।
੨੬ ਆਪਾ ਭਾਵ, ਹਉਮੈਂ।
੨੭ ਸਭ ਸੰਸਾਰ ਹਰੀ ਦਾ ਰੂਪ ਦਿਖਾਈ ਦਿਤਾ।
੨੮ ਬਖਸ਼ਿਸ਼।
੨੯ ਸਾਰੇ ਅਸਥਾਨ।

* ਉਹ ਫਲ ਜੋ ਸਾਰੇ ਸੁਖ ਦੇਣ। (ਐਸੇ ਫਲਾਂ ਦਾ ਜ਼ਿਕਰ ਪੁਰਾਣੀਆਂ ਪੁਸਤਕਾਂ ਵਿਚ ਆਉਂਦਾ ਹੈ।)

[੧]ਫਲ ਦਾਤੀ ॥ ਗੁਰਿ ਪੂਰੈ ਕਿਰਪਾ ਕਰਿ ਦੀਨੀ [੨]ਵਿਰਲੈ ਕਿਨਹੀ ਜਾਤੀ ॥ ਰਹਾਉ ॥ ਗੁਰ ਬਾਣੀ ਗਾਵਹ[੩] ਭਾਈ ॥ ਓਹ ਸਫਲ ਸਦਾ ਸੁਖਦਾਈ ॥ ਨਾਨਕ ਨਾਮੁ ਧਿਆਇਆ ॥ [੪]ਪੂਰਬਿ ਲਿਖਿਆ ਪਾਇਆ ॥ ੨ ॥ ੧੭ ॥ ੮੧ ॥ ਸੋਰਠਿ ਮਹਲਾ ੫ ॥ ਗੁਰੁ ਪੂਰਾ ਆਰਾਧੇ ॥ ਕਾਰਜ ਸਗਲੇ ਸਾਧੇ[੫] ॥ ਸਗਲ ਮਨੋਰਥ[੬] ਪੂਰੇ ॥ [੭]ਬਾਜੇ ਅਨਹਦ ਤੂਰੇ ॥ ੧ ॥ ਸੰਤਹੁ ਰਾਮੁ ਜਪਤ ਸੁਖੁ ਪਾਇਆ ॥ [੮]ਸੰਤ ਅਸਥਾਨਿ ਬਸੇ ਸੁਖ ਸਹਜੇ ਸਗਲੇ ਦੂਖ ਮਿਟਾਇਆ ॥ ੧ ॥ ਰਹਾਉ ॥ ਗੁਰ ਪੂਰੇ ਕੀ ਬਾਣੀ ॥ [੯]ਪਾਰਬ੍ਰਹਮ ਮਨਿ ਭਾਣੀ ॥ [੧੦]ਨਾਨਕ ਦਾਸਿ ਵਖਾਣੀ ॥ [੧੧]ਨਿਰਮਲ ਅਕਥ ਕਹਾਣੀ ॥ ੨ ॥ ੧੮ ॥ ੮੨ ॥ ਸੋਰਠਿ ਮਹਲਾ ੫ ॥ [੧੨]ਭੂਖੇ ਖਾਵਤ ਲਾਜ ਨ ਆਵੈ ॥ ਤਿਉ ਹਰਿ ਜਨੁ ਹਰਿ ਗੁਣ ਗਾਵੈ ॥ ੧ ॥ [੧੩]ਅਪਨੇ ਕਾਜ ਕਉ ਕਿਉ ਅਲਕਾਈਐ ॥ ਜਿਤੁ ਸਿਮਰਨਿ [੧੪]ਦਰਗਹ ਮੁਖੁ ਊਜਲ ਸਦਾ ਸਦਾ ਸੁਖੁ ਪਾਈਐ ॥ ੧ ॥ ਰਹਾਉ ॥ [੧੫]ਜਿਉ ਕਾਮੀ ਕਾਮਿ ਲੁਭਾਵੈ ॥ ਤਿਉ ਹਰਿ ਦਾਸ ਹਰਿ ਜਸੁ ਭਾਵੈ ॥ ੨ ॥ [੧੬]ਜਿਉ ਮਾਤਾ ਬਾਲਿ ਲਪਟਾਵੈ ॥ ਤਿਉ ਗਿਆਨੀ ਨਾਮੁ ਕਮਾਵੈ ॥ ੩ ॥ ਗੁਰ ਪੂਰੇ ਤੇ ਪਾਵੈ ॥ ਜਨ ਨਾਨਕ ਨਾਮੁ ਧਿਆਵੈ ॥ ੪ ॥ ੧੯ ॥ ੮੩ ॥ ਸੋਰਠਿ ਮਹਲਾ ੫ ॥* [੧੭]ਸੁਖ ਸਾਂਦਿ ਘਰਿ ਆਇਆ ॥ ਨਿੰਦਕ ਕੈ ਮੁਖਿ ਛਾਇਆ ॥ ਪੂਰੈ ਗੁਰਿ ਪਹਿਰਾਇਆ ॥ ਬਿਨਸੇ ਦੁਖ ਸਬਾਇਆ ॥ ੧ ॥ ਸੰਤਹੁ ਸਾਚੇ ਕੀ ਵਡਿਆਈ ॥ [੧੮]ਜਿਨਿ ਅਚਰਜ ਸੋਭ ਬਣਾਈ ॥ ੧ ॥ ਰਹਾਉ ॥ [੧੯]ਬੋਲੇ ਸਾਹਿਬ ਕੈ ਭਾਣੈ ॥ ਦਾਸੁ ਬਾਣੀ ਬ੍ਰਹਮੁ ਵਖਾਣੈ ॥ ਨਾਨਕ ਪ੍ਰਭ ਸੁਖਦਾਈ ॥ ਜਿਨਿ ਪੂਰੀ ਬਣਤ[੨੦] ਬਣਾਈ ॥ ੨ ॥ ੨੦ ॥ ੮੪ ॥ ਸੋਰਠਿ ਮਹਲਾ ੫ ॥ ਪ੍ਰਭੁ ਅਪੁਨਾ ਰਿਦੈ[੨੧] ਧਿਆਏ ॥ *ਘਰਿ ਸਹੀ ਸਲਾਮਤਿ ਆਏ ॥ [੨੨]ਸੰਤੋਖੁ ਭਇਆ ਸੰਸਾਰੇ ॥ ਗੁਰਿ ਪੂਰੈ ਲੈ ਤਾਰੇ ॥ ੧ ॥ ਸੰਤਹੁ ਪ੍ਰਭੁ ਮੇਰਾ ਸਦਾ ਦਇਆਲਾ ॥ [੨੩]ਅਪਨੇ ਭਗਤ ਕੀ ਗਣਤ ਨ ਗਣਈ ਰਾਖੈ ਬਾਲ ਗੁਪਾਲਾ ॥ ੧ ॥ ਰਹਾਉ ॥ ਹਰਿ ਨਾਮੁ ਰਿਦੈ ਉਰਿ ਧਾਰੇ[੨੪] ॥ ਤਿਨਿ ਸਭੇ ਥੋਕ[੨੫] ਸਵਾਰੇ ॥ ਗੁਰਿ ਪੂਰੈ [੨੬]ਤੁਸਿ ਦੀਆ ॥ ਫਿਰਿ ਨਾਨਕ ਦੂਖੁ ਨ ਥੀਆ[੨੭] ॥ ੨ ॥ ੨੧ ॥ ੮੫ ॥ ਸੋਰਠਿ ਮਹਲਾ ੫ ॥ ਹਰਿ [੨੮]ਮਨਿ ਤਨਿ ਵਸਿਆ ਸੋਈ ॥ ਜੈਜੈਕਾਰੁ ਕਰੇ ਸਭੁ ਕੋਈ ॥ ਗੁਰ ਪੂਰੇ ਕੀ ਵਡਿਆਈ ॥ ਤਾ ਕੀ ਕੀਮਤਿ ਕਹੀ ਨ ਜਾਈ ॥ ੧ ॥ ਹਉ ਕੁਰਬਾਨੁ ਜਾਈ ਤੇਰੇ ਨਾਵੈ[੨੯] ॥ ਜਿਸ ਨੋ ਬਖਸਿ ਲੈਹਿ ਮੇਰੇ ਪਿਆਰੇ ਸੋ ਜਸੁ ਤੇਰਾ ਗਾਵੈ ॥ ੧ ॥ ਰਹਾਉ ॥ ਤੂੰ ਭਾਰੋ[੩੦] ਸੁਆਮੀ ਮੇਰਾ ॥ ਸੰਤਾਂ ਭਰਵਾਸਾ[੩੧] ਤੇਰਾ ॥ ਨਾਨਕ ਪ੍ਰਭ

੧ ਸਭ ਮੁਰਾਦਾਂ ਦੇਣ ਵਾਲੀ।
੨ ਕਿਸੇ ਵਿਰਲੇ ਨੇ ਹੀ ਹਰੀ ਦੀ ਭਗਤੀ ਬੁਝੀ ਹੈ।
੩ ਅਸੀਂ ਗਾਉਂਦੇ ਹਾਂ।
੪ ਪਹਿਲਾਂ ਤੋਂ ਹੀ ਹੁਕਮ ਲਿਖੇ ਮੁਜਬ (ਹਰੀ ਦਾ ਨਾਮ ਪਾਇਆ)।
੫ ਸਵਾਰੇ।
੬ ਮਨ ਦੀਆਂ ਮੁਰਾਦਾਂ।
੭ ਆਤਮ ਅਨੰਦ ਦੇ ਵਾਜੇ ਵਜੇ। ਦੇਖੋ ਪੰਨਾ ੩੭੦, ਨੋਟ ੩੨।
੮ ਸੰਤਾਂ ਦੀ ਸੰਗਤ ਵਿਚ ਟਿਕ ਗਏ ਅਡੋਲ ਸੁਖ ਨਾਲ। 'ਸਹਜ ਸੁਖ' ਲਈ ਦੇਖੋ ਪੰਨਾ ੩੫੨, ਫੁਟ ਨੋਟ *।
੯ ਹਰੀ ਦੇ ਮਨ ਵਿਚ ਚੰਗੀ ਲਗੀ।
੧੦ ਨਾਨਕ ਦਾਸ ਨੇ ਉਚਾਰਨ ਕੀਤੀ।
੧੧ ਹਰੀ ਦੀ ਕਥਾ ਕਹੀ ਨਹੀਂ ਜਾਂਦੀ ਅਤੇ ਪਵਿਤਰ ਹੈ।
੧੨ ਜਿਸ ਤਰ੍ਹਾਂ ਭੁਖੇ ਨੂੰ ਖਾਂਦਿਆਂ ਸ਼ਰਮ ਨਹੀਂ ਆਉਂਦੀ ਇਸੇ ਤਰ੍ਹਾਂ ਭਗਤ ਨਿਝੱਕ ਹੋ ਕੇ ਹਰੀ ਦੇ ਗੁਣ ਗਾਉਂਦੇ ਹਨ।
੧੩ ਆਪਣੇ ਕੰਮ (ਹਰੀ ਦੀ ਭਗਤੀ) ਵਿਚ ਕਿਉਂ ਆਲਸ ਕਰੀਏ ?
੧੪ ਹਰੀ ਦੀ ਦਰਗਾਹ ਵਿਚ ਸੁਰਖ਼ਰੂ ਹੋਈਦਾ ਹੈ।
੧੫ ਜਿਸ ਤਰ੍ਹਾਂ ਕਾਮੀ ਆਦਮੀ ਵਿਸ਼ੇ ਵਿਚ ਮਸਤ ਹੁੰਦਾ ਹੈ।
੧੬ ਜਿਸ ਤਰ੍ਹਾਂ ਮਾਂ ਬਚੇ ਨਾਲ (ਪ੍ਰੇਮ ਕਰਕੇ) ਚੰਬੜੀ ਰਹਿੰਦੀ ਹੈ।
੧੭ ਦਾਸ ਸੁਖ ਸ਼ਾਂਤੀ ਨਾਲ ਘਰ ਵਿਚ ਮੁੜ ਆਇਆ ; ਨਿੰਦਕਾਂ ਦੇ ਮੂੰਹ ਵਿਚ ਸੁਆਹ ਪਈ (ਹਾਰ ਕੇ ਸ਼ਰਮਿੰਦੇ ਹੋਏ)। ਪੂਰੇ ਗੁਰੂ ਨੇ ਦਾਸ ਨੂੰ ਸਿਰੋਪਾ ਪਹਿਨਾਇਆ, ਮਾਣ ਦਿਤਾ, ਅਤੇ ਸਾਰੇ ਦੁਖ ਦੂਰ ਹੋ ਗਏ।
੧੮ ਜਿਸ ਨੇ ਅਸਚਰਜ ਤੇ ਸੋਹਣੀ (ਲੀਲ੍ਹਾ) ਬਣਾਈ ਹੈ।
੧੯ ਦਾਸ ਵਾਹਿਗੁਰੂ ਮਾਲਕ ਦੇ ਹੁਕਮ ਮੁਜਬ ਬੋਲਦਾ ਹੈ ਅਤੇ ਹਰੀ ਦੀ ਬਾਣੀ ਉਚਰਦਾ ਹੈ।
੨੦ ਬਨਾਵਟ, ਰਚਨਾ।
੨੧ ਮਨ ਵਿਚ।
੨੨ ਸਾਰੇ ਸੰਸਾਰ ਨੂੰ ਸ਼ਾਂਤੀ, ਤ੍ਰਿਪਤੀ ਹੋ ਗਈ।
੨੩ ਆਪਣੇ ਭਗਤਾਂ ਦੇ ਗੁਣਾਂ ਔਗਣਾਂ (ਕਰਮਾਂ) ਦੀ ਬਹੁਤੀ ਗਿਣਤੀ ਨਹੀਂ ਗਿਣਦਾ ਅਤੇ ਆਪਣੇ ਬਚਿਆਂ ਵਾਕਰ ਰਖਿਆ ਕਰਦਾ ਹੈ। ਰਾਖੈ ਬਾਲ ਗੁਪਾਲਾ=ਗੁਪਾਲ ਆਪਣੇ ਬਚਿਆਂ ਵਾਕਰ ਰਖਿਆ ਕਰਦਾ ਹੈ।
੨੪ ਮਨ ਵਿਚ ਵਸਾਇਆ।
੨੫ ਚੀਜ਼ਾਂ, ਕੰਮ।
੨੬ ਤੁਠ ਕੇ, ਮਿਹਰਬਾਨ ਹੋ ਕੇ ਦਿਤਾ।
੨੭ ਹੋਇਆ।
੨੮ ਮਨ ਵਿਚ ਅਤੇ ਤਨ ਵਿਚ।
੨੯ ਨਾਮ ਤੋਂ।
੩੦ ਮਹਾਨ, ਵੱਡਾ।
੩੧ ਭਰੋਸਾ, ਆਸਰਾ।

* ਵਡਾਲੀ ਤੋਂ ਗੁਰੂ ਜੀ ਦੇ ਸ੍ਰੀ ਅੰਮ੍ਰਿਤਸਰ ਵਾਪਸ ਆਉਣ ਵਲ ਇਸ਼ਾਰਾ ਹੈ।

ਸਰਣਾਈ ॥ [੧]ਮੁਖਿ ਨਿੰਦਕ ਕੈ ਛਾਈ ॥ ੨ ॥ ੨੨ ॥ ੮੬ ॥ ਸੋਰਠਿ ਮਹਲਾ ੫ ॥ [੨]ਆਗੈ ਸੁਖੁ ਮੇਰੇ ਮੀਤਾ ॥ ਪਾਛੇ ਆਨਦੁ ਪ੍ਰਭਿ ਕੀਤਾ ॥ ਪਰਮੇਸੁਰਿ ਬਣਤ ਬਣਾਈ ॥ [੩]ਫਿਰਿ ਡੋਲਤ ਕਤਹੂ ਨਾਹੀ ॥ ੧ ॥ [੪]ਸਾਚੇ ਸਾਹਿਬ ਸਿਉ ਮਨੁ ਮਾਨਿਆ ॥ ਹਰਿ ਸਰਬ ਨਿਰੰਤਰਿ ਜਾਨਿਆ ॥ ੧ ॥ ਰਹਾਉ ॥ ਸਭ ਜੀਅ ਤੇਰੇ ਦਇਆਲਾ ॥ ਅਪਨੇ ਭਗਤ ਕਰਹਿ ਪ੍ਰਤਿਪਾਲਾ[੫] ॥ ਅਚਰਜੁ[੬] ਤੇਰੀ ਵਡਿਆਈ ॥ ਨਿਤ ਨਾਨਕ ਨਾਮੁ ਧਿਆਈ ॥ ੨ ॥ ੨੩ ॥ ੮੭ ॥ ਸੋਰਠਿ ਮਹਲਾ ੫ ॥ ਨਾਲਿ ਨਰਾਇਣੁ[੭] ਮੇਰੈ ॥ ਜਮ ਦੂਤੁ ਨ ਆਵੈ ਨੇਰੈ ॥ ਕੰਠਿ ਲਾਇ ਪ੍ਰਭ ਰਾਖੈ ॥ ਸਤਿਗੁਰ ਕੀ ਸਚੁ ਸਾਖੈ ॥ ੧ ॥ ਗੁਰਿ ਪੂਰੈ [੮]ਪੂਰੀ ਕੀਤੀ ॥ [੯]ਦੁਸਮਨ ਮਾਰਿ ਵਿਡਾਰੇ ਸਗਲੇ ਦਾਸ ਕਉ ਸੁਮਤਿ ਦੀਤੀ ॥ ੧ ॥ ਰਹਾਉ ॥ ਪ੍ਰਭਿ ਸਗਲੇ ਥਾਨ ਵਸਾਏ ॥ *ਸੁਖਿ ਸਾਂਦਿ ਫਿਰਿ ਆਏ ॥ ਨਾਨਕ [੧੦]ਪ੍ਰਭ ਸਰਣਾਏ ॥ ਜਿਨਿ ਸਗਲੇ ਰੋਗ ਮਿਟਾਏ ॥ ੨ ॥ ੨੪ ॥ ੮੮ ॥ ਸੋਰਠਿ ਮਹਲਾ ੫ ॥ ਸਰਬ ਸੁਖਾ ਕਾ ਦਾਤਾ ਸਤਿਗੁਰੁ ਤਾ ਕੀ ਸਰਨੀ ਪਾਈਐ ॥ [੧੧]ਦਰਸਨੁ ਭੇਟਤ ਹੋਤ ਅਨੰਦਾ ਦੂਖੁ ਗਇਆ [੧੨]ਹਰਿ ਗਾਈਐ ॥ ੧ ॥ ਹਰਿ ਰਸੁ ਪੀਵਹੁ ਭਾਈ ॥ ਨਾਮੁ ਜਪਹੁ ਨਾਮੋ ਆਰਾਧਹੁ ਗੁਰ ਪੂਰੇ ਕੀ ਸਰਨਾਈ ॥ ਰਹਾਉ ॥ [੧੩]ਤਿਸਹਿ ਪਰਾਪਤਿ ਜਿਸੁ ਧੁਰਿ ਲਿਖਿਆ ਸੋਈ ਪੂਰਨੁ ਭਾਈ ॥ ਨਾਨਕ ਕੀ ਬੇਨੰਤੀ ਪ੍ਰਭ ਜੀ ਨਾਮਿ ਰਹਾ ਲਿਵ[੧੪] ਲਾਈ ॥ ੨ ॥ ੨੫ ॥ ੮੯ ॥ ਸੋਰਠਿ ਮਹਲਾ ੫ ॥ [੧੫]ਕਰਨ ਕਰਾਵਨ ਹਰਿ ਅੰਤਰਜਾਮੀ ਜਨ ਅਪੁਨੇ ਕੀ ਰਾਖੈ ॥ ਜੈਜੈਕਾਰੁ ਹੋਤੁ ਜਗ ਭੀਤਰਿ[੧੬] ਸਬਦੁ ਗੁਰੂ ਰਸੁ ਚਾਖੈ ॥ ੧ ॥ [੧੭]ਪ੍ਰਭ ਜੀ ਤੇਰੀ ਓਟ ਗੁਸਾਈ ॥ ਤੂ ਸਮਰਥੁ ਸਰਨਿ ਕਾ ਦਾਤਾ ਆਠ ਪਹਰ ਤੁਮ੍ ਧਿਆਈ ॥ ਰਹਾਉ ॥ ਜੋ ਜਨੁ ਭਜਨੁ[੧੮] ਕਰੇ ਪ੍ਰਭ ਤੇਰਾ ਤਿਸੈ ਅੰਦੇਸਾ[੧੯] ਨਾਹੀ ॥ [੨੦]ਸਤਿਗੁਰ ਚਰਨ ਲਗੇ ਭਉ ਮਿਟਿਆ ਹਰਿ ਗੁਨ ਗਾਏ ਮਨ ਮਾਹੀ ॥ ੨ ॥ [੨੧]ਸੂਖ ਸਹਜ ਆਨੰਦ ਘਨੇਰੇ[੨੨] ਸਤਿਗੁਰ ਦੀਆ ਦਿਲਾਸਾ[੨੩] ॥ [੨੪]ਜਿਣਿ ਘਰਿ ਆਏ ਸੋਭਾ ਸੇਤੀ ਪੂਰਨ ਹੋਈ ਆਸਾ ॥ ੩ ॥ ਪੂਰਾ ਗੁਰੁ ਪੂਰੀ ਮਤਿ[੨੫] ਜਾ ਕੀ ਪੂਰਨ ਪ੍ਰਭ ਕੇ ਕਾਂਮਾ ॥ ਗੁਰ ਚਰਨੀ ਲਾਗਿ [੨੬]ਤਰਿਓ ਭਵ ਸਾਗਰੁ ਜਪਿ ਨਾਨਕ ਹਰਿ ਹਰਿ ਨਾਮਾ ॥ ੪ ॥ ੨੬ ॥ ੯੦ ॥ ਸੋਰਠਿ ਮਹਲਾ ੫ ॥ ਭਇਓ ਕਿਰਪਾਲੁ [੨੭]ਦੀਨ ਦੁਖ ਭੰਜਨੁ [੨੮]ਆਪੇ ਸਭ ਬਿਧਿ ਥਾਟੀ ॥ [੨੯]ਖਿਨ ਮਹਿ ਰਾਖਿ ਲੀਓ ਜਨੁ ਅਪੁਨਾ ਗੁਰ ਪੂਰੈ ਬੇੜੀ[੩੦] ਕਾਟੀ ॥ ੧ ॥ ਮੇਰੇ ਮਨ [੩੧]ਗੁਰ ਗੋਵਿੰਦੁ ਸਦ ਧਿਆਈਐ ॥ ਸਗਲ ਕਲੇਸ[੩੨] ਮਿਟਹਿ ਇਸੁ ਤਨ ਤੇ [੩੩]ਮਨ ਚਿੰਦਿਆ ਫਲੁ ਪਾਈਐ ॥ ਰਹਾਉ ॥ [੩੪]ਜੀਅ ਜੰਤ

੧ ਨਿੰਦਕਾਂ ਦੇ ਮੂੰਹ ਸੁਆਹ ।
੨ ਆਗੈ ਪਾਛੈ, ਏਥੇ ਓਥੇ, ਸਭ ਥਾਂ ।
੩ ਜੋ ਫੇਰ ਕਿਸੇ ਤਰ੍ਹਾਂ ਟੁਟਦੀ ਨਹੀਂ ।
੪ ਸਚੇ ਮਾਲਕ ਨਾਲ ਮਨ ਗੰਝ ਗਿਆ ਅਤੇ ਹਰੀ ਨੂੰ ਸਭ ਥਾਵਾਂ ਵਿਚ ਚੰਗੀ ਤਰ੍ਹਾਂ ਭਰਪੂਰ ਦੇਖਿਆ। ਨਿਰੰਤਰਿ=ਚੰਗੀ ਤਰਾਂ ਅੰਦਰ (ਜਿਸ ਵਿਚ ਕੋਈ ਵਿਥ ਖਾਲੀ ਨਾ ਰਹਿ ਜਾਏ) ।
੫ ਪਾਲਣਾ ।
੬ ਅਸਚਰਜ, ਅਜੀਬ ।
੭ ਵਿਆਪਕ ਹਰੀ । ਹਰੀ ਮੇਰੇ ਨਾਲ ਹੈ, ਏਸ ਲਈ ਜਮ ਰਾਜਾ ਦਾ ਨੌਕਰ ਮੇਰੇ ਨੇੜੇ ਨਹੀਂ ਆ ਸਕਦਾ (ਮੈਨੂੰ ਮੌਤ ਦਾ ਡਰ ਨਹੀਂ ਹੈ)। ਪ੍ਰਭੂ ਨੇ ਗਲ ਨਾਲ ਲਾ ਕੇ ਬਚਾ ਲਏ । ਇਹ ਸਭ ਸਤਗੁਰੂ ਦੀ ਸਚੀ ਸਿਖਿਆ ਕਰਕੇ ਹੈ ।
੮ ਪੂਰੀ ਕਾਮਯਾਬੀ ਬਖਸ਼ੀ ।
੯ ਸਾਰੇ ਦੁਸ਼ਮਨ (ਪਾਪ) ਮਾਰ ਕੇ ਚੀਰ ਸੁਟੇ ਅਤੇ ਦਾਸ ਨੂੰ ਚੰਗੀ ਮਤ ਦਿਤੀ ।
੧੦ ਪ੍ਰਭੂ ਦੀ ਸ਼ਰਨ ਹੈ ।
੧੧ ਦਰਸ਼ਨ ਕਰਨ ਨਾਲ ਅਨੰਦ ਹੋ ਜਾਂਦਾ ਹੈ। ਭੇਟਨਾ=ਕਿਸੇ ਵਡੇ ਪੁਰਸ਼ ਨੂੰ ਕੋਈ ਭੇਟਾ ਲੈ ਕੇ ਮਿਲਣਾ ।
੧੨ ਹਰੀ ਦੇ ਗੁਣ ਗਾਣ ਨਾਲ ।
੧੩ (ਇਹ ਹਰਿ-ਰਸ) ਉਸ ਨੂੰ ਹਾਸਲ ਹੁੰਦਾ ਹੈ ਜਿਸ ਦੇ ਭਾਗਾਂ ਵਿਚ ਦਰਗਾਹੋਂ ਲਿਖਿਆ ਹੈ ।
੧੪ ਪ੍ਰੇਮ ਭਰਿਆ ਅਤੁਟ ਧਿਆਨ ।
੧੫ ਹਰੀ ਮਨ ਦੀ ਜਾਨਣ ਵਾਲਾ ਹੈ ਅਤੇ ਸਭ ਕਾਰਨਾਂ ਦਾ ਬਨਾਣ ਵਾਲਾ ਹੈ ਅਤੇ ਆਪਣੇ ਦਾਸ ਦੀ ਲਾਜ ਰਖ ਲੈਂਦਾ ਹੈ ।
੧੬ ਵਿਚ ।
੧੭ ਹੇ ਪ੍ਰਭੂ ! ਪ੍ਰਿਥਵੀ ਦੇ ਮਾਲਕ ! ਤੇਰਾ ਆਸਰਾ ਹੈ ; ਤੂੰ ਸਭ ਸ਼ਕਤੀ ਵਾਲਾ ਅਤੇ ਸ਼ਰਨ ਦੇਣ ਵਾਲਾ ਹੈਂ (ਰਖਿਆ ਕਰਨ ਜੋਗਾ ਹੈਂ); ਮੈਂ ਹਮੇਸ਼ਾਂ ਤੈਨੂੰ ਯਾਦ ਰਖਾਂ ।
੧੮ ਸਿਮਰਨ ।
੧੯ [ਫ਼ਾ.] ਡਰ, ਫ਼ਿਕਰ ।
੨੦ ਸਤਗੁਰੂ ਦੇ ਚਰਨੀਂ (ਸ਼ਰਨ ਵਿਚ) ਲੱਗਿਆਂ ਸਭ ਡਰ ਦੂਰ ਹੋ ਗਿਆ ।
੨੧ ਆਤਮ ਗਿਆਨ ਦੀ ਕੁਦਰਤੀ ਅਵਸਥਾ ਦੇ ਸੁਖ। ਦੇਖੋ ਪੰਨਾ ੩੫੨, ਫੁਟ ਨੋਟ * ।
੨੨ ਬਹੁਤੇ ।
੨੩ ਪਿਆਰ ਭਰਿਆ ਭਰੋਸਾ, ਤਸਲੀ ।
੨੪ ਇੱਜ਼ਤ, ਨੇਕਨਾਮੀ ਨਾਲ ਜਿੱਤ ਕੇ ਘਰ ਆਏ ਅਤੇ ਮਨ ਦੀ ਮੁਰਾਦ ਪੂਰੀ ਹੋਈ ।
੨੫ ਉਪਦੇਸ਼, ਸਿਖਿਆ ।
੨੬ ਸੰਸਾਰ ਸਮੁੰਦਰ ਤੋਂ ਤਰ ਗਏ ।
੨੭ ਨਿਮਾਣਿਆਂ ਦੇ ਦੁਖ ਨਾਸ ਕਰਨ ਵਾਲਾ, ਹਰੀ।
੨੮ ਹਰੀ ਨੇ ਆਪ ਹੀ ਸਭ ਤਰੀਕੇ ਕਾਇਮ ਕੀਤੇ, ਸਾਰੇ ਇੰਤਜ਼ਾਮ ਕੀਤੇ ।
੨੯ ਛਿਨ ਵਿਚ, ਤੁਰਤ ਹੀ ।
੩੦ ਪੈਰਾਂ ਦੀ ਜ਼ੰਜੀਰ, ਫਾਹੀ ।
੩੧ ਪ੍ਰਿਥਵੀ ਦੇ ਮਾਲਕ ਗੁਰੂ, ਹਰੀ ਨੂੰ ਸਦਾ ਯਾਦ ਕਰੀਏ ।
੩੨ ਦੁਖ, ਤਕਲੀਫ਼ਾਂ ।
੩੩ ਮਨ ਭਾਉਂਦੀ ਮੁਰਾਦ ।
੩੪ ਮਨੁਖ ਅਤੇ ਜਾਨਵਰ ।

* ਸੁਖ ਸ਼ਾਂਤੀ ਨਾਲ ਮੁੜ ਘਰ ਆਏ । (ਵਡਾਲੀ ਤੋਂ ਮੁੜ ਕੇ ਸ੍ਰੀ ਅੰਮ੍ਰਿਤਸਰ ਜੀ ਆਉਣ ਵਲ ਇਸ਼ਾਰਾ ਹੈ ।)

[1]ਜਾ ਕੇ ਸਭਿ ਕੀਨੇ ਪ੍ਰਭੁ ਊਚਾ ਅਗਮ ਅਪਾਰਾ ॥ ਸਾਧਸੰਗਿ ਨਾਨਕ ਨਾਮੁ ਧਿਆਇਆ [2]ਮੁਖ ਊਜਲ ਭਏ ਦਰਬਾਰਾ ॥ ੨ ॥ ੨੭ ॥ ੯੧ ॥ ਸੋਰਠਿ ਮਹਲਾ ੫ ॥ ਸਿਮਰਉ ਅਪੁਨਾ ਸਾਂਈ[3] ॥ [4]ਦਿਨਸੁ ਰੈਨਿ ਸਦ ਧਿਆਈ ॥ ਹਾਥ ਦੇਇ ਜਿਨਿ ਰਾਖੇ ॥ ਹਰਿਨਾਮ ਮਹਾ ਰਸ ਚਾਖੇ ॥ ੧ ॥ ਅਪਨੇ ਗੁਰ ਊਪਰਿ ਕੁਰਬਾਨੁ[5] ॥ ਭਏ ਕਿਰਪਾਲ ਪੂਰਨ ਪ੍ਰਭ ਦਾਤੇ [6]ਜੀਅ ਹੋਏ ਮਿਹਰਵਾਨ ॥ ਰਹਾਉ ॥ ਨਾਨਕ ਜਨ ਸਰਨਾਈ ॥ ਜਿਨਿ [7]ਪੂਰਨ ਪੈਜ ਰਖਾਈ ॥ ਸਗਲੇ ਦੂਖ ਮਿਟਾਈ ॥ [8]ਸੁਖੁ ਭੁੰਚਹੁ ਮੇਰੇ ਭਾਈ ॥ ੨ ॥ ੨੮ ॥ ੯੨ ॥ ਸੋਰਠਿ ਮਹਲਾ ੫ ॥ [9]ਸੁਨਹੁ ਬਿਨੰਤੀ ਠਾਕੁਰ ਮੇਰੇ ਜੀਅ ਜੰਤ ਤੇਰੇ ਧਾਰੇ ॥ ਰਾਖੁ ਪੈਜ ਨਾਮ ਅਪੁਨੇ ਕੀ ਕਰਨ ਕਰਾਵਨਹਾਰੇ ॥ ੧ ॥ ਪ੍ਰਭ ਜੀਉ [10]ਖਸਮਾਨਾ ਕਰਿ ਪਿਆਰੇ ॥ [11]ਬੁਰੇ ਭਲੇ ਹਮ ਥਾਰੇ ॥ ਰਹਾਉ ॥ [12]ਸੁਣੀ ਪੁਕਾਰ ਸਮਰਥ ਸੁਆਮੀ ਬੰਧਨ ਕਾਟਿ ਸਵਾਰੇ ॥ ਪਹਿਰਿ ਸਿਰਪਾਉ ਸੇਵਕ ਜਨ ਮੇਲੇ ਨਾਨਕ ਪ੍ਰਗਟ ਪਹਾਰੇ ॥ ੨ ॥ ੨੯ ॥ ੯੩ ॥ ਸੋਰਠਿ ਮਹਲਾ ੫ ॥ [13]ਜੀਅ ਜੰਤ ਸਭਿ ਵਸਿ ਕਰਿ ਦੀਨੇ ਸੇਵਕ ਸਭਿ ਦਰਬਾਰੇ ॥ [14]ਅੰਗੀਕਾਰੁ ਕੀਓ ਪ੍ਰਭ ਅਪੁਨੇ ਭਵ ਨਿਧਿ ਪਾਰਿ ਉਤਾਰੇ ॥ ੧ ॥ ਸੰਤਨ ਕੇ ਕਾਰਜ ਸਗਲ ਸਵਾਰੇ ॥ ਦੀਨ ਦਇਆਲ ਕ੍ਰਿਪਾਲ [15]ਕ੍ਰਿਪਾ ਨਿਧਿ ਪੂਰਨ ਖਸਮ ਹਮਾਰੇ ॥ ਰਹਾਉ ॥ [16]ਆਉ ਬੈਠੁ ਆਦਰੁ ਸਭ ਥਾਈ ਊਨ ਨ ਕਤਹੂੰ ਬਾਤਾ ॥ ਭਗਤਿ ਸਿਰਪਾਉ ਦੀਓ ਜਨ ਅਪੁਨੇ ਪ੍ਰਤਾਪੁ ਨਾਨਕ ਪ੍ਰਭ ਜਾਤਾ ॥ ੨ ॥ ੩੦ ॥ ੯੪ ॥

ਸੋਰਠਿ ਮਹਲਾ ੯*

ੴ ਸਤਿਗੁਰ ਪ੍ਰਸਾਦਿ ॥ ॥ ਰੇ ਮਨ ਰਾਮ ਸਿਉ ਕਰਿ ਪ੍ਰੀਤਿ ॥ ਸ੍ਰਵਨ[17] ਗੋਬਿੰਦ ਗੁਨੁ ਸੁਨਉ ਅਰੁ ਗਾਉ ਰਸਨਾ ਗੀਤਿ ॥ ੧ ॥ ਰਹਾਉ ॥ ਕਰਿ ਸਾਧ ਸੰਗਤਿ [18]ਸਿਮਰੁ ਮਾਧੋ ਹੋਹਿ ਪਤਿਤ ਪੁਨੀਤ ॥ [19]ਕਾਲੁ ਬਿਆਲੁ ਜਿਉ ਪਰਿਓ ਡੋਲੈ ਮੁਖੁ ਪਸਾਰੇ ਮੀਤ ॥ ੧ ॥ [20]ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ ਸਮਝਿ ਰਾਖਉ ਚੀਤਿ ॥ ਕਹੈ ਨਾਨਕੁ ਰਾਮੁ ਭਜਿ ਲੈ ਜਾਤੁ ਅਉਸਰੁ ਬੀਤ ॥ ੨ ॥ ੧ ॥ ਸੋਰਠਿ ਮਹਲਾ ੯ ॥ [21]ਮਨ ਕੀ ਮਨ ਹੀ ਮਾਹਿ ਰਹੀ ॥ ਨਾ ਹਰਿ ਭਜੇ ਨ ਤੀਰਥ ਸੇਵੇ ਚੋਟੀ ਕਾਲਿ ਗਹੀ ॥ ੧ ॥ ਰਹਾਉ ॥ [22]ਦਾਰਾ ਮੀਤ ਪੂਤ ਰਥ ਸੰਪਤਿ ਧਨ ਪੂਰਨ ਸਭੁ ਮਹੀ ॥ ਅਵਰ ਸਗਲ ਮਿਥਿਆ ਏ ਜਾਨਉ ਭਜਨੁ ਰਾਮੁ ਕੋ ਸਹੀ ॥ ੧ ॥ [23]ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ ॥ ਨਾਨਕ

੧ ਜਿਸ ਹਰੀ ਦੇ ਸਭ ਪੈਦਾ ਕੀਤੇ ਹਨ, ਉਹ ਉੱਚਾ ਹੈ, ਪਹੁੰਚ ਤੋਂ ਪਰੇ ਹੈ ਅਤੇ ਬੇਅੰਤ ਹੈ।

੨ ਹਰੀ ਦੀ ਦਰਗਾਹ ਵਿਚ ਸੁਰਖਰੂ ਹੋਏ।

੩ ਮਾਲਕ।

੪ ਹਰੀ ਨੂੰ ਦਿਨ ਰਾਤ ਹਮੇਸ਼ਾਂ ਯਾਦ ਕਰਾਂ, ਜਿਸ ਨੇ ਹੱਥ ਦੇ ਕੇ (ਮਦਦ ਕਰ ਕੇ) ਸਾਨੂੰ ਬਚਾ ਲਿਆ; ਹਰੀ ਦੇ ਨਾਮ ਦਾ ਸਭ ਤੋਂ ਵਡਾ ਸੁਆਦ ਚੱਖਿਆ।

੫ ਸਦਕੇ ਹਾਂ।

੬ ਸਭ ਲੋਕ ਸਾਡੇ ਉਤੇ ਮੇਹਰਬਾਨ ਹੋ ਗਏ। ਦੇਖੋ ਪੰਨਾ ੬੨੫, ਨੋਟ ੨੦।

੭ ਪੂਰੀ ਪੂਰੀ ਇੱਜ਼ਤ ਰੱਖੀ।

੮ ਹੇ ਮੇਰੇ ਭਾਈ! ਸੁਖ ਮਾਣੋ, ਭੋਗੋ। ਭੁੰਚਹੁ=ਖਾਓ।

੯ ਹੇ ਮੇਰੇ ਮਾਲਕ! ਮੇਰੀ ਬੇਨਤੀ ਸੁਣੋ! ਸਭ ਮਨੁਖ ਅਤੇ ਜਾਨਵਰ ਤੇਰੇ ਬਣਾਏ ਹੋਏ ਹਨ। ਹੇ ਸਭ ਕੰਮਾਂ ਦੇ ਕਰਨ ਕਰਾਵਨ ਵਾਲੇ! ਆਪਣੇ ਨਾਮ ਦੀ ਇੱਜ਼ਤ ਰਖ ਲੈ; ਭਾਵ ਤੇਰਾ ਨਾਮ ਦਇਆਲੂ ਬਖਸ਼ਿੰਦ ਹੈ, ਤੂੰ ਆਪਣਾ ਸੁਭਾ ਪਾਲ ਕੇ ਸਾਨੂੰ ਬਖਸ਼ ਲੈ।

੧੦ ਖਸਮ (ਮਾਲਕ) ਵਾਲਾ ਧਰਮ ਪੂਰਾ ਕਰ। (ਮਾਲਕ ਦਾ ਧਰਮ ਹੈ ਆਪਣੇ ਦਾਸ ਦੇ ਔਗਣ ਬਖਸ਼ ਕੇ ਉਸਦੀ ਰਖਿਆ ਕਰਨੀ।)

੧੧ ਭਾਵੇਂ ਬੁਰੇ ਹਾਂ, ਭਾਵੇਂ ਕੁਝ ਚੰਗੇ ਹਾਂ, ਜੋ ਕੁਝ ਹਾਂ ਤੇਰੇ ਆਪਣੇ ਹਾਂ।

੧੨ ਸ਼ਕਤੀ ਵਾਲੇ ਮਾਲਕ ਨੇ ਸਾਡੀ ਪੁਕਾਰ ਸੁਣੀ (ਬੇਨਤੀ ਪਰਵਾਨ ਕਰ ਲਈ) ਅਤੇ ਸਾਡੇ ਫਾਹੇ ਕਟ ਕੇ ਸਾਨੂੰ ਸਵਾਰ ਦਿਤਾ। ਹਰੀ ਨੇ ਆਪਣੇ ਦਾਸਾਂ ਨੂੰ ਸਿਰੋਪਾ ਪਹਿਨਾ ਕੇ ਆਪਣੇ ਨਾਲ ਮੇਲ ਲਿਆ ਅਤੇ ਸੰਸਾਰ ਵਿਚ ਪਰਗਟ (ਮਸ਼ਹੂਰ, ਪਸਿਧ) ਕਰ ਦਿਤਾ। ਪਹਾਰੇ= ਪਸਾਰੇ ਵਿਚ, ਸੰਸਾਰ ਵਿਚ। ਦੇਖੋ ਪੰਨਾ ੭੧, ਨੋਟ ੪੦।

੧੩ ਪ੍ਰਭੂ ਨੇ ਸਭ ਸ੍ਰਿਸ਼ਟੀ, ਮਨੁਖ ਅਤੇ ਪਸ਼ੂ ਆਪਣੇ ਦਾਸਾਂ ਦੇ ਮਾਤਹਿਤ ਕਰ ਦਿਤੇ ਅਤੇ ਸੇਵਕ ਸਾਰੇ ਆਪਣੀ ਦਰਗਾਹ ਵਿਚ ਬਿਠਾ ਲਏ। ਪ੍ਰਭੂ ਨੇ ਉਹਨਾਂ ਨੂੰ ਗਲੇ ਲਾ ਲਿਆ, (ਲੜ ਲਾ ਲਿਆ) ਅਤੇ ਸੰਸਾਰ ਸਮੁੰਦਰ ਤੋਂ ਪਾਰ ਕਰ ਦਿਤਾ।

੧੪ ਆਪਣੇ ਮਾਲਕ ਨੇ ਪੱਖ ਕੀਤਾ (ਸਾਥ ਦਿੱਤਾ) ਅਤੇ ਹਸਤੀ ਦੇ ਸਮੁੰਦਰ ਤੋਂ ਪਾਰ ਕਰ ਦਿੱਤਾ।

੧੫ ਕਿਰਪਾ ਦਾ ਖਜ਼ਾਨਾ।

੧੬ ਸਾਨੂੰ ਸਭ ਜਗਾ 'ਆਓ ਬੈਠੋ' (ਜੀ ਆਇਆਂ) ਕਹਿੰਦੇ ਹਨ, ਮਾਣ ਦੇਂਦੇ ਹਨ, ਕਿਸੇ ਗਲ ਦੀ ਕਮੀ ਨਹੀਂ ਹੈ। ਪ੍ਰਭੂ ਨੇ ਆਪਣੇ ਸੇਵਕਾਂ ਨੂੰ ਪ੍ਰੇਮ ਦਾ ਸਿਰੋਪਾ ਦਿਤਾ ਹੈ। ਅਸੀਂ ਏਹ ਸਭ ਕੁਝ ਹਰੀ ਦਾ ਪਰਤਾਪ (ਵਡਿਆਈ) ਸਮਝਦੇ ਹਾਂ।

੧੭ ਕੰਨਾਂ ਨਾਲ।

੧੮ ਹਰੀ ਨੂੰ ਯਾਦ ਕਰੋ। ਡਿਗੇ ਹੋਏ (ਪਾਪੀ) ਪਵਿੱਤਰ ਹੋ ਜਾਂਦੇ ਹਨ। ਮਾਧੋ=[ਮਾ-ਧਵ, ਮਾਇਆ (ਲਛਮੀ) ਦਾ ਪਤੀ, ਵਿਸ਼ਨੂੰ] ਪਰਮੇਸ਼ਰ।

੧੯ ਬਿਆਲੁ=ਦਰਿੰਦਾ, ਫਾੜਨਵਾਲਾ ਜ਼ਾਲਮ ਜਾਨਵਰ ਜਿਵੇਂ ਸ਼ੇਰ,ਬਘਿਆੜ। ਡੋਲੈ=ਫਿਰਦਾ ਹੈ। ਹੇ ਮਿਤਰ! ਕਾਲ (ਮੌਤ) ਦਰਿੰਦੇ ਜਾਨਵਰ ਦੀ ਤਰਾਂ ਪਿਆ ਫਿਰਦਾ ਹੈ, ਅਤੇ ਉਸਨੇ ਮੂੰਹ ਖੋਲ੍ਹਿਆ ਹੋਇਆ ਹੈ।

੨੦ ਅਜ ਕਲ ਹੀ (ਤੁਰਤ ਹੀ) ਫੇਰ ਤੈਨੂੰ ਖਾ ਲਏਗਾ; ਇਹ ਸਮਝ ਲੈ, ਯਾਦ ਰਖ। ਏਸ ਲਈ ਰਾਮ ਦਾ ਭਜਨ ਕਰ ਲੈ; ਤੇਰੀ ਉਮਰ ਗੁਜ਼ਰਦੀ ਜਾਂਦੀ ਹੈ।

੨੧ ਮਨ ਦੀ ਇੱਛਾ ਮਨ ਵਿਚ ਹੀ ਰਹਿ ਗਈ (ਪੂਰੀ ਨਾ ਹੋਈ)। ਨਾ ਰਾਮ ਦਾ ਭਜਨ ਕੀਤਾ, ਨਾ ਕੋਈ ਤੀਰਥਾਂ ਦੇ ਦਰਸ਼ਨ ਕੀਤੇ ਸਨ ਕਿ ਮੌਤ ਨੇ ਆ ਕੇ ਬੋਦੀ ਫੜ ਲਈ। ਚੋਟੀ=ਬੋੜੇ ਜਿਹੇ ਲੰਮੇ ਵਾਲ ਜੋ ਹਿੰਦੂ ਲੋਕ ਸਿਰ ਦੇ ਸਿਖਰ ਉਤੇ ਰਖਦੇ ਹਨ; ਬੋਦੀ।

੨੨ ਇਸਤ੍ਰੀ, ਦੋਸਤ, ਪੁਤਰ, ਗੱਡੀਆਂ, ਮਾਲ ਅਸਬਾਬ, ਦੌਲਤ ਅਤੇ ਸਾਰੀ ਪੂਰੀ ਧਰਤੀ। ਇਕ ਰਾਮ ਦਾ ਭਜਨ ਸੱਚੀ ਚੀਜ਼ ਹੈ—ਜੋ ਕਾਇਮ ਰਹਿੰਦੀ ਹੈ। ਹੋਰ ਸਭ ਕੁਝ ਮਿਥਿਆ (ਝੂਠਾ, ਫ਼ਾਨੀ) ਸਮਝੋ। ਸਹੀ [ਅਰਬੀ. ਸਹੀ= ਠੀਕ, ਬਿਨਾਂ ਸ਼ਕ ਦੇ] ਅਸਲ, ਠੀਕ, ਸਤਿ।

੨੩ ਬਹੁਤੇ ਜੁਗ ਫਿਰ ਫਿਰ ਕੇ, ਬਹੁਤ ਚਿਰ ਜੂਨਾਂ ਵਿਚ ਪੈ ਕੇ, ਹਾਰ ਗਿਆ ਹਾਂ; ਹੁਣ ਆ ਕੇ ਮਨੁਖਾ ਜਨਮ ਮਿਲਿਆ ਹੈ।

---

* ਇਨ੍ਹਾਂ ੧੨ ਸ਼ਬਦਾਂ ਵਿਚ ਮੌਤ ਦਾ ਡਰ, ਮਾਇਆ-ਰਸ ਦੀ ਤੁਛਤਾ, ਪਾਪੀਆਂ ਦੇ ਤਰਨ ਦੀਆਂ ਮਿਸਾਲਾਂ, ਅਤੇ ਹੋਰ ਅਨੇਕ ਦਲੀਲਾਂ ਦੇ ਕੇ ਮਨੁਖ ਨੂੰ ਪ੍ਰੇਰਦੇ ਹਨ ਕਿ ਹਰੀ-ਭਜਨ ਵਿਚ ਲਗੋ।

ਕਹਤ [੧]ਮਿਲਨ ਕੀ ਬਰੀਆ ਸਿਮਰਤ ਕਹਾ ਨਹੀ॥ ੨॥ ੨॥ ਸੋਰਠਿ ਮਹਲਾ ੯॥
[੨]ਮਨ ਰੇ ਕਉਨੁ ਕੁਮਤਿ ਤੈ ਲੀਨੀ॥ ਪਰਦਾਰਾ ਨਿੰਦਿਆ ਰਸ ਰਚਿਓ ਰਾਮ
ਭਗਤਿ ਨਹਿ ਕੀਨੀ ॥ ੧ ॥ ਰਹਾਉ ॥ [੩]ਮੁਕਤਿ ਪੰਥੁ ਜਾਨਿਓ ਤੈ ਨਾਹਨਿ ਧਨ
ਜੋਰਨ ਕਉ ਧਾਇਆ ॥ ਅੰਤਿ ਸੰਗਿ ਕਾਹੂ ਨਹੀ ਦੀਨਾ ਬਿਰਥਾ ਆਪੁ
ਬੰਧਾਇਆ ॥ ੧ ॥ ਨਾ ਹਰਿ ਭਜਿਓ [੪]ਨਾ ਗੁਰ ਜਨੁ ਸੇਵਿਓ ਨਹ ਉਪਜਿਓ ਕਛੁ
ਗਿਆਨਾ॥ [੫]ਘਟ ਹੀ ਮਾਹਿ ਨਿਰੰਜਨੁ ਤੇਰੈ ਤੈ ਖੋਜਤ ਉਦਿਆਨਾ॥ ੨॥ [੬]ਬਹੁਤੁ
ਜਨਮ ਭਰਮਤ ਤੈ ਹਾਰਿਓ ਅਸਥਿਰ ਮਤਿ ਨਹੀ ਪਾਈ ॥ ਮਾਨਸ ਦੇਹ ਪਾਇ
ਪਦ ਹਰਿ ਭਜੁ ਨਾਨਕ ਬਾਤ ਬਤਾਈ ॥ ੩ ॥ ੩ ॥ ਸੋਰਠਿ ਮਹਲਾ ੯ ॥ [੭]ਮਨ ਰੇ
ਪ੍ਰਭ ਕੀ ਸਰਨਿ ਬਿਚਾਰੋ॥ ਜਿਹ ਸਿਮਰਤ ਗਨਕਾ* ਸੀ ਉਧਰੀ ਤਾ ਕੋ ਜਸੁ
ਉਰਧਾਰੋ॥ ੧ ॥ ਰਹਾਉ ॥ [੮]ਅਟਲ ਭਇਓ ਧ੍ਰੂਅ† ਜਾ ਕੈ ਸਿਮਰਨਿ ਅਰੁ ਨਿਰਭੈ
ਪਦੁ ਪਾਇਆ॥ ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ॥
੧॥॥ [੯]ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ‡ ਗਰਾਹ ਤੇ ਛੂਟਾ॥ ਮਹਮਾ
ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ ॥ ੨ ॥ [੧੦]ਅਜਾਮਲੁ§
ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ॥ ਨਾਨਕ ਕਹਤ ਚੇਤ ਚਿੰਤਾਮਨਿ
ਤੈ ਭੀ ਉਤਰਹਿ ਪਾਰਾ॥ ੩ ॥ ੪ ॥ ਸੋਰਠਿ ਮਹਲਾ ੯ ॥ [੧੧]ਪ੍ਰਾਨੀ ਕਉਨੁ
ਉਪਾਉ ਕਰੈ ॥ ਜਾ ਤੇ ਭਗਤਿ ਰਾਮ ਕੀ ਪਾਵੈ ਜਮ ਕੋ ਤ੍ਰਾਸੁ ਹਰੈ ॥ ੧ ॥ ਰਹਾਉ॥
[੧੨]ਕਉਨੁ ਕਰਮ ਬਿਦਿਆ ਕਹੁ ਕੈਸੀ ਧਰਮੁ ਕਉਨੁ ਫੁਨਿ ਕਰਈ ॥ ਕਉਨੁ
ਨਾਮੁ ਗੁਰ ਜਾ ਕੈ ਸਿਮਰੈ ਭਵ ਸਾਗਰ ਕਉ ਤਰਈ ॥ ੧ ॥ [੧੩]ਕਲ ਮੈ ਏਕੁ ਨਾਮੁ
[੧੪]ਕਿਰਪਾ ਨਿਧਿ ਜਾਹਿ ਜਪੈ ਗਤਿ[੧੫] ਪਾਵੈ॥ ਅਉਰ ਧਰਮ ਤਾ ਕੈ [੧੬]ਸਮਿ
ਨਾਹਨਿ [੧੭]ਇਹ ਬਿਧਿ ਬੇਦੁ ਬਤਾਵੈ॥ ੨॥ [੧੮]ਸੁਖੁ ਦੁਖੁ ਰਹਤ ਸਦਾ ਨਿਰਲੇਪੀ
ਜਾ ਕਉ ਕਹਤ ਗੁਸਾਈ॥ ਸੋ ਤੁਮ ਹੀ ਮਹਿ ਬਸੈ ਨਿਰੰਤਰਿ ਨਾਨਕ ਦਰਪਨਿ
ਨਿਆਈ ॥ ੩ ॥ ੫ ॥ ਸੋਰਠਿ ਮਹਲਾ ੯॥ [੧੯]ਮਾਈ ਮੈ ਕਿਹਿ ਬਿਧਿ ਲਖਉ
ਗੁਸਾਈ॥ ਮਹਾ ਮੋਹ ਅਗਿਆਨਿ ਤਿਮਰਿ ਮੋ ਮਨੁ ਰਹਿਓ ਉਰਝਾਈ ॥ ੧ ॥
ਰਹਾਉ॥ [੨੦]ਸਗਲ ਜਨਮ ਭਰਮ ਹੀ ਭਰਮ ਖੋਇਓ ਨਹ ਅਸਥਿਰੁ ਮਤਿ ਪਾਈ॥
ਬਿਖਿਆ ਸਕਤ ਰਹਿਓ ਨਿਸ ਬਾਸੁਰ ਨਹ ਛੂਟੀ ਅਧਮਾਈ ॥ ੧ ॥ ਸਾਧਸੰਗੁ
ਕਬਹੂ ਨਹੀ ਕੀਨਾ ਨਹ ਕੀਰਤਿ[੨੧] ਪ੍ਰਭ ਗਾਈ॥ ਜਨ ਨਾਨਕ [੨੨]ਮੈ ਨਾਹਿ
ਕੋਊ ਗੁਨੁ ਰਾਖਿ ਲੇਹੁ ਸਰਨਾਈ॥ ੨॥ ੬॥ ਸੋਰਠਿ ਮਹਲਾ ੯ ॥ [੨੩]ਮਾਈ
ਮਨੁ ਮੇਰੋ ਬਸਿ ਨਾਹਿ॥ ਨਿਸ ਬਾਸੁਰ ਬਿਖਿਅਨ ਕਉ ਧਾਵਤ ਕਿਹਿ

੧ ਹੁਣ ਪ੍ਰਭੂ ਨੂੰ ਮਿਲਣ ਦੀ ਵਾਰੀ ਹੈ ; ਕਿਉਂ ਨਹੀਂ ਸਿਮਰਦਾ ?

੨ ਹੇ ਮਨ ! ਤੂੰ ਕਿਹੜੀ ਭੈੜੀ ਮਤ ਲਈ ਹੈ ! ਪਰਾਈ ਇਸਤ੍ਰੀ ਦੇ ਅਤੇ ਦੂਸਰਿਆਂ ਦੀ ਨਿੰਦਾ (ਬੁਰਾਈ ਕਰਨ) ਦੇ ਸੁਵਾਦ ਵਿਚ ਮਸਤ ਹੋਇਆ ਹੈਂ ; ਅਤੇ ਹਰੀ ਦੀ ਭਗਤੀ ਨਹੀਂ ਕੀਤੀ।

੩ ਮੁਕਤੀ (ਖਲਾਸੀ) ਦਾ ਰਸਤਾ ਤੂੰ ਨਾ ਜਾਣਿਆ ; ਧਨ ਜੋੜਨ ਲਈ ਭੱਜਾ ਫਿਰਿਆ ; ਪਰ ਅੰਤ ਕੋਈ ਚੀਜ਼ ਤੇਰੇ ਨਾਲ ਨਾ ਨਿਭੀ ; ਤੂੰ ਆਪਣੇ ਆਪ ਨੂੰ ਬੇਫ਼ਾਇਦਾ ਪਾਪਾਂ ਵਿਚ ਬੰਨ੍ਹਾਇਆ ।

੪ ਨਾ ਗੁਰੂ ਪੁਰਖ ਦੀ ਸੇਵਾ ਕੀਤੀ, ਨਾ ਤੈਨੂੰ ਕੁਝ ਸਮਝ ਪੈਂਦਾ ਹੋਈ ।

੫ ਮਾਇਆ ਤੋਂ ਨਿਰਲੇਪ ਹਰੀ ਤੇਰੇ ਮਨ ਵਿਚ ਵਸਦਾ ਹੈ, ਪਰ ਤੂੰ ਜੰਗਲਾਂ ਵਿਚ ਲਭਦਾ ਫਿਰਦਾ ਹੈਂ ।

੬ ਬਹੁਤੇ ਜਨਮ ਤੂੰ ਭਟਕਦਾ ਭਟਕਦਾ ਥਕ ਟੁਟਾ ਹੈਂ ; ਪਰ ਤੈਨੂੰ ਕਾਇਮ ਰਹਿਣ ਵਾਲੀ ਸਚੀ ਮੱਤ ਨਾ ਆਈ। ਮਨੁਖਾ ਜਨਮ ਦੀ ਪਦਵੀ ਪਾ ਕੇ ਹਰੀ ਨੂੰ ਭਜੇ : ਮੈਂ ਤੈਨੂੰ ਸ਼ੁਭ ਗਲ ਦਸੀ ਹੈ ।

੭ ਹੇ ਮਨ ! ਹਰੀ ਦੀ ਸ਼ਰਨ ਵਿਚ ਹੋ ਕੇ, ਵਿਚਾਰ ਕਰੋ, ਜਿਸ ਨੂੰ ਸਿਮਰ ਕੇ ਕੰਜਰੀ* ਵਰਗੀ (ਪਾਪਣ) ਤਰ ਗਈ । ਉਸ ਦੇ ਗੁਣ ਹਿਰਦੇ ਵਿਚ ਵਸਾਓ ।

੮ ਜਿਸ ਦੇ ਭਜਨ ਨਾਲ ਧ੍ਰੂ† ਅਟੱਲ ਹੋ ਗਿਆ ਅਤੇ ਨਿਡਰਤਾ ਦੀ ਪਦਵੀ ਪਾ ਲਈ । ਇਸ ਤਰ੍ਹਾਂ ਦਾ ਦੁਖਾਂ ਨੂੰ ਦੂਰ ਕਰਨ ਵਾਲਾ ਮਾਲਕ ਹੈ । ਤੂੰ ਕਿਉਂ ਉਸਨੂੰ ਭੁਲਾ ਦਿਤਾ ?

੯ ਹਾਥੀ‡ ਨੇ ਜਦੋਂ ਕਿਰਪਾ ਦੇ ਭੰਡਾਰ ਹਰੀ ਦੀ ਸ਼ਰਨ ਲਈ ਤਾਂ ਤੁਰਤ ਤੰਦੂਏ ਤੋਂ ਛੁਟ ਗਿਆ । ਮੈਂ ਨਾਮ ਦੀ ਵਡਿਆਈ ਕਿਥੋਂ ਤਕ ਦੱਸਾਂ? ਜੋ ਰਾਮ-ਨਾਮ ਲੈਣ, ਉਨ੍ਹਾਂ ਦੇ ਫਾਹੇ ਕਟੇ ਜਾਂਦੇ ਹਨ ।

੧੦ ਅਜਾਮਲ§ ਪਾਪੀ, ਜਿਸਨੂੰ ਸਾਰਾ ਜਗਤ ਜਾਣਦਾ ਹੈ, ਇਕ ਛਿਨ ਵਿਚ ਤਾਰ ਦਿਤਾ । ਦਾਸ ਕਹਿੰਦਾ ਹੈ, ਹੇ ਮਨੁਖ ! ਚਿੰਤਾ-ਮਣਿ ਨੂੰ ਯਾਦ ਕਰ, ਤੂੰ ਭੀ ਪਾਰ ਹੋ ਜਾਏਂਗਾ । 'ਚਿੰਤਾ-ਮਨਿ' ਓਹ ਮਣੀ (ਰਤਨ) ਹੈ ਜਿਸ ਦੇ ਖਿਆਲ ਕਰਨ ਨਾਲ ਜੋ ਮੰਗੋ ਓਹੀ ਮਿਲ ਜਾਂਦਾ ਹੈ, ਭਾਵ ਹਰੀ ।

੧੧ ਮਨੁਖ ਕੀ ਯਤਨ ਕਰੇ ਜਿਸ ਨਾਲ ਰਾਮ ਦੀ ਭਗਤੀ ਮਿਲੇ ਅਤੇ ਮੌਤ ਦਾ ਡਰ ਦੂਰ ਹੋ ਜਾਏ ?

੧੨ ਕਿਹੜਾ ਕੰਮ, ਕਿਹੜੀ ਵਿੱਦਿਆ ਹੈ, ਯਾ ਫੇਰ ਕਿਹੜੀ ਧਰਮ ਦੀ ਮਰਯਾਦਾ ਕਰੀਏ, ਕਿਹੜਾ ਗੁਰੂ ਦਾ ਨਾਮ ਹੈ ਜੋ ਜਪੀਏ ਤਾ ਕਿ ਸੰਸਾਰ ਸਮੁੰਦਰ ਤੋਂ ਤਰ ਜਾਈਏ ?

੧੩ ਕਲਯੁਗ ਵਿਚ ।

੧੪ ਕਿਰਪਾ ਦਾ ਭੰਡਾਰ ਹਰੀ । ੧੫ ਮੁਕਤੀ ।

੧੬ ਬਰਾਬਰ ਨਹੀਂ ।

੧੭ ਇਸ ਤਰਾਂ ਵੇਦ ਭੀ ਕਹਿੰਦਾ ਹੈ ।

੧੮ ਸੁਖ ਦੁਖ ਤੋਂ ਅਲਗ, ਅਤੇ ਸਦਾ ਸਭ ਤੋਂ ਨਿਆਰਾ ਹਰੀ ਜਿਸ ਨੂੰ ਪ੍ਰਿਥਵੀ ਦਾ ਮਾਲਕ ਕਹਿੰਦੇ ਹਨ, ਉਹ ਤੇਰੇ ਮਨ ਵਿਚ ਚੰਗੀ ਤਰ੍ਹਾਂ ਵਸਦਾ ਹੈ, ਜਿਸ ਤਰਾਂ ਸ਼ੀਸ਼ੇ ਵਿਚ ਅਕਸ ਹੁੰਦਾ ਹੈ । ਨਿਰੰਤਰਿ=ਚੰਗੀ ਤਰ੍ਹਾਂ ਅੰਦਰ ।

੧੯ ਹੇ ਮਾਤਾ ! ਮੈਂ ਕਿਸ ਤਰ੍ਹਾਂ ਪ੍ਰਿਥਵੀ ਦੇ ਮਾਲਕ ਨੂੰ ਪਛਾਣਾਂ ? ਗੂੜ੍ਹੇ ਮੋਹ ਅਤੇ ਅਗਿਆਨ ਦੇ ਹਨੇਰੇ ਵਿਚ ਮਨ ਫਸਿਆ ਹੋਇਆ ਹੈ ।

੨੦ ਸਾਰੀ ਉਮਰ ਭਟਕਣ ਵਿਚ ਅਜਾਈਂ ਗਈ ਅਤੇ ਅਟੱਲ (ਸੱਚੀ) ਮਤ ਨਾ ਪਾਈ । ਦਿਨ ਰਾਤ ਵਿਸ਼ਿਆਂ ਵਿਚ ਲੀਨ ਰਿਹਾ ਅਤੇ ਨੀਚਪੁਣਾ ਨਾ ਗਿਆ । ਬਿਖਿਆਸਕਤ=ਵਿਸ਼ਯ-ਆਸਕ੍ਤ, ਵਿਸ਼ੇ ਪਰਾਇਣ, ਵਿਸ਼ਿਆਂ ਵਿਚ ਲੀਨ ।

੨੧ ਉਸਤਤੀ, ਜੱਸ ।

੨੨ ਮੇਰੇ ਵਿਚ ਕੋਈ ਗੁਣ ਨਹੀਂ ਹੈ ।

੨੩ ਹੇ ਮਾਤਾ ! ਮੇਰਾ ਮਨ ਵਸ ਵਿਚ ਨਹੀਂ, ਰਾਤ ਦਿਨ ਵਿਸ਼ਿਆਂ ਵਲ ਦੌੜਦਾ ਹੈ ।

* [ਸੰ. ਗਣਿਕਾ, ਬਹੁਤ ਪਤੀਆਂ ਵਾਲੀ, ਵੇਸਵਾ] ਇਸ ਨਾਮ ਦੀ ਵੇਸਵਾ ਜਿਸ ਨੂੰ ਕਿਸੇ ਸਾਧੂ ਨੇ ਰਾਮ ਨਾਮ ਕਹਿਣ ਵਾਲਾ ਤੋਤਾ ਦਿਤਾ ਸੀ । ਇਹ ਤੋਤੇ ਨੂੰ ਸੁਣ ਸੁਣ ਕੇ ਨਾਮ ਅਭਿਆਸ ਵਿਚ ਲਗ ਗਈ ਤੇ ਪਵਿੱਤਰ ਹੋ ਕੇ ਤਰ ਗਈ ।

† ਧ੍ਰੂ [ਸੰ. ਧ੍ਰੁਵ], ਰਾਜਾ ਉੱਤਾਨਪਾਦ ਦਾ ਪੁਤਰ, ਜੋ ਮਤੇਈ ਮਾਂ ਦੇ ਮਿਹਣੇ ਸੁਣ ਕੇ ਹਰੀ ਦੀ ਭਗਤੀ ਕਰਨ ਲਈ ਜੰਗਲ ਵਿਚ ਜਾ ਬੈਠਾ ਤੇ ਅੰਤ ਹਰੀ ਦੇ ਦਰਸ਼ਨ ਲੈ ਕੇ ਅਟੱਲ ਪਦਵੀ ਨੂੰ ਪ੍ਰਾਪਤ ਹੋਇਆ ।

‡ ਭਾਗਵਤ ਅਨੁਸਾਰ ਇਕ ਗੰਧਰਵ, ਜੋ ਕਿਸੇ ਰਿਖੀ ਦੇ ਸ੍ਰਾਪ ਨਾਲ ਹਾਥੀ ਬਣ ਗਿਆ ਸੀ । ਇਸ ਨੂੰ ਵਰੁਣ ਦੇ ਤਲਾ ਵਿਚ ਇਕ ਤੰਦੂਆ ਆਪਣੀਆਂ ਤੰਦਾਂ (tentacles) ਵਿਚ ਪਕੜ ਬੈਠਾ ਸੀ । ਰਾਮ-ਨਾਮ ਸਿਮਰਨ ਨਾਲ ਉਸ ਦਾ ਛੁਟਕਾਰਾ ਹੋਇਆ ।

§ ਭਾਗਵਤ ਅਨੁਸਾਰ ਕਨੌਜ ਦਾ ਇਕ ਬ੍ਰਾਹਮਣ ਜੋ ਇਕ ਵੇਸਵਾ ਨਾਲ ਰਹਿੰਦਾ ਸੀ । ਇਸ ਦੇ ਇਕ ਪੁਤਰ ਦਾ ਨਾਂ 'ਨਾਰਾਇਣ' ਹੋਣ ਕਰਕੇ ਇਹ ਨਾਰਾਇਣ ਦਾ ਨਾਮ ਲੈਣ ਲਗ ਪਿਆ, ਇਸ ਕਰਕੇ ਇਸ ਦਾ ਉਧਾਰ ਹੋ ਗਿਆ ।

[੧]ਬਿਧਿ ਰੋਕਉ ਤਾਹਿ ॥ ੧ ॥ ਰਹਾਉ ॥ ਬੇਦ ਪੁਰਾਨ ਸਿਮ੍ਰਿਤਿ ਕੇ ਮਤਿ[੨] ਸੁਨਿ
[੩]ਨਿਮਖ ਨ ਹੀਏ ਬਸਾਵੈ ॥ [੪]ਪਰ ਧਨ ਪਰ ਦਾਰਾ ਸਿਉ ਰਚਿਓ ਬਿਰਥਾ ਜਨਮੁ
ਸਿਰਾਵੈ ॥ ੧ ॥ ਮਦਿ[੫] ਮਾਇਆ ਕੈ ਭਇਓ ਬਾਵਰੋ[੬] ਸੂਝਤ ਨਹ ਕਛੁ ਗਿਆਨਾ ॥
[੭]ਘਟ ਹੀ ਭੀਤਰਿ ਬਸਤ ਨਿਰੰਜਨੁ ਤਾ ਕੋ ਮਰਮੁ ਨ ਜਾਨਾ ॥ ੨ ॥ ਜਬ ਹੀ ਸਰਨਿ
ਸਾਧ ਕੀ ਆਇਓ [੮]ਦੁਰਮਤਿ ਸਗਲ ਬਿਨਾਸੀ ॥ *ਤਬ ਨਾਨਕ ਚੇਤਿਓ ਚਿੰਤਾਮਨਿ
ਕਾਟੀ ਜਮ ਕੀ ਫਾਸੀ ॥ ੩ ॥ ੭ ॥ ਸੋਰਠਿ ਮਹਲਾ ੯ ॥ [੯]ਰੇ ਨਰ ਇਹ ਸਾਚੀ
ਜੀਅ ਧਾਰਿ ॥ ਸਗਲ ਜਗਤੁ ਹੈ ਜੈਸੇ ਸੁਪਨਾ [੧੦]ਬਿਨਸਤ ਲਗਤ ਨ ਬਾਰ ॥ ੧ ॥
ਰਹਾਉ ॥ [੧੧]ਬਾਰੂ ਭੀਤਿ ਬਨਾਈ [੧੨]ਰਚਿ ਪਚਿ ਰਹਤ ਨਹੀ [੧੩]ਦਿਨ ਚਾਰਿ ॥ ਤਸੇ
ਹੀ ਇਹ ਸੁਖ ਮਾਇਆ ਕੇ [੧੪]ਉਰਝਿਓ ਕਹਾ ਗਵਾਰ ॥ ੧ ॥ [੧੫]ਅਜਹੂ ਸਮਝਿ ਕਛੁ
ਬਿਗਰਿਓ ਨਾਹਿਨਿ ਭਜਿ ਲੇ ਨਾਮੁ ਮੁਰਾਰਿ[੧੬] ॥ ਕਹੁ ਨਾਨਕ [੧੭]ਨਿਜ ਮਤੁ
ਸਾਧਨ ਕਉ ਭਾਖਿਓ ਤੋਹਿ ਪੁਕਾਰਿ ॥ ੨ ॥ ੮ ॥ ਸੋਰਠਿ ਮਹਲਾ ੯ ॥ ਇਹ
ਜਗਿ[੧੮] ਮੀਤੁ ਨ ਦੇਖਿਓ ਕੋਈ ॥ ਸਗਲ ਜਗਤੁ [੧੯]ਅਪਨੈ ਸੁਖ ਲਾਗਿਓ [੨੦]ਦੁਖ
ਮੈ ਸੰਗਿ ਨ ਹੋਈ ॥ ੧ ॥ ਰਹਾਉ ॥ ਦਾਰਾ[੨੧] ਮੀਤ ਪੂਤ ਸਨਬੰਧੀ [੨੨]ਸਗਰੇ ਧਨ
ਸਿਉ ਲਾਗੇ ॥ ਜਬ ਹੀ ਨਿਰਧਨ[੨੩] ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ ॥ ੧ ॥
[੨੪]ਕਹੰਉ ਕਹਾ ਯਿਆ ਮਨ ਬਉਰੇ ਕਉ ਇਨ ਸਿਉ ਨੇਹੁ ਲਗਾਇਓ ॥
ਦੀਨਾਨਾਥ ਸਕਲ ਭੈ ਭੰਜਨ ਜਸੁ ਤਾ ਕੋ ਬਿਸਰਾਇਓ ॥ ੨ ॥ [੨੫]ਸੁਆਨ ਪੂਛ ਜਿਉ
ਭਇਓ ਨ ਸੂਧਉ ਬਹੁਤੁ ਜਤਨੁ ਮੈ ਕੀਨਉ ॥ ਨਾਨਕ ਲਾਜ ਬਿਰਦ ਕੀ ਰਾਖਹੁ
ਨਾਮੁ ਤੁਹਾਰਉ ਲੀਨਉ ॥ ੩ ॥ ੯ ॥ ਸੋਰਠਿ ਮਹਲਾ ੯ ॥ ਮਨ ਰੇ ਗਹਿਓ[੨੬] ਨ
ਗੁਰ ਉਪਦੇਸੁ ॥ [੨੭]ਕਹਾ ਭਇਓ ਜਉ ਮੂਡ ਮੁਡਾਇਓ ਭਗਵਉ ਕੀਨੋ ਭੇਸੁ ॥ ੧ ॥
ਰਹਾਉ ॥ ਸਾਚ ਛਾਡਿ ਕੈ ਝੂਠਹ ਲਾਗਿਓ ਜਨਮੁ ਅਕਾਰਥੁ[੨੮] ਖੋਇਓ ॥ [੨੯]ਕਰਿ
ਪਰਪੰਚ ਉਦਰ ਨਿਜ ਪੋਖਿਓ ਪਸੁ ਕੀ ਨਿਆਈ ਸੋਇਓ ॥ ੧ ॥ ਰਾਮ ਭਜਨ ਕੀ
ਗਤਿ[੩੦] ਨਹੀ ਜਾਨੀ [੩੧]ਮਾਇਆ ਹਾਥਿ ਬਿਕਾਨਾ ॥ [੩੨]ਉਰਝਿ ਰਹਿਓ ਬਿਖਿਅਨ
ਸੰਗਿ ਬਉਰਾ ਨਾਮੁ ਰਤਨੁ ਬਿਸਰਾਨਾ ॥ ੨ ॥ ਰਹਿਓ ਅਚੇਤੁ[੩੩] ਨ ਚੇਤਿਓ
ਗੋਬਿੰਦ[੩੪] ਬਿਰਥਾ [੩੫]ਅਉਧ ਸਿਰਾਨੀ ॥ ਕਹੁ ਨਾਨਕ ਹਰਿ ਬਿਰਦੁ ਪਛਾਨਉ
[੩੬]ਭੂਲੇ ਸਦਾ ਪਰਾਨੀ ॥ ੩ ॥ ੧੦ ॥ ਸੋਰਠਿ ਮਹਲਾ ੯ ॥ [੩੭]ਜੋ ਨਰੁ ਦੁਖ ਮੈ ਦੁਖੁ
ਨਹੀ ਮਾਨੈ ॥ ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥ ੧ ॥ ਰਹਾਉ ॥
[੩੮]ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ ॥ ਹਰਖ ਸੋਗ ਤੇ ਰਹੈ
ਨਿਆਰਉ ਨਾਹਿ ਮਾਨ ਅਪਮਾਨਾ ॥ ੧ ॥ [੩੯]ਆਸਾ ਮਨਸਾ ਸਗਲ ਤਿਆਗੈ ਜਗ

੧ ਕਿਸ ਤਰਾਂ ਉਸ ਨੂੰ (ਮਨ ਨੂੰ) ਰੋਕ ਕੇ ਰੱਖਾਂ ?
੨ ਉਪਦੇਸ ।
੩ ਛਿਨ ਭਰ ਵੀ ਮਨ ਵਿਚ ਨਹੀਂ ਵਸਾਉਂਦਾ ।
੪ ਪਰਾਏ ਧਨ ਅਤੇ ਪਰਾਈ ਇਸਤ੍ਰੀ ਵਿਚ ਮਗਨ ਹੋਇਆ ਜੀਵਨ ਨਿਸਫਲ ਗੁਜ਼ਾਰ ਰਿਹਾ ਹੈ ।
੫ ਮਸਤੀ, ਨਸ਼ੇ ਵਿਚ ।
੬ ਪਾਗਲ, ਸ਼ੁਦਾਈ ।
੭ ਮਨ ਵਿਚ ਹੀ ਮਾਇਆ ਤੋਂ ਨਿਰਲੇਪ ਹਰੀ ਵਸਦਾ ਹੈ, ਪਰ ਉਸਦਾ ਭੇਦ ਨਾ ਜਾਣਿਆ ।
੮ ਸਾਰੀ ਭੈੜੀ ਮਤ ਦੂਰ ਹੋ ਗਈ ।
੯ ਹੇ ਮਨੁਖ ! ਇਹ ਗਲ ਦਿਲ ਵਿਚ ਸੱਚੀ ਮੰਨ ਲੈ ।
੧੦ ਇਸ ਨੂੰ ਨਾਸ ਹੁੰਦਿਆਂ ਦੇਰ ਨਹੀਂ ਲਗਦੀ ।
੧੧ ਰੇਤ ਦੀ ਕੰਧ ।
੧੨ ਉਸਾਰ ਕੇ ਤੇ ਪੇਚ ਕੇ ।
੧੩ ਚਾਰ ਦਿਨ, ਥੋੜ੍ਹਾ ਚਿਰ ।
੧੪ ਹੇ ਮੂਰਖ, ਏਹਨਾਂ ਵਿਚ ਕਿਉਂ ਮਸਤ ਹੋ ਗਿਆ ਹੈਂ ?
੧੫ ਅਜੇ ਵੀ ਸਮਝ ਜਾ, ਕੁਝ ਵਿਗੜਿਆ ਨਹੀਂ ।
੧੬ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਹਰੀ ਦਾ ।
੧੭ ਸਾਧਾਂ ਦਾ ਜੋ ਖਾਸ ਅਪਣਾ ਉਦੇਸ਼ (ਅਸੂਲ) ਹੈ ਉਹ ਮੈਂ ਤੈਨੂੰ ਉਚੀ ਪੁਕਾਰ ਕੇ ਸੁਣਾ ਦਿਤਾ ਹੈ।
੧੮ ਜਗਤ ਵਿਚ ।
੧੯ ਆਪਣੇ ਸੁਖ ਦੀ ਖਾਤਰ ਸਾਡੇ ਨਾਲ ਲਗਾ ਰਹਿੰਦਾ ਹੈ ।
੨੦ ਪਰ ਦੁਖ ਵਿਚ ਸੰਗੀ ਨਹੀਂ ਬਣਦਾ ।
੨੧ ਇਸਤ੍ਰੀ ।
੨੨ ਸਾਰੇ ਧਨ ਕਰਕੇ ਨਾਲ ਲਗੇ ਰਹਿੰਦੇ ਹਨ।
੨੩ ਧਨਹੀਨ, ਗਰੀਬ ।
੨੪ ਇਸ ਪਾਗਲ ਮਨ ਨੂੰ ਕੀ ਕਹਾਂ ? ਏਹਨਾਂ (ਉੱਪਰ ਦਸੇ ਸਾਕਾਂ) ਨਾਲ ਇਸ ਨੇ ਮੋਹ ਲਾਇਆ ਹੋਇਆ ਹੈ। ਨਿਮਾਣਿਆਂ ਦਾ ਮਾਲਕ (ਮਦਦਗਾਰ), ਸਭ ਤਰਾਂ ਦੇ ਡਰ ਦਾ ਨਾਸ ਕਰਨ ਵਾਲਾ ਜੋ ਹਰੀ ਹੈ ਉਸ ਦਾ ਗੁਣ ਗਾਉਣਾ ਭੁਲਾ ਦਿਤਾ ਹੈ ।
੨੫ ਮੈਂ ਬਹੁਤ ਕੋਸ਼ਸ਼ ਕੀਤੀ ਪਰ ਇਹ ਮਨ ਕੁੱਤੇ ਦੀ ਪੂਛ ਵਾਂਗ ਕਦੇ ਸਿਧਾ ਨਾ ਹੋਇਆ । ਹੇ ਹਰੀ ! ਤੂੰ ਹੀ ਆਪਣੇ (ਦਇਆਲੂ, ਬਖਸ਼ਿੰਦ) ਸੁਭਾ ਦੀ ਲਾਜ ਰੱਖ ਲੈ ; ਮਿਹਰ ਕਰ ਕੇ ਬਖਸ਼ ਲੈ, ਮੈਂ ਤੇਰਾ ਨਾਮ ਜਪਦਾ ਹਾਂ ।
੨੬ ਪਕੜਿਆ ਭਾਵ ਪਰਵਾਨ ਕੀਤਾ ।
੨੭ ਕੀ ਹੋਇਆ ਜੇ ਸਿਰ ਮੁਨਾ ਲਿਆ ਅਤੇ ਗੇਰਵੇ ਰੰਗ ਦੇ ਕਪੜੇ ਪਾ ਲਏ । (ਸਾਧੂ ਬਹੁਤ ਸਾਰੇ ਭਗਵੇ ਕਪੜੇ ਪਾਂਦੇ ਹਨ ।)
੨੮ ਨਿਸਫਲ, ਵਿਅਰਥ ।
੨੯ ਛੱਲ ਧੋਖਾ ਕਰ ਕੇ ਆਪਣਾ ਪੇਟ ਭਰਿਆ ਅਤੇ ਜਾਨਵਰਾਂ ਦੀ ਤਰਾਂ ਸੁੱਤਾ ਰਿਹਾ ।
੩੦ ਗਤੀ, ਜੁਗਤੀ ।
੩੧ ਮਾਇਆ ਦੇ ਹਥ ਵਿਕ ਗਿਆ, ਗੁਲਾਮ ਬਣ ਗਿਆ ।
੩੨ ਪਾਗਲ ਵਿਸ਼ਿਆਂ ਵਿਚ ਮਗਨ ਹੋ ਰਿਹਾ ; ਹਰੀ ਦਾ ਨਾਮ ਅਮੋਲਕ ਹੀਰਾ ਭੁਲਾ ਦਿਤਾ ।
੩੩ ਗ਼ਾਫ਼ਲ, ਭੁਲਿਆ ਹੋਇਆ ।
੩੪ ਪ੍ਰਿਥਵੀ ਦਾ ਮਾਲਕ, ਹਰੀ ।
੩੫ (ਅਜਾਈਂ) ਓਮਰ ਲੰਘਾ ਦਿਤੀ ।
੩੬ ਮਨੁਖ ਹਮੇਸ਼ਾਂ ਭੁੱਲਾਂ ਕਰਦਾ ਹੈ ।
੩੭ (ਹਰੀ ਉਸ ਮਨੁਖ ਦੇ ਹਿਰਦੇ ਵਿਚ ਵਸਦਾ ਹੈ) ਜੋ ਦੁਖ ਵਿਚ ਘਬਰਾਂਦਾ ਨਹੀਂ, ਜਿਸ ਨੂੰ ਸੁਖਾਂ ਨਾਲ ਮੋਹ ਨਹੀਂ, ਕੋਈ ਡਰ ਨਹੀਂ, ਅਤੇ ਸੋਨੇ ਨੂੰ ਮਿਟੀ ਵਾਂਗ ਤੁੱਛ ਸਮਝਦਾ ਹੈ ।
੩੮ ਕਿਸੇ ਦੀ ਨਿੰਦਾ ਬੁਰਾਈ ਨਹੀਂ ਕਰਦਾ, ਖੁਸ਼ਾਮਦ ਨਾਲ ਉਸਤਤ ਨਹੀਂ ਕਰਦਾ, ਜਿਸ ਨੂੰ ਲੋਭ, ਮੋਹ, ਹੰਕਾਰ ਨਹੀਂ ਹਨ ; ਖੁਸ਼ੀ ਗ਼ਮੀ ਤੋਂ ਨਿਰਲੇਪ ਰਹਿੰਦਾ ਹੈ, ਆਦਰ ਯਾ ਨਿਰਾਦਰੀ ਦੀ ਪਰਵਾਹ ਨਹੀਂ ।
੩੯ ਇੱਛਾ ਉਮੈਦ ਸਭ ਛਡ ਦਿੰਦਾ ਹੈ ; ਸੰਸਾਰ ਤੋਂ ਕੋਈ ਆਸ ਨਹੀਂ ਰਖਦਾ ।

---

* ਤਾਂ ਮੈਂ ਚਿੰਤਾਮਣਿ ਹਰੀ ਨੂੰ ਯਾਦ ਕੀਤਾ ਅਤੇ ਜਮ ਦੀ ਫਾਸੀ ਕਟੀ ਗਈ, ਮੌਤ ਦਾ ਡਰ ਦੂਰ ਹੋ ਗਿਆ । ਚਿੰਤਾਮਣਿ=ਉਹ ਮਣੀ ਜਾਂ ਰਤਨ ਜਿਸ ਨਾਲ ਜੋ ਭੀ ਮਨ ਦੀ ਇਛਾ ਹੋਵੇ ਪੂਰੀ ਹੋ ਜਾਂਦੀ ਹੈ ।

ਤੇ ਰਹੈ ਨਿਰਾਸਾ ॥ [1]ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ ॥ ੨ ॥ ਗੁਰ ਕਿਰਪਾ ਜਿਹ ਨਰ[2] ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥ ਨਾਨਕ [3]ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥ ੩ ॥ ੧੧ ॥ ਸੋਰਠਿ ਮਹਲਾ ੯ ॥ ਪ੍ਰੀਤਮ[4] ਜਾਨਿ ਲੇਹੁ ਮਨ ਮਾਹੀ ॥ [5]ਅਪਨੇ ਸੁਖ ਸਿਉ ਹੀ ਜਗੁ ਫਾਂਧਿਓ ਕੋ ਕਾਹੂ ਕੋ ਨਾਹੀ ॥ ੧ ॥ ਰਹਾਉ ॥ ਸੁਖ ਮੈ ਆਨਿ[6] ਬਹੁਤੁ ਮਿਲਿ ਬੈਠਤ [7]ਰਹਤ ਚਹੂ ਦਿਸਿ ਘੇਰੈ ॥ [8]ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ ॥ ੧ ॥ [9]ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਤ ਸੰਗ ਲਾਗੀ ॥ ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ ॥ ੨ ॥ [10]ਇਹ ਬਿਧਿ ਕੋ ਬਿਉਹਾਰੁ ਬਨਿਓ ਹੈ ਜਾ ਸਿਉ ਨੇਹੁ ਲਗਾਇਓ ॥ ਅੰਤ ਬਾਰ ਨਾਨਕ ਬਿਨੁ ਹਰਿ ਜੀ ਕੋਊ ਕਾਮਿ ਨ ਆਇਓ ॥ ੩ ॥ ੧੨ ॥ ੧੩੯ ॥

ਸੋਰਠਿ ਮਹਲਾ ੧ ਘਰੁ ੧ ਅਸਟਪਦੀਆ ਚਉਤੁਕੀ

ੴ ਸਤਿਗੁਰ ਪ੍ਰਸਾਦਿ ॥ *॥ [11]ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ [12]ਮੜੈ ਮਸਾਣਿ ਨ ਜਾਈ ॥ [13]ਤ੍ਰਿਸਨਾ ਰਾਚਿ ਨ ਪਰ ਘਰਿ ਜਾਵਾ ਤ੍ਰਿਸਨਾ ਨਾਮਿ ਬੁਝਾਈ ॥ [14]ਘਰ ਭੀਤਰਿ ਘਰੁ ਗੁਰੂ ਦਿਖਾਇਆ ਸਹਜਿ ਰਤੇ ਮਨ ਭਾਈ ॥ ਤੂ ਆਪੇ ਦਾਨਾ ਆਪੇ ਬੀਨਾ ਤੂ ਦੇਵਹਿ ਮਤਿ ਸਾਈ ॥ ੧ ॥ [15]ਮਨੁ ਬੈਰਾਗਿ ਰਤਉ ਬੈਰਾਗੀ ਸਬਦਿ ਮਨੁ ਬੇਧਿਆ ਮੇਰੀ ਮਾਈ ॥ ਅੰਤਰਿ ਜੋਤਿ ਨਿਰੰਤਰਿ ਬਾਣੀ ਸਾਚੇ ਸਾਹਿਬ ਸਿਉ ਲਿਵ ਲਾਈ ॥ ਰਹਾਉ ॥ [16]ਅਸੰਖ ਬੈਰਾਗੀ ਕਹਹਿ ਬੈਰਾਗ ਸੋ ਬੈਰਾਗੀ ਜਿ ਖਸਮੈ ਭਾਵੈ ॥ [17]ਹਿਰਦੈ ਸਬਦਿ ਸਦਾ ਭੈ ਰਚਿਆ ਗੁਰ ਕੀ ਕਾਰ ਕਮਾਵੈ ॥ ਏਕੋ ਚੇਤੈ [18]ਮਨੂਆ ਨ ਡੋਲੈ ਧਾਵਤੁ ਵਰਜਿ ਰਹਾਵੈ ॥ ਸਹਜੇ ਮਾਤਾ [19]ਸਦਾ ਰੰਗਿ ਰਾਤਾ ਸਾਚੇ ਕੇ ਗੁਣ ਗਾਵੈ ॥ ੨ ॥ [20]ਮਨੂਆ ਪਉਣੁ ਬਿੰਦੁ ਸੁਖਵਾਸੀ ਨਾਮਿ ਵਸੈ ਸੁਖ ਭਾਈ ॥ [21]ਜਿਹਬਾ ਨੇਤ੍ਰ ਸੋਤ੍ਰ ਸਚਿ ਰਾਤੇ ਜਲਿ ਬੂਝੀ ਤੁਝਹਿ ਬੁਝਾਈ ॥ ਆਸ ਨਿਰਾਸ ਰਹੈ ਬੈਰਾਗੀ ਨਿਜ ਘਰਿ ਤਾੜੀ ਲਾਈ ॥ ਭਿਖਿਆ ਨਾਮਿ ਰਜੇ ਸੰਤੋਖੀ ਅੰਮ੍ਰਿਤੁ ਸਹਜਿ ਪੀਆਈ ॥ ੩ ॥ [22]ਦੁਬਿਧਾ ਵਿਚਿ ਬੈਰਾਗੁ ਨ ਹੋਵੀ ਜਬ ਲਗੁ ਦੂਜੀ ਰਾਈ ॥ ਸਭੁ ਜਗੁ ਤੇਰਾ ਤੂ ਏਕੋ ਦਾਤਾ ਅਵਰੁ ਨ ਦੂਜਾ ਭਾਈ ॥ [23]ਮਨਮੁਖਿ ਜੰਤ ਦੁਖਿ ਸਦਾ ਨਿਵਾਸੀ ਗੁਰਮੁਖਿ ਦੇ ਵਡਿਆਈ ॥ [24]ਅਪਰ ਅਪਾਰ ਅਗੰਮ ਅਗੋਚਰ ਕਹਣੈ ਕੀਮ ਨ ਪਾਈ ॥ ੪ ॥ [25]ਸੁੰਨ ਸਮਾਧਿ ਮਹਾ ਪਰਮਾਰਥੁ ਤੀਨਿ ਭਵਣ ਪਤਿ ਨਾਮੰ ॥ [26]ਮਸਤਕਿ ਲੇਖੁ ਜੀਆ ਜਗਿ ਜੋਨੀ ਸਿਰਿ ਸਿਰਿ ਲੇਖੁ

੧ ਕਾਮ ਅਤੇ ਕ੍ਰੋਧ ਜਿਸ ਨੂੰ ਛੋਹ ਨਹੀਂ (ਅਸਰ ਨਹੀਂ ਕਰ) ਸਕਦੇ, ਉਸ ਦੇ ਮਨ ਵਿਚ ਹਰੀ ਆ ਵਸਦਾ ਹੈ। ੨ ਮਨੁਖ।

੩ ਉਹ ਮਨੁਖ ਪ੍ਰਿਥਵੀ ਦੇ ਮਾਲਕ ਹਰੀ ਵਿਚ ਇਸ ਤਰਾਂ ਸਮਾ ਜਾਂਦਾ ਹੈ (ਇਕ ਰੂਪ ਹੋ ਜਾਂਦਾ ਹੈ) ਜਿਸ ਤਰ੍ਹਾਂ ਪਾਣੀ ਵਿਚ ਪਾਣੀ ਮਿਲ ਜਾਂਦਾ ਹੈ। ੪ ਹੇ ਪਿਆਰੇ !

੫ ਜਗਤ ਆਪਣੇ ਸੁਖਾਂ ਨਾਲ ਹੀ ਬੰਨ੍ਹਿਆ ਹੋਇਆ ਹੈ (ਆਪਣੇ ਸੁਖਾਂ ਲਈ ਹੀ ਲੋਕ ਸਾਕ ਮਿੱਤਰ ਬਣੇ ਰਹਿੰਦੇ ਹਨ) ; ਕੋਈ ਕਿਸੇ ਦਾ (ਅਸਲ, ਨਿਸ਼ਕਾਮ ਮਿੱਤਰ) ਨਹੀਂ ਹੈ।

੬ ਆ ਕੇ।

੭ ਚਾਰੇ ਪਾਸਿਓਂ (ਹਰ ਪਾਸਿਓਂ) ਘੇਰੀ ਰਖਦੇ ਹਨ, ਝੁਰਮਟ ਪਾਈ ਰਖਦੇ ਹਨ।

੮ ਜਦੋਂ ਉਸ ਮਨੁਖ ਨੂੰ ਕੋਈ ਮੁਸੀਬਤ ਪੈਂਦੀ ਹੈ, ਸਾਰੇ ਉਸਦਾ ਸੰਗ ਛਡ ਜਾਂਦੇ ਹਨ ; ਕੋਈ ਨੇੜੇ ਨਹੀਂ ਆਉਂਦਾ।

੯ ਆਪਣੀ ਇਸਤ੍ਰੀ, ਜਿਸ ਨਾਲ ਬਹੁਤ ਮੋਹ ਹੁੰਦਾ ਹੈ ਅਤੇ ਹਮੇਸ਼ਾਂ ਨਾਲ ਰਹਿੰਦੀ ਹੈ, ਜਦੋਂ ਆਤਮਾ ਇਸ ਦੇਹ ਨੂੰ ਛਡਦਾ ਹੈ (ਮਨੁਖ ਮਰ ਜਾਂਦਾ ਹੈ) ਤਾਂ ਉਸ ਤੋਂ ਭੂਤ ਭੂਤ ਕਹਿ ਕੇ ਭੱਜ ਜਾਂਦੀ ਹੈ। ('ਹੰਸ' ਸੁੰਦਰ ਚਿਟਾ ਉਤਮ ਪੰਛੀ ਹੈ, ਇਸ ਲਈ ਆਤਮਾ ਨੂੰ ਕਈ ਵਾਰੀ ਹੰਸ ਕਹਿੰਦੇ ਹਨ।)

੧੦ ਇਸ ਤਰ੍ਹਾਂ ਦਾ ਇਹ ਵਰਤਾਰਾ (ਸਿਲਸਲਾ) ਬਣਿਆ ਹੈ ਜਿਸ ਨਾਲ ਮਨੁਖ ਨੇ ਮੋਹ ਲਾਇਆ ਹੋਇਆ ਹੈ। ਅਖੀਰ ਤੇ ਬਿਨਾਂ ਹਰੀ ਦੇ ਕੋਈ ਕੰਮ ਨਹੀਂ ਆਉਂਦਾ, ਮਦਦਗਾਰ ਨਹੀਂ ਹੁੰਦਾ।

੧੧ ਮੈਂ ਦੁਚਿੱਤੇਪਨ, ਦ੍ਵੈਤ ਭਾਵ ਵਿਚ ਨਹੀਂ ਪੈਂਦਾ; ਇਕੋ ਹਰੀ ਨੂੰ ਸਿਦਕ ਨਾਲ ਪੂਜਦਾ ਹਾਂ।

੧੨ ਕਬਰਾਂ ਅਤੇ ਮਨ੍ਹਟਾਂ ਵਿਚ ਨਹੀਂ ਜਾਂਦਾ। (ਕਈ ਮੂਰਖ ਕਬਰਾਂ ਤੇ ਮਸਾਣਾਂ ਨੂੰ ਪੂਜਦੇ ਹਨ, ਇਹ ਭੀ ਦੁਚਿੱਤਾਪਨ ਹੈ।)

੧੩ ਮੈਂ ਲੋਭ ਵਿਚ ਲਗ ਕੇ ਪਰਾਏ ਘਰ ਨਹੀਂ ਜਾਂਦਾ ; ਹਰੀ ਤੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਪੂਜਦਾ ; ਮੇਰੀ ਭੁਖ ਨਾਮ ਨੇ ਦੂਰ ਕਰ ਦਿਤੀ ਹੈ।

੧੪ ਮਨ ਵਿਚ ਹੀ ਗੁਰੂ ਨੇ ਅਸਲ ਘਰ (ਆਤਮ ਸਰੂਪ) ਦਿਖਾ ਦਿਤਾ ਹੈ; ਹੇ ਭਾਈ! ਸਾਡੇ ਮਨ ਆਤਮ ਗਿਆਨ ਦੇ ਕੁਦਰਤੀ ਅਨੰਦ ਵਿਚ ਮਸਤ ਹੋ ਗਏ ਹਨ। ਹੇ ਹਰੀ ! ਤੂੰ ਆਪ ਸਭ ਕੁਝ ਜਾਣਦਾ ਅਤੇ ਦੇਖਦਾ ਹੈਂ ; ਜੋ ਤੂੰ ਦੇਂਦਾ ਹੈਂ ਓਹੀ ਚੰਗੀ ਮਤ ਹੈ।

੧੫ ਮਨ ਵੈਰਾਗ ਵਿਚ ਰਚ ਕੇ ਵੈਰਾਗੀ ਹੋ ਗਿਆ ਹੈ ; ਹਰੀ-ਨਾਮ ਨੇ ਮੇਰਾ ਮਨ ਵਿੰਨ੍ਹ ਦਿਤਾ ਹੈ। ਮਨ ਅੰਦਰ ਹਰੀ ਦੀ ਜੋਤ ਵਸ ਗਈ ਹੈ ਅਤੇ ਉਸ ਦੀ ਬਾਣੀ ਚੰਗੀ ਤਰ੍ਹਾਂ ਅੰਦਰ ਟਿਕ ਗਈ ਹੈ ; ਸਚੇ ਮਾਲਕ ਨਾਲ ਪ੍ਰੇਮ ਭਰਿਆ ਅਤੁਟ ਧਿਆਨ ਲਗ ਗਿਆ ਹੈ।

੧੬ ਅਨਗਿਣਤ ਬੈਰਾਗੀ ਕਹਿੰਦੇ ਤਾਂ ਹਨ 'ਵੈਰਾਗ, ਵੈਰਾਗ', ਪਰ ਅਸਲ ਬੈਰਾਗੀ ਉਹ ਹੈ ਜੋ ਮਾਲਕ ਨੂੰ ਚੰਗਾ ਲਗੇ।

੧੭ ਜਿਸ ਦਾ ਮਨ ਨਾਮ ਰਾਹੀਂ ਸਦਾ ਹਰੀ ਦੇ ਭੈ ਵਿਚ ਰਚਿਆ ਰਹੇ।

੧੮ ਮਨ ਭਟਕੇ ਨਹੀਂ, ਅਤੇ ਦੌੜਦੇ ਮਨ ਨੂੰ ਰੋਕ ਕੇ ਰੱਖੇ।

੧੯ ਸਦਾ ਹਰੀ ਦੇ ਪ੍ਰੇਮ ਵਿਚ ਰੱਤਾ ਰਹੇ।

੨੦ ਹਵਾ ਵਰਗਾ (ਚੰਚਲ) ਮਨ ਜੇਕਰ ਥੋੜਾ ਜਿਹਾ ਭੀ ਅਰਾਮ ਨਾਲ ਟਿਕ ਕੇ ਬੈਠੇ ਤਾਂ ਨਾਮ ਵਿਚ ਸੁਖੀ ਹੋ ਕੇ ਵਸ ਸਕਦਾ ਹੈ। ਬਿੰਦੁ=ਥੋੜਾ ਜਿਹਾ।

੨੧ ਉਸ ਦੀ ਜੀਭ, ਅੱਖਾਂ, ਕੰਨ ਸਚ ਵਿਚ ਰਚ ਜਾਂਦੇ ਹਨ ; ਉਸ ਦੀ ਤ੍ਰਿਸ਼ਨਾ-ਅੱਗ ਬੁਝ ਜਾਂਦੀ ਹੈ, ਜੋ ਹੇ ਹਰੀ ! ਤੂੰਹੀ ਬੁਝਾਂਦਾ ਹੈਂ। ਉਹ ਵੈਰਾਗੀ ਸਭ ਉਮੈਦਾਂ ਤੋਂ ਨਿਰਾਸ ਰਹਿੰਦਾ ਹੈ ਅਤੇ ਆਪਣੇ ਘਰ, ਭਾਵ ਆਤਮ ਸਰੂਪ ਵਿਚ ਸਮਾਧੀ ਲਾਈ ਰਖਦਾ ਹੈ। ਨਾਮ ਦੀ ਭਿਛਿਆ ਲੈ ਕੇ ਰਜਦਾ ਹੈ, ਸੰਤੋਖੀ ਹੁੰਦਾ ਹੈ, ਅਤੇ ਸੁਭਾਵਕ ਹੀ (ਪ੍ਰੇਮ ਰਸ ਵਾਲਾ) ਅੰਮ੍ਰਿਤ ਪੀਂਦਾ ਹੈ।

੨੨ ਦ੍ਵੈਤ ਭਾਵ (ਦੁਚਿਤਾਪਨ) ਵਿਚ ਵੈਰਾਗ ਨਹੀਂ ਹੋ ਸਕਦਾ ਜਿੰਨੇ ਤਕ ਰਾਈ ਦੇ ਦਾਣੇ ਜਿੰਨਾ ਭੀ ਦ੍ਵੈਤ ਭਾਵ ਹੈ। ਦੂਜੀ=ਦੁਜੈਗੀ, ਦ੍ਵੈਤ।

੨੩ ਆਪਣੀ ਮਨ ਦੀ ਮਤ ਤੇ ਚਲਣ ਵਾਲੇ ਜੀਵ ਸਦਾ ਦੁਖ ਵਿਚ ਰਹਿੰਦੇ ਹਨ ; ਗੁਰੂ ਦੀ ਮੰਨ ਕੇ ਟੁਰਨ ਵਾਲਿਆਂ ਨੂੰ ਹਰੀ ਵਡਿਆਈ ਦੇਂਦਾ ਹੈ।

੨੪ ਹਰੀ ਪਾਰ, ਹਦ ਤੋਂ ਰਹਿਤ ਹੈ, ਪਹੁੰਚ ਤੋਂ ਪਰੇ ਹੈ, ਮਨ ਬਾਣੀ ਉਸ ਨੂੰ ਸੋਚ ਅਤੇ ਬਿਆਨ ਨਹੀਂ ਕਰ ਸਕਦੇ ; ਕਹਿਣ ਨਾਲ ਉਸ ਦੀ ਕੀਮਤ ਨਹੀਂ ਪੈਂਦੀ।

੨੫ ਅਫੁਰ ਸਮਾਧੀ ਵਾਲਾ, ਸਭ ਤੋਂ ਵੱਡੀ ਅਤੇ ਉਤਮ ਸ੍ਰੇਸ਼ਟ ਵਸਤੂ, ਤਿੰਨਾਂ ਦੁਨੀਆਂ (ਅਕਾਸ਼, ਧਰਤੀ ਅਤੇ ਪਤਾਲ) ਦਾ ਮਾਲਕ—ਇਹ ਤੇਰੇ ਨਾਮ ਹਨ।

੨੬ ਜੀਵਾਂ ਦੇ ਮੱਥੇ ਉਤੇ (ਉਸ ਹਰੀ ਦੀ ਲਿਖੀ) ਰਜ਼ਾ ਦੀ ਲਿਖਤ ਹੈ ; ਉਸੇ ਮੁਜਬ ਓਹ ਜਗਤ ਵਿਚ ਜਨਮ ਲੈਂਦੇ ਹਨ ਅਤੇ ਆਪਣੇ ਆਪਣੇ ਸਿਰ ਦੇ ਲੇਖ ਅਨੁਸਾਰ ਦੁਖ ਸੁਖ ਸਹਾਰਦੇ ਹਨ।

---

* ਅਸਲ ਵੈਰਾਗ ਕੀ ਹੈ ? ਸਾਰੀਆਂ ਉਮੈਦਾਂ ਛਡ ਕੇ ਇਕ ਹਰੀ ਨੂੰ ਪਿਆਰ ਕਰਨਾ।

ਸਹਾਮੰ ॥ [੧]ਕਰਮ ਸੁਕਰਮ ਕਰਾਏ ਆਪੇ ਆਪੇ [੨]ਭਗਤਿ ਦ੍ਰਿੜਾਮੰ ॥ [੩]ਮਨਿ ਮੁਖਿ
ਜੂਠਿ ਲਹੈ ਭੈ ਮਾਨੰ ਆਪੇ ਗਿਆਨੁ ਅਗਾਮੰ ॥ ੫ ॥ ਜਿਨਿ ਚਾਖਿਆ ਸੇਈ ਸਾਦੁ[੪]
ਜਾਣਨਿ [੫]ਜਿਉ ਗੁੰਗੇ ਮਿਠਿਆਈ ॥ [੬]ਅਕਥੈ ਕਾ ਕਿਆ ਕਥੀਐ ਭਾਈ ਚਾਲਉ
ਸਦਾ ਰਜਾਈ ॥ ਗੁਰੁ ਦਾਤਾ ਮੇਲੇ ਤਾ ਮਤਿ ਹੋਵੈ ਨਿਗੁਰੇ[੭] ਮਤਿ ਨ ਕਾਈ ॥ ਜਿਉ
ਚਲਾਏ ਤਿਉ ਚਾਲਹ ਭਾਈ ਹੋਰਿ ਕਿਆ ਕੋ ਕਰੇ ਚਤੁਰਾਈ ॥ ੬ ॥ ਇਕਿ [੮]ਭਰਮਿ
ਭੁਲਾਏ ਇਕਿ [੯]ਭਗਤੀ ਰਾਤੇ ਤੇਰਾ ਖੇਲੁ ਅਪਾਰਾ ॥ ਜਿਤੁ ਤੁਧੁ ਲਾਏ ਤੇਹਾ ਫਲੁ
ਪਾਇਆ ਤੂ ਹੁਕਮਿ ਚਲਾਵਣਹਾਰਾ ॥ [੧੦]ਸੇਵਾ ਕਰੀ ਜੇ ਕਿਛੁ ਹੋਵੈ ਅਪਣਾ ਜੀਉ
ਪਿੰਡੁ ਤੁਮਾਰਾ ॥ ਸਤਿਗੁਰਿ ਮਿਲਿਐ ਕਿਰਪਾ ਕੀਨੀ [੧੧]ਅੰਮ੍ਰਿਤ ਨਾਮੁ ਅਧਾਰਾ ॥
੭ ॥ ਗਗਨੰਤਰਿ[੧੨] ਵਾਸਿਆ ਗੁਣ ਪਰਗਾਸਿਆ ਗੁਣ ਮਹਿ ਗਿਆਨ ਧਿਆਨੰ ॥
[੧੩]ਨਾਮੁ ਮਨਿ ਭਾਵੈ ਕਹੈ ਕਹਾਵੈ ਤਤੋ ਤਤੁ ਵਖਾਨੰ ॥ [੧੪]ਸਬਦੁ ਗੁਰ ਪੀਰਾ
ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ ॥ ਪੂਰਾ ਬੈਰਾਗੀ ਸਹਜਿ ਸੁਭਾਗੀ
ਸਚੁ ਨਾਨਕ ਮਨੁ ਮਾਨੰ ॥ ੮ ॥ ੧ ॥ ਸੋਰਠਿ ਮਹਲਾ ੧ * ਤਿਤੁਕੀ[੧੫] ॥ [੧੬]ਆਸਾ
ਮਨਸਾ ਬੰਧਨੀ ਭਾਈ ਕਰਮ ਧਰਮ ਬੰਧਕਾਰੀ ॥ ਪਾਪਿ ਪੁੰਨਿ ਜਗੁ ਜਾਇਆ
ਭਾਈ ਬਿਨਸੈ ਨਾਮੁ ਵਿਸਾਰੀ ॥ ਇਹ ਮਾਇਆ ਜਗਿ ਮੋਹਣੀ ਭਾਈ ਕਰਮ ਸਭੇ
ਵੇਕਾਰੀ ॥ ੧ ॥ [੧੭]ਸੁਣਿ ਪੰਡਿਤ ਕਰਮਾਕਾਰੀ ॥ ਜਿਤੁ ਕਰਮਿ ਸੁਖੁ ਊਪਜੈ ਭਾਈ
ਸੁ ਆਤਮ ਤਤੁ ਬੀਚਾਰੀ ॥ ਰਹਾਉ ॥ ਸਾਸਤੁ ਬੇਦੁ [੧੮]ਬਕੈ ਖੜੋ ਭਾਈ [੧੯]ਕਰਮ
ਕਰਹੁ ਸੰਸਾਰੀ ॥ ਪਾਖੰਡਿ[੨੦] ਮੈਲੁ ਨ ਚੂਕਈ[੨੧] ਭਾਈ [੨੨]ਅੰਤਰਿ ਮੈਲੁ ਵਿਕਾਰੀ ॥
[੨੩]ਇਨ ਬਿਧਿ ਡੂਬੀ ਮਾਕੁਰੀ ਭਾਈ ਊਂਡੀ ਸਿਰ ਕੈ ਭਾਰੀ ॥ ੨ ॥ [੨੪]ਦੁਰਮਤਿ
ਘਣੀ ਵਿਗੂਤੀ ਭਾਈ ਦੂਜੈ ਭਾਇ ਖੁਆਈ ॥ ਬਿਨੁ ਸਤਿਗੁਰ ਨਾਮੁ ਨ ਪਾਈਐ
ਭਾਈ ਬਿਨੁ ਨਾਮੈ ਭਰਮੁ[੨੫] ਨ ਜਾਈ ॥ ਸਤਿਗੁਰੁ ਸੇਵੇ ਤਾ ਸੁਖੁ ਪਾਏ ਭਾਈ
[੨੬]ਆਵਣੁ ਜਾਣੁ ਰਹਾਈ ॥ ੩ ॥ [੨੭]ਸਾਚੁ ਸਹਜੁ ਗੁਰ ਤੇ ਊਪਜੈ ਭਾਈ [੨੮]ਮਨੁ
ਨਿਰਮਲੁ ਸਾਚਿ ਸਮਾਈ ॥ ਗੁਰੁ ਸੇਵੇ ਸੋ ਬੂਝੈ ਭਾਈ ਗੁਰ ਬਿਨੁ ਮਗੁ[੨੯] ਨ ਪਾਈ ॥
ਜਿਸੁ ਅੰਤਰਿ ਲੋਭੁ [੩੦]ਕਿ ਕਰਮ ਕਮਾਵੈ ਭਾਈ ਕੂੜੁ ਬੋਲਿ ਬਿਖੁ[੩੧] ਖਾਈ ॥ ੪ ॥
ਪੰਡਿਤ [੩੨]ਦਹੀ ਵਿਲੋਈਐ ਭਾਈ ਵਿਚਹੁ ਨਿਕਲੈ ਤਥੁ[੩੩] ॥ [੩੪]ਜਲੁ ਮਥੀਐ ਜਲੁ
ਦੇਖੀਐ ਭਾਈ ਇਹੁ ਜਗੁ ਏਹਾ ਵਥੁ ॥ ਗੁਰ ਬਿਨੁ [੩੫]ਭਰਮਿ ਵਿਗੂਚੀਐ ਭਾਈ ਘਟਿ
ਘਟਿ ਦੇਉ ਅਲਖੁ ॥ ੫ ॥ [੩੬]ਇਹੁ ਜਗੁ ਤਾਗੋ ਸੂਤ ਕੋ ਭਾਈ ਦਹ ਦਿਸ ਬਾਧੋ ਮਾਇ ॥
ਬਿਨੁ ਗੁਰ ਗਾਠਿ ਨ ਛੂਟਈ ਭਾਈ ਥਾਕੇ ਕਰਮ ਕਮਾਇ ॥ ਇਹੁ ਜਗੁ ਭਰਮਿ[੩੭]
ਭੁਲਾਇਆ ਭਾਈ [੩੮]ਕਹਣਾ ਕਿਛੂ ਨ ਜਾਇ ॥ ੬ ॥ ਗੁਰ ਮਿਲਿਐ ਭਉ[੩੯]

੧ (ਮਮੂਲੀ, ਸਧਾਰਨ) ਕੰਮ ਅਤੇ ਸ਼ੁਭ ਕੰਮ, ਸਭ ਕੰਮ ।

੨ ਭਗਤੀ ਸਿਖਾਉਂਦਾ ਹੈ, ਪੱਕੀ ਤਰ੍ਹਾਂ ਸਮਝਾਉਂਦਾ ਹੈ।

੩ ਹਰੀ ਦਾ ਭੈ ਮੰਨਣ ਨਾਲ ਮਨ ਤੇ ਮੂੰਹ ਤੋਂ ਜੂਠ ਲਥ ਜਾਂਦੀ ਹੈ, ਤੇ ਹਰੀ ਆਪੇ ਹੀ ਨਾ ਸਮਝ ਆਣ ਵਾਲੀ ਵਸਤੂ ਦਾ ਗਿਆਨ ਦੇਂਦਾ ਹੈ ।

੪ ਸੁਆਦ (ਉੱਤੇ ਦਸੇ ਗਿਆਨ ਦਾ) ।

੫ ਜਿਸਤਰਾਂ ਗੂੰਗਾ ਮਿਠਾਈ ਖਾ ਕੇ ਦਸ ਨਹੀਂ ਸਕਦਾ, ਏਸੇ ਤਰਾਂ ਜੋ ਹਰੀ ਦਾ ਪ੍ਰੇਮ-ਰਸ ਚਖਦੇ ਹਨ ਓਹ ਸੁਆਦ ਦਸ ਨਹੀਂ ਸਕਦੇ ।

੬ ਨਾ ਬਿਆਨ ਹੋ ਸਕਣ ਵਾਲੇ ਹਰੀ ਦਾ ਕੀ ਬਿਆਨ ਕਰੀਏ ? ਏਸ ਲਈ ਸਦਾ ਉਸ ਦੇ ਹੁਕਮ ਵਿਚ ਚਲੀਏ ।

੭ ਗੁਰੂ ਹੀਨ, ਗੁਰੂ ਤੋਂ ਬੇਮੁਖ ਪੁਰਸ਼ ਨੂੰ ।

੮ ਅਗਿਆਨ ਵਿਚ ਭੁਲੇ ਫਿਰਦੇ ਹਨ ।

੯ ਹਰੀ ਦੇ ਪ੍ਰੇਮ ਵਿਚ ਰਚੇ ਹੋਏ ਹਨ ।

੧੦ ਮੈਂ ਤੇਰੀ ਸੇਵਾ ਕਰਾਂ ਜੇ ਕੋਈ ਚੀਜ਼ ਮੇਰੀ ਅਪਣੀ ਹੋਵੇ : ਮਨ ਅਤੇ ਸ਼ਰੀਰ ਸਭ ਕੁਝ ਤੇਰਾ ਹੈ ।

੧੧ ਅੰਮ੍ਰਿਤ ਨਾਮ ਰੂਪੀ ਆਸਰਾ ਦਿੱਤਾ ।

੧੨ ਗਗਨ (ਅਕਾਸ਼, ਦਸਮ ਦੁਆਰ, ਆਤਮ ਮੰਡਲ) ਵਿਚ । ਉਹ ਵੈਰਾਗੀ (ਉਸਦਾ ਮਨ) ਆਤਮ ਮੰਡਲ ਵਿਚ ਰਹਿੰਦਾ ਹੈ । ਉਸਨੂੰ ਉਥੇ ਗੁਣਾਂ ਦੀ ਸੂਝ ਹੁੰਦੀ ਹੈ, ਅਤੇ ਗੁਣਾਂ ਵਿਚ ਹੀ ਗਿਆਨ ਧਿਆਨ ਆ ਜਾਂਦੇ ਹਨ ।

੧੩ ਹਰੀ ਦਾ ਨਾਮ ਉਸ ਦੇ ਮਨ ਨੂੰ ਚੰਗਾ ਲਗਦਾ ਹੈ ; ਆਪ ਜਪਦਾ ਹੈ, ਹੋਰਨਾਂ ਨੂੰ ਜਪਾਉਂਦਾ ਹੈ ; ਅਸਲ ਸਚ (ਨਿਰਾ ਸਚ) ਹੀ ਆਖਦਾ ਹੈ ।

੧੪ ਨਾਮ ਗੁਰੂ ਪੀਰ ਹੈ, ਮਹਾਨ ਡੂੰਘਾ ਸ਼ਾਂਤ ਰੂਪ ਹੈ ; ਨਾਮ ਤੋਂ ਬਿਨਾਂ ਜਗਤ ਪਾਗਲ ਹੋਇਆ ਹੋਇਆ ਹੈ । ਜਿਸ ਦਾ ਚਿਤ ਸਚ ਨੂੰ ਮੰਨਦਾ ਹੈ ਉਹ ਪੂਰਾ ਬੈਰਾਗੀ ਹੈ ਅਤੇ ਸੁਭਾਵਕ ਹੀ ਵਡੇ ਭਾਗਾਂ ਵਾਲਾ ਹੈ ।

੧੫ ਇਸ ਸ਼ਬਦ ਵਿਚ ਰਹਾਉ ਤੋਂ ਬਿਨਾਂ ਤਿੰਨ ਤਿੰਨ ਤੁਕਾਂ ਦੇ ਪਦ ਹਨ ।

੧੬ ਉਮੈਦ ਅਤੇ ਇਛਿਆ ਬੰਧਨ (ਫਾਹੇ) ਪਾਣ ਵਾਲੀਆਂ ਹਨ ; ਕਰਮ ਧਰਮ—ਪੂਜਾ, ਪਾਠ, ਬ੍ਰਤ, ਤੀਰਥ ਯਾਤਰਾ—ਸਭ ਬੰਨ੍ਹਣ ਵਾਲੇ ਹਨ (ਕਿਉਂਕਿ ਹਉਮੈ ਵਧਾਉਂਦੇ ਹਨ) । ਪਾਪਾਂ ਪੁੰਨਾਂ ਵਿਚ ਜਗਤ ਜੰਮਿਆ ਹੈ (ਭਾਵ ਜਦ ਤਕ ਮਨੁਖ ਕੁਝ ਪਾਪ ਤੇ ਕੁਝ ਪੁੰਨ ਰਲੇ ਮਿਲੇ ਕਰਦਾ ਹੈ ਤਦ ਤਕ ਜਨਮ ਵਿਚ ਆਉਂਦਾ ਰਹਿੰਦਾ ਹੈ) ਅਤੇ ਨਾਮ ਨੂੰ ਭੁਲਾ ਕੇ ਤਬਾਹ ਹੁੰਦਾ ਹੈ । ਜਗਤ ਵਿਚ ਇਹ ਮਾਇਆ ਮਨ ਨੂੰ ਮੋਹ ਲੈਣ ਵਾਲੀ ਹੈ, ਅਤੇ (ਇਸ ਦੇ ਪਿਛੇ ਲਗ ਕੇ ਕੀਤੇ) ਸਾਰੇ ਕੰਮ ਖਰਾਬੀ ਪੈਦਾ ਕਰਦੇ ਹਨ ।

੧੭ ਹੇ ਕਰਮ ਧਰਮ ਕਰਨ ਵਾਲੇ ਪੰਡਿਤ, ਸੁਣੋ ! ਜਿਸ ਕਰਮ ਕਰਨ ਨਾਲ ਸੁਖ ਪੈਦਾ ਹੁੰਦਾ ਹੈ ਉਹ ਕਰਮ ਆਤਮਕ ਅਸਲੀਅਤ ਨੂੰ ਵਿਚਾਰਨਾ ਹੈ ।

੧੮ ਤੂੰ ਖੜਾ ਬੋਲਦਾ ਹੈਂ, ਪਾਠ ਕਰੀ ਜਾਂਦਾ ਹੈਂ ।

੧੯ ਪਰ ਕੰਮ ਦੁਨੀਆਵੀ ਕਰਦਾ ਹੈਂ, ਜੀਵਨ ਦੁਨੀਆਦਾਰੀ ਵਾਲਾ ਹੈ ।

੨੦ ਪਖੰਡ ਨਾਲ, ਦਿਖਾਵੇ, ਧੋਖੇ ਨਾਲ ।

੨੧ ਦੂਰ ਹੁੰਦੀ ।

੨੨ ਤੇਰੇ ਮਨ ਵਿਚ ਵਿਕਾਰਾਂ,ਵਿਸ਼ਿਆਂ ਦੀ ਮੈਲ ਹੈ।

੨੩ ਏਸੇ ਤਰਾਂ ਹੀ ਮਕੜੀ ਉਲਟੀ, ਸਿਰ ਦੇ ਭਾਰ, ਰਹਿ ਕੇ (ਜਾਲਾ ਤਣ ਕੇ ਉਸੇ ਵਿਚ ਹੀ ਆਪ ਫਸ ਕੇ) ਮਰਦੀ ਹੈ । (ਤੂੰ ਦਿਖਾਵੇ ਵਾਲੇ ਝੂਠੇ ਕਰਮ ਧਰਮ ਕਰਕੇ ਓਹਨਾਂ ਦੇ ਪਖੰਡ ਪਾਪ ਨਾਲ ਆਪਣੀ ਆਤਮਾ ਨੂੰ ਤਬਾਹ ਕਰਦਾ ਹੈਂ)।

੨੪ ਭੈੜੀ ਮਤ ਨਾਲ ਬਹੁਤ ਸਾਰੀ ਸ੍ਰਿਸ਼ਟੀ ਖੁਆਰ ਹੋਈ ਅਤੇ ਦ੍ਵੈਤ ਭਾਵ (ਮਾਇਆ ਮੋਹ) ਨਾਲ ਕੁਰਾਹੇ ਪੈ ਗਈ ।

੨੫ ਮਨ ਦਾ ਭਟਕਣਾ, ਅਗਿਆਨ ।

੨੬ ਜਨਮ ਮਰਨ ਰਹਿ ਜਾਏ, ਮੁਕ ਜਾਏ ।

੨੭ ਸੱਚਾ, ਆਤਮ ਗਿਆਨ ਦਾ ਕੁਦਰਤੀ ਜੀਵਨ ।

੨੮ ਮਨ ਪਵਿੱਤਰ ਹੋ ਕੇ ਸਚ ਵਿਚ ਟਿਕ ਜਾਂਦਾ ਹੈ ।

੨੯ ਰਸਤਾ ।

੩੦ ਉਹ ਕੀ ਕਰਮ ਕਮਾਂਦਾ ਹੈ, ਉਸ ਦੇ ਕਰਮ ਕਰਨ ਦਾ ਕੋਈ ਲਾਭ ਨਹੀਂ ।

੩੧ ਜ਼ਹਿਰ ।

੩੨ ਦਹੀ ਰਿੜਕੀਏ ।

੩੩ ਤਤੁ, ਅਸਲ ਚੀਜ਼, ਮਖਣ । ਵੇਖੋ ਪੰ: ੪੭੮, ਨੋਟ ੧੨ ।

੩੪ ਪਾਣੀ ਰਿੜਕਣ ਨਾਲ ਪਾਣੀ ਪ੍ਰਾਪਤ ਕਰੀਦਾ ਹੈ ; ਇਹ ਸੰਸਾਰ ਏਹੋ ਜੇਹੀ ਚੀਜ਼ ਹੈ, ਪਾਣੀ ਵਾਂਗ ਹੈ ।

੩੫ ਅਗਿਆਨ ਵਿਚ ਖੁਆਰ ਹੋਈਦਾ ਹੈ, ਭਾਵੇਂ ਉਹ ਅਲੱਖ ਦੇਵ (ਨਾ ਸਮਝ ਆਣ ਵਾਲਾ ਹਰੀ) ਹਰ ਥਾਂ, ਹਰ ਦਿਲ ਵਿਚ ਹੈ ।

੩੬ ਇਹ ਜਗਤ ਸੂਤ ਦੇ ਧਾਗੇ ਵਾਂਗ ਹੈ ਜਿਸਨੂੰ ਹਰ ਪਾਸੇ ਮਾਇਆ ਨੇ ਬੰਨ੍ਹ ਛਡਿਆ ਹੈ । ਗੁਰੂ ਤੋਂ ਬਿਨਾਂ ਗੰਢਾਂ ਨਹੀਂ ਖੁਲ੍ਹਦੀਆਂ । ਮਨੁਖ ਕਰਮ ਕਰ ਕਰ ਕੇ ਥਕ ਚੁਕੇ ਹਨ ।

੩੭ ਅਗਿਆਨ ਵਿਚ ।

੩੮ ਕੁਝ ਕਹਿਆ ਨਹੀਂ ਜਾਂਦਾ, ਅਕਹਿ ਹਾਲਤ ਹੈ ।

੩੯ ਹਰੀ ਦਾ ਡਰ ।

* ਕਰਮ ਕਾਂਡ ਵਾਲੇ ਕਰਮ ਭਰਮ ਵਿਚ ਹੀ ਰਖਦੇ ਹਨ, ਜਿਸ ਦੇ ਨਾਲ ਆਵਾਗੌਣ ਬਣਿਆ ਰਹਿੰਦਾ ਹੈ । ਹਰੀ-ਨਾਮ ਹੀ ਸਰਬ-ਸੁਖ ਦੇਣ ਵਾਲਾ ਉਤਮ ਕਰਮ ਹੈ । ਇਹ ਗੁਰੂ ਤੋਂ ਮਿਲਦਾ ਹੈ ।

ਮਨਿ ਵਸੈ ਭਾਈ [੧]ਭੈ ਮਰਣਾ ਸਚੁ ਲੇਖੁ ॥ [੨]ਮਜਨੁ ਦਾਨੁ ਚੰਗਿਆਈਆ ਭਾਈ ਦਰਗਹ ਨਾਮੁ ਵਿਸੇਖੁ ॥ ਗੁਰੁ ਅੰਕਸੁ ਜਿਨਿ ਨਾਮੁ ਦ੍ਰਿੜਾਇਆ ਭਾਈ ਮਨਿ ਵਸਿਆ ਚੂਕਾ ਭੇਖੁ ॥ ੭ ॥ ਇਹੁ ਤਨੁ [੩]ਹਾਟੁ ਸਰਾਫ ਕੋ ਭਾਈ ਵਖਰੁ[੪] ਨਾਮੁ ਅਪਾਰੁ ॥ [੫]ਇਹੁ ਵਖਰੁ ਵਾਪਾਰੀ ਸੋ ਦ੍ਰਿੜੈ ਭਾਈ ਗੁਰ ਸਬਦਿ ਕਰੇ ਵੀਚਾਰੁ ॥ [੬]ਧਨੁ ਵਾਪਾਰੀ ਨਾਨਕਾ ਭਾਈ ਮੇਲਿ ਕਰੇ ਵਾਪਾਰੁ ॥ ੮ ॥ ੨ ॥ ਸੋਰਠਿ ਮਹਲਾ ੧ *॥ ਜਿਨੀ ਸਤਿਗੁਰੁ ਸੇਵਿਆ ਪਿਆਰੇ [੭]ਤਿਨ੍ ਕੇ ਸਾਥ ਤਰੇ ॥ [੮]ਤਿਨ੍ਾ ਠਾਕ ਨ ਪਾਈਐ ਪਿਆਰੇ ਅੰਮ੍ਰਿਤ ਰਸਨ ਹਰੇ ॥ ਬੂਡੇ ਭਾਰੇ ਭੈ ਬਿਨਾ ਪਿਆਰੇ ਤਾਰੇ ਨਦਰਿ ਕਰੇ ॥ ੧ ॥ [੯]ਭੀ ਤੂਹੈ ਸਾਲਾਹਣਾ ਪਿਆਰੇ ਭੀ ਤੇਰੀ ਸਾਲਾਹ ॥ ਵਿਣੁ ਬੋਹਿਥ ਭੈ ਡੁਬੀਐ ਪਿਆਰੇ ਕੰਧੀ ਪਾਇ ਕਹਾਹ ॥ ੧ ॥ ਰਹਾਉ ॥ [੧੦]ਸਾਲਾਹੀ ਸਾਲਾਹਣਾ ਪਿਆਰੇ ਦੂਜਾ ਅਵਰੁ ਨ ਕੋਇ ॥ ਮੇਰੇ ਪ੍ਰਭ ਸਾਲਾਹਨਿ ਸੇ ਭਲੇ ਪਿਆਰੇ [੧੧]ਸਬਦਿ ਰਤੇ ਰੰਗੁ ਹੋਇ ॥ ਤਿਸ ਕੀ ਸੰਗਤਿ ਜੇ ਮਿਲੈ ਪਿਆਰੇ [੧੨]ਰਸੁ ਲੈ ਤਤੁ ਵਿਲੋਇ ॥ ੨ ॥ [੧੩]ਪਤਿ ਪਰਵਾਨਾ ਸਾਚ ਕਾ ਪਿਆਰੇ ਨਾਮੁ ਸਚਾ ਨੀਸਾਣੁ ॥ ਆਇਆ ਲਿਖਿ ਲੈ ਜਾਵਣਾ ਪਿਆਰੇ ਹੁਕਮੀ ਹੁਕਮੁ ਪਛਾਣੁ ॥ ਗੁਰ ਬਿਨੁ ਹੁਕਮੁ ਨ ਬੂਝੀਐ ਪਿਆਰੇ ਸਾਚੇ ਸਾਚਾ ਤਾਣੁ ॥ ੩ ॥ [੧੪]ਹੁਕਮੈ ਅੰਦਰਿ ਨਿੰਮਿਆ ਪਿਆਰੇ ਹੁਕਮੈ ਉਦਰ ਮਝਾਰਿ ॥ ਹੁਕਮੈ ਅੰਦਰਿ ਜੰਮਿਆ ਪਿਆਰੇ ਊਧਉ ਸਿਰ ਕੈ ਭਾਰਿ ॥ ਗੁਰਮੁਖਿ ਦਰਗਹ ਜਾਣੀਐ ਪਿਆਰੇ ਚਲੈ ਕਾਰਜ ਸਾਰਿ ॥ ੪ ॥ ਹੁਕਮੈ ਅੰਦਰਿ ਆਇਆ ਪਿਆਰੇ [੧੫]ਹੁਕਮੈ ਜਾਦੋ ਜਾਇ ॥ ਹੁਕਮੈ [੧੬]ਬੰਨਿ੍ ਚਲਾਈਐ ਪਿਆਰੇ ਮਨਮੁਖਿ [੧੭]ਲਹੈ ਸਜਾਇ ॥ [੧੮]ਹੁਕਮੇ ਸਬਦਿ ਪਛਾਣੀਐ ਪਿਆਰੇ ਦਰਗਹ ਪੈਧਾ ਜਾਇ ॥ ੫ ॥ ਹੁਕਮੇ [੧੯]ਗਣਤ ਗਣਾਈਐ ਪਿਆਰੇ [੨੦]ਹੁਕਮੇ ਹਉਮੈ ਦੋਇ ॥ ਹੁਕਮੇ [੨੧]ਭਵੈ ਭਵਾਈਐ ਪਿਆਰੇ [੨੨]ਅਵਗਣਿ ਮੁਠੀ ਰੋਇ ॥ [੨੩]ਹੁਕਮੁ ਸਿਞਾਪੈ ਸਾਹ ਕਾ ਪਿਆਰੇ ਸਚੁ ਮਿਲੈ ਵਡਿਆਈ ਹੋਇ ॥ ੬ ॥ [੨੪]ਆਖਣਿ ਅਉਖਾ ਆਖੀਐ ਪਿਆਰੇ ਕਿਉ ਸੁਣੀਐ ਸਚੁ ਨਾਉ ॥ ਜਿਨ੍ੀ ਸੋ[੨੫] ਸਾਲਾਹਿਆ ਪਿਆਰੇ ਹਉ ਤਿਨ੍ ਬਲਿਹਾਰੈ[੨੬] ਜਾਉ ॥ [੨੭]ਨਾਉ ਮਿਲੈ ਸੰਤੋਖੀਆਂ ਪਿਆਰੇ ਨਦਰੀ ਮੇਲਿ ਮਿਲਾਉ ॥ ੭ ॥ [੨੮]ਕਾਇਆ ਕਾਗਦੁ ਜੇ ਥੀਐ ਪਿਆਰੇ ਮਨੁ ਮਸਵਾਣੀ ਧਾਰਿ ॥ ਲਲਤਾ ਲੇਖਣਿ ਸਚ ਕੀ ਪਿਆਰੇ ਹਰਿ ਗੁਣ ਲਿਖਹੁ ਵੀਚਾਰਿ ॥ ਧਨੁ ਲੇਖਾਰੀ ਨਾਨਕਾ ਪਿਆਰੇ ਸਾਚੁ ਲਿਖੈ ਉਰਿਧਾਰਿ ॥ ੮ ॥ ੩ ॥ ਸੋਰਠਿ ਮਹਲਾ ੧ ਪਹਿਲਾ ਦੁਤੁਕੀ[੨੯] †॥ [੩੦]ਤੂ ਗੁਣ ਦਾਤੌ ਨਿਰਮਲੋ ਭਾਈ ਨਿਰਮਲੁ ਨਾ ਮਨੁ ਹੋਇ ॥ ਹਮ ਅਪਰਾਧੀ ਨਿਰਗੁਣੇ ਭਾਈ ਤੁਝ ਹੀ ਤੇ ਗੁਣੁ ਸੋਇ ॥ ੧ ॥ ਮੇਰੇ

੧ ਭੈ ਦੁਆਰਾ ਆਪਾ ਭਾਵ ਦਾ ਮਰਣਾ ਹੀ ਸਚਾ ਲੇਖ ਹੈ (ਚੰਗੇ ਭਾਗ ਹਨ)।

੨ ਇਸ਼ਨਾਨ, ਦਾਨ ਤੇ ਨੇਕ ਕਰਮ ਏਹੋ ਹੈ ਕਿ ਹਰੀ ਦੀ ਦਰਗਾਹ ਤੋਂ ਵਿਸ਼ੇਸ਼, ਵਧੀਆ ਵਸਤੂ ਨਾਮ ਮਿਲੇ। ਗੁਰੂ ਉਹ (ਹਾਥੀ ਨੂੰ ਹੱਕਣ ਵਾਲਾ) ਕੁੰਡਾ ਹੈ ਜਿਸ ਨੇ ਨਾਮ ਦਾ ਉਪਦੇਸ਼ ਪੱਕਾ ਕਰਾਇਆ ਹੈ; ਨਾਮ ਮਨ ਵਿਚ ਵਸਿਆ ਤਾਂ ਪਖੰਡ ਦੂਰ ਹੋ ਗਿਆ।

੩ ਸਰਾਫ਼ ਦੀ ਦੁਕਾਨ ਹੈ। ੪ ਸੌਦਾ।

੫ ਇਸ ਸੌਦੇ ਨੂੰ ਉਹ ਵਪਾਰੀ ਚੰਗੀ ਤਰਾਂ (ਪੱਕੀ ਤਰਾਂ) ਪਰਾਪਤ ਕਰਦਾ ਹੈ ਜੋ ਗੁਰੂ ਦੇ ਉਪਦੇਸ਼ ਰਾਹੀਂ ਵਿਚਾਰ ਕਰਦਾ ਹੈ।

੬ ਸ਼ਲਾਘਾ ਯੋਗ ਹੈ ਉਹ ਵਪਾਰੀ ਜੋ ਗੁਰੂ ਨਾਲ ਮੇਲ ਕਰ ਕੇ ਨਾਮ ਦਾ ਵਪਾਰ ਕਰਦਾ ਹੈ।

੭ ਓਹਨਾਂ ਦੇ ਕਾਫ਼ਲੇ ਪਾਰ ਲੰਘ ਗਏ।

੮ ਉਹਨਾਂ ਨੂੰ ਪਰਲੋਕ ਵਿਚ ਕੋਈ ਰੋਕ ਨਹੀਂ ਪਾਂਦਾ, ਅੰਮ੍ਰਿਤ-ਨਾਮ ਉਹਨਾਂ ਦੀ ਰਸਨਾ ਹਰੀ (ਮਿਠੀ) ਕਰ ਦੇਂਦਾ ਹੈ; ਜੋ ਹਰੀ ਦੇ ਡਰ ਤੋਂ ਬਿਨਾਂ (ਪਾਪਾਂ ਦੇ ਭਾਰ ਨਾਲ) ਭਾਰੇ ਹੋਏ ੨ ਸਨ, ਓਹ ਡੁਬ ਗਏ; ਜੇ ਪਰਮੇਸ਼ਰ ਮਿਹਰ ਦੀ ਨਜ਼ਰ ਕਰੇ ਤਾਂ ਓਹਨਾਂ ਨੂੰ ਵੀ ਤਾਰ ਦੇਵੇ।

੯ ਫੇਰ ਵੀ (ਮੁੜ ਮੁੜ, ਹਰ ਹਾਲਤ ਵਿਚ) ਤੇਰੇ ਗੁਣ ਗਾਣੇ ਚਾਹੀਦੇ ਹਨ ਤੇ ਤੇਰੀ ਹੀ ਸਿਫ਼ਤ ਕਰਨੀ ਚਾਹੀਦੀ ਹੈ। ਬਿਨਾਂ ਜਹਾਜ਼ ਦੇ ਡਰਾਉਣੇ (ਸਮੁੰਦਰ) ਵਿਚ ਡੁਬੀਦਾ ਹੈ; ਪਾਰਲੇ ਕੰਢੇ ਕਿਵੇਂ ਲਗ ਸਕਦੇ ਹਾਂ?

੧੦ ਸਲਾਹੁਣ ਯੋਗ ਹਰੀ ਨੂੰ ਸਲਾਹੁਣਾ ਚਾਹੀਦਾ ਹੈ।

੧੧ ਨਾਮ ਵਿਚ ਰਚਿਆਂ ਪ੍ਰੇਮ ਦਾ ਰੰਗ ਹੁੰਦਾ ਹੈ।

੧੨ ਨਾਮ-ਰਸ ਲੈ ਕੇ ਅਸਲੀਅਤ ਦੇ ਮਖਣ ਨੂੰ ਰਿੜਕੀਏ।

੧੩ ਸਚਾ ਪਰਵਾਨਾ ਪਤਿ (ਸੱਚੀ ਇੱਜ਼ਤ ਅਤੇ ਸੁਰਖਰੂਈ) ਦਾ ਹੁੰਦਾ ਹੈ; ਉਸ ਉਤੇ ਨਾਮ ਦੀ ਮੋਹਰ ਹੁੰਦੀ ਹੈ।ਜਗਤ ਵਿਚ ਆ ਕੇ ਇਹੋ ਜੇਹਾ ਸਚਾ ਪਰਵਾਨਾ ਲਿਖ ਕੇ ਲੈ ਜਾਣਾ ਹੈ; ਹੁਕਮ ਕਰਨ ਵਾਲੇ ਹਰੀ ਦਾ ਹੁਕਮ ਪਛਾਣੋ। ਗੁਰੂ ਤੋਂ ਬਿਨਾਂ ਹੁਕਮ ਸਮਝ ਨਹੀਂ ਸਕੀਦਾ; ਉਸ ਸਚੇ ਹਰੀ ਦਾ ਸੱਚਾ ਬਲ ਹੈ।

੧੪ ਮਨੁਖ ਹਰੀ ਦੇ ਹੁਕਮ ਨਾਲ ਮਾਤਾ ਦੇ ਗਰਭ ਵਿਚ ਟਿਕਿਆ ਅਤੇ ਹੁਕਮ ਨਾਲ ਹੀ ਉਲਟਾ ਸਿਰ ਦੇ ਭਾਰ ਜੰਮਿਆ। (ਸਾਰੇ ਮਨੁਖਾਂ ਵਿਚੋਂ) ਗੁਰਮੁਖ ਨੂੰ ਹਰੀ ਦੀ ਦਰਗਾਹ ਵਿਚ ਮਾਣ ਮਿਲਿਆ ਅਤੇ ਆਪਣਾ ਕੰਮ (ਜਨਮ) ਸਵਾਰ ਗਿਆ। ਗੁਰਮੁਖਿ=ਗੁਰੂ ਦੀ ਮੰਨਣ ਵਾਲਾ।

੧੫ ਜਾਣ ਵੇਲੇ ਵੀ ਹੁਕਮ ਨਾਲ ਹੀ ਜਾਂਦਾ ਹੈ।

੧੬ ਬੰਨ੍ਹ ਕੇ ਧਕਿਆ ਜਾਂਦਾ ਹੈ।

੧੭ ਸਜ਼ਾ ਪਾਉਂਦਾ ਹੈ।

੧੮ ਹੁਕਮ ਨਾਲ ਹੀ ਨਾਮ ਦੁਆਰਾ ਹਰੀ ਨੂੰ ਪਛਾਣੀਦਾ ਹੈ ਅਤੇ ਦਰਗਾਹ ਵਿਚ ਜਾ ਕੇ ਸਿਰੋਪਾ ਮਿਲਦਾ ਹੈ।

੧੯ ਮਨੁਖ ਗਿਣਤੀਆਂ ਗਿਨਣ ਵਿਚ ਪੈ ਜਾਂਦਾ ਹੈ (ਕਿ ਮੈਂ ਇਹ ਕੰਮ ਕੀਤੇ ਹਨ, ਇਨ੍ਹਾਂ ਦਾ ਫਲ ਇਹ ਮਿਲਣਾ ਚਾਹੀਦਾ ਹੈ)।

੨੦ ਹੁਕਮ ਨਾਲ ਹੀ ਹਉਮੈ ਤੇ ਦ੍ਵੈਤ ਭਾਵ ਪੈਦਾ ਹੁੰਦੇ ਹਨ।

੨੧ (ਕਰਮਾਂ ਦਾ ਬੱਧਾ) ਭਟਕਦਾ ਫਿਰਦਾ ਹੈ।

੨੨ ਅਵਗੁਣਾਂ ਵਿਚ ਮੋਹੀ ਹੋਈ (ਸ੍ਰਿਸ਼ਟੀ) ਰੋਂਦੀ ਹੈ, ਦੁਖੀ ਹੁੰਦੀ ਹੈ।

੨੩ ਜੇ ਮਾਲਕ ਦਾ ਹੁਕਮ ਸਮਝ ਆ ਜਾਵੇ ਤਾਂ ਸਚ ਪ੍ਰਾਪਤ ਹੁੰਦਾ ਹੈ ਅਤੇ ਵਡਿਆਈ ਮਿਲਦੀ ਹੈ।

੨੪ ਨਾਮ ਆਖਣ ਵਿਚ ਔਖਾ ਹੈ। ਫਿਰ ਹੇ ਪਿਆਰੇ! ਕਿਸਤਰਾਂ ਸੱਚਾ ਨਾਮ ਸੁਣੀਏ?

੨੫ ਉਹ ਨਾਮ।

੨੬ ਕੁਰਬਾਨ।

੨੭ ਨਾਮ ਮਿਲੇ ਤਾਂ ਮੈਂ ਰਜ ਜਾਵਾਂ; ਮਿਹਰ ਦੀ ਨਜ਼ਰ ਕਰਨ ਵਾਲਾ ਮੇਲੇ ਤਾਂ ਮਿਲਾਂ।

੨੮ ਜੇ ਸ਼ਰੀਰ ਕਾਗਜ਼ ਹੋ ਜਾਵੇ ਅਤੇ ਮਨ ਨੂੰ ਦਵਾਤ ਧਾਰ ਲਈਏ, ਸਮਝ ਲਈਏ; ਜੀਭ ਸਚ ਦੇ ਲਿਖਣ ਵਾਲੀ ਕਲਮ ਹੋਵੇ ਤਾਂ ਹਰੀ ਦੇ ਗੁਣਾਂ ਨੂੰ ਵਿਚਾਰ ਕੇ ਲਿਖੇ। ਧੰਨ ਉਹ ਲਿਖਣ ਵਾਲਾ ਮਨੁੱਖ ਹੈ ਜੋ ਮਨ ਵਿਚ ਟਿਕਾ ਕੇ ਸਚ ਲਿਖਦਾ ਹੈ!

੨੯ ਇਹ ਦੋ ਦੋ ਤੁਕਾਂ ਦੇ ਪਦਾਂ ਵਾਲਾ ਸ਼ਬਦ ਹੈ।

੩੦ ਹੇ ਹਰੀ! ਤੂੰ ਗੁਣ ਦੇਣ ਵਾਲਾ ਅਤੇ ਪਵਿੱਤਰ ਹੈਂ; ਪਰ ਸਾਡਾ ਮਨ ਨਿਰਮਲ ਨਹੀਂ। ਅਸੀ ਪਾਪੀ ਗੁਣਹੀਨ ਹਾਂ; ਤੈਥੋਂ ਹੀ ਓਹ (ਚੰਗੇ) ਗੁਣ ਮਿਲ ਸਕਦੇ ਹਨ।

---

* ਗੁਰੂ ਦੇ ਰਾਹੀਂ ਮਨੁਖ ਹੁਕਮੀ ਬੰਦਾ ਬਣ ਕੇ ਹਰੀ ਦੀ ਸਿਫ਼ਤ ਸਲਾਹ ਕਰਦਾ ਤੇ ਮੇਲ ਨੂੰ ਪ੍ਰਾਪਤ ਹੁੰਦਾ ਹੈ।

† ਗੁਰੂ ਦੇ ਰਾਹੀਂ ਅਲਖ ਹਰੀ ਦੀ ਸੋਝੀ ਹੁੰਦੀ ਹੈ ਤੇ ਮਨੁਖ ਭਰਮ ਰੂਪ ਕਰਮਾਂ (ਮੂਰਤੀ ਪੂਜਾ, ਨਿਰੇ ਅਸ਼ਨਾਨ ਆਦਿ) ਵਿਚੋਂ ਨਿਕਲ ਕੇ ਗੁਣ ਗਾਉਣ ਲਗ ਪੈਂਦਾ ਹੈ ਅਤੇ ਹਰੀ ਲਈ ਬਿਰਹਾ ਵਾਲਾ ਹੋ ਕੇ ਅੰਤ ਮੇਲ ਹੋ ਜਾਂਦਾ ਹੈ।

[੧]ਪ੍ਰੀਤਮਾ ਤੂ ਕਰਤਾ ਕਰਿ ਵੇਖੁ ॥ ਹਉ ਪਾਪੀ ਪਾਖੰਡੀਆ ਭਾਈ ਮਨਿ ਤਨਿ ਨਾਮ ਵਿਸੇਖੁ ॥ ਰਹਾਉ ॥ ਬਿਖੁ ਮਾਇਆ ਚਿਤੁ ਮੋਹਿਆ ਭਾਈ [੨]ਚਤੁਰਾਈ ਪਤਿ ਖੋਇ॥ ਚਿਤ ਮਹਿ ਠਾਕੁਰੁ ਸਚਿ[੩] ਵਸੈ ਭਾਈ [੪]ਜੇ ਗੁਰ ਗਿਆਨੁ ਸਮੋਇ ॥ ੨ ॥ ਰੂੜੌ[੫] ਰੂੜੌ ਆਖੀਐ ਭਾਈ ਰੂੜੌ [੬]ਲਾਲ ਚਲੂਲੁ ॥ [੭]ਜੇ ਮਨੁ ਹਰਿ ਸਿਉ ਬੈਰਾਗੀਐ ਭਾਈ ਦਰਿ ਘਰਿ ਸਾਚੁ ਅਭੂਲੁ ॥ ੩ ॥ [੮]ਪਾਤਾਲੀ ਆਕਾਸਿ ਤੂ ਭਾਈ [੯]ਘਰਿ ਘਰਿ ਤੂ ਗੁਣ ਗਿਆਨੁ ॥ ਗੁਰ ਮਿਲਿਐ ਸੁਖੁ ਪਾਇਆ ਭਾਈ [੧੦]ਚੂਕਾ ਮਨਹੁ ਗੁਮਾਨੁ ॥ ੪ ॥ [੧੧]ਜਲਿ ਮਲਿ ਕਾਇਆ ਮਾਜੀਐ ਭਾਈ ਭੀ ਮੈਲਾ ਤਨੁ ਹੋਇ॥ ਗਿਆਨਿ ਮਹਾ ਰਸਿ ਨਾਈਐ ਭਾਈ ਮਨੁ ਤਨੁ ਨਿਰਮਲੁ ਹੋਇ ॥ ੫ ॥ [੧੨]ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ [੧੩]ਕਿਆ ਦੇਹਿ ॥ [੧੪]ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ॥ ੬ ॥ ਗੁਰ ਬਿਨੁ [੧੫]ਅਲਖੁ ਨ ਲਖੀਐ ਭਾਈ ਜਗੁ ਬੂਡੈ ਪਤਿ ਖੋਇ॥ ਮੇਰੇ ਠਾਕੁਰ[੧੬] ਹਾਥਿ ਵਡਾਈਆ ਭਾਈ ਜੈ ਭਾਵੈ ਤੈ ਦੇਇ ॥ ੭ ॥ [੧੭]ਬਈਅਰਿ ਬੋਲੈ ਮੀਠੁਲੀ ਭਾਈ ਸਾਚੁ ਕਹੈ ਪਿਰ ਭਾਇ ॥ ਬਿਰਹੈ ਬੇਧੀ ਸਚਿ ਵਸੀ ਭਾਈ ਅਧਿਕ ਰਹੀ ਹਰਿਨਾਇ ॥ ੮ ॥ [੧੮]ਸਭੁ ਕੋ ਆਖੈ ਆਪਣਾ ਭਾਈ ਗੁਰ ਤੇ ਬੁਝੈ ਸੁਜਾਨੁ ॥ ਜੋ ਬੀਧੇ ਸੇ ਊਬਰੇ ਭਾਈ ਸਬਦੁ ਸਚਾ ਨੀਸਾਨੁ ॥ ੯ ॥ ਈਧਨੁ ਅਧਿਕ ਸਕੇਲੀਐ[੧੯] ਭਾਈ ਪਾਵਕੁ ਰੰਚਕ ਪਾਇ ॥ ਖਿਨੁ ਪਲੁ ਨਾਮੁ ਰਿਦੈ ਵਸੈ ਭਾਈ ਨਾਨਕ ਮਿਲਣੁ ਸੁਭਾਇ॥ ੧੦ ॥ ੪ ॥

ਸੋਰਠਿ ਮਹਲਾ ੩ ਘਰੁ ੧ ਤਿਤੁਕੀ

ੴ ਸਤਿਗੁਰ ਪ੍ਰਸਾਦਿ॥ * ਭਗਤਾ ਦੀ ਸਦਾ ਤੂ ਰਖਦਾ[੨੦] ਹਰਿਜੀਉ ਧੁਰਿ[੨੧] ਤੂ ਰਖਦਾ ਆਇਆ॥ [੨੨]ਪ੍ਰਹਿਲਾਦ ਜਨ ਤੁਧੁ ਰਾਖਿ ਲਏ ਹਰਿ ਜੀਉ [੨੩]ਹਰਣਾਖਸੁ ਮਾਰਿ ਪਚਾਇਆ॥ ਗੁਰਮੁਖਾ ਨੋ ਪਰਤੀਤਿ[੨੪] ਹੈ ਹਰਿ ਜੀਉ ਮਨਮੁਖ [੨੫]ਭਰਮਿ ਭੁਲਾਇਆ ॥ ੧ ॥ ਹਰਿ ਜੀ ਏਹ ਤੇਰੀ ਵਡਿਆਈ ॥ ਭਗਤਾ ਕੀ ਪੈਜ ਰਖੁ ਤੂ ਸੁਆਮੀ ਭਗਤ ਤੇਰੀ ਸਰਣਾਈ ॥ ਰਹਾਉ ॥ ਭਗਤਾ ਨੋ [੨੬]ਜਮੁ ਜੋਹ ਨ ਸਾਕੈ ਕਾਲੁ[੨੭] ਨ ਨੇੜੈ ਜਾਈ॥ ਕੇਵਲ[੨੮] ਰਾਮਨਾਮੁ ਮਨਿ ਵਸਿਆ ਨਾਮੇ ਹੀ ਮੁਕਤਿ ਪਾਈ ॥ [੨੯]ਰਿਧਿ ਸਿਧਿ ਸਭ ਭਗਤਾ ਚਰਣੀ ਲਾਗੀ ਗੁਰ ਕੈ ਸਹਜਿ ਸਭਾਈ ॥ ੨ ॥ ਮਨਮੁਖਾ ਨੋ ਪਰਤੀਤਿ [੩੦]ਨ ਆਵੀ [੩੧]ਅੰਤਰਿ ਲੋਭ ਸੁਆਉ॥ [੩੨]ਗੁਰਮੁਖਿ ਹਿਰਦੈ ਸਬਦੁ ਨ ਭੇਦਿਓ ਹਰਿਨਾਮਿ ਨ ਲਾਗਾ ਭਾਉ॥ ਕੂੜ ਕਪਟ ਪਾਜੁ

੧ ਮੇਰੇ ਪਿਆਰਿਆ ! ਤੂੰ ਕਰਤਾਰ ਪੈਦਾ ਕਰ ਕੇ ਵੇਖਦਾ ਹੈਂ (ਸੰਭਾਲਨਾ ਕਰਦਾ ਹੈਂ) । ਮੈਂ ਪਾਪੀ ਪਖੰਡੀ ਹਾਂ, ਮੇਰੇ ਮਨ ਤਨ ਵਿਚ ਨਾਮ ਵਿਸ਼ੇਸ਼ ਕਰਕੇ (ਵਸਾ ਦੇ) ।

੨ ਮਨ ਚਲਾਕੀ (ਸਿਆਣਪ) ਕਰਕੇ ਆਪਣੀ ਪਤਿ ਗਵਾ ਬੈਠਦਾ ਹੈ ।

੩ ਸਚੀ ਤਰਾਂ ; ਠੀਕ ਠੀਕ ।

੪ ਜੇ ਗੁਰੂ ਦਾ ਗਿਆਨ (ਉਪਦੇਸ਼) ਮਨ ਵਿਚ ਸਮਾਵੇ ।

੫ ਸੁੰਦਰ, ਸੋਹਣਾ ।

੬ ਗੂੜ੍ਹਾ ਲਾਲ । ਚਲੂਲੁ [ਫ਼ਾ. ਚੂੰ-ਲਾਲਾ, ਗੁਲ ਲਾਲਾ ਵਰਗਾ] ਲਾਲ ।

੭ ਜੇ ਮਨ ਹਰੀ ਨਾਲ ਪ੍ਰੇਮ ਲਾਵੇ ਤਾਂ ਹਰੀ ਦੇ ਮਹਲ ਦਰਬਾਰ ਵਿਚ ਸਚਾ ਤੇ ਭੁਲ-ਰਹਿਤ ਗਿਣਿਆ ਜਾਂਦਾ ਹੈ ।

੮ ਹੇਠਾਂ ਉਤੇ ।

੯ ਹਰ ਜਗਾ ਤੂੰ ਹੀ ਸਾਰੇ ਗੁਣ ਹੈਂ, ਤੂੰ ਹੀ ਗਿਆਨ ਹੈਂ ।

੧੦ ਮਨ ਵਿਚੋਂ ਹੰਕਾਰ ਦੂਰ ਹੋ ਗਿਆ ।

੧੧ ਪਾਣੀ ਨਾਲ ਮਲ ਕੇ ਸਰੀਰ ਧੋਈਦਾ ਹੈ, ਪਰ ਫੇਰ ਭੀ ਮੈਲਾ ਰਹਿੰਦਾ ਹੈ। ਗਿਆਨ ਜੋ ਸਭ ਤੋਂ ਵੱਡਾ ਰਸ ਹੈ, ਜੇ ਉਸ ਵਿਚ ਨ੍ਹਾਈਏ ਤਾਂ ਮਨ ਤੇ ਤਨ ਪਵਿੱਤਰ ਹੋ ਜਾਂਦੇ ਹਨ ।

੧੨ ਦੇਵੀ ਦੇਵਤੇ ।

੧੩ ਕੀ ਦੇ ਸਕਦੇ ਹਨ ? ਕੁਝ ਨਹੀਂ ।

੧੪ ਪਥਰ (ਦੀਆਂ ਮੂਰਤੀਆਂ) ਪਾਣੀ ਵਿਚ ਧੋਈਏ ਤਾਂ ਉਹ ਡੁਬ ਜਾਂਦੀਆਂ ਹਨ ; ਉਹਨਾਂ ਹੋਰਨਾਂ ਨੂੰ ਕੀ ਤਾਰਨਾ ਹੋਇਆ !

੧੫ ਸਮਝ ਤੋਂ ਪਰੇ ਜੋ ਹਰੀ ਹੈ ਉਸ ਨੂੰ ਬੂਝ ਨਹੀਂ ਸਕਦੇ ।

੧੬ ਮਾਲਕ, ਹਰੀ ਦੇ ।

੧੭ ਬਾਂਗਰ ਦੀ ਇਸਤ੍ਰੀ (ਅਸੱਭ ਪ੍ਰਾਣੀ) ਮਿਠਾ ਬੋਲਣ ਵਾਲੀ ਹੋ ਜਾਂਦੀ ਹੈ ਜੇ ਪਤੀ ਹਰੀ ਦੇ ਪ੍ਰੇਮ ਵਿਚ ਸਚ ਦਾ ਜਾਪ ਕਰੇ । ਪ੍ਰੇਮ ਦੀ ਵਿੰਨ੍ਹੀ ਹੋਈ ਸਚ ਵਿਚ ਵਸਦੀ ਹੈ, ਅਤੇ ਹਰੀ-ਨਾਮ ਵਿਚ ਗੂੜ੍ਹੀ ਸਮਾਈ ਹੋਈ ਹੁੰਦੀ ਹੈ ।

੧੮ ਹਰੀ ਨੂੰ ਸਭ ਕੋਈ ਆਪਣਾ ਆਪਣਾ ਆਖਦਾ ਹੈ (ਦੇਖੋ ਪੰਨਾ ੪੭੩, ਫੁਟ ਨੋਟ §), ਪਰ ਜਿਹੜਾ ਗੁਰੂ ਰਾਹੀਂ ਸਮਝਦਾ ਹੈ ਓਹੀ ਠੀਕ ਤਰ੍ਹਾਂ ਜਾਣਦਾ ਹੈ । ਜੋ ਹਰੀ-ਪ੍ਰੇਮ ਦੇ ਵਿੰਨ੍ਹੇ ਹੋਏ ਹਨ ਓਹ ਤਰ ਗਏ ; ਓਹਨਾਂ ਉਤੇ ਨਾਮ ਰੂਪ ਸਚੀ ਮੋਹਰ ਲਗਦੀ ਹੈ ।

੧੯ ਸੰਕਲਤ ਕਰੀਏ, ਇਕੱਠਾ ਕਰੀਏ । ਜਿਸ ਤਰ੍ਹਾਂ ਬਾਲਣ ਬਹੁਤ ਸਾਰਾ ਇਕੱਠਾ ਕਰੀਏ ਅਤੇ ਰਤਾ ਭਰ ਅੱਗ ਪਾ ਦੇਈਏ (ਤਾਂ ਉਹ ਸਭ ਸੜ ਜਾਂਦਾ ਹੈ) ; ਇਸੇ ਤਰ੍ਹਾਂ ਘੜੀ ਛਿਨ ਭਰ ਜੇ ਹਰੀ ਦਾ ਨਾਮ ਮਨ ਵਿਚ ਵਸੇ (ਤਾਂ ਪਾਪ ਸੜ ਜਾਂਦੇ ਹਨ) ਅਤੇ ਸੁਭਾਵਕ ਹੀ ਵਾਹਿਗੁਰੂ ਦਾ ਮੇਲ ਹੋ ਜਾਂਦਾ ਹੈ।

੨੦ ਪੋਤ, ਇਜ਼ਤ ਰਖਦਾ ਹੈਂ ।

੨੧ ਧੁਰ ਤੋਂ, ਆਦ ਤੋਂ ।

੨੨ ਪ੍ਰਹਲਾਦ ਵਰਗੇ ਭਗਤ ।

੨੩ ਹਰਨਾਖਸ਼ ਨੂੰ ਮਾਰ ਕੇ ਤਬਾਹ ਕਰ ਦਿਤਾ । ਦੇਖੋ ਪੰਨਾ ੬੦੧, ਫੁਟ ਨੋਟ * ।

੨੪ ਸਿਦਕ, ਯਕੀਨ ।

੨੫ ਅਗਿਆਨ ਵਿਚ ਭੁਲੇ ਫਿਰਦੇ ਹਨ ।

੨੬ ਮੌਤ ਤਾੜ ਨਹੀਂ ਸਕਦੀ, ਡਰਾ ਨਹੀਂ ਸਕਦੀ । ਜੋਹਣਾ=ਮਾਰਨ ਦੀ ਨੀਅਤ ਨਾਲ ਦੇਖਣਾ, ਤਾੜਨਾ ।

੨੭ ਮੌਤ ; ਮੌਤ ਦਾ ਡਰ ।

੨੮ ਸਿਰਫ਼, ਨਿਰੋਲ ।

੨੯ ਗੁਰੂ ਦੇ ਦੱਸੇ ਹੋਏ ਆਤਮ ਗਿਆਨ ਵਾਲੇ ਸੁਭਾ ਕਰਕੇ ਕਰਾਮਾਤੀ ਸ਼ਕਤੀਆਂ ਭਗਤਾਂ ਦੇ ਪੈਰੀਂ ਪੈਂਦੀਆਂ ਹਨ । 'ਸਹਜ' ਲਈ ਦੇਖੋ ਪੰਨਾ ੩੭੦, ਫੁਟ ਨੋਟ § ।

੩੦ ਨਹੀਂ ਆਉਂਦੀ ।

੩੧ ਓਹਨਾਂ ਦੇ ਮਨ ਵਿਚ ਲੋਭ ਦੀ ਗਰਜ਼ ਹੁੰਦੀ ਹੈ । ਸੁਆਉ=ਸੁਆਰਥ, ਗਰਜ਼, ਮਤਲਬ ।

੩੨ ਗੁਰੂ ਰਾਹੀਂ ਮਨ ਵਿਚ ਨਾਮ ਦਾ ਭੇਦ ਨਾ ਸਮਝਿਆ ਅਤੇ ਹਰੀ-ਨਾਮ ਵਿਚ ਪ੍ਰੀਤ ਨਾ ਲਗੀ । ਝੂਠ, ਪਖੰਡ ਦਾ ਮੁਲੰਮਾ, ਪਜ਼ਦਾ ਉਤਰ ਜਾਏਗਾ ।

* ਭਗਤਾਂ ਉਤੇ ਹਰੀ ਦੀ ਖਾਸ ਮਿਹਰ ਹੁੰਦੀ ਹੈ ; ਪਰ ਭਗਤੀ ਗੁਰੂ ਰਾਹੀਂ ਮਿਲਦੀ ਹੈ ।

ਲਹਿ ਜਾਸੀ [੧]ਮਨਮੁਖ ਫੀਕਾ ਅਲਾਉ ॥ ੩ ॥ ਭਗਤਾ ਵਿਚਿ ਆਪਿ ਵਰਤਦਾ[੨]
ਪ੍ਰਭ ਜੀ [੩]ਭਗਤੀ ਹੂ ਤੂ ਜਾਤਾ ॥ ਮਾਇਆ ਮੋਹ ਸਭ ਲੋਕ[੪] ਹੈ ਤੇਰੀ ਤੂ ਏਕੋ ਪੁਰਖੁ
ਬਿਧਾਤਾ[੫] ॥ [੬]ਹਉਮੈ ਮਾਰਿ ਮਨਸਾ ਮਨਹਿ ਸਮਾਣੀ ਗੁਰ ਕੈ ਸਬਦਿ ਪਛਾਤਾ ॥
੪ ॥ [੭]ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ ਜਿਨ ਹਰਿ ਕਾ ਨਾਮੁ ਪਿਆਰਾ ॥
[੮]ਗੁਰ ਪਰਸਾਦਿ ਸਦਾ ਮਨਿ ਵਸਿਆ ਸਭਿ ਕਾਜ ਸਵਾਰਣਹਾਰਾ ॥ [੯]ਓਨਾ ਕੀ ਰੀਸ
ਕਰੇ ਸੁ ਵਿਗੁਚੈ ਜਿਨ ਹਰਿਪ੍ਰਭੁ ਹੈ ਰਖਵਾਰਾ ॥ ੫ ॥ ਬਿਨੁ ਸਤਿਗੁਰ ਸੇਵੇ ਕਿਨੈ [੧੦]ਨ
ਪਾਇਆ ਮਨਮੁਖਿ [੧੧]ਭਉਕਿ ਮੁਏ ਬਿਲਲਾਈ ॥ [੧੨]ਆਵਹਿ ਜਾਵਹਿ ਠਉਰ ਨ
ਪਾਵਹਿ ਦੁਖ ਮਹਿ ਦੁਖਿ ਸਮਾਈ ॥ ਗੁਰਮੁਖਿ[੧੩] ਹੋਵੈ ਸੁ ਅੰਮ੍ਰਿਤੁ ਪੀਵੈ ਸਹਜੇ[੧੪]
ਸਾਚਿ ਸਮਾਈ ॥ ੬ ॥ ਬਿਨੁ ਸਤਿਗੁਰ ਸੇਵੇ ਜਨਮੁ[੧੫] ਨ ਛੋਡੈ ਜੇ ਅਨੇਕ ਕਰਮ ਕਰੈ
ਅਧਿਕਾਈ[੧੬] ॥ ਵੇਦ ਪੜਹਿ [੧੭]ਤੈ ਵਾਦ ਵਖਾਣਹਿ ਬਿਨੁ ਹਰਿ ਪਤਿ ਗਵਾਈ ॥ ਸਚਾ
ਸਤਿਗੁਰੁ ਸਾਚੀ ਜਿਸੁ ਬਾਣੀ [੧੮]ਭਜਿ ਛੂਟਹਿ ਗੁਰ ਸਰਣਾਈ ॥ ੭ ॥ ਜਿਨ ਹਰਿ ਮਨਿ
ਵਸਿਆ ਸੇ ਦਰਿ[੧੯] ਸਾਚੇ ਦਰਿ ਸਾਚੈ ਸਚਿਆਰਾ ॥ [੨੦]ਓਨਾ ਦੀ ਸੋਭਾ ਜੁਗਿ ਜੁਗਿ
ਹੋਈ ਕੋਇ ਨ ਮੇਟਣਹਾਰਾ ॥ ਨਾਨਕ ਤਿਨ ਕੈ [੨੧]ਸਦ ਬਲਿਹਾਰੈ ਜਿਨ ਹਰਿ ਰਾਖਿਆ
ਉਰਿਧਾਰਾ[੨੨] ॥ ੮ ॥ ੧ ॥ ਸੋਰਠਿ ਮਹਲਾ ੩ ਦੁਤੁਕੀ * ॥ [੨੩]ਨਿਗੁਣਿਆ ਨੋ ਆਪੇ
ਬਖਸਿ ਲਏ ਭਾਈ ਸਤਿਗੁਰ ਕੀ ਸੇਵਾ ਲਾਇ ॥ ਸਤਿਗੁਰ ਕੀ ਸੇਵਾ ਊਤਮ ਹੈ
ਭਾਈ ਰਾਮਨਾਮਿ ਚਿਤੁ ਲਾਇ ॥ ੧ ॥ ਹਰਿ ਜੀਉ ਆਪੇ ਬਖਸਿ ਮਿਲਾਇ ॥ ਗੁਣਹੀਣ
ਹਮ ਅਪਰਾਧੀ[੨੪] ਭਾਈ ਪੂਰੈ ਸਤਿਗੁਰਿ [੨੫]ਲਏ ਰਲਾਇ ॥ ਰਹਾਉ ॥ ਕਉਣ ਕਉਣ
ਅਪਰਾਧੀ ਬਖਸਿਅਨੁ ਪਿਆਰੇ [੨੬]ਸਾਚੈ ਸਬਦਿ ਵੀਚਾਰਿ ॥ [੨੭]ਭਉਜਲੁ ਪਾਰਿ
ਉਤਾਰਿਅਨੁ ਭਾਈ [੨੮]ਸਤਿਗੁਰ ਬੇੜੈ ਚਾੜਿ ॥ ੨ ॥ [੨੯]ਮਨੂਰੈ ਤੇ ਕੰਚਨ ਭਏ
ਭਾਈ ਗੁਰੁ ਪਾਰਸੁ ਮੇਲਿ ਮਿਲਾਇ ॥ ਆਪੁ[੩੦] ਛੋਡਿ ਨਾਉ ਮਨਿ ਵਸਿਆ ਭਾਈ
[੩੧]ਜੋਤੀ ਜੋਤਿ ਮਿਲਾਇ ॥ ੩ ॥ [੩੨]ਹਉ ਵਾਰੀ ਹਉ ਵਾਰਣੈ ਭਾਈ ਸਤਿਗੁਰ ਕਉ
ਸਦ ਬਲਿਹਾਰੈ ਜਾਉ ॥ ਨਾਮੁ ਨਿਧਾਨੁ[੩੩] ਜਿਨਿ ਦਿਤਾ ਭਾਈ [੩੪]ਗੁਰਮਤਿ
ਸਹਜਿ ਸਮਾਉ ॥ ੪ ॥ ਗੁਰ ਬਿਨੁ ਸਹਜੁ ਨ ਊਪਜੈ ਭਾਈ ਪੂਛਹੁ ਗਿਆਨੀਆ
ਜਾਇ ॥ ਸਤਿਗੁਰ ਕੀ ਸੇਵਾ ਸਦਾ ਕਰਿ ਭਾਈ ਵਿਚਹੁ ਆਪੁ ਗਵਾਇ ॥
੫ ॥ ਗੁਰਮਤੀ ਭਉ ਊਪਜੈ ਭਾਈ [੩੫]ਭਉ ਕਰਣੀ ਸਚੁ ਸਾਰੁ ॥ ਪ੍ਰੇਮ ਪਦਾਰਥੁ[੩੬]
ਪਾਈਐ ਭਾਈ ਸਚੁ ਨਾਮੁ ਆਧਾਰੁ[੩੭] ॥ ੬ ॥ ਜੋ ਸਤਿਗੁਰੁ ਸੇਵਹਿ ਆਪਣਾ ਭਾਈ
ਤਿਨ ਕੈ [੩੮]ਹਉ ਲਾਗਉ ਪਾਇ ॥ [੩੯]ਜਨਮੁ ਸਵਾਰੀ ਆਪਣਾ ਭਾਈ
ਕੁਲੁ ਭੀ ਲਈ ਬਖਸਾਇ ॥ ੭ ॥ ਸਚੁ ਬਾਣੀ ਸਚੁ ਸਬਦੁ ਹੈ ਭਾਈ ਗੁਰ

੧ ਆਪ-ਹੁਦਰੇ ਫਿਕਾ ਬੋਲਦੇ ਹਨ : ਓਹਨਾਂ ਦਾ ਬੋਲਿਆ ਨਿਸਫਲ, ਫ਼ਜ਼ੂਲ ਹੁੰਦਾ ਹੈ ਭਾਵੇਂ ਕਿੰਨਾ ਹੀ ਪਖੰਡ ਕਰਨ ।

੨ ਕੰਮ ਕਰਦਾ ਹੈ ।

੩ ਭਗਤਾਂ ਤੋਂ ਹੀ ਤੇਰਾ ਪਤਾ ਲਗਦਾ ਹੈ ।

੪ ਸ੍ਰਿਸ਼ਟੀ, ਪਰਜਾ । ਮਾਇਆ ਦਾ ਮੋਹ ਤੇਰੀ ਆਪਣੀ ਪਰਜਾ ਹੈ, ਤੇਰੀ ਰਚਨਾ ਹੈ, ਤੇਰੇ ਅਧੀਨ ਹੈ ।

੫ [ਸੰ. ਵਿਧਾਤ੍ਰਿ] ਪੈਦਾ ਕਰਨ ਵਾਲਾ, ਕਰਤਾਰ ।

੬ ਹਉਮੈਂ ਨੂੰ ਮਾਰ ਕੇ ਇੱਛਾ (ਤ੍ਰਿਸ਼ਨਾ) ਮਨ ਵਿਚ ਹੀ ਦਬਾ ਦਿਤੀ ਅਤੇ ਗੁਰੂ ਦੇ ਉਪਦੇਸ਼ ਰਾਹੀਂ ਹਰੀ ਨੂੰ ਪਛਾਣਿਆ ।

੭ ਜਿਨ੍ਹਾਂ ਨੂੰ ਹਰੀ ਦਾ ਨਾਮ ਪਿਆਰਾ ਹੈ, ਹੇ ਪ੍ਰਭੂ ! ਤੂੰ ਓਹਨਾਂ ਦੇ ਕੰਮ ਓਹਨਾਂ ਦੇ ਫ਼ਿਕਰ ਕਰਨ ਤੋਂ ਬਿਨਾਂ ਹੀ ਸਵਾਰ ਦੇਂਦਾ ਹੈਂ ।

੮ ਗੁਰੂ ਦੀ ਕਿਰਪਾ ਨਾਲ ।

੯ ਜਿਨ੍ਹਾਂ ਦਾ ਹਰੀ ਰਖਵਾਲਾ ਹੈ, ਜੇ ਕੋਈ ਓਹਨਾਂ ਦੀ ਰੀਸ ਕਰੇ, ਬਰਾਬਰੀ ਯਾ ਨਕਲ ਕਰੇ, ਉਹ ਖੁਆਰ ਹੁੰਦਾ ਹੈ ।

੧੦ ਹਰੀ ਨੂੰ ਨਹੀਂ ਪਾਇਆ ।

੧੧ ਬਕ ਬਕ ਕੇ ਤੇ ਵਿਲਕ ਵਿਲਕ ਕੇ ਮਰ ਗਏ । ਦੇਖੋ ਪੰਨਾ ੫੫੧, ਨੋਟ ੧੯ ।

੧੨ ਜੰਮਦੇ ਮਰਦੇ ਹਨ, ਟਿਕਣਾ ਨਹੀਂ ਮਿਲਦਾ, ਅਤੇ ਦੁਖੀ ਹੋ ਕੇ ਦੁਖ ਵਿਚ ਸਮਾਏ ਰਹਿੰਦੇ ਹਨ।

੧੩ ਗੁਰੂ ਦੀ ਮੰਨ ਕੇ ਚਲਣ ਵਾਲਾ ।

੧੪ ਸੁਤੇ ਹੀ, ਸੁਭਾਵਕ ਹੀ ।

੧੫ ਜੰਮਣ (ਅਤੇ ਮਰਣ) ।

੧੬ ਬਹੁਤੇ ।

੧੭ ਅਤੇ ਝਗੜੇ, ਬਹਿਸਾਂ ਕਰਦੇ ਹਨ ।

੧੮ ਗੁਰੂ ਦੀ ਸ਼ਰਨ ਦੌੜ ਕੇ ਜਾ ਪੈਣ ਤਾਂ ਬਚ ਜਾਂਦੇ ਹਨ ।

੧੯ ਹਰੀ ਦੇ ਦਰਵਾਜ਼ੇ ਤੇ, ਹਜ਼ੂਰੀ ਵਿਚ ।

੨੦ ਓਹਨਾਂ ਦੀ ਉਸਤਤ ਸਾਰੇ ਜੁਗਾਂ (ਜ਼ਮਾਨਿਆਂ) ਵਿਚ ਹੁੰਦੀ ਹੈ ।

੨੧ ਮੈਂ ਵਾਰੀ ਕੁਰਬਾਨ ਹਾਂ ।

੨੨ ਹਿਰਦੇ ਵਿਚ ਧਾਰ ਕੇ, ਮਨ ਵਿਚ ਵਸਾ ਕੇ ।

੨੩ ਗੁਣਹੀਨ ਮਨੁਖਾਂ ਨੂੰ ।

੨੪ ਕਸੂਰਵਾਰ, ਪਾਪੀ ।

੨੫ ਆਪਣੀ ਸੰਗਤ ਵਿਚ ਮਿਲਾ ਲਏ ।

੨੬ ਸਚੇ ਨਾਮ ਦੇ ਵਿਚਾਰ ਰਾਹੀਂ ।

੨੭ ਸੰਸਾਰ ਸਮੁੰਦਰ ਤੋਂ ਪਾਰ ਕਰ ਦਿਤਾ ।

੨੮ ਗੁਰੂ ਦੇ ਜਹਾਜ਼ ਵਿਚ ਚਾੜ੍ਹ ਕੇ, ਗੁਰੂ ਦੇ ਦਿੜ੍ਹਾਏ ਰਸਤੇ ਪਾ ਕੇ ।

੨੯ ਗੁਰੂ ਪਾਰਸ ਨੂੰ ਮਿਲ ਕੇ ਗਲੇ ਹੋਏ, ਜ਼ੰਗ ਵਾਲੇ ਲੋਹੇ ਤੋਂ ਅਸੀ ਸੋਨਾ ਬਣ ਗਏ । ਪਾਰਸ=ਇਕ ਖਿਆਲੀ ਪੱਥਰ ਜਿਸ ਦੇ ਛੋਹਣ ਨਾਲ ਲੋਹੇ ਵਰਗੀਆਂ ਨੀਵੀਆਂ ਧਾਤਾਂ ਸੋਨਾ ਬਣ ਜਾਂਦੀਆਂ ਮੰਨਦੇ ਹਨ ।

੩੦ ਆਪਾ ਭਾਵ, ਹਉਮੈ ।

੩੧ ਜੋਤ ਵਾਲੇ ਹਰੀ ਵਿਚ ਆਪਣੀ ਆਤਮਾ ਜੋੜ ਦਿਤੀ ।

੩੨ ਮੈਂ ਸਦਕੇ, ਕੁਰਬਾਣ ਹਾਂ ।

੩੩ ਨਿਧੀਆਂ ਦਾ ਘਰ, ਸਭ ਸੁਖਾਂ ਦਾ ਖਜ਼ਾਨਾ ।

੩੪ ਗੁਰੂ ਦੀ ਮਤ ਰਾਹੀਂ ਆਤਮ ਗਿਆਨ ਦੀ ਕੁਦਰਤੀ ਅਵਸਥਾ ਵਿਚ ਟਿਕ ਗਏ । 'ਸਹਜ' ਲਈ ਦੇਖੋ ਪੰਨਾ ੩੭੦, ਫੁਟ ਨੋਟ § ।

੩੫ ਹਰੀ ਦੇ ਡਰ ਵਿਚ ਰਹਿ ਕੇ ਜੋ ਕੰਮ ਕੀਤਾ ਜਾਏ ਉਹ ਸੱਚਾ ਤੇ ਉਤਮ ਹੈ ।

੩੬ ਅਮੋਲਕ ਵਸਤ ।

੩੭ ਆਸਰਾ ;

੩੮ ਮੈਂ ਓਹਨਾਂ ਦੇ ਪੈਰੀਂ ਪੈਂਦਾ ਹਾਂ ।

੩੯ ਆਪਣਾ ਜਨਮ ਸਫਲ ਕਰ ਲੈਂਦਾ ਹਾਂ ਅਤੇ ਆਪਣਾ ਟੱਬਰ ਭੀ ਬਖਸ਼ਾ ਲੈਂਦਾ ਹਾਂ ।

---

* ਇਹ ਭਗਤੀ ਪ੍ਰਾਪਤ ਕਰਨ ਲਈ ਕਿਸੇ ਨੂੰ ਨਿਰਾਸ ਨਹੀਂ ਹੋਣਾ ਚਾਹੀਦਾ । ਹਰੀ ਨੀਚ ਤੋਂ ਨੀਚ ਨੂੰ ਗੁਰੂ ਦੇ ਰਾਹੀਂ ਉਚਾ ਕਰ ਕੇ ਆਪਣੇ ਨਾਲ ਮਿਲਾ ਲੈਂਦਾ ਹੈ ।

ਕਿਰਪਾ ਤੇ ਹੋਇ॥ਨਾਨਕ ਨਾਮੁ ਹਰਿ ਮਨਿ ਵਸੈ ਭਾਈ [੧]ਤਿਸੁ ਬਿਘਨੁ ਨ ਲਾਗੈ ਕੋਇ ॥ ੮ ॥ ੨ ॥ ਸੋਰਠਿ ਮਹਲਾ ੩ *॥ [੨]ਹਰਿ ਜੀਉ ਸਬਦੇ ਜਾਪਦਾ ਭਾਈ ਪੂਰੈ ਭਾਗਿ ਮਿਲਾਇ॥ [੩]ਸਦਾ ਸੁਖੁ ਸੋਹਾਗਣੀ ਭਾਈ ਅਨਦਿਨੁ ਰਤੀਆ ਰੰਗੁ ਲਾਇ॥ ੧ ॥ ਹਰਿ ਜੀ ਤੂ ਆਪੇ ਰੰਗੁ ਚੜਾਇ ॥ ਗਾਵਹੁ ਗਾਵਹੁ ਰੰਗਿ ਰਾਤਿਹੋ ਭਾਈ ਹਰਿ ਸੇਤੀ ਰੰਗੁ ਲਾਇ ॥ ਰਹਾਉ॥ ਗੁਰ ਕੀ ਕਾਰ ਕਮਾਵਣੀ ਭਾਈ ਆਪੁ[੪] ਛੋਡਿ ਚਿਤੁ ਲਾਇ ॥ ਸਦਾ ਸਹਜੁ[੫] ਫਿਰਿ ਦੁਖੁ ਨ ਲਗਈ ਭਾਈ ਹਰਿ ਆਪਿ ਵਸੈ ਮਨਿ ਆਇ॥ ੨ ॥ ਪਿਰ[੬] ਕਾ ਹੁਕਮੁ ਨ ਜਾਣਈ ਭਾਈ [੭]ਸਾ ਕੁਲਖਣੀ ਕੁਨਾਰਿ॥ [੮]ਮਨ ਹਠਿ ਕਾਰ ਕਮਾਵਣੀ ਭਾਈ ਵਿਣੁ ਨਾਵੈ ਕੂੜਿਆਰਿ[੯] ॥ ੩ ॥ ਸੇ ਗਾਵਹਿ [੧੦]ਜਿਨ ਮਸਤਕਿ ਭਾਗੁ ਹੈ ਭਾਈ [੧੧]ਭਾਇ ਸਚੈ ਬੈਰਾਗੁ ॥ ਅਨਦਿਨੁ ਰਾਤੇ ਗੁਣ ਰਵਹਿ[੧੨] ਭਾਈ [੧੩]ਨਿਰਭਉ ਗੁਰ ਲਿਵ ਲਾਗੁ॥ ੪ ॥ [੧੪]ਸਭਨਾ ਮਾਰਿ ਜੀਵਾਲਦਾ ਭਾਈ ਸੋ ਸੇਵਹੁ ਦਿਨੁ ਰਾਤਿ ॥ ਸੋ ਕਿਉ ਮਨਹੁ ਵਿਸਾਰੀਐ ਭਾਈ ਜਿਸ ਦੀ ਵਡੀ ਹੈ ਦਾਤਿ ॥ ੫॥ ਮਨਮੁਖਿ ਮੈਲੀ ਡੁੰਮਣੀ[੧੫] ਭਾਈ [੧੬]ਦਰਗਹ ਨਾਹੀ ਥਾਉ ॥ ਗੁਰਮੁਖਿ ਹੋਵੈ ਤ ਗੁਣ ਰਵੈ ਭਾਈ ਮਿਲਿ ਪ੍ਰੀਤਮ ਸਾਚਿ ਸਮਾਉ ॥ ੬ ॥ [੧੭]ਏਤੁ ਜਨਮਿ ਹਰਿ ਨ ਚੇਤਿਓ ਭਾਈ [੧੮]ਕਿਆ ਮੁਹੁ ਦੇਸੀ ਜਾਇ॥ [੧੯]ਕਿੜੀ ਪਵੰਦੀ ਮੁਹਾਇਓਨੁ ਭਾਈ ਬਿਖਿਆ ਨੋ ਲੋਭਾਇ॥ ੭॥ ਨਾਮੁ ਸਮਾਲਹਿ[੨੦] ਸੁਖਿ ਵਸਹਿ ਭਾਈ ਸਦਾ ਸੁਖੁ ਸਾਂਤਿ ਸਰੀਰ॥ ਨਾਨਕ ਨਾਮੁ ਸਮਾਲਿ ਤੂ ਭਾਈ [੨੧]ਅਪਰੰਪਰ ਗੁਣੀ ਗਹੀਰ ॥ ੮ ॥ ੩ ॥

ਸੋਰਠਿ ਮਹਲਾ ੫ ਘਰੁ ੧ ਅਸਟਪਦੀਆ†

ੴ ਸਤਿਗੁਰ ਪ੍ਰਸਾਦਿ॥ ਸਭੁ ਜਗੁ ਜਿਨਹਿ ਉਪਾਇਆ[੨੨] ਭਾਈ [੨੩]ਕਰਣ ਕਾਰਣ ਸਮਰਥੁ॥ [੨੪]ਜੀਉ ਪਿੰਡੁ ਜਿਨਿ ਸਾਜਿਆ ਭਾਈ ਦੇ ਕਰਿ ਅਪਣੀ ਵਥੁ[੨੫]॥ ਕਿਨਿ[੨੬] ਕਹੀਐ ਕਿਉ ਦੇਖੀਐ ਭਾਈ ਕਰਤਾ ਏਕੁ ਅਕਥੁ[੨੭] ॥ ਗੁਰੁ ਗੋਵਿੰਦੁ[੨੮] ਸਲਾਹੀਐ ਭਾਈ [੨੯]ਜਿਸ ਤੇ ਜਾਪੈ ਤਥੁ ॥ ੧ ॥ ਮੇਰੇ ਮਨ ਜਪੀਐ ਹਰਿ ਭਗਵੰਤਾ[੩੦] ॥ ਨਾਮ ਦਾਨੁ ਦੇਇ ਜਨ ਅਪਨੇ ਦੂਖ ਦਰਦ ਕਾ ਹੰਤਾ[੩੧] ॥ ਰਹਾਉ॥ ਜਾ ਕੈ ਘਰਿ ਸਭੁ ਕਿਛੁ ਹੈ ਭਾਈ ਨਉਨਿਧਿ[੩੨] ਭਰੇ ਭੰਡਾਰ॥ ਤਿਸ ਕੀ ਕੀਮਤਿ ਨ ਪਵੈ ਭਾਈ ਊਚਾ ਅਗਮ[੩੩] ਅਪਾਰ॥ਜੀਅ ਜੰਤ ਪ੍ਰਤਿਪਾਲਦਾ[੩੪] ਭਾਈ ਨਿਤ ਨਿਤ [੩੫]ਕਰਦਾ ਸਾਰ॥ ਸਤਿਗੁਰੁ ਪੂਰਾ ਭੇਟੀਐ[੩੬] ਭਾਈ [੩੭]ਸਬਦਿ ਮਿਲਾਵਣਹਾਰ ॥ ੨ ॥ ਸਚੇ ਚਰਣ ਸਰੇਵੀਅਹਿ[੩੮] ਭਾਈ ਭ੍ਰਮੁ[੩੯] ਭਉ ਹੋਵੈ ਨਾਸੁ॥ ਮਿਲਿ ਸੰਤ ਸਭਾ ਮਨੁ ਮਾਂਜੀਐ[੪੦] ਭਾਈ ਹਰਿ ਕੈ ਨਾਮਿ ਨਿਵਾਸੁ॥ ਮਿਟੈ ਅੰਧੇਰਾ ਅਗਿਆਨਤਾ ਭਾਈ [੪੧]ਕਮਲ ਹੋਵੈ

੧ ਉਸ ਮਨੁੱਖ ਨੂੰ ਕੋਈ ਮੁਸ਼ਕਲ ਨਹੀਂ ਪੈਂਦੀ ।
੨ ਹਰੀ ਗੁਰੂ ਦੇ ਸ਼ਬਦ ਤੋਂ ਸੁਝਦਾ ਹੈ ਅਤੇ ਇਸ ਤਰਾਂ ਉਸ ਦਾ ਮੇਲ ਵੱਡੇ ਭਾਗਾਂ ਨਾਲ ਹੀ ਹੁੰਦਾ ਹੈ ।
੩ ਸੁਹਾਗਣਾਂ (ਗੁਰਮੁਖਾਂ) ਨੂੰ ਹਮੇਸ਼ਾਂ ਸੁਖ ਹੈ ; ਓਹ ਪ੍ਰੇਮ ਲਾ ਕੇ ਹਮੇਸ਼ਾਂ ਹਰੀ ਵਿਚ ਰਹੀਆਂ ਰਹਿੰਦੀਆਂ ਹਨ । ਅਨਦਿਨ=ਹਰ ਰੋਜ਼, ਹਮੇਸ਼ਾਂ ।
੪ ਆਪਾ ਭਾਵ, ਹਉਮੈ ।
੫ ਆਤਮਕ ਸ਼ਾਂਤੀ । ਦੇਖੋ ਪੰਨਾ ੩੭੦, ਫੁਟ ਨੋਟ ||
੬ ਪਤੀ, ਹਰੀ ।
੭ ਉਹ ਭੈੜੇ ਲਛਣਾਂ ਵਾਲੀ, ਭੈੜੀ ਇਸਤ੍ਰੀ ਹੈ ।
੮ ਪ੍ਰੇਮ ਤੋਂ ਬਿਨਾ ਐਵੇਂ ਮਨ ਦੇ ਜ਼ੋਰ (ਜ਼ਿਦ) ਨਾਲ ਕੰਮ ਕਰਨਾ ।
੯ ਕੂੜ ਵਾਲੀ, ਝੂਠੀ ।
੧੦ ਜਿਨ੍ਹਾਂ ਦੇ ਮੱਥੇ ਤੇ ਚੰਗਾ ਭਾਗ ਲਿਖਿਆ ਹੈ, (ਭਾਗਾਂ ਵਾਲੇ ਹਨ) ।
੧੧ ਸੱਚੇ ਪ੍ਰੇਮ ਨਾਲ ਓਹਨਾਂ ਨੂੰ ਵੈਰਾਗ ਹੁੰਦਾ ਹੈ ।
੧੨ ਗਾਂਦੇ ਹਨ ।
੧੩ ਨਿਰਭਉ ਗੁਰੂ ਨਾਲ ਓਹਨਾਂ ਦਾ ਪ੍ਰੇਮ ਭਰਿਆ ਅਟੁਟ ਧਿਆਨ ਲਗ ਜਾਂਦਾ ਹੈ ।
੧੪ ਹਰੀ ਜੋ ਸਭ ਨੂੰ ਮਾਰਦਾ ਅਤੇ ਜਿਵਾਂਦਾ ਹੈ ।
੧੫ ਦੋ-ਮਨੀ, ਦੁਚਿਤੀ, ਦੁਬਿਧਾ ਵਾਲੀ ।
੧੬ ਹਰੀ ਦੀ ਦਰਗਾਹ ਵਿਚ ਥਾਂ ਨਹੀਂ ਮਿਲਦਾ ।
੧੭ ਇਸ ਜੀਵਨ ਵਿਚ ।
੧੮ ਅੱਗੇ ਜਾ ਕੇ ਕੀ ਮੂੰਹ ਦਿਖਾਏਂਗਾ, ਸ਼ਰਮਿੰਦਾ ਹੋਏਂਗਾ ।
੧੯ ਵਿਸ਼ਿਆਂ ਵਿਚ ਮਸਤ ਹੋ ਕੇ ਆਵਾਜ਼ਾਂ ਪੈਂਦਿਆਂ ਭੀ ਲੁਟਿਆ ਗਿਆ । ਦੇਖੋ "ਫਰੀਦਾ ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ" (ਪੰ. ੧੩੭੭) । ਕਿੜੀ=ਆਵਾਜ਼ਾਂ, ਤਾੜਨਾ ਦੇ ਹੋਕੇ । ਮੁਹਾਇਓਨੁ=ਮੁਹਾ ਲਿਆ, ਲੁਟਾ ਲਿਆ ।
੨੦ ਯਾਦ ਕਰੇਂ, ਜਪੇਂ ।
੨੧ ਹਰੀ ਜੋ ਪਾਰ ਤੋਂ ਪਰੇ, ਬੇਅੰਤ ਹੈ ਅਤੇ ਗੁਣਾਂ ਕਰਕੇ ਡੂੰਘਾ ਹੈ ।
੨੨ ਪੈਦਾ ਕੀਤਾ ।
੨੩ ਸਭ ਕਾਰਨਾਂ ਦੇ ਕਰਨ ਵਾਲਾ ਅਤੇ ਸਭ ਸ਼ਕਤੀਆਂ ਵਾਲਾ ।
੨੪ ਆਤਮਾ ਅਤੇ ਸ਼ਰੀਰ ।
੨੫ ਵਸਤ, ਚੀਜ਼ ; ਏਥੇ ਭਾਵ ਸਤਿਆ ਤੋਂ ਹੈ ।
੨੬ ਕਿਸ ਤਰਾਂ, ਕਿਵੇਂ ? ਦੇਖੋ "ਕਿਨਿ ਕੀਮਤਿ ਹੋਈ" (ਪੰ. ੪੨੧, ਨੋਟ ੧੪ )।
੨੭ ਜੋ ਬਿਆਨ ਨਾ ਹੋ ਸਕੇ ।
੨੮ ਪ੍ਰਿਥਵੀ ਦਾ ਮਾਲਕ ।
੨੯ ਜਿਸ ਤੋਂ ਅਸਲੀਅਤ ਪਤਾ ਲਗਦੀ ਹੈ । ਤਥੁ=ਤਤੁ, ਅਸਲੀਅਤ ।
੩੦ ਭਗਵਾਨ, ਸਭ ਗੁਣਾਂ ਵਾਲਾ ਹਰੀ ।
੩੧ ਨਾਸ ਕਰਨ ਵਾਲਾ ।
੩੨ ਨੌਂ ਨਿਧਾਂ । ਦੇਖੋ ਪੰਨਾ ੩੫੩, ਫੁਟ ਨੋਟ * ।
੩੩ ਪਹੁੰਚ ਤੋਂ ਪਰੇ ।
੩੪ ਪਾਲਦਾ ਹੈ ।
੩੫ ਖ਼ਬਰ ਲੈਂਦਾ ਹੈ ।
੩੬ ਮਿਲੀਏ, ਦਰਸ਼ਨ ਕਰੀਏ ।
੩੭ ਗੁਰੂ ਆਪਣੇ ਸ਼ਬਦ ਰਾਹੀਂ ਹਰੀ ਨਾਲ ਮਿਲਾਣ ਵਾਲਾ ਹੈ ।
੩੮ ਸੇਵੀਏ, ਪੂਜੀਏ ।
੩੯ ਭਟਕਣਾ, ਅਗਿਆਨ ।
੪੦ ਸ਼ੁਧ ਕਰੀਦਾ ਹੈ ।
੪੧ ਹਿਰਦਾ-ਕੰਵਲ (ਮਨ) ਖਿੜ ਜਾਂਦਾ ਹੈ ।

---

* ਧੰਨ ਭਾਗ ਹਨ ਉਨ੍ਹਾਂ ਦੇ ਜੋ ਗੁਰੂ ਦੇ ਸ਼ਬਦ ਰਾਹੀਂ ਹਰੀ ਨੂੰ ਲਭਦੇ ਹਨ ।

† ਇਨ੍ਹਾਂ ਦੋਹਾਂ ਅਸ਼ਟਪਦੀਆਂ ਵਿਚ ਦਸਿਆ ਹੈ ਕਿ ਹਰੀ ਦਾ ਮਿਲਾਪ ਗੁਰੂ ਦੇ ਰਾਹੀਂ ਕਿਵੇਂ ਹੋਂਦਾ ਹੈ ।

ਪਰਗਾਸੁ[੧] ॥ ਗੁਰ ਬਚਨੀ ਸੁਖੁ ਊਪਜੈ ਭਾਈ ਸਭਿ ਫਲ ਸਤਿਗੁਰ ਪਾਸਿ ॥ ੩ ॥
[੨]ਮੇਰਾ ਤੇਰਾ ਛੋਡੀਐ ਭਾਈ ਹੋਈਐ ਸਭ ਕੀ ਧੂਰਿ[੩] ॥ [੪]ਘਟਿ ਘਟਿ ਬ੍ਰਹਮੁ
ਪਸਾਰਿਆ ਭਾਈ ਪੇਖੈ ਸੁਣੈ ਹਜੂਰਿ ॥ ਜਿਤੁ ਦਿਨਿ ਵਿਸਰੈ ਪਾਰਬ੍ਰਹਮੁ ਭਾਈ ਤਿਤੁ
ਦਿਨਿ [੫]ਮਰੀਐ ਝੂਰਿ ॥ ਕਰਨ ਕਰਾਵਨ ਸਮਰਥੋ ਭਾਈ [੬]ਸਰਬ ਕਲਾ ਭਰਪੂਰਿ ॥
੪ ॥ *ਪ੍ਰੇਮ ਪਦਾਰਥੁ ਨਾਮੁ ਹੈ ਭਾਈ ਮਾਇਆ ਮੋਹ ਬਿਨਾਸੁ ॥ ਤਿਸੁ ਭਾਵੈ ਤਾ
ਮੇਲਿ ਲਏ ਭਾਈ ਹਿਰਦੈ ਨਾਮ ਨਿਵਾਸੁ ॥ ਗੁਰਮੁਖਿ[੭] ਕਮਲੁ ਪ੍ਰਗਾਸੀਐ ਭਾਈ
ਰਿਦੈ ਹੋਵੈ ਪਰਗਾਸੁ[੮] ॥ [੯]ਪ੍ਰਗਟੁ ਭਇਆ ਪਰਤਾਪੁ ਪ੍ਰਭ ਭਾਈ ਮਉਲਿਆ ਧਰਤਿ
ਅਕਾਸੁ ॥ ੫ ॥ [੧੦]ਗੁਰਿ ਪੂਰੈ ਸੰਤੋਖਿਆ ਭਾਈ ਅਹਿਨਿਸਿ ਲਾਗਾ ਭਾਉ ॥ ਰਸਨਾ
ਰਾਮੁ ਰਵੈ[੧੧] ਸਦਾ ਭਾਈ [੧੨]ਸਾਚਾ ਸਾਦੁ ਸੁਆਉ ॥ ਕਰਨੀ[੧੩] ਸੁਣਿ ਸੁਣਿ
ਜੀਵਿਆ ਭਾਈ ਨਿਹਚਲੁ[੧੪] ਪਾਇਆ ਥਾਉ ॥ [੧੫]ਜਿਸੁ ਪਰਤੀਤਿ ਨ ਆਵਈ
ਭਾਈ ਸੋ ਜੀਅੜਾ ਜਲਿ ਜਾਉ ॥ ੬ ॥ ਬਹੁ ਗੁਣ ਮੇਰੇ ਸਾਹਿਬੈ[੧੬] ਭਾਈ ਹਉ ਤਿਸ
ਕੈ [੧੭]ਬਲਿ ਜਾਉ ॥ ਓਹੁ ਨਿਰਗੁਣੀਆਰੇ[੧੮] ਪਾਲਦਾ ਭਾਈ [੧੯]ਦੇਇ ਨਿਥਾਵੇ
ਥਾਉ ॥ [੨੦]ਰਿਜਕੁ ਸੰਬਾਹੇ ਸਾਸਿ ਸਾਸਿ ਭਾਈ ਗੂੜਾ[੨੧] ਜਾ ਕਾ ਨਾਉ ॥ ਜਿਸੁ ਗੁਰੁ
ਸਾਚਾ ਭੇਟੀਐ[੨੨] ਭਾਈ ਪੂਰਾ ਤਿਸੁ ਕਰਮਾਉ[੨੩] ॥ ੭ ॥ ਤਿਸੁ ਬਿਨੁ ਘੜੀ ਨ
ਜੀਵੀਐ ਭਾਈ [੬]ਸਰਬ ਕਲਾ ਭਰਪੂਰਿ ॥ [੨੪]ਸਾਸਿ ਗਿਰਾਸਿ ਨ ਵਿਸਰੈ ਭਾਈ
ਪੇਖਉ ਸਦਾ ਹਜੂਰਿ ॥ [੨੫]ਸਾਧੂ ਸੰਗਿ ਮਿਲਾਇਆ ਭਾਈ ਸਰਬ ਰਹਿਆ ਭਰਪੂਰਿ ॥
ਜਿਨਾ ਪ੍ਰੀਤਿ ਨ ਲਗੀਆ ਭਾਈ ਸੇ ਨਿਤ ਨਿਤ ਮਰਦੇ ਝੂਰਿ ॥ ੮ ॥ [੨੬]ਅੰਚਲਿ
ਲਾਇ ਤਰਾਇਆ ਭਾਈ ਭਉਜਲੁ ਦੁਖੁ ਸੰਸਾਰੁ ॥ ਕਰਿ ਕਿਰਪਾ [੨੭]ਨਦਰਿ
ਨਿਹਾਲਿਆ ਭਾਈ [੨੮]ਕੀਤੋਨੁ ਅੰਗੁ ਅਪਾਰੁ ॥ ਮਨੁ ਤਨੁ ਸੀਤਲੁ[੨੯] ਹੋਇਆ ਭਾਈ
[੩੦]ਭੋਜਨੁ ਨਾਮ ਅਧਾਰੁ ॥ ਨਾਨਕ [੩੧]ਤਿਸੁ ਸਰਣਾਗਤੀ ਭਾਈ ਜਿ ਕਿਲਬਿਖ
ਕਾਟਣਹਾਰੁ ॥ ੯ ॥ ੧ ॥ ਸੋਰਠਿ ਮਹਲਾ ੫ ॥ [੩੨]ਮਾਤ ਗਰਭ ਦੁਖ ਸਾਗਰੋ ਪਿਆਰੇ
ਤਹ ਅਪਣਾ ਨਾਮੁ ਜਪਾਇਆ ॥ [੩੩]ਬਾਹਰਿ ਕਾਢਿ ਬਿਖੁ ਪਸਰੀਆ ਪਿਆਰੇ
ਮਾਇਆ ਮੋਹੁ ਵਧਾਇਆ ॥ ਜਿਸ ਨੋ ਕੀਤੋ ਕਰਮੁ[੩੪] ਆਪਿ ਪਿਆਰੇ ਤਿਸੁ ਪੂਰਾ
ਗੁਰੂ ਮਿਲਾਇਆ ॥ ਸੋ ਆਰਾਧੇ[੩੫] ਸਾਸਿ ਸਾਸਿ ਪਿਆਰੇ ਰਾਮਨਾਮ ਲਿਵ[੩੬]
ਲਾਇਆ ॥ ੧ ॥ [੩੭]ਮਨਿ ਤਨਿ ਤੇਰੀ ਟੇਕ ਹੈ ਪਿਆਰੇ ਮਨਿ ਤਨਿ ਤੇਰੀ ਟੇਕ ॥
ਤੁਧੁ ਬਿਨੁ ਅਵਰੁ ਨ ਕਰਨਹਾਰੁ ਪਿਆਰੇ ਅੰਤਰਜਾਮੀ[੩੮] ਏਕ ॥ ਰਹਾਉ ॥
[੩੯]ਕੋਟਿ ਜਨਮ ਭ੍ਰਮਿ ਆਇਆ ਪਿਆਰੇ ਅਨਿਕ ਜੋਨਿ ਦੁਖੁ ਪਾਇ ॥ ਸਾਚਾ
ਸਾਹਿਬੁ ਵਿਸਰਿਆ ਪਿਆਰੇ ਬਹੁਤੀ ਮਿਲੈ ਸਜਾਇ ॥ ਜਿਨ ਭੇਟੈ ਪੂਰਾ ਸਤਿਗੁਰੂ

੧ (ਹਿਰਦੇ ਕੰਵਲ ਦਾ) ਖਿੜਾਉ ਹੁੰਦਾ ਹੈ।
੨ ਆਪਣੇ ਬਿਗਾਨੇ ਵਾਲੀ ਬਿਰਤੀ।
੩ ਚਰਨਾਂ ਦੀ ਖ਼ਾਕ।
੪ ਸਭ ਥਾਂ ਹਰੀ ਵਿਆਪਕ ਹੈ ਅਤੇ ਹਾਜ਼ਰ ਨਾਜ਼ਰ ਹੋ ਕੇ ਦੇਖਦਾ ਸੁਣਦਾ ਹੈ।
੫ ਪਛਤਾ ਪਛਤਾ ਕੇ ਮਰੀਦਾ ਹੈ।
੬ ਸਭ ਸ਼ਕਤੀਆਂ ਉਸ ਵਿਚ ਭਰੀਆਂ ਹਨ।
੭ ਗੁਰੂ ਰਾਹੀਂ।
੮ ਗਿਆਨ ਦਾ ਚਾਨਣਾ।
੯ ਵਾਹਿਗੁਰੂ ਦੀ ਵਡਿਆਈ (ਸ਼ਾਨ) ਜ਼ਾਹਰ ਹੋਈ ਹੈ ਅਤੇ ਜ਼ਮੀਨ ਅਸਮਾਨ ਪਰਫੁਲਤ ਹੋ ਗਏ ਹਨ।
੧੦ ਪੂਰੇ ਗੁਰੂ ਨੇ ਤ੍ਰਿਪਤ (ਸ਼ਾਂਤ) ਕਰ ਦਿਤਾ ਅਤੇ ਦਿਨ ਰਾਤ ਪ੍ਰੇਮ ਲਗਾ ਰਿਹਾ।
੧੧ ਰਮੇ, ਸਿਮਰੇ।
੧੨ ਇਹੋ ਸਚਾ ਸੁਵਾਦ ਹੈ, ਤੇ ਸਚਾ ਮਨੋਰਥ ਹੈ।
੧੩ ਕੰਨਾਂ ਨਾਲ।
੧੪ ਅਟੱਲ।
੧੫ ਜਿਸ ਮਨ ਨੂੰ ਹਰੀ ਉਤੇ ਯਕੀਨ (ਨਿਸਚਾ) ਨਾ ਆਵੇ ਉਹ ਮਨ ਸੜ ਜਾਏ।
੧੬ ਮਾਲਕ ਵਿਚ।
੧੭ ਕੁਰਬਾਨ ਜਾਂਦਾ ਹਾਂ।
੧੮ ਗੁਣਹੀਨ ਨੂੰ।
੧੯ ਜਿਨ੍ਹਾਂ ਦਾ ਕੋਈ ਘਰ ਘਾਟ ਨਹੀਂ ਓਹਨਾਂ ਨੂੰ ਥਾਂ ਦਿੰਦਾ ਹੈ।
੨੦ ਹਰ ਦਮ ਰਿਜ਼ਕ (ਖਾਣਾ ਦਾਣਾ ਸਭ ਸਮਿਆਨ) ਪੁਚਾਂਦਾ ਹੈ।
੨੧ ਲਾਲ, ਸੋਹਣਾ।
੨੨ ਦਰਸ਼ਨ ਹੋਣ, ਮਿਲੇ।
੨੩ ਭਾਗ।
੨੪ ਸਾਹ ਲੈਂਦਿਆਂ, ਗਰਾਹੀ ਮੂੰਹ ਪਾਂਦਿਆਂ, ਭਾਵ ਕਿਸੇ ਵਕਤ ਭੀ।
੨੫ ਸਾਧ ਸੰਗਤ ਰਾਹੀਂ ਹਰੀ ਦਾ ਮੇਲ ਹੋਇਆ ਅਤੇ ਸਭ ਥਾਂ ਵਿਆਪਕ ਨਜ਼ਰ ਆਣ ਲਗ ਪਿਆ।
੨੬ ਹਰੀ ਨੇ ਆਪਣੇ ਲੜ ਲਾ ਕੇ ਸੰਸਾਰ, ਦੁਖ ਦੇ ਸਮੁੰਦਰ ਤੋਂ ਤਾਰ ਦਿਤਾ।
੨੭ ਮਿਹਰ ਦੀ ਨਜ਼ਰ ਨਾਲ ਸੁਖੀ (ਪਰਸੰਨ) ਕਰ ਦਿਤਾ।
੨੮ ਬੇਅੰਤ ਪਖ ਕੀਤਾ, ਮਦਦ ਕੀਤੀ।
੨੯ ਠੰਢਾ।
੩੦ ਨਾਮ ਦਾ ਆਸਰਾ ਖਾਣਾ ਮਿਲਿਆ।
੩੧ ਮੈਂ ਉਸ ਹਰੀ ਦੀ ਸ਼ਰਨ ਪਿਆ ਹਾਂ ਜੋ ਪਾਪਾਂ ਨੂੰ ਕਟਣ ਵਾਲਾ ਹੈ।
੩੨ ਮਾਤਾ ਦਾ ਪੇਟ ਜੋ ਕਿ ਦੁਖਾਂ ਦਾ ਸਮੁੰਦਰ ਹੈ, ਉਸ ਵਿਚ।
੩੩ ਪੇਟ ਤੋਂ ਬਾਹਰ ਲਿਆਂਦਾ (ਜਨਮ ਦਿਤਾ) ਤਾਂ ਮਾਇਆ ਦੇ ਮੋਹ ਦੀ ਜ਼ਹਿਰ ਮੇਰੇ ਅੰਦਰ ਭਰ ਗਈ।
੩੪ [ਅ.] ਮਿਹਰ, ਕਿਰਪਾ।
੩੫ ਜਪਦਾ ਹੈ।
੩੬ ਪ੍ਰੇਮ ਭਰਿਆ ਅਤੁਟ ਧਿਆਨ, ਲਗਨ।
੩੭ ਮਨ ਵਿਚ, ਤਨ ਵਿਚ ਤੇਰਾ ਹੀ ਆਸਰਾ ਹੈ।
੩੮ ਮਨ ਦੀਆਂ ਸਭ ਗੱਲਾਂ ਜਾਨਣ ਵਾਲਾ ਹਰੀ।
੩੯ ਕ੍ਰੋੜਾਂ ਜਨਮ ਭਟਕ ਭਟਕ ਕੇ ਅਤੇ ਅਣਗਿਣਤ ਜੂਨਾਂ ਵਿਚ ਦੁਖ ਪਾ ਕੇ ਆਇਆ ਹਾਂ!

* ਪ੍ਰੇਮ ਦੀ ਅਮੋਲਕ ਚੀਜ਼ ਨਾਮ ਦਾ ਸਿਮਰਨ ਹੈ, ਜਿਸ ਨਾਲ ਮਾਇਆ ਦਾ ਮੋਹ ਨਾਸ ਹੋ ਜਾਂਦਾ ਹੈ।

ਪਿਆਰੇ ਸ ਲਾਗੇ ਸਾਚੈ ਨਾਇ ॥ [੧]ਤਿਨਾ ਪਿਛੈ ਛੁਟੀਐ ਪਿਆਰੇ ਜੋ ਸਾਚੀ ਸਰਣਾਇ ॥ ੨ ॥ [੨]ਮਿਠਾ ਕਰਿ ਕੈ ਖਾਇਆ ਪਿਆਰੇ [੩]ਤਿਨਿ ਤਨਿ ਕੀਤਾ ਰੋਗੁ ॥ ਕਉੜਾ ਹੋਇ ਪਤਿਸਟਿਆ[੪] ਪਿਆਰੇ ਤਿਸ ਤੇ ਉਪਜਿਆ ਸੋਗੁ ॥ [੫]ਭੋਗ ਭੁੰਚਾਇ ਭੁਲਾਇਅਨੁ ਪਿਆਰੇ ਉਤਰੈ ਨਹੀ ਵਿਜੋਗੁ ॥ ਜੋ ਗੁਰ ਮੇਲਿ ਉਧਾਰਿਆ ਪਿਆਰੇ [੬]ਤਿਨ ਧੁਰੇ ਪਇਆ ਸੰਜੋਗੁ ॥ ੩ ॥ [੭]ਮਾਇਆ ਲਾਲਚਿ ਅਟਿਆ ਪਿਆਰੇ ਚਿਤਿ ਨ ਆਵਹਿ ਮੂਲਿ ॥ ਜਿਨ ਤੂ ਵਿਸਰਹਿ ਪਾਰਬ੍ਰਹਮ ਸੁਆਮੀ ਸੇ ਤਨ ਹੋਏ ਧੂੜਿ[੮] ॥ ਬਿਲਲਾਟ[੯] ਕਰਹਿ ਬਹੁਤੇਰਿਆ ਪਿਆਰੇ ਉਤਰੈ ਨਾਹੀ ਸੂਲੁ[੧੦] ॥ ਜੋ ਗੁਰ ਮੇਲਿ ਸਵਾਰਿਆ ਪਿਆਰੇ ਤਿਨ ਕਾ [੧੧]ਰਹਿਆ ਮੂਲੁ ॥ ੪ ॥ ਸਾਕਤ[੧੨] ਸੰਗੁ ਨ ਕੀਜਈ ਪਿਆਰੇ [੧੩]ਜੇ ਕਾ ਪਾਰਿ ਵਸਾਇ ॥ ਜਿਸੁ ਮਿਲਿਐ ਹਰਿ ਵਿਸਰੈ ਪਿਆਰੇ ਸੋੁ [੧੪]ਮੁਹਿ ਕਾਲੈ ਉਠਿ ਜਾਇ ॥ [੧੫]ਮਨਮੁਖਿ ਢੋਈ ਨਹ ਮਿਲੈ ਪਿਆਰੇ ਦਰਗਹ ਮਿਲੈ ਸਜਾਇ ॥ ਜੋ ਗੁਰ ਮੇਲਿ ਸਵਾਰਿਆ ਪਿਆਰੇ [੧੬]ਤਿਨਾ ਪੂਰੀ ਪਾਇ ॥ ੫ ॥ [੧੭]ਸੰਜਮ ਸਹਸ ਸਿਆਣਪਾ ਪਿਆਰੇ ਇਕ ਨ ਚਲੀ ਨਾਲਿ ॥ ਜੋ ਬੇਮੁਖ [੧੮]ਗੋਬਿੰਦ ਤੇ ਪਿਆਰੇ [੧੯]ਤਿਨ ਕੁਲਿ ਲਾਗੈ ਗਾਲਿ ॥ [੨੦]ਹੋਦੀ ਵਸਤੁ ਨ ਜਾਤੀਆ ਪਿਆਰੇ ਕੂੜੁ ਨ ਚਲੀ ਨਾਲਿ ॥ [੨੧]ਸਤਿਗੁਰੁ ਜਿਨਾ ਮਿਲਾਇਓਨੁ ਪਿਆਰੇ ਸਾਚਾ ਨਾਮੁ ਸਮਾਲਿ ॥ ੬ ॥ [੨੨]ਸਤੁ ਸੰਤੋਖੁ ਗਿਆਨੁ ਧਿਆਨੁ ਪਿਆਰੇ ਜਿਸ ਨੋ ਨਦਰਿ ਕਰੇ ॥ ਅਨਦਿਨੁ[੨੩] ਕੀਰਤਨੁ ਗੁਣ ਰਵੈ[੨੪] ਪਿਆਰੇ ਅੰਮ੍ਰਿਤਿ [੨੫]ਪੂਰ ਭਰੇ ॥ [੨੬]ਦੁਖ ਸਾਗਰੁ ਤਿਨ ਲੰਘਿਆ ਪਿਆਰੇ ਭਵਜਲੁ[੨੭] ਪਾਰਿ ਪਰੇ ॥ ਜਿਸੁ ਭਾਵੈ ਤਿਸੁ [੨੮]ਮੇਲਿ ਲੈਹਿ ਪਿਆਰੇ ਸੇਈ ਸਦਾ ਖਰੇ[੨੯] ॥ ੭ ॥ [੩੦]ਸੰਮ੍ਰਥ ਪੁਰਖੁ ਦਇਆਲ ਦੇਉ ਪਿਆਰੇ ਭਗਤਾ ਤਿਸ ਕਾ ਤਾਣੁ[੩੧] ॥ ਤਿਸੁ ਸਰਣਾਈ [੩੨]ਢਹਿ ਪਏ ਪਿਆਰੇ [੩੩]ਜਿ ਅੰਤਰਜਾਮੀ ਜਾਣੁ ॥ [੩੪]ਹਲਤੁ ਪਲਤੁ ਸਵਾਰਿਆ ਪਿਆਰੇ ਮਸਤਕਿ ਸਚੁ ਨੀਸਾਣੁ ॥ ਸੋ ਪ੍ਰਭੁ ਕਦੇ ਨ ਵੀਸਰੈ ਪਿਆਰੇ ਨਾਨਕ ਸਦ ਕੁਰਬਾਣੁ ॥ ੮ ॥ ੨ ॥

ਸੋਰਠਿ ਮਹਲਾ ੫ ਘਰੁ ੨

ਅਸਟਪਦੀਆ

ੴ ਸਤਿਗੁਰ ਪ੍ਰਸਾਦਿ ॥

*॥ ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ† ਭੁਅੰਗਮ‡ ਸਾਧੇ ॥ [੩੫]ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ ॥ ੧ ॥ ਪਿਆਰੇ [੩੬]ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ[੩੭] ॥ [੩੮]ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥ ਰਹਾਉ ॥ [੩੯]ਮੋਨਿ ਭਇਓ ਕਰਪਾਤੀ ਰਹਿਓ

੧ ਓਹਨਾਂ ਦੀ ਬਰਕਤ ਨਾਲ ਮੁਕਤ ਹੋ ਜਾਈਦਾ ਹੈ।
੨ ਦੁਨੀਆਂ ਦੇ ਸੁਆਦਾਂ ਨੂੰ ਮਿਠਾ ਜਾਣ ਕੇ ਖਾਧਾ, ਮਾਣਿਆ।
੩ ਉਸਨੇ ਸਰੀਰ ਵਿਚ ਰੋਗ ਪੈਦਾ ਕਰ ਦਿਤਾ।
੪ ਪਤਿਸ਼ਠ ਹੋਇਆ; ਨਿਕਲਿਆ। ਉਹ ਭੋਗ ਕਉੜਾ (ਦੁਖਦਾਈ) ਹੋ ਕੇ ਨਿਕਲਿਆ, ਏਸ ਕਰਕੇ ਗ਼ਮ ਲਗ ਗਿਆ।
੫ ਸੁਆਦ ਖਵਾ ਕੇ (ਹਰੀ ਨੇ) ਭੁਲਾ ਛਡਿਆ ਹੈ. ਅਤੇ ਇਹ ਵਿਛੋੜਾ ਦੂਰ ਨਹੀਂ ਹੁੰਦਾ।
੬ ਓਹਨਾਂ ਦਾ ਮੇਲ ਦਰਗਾਹੋਂ ਲਿਖਿਆ ਹੋਇਆ ਸੀ, 'ਸੰਜੋਗ' ਤੇ 'ਵਿਜੋਗ' ਲਈ ਦੇਖੋ ਪੰਨਾ ੪੬੪, ਨੋਟ ੩।
੭ ਮਨ ਮਾਇਆ ਦੇ ਲਾਲਚ ਵਿਚ ਫਸਿਆ ਹੋਇਆ ਹੈ (ਭਰਿਆ ਹੋਇਆ ਹੈ), ਅਤੇ ਤੂੰ, ਹੇ ਹਰੀ, ਅਸਲੋਂ ਯਾਦ ਨਹੀਂ ਆਉਂਦਾ।
੮ ਖ਼ਾਕ।
੯ ਰੋਣ, ਵਿਰਲਾਪ।
੧੦ ਪੀੜ।
੧੧ ਜੜ ਰਹਿ ਜਾਂਦੀ ਹੈ, ਪੱਕੀ ਹੋ ਜਾਂਦੀ ਹੈ।
੧੨ ਸ਼ਕਤੀ ਭਾਵ ਮਾਇਆ ਦਾ ਉਪਾਸ਼ਕ।
੧੩ ਜਿੰਨੇ ਤਕ ਵਸ ਚਲੇ, ਜਿਥੋਂ ਤਕ ਹੋ ਸਕ।
੧੪ ਦੁਨੀਆਂ ਤੋਂ ਬੇਇੱਜ਼ਤ (ਵਿਟਕੇ) ਹੋ ਕੇ ਜਾਂਦੇ ਹਨ।
੧੫ ਆਪ-ਹੁਦਰਿਆਂ ਨੂੰ ਪਨਾਹ ਨਹੀਂ ਮਿਲਦੀ।
੧੬ ਓਹਨਾਂ ਨੂੰ ਕਾਮਯਾਬੀ, ਸਫਲਤਾ ਹੁੰਦੀ ਹੈ।
੧੭ ਹਜ਼ਾਰ ਸਿਆਣਪਾਂ ਅਤੇ ਖ਼ਾਸ ੨ ਰਹਿਣ ਦੇ ਤਰੀਕੇ (ਵਰਤੀਏ), ਪਰ ਇਕ ਵੀ ਕੰਮ ਨਹੀਂ ਆਉਂਦਾ।
੧੮ ਪ੍ਰਿਥਵੀ ਦੇ ਮਾਲਕ, ਹਰੀ ਤੋਂ।
੧੯ ਓਹਨਾਂ ਦੇ ਖ਼ਾਨਦਾਨ ਨੂੰ ਬਦਨਾਮੀ, ਕਲੰਕ ਲਗਦਾ ਹੈ। 'ਤਿਸ ਕੈ ਕੁਲਿ ਲਾਗੀ ਗਾਰੀ' (ਮਲਾਰ ਮ: ੪)।
੨੦ ਪਾਸ ਹੁੰਦੀ ਚੀਜ਼ (ਹਰੀ) ਨੂੰ ਨਾ ਪਛਾਣਿਆ, ਅਤੇ ਝੂਠੀ ਦੁਨੀਆਂ ਵਿਚ ਲਗੇ ਰਹੇ ਜੋ ਕਿ ਮਰਨ ਵੇਲੇ ਨਾਲ ਨਹੀਂ ਜਾਂਦੀ।
੨੧ ਜਿਨ੍ਹਾਂ ਨੂੰ ਪਰਮੇਸ਼ਰ ਨੇ ਸਤਗੁਰੂ ਮਿਲਾ ਦਿਤਾ ਹੈ ਓਹ ਸਚੇ ਨਾਮ ਨੂੰ ਯਾਦ ਕਰਦੇ ਹਨ।
੨੨ ਜਿਸ ਤੇ ਹਰੀ ਦੀ ਮੇਹਰ ਦੀ ਨਜ਼ਰ ਹੋਵੇ ਉਸ ਵਿਚ ਸਤ, ਸੰਤੋਖ ਆਦਿਕ ਗੁਣ ਆਪੇ ਆ ਜਾਂਦੇ ਹਨ।
੨੩ ਨਿਤ।
੨੪ ਗਾਂਦਾ ਹੈ।
੨੫ ਭਰਪੂਰ ਹੋ ਜਾਂਦਾ ਹੈ।
੨੬ ਦੁਖਾਂ ਦਾ ਸਮੁੰਦਰ, ਸੰਸਾਰ।
੨੭ ਸੰਸਾਰ ਸਮੁੰਦਰ।
੨੮ ਤੂੰ ਮੇਲ ਲੈਂਦਾ ਹੈਂ।
੨੯ ਚੰਗੇ, ਪਵਿੱਤਰ।
੩੦ ਸਭ ਸ਼ਕਤੀਆਂ ਵਾਲਾ ਅਤੇ ਕਿਰਪਾਲੂ ਹਰੀ।
੩੧ ਜ਼ੋਰ, ਮਾਣ, ਭਰੋਸਾ।
੩੨ ਡਿਗ ਪਏ (ਚਰਨਾਂ ਵਿਚ)।
੩੩ ਜੋ ਦਿਲ ਦੀ ਜਾਨਣ ਵਾਲਾ ਅਤੇ ਸਿਆਣਾ ਹੈ।
੩੪ ਹਰੀ ਨੇ ਲੋਕ ਪਰਲੋਕ, ਇਹ ਜੀਵਨ ਅਤੇ ਅਗਲਾ ਮੌਤ ਪਿਛੋਂ ਦਾ ਸਮਾਂ, ਸਵਾਰ ਦਿਤਾ ਅਤੇ ਸਾਡੇ ਮੱਥੇ ਉਤੇ ਆਪਣੀ ਸੱਚੀ ਮੋਹਰ (ਨਾਮ ਦੀ) ਲਾ ਦਿਤੀ।
੩੫ ਪੰਜਾਂ (ਕਾਮ ਕ੍ਰੋਧ ਆਦਿਕ) ਤੋਂ ਪਿੱਛਾ ਨਾ ਛੁਟਿਆ ਅਤੇ ਵਧੇਰੇ ਹੰਕਾਰ ਵਿਚ ਖੱਭ ਗਏ।
੩੬ ਏਹਨਾਂ ਤਰੀਕਿਆਂ (ਯਤਨਾਂ) ਨਾਲ ਮਿਲਣ ਨਹੀਂ ਹੁੰਦਾ।
੩੭ ਕਈ ਤਰਾਂ ਦੇ।
੩੮ ਥੱਕ ਕੇ ਮਾਲਕ ਹਰੀ ਦੇ ਦਰਵਾਜ਼ੇ ਆ ਡਿਗਾ ਹਾਂ; ਹੇ ਹਰੀ! ਕਿਰਪਾ ਕਰ ਕੇ ਮੈਨੂੰ ਪਰਖਣ ਵਾਲੀ ਸਮਝ ਦਿਓ।
੩੯ ਮੈਂ ਮੋਨੀ ਭੀ ਰਹਿਆ (ਚੁਪ ਸਾਧੀ ਰੱਖੀ) ਅਤੇ ਕਰ-ਪਾਤੀ, ਭਾਵ ਹੱਥਾਂ ਨੂੰ ਭਾਂਡਾ ਬਣਾ ਕੇ ਵਰਤਣ ਵਾਲਾ, ਵੀ ਰਿਹਾ, ਭਾਂਡੇ ਨਾ ਵਰਤੇ।

---

* ਬਾਹਰ ਦੇ ਬਣਾਵਟੀ ਸਾਧਨਾਂ (ਕਰਮ-ਕਾਂਡ ਆਦਿ) ਨਾਲ ਹਰੀ ਨਹੀਂ ਮਿਲਦਾ, ਉਹ ਮਿਲਦਾ ਕੇਵਲ ਸਤ-ਸੰਗਤ ਰਾਹੀਂ ਹਰੀ-ਜਸ ਕਰਨ ਤੋਂ ਹੈ।

† ਨਿਉਲੀ ਕਰਮ। ਇਹ ਇਕ ਯੋਗ ਕ੍ਰਿਆ ਹੈ। ਦੋਵੇਂ ਮੋਢੇ ਨੀਵੇਂ ਕਰ ਕੇ ਸਿਧੇ ਬੈਠ ਕੇ ਸੁਆਸਾਂ ਦੇ ਬਲ ਨਾਲ ਪੇਟ ਨੂੰ ਹੇਠ ਉੱਤੇ ਸੱਜੇ ਖੱਬੇ ਚਲਾਉਣਾ ਜਿਸ ਨਾਲ ਅੰਦਰੋਂ ਆਂਦਰਾਂ ਸਾਫ਼ ਹੋ ਜਾਂਦੀਆਂ ਹਨ।

‡ ਭੁਜੰਗਮਾ ਨਾੜੀ; ਯੋਗੀਆਂ ਦੀ ਮਿਥੀ ਹੋਈ ਇਕ ਨਾੜੀ ਜੋ ਰੀੜ੍ਹ ਦੀ ਹੱਡੀ ਦੇ ਨਾਲ ਨਾਲ ਦਮਾਗ ਤਕ ਜਾਂਦੀ ਹੈ; ਇਸ ਦੁਆਰਾ ਸੁਆਸ ਚੜ੍ਹਾਣ ਦਾ ਕਰਮ। 'ਕਿਨਹੀ ਨਿਵਲ ਭੁਇਅੰਗਮ ਸਾਧੇ' (ਰਾਮਕਲੀ ਮ: ੫)। Page 992

[੧]ਨਗਨ ਫਿਰਿਓ ਬਨ ਮਾਹੀ ॥ ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ ॥ ੨ ॥ [੨]ਮਨਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ ॥ ਮਨ ਕੀ ਮੈਲੁ ਨ ਉਤਰੈ [੩]ਇਹ ਬਿਧਿ ਜੇ ਲਖ ਜਤਨ ਕਰਾਏ ॥ ੩ ॥ [੪]ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ ॥ ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ ॥ ੪ ॥ [੫]ਪੂਜਾ ਅਰਚਾ ਬੰਦਨ ਡੰਡਉਤ *ਖਟੁ ਕਰਮਾ ਰਤੁ ਰਹਤਾ ॥ ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ ॥ ੫ ॥ [੬]ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ ॥ ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ[੭] ॥ ੬ ॥ [੮]ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ ॥ ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ ॥ ੭ ॥ [੯]ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ ॥ ਕਹੁ ਨਾਨਕ ਤਿਸੁ ਭਇਓ ਪਰਾਪਤਿ[੧੦] ਜਿਸੁ [੧੧]ਪੁਰਬ ਲਿਖੇ ਕਾ ਲਹਨਾ ॥ ੮ ॥ [੧੨]ਤੇਰੋ ਸੇਵਕੁ ਇਹ ਰੰਗਿ ਮਾਤਾ ॥ ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ ॥ ਰਹਾਉ ਦੂਜਾ ॥ ੧ ॥ ੩ ॥

ਰਾਗੁ ਸੋਰਠਿ ਵਾਰ ਮਹਲੇ ੪ ਕੀ

੧ੴ ਸਤਿਗੁਰ ਪ੍ਰਸਾਦਿ ॥† ਸਲੋਕੁ ਮਃ ੧ ॥ [੧੩]ਸੋਰਠਿ ਸਦਾ ਸੋਹਾਵਣੀ ਜੇ ਸਚਾ ਮਨਿ ਹੋਇ ॥ ਦੰਦੀ ਮੈਲੁ ਨ ਕਤੁ ਮਨਿ ਜੀਭੈ ਸਚਾ ਸੋਇ ॥ [੧੪]ਸਸੁਰੈ ਪੇਈਐ ਭੈ ਵਸੀ ਸਤਿਗੁਰੁ ਸੇਵਿ ਨਿਸੰਗ ॥ ਪਰਹਰਿ ਕਪੜੁ ਜੇ ਪਿਰ ਮਿਲੈ ਖੁਸੀ ਰਾਵੈ ਪਿਰੁ ਸੰਗਿ ॥ [੧੫]ਸਦਾ ਸੀਗਾਰੀ ਨਾਉ ਮਨਿ ਕਦੇ ਨ ਮੈਲੁ ਪਤੰਗੁ ॥ ਦੇਵਰ ਜੇਠ ਮੁਏ ਦੁਖਿ ਸਸੂ ਕਾ ਡਰੁ ਕਿਸੁ ॥ ਜੇ ਪਿਰ[੧੬] ਭਾਵੈ ਨਾਨਕਾ [੧੭]ਕਰਮ ਮਣੀ ਸਭੁ ਸਚੁ ॥ ੧ ॥ ਮਃ ੪ ॥ ਸੋਰਠਿ ਤਾਮਿ[੧੮] ਸੁਹਾਵਣੀ [੧੯]ਜਾ ਹਰਿ ਨਾਮੁ ਢੰਢੋਲੇ ॥ [੨੦]ਗੁਰ ਪੁਰਖੁ ਮਨਾਵੈ ਆਪਣਾ ਗੁਰਮਤੀ ਹਰਿ ਹਰਿ ਬੋਲੇ[੨੧] ॥ [੨੨]ਹਰਿ ਪ੍ਰੇਮਿ ਕਸਾਈ ਦਿਨਸੁ ਰਾਤਿ ਹਰਿ ਰਤੀ ਹਰਿ ਰੰਗਿ ਚੋਲੇ ॥ ਹਰਿ ਜੈਸਾ ਪੁਰਖੁ ਨ ਲਭਈ ਸਭੁ ਦੇਖਿਆ ਜਗਤੁ ਮੈ ਟੋਲੇ[੨੩] ॥ ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ[੨੪] ਮਨੁ [੨੫]ਅਨਤ ਨ ਕਾਹੂ ਡੋਲੇ ॥ ਜਨੁ ਨਾਨਕੁ ਹਰਿ ਕਾ ਦਾਸੁ ਹੈ ਗੁਰ ਸਤਿਗੁਰ ਕੇ [੨੬]ਗੋਲ ਗੋਲੇ ॥ ੨ ॥ ਪਉੜੀ ॥ ਤੂ ਆਪੇ [੨੭]ਸਿਸਟਿ ਕਰਤਾ ਸਿਰਜਣਹਾਰਿਆ ॥ ਤੁਧੁ ਆਪੇ [੨੮]ਖੇਲੁ ਰਚਾਇ ਤੁਧੁ ਆਪਿ ਸਵਾਰਿਆ ॥ ਦਾਤਾ ਕਰਤਾ ਆਪਿ ਆਪਿ ਭੋਗਣਹਾਰਿਆ[੨੯] ॥ ਸਭੁ ਤੇਰਾ [੩੦]ਸਬਦੁ ਵਰਤੈ ਉਪਾਵਣਹਾਰਿਆ ॥ [੩੧]ਹਉ ਗੁਰਮੁਖਿ ਸਦਾ ਸਲਾਹੀ ਗੁਰ ਕਉ

੧ ਜੰਗਲਾਂ ਵਿਚ ਨੰਗਾ ਫਿਰਿਆ, ਤੀਰਥਾਂ ਦੇ ਕਿਨਾਰੇ ਅਤੇ ਸਾਰੀ ਦੁਨੀਆਂ ਵਿਚ ਫਿਰਿਆ ਪਰ ਦ੍ਵੈਤ ਭਾਵ (ਦੁਚਿਤਾਪਨ) ਦੂਰ ਨਾ ਹੋਇਆ।

੨ ਮਨ ਦੀ ਇੱਛਾ ਅਨੁਸਾਰ ਤੀਰਥ ਤੇ ਜਾ ਕੇ ਰਹਿਆ ਅਤੇ ਸਿਰ ਉਤੇ ਆਰਾ ਭੀ ਰਖਵਾਇਆ। (ਕਾਂਸ਼ੀ ਵਿਚ ਇਕ ਆਰਾ ਰਖਿਆ ਹੁੰਦਾ ਸੀ, ਜਿਸ ਨਾਲ ਕਈ ਭਰਮੀ ਲੋਕ ਮੁਕਤੀ ਪਾਉਣ ਲਈ ਚਿਰ ਮਰਦੇ ਸਨ)।

੩ ਇਸ ਤਰ੍ਹਾਂ।

੪ ਸੋਨਾ, ਇਸਤ੍ਰੀ, ਚੰਗੇ੨ ਘੋੜੇ ਹਾਥੀ ਅਤੇ ਬਹੁਤ ਤਰਾਂ ਦਾ ਦਾਨ ਦੇਣ ਵਾਲਾ ਬਣਿਆ ਅਤੇ ਅਨਾਜ, ਕਪੜੇ, ਜ਼ਮੀਨ ਬਹੁਤ ਬਹੁਤ ਦਿਤੀ, ਪਰ ਹਰੀ ਦੇ ਦਰਵਾਜ਼ੇ ਪਹੁੰਚਣਾ ਨਾ ਮਿਲਿਆ। ਹੈਵਰ=ਹਯ-ਵਰ, ਸ੍ਰੇਸ਼ਟ ਘੋੜੇ। ਗੈਵਰ=ਗਜ-ਵਰ, ਉੱਤਮ ਹਾਥੀ।

੫ ਪੂਜਾ, ਚੰਦਨ ਛਿੜਕਨਾ, ਡੰਡੇ ਵਾਂਗ ਲੰਮੇ ਪੈ ਕੇ ਨਮਸਕਾਰ ਕਰਨਾ ਅਤੇ ਛੇ ਕਰਮਾਂ ਵਿਚ ਰਚਿਆ (ਲਗਾ) ਰਿਹਾ, ਪਰ ਏਹਨਾਂ ਕਰਕੇ ਹੰਕਾਰ ਕਰਨ ਲੱਗ ਪਿਆ ਤੇ ਫਾਹੇ ਵਿਚ ਪੈ ਗਿਆ: ਇਸ ਤਰਾਂ ਭੀ ਹਰੀ ਦਾ ਮੇਲ ਨਾ ਹੋਇਆ।

੬ ਜੋਗ ਦੇ ਉਸਤਾਦਾਂ ਦੇ ਚੁਰਾਸੀ ਆਸਣ ਭੀ ਕਰ ਕਰ ਥਕ ਗਿਆ, ਵਡੀ ਉਮਰ ਭੀ ਭੋਗੀ, ਪਰ ਹਰੀ ਦਾ ਮੇਲ ਨਾ ਹੋਇਆ ਤੇ ਫੇਰ ਫੇਰ ਜੂਨਾਂ ਵਿਚ ਪੈਂਦਾ ਰਿਹਾ।

੭ (ਮੇਲ ਨਾ) ਪਕੜਿਆ, ਪਾਇਆ।

੮ ਰਾਜਿਆਂ ਦੇ ਚੋਜ ਅਤੇ ਸਾਮਾਨ (ਭੀ ਭੋਗੇ) ਅਤੇ ਹੰਕਾਰੀ ਹੋ ਕੇ ਹਕੂਮਤ ਕੀਤੀ; ਸੋਹਣੀਆਂ ਸੇਜਾਂ ਤੇ ਸੁਤੇ, ਚੰਦਨ ਤੇ ਅਤਰ ਮਲੇ, ਪਰ ਅੰਤ ਹਨੇਰੇ ਨਰਕ ਦਾ ਦੁਆਰਾ ਹੀ ਮਿਲਿਆ।

੯ ਸਭ ਕਰਮਾਂ ਯਤਨਾਂ ਤੋਂ ਵੱਡਾ ਕਰਮ ਹਰੀ ਦੇ ਗੁਣ ਗਾਣਾ ਤੇ ਸੰਤਾਂ ਦੀ ਸੰਗਤ ਹੈ।

੧੦ ਹਾਸਲ।

੧੧ ਪਹਿਲਾਂ ਤੋਂ ਇਹ ਮਿਲਣਾ ਲਿਖਿਆ ਹੈ।

੧੨ ਤੇਰਾ ਦਾਸ ਇਸ ਪ੍ਰੇਮ ਵਿਚ ਮਸਤ ਹੋਇਆ ਹੈ। ਅਨਾਥਾਂ ਦੇ ਦੁਖ ਨਾਸ ਕਰਨ ਵਾਲਾ ਹਰੀ ਮੇਹਰਬਾਨ ਹੋਇਆ ਤਾਂ ਇਹ ਮੇਰਾ ਮਨ ਹਰੀ ਦੇ ਗੁਣ ਗਾਨ ਵਿਚ ਲੱਗ ਗਿਆ।

੧੩ ਸੋਰਠ ਰਾਗਣੀ ਸਦਾ ਸੋਹਣੀ ਹੋਵੇ ਜੇ ਇਸ ਦੇ ਗਾਵਿਆਂ ਸੁਣਿਆਂ ਸਚਾ ਹਰੀ ਮਨ ਵਿਚ ਵੱਸੇ ਅਤੇ ਇਸਤ੍ਰੀ (ਪ੍ਰਾਣੀ) ਦੇ ਦੰਦਾਂ ਨੂੰ ਮੈਲ ਨਾ ਲਗੇ, ਭਾਵ ਹਰਾਮ ਦੀ ਚੀਜ਼ ਖਾ ਕੇ ਮੂੰਹ ਮੈਲਾ ਨਾ ਕਰੇ, ਅਤੇ ਮਨ ਵਿਚ (ਵੈਰ ਵਿਰੋਧ ਦਾ) ਚੀਰ ਨਾ ਹੋਵੇ, ਜੀਭ ਉਤੇ ਉਸ ਸਚੇ ਹਰੀ ਦਾ ਨਾਮ ਹੋਵੇ। ਕਤੁ [ਅ. ਕਤ, ਕਟਣਾ] ਚੀਰ। 'ਸਚਿ ਨ ਲਾਗੈ ਕਤੁ' (ਮਾਰੂ ਮ: ੧)।

੧੪ ਸੌਹਰੇ ਪੇਕੇ (ਲੋਕ ਪਰਲੋਕ, ਹਰ ਥਾਂ) ਹਰੀ ਦੇ ਡਰ ਵਿਚ ਰਹੇ ਅਤੇ ਸਤਗੁਰੂ ਦੀ ਨਿਝੱਕ ਹੋ ਕੇ ਸੇਵਾ ਕਰੇ; ਕਪੜਾ (ਦੁਨੀਆਵੀ ਸ਼ਿੰਗਾਰ) ਤਿਆਗ ਕੇ ਵੀ ਜੇ ਪਤੀ ਦਾ ਮੇਲ ਹੋ ਸਕੇ ਤਾਂ ਉਸ ਨੂੰ ਮਿਲ ਕੇ ਖੁਸ਼ ਹੋਵੇ।

੧੫ ਉਸਦੇ ਮਨ ਵਿਚ ਹਰੀ ਦਾ ਨਾਮ ਹੋਵੇ ਅਤੇ ਇਸਤ੍ਰੀ ਸਦਾ ਸੱਚੇ ਸ਼ਿੰਗਾਰ ਵਾਲੀ ਹੋਵੇ; ਉਸ ਦੇ (ਮਨ ਨੂੰ) ਕਦੇ ਮੈਲ (ਪਾਪ) ਦਾ ਕੀੜਾ ਨਾ ਲੱਗੇ। (ਲਬ ਲੋਭ ਆਦਿ ਵਿਕਾਰ ਰੂਪੀ) ਦੇਵਰ ਜੇਠ ਦੁਖੀ ਹੋ ਕੇ ਮਰ ਗਏ ਤਾਂ ਸੱਸ (ਮਾਇਆ) ਦਾ ਕਿਸ ਨੂੰ ਡਰ ਹੈ?

੧੬ ਪਤੀ ਨੂੰ।

੧੭ ਤਾਂ ਉਸਦੇ ਚਿਹਰੇ ਉਤੇ ਭਾਗਾਂ ਦੀ ਮਣੀ ਹੈ ਅਤੇ ਉਸ ਦਾ ਸਭ ਕੁਝ ਸਚਾ ਹੁੰਦਾ ਹੈ (ਹਰ ਗਲ ਸਚੀ ਹੁੰਦੀ ਹੈ)।

੧੮ ਤਾਂ, ਤਦੋਂ।

੧੯ ਜੇ (ਉਸ ਰਾਹੀਂ) ਹਰੀ-ਨਾਮ ਨੂੰ ਢੂੰਡੇ।

੨੦ ਗੁਰੂ ਪਤੀ, ਮਾਲਕ। ੨੧ ਜਪੇ।

੨੨ ਹਰੀ ਦੇ ਪ੍ਰੇਮ ਵਿਚ ਦਿਨ ਰਾਤ ਖਿਚੀ ਹੋਈ ਹੋਵੇ ਅਤੇ ਹਰੀ ਦੇ ਪ੍ਰੇਮ ਵਿਚ ਚੋਲੀ ਨੂੰ ਰੰਗਿਆ ਹੋਵੇ। ਚੋਲੀ=ਛਾਤੀ ਢਕਣ ਵਾਲੀ ਕੁੜਤੀ ਜੋ ਪੁਰਾਣਾ ਇਸਤ੍ਰੀਆਂ ਦਾ ਪਹਿਰਾਵਾ ਹੈ। ਇਥੇ ਸਰੀਰ ਜਾਂ ਜ਼ਿੰਦਗੀ ਤੋਂ ਭਾਵ ਹੈ।

੨੩ ਟੋਲ ਕੇ, ਢੂੰਡ ਛਾਣ ਕੇ।

੨੪ ਪੱਕਾ ਕਰਾਇਆ ਹੈ।

੨੫ ਹੋਰ ਕਿਧਰੇ ਭਟਕਦਾ ਨਹੀਂ।

੨੬ ਦਾਸਾਂ ਦਾ ਦਾਸ, ਗੁਲਾਮਾਂ ਦਾ ਗੁਲਾਮ।

੨੭ ਦੁਨੀਆਂ ਦਾ ਬਣਾਣ ਵਾਲਾ ਹੈਂ, ਹੇ ਪੈਦਾ ਕਰਨ ਵਾਲੇ ਹਰੀ!

੨੮ ਦੁਨੀਆਂ ਦਾ ਤਮਾਸ਼ਾ ਬਣਾਇਆ ਹੈ।

੨੯ ਅਨੰਦ ਲੈਣ ਵਾਲਾ।

੩੦ ਬਚਨ (ਹੁਕਮ) ਚਲਦਾ ਹੈ, ਹੇ ਪੈਦਾ ਕਰਨ ਵਾਲਿਆ!

੩੧ ਮੈਂ ਗੁਰੂ ਦੇ ਕੁਰਬਾਨ ਹਾਂ ਕਿਉਂਕਿ ਗੁਰੂ ਰਾਹੀਂ ਤੈਨੂੰ, ਹਰੀ ਨੂੰ, ਸਲਾਹੁੰਦਾ ਹਾਂ।

---

* ਸ਼ਾਸਤਰਾਂ ਦੇ ਦਸੇ ਹੋਏ ਪੁੰਨ ਕਰਮ: ਪੜ੍ਹਨਾ, ਪੜ੍ਹਾਉਣਾ, ਯੱਗ ਕਰਨਾ, ਯੱਗ ਕਰਾਉਣਾ, ਦਾਨ ਦੇਣਾ, ਦਾਨ ਲੈਣਾ।

† ਸਲੋਕ: ਜ਼ਿੰਦਗੀ ਦੀ ਸਫਲਤਾ ਇਸ ਵਿਚ ਹੈ ਕਿ ਗੁਰੂ ਨੂੰ ਮਨਾ ਕੇ ਦਿਲ ਵਿਚ ਹਰੀ-ਨਾਮ ਦਾ ਵਾਸਾ ਕਰਾਈਏ। ਪਉੜੀ: ਹਰੀ ਆਪ ਹੀ ਗੁਰੂ ਰਾਹੀਂ ਮਨੁੱਖ ਨੂੰ ਨਾਮ ਦੇ ਕੇ ਸਵਾਰਦਾ ਹੈ।

ਵਾਰਿਆ[੧] ॥ ੧ ॥ *ਸਲੋਕੁ ਮ: ੩ ॥ ਹਉਮੈ ਜਲਤੇ ਜਲਿ[੨] ਮੁਏ [੩]ਭ੍ਰਮਿ ਆਏ ਦੂਜੈ ਭਾਇ ॥ ਪੂਰੈ ਸਤਿਗੁਰਿ ਰਾਖਿ ਲੀਏ [੪]ਆਪਣੈ ਪੰਨੈ ਪਾਇ ॥ ਇਹੁ ਜਗੁ ਜਲਤਾ ਨਦਰੀ ਆਇਆ [੫]ਗੁਰ ਕੈ ਸਬਦਿ ਸੁਭਾਇ ॥ ਸਬਦਿ ਰਤੇ ਸੇ ਸੀਤਲ[੬] ਭਏ ਨਾਨਕ ਸਚੁ ਕਮਾਇ ॥ ੧ ॥ ਮ: ੩ ॥ ਸਫਲਿਓ[੭] ਸਤਿਗੁਰੁ ਸੇਵਿਆ ਧੰਨੁ ਜਨਮੁ ਪਰਵਾਣੁ ॥ ਜਿਨਾ ਸਤਿਗੁਰੁ ਜੀਵਦਿਆ ਮੁਇਆ ਨ ਵਿਸਰੈ ਸੇਈ ਪੁਰਖ ਸੁਜਾਣ[੮] ॥ [੯]ਕੁਲੁ ਉਧਾਰੇ ਆਪਣਾ ਸੋ ਜਨੁ ਹੋਵੈ ਪਰਵਾਣੁ[੧੦] ॥ ਗੁਰਮੁਖਿ[੧੧] ਮੁਏ ਜੀਵਦੇ ਪਰਵਾਣੁ ਹਹਿ [੧੨]ਮਨਮੁਖ ਜਨਮਿ ਮਰਾਹਿ ॥ ਨਾਨਕ ਮੁਏ ਨ ਆਖੀਅਹਿ [੧੩]ਜਿ ਗੁਰ ਕੈ ਸਬਦਿ ਸਮਾਹਿ ॥ ੨ ॥ ਪਉੜੀ ॥ ਹਰਿ ਪੁਰਖੁ ਨਿਰੰਜਨੁ[੧੪] ਸੇਵਿ ਹਰਿਨਾਮੁ ਧਿਆਈਐ ॥ ਸਤਸੰਗਤਿ ਸਾਧੂ ਲਗਿ ਹਰਿਨਾਮਿ ਸਮਾਈਐ ॥ [੧੫]ਹਰਿ ਤੇਰੀ ਵਡੀ ਕਾਰ ਮੈ ਮੂਰਖ ਲਾਈਐ ॥ [੧੬]ਹਉ ਗੋਲਾ ਲਾਲਾ ਤੁਧੁ ਮੈ ਹੁਕਮੁ ਫੁਰਮਾਈਐ ॥ ਹਉ ਗੁਰਮੁਖਿ[੧੭] ਕਾਰ ਕਮਾਵਾ [੧੮]ਜਿ ਗੁਰਿ ਸਮਝਾਈਐ ॥ ੨ ॥ †ਸਲੋਕੁ ਮ: ੩ ॥ [੧੯]ਪੂਰਬਿ ਲਿਖਿਆ ਕਮਾਵਣਾ ਜਿ ਕਰਤੈ ਆਪਿ ਲਿਖਿਆਸੁ ॥ [੨੦]ਮੋਹ ਠਗਉਲੀ ਪਾਈਅਨੁ ਵਿਸਰਿਆ ਗੁਣਤਾਸੁ[੨੧] ॥ ਮਤੁ[੨੨] ਜਾਣਹੁ ਜਗੁ ਜੀਵਦਾ ਦੂਜੈ ਭਾਇ ਮੁਇਆਸੁ[੨੩] ॥ ਜਿਨੀ ਗੁਰਮੁਖਿ[੧੭] ਨਾਮੁ ਨ ਚੇਤਿਓ ਸੇ[੨੪] ਬਹਣਿ ਨ ਮਿਲਨੀ ਪਾਸਿ[੨੫] ॥ ਦੁਖੁ ਲਾਗਾ [੨੬]ਬਹੁ ਅਤਿ ਘਣਾ [੨੭]ਪੁਤੁ ਕਲਤੁ ਨ ਸਾਥਿ ਕੋਈ ਜਾਸਿ ॥ ਲੋਕਾ ਵਿਚਿ ਮੁਹੁ ਕਾਲਾ ਹੋਆ ਅੰਦਰਿ [੨੮]ਉਭੇ ਸਾਸ ॥ ਮਨਮੁਖਾ ਨੋ ਕੋ ਨ ਵਿਸਹੀ[੨੯] ਚੁਕਿ ਗਇਆ ਵੇਸਾਸੁ[੩੦] ॥ ਨਾਨਕ ਗੁਰਮੁਖਾ ਨੋ ਸੁਖੁ ਅਗਲਾ[੩੧] ਜਿਨਾ ਅੰਤਰਿ ਨਾਮ ਨਿਵਾਸੁ ॥ ੧ ॥ ਮ: ੩ ॥ ਸੇ ਸੈਣ[੩੨] ਸੇ ਸਜਣਾ ਜਿ ਗੁਰਮੁਖਿ[੧੭] ਮਿਲਹਿ ਸੁਭਾਇ[੩੩] ॥ [੩੪]ਸਤਿਗੁਰ ਕਾ ਭਾਣਾ ਅਨਦਿਨੁ ਕਰਹਿ ਸੇ ਸਚਿ ਰਹੇ ਸਮਾਇ ॥ ਦੂਜੈ ਭਾਇ ਲਗੇ ਸਜਣ ਨ ਆਖੀਅਹਿ ਜਿ [੩੫]ਅਭਿਮਾਨੁ ਕਰਹਿ ਵੇਕਾਰ ॥ ਮਨਮੁਖ [੩੬]ਆਪ ਸੁਆਰਥੀ ਕਾਰਜੁ ਨ ਸਕਹਿ ਸਵਾਰਿ ॥ ਨਾਨਕ ਪੂਰਬਿ ਲਿਖਿਆ ਕਮਾਵਣਾ ਕੋਇ ਨ ਮੇਟਣਹਾਰੁ[੩੭] ॥ ੨ ॥ ਪਉੜੀ ॥ ਤੁਧੁ ਆਪੇ ਜਗਤੁ ਉਪਾਇ ਕੈ ਆਪਿ ਖੇਲੁ ਰਚਾਇਆ ॥ [੩੮]ਤ੍ਰੈ ਗੁਣ ਆਪਿ ਸਿਰਜਿਆ ਮਾਇਆ ਮੋਹੁ ਵਧਾਇਆ ॥ [੩੯]ਵਿਚਿ ਹਉਮੈ ਲੇਖਾ ਮੰਗੀਐ ਫਿਰਿ ਆਵੈ ਜਾਇਆ ॥ ਜਿਨਾ ਹਰਿ ਆਪਿ ਕ੍ਰਿਪਾ ਕਰੇ [੪੦]ਸੇ ਗੁਰਿ ਸਮਝਾਇਆ ॥ ਬਲਿਹਾਰੀ ਗੁਰ ਆਪਣੇ ਸਦਾ ਸਦਾ ਘੁਮਾਇਆ[੪੧] ॥ ੩ ॥ ‡ ਸਲੋਕੁ ਮ: ੩ ॥ [੪੨]ਮਾਇਆ ਮਮਤਾ ਮੋਹਣੀ ਜਿਨਿ ਵਿਣੁ ਦੰਤਾ ਜਗੁ ਖਾਇਆ ॥ ਮਨਮੁਖ ਖਾਧੇ[੪੩] ਗੁਰਮੁਖਿ ਉਬਰੇ[੪੪] ਜਿਨੀ ਸਚਿ ਨਾਮਿ ਚਿਤੁ ਲਾਇਆ ॥ ਬਿਨੁ ਨਾਵੈ ਜਗੁ ਕਮਲਾ ਫਿਰੈ ਗੁਰਮੁਖਿ

੧ ਕੁਰਬਾਨ । ੨ ਸੜ ਕੇ ।
੩ ਦ੍ਵੈਤ ਭਾਵ, ਮਾਇਆ ਦੇ ਮੋਹ ਵਿਚ ਭਟਕਦੇ ਹੋਏ ਆਏ ।
੪ ਆਪਣੇ ਲੇਖੇ ਵਿਚ ਲਿਆ ਕੇ, ਇਤਬਾਰ ਕਰ ਕੇ, ਆਪਣਾ ਬਣਾ ਕੇ। ਪੰਨੇ ਪਾਣਾ=ਆਪਣੀ ਵਹੀ ਦੇ ਪਤਰੇ ਤੇ ਕਿਸੇ ਦਾ ਇਤਬਾਰ ਕਰ ਕੇ ਹਿਸਾਬ ਖੋਲ੍ਹ ਲੈਣਾ।
੫ ਗੁਰੂ ਦੇ ਉਪਦੇਸ਼ ਰਾਹੀਂ ਅਤੇ ਚੰਗੇ ਭਾਵ ਰਾਹੀਂ (ਇਹ ਗਿਆਨ ਹੋਇਆ) । ੬ ਠੰਢੇ ।
੭ ਸਭ ਫਲ, ਮੁਰਾਦਾਂ ਦੇਣ ਜੋਗਾ ।
੮ ਚੰਗੇ ਸਿਆਣੇ ।
੯ ਆਪਣੇ ਟੱਬਰ ਨੂੰ ਤਾਰ ਦੇਂਦਾ ਹੈ ।
੧੦ ਹਰੀ ਦੀ ਨਜ਼ਰ ਵਿਚ ਮਨਜ਼ੂਰ ।
੧੧ ਗੁਰੂ ਦੀ ਮੰਨ ਕੇ ਟੁਰਨ ਵਾਲੇ ।
੧੨ ਆਪਣੇ ਮਨ ਪਿਛੇ ਲਗ ਕੇ ਟੁਰਨ ਵਾਲੇ ਜੰਮਦੇ ਮਰਦੇ ਹਨ ।
੧੩ ਜੋ ਗੁਰੂ ਦੇ ਸ਼ਬਦ ਦੁਆਰੇ ਹਰੀ ਵਿਚ ਸਮਾ ਜਾਂਦੇ ਹਨ ।
੧੪ ਮਾਇਆ ਤੋਂ ਰਹਿਤ ਹਰੀ ।
੧੫ ਹੇ ਹਰੀ ! ਤੇਰੀ ਕਮਾਈ (ਸੇਵਾ) ਤਮ ਹੈ ; ਮੈਨੂੰ ਇਸ ਕਾਰੇ ਲਾਓ ।
੧੬ ਮੈਂ ਤੇਰਾ ਗੁਲਾਮ ਚਾਕਰ ਹਾਂ ; ਮੈਨੂੰ ਹੁਕਮ ਕਰ ! ਲਾਲਾ [ਫ਼ਾ.] ਦਾਸ, ਸੇਵਕ ।
੧੭ ਗੁਰੂ ਦੁਆਰਾ ।
੧੮ ਜਿਹੜੀ ਗੁਰੂ ਸਮਝਾਂਦਾ, ਦਸਦਾ ਹੈ ।
੧੯ ਪਹਿਲਾਂ ਤੋਂ ਲਿਖੇ ਹੁਕਮ ਅਨੁਸਾਰ ਅਸਾਂ ਕੰਮ ਕਰਨਾ ਹੁੰਦਾ ਹੈ, ਜੋ ਹੁਕਮ ਕਿ ਹਰੀ ਨੇ ਆਪ ਕਰ ਦਿਤਾ ਹੁੰਦਾ ਹੈ।
੨੦ [ਠਗਉਲੀ=ਠਗਮੂਰੀ ਓਹ ਬੂਟੀ ਜੋ ਪਿਛਲੇ ਸਮੇਂ ਠਗ ਰਾਹੀਆਂ ਨੂੰ ਖਵਾ ਕੇ ਬੇਸੁਧ ਕਰ ਦਿੰਦੇ ਸਨ ਤੇ ਲੁਟ ਲੈਂਦੇ ਸਨ] ਮੋਹ ਦਾ ਨਸ਼ਾ।
੨੧ ਗੁਣਾਂ ਦਾ ਭਾਂਡਾ, ਭੰਡਾਰ ; ਭਾਵ ਹਰੀ ।
੨੨ ਨਾ, ਨਹੀਂ ।
੨੩ ਮੋਇਆ ਹੋਇਆ ਹੈ । ੨੪ ਓਹਨਾਂ ਨੂੰ ।
੨੫ ਹਰੀ ਦੀ ਹਜ਼ੂਰੀ ਵਿਚ ।
੨੬ ਬਹੁਤ ਹੀ ਜ਼ਿਆਦਾ ।
੨੭ ਪੁਤ੍ਰ ਇਸਤ੍ਰੀ ।
੨੮ ਡਰ ਚਿੰਤਾ ਕਰਕੇ ਰੁਕ ਰੁਕ ਕੇ ਆਉਣ ਵਾਲੇ ਸ੍ਵਾਸ, ਹਾਉਕੇ। ਬਾਹਰ ਦੁਨੀਆਂ ਵਿਚ ਬੇਇਜ਼ਤੀ ਹੋਈ ਅਤੇ ਘਰ ਵਿਚ ਆਇਆਂ ਫ਼ਿਕਰ ਨਾਲ ਹਾਉਕੇ ਲੈਂਦਾ ਹੈ ।
੨੯ ਵਿਸਾਹ ਕਰਦਾ ; ਇਤਬਾਰ ਕਰਦਾ ।
੩੦ ਵਿਸ਼੍ਵਾਸ, ਵਿਸਾਹ, ਇਤਬਾਰ ।
੩੧ ਬਹੁਤਾ । ੩੨ ਸਾਕ, ਰਿਸ਼ਤੇਦਾਰ ।
੩੩ ਚੰਗੇ ਭਾਉ, ਪ੍ਰੇਮ ਨਾਲ ।
੩੪ ਸਤਗੁਰੂ ਦੇ ਹੁਕਮ ਉਤੇ ਹਮੇਸ਼ਾਂ ਚਲਦੇ ਹਨ।
੩੫ ਅਭਮਾਨ ਰੂਪ ਖਰਾਬੀ ਕਰਦੇ ਹਨ ।
੩੬ ਆਪ-ਸੁਆਰਥੀ, ਖ਼ੁਦਗ਼ਰਜ਼ ।
੩੭ ਟਾਲਣ ਵਾਲਾ ।
੩੮ ਤਿੰਨ ਗੁਣ ਆਪ ਬਣਾਏ । ਵੇਖੋ ਪੰਨਾ ੩੯੯, ਫੁਟ ਨੋਟ † ।
੩੯ ਜਦ ਤਕ ਮਨੁਖ ਹਉਮੈ ਵਿਚ ਕਰਮ ਕਰਦਾ ਹੈ, ਤਦ ਤਕ ਉਸ ਕੋਲੋਂ ਕਰਮਾਂ ਦੇ ਹਿਸਾਬ ਦੀ ਪੁਛ ਹੁੰਦੀ ਰਹਿੰਦੀ ਹੈ, ਅਤੇ ਕਰਮਾਂ ਦੇ ਹਿਸਾਬ ਮੁਤਾਬਕ ਮੁੜ ਮੁੜ ਜਨਮ ਮਰਨ ਹੁੰਦਾ ਰਹਿੰਦਾ ਹੈ ।
੪੦ ਓਹਨਾਂ ਨੂੰ ਗੁਰੂ ਨੇ ਸਮਝਾਇਆ ਹੈ ।
੪੧ ਵਾਰਨੇ ਹਾਂ, ਕੁਰਬਾਨ ਹਾਂ ।
੪੨ ਮਾਇਆ ਅਤੇ ਅਪਣੱਤ ਮਨ ਨੂੰ ਜਿਤ ਲੈਣ ਵਾਲੀਆਂ ਹੈਨ ਅਤੇ ਇਹਨਾਂ ਨੇ ਬਿਨਾਂ ਦੰਦਾਂ ਦੇ ਹੀ ਜਗਤ ਨੂੰ ਖਾ ਲਿਆ ਹੈ ।
੪੩ ਖਾਧੇ ਗਏ । ੪੪ ਬਚ ਗਏ ।

* ਸ਼ਲੋਕ : ਗੁਰੂ ਆਪਣੇ ਲੜ ਲਾ ਕੇ ਜਨਮ ਮਰਨ ਸਵਾਰ ਦਿੰਦਾ ਤੇ ਹਰੀ-ਨਾਮ ਵਿਚ ਲਾ ਦਿੰਦਾ ਹੈ। ਪਉੜੀ : ਆਓ ਸਾਧੂ-ਗੁਰੂ ਦੀ ਸੰਗਤ ਵਿਚ ਲਗ ਕੇ ਨਾਮ ਵਿਚ ਸਮਾ ਜਾਈਏ ।

† ਸ਼ਲੋਕ : ਮੋਹ ਵਿਚ ਪੈ ਕੇ ਹਰੀ ਨੂੰ ਵਿਸਾਰ ਬਹਿਣ ਨਾਲ ਆਦਮੀ ਜੀਉਂਦਾ ਭੀ ਮੋਇਆ ਸਮਝੋ । ਉਸ ਉਤੋਂ ਆਪਣਿਆਂ ਬਿਗਾਨਿਆਂ ਸਭਨਾਂ ਦਾ ਵਿਸ਼੍ਵਾਸ ਉਡ ਜਾਂਦਾ ਹੈ ਅਤੇ ਹਰੀ ਦੇ ਮਿਲਣ ਜੋਗਾ ਨਹੀਂ ਰਹਿੰਦਾ । ਇਤਬਾਰੀ ਸਜਣ ਕੇਵਲ ਗੁਰਮੁਖ ਹੀ ਹੋ ਸਕਦੇ ਹਨ । ਮਨਮੁਖ ਤਾਂ ਆਪਣੀਆਂ ਗਰਜ਼ਾਂ ਵਿਚ ਹੀ ਲਗੇ ਰਹਿੰਦੇ ਹਨ ; ਉਨ੍ਹਾਂ ਕਿਸੇ ਦਾ ਕੀ ਸਵਾਰਨਾ ਹੋਇਆ ? ਪਉੜੀ : ਇਹ ਗੁਰਮੁਖ ਤੇ ਮਨ-ਮੁਖ ਦੀ ਖੇਡ ਹਰੀ ਦੀ ਆਪਣੀ ਰਚੀ ਹੋਈ ਹੈ । ਜਦ ਉਹ ਬਚਾਉਣ ਤੇ ਆਉਂਦਾ ਹੈ ਤਾਂ ਆਪ ਗੁਰੂ ਮਿਲਾ ਦਿੰਦਾ ਹੈ ।

‡ ਸ਼ਲੋਕ : ਮਨਮੁਖ ਮਾਇਆ ਦੇ ਵਸ ਪੈ ਕੇ ਜ਼ਿੰਦਗੀ ਗਾਲ ਲੈਂਦੇ ਹਨ, ਤੇ ਗੁਰਮੁਖ ਬਚੇ ਰਹਿੰਦੇ ਹਨ । ਮਨਮੁਖਾਂ ਨੂੰ ਹਰੀ-ਨਾਮ ਦਾ ਸੁਆਦ ਨਹੀਂ ਆਉਂਦਾ, ਭਾਵੇਂ ਉਹ ਉਨ੍ਹਾਂ ਦੇ ਅੰਦਰ ਹੀ ਪਿਆ ਹੁੰਦਾ ਹੈ। ਗੁਰਮੁਖ ਲੋਕ ਗੁਰੂ ਦੇ ਸਮਝਾਏ ਹੋਏ ਨਾਮ ਨੂੰ ਅੰਦਰ ਹੀ ਦੇਖ ਲੈਂਦੇ ਅਤੇ ਇਸ ਦੇ ਸੁਆਦ ਵਿਚ ਲਗੇ ਰਹਿੰਦੇ ਹਨ । ਪਉੜੀ : ਹਰੀ ਅਗਮ ਅਗੋਚਰ ਹੈ, ਪਰ ਆਪਣੀ ਕਿਰਪਾ ਕਰੇ ਤਾਂ ਗੁਰੂ ਰਾਹੀਂ ਸਮਝ ਵਿਚ ਆ ਜਾਂਦਾ ਹੈ ।

[੧]ਨਦਰੀ ਆਇਆ ॥ ਧੰਧਾ[੨] ਕਰਤਿਆ ਨਿਹਫਲੁ[੩] ਜਨਮੁ ਗਵਾਇਆ ਸੁਖਦਾਤਾ ਮਨਿ ਨ ਵਸਾਇਆ ॥ ਨਾਨਕ ਨਾਮੁ ਤਿਨਾ ਕਉ ਮਿਲਿਆ ਜਿਨ ਕਉ [੪]ਧੁਰਿ ਲਿਖਿ ਪਾਇਆ ॥ ੧ ॥ ਮਃ ੩ ॥ [੫]ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ[੬] ਨ ਪਾਇਆ ॥ [੭]ਜਿਉ ਕਸਤੂਰੀ ਮਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ ॥ [੮]ਅੰਮ੍ਰਿਤੁ ਤਜਿ ਬਿਖੁ ਸੰਗ੍ਰਹੈ ਕਰਤੈ ਆਪਿ ਖੁਆਇਆ ॥ [੯]ਗੁਰਮੁਖਿ ਵਿਰਲੇ ਸੋਝੀ ਪਈ ਤਿਨਾ ਅੰਦਰਿ[੧੦] ਬ੍ਰਹਮੁ ਦਿਖਾਇਆ ॥ ਤਨੁ ਮਨੁ ਸੀਤਲੁ[੧੧] ਹੋਇਆ ਰਸਨਾ[੧੨] ਹਰਿ ਸਾਦੁ ਆਇਆ ॥ [੧੩]ਸਬਦੇ ਹੀ ਨਾਉ ਊਪਜੈ ਸਬਦੇ ਮੇਲਿ ਮਿਲਾਇਆ ॥ ਬਿਨੁ ਸਬਦੈ ਸਭੁ ਜਗੁ ਬਉਰਾਨਾ[੧੪] ਬਿਰਥਾ ਜਨਮੁ ਗਵਾਇਆ ॥ ਅੰਮ੍ਰਿਤੁ ਏਕੋ ਸਬਦੁ ਹੈ ਨਾਨਕ ਗੁਰਮੁਖਿ[੧੫] ਪਾਇਆ ॥ ੨ ॥ ਪਉੜੀ ॥ ਸੋ ਹਰਿ ਪੁਰਖੁ ਅਗੰਮੁ[੧੬] ਹੈ ਕਹੁ [੧੭]ਕਿਤੁ ਬਿਧਿ ਪਾਈਐ ॥ [੧੮]ਤਿਸੁ ਰੂਪੁ ਨ ਰੇਖ ਅਦ੍ਰਿਸਟੁ ਕਹੁ ਜਨ ਕਿਉ ਧਿਆਈਐ ॥ ਨਿਰੰਕਾਰੁ ਨਿਰੰਜਨੁ[੧੯] ਹਰਿ ਅਗਮੁ ਕਿਆ ਕਹਿ ਗੁਣ ਗਾਈਐ ॥ ਜਿਸੁ ਆਪਿ ਬੁਝਾਏ ਆਪਿ ਸੁ [੨੦]ਹਰਿ ਮਾਰਗਿ ਪਾਈਐ ॥ ਗੁਰਿ ਪੂਰੈ ਵੇਖਾਲਿਆ ਗੁਰ ਸੇਵਾ ਪਾਈਐ ॥ ੪ ॥ *ਸਲੋਕੁ ਮਃ ੩ ॥ [੨੧]ਜਿਉ ਤਨੁ ਕੋਲੂ ਪੀੜੀਐ ਰਤੁ ਨ ਭੋਰੀ ਡੇਹਿ ॥ [੨੨]ਜੀਉ ਵੰਞੈ ਚਉਖੰਨੀਐ ਸਚੇ ਸੰਦੜੈ ਨੇਹਿ ॥ ਨਾਨਕ ਮੇਲੁ ਨ ਚੁਕਈ ਰਾਤੀ ਅਤੈ ਡੇਹ ॥ ੧ ॥ ਮਃ ੩ ॥ [੨੩]ਸਜਣੁ ਮੈਡਾ ਰੰਗੁਲਾ ਰੰਗੁ ਲਾਇ ਮਨੁ ਲੇਇ ॥ ਜਿਉ ਮਾਜੀਠੈ ਕਪੜੇ ਰੰਗੇ ਭੀ ਪਾਹੇਹਿ ॥ ਨਾਨਕ ਰੰਗੁ ਨ ਉਤਰੈ ਬਿਆ ਨ ਲਗੈ ਕੇਹ ॥ ੨ ॥ ਪਉੜੀ ॥ ਹਰਿ ਆਪਿ ਵਰਤੈ ਆਪਿ ਹਰਿ ਆਪਿ ਬੁਲਾਇਦਾ ॥ ਹਰਿ ਆਪੇ ਸ੍ਰਿਸਟਿ ਸਵਾਰਿ [੨੪]ਸਿਰਿ ਧੰਧੇ ਲਾਇਦਾ ॥ ਇਕਨਾ ਭਗਤੀ ਲਾਇ ਇਕਿ ਆਪਿ ਖੁਆਇਦਾ[੨੫] ॥ ਇਕਨਾ ਮਾਰਗਿ ਪਾਇ ਇਕਿ ਉਝੜਿ[੨੬] ਪਾਇਦਾ ॥ ਜਨੁ ਨਾਨਕੁ ਨਾਮੁ ਧਿਆਏ ਗੁਰਮੁਖਿ[੧੫] ਗੁਣ ਗਾਇਦਾ ॥ ੫ ॥ †ਸਲੋਕੁ ਮਃ ੩ ॥ ਸਤਿਗੁਰ ਕੀ ਸੇਵਾ ਸਫਲੁ[੨੭] ਹੈ ਜੇ ਕੋ ਕਰੇ ਚਿਤੁ ਲਾਇ ॥ [੨੮]ਮਨਿ ਚਿੰਦਿਆ ਫਲੁ ਪਾਵਣਾ ਹਉਮੈ ਵਿਚਹੁ ਜਾਇ ॥ ਬੰਧਨ ਤੋੜੈ ਮੁਕਤਿ ਹੋਇ ਸਚੇ ਰਹੈ ਸਮਾਇ ॥ ਇਸੁ ਜਗ ਮਹਿ ਨਾਮੁ ਅਲਭੁ[੨੯] ਹੈ ਗੁਰਮੁਖਿ[੧੫] ਵਸੈ ਮਨਿ ਆਇ ॥ ਨਾਨਕ ਜੋ ਗੁਰੁ ਸੇਵਹਿ ਆਪਣਾ ਹਉ ਤਿਨ ਬਲਿਹਾਰੈ ਜਾਉ ॥ ੧ ॥ ਮਃ ੩ ॥ [੩੦]ਮਨਮੁਖ ਮੰਨੁ ਅਜਿਤੁ ਹੈ ਦੂਜੈ ਲਗੈ ਜਾਇ ॥ ਤਿਸ ਨੋ [੩੧]ਸੁਖੁ ਸੁਪਨੈ ਨਹੀ ਦੁਖੇ ਦੁਖਿ ਵਿਹਾਇ ॥ [੩੨]ਘਰਿ ਘਰਿ ਪੜਿ ਪੜਿ ਪੰਡਿਤ ਥਕੇ ਸਿਧ ਸਮਾਧਿ ਲਗਾਇ ॥ ਇਹੁ ਮਨੁ ਵਸਿ ਨ ਆਵਈ ਥਕੇ ਕਰਮ ਕਮਾਇ ॥ [੩੩]ਭੇਖਧਾਰੀ ਭੇਖ ਕਰਿ ਥਕੇ ਅਠਿਸਠਿ ਤੀਰਥ ਨਾਇ ॥ ਮਨ ਕੀ

੧ (ਗੁਰੂ ਰਾਹੀਂ) ਇਹ ਗਲ ਨਜ਼ਰ ਆਈ।
੨ ਸੰਸਾਰ ਦੇ ਪਿਟਣੇ, ਨਿਕੰਮੇ ਕੰਮ।
੩ ਏਂਡ਼ਾਇਦਾ।
੪ ਦਰਗਾਹੋਂ ਭਾਗਾਂ ਵਿਚ ਲਿਖਿਆ ਹੈ।
੫ ਮਨ ਵਿਚ ਹੀ। ੬ ਸੁਆਦ।
੭ ਜਿਸ ਤਰਾਂ ਹਰਨ ਆਪਣੇ ਅੰਦਰ ਹੁੰਦੀ ਕਸਤੂਰੀ (ਮੁਸ਼ਕ) ਨੂੰ ਨਹੀਂ ਜਾਣਦਾ ਅਤੇ ਅਗਿਆਨ ਵਿਚ ਭਟਕਦਾ ਫਿਰਦਾ ਹੈ।
੮ ਅੰਮ੍ਰਿਤ ਨੂੰ ਛਡ ਕੇ ਜ਼ਹਿਰ ਕੱਠੀ ਕਰਦਾ ਹੈ, ਕਰਤਾਰ ਨੇ ਆਪ ਹੀ ਉਸ ਨੂੰ ਖੁੰਝਾ ਦਿਤਾ ਹੈ, ਕੁਰਾਹੇ ਪਾ ਦਿਤਾ ਹੈ।
੯ ਕਿਸੇ ਕਿਸੇ ਗੁਰਮੁਖ ਨੂੰ ਹੀ ਸਮਝ ਆਈ !
੧੦ ਆਪਣੇ ਮਨ ਵਿਚ ਹੀ।
੧੧ ਠੰਢਾ, ਸ਼ਾਂਤ। ੧੨ ਜੀਭ।
੧੩ ਗੁਰੂ ਦੇ ਸ਼ਬਦ ਰਾਹੋਂ ਹੀ ਸਾਡੇ ਅੰਦਰ ਸਿਮਰਨ ਪੈਂਦਾ ਹੁੰਦਾ ਹੈ ਅਤੇ ਸ਼ਬਦ ਦਾ ਹੀ ਮੇਲਿਆਂ ਹੋਇਆ ਆਦਮੀ ਹਰੀ ਨੂੰ ਮਿਲਦਾ ਹੈ।
੧੪ ਕਮਲਾ, ਸ਼ੁਦਾਈ।
੧੫ ਗੁਰੂ ਦੁਆਰਾ। ੧੬ ਪਹੁੰਚ ਤੋਂ ਪਰੇ।
੧੭ ਕਿਸ ਤਰ੍ਹਾਂ ਮਿਲੀਏ ?
੧੮ ਉਸ ਦੀ ਕੋਈ ਸ਼ਕਲ ਨਹੀਂ, ਅਕਾਰ ਨਹੀਂ, ਅਡਿੱਠ ਹੈ। ਹੇ ਭਗਤੋ ! ਦਸੋ ਕਿਸ ਤਰਾਂ ਉਸ ਦਾ ਧਿਆਨ ਲਾਈਏ ?
੧੯ ਮਾਇਆ ਤੋਂ ਨਿਰਲੇਪ।
੨੦ ਹਰੀ ਦੇ ਰਸਤੇ ਪੈ ਜਾਂਦਾ ਹੈ।
੨੧ ਮੇਰਾ ਸਰੀਰ ਕੋਹਲੂ ਵਿਚ (ਤਿਲਾਂ ਦੀ) ਤਰ੍ਹਾਂ ਪੀੜਿਆ ਜਾਵੇ ਅਤੇ ਰਤਾ ਭਰ ਵੀ ਲਹੂ ਨਾ ਨਿਕਲੇ, (ਭਾਵ ਪਿਆਰ ਦੀ ਤੀਬਰਤਾ ਵਿਚ ਸਖ਼ਤ ਤੋਂ ਸਖ਼ਤ ਤਕਲੀਫਾਂ ਨੂੰ ਕੁਝ ਨਾ ਸਮਝਾਂ)। ਡੇਹਿ=[ਲਹਿੰਦੀ] ਦੇਵੇ। ਭੋਰੀ=ਜ਼ਰਾ ਭਰ ਭੀ।
੨੨ ਮੇਰਾ ਮਨ ਸਚੇ ਹਰੀ ਦੇ ਪਿਆਰ ਵਾਸਤੇ ਚਾਰ ਟੁਕੜੇ (ਕੁਰਬਾਨ) ਹੋਵੇ ਅਤੇ ਦਿਨ ਰਾਤ ਕਿਸੇ ਵੇਲੇ ਵੀ ਉਸ ਨਾਲੋਂ ਮੇਰਾ ਮੇਲ ਨਾ ਟੁਟੇ। ਡੇਹ=ਦਿਨ।
੨੩ ਮੇਰਾ ਪਿਆਰਾ ਬੜਾ ਰੰਗੀਲਾ (ਖੁਸ਼ ਅਤੇ ਪਿਆਰ ਵਾਲਾ) ਹੈ ; ਪ੍ਰੇਮ ਲਾ ਕੇ ਮਨ ਮੋਹ ਲੈਂਦਾ ਹੈ, ਜਿਸ ਤਰਾਂ ਮਜੀਠ ਨਾਲ ਕਪੜੇ ਪਾਹ ਦੇ ਕੇ ਰੰਗੀਦੇ ਹਨ ; ਉਹ ਪ੍ਰੇਮ ਦਾ ਰੰਗ ਨਹੀਂ ਉਤਰਦਾ ਅਤੇ ਨਾ ਹੀ ਕੋਈ ਹੋਰ ਰੰਗ ਚੜ੍ਹਦਾ ਹੈ, ਕੋਈ ਹੋਰ ਚੀਜ਼ ਪਿਆਰੀ ਲਗਦੀ ਹੈ। ਮਜੀਠ ਦਾ ਪੱਕਾ ਲਾਲ ਰੰਗ ਹੁੰਦਾ ਹੈ। ਪਾਹ=ਲਾਗ ਜਾਂ ਪਾਣ ; ਫਟਕੜੀ ਆਦਿ ਦੀ ਪੁਠ ਜਾਂ ਪਾਣ ਜੋ ਕਪੜੇ ਨੂੰ ਪੱਕਾ ਰੰਗ ਚੜ੍ਹਾਣ ਤੋਂ ਪਹਿਲਾਂ ਦਿੰਦੇ ਹਨ। ਬਿਆ=ਦੂਜਾ। ਕੋਹ= ਕੋਈ।
੨੪ ਸਿਰ ਸਿਰ ਹਰ ਇਕ ਨੂੰ ਆਹਰ ਵਿਚ ਲਾਉਂਦਾ ਹੈ।
੨੫ ਖੁੰਝਾਉਂਦਾ ਹੈ, ਕੁਰਾਹੇ ਪਾਂਦਾ ਹੈ।
੨੬ ਔਝੜ, ਉਜਾੜ ਵਿਚ, ਕੁਰਾਹੇ।
੨੭ ਸਭ ਫਲ, ਮੁਰਾਦਾਂ ਦੇਣ ਵਾਲੀ।
੨੮ ਮਨ ਵਿਚ ਸੋਚਿਆ ਹੋਇਆ, ਮਨ ਭਾਉਂਦਾ।
੨੯ ਜਿਸ ਦਾ ਲਭਣਾ, ਪਰਾਪਤ ਕਰਨਾ, ਮੁਸ਼ਕਲ ਹੋਵੇ, ਦੁਰਲਭ।
੩੦ ਆਪ-ਹੁਦਰੇ ਆਦਮੀ ਦਾ ਮਨ ਕਾਬੂ ਵਿਚ ਨਹੀਂ ਆਉਂਦਾ ਅਤੇ ਮਾਇਆ ਦੇ ਮੋਹ ਵਿਚ ਜਾ ਲਗਦਾ ਹੈ।
੩੧ ਸੁਖ ਸੁਪਨੇ ਵਿਚ ਵੀ ਨਹੀਂ, ਕਦੇ ਨਹੀਂ ਹੁੰਦਾ, ਨਿਰੇ ਦੁਖ ਵਿਚ ਹੀ ਉਮਰ ਲੰਘਦੀ ਹੈ।
੩੨ ਥਾਂ ਥਾਂ ਵਿਚ, ਭਾਵ ਬਹੁਤ ਸਾਰੇ ਵਿਦਵਾਨ ਪੜ੍ਹ ਪੜ੍ਹ ਕੇ ਅਤੇ ਸਿਧ ਲੋਕ ਸਮਾਧੀਆਂ ਲਾ ਲਾ ਕੇ ਹਾਰ ਗਏ।
੩੩ ਵੱਖ ਵੱਖ ਭੇਖਾਂ (ਫਿਰਕਿਆਂ) ਦੇ ਸਾਧੂ ਆਪੋ ਆਪਣੀ ਮਰਯਾਦਾ ਕਰ ਕਰ ਕੇ ਅਤੇ ਅਨੇਕਾਂ ਤੀਰਥਾਂ ਤੇ ਨ੍ਹਾ ਨ੍ਹਾ ਕੇ ਥਕ ਹਟੇ। (ਹਿੰਦੂਆਂ ਦੇ ਉਤਮ ਤੀਰਥ ਅਠਾਹਠ ਗਿਣੇ ਜਾਂਦੇ ਹਨ)।

---

* ਸਲੋਕ : ਰੱਬ ਦਾ ਪਿਆਰ ਇਡੀ ਖਿਚ ਵਾਲਾ ਹੈ ਕਿ ਜਿਸ ਨੂੰ ਲਗ ਜਾਏ ਉਹ ਵਡੀ ਤੋਂ ਵਡੀ ਤਕਲੀਫ਼ ਨੂੰ ਕੁਝ ਨਹੀਂ ਸਮਝਦਾ। ਤੇ ਇਕ ਵੇਰ ਲੱਗਾ ਹੋਇਆ ਫਿਰ ਜਾਂਦਾ ਭੀ ਨਹੀਂ ਤੇ ਨਾ ਕਿਸੇ ਹੋਰ ਵਲ ਲਗ ਹੀ ਸਕਦਾ ਹੈ। ਪਉੜੀ : ਇਹ ਪਿਆਰ ਹਰੀ ਆਪੇ ਲਾਵੇ ਤਾਂ ਲਗਦਾ ਹੈ।

† ਸਲੋਕ : ਗੁਰੂ ਦੇ ਲੜ ਲਗਿਆਂ ਜੀਵਣ ਸਫਲ ਹੁੰਦਾ ਹੈ। ਮਨਮੁਖ ਹੋ ਕੇ ਨਿਰੇ ਪਾਠ, ਸਮਾਧੀ, ਭੇਖ, ਤੀਰਥ-ਯਾਤਰਾ ਆਦਿ ਭਰਮ ਰੂਪ ਕਰਮ ਕਰਨ ਨਾਲ ਮਨ ਵਸ ਨਹੀਂ ਆਉਂਦਾ। ਮਨ ਤਾਂ ਕੇਵਲ ਗੁਰੂ ਦੇ ਸ਼ਬਦ ਰਾਹੀਂ ਹਰੀ ਦੇ ਡਰ ਨਾਲ ਦ੍ਰਵਦਾ ਹੈ ਤੇ ਹਉਮੈਂ ਦੂਰ ਕਰਕੇ ਸਚ ਨੂੰ ਗ੍ਰਹਿਣ ਕਰਦਾ ਤੇ ਹਰੀ ਵਿਚ ਜਾ ਸਮਾਉਂਦਾ ਹੈ। ਪਉੜੀ : ਰਾਜਗੀਰੀ ਦੀ ਐਂਠ ਚਾਰ ਦਿਨ ਦੀ ਖੇਡ ਹੈ ; ਅੰਤ ਦੁਖ ਹੁੰਦਾ ਹੈ।

[੧]ਸਾਰ ਨ ਜਾਣਨੀ ਹਉਮੈ ਭਰਮਿ ਭੁਲਾਇ ॥ [੨]ਗੁਰਪਰਸਾਦੀ ਭਉ ਪਇਆ ਵਡਭਾਗਿ ਵਸਿਆ ਮਨਿ ਆਇ ॥ ਭੈ ਪਇਐ ਮਨੁ ਵਸਿ ਹੋਆ [੩]ਹਉਮੈ ਸਬਦਿ ਜਲਾਇ ॥ ਸਚਿ ਰਤੇ [੪]ਸੇ ਨਿਰਮਲੇ ਜੋਤੀ ਜੋਤਿ ਮਿਲਾਇ ॥ ਸਤਿਗੁਰਿ ਮਿਲਿਐ ਨਾਉ ਪਾਇਆ ਨਾਨਕ ਸੁਖਿ[੫] ਸਮਾਇ ॥ ੨ ॥ ਪਉੜੀ ॥ ਏਹ ਭੂਪਤਿ[੬] ਰਾਣੇ ਰੰਗ ਦਿਨ ਚਾਰਿ ਸੁਹਾਵਣਾ ॥ [੭]ਏਹੁ ਮਾਇਆ ਰੰਗੁ ਕਸੁੰਭ ਖਿਨ ਮਹਿ ਲਹਿ ਜਾਵਣਾ ॥ ਚਲਦਿਆ ਨਾਲਿ ਨ ਚਲੈ ਸਿਰਿ[੮] ਪਾਪ ਲੈ ਜਾਵਣਾ ॥ ਜਾਂ ਪਕੜਿ ਚਲਾਇਆ ਕਾਲਿ[੯] ਤਾਂ [੧੦]ਖਰਾ ਡਰਾਵਣਾ ॥ ਓਹ ਵੇਲਾ ਹਥਿ ਨ ਆਵੈ ਫਿਰਿ ਪਛੁਤਾਵਣਾ ॥ ੬ ॥ *ਸਲੋਕੁ ਮਃ ੩ ॥ ਸਤਿਗੁਰ ਤੇ [੧੧]ਜੋ ਮੁਹ ਫਿਰੇ ਸੇ ਬਧੇ ਦੁਖ ਸਹਾਹਿ ॥ ਫਿਰਿ ਫਿਰਿ ਮਿਲਣੁ ਨ ਪਾਇਨੀ ਜੰਮਹਿ ਤੈ ਮਰਿ ਜਾਹਿ ॥ ਸਹਸਾ[੧੨] ਰੋਗੁ ਨ ਛੋਡਈ ਦੁਖ ਹੀ ਮਹਿ ਦੁਖ ਪਾਹਿ ॥ ਨਾਨਕ ਨਦਰੀ ਬਖਸਿ ਲੇਹਿ ਸਬਦੇ ਮੇਲਿ ਮਿਲਾਹਿ ॥ ੧ ॥ ਮਃ ੩ ॥ ਜੋ ਸਤਿਗੁਰ ਤੇ ਮੁਹ ਫਿਰੇ ਤਿਨਾ [੧੩]ਠਉਰ ਨ ਠਾਉ ॥ [੧੪]ਜਿਉ ਛੁਟੜਿ ਘਰਿ ਘਰਿ ਫਿਰੈ ਦੁਹਚਾਰਣਿ ਬਦਨਾਉ ॥ ਨਾਨਕ [੧੫]ਗੁਰਮੁਖਿ ਬਖਸੀਅਹਿ ਸੇ ਸਤਿਗੁਰ ਮੇਲਿ ਮਿਲਾਉ ॥ ੨ ॥ ਪਉੜੀ ॥ ਜੋ ਸੇਵਹਿ [੧੬]ਸਤਿ ਮੁਰਾਰਿ ਸੇ ਭਵਜਲ[੧੭] ਤਰਿ ਗਇਆ ॥ ਜੋ ਬੋਲਹਿ ਹਰਿ ਹਰਿ ਨਾਉ ਤਿਨ ਜਮੁ[੧੮] ਛਡਿ ਗਇਆ ॥ ਸੇ ਦਰਗਹ ਪੈਧੇ[੧੯] ਜਾਹਿ ਜਿਨਾ ਹਰਿ ਜਪਿ ਲਇਆ ॥ ਹਰਿ ਸੇਵਹਿ ਸੇਈ ਪੁਰਖ ਜਿਨਾ ਹਰਿ [੨੦]ਤੁਧੁ ਮਇਆ ॥ ਗੁਣ ਗਾਵਾ ਪਿਆਰੇ ਨਿਤ ਗੁਰਮੁਖਿ[੨੧] ਭ੍ਰਮ ਭਉ ਗਇਆ ॥ ੭ ॥ †ਸਲੋਕੁ ਮਃ ੩ ॥ [੨੨]ਥਾਲੈ ਵਿਚਿ ਤੈ ਵਸਤੂ ਪਈਓ ਹਰਿ ਭੋਜਨੁ ਅੰਮ੍ਰਿਤੁ ਸਾਰੁ ॥ ਜਿਤੁ ਖਾਧੈ ਮਨੁ ਤ੍ਰਿਪਤੀਐ ਪਾਈਐ ਮੋਖ ਦੁਆਰੁ ॥ ਇਹੁ ਭੋਜਨੁ ਅਲਭੁ[੨੩] ਹੈ ਸੰਤਹੁ ਲਭੈ ਗੁਰ ਵੀਚਾਰਿ ॥ [੨੪]ਏਹ ਮੁਦਾਵਣੀ ਕਿਉ ਵਿਚਹੁ ਕਢੀਐ ਸਦਾ ਰਖੀਐ ਉਰਿਧਾਰਿ ॥ ਏਹ ਮੁਦਾਵਣੀ ਸਤਿਗੁਰੂ ਪਾਈ ਗੁਰਸਿਖਾ [੨੫]ਲਧੀ ਭਾਲਿ ॥ ਨਾਨਕ ਜਿਸੁ ਬੁਝਾਏ ਸੁ ਬੁਝਸੀ ਹਰਿ ਪਾਇਆ [੨੬]ਗੁਰਮੁਖਿ ਘਾਲਿ ॥ ੧ ॥ ਮਃ ੩ ॥ ਜੋ ਧੁਰਿ[੨੭] ਮੇਲੇ ਸੇ ਮਿਲਿ ਰਹੇ ਸਤਿਗੁਰ ਸਿਉ ਚਿਤੁ ਲਾਇ ॥ [੨੮]ਆਪਿ ਵਿਛੋੜੇਨੁ ਸੇ ਵਿਛੁੜੇ [੨੯]ਦੂਜੈ ਭਾਇ ਖੁਆਇ ॥ ਨਾਨਕ ਵਿਣੁ ਕਰਮਾ ਕਿਆ ਪਾਈਐ ਪੁਰਬਿ[੩੦] ਲਿਖਿਆ ਕਮਾਇ ॥ ੨ ॥ ਪਉੜੀ ॥ ਬਹਿ ਸਖੀਆ[੩੧] ਜਸੁ ਗਾਵਹਿ ਗਾਵਣਹਾਰੀਆ ॥ ਹਰਿਨਾਮੁ ਸਲਾਹਿਹੁ[੩੨] ਨਿਤ ਹਰਿ ਕਉ ਬਲਿਹਾਰੀਆ[੩੩] ॥ ਜਿਨੀ ਸੁਣਿ ਮੰਨਿਆ ਹਰਿਨਾਉ ਤਿਨਾ ਹਉ ਵਾਰੀਆ ॥ [੩੪]ਗੁਰਮੁਖੀਆ ਹਰਿ ਮੇਲੁ ਮਿਲਾਵਣਹਾਰੀਆ ॥ ਹਉ ਬਲਿ ਜਾਵਾ ਦਿਨੁ ਰਾਤਿ ਗੁਰ ਦੇਖਣਹਾਰੀਆ ॥ ੮ ॥ ਸਲੋਕੁ ਮਃ ੩ ॥

੧ (ਮਨ ਦੀ) ਖਬਰ, ਅਸਲੀਅਤ ਨਹੀਂ ਜਾਣਦੇ, ਹਉਮੈ ਵਿਚ ਭਟਕਦੇ ਫਿਰਦੇ ਹਨ ।

੨ ਗੁਰੂ ਦੀ ਕਿਰਪਾ ਨਾਲ ਹਰੀ ਦਾ ਭੈ ਮਨ ਵਿਚ ਪਿਆ ਅਤੇ ਵਡੇ ਭਾਗਾਂ ਨਾਲ ਹਰੀ ਮਨ ਵਿਚ ਆ ਵਸਿਆ ।

੩ ਹਉਮੈ ਨੂੰ ਗੁਰ ਸ਼ਬਦ ਦੁਆਰਾ ਸਾੜ ਦਿੰਦਾ ਹੈ ।

੪ ਓਹ ਪਵਿਤਰ ਹਨ ਅਤੇ ਜੋਤ ਵਾਲੇ (ਪਰਕਾਸ਼ ਰੂਪ) ਹਰੀ ਵਿਚ ਆਪਣੀ ਆਤਮ-ਜੋਤ ਜੋੜ ਦੇਂਦੇ ਹਨ ।

੫ ਸੁਖ ਵਿਚ ।

੬ ਰਾਜੇ । ਇਹ ਰਾਜਿਆਂ ਅਤੇ ਰਾਣਿਆਂ ਦੀ ਸ਼ਾਨ ਚਾਰ ਦਿਨ ਹੀ ਸੋਹਣੀ ਹੁੰਦੀ ਹੈ, ਛੇਤੀ ਨਾਸ ਹੋ ਜਾਂਦੀ ਹੈ ।

੭ ਇਹ ਮਾਇਆ ਦਾ ਰੰਗ ਕਸੁੰਭੇ ਦੇ ਰੰਗ ਦੀ ਤਰਾਂ ਛਿਨ ਵਿਚ ਲਹਿ ਜਾਂਦਾ ਹੈ । ਕਸੁੰਭਾ= ਇਕ ਫੁਲ ਜਿਸ ਦਾ ਬਣਿਆ ਰੰਗ ਚਮਕੀਲਾ ਪਰ ਕੱਚਾ ਹੁੰਦਾ ਹੈ ।

੮ ਸਿਰ ਉਤੇ ।

੯ ਮੌਤ ਨੇ ।

੧੦ ਬਹੁਤ ਡਰਾਉਣੀ ਹਾਲਤ ਹੁੰਦੀ ਹੈ ।

੧੧ ਜੋ ਮੂੰਹ ਫਿਰੇ ਹੋਏ ਹਨ : ਜਿਹੜੇ ਮਨੁੱਖ ਸਤਗੁਰੂ ਦੀ ਆਗਿਆ ਵਿਚ ਨਹੀਂ ਚਲਦੇ ।

੧੨ ਭਰਮ, ਸ਼ਕ ।

੧੩ ਥਾਂ ਜਗਾ ਨਹੀਂ, ਆਸਰਾ ਕੋਈ ਨਹੀਂ ।

੧੪ ਜਿਸ ਤਰਾਂ ਪਤੀ ਦੀ ਛਡੀ ਹੋਈ ਇਸਤ੍ਰੀ ਥਾਂ ਥਾਂ ਫਿਰਦੀ ਹੈ, ਭੈੜੇ ਚਾਲ ਚਲਣ ਵਾਲੀ ਕਹਾ ਕੇ ਬਦਨਾਮ ਹੁੰਦੀ ਹੈ ।

੧੫ ਜਿਹੜੇ ਗੁਰੂ ਰਾਹੀਂ ਬਖਸ਼ੇ ਜਾਂਦੇ ਹਨ ਓਹਨਾਂ ਨੂੰ ਸਤਗੁਰੂ ਹਰੀ ਨਾਲ ਮੇਲ ਦਿੰਦਾ ਹੈ ।

੧੬ ਸੱਚਾ ਮੁਰਾਰੀ [ਮੁਰ ਰਾਖਸ਼ ਦਾ ਵੈਰੀ—ਕ੍ਰਿਸ਼ਨ] ਭਾਵ ਹਰੀ ।

੧੭ ਸੰਸਾਰ ਸਮੁੰਦਰ ।

੧੮ ਮੌਤ, ਮੌਤ ਦਾ ਡਰ ਅਤੇ ਜਨਮ ਮਰਨ ਦਾ ਚਕਰ ।

੧੯ ਸਰੋਪਾ ਪਹਿਨ ਕੇ, ਇੱਜ਼ਤ ਨਾਲ ।

੨੦ ਤੇਰੀ ਕਿਰਪਾ ਹੈ ।

੨੧ ਗੁਰੂ ਦੁਆਰਾ ।

੨੨ ਗੁਰ-ਸ਼ਬਦ ਰੂਪ ਥਾਲ ਵਿਚ ਤਿੰਨ ਚੀਜ਼ਾਂ (ਸਤੁ, ਸੰਤੋਖੁ, ਵਿਚਾਰੁ) ਪਰੋਸੀਆਂ ਹਨ ਜੋ ਹਰੀ ਨੇ ਉਤਮ ਅੰਮ੍ਰਿਤ ਖਾਣਾ ਬਣਾਇਆ ਹੈ । ਇਸ ਦੇ ਖਾਧਿਆਂ ਮਨ ਸ਼ਾਂਤ ਹੋ ਜਾਂਦਾ ਹੈ ਅਤੇ ਮੁਕਤੀ ਪਰਾਪਤ ਹੁੰਦੀ ਹੈ ।

੨੩ ਦੁਰਲੱਭ, ਨਾਯਾਬ ।

੨੪ ਇਹ ਬੁਝਾਰਤ ਕਿਉਂ ਮਨ ਵਿਚੋਂ ਕਢੀਏ ? ਸਗੋਂ ਸਦਾ ਯਾਦ ਰਖੀਏ । ਮੁਦਾਵਣੀ [ਮੋਹਰ ਛਾਪ ਲਾ ਕੇ ਬੰਦ ਕੀਤੀ ਹੋਈ] ਭੇਤ ਵਾਲੀ ਗੱਲ, ਬੁਝਾਰਤ, ਅੜਾਉਣੀ । ਇਥੇ ਅੜਾਉਣੀ ਇਹ ਹੈ ਕਿ ਥਾਲ ਵਿਚ ਪਰੋਸਿਆ ਇਕ ਭੋਜਨ ਹੈ ਜੋ ਤਿੰਨਾਂ ਚੀਜ਼ਾਂ ਤੋਂ ਬਣਿਆ ਹੈ । ਉਸ ਦੇ ਗੁਣ ਤਾਂ ਦਸ ਦਿੱਤੇ ਹਨ, ਪਰ ਓਹ ਚੀਜ਼ਾਂ ਨਹੀਂ ਦਸੀਆਂ । ਓਹ ਸਿੱਖਾਂ ਨੇ ਖੋਜ ਕਰ ਕੇ ਲਭਣੀਆਂ ਹਨ । ਇਸ ਮੁਦਾਵਣੀ ਦਾ ਹਲ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਰਚੀ ਮੁੰਦਾਵਣੀ ਵਿਚ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਤ ਵਿਚ ਦਿੱਤੀ ਹੈ (ਦੇਖੋ ਪੰਨਾ ੧੪੨੯) । ਓਥੇ ਦਸਿਆ ਹੈ ਕਿ "ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ", ਭਾਵ ਓਹ ਚੀਜ਼ਾਂ ਸਤੁ, ਸੰਤੋਖੁ ਤੇ ਵਿਚਾਰੁ ਹਨ ।

੨੫ ਢੂੰਢ ਕੇ ਲੱਭੀ ਹੈ, ਖੋਜ ਕਰ ਕੇ ਬੁਝ ਲਈ ਹੈ ।

੨੬ ਗੁਰੂ ਰਾਹੀਂ ਮਿਹਨਤ ਕਰ ਕੇ ;

੨੭ ਦਰਗਾਹੋਂ, ਹਰੀ ਨੇ ਆਪਣੇ ਹੁਕਮ ਨਾਲ ।

੨੮ ਜੋ ਉਸ ਨੇ ਆਪ ਵਿਛੋੜੇ । ਦੇਖੋ ਨੋਟ ੨੬ ।

੨੯ ਮਾਇਆ ਦੇ ਮੋਹ ਵਿਚ ਕੁਰਾਹੇ ਪੈ ਕੇ ।

੩੦ ਪਹਿਲਾਂ ਤੋਂ ।

੩੧ ਸਹੇਲੀਆਂ, ਸਤ-ਸੰਗੀ ।

੩੨ ਜਸ ਕਰਦੀਆਂ ਹਨ ।

੩੩ ਸਦਕੇ ਜਾਂਦੀਆਂ ਹਨ ।

੩੪ ਹੇ ਹਰੀ ! ਸਾਨੂੰ ਗੁਰਮੁਖ ਸਖੀਆਂ ਮਿਲਾ ਦੇਹ, ਜੋ ਤੇਰੇ ਨਾਲ ਮਿਲਾਉਣ ਵਾਲੀਆਂ ਹਨ । ਮੈਂ ਓਹਨਾਂ ਤੋਂ ਸਦਕੇ ਹਾਂ ਜੋ ਗੁਰੂ ਨੂੰ ਦਿਨ ਰਾਤ (ਹਮੇਸ਼ਾਂ) ਹਾਜ਼ਰ ਨਾਜ਼ਰ ਦੇਖਦੀਆਂ ਹਨ ।

---

* ਸ਼ਲੋਕ : ਗੁਰੂ ਤੋਂ ਮੁਨੱਕਰ ਹੋਣ ਨਾਲ ਭਰਮ ਨਹੀਂ ਛੁਟਦਾ ; ਆਦਮੀ ਦੁਰਾਚਾਰਨ ਇਸਤਰੀ ਵਾਕਰ ਦਰ ਦਰ ਭਟਕਦਾ ਰਹਿੰਦਾ ਹੈ । ਪਉੜੀ : ਹਰੀ ਨੂੰ ਸਿਮਰਣ ਵਾਲੇ ਤਰ ਜਾਂਦੇ ਹਨ ।

† ਸ਼ਲੋਕ : ਸਤ, ਸੰਤੋਖ ਤੇ ਵੀਚਾਰ ਦ੍ਰਿੜਾਉਣ ਵਾਲੀ ਗੁਰਬਾਣੀ ਸਾਡੇ ਜੀ ਦਾ ਅਧਾਰ ਹੈ । ਇਹੋ ਮੁਕਤ ਕਰ ਕੇ ਹਰੀ ਨਾਲ ਮੇਲਦੀ ਹੈ । ਇਹ ਮੇਲ ਹਰੀ ਦੀ ਆਪਣੀ ਕਿਰਪਾ ਨਾਲ ਹੁੰਦਾ ਹੈ ! ਪਉੜੀ : ਬਲਿਹਾਰ ਹਾਂ ਉਨ੍ਹਾਂ ਸਤ-ਸੰਗੀਆਂ ਉਤੋਂ ਜੋ ਨਿਤ ਇਸ ਬਾਣੀ ਰਾਹੋਂ ਹਰੀ ਦਾ ਜਸ ਗਾਉਂਦੇ ਹਨ ।

*ਵਿਣੁ ਨਾਵੈ [੧]ਸਭਿ ਭਰਮਦੇ ਨਿਤ ਜਗਿ ਤੋਟਾ ਸੈਸਾਰਿ ॥ [੨]ਮਨਮੁਖਿ ਕਰਮ ਕਮਾਵਣੇ ਹਉਮੈ ਅੰਧੁ ਗੁਬਾਰੁ ॥ [੩]ਗੁਰਮੁਖਿ ਅੰਮ੍ਰਿਤੁ ਪੀਵਣਾ ਨਾਨਕ ਸਬਦੁ ਵੀਚਾਰਿ ॥ ੧ ॥ ਮਃ ੩ ॥ ਸਹਜੇ[੪] ਜਾਗੈ ਸਹਜੇ ਸੋਵੈ ॥ [੫]ਗੁਰਮੁਖਿ ਅਨਦਿਨੁ ਉਸਤਤਿ ਹੋਵੈ ॥ ਮਨਮੁਖ ਭਰਮੈ ਸਹਸਾ[੬] ਹੋਵੈ ॥ ਅੰਤਰਿ ਚਿੰਤਾ [੭]ਨੀਦ ਨ ਸੋਵੈ ॥ [੮]ਗਿਆਨੀ ਜਾਗਹਿ ਸਵਹਿ ਸੁਭਾਇ ॥ ਨਾਨਕ [੯]ਨਾਮਿ ਰਤਿਆ ਬਲਿ ਜਾਉ ॥ ੨ ॥ ਪਉੜੀ ॥ ਸੇ ਹਰਿਨਾਮੁ ਧਿਆਵਹਿ ਜੋ ਹਰਿ ਰਤਿਆ ॥ ਹਰਿ ਇਕੁ ਧਿਆਵਹਿ ਇਕੁ [੧੦]ਇਕੋ ਹਰਿ ਸਤਿਆ ॥ [੧੧]ਹਰਿ ਇਕੋ ਵਰਤੈ ਇਕੁ ਇਕੋ ਉਤਪਤਿਆ ॥ ਜੋ ਹਰਿਨਾਮੁ ਧਿਆਵਹਿ ਤਿਨ ਡਰੁ [੧੨]ਸਟਿ ਘਤਿਆ ॥ ਗੁਰਮਤੀ ਦੇਵੈ ਆਪਿ ਗੁਰਮੁਖਿ[੧੩] ਹਰਿ ਜਪਿਆ ॥ ੯ ॥ †ਸਲੋਕ ਮਃ ੩ ॥ ਅੰਤਰਿ ਗਿਆਨੁ ਨ ਆਇਓ ਜਿਤੁ ਕਿਛੁ ਸੋਝੀ[੧੪] ਪਾਇ ॥ [੧੫]ਵਿਣੁ ਡਿਠਾ ਕਿਆ ਸਾਲਾਹੀਐ ਅੰਧਾ ਅੰਧੁ ਕਮਾਇ ॥ ਨਾਨਕ ਸਬਦੁ ਪਛਾਣੀਐ ਨਾਮੁ ਵਸੈ ਮਨਿ ਆਇ ॥ ੧ ॥ ਮਃ ੩ ॥ [੧੬]ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ ॥ ਸਚਾ ਸਉਦਾ ਹਟੁ[੧੭] ਸਚੁ ਰਤਨੀ ਭਰੇ ਭੰਡਾਰ ॥ ਗੁਰ ਕਿਰਪਾ ਤੇ ਪਾਈਅਨਿ ਜੇ ਦੇਵੈ ਦੇਵਣਹਾਰੁ ॥ ਸਚਾ ਸਉਦਾ ਲਾਭੁ[੧੮] ਸਦਾ ਖਟਿਆ ਨਾਮੁ ਅਪਾਰੁ ॥ [੧੯]ਵਿਖੁ ਵਿਚਿ ਅੰਮ੍ਰਿਤੁ ਪ੍ਰਗਟਿਆ ਕਰਮਿ ਪੀਆਵਣਹਾਰੁ ॥ ਨਾਨਕ ਸਚੁ ਸਲਾਹੀਐ ਧੰਨੁ ਸਵਾਰਣਹਾਰੁ ॥ ੨ ॥ ਪਉੜੀ ॥ ਜਿਨ੍ਹਾ ਅੰਦਰਿ ਕੂੜੁ ਵਰਤੈ ਸਚੁ ਨ ਭਾਵਈ ॥ ਜੇ ਕੋ ਬੋਲੈ ਸਚੁ ਕੂੜਾ [੨੦]ਜਲਿ ਜਾਵਈ ॥ [੨੧]ਕੂੜਿਆਰੀ ਰਜੈ ਕੂੜਿ ਜਿਉ ਵਿਸਟਾ ਕਾਗੁ ਖਾਵਈ ॥ ਜਿਸੁ ਹਰਿ ਹੋਇ ਕ੍ਰਿਪਾਲੁ ਸੋ ਨਾਮੁ ਧਿਆਵਈ ॥ ਹਰਿ ਗੁਰਮੁਖਿ[੧੩] ਨਾਮੁ ਅਰਾਧਿ[੨੨] ਕੂੜੁ ਪਾਪੁ ਲਹਿ ਜਾਵਈ ॥ ੧੦ ॥ ‡ਸਲੋਕੁ ਮਃ ੩ ॥ [੨੩]ਸੇਖਾ ਚਉਚਕਿਆ ਚਉਵਾਇਆ ਏਹੁ ਮਨੁ ਇਕਤੁ ਘਰਿ ਆਣਿ ॥ [੨੪]ਏਹੜ ਤੇਹੜ ਛਡਿ ਤੂ ਗੁਰ ਕਾ ਸਬਦੁ ਪਛਾਣੁ ॥ ਸਤਿਗੁਰ ਅਗੈ [੨੫]ਢਹਿ ਪਉ ਸਭੁ ਕਿਛੁ ਜਾਣੈ ਜਾਣੁ[੨੬] ॥ [੨੭]ਆਸਾ ਮਨਸਾ ਜਲਾਇ ਤੂ ਹੋਇ ਰਹੁ ਮਿਹਮਾਣੁ ॥ ਸਤਿਗੁਰ ਕੈ ਭਾਣੈ ਭੀ[੨੮] ਚਲਹਿ ਤਾ ਦਰਗਹ ਪਾਵਹਿ ਮਾਣੁ ॥ ਨਾਨਕ ਜਿ ਨਾਮੁ ਨ ਚੇਤਨੀ ਤਿਨ ਧਿਗੁ[੨੯] ਪੈਨਣੁ ਧਿਗੁ ਖਾਣੁ ॥ ੧ ॥ ਮਃ ੩ ॥ ਹਰਿ ਗੁਣ [੩੦]ਤੋਟਿ ਨ ਆਵਈ ਕੀਮਤਿ ਕਹਣੁ ਨ ਜਾਇ ॥ ਨਾਨਕ ਗੁਰਮੁਖਿ ਹਰਿ ਗੁਣ ਰਵਹਿ[੩੧] ਗੁਣ ਮਹਿ ਰਹੈ ਸਮਾਇ ॥ ੨ ॥ ਪਉੜੀ ॥ [੩੨]ਹਰਿ ਚੋਲੀ ਦੇਹ ਸਵਾਰੀ ਕਢਿ ਪੈਧੀ ਭਗਤਿ ਕਰਿ ॥ ਹਰਿ [੩੩]ਪਾਟੁ ਲਗਾ ਅਧਿਕਾਈ ਬਹੁ ਬਹੁ ਬਿਧਿ ਭਾਤਿ ਕਰਿ ॥ ਕੋਈ ਬੂਝੈ ਬੂਝਣਹਾਰਾ [੩੪]ਅੰਤਰਿ ਬਿਬੇਕੁ ਕਰਿ ॥ ਸੋ ਬੂਝੈ ਏਹੁ ਬਿਬੇਕੁ ਜਿਸੁ ਬੁਝਾਏ ਆਪਿ

੧ ਸਾਰੇ ਭਟਕਦੇ ਫਿਰਦੇ ਹਨ ਅਤੇ ਓਹਨਾਂ ਨੂੰ ਨਿਤ ਸੰਸਾਰ ਵਿਚ ਘਾਟਾ ਹੁੰਦਾ ਹੈ ।
੨ ਆਪ-ਹੁਦਰੇ ਹੋ ਕੇ ਕਰਮ ਕਰਨ ਨਾਲ (ਮਨ ਵਿਚ) ਹਉਮੈ ਦਾ ਗੂੜ੍ਹਾ ਹਨੇਰਾ ਬਣਿਆ ਰਹਿੰਦਾ ਹੈ ।
੩ ਗੁਰੂ ਦਾ ਅਨੁਸਾਰੀ ਹੋਣ ਨਾਲ ਨਾਮ-ਅੰਮ੍ਰਿਤ ਪੀਣਾ ਮਿਲਦਾ ਹੈ ਗੁਰ-ਸ਼ਬਦ ਨੂੰ ਵਿਚਾਰ ਕੇ ।
੪ ਸੁਭਾਵਕ, ਕੁਦਰਤੀ ਤੌਰ ਤੇ, ਟਿਕੇ ਹੋਏ ਮਨ ਨਾਲ ।
੫ ਗੁਰਮੁਖ ਤੋਂ ਹਮੇਸ਼ਾਂ ਹਰੀ ਦਾ ਜਸ ਹੀ ਹੁੰਦਾ ਹੈ।
੬ ਭਰਮ, ਸ਼ਕ ।
੭ (ਅਰਾਮ ਦੀ) ਨੀਂਦ ਨਹੀਂ ਸੌਂਦਾ ।
੮ ਗਿਆਨੀ ਮਨੁੱਖ ਸੁਭਾਵਕ (ਸਹਜੇ ਸ਼ਾਂਤੀ ਨਾਲ) ਜਾਗਦੇ ਅਤੇ ਸੌਂਦੇ ਹਨ।
੯ ਜਿਹੜੇ ਨਾਮ ਵਿਚ ਰਚੇ ਹੋਏ, ਮਸਤ ਹਨ, ਮੈਂ ਓਹਨਾਂ ਤੋਂ ਕੁਰਬਾਨ ਹਾਂ ।
੧੦ ਇਕੋ ਹਰੀ ਹੀ ਸਤ (ਅਕਾਲ ਅਬਨਾਸ਼ੀ) ਹੈ ।
੧੧ ਇਕੋ ਹਰੀ ਹੀ ਸਭ ਕੰਮ ਚਲਾ ਰਿਹਾ ਹੈ, ਅਤੇ ਉਹ ਹੀ ਇਕੋ ਪੈਦਾ ਕਰਨ ਵਾਲਾ ਹੈ ।
੧੨ ਦੂਰ ਕਰ ਦਿੱਤਾ ਹੈ, ਕਢ ਦਿੱਤਾ ਹੈ ।
੧੩ ਗੁਰੂ ਦੁਆਰਾ ।
੧੪ ਸਮਝ ।
੧੫ ਬਗੈਰ ਕੁਝ ਦੇਖੇ ਯਾ ਸਮਝੇ ਦੇ ਹਰੀ ਦੇ ਕੀ (ਕਿਸ ਤਰਾਂ) ਗੁਣ ਗਾਏ ? ਅਗਿਆਨੀ ਅੰਨ੍ਹਾ ਅੰਨ੍ਹੇ ਕੰਮ ਕਰਦਾ ਹੈ ।
੧੬ ਗੁਰ-ਸ਼ਬਦ ਇੱਕ ਹੈ, ਗੁਰੂ ਭੀ ਇੱਕ ਹੈ ; ਇਕੋ ਸ਼ਬਦ ਨੂੰ ਵਿਚਾਰੋ ।
੧੭ ਦੁਕਾਨ ।
੧੮ ਨਸ਼ਾ, ਅਪਾਰ ਨਾਮ ਰੂਪੀ ਨਸ਼ਾ ।
੧੯ ਜ਼ਹਿਰ ਵਿਚੋਂ ਅੰਮ੍ਰਿਤ ਨਿਕਲ ਆਇਆ, ਇਸੇ ਮਾਇਆ ਸੰਸਾਰ ਵਿਚ ਹੀ ਨਾਮ ਪ੍ਰਾਪਤ ਹੋ ਗਿਆ, ਬਖਸ਼ਿਸ਼ ਦੁਆਰਾ ਪੀਣਾ ਮਿਲਿਆ ।
੨੦ ਸੜ ਜਾਂਦਾ ਹੈ ।
੨੧ ਝੂਠੇ ਮਨੁੱਖ ਝੂਠ ਨਾਲ ਹੀ ਖ਼ੁਸ਼ ਹੁੰਦੇ ਹਨ, ਜਿਸ ਤਰਾਂ ਕਾਂ ਗੰਦਗੀ ਖਾਂਦਾ ਹੈ ।
੨੨ ਸਿਮਰ ਕੇ ।
੨੩ ਚਾਰੇ ਚਕਾਂ (ਤਰਫ਼ਾਂ) ਭੌਣ ਵਾਲਾ, ਚੁਫੇਰ-ਗੜ੍ਹੀਆ । ਚਉਵਾਇਆ=ਚਾਰੇ ਹਵਾਵਾਂ ਨਾਲ ਇਧਰ ਉਧਰ ਝੂਲਦਾ, ਡੋਲਣ ਵਾਲਾ । ਹੇ ਚੁਫੇਰ-ਗੜ੍ਹੀਏ, ਡੋਲਣ ਵਾਲੇ ਸ਼ੇਖ ! ਆਪਣੇ ਏਸ ਮਨ ਨੂੰ ਇਕ ਟਿਕਾਣੇ ਲਿਆ, ਇਕਾਗਰ ਕਰ । (ਇਸੇ ਸ਼ੇਖ ਨੂੰ ਅਗੇ ਵਾਰ ਬਿਹਾਗੜਾ ਵਿਚ ਸੰਬੋਧਨ ਕਰ ਕੇ ਸਿਖਿਆ ਦਿੱਤੀ ਸੀ । ਦੇਖੋ ਪੰਨਾ ੫੫੧, ਫੁਟ ਨੋਟ ‡।)
੨੪ ਏਧਰ ਤੇ ਓਧਰ ਦੀਆਂ ਗੱਲਾਂ ਛਡ, ਗੁਰੂ ਦੇ ਉਪਦੇਸ਼ ਨੂੰ ਸਮਝ ।
੨੫ ਡਿਗ ਪਓ, ਸ਼ਰਨ ਲੈ ਲਓ ।
੨੬ ਸਿਆਣਾ ਹੈ ।
੨੭ ਉਮੈਦਾਂ ਅਤੇ ਖ਼ਾਹਸ਼ਾਂ ਸਾੜ ਕੇ ਦੁਨੀਆਂ ਵਿਚ ਆਪਣੇ ਆਪ ਨੂੰ ਪਰਾਹੁਣਾ ਸਮਝ ।
੨੮ ਹਰ ਹਾਲਤ ਵਿਚ ਵੀ ।
੨੯ ਫਿਟਕਾਰ ਹੈ !
੩੦ ਮੁਕਦੇ ਨਹੀਂ ।
੩੧ ਰਮਦੇ ਹਨ, ਗਾਂਦੇ ਹਨ ।
੩੨ ਹਰੀ ਨੇ ਦੇਹ ਰੂਪੀ ਚੋਲੀ (ਅੰਗੀ) ਸੋਹਣੀ ਬਣਾਈ ਹੈ ਅਤੇ ਭਗਤੀ ਕਰ ਕੇ ਇਹ ਚੋਲੀ ਕਸੀਦਾ ਕਢ ਕੇ ਪਹਿਨੀ ਹੈ ।
੩੩ ਇਸ ਨੂੰ ਬਹੁਤ ਸਾਰਾ ਰੇਸ਼ਮ ਲਗਾ ਹੈ ਕਈ ਤਰਾਂ ਤੇ ਕਿਸਮਾਂ ਦਾ ।
੩੪ ਮਨ ਵਿਚ ਪਰਖ ਕੇ, ਵਿਚਾਰ ਕੇ ।

---

* ਸ਼ਲੋਕ : ਨਾਮ ਤੋਂ ਬਿਨਾਂ ਮਨੁੱਖ ਭਟਕਦਾ ਰਹਿੰਦਾ ਹੈ । ਇਹ ਨਾਮ ਗੁਰਬਾਣੀ ਦੀ ਵਿਚਾਰ ਤੋਂ ਮਿਲਦਾ ਹੈ । ਗੁਰੂ ਦਾ ਅਨੁਸਾਰੀ ਹੋਣ ਨਾਲ ਜ਼ਿੰਦਗੀ ਇਕ-ਰਸ ਭਰਮ ਰਹਿਤ ਅਤੇ ਨਿਸਚਿੰਤ ਹੋ ਜਾਂਦੀ ਹੈ । ਪਉੜੀ : ਹਰੀ-ਨਾਮ ਧਿਆਉਣ ਵਾਲੇ ਇੱਕੋ ਹਰੀ ਦੇ ਪਿਆਰ ਵਿਚ ਡੁਬੇ ਹੋਏ ਡਰ ਰਹਿਤ ਹੋ ਜਾਂਦੇ ਹਨ।

† ਸ਼ਲੋਕ : ਗੁਰ-ਸ਼ਬਦ ਦੇ ਵਿਚਾਰ ਤੋਂ ਅਗਿਆਨਤਾ ਦਾ ਹਨੇਰਾ ਦੂਰ ਹੋ ਕੇ ਮਨ ਵਿਚ ਨਾਮ ਆ ਵਸਦਾ ਹੈ । ਗੁਰ-ਸ਼ਬਦ ਇਕ ਹੈ, ਗੁਰੂ ਭੀ ਇਕ ਹੈ ; ਅਤੇ ਇਕੋ ਸ਼ਬਦ ਨੂੰ ਵਿਚਾਰਨਾ ਹੈ । ਇਹ ਹਰੀ-ਕਿਰਪਾ ਨਾਲ ਪ੍ਰਾਪਤ ਹੋਵੇ ਤਾਂ ਮਾਇਆ ਦੇ ਜ਼ਹਿਰ ਵਿਚੋਂ ਹੀ ਹਰੀ-ਨਾਮ ਰੂਪ ਅੰਮ੍ਰਿਤ ਪ੍ਰਗਟ ਹੋ ਜਾਂਦਾ ਹੈ। ਪਉੜੀ : ਕੂੜ ਵਾਲੀ ਜ਼ਿੰਦਗੀ ਹੋਵੇ ਤਾਂ ਸੱਚਾ ਨਾਮ ਚੰਗਾ ਹੀ ਨਹੀਂ ਲਗਦਾ । ਹਾਂ, ਗੁਰੂ ਮਿਲੇ ਤਾਂ ਕੂੜ ਦੂਰ ਹੋ ਕੇ ਸਤਿ-ਨਾਮ ਦਾ ਪਿਆਰ ਲਗ ਜਾਂਦਾ ਹੈ ।

‡ ਸ਼ਲੋਕ : ਮਨ ਨੂੰ ਇਕਾਗਰ ਕਰ ਕੇ ਗੁਰਬਾਣੀ ਵਿਚ ਲਾਉਣਾ ਚਾਹੀਦਾ ਹੈ । ਇਸ ਤਰਾਂ ਗੁਣ ਗਾ ਕੇ ਗੁਣੀ ਵਾਹਿਗੁਰੂ ਵਿਚ ਸਮਾ ਸਕਦੇ ਹਾਂ । ਪਉੜੀ : ਹਰੀ ਆਪ ਆਪਣਾ ਪਿਆਰ ਲਾਉਂਦਾ ਹੈ ।

ਹਰਿ ॥ ਜਨੁ ਨਾਨਕੁ [1]ਕਹੈ ਵਿਚਾਰਾ ਗੁਰਮੁਖਿ ਹਰਿ ਸਤਿ ਹਰਿ ॥ ੧੧ ॥ *ਸਲੋਕੁ ਮः ੩ ॥ [2]ਪਰਬਾਇ ਸਾਖੀ ਮਹਾਪੁਰਖ ਬੋਲਦੇ ਸਾਝੀ ਸਗਲ ਜਹਾਨੈ ॥ ਗੁਰਮੁਖਿ ਹੋਇ ਸੁ ਭਉ ਕਰੇ ਆਪਣਾ ਆਪੁ ਪਛਾਣੈ ॥ [3]ਗੁਰਪਰਸਾਦੀ ਜੀਵਤੁ ਮਰੈ ਤਾ ਮਨ ਹੀ ਤੇ ਮਨੁ ਮਾਨੈ ॥ ਜਿਨ ਕਉ [4]ਮਨ ਕੀ ਪਰਤੀਤਿ ਨਾਹੀ ਨਾਨਕ [5]ਸੇ ਕਿਆ ਕਥਹਿ ਗਿਆਨੈ ॥ ੧ ॥ ਮः ੩ ॥ ਗੁਰਮੁਖਿ ਚਿਤੁ ਨ ਲਾਇਓ ਅੰਤਿ ਦੁਖੁ ਪਹੁਤਾ[6] ਆਇ ॥ [7]ਅੰਦਰਹੁ ਬਾਹਰਹੁ ਅੰਧਿਆਂ ਸੁਧਿ ਨ ਕਾਈ ਪਾਇ ॥ ਪੰਡਿਤ ਤਿਨ ਕੀ ਬਰਕਤੀ[8] ਸਭੁ ਜਗਤੁ ਖਾਇ ਜੋ ਰਤੇ[9] ਹਰਿਨਾਇ ॥ ਜਿਨ ਗੁਰ ਕੈ ਸਬਦਿ ਸਲਾਹਿਆ ਹਰਿ ਸਿਉ ਰਹੇ ਸਮਾਇ ॥ ਪੰਡਿਤ [10]ਦੂਜੈ ਭਾਇ ਬਰਕਤਿ ਨ ਹੋਵਈ ਨਾ ਧਨੁ ਪਲੈ ਪਾਇ ॥ ਪੜਿ ਥਕੇ ਸੰਤੋਖੁ ਨ ਆਇਓ [11]ਅਨਦਿਨੁ ਜਲਤ ਵਿਹਾਇ ॥ [12]ਕੂਕ ਪੂਕਾਰ ਨ ਚੁਕਈ ਨਾ ਸੰਸਾ ਵਿਚਹੁ ਜਾਇ ॥ ਨਾਨਕ [13]ਨਾਮ ਵਿਹੂਣਿਆ ਮੁਹਿ ਕਾਲੈ ਉਠਿ ਜਾਇ ॥ ੨ ॥ ਪਉੜੀ ॥ [14]ਹਰਿ ਸਜਣ ਮੇਲਿ ਪਿਆਰੇ ਮਿਲਿ ਪੰਥੁ ਦਸਾਈ ॥ ਜੋ ਹਰਿ ਦਸੇ ਮਿਤੁ ਤਿਸੁ ਹਉ ਬਲਿ ਜਾਈ ॥ [15]ਗੁਣ ਸਾਝੀ ਤਿਨ ਸਿਉ ਕਰੀ ਹਰਿਨਾਮੁ ਧਿਆਈ ॥ ਹਰਿ ਸੇਵੀ ਪਿਆਰਾ ਨਿਤ ਸੇਵਿ ਹਰਿ ਸੁਖੁ ਪਾਈ ॥ ਬਲਿਹਾਰੀ ਸਤਿਗੁਰ ਤਿਸੁ ਜਿਨਿ ਸੋਝੀ ਪਾਈ ॥ ੧੨ ॥ †ਸਲੋਕੁ ਮः ੩ ॥ [16]ਪੰਡਿਤ ਮੈਲੁ ਨ ਚੁਕਈ ਜੇ ਵੇਦ ਪੜੈ ਜੁਗ ਚਾਰਿ ॥ [17]ਤ੍ਰੈ ਗੁਣ ਮਾਇਆ ਮੂਲੁ ਹੈ ਵਿਚਿ ਹਉਮੈ ਨਾਮੁ ਵਿਸਾਰਿ ॥ ਪੰਡਿਤ ਭੂਲੇ ਦੂਜੈ[18] ਲਾਗੇ ਮਾਇਆ ਕੈ ਵਾਪਾਰਿ ॥ ਅੰਤਰਿ ਤ੍ਰਿਸਨਾ ਭੁਖ ਹੈ [19]ਮੂਰਖ ਭੁਖਿਆ ਮੁਏ ਗਵਾਰ ॥ ਸਤਿਗੁਰਿ ਸੇਵਿਐ ਸੁਖੁ ਪਾਇਆ ਸਚੈ ਸਬਦਿ ਵੀਚਾਰਿ ॥ ਅੰਦਰਹੁ ਤ੍ਰਿਸਨਾ ਭੁਖ ਗਈ ਸਚੈ ਨਾਇ ਪਿਆਰਿ ॥ ਨਾਨਕ ਨਾਮਿ ਰਤੇ ਸਹਜੇ[20] ਰਜੇ ਜਿਨਾ ਹਰਿ ਰਖਿਆ ਉਰਿਧਾਰਿ[21] ॥ ੧ ॥ ਮः ੩ ॥ ਮਨਮੁਖ ਹਰਿਨਾਮੁ ਨ ਸੇਵਿਆ ਦੁਖੁ ਲਗਾ ਬਹੁਤਾ ਆਇ ॥ ਅੰਤਰਿ ਅਗਿਆਨੁ ਅੰਧੇਰੁ ਹੈ ਸੁਧਿ ਨ ਕਾਈ ਪਾਇ ॥ [22]ਮਨਹਠਿ ਸਹਜਿ ਨ ਬੀਜਿਓ ਭੁਖਾ ਕਿ ਅਗੈ ਖਾਇ ॥ ਨਾਮੁ ਨਿਧਾਨੁ[23] ਵਿਸਾਰਿਆ ਦੂਜੈ ਲਗਾ ਜਾਇ ॥ ਨਾਨਕ ਗੁਰਮੁਖਿ[24] ਮਿਲਹਿ ਵਡਿਆਈਆ ਜੇ ਆਪੇ ਮੇਲਿ ਮਿਲਾਇ ॥ ੨ ॥ ਪਉੜੀ ॥ ਹਰਿ ਰਸਨਾ[25] ਹਰਿਜਸੁ ਗਾਵੈ [26]ਖਰੀ ਸੁਹਾਵਣੀ ॥ ਜੋ [27]ਮਨਿ ਤਨਿ ਮੁਖਿ ਹਰਿ ਬੋਲੈ ਸਾ ਹਰਿ ਭਾਵਣੀ ॥ ਜੋ ਗੁਰਮੁਖਿ[28] ਚਖੈ ਸਾਦੁ ਸਾ ਤ੍ਰਿਪਤਾਵਣੀ[29] ॥ ਗੁਣ ਗਾਵੈ ਪਿਆਰੇ ਨਿਤ ਗੁਣ ਗਾਇ ਗੁਣੀ ਸਮਝਾਵਣੀ ॥ ਜਿਸੁ ਹੋਵੈ ਆਪਿ ਦਇਆਲੁ [29]ਸਾ ਸਤਿਗੁਰੂ ਗੁਰੂ ਬੁਲਾਵਣੀ ॥ ੧੩ ॥ ‡ ਸਲੋਕੁ ਮः ੩ ॥ [30]ਹਸਤੀ ਸਿਰਿ ਜਿਉ ਅੰਕਸੁ ਹੈ

੧ ਦਾਸ ਗੁਰੂ ਰਾਹੀਂ ਵਿਚਾਰ ਕਰ ਕੇ ਕਹਿੰਦਾ ਹੈ ਕਿ ਹਰੀ ਸਤ, ਹਰੀ ਸਤ ਹੈ (ਅਬਨਾਸੀ ਹੈ, ਚਿਰੰਜੀਵ ਹੈ)।

੨ ਮਹਾਂ ਪੁਰਸ਼ ਲੋਕ ਕਿਸੇ ਖਾਸ ਆਦਮੀ ਯਾ ਮੌਕੇ ਦੀ ਬਾਬਤ ਸਿਖਿਆ ਕਹਿੰਦੇ ਹਨ, ਪਰ ਉਹ ਸਾਰੇ ਜਹਾਨ ਲਈ ਸਾਂਝੀ ਹੁੰਦੀ ਹੈ, ਸਾਰੇ ਲੋਕਾਂ ਉਤੇ ਘਟਦੀ ਹੈ।

੩ ਗੁਰੂ ਦੀ ਕਿਰਪਾ ਨਾਲ ਮਨੁਖ ਜੀਵਤ ਭਾਵ ਤੋਂ, ਅਪਣਤ ਤੋਂ ਹਟ ਜਾਵੇ, ਤਾਂ ਮਨ ਆਪਣੇ ਆਪ ਵਿਚ ਹੀ ਸੰਤੁਸ਼ਟ, ਸ਼ਾਂਤ ਹੋ ਜਾਂਦਾ ਹੈ। ਦੇਖੋ ਪੰ. ੫੯੭, ਨੋਟ ੨੧।

੪ ਆਪਣੇ ਮਨ ਵਿਚ ਨਿਸਚਾ ਨਹੀਂ।

੫ ਉਹ ਦੂਸਰਿਆਂ ਨੂੰ ਕੀ ਗਿਆਨ ਦੀਆਂ ਗੱਲਾਂ ਦਸਦੇ ਹਨ? ਕੋਈ ਲਾਭ ਨਹੀਂ।

੬ ਪਹੁੰਚਿਆ, ਮਿਲਿਆ।

੭ ਅੰਦਰੋਂ ਉਹਨਾਂ ਦਾ ਮਨ ਅਗਿਆਨੀ ਹੈ, ਬਾਹਰੋਂ ਕੰਮ ਉਹਨਾਂ ਦੇ ਮੂਰਖਾਂ ਵਾਲੇ ਹਨ, ਉਹਨਾਂ ਨੂੰ ਕੋਈ ਸਮਝ ਨਹੀਂ ਹੈ।

੮ ਬਰਕਤ ਨਾਲ, ਉਹਨਾਂ ਦੇ ਸਦਕੇ।

੯ ਮਸਤ, ਰਚੇ ਹੋਏ।

੧੦ ਮਾਇਆ ਦੇ ਮੋਹ, ਦ੍ਵੈਤ ਭਾਵ ਨਾਲ।

੧੧ ਹਮੇਸ਼ਾ ਉਮਰ ਸੜਦਿਆਂ ਲੰਘਦੀ ਹੈ।

੧੨ ਉਹਨਾਂ ਦਾ ਰੋਣਾ ਚੀਕਣਾ (ਸ਼ਿਕਾਇਤ) ਕਦੇ ਦੂਰ ਨਹੀਂ ਹੁੰਦਾ, ਨਾ ਮਨ ਵਿਚੋਂ ਭਰਮ ਜਾਂਦਾ ਹੈ।

੧੩ ਨਾਮ ਤੋਂ ਹੀਨ (ਖਾਲੀ) ਪੁਰਸ਼ ਇਸ ਦੁਨੀਆਂ ਵਿਚੋਂ ਬੇਇੱਜ਼ਤ ਹੋ ਕੇ ਜਾਂਦੇ ਹਨ।

੧੪ ਹੇ ਪਿਆਰੇ ਹਰੀ! ਮੈਨੂੰ ਹਰੀ-ਸਜਣ (ਗੁਰਮੁਖ) ਮਿਲਾਓ, ਤਾਂ ਜੋ ਉਨ੍ਹਾਂ ਨੂੰ ਮਿਲ ਕੇ ਤੇਰਾ ਰਸਤਾ ਪੁੱਛਾਂ। ਜਿਹੜਾ ਸਜਣ ਹਰੀ (ਦਾ ਰਸਤਾ) ਦਸੇ ਉਸ ਉਤੇ ਕੁਰਬਾਨ ਜਾਵਾਂ।

੧੫ ਉਹਨਾਂ ਨਾਲ ਗੁਣਾਂ ਦੀ ਸਾਂਝ, ਵਿਹਾਰ ਕਰਾਂ, ਉਹਨਾਂ ਤੋਂ ਗੁਣ ਸਿਖਾਂ।

੧੬ ਹੇ ਪੰਡਿਤ! ਪਾਪਾਂ ਦੀ ਮੈਲ ਦੂਰ ਨਹੀਂ ਹੁੰਦੀ, ਭਾਵੇਂ ਕੋਈ ਚਾਰ ਜੁਗ (ਬਹੁਤਾ ਚਿਰ) ਵੇਦ (ਯਾ ਕੋਈ ਧਰਮ ਪੁਸਤਕ) ਪਿਆ ਪੜ੍ਹੇ।

੧੭ ਤਿੰਨ ਗੁਣ ਮਾਇਆ ਦੀ ਜੜ੍ਹ ਹਨ। ਦੇਖੋ ਪੰ: ੩੯੯, ਫੁਟ ਨੋਟ †।

੧੮ ਦੂਜੀ ਗਲ ਵਿਚ, ਮਾਇਆ ਦੇ ਪਿਆਰ ਵਿਚ, ਮਾਇਆ ਦੇ ਵਪਾਰ ਵਿਚ।

੧੯ ਲੋਭ ਵਿਚ, ਭੁਖ ਵਿਚ ਉਹ ਮੂਰਖ ਪਏ ਮਰਦੇ ਹਨ।

੨੦ ਸੁਭਾਵਕ ਹੀ।

੨੧ ਮਨ ਵਿਚ ਧਾਰ ਕੇ, ਵਸਾ ਕੇ।

੨੨ ਮਨ ਦੇ ਹਠ ਨਾਲ ਕਰਮ ਧਰਮ ਪੂਜਾ ਤਪ ਕਰਦੇ ਰਹੇ, ਪਰ ਸੁਭਾਵਕ ਕੁਦਰਤੀ ਪ੍ਰੇਮ ਨਾਲ ਨਾਮ ਦਾ ਬੀਜ ਨਾ ਬੀਜਿਆ; ਅਗਲੇ ਜਹਾਨ ਵਿਚ ਉਹ ਆਤਮਕ ਤੌਰ ਤੇ ਭੁਖਾ ਮਨੁਖ ਕੀ ਖਾਵੇ? 'ਸਹਜ' ਲਈ ਦੇਖੋ ਪੰ. ੩੭੦, ਫੁਟ ਨੋਟ §।

੨੩ ਸਭ ਸੁਖਾਂ ਦਾ ਘਰ, ਖਜ਼ਾਨਾ।

੨੪ ਗੁਰੂ ਦੁਆਰਾ।

੨੫ ਜੀਭ।

੨੬ ਬਹੁਤ ਸੋਹਣੀ, ਅਸਲ ਸੋਹਣੀ ਹੈ।

੨੭ ਮਨ ਨਾਲ, ਤਨ ਨਾਲ, ਆਪਣੇ ਦਿਲ ਦੇ ਖ਼ਿਆਲਾਂ ਅਤੇ ਸਰੀਰ ਦੇ ਕੰਮ ਦੁਆਰਾ ਹਰੀ ਨੂੰ ਸਿਮਰਦੀ ਹੈ।

੨੮ ਰੋਜ਼ ਜਾਂਦੀ ਹੈ।

੨੯ ਉਹ ਜੀਭ ਗੁਰੂ ਗੁਰੂ ਜਪਦੀ ਹੈ।

੩੦ ਜਿਸ ਤਰ੍ਹਾਂ ਹਾਥੀ ਦੇ ਸਿਰ ਉਤੇ ਕੁੰਡਾ ਹੈ (ਅਤੇ ਉਹ ਕੁੰਡੇ ਦੇ ਇਸ਼ਾਰੇ ਉਤੇ ਚਲਦਾ ਹੈ)। ਅੰਕਸ=ਲੋਹੇ ਦਾ ਕੁੰਡਾ ਜੋ ਮਹਾਵਤ ਹਾਥੀ ਦੇ ਸਿਰ ਉਤੇ ਚੋਭ ਕੇ ਉਸ ਨੂੰ ਚਲਾਂਦਾ ਹੈ।

---

* ਸ਼ਲੋਕ: ਗੁਰੂ ਮਹਾਂ ਪੁਰਖ ਤੋਂ ਸਿਖਿਆ ਲੈ ਕੇ ਆਪਣੇ ਮਨ ਨੂੰ ਨਿਸਚੇਵਾਨ ਬਣਾਨਾ ਚਾਹੀਦਾ ਹੈ; ਤਦ ਜਾ ਕੇ ਕਿਸੇ ਹੋਰ ਨੂੰ ਸਿਖਿਆ ਦੇਣ ਦਾ ਹੀਆ ਕਰਨਾ ਚਾਹੀਦਾ ਹੈ। ਦੂਜੇ ਭਾਵ ਵਿਚ ਰਹਿ ਕੇ ਆਦਮੀ ਭਾਵੇਂ ਕਿੰਨਾ ਪੜ੍ਹਿਆ ਹੋਇਆ ਹੋਵੇ ਹਰੀ ਦੀ ਗਲ ਕਰਨ ਜੋਗਾ ਨਹੀਂ ਹੁੰਦਾ। ਪਉੜੀ: ਮੈਨੂੰ ਐਸਾ ਹਰੀ-ਜਨ ਮੇਲੋ ਜਿਸ ਕੋਲੋਂ ਹਰੀ ਦੇ ਮਿਲਣ ਦੀਆਂ ਗਲਾਂ ਪੁੱਛਾਂ ਅਤੇ ਜਿਸ ਨਾਲ ਗੁਣਾਂ ਦੀ ਸਾਂਝ ਪਾ ਕੇ ਹਰੀ ਦੀ ਸੇਵਾ ਵਿਚ ਲੱਗਾਂ। ਇਹ ਹਰੀ-ਜਨ ਗੁਰੂ ਹੀ ਹੋ ਸਕਦਾ ਹੈ।

† ਸ਼ਲੋਕ: ਭਾਵੇਂ ਆਦਮੀ ਕਿੰਨਾ ਪੜ੍ਹਿਆ ਹੋਵੇ, ਅੰਦਰੋਂ ਹਉਮੈ ਤੇ ਤ੍ਰਿਸ਼ਨਾ ਦੀ ਮੈਲ ਨਹੀਂ ਜਾਂਦੀ ਜਦ ਤਕ ਕਿ ਗੁਰੂ ਦੀ ਮੰਨ ਕੇ ਨਾਮ ਨਾਲ ਪਿਆਰ ਨਾ ਕਰੇ। ਮਨਮੁਖ ਅਗਿਆਨਤਾ ਦੇ ਹਨੇਰੇ ਵਿਚ ਰਹਿੰਦਾ ਹੈ, ਉਸ ਨੂੰ ਕੋਈ ਸੁਧ-ਬੁਧ ਨਹੀਂ ਹੋ ਸਕਦੀ। ਗੁਰਮੁਖ ਹੋਣ ਨਾਲ ਹੀ ਵਡਿਆਈ ਮਿਲਦੀ ਹੈ। ਪਉੜੀ: ਗੁਰਮੁਖ ਹੋ ਕੇ ਜਸ ਗਾਉਣ ਨਾਲ ਹੀ ਹਰੀ ਨੂੰ ਭਾ ਸਕਦੇ ਹਾਂ।

‡ ਸ਼ਲੋਕ: ਗੁਰੂ ਦੇ ਅਗੇ ਆਪਣੇ ਆਪ ਨੂੰ ਸੁਟ ਕੇ ਅਤੁਟ ਸੇਵਾ ਕਰਨ ਨਾਲ ਆਦਮੀ ਗੁਰਮੁਖ ਬਣਦਾ ਹੈ। ਹਰੀ ਨੂੰ ਗੁਰਮੁਖ ਹੀ ਪ੍ਰਵਾਣ ਹਨ। ਪਉੜੀ: ਗੁਰਮੁਖ ਹੋਣ ਨਾਲ ਗੁਰੂ ਪ੍ਰੇਮ ਦਾਨ ਤੇ ਜੀਅ ਦਾਨ ਦਿੰਦਾ ਹੈ।

[੧]ਅਹਰਣਿ ਜਿਉ ਸਿਰੁ ਦੇਇ ॥ ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ ॥ [੨]ਇਉ ਗੁਰਮੁਖਿ ਆਪੁ ਨਿਵਾਰੀਐ ਸਭੁ ਰਾਜੁ ਸ੍ਰਿਸਟਿ ਕਾ ਲੇਇ ॥ ਨਾਨਕ ਗੁਰਮੁਖਿ ਬੁਝੀਐ [੩]ਜਾ ਆਪੇ ਨਦਰਿ ਕਰੇਇ ॥ ੧ ॥ ਮਃ ੩ ॥ ਜਿਨ ਗੁਰਮੁਖਿ[੪] ਨਾਮੁ ਧਿਆਇਆ [੫]ਆਏ ਤੇ ਪਰਵਾਣੁ ॥ ਨਾਨਕ [੬]ਕੁਲ ਉਧਾਰਹਿ ਆਪਣਾ ਦਰਗਹ ਪਾਵਹਿ ਮਾਣੁ ॥ ੨ ॥ ਪਉੜੀ ॥ [੭]ਗੁਰਮੁਖਿ ਸਖੀਆ ਸਿਖ ਗੁਰੂ ਮੇਲਾਈਆ ॥ ਇਕਿ ਸੇਵਕ ਗੁਰ ਪਾਸਿ ਇਕਿ ਗੁਰਿ ਕਾਰੈ ਲਾਈਆ ॥ ਜਿਨਾ ਗੁਰੁ ਪਿਆਰਾ [੮]ਮਨਿ ਚਿਤਿ ਤਿਨਾ [੯]ਭਾਉ ਗੁਰੂ ਦੇਵਾਈਆ ॥ [੧੦]ਗੁਰਸਿਖਾ ਇਕੋ ਪਿਆਰੁ ਗੁਰ ਮਿਤਾ ਪੁਤਾ ਭਾਈਆ ॥ ਗੁਰੁ ਸਤਿਗੁਰੁ ਬੋਲਹੁ ਸਭਿ [੧੧]ਗੁਰੁ ਆਖਿ ਗੁਰੂ ਜੀਵਾਈਆ ॥ ੧੪ ॥ *ਸਲੋਕੁ ਮਃ ੩ ॥ ਨਾਨਕ ਨਾਮੁ ਨ ਚੇਤਨੀ[੧੨] ਅਗਿਆਨੀ ਅੰਧੁਲੇ ਅਵਰੇ[੧੩] ਕਰਮ ਕਮਾਹਿ ॥ [੧੪]ਜਮ ਦਰਿ ਬਧੇ ਮਾਰੀਅਹਿ ਫਿਰਿ ਵਿਸਟਾ ਮਾਹਿ ਪਚਾਹਿ ॥ ੧ ॥ ਮਃ ੩ ॥ ਨਾਨਕ ਸਤਿਗੁਰੁ ਸੇਵਹਿ ਆਪਣਾ ਸੇ ਜਨ ਸਚੇ ਪਰਵਾਣੁ ॥ ਹਰਿ ਕੈ ਨਾਇ ਸਮਾਇ ਰਹੇ [੧੫]ਚੂਕਾ ਆਵਣੁ ਜਾਣੁ ॥ ੨ ॥ ਪਉੜੀ ॥ ਧਨੁ ਸੰਪੈ[੧੬] ਮਾਇਆ ਸੰਚੀਐ[੧੭] ਅੰਤੇ ਦੁਖਦਾਈ ॥ ਘਰ ਮੰਦਰ ਮਹਲ ਸਵਾਰੀਅਹਿ ਕਿਛੁ ਸਾਥਿ ਨ ਜਾਈ ॥ [੧੮]ਹਰ ਰੰਗੀ ਤੁਰੇ ਨਿਤ ਪਾਲੀਅਹਿ ਕਿਤੈ ਕਾਮਿ ਨ ਆਈ ॥ ਜਨ ਲਾਵਹੁ ਚਿਤੁ ਹਰਿਨਾਮ ਸਿਉ ਅੰਤਿ ਹੋਇ ਸਖਾਈ[੧੯] ॥ ਜਨ ਨਾਨਕ ਨਾਮੁ ਧਿਆਇਆ ਗੁਰਮੁਖਿ ਸੁਖੁ ਪਾਈ ॥ ੧੫ ॥ †ਸਲੋਕੁ ਮਃ ੩ ॥ ਬਿਨੁ ਕਰਮੈ[੨੦] ਨਾਉ ਨ ਪਾਈਐ [੨੧]ਪੂਰੈ ਕਰਮਿ ਪਾਇਆ ਜਾਇ ॥ ਨਾਨਕ ਨਦਰਿ ਕਰੇ ਜੇ ਆਪਣੀ ਤਾ ਗੁਰਮਤਿ ਮੇਲਿ ਮਿਲਾਇ ॥ ੧ ॥ ਮਃ ੩ ॥ [੨੨]ਇਕ ਦਝਹਿ ਇਕ ਦਬੀਅਹਿ ਇਕਨਾ ਕੁਤੇ ਖਾਹਿ ॥ ਇਕਿ ਪਾਣੀ ਵਿਚਿਉ ਸਟੀਅਹਿ ਇਕਿ ਭੀ ਫਿਰਿ ਹਸਣਿ ਪਾਹਿ ॥ ਨਾਨਕ ਏਵ ਨ ਜਾਪਈ ਕਿਥੈ ਜਾਇ ਸਮਾਹਿ ॥ ੨ ॥ ਪਉੜੀ ॥ ਤਿਨ ਕਾ ਖਾਧਾ ਪੈਧਾ[੨੩] ਮਾਇਆ ਸਭੁ ਪਵਿਤੁ[੨੪] ਹੈ ਜੋ [੨੫]ਨਾਮਿ ਹਰਿ ਰਾਤੇ ॥ ਤਿਨ ਕੇ ਘਰ ਮੰਦਰ ਮਹਲ ਸਰਾਈ ਸਭਿ ਪਵਿਤੁ ਹਹਿ ਜਿਨੀ ਗੁਰਮੁਖਿ ਸੇਵਕ ਸਿਖ [੨੬]ਅਭਿਆਗਤ ਜਾਇ ਵਰਸਾਤੇ ॥ ਤਿਨ ਕੇ [੨੭]ਤੁਰੇ ਜੀਨ ਖੁਰਗੀਰ ਸਭਿ ਪਵਿਤੁ ਹਹਿ ਜਿਨੀ ਗੁਰਮੁਖਿ ਸਿਖ ਸਾਧ ਸੰਤ ਚੜਿ ਜਾਤੇ ॥ ਤਿਨ ਕੇ ਕਰਮ ਧਰਮ ਕਾਰਜ ਸਭਿ ਪਵਿਤੁ ਹਹਿ ਜੋ ਬੋਲਹਿ ਹਰਿ ਹਰਿ [੨੮]ਰਾਮ ਨਾਮੁ ਹਰਿ ਸਾਤੇ ॥ [੨੯]ਜਿਨ ਕੈ ਪੋਤੈ ਪੁੰਨੁ ਹੈ ਸੇ ਗੁਰਮੁਖਿ ਸਿਖ [੩੦]ਗੁਰੂ ਪਹਿ ਜਾਤੇ ॥ ੧੬ ॥ ‡ਸਲੋਕੁ ਮਃ ੩ ॥ ਨਾਨਕ [੩੧]ਨਾਵਹੁ ਘੁਥਿਆ ਹਲਤੁ ਪਲਤੁ ਸਭੁ ਜਾਇ ॥ ਜਪੁ ਤਪੁ ਸੰਜਮੁ ਸਭੁ [੩੨]ਹਿਰਿ ਲਇਆ [੩੩]ਮੁਠੀ ਦੂਜੈ ਭਾਇ ॥ ਜਮ ਦਰਿ

੧ ਅਤੇ ਜਿਸ ਤਰਾਂ ਲੋਹੇ ਦੀ ਅਹਰਣ (ਲੋਹਾਰ ਦੇ ਅਗੇ) ਸਿਰ ਰਖ ਦੇਂਦੀ ਹੈ, ਏਸੇ ਤਰਾਂ ਮਨ ਤਨ ਗੁਰੂ ਦੇ ਅਰਪਨ ਕਰ ਕੇ ਇਸਤ੍ਰੀ (ਗੁਰ ਸਿਖ) ਖੜੀ, ਹਮੇਸ਼ਾਂ ਤਿਆਰ ਬਰ ਤਿਆਰ ਹੋ ਕੇ, ਸੇਵਾ ਕਰੇ।

੨ ਇਸ ਤਰਾਂ ਸਾਰੀ ਦੁਨੀਆਂ ਦਾ ਰਾਜ ਪ੍ਰਾਪਤ ਕਰ ਕੇ ਵੀ ਗੁਰੂ ਰਾਹੀਂ ਆਪਾ ਭਾਵ ਦੂਰ ਕਰੀਏ।

੩ ਜਦੋਂ ਆਪ ਹਰੀ ਕਿਰਪਾ ਕਰਦਾ ਹੈ।

੪ ਗੁਰੂ ਦੁਆਰਾ।

੫ ਓਹਨਾਂ ਦਾ ਜਨਮ ਲੈਣਾ ਸਫਲ ਹੈ।

੬ ਆਪਣਾ ਟੱਬਰ ਤਾਰ ਦੇਂਦੇ ਹਨ ਅਤੇ ਆਪ ਹਰੀ ਦੀ ਦਰਗਾਹ ਵਿਚ ਇੱਜ਼ਤ ਪਾਂਦੇ ਹਨ।

੭ ਗੁਰਮੁਖ ਸਹੇਲੀਆਂ ਭਾਵ ਗੁਰਸਿਖਾਂ ਨੂੰ ਗੁਰੂ ਆਪਣੇ ਨਾਲ ਮੇਲ ਲੈਂਦਾ ਹੈ। ਇਕ ਗੁਰੂ ਦੇ ਕੋਲ ਸੇਵਕ ਹੋ ਕੇ ਰਹਿੰਦੀਆਂ ਹਨ ਅਤੇ ਇਕਨਾਂ ਨੂੰ ਗੁਰੂ ਦੂਰ ਕੰਮ ਲਾ ਦੇਂਦਾ ਹੈ।

੮ ਮਨ ਵਿਚ, ਚਿਤ ਵਿਚ।

੯ ਗੁਰੂ ਓਹਨਾਂ ਨੂੰ ਵਾਹਿਗੁਰੂ ਤੋਂ ਪ੍ਰੇਮ-ਦਾਨ ਦਿਵਾਂਦਾ ਹੈ।

੧੦ ਗੁਰੂ ਸਾਰੇ ਸਿਖਾਂ ਨੂੰ ਮਿਤਰਾਂ, ਪੁਤਰਾਂ, ਭਰਾਵਾਂ ਵਾਲਾ ਇਕੋ ਜੇਹਾ ਪਿਆਰ ਕਰਦਾ ਹੈ।

੧੧ ਗੁਰੂ ਗੁਰੂ ਸਿਮਰੀਏ ਤਾਂ ਗੁਰੂ ਜਿਵਾ ਦੇਂਦਾ ਹੈ, ਆਤਮਕ ਜੀਵਨ ਦੇਂਦਾ ਹੈ।

੧੨ ਚੇਤਦੇ, ਸਿਮਰਦੇ।

੧੩ ਹੋਰ ਹੀ।

੧੪ ਜਮ ਦੇ ਦਰਵਾਜ਼ੇ ਤੇ ਬੰਨ੍ਹ ਕੇ ਮਾਰੇ ਜਾਂਦੇ ਹਨ; ਜੂਨਾਂ ਵਿਚ ਪੈਂਦੇ ਹਨ ਅਤੇ ਫੇਰ ਫੇਰ ਗੰਦਗੀ ਵਿਚ, ਪਾਪਾਂ ਵਿਚ, ਪੈ ਕੇ ਖੁਆਰ ਹੁੰਦੇ ਹਨ।

੧੫ ਜਨਮ ਮਰਨ ਮੁਕ ਗਿਆ।

੧੬ ਸੰਪਦਾ, ਦੌਲਤ।

੧੭ ਕੋਠੀ ਕਰੀਦੀ ਹੈ।

੧੮ ਰੰਗਾ ਰੰਗ, ਤਰਾਂ ਤਰਾਂ ਦੇ ਘੋੜੇ।

੧੯ ਮਦਦਗਾਰ।

੨੦ ਬਖਸ਼ਿਸ਼ ਤੋਂ।

੨੧ ਪੂਰੇ ਭਾਗਾਂ ਨਾਲ।

੨੨ ਇਕ ਮਰ ਕੇ ਸਾੜੇ ਜਾਂਦੇ ਹਨ, ਇਕ ਦੱਬੇ ਜਾਂਦੇ ਹਨ, ਇਕਨਾਂ ਨੂੰ ਕੁੱਤੇ ਖਾਂਦੇ ਹਨ, ਇਕ ਦਰਿਆ ਵਿਚ ਰੋੜ੍ਹੇ ਜਾਂਦੇ ਹਨ (ਦੇਖੋ ਪੰ. ੬੦੯, ਫੁਟ ਨੋਟ *), ਇਕ ਸੁਕੇ ਖੂਹ ਵਿਚ ਸਿਟੇ ਜਾਂਦੇ ਹਨ (ਜਿਵੇਂ ਪਾਰਸੀ ਲੋਕ ਕਰਦੇ ਹਨ)। ਇਹ ਕੁਝ ਪਤਾ ਨਹੀਂ ਲਗਦਾ ਕਿ ਰੂਹਾਂ ਕਿਥੇ ਜਾ ਵਸਦੀਆਂ ਹਨ।

੨੩ ਪੁਸ਼ਾਕਾਂ ਪਹਿਨਣਾ।

੨੪ ਪਵਿਤਰ, ਨਿਰਦੋਸ਼।

੨੫ ਹਰੀ ਦੇ ਨਾਮ ਵਿਚ ਰਚੇ ਹਨ, ਪ੍ਰੀਤ ਲਾਈ ਹੈ।

੨੬ ਅਤੇ ਤਿਆਗੀ ਸਾਧੂ ਜਾ ਕੇ ਸੁਖ ਪਾਂਦੇ ਹਨ।

੨੭ ਘੋੜੇ, ਜ਼ੀਨਾਂ, ਤਹਿਰੂ। ਖੁਰਗੀਰ [ਫਾ. ਖ਼ੁ-ਗੀਰ] ਪਸੀਨਾ ਜਜ਼ਬ ਕਰਨ ਵਾਲਾ, ਨਮਦਾ, ਤਹਿਰੂ ਜੋ ਜ਼ੀਨ ਦੇ ਹੇਠਾਂ ਪਾਈਦਾ ਹੈ।

੨੮ ਸੱਚੇ ਹਰੀ ਦਾ ਰਾਮ-ਨਾਮ। ।

੨੯ ਜਿਨ੍ਹਾਂ ਦੇ ਪੱਲੇ ਨੇਕੀ, ਧਰਮ ਹੈ। ਪੋਤੈ=ਪੋਤੇ ਵਿਚ, ਜੇਬ ਵਿਚ, ਪੱਲੇ।

੩੦ ਗੁਰੂ ਪਾਸ ਜਾਂਦੇ ਹਨ, ਗੁਰੂ ਨਾਲ ਜੁੜ ਜਾਂਦੇ ਹਨ।

੩੧ ਨਾਮ ਤੋਂ ਘੁਸ ਕੇ, ਵਿਛੜ ਕੇ, ਸਾਡਾ ਲੋਕ ਪਰਲੋਕ (ਦਾ ਸੁਖ) ਸਭ ਨਾਸ ਹੋ ਜਾਂਦਾ ਹੈ।

੩੨ ਖੋਹਿਆ ਜਾਂਦਾ ਹੈ, ਢਾਇਆ ਹੋ ਜਾਂਦਾ ਹੈ।

੩੩ ਅਤੇ ਦ੍ਵੈਤ ਭਾਵ, ਮਾਇਆ ਦੇ ਮੋਹ, ਵਿਚ ਠਗੇ ਜਾਂਦੇ ਹਨ।

---

* ਸ਼ਲੋਕ : ਹਰੀ-ਨਾਮ ਨੂੰ ਵਿਸਾਰਨ ਵਾਲੇ ਅਗਿਆਨੀ ਹਨ ; ਓਹ ਜੋ ਕਰਦੇ ਹਨ, ਅੱਨ੍ਹੇਵਾਹ ਹੀ ਕਰਦੇ ਹਨ। ਉਨ੍ਹਾਂ ਦਾ ਅੰਤ ਬੁਰਾ ਹੁੰਦਾ ਹੈ। ਪਰ ਜਿਹੜੇ ਗੁਰੂ ਨੂੰ ਸੇਂਵਦੇ ਹਨ, ਓਹ ਹਰੀ ਨੂੰ ਪ੍ਰਵਾਣ ਹੁੰਦੇ ਹਨ। ਪਉੜੀ : ਸੰਸਾਰਕ ਐਸ਼ਾਂ ਵਿਚ ਪੈਣ ਨਾਲ ਜ਼ਿੰਦਗੀ ਬਰਬਾਦ ਹੁੰਦੀ ਹੈ। ਹਰੀ-ਨਾਮ ਵਿਚ ਦਿਲ ਲਾਉਣ ਨਾਲ ਅੰਤ ਸਉਰਦਾ ਹੈ।

† ਸ਼ਲੋਕ : ਇਹ ਹਰੀ-ਨਾਮ ਹਰੀ ਦੀ ਆਪਣੀ ਕਿਰਪਾ ਨਾਲ ਮਿਲਦਾ ਹੈ। ਤਦ ਜਾ ਕੇ ਗੁਰੂ ਦੀ ਮਤ ਪ੍ਰਾਪਤ ਹੁੰਦੀ ਹੈ ਤੇ ਮਨੁਖ ਹਰੀ ਵਿਚ ਸਮਾ ਜਾਂਦਾ ਹੈ। ਨਹੀਂ ਤਾਂ ਮਨੁਖ ਦਾ ਅੰਤ ਨਿਰਾ ਸਰੀਰਕ ਅੰਤ ਹੀ ਹੁੰਦਾ ਹੈ ; ਉਸ ਨੂੰ ਮਰਨ ਤੇ ਸਾੜ ਦਿੰਦੇ ਹਨ, ਦੱਬ ਦਿੰਦੇ ਹਨ ਜਾਂ ਕਿਸੇ ਹੋਰ ਤਰੀਕੇ ਨਾਲ ਅੱਖਾਂ ਤੋਂ ਉਹਲੇ ਕਰ ਦਿੰਦੇ ਹਨ। ਪਰ ਇਸ ਕੋਲੋਂ ਵਧੇਰੇ ਉਸ ਦੀ ਗਤੀ ਕੋਈ ਨਹੀਂ ਦਿਸਦੀ। ਜੇ ਆਤਮਕ ਜ਼ਿੰਦਗੀ ਬਣਾਈ ਹੁੰਦੀ ਤਾਂ ਕਹਿ ਸਕਦੇ ਸਾਂ ਕਿ ਉਹ ਹਰੀ ਵਿਚ ਜਾ ਸਮਾਂਦਾ ਹੈ, ਪਰ ਇਸ ਹਾਲਤ ਵਿਚ ਕੁਝ ਨਹੀਂ ਕਹਿ ਸਕਦੇ। ਪਉੜੀ : ਜਿਹੜੇ ਹਰੀ ਨਾਮ ਵਿਚ ਲਗੇ ਰਹਿੰਦੇ ਹਨ, ਉਨ੍ਹਾਂ ਦੇ ਸੁਖ ਅਨੰਦ ਭੋਗਣੇ ਸਭ ਪਵਿੱਤਰ ਹਨ।

‡ ਸ਼ਲੋਕ : ਨਾਮ ਨੂੰ ਵਿਸਾਰਨ ਨਾਲ ਚੰਗੇ ਕਰਮ ਕੀਤੇ ਭੀ ਵਿਅਰਥ ਜਾਂਦੇ ਹਨ। ਨਿੰਦਕਾਂ ਦਾ ਤਾਂ ਹਾਲ ਹੀ ਨਾ ਪੁਛੋ ; ਉਨ੍ਹਾਂ ਦੀ ਬੁਰੀ ਬਾਬ ਹੁੰਦੀ ਹੈ। ਪਉੜੀ : ਹਰੀ-ਨਾਮ ਨਾਲ ਪਿਆਰ ਕਰਨ ਵਾਲੇ ਹਰੀ ਵਿਚ ਜਾ ਸਮਾਂਦੇ ਹਨ।

ਬਧੇ ਮਾਰੀਅਹਿ ਬਹੁਤੀ ਮਿਲੈ ਸਜਾਇ ॥ ੧ ॥ ਮਃ ੩ ॥ ਸੰਤਾ ਨਾਲਿ ਵੈਰੁ ਕਮਾਵਦੇ
ਦੁਸਟਾ[੧] ਨਾਲਿ ਮੋਹੁ ਪਿਆਰੁ ॥ [੨]ਅਗੈ ਪਿਛੈ ਸੁਖੁ ਨਹੀ ਮਰਿ ਜੰਮਹਿ [੩]ਵਾਰੋ
ਵਾਰ ॥ ਤ੍ਰਿਸਨਾ[੪] ਕਦੇ ਨ ਬੁਝਈ [੫]ਦੁਬਿਧਾ ਹੋਇ ਖੁਆਰੁ ॥ ਮੁਹ[੬] ਕਾਲੇ ਤਿਨਾ
ਨਿੰਦਕਾ [੭]ਤਿਤੁ ਸਚੈ ਦਰਬਾਰਿ ॥ [੮]ਨਾਨਕ ਨਾਮਿ ਵਿਹੂਣਿਆ ਨਾ ਉਰਵਾਰਿ ਨ
ਪਾਰਿ ॥ ੨ ॥ ਪਉੜੀ ॥ ਜੋ ਹਰਿਨਾਮੁ ਧਿਆਇਦੇ ਸੇ ਹਰਿ ਹਰਿ [੯]ਨਾਮਿ ਰਤੇ
ਮਨ ਮਾਹੀ ॥ ਜਿਨਾ [੧੦]ਮਨਿ ਚਿਤਿ ਇਕੁ ਅਰਾਧਿਆ ਤਿਨਾ ਇਕਸ[੧੧] ਬਿਨੁ ਦੂਜਾ
ਕੋ ਨਾਹੀ ॥ ਸੇਈ ਪੁਰਖ ਹਰਿ ਸੇਵਦੇ [੧੨]ਜਿਨ ਧੁਰਿ ਮਸਤਕਿ ਲੇਖੁ ਲਿਖਾਹੀ ॥
ਹਰਿ ਕੇ ਗੁਣ ਨਿਤ ਗਾਵਦੇ ਹਰਿ ਗੁਣ ਗਾਇ ਗੁਣੀ ਸਮਝਾਹੀ[੧੩] ॥ [੧੪]ਵਡਿਆਈ
ਵਡੀ ਗੁਰਮੁਖਾ ਗੁਰ ਪੂਰੈ ਹਰਿਨਾਮਿ ਸਮਾਹੀ ॥ ੧੮ ॥ *ਸਲੋਕੁ ਮਃ ੩ ॥
ਸਤਿਗੁਰ ਕੀ ਸੇਵਾ ਗਾਖੜੀ[੧੫] ਸਿਰੁ ਦੀਜੈ ਆਪੁ[੧੬] ਗਵਾਇ ॥ [੧੭]ਸਬਦਿ ਮਰਹਿ
ਫਿਰਿ ਨਾ ਮਰਹਿ ਤਾ ਸੇਵਾ ਪਵੈ ਸਭ ਥਾਇ ॥ ਪਾਰਸ ਪਰਸਿਐ[੧੮] ਪਾਰਸੁ
ਹੋਵੈ ਸਚਿ ਰਹੈ ਲਿਵ[੧੯] ਲਾਇ ॥ ਜਿਸੁ ਪੂਰਬਿ[੨੦] ਹੋਵੈ ਲਿਖਿਆ ਤਿਸੁ ਸਤਿਗੁਰੁ
ਮਿਲੈ ਪ੍ਰਭੁ ਆਇ ॥ ਨਾਨਕ ਗਣਤੈ[੨੧] ਸੇਵਕੁ ਨਾ ਮਿਲੈ ਜਿਸੁ ਬਖਸੇ ਸੋ ਪਵੈ ਥਾਇ ॥
੧ ॥ ਮਃ ੩ ॥ [੨੨]ਮਹਲੁ ਕੁਮਹਲੁ ਨ ਜਾਣਨੀ ਮੂਰਖ [੨੩]ਅਪਣੈ ਸੁਆਇ ॥
[੨੪]ਸਬਦੁ ਚੀਨਹਿ ਤਾ ਮਹਲੁ ਲਹਹਿ ਜੋਤੀ ਜੋਤਿ ਸਮਾਇ ॥ ਸਦਾ ਸਚੇ ਕਾ ਭਉ
ਮਨਿ ਵਸੈ ਤਾ [੨੫]ਸਭਾ ਸੋਝੀ ਪਾਇ ॥ [੨੬]ਸਤਿਗੁਰ ਅਪਣੈ ਘਰਿ ਵਰਤਦਾ ਆਪੇ
ਲਏ ਮਿਲਾਇ ॥ ਨਾਨਕ ਸਤਿਗੁਰਿ ਮਿਲਿਐ ਸਭ ਪੂਰੀ ਪਈ ਜਿਸ ਨੋ ਕਿਰਪਾ
ਕਰੇ ਰਜਾਇ ॥ ੨ ॥ ਪਉੜੀ ॥ ਧੰਨੁ ਧਨੁ ਭਾਗ ਤਿਨਾ ਭਗਤ ਜਨਾ [੨੭]ਜੋ ਹਰਿਨਾਮਾ
ਹਰਿ ਮੁਖਿ ਕਹਤਿਆ ॥ ਧਨੁ ਧਨੁ ਭਾਗ ਤਿਨਾ ਸੰਤ ਜਨਾ ਜੋ ਹਰਿ ਜਸੁ [੨੮]ਸ੍ਰਵਣੀ
ਸੁਣਤਿਆ ॥ ਧਨੁ ਧਨੁ ਭਾਗ ਤਿਨਾ ਸਾਧ ਜਨਾ ਹਰਿ ਕੀਰਤਨੁ ਗਾਇ
[੨੯]ਗੁਣੀ ਜਨ ਬਣਤਿਆ ॥ ਧਨੁ ਧਨੁ ਭਾਗ ਤਿਨਾ ਗੁਰਮੁਖਾ [੩੦]ਜੋ ਗੁਰ ਸਿਖ ਲੈ
ਮਨੁ ਜਿਣਤਿਆ ॥ ਸਭਦੂ ਵਡੇ ਭਾਗ ਗੁਰਸਿਖਾ ਕੇ ਜੋ ਗੁਰ ਚਰਣੀ ਸਿਖ
ਪੜਤਿਆ[੩੧] ॥ ੧੯ ॥ †ਸਲੋਕੁ ਮਃ ੩ ॥ [੩੨]ਬ੍ਰਹਮੁ ਬਿੰਦੈ ਤਿਸ ਦਾ ਬ੍ਰਹਮਤੁ
ਰਹੈ ਏਕ ਸਬਦਿ ਲਿਵ ਲਾਇ ॥ [੩੩]ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ
ਫਿਰਹਿ ਜੋ ਹਰਿ ਹਿਰਦੈ ਸਦਾ ਵਸਾਇ ॥ ਬਿਨੁ ਸਤਿਗੁਰ ਨਾਉ ਨ ਪਾਈਐ ਬੁਝਹੁ
ਕਰਿ ਵੀਚਾਰੁ ॥ ਨਾਨਕ ਪੂਰੈ ਭਾਗਿ ਸਤਿਗੁਰੁ ਮਿਲੈ ਸੁਖੁ ਪਾਏ ਜੁਗ ਚਾਰਿ ॥ ੧ ॥
ਮਃ ੩ ॥ [੩੪]ਕਿਆ ਗਭਰੂ ਕਿਆ ਬਿਰਧਿ ਹੈ ਮਨਮੁਖ ਤ੍ਰਿਸਨਾ ਭੁਖ ਨ ਜਾਇ ॥
[੩੫]ਗੁਰਮੁਖਿ ਸਬਦੇ ਰਤਿਆ ਸੀਤਲੁ ਹੋਏ ਆਪੁ ਗਵਾਇ ॥ [੩੬]ਅੰਦਰੁ ਤ੍ਰਿਪਤਿ

੧ ਦੇਸ਼ ਵਾਲਿਆਂ, ਖੋਟਿਆਂ, ਮਾੜਿਆਂ ।
੨ ਲੋਕ ਪਰਲੋਕ ਵਿਚ ।
੩ ਮੁੜ ਮੁੜ ਕੇ ।
੪ ਪਿਆਸ, ਪ੍ਰਾਪਤੀ ਦੀ ਇੱਛਾ।
੫ ਦ੍ਵੈਤ ਭਾਵ ਵਿਚ ਖੁਆਰ ਹੁੰਦੇ ਹਨ ।
੬ ਮੂੰਹ ।
੭ ਉਸ ਸਚੇ (ਹਰੀ) ਦੇ ।
੮ ਹੇ ਨਾਨਕ ! ਜਿਹੜੇ ਨਾਮ ਤੋਂ ਬਿਨਾਂ ਹਨ ਉਨ੍ਹਾਂ ਦਾ ਕੋਈ ਥਾਂ ਨਹੀਂ, ਨਾ ਉਰਾਰ ਨਾ ਪਾਰ, ਭਾਵ ਵਿਚੇ ਡੁਬਦੇ ਹਨ ।
੯ ਮਨ ਦੇ ਅੰਦਰ ਹੀ ਨਾਮ ਵਿਚ ਮਸਤ ਰਹਿੰਦੇ ਹਨ ।
੧੦ ਮਨ ਤੇ ਚਿਤ ਦ੍ਵਾਰਾ, ਭਾਵ ਦਿਲੋਂ ਮਨੋਂ ।
੧੧ ਇੱਕ ਵਾਹਿਗੁਰੂ ।
੧੨ ਜਿਨ੍ਹਾਂ ਦਾ ਧੁਰੋਂ ਹੀ (ਵਾਹਿਗੁਰੂ ਦੇ ਹਜ਼ੂਰੋਂ) ਮਥੇ ਤੇ ਲੇਖ (ਹੁਕਮ) ਲਿਖਿਆ ਹੋਇਆ ਹੈ ।
੧੩ ਮਨ ਨੂੰ ਗੁਣਾਂ ਕਰਕੇ ਸਮਝਾਉਂਦੇ ਹਨ ।
੧੪ ਗੁਰਮੁਖਾਂ ਦੀ ਵਡੀ ਮਹਾਨਤਾ ਹੈ ਜੋ ਪੂਰੇ ਗੁਰੂ ਦੁਆਰਾ ਹਰੀ-ਨਾਮ ਵਿਚ ਸਮਾਉਂਦੇ ਹਨ (ਮਿਲਦੇ ਹਨ) ।
੧੫ ਔਖੀ ਹੈ ।
੧੬ ਆਪਾ ਭਾਵ, ਹਉਮੈ ।
੧੭ ਜਿਹੜੇ ਗੁਰੂ ਦਾ ਉਪਦੇਸ਼ ਲੈ ਕੇ ਜੀਵਤ ਭਾਵ ਤੋਂ ਮਰਦੇ ਹਨ ।
੧੮ ਛੋਹਣ ਨਾਲ ।
੧੯ ਅਤੁਟ ਲਗਨ ।
੨੦ ਪਹਿਲਾਂ ਤੋਂ ਹੀ ਹਰੀ ਦੇ ਹਜ਼ੂਰੋਂ ।
੨੧ ਗਿਣਤੀਆਂ ਕਰਕੇ, ਭਾਵ ਇਹ ਖਿਆਲ ਕਰ ਕੇ ਕਿ ਮੈਂ ਇਹ ਚੰਗਾ ਕੰਮ ਕੀਤਾ, ਉਹ ਕੰਮ ਕੀਤਾ, ਆਦਿਕ ।
੨੨ ਥਾਂ-ਕੁਥਾਂ ; ਮੰਦਾ ਚੰਗਾ ।
੨੩ ਆਪਣੇ ਸੁਆਰਥ (ਗਰਜ਼, ਮਤਲਬ) ਕਰਕੇ (ਮੂਰਖ ਲੋਕ ਚੰਗਾ ਮੰਦਾ ਨਹੀਂ ਜਾਣਦੇ) ।
੨੪ ਜੇ ਸਬਦ (ਗੁਰਾਂ ਦੇ ਉਪਦੇਸ਼ ਨੂੰ) ਪਛਾਨਣ ਤਾਂ ਆਪਣਾ ਅਸਲੀ ਠਿਕਾਣਾ ਲਭ ਲੈਣ (ਭਾਵ ਹਰੀ ਦੀ ਹਜ਼ੂਰੀ ਪ੍ਰਾਪਤ ਕਰਨ) ਅਤੇ ਉਨ੍ਹਾਂ ਦੀ ਆਤਮ-ਜੋਤ ਹਰੀ ਦੀ ਪ੍ਰਮਾਤਮ ਜੋਤ ਵਿਚ ਰਲ ਜਾਵੇ (ਭਾਵ ਹਰੀ ਨਾਲ ਇਕ-ਮਿਕ ਹੋ ਜਾਣ) ।
੨੫ ਸਾਰੀ ਸੋਝੀ, ਹਰ ਤਰ੍ਹਾਂ ਦੀ ਸਮਝ।
੨੬ ਸਤਿਗੁਰੂ ਉਨ੍ਹਾਂ ਦੇ ਅੰਦਰ ਹੀ ਵਸਦਾ ਹੈ ਤੇ ਆਪੇ ਹੀ ਉਨ੍ਹਾਂ ਨੂੰ ਮਿਲਾ ਲੈਂਦਾ ਹੈ ।
੨੭ ਜੋ ਹਰੀ-ਨਾਮ ਨੂੰ ਮੂੰਹੋਂ ਕਹਿੰਦੇ ਹਨ ।
੨੮ ਕੰਨੀਂ ਸੁਣਦੇ ਹਨ ।
੨੯ ਗੁਣੀ-ਜਨ ਬਣ ਜਾਂਦੇ ਹਨ ।
੩੦ ਜੋ ਗੁਰੂ ਦੀ ਸਿਖਿਆ ਲੈ ਕੇ ਮਨ ਨੂੰ ਜਿਤ ਲੈਂਦੇ ਹਨ ।
੩੧ ਪੈਂਦੇ ਹਨ ।
੩੨ ਜੋ ਬ੍ਰਹਮ ਨੂੰ ਜਾਣਦਾ ਹੈ, ਉਸ ਦਾ ਬ੍ਰਹਮਣ-ਪੁਣਾ ਕਾਇਮ ਰਹਿੰਦਾ ਹੈ । ਵੇਖੋ ਪੰਨਾ ੫੧੨, ਨੋਟ ੭ ।
੩੩ ਵੇਖੋ ਪੰਨਾ ੩੫੩, ਫੁਟ ਨੋਟ *, ਅਤੇ ਪੰਨਾ ੩੯੦, ਫੁਟ ਨੋਟ * ।
੩੪ ਭਾਵੇਂ ਜਵਾਨ ਹੋਵੇ ਭਾਵੇਂ ਬੁਢਾ, ਆਪ-ਹੁਦਰੇ ਮਨੁਖ ਦੀ ਪਿਆਸ ਤੇ ਭੁਖ ਨਹੀਂ ਜਾਂਦੀ ।
੩੫ ਗੁਰੂ ਦੀ ਮੰਨਣ ਵਾਲੇ ਪੁਰਸ਼ ਨਾਮ ਵਿਚ ਮਸਤ ਹੋਣ ਕਰਕੇ ਅਪਣਾ ਆਪ ਗਵਾ ਕੇ ਠੰਢੇ ਹੋ ਜਾਂਦੇ ਹਨ ।
੩੬ ਉਨ੍ਹਾਂ ਦਾ ਅੰਦਰਾ (ਦਿਲ) ਰੱਜ ਕੇ ਸ਼ਾਂਤ ਹੋ ਜਾਂਦਾ ਹੈ ।

* ਸ਼ਲੋਕ : ਗੁਰੂ ਤੋਂ ਹਰੀ ਮਿਲਦਾ ਹੈ । ਪਉੜੀ : ਓਹ ਵਡਭਾਗੀ ਹਨ ਜਿਨ੍ਹਾਂ ਨੂੰ ਗੁਰੂ ਮਿਲਦਾ ਹੈ ।

† ਸ਼ਲੋਕ : ਹਰੀ-ਨਾਮ ਗੁਰੂ ਤੋਂ ਬਿਨਾਂ ਨਹੀਂ ਮਿਲ ਸਕਦਾ । ਨਾਮ ਮਿਲਣ ਨਾਲ ਹੀ ਹਉਮੈ ਦੂਰ ਹੋ ਕੇ ਮਨ ਪੂਰਨ ਸ਼ਾਂਤੀ ਵਿਚ ਆਉਂਦਾ ਹੈ । ਪਉੜੀ : ਧੰਨ ਹੈ ਉਹ ਆਦਮੀ ਜੋ ਗੁਰੂ ਨੂੰ ਮਿਲ ਕੇ ਆਪਣਾ ਜਨਮ ਸਵਾਰਦਾ ਹੈ ।

ਸੰਤੋਖਿਆ ਫਿਰਿ ਭੁਖ ਨ ਲਗੈ ਆਇ ॥ ਨਾਨਕ [੧]ਜਿ ਗੁਰਮੁਖਿ ਕਰਹਿ ਸੋ ਪਰਵਾਣੁ ਹੈ ਜੋ ਨਾਮਿ ਰਹੇ ਲਿਵ ਲਾਇ ॥ ੨ ॥ ਪਉੜੀ ॥ ਹਉ ਬਲਿਹਾਰੀ ਤਿੰਨ ਕੰਉ ਜੋ ਗੁਰਮੁਖਿ ਸਿਖਾ[੨] ॥ ਜੋ ਹਰਿਨਾਮੁ ਧਿਆਇਦੇ ਤਿਨ ਦਰਸਨੁ ਪਿਖਾ[੩] ॥ ਸੁਣਿ ਕੀਰਤਨੁ ਹਰਿ ਗੁਣ ਰਵਾ[੪] ਹਰਿ ਜਸੁ ਮਨਿ ਲਿਖਾ ॥ ਹਰਿਨਾਮੁ ਸਲਾਹੀ [੫]ਰੰਗ ਸਿਉ [੬]ਸਭਿ ਕਿਲਵਿਖ ਕ੍ਰਿਖਾ ॥ [੭]ਧਨੁ ਧੰਨੁ ਸੁਹਾਵਾ ਸੋ ਸਰੀਰੁ ਥਾਨੁ ਹੈ ਜਿਥੈ ਮੇਰਾ ਗੁਰੁ ਧਰੇ ਵਿਖਾ ॥ ੧੯ ॥ *ਸਲੋਕੁ ਮਃ ੩ ॥ ਗੁਰ ਬਿਨੁ ਗਿਆਨੁ ਨ ਹੋਵਈ ਨਾ ਸੁਖੁ ਵਸੈ ਮਨਿ ਆਇ ॥ ਨਾਨਕ [੮]ਨਾਮ ਵਿਹੂਣੇ ਮਨਮੁਖੀ ਜਾਸਨਿ ਜਨਮੁ ਗਵਾਇ ॥ ੧ ॥ ਮਃ ੩ ॥ [੯]ਸਿਧ ਸਾਧਿਕ ਨਾਵੈ ਨੋ ਸਭਿ ਖੋਜਦੇ [੧੦]ਥਕਿ ਰਹੇ ਲਿਵ ਲਾਇ ॥ ਬਿਨੁ ਸਤਿਗੁਰ ਕਿਨੈ ਨ ਪਾਇਓ [੧੧]ਗੁਰਮੁਖਿ ਮਿਲੈ ਮਿਲਾਇ ॥ ਬਿਨੁ ਨਾਵੈ ਪੈਨਣੁ ਖਾਣੁ ਸਭੁ ਬਾਦਿ[੧੨] ਹੈ [੧੩]ਧਿਗੁ ਸਿਧੀ ਧਿਗੁ ਕਰਮਾਤਿ ॥ ਸਾ ਸਿਧਿ ਸਾ ਕਰਮਾਤਿ ਹੈ ਅਚਿੰਤੁ ਕਰੇ ਜਿਸੁ ਦਾਤਿ ॥ ਨਾਨਕ ਗੁਰਮੁਖਿ[੧੪] ਹਰਿਨਾਮੁ ਮਨਿ ਵਸੈ ਏਹਾ ਸਿਧਿ ਏਹਾ ਕਰਮਾਤਿ ॥ ੨ ॥ ਪਉੜੀ ॥ ਹਮ ਢਾਢੀ[੧੫] ਹਰਿਪ੍ਰਭ ਖਸਮ[੧੬] ਕੇ ਨਿਤ [੧੭]ਗਾਵਹ ਹਰਿ ਗੁਣ ਛੰਤਾ ॥ ਹਰਿ ਕੀਰਤਨੁ ਕਰਹ ਹਰਿ ਜਸੁ ਸੁਣਹ ਤਿਸੁ [੧੮]ਕਵਲਾ ਕੰਤਾ ॥ ਹਰਿ ਦਾਤਾ ਸਭੁ ਜਗਤੁ ਭਿਖਾਰੀਆ [੧੯]ਮੰਗਤ ਜਨ ਜੰਤਾ ॥ [੨੦]ਹਰਿ ਦੇਵਹੁ ਦਾਨੁ ਦਇਆਲ ਹੋਇ ਵਿਚਿ ਪਾਥਰ ਕ੍ਰਿਮ ਜੰਤਾ ॥ ਜਨ ਨਾਨਕ ਨਾਮੁ ਧਿਆਇਆ ਗੁਰਮੁਖਿ ਧਨਵੰਤਾ[੨੧] ॥ ੨੦ ॥ †ਸਲੋਕੁ ਮਃ ੩ ॥ [੨੨]ਪੜਣਾ ਗੁੜਣਾ ਸੰਸਾਰ ਕੀ ਕਾਰ ਹੈ ਅੰਦਰਿ ਤ੍ਰਿਸਨਾ ਵਿਕਾਰੁ ॥ ਹਉਮੈ ਵਿਚਿ ਸਭਿ ਪੜਿ ਥਕੇ [੨੩]ਦੂਜੈ ਭਾਇ ਖੁਆਰੁ ॥ ਸੋ ਪੜਿਆ ਸੋ ਪੰਡਿਤੁ ਬੀਨਾ[੨੪] ਗੁਰ ਸਬਦਿ ਕਰੇ ਵੀਚਾਰੁ ॥ [੨੫]ਅੰਦਰੁ ਖੋਜੈ ਤਤੁ ਲਹੈ ਪਾਏ ਮੋਖ ਦੁਆਰੁ ॥ [੨੬]ਗੁਣ ਨਿਧਾਨੁ ਹਰਿ ਪਾਇਆ ਸਹਜਿ ਕਰੇ ਵੀਚਾਰੁ ॥ ਧੰਨੁ ਵਾਪਾਰੀ ਨਾਨਕਾ ਜਿਸੁ ਗੁਰਮੁਖਿ[੧੪] ਨਾਮੁ ਅਧਾਰੁ[੨੭] ॥ ੧ ॥ ਮਃ ੩ ॥ [੨੮]ਵਿਣੁ ਮਨੁ ਮਾਰੇ ਕੋਇ ਨ ਸਿਝਈ ਵੇਖਹੁ ਕੋ ਲਿਵ ਲਾਇ ॥ [੨੯]ਭੇਖਧਾਰੀ ਤੀਰਥੀ ਭਵਿ ਥਕੇ ਨਾ ਏਹੁ ਮਨੁ ਮਾਰਿਆ ਜਾਇ ॥ ਗੁਰਮੁਖਿ[੧੪] ਏਹੁ ਮਨੁ ਜੀਵਤੁ ਮਰੈ ਸਚਿ ਰਹੈ ਲਿਵ ਲਾਇ ॥ ਨਾਨਕ ਇਸੁ ਮਨ ਕੀ ਮਲੁ ਇਉ ਉਤਰੈ [੩੦]ਹਉਮੈ ਸਬਦਿ ਜਲਾਇ ॥ ੨ ॥ ਪਉੜੀ ॥ ਹਰਿ ਹਰਿ ਸੰਤ ਮਿਲਹੁ ਮੇਰੇ ਭਾਈ [੩੧]ਹਰਿਨਾਮੁ ਦ੍ਰਿੜਾਵਹੁ ਇਕ ਕਿਨਕਾ ॥ [੩੨]ਹਰਿ ਹਰਿ ਸੀਗਾਰੁ ਬਨਾਵਹੁ ਹਰਿ ਜਨ ਹਰਿ ਕਾਪੜੁ ਪਹਿਰਹੁ ਖਿਮ ਕਾ ॥ ਐਸਾ ਸੀਗਾਰੁ ਮੇਰੇ ਪ੍ਰਭ ਭਾਵੈ ਹਰਿ ਲਾਗੈ ਪਿਆਰਾ [੩੩]ਪ੍ਰਿਮ ਕਾ ॥ ਹਰਿ ਹਰਿ ਨਾਮੁ ਬੋਲਹੁ ਦਿਨੁ ਰਾਤੀ ਸਭਿ ਕਿਲਬਿਖ ਕਾਟੈ ਇਕ ਪਲਕਾ[੩੪] ॥ ਹਰਿ ਹਰਿ ਦਇਆਲੁ ਹੋਵੈ

੧ ਜੇ ਗੁਰਮੁਖ ਹਰੀ-ਨਾਮ ਵਿਚ ਲਗਨ ਲਾ ਰੱਖਦੇ ਹਨ, ਓਹ ਜੋ ਕੁਝ ਭੀ ਕਰਨ ਉਹ ਕਬੂਲ ਪੈਂਦਾ ਹੈ।
੨ ਸਿੱਖ ਹਨ।
੩ ਵੇਖਾਂ।
੪ ਉਚਾਰਾਂ, ਵਰਨਣ ਕਰਾਂ।
੫ ਪ੍ਰੇਮ ਨਾਲ।
੬ ਸਾਰੇ ਪਾਪ ਵਾਹ ਸਿਟੇ, ਭਾਵ ਸਾਰਿਆਂ ਪਾਪਾਂ ਦੀਆਂ ਜੜ੍ਹਾਂ ਪੁਟ ਦਿਤੀਆਂ।
੭ ਉਹ ਸਰੀਰ ਧੰਨ ਹੈ ਤੇ ਉਹ ਥਾਂ ਸੋਹਣਾ ਹੈ ਜਿਥੇ ਮੇਰਾ ਗੁਰੂ ਕਦਮ (ਪੈਰ) ਰਖਦਾ ਹੈ।
੮ ਨਾਮ ਤੋਂ ਖ਼ਾਲੀ ਆਪ-ਹੁਦਰੇ।
੯ ਸਿਧੀ ਨੂੰ ਪ੍ਰਾਪਤ ਹੋਏ (ਕਰਾਮਾਤੀ ਸਾਧੂ) ਅਤੇ ਸਾਧਨਾਂ ਕਰਨ ਵਾਲੇ।
੧੦ ਬਿਰਤੀ ਜੋੜ ਜੋੜ ਕੇ ਥਕ ਗਏ।
੧੧ ਗੁਰੂ ਦੁਆਰਾ ਮਿਲਾਇਆ ਮਿਲਦਾ ਹੈ।
੧੨ ਵਿਅਰਥ, ਫ਼ਜ਼ੂਲ, ਬੇਫ਼ਾਇਦਾ।
੧੩ ਲਾਹਨਤ ਹੈ ਅਜੇਹੀ ਸਿਧੀ ਨੂੰ ਤੇ ਧ੍ਰਿਗ ਹੈ ਅਜੇਹੀ ਕਰਾਮਾਤ ਨੂੰ!
੧੪ ਗੁਰੂ ਦੁਆਰਾ।
੧੫ ਯਸ ਗਾਵਣ ਵਾਲੇ।
੧੬ ਸੁਆਮੀ, ਮਾਲਕ ਭਾਵ ਕਰਤਾਰ।
੧੭ ਹਰੀ ਦੇ ਗੁਣਾਂ ਦੇ ਛੰਦ ਗਾਉਂਦੇ ਹਾਂ।
੧੮ ਮਾਇਆ ਦੇ ਪਤੀ ਦਾ, ਭਾਵ ਕਰਤਾਰ ਦਾ।
੧੯ ਹੋਰ ਸਾਰੇ ਲੋਕੀ (ਜੀਵ ਜੰਤ) ਮੰਗਤੇ ਹਨ।
੨੦ ਹੇ ਹਰੀ! ਪਥਰਾਂ ਵਿਚ ਦੇ ਕੀੜੇ ਕਿਰਮਾਂ ਨੂੰ ਭੀ ਦਿਆਲ ਹੋ ਕੇ ਦਾਤ ਦਿੰਦੇ ਹੋ।
੨੧ ਧਨਵਾਨ, ਦੌਲਤਮੰਦ। ਗੁਰੂ ਦੇ ਰਾਹੀਂ ਨਾਮ ਧਿਆ ਕੇ ਧਨਵਾਨ ਹੋ ਗਿਆ।
੨੨ ਜੇ ਅੰਦਰ ਲਾਲਚ ਦਾ ਐਬ ਹੈ, ਤਾਂ ਪੜ੍ਹਨਾ ਗੁੜ੍ਹਨਾ ਨਿਰਾ ਸੰਸਾਰੀ ਕੰਮ ਹੈ (ਇਸ ਵਿਚ ਕੋਈ ਉਚਤਾ ਨਹੀਂ)। "ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ" (ਵਾਰ ਮਾਝ ਮ: ੧)।
੨੩ ਮਾਇਆ ਦੇ ਮੋਹ ਵਿਚ ਖ਼ੁਆਰ ਹੁੰਦੇ ਹਨ।
੨੪ [ਡ਼ਾ] ਦੇਖਣ ਵਾਲਾ, ਸੁਜਾਖਾ, ਸਿਆਣਾ।
੨੫ ਆਪਣਾ ਅੰਦਰਾ ਖੋਜੇ ਤੇ ਵਿਚੋਂ ਤਤ ਰੂਪ ਵਾਹਿਗੁਰੂ ਨੂੰ ਲਭ ਲਵੇ ਅਤੇ ਇਉਂ ਮੁਕਤੀ ਨੂੰ ਪ੍ਰਾਪਤ ਹੋਵੇ।
੨੬ ਆਤਮਕ ਅਡੋਲਤਾ ਨਾਲ ਵਿਚਾਰ ਕਰ ਕੇ ਗੁਣਾਂ ਦਾ ਖਜ਼ਾਨਾ, ਹਰੀ, ਪਾ ਲੈਂਦਾ ਹੈ।
੨੭ ਆਸਰਾ, ਸਹਾਰਾ।
੨੮ ਮਨ ਮਾਰੇ ਬਿਨਾਂ ਕੋਈ ਕਾਮਯਾਬ ਨਹੀਂ ਹੁੰਦਾ।
੨੯ ਭੇਖੀ ਤੀਰਥਾਂ ਤੇ ਭਉਂ ਭਉਂ ਕੇ ਥਕ ਗਏ, ਪਰ ਇਹ ਮਨ ਨਹੀਂ ਮਾਰਿਆ ਜਾਂਦਾ।
੩੦ ਹਉਮੈਂ ਨੂੰ ਗੁਰ-ਸ਼ਬਦ ਦੁਆਰਾ ਸਾੜ ਕੇ।
੩੧ ਹਰੀ ਦਾ ਨਾਮ ਇਕ ਕਿਣਕਾ ਭਰ (ਥੋੜਾ ਜਿਹਾ) ਹੀ ਨਿਸਚੇ ਕਰਾਵੇ।
੩੨ ਹੇ ਵਾਹਿਗੁਰੂ ਦੇ ਲੋਕੋ! ਹਰੀ ਦਾ ਨਾਮ ਜਪਣਾ ਸ਼ਿੰਗਾਰ ਬਣਾਵੋ ਤੇ ਖਿਮਾ ਦਾ ਲਿਬਾਸ ਪਹਿਨੋ।
੩੩ ਪ੍ਰੇਮ ਦਾ (ਸ਼ਿੰਗਾਰ)।
੩੪ ਪਲਕ ਵਿਚ।

---

* ਸ਼ਲੋਕ: ਗੁਰੂ ਬਿਨਾਂ ਗਿਆਨ ਜਾਂ ਨਾਮ ਦੀ ਪ੍ਰਾਪਤੀ ਨਹੀਂ ਹੁੰਦੀ, ਤੇ ਨਾਮ ਜਹੀ ਕੋਈ ਸਿਧੀ ਜਾਂ ਕਰਾਮਾਤ ਨਹੀਂ। ਪਉੜੀ: ਹਰੀ ਕੋਲੋਂ ਨਾਮ ਦੀ ਦਾਤ ਮੰਗੋ ਤਾਂ ਉਹ ਗੁਰੂ ਦੇ ਰਾਹੀਂ ਇਹ ਦਾਨ ਦੇ ਕੇ ਧਨਵਾਨ ਬਣਾ ਦਿੰਦਾ ਹੈ।

† ਸ਼ਲੋਕ: ਨਾਮ ਦੀ ਖੋਜ ਤੋਂ ਬਿਨਾਂ ਵਿਦਿਆ ਕਿਸੇ ਕੰਮ ਦੀ ਨਹੀਂ। ਇਹ ਖੋਜ ਮਨ ਦੇ ਮਾਰਨ ਤੋਂ ਹੁੰਦੀ ਹੈ ਅਤੇ ਮਨ ਦਾ ਮਰਨਾ ਗੁਰੂ ਦੇ ਸ਼ਬਦ ਰਾਹੀਂ ਹੁੰਦਾ ਹੈ। ਪਉੜੀ: ਹਰੀ ਕਿਰਪਾ ਕਰੇ ਤਾਂ ਗੁਰੂ ਦੀ ਰਾਹੀਂ ਨਾਮ ਜਪਿਆ ਜਾਂਦਾ ਹੈ।

ਜਿਸੁ ਉਪਰਿ ਸੋ [੧]ਗੁਰਮੁਖਿ ਹਰਿ ਜਪਿ ਜਿਣਕਾ ॥ ੨੧ ॥ *ਸਲੋਕੁ ਮਃ ੩ ॥
ਜਨਮ ਜਨਮ ਕੀ ਇਸੁ ਮਨ ਕਉ ਮਲੁ[੨] ਲਾਗੀ ਕਾਲਾ ਹੋਆ ਸਿਆਹੁ ॥
[੩]ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ ॥ [੪]ਗੁਰ ਪਰਸਾਦੀ
ਜੀਵਤੁ ਮਰੈ ਉਲਟੀ ਹੋਵੈ ਮਤਿ ਬਦਲਾਹੁ ॥ ਨਾਨਕ ਮੈਲੁ ਨ ਲਗਈ ਨਾ ਫਿਰਿ
ਜੋਨੀ ਪਾਹੁ ॥ ੧ ॥ ਮਃ ੩ ॥ [੫]ਚਹੁ ਜੁਗੀ ਕਲਿ ਕਾਲੀ ਕਾਂਢੀ ਇਕ ਉਤਮ
ਪਦਵੀ ਇਸੁ ਜੁਗ ਮਾਹਿ ॥ [੬]ਗੁਰਮੁਖਿ ਹਰਿ ਕੀਰਤਿ ਫਲੁ ਪਾਈਐ ਜਿਨ ਕਉ
ਹਰਿ ਲਿਖਿ ਪਾਹਿ ॥ ਨਾਨਕ ਗੁਰ ਪਰਸਾਦੀ [੭]ਅਨਦਿਨੁ ਭਗਤਿ ਹਰਿ ਉਚਰਹਿ
ਹਰਿ ਭਗਤੀ ਮਾਹਿ ਸਮਾਹਿ ॥ ੨ ॥ ਪਉੜੀ ॥ ਹਰਿ ਹਰਿ ਮੇਲਿ ਸਾਧ ਜਨ
ਸੰਗਤਿ ਮੁਖਿ ਬੋਲੀ ਹਰਿ ਹਰਿ ਭਲੀ ਬਾਣਿ[੮] ॥ ਹਰਿ ਗੁਣ ਗਾਵਾ ਹਰਿ ਨਿਤ
ਚਵਾ[੯] ਗੁਰਮਤੀ ਹਰਿ ਰੰਗੁ ਸਦਾ ਮਾਣਿ ॥ ਹਰਿ ਜਪਿ ਜਪਿ ਅਉਖਧ[੧੦]
ਖਾਧਿਆ ਸਭਿ ਰੋਗ ਗਵਾਤੇ [੧੧]ਦੁਖਾ ਘਾਣਿ ॥ ਜਿਨਾ [੧੨]ਸਾਸਿ ਗਿਰਾਸਿ ਨ
ਵਿਸਰੈ ਸੇ ਹਰਿ ਜਨ ਪੂਰੇ ਸਹੀ ਜਾਣਿ ॥ [੧੩]ਜੋ ਗੁਰਮੁਖਿ ਹਰਿ ਆਰਾਧਤੇ ਤਿਨ
ਚੂਕੀ ਜਮ ਕੀ ਜਗਤ ਕਾਣਿ ॥ ੨੨ ॥ † ਸਲੋਕੁ ਮਃ ੩ ॥ ਰੇ ਜਨ ਉਥਾਰੈ[੧੪]
ਦਬਿਓਹੁ ਸੁਤਿਆ ਗਈ ਵਿਹਾਇ ॥ ਸਤਿਗੁਰ ਕਾ ਸਬਦੁ ਸੁਣਿ ਨ ਜਾਗਿਓ
ਅੰਤਰਿ ਨ ਉਪਜਿਓ ਚਾਉ ॥ [੧੫]ਸਰੀਰੁ ਜਲਉ ਗੁਣ ਬਾਹਰਾ ਜੋ ਗੁਰ ਕਾਰ ਨ
ਕਮਾਇ ॥ [੧੬]ਜਗਤੁ ਜਲੰਦਾ ਡਿਠੁ ਮੈ ਹਉਮੈ ਦੂਜੈ ਭਾਇ ॥ [੧੭]ਨਾਨਕ ਗੁਰ
ਸਰਣਾਈ ਉਬਰੇ ਸਚੁ ਮਨਿ ਸਬਦਿ ਧਿਆਇ ॥ ੧ ॥ ਮਃ ੩ ॥ ਸਬਦਿ ਰਤੇ
ਹਉਮੈ ਗਈ ਸੋਭਾਵੰਤੀ ਨਾਰਿ ॥ [੧੮]ਪਿਰ ਕੈ ਭਾਣੈ ਸਦਾ ਚਲੈ ਤਾ ਬਨਿਆ
ਸੀਗਾਰੁ ॥ [੧੯]ਸੇਜ ਸੁਹਾਵੀ ਸਦਾ ਪਿਰੁ ਰਾਵੈ ਹਰਿ ਵਰੁ ਪਾਇਆ ਨਾਰਿ ॥ ਨਾ
ਹਰਿ ਮਰੈ ਨ ਕਦੇ ਦੁਖੁ ਲਾਗੈ ਸਦਾ ਸੁਹਾਗਣਿ ਨਾਰਿ ॥ ਨਾਨਕ ਹਰਿ ਪ੍ਰਭ ਮੇਲਿ
ਲਈ ਗੁਰ ਕੈ [੨੦]ਹੇਤਿ ਪਿਆਰਿ ॥ ੨ ॥ ਪਉੜੀ ॥ ਜਿਨਾ ਗੁਰੁ ਗੋਪਿਆ[੨੧]
ਆਪਣਾ [੨੨]ਤੇ ਨਰ ਬੁਰਿਆਰੀ ॥ [੨੩]ਹਰਿ ਜੀਉ ਤਿਨ ਕਾ ਦਰਸਨੁ ਨਾ ਕਰਹੁ
ਪਾਪਿਸਟ ਹਤਿਆਰੀ ॥ [੨੪]ਓਹਿ ਘਰਿ ਘਰਿ ਫਿਰਹਿ ਕੁਸੁਧ ਮਨਿ ਜਿਉ
ਧਰਕਟ ਨਾਰੀ ॥ [੨੫]ਵਡਭਾਗੀ ਸੰਗਤਿ ਮਿਲੇ ਗੁਰਮੁਖਿ ਸਵਾਰੀ ॥ ਹਰਿ ਮੇਲਹੁ
ਸਤਿਗੁਰ ਦਇਆ ਕਰਿ ਗੁਰ ਕਉ ਬਲਿਹਾਰੀ ॥ ੨੩ ॥ ‡ਸਲੋਕੁ ਮਃ ੩ ॥ ਗੁਰ
ਸੇਵਾ ਤੇ ਸੁਖੁ ਊਪਜੈ ਫਿਰਿ ਦੁਖੁ ਨ ਲਗੈ ਆਇ ॥ ਜੰਮਣੁ ਮਰਣਾ ਮਿਟਿ
ਗਇਆ [੨੬]ਕਾਲੈ ਕਾ ਕਿਛੁ ਨ ਬਸਾਇ ॥ [੨੭]ਹਰਿ ਸੇਤੀ ਮਨੁ ਰਵਿ ਰਹਿਆ [੨੮]ਸਚੇ
ਰਹਿਆ ਸਮਾਇ ॥ ਨਾਨਕ ਹਉ ਬਲਿਹਾਰੀ ਤਿਨ ਕਉ ਜੋ ਚਲਨਿ ਸਤਿਗੁਰ
ਭਾਇ ॥ ੧ ॥ ਮਃ ੩ ॥ [੨੯]ਬਿਨੁ ਸਬਦੈ ਸੁਧੁ ਨ ਹੋਵਈ ਜੇ ਅਨੇਕ ਕਰੈ ਸੀਗਾਰ ॥

੧ ਗੁਰੂ ਦੁਆਰਾ ਹਰੀ ਦਾ ਨਾਮ ਜਪ ਕੇ (ਮਨੁੱਖਾ ਜਨਮ ਦੀ ਬਾਜ਼ੀ) ਜਿੱਤ ਜਾਂਦਾ ਹੈ ।

੨ ਮੈਲ ।

੩ ਤੇਲੀ ਦੀ ਕੋਹਲੂ ਵਿਚ ਫੇਰਨ ਵਾਲੀ ਲੀਰ ਧੋਤਿਆਂ ਸਾਫ਼ ਨਹੀਂ ਹੋ ਸਕਦੀ ਭਾਵੇਂ ਉਸ ਨੂੰ ਸੌ ਵਾਰੀ ਧੋਵੀਏ ।

੪ ਪਰ ਜੇ ਗੁਰੂ ਦੀ ਕਿਰਪਾ ਨਾਲ ਮਨੁੱਖ ਜੀਊਂਦਿਆਂ ਹੀ ਮਰ ਜਾਵੇ (ਹਉਮੈ ਵਲੋਂ ਮਰ ਜਾਏ) ਤਾਂ ਮਤਿ ਸੰਸਾਰ ਵਲੋਂ ਉਲਟ ਕੇ ਬਦਲ ਜਾਂਦੀ ਹੈ ।

੫ ਚਹੁੰ ਯੁਗਾਂ ਵਿਚੋਂ ਇਕ ਕਲਜੁਗ ਹੀ ਕਾਲਖ ਵਾਲਾ (ਕਲੰਕਤ) ਯੁਗ ਕਿਹਾ ਜਾਂਦਾ ਹੈ, ਪਰ ਇਸ ਵਿਚ ਇਕ ਉਤਮ ਪਦਵੀ ਵੀ ਹੈ ।

੬ (ਉਹ ਇਹ ਹੈ ਕਿ) ਜਿਨ੍ਹਾਂ ਨੂੰ ਹਰੀ ਮਿਹਰ ਕਰਦਾ ਹੈ, ਉਨ੍ਹਾਂ ਨੂੰ ਗੁਰੂ ਦੇ ਰਾਹੀਂ ਹਰੀ ਦੇ ਯੱਸ ਦਾ ਗੁਣ ਮਿਲਦਾ ਹੈ ; ਭਾਵ ਇਸ ਯੁਗ ਵਿਚ ਚੰਗੀ ਗਲ ਹਰੀ-ਕੀਰਤਿ ਦਾ ਗੁਣ ਹੈ। ਦੇਖੋ ਪੰ: ੪੪੫, ਫੁਟ ਨੋਟ *।

੭ ਹਰ ਰੋਜ਼ ਹਰੀ ਦੀ ਭਗਤੀ (ਹਰੀ-ਯੱਸ) ਉਚਰਦੇ ਹਨ, ਅਤੇ ਇਸੇ ਵਿਚ ਲੀਨ ਰਹਿੰਦੇ ਹਨ ।

੮ ਬਾਣੀ।

੯ [ਸਿੰਧੀ] ਬੋਲਾਂ, ਕਥਨ ਕਰਾਂ, ਉਚਾਰਾਂ।

੧੦ ਦਵਾਈ ।

੧੧ ਸਭ ਦੁਖ, ਕੁਲ ਦੁਖ ਜਿਤਨੇ ਭੀ ਹਨ।

੧੨ ਸਾਹ ਲੈਂਦਿਆਂ ਤੇ ਖਾਂਦਿਆਂ ।

੧੩ ਜੋ ਗੁਰੂ ਰਾਹੀਂ ਹਰੀ ਨੂੰ ਸਿਮਰਦੇ ਹਨ ਉਨ੍ਹਾਂ ਲਈ ਮੌਤ ਦੀ ਅਤੇ ਸੰਸਾਰ ਦੀ ਮੁਥਾਜੀ ਦੂਰ ਹੋ ਗਈ ।

੧੪ [ਸਿੰਧੀ ਉਥਾੜੋ। ਅੰ. nightmare, ਸੁਤਿਆਂ ਸੁਫਨੇ ਵਿਚ ਇਉਂ ਮਲੂਮ ਹੋਣਾ ਕਿ ਕਿਸੇ ਨੇ ਛਾਤੀ ਨੂੰ ਆ ਦਬਾਇਆ ਹੈ। ਉਥਾਰੇ ਨਾਲ। ਹੇ ਭਾਈ ! ਦੇਸਮਝੀ ਦੀ ਨੀਂਦ ਵਿਚ ਬੁਰੇ ਖਿਆਲਾਂ ਦੇ ਉਥਾਰੇ ਨਾਲ ਦੱਬਿਆ ਪਿਆ ਹੈਂ ਤੇ ਏਸ ਤਰ੍ਹਾਂ ਸੁਤਿਆਂ ਤੇਰੀ ਸਾਰੀ ਉਮਰ ਬੀਤ ਗਈ ਹੈ ।

੧੫ ਗੁਣਾਂ ਤੋਂ ਖਾਲੀ ਸਰੀਰ ਸੜ ਜਾਵੇ ਜੋ ਗੁਰਾਂ ਦੀ ਦਸੀ ਕਾਰ (ਸੇਵਾ ਭਗਤੀ) ਨਹੀਂ ਕਰਦਾ ।

੧੬ ਮੈਂ ਹੰਗਤਾ ਵਿਚ ਤੇ ਦ੍ਵੈਤ ਭਾਵ ਵਿਚ ਸੰਸਾਰ ਨੂੰ ਸੜਦਾ ਵੇਖਿਆ ਹੈ। (ਗੁਰੂ ਅਮਰਦਾਸ ਜੀ 'ਜਗਤੁ ਜਲੰਦਾ' ਬਹੁਤ ਵੇਰ ਵਰਤਦੇ ਹਨ। ਦੇਖੋ ਪੰਨਾ ੪੨੪, ਨੋਟ ੨੨, ਪੰ: ੯੫੩।)

੧੭ ਹੇ ਨਾਨਕ ! ਗੁਰੂ ਦੀ ਸਰਨ ਆ ਕੇ ਓਹ ਬਚ ਗਏ ਹਨ (ਤਰ ਗਏ ਹਨ) ਜਿਨ੍ਹਾਂ ਨੇ ਗੁਰ-ਸ਼ਬਦ ਦੁਆਰਾ ਸਚਾ ਹਰੀ ਮਨ ਵਿਚ ਧਿਆਇਆ ਹੈ ।

੧੮ ਪਤੀ ਦੀ ਆਗਿਆ ਅਨੁਸਾਰ (ਹੁਕਮ ਅੰਦਰ) ।

੧੯ ਜਿਸ ਜੀਵ ਰੂਪ ਇਸਤ੍ਰੀ ਨੂੰ ਵਾਹਿਗੁਰੂ ਰੂਪ ਪਤੀ ਮਿਲਿਆ ਹੈ ਓਸ ਦੀ ਹਿਰਦੇ ਰੂਪ ਸੇਜ ਸੋਹਣੀ ਹੈ ਜਿਸ ਉਤੇ ਉਹ ਸਦਾ ਪਤੀ ਦੇ ਮੇਲ ਨੂੰ ਮਾਣਦੀ ਹੈ ।

੨੦ ਹਿਤ ਤੇ ਪ੍ਰੇਮ ਕਰਕੇ ।

੨੧ ਛੁਪਾਇਆ ਹੈ, ਲੁਕਾਇਆ ਹੈ। ਪ੍ਰਤੱਖ ਤੌਰ ਤੇ ਗੁਰੂ ਨੂੰ ਮੰਨਣ ਤੋਂ ਝਿਜਕਦੇ ਹਨ ।

੨੨ ਓਹ ਆਦਮੀ ਬੁਰੇ ਹਨ ।

੨੩ ਹੇ ਹਰੀ ! ਉਨ੍ਹਾਂ ਨੂੰ ਸਾਡੇ ਸਾਮ੍ਹਣੇ ਨਾ ਕਰੇ ; ਓਹ ਵਡੇ ਪਾਪੀ ਹਨ ਤੇ ਆਤਮ-ਘਾਤੀ (ਖੂਨੀ) ਹਨ ।

੨੪ ਓਹ ਮਨ ਵਿਚ ਖੋਟੇ ਹੋ ਕੇ ਘਰ ਘਰ ਭਉਂਦੇ ਹਨ ਜਿਵੇਂ ਫਿਟਕਾਰੀ ਹੋਈ ਭਾਵ ਬਦਚਲਣ ਇਸਤ੍ਰੀ ਫਿਰਦੀ ਹੈ ।

੨੫ (ਪਰ ਜੇ ਇਹੋ ਜਿਹੇ ਭੀ) ਚੰਗੇ ਭਾਗਾਂ ਕਰਕੇ ਗੁਰੂ ਦੀ ਸੰਗਤ ਵਿਚ ਆ ਰਲਣ ਤਾਂ ਗੁਰੂ ਦੁਆਰਾ ਸੁਧਰ ਜਾਂਦੇ ਹਨ ।

੨੬ ਕਾਲ ਦਾ ਕੁਝ ਵਸ ਨਹੀਂ ਚਲਦਾ।

੨੭ ਹਰੀ ਦੇ ਨਾਲ ਮਨ ਮਿਲ ਰਿਹਾ ਹੈ ।

੨੮ ਸੱਚੇ ਵਾਹਿਗੁਰੂ ਵਿਚ ਅਭੇਦ ਹੋ ਗਿਆ ਹੈ ।

੨੯ ਇਹ ਜੀਵ ਰੂਪੀ ਇਸਤ੍ਰੀ ਭਾਵੇਂ ਕਿਤਨੇ ਸਿੰਗਾਰ (ਜਪ ਤਪ ਆਦਿਕ) ਪਈ ਕਰੇ ਪਰ ਫੇਰ ਵੀ ਗੁਰ ਉਪਦੇਸ਼ ਤੋਂ ਬਿਨਾਂ ਸੁਧ ਨਹੀਂ ਹੁੰਦੀ ।

---

* ਸ਼ਲੋਕ : ਗੁਰੂ ਕੋਲੋਂ ਜੀਵਤ ਭਾਵ ਤੋਂ ਮਰਨਾ ਸਿਖੀਦਾ ਹੈ ਜਿਸ ਦੁਆਰਾ ਜਨਮਾਂ ਜਨਮਾਤਰਾਂ ਦੇ ਪਾਪ ਦੂਰ ਹੋ ਜਾਂਦੇ ਹਨ ; ਅਤੇ ਕਲਜੁਗ ਜਹੇ ਮਾੜੇ ਸਮੇਂ ਵਿਚ ਹਰੀ-ਯੱਸ ਕਰਨਾ ਆ ਜਾਂਦਾ ਹੈ। ਪਉੜੀ : ਹੇ ਹਰੀ ! ਅੰਸਾ ਗੁਰੂ ਮਿਲਾ ਦੇ, ਜਿਸ ਕੋਲੋਂ ਹਰੀ-ਯੱਸ ਕਰਨਾ ਸਿਖਾਂ ਅਤੇ ਦੋਹਾਂ ਜਹਾਨਾਂ ਦੀ ਮੁਥਾਜੀ ਦੂਰ ਹੋ ਜਾਵੇ ।

† ਸ਼ਲੋਕ : ਮਨੁੱਖ ਬੇਸਮਝੀ ਵਿਚ ਦਬਿਆ ਰਹਿੰਦਾ ਹੈ ਤੇ ਗੁਰੂ ਬਿਨਾਂ ਉਸ ਦੀ ਮਤ ਨਹੀਂ ਜਾਗਦੀ। ਜੇ ਗੁਰ-ਸ਼ਬਦ ਨੂੰ ਪਿਆਰ ਨਾਲ ਕਮਾਵੇ ਤਾਂ ਹਉਮੈ ਦੂਰ ਹੋ ਕੇ ਹਰੀ ਦਾ ਮੇਲ ਹੋ ਜਾਂਦਾ ਹੈ। ਪਉੜੀ : ਗੁਰੂ ਤੋਂ ਮੁਨਕਰ ਹੋਣ ਨਾਲ ਦਰ ਦਰ ਧਕੇ ਖਾਈਦਾ ਹੈ ; ਪਰ ਜੇ ਸਤ-ਸੰਗਤ ਵਿਚ ਰਲ ਜਾਈਏ ਤਾਂ ਸੁਧਾਰ ਹੋ ਕੇ ਹਰੀ ਦਾ ਮੇਲ ਹੋ ਜਾਂਦਾ ਹੈ।

‡ ਸਲੋਕ : ਗੁਰੂ ਦੀ ਸੇਵਾ ਤੋਂ ਆਵਾਗੌਣ ਕਟੀ ਕੇ ਹਰੀ ਨਾਲ ਮੇਲ ਹੋ ਜਾਂਦਾ ਹੈ। ਗੁਰਬਾਣੀ ਤੋਂ ਬਿਨਾਂ ਮਨ ਸੁਅਛ ਨਹੀਂ ਹੋ ਸਕਦਾ ਤੇ ਨਾਹੀ ਮਨੁੱਖ ਹਰੀ ਦੇ ਮੇਲ ਦੇ ਲਾਇਕ ਬਣ ਸਕਦਾ ਹੈ। ਪਉੜੀ : ਧੰਨ ਹੈ ਗੁਰੂ ਜੋ ਆਪਣੀ ਬਾਣੀ ਦੇ ਕੇ ਹਰੀ ਨਾਲ ਮੇਲ ਕਰਾਉਂਦਾ ਹੈ।

[੧]ਪਿਰ ਕੀ ਸਾਰ ਨ ਜਾਣਈ ਦੂਜੈ ਭਾਇ ਪਿਆਰੁ ॥ [੨]ਸਾ ਕੁਸੁਧ ਸਾ ਕੁਲਖਣੀ ਨਾਨਕ ਨਾਰੀ ਵਿਚਿ ਕੁਨਾਰਿ ॥ ੨ ॥ ਪਉੜੀ ॥ ਹਰਿ ਹਰਿ ਅਪਣੀ ਦਇਆ ਕਰਿ ਹਰਿ ਬੋਲੀ ਬੈਣੀ[੩] ॥ ਹਰਿਨਾਮੁ ਧਿਆਈ ਹਰਿ ਉਚਰਾ[੪] ਹਰਿ [੫]ਲਾਹਾ ਲੈਣੀ ॥ ਜੋ ਜਪਦੇ ਹਰਿ ਹਰਿ [੬]ਦਿਨਸੁ ਰਾਤਿ ਤਿਨ ਹਉ ਕੁਰਬੈਣੀ[੭] ॥ ਜਿਨ੍ਾ ਸਤਿਗੁਰੁ ਮੇਰਾ ਪਿਆਰਾ ਅਰਾਧਿਆ ਤਿਨ੍ ਜਨ ਦੇਖਾ ਨੈਣੀ[੮] ॥ ਹਉ ਵਾਰਿਆ ਅਪਣੇ ਗੁਰੂ ਕਉ ਜਿਨਿ ਮੇਰਾ ਹਰਿ ਸਜਣੁ ਮੇਲਿਆ ਸੈਣੀ[੯] ॥ ੨੪ ॥ *ਸਲੋਕੁ ਮ: ੪ ॥ [੧੦]ਹਰਿ ਦਾਸਨ ਸਿਉ ਪ੍ਰੀਤਿ ਹੈ ਹਰਿ ਦਾਸਨ ਕੋ ਮਿਤੁ ॥ [੧੧]ਹਰਿ ਦਾਸਨ ਕ ਵਸਿ ਹੈ ਜਿਉ ਜੰਤੀ ਕੈ ਵਸਿ ਜੰਤੁ ॥ ਹਰਿ ਕੇ ਦਾਸ ਹਰਿ ਧਿਆਇਦੇ [੧੨]ਕਰਿ ਪ੍ਰੀਤਮ ਸਿਉ ਨੇਹੁ ॥ ਕਿਰਪਾ ਕਰਿ ਕੈ ਸੁਨਹੁ ਪ੍ਰਭ ਸਭ ਜਗ ਮਹਿ ਵਰਸੈ ਮੇਹੁ[੧੩] ॥ [੧੪]ਜੋ ਹਰਿ ਦਾਸਨ ਕੀ ਉਸਤਤਿ ਹੈ ਸਾ ਹਰਿ ਕੀ ਵਡਿਆਈ ॥ [੧੫]ਹਰਿ ਆਪਣੀ ਵਡਿਆਈ ਭਾਵਦੀ ਜਨ ਕਾ ਜੈਕਾਰੁ ਕਰਾਈ ॥ ਸੋ ਹਰਿ ਜਨੁ ਨਾਮੁ ਧਿਆਇਦਾ [੧੬]ਹਰਿ ਹਰਿ ਜਨੁ ਇਕ ਸਮਾਨਿ ॥ ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਪੈਜ[੧੭] ਰਖਹੁ ਭਗਵਾਨ ॥ ੧ ॥ ਮ: ੪ ॥ ਨਾਨਕ ਪ੍ਰੀਤਿ ਲਾਈ ਤਿਨਿ ਸਾਚੈ ਤਿਸੁ ਬਿਨੁ ਰਹਣੁ ਨ ਜਾਈ ॥ ਸਤਿਗੁਰੁ ਮਿਲੈ ਤ ਪੂਰਾ ਪਾਈਐ [੧੮]ਹਰਿ ਰਸਿ ਰਸਨ ਰਸਾਈ ॥ ੨ ॥ ਪਉੜੀ ॥ [੧੯]ਰੈਣਿ ਦਿਨਸੁ ਪਰਭਾਤਿ ਤੂਹੈ ਹੀ ਗਾਵਣਾ ॥ [੨੦]ਜੀਅ ਜੰਤ ਸਰਬਤ ਨਾਉ ਤੇਰਾ ਧਿਆਵਣਾ ॥ ਤੂ ਦਾਤਾ ਦਾਤਾਰੁ ਤੇਰਾ ਦਿਤਾ ਖਾਵਣਾ ॥ ਭਗਤ ਜਨਾ ਕੈ ਸੰਗਿ ਪਾਪ ਗਵਾਵਣਾ ॥ ਜਨ ਨਾਨਕ ਸਦ ਬਲਿਹਾਰੈ ਬਲਿ ਬਲਿ ਜਾਵਣਾ ॥ ੨੫ ॥ †ਸਲੋਕੁ ਮ: ੪ ॥ ਅੰਤਰਿ ਅਗਿਆਨੁ ਭਈ ਮਤਿ ਮਧਿਮ[੨੧] ਸਤਿਗੁਰ ਕੀ ਪਰਤੀਤਿ ਨਾਹੀ ॥ [੨੨]ਅੰਦਰਿ ਕਪਟੁ ਸਭੁ ਕਪਟੋ ਕਰਿ ਜਾਣੈ ਕਪਟੇ ਖਪਹਿ ਖਪਾਹੀ ॥ ਸਤਿਗੁਰ ਕਾ ਭਾਣਾ ਚਿਤਿ ਨ ਆਵੈ [੨੩]ਆਪਣੈ ਸੁਆਇ ਫਿਰਾਹੀ ॥ ਕਿਰਪਾ ਕਰੇ ਜੇ ਆਪਣੀ ਤਾ ਨਾਨਕ [੨੪]ਸਬਦਿ ਸਮਾਹੀ ॥ ੧ ॥ ਮ: ੪ ॥ [੨੫]ਮਨਮੁਖ ਮਾਇਆ ਮੋਹ ਵਿਆਪੇ ਦੂਜੈ ਭਾਇ ਮਨੂਆ ਥਿਰੁ ਨਾਹਿ ॥ ਅਨਦਿਨੁ[੨੬] ਜਲਤ ਰਹਹਿ ਦਿਨੁ ਰਾਤੀ ਹਉਮੈ [੨੭]ਖਪਹਿ ਖਪਾਹਿ ॥ ਅੰਤਰਿ ਲੋਭੁ [੨੮]ਮਹਾ ਗੁਬਾਰਾ ਤਿਨ ਕੈ ਨਿਕਟਿ[੨੯] ਨ ਕੋਈ ਜਾਹਿ ॥ ਓਇ ਆਪਿ ਦੁਖੀ ਸੁਖੁ ਕਬਹੂ[੩੦] ਨ ਪਾਵਹਿ ਜਨਮਿ ਮਰਹਿ ਮਰਿ ਜਾਹਿ ॥ ਨਾਨਕ ਬਖਸਿ ਲਏ ਪ੍ਰਭੁ ਸਾਚਾ ਜਿ ਗੁਰ ਚਰਨੀ ਚਿਤੁ ਲਾਹਿ ॥ ੨ ॥ ਪਉੜੀ ॥ [੩੧]ਸੰਤ ਭਗਤ ਪਰਵਾਣੁ ਜੋ ਪ੍ਰਭਿ ਭਾਇਆ ॥ [੩੨]ਸੇਈ ਬਿਚਖਣ ਜੰਤ ਜਿਨੀ ਹਰਿ ਧਿਆਇਆ ॥ ਅੰਮ੍ਰਿਤੁ ਨਾਮੁ ਨਿਧਾਨੁ[੩੩] ਭੋਜਨੁ ਖਾਇਆ ॥ ਸੰਤ ਜਨਾ ਕੀ [੩੪]ਧੂਰਿ ਮਸਤਕਿ ਲਾਇਆ ॥ ਨਾਨਕ [੩੫]ਭਏ ਪੁਨੀਤ

੧ ਪਿਆਰੇ ਪਤੀ ਦੀ ਸੋਝੀ ਨਹੀਂ ਰਖਦੀ, ਕਦਰ ਨਹੀਂ ਜਾਣਦੀ ; ਕਿਉਂਕਿ ਉਸ ਨੂੰ ਮਾਇਆ ਦਾ ਪਿਆਰ ਹੈ ।

੨ ਉਹ ਅਪਵਿਤ੍ਰ ਹੈ, ਖੋਟੇ ਲਛਣਾਂ ਵਾਲੀ ਹੈ ; ਹੇ ਨਾਨਕ ! ਉਹ ਇਸਤ੍ਰੀਆਂ ਵਿਚੋਂ ਨਿੰਦਿਤ ਇਸਤ੍ਰੀ ਹੈ, ਭਾਵ ਵਿਭਚਾਰਣ ਹੈ ।

੩ ਬਚਨਾਂ ਦੁਆਰਾ, ਕਥਨ ਦੁਆਰਾ ।

੪ ਬੋਲਾਂ, ਆਖਾਂ ।

੫ ਲਾਭ ਲਵਾਂ ।

੬ ਦਿਨ ਰਾਤ ।

੭ ਕੁਰਬਾਨ ਜਾਂਦਾ ਹਾਂ ।

੮ ਅੱਖਾਂ ਨਾਲ ।

੯ ਰਿਸ਼ਤੇਦਾਰ, ਸੰਬੰਧੀ ।

੧੦ ਵਾਹਿਗੁਰੂ ਦੀ ਦਾਸਾਂ ਨਾਲ ਪ੍ਰੀਤ ਹੈ ; ਉਹ ਆਪਣੇ ਦਾਸਾਂ ਦਾ ਮਿਤਰ ਹੈ ।

੧੧ ਵਾਹਿਗੁਰੂ ਅਪਣੇ ਦਾਸਾਂ ਦੇ ਵਸ ਹੈ, ਜਿਵੇਂ ਵਜੰਤ੍ਰੀ ਦੇ ਵਸ ਵਾਜਾ ਹੁੰਦਾ ਹੈ (ਭਾਵ ਜਿਵੇਂ ਭਗਤ ਲੋਕ ਅਰਦਾਸਾਂ ਕਰਦੇ ਹਨ, ਵਾਹਿਗੁਰੂ ਤਿਵੇਂ ਕਰਦਾ ਹੈ) ।

੧੨ ਅਪਣੇ ਪ੍ਰੀਤਮ ਨਾਲ ਪ੍ਰੇਮ ਕਰ ਕੇ ।

੧੩ ਮੀਂਹ, ਬਰਖਾ (ਹਰਿਆ ਭਰਿਆ ਕਰਨ ਵਾਲੇ ਗੁਰ-ਉਪਦੇਸ਼ ੀ) ।

੧੪ ਜੋ ਵਾਹਿਗੁਰੂ ਦੇ ਦਾਸਾਂ ਦੀ ਉਸਤਤ (ਸ਼ਲਾਘਾ) ਹੈ, ਉਹ ਵਾਹਿਗੁਰੂ ਦੀ ਵਡਿਆਈ (ਮਹਿਮਾ) ਹੈ ।

੧੫ ਹਰੀ ਨੂੰ ਆਪਣਾ ਯਸ ਚੰਗਾ ਲਗਦਾ ਹੈ, ਇਸ ਲਈ ਉਹ ਆਪਣੇ ਦਾਸ ਦਾ ਯਸ ਕਰਾਂਦਾ ਹੈ (ਭਾਵ ਹਰੀ ਨੂੰ ਆਪਣੇ ਭਗਤਾਂ ਦਾ ਯਸ ਚੰਗਾ ਲਗਦਾ ਹੈ) ।

੧੬ ਹਰੀ ਅਤੇ ਹਰੀ-ਜਨ ਇਕੋ ਜਹੇ ਹਨ ।

੧੭ ਲਾਜ, ਇੱਜ਼ਤ ।

੧੮ ਵਾਹਿਗੁਰੂ ਦੇ ਰਸ ਨਾਲ ਰਸਨ (ਜੀਭ) ਰਸ ਵਾਲੀ ਕਰੀਏ (ਜੀਭ ਹਰੀ-ਯਸ ਕਰ ਕੇ ਸੁਆਦ ਲਵੇ) ।

੧੯ ਰਾਤ ਦਿਨ, ਤੜਕੇ ਸਵੇਰੇ ਤੇਰਾ ਹੀ ਨਾਮ ਜਪਾਂ ।

੨੦ ਮਨੁਖਾਂ ਤੇ ਪਸ਼ੂਆਂ ਸਾਰਿਆਂ ਨੇ ।

੨੧ ਮੰਦੀ, ਭੈੜੀ । ਅੰਦਰ ਅਗਿਆਨ ਹੈ, ਏਸ ਲਈ ਬੁਧੀ ਮਲੀਨ ਹੋ ਗਈ ਹੈ ; ਸਤਿਗੁਰਾਂ ਦੀ ਪ੍ਰਤੀਤੀ ਨਹੀਂ, ਭਾਵ ਸ਼ਰਧਾ (ਭਰੋਸਾ) ਨਹੀਂ ।

੨੨ ਅੰਦਰ ਛਲ (ਫਰੇਬ) ਹੈ, ਏਸ ਲਈ ਸਾਰਿਆਂ ਨੂੰ ਉਹ ਖੋਟਾ (ਫਰੇਬੀ) ਜਾਣਦਾ ਹੈ ; ਆਪ ਕਪਟ ਵਿਚ ਖਪਦਾ ਹੈ ਤੇ ਹੋਰਨਾਂ ਨੂੰ ਖਪਾਂਦਾ ਹੈ ।

੨੩ ਅਪਣੇ ਮਤਲਬ ਲਈ ਪਿਆ ਭਟਕਦਾ ਫਿਰਦਾ ਹੈ ।

੨੪ ਸ਼ਬਦ ਵਿਚ ਸਮਾਉਂਦਾ ਹੈ, ਭਾਵ ਸ਼ਬਦ ਰਾਹੀਂ ਟਿਕਾਉ ਵਾਲਾ ਹੋ ਜਾਂਦਾ ਹੈ ।

੨੫ ਆਪ-ਹੁਦਰਿਆਂ ਨੂੰ ਮਾਇਆ ਦਾ ਮੋਹ ਚੰਬੜਿਆ ਹੋਇਆ ਹੈ ; ਦ੍ਵੈਤ ਭਾਵ ਕਰਕੇ ਮਨ ਇਕ ਥਾਂ ਨਹੀਂ ਟਿਕਦਾ ।

੨੬ ਹਰ ਰੋਜ਼, ਨਿੱਤ ।

੨੭ ਨਸ਼ਟ ਹੁੰਦਾ ਹੈ ਤੇ ਨਸ਼ਟ ਕਰਦਾ ਹੈ ।

੨੮ ਅਤਿਅੰਤ ਅੰਧਕਾਰ, ਬੇਅੰਤ ਹਨੇਰਾ ।

੨੯ ਨੇੜੇ, ਨਜ਼ਦੀਕ ।

੩੦ ਕਦੀ ਭੀ ।

੩੧ ਜਿਹੜਾ ਵਾਹਿਗੁਰੂ ਨੂੰ ਚੰਗਾ ਲਗਾ ਹੈ ਓਹ ਸੰਤ ਭਗਤ ਓਸ ਦੇ ਦਰ ਤੇ ਪ੍ਰਵਾਨ ਹੈ ।

੩੨ ਓਹ ਹੀ ਜੀਵ ਚਤੁਰ, ਸਿਆਣੇ ਹਨ ।

੩੩ ਨਿਧੀਆਂ ਦਾ ਘਰ, ਸਾਰੇ ਸੁਖਾਂ ਦਾ ਭੰਡਾਰ ।

੩੪ ਚਰਨ-ਧੂੜ ਮੱਥੇ ਤੇ ਲਾਈ ਹੈ ।

੩੫ ਪਵਿੱਤਰ ਹੋ ਗਏ ਹਨ ।

---

* ਸ਼ਲੋਕ : ਗੁਰੂ ਜਹੇ ਹਰੀ-ਜਨ ਦੀ ਵਡਿਆਈ ਕਰਨੀ ਹਰੀ ਦੀ ਆਪਣੀ ਵਡਿਆਈ ਕਰਨੀ ਹੈ । ਗੁਰੂ ਦੇ ਮਿਲਣ ਨਾਲ ਹਰੀ-ਯੱਸ ਦਾ ਸਵਾਦ ਆਉਂਦਾ ਹੈ । ਪਉੜੀ : ਵਾਰਨੇ ਜਾਈਏ ਗੁਰੂ ਜਹੇ ਭਗਤ-ਜਨਾਂ ਦੇ ਜਿਨ੍ਹਾਂ ਦੇ ਸੰਗ ਹੋ ਕੇ ਪਾਪ ਛਡੀਦਾ ਹੈ ਤੇ ਰਾਤ ਦਿਨ ਹਰੀ-ਨਾਮ ਜਪੀਦਾ ਹੈ ।

† ਸ਼ਲੋਕ : ਗੁਰੂ ਵਿਚ ਸ਼ਰਧਾ ਨਾ ਹੋਵੇ ਤਾਂ ਬੁਧੀ ਮਲੀਨ ਰਹਿੰਦੀ ਹੈ, ਤੇ ਖੋਟਾ ਹੋਣ ਕਰਕੇ ਹਰ ਇਕ ਨੂੰ ਖੋਟਾ ਹੀ ਸਮਝਦਾ ਹੈ । ਨਿਗੁਰੇ ਨੂੰ ਮਨ ਦਾ ਟਿਕਾਉ ਨਹੀਂ ਮਿਲਦਾ, ਅਤੇ ਹਉਮੈ ਕਰਕੇ ਸੜਦਾ ਬਲਦਾ ਰਹਿੰਦਾ ਹੈ । ਸੁਖ ਗੁਰੂ ਦੇ ਮਿਲਣ ਤੇ ਹੁੰਦਾ ਹੈ । ਪਉੜੀ : ਗੁਰੂ-ਸੰਤ ਕਿਹੋ ਜਿਹਾ ਹੁੰਦਾ ਹੈ ?

ਹਰਿ ਤੀਰਥਿ ਨਾਇਆ ॥ ੨੬ ॥ *ਸਲੋਕੁ ਮਃ ੪ ॥ [੧]ਗੁਰਮੁਖਿ ਅੰਤਰਿ ਸਾਂਤਿ ਹੈ ਮਨਿ ਤਨਿ ਨਾਮਿ ਸਮਾਇ ॥ ਨਾਮੋ ਚਿਤਵੈ ਨਾਮੁ ਪੜੈ ਨਾਮਿ ਰਹੈ ਲਿਵ[੨] ਲਾਇ ॥ ਨਾਮੁ ਪਦਾਰਥੁ ਪਾਇਆ ਚਿੰਤਾ [੩]ਗਈ ਬਿਲਾਇ ॥ ਸਤਿਗੁਰਿ ਮਿਲਿਐ ਨਾਮੁ ਊਪਜੈ[੪] ਤਿਸਨਾ ਭੁਖ ਸਭ ਜਾਇ ॥ [੫]ਨਾਨਕ ਨਾਮੇ ਰਤਿਆ ਨਾਮੋ ਪਲੈ ਪਾਇ ॥ ੧ ॥ ਮਃ ੪ ॥ [੬]ਸਤਿਗੁਰ ਪੁਰਖਿ ਜਿ ਮਾਰਿਆ ਭ੍ਰਮਿ ਭ੍ਰਮਿਆ ਘਰੁ ਛੋਡਿ ਗਇਆ ॥ ਓਸੁ ਪਿਛੈ ਵਜੈ ਫਕੜੀ[੭] ਮੁਹੁ ਕਾਲਾ ਆਗੈ ਭਇਆ ॥ [੮]ਓਸੁ ਅਰਲੁ ਬਰਲੁ ਮੁਹਹੁ ਨਿਕਲੈ ਨਿਤ ਝਗੂ ਸੁਟਦਾ ਮੁਆ ॥ ਕਿਆ ਹੋਵੈ ਕਿਸੈ ਹੀ ਦੈ ਕੀਤੈ ਜਾਂ ਧੁਰਿ ਕਿਰਤੁ[੯] ਓਸ ਦਾ ਏਹੋ ਜੇਹਾ ਪਇਆ ॥ ਜਿਥੈ ਓਹੁ ਜਾਇ ਤਿਥੈ ਓਹੁ ਝੂਠਾ ਕੂੜੁ ਬੋਲੇ ਕਿਸੈ ਨ ਭਾਵੈ ॥ ਵੇਖਹੁ ਭਾਈ ਵਡਿਆਈ ਹਰਿ ਸੰਤਹੁ ਸੁਆਮੀ ਅਪੁਨੇ ਕੀ ਜੈਸਾ ਕੋਈ ਕਰੈ ਤੈਸਾ ਕੋਈ ਪਾਵੈ ॥ [੧੦]ਏਹੁ ਬ੍ਰਹਮ ਬੀਚਾਰੁ ਹੋਵੈ ਦਰਿ ਸਾਚੈ ਅਗੋ ਦੇ ਜਨੁ ਨਾਨਕੁ ਆਖਿ ਸੁਣਾਵੈ ॥ ੨ ॥ ਪਉੜੀ ॥ [੧੧]ਗੁਰਿ ਸਚੈ ਬਧਾ ਥੇਹੁ ਰਖਵਾਲੇ ਗੁਰਿ ਦਿਤੇ ॥ ਪੂਰਨ ਹੋਈ ਆਸ ਗੁਰ ਚਰਣੀ ਮਨ ਰਤੇ ॥ ਗੁਰਿ ਕ੍ਰਿਪਾਲਿ ਬੇਅੰਤਿ ਅਵਗੁਣ ਸਭਿ ਹਤੇ[੧੨] ॥ ਗੁਰਿ ਅਪਣੀ ਕਿਰਪਾ ਧਾਰਿ ਅਪਣੇ ਕਰਿ ਲਿਤੇ ॥ ਨਾਨਕ ਸਦ ਬਲਿਹਾਰ ਜਿਸੁ ਗੁਰ ਕੇ ਗੁਣ ਇਤੇ[੧੩] ॥ ੨੭ ॥ †ਸਲੋਕ ਮਃ ੧ ॥ [੧੪]ਤਾ ਕੀ ਰਜਾਇ ਲੇਖਿਆ ਪਾਇ ਅਬ ਕਿਆ ਕੀਜੈ ਪਾਂਡੇ ॥ [੧੫]ਹੁਕਮੁ ਹੋਆ ਹਾਸਲੁ ਤਦੇ ਹੋਇ ਨਿਬੜਿਆ ਹੰਢਹਿ ਜੀਅ ਕਮਾਂਦੇ ॥ ੧ ॥ ਮਃ ੨ ॥ [੧੬]ਨਕਿ ਨਥ ਖਸਮ ਹਥ ਕਿਰਤੁ ਧਕੇ ਦੇ ॥ ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ ॥ ੨ ॥ ਪਉੜੀ ॥ [੧੭]ਸਭੇ ਗਲਾ ਆਪਿ ਥਾਟਿ ਬਹਾਲੀਓਨੁ ॥ ਆਪੇ [੧੮]ਰਚਨੁ ਰਚਾਇ [੧੯]ਆਪੇ ਹੀ ਘਾਲਿਓਨੁ ॥ ਆਪੇ ਜੰਤ ਉਪਾਇ ਆਪਿ ਪ੍ਰਤਿਪਾਲਿਓਨੁ[੨੦] ॥ ਦਾਸ ਰਖੇ [੨੧]ਕੰਠਿ ਲਾਇ [੨੨]ਨਦਰਿ ਨਿਹਾਲਿਓਨੁ ॥ ਨਾਨਕ ਭਗਤਾ ਸਦਾ ਅਨੰਦੁ [੨੩]ਭਾਉ ਦੂਜਾ ਜਾਲਿਓਨੁ ॥ ੨੮ ॥ ‡ਸਲੋਕੁ ਮਃ ੩ ॥ [੨੪]ਏ ਮਨ ਹਰਿ ਜੀ ਧਿਆਇ ਤੂ ਇਕ ਮਨਿ ਇਕ ਚਿਤਿ ਭਾਇ[੨੫] ॥ ਹਰਿ ਕੀਆ ਸਦਾ ਸਦਾ ਵਡਿਆਈਆ ਦੇਇ ਨ ਪਛੋਤਾਇ ॥ ਹਉ ਹਰਿ ਕੈ ਸਦ ਬਲਿਹਾਰਣੈ ਜਿਤੁ ਸੇਵਿਐ ਸੁਖੁ ਪਾਇ ॥ ਨਾਨਕ ਗੁਰਮੁਖਿ[੨੬] ਮਿਲਿ ਰਹੈ ਹਉਮੈ ਸਬਦਿ ਜਲਾਇ ॥ ੧ ॥ ਮਃ ੩ ॥ ਆਪੇ ਸੇਵਾ ਲਾਇਅਨੁ ਆਪੇ ਬਖਸ ਕਰੇਇ ॥ ਸਭਨਾ ਕਾ ਮਾ ਪਿਉ ਆਪਿ ਹੈ ਆਪੇ ਸਾਰ[੨੭] ਕਰੇਇ ॥ ਨਾਨਕ ਨਾਮੁ ਧਿਆਇਨਿ ਤਿਨ ਨਿਜ ਘਰਿ[੨੮] ਵਾਸੁ ਹੈ ਜੁਗੁ ਜੁਗੁ ਸੋਭਾ ਹੋਇ ॥ ੨ ॥ ਪਉੜੀ ॥ ਤੂ ਕਰਣ ਕਾਰਣ ਸਮਰਥੁ ਹਹਿ ਕਰਤੇ ਮੈ ਤੁਝ ਬਿਨੁ ਅਵਰੁ ਨ ਕੋਈ ॥ ਤੁਧੁ ਆਪੇ ਸਿਸਟਿ[੨੯]

੧ ਗੁਰਮੁਖ ਦੇ ਅੰਦਰ ਸ਼ਾਂਤੀ ਹੈ ; ਉਹ ਮਨ ਤਨ ਦੁਆਰਾ ਨਾਮ ਵਿਚ ਮਿਲਿਆ ਹੋਇਆ ਹੈ ।
੨ ਲਗਨ । ੩ ਦੂਰ ਹੋ ਗਈ । ੪ ਪੈਦਾ ਹੁੰਦਾ ਹੈ।
੫ ਹੇ ਨਾਨਕ ! ਨਾਮ ਵਿਚ ਮਸਤ ਹੋਣ ਨਾਲ ਨਾਮ ਹੀ ਪੱਲੇ ਪੈਂਦਾ ਹੈ ।
੬ ਜਿਸ ਨੂੰ ਸਤਿਗੁਰੂ ਸ਼ਕਤੀਮਾਨ ਨੇ ਮਾਰਿਆ ਹੈ ਉਹ ਘਰ ਛੱਡ ਕੇ ਭਟਕਦਾ ਫਿਰਦਾ ਹੈ ।
੭ ਡੌਂਡੀ, ਤੌੜੀ, ਬਦਨਾਮੀ ਦੀ ਡੌਂਡੀ । (ਜਦ ਘਰੋਂ ਨਿਕਲਿਆ ਤਾਂ) ਉਸ ਦੇ ਪਿਛੇ ਲੋਕੀ ਓਏ ਓਏ ਕਰ ਕੇ ਤੌੜੀ ਵਜਾਂਦੇ ਸਨ, ਅਤੇ ਅਗੇ ਜਿਥੇ ਗਿਆ ਉਥੇ ਬੇਇਜ਼ਤ ਹੋਇਆ। (ਇਥੇ ਉਸੇ ਮਰਵਾਹੇ ਖਤਰੀ ਦੀ ਵਿਰੋਧਤਾ ਵਲ ਇਸ਼ਾਰਾ ਮਲੂਮ ਹੁੰਦਾ ਹੈ, ਜਿਸ ਦਾ ਜ਼ਿਕਰ ਵਾਰ ਗੌੜੀ ਵਿਚ ਆਉਂਦਾ ਹੈ। ਦੇਖੋ ਪੰ. ੩੦੩, ਫੁਟਨੋਟ *, ਅਤੇ ਪੰ. ੩੦੬, ਨੋਟ ੪।
੮ ਉਸ ਦੇ ਮੂੰਹ ਥੀਂ ਉਲਟ ਪੁਲਟ (ਅਸਤ ਬਿਅਸਤ) ਭੀ ਨਿਕਲਿਆ, ਨਿੰਤ ਝੱਗ ਸੁਟਦਾ ਮਰ ਗਿਆ, ਭਾਵ ਨਿੰਦਿਆ ਕਰਦਾ ਝੱਲਾ ਹੋ ਕੇ ਮਰ ਗਿਆ ।
੯ ਦੇਖੋ ਪੰਨਾ ੪੬੦, ਫੁਟ ਨੋਟ * । ਮੁਢ ਤੋਂ ਉਸ ਦੀ ਕਰਨੀ ਹੀ ਐਸੀ ਬਣੀ ਹੈ।
੧੦ ਇਹੋ ਹੀ ਸਚੇ ਵਾਹਿਗੁਰੂ ਦੇ ਦਰਬਾਰ ਵਿਚ ਬ੍ਰਹਮ ਵਿਚਾਰ ਭਾਵ ਆਤਮ ਵਿਚਾਰ ਹੋਵੇਗੀ ; ਇਹ ਪਹਿਲਾਂ ਹੀ ਗੁਰੂ ਜੀ ਆਖ ਸੁਣਾਂਦੇ ਹਨ। (ਇਹੋ ਜਹੀ ਅਗੰਮ ਦੀ ਗਲ ਆਖਣ ਲਈ ਗੁਰੂ ਜੀ ਬੜੀ ਸੰਜੀਦਗੀ ਵਰਤ ਰਹੇ ਹਨ । ਦੇਖੋ ਪੰ. ੩੦੩, ਫੁਟ ਨੋਟ *) ।
੧੧ ਸਚੇ ਗੁਰੂ ਨੇ ਸਾਧ-ਸੰਗਤ ਰੂਪੀ ਪਿੰਡ ਵਸਾਇਆ ਹੈ, ਅਤੇ ਉਸ ਪਿੰਡ ਨੂੰ ਬਚਾ ਰਖਣ ਵਾਲੇ ਭੀ ਗੁਰੂ ਨੇ ਆਪ ਦਿਤੇ ਹਨ ।
੧੨ ਨਾਸ ਕਰ ਦਿਤੇ । ੧੩ ਇਤਨੇ ਹਨ ।
੧੪ ਉਸ ਦੇ ਹੁਕਮ ਨਾਲ ਜੋ ਲੇਖ ਲਿਖਿਆ ਹੈ ਸੋ ਮਿਲਦਾ ਹੈ ; ਹੇ ਬ੍ਰਹਮਣ ! ਹੁਣ ਕੀ ਕਰੀਏ ?
੧੫ ਜਦ ਵਾਹਿਗੁਰੂ ਦਾ ਹੁਕਮ ਮਿਲਿਆ ਤਦੋ ਹੀ ਜੋ ਕੁਝ ਹੋਣਾ ਸੀ ਸੋ ਹੋ ਚੁਕਾ ; ਉਸੇ ਲੇਖੇ ਅਨੁਸਾਰ ਹੀ ਹੁਣ ਜੀਵ ਕਮਾਈ ਕਮਾਉਂਦੇ ਫਿਰਦੇ ਹਨ । ਹੰਢਹਿ=ਫਿਰਦੇ ਹਨ।
੧੬ ਹਰ ਇਕ ਦੇ ਨੱਕ ਵਿਚ ਹੁਕਮ ਰੂਪੀ ਨਕੇਲ ਪਈ ਹੋਈ ਹੈ ਜੋ ਉਸ ਮਾਲਕ ਵਾਹਿਗੁਰੂ ਦੇ ਅਪਣੇ ਹੱਥ ਵਿਚ ਹੈ । ਕਿਰਤ, ਭਾਵ ਕੀਤੇ ਹੋਏ ਕੰਮਾਂ ਅਨੁਸਾਰ ਬਣਿਆ ਸੁਭਾਵ, ਮਨੁੱਖ ਨੂੰ ਧੱਕ ਕੇ ਚਲਾਂਦਾ ਹੈ ; ਭਾਵ ਜੋ ਕੁਝ ਮਨੁਖ ਹੁਣ ਕਰਦਾ ਹੈ, ਉਹ ਉਸ ਦੇ ਪਿਛੇ ਕੀਤੇ ਕਰਮਾਂ ਨਾਲ ਬਣੇ ਸੁਭਾ ਅਨੁਸਾਰ ਹੁੰਦਾ ਹੈ। ਇਹ ਖਿਆਲ ਔਖਾ ਹੈ। ਕਈ ਲੋਕ ਜੋ ਕਰਮ ਫਿਲਾਸਫੀ ਨੂੰ ਮੰਨਦੇ ਹਨ ਕਹਿੰਦੇ ਹਨ ਕਿ ਜਿਵੇਂ ਮਨੁਖ ਦੇ ਕਰਮ ਹੁੰਦੇ ਹਨ ਤਿਵੇਂ ਹੀ ਉਨ੍ਹਾਂ ਦਾ ਫਲ ਮਨੁਖ ਆਪਣੇ ਆਪ ਭੋਗ ਲੈਂਦਾ ਹੈ । ਕਰਮ ਤੇ ਉਨ੍ਹਾਂ ਦਾ ਫਲ ਕਾਰਨ ਤੇ ਕਾਰਜ ਵਾਕਰ ਆਪੇ ਹੀ ਪਏ ਕੰਮ ਕਰਦੇ ਹਨ । ਇਸ ਸਿਲਸਲੇ ਵਿਚ ਰੱਬ ਦੇ ਦਖਲ ਦੇਣ ਦੀ ਗੁੰਜਾ-ਇਸ਼ ਨਹੀਂ (ਜਿਵੇਂ ਬੁਧ ਮਤ ਵਿਚ) । ਪਰ ਸਿਖ ਮਤ ਇਹ ਹੈ ਕਿ "ਕਰਣ ਕਾਰਨ ਸਮਰਥ ਹੈ ਕਹੁ ਨਾਨਕ ਬੀਚਾਰਿ । ਕਾਰਨ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ" (ਸਲੋਕ ਸਹਸ: ਮ : ੧) । ਸਾਡੇ ਕਰਮਾਂ ਦਾ ਕਾਰਨ ਹਰੀ ਆਪ ਖੜਾ ਕਰ ਸਕਦਾ ਹੈ, ਤੇ ਫਿਰ ਕਰਮ ਭੀ ਆਪਣੇ ਫਲ ਆਪੇ ਹੀ ਨਹੀਂ ਪੈਦਾ ਕਰ ਸਕਦੇ। ਹਰੀ ਦੀ ਰਜ਼ਾ ਕਰਮਾਂ ਨੂੰ ਵਿਚਾਰ ਕੇ ਫਲ ਦਿੰਦੀ ਹੈ । "ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ" (ਮ : ੧, ਵਾਰ ਸਾਰਗ) । ਹੁਕਮ ਤਾਂ ਕਰਤੇ ਦੇ ਵਸ ਹੈ, ਪਰ ਉਹ ਹੁਕਮ ਕਰਦਾ ਸਾਡੇ ਕਰਮਾਂ ਨੂੰ ਵੇਖ ਕੇ ਹੈ ; ਅੰਨ੍ਹੇਵਾਹ ਨਹੀਂ ਹੁਕਮ ਚਾੜ੍ਹ ਦਿੰਦਾ ।
੧੭ ਸਾਰੀਆਂ ਗੱਲਾਂ ਦਾ ਵਾਹਿਗੁਰੂ ਨੇ ਆਪ ਹੀ ਪ੍ਰਬੰਧ ਕੀਤਾ ਹੈ ।
੧੮ ਆਪੇ ਹੀ ਸ੍ਰਿਸ਼ਟੀ ਪੈਦਾ ਕੀਤੀ ਹੈ ।
੧੯ ਤੇ ਫੇਰ ਆਪ ਹੀ ਮਾਰੀ ਭਾਵ ਸਮੇਟੀ ਹੈ ।
੨੦ ਪਾਲਿਆ ਹੈ । ੨੧ ਗਲ ਲਾ ਕੇ ।
੨੨ ਮਿਹਰ ਦੀ ਨਜ਼ਰ ਨਾਲ ਨਿਹਾਲ ਕੀਤਾ ।
੨੩ ਦ੍ਵੈਤ ਭਾਵ ਸਾੜ ਦਿਤਾ ਹੈ । ੨੪ ਹੇ ਮਨ !
੨੫ ਪ੍ਰੇਮ ਨਾਲ । ੨੬ ਗੁਰੂ ਦੁਆਰਾ । ੨੭ ਸੰਭਾਲ।
੨੮ ਆਪਣੇ ਅਸਲੀ ਘਰ ਵਿਚ ; ਹਰੀ ਦੀ ਹਜ਼ੂਰੀ ਵਿਚ । ੨੯ ਸ੍ਰਿਸ਼ਟੀ, ਦੁਨੀਆਂ ।

---

* ਸ਼ਲੋਕ : ਸ਼ਾਂਤੀ ਗੁਰਮੁਖ ਹੋਣ ਨਾਲ ਮਿਲਦੀ ਹੈ । ਗੁਰੂ ਹੀ ਨਾਮ ਦੇ ਕੇ ਸ਼ਾਂਤ ਕਰ ਸਕਦਾ ਹੈ । ਨਿਗੁਰੇ ਦਾ ਬੁਰਾ ਹਾਲ ਹੁੰਦਾ ਹੈ । ਪਉੜੀ : ਗੁਰੂ ਦੇ ਵਡੇ ਗੁਣ ਹਨ, ਉਹ ਜਿਸ ਨੂੰ ਲੜ ਲਾ ਲਵੇ ਉਸ ਦੇ ਸਾਰੇ ਔਗਣ ਦੂਰ ਕਰ ਕੇ ਆਸਾਂ ਪੂਰੀਆਂ ਕਰ ਦਿੰਦਾ ਹੈ ।

† ਸ਼ਲੋਕ : ਮਨੁਖ ਜਿਵੇਂ ਹਰੀ ਦੀ ਰਜ਼ਾ ਹੁੰਦੀ ਹੈ ਤਿਵੇਂ ਕਰਮ ਕਮਾਂਦੇ ਹਨ ; ਅਤੇ ਇਹ ਰਜ਼ਾ ਮਨੁਖ ਨੂੰ ਉਸ ਦੀ ਕਿਰਤ ਅਨੁਸਾਰ ਚਲਾਂਦੀ ਹੈ । ਪਉੜੀ : ਹਰੀ ਆਪ ਮਨੁਖਾਂ ਦੇ ਜੀਵਨ ਨੂੰ ਬਣਾਂਦਾ ਸੰਵਾਰਦਾ ਹੈ ।

‡ ਸ਼ਲੋਕ : ਮਨੁਖ ਨੂੰ ਚਾਹੀਦਾ ਹੈ ਕਿ ਹਉਮੈ ਨੂੰ ਗੁਰੂ ਦੇ ਸ਼ਬਦ ਰਾਹੀਂ ਸਾੜ ਕੇ ਹਰੀ ਨੂੰ ਚੇਤੇ ਕਰੇ ਜੋ ਮਨੁਖ ਨੂੰ ਬਣਾਉਂਦਾ ਸੰਵਾਰਦਾ ਹੈ । ਪਉੜੀ : ਸਨਮੁਖ ਹੋ ਕੇ ਬੇਨਤੀ ਕਰਦੇ ਹਨ ਕਿ ਹਰੀ ਤੂੰ ਹੀ ਕਰਨ ਕਾਰਨ ਸਮਰਥ ਹੈਂ । ਧੰਨ ਹੈ ਗੁਰੂ ਜੋ ਇਹੋ ਜਹੇ ਹਰੀ ਨੂੰ ਮਿਲਾ ਦਿੰਦਾ ਹੈ !

ਸਿਰਜੀਆ[1] [2]ਆਪੇ ਫੁਨਿ ਗੋਈ ॥ ਸਭੁ ਇਕੋ ਸਬਦੁ[3] ਵਰਤਦਾ ਜੋ ਕਰੇ ਸੁ ਹੋਈ ॥ ਵਡਿਆਈ ਗੁਰਮੁਖਿ[4] ਦੇਇ ਪ੍ਰਭੁ ਹਰਿ ਪਾਵੈ ਸੋਈ ॥ ਗੁਰਮੁਖਿ ਨਾਨਕ ਆਰਾਧਿਆ[5] ਸਭਿ ਆਖਹੁ ਧੰਨੁ ਧੰਨੁ ਧੰਨੁ ਗੁਰੁ ਸੋਈ ॥ ੨੯ ॥ ੧ ॥ ਸੁਧੁ[6]

ਰਾਗੁ ਸੋਰਠਿ ਬਾਣੀ ਭਗਤ ਕਬੀਰ* ਜੀ ਕੀ ਘਰੁ ੧

ੴ ਸਤਿਗੁਰ ਪ੍ਰਸਾਦਿ ॥ ॥ ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਈ[7] ॥ [8]ਓਇ ਲੇ ਜਾਰੇ ਓਇ ਲੇ ਗਾਡੇ ਤੇਰੀ ਗਤਿ ਦੁਹੂ ਨ ਪਾਈ ॥ ੧ ॥ ਮਨ ਰੇ ਸੰਸਾਰੁ [9]ਅੰਧ ਗਹੇਰਾ ॥ [10]ਚਹੁ ਦਿਸ ਪਸਰਿਓ ਹੈ ਜਮ ਜੇਵਰਾ ॥ ੧ ॥ ਰਹਾਉ ॥ [11]ਕਬਿਤ ਪੜੇ ਪੜਿ ਕਬਿਤਾ ਮੂਏ ਕਪੜ ਕੇਦਾਰੈ ਜਾਈ ॥ ਜਟਾ ਧਾਰਿ ਧਾਰਿ ਜੋਗੀ ਮੂਏ ਤੇਰੀ ਗਤਿ ਇਨਹਿ ਨ ਪਾਈ ॥ ੨ ॥ ਦਰਬੁ[12] ਸੰਚਿ ਸੰਚਿ ਰਾਜੇ ਮੂਏ ਗਡਿਲੇ ਕੰਚਨ ਭਾਰੀ ॥ ਬੇਦ ਪੜੇ ਪੜਿ ਪੰਡਿਤ ਮੂਏ ਰੂਪੁ ਦੇਖਿ ਦੇਖਿ ਨਾਰੀ ॥ ੩ ॥ ਰਾਮਨਾਮ ਬਿਨੁ ਸਭੈ ਬਿਗੂਤੇ[13] ਦੇਖਹੁ ਨਿਰਖਿ[14] ਸਰੀਰਾ ॥ ਹਰਿ ਕੇ ਨਾਮ ਬਿਨੁ ਕਿਨਿ ਗਤਿ ਪਾਈ ਕਹਿ ਉਪਦੇਸੁ ਕਬੀਰਾ ॥ ੪ ॥ ੧ ॥ [15]ਜਬ ਜਰੀਐ ਤਬ ਹੋਇ ਭਸਮ ਤਨੁ ਰਹੈ ਕਿਰਮ ਦਲ ਖਾਈ ॥ [16]ਕਾਚੀ ਗਾਗਰਿ ਨੀਰੁ ਪਰਤੁ ਹੈ ਇਆ ਤਨ ਕੀ ਇਹੈ ਬਡਾਈ ॥ ੧ ॥ ਕਾਹੇ ਭਈਆ ਫਿਰਤੌ ਫੂਲਿਆ ਫੂਲਿਆ ॥ ਜਬ [17]ਦਸ ਮਾਸ [18]ਉਰਧ ਮੁਖ ਰਹਤਾ ਸੋ ਦਿਨੁ ਕੈਸੇ ਭੂਲਿਆ ॥ ੧ ॥ ਰਹਾਉ ॥ [19]ਜਿਉ ਮਧੁ ਮਾਖੀ ਤਿਉ ਸਠੋਰਿ ਰਸੁ ਜੋਰਿ ਜੋਰਿ ਧਨੁ ਕੀਆ ॥ [20]ਮਰਤੀ ਬਾਰ ਲੇਹੁ ਲੇਹੁ ਕਰੀਐ ਭੂਤੁ ਰਹਨ ਕਿਉ ਦੀਆ ॥ ੨ ॥ [21]ਦੇਹੁਰੀ ਲਉ ਬਰੀ ਨਾਰਿ ਸੰਗ ਭਈ ਆਗੈ ਸਜਨ ਸੁਹੇਲਾ ॥ [22]ਮਰਘਟ ਲਉ ਸਭੁ ਲੋਗੁ ਕੁਟੰਬ ਭਇਓ ਆਗੈ ਹੰਸੁ ਅਕੇਲਾ ॥ ੩ ॥ ਕਹਤੁ ਕਬੀਰ ਸੁਨਹੁ ਰੇ ਪ੍ਰਾਨੀ [23]ਪਰੇ ਕਾਲ ਗ੍ਰਸ ਕੂਆ ॥ ਝੂਠੀ ਮਾਇਆ [24]ਆਪੁ ਬੰਧਾਇਆ ਜਿਉ ਨਲਨੀ ਭ੍ਰਮਿ ਸੂਆ ॥ ੪ ॥ ੨ ॥ [25]ਬੇਦ ਪੁਰਾਨ ਸਭੈ ਮਤ ਸੁਨਿ ਕੈ ਕਰੀ ਕਰਮ ਕੀ ਆਸਾ ॥ ਕਾਲ ਗ੍ਰਸਤ ਸਭ ਲੋਗ ਸਿਆਨੇ ਉਠਿ ਪੰਡਿਤ ਪੈ ਚਲੇ ਨਿਰਾਸਾ ॥ ੧ ॥ [26]ਮਨ ਰੇ ਸਰਿਓ ਨ ਏਕੈ ਕਾਜਾ ॥ ਭਜਿਓ ਨ ਰਘੁਪਤਿ[27] ਰਾਜਾ ॥ ੧ ॥ ਰਹਾਉ ॥ [28]ਬਨ ਖੰਡ ਜਾਇ ਜੋਗੁ ਤਪੁ ਕੀਨੋ ਕੰਦ ਮੂਲੁ ਚੁਨਿ ਖਾਇਆ ॥ [29]ਨਾਦੀ ਬੇਦੀ ਸਬਦੀ ਮੋਨੀ ਜਮ ਕੇ ਪਟੈ ਲਿਖਾਇਆ ॥ ੨ ॥ [30]ਭਗਤਿ ਨਾਰਦੀ ਰਿਦੈ ਨ ਆਈ ਕਾਛਿ ਕੂਛਿ ਤਨੁ ਦੀਨਾ ॥ [31]ਰਾਗ ਰਾਗਨੀ ਡਿੰਭ ਹੋਇ ਬੈਠਾ ਉਨਿ ਹਰਿ ਪਹਿ ਕਿਆ ਲੀਨਾ ॥ ੩ ॥ [32]ਪਰਿਓ ਕਾਲੁ ਸਭੈ ਜਗ ਊਪਰ ਮਾਹਿ ਲਿਖੇ ਭ੍ਰਮ ਗਿਆਨੀ ॥ ਕਹੁ ਕਬੀਰ ਜਨ [33]ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ ॥

੧ ਰਚੀ ਹੈ। ੨ ਆਪੇ ਹੀ ਫੇਰ ਨਾਸ ਕਰੇਗਾ।
੩ ਹੁਕਮ। ਵੇਖੋ ਪੰ: ੧੭੩, ਨੋਟ ੨੨।
੪ ਗੁਰੂ ਦੁਆਰਾ। ੫ ਜਪਿਆ ਹੈ।
੬ ਅਸਲ ਨਾਲ ਮੇਲ ਕੇ ਸੋਧੀ ਹੋਈ ਠੀਕ ਹੈ।
੭ ਨਿਵਾਉਂਦੇ ਨਿਵਾਉਂਦੇ।
੮ ਓਹ (ਹਿੰਦੂ ਲੋਕ) ਤਾਂ ਮੁਰਦੇ ਲੈ ਕੇ ਸਾੜ ਦੇਂਦੇ ਹਨ ਤੇ ਓਹ (ਮੁਸਲਮਾਣ) ਲੈ ਕੇ ਦਬ ਦੇਂਦੇ ਹਨ, ਪਰ ਤੇਰੀ ਚਾਲ ਦੋਹਾਂ ਨੂੰ ਨਹੀਂ ਲਭੀ।
੯ ਅੰਨ੍ਹਾ ਖਾਤਾ ਹੈ। ਗਹੰਰਾ=ਗਹਿਰਾ, ਡੂੰਘਾ ਥਾਂ, ਖਾਤਾ।
੧੦ ਚੁਵੀਂ ਪਾਸੀਂ ਜਮਾਂ ਦੀ ਫਾਹੀ ਖਿਲਰੀ ਹੋਈ ਹੈ।
੧੧ ਕਵੀ ਜਨ ਕਬਿਤ ਪੜ੍ਹ ਪੜ੍ਹ ਕੇ ਮਰ ਗਏ, ਕਾਪੜੀਏ ਭੇਖ ਵਾਲੇ ਸਾਧੂ ਕਿਦਾਰ ਨਾਥ ਤੀਰਥ ਜਾ ਜਾ ਕੇ ਮਰ ਗਏ। ਵੇਖੋ ਪੰ: ੭੧, ਨੋਟ ੨੪।
੧੨ [ਸੰ: ਦ੍ਰਵਯ] ਧਨ, ਮਾਇਆ। ਧਨ ਇਕੱਠਾ ਕਰ ਕਰਕੇ ਰਾਜੇ ਮਰ ਗਏ ਜਿਨ੍ਹਾਂ ਨੇ ਸੋਨੇ ਦੇ ਭਾਰ ਦਬੇ। ੧੩ ਖਵਾਰ ਹੋਏ।
੧੪ ਗਹੁ ਕਰਕੇ। ਆਪਣੇ ਅੰਦਰ ਝਾਤੀ ਮਾਰ ਕੇ, ਅਪਣੇ ਆਪ ਵਿਚ ਨਿਰਨਾ ਕਰ ਕੇ ਦੇਖ ਲੈ।
੧੫ ਮਰ ਕੇ ਜਦ ਸੜੀਦਾ ਹੈ ਤਾਂ ਸਰੀਰ ਸੁਆਹ ਹੋ ਜਾਂਦਾ ਹੈ ਤੇ ਜੇ ਰਹਿ ਜਾਏ ਤਾਂ ਕੀੜਿਆਂ ਦੇ ਦਲ ਖਾ ਜਾਂਦੇ ਹਨ।
੧੬ ਜਿਵੇਂ ਕਚੀ ਗਾਗਰ ਵਿਚ (ਘੜੇ ਵਿਚ) ਪਾਣੀ ਪੈਂਦਾ ਹੈ, ਸਰੀਰ ਦੀ ਵੀ ਇਵੇਂ ਹੀ ਵਡਿਆਈ ਹੈ। (ਭਾਵ ਜਿਵੇਂ ਕੱਚੇ ਘੜੇ ਵਿਚ ਪਾਣੀ ਪੈਣ ਨਾਲ ਘੜਾ ਛੇਤੀ ਗਲ ਜਾਂਦਾ ਹੈ ਤੇ ਉਹਦੇ ਘੜਾ ਹੋਣ ਦੀ ਵਡਿਆਈ ਨਹੀਂ ਰਹਿੰਦੀ, ਇਕੁਰ ਹੀ ਸਰੀਰ ਦਾ ਹਾਲ ਹੈ, ਇਸ ਦੀ ਵਡਿਆਈ ਭੀ ਥੋੜਾ ਚਿਰ ਹੀ ਹੈ)।
੧੭ ਦਸ ਮਹੀਨੇ। ੧੮ ਉਲਟੇ ਮੂੰਹ, ਸਿਰ ਭਾਰ।
੧੯ ਜਿਵੇਂ ਮਖੀ ਸ਼ਹਿਦ ਕੱਠਾ ਕਰਦੀ ਹੈ ਤਿਵੇਂ (ਇਸ) ਮੂਰਖ ਵਿਚ ਰੁਚੀ ਹੈ ਕਿ ਜੋੜ ਜੋੜ ਕੇ ਧਨ ਕੱਠਾ ਕਰਦਾ ਹੈ। ਸਠੋਰ [ਸੰ: ਸ਼ਠ, ਅੰ: sot, ਮੂਰਖ] ਸ਼ਠ ਦੇ ਉਰ ਵਾਲਾ, ਮੂਰਖ ਦਿਲ ਵਾਲਾ।
੨੦ ਮਰਨ ਸਮੇਂ ਲੋਕੀਂ ਕਹਿੰਦੇ ਹਨ: ਲੈ ਜਾਓ, ਲੈ ਜਾਓ; ਇਸ ਭੂਤ ਨੂੰ ਅਜੇ ਤਕ ਕਿਉਂ ਰਹਿਣ ਦਿੱਤਾ ਜੇ?
੨੧ ਘਰ ਦੀ ਦਲੀਜ ਤਕ ਵਿਆਹੀ ਹੋਈ ਇਸਤ੍ਰੀ ਨਾਲ ਗਈ ਤੇ ਅੱਗੇ ਮਿਤ੍ਰ ਨਾਲ ਗਏ।
੨੨ ਮਸਾਣਾਂ ਤਕ ਸਭ ਲੋਕੀਂ ਸਜਨ ਟਬਰ ਆਦਿਕ ਨਾਲ ਗਏ, ਪਰ ਅੱਗੇ ਤਾਂ ਜੀਵ ਨੇ ਇਕੱਲਾ ਹੀ ਹੋਣਾ ਹੈ।
੨੩ ਤੁਸੀਂ ਕਾਲ ਦੇ ਗੁਸੇ ਹੋਏ, ਭਾਵ ਫੜੇ ਹੋਏ, ਖੂਹ ਵਿਚ ਪਏ ਹੋ।
੨੪ ਅਪਣੇ ਆਪ ਨੂੰ ਬਨ੍ਹਾ ਦਿਤਾ ਹੈ, ਜਿਵੇਂ ਨਲਕੀ ਨਾਲ ਭਰਮ ਕਰਕੇ ਤੋਤਾ ਬੰਨ੍ਹਿਆ ਜਾਂਦਾ ਹੈ। ਵੇਖੋ ਪੰਨਾ ੪੦੭, ਨੋਟ ੨੪।
੨੫ (ਪੰਡਿਤ ਕੋਲੋਂ) ਵੇਦਾਂ ਪੁਰਾਣਾਂ ਦੇ ਸਾਰੇ ਸਿਧਾਂਤ ਸੁਣ ਕੇ ਅਸਾਂ ਕਰਮਾਂ ਦੇ ਕਰਨ ਦੀ ਨੀਅਤ ਕੀਤੀ, ਪਰ ਸਾਰੇ ਸਿਆਣੇ (ਕਰਮ ਕਾਂਡੀ) ਲੋਕ ਮੌਤ ਦਾ ਸ਼ਿਕਾਰ ਹੁੰਦੇ ਵੇਖ ਕੇ ਪੰਡਿਤ ਹੋਰਾਂ ਪਾਸੋਂ ਅਸੀਂ ਨਿਰਾਸ ਹੋ ਤੁਰੇ।
੨੬ ਹੇ ਮਨ, ਤੇਰੇ ਪਾਸੋਂ ਇਕ ਕੰਮ ਭੀ ਨਾ ਸਰਿਆ (ਪੂਰਾ ਹੋਇਆ)।
੨੭ [ਰਾਮ-ਰਾਜਾ] ਕਰਤਾਰ, ਵਾਹਿਗੁਰੂ।
੨੮ ਜੰਗਲਾਂ ਵਿਚ ਜਾ ਕੇ ਜੋਗ ਸਾਧੇ, ਤਪ ਕੀਤੇ ਤੇ ਫਲਾਂ ਜੜ੍ਹਾਂ ਆਦਿਕ ਉਪਰ ਗੁਜ਼ਾਰਾ ਕੀਤਾ।
੨੯ ਜੋਗੀ ਤੇ ਕਰਮ ਕਾਂਡੀ, ਇਕ-ਸ਼ਬਦੀ ਤੇ ਚੁਪ ਸਾਧਣ ਵਾਲੇ ਸਭ ਜਮ ਦੇ ਪਟੇ ਵਿਚ ਲਿਖੇ ਗਏ; ਜਮ ਨੂੰ ਜੋ ਸਨਦ ਮਿਲੀ ਹੋਈ ਹੈ ਰੱਬ ਵਲੋਂ ਕਿ ਅਮੁਕੇ ਲੋਕ ਤੇਰੇ ਅਧਿਕਾਰ ਵਿਚ ਹਨ, ਉਸ ਫ਼ਹਿਸਤ ਵਿਚ ਆ ਗਏ; ਭਾਵ ਜਮ ਦੇ ਹਵਾਲੇ ਹੋ ਗਏ। ਨਾਦੀ ਤੇ ਵੇਦੀ ਦੋ ਕਿਸਮ ਦੇ ਮਤ ਹਨ; ਇਕ ਓਹ ਜੋ ਜੋਗੀਆਂ ਵਾਕਰ ਕਿਸੇ ਕੰਨ ਵਿਚ ਫੂਕੇ ਮੰਤਰ (ਨਾਦ) ਦਾ ਅਭਿਆਸ ਕਰਦੇ ਹਨ; ਦੂਜੇ ਅਹਿਲ ਕਿਤਾਬ (ਵੇਦੀ) ਜੋ ਕਿਸੇ ਧਰਮ-ਪੁਸਤਕ ਦੇ ਦਸੇ ਕਰਮ ਕਾਂਡ ਨੂੰ ਮੰਨਦੇ ਹਨ। ਸ਼ਬਦੀ=ਕਿਸੇ ਸ਼ਬਦ (ਅਲਖ ਆਦਿ) ਨੂੰ ਉਚਾਰਨ ਵਾਲੇ।
੩੦ ਪ੍ਰੇਮਾ ਭਗਤੀ ਰਿਦੇ ਵਿਚ ਨਾ ਵਸੀ ਐਵੇਂ ਚਿੰਨ੍ਹ ਆਦਿ ਨਾਲ ਬਣਾ ਸਵਾਰ ਕੇ ਸਰੀਰ ਨੂੰ ਜਮਾਂ ਦੇ ਹਵਾਲੇ ਕਰ ਦਿਤਾ। ਭਗਤਿ ਨਾਰਦੀ=ਪ੍ਰੇਮਾ ਭਗਤੀ, ਉਸ ਕਿਸਮ ਦੀ ਜਿਵੇਂ ਕਿ ਨਾਰਦ ਰਿਖੀ ਨੇ ਦਸੀ ਹੈ।
੩੧ ਰਾਗ ਰਾਗਣੀ ਦਾ ਪਖੰਡ ਖਿਲਾਰ ਬੈਠਾ।
੩੨ ਸਾਰੇ ਜਗਤ ਦੇ ਸਿਰ ਤੇ ਕਾਲ ਹੈ; ਓਸੇ ਲੇਖੇ ਵਿਚ (ਜਮ ਦੇ ਪਟੇ ਵਿਚ) ਭਰਮੀ ਗਿਆਨੀ ਭੀ ਲਿਖੇ ਗਏ ਹਨ।
੩੩ ਜਿਨ੍ਹਾਂ ਨੇ ਪ੍ਰੇਮਾ-ਭਗਤੀ ਜਾਣ ਲਈ ਹੈ, ਓਹ (ਕਰਮ ਕਾਂਡ ਦੇ ਬੰਧਨਾਂ ਤੋਂ) ਆਜ਼ਾਦ ਹੋ ਗਏ ਹਨ। (ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਵੀ ਪਾਠ 'ਖਾਲਸੇ' ਹੈ; ਇਸ ਲਈ ਇਹ ਕਹਾਣੀ ਠੀਕ ਨਹੀਂ ਕਿ ਦਸਮੇਸ਼ ਜੀ ਨੇ ਇਹ ਪਦ ਬਦਲ ਦਿਤਾ ਸੀ)।

---

*ਵੇਖੋ ਪੰਨਾ ੪੭੫, ਫੁਟ ਨੋਟ †। ਇਨ੍ਹਾਂ ਅੱਠਾਂ ਸ਼ਬਦਾਂ ਵਿਚ ਕਬੀਰ ਜੀ ਕਰਮ ਕਾਂਡ ਵਲੋਂ ਹਟਾ ਕੇ ਇਕ ਨਿਰੰਜਨ ਹਰੀ ਦੀ ਪ੍ਰੇਮਾ-ਭਗਤੀ ਦ੍ਰਿੜਾਉਂਦੇ ਹਨ।

੪ ॥ ੩ ॥ ਘਰੁ ੨ ॥ [੧]ਦੁਇ ਦੁਇ ਲੋਚਨ ਪੇਖਾ॥ ਹਉ ਹਰਿ ਬਿਨੁ ਅਉਰੁ ਨ ਦੇਖਾ॥ [੨]ਨੈਨ ਰਹੇ ਰੰਗੁ ਲਾਈ ॥ ਅਬ ਬੇਗਲ[੩] ਕਹਨੁ ਨ ਜਾਈ ॥ ੧ ॥ ਹਮਰਾ ਭਰਮੁ ਗਇਆ [੪]ਭਉ ਭਾਗਾ ॥ ਜਬ ਰਾਮਨਾਮ ਚਿਤੁ ਲਾਗਾ ॥ ੧ ॥ ਰਹਾਉ ॥ ਬਾਜੀਗਰ ਡੰਕ[੫] ਬਜਾਈ ॥ ਸਭ ਖਲਕ[੬] ਤਮਾਸੇ ਆਈ ॥ [੭]ਬਾਜੀਗਰ ਸ੍ਵਾਂਗੁ ਸਕੇਲਾ ॥ [੮]ਅਪਨੇ ਰੰਗ ਰਵੈ ਅਕੇਲਾ ॥ ੨ ॥ [੯]ਕਥਨੀ ਕਹਿ ਭਰਮੁ ਨ ਜਾਈ ॥ [੧੦]ਸਭ ਕਥਿ ਕਥਿ ਰਹੀ ਲੁਕਾਈ ॥ [੧੧]ਜਾ ਕਉ ਗੁਰਮੁਖਿ ਆਪਿ ਬੁਝਾਈ ॥ ਤਾ ਕੇ ਹਿਰਦੈ [੧੨]ਰਹਿਆ ਸਮਾਈ ॥ ੩ ॥ ਗੁਰ ਕਿੰਚਤ[੧੩] ਕਿਰਪਾ ਕੀਨੀ ॥ [੧੪]ਸਭੁ ਤਨੁ ਮਨੁ ਦੇਹ ਹਰਿ ਲੀਨੀ ॥ ਕਹਿ ਕਬੀਰ [੧੫]ਰੰਗਿ ਰਾਤਾ ॥ ਮਿਲਿਓ [੧੬]ਜਗ ਜੀਵਨ ਦਾਤਾ ॥ ੪ ॥ ੪ ॥ *ਜਾ ਕੇ ਨਿਗਮ ਦੂਧ ਕੇ ਠਾਟਾ ॥ ਸਮੁੰਦੁ ਬਿਲੋਵਨ ਕਉ ਮਾਟਾ ॥ ਤਾ ਕੀ ਹੋਹੁ ਬਿਲੋਵਨਹਾਰੀ ॥ ਕਿਉ ਮੇਟੈਗੋ ਛਾਛਿ ਤੁਹਾਰੀ ॥੧॥ [੧੭]ਚੇਰੀ ਤੂ ਰਾਮੁ ਨ ਕਰਸਿ ਭਤਾਰਾ ॥ ਜਗਜੀਵਨ [੧੮]ਪ੍ਰਾਨਅਧਾਰਾ ॥ ੧ ॥ ਰਹਾਉ ॥ ਤੇਰੇ ਗਲਹਿ ਤਉਕੁ[੧੯] ਪਗ ਬੇਰੀ ॥ [੨੦]ਤੂ ਘਰ ਘਰ ਰਮਈਐ ਫੇਰੀ ॥ [੨੧]ਤੂ ਅਜਹੁ ਨ ਚੇਤਸਿ ਚੇਰੀ ॥ [੨੨]ਤੂ ਜਮਿ ਬਪੁਰੀ ਹੈ ਹੇਰੀ ॥ ੨ ॥ ਪ੍ਰਭ ਕਰਨ ਕਰਾਵਨਹਾਰੀ ॥ [੨੩]ਕਿਆ ਚੇਰੀ ਹਾਥ ਬਿਚਾਰੀ ॥ [੨੪]ਸੋਈ ਸੋਈ ਜਾਗੀ ॥ ਜਿਤੁ ਲਾਈ ਤਿਤੁ ਲਾਗੀ ॥ ੩ ॥ ਚੇਰੀ ਤੈ ਸੁਮਤਿ[੨੫] ਕਹਾਂ ਤੇ ਪਾਈ ॥ ਜਾ ਤੇ [੨੬]ਭ੍ਰਮ ਕੀ ਲੀਕ ਮਿਟਾਈ ॥ ਸੁ ਰਸੁ ਕਬੀਰੈ ਜਾਨਿਆ ॥ ਮੇਰੋ [੨੭]ਗੁਰ ਪ੍ਰਸਾਦਿ ਮਨੁ ਮਾਨਿਆ ॥ ੪ ॥ ੫ ॥ [੨੮]ਜਿਹ ਬਾਝੁ ਨ ਜੀਆ ਜਾਈ ॥ ਜਉ ਮਿਲੈ ਤ [੨੯]ਘਾਲ ਅਘਾਈ ॥ [੩੦]ਸਦ ਜੀਵਨੁ ਭਲੋ ਕਹਾਂਹੀ ॥ [੩੧]ਮੂਏ ਬਿਨੁ ਜੀਵਨੁ ਨਾਹੀ ॥ ੧ ॥ ਅਬ ਕਿਆ ਕਥੀਐ ਗਿਆਨੁ ਬੀਚਾਰਾ ॥ [੩੨]ਨਿਜ ਨਿਰਖਤ ਗਤ ਬਿਉਹਾਰਾ ॥ ੧ ॥ ਰਹਾਉ ॥ [੩੩]ਘਸਿ ਕੁੰਕਮ ਚੰਦਨੁ ਗਾਰਿਆ ॥ [੩੪]ਬਿਨੁ ਨੈਨਹੁ ਜਗਤੁ ਨਿਹਾਰਿਆ ॥ [੩੫]ਪੂਤਿ ਪਿਤਾ ਇਕੁ ਜਾਇਆ ॥ [੩੬]ਬਿਨੁ ਠਾਹਰ ਨਗਰੁ ਬਸਾਇਆ ॥ ੨ ॥ [੩੭]ਜਾਚਕ ਜਨ ਦਾਤਾ ਪਾਇਆ ॥ [੩੮]ਸੋ ਦੀਆ ਨ ਜਾਈ ਖਾਇਆ ॥ ਛੋਡਿਆ ਜਾਇ ਨ ਮੂਕਾ ॥ [੩੯]ਅਉਰਨ ਪਹਿ ਜਾਨਾ ਚੂਕਾ ॥ ੩ ॥ [੪੦]ਜੋ ਜੀਵਨ ਮਰਨਾ ਜਾਨੈ ॥ ਸੋ ਪੰਚ ਸੈਲ ਸੁਖ ਮਾਨੈ ॥ ਕਬੀਰੈ ਸੋ ਧਨੁ ਪਾਇਆ ॥ [੪੧]ਹਰਿ ਭੇਟਤ ਆਪੁ ਮਿਟਾਇਆ ॥ ੪ ॥ ੬ ॥ ਕਿਆ ਪੜੀਐ ਕਿਆ ਗੁਨੀਐ[੪੨] ॥ ਕਿਆ ਬੇਦ ਪੁਰਾਨਾਂ ਸੁਨੀਐ ॥ ਪੜੇ ਸੁਨੇ ਕਿਆ ਹੋਈ ॥ [੪੩]ਜਉ ਸਹਜ ਨ ਮਿਲਿਓ ਸੋਈ ॥ ੧ ॥ ਹਰਿ ਕਾ ਨਾਮੁ ਨ ਜਪਸਿ ਗਵਾਰਾ[੪੪] ॥ ਕਿਆ ਸੋਚਹਿ ਬਾਰੰਬਾਰਾ[੪੫] ॥ ੧ ॥ ਰਹਾਉ ॥ [੪੬]ਅੰਧਿਆਰੇ ਦੀਪਕੁ ਚਹੀਐ ॥ ਇਕ ਬਸਤੁ ਅਗੋਚਰ ਲਹੀਐ ॥ ਬਸਤੁ ਅਗੋਚਰ ਪਾਈ ॥ ਘਟਿ

੧ ਮੈਂ ਦੋਹਾਂ ਅੱਖਾਂ ਨਾਲ (ਪੂਰੀ ਗਹੁ ਨਾਲ) ਵੇਖਦਾ ਹਾਂ।
੨ ਅੱਖਾਂ ਨੇ ਪ੍ਰੇਮ ਲਾ ਲਿਆ ਹੈ।
੩ ਹੋਰ ਗਲ, ਦੂਜੀ ਗਲ।
੪ ਡਰ ਨਠ ਗਿਆ।
੫ ਡੰਕਾ, ਡੌਰੂ, ਡੁਗਡੁਗੀ। ਜਦ ਖੇਡ ਪਾਉਣ ਵਾਲਾ ਹਰੀ ਤਮਾਸ਼ਾ ਕਰਨ ਲਈ ਡੌਰੂ ਵਜਾਂਦਾ ਹੈ; ਭਾਵ ਜਦ ਕਰਤਾਰ ਸ੍ਰਿਸ਼ਟੀ ਦੀ ਖੇਡ ਰਚਦਾ ਹੈ।
੬ ਖਲਕਤ, ਲੋਕੀ।
੭ ਬਾਜ਼ੀਗਰ ਨੇ ਸਾਰਾ ਤਮਾਸ਼ਾ ਸਮੇਟ ਲਿਆ। ਦੇਖੋ ਪੰਨਾ ੬੩੭, ਨੋਟ ੧੯।
੮ ਹੁਣ ਇਕੱਲਾ ਆਪਣੇ ਰੰਗ ਵਿਚ ਹੀ ਮਸਤ ਹੈ।
੯ ਗਲਾਂ ਕਰ ਕੇ।
੧੦ ਗਲਾਂ ਤਾਂ ਸਾਰਾ ਜਗਤ ਕਰਦਾ ਹੈ।
੧੧ ਜਿਨ੍ਹਾਂ ਨੂੰ ਗੁਰੂ ਦੁਆਰਾ ਵਾਹਿਗੁਰੂ ਨੇ ਆਪ ਕਿਰਪਾ ਕਰ ਕੇ ਇਕ ਗਲ ਸਮਝਾ ਦਿਤੀ ਹੈ।
੧੨ ਸਮਾ ਰਿਹਾ ਹੈ।
੧੩ ਥੋੜ੍ਹੀ ਜਿੰਨੀ।
੧੪ ਸਾਰਾ ਸਰੀਰ, ਮਨ ਤੇ ਦੇਹ ਹਰੀ ਵਿਚ ਲੀਨ ਹੋ ਗਈ।
੧੫ ਪ੍ਰੇਮ ਵਿਚ ਮਸਤ ਹੈ।
੧੬ ਜਗਤ-ਜੀਵਨ ਦੇਣ ਵਾਲਾ ਭਾਵ ਕਰਤਾਰ।
੧੭ ਹੇ ਦਾਸੀ! ਤੂੰ ਵਾਹਿਗੁਰੂ ਨੂੰ ਆਪਣਾ ਪਿਆਰਾ ਪਤੀ ਕਿਉਂ ਨਹੀਂ ਬਣਾਂਦੀ?
੧੮ ਪ੍ਰਾਣਾਂ (ਜੀਵਨ) ਦਾ ਆਸਰਾ ਹੈ।
੧੯ ਅਰਬੀ 'ਤੌਕ'=ਲੋਹੇ ਦਾ ਪਟਾ ਜੋ ਕੈਦੀਆਂ ਦੇ ਗਲੇ ਵਿਚ ਪਾਂਦੇ ਸਨ। ਤੇਰੇ ਗਲੇ ਵਿਚ (ਅਵਿਦਯਾ ਦਾ) ਪਟਾ ਤੇ ਪੈਰਾਂ ਵਿਚ (ਕਰਮ ਕਾਂਡ ਦੀ) ਬੇੜੀ ਹੈ।
੨੦ ਤੈਨੂੰ ਹਰੀ ਨੇ ਕਈ ਜੂਨਾਂ ਵਿਚ ਫੇਰਿਆ ਹੈ।
੨੧ ਹੇ ਦਾਸੀ! ਤੂੰ ਅਜੇ ਭੀ ਸੋਚ ਨਹੀਂ ਕਰਦੀ?
੨੨ ਤੂੰ ਵਿਚਾਰੀ ਜਮ ਦੀ ਅੱਖ ਵਿਚ ਹੈਂ, ਭਾਵ ਮੌਤ ਤੈਨੂੰ ਤਾੜ ਰਹੀ ਹੈ।
੨੩ ਵਿਚਾਰੀ ਦਾਸੀ ਦੇ ਕੀ ਵਸ ਹੈ?
੨੪ ਸੁਤੀ ਸੁਤੀ ਜਾਗ ਪਈ।
੨੫ ਚੰਗੀ ਮਤ।
੨੬ ਭਰਮ ਦੀ ਰੇਖਾ, ਬਣੀ ਹੋਈ ਕਿਰਤ ਜਿਸ ਅਨੁਸਾਰ ਭਰਮ ਵਿਚ ਪਈ ਰਹੀ ਸੀ।
੨੭ ਗੁਰੂ ਦੀ ਕਿਰਪਾ ਨਾਲ।
੨੮ ਜਿਸ (ਨਿਰੰਕਾਰ) ਦੇ ਬਿਨਾਂ ਜੀਵਨ ਨਹੀਂ ਹੋ ਸਕਦਾ।
੨੯ ਮਿਹਨਤ ਰੱਜ ਜਾਂਦੀ ਹੈ, ਪੂਰੀ ਹੋ ਜਾਂਦੀ ਹੈ। ਜੇ ਉਹ (ਨਿਰੰਕਾਰ) ਮਿਲ ਪਵੇ ਤਾਂ ਸਭ ਘਾਲ ਮੁਕ ਜਾਂਦੀ ਹੈ।
੩੦ ਸਦਾ ਦਾ ਜੀਵਣਾ ਲਭਦਾ ਹੈ ਤੇ ਭਲਾ ਅਖਵਾਈਦਾ ਹੈ।
੩੧ ਜੀਵਤ ਭਾਵ ਤੋਂ ਮਰਨ ਬਿਨਾਂ (ਮਨ ਮਾਰ ਬਿਨਾਂ) ਆਤਮਕ ਜੀਵਣ ਨਹੀਂ ਮਿਲਦਾ।
੩੨ ਅਪਣੇ ਵੇਖਦਿਆਂ ਹੀ ਇਹ ਵਿਹਾਰ ਰੂਪ ਸੰਸਾਰ ਨਾਸ ਹੋ ਜਾਂਦਾ ਹੈ।
੩੩ ਜਿਵੇਂ ਕੇਸਰ ਘਸਾ ਕੇ (ਉਸ ਵਿਚ) ਚੰਦਨ ਮਿਲਾਇਆ ਜਾਂਦਾ ਹੈ (ਇਵੇਂ ਹੀ ਆਤਮਾ ਨਿਰੰਕਾਰ ਨਾਲ ਮਿਲ ਗਿਆ ਹੈ)।
੩੪ ਇਨ੍ਹਾਂ ਅੱਖਾਂ ਦੇ ਵਰਤਣ ਤੋਂ ਬਿਨਾਂ ਇਸ ਸੰਸਾਰ ਦੀ ਅਸਲੀਅਤ ਨੂੰ ਦੇਖ ਲਿਆ (ਅੰਦਰ ਦੀਆਂ ਅੱਖਾਂ ਜੋ ਖੁਲ੍ਹ ਗਈਆਂ ਹਨ)।
੩੫ ਪੁਤਰ ਨੇ ਇਕ ਪਿਤਾ ਨੂੰ ਪੈਦਾ ਕੀਤਾ (ਜੀਵ ਨੇ ਗਿਆਨ ਪ੍ਰਗਟ ਕੀਤਾ)। 'ਪੂਤਿ' ਦੀ ਸਿਹਾਰੀ ਦਸਦੀ ਹੈ ਕਿ ਇਹ ਕਰਤਾ ਕਾਰਕ ਵਿਚ ਹੈ। ਦੇਖੋ ਨੇਮ ੨੦ (ੳ)।
੩੬ ਬਿਨਾਂ ਠਿਕਾਣੇ ਤੋਂ ਸ਼ਹਿਰ ਵਸਾ ਦਿਤਾ; ਭਾਵ ਜੋ ਅਸਥਿਰ ਜੀਵਨ ਸੀ ਉਸ ਨੂੰ ਸਦੀਵੀ ਕਰ ਦਿਤਾ।
੩੭ ਦਾਸ ਮੰਗਤੇ ਨੇ।
੩੮ ਉਹ ਕੁਝ ਦੇ ਦਿਤਾ ਹੈ ਕਿ ਖਾਣ ਨਹੀਂ ਹੁੰਦਾ, ਪਰ ਸਵਾਦੀ ਇਤਨਾ ਹੈ ਕਿ ਛੱਡਿਆ ਨਹੀਂ ਜਾਂਦਾ; ਨਾ ਹੀ ਖਾਂਦਿਆਂ ਮੁਕਦਾ ਹੈ।
੩੯ ਹੁਣ ਹੋਰਨਾਂ ਪਾਸ (ਮੰਗਣ ਲਈ) ਜਾਣਾ ਮੁਕ ਗਿਆ ਹੈ।
੪੦ ਜਿਹੜਾ ਮੁਖੀ ਜਨ ਜ਼ਿੰਦਗੀ ਨੂੰ ਇਕ ਕਿਸਮ ਦਾ ਮਰਨਾ ਜਾਣਦਾ ਹੈ, ਉਹ ਇਸ ਨੂੰ ਆਰਾਮ ਦੀ ਸੈਰ ਮੰਨਦਾ ਹੈ। ਦੇਖੋ ਪੰਨਾ ੧੭੮, ਨੋਟ ੩।
੪੧ ਹਰੀ ਦੇ ਮਿਲਦਿਆਂ ਹੀ ਅਪਣਾ ਆਪ ਭੁਲ ਗਿਆ (ਅਪਣੱਤ ਦਾ ਭਾਵ ਦੂਰ ਹੋ ਗਿਆ)।
੪੨ ਵਿਚਾਰੀਏ।
੪੩ ਜਦ ਤਕ ਉਸ ਸਹਿਜ ਦੀ ਪ੍ਰਾਪਤੀ ਨਾ ਹੋ ਜਾਵੇ, ਭਾਵ ਜਦ ਤੋੜੀ ਪੂਰਨ ਗਿਆਨ ਤੇ ਅਡੋਲਤਾ ਵਾਲੀ ਅਵਸਥਾ ਨਾ ਮਿਲੇ। 'ਸਹਜ' ਲਈ ਦੇਖੋ ਪੰਨਾ ੩੨੦, ਫੁਟ ਨੋਟ §।
੪੪ ਹੇ ਮੂਰਖ!
੪੫ ਬਾਰ ਬਾਰ, ਘੜੀ ਘੜੀ।
੪੬ ਹਨੇਰੇ ਵਿਚ ਦੀਵੇ ਦੀ ਲੋੜ ਹੈ, ਜਿਸ ਨਾਲ ਇਕ ਅਗੋਚਰ ਵਸਤੂ (ਨਿਰੰਕਾਰ) ਲਭ ਲਈਏ। ਅਗੋਚਰ=ਜੋ ਮਨ ਬਾਣੀ ਦਾ ਵਿਸ਼ਾ ਨਹੀਂ।

---

* ਜਿਸ (ਵਾਹਿਗੁਰੂ) ਦੇ ਘਰ ਧਰਮ ਪੁਸਤਕਾਂ ਦੁਧ ਦਾ ਸਮਿਆਨ ਹਨ। ਇਹ ਪੜ੍ਹਨ ਦਾ ਮਸਾਲਾ ਸਮੁੰਦਰ ਹੈ ਜਿਸ ਨੂੰ ਰਿੜਕਣ ਲਈ ਚਾਟੀ ਸਮਝੋ। ਇਸ ਦੀ ਤੂੰ ਰਿੜਕਣ ਵਾਲੀ ਬਣ। ਫਿਰ ਤੂੰ ਦੇਖੇਂਗੀ ਕਿ ਮਾਲਕ ਤੇਰੀ ਲੱਸੀ ਨਹੀਂ ਵੀਟੇਗਾ। ਭਾਵ ਇਹ ਹੈ ਕਿ ਧਰਮ ਬਾਬਤ ਪੜ੍ਹਨ ਲਈ ਮਸਾਲਾ ਬਿਅੰਤ ਹੈ। ਮਨੁਖ ਨੇ ਇਸ ਨੂੰ ਵਿਚਾਰ ਤੇ ਤਤ ਕਢ ਕੇ ਗ੍ਰਹਿਣ ਕਰਨਾ ਹੈ। ਜੇ ਤਤ ਨ ਲੱਭਾ ਤਾਂ ਭੀ ਖੋਜ ਕਰਨ ਦਾ ਜੋ ਸੰਸਾਰੀ ਸਵਾਦ ਹੈ, ਉਹ ਤਾਂ ਕਿਧਰੇ ਨਹੀਂ ਗਿਆ। ਛਾਛਿ (ਲੱਸੀ)=ਸੰਸਾਰੀ ਰਸ, ਸਧਾਰਨ ਅਨੰਦ।

[1]ਦੀਪਕੁ ਰਹਿਆ ਸਮਾਈ ॥ ੨ ॥ ਕਹਿ ਕਬੀਰ ਅਬ ਜਾਨਿਆ ॥ [2]ਜਬ ਜਾਨਿਆ ਤਉ ਮਨੁ ਮਾਨਿਆ ॥ [3]ਮਨ ਮਾਨੇ ਲੋਗੁ ਨ ਪਤੀਜੈ ॥ ਨ ਪਤੀਜੈ ਤਉ ਕਿਆ ਕੀਜੈ ॥ ੩ ॥ ੭ ॥ ਹ੍ਰਿਦੈ ਕਪਟੁ ਮੁਖ ਗਿਆਨੀ ॥ [4]ਝੂਠੇ ਕਹਾ ਬਿਲੋਵਸਿ ਪਾਨੀ ॥ ੧ ॥ [5]ਕਾਂਇਆ ਮਾਂਜਸਿ ਕਉਨ ਗੁਨਾਂ ॥ ਜਉ ਘਟ ਭੀਤਰਿ ਹੈ ਮਲਨਾਂ ॥ ੧ ॥ ਰਹਾਉ ॥ ਲਉਕੀ[6] ਅਠਸਠਿ ਤੀਰਥ ਨ੍ਹਾਈ ॥ [7]ਕਉਰਾਪਨੁ ਤਊ ਨ ਜਾਈ ॥ ੨ ॥ ਕਹਿ ਕਬੀਰ ਬੀਚਾਰੀ ॥ ਭਵ ਸਾਗਰੁ ਤਾਰਿ ਮੁਰਾਰੀ[8] ॥ ੩ ॥ ੮ ॥

ਸੋਰਠਿ

ੴ ਸਤਿਗੁਰ ਪ੍ਰਸਾਦਿ ॥ *॥ [9]ਬਹੁ ਪਰਪੰਚ ਕਰਿ ਪਰ ਧਨੁ ਲਿਆਵੈ ॥ [10]ਸੁਤ ਦਾਰਾ ਪਹਿ ਆਨਿ ਲੁਟਾਵੈ ॥ ੧ ॥ ਮਨ ਮੇਰੇ [11]ਭੂਲੇ ਕਪਟੁ ਨ ਕੀਜੈ ॥ [12]ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ ॥ ੧ ॥ ਰਹਾਉ ॥ [13]ਛਿਨੁ ਛਿਨੁ ਤਨੁ ਛੀਜੈ ਜਰਾ ਜਨਾਵੈ ॥ [14]ਤਬ ਤੇਰੀ ਓਕ ਕੋਈ ਪਾਨੀਓ ਨ ਪਾਵੈ ॥ ੨ ॥ ਕਹਤੁ ਕਬੀਰੁ ਕੋਈ ਨਹੀ ਤੇਰਾ ॥ [15]ਹਿਰਦੈ ਰਾਮੁ ਕੀ ਨ ਜਪਹਿ ਸਵੇਰਾ ॥ ੩ ॥ ੯ ॥ [16]ਸੰਤਹੁ ਮਨ ਪਵਨੈ ਸੁਖੁ ਬਨਿਆ ॥ [17]ਕਿਛੁ ਜੋਗੁ ਪਰਾਪਤਿ ਗਨਿਆ ॥ ਰਹਾਉ ॥ [18]ਗੁਰਿ ਦਿਖਲਾਈ ਮੋਰੀ ॥ ਜਿਤੁ ਮਿਰਗ ਪੜਤ ਹੈ ਚੋਰੀ ॥ [19]ਮੂੰਦਿ ਲੀਏ ਦਰਵਾਜੇ ॥ [20]ਬਾਜੀਅਲੇ ਅਨਹਦ ਬਾਜੇ ॥ ੧ ॥ [21]ਕੁੰਭ ਕਮਲੁ ਜਲਿ ਭਰਿਆ ॥ ਜਲੁ ਮੇਟਿਆ ਊਭਾ ਕਰਿਆ ॥ ਕਹੁ ਕਬੀਰ ਜਨ ਜਾਨਿਆ ॥ ਜਉ ਜਾਨਿਆ ਤਉ ਮਨੁ ਮਾਨਿਆ ॥ ੨ ॥ ੧੦ ॥ ਰਾਗੁ ਸੋਰਠਿ ॥ [22]ਭੂਖੇ ਭਗਤਿ ਨ ਕੀਜੈ ॥ ਯਹ ਮਾਲਾ ਅਪਨੀ ਲੀਜੈ ॥ ਹਉ ਮਾਂਗਉ ਸੰਤਨ ਰੇਨਾ[23] ॥ [24]ਮੈ ਨਾਹੀ ਕਿਸੀ ਕਾ ਦੇਨਾ ॥ ੧ ॥ [25]ਮਾਧੋ ਕੈਸੀ ਬਨੈ ਤੁਮ ਸੰਗੇ ॥ [26]ਆਪਿ ਨ ਦੇਹੁ ਤ ਲੇਵਉ ਮੰਗੇ ॥ ਰਹਾਉ ॥ [27]ਦੁਇ ਸੇਰ ਮਾਂਗਉ ਚੂਨਾ ॥ [28]ਪਾਉ ਘੀਉ ਸੰਗਿ ਲੂਨਾ ॥ [29]ਅਧ ਸੇਰੁ ਮਾਂਗਉ ਦਾਲੇ ॥ [30]ਮੋ ਕਉ ਦੋਨਉ ਵਖਤ ਜਿਵਾਲੇ ॥ ੨ ॥ [31]ਖਾਟ ਮਾਂਗਉ ਚਉਪਾਈ ॥ [32]ਸਿਰਹਾਨਾ ਅਵਰ ਤੁਲਾਈ ॥ [33]ਊਪਰ ਕਉ ਮਾਂਗਉ ਖੀਂਧਾ ॥ [34]ਤੇਰੀ ਭਗਤਿ ਕਰੈ ਜਨੁ ਥੀਂਧਾ ॥ ੩ ॥ [35]ਮੈ ਨਾਹੀ ਕੀਤਾ ਲਬੋ ॥ [36]ਇਕੁ ਨਾਉ ਤੇਰਾ ਮੈ ਫਬੋ ॥ ਕਹਿ ਕਬੀਰ ਮਨੁ ਮਾਨਿਆ ॥ ਮਨੁ ਮਾਨਿਆ ਤਉ ਹਰਿ ਜਾਨਿਆ ॥ ੪ ॥ ੧੧ ॥

ਰਾਗੁ ਸੋਰਠਿ ਬਾਣੀ ਭਗਤ ਨਾਮਦੇ† ਜੀ ਕੀ ਘਰੁ ੨

ੴ ਸਤਿਗੁਰ ਪ੍ਰਸਾਦਿ ॥ ‡ ॥ [37]ਜਬ ਦੇਖਾ ਤਬ ਗਾਵਾ ॥ ਤਉ ਜਨ ਧੀਰਜੁ ਪਾਵਾ ॥ ੧ ॥ [38]ਨਾਦਿ ਸਮਾਇਲੋ ਰੇ

੧ ਜਦ ਨਿਰੰਕਾਰ ਮਿਲ ਗਿਆ, ਤਾਂ ਅੰਤਹਕਰਣ ਵਿਚ ਗਿਆਨ ਰੂਪ ਦੀਵਾ ਸਮਾ ਰਿਹਾ, ਦਿਸ ਪਿਆ।
੨ ਜਦ ਸਮਝ ਪਈ, ਤਾਂ ਮਨ ਸੰਤੁਸ਼ਟ ਹੋ ਗਿਆ (ਮਨ ਦੀ ਤਸੱਲੀ ਹੋ ਗਈ)।
੩ ਜਦੋਂ ਮਨ ਓਧਰ (ਕਰਤਾਰ ਵਲ) ਲਗ ਪਵੇ ਤਾਂ ਲੋਕੀ ਖ਼ੁਸ਼ ਨਹੀਂ ਹੁੰਦੇ। ਨਹੀਂ ਖ਼ੁਸ਼ ਹੁੰਦੇ ਤਾਂ ਨਾ ਹੋਣ, ਅਸੀਂ ਕੀ ਕਰੀਏ?
੪ ਹੇ ਝੂਠੇ! ਪਾਣੀ ਕਾਹਦੇ ਲਈ ਰਿੜਕਦਾ ਹੈਂ? ਕਾਹਨੂੰ ਵਿਹਲੀਆਂ ਗੱਲਾਂ ਕਰਦਾ ਹੈਂ?
੫ ਸਰੀਰ ਨੂੰ ਸੁਧ ਕਰਨ ਦਾ ਕੀ ਲਾਭ ਹੈ, ਜਦ ਤੇਰੇ ਰਿਦੇ ਅੰਦਰ ਮੈਲ ਹੈ? ਭਾਵ ਜਦ ਤੇਰੀ ਅੰਤਹਕਰਣ ਸੁਧ ਨਹੀਂ, ਸਰੀਰ ਸੁਧ ਕਰਨ ਦਾ ਕੋਈ ਲਾਭ ਨਹੀਂ। ੬ ਤੂੰਮੀ, ਤੂੰਬੀ।
੭ ਕ੍ਰਿਤਘਨ ਤਾਂ ਭੀ ਨਹੀਂ ਜਾਂਦੀ।
੮ ਹੇ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਹਰੀ!
੯ ਬੜੀਆਂ ਠਗੀਆਂ ਕਰ ਕੇ ਪਰਾਇਆ ਧਨ ਲਿਆਉਂਦਾ ਹੈ।
੧੦ ਲਿਆ ਕੇ ਪੁਤਰ ਇਸਤ੍ਰੀ ਪਾਸ ਲੁਟਾ ਦੇਂਦਾ ਹੈ।
੧੧ ਭੁਲ ਕੇ ਭੀ ਛੱਲ ਨਹੀਂ ਕਰਨਾ ਚਾਹੀਦਾ।
੧੨ ਅੰਤ ਨੂੰ ਹਿਸਾਬ ਤੇਰੀ ਜਾਨ ਪਾਸੋਂ ਹੀ ਲਿਆ ਜਾਣਾ ਹੈ।
੧੩ ਪਲ ਪਲ ਵਿਚ ਸਰੀਰ ਖੀਨ ਹੋ ਰਿਹਾ ਹੈ, ਬੁਢੇਪਾ ਜਿਤਦਾ ਜਾਂਦਾ ਹੈ।
੧੪ (ਜਦ ਬੁਢਾ ਹੋ ਜਾਏਂਗਾ) ਤਾਂ ਤੇਰੇ ਬੁੱਕ ਵਿਚ ਕੋਈ ਪਾਣੀ ਭੀ ਨਹੀਂ ਪਾਏਗਾ।
੧੫ ਤੂੰ ਦਿਲ ਵਿਚ ਰਾਮ ਨੂੰ ਸਵੱਖਤੇ ਕਿਉਂ ਨਹੀਂ ਜਪਦਾ?
੧੬ ਸੰਤੋ! ਹਵਾ ਵਰਗੇ ਚੰਚਲ ਮਨ ਨੂੰ ਸੁਖ ਹੋ ਗਿਆ ਹੈ।
੧੭ ਮੈਂ ਸਮਝਦਾ ਹਾਂ, ਕੁਝ ਜੋਗ ਦੀ ਪ੍ਰਾਪਤੀ ਹੋ ਗਈ ਹੈ।
੧੮ ਗੁਰਾਂ ਨੇ ਉਹ ਮੋਰੀ (ਮਨ ਦੀ ਕਮਜ਼ੋਰੀ) ਦਿਖਾਲ ਦਿਤੀ ਹੈ ਜਿਥੋਂ ਦੀ ਵਿਸ਼ੇ ਰੂਪ ਜੰਗਲੀ ਜਨੌਰ ਚੋਰੀਂ ਆ ਪੈਂਦੇ ਸਨ।
੧੯ ਹੁਣ ਅਸਾਂ ਓਹ ਦਰਵਾਜ਼ੇ ਬੰਦ ਕਰ ਦਿਤੇ ਹਨ, ਭਾਵ ਓਹ ਮਨ ਦੀ ਕਮਜ਼ੋਰੀ ਦੂਰ ਕਰ ਦਿਤੀ ਹੈ।
੨੦ ਹੁਣ ਸਾਡੇ ਅੰਦਰ ਵਾਹਿਗੁਰੂ ਦੇ ਅਨੰਦ ਦੇ ਵਾਜੇ ਵਜਦੇ ਹਨ। ਦੇਖੋ ਪੰਨਾ ੩੭੦, ਨੋਟ ੩੨।
੨੧ ਰਿਦੇ-ਕਮਲ ਰੂਪ ਘੜਾ ਜੋ ਅਗੇ ਮਾੜੀਆਂ ਵਾਸ਼ਨਾਂ ਦੇ ਜਲ ਨਾਲ ਭਰਿਆ ਪਿਆ ਸੀ ਹੁਣ ਉਸ ਵਿਚੋਂ ਉਹ ਜਲ ਵੀਟ ਦਿਤਾ ਹੈ ਤੇ ਘੜਾ ਸਿਧਾ ਕਰ ਦਿਤਾ ਹੈ (ਤਾਕਿ ਉਸ ਵਿਚ ਅੰਮ੍ਰਿਤ ਪੈ ਸਕੇ)।
੨੨ ਸਾਥੋਂ ਭੁਖਿਆਂ ਭਗਤੀ ਨਹੀਂ ਹੁੰਦੀ।(ਹੇ ਹਰੀ!) ਆਹ ਲਵੋ ਅਪਣੀ ਮਾਲਾ। ੨੩ ਚਰਨ-ਧੂੜ।
੨੪ ਮੈਂ ਕਿਸੇ ਦਾ ਦੇਣਾ ਨਹੀਂ (ਕਿ ਐਵੇਂ ਚੱਟੀ ਪਿਆ ਭਰਾਂ ਤੇ ਮੰਗਾਂ ਕੁਝ ਨਾ)।
੨੫ ਹੇ ਵਾਹਿਗੁਰੂ! ਤੇਰੇ ਨਾਲ ਮੇਰੀ ਬਣੇ ਕਿਵੇਂ? ਮਾਧੋ=ਮਾਧਵ [ਮਾਇਆ ਦਾ ਪਤੀ, ਵਿਸ਼ਨੂੰ] ਹਰੀ।
੨੬ (ਬਣਾਈ ਰਖਣ ਲਈ) ਜੇ ਆਪ ਨਾ ਦੇਵੋਗੇ ਤਾਂ ਮੰਗ ਲਵਾਂਗਾ।
੨੭ ਦੋ ਸੇਰ ਆਟਾ ਮੰਗਦਾ ਹਾਂ। (ਉਨ੍ਹਾਂ ਦਿਨਾਂ ਵਿਚ ਸੇਰ ਅਜ ਕਲ ਦੀ ੬-੭ ਛਟਾਂਕ ਦੇ ਬ੍ਰਾਬਰ ਹੁੰਦਾ ਸੀ)।
੨੮ ਪਾ ਘਿਓ ਅਤੇ ਨਾਲੇ ਲੂਣ।
੨੯ ਅਧ ਸੇਰ ਦਾਲ ਮੰਗਦਾ ਹਾਂ।
੩੦ ਇਹ ਦੋਹਾਂ ਵੇਲਿਆਂ ਦੀ ਗੁਜ਼ਰਾਨ ਹੈ।
੩੧ ਚੂਵਾਂ ਪਾਵਿਆਂ ਵਾਲੀ (ਸਾਬਤ) ਮੰਜੀ ਮੰਗਦਾ ਹਾਂ।
੩੨ ਇਕ ਸਿਰਹਾਣਾ ਤੇ ਤੁਲਾਈ ਭੀ।
੩੩ ਉਪਰ ਲੈਣ ਲਈ ਇਕ ਲੇਫ਼ ਮੰਗਦਾ ਹਾਂ।
੩੪ ਤਾਂ ਜੋ ਤੇਰਾ ਦਾਸ ਪ੍ਰੇਮ ਨਾਲ ਭਗਤੀ ਕਰਦਾ ਰਹੇ। ਥੀਂਧਾ=ਥਿੰਧਾ ਹੋ ਕੇ, ਲਗਨ ਨਾਲ।
੩੫ ਮੈਂ ਲੋਭ ਕੋਈ ਨਹੀਂ ਕੀਤਾ।
੩੬ ਇਕ ਤੇਰਾ ਨਾਮ ਹੀ ਮੈਨੂੰ ਫਬਦਾ ਹੈ, ਚੰਗਾ ਲਗਦਾ ਹੈ।
੩੭ ਜਦ ਵਾਹਿਗੁਰੂ ਨੂੰ ਦੇਖਦਾ ਹਾਂ, ਤਾਂ ਉਸ ਦੇ ਗੁਣ ਗਾਉਂਦਾ ਹਾਂ। (ਜਦ ਗਾਉਂਦਾ ਹਾਂ) ਤਦ ਮੈਂ ਜੋ ਦਾਸ ਹਾਂ ਧੀਰਜ ਪਾਉਂਦਾ ਹਾਂ।
੩੮ ਜਦ ਸਤਿਗੁਰੂ ਦੇਵ (ਉੱਤਮ ਪੁਰਸ਼) ਨੂੰ ਮਿਲਿਆ ਤਾਂ ਮੈਂ ਸ਼ਬਦ ਰੂਪ ਵਾਹਿਗੁਰੂ ਵਿਚ ਸਮਾ ਗਿਆ (ਲੀਨ ਹੋ ਗਿਆ)।

* ਪਹਿਲੇ ਸ਼ਬਦ ਵਿਚ ਮਨ ਨੂੰ ਸਮਝਾਇਆ ਹੈ ਕਿ ਵਲ ਛਲ ਛਡ ਕੇ ਹਰੀ ਦਾ ਆਸਰਾ ਲੈਣਾ ਚਾਹੀਦਾ ਹੈ। ਦੂਜੇ ਵਿਚ ਦਸਿਆ ਹੈ ਕਿ ਹਿਰਦਾ ਸਾਫ਼ ਹੋ ਜਾਣ ਨਾਲ ਅੰਦਰ ਦੀ ਕਮਜ਼ੋਰੀ ਦੂਰ ਹੋ ਜਾਂਦੀ ਹੈ ਤੇ ਮਨ ਹਰੀ ਵਲ ਲਗ ਜਾਂਦਾ ਹੈ। ਤੀਜੇ ਵਿਚ ਇਸ ਨਿਸਕਪਟ ਹਾਲਤ ਦਾ ਨਕਸ਼ਾ ਖਿਚਿਆ ਹੈ ਕਿ ਕਿਵੇਂ ਮਨੁਖ ਆਪਣੇ ਹਰੀ ਨਾਲ ਲਾਡ ਵਾਲੀਆਂ ਗਲਾਂ ਕਰਦਾ ਹੈ।

† ਦੇਖੋ ਪੰਨਾ ੪੫੧, ਫੁਟ ਨੋਟ †।

‡ ਇਸ ਸ਼ਬਦ ਵਿਚ ਹਰੀ ਦੇ ਸਾਖਿਆਤ ਦਰਸ਼ਨ ਨੂੰ ਦੇਖ ਕੇ ਉਸਤਤ ਕੀਤੀ ਹੈ। ਇਸ ਦਰਸ਼ਨ ਨੂੰ ਨੂਰ ਹੀ ਨੂਰ ਕਰਕੇ ਦਸਿਆ ਹੈ।

ਸਤਿਗੁਰੁ ਭੇਟਿਲੇ ਦੇਵਾ ॥ ੧ ॥ ਰਹਾਉ ॥ [1]ਜਹ ਝਿਲਿਮਿਲਿਕਾਰੁ ਦਿਸੰਤਾ ॥ ਤਹ ਅਨਹਦ ਸਬਦ ਬਜੰਤਾ ॥ [2]ਜੋਤੀ ਜੋਤਿ ਸਮਾਨੀ ॥ ਮੈ ਗੁਰ ਪਰਸਾਦੀ ਜਾਨੀ ॥ ੨ ॥ [3]ਰਤਨ ਕਮਲ ਕੋਠਰੀ ॥ ਚਮਕਾਰ ਬੀਜੁਲ ਤਹੀ ॥ ਨੇਰੈ ਨਾਹੀ ਦੂਰਿ ॥ ਨਿਜ ਆਤਮੈ ਰਹਿਆ ਭਰਪੂਰਿ ॥ ੩ ॥ [4]ਜਹ ਅਨਹਤ ਸੂਰ ਉਜ੍ਯਾਰਾ ॥ ਤਹ ਦੀਪਕ ਜਲੈ ਛੰਛਾਰਾ ॥ ਗੁਰ ਪਰਸਾਦੀ ਜਾਨਿਆ ॥ ਜਨੁ ਨਾਮਾਂ ਸਹਜ[5] ਸਮਾਨਿਆ ॥ ੪ ॥ ੧ ॥ ਘਰੁ ੪ ਸੋਰਠਿ* ॥ [6]ਪਾੜ ਪੜੋਸਣਿ ਪੂਛਿਲੇ ਨਾਮਾ ਕਾ ਪਹਿ ਛਾਨਿ ਛਵਾਈ ਹੋ ॥ ਤੋ ਪਹਿ ਦੁਗਣੀ ਮਜੂਰੀ ਦੈਹਉ ਮੋ ਕਉ ਬੇਢੀ ਦੇਹੁ ਬਤਾਈ ਹੋ ॥ ੧ ॥ [7]ਰੀ ਬਾਈ ਬੇਢੀ ਦੇਨੁ ਨ ਜਾਈ ॥ ਦੇਖੁ ਬੇਢੀ ਰਹਿਓ ਸਮਾਈ ॥ ਹਮਾਰੈ ਬੇਢੀ ਪ੍ਰਾਨ ਅਧਾਰਾ ॥ ੧ ॥ ਰਹਾਉ ॥ ਬੇਢੀ ਪ੍ਰੀਤਿ ਮਜੂਰੀ ਮਾਂਗੈ [8]ਜਉ ਕੋਊ ਛਾਨਿ ਛਵਾਵੈ ਹੋ ॥ ਲੋਗ ਕੁਟੰਬ ਸਭਹੁ ਤੇ ਤੋਰੈ [9]ਤਉ ਆਪਨ ਬੇਢੀ ਆਵੈ ਹੋ ॥ ੨ ॥ ਐਸੋ ਬੇਢੀ [10]ਬਰਨਿ ਨ ਸਾਕਉ ਸਭ ਅੰਤਰ ਸਭ ਠਾਂਈ ਹੋ ॥ ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ [11]ਪੂਛੇ ਕਹਨੁ ਨ ਜਾਈ ਹੋ ॥ ੩ ॥ ਬੇਢੀ ਕੇ ਗੁਣ ਸੁਨਿ ਰੀ ਬਾਈ [12]ਜਲਧਿ ਬਾਂਧਿ ਧ੍ਰੂ ਥਾਪਿਓ ਹੋ ॥ ਨਾਮੇ ਕੇ ਸੁਆਮੀ ਸੀਅ ਬਹੋਰੀ ਲੰਕ ਭਭੀਖਣ ਆਪਿਓ ਹੋ ॥ ੪ ॥ ੨ ॥ ਸੋਰਠਿ ਘਰੁ ੩ † ॥ [13]ਅਣਮੜਿਆ ਮੰਦਲੁ ਬਾਜੈ ॥ ਬਿਨੁ ਸਾਵਣ ਘਨਹਰੁ ਗਾਜੈ ॥ ਬਾਦਲ ਬਿਨੁ ਬਰਖਾ ਹੋਈ ॥ ਜਉ ਤਤੁ ਬਿਚਾਰੈ ਕੋਈ ॥ ੧ ॥ ਮੋ ਕਉ ਮਿਲਿਓ ਰਾਮੁ ਸਨੇਹੀ ॥ ਜਿਹ ਮਿਲਿਐ [14]ਦੇਹ ਸੁਦੇਹੀ ॥ ੧ ॥ ਰਹਾਉ ॥ ਮਿਲਿ ਪਾਰਸ ਕੰਚਨੁ[15] ਹੋਇਆ ॥ [16]ਮੁਖ ਮਨਸਾ ਰਤਨੁ ਪਰੋਇਆ ॥ [17]ਨਿਜ ਭਾਉ ਭਇਆ ਭ੍ਰਮੁ ਭਾਗਾ ॥ ਗੁਰ ਪੂਛੇ ਮਨੁ ਪਤੀਆਗਾ ॥ ੨ ॥ [18]ਜਲ ਭੀਤਰਿ ਕੁੰਭ ਸਮਾਨਿਆ ॥ ਸਭ ਰਾਮੁ ਏਕੁ ਕਰਿ ਜਾਨਿਆ ॥ [19]ਗੁਰ ਚੇਲੇ ਹੈ ਮਨੁ ਮਾਨਿਆ ॥ ਜਨ ਨਾਮੈ ਤਤੁ ਪਛਾਨਿਆ ॥ ੩ ॥ ੩ ॥

ਰਾਗੁ ਸੋਰਠਿ ਬਾਣੀ ਭਗਤ ਰਵਿਦਾਸ‡ ਜੀ ਕੀ

ੴ ਸਤਿਗੁਰ ਪ੍ਰਸਾਦਿ ॥

§॥ [20]ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ ॥ [21]ਅਨਲ ਅਗਮ ਜੈਸੇ ਲਹਰਿ ਮਇਓਦਧਿ ਜਲ ਕੇਵਲ ਜਲ ਮਾਂਹੀ ॥ ੧ ॥ [22]ਮਾਧਵੇ ਕਿਆ ਕਹੀਐ ਭ੍ਰਮੁ ਐਸਾ ॥ ਜੈਸਾ ਮਾਨੀਐ ਹੋਇ ਨ ਤੈਸਾ ॥ ੧ ॥ ਰਹਾਉ ॥ ਨਰਪਤਿ[23] ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ ॥ ਅਛਤ[24] ਰਾਜ ਬਿਛੁਰਤ ਦੁਖੁ

੧ ਜਿਥੇ ਤੇਜ਼ ਚਮਕਦੀ ਰੌਸ਼ਨੀ ਦਾ ਪਰਕਾਸ਼ ਨਜ਼ਰ ਆਉਂਦਾ ਹੈ, ਓਥੇ ਅਨਹਦ ਸ਼ਬਦ ਵਜਦਾ ਹੈ, ਸੁਣੀਂਦਾ ਹੈ। ਵੇਖੋ ਪੰ. ੩੭੦, ਨੋਟ ੩੨।

੨ ਓਥੇ ਪਰਕਾਸ਼ ਵਾਲੇ ਹਰੀ ਦੀ ਜੋਤ, ਚਾਨਣਾ, ਨੂਰ ਫੈਲਿਆ ਹੋਇਆ ਹੈ। ਗੁਰੂ ਦੀ ਕਿਰਪਾ ਨਾਲ ਮੈਂ ਇਹ ਗਲ ਬੁਝੀ ਹੈ।

੩ ਹਿਰਦੇ-ਕਮਲ ਰੂਪ ਕੋਠੜੀ ਵਿਚ, ਭਾਵ ਮਨ ਵਿਚ, (ਗੁਣਾਂ ਦੇ) ਰਤਨ ਭਰੇ ਹਨ ਜਿਨ੍ਹਾਂ ਦਾ ਓਥੇ ਬਿਜਲੀ ਵਰਗਾ ਲਿਸ਼ਕਾਰਾ ਹੈ। ਹਰੀ ਨੇੜੇ ਦਿਸਦਾ ਹੈ, ਦੂਰ ਨਹੀਂ; ਆਪਣੇ ਆਤਮਾ ਵਿਚ ਵਸਿਆ ਹੋਇਆ (ਅਨੁਭਵ ਹੁੰਦਾ) ਹੈ।

੪ ਅਨਹਤ, ਨਾਸ ਨਾ ਹੋਣ ਵਾਲਾ ਯਾ ਅਮਿਟ। ਛੋਛਾਰਾ=ਛੂਛੇ, ਹਲਕੇ, ਮਾਤ। ਜਿਥੇ ਹਰੀ ਰੂਪ ਅਮਿਟ ਸੂਰਜ ਦਾ ਚਾਨਣਾ ਹੈ, ਓਥੇ ਸੂਰਜ ਚੰਦ ਰੂਪ ਦੀਵੇ ਮਾਤ ਪਏ ਦਿਸਦੇ ਹਨ।

੫ ਵੇਖੋ ਪੰ. ੩੭੦, ਫੁਟ ਨੋਟ §।

੬ ਪਾਸ ਦੀ ਗਵਾਂਢਣ ਪੁਛਣ ਲਗੀ, 'ਹੇ ਨਾਮਾ! ਤੂੰ ਕਿਸ ਤੋਂ ਆਪਣਾ ਛੱਪਰ ਬੰਨ੍ਹਵਾਇਆ ਹੈ? ਤੇਰੇ ਕੋਲੋਂ ਦੁਗਣੀ ਮਜ਼ੂਰੀ ਦੇਵਾਂਗੀ; ਮੈਨੂੰ ਉਹ ਤ੍ਰਖਾਣ ਦਸ ਦਿਹ।'

੭ ਹੇ ਮਾਈ! ਉਹ ਤ੍ਰਖਾਣ ਦਿਤਾ, ਦਸਿਆ ਨਹੀਂ ਜਾਂਦਾ, ਕਿਉਂਕਿ ਵੇਖ, ਉਹ ਤਾਂ ਸਭ ਥਾਂ ਭਰਪੂਰ ਹੈ (ਕੋਈ ਦੂਰ ਨਹੀਂ)। ਉਹ ਤ੍ਰਖਾਣ, ਹਰੀ ਸਾਡੇ ਜੀਵਨ ਦਾ ਆਸਰਾ ਹੈ।

੮ ਜੇ ਕੋਈ ਉਸ ਕੋਲੋਂ ਛਪਰ ਬੰਨ੍ਹਵਾਂਦਾ ਹੈ।

੯ ਤਾਂ ਉਹ ਤ੍ਰਖਾਣ ਆਪ ਹੀ ਆ ਜਾਂਦਾ ਹੈ।

੧੦ ਮੈਂ ਬਿਆਨ ਨਹੀਂ ਕਰ ਸਕਦਾ।

੧੧ ਜੇ ਪੁਛੀਏ ਤਾਂ ਉਹ ਗੁੰਗਾ ਕੁਝ ਦਸ ਨਹੀਂ ਸਕਦਾ।

੧੨ ਸਮੁੰਦਰ ਨੂੰ ਬੰਨ੍ਹ ਕੇ ਰਖਿਆ ਹੈ ਅਤੇ ਧ੍ਰੂ ਤਾਰੇ ਨੂੰ ਅਟੱਲ ਕਰ ਕੇ ਟਿਕਾਇਆ ਹੈ। ਨਾਮੇ ਦੇ ਮਾਲਕ ਹਰੀ ਨੇ ਸੀਤਾ ਮੋੜ ਕੇ ਲਿਆਂਦੀ ਅਤੇ ਲੰਕਾ ਭਭੀਖਣ ਦੇ ਹਵਾਲੇ ਕਰ ਦਿੱਤੀ। ਆਪਿਓ=ਅਪਣਾ ਦਿੱਤੀ, ਮਲਕੀਅਤ ਬਣਾ ਦਿੱਤੀ।

੧੩ (ਹਰੀ ਦੇ ਮਿਲਣ ਨਾਲ) ਮੇਰੇ ਮਨ ਵਿਚ ਆਤਮਕ ਅਨੰਦ ਦਾ ਅਨਮੜ੍ਹਿਆ ਤਬਲਾ ਵਜਦਾ ਹੈ ਅਤੇ ਸਾਵਣ ਮਹੀਨੇ ਤੋਂ ਬਿਨਾਂ ਹੀ ਬੱਦਲ ਗੱਜਦਾ ਹੈ! ਬਦਲ ਤੋਂ ਬਿਨਾਂ ਮੀਂਹ ਵਸਦਾ ਹੈ। ਇਹ ਅਨੰਦ ਤਾਂ ਹੁੰਦਾ ਹੈ ਜੇ ਕੋਈ ਅਸਲੀਅਤ (ਸਚ) ਦਾ ਵਿਚਾਰ ਕਰੇ।

੧੪ ਦੇਹੀ ਚੰਗੀ ਦੇਹੀ ਬਣ ਗਈ, ਜੀਵਣ ਸਫਲ ਹੋ ਗਿਆ। ੧੫ ਸੋਨਾ।

੧੬ ਮੂੰਹ ਅਤੇ ਖਿਆਲ ਵਿਚ ਨਾਮ ਰਤਨ ਪਰੋ ਲਿਆ।

੧੭ ਹਰੀ ਨਾਲ ਆਪਣਿਆਂ ਵਾਲਾ ਪ੍ਰੇਮ ਹੋ ਗਿਆ ਅਤੇ ਭਰਮ ਦੂਰ ਹੋ ਗਿਆ। ਗੁਰੂ ਨੂੰ ਪੁਛ ਕੇ, ਉਪਦੇਸ਼ ਲੈ ਕੇ ਮਨ ਨੂੰ ਤਸੱਲੀ ਹੋ ਗਈ।

੧੮ ਸਮੁੰਦਰ ਵਿਚ ਘੜਾ ਸਮਾ ਗਿਆ (ਜੀਵ-ਆਤਮਾ ਪਰਮਾਤਮਾ ਵਿਚ ਸਮਾ ਗਿਆ) ਅਤੇ ਸਭ ਥਾਂ ਇਕੋ ਰਾਮ ਨੂੰ ਭਰਪੂਰ ਦੇਖਿਆ। (ਜਦ ਤਕ ਅਸੀ ਆਪਣੇ ਜੀਵਣ ਦਾ ਬੋਝ ਹਰੀ ਤੋਂ ਅੱਡ ਹੋ ਕੇ ਚੁਕਦੇ ਹਾਂ ਤਾਂ ਬਹੁਤ ਭਾਰਾ ਮਲੂਮ ਹੁੰਦਾ ਹੈ, ਪਰ ਜਦ ਰੱਬ ਨਾਲ ਏਕਤਾ ਕਰ ਲਈਏ, ਉਹਦੇ ਨਾਂ ਉਤੇ ਦੁਖ ਝਲਣ ਲਗੀਏ, ਤਾਂ ਕੋਈ ਦੁਖ ਮਲੂਮ ਨਹੀਂ ਹੁੰਦਾ; ਜਿਵੇਂ ਘੜਾ ਪਾਣੀ ਤੋਂ ਬਾਹਰ ਭਾਰਾ ਹੁੰਦਾ ਹੈ, ਪਰ ਦਰਿਆ ਵਿਚ ਰਖਣ ਨਾਲ ਮਣਾਂ-ਮੂੰਹੀਂ ਪਾਣੀ ਉਹਦੇ ਉਤੋਂ ਲੰਘਦਾ ਹੈ, ਪਰ ਚੁਕਣ ਵਾਲੇ ਨੂੰ ਭਾਰ ਮਲੂਮ ਹੀ ਨਹੀਂ ਹੁੰਦਾ।)

੧੯ ਚੇਲੇ ਦਾ ਗੁਰੂ ਉਤੇ ਨਿਸ਼ਚਾ ਹੋ ਗਿਆ।

੨੦ ਜਦੋਂ ਮੇਰੇ ਵਿਚ ਹਉਮੈ ਸੀ ਤਾਂ, ਹੇ ਹਰੀ! ਤੂੰ ਦੂਰ ਸੈਂ, ਹੁਣ ਤੂੰ ਮਨ ਵਿਚ ਆ ਗਿਆ ਹੈਂ, ਤੇ ਹਉਮੈ ਨਹੀਂ ਰਹੀ।

੨੧ ਅਨਲ [ਸੰ. ਅਨਿਲ] ਹਵਾ। ਮਹਿਓਦਧਿ [ਸੰ. ਮਹੋਦਧਿ, ਮਹਾਂ ਉਦਧਿ] ਸਮੁੰਦਰ ਵਿਚ। ਬੇਅੰਤ ਹਵਾ (ਤੁਫ਼ਾਨ) ਦੇ ਚਲਣ ਨਾਲ ਜਿਸਤਰਾਂ ਸਮੁੰਦਰ ਵਿਚ ਲਹਿਰਾਂ ਉਠਦੀਆਂ ਹਨ, ਪਰ ਓਹ ਕੇਵਲ ਪਾਣੀ ਦੇ ਅੰਦਰ ਪਾਣੀ ਹੀ ਹੁੰਦੀਆਂ ਹਨ (ਲਹਿਰ ਤੇ ਸਮੁੰਦਰ ਦੇ ਪਾਣੀ ਵਿਚ ਕੋਈ ਫ਼ਰਕ ਨਹੀਂ)।

੨੨ [ਮਾਧਵ=ਮਾਇਆ ਦਾ ਪਤੀ, ਵਿਸ਼ਨੂੰ] ਹੇ ਹਰੀ! ਕੀ ਕਹੀਏ, ਭਰਮ ਐਸੀ ਚੀਜ਼ ਹੈ ਕਿ ਇਸ ਵਿਚ ਪੈ ਕੇ ਜਿਸ ਤਰਾਂ ਚੀਜ਼ਾਂ ਨੂੰ ਸਮਝੀਦਾ ਹੈ ਅਸਲ ਵਿਚ ਉਸ ਤਰਾਂ ਨਹੀਂ ਹੁੰਦਾ।

੨੩ ਰਾਜਾ।

੨੪ ਅਛਤ=ਹੁੰਦਿਆਂ। ਰਾਜ ਦੇ ਹੁੰਦਿਆਂ ਸੁੰਦਿਆਂ ਰਾਜ ਤੋਂ ਵਿਛੜ ਕੇ ਦੁਖੀ ਹੋਇਆ।

---

* ਇਸ ਸ਼ਬਦ ਵਿਚ ਹਰੀ ਦੇ ਦਰਸ਼ਨ ਹਰ ਥਾਂ ਪਸਰੇ ਦਸੇ ਹਨ। ਇਸ ਦਰਸ਼ਨ ਦੇ ਪ੍ਰਤੱਖ ਹੋਣ ਦਾ ਇਕ ਨਮੂਨਾ ਭਗਤ ਜੀ ਆਪਣੇ ਜੀਵਣ ਦੀ ਇਕ ਅਸਚਰਜ ਘਟਨਾ ਦਿੰਦੇ ਹਨ। ਇਕ ਵਾਰੀ ਨਾਮਦੇਵ ਜੀ ਦੀ ਛਪਰੀ ਝਖੜ ਨਾਲ ਟੁਟ ਕੇ ਉਡ ਗਈ। ਉਹ ਭਗਤ ਜੀ ਦੀ ਗੈਰ ਹਾਜ਼ਰੀ ਵਿਚ ਹਰੀ ਦੀ ਪ੍ਰੇਰਨਾ ਨਾਲ ਕਿਸੇ ਸ਼ਰਧਾਲੂ ਪ੍ਰੇਮੀ ਨੇ ਨਵੀਂ ਬਣਵਾ ਦਿੱਤੀ। ਭਗਤ ਜੀ ਜਦ ਪਰਤ ਕੇ ਘਰ ਆਏ ਤਾਂ ਆਪਣੀ ਛਪਰੀ ਬਣੀ ਹੋਈ ਦੇਖ ਕੇ ਹਰੀ ਦਾ ਧਨਵਾਦ ਕਰਨ ਲਗੇ। ਇਕ ਗੁਆਂਢਣ ਉਸ ਛਪਰੀ ਦੀ ਸੁੰਦਰਤਾ ਨੂੰ ਵੇਖ ਕੇ ਪੁਛਦੀ ਹੈ ਤੇ ਭਗਤ ਜੀ ਉਸ ਨੂੰ ਉੱਤਰ ਦਿੰਦੇ ਹਨ।

† ਹਰੀ ਦੇ ਮਿਲਾਪ ਦੀ ਖੁਸ਼ੀ ਬਿਆਨ ਕਰਦੇ ਹਨ। ‡ ਵੇਖੋ ਪੰਨਾ ੪੭੫, ਫੁਟ ਨੋਟ §।

§ ਹਰੀ ਜੀਵ ਤੋਂ ਦੂਰ ਨਹੀਂ; ਵਿਛੋੜਾ ਸਾਰਾ ਭਰਮ ਦਾ ਹੈ।

ਪਾਇਆ [੧]ਸੋ ਗਤਿ ਭਈ ਹਮਾਰੀ ॥ ੨ ॥ [੨]ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ ਅਬ ਕਛੁ ਮਰਮੁ ਜਨਾਇਆ ॥ ਅਨਿਕ ਕਟਕ ਜੈਸੇ ਭੂਲਿ ਪਰੇ ਅਬ ਕਹਤੇ ਕਹਨੁ ਨ ਆਇਆ ॥ ੩ ॥ [੩]ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋੁਗਵੈ ਸੋਈ ॥ ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ ॥ ੪ ॥ ੧ *॥ [੪]ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬਧਨਿ ਤੁਮ ਬਾਧੇ ॥ ਅਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੇ ਤੁਮ ਆਰਾਧੇ ॥ ੧ ॥ [੫]ਮਾਧਵੇ ਜਾਨਤ ਹਹੁ ਜੈਸੀ ਤੈਸੀ ॥ ਅਬ ਕਹਾ ਕਰਹੁਗੇ ਐਸੀ ॥ ੧ ॥ ਰਹਾਉ ॥ ਮੀਨੁ[੬] ਪਕਰਿ ਫਾਂਕਿਓ[੭] ਅਰੁ ਕਾਟਿਓ [੮]ਰਾਂਧਿ ਕੀਓ ਬਹੁ ਬਾਨੀ ॥ [੯]ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ ॥ ੨ ॥ [੧੦]ਆਪਨ ਬਾਪੈ ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ ॥ ਮੋਹ ਪਟਲ ਸਭੁ ਜਗਤੁ ਬਿਆਪਿਓ ਭਗਤ ਨਹੀ ਸੰਤਾਪਾ ॥ ੩ ॥ ਕਹਿ ਰਵਿਦਾਸ [੧੧]ਭਗਤਿ ਇਕ ਬਾਢੀ ਅਬ ਇਹ ਕਾ ਸਿਉ ਕਹੀਐ ॥ ਜਾ ਕਾਰਨਿ ਹਮ ਤੁਮ ਆਰਾਧੇ ਸੋ ਦੁਖੁ ਅਜਹੂ ਸਹੀਐ ॥ ੪ ॥ ੨ † ॥ [੧੨]ਦੁਲਭ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੈ ॥ ਰਾਜੇ ਇੰਦ੍ਰ ਸਮਸਰਿ ਗ੍ਰਿਹ ਆਸਨ ਬਿਨੁ ਹਰਿ ਭਗਤਿ ਕਹਹੁ ਕਿਹ ਲੇਖੈ ॥ ੧ ॥ [੧੩]ਨ ਬੀਚਾਰਿਓ ਰਾਜਾ ਰਾਮ ਕੋ ਰਸੁ ॥ ਜਿਹ ਰਸ ਅਨਰਸ ਬੀਸਰਿ ਜਾਹੀ ॥ ੧ ॥ ਰਹਾਉ ॥ [੧੪]ਜਾਨਿ ਅਜਾਨ ਭਏ ਹਮ ਬਾਵਰ ਸੋਚ ਅਸੋਚ ਦਿਵਸ ਜਾਹੀ ॥ ਇੰਦ੍ਰੀ ਸਬਲ ਨਿਬਲ ਬਿਬੇਕ ਬੁਧਿ ਪਰਮਾਰਥ ਪਰਵੇਸ ਨਹੀ ॥ ੨ ॥ [੧੫]ਕਹੀਅਤ ਆਨ ਅਚਰੀਅਤ ਅਨ ਕਛੁ ਸਮਝ ਨ ਪਰੈ ਅਪਰ ਮਾਇਆ ॥ ਕਹਿ ਰਵਿਦਾਸ ਉਦਾਸ ਦਾਸ ਮਤਿ ਪਰਹਰਿ ਕੋਪੁ ਕਰਹੁ ਜੀਅ ਦਇਆ ॥ ੩ ॥ ੩ ‡॥ ਸੁਖ ਸਾਗਰੁ [੧੬]ਸੁਰਤਰ ਚਿੰਤਾਮਨਿ ਕਾਮਧੇਨੁ ਬਸਿ ਜਾ ਕੇ ॥ [੧੭]ਚਾਰਿ ਪਦਾਰਥ ਅਸਟ ਦਸਾ ਸਿਧਿ ਨਵਨਿਧਿ ਕਰਤਲ ਤਾ ਕੇ ॥ ੧ ॥ ਹਰਿ ਹਰਿ ਹਰਿ ਨ ਜਪਹਿ ਰਸਨਾ ॥ ਅਵਰ ਸਭ ਤਿਆਗਿ [੧੮]ਬਚਨ ਰਚਨਾ ॥ ੧ ॥ ਰਹਾਉ ॥ [੧੯]ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਖਰ ਮਾਂਹੀ ॥ [੨੦]ਬਿਆਸ ਬਿਚਾਰਿ ਕਹਿਓ ਪਰਮਾਰਥੁ ਰਾਮਨਾਮ ਸਰਿ ਨਾਹੀ ॥ ੨ ॥ [੨੧]ਸਹਜ ਸਮਾਧਿ ਉਪਾਧਿ ਰਹਤ ਫੁਨਿ ਬਡੈ ਭਾਗਿ ਲਿਵ ਲਾਗੀ ॥ ਕਹਿ ਰਵਿਦਾਸ ਪ੍ਰਗਾਸੁ ਰਿਦੈ ਧਰਿ ਜਨਮ ਮਰਨ ਭੈ ਭਾਗੀ ॥ ੩ ॥ ੪ §॥ ਜਉ ਤੁਮ ਗਿਰਿਵਰ[੨੨] ਤਉ ਹਮ ਮੋਰਾ[੨੩] ॥ ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ ॥ ੧ ॥ ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀ ਤੋਰਹਿ ॥ ਤੁਮ ਸਿਉ ਤੋਰਿ ਕਵਨ ਸਿਉ ਜੋਰਹਿ ॥ ੧ ॥ ਰਹਾਉ ॥ ਜਉ ਤੁਮ ਦੀਵਰਾ[੨੪] ਤਉ ਹਮ ਬਾਤੀ[੨੫] ॥ ਜਉ ਤੁਮ ਤੀਰਥ

੧ ਓਹੀ ਹਾਲਤ ਸਾਡੀ ਹੋਈ ਹੈ। (ਅਸੀ ਹਰੀ ਨੂੰ ਭੁਲਾ ਕੇ ਸੁਖੀ ਹੁੰਦੇ ਭੀ ਦੁਖੀ ਹੋ ਰਹੇ ਹਾਂ)।

੨ ਰਾਜ=ਰਜੁ, ਰੱਸੀ। ਭੁਇਅੰਗ=ਸਪ। ਪ੍ਰਸੰਗ=ਕਹਾਣੀ। ਮਰਮ=ਭੇਦ। ਕਟਕ=ਕੜਾ, ਕੰਗਣ। ਜਿਸ ਤਰਾਂ ਰੱਸੀ ਨੂੰ (ਹਨੇਰੇ ਵਿਚ) ਸਪ ਸਮਝਣ ਦੀ ਕਹਾਣੀ ਹੈ, ਇਸ ਤਰਾਂ ਮੈਨੂੰ (ਭੁਲੇ ਹੋਏ ਨੂੰ) ਹੁਣ ਕੁਝ ਭੇਦ ਅਸਲੀਅਤ ਸਮਝ ਆਈ ਹੈ। ਜਿਸ ਤਰਾਂ ਅਨੇਕਾਂ ਕੰਗਣ ਦੇਖ ਕੇ ਕੋਈ ਭੁਲ ਜਾਵੇ (ਕਿ ਸ਼ਾਇਦ ਸੋਨਾ ਭੀ ਅੱਡ ਅੱਡ ਹੈ) ਪਰ ਹੁਣ ਮੈਂ ਉਹ ਗਲ ਨਹੀਂ ਕਹਿ ਸਕਦਾ ਜੋ ਅਗੇ ਕਹਿੰਦਾ ਸਾਂ (ਮੇਰਾ ਭੁਲੇਖਾ ਦੂਰ ਹੋ ਗਿਆ ਹੈ)।

੩ ਸਭ ਵਿਚ ਇਕ ਸੁਆਮੀ ਹੀ ਅਨੇਕ ਰੂਪ ਬਣਿਆ ਹੋਇਆ ਹੈ; ਸਭ ਦਿਲਾਂ ਵਿਚ ਓਹੀ ਅਨੰਦ ਲੈ ਰਿਹਾ ਹੈ, ਓਹ ਹਰੀ ਹੱਥਾਂ ਪੈਰਾਂ ਤੋਂ ਵੀ ਨੇੜੇ ਹੈ। (ਏਸ ਲਈ ਚਿੰਤਾ ਨਾ ਕਰ) ਸੁਭਾਵਕ ਜਿਵੇਂ ਹੁੰਦਾ ਹੈ, ਪਿਆ ਹੋਵੇ।

੪ ਜੇ ਅਸੀ ਮੋਹ ਦੇ ਬੰਧਨ ਵਿਚ ਫਸੇ ਹੋਏ ਹਾਂ ਤਾਂ ਤੈਨੂੰ ਵੀ, ਹੇ ਹਰੀ, ਅਸਾਂ ਪ੍ਰੇਮ ਦੇ ਬੰਧਨ ਵਿਚ ਬਧਾ ਹੋਇਆ ਹੈ। ਆਪਣੇ ਛੁਟਣ ਦਾ ਯਤਨ ਕਰੋ; ਅਸੀ ਤਾਂ ਤੈਨੂੰ ਸਿਮਰ ਕੇ ਛੁਟ ਗਏ ਹਾਂ।

੫ ਹੇ ਹਰੀ! ਜੈਸੀ ਸਾਡੀ ਪ੍ਰੀਤ ਹੈ, ਉਹ ਤੂੰ ਠੀਕ ਜਾਣਦਾ ਹੈਂ। ਹੁਣ ਤੂੰ ਸਾਡੇ ਨਾਲ ਕੋਈ ਐਸੀ ਵੈਸੀ ਗਲ ਨਹੀਂ ਕਰ ਸਕਦਾ। ੬ ਮੱਛੀ।

੭ ਫਾੜੀ ਫਾੜੀ ਕੀਤੀ। ੮ ਬਹੁਤ ਤਰਾਂ ਰਿੰਨ੍ਹੀ।

੯ ਟੁਕੜੇ ਟੁਕੜੇ ਕਰ ਕੇ ਖਾ ਲਈ, ਪਰ ਫੇਰ ਵੀ (ਪਿਆਰਾ) ਪਾਣੀ ਨਾ ਭੁੱਲਾ। (ਮੱਛੀ ਖਾਣ ਵਾਲੇ ਨੂੰ ਮੁੜ ਮੁੜ ਪਿਆਸ ਲਗਦੀ ਹੈ।)

੧੦ ਹਰੀ ਰਾਜਾ ਕਿਸੇ ਦੇ ਆਪਣੇ ਪਿਉ ਦਾ ਨਹੀਂ; ਉਹ ਤਾਂ ਭਾਵਨ ਪ੍ਰੀਤੀ ਦੇ ਵਸ ਹੈ। ਮੋਹ ਦਾ ਪੜਦਾ ਸਭ ਜਗਤ ਉਤੇ ਪਿਆ ਹੋਇਆ ਹੈ; ਇਕ ਭਗਤਾਂ ਨੂੰ ਮੋਹ ਨਹੀਂ ਸਤਾਂਦਾ।

੧੧ ਇਕ ਇਹ ਹਰੀ ਦੀ ਭਗਤੀ (ਮਨ ਵਿਚ) ਬਹੁਤ ਵਧ ਗਈ ਹੈ; ਹੁਣ ਕਿਸ ਨੂੰ ਆਪਣਾ ਇਹ ਹਾਲ ਦਸੀਏ? ਜਿਸ ਦੁਖ ਤੋਂ ਬਚਣ ਲਈ ਅਸਾਂ ਤੇਰਾ ਸਿਮਰਨ ਕੀਤਾ ਹੈ, ਕੀ ਉਹ ਦੁਖ (ਮੋਹ ਦਾ ਦੁਖ) ਅਜੇ ਭੀ ਸਹਾਰਨਾ ਪਏਗਾ?

੧੨ ਚੰਗੇ ਕਰਮਾਂ ਦੇ ਫਲ ਕਰਕੇ ਇਹ ਅਮੋਲਕ ਜਨਮ ਮਿਲਿਆ, ਪਰ ਵਿਚਾਰ-ਹੀਨ ਹੋਣ ਕਰਕੇ ਨਿਸਫਲ ਜਾ ਰਿਹਾ ਹੈ। ਇੰਦਰ ਰਾਜਾ ਵਰਗੇ ਮਹਲ ਅਤੇ ਤਖ਼ਤ ਭੀ ਹੋਣ, ਪਰ ਹਰੀ ਦੀ ਭਗਤੀ ਤੋਂ ਬਿਨਾਂ ਦੱਸੋ ਕਿਸ ਕੰਮ ਹਨ?

੧੩ ਰਾਜਾ-ਰਾਮ ਦੇ ਨਾਮ ਦੇ ਸੁਆਦ (ਸੁਖ) ਦਾ ਵਿਚਾਰ ਨਾ ਕੀਤਾ, ਜਿਸ ਸੁਆਦ ਨਾਲ ਹੋਰ ਸਭ ਸੁਆਦ ਭੁਲ ਜਾਂਦੇ ਹਨ।

੧੪ ਅਸੀ ਪਾਗਲ ਸਮਝਣ ਵਾਲੀ ਗਲ ਵਲੋਂ ਬੇਸਮਝ ਰਹੇ, ਸੋਚਣ ਵਾਲੀ ਗਲ ਨੂੰ ਨਾ ਸੋਚਦਿਆਂ ਦਿਨ ਲੰਘ ਗਏ। ਅਸੀਂ ਇੰਦ੍ਰੀਆਂ (ਵਿਸ਼ੇ ਦੀਆਂ ਵਾਸ਼ਨਾਂ) ਕਰਕੇ ਤਕੜੇ ਹਾਂ ਅਤੇ ਵਿਚਾਰ-ਬੁਧੀ ਵਿਚ ਕਮਜ਼ੋਰ ਹਾਂ, ਇਸ ਲਈ ਸਾਡੀ ਪਹੁੰਚ (ਰਸਾਈ) ਸਭ ਤੋਂ ਵਡੀ ਉਤਮ ਚੀਜ਼, ਹਰੀ ਤਕ ਨਹੀਂ।

੧੫ ਅਸੀ ਕਹਿੰਦੇ ਕੁਝ ਹਾਂ ਅਤੇ ਕਮਾਉਂਦੇ ਕੁਝ ਹੋਰ ਹੀ ਹਾਂ, ਤੇਰੀ ਅਪਾਰ ਮਾਇਆ (ਦੇ ਮੋਹੇ ਹੋਏ ਹੋਣ) ਕਰ ਕੇ ਸਾਨੂੰ ਕੁਝ ਸਮਝ ਨਹੀਂ ਪੈਂਦੀ। ਰਵਿਦਾਸ ਜੀ ਕਹਿੰਦੇ ਹਨ, ਮੈਂ ਤੇਰਾ ਦਾਸ ਉਦਾਸ-ਮਤ ਹਾਂ, ਨਿਰਾਸ ਹਾਂ, ਗੁੱਸਾ ਛਡ ਕੇ ਇਸ ਜੀਵ ਉਤੇ ਦਇਆ ਕਰੋ।

੧੬ ਸੁਰਤਰ=ਉਹ ਬਿਰਛ ਜੋ ਸਭ ਫਲ ਦੇਂਦਾ ਹੈ। ਚਿੰਤਾਮਨਿ=ਉਹ ਮਣੀ ਜੋ ਮਨ-ਭਾਉਂਦੀ ਮੁਰਾਦ ਦੇਂਦੀ ਹੈ। ਕਾਮਧੇਨ=ਸ੍ਵਰਗ ਦੀ ਗਊ ਜੋ ਸਭ ਫਲ ਦੇਂਦੀ ਹੈ।

੧੭ 'ਚਾਰ ਪਦਾਰਥ' ਲਈ ਦੇਖੋ ਪੰ. ੪੪੩, ਫੁਟ ਨੋਟ *। 'ਸਿਧੀਆਂ' ਲਈ ਦੇਖੋ ਪੰ. ੩੯੦, ਫੁਟ ਨੋਟ *। 'ਨਿਧਿ' ਲਈ ਦੇਖੋ ਪੰ. ੩੫੩, ਫੁਟ ਨੋਟ *।

੧੮ ਗੱਲਾਂ ਦੀ ਦੁਨੀਆਂ, ਫੋਕੇ ਲੇਖ ਤੇ ਪੁਸਤਕਾਂ।

੧੯ ਨਾਨਾ=ਅਨੇਕ ਤਰਾਂ ਦੇ। ਖਿਆਨ [ਸੰ. ਆਖ੍ਯਾਨ] ਪ੍ਰਸੰਗ ਜਿਸ ਤਰਾਂ ਮਹਾ ਭਾਰਤ ਹੈ। ਪੁਰਾਨ, ਜਿਸ ਤਰਾਂ ਭਾਗਵਤ ਹੈ। ਬੇਦ-ਬਿਧਿ=ਵੇਦਾਂ ਦੀ ਵਿਧੀ ਦਸਣ ਵਾਲੀਆਂ ਪੁਸਤਕਾਂ, ਜਿਸ ਤਰਾਂ ਉਪਨਿਸ਼ਦ ਹਨ। ਇਹ ਸਭ ਚਉਂਤੀ ਅੱਖਰਾਂ ਦੇ ਵਿਚ ਲਿਖੇ ਹਨ, ਭਾਵ ਇਹ ਸਭ 'ਬਚਨ ਰਚਨਾ' ਹਨ।

੨੦ ਬਿਆਸ (ਵੇਦਾਂ ਦੇ ਖੋਜੀ) ਨੇ ਖੋਜ ਵਿਚਾਰ ਕੇ ਮਹਾਂ ਤਤ ਦਸਿਆ ਹੈ ਕਿ ਰਾਮ-ਨਾਮ ਦੇ ਸਿਮਰਨ ਬਰਾਬਰ ਹੋਰ ਕੋਈ ਸਾਧਨ ਨਹੀਂ।

੨੧ ਜਿਨ੍ਹਾਂ ਦੀ ਵਡੇ ਭਾਗਾਂ ਕਰਕੇ ਹਰੀ ਦੇ ਚਰਨਾਂ ਨਾਲ ਪ੍ਰੀਤ ਲਗੀ ਹੈ ਓਹਨਾਂ ਦਾ ਸੁਭਾਵਕ ਹੀ ਧਿਆਨ ਜੁੜਿਆ ਰਹਿੰਦਾ ਹੈ ਅਤੇ ਫੇਰ ਝਗੜੇ ਦੁਖਾਂ ਤੋਂ ਆਜ਼ਾਦ ਹੋ ਜਾਂਦੇ ਹਨ।

੨੨ ਪਹਾੜੀ। ੨੩ ਮੋਰ। ੨੪ ਦੀਵਾ। ੨੫ ਵੱਟੀ।

---

* ਪ੍ਰੇਮ ਦੀ ਮਸਤੀ ਵਿਚ ਹਰੀ ਨਾਲ ਆਪਣੀ ਅਪਣਿਅਤ ਦਸਦੇ ਹਨ।

† ਹਰੀ-ਰਸ ਦਾ ਸੁਆਦ ਹੋਰਨਾਂ ਰਸਾਂ ਨੂੰ ਮਾਤ ਕਰ ਦਿੰਦਾ ਹੈ।

‡ ਹਰੀ-ਨਾਮ ਉੱਤਮ ਤੋਂ ਉੱਤਮ ਸੁਖ ਦੇਣ ਵਾਲੀ ਚੀਜ਼ ਹੈ, ਇਸ ਦੇ ਮੁਕਾਬਲੇ ਤੇ ਕਥਾ ਕਹਾਣੀਆਂ ਵਾਲੀਆਂ ਪੁਸਤਕਾਂ ਕੁਝ ਨਹੀਂ। (ਦੇਖੋ ਇਹੋ ਸ਼ਬਦ ਮਾਰੂ ਰਾਗ ਵਿਚ ਪੰਨਾ ੧੧੦੬ ਉਤੇ।)

§ ਹਰੀ ਦੀ ਪ੍ਰੀਤੀ ਤੁਲ ਹੋਰ ਕਿਸੇ ਦੇਵੀ ਦੇਵਤੇ ਦੀ ਪੂਜਾ ਨਹੀਂ ਹੋ ਸਕਦੀ।

ਤਉ ਹਮ ਜਾਤੀ[੧] ॥ ੨ ॥ ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥ ਤੁਮ ਸਿਉ ਜੋਰਿ [੨]ਅਵਰ ਸੰਗਿ ਤੋਰੀ ॥ ੩ ॥ ਜਹ ਜਹ ਜਾਉ ਤਹਾ ਤੇਰੀ ਸੇਵਾ ॥ ਤੁਮ ਸੋ ਠਾਕੁਰੁ ਅਉਰੁ ਨ ਦੇਵਾ[੩] ॥ ੪ ॥ ਤੁਮਰੇ ਭਜਨ ਕਟਹਿ [੪]ਜਮ ਫਾਂਸਾ ॥ [੫]ਭਗਤਿ ਹੇਤ ਗਾਵੈ ਰਵਿਦਾਸਾ ॥ ੫ ॥ ੫ *॥ [੬]ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ ॥ ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ ॥ ੧ ॥ [੭]ਪ੍ਰਾਨੀ ਕਿਆ ਮੇਰਾ ਕਿਆ ਤੇਰਾ ॥ ਜੈਸੇ ਤਰਵਰ ਪੰਖਿ ਬਸੇਰਾ ॥ ੧ ॥ ਰਹਾਉ ॥ [੮]ਰਾਖਹੁ ਕੰਧ ਉਸਾਰਹੁ ਨੀਵਾਂ ॥ ਸਾਢੇ ਤੀਨਿ ਹਾਥ ਤੇਰੀ ਸੀਵਾਂ ॥ ੨ ॥ [੯]ਬੰਕੇ ਬਾਲ ਪਾਗ ਸਿਰ ਡੇਰੀ ॥ ਇਹੁ ਤਨੁ ਹੋਇਗੋ ਭਸਮ ਕੀ ਢੇਰੀ ॥ ੩ ॥ ਊਚੇ ਮੰਦਰ ਸੁੰਦਰ ਨਾਰੀ ॥ ਰਾਮਨਾਮ ਬਿਨੁ ਬਾਜੀ[੧੦] ਹਾਰੀ ॥ ੪ ॥ ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ ਓਛਾ[੧੧] ਜਨਮੁ ਹਮਾਰਾ ॥ [੧੨]ਤੁਮ ਸਰਨਾਗਤਿ ਰਾਜਾ ਰਾਮਚੰਦ ਕਹਿ ਰਵਿਦਾਸ ਚਮਾਰਾ ॥ ੫ ॥ ੬ †॥ [੧੩]ਚਮਰਟਾ ਗਾਂਠਿ ਨ ਜਨਈ ॥ ਲੋਗੁ ਗਠਾਵੈ ਪਨਹੀ ॥ ੧ ॥ ਰਹਾਉ ॥ [੧੪]ਆਰ ਨਹੀ ਜਿਹ ਤੋਪਉ ॥ ਨਹੀ ਰਾਂਬੀ ਠਾਉ ਰੋਪਉ ॥ ੧ ॥ [੧੫]ਲੋਗੁ ਗੰਠਿ ਗੰਠਿ ਖਰਾ ਬਿਗੂਚਾ ॥ ਹਉ ਬਿਨੁ ਗਾਂਠੇ ਜਾਇ ਪਹੂਚਾ ॥ ੨ ॥ ਰਵਿਦਾਸੁ ਜਪੈ ਰਾਮਨਾਮਾ ॥ ਮੋਹਿ ਜਮ ਸਿਉ ਨਾਹੀ ਕਾਮਾ ॥ ੩ ॥ ੭ ॥

## ਰਾਗੁ ਸੋਰਠਿ ਬਾਣੀ ਭਗਤ ਭੀਖਨ‡ ਕੀ

੧ ੳ ਸਤਿਗੁਰ ਪ੍ਰਸਾਦਿ ॥ §॥ ਨੈਨਹੁ [੧੬]ਨੀਰੁ ਬਹੈ ਤਨੁ ਖੀਨਾ[੧੭] ਭਏ [੧੮]ਕੇਸ ਦੁਧਵਾਨੀ ॥ [੧੯]ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ ॥ ੧ ॥ ਰਾਮਰਾਇ ਹੋਹਿ ਬੈਦ[੨੦] ਬਨਵਾਰੀ[੨੧] ॥ ਅਪਨੇ ਸੰਤਹ ਲੇਹੁ ਉਬਾਰੀ ॥ ੧ ॥ ਰਹਾਉ ॥ ਮਾਥੇ ਪੀਰ ਸਰੀਰਿ ਜਲਨਿ ਹੈ [੨੨]ਕਰਕ ਕਰੇਜੇ ਮਾਹੀ ॥ [੨੩]ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ[੨੪] ਨਾਹੀ ॥ ੨ ॥ ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ [੨੫]ਇਹੁ ਅਉਖਧੁ ਜਗਿ ਸਾਰਾ ॥ [੨੬]ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ ॥ ੩ ॥ ੧ ¶॥ ਐਸਾ ਨਾਮੁ ਰਤਨੁ [੨੭]ਨਿਰਮੋਲਕੁ ਪੁੰਨਿ ਪਦਾਰਥੁ ਪਾਇਆ ॥ ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇਆ ॥ ੧ ॥ [੨੮]ਹਰਿ ਗੁਨ ਕਹਤੇ ਕਹਨੁ ਨ ਜਾਈ ॥ ਜੈਸੇ ਗੂੰਗੇ ਕੀ ਮਿਠਿਆਈ ॥ ੧ ॥ ਰਹਾਉ ॥ [੨੯]ਰਸਨਾ ਰਮਤ ਸੁਨਤ ਸੁਖੁ ਸ੍ਰਵਨਾ ਚਿਤ ਚੇਤੇ ਸੁਖੁ ਹੋਈ ॥ ਕਹੁ ਭੀਖਨ [੩੦]ਦੁਇ ਨੈਨ ਸੰਤੋਖੇ ਜਹ ਦੇਖਾਂ ਤਹ ਸੋਈ ॥ ੨ ॥ ੨ ॥

੧ ਯਾਤਰੂ।
੨ ਹੋਰ ਸਾਰੇ ਸੰਸਾਰੀ ਪਦਾਰਥਾਂ ਤੇ ਜੀਵਾਂ ਨਾਲੋਂ ਪ੍ਰੀਤ ਤੋੜ ਲਈ ਹੈ।
੩ ਦੇਵਤਾ, ਪੂਜਨ ਯੋਗ।
੪ ਮੌਤ ਦੀ ਫਾਂਸੀ, ਜਨਮ ਮਰਨ ਦਾ ਚੱਕਰ।
੫ ਤੇਰੀ ਭਗਤੀ (ਪ੍ਰੀਤੀ) ਲੈਣ ਵਾਸਤੇ ਰਵਿਦਾਸ ਤੇਰੇ ਗੁਣ ਗਾਂਦਾ ਹੈ।
੬ ਸਰੀਰ ਪਾਣੀ ਦੀ ਕੰਧ ਹੈ ਜਿਸ ਨੂੰ ਹਵਾ ਦਾ ਥੰਮ (ਆਸਰਾ ਦਿੰਦਾ ਹੈ); ਮਾਤਾ ਦਾ ਲਹੂ ਅਤੇ ਪਿਤਾ ਦਾ ਬੀਰਜ ਇਹ ਗਾਰਾ ਬਣਦਾ ਹੈ; ਹਡੀਆਂ, ਮਾਸ ਅਤੇ ਨਾੜੀਆਂ ਦਾ ਢਾਂਚਾ ਬਣਿਆ ਹੈ ਜਿਸ ਵਿਚ ਆਤਮਾ, ਵਿਚਾਰਾ ਪੰਛੀ, ਰਹਿੰਦਾ ਹੈ।
੭ ਹੇ ਮਨੁਖ! ਮੇਰ ਤੇਰ ਦਾ ਭਾਵ ਫ਼ਜ਼ੂਲ ਹੈ। (ਸੰਸਾਰ ਵਿਚ ਥੋੜਾ ਚਿਰ ਰਹਿਣਾ ਹੈ), ਜਿਸ ਤਰ੍ਹਾਂ ਬ੍ਰਿਛ ਉਤੇ ਪੰਛੀ ਆ ਬੈਠਦੇ ਹਨ।
੮ ਤੂੰ ਵਡੀਆਂ ਵਡੀਆਂ ਬੁਨਿਆਦਾਂ ਭਰਦਾ ਹੈਂ ਅਤੇ ਕੰਧਾਂ ਉਸਾਰਦਾ ਹੈਂ, ਹਾਲਾਂਕਿ ਤੇਰੀ ਸੀਮਾ (ਹਦ, ਸਾੜਨ ਜਾਂ ਦਬਣ ਲਈ ਲੁੜੀਂਦੀ ਜ਼ਮੀਨ) ਸਾਢੇ ਤਿੰਨ ਹਥ ਹੈ।
੯ ਸੋਹਣੇ ਵਾਲ ਬਣਾ ਕੇ ਸਿਰ ਤੇ ਪਗੜੀ ਟੇਢੀ ਬੰਨ੍ਹੀ ਹੈ, ਪਰ ਇਹ ਤੇਰਾ ਸਰੀਰ ਅੰਤ ਸੁਆਹ ਦੀ ਢੇਰੀ ਹੋ ਜਾਏਗਾ।
੧੦ ਜੀਵਨ ਦੀ ਖੇਡ।
੧੧ ਨੀਚ।
੧੨ ਤੇਰੀ ਸ਼ਰਨ ਆਇਆ ਹਾਂ।
੧੩ ਮੈਂ ਚਮਾਰ (ਜੁਤੀਆਂ) ਗੰਢਣ ਨਹੀਂ ਜਾਣਦਾ, ਲੋਕ ਮੇਰੇ ਪਾਸੋਂ ਜੁਤੀਆਂ ਗੰਢਾਣੀਆਂ ਚਾਹੁੰਦੇ ਹਨ।
੧੪ ਮੇਰੇ ਪਾਸ ਆਰ ਨਹੀਂ ਹੈ ਜਿਸ ਨਾਲ ਤੋਪਾ ਲਾਵਾਂ, ਨਾ ਰੰਬੀ ਹੈ ਜਿਸ ਨਾਲ (ਚਮੜਾ ਛਿਲ ਕਟ ਕੇ) ਗੰਢ ਲਾਵਾਂ। ਠਾਉ ਰੋਪਉ=ਥਾਂ ਪੂਰੀ ਕਰਾਂ, ਟਾਕੀ ਲਾਵਾਂ।
੧੫ ਲੋਕ ਜੁਤੀਆਂ ਗੰਢ ਗੰਢ ਕੇ (ਧੰਧਿਆਂ ਵਿਚ ਪੈ ਕੇ) ਬਹੁਤ ਖ਼ੁਆਰ ਹੋਏ ਹਨ, ਮੈਂ ਬਿਨਾਂ ਜੁਤੀਆਂ ਗੰਢਣ ਦੇ ਹਰੀ ਦੇ ਚਰਨਾਂ ਵਿਚ ਜਾ ਪੁੱਜਾ ਹਾਂ।
੧੬ ਪਾਣੀ, ਹੰਝੂ ਵਗਦੇ ਹਨ।
੧੭ ਨਿਰਬਲ ਹੋ ਗਿਆ ਹੈ।
੧੮ ਵਾਲ ਦੁਧ ਵਰਗੇ ਚਿਟੇ (ਹੋ ਗਏ ਹਨ)।
੧੯ (ਬਲਗ਼ਮ ਨਾਲ) ਸੰਘ ਰੁਕ ਗਿਆ ਹੈ, ਅਵਾਜ਼ ਨਹੀਂ ਨਿਕਲਦੀ।
੨੦ ਵੈਦ, ਹਕੀਮ।
੨੧ ਬਨਵਾਰੀ [ਬਨਮਾਲਾ ਪਹਿਨਣ ਵਾਲਾ, ਵਿਸ਼ਨੂੰ] ਹੇ ਹਰੀ! (ਆਪਣੇ ਸੰਤਾਂ ਨੂੰ ਬਚਾ ਲਓ।)
੨੨ ਕਲੇਜੇ ਵਿਚ, ਦਿਲ ਵਿਚ, ਪੀੜ ਹੁੰਦੀ ਹੈ।
੨੩ ਐਸੀ ਬਿਮਾਰੀ ਪੈਂਦਾ ਹੋ ਖੜੋਤੀ ਹੈ ਕਿ ਉਸ ਦਾ ਕੋਈ ਇਲਾਜ ਨਹੀਂ।
੨੪ ਔਸ਼ਧੀ, ਦਵਾ।
੨੫ ਸਾਰੇ ਜਗਤ ਵਿਚ ਇਹ (ਹਰੀ ਦਾ ਨਾਮ) ਹੀ ਦਵਾ ਹੈ।
੨੬ ਗੁਰੂ ਦੀ ਕਿਰਪਾ ਨਾਲ ਮੈਂ ਮੁਕਤੀ ਦਾ ਦਰਵਾਜ਼ਾ ਪ੍ਰਾਪਤ ਕਰਾਂ।
੨੭ ਅਮੋਲਕ, ਜਿਸ ਦਾ ਮੁਲ ਨਹੀਂ ਪੈ ਸਕਦਾ ਅਤੇ ਉੱਤਮ ਪਦਾਰਥ।
੨੮ ਹਰੀ ਦੇ ਗੁਣ ਬਿਆਨ ਕੀਤਿਆਂ ਬਿਆਨ ਨਹੀਂ ਹੋ ਸਕਦੇ, ਜਿਸ ਤਰ੍ਹਾਂ ਗੁੰਗਾ ਮਿਠਾਈ ਖਾ ਕੇ ਸੁਆਦ ਦਸ ਨਹੀਂ ਸਕਦਾ।
੨੯ ਜੀਭ ਨੂੰ ਜਪਦਿਆਂ, ਕੰਨਾਂ ਨੂੰ ਸੁਣਦਿਆਂ ਅਤੇ ਚਿਤ ਨੂੰ ਯਾਦ ਕਰਦਿਆਂ ਸੁਖ ਹੁੰਦਾ ਹੈ, (ਹਰੀ ਦਾ ਨਾਮ ਐਸਾ ਹੈ)।
੩੦ ਮੇਰੀਆਂ ਦੋਵੇਂ ਅੱਖਾਂ ਸ਼ਾਂਤ ਹੋ ਗਈਆਂ ਹਨ; ਜਿਧਰ ਦੇਖਦਾ ਹਾਂ ਉਧਰ ਉਹੀ ਹਰੀ ਹੀ ਨਜ਼ਰ ਆਉਂਦਾ ਹੈ।

---

* ਕਿਹੜੇ ਜੀਉਣ ਉਤੇ ਮਾਣ ਕਰੀਏ? ਸੰਸਾਰੀ ਮਾਣ ਤਿਆਗ ਕੇ ਹਰੀ ਦੇ ਲੜ ਲਗਣਾ ਚਾਹੀਦਾ ਹੈ।

† ਮੈਂ ਨਿਕੰਮਾ ਸਾਂ, ਪਰ ਹਰੀ ਦੇ ਲੜ ਲਗ ਕੇ ਤਰ ਗਿਆ ਹਾਂ।

‡ ਲਖਨਊ ਦੇ ਇਲਾਕੇ ਵਿਚ ਕਾਕੋਰੀ ਪਿੰਡ ਦਾ ਵਸਨੀਕ ਇਕ ਬੜਾ ਵਿਦਵਾਨ ਸੂਫ਼ੀ ਫ਼ਕੀਰ ਹੋਇਆ ਹੈ। ਇਸ ਦਾ ਦੇਹਾਂਤ ਸੰਨ ੧੫੭੪ ਵਿਚ ਹੋਇਆ।

§ ਹਰੀ-ਨਾਮ ਸਾਡੇ ਦੁਖ ਦੂਰ ਕਰ ਕੇ ਸ਼ਾਂਤੀ ਦੇ ਸਕਦਾ ਹੈ।

¶ ਹਰੀ-ਨਾਮ ਦਾ ਸੁਆਦ ਕਿਹਾ ਨਹੀਂ ਜਾ ਸਕਦਾ।

ਧਨਾਸਰੀ ਮਹਲਾ ੧ ਘਰੁ ੧ ਚਉਪਦੇ

## ੧ ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

*[1]ਜੀਉ ਡਰਤੁ ਹੈ ਆਪਣਾ ਕੈ ਸਿਉ ਕਰੀ ਪੁਕਾਰ॥ਦੂਖ ਵਿਸਾਰਣੁ ਸੇਵਿਆ ਸਦਾ ਸਦਾ ਦਾਤਾਰੁ ॥ ੧ ॥ ਸਾਹਿਬੁ ਮੇਰਾ [2]ਨੀਤ ਨਵਾ ਸਦਾ ਸਦਾ ਦਾਤਾਰੁ ॥ ੧ ॥ ਰਹਾਉ ॥ ਅਨਦਿਨੁ[3] ਸਾਹਿਬੁ ਸੇਵੀਐ ਅੰਤਿ ਛਡਾਏ ਸੋਇ ॥ [4]ਸੁਣਿ ਸੁਣਿ ਮੇਰੀ ਕਾਮਣੀ ਪਾਰਿ ਉਤਾਰਾ ਹੋਇ ॥ ੨ ॥ ਦਇਆਲ ਤੇਰੈ [5]ਨਾਮਿ ਤਰਾ ॥ ਸਦ[6] ਕੁਰਬਾਣੈ ਜਾਉ ॥ ੧ ॥ ਰਹਾਉ ॥ [7]ਸਰਬੰ ਸਾਚਾ ਏਕੁ ਹੈ ਦੂਜਾ ਨਾਹੀ ਕੋਇ ॥ ਤਾ ਕੀ ਸੇਵਾ ਸੋ ਕਰੇ ਜਾ ਕਉ ਨਦਰਿ[8] ਕਰੇਇ ॥ ੩ ॥ [9]ਤੁਧੁ ਬਾਝੁ ਪਿਆਰੇ ਕੇਵ ਰਹਾ ॥ ਸਾ ਵਡਿਆਈ ਦੇਹਿ ਜਿਤੁ ਨਾਮਿ ਤੇਰੇ ਲਾਗਿ ਰਹਾਂ ॥ ਦੂਜਾ ਨਾਹੀ ਕੋਇ ਜਿਸੁ ਆਗੈ ਪਿਆਰੇ ਜਾਇ ਕਹਾ ॥ ੧ ॥ ਰਹਾਉ ॥ ਸੇਵੀ ਸਾਹਿਬੁ ਆਪਣਾ [10]ਅਵਰੁ ਨਾ ਜਾਚੰਉ ਕੋਇ ॥ ਨਾਨਕੁ ਤਾ ਕਾ ਦਾਸੁ ਹੈ ਬਿੰਦ ਬਿੰਦ ਚੁਖ ਚੁਖ ਹੋਇ ॥ ੪ ॥ [11]ਸਾਹਿਬ ਤੇਰੇ ਨਾਮ ਵਿਟਹੁ ਬਿੰਦ ਬਿੰਦ ਚੁਖ ਚੁਖ ਹੋਇ ॥ ੧ ॥ ਰਹਾਉ ॥ ੪ ॥ ੧ ॥ ਧਨਾਸਰੀ ਮਹਲਾ ੧ † ॥ [12]ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ ॥ ਨਾਨਕੁ ਬਿਨਵੈ ਤਿਸੈ ਸਰੇਵਹੁ ਜਾ ਕੇ ਜੀਅ ਪਰਾਣਾ ॥ ੧ ॥ [13]ਅੰਧੇ ਜੀਵਨਾ ਵੀਚਾਰਿ ਦੇਖਿ ਕੇਤੇ ਕੇ ਦਿਨਾ ॥ ੧ ॥ ਰਹਾਉ ॥ ਸਾਸੁ ਮਾਸੁ[14] ਸਭੁ ਜੀਉ ਤੁਮਾਰਾ [15]ਤੂ ਮੈ ਖਰਾ ਪਿਆਰਾ ॥ ਨਾਨਕੁ ਸਾਇਰੁ ਏਵ ਕਹਤੁ ਹੈ ਸਚੇ ਪਰਵਦਗਾਰਾ ॥ ੨ ॥ [16]ਜੇ ਤੂ ਕਿਸੈ ਨ ਦੇਹੀ ਮੇਰੇ ਸਾਹਿਬਾ ਕਿਆ ਕੋ ਕਢੈ ਗਹਣਾ ॥ [17]ਨਾਨਕੁ ਬਿਨਵੈ ਸੋ ਕਿਛੁ ਪਾਈਐ ਪੁਰਬਿ ਲਿਖੇ ਕਾ ਲਹਣਾ ॥ ੩ ॥ ਨਾਮੁ ਖਸਮ ਕਾ [19]ਚਿਤਿ ਨ ਕੀਆ [18]ਕਪਟੀ ਕਪਟੁ ਕਮਾਣਾ ॥ [20]ਜਮ ਦੁਆਰਿ

੧ ਆਪਣੇ ਪਾਪਾਂ ਦਾ ਖਿਆਲ ਕਰ ਕੇ ਮੇਰਾ ਦਿਲ ਡਰਦਾ, ਕੰਬਦਾ ਹੈ ; ਮੈਂ ਕਿਸ ਪਾਸ ਆਪਣਾ ਹਾਲ ਦਸਾਂ ? ਏਸ ਲਈ ਮੈਂ ਦੁਖਾਂ ਦੇ ਭੁਲਾ ਦੇਣ ਵਾਲੇ (ਦੂਰ ਕਰਨ ਵਾਲੇ) ਹਰੀ ਦੀ ਸੇਵਾ ਕਰਦਾ ਹਾਂ (ਸਿਮਰਦਾ ਹਾਂ) ਜੋ ਕਿ ਹਮੇਸ਼ਾਂ ਦਇਆਲੂ ਹੈ।

੨ ਹਮੇਸ਼ਾਂ ਨਵਾਂ; (ਤਾਜ਼ਾ, ਖੁਸ਼) ਤੇ ਦਇਆਲੂ ਹੈ।

੩ ਹਰ ਰੋਜ਼, ਹਮੇਸ਼ਾਂ।

੪ ਹਰੀ ਦਾ ਨਾਮ ਸੁਣ ਸੁਣ ਕੇ, ਹੇ ਮੇਰੀ ਸਖੀ ! ਮੁਕਤੀ ਹੋ ਜਾਂਦੀ ਹੈ। ਕਾਮਣੀ=ਇਸਤ੍ਰੀ, ਸਹੇਲੀ।

੫ ਨਾਮ ਰਾਹੀਂ ਤਰ ਜਾਂਦਾ ਹਾਂ।

੬ ਸੌ ਵਾਰੀ।

੭ ਸਭ ਥਾਂ ਵਿਆਪਕ ਇਕੋ ਸਚਾ ਹਰੀ ਹੀ ਹੈ।

੮ ਮਿਹਰ ਦੀ ਨਜ਼ਰ।

੯ ਹੇ ਪਿਆਰੇ ! ਤੇਰੇ ਬਿਨਾਂ ਮੈਂ ਕਿਸ ਤਰ੍ਹਾਂ ਰਹਿ ਸਕਦਾ ਹਾਂ ?

੧੦ ਹੋਰ ਕਿਸੇ ਨੂੰ ਨਾ ਮੰਗਾਂ।

੧੧ ਹੇ ਮਾਲਕ, ਤੇਰੇ ਨਾਮ ਉਤੋਂ ਪਲ ਪਲ ਵਿਚ ਟੁਕੜੇ ਟੁਕੜੇ ਹੋਵਾਂ, ਕੁਰਬਾਨ ਹੋਵਾਂ।

੧੨ ਅਸੀ ਆਦਮੀ ਹਾਂ, ਇਕਦਮੀ ਹਾਂ, ਭਾਵ ਦਮ ਭਰ ਜੀਉਣ ਵਾਲੇ ਹਾਂ, ਸਾਨੂੰ ਕੁਝ ਪਤਾ ਨਹੀਂ ਕਿ ਸਾਡੀ ਜ਼ਿੰਦਗੀ ਦੀ ਮੁਹਲਤ (ਮਿਆਦ) ਕਿੰਨੀ ਹੈ ਅਤੇ ਕਿਸ ਮੁਹਤ (ਘੜੀ) ਮਰ ਜਾਣਾ ਹੈ। ਏਸ ਲਈ ਮੇਰੀ ਬੇਨਤੀ ਹੈ, ਉਸ ਹਰੀ ਨੂੰ ਸੇਵੇ (ਸਿਮਰੇ) ਜੋ ਸਾਡਾ ਜੀਵਨ-ਦਾਤਾ ਹੈ।

੧੩ ਹੇ ਅੰਨ੍ਹੇ ਮੂਰਖ† ਇਨਸਾਨ ! ਸੋਚ ਕਰ, ਦੇਖ ਕਿੰਨੇ ਕੁ ਦਿਨ ਅਸਾਂ ਜੀਊਣਾ ਹੈ।

੧੪ ਸਰੀਰ।

੧੫ ਨਾਨਕ ਕਵੀ ਇਉਂ ਕਹਿੰਦਾ ਹੈ : ਹੇ ਸਚੇ ਪਾਲਣਹਾਰ ਹਰੀ ! ਤੂੰ ਮੈਨੂੰ ਬਹੁਤ ਪਿਆਰਾ ਹੈਂ।

੧੬ ਹੇ ਮੇਰੇ ਮਾਲਕ ! ਜੇ ਤੂੰ ਕਿਸੇ ਨੂੰ ਦਾਤ ਨਾ ਦੇਵੇਂ ਤਾਂ ਕੋਈ ਕੀ ਗਹਿਣੇ ਰਖ ਕੇ ਲੈ ਸਕਦਾ ਹੈ? ਗਹਿਣਾ ਕਢਣਾ=ਕੋਈ ਜ਼ੇਵਰ ਗਿਰਵੀ ਰਖ ਕੇ ਚੀਜ਼ ਲੈ ਲੈਣੀ। ਮਨੁਖ ਪਾਸ ਕੁਝ ਨਹੀਂ ਹੈ ਜੋ ਰਖ ਕੇ ਹਰੀ ਤੋਂ ਕੋਈ ਦਾਤ ਲੈ ਸਕੇ। (ਜੇ ਦਾਤ ਹੋਣੀ ਹੈ ਤਾਂ ਮੁਫ਼ਤ ਹੀ ਹੋਣੀ ਹੈ, ਨਿਰੀ ਮਿਹਰ ਨਾਲ ਹੀ ਹੋਣੀ ਹੈ : ਸਾਡੇ ਵਲੋਂ ਕੋਈ ਗੁਣ ਉਸ ਦੀ ਦਾਤ ਦੇ ਬਦਲੇ ਵਿਚ ਨਹੀਂ* ਦਿਤਾ ਜਾ ਸਕਦਾ।)

੧੭ ਨਾਨਕ ਬੇਨਤੀ ਕਰਦਾ ਹੈ: ਓਹੋ ਕੁਝ ਪਰਾਪਤ ਕਰੀਦਾ ਹੈ ਜੋ ਪਹਿਲਾਂ ਤੋਂ ਹੀ ਹਰੀ ਵਲੋਂ ਸਾਨੂੰ ਮਿਲਨਾ ਲਿਖਿਆ ਹੈ।

੧੮ ਯਾਦ ਨਾ ਕੀਤਾ।

੧੯ ਇਹ ਪਖੰਡੀ ਮਨੁਖ ਪਖੰਡ ਕਰਦਾ ਰਿਹਾ।

੨੦ ਮੌਤ ਦੇ ਦਰਵਾਜ਼ੇ ਵਲ।

---

* ਸਭ ਦੁਖਾਂ ਪਾਪਾਂ ਦੇ ਦੂਰ ਕਰਨ ਵਾਲਾ ਹਰੀ ਆਪ ਹੈ।

† ਜੀਵਨ ਅਸਥਿਰ ਹੈ ; ਸਾਡੀ ਤਾਕਤ ਕੁਝ ਨਹੀਂ, ਨਾ ਸਾਡੇ ਪਾਸ ਕੋਈ ਗੁਣ ਹੈ। ਆਪਣੀ ਬੇਵਸੀ ਨੂੰ ਚੇਤੇ ਵਿਚ ਰਖ ਕੇ ਹਰੀ ਨੂੰ ਯਾਦ ਕਰੀਏ, ਤਾਂ ਹੀ ਮਿਹਰ ਦੀ ਉਮੈਦ ਹੋ ਸਕਦੀ ਹੈ।

[੧]ਜਾ ਪਕੜਿ ਚਲਾਇਆ ਤਾ ਚਲਦਾ ਪਛੁਤਾਣਾ ॥੪॥ [੨]ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ ॥ ਭਾਲਿ ਰਹੇ ਹਮ ਰਹਣੁ ਨ ਪਾਇਆ ਜੀਵਤਿਆ ਮਰਿ ਰਹੀਐ ॥੫॥੨॥

ਧਨਾਸਰੀ ਮਹਲਾ ੧ ਘਰੁ ਦੂਜਾ

ੴ ਸਤਿਗੁਰ ਪ੍ਰਸਾਦਿ ॥ *ਕਿਉ[੩] ਸਿਮਰੀ ਸਿਵਰਿਆ[੪] ਨਹੀ ਜਾਇ ॥ [੫]ਤਪੈ ਹਿਆਉ ਜੀਅੜਾ ਬਿਲਲਾਇ ॥ [੬]ਸਿਰਜਿ ਸਵਾਰੇ ਸਾਚਾ ਸੋਇ ॥ ਤਿਸੁ ਵਿਸਰਿਐ ਚੰਗਾ ਕਿਉ ਹੋਇ ॥੧॥ [੭]ਹਿਕਮਤਿ ਹੁਕਮਿ ਨ ਪਾਇਆ ਜਾਇ ॥ ਕਿਉ ਕਰਿ [੮]ਸਾਚਿ ਮਿਲਉ ਮੇਰੀ ਮਾਇ ॥੧॥ ਰਹਾਉ ॥ [੯]ਵਖਰੁ ਨਾਮੁ ਦੇਖਣ ਕੋਈ ਜਾਇ ॥ ਨਾ ਕੋ ਚਾਖੈ ਨਾ ਕੋ ਖਾਇ ॥ [੧੦]ਲੋਕਿ ਪਤੀਣੈ ਨਾ ਪਤਿ ਹੋਇ ॥ ਤਾ ਪਤਿ ਰਹੈ ਰਾਖੈ ਜਾ ਸੋਇ ॥੨॥ ਜਹ ਦੇਖਾ ਤਹ ਰਹਿਆ ਸਮਾਇ ॥ ਤੁਧੁ ਬਿਨੁ ਦੂਜੀ ਨਾਹੀ ਜਾਇ[੧੧] ॥ ਜੇ ਕੋ ਕਰੇ ਕੀਤੈ[੧੨] ਕਿਆ ਹੋਇ ॥ ਜਿਸ ਨੋ ਬਖਸੇ ਸਾਚਾ ਸੋਇ ॥੩॥ [੧੩]ਹੁਣਿ ਉਠਿ ਚਲਣਾ ਮੁਹਤਿ ਕਿ ਤਾਲਿ ॥ ਕਿਆ ਮੁਹੁ ਦੇਸਾ ਗੁਣ ਨਹੀ ਨਾਲਿ ॥ [੧੪]ਜੈਸੀ ਨਦਰਿ ਕਰੇ ਤੈਸਾ ਹੋਇ ॥ ਵਿਣੁ ਨਦਰੀ ਨਾਨਕ ਨਹੀ ਕੋਇ ॥੪॥੧॥੩॥ ਧਨਾਸਰੀ ਮਹਲਾ ੧ †॥ ਨਦਰਿ ਕਰੇ ਤਾ ਸਿਮਰਿਆ ਜਾਇ ॥ [੧੫]ਆਤਮਾ ਦ੍ਰਵੈ ਰਹੈ ਲਿਵ ਲਾਇ ॥ ਆਤਮਾ ਪਰਾਤਮਾ ਏਕੋ ਕਰੈ ॥ ਅੰਤਰ ਕੀ ਦੁਬਿਧਾ ਅੰਤਰਿ ਮਰੈ ॥੧॥ [੧੬]ਗੁਰ ਪਰਸਾਦੀ ਪਾਇਆ ਜਾਇ ॥ ਹਰਿ ਸਿਉ ਚਿਤੁ ਲਾਗੈ ਫਿਰਿ [੧੭]ਕਾਲੁ ਨ ਖਾਇ ॥੧॥ ਰਹਾਉ ॥ [੧੮]ਸਚਿ ਸਿਮਰਿਐ ਹੋਵੈ ਪਰਗਾਸੁ ॥ [੧੯]ਤਾ ਤੇ ਬਿਖਿਆ ਮਹਿ ਰਹੈ ਉਦਾਸੁ ॥ ਸਤਿਗੁਰ ਕੀ ਐਸੀ ਵਡਿਆਈ ॥ [੨੦]ਪੁਤ੍ਰ ਕਲਤ੍ਰ ਵਿਚੇ ਗਤਿ ਪਾਈ ॥੨॥ ਐਸੀ ਸੇਵਕੁ ਸੇਵਾ ਕਰੈ ॥ [੨੧]ਜਿਸ ਕਾ ਜੀਉ ਤਿਸੁ ਆਗੈ ਧਰੈ ॥ ਸਾਹਿਬ ਭਾਵੈ ਸੋ ਪਰਵਾਣੁ ॥ ਸੋ ਸੇਵਕੁ ਦਰਗਹ ਪਾਵੈ ਮਾਣੁ ॥੩॥ [੨੨]ਸਤਿਗੁਰ ਕੀ ਮੂਰਤਿ ਹਿਰਦੈ ਵਸਾਏ ॥ ਜੋ ਇਛੈ ਸੋਈ ਫਲੁ ਪਾਏ ॥ ਸਾਚਾ ਸਾਹਿਬੁ ਕਿਰਪਾ ਕਰੈ ॥ ਸੋ ਸੇਵਕੁ ਜਮ ਤੇ ਕੈਸਾ ਡਰੈ ॥੪॥ [੨੩]ਭਨਤਿ ਨਾਨਕੁ ਕਰੇ ਵੀਚਾਰੁ ॥ ਸਾਚੀ ਬਾਣੀ ਸਿਉ ਧਰੇ ਪਿਆਰੁ ॥ ਤਾ ਕੋ ਪਾਵੈ ਮੋਖ ਦੁਆਰੁ ॥ [੨੪]ਜਪੁ ਤਪੁ ਸਭੁ ਇਹੁ ਸਬਦੁ ਹੈ ਸਾਰੁ ॥੫॥੨॥੪॥ ਧਨਾਸਰੀ ਮਹਲਾ ੧ ‡॥ ਜੀਉ ਤਪਤੁ ਹੈ [੨੫]ਬਾਰੋ ਬਾਰ ॥ ਤਪਿ ਤਪਿ ਖਪੈ ਬਹੁਤੁ ਬੇਕਾਰ[੨੬] ॥ [੨੭]ਜੈ ਤਨਿ ਬਾਣੀ ਵਿਸਰਿ ਜਾਇ ॥ ਜਿਉ ਪਕਾ ਰੋਗੀ ਵਿਲਲਾਇ ॥੧॥ [੨੮]ਬਹੁਤਾ ਬੋਲਣੁ ਝਖਣੁ ਹੋਇ ॥ ਵਿਣੁ ਬੋਲੇ ਜਾਣੈ ਸਭੁ ਸੋਇ ॥੧॥ ਰਹਾਉ ॥ [੨੯]ਜਿਨਿ ਕਨ ਕੀਤੇ

੧ ਜਦੋਂ ਫੜ ਕੇ ਧਕਿਆ ਗਿਆ ਤਾਂ ਜਾਂਦਾ ਹੋਇਆ ਪਛਤਾਣ ਲਗਾ ।

੨ ਜਦੋਂ ਤਕ ਸੰਸਾਰ ਵਿਚ ਜੀਵੀਏ ਹਰੀ ਦਾ ਨਾਮ ਜਪੀਏ ਅਤੇ ਸੁਣੀਏ । ਅਸਾਂ ਬਥੇਰੀ ਖੋਜ (ਕੋਸ਼ਸ਼) ਕੀਤੀ ਪਰ ਏਸ ਦੁਨੀਆਂ ਵਿਚ ਟਿਕੇ ਰਹਿਣ ਦੀ ਕੋਈ ਸੂਰਤ ਨਜ਼ਰ ਨਾ ਆਈ; ਏਸ ਲਈ ਏਹੀ ਯੋਗ ਹੈ ਕਿ ਜੀਵਤ ਭਾਵ ਤੋਂ ਮਰ ਕੇ ਏਸ ਦੁਨੀਆਂ ਵਿਚ ਰਹੀਏ, ਭਾਵ ਹਰ ਦਮ ਮੌਤ ਨੂੰ ਯਾਦ ਰਖ ਕੇ ਕੰਮ ਕਰੀਏ ।

੩ ਕਿਵੇਂ, ਕਿਸ ਤਰ੍ਹਾਂ ?

੪ ਸਿਮਰਿਆ, ਯਾਦ ਕੀਤਾ ।

੫ ਚਿਤ ਸੜਦਾ ਹੈ ਅਤੇ ਮਨ ਚੀਕ ਪੁਕਾਰ ਕਰਦਾ ਹੈ । ੬ ਪੈਦਾ ਕਰ ਕੇ ਸ਼ਿੰਗਾਰਦਾ ਹੈ ।

੭ ਕਿਸੇ ਚਾਲਾਕੀ ਯਾ ਜ਼ੋਰ ਧਕੇ ਨਾਲ ਸਚਾ ਹਰੀ ਪ੍ਰਾਪਤ ਨਹੀਂ ਹੋ ਸਕਦਾ ।

੮ ਸਚ ਵਿਚ, ਹਰੀ ਨਾਲ ਮਿਲਾਂ ।

੯ ਨਾਮ ਰੂਪੀ ਸੌਦਾ, ਪਦਾਰਥ, ਕੋਈ ਵਿਰਲਾ ਮਨੁਖ ਦੇਖਣ (ਪਰਖਣ, ਖੋਜਣ) ਜਾਂਦਾ ਹੈ। ਇਸ ਨੂੰ ਨਾ ਕੋਈ ਚਖਦਾ ਹੈ ਨਾ ਖਾਂਦਾ ਹੈ। (ਅਮਲੀ ਤੌਰ ਤੇ ਕੋਈ ਨਾਮ ਜਪ ਕੇ ਨਹੀਂ ਦੇਖਦਾ, ਐਵੇਂ ਦਿਖਾਵਾ ਕਰਦੇ ਰਹਿੰਦੇ ਹਨ ।)

੧੦ ਪਰ ਲੋਕਾਂ ਦੀ ਤਸੱਲੀ ਕਰ ਕੇ ਸੱਚੀ ਇਜ਼ਤ ਵਡਿਆਈ ਨਹੀਂ ਹੁੰਦੀ । ਪਤ ਤਾਂ ਰਹਿੰਦੀ ਹੈ ਜੇ ਵਾਹਿਗੁਰੂ ਰੱਖੇ ।

੧੧ ਜਗ੍ਹਾ, ਆਸਰਾ । ੧੨ ਕਿਸੇ ਦੇ ਕੀਤਿਆਂ ।

੧੩ ਮੈਂ ਤੁਰਤ ਹੀ ਦੁਨੀਆਂ ਤੋਂ ਚਲੇ ਜਾਣਾ ਹੈ, ਇਕ ਘੜੀ ਵਿਚ ਕਿ ਇਕ ਤਾਲੀ ਵਜਣ ਜਿੰਨੇ ਚਿਰ ਵਿਚ । ਹਰੀ ਨੂੰ ਕੀ ਮੂੰਹ ਦਿਖਾਵਾਂਗਾ ? (ਸ਼ਰਮ ਆਉਂਦੀ ਹੈ ਕਿ ਮੇਰੇ ਵਿਚ ਕੋਈ ਗੁਣ ਨਹੀਂ ਹਨ ।)

੧੪ ਜਿਸ ਤਰ੍ਹਾਂ ਦੀ ਨਜ਼ਰ (ਮਿਹਰ ਦੀ ਜਾਂ ਕਰੋਪੀ ਦੀ) ਹਰੀ ਕਰਦਾ ਹੈ, ਉਸੇ ਮੁਤਾਬਕ ਮਨੁਖ ਚੰਗਾ ਜਾਂ ਮੰਦਾ ਬਣ ਜਾਂਦਾ ਹੈ ।

੧੫ ਆਤਮਾ ਪਿਘਲ ਜਾਂਦਾ ਹੈ, ਨਰਮ ਹੋ ਜਾਂਦਾ ਹੈ, ਅਤੇ ਪ੍ਰੇਮ ਭਰਿਆ ਅਤੁਟ ਧਿਆਨ ਜੁੜ ਜਾਂਦਾ ਹੈ, ਆਪਣੇ ਆਤਮਾ ਨੂੰ ਪਰਮਾਤਮਾ ਨਾਲ ਇਕ-ਮਿਕ ਕਰ ਲੈਂਦਾ ਹੈ, ਅਤੇ ਮਨ ਦਾ ਦ੍ਵੈਤ ਭਾਵ, ਦੁਚਿਤਾਪਨ, ਅੰਦਰ ਹੀ ਗ਼ਰਕ ਹੋ ਜਾਂਦਾ ਹੈ ।

੧੬ ਗੁਰੂ ਦੀ ਕਿਰਪਾ ਨਾਲ ।

੧੭ ਮੌਤ ਖਾਂਦੀ ਨਹੀਂ, ਡਰਾਂਦੀ ਨਹੀਂ ।

੧੮ ਸਚ ਰੂਪ ਵਾਹਿਗੁਰੂ ਨੂੰ ਸਿਮਰਨ ਨਾਲ ਗਿਆਨ ਦਾ ਚਾਨਣਾ ਹੋ ਜਾਂਦਾ ਹੈ । ('ਸਚਿ' ਨਾਲ ਸਿਹਾਰੀ ਨੇਮ ੧੨ ਵਾਲੀ ਹੈ ।)

੧੯ ਉਸ ਕਰਕੇ ਜ਼ਹਿਰ ਰੂਪ ਮਾਇਆ ਦੇ ਵਿਚ ਹੀ ਮਨੁਖ ਉਪ੍ਰਾਮ ਰਹਿੰਦਾ ਹੈ (ਦੁਨੀਆਂ ਦੇ ਧੰਧੇ ਕਰਦਾ ਹੋਇਆ ਉਨ੍ਹਾਂ ਵਿਚ ਮਨੋਂ ਖੁਭਦਾ ਨਹੀਂ) ।

੨੦ ਪੁਤਰਾਂ ਇਸਤ੍ਰੀ ਦੇ ਵਿਚ ਰਹਿੰਦਾ ਹੋਇਆ ਮੁਕਤੀ ਪਾ ਲੈਂਦਾ ਹੈ ।

੨੧ ਜਿਸ ਹਰੀ ਦਾ ਜੀ ਪਰਾਣ ਦਿਤਾ ਹੋਇਆ ਹੈ ਉਸੇ ਦੇ ਅਰਪਨ ਕਰ ਦੇਵੇ, ਆਪਣਾ ਜੀਵਨ ਹਰੀ ਦੀ ਆਗਿਆ ਵਿਚ ਬਿਤਾਵੇ, ਜੋ ਹਰੀ ਨੂੰ ਭਾਵੇ ਉਹ ਸਿਰ ਮੱਥੇ ਤੇ ਮੰਨੇ ।

੨੨ ਸਤਿਗੁਰੂ ਦੇ ਆਚਰਣ ਦਾ ਰੂਪ (vision of his personality) ਮਨ ਵਿਚ ਵਸਾਏ । (ਗੁਰੂ ਦੀ ਦੇਹ ਦਾ ਧਿਆਨ ਨਹੀਂ ਕਰਨਾ, ਕਿਉਂਕਿ 'ਸਤਿਗੁਰੁ ਨਿਰੰਜਨੁ ਸੋਇ । ਮਾਨੁਖ ਕਾ ਕਰਿ ਰੂਪੁ ਨ ਜਾਨੁ'-ਰਾਮਕਲੀ ਮ: ੫) ।

੨੩ ਨਾਨਕ ਬੇਨਤੀ ਕਰਦਾ ਹੈ ਸੋਚ ਸਮਝ ਕੇ ਕਿ ਜੇ ਕੋਈ ਸੱਚੀ ਬਾਣੀ ਨਾਲ ਪਿਆਰ ਕਰੇ ।

੨੪ ਇਹੋ ਨਾਮ-ਸਿਮਰਨ ਅਸਲ ਜਪ ਤਪ ਤੇ ਹੋਰ ਸਭ ਕੁਝ ਹੈ । ੨੫ ਬਾਰ ਬਾਰ, ਮੁੜ ਮੁੜ ।

੨੬ ਵਿਕਾਰ (ਖਰਾਬੀਆਂ) ਪੈਦਾ ਹੁੰਦੇ ਹਨ ।

੨੭ ਜਿਸ ਸਰੀਰ (ਮਨੁਖ) ਨੂੰ ਗੁਰਬਾਣੀ ਭੁਲ ਜਾਵੇ ਉਹ ਪਕੇ ਰੋਗੀ (ਸਖਤ ਪੁਰਾਣੇ ਬਿਮਾਰ) ਵਾਂਗ ਚੀਕਦਾ ਪੁਕਾਰਦਾ ਹੈ, ਦੁਖੀ ਰਹਿੰਦਾ ਹੈ ।

੨੮ ਬਹੁਤਾ ਬੋਲਣਾ ਤਾਂ ਵਿਅਰਥ ਬਕਣਾ ਹੁੰਦਾ ਹੈ, ਹਰੀ ਸਾਡੇ ਬਿਨਾਂ ਬੋਲੇ ਦੇ ਸਭ ਕੁਝ ਜਾਣਦਾ ਹੈ ।

੨੯ ਜਿਸ ਨੇ ਸਾਡੇ ਕੰਨ ਸੁਣਨ ਲਈ ਪੈਦਾ ਕੀਤੇ ।

---

* ਮਿਹਰ ਦੀ ਨਜ਼ਰ ਹੋਵੇ ਤਾਂ ਹਰੀ ਸਿਮਰਿਆ ਜਾਂਦਾ ਹੈ, ਨਹੀਂ ਤਾਂ ਆਦਮੀ ਆਪਣੀ ਆਕੜ ਤੇ ਚਲਾਕੀ ਵਿਚ ਹੀ ਪਿਆ ਰਹਿੰਦਾ ਹੈ ਅਤੇ ਹਰੀ-ਨਾਮ ਵਖਰ ਦੀ ਖੋਜ ਹੀ ਨਹੀਂ ਕਰਦਾ ।

† ਮਿਹਰ ਹੋਵੇ ਤਾਂ ਹੀ ਮਨੁਖ ਦਾ ਦਿਲ ਢਲ ਕੇ ਨਰਮ ਹੁੰਦਾ ਹੈ ਤੇ ਗੁਰੂ ਨੂੰ ਮਿਲ ਕੇ ਗਿਹਸਥ ਵਿਚ ਹੀ ਉਦਾਸ ਰਹਿਣ ਦੀ ਜਾਚ ਸਿਖਦਾ ਅਤੇ ਸ਼ਬਦ ਨੂੰ ਪਿਆਰ ਕਰਦਾ ਹੈ ।

‡ ਬਾਣੀ ਤੋਂ ਬਿਨਾਂ ਮਨੁਖ ਦੀ ਮੋਹ ਆਦਿ ਦੀ ਤੜਫਣ ਨਹੀਂ ਜਾਂਦੀ । ਹਰੀ ਦੀ ਕਿਰਪਾ ਹੋਵੇ ਤਾਂ ਹੀ ਨਾਮ ਨਾਲ ਪਿਆਰ ਪੈਂਦਾ ਹੈ। (ਇਹ ਸ਼ਬਦ ਇਕ ਕੋਹੜੀ ਪ੍ਰਥਾਇ ਉਚਾਰਨ ਹੋਇਆ ਦਸਦੇ ਹਨ) । See page 396 ਬਾ: ਨੋ: ਚਮਤਕਾਰ

ਅਖੀ ਨਾਕੁ ॥ ਜਿਨਿ [1]ਜਿਹਵਾ ਦਿਤੀ ਬੋਲੇ ਤਾਤੁ ॥ [2]ਜਿਨਿ ਮਨੁ ਰਾਖਿਆ ਅਗਨੀ ਪਾਇ ॥ [3]ਵਾਜੈ ਪਵਣੁ ਆਖੈ ਸਭ ਜਾਇ ॥ ੧ ॥ ਜੇਤਾ ਮੋਹੁ ਪਰੀਤਿ ਸੁਆਦ ॥ [4]ਸਭਾ ਕਾਲਖ ਦਾਗਾ ਦਾਗ ॥ ਦਾਗ ਦੋਸ ਮੁਹਿ ਚਲਿਆ ਲਾਇ ॥ ਦਰਗਹ ਬੈਸਣ ਨਾਹੀ ਜਾਇ ॥ ੩ ॥ ਕਰਮਿ[5] ਮਿਲੈ ਆਖਣੁ ਤੇਰਾ ਨਾਉ ॥ ਜਿਤੁ ਲਗਿ ਤਰਣਾ ਹੋਰੁ ਨਹੀ ਥਾਉ[6] ॥ [7]ਜੇ ਕੋ ਡੂਬੈ ਫਿਰਿ ਹੋਵੈ ਸਾਰ ॥ ਨਾਨਕ ਸਾਚਾ ਸਰਬ ਦਾਤਾਰ ॥ ੪ ॥ ੩ ॥ ੫ ॥ ਧਨਾਸਰੀ ਮਹਲਾ ੧ * ॥ [8]ਚੋਰੁ ਸਲਾਹੇ ਚੀਤੁ ਨ ਭੀਜੈ ॥ ਜੇ ਬਦੀ ਕਰੇ ਤਾ ਤਸੂ ਨ ਛੀਜੈ ॥ ਚੋਰ ਕੀ [9]ਹਾਮਾ ਭਰੇ ਨ ਕੋਇ ॥ [10]ਚੋਰੁ ਕੀਆ ਚੰਗਾ ਕਿਉ ਹੋਇ ॥ ੧ ॥ ਸੁਣਿ ਮਨ ਅੰਧੇ ਕੁਤੇ ਕੂੜਿਆਰ ॥ ਬਿਨੁ ਬੋਲੇ ਬੂਝੀਐ ਸਚਿਆਰ[11] ॥ ੧ ॥ ਰਹਾਉ ॥ [12]ਚੋਰੁ ਸੁਆਲਿਉ ਚੋਰੁ ਸਿਆਣਾ ॥ ਖੋਟੇ ਕਾ ਮੁਲੁ ਏਕੁ ਦੁਗਾਣਾ ॥ [13]ਜੇ ਸਾਥਿ ਰਖੀਐ ਦੀਜੈ ਰਲਾਇ ॥ ਜਾ ਪਰਖੀਐ ਖੋਟਾ ਹੋਇ ਜਾਇ ॥ ੨ ॥ ਜੈਸਾ ਕਰੇ ਸੁ ਤੈਸਾ ਪਾਵੈ ॥ ਆਪਿ ਬੀਜਿ ਆਪੇ ਹੀ ਖਾਵੈ ॥ [14]ਜੇ ਵਡਿਆਈਆ ਆਪੇ ਖਾਇ ॥ ਜੇਹੀ ਸੁਰਤਿ ਤੇਹੈ ਰਾਹਿ ਜਾਇ ॥ ੩ ॥ [15]ਜੇ ਸਉ ਕੂੜੀਆ ਕੂੜੁ ਕਬਾੜੁ ॥ ਭਾਵੈ ਸਭੁ ਆਖਉ ਸੰਸਾਰੁ ॥ ਤੁਧੁ ਭਾਵੈ ਅਧੀ[16] ਪਰਵਾਣੁ ॥ ਨਾਨਕ [17]ਜਾਣੈ ਜਾਣੁ ਸੁਜਾਣੁ ॥ ੪ ॥ ੪ ॥ ੬ ॥ ਧਨਾਸਰੀ ਮਹਲਾ ੧ * ॥ [18]ਕਾਇਆ ਕਾਗਦੁ ਮਨੁ ਪਰਵਾਣਾ ॥ ਸਿਰ ਕੇ ਲੇਖ ਨ ਪੜੈ ਇਆਣਾ ॥ [19]ਦਰਗਹ ਘੜੀਅਹਿ ਤੀਨੇ ਲੇਖ ॥ ਖੋਟਾ ਕਾਮਿ ਨ ਆਵੈ ਵੇਖੁ ॥ ੧ ॥ ਨਾਨਕ [20]ਜੇ ਵਿਚਿ ਰੁਪਾ ਹੋਇ ॥ ਖਰਾ ਖਰਾ ਆਖੈ ਸਭੁ ਕੋਇ ॥ ੧ ॥ ਰਹਾਉ ॥ [21]ਕਾਦੀ ਕੂੜੁ ਬੋਲਿ ਮਲੁ ਖਾਇ ॥ ਬ੍ਰਾਹਮਣੁ ਨਾਵੈ ਜੀਆ ਘਾਇ ॥ ਜੋਗੀ ਜੁਗਤਿ ਨ ਜਾਣੈ ਅੰਧੁ ॥ ਤੀਨੇ ਓਜਾੜੇ ਕਾ ਬੰਧੁ ॥ ੨ ॥ ਸੋ ਜੋਗੀ ਜੋ ਜੁਗਤਿ ਪਛਾਣੈ ॥ ਗੁਰ ਪਰਸਾਦੀ ਏਕੋ ਜਾਣੈ ॥ ਕਾਜੀ ਸੋ ਜੋ [22]ਉਲਟੀ ਕਰੈ ॥ ਗੁਰ ਪਰਸਾਦੀ ਜੀਵਤੁ ਮਰੈ ॥ ਸੋ ਬ੍ਰਾਹਮਣੁ ਜੋ ਬ੍ਰਹਮੁ ਬੀਚਾਰੈ ॥ ਆਪਿ ਤਰੈ [23]ਸਗਲੇ ਕੁਲ ਤਾਰੈ ॥ ੩ ॥ [24]ਦਾਨਸਬੰਦੁ ਸੋਈ ਦਿਲਿ ਧੋਵੈ ॥ ਮੁਸਲਮਾਣੁ ਸੋਈ [25]ਮਲੁ ਖੋਵੈ ॥ [26]ਪੜਿਆ ਬੂਝੈ ਸੋ ਪਰਵਾਣੁ ॥ ਜਿਸੁ ਸਿਰਿ ਦਰਗਹ ਕਾ ਨੀਸਾਣੁ ॥ ੪ ॥ ੫ ॥ ੭ ॥

ਧਨਾਸਰੀ ਮਹਲਾ ੧ ਘਰੁ ੩

ੴ ਸਤਿਗੁਰ ਪ੍ਰਸਾਦਿ ॥ † ॥ [27]ਕਾਲੁ ਨਾਹੀ ਜੋਗੁ ਨਾਹੀ ਨਾਹੀ ਸਤ ਕਾ ਢਬੁ ॥ [28]ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ ॥ ੧ ॥ ਕਲ ਮਹਿ ਰਾਮਨਾਮੁ ਸਾਰੁ[29] ॥ [30]ਅਖੀ ਤ ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰੁ ॥

੧ ਜ਼ੋਰ ਦਿੱਤੀ ਜੋ ਤੁਰਤ, ਛੇਤੀ ਛੇਤੀ ਬੋਲਦੀ ਹੈ।
੨ ਜਿਸ ਹਰੀ ਨੇ ਮਨ ਨੂੰ (ਸਾਨੂੰ) ਮਾਤਾ ਦੇ ਗਰਭ ਦੀ ਗਰਮੀ ਵਿਚ ਪਾ ਕੇ ਫੇਰ ਬਚਾਈ ਰਖਿਆ।
੩ (ਜਿਸ ਹਰੀ ਦੀ ਕਿਰਪਾ ਨਾਲ ਕੰਨਾਂ ਵਿਚ) ਹਵਾ ਜਾ ਕੇ ਵਜਦੀ ਹੈ, ਅਵਾਜ਼ ਪੈਦਾ ਹੁੰਦੀ ਹੈ ਅਤੇ ਸਭ ਗਲਾਂ ਜਾ ਕੇ ਕੰਨ ਨੂੰ ਦਸਦੀ ਹੈ (ਉਸ ਹਰੀ ਨੂੰ ਸਿਮਰਨਾ ਚਾਹੀਦਾ ਹੈ)।
੪ ਸਭ ਮੋਹ ਆਤਮਾ ਨੂੰ ਕਾਲਾ ਕਰਨ ਵਾਲੀ ਮੈਲ ਹੈ ਜੋ ਆਤਮਾ ਨੂੰ ਦਾਗਾਂ ਨਾਲ ਭਰ ਦੇਂਦੀ ਹੈ। ਜੋ ਮਨੁਖ ਇਹ ਦਾਗ਼ ਜਾਂ ਨੁਕਸ ਆਪਣੇ ਮੂੰਹ ਤੇ ਲਾ ਕੇ ਜਾਂਦਾ ਹੈ ਉਸ ਨੂੰ ਹਰੀ ਦੀ ਦਰਗਾਹ ਵਿਚ ਬਹਿਣਾ ਨਹੀਂ ਮਿਲਦਾ।
੫ (ਤੇਰੀ) ਬਖਸ਼ਸ਼ ਰਾਹੀਂ। ੬ ਜਗਾ, ਆਸਰਾ।
੭ ਜੇ ਕੋਈ ਡੁਬਾ ਹੋਵੇ ਤਾਂ (ਨਾਮ ਜਪਣ ਨਾਲ) ਉਸ ਦੀ ਭੀ ਸੰਭਾਲ ਹੋ ਜਾਂਦੀ ਹੈ।
੮ ਜੇ ਕੋਈ ਚੋਰ (ਖੋਟਾ ਆਦਮੀ) ਕਿਸੇ ਦੀ ਸ਼ਲਾਘਾ ਭੀ ਕਰੇ ਤਾਂ ਉਸ ਨਾਲ ਚਿਤ ਪਰਸੰਨ ਨਹੀਂ ਹੁੰਦਾ। ਜੇ ਉਹ ਚੋਰ ਨਿੰਦਾ ਕਰੇ ਤਾਂ ਰਤਾ ਜਿੰਨਾ ਵੀ ਘਾਟਾ ਨਹੀਂ ਹੁੰਦਾ।
੯ ਹਮਾਇਤ ਨਹੀਂ ਕਰਦਾ, ਜ਼ਾਮਨ ਨਹੀਂ ਬਣਦਾ।
੧੦ ਚੋਰ ਦਾ ਕੀਤਾ ਕੋਈ ਕੰਮ ਭੀ ਚੰਗਾ ਨਹੀਂ ਹੁੰਦਾ। ੧੧ ਸਚ ਵਾਲਾ, ਸੱਚਾ ਹਰੀ।
੧੨ ਚੋਰ ਭਾਵੇਂ ਸੋਹਣਾ ਬਣ ਆਵੇ ਅਤੇ ਚਾਤੁਰ ਦਿਸੇ, ਪਰ ਉਹ ਖੋਟਾ ਹੈ ਅਤੇ ਖੋਟੇ ਰੁਪਏ ਦੀ ਤਰ੍ਹਾਂ ਉਸ ਦਾ ਮੁਲ ਦੋ ਗੰਢੇ (ਤੁਛ) ਹੈ।
੧੩ (ਖੋਟਾ ਰੁਪਿਆ) ਜੇ ਦੂਜਿਆਂ ਰੁਪਿਆਂ ਦੇ ਨਾਲ ਰਖੀਏ ਜਾਂ ਵਿਚ ਰਲਾ ਦੇਈਏ, ਤਾਂ ਵੀ ਜਦੋਂ ਪਰਖ ਹੋਵੇਗੀ ਖੋਟਾ ਹੀ ਨਿਕਲੇਗਾ।
੧੪ ਜੇ (ਕੋਈ ਖੋਟਾ ਆਦਮੀ) ਆਪ ਆਪਣੀਆਂ ਵਡਿਆਈਆਂ ਕਰੇ, (ਤਾਂ ਉਹ ਵਡਾ ਨਹੀਂ ਬਣ ਜਾਂਦਾ), ਜੈਸੀ ਉਸ ਦੀ ਮਤ ਹੈ ਵੈਸੇ ਰਾਹ ਤੁਰੇਗਾ, ਕੰਮ ਕਰੇਗਾ।
੧੫ ਜੇ (ਖੋਟਾ ਆਦਮੀ) ਸੌ ਝੂਠੀਆਂ ਗੱਲਾਂ ਕਰੇ ਅਤੇ ਨਿਕੰਮੀਆਂ ਚੀਜ਼ਾਂ ਨੂੰ ਚੰਗੀਆਂ ਕਰ ਦਸੇ, ਅਤੇ ਭਾਵੇਂ ਸਾਰਾ ਸੰਸਾਰ (ਧੋਖਾ ਖਾ ਕੇ) ਉਸ ਨੂੰ ਚੰਗਾ ਆਖੇ, ਪਰ ਉਹ ਖੋਟਾ ਹੀ ਹੈ। ਕਬਾੜੂ= ਟੁਟੀਆਂ ਫੁਟੀਆਂ ਚੀਜ਼ਾਂ ਨੂੰ ਚੰਗੀਆਂ ਕਰਕੇ ਵੇਚਣਾ (ਜਿਵੇਂ ਕਬਾੜੀ ਲੋਕ ਕਰਦੇ ਹਨ)। ਦੇਖੋ ਪੰ. ੪੭੦, ਨੋਟ ੨੮। ੧੬ ਬੁਧ ਹੀਨ, ਮੂਰਖ।
੧੭ ਉਹ ਸਿਆਣਾ ਹਰੀ ਸਭ ਕੁਝ ਜਾਣਦਾ ਹੈ।
੧੮ ਸਰੀਰ ਕਾਗਜ਼ ਹੈ ਅਤੇ ਮਨ (ਸੁਭਾ, ਆਚਰਣ) ਉਸ ਉਤੇ ਲਿਖਿਆ ਹੋਇਆ ਹੁਕਮ ਹੈ। ਮੂਰਖ ਆਦਮੀ ਮੱਥੇ ਉਤੇ ਲਿਖੇ ਹੁਕਮ ਨੂੰ ਨਹੀਂ ਵਿਚਾਰਦਾ। (ਏਥੇ ਭਾਵ ਹੈ ਕਿ ਮੂਰਖ ਲੋਕ ਕਿਸੇ ਦੇ ਅਸਲ ਆਚਰਣ ਨੂੰ ਨਹੀਂ ਵਿਚਾਰਦੇ, ਐਵੇਂ ਦਿਖਾਵੇ ਨਾਲ ਭਰਮ ਜਾਂਦੇ ਹਨ।)
੧੯ ਹਰੀ ਦੀ ਦਰਗਾਹ ਵਿਚੋਂ ਹੇਠ ਲਿਖੇ ਤਿੰਨੇ ਕਿਸਮ ਦੇ ਲੋਕਾਂ ਦੇ ਲੇਖ ਲਿਖੇ ਜਾਂਦੇ ਹਨ, ਸਾਰੇ ਸਿੱਕੇ ਘੜੇ ਜਾਂਦੇ ਹਨ; ਕਾਜ਼ੀ, ਬ੍ਰਹਮਣ, ਜੋਗੀ ਆਦਿਕ ਸਭ ਕਿਸਮ ਦੇ ਆਚਰਣ ਸੁਭਾ ਹਰੀ ਦੇ ਬਣਾਏ ਹੋਏ ਹਨ। ਵਿਚਾਰ ਕਰੋ, ਦੇਖੋ ਜੋ ਭੀ ਖੋਟਾ ਹੈ ਉਹ ਕੰਮ ਨਹੀਂ ਆਉਂਦਾ। (ਅੱਗੇ ਚਲ ਕੇ ਖੋਟਿਆਂ ਅਤੇ ਖਰਿਆਂ ਦੀਆਂ ਵਨਗੀਆਂ ਖੋਲ੍ਹ ਕੇ ਦਸਦੇ ਹਨ।)
੨੦ (ਖੋਟਾ ਸਿੱਕਾ ਕੰਮ ਨਹੀਂ ਆਉਂਦਾ) ਪਰ ਜੇ ਉਸ ਵਿਚ ਚਾਂਦੀ ਹੋਵੇ ਤਾਂ ਸਭ ਖਰਾ ਖਰਾ ਕਹਿੰਦੇ ਹਨ।
੨੧ ਕਾਜ਼ੀ ਝੂਠ ਬੋਲ ਬੋਲ ਕੇ ਮੈਲ (ਹਰਾਮ ਦੀ ਕਮਾਈ) ਖਾਂਦਾ ਹੈ। ਬ੍ਰਹਮਣ ਜੀਵਾਂ ਨੂੰ ਮਾਰ ਕੇ, ਦੁਖ ਦੇ ਕੇ, ਫੇਰ ਦਿਖਾਵੇ ਲਈ ਤੀਰਥੀਂ ਨ੍ਹਾਂਦਾ ਫਿਰਦਾ ਹੈ। ਜੋਗੀ ਅੰਨ੍ਹਾ (ਅਗਿਆਨੀ) ਪਰਮੇਸ਼ਰ ਨਾਲ ਮਿਲਣ ਦੀ ਜੁਗਤੀ, ਤਰੀਕਾ ਹੀ ਨਹੀਂ ਜਾਣਦਾ। ਤਿੰਨੇ ਉਜਾੜੇ ਦਾ ਬਾਨ੍ਹਣੂ (ਸਮਿਆਨ) ਹਨ। (ਇਹ ਖੋਟੀ ਕਿਸਮ ਹੈ; ਅਗੇ ਖਰੀ ਦਸਦੇ ਹਨ।)
੨੨ ਮਾਇਆ ਵਲੋਂ ਚਿਤ ਨੂੰ ਫੇਰ ਲਵੇ।
੨੩ ਆਪਣੇ ਸਾਰੇ ਸਨਬੰਧੀਆਂ ਨੂੰ ਤਾਰ ਦੇਵੇ।
੨੪ [ਫ਼ਾ: ਦਾਨਸ਼ਮੰਦ] ਸਿਆਣਾ ਓਹੀ ਹੈ ਜੋ ਦਿਲੋਂ ਮਨੋਂ ਆਪਣੇ ਆਪ ਨੂੰ ਪਵਿੱਤਰ ਕਰੇ।
੨੫ ਪਾਪਾਂ ਦੀ ਮੈਲ ਦੂਰ ਕਰ ਦੇਵੇ।
੨੬ ਪੜ੍ਹਿਆ ਹੋਇਆ ਮਨੁਖ ਓਹੀ ਪਰਵਾਨ ਹੈ, ਅਸਲ ਸਚਾ ਪੜ੍ਹਿਆ ਹੈ, ਜੋ ਪੜ੍ਹੀ ਹੋਈ ਗਲ ਨੂੰ ਸਮਝੇ ਅਤੇ ਜਿਸ ਦੇ ਮੱਥੇ ਉਤੇ ਹਰੀ ਦੀ ਦਰਗਾਹ ਦੀ ਪਰਵਾਨਗੀ ਦੀ ਮੋਹਰ ਹੋਵੇ, ਜੋ ਹਰੀ ਦੀ ਨਜ਼ਰ ਵਿਚ ਪੜ੍ਹਿਆ ਸਮਝਿਆ ਜਾਵੇ।
੨੭ (ਅਜ ਕਲ) ਨਾ ਉਹ ਸਮਾਂ ਹੈ, ਨਾ ਜੋਗ ਹੈ, ਨਾ ਹੀ ਸਚ ਵਾਲੇ ਜੀਵਨ ਦਾ ਵਲ ਕਿਸੇ ਨੂੰ ਆਉਂਦਾ ਹੈ। ਜੋਗ=ਹਰੀ ਨਾਲ ਜੁੜਨਾ।
੨੮ ਜਗਤ ਦੇ ਇਸ਼ਟ-ਅਸਥਾਨ, ਪੂਜਾ ਦੇ ਥਾਉਂ, ਮੈਲੇ, ਗੰਦੇ ਹੋ ਗਏ ਹਨ; ਇਸ ਤਰ੍ਹਾਂ ਜਗਤ ਡੁਬ ਰਿਹਾ ਹੈ। ੨੯ ਉਤਮ ਸ੍ਰੇਸ਼ਟ ਚੀਜ਼ ਹੈ।
੩੦ ਪਖੰਡੀ ਲੋਕ ਅਖਾਂ ਮੀਟ ਕੇ ਨਕ ਪਕੜ ਕੇ ਸਮਾਧੀ ਦਾ ਬਹਾਨਾ ਕਰਦੇ ਹਨ ਲੋਕਾਂ ਨੂੰ ਧੋਖਾ ਦੇਣ ਵਾਸਤੇ।

---

* ਅੰਦਰ ਖੋਟ ਹੋਵੇ, ਤਾਂ ਉਤੋਂ ਉਤੋਂ ਭਾਵੇਂ ਕੁਝ ਪਏ ਕਰੀਏ, ਹਰੀ ਪ੍ਰਸੰਨ ਨਹੀਂ ਹੁੰਦਾ।

† ਇਹ ਸ਼ਬਦ ਇਕ ਦੰਭੀ ਬ੍ਰਾਹਮਣ ਪ੍ਰਤੀ ਉਚਾਰਨ ਹੋਇਆ। ਇਹ ਬ੍ਰਾਹਮਣ ਇਸ਼ਟ-ਅਸਥਾਨ ਉਤੇ ਬੈਠਾ ਲੋਕਾਂ ਨੂੰ ਆਖਦਾ ਸੀ ਕਿ ਮੈਨੂੰ ਤਿੰਨਾਂ ਲੋਕਾਂ ਦੀ ਸੋਝੀ ਹੈ, ਪਰ ਜਦ ਉਸ ਨੇ ਅਖਾਂ ਮੀਟੀਆਂ ਤਾਂ ਠਾਕਰਾਂ ਦੀ ਪੂਜਾ ਦੀ ਚੌਕੀ, ਜੋ ਕਿਸੇ ਨੇ ਲੁਕਾ ਕੇ ਉਸ ਦੇ ਪਿਛੇ ਹੀ ਰਖ ਦਿਤੀ ਸੀ, ਨਾ ਲਭ ਸਕਿਆ।

੧ ॥ ਰਹਾਉ ॥ ਆਂਟ[1] ਸੇਤੀ ਨਾਕੁ ਪਕੜਹਿ ਸੂਝਤੇ ਤਿਨਿ ਲੋਅ ॥ ਮਗਰ ਪਾਛੈ ਕਛੁ ਨ ਸੂਝੈ ਏਹੁ ਪਦਮੁ ਅਲੋਅ ॥ ੨ ॥ ਖਤ੍ਰੀਆ ਤ ਧਰਮੁ ਛੋਡਿਆ [2]ਮਲੇਛ ਭਾਖਿਆ ਗਹੀ ॥ [3]ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ ॥ ੩ ॥ [4]ਅਸਟ ਸਾਜ ਸਾਜਿ ਪੁਰਾਣ ਸੋਧਹਿ ਕਰਹਿ ਬੇਦ ਅਭਿਆਸੁ ॥ ਬਿਨੁ ਨਾਮ ਹਰਿ ਕੇ ਮੁਕਤਿ ਨਾਹੀ ਕਹੈ ਨਾਨਕੁ ਦਾਸੁ ॥ ੪ ॥ ੧ ॥ ੬ ॥ ੮ ॥

### ਧਨਾਸਰੀ ਮਹਲਾ ੧ ਆਰਤੀ*

੧ੴ ਸਤਿਗੁਰ ਪ੍ਰਸਾਦਿ ॥ ॥ [5]ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥ [6]ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥ ੧ ॥ ਕੈਸੀ ਆਰਤੀ ਹੋਇ [7]ਭਵ ਖੰਡਨਾ ਤੇਰੀ ਆਰਤੀ ॥ [8]ਅਨਹਤਾ ਸਬਦ ਵਾਜੰਤ ਭੇਰੀ ॥ ੧ ॥ ਰਹਾਉ ॥ [9]ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੋਹੀ ॥ ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ ॥ ੨ ॥ ਸਭ ਮਹਿ ਜੋਤਿ ਜੋਤਿ ਹੈ ਸੋਇ[10] ॥ ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ ॥ [11]ਗੁਰ ਸਾਖੀ ਜੋਤਿ ਪਰਗਟੁ ਹੋਇ ॥ ਜੋ ਤਿਸੁ ਭਾਵੈ ਸੁ ਆਰਤੀ ਹੋਇ ॥ ੩ ॥ [12]ਹਰਿ ਚਰਣ ਕਮਲ ਮਕਰੰਦ ਲੋਭਿਤ ਮਨੋ ਅਨਦਿਨੋ ਮੋਹਿ ਆਹੀ ਪਿਆਸਾ ॥ [13]ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾ ਤੇ ਤੇਰੈ ਨਾਮਿ ਵਾਸਾ ॥ ੪ ॥ ੧ ॥ ੭ ॥ ੯ ॥

### ਧਨਾਸਰੀ ਮਹਲਾ ੩ ਘਰੁ ੨ ਚਉਪਦੇ†

੧ੴ ਸਤਿਗੁਰ ਪ੍ਰਸਾਦਿ ॥ ॥ ਇਹੁ ਧਨੁ ਅਖੁਟੁ [14]ਨ ਨਿਖੁਟੈ ਨ ਜਾਇ ॥ ਪੂਰੈ ਸਤਿਗੁਰਿ [15]ਦੀਆ ਦਿਖਾਇ ॥ ਅਪੁਨੇ ਸਤਿਗੁਰ ਕਉ [16]ਸਦ ਬਲਿ ਜਾਈ ॥ ਗੁਰ ਕਿਰਪਾ ਤੇ ਹਰਿ ਮੰਨਿ ਵਸਾਈ ॥ ੧ ॥ ਸੇ ਧਨਵੰਤ[17] ਹਰਿਨਾਮਿ ਲਿਵ[18] ਲਾਇ ॥ ਗੁਰਿ ਪੂਰੈ ਹਰਿ ਧਨੁ ਪਰਗਾਸਿਆ[19] ਹਰਿ ਕਿਰਪਾ ਤੇ ਵਸੈ ਮਨਿ ਆਇ ॥ ਰਹਾਉ ॥ ਅਵਗੁਣ ਕਾਟਿ ਗੁਣ ਰਿਦੈ ਸਮਾਇ ॥ [20]ਪੂਰੇ ਗੁਰ ਕ ਸਹਜਿ ਸੁਭਾਇ ॥ ਪੂਰੇ ਗੁਰ ਕੀ ਸਾਚੀ ਬਾਣੀ ॥ [21]ਸੁਖਮਨ ਅੰਤਰਿ ਸਹਜਿ ਸਮਾਣੀ ॥ ੨ ॥ ਏਕੁ ਅਚਰਜੁ[22] ਜਨ ਦੇਖਹੁ ਭਾਈ ॥ ਦੁਬਿਧਾ[23] ਮਾਰਿ ਹਰਿ ਮੰਨਿ ਵਸਾਈ ॥ ਨਾਮੁ ਅਮੋਲਕੁ ਨ ਪਾਇਆ ਜਾਇ ॥ [24]ਗੁਰ ਪਰਸਾਦਿ ਵਸੈ ਮਨਿ ਆਇ ॥ ੩ ॥ ਸਭ ਮਹਿ ਵਸੈ ਪ੍ਰਭੁ ਏਕੋ ਸੋਇ ॥ [25]ਗੁਰਮਤੀ ਘਟਿ

੧ ਅੰਗੂਠੇ ਅਤੇ ਨਾਲ ਦੀਆਂ ਦੋ ਉਂਗਲਾਂ। ਤਿੰਨਾਂ ਉਂਗਲਾਂ ਨਾਲ ਨਕ ਪਕੜ ਕੇ ਪ੍ਰਾਣਾਯਾਮ ਕਰਦੇ ਹਨ (ਅਤੇ ਦਿਖਾਵਾ ਇਹ ਕਰਦੇ ਹਨ) ਕਿ ਸਾਨੂੰ ਤਿੰਨੇ ਲੋਕ ਸੁਝ ਪਏ ਹਨ। ਅਗੇ ਪਿਛੇ ਦੀ ਤਾਂ ਕੋਈ ਚੀਜ਼ ਓਹਨਾਂ ਨੂੰ ਸੁਝਦੀ ਨਹੀਂ (ਜਿਵੇਂ ਉਸ ਦੀ ਪੂਜਾ ਦੀ ਸਮਿਗ੍ਰੀ ਉਸ ਦੀ ਪਿਠ ਪਿਛੇ ਪਈ ਹੋਈ ਸੀ ਪਰ ਉਸ ਨੂੰ ਨਹੀਂ ਸੀ ਲਭਦੀ); ਇਹ ਅਨੋਖਾ ਪਦਮ ਆਸਨ ਹੈ! ਪਦਮੁ=ਯੋਗ ਦੇ ਅਨੇਕ ਆਸਨਾਂ ਵਿਚੋਂ ਇਕ ਆਸਨ ਜਿਸ ਵਿਚ ਸਰੀਰ ਦੇ ਅੰਗ ਮੋੜ ਤੋੜ ਕੇ 'ਕੰਵਲ' ਦੀ ਸ਼ਕਲ ਬਣਾ ਲੈਂਦੇ ਹਨ। ਅਲੋਇ=ਅਸਚਰਜ, ਜੋ ਕਦੇ ਨਾ ਵੇਖਿਆ ਹੋਵੇ।

੨ (ਗੁਲਾਮੀ ਵਿਚ ਆ ਕੇ) ਮੁਸਲਮਾਨਾਂ ਦੀ ਬੋਲੀ ਫਾਰਸੀ ਗ੍ਰਹਿਣ ਕਰ ਲਈ ਹੈ। (ਇਥੇ ਗੁਰੂ ਜੀ ਕਿਸੇ ਬੋਲੀ ਦੇ ਵਿਰੁਧ ਨਹੀਂ, ਸਗੋਂ ਦੇਸ ਦੀ ਰਖਿਆ ਕਰਨ ਵਾਲੇ ਛਤਰੀਆਂ ਦੀ ਉਸ ਗੁਲਾਮੀ ਵਲ ਇਸ਼ਾਰਾ ਕਰ ਰਹੇ ਹਨ ਕਿ ਇਕ ਪਾਸੇ ਮੁਸਲਮਾਣਾਂ ਨੂੰ 'ਮਲੇਛ' ਆਖਣਾ ਤੇ ਦੂਜੇ ਪਾਸੇ ਆਪਣੀ ਬੋਲੀ ਛਡ ਕੇ ਉਨ੍ਹਾਂ ਦੀ ਬੋਲੀ ਆਪਣੀ ਬਣਾ ਲੈਣੀ। 'ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ' –ਵਾਰ ਆਸਾ। 'ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ'–ਬਸੰਤ ਮ: ੧, ਪੰ: ੧੧੯੧।)

੩ ਸਾਰੀ ਖਲਕਤ ਇਕੋ ਜ਼ਾਤ ਗੋਤ ਦੀ ਹੋ ਗਈ ਹੈ। ਆਪਣੇ ਧਰਮ ਕਰਮ ਦੀ ਸਾਰ ਨਹੀਂ ਰਹੀ। ਇਥੇ ਗੁਰੂ ਜੀ ਜ਼ਾਤ ਪਾਤ ਦੇ ਭੇਦ ਮਿਟਾਣ ਨੂੰ ਨਹੀਂ ਨਿੰਦ ਰਹੇ, ਕਿਉਂਕਿ ਉਹ ਜ਼ਾਤ ਪਾਤ ਦੇ ਵਿਰੁਧ ਸਨ ('ਫਕੜ ਜਾਤੀ ਫਕੜੁ ਨਾਉ'), ਪਰ ਉਹ ਉਸ ਧਰਮ ਦੀ ਗਿਲਾਨੀ ਦੇ ਵਿਰੁਧ ਅਵਾਜ਼ ਉਠਾ ਰਹੇ ਹਨ ਜੋ ਇਸ਼ਟ ਅਸਥਾਨਾਂ ਅਤੇ ਧਾਰਮਕ ਆਗੂਆਂ ਵਿਚ ਖਰਾਬੀ ਆ ਜਾਣ ਕਰਕੇ ਆਮ ਲੋਕਾਂ ਵਿਚ ਪ੍ਰਵਿਰਤ ਹੋ ਰਹੀ ਸੀ। ਛਤਰੀ ਲੋਕਾਂ ਦਾ ਫ਼ਰਜ਼ ਸੀ ਕਿ ਆਪਣੇ ਦੇਸ ਦੇ ਧਰਮ ਕਰਮ ਤੇ ਬੋਲੀ ਨੂੰ ਬਚਾ ਕੇ ਰਖਦੇ, ਪਰ ਉਨ੍ਹਾਂ ਦੀ ਅਣਗਹਿਲੀ ਕਰਕੇ ਆਮ ਜਨਤਾ ਇਕੋ ਮੁਸਲਮਾਨੀ ਅਸਰ ਹੇਠਾਂ ਆ ਰਹੀ ਸੀ; ਇਹ ਗੁਲਾਮੀ ਵਾਲੀ ਏਕਤਾ ਸੀ, ਇਸ ਵਿਚ ਧਰਮ ਦੀ ਤਰੱਕੀ ਨਹੀਂ ਸੀ ਹੋ ਸਕਦੀ।

੪ (ਪਾਠ ਅਤੇ ਅਰਥ ਬੇਦ ਦੇ) ਅਠੇ ਅੰਗ ਯਾ ਵਿਯਾਕਰਣ ਸੋਧ ਕੇ ਪੁਰਾਣਾਂ ਦਾ ਵਿਚਾਰ ਕਰਦੇ ਹਨ ਅਤੇ ਵੇਦਾਂ ਦੀ ਖੋਜ ਕਰਦੇ ਹਨ।

੫ ਗਗਨ=ਅਸਮਾਨ। ਮੈ=ਰੂਪੀ। ਰਵਿ=ਸੂਰਜ। ਜਨਕ=ਮਾਨੋ, ਸਮਝੋ। ਅਸਮਾਨ ਰੂਪੀ ਥਾਲ ਹੈ; ਸੂਰਜ ਚੰਦ ਉਸ ਵਿਚ ਦੀਵੇ ਧਰੇ ਹਨ; ਤਾਰਿਆਂ ਦਾ ਸਮੂਹ ਮੋਤੀ (ਜੜੇ) ਸਮਝੋ।

੬ ਮਲਆਨਲੋ=ਦਖਣ ਦੇ ਮਲਯਗਿਰੀ ਪਹਾੜ, ਜਿਥੇ ਚੰਦਨ ਬਹੁਤ ਉਗਦਾ ਹੈ, ਉਸ ਦੀ ਹਵਾ, ਚੰਦਨ ਦੀ ਸੁਗੰਧੀ। ਹੇ ਜੋਤ ਵਾਲੇ ਹਰੀ! ਚੰਦਨ ਦੀ ਸੁਗੰਧੀ ਤੇਰਾ ਧੂਪ ਹੈ, ਹਵਾ ਚਉਰ ਕਰਦੀ ਹੈ, ਸਾਰੀ ਹਰਿਆਵਲ ਤੇਰੀ ਪੂਜਾ ਵਾਸਤੇ ਫੁਲ ਹਨ। ੭ ਹੇ ਜਨਮ ਮਰਨ ਦੇ ਕਟਣ ਵਾਲੇ!

੮ ਅਨਹਤ ਸ਼ਬਦ ਤੇਰੀ ਪੂਜਾ ਲਈ ਨਗਾਰਾ ਵਜ ਰਿਹਾ ਹੈ। ਦੇਖੋ ਪੰ: ੩੭੦, ਨੋਟ ੩੨।

੯ ਸਹਸ=ਹਜ਼ਾਰ। ਨਨ=ਨਹੀਂ। ਤੇਰੇ ਹਜ਼ਾਰ ਨੇਤ੍ਰ ਹਨ, ਪਰ ਤੇਰਾ (ਸਰੀਰਕ) ਨੇਤ੍ਰ ਕੋਈ ਨਹੀਂ। ਤੇਰੇ ਹਜ਼ਾਰ ਰੂਪ ਹਨ, ਪਰ (ਸਰੀਰਕ) ਰੂਪ ਕੋਈ ਨਹੀਂ। ਤੇਰੇ ਹਜ਼ਾਰ ਪਵਿਤਰ ਚਰਨ ਹਨ, ਪਰ ਅਸਲ ਵਿਚ ਇਕ ਵੀ ਤੇਰਾ ਪੈਰ ਨਹੀਂ। ਤੂੰ ਨਕ ਤੋਂ ਬਿਨਾਂ ਹੈਂ ਭਾਵੇਂ ਤੇਰੇ ਹਜ਼ਾਰ ਨਕ ਹਨ। ਤੇਰੀਆਂ ਇਹ ਹੈਰਾਨ ਕਰਨ ਵਾਲੀਆਂ ਗਲਾਂ ਵੇਖ ਕੇ ਮੈਂ ਮੋਹੀ ਗਈ ਹਾਂ। ਗੰਧ=ਮੁਸ਼ਕ ਲੈਣ ਵਾਲੀ ਇੰਦ੍ਰੀ, ਨਕ। ੧੦ ਉਹ ਹਰੀ।

੧੧ ਗੁਰੂ ਦੀ ਸਿਖਿਆ ਨਾਲ ਇਹ ਜੋਤ ਵਿਸਦੀ ਹੈ। ਆਰਤੀ ਉਹ ਹੈ ਜੋ ਉਸ ਹਰੀ ਨੂੰ ਚੰਗੀ ਲਗੇ।

੧੨ ਹਰੀ ਦੇ ਚਰਨ-ਕਮਲਾਂ ਦੇ ਅੰਮ੍ਰਿਤ-ਰਸ ਨਾਲ ਮੇਰਾ ਮਨ ਲਲਚ ਰਿਹਾ ਹੈ; ਹਮੇਸ਼ਾਂ ਮੈਨੂੰ ਉਹਨਾਂ (ਚਰਨਾਂ) ਦੀ ਪਿਆਸ ਰਹਿੰਦੀ ਹੈ। ਮਕਰੰਦ=ਫੁਲਾਂ ਦੇ ਵਿਚ ਜੋ ਮਿਠਾ ਰਸ, ਸ਼ਹਤ ਹੁੰਦਾ ਹੈ।

੧੩ ਆਪਣੀ ਕਿਰਪਾ ਦਾ ਜਲ ਨਾਨਕ ਪਪੀਹੇ ਨੂੰ ਦੇਹ, ਜਿਸ ਕਰਕੇ ਤੇਰੇ ਨਾਮ ਵਿਚ ਵਾਸਾ ਹੋ ਜਾਏ, ਪ੍ਰੀਤੀ ਹੋ ਜਾਏ। ਸਾਰੰਗ=ਪਪੀਹਾ, ਚਾਤ੍ਰਿਕ। ਦੇਖੋ ਪੰ: ੪੫੨, ਫੁਟ ਨੋਟ *।

੧੪ ਨਾ ਮੁਕਦਾ ਹੈ ਨਾ ਨਾਸ ਹੁੰਦਾ ਹੈ।

੧੫ ਸੁਝਾ ਦਿਤਾ ਹੈ।

੧੬ ਮੈਂ ਵਾਰੀ ਕੁਰਬਾਨ ਜਾਵਾਂ। ੧੭ ਅਮੀਰ।

੧੮ ਲਗਨ। ੧੯ ਦਿਖਾਇਆ।

੨੦ ਪੂਰੇ ਗੁਰੂ ਦੇ ਸਹਿਜ ਸੁਭਾ ਦੁਆਰਾ, ਪੂਰੇ ਗੁਰੂ ਵਾਲਾ ਸ਼ਾਂਤ ਸੁਭਾ ਹਾਸਲ ਕਰ ਕੇ।

੨੧ (ਜਿਸ ਦੁਆਰਾ) ਸੁਖਮਨ ਨਾੜੀ ਸਹਜ ਵਿਚ ਸਮਾ ਗਈ। ਜੋਗ ਅਭਿਆਸ ਅਨੁਸਾਰ ਸੁਖਮਨ ਨਾੜੀ ਵਿਚ ਸੁਆਸ ਟਿਕਾਣ ਨਾਲ ਇਕਾਗ੍ਰਤਾ ਅਤੇ ਸੁਖ ਹੁੰਦਾ ਹੈ, ਏਥੇ ਭਾਵ ਇਕਾਗਰ ਬ੍ਰਿਤੀ ਹੈ। ਦੇਖੋ 'ਸੁਖਮਨ ਨਾਰੀ ਸਹਜਿ ਸਮਾਨੀ' (ਰਾਮਕਲੀ ਕਬੀਰ, ਪੰ: ੯੭੫)।

੨੨ ਅਚੰਭਾ। ੨੩ ਦ੍ਰਿੜਤਾਪਣ।

੨੪ ਗੁਰੂ ਦੀ ਕਿਰਪਾ ਨਾਲ।

੨੫ ਗੁਰ ਉਪਦੇਸ਼ ਨਾਲ ਮਨ ਵਿਚ ਹੀ ਦਿਸ ਪੈਂਦਾ ਹੈ।

---

* ਦੇਖੋ ਪੰਨਾ ੧੩ ਉਤੇ ਦਿਤੇ ਅਰਥ ਤੇ ਉਥਾਨਕਾ।

† ਇਨ੍ਹਾਂ ਅਠਾਂ ਚੌਪਦਿਆਂ ਦਾ ਮਜ਼ਮੂਨ ਨਾਮ ਦੀ ਮਹਿਮਾ ਹੈ, ਜੋ ਗੁਰੂ ਤੋਂ ਮਿਲਦਾ ਹੈ।

ਪਰਗਟੁ ਹੋਇ ॥ [1]ਸਹਜੇ ਜਿਨਿ ਪ੍ਰਭੁ ਜਾਣਿ ਪਛਾਣਿਆ ॥ ਨਾਨਕ ਨਾਮੁ ਮਿਲੈ ਮਨੁ ਮਾਨਿਆ ॥ ੪ ॥ ੧ ॥ ਧਨਾਸਰੀ ਮਹਲਾ ੩ ॥ ਹਰਿਨਾਮੁ ਧਨੁ ਨਿਰਮਲੁ[2] ਅਤਿ ਅਪਾਰਾ[3] ॥ ਗੁਰ ਕੈ ਸਬਦਿ ਭਰੇ ਭੰਡਾਰਾ ॥ ਨਾਮ ਧਨ ਬਿਨੁ ਹੋਰ ਸਭ ਬਿਖੁ[4] ਜਾਣੁ ॥ ਮਾਇਆ ਮੋਹਿ ਜਲੈ ਅਭਿਮਾਨੁ[5] ॥ ੧ ॥ [6]ਗੁਰਮੁਖਿ ਹਰਿ ਰਸੁ ਚਾਖੈ ਕੋਇ ॥ ਤਿਸੁ ਸਦਾ ਅਨੰਦੁ ਹੋਵੈ ਦਿਨੁ ਰਾਤੀ ਪੂਰੈ ਭਾਗਿ ਪਰਾਪਤਿ ਹੋਇ ॥ ਰਹਾਉ ॥ [7]ਸਬਦੁ ਦੀਪਕੁ ਵਰਤੈ ਤਿਹੁ ਲੋਇ ॥ ਜੋ ਚਾਖੈ[8] ਸੋ ਨਿਰਮਲੁ ਹੋਇ ॥ ਨਿਰਮਲ ਨਾਮਿ ਹਉਮੈ ਮਲੁ[9] ਧੋਇ ॥ ਸਾਚੀ ਭਗਤਿ ਸਦਾ ਸੁਖੁ ਹੋਇ ॥ ੨ ॥ ਜਿਨਿ ਹਰਿ ਰਸੁ ਚਾਖਿਆ ਸੋ ਹਰਿ ਜਨੁ ਲੋਗੁ ॥ ਤਿਸੁ ਸਦਾ ਹਰਖੁ[10] ਨਾਹੀ ਕਦੇ ਸੋਗੁ[11] ॥ ਆਪਿ ਮੁਕਤੁ[12] ਅਵਰਾ ਮੁਕਤੁ ਕਰਾਵੈ ॥ ਹਰਿਨਾਮੁ ਜਪੈ ਹਰਿ ਤੇ ਸੁਖੁ ਪਾਵੈ ॥ ੩ ॥ ਬਿਨੁ ਸਤਿਗੁਰ [13]ਸਭ ਮੁਈ ਬਿਲਲਾਇ ॥ [14]ਅਨਦਿਨੁ ਦਾਝਹਿ ਸਾਤਿ ਨ ਪਾਇ ॥ ਸਤਿਗੁਰੁ ਮਿਲੈ ਸਭੁ ਤ੍ਰਿਸਨ[15] ਬੁਝਾਏ ॥ ਨਾਨਕ ਨਾਮਿ ਸਾਂਤਿ ਸੁਖੁ ਪਾਏ ॥ ੪ ॥ ੨ ॥ ਧਨਾਸਰੀ ਮਹਲਾ ੩ ॥ [16]ਸਦਾ ਧਨੁ ਅੰਤਰਿ ਨਾਮੁ ਸਮਾਲੇ ॥ ਜੀਅ ਜੰਤ ਜਿਨਹਿ ਪ੍ਰਤਿਪਾਲੇ ॥ ਮੁਕਤਿ ਪਦਾਰਥੁ ਤਿਨ ਕਉ ਪਾਏ ॥ ਹਰਿ ਕੈ ਨਾਮਿ ਰਤੇ[17] ਲਿਵ[18] ਲਾਇ ॥ ੧ ॥ ਗੁਰ ਸੇਵਾ ਤੇ ਹਰਿਨਾਮੁ ਧਨੁ ਪਾਵੈ ॥ ਅੰਤਰਿ ਪਰਗਾਸੁ ਹਰਿਨਾਮੁ ਧਿਆਵੈ ॥ ਰਹਾਉ ॥ [19]ਇਹੁ ਹਰਿ ਰੰਗੁ ਗੂੜਾ ਧਨ ਪਿਰ ਹੋਇ ॥ ਸਾਂਤਿ ਸੀਗਾਰੁ ਰਾਵੇ ਪ੍ਰਭੁ ਸੋਇ ॥ ਹਉਮੈ ਵਿਚਿ ਪ੍ਰਭੁ ਕੋਇ ਨ ਪਾਏ ॥ ਮੂਲਹੁ ਭੁਲਾ ਜਨਮੁ ਗਵਾਏ ॥ ੨ ॥ [20]ਗੁਰ ਤੇ ਸਾਤਿ ਸਹਜ ਸੁਖੁ ਬਾਣੀ ॥ ਸੇਵਾ ਸਾਚੀ ਨਾਮਿ ਸਮਾਣੀ ॥ ਸਬਦਿ ਮਿਲੈ ਪ੍ਰੀਤਮੁ ਸਦਾ ਧਿਆਏ ॥ ਸਾਚ ਨਾਮਿ ਵਡਿਆਈ ਪਾਏ ॥ ੩ ॥ ਆਪੇ ਕਰਤਾ [21]ਜੁਗਿ ਜੁਗਿ ਸੋਇ ॥ ਨਦਰਿ[22] ਕਰੇ ਮੇਲਾਵਾ ਹੋਇ ॥ ਗੁਰਬਾਣੀ ਤੇ ਹਰਿ ਮੰਨਿ ਵਸਾਏ ॥ ਨਾਨਕ ਸਾਚਿ ਰਾਤੇ ਪ੍ਰਭਿ ਆਪਿ ਮਿਲਾਏ ॥ ੪ ॥ ੩ ॥ ਧਨਾਸਰੀ ਮਹਲਾ ੩ ਤੀਜਾ* ॥ [23]ਜਗੁ ਮੈਲਾ ਮੈਲੋ ਹੋਇ ਜਾਇ ॥ ਆਵੈ ਜਾਇ ਦੂਜੈ ਲੋਭਾਇ ॥ ਦੂਜੈ ਭਾਇ ਸਭ ਪਰਜ ਵਿਗੋਈ ॥ ਮਨਮੁਖਿ[24] ਚੋਟਾ ਖਾਇ ਅਪੁਨੀ ਪਤਿ ਖੋਈ ॥ ੧ ॥ ਗੁਰ ਸੇਵਾ ਤੇ ਜਨੁ ਨਿਰਮਲੁ ਹੋਇ ॥ ਅੰਤਰਿ ਨਾਮੁ ਵਸੈ ਪਤਿ ਊਤਮ ਹੋਇ ॥ ਰਹਾਉ ॥ [25]ਗੁਰਮੁਖਿ ਉਬਰੇ ਹਰਿ ਸਰਣਾਈ ॥ [26]ਰਾਮਨਾਮਿ ਰਾਤੇ ਭਗਤਿ ਦ੍ਰਿੜਾਈ ॥ ਭਗਤਿ ਕਰੇ ਜਨੁ[27] ਵਡਿਆਈ ਪਾਏ ॥ ਸਾਚਿ ਰਤੇ ਸੁਖ ਸਹਜਿ ਸਮਾਏ ॥ ੨ ॥ [28]ਸਾਚੇ ਕਾ ਗਾਹਕੁ ਵਿਰਲਾ ਕੋ ਜਾਣੁ ॥ ਗੁਰ ਕੈ ਸਬਦਿ ਆਪੁ ਪਛਾਣੁ ॥ ਸਾਚੀ ਰਾਸਿ ਸਾਚਾ ਵਾਪਾਰੁ ॥ ਸੋ ਧੰਨੁ

੧ ਆਤਮ ਗਿਆਨ ਦੀ ਕੁਦਰਤੀ ਅਵਸਥਾ ਰਾਹੀਂ ਜਿਸ ਨੇ ਹਰੀ ਨੂੰ ਸਮਝ ਕੇ ਪਛਾਣਿਆ ਹੈ ਉਸ ਨੂੰ ਨਾਮ, ਸਿਮਰਨ ਦੀ ਦਾਤ ਮਿਲਦੀ ਹੈ ਅਤੇ ਉਸ ਦਾ ਮਨ ਮੰਨ ਜਾਂਦਾ ਹੈ, ਤਸੱਲੀ ਹੋ ਜਾਂਦੀ ਹੈ। 'ਸਹਜ' ਲਈ ਦੇਖੋ ਪੰ. ੩੭੦, ਫੁਟ ਨੋਟ §।

੨ ਪਵਿੱਤਰ।

੩ ਬੇਅੰਤ, ਮਹਾਨ।

੪ ਜ਼ਹਿਰ।

੫ (ਨਾਮ ਦੇ ਮੁਕਾਬਲੇ ਤੇ) ਹੰਕਾਰ (ਭਾਵ ਅਭਿਮਾਨੀ ਮਨੁਖ) ਮਾਇਆ ਦੇ ਮੋਹ ਵਿਚ ਸੜਦਾ ਹੈ।

੬ ਕੋਈ ਵਿਰਲਾ ਹੀ ਗੁਰੂ ਦੁਆਰਾ ਹਰੀ-ਨਾਮ ਦਾ ਸੁਆਦ ਚਖਦਾ ਹੈ।

੭ ਨਾਮ ਰੂਪੀ ਦੀਵੇ ਦਾ ਚਾਨਣਾ ਤਿੰਨਾਂ ਲੋਕਾਂ ਵਿਚ ਫੈਲ ਰਿਹਾ ਹੈ। ਤਿੰਨ ਲੋਕ=ਉਤਲੀ, ਹੇਠਲੀ ਅਤੇ ਸਾਡੀ ਦੁਨੀਆਂ।

੮ ਚੱਖੇ ; ਇਸ ਦਾ ਅਨੰਦ ਲੈਂਦਾ ਹੈ।

੯ ਮੈਲ, ਗੰਦਗੀ।

੧੦ ਖ਼ੁਸ਼ੀ।

੧੧ ਗ਼ਮੀ।

੧੨ ਆਜ਼ਾਦ। ਕਾਮ ਕ੍ਰੋਧ ਆਦਿਕ ਅਤੇ ਜਨਮ ਮਰਨ ਤੋਂ ਆਜ਼ਾਦ।

੧੩ ਸਾਰੀ ਸਿਸ਼ਟੀ ਰੋਂਦੀ ਚੀਕਦੀ ਮਰ ਗਈ।

੧੪ ਹਰ ਰੋਜ਼ (ਹਮੇਸ਼ਾਂ) ਸੜਦੇ ਰਹਿੰਦੇ ਹਨ, ਸ਼ਾਂਤੀ ਨਹੀਂ ਆਉਂਦੀ।

੧੫ ਮਨ ਦੀ ਭੁਖ ਪਿਆਸ, ਖ਼ਾਹਸ਼ਾਂ।

੧੬ ਮਨੁਖ ਸਦਾ ਆਪਣੇ ਮਨ ਵਿਚ ਹਰੀ ਦੇ ਨਾਮ ਧਨ ਨੂੰ ਸਾਂਭ ਕੇ ਰਖੇ, ਜਿਸ ਹਰੀ ਨੇ ਮਨੁਖ ਅਤੇ ਪਸ਼ੂ ਸਭ ਦੀ ਪਾਲਨਾ ਕੀਤੀ ਹੈ।

੧੭ ਰੰਗੇ ਹੋਏ ਹਨ।

੧੮ ਪ੍ਰੇਮ ਭਰਿਆ ਅਤੁਟ ਧਿਆਨ।

੧੯ ਇਹ ਹਰੀ ਦਾ ਗੂੜ੍ਹਾ ਪ੍ਰੇਮ ਇਸਤ੍ਰੀ ਪਤੀ ਵਰਗਾ ਹੁੰਦਾ ਹੈ। ਜਿਹੜੀ ਸ਼ਾਂਤੀ ਨਿਮ੍ਰਤਾ ਦਾ ਸ਼ਿੰਗਾਰ ਕਰਦੀ ਹੈ ਉਹ ਪ੍ਰਭੂ ਦੇ ਮੇਲ ਦਾ ਅਨੰਦ ਮਾਣਦੀ ਹੈ। ਹੰਕਾਰ ਨਾਲ ਪ੍ਰਭੂ ਨੂੰ ਕੋਈ ਨਹੀਂ ਪਾ ਸਕਦਾ। ਉਹ ਅਸਲੋਂ ਭੁੱਲਾ ਰਹਿੰਦਾ ਹੈ ਅਤੇ ਆਪਣਾ ਜੀਵਨ ਜ਼ਾਇਆ ਕਰਦਾ ਹੈ।

੨੦ ਗੁਰੂ ਤੋਂ ਸ਼ਾਂਤੀ, ਸਹਜ ਅਵਸਥਾ ਦਾ ਸੁਖ ਅਤੇ ਬਾਣੀ ਭਾਵ ਸ਼ੁਭ ਉਪਦੇਸ਼ ਮਿਲਦਾ ਹੈ। 'ਸਹਜ-ਸੁਖ' ਲਈ ਦੇਖੋ ਪੰ. ੩੫੨, ਫੁਟ ਨੋਟ *।

੨੧ ਸਭ ਜੁਗਾਂ ਵਿਚ ਹੈ।

੨੨ ਮਿਹਰ ਦੀ ਨਜ਼ਰ।

੨੩ ਜਗਤ ਮੈਲਾ ਹੈ ; (ਇਸ ਨਾਲ ਰਚਿਆ ਮਨੁਖ) ਮੈਲਾ ਹੀ ਹੋ ਜਾਂਦਾ ਹੈ ; ਜੰਮਦਾ ਮਰਦਾ ਹੈ ; ਮਾਇਆ ਦੇ ਮੋਹ ਵਿਚ ਮੋਹਿਆ ਜਾਂਦਾ ਹੈ ; ਮਾਇਆ ਦੇ ਮੋਹ ਵਿਚ ਸਾਰੀ ਸ੍ਰਿਸ਼ਟੀ ਖ਼ੁਆਰ ਹੋਈ।

੨੪ ਆਪ-ਹੁਦਰੇ ਮਨੁਖ ਨੇ।

੨੫ ਗੁਰੂ ਦੀ ਮੰਨ ਕੇ ਟੁਰਨ ਵਾਲੇ ਤਰ ਗਏ, ਬਚ ਗਏ।

੨੬ (ਗੁਰਮੁਖ) ਰਾਮ-ਨਾਮ ਵਿਚ ਰੰਗੇ ਗਏ ਅਤੇ ਭਗਤੀ ਪੱਕੀ ਕੀਤੀ। ਕਿਸੇ ਉਪਦੇਸ਼ ਯਾ ਅਸੂਲ ਨੂੰ 'ਦ੍ਰਿੜ' ਕਰਨ ਤੋਂ ਭਾਵ ਹੈ ਉਸ ਨੂੰ ਪੱਕਾ ਕਰਕੇ ਵਰਤਣਾ, ਮੰਨਣਾ।

੨੭ ਸੇਵਕ, ਦਾਸ।

੨੮ ਸਚੇ ਹਰੀ ਦਾ ਕੋਈ ਵਿਰਲਾ ਹੀ ਖਰੀਦਾਰ ਵਪਾਰੀ, ਪ੍ਰੇਮੀ ਸਮਝੋ। ਗੁਰੂ ਦੇ ਉਪਦੇਸ਼ ਰਾਹੀਂ ਆਪਣੇ ਆਪ ਨੂੰ, ਅਪਣੀ ਅਸਲੀਅਤ ਨੂੰ, ਪਛਾਣੋ। ਇਹ ਹਰੀ-ਨਾਮ ਧਨ ਸੱਚੀ ਪੂੰਜੀ ਹੈ; ਇਸ ਦਾ ਵਪਾਰ ਸਭ ਤੋਂ ਉਤਮ ਹੈ।

---

* ਇਸ ਤੋਂ ਜ਼ਾਹਰ ਹੁੰਦਾ ਹੈ ਕਿ 'ਮਹਲਾ' ਨਾਲ ਜੋ ੧, ੨, ੩, ਆਦਿ ਅੰਕ ਦਿਤੇ ਹੁੰਦੇ ਹਨ, ਉਨ੍ਹਾਂ ਦਾ ਉਚਾਰਣ 'ਪਹਿਲਾ' 'ਦੂਜਾ' 'ਤੀਜਾ' ਆਦਿ ਹੈ (ਇਕ, ਦੋ, ਤਿੰਨ ਨਹੀਂ)।

ਪੁਰਖੁ ਜਿਸੁ ਨਾਮਿ ਪਿਆਰੁ ॥ ੩ ॥ [੧]ਤਿਨਿ ਪ੍ਰਭਿ ਸਾਚੈ ਇਕਿ ਸਚਿ ਲਾਏ ॥ ਊਤਮ ਬਾਣੀ ਸਬਦੁ ਸੁਣਾਏ ॥ ਪ੍ਰਭ ਸਾਚੇ ਕੀ ਸਾਚੀ ਕਾਰ ॥ ਨਾਨਕ [੨]ਨਾਮਿ ਸਵਾਰਣਹਾਰ ॥ ੪ ॥ ੪ ॥ ਧਨਾਸਰੀ ਮਹਲਾ ੩ ॥ ਜੋ ਹਰਿ ਸੇਵਹਿ ਤਿਨ [੩]ਬਲਿ ਜਾਉ ॥ ਤਿਨ ਹਿਰਦੈ ਸਾਚੁ [੪]ਸਚਾ ਮੁਖਿ ਨਾਉ ॥ ਸਾਚੋ ਸਾਚੁ ਸਮਾਲਿਹੁ[੫] ਦੁਖੁ ਜਾਇ ॥ [੬]ਸਾਚੈ ਸਬਦਿ ਵਸੈ ਮਨਿ ਆਇ ॥ ੧ ॥ ਗੁਰਬਾਣੀ ਸੁਣਿ ਮੈਲੁ ਗਵਾਏ ॥ ਸਹਜੇ[੭] ਹਰਿਨਾਮੁ ਮੰਨਿ ਵਸਾਏ ॥ ੧ ॥ ਰਹਾਉ ॥ ਕੂੜੁ ਕੁਸਤੁ[੮] ਤ੍ਰਿਸਨਾ ਅਗਨਿ ਬੁਝਾਏ ॥ ਅੰਤਰਿ ਸਾਂਤਿ [੯]ਸਹਜਿ ਸੁਖੁ ਪਾਏ ॥ ਗੁਰ ਕੈ ਭਾਣੈ[੧੦] ਚਲੈ ਤਾ [੧੧]ਆਪੁ ਜਾਇ ॥ [੧੨]ਸਾਚੁ ਮਹਲੁ ਪਾਏ ਹਰਿ ਗੁਣ ਗਾਇ ॥ ੨ ॥ ਨ ਸਬਦੁ ਬੂਝੈ ਨ ਜਾਣੈ ਬਾਣੀ ॥ [੧੩]ਮਨਮੁਖਿ ਅੰਧੇ ਦੁਖਿ ਵਿਹਾਣੀ ॥ ਸਤਿਗੁਰੁ ਭੇਟੇ[੧੪] ਤਾ ਸੁਖੁ ਪਾਏ ॥ [੧੫]ਹਉਮੈ ਵਿਚਹੁ ਠਾਕਿ ਰਹਾਏ ॥ ੩ ॥ [੧੬]ਕਿਸ ਨੋ ਕਹੀਐ ਦਾਤਾ ਇਕੁ ਸੋਇ ॥ ਕਿਰਪਾ ਕਰੇ ਸਬਦਿ ਮਿਲਾਵਾ ਹੋਇ ॥ ਮਿਲਿ ਪ੍ਰੀਤਮ ਸਾਚੇ ਗੁਣ ਗਾਵਾ ॥ ਨਾਨਕ [੧੭]ਸਾਚੇ ਸਾਚਾ ਭਾਵਾ ॥ ੪ ॥ ੫ ॥ ਧਨਾਸਰੀ ਮਹਲਾ ੩* ॥ [੧੮]ਮਨੁ ਮਰੈ ਧਾਤੁ ਮਰਿ ਜਾਇ ॥ ਬਿਨੁ ਮਨ ਮੂਏ ਕੈਸੇ ਹਰਿ ਪਾਇ ॥ [੧੯]ਇਹੁ ਮਨੁ ਮਰੈ ਦਾਰੂ ਜਾਣੈ ਕੋਇ ॥ ਮਨੁ ਸਬਦਿ ਮਰੈ ਬੂਝੈ ਜਨੁ ਸੋਇ ॥ ੧ ॥ ਜਿਸ ਨੋ ਬਖਸੇ ਹਰਿ ਦੇ ਵਡਿਆਈ ॥ [੨੦]ਗੁਰ ਪਰਸਾਦਿ ਵਸੈ ਮਨਿ ਆਈ ॥ ਰਹਾਉ ॥ [੨੧]ਗੁਰਮੁਖਿ ਕਰਣੀ ਕਾਰ ਕਮਾਵੈ ॥ ਤਾ ਇਸੁ ਮਨ ਕੀ ਸੋਝੀ[੨੨] ਪਾਵੈ ॥ [੨੩]ਮਨੁ ਮੈ ਮਤੁ ਮੈਗਲ ਮਿਕਦਾਰਾ ॥ ਗੁਰੁ ਅੰਕਸੁ ਮਾਰਿ ਜੀਵਾਲਣਹਾਰਾ ॥ ੨ ॥ [੨੪]ਮਨੁ ਅਸਾਧੁ ਸਾਧੈ ਜਨੁ ਕੋਈ ॥ [੨੫]ਅਚਰੁ ਚਰੈ ਤਾ ਨਿਰਮਲੁ ਹੋਈ ॥ ਗੁਰਮੁਖਿ[੨੬] ਇਹੁ ਮਨੁ ਲਇਆ ਸਵਾਰਿ ॥ [੨੭]ਹਉਮੈ ਵਿਚਹੁ ਤਜੇ ਵਿਕਾਰ ॥ ੩ ॥ [੨੮]ਜੋ ਧੁਰਿ ਰਖਿਅਨੁ ਮੇਲਿ ਮਿਲਾਇ ॥ ਕਦੇ ਨ ਵਿਛੁੜਹਿ ਸਬਦਿ ਸਮਾਇ ॥ ਆਪਣੀ ਕਲਾ[੨੯] ਆਪੇ ਪ੍ਰਭੁ ਜਾਣੈ ॥ ਨਾਨਕ ਗੁਰਮੁਖਿ[੨੬] ਨਾਮੁ ਪਛਾਣੈ ॥ ੪ ॥ ੬ ॥ ਧਨਾਸਰੀ ਮਹਲਾ ੩ ॥ ਕਾਚਾ[੩੦] ਧਨੁ ਸੰਚਹਿ[੩੧] ਮੂਰਖ ਗਾਵਾਰ ॥ ਮਨਮੁਖ ਭੂਲੇ ਅੰਧ ਗਾਵਾਰ ॥ ਬਿਖਿਆ ਕੈ ਧਨਿ ਸਦਾ ਦੁਖੁ ਹੋਇ ॥ ਨਾ ਸਾਥਿ ਜਾਇ [੩੨]ਨ ਪਰਾਪਤਿ ਹੋਇ ॥ ੧ ॥ ਸਾਚਾ ਧਨੁ ਗੁਰਮਤੀ ਪਾਏ ॥ ਕਾਚਾ ਧਨੁ ਫੁਨਿ[੩੩] ਆਵੈ ਜਾਏ ॥ ਰਹਾਉ ॥ ਮਨਮੁਖਿ ਭੂਲੇ ਸਭਿ ਮਰਹਿ ਗਵਾਰ ॥ [੩੪]ਭਵਜਲਿ ਡੂਬੇ ਨ ਉਰਵਾਰਿ ਨ ਪਾਰਿ ॥ ਸਤਿਗੁਰੁ ਭੇਟੇ ਪੂਰੈ ਭਾਗਿ ॥ ਸਾਚਿ ਰਤੇ [੩੫]ਅਹਿਨਿਸਿ ਬੈਰਾਗਿ ॥ ੨ ॥ [੩੬]ਚਹੁ ਜੁਗ ਮਹਿ ਅੰਮ੍ਰਿਤੁ ਸਾਚੀ ਬਾਣੀ ॥ ਪੂਰੈ ਭਾਗਿ ਹਰਿਨਾਮਿ ਸਮਾਣੀ ॥ [੩੭]ਸਿਧ ਸਾਧਿਕ ਤਰਸਹਿ ਸਭਿ ਲੋਇ ॥ ਪੂਰੈ ਭਾਗਿ ਪਰਾਪਤਿ ਹੋਇ ॥ ੩ ॥ ਸਭੁ

੧ ਉਸ ਸਚੇ ਹਰੀ ਨੇ ਇਕਨਾਂ ਨੂੰ ਨਰੋਲ ਸਚ ਵਿਚ ਲਾ ਦਿੱਤਾ ਹੈ, ਸਚ ਦਾ ਪਿਆਰ ਲਾ ਦਿੱਤਾ ਹੈ।
੨ ਨਾਮ ਦੇ ਰਾਹੀਂ ਹਰੀ ਸਵਾਰਨ ਵਾਲਾ ਹੈ।
੩ ਸਦਕੇ ਜਾਂਦਾ ਹਾਂ।
੪ ਮੂੰਹ ਵਿਚ ਸਚਾ ਨਾਮ ਹੁੰਦਾ ਹੈ।
੫ ਯਾਦ ਕਰੇ।
੬ ਸਚੇ ਸ਼ਬਦ ਦੁਆਰਾ।
੭ ਸੁਭਾਵਕ ਹੀ।
੮ ਮਾੜੀ ਭਾਵਨਾ।
੯ ਦੇਖੋ ਪੰ. ੩੫੨, ਫੁਟ ਨੋਟ *।
੧੦ ਰਜ਼ਾ, ਹੁਕਮ ਅਨੁਸਾਰ ; ਜਿਵੇਂ ਗੁਰੂ ਨੂੰ ਭਾਵੇ।
੧੧ ਆਪਾ ਭਾਵ, ਹਉਮੈ ਦੂਰ ਹੋ ਜਾਂਦੀ ਹੈ।
੧੨ ਸੱਚਾ ਅਸਥਾਨ, ਸੱਚੀ ਦਰਗਾਹ।
੧੩ ਅੰਨ੍ਹੇ ਆਪ-ਹੁਦਰੇ ਦੀ (ਉਮਰ) ਦੁਖ ਵਿਚ ਗੁਜ਼ਰਦੀ ਹੈ।
੧੪ ਮਿਲੇ,ਦਰਸ਼ਨ ਕਰੇ।ਕਿਸੇ ਉਤਮ ਪੁਰਸ਼ ਨੂੰ ਕੋਈ ਨਜ਼ਰ, ਭੇਟ ਲੈ ਕੇ ਮਿਲਣਾ, ਇਹ ਭੇਟਣਾ ਹੈ।
੧੫ ਅਤੇ ਮਨ ਵਿਚੋਂ ਹਉਮੈ ਨੂੰ ਰੋਕ ਦਿੰਦਾ ਹੈ, ਮਨ ਵਿਚ ਆਉਣ ਨਹੀਂ ਦਿੰਦਾ।
੧੬ ਹੋਰ ਕਿਸ ਕੋਲ ਬੇਨਤੀ ਕਰੀਏ ?
੧੭ ਸਚੇ ਹਰੀ ਨੂੰ ਸਚਾ ਹੋ ਕੇ ਚੰਗਾ ਲਗ ਸਕਦਾ ਹਾਂ।
੧੮ ਧਾਤੁ=ਧਾਉਣਾ, ਭਟਕਣਾ, ਤ੍ਰਿਸ਼ਨਾ। ਜੇ ਮਨ ਵੱਸ ਹੋ ਜਾਵੇ ਤਾਂ ਮਨ ਦੀ ਦੌੜ ਭਜ (ਤ੍ਰਿਸ਼ਨਾ) ਦੂਰ ਹੋ ਜਾਂਦੀ ਹੈ।
੧੯ ਕੋਈ ਵਿਰਲਾ ਉਹ ਦਵਾਈ ਜਾਣਦਾ ਹੈ ਜਿਸ ਨਾਲ ਇਹ ਮਨ ਵੱਸ ਆ ਜਾਵੇ। ਉਹ ਆਦਮੀ ਜਾਣਦਾ ਹੈ ਕਿ ਮਨ ਨਾਮ ਰਾਹੀਂ ਵਸ ਆਉਂਦਾ ਹੈ।
੨੦ ਗੁਰੂ ਦੀ ਕਿਰਪਾ ਨਾਲ।
੨੧ ਗੁਰੂ ਦੇ ਹੁਕਮ ਮੁਜਬ ਕੰਮ ਕਰਨਾ, ਇਹ ਆਪਣੀ ਕਾਰ ਬਣਾ ਲਵੇ।
੨੨ ਸਮਝ।
੨੩ ਮੈ [ਅ.]=ਸ਼ਰਾਬ, ਨਸ਼ਾ। ਮਤੁ=ਮਸਤ ਹੋਇਆ। ਮੈਂਗਲ=ਹਾਥੀ। ਮਿਕਦਾਰ=ਸਮਾਨ, ਤਰਾਂ, ਵਾਂਗ। ਅੰਕਸੁ=ਹਾਥੀ ਨੂੰ ਹੱਕਣ ਵਾਲੀ ਲੋਹੇ ਦੀ ਸੀਖ ਜਾਂ ਕੁੰਡਾ। ਮਨ (ਹਉਮੈ ਦੀ) ਸ਼ਰਾਬ ਦਾ ਮਸਤਿਆ ਹੋਇਆ ਹਾਥੀ ਵਾਂਗ ਹੈ। ਗੁਰੂ ਸ਼ਬਦ ਰੂਪ ਅੰਕਸ ਮਾਰ ਕੇ ਮਨ ਨੂੰ ਜੀਵਾਲਣ ਵਾਲਾ ਹੈ।
੨੪ ਅਸਾਧ=ਜੋ ਫ਼ਤਹ ਨਾ ਹੋ ਸਕੇ, ਸੁਧਰ ਨਾ ਸਕੇ। ਮਨ ਅਸਾਧ ਹੈ ; ਏਸ ਨੂੰ ਕੋਈ ਵਿਰਲਾ ਕਾਬੂ ਕਰ ਸਕਦਾ ਹੈ।
੨੫ ਅਚਰ=ਜੋ ਚੋਜ਼ ਖਾਧੀ ਨਾ ਜਾ ਸਕੇ, ਜਰੀ ਨਾ ਜਾਵੇ ਅਜਰ। ਕਾਮ, ਕ੍ਰੋਧ ਆਦਿਕ ਜੋ ਅਜਰ ਵਿਸ਼ੇ ਹਨ ਏਹਨਾਂ ਨੂੰ ਖਾਵੇ, ਕਾਬੂ ਕਰੇ, ਤਾਂ ਪਵਿੱਤਰ ਹੁੰਦਾ ਹੈ।
੨੬ ਗੁਰੂ ਰਾਹੀਂ।
੨੭ ਮਨ ਵਿਚੋਂ ਹਉਮੈ ਅਤੇ ਹੋਰ ਖਰਾਬੀਆਂ ਛਡ ਦਿੱਤੀਆਂ।
੨੮ ਜਿਨ੍ਹਾਂ ਨੂੰ ਧੁਰੋਂ (ਹਰੀ ਨੇ ਆਪ) ਚਰਨਾਂ ਨਾਲ ਜੋੜ ਲਿਆ ਹੈ।
੨੯ ਗੁਝੀ ਸ਼ਕਤੀ, ਤਾਕਤ।
੩੦ ਕੱਚਾ, ਝੂਠਾ, ਨਾਸ ਹੋ ਜਾਣ ਵਾਲਾ।
੩੧ ਇਕੱਠਾ ਕਰਦੇ ਹਨ।
੩੨ ਨਾ (ਇਸ ਤੋਂ) ਕੋਈ ਲਾਭ ਹੁੰਦਾ ਹੈ।
੩੩ ਫੇਰ, ਮੁੜ ਮੁੜ।
੩੪ ਸੰਸਾਰ ਸਮੁੰਦਰ ਵਿਚ ਡੁਬ ਜਾਂਦੇ ਹਨ, ਨਾ ਏਸ ਕਿਨਾਰੇ ਨਾ ਉਸ ਕਿਨਾਰੇ ਲਗਦੇ ਹਨ, ਓਹਨਾਂ ਦਾ ਦੀਨ ਤੇ ਦੁਨੀਆਂ ਦੋਵੇਂ ਖਰਾਬ ਹੁੰਦੇ ਹਨ।
੩੫ ਦਿਨ ਰਾਤ ਵੈਰਾਗੀ, ਦੁਨੀਆਂ ਤੋਂ ਉਪ੍ਰਾਮ ਰਹਿੰਦੇ ਹਨ।
੩੬ ਚਾਰੇ ਜੁਗਾਂ ਵਿਚ (ਹਰ ਸਮੇਂ, ਹਮੇਸ਼ਾਂ) ਸੱਚੀ ਬਾਣੀ ਹੀ ਅੰਮ੍ਰਿਤ ਹੈ। ਵਡੇ ਭਾਗਾਂ ਨਾਲ ਮਨੁੱਖ ਨੂੰ ਹਰੀ-ਨਾਮ ਵਿਚ ਜੋੜ ਦੇਂਦੀ ਹੈ।
੩੭ ਕਰਾਮਾਤੀ ਲੋਕ ਅਤੇ ਸਾਧਨਾ (ਤਪਸਿਆ) ਕਰਨ ਵਾਲੇ ਸਭ ਲੋਕ ਤਰਸਦੇ ਹਨ।

* ਦੇਖੋ ਇਹੋ ਸ਼ਬਦ (ਥੋੜੀ ਥੋੜੀ ਅਖਰੀ ਤਬਦੀਲੀ ਨਾਲ) ਰਾਗ ਗਉੜੀ ਵਿਚ ਪੰਨਾ ੧੫੯ ਉਤੇ।

ਕਿਛੁ ਸਾਚਾ ਸਾਚਾ ਹੈ ਸੋਇ॥ ਉਤਮ ਬ੍ਰਹਮੁ ਪਛਾਣੈ ਕੋਇ॥ ਸਚੁ ਸਾਚਾ ਸਚੁ ਆਪਿ ਦ੍ਰਿੜਾਏ ॥ ਨਾਨਕ ਆਪੇ ਵੇਖੈ ਆਪੇ ਸਚਿ ਲਾਏ ॥ ੪ ॥ ੭ ॥ ਧਨਾਸਰੀ ਮਹਲਾ ੩ ॥ ਨਾਵੈ ਕੀ ਕੀਮਤਿ ਮਿਤਿ[੧] ਕਹੀ ਨ ਜਾਇ॥ ਸੇ ਜਨ ਧੰਨੁ ਜਿਨ ਇਕਨਾਮਿ ਲਿਵ ਲਾਇ ॥ ਗੁਰਮਤਿ ਸਾਚੀ ਸਾਚਾ ਵੀਚਾਰੁ॥ ਆਪੇ ਬਖਸੇ ਦੇ ਵੀਚਾਰੁ॥ ੧ ॥ ਹਰਿਨਾਮੁ ਅਚਰਜੁ ਪ੍ਰਭੁ ਆਪਿ ਸੁਣਾਏ॥ [੨]ਕਲੀ ਕਾਲ ਵਿਚਿ ਗੁਰਮੁਖਿ ਪਾਏ ॥ ੧ ॥ ਰਹਾਉ॥ ਹਮ ਮੂਰਖ [੩]ਮੂਰਖ ਮਨ ਮਾਹਿ॥ ਹਉਮੈ ਵਿਚਿ ਸਭ ਕਾਰ ਕਮਾਹਿ॥ [੪]ਗੁਰਪਰਸਾਦੀ ਹੰਉਮੈ ਜਾਇ ॥ ਆਪੇ ਬਖਸੇ ਲਏ ਮਿਲਾਇ ॥ ੧ ॥ [੫]ਬਿਖਿਆ ਕਾ ਧਨੁ ਬਹੁਤੁ ਅਭਿਮਾਨੁ॥ ਅਹੰਕਾਰਿ ਡੂਬੈ ਨ ਪਾਵੈ ਮਾਨੁ[੬]॥ ਆਪੁ[੭] ਛੋਡਿ ਸਦਾ ਸੁਖੁ ਹੋਈ॥ ਗੁਰਮਤਿ ਸਾਲਾਹੀ ਸਚੁ ਸੋਈ॥ ੩ ॥ ਆਪੇ ਸਾਜੇ ਕਰਤਾ ਸੋਇ॥ ਤਿਸੁ ਬਿਨੁ ਦੂਜਾ ਅਵਰੁ ਨ ਕੋਇ॥ ਜਿਸੁ ਸਚਿ ਲਾਏ ਸੋਈ ਲਾਗੈ॥ ਨਾਨਕ [੮]ਨਾਮਿ ਸਦਾ ਸੁਖੁ ਆਗੈ॥ ੪ ॥ ੮॥

ਰਾਗੁ ਧਨਾਸਿਰੀ ਮਹਲਾ ੩ ਘਰੁ ੪

ੴ ਸਤਿਗੁਰ ਪ੍ਰਸਾਦਿ॥ *॥ ਹਮ [੯]ਭੀਖਕ ਭੇਖਾਰੀ ਤੇਰੇ ਤੂ ਨਿਜਪਤਿ[੧੦] ਹੈ ਦਾਤਾ॥ ਹੋਹੁ ਦੈਆਲ ਨਾਮੁ ਦੇਹੁ ਮੰਗਤ ਜਨ ਕੰਉ ਸਦਾ ਰਹਉ [੧੧]ਰੰਗਿ ਰਾਤਾ॥ ੧ ॥ ਹੰਉ ਬਲਿਹਾਰੈ[੧੨] ਜਾਉ ਸਾਚੇ ਤੇਰੇ ਨਾਮ ਵਿਟਹੁ[੧੩]॥ [੧੪]ਕਰਣ ਕਾਰਣ ਸਭਨਾ ਕਾ ਏਕੋ ਅਵਰੁ ਨ ਦੂਜਾ ਕੋਈ ॥ ੧ ॥ ਰਹਾਉ॥ ਬਹੁਤੇ ਫੇਰ[੧੫] ਪਏ [੧੬]ਕਿਰਪਨ ਕਉ ਅਬ ਕਿਛੁ ਕਿਰਪਾ ਕੀਜੈ॥ ਹੋਹੁ ਦਇਆਲ ਦਰਸਨੁ ਦੇਹੁ ਅਪੁਨਾ ਐਸੀ ਬਖਸ ਕਰੀਜੈ ॥ ੨ ॥ ਭਨਤਿ[੧੭] ਨਾਨਕ [੧੮]ਭਰਮ ਪਟ ਖੂਲ੍ਹਿ ਗੁਰ ਪਰਸਾਦੀ ਜਾਨਿਆ॥ ਸਾਚੀ ਲਿਵ[੧੯] ਲਾਗੀ ਹੈ ਭੀਤਰਿ[੨੦] ਸਤਿਗੁਰ ਸਿਉ [੨੧]ਮਨੁ ਮਾਨਿਆ॥ ੩ ॥ ੧ ॥ ੯ ॥

ਧਨਾਸਰੀ ਮਹਲਾ ੪ ਘਰੁ ੧ ਚਉਪਦੇ†

ੴ ਸਤਿਗੁਰ ਪ੍ਰਸਾਦਿ॥ ॥ ਜੋ ਹਰਿ ਸੇਵਹਿ ਸੰਤ ਭਗਤ ਤਿਨ ਕੇ ਸਭਿ ਪਾਪ ਨਿਵਾਰੀ[੨੨]॥ ਹਮ ਊਪਰਿ ਕਿਰਪਾ ਕਰਿ ਸੁਆਮੀ [੨੩]ਰਖੁ ਸੰਗਤਿ ਤੁਮ ਜੁ ਪਿਆਰੀ॥ ੧ ॥ ਹਰਿ ਗੁਣ ਕਹਿ ਨ ਸਕਉ ਬਨਵਾਰੀ[੨੪]॥ ਹਮ ਪਾਪੀ ਪਾਥਰ ਨੀਰਿ[੨੫] ਡੁਬਤ ਕਰਿ ਕਿਰਪਾ [੨੬]ਪਾਖਣ ਹਮ ਤਾਰੀ॥ ਰਹਾਉ॥ ਜਨਮ ਜਨਮ ਕੇ ਲਾਗੇ [੨੭]ਬਿਖੁ ਮੋਰਚਾ ਲਗਿ ਸੰਗਤਿ ਸਾਧ ਸਵਾਰੀ[੨੮]॥ [੨੯]ਜਿਉ ਕੰਚਨੁ ਬੈਸੰਤਰਿ ਤਾਇਓ ਮਲੁ ਕਾਟੀ ਕਟਿਤ ਉਤਾਰੀ ॥ ੨ ॥ ਹਰਿ ਹਰਿ ਜਪਨੁ[੩੦] ਜਪਉ

੧ ਅੰਦਾਜ਼ਾ, ਮਾਪ ।
੨ ਕਲਜੁਗ ਦੇ ਸਮੇਂ ਵਿਚ ਗੁਰੂ ਨੂੰ ਮੰਨਣ ਵਾਲਾ ਹਰੀ-ਨਾਮ ਪ੍ਰਾਪਤ ਕਰਦਾ ਹੈ ।
੩ ਆਪਣੇ ਮਨ ਵਿਚ ਮੂਰਖਤਾ ਧਾਰੀ ਹੋਈ ਹੈ ।
੪ ਗੁਰੂ ਦੀ ਕਿਰਪਾ ਨਾਲ ।
੫ ਜ਼ਹਿਰ ਵਾਲਾ ਧਨ, ਦੁਨਿਆਵੀ ਧਨ, ਬਹੁਤ ਹੰਕਾਰ ਪੈਦਾ ਕਰਦਾ ਹੈ ।
੬ ਸੱਚੀ ਇੱਜ਼ਤ ।
੭ ਆਪਾ ਭਾਵ, ਹੰਕਾਰ ।
੮ ਨਾਮ ਰਾਹੀਂ ਅੱਗੇ, ਪਰਲੋਕ ਵਿਚ, ਸਦਾ ਸੁਖ ਹੁੰਦਾ ਹੈ ।
੯ ਭੀਖਕ, ਭੇਖਾਰੀ ਦੋਹਾਂ ਦਾ ਭਾਵ ਮੰਗਤੇ ਹੈ ।
੧੦ ਆਪਣਾ ਮਾਲਕ ਆਪ, ਸੁਤੰਤਰ (independent) । ਤੂੰ ਆਪਣੇ ਆਪ ਵਿਚ ਪੂਰੇ ਅਧਿਕਾਰ ਰਖਣ ਵਾਲਾ ਦਾਤਾ ਹੈਂ ; ਭਾਵ ਤੂੰ ਦਾਤ ਕਰਨ ਵੇਲੇ ਕਿਸੇ ਸਲਾਹਕਾਰ ਤੋਂ ਪੁਛ ਕੇ ਦਾਤ ਨਹੀਂ ਕਰਦਾ, ਜਿਵੇਂ ਤੈਨੂੰ ਆਪ ਭਾਵੇ ਤਿਵੇਂ ਦਾਤ ਕਰਦਾ ਹੈਂ ।
੧੧ ਪ੍ਰੇਮ ਵਿਚ ਰਚਿਆ ਹੋਇਆ ।
੧੨ ਸਦਕੇ ।
੧੩ ਉਤੋਂ ।
੧੪ ਸਭ ਕਾਰਨਾਂ ਦਾ ਕਰਨ ਵਾਲਾ, ਸਭ ਕੁਝ ਕਰਨ ਵਾਲਾ ।
੧੫ ਫੇਰੇ, ਗੇੜੇ, ਚੱਕਰ ਜਨਮ ਮਰਨ ਦੇ ।
੧੬ [ਸ੍ਰਮ] ਮੈਨੂੰ ਨਿਕੰਮੇ ਨੂੰ । ਦੇਖੋ ਪੰ: ੪੦੨, ਨੋਟ ੧੧ ।
੧੭ ਕਹਿੰਦਾ ਹੈ ।
੧੮ ਅਗਿਆਨ ਦੇ ਪੜਦੇ, ਦਰਵਾਜ਼ੇ, ਜੋ ਮੇਰੀ ਬੁਧੀ ਨੂੰ ਲਗੇ ਹੋਏ ਸਨ ।
੧੯ ਪ੍ਰੇਮ ਭਰਿਆ ਅਤੁਟ ਧਿਆਨ ।
੨੦ ਅੰਦਰ, ਮਨ ਵਿਚ ।
੨੧ ਮਨ ਪਰਚ ਗਿਆ, ਤਸੱਲੀ ਹੋ ਗਈ ।
੨੨ (ਤੂੰ ਪਾਪ) ਦੂਰ ਕਰਨ ਵਾਲਾ ਹੈਂ ।
੨੩ ਸਾਨੂੰ ਉਸ ਸੰਗਤ ਵਿਚ ਵਾਸਾ ਦਿਓ ਜਿਹੜੀ ਤੈਨੂੰ ਪਿਆਰੀ ਹੈ ।
੨੪ 'ਬਨਮਾਲੀ' ਵਿਸ਼ਨੂੰ ਜੀ ਦਾ ਨਾਮ ਹੈ, ਜਿਸ ਦੀ ਸਾਰੇ ਜੰਗਲ ਮਾਲਾ ਹੈਨ ; ਭਾਵ ਹਰੀ ।
੨੫ ਪਾਣੀ ਵਿਚ, ਸਮੁੰਦਰ ਵਿਚ ।
੨੬ ਸਾਨੂੰ ਪੱਥਰਾਂ ਨੂੰ, ਪਾਪੀਆਂ ਨੂੰ ਤਾਰ ਦਿਓ ।
੨੭ ਵਿਸ਼ਿਆਂ ਦਾ, ਪਾਪਾਂ ਦੀ ਜ਼ਹਿਰ ਦਾ ਜੰਗਾਲ ਮੈਲ ।
੨੮ ਸੁਧਰ ਗਏ, ਸੰਵਰ ਗਏ ।
੨੯ ਜਿਸ ਤਰਾਂ ਸੋਨੇ ਨੂੰ ਅੱਗ ਵਿਚ ਤਾ ਕੇ ਕਟਿਤ (ਕਟਣ ਵਾਲੀ, ਖਾ ਜਾਣ ਵਾਲੀ) ਮੈਲ ਕਟ ਦੇਈਦੀ ਹੈ, ਉਤਾਰ ਦੇਈਦੀ ਹੈ ।
੩੦ ਜਾਪ ।

---

* ਇਸ ਸ਼ਬਦ ਵਿਚ ਹਰੀ ਤੋਂ ਨਾਮ ਦਾਨ ਮੰਗਦੇ ਹਨ ।
†ਇਨ੍ਹਾਂ ਛੀ ਚੌਪਦਿਆਂ ਵਿਚ ਹਰੀ ਦੇ ਮਿਲਣ ਲਈ ਗੁਰੂ ਤੇ ਗੁਰ-ਸੰਗਤ ਦੀ ਲੋੜ ਦਸੀ ਹੈ ।

ਦਿਨੁ ਰਾਤੀ ਜਪਿ ਹਰਿ ਹਰਿ [1]ਹਰਿ ਉਰਿਧਾਰੀ ॥ ਹਰਿ ਹਰਿ [2]ਹਰਿ ਅਉਖਧੁ ਜਗਿ ਪੂਰਾ ਜਪਿ ਹਰਿ ਹਰਿ ਹਉਮੈ ਮਾਰੀ ॥ ੩ ॥ ਹਰਿ ਹਰਿ [3]ਅਗਮ ਅਗਾਧਿ ਬੋਧਿ ਅਪਰੰਪਰ ਪੁਰਖ ਅਪਾਰੀ ॥ ਜਨ ਕਉ ਕ੍ਰਿਪਾ ਕਰਹੁ [4]ਜਗਜੀਵਨ ਜਨ ਨਾਨਕ ਪੈਜ ਸਵਾਰੀ ॥ ੪ ॥ ੧ ॥ ਧਨਾਸਰੀ ਮਹਲਾ ੪ ॥ ਹਰਿ ਕੇ ਸੰਤ ਜਨਾ ਹਰਿ ਜਪਿਓ ਤਿਨ ਕਾ ਦੂਖੁ ਭਰਮੁ ਭਉ ਭਾਗੀ[5] ॥ ਅਪਨੀ ਸੇਵਾ ਆਪਿ ਕਰਾਈ [6]ਗੁਰਮਤਿ ਅੰਤਰਿ ਜਾਗੀ ॥ ੧ ॥ ਹਰਿ ਕੈ ਨਾਮਿ ਰਤਾ ਬੈਰਾਗੀ[7] ॥ ਹਰਿ ਹਰਿ ਕਥਾ ਸੁਣੀ ਮਨਿ ਭਾਈ [8]ਗੁਰਮਤਿ ਹਰਿ ਲਿਵ ਲਾਗੀ ॥ ੧ ॥ ਰਹਾਉ ॥ ਸੰਤ ਜਨਾ ਕੀ ਜਾਤਿ[9] ਹਰਿ ਸੁਆਮੀ [10]ਤੁਮ੍ ਠਾਕੁਰ ਹਮ ਸਾਂਗੀ ॥ ਜੈਸੀ ਮਤਿ ਦੇਵਹੁ ਹਰਿ ਸੁਆਮੀ ਹਮ [11]ਤੈਸੇ ਬੁਲਗ ਬੁਲਾਗੀ ॥ ੨ ॥ [12]ਕਿਆ ਹਮ ਕਿਰਮ ਨਾਨ੍ ਨਿਕ ਕੀਰੇ ਤੁਮ੍ ਵਡਪੁਰਖ ਵਡਾਗੀ ॥ ਤੁਮ੍ਰੀ [13]ਗਤਿ ਮਿਤਿ ਕਹਿ ਨ ਸਕਹ ਪ੍ਰਭ ਹਮ ਕਿਉਕਰਿ ਮਿਲਹ ਅਭਾਗੀ[14] ॥ ੩ ॥ ਹਰਿਪ੍ਰਭ ਸੁਆਮੀ ਕਿਰਪਾ ਧਾਰਹੁ ਹਮ ਹਰਿ ਹਰਿ ਸੇਵਾ ਲਾਗੀ ॥ ਨਾਨਕ [15]ਦਾਸਨਿ ਦਾਸੁ ਕਰਹੁ ਪ੍ਰਭ ਹਮ ਹਰਿ ਕਥਾ ਕਥਾਗੀ ॥ ੪ ॥ ੨ ॥ ਧਨਾਸਰੀ ਮਹਲਾ ੪ ॥ ਹਰਿ ਕਾ ਸੰਤੁ ਸਤਗੁਰੁ ਸਤ ਪੁਰਖਾ ਜੋ ਬੋਲੈ ਹਰਿ ਹਰਿ ਬਾਨੀ ॥ ਜੋ ਜੋ [16]ਕਹੈ ਸੁਣੈ ਸੋ ਮੁਕਤਾ ਹਮ ਤਿਸ ਕੈ ਸਦ ਕੁਰਬਾਨੀ ॥ ੧ ॥ ਹਰਿ ਕੇ ਸੰਤ [17]ਸੁਨਹੁ ਜਸੁ ਕਾਨੀ ॥ ਹਰਿ ਹਰਿ ਕਥਾ ਸੁਨਹੁ ਇਕ [18]ਨਿਮਖ ਪਲ ਸਭਿ ਕਿਲਵਿਖ[19] ਪਾਪ ਲਹਿ ਜਾਨੀ ॥ ੧ ॥ ਰਹਾਉ ॥ ਐਸਾ ਸੰਤੁ ਸਾਧੁ ਜਿਨ ਪਾਇਆ ਤੇ ਵਡਪੁਰਖ ਵਡਾਨੀ[20] ॥ ਤਿਨ ਕੀ ਧੂਰਿ[21] ਮੰਗਹ ਪ੍ਰਭ ਸੁਆਮੀ [22]ਹਮ ਹਰਿ ਲੋਚ ਲੁਚਾਨੀ ॥ ੨ ॥ ਹਰਿ ਹਰਿ [23]ਸਫਲਿਓ ਬਿਰਖੁ ਪ੍ਰਭ ਸੁਆਮੀ ਜਿਨ ਜਪਿਓ ਸੇ ਤ੍ਰਿਪਤਾਨੀ[24] ॥ ਹਰਿ ਹਰਿ ਅੰਮ੍ਰਿਤੁ ਪੀ ਤ੍ਰਿਪਤਾਸੇ ਸਭ ਲਾਥੀ [25]ਭੂਖ ਭੁਖਾਨੀ ॥ ੩ ॥ ਜਿਨ੍ ਕੇ ਵਡੇ ਭਾਗ ਵਡ ਊਚੇ ਤਿਨ ਹਰਿ ਜਪਿਓ ਜਪਾਨੀ* ॥ ਤਿਨ ਹਰਿ ਸੰਗਤਿ ਮੇਲਿ ਪ੍ਰਭ ਸੁਆਮੀ ਜਨ ਨਾਨਕ ਦਾਸ ਦਸਾਨੀ ॥ ੪ ॥ ੩ ॥ ਧਨਾਸਰੀ ਮਹਲਾ ੪ ॥ [26]ਹਮ ਅੰਧੁਲੇ ਅੰਧ ਬਿਖੈ ਬਿਖੁ ਰਾਤੇ ਕਿਉ ਚਾਲਹ ਗੁਰ ਚਾਲੀ ॥ ਸਤਗੁਰੁ ਦਇਆ ਕਰੇ ਸੁਖਦਾਤਾ ਹਮ ਲਾਵੈ ਆਪਨ ਪਾਲੀ[27] ॥ ੧ ॥ [28]ਗੁਰਸਿਖ ਮੀਤ ਚਲਹੁ ਗੁਰ ਚਾਲੀ ॥ ਜੋ ਗੁਰੁ ਕਹੈ ਸੋਈ ਭਲ[29] ਮਾਨਹੁ [30]ਹਰਿ ਹਰਿ ਕਥਾ ਨਿਰਾਲੀ ॥ ੧ ॥ ਰਹਾਉ ॥ ਹਰਿ ਕੇ ਸੰਤ ਸੁਣਹੁ ਜਨ ਭਾਈ ਗੁਰੁ ਸੇਵਿਹੁ [31]ਬੇਗਿ ਬੇਗਾਲੀ ॥ [32]ਸਤਗੁਰੁ ਸੇਵਿ ਖਰਚੁ ਹਰਿ ਬਾਧਉ ਮਤ ਜਾਣਹੁ ਆਜੁ ਕਿ ਕਾਲ੍ਹੀ ॥ ੨ ॥ ਹਰਿ ਕੇ ਸੰਤ ਜਪਹੁ ਹਰਿ ਜਪਣਾ* ਹਰਿ ਸੰਤੁ ਚਲ ਹਰਿ ਨਾਲੀ ॥ ਜਿਨ ਹਰਿ ਜਪਿਆ ਸੇ ਹਰਿ ਹੋਏ ਹਰਿ ਮਿਲਿਆ [33]ਕੇਲ

੧ ਹਰੀ ਨੂੰ ਹਿਰਦੇ ਵਿਚ ਵਸਾਇਆ।
੨ ਹਰੀ ਦਾ ਨਾਮ ਜਗਤ ਵਿਚ ਪੂਰੀ, ਸਭ ਤੋਂ ਉਤਮ ਦਵਾ ਹੈ।
੩ ਜਿਸ ਤੋੜੀ ਕੋਈ ਪਹੁੰਚ ਨਾ ਸਕੇ, ਅਤੇ ਜੋ ਅਕਲ ਸਮਝ ਤੋਂ ਡੂੰਘਾ ਹੈ, ਪਰੇ ਤੋਂ ਪਰੇ ਤੇ ਬਅੰਤ ਹੈ।
੪ ਹੇ ਜਗਤ ਦੇ ਜੀਵਨ, ਆਪਣੇ ਦਾਸਾਂ ਦੀ ਇਜ਼ਤ ਰਖ ਲਓ।
੫ ਭੱਜ ਗਿਆ, ਦੂਰ ਹੋ ਗਿਆ।
੬ ਗੁਰੂ ਦਾ ਉਪਦੇਸ਼ ਸਾਡੇ ਮਨ ਵਿਚ ਜਾਗ ਪਿਆ, ਅਸਰ ਕਰਨ ਲਗ ਪਿਆ।
੭ ਉਹੋ ਵੈਰਾਗੀ ਹੈ; ਮਾਇਆ ਮੋਹ ਤੋਂ ਉਦਾਸ ਉਪਰਾਮ ਹੈ।
੮ ਗੁਰੂ ਦੇ ਉਪਦੇਸ਼ ਰਾਹੀਂ ਹਰੀ ਨਾਲ ਲਗਨ ਲਗ ਗਈ।
੯ ਜ਼ਾਤ ਪਾਤ। ਲੋਕ ਜ਼ਾਤ ਦਾ ਮਾਣ ਕਰਦੇ ਹਨ, ਸੰਤਾਂ ਨੂੰ ਹਰੀ ਦਾ ਹੀ ਮਾਣ ਹੈ।
੧੦ ਤੂੰ ਮਾਲਕ ਹੈਂ; ਅਸੀ ਤੇਰੇ ਨਕਲੀਏ ਹਾਂ, ਤੇਰੀ ਰੀਸ ਕਰਨ ਵਾਲੇ ਹਾਂ।
੧੧ ਉਹੋ ਜਹੇ ਬੋਲ ਬੋਲਦੇ ਹਾਂ।
੧੨ ਅਸੀ ਕੀੜੇ, ਨੰਨ੍ਹੇ (ਨਿਕੇ ਜੇਹੇ) ਜੀਵ ਕੀ ਚੀਜ਼ ਹਾਂ? ਤੂੰ ਮਹਾਂ ਵੱਡਾ ਮਾਲਕ ਹੈਂ।
੧੩ ਗਤਿ=ਹਾਲਤ। ਮਿਤਿ=ਅੰਦਾਜ਼ਾ, ਮਾਪ।
੧੪ ਭਾਗਹੀਨ, ਬਦਕਿਸਮਤ।
੧੫ ਸਾਨੂੰ ਸੇਵਕਾਂ ਦਾ ਸੇਵਕ ਬਣਾ ਲਓ; ਅਸੀਂ ਹਰੀ ਦੀ ਕਥਾ ਕਰਦੇ ਰਹੀਏ, ਗੱਲਾਂ ਜ਼ਿਕਰ ਕਰਦੇ ਰਹੀਏ, ਜਪਦੇ ਰਹੀਏ।
੧੬ ਹਰੀ ਦੀ ਬਾਣੀ ਕਹੋ ਯਾ ਸੁਣੋ।
੧੭ ਹਰੀ ਦਾ ਜਸ, ਉਸਤਤ ਕੰਨਾਂ ਨਾਲ ਸੁਣੋ।
੧੮ ਅਖ ਦੇ ਫੇਰ ਜਿੰਨੇ ਸਮੇਂ ਲਈ, ਪਲ ਭਰ।
੧੯ ਪਾਪ।
੨੦ ਵੱਡੇ।
੨੧ ਚਰਨ-ਧੂੜ।
੨੨ ਸਾਨੂੰ ਹਰੀ ਦੀ ਪ੍ਰੀਤ (ਚਾਹ) ਲਗੀ ਹੋਈ ਹੈ।
੨੩ ਓਹ ਦਰਖ਼ਤ ਜੋ ਸਭ ਫਲ ਦੇਂਦਾ ਹੈ।
੨੪ ਰਜ ਗਏ, ਸ਼ਾਂਤ ਹੋ ਗਏ।
੨੫ ਭੁਖ ਭਖ (ਸਭ ਲਹਿ ਗਈ)।
੨੬ ਅਸੀ ਅੰਨ੍ਹੇ ਅਗਿਆਨੀ ਹਾਂ; ਜ਼ਹਿਰੀਲੇ ਸੁਆਦਾਂ ਵਿਚ ਮਸਤ ਹੋਏ ਹਾਂ, ਅਸੀਂ ਕਿਸ ਤਰ੍ਹਾਂ ਗੁਰੂ ਦੀ ਦੱਸੀ ਹੋਈ ਮਿਰਯਾਦਾ, ਤਰੀਕੇ ਉਤੇ ਚਲੀਏ?
੨੭ ਪੱਲੇ, ਲੜ। ਸਾਨੂੰ ਆਪਣੀ ਸਿਖਿਆ ਉਤੇ ਚਲਾਵੇ।
੨੮ ਹੇ ਮੇਰੇ ਮਿਤਰ ਗੁਰਸਿਖੋ!
੨੯ ਰੰਗਾ ਕਰਕੇ।
੩੦ ਹਰੀ ਦੀ ਕਥਾ, ਗਲ, ਵਡਿਆਈ ਅਨੋਖੀ ਹੈ।
੩੧ ਛੇਤੀ, ਜਲਦੀ, ਤੁਰਤ।
੩੨ ਸਤਗੁਰੂ ਦੀ ਸੇਵਾ ਕਰ ਕੇ ਹਰੀ ਦੇ ਰਸਤੇ ਦਾ ਖਰਚ (ਤੋਸ਼ਾ) ਪੱਲੇ ਬੰਨ੍ਹ ਲਓ (ਜੋ ਕਿ ਅਗੇ ਕੰਮ ਆਵੇਗਾ); ਕੁਝ ਪਤਾ ਨਹੀਂ ਅਸਾਂ ਅਜ ਕਿ ਕਲ (ਕਿਸ ਵੇਲੇ) ਮਰ ਜਾਣਾ ਹੈ।
੩੩ ਚੋਜ, ਕੌਤਕ ਕਰਨ ਵਾਲਾ ਚੋਜੀ ਹਰੀ।

---

* ਜਾਪ (ਜਿਵੇਂ ਪਿਛਲੇ ਪੰਨੇ ਦੀ ਅੰਤਲੀ ਸਤਰ ਵਿਚ 'ਜਪਨੁ' ਆਇਆ ਹੈ)।

ਕੇਲਾਲੀ ॥੩॥ ਹਰਿ ਹਰਿ [੧]ਜਪਨੁ ਜਪਿ [੨]ਲੋਚ ਲੋਚਾਨੀ ਹਰਿ ਕਿਰਪਾ ਕਰਿ ਬਨਵਾਲੀ[੩] ॥ ਜਨ ਨਾਨਕ ਸੰਗਤਿ ਸਾਧ ਹਰਿ ਮੇਲਹੁ ਹਮ ਸਾਧ ਜਨਾ [੪]ਪਗ ਰਾਲੀ ॥ ੪ ॥ ੪ ॥ ਧਨਾਸਰੀ ਮਹਲਾ ੪ ॥ ਹਰਿ ਹਰਿ ਬੂੰਦ[੫] ਭਏ ਹਰਿ ਸੁਆਮੀ [੬]ਹਮ ਚਾਤ੍ਰਿਕ ਬਿਲਲ ਬਿਲਲਾਤੀ ॥ ਹਰਿ ਹਰਿ ਕ੍ਰਿਪਾ ਕਰਹੁ ਪ੍ਰਭ ਅਪਨੀ [੭]ਮੁਖਿ ਦੇਵਹੁ ਹਰਿ ਨਿਮਖਾਤੀ ॥ ੧ ॥ ਹਰਿ ਬਿਨੁ ਰਹਿ ਨ ਸਕਉ ਇਕ ਰਾਤੀ[੮] ॥ [੯]ਜਿਉ ਬਿਨੁ ਅਮਲੈ ਅਮਲੀ ਮਰਿ ਜਾਈ ਹੈ ਤਿਉ ਹਰਿ ਬਿਨੁ ਹਮ ਮਰਿ ਜਾਤੀ ॥ ਰਹਾਉ ॥ ਤੁਮ ਹਰਿ ਸਰਵਰ[੧੦] ਅਤਿ ਅਗਾਹ[੧੧] ਹਮ [੧੨]ਲਹਿ ਨ ਸਕਹਿ ਅੰਤੁ ਮਾਤੀ ॥ [੧੩]ਤੂ ਪਰੈ ਪਰੈ ਅਪਰੰਪਰੁ ਸੁਆਮੀ ਮਿਤਿ[੧੪] ਜਾਨਹੁ ਆਪਨ ਗਾਤੀ[੧੫] ॥ ੨ ॥ ਹਰਿ ਕੇ ਸੰਤ ਜਨਾ ਹਰਿ ਜਪਿਓ [੧੬]ਗੁਰ ਰੰਗਿ ਚਲੂਲੈ ਰਾਤੀ ॥ ਹਰਿ ਹਰਿ ਭਗਤਿ ਬਨੀ ਅਤਿ ਸੋਭਾ ਹਰਿ ਜਪਿਓ [੧੭]ਊਤਮ ਪਾਤੀ ॥ ੩ ॥ ਆਪੇ ਠਾਕੁਰੁ ਆਪੇ ਸੇਵਕੁ ਆਪਿ ਬਨਾਵੈ ਭਾਤੀ[੧੮] ॥ ਨਾਨਕੁ ਜਨੁ ਤੁਮਰੀ ਸਰਣਾਈ ਹਰਿ ਰਾਖਹੁ ਲਾਜ ਭਗਾਤੀ[੧੯] ॥ ੪ ॥ ੫ ॥ ਧਨਾਸਰੀ ਮਹਲਾ ੪ ॥ ਕਲਿਜੁਗ ਕਾ ਧਰਮੁ ਕਹਹੁ ਤੁਮ ਭਾਈ ਕਿਵ ਛੂਟਹ [੨੦]ਹਮ ਛੁਟਕਾਕੀ ॥ [੨੧]ਹਰਿ ਹਰਿ ਜਪੁ ਬੇੜੀ ਹਰਿ ਤੁਲਹਾ ਹਰਿ ਜਪਿਓ ਤਰੈ ਤਰਾਕੀ[੨੨] ॥ ੧ ॥ ਹਰਿ ਜੀ ਲਾਜ[੨੩] ਰਖਹੁ ਹਰਿ ਜਨ ਕੀ ॥ ਹਰਿ ਹਰਿ ਜਪਨੁ ਜਪਾਵਹੁ ਅਪਨਾ ਹਮ ਮਾਗੀ [੨੪]ਭਗਤਿ ਇਕਾਕੀ ॥ ਰਹਾਉ ॥ ਹਰਿ ਕੇ ਸੇਵਕ ਸੇ ਹਰਿ ਪਿਆਰੇ ਜਿਨ [੨੫]ਜਪਿਓ ਹਰਿ ਬਚਨਾਕੀ ॥ [੨੬]ਲੇਖਾ ਚਿਤ੍ਰ ਗੁਪਤਿ ਜੋ ਲਿਖਿਆ ਸਭ ਛੂਟੀ ਜਮ ਕੀ ਬਾਕੀ ॥ ੨ ॥ ਹਰਿ ਕੇ ਸੰਤ ਜਪਿਓ ਮਨਿ ਹਰਿ ਹਰਿ ਲਗਿ ਸੰਗਤਿ ਸਾਧ ਜਨਾ ਕੀ ॥ [੨੭]ਦਿਨੀਅਰੁ ਸੂਰੁ ਤ੍ਰਿਸਨਾ ਅਗਨਿ ਬੁਝਾਨੀ ਸਿਵ ਚਰਿਓ ਚੰਦੁ ਚੰਦਾਕੀ ॥ ੩ ॥ ਤੁਮ ਵਡ ਪੁਰਖ [੨੮]ਵਡ ਅਗਮ ਅਗੋਚਰ ਤੁਮ ਆਪੇ ਆਪਿ ਅਪਾਕੀ[੨੯] ॥ ਜਨ ਨਾਨਕ ਕਉ ਪ੍ਰਭ ਕਿਰਪਾ ਕੀਜੈ ਕਰਿ ਦਾਸਨਿ ਦਾਸ ਦਸਾਕੀ[੩੦] ॥ ੪ ॥ ੬ ॥

ਧਨਾਸਰੀ ਮਹਲਾ ੪ ਘਰੁ ੫ ਦੁਪਦੇ*

ੴ ਸਤਿਗੁਰ ਪ੍ਰਸਾਦਿ ॥ ॥ [੩੧]ਉਰਧਾਰਿ ਬੀਚਾਰਿ ਮੁਰਾਰਿ ਰਮੋ ਰਮੁ ਮਨਮੋਹਨ ਨਾਮੁ ਜਪੀਨੇ ॥ [੩੨]ਅਦ੍ਰਿਸਟੁ ਅਗੋਚਰੁ ਅਪਰੰਪਰ ਸੁਆਮੀ ਗੁਰਿ ਪੂਰੈ ਪ੍ਰਗਟ ਕਰਿ ਦੀਨੇ ॥ ੧ ॥ [੩੩]ਰਾਮ ਪਾਰਸ ਚੰਦਨ ਹਮ ਕਾਸਟ ਲੋਸਟ ॥ ਹਰਿ ਸੰਗਿ ਹਰੀ ਸਤਸੰਗੁ ਭਏ ਹਰਿ ਕੰਚਨੁ ਚੰਦਨੁ ਕੀਨੇ ॥ ੧ ॥ ਰਹਾਉ ॥ [੩੪]ਨਵ ਛਿਅ ਖਟੁ ਬੋਲਹਿ ਮੁਖ ਆਗਰ ਮੇਰਾ ਹਰਿ ਪ੍ਰਭੁ ਇਵ ਨ ਪਤੀਨੇ ॥ ਜਨ ਨਾਨਕ ਹਰਿ ਹਿਰਦੈ ਸਦ ਧਿਆਵਹੁ ਇਉ ਹਰਿ ਪ੍ਰਭੁ ਮੇਰਾ ਭੀਨੇ[੩੫] ॥ ੨ ॥ ੧ ॥

੧ ਜਾਪ ਜਪ ਕੇ ।

੨ ਹਰੀ ਦੀ ਪ੍ਰੀਤ, ਚਾਹ ਲਗ ਗਈ ।

੩ ਵਿਸ਼ਨੂੰ ਜੀ ਦਾ ਨਾਮ ਹੈ ਜਿਸ ਦੀ ਸਾਰੇ ਜੰਗਲ ਮਾਲਾ ਹਨ ; ਭਾਵ ਹਰੀ ।

੪ ਪੈਰਾਂ ਦੀ ਧੂੜ ।

੫ ਸ੍ਵਾਂਤੀ ਬੂੰਦ ।

੬ ਅਸੀਂ ਪਪੀਹੇ ਹਾਂ ਜੋ ਉਸ ਬੂੰਦ ਲਈ ਪੁਕਾਰਦੇ ਫਿਰਦੇ ਹਾਂ। ਪਪੀਹਾ ਸ੍ਵਾਂਤੀ ਬੂੰਦ ਲਈ ਤਰਸਦਾ ਹੋਇਆ ਪੀਉ ਪੀਉ ਕਰਦਾ ਫਿਰਦਾ ਹੈ । ਦੇਖੋ ਪੰ. ੪੫੨, ਫੁਟ ਨੋਟ * ।

੭ ਮੇਰੇ ਮੂੰਹ ਵਿਚ ਹਰੀ ਦੀ ਬੂੰਦ (ਹਰੀ-ਨਾਮ) ਛਿਨ ਭਰ ਪਾ ਦਿਓ । ਨਿਮਖ=ਅੱਖ ਦੇ ਫੋਰ ਜਿੰਨਾ ਸਮਾਂ ।

੮ ਰਤੀ ਭਰ ।

੯ ਜਿਸ ਤਰ੍ਹਾਂ ਨਸ਼ੇ ਤੋਂ ਬਿਨਾਂ ਨਸ਼ਈ ਮਰ ਜਾਂਦਾ ਹੈ ।

੧੦ ਸਮੁੰਦਰ ।

੧੧ ਡੂੰਘਾ ।

੧੨ ਤੇਰਾ ਅੰਤ ਥੋੜਾ ਜਿਹਾ ਭੀ ਨਹੀਂ ਪਾ ਸਕਦੇ । ਮਾਤੀ=ਮਾਤ=ਮਾਤ੍ਰਾ ਭਰ, ਥੋੜਾ ਜਿਹਾ । ਜਿਵੇਂ 'ਸੰਗਿ ਨ ਨਿਬਹਤ ਮਾਤ' (ਕੇਦਾਰਾ ਮ: ੫) ।

੧੩ ਤੂੰ ਪਾਰ ਤੋਂ ਪਰੇ, ਅਪਾਰ, ਬੇਅੰਤ ।

੧੪ ਅੰਦਾਜ਼ਾ, ਹਦ ।

੧੫ ਗਤੀ, ਹਾਲਤ, ਅਵਸਥਾ, ਭਾਵ ਵਡਿਆਈ ।

੧੬ ਗੁਰੂ ਦੇ ਗੂੜ੍ਹੇ ਰੰਗ (ਪ੍ਰੇਮ) ਵਿਚ ਰੰਗੇ ਹੋਏ ਹਨ। ਚਲੂਲਾ=[ਫ਼ਾ. ਚੂੰ-ਲਾਲਾ] ਪੋਸਤ ਦੇ ਗੂੜ੍ਹੇ ਲਾਲ ਫੁਲ ਵਰਗਾ ਰੰਗ ।

੧੭ ਉਤਮ ਪਤਿ (ਇਜ਼ਤ) ਮਿਲੀ ।

੧੮ ਭਾਂਤ, ਵਿਉਂਤ, ਰੀਤੀ (ਸੇਵਾ ਭਗਤੀ ਦੀ) । ਆਪ ਹੀ ਸੇਵਾ ਭਗਤੀ ਦਾ ਢੰਗ ਜੋੜ ਦਿੰਦਾ ਹੈ ।

੧੯ ਭਗਤਾਂ ਦੀ ।

੨੦ ਅਸੀ ਛੁਟਣ ਦੀ ਕਾਂਖਿਆ ਵਾਲੇ, ਮੁਕਤੀ ਦੀ ਇੱਛਾ ਰਖਣ ਵਾਲੇ ।

੨੧ ਹਰੀ ਦਾ ਜਾਪ ਬੇੜੀ ਹੈ ਅਤੇ ਤੁਲਹਾ ਹੈ। ਤੁਲਹਾ=ਲਕੜਾਂ ਜਾਂ ਬਾਂਸਾਂ ਨੂੰ ਬੰਨ੍ਹ ਕੇ ਤਰਨ ਵਾਸਤੇ ਬਣਾਇਆ ਹੋਇਆ ਆਸਰਾ ।

੨੨ ਤਰਨ ਵਾਲਾ ।

੨੩ ਇੱਜ਼ਤ, ਪੈਜ ।

੨੪ ਇਕੋ (ਹਰੀ) ਦੀ ਭਗਤੀ ।

੨੫ ਵਚਨ ਰਾਹੀਂ, ਜੀਭ ਦੁਆਰਾ ਹਰੀ ਜਪਿਆ ਹੈ।

੨੬ ਚਿਤ੍ਰ ਗੁਪਤ ਨੇ ਜੋ ਕਰਮਾਂ ਦਾ ਹਿਸਾਬ ਲਿਖਿਆ ਸੀ ਉਹ ਸਾਰਾ ਧਰਮਰਾਜ ਦਾ ਹਿਸਾਬ ਮੁਕ ਗਿਆ । ਬਾਕੀ=ਹਿਸਾਬ ਜੋ ਦੇਣਾ ਰਹੇ । ਚਿਤ੍ਰ ਗੁਪਤ=ਧਰਮਰਾਜ ਦੇ ਮੁਣਸ਼ੀ ਜੋ ਜੀਵਾਂ ਦੇ ਕਰਮਾਂ ਦਾ ਹਿਸਾਬ ਲਿਖ ਕੇ ਰਖਦੇ ਹਨ ।

੨੭ 'ਦਿਨੀਅਰ' ਅਤੇ 'ਸੂਰ' ਸੂਰਜ ਨੂੰ ਕਹਿੰਦੇ ਹਨ । ਸ਼ਿਵ=ਸ਼ਾਂਤਿ ਕਲਿਆਣ ਰੂਪ । ਚੰਦਾਕੀ= ਚਾਨਣੀ ਵਾਲਾ । ਤ੍ਰਿਸ਼ਨਾਂ ਦਾ ਸੂਰਜ ਬੁਝ ਗਿਆ ਅਤੇ ਸ਼ਾਂਤ ਕਲਿਆਣ ਰੂਪ, ਚਾਨਣੀ ਵਾਲਾ ਚੰਨ ਚੜ੍ਹ ਪਿਆ ।

੨੮ ਬਹੁਤ ਅਪਹੁੰਚ ਅਤ ਮਨ ਬਾਣੀ ਤੋਂ ਪਰੇ ਹੈਂ ।

੨੯ ਆਪ ਹੀ ਹੋ ।

੩੦ ਦਾਸਾਂ ਦਾ ।

੩੧ ਹਿਰਦੇ ਵਿਚ ਵਸਾ ਕੇ, ਵਿਚਾਰ ਕੇ ਮੁਰਾਰੀ-ਰਾਮ ਨੂੰ ਰਮੋ (ਜਪੋ) ; ਮਨ ਨੂੰ ਮੋਹਣ ਵਾਲੇ ਹਰੀ ਦਾ ਨਾਮ ਜਪੋ। ਰਮੁ=ਰਾਮ । ਉਰਧਾਰਿ= ਮਨ ਵਿਚ ਵਸਾ ਕੇ । ਮੁਰਾਰੀ=ਮੁਰ ਰਾਖਸ਼ ਦਾ ਵੈਰੀ ਕ੍ਰਿਸ਼ਨ, ਭਾਵ ਹਰੀ ।

੩੨ ਅਦ੍ਰਿਸ਼ਟ=ਨਾ ਦਿਸਣ ਵਾਲਾ ; ਅਗੋਚਰ=ਜੋ ਮਨ ਬਾਣੀ ਤੋਂ ਪਰੇ ਹੈ, ਨਾ ਸਮਝਿਆ ਜਾਂਦਾ ਹੈ ਅਤੇ ਨਾ ਕਹਿਆ ਜਾਂਦਾ ਹੈ। ਅਪਰੰਪਰ= ਬੇਅੰਤ । ਐਸੇ ਹਰੀ ਨੂੰ ਪੂਰੇ ਗੁ_ ਨੇ ਜ਼ਾਹਰ ਕਰ ਦਿਤਾ ਹੈ ।

੩੩ ਹਰੀ ਪਾਰਸ ਹੈ ਜੋ ਛੁਹ ਕੇ ਸੋਨਾ ਬਣਾ ਦੇਂਦਾ ਹੈ ; ਅਸੀਂ ਲੋਸਟ (ਲੋਹਾ) ਹਾਂ । ਹਰੀ ਚੰਦਨ ਹੈ ; ਅਸੀ ਕਾਠ ਹਾਂ । ਜਦੋਂ ਹਰੀ ਦੀ ਸੰਗਤ ਵਿਚ ਸਤ-ਸੰਗ ਹੋਇਆ, ਤਾਂ ਹਰੀ ਨੇ ਸਾਨੂੰ ਸੋਨਾ ਅਤੇ ਚੰਦਨ ਬਣਾ ਦਿਤਾ ।

੩੪ ਭਾਵੇਂ ਕੋਈ ਨੌਂ ਵਿਆਕਰਣ, ਛੇ ਸ਼ਾਸਤਰ ਮੂੰਹ-ਜ਼ਬਾਨੀ ਪਿਆ ਬੋਲੇ, ਪਰ ਮੇਰਾ ਹਰੀ ਸੁਆਮੀ ਇਸ ਤਰ੍ਹਾਂ ਪਰਸੰਨ ਨਹੀਂ ਹੁੰਦਾ ।

੩੫ ਰਿਜਦਾ ਹੈ, ਪਰਸੰਨ ਹੁੰਦਾ ਹੈ ।

---

* ਇਨ੍ਹਾਂ ਸੱਤਾਂ ਦੁਪਦਿਆਂ ਦਾ ਮਜ਼ਮੂਨ ਇਹ ਹੈ ਕਿ ਹਰੀ ਨੂੰ ਪ੍ਰਸੰਨ ਕਰਨ ਲਈ ਹਰੀ-ਨਾਮ ਜਾਂ ਹਰੀ-ਜਸ ਦੇ ਤੁਲ ਕੋਈ ਸਾਧਨ ਨਹੀਂ ।

੭ ॥ ਧਨਾਸਰੀ ਮਹਲਾ ੪ ॥ [੧]ਗੁਨ ਕਹੁ ਹਰਿ ਲਹੁ ਕਰਿ ਸੇਵਾ ਸਤਿਗੁਰ ਇਵ ਹਰਿ ਹਰਿ ਨਾਮੁ ਧਿਆਈ ॥ ਹਰਿ ਦਰਗਹ ਭਾਵਹਿ ਫਿਰਿ ਜਨਮਿ ਨ ਆਵਹਿ ਹਰਿ ਹਰਿ ਹਰਿ ਜੋਤਿ ਸਮਾਈ ॥ ੧ ॥ ਜਪਿ ਮਨ ਨਾਮੁ ਹਰੀ ਹੋਹਿ ਸਰਬ ਸੁਖੀ ॥ ਹਰਿ ਜਸੁ ਊਚ[੨] ਸਭਨਾ ਤੇ ਊਪਰਿ ਹਰਿ ਹਰਿ [੩]ਹਰਿ ਸੇਵਿ ਛਡਾਈ ॥ ਰਹਾਉ ॥ [੪]ਹਰਿ ਕ੍ਰਿਪਾਨਿਧਿ ਕੀਨੀ ਗੁਰਿ ਭਗਤਿ ਹਰਿ ਦੀਨੀ ਤਬ ਹਰਿ ਸਿਉ ਪ੍ਰੀਤਿ ਬਨਿ ਆਈ ॥ [੫]ਬਹੁ ਚਿੰਤ ਵਿਸਾਰੀ ਹਰਿਨਾਮੁ ਉਰਿਧਾਰੀ ਨਾਨਕ ਹਰਿ ਭਏ ਹੈ ਸਖਾਈ ॥ ੨ ॥ ੨ ॥ ੮ ॥ ਧਨਾਸਰੀ ਮਹਲਾ ੪ ॥ [੬]ਹਰਿ ਪੜੁ ਹਰਿ ਲਿਖੁ ਹਰਿ ਜਪਿ ਹਰਿ ਗਾਉ ਹਰਿ ਭਉਜਲੁ[੭] ਪਾਰਿ ਉਤਾਰੀ ॥ [੮]ਮਨਿ ਬਚਨਿ ਰਿਦੈ ਧਿਆਇ ਹਰਿ ਹੋਇ ਸੰਤੁਸਟੁ ਇਵ ਭਣੁ ਹਰਿਨਾਮੁ ਮੁਰਾਰੀ ॥ ੧ ॥ ਮਨਿ ਜਪੀਐ ਹਰਿ ਜਗਦੀਸ[੯] ॥ ਮਿਲਿ ਸੰਗਤਿ ਸਾਧੂ ਮੀਤ ॥ ਸਦਾ ਅਨੰਦੁ ਹੋਵੈ ਦਿਨੁ ਰਾਤੀ ਹਰਿਕੀਰਤਿ[੧੦] ਕਰਿ ਬਨਵਾਰੀ[੧੧] ॥ ਰਹਾਉ ॥ ਹਰਿ ਹਰਿ ਕਰੀ ਦ੍ਰਿਸਟਿ[੧੨] ਤਬ ਭਇਓ ਮਨਿ[੧੩] ਉਦਮੁ ਹਰਿ ਹਰਿ ਨਾਮੁ ਜਪਿਓ ਗਤਿ[੧੪] ਭਈ ਹਮਾਰੀ ॥ ਜਨ ਨਾਨਕ ਕੀ ਪਤਿ ਰਾਖੁ ਮੇਰੇ ਸੁਆਮੀ ਹਰਿ ਆਇ ਪਰਿਓ ਹੈ ਸਰਣਿ ਤੁਮਾਰੀ ॥ ੨ ॥ ੩ ॥ ੯ ॥ ਧਨਾਸਰੀ ਮਹਲਾ ੪ ॥ *ਚਉਰਾਸੀਹ ਸਿਧ ਬੁਧ ਤੇਤੀਸ ਕੋਟਿ ਮੁਨਿ ਜਨ ਸਭਿ ਚਾਹਹਿ ਹਰਿ ਜੀਉ ਤੇਰੋ ਨਾਉ ॥ [੧੫]ਗੁਰ ਪ੍ਰਸਾਦਿ ਕੋ ਵਿਰਲਾ ਪਾਵੈ [੧੬]ਜਿਨ ਕਉ ਲਿਲਾਟਿ ਲਿਖਿਆ ਧੁਰਿ ਭਾਉ ॥ ੧ ॥ ਜਪਿ ਮਨ ਰਾਮੈ ਨਾਮੁ ਹਰਿ ਜਸੁ ਊਤਮ ਕਾਮ ॥ ਜੋ ਗਾਵਹਿ ਸੁਣਹਿ ਤੇਰਾ ਜਸੁ ਸੁਆਮੀ ਹਉ ਤਿਨ ਕੈ [੧੭]ਸਦ ਬਲਿਹਾਰੈ ਜਾਉ ॥ ਰਹਾਉ ॥ [੧੮]ਸਰਣਾਗਤਿ ਪ੍ਰਤਿਪਾਲਕ ਹਰਿ ਸੁਆਮੀ ਜੋ ਤੁਮ ਦੇਹੁ ਸੋਈ ਹਉ ਪਾਉ[੧੯] ॥ ਦੀਨ ਦਇਆਲ ਕ੍ਰਿਪਾ ਕਰਿ ਦੀਜੈ ਨਾਨਕ ਹਰਿ ਸਿਮਰਣ ਕਾ ਹੈ ਚਾਉ ॥ ੨ ॥ ੪ ॥ ੧੦ ॥ ਧਨਾਸਰੀ ਮਹਲਾ ੪ ॥ ਸੇਵਕ ਸਿਖ ਪੂਜਣ ਸਭਿ ਆਵਹਿ ਸਭਿ ਗਾਵਹਿ ਹਰਿ ਹਰਿ ਊਤਮ ਬਾਨੀ ॥ ਗਾਵਿਆ ਸੁਣਿਆ ਤਿਨ ਕਾ [੨੦]ਹਰਿ ਥਾਇ ਪਾਵੈ ਜਿਨ ਸਤਿਗੁਰ ਕੀ [੨੧]ਆਗਿਆ ਸਤਿ ਸਤਿ ਕਰਿ ਮਾਨੀ ॥ ੧ ॥ [੨੨]ਬੋਲਹੁ ਭਾਈ ਹਰਿ ਕੀਰਤਿ ਹਰਿ ਭਵਜਲ ਤੀਰਥਿ ॥ [੨੩]ਹਰਿ ਦਰਿ ਤਿਨ ਕੀ ਊਤਮ ਬਾਤ ਹੈ ਸੰਤਹੁ ਹਰਿ ਕਥਾ ਜਿਨ ਜਨਹੁ ਜਾਨੀ ॥ ਰਹਾਉ ॥ ਆਪੇ ਗੁਰੁ ਚੇਲਾ ਹੈ ਆਪੇ ਆਪੇ ਹਰਿ ਪ੍ਰਭੁ [੨੪]ਚੋਜ ਵਿਡਾਨੀ ॥ ਜਨ ਨਾਨਕ ਆਪਿ ਮਿਲਾਏ ਸੋਈ ਹਰਿ ਮਿਲਸੀ [੨੫]ਅਵਰ ਸਭ ਤਿਆਗਿ ਓਹਾ ਹਰਿ ਭਾਨੀ ॥ ੨ ॥ ੫ ॥ ੧੧ ॥ ਧਨਾਸਰੀ ਮਹਲਾ ੪ ॥ [੨੬]ਇਛਾ ਪੂਰਕੁ ਸਰਬ ਸੁਖ ਦਾਤਾ ਹਰਿ ਜਾ ਕੈ ਵਸਿ ਹੈ ਕਾਮਧੇਨਾ ॥ ਸੋ ਐਸਾ

੧ ਲਹੁ=ਲਖੋ, ਸਮਝੋ । ਇਵ=ਇਸਤਰਾਂ । ਏਸ ਤਰਾਂ ਹਰੀ ਦਾ ਭਜਨ ਕਰੋ: ਸਤਗੁਰੂ ਦੀ ਸੇਵਾ ਕਰਕੇ, ਉਪਦੇਸ਼ ਮੰਨ ਕੇ ਹਰੀ ਦੇ ਗੁਣ ਗਾਓ ਅਤੇ ਹਰੀ ਦਾ ਗਿਆਨ ਪ੍ਰਾਪਤ ਕਰੋ ।

੨ ਉਚਾ, ਉਤਮ ।

੩ ਹਰੀ ਦੀ ਸੇਵਾ ਕਰ ; ਇਹ ਤਨੂੰ ਛੁਡਾ ਦੇਵੇਗੀ, ਮੁਕਤੀ ਦਿਵਾ ਦੇ ਗੀ ।

੪ ਕ੍ਰਿਪਾਨਿਧਿ=ਕਿਰਪਾ ਦੇ ਭੰਡਾਰ ਨੇ। ਮੇਹਰਬਾਨ ਹਰੀ ਨੇ ਮੇਹਰਬਾਨੀ ਕੀਤੀ ਤਾਂ ਗੁਰੂ ਨੇ ਹਰੀ ਦੀ ਭਗਤੀ ਸਾਨੂੰ ਬਖਸ਼ੀ ; ਤਦੋਂ ਹਰੀ ਨਾਲ ਪ੍ਰੀਤ ਲਗ ਗਈ । ('ਕ੍ਰਿਪਾ-ਨਿਧਿ' ਵਿਚ ਇਕ ਵਾਰੀ 'ਕ੍ਰਿਪਾ' ਪਦ ਦੇ ਆ ਜਾਣ ਨਾਲ ਦੂਜੀ ਵੇਰ ਇਸ ਪਦ ਨੂੰ ਦੁਹਰਾਣ ਦੀ ਲੋੜ ਨਹੀਂ ਸਮਝੀ ।)

੫ ਬਹੁਤੀ ਚਿੰਤਾ, ਫਿਕਰ ਭੁਲਾ ਦਿਤਾ, ਹਰੀ ਦਾ ਨਾਮ ਹਿਰਦੇ ਵਿਚ ਵਸਾ ਲਿਆ ; ਹਰੀ ਸਾਥੀ ਮਿਤਰ ਬਣ ਗਿਆ ।

੬ ਹਰੀ ਦਾ ਨਾਮ ਪੜ੍ਹੇ, ਲਿਖੇ, ਜਪੇ ਆਦਿਕ ।

੭ ਸੰਸਾਰ ਸਮੁੰਦਰ ।

੮ ਮਨ ਨਾਲ, ਬਚਨ ਨਾਲ ਭਾਵ ਮੂੰਹ ਨਾਲ, ਚਿਤ ਨਾਲ ਹਰੀ ਨੂੰ ਸਿਮਰ ਕੇ ਤ੍ਰਿਪਤ, ਸ਼ਾਂਤ ਹੋ ਜਾਓ ; ਇਸ ਤਰਾਂ ਹਰੀ ਦਾ ਨਾਮ ਜਪੋ। ਮੁਰਾਰੀ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਹਰੀ ਦਾ ।

੯ ਜਗਤ ਦਾ ਮਾਲਕ।

੧੦ ਜਸ, ਉਸਤਤ ।

੧੧ ਦੇਖੋ ਪੰਨਾ ੬੬੬, ਨੋਟ ੨੪ ।

੧੨ ਨਜ਼ਰ, ਏਥੇ ਭਾਵ ਮਿਹਰ ਦੀ ਨਜ਼ਰ ਤੋਂ ਹੈ ।

੧੩ ਮਨ ਵਿਚ ।

੧੪ ਮੁਕਤੀ ।

੧੫ ਗੁਰੂ ਦੀ ਕਿਰਪਾ ਨਾਲ !

੧੬ ਜਿਨ੍ਹਾਂ ਨੂੰ ਮਥੇ ਉਤੇ, ਕਰਮਾਂ ਵਿਚ ਹਰੀ ਦੀ ਦਰਗਾਹੋਂ ਪ੍ਰੇਮਾ ਭਗਤੀ ਲਿਖੀ ਹੈ ।

੧੭ ਸਦਾ ਕੁਰਬਾਨ ਜਾਂਦਾ ਹਾਂ ।

੧੮ ਹੇ ਪਾਲਨਾ ਕਰਨ ਵਾਲੇ ਹਰੀ ਸੁਆਮੀ ! ਮੈਂ ਤੇਰੀ ਸ਼ਰਨ ਆਇਆ ਹਾਂ ।

੧੯ ਪ੍ਰਾਪਤ ਕਰਦਾ ਹਾਂ, ਪਾਂਦਾ ਹਾਂ।

੨੦ ਹਰੀ ਪਰਵਾਨ ਕਰਦਾ ਹੈ ।

੨੧ ਆਗਿਆ (ਹੁਕਮ) ਠੀਕ, ਸੱਚੀ ਜਾਣ ਕੇ ਮੰਨੀ ਹੈ ।

੨੨ ਹਰੀ ਦਾ ਜਸ ਕਰੋ ਸੰਸਾਰ ਸਮੁੰਦਰ ਦੇ ਹਰੀ-ਤੀਰਥ ਉਤੇ (ਬਹਿ ਕੇ)।

੨੩ ਹੇ ਸੰਤੋ ! ਹਰੀ ਦੀ ਦਰਗਾਹ ਵਿਚ ਓਹਨਾਂ ਦੀ ਗਲ ਚੰਗੀ ਕਰਕੇ ਮੰਨੀ ਜਾਂਦੀ ਹੈ (ਉਹਨਾਂ ਦੀ ਇਜ਼ਤ ਹੁੰਦੀ ਹੈ), ਜਿਨ੍ਹਾਂ ਨੇ ਹਰੀ ਦੀ ਕਥਾ, ਵਡਿਆਈ, ਸਮਝੀ ਹੈ ।

੨੪ ਅਸਚਰਜ ਚੋਜ, ਖੇਲ, ਕਰਨ ਵਾਲਾ ।

੨੫ ਹੋਰ ਸਭਨਾਂ ਨੂੰ ਛਡ ਕੇ ਉਹੀ ਪੁਰਸ਼ ਹਰੀ ਨੂੰ ਭਾਉਂਦਾ ਹੈ, ਚੰਗਾ ਲਗਦਾ ਹੈ ।

੨੬ ਸਭ ਖਾਹਸ਼ਾਂ ਦਾ ਪੂਰਾ ਕਰਨ ਵਾਲਾ, ਸਭ ਸੁਖ ਦੇਣ ਵਾਲਾ ਹਰੀ ਹੈ, ਜਿਸ ਦੇ ਵਸ ਵਿਚ ਕਾਮਧੇਨੁ ਹੈ। ਕਾਮਧੇਨੁ=ਸ੍ਵਰਗ ਦੀ ਉਹ ਗਊ ਜੋ ਸਭ ਮੁਰਾਦਾਂ ਪੂਰੀਆਂ ਕਰਦੀ ਦਸੀਦੀ ਹੈ ।

---

* ਸਿਧ=ਯੋਗ ਮਾਰਗ ਦੇ ਆਗੂ, ਜੋ ੮੪ ਹਨ। ਬੁਧ=ਪੂਰਨ ਗਿਆਨ ਨੂੰ ਪੁਜੇ ਹੋਏ ਗੋਤਮ ਬੁਧ ਵਰਗੇ ਮਹਾਤਮਾ, ਜੋ ਕਈ ਗਿਣੇ ਜਾਂਦ ਹਨ । 'ਕੇਤੇ ਕੀਤੇ ਬੁਧ' (ਜਪੁ)। ਮੁਨਿਜਨ=ਰਿਸ਼ੀ ਮੁਨੀ ਜੋ ਕਰੋੜ ਕ੍ਰੋੜ ਦਸੀਦੇ ਹਨ ।

ਹਰਿ ਧਿਆਈਐ [੧]ਮੇਰੇ ਜੀਅੜੇ ਤਾ ਸਰਬ ਸੁਖ ਪਾਵਹਿ ਮੇਰੇ ਮਨਾ ॥ ੧ ॥ ਜਪਿ ਮਨ ਸਤਿਨਾਮੁ ਸਦਾ ਸਤਿਨਾਮੁ ॥ [੨]ਹਲਤਿ ਪਲਤਿ ਮੁਖ ਊਜਲ ਹੋਈ ਹੈ ਨਿਤ ਧਿਆਈਐ [੩]ਹਰਿ ਪੁਰਖੁ ਨਿਰੰਜਨਾ ॥ ਰਹਾਉ ॥ [੪]ਜਹ ਹਰਿ ਸਿਮਰਨੁ ਭਇਆ ਤਹ ਉਪਾਧਿ ਗਤੁ ਕੀਨੀ ਵਡਭਾਗੀ ਹਰਿ ਜਪਨਾ ॥ ਜਨ ਨਾਨਕ ਕਉ ਗੁਰਿ ਇਹ ਮਤਿ ਦੀਨੀ ਜਪਿ ਹਰਿ [੫]ਭਵਜਲੁ ਤਰਨਾ ॥ ੨ ॥ ੬ ॥ ੧੨ ॥ ਧਨਾਸਰੀ ਮਹਲਾ ੪ ॥ ਮੇਰੇ ਸਾਹਾ[੬] ਮੈ ਹਰਿ ਦਰਸਨ ਸੁਖੁ ਹੋਇ ॥ ਹਮਰੀ ਬੇਦਨਿ[੭] ਤੂ ਜਾਨਤਾ ਸਾਹਾ ਅਵਰੁ ਕਿਆ ਜਾਨੈ ਕੋਇ ॥ ਰਹਾਉ ॥ ਸਾਚਾ ਸਾਹਿਬੁ ਸਚੁ ਤੂ ਮੇਰ ਸਾਹਾ ਤੇਰਾ ਕੀਆ ਸਚੁ ਸਭੁ ਹੋਇ ॥ ਝੂਠਾ ਕਿਸ ਕਉ ਆਖੀਐ ਸਾਹਾ ਦੂਜਾ ਨਾਹੀ ਕੋਇ ॥ ੧ ॥ ਸਭਨਾ ਵਿਚਿ ਤੂ ਵਰਤਦਾ ਸਾਹਾ ਸਭਿ ਤੁਝਹਿ ਧਿਆਵਹਿ ਦਿਨੁ ਰਾਤਿ ॥ ਸਭਿ ਤੁਝ ਹੀ ਥਾਵਹੁ[੮] ਮੰਗਦੇ ਮੇਰੇ ਸਾਹਾ ਤੂ ਸਭਨਾ ਕਰਹਿ ਇਕ[੯] ਦਾਤਿ ॥ ੨ ॥ ਸਭੁ ਕੋ ਤੁਝ ਹੀ ਵਿਚਿ ਹੈ ਮੇਰੇ ਸਾਹਾ ਤੁਝ ਤੇ ਬਾਹਰਿ ਕੋਈ ਨਾਹਿ ॥ ਸਭਿ ਜੀਅ ਤੇਰੇ ਤੂ [੧੦]ਸਭਸ ਦਾ ਮੇਰੇ ਸਾਹਾ ਸਭਿ ਤੁਝ ਹੀ ਮਾਹਿ ਸਮਾਹਿ ॥ ੩ ॥ ਸਭਨਾ ਕੀ ਤੂ ਆਸ[੧੧] ਹੈ ਮੇਰੇ ਪਿਆਰੇ ਸਭਿ ਤੁਝਹਿ ਧਿਆਵਹਿ ਮੇਰੇ ਸਾਹ ॥ ਜਿਉ ਭਾਵੈ ਤਿਉ ਰਖੁ ਤੂ ਮੇਰੇ ਪਿਆਰੇ ਸਚੁ ਨਾਨਕ ਕੇ ਪਾਤਿਸਾਹ ॥ ੪ ॥ ੭ ॥ ੧੩ ॥

ਧਨਾਸਰੀ ਮਹਲਾ ੫ ਘਰੁ ੧ ਚਉਪਦੇ*

ੴ ਸਤਿਗੁਰ ਪ੍ਰਸਾਦਿ ॥

॥ [੧੨]ਭਵ ਖੰਡਨ ਦੁਖ ਭੰਜਨ ਸ੍ਵਾਮੀ ਭਗਤਿ ਵਛਲ ਨਿਰੰਕਾਰੇ ॥ ਕੋਟਿ ਪਰਾਧ ਮਿਟੇ ਖਿਨ ਭੀਤਰਿ ਜਾਂ ਗੁਰਮੁਖਿ ਨਾਮੁ ਸਮਾਰੇ ॥ ੧ ॥ ਮੇਰਾ ਮਨੁ ਲਾਗਾ ਹੈ ਰਾਮ ਪਿਆਰੇ ॥ ਦੀਨ ਦਇਆਲਿ ਕਰੀ ਪ੍ਰਭਿ ਕਿਰਪਾ [੧੩]ਵਸਿ ਕੀਨੇ ਪੰਚ ਦੂਤਾਰੇ ॥ ੧ ॥ ਰਹਾਉ ॥ ਤੇਰਾ ਥਾਨੁ[੧੪] ਸੁਹਾਵਾ ਰੂਪੁ ਸੁਹਾਵਾ ਤੇਰੇ ਭਗਤ ਸੋਹਹਿ[੧੫] ਦਰਬਾਰੇ ॥ ਸਰਬ ਜੀਆ ਕੇ ਦਾਤੇ ਸੁਆਮੀ ਕਰਿ ਕਿਰਪਾ [੧੬]ਲੇਹੁ ਉਬਾਰੇ ॥ ੨ ॥ [੧੭]ਤੇਰਾ ਵਰਨੁ ਨ ਜਾਪੈ ਰੂਪੁ ਨ ਲਖੀਐ ਤੇਰੀ ਕੁਦਰਤਿ ਕਉਨੁ ਬੀਚਾਰੇ ॥ [੧੮]ਜਲਿ ਥਲਿ ਮਹੀਅਲਿ ਰਵਿਆ ਸ੍ਰਬ ਠਾਈ ਅਗਮ ਰੂਪ ਗਿਰਧਾਰੇ ॥ ੩ ॥ ਕੀਰਤਿ[੧੯] ਕਰਹਿ ਸਗਲ ਜਨ ਤੇਰੀ ਤੂ [੨੦]ਅਬਿਨਾਸੀ ਪੁਰਖੁ ਮੁਰਾਰੇ ॥ ਜਿਉ ਭਾਵੈ ਤਿਉ ਰਾਖਹੁ ਸੁਆਮੀ ਜਨ ਨਾਨਕ ਸਰਨਿ ਦੁਆਰੇ ॥ ੪ ॥ ੧ ॥ ਧਨਾਸਰੀ ਮਹਲਾ ੫ ॥ ਬਿਨੁ ਜਲ ਪ੍ਰਾਨ ਤਜੇ ਹੈ ਮੀਨਾ[੨੧] ਜਿਨਿ ਜਲ ਸਿਉ [੨੨]ਹੇਤੁ ਬਢਾਇਓ ॥ [੨੩]ਕਮਲ ਹੇਤਿ ਬਿਨਸਿਓ ਹੈ ਭਵਰਾ ਉਨਿ ਮਾਰਗੁ ਨਿਕਸਿ ਨ ਪਾਇਓ ॥ ੧ ॥ ਅਬ ਮਨ [੨੪]ਏਕਸ ਸਿਉ ਮੋਹੁ ਕੀਨਾ ॥

੧ ਹੇ ਮੇਰੇ ਮਨ !
੨ ਲੋਕ ਪਰਲੋਕ ਵਿਚ ਮੂੰਹ ਉਜਲਾ ਹੁੰਦਾ ਹੈ, ਮਾਣ ਮਿਲਦਾ ਹੈ।
੩ ਹਰੀ ਜੋ ਮਾਇਆ ਤੋਂ ਰਹਿਤ ਹਸਤੀ ਹੈ।
੪ ਜਿਥੇ ਹਰੀ ਦਾ ਸਿਮਰਨ ਹੁੰਦਾ ਹੈ ਉਥੋਂ ਝਗੜਾ, ਬਿਪਤਾ ਨੱਠ ਜਾਂਦੀ ਹੈ।
੫ ਸੰਸਾਰ ਸਮੁੰਦਰ ਤਰੀਦਾ ਹੈ।
੬ ਹੇ ਸ਼ਾਹ, ਮਾਲਕ !
੭ ਦੁਖ, ਪੀੜ, ਬਿਮਾਰੀ।
੮ ਪਾਸੋਂ, ਕੋਲੋਂ।
੯ ਇਕੋ ਤੂੰ ਹੀ।
੧੦ ਸਭਨਾਂ ਦਾ।
੧੧ ਚਾਹੀ ਹੋਈ ਮੁਰਾਦ।
੧੨ ਸਾਡਾ ਸੁਆਮੀ ਜਨਮ ਮਰਨ ਦੇ ਨਾਸ ਕਰਨ ਵਾਲਾ ਅਤੇ ਦੁਖਾਂ ਦਾ ਦੂਰ ਕਰਨ ਵਾਲਾ, ਭਗਤੀ ਨੂੰ ਪਿਆਰ ਕਰਨ ਵਾਲਾ ਅਕਾਰ ਤੋਂ ਰਹਿਤ ਹੈ। ਕ੍ਰੋੜਾਂ ਪਾਪ ਛਿਨ ਵਿਚ ਮਿਟ ਜਾਂਦੇ ਹਨ ਜੇ ਗੁਰੂ ਦੇ ਰਾਹੀਂ ਹੋ ਕੇ ਉਸ ਹਰੀ ਦਾ ਨਾਮ ਸਿਮਰੀਏ।
੧੩ ਪੰਜ ਵੈਰੀ (ਕਾਮ ਕ੍ਰੋਧ ਆਦਿਕ) ਮੇਰੇ ਵਸ ਵਿਚ ਕਰ ਦਿਤੇ।
੧੪ ਅਸਥਾਨ, ਟਿਕਾਣਾ।
੧੫ ਸ਼ੋਭਦੇ ਹਨ, ਸੋਹਣੇ ਲਗਦੇ ਹਨ।
੧੬ ਤਾਰ ਲੈ, ਬਚਾ ਲੈ।
੧੭ ਤੇਰਾ ਰੰਗ ਕੋਈ ਦਿਸਦਾ ਨਹੀਂ, ਤੇਰੀ ਸ਼ਕਲ ਕੋਈ ਨਜ਼ਰ ਨਹੀਂ ਆਉਂਦੀ; ਤੇਰੀ ਸ਼ਕਤੀ ਦਾ ਕਉਣ ਵਿਚਾਰ, ਅੰਦਾਜ਼ਾ ਕਰ ਸਕਦਾ ਹੈ ?
੧੮ ਜਲ ਵਿਚ, ਧਰਤ ਉਤੇ ਅਤੇ ਧਰਤ ਅਕਾਸ਼ ਦੋਹਾਂ ਦੇ ਵਿਚਕਾਰ ਸਭ ਥਾਂਈ ਹਰੀ ਭਰਪੂਰ ਹੈ; ਉਸ ਹਰੀ ਦਾ ਰੂਪ ਸਮਝ ਤੋਂ ਪਰੇ ਹੈ। ਗਿਰਧਾਰੇ [ਗਿਰਿਧਾਰੀ, ਗੋਵਰਧਨ ਪਹਾੜ ਦੇ ਉਠਾਣ ਵਾਲੇ ਕ੍ਰਿਸ਼ਨ ਜੀ। ਕ੍ਰਿਸ਼ਨ ਜੀ ਨੇ ਇੰਦਰ ਦੀ ਪੂਜਾ ਤੋਂ ਲੋਕਾਂ ਨੂੰ ਹਟਾਇਆ ਸੀ, ਜਿਸ ਤੇ ਇੰਦਰ ਨੇ ਨਰਾਜ ਹੋ ਕੇ ਲੋਕਾਂ ਨੂੰ ਤਬਾਹ ਕਰਨ ਲਈ ਮੀਂਹ ਵਰਸਾਉਣਾ ਸ਼ੁਰੂ ਕਰ ਦਿਤਾ। ਕ੍ਰਿਸ਼ਨ ਜੀ ਨੇ ਗੋਵਰਧਨ ਪਹਾੜ ਨੂੰ ਆਪਣੀ ਉਂਗਲ ਤੇ ਉਠਾ ਕੇ ਸਭਨਾਂ ਉਤੇ ਛਤਰੀ ਦੀ ਤਰ੍ਹਾਂ ਕਰ ਦਿਤਾ] ਹੇ ਹਰੀ !
੧੯ ਜਸ, ਉਸਤਤ।
੨੦ ਨਾਸ ਨਾ ਹੋਣ ਵਾਲਾ ਹਰੀ। ਮੁਰਾਰੀ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਹਰੀ।
੨੧ ਮੱਛੀ।
੨੨ ਪ੍ਰੀਤ ਵਧਾ ਲਈ ਹੈ।
੨੩ ਕਮਲ ਫੁਲ ਦੇ ਪਿਆਰ ਕਰਕੇ ਭਉਰਾ ਮਰ ਜਾਂਦਾ ਹੈ, ਕਿਉਂਕਿ ਉਸ ਨੂੰ ਫੁਲ ਵਿਚੋਂ ਨਿਕਲਣ ਦਾ ਰਾਹ ਨਹੀਂ ਮਿਲਦਾ। (ਭਉਰਾ ਕੰਵਲ ਫੁਲ ਦੀ ਸੁਗੰਧੀ ਤੇ ਮੋਹਿਤ ਹੋ ਕੇ ਉਸ ਵਿਚ ਪਿਆ ਰਹਿੰਦਾ ਹੈ। ਜਦ ਸ਼ਾਮ ਨੂੰ ਫੁਲ ਦੀਆਂ ਪੰਖੜੀਆਂ ਮੀਟੀਆਂ ਜਾਂਦੀਆਂ ਹਨ, ਤਾਂ ਉਹ ਭਉਰਾ ਵਿਚੇ ਫਸ ਜਾਂਦਾ ਹੈ, ਉਸ ਨੂੰ ਬਾਹਰ ਨਿਕਲਣ ਦਾ ਰਾਹ ਕੋਈ ਨਹੀਂ ਲਭਦਾ।)
੨੪ ਇਕੋ ਹਰੀ ਨਾਲ ਪਿਆਰ ਲਾਇਆ ਹੈ।

* ਇਨ੍ਹਾਂ ਚੌਪਦਿਆਂ ਦਾ ਸਮੁੱਚਾ ਭਾਵ : ਹਰੀ ਦੇ ਨਾਮ ਦਾ ਪਿਆਰ ਪਾਪ ਵਾਲੀ ਬਿਰਤੀ ਨੂੰ ਹਟਾ ਕੇ ਗੁਣ ਗਾਉਣ ਵਿਚ ਲਾ ਦਿੰਦਾ ਹੈ।

ਮਰੈ ਨ ਜਾਵੈ ਸਦ ਹੀ ਸੰਗੇ [੧]ਸਤਿਗੁਰ ਸਬਦੀ ਚੀਨਾ ॥ ੧ ॥ ਰਹਾਉ ॥ ਕਾਮ ਹੇਤਿ ਕੁੰਚਰੁ* [੨]ਲੈ ਫਾਂਕਿਓ ਓਹੁ ਪਰਵਸਿ ਭਇਓ ਬਿਚਾਰਾ ॥ ਨਾਦ ਹੇਤਿ ਸਿਰੁ ਡਾਰਿਓ ਕੁਰੰਕਾ† ਉਸ ਹੀ ਹੇਤ ਬਿਦਾਰਾ ॥ ੨ ॥ ਦੇਖਿ ਕੁਟੰਬੁ ਲੋਭਿ[੩] ਮੋਹਿਓ ਪ੍ਰਾਨੀ ਮਾਇਆ ਕਉ ਲਪਟਾਨਾ[੪] ॥ [੫]ਅਤਿ ਰਚਿਓ ਕਰਿ ਲੀਨੋ ਅਪੁਨਾ ਉਨਿ ਛੋਡਿ ਸਰਾਪਰ ਜਾਨਾ ॥ ੩ ॥ ਬਿਨੁ ਗੋਬਿੰਦ ਅਵਰ ਸੰਗਿ ਨੇਹਾ ਓਹੁ ਜਾਣਹੁ ਸਦਾ ਦੁਹੇਲਾ[੬] ॥ ਕਹੁ ਨਾਨਕ ਗੁਰ ਇਹੈ ਬੁਝਾਇਓ [੭]ਪ੍ਰੀਤਿ ਪ੍ਰਭੂ ਸਦ ਕੇਲਾ ॥ ੪ ॥ ੨ ॥ ਧਨਾਸਰੀ ਮਃ ੫ ॥ ਕਰਿ ਕਿਰਪਾ ਦੀਓ ਮੋਹਿ ਨਾਮਾ ਬੰਧਨ ਤੇ ਛੁਟਕਾਏ[੮] ॥ ਮਨ ਤੇ ਬਿਸਰਿਓ [੯]ਸਗਲੋ ਧੰਧਾ ਗੁਰ ਕੀ ਚਰਣੀ ਲਾਏ ॥ ੧ ॥ ਸਾਧ ਸੰਗਿ ਚਿੰਤ ਬਿਰਾਨੀ[੧੦] ਛਾਡੀ ॥ [੧੧]ਅਹੰਬੁਧਿ ਮੋਹ ਮਨ ਬਾਸਨ ਦੇ ਕਰਿ ਗਡਹਾ ਗਾਡੀ ॥ ੧ ॥ ਰਹਾਉ ॥ ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸ ਕੇ ਬੈਰਾਈ[੧੨] ॥ [੧੩]ਬ੍ਰਹਮੁ ਪਸਾਰੁ ਪਸਾਰਿਓ ਭੀਤਰਿ ਸਤਿਗੁਰ ਤੇ ਸੋਝੀ ਪਾਈ ॥ ੨ ॥ ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ ॥ [੧੪]ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ । ੩ ॥ [੧੫]ਬਿਨਸਿਓ ਢੀਠਾ ਅੰਮ੍ਰਿਤੁ ਵੂਠਾ ਸਬਦੁ ਲਗੋ ਗੁਰ ਮੀਠਾ ॥ ਜਲਿ ਥਲਿ ਮਹੀਅਲਿ ਸਰਬ ਨਿਵਾਸੀ ਨਾਨਕ ਰਮਈਆ ਡੀਠਾ ॥ ੪ ॥ ੩ ॥ ਧਨਾਸਰੀ ਮਃ ੫ ॥ ਜਬ ਤੇ ਦਰਸਨ ਭੇਟੇ[੧੬] ਸਾਧੂ ਭਲੇ ਦਿਨਸ ਓਇ[੧੭] ਆਏ ॥ ਮਹਾ ਅਨੰਦੁ ਸਦਾ ਕਰਿ ਕੀਰਤਨੁ [੧੮]ਪੁਰਖ ਬਿਧਾਤਾ ਪਾਏ ॥ ੧ ॥ ਅਬ ਮੋਹਿ [੧੯]ਰਾਮ ਜਸੋ ਮਨਿ ਗਾਇਓ ॥ ਭਇਓ ਪ੍ਰਗਾਸੁ[੨੦] ਸਦਾ ਸੁਖੁ ਮਨ ਮਹਿ ਸਤਿਗੁਰੁ ਪੂਰਾ ਪਾਇਓ ॥ ੧ ॥ ਰਹਾਉ ॥ ਗੁਣ ਨਿਧਾਨੁ [੨੧]ਰਿਦ ਭੀਤਰਿ ਵਸਿਆ ਤਾ ਦੂਖੁ ਭਰਮ ਭਉ ਭਾਗਾ ॥ ਭਈ ਪਰਾਪਤਿ [੨੨]ਵਸਤੁ ਅਗੋਚਰ ਰਾਮਨਾਮਿ ਰੰਗੁ[੨੩] ਲਾਗਾ ॥ ੨ ॥ [੨੪]ਚਿੰਤ ਅਚਿੰਤਾ ਸੋਚ ਅਸੋਚਾ ਸੋਗੁ ਲੋਭੁ ਮੋਹੁ ਥਾਕਾ ॥ ਹਉਮੈ ਰੋਗ ਮਿਟੇ ਕਿਰਪਾ ਤੇ ਜਮ ਤੇ [੨੫]ਭਏ ਬਿਬਾਕਾ ॥ ੩ ॥ ਗੁਰ ਕੀ ਟਹਲ ਗੁਰੂ ਕੀ ਸੇਵਾ ਗੁਰ ਕੀ ਆਗਿਆ ਭਾਣੀ ॥ ਕਹੁ ਨਾਨਕ ਜਿਨਿ ਜਮ ਤੇ ਕਾਢੇ ਤਿਸੁ ਗੁਰ ਕੈ ਕੁਰਬਾਣੀ ॥ ੪ ॥ ੪ ॥ ਧਨਾਸਰੀ ਮਹਲਾ ੫ ॥ ਜਿਸ ਕਾ ਤਨੁ ਮਨੁ ਧਨੁ ਸਭੁ ਤਿਸ ਕਾ ਸੋਈ [੨੬]ਸੁਘੜੁ ਸੁਜਾਨੀ ॥ ਤਿਨ ਹੀ ਸੁਣਿਆ ਦੁਖੁ ਸੁਖੁ ਮੇਰਾ [੨੭]ਤਉ ਬਿਧਿ ਨੀਕੀ ਖਟਾਨੀ ॥ ੧ ॥ [੨੮]ਜੀਅ ਕੀ ਏਕੈ ਹੀ ਪਹਿ ਮਾਨੀ ॥ ਅਵਰਿ ਜਤਨ ਕਰਿ ਰਹੇ ਬਹੁਤੇਰੇ ਤਿਨ ਤਿਲੁ ਨਹੀ ਕੀਮਤਿ ਜਾਨੀ ॥ ਰਹਾਉ ॥ ਅੰਮ੍ਰਿਤ ਨਾਮੁ [੨੯]ਨਿਰਮੋਲਕੁ ਹੀਰਾ ਗੁਰਿ ਦੀਨੋ ਮੰਤਾਨੀ[੩੦] ॥ [੩੧]ਡਿਗੈ ਨ ਡੋਲੈ ਦ੍ਰਿੜੁ ਕਰਿ ਰਹਿਓ ਪੂਰਨ ਹੋਇ ਤ੍ਰਿਪਤਾਨੀ ॥ ੨ ॥

੧ ਸਤਿਗੁਰੂ ਦੇ ਉਪਦੇਸ਼ ਰਾਹੀਂ ਉਸ ਨੂੰ ਸਮਝਿਆ, ਬੁਝਿਆ ।

੨ ਫਸਾ ਲਿਆ । ਕਾਮ ਦੀ ਖਾਤਰ ਹਾਥੀ ਫਸ ਗਿਆ, ਵਿਚਾਰਾ ਦੂਜਿਆਂ ਦੇ ਕਾਬੂ ਆ ਗਿਆ; ਅਤੇ ਅਵਾਜ਼ ਦੀ ਖਾਤਰ ਹਰਨ ਸਿਰ ਮਾਰਦਾ ਫਿਰਿਆ ਤੇ ਉਸ ਦੀ ਖਾਤਰ ਮਾਰਿਆ ਗਿਆ ।

੩ ਲੋਭ ਵਿਚ ।

੪ ਚੰਬੜਿਆ ਰਿਹਾ ।

੫ (ਮਾਇਆ ਵਿਚ) ਬਹੁਤ ਖੁਭ ਗਿਆ, ਓਸ ਨੂੰ ਆਪਣਾ ਸਮਝ ਲਿਆ, ਪਰ ਉਸ ਨੇ ਜ਼ਰੂਰ ਛਡ ਜਾਣਾ ਹੈ ।

੬ ਦੁਖੀ । ਜਿਸ ਨੂੰ ਹਰੀ ਨੂੰ ਛੱਡ ਕੇ ਹੋਰ ਕਿਸੇ ਨਾਲ ਪ੍ਰੇਮ ਹੈ, ਉਹ ਸਮਝ ਲਓ ਸਦਾ ਦੁਖੀ ਰਹਿੰਦਾ ਹੈ ।

੭ ਪ੍ਰਭੂ ਦੀ ਪ੍ਰੀਤੀ ਵਿਚ ਸਦਾ ਰਹਿਣ ਵਾਲਾ ਅਨੰਦ ਹੈ, ਸਦੀਵੀ ਅਨੰਦ ਹੈ ।

੮ ਛੁੜਾ ਲਿਆ ।

੯ ਸਾਰੇ ਦੁਨਿਆਵੀ ਝਗੜੇ ਝਾਂਝੇ ।

੧੦ ਬਿਗਾਨੀ, ਓਪਰੀ ।

੧੧ ਹੰਕਾਰ ਵਾਲੀ ਮੱਤ, ਮੋਹ ਅਤੇ ਮਨ ਦੀ ਵਾਸ਼ਨਾ, ਟੋਆ ਪੁਟ ਕੇ ਵਿਚ ਦਬ ਦਿਤੀਆਂ, ਨਾਸ ਕਰ ਦਿਤੀਆਂ ।

੧੨ ਵੈਰੀ ।

੧੩ ਬ੍ਰਹਮ ਨੇ ਪਸਾਰਾ ਸਾਡੇ ਅੰਦਰ ਪਸਾਰਿਆ ਹੈ ; ਮਨ ਵਿਚ ਹਰੀ ਪਾਰਬ੍ਰਹਮ ਦਾ ਵਾਸਾ ਹੈ ।

੧੪ ਮੇਰੇ ਮਨ ਦਾ ਵਿਛੋੜਾ ਦੂਰ ਜਾ ਪਿਆ, ਦੂਰ ਹੋ ਗਿਆ, ਤਾਂ ਮੇਰਾ ਪਾਤਸ਼ਾਹ ਹਰੀ ਮੈਨੂੰ ਮਿਲ ਗਿਆ ।

੧੫ ਮਨ ਦਾ ਢੀਠਪੁਣਾ (ਜ਼ਿੱਦ ਅਤੇ ਬੇਸ਼ਰਮੀ) ਦੂਰ ਹੋ ਗਿਆ ; ਅੰਮ੍ਰਿਤ ਮਨ ਵਿਚ ਬਰਸਿਆ ; ਗੁਰੂ ਦਾ ਸ਼ਬਦ ਸਵਾਦੀ ਲੱਗਾ ; ਸਭ ਥਾਂ ਵਿਆਪਕ ਹਰੀ ਨੂੰ ਜਲ ਵਿਚ, ਧਰਤੀ ਉਤੇ, ਅਤੇ ਅਕਾਸ਼ ਤੇ ਧਰਤੀ ਦੇ ਵਿਚਕਾਰ ਦੇਖਿਆ ।

੧੬ ਕੀਤੇ ।

੧੭ ਓਹ ।

੧੮ [ਸੰ. ਵਿਧਾਤ੍ਰਿ] ਪੈਦਾ ਕਰਨ ਵਾਲਾ, ਕਰਤਾ ਪੁਰਖ ।

੧੯ ਨਾਮ ਦਾ ਜਸ ਮਨ ਵਿਚ ਗਾਇਆ ਹੈ ।

੨੦ ਚਾਨਣਾ, ਗਿਆਨ ।

੨੧ ਮਨ ਵਿਚ ।

੨੨ ਉਹ ਚੀਜ਼ ਜਿਸ ਨੂੰ ਬੁਧੀ ਸਮਝ ਨਾ ਸਕੇ ਅਤੇ ਜੀਭ ਬਿਆਨ ਨਾ ਕਰ ਸਕੇ ।

੨੩ ਪ੍ਰੇਮ ।

੨੪ ਚਿੰਤਾ ਤੋਂ ਬੇਫ਼ਿਕਰੀ, ਸੋਚ ਤੋਂ ਸੋਚ-ਰਹਿਤ ਹਾਲਤ ਹੋ ਗਈ ; ਕ਼ਾਮ ਲੋਭ ਮੋਹ ਮੁਕ ਗਏ ।

੨੫ ਬੇ-ਬਾਕ ਹੋ ਗਏ ; ਹਿਸਾਬ ਦੀ ਬਾਕੀ ਨਹੀਂ ਰਹੀ, ਲੇਖਾ ਮੁਕ ਚੁਕ ਗਿਆ ।

੨੬ ਚਾਤਰ ਅਤੇ ਸਿਆਣਾ, ਹਰੀ ।

੨੭ ਤਾਂ ਚੰਗੀ ਹਾਲਤ ਹੋ ਗਈ ।

੨੮ ਮਨ ਦੀ ਤਸੱਲੀ ਇਕੋ ਹਰੀ ਤੋਂ ਹੀ ਹੋਈ । ਹੋਰ ਬਥੇਰੇ ਯਤਨ ਕੀਤੇ, ਪਰ ਮਨ ਨੇ ਓਹਨਾਂ ਦੀ ਤਿਲ ਭਰ ਵੀ ਕੀਮਤ ਨਾ ਪਾਈ ।

੨੯ ਅਮੋਲਕ, ਵਡਮੁਲਾ ਹੀਰਾ ।

੩੦ ਮੰਤਰ ।

੩੧ (ਇਹ ਹਰੀ-ਨਾਮ ਮੰਤਰ) ਨਾ ਨਾਸ ਹੁੰਦਾ ਹੈ ਅਤੇ ਨਾ ਬਦਲਦਾ ਹੈ ; ਪੱਕਾ ਹੋ ਕੇ ਰਹਿੰਦਾ ਹੈ ; ਪੂਰਣ ਹੋਣ ਕਰਕੇ ਸ਼ਾਂਤੀ ਦੇ ਦਿੰਦਾ ਹੈ ।

---

* [ਸੰ. ਕੁੰਜਰ] ਹਾਥੀ । ਇਥੇ ਹਾਥੀ ਦੇ ਪਕੜਨ ਦੇ ਇਕ ਪੁਰਾਣੇ ਤਰੀਕੇ ਵਲ ਇਸ਼ਾਰਾ ਹੈ, ਹਾਥੀ ਨੂੰ ਪਕੜਨ ਵਾਸਤੇ ਇਕ ਹਥਣੀ ਦਾ ਨਕਲੀ ਕਲਬੂਤ ਬਣਾ ਕੇ ਘਾਹ ਨਾਲ ਢਕੇ ਹੋਏ ਟੋਏ ਉਤੇ ਖੜਾ ਕਰਦੇ ਹਨ । ਹਾਥੀ ਉਸ ਨੂੰ ਵੇਖ ਕੇ ਕਾਮ ਮਦ ਵਿਚ ਆ ਕੇ ਉਸ ਵਲ ਵਧਦਾ ਹੈ ਅਤੇ ਟੋਏ ਵਿਚ ਡਿਗ ਕੇ ਫਸ ਜਾਂਦਾ ਹੈ ।

† [ਸੰ. ਕੁਰੰਗ] ਹਰਨ । ਹਰਨ ਨੂੰ ਫੜਨ ਲਈ ਸ਼ਿਕਾਰੀ ਲੁਕ ਕੇ ਘੰਟਾ ਵਜਾਉਂਦਾ ਹੈ, ਜਿਸ ਦੀ ਅਵਾਜ਼ ਉਤੇ ਮੋਹਿਤ ਹੋ ਕੇ ਹਰਨ ਉਸ ਵਲ ਆਉਂਦਾ ਅਤੇ ਫੜਿਆ ਜਾਂਦਾ ਹੈ । ਇਸ ਘੰਟੇ ਨੂੰ 'ਘੰਡਾਹੇੜਾ' ਜਾਂ 'ਘੰਟਕਹੇਰਿ' ਕਹਿੰਦੇ ਹਨ ।

[1]ਓਇ ਜੁ ਬੀਚ ਹਮ ਤੁਮ ਕਛੁ ਹੋਤੇ ਤਿਨ ਕੀ ਬਾਤ ਬਿਲਾਨੀ ॥ ਅਲੰਕਾਰ ਮਿਲਿ ਥੈਲੀ ਹੋਈ ਹੈ ਤਾ ਤੇ ਕਨਿਕ ਵਖਾਨੀ ॥ ੩ ॥ *ਪ੍ਰਗਟਿਓ ਜੋਤਿ ਸਹਜ ਸੁਖ ਸੋਭਾ ਬਾਜੇ ਅਨਹਤ ਬਾਨੀ ॥ ਕਹੁ ਨਾਨਕ [2]ਨਿਹਚਲ ਘਰੁ ਬਾਧਿਓ ਗੁਰਿ ਕੀਓ ਬੰਧਾਨੀ ॥ ੪ ॥ ੫ ॥ ਧਨਾਸਰੀ ਮਹਲਾ ੫ ॥ ਵਡੇ ਵਡੇ ਰਾਜਨ[3] ਅਰੁ ਭੂਮਨ[4] ਤਾ ਕੀ ਤ੍ਰਿਸਨ ਨ ਬੂਝੀ ॥ [5]ਲਪਟਿ ਰਹੇ ਮਾਇਆ ਰੰਗ ਮਾਤੇ[6] ਲੋਚਨ[7] ਕਛੂ ਨ ਸੂਝੀ ॥ ੧ ॥ ਬਿਖਿਆ[8] ਮਹਿ ਕਿਨ ਹੀ ਤ੍ਰਿਪਤਿ[9] ਨ ਪਾਈ ॥ [10]ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ਬਿਨੁ ਹਰਿ ਕਹਾ ਅਘਾਈ ॥ ਰਹਾਉ ॥ [11]ਦਿਨੁ ਦਿਨੁ ਕਰਤ ਭੋਜਨ ਬਹੁ ਬਿੰਜਨ[12] ਤਾ ਕੀ ਮਿਟੈ ਨ ਭੂਖਾ ॥ [13]ਉਦਮੁ ਕਰੈ ਸੁਆਨ ਕੀ ਨਿਆਈ ਚਾਰੇ ਕੁੰਟਾ ਘੋਖਾ ॥ ੨ ॥ [14]ਕਾਮਵੰਤ ਕਾਮੀ ਬਹੁ ਨਾਰੀ ਪਰਗ੍ਰਿਹ ਜੋਹ ਨ ਚੂਕੈ ॥ ਦਿਨ ਪ੍ਰਤਿ ਕਰੈ ਕਰੈ ਪਛੁਤਾਪੈ ਸੋਗ ਲੋਭ ਮਹਿ ਸੂਕੈ ॥ ੩ ॥ ਹਰਿ ਹਰਿ ਨਾਮੁ ਅਪਾਰ ਅਮੋਲਾ[15] ਅੰਮ੍ਰਿਤੁ ਏਕੁ ਨਿਧਾਨਾ[16] ॥ ਸੂਖੁ ਸਹਜੁ ਆਨੰਦੁ ਸੰਤਨ ਕੈ[17] ਨਾਨਕ ਗੁਰ ਤੇ ਜਾਨਾ ॥ ੪ ॥ ੬ ॥ ਧਨਾਸਰੀ ਮ: ੫ ॥ [18]ਲਵੈ ਨ ਲਾਗਨ ਕਉ ਹੈ ਕਛੂਐ ਜਾ ਕਉ ਫਿਰਿ ਇਹੁ ਧਾਵੈ ॥ ਜਾ ਕਉ ਗੁਰਿ ਦੀਨੋ ਇਹੁ ਅੰਮ੍ਰਿਤੁ ਤਿਸ ਹੀ ਕਉ [19]ਬਨਿ ਆਵੈ ॥ ੧ ॥ ਜਾ ਕਉ ਆਇਓ ਏਕੁ ਰਸਾ ॥ [20]ਖਾਨ ਪਾਨ ਆਨ ਨਹੀ ਖੁਧਿਆ ਤਾ ਕੈ ਚਿਤਿ ਨ ਬਸਾ ॥ ਰਹਾਉ ॥ ਮਉਲਿਓ[21] ਮਨੁ ਤਨੁ ਹੋਇਓ ਹਰਿਆ ਏਕ ਬੂੰਦ ਜਿਨਿ ਪਾਈ ॥ [22]ਬਰਨਿ ਨ ਸਾਕਉ ਉਸਤਤਿ ਤਾ ਕੀ ਕੀਮਤਿ ਕਹਣੁ ਨ ਜਾਈ ॥ ੨ ॥ [23]ਘਾਲ ਨ ਮਿਲਿਓ ਸੇਵ ਨ ਮਿਲਿਓ ਮਿਲਿਓ ਆਇ ਅਚਿੰਤਾ ॥ ਜਾ ਕਉ ਦਇਆ ਕਰੀ ਮੇਰੈ ਠਾਕੁਰਿ [24]ਤਿਨਿ ਗੁਰਹਿ ਕਮਾਨੋ ਮੰਤਾ ॥ ੩ ॥ ਦੀਨ ਦੈਆਲ ਸਦਾ ਕਿਰਪਾਲਾ ਸਰਬ ਜੀਆ ਪ੍ਰਤਿਪਾਲਾ ॥ [25]ਓਤਿ ਪੋਤਿ ਨਾਨਕ ਸੰਗਿ ਰਵਿਆ ਜਿਉ ਮਾਤਾ ਬਾਲ ਗੋੁਪਾਲਾ ॥ ੪ ॥ ੭ ॥ ਧਨਾਸਰੀ ਮਹਲਾ ੫ ॥ [26]ਬਾਰਿ ਜਾਉ ਗੁਰ ਅਪੁਨੇ ਊਪਰਿ ਜਿਨਿ ਹਰਿ ਹਰਿ ਨਾਮੁ ਦ੍ਰਿੜਾਯਾ[27] ॥ [28]ਮਹਾ ਉਦਿਆਨ ਅੰਧਕਾਰ ਮਹਿ ਜਿਨਿ ਸੀਧਾ ਮਾਰਗੁ ਦਿਖਾਯਾ ॥ ੧ ॥ ਹਮਰੇ ਪ੍ਰਾਨ ਗੁਪਾਲ ਗੋਬਿੰਦ[29] ॥ [30]ਈਹਾ ਊਹਾ ਸਰਬ ਥੋਕ ਕੀ ਜਿਸਹਿ ਹਮਾਰੀ ਚਿੰਦ ॥ ੧ ॥ ਰਹਾਉ ॥ ਜਾ ਕੈ ਸਿਮਰਨਿ ਸਰਬ ਨਿਧਾਨਾ ਮਾਨੁ ਮਹਤੁ[31] ਪਤਿ ਪੂਰੀ ॥ [32]ਨਾਮੁ ਲੈਤ ਕੋਟਿ ਅਘ ਨਾਸੇ ਭਗਤ ਬਾਛਹਿ ਸਭਿ ਧੂਰੀ ॥ ੨ ॥ ਸਰਬ ਮਨੋਰਥ[33] ਜੇ ਕੋ ਚਾਹੈ ਸੇਵੈ ਏਕੁ ਨਿਧਾਨਾ[34] ॥ ਪਾਰਬ੍ਰਹਮ ਅਪਰੰਪਰ ਸੁਆਮੀ ਸਿਮਰਤ [35]ਪਾਰਿ ਪਰਾਨਾ ॥ ੩ ॥ [36]ਸੀਤਲ ਸਾਂਤਿ ਮਹਾ ਸੁਖੁ ਪਾਇਆ ਸੰਤ ਸੰਗਿ ਰਹਿਓ ਓਲ੍ਹਾ ॥ ਹਰਿ ਧਨੁ

੧ ਓਹ ਕਾਮ ਕ੍ਰੋਧ ਆਦਿਕ ਜੋ ਮੇਰੇ ਅਤੇ ਤੇਰੇ ਵਿਚ ਆਉਣ ਵਾਲੇ (ਵਿਥ ਪਾਣ ਵਾਲੇ) ਬਣੇ ਹੋਏ ਸਨ ਉਹਨਾਂ ਦੀ ਗਲ ਜਾਂਦੀ ਰਹੀ, ਉਹਨਾਂ ਦਾ ਕੁਝ ਜ਼ੋਰ ਨਾ ਰਿਹਾ। ਤਰਾਂ ਤਰਾਂ ਦੀ ਸ਼ਕਲ ਵਾਲੇ (ਗਹਿਣੇ) ਮਿਲ ਕੇ ਸੋਨੇ ਦੀ ਡਲੀ ਰੈਣੀ ਬਣ ਗਈ ਤਾਂ ਉਸ ਸਾਰੀ ਨੂੰ ਸੋਨਾ ਹੀ ਕਹਿੰਦੇ ਹਨ। ਏਸੇ ਤਰਾਂ ਜੀਵ ਅਤੇ ਪਰਮੇਸ਼ਰ ਦੇ ਵਿਚਕਾਰ ਫ਼ਰਕ ਪਾਣ ਵਾਲੇ ਕਾਰਨ ਦੂਰ ਹੋ ਜਾਣ ਤਾਂ ਸਭ ਈਸ਼ਵਰ ਰੂਪ ਹੋ ਜਾਂਦਾ ਹੈ।

੨ ਅਟੱਲ ਰਹਿਣ ਵਾਲਾ ਘਰ ਉਸਾਰ ਲਿਆ; ਗੁਰੂ ਨੇ ਇਹ ਉਸਾਰੀ ਕੀਤੀ।

੩ ਰਾਜੇ।

੪ ਜ਼ਿਮੀਨਾਂ ਵਾਲੇ।

੫ ਫਸੇ ਰਹੇ।

੬ ਮਸਤ ਹੋ ਕੇ।

੭ ਅੱਖਾਂ ਨੂੰ।

੮ ਜ਼ਹਿਰ, ਮਾਇਆ।

੯ ਸ਼ਾਂਤੀ, ਰਜ।

੧੦ ਵੇਖੋ ਪੰ. ੨੮੦, ਨੋਟ ੧੮। ਜਿਸ ਤਰ੍ਹਾਂ ਅਗ ਬਾਲਣ ਨਾਲ ਨਹੀਂ ਰਜਦੀ, ਏਸੇ ਤਰਾਂ ਹਰੀ ਤੋਂ ਬਿਨਾਂ ਮਨੁਖ (ਦਨੀਆਵੀ ਪਦਾਰਥਾਂ ਨਾਲ) ਕਿਸ ਤਰਾਂ ਰਜ ਸਕਦਾ ਹੈ?

੧੧ ਹਰ ਰੋਜ਼; ਹਮੇਸ਼ਾ।

੧੨ ਖਾਣੇ।

੧੩ ਕੁਤੇ ਦੀ ਤਰਾਂ ਯਤਨ ਕਰਦਾ ਹੈ ਅਤੇ ਚਾਰੇ ਕੋਨੇ, ਪਾਸੇ, ਖੋਜਦਾ ਫਿਰਦਾ ਹੈ।

੧੪ ਕਾਮੀ ਪੁਰਸ਼ ਨੂੰ ਬਹੁਤੀ ਇਸਤ੍ਰੀਆਂ ਦੀ ਇੱਛਾ ਹੁੰਦੀ ਹੈ ਅਤੇ ਉਸ ਦਾ ਪਰਾਏ ਘਰ ਨੂੰ (ਪਰਾਈਆਂ ਇਸਤ੍ਰੀਆਂ ਨੂੰ) ਬੁਰੀ ਨਜ਼ਰ ਨਾਲ ਦੇਖਣਾ ਮੁਕਦਾ ਨਹੀਂ। ਨਿਤਾਪ੍ਰਤਿ (ਹਰ ਰੋਜ਼) ਪਾਪ ਕਰਦਾ ਹੈ, ਅਤੇ ਪਛਤਾਂਦਾ ਹੈ; ਗ਼ਮ ਅਤੇ ਲੋਭ ਵਿਚ ਸੁਕਦਾ ਜਾਂਦਾ ਹੈ।

੧੫ ਜਿਸ ਚੀਜ਼ ਦਾ ਮੁਲ ਨਹੀਂ ਪੈ ਸਕਦਾ।

੧੬ ਸੁਖਾਂ ਦਾ ਘਰ, ਖਜ਼ਾਨਾ।

੧੭ (ਸੰਤਾਂ) ਦੇ ਘਰ ਹੈ।

੧੮ ਜਿਸ ਚੀਜ਼ ਨੂੰ ਇਹ (ਮਨੁਖ) ਫੇਰ ਫੇਰ ਲੈਣ ਦੌੜਦਾ ਹੈ ਉਹ ਕੋਈ ਭੀ ਚੀਜ਼ ਹਰੀ ਦੇ ਬਰਾਬਰ ਸਮਝਣ ਜੋਗੀ ਨਹੀਂ।

੧੯ ਸੋਭਦਾ ਹੈ, ਪਰਾਪਤ ਹੁੰਦਾ ਹੈ।

੨੦ ਖਾਣ ਪੀਣ ਦੀ ਅਤੇ ਨਾਹੀ ਕੋਈ ਹੋਰ ਭੁਖ ਉਸ ਦੇ ਚਿਤ ਵਿਚ ਰਹਿ ਜਾਂਦੀ ਹੈ।

੨੧ ਹਰਿਆ ਹੋ ਗਿਆ, ਖਿੜ ਗਿਆ।

੨੨ ਬਿਆਨ ਨਹੀਂ ਕਰ ਸਕਦਾ।

੨੩ ਮਿਹਨਤ ਤਪਸਿਆ ਨਾਲ ਹਰੀ ਨਾ ਮਿਲਿਆ, ਨਾ ਹੀ ਸੇਵਾ ਨਾਲ ਮਿਲਿਆ; ਸਗੋਂ ਅਚਾਨਕ ਆ ਮਿਲਿਆ।

੨੪ ਉਸ ਨੇ ਗੁਰੂ ਦਾ ਮੰਤਰ ਕਮਾਇਆ ਹੈ।

੨੫ ਮੇਰੇ ਨਾਲ ਇਸ ਤਰਾਂ ਮਿਲ ਗਿਆ ਹੈ ਜਿਸ ਤਰਾਂ ਤਾਣਾ ਅਤੇ ਪੇਟਾ ਹੁੰਦਾ ਹੈ ਯਾ ਮਾਂ ਅਤੇ ਛੋਟਾ ਬਚਾ। ਬਾਲ ਗੁਪਾਲ=ਗਊਆਂ ਚਰਾਣ ਵਾਲੇ ਛੋਟੇ ਬੱਚੇ।

੨੬ ਸਦਕੇ ਜਾਵਾਂ।

੨੭ ਪੱਕਾ ਕਰਾਇਆ ਸਬਕ ਦੀ ਤਰਾਂ।

੨੮ ਵਡੇ ਅਤੇ ਹਨੇਰੇ ਜੰਗਲ ਵਿਚ।

੨੯ ਪ੍ਰਿਥਵੀ ਦਾ ਮਾਲਕ, ਹਰੀ।

੩੦ ਏਥੇ ਉਥੇ, ਸਭ ਥਾਂ, ਸਭ ਚੀਜ਼ਾਂ ਬਾਬਤ ਜਿਸ ਨੂੰ ਸਾਡੀ ਚਿੰਤਾ ਹੈ।

੩੧ ਵਡਿਆਈ।

੩੨ ਜਿਸ ਦਾ ਨਾਮ ਲੈਣ ਨਾਲ ਕ੍ਰੋੜਾਂ ਪਾਪ ਨਾਸ ਹੋ ਜਾਂਦੇ ਹਨ ਅਤੇ ਸਭ ਭਗਤ ਉਸ ਦੇ ਚਰਨ ਦੀ ਧੂੜ ਮੰਗਦੇ ਹਨ।

੩੩ ਮਨ ਦੀਆਂ ਮੁਰਾਦਾਂ।

੩੪ ਸਭ ਚੀਜ਼ਾਂ ਦਾ ਖਜ਼ਾਨਾ, ਹਰੀ।

੩੫ ਪਾਰ ਹੋ ਜਾਏਗਾ, ਮੁਕਤ ਹੋ ਜਾਏਗਾ।

੩੬ ਮੈਂ ਠੰਢਾ ਸ਼ਾਂਤ ਹੋ ਗਿਆ, ਵਡਾ ਸੁਖ ਪਾਇਆ। ਸੰਤਾਂ ਦੀ ਸੰਗਤ ਵਿਚ ਮੈਨੂੰ ਆਸਰਾ ਮਿਲਿਆ।

---

* ਹਰੀ ਦੀ ਜੋਤ ਦਾ ਪਰਕਾਸ਼ ਹੋ ਗਿਆ; ਆਤਮ ਗਿਆਨ ਦੇ ਕੁਦਰਤੀ ਸੁਖ ਅਤੇ ਸੁੰਦਰਤਾ ਪਰਾਪਤ ਹੋ ਗਏ; ਅਨਹਤ ਰਾਗ ਵਜਣ ਲਗ ਪਿਆ, ਭਾਵ ਆਤਮਕ ਅਨੰਦ ਦੀ ਧੁਨੀ ਉਠੀ। 'ਸਹਜ-ਸੁਖ' ਲਈ ਦੇਖੋ ਪੰ. ੩੫੨, ਫੁਟ ਨੋਟ *। 'ਅਨਹਦ' ਲਈ ਦੇਖੋ ਪੰ. ੩੭੦, ਨੋਟ ੩੨।

ਸੰਚਨੁ ਹਰਿਨਾਮੁ ਭੋਜਨੁ ਇਹੁ ਨਾਨਕ ਕੀਨੋ ਚੋਲ੍ਹਾ* ॥ ੪ ॥ ੮ ॥ ਧਨਾਸਰੀ ਮਹਲਾ ੫ ॥ ਜਿਹ ਕਰਣੀ[੧] ਹੋਵਹਿ ਸਰਮਿੰਦਾ [੨]ਇਹਾ ਕਮਾਨੀ ਰੀਤਿ ॥ ਸੰਤ ਕੀ ਨਿੰਦਾ ਸਾਕਤ[੩] ਕੀ ਪੂਜਾ [੪]ਐਸੀ ਦ੍ਰਿੜ੍ਹੀ ਬਿਪਰੀਤਿ ॥ ੧ ॥ [੫]ਮਾਇਆ ਮੋਹ ਭੂਲੋ ਅਵਰੈ ਹੀਤ ॥ [੬]ਹਰਿਚੰਦਉਰੀ ਬਨ ਹਰ ਪਾਤ ਰੇ ਇਹੈ ਤੁਹਾਰੋ ਬੀਤ ॥ ੧ ॥ ਰਹਾਉ ॥ ਚੰਦਨ ਲੇਪ ਹੋਤ ਦੇਹ ਕਉ [੭]ਸੁਖੁ ਗਰਧਭ ਭਸਮ ਸੰਗੀਤਿ ॥ ਅੰਮ੍ਰਿਤ ਸੰਗਿ ਨਾਹਿ ਰੁਚ[੮] ਆਵਤ [੯]ਬਿਖੈ ਠਗਉਰੀ ਪ੍ਰੀਤਿ ॥ ੨ ॥ [੧੦]ਉਤਮ ਸੰਤ ਭਲੇ ਸੰਜੋਗੀ ਇਸੁ ਜੁਗ ਮਹਿ ਪਵਿਤ ਪੁਨੀਤ ॥ [੧੧]ਜਾਤ ਅਕਾਰਥ ਜਨਮੁ ਪਦਾਰਥ ਕਾਚ ਬਾਦਰੈ ਜੀਤ ॥ ੩ ॥ ਜਨਮ ਜਨਮ ਕੇ ਕਿਲਵਿਖ[੧੨] ਦੁਖ ਭਾਗੇ [੧੩]ਗੁਰਿ ਗਿਆਨ ਅੰਜਨੁ ਨੇਤ੍ਰ ਦੀਤ ॥ ਸਾਧਸੰਗਿ ਇਨ ਦੁਖ ਤੇ ਨਿਕਸਿਓ ਨਾਨਕ ਏਕ ਪਰੀਤ ॥ ੪ ॥ ੯ ॥ ਧਨਾਸਰੀ ਮਹਲਾ ੫ ॥ [੧੪]ਪਾਨੀ ਪਖਾ ਪੀਸਉ ਸੰਤ ਆਗੈ ਗੁਣ ਗੋਵਿੰਦ ਜਸੁ ਗਾਈ ॥ ਸਾਸਿ ਸਾਸਿ ਮਨੁ ਨਾਮੁ ਸਮ੍ਾਰੈ[੧੫] ਇਹੁ [੧੬]ਬਿਸ੍ਰਾਮ ਨਿਧਿ ਪਾਈ ॥ ੧ ॥ ਤੁਮ੍ ਕਰਹੁ ਦਇਆ ਮੇਰੇ ਸਾਈ ॥ ਐਸੀ ਮਤਿ ਦੀਜੈ ਮੇਰੇ ਠਾਕੁਰ[੧੭] ਸਦਾ ਸਦਾ ਤੁਧੁ ਧਿਆਈ ॥ ੧ ॥ ਰਹਾਉ ॥ ਤੁਮ੍ਰੀ ਕ੍ਰਿਪਾ ਤੇ ਮੋਹੁ ਮਾਨੁ ਛੂਟੈ ਬਿਨਸਿ ਜਾਇ ਭਰਮਾਈ[੧੮] ॥ [੧੯]ਅਨਦ ਰੂਪੁ ਰਵਿਓ ਸਭ ਮਧੇ ਜਤ ਕਤ ਪੇਖਉ ਜਾਈ ॥ ੨ ॥ ਤੁਮ੍ ਦਇਆਲ ਕਿਰਪਾਲ ਕ੍ਰਿਪਾ ਨਿਧਿ [੨੦]ਪਤਿਤ ਪਾਵਨ ਗੋਸਾਈ ॥ ਕੋਟਿ[੨੧] ਸੂਖ ਆਨੰਦ ਰਾਜ ਪਾਏ [੨੨]ਮੁਖ ਤੇ ਨਿਮਖ ਬੁਲਾਈ ॥ ੩ ॥ ਜਾਪ ਤਾਪ ਭਗਤਿ ਸਾ ਪੂਰੀ ਜੋ ਪ੍ਰਭ ਕੈ ਮਨਿ ਭਾਈ ॥ ਨਾਮੁ ਜਪਤ ਤ੍ਰਿਸਨਾ ਸਭ ਬੁਝੀ ਹੈ ਨਾਨਕ [੨੩]ਤ੍ਰਿਪਤਿ ਅਘਾਈ ॥ ੪ ॥ ੧੦ ॥ ਧਨਾਸਰੀ ਮਹਲਾ ੫ ॥ [੨੪]ਜਿਨਿ ਕੀਨੇ ਵਸਿ ਅਪੁਨੈ ਤ੍ਰੈ ਗੁਣ ਭਵਣ ਚਤੁਰ ਸੰਸਾਰਾ ॥ ਜਗ ਇਸਨਾਨ ਤਾਪ ਥਾਨ ਖੰਡੇ ਕਿਆ ਇਹੁ ਜੰਤੁ ਵਿਚਾਰਾ ॥ ੧ ॥ ਪ੍ਰਭ ਕੀ [੨੫]ਓਟ ਗਹੀ ਤਉ ਛੂਟੋ ॥ ਸਾਧ ਪ੍ਰਸਾਦਿ[੨੬] ਹਰਿ ਹਰਿ ਹਰਿ ਗਾਏ [੨੭]ਬਿਖੈ ਬਿਆਧਿ ਤਬ ਹੂਟੋ ॥ ੧ ॥ ਰਹਾਉ ॥ [੨੮]ਨਹ ਸੁਣੀਐ ਨਹ ਮੁਖ ਤੇ ਬਕੀਐ ਨਹ ਮੋਹੈ ਉਹ ਡੀਠੀ ॥ ਐਸੀ ਠਗਉਰੀ ਪਾਇ ਭੁਲਾਵੈ ਮਨਿ ਸਭ ਕੈ ਲਾਗੈ ਮੀਠੀ ॥ ੨ ॥ [੨੯]ਮਾਇ ਬਾਪ ਪੂਤ ਹਿਤ ਭ੍ਰਾਤਾ ਉਨਿ ਘਰਿ ਘਰਿ ਮੇਲਿਓ ਦੂਆ ॥ ਕਿਸ ਹੀ ਵਾਧਿ ਘਾਟਿ ਕਿਸ ਹੀ ਪਹਿ ਸਗਲੇ ਲਰਿ ਲਰਿ ਮੂਆ ॥ ੩ ॥ ਹਉ ਬਲਿਹਾਰੀ ਸਤਿਗੁਰ ਅਪੁਨੇ ਜਿਨਿ ਇਹੁ ਚਲਤੁ[੩੦] ਦਿਖਾਇਆ ॥ [੩੧]ਗੂਝੀ ਭਾਹਿ ਜਲੈ ਸੰਸਾਰਾ ਭਗਤ ਨ ਬਿਆਪੈ ਮਾਇਆ ॥ ੪ ॥ ਸੰਤ ਪ੍ਰਸਾਦਿ ਮਹਾ ਸੁਖੁ ਪਾਇਆ ਸਗਲੇ ਬੰਧਨ ਕਾਟੇ ॥ ਹਰਿ ਹਰਿ ਨਾਮੁ ਨਾਨਕ ਧਨੁ ਪਾਇਆ ਅਪੁਨੈ ਘਰਿ [੩੨]ਲੈ ਆਇਆ ਖਾਟੇ ॥

੧ ਕੰਮ, ਕਮਾਈ, ਕਰਤੱਵ ।
੨ ਤੂੰ ਉਹੀ ਤਰੀਕਾ ਕੀਤਾ ਹੈ, ਵਰਤਿਆ ਹੈ ।
੩ ਸ਼ਕਤੀ (ਮਾਇਆ) ਦਾ ਪੂਜਣ ਵਾਲਾ, ਮਾਇਆਧਾਰੀ ।
੪ ਐਸਾ ਉਲਟਾ ਤਰੀਕਾ ਪੱਕਾ ਕਰਕੇ ਫੜਿਆ ਹੈ ।
੫ ਮਾਇਆ ਮੋਹ ਦਾ ਭੁਲਾਇਆ ਹੋਇਆ ਹੋਰਨਾਂ ਚੀਜ਼ਾਂ ਨੂੰ ਪਿਆਰ ਕਰਦਾ ਹੈ ।
੬ ਹਰਿਚੰਦਉਰੀ=ਅਕਾਸ਼ ਵਿਚ ਖਿਆਲੀ ਰਚਨਾ ਦੀ ਨਗਰੀ । ਦੇਖੋ ਪੰ. ੪੦੨, ਨੋਟ ੩ । ਬਨ ਹਰ ਪਾਤ=ਜੰਗਲ ਦੇ ਹਰੇ ਪਤੇ। ਬੀਤ=ਵਿਤ, ਹਾਲਤ । ਜਿਸ ਤਰਾਂ ਅਕਾਸ਼ ਵਿਚ ਭਰਮ ਮਾਤਰ ਖਿਆਲੀ ਨਗਰੀ ਹੁੰਦੀ ਹੈ ਯਾ ਜੰਗਲ ਦੇ ਸਾਵੇ ਪਤੇ ਹੁੰਦੇ ਹਨ (ਜੋ ਛੇਤੀ ਸੁਕ ਕੇ ਝੜ ਜਾਂਦੇ ਹਨ), ਏਸੇ ਤਰਾਂ ਤੇਰੀ ਹਾਲਤ ਹੈ ।
੭ ਪਰ ਖੋਤੇ ਨੂੰ ਸੁਖ ਸੁਆਹ ਦੇ ਨਾਲ ਮਲੂਮ ਹੁੰਦਾ ਹੈ ।
੮ ਪ੍ਰੀਤ ।
੯ ਜ਼ਹਿਰ ਵਾਲੀ ਬੂਟੀ ਨਾਲ ਪਿਆਰ ਕਰਦਾ ਹੈ । ਠਗਉਰੀ=ਠਗ-ਮੂਰੀ, ਠਗ-ਬੂਟੀ ; ਉਹ ਜ਼ਹਿਰੀਲੀ ਬੂਟੀ ਜੋ ਠਗ ਲੋਕ ਰਾਹੀਆਂ ਨੂੰ ਖੁਆ ਕੇ ਬੇਹੋਸ਼ ਕਰ ਕੇ ਲੁਟ ਲੈਂਦੇ ਸਨ ।
੧੦ ਉਤਮ ਸੰਤ ਜੋ ਇਸ ਸੰਸਾਰ ਵਿਚ ਰਹਿੰਦੇ ਹੋਏ ਪਾਕ-ਸੁਧ ਰਹਿੰਦੇ ਹਨ, ਚੰਗੇ ਭਾਗਾਂ ਨਾਲ ਹੀ ਮਿਲਦੇ ਹਨ ।
੧੧ ਅਮੋਲਕ ਜਨਮ ਨਿਸਫਲ ਜਾ ਰਿਹਾ ਹੈ ਕੱਚ ਦੇ ਬਦਲੇ ਜਿਤਿਆ ਜਾ ਰਿਹਾ ਹੈ (ਹਥੋਂ ਜਾ ਰਿਹਾ ਹੈ) ।
੧੨ ਪਾਪ ।
੧੩ ਗੁਰੂ ਨੇ ਗਿਆਨ ਦਾ ਸੁਰਮਾ ਅੱਖਾਂ ਨੂੰ ਦਿਤਾ ਹੈ ।
੧੪ ਮੈਂ ਸੰਤਾਂ ਦੀ ਸੇਵਾ ਵਿਚ ਪਾਣੀ ਢੋਵਾਂ, ਪਖਾ ਝਲਾਂ ਅਤੇ ਆਟਾ ਪੀਹਵਾਂ ।
੧੫ ਸੰਭਾਲੇ, ਯਾਦ ਕਰੇ ।
੧੬ ਸੁਖ ਦਾ ਖ਼ਜ਼ਾਨਾ ।
੧੭ ਮਾਲਕ, ਸੁਆਮੀ ।
੧੮ ਭਰਮ, ਅਗਿਆਨ ।
੧੯ ਅਨੰਦ ਰੂਪ, ਹਰੀ, ਮੈਨੂੰ ਸਭ ਜਗਾ ਵਿਆਪਕ ਦਿੱਸੇ ਜਿਥੇ ਕਿਥੇ ਵੀ ਮੈਂ ਜਾ ਕੇ ਦੇਖਾਂ।
੨੦ ਡਿਗਿਆਂ ਹੋਇਆਂ ਪਾਪੀਆਂ ਨੂੰ ਪਵਿਤਰ ਕਰਨ ਵਾਲਾ ਪ੍ਰਿਥਵੀ ਦਾ ਮਾਲਕ ।
੨੧ ਕ੍ਰੋੜਾਂ ।
੨੨ ਜੇ ਤੂੰ ਛਿਨ ਭਰ ਭੀ, ਇਕ ਵਾਰੀ ਵੀ, ਆਪਣਾ ਨਾਮ ਮੇਰੇ ਮੂੰਹੋਂ ਕਢਾਵੇਂ ।
੨੩ ਸ਼ਾਂਤ ਹੋ ਕੇ ਰੱਜ ਗਿਆ ਹਾਂ ।
੨੪ ਜਿਸ (ਮਾਇਆ) ਨੇ ਤਿੰਨ ਗੁਣਾਂ ਵਾਲੀ ਸਾਰੀ ਸ੍ਰਿਸਟੀ ਅਤੇ ਚਾਰੇ ਕੂੰਟ ਸਾਰਾ ਸੰਸਾਰ ਆਪਣੇ ਵਸ ਕੀਤੇ ਹਨ, ਅਤੇ ਜੋਗ, ਇਸ਼ਨਾਨ ਤਪ ਕਰਨ ਵਾਲੇ ਅਸਥਾਨ ਫ਼ਤਹ ਕਰ ਲਏ ਹਨ, ਉਸ ਅਗੇ ਇਹ ਵਿਚਾਰਾ ਜੀਵ ਕੀ ਚੀਜ਼ ਹੈ ?
੨੫ ਸ਼ਰਣ ਲਈ, ਆਸਰਾ ਲਿਆ ।
੨੬ ਕਿਰਪਾ ਨਾਲ ।
੨੭ ਵਿਸ਼ੇ ਅਤੇ ਰੋਗ ਤਾਂ ਦੂਰ ਹੋਏ । ਹੁਟਨਾ ਤੋਂ ਭਾਵ ਥਕਣਾ, ਰਹਿ ਜਾਣਾ ਹੈ ।
੨੮ ਨਾ ਉਹ ਸੁਣਾਈ ਦਿੰਦੀ ਹੈ, ਨਾ ਮੂੰਹੋਂ ਬੋਲਦਾ ਹੈ, ਨਾ ਉਹ ਨਜ਼ਰ ਆ ਕੇ ਮੋਂਹਦੀ ਹੈ । ਐਸੇ ਨਸ਼ੇ ਵਾਲੀ ਬੂਟੀ ਖੁਲਾ ਕੇ ਉਹ ਭੁਲਾ ਲੈਂਦਾ ਹੈ ਕਿ ਸਭ ਦੇ ਮਨ ਵਿਚ ਮਿਠੀ ਲਗਦੀ ਹੈ ।
੨੯ ਮਾਂ, ਬਾਪ, ਪੁਤਰ ਅਤੇ ਹਿਤ ਵਾਲਾ ਪਿਆਰਾ ਭਾਈ–ਸਭ ਦੇ ਦਿਲ ਵਿਚ ਉਸ (ਮਾਇਆ) ਨੇ ਦੁਜੈਗੀ ਭਾਵ ਇਕੱਠਾ ਕਰ ਦਿਤਾ ਹੈ । ਕਿਸੇ ਵਿਚ ਘਟ ਕਿਸੇ ਵਿਚ ਵਧ ਹੋਣ ਕਰਕੇ ਸਾਰੇ ਲੜ ਲੜ ਮਰਦੇ ਹਨ ।
੩੦ ਖੇਲ, ਤਮਾਸ਼ਾ ।
੩੧ ਮਾਇਆ ਦੀ ਲੁਕਵੀਂ ਅਗ ਨਾਲ ਸਾਰਾ ਸੰਸਾਰ ਸੜ ਰਿਹਾ ਹੈ, ਪਰ ਭਗਤਾਂ ਨੂੰ ਮਾਇਆ ਚੰਬੜ ਨਹੀਂ ਸਕਦੀ ।
੩੨ (ਹਰਿ-ਨਾਮ ਧਨ) ਖਟ ਕੇ ਲੈ ਆਇਆ ।

* ਸੁਆਦੀ ਖਾਣਾ, ਚੂਰੀ । ਇਹ ਸ਼ਬਦ ਗੁਰੂ ਜੀ ਨੇ ਅੰਮ੍ਰਿਤਸਰ ਜ਼ਿਲੇ ਦੇ ਇਕ ਪਿੰਡ ਵਿਚ (ਜਿਸ ਦਾ ਨਾਂ ਭੈਣੀ ਸੀ) ਇਕ ਮਾਈ ਪ੍ਰਤੀ ਉਚਾਰਿਆ । ਇਹ ਮਾਈ ਗੁਰੂ ਜੀ ਲਈ ਬੜੇ ਪ੍ਰੇਮ ਨਾਲ ਭੋਜਨ ਬਣਾ ਕੇ ਲਿਆਈ ਸੀ । ਇਸ ਤੋਂ ਇਸ ਪਿੰਡ ਦਾ ਨਾਂ 'ਚੋਲ੍ਹਾ' ਪੈ ਗਿਆ ।

੫ ॥ ੧੧ ॥ ਧਨਾਸਰੀ ਮਹਲਾ ੫ ॥ ਤੁਮ ਦਾਤੇ ਠਾਕੁਰ ਪ੍ਰਤਿਪਾਲਕ[੧] ਨਾਇਕ[੨] ਖਸਮ[੩] ਹਮਾਰੇ ॥ [੪]ਨਿਮਖ ਨਿਮਖ ਤੁਮ ਹੀ ਪ੍ਰਤਿਪਾਲਹੁ [੫]ਹਮ ਬਾਰਿਕ ਤੁਮਰੇ ਧਾਰੇ ॥ ੧ ॥ [੬]ਜਿਹਵਾ ਏਕ ਕਵਨ ਗੁਨ ਕਹੀਐ ॥ ਬੇਸੁਮਾਰ ਬੇਅੰਤ ਸੁਆਮੀ ਤੇਰੋ ਅੰਤੁ [੭]ਨ ਕਿਨਹੀ ਲਹੀਐ ॥ ੧ ॥ ਰਹਾਉ ॥ [੮]ਕੋਟਿ ਪਰਾਧ ਹਮਾਰੇ ਖੰਡਹੁ ਅਨਿਕ ਬਿਧੀ ਸਮਝਾਵਹੁ ॥ ਹਮ ਅਗਿਆਨ ਅਲਪ ਮਤਿ ਥੋਰੀ ਤੁਮ ਆਪਨ ਬਿਰਦੁ ਰਖਾਵਹੁ ॥ ੨ ॥ ਤੁਮਰੀ ਸਰਣਿ ਤੁਮਾਰੀ ਆਸਾ ਤੁਮ ਹੀ ਸਜਨ ਸੁਹੇਲੇ[੯] ॥ ਰਾਖਹੁ ਰਾਖਨਹਾਰ ਦਇਆਲਾ ਨਾਨਕ [੧੦]ਘਰ ਕੇ ਗੋਲੇ ॥ ੩ ॥ ੧੨ ॥ ਧਨਾਸਰੀ ਮਹਲਾ ੫ ॥ ਪੂਜਾ ਵਰਤ ਤਿਲਕ[੧੧] ਇਸਨਾਨਾ ਪੁੰਨ ਦਾਨ [੧੨]ਬਹੁ ਦੈਨ ॥ [੧੩]ਕਹੂੰ ਨ ਭੀਜੈ ਸੰਜਮ ਸੁਆਮੀ ਬੋਲਹਿ ਮੀਠੇ ਬੈਨ ॥ ੧ ॥ ਪ੍ਰਭ ਜੀ ਕੋ ਨਾਮੁ ਜਪਤ [੧੪]ਮਨ ਚੈਨ ॥ ਬਹੁ ਪ੍ਰਕਾਰ[੧੫] ਖੋਜਹਿ ਸਭਿ ਤਾ ਕਉ [੧੬]ਬਿਖਮੁ ਨ ਜਾਈ ਲੈਨ ॥ ੧ ॥ ਰਹਾਉ ॥ [੧੭]ਜਾਪ ਤਾਪ ਭ੍ਰਮਨ ਬਸੁਧਾ ਕਰਿ ਉਰਧ ਤਾਪ ਲੈ ਗੈਨ ॥ ਇਹ ਬਿਧਿ ਨਹ ਪਤੀਆਨੋ ਠਾਕੁਰ ਜੋਗ ਜੁਗਤਿ ਕਰਿ ਜੈਨ ॥ ੨ ॥ ਅੰਮ੍ਰਿਤ ਨਾਮੁ ਨਿਰਮੋਲਕੁ[੧੮] ਹਰਿ ਜਸੁ ਤਿਨਿ ਪਾਇਓ ਜਿਸੁ ਕਿਰਪੈਨ[੧੯] ॥ [੨੦]ਸਾਧਸੰਗਿ ਰੰਗਿ ਪ੍ਰਭ ਭੇਟੇ ਨਾਨਕ ਸੁਖਿ ਜਨ ਰੈਨ ॥ ੩ ॥ ੧੩ ॥ [੨੧]ਬੰਧਨ ਤੇ ਛੁਟਕਾਵੈ ਪ੍ਰਭੂ ਮਿਲਾਵੈ ਹਰਿ ਹਰਿ ਨਾਮੁ ਸੁਨਾਵੈ ॥ [੨੨]ਅਸਥਿਰੁ ਕਰੇ ਨਿਹਚਲੁ ਇਹੁ ਮਨੂਆ ਬਹੁਰਿ ਨ ਕਤਹੂ ਧਾਵੈ ॥ ੧ ॥ ਹੈ ਕੋਊ ਐਸੋ ਹਮਰਾ ਮੀਤੁ ॥ [੨੩]ਸਗਲ ਸਮਗ੍ਰੀ ਜੀਉ ਹੀਉ[੨੪] ਦੇਉ ਅਰਪਉ[੨੫] ਅਪਨੋ ਚੀਤੁ ॥ ੧ ॥ ਰਹਾਉ ॥ ਪਰ ਧਨ [੨੬]ਪਰ ਤਨ ਪਰ ਕੀ ਨਿੰਦਾ ਇਨ ਸਿਉ ਪ੍ਰੀਤਿ ਨ ਲਾਗੈ ॥ ਸੰਤਹ ਸੰਗੁ [੨੭]ਸੰਤ ਸੰਭਾਖਨੁ [੨੮]ਹਰਿ ਕੀਰਤਨਿ ਮਨੁ ਜਾਗੈ ॥ ੨ ॥ [੨੯]ਗੁਣ ਨਿਧਾਨ ਦਇਆਲ ਪੁਰਖ ਪ੍ਰਭ ਸਰਬ ਸੂਖ ਦਇਆਲਾ ॥ ਮਾਗੈ ਦਾਨੁ ਨਾਮੁ ਤੇਰੋ ਨਾਨਕੁ [੩੦]ਜਿਉ ਮਾਤਾ ਬਾਲ ਗੁਪਾਲਾ ॥ ੩ ॥ ੧੪ ॥ ਧਨਾਸਰੀ ਮਹਲਾ ੫ * ॥ [੩੧]ਹਰਿ ਹਰਿ ਲੀਨੇ ਸੰਤ ਉਬਾਰਿ ॥ ਹਰਿ ਕੇ ਦਾਸ ਕੀ [੩੨]ਚਿਤਵੈ ਬੁਰਿਆਈ ਤਿਸ ਹੀ ਕਉ ਫਿਰਿ ਮਾਰਿ ॥ ੧ ॥ ਰਹਾਉ ॥ ਜਨ[੩੩] ਕਾ ਆਪਿ ਸਹਾਈ ਹੋਆ ਨਿੰਦਕ ਭਾਗੇ ਹਾਰਿ ॥ [੩੪]ਭ੍ਰਮਤ ਭ੍ਰਮਤ ਊਹਾਂ ਹੀ ਮੂਏ ਬਾਹੁੜਿ ਗ੍ਰਿਹਿ ਨ ਮੰਝਾਰਿ ॥ ੧ ॥ ਨਾਨਕ ਸਰਣਿ ਪਰਿਓ [੩੫]ਦੁਖ ਭੰਜਨ ਗੁਨ ਗਾਵੈ ਸਦਾ ਅਪਾਰਿ ॥ ਨਿੰਦਕ ਕਾ ਮੁਖੁ ਕਾਲਾ ਹੋਆ ਦੀਨ ਦੁਨੀਆ ਕੈ ਦਰਬਾਰਿ[੩੬] ॥ ੨ ॥ ੧੫ ॥ ਧਨਾਸਿਰੀ ਮਹਲਾ ੫ ॥ ਅਬ ਹਰਿ ਰਾਖਨਹਾਰੁ ਚਿਤਾਰਿਆ[੩੭] ॥ [੩੮]ਪਤਿਤ ਪੁਨੀਤ ਕੀਏ ਖਿਨ ਭੀਤਰਿ ਸਗਲਾ ਰੋਗੁ ਬਿਦਾਰਿਆ[੩੯] ॥ ੧ ॥ ਰਹਾਉ ॥ [੪੦]ਗੋਸਟਿ ਭਈ ਸਾਧ ਕੈ ਸੰਗਮਿ

੧ ਪਾਲਣ ਵਾਲਾ ।
੨ [ਸੰ.] ਆਗੂ ।
੩ ਮਾਲਕ ।
੪ [ਅੱਖ ਦੇ ਫੇਰ ਜਿੰਨੇ ਸਮੇਂ ਲਈ] ਪਲ ਪਲ, ਛਿਨ ਛਿਨ ।
੫ ਅਸੀਂ ਤੇਰੇ ਬਚੇ ਬਾਪੇ ਹੋਏ ਹਾਂ ।
੬ ਇਕ ਜ਼ਬਾਨ ਨਾਲ ਤੇਰੇ ਕਿਹੜੇ ਕਿਹੜੇ ਗੁਣ ਬਿਆਨ ਕਰੀਏ ?
੭ ਕਿਸੇ ਤਰਾਂ ਭੀ ਸਮਝ ਨਹੀਂ ਸਕਦੇ ।
੮ ਕ੍ਰੋੜਾਂ ਪਾਪ ਸਾਡੇ ਤੋੜਦੇ ਹੋ (ਨਾਸ ਕਰਦੇ ਹੋ, ਬਖਸ਼ ਦੇਂਦੇ ਹੋ) ਅਤੇ ਅਨੇਕ ਤਰੀਕਿਆਂ ਨਾਲ ਸਮਝਾਂਦੇ ਹੋ । ਅਸੀਂ ਅਗਿਆਨੀ ਹਾਂ, ਸਾਡੀ ਮਤ ਥੋੜੀ ਜੇਹੀ ਹੈ; ਤੁਸੀਂ ਆਪਣਾ ਸੁਭਾ ਵਰਤਦੇ ਹੋ, ਭਾਵ ਮਿਹਰ ਕਰਦੇ ਹੋ ।
੯ ਸੁਖ ਦੇਣ ਵਾਲੇ ।
੧੦ ਅਸੀਂ ਘਰ ਦੇ ਨੌਕਰ, ਗੁਲਾਮ ਹਾਂ ।
੧੧ ਟਿੱਕਾ ਲਾਉਣਾ (ਕੇਸਰ ਯਾ ਚੰਦਨ ਦਾ)।
੧੨ (ਪੁੰਨ ਦਾਨ) ਬਹੁਤ ।
੧੩ ਮਿਠੇ ਬਚਨ ਭੀ ਬੋਲਦੇ ਹਨ, ਪਰ ਮਾਲਕ ਹਰੀ ਕਿਸੇ ਯਤਨ ਨਾਲ ਵੀ ਭਿਜਦਾ ਨਹੀਂ, ਪਰਸੰਨ ਨਹੀਂ ਹੁੰਦਾ ।
੧੪ ਮਨ ਦਾ ਸੁਖ, ਅਰਾਮ ਹੁੰਦਾ ਹੈ ।
੧੫ ਤਰ੍ਹਾਂ ।
੧੬ ਉਹ ਕਠਿਨ, ਮੁਸ਼ਕਲ ਹੈ, ਪਰਾਪਤ ਨਹੀਂ ਹੋ ਸਕਦਾ ।
੧੭ ਬਸੁਧਾ=ਧਰਤੀ । ਉਰਧ ਤਾਪ=ਉਚੀਆਂ ਬਾਹਵਾਂ ਕਰ ਕੇ ਆਸਣ ਲਾਣਾ । ਗੈਨ=ਅਕਾਸ਼ । ਜਪ, ਤਪ, ਧਰਤੀ ਉਤੇ ਥਾਂ ਥਾਂ ਭਉਂਦੇ ਫਿਰਨਾ, ਅਤੇ ਅਕਾਸ਼ ਵਲ ਬਾਹਾਂ ਉਚੀਆਂ ਕਰ ਕੇ ਆਸਣ ਲਾਣਾ, ਜੋਗ ਅਤੇ ਜੈਨੀਆਂ ਵਾਲੇ ਕਰਮ ਕਰਨਾ, ਇਸ ਤਰਾਂ ਮਾਲਕ ਹਰੀ ਪਰਸੰਨ ਨਹੀਂ ਹੁੰਦਾ ।
੧੮ ਜਿਸ ਦਾ ਮੁਲ ਨਾ ਪਵੇ ।
੧੯ ਕਿਰਪਾ, ਮਿਹਰ ।
੨੦ ਸਾਧ-ਸੰਗਤ ਵਿਚ ਪ੍ਰੇਮ ਰਾਹੀਂ ਹਰੀ ਮਿਲਿਆ ਅਤੇ ਦਾਸਾਂ ਦੀ ਉਮਰ ਰੂਪੀ ਰਾਤ ਸੁਖੀ ਹੋ ਗਈ।
੨੧ ਫਾਹੀਆਂ ਤੋਂ ਛੁੜਾਵੇ ।
੨੨ ਇਸ ਮਨ ਨੂੰ ਅਚਲ, ਕਾਇਮ ਕਰ ਦੇਵੇ, ਟਿਕਾ ਦੇਵੇ ਤਾਕਿ ਇਹ ਫੇਰ ਕਿਧਰੇ ਨਾ ਭਟਕੇ। ਐਸਾ ਕੋਈ ਸਾਡਾ ਮਿਤਰ ਹੈ ਜੋ ਇਹ ਕਰ ਦੇਵੇ ?
੨੩ ਸਾਰਾ ਆਪਣਾ ਸਮਿਆਨ ।
੨੪ ਹਿਰਦਾ ।
੨੫ ਮੈਂ ਸੌਂਪ ਦਿਆਂ ।
੨੬ ਪਰਾਇਆ ਸ਼ਰੀਰ, ਪਰਾਈ ਇਸਤ੍ਰੀ ।
੨੭ ਸੰਤਾਂ ਨਾਲ ਗਲ ਬਾਤ ਕਰਨਾ ।
੨੮ ਹਰੀ ਦੇ ਗੁਣ ਗਾਣ ਵਿਚ ਮਨ ਜਾਗੇ, ਸੁਚੇਤ ਹੋ ਕੇ ਰੁਝਾ ਰਹੇ ।
੨੯ ਗੁਣਾਂ ਦਾ ਭੰਡਾਰ ।
੩੦ ਜਿਸ ਤਰਾਂ ਮਾਂ ਛੋਟੇ ਬਚਿਆਂ ਨੂੰ (ਪਿਆਰ ਕਰਦੀ ਹੈ) । ਬਾਲ ਗੁਪਾਲ=ਗਊਆਂ ਚਰਾਣ ਵਾਲੇ ਛੋਟੇ ਛੋਟੇ ਬੱਚੇ ।
੩੧ ਹਰੀ ਨੇ ਸੰਤਾਂ ਨੂੰ ਤਾਰ ਲਿਆ ਹੈ ।
੩੨ ਜੋ ਬੁਰਾ ਸੋਚਦਾ ਹੈ ।
੩੩ ਦਾਸਾਂ ।
੩੪ ਭਟਕਦੇ ਭਟਕਦੇ ਉਥੇ ਹੀ ਮਰ ਗਏ, ਮੁੜ ਕੇ ਘਰ ਵਿਚ ਵਾਪਸ ਨਾ ਆਏ ।
੩੫ ਦੁਖ ਨਾਸ ਕਰਨ ਵਾਲੇ ਹਰੀ ਦੀ ।
੩੬ ਦਰਬਾਰ ਵਿਚ ।
੩੭ ਯਾਦ ਕੀਤਾ ਹੈ ।
੩੮ ਪਾਪੀਆਂ ਨੂੰ ਛਿਨ ਵਿਚ ਪਵਿੱਤਰ ਕਰ ਲਿਆ ।
੩੯ ਨਾਸ ਕਰ ਦਿਤਾ ।
੪੦ ਸਾਧਾਂ ਨਾਲ ਗਲ ਬਾਤ, ਚਰਚਾ ਵਿਚਾਰ ਹੋਈ ਤਾਂ........।

* ਇਸ ਸ਼ਬਦ ਵਿਚ ਕਿਸੇ ਆਪਣੇ ਖਾਸ ਵਿਰੋਧੀ ਵਲ ਇਸ਼ਾਰਾ ਹੈ ।

ਕਾਮ ਕ੍ਰੋਧੁ ਲੋਭੁ ਮਾਰਿਆ ॥ ਸਿਮਰਿ ਸਿਮਰਿ ਪੂਰਨ ਨਾਰਾਇਨ ਸੰਗੀ[੧] ਸਗਲੇ ਤਾਰਿਆ ॥ ੧ ॥ [੨]ਅਉਖਧ ਮੰਤ੍ਰ ਮੂਲ ਮਨ ਏਕੈ ਮਨਿ ਬਿਸ੍ਵਾਸੁ ਪ੍ਰਭ ਧਾਰਿਆ ॥ ਚਰਨ ਰੇਨ ਬਾਂਛੈ ਨਿਤ ਨਾਨਕੁ ਪੁਨਹ ਪੁਨਹ ਬਲਿਹਾਰਿਆ ॥ ੨ ॥ ੧੬ ॥ ਧਨਾਸਰੀ ਮਹਲਾ ੫ ॥ ਮੇਰਾ ਲਾਗੋ ਰਾਮ ਸਿਉ ਹੇਤੁ[੩] ॥ ਸਤਿਗੁਰੁ ਮੇਰਾ ਸਦਾ ਸਹਾਈ ਜਿਨਿ ਦੁਖ ਕਾ ਕਾਟਿਆ ਕੇਤੁ[੪] ॥ ੧ ॥ ਰਹਾਉ ॥ ਹਾਥ ਦੇਇ ਰਾਖਿਓ ਅਪੁਨਾ ਕਰਿ ਬਿਰਥਾ[੫] ਸਗਲ ਮਿਟਾਈ ॥ ਨਿੰਦਕ ਕੇ ਮੁਖ ਕਾਲੇ ਕੀਨੇ ਜਨ ਕਾ ਆਪਿ ਸਹਾਈ ॥ ੧ ॥ ਸਾਚਾ ਸਾਹਿਬੁ ਹੋਆ ਰਖਵਾਲਾ ਰਾਖਿ ਲੀਏ ਕੰਠਿ[੬] ਲਾਇ ॥ ਨਿਰਭਉ ਭਏ ਸਦਾ ਸੁਖ ਮਾਣੇ[੭] ਨਾਨਕ ਹਰਿ ਗੁਣ ਗਾਇ ॥ ੨ ॥ ੧੭ ॥ ਧਨਾਸਿਰੀ ਮਹਲਾ ੫ ॥ ਅਉਖਧੁ ਤੇਰੋ ਨਾਮੁ ਦਇਆਲ ॥ [੮]ਮੋਹਿ ਆਤੁਰ ਤੇਰੀ ਗਤਿ ਨਹੀ ਜਾਨੀ ਤੂੰ ਆਪਿ ਕਰਹਿ ਪ੍ਰਤਿਪਾਲ ॥ ੧ ॥ ਰਹਾਉ ॥ [੯]ਧਾਰਿ ਅਨੁਗ੍ਰਹੁ ਸੁਆਮੀ ਮੇਰੇ ਦੁਤੀਆ ਭਾਉ ਨਿਵਾਰਿ ॥ ਬੰਧਨ ਕਾਟਿ [੧੦]ਲੇਹੁ ਅਪੁਨੇ ਕਰਿ ਕਬਹੂ ਨ ਆਵਹ ਹਾਰਿ ॥ ੧ ॥ ਤੇਰੀ ਸਰਨਿ ਪਇਆ ਹਉ ਜੀਵਾਂ ਤੂੰ ਸਮ੍ਰਥੁ[੧੧] ਪੁਰਖੁ ਮਿਹਰਵਾਨੁ ॥ ਆਠ ਪਹਰ ਪ੍ਰਭ ਕਉ ਆਰਾਧੀ ਨਾਨਕ ਸਦ ਕੁਰਬਾਨੁ ॥ ੨ ॥ ੧੮ ॥

ਰਾਗੁ ਧਨਾਸਰੀ ਮਹਲਾ ੫

ੴ ਸਤਿਗੁਰ ਪ੍ਰਸਾਦਿ ॥ * ਹਾ ਹਾ[੧੨] ਪ੍ਰਭ ਰਾਖਿ ਲੇਹੁ ॥ ਹਮ ਤੇ ਕਿਛੂ ਨ ਹੋਇ ਮੇਰੇ ਸ੍ਵਾਮੀ ਕਰਿ ਕਿਰਪਾ ਅਪੁਨਾ ਨਾਮੁ ਦੇਹੁ ॥ ੧ ॥ ਰਹਾਉ ॥ [੧੩]ਅਗਨਿ ਕੁਟੰਬ ਸਾਗਰ ਸੰਸਾਰ ॥ ਭਰਮ ਮੋਹ ਅਗਿਆਨ ਅੰਧਾਰ ॥ ੧ ॥ ਊਚ ਨੀਚ ਸੂਖ ਦੂਖ ॥ ਧ੍ਰਾਪਸਿ ਨਾਹੀ ਤ੍ਰਿਸਨਾ ਭੂਖ ॥ ੨ ॥ [੧੪]ਮਨਿ ਬਾਸਨਾ ਰਚਿ ਬਿਖੈ ਬਿਆਧਿ ॥ ਪੰਚ ਦੂਤ ਸੰਗਿ ਮਹਾ ਅਸਾਧ ॥ ੩ ॥ [੧੫]ਜੀਅ ਜਹਾਨੁ ਪ੍ਰਾਨ ਧਨੁ ਤੇਰਾ ॥ ਨਾਨਕ ਜਾਨੁ ਸਦਾ ਹਰਿ ਨੇਰਾ ॥ ੪ ॥ ੧ ॥ ੧੯ † ॥ ਧਨਾਸਰੀ ਮਹਲਾ ੫ ॥ [੧੬]ਦੀਨ ਦਰਦ ਨਿਵਾਰਿ ਠਾਕੁਰ ਰਾਖੈ ਜਨ ਕੀ ਆਪਿ ॥ ਤਰਣ ਤਾਰਣ ਹਰਿ ਨਿਧਿ ਦੂਖੁ ਨ ਸਕੈ ਬਿਆਪਿ ॥ ੧ ॥ ਸਾਧੂ ਸੰਗਿ ਭਜਹੁ ਗੁਪਾਲ[੧੭] ॥ [੧੮]ਆਨ ਸੰਜਮ ਕਿਛੁ ਨ ਸੂਝੈ [੧੯]ਇਹ ਜਤਨ ਕਾਟਿ ਕਲਿ ਕਾਲ ॥ ਰਹਾਉ ॥ [੨੦]ਆਦਿ ਅੰਤਿ ਦਇਆਲ ਪੂਰਨ ਤਿਸੁ ਬਿਨਾ ਨਹੀ ਕੋਇ ॥ ਜਨਮ ਮਰਣ ਨਿਵਾਰਿ[੨੧] ਹਰਿ ਜਪਿ ਸਿਮਰਿ ਸੁਆਮੀ ਸੋਇ ॥ ੨ ॥ [੨੨]ਬੇਦ ਸਿੰਮ੍ਰਿਤਿ ਕਥੈ ਸਾਸਤ ਭਗਤ ਕਰਹਿ ਬੀਚਾਰੁ ॥ ਮੁਕਤਿ ਪਾਈਐ ਸਾਧਸੰਗਤਿ ਬਿਨਸਿ ਜਾਇ ਅੰਧਾਰੁ ॥ ੩ ॥ [੨੩]ਚਰਨ ਕਮਲ ਅਧਾਰੁ ਜਨ ਕਾ ਰਾਸਿ ਪੂੰਜੀ ਏਕ ॥ ਤਾਨੁ ਮਾਣੁ ਦੀਬਾਣੁ ਸਾਚਾ ਨਾਨਕ

੧ ਸਾਥੀ ।

੨ ਮਨ ਦਾ ਦਾਰੂ, ਮੂਲ-ਮੰਤਰ ਭਾਵ ਅਸਲ ਆਦ ਸਾਧਨ ਇੱਕ ਹੀ ਹੈ ਕਿ ਮਨ ਵਿਚ ਪ੍ਰਭੂ ਦਾ ਨਿਸ਼ਚਾ ਕਰ ਲਿਆ । ਹਰੀ ਦੇ ਚਰਨਾਂ ਦੀ ਧੂੜ ਮੈਂ ਮੰਗਦਾ ਹਾਂ ਅਤੇ ਮੁੜ ਮੁੜ ਸਦਕੇ ਜਾਂਦਾ ਹਾਂ ।

੩ ਪ੍ਰੇਮ ।

੪ ਝੰਡਾ । ਦੁਖ ਦਾ ਝੰਡਾ ਪੁਟ ਦਿੱਤਾ, ਡੇਰਾ ਢਾਹ ਦਿਤਾ ।

੫ [ਸੰ. ਵ੍ਯਥਾ] ਤਕਲੀਫ਼, ਦੁਖ, ਪੀੜ ।

੬ ਗਲ ਨਾਲ ।

੭ ਛੇਗੇ ।

੮ ਮੈਂ ਦੁਖੀ ਨੇ ।

੯ ਹੇ ਮੇਰੇ ਮਾਲਕ, ਕਿਰਪਾ ਕਰ ਅਤੇ ਮੇਰਾ ਦ੍ਵੈਤ ਭਾਵ ਦੂਰ ਕਰ ਦੇ ।

੧੦ ਸਾਨੂੰ ਆਪਣੇ (ਦਾਸ) ਬਣਾ ਲੈ ਅਤੇ ਅਸੀਂ ਕਦੇ ਹਾਰ ਕੇ ਨਾ ਆਈਏ ।

੧੧ ਬਲੀ, ਸ਼ਕਤੀ ਵਾਲਾ !

੧੨ ਹਾਏ ਹਾਏ, ਸ਼ੋਕ ਪਸਚਾਤਾਪ ਦਾ ਵਾਕ ਹੈ ।

੧੩ ਟੱਬਰ ਅਤੇ ਸੰਸਾਰ ਅੱਗ ਦਾ ਸਮੁੰਦਰ ਹਨ । ਭਰਮ ਅਤੇ ਮੋਹ ਅਗਿਆਨ ਦੇ ਹਨੇਰੇ ਵਾਂਗ ਹਨ। ਇਨ੍ਹਾਂ ਵਿਚ ਚੰਗੇ ਮੰਦੇ ਦਾ ਖਿਆਲ ਅਤੇ ਸੁਖ ਦੁਖ ਬਣਿਆ ਰਹਿੰਦਾ ਹੈ ਅਤੇ ਪਦਾਰਥਾਂ ਲਈ ਭੁਖ ਤ੍ਰੇਹ ਰਜਦੀ ਨਹੀਂ ।

੧੪ ਮਨ ਵਿਚ ਖ਼ਾਹਸ਼ਾਂ ਭਰ ਜਾਣ ਕਰਕੇ ਜ਼ਹਿਰੀਲੀ ਬਿਮਾਰੀ (ਪੈਦਾ ਹੋ ਗਈ ਹੈ) ਅਤੇ ਕਾਮ ਕ੍ਰੋਧ ਆਦਿਕ ਪੰਜ ਜਿੰਨ ਨਾਲ ਲਗ ਗਏ ਹਨ ਜੋ ਬੜੇ ਅਮੋੜ, ਕਾਬੂ ਤੋਂ ਬਾਹਰ ਹਨ ।

੧੫ ਸਾਰੇ ਜੀਵ, ਸਾਰਾ ਸੰਸਾਰ, ਜਿੰਦ ਅਤੇ ਧਨ ਸਭ ਕੁਝ ਤੇਰਾ ਹੈ । ਹੇ ਨਾਨਕ ! ਐਸੇ ਹਰੀ ਨੂੰ ਹਮੇਸ਼ਾ ਹਾਜ਼ਰ ਹਜ਼ੂਰ ਸਮਝ ।

੧੬ ਅਨਾਥਾਂ ਦਾ ਦੁਖ ਦੂਰ ਕਰ ਕੇ ਮਾਲਕ ਆਪਣੇ ਦਾਸਾਂ ਦੀ ਲਾਜ ਆਪ ਰਖਦਾ ਹੈ । ਹਰੀ ਤਾਰਣ ਵਾਲਾ ਬੇੜਾ ਹੈ, ਖ਼ਜ਼ਾਨਾ ਹੈ ; ਇਸ ਲਈ ਦਾਸਾਂ ਨੂੰ ਕੋਈ ਦੁਖ ਨਹੀਂ ਚੰਬੜ ਸਕਦਾ ।

੧੭ ਪ੍ਰਿਥਵੀ ਦਾ ਪਾਲਣ ਵਾਲਾ ।

੧੮ ਹੋਰ ਉਪਾਉ, ਹੋਰ ਤਰੀਕਾ ।

੧੯ ਇਸ ਯਤਨ ਨਾਲ ਕਲਜੁਗ ਦੇ ਸਮੇਂ (ਵਾਲਾ ਦੁਖ) ਕੱਟੇ ।

੨੦ ਸ੍ਰਿਸ਼ਟੀ ਦੇ ਸ਼ੁਰੂ ਵਿਚ ਅਤੇ ਅੰਤ ਵਿਚ ਮਿਹਰਬਾਨ ਹਰੀ ਹੀ ਭਰਪੂਰ ਹੈ ।

੨੧ ਕਟ ਸੁਟੇ ।

੨੨ ਵੇਦ, ਸਿੰਮ੍ਰਤੀਆਂ ਅਤੇ ਸ਼ਾਸਤਰ ਗਿਆਨ ਦਸਦੇ ਹਨ ਅਤੇ ਭਗਤ ਲੋਕ ਵੀ ਵਿਚਾਰ ਕਰਦੇ ਹਨ ; ਪਰ ਮੁਕਤੀ ਤਾਂ ਸਾਧ-ਸੰਗਤ ਵਿਚ ਮਿਲਦੀ ਹੈ ਜਿਥੇ ਅਗਿਆਨ ਦਾ ਹਨੇਰਾ ਦੂਰ ਹੋ ਜਾਂਦਾ ਹੈ । ਦੇਖੋ ਪੰਨਾ ੩੫੩, ਫੁਟ ਨੋਟ * ਅਤੇ † ।

੨੩ ਹਰੀ ਦੇ ਕੰਵਲ ਵਰਗੇ ਚਰਨ ਦਾਸਾਂ ਦਾ ਆਸਰਾ ਹਨ ਅਤੇ ਇਕੋ ਏਹੀ ਰਾਸ ਪੂੰਜੀ, ਧਨ ਦੌਲਤ ਹਨ, ਉਹਨਾਂ ਦਾ ਜ਼ੋਰ, ਮਾਣ, ਸੱਚਾ ਦਰਬਾਰ ਇਕੋ ਹਰੀ ਦੀ ਹੀ ਟਕ ਆਸਰਾ ਹੈ।

---

* ਹਰੀ ਤੋਂ ਬਿਨਾਂ ਮਨੁਖ ਆਪਣੇ ਆਪ ਨੂੰ ਪਾਪਾਂ ਤੋਂ ਬਚਾ ਨਹੀਂ ਸਕਦਾ ।

† ਵੇਦ ਸ਼ਾਸਤਰ ਵੀ ਬਚਾ ਨਹੀਂ ਸਕਦੇ । ਸਾਧ-ਸੰਗਤ ਰਾਹੀਂ ਹਰੀ ਦਾ ਆਸਰਾ ਢੂੰਡਣ ਨਾਲ ਬਚਾਉ ਹੁੰਦਾ ਹੈ ।

ਕੀ ਪ੍ਰਭ ਟੇਕ ॥ ੪ ॥ ੨ ॥ ੨੦ ॥ ਧਨਾਸਰੀ ਮਹਲਾ ੫ *॥ [੧]ਫਿਰਤ ਫਿਰਤ ਭੇਟੇ ਜਨ ਸਾਧੂ ਪੂਰੈ ਗੁਰਿ ਸਮਝਾਇਆ ॥ ਆਨ ਸਗਲ ਬਿਧਿ ਕਾਂਮਿ ਨ ਆਵੈ ਹਰਿ ਹਰਿ ਨਾਮੁ ਧਿਆਇਆ ॥ ੧ ॥ [੨]ਤਾ ਤੇ ਮੋਹਿ ਧਾਰੀ ਓਟ ਗੋਪਾਲ ॥ ਸਰਨਿ ਪਰਿਓ ਪੂਰਨ ਪਰਮੇਸੁਰ [੩]ਬਿਨਸੇ ਸਗਲ ਜੰਜਾਲ ॥ ਰਹਾਉ ॥ [੪]ਸੁਰਗ ਮਿਰਤ ਪਇਆਲ ਭੂ ਮੰਡਲ ਸਗਲ ਬਿਆਪੇ ਮਾਇ ॥ ਜੀਅ ਉਧਾਰਨ ਸਭ ਕੁਲ ਤਾਰਨ ਹਰਿ ਹਰਿ ਨਾਮੁ ਧਿਆਇ ॥ ੨ ॥ ਨਾਨਕ ਨਾਮੁ ਨਿਰੰਜਨੁ[੫] ਗਾਈਐ ਪਾਈਐ ਸਰਬ ਨਿਧਾਨਾ[੬] ॥ ਕਰਿ ਕਿਰਪਾ ਜਿਸੁ ਦੇਇ ਸੁਆਮੀ [੭]ਬਿਰਲੇ ਕਾਹੂ ਜਾਨਾ ॥ ੩ ॥ ੩ ॥ ੨੧ ॥

ਧਨਾਸਰੀ ਮਹਲਾ ੫ ਘਰੁ ੨ ਚਉਪਦੇ

ੴ ਸਤਿਗੁਰ ਪ੍ਰਸਾਦਿ ॥ †॥ [੮]ਛੋਡਿ ਜਾਹਿ ਸੇ ਕਰਹਿ ਪਰਾਲ ॥ ਕਾਮਿ ਨ ਆਵਹਿ ਸੇ ਜੰਜਾਲ ॥ ਸੰਗਿ ਨ ਚਾਲਹਿ ਤਿਨ ਸਿਉ ਹੀਤ[੯] ॥ ਜੋ ਬੈਰਾਈ[੧੦] ਸੇਈ ਮੀਤ ॥ ੧ ॥ ਐਸੇ ਭਰਮਿ ਭੁਲੇ ਸੰਸਾਰਾ ॥ ਜਨਮੁ ਪਦਾਰਥੁ[੧੧] ਖੋਇ ਗਵਾਰਾ ॥ ਰਹਾਉ ॥ [੧੨]ਸਾਚੁ ਧਰਮੁ ਨਹੀ ਭਾਵੈ ਡੀਠਾ ॥ ਝੂਠ ਧੋਹ ਸਿਉ ਰਚਿਓ ਮੀਠਾ ॥ ਦਾਤਿ ਪਿਆਰੀ ਵਿਸਰਿਆ ਦਾਤਾਰਾ ॥ ਜਾਣੈ ਨਾਹੀ ਮਰਣੁ ਵਿਚਾਰਾ ॥ ੨ ॥ [੧੩]ਵਸਤੁ ਪਰਾਈ ਕਉ ਉਠਿ ਰੋਵੈ ॥ ਕਰਮ ਧਰਮ ਸਗਲਾ ਈ ਖੋਵੈ ॥ [੧੪]ਹੁਕਮੁ ਨ ਬੂਝੈ ਆਵਣ ਜਾਣੇ ॥ ਪਾਪ ਕਰੈ ਤਾ ਪਛੋਤਾਣੇ ॥ ੩ ॥ ਜੋ ਤੁਧੁ ਭਾਵੈ ਸੋ ਪਰਵਾਣੁ ॥ ਤੇਰੇ ਭਾਣੇ ਨੋ ਕੁਰਬਾਣੁ ॥ ਨਾਨਕੁ ਗਰੀਬੁ ਬੰਦਾ ਜਨੁ ਤੇਰਾ ॥ ਰਾਖਿ ਲੇਇ ਸਾਹਿਬੁ ਪ੍ਰਭੁ ਮੇਰਾ ॥ ੪ ॥ ੧ ॥ ੨੨ ॥ ਧਨਾਸਰੀ ਮਹਲਾ ੫ ॥‡ [੧੫]ਮੋਹਿ ਮਸਕੀਨ ਪ੍ਰਭੁ ਨਾਮੁ ਅਧਾਰੁ ॥ ਖਾਟਣ ਕਉ ਹਰਿ ਹਰਿ ਰੋਜਗਾਰੁ ॥ ਸੰਚਣ ਕਉ ਹਰਿ ਏਕੋ ਨਾਮੁ ॥ ਹਲਤਿ ਪਲਤਿ ਤਾ ਕੈ ਆਵੈ ਕਾਮ ॥ ੧ ॥ ਨਾਮਿ ਰਤੇ [੧੬]ਪ੍ਰਭ ਰੰਗਿ ਅਪਾਰ ॥ ਸਾਧ ਗਾਵਹਿ ਗੁਣ ਏਕ ਨਿਰੰਕਾਰ ॥ ਰਹਾਉ ॥ [੧੭]ਸਾਧ ਕੀ ਸੋਭਾ ਅਤਿ ਮਸਕੀਨੀ ॥ ਸੰਤ ਵਡਾਈ ਹਰਿ ਜਸੁ ਚੀਨੀ ॥ ਅਨਦੁ ਸੰਤਨ ਕੈ ਭਗਤਿ ਗੋਵਿੰਦ ॥ ਸੂਖੁ ਸੰਤਨ ਕੈ ਬਿਨਸੀ ਚਿੰਦ ॥ ੨ ॥ ਜਹ ਸਾਧ ਸੰਤਨ ਹੋਵਹਿ ਇਕਤ੍ਰ[੧੮] ॥ ਤਹ ਹਰਿ ਜਸੁ ਗਾਵਹਿ [੧੯]ਨਾਦ ਕਵਿਤ ॥ ਸਾਧ ਸਭਾ ਮਹਿ [੨੦]ਅਨਦ ਬਿਸ੍ਰਾਮ ॥ [੨੧]ਉਨ ਸੰਗੁ ਸੋ ਪਾਏ ਜਿਸੁ ਮਸਤਕਿ ਕਰਾਮ ॥ ੩ ॥ [੨੨]ਦੁਇ ਕਰ ਜੋੜਿ ਕਰੀ ਅਰਦਾਸਿ ॥ ਚਰਨ ਪਖਾਰਿ ਕਹਾਂ ਗੁਣਤਾਸ ॥ ਪ੍ਰਭ ਦਇਆਲ ਕਿਰਪਾਲ ਹਜੂਰਿ[੨੩] ॥ ਨਾਨਕੁ [੨੪]ਜੀਵੈ ਸੰਤਾ ਧੂਰਿ ॥

੧ ਫਿਰਦਿਆਂ ਫਿਰਦਿਆਂ, ਬਹੁਤ ਖੋਜ ਕਰਨ ਪਿਛੋਂ, ਸਾਧ-ਪੁਰਖ ਸਤਗੁਰੂ ਦੇ ਦਰਸ਼ਨ ਹੋਏ ਅਤੇ ਪੂਰੇ ਗੁਰੂ ਨੇ ਇਹ ਸੋਝੀ ਦਿਤੀ ਕਿ ਹੋਰ ਸਭ ਤਰੀਕੇ, ਜੁਗਤਾਂ, ਕਿਸੇ ਕੰਮ ਨਹੀਂ ਆਉਂਦੀਆਂ, ਇਸ ਲਈ ਹਰੀ ਦਾ ਨਾਮ ਹੀ ਸਿਮਰੋ।

੨ ਇਸ ਕਰਕੇ ਮੈਂ ਪ੍ਰਿਥਵੀ ਦੇ ਮਾਲਕ ਹਰੀ ਦਾ ਆਸਰਾ ਲਿਆ ਹੈ।

੩ ਸਭ ਮਾਇਆ ਦੇ ਫਾਹੇ ਟੁਟ ਗਏ।

੪ ਦੇਵ ਲੋਕ, ਮਾਤ ਲੋਕ (ਭਾਵ ਸਾਡੀ ਦੁਨੀਆਂ) ਅਤੇ ਹੇਠਲੀ ਦੁਨੀਆਂ, ਸਾਰੀ ਸ੍ਰਿਸ਼ਟੀ ਸਭ ਮਾਇਆ ਵਿਚ ਫਸੇ ਹੋਏ ਹਨ। (ਸਾਡੀ ਆਪਣੀ) ਆਤਮਾ ਅਤੇ ਸਭ ਕੁਟੰਬ ਦੇ ਤਾਰਨ ਵਾਸਤੇ ਹਰੀ ਦਾ ਨਾਮ ਸਿਮਰਨਾ ਚਾਹੀਦਾ ਹੈ।

੫ ਮਾਇਆ ਤੋਂ ਰਹਿਤ, ਪਵਿੱਤਰ।

੬ ਖ਼ਜ਼ਾਨੇ, ਬਰਕਤਾਂ।

੭ ਉਸ ਵਿਰਲੇ ਕਿਸੇ ਮਨੁਖ ਨੇ (ਨਾਮ ਨੂੰ) ਸਮਝਿਆ ਹੈ।

੮ ਪਰਾਲ=ਪਰਾਲੀ, ਜੇਹੜੀ ਝੋਨੇ ਦੇ ਸਿੱਟੇ ਛਡ ਕੇ ਬਾਕੀ ਫੋਕ ਰਹਿ ਜਾਂਦਾ ਹੈ, ਭਾਵ ਵਿਅਰਥ ਕੰਮ। ਮਨੁਖ ਓਹ ਵਿਅਰਥ ਕੰਮ ਕਰਦੇ ਹਨ ਜਿਨ੍ਹਾਂ ਨੂੰ ਏਥੇ ਹੀ ਛਡ ਜਾਣਾ ਹੈ; ਅਤੇ ਓਹਨਾਂ ਬਖੇੜਿਆਂ ਵਿਚ ਪਏ ਰਹਿੰਦੇ ਹਨ ਜੋ ਕੰਮ ਨਹੀਂ ਆਉਂਦੇ।

੯ ਪ੍ਰੇਮ।

੧੦ ਵੈਰੀ।

੧੧ ਅਮੋਲਕ ਚੀਜ਼।

੧੨ ਸਚ ਅਤੇ ਧਰਮ ਨੂੰ ਮਨੁਖ ਦੇਖਣਾ ਨਹੀ ਚਾਹੁੰਦਾ ਅਤੇ ਝੂਠ ਫਰੇਬ ਨੂੰ ਮਿਠਾ ਸਮਝ ਕੇ ਪਿਆਰ ਕਰਦਾ ਹੈ।

੧੩ ਨਿਤ ਪਰਾਈ ਚੀਜ਼ ਲਈ, ਜੋ ਕਿ ਆਪਣੀ ਹੈ ਹੀ ਨਹੀਂ, ਤਰਲਾ ਲੈਂਦਾ ਫਿਰਦਾ ਹੈ; ਸਭ ਫਰਜ਼ ਅਤੇ ਧਰਮ ਭੁਲਾਈ ਫਿਰਦਾ ਹੈ।

੧੪ ਹਰੀ ਦਾ ਹੁਕਮ ਨਹੀਂ ਬੁਝਦਾ ਜਿਸ ਕਰਕੇ ਜਨਮ ਮਰਨ ਵਿਚ (ਫਸਿਆ ਰਹਿੰਦਾ ਹੈ)।

੧੫ ਮੈਨੂੰ ਨਿਮਾਣੇ ਨੂੰ ਪ੍ਰਭੂ ਦਾ ਨਾਮ ਹੀ ਆਸਰਾ ਹੈ। ਮੇਰੇ ਲਈ ਖਟਣ ਕਮਾਉਣ ਯੋਗ ਰੋਜ਼ੀ ਹਰੀ ਦਾ ਨਾਮ ਹੈ। ਜੋੜਨ (ਜਮ੍ਹਾ ਕਰਨ) ਯੋਗ ਧਨ ਵੀ ਇਕੋ ਹਰੀ-ਨਾਮ ਹੈ, ਏਸ ਦੁਨੀਆਂ ਅਤੇ ਪਰਲੋਕ ਵਿਚ ਓਹਨਾਂ ਦੇ (ਭਾਵ ਸਾਡੇ) ਕੰਮ ਆਉਂਦਾ ਹੈ।

੧੬ ਪ੍ਰਭੂ ਦੇ ਅਥਾਹ ਪ੍ਰੇਮ ਵਿਚ।

੧੭ ਸਾਧਾਂ ਦੀ ਸੋਭਾ ਏਹੀ ਹੈ (ਕਿ ਓਹਨਾਂ ਵਿਚ) ਅਤੀ ਨਿਮ੍ਰਤਾ ਹੈ। ਸੰਤਾਂ ਦੀ ਵਡਿਆਈ ਹਰੀ ਦੀ ਉਸਤਤ ਕਰਨਾ ਸਮਝੀ ਜਾਂਦੀ ਹੈ। ਓਹਨਾਂ ਦਾ ਅਨੰਦ ਪ੍ਰਿਥਵੀ ਦੇ ਮਾਲਕ ਹਰੀ ਦੀ ਭਗਤੀ ਹੈ। ਓਹਨਾਂ ਦਾ ਸੁਖ ਏਹੀ ਹੈ ਕਿ ਚਿੰਤਾ ਨਾਸ ਹੋ ਜਾਂਦੀ ਹੈ।

੧੮ ਇਕੱਠੇ।

੧੯ ਸਾਜ਼, ਬਾਜੇ (ਵਜਾ ਕੇ) ਅਤੇ ਕਵਿਤਾ(ਪੜ੍ਹ ਕੇ)।

੨੦ ਅਨੰਦ ਅਤੇ (ਮਨ ਦੀ) ਸ਼ਾਂਤੀ।

੨੧ ਓਹਨਾਂ ਦੀ ਸੰਗਤ ਉਸ ਨੂੰ ਪਰਾਪਤ ਹੁੰਦੀ ਹੈ ਜਿਸ ਦੇ ਮੱਥੇ ਉਤੇ ਕਰਮ, ਭਾਗ (ਲਿਖੇ ਹਨ)।

੨੨ ਦੋਵੇਂ ਹਥ ਜੋੜ ਕੇ ਮੈਂ ਬੇਨਤੀ ਕਰਦਾ ਹਾਂ; ਹਰੀ ਦੇ ਚਰਨ ਧੋ ਕੇ ਗੁਣਾਂ ਦੇ ਭੰਡਾਰ ਹਰੀ ਨੂੰ ਕਹਿੰਦਾ ਹਾਂ।

੨੩ ਹਜ਼ੂਰੀ ਵਿਚ।

੨੪ ਮੈਂ ਸੰਤਾਂ ਦੀ ਚਰਨ-ਧੂੜ ਦੇ ਆਸਰੇ ਜੀਂਦਾ ਹਾਂ।

---

* ਮਾਇਆ ਤੋਂ ਬਚਣ ਦਾ ਹੋਰ ਕੋਈ ਤਰੀਕਾ ਨਹੀਂ, ਕੇਵਲ ਗੁਰੂ ਦੇ ਰਾਹੀਂ ਹਰੀ-ਨਾਮ ਜਪਣਾ ਹੀ ਬਚਾ ਸਕਦਾ ਹੈ।

† ਮੂਰਖ ਲੋਕ ਭਰਮ ਕਰ ਕੇ ਨਿਕੰਮੇ ਕੰਮਾਂ ਵਿਚ ਲਗੇ ਰਹਿੰਦੇ ਹਨ ਤੇ ਹਰੀ ਦਾ ਹੁਕਮ ਨਹੀਂ ਬੁਝਦੇ। ਹਰੀ ਦੇ ਦਾਸ ਹਰੀ ਦੇ ਭਾਣੇ ਨੂੰ ਮੰਨਦੇ ਹਨ।

‡ ਸੰਤ ਲੋਕ ਹਰੀ ਦੀ ਉਸਤਤ ਕਰਨ ਵਿਚ ਹੀ ਆਪਣੀ ਵਡਿਆਈ ਸਮਝਦੇ ਹਨ।

੪ ॥ ੨ ॥ ੨੩ ॥ ਧਨਾਸਰੀ ਮ: ੫ *॥ [1]ਸੋ ਕਤ ਡਰੈ ਜਿ ਖਸਮੁ ਸਮ੍ਾਰੈ ॥ ਡਰਿ ਡਰਿ [2]ਪਚੇ ਮਨਮੁਖ ਵੇਚਾਰੇ ॥ ੧ ॥ ਰਹਾਉ ॥ [3]ਸਿਰ ਊਪਰਿ ਮਾਤ ਪਿਤਾ ਗੁਰਦੇਵ ॥ [4]ਸਫਲ ਮੂਰਤਿ ਜਾ ਕੀ ਨਿਰਮਲ ਸੇਵ ॥ ਏਕੁ ਨਿਰੰਜਨੁ[5] ਜਾ ਕੀ ਰਾਸਿ[6] ॥ ਮਿਲਿ ਸਾਧਸੰਗਤਿ ਹੋਵਤ ਪਰਗਾਸ[7] ॥ ੧ ॥ [8]ਜੀਅਨ ਕਾ ਦਾਤਾ ਪੂਰਨ ਸਭ ਠਾਇ ॥ ਕੋਟਿ ਕਲੇਸ ਮਿਟਹਿ ਹਰਿਨਾਇ ॥ ਜਨਮ ਮਰਨ ਸਗਲਾ ਦੁਖੁ ਨਾਸੈ ॥ [9]ਗੁਰਮੁਖਿ ਜਾ ਕੈ ਮਨਿ ਤਨਿ ਬਾਸੈ ॥ ੨ ॥ ਜਿਸ ਨੋ ਆਪਿ [10]ਲਏ ਲੜਿ ਲਾਇ ॥ ਦਰਗਹ ਮਿਲੈ ਤਿਸੈ ਹੀ ਜਾਇ[11] ॥ [12]ਸੇਈ ਭਗਤ ਜਿ ਸਾਚੇ ਭਾਣੇ ॥ ਜਮਕਾਲ ਤੇ ਭਏ ਨਿਕਾਣੇ ॥ ੩ ॥ ਸਾਚਾ ਸਾਹਿਬੁ ਸਚੁ ਦਰਬਾਰੁ ॥ [13]ਕੀਮਤਿ ਕਉਣੁ ਕਹੈ ਬੀਚਾਰੁ ॥ [14]ਘਟਿ ਘਟਿ ਅੰਤਰਿ ਸਗਲ ਅਧਾਰੁ ॥ ਨਾਨਕੁ ਜਾਚੈ ਸੰਤ ਰੇਣਾਰੁ ॥ ੪ ॥ ੩ ॥ ੨੪ ॥

ਧਨਾਸਰੀ ਮਹਲਾ ੫†

੧ ਓ ਸਤਿਗੁਰ ਪ੍ਰਸਾਦਿ ॥ ॥ ਘਰਿ ਬਾਹਰਿ ਤੇਰਾ ਭਰਵਾਸਾ ਤੂ ਜਨ ਕੈ ਹੈ ਸੰਗਿ ॥ ਕਰਿ ਕਿਰਪਾ ਪ੍ਰੀਤਮ ਪ੍ਰਭ ਅਪੁਨੇ ਨਾਮੁ ਜਪਉ ਹਰਿ ਰੰਗਿ[15] ॥ ੧ ॥ ਜਨ ਕਉ ਪ੍ਰਭ ਅਪਨੇ ਕਾ ਤਾਣੁ[16] ॥ ਜੋ ਤੂ ਕਰਹਿ ਕਰਾਵਹਿ ਸੁਆਮੀ [17]ਸਾ ਮਸਲਤਿ ਪਰਵਾਣੁ ॥ ਰਹਾਉ ॥ [18]ਪਤਿ ਪਰਮੇਸਰੁ ਗਤਿ ਨਾਰਾਇਣੁ ਧਨੁ ਗੁਪਾਲ ਗੁਣ ਸਾਖੀ ॥ [19]ਚਰਨ ਸਰਨ ਨਾਨਕ ਦਾਸ ਹਰਿ ਹਰਿ ਸੰਤੀ ਇਹ ਬਿਧਿ ਜਾਤੀ ॥ ੨ ॥ ੧ ॥ ੨੫ ॥ ਧਨਾਸਰੀ ਮਹਲਾ ੫ ॥ ਸਗਲ ਮਨੋਰਥ[20] ਪ੍ਰਭ ਤੇ ਪਾਏ [21]ਕੰਠਿ ਲਾਇ ਗੁਰਿ ਰਾਖੇ ॥ ਸੰਸਾਰ ਸਾਗਰ ਮਹਿ ਜਲਨਿ ਨ ਦੀਨੇ [22]ਕਿਨੈ ਨ ਦੁਤਰੁ ਭਾਖੇ ॥ ੧ ॥ ਜਿਨ ਕੈ ਮਨਿ ਸਾਚਾ ਬਿਸ੍ਵਾਸੁ[23] ॥ [24]ਪੇਖਿ ਪੇਖਿ ਸੁਆਮੀ ਕੀ ਸੋਭਾ ਆਨਦੁ ਸਦਾ ਉਲਾਸੁ[25] ॥ ਰਹਾਉ ॥ ਚਰਨ ਸਰਨਿ ਪੂਰਨ ਪਰਮੇਸੁਰ [26]ਅੰਤਰਜਾਮੀ ਸਾਖਿਓ ॥ [27]ਜਾਨਿ ਬੂਝਿ ਅਪਨਾ ਕੀਓ ਨਾਨਕ ਭਗਤਨ ਕਾ ਅੰਕੁਰੁ ਰਾਖਿਓ ॥ ੨ ॥ ੨ ॥ ੨੬ ॥ ਧਨਾਸਰੀ ਮਹਲਾ ੫ ॥ ਜਹ ਜਹ ਪੇਖਉ ਤਹ ਹਜੂਰਿ[28] ਦੂਰਿ ਕਤਹੁ[29] ਨ ਜਾਈ ॥ [30]ਰਵਿ ਰਹਿਆ ਸਰਬਤ੍ਰ ਮੈ ਮਨ ਸਦਾ ਧਿਆਈ ॥ ੧ ॥ [31]ਈਤ ਊਤ ਨਹੀ ਬੀਛੁੜੈ ਸੋ ਸੰਗੀ ਗਨੀਐ ॥ ਬਿਨਸਿ ਜਾਇ ਜੋ [32]ਨਿਮਖ ਮਹਿ ਸੋ [33]ਅਲਪ ਸੁਖੁ ਭਨੀਐ ॥ ਰਹਾਉ ॥ [34]ਪ੍ਰਤਿਪਾਲੈ ਅਪਿਆਉ ਦੇਇ ਕਛੁ ਊਨ ਨ ਹੋਈ ॥ ਸਾਸਿ ਸਾਸਿ ਸੰਮਾਲਤਾ ਮੇਰਾ ਪ੍ਰਭੁ ਸੋਈ ॥ ੨ ॥ [35]ਅਛਲ ਅਛੇਦ ਅਪਾਰ ਪ੍ਰਭ ਊਚਾ ਜਾ ਕਾ ਰੂਪੁ ॥ ਜਪਿ ਜਪਿ ਕਰਹਿ ਅਨੰਦੁ ਜਨ [36]ਅਚਰਜ ਆਨੂਪੁ ॥ ੩ ॥ [37]ਸਾ ਮਤਿ

੧ ਉਹ ਮਨੁਖ ਕਿਸ ਤਰਾਂ ਡਰ ਸਕਦਾ ਹੈ ਜੋ ਮਾਲਕ ਨੂੰ ਯਾਦ ਕਰਦਾ ਹੈ ?
੨ ਖਪ ਗਏ ਵਿਚਾਰੇ ਆਪ-ਹੁਦਰੇ ।
੩ ਸਾਡੇ ਸਿਰ ਉਤੇ, ਸਾਡੇ ਰਾਖੇ ਬਨ ।
੪ ਬਰਕਤ ਵਾਲਾ, ਜਿਸ ਦੇ ਦਰਸ਼ਨ ਕਰ ਕੇ ਸਭ ਫਲ ਪ੍ਰਾਪਤ ਹੋਣ, ਅਤੇ ਜਿਸ ਦੀ ਸੇਵਾ ਪਵਿੱਤਰ ਹੈ ।
੫ ਮਾਇਆ ਤੋਂ ਰਹਿਤ ਹਰੀ ।
੬ ਪੂੰਜੀ ।
੭ ਚਾਨਣਾ, ਗਿਆਨ ।
੮ ਜੀਵਾਂ ਦਾ ਦਾਤਾ, ਪਾਲਣ ਵਾਲਾ ਹਰੀ, ਸਭ ਥਾਂ ਭਰਪੂਰ ਹੈ । ਕ੍ਰੋੜ ਦੁਖ ਹਰੀ ਦੇ ਨਾਮ ਨਾਲ ਮਿਟ ਜਾਂਦੇ ਹਨ ।
੯ ਗੁਰੂ ਦੇ ਉਪਦੇਸ਼ ਰਾਹੀਂ ਜਿਸ ਮਨੁਖ ਦੇ ਮਨ ਵਿਚ ਅਤੇ ਤਨ ਵਿਚ ਹਰੀ ਵਸ ਜਾਂਦਾ ਹੈ (ਉਸਦੇ ਜਨਮ-ਮਰਨ ਦੇ ਸਾਰੇ ਦੁਖ ਨਾਸ ਹੋ ਜਾਂਦੇ ਹਨ) ।
੧੦ ਲੜ=ਪੱਲਾ । ਪੱਲਾ ਪਕੜਾ ਕੇ ਆਪਣੇ ਪਿਛੇ ਤੋਰ ਲੈਂਦਾ ਹੈ, ਆਪਣੇ ਚਰਨਾਂ ਨਾਲ ਜੋੜ ਲੈਂਦਾ ਹੈ ।
੧੧ ਜਗ੍ਹਾ, ਬੈਠਣ ਖਲੋਣ ਦੀ ਥਾਂ ।
੧੨ ਜੋ ਸਚੇ ਹਰੀ ਨੂੰ ਚੰਗੇ ਲਗੇ ਹਨ ਓਹੀ ਭਗਤ ਹਨ ਅਤੇ ਮੌਤ ਤੋਂ ਬੇਮੁਥਾਜ ਨਿਡਰ ਹੋ ਗਏ ਹਨ ।
੧੩ ਉਸ ਦੀ ਕੀਮਤ, ਵਡਿਆਈ ਦਾ ਵਿਚਾਰ ਕੌਣ ਕਹਿ ਸਕਦਾ ਹੈ ?
੧੪ ਉਹ ਸਭ ਦੇ ਦਿਲਾਂ ਵਿਚ ਹੈ ਅਤੇ ਸਭ ਦਾ ਆਸਰਾ ਹੈ । ਮੈਂ ਉਸ ਦੇ ਸੰਤਾਂ ਦੀ ਚਰਨ-ਧੂੜ ਮੰਗਦਾ ਹਾਂ ।
੧੫ ਪ੍ਰੇਮ ਲਾਲ ।
੧੬ ਜ਼ੋਰ, ਆਸਰਾ ।
੧੭ [ਅ. ਮਸਲਹਤ] ਸਲਾਹ, ਮਸ਼ਵਰਾ । ਉਹ ਸਲਾਹ ਪਰਵਾਨ ਹੈ, ਚੰਗੀ ਹੈ, ਪ੍ਰਮਾਣੀਕ ਹੈ ।
੧੮ ਹਰੀ ਹੀ ਦਾਸਾਂ ਦੀ ਇਜ਼ਤ ਹੈ, ਹਰੀ ਹੀ ਮੁਕਤੀ ਹੈ, ਉਨ੍ਹਾਂ ਦਾ ਧਨ ਹਰੀ ਦੇ ਗੁਣਾਂ ਦੀਆਂ ਸਾਖੀਆਂ ਹਨ, (ਭਾਵ ਹਰੀ ਦੇ ਗੁਣਾਂ ਦੀਆਂ ਗਲਾਂ ਕਰਨਾ ਉਨ੍ਹਾਂ ਲਈ ਦੌਲਤ ਹੈ) । ਪਰਮੇਸ਼ਰ=ਵੱਡਾ ਮਾਲਕ । ਨਾਰਾਇਣ=ਸਭ ਥਾਂ ਵਿਆਪਕ । ਗੁਪਾਲ=ਪ੍ਰਿਥਵੀ ਦਾ ਪਾਲਨਹਾਰਾ । ਸਭ ਤੋਂ ਭਾਵ ਹਰੀ ਹੈ ।
੧੯ ਦਾਸ ਉਸ ਦੇ ਚਰਨਾਂ ਦੀ ਸ਼ਰਨ ਆਏ ਹਨ ਅਤੇ ਹਰੀ ਦੇ ਦਾਸਾਂ (ਸੰਤਾਂ) ਨੇ ਇਹ (ਉਪਰ ਦਸੀ) ਗਲ ਸਮਝੀ ਹੈ ।
੨੦ ਮਨ ਦੀਆਂ ਮੁਰਾਦਾਂ ।
੨੧ ਗਲ ਨਾਲ ਲਾ ਕੇ ਗੁਰੂ ਨੇ ਬਚਾ ਲਏ ।
੨੨ ਅਤੇ ਫੇਰ ਕਿਸੇ ਨੇ ਵੀ ਸੰਸਾਰ ਸਮੁੰਦਰ ਨੂੰ ਕਠਨ ਨਾ ਦਸਿਆ, ਕਿਹਾ । ਦੁਤਰ=ਜਿਸ ਦਾ ਤਰਨਾ ਔਖਾ ਹੋਵੇ ।
੨੩ ਵਿਸ਼੍ਵਾਸ, ਨਿਸਚਾ ।
੨੪ ਦੇਖ ਦੇਖ ਕੇ ।
੨੫ ਖੁਸ਼ੀ ।
੨੬ ਮਨ ਦੀ ਸਭ ਗਲ ਜਾਨਣ ਵਾਲਾ ਹਰੀ ਪੁਰਖ ਦੇਖ ਲਿਆ ।
੨੭ ਦੇਖ ਚਾਖ ਕੇ ਹਰੀ ਨੇ ਸਾਨੂੰ ਆਪਣੇ (ਦਾਸ) ਬਣਾ ਲਿਆ ਅਤੇ ਭਗਤਾਂ ਦੀ ਜੜ੍ਹ ਬਚਾ ਲਈ। ਅੰਕੁਰ=ਛੋਟਾ ਜਿਹਾ ਨਵਾਂ ਪੁੰਗਰਿਆ ਹੋਇਆ ਬੂਟੇ ਦਾ ਅੰਗੂਰ ਜਿਸ ਨੂੰ ਨਿਕੇ ਨਿਕੇ ਪੰਛੀ ਵੀ ਨਾਸ ਕਰ ਸਕਦੇ ਹਨ ਅਤੇ ਜਿਸ ਦੀ ਰਾਖੀ ਕਰਨ ਨਾਲ ਬੂਟਾ ਬਚ ਜਾਂਦਾ ਹੈ ।
੨੮ ਹਾਜ਼ਰ, ਮੌਜੂਦ ।
੨੯ ਕਿਤੇ, ਕਿਸੇ ਜਗ੍ਹਾ ।
੩੦ ਸਭ ਵਿਚ ਰਮ ਰਿਹਾ, ਵਸ ਰਿਹਾ ਹੈ ।
੩੧ ਜੋ ਏਥੇ ਉਥੇ, ਲੋਕ ਪਰਲੋਕ, ਸਭ ਥਾਂ ਸਾਥੋਂ ਅਲਗ ਨਾ ਹੋਵੇ ਉਹ ਹਰੀ ਅਸਲ ਸਾਥੀ ਹੈ ।
੩੨ ਅਖ ਦੇ ਫੇਰ ਵਿਚ ।
੩੩ ਥੋੜ੍ਹਾ, ਨਿਕੰਮਾ ਸੁਖ ਕਿਹਾ ਜਾਂਦਾ ਹੈ ।
੩੪ ਜੋ ਖੁਰਾਕ ਦੇ ਕੇ ਪਾਲਦਾ ਹੈ, ਜਿਸ ਕਰਕੇ ਕੋਈ ਘਾਟਾ, ਕਮੀ ਨਹੀਂ ਰਹਿੰਦੀ ; ਜੋ ਦਮ ਦਮ, ਹਮੇਸ਼ਾਂ, ਸਾਡੀ ਖਬਰਦਾਰੀ ਕਰਦਾ ਹੈ ; ਉਹ ਮੇਰਾ ਮਾਲਕ ਹੈ । ਅਪਿਆਉ [ਸੰ. ਆਪਯਾਯ] ਭੋਜਨ, ਖੁਰਾਕ ।
੩੫ ਜਿਸ ਨੂੰ ਕੋਈ ਧੋਖਾ ਨਾ ਦੇ ਸਕੇ, ਜਿਸ ਨੂੰ ਕੋਈ ਤੋੜ ਵਿੰਨ੍ਹ ਨਾ ਸਕੇ, ਅਤੇ ਜੋ ਬੇਅੰਤ ਹੈ ।
੩੬ (ਉਹ ਹਰੀ) ਅਸਚਰਜ ਅਤੇ ਐਸਾ ਸੋਹਣਾ ਹੈ ਕਿ ਉਸ ਦੀ ਉਪਮਾ ਨਹੀਂ ਹੋ ਸਕਦੀ ।
੩੭ ਉਹ ਮਤ ਮੈਨੂੰ ਦੇਵੇ ।

---

* ਹਰੀ-ਨਾਮ ਸਿਮਰਣ ਨਾਲ ਸਾਰੇ ਦੁਖ ਦੂਰ ਹੋ ਜਾਂਦੇ ਹਨ ।

† ਇਨ੍ਹਾਂ ਛਵਾਂ ਸ਼ਬਦਾਂ ਵਿਚ ਸਭ ਕੁਝ ਦੇਣ ਵਾਲਾ ਹਰੀ ਦਾਤਾ ਦਸਿਆ ਹੈ । ਅੰਤਲੇ ਸ਼ਬਦ ਵਿਚ ਹਰੀ ਦੇ ਦਾਤਾਰ ਹੋਣ ਦਾ ਇਕ ਨਮੂਨਾ ਦਿੰਦੇ ਹਨ ਕਿ ਕਿਵੇਂ ਅਸੀ ਆਪਣਿਆਂ ਵਿਰੋਧੀਆਂ ਤੋਂ ਬਚਣ ਲਈ ਵਡਾਲੀ ਚਲੇ ਗਏ ਸਾਂ, ਪਰ ਵਾਹਿਗੁਰੂ ਨੇ ਵੈਰੀ ਹਟਾ ਕੇ ਸਾਡੀ ਵਡਿਆਈ ਪ੍ਰਗਟ ਕਰ ਦਿੱਤੀ ਅਤੇ 'ਨਾਸਨ ਭਾਜਨ' ਤੋਂ ਹਟ ਕੇ ਆਪਣੇ ਘਰ ਸ੍ਰੀ ਅੰਮ੍ਰਿਤਸਰ ਜੀ ਵਾਪਸ ਆ ਗਏ ।

ਦੇਹੁ ਦਇਆਲ ਪ੍ਰਭ [੧]ਜਿਤੁ ਤੁਮਹਿ ਅਰਾਧਾ ॥ ਨਾਨਕੁ ਮੰਗੈ ਦਾਨੁ ਪ੍ਰਭ [੨]ਰੇਨ ਪਗ ਸਾਧਾ ॥ ੪ ॥ ੩ ॥ ੨੭ ॥ ਧਨਾਸਰੀ ਮਹਲਾ ੫ ॥ [੩]ਜਿਨਿ ਤੁਮ ਭੇਜੇ ਤਿਨਹਿ ਬੁਲਾਏ [੪]ਸੁਖ ਸਹਜ ਸੇਤੀ ਘਰਿ ਆਉ ॥ ਅਨਦ ਮੰਗਲ[੫] ਗੁਨ ਗਾਉ [੬]ਸਹਜ ਧੁਨਿ ਨਿਹਚਲ[੭] ਰਾਜੁ ਕਮਾਉ ॥ ੧ ॥ ਤੁਮ ਘਰਿ ਆਵਹੁ ਮੇਰੇ ਮੀਤ ॥ ਤੁਮਰੇ ਦੋਖੀ[੮] ਹਰਿ ਆਪਿ ਨਿਵਾਰੇ[੯] ਅਪਦਾ[੧੦] ਭਈ ਬਿਤੀਤ ॥ ਰਹਾਉ ॥ ਪ੍ਰਗਟ[੧੧] ਕੀਨੇ ਪ੍ਰਭ ਕਰਨੈਹਾਰੇ [੧੨]ਨਾਸਨ ਭਾਜਨ ਥਾਕੇ ॥ ਘਰਿ ਮੰਗਲ ਵਜਹਿ ਨਿਤ ਵਾਜੇ[੧੩] ਅਪੁਨੈ [੧੪]ਖਸਮਿ ਨਿਵਾਜੇ ॥ ੨ ॥ ਅਸਥਿਰ[੧੫] ਰਹਹੁ [੧੬]ਡੋਲਹੁ ਮਤ ਕਬਹੂ ਗੁਰ ਕੈ ਬਚਨਿ ਅਧਾਰਿ[੧੭] ॥ [੧੮]ਜੈਜੈਕਾਰੁ ਸਗਲ ਭੂ ਮੰਡਲ ਮੁਖ ਊਜਲ ਦਰਬਾਰ ॥ ੩ ॥ [੧੯]ਜਿਨ ਕੇ ਜੀਅ ਤਿਨੈ ਹੀ ਫੇਰੇ ਆਪੇ ਭਇਆ ਸਹਾਈ ॥ ਅਚਰਜੁ[੨੦] ਕੀਆ ਕਰਨੈਹਾਰੈ ਨਾਨਕ ਸਚੁ ਵਡਿਆਈ ॥ ੪ ॥ ੪ ॥ ੨੮ ॥

ਧਨਾਸਰੀ ਮਹਲਾ ੫ ਘਰੁ ੬ *

ੴ ਸਤਿਗੁਰ ਪ੍ਰਸਾਦਿ ॥ ॥ ਸੁਨਹੁ ਸੰਤ ਪਿਆਰੇ ਬਿਨਉ[੨੧] ਹਮਾਰੇ ਜੀਉ ॥ ਹਰਿ ਬਿਨੁ ਮੁਕਤਿ ਨ ਕਾਹੂ[੨੨] ਜੀਉ ॥ ਰਹਾਉ ॥ ਮਨ[੨੩] ਮਿਰਮਲ ਕਰਮ ਕਰਿ ॥ [੨੪]ਤਾਰਨ ਤਰਨ ਹਰਿ [੨੫]ਅਵਰਿ ਜੰਜਾਲ ਤੇਰੈ ਕਾਹੂ ਨ ਕਾਮ ਜੀਉ ॥ [੨੬]ਜੀਵਨ ਦੇਵਾ ਪਾਰਬ੍ਰਹਮ ਸੇਵਾ ਇਹੁ ਉਪਦੇਸੁ ਮੋ ਕਉ ਗੁਰਿ ਦੀਨਾ ਜੀਉ ॥ ੧ ॥ ਤਿਸੁ ਸਿਉ ਨ ਲਾਈਐ ਹੀਤੁ[੨੭] ॥ ਜਾ ਕੋ ਕਿਛੁ ਨਾਹੀ ਬੀਤੁ[੨੮] ਅੰਤ ਕੀ ਬਾਰ[੨੯] ਓਹੁ ਸੰਗਿ ਨ ਚਾਲੈ ॥ [੩੦]ਮਨਿ ਤਨਿ ਤੂ ਆਰਾਧ ਹਰਿ ਕੇ ਪ੍ਰੀਤਮ ਸਾਧ ਜਾ ਕੈ ਸੰਗਿ ਤੇਰੇ ਬੰਧਨ ਛੂਟੈ ॥ ੨ ॥ ਗਹੁ[੩੧] ਪਾਰਬ੍ਰਹਮ ਸਰਨ ਹਿਰਦੈ ਕਮਲ ਚਰਨ ਅਵਰ ਆਸ ਕਛੁ ਪਟਲੁ[੩੨] ਨ ਕੀਜੈ ॥ ਸੋਈ ਭਗਤੁ ਗਿਆਨੀ ਧਿਆਨੀ ਤਪਾ[੩੩] ਸੋਈ ਨਾਨਕ ਜਾ ਕਉ ਕਿਰਪਾ ਕੀਜੈ ॥ ੩ ॥ ੧ ॥ ੨੯ ॥ ਧਨਾਸਰੀ ਮਹਲਾ ੫ ॥ ਮੇਰੇ ਲਾਲ[੩੪] ਭਲੋ ਰੇ [੩੫]ਭਲੋ ਰੇ ਭਲੋ ਹਰਿ ਮੰਗਨਾ ॥ ਦੇਖਹੁ [੩੬]ਪਸਾਰਿ ਨੈਨ ਸੁਨਹੁ ਸਾਧੂ ਕੇ ਬੈਨ[੩੭] [੩੮]ਪ੍ਰਾਨਪਤਿ ਚਿਤਿ ਰਾਖੁ ਸਗਲ ਹੈ ਮਰਨਾ ॥ ਰਹਾਉ ॥ ਚੰਦਨ ਚੋਆ[੩੯] ਰਸ ਭੋਗ ਕਰਤ ਅਨੇਕੈ [੪੦]ਬਿਖਿਆ ਬਿਕਾਰ ਦੇਖੁ ਸਗਲ ਹੈ ਫੀਕੇ [੪੧]ਏਕੈ ਗੋਬਿਦ ਕੋ ਨਾਮੁ ਨੀਕੋ ਕਹਤ ਹੈ ਸਾਧ ਜਨ ॥ ਤਨੁ ਧਨੁ [੪੨]ਆਪਨ ਥਾਪਿਓ ਹਰਿ ਜਪੁ ਨ ਨਿਮਖ[੪੩] ਜਾਪਿਓ [੪੪]ਅਰਥੁ ਦ੍ਰਬੁ ਦੇਖੁ ਕਛੁ ਸੰਗਿ ਨਾਹੀ ਚਲਨਾ ॥ ੧ ॥ ਜਾ ਕੋ ਰੇ ਕਰਮੁ ਭਲਾ [੪੫]ਤਿਨਿ ਓਟ ਗਹੀ ਸੰਤ ਪਲਾ

੧ ਜਿਸ ਕਰਕੇ ਤੈਨੂੰ ਸਿਮਰਾਂ ।
੨ ਸਾਧਾਂ ਦੇ ਚਰਨਾਂ ਦੀ ਧੂੜ ।
੩ ਜਿਸ ਹਰੀ ਨੇ ਤੁਹਾਨੂੰ ਬਾਹਰ ਭੇਜਿਆ ਸੀ, ਉਸੀ ਨੇ ਫੇਰ ਵਾਪਸ ਲਿਆਂਦਾ ਹੈ । (ਵਡਾਲੀ ਤੋਂ ਸ੍ਰੀ ਅੰਮ੍ਰਿਤਸਰ ਵਾਪਸ ਆਉਣ ਵਲ ਇਸ਼ਾਰਾ ਹੈ ।)
੪ ਘਰ ਵਿਚ ਸੁਖ ਅਰਾਮ ਨਾਲ ।
੫ ਖੁਸ਼ੀ ।
੬ ਸਹਜ ਧਨੀ ਨਾਲ, ਮਿੱਠੀ ਹੌਲੀ ਹੌਲੀ ਸੁਰ ਨਾਲ ।
੭ ਅਟੱਲ ।
੮ ਦੁਸ਼ਮਣ ।
੯ ਦੂਰ ਕਰ ਦਿਤੇ ।
੧੦ ਬਿਪਤਾ (ਲੰਘ ਗਈ) ।
੧੧ ਪ੍ਰਤਖ, ਮਸ਼ਹੂਰ ।
੧੨ ਨਠਣਾ ਭਜਣਾ ਮੁਕ ਗਿਆ ।
੧੩ ਵਾਜੇ (ਮੰਗਲ, ਖੁਸ਼ੀ ਦੇ) ।
੧੪ ਮਾਲਕ ਨੇ ਮਿਹਰ ਕਰਕੇ ਮਾਣ ਦਿਤਾ ।
੧੫ ਕਾਇਮ, ਦ੍ਰਿੜ, ਪੱਕੇ ।
੧੬ ਨਿਸਚੇ ਵਿਚ ਕਦੀ ਨਾ ਡੋਲੇ ।
੧੭ ਆਸਰੇ ਨਾਲ ।
੧੮ ਸਾਰਾ ਸੰਸਾਰ ਤੁਹਾਡੀ ਜੈ ਜੈ ਕਰਦਾ ਹੈ, ਸੋਭਾ ਕਰਦਾ ਹੈ ।
੧੯ ਜਿਸ ਹਰੀ ਦੇ ਅਸੀਂ ਪੈਦਾ ਕੀਤੇ ਜੀਵ ਹਾਂ ਉਸੇ ਨੇ ਸਾਡੀ ਹਾਲਤ ਬਦਲੀ ।
੨੦ ਅਜੀਬ (ਖੇਲ) ।
੨੧ ਬੇਨਤੀ ।
੨੨ ਕਿਤੇ ਭੀ ; ਭਾਵ ਕਿਸੇ ਹੋਰ ਤਰੀਕੇ ਨਾਲ ।
੨੩ ਹੇ ਮਨ !
੨੪ ਹਰੀ ਤਾਰਨ ਵਾਲਾ ਤੁਲਹਾ ਹੈ ।
੨੫ ਹੋਰ ਦੁਨਿਆਵੀ ਬਖੇੜੇ ਤੇਰੇ ਕਿਸੇ ਕੰਮ ਨਹੀਂ ।
੨੬ (ਅਸਲ) ਜੀਵਨ ਪਾਰਬ੍ਰਹਮ ਦੇਵ (ਪਰਮਾਤਮਾ) ਦੀ ਸੇਵਾ ਕਰਨਾ ਹੈ । ਇਹ ਉਪਦੇਸ਼ ਮੈਨੂੰ ਗੁਰੂ ਨੇ ਦਿਤਾ ਹੈ ।
੨੭ ਪ੍ਰੇਮ ।
੨੮ ਵਿਤ, ਕਦਰ, ਹੈਸੀਅਤ ।
੨੯ ਵਾਰੀ, ਵੇਲੇ ।
੩੦ ਮਨ ਤਨ ਨਾਲ ।
੩੧ ਪਕੜੇ, ਲਵੇ ।
੩੨ ਪੜਦਾ, ਆਸਰਾ, ਓਟ । (ਹੋਰ ਕਿਸੇ ਆਸਰੇ ਦਾ ਭਰੋਸਾ ਨਾ ਕਰੋ) ।
੩੩ ਤਪੱਸਿਆ ਕਰਨ ਵਾਲਾ ।
੩੪ ਪਿਆਰੇ ।
੩੫ ਸਭ ਤੋਂ ਚੰਗਾ ਮੰਗਣ, ਹਰੀ ਨਾਮ ਮੰਗਣਾ ਹੈ ।
੩੬ ਅੱਖਾਂ ਖੋਲ੍ਹ ਕੇ ।
੩੭ ਬਚਨ ।
੩੮ ਜੀਵਨ ਦੇ ਮਾਲਕ ਹਰੀ ਨੂੰ ਯਾਦ ਰਖ ।
੩੯ ਅਰਕ, ਅਤਰ ।
੪੦ ਦੇਖੋ ਜ਼ਹਿਰੀਲੇ ਵਿਕਾਰ, ਵਿਸ਼ੇ ਸਭ ਫਿਕੇ ਹਨ।
੪੧ ਇਕੋ ਪ੍ਰਿਥਵੀ ਦੇ ਮਾਲਕ, ਹਰੀ ਦਾ ਨਾਮ ਭਲਾ ਹੈ ।
੪੨ ਆਪਣਾ ਸਮਝ ਲਿਆ ।
੪੩ ਛਿਨ ਭਰ ।
੪੪ ਦੇਖੋ ਧਨ ਦੌਲਤ ਕੁਛ ਨਾਲ ਨਹੀਂ ਜਾਵੇਗਾ ।
੪੫ ਉਸ ਨੇ ਸੰਤਾਂ ਦੇ ਪੱਲੇ ਦੀ ਓਟ ਲਈ ਹੈ ।

* ਇਨ੍ਹਾਂ ਦੋਹਾਂ ਸ਼ਬਦਾਂ ਵਿਚ ਦਸਿਆ ਹੈ ਕਿ ਹਰੀ-ਨਾਮ ਤੁਲ ਕੋਈ ਚੀਜ਼ ਨਹੀਂ ।

ਤਿਨ ਨਾਹੀ ਰੇ ਜਮੁ [1]ਸੰਤਾਵੈ ਸਾਧੂ ਕੀ ਸੰਗਨਾ ॥ ਪਾਇਓ ਰੇ [2]ਪਰਮ ਨਿਧਾਨੁ ਮਿਟਿਓ ਹੈ ਅਭਿਮਾਨੁ [3]ਏਕੈ ਨਿਰੰਕਾਰ ਨਾਨਕ ਮਨੁ ਲਗਨਾ ॥ ੨ ॥ ੨ ॥ ੩੦ ॥

ਧਨਾਸਰੀ ਮਹਲਾ ੫ ਘਰੁ ੭

ੴ ਸਤਿਗੁਰ ਪ੍ਰਸਾਦਿ ॥ *ਹਰਿ ਏਕੁ ਸਿਮਰਿ ਏਕੁ ਸਿਮਰਿ ਏਕੁ ਸਿਮਰਿ ਪਿਆਰੇ ॥ [4]ਕਲਿ ਕਲੇਸ ਲੋਭ ਮੋਹ ਮਹਾ ਭਉਜਲੁ[5] ਤਾਰੇ ॥ ਰਹਾਉ ॥ ਸਾਸਿ ਸਾਸਿ [6]ਨਿਮਖ ਨਿਮਖ ਦਿਨਸੁ ਰੈਨਿ ਚਿਤਾਰੇ ॥ [7]ਸਾਧ ਸੰਗ ਜਪਿ ਨਿਸੰਗ ਮਨਿ ਨਿਧਾਨੁ ਧਾਰੇ ॥ ੧ ॥ ਚਰਨ ਕਮਲ ਨਮਸਕਾਰ[8] ਗੁਨ ਗੋਬਿਦ ਬੀਚਾਰੇ ॥ [9]ਸਾਧ ਜਨਾ ਕੀ ਰੇਨ ਨਾਨਕ ਮੰਗਲ ਸੂਖ ਸਧਾਰੇ ॥ ੨ ॥ ੧ ॥ ੩੧ ॥

ਧਨਾਸਰੀ ਮਹਲਾ ੫ ਘਰੁ ੮ ਦੁਪਦੇ†

ੴ ਸਤਿਗੁਰ ਪ੍ਰਸਾਦਿ ॥ ॥ ਸਿਮਰਉ ਸਿਮਰਿ [10]ਸਿਮਰਿ ਸੁਖ ਪਾਵਉ ਸਾਸਿ ਸਾਸਿ ਸਮਾ੍ਲੇ[11] ॥ [12]ਇਹ ਲੋਕਿ ਪਰਲੋਕਿ ਸੰਗਿ ਸਹਾਈ ਜਤ ਕਤ ਮੋਹਿ ਰਖਵਾਲੇ ॥ ੧ ॥ ਗੁਰ ਕਾ ਬਚਨੁ [13]ਬਸੈ ਜੀਅ ਨਾਲੇ ॥ [14]ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ ॥ ੧ ॥ ਰਹਾਉ ॥ ਨਿਰਧਨ ਕਉ ਧਨੁ [15]ਅੰਧੁਲੇ ਕਉ ਟਿਕ ਮਾਤ ਦੂਧੁ ਜੈਸ ਬਾਲੇ ॥ ਸਾਗਰ ਮਹਿ ਬੋਹਿਥੁ ਪਾਇਓ ਹਰਿ ਨਾਨਕ ਕਰੀ ਕ੍ਰਿਪਾ ਕਿਰਪਾਲੇ[16] ॥ ੨ ॥ ੧ ॥ ੩੨ ॥ ਧਨਾਸਰੀ ਮਹਲਾ ੫ ॥ ਭਏ ਕ੍ਰਿਪਾਲ ਦਇਆਲ ਗੋਬਿੰਦਾ[17] ਅੰਮ੍ਰਿਤੁ [18]ਰਿਦੈ ਸਿੰਚਾਈ ॥ [19]ਨਵ ਨਿਧਿ ਰਿਧਿ ਸਿਧਿ ਹਰਿ [20]ਲਾਗਿ ਰਹੀ ਜਨ ਪਾਈ ॥ ੧ ॥ ਸੰਤਨ ਕਉ ਅਨਦੁ [21]ਸਗਲ ਹੀ ਜਾਈ ॥ ਗ੍ਰਿਹਿ ਬਾਹਰਿ ਠਾਕੁਰੁ ਭਗਤਨ ਕਾ [22]ਰਵਿ ਰਹਿਆ ਸ੍ਰਬ ਠਾਈ ॥ ੧ ॥ ਰਹਾਉ ॥ [23]ਤਾ ਕਉ ਕੋਇ ਨ ਪਹੁਚਨਹਾਰਾ ਜਾ ਕੈ ਅੰਗਿ ਗੁਸਾਈ ॥ [24]ਜਮ ਕੀ ਤ੍ਰਾਸ ਮਿਟੈ ਜਿਸੁ ਸਿਮਰਤ ਨਾਨਕ ਨਾਮੁ ਧਿਆਈ ॥ ੨ ॥ ੨ ॥ ੩੩ ॥ ਧਨਾਸਰੀ ਮਹਲਾ ੫ ॥ ਦਰਬਵੰਤੁ[25] ਦਰਬੁ ਦੇਖਿ ਗਰਬੈ[26] ਭੂਮਵੰਤੁ[27] ਅਭਿਮਾਨੀ ॥ ਰਾਜਾ ਜਾਨੈ ਸਗਲ ਰਾਜੁ[28] ਹਮਰਾ ਤਿਉ ਹਰਿ ਜਨ ਟੇਕ[29] ਸੁਆਮੀ ॥ ੧ ॥ [30]ਜੇ ਕੋਊ ਅਪੁਨੀ ਓਟ ਸਮਾਰੈ ॥ ਜੈਸਾ ਬਿਤੁ ਤੈਸਾ ਹੋਇ ਵਰਤੈ ਅਪੁਨਾ ਬਲੁ ਨਹੀ ਹਾਰੈ ॥ ੧ ॥ ਰਹਾਉ ॥ [31]ਆਨ ਤਿਆਗਿ ਭਏ ਇਕ ਆਸਰ ਸਰਣਿ ਸਰਣਿ ਕਰਿ ਆਏ ॥ [32]ਸੰਤ ਅਨੁਗ੍ਰਹ ਭਏ ਮਨ ਨਿਰਮਲ ਨਾਨਕ ਹਰਿ ਗੁਨ ਗਾਏ ॥ ੨ ॥ ੩ ॥ ੩੪ ॥ ਧਨਾਸਰੀ

੧ (ਮੌਤ) ਓਹਨਾਂ ਨੂੰ ਸਾਧ ਸੰਗਤ ਕਰਕੇ ਸਤਾਉਂਦੀ ਨਹੀਂ।
੨ ਮਹਾਨ ਖਜ਼ਾਨਾ।
੩ ਇਕੋ ਅਕਾਰ-ਰਹਿਤ ਹਰੀ ਨਾਨਕ ਦੇ ਮਨ ਨੂੰ (ਪਿਆਰਾ) ਲਗਾ ਹੈ।
੪ ਕਲਪਣਾ ਤੇ ਦੁਖ।
੫ ਸੰਸਾਰ ਸਮੁੰਦਰ।
੬ ਛਿਨ ਛਿਨ।
੭ ਸਾਧ ਸੰਗਤ (ਕਰੇ) ਅਤੇ ਮਨ ਵਿਚ (ਸਭ ਗੁਣਾਂ ਦੇ) ਭੰਡਾਰ ਹਰੀ ਨੂੰ ਵਸਾ ਕੇ ਨਿਝੱਕ, ਨਿਡੱਰ ਹੋ ਕੇ ਜਪੇ।
੮ ਨਮਸਕਾਰ ਕਰੇ, ਮਥਾ ਟੇਕੇ।
੯ ਸਾਧ ਜਨਾਂ ਦੀ ਚਰਨ-ਧੂੜ ਸੁਖ ਅਨੰਦ ਸਵਾਰਦੀ ਹੈ, ਦੇਂਦੀ ਹੈ।
੧੦ (ਹਰੀ ਨੂੰ) ਸਿਮਰ ਕੇ ਸੁਖ ਪਾਉਂਦਾ ਹਾਂ।
੧੧ ਸੰਭਾਲ ਕੇ, ਯਾਦ ਕਰ ਕੇ।
੧੨ ਇਸ ਦੁਨੀਆਂ ਵਿਚ, ਅਗਲੀ ਦੁਨੀਆਂ ਵਿਚ (ਪ੍ਰਭੂ ਜੀ) ਮੇਰੇ ਸੰਗੀ ਹਨ, ਮਦਦਗਾਰ ਹਨ, ਜਿਥੇ ਕਿਥੇ ਹਰ ਥਾਂ ਮੇਰੇ ਰਾਖੇ ਹਨ।
੧੩ ਆਤਮਾ ਦੇ ਨਾਲ ਨਿਭਦਾ ਹੈ।
੧੪ (ਗੁਰੂ ਕੇ ਉਪਦੇਸ਼, ਸ਼ਬਦ ਰੂਪ ਧਨ ਨੂੰ) ਪਾਣੀ ਡੋਬ ਨਹੀਂ ਸਕਦਾ, ਚੋਰ ਲਿਜਾ ਨਹੀਂ ਸਕਦਾ, ਅਤੇ ਅਗ ਸਾੜ ਨਹੀਂ ਸਕਦੀ।
੧੫ ਅੰਨ੍ਹੇ ਨੂੰ ਟੇਕ, ਆਸਰਾ ਹੈ ਅਤੇ ਜਿਸਤਰਾਂ ਬੱਚੇ ਨੂੰ ਮਾਂ ਦਾ ਦੁਧ ਹੈ। ਸਮੁੰਦਰ ਦੇ ਵਿਚ ਜਹਾਜ਼ ਮਿਲ ਗਿਆ ਹੈ।
੧੬ ਕਿਰਪਾਲ, ਮਿਹਰਬਾਨ ਹਰੀ ਨੇ।
੧੭ ਪ੍ਰਿਥਵੀ ਦਾ ਮਾਲਕ।
੧੮ ਮੇਰੇ ਹਿਰਦੇ ਵਿਚ ਸਿੰਜਿਆ, ਭਰਿਆ।
੧੯ ਨੌ ਨਿਧੀਆਂ ਤੇ ਕਰਾਮਾਤੀ ਤਾਕਤਾਂ। ਦੇਖੋ ਪ: ੩੫੩, ਫੁਟ ਨੋਟ * ਅਤੇ ਪੰ: ੩੯੦, ਫੁਟ ਨੋਟ *।
੨੦ ਦਾਸਾਂ ਦੇ ਚਰਨੀਂ ਲਗ ਰਹੀਆਂ ਹਨ।
੨੧ ਸਭ ਥਾਂਈਂ, ਸਭ ਜਗਾ।
੨੨ (ਘਰ ਬਾਹਰ ਸਭ ਥਾਂ) ਰਮ ਰਿਹਾ ਹੈ, ਵਿਆਪਕ ਹੈ, ਮੌਜੂਦ ਹੈ।
੨੩ ਉਸ ਨੂੰ ਕੋਈ ਛੋਹ ਨਹੀਂ ਸਕਦਾ, ਮਾਰ ਨਹੀਂ ਸਕਦਾ, ਜਿਸ ਦੇ ਅੰਗ ਸੰਗ ਪ੍ਰਿਥਵੀ ਦਾ ਮਾਲਕ ਹਰੀ ਹੈ।
੨੪ ਮੌਤ ਦਾ ਡਰ।
੨੫ ਧਨ ਵਾਲਾ।
੨੬ ਹੰਕਾਰ ਕਰਦਾ ਹੈ।
੨੭ ਜ਼ਮੀਨ ਵਾਲਾ।
੨੮ ਰਿਆਸਤ।
੨੯ ਆਸਰਾ, ਮਾਣ।
੩੦ ਜੇ ਕੋਈ ਮਨੁਖ ਆਪਣੇ ਆਸਰੇ (ਹਰੀ) ਨੂੰ ਯਾਦ ਰੱਖੇ ਤਾਂ ਜਿੰਨੀ ਉਸ ਦੀ ਤਾਕਤ ਹੈਸੀਅਤ, ਵਿਤ ਹੈ, ਉਹੋ ਜੇਹਾ ਹੋ ਕੇ ਕੰਮ ਕਰੇਗਾ ਅਤੇ (ਆਪਣੀ ਸ਼ਰਨ ਆਉਣ ਵਾਲੇ ਦੀ ਸਹਾਇਤਾ ਲਈ) ਆਪਣਾ ਜ਼ੋਰ ਨਹੀਂ ਛੱਡੇਗਾ ; ਭਾਵ ਜੇ ਅਸੀ ਹਰੀ ਦਾ ਆਸਰਾ ਲਈਏ ਤਾਂ ਉਹ ਆਪਣਾ ਸਾਰਾ ਤ੍ਰਾਣ ਸਾਡੀ ਸਹਾਇਤਾ ਲਈ ਵਰਤਦਾ ਹੈ।
੩੧ ਹੋਰ ਸਭ ਕੁਝ ਛਡ ਕੇ ਅਸੀਂ ਇਕ ਹਰੀ ਦੇ ਆਸਰੇ ਹੋ ਗਏ ਹਾਂ, ਅਤੇ "ਤੇਰੀ ਸਰਨ ਹਾਂ, ਤੇਰੀ ਸਰਨ ਹਾਂ" ਕਹਿੰਦੇ ਹੋਏ ਆਏ ਹਾਂ।
੩੨ ਸੰਤਾਂ ਦੀ ਕਿਰਪਾ ਨਾਲ ਮਨ ਪਵਿਤਰ ਹੋ ਗਏ ਹਨ।

---

*ਹਰੀ-ਨਾਮ ਹੀ ਸਿਮਰੋ।

† ਇਨ੍ਹਾਂ ੨੧ ਸ਼ਬਦਾਂ ਵਿਚ ਹਰੀ-ਨਾਮ ਦੇ ਗੁਣ ਗਾਏ ਹਨ।

ਮਹਲਾ ੫ ॥ ਜਾ ਕਉ [੧]ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ[੨] ॥ [੩]ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ ॥ ੧ ॥ ਠਾਕੁਰੁ ਗਾਈਐ [੪]ਆਤਮ ਰੰਗਿ ॥ [੫]ਸਰਣੀ ਪਾਵਨ ਨਾਮ ਧਿਆਵਨ ਸਹਜਿ ਸਮਾਵਨ ਸੰਗਿ ॥ ੧ ॥ ਰਹਾਉ ॥ [੬]ਜਨ ਕੇ ਚਰਨ ਵਸਹਿ ਮੇਰੈ ਹੀਅਰੈ ਸੰਗਿ ਪੁਨੀਤਾ ਦੇਹੀ ॥ ਜਨ ਕੀ ਧੂਰਿ ਦੇਹੁ [੭]ਕਿਰਪਾ ਨਿਧਿ [੮]ਨਾਨਕ ਕੈ ਸੁਖੁ ਏਹੀ ॥ ੨ ॥ ੪ ॥ ੩੫ ॥ ਧਨਾਸਰੀ ਮਹਲਾ ੫ ॥ [੯]ਜਤਨ ਕਰੈ ਮਾਨੁਖ ਡਹਕਾਵੈ ਓਹੁ ਅੰਤਰਜਾਮੀ ਜਾਨੈ ॥ ਪਾਪ ਕਰੇ ਕਰਿ [੧੦]ਮੂਕਰਿ ਪਾਵੈ ਭੇਖ ਕਰੈ ਨਿਰਬਾਨੈ ॥ ੧ ॥ [੧੧]ਜਾਨਤ ਦੂਰਿ ਤੁਮਹਿ ਪ੍ਰਭ ਨੇਰਿ ॥ ਉਤ ਤਾਕੈ ਉਤ ਤੇ ਉਤ ਪੇਖੈ ਆਵੈ ਲੋਭੀ ਫੇਰਿ ॥ ਰਹਾਉ ॥ [੧੨]ਜਬ ਲਗੁ ਤੁਟੈ ਨਾਹੀ ਮਨ ਭਰਮਾ ਤਬ ਲਗੁ ਮੁਕਤੁ ਨ ਕੋਈ ॥ ਕਹੁ ਨਾਨਕ [੧੩]ਦਇਆਲ ਸੁਆਮੀ ਸੰਤੁ ਭਗਤੁ ਜਨੁ ਸੋਈ ॥ ੨ ॥ ੫ ॥ ੩੬ ॥ ਧਨਾਸਰੀ ਮਹਲਾ ੫ ॥ ਨਾਮੁ ਗੁਰਿ ਦੀਓ ਹੈ ਅਪੁਨੈ ਜਾ ਕੈ [੧੪]ਮਸਤਕਿ ਕਰਮਾ ॥ ਨਾਮੁ ਦ੍ਰਿੜਾਵੈ[੧੫] ਨਾਮੁ ਜਪਾਵੈ [੧੬]ਤਾ ਕਾ ਜੁਗ ਮਹਿ ਧਰਮਾ ॥ ੧ ॥ ਜਨ ਕਉ ਨਾਮੁ [੧੭]ਵਡਾਈ ਸੋਭ ॥ ਨਾਮੋ ਗਤਿ[੧੮] ਨਾਮੋ ਪਤਿ ਜਨ ਕੀ [੧੯]ਮਾਨੈ ਜੋ ਜੋ ਹੋਗ ॥ ੧ ॥ ਰਹਾਉ ॥ ਨਾਮ ਧਨੁ ਜਿਸੁ ਜਨ ਕੈ ਪਾਲੈ[੨੦] ਸੋਈ ਪੂਰਾ ਸਾਹਾ ॥ [੨੧]ਨਾਮੁ ਬਿਉਹਾਰਾ ਨਾਨਕ ਆਧਾਰਾ ਨਾਮੁ ਪਰਾਪਤਿ ਲਾਹਾ ॥ ੨ ॥ ੬ ॥ ੩੭ ॥ ਧਨਾਸਰੀ ਮਹਲਾ ੫ ॥ [੨੨]ਨੇਤ੍ਰ ਪੁਨੀਤ ਭਏ ਦਰਸ ਪੇਖੇ ਮਾਥੈ ਪਰਉ ਰਵਾਲ ॥ ਰਸਿ ਰਸਿ ਗੁਣ ਗਾਵਉ ਠਾਕੁਰ ਕੇ ਮੋਰੈ ਹਿਰਦੈ ਬਸਹੁ ਗੋਪਾਲ[੨੩] ॥ ੧ ॥ ਤੁਮ ਤਉ ਰਾਖਨਹਾਰ[੨੪] ਦਇਆਲ ॥ ਸੁੰਦਰ ਸੁਘਰ[੨੫] ਬੇਅੰਤ ਪਿਤਾ ਪ੍ਰਭ ਹੋਹੁ ਪ੍ਰਭੂ ਕਿਰਪਾਲ ॥ ੧ ॥ ਰਹਾਉ ॥ [੨੬]ਮਹਾ ਅਨੰਦ ਮੰਗਲ ਰੂਪ ਤੁਮਰੇ ਬਚਨ ਅਨੂਪ ਰਸਾਲ ॥ [੨੭]ਹਿਰਦੈ ਚਰਣ ਸਬਦੁ ਸਤਿਗੁਰ ਕੋ ਨਾਨਕ ਬਾਂਧਿਓ ਪਾਲ ॥ ੨ ॥ ੭ ॥ ੩੮ ॥ ਧਨਾਸਰੀ ਮਹਲਾ ੫ ॥ [੨੮]ਅਪਨੀ ਉਕਤਿ ਖਲਾਵੈ ਭੋਜਨ ਅਪਨੀ ਉਕਤਿ ਖੇਲਾਵੈ ॥ ਸਰਬ ਸੂਖ ਭੋਗ ਰਸ ਦੇਵੈ [੨੯]ਮਨ ਹੀ ਨਾਲਿ ਸਮਾਵੈ ॥ ੧ ॥ ਹਮਰੇ ਪਿਤਾ ਗੁਪਾਲ ਦਇਆਲ ॥ ਜਿਉ ਰਾਖੈ ਮਹਤਾਰੀ[੩੦] ਬਾਰਿਕ[੩੧] ਕਉ ਤੈਸੇ ਹੀ ਪ੍ਰਭ ਪਾਲ[੩੨] ॥ ੧ ॥ ਰਹਾਉ ॥ ਮੀਤ ਸਾਜਨ [੩੩]ਸਰਬ ਗੁਣ ਨਾਇਕ [੩੪]ਸਦਾ ਸਲਾਮਤਿ ਦੇਵਾ ॥ [੩੫]ਈਤ ਊਤ ਜਤ ਕਤ ਤਤ ਤੁਮ ਹੀ ਮਿਲੈ ਨਾਨਕ ਸੰਤ ਸੇਵਾ ॥ ੨ ॥ ੮ ॥ ੩੯ ॥ ਧਨਾਸਰੀ ਮਹਲਾ ੫ ॥ [੩੬]ਸੰਤ ਕ੍ਰਿਪਾਲ ਦਇਆਲ ਦਮੋਦਰ* ਕਾਮ ਕ੍ਰੋਧ ਬਿਖੁ ਜਾਰੇ ॥ ਰਾਜੁ ਮਾਲੁ ਜੋਬਨੁ ਤਨੁ ਜੀਅਰਾ ਇਨ ਊਪਰਿ ਲੈ ਬਾਰੇ ॥ ੧ ॥ [੩੭]ਮਨਿ ਤਨਿ ਰਾਮਨਾਮ ਹਿਤਕਾਰੇ ॥ [੩੮]ਸੂਖ ਸਹਜ ਆਨੰਦ ਮੰਗਲ

੧ ਹਰੀ ਦਾ ਪ੍ਰੇਮ।
੨ ਸੂਰਮਾ, ਬਹਾਦਰ।
੩ ਜਿਸ ਨੇ ਪੂਰਾ ਗੁਰੂ ਧਾਰ ਲਿਆ ਹੈ ਉਹ ਆਪਣੇ ਆਤਮਾ ਨੂੰ ਜਿਤ ਲੈਂਦਾ ਹੈ, ਕਾਬੂ ਵਿਚ ਕਰ ਲੈਂਦਾ ਹੈ, ਅਤੇ ਸਭ ਕੁਝ ਉਸ ਦੇ ਵਸ ਹੋ ਜਾਂਦਾ ਹੈ।
੪ ਮਨ ਦੇ ਚਾ ਨਾਲ।
੫ ਉਸ ਦਾ ਨਾਮ ਧਿਆਈਏ ਤਾਂ ਉਹ ਸ਼ਰਨੀ ਲਾ ਲੈਂਦਾ ਹੈ, ਤੇ ਉਸ ਦੀ ਸੰਗਤ ਕਰਨ ਨਾਲ ਪੂਰਣ ਅਡੋਲਤਾ ਵਿਚ ਲੀਨ ਹੋ ਜਾਈਦਾ ਹੈ।
੬ ਹਰੀ ਦੇ ਦਾਸਾਂ ਦੇ ਚਰਨ ਮੇਰੇ ਮਨ ਵਿਚ ਵੱਸਣ; ਉਹਨਾਂ ਦੀ ਸੰਗਤ ਵਿਚ ਮੇਰਾ ਸ਼ਰੀਰ ਪਵਿੱਤਰ ਹੋਵੇ।
੭ ਹੇ ਕਿਰਪਾ ਦੇ ਭੰਡਾਰ, ਹਰੀ!
੮ ਮੈਨੂੰ ਏਹੀ (ਵਡਾ) ਸੁਖ ਮਲੂਮ ਹੁੰਦਾ ਹੈ।
੯ ਮਨੁਖ ਜਤਨ ਕਰਦਾ ਹੈ ਕਿ ਹੋਰਨਾਂ ਨੂੰ ਧੋਖਾ ਦੇਵਾਂ, ਪਰ ਉਹ ਮਨ ਦੀ ਸਭ ਗਲ ਜਾਨਣ ਵਾਲਾ ਹਰੀ ਸਭ ਕੁਝ ਦੇਖਦਾ ਹੈ।
੧੦ ਮਨੁਖ ਮੁਕਰ ਪੈਂਦਾ ਹੈ ਅਤੇ ਮਾਇਆ ਤੋਂ ਮੁਕਤ ਹੋਏ ਪੁਰਸ਼ਾਂ ਵਾਲੇ ਭੇਖ ਕਰ ਕੇ ਵਿਖਾਂਦਾ ਹੈ।
੧੧ ਹੇ ਹਰੀ! ਮਨੁਖ ਤੈਨੂੰ ਦੂਰ ਸਮਝਦਾ ਹੈ, ਪਰ ਤੂੰ ਨੇੜੇ ਹੈਂ। (ਮਨੁਖ) ਇਧਰ ਓਧਰ ਦੇਖਦਾ ਹੈ, ਤਕਦਾ ਹੈ ਅਤੇ ਇਹ ਲਾਲਚੀ ਮੁੜ ਮੁੜ ਮਾਇਆ ਵਲ ਆਉਂਦਾ ਹੈ।
੧੨ ਜਿੰਨੇ ਤਕ ਮਨ ਦਾ ਭਰਮ ਨਹੀਂ ਟੁਟਦਾ।
੧੩ ਜਿਸ ਉਤੇ ਮਾਲਕ ਹਰੀ ਦਿਆਲੂ ਹੋਵੇ ਓਹੀ ਸੰਤ ਹੈ, ਭਗਤ ਹੈ।
੧੪ ਮਥੇ ਉਤੇ ਭਾਗ ਲਿਖੇ ਹਨ, ਜੋ ਭਾਗਾਂ ਵਾਲਾ ਹੈ।
੧੫ ਪੱਕਾ ਕਰਾਂਦਾ ਹੈ।
੧੬ ਇਸ ਜ਼ਮਾਨੇ, ਇਸ ਦੁਨੀਆਂ ਵਿਚ, ਉਸ ਦਾ ਏਹੀ ਕੰਮ ਹੈ!
੧੭ (ਨਾਮ ਹੀ) ਵਡਿਆਈ ਅਤੇ ਸ਼ੋਭਾ ਹੈ।
੧੮ ਮੁਕਤੀ।
੧੯ ਜੋ ਜੋ ਕੁਝ ਹੁੰਦਾ ਹੈ ਉਸਨੂੰ ਉਹ ਭਲਾ ਕਰਕੇ ਮੰਨਦਾ ਹੈ, ਭਾਣਾ ਮੰਨਦਾ ਹੈ।
੨੦ ਪੱਲੇ ਵਿਚ, ਕਬਜ਼ੇ ਵਿਚ।
੨੧ ਨਾਮ ਜਪਣਾ ਹੀ ਵਿਹਾਰ ਹੈ, ਇਹੋ ਆਸਰਾ ਹੈ, ਅਤੇ ਏਹੋ ਨਫ਼ਾ ਮਿਲਿਆ ਹੈ।
੨੨ ਅੱਖਾਂ ਹਰੀ ਦੇ ਦਰਸ਼ਨ ਦੇਖ ਕੇ ਪਵਿਤਰ ਹੋ ਗਈਆਂ, ਸਾਡੇ ਮੱਥੇ ਉਤੇ ਉਸ ਦੇ ਚਰਨਾਂ ਦੀ ਧੂੜ ਪਵੇ। ਸੁਆਦ ਨਾਲ ਹਰੀ ਦੇ ਗੁਣ ਗਾਈਏ।
੨੩ ਪ੍ਰਿਥਵੀ ਦਾ ਪਾਲਣ ਵਾਲਾ।
੨੪ ਰਖਿਆ ਕਰਨ ਵਾਲਾ।
੨੫ ਸਿਆਣਾ।
੨੬ ਤੇਰੇ ਰੂਪ ਮਹਾਂ ਅਨੰਦ ਖੁਸ਼ੀ ਹਨ; ਤੇਰੇ ਵਾਕ ਸੁੰਦਰ ਅਤੇ ਸੁਆਦਲੇ ਹਨ।
੨੭ ਇਸੇ ਲਈ ਦਿਲ ਵਿਚ ਤੁਹਾਡੇ ਚਰਨਾਂ ਦਾ ਧਿਆਨ ਕੀਤਾ ਹੈ, ਅਤੇ ਪੱਲੇ ਗੁਰੂ ਦਾ ਸ਼ਬਦ ਬਧਾ ਹੈ।
੨੮ ਹਰੀ ਆਪਣੀ ਵਿਓਂਤ (ਜੁਗਤ) ਮੂਜਬ ਸਾਨੂੰ ਖਾਣਾ ਖੁਆਂਦਾ ਹੈ, ਅਤੇ ਆਪਣੀ ਜੁਗਤੀ ਅਨੁਸਾਰ ਸਾਨੂੰ ਖਿਡਾਉਂਦਾ ਹੈ।
੨੯ ਸਾਡੇ ਮਨ ਦੇ ਨਾਲ ਰਹਿੰਦਾ ਹੈ।
੩੦ ਮਾਤਾ।
੩੧ ਬੱਚੇ (ਨੂੰ)।
੩੨ ਪਾਲਦਾ ਹੈ।
੩੩ ਸਭ ਗੁਣਾਂ ਦਾ ਮਾਲਕ ਹਰੀ।
੩੪ ਸਦਾ ਜ਼ਿੰਦਾ ਰਹਿਣ ਵਾਲਾ ਪਰਮੇਸ਼ਰ।
੩੫ ਏਥੇ ਓਥੇ, ਜਿਥੇ ਕਿਥੇ, ਸਭ ਥਾਂ ਤੂੰ ਹੀ ਹੈਂ।
੩੬ ਸੰਤ ਜੋ ਕਿਰਪਾ ਕਰਨ ਵਾਲੇ, ਮਿਹਰਬਾਨ, ਹਰੀ ਦਾ ਰੂਪ ਹਨ, ਓਹਨਾਂ ਨੇ ਕਾਮ ਕ੍ਰੋਧ ਆਦਿਕ ਵਿਸ਼ੇ ਸਾੜ ਦਿਤੇ ਹਨ। ਰਾਜ, ਮਾਲ ਜੋਬਨ, ਸਰੀਰ ਅਤੇ ਮਨ ਸਭ ਕੁਝ ਉਹਨਾਂ ਸੰਤਾਂ ਉਤੋਂ ਵਾਰ ਦੇਈਏ।
੩੭ ਮਨ ਨਾਲ, ਤਨ ਨਾਲ ਰਾਮ ਦੇ ਨਾਮ ਨੂੰ ਪਿਆਰ ਕਰੀਏ।
੩੮ ਦੇਖੋ ਪੰ. ੩੫੨, ਫੁਟ ਨੋਟ *।

* ਦਮੋਦਰ [ਦਾਮ (ਰਸੀ) ਹੈ ਜਿਸਦੇ ਉਦਰ (ਪੇਟ) ਨਾਲ; ਕਿਸ਼ਨ ਜੀ ਜਿਨ੍ਹਾਂ ਨੂੰ ਮਾਤਾ ਨੇ ਮਸਤੀ ਕਰਨ ਤੋਂ ਰੋਕਣ ਲਈ ਲਕ ਨਾਲ ਰੱਸੀ ਬੰਨ੍ਹ ਦਿਤੀ ਸੀ] ਹਰੀ।

ਸਹਿਤ [੧]ਭਵ ਨਿਧਿ ਪਾਰਿ ਉਤਾਰੇ ॥ ਰਹਾਉ ॥ [੨]ਧੰਨਿ ਸੁ ਥਾਨੁ ਧੰਨਿ ਓਇ ਭਵਨਾ ਜਾ ਮਹਿ ਸੰਤ ਬਸਾਰੇ ॥ ਜਨ ਨਾਨਕ ਕੀ [੩]ਸਰਧਾ ਪੂਰਹੁ ਠਾਕੁਰ ਭਗਤ ਤੇਰੇ ਨਮਸਕਾਰੇ ॥ ੨ ॥ ੯ ॥ ੪੦ ॥ ਧਨਾਸਰੀ ਮਹਲਾ ੫ ॥ ਛਡਾਇ ਲੀਓ [੪]ਮਹਾ ਬਲੀ ਤੇ [੫]ਅਪਨੇ ਚਰਨ ਪਰਾਤਿ ॥ ਏਕੁ ਨਾਮੁ ਦੀਓ ਮਨ ਮੰਤਾ[੬] [੭]ਬਿਨਸਿ ਨ ਕਤਹੂ ਜਾਤਿ ॥ ੧ ॥ ਸਤਿਗੁਰਿ ਪੂਰੈ ਕੀਨੀ ਦਾਤਿ ॥ ਹਰਿ ਹਰਿ ਨਾਮੁ ਦੀਓ [੮]ਕੀਰਤਨ ਕਉ ਭਈ ਹਮਾਰੀ ਗਾਤਿ[੯] ॥ ਰਹਾਉ ॥ ਅੰਗੀਕਾਰੁ[੧੦] ਕੀਓ ਪ੍ਰਭਿ ਅਪੁਨੈ ਭਗਤਨ ਕੀ ਰਾਖੀ ਪਾਤਿ[੧੧] ॥ ਨਾਨਕ [੧੨]ਚਰਨ ਗਹੇ ਪ੍ਰਭ ਅਪਨੇ ਸੁਖੁ ਪਾਇਓ ਦਿਨ ਰਾਤਿ ॥ ੨ ॥ ੧੦ ॥ ੪੧ ॥ ਧਨਾਸਰੀ ਮਹਲਾ ੫ ॥ [੧੩]ਪਰ ਹਰਨਾ ਲੋਭੁ ਝੂਠ ਨਿੰਦ ਇਵ ਹੀ ਕਰਤ ਗੁਦਾਰੀ ॥ ਮ੍ਰਿਗਤ੍ਰਿਸਨਾ ਆਸ ਮਿਥਿਆ ਮੀਠੀ ਇਹ ਟੇਕ ਮਨਹਿ ਸਾਧਾਰੀ ॥ ੧ ॥ [੧੪]ਸਾਕਤ ਕੀ ਆਵਰਦਾ ਜਾਇ ਬ੍ਰਿਥਾਰੀ ॥ ਜੈਸੇ ਕਾਗਦ ਕੇ ਭਾਰ ਮੂਸਾ ਟੂਕਿ ਗਵਾਵਤ ਕਾਮਿ ਨਹੀ ਗਾਵਾਰੀ ॥ ਰਹਾਉ ॥ ਕਰਿ ਕਿਰਪਾ ਪਾਰਬ੍ਰਹਮ ਸੁਆਮੀ [੧੫]ਇਹ ਬੰਧਨ ਛੁਟਕਾਰੀ ॥ [੧੬]ਬੂਡਤ ਅੰਧ ਨਾਨਕ ਪ੍ਰਭ ਕਾਢਤ ਸਾਧ ਜਨਾ ਸੰਗਾਰੀ ॥ ੨ ॥ ੧੧ ॥ ੪੨ ॥ ਧਨਾਸਰੀ ਮਹਲਾ ੫ ॥ ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ ਸੀਤਲ[੧੭] ਤਨੁ ਮਨੁ ਛਾਤੀ ॥ ਰੂਪ ਰੰਗ ਸੂਖ ਧਨੁ [੧੮]ਜੀਅ ਕਾ [੧੯]ਪਾਰਬ੍ਰਹਮ ਮੋਰੈ ਜਾਤੀ ॥ ੧ ॥ [੨੦]ਰਸਨਾ ਰਾਮ ਰਸਾਇਨਿ ਮਾਤੀ ॥ [੨੧]ਰੰਗ ਰੰਗੀ ਰਾਮ ਅਪਨੇ ਕੈ ਚਰਨ ਕਮਲ ਨਿਧਿ ਥਾਤੀ ॥ ਰਹਾਉ ॥ ਜਿਸ ਕਾ ਸਾ[੨੨] ਤਿਨ ਹੀ ਰਖਿ ਲੀਆ ਪੂਰਨ ਪ੍ਰਭ ਕੀ ਭਾਤੀ[੨੩] ॥ ਮੇਲਿ ਲੀਓ ਆਪੇ ਸੁਖਦਾਤੈ ਨਾਨਕ ਹਰਿ ਰਾਖੀ ਪਾਤੀ[੨੪] ॥ ੨ ॥ ੧੨ ॥ ੪੩ ॥ ਧਨਾਸਰੀ ਮਹਲਾ ੫ ॥ [੨੫]ਦੂਤ ਦੁਸਮਨ ਸਭਿ ਤੁਝ ਤੇ ਨਿਵਰਹਿ ਪ੍ਰਗਟ ਪ੍ਰਤਾਪੁ ਤੁਮਾਰਾ ॥ ਜੋ ਜੋ ਤੇਰੇ ਭਗਤ ਦੁਖਾਏ ਓਹੁ ਤਤਕਾਲ[੨੬] ਤੁਮ ਮਾਰਾ ॥ ੧ ॥ *ਨਿਰਖਉ ਤੁਮਰੀ ਓਰਿ ਹਰਿ ਨੀਤ ॥ ਮੁਰਾਰਿ ਸਹਾਇ ਹੋਹੁ ਦਾਸ ਕਉ ਕਰੁ ਗਹਿ ਉਧਰਹੁ ਮੀਤ ॥ ਰਹਾਉ ॥ ਸੁਣੀ ਬੇਨਤੀ ਠਾਕੁਰਿ ਮੇਰੈ ਖਸਮਾਨਾ[੨੭] ਕਰਿ ਆਪਿ ॥ ਨਾਨਕ ਅਨਦ ਭਏ ਦੁਖ ਭਾਗੇ ਸਦਾ ਸਦਾ [੨੮]ਹਰਿ ਜਾਪਿ ॥ ੨ ॥ ੧੩ ॥ ੪੪ ॥ ਧਨਾਸਰੀ ਮਹਲਾ ੫ ॥ [੨੯]ਚਤੁਰ ਦਿਸਾ ਕੀਨੋ ਬਲੁ ਅਪਨਾ ਸਿਰ ਊਪਰਿ ਕਰੁ ਧਾਰਿਓ ॥ ਕ੍ਰਿਪਾ ਕਟਾਖੵ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ ॥ ੧ ॥ ਹਰਿ ਜਨ ਰਾਖੇ ਗੁਰ ਗੋਵਿੰਦ[੩੦] ॥ [੩੧]ਕਠਿ ਲਾਇ ਅਵਗੁਣ ਸਭਿ ਮੇਟੇ ਦਇਆਲ ਪੁਰਖ ਬਖਸੰਦ[੩੨] ॥ ਰਹਾਉ ॥ ਜੋ ਮਾਗਹਿ ਠਾਕੁਰ ਅਪਨੇ ਤੇ ਸੋਈ ਸੋਈ ਦੇਵੈ ॥ ਨਾਨਕ ਦਾਸੁ

੧ ਸੰਸਾਰ ਸਮੁੰਦਰ ਤੋਂ ਪਾਰ ਕੀਤੇ ।
੨ ਸ਼ੋਭਾ ਵਾਲੇ, ਸਲਾਹਣ ਯੋਗ ਹਨ ਓਹ ਥਾਂ, ਓਹ ਘਰ, ਜਿਨ੍ਹਾਂ ਵਿਚ ਸੰਤ ਵਸਦੇ ਹਨ ।
੩ ਹੇ ਮਾਲਕ ਹਰੀ, ਦਾਸ ਦੀ ਇਛਾ, ਮੁਰਾਦ ਪੂਰੀ ਕਰੋ, ਮੈਂ ਤੇਰੇ ਭਗਤਾਂ ਅਗੇ ਸਿਰ ਨਿਵਾਉਂਦਾ ਹਾਂ ।
੪ ਵਡੀ ਸ਼ਕਤੀ ਵਾਲੀ, ਮਾਇਆ ।
੫ ਆਪਣੇ ਚਰਨੀਂ ਪਵਾ ਕੇ, ਚਰਨੀਂ ਲਾ ਕੇ ।
੬ ਮੰਤਰ ।
੭ ਜੋ ਕਿ ਨਾ ਮਰਦਾ ਹੈ ਨਾ ਕਿਤੇ ਜਾਂਦਾ ਹੈ ।
੮ ਗਾਉਣ ਵਾਸਤੇ ।
੯ ਗਤੀ, ਮੁਕਤੀ ।
੧੦ ਅੰਗ ਕਰਨਾ, ਪੱਖ ਰਖਣਾ ।
੧੧ ਇੱਜ਼ਤ, ਪੱਤ ।
੧੨ ਆਪਣੇ ਪ੍ਰਭੂ ਦੇ ਚਰਨ ਪਕੜੇ ਹਨ ।
੧੩ ਪਰਾਇਆ ਮਾਲ ਚੁਰਾਣਾ, ਲਾਲਚ, ਝੂਠ, ਨਿੰਦਿਆ—ਏਹੋ ਜੇਹੇ ਕੰਮ ਕਰਦਿਆਂ ਉਮਰ ਗੁਜ਼ਾਰ ਦਿਤੀ । ਮ੍ਰਿਗ-ਤ੍ਰਿਸ਼ਨਾ, ਜੋ ਝੂਠੀ ਆਸ ਹੈ, ਮਿਠੀ ਜਾਣੀ ਅਤੇ ਉਸ ਦਾ ਆਸਰਾ ਮਨ ਵਿਚ ਧਾਰਿਆ । 'ਮ੍ਰਿਗ ਤ੍ਰਿਸ਼ਨਾ' ਲਈ ਦੇਖੋ ਪੰ. ੫੨੫, ਫੁਟ ਨੋਟ ‡ ।
੧੪ ਸ਼ਕਤੀ (ਮਾਇਆ) ਦੇ ਪੁਜਾਰੀ, ਭਾਵ ਮਾਇਆ-ਧਾਰੀ ਦੀ ਜ਼ਿੰਦਗੀ ਨਿਸਫਲ ਜਾਂਦੀ ਹੈ ; ਜਿਸ ਤਰਾਂ ਚੂਹਾ ਕਾਗ਼ਜ਼ ਦੇ ਢੇਰ ਟੁਕ ਟੁਕ ਕੇ ਗਵਾ ਦੇਂਦਾ ਹੈ, ਪਰ ਉਸ ਮੂਰਖ ਦੇ ਕੰਮ ਨਹੀਂ ਆਉਂਦੇ ।
੧੫ ਇਹ ਫਾਹੇ ਛੁੜਾ ਦਿਉ, ਤੋੜ ਦਿਉ ।
੧੬ ਹੇ ਪ੍ਰਭੂ ਜੀ ! ਅੰਨ੍ਹੇ ਡੁਬਦੇ ਜੀਵਾਂ ਨੂੰ ਤੁਸੀਂ ਸਾਧ-ਸੰਗਤ ਮਿਲਾ ਕੇ ਕਢ ਲੈਂਦੇ ਹੋ ।
੧੭ ਠੰਢੇ ।
੧੮ ਮਨ ਦਾ, ਜੀ ਨਾਲ ਨਿਭਣ ਵਾਲਾ (ਧਨ) ।
੧੯ ਪਾਰਬ੍ਰਹਮ ਮੇਰੀ ਜਾਤ ਹੈ । ਉਚੀ ਜਾਤ ਵਾਲਿਆਂ ਨੂੰ ਜੋ ਜ਼ਾਤ ਦਾ ਮਾਣ ਹੁੰਦਾ ਹੈ, ਉਹ ਮਾਣ ਮੈਨੂੰ ਹਰੀ ਦਾ ਹੈ ।
੨੦ ਜੀਭ ਰਾਮ-ਨਾਮ ਰੂਪੀ ਰਸਾਇਣ ਵਿਚ ਮਸਤ ਹੋ ਗਈ । ਰਸਾਇਨ=ਉਹ ਦਵਾ ਜੋ ਰੋਗਾਂ ਅਤੇ ਬੁਢੇਪੇ ਤੋਂ ਬਚਾਈ ਰਖਦੀ ਹੈ ।
੨੧ ਜੀਭ ਆਪਣੇ ਰਾਮ ਦੇ ਪ੍ਰੇਮ ਵਿਚ ਰੰਗੀ ਗਈ ਹੈ ਅਤੇ ਰਾਮ ਦੇ ਚਰਨ-ਕਮਲ ਸਾਡੇ ਲਈ ਧਨ ਦੀ ਥੈਲੀ ਹਨ ।
੨੨ ਸੀ, ਥਾ ।
੨੩ ਤਰੀਕਾ, ਢੰਗ । ਪ੍ਰਭੂ ਦਾ ਤਰੀਕਾ ਬਚਾਣ ਦਾ ਬੜਾ ਉਤਮ ਹੈ, ਪੂਰਨ ਹੈ ।
੨੪ ਪੱਤ, ਇਜ਼ਤ ।
੨੫ ਦੁਖ ਦੇਣ ਵਾਲੇ ਜਿੰਨ ਅਤੇ ਦੁਸ਼ਮਨ ਸਭ ਤੇਰੇ ਹਥੋਂ ਨਾਸ ਹੁੰਦੇ ਹਨ, ਤੇਰਾ ਇਕਬਾਲ ਜ਼ਾਹਰ, ਪਰਤੱਖ ਹੈ ।
੨੬ ਤੁਰਤ, ਫ਼ੌਰਨ ।
੨੭ ਖਸਮ, ਮਾਲਕ ਵਾਲਾ ਫ਼ਰਜ਼ ਪੂਰਾ ਕਰਨਾ, ਅਪਣਾ ਕੇ ਰਖਿਆ ਕਰਨ ਦਾ ਭਾਵ ।
੨੮ ਹਰੀ ਨੂੰ ਜਪ ਕੇ ।
੨੯ ਚਾਰੋਂ ਪਾਸੇ, ਸਭ ਥਾਂ ਹਰੀ ਨੇ ਆਪਣੀ ਸ਼ਕਤੀ ਵਿਖਾਈ ਅਤੇ ਸਾਡੇ ਸਿਰ ਉਤੇ ਹਥ ਰਖਿਆ । ਕ੍ਰਿਪਾ ਦੀ ਨਿਗਾਹ ਨਾਲ ਨਜ਼ਰ ਕੀਤੀ ਅਤੇ ਦਾਸ ਦਾ ਦੁਖ ਨਾਸ ਕਰ ਦਿੱਤਾ ।
੩੦ ਪ੍ਰਿਥਵੀ ਦੇ ਮਾਲਕ ਨੇ ।
੩੧ ਗਲੇ ਨਾਲ, ਛਾਤੀ ਨਾਲ ਲਾ ਕੇ ।
੩੨ ਬਖ਼ਸ਼ਣ ਵਾਲੇ ਨੇ ।

* ਹੇ ਹਰੀ ! ਮੈਂ ਨਿੱਤ ਤੇਰੀ ਵਲ ਵੇਖਦਾ ਹਾਂ, ਤੇਰੀ ਆਸ ਰਖਦਾ ਹਾਂ । ਹੇ ਮੁਰਾਰੀ ! ਆਪਣੇ ਦਾਸ ਦੇ ਮਦਦਗਾਰ ਹੋਵੋ । ਹੇ ਮਿਤਰ ! ਮੇਰਾ ਹੱਥ ਫੜ ਕੇ ਮੈਨੂੰ ਬਚਾ ਲਵੋ । ਮੁਰਾਰੀ=ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ : ਭਾਵ ਹਰੀ ।

[੧]ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ ॥ ੨ ॥ ੧੪ ॥ ੪੫ ॥ ਧਨਾਸਰੀ ਮਹਲਾ ੫ ॥ [੨]ਅਉਖੀ ਘੜੀ ਨ ਦੇਖਣ ਦੇਈ ਅਪਨਾ ਬਿਰਦੁ ਸਮਾਲੇ ॥ ਹਾਥ ਦੇਇ ਰਾਖੈ ਅਪਨੇ ਕਉ ਸਾਸਿ ਸਾਸਿ ਪ੍ਰਤਿਪਾਲੇ ॥੧॥ ਪ੍ਰਭ ਸਿਉ [੩]ਲਾਗਿ ਰਹਿਓ ਮੇਰਾ ਚੀਤੁ ॥ ਆਦਿ ਅੰਤਿ ਪ੍ਰਭੁ ਸਦਾ ਸਹਾਈ ਧੰਨੁ ਹਮਾਰਾ ਮੀਤੁ[੪] ॥ ਰਹਾਉ ॥ [੫]ਮਨਿ ਬਿਲਾਸ ਭਏ ਸਾਹਿਬ ਕੇ ਅਚਰਜ ਦੇਖਿ ਬਡਾਈ ॥ ਹਰਿ ਸਿਮਰਿ ਸਿਮਰਿ ਆਨਦ ਕਰਿ ਨਾਨਕ [੬]ਪ੍ਰਭਿ ਪੂਰਨ ਪੈਜ ਰਖਾਈ ॥ ੨ ॥ ੧੫ ॥ ੪੬ ॥ ਧਨਾਸਰੀ ਮਹਲਾ ੫ ॥ ਜਿਸ ਕਉ [੭]ਬਿਸਰੈ ਪ੍ਰਾਨਪਤਿ ਦਾਤਾ ਸੋਈ [੮]ਗਨਹੁ ਅਭਾਗਾ ॥ [੯]ਚਰਨ ਕਮਲ ਜਾ ਕਾ ਮਨੁ ਰਾਗਿਓ ਅਮਿਅ ਸਰੋਵਰ ਪਾਗਾ ॥ ੧ ॥ ॥ ੧ ॥ ਤੇਰਾ ਜਨੁ [੧੦]ਰਾਮਨਾਮ ਰੰਗਿ ਜਾਗਾ ॥ ਆਲਸੁ ਛੀਜਿ ਗਇਆ ਸਭੁ ਤਨ ਤੇ ਪ੍ਰੀਤਮ ਸਿਉ ਮਨੁ ਲਾਗਾ ॥ ਰਹਾਉ ॥ [੧੧]ਜਹ ਜਹ ਪੇਖਉ ਤਹ ਨਾਰਾਇਣ ਸਗਲ ਘਟਾ ਮਹਿ ਤਾਗਾ ॥ ਨਾਮ ਉਦਕੁ ਪੀਵਤ ਜਨ ਨਾਨਕ ਤਿਆਗੇ ਸਭਿ ਅਨੁਰਾਗਾ ॥ ੨ ॥ ੧੬ ॥ ੪੭ ॥ ਧਨਾਸਰੀ ਮਹਲਾ ੫ ॥ ਜਨ ਕੇ ਪੂਰਨ ਹੋਏ ਕਾਮ ॥ [੧੨]ਕਲੀ ਕਾਲ ਮਹਾ ਬਿਖਿਆ ਮਹਿ ਲਜਾ ਰਾਖੀ ਰਾਮ ॥ ੧ ॥ ਰਹਾਉ ॥ ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪੁਨਾ [੧੩]ਨਿਕਟਿ ਨ ਆਵੈ ਜਾਮ ॥ [੧੪]ਮੁਕਤਿ ਬੈਕੁੰਠ ਸਾਧ ਕੀ ਸੰਗਤਿ ਜਨ ਪਾਇਓ ਹਰਿ ਕਾ ਧਾਮ ॥੧॥ [੧੫]ਚਰਨ ਕਮਲ ਹਰਿ ਜਨ ਕੀ ਥਾਤੀ ਕੋਟਿ ਸੂਖ ਬਿਸ੍ਰਾਮ ॥ ਗੋਬਿੰਦੁ[੧੬] ਦਮੋਦਰ[੧੭] ਸਿਮਰਉ ਦਿਨ ਰੈਨਿ[੧੮] ਨਾਨਕ ਸਦ ਕੁਰਬਾਨ ॥ ੨ ॥ ੧੭ ॥ ੪੮ ॥ ਧਨਾਸਰੀ ਮਹਲਾ ੫ ॥ ਮਾਂਗਉ ਰਾਮ ਤੇ ਇਕੁ ਦਾਨੁ ॥ [੧੯]ਸਗਲ ਮਨੋਰਥ ਪੂਰਨ ਹੋਵਹਿ ਸਿਮਰਉ ਤੁਮਰਾ ਨਾਮੁ ॥ ੧ ॥ ਰਹਾਉ ॥ ਚਰਨ ਤੁਮ੍ਹਾਰੇ ਹਿਰਦੈ ਵਾਸਹਿ ਸੰਤਨ ਕਾ ਸੰਗੁ ਪਾਵਉ ॥ [੨੦]ਸੋਗ ਅਗਨਿ ਮਹਿ ਮਨੁ ਨ ਵਿਆਪੈ ਆਠ ਪਹਰ ਗੁਣ ਗਾਵਉ ॥ ੧ ॥ [੨੧]ਸ੍ਵਸਤਿ ਬਿਵਸਥਾ ਹਰਿ ਕੀ ਸੇਵਾ ਮਧ੍ਯੰਤ ਪ੍ਰਭ ਜਾਪਣ ॥ ਨਾਨਕ ਰੰਗੁ ਲਗਾ ਪਰਮੇਸਰ ਬਾਹੁੜਿ ਜਨਮ ਨ ਛਾਪਣ[੨੨] ॥ ੨ ॥ ੧੮ ॥ ੪੯ ॥ ਧਨਾਸਰੀ ਮਹਲਾ ੫ ॥ ਮਾਂਗਉ ਰਾਮ ਤੇ ਸਭਿ ਥੋਕ[੨੩] ॥ ਮਾਨੁਖ ਕਉ ਜਾਚਤ ਸ੍ਰਮੁ* ਪਾਈਐ ਪ੍ਰਭ ਕੈ ਸਿਮਰਨਿ ਮੋਖ ॥ ੧ ॥ ਰਹਾਉ ॥ [੨੪]ਘੋਖੇ ਮੁਨਿ ਜਨ ਸਿੰਮ੍ਰਿਤਿ ਪੁਰਾਨਾਂ ਬੇਦ ਪੁਕਾਰਹਿ ਘੋਖ ॥ ਕ੍ਰਿਪਾ ਸਿੰਧੁ ਸੇਵਿ ਸਚੁ ਪਾਈਐ ਦੋਵੈ ਸੁਹੇਲੇ ਲੋਕ ॥ ੧ ॥ [੨੫]ਆਨ ਅਚਾਰ ਬਿਉਹਾਰ ਹੈ ਜੇਤੇ ਬਿਨੁ ਹਰਿ ਸਿਮਰਨ ਫੋਕ ॥ ਨਾਨਕ ਜਨਮ ਮਰਣ ਭੈ ਕਾਟੇ ਮਿਲਿ ਸਾਧੂ [੨੬]ਬਿਨਸੇ ਸੋਕ ॥ ੨ ॥ ੧੯ ॥ ੫੦ ॥ ਧਨਾਸਰੀ ਮਹਲ ੫ ॥ ਤ੍ਰਿਸਨਾ ਬੁਝੈ ਹਰਿ ਕੈ ਨਾਮਿ ॥ ਮਹਾ ਸੰਤੋਖੁ ਹੋਵੈ ਗੁਰ ਬਚਨੀ ਪ੍ਰਭ

੧ ਹਰੀ ਦਾ ਦਾਸ ਜੋ ਕੁਝ ਮੂੰਹੋਂ ਬੋਲਦਾ ਹੈ, ਉਹ ਲੋਕ ਪਰਲੋਕ ਵਿਚ ਸਚ ਹੁੰਦਾ ਹੈ।

੨ ਹਰੀ ਆਪਣੇ ਦਾਸ ਨੂੰ ਦੁਖ ਦਾ ਸਮਾਂ ਨਹੀਂ ਆਉਣ ਦਿੰਦਾ ਅਤੇ ਆਪਣਾ (ਮਿਹਰ ਵਾਲਾ) ਸੁਭਾ ਪੂਰਾ ਕਰਦਾ ਹੈ। ਆਪਣੇ ਦਾਸ ਨੂੰ ਹਥ ਦੇ ਕੇ ਬਚਾ ਲੈਂਦਾ ਹੈ ਅਤੇ ਹਰ ਦਮ ਪਾਲਨਾ ਕਰਦਾ ਹੈ।

੩ ਮੇਰਾ ਚਿਤ, ਮੇਰਾ ਪ੍ਰੇਮ ਲਗਾ ਰਹਿੰਦਾ ਹੈ।

੪ ਸਜਣ, ਦੋਸਤ, ਹਰੀ।

੫ ਸਾਹਿਬ ਦੇ ਅਜੂਬੇ ਅਤੇ ਵਡਿਆਈ ਦੇਖ ਕੇ ਮੇਰੇ ਮਨ ਵਿਚ ਅਤਿ ਖੁਸ਼ੀ ਹੋਈ ਹੈ।

੬ ਪ੍ਰਭੂ ਨੇ ਸਾਡੀ ਪੂਰੀ ਪੂਰੀ ਇੱਜ਼ਤ ਰਖ ਲਈ ਹੈ।

੭ ਜਿੰਦ ਦਾ ਮਾਲਕ, ਦਾਤਾ ਹਰੀ ਯਾਦ ਨਾ ਆਵੇ।

੮ ਬਦ ਕਿਸਮਤ ਗਿਣੋ।

੯ ਜਿਸ ਦੇ ਮਨ ਨੂੰ ਹਰੀ ਦੇ ਚਰਨ ਕਮਲਾਂ ਨਾਲ ਪ੍ਰੇਮ ਹੋ ਗਿਆ ਹੈ ਉਹ ਅੰਮ੍ਰਿਤ ਦੇ ਤਲਾਬ ਵਿਚ ਰੰਗਿਆ ਗਿਆ ਹੈ। ਪਾਗਾ, [ਪਾਗਣਾ= ਚਾਸ਼ਨੀ ਵਿਚ ਲਪੇਟਣਾ] ਮਗਨ ਹੋਇਆ, ਰਚਿਆ।

੧੦ ਰਾਮ-ਨਾਮ ਦੇ ਰੰਗ ਵਿਚ (ਪ੍ਰੇਮ ਕਰ ਕੇ) ਸੁਚੇਤ ਹੋ ਗਿਆ ਹੈ; ਸਭ ਆਲਸ ਸਰੀਰ ਤੋਂ ਲਥ ਗਿਆ ਹੈ।

੧੧ ਜਿਥੇ ਕਿਥੇ ਨਜ਼ਰ ਮਾਰਦਾ ਹਾਂ ਉਥੇ ਵਿਆਪਕ ਹਰੀ ਹੈ; ਸਭ ਦਿਲਾਂ ਵਿਚ ਧਾਗੇ ਦੀ ਤਰਾਂ ਪਰੋਤਾ ਹੋਇਆ ਹੈ। ਨਾਮ ਦਾ ਜਲ (ਅੰਮ੍ਰਿਤ) ਪੀਂਦਿਆਂ ਹੀ ਦਾਸ ਨੇ ਹੋਰ ਸਭ ਪਿਆਰ (ਸੁਆਦ) ਛਡ ਦਿਤੇ।

੧੨ ਕਲਜੁਗ ਦੇ ਅਤੀ ਜ਼ਹਿਰੀਲੇ ਸਮੇਂ ਵਿਚ ਹਰੀ ਨੇ ਇੱਜ਼ਤ ਰਖ ਲਈ।

੧੩ ਜਮ, ਮੌਤ ਦਾ ਡਰ ਨੇੜੇ ਨਹੀਂ ਆਉਂਦਾ, ਜਨਮ ਮਰਨ ਮੁਕ ਜਾਂਦਾ ਹੈ।

੧੪ ਦਾਸ ਨੇ ਹਰੀ ਦਾ ਨਿਵਾਸ ਅਸਥਾਨ ਪਾ ਲਿਆ ਹੈ, ਜੋ ਕਿ ਸਾਧ-ਸੰਗਤ ਹੈ, ਜਿਥੇ ਮੁਕਤੀ ਅਤੇ ਸ੍ਵਰਗ ਮਿਲਦਾ ਹੈ।

੧੫ ਚਰਨ ਕਮਲ ਦਾਸਾਂ ਲਈ ਧਨ ਦੀ ਥੈਲੀ ਹਨ; ਉਥੇ ਕ੍ਰੋੜਾਂ ਸੁਖ ਅਤੇ ਅਰਾਮ ਹਨ।

੧੬ ਪ੍ਰਿਥਵੀ ਦਾ ਮਾਲਕ।

੧੭ [ਕ੍ਰਿਸ਼ਨ ਜੀ ਜਿਸ ਦੇ ਪੇਟ (ਉਦਰ) ਦੁਆਲੇ ਮਾਤਾ ਜਸੋਧਾਂ ਨੇ (ਦਾਮ) ਰੱਸੀ ਪਾ ਕੇ ਥੰਮ੍ਹ ਨਾਲ ਬੰਨ੍ਹ ਦਿਤਾ ਸੀ ਕਿ ਚੋਰੀ ਕਰਨ ਨਾ ਜਾਣ] ਭਾਵ ਹਰੀ।

੧੮ ਰਾਤ।

੧੯ ਸਾਰੀਆਂ ਮੁਰਾਦਾਂ।

੨੦ ਗ਼ਮ ਦੀ ਅੱਗ ਵਿਚ ਮੇਰਾ ਮਨ ਨਾ ਪਵੇ।

੨੧ [ਸੰ. ਸ੍ਵਸ੍ਥ ਵ੍ਯਵਸਥਾ, ਬੇਫ਼ਿਕਰੀ ਦੀ ਹਾਲਤ] ਬਾਲਪਨ ਵਿਚ ਹਰੀ ਦੀ ਸੇਵਾ ਕਰਾਂ ਅਤੇ [ਮਧ + ਅੰਤ] ਵਿਚਕਾਰਲੀ ਉਮਰ ਅਤੇ ਬੁਢੇਪੇ ਵਿਚ ਪ੍ਰਭੂ ਦਾ ਜਾਪ ਕਰਾਂ।

੨੨ ਛੁਪਣਾ, ਮਰਨਾ। ਮੁੜ ਕੇ ਜਨਮ ਮਰਨ ਨਹੀਂ ਹੋਵੇਗਾ।

੨੩ ਚੀਜ਼ਾਂ, ਪਦਾਰਥ।

੨੪ ਰਿਸ਼ੀ ਲੋਕਾਂ ਦੀਆਂ (ਬਣਾਈਆਂ ਹੋਈਆਂ) ਸਿਮ੍ਰਤੀਆਂ ਤੇ ਪੁਰਾਣ ਗਹੁ ਨਾਲ ਪੜ੍ਹੇ ਅਤੇ ਵੇਦ ਭੀ ਗਹੁ ਨਾਲ ਪੜ੍ਹੇ; ਸਭ ਇਹੋ ਪੁਕਾਰ ਕੇ ਕਹਿੰਦੇ ਹਨ ਕਿ ਕਿਰਪਾ ਦੇ ਸਮੁੰਦਰ (ਹਰੀ) ਨੂੰ ਸੇਵਨ ਨਾਲ ਸਚ ਮਿਲਦਾ ਹੈ ਅਤੇ ਦੋਵੇਂ ਲੋਕ (ਇਹ ਜ਼ਿੰਦਗੀ ਤੇ ਅਗਲੀ ਜ਼ਿੰਦਗੀ); ਸੁਖੀ ਹੋ ਜਾਂਦੇ ਹਨ।

੨੫ ਹਰੀ-ਸਿਮਰਨ ਤੋਂ ਬਿਨਾਂ ਹੋਰ ਜਿਤਨੇ ਕਰਮ ਤੇ ਰਹਿਣੀ ਬਹਿਣੀ ਦੇ ਤਰੀਕੇ ਦਸੇ ਹੁੰਦੇ ਹਨ, ਉਹ ਫੋਕੇ (ਨਿਸਫਲ) ਹਨ।

੨੬ ਗ਼ਮ ਦੂਰ ਹੋ ਗਏ।

---

* [ਸੰ. ਸ਼੍ਰਮ=ਥਕਣਾ, ਯਤਨ] ਖੇਚਲ, ਮਿਹਨਤ, ਭਟਕਣਾ। ਮਨੁਖ ਕੋਲੋਂ ਮੰਗਦਿਆਂ ਭਟਕਣਾ ਹੀ ਮਿਲਦੀ ਹੈ, ਪਰ ਪ੍ਰਭੂ ਦੇ ਸਿਮਰਨ ਤੋਂ ਮੁਕਤੀ ਮਿਲ ਜਾਂਦੀ ਹੈ।

ਸਿਉ ਲਾਗੈ ਪੂਰਨ ਧਿਆਨੁ ॥ ੧ ॥ ਰਹਾਉ ॥ [੧]ਮਹਾ ਕਲੋਲ ਬੁਝਹਿ ਮਾਇਆ ਕੇ ਕਰਿ ਕਿਰਪਾ ਮੇਰੇ ਦੀਨ ਦਇਆਲ ॥ ਅਪਣਾ ਨਾਮੁ ਦੇਹਿ ਜਪਿ ਜੀਵਾ ਪੂਰਨ[੨] ਹੋਇ ਦਾਸ ਕੀ ਘਾਲ[੩] ॥ ੧ ॥ ਸਰਬ ਮਨੋਰਥ ਰਾਜ ਸੂਖ ਰਸ ਸਦ ਖੁਸੀਆ [੪]ਕੀਰਤਨੁ ਜਪਿ ਨਾਮ ॥ ਜਿਸ ਕੈ ਕਰਮਿ[੫] ਲਿਖਿਆ [੬]ਧੁਰਿ ਕਰਤੈ ਨਾਨਕ ਜਨ ਕੇ ਪੂਰਨ ਕਾਮ ॥ ੨ ॥ ੨੦ ॥ ੫੧ ॥ ਧਨਾਸਰੀ ਮਃ ੫ ॥ ਜਨ ਕੀ ਕੀਨੀ ਪਾਰਬ੍ਰਹਮਿ ਸਾਰ[੭] ॥ ਨਿੰਦਕ [੮]ਟਿਕਨੁ ਨ ਪਾਵਨਿ ਮੂਲੇ [੯]ਊੜਿ ਗਏ ਬੇਕਾਰ ॥ ੧ ॥ ਰਹਾਉ ॥ ਜਹ ਜਹ ਦੇਖਉ ਤਹ ਤਹ ਸੁਆਮੀ [੧੦]ਕੋਇ ਨ ਪਹੁਚਨਹਾਰ ॥ ਜੋ ਜੋ ਕਰੈ ਅਵਗਿਆ[੧੧] ਜਨ ਕੀ ਹੋਇ ਗਇਆ [੧੨]ਤਤ ਛਾਰ ॥ ੧ ॥ ਕਰਨਹਾਰੁ ਰਖਵਾਲਾ ਹੋਆ ਜਾ ਕਾ ਅੰਤੁ ਨ ਪਾਰਾਵਾਰ ॥ ਨਾਨਕ ਦਾਸ ਰਖੇ ਪ੍ਰਭਿ ਅਪੁਨੈ ਨਿੰਦਕ ਕਾਢੇ ਮਾਰਿ ॥ ੨ ॥ ੨੧ ॥ ੫੨ ॥

ਧਨਾਸਰੀ ਮਹਲਾ ੫ ਘਰੁ ੯ ਪੜਤਾਲ*

ੴ ਸਤਿਗੁਰ ਪ੍ਰਸਾਦਿ ॥

†ਹਰਿ ਚਰਨ ਸਰਨ ਗੋਬਿੰਦ [੧੩]ਦੁਖ ਭੰਜਨਾ ਦਾਸ ਅਪੁਨੇ ਕਉ ਨਾਮੁ ਦੇਵਹੁ ॥ [੧੪]ਦ੍ਰਿਸਟਿ ਪ੍ਰਭ ਧਾਰਹੁ ਕ੍ਰਿਪਾ ਕਰਿ ਤਾਰਹੁ [੧੫]ਭੁਜਾ ਗਹਿ ਕੂਪ ਤੇ ਕਾਢਿ ਲੇਵਹੁ ॥ ਰਹਾਉ ॥ [੧੬]ਕਾਮ ਕ੍ਰੋਧ ਕਰਿ ਅੰਧ ਮਾਇਆ ਕੇ ਬੰਧ [੧੭]ਅਨਕ ਦੋਖਾ ਤਨਿ ਛਾਦਿ ਪੂਰੇ ॥ [੧੮]ਪ੍ਰਭ ਬਿਨਾ ਆਨ ਨ ਰਾਖਨਹਾਰਾ [੧੯]ਨਾਮੁ ਸਿਮਰਾਵਹੁ ਸਰਨਿ ਸੂਰੇ ॥ ੧ ॥ [੨੦]ਪਤਿਤ ਉਧਾਰਣਾ ਜੀਅ ਜੰਤ ਤਾਰਣਾ [੨੧]ਬੇਦ ਉਚਾਰ ਨਹੀ ਅੰਤੁ ਪਾਇਓ ॥ [੨੨]ਗੁਣਹ ਸੁਖ ਸਾਗਰਾ ਬ੍ਰਹਮ ਰਤਨਾਗਰਾ ਭਗਤਿ ਵਛਲੁ ਨਾਨਕ ਗਾਇਓ ॥ ੨ ॥ ੧ ॥ ੫੩ ॥ ਧਨਾਸਰੀ ਮਹਲਾ ੫ ‡ ॥ [੨੩]ਹਲਤਿ ਸੁਖੁ ਪਲਤਿ ਸੁਖੁ ਨਿਤ ਸੁਖੁ ਸਿਮਰਨੋ ਨਾਮੁ ਗੋਬਿੰਦ ਕਾ ਸਦਾ ਲੀਜੈ ॥ [੨੪]ਮਿਟਹਿ ਕਮਾਣੇ ਪਾਪ ਚਿਰਾਣੇ ਸਾਧਸੰਗਤਿ ਮਿਲਿ [੨੫]ਮੁਆ ਜੀਜੈ ॥ ੧ ॥ ਰਹਾਉ ॥ [੨੬]ਰਾਜ ਜੋਬਨ ਬਿਸਰੰਤ ਹਰਿ ਮਾਇਆ ਮਹਾ ਦੁਖੁ [੨੭]ਏਹੁ ਮਹਾਂਤ ਕਹੈ ॥ [੨੮]ਆਸ ਪਿਆਸ ਰਮਣ ਹਰਿ ਕੀਰਤਨ ਏਹੁ ਪਦਾਰਥੁ ਭਾਗਵੰਤੁ ਲਹੈ ॥ ੧ ॥ ਸਰਣਿ ਸਮਰਥ [੨੯]ਅਕਥ ਅਗੋਚਰਾ ਪਤਿਤ ਉਧਾਰਣ ਨਾਮੁ ਤੇਰਾ ॥ ਅੰਤਰਜਾਮੀ[੩੦] ਨਾਨਕ ਕੇ ਸੁਆਮੀ [੩੧]ਸਰਬਤ ਪੂਰਨ ਠਾਕੁਰੁ ਮੇਰਾ ॥ ੨ ॥ ੨ ॥ ੫੪ ॥

ਧਨਾਸਰੀ ਮਹਲਾ ੫ ਘਰੁ ੧੨

ੴ ਸਤਿਗੁਰ ਪ੍ਰਸਾਦਿ ॥

§ ਬੰਦਨਾ[੩੨] ਹਰਿ ਬੰਦਨਾ [੩੩]ਗੁਣ ਗਾਵਹੁ ਗੋਪਾਲ ਰਾਇ ॥ ਰਹਾਉ ॥ ਵਡੈ ਭਾਗਿ

੧ ਮਾਇਆ ਦੇ ਜ਼ਬਰਦਸਤ ਦੋਜ (ਤਮਾਸ਼ੇ) ਭੁਲ ਜਾਣ ।
੨ ਸਫਲ ।
੩ ਮਿਹਨਤ ।
੪ ਨਾਮ ਦਾ ਕੀਰਤਨ ਜਪ ਕੇ ; ਨਾਮ ਦਾ ਜਸ ਗਾ ਕੇ (ਉਪਰ ਲਿਖੇ ਸਭ ਪਦਾਰਥ ਮਿਲ ਗਏ ਸਮਝੋ) ।
੫ ਭਾਗਾਂ ਵਿਚ ।
੬ ਦਰਗਾਹੋਂ ਕਰਤਾਰ ਨੇ ।
੭ ਖ਼ਬਰ, ਸੰਭਾਲਨਾ ।
੮ ਅਸਲੋਂ, ਰਤਾ ਭਰ ਵੀ ਅਰਾਮ ਨਾਲ ਠਹਿਰਨੇ ਨਹੀਂ ਪਾਉਂਦੇ ।
੯ ਨਿਕੰਮੇ (ਸਾਬਤ ਹੋ ਕੇ) ਉਡ ਗਏ ; ਚਲੇ ਗਏ ।
੧੦ (ਸਾਡੇ ਤਕ) ਕੋਈ ਨਹੀਂ ਪਹੁੰਚ ਸਕਦਾ, ਕੋਈ ਨੁਕਸਾਨ ਨਹੀਂ ਪੁਚਾ ਸਕਦਾ। ਦੇਖੋ ਪੰ: ੬੨੭, ਨੋਟ ੨੩ ।
੧੧ ਹੱਤਕ, ਬੇਇੱਜ਼ਤੀ ।
੧੨ ਤੁਰਤ ਸੁਆਹ (ਹੋ ਗਿਆ) ।
੧੩ ਦੁਖ ਨਾਸ ਕਰਨ ਵਾਲੇ ਹਰੀ !
੧੪ ਹੇ ਪ੍ਰਭੂ ! ਮਿਹਰ ਦੀ ਨਜ਼ਰ ਕਰੋ ।
੧੫ ਬਾਂਹ ਪਕੜ ਕੇ ਖੂਹ ਵਿਚੋਂ ਕਢ ਲਵੇ, ਆਪ ਹੀ ਸਾਨੂੰ ਪਾਪ ਵਿਚੋਂ ਛੁੜਾ ਲਵੇ ।
੧੬ ਕਾਮ ਕ੍ਰੋਧ ਕਰਕੇ ਅੰਨ੍ਹਾ ਹੋਇਆ ਹੈ, ਮਾਇਆ ਦਾ ਬੰਨ੍ਹਿਆ ਹੋਇਆ ਹੈ ।
੧੭ ਅਨੇਕ ਨੁਕਸ ਸਰੀਰ ਵਿਚ ਤੇ ਕਪੜਿਆਂ ਵਿਚ ਭਰੇ ਪਏ ਹਨ ; ਭਾਵ ਤਨ ਦੀਆਂ ਸਵਾਰਤਾਂ ਅਤੇ ਫ਼ੈਸ਼ਨਾਂ ਵਿਚ ਕਈ ਨੁਕਸ ਹਨ ।
੧੮ ਹਰੀ ਤੋਂ ਬਿਨਾਂ ਹੋਰ ਕੋਈ ਇਨ੍ਹਾਂ ਤੋਂ ਬਚਾਉਣ ਵਾਲਾ ਨਹੀਂ ।
੧੯ ਹੇ ਸ਼ਰਨ ਦੇਣ ਜੋਗੇ ਬਹਾਦਰ ਹਰੀ ! ਆਪਣਾ ਨਾਮ ਜਪਾਵੋ ।
੨੦ ਡਿਗਿਆਂ ਹੋਇਆਂ ਪਾਪੀਆਂ ਨੂੰ ਤਾਰਣ ਵਾਲਿਆ !
੨੧ ਵੇਦਾਂ ਦੇ ਉਚਾਰਨ ਵਾਲਿਆਂ (ਰਿਸ਼ੀਆਂ) ਨੇ ਵੀ ਤੇਰਾ ਅੰਤ ਨਹੀਂ ਪਾਇਆ ।
੨੨ ਹੇ ਗੁਣਾਂ ਅਤੇ ਸੁਖਾਂ ਦੇ ਸਮੁੰਦਰ, ਰਤਨਾਂ ਦੀ ਖਾਣ ਪਾਰਬ੍ਰਹਮ ਹਰੀ ! ਮੈਂ ਤੈਨੂੰ ਭਗਤੀ ਦਾ ਪਿਆਰਾ ਕਰਕੇ ਸਲਾਹਿਆ ਹੈ ।
੨੩ ਇਸ ਦੁਨੀਆਂ ਅਤੇ ਪਰਲੋਕ ਵਿਚ ਨਿਤ ਸੁਖ ਸਿਮਰਨ ਤੋਂ ਹੁੰਦਾ ਹੈ ।
੨੪ ਚਿਰਾਂ ਦੇ ਕੀਤੇ ਹੋਏ ਪਾਪ ਮਿਟ ਜਾਂਦੇ ਹਨ ।
੨੫ ਮੋਇਆ ਹੋਇਆ ਜੀ ਪੈਂਦਾ ਹੈ ।
੨੬ ਰਾਜ ਅਤੇ ਜੁਆਨੀ ਹਰੀ ਨੂੰ ਭੁਲਾ ਦੇਂਦੇ ਹਨ ।
੨੭ ਮਹਾਤਮਾ ਇਹ ਕਹਿੰਦੇ ਹਨ ।
੨੮ ਹਰੀ ਦੇ ਜਸ ਦੇ ਗਾਉਣ ਦੀ ਇਛਾ, ਖ਼ਾਹਸ਼— ਇਹ ਵਸਤੂ (ਕੋਈ) ਭਾਗਾਂ ਵਾਲਾ ਪਾਉਂਦਾ ਹੈ ।
੨੯ ਹੇ ਬਿਆਨ ਨਾ ਹੋ ਸਕਣ ਵਾਲੇ, ਮਨ ਅਤੇ ਬਾਣੀ ਤੋਂ ਪਰੇ ਹਰੀ !
੩੦ ਮਨ ਦੀ ਸਭ ਗਲ ਜਾਨਣ ਵਾਲਾ ।
੩੧ ਸਭ ਜਗਾ ਵਿਆਪਕ ਹੈ ਮੇਰਾ ਮਾਲਕ ।
੩੨ ਉਸਤਤ ਨਾਲ ਨਮਸਕਾਰ ਹੈ !
੩੩ ਪ੍ਰਿਥਵੀ ਦੇ ਪਾਲਣ ਵਾਲੇ ਹਰੀ-ਰਾਜੇ ਦੇ ਗੁਣ ਗਾਵੋ ।

---

* [ਪਰਤਾਓ ਤਾਲ] ਜਿਥੇ ਗਾਉਣ ਵਿਚ ਮੁੜ ਮੁੜ ਤਾਲ ਪਰਤਾਇਆ ਜਾਂਦਾ ਹੈ ।

† ਹਰੀ ਨੂੰ ਸੰਬੋਧਨ ਕਰ ਕੇ ਨਾਮ ਦਾਨ ਮੰਗਦੇ ਹਨ ।

‡ ਹਰੀ-ਨਾਮ ਸਭ ਦੁਖ ਕਟਣ ਵਾਲਾ ਤੇ ਹਰ ਤਰ੍ਹਾਂ ਦੇ ਸੁਖ ਦੇਣ ਵਾਲਾ ਹੈ ।

§ ਹਰੀ ਦੇ ਗੁਣ ਗਾਉਣ ਨਾਲ ਸਾਰੇ ਪਾਪ ਦੂਰ ਹੋ ਜਾਂਦੇ ਹਨ ।

ਭੇਟੇ [1]ਗੁਰਦੇਵਾ॥ [2]ਕੋਟਿ ਪਰਾਧ ਮਿਟੇ ਹਰਿ ਸੇਵਾ॥ ੧ ॥ ਚਰਨ ਕਮਲ ਜਾ ਕਾ ਮਨੁ ਰਾਪੈ[3] ॥ [4]ਸੋਗ ਅਗਨਿ ਤਿਸੁ ਜਨ ਨ ਬਿਆਪੈ ॥ ੩ ॥ ਸਾਗਰੁ ਤਰਿਆ ਸਾਧੂ ਸੰਗੇ ॥ ਨਿਰਭਉ ਨਾਮੁ ਜਪਹੁ [5]ਹਰਿ ਰੰਗੇ ॥ ੩ ॥ [6]ਪਰਧਨ ਦੋਖ ਕਿਛੁ ਪਾਪ ਨ ਫੇੜੇ ॥ ਜਮ ਜੰਦਾਰੁ ਨ ਆਵੈ ਨੇੜੇ ॥ ੪ ॥ ਤ੍ਰਿਸਨਾ ਅਗਨਿ ਪ੍ਰਭਿ ਆਪਿ ਬੁਝਾਈ ॥ ਨਾਨਕ ਉਧਰੇ ਪ੍ਰਭ ਸਰਣਾਈ ॥ ੫ ॥ ੧ ॥ ੫੫ ॥ ਧਨਾਸਰੀ ਮਹਲਾ ੫ *॥ ਤ੍ਰਿਪਤਿ[7] ਭਈ ਸਚੁ ਭੋਜਨੁ ਖਾਇਆ ॥ [8]ਮਨਿ ਤਨਿ ਰਸਨਾ ਨਾਮੁ ਧਿਆਇਆ॥ ੧ ॥ [9]ਜੀਵਨਾ ਹਰਿ ਜੀਵਨਾ ॥ ਜੀਵਨੁ ਹਰਿ ਜਪਿ ਸਾਧ ਸੰਗਿ ॥ ੧ ॥ ਰਹਾਉ ॥ [10]ਅਨਿਕ ਪ੍ਰਕਾਰੀ ਬਸਤ੍ਰ ਓਢਾਏ ॥ ਅਨਦਿਨੁ ਕੀਰਤਨੁ ਹਰਿ ਗੁਨ ਗਾਏ ॥ ੨ ॥ [11]ਹਸਤੀ ਰਥ ਅਸੁ ਅਸਵਾਰੀ ॥ ਹਰਿ ਕਾ ਮਾਰਗੁ ਰਿਦੈ ਨਿਹਾਰੀ ॥ ੩ ॥ ਮਨ ਤਨ ਅੰਤਰਿ ਚਰਨ ਧਿਆਇਆ॥ [12]ਹਰਿ ਸੁਖ ਨਿਧਾਨ ਨਾਨਕ ਦਾਸਿ ਪਾਇਆ॥ ੪ ॥ ੨ ॥ ੫੬ ॥ ਧਨਾਸਰੀ ਮਹਲਾ ੫ †॥ ਗੁਰ ਕੇ ਚਰਨ [13]ਜੀਅ ਕਾ ਨਿਸਤਾਰਾ ॥ [14]ਸਮੁੰਦੁ ਸਾਗਰੁ ਜਿਨਿ ਖਿਨ ਮਹਿ ਤਾਰਾ ॥ ੧ ॥ ਰਹਾਉ॥ [15]ਕੋਈ ਹੋਆ ਕ੍ਰਮ ਰਤੁ ਕੋਈ ਤੀਰਥ ਨਾਇਆ ॥ ਦਾਸੀਂ ਹਰਿ ਕਾ ਨਾਮੁ ਧਿਆਇਆ॥ ੧ ॥ ਬਧਨ ਕਾਟਨਹਾਰੁ ਸੁਆਮੀ ॥ ਜਨ ਨਾਨਕੁ ਸਿਮਰੈ ਅੰਤਰਜਾਮੀ[16] ॥ ੨ ॥ ੩ ॥ ੫੭ ॥ ਧਨਾਸਰੀ ਮਹਲਾ ੫ ‡॥ [17]ਕਿਤੈ ਪ੍ਰਕਾਰਿ ਨ ਤੂਟਉ ਪ੍ਰੀਤਿ ॥ ਦਾਸ ਤੇਰੇ ਕੀ ਨਿਰਮਲ ਰੀਤਿ॥ ੧ ॥ ਰਹਾਉ॥ [18]ਜੀਅ ਪ੍ਰਾਨ ਮਨ ਧਨ ਤੇ ਪਿਆਰਾ ॥ [19]ਹਉਮੈ ਬੰਧੁ ਹਰਿ ਦੇਵਣਹਾਰਾ ॥ ੧ ॥ ਚਰਨ ਕਮਲ ਸਿਉ [20]ਲਾਗਉ ਨੇਹੁ ॥ ਨਾਨਕ ਕੀ ਬੇਨੰਤੀ ਏਹ॥ ੨ ॥ ੪ ॥ ੫੮ ॥

ੴ ਸਤਿਗੁਰ ਪ੍ਰਸਾਦਿ ॥

ਧਨਾਸਰੀ ਮਹਲਾ ੯ §॥ ਕਾਹੇ ਰੇ ਬਨ[21] ਖੋਜਨ ਜਾਈ ॥ [22]ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥ ੧ ਰਹਾਉ ॥ [23]ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥ ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ॥ ੧ ॥ [24]ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ॥ ਜਨ ਨਾਨਕ [25]ਬਿਨੁ ਆਪਾ ਚੀਨੈ੍ ਮਿਟੈ ਨ ਭ੍ਰਮ ਕੀ ਕਾਈ॥ ੨ ॥ ੧ ॥ ਧਨਾਸਰੀ ਮਹਲਾ ੯ ¶॥ [26]ਸਾਧੋ ਇਹੁ ਜਗੁ ਭਰਮ ਭੁਲਾਨਾ ॥ ਰਾਮਨਾਮ ਕਾ

੧ ਪਰਕਾਸ਼ ਰੂਪ, ਪੂਜਣ ਯੋਗ ਗੁਰੂ ।
੨ ਕ੍ਰੋੜਾਂ ਪਾਪ ।
੩ ਰੰਗਿਆ ਜਾਵੇ ।
੪ ਗ਼ਮ ਦੀ ਅੱਗ ਉਸ ਮਨੁੱਖ ਨੂੰ ਨਹੀਂ ਚੰਬੜਦੀ ।
੫ ਹਰੀ ਦੇ ਪ੍ਰੇਮ ਨਾਲ ।
੬ ਪਰਾਏ ਧਨ (ਦੇ ਲਾਲਚ ਕਰਨ) ਦਾ ਨੁਕਸ ਅਤੇ ਹੋਰ ਐਸੇ ਕੋਈ ਪਾਪ ਜਾਂ ਬਦਫੈਲੀ ਨਹੀਂ ਰਹਿੰਦੀ, ਨਾ ਹੀ ਅਵੈੜਾ ਜਮ ਨੇੜੇ ਆਉਂਦਾ ਹੈ । ਫੈੜੇ=ਬੁਰਾਈਆਂ, ਵਿਗਾੜ । ਜੰਦਾਰੁ [ਫ਼ਾ. ਜੰਦਾਲ=ਗਵਾਰ, ਸ਼ਰਾਬੀ] ਅਵੈੜਾ ।
੭ ਰੱਜ, ਸ਼ਾਂਤੀ ।
੮ ਮਨ ਨਾਲ, ਤਨ ਨਾਲ ਅਤੇ ਜੀਭ ਨਾਲ ।
੯ ਅਸਲ ਜੀਉਣਾ ਸਾਧ ਸੰਗਤ ਵਿਚ ਹਰੀ ਨੂੰ ਜਪਣਾ ਹੀ ਹੈ ।
੧੦ ਜੇ ਹਮੇਸ਼ਾ ਹਰੀ ਦਾ ਜਸ ਜਾਂ ਗੁਣ ਗਾਵੇ (ਤਾਂ ਸਮਝੋ) ਅਨੇਕਾਂ ਕਿਸਮਾਂ ਦੇ ਕਪੜੇ ਪਹਿਨ ਲਏ ।
੧੧ ਜੇ ਹਰੀ ਦੇ ਰਸਤੇ ਨੂੰ ਮਨ ਵਿਚ ਵੇਖੇ ਵਿਚਾਰੇ (ਤਾਂ ਸਮਝੋ) ਹਾਥੀ, ਰਥ, ਘੋੜੇ ਅਤੇ ਹੋਰ (ਕਈ ਤਰ੍ਹਾਂ ਦੀ) ਸਵਾਰੀ ਕਰ ਲਈ ! ਅਸੁ=ਅਸ੍ਵ= ਘੋੜਾ । (ਵੇਖੋ ਨੰਮ ੨੫ ਦਾ ਨੋਟ ।)
੧੨ ਦਾਸ ਨੇ ਸੁਖਾਂ ਦੇ ਭੰਡਾਰ ਹਰੀ ਨੂੰ ਪਾ ਲਿਆ ।
੧੩ ਆਤਮਾ ਦੀ ਮੁਕਤੀ (ਦਾ ਕਾਰਨ) ਹਨ ।
੧੪ ਸੰਸਾਰ ਸਮੁੰਦਰ ।
੧੫ ਕੋਈ ਕਰਮ ਕਾਂਡ ਦਾ ਪ੍ਰੇਮੀ ਹੋ ਗਿਆ ; ਕੋਈ ਤੀਰਥੀਂ ਨਹਾਉਂਦਾ ਫਿਰਿਆ ; ਅਸੀ ਦਾਸਾਂ ਨੇ ਸਿਰਫ਼ ਹਰੀ ਦਾ ਨਾਮ ਜਪਿਆ ।
੧੬ ਮਨ ਦੀ ਸਭ ਗਲ ਜਾਨਣ ਵਾਲਾ ।
੧੭ ਤੇਰੇ ਦਾਸ ਦੀ ਇਹ ਉਤਮ ਰਹਿਣੀ ਹੋਵੇ ਕਿ ਕਿਸੇ ਤਰ੍ਹਾਂ ਭੀ (ਤੇਰੇ ਨਾਲੋਂ) ਪ੍ਰੀਤ ਨਾ ਟੁਟੇ ।
੧੮ ਜਿੰਦ, ਜਾਨ ।
੧੯ ਹਉਮੈਂ, ਹੰਕਾਰ ਨੂੰ ਰੋਕ ਪਾਣ ਵਾਲਾ ਹਰੀ ਹੈ ।
੨੦ ਪ੍ਰੀਤ ਲਗ ਜਾਵੇ ।
੨੧ ਜੰਗਲਾਂ ਨੂੰ ।
੨੨ ਸਭ ਥਾਂ ਵਿਆਪਕ ਅਤੇ ਫੇਰ ਸਦਾ ਨਿਰਲੇਪ ਹਰੀ ਤੇਰੇ ਕੋਲ ਵਸਦਾ ਹੈ !
੨੩ ਫੁਲ ਵਿਚ ਜਿਸ ਤਰ੍ਹਾਂ ਖ਼ੁਸ਼ਬੂ ਵਸਦੀ ਹੈ ਅਤੇ ਸ਼ੀਸ਼ੇ ਵਿਚ ਜਿਸ ਤਰਾਂ ਛਾਇਆ (ਅਕਸ) ਹੈ, ਏਸੇ ਤਰਾਂ ਹਰੀ ਖ਼ੂਬ ਸਾਡੇ ਅੰਦਰ ਰਹਿੰਦਾ ਹੈ ; ਆਪਣੇ ਮਨ ਵਿਚ ਹੀ ਉਸ ਨੂੰ ਢੂੰਡੋ ।
੨੪ ਬਾਹਰ ਅਤੇ ਅੰਦਰ, ਸਭ ਥਾਂ ਇਕੋ ਹਰੀ ਨੂੰ ਹੀ ਦੇਖੋ ।
੨੫ ਆਪਣੇ ਆਪ ਨੂੰ ਸਮਝਣ ਤੋਂ ਬਿਨਾਂ ਮਨ ਦੇ ਸੰਸੇ ਦੀ ਮੈਲ ਦੂਰ ਨਹੀਂ ਹੁੰਦੀ । ਕਾਈ=ਸਾਵਾ ਜਾਲਾ ਜੋ ਪਾਣੀ ਉਤੇ ਯਾ ਗਿਲੇ ਥਾਂ ਜੰਮ ਜਾਂਦਾ ਹੈ ।
੨੬ ਹੇ ਸਾਧੂ ਪੁਰਸ਼ੋ, ਇਹ ਜਗਤ ਵਹਿਮ ਦਾ ਭੁਲਾ ਹੋਇਆ ਹੈ ।

---

* ਸਾਧ-ਸੰਗਤ ਵਿਚ ਹੋ ਕੇ ਹਰੀ-ਨਾਮ ਧਿਆਉਣ ਨਾਲ ਅਸਲ ਜ਼ਿੰਦਗੀ ਬਣਦੀ ਹੈ । ਇਸੇ ਵਿਚ ਹਰ ਤਰ੍ਹਾਂ ਦੇ ਖਾਣੇ, ਕਪੜੇ, ਸਵਾਰੀ, ਆਦਿ ਦੇ ਸੁਖ ਮਿਲ ਜਾਂਦੇ ਹਨ ।

† ਸਭ ਕਰਮਾਂ ਧਰਮਾਂ ਪਾਸੋਂ ਹਰੀ ਦਾ ਸਿਮਰਨ ਚੰਗਾ ਹੈ ।

‡ ਬੇਨਤੀ ਕਰਦੇ ਹਨ ਕਿ ਹਰੀ ਨਾਲ ਪ੍ਰੀਤੀ ਬਣੀ ਰਹੇ ।

§ ਹਰੀ ਸਾਡੇ ਅੰਦਰ ਹੀ ਹੈ, ਪਰ ਆਪੇ ਦੀ ਸੋਝੀ ਨਾ ਹੋਣ ਕਰਕੇ ਮਨੁੱਖ ਭਰਮ ਵਿਚ ਪਿਆ ਰਹਿੰਦਾ ਹੈ ਤੇ ਅੰਦਰ ਵਸਦੇ ਹਰੀ ਨੂੰ ਨਹੀਂ ਪਛਾਣਦਾ ।

¶ ਇਹ ਭਰਮ ਕੀ ਹੈ ਜਿਸ ਨੇ ਜਗਤ ਨੂੰ ਭੁਲਾ ਰਖਿਆ ਹੈ ? ਇਹ ਹੈ ਹਰੀ ਨੂੰ ਛਡ ਕੇ ਮਾਇਆ ਨੂੰ ਪਿਆਰ ਕਰਨਾ । (ਇਥੇ ਮਾਇਆ ਦੇ ਪਿਆਰ ਦੇ ਨਮੂਨੇ ਭੀ ਦਿਤੇ ਹਨ ।)

ਸਿਮਰਨੁ ਛੋਡਿਆ [੧]ਮਾਇਆ ਹਾਥਿ ਬਿਕਾਨਾ ॥ ੧ ॥ ਰਹਾਉ ॥ ਮਾਤ ਪਿਤਾ ਭਾਈ [੨]ਸੁਤ ਬਨਿਤਾ [੩]ਤਾ ਕੈ ਰਸ ਲਪਟਾਨਾ ॥ ਜੋਬਨੁ ਧਨੁ ਪ੍ਰਭ[੪] ਤਾ ਕੈ [੫]ਮਦ ਮੈ ਅਹਿਨਿਸਿ ਰਹੈ ਦਿਵਾਨਾ ॥ ੧ ॥ [੬]ਦੀਨ ਦਇਆਲ ਸਦਾ [੭]ਦੁਖ ਭੰਜਨ ਤਾ ਸਿਉ ਮਨੁ ਨ ਲਗਾਨਾ ॥ ਜਨ ਨਾਨਕ [੮]ਕੋਟਨ ਮੈ ਕਿਨਹੂ ਗੁਰਮੁਖਿ ਹੋਇ ਪਛਾਨਾ ॥ ੨ ॥ ੨ ॥ ਧਨਾਸਰੀ ਮਹਲਾ ੯* ॥ [੯]ਤਿਹ ਜੋਗੀ ਕਉ ਜੁਗਤਿ ਨ ਜਾਨਉ ॥ ਲੋਭ ਮੋਹ ਮਾਇਆ ਮਮਤਾ ਫੁਨਿ[੧੦] ਜਿਹ ਘਟਿ ਮਾਹਿ ਪਛਾਨਉ ॥ ੧ ॥ ਰਹਾਉ ॥ [੧੧]ਪਰ ਨਿੰਦਾ ਉਸਤਤਿ ਨਹ ਜਾ ਕੈ ਕੰਚਨ ਲੋਹ ਸਮਾਨੋ ॥ ਹਰਖ ਸੋਗ ਤੇ ਰਹੈ ਅਤੀਤਾ ਜੋਗੀ ਤਾਹਿ ਬਖਾਨੋ ॥ ੧ ॥ [੧੨]ਚੰਚਲ ਮਨੁ ਦਹ ਦਿਸਿ ਕਉ ਧਾਵਤ ਅਚਲ ਜਾਹਿ ਠਹਰਾਨੋ ॥ ਕਹੁ ਨਾਨਕ ਇਹ ਬਿਧਿ ਕੋ ਜੋ ਨਰੁ ਮੁਕਤਿ ਤਾਹਿ ਤੁਮ ਮਾਨੋ ॥ ੨ ॥ ੩ ॥ ਧਨਾਸਰੀ ਮਹਲਾ ੯† ॥ ਅਬ ਮੈ ਕਉਨੁ ਉਪਾਉ[੧੩] ਕਰਉ ॥ [੧੪]ਜਿਹ ਬਿਧਿ ਮਨ ਕੋ ਸੰਸਾ ਚੂਕੈ ਭਉ ਨਿਧਿ ਪਾਰ ਪਰਉ ॥ ੧ ॥ ਰਹਾਉ ॥ ਜਨਮੁ ਪਾਇ ਕਛੁ ਭਲੋ ਨ ਕੀਨੋ [੧੫]ਤਾ ਤੇ ਅਧਿਕ ਡਰਉ ॥ [੧੬]ਮਨ ਬਚ ਕ੍ਰਮ ਹਰਿ ਗੁਨ ਨਹੀ ਗਾਏ ਯਹ ਜੀਅ ਸੋਚ ਧਰਉ ॥ ੧ ॥ ਗੁਰਮਤਿ ਸੁਨਿ ਕਛੁ ਗਿਆਨੁ ਨ ਉਪਜਿਓ[੧੭] [੧੮]ਪਸੁ ਜਿਉ ਉਦਰੁ ਭਰਉ ॥ ਕਹੁ ਨਾਨਕ [੧੯]ਪ੍ਰਭ ਬਿਰਦੁ ਪਛਾਨਉ ਤਬ ਹਉ ਪਤਿਤ ਤਰਉ ॥ ੨ ॥ ੪ ॥ ੯ ॥ ੯ ॥ ੧੩ ॥ ੫੮ ॥ ੪ ॥ ੯੩ ॥

ਧਨਾਸਰੀ ਮਹਲਾ ੧ ਘਰੁ ੨ ਅਸਟਪਦੀਆ‡

ੴ ਸਤਿਗੁਰ ਪ੍ਰਸਾਦਿ ॥

॥ [੨੦]ਗੁਰੁ ਸਾਗਰੁ ਰਤਨੀ ਭਰਪੂਰੇ ॥ ਅੰਮ੍ਰਿਤੁ ਸੰਤ ਚੁਗਹਿ ਨਹੀ ਦੂਰੇ ॥ ਹਰਿ ਰਸੁ ਚੋਗ ਚੁਗਹਿ ਪ੍ਰਭ ਭਾਵੈ ॥ [੨੧]ਸਰਵਰ ਮਹਿ ਹੰਸੁ ਪ੍ਰਾਨਪਤਿ ਪਾਵੈ ॥ ੧ ॥ [੨੨]ਕਿਆ ਬਗ ਬਪੁੜਾ ਛਪੜੀ ਨਾਇ ॥ ਕੀਚੜਿ ਡੂਬੈ ਮੈਲੁ ਨ ਜਾਇ ॥ ੧ ॥ ਰਹਾਉ ॥ [੨੩]ਰਖਿ ਰਖਿ ਚਰਨ ਧਰੇ ਵੀਚਾਰੀ ॥ ਦੁਬਿਧਾ ਛੋਡਿ ਭਏ ਨਿਰੰਕਾਰੀ ॥ ਮੁਕਤਿ ਪਦਾਰਥੁ ਹਰਿ ਰਸ ਚਾਖੇ ॥ ਆਵਣ ਜਾਣ ਰਹੇ ਗੁਰਿ ਰਾਖੇ ॥ ੨ ॥ [੨੪]ਸਰਵਰ ਹੰਸਾ ਛੋਡਿ ਨ ਜਾਇ ॥ ਪ੍ਰੇਮ ਭਗਤਿ ਕਰਿ ਸਹਜਿ ਸਮਾਇ ॥ ਸਰਵਰ ਮਹਿ ਹੰਸੁ ਹੰਸ ਮਹਿ ਸਾਗਰੁ ॥ ਅਕਥ ਕਥਾ ਗੁਰ ਬਚਨੀ ਆਦਰੁ ॥ ੩ ॥ [੨੫]ਸੁੰਨ ਮੰਡਲ ਇਕੁ ਜੋਗੀ ਬੈਸੇ ॥ ਨਾਰਿ ਨ ਪੁਰਖੁ ਕਹਹੁ ਕੋਊ ਕੈਸੇ ॥ ਤ੍ਰਿਭਵਣ ਜੋਤਿ ਰਹੇ ਲਿਵ ਲਾਈ ॥ ਸੁਰਿ ਨਰ ਨਾਥ ਸਚੇ ਸਰਣਾਈ ॥ ੪ ॥ [੨੬]ਆਨੰਦ ਮੂਲੁ ਅਨਾਥ ਅਧਾਰੀ ॥ ਗੁਰਮੁਖਿ ਭਗਤਿ ਸਹਜਿ ਬੀਚਾਰੀ ॥ ਭਗਤਿ ਵਛਲ ਭੈ ਕਾਟਣਹਾਰੇ ॥

੧ ਮਾਇਆ ਦੇ ਹੱਥ ਵਿਕ ਗਿਆ ਹੈ, ਮਾਇਆ ਦਾ ਗ਼ੁਲਾਮ ਬਣ ਗਿਆ ਹੈ।

੨ ਪੁਤਰ ਅਤੇ ਇਸਤ੍ਰੀ।

੩ ਉਹਨਾਂ ਦੇ ਸੁਆਦ (ਮੋਹ) ਵਿਚ ਮਸਤ ਹੋ ਗਿਆ ਹੈ।

੪ ਹੇ ਪ੍ਰਭੂ!

੫ (ਉਨ੍ਹਾਂ ਦੇ) ਨਸ਼ੇ ਵਿਚ ਦਿਨ ਰਾਤ ਪਾਗਲ ਹੋਇਆ ਰਹਿੰਦਾ ਹੈ।

੬ ਨਿਮਾਣਿਆਂ ਉਤੇ ਮਿਹਰ ਕਰਨ ਵਾਲਾ।

੭ ਦੁਖ ਨਾਸ ਕਰਨ ਵਾਲਾ।

੮ ਕ੍ਰੋੜਾਂ ਵਿਚੋਂ ਕਿਸੇ ਵਿਰਲੇ ਨੇ ਗੁਰਮੁਖ, ਗੁਰੂ ਦਾ ਤਾਬੇਦਾਰ, ਹੋ ਕੇ ਹਰੀ ਨੂੰ ਪਛਾਣਿਆ ਹੈ।

੯ ਉਸ ਜੋਗੀ ਨੂੰ ਸਮਝੋ ਕਿ ਜੀਵਣ ਦੀ ਠੀਕ ਜੁਗਤੀ, ਵਿਉਂਤ, ਹੀ ਪਤਾ ਨਹੀਂ ਜਿਸ ਦੇ ਦਿਲ ਵਿਚ ਲੋਭ ਮੋਹ ਅਤੇ ਮਾਇਆ ਦਾ ਅਹੰਕਾਰ ਵੇਖਦੇ ਹੋ।

੧੦ ਫੇਰ, ਅਤੇ।

੧੧ ਪਰਾਈ ਨਿੰਦਿਆ ਯਾ ਸਲਾਘਾ ਕਰਨੀ ਜਿਸ ਦੇ ਸੁਭਾ ਵਿਚ ਨਹੀਂ, ਅਤੇ ਸੋਨਾ ਤੇ ਲੋਹਾ ਜਿਸ ਵਾਸਤੇ ਬਰਾਬਰ ਹਨ, ਜੋ ਖ਼ੁਸ਼ੀ ਅਤੇ ਗ਼ਮੀ ਤੋਂ ਅਲਗ (ਨਿਰਲੇਪ) ਰਹਿੰਦਾ ਹੈ, ਅਸਲ ਜੋਗੀ ਉਸੇ ਨੂੰ ਆਖੋ (ਸਮਝੋ)।

੧੨ ਨਿਚੱਲਾ ਮਨ ਦਸ ਪਾਸੇ, ਭਾਵ ਹਰ ਪਾਸੇ, ਦੌੜਦਾ ਹੈ। ਜਿਸ ਨੇ ਇਸ ਨੂੰ ਅਡੋਲ ਕਰਕੇ ਟਿਕਾ ਲਿਆ ਹੈ, ਇਸ ਤਰ੍ਹਾਂ ਦਾ ਜੋ ਮਨੁਖ ਹੈ ਉਸ ਨੂੰ ਤੁਸੀਂ ਮੁਕਤ ਹੋਇਆ ਸਮਝੋ।

੧੩ ਯਤਨ, ਸਬੀਲ।

੧੪ ਜਿਸ ਤਰੀਕੇ ਨਾਲ ਕਿ ਮਨ ਦਾ ਸੰਸਾ ਦੂਰ ਹੋ ਜਾਵੇ ਅਤੇ ਸੰਸਾਰ ਸਮੁੰਦਰ ਤੋਂ ਮੈਂ ਪਾਰ ਹੋ ਜਾਵਾਂ।

੧੫ ਇਸ ਕਰਕੇ ਮੈਂ ਬਹੁਤ ਡਰਦਾ ਹਾਂ।

੧੬ ਮਨ ਨਾਲ, ਬਚਨਾਂ ਭਾਵ ਰਸਨਾ ਨਾਲ ਅਤੇ ਕੰਮਾਂ ਰਾਹੀਂ ਹਰੀ ਦੇ ਗੁਣ ਨਹੀਂ ਗਾਏ: ਇਹ ਸੋਚ, ਚਿੰਤਾ, ਮੇਰੇ ਮਨ ਵਿਚ ਰਹਿੰਦੀ ਹੈ।

੧੭ ਪੈਦਾ ਹੋਇਆ।

੧੮ ਪਸ਼ੂ ਦੀ ਤਰਾਂ ਢਿਡ ਭਰਦਾ ਹਾਂ, ਬਹੁਤ ਖਾਂਦਾ ਹਾਂ।

੧੯ ਹੇ ਪ੍ਰਭੂ! ਜੇ ਤੁਸੀਂ ਆਪਣਾ (ਦਿਆਲੂ, ਬਖਸ਼ੰਦ) ਸੁਭਾ ਵਰਤੋ ਤਾਂ ਮੈਂ ਪਾਪੀ ਤਰ ਸਕਦਾ ਹਾਂ; (ਵਰਨਾ ਨਹੀਂ)।

੨੦ ਗੁਰੂ ਸਮੁੰਦਰ ਹੈ; ਰਤਨਾਂ (ਚੰਗਿਆਈਆਂ) ਨਾਲ ਭਰਿਆ ਹੋਇਆ ਹੈ। ਸੰਤ ਉਥੇ ਹੰਸਾਂ ਵਾਂਗ ਅੰਮ੍ਰਿਤ (ਰੂਪੀ ਮੋਤੀ) ਚੁਗਦੇ ਹਨ ਅਤੇ ਉਸਤੋਂ ਦੂਰ ਨਹੀਂ ਜਾਂਦੇ।

੨੧ ਗੁਰੂ ਰੂਪੀ ਤਲਾ ਵਿਚ ਹੰਸ (ਸੰਤ) ਜਿੰਦ ਦੇ ਮਾਲਕ ਹਰੀ ਨੂੰ ਪ੍ਰਾਪਤ ਕਰ ਲੈਂਦਾ ਹੈ।

੨੨ ਬਗਲਾ ਵਿਚਾਰਾ ਕੀ (ਵਿਅਰਥ) ਛਪੜੀ ਵਿਚ ਨਹਾਉਂਦਾ ਹੈ? ਚਿਕੜ ਵਿਚ ਡੁਬਦਾ ਹੈ ਅਤੇ ਉਸਦੀ ਮੈਲ ਨਹੀਂ ਉਤਰਦੀ।

੨੩ ਵਿਚਾਰਵਾਨ ਪੁਰਸ਼ ਸੋਚ ਸੰਭਲ ਕੇ ਕਦਮ ਰਖਦਾ ਹੈ; ਦੁਚਿਤੇਪਨ ਨੂੰ ਛੋਡ ਕੇ ਕਰਤਾਰ ਦਾ ਅਨੁਸਾਰੀ ਹੋ ਜਾਂਦਾ ਹੈ; ਮੁਕਤੀ ਰੂਪ ਅਮੋਲਕ ਚੀਜ਼ ਪਾ ਲੈਂਦਾ ਹੈ ਅਤੇ ਹਰੀ ਦੇ ਪ੍ਰੇਮ ਦਾ ਸੁਆਦ ਚਖਦਾ ਹੈ; ਉਸਦੇ ਜਨਮ ਮਰਨ ਮੁਕ ਗਏ, ਗੁਰੂ ਨੇ ਬਚਾ ਲਿਆ।

੨੪ ਗੁਰੂ ਤਲਾ ਨੂੰ ਗੁਰਮੁਖ ਹੰਸ ਕਦੇ ਨਹੀਂ ਛਡਦੇ; ਪ੍ਰੇਮਾ ਭਗਤੀ ਕਰ ਕੇ ਅਡੋਲ ਆਤਮ ਸੁਖ ਵਿਚ ਟਿਕ ਜਾਂਦੇ ਹਨ। ਗੁਰੂ ਸਿੱਖ ਵਿਚ ਅਤੇ ਸਿੱਖ ਗੁਰੂ ਵਿਚ ਸਮਾਇਆ ਰਹਿੰਦਾ ਹੈ; ਗੁਰ-ਬਾਣੀ ਦੁਆਰਾ ਅਕਹਿ ਹਰੀ ਦੀ ਕਥਾ ਅਤੇ ਉਸ ਦਾ ਆਦਰ (ਵਡਿਆਈ) ਕਰਦਾ ਰਹਿੰਦਾ ਹੈ।

੨੫ ਅਫੁਰ ਅਵਸਥਾ ਵਿਚ ਇਕ ਜੋਗੀ (ਹਰੀ) ਰਹਿੰਦਾ ਹੈ। ਨਾ ਉਹ ਇਸਤ੍ਰੀ ਹੈ ਨਾ ਪੁਰਸ਼: ਕੋਈ ਕੀ ਕਹੇ, ਕੈਸਾ ਹੈ? ਤ੍ਰਿਨੇ ਲੋਕ ਭਾਵ ਸਾਰੀ ਸ੍ਰਿਸ਼ਟੀ, ਉਸ ਦੀ ਜੋਤ ਵਿਚ ਧਿਆਨ ਲਾਈ ਰਖਦੀ ਹੈ। ਉਤਮ ਪੁਰਸ਼ ਅਤੇ ਜੋਗੀਆਂ ਦੇ ਮਹੰਤ ਉਸ ਸਚੇ ਦੀ ਸ਼ਰਨੀ ਪੈਂਦੇ ਹਨ। 'ਸੁੰਨ' ਲਈ ਦੇਖੋ ਪੰ: ੪੪੨, ਫੁਟ ਨੋਟ †।

੨੬ ਹਰੀ ਆਨੰਦ ਦੀ ਜੜ੍ਹ (ਸੋਮਾ) ਹੈ, ਨਿਮਾਣਿਆਂ ਦਾ ਆਸਰਾ ਹੈ। ਗੁਰਮੁਖ ਲੋਕ ਭਗਤੀ ਅਤੇ ਕੁਦਰਤੀ ਆਤਮ ਗਿਆਨ ਰਾਹੀਂ ਉਸਦਾ ਵਿਚਾਰ ਕਰਦੇ ਹਨ। ਉਹ ਹਰੀ ਭਗਤੀ ਦਾ ਪਿਆਰ ਕਰਨ ਵਾਲਾ ਅਤੇ ਡਰ ਨੂੰ ਨਾਸ ਕਰਨ ਵਾਲਾ ਹੈ।

---

* ਅਸਲ ਜੋਗੀ (ਰੱਬ ਨਾਲ ਜੁੜਿਆ ਹੋਇਆ) ਕੌਣ ਅਖਵਾ ਸਕਦਾ ਹੈ?

† ਹਰੀ-ਜਸ ਗਾਉਣ ਅਤੇ ਸ਼ੁਭ ਕਰਨੀ ਤੋਂ ਬਿਨਾਂ ਮਨ ਦਾ ਸੰਸਾ ਕਿਵੇਂ ਦੂਰ ਹੋਵੇ?

‡ ਇਨ੍ਹਾਂ ਦੋਹਾਂ ਅਸ਼ਟਪਦੀਆਂ ਦਾ ਭਾਵ: ਮਨ ਦਾ ਸੰਸਾ ਗੁਰੂ ਹੀ ਦੂਰ ਕਰਦਾ ਹੈ, ਅਤੇ ਓਹੀ ਅਕਥ ਹਰੀ ਦੇ ਗੁਣ ਗਵਾ ਕੇ ਮੇਲ ਕਰਾਉਂਦਾ ਹੈ।

[੧]ਹਉਮੈ ਮਾਰਿ ਮਿਲੇ ਪਗੁ ਧਾਰੇ ॥ ੫ ॥ [੨]ਅਨਿਕ ਜਤਨ ਕਰਿ ਕਾਲੁ ਸੰਤਾਏ ॥ ਮਰਣੁ ਲਿਖਾਇ ਮੰਡਲ ਮਹਿ ਆਏ ॥ ਜਨਮੁ ਪਦਾਰਥੁ ਦੁਬਿਧਾ[੩] ਖੋਵੈ ॥ [੪]ਆਪੁ ਨ ਚੀਨਸਿ ਭ੍ਰਮਿ ਭ੍ਰਮਿ ਰੋਵੈ ॥ ੬ ॥ [੫]ਕਹਤਉ ਪੜਤਉ ਸੁਣਤਉ ਏਕ ॥ ਧੀਰਜ ਧਰਮੁ ਧਰਣੀਧਰ ਟੇਕ ॥ ਜਤੁ ਸਤੁ ਸੰਜਮੁ ਰਿਦੈ ਸਮਾਏ ॥ ਚਉਥੇ ਪਦ ਕਉ ਜੇ ਮਨੁ ਪਤੀਆਏ ॥ ੭ ॥ [੬]ਸਾਚੇ ਨਿਰਮਲ ਮੈਲੁ ਨ ਲਾਗੈ ॥ ਗੁਰ ਕੈ ਸਬਦਿ[੭] ਭਰਮ ਭਉ ਭਾਗੈ ॥ [੮]ਸੂਰਤਿ ਮੂਰਤਿ ਆਦਿ ਅਨੂਪੁ ॥ ਨਾਨਕੁ ਜਾਚੈ ਸਾਚੁ ਸਰੂਪੁ ॥ ੮ ॥ ੧ ॥ ਧਨਾਸਰੀ ਮਹਲਾ ੧ ॥ [੯]ਸਹਜਿ ਮਿਲੈ ਮਿਲਿਆ ਪਰਵਾਣੁ ॥ ਨਾ ਤਿਸੁ ਮਰਣੁ ਨ ਆਵਣੁ ਜਾਣੁ ॥ [੧੦]ਠਾਕੁਰ ਮਹਿ ਦਾਸੁ ਦਾਸ ਮਹਿ ਸੋਇ ॥ ਜਹ ਦੇਖਾ ਤਹ ਅਵਰੁ ਨ ਕੋਇ ॥੧॥ [੧੧]ਗੁਰਮੁਖਿ ਭਗਤਿ ਸਹਜ ਘਰੁ ਪਾਈਐ ॥ ਬਿਨੁ ਗੁਰ ਭੇਟੇ[੧੨] ਮਰਿ ਆਈਐ ਜਾਈਐ ॥ ੧ ॥ ਰਹਾਉ ॥ ਸੋ ਗੁਰੁ ਕਰਉ [੧੩]ਜਿ ਸਾਚੁ ਦ੍ਰਿੜਾਵੈ ॥ ਅਕਥੁ ਕਥਾਵੈ ਸਬਦਿ ਮਿਲਾਵੈ ॥ ਹਰਿ ਕੇ ਲੋਗ ਅਵਰ ਨਹੀ ਕਾਰਾ ॥ ਸਾਚਉ ਠਾਕੁਰੁ ਸਾਚੁ ਪਿਆਰਾ ॥ ੨ ॥ [੧੪]ਤਨ ਮਹਿ ਮਨੂਆ ਮਨ ਮਹਿ ਸਾਚਾ ॥ ਸੋ ਸਾਚਾ ਮਿਲਿ ਸਾਚੇ ਰਾਚਾ ॥ ਸੇਵਕੁ ਪ੍ਰਭ ਕੈ ਲਾਗੈ ਪਾਇ ॥ ਸਤਿਗੁਰੁ ਪੂਰਾ ਮਿਲੈ ਮਿਲਾਇ ॥ ੩ ॥ [੧੫]ਆਪਿ ਦਿਖਾਵੈ ਆਪੇ ਦੇਖੈ ॥ ਹਠਿ ਨ ਪਤੀਜੈ ਨਾ ਬਹੁ ਭੇਖੈ ॥ ਘੜਿ ਭਾਡੇ ਜਿਨਿ ਅੰਮ੍ਰਿਤੁ ਪਾਇਆ ॥ ਪ੍ਰੇਮ ਭਗਤਿ ਪ੍ਰਭਿ ਮਨੁ ਪਤੀਆਇਆ ॥ ੪ ॥ ਪੜਿ ਪੜਿ ਭੂਲਹਿ ਚੋਟਾ ਖਾਹਿ ॥ ਬਹੁਤੁ ਸਿਆਣਪ ਆਵਹਿ ਜਾਹਿ ॥ ਨਾਮੁ ਜਪੈ [੧੬]ਭਉ ਭੋਜਨੁ ਖਾਇ ॥ ਗੁਰਮੁਖਿ ਸੇਵਕ ਰਹੇ ਸਮਾਇ ॥ ੫ ॥ [੧੭]ਪੂਜਿ ਸਿਲਾ ਤੀਰਥ ਬਨਵਾਸਾ ॥ ਭਰਮਤ ਡੋਲਤ ਭਏ ਉਦਾਸਾ ॥ ਮਨਿ ਮੈਲੈ ਸੂਚਾ ਕਿਉ ਹੋਇ ॥ ਸਾਚਿ ਮਿਲੈ ਪਾਵੈ ਪਤਿ ਸੋਇ ॥ ੬ ॥ [੧੮]ਆਚਾਰਾ ਵੀਚਾਰੁ ਸਰੀਰਿ ॥ ਆਦਿ ਜੁਗਾਦਿ ਸਹਜਿ ਮਨੁ ਧੀਰਿ ॥ [੧੯]ਪਲ ਪੰਕਜ ਮਹਿ ਕੋਟਿ ਉਧਾਰੇ ॥ ਕਰਿ ਕਿਰਪਾ ਗੁਰੁ ਮੇਲਿ ਪਿਆਰੇ ॥ ੭ ॥ ਕਿਸੁ ਆਗੈ ਪ੍ਰਭ ਤੁਧੁ ਸਾਲਾਹੀ ॥ ਤੁਧੁ ਬਿਨੁ ਦੂਜਾ ਮੈ ਕੋ ਨਾਹੀ ॥ ਜਿਉ ਤੁਧੁ ਭਾਵੈ ਤਿਉ [੨੦]ਰਾਖੁ ਰਜਾਇ ॥ ਨਾਨਕ [੨੧]ਸਹਜਿ ਭਾਇ ਗੁਣ ਗਾਇ ॥ ੮ ॥ ੨ ॥

ਧਨਾਸਰੀ ਮਹਲਾ ੫ ਘਰੁ ੬ ਅਸਟਪਦੀ*

ੴ ਸਤਿਗੁਰ ਪ੍ਰਸਾਦਿ ॥

॥ ਜੋ ਜੋ ਜੂਨੀ[੨੨] ਆਇਓ [੨੩]ਤਿਹ ਤਿਹ ਉਰਝਾਇਓ ਮਾਣਸ ਜਨਮੁ ਸੰਜੋਗਿ[੨੪] ਪਾਇਆ ॥[੨੫]ਤਾ ਕੀ ਹੈ ਓਟ ਸਾਧ ਰਾਖਹੁ ਦੇ ਕਰਿ ਹਾਥ ਕਰਿ ਕਿਰਪਾ ਮੇਲਹੁ [੨੬]ਹਰਿ ਰਾਇਆ ॥੧॥ [੨੭]ਅਨਿਕ ਜਨਮ ਭ੍ਰਮਿ

੧ ਹੰਕਾਰ ਨੂੰ ਮਾਰ ਕੇ (ਮਨੁਖ ਹਰੀ ਨੂੰ) ਮਿਲਦਾ ਹੈ ਅਤੇ ਉਸ ਦੇ ਰਸਤੇ ਉਤੇ ਕਦਮ ਰਖਦਾ ਹੈ।

੨ ਅਨੇਕ (ਤਰਾਂ ਤਰਾਂ ਦੇ) ਯਤਨ ਕਰੀਏ, ਫੇਰ ਵੀ ਮੌਤ ਦੁਖ ਦੇਂਦੀ ਹੈ, ਕਿਉਂਕਿ ਮਰਣਾ ਤਾਂ ਭਾਗਾਂ ਵਿਚ ਲਿਖਵਾ ਕੇ ਇਸ ਸੰਸਾਰ ਵਿਚ ਆਏ ਹਾਂ। ਦੇਖੋ ਪੰ: ੧੧੪, ਨੋਟ ੧੧; ਪੰ: ੧੫੩, ਸਤ਼ਰ ੨੩, ਪੰ: ੮੭੬ ਅਤੇ ੧੦੨੨।

੩ ਦੁਚਿਤੇਪਣ ਵਿਚ।

੪ ਆਪਣੇ ਆਪ ਨੂੰ ਨਹੀਂ ਸਮਝਦਾ; ਭਟਕ ਭਟਕ ਕੇ ਦੁਖੀ ਹੁੰਦਾ ਹੈ।

੫ ਜੇ ਮਨੁਖ ਦਾ ਮਨ ਸਹਿਜ ਅਵਸਥਾ ਨਾਲ ਪਰਚ ਜਾਏ, ਤਾਂ ਉਹ ਇਕੋ ਹਰੀ ਨੂੰ ਬਿਆਨ ਕਰਦਾ, ਪੜ੍ਹਦਾ ਅਤੇ ਸੁਣਦਾ ਹੈ; ਉਸ ਨੂੰ ਧਰਤੀ ਦੇ ਆਸਰੇ (ਹਰੀ) ਦੀ ਟੇਕ ਹੀ ਧੀਰਜ, ਧਰਮ ਆਦਿ ਗੁਣ ਦੇ ਦਿੰਦੀ ਹੈ; ਅਤੇ ਹਰੀ ਦਾ ਦਿਲ ਵਿਚ ਸਮਾਉਣਾ (ਉਸ ਮਨੁਖ ਲਈ) ਜਤ, ਸਤ, ਸੰਜਮ (ਇੰਦਰਿਆਂ ਦਾ ਰੋਕਣਾ) ਆਦਿ ਗੁਣ ਹਨ। ਚੌਥੇ ਪਦ ਜਾਂ ਸਹਿਜ ਲਈ ਦੇਖੋ ਪੰ: ੩੭੦, ਫੁਟ ਨੋਟ §।

੬ ਜੋ ਸਚੇ (ਹਰੀ) ਦੁਆਰਾ ਪਵਿੱਤਰ ਹੋਏ ਹਨ ਉਨ੍ਹਾਂ ਨੂੰ ਮੈਲ ਨਹੀਂ ਲਗਦੀ।

੭ ਉਪਦੇਸ਼ ਰਾਹੀਂ।

੮ ਨਾਨਕ ਉਸ ਸਚੇ ਸਰੂਪ ਵਾਲੇ ਹਰੀ ਨੂੰ ਮੰਗਦਾ ਹੈ ਜੋ ਸੋਹਣੇ ਰੂਪ ਵਾਲਾ, ਸਭ ਤੋਂ ਮੁਢਲੀ ਹਸਤੀ ਅਤੇ ਉਪਮਾ ਤੋਂ ਪਰੇ ਹੈ।

੯ (ਹਠ ਤੋਂ ਬਿਨਾਂ) ਕੁਦਰਤੀ ਆਤਮ ਗਿਆਨ ਰਾਹੀਂ ਜੋ ਹਰੀ ਨੂੰ ਮਿਲੇ ਉਹ ਅਸਲ ਮਿਲਿਆ ਮੰਨਿਆ ਜਾਂਦਾ ਹੈ।

੧੦ ਦਾਸ ਮਾਲਕ (ਹਰੀ) ਵਿਚ, ਅਤੇ ਦਾਸ ਵਿਚ ਉਹ ਮਾਲਕ ਮੌਜੂਦ ਹੁੰਦਾ ਹੈ।

੧੧ ਗੁਰੂ ਰਾਹੀਂ ਭਗਤੀ ਅਤੇ ਸਹਜ ਦਾ ਘਰ (ਅਵਸਥਾ) ਪਾਈਦੀ ਹੈ।

੧੨ ਮਿਲੇ, ਦਰਸ਼ਨ ਕੀਤੇ।

੧੩ ਜੋ ਸਚ ਪੱਕਾ ਕਰਾਵੇ, ਨਾ ਬਿਆਨ ਹੋਣ ਵਾਲੀ ਗਲ ਸਮਝਾਵੇ ਅਤੇ ਨਾਮ ਵਿਚ ਜੋੜ ਦੇਵੇ। ਹਰੀ ਦੇ ਦਾਸਾਂ ਨੂੰ ਹੋਰ ਕੋਈ ਕੰਮ ਨਹੀਂ: ਉਨ੍ਹਾਂ ਨੂੰ ਸਚਾ ਮਾਲਕ ਅਤੇ ਉਸਦਾ ਸਚ ਪਿਆਰਾ ਲਗਦਾ ਹੈ।

੧੪ ਉਹ ਮਨੁਖ ਸਚਾ ਹੈ ਜੋ ਸਚੇ ਹਰੀ ਨਾਲ ਮਿਲ ਕੇ ਰਚ ਗਿਆ ਹੈ (ਮਸਤ ਹੋ ਗਿਆ ਹੈ) ਅਤੇ ਉਸਦੇ ਸ਼ਰੀਰ ਵਿਚਲੇ ਮਨ ਵਿਚ ਸਚਾ ਹਰੀ ਵਸ ਗਿਆ ਹੈ। ਉਹ ਸੇਵਕ ਪ੍ਰਭੂ ਦੇ ਚਰਨੀਂ ਲਗਦਾ ਹੈ ਜਿਸਨੂੰ ਪੂਰਾ ਸਤਗੁਰੂ ਆਪ ਮਿਲੇ ਅਤੇ ਹਰੀ ਨਾਲ ਮੇਲੇ।

੧੫ ਸਮਝਾਉਣ ਅਤੇ ਸਮਝਣ ਵਾਲਾ ਹਰੀ ਆਪ ਹੀ ਹੈ। ਉਹ ਬਹੁਤੇ ਦਿਖਾਵਿਆਂ, ਭੇਸਾਂ ਨਾਲ ਅਤੇ ਹਠ ਦੀ ਕਮਾਈ ਨਾਲ ਪਰਸੰਨ ਨਹੀਂ ਹੁੰਦਾ। ਮਨੁਖਾਂ ਦੇ ਸ਼ਰੀਰ ਯਾ ਮਨ ਰੂਪੀ ਭਾਂਡੇ ਬਣਾ ਕੇ ਜਿਸ ਨੇ ਵਿਚ ਨਾਮ ਅੰਮ੍ਰਿਤ ਪਾਇਆ ਹੈ, ਉਸ ਪ੍ਰਭੂ ਦਾ ਮਨ ਪ੍ਰੇਮਾਭਗਤੀ ਨਾਲ ਪਤੀਜਦਾ ਹੈ, ਪਰਸੰਨ ਹੁੰਦਾ ਹੈ।

੧੬ ਹਰੀ ਦਾ ਡਰ ਕਰਨਾ ਇਹ ਖਾਣਾ ਖਾਵੇ।

੧੭ ਪੱਥਰ (ਦੀਆਂ ਮੂਰਤੀਆਂ) ਪੂਜ ਕੇ ਤੀਰਥਾਂ ਅਤੇ ਜੰਗਲਾਂ ਦਾ ਵਾਸਾ ਕੀਤਾ; ਉਦਾਸੀ, ਤਿਆਗੀ ਹੋ ਕੇ ਭਉਂਦੇ ਭਟਕਦੇ ਫਿਰੇ; ਮਨੋਂ ਮੈਲਾ ਹੋਣ ਕਰਕੇ ਪੁਰਸ਼ ਸੁਚਾ ਕਿਸਤਰਾਂ ਹੋਵੇ? ਜੋ ਸਚ ਵਿਚ ਜੁੜੇ ਉਹ ਮਾਣ ਪਾਉਂਦਾ ਹੈ।

੧੮ ਜੋ ਸ਼ਰੀਰ (ਜੀਵਨ) ਵਿਚ ਵਿਚਾਰਵਾਨ ਅਤੇ ਕਰਣੀ ਵਾਲਾ ਹੈ (ਜਿਸ ਵਿਚ ਇਲਮ ਅਮਲ ਦੋਵੇਂ ਹਨ), ਜਿਸ ਦਾ ਮਨ ਹਮੇਸ਼ਾਂ ਅਡੋਲਤਾ ਵਿਚ ਅਤੇ ਧੀਰਜ ਵਿਚ ਟਿਕਿਆ ਰਹਿੰਦਾ ਹੈ (ਐਸਾ ਗੁਰੂ ਮੈਨੂੰ ਮੇਲੇ)।

੧੯ ਪੰਕਜ=[ਸੰ: ਪੰਕ (ਚਿਕੜ) ਤੋਂ ਪੈਦਾ ਹੋਇਆ, ਕੰਵਲ] ਕਮਲ ਵਰਗੀ ਅਖ। ਪਲ=ਪਲਕ। ਹੇ ਪਿਆਰੇ ਹਰੀ! ਮੈਨੂੰ ਉਹ ਗੁਰੂ ਮੇਲ ਜੋ ਅੱਖ ਦੇ ਪਲਕਾਰੇ ਵਿਚ ਕ੍ਰੋੜਾਂ ਨੂੰ ਤਾਰ ਦੇਂਦਾ ਹੈ।

੨੦ ਆਪਣੀ ਰਜ਼ਾ, ਆਗਿਆ ਵਿਚ ਰਖ।

੨੧ ਸਹਜ ਸੁਭਾ, ਸੁਤੇ ਸਿਧ, ਆਪ-ਮੁਹਾਰਾ।

੨੨ ਜਨਮ ਵਿਚ।

੨੩ ਓਹੀ ਓਹੀ, ਸੋ ਸੋ ਜੀਵ (ਮਾਇਆ ਵਿਚ) ਫਸ ਗਿਆ।

੨੪ ਭਾਗਾਂ ਨਾਲ।

੨੫ ਸਾਧਾਂ ਨੂੰ ਉਸੇ ਹਰੀ ਦਾ ਆਸਰਾ ਹੈ।

੨੬ ਹੇ ਹਰੀ ਰਾਜਾ!

੨੭ ਅਨੇਕਾਂ ਜਨਮਾਂ ਵਿਚ ਭਟਕ ਕੇ।

---

* ਉਹ ਕੌਣ ਹੈ ਜੋ ਮਾਇਆ ਦੀਆਂ ਉਲਝਣਾਂ ਅਤੇ ਭਰਮ ਵਿਚੋਂ ਕਢ ਕੇ ਹਰੀ ਨਾਲ ਮੇਲ ਕਰਾ ਦੇਵੇ? ਉਹ ਗੁਰੂ ਹੀ ਹੈ। ਉਸ ਤੋਂ ਬਿਨਾਂ ਹੋਰ ਕੋਈ ਉਪਾਉ, ਵੇਦ, ਤੀਰਥ, ਆਸ਼੍ਰਮ, ਕਰਮ ਧਰਮ ਆਦਿ ਮਨ-ਹਠ ਵਾਲੇ ਕੰਮ ਮਦਦ ਨਹੀਂ ਕਰਦੇ।

[1]ਥਿਤਿ ਨਹੀ ਪਾਈ ॥ ਕਰਉ ਸੇਵਾ ਗੁਰ ਲਾਗਉ ਚਰਨ [2]ਗੋਵਿੰਦ ਜੀ ਕਾ ਮਾਰਗੁ ਦੇਹੁ ਜੀ ਬਤਾਈ ॥ ੧ ॥ ਰਹਾਉ ॥ ਅਨਿਕ ਉਪਾਵ[3] ਕਰਉ ਮਾਇਆ ਕਉ [4]ਬਚਿਤਿ ਧਰਉ ਮੇਰੀ ਮੇਰੀ ਕਰਤ [5]ਸਦ ਹੀ ਵਿਹਾਵੈ ॥ ਕੋਈ ਐਸੋ ਰੇ ਭੇਟੈ[6] ਸੰਤੁ ਮੇਰੀ [7]ਲਾਹੈ ਸਗਲ ਚਿੰਤ ਠਾਕੁਰ ਸਿਉ ਮੇਰਾ [8]ਰੰਗੁ ਲਾਵੈ ॥ ੨ ॥ [9]ਪੜੇ ਰੇ ਸਗਲ ਬੇਦ ਨਹ ਚੂਕੈ ਮਨ ਭੇਦ ਇਕੁ ਖਿਨੁ ਨ ਧੀਰਹਿ ਮੇਰੇ ਘਰ ਕੇ ਪੰਚਾ ॥ ਕੋਈ ਐਸੋ ਰੇ ਭਗਤੁ ਜੁ ਮਾਇਆ ਤੇ ਰਹਤੁ[10] ਇਕੁ ਅੰਮ੍ਰਿਤ ਨਾਮੁ ਮੇਰੈ [11]ਰਿਦੈ ਸਿੰਚਾ ॥ ੩ ॥ ਜੇਤੇ[12] ਰੇ ਤੀਰਥ ਨਾਏ ਅਹੰਬੁਧਿ[13] ਮੈਲੁ ਲਾਏ [14]ਘਰ ਕੋ ਠਾਕੁਰੁ ਇਕੁ ਤਿਲੁ ਨ ਮਾਨੈ ॥ ਕਦਿ ਪਾਵਉ ਸਾਧਸੰਗੁ ਹਰਿ ਹਰਿ ਸਦਾ ਆਨੰਦੁ [15]ਗਿਆਨ ਅੰਜਨਿ ਮੇਰਾ ਮਨੁ ਇਸਨਾਨੈ ॥ ੪ ॥ [16]ਸਗਲ ਆਸ੍ਰਮ ਕੀਨੇ [17]ਮਨੂਆ ਨਹ ਪਤੀਨੇ ਬਿਬੇਕਹੀਨ ਦੇਹੀ ਧੋਏ ॥ ਕੋਈ ਪਾਈਐ ਰੇ [18]ਪੁਰਖੁ ਬਿਧਾਤਾ ਪਾਰਬ੍ਰਹਮ ਕੈ [19]ਰੰਗਿ ਰਾਤਾ ਮੇਰੇ ਮਨ ਕੀ [20]ਦੁਰਮਤਿ ਮਲੁ ਖੋਏ ॥ ੫ ॥ [21]ਕਰਮ ਧਰਮ ਜੁਗਤਾ ਨਿਮਖ ਨ ਹੇਤੁ ਕਰਤਾ ਗਰਬਿ ਗਰਬਿ ਪੜੈ ਕਹੀ ਨ ਲੇਖੈ ॥ ਜਿਸੁ ਭੇਟੀਐ ਸਫਲ ਮੂਰਤਿ ਕਰੈ ਸਦਾ ਕੀਰਤਿ ਗੁਰ ਪਰਸਾਦਿ ਕੋਊ ਨੇਤ੍ਰਹੁ ਪੇਖੈ ॥ ੬ ॥ [22]ਮਨ ਹਠਿ ਜੋ ਕਮਾਵੈ ਤਿਲੁ ਨ ਲੇਖੈ ਪਾਵੈ ਬਗੁਲ ਜਿਉ ਧਿਆਨੁ ਲਾਵੈ ਮਾਇਆ ਰੇ ਧਾਰੀ ॥ ਕੋਈ ਐਸੋ ਰੇ [23]ਸੁਖਹ ਦਾਈ ਪ੍ਰਭ ਕੀ ਕਥਾ ਸੁਨਾਈ ਤਿਸੁ ਭੇਟੇ ਗਤਿ[24] ਹੋਇ ਹਮਾਰੀ ॥ ੭ ॥ [25]ਸੁਪ੍ਰਸੰਨ ਗੋਪਾਲ ਰਾਇ ਕਾਟੈ ਰੇ ਬੰਧਨ ਮਾਇ ਗੁਰ ਕੈ ਸਬਦਿ[26] ਮੇਰਾ ਮਨੁ ਰਾਤਾ[27] ॥ ਸਦਾ ਸਦਾ ਆਨੰਦੁ ਭੇਟਿਓ ਨਿਰਭੈ ਗੋਬਿੰਦੁ ਸੁਖ ਨਾਨਕ ਲਾਧੇ[28] ਹਰਿ [29]ਚਰਨ ਪਰਾਤਾ ॥ ੮ ॥ ਸਫਲ ਸਫਲ [30]ਭਈ ਸਫਲ ਜਾਤ੍ਰਾ ॥ ਆਵਣ ਜਾਣ ਰਹੇ ਮਿਲੇ ਸਾਧਾ ॥ ੧ ॥ ਰਹਾਉ ਦੂਜਾ ॥ ੧ ॥ ੩ ॥

### ਧਨਾਸਰੀ ਮਹਲਾ ੧ ਛੰਤ*

ੴ ਸਤਿਗੁਰ ਪ੍ਰਸਾਦਿ ॥ ॥ ਤੀਰਥਿ ਨਾਵਣ ਜਾਉ [31]ਤੀਰਥੁ ਨਾਮੁ ਹੈ ॥ ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥ [32]ਗੁਰ ਗਿਆਨੁ ਸਾਚਾ ਥਾਨੁ ਤੀਰਥੁ ਦਸ ਪੁਰਬ ਸਦਾ ਦਸਾਹਰਾ ॥ ਹਉ ਨਾਮੁ ਹਰਿ ਕਾ ਸਦਾ ਜਾਚਉ[33] ਦੇਹੁ ਪ੍ਰਭ ਧਰਣੀਧਰਾ[34] ॥ ਸੰਸਾਰੁ ਰੋਗੀ ਨਾਮੁ ਦਾਰੂ[35] ਮੈਲੁ ਲਾਗੈ ਸਚ ਬਿਨਾ ॥ [36]ਗੁਰ ਵਾਕੁ ਨਿਰਮਲੁ ਸਦਾ ਚਾਨਣੁ ਨਿਤ ਸਾਚੁ ਤੀਰਥੁ ਮਜਨਾ ॥ ੧ ॥ ਸਾਚਿ[37] ਨ ਲਾਗੈ ਮੈਲੁ ਕਿਆ ਮਲੁ[38] ਧੋਈਐ ॥ [39]ਗੁਣਹਿ ਹਾਰੁ ਪਰੋਇ ਕਿਸ ਕਉ

੧ ਟਿਕਾਉ (ਅਰਾਮ) ਨਹੀਂ ਮਿਲਿਆ ।
੨ ਪ੍ਰਿਥਵੀ ਦੇ ਮਾਲਕ ਹਰੀ ਦਾ ਰਸਤਾ ਦਸ ਦਿਓ ਜੀ ।
੩ ਯਤਨ ।
੪ ਵਿਸ਼ੇਸ਼ ਕਰਕੇ ਚਿਤ ਵਿਚ ਵਸਾਂਦਾ ਹਾਂ ।
੫ ਹਮੇਸ਼ਾਂ ਉਮਰ ਲੰਘਦੀ ਹੈ।
੬ ਮਿਲੇ ।
੭ ਸਾਰੀ ਚਿੰਤਾ ਦੂਰ ਕਰ ਦੇਵੇ ।
੮ ਪ੍ਰੇਮ ਲਾ ਦੇਵੇ ।
੯ ਸਾਰੇ ਵੇਦ ਪੜ੍ਹੇ ਪਰ ਮਨ ਦੀਆਂ ਵਿਥਾਂ (ਹਰੀ ਤੋਂ ਦੂਰੀ) ਨਾ ਮਿਟੀਆਂ ਅਤੇ ਮੇਰੇ ਮਨ ਵਿਚ ਰਹਿਣ ਵਾਲੇ ਪੰਜ ਜਣੇ, ਕਾਮ ਕ੍ਰੋਧ ਆਦਿਕ, ਇਕ ਛਿਨ ਭਰ ਵੀ ਚੁਪ ਨਹੀਂ ਕਰਦੇ ।
੧੦ ਨਿਰਲੇਪ ।
੧੧ ਮਨ ਵਿਚ ਸਿੰਜਰ ਦੇਵੇ (ਜਿਵੇਂ ਖੇਤ ਨੂੰ ਪਾਣੀ ਦੇਈਦਾ ਹੈ)। ੧੨ ਜਿੰਨੇ ।
੧੩ ਹੰਕਾਰ ਦੀ ।
੧੪ ਆਪਣਾ ਮਾਲਕ ਹਰੀ ਰਤਾ ਭਰ ਵੀ ਪਰਸੰਨ ਨਾ ਹੋਇਆ ।
੧੫ ਗਿਆਨ ਦੇ ਸੁਰਮੇ ਨਾਲ ਮੇਰੇ ਮਨ ਨੂੰ ਰੋਸ਼ਨ ਕਰ ਦੇਵੇ । (ਜਿਸ ਤਰਾਂ ਇਸ਼ਨਾਨ ਸ਼ਰੀਰ ਨੂੰ ਸ਼ੁਧ ਕਰਦਾ ਹੈ ਇਸੇ ਤਰਾਂ ਸੁਰਮਾ ਅਖ ਨੂੰ ਉੱਜਲ ਕਰ ਦੇਂਦਾ ਹੈ ।)
੧੬ ਸਾਰੇ ਭਾਵ ਚਾਰੇ ਅਵਸਥਾ ਦੇ ਧਰਮ । (ਹਿੰਦੂ ਮਤ ਅਨੁਸਾਰ ਜੀਵਨ ਦੀ ਵੰਡ ਇਸ ਪ੍ਰਕਾਰ ਹੈ : ਬ੍ਰਹਮ-ਚਰਯ, ਗ੍ਰਿਹਸਥ, ਵਾਨ ਪ੍ਰਸਥ, ਸਨਿਆਸ । ਹਰ ਇਕ ਹਿਸੇ ਦਾ ਆਪੋ ਆਪਣਾ ਧਰਮ ਹੈ ।)
੧੭ ਮਨ ਦੀ ਤਸੱਲੀ ਨਾ ਹੋਈ, ਜਿਸ ਤਰਾਂ ਕੋਈ ਵਿਚਾਰ ਤੋਂ ਖ਼ਾਲੀ ਪੁਰਸ਼ ਆਪਣਾ ਸ਼ਰੀਰ ਧੋਈ ਜਾਵੇ (ਅਤੇ ਮਨ ਉਸੇ ਤਰਾਂ ਹੀ ਮੈਲਾ ਰਹੇ) ।
੧੮ [ਸੰ. ਵਿਧਾਤ੍ਰਿ] ਰਚਣ ਵਾਲਾ ਹਰੀ, ਏਥੇ ਭਾਵ ਮਹਾਂ ਪੁਰਖ ।
੧੯ ਪ੍ਰੇਮ ਵਿਚ ਮਗਨ ।
੨੦ ਭੈੜੀ ਮਤ ਵਾਲੀ ਮੈਲ ਦੂਰ ਕਰ ਦੇਵੇ ।
੨੧ ਕਰਮਾਂ ਧਰਮਾਂ ਵਿਚ ਜੁੜਿਆ ਰਿਹਾ, ਛਿਨ ਭਰ ਵੀ (ਹਰੀ ਨਾਲ) ਪ੍ਰੇਮ ਨਾ ਕੀਤਾ। ਹੰਕਾਰ ਨਾਲ ਫੂਲ ਫੁਲ ਪਿਆ, ਪਰ ਇਹ ਸਭ ਕੁਝ ਕਿਸੇ ਕੰਮ ਨਾ ਆਇਆ । ਜਿਸ ਮਨ ਦੀਆਂ ਮੁਰਾਦਾਂ ਪੂਰੀਆਂ ਕਰਨ ਵਾਲੇ ਗੁਰੂ ਦੇ ਦਰਸ਼ਨ ਨਾਲ ਮਨੁਖ ਸਦਾ ਹਰੀ ਦਾ ਜਸ ਗਾਉਂਦਾ ਹੈ, ਉਸ ਨੂੰ ਕੋਈ ਵਿਰਲਾ ਗੁਰੂ ਦੀ ਕਿਰਪਾ ਨਾਲ ਅਖੀਂ ਦੇਖਦਾ ਹੈ ।
੨੨ ਜੋ ਮਨ ਦੇ ਹੱਠ ਨਾਲ ਹੀ (ਪੂਜਾ ਆਦਿਕ) ਕਰਮ ਕਰਦਾ ਹੈ ਉਸ ਦੀ ਤਿਲ ਭਰ ਵੀ ਕਮਾਈ ਕਬੂਲ ਨਹੀਂ ਹੁੰਦੀ ; ਉਹ ਮਾਇਆ ਦਾ ਲੋਭੀ ਬਗਲੇ ਵਾਂਗ ਸਮਾਧੀ ਲਾਂਦਾ ਹੈ।
੨੩ ਸੁਖ ਦੇਣ ਵਾਲਾ ।
੨੪ ਮੁਕਤੀ ।
੨੫ ਪ੍ਰਿਥਵੀ ਦਾ ਪਾਲਣ ਵਾਲਾ ਹਰੀ ਚੰਗੀ ਤਰਾਂ ਪਰਸੰਨ ਹੋਵੇ, ਤਾਂ ਸਾਡੇ ਮਾਇਆ ਦੇ ਫਾਹੇ ਕਟ ਦੇਵੇ ।
੨੬ ਉਪਦੇਸ਼ ਰਾਹੀਂ ।
੨੭ ਰੰਗਿਆ ਗਿਆ । ੨੮ ਪਾਏ ।
੨੯ ਚਰਨੀਂ ਪਾਇਆ ।
੩੦ ਮਨੁਖਾ ਜਨਮ ਰੂਪੀ ਯਾਤਰਾ ਕਾਮਯਾਬ ਹੋਈ ; ਜਨਮ ਮਰਨ ਮੁਕ ਗਏ ; ਸਾਧੂ ਸਤਗੁਰ ਮਿਲ ਗਿਆ ।
੩੧ ਅਸਲ ਤੀਰਥ, ਪਵਿੱਤਰ ਕਰਨ ਵਾਲੀ ਸ਼ਕਤੀ, ਹਰੀ ਦਾ ਨਾਮ ਹੈ ਯਾ ਸ਼ਬਦ ਭਾਵ ਨਾਮ ਦਾ ਵਿਚਾਰ ਕਰਨਾ ਹੈ ਅਤੇ ਮਨ ਵਿਚ ਹਰੀ ਦਾ ਗਿਆਨ ਹੋਣਾ ਹੈ ।
੩੨ ਗੁਰੂ ਦਾ (ਦਿਤਾ) ਸਚਾ ਗਿਆਨ ਅਸਲ ਤੀਰਥ-ਅਸਥਾਨ ਹੈ ; ਇਹੋ ਦਸ ਪੁਰਬੀਆਂ ਹੈ ਅਤੇ ਇਹੋ ਦਸ ਪਾਪ ਹਰਨ ਵਾਲਾ ਸਦੀਵੀ ਪੁਰਬ ਹੈ, ਭਾਵ 'ਦਸਹਿਰਾ' ਤਾਂ ਇਕੋ ਦਿਨ ਆਉਂਦਾ ਹੈ, ਪਰ ਇਹ ਪੁਰਬ ਸਦਾ ਹੀ ਲਗਾ ਰਹਿੰਦਾ ਹੈ । ਦਸ ਪੁਰਬ, ਜਦੋਂ ਇਸ਼ਨਾਨ ਕਰਨਾ ਚੰਗਾ ਮੰਨਿਆ ਜਾਂਦਾ ਹੈ, ਇਹ ਹਨ : ਅਠੇਂ, ਚੌਦੇਂ, ਮਸਿਆ, ਸੰਗਰਾਂਦ, ਪੂਰਣਮਾਸ਼ੀ, ਉਤਰਾਇਣ, ਦਖਣਾਇਣ, ਵਜਤਿਪਾਤ, ਚੰਨ ਤੇ ਸੂਰਜ ਦੇ ਗ੍ਰਹਿਣ । ਦਸਾਹਰਾ=ਦਸ਼ਹਰਾ, ਜੇਠ ਸੁਦੀ ਦਸਮੀ, ਜਦੋਂ ਦਸ ਪਾਪਾਂ ਦੇ ਹਰਨ (ਨਾਸ ਕਰਨ) ਵਾਲੀ ਗੰਗਾ ਦਾ ਜਨਮ ਹੋਇਆ । ੩੩ ਮੰਗਦਾ ਹਾਂ ।
੩੪ ਧਰਤੀ ਦੇ ਕਾਇਮ ਕਰਨ ਵਾਲੇ ਹਰੀ !
੩੫ ਦਵਾ।
੩੬ ਗੁਰੂ ਦਾ ਪਵਿੱਤਰ ਬਚਨ ਸਦੀਵੀ ਚਾਨਣ ਹੈ, ਨਿਤ ਜਾਰੀ ਰਹਿਣ ਵਾਲਾ ਸੱਚਾ ਤੀਰਥ ਦਾ ਇਸ਼ਨਾਨ ਹੈ।
੩੭ ਸਚ ਨੂੰ । ੩੮ ਮੈਲ ।
੩੯ ਗੁਣਾਂ ਦਾ ਹਾਰ ਪਰੋ ਕੇ ਗਲੇ ਪਾ ਲਿਆ, ਤਾਂ ਫੇਰ ਕਿਸ ਨੂੰ ਰੋਣਾ ਹੈ ? ਭਾਵ ਫਿਰ ਕੋਈ ਗਲ ਅਫ਼ਸੋਸ ਕਰਨ ਵਾਲੀ ਨਹੀਂ ਰਹਿ ਜਾਂਦੀ । (ਅਫ਼ਸੋਸ ਤਾਂ ਕਰੀਦਾ ਹੈ ਜੇ ਔਗਣ ਕਰੀਏ, ਜਾਂ ਗੁਣ ਨਾ ਹੋਣ ।)

---

* ਇਨ੍ਹਾਂ ਤਿੰਨਾਂ ਛੰਤਾਂ ਵਿਚ ਨਾਮ ਦੀ ਉਸਤਤਿ ਹੈ ।

ਰੋਈਐ ॥ [੧]ਵੀਚਾਰਿ ਮਾਰੈ ਤਰੈ ਤਾਰੈ ਉਲਟਿ ਜੋਨਿ ਨ ਆਵਏ ॥ ਆਪਿ ਪਾਰਸੁ ਪਰਮ ਧਿਆਨੀ ਸਾਚੁ ਸਾਚੇ ਭਾਵਏ ॥ [੨]ਆਨੰਦੁ ਅਨਦਿਨੁ ਹਰਖੁ ਸਾਚਾ ਦੂਖ ਕਿਲਵਿਖ ਪਰਹਰੇ ॥ ਸਚੁ ਨਾਮੁ ਪਾਇਆ ਗੁਰਿ ਦਿਖਾਇਆ ਮੈਲੁ ਨਾਹੀ ਸਚ ਮਨੇ ॥ ੨ ॥ [੩]ਸੰਗਤਿ ਮੀਤ ਮਿਲਾਪੁ ਪੂਰਾ ਨਾਵਣੋ ॥ ਗਾਵੈ ਗਾਵਣਹਾਰੁ [੪]ਸਬਦਿ ਸੁਹਾਵਣੋ ॥ [੫]ਸਾਲਾਹਿ ਸਾਚੇ ਮੰਨਿ ਸਤਿਗੁਰੁ ਪੁੰਨ ਦਾਨ ਦਇਆ ਮਤੇ ॥ *ਪਿਰ ਸੰਗਿ ਭਾਵੈ ਸਹਜਿ ਨਾਵੈ ਬੇਣੀ ਤ ਸੰਗਮੁ ਸਤ ਸਤੇ ॥ ਆਰਾਧਿ ਏਕੰਕਾਰੁ ਸਾਚਾ [੬]ਨਿਤ ਦੇਇ ਚੜੈ ਸਵਾਇਆ ॥ [੭]ਗਤਿ ਸੰਗਿ ਮੀਤਾ ਸੰਤ ਸੰਗਤਿ ਕਰਿ ਨਦਰਿ ਮੇਲਿ ਮਿਲਾਇਆ ॥ ੩ ॥ ਕਹਣੁ[੮] ਕਹੈ ਸਭੁ ਕੋਇ ਕੇਵਡੁ ਆਖੀਐ ॥ ਹਉ ਮੂਰਖੁ ਨੀਚੁ ਅਜਾਣੁ ਸਮਝਾ ਸਾਖੀਐ[੯] ॥ ਸਚੁ ਗੁਰ ਕੀ ਸਾਖੀ [੧੦]ਅੰਮ੍ਰਿਤ ਭਾਖੀ ਤਿਤੁ ਮਨੁ ਮਾਨਿਆ ਮੇਰਾ ॥ [੧੧]ਕੂੜੁ ਕਰਹਿ ਆਵਹਿ ਬਿਖੁ ਲਾਦੇ [੧੨]ਸਬਦਿ ਸਚੈ ਗੁਰੁ ਮੇਰਾ ॥ [੧੩]ਆਖਣਿ ਤੋਟਿ ਨ ਭਗਤਿ ਭੰਡਾਰੀ [੧੪]ਭਰਿ ਪੁਰਿ ਰਹਿਆ ਸੋਈ ॥ ਨਾਨਕ ਸਾਚੁ ਕਹੈ ਬੇਨੰਤੀ [੧੫]ਮਨੁ ਮਾਂਜੈ ਸਚੁ ਸੋਈ ॥ ੪ ॥ ੧ ॥ ਧਨਾਸਰੀ ਮਹਲਾ ੧ ॥ ਜੀਵਾ ਤੇਰੈ ਨਾਇ[੧੬] ਮਨਿ ਆਨੰਦੁ ਹੈ ਜੀਉ ॥ ਸਾਚੋ ਸਾਚਾ ਨਾਉ ਗੁਣ ਗੋਵਿੰਦੁ ਹੈ ਜੀਉ ॥ ਗੁਰ ਗਿਆਨੁ ਅਪਾਰਾ ਸਿਰਜਣਹਾਰਾ[੧੭] ਜਿਨਿ ਸਿਰਜੀ[੧੮] ਤਿਨਿ ਗੋਈ[੧੯] ॥ ਪਰਵਾਣਾ[੨੦] ਆਇਆ [੨੧]ਹੁਕਮਿ ਪਠਾਇਆ ਫੇਰਿ ਨ ਸਕੈ ਕੋਈ ॥ [੨੨]ਆਪੇ ਕਰਿ ਵੇਖੈ ਸਿਰਿ ਸਿਰਿ ਲੇਖੈ ਆਪੇ ਸੁਰਤਿ ਬੁਝਾਈ ॥ ਨਾਨਕ ਸਾਹਿਬੁ [੨੩]ਅਗਮ ਅਗੋਚਰੁ ਜੀਵਾ ਸਚੀ ਨਾਈ ॥ ੧ ॥ ਤੁਮ ਸਰਿ[੨੪] ਅਵਰੁ ਨ ਕੋਇ [੨੫]ਆਇਆ ਜਾਇਸੀ ਜੀਉ ॥ ਹੁਕਮੀ [੨੬]ਹੋਇ ਨਿਬੇੜੁ [੨੭]ਭਰਮੁ ਚੁਕਾਇਸੀ ਜੀਉ ॥ ਗੁਰੁ ਭਰਮੁ ਚੁਕਾਏ ਅਕਥੁ ਕਹਾਏ ਸਚ ਮਹਿ ਸਾਚੁ ਸਮਾਣਾ ॥ ਆਪਿ ਉਪਾਏ[੨੮] ਆਪਿ ਸਮਾਏ[੨੯] ਹੁਕਮੀ[੩੦] ਹੁਕਮੁ ਪਛਾਣਾ ॥ ਸਚੀ ਵਡਿਆਈ ਗੁਰ ਤੇ ਪਾਈ ਤੂ [੩੧]ਮਨਿ ਅੰਤਿ ਸਖਾਈ ॥ ਨਾਨਕ ਸਾਹਿਬੁ ਅਵਰੁ ਨ ਦੂਜਾ ਨਾਮਿ ਤੇਰੈ ਵਡਿਆਈ ॥ ੨ ॥ ਤੂ ਸਚਾ ਸਿਰਜਣਹਾਰੁ [੩੨]ਅਲਖ ਸਿਰੰਦਿਆ ਜੀਉ ॥ [੩੩]ਏਕੁ ਸਾਹਿਬੁ ਦੁਇ ਰਾਹ ਵਾਦ ਵਧੰਦਿਆ ਜੀਉ ॥ ਦੁਇ ਰਾਹ ਚਲਾਏ [੩੪]ਹੁਕਮਿ ਸਬਾਏ ਜਨਮਿ ਮੁਆ ਸੰਸਾਰਾ ॥ ਨਾਮ ਬਿਨਾ ਨਾਹੀ ਕੋ ਬੇਲੀ[੩੫] ਬਿਖੁ ਲਾਦੀ ਸਿਰਿ ਭਾਰਾ ॥ ਹੁਕਮੀ ਆਇਆ ਹੁਕਮੁ ਨ ਬੂਝੈ ਹੁਕਮਿ ਸਵਾਰਣਹਾਰਾ ॥ ਨਾਨਕ ਸਾਹਿਬੁ ਸਬਦਿ ਸਿਵਾਪੈ[੩੬] ਸਾਚਾ ਸਿਰਜਣਹਾਰਾ ॥ ੩ ॥ ਭਗਤ ਸੋਹਹਿ ਦਰਵਾਰਿ[੩੭] [੩੮]ਸਬਦਿ ਸੁਹਾਇਆ ਜੀਉ ॥ ਬੋਲਹਿ [੩੯]ਅੰਮ੍ਰਿਤ ਬਾਣਿ [੪੦]ਰਸਨ ਰਸਾਇਆ ਜੀਉ ॥ ਰਸਨ ਰਸਾਏ [੪੧]ਨਾਮਿ ਤਿਸਾਏ ਗੁਰ ਕੈ ਸਬਦਿ ਵਿਕਾਣੇ[੪੨] ॥

੧ ਵੀਚਾਰ ਦੁਆਰਾ ਆਪਣੇ ਆਪ ਨੂੰ ਮਾਰੇ ਤਾਂ ਆਪ ਤਰਦਾ ਹੈ, ਹੋਰਨਾਂ ਨੂੰ ਤਾਰਦਾ ਹੈ, ਅਤੇ ਫੇਰ ਮੁੜ ਕੇ ਜਨਮ ਵਿਚ ਨਹੀਂ ਆਉਂਦਾ। ਆਪ ਉਹ ਪਾਰਸ ਅਤੇ ਮਹਾਨ ਧਿਆਨੀ ਹੁੰਦਾ ਹੈ। ਏਹੋ ਜੇਹਾ ਸੱਚਾ ਪੁਰਸ਼ ਸਚੇ ਹਰੀ ਨੂੰ ਚੰਗਾ ਲਗਦਾ ਹੈ। ਪਾਰਸ=ਉਹ ਚੀਜ਼ ਜਿਸ ਦੇ ਛੁਹਣ ਨਾਲ ਹੋਰ ਧਾਤਾਂ ਸੋਨਾ ਹੋ ਜਾਂਦੀਆਂ ਹਨ, ਭਾਵ ਉਹ ਨੇਕ ਪੁਰਸ਼ ਜੋ ਹੋਰਨਾਂ ਨੂੰ ਆਪਣੀ ਸੰਗਤ ਨਾਲ ਨੇਕ ਬਣਾ ਦੇਵੇ।

੨ ਹਰ ਰੋਜ਼, ਜਿਤ ਸਚੀ ਖ਼ੁਸ਼ੀ ਹੁੰਦੀ ਹੈ। ਦੁਖਾਂ, ਪਾਪਾਂ ਨੂੰ ਤਿਆਗ ਦੇਂਦਾ ਹੈ।

੩ ਹਰੀ ਮਿਤਰ ਦੀ ਸੰਗਤ ਦਾ ਮਿਲਣਾ, ਏਹੀ ਸੱਚਾ ਇਸ਼ਨਾਨ ਹੈ।

੪ ਨਾਮ ਰਾਹੀਂ ਸੋਹਣਾ ਹੋ ਜਾਂਦਾ ਹੈ।

੫ ਸਤਿਗੁਰੂ ਨੂੰ ਮੰਨ ਕੇ ਸਚੇ ਹਰੀ ਨੂੰ ਸਲਾਹੁਣਾ, ਇਹੋ ਪੁੰਨ ਦਾਨ ਅਤੇ ਦਇਆ ਵਾਲੀ ਬੁਧੀ ਹੈ।

੬ ਹਰ ਰੋਜ਼ ਚੜ੍ਹੇ ਸੂਰਜ ਜਿਤੇ ਨਾਲੋਂ ਸਵਾਇਆ, ਵੱਧ ਦਿੰਦਾ ਹੈ।

੭ ਮੁਕਤੀ ਹਰੀ ਮਿਤਰ ਦੀ ਸੰਗਤ, ਸੰਤਾਂ ਦੀ ਸੰਗਤ ਵਿਚ ਹੁੰਦੀ ਹੈ। ਇਸ ਸੰਗਤ ਦਾ ਮੇਲ ਉਸ ਦੀ ਕਿਰਪਾ ਦ੍ਰਿਸ਼ਟੀ ਕਰਕੇ ਹੁੰਦਾ ਹੈ।

੮ (ਤੇਰੀ ਵਡਿਆਈ ਦੀ) ਕਥਾ।

੯ ਸਿਖਿਆ ਤੋਂ, ਗੁਰੂ ਦੇ ਉਪਦੇਸ਼ ਤੋਂ।

੧੦ ਅੰਮ੍ਰਿਤ ਵਾਂਗ ਉੱਤਮ ਕਹੀ ਹੈ; ਉਸ ਨਾਲ ਮੇਰਾ ਮਨ ਪਤੀਜ ਗਿਆ ਹੈ।

੧੧ ਮਨੁੱਖ ਜ਼ਹਿਰ ਭਾਵ ਪਾਪਾਂ ਨਾਲ ਲਦੇ ਹੋਏ ਆਉਂਦੇ (ਜੰਮਦੇ) ਹਨ ਅਤੇ ਉਵੇਂ ਹੀ ਚਲੇ ਜਾਂਦੇ ਹਨ।

੧੨ ਸਚੇ ਨਾਮ ਰਾਹੀਂ ਮੇਰਾ ਗੁਰੂ (ਮਿਲਦਾ ਹੈ, ਅਤੇ ਫਿਰ ਆਉਣ ਜਾਣ ਮੁਕ ਜਾਂਦਾ ਹੈ)।

੧੩ ਹਰੀ ਦੀ (ਵਡਿਆਈ ਦੀ) ਕਥਾ ਅਤੇ ਭਗਤੀ ਦੇ ਭੰਡਾਰਾਂ ਦਾ ਕੋਈ ਅੰਤ ਨਹੀਂ।

੧੪ ਸਭ ਥਾਂ ਵਿਆਪਕ ਹੈ।

੧੫ ਸਚਾ ਉਹ ਹੈ ਜੋ ਮਨ ਨੂੰ ਸੁਧ ਕਰੇ।

੧੬ ਨਾਮ ਦੇ ਨਾਲ, ਆਸਰ।

੧੭ ਪੈਦਾ ਕਰਨ ਵਾਲਾ ਹਰੀ।

੧੮ ਸ੍ਰਿਸ਼ਟੀ ਪੈਦਾ ਕੀਤੀ।

੧੯ ਸਮੇਟ ਦਿਤੀ, ਨਾਸ ਕੀਤੀ।

੨੦ ਹਾਕਮ ਦਾ ਫੁਰਮਾਨ; ਮੌਤ ਦਾ ਸੱਦਾ।

੨੧ ਹਰੀ ਨੇ ਆਪਣੇ ਹੁਕਮ ਨਾਲ ਭੇਜਿਆ; ਉਸ ਹੁਕਮ ਨੂੰ ਕੋਈ ਉਲਟਾ ਨਹੀਂ ਸਕਦਾ।

੨੨ ਉਹ ਆਪੇ ਸ੍ਰਿਸ਼ਟੀ ਪੈਦਾ ਕਰ ਕੇ ਉਸ ਦੀ ਸੰਭਾਲ ਕਰਦਾ ਹੈ; ਹਰ ਇਕ ਦੇ ਸਿਰ ਤੇ ਉਸ ਦਾ ਹੁਕਮ ਲਿਖਿਆ ਹੋਇਆ ਹੈ, ਜੋ ਉਹ ਆਪ ਹੀ ਉਚੀ ਬਿਰਤੀ ਦੁਆਰਾ ਸਮਝਾਉਂਦਾ ਹੈ।

੨੩ ਜਿਸ ਤਕ ਪਹੁੰਚ ਨਾ ਹੋਵੇ ਅਤੇ ਜੋ ਮਨ ਬਾਣੀ ਤੋਂ ਪਰੇ ਹੈ।

੨੪ ਬਰਾਬਰ।

੨੫ (ਤੇਰੇ ਬਿਨਾਂ ਜੇ ਕੋਈ ਹੋਰ ਹੈ) ਉਹ ਤਾਂ ਜੰਮਦਾ ਮਰਦਾ ਰਹਿੰਦਾ ਹੈ (ਤੇਰੇ ਬਰਾਬਰ ਕਿਵੇਂ ਹੋ ਸਕਦਾ ਹੈ? ਤੂੰ ਤਾਂ ਅਬਿਨਾਸੀ ਹੈਂ)।

੨੬ ਫੈਸਲਾ ਹੋਏਗਾ, ਮੁਕਤੀ ਹੋਏਗੀ।

੨੭ ਅਗਿਆਨ ਦੂਰ ਕਰ ਦੇਵੇਗਾ।

੨੮ ਪੈਦਾ ਕਰਦਾ ਹੈ।

੨੯ ਮਾਰਦਾ ਹੈ।

੩੦ ਹੁਕਮ ਦੇਣ ਵਾਲੇ ਹਰੀ ਦਾ (ਹੁਕਮ)।

੩੧ ਮਨ ਦੇ ਨਾਲ ਮਰਨ ਵੇਲੇ ਸਾਥੀ ਹੈਂ।

੩੨ ਸਮਝ ਨਾ ਆਉਣ ਵਾਲਾ, ਪੈਦਾ ਕਰਨ ਵਾਲਾ ਹੈਂ।

੩੩ ਮਾਲਕ ਇਕੋ ਹਰੀ ਹੈ। ਦੋ ਰਾਹ ਹਨ (ਇਕ ਭਗਤੀ ਦਾ ਅਤੇ ਦੂਜਾ ਮਾਇਆ ਦਾ), ਇਸ ਤਰਾਂ ਝਗੜੇ (ਦੁਖ) ਵਧਦੇ ਹਨ।

੩੪ ਸਾਰੇ (ਮਨੁਖ) ਹੁਕਮ ਵਿਚ ਹਨ।

੩੫ ਦਸਤ, ਮਿਤਰ।

੩੬ ਸੁਝਦਾ ਹੈ।

੩੭ ਦਰਬਾਰ ਵਿਚ।

੩੮ ਨਾਮ ਕਰਕੇ ਸੋਹਣੇ ਲਗਦੇ ਹਨ।

੩੯ ਅੰਮ੍ਰਿਤ ਬਾਣੀ।

੪੦ (ਬਾਣੀ ਨਾਲ) ਜੀਭ ਨੂੰ ਰਸ ਵਾਲੀ (ਮਿਠੀ) ਬਣਾਂਦੇ ਹਨ।

੪੧ ਨਾਮ ਦੇ ਪਿਆਸੇ ਹਨ।

੪੨ ਵਿਕੇ ਹੋਏ ਹਨ, ਦਾਸ ਬਣ ਗਏ ਹਨ।

---

* ਪਤੀ (ਹਰੀ) ਦੀ ਸੰਗਤ ਵਿਚ ਖੁਸ਼ ਹੋਵੇ ਅਤੇ ਉਸ ਦੇ ਅਡੋਲ ਪ੍ਰੇਮ ਵਿਚ ਇਸ਼ਨਾਨ ਕਰੇ, ਤਾਂ ਸਚੀ ਉਤਮ ਤ੍ਰਿਬੇਣੀ ਦਾ ਸੰਗਮ ਮਿਲ ਜਾਂਦਾ ਹੈ। (ਤਿੰਨਾਂ ਨਦੀਆਂ ਗੰਗਾ, ਜਮਨਾ, ਸਰਸ੍ਵਤੀ ਦਾ ਇਕੱਠ 'ਤ੍ਰਿਬੇਣੀ ਸੰਗਮ' ਜਾਂ ਪ੍ਰਯਾਗ ਕਹਾਉਂਦਾ ਹੈ। ਇਹ ਅਲਾਹਬਾਦ ਦੇ ਕੋਲ ਹੈ।)

[੧]ਪਾਰਸਿ ਪਰਸਿਐ ਪਾਰਸੁ ਹੋਏ ਜਾ ਤੇਰੈ ਮਨਿ ਭਾਣੇ ॥ [੨]ਅਮਰਾ ਪਦੁ ਪਾਇਆ ਆਪੁ ਗਵਾਇਆ [੩]ਵਿਰਲਾ ਗਿਆਨ ਵੀਚਾਰੀ ॥ ਨਾਨਕ ਭਗਤ ਸੋਹਨਿ ਦਰਿ ਸਾਚੈ ਸਾਚੇ ਕੇ ਵਾਪਾਰੀ[੪] ॥ ੪ ॥ [੫]ਭੂਖ ਪਿਆਸੋ ਆਥਿ* ਕਿਉ ਦਰਿ ਜਾਇਸਾ ਜੀਉ ॥ ਸਤਿਗੁਰ ਪੂਛਉ ਜਾਇ ਨਾਮੁ ਧਿਆਇਸਾ ਜੀਉ ॥ ਸਚੁ ਨਾਮੁ ਧਿਆਈ [੬]ਸਾਚੁ ਚਵਾਈ ਗੁਰਮੁਖਿ[੭] ਸਾਚੁ ਪਛਾਣਾ ॥ ਦੀਨਾਨਾਥੁ ਦਇਆਲੁ ਨਿਰੰਜਨੁ[੮] ਅਨਦਿਨੁ[੯] ਨਾਮੁ ਵਖਾਣਾ[੧੦] ॥ [੧੧]ਕਰਣੀ ਕਾਰ ਧੁਰਹੁ ਫੁਰਮਾਈ ਆਪਿ ਮੁਆ ਮਨੁ ਮਾਰੀ ॥ ਨਾਨਕ ਨਾਮੁ ਮਹਾ ਰਸੁ ਮੀਠਾ [੧੨]ਤ੍ਰਿਸਨਾ ਨਾਮਿ ਨਿਵਾਰੀ ॥ ੫ ॥ ੨ ॥ ਧਨਾਸਰੀ ਛੰਤ ਮਹਲਾ ੧ ॥ [੧੩]ਪਿਰ ਸੰਗਿ ਮੂਠੜੀਏ ਖਬਰਿ ਨ ਪਾਈਆ ਜੀਉ ॥ ਮਸਤਕਿ ਲਿਖਿਅੜਾ ਲੇਖੁ ਪੁਰਬਿ ਕਮਾਇਆ ਜੀਉ ॥ ਲੇਖੁ ਨ ਮਿਟਈ ਪੁਰਬਿ ਕਮਾਇਆ ਕਿਆ ਜਾਣਾ ਕਿਆ ਹੋਸੀ ॥ [੧੪]ਗੁਣੀ ਅਚਾਰਿ ਨਹੀ ਰੰਗਿ ਰਾਤੀ ਅਵਗੁਣ ਬਹਿ ਬਹਿ ਰੋਸੀ ॥ ਧਨੁ ਜੋਬਨੁ ਆਕ ਕੀ ਛਾਇਆ ਬਿਰਧਿ ਭਏ ਦਿਨ ਪੁੰਨਿਆ ॥ ਨਾਨਕ [੧੫]ਨਾਮ ਬਿਨਾ ਦੋਹਾਗਣਿ ਛੂਟੀ ਝੂਠਿ ਵਿਛੁੰਨਿਆ ॥ ੧ ॥ [੧੬]ਬੂਡੀ ਘਰੁ ਘਾਲਿਓ ਗੁਰ ਕੈ ਭਾਇ ਚਲੋ ॥ ਸਾਚਾ ਨਾਮੁ ਧਿਆਇ [੧੭]ਪਾਵਹਿ ਸੁਖਿ ਮਹਲੋ ॥ ਹਰਿਨਾਮੁ ਧਿਆਏ ਤਾ ਸੁਖੁ ਪਾਏ [੧੮]ਪੇਈਅੜੈ ਦਿਨ ਚਾਰੇ ॥ [੧੯]ਨਿਜਘਰਿ ਜਾਇ ਬਹੈ ਸਚੁ ਪਾਏ ਅਨਦਿਨੁ ਨਾਲਿ ਪਿਆਰੇ ॥ ਵਿਣੁ ਭਗਤੀ [੨੦]ਘਰਿ ਵਾਸੁ ਨ ਹੋਵੀ ਸੁਣਿਅਹੁ ਲੋਕ ਸਬਾਏ ॥ ਨਾਨਕ [੨੧]ਸਰਸੀ ਤਾ ਪਿਰੁ ਪਾਏ ਰਾਤੀ ਸਾਚੈ ਨਾਏ ॥ ੨ ॥ [੨੨]ਪਿਰੁ ਧਨ ਭਾਵੈ ਤਾ ਪਿਰ ਭਾਵੈ ਨਾਰੀ ਜੀਉ ॥ ਰੰਗਿ ਪ੍ਰੀਤਮ ਰਾਤੀ ਗੁਰ ਕੈ ਸਬਦਿ ਵੀਚਾਰੀ ਜੀਉ ॥ ਗੁਰ ਸਬਦਿ ਵੀਚਾਰੀ [੨੩]ਨਾਹ ਪਿਆਰੀ ਨਿਵਿ ਨਿਵਿ ਭਗਤਿ ਕਰੇਈ ॥ ਮਾਇਆ ਮੋਹੁ ਜਲਾਏ ਪ੍ਰੀਤਮੁ [੨੪]ਰਸ ਮਹਿ ਰੰਗੁ ਕਰੇਈ ॥ ਪ੍ਰਭ ਸਾਚੇ ਸੇਤੀ[੨੫] ਰੰਗਿ ਰੰਗੇਤੀ[੨੬] ਲਾਲ[੨੭] ਭਈ ਮਨੁ ਮਾਰੀ ॥ ਨਾਨਕ ਸਾਚਿ[੨੮] ਵਸੀ ਸੋਹਾਗਣਿ ਪਿਰ ਸਿਉ ਪ੍ਰੀਤਿ ਪਿਆਰੀ ॥ ੩ ॥ [੨੯]ਪਿਰ ਘਰਿ ਸੋਹੈ ਨਾਰਿ ਜੇ ਪਿਰ ਭਾਵਏ ਜੀਉ ॥ ਝੂਠੇ ਵੈਣ ਚਵੇ ਕਾਮਿ ਨ ਆਵਏ ਜੀਉ ॥ [੩੦]ਝੂਠੁ ਅਲਾਵੈ ਕਾਮਿ ਨ ਆਵੈ [੩੧]ਨਾ ਪਿਰੁ ਦੇਖੈ ਨੈਣੀ ॥ [੩੨]ਅਵਗੁਣਿਆਰੀ ਕੰਤਿ ਵਿਸਾਰੀ ਛੂਟੀ ਵਿਧਣ ਰੈਣੀ ॥ ਗੁਰ ਸਬਦੁ ਨ ਮਾਨੈ [੩੩]ਫਾਹੀ ਫਾਥੀ ਸਾਧਨ ਮਹਲੁ ਨ ਪਾਏ ॥ ਨਾਨਕ [੩੪]ਆਪੇ ਆਪੁ ਪਛਾਣੈ ਗੁਰਮੁਖਿ ਸਹਜਿ ਸਮਾਏ ॥ ੪ ॥ [੩੫]ਧਨ ਸੋਹਾਗਣਿ ਨਾਰਿ ਜਿਨਿ ਪਿਰੁ ਜਾਣਿਆ ਜੀਉ ॥ ਨਾਮ ਬਿਨਾ [੩੬]ਕੂੜਿਆਰਿ ਕੂੜੁ ਕਮਾਣਿਆ ਜੀਉ ॥ ਹਰਿ ਭਗਤਿ ਸੁਹਾਵੀ[੩੭] ਸਾਚੇ ਭਾਵੀ [੩੮]ਭਾਇ ਭਗਤਿ ਪ੍ਰਭ ਰਾਤੀ ॥ [੩੯]ਪਿਰੁ ਰਲੀਆਲਾ ਜੋਬਨਿ ਬਾਲਾ ਤਿਸੁ

੧ ਪਾਰਸ ਨੂੰ ਛੋਹਣ ਨਾਲ ਪਾਰਸ ਹੋ ਗਏ ਜਦੋਂ ਤੇਰੇ ਮਨ ਵਿਚ, ਹੇ ਹਰੀ ! ਚੰਗੇ ਲਗੇ। ਪਾਰਸ=ਇਕ ਖਿਆਲੀ ਪੱਥਰ ਜਿਸ ਦੇ ਛੋਹਣ ਨਾਲ ਨਿਕੰਮੀਆਂ ਧਾਤਾਂ ਸੋਨਾ ਬਣ ਜਾਂਦੀਆਂ ਮੰਨੀਆਂ ਹਨ । ਏਥੇ 'ਪਾਰਸ' ਤੋਂ ਭਾਵ ਗੁਰੂ ਹੈ ।

੨ ਅਟੱਲ ਪਦਵੀ, ਅਮਰ ਹੋਣ ਦੀ ਅਵਸਥਾ ।

੩ ਵਿਰਲਾ ਕੋਈ ਗਿਆਨ ਦਾ ਵਿਚਾਰ ਕਰਨ ਵਾਲਾ ਹੁੰਦਾ ਹੈ।

੪ ਖ਼ਰੀਦਾਰ, ਚਾਹਵਾਨ ।

੫ ਮੈਂ ਮਾਇਆ ਦਾ ਭੁਖਾ ਪਿਆਸਾ (ਲੋਭੀ) ਹਾਂ; ਕਿਸ ਤਰਾਂ ਹਰੀ ਦੀ ਦਰਗਾਹ ਵਿਚ ਜਾਵਾਂਗਾ ?

੬ ਸੱਚਾ (ਨਾਮ) ਮੂੰਹੋਂ ਬੋਲਾਂ ।

੭ ਗੁਰੂ ਦੁਆਰਾ ।

੮ ਮਾਇਆ ਤੋਂ ਰਹਿਤ ।

੯ ਹਰ ਰੋਜ਼, ਨਿੱਤ । ੧੦ ਬੋਲਾਂ, ਸਿਮਰਾਂ।

੧੧ (ਇਹ ਨਾਮ ਸਿਮਰਣ ਦੀ) ਕਮਾਈ ਅਤੇ ਕਾਰ ਹਰੀ ਨੇ ਦਰਗਾਹੋਂ ਹੁਕਮ ਕੀਤੀ ਹੈ ; ਇਸ ਤਰਾਂ ਆਪਾ ਭਾਵ ਮਿਟ ਗਿਆ ਅਤੇ ਮਨ ਨੂੰ ਜਿਤ ਲਿਆ ।

੧੨ ਨਾਮ ਨੇ ਮਾਇਆ ਦੀ ਭੁਖ ਦੂਰ ਕਰ ਦਿੱਤੀ ।

੧੩ ਪਤੀ, ਹਰੀ, ਤਾਂ ਤੇਰੇ ਨਾਲ ਹੀ ਹੈ ; ਪਰ (ਵਿਸ਼ਿਆਂ ਵਿਚ) ਮੋਹੀ ਹੋਈਏ ! ਤੈਨੂੰ ਪਤਾ ਨਹੀਂ ਲਗਾ । ਤੇਰੇ ਪਿਛਲੇ ਕਰਮਾਂ ਅਨੁਸਾਰ ਹਰੀ ਦਾ ਹੁਕਮ ਹੀ ਐਸਾ ਪਿਆ ਸੀ ਕਿ ਤੂੰ ਨਾਲ ਹੁੰਦੇ ਹਰੀ ਨੂੰ ਨਾ ਪਛਾਣੇਂ ।

੧੪ ਗੁਣਾਂ ਵਾਲੀ ਵਰਤੋਂ ਵਿਚ ਅਤੇ ਪ੍ਰੇਮ ਵਿਚ ਨਹੀਂ ਲਗੀ ; ਮੁੜ ਮੁੜ ਆਪਣੇ ਔਗੁਣਾਂ ਨੂੰ ਰੋਵੇਂਗੀ । ਦੌਲਤ ਅਤੇ ਜਆਨੀ ਅੱਕ ਦੇ ਬੂਟੇ ਦੀ ਛਾਂ ਵਾਂਗ (ਨਿਸਫਲ) ਹਨ । ਬੁਢੇ ਹੋ ਜਾਣ ਤੇ ਉਮਰ ਦੇ ਦਿਨ ਪੂਰੇ ਹੋ ਜਾਂਦੇ ਹਨ (ਮੁਕ ਜਾਂਦੇ ਹਨ) ।

੧੫ ਨਾਮ ਤੋਂ ਬਿਨਾਂ ਰੰਡੀ ਰਹਿ ਗਈ, ਪਤੀ ਨੇ ਛੱਡ ਦਿਤੀ, ਝੂਠ ਕਰਕੇ ਵਿਛੜ ਗਈ ।

੧੬ ਹੇ ਡੁਬੀ ਹੋਈਏ ! ਤੂੰ ਘਰ ਨੂੰ ਉਜਾੜ ਦਿੱਤਾ ਹੈ ; ਗੁਰੂ ਦੇ ਆਸ਼ੇ ਅਨੁਸਾਰ ਚਲ ।

੧੭ ਸੁਖ ਵਿਚ ਘਰ (ਵਾਸਾ) ਪਾ ਲਵੇਂਗੀ ।

੧੮ ਪੇਕੇ ਘਰ, ਦੁਨੀਆਂ ਵਿਚ, ਥੋੜ੍ਹਾ ਚਿਰ ਰਹਿਣਾ ਹੈ ।

੧੯ ਆਪਣੇ ਘਰ ਵਿਚ ਜਾ ਵਸੇਂਗੀ ।

੨੦ ਘਰ ਵਿਚ ਵਾਸਾ ਨਹੀਂ ਹੁੰਦਾ ; ਸਾਰੇ ਲੋਕੋ, ਸੁਣ ਲੌ ।

੨੧ ਸਰਸੀ=ਅਨੰਦ ਪਰਸੰਨ (ਹੋ ਕੇ) । ਤਾਂ ਅਨੰਦ ਹੋ ਕੇ ਪਤੀ ਨੂੰ ਪਰਾਪਤ ਕਰਦੀ ਹੈ ਜੇ ਸਚੇ ਨਾਮ ਵਿਚ ਰਚ ਜਾਏ ।

੨੨ ਜੇ ਇਸਤ੍ਰੀ (ਮਨੁਖ) ਪਤੀ (ਹਰੀ) ਨੂੰ ਚੰਗੀ ਲਗੇ, ਭਾਵ ਹਰੀ ਦੀ ਮਿਹਰ ਹੋਵੇ, ਤਾਂ ਹਰੀ ਇਸਤ੍ਰੀ ਨੂੰ ਪਿਆਰਾ ਲਗਦਾ ਹੈ ।

੨੩ ਪਤੀ ਦੀ ਪਿਆਰੀ ਹੋ ਜਾਂਦੀ ਹੈ ਅਤੇ ਨਿਉਂ ਕੇ, ਨਿਰਮਾਣ ਹੋ ਕੇ, ਭਗਤੀ ਕਰਦੀ ਹੈ।

੨੪ ਸੁਆਦ, ਚਾਓ ਨਾਲ, ਪਿਆਰੇ ਹਰੀ ਨੂੰ ਪ੍ਰੇਮ ਕਰਦੀ ਹੈ ।

੨੫ ਨਾਲ ।

੨੬ ਰੰਗੀ ਹੋਈ ।

੨੭ ਰੰਗੀਲੀ, ਸੋਹਣੀ ।

੨੮ ਸਚ ਵਿਚ ।

੨੯ ਪਤੀ ਦੇ ਘਰ ਵਿਚ ਇਸਤ੍ਰੀ ਤਾਂ ਸੋਭਦੀ ਹੈ ਜੇ ਪਤੀ ਉਸ ਨੂੰ ਪਿਆਰਾ ਲਗੇ । (ਦਿਲੀ ਪਿਆਰ ਤੋਂ ਬਿਨਾਂ) ਜੇ ਝੂਠੇ ਮਿਠੇ ਬਚਨ ਬੋਲੇ ਤਾਂ ਓਹ ਕਿਸੇ ਕੰਮ ਨਹੀਂ ਆਉਂਦੇ ।

੩੦ ਝੂਠ ਬੋਲੇ ।

੩੧ ਨਾ ਪਤੀ ਨੂੰ ਅਖੀਂ ਵੇਖੇਗੀ ।

੩੨ ਨੁਕਸਾਂ ਵਾਲੀ ਨੂੰ ਪਤੀ ਨੇ ਭੁਲਾ ਦਿੱਤਾ ; ਉਸ ਛਡੀ ਹੋਈ ਦੀ ਰਾਤ ਨਿਖ਼ਸਮੀ ਹੋ ਗਈ । ਵਿਧਣ=ਧਣੀ ਤੋਂ ਬਿਨਾਂ, ਖਸਮ ਤੋਂ ਬਿਨਾਂ, ਨਿਖਸਮੀ, ਵਿਧਵਾ ।

੩੩ ਬੰਧਨਾਂ ਵਿਚ ਫਸੀ ਹੋਈ ਇਸਤ੍ਰੀ ਪਤੀ ਦਾ ਘਰ ਨਹੀਂ ਪਾ ਸਕਦੀ ।

੩੪ ਆਪਣੇ ਅਸਲੇ ਨੂੰ ਪਛਾਣੇ ਤਾਂ ਗੁਰੂ ਰਾਹੀਂ ਆਤਮ ਗਿਆਨ ਦੇ ਕੁਦਰਤੀ ਸੁਖ ਵਿਚ ਟਿਕ ਜਾਂਦੀ ਹੈ । 'ਸਹਜ' ਲਈ ਦੇਖੋ ਪੰ. ੩੭੦, ਫੁਟ ਨੋਟ§ ।

੩੫ ਮੁਬਾਰਕ ਹੈ ਉਹ ਭਾਗਾਂ ਵਾਲੀ ਇਸਤ੍ਰੀ ਜਿਸ ਨੇ ਪਤੀ ਨੂੰ ਪਛਾਣਿਆ ਹੈ ।

੩੬ ਝੂਠੀ ਝੂਠ ਕਮਾਉਂਦੀ ਹੈ, ਝੂਠੇ ਕੰਮ ਕਰਦੀ ਹੈ।

੩੭ ਸੋਹਣੀ ਹੈ ।

੩੮ ਭਗਤੀ ਭਾਵ ਕਰਕੇ ਪ੍ਰਭੂ ਦੀ ਪ੍ਰੇਮਣ ਹੋ ਗਈ।

੩੯ ਹਰੀ ਪਤੀ ਚੋਜੀ (ਅਨੰਦ ਕਰਨ ਵਾਲਾ) ਹੈ ; ਉਠਦੀ ਜਵਾਨੀ ਵਾਲਾ ਹੈ ; ਪ੍ਰੇਮ ਵਿਚ ਰੰਗੀ ਹੋਈ ਇਸਤ੍ਰੀ ਉਸ ਨੂੰ ਭੋਗਦੀ ਹੈ ।

---

* ਮਾਇਆ । ਜਿਵੇਂ 'ਆਥਿ ਹੋਇ ਤਾ ਮੁਗਧੁ ਸਿਆਨਾ'' (ਰਾਮਕਲੀ ਮ: ੧) । ਇਸ ਸ਼ਬਦ ਵਿਚ ਮਜ਼ਮੂਨ ਚਲ ਰਿਹਾ ਹੈ ਨਾਮ ਤੇ ਮਾਇਆ ਦੀਆਂ ਅੱਡੋ ਅੱਡ ਖਿੱਚਾਂ ਦਾ । ਇਹ ਦੋਵੇਂ (ਹੁਕਮ ਦੇ ਚਲਾਏ) ਰਾਹ ਹਨ । ਇਕ ਪਾਸੇ ਭਗਤ ਲੋਕ ਨਾਮ ਦਾ ਰਸਤਾ ਪਕੜਦੇ ਤੇ ਅਮਰ ਪਦਵੀ ਪਾਂਦੇ ਹਨ, ਦੂਜੇ ਪਾਸੇ ਭਰਮ ਵਿਚ ਭੁਲੇ ਹੋਏ ਲੋਕ ਮਾਇਆ ਵਿਚ ਲਗਦੇ ਤੇ ਬਿਖ ਦੇ ਭਾਰ ਢੋਂਦੇ ਰਹਿੰਦੇ ਹਨ ।

ਰਾਵੇ ਰੰਗਿ ਰਾਤੀ ॥ [੧]ਗੁਰ ਸਬਦਿ ਵਿਗਾਸੀ ਸਹੁ ਰਾਵਾਸੀ ਫਲੁ ਪਾਇਆ ਗੁਣਕਾਰੀ ॥ ਨਾਨਕ ਸਾਚੁ ਮਿਲੈ ਵਡਿਆਈ ਪਿਰ ਘਰਿ ਸੋਹੈ ਨਾਰੀ ॥ ੫ ॥ ੩ ॥

### ਧਨਾਸਰੀ ਛੰਤ ਮਹਲਾ ੪ ਘਰੁ ੧*

ੴ ਸਤਿਗੁਰ ਪ੍ਰਸਾਦਿ ॥ ॥ ਹਰਿ ਜੀਉ ਕ੍ਰਿਪਾ ਕਰੇ ਤਾ ਨਾਮੁ ਧਿਆਈਐ ਜੀਉ ॥ ਸਤਿਗੁਰੁ ਮਿਲੈ ਸੁਭਾਇ[੨] ਸਹਜਿ[੩] ਗੁਣ ਗਾਈਐ ਜੀਉ ॥ ਗੁਣ ਗਾਇ ਵਿਗਸੈ[੪] ਸਦਾ ਅਨਦਿਨੁ[੫] ਜਾ ਆਪਿ ਸਾਚੇ[੬] ਭਾਵਏ ॥ ਅਹੰਕਾਰੁ ਹਉਮੈ ਤਜੈ ਮਾਇਆ ਸਹਜਿ ਨਾਮਿ ਸਮਾਵਏ ॥ ਆਪਿ ਕਰਤਾ ਕਰੇ ਸੋਈ ਆਪਿ ਦੇਇ ਤ ਪਾਈਐ ॥ ਹਰਿ ਜੀਉ ਕ੍ਰਿਪਾ ਕਰੇ ਤਾ ਨਾਮੁ ਧਿਆਈਐ ਜੀਉ ॥ ੧ ॥ ਅੰਦਰਿ ਸਾਚਾ ਨੇਹੁ[੭] ਪੂਰੇ ਸਤਿਗੁਰੈ[੮] ਜੀਉ ॥ ਹਉ [੯]ਤਿਸੁ ਸੇਵੀ ਦਿਨੁ ਰਾਤਿ ਮੈ ਕਦੇ ਨ ਵੀਸਰੈ ਜੀਉ ॥ ਕਦੇ ਨ ਵਿਸਾਰੀ [੧੦]ਅਨਦਿਨੁ ਸਮ੍ਾਰੀ ਜਾ ਨਾਮੁ ਲਈ ਤਾ ਜੀਵਾ ॥ ਸ੍ਰਵਣੀ[੧੧] ਸੁਣੀ ਤ ਇਹੁ ਮਨੁ ਤ੍ਰਿਪਤੈ[੧੨] ਗੁਰਮੁਖਿ[੧੩] ਅੰਮ੍ਰਿਤੁ ਪੀਵਾ ॥ ਨਦਰਿ[੧੪] ਕਰੇ ਤਾ ਸਤਿਗੁਰੁ ਮੇਲੇ ਅਨਦਿਨੁ [੧੫]ਬਿਬੇਕ ਬੁਧਿ ਬਿਚਰੈ ॥ ਅੰਦਰਿ[੧੬] ਸਚਾ ਨੇਹੁ ਪੂਰੇ ਸਤਿਗੁਰੈ ॥ ੨ ॥ ਸਤ ਸੰਗਤਿ ਮਿਲੈ ਵਡਭਾਗਿ[੧੭] ਤਾ ਹਰਿ ਰਸੁ ਆਵਏ ਜੀਉ ॥ ਅਨਦਿਨੁ ਰਹੈ ਲਿਵ[੧੮] ਲਾਇ ਤ [੧੯]ਸਹਜਿ ਸਮਾਵਏ ਜੀਉ ॥ ਸਹਜਿ ਸਮਾਵੈ ਤਾ ਹਰਿ ਮਨਿ[੨੦] ਭਾਵੈ [੨੧]ਸਦਾ ਅਤੀਤੁ ਬੈਰਾਗੀ ॥ [੨੨]ਹਲਤਿ ਪਲਤਿ ਸੋਭਾ ਜਗ ਅੰਤਰਿ ਰਾਮਨਾਮਿ ਲਿਵ ਲਾਗੀ ॥ [੨੩]ਹਰਖ ਸੋਗ ਦੁਹਾ ਤੇ ਮੁਕਤਾ ਜੋ ਪ੍ਰਭੁ ਕਰੇ ਸੁ ਭਾਵਏ ॥ ਸਤ ਸੰਗਤਿ ਮਿਲੈ ਵਡਭਾਗਿ ਤਾ ਹਰਿ ਰਸੁ ਆਵਏ ਜੀਉ ॥ ੩ ॥ [੨੪]ਦੂਜੈ ਭਾਇ ਦੁਖੁ ਹੋਏ ਮਨਮੁਖ ਜਮਿ ਜੋਹਿਆ ਜੀਉ ॥ ਹਾਇ ਹਾਇ ਕਰੇ ਦਿਨੁ ਰਾਤਿ [੨੫]ਮਾਇਆ ਦੁਖਿ ਮੋਹਿਆ ਜੀਉ ॥ ਮਾਇਆ ਦੁਖਿ ਮੋਹਿਆ [੨੬]ਹਉਮੈ ਰੋਹਿਆ ਮੇਰੀ ਮੇਰੀ ਕਰਤ ਵਿਹਾਵਏ[੨੭] ॥ ਜੋ ਪ੍ਰਭੁ ਦੇਇ [੨੮]ਤਿਸੁ ਚੇਤੈ ਨਾਹੀ ਅੰਤਿ ਗਇਆ ਪਛੁਤਾਵਏ ॥ ਬਿਨੁ ਨਾਵੈ ਕੋ ਸਾਥਿ ਨ ਚਾਲੈ ਪੁਤ੍ਰ ਕਲਤ੍ਰ[੨੯] [੩੦]ਮਾਇਆ ਧੋਹਿਆ ॥ ਦੂਜੈ ਭਾਇ ਦੁਖੁ ਹੋਇ ਮਨਮੁਖਿ ਜਮਿ ਜੋਹਿਆ ਜੀਉ ॥ ੪ ॥ ਕਰਿ ਕਿਰਪਾ ਲੇਹੁ ਮਿਲਾਇ [੩੧]ਮਹਲੁ ਹਰਿ ਪਾਇਆ ਜੀਉ ॥ ਸਦਾ ਰਹੈ [੩੨]ਕਰ ਜੋੜਿ ਪ੍ਰਭੁ ਮਨਿ ਭਾਇਆ ਜੀਉ ॥ ਪ੍ਰਭੁ ਮਨਿ ਭਾਵੈ ਤਾ ਹੁਕਮਿ[੩੩] ਸਮਾਵੈ ਹੁਕਮੁ ਮੰਨਿ ਸੁਖੁ ਪਾਇਆ ॥ ਅਨਦਿਨੁ ਜਪਤ ਰਹੈ ਦਿਨੁ ਰਾਤੀ ਸਹਜੇ ਨਾਮੁ ਧਿਆਇਆ ॥ ਨਾਮੋ ਨਾਮੁ ਮਿਲੀ ਵਡਿਆਈ ਨਾਨਕ ਨਾਮੁ ਮਨਿ ਭਾਵਏ ॥ ਕਰਿ ਕਿਰਪਾ ਲੇਹੁ ਮਿਲਾਇ ਮਹਲੁ ਹਰਿ ਪਾਵਏ ਜੀਉ ॥ ੫ ॥ ੧ ॥

੧ ਗੁਰੂ ਦੇ ਉਪਦੇਸ਼ ਰਾਹੀਂ ਖਿੜ ਗਈ, ਪਤੀ ਨੂੰ ਭੋਗਿਆ, ਗੁਣਾਂ ਦੇ ਕਰਨ ਵਾਲਾ ਹਰੀ ਵਲ ਪਾ ਲਿਆ ।
੨ ਉੱਤਮ ਭਾਵ ਨਾਲ ।
੩ ਤਾਂ ਸੁਭਾਵਕ ਹੀ ।
੪ ਖਿੜ ਜਾਏ, ਪਰਸੰਨ ਹੋਵੇ ।
੫ ਹਰ ਰੋਜ਼ ਨਿੱਤ ।
੬ ਸਚੇ ਹਰੀ ਨੂੰ ।
੭ ਪ੍ਰੇਮ ।
੮ ਸਤਿਗੁਰੂ ਨਾਲ ।
੯ ਉਸ ਦੀ ਸੇਵਾ ਕਰਾਂ ।
੧੦ ਹਰ ਰੋਜ਼, ਨਿੱਤ ਸੰਭਾਲਾਂ, ਯਾਦ ਕਰਾਂ ।
੧੧ ਕੰਨਾਂ ਨਾਲ ।
੧੨ ਰਜ ਜਾਏ ।
੧੩ ਗੁਰੂ ਦੇ ਰਾਹੀਂ ।
੧੪ ਕਿਰਪਾ ਦੀ ਨਜ਼ਰ ।
੧੫ ਪਰਖਣ ਵਾਲੀ ਮਤ ਨਾਲ ਵਿਚਾਰ ਕਰੇ ।
੧੬ ਮਨ ਵਿਚ ।
੧੭ ਵਡੇ ਭਾਗਾਂ ਨਾਲ ।
੧੮ ਪ੍ਰੇਮ ਭਰਿਆ ਅਟੁਟ ਧਿਆਨ ।
੧੯ ਆਤਮ ਗਿਆਨ ਦੀ ਕੁਦਰਤੀ ਅਵਸਥਾ ਵਿਚ ਟਿਕ ਜਾਵੇਗਾ । 'ਸਹਜ' ਲਈ ਦੇਖੋ ਪੰ. ੩੭੦, ਫੁਟ ਨੋਟ § ।
੨੦ ਮਨ ਵਿਚ ।
੨੧ ਹਮੇਸ਼ਾਂ ਤਿਆਗੀ ਅਤੇ ਮਾਇਆ ਤੋਂ ਉਪਰਾਮ, ਉਦਾਸ ਰਹਿੰਦਾ ਹੈ ।
੨੨ ਇਸ ਦੁਨੀਆਂ ਅਤੇ ਪਰਲੋਕ ਵਿਚ ਸਾਰੇ ਮਨੁਖਾਂ ਵਿਚ ਉਸ ਦੀ ਨੇਕਨਾਮੀ ਹੁੰਦੀ ਹੈ ।
੨੩ ਖ਼ੁਸ਼ੀ ਅਤੇ ਗ਼ਮੀ ਦੋਹਾਂ ਤੋਂ ਅਜ਼ਾਦ ਹੁੰਦਾ ਹੈ ।
੨੪ ਦ੍ਵੈਤ ਭਾਵ ਵਿਚ, ਮਾਇਆ ਦੇ ਮੋਹ ਵਿਚ ਦੁਖ ਹੁੰਦਾ ਹੈ ; ਮਨਮੁਖਾਂ ਨੂੰ ਜਮ (ਮੌਤ) ਨੇ ਤਬਾਹ ਕਰਨ ਦੀ ਨਜ਼ਰ ਨਾਲ ਵੇਖਿਆ ਹੈ ।
੨੫ ਮਾਇਆ ਦੇ ਦੁਖ ਵਿਚ ਫਸਿਆ ਹੋਇਆ ਰਹਿੰਦਾ ਹੈ ।
੨੬ ਹੰਕਾਰ ਵਿਚ ਗੁੱਸੇ ਹੋਇਆ ।
੨੭ (ਉਮਰ) ਲੰਘਦੀ ਹੈ ।
੨੮ ਉਸ ਪ੍ਰਭੂ ਨੂੰ ਯਾਦ ਨਹੀਂ ਕਰਦਾ ।
੨੯ ਇਸਤ੍ਰੀ ।
੩੦ ਮਾਇਆ ਰੂਪੀ ਧੋਹੁ, ਛਲ, ਫ਼ਰੇਬ ।
੩੧ (ਉਹ ਮਨੁਖ) ਹਰੀ ਦਾ ਘਰ, ਚਰਨਾਂ ਦੀ ਸ਼ਰਨ, ਪਾ ਲੈਂਦਾ ਹੈ ।
੩੨ ਹਥ ਜੋੜ ਕੇ, ਬੜੇ ਅਦਬ ਨਿਮ੍ਰਤਾ ਵਿਚ ।
੩੩ ਹੁਕਮ ਵਿਚ, ਭਾਣੇ ਵਿਚ ।

---

* ਹਰੀ ਦਾ ਰਸ ਗੁਰੂ ਤੇ ਉਸ ਦੀ ਸੰਗਤ ਤੋਂ ਮਿਲਦਾ ਹੈ ।

ਧਨਾਸਰੀ ਮਹਲਾ ੫ ਛੰਤ *

ੴ ਸਤਿਗੁਰ ਪ੍ਰਸਾਦਿ ॥ ਸਤਿਗੁਰ [1]ਦੀਨ ਦਇਆਲ ਜਿਸੁ ਸੰਗਿ ਹਰਿ ਗਾਵੀਐ ਜੀਉ ॥ ਅੰਮ੍ਰਿਤੁ ਹਰਿ ਕਾ ਨਾਮੁ ਸਾਧਸੰਗਿ ਰਾਵੀਐ[2] ਜੀਉ ॥ ਭਜੁ ਸਗਿ ਸਾਧੂ [3]ਇਕੁ ਅਰਾਧੂ ਜਨਮ ਮਰਨ ਦੁਖ ਨਾਸਏ[4] ॥ [5]ਧੁਰਿ ਕਰਮੁ ਲਿਖਿਆ [6]ਸਾਚੁ ਸਿਖਿਆ ਕਟੀ [7]ਜਮ ਕੀ ਫਾਸਏ ॥ [8]ਭੈ ਭਰਮ ਨਾਠੇ ਛੁਟੀ ਗਾਠੇ ਜਮ ਪੰਥਿ ਮੂਲਿ ਨ ਆਵੀਐ ॥ ਬਿਨਵੰਤਿ[9] ਨਾਨਕ ਧਾਰਿ ਕਿਰਪਾ ਸਦਾ ਹਰਿ ਗੁਣ ਗਾਵੀਐ ॥ ੧ ॥ [10]ਨਿਧਰਿਆ ਧਰ ਏਕੁ ਨਾਮੁ ਨਿਰੰਜਨੋ ਜੀਉ ॥ ਤੂ ਦਾਤਾ ਦਾਤਾਰੁ[11] [12]ਸਰਬ ਦੁਖ ਭੰਜਨੋ ਜੀਉ ॥ [13]ਦੁਖ ਹਰਤ ਕਰਤਾ ਸੁਖਹ ਸੁਆਮੀ ਸਰਣਿ ਸਾਧੂ ਆਇਆ ॥ ਸੰਸਾਰੁ ਸਾਗਰੁ ਮਹਾ ਬਿਖੜਾ ਪਲ ਏਕ ਮਾਹਿ ਤਰਾਇਆ ॥ [14]ਪੂਰਿ ਰਹਿਆ ਸਰਬ ਥਾਈ ਗੁਰ ਗਿਆਨੁ ਨੇਤ੍ਰੀ ਅੰਜਨੋ ॥ ਬਿਨਵੰਤਿ ਨਾਨਕ ਸਦਾ ਸਿਮਰੀ ਸਰਬ ਦੁਖ ਭੈ ਭੰਜਨੋ ॥ ੨ ॥ ਆਪਿ [15]ਲੀਏ ਲੜਿ ਲਾਇ ਕਿਰਪਾ ਧਾਰੀਆ ਜੀਉ ॥ ਮੋਹਿ[16] ਨਿਰਗੁਣੁ ਨੀਚ ਅਨਾਥੁ[17] [18]ਪ੍ਰਭ ਅਗਮ ਅਪਾਰੀਆ ਜੀਉ ॥ ਦਇਆਲ ਸਦਾ ਕ੍ਰਿਪਾਲ ਸੁਆਮੀ [19]ਨੀਚ ਥਾਪਣਹਾਰਿਆ ॥ [20]ਜੀਅ ਜੰਤ ਸਭਿ ਵਸਿ ਤੇਰੈ [21]ਸਗਲ ਤੇਰੀ ਸਾਰਿਆ ॥ [22]ਆਪਿ ਕਰਤਾ ਆਪਿ ਭੁਗਤਾ ਆਪਿ ਸਗਲ ਬੀਚਾਰੀਆ ॥ ਬਿਨਵੰਤ ਨਾਨਕ ਗੁਣ ਗਾਇ ਜੀਵਾ [23]ਹਰਿ ਜਪੁ ਜਪਉ ਬਨਵਾਰੀਆ ॥ ੩ ॥ ਤੇਰਾ ਦਰਸੁ[24] ਅਪਾਰੁ ਨਾਮੁ ਅਮੋਲਈ[25] ਜੀਉ ॥ ਨਿਤਿ ਜਪਹਿ ਤੇਰੇ ਦਾਸ [26]ਪੁਰਖ ਅਤੋਲਈ ਜੀਉ ॥ [27]ਸੰਤ ਰਸਨ ਵੂਠਾ ਆਪਿ ਤੂਠਾ ਹਰਿ ਰਸਹਿ ਸੇਈ ਮਾਤਿਆ ਗੁਰ ਚਰਨ ਲਾਗੇ [28]ਮਹਾ ਭਾਗੇ [29]ਸਦਾ ਅਨਦਿਨੁ ਜਾਗਿਆ ॥ ਸਦ ਸਦਾ ਸਿੰਮ੍ਰਤਬ੍ਯ[30] ਸੁਆਮੀ ਸਾਸਿ ਸਾਸਿ ਗੁਣ ਬੋਲਈ ॥ ਬਿਨਵੰਤਿ ਨਾਨਕ ਧੂਰਿ ਸਾਧੂ ਨਾਮੁ ਪ੍ਰਭੂ ਅਮੋਲਈ ॥ ੪ ॥ ੧ ॥

ਰਾਗੁ ਧਨਾਸਰੀ ਬਾਣੀ ਭਗਤ ਕਬੀਰ† ਜੀ ਕੀ

ੴ ਸਤਿਗੁਰ ਪ੍ਰਸਾਦਿ ॥ ॥ [31]ਸਨਕ ਸਨੰਦ ਮਹੇਸ ਸਮਾਨਾਂ ॥ ਸੇਖਨਾਗਿ ਤੇਰੋ ਮਰਮੁ[32] ਨ ਜਾਨਾਂ ॥੧॥ [33]ਸੰਤ ਸੰਗਤਿ ਰਾਮੁ ਰਿਦੈ ਬਸਾਈ ॥ ੧ ॥ ਰਹਾਉ ॥ [34]ਹਨੂਮਾਨ ਸਰਿ ਗਰੁੜ ਸਮਾਨਾਂ ॥ ਸੁਰਪਤਿ ਨਰਪਤਿ ਨਹੀ ਗੁਨ ਜਾਨਾਂ ॥ ੨ ॥ [35]ਚਾਰਿ ਬੇਦ ਅਰੁ ਸਿੰਮ੍ਰਿਤਿ ਪੁਰਾਨਾਂ ॥ ਕਮਲਾਪਤਿ ਕਵਲਾ ਨਹੀ ਜਾਨਾਂ ॥ ੩ ॥ ਕਹਿ ਕਬੀਰ [36]ਸੋ ਭਰਮੈ ਨਾਹੀ ॥ ਪਲ ਲਗਿ ਰਾਮ ਰਹੈ ਸਰਨਾਂਹੀ ॥੪॥੧॥ [37]ਦਿਨ ਤੇ ਪਹਰ ਪਹਰ ਤੇ ਘਰੀਆਂ ਆਵ ਘਟੈ ਤਨੁ ਛੀਜੈ ॥ ਕਾਲੁ

੧ ਨਿਮਾਣਿਆਂ ਉਤੇ ਕਿਰਪਾ ਕਰਨ ਵਾਲਾ ।
੨ ਰਮੀਏ, ਬੋਲੀਏ, ਗਾਵੀਏ ।
੩ ਇੱਕ ਹਰੀ ਨੂੰ ਪੂਜੇ । ਅਰਾਧਨਾ=ਪਰਸੰਨ ਕਰਣਾ, ਪੂਜਣਾ। ੪ ਨਾਸ ਹੋ ਜਾਂਦੇ ਹਨ।
੫ ਆਦ ਤੋਂ, ਦਰਗਾਹੋਂ ਭਾਗ ਲਿਖਿਆ ਹੈ ।
੬ ਸਚ ਨੂੰ ਸਿਖ ਲਿਆ ।
੭ ਜਨਮ ਮਰਨ ਦੀ ਫਾਹੀ ।
੮ ਡਰ ਅਤੇ ਅਗਿਆਨ ਦੌੜ ਗਏ, ਮਾਇਆ ਦੀ ਗੰਢ (ਫਾਹੀ) ਖੁਲ੍ਹ ਗਈ ਅਤੇ ਜਮ ਦੇ ਰਸਤੇ, ਜੂਨਾਂ ਦੇ ਚਕਰ ਵਿਚ ਉਕਾ ਹੀ ਨਹੀਂ ਪੈਂਦਾ ।
੯ ਬੇਨਤੀ ਕਰਦਾ ਹੈ ।
੧੦ ਨਿਆਸਰਿਆਂ ਨੂੰ ਆਸਰਾ ਇਕੋ ਮਾਇਆ ਤੋਂ ਰਹਿਤ (ਨਿਰਲੇਪ) ਹਰੀ ਦਾ ਨਾਮ ਹੈ ।
੧੧ ਲਗਾਤਾਰ ਦੇਣ ਵਾਲਾ ; ਜਿਵੇਂ ਕਉਲਾਰ, ਖੇਤਾਰ, ਫੁਹਾਰ ।
੧੨ ਸਭ ਦੁਖਾਂ ਨੂੰ ਨਾਸ ਕਰਨ ਵਾਲਾ ।
੧੩ ਹੇ ਦੁਖਾਂ ਨੂੰ ਦੂਰ ਕਰਨ ਵਾਲੇ ਅਤੇ ਸੁਖਾਂ ਦੇ ਮਾਲਕ (ਹਰੀ) ! ਜੋ ਮਨੁਖ (ਤੇਰੇ ਪਠਾਏ) ਗੁਰੂ ਦੀ ਸ਼ਰਨ ਆਇਆ ਹੈ, ਉਸ ਨੂੰ ਸੰਸਾਰ ਸਮੁੰਦਰ ਤੋਂ ਜੋ ਅੱਤ ਕਠਿਨ ਹੈ ਇਕ ਪਲ ਵਿਚ ਤਾਰ ਦਿਤਾ !
੧੪ ਗੁਰੂ ਦਾ ਗਿਆਨ ਰੂਪੀ ਸੁਰਮਾ ਜਦੋਂ ਅੱਖਾਂ ਵਿਚ ਪਿਆ ਤਾਂ ਹਰੀ ਸਭ ਥਾਂ ਭਰਪੂਰ ਨਜ਼ਰ ਆਇਆ। ੧੫ ਪੱਲੇ ਲਾ ਲਏ,ਚਰਨੀਂ ਲਾ ਲਏ।
੧੬ ਮੈਂ । ੧੭ ਨਿਮਾਣਾ, ਨਿਖਸਮਾ ।
੧੮ ਅਤੇ ਪ੍ਰਭੂ ਅਪਹੁੰਚ ਤੇ ਬੇਅੰਤ ਹੈ ।
੧੯ ਨੀਵਿਆਂ ਨੂੰ (ਉਚੇ ਥਾਂ) ਟਿਕਾਣ ਵਾਲਿਆ !
੨੦ ਮਨੁਖ ਅਤੇ ਪਸ਼ੂ ।
੨੧ ਸਾਰੇ ਤੇਰੀ ਸੰਭਾਲ, ਜ਼ਿਮੇਂਵਾਰੀ ਹਨ, ਭਾਵ ਰਈਅਤ ਹਨ ।
੨੨ ਹਰੀ ਆਪ ਪੈਦਾ ਕਰਨ ਵਾਲਾ, ਆਪ ਸਭ ਰਸ ਭੋਗਣ ਵਾਲਾ, ਅਤੇ ਸਭ ਕੁਝ ਵਿਚਾਰਨ ਵਾਲਾ ਹੈ।
੨੩ ਬਨਵਾਰੀ, ਹਰੀ, ਦਾ ਜਾਪ ਜਪਦਾ ਰਹਾਂ । ਬਨਵਾਰੀ=ਸਾਰੇ ਜੰਗਲ ਜਿਸ ਦੀ ਮਾਲਾ ਹਨ, ਵਿਸ਼ਨੂੰ, ਭਾਵ ਹਰੀ । ੨੪ ਦਰਸ਼ਨ ।
੨੫ ਅਮੋਲਕ, ਜਿਸ ਦਾ ਮੁਲ ਨਾ ਪੈ ਸਕੇ ।
੨੬ ਨਾ ਤੋਲੇ ਜਾਣ ਵਾਲੇ ਪੁਰਸ਼ (ਹਰੀ) ਨੂੰ ।
੨੭ ਆਪ ਮਿਹਰਬਾਨ ਹੋ ਕੇ ਜਿਨ੍ਹਾਂ ਸੰਤਾਂ ਦੇ ਜੀਭ ਉਤੇ ਆ ਵਸਿਆ, ਓਹੀ ਸੰਤ ਹਰੀ ਦੇ ਰਸ ਵਿਚ ਮਸਤ ਹੋ ਗਏ ।
੨੮ ਵਡੇ ਭਾਗਾਂ ਨਾਲ ।
੨੯ ਸਦਾ ਹਰ ਰੋਜ਼ ਜਾਗਦੇ, ਸੁਚੇਤ ਰਹੇ, ਭਾਵ ਹਰੀ ਦੀ ਯਾਦ ਵਿਚ ਰਹੇ, ਗ਼ਾਫ਼ਲ ਨਾ ਹੋਏ ।
੩੦ [ਸੰ. ਸਮ੍ਰਤਵਜ] ਸਿਮਰਣ ਯੋਗ । ਹਮੇਸ਼ਾਂ ਸਿਮਰਨ ਯੋਗ ਮਾਲਕ ਹਰੀ ਦੇ ਗੁਣ ਸੁਆਸ ਸੁਆਸ ਨਾਲ ਗਾਂਦੇ ਹਨ । ਦਾਸ ਬੇਨਤੀ ਕਰਦਾ ਹੈ ਕਿ ਸਾਧੂ-ਗੁਰੂ ਦੀ ਚਰਨ-ਧੂੜ ਅਤੇ ਪ੍ਰਭੂ ਦਾ ਨਾਮ (ਇਹ ਦੋਵੇਂ ਚੀਜ਼ਾਂ) ਅਮੋਲਕ ਹਨ ।
੩੧ ਬ੍ਰਹਮਾ ਜੀ ਦੇ ਪੁਤਰਾਂ ਸਨਕ ਸਨੰਦਨ ਆਦਿਕ ਅਤੇ ਸ਼ਿਵਜੀ ਵਰਗਿਆਂ (ਤਪੱਸਵੀਆਂ) ਅਤੇ ਸ਼ੇਸ਼ ਨਾਗ ਨੇ ਤੇਰਾ ਭੇਦ ਨਾ ਜਾਣਿਆ । ਸੇਖਨਾਗ=ਸ਼ੇਸ਼ਨਾਗ, ਪੁਰਾਣਾਂ ਅਨੁਸਾਰ ਸੱਪਾਂ ਦਾ ਰਾਜਾ, ਜਿਸ ਦੇ ੧੦੦੦ ਫਨ ਦਸਦੇ ਹਨ, ਜਿਨ੍ਹਾਂ ਨਾਲ ਇਹ ਵਿਸ਼ਨੂੰ ਭਗਵਾਨ ਉਤੇ ਛਾਇਆ ਕਰਦਾ ਹੈ, ਅਤੇ ਹਰ ਇਕ ਜੀਭ ਤੋਂ ਹਰੀ ਦਾ ਵਖੋ ਵਖਰਾ ਨਾਮ ਉਚਾਰਨ ਕਰਦਾ ਹੈ।
੩੨ ਮਰਮ=(vital part of the body) ਸ਼ਰੀਰ ਦਾ ਕੋਈ ਗਝਾ ਅੰਗ ਜਿਥੇ ਸਟ ਲਗੇ ਤਾਂ ਆਦਮੀ ਮਰ ਜਾਂਦਾ ਹੈ ; ਯਥਾ "ਲਾਗੀ ਚੋਟ ਮਰੰਮ ਕੀ" (ਸਲੋਕ ਕਬੀਰ, ਪੰ. ੧੩੭੪) । ਇਸ ਤੋਂ ਅਰਥ "ਭੇਦ" ਦਾ ਹੋ ਗਿਆ ।
੩੩ ਸੰਤਾਂ ਦੀ ਸੰਗਤ ਵਿਚ ਰਾਮ ਨੂੰ ਮਨ ਵਿਚ ਵਸਾਉ ।
੩੪ ਹਨੂਮਾਨ ਜੇਹੇ ਅਤੇ ਗਰੁੜ ਵਰਗੇ, ਦੇਵਤਿਆਂ ਦੇ ਰਾਜੇ (ਇੰਦ੍ਰ ਜੈਸੇ) ਅਤੇ ਮਨੁਖਾਂ ਦੇ ਰਾਜੇ, ਇਨ੍ਹਾਂ ਸਭਨਾਂ ਨੇ ਤੇਰੇ ਗੁਣ ਨਹੀਂ ਪਛਾਣੇ । ਜਿਵੇਂ ਹਨੂਮਾਨ ਸ੍ਰੀ ਰਾਮ ਚੰਦਰ ਜੀ ਦਾ ਸੇਵਕ ਸੀ, ਤਿਵੇਂ 'ਗਰੁੜ' ਸ੍ਰੀ ਵਿਸ਼ਨੂੰ ਭਗਵਾਨ ਦਾ ਸੇਵਕ ਜਾਂ ਵਾਹਨ ਸੀ । ਇਹ ਪੰਛੀਆਂ ਦਾ ਰਾਜਾ ਅਖਵਾਂਦਾ ਹੈ ।
੩੫ ਚਾਰ ਵੇਦਾਂ, ਭਾਵ ਵੇਦਾਂ ਦੇ ਵਕਤਾ ਬ੍ਰਹਮਾ ਅਤੇ ਸਿੰਮ੍ਰਤੀਆਂ (ਮਨੂੰ ਆਦਿਕ), ਪੁਰਾਣਾ (ਰਿਸ਼ੀਆਂ) ਨੇ, ਲਛਮੀ ਦੇ ਪਤੀ ਵਿਸ਼ਨੂੰ ਅਤੇ ਖ਼ੁਦ ਲਛਮੀ ਨੇ ਤੈਨੂੰ ਨਹੀਂ ਪਛਾਣਿਆ ।
੩੬ ਉਹ ਪੁਰਸ਼ ਅਗਿਆਨ ਵਿਚ ਨਹੀਂ ਭਟਕਦਾ ਜੋ ਰਾਮ ਦੇ ਚਰਨੀਂ ਲੱਗ ਕੇ ਉਸੇ ਦੀ ਸ਼ਰਨ ਵਿਚ ਰਹਿੰਦਾ ਹੈ । (ਏਥੇ 'ਰਾਮ' ਤੋਂ ਭਾਵ ਇਕ ਨਿਰੰਕਾਰ ਤੋਂ ਹੈ, ਰਾਮ ਚੰਦਰ ਤੋਂ ਨਹੀਂ ਜੋ ਵਿਸ਼ਨੂੰ ਦਾ ਅਵਤਾਰ ਸੀ, ਕਿਉਂਕਿ ਵਿਸ਼ਨੂੰ ਤਾਂ ਉਤਲੀ ਤੁਕ ਮੁਤਾਬਕ ਰਾਮ ਦਾ ਭੇਦ ਨਹੀਂ ਜਾਣਦਾ। ਦੇਖੋ ਕਬੀਰ ਦੇ ਸਲੋਕ ੧੯੦-੧੯੧)।
੩੭ ਦਿਨ ਦਿਨ, ਪਹਿਰ ਪਹਿਰ ਤੇ ਘੜੀ ਘੜੀ ਉਮਰ ਘਟ ਰਹੀ ਹੈ ਅਤੇ ਸਰੀਰ ਕਮਜ਼ੋਰ ਹੋ ਰਿਹਾ ਹੈ ।

---

* ਹਰੀ-ਨਾਮ ਦਾ ਗਾਉਣਾ ਗੁਰੂ ਦੀ ਮਿਹਰ ਨਾਲ ਮਿਲਦਾ ਹੈ ।

† ਦੇਖੋ ਪੰਨਾ ੪੭੫, ਫੁਟ ਨੋਟ † । ਇਨ੍ਹਾਂ ਪੰਜਾਂ ਸ਼ਬਦਾਂ ਵਿਚ ਭਰਮ ਛੱਡ ਕੇ ਇਕ ਹਰੀ ਦੇ ਸਿਮਰਨ ਵਲ ਪ੍ਰੇਰਿਆ ਹੈ ।

ਅਹੇਰੀ[1] ਫਿਰੈ [2]ਬਧਿਕ ਜਿਉ ਕਹਹੁ ਕਵਨ ਬਿਧਿ[3] ਕੀਜੈ ॥੧॥ [4]ਸੋ ਦਿਨੁ ਆਵਨ ਲਾਗਾ ॥ ਮਾਤ ਪਿਤਾ ਭਾਈ ਸੁਤ[5] ਬਨਿਤਾ[6] ਕਹਹੁ [7]ਕੋਊ ਹੈ ਕਾ ਕਾ ॥੧॥ ਰਹਾਉ ॥ [8]ਜਬ ਲਗੁ ਜੋਤਿ ਕਾਇਆ ਮਹਿ ਬਰਤੈ ਆਪਾ ਪਸੂ ਨ ਬੂਝੈ ॥ ਲਾਲਚ ਕਰੈ [9]ਜੀਵਨ ਪਦ ਕਾਰਨ [10]ਲੋਚਨ ਕਛੂ ਨ ਸੂਝੈ ॥ ੨ ॥ ਕਹਤ ਕਬੀਰ ਸੁਨਹੁ ਰੇ ਪ੍ਰਾਨੀ ਛੋਡਹੁ ਮਨ ਕੇ ਭਰਮਾ ॥ ਕੇਵਲ[11] ਨਾਮੁ ਜਪਹੁ ਰੇ ਪ੍ਰਾਨੀ ਪਰਹੁ ਏਕ ਕੀ ਸਰਨਾ ॥ ੩ ॥ ੨ ॥ [12]ਜੋ ਜਨੁ ਭਾਉ ਭਗਤਿ ਕਛੁ ਜਾਨੈ ਤਾ ਕਉ ਅਚਰਜੁ ਕਾਹੋ ॥ ਜਿਉ ਜਲੁ ਜਲ ਮਹਿ ਪੈਸਿ ਨ ਨਿਕਸੈ ਤਿਉ ਢੁਰਿ ਮਿਲਿਓ ਜੁਲਾਹੋ ॥ ੧ ॥ ਹਰਿ ਕੇ ਲੋਗਾ ਮੈ ਤਉ [13]ਮਤਿ ਕਾ ਭੋਰਾ ॥ ਜਉ ਤਨੁ ਕਾਸੀ ਤਜਹਿ ਕਬੀਰਾ ਰਮਈਐ ਕਹਾ ਨਿਹੋਰਾ ॥ ੧ ॥ ਰਹਾਉ ॥ ਕਹਤੁ ਕਬੀਰੁ ਸੁਨਹੁ [14]ਰੇ ਲੋਈ ਭਰਮਿ ਨ ਭੂਲਹੁ ਕੋਈ ॥ [15]ਕਿਆ ਕਾਸੀ ਕਿਆ ਊਖਰੁ ਮਗਹਰੁ ਰਾਮੁ ਰਿਦੈ ਜਉ ਹੋਈ ॥ ੨ ॥ ੩ ॥ [16]ਇੰਦ੍ਰ ਲੋਕ ਸਿਵ ਲੋਕਹਿ ਜੈਬੋ ॥ ਓਛੇ ਤਪ ਕਰਿ ਬਾਹੁਰਿ ਐਬੋ ॥ ੧ ॥ ਕਿਆ ਮਾਂਗਉ ਕਿਛੁ [17]ਥਿਰੁ ਨਾਹੀ ॥ ਰਾਮਨਾਮ ਰਖੁ ਮਨ ਮਾਹੀ ॥ ੧ ॥ ਰਹਾਉ ॥ ਸੋਭਾ ਰਾਜ ਬਿਭੈ[18] ਵਡਿਆਈ ॥ ਅੰਤਿ ਨ ਕਾਹੂ ਸੰਗ ਸਹਾਈ ॥ ੨ ॥ ਪੁਤ੍ਰ ਕਲਤ੍ਰ[6] ਲਛਮੀ[19] ਮਾਇਆ ॥ ਇਨ ਤੇ ਕਹੁ ਕਵਨੈ[20] ਸੁਖੁ ਪਾਇਆ ॥ ੩ ॥ ਕਹਤ ਕਬੀਰ ਅਵਰ ਨਹੀ ਕਾਮਾ ॥ [21]ਹਮਰੈ ਮਨ ਧਨ ਰਾਮ ਕੋ ਨਾਮਾ ॥ ੪ ॥ ੪ ॥ ਰਾਮ ਸਿਮਰਿ ਰਾਮ ਸਿਮਰਿ ਰਾਮ ਸਿਮਰਿ ਭਾਈ ॥ ਰਾਮਨਾਮ ਸਿਮਰਨ ਬਿਨੁ [22]ਬੂਡਤੇ ਅਧਿਕਾਈ ॥ ੧ ॥ ਰਹਾਉ ॥ ਬਨਿਤਾ[6] ਸੁਤ ਦੇਹ ਗ੍ਰੇਹ[23] ਸੰਪਤਿ[24] ਸੁਖਦਾਈ ॥ ਇਨ੍ਹ ਮੈ ਕਛੁ ਨਾਹਿ ਤੇਰੋ [25]ਕਾਲ ਅਵਧ ਆਈ ॥ ੧ ॥ [26]ਅਜਾਮਲ ਗਜ ਗਨਿਕਾ ਪਤਿਤ ਕਰਮ ਕੀਨੇ ॥ ਤੇਊ ਉਤਰਿ ਪਾਰਿ ਪਰੇ ਰਾਮਨਾਮ ਲੀਨੇ ॥ ੨ ॥ [27]ਸੂਕਰ ਕੂਕਰ ਜੋਨਿ ਭ੍ਰਮੇ ਤਊ ਲਾਜ ਨ ਆਈ ॥ ਰਾਮਨਾਮ ਛਾਡਿ ਅੰਮ੍ਰਿਤ [28]ਕਾਹੇ ਬਿਖੁ ਖਾਈ ॥ ੩ ॥ [29]ਤਜਿ ਭਰਮ ਕਰਮ ਬਿਧਿ ਨਿਖੇਧ ਰਾਮਨਾਮੁ ਲੇਹੀ ॥ ਗੁਰ ਪ੍ਰਸਾਦਿ ਜਨ ਕਬੀਰ ਰਾਮੁ ਕਰਿ ਸਨੇਹੀ ॥੪॥ ੫ ॥

### ਧਨਾਸਰੀ ਬਾਣੀ ਭਗਤ ਨਾਮਦੇਵ* ਜੀ ਕੀ

ੴ ਸਤਿਗੁਰ ਪ੍ਰਸਾਦਿ ॥

[30]ਗਹਰੀ ਕਰਿ ਕੈ ਨੀਵ ਖੁਦਾਈ ਊਪਰਿ ਮੰਡਪ ਛਾਏ ॥ ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ ॥ ੧ ॥ [31]ਹਮਰੋ ਕਰਤਾ ਰਾਮੁ ਸਨੇਹੀ ॥ ਕਾਹੇ ਰੇ ਨਰ ਗਰਬੁ[32] ਕਰਤ ਹਹੁ [33]ਬਿਨਸਿ ਜਾਇ ਝੂਠੀ ਦੇਹੀ ॥ ੧ ॥ ਰਹਾਉ ॥ [34]ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ ॥ ਬਾਰਹ ਜੋਜਨ ਛਤ੍ਰੁ ਚਲੈ ਥਾ ਦੇਹੀ

੧ (ਕਾਲ, ਮੌਤ) ਸ਼ਿਕਾਰੀ ।
੨ ਕਸਾਈ ਵਾਕਰ । ੩ ਤਰੀਕਾ (ਬਚਣ ਦਾ) ।
੪ ਉਹ ਦਿਨ (ਮੌਤ ਦਾ) ਨੇੜੇ ਆ ਗਿਆ ਹੈ ।
੫ ਪੁਤਰ । ੬ ਇਸਤ੍ਰੀ ।
੭ ਕੌਣ ਕਿਸੇ ਦਾ (ਸਹਾਈ) ਹੈ ?
੮ ਜਦ ਤਕ ਆਤਮਾ ਸ਼ਰੀਰ ਵਿਚ ਰਹਿੰਦਾ ਹੈ ਮੂਰਖ (ਮਨੁਖ) ਆਪਣੇ ਆਪ ਨੂੰ ਸਮਝਦਾ ਨਹੀਂ।
੯ ਜੀਉਂਦੇ ਰਹਿਣ ਦੀ ਹਾਲਤ ਵਾਸਤੇ, ਜ਼ਿੰਦਾ ਰਹਿਣ ਵਾਸਤੇ ।
੧੦ ਅਖਾਂ ਤੋਂ ਕੁਝ ਨਜ਼ਰ ਨਹੀਂ ਆਉਂਦਾ ।
੧੧ ਸਿਰਫ਼, ਨਿਰੋਲ, ਇਕੋ ।
੧੨ ਜਿਹੜਾ ਮਨੁਖ ਥੋੜੀ ਜੇਹੀ ਭੀ ਹਰੀ ਦੀ ਪ੍ਰੀਤ ਅਤੇ ਭਗਤੀ ਜਾਣਦਾ ਹੈ, ਉਸ ਵਾਸਤੇ (ਪਰਮੇਸ਼ਰ ਨਾਲ ਇਕ ਰੂਪ ਹੋਣਾ) ਕੀ ਅਸਚਰਜ ਗਲ ਹੈ ? ਜਿਸ ਤਰਾਂ ਪਾਣੀ ਪਾਣੀ ਵਿਚ ਪੈ ਕੇ ਵਖਰਾ ਨਹੀਂ ਕੀਤਾ ਜਾ ਸਕਦਾ, ਏਸੇ ਤਰਾਂ ਮੈਂ ਜੁਲਾਹਾ ਢਲ ਕੇ (ਪਿਘਲ ਕੇ, ਬਦਲ ਕੇ) ਹਰੀ ਨਾਲ ਮਿਲ ਗਿਆ ਹਾਂ ।
੧੩ (ਤੁਹਾਡੇ ਮੁਜਬ) ਮੈਂ ਤਾਂ ਮਤ ਦਾ ਭੋਲਾ ਹੀ ਸਹੀ, ਪਰ ਦਸੋ ਖਾਂ ਜੇ ਕਬੀਰ ਹੋਰੀ ਕਾਂਸ਼ੀ ਵਿਚ ਸ਼ਰੀਰ ਛਡਣ, ਮਰਣ (ਅਤੇ ਏਸ ਕਰਕੇ ਮੁਕਤ ਹੋ ਜਾਣ) ਤਾਂ ਰਾਮ ਦਾ ਕੀ ਇਹਸਾਨ ਹੋਇਆ? (ਕਾਂਸ਼ੀ ਵਿਚ ਪ੍ਰਾਣ ਛਡਣ ਨਾਲ ਤਾਂ ਤੁਹਾਡੇ ਆਖਣ ਮੁਜਬ ਉਂਞ ਹੀ ਮੁਕਤੀ ਮਿਲ ਜਾਂਦੀ ਹੈ, ਇਸ ਵਿਚ ਹਰੀ ਦਾ ਕੀ ਇਹਸਾਨ ਹੋਇਆ ?) ੧੪ ਹੇ ਲੋਕੋ, ਹੇ ਦੁਨੀਆ !
੧੫ ਜੇ ਮਨ ਵਿਚ ਰਾਮ ਹੋਵੇ ਤਾਂ ਕੀ ਕਾਂਸੀ ਅਤੇ ਕੀ ਨਿਸਫਲ ਮਗਹਰ ਸ਼ਹਿਰ, (ਭਾਵੇਂ ਕਿਤੇ ਮਰੇ,) ਮੁਕਤੀ ਹੋ ਜਾਂਦੀ ਹੈ । ਊਖਰੁ= ਕਲਰ ਵਾਲੀ ਧਰਤੀ, ਰਹਿੰਦ ਖੂੰਹਦ । ਮਗਹਰ=ਯੂ. ਪੀ. ਦੇ ਬਸਤੀ ਜ਼ਿਲੇ ਦਾ ਇਕ ਪਿੰਡ, ਜਿਥੇ ਮਰਨ ਨਾਲ ਭਰਮੀ ਲੋਕਾਂ ਦੇ ਖਿਆਲ ਅਨੁਸਾਰ, ਮੁਕਤੀ ਨਹੀਂ ਮਿਲਦੀ, ਉਥੋਂ ਦੀ ਧਰਤੀ ਇੰਨੀ ਸਰਾਪੀ ਹੋਈ ਗਿਣੀ ਜਾਂਦੀ ਹੈ। ਕਬੀਰ ਜੀ ਜਿਨ੍ਹਾਂ ਨੇ "ਕਾਸੀ ਮਗਹਰ ਸਮ ਬੀਚਾਰੀ" ਹੈ, ਇਸ ਭਰਮ ਦੀ ਨਿਖੇਧੀ ਕਰ ਰਹੇ ਹਨ । ਦੇਖੋ ਪੰ. ੩੨੬, ਫੁਟ ਨੋਟ * ।
੧੬ ਜੇਕਰ ਮਨੁਖ ਨਿਰੰਮੇ ਤਪ ਕਰ ਕੇ ਇੰਦਰ ਦੀ ਦੁਨੀਆਂ (ਸੁਰਗ) ਅਤੇ ਸ਼ਿਵਜੀ ਦੇ ਦੇਸ਼ ਵਿਚ ਭੀ ਚਲਾ ਜਾਵੇ ਤਾਂ ਭੀ ਫੇਰ ਉਥੋਂ ਨਿਕਲ ਕੇ ਏਸ ਦੁਨੀਆਂ ਵਿਚ ਆਵੇਗਾ । ਭਾਵ ਰਾਮ-ਨਾਮ ਤੋਂ ਬਿਨਾਂ ਅਟੱਲ ਮੁਕਤੀ ਨਹੀਂ ਹੁੰਦੀ । ਹੋਰ ਤਪ ਸਾਧਨ ਕਰਨ ਨਾਲ ਕੁਝ ਚਿਰ ਸੁਰਗ ਦਾ ਸੁਖ ਮਿਲ ਸਕਦਾ ਹੈ, ਪਰ ਫੇਰ ਉਸੇ ਦੁਖ ਵਿਚ ਆ ਪੈਣਾ ਪੈਂਦਾ ਹੈ ।
੧੭ ਕਾਇਮ ਨਹੀਂ ਰਹਿੰਦਾ ।
੧੮ ਵਿਭਵ, ਵਿਭੂਤੀ, ਐਸ੍ਵਰਜ, ਸੰਪਦਾ, ਦੌਲਤ ।
੧੯ ਦੌਲਤ । ੨੦ ਕਿਸ ਨੇ ?
੨੧ ਸਾਡੇ ਮਨ ਦਾ ਧਨ ਰਾਮ ਦਾ ਨਾਮ ਹੈ ।
੨੨ ਬਹੁਤੇ ਲੋਕ ਡੁਬ ਗਏ । ੨੩ ਘਰ ।
੨੪ ਦੌਲਤ, ਸਾਮਾਨ ।
੨੫ ਮੌਤ ਦੀ ਔਧੀ, ਮੌਤ ਦਾ ਵੇਲਾ ਆ ਗਿਆ ।
੨੬ ਅਜਾਮਲ ਅਤੇ ਕੰਜਰੀ ਆਦਿਕ ਨੇ ਨੀਚ, ਪਾਪ ਵਾਲੇ ਕੰਮ ਕੀਤੇ, ਪਰ ਰਾਮ-ਨਾਮ ਲੈ ਕੇ ਓਹ ਵੀ ਪਾਰ ਉਤਰ ਗਏ । ਦੇਖੋ ਪੰ. ੬੩੨, ਫੁਟ ਨੋਟ §, ‡ ਅਤੇ * ।
੨੭ ਸੂਰ ਅਤੇ ਕੁਤੇ ਦੀ ਜੂਨ ਵਿਚ ਭਟਕ ਕੇ ਵੀ, ਹੇ ਮਨੁਖ ! ਤੈਨੂੰ ਸ਼ਰਮ ਨਾ ਆਈ !
੨੮ ਕਿਉਂ ਜ਼ਹਿਰ ਖਾਂਦਾ ਹੈਂ ?
੨੯ ਭਰਮਾਂ ਨੂੰ ਅਤੇ ਯੋਗ ਅਯੋਗ ਕਰਮਾਂ ਦੀ ਚਰਚਾ (ਬਹਿਸ) ਨੂੰ ਛੱਡ ਕੇ ਰਾਮ-ਨਾਮ ਜਪੋ । ਹੇ ਦਾਸ ਕਬੀਰ ! ਗੁਰੂ ਦੀ ਕਿਰਪਾ ਨਾਲ ਰਾਮ ਨੂੰ ਆਪਣਾ ਮਿਤਰ ਬਣਾ ਲੈ । ਬਿਧਿ ਨਿਖੇਧ= ਵਿਧੀ ਤੇ ਨਖੇਧੀ ; ਵਰਤ ਆਦਿ ਕਰਮ ਵਿਧੀ ਕਰਮ ਮੰਨੇ ਜਾਂਦੇ ਹਨ, ਅਤੇ ਕਪੜਿਆਂ ਸਮੇਤ ਭੋਜਨ ਕਰਨਾ, ਆਦਿ ਕਰਮ ਨਿਸ਼ੇਧ ਕਰਮ ਮੰਨੇ ਜਾਂਦੇ ਹਨ ।
੩੦ ਤੂੰ ਡੂੰਘੀਆਂ ਨੀਹਾਂ ਖੁਣ ਕੇ ਉਤੇ ਮਹਿਲ ਬਣਾਏ ਹਨ, ਪਰ ਦਸੋ ਮਾਰਕੰਡੇ ਰਿਖੀ ਤੋਂ ਕੌਣ ਵਡਾ ਹੈ ਜਿਸ ਨੇ ਸਿਰ ਉਤੇ ਕੱਖ ਰਖ ਕੇ ਦਿਨ ਲੰਘਾਏ ਸਨ । ਮਾਰਕੰਡਾ=ਮ੍ਰਿਕੰਡੂ ਰਿਸ਼ੀ ਦਾ ਪੁਤਰ, ਜਿਸ ਦੀ ਉਮਰ ਬਹੁਤ ਲੰਮੀ ਸੀ, ਪਰ ਫਿਰ ਵੀ ਸਿਰ ਉਤੇ ਘਾਹ ਦੀ ਤ੍ਰਿਣ ਰਖ ਕੇ ਗੁਜ਼ਾਰਾ ਕਰਦਾ ਸੀ । ਇਕ ਵੇਰ ਉਸ ਨੂੰ ਕਿਸੇ ਨੇ ਕਿਹਾ ਕਿ ਛਪਰੀ ਬਣਾ ਲਓ, ਤਾਂ ਕਹਿਣ ਲਗਾ, "ਕਿਹੜੇ ਜੀਣ ਪਿਛੇ ?" ਮੂੰਡ=ਸਿਰ । ਬਲਾਏ=ਬਿਤਾਏ ।
੩੧ ਪੈਦਾ ਕਰਨ ਵਾਲਾ ਰਾਮ ਸਾਡਾ ਮਿਤਰ ਹੈ ।
੩੨ ਹੰਕਾਰ । ੩੩ ਨਾਸ ਹੋ ਜਾਏਗੀ ।
੩੪ ਕੌਰਵ ਜਿਨ੍ਹਾਂ ਦੇ ਦੁਰਯੋਧਨ ਜਹੇ ਭਰਾ ਸਨ, ਏਹੀ ਕਹਿੰਦੇ ਸਨ ਕਿ ਸਭ ਕੁਝ ਸਾਡਾ ਹੈ, ਹੰਕਾਰ ਕਰਦੇ ਸਨ, ਓਹਨਾਂ ਦਾ ਛਤਰ ਬਾਰਾਂ ਯੋਜਨ (੪੮ ਕੋਹ) ਉਤੇ ਝੁਲਦਾ ਸੀ (ਭਾਵ ਜਦ ਉਨ੍ਹਾਂ ਦੀ ਸਵਾਰੀ ਬਾਹਰ ਨਿਕਲਦੀ ਸੀ ਤਾਂ ੪੮ ਕੋਹ ਤਕ ਖਿਲਾਰ ਹੁੰਦਾ ਸੀ), ਪਰ ਓਹਨਾਂ ਦੀਆਂ ਦੇਹੀਆਂ ਵੀ ਅਖੀਰ ਗਿਧਾਂ ਨੇ ਖਾਧੀਆਂ (ਕੁਰਖੇਤਰ ਦੇ ਮੈਦਾਨ ਵਿਚ) ।

* ਦੇਖੋ ਪੰ. ੪੫੧, ਫੁਟ ਨੋਟ † । ਮਾਇਆ ਦੀ ਵਡਿਆਈ ਦਾ ਮਾਣ ਛਡ ਕੇ ਹਰੀ ਦੇ ਗੁਣ ਗਾਣੇ ਚਾਹੀਦੇ ਹਨ, ਕਿਉਂਕਿ ਹਰੀ ਬਹੁਤ ਪਿਆਰਾ ਹੈ ।

ਗਿਰਝਨ ਖਾਈ ॥ ੨ ॥ [1]ਸਰਬ ਸੋੁਇਨ ਕੀ ਲੰਕਾ ਹੋਤੀ ਰਾਵਨ ਸੇ ਅਧਿਕਾਈ ॥ ਕਹਾ ਭਇਓ ਦਰਿ ਬਾਂਧੇ ਹਾਥੀ ਖਿਨ ਮਹਿ ਭਈ ਪਰਾਈ ॥ ੩ ॥ *ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ ॥ ਕ੍ਰਿਪਾ ਕਰੀ [2]ਜਨ ਅਪੁਨੇ ਊਪਰ ਨਾਮਦੇਉ ਹਰਿ ਗੁਨ ਗਾਏ ॥ ੪ ॥ ੧ ॥ ਦਸ ਬੈਰਾਗਨਿ[3] ਮੋਹਿ ਬਸਿ ਕੀਨ੍ਹੀ ਪੰਚਹੁ ਕਾ ਮਿਟ ਨਾਵਉ ॥ ਸਤਰਿ ਦੋਇ ਭਰੇ ਅੰਮ੍ਰਿਤ ਸਰਿ ਬਿਖੁ ਕਉ ਮਾਰਿ ਕਢਾਵਉ ॥ ੧ ॥ [4]ਪਾਛੈ ਬਹੁਰਿ ਨ ਆਵਨੁ ਪਾਵਉ ॥ ਅੰਮ੍ਰਿਤ ਬਾਣੀ [5]ਘਟ ਤੇ ਉਚਰਉ [6]ਆਤਮ ਕਉ ਸਮਝਾਵਉ ॥ ੧ ॥ ਰਹਾਉ ॥ [7]ਬਜਰ ਕੁਠਾਰੁ ਮੋਹਿ ਹੈ ਛੀਨਾਂ ਕਰਿ ਮਿੰਨਤਿ ਲਗਿ ਪਾਵਉ ॥ [8]ਸੰਤਨ ਕੇ ਹਮ ਉਲਟੇ ਸੇਵਕ ਭਗਤਨ ਤੇ ਡਰਪਾਵਉ ॥ ੨ ॥ ਇਹ ਸੰਸਾਰ ਤੇ ਤਬ ਹੀ ਛੂਟਉ ਜਉ [9]ਮਾਇਆ ਨਹ ਲਪਟਾਵਉ ॥ ਮਾਇਆ ਨਾਮੁ ਗਰਭ ਜੋਨਿ ਕਾ ਤਿਹ ਤਜਿ ਦਰਸਨੁ ਪਾਵਉ ॥ ੩ ॥ [10]ਇਤੁ ਕਰਿ ਭਗਤਿ ਕਰਹਿ ਜੋ ਜਨ [11]ਤਿਨ ਭਉ ਸਗਲ ਚੁਕਾਈਐ ॥ ਕਹਤ ਨਾਮਦੇਉ [12]ਬਾਹਰਿ ਕਿਆ ਭਰਮਹੁ ਇਹ ਸੰਜਮ ਹਰਿ ਪਾਈਐ ॥ ੪ ॥ ੨ ॥ [13]ਮਾਰਵਾੜਿ ਜੈਸੇ ਨੀਰੁ ਬਾਲਹਾ ਬੇਲਿ ਬਾਲਹਾ ਕਰਹਲਾ ॥ ਜਿਉ ਕੁਰੰਕ ਨਿਸਿ ਨਾਦੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥ ੧ ॥ ਤੇਰਾ ਨਾਮੁ ਰੂੜੋ[14] ਰੂਪੁ ਰੂੜੋ ਅਤਿ ਰੰਗ ਰੂੜੋ ਮੇਰੋ ਰਾਮਈਆ ॥ ੧ ॥ ਰਹਾਉ ॥ [15]ਜਿਉ ਧਰਣੀ ਕਉ ਇੰਦ੍ਰੁ ਬਾਲਹਾ ਕੁਸਮ ਬਾਸੁ ਜੈਸੇ ਭਵਰਲਾ ॥ ਜਿਉ ਕੋਕਿਲ ਕਉ ਅੰਬੁ ਬਾਲਹਾ ਤਿਉ ਮਰੈ ਮਨਿ ਰਾਮਈਆ ॥ ੨ ॥ [16]ਚਕਵੀ ਕਉ ਜੈਸੇ ਸੂਰੁ ਬਾਲਹਾ ਮਾਨ ਸਰੋਵਰ ਹੰਸੁਲਾ ॥ ਜਿਉ ਤਰੁਣੀ ਕਉ ਕੰਤੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥ ੩ ॥ [17]ਬਾਰਿਕ ਕਉ ਜੈਸੇ ਖੀਰੁ ਬਾਲਹਾ ਚਾਤ੍ਰਿਕ ਮੁਖ ਜੈਸੇ ਜਲ ਧਰਾ ॥ ਮਛੁਲੀ ਕਉ ਜੈਸੇ ਨੀਰੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥ ੪ ॥ [18]ਸਾਧਿਕ ਸਿਧ ਸਗਲ ਮੁਨਿ ਚਾਹਹਿ ਬਿਰਲੇ ਕਾਹੂ ਡੀਠੁਲਾ ॥ ਸਗਲ ਭਵਣ ਤੇਰੋ ਨਾਮੁ ਬਾਲਹਾ ਤਿਉ ਨਾਮੇ ਮਨਿ ਬੀਠੁਲਾ ॥ ੫ ॥ ੩ ॥ ਪਹਿਲ ਪੁਰੀਏ ਪੁੰਡਰਕ[19] ਵਨਾ ॥ ਤਾ ਚੇ ਹੰਸਾ ਸਗਲੇ ਜਨਾ ॥ ਕ੍ਰਿਸ੍ਨਾ[20] ਤੇ ਜਾਨਊ ਹਰਿ ਹਰਿ ਨਾਚੰਤੀ ਨਾਚਨਾ ॥ ੧ ॥ [21]ਪਹਿਲ ਪੁਰਸਾਬਿਰਾ ॥ ਅਥੋਨ ਪੁਰਸਾਦਮਰਾ ॥ ਅਸਗਾ ਅਸ ਉਸਗਾ ॥ ਹਰਿ ਕਾ ਬਾਗਰਾ ਨਾਚੈ ਪਿੰਧੀ ਮਹਿ ਸਾਗਰਾ ॥ ੧ ॥ ਰਹਾਉ ॥ [22]ਨਾਚੰਤੀ ਗੋਪੀ ਜੰਨਾ ॥ ਨਈਆ ਤੇ ਬੈਰੇ ਕੰਨਾ ॥ [23]ਤਰਕੁ ਨ ਚਾ ॥ ਭ੍ਰਮੀਆ ਚਾ ॥ ਕੇਸਵਾ ਬਚਉਨੀ ਅਈਏ ਮਈਏ ਏਕ ਆਨ ਜੀਉ ॥ ੨ ॥ [24]ਪਿੰਧੀ ਉਭਕਲੇ ਸੰਸਾਰਾ ॥ ਭ੍ਰਮਿ ਭ੍ਰਮਿ ਆਏ ਤੁਮ ਚੇ ਦੁਆਰਾ ॥ ਤੂ ਕੁਨੁ ਰੇ ॥ ਮੈ ਜੀ ॥

੧ ਰਾਵਣ ਜਹੇ ਵੱਡੇ (ਰਾਜੇ ਹੋ ਗੁਜ਼ਰੇ ਹਨ, ਜਿਸ ਦੀ) ਲੰਕਾ ਸਾਰੀ ਸੋਨੇ ਦੀ ਬਣੀ ਹੋਈ ਸੀ। ਪਰ ਉਸਦੇ ਦਰਵਾਜ਼ੇ ਉਤੇ ਬੰਨ੍ਹੇ ਹੋਏ ਹਾਥੀ ਕਿਥੇ ਗਏ? ਉਸ ਦੀ ਸਾਰੀ ਦੌਲਤ ਛਿਨ ਵਿਚ ਬਿਗਾਨੀ ਹੋ ਗਈ (ਜਦੋਂ ਉਹ ਮਾਰਿਆ ਗਿਆ)। ੨ ਆਪਣੇ ਦਾਸ ਨਾਮੇ ਉਤੇ।

੩ ਆਤਮਾ ਵੈਰਾਗੀ ਦੀਆਂ ਵਹੁਟੀਆਂ, ਭਾਵ ਇੰਦ੍ਰੀਆਂ। ਮੈਂ ਦਸੇ ਇੰਦ੍ਰੀਆਂ ਕਾਬੂ ਕਰ ਲਈਆਂ ਹਨ ਅਤੇ ਪੰਜਾਂ ਕਾਮ ਕ੍ਰੋਧ ਆਦਿਕ ਦਾ ਨਾਮ ਤਕ ਮਿਟਾ ਦਿਤਾ ਹੈ, ਸਰੀਰ ਦੀਆਂ ਵਡੀਆਂ ਨਾੜੀਆਂ (ਨਾਮ ਰੂਪ) ਅੰਮ੍ਰਿਤ ਦੇ ਤਲਾ ਤੋਂ ਭਰ ਲਈਆਂ ਹਨ (ਭਾਵ ਰਗ ਰਗ ਵਿਚ ਨਾਮ-ਅੰਮ੍ਰਿਤ ਸਮਾ ਗਿਆ ਹੈ) ਅਤੇ ਜ਼ਹਿਰ ਨੂੰ ਮਾਰ ਕੇ ਕੱਢ ਦਿਤਾ ਹੈ।

੪ ਮੈਂ ਪਿਛੇ ਮੁੜ ਸੰਸਾਰ ਵਲ ਨਹੀਂ ਆਉਣਾ, (ਅਗਾਂਹ ਹਰੀ ਵਲ ਹੀ ਵਧਣਾ ਹੈ)।

੫ ਦਿਲੋਂ ਜਪਦਾ ਹਾਂ। ੬ ਆਪਣੇ ਮਨ ਨੂੰ।

੭ ਗੁਰੂ ਦੇ ਚਰਨੀਂ ਲੱਗ ਕੇ, ਮਿੰਨਤਾਂ ਕਰ ਕੇ ਉਸ ਤੋਂ ਸ਼ਬਦ ਰੂਪ ਸਖਤ ਕੁਹਾੜਾ ਲਿਆ, ਜਿਸ ਨੇ ਮੋਹ ਨੂੰ ਵਢ ਦਿਤਾ ਹੈ।

੮ ਸੰਸਾਰ ਵਲੋਂ ਉਲਟ ਕੇ ਅਸੀਂ ਸੰਤਾਂ ਦੇ ਦਾਸ ਹੋ ਗਏ ਹਾਂ ਅਤੇ ਭਗਤਾਂ ਤੋਂ ਡਰਦੇ ਹਾਂ।

੯ ਮਾਇਆ ਨੂੰ ਨਾ ਚੰਬੜਾਂ। ਮਾਇਆ ਤੋਂ ਭਾਵ ਜੰਮਣਾ ਮਰਨਾ ਹੈ; ਇਸ ਨੂੰ ਛੱਡ ਕੇ ਮੈਂ ਹਰੀ ਦਾ ਦਰਸ਼ਨ ਪਾਵਾਂਗਾ। ੧੦ ਇਸ ਤਰ੍ਹਾਂ।

੧੧ ਉਹਨਾਂ ਦਾ ਸਭ ਡਰ ਦੂਰ ਹੋ ਜਾਂਦਾ ਹੈ।

੧੨ ਬਾਹਰ ਕਿਉਂ ਭਟਕਦੇ ਹੋ? ਇਸ ਤਰੀਕੇ ਨਾਲ ਹਰੀ ਪਾਈਦਾ ਹੈ।

੧੩ ਬਾਲਹਾ=[ਸੰ. ਵੱਲਭ] ਪਿਆਰਾ। ਕਰਹਲ=ਊਠ। ਦੇਖੋ ਪੰ. ੩੬੯, ਨੋਟ ੨੨। ਮਾਰਵਾੜ (ਜਹੇ ਖੁਸ਼ਕ ਦੇਸ) ਵਿਚ ਜਿਸ ਤਰਾਂ ਪਾਣੀ ਪਿਆਰਾ ਲਗਦਾ ਹੈ ਅਤੇ ਊਠ ਨੂੰ ਵੇਲਾਂ ਬੂਟੇ ਸੁਆਦੀ ਲਗਦੇ ਹਨ; ਹਰਨ ਨੂੰ ਰਾਤ ਵੇਲੇ ਜਿਸ ਤਰ੍ਹਾਂ ਘੰਟੇ ਦੀ ਅਵਾਜ਼ ਪਿਆਰੀ ਲਗਦੀ ਹੈ (ਪੰ. ੬੭੧, ਫੁਟ ਨੋਟ †); ਏਸੇ ਤਰ੍ਹਾਂ ਮੇਰੇ ਮਨ ਵਿਚ ਰਾਮ ਪਿਆਰਾ ਲਗਦਾ ਹੈ। ੧੪ ਸੁੰਦਰ।

੧੫ ਜਿਸ ਤਰ੍ਹਾਂ ਧਰਤੀ ਨੂੰ ਮੀਂਹ ਅਤੇ ਭੌਰੇ ਨੂੰ ਫੁਲ ਦੀ ਖੁਸ਼ਬੋ, ਕੋਇਲ ਨੂੰ ਅੰਬ ਪਿਆਰਾ ਹੈ।

੧੬ ਚਕਵੀ ਨੂੰ ਜਿਸ ਤਰ੍ਹਾਂ ਸੂਰਜ, ਹੰਸ ਨੂੰ ਮਾਨ ਸਰੋਵਰ ਅਤੇ ਇਸਤ੍ਰੀ ਨੂੰ ਪਤੀ ਪਿਆਰਾ ਹੈ।

੧੭ ਜਿਵੇਂ ਬੱਚੇ ਨੂੰ ਦੁਧ, ਪਪੀਹੇ ਦੇ ਮੂੰਹ ਨੂੰ ਮੀਂਹ ਦੀ ਧਾਰ ਅਤੇ ਮੱਛੀ ਨੂੰ ਪਾਣੀ ਪਿਆਰਾ ਹੈ।

੧੮ ਤਪੱਸਿਆ ਕਰਨ ਵਾਲ, ਕਰਾਮਾਤੀ ਅਤੇ ਸਭ ਮੁਨੀ ਲੋਕ ਤੈਨੂੰ ਲੋੜਦੇ ਹਨ, ਪਰ ਵਿਰਲੇ ਕਿਸੇ ਨੇ ਤੈਨੂੰ ਦੇਖਿਆ ਹੈ। ਜਿਵੇਂ ਸਭ ਸੰਸਾਰ ਨੂੰ ਤੇਰਾ ਨਾਮ ਪਿਆਰਾ ਹੈ, ਏਸੇ ਤਰ੍ਹਾਂ ਮੇਰੇ ਮਨ ਵਿਚ ਬੀਠਲ ਪਿਆਰਾ ਹੈ। ਬੀਠਲ ਲਈ ਦੇਖੋ ਪੰ. ੪੮੫, ਫੁਟ ਨੋਟ §।

੧੯ [ਸੰ. ਪੁੰਡਰੀਕ] ਕੰਵਲ। ਪਹਿਲਾਂ ਦੀ ਸ੍ਰਿਸ਼ਟੀ ਕੰਵਲਾਂ ਦਾ ਬਨ (ਸੁੰਦਰ ਪ੍ਰਕ੍ਰਿਤੀ) ਸੀ। ਉਸ (ਕੰਵਲਾਂ ਦੇ ਖੇਤ) ਦੇ ਹੰਸ ਸਾਰੇ ਜੀਵ ਹੋਏ।

੨੦ ਪ੍ਰੇਰਕ ਹਰੀ ਤੋਂ ਜਾਣ ਲਓ ਨਚ ਰਹੀ ਹੈ ਹਰੀ ਦੀ ਸ੍ਰਿਸ਼ਟੀ। ਕ੍ਰਿਸ਼ਨ=ਖਿਚਣ ਵਾਲਾ, ਹਰੀ। ਨਾਚਨਾ=ਨਚਣ ਵਾਲੀ, ਰਚਨਾ, ਸ੍ਰਿਸ਼ਟੀ। (ਕ੍ਰਿਸ਼ਨ ਦਾ ਗੋਪੀਆਂ ਨੂੰ ਨਚਾਉਣਾ ਮਸ਼ਹੂਰ ਹੈ।)

੨੧ ਪੁਰਸਾਬਿਰਾ=ਪੁਰਸ਼ + ਆਬਿਰਾ=ਹਰੀ (ਪੁਰਸ਼) ਪ੍ਰਗਟ ਸੀ। ਅਥੇਨ=ਪਿਛੋਂ। ਪੁਰਸਾਦਮਰਾ=ਪੁਰਸਾਤ + ਆਮਰਾ=ਹਰੀ (ਪੁਰਸ਼) ਤੋਂ ਮਾਇਆ। ਅਸਗਾ=ਇਸ (ਮਾਇਆ) ਦਾ। ਅਸ=ਹੈ। ਉਸਗਾ=ਉਸ (ਹਰੀ) ਦਾ। ਬਾਗਰਾ=ਬਗੀਚਾ। ਪਿੰਧੀ=ਟਿੰਡਾਂ। ਅਰਥ: ਪਹਿਲਾਂ ਹਰੀ (ਪੁਰਸ਼) ਪ੍ਰਗਟ ਸੀ। ਫਿਰ ਉਸ ਪੁਰਸ਼ ਤੋਂ ਮਾਇਆ ਹੋਈ। ਜੋ ਕੁਝ ਮਾਇਆ ਦਾ ਹੈ, ਉਹ ਹਰੀ ਦਾ ਹੈ। ਇਹ ਸਾਰੀ ਰਚਨਾ ਹਰੀ ਦਾ ਬਗੀਚਾ ਹੈ। (ਸਭ ਵਿਚ ਹਰੀ ਹੀ) ਨਚ ਰਿਹਾ ਹੈ, ਜਿਵੇਂ ਟਿੰਡਾਂ ਵਿਚ ਪਾਣੀ।

੨੨ ਜੀਵ ਰੂਪ ਗੋਪੀਆਂ ਨਚਦੀਆਂ ਹਨ। ਮਾਲਕ (ਹਰੀ) ਤੋਂ ਬਿਨਾਂ ਹੋਰ ਕੋਈ ਨਹੀਂ। ਨਈਆ [ਸੰ. ਨਾਇਕ] ਮਾਲਕ। ਬੇਰੇ=ਹੋਰ। ਕੰਨਾ=ਕੋਈ ਨਹੀਂ।

੨੩ (ਇਸ ਗਲ ਉਤੇ) ਨੁਕਤਾਚੀਨੀ ਨਾ ਕਰ। ਇਹ ਨੁਕਤਾਚੀਨੀ ਭਰਮ ਵਾਲੀ ਹੈ। ਹਰੀ ਦਾ ਵਚਨ ਹੈ ਕਿ ਇਹ (ਸੰਸਾਰ) ਅਤੇ ਮੈਂ ਇਕੋ ਜਹੇ ਹਾਂ, ਭਾਵ ਇਹ ਸੰਸਾਰ ਮੇਰਾ ਰੂਪ ਹੈ।

੨੪ ਜੀਵ ਰੂਪ ਟਿੰਡਾਂ ਸੰਸਾਰ ਰੂਪ ਖੂਹ ਵਿਚ ਉਤੇ ਹੇਠਾਂ ਹੁੰਦੀਆਂ ਰਹਿੰਦੀਆਂ ਹਨ। ਅਸੀ ਜੂਨਾਂ ਵਿਚ ਭੌਂ ੨ ਕੇ (ਹੇ ਹਰੀ!) ਤੇਰੇ ਬੂਹੇ (ਸ਼ਰਨ) ਆਏ ਹਾਂ। ਤੂੰ ਕੌਣ ਹੈਂ? ਮੈਂ ਜੀ ਨਾਮਾ ਹਾਂ।

*ਯਾਦਵਾਂ ਨੇ ਦੁਰਬਾਸ਼ਾ ਰਿਖੀ ਨਾਲ ਠੱਗੀ, ਮਖੌਲ ਕੀਤਾ ਤਾਂ ਇਹ (ਭੈੜੇ) ਫਲ ਪਾਏ। (ਦੁਰਬਾਸ਼ਾ ਰਿਖੀ ਬੜਾ ਕ੍ਰੋਧੀ ਸੀ! ਇਸ ਨਾਲ ਇਕ ਵੇਰ ਯਾਦਵਾਂ ਦੇ ਮੁੰਡਿਆਂ ਨੇ ਮਖੌਲ ਕੀਤਾ। ਉਨ੍ਹਾਂ ਨੇ ਕ੍ਰਿਸ਼ਨ ਦੇ ਪੁਤਰ ਸਾਂਬ ਦੇ ਪੇਟ ਉਪਰ ਮੂਸਲ ਬੰਨ੍ਹ ਕੇ ਦੁਰਬਾਸ਼ਾ ਪਾਸ ਲਿਆ ਕੇ ਪੁਛਿਆ, ਦਸੋ ਇਸ ਲੜਕੀ ਦੇ ਪੇਟ ਤੋਂ ਕੀ ਜੰਮੇਗਾ? ਰਿਖੀ ਸਮਝ ਗਿਆ ਤੇ ਕ੍ਰੋਧ ਵਿਚ ਆ ਕੇ ਕਹਿਓਸੁ, 'ਇਹਦੇ ਪੇਟ ਤੋਂ ਉਹ ਕੁਝ ਪੈਦਾ ਹੋਵੇਗਾ ਜੋ ਯਾਦਵਾਂ ਦੀ ਕੁਲ ਨੂੰ ਨਾਸ ਕਰੇਗਾ।' ਮੁੰਡਿਆਂ ਨੇ ਮੂਸਲ ਨੂੰ ਭੰਨ ਕੇ ਨਿਕੇ ਨਿਕੇ ਟੋਟੇ ਕਰ ਦਿੱਤਾ; ਫਿਰ ਭੀ ਉਸ ਤੋਂ ਸਰਕੜਾ ਪੈਦਾ ਹੋਇਆ, ਜਿਸ ਨਾਲ ਯਾਦਵ ਆਪਸ ਵਿਚ ਲੜ ੨ ਕੇ ਮਰ ਗਏ। ਇਕ ਟੋਟਾ ਜੋ ਮਛੀ ਨੇ ਖਾਧਾ ਸੀ ਬਧਿਕ ਨੇ ਤੀਰ ਨਾਲ ਲਾ ਲਿਆ, ਜਿਸ ਨਾਲ ਕ੍ਰਿਸ਼ਨ ਦਾ ਅੰਤ ਹੋਇਆ।

ਨਾਮਾ॥ ਹੋ ਜੀ ॥ ਆਲਾ[੧] ਤੇ ਨਿਵਾਰਣਾ ਜਮ ਕਾਰਣਾ ॥ ੩ ॥ ੪॥ [੨]ਪਤਿਤ ਪਾਵਨ
ਮਾਧਉ[੩] ਬਿਰਦੁ[੪] ਤੇਰਾ॥ ਧੰਨਿ ਤੇਵੈ[੫] ਮੁਨਿ ਜਨ[੬] ਜਿਨ ਧਿਆਇਓ ਹਰਿਪ੍ਰਭੁ
ਮੇਰਾ ॥ ੧ ॥ [੭]ਮੇਰੈ ਮਾਥੈ ਲਾਗੀ ਲੇ ਧੂਰਿ ਗੋਬਿੰਦ ਚਰਨਨ ਕੀ ॥ ਸੁਰਿ ਨਰ
ਮੁਨਿ ਜਨ ਤਿਨਹੂ ਤੇ ਦੂਰਿ ॥ ੧ ॥ ਰਹਾਉ ॥ [੮]ਦੀਨ ਕਾ ਦਇਆਲੁ ਮਾਧੌ
ਗਰਬ ਪਰਹਾਰੀ॥ ਚਰਨ ਸਰਨ ਨਾਮਾ ਬਲਿ ਤਿਹਾਰੀ ॥ ੨ ॥ ੫ ॥

ਧਨਾਸਰੀ ਭਗਤ ਰਵਿਦਾਸ* ਜੀ ਕੀ

ੴ ਸਤਿਗੁਰ ਪ੍ਰਸਾਦਿ ॥ [੯]ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ ਅਬ
ਪਤੀਆਰੁ ਕਿਆ ਕੀਜੈ॥ ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨੁ ਦੀਜੈ ॥
੧ ॥ ਹਉ[੧੦] ਬਲਿ ਬਲਿ ਜਾਉ ਰਮਈਆ ਕਾਰਨੇ[੧੧] ॥ [੧੨]ਕਾਰਨ ਕਵਨ ਅਬੋਲ॥
ਰਹਾਉ ॥ ਬਹੁਤ ਜਨਮ [੧੩]ਬਿਛੁਰੇ ਥੇ ਮਾਧਉ ਇਹੁ ਜਨਮੁ [੧੪]ਤੁਮ੍ਹਾਰੇ ਲੇਖੇ ॥
ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ ॥ ੨ ॥ ੧ ॥
[੧੫]ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ॥
[੧੬]ਮਨੁ ਸੁ ਮਧੁਕਰੁ ਕਰਉ ਚਰਨ ਹਿਰਦੇ ਧਰਉ ਰਸਨ[੧੭] ਅੰਮ੍ਰਿਤ ਰਾਮਨਾਮ
ਭਾਖਉ[੧੮] ॥ ੧ ॥ ਮੇਰੀ ਪ੍ਰੀਤਿ ਗੋਬਿੰਦ ਸਿਉ [੧੯]ਜਿਨਿ ਘਟੈ ॥ [੨੦]ਮੈ ਤਉ ਮੋਲਿ
ਮਹਗੀ ਲਈ ਜੀਅ ਸਟੈ॥ ੧ ॥ ਰਹਾਉ॥ ਸਾਧ ਸੰਗਤਿ ਬਿਨਾ ਭਾਉ[੨੧] ਨਹੀ
ਊਪਜੈ ਭਾਵ ਬਿਨੁ ਭਗਤਿ ਨਹੀ ਹੋਇ ਤੇਰੀ ॥ ਕਹੈ ਰਵਿਦਾਸੁ ਇਕ ਬੇਨਤੀ ਹਰਿ
ਸਿਉ ਪੈਜ[੨੨] ਰਾਖਹੁ ਰਾਜਾ ਰਾਮ ਮੇਰੀ ॥ ੨॥ ੨ ॥ [੨੩]ਨਾਮੁ ਤੇਰੋ ਆਰਤੀ ਮਜਨੁ
ਮੁਰਾਰੇ ॥ ਹਰਿ ਕੇ ਨਾਮ ਬਿਨ ਝੂਠੇ [੨੪]ਸਗਲ ਪਾਸਾਰੇ ॥ ੧ ॥ ਰਹਾਉ ॥ ਨਾਮੁ
ਤੇਰੋ ਆਸਨੋ[੨੫] ਨਾਮੁ ਤੇਰੋ ਉਰਸਾ[੨੬] ਨਾਮੁ ਤੇਰਾ ਕੇਸਰੋ [੨੭]ਲੇ ਛਿਟਕਾਰੇ॥ ਨਾਮੁ
ਤੇਰਾ ਅੰਭੁਲਾ[੨੮] ਨਾਮੁ ਤੇਰੋ ਚੰਦਨੋ [੨੯]ਘਸਿ ਜਪੇ ਨਾਮੁ [੩੦]ਲੇ ਤੁਝਹਿ ਕਉ ਚਾਰੇ ॥
੧ ॥ ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ[੩੧] ਨਾਮੁ ਤੇਰੋ ਤੇਲੁ [੩੨]ਲੇ ਮਾਹਿ ਪਸਾਰੇ ॥
[੩੩]ਨਾਮ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ ॥ ੨ ॥ ਨਾਮੁ
ਤੇਰੋ ਤਾਗਾ[੩੪] ਨਾਮੁ ਫੂਲ ਮਾਲਾ [੩੫]ਭਾਰ ਅਠਾਰਹ ਸਗਲ ਜੂਠਾਰੇ ॥ ਤੇਰੋ ਕੀਆ
ਤੁਝਹਿ ਕਿਆ ਅਰਪਉ[੩੬] ਨਾਮੁ ਤੇਰਾ [੩੭]ਤੁਹੀ ਚਵਰ ਢੋਲਾਰੇ ॥ ੩ ॥ [੩੮]ਦਸ ਅਠਾ
ਅਠਸਠੇ ਚਾਰੇ ਖਾਣੀ ਇਹੈ ਵਰਤਣਿ ਹੈ ਸਗਲ ਸੰਸਾਰੇ ॥ ਕਹੈ ਰਵਿਦਾਸੁ
ਨਾਮੁ ਤੇਰੋ ਆਰਤੀ ਸਤਿਨਾਮੁ ਹੈ ਹਰਿ [੩੯]ਭੋਗ ਤੁਹਾਰੇ ॥ ੪ ॥ ੩ ॥

੧ [ਸੰ. ਆਲਜ=ਘਰ, ਸੰਸਾਰ] ਮਾਇਆ। ਮੈਨੂੰ ਮਾਇਆ ਦੇ ਜਾਲ ਤੋਂ, ਜੋ ਮੌਤ ਦਾ ਕਾਰਣ ਹੈ, ਬਚਾਓ।

੨ ਡਿਗਿਆਂ ਹੋਇਆਂ (ਪਾਪੀਆਂ) ਨੂੰ ਪਵਿਤਰ ਕਰਨ ਵਾਲਾ।

੩ ਹੇ ਮਾਇਆ (ਲਛਮੀ) ਦੇ ਪਤੀ ਵਿਸ਼ਨੂੰ, ਭਾਵ ਹਰੀ!

੪ ਸੁਥਰਾ, ਖਾਸਾ।

੫ ਓਹ।

੬ ਮੁਨੀ ਲੋਕ, ਇੰਦ੍ਰੀਆਂ ਨੂੰ ਵਸ ਕਰਨ ਵਾਲੇ।

੭ ਮੇਰੇ ਮੱਥੇ ਉਤੇ ਪ੍ਰਿਥਵੀ ਦੇ ਮਾਲਕ ਹਰੀ ਦੇ ਚਰਨਾਂ ਦੀ ਧੂੜ ਪਈ ਹੈ ਜੋ ਕਿ ਉਤਮ ਪੁਰਸ਼ਾਂ ਅਤੇ ਰਿਸ਼ੀਆਂ ਨੂੰ ਨਹੀਂ ਮਿਲਦੀ।

੮ ਹੇ ਹਰੀ! ਤੂੰ ਜੋ ਨਿਮਾਣਿਆਂ ਤੇ ਦਇਆ ਕਰਨ ਵਾਲਾ, ਹੰਕਾਰ (ਭਰਿਆਂ ਦੇ) ਨਾਸ ਕਰਨ ਵਾਲਾ ਹੈਂ, ਨਾਮਾ ਤੇਰੇ ਚਰਨਾਂ ਦੀ ਸ਼ਰਨ ਹੈ; ਤੈਥੋਂ ਕੁਰਬਾਨ ਹੈ! ('ਦਇਆਲੁ' ਦੇ ਅੰਤ ਮੁਕਤਾ ਨਾ ਹੋਣ ਕਰਕੇ ਅਰਥ 'ਹੇ ਦਇਆਲੂ' ਨਹੀਂ ਹੋ ਸਕਦਾ। ਦੇਖੋ ਨੇਮ ੩।)

੯ ਸਾਡੇ ਬਰਾਬਰ ਕੋਈ ਨਿਮਾਣਾ ਨਹੀਂ ਅਤੇ ਹੇ ਹਰੀ! ਤੇਰੇ ਬਰਾਬਰ ਕੋਈ ਦਇਆਲੁ ਨਹੀਂ, ਹੁਣ ਇਸ ਗਲ ਦਾ ਕੀ ਪਰਤਾਵਾ (ਅਜ਼ਮਾਇਸ਼) ਕਰਨ ਦੀ ਲੋੜ ਹੈ? ਆਪਣੇ ਦਾਸ ਨੂੰ ਇਹੀ ਪੂਰਨਤਾ ਦਿਓ ਕਿ ਤੇਰੇ ਬਚਨਾਂ ਉਤੇ ਮੇਰੇ ਮਨ ਨੂੰ ਨਿਸਚਾ ਹੋ ਜਾਵੇ।

੧੦ ਵਾਰ ਵਾਰ ਕੁਰਬਾਨ।

੧੧ ਵਾਸਤੇ, ਉਤੋਂ।

੧੨ ਕਿਸ ਸਬੱਬ ਕਰਕੇ ਤੂੰ (ਮੇਰੇ ਨਾਲ) ਬੋਲਦਾ ਨਹੀਂ (ਚੁਪ ਹੈਂ)?

੧੩ ਤੈਥੋਂ ਵਿਛੜੇ ਰਹੇ ਹਾਂ।

੧੪ ਤੇਰੇ ਅਰਥ ਲਾਣ ਵਾਸਤੇ ਹੈ, ਤੇਰਾ ਭਜਨ ਕਰਨ ਵਾਸਤੇ ਹੈ।

੧੫ ਦਿਲ ਇਸ ਲਈ ਹੈ ਕਿ ਤੈਨੂੰ ਯਾਦ ਕਰਾਂ; ਅਖਾਂ ਤੈਨੂੰ ਦੇਖਣ ਲਈ ਹਨ; ਕੰਨ ਇਸ ਲਈ ਹਨ ਕਿ ਤੇਰੀ ਬਾਣੀ ਤੇ ਉੱਤਮ ਜਸ ਭਰੀ ਰੱਖਾਂ।

੧੬ ਆਪਣੇ ਮਨ ਨੂੰ ਭੌਰਾ ਬਣਾਵਾਂ (ਹਰੀ-ਚਰਨ ਰੂਪ ਕੰਵਲਾਂ ਦਾ)।

੧੭ ਜ਼ਬਾਨ ਨਾਲ।

੧੮ ਉਚਰਾਂ, ਬੋਲਾਂ।

੧੯ [ਅ. ਜ਼ਿਨ=ਹਰਗਿਜ਼ ਨਾ] ਕਦੇ ਨਾ ਘਟੇ।

੨੦ ਮੈਂ ਤਾਂ ਹਰੀ ਦੀ ਪ੍ਰੀਤ ਬੜੇ ਮਹਿੰਗੇ ਮੁਲ, ਮਨ ਦੇ ਬਦਲੇ, ਭਾਵ ਮਨ ਦੇ ਕੇ ਲਈ ਹੈ।

੨੧ ਪ੍ਰੇਮ।

੨੨ ਇੱਚਤ।

੨੩ ਹੇ [ਮੁਰ ਰਾਖਸ਼ ਦੇ ਮਾਰਨ ਵਾਲੇ] ਹਰੀ! ਤੇਰੇ ਨਾਮ ਦਾ ਸਿਮਰਨ ਮੇਰੇ ਲਈ ਆਰਤੀ ਹੈ ਅਤੇ ਤੀਰਥ ਇਸ਼ਨਾਨ ਹੈ।

੨੪ ਸਾਰੇ ਸੰਸਾਰਕ ਖਿਲਾਰੇ।

੨੫ ਪੂਜਾ ਵਾਲਾ ਆਸਣ ਜਿਸ ਉਤੇ ਬੈਠ ਕੇ ਪੂਜਾ ਕਰਦੇ ਹਨ।

੨੬ ਕੇਸਰ ਰਗੜਨ ਵਾਲਾ ਪਥਰ।

੨੭ (ਕੇਸਰ) ਜੋ ਮੈਂ ਲੈ ਕੇ ਛਿੜਕਦਾ ਹਾਂ।

੨੮ [ਸੰ. ਅੰਬੁ] ਪਾਣੀ।

੨੯ ਤੇਰੇ ਨਾਮ ਦਾ ਜਪਣਾ, ਏਹੀ ਚੰਦਨ ਦਾ ਘਸਾਣਾ ਹੈ।

੩੦ (ਇਹ ਚੰਦਨ ਘਸ ਕੇ) ਲੈ ਕੇ ਤੈਨੂੰ ਹੀ ਚੜ੍ਹਾਉਂਦਾ ਹਾਂ।

੩੧ ਬੱਤੀ, ਵੱਟੀ।

੩੨ ਜੋ ਲੈ ਕੇ ਉਸ ਦੀਵੇ ਵਿਚ ਪਾਇਆ ਹੈ।

੩੩ (ਉਸ ਦੀਵੇ ਨੂੰ ਜਗਾਉਣ ਲਈ) ਤੇਰੇ ਨਾਮ ਦੀ ਲਾਟ ਲਾ ਕੇ ਬਾਲਿਆ ਤਾਂ ਸਾਰੇ ਸੰਸਾਰ ਵਿਚ ਚਾਨਣਾ ਹੋ ਗਿਆ।

੩੪ ਧਾਗਾ।

੩੫ ਸਾਰੀ ਬਨਸਪਤੀ ਦੀਆਂ ਕਿਸਮਾਂ ਦਾ ਇਕ ਇਕ ਪੱਤਾ ਲਈਏ ਤਾਂ ਅਠਾਰਾਂ ਭਾਰ ਯਾ ਲੱਦ ਬਣਦੇ ਹਨ। (ਇਕ ਭਾਰ ਪੰਜ ਮਣ ਕੱਚੇ ਦਾ।) ਇਹ ਪੁਰਾਣਾ ਖਿਆਲ ਚਲਾ ਆਉਂਦਾ ਹੈ। ਏਥੇ ਭਾਵ ਹੈ ਕਿ ਸਾਰੀ ਬਨਸਪਤੀ ਜੂਠੀ ਹੈ। ਹਰੀ ਦੀ ਭੇਟਾ ਕਰਨ ਦੇ ਯੋਗ ਨਹੀਂ ਹੈ।

੩੬ ਭੇਟਾਂ ਕਰਾਂ।

੩੭ (ਤੇਰਾ ਨਾਮ ਹੀ) ਤੇਰੇ ਉਤੇ ਮੈਂ ਚੌਰੀ ਕਰਦਾ ਹਾਂ।

੩੮ ਸਾਰਾ ਸੰਸਾਰ ਅਠਾਰਾਂ (ਪੁਰਾਣਾਂ), ਅਠਾਹਠ (ਤੀਰਥਾਂ) ਅਤੇ ਚਾਰੇ ਖਾਣੀਆਂ ਵਿਚ ਲਗਾ ਹੋਇਆ ਹੈ।

੩੯ ਤੇਰਾ ਖਾਣਾ, ਪਰਸ਼ਾਦ ਹੈ।

---

* ਦੇਖੋ ਪੰ. ੪੭੫, ਫੁਟ ਨੋਟ §। ਇਨ੍ਹਾਂ ਤਿੰਨਾਂ ਸ਼ਬਦਾਂ ਦਾ ਸਮੁੱਚਾ ਭਾਵ: ਪਹਿਲੇ ਵਿਚ ਹਰੀ ਦੇ ਦਰਸ਼ਨਾਂ ਦੀ ਤਾਂਘ ਦਸੀ ਹੈ। ਦੂਜੇ ਵਿਚ ਆਪਣੇ ਤਨ ਦੇ ਸਾਰੇ ਅੰਗਾਂ ਅਤੇ ਮਨ ਨੂੰ ਇਕੋ ਹਰੀ ਦੇ ਪਿਆਰ ਵਿਚ ਲਾਈ ਰਖਣ ਦੀ ਉਮੰਗ ਦਸੀ ਹੈ। ਤੀਜੇ ਵਿਚ ਨਾਮ ਦੇ ਸਿਮਰਨ ਨੂੰ ਹੋਰ ਸਾਰੇ ਸਾਧਨਾਂ (ਆਰਤੀ, ਪੁਰਾਣਾਂ ਦੇ ਪਾਠ, ਤੀਰਥ ਇਸ਼ਨਾਨ ਆਦਿ) ਤੋਂ ਉੱਤਮ ਦਸਿਆ ਹੈ। ਖਾਸ ਕਰਕੇ ਦੀਵੇ ਮਚਾ ਕੇ ਆਰਤੀ ਕਰਨ ਦੀ ਸਖਤ ਨਖੇਧੀ ਕੀਤੀ ਹੈ। ਦੇਖੋ ਪੰ. ੫੨੫ ਉਤੇ ਰਵਿਦਾਸ ਜੀ ਦਾ ਸ਼ਬਦ।

ਧਨਾਸਰੀ ਬਾਣੀ ਭਗਤਾਂ ਕੀ ਤ੍ਰਿਲੋਚਨ*

ੴ ਸਤਿਗੁਰ ਪ੍ਰਸਾਦਿ ॥ ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ ॥ [1]ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ ॥ ੧ ॥ ਰਹਾਉ ॥ [2]ਸੰਕਰਾ ਮਸਤਕਿ ਬਸਤਾ ਸੁਰਸਰੀ ਇਸਨਾਨ ਰੇ ॥ ਕੁਲ ਜਨ ਮਧੇ ਮਿਲ੍ਯਿੋ ਸਾਰਗ ਪਾਨ ਰੇ ॥ ਕਰਮ ਕਰਿ ਕਲੰਕੁ ਮਫੀਟਸਿ ਰੀ ॥ ੧ ॥ [3]ਬਿਸ੍ਵ ਕਾ ਦੀਪਕੁ ਸ੍ਵਾਮੀ ਤਾਚੇ ਰੇ ਸੁਆਰਥੀ ਪੰਖੀ ਰਾਇ ਗਰੁੜ ਤਾਚੇ ਬਾਧਵਾ ॥ ਕਰਮ ਕਰਿ ਅਰੁਣ ਪਿੰਗੁਲਾ ਰੀ ॥ ੨ ॥ [4]ਅਨਿਕ ਪਾਤਿਕ ਹਰਤਾ ਤ੍ਰਿਭਵਣ ਨਾਥੁ ਰੀ ਤੀਰਥਿ ਤੀਰਥਿ ਭ੍ਰਮਤਾ ਲਹੈ ਨ ਪਾਰੁ ਰੀ ॥ ਕਰਮ ਕਰਿ ਕਪਾਲੁ ਮਫੀਟਸਿ ਰੀ ॥ ੩ ॥ [5]ਅੰਮ੍ਰਿਤ ਸਸੀਅ ਧੇਨ ਲਛਿਮੀ ਕਲਪ ਤਰ ਸਿਖਰਿ ਸੁਨਾਗਰ ਨਦੀਚੇ ਨਾਥੰ ॥ ਕਰਮ ਕਰਿ ਖਾਰੁ ਮਫੀਟਸਿ ਰੀ ॥ ੪ ॥ [6]ਦਾਧੀਲੇ ਲੰਕਾ ਗੜੁ ਉਪਾੜੀਲੇ ਰਾਵਣ ਬਣੁ ਸਲਿ ਬਿਸਲਿ ਆਣਿ ਤੋਖੀਲੇ ਹਰੀ ॥ ਕਰਮ ਕਰਿ ਕਛਉਟੀ ਮਫੀਟਸਿ ਰੀ ॥ ੫ ॥ [7]ਪੂਰਬਲੋ ਕ੍ਰਿਤ ਕਰਮੁ ਨ ਮਿਟੈ ਰੀ ਘਰ ਗੇਹਣਿ ਤਾਚੇ ਮੋਹਿ ਜਾਪੀਅਲੇ ਰਾਮਚੇ ਨਾਮੰ ॥ ਬਦਤਿ ਤਿਲੋਚਨ ਰਾਮ ਜੀ ॥ ੬ ॥ ੧ ॥ ਸ੍ਰੀ ਸੈਣੁ† ॥ [8]ਧੂਪ ਦੀਪ ਘ੍ਰਿਤ ਸਾਜਿ ਆਰਤੀ ॥ ਵਾਰਨੇ ਜਾਉ ਕਮਲਾਪਤੀ ॥ ੧ ॥ [9]ਮੰਗਲਾ ਹਰਿ ਮੰਗਲਾ ॥ ਨਿਤ ਮੰਗਲੁ ਰਾਜਾ ਰਾਮ ਰਾਇ ਕੋ ॥ ੧ ॥ ਰਹਾਉ ॥ [10]ਊਤਮੁ ਦੀਅਰਾ ਨਿਰਮਲ ਬਾਤੀ ॥ ਤੁਹੀ ਨਿਰੰਜਨੁ ਕਮਲਾ ਪਾਤੀ ॥ ੨ ॥ [11]ਰਾਮਾ ਭਗਤਿ ਰਾਮਾਨੰਦੁ ਜਾਨੈ ॥ ਪੂਰਨ ਪਰਮਾਨੰਦੁ ਬਖਾਨੈ ॥ ੩ ॥ [12]ਮਦਨ ਮੂਰਤਿ ਭੈ ਤਾਰਿ ਗੋਬਿੰਦੇ ॥ ਸੈਣੁ ਭਣੈ ਭਜੁ ਪਰਮਾਨੰਦੇ ॥ ੪ ॥ ੧ ॥ ਪੀਪਾ‡ ॥ [13]ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ ॥ [14]ਕਾਇਅਉ ਧੂਪ ਦੀਪ ਨਈਬੇਦਾ ਕਾਇਅਉ ਪੂਜਉ ਪਾਤੀ ॥ ੧ ॥ [15]ਕਾਇਆ ਬਹੁ ਖੰਡ ਖੋਜਤੇ ਨਵਨਿਧਿ ਪਾਈ ॥ [16]ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ ॥ ੧ ॥ ਰਹਾਉ ॥ [17]ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥ ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ ॥ ੨ ॥ ੧ ॥ ਧੰਨਾ§ ॥ [18]ਗੋਪਾਲ ਤੇਰਾ ਆਰਤਾ ॥ ਜੋ ਜਨ ਤੁਮਰੀ ਭਗਤਿ ਕਰੰਤੇ[19] ਤਿਨ ਕੇ ਕਾਜ ਸਵਾਰਤਾ ॥ ੧ ॥ ਰਹਾਉ ॥ ਦਾਲਿ ਸੀਧਾ[20] ਮਾਗਉ ਘੀਉ ॥ ਹਮਰਾ ਖੁਸੀ ਕਰੈ ਨਿਤ ਜੀਉ ॥ [21]ਪਨ੍ਹੀਆ ਛਾਦਨੁ ਨੀਕਾ ॥ ਅਨਾਜੁ ਮਗਉ ਸਤ ਸੀ ਕਾ ॥ ੧ ॥ ਗਊ ਭੈਸ ਮਗਉ ਲਾਵੇਰੀ[22] ॥ ਇਕ [23]ਤਾਜਨਿ ਤੁਰੀ ਚੰਗੇਰੀ ॥ [24]ਘਰ ਕੀ ਗੀਹਨਿ ਚੰਗੀ ॥ ਜਨੁ ਧੰਨਾ ਲੇਵੈ ਮੰਗੀ ॥ ੨ ॥ ੧ ॥

੧ (ਹਰੀ ਨੂੰ ਕਿਉਂ ਦੋਸ਼ ਦੇਂਦੀ ਹੈਂ ? ਮੰਦਾ ਚੰਗਾ ਦੁਖ ਸੁਖ ਤੇਰੇ ਆਪਣੇ ਕਰਮਾਂ ਦਾ ਫਲ ਹੈ ।
੨ ਸੰਕਰ=ਸ਼ਿਵਜੀ । ਸੁਰਸਰੀ=ਗੰਗਾ । ਸਾਰੰਗ ਪਾਨ=ਜਿਸ ਦੇ ਹਥ ਵਿਚ ਧਨੁਸ਼ ਹੈ, ਵਿਸ਼ਨੂੰ । ਭਾਵੇਂ (ਚੰਨ) ਸ਼ਿਵਜੀ ਦੇ ਮੱਥੇ ਉਤੇ ਵਸਦਾ ਹੈ ਅਤੇ (ਰੋਜ਼) ਗੰਗਾ ਵਿਚ ਇਸ਼ਨਾਨ ਕਰਦਾ ਹੈ, (ਕਿਉਂਕਿ ਗੰਗਾ ਭੀ ਸ਼ਿਵਜੀ ਦੀ ਜਟਾ ਵਿਚ ਹੈ), ਭਾਵੇਂ ਉਸ ਦੇ ਖਾਨਦਾਨ ਵਿਚ ਵਿਸ਼ਨੂੰ (ਦਾ ਅਵਤਾਰ ਕ੍ਰਿਸ਼ਨ ਜੀ) ਆ ਮਿਲਿਆ (ਚੰਦਰ-ਵੰਸ਼ੀ ਹੋਇਆ), ਪਰ ਕਰਮਾਂ ਕਰਕੇ ਲੱਗਾ ਕਲੰਕ, ਦਾਗ਼ ਉਸ ਦੇ ਚਿਹਰੇ ਤੋਂ ਉਤਰਦਾ ਨਹੀਂ ! ਮਫੀਟਸਿ= ਨਹੀਂ ਮਿਟਦਾ । (ਇਥੇ ਉਸ ਕਲੰਕ ਵਲ ਇਸ਼ਾਰਾ ਹੈ ਜੋ ਚੰਨ ਨੇ ਗੋਤਮ ਰਿਖੀ ਦੀ ਇਸਤ੍ਰੀ ਦੇ ਸਤ ਭੰਗ ਕਰਨ ਵਿਚ ਇੰਦਰ ਨੂੰ ਸਹਾਇਤਾ ਦੇਣ ਤੋਂ ਲਿਆ ਸੀ ।)
੩ ਤਾਚੋ=ਉਸ ਦਾ। ਸੁਆਰਥੀ=ਸਾਰਥੀ=ਰਥਵਾਨ। ਬਾਧਵ=ਭਰਾ । ਭਾਵੇਂ ਰਥਵਾਨ ਅਰੁਣ ਦਾ ਮਾਲਕ, ਸੂਰਜ ਸੰਸਾਰ ਦਾ ਦੀਵਾ ਹੈ ਅਤੇ ਭਰਾ ਗਰੁੜ ਪੰਛੀਆਂ ਦਾ ਰਾਜਾ ਹੈ, ਪਰ ਕਰਮਾਂ ਕਰਕੇ ਅਰੁਣ ਲਲ੍ਹਾ ਹੋਇਆ । (ਅਰੁਣ ਨੇ ਬੀਂਡੇ ਦੇ ਪੈਰ ਭੰਨ ਕੇ ਸੀਖ ਉਤੇ ਭਵਾਇਆ ਸੀ ।)
੪ ਪਾਤਿਕ=ਪਾਪ । ਕਪਾਲ=ਖੋਪਰੀ । ਅਨੇਕਾਂ ਪਾਪਾਂ ਦੇ ਨਾਸ ਕਰਨ ਵਾਲਾ, ਤਿੰਨਾਂ ਲੋਕਾਂ ਦਾ ਮਾਲਕ, ਸ਼ਿਵਜੀ, ਵਖਰੇ ਵਖਰੇ ਤੀਰਥਾਂ ਉਤੇ ਭਉਂਦਾ ਫਿਰਿਆ, ਪਰ ਅੰਤ ਨਾ ਪਾਇਆ ; ਬ੍ਰਹਮਾ ਦਾ ਸਿਰ ਵਢਣ ਦਾ ਪਾਪ ਉਸ ਉਤੋਂ ਨਾ ਲੱਥਾ । (ਸ਼ਿਵਜੀ ਨੇ ਬ੍ਰਹਮਾ ਦਾ ਸਿਰ ਵਢਿਆ ਸੀ, ਜਿਸ ਕਰਕੇ ਉਹ ਸਿਰ ਉਸ ਦੇ ਹਥ ਨਾਲ ਚਿੰਬੜ ਗਿਆ, ਅਤੇ ਤੀਰਥਾਂ ਉਤੇ ਭੌਂਦਾ ੨ ਜਦ ਤਕ ਕਪਾਲ-ਮੋਚਨ ਨਾ ਪੁਜਾ, ਤਦ ਤਕ ਹਥੋਂ ਨਾ ਲਥਾ ।)
੫ ਭਾਵੇਂ ਅੰਮ੍ਰਿਤ, ਚੰਨ, ਕਾਮਧੇਨ ਗਊ, ਲਛਮੀ, ਕਲਪ ਬਿਰਛ, ਸਿਖਰ ਘੋੜਾ ਅਤੇ ਚਤੁਰ (ਧਨੰਤਰ ਵੈਦ) ਇਹ ਸਭ ਨਦੀਆਂ ਦੇ ਮਾਲਕ ਸਮੁੰਦਰ ਵਿਚੋਂ (ਨਿਕਲੇ ਹਨ), ਪਰ ਕਰਮਾਂ ਕਰਕੇ ਉਸ ਦਾ ਖਾਰਾਪਨ ਜਾਂਦਾ ਨਹੀਂ । ਸਮੁੰਦਰ ਨੇ ਅਗਸਤ ਮੁਨੀ ਦੇ ਬ੍ਰਹਮ-ਭੋਜ ਉਤੇ ਨਾ ਜਾਣ ਕਰ ਕੇ ਉਸ ਮੁਨੀ ਨੂੰ ਗੁਸੇ ਕੀਤਾ ਸੀ, ਜਿਸ ਤੇ ਅਗਸਤ ਨੇ ਸਾਰਾ ਸਮੁੰਦਰ ਪੀ ਲਿਆ, ਫਿਰ ਪੇਸ਼ਾਬ ਦੇ ਰਾਹੀਂ ਬਾਹਰ ਕਢਿਆ ।
੬ ਭਾਵੇਂ (ਹਨੁਮਾਨ ਨੇ) ਲੰਕਾ ਦਾ ਕਿਲ੍ਹਾ ਸਾੜ ਦਿਤਾ, ਰਾਵਣ ਦਾ ਬਾਗ਼ ਉਜਾੜ ਦਿਤਾ ਅਤੇ ਸੰਜੀਵਨੀ ਬੂਟੀ ਲਿਆਕੇ ਹਰੀ(ਰਾਮ ਚੰਦਰਜੀ) ਨੂੰ ਪਰਸੰਨ ਕੀਤਾ, ਪਰ ਕਰਮਾਂ ਕਰਕੇ ਲੰਗੋਟੀ ਵਾਲਾ ਸਰਾਪਉਸ ਦੇਮਗਰੋਂ ਨਾਲੱਥਾ। ਬਿਸਲਿ= ਸਲ ਜਾਂ ਜ਼ਖਮ ਰਹਿਤ ਕਰਨ ਵਾਲੀ ਬੂਟੀ ।
੭ ਪਿਛਲੇ ਕਰਮਾਂ ਦਾ ਫਲ ਨਹੀਂ ਮਿਟਦਾ, ਹੇ ਮੇਰੇ ਘਰ ਵਾਲੀ ਇਸਤ੍ਰੀਏ ! ਇਸ ਕਰਕੇ ਮੈਂ ਰਾਮ ਦਾ ਨਾਮ ਜਪਦਾ ਹਾਂ ; ਹੇ ਰਾਮ ਜੀ ! ਤ੍ਰਿਲੋਚਨ ਏਹੀ ਬੇਨਤੀ ਕਰਦਾ ਹੈ ।
੮ ਮੈਂ (ਲਛਮੀ ਦੇ ਪਤੀ) ਹਰੀ ਤੋਂ ਕੁਰਬਾਨ ਜਾਂਦਾ ਹਾਂ ; ਇਹੋ ਮੇਰੇ ਲਈ ਧੂਪ, ਦੀਵੇ ਅਤੇ ਘਿਉ ਦੀ ਬਣਾ ਕੇ ਕੀਤੀ ਆਰਤੀ ਹੈ ।
੯ ਹਰੀ ਵਾਲਾ ਖ਼ੁਸ਼ੀ ਦਾ ਗੀਤ ਨਿਤ ਗਾਓ ।
੧੦ ਹੇ ਹਰੀ ! ਉਤਮ ਦੀਵਾ ਅਤੇ ਪਵਿੱਤਰ ਵੱਟੀ ਤੂੰ ਹੀ ਮਾਇਆ ਤੋਂ ਰਹਿਤ ਭਗਵਾਨ ਹੈਂ ।
੧੧ ਰਾਮ ਦੀ ਭਗਤੀ ਮੇਰਾ ਗੁਰੂ ਰਾਮਾਨੰਦ ਜਾਣਦਾ ਹੈ । ਉਹ ਹਰੀ ਨੂੰ ਪੂਰਨ ਅਤੇ ਮਹਾਨ ਆਨੰਦ ਰੂਪ ਬਿਆਨ ਕਰਦਾ ਹੈ ।
੧੨ ਮਨਮੋਹਨ ਰੂਪ ਵਾਲੇ, ਸੰਸਾਰ ਸਮੁੰਦਰ ਤੋਂ ਤਾਰਨ ਵਾਲੇ ਪ੍ਰਿਥਵੀ ਦੇ ਮਾਲਕ ਹਰੀ ! ਸੈਣਾ ਕਹਿੰਦਾ ਹੈ ਕਿ ਪਰਮ ਆਨੰਦ ਰੂਪ ਹਰੀ ਨੂੰ ਭਜੋ।
੧੩ ਕਾਯਉ ਯਾ ਕਾਇਅਉ=ਕਾਇਆਂ ਹੀ । ਸ਼ਰੀਰ ਹੀ ਦੇਵਤਾ, ਹਰੀ ਦਾ ਰੂਪ ਹੈ ; ਸ਼ਰੀਰ ਹੀ ਉਸ ਦਾ ਮੰਦਰ ਹੈ ; ਸ਼ਰੀਰ ਹੀ ਜੰਗਮ ਅਤੇ ਯਾਤਰੂ ਹੈ । ਜੰਗਮ=ਸਾਧੂਆਂ ਦੀ ਇਕ ਸ਼੍ਰੇਣੀ।
੧੪ ਸ਼ਰੀਰ ਹੀ ਧੂਪ,ਦੀਵੇ ਅਤੇ ਪਰਸ਼ਾਦ ਹੈ, ਸ਼ਰੀਰ ਹੀ ਫੁੱਲਾਂ ਪਤਰਾਂ ਨਾਲ ਪੂਜਾ ਕਰਨਾ ਹੈ ।
੧੫ ਸਭ ਦੇਸਾਂ ਨੂੰ ਢੂੰਢਦੇ ਸ਼ਰੀਰ ਵਿਚ ਹੀ ਨੌਂ ਖ਼ਜ਼ਾਨੇ ਪਾਏ । ਦੇਖੋ ਪੰ. ੩੫੩, ਫੁਟ ਨੋਟ * ।
੧੬ ਦੁਹਾਈ ਜੇ ਰਾਮ ਦੀ ! ਨਾ ਕੋਈ ਆਉਂਦਾ ਹੈ, ਨਾ ਕੋਈ ਜਾਂਦਾ ਹੈ ।
੧੭ ਜੋ ਕੁਝ ਸ੍ਰਿਸ਼ਟੀ ਵਿਚ ਹੈ, ਉਹ ਸਭ ਕੁਝ ਸ਼ਰੀਰ ਵਿਚ ਹੈ ; ਜੋ ਖੋਜਦਾ ਹੈ, ਉਹ ਪਾ ਲੈਂਦਾ ਹੈ । ਪੀਪਾ ਬੇਨਤੀ ਕਰਦਾ ਹੈ ਕਿ ਹਰੀ ਸਭ ਦਾ ਅਸਲ ਮੂਲ ਹੈ, ਅਤੇ ਆਪ ਹੀ ਗੁਰੂ ਬਣ ਕੇ ਆਪਣਾ ਆਪ ਸਾਨੂੰ ਸੁਝਾਉਂਦਾ ਹੈ ।
੧੮ ਹੇ ਪ੍ਰਿਥਵੀ ਦੇ ਮਾਲਕ ! ਮੈਂ ਤੇਰੀ (ਆਰਤੀ) ਪੂਜਾ ਕਰਦਾ ਹਾਂ । ੧੯ ਕਰਦੇ ਹਨ ।
੨੦ ਆਟਾ ਆਦਿ ਰਸੋਈ ਦਾ ਸਮਿਆਨ ।
੨੧ ਜੁਤੀ ਅਤੇ ਕਪੜੇ ਚੰਗੇ ਹੋਣ ; ਅਨਾਜ ਸਤਾਂ ਸੀਆਂ ਦੇ ਕੇ ਪੈਦਾ ਕੀਤਾ ਮੰਗਦਾ ਹਾਂ ।
੨੨ ਦੁਧ ਦੇਣ ਵਾਲੀ । ੨੩ ਚੰਗੀ ਅਰਬੀ ਘੋੜੀ।
੨੪ ਘਰ ਦੀ ਇਸਤ੍ਰੀ ਚੰਗੀ ਹੋਵੇ ।

---

* ਤ੍ਰਿਲੋਚਨ ਜੀ ਆਪਣੀ ਇਸਤ੍ਰੀ ਨੂੰ ਸਮਝਾਉਂਦੇ ਹਨ ਕਿ ਹਰੀ ਕੁਝ ਮਾੜਾ ਨਹੀਂ ਕਰਦਾ, ਅਸੀਂ ਆਪ ਮਾੜੇ ਹੁੰਦੇ ਹਾਂ । † ਅਸਲ ਆਰਤੀ ਧੂਪ ਦੀਪ ਨਾਲ ਨਹੀਂ ਹੁੰਦੀ, ਦਿਲ ਦੇ ਪਿਆਰ ਨਾਲ ਹੁੰਦੀ ਹੈ । ‡ ਇਹ ਗਗਰੋਨ ਗੜ੍ਹ ਦਾ ਰਾਜਾ ਸੀ, ਜੋ ਰਾਮਾਨੰਦ ਜੀ ਦੇ ਰਾਹੀਂ ਭਗਤੀ ਵਿਚ ਲਗਾ। ਸਮੁੱਚਾ ਭਾਵ : ਬਾਹਰ ਦੀਆਂ ਚੀਜ਼ਾਂ ਨਾਲ ਪੂਜਾ ਕਰਨ ਦੀ ਥਾਂ ਆਪਣੇ ਅੰਦਰ ਹੀ ਪੂਜਾ ਕਰੋ। § ਹਰੀ ਦੇ ਨੇੜੇ ਹੋਕੇ ਪਿਆਰ ਨਾਲ ਜੋ ਮੰਗਣਾ ਹੈ ਮੰਗੋ।

ਜੈਤਸਰੀ ਮਹਲਾ ੪ ਘਰੁ ੧ ਚਉਪਦੇ

## ੴ ਸਤਿਗੁਰ ਪ੍ਰਸਾਦਿ ॥

*॥ ਮੇਰੈ ਹੀਅਰੈ[੧] ਰਤਨੁ ਨਾਮੁ ਹਰਿ ਬਸਿਆ [੨]ਗੁਰਿ ਹਾਥੁ ਧਰਿਓ ਮੇਰੈ ਮਾਥਾ ॥
ਜਨਮ ਜਨਮ ਕੇ ਕਿਲਬਿਖ[੩] ਦੁਖ ਉਤਰੇ ਗੁਰਿ ਨਾਮੁ ਦੀਓ [੪]ਰਿਨੁ ਲਾਥਾ ॥ ੧ ॥
ਮੇਰੇ ਮਨ ਭਜੁ[੫] ਰਾਮਨਾਮੁ [੬]ਸਭਿ ਅਰਥਾ ॥ ਗੁਰਿ ਪੂਰੈ ਹਰਿਨਾਮੁ ਦ੍ਰਿੜਾਇਆ[੭]
ਬਿਨੁ ਨਾਵੈ ਜੀਵਨੁ ਬਿਰਥਾ[੮] ॥ ਰਹਾਉ ॥ ਬਿਨੁ ਗੁਰ ਮੂੜ[੯] ਭਏ ਹੈ ਮਨਮੁਖ[੧੦]
ਤੇ ਮੋਹ ਮਾਇਆ ਨਿਤ ਫਾਥਾ[੧੧] ॥ ਤਿਨ ਸਾਧੂ ਚਰਣ ਨ ਸੇਵੇ ਕਬਹੂ ਤਿਨ ਸਭੁ
ਜਨਮੁ ਅਕਾਥਾ[੧੨] ॥ ੨ ॥ ਜਿਨ ਸਾਧੂ ਚਰਣ ਸਾਧ ਪਗ[੧੩] ਸੇਵੇ ਤਿਨ [੧੪]ਸਫਲਿਓ
ਜਨਮੁ ਸਨਾਥਾ ॥ ਮੋ ਕਉ ਕੀਜੈ ਦਾਸੁ ਦਾਸਦਾਸਨ ਕੋ ਹਰਿ ਦਇਆ ਧਾਰਿ
ਜਗੰਨਾਥਾ[੧੫] ॥ ੩ ॥ ਹਮ [੧੬]ਅੰਧੁਲੇ ਗਿਆਨਹੀਨ ਅਗਿਆਨੀ [੧੭]ਕਿਉ ਚਾਲਹ
ਮਾਰਗਿ ਪੰਥਾ ॥ ਹਮ ਅੰਧੁਲੇ ਕਉ [੧੮]ਗੁਰ ਅੰਚਲੁ ਦੀਜੈ ਜਨ ਨਾਨਕ ਚਲਹ
ਮਿਲੰਥਾ ॥ ੪ ॥ ੧ ॥ ਜੈਤਸਰੀ ਮਹਲਾ ੪ ॥ ਹੀਰਾ ਲਾਲੁ ਅਮੋਲਕੁ[੧੯] ਹੈ ਭਾਰੀ
[੨੦]ਬਿਨੁ ਗਾਹਕ ਮੀਕਾ ਕਾਖਾ ॥ [੨੧]ਰਤਨ ਗਾਹਕੁ ਗੁਰੁ ਸਾਧੂ ਦੇਖਿਓ ਤਬ ਰਤਨੁ
ਬਿਕਾਨੋ ਲਾਖਾ[੨੨] ॥੧॥ [੨੩]ਮੇਰੈ ਮਨਿ ਗੁਪਤ ਹੀਰੁ ਹਰਿ ਰਾਖਾ ॥ ਦੀਨ ਦਇਆਲਿ
ਮਿਲਾਇਓ ਗੁਰੁ ਸਾਧੂ ਗੁਰਿ ਮਿਲਿਐ ਹੀਰੁ ਪਰਾਖਾ[੨੪] ॥ ਰਹਾਉ ॥ [੨੫]ਮਨਮੁਖ
ਕੋਠੀ ਅਗਿਆਨੁ ਅੰਧੇਰਾ ਤਿਨ ਘਰਿ ਰਤਨੁ ਨ ਲਾਖਾ ॥ ਤੇ ਊਝੜਿ ਭਰਮਿ
ਮੁਏ ਗਾਵਾਰੀ ਮਾਇਆ ਭੁਅੰਗ ਬਿਖੁ ਚਾਖਾ ॥ ੨ ॥ ਹਰਿ ਹਰਿ ਸਾਧ ਮੇਲਹੁ
ਜਨ ਨੀਕੇ[੨੬] ਹਰਿ [੨੭]ਸਾਧੂ ਸਰਣਿ ਹਮ ਰਾਖਾ ॥ ਹਰਿ [੨੮]ਅੰਗੀਕਾਰੁ ਕਰਹੁ
ਪ੍ਰਭ ਸੁਆਮੀ [੨੯]ਹਮ ਪਰੇ ਭਾਗਿ ਤੁਮ ਪਾਖਾ ॥ ੩ ॥ ਜਿਹਵਾ[੩੦] ਕਿਆ ਗੁਣ ਆਖਿ

੧ ਹਿਰਦੇ ਵਿਚ ।
੨ ਗੁਰੂ ਨੇ ਮੇਰੇ ਮੱਥੇ ਉਤੇ ਹਥ ਧਰਿਆ, ਮੇਰੀ ਰਖਿਆ ਕੀਤੀ ।
੩ ਪਾਪ ।
੪ ਕਰਜ਼ਾ ਲਹਿ ਗਿਆ, ਪਾਪ ਨਾਸ ਹੋ ਗਏ ।
੫ ਸਿਮਰ, ਜਪ ।
੬ ਜੋ ਸਭ ਪਦਾਰਥ ਹੈ ।
੭ ਪੱਕਾ ਕਰਾਇਆ ।
੮ ਨਿਸਫਲ ।
੯ ਮੂਰਖ ।
੧੦ ਆਪ-ਹੁਦਰੇ, ਗੁਰੂ ਦੀ ਮਤ ਛਡ ਕੇ ਆਪਣੀ ਮਤ ਉਤੇ ਚਲਣ ਵਾਲੇ ।
੧੧ ਫਸੇ ਹੋਏ ।
੧੨ ਅਕਾਰਥ, ਨਿਸਫਲ ।
੧੩ ਪਰ, ਚਰਣ ।
੧੪ ਓਹਨਾਂ ਦਾ ਜਨਮ ਸਫਲ ਅਤੇ ਅਰਥ ਵਾਲਾ ਹੁੰਦਾ ਹੈ । ਸਨਾਥ=ਖਸਮ ਵਾਲਾ, ਜੋ ਕਿਸੇ ਮਾਲਕ ਦਾ ਹੋ ਕੇ ਗੁਜ਼ਰੇ ।
੧੫ ਹੇ ਜਗਤ ਦੇ ਮਾਲਕ, ਹਰੀ !
੧੬ ਅੰਨ੍ਹੇ, ਗਿਆਨ ਤੋਂ ਖ਼ਾਲੀ ।
੧੭ ਕਿਸ ਤਰਾਂ ਹਰੀ ਦੇ ਰਸਤੇ ਉਤੇ ਚਲੀਏ ?
੧੮ ਹੇ ਗੁਰੂ ! (ਆਪਣਾ) ਪੱਲਾ ਫੜਾ ਦਿਓ, ਤਾਕਿ ਅਸੀ ਦਾਸ ਆਪ ਨਾਲ ਮਿਲ ਕੇ ਚਲੀਏ ।
੧੯ ਜਿਸ ਦਾ ਮੁਲ ਨਾ ਪੈ ਸਕੇ, ਹਰੀ ਦਾ ਨਾਮ ।
੨੦ ਚੰਗੇ ਗਾਹਕ ਤੋਂ ਬਿਨਾਂ ਕਖ ਦ ਬਰਾਬਰ ਹੋ ਗਿਆ ।
੨੧ ਜਦ ਰਤਨਾਂ ਦਾ ਗਾਹਕ ਸਤਿਗੁਰੂ ਮਿਲਿਆ ।
੨੨ ਲੱਖਾਂ ਰੁਪਿਆਂ ਨੂੰ ।
੨੩ ਮੇਰੇ ਮਨ ਵਿਚ ਹਰੀ ਨੇ ਗੁਝਾ ਹੀਰਾ ਰਖਿਆ ਹੈ ।
੨੪ ਪਰਖਿਆ ।
੨੫ ਮਨਮੁਖਾਂ ਦੀ ਕੋਠੜੀ (ਮਨ) ਵਿਚ ਅਗਿਆਨ ਰੂਪ ਹਨੇਰਾ ਹੁੰਦਾ ਹੈ । ਓਹਨਾਂ ਦੇ ਮਨ ਵਿਚ ਰਤਨ ਨਹੀਂ ਸੁਝਦਾ । ਓਹ ਮੂਰਖ ਉਜਾੜ ਵਿਚ, ਕੁਰਾਹੇ ਭਟਕ ਕੇ ਮਰ ਗਏ. ਕਿਉਂਕਿ ਓਹਨਾਂ ਨੇ ਮਾਇਆ ਸਪਣੀ ਦੀ ਜ਼ਹਿਰ ਚੱਖੀ ਹੋਈ ਸੀ ; ਸੰਸਾਰਕ ਪਦਾਰਥਾਂ ਦੇ ਸੁਆਦ ਵਿਚ ਫਸੇ ਹੋਏ ਸਨ ।
੨੬ ਚੰਗੇ, ਉਤਮ ।
੨੭ ਸੰਤਾਂ ਦੀ ਸ਼ਰਨ ਵਿਚ ਸਾਨੂੰ ਰਖੋ ।
੨੮ ਪਖ ਰਖੋ ।
੨੯ ਅਸੀ ਭਜ ਕੇ ਤੇਰੀ ਤਰਫ਼ ਆਏ ਹਾਂ ।
੩੦ ਜੀਭ ਨਾਲ ।

---

* ਇਨ੍ਹਾਂ ਛਿਆਂ ਚੌਪਦਿਆਂ ਦਾ ਭਾਵ ਇਹ ਹੈ ਕਿ ਹਰੀ-ਨਾਮ ਇਕ ਅਮੋਲਕ ਚੀਜ਼ ਹੈ ਜੋ ਸਾਡੇ ਅੰਦਰ ਹੈ, ਪਰ ਗੁਰੂ ਬਿਨਾਂ ਸਾਨੂੰ ਨਹੀਂ ਲਭਦੀ ।

ਵਖਾਣਹ[1] ਤੁਮ ਵਡ ਅਗਮ[2] ਵਡ ਪੁਰਖਾ ॥ ਜਨ ਨਾਨਕ ਹਰਿ ਕਿਰਪਾ ਧਾਰੀ [3]ਪਾਖਾਣੁ ਡੁਬਤ ਹਰਿ ਰਾਖਾ ॥ ੪ ॥ ੨ ॥ ਜੈਤਸਰੀ ਮਃ ੪ ॥ ਹਮ ਬਾਰਿਕ[4] ਕਛੂਅ ਨ ਜਾਨਹ [5]ਗਤਿ ਮਿਤਿ [6]ਤੇਰੇ ਮੂਰਖ ਮੁਗਧ ਇਆਨਾ ॥ ਹਰਿ ਕਿਰਪਾ ਧਾਰਿ ਦੀਜੈ ਮਤਿ ਊਤਮ ਕਰਿ ਲੀਜੈ ਮੁਗਧੁ ਸਿਆਨਾ ॥ ੧ ॥ [7]ਮੇਰਾ ਮਨੁ ਆਲਸੀਆ ਉਘਲਾਨਾ ॥ ਹਰਿ ਹਰਿ ਆਨਿ ਮਿਲਾਇਓ ਗੁਰੁ ਸਾਧੂ ਮਿਲਿ ਸਾਧੂ [8]ਕਪਟ ਖੁਲਾਨਾ ॥ ਰਹਾਉ ॥ ਗੁਰ [9]ਖਿਨੁ ਖਿਨੁ ਪ੍ਰੀਤਿ ਲਗਾਵਹੁ [10]ਮੇਰੈ ਹੀਅਰੈ [11]ਮੇਰੇ ਪ੍ਰੀਤਮ ਨਾਮੁ ਪਰਾਨਾ ॥ ਬਿਨੁ ਨਾਵੈ ਮਰਿ ਜਾਈਐ ਮੇਰੇ ਠਾਕੁਰ [12]ਜਿਉ ਅਮਲੀ ਅਮਲਿ ਲੁਭਾਨਾ ॥ ੨ ॥ ਜਿਨ ਮਨਿ ਪ੍ਰੀਤਿ ਲਗੀ ਹਰਿ ਕੇਰੀ[13] ਤਿਨ *ਧੁਰਿ ਭਾਗ ਪੁਰਾਨਾ ॥ ਤਿਨ ਹਮ [14]ਚਰਣ ਸਰੇਵਹ ਖਿਨੁ ਖਿਨੁ [15]ਜਿਨ ਹਰਿ ਮੀਠ ਲਗਾਨਾ ॥ ੩ ॥ ਹਰਿ ਹਰਿ ਕ੍ਰਿਪਾ ਧਾਰੀ ਮੇਰੈ ਠਾਕੁਰਿ [16]ਜਨੁ ਬਿਛੁਰਿਆ ਚਿਰੀ ਮਿਲਾਨਾ ॥ ਧਨੁ ਧਨੁ ਸਤਿਗੁਰੁ ਜਿਨਿ ਨਾਮੁ ਦ੍ਰਿੜਾਇਆ ਜਨੁ ਨਾਨਕੁ ਤਿਸੁ ਕੁਰਬਾਨਾ ॥ ੪ ॥ ੩ ॥ ਜੈਤਸਰੀ ਮਹਲਾ ੪ ॥ ਸਤਿਗੁਰੁ ਸਾਜਨੁ ਪੁਰਖੁ ਵਡ[17] ਪਾਇਆ [18]ਹਰਿ ਰਸਕਿ ਰਸਕਿ ਫਲ ਲਾਗਿਬਾ ॥ [19]ਮਾਇਆ ਭੁਇਅੰਗ ਗ੍ਰਸਿਓ ਹੈ ਪ੍ਰਾਣੀ ਗੁਰ ਬਚਨੀ ਬਿਸੁ ਹਰਿ ਕਾਢਿਬਾ ॥ ੧ ॥ ਮੇਰਾ ਮਨੁ ਰਾਮਨਾਮ [20]ਰਸਿ ਲਾਗਿਬਾ ॥ [21]ਹਰਿ ਕੀਏ ਪਤਿਤ ਪਵਿਤ੍ਰ ਮਿਲਿ ਸਾਧ ਗੁਰ ਹਰਿਨਾਮੈ ਹਰਿ ਰਸੁ ਚਾਖਿਬਾ[22] ॥ ਰਹਾਉ ॥ ਧਨੁ ਧਨੁ ਵਡ ਭਾਗ ਮਿਲਿਓ ਗੁਰੁ ਸਾਧੂ ਮਿਲਿ ਸਾਧੂ[23]ਲਿਵ ਉਨਮਨਿ ਲਾਗਿਬਾ ॥ ਤ੍ਰਿਸਨਾ ਅਗਨਿ ਬੁਝੀ ਸਾਂਤਿ ਪਾਈ ਹਰਿ ਨਿਰਮਲ[24] ਨਿਰਮਲ ਗੁਨ ਗਾਇਬਾ ॥ ੨ ॥ [25]ਤਿਨ ਕੇ ਭਾਗ ਖੀਨ ਧੁਰਿ ਪਾਏ ਜਿਨ ਸਤਿਗੁਰ ਦਰਸੁ ਨ ਪਾਇਬਾ ॥ ਤੇ ਦੂਜੈ ਭਾਇ ਪਵਹਿ ਗ੍ਰਭ ਜੋਨੀ ਸਭੁ ਬਿਰਥਾ ਜਨਮੁ ਤਿਨ ਜਾਇਬਾ ॥ ੩ ॥ ਹਰਿ ਦੇਹੁ ਬਿਮਲ[26] ਮਤਿ ਗੁਰ ਸਾਧ [27]ਪਗ ਸੇਵਹ ਹਮ ਹਰਿ ਮੀਠ ਲਗਾਇਬਾ ॥ ਜਨੁ ਨਾਨਕੁ ਰੇਣ[28] ਸਾਧ ਪਗ ਮਾਗੈ ਹਰਿ ਹੋਇ ਦਇਆਲੁ ਦਿਵਾਇਬਾ[29] ॥੪॥੪॥ ਜੈਤਸਰੀ ਮਹਲਾ ੪ ॥ ਜਿਨ ਹਰਿ ਹਿਰਦੈ ਨਾਮੁ ਨ ਬਸਿਓ [30]ਤਿਨ ਮਾਤ ਕੀਜੈ ਹਰਿ ਬਾਂਝਾ ॥ ਤਿਨ ਸੁੰਞੀ[31] ਦੇਹ ਫਿਰਹਿ ਬਿਨੁ ਨਾਵੈ ਓਇ [32]ਖਪਿ ਖਪਿ ਮੁਏ ਕਰਾਂਝਾ ॥ ੧ ॥ ਮੇਰੇ ਮਨ ਜਪਿ ਰਾਮਨਾਮੁ ਹਰਿ ਮਾਝਾ[33] ॥ ਹਰਿ ਹਰਿ ਕ੍ਰਿਪਾਲਿ ਕ੍ਰਿਪਾ ਪ੍ਰਭਿ ਧਾਰੀ ਗੁਰਿ ਗਿਆਨੁ ਦੀਓ ਮਨੁ ਸਮਝਾ ॥ ਰਹਾਉ ॥ [34]ਹਰਿ ਕੀਰਤਿ ਕਲਜੁਗਿ ਪਦੁ ਊਤਮੁ ਹਰਿ ਪਾਈਐ ਸਤਿਗੁਰ ਮਾਝਾ॥ਹਉ ਬਲਿਹਾਰੀ ਸਤਿਗੁਰ ਅਪੁਨੇ [35]ਜਿਨਿ ਗੁਪਤੁ ਨਾਮੁ ਪਰਗਾਝਾ ॥੨॥ ਦਰਸਨੁ ਸਾਧ ਮਿਲਿਓ ਵਡਭਾਗੀ ਸਭਿ ਕਿਲਬਿਖ[36] ਗਏ

੧ ਬਿਆਨ ਕਰੀਏ ।

੨ ਜਿਸ ਤਕ ਕੋਈ ਪਹੁੰਚ ਨਾ ਸਕੇ ।

੩ (ਮੈਨੂੰ) ਡੁਬਦੇ ਪੱਥਰ ਨੂੰ ਹਰੀ ਨੇ ਬਚਾ ਲਿਆ (ਆਪਣੇ ਪਾਪਾਂ ਦੇ ਭਾਰ ਨਾਲ ਮੈਂ ਪੱਥਰ ਵਰਗਾ ਭਾਰਾ ਹਾਂ) ।

੪ ਬਾਲਕ, ਬੱਚੇ ।

੫ (ਹਰੀ ਦੀ) ਹਾਲਤ, ਭਾਵ ਵਡਿਆਈ, ਅਤੇ ਅੰਦਾਜ਼ਾ, ਹਦ ।

੬ ਅਸੀਂ ਤੇਰੇ ਮੂਰਖ, ਅਨਜਾਣ ਬੱਚੇ ਹਾਂ ।

੭ ਮੇਰਾ ਸੁਸਤ ਮਨ ਸੌਂ ਗਿਆ ਹੈ, ਊਂਘ ਆ ਗਈ ਹੈ, ਗਾਫ਼ਲ ਹੋ ਗਿਆ ਹੈ ।

੮ ਦਮਾਗ਼ ਅਤੇ ਅਕਲ ਦੇ ਬੰਦ ਦਰਵਾਜ਼ੇ ਖੁਲ੍ਹ ਗਏ, ਸੁਮੱਤ ਆ ਗਈ।ਕਪਟ=ਕਪਾਟ=ਕਿਵਾੜ, ਦਰਵਾਜ਼ੇ ।

੯ ਛਿਨ ਛਿਨ, ਹਰ ਦਮ ।

੧੦ ਮੇਰੇ ਮਨ ਵਿਚ ।

੧੧ ਪਿਆਰੇ ਹਰੀ ਦਾ ਨਾਮ ਮੇਰੀ ਜਿੰਦ ਹੈ ।

੧੨ ਜਿਸ ਤਰ੍ਹਾਂ ਕੋਈ ਨਸ਼ਈ ਮਨੁਖ ਨਸ਼ੇ ਵਿਚ ਰਚਿਆ ਹੁੰਦਾ ਹੈ ।

੧੩ ਕੀ, ਦੀ ।

੧੪ ਚਰਨ ਪੂਜਦੇ ਹਾਂ ।

੧੫ ਜਿਨ੍ਹਾਂ ਨੂੰ ਹਰੀ ਪਿਆਰਾ ਲਗਦਾ ਹੈ ।

੧੬ ਚਿਰਾਂ ਦਾ ਵਿਛੜਿਆ ਦਾਸ ਆਪਣੇ ਨਾਲ ਮਿਲਾ ਲਿਆ ।

੧੭ ਵਡਾ, ਮਹਾਨ (ਪੁਰਖ) ।

੧੮ ਤਾਂ ਹਰੀ ਦੇ ਫਲ ਨੂੰ ਸੁਆਦ ਲਾ ਲਾ ਕੇ ਲਗ ਗਿਆ, ਭਾਵ ਖਾਣ ਲਗਾ ।

੧੯ ਮਨੁੱਖ ਮਾਇਆ ਰੂਪੀ ਸੱਪ ਦਾ ਪਕੜਿਆ ਹੋਇਆ (ਵਢਿਆ ਹੋਇਆ) ਹੈ ; ਗੁਰੂ ਦੇ ਉਪਦੇਸ਼ ਨਾਲ ਹਰੀ ਓਸ ਦੀ ਜ਼ਹਿਰ ਕਢ ਦਿੰਦਾ ਹੈ ।

੨੦ ਰਸ ਵਿਚ, ਸੁਆਦ ਵਿਚ ਲਗਾ ਹੈ ।

੨੧ ਹਰੀ ਨੇ ਹੀਣੇ, ਡਿਗੇ ਹੋਏ ਪਾਪੀ ਪਵਿੱਤਰ ਕਰ ਦਿਤੇ, ਸਾਧੂ-ਗੁਰੂ ਨਾਲ ਮੇਲ ਕੇ ।

੨੨ ਚਖਿਆ ।

੨੩ ਤੁਰੀਆ ਯਾ ਚੌਥੀ ਅਵਸਥਾ ਜੋ ਸਭ ਤੋਂ ਉਚੀ ਆਤਮਕ ਅਵਸਥਾ ਹੈ, ਉਸ ਵਿਚ ਬਹੁਤ ਅਤੁਟ ਧਿਆਨ ਜੁੜ ਗਿਆ ।

੨੪ ਮੈਲ-ਰਹਿਤ, ਪਵਿੱਤਰ ।

੨੫ ਜਿਨ੍ਹਾਂ ਸਤਗੁਰੂ ਦਾ ਦਰਸ਼ਨ ਨਹੀਂ ਕੀਤਾ ਉਨ੍ਹਾਂ ਦੇ ਦਰਗਾਹੋਂ ਭਾਗ ਘਟੀਆ ਯਾ ਮੰਦੇ ਬਣੇ ਹਨ । ਓਹ ਦ੍ਵੈਤ ਭਾਵ ਕਰਕੇ ਫੇਰ ਫੇਰ ਜੂਨਾਂ ਵਿਚ ਪੈਂਦੇ ਹਨ ਅਤੇ ਓਹਨਾਂ ਦਾ ਜੀਵਨ ਨਿਸਫਲ ਜਾਂਦਾ ਹੈ । ਗੁਭ=ਮਾਤਾ ਦਾ ਗਰਭ ਜਿਸ ਵਿਚ ਬੱਚਾ ਟਿਕਦਾ ਹੈ ।

੨੬ ਮੈਲ-ਰਹਿਤ, ਪਵਿੱਤਰ, ਸਾਫ਼ ।

੨੭ (ਸਾਧੂ-ਗੁਰੂ) ਦੇ ਚਰਨ ਸੇਵੀਏ, ਪੂਜੀਏ ।

੨੮ ਧੂੜੀ ।

੨੯ ਦਿਵਾਂਦਾ ਹੈ ।

੩੦ ਉਨ੍ਹਾਂ ਦੀਆਂ ਮਾਵਾਂ ਬਾਂਝ ਹੋ ਜਾਣ । ਬਾਂਝ= ਉਹ ਇਸਤ੍ਰੀ ਜਿਸ ਦੇ ਬੱਚਾ ਨਾ ਹੋ ਸਕੇ, ਸੰਢ ।

੩੧ ਖਾਲੀ, ਨਿਸਫਲ, ਨਕਾਰੀ ।

੩੨ ਖਪ ਖਪ ਕੇ ਕੁਰਲਾਂਦੇ ਮਰਦੇ ਹਨ ।

੩੩ [ਮੰਝ, ਵਿੱਚ] ਜੋ ਅੰਦਰ ਹੈ ।

੩੪ ਹਰੀ ਦਾ ਜਸ ਗਾਉਣਾ ਇਹ ਕਲਜੁਗ ਵਿਚ ਉਤਮ ਪਦਵੀ, ਰੁਤਬਾ ਹੈ। ਹਰੀ ਸਤਿਗੁਰੂ ਦੇ ਰਾਹੀਂ ਮਿਲਦਾ ਹੈ। ਮਾਝਾ [ਮੰਝ, ਵਿਚ] ਵਿਚੋਲੇਪਨ ਨਾਲ, ਰਾਹੀਂ ।

੩੫ ਜਿਸ ਨੇ (ਸਾਡੇ ਅੰਦਰ) ਛੁਪਿਆ ਹੋਇਆ ਹਰੀ-ਨਾਮ ਪਰਗਟ ਕਰ ਦਿਤਾ ।

੩੬ ਪਾਪ ।

* ਓਹਨਾਂ ਦੇ ਦਰਗਾਹੋਂ ਲਿਖੇ ਭਾਗ ਪੂਰੇ ਹੋਏ ਹਨ । ਦੇਖੋ ਪੰ. ੪੪੬, ਨੋਟ ੮ ।

ਗਵਾਝਾ[1] ॥ ਸਤਿਗੁਰੁ [2]ਸਾਹੁ ਪਾਇਆ ਵਡ ਦਾਨਾ ਹਰਿ ਕੀਏ [3]ਬਹੁ ਗੁਣ ਸਾਝਾ॥
੩ ॥ [4]ਜਿਨ ਕਉ ਕ੍ਰਿਪਾ ਕਰੀ ਜਗਜੀਵਨਿ ਹਰਿ ਉਰਿਧਾਰਿਓ ਮਨ ਮਾਝਾ ॥
ਧਰਮਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ ॥ ੪ ॥ ੫॥ ਜੈਤਸਰੀ
ਮਹਲਾ ੪ ॥ ਸਤ ਸੰਗਤਿ ਸਾਧ ਪਾਈ ਵਡਭਾਗੀ [5]ਮਨੁ ਚਲਤੌ ਭਇਓ ਅਰੂੜਾ ॥
ਅਨਹਤ ਧੁਨਿ ਵਾਜਹਿ ਨਿਤ ਵਾਜੇ ਹਰਿ ਅੰਮ੍ਰਿਤ ਧਾਰ ਰਸਿ ਲੀੜਾ ॥ ੧ ॥
ਮੇਰੇ ਮਨ ਜਪਿ ਰਾਮਨਾਮੁ ਹਰਿ ਰੂੜਾ[6] ॥ ਮੇਰੈ ਮਨਿ ਤਨਿ ਪ੍ਰੀਤਿ ਲਗਾਈ
ਸਤਿਗੁਰਿ ਹਰਿ ਮਿਲਿਓ ਲਾਇ ਝਪੀੜਾ[7] ॥ ਰਹਾਉ ॥ [8]ਸਾਕਤ ਬੰਧ ਭਏ ਹੈ
ਮਾਇਆ ਬਿਖੁ ਸੰਚਹਿ ਲਾਇ ਜਕੀੜਾ ॥ ਹਰਿ ਕੈ ਅਰਥਿ ਖਰਚਿ ਨਹ ਸਾਕਹਿ
ਜਮਕਾਲੁ ਸਹਹਿ ਸਿਰਿ ਪੀੜਾ ॥ ੨ ॥ ਜਿਨ ਹਰਿ ਅਰਥਿ [9]ਸਰੀਰੁ ਲਗਾਇਆ
ਗੁਰ ਸਾਧੂ [10]ਬਹੁ ਸਰਧਾ ਲਾਇ ਮੁਖਿ ਧੂੜਾ ॥ [11]ਹਲਤਿ ਪਲਤਿ ਹਰਿ ਸੋਭਾ
ਪਾਵਹਿ [12]ਹਰਿ ਰੰਗੁ ਲਗਾ ਮਨਿ ਗੂੜਾ ॥ ੩ ॥ ਹਰਿ ਹਰਿ ਮੇਲਿ ਮੇਲਿ ਜਨ
ਸਾਧੂ ਹਮ ਸਾਧ ਜਨਾ ਕਾ ਕੀੜਾ[13] ॥ ਜਨ ਨਾਨਕ ਪ੍ਰੀਤਿ ਲਗੀ [14]ਪਗ ਸਾਧ ਗੁਰ
ਮਿਲਿ ਸਾਧੂ [15]ਪਾਖਾਣੁ ਹਰਿਓ ਮਨੁ ਮੂੜਾ ॥ ੪ ॥ ੬ ॥

ਜੈਤਸਰੀ ਮਹਲਾ ੪* ਘਰੁ ੨

੧ ੴ ਸਤਿਗੁਰ ਪ੍ਰਸਾਦਿ ॥

॥ ਹਰਿ ਹਰਿ ਸਿਮਰਹੁ [16]ਅਗਮ ਅਪਾਰਾ ॥ ਜਿਸੁ ਸਿਮਰਤ ਦੁਖੁ ਮਿਟੈ ਹਮਾਰਾ ॥ ਹਰਿ
ਹਰਿ ਸਤਿਗੁਰੁ ਪੁਰਖੁ ਮਿਲਾਵਹੁ ਗੁਰਿ ਮਿਲਿਐ ਸੁਖੁ ਹੋਈ ਰਾਮ ॥ ੧ ॥
ਹਰਿ ਗੁਣ ਗਾਵਹੁ ਮੀਤ ਹਮਾਰੇ ॥ ਹਰਿ ਹਰਿ ਨਾਮੁ ਰਖਹੁ ਉਰਧਾਰੇ[17] ॥ ਹਰਿ
ਹਰਿ ਅੰਮ੍ਰਿਤ ਬਚਨ ਸੁਣਾਵਹੁ ਗੁਰ ਮਿਲਿਐ [18]ਪਰਗਟੁ ਹੋਈ ਰਾਮ ॥ ੨ ॥
ਮਧੁਸੂਦਨ[19] ਹਰਿ ਮਾਧੋ[20] ਪ੍ਰਾਨਾ ॥ ਮੇਰੈ ਮਨਿ ਤਨਿ ਅੰਮ੍ਰਿਤ ਮੀਠ ਲਗਾਨਾ ॥
ਹਰਿ ਹਰਿ ਦਇਆ ਕਰਹੁ ਗੁਰੁ ਮੇਲਹੁ ਪੁਰਖੁ ਨਿਰੰਜਨੁ[21] ਸੋਈ ਰਾਮ ॥ ੩ ॥
ਹਰਿ ਹਰਿ ਨਾਮੁ ਸਦਾ ਸੁਖਦਾਤਾ ॥ ਹਰਿ ਕੈ ਰੰਗਿ ਮੇਰਾ ਮਨੁ ਰਾਤਾ[22] ॥ ਹਰਿ
ਹਰਿ ਮਹਾ ਪੁਰਖੁ ਗੁਰੁ ਮੇਲਹੁ ਗੁਰ ਨਾਨਕ ਨਾਮਿ[23] ਸੁਖੁ ਹੋਈ ਰਾਮ ॥ ੪ ॥ ੧ ॥
੭ ॥ ਜੈਤਸਰੀ ਮਃ ੪ ॥ ਹਰਿ ਹਰਿ ਹਰਿ ਹਰਿ ਨਾਮੁ ਜਪਾਹਾ[24] ॥ ਗੁਰਮੁਖਿ[25]
ਨਾਮੁ ਸਦਾ ਲੈ ਲਾਹਾ[26] ॥ ਹਰਿ ਹਰਿ ਹਰਿ ਹਰਿ ਭਗਤਿ ਦ੍ਰਿੜਾਵਹੁ[27] ਹਰਿ ਹਰਿ
ਨਾਮੁ ਓੁਮਾਹਾ[28] ਰਾਮ ॥ ੧ ॥ ਹਰਿ ਹਰਿ ਨਾਮੁ ਦਇਆਲੁ ਧਿਆਹਾ[29] ॥
ਹਰਿ ਕੈ ਰੰਗਿ[30] ਸਦਾ ਗੁਣ ਗਾਹਾ[31] ॥ ਹਰਿ ਹਰਿ ਹਰਿ [32]ਜਸੁ ਘੂਮਰਿ ਪਾਵਹੁ
ਮਿਲਿ ਸਤ ਸੰਗਿ ਓੁਮਾਹਾ ਰਾਮ ॥ ੨ ॥ [33]ਆਉ ਸਖੀ ਹਰਿ ਮੇਲਿ ਮਿਲਾਹਾ ॥ ਸੁਣਿ

੧ ਗੁਆਰ ਗਏ, ਦੂਰ ਹੋ ਗਏ ।
੨ ਵਡਾ ਸਿਆਣਾ ਸ਼ਾਹ ਸਤਗੁਰੂ ਪਾ ਲਿਆ ।
੩ ਸਾਨੂੰ ਬਹੁਤੇ ਗੁਣਾਂ ਦੇ ਸਾਂਝੀ, ਸ਼ਰੀਕ, ਭਾਈਵਾਲ ਬਣਾ ਦਿਤਾ ।
੪ ਜਗਤ ਦੇ ਜੀਵਨ, ਪ੍ਰਾਨ, ਭਾਵ ਹਰੀ ਨੇ ਜਿਨ੍ਹਾਂ ਤੇ ਕਿਰਪਾ ਕੀਤੀ ਹੈ ਓਹਨਾਂ ਹਰੀ ਨੂੰ ਮਨ ਵਿਚ ਵਸਾ ਲਿਆ ਹੈ । ਧਰਮਰਾਜ ਦੇ ਦਰਬਾਰ ਵਿਚ ਕਰਮਾਂ ਦੇ ਹਿਸਾਬ ਦੇ ਸਭ ਕਾਗਜ਼ ਪਾੜ ਦਿਤੇ ਗਏ ਅਤੇ ਦਾਸ ਦਾ ਲੇਖਾ ਮੁਕ ਗਿਆ ।
੫ ਚੰਚਲ, ਚਲਾਇਮਾਨ ਮਨ ਸਿਥਿਤ, ਕਾਇਮ ਹੋ ਗਿਆ । ਅਨਹਤ ਧੁਨੀ ਵਾਲੇ ਵਾਜੇ ਵਜਣ ਲਗ ਪਏ ਅਤੇ ਅਸੀਂ ਹਰੀ-ਨਾਮ ਦੀ ਅੰਮ੍ਰਿਤ ਧਾਰ ਨੂੰ ਸੁਆਦ ਨਾਲ ਪੀਣ ਲਗ ਪਏ । ਪੰਜਾਬੀ ਵਿਚ 'ਦੁਧ ਲੀਹਣਾ' ਦੁਧ ਚੁੰਘਣ ਨੂੰ ਕਹਿੰਦੇ ਹਨ ।
੬ ਸੁੰਦਰ ।
੭ ਘੁਟ ਕੇ, ਜੱਫੀ ਪਾ ਕੇ ।
੮ ਸ਼ਕਤੀ, ਮਾਇਆ ਦੇ ਉਪਾਸ਼ਕ, ਮਾਇਆ ਧਾਰੀ ਮਨੁਖ ਮਾਇਆ ਦੇ ਬੱਝ ਹੋਏ ਹਨ ਅਤੇ ਜ਼ੋਰ ਲਾ ਕੇ ਜ਼ਹਿਰ ਕੱਠੀ ਕਰਦੇ ਹਨ; ਹਰੀ ਦੇ ਵਾਸਤੇ (ਧਨ) ਖਰਚ ਨਹੀਂ ਕਰ ਸਕਦੇ ਅਤੇ ਸਿਰ ਉਤੇ ਜਮਕਾਲ ਦਾ ਦੁਖ ਸਹਿੰਦੇ ਹਨ, ਜਨਮ ਮਰਨ ਵਿਚ ਪੈਂਦੇ ਹਨ ।
੯ ਆਪਣਾ ਸ਼ਰੀਰ, ਜੀਵਨ ਲਾ ਦਿਤਾ ਹੈ ।
੧੦ ਬੜੇ ਪ੍ਰੇਮ ਨਾਲ ਉਹਨਾਂ ਦੀ ਚਰਨ-ਧੂੜ ਮੂੰਹ ਨੂੰ ਲਾਈਏ ।
੧੧ ਲੋਕ ਪਰਲੋਕ ਵਿਚ ।
੧੨ ਹਰੀ ਦਾ ਪ੍ਰੇਮ ਮਨ ਵਿਚ ਬੜਾ ਗੂੜ੍ਹਾ ਲਗ ਗਿਆ ।
੧੩ ਨਿਮਾਣਾ ਦਾਸ ।
੧੪ ਸਾਧੂ-ਗੁਰੂ ਦੇ ਚਰਨਾਂ ਦੀ ।
੧੫ ਮੂਰਖ ਮਨ, ਜੋ ਪਥਰ ਵਰਗਾ ਖੁਸ਼ਕ ਸੀ, ਹਰਿਆ ਹੋ ਗਿਆ ।
੧੬ ਜਿਸ ਤਕ ਕਿਸੇ ਦੀ ਪਹੁੰਚ ਨਾ ਹੋਵੇ ; ਅਤੇ ਜੋ ਪਾਰ ਰਹਿਤ ਬੇਅੰਤ ਹੈ ।
੧੭ ਮਨ ਵਿਚ ਵਸਾ ਕੇ ।
੧੮ ਹਰੀ ਪ੍ਰਤੱਖ ਹੁੰਦਾ ਹੈ, ਮਿਲਦਾ ਹੈ ।
੧੯ ਮਧੁ ਰਾਖਸ਼ ਦੇ ਮਾਰਨ ਵਾਲਾ ਵਿਸ਼ਨੂੰ, ਭਾਵ ਹਰੀ ।
੨੦ ਮਾ + ਧਵ=ਮਾਇਆ (ਲਛਮੀ) ਦਾ ਪਤੀ ਵਿਸ਼ਨੂੰ, ਭਾਵ ਹਰੀ ।
੨੧ ਮਾਇਆ ਰਹਿਤ, ਹਰੀ ।
੨੨ ਰੰਗਿਆ ਹੋਇਆ, ਮਸਤ ।
੨੩ ਨਾਮ ਰਾਹੀਂ ।
੨੪ ਜਪੇ ।
੨੫ ਗੁਰੂ ਰਾਹੀਂ ।
੨੬ ਨਢਾ, ਸੁਖ ।
੨੭ ਪੱਕੀ ਕਰਾਓ ।
੨੮ ਉਤਸ਼ਾਹ, ਚਾਉ ।
੨੯ ਧਿਆਓ, ਸਿਮਰੋ ।
੩੦ ਪ੍ਰੇਮ ਵਿਚ ।
੩੧ ਗਾਓ ।
੩੨ ਚੱਕਰ ਲਾ ਕੇ, ਨੱਚ ਨੱਚ ਕੇ ਹਰੀ ਦਾ ਜਸ ਗਾਓ ।
੩੩ ਆਓ ਸਹੇਲੀਓ, ਗੁਰਸਿਖੋ ! ਹਰੀ ਦੇ ਮੇਲ ਮਿਲਾਪ ਵਿਚ ਜੁੜੀਏ ।

* ਸਮੁੱਚਾ ਭਾਵ: ਹਰੀ-ਨਾਮ ਦਾ ਸਿਮਰਨ ਸਭ ਤੋਂ ਉਤਮ ਚੀਜ਼ ਹੈ । ਇਹ ਗੁਰੂ ਤੋਂ ਪ੍ਰਾਪਤ ਹੁੰਦਾ ਹੈ ।

ਹਰਿ ਕਥਾ ਨਾਮੁ ਲੈ ਲਾਹਾ ॥ ਹਰਿ ਹਰਿ ਕ੍ਰਿਪਾ ਧਾਰਿ ਗੁਰ ਮੇਲਹੁ ਗੁਰਿ ਮਿਲਿਐ ਹਰਿ ਉਮਾਹਾ ਰਾਮ ॥ ੩ ॥ [੧]ਕਰਿ ਕੀਰਤਿ ਜਸੁ ਅਗਮ ਅਥਾਹਾ ॥ [੨]ਖਿਨੁ ਖਿਨੁ ਰਾਮਨਾਮੁ ਗਾਵਾਹਾ[੩] ॥ [੪]ਮੋ ਕਉ ਧਾਰਿ ਕ੍ਰਿਪਾ ਮਿਲੀਐ ਗੁਰ ਦਾਤੇ ਹਰਿ ਨਾਨਕ ਭਗਤਿ ਉਮਾਹਾ[੫] ਰਾਮ ॥੪॥੨॥੮॥ ਜੈਤਸਰੀ ਮਃ ੪ ॥ [੬]ਰਸਿ ਰਸਿ ਰਾਮੁ ਰਸਾਲੁ[੭] ਸਲਾਹਾ ॥ [੮]ਮਨੁ ਰਾਮਨਾਮਿ ਭੀਨਾ ਲੈ ਲਾਹਾ ॥ [੯]ਖਿਨੁ ਖਿਨੁ ਭਗਤਿ ਕਰਹ ਦਿਨੁ ਰਾਤੀ [੧੦]ਗੁਰਮਤਿ ਭਗਤਿ ਉਮਾਹਾ ਰਾਮ ॥ ੧ ॥ ਹਰਿ ਹਰਿ ਗੁਣ ਗੋਵਿੰਦ[੧੧] ਜਪਾਹਾ ॥ [੧੨]ਮਨੁ ਤਨੁ ਜੀਤਿ ਸਬਦੁ ਲੈ ਲਾਹਾ ॥ ਗੁਰਮਤਿ [੧੩]ਪੰਚ ਦੂਤ ਵਸਿ ਆਵਹਿ ਮਨਿ ਤਨਿ ਹਰਿ ਓਮਾਹਾ ਰਾਮ ॥੨॥ ਨਾਮੁ ਰਤਨੁ ਹਰਿਨਾਮੁ ਜਪਾਹਾ[੧੪] ॥ ਹਰਿ ਗੁਣ ਗਾਇ ਸਦਾ ਲੈ ਲਾਹਾ ॥ ਦੀਨ ਦਇਆਲ ਕ੍ਰਿਪਾ ਕਰਿ ਮਾਧੋ[੧੫] ਹਰਿ ਹਰਿ ਨਾਮੁ ਉਮਾਹਾ ਰਾਮ ॥੩॥ ਜਪਿ ਜਗਦੀਸੁ[੧੬] ਜਪਉ [੧੭]ਮਨ ਮਾਹਾ ॥ ਹਰਿ ਹਰਿ [੧੮]ਜਗੰਨਾਥੁ ਜਗਿ ਲਾਹਾ ॥ ਧਨੁ ਧਨੁ ਵਡੇ ਠਾਕੁਰ ਪ੍ਰਭ ਮੇਰੇ ਜਪਿ ਨਾਨਕ ਭਗਤਿ ਓਮਾਹਾ ਰਾਮ ॥੪॥੩॥੯॥ ਜੈਤਸਰੀ ਮਹਲਾ ੪ ॥ *ਆਪੇ ਜੋਗੀ ਜੁਗਤਿ ਜੁਗਾਹਾ ॥ [੧੯]ਆਪੇ ਨਿਰਭਉ ਤਾੜੀ ਲਾਹਾ ॥ ਆਪੇ ਹੀ ਆਪਿ [੨੦]ਆਪਿ ਵਰਤੈ ਆਪੇ ਨਾਮਿ ਉਮਾਹਾ ਰਾਮ ॥੧॥ [੨੧]ਆਪੇ ਦੀਪ ਲੋਅ ਦੀਪਾਹਾ ॥ [੨੨]ਆਪੇ ਸਤਿਗੁਰੁ ਸਮੁੰਦੁ ਮਥਾਹਾ ॥ ਆਪੇ ਮਥਿ ਮਥਿ ਤਤੁ ਕਢਾਏ ਜਪਿ ਨਾਮੁ ਰਤਨੁ ਉਮਾਹਾ ਰਾਮ ॥੨॥ ਸਖੀ[੨੩] ਮਿਲਹੁ ਮਿਲਿ ਗੁਣ ਗਾਵਾਹਾ[੨੪] ॥ ਗੁਰਮੁਖਿ[੨੫] ਨਾਮੁ ਜਪਹੁ ਹਰਿ ਲਾਹਾ ॥ ਹਰਿ ਹਰਿ [੨੬]ਭਗਤਿ ਦ੍ਰਿੜੀ ਮਨਿ ਭਾਈ ਹਰਿ ਹਰਿ ਨਾਮੁ ਓਮਾਹਾ ਰਾਮ ॥ ੩ ॥ ਆਪੇ [੨੭]ਵਡ ਦਾਨਾ ਵਡ ਸਾਹਾ ॥ [੨੮]ਗੁਰਮੁਖਿ ਪੂੰਜੀ ਨਾਮੁ ਵਿਸਾਹਾ ॥ ਹਰਿ ਹਰਿ ਦਾਤਿ ਕਰਹੁ ਪ੍ਰਭ ਭਾਵੈ ਗੁਣ ਨਾਨਕ ਨਾਮੁ ਉਮਾਹਾ ਰਾਮ ॥ ੪ ॥ ੪ ॥ ੧੦ ॥ ਜੈਤਸਰੀ ਮਹਲਾ ੪ ॥ [੨੯]ਮਿਲਿ ਸਤਸੰਗਤਿ ਸੰਗਿ ਗੁਰਾਹਾ ॥ ਪੂੰਜੀ ਨਾਮੁ ਗੁਰਮੁਖਿ ਵੇਸਾਹਾ ॥ ਹਰਿ ਹਰਿ ਕ੍ਰਿਪਾ ਧਾਰਿ ਮਧੁਸੂਦਨ[੩੦] ਮਿਲਿ ਸਤਸੰਗਿ ਉਮਾਹਾ ਰਾਮ ॥ ੧ ॥ [੩੧]ਹਰਿ ਗੁਣ ਬਾਣੀ ਸ੍ਰਵਣਿ ਸੁਣਾਹਾ ॥ ਕਰਿ ਕਿਰਪਾ ਸਤਿਗੁਰੂ ਮਿਲਾਹਾ ॥ ਗੁਣ ਗਾਵਹ ਗੁਣ ਬੋਲਹ ਬਾਣੀ ਹਰਿ ਗੁਣ ਜਪਿ ਉਮਾਹਾ ਰਾਮ ॥ ੨ ॥ [੩੨]ਸਭਿ ਤੀਰਥ ਵਰਤ ਜਗ ਪੁੰਨ ਤੁੋਲਾਹਾ ॥ ਹਰਿ ਹਰਿ ਨਾਮ ਨ ਪੁਜਹਿ ਪੁਜਾਹਾ ॥ ਹਰਿ ਹਰਿ ਅਤੁਲੁ[੩੩] ਤੋਲੁ ਅਤਿ ਭਾਰੀ ਗੁਰਮਤਿ ਜਪਿ ਉਮਾਹਾ ਰਾਮ ॥ ੩ ॥ [੩੪]ਸਭਿ ਕਰਮ ਧਰਮ ਹਰਿਨਾਮੁ ਜਪਾਹਾ ॥ ਕਿਲਵਿਖ ਮੈਲੁ ਪਾਪ ਧੋਵਾਹਾ ॥ [੩੫]ਦੀਨ ਦਇਆਲ ਹੋਹੁ ਜਨ ਊਪਰਿ ਦੇਹੁ ਨਾਨਕ ਨਾਮੁ ਉਮਾਹਾ ਰਾਮ ॥ ੪ ॥ ੫ ॥ ੧੧ ॥

੧ ਪਹੁੰਚ ਤੋਂ ਪਰੇ, ਅਤੀ ਡੂੰਘੇ ਹਰੀ ਦਾ ਜਸ, ਗੁਣ ਗਾਓ ।
੨ ਛਿਨ ਛਿਨ, ਹਰ ਦਮ ।
੩ ਗਾਓ ।
੪ ਮੈਨੂੰ ।
੫ ਉਤਸ਼ਾਹ, ਚਾਉ ।
੬ ਰਸ ਨਾਲ, ਸੁਆਦ ਲੈ ਕੇ ।
੭ ਰਸਾਂ ਦਾ ਘਰ, ਰਸਾਂ ਦਾ ਭੰਡਾਰ, ਰਸੀਲਾ ।
੮ ਮਨ ਰਾਮ-ਨਾਮ ਨਾਲ ਭਿਜਾ ਹੋਇਆ ਲਾਭ ਲੈ ਰਿਹਾ ਹੈ ।
੯ ਛਿਨ ਛਿਨ, ਹਰ ਦਮ ਭਗਤੀ ਕਰਦੇ ਹਾਂ ।
੧੦ ਗੁਰੂ ਦੇ ਉਪਦੇਸ਼ ਰਾਹੀਂ ਭਗਤੀ ਦਾ ਚਾਉ ਪੈਦਾ ਹੁੰਦਾ ਹੈ ।
੧੧ ਪ੍ਰਿਥਵੀ ਦੇ ਮਾਲਕ ਹਰੀ ਦੇ ।
੧੨ ਮਨ ਨੂੰ ਅਤੇ ਸਰੀਰ ਨੂੰ ਵਸ ਕਰ ਕੇ ਹਰੀ-ਨਾਮ ਦਾ ਨਫ਼ਾ ਖਟੀਦਾ ਹੈ ।
੧੩ ਪੰਜ ਜਿੰਨ, ਭਾਵ ਕਾਮ ਕ੍ਰੋਧ ਆਦਿਕ ।
੧੪ ਜਪਦੇ ਹਾਂ ।
੧੫ [ਮਾ + ਧਵ] ਮਾਇਆ (ਲਛਮੀ) ਦੇ ਪਤੀ ਵਿਸ਼ਨੂੰ, ਭਾਵ ਹਰੀ ।
੧੬ ਜਗਤ ਦੇ ਮਾਲਕ ਨੂੰ ।
੧੭ ਮਨ ਵਿਚ ।
੧੮ ਜਗਤ ਦਾ ਮਾਲਕ, ਹਰੀ ਹੀ ਜਗਤ ਵਿਚ ਵਡੀ ਲਾਭ ਵਾਲੀ ਵਸਤ ਹੈ ।
੧੯ ਆਪੇ ਹੀ ਹਰੀ ਭੈ-ਰਹਿਤ ਹੋ ਕੇ ਸਮਾਧੀ ਵਿਚ ਟਿਕਿਆ ਹੋਇਆ ਹੈ ।
੨੦ ਆਪੇ ਸਭ ਜਗ੍ਹਾ ਭਰਪੂਰ ਹੈ ; ਅਤੇ ਆਪੇ ਨਾਮ ਰਾਹੀਂ ਚਾਉ ਦਿੰਦਾ ਹੈ ।
੨੧ ਆਪੇ ਜਗੋਰੇ ਹੈ, ਦੇਸ ਹੈ ਅਤੇ ਆਪੇ ਉਨ੍ਹਾਂ ਨੂੰ ਰੌਸ਼ਨ ਕਰਦਾ ਹੈ ।
੨੨ ਆਪੇ ਸਤਿਗੁਰੂ ਹੋ ਕੇ ਸਮੁੰਦਰ ਰਿੜਕਦਾ ਹੈ (ਭਾਵ ਅਗਾਧ ਗੱਲਾਂ ਦਾ ਨਿਰਨਾ ਕਰਦਾ ਹੈ) ਅਤੇ ਆਪੇ ਰਿੜਕ ਕੇ ਮਖਣ, ਭਾਵ ਨਾਮ ਜਹੀ ਅਮੋਲਕ ਵਸਤੂ, ਕਢਦਾ ਹੈ ; ਜਿਸ ਅਮੋਲਕ ਨਾਮ ਨੂੰ ਜਪ ਕੇ ਅਨੰਦ ਮਿਲਦਾ ਹੈ ।
੨੩ ਹੇ ਸਹੇਲੀਓ, ਗੁਰ-ਭਾਈਓ, ਗੁਰਸਿਖੋ !
੨੪ ਗਾਈਏ ।
੨੫ ਗੁਰੂ ਦੇ ਰਾਹੀਂ ।
੨੬ ਹਰੀ ਦੀ ਭਗਤੀ ਮਨ ਵਿਚ ਚੰਗੀ ਲਗੀ ਅਤੇ ਪਕੀ ਕੀਤੀ ।
੨੭ ਵਡਾ ਸਿਆਣਾ ਅਤੇ ਵਡਾ ਸ਼ਾਹ ਹੈ ।
੨੮ ਗੁਰੂ ਦੇ ਰਾਹੀਂ ਨਾਮ ਰੂਪ ਰਾਸ ਪ੍ਰਾਪਤ ਕੀਤੀ ।
੨੯ ਸਤ-ਸੰਗਤ ਵਿਚ ਗੁਰੂ ਦੇ ਨਾਲ ਮਿਲਕੇ ਨਾਮ ਰੂਪ ਪੂੰਜੀ ਗੁਰੂ ਦੇ ਰਾਹੀਂ ਪਰਾਪਤ ਕਰੇ ।
੩੦ ਮਧੁ ਰਾਖਸ਼ ਦੇ ਮਾਰਨ ਵਾਲਾ, ਵਿਸ਼ਨੂੰ, ਭਾਵ ਹਰੀ ।
੩੧ ਹਰੀ ਦੇ ਗੁਣ ਅਤੇ ਬਾਣੀ ਕੰਨੀਂ ਸੁਣੇ ।
੩੨ ਸਭ ਤੀਰਥ, ਵਰਤ, ਜਗ ਅਤੇ ਪੁੰਨ ਤੋਲ ਕੇ, ਖੋਜ ਕੇ ਦੇਖੇ ਪਰ ਹਰੀ-ਨਾਮ ਦੇ ਬਰਾਬਰ ਕੋਈ ਨਹੀਂ ਪੁਜਦਾ ।
੩੩ ਨਾ ਤੋਲਿਆ ਜਾਣ ਵਾਲਾ ।
੩੪ ਹਰੀ-ਨਾਮ ਨੂੰ ਜਪਣ ਵਿਚ ਸਭ ਕਰਮ ਧਰਮ ਆ ਜਾਂਦੇ ਹਨ ਅਤੇ ਪਾਪਾਂ ਦੀ ਮੈਲ ਧੋਤੀ ਜਾਂਦੀ ਹੈ ।
੩੫ ਆਪਣੇ ਨਿਮਾਣੇ ਦਾਸਾਂ ਉਤੇ ਦਿਆਲੂ ਹੋਵੇ ।

* ਆਪੇ ਹਰੀ ਜੋਗੀ ਹੈ ਅਤੇ ਆਪੇ ਸਭ ਜੁਗਾਂ ਵਿਚ ਜੋਗ ਦੀ ਜੁਗਤੀ ਹੈ, ਭਾਵ ਹਰੀ ਨਾਲ ਜੁੜਣ ਦਾ ਚੰਗਾ ਤਰੀਕਾ ਭੀ ਆਪ ਹੀ ਹੈ । ('ਜੁਗਾਹਾ' ਦਾ ਅਰਥ ਜੁੜਦਾ ਹੈ ਨਹੀਂ ਕਰਨਾ, ਕਿਉਂਕਿ ਜੁੜਨ ਦਾ ਭਾਵ ਅਗਲੀ ਤੁਕ ਵਿਚ ਹੈ ।)

### ਜੈਤਸਰੀ ਮਹਲਾ ੫* ਘਰੁ ੩

੧ ਓ ਸਤਿਗੁਰ ਪ੍ਰਸਾਦਿ॥ ॥ [੧]ਕੋਈ ਜਾਨੈ ਕਵਨੁ ਈਹਾ ਜਗਿ ਮੀਤੁ॥ ਜਿਸੁ ਹੋਇ ਕ੍ਰਿਪਾਲੁ ਸੋਈ ਬਿਧਿ ਬੂਝੈ ਤਾ ਕੀ ਨਿਰਮਲ ਰੀਤਿ॥ ੧॥ ਰਹਾਉ॥ ਮਾਤ ਪਿਤਾ [੨]ਬਨਿਤਾ ਸੁਤ ਬੰਧਪ ਇਸਟ ਮੀਤ ਅਰੁ ਭਾਈ॥ ਪੂਰਬ[੩] ਜਨਮ ਕੇ ਮਿਲੇ ਸੰਜੋਗੀ[੪] ਅੰਤਹਿ ਕੋ ਨ ਸਹਾਈ॥੧॥ [੫]ਮੁਕਤਿ ਮਾਲ ਕਨਿਕ ਲਾਲ ਹੀਰਾ ਮਨ ਰੰਜਨ ਕੀ ਮਾਇਆ॥ ਹਾ ਹਾ ਕਰਤ ਬਿਹਾਨੀ ਅਵਧਹਿ ਤਾ ਮਹਿ ਸੰਤੋਖੁ ਨ ਪਾਇਆ॥੨॥ [੬]ਹਸਤਿ ਰਥ ਅਸ੍ਵ ਪਵਨ ਤੇਜ ਧਣੀ ਭੂਮਨ ਚਤੁਰਾਂਗਾ॥ ਸੰਗਿ ਨ ਚਾਲਿਓ ਇਨ ਮਹਿ ਕਛੂਐ ਊਠਿ ਸਿਧਾਇਓ ਨਾਂਗਾ ॥੩॥ ਹਰਿ ਕੇ ਸੰਤ ਪ੍ਰਿਅ[੭] ਪ੍ਰੀਤਮ ਪ੍ਰਭ ਕੇ [੮]ਤਾ ਕੈ ਹਰਿ ਹਰਿ ਗਾਈਐ॥ ਨਾਨਕ [੯]ਈਹਾ ਸੁਖੁ ਆਗੈ ਮੁਖ ਊਜਲ ਸੰਗਿ ਸੰਤਨ ਕੈ ਪਾਈਐ॥ ੪॥੧॥

### ਜੈਤਸਰੀ ਮਹਲਾ ੫ ਘਰੁ ੩ ਦੁਪਦੇ

੧ ਓ ਸਤਿਗੁਰ ਪ੍ਰਸਾਦਿ॥ † [੧੦]ਦੇਹੁ ਸੰਦੇਸਰੋ ਕਹੀਅਉ ਪ੍ਰਿਅ ਕਹੀਅਉ॥ ਬਿਸਮੁ ਭਈ ਮੈ ਬਹੁ ਬਿਧਿ ਸੁਨਤੇ ਕਹਹੁ ਸੁਹਾਗਨਿ ਸਹੀਅਉ॥੧॥ ਰਹਾਉ॥ [੧੧]ਕੋ ਕਹਤੋ ਸਭ ਬਾਹਰਿ ਬਾਹਰਿ ਕੋ ਕਹਤੋ ਸਭ ਮਹੀਅਉ॥ ਬਰਨੁ ਨ ਦੀਸੈ ਚਿਹਨੁ ਨ ਲਖੀਐ ਸੁਹਾਗਨਿ ਸਾਤਿ ਬੁਝਹੀਅਉ॥੧॥ [੧੨]ਸਰਬ ਨਿਵਾਸੀ ਘਟਿ ਘਟਿ ਵਾਸੀ ਲੇਪੁ ਨਹੀ ਅਲਪਹੀਅਉ॥ ਨਾਨਕੁ ਕਹਤ ਸੁਨਹੁ ਰੇ ਲੋਗਾ ਸੰਤ ਰਸਨ ਕੋ ਬਸਹੀਅਉ॥੨॥੧॥੨॥ ਜੈਤਸਰੀ ਮਃ ੫ ‡॥ [੧੩]ਧੀਰਉ ਸੁਨਿ ਧੀਰਉ ਪ੍ਰਭ ਕਉ॥੧॥ ਰਹਾਉ॥ ਜੀਅ ਪ੍ਰਾਨ ਮਨੁ ਤਨੁ ਸਭੁ ਅਰਪਉ[੧੪] ਨੀਰਉ [੧੫]ਪੇਖਿ ਪ੍ਰਭ ਕਉ ਨੀਰਉ॥੧॥ ਬੇਸੁਮਾਰ ਬੇਅੰਤੁ ਬਡ ਦਾਤਾ [੧੬]ਮਨਹਿ ਗਹੀਰਉ ਪੇਖਿ ਪ੍ਰਭ ਕਉ॥੨॥ ਜੋ ਚਾਹਉ ਸੋਈ ਸੋਈ ਪਾਵਉ [੧੭]ਆਸਾ ਮਨਸਾ ਪੂਰਉ ਜਪਿ ਪ੍ਰਭ ਕਉ॥੩॥ [੧੮]ਗੁਰ ਪ੍ਰਸਾਦਿ ਨਾਨਕ ਮਨਿ ਵਸਿਆ [੧੯]ਦੂਖਿ ਨ ਕਬਹੂ ਝੂਰਉ ਬੁਝਿ ਪ੍ਰਭ ਕਉ॥੪॥੨॥੩॥ ਜੈਤਸਰੀ ਮਹਲਾ ੫§॥ [੨੦]ਲੋੜੀਦੜਾ ਸਾਜਨੁ ਮੇਰਾ॥ ਘਰਿ ਘਰਿ ਮੰਗਲ ਗਾਵਹੁ ਨੀਕੇ ਘਟਿ ਘਟਿ ਤਿਸਹਿ ਬਸੇਰਾ॥੧॥ ਰਹਾਉ॥ ਸੂਖਿ[੨੧] ਅਰਾਧਨੁ[੨੨] ਦੂਖਿ[੨੩] ਅਰਾਧਨੁ ਬਿਸਰੈ ਨ [੨੪]ਕਾਹੂ ਬੇਰਾ॥ ਨਾਮੁ ਜਪਤ [੨੫]ਕੋਟਿ ਸੂਰ ਉਜਾਰਾ ਬਿਨਸੈ [੨੬]ਭਰਮੁ ਅੰਧੇਰਾ॥ ੧॥ [੨੭]ਥਾਨਿ ਥਨੰਤਰਿ ਸਭਨੀ ਜਾਈ ਜੋ ਦੀਸੈ ਸੋ ਤੇਰਾ॥ ਸੰਤ ਸੰਗਿ ਪਾਵੈ ਜੋ ਨਾਨਕ [੨੮]ਤਿਸੁ ਬਹੁਰਿ ਨ ਹੋਈ ਹੈ ਫੇਰਾ॥੨॥੩॥੪॥

੧ ਕੋਈ ਵਿਰਲਾ ਹੀ ਜਾਣਦਾ ਹੈ ਕਿ ਇਸ ਜਗਤ ਵਿਚ ਕੌਣ ਸਾਡਾ (ਸੱਚਾ) ਮਿੱਤਰ ਹੈ। ਜਿਸ ਉਤੇ ਹਰੀ ਦਿਆਲੂ ਹੋਵੇ ਓਹੀ ਠੀਕ ਤਰ੍ਹਾਂ ਇਸ ਗਲ ਨੂੰ ਸਮਝਦਾ ਹੈ (ਕਿ ਹਰੀ ਹੀ ਇਕੋ ਮਿੱਤਰ ਹੈ) ਅਤੇ ਉਸੇ ਮਨੁਖ ਦੀ ਜੀਵਨ ਦੀ ਵਿਉਂਤ ਪਵਿੱਤਰ ਹੁੰਦੀ ਹੈ।

੨ ਇਸਤ੍ਰੀ, ਪੁਤਰ, ਸਾਕ, ਪਿਆਰੇ ਮਿਤਰ ਅਤੇ ਭਰਾ। ੩ ਪਿਛਲੇ।

੪ ਸੰਜੋਗ ਨਾਲ, ਭਾਗਾਂ ਨਾਲ।

੫ ਮੋਤੀਆਂ ਦੀ ਮਾਲਾ, ਸੋਨਾ, ਲਾਲ, ਹੀਰਾ ਅਤੇ ਮਨ ਨੂੰ ਖੁਸ਼ ਕਰਨ ਵਾਲੀ ਮਾਇਆ ਵਾਸਤੇ ਸਾਰੀ ਉਮਰ ਹਾ ਹਾ ਕਰਦਿਆਂ, ਤਕਲੀਫ਼ ਉਠਾਂਦਿਆਂ, ਗੁਜ਼ਰ ਗਈ ਪਰ ਇਹਨਾਂ ਚੀਜ਼ਾਂ ਨਾਲ ਵੀ ਸਬਰ ਨਾ ਆਇਆ।

੬ ਹਾਥੀ, ਰਥ, ਘੋੜੇ ਹਵਾ ਦੇ ਵੇਗ ਵਾਲੇ ਹੋਣ; ਧਨ ਵਾਲਾ ਅਤੇ ਜ਼ਮੀਨ ਵਾਲਾ ਹੋਵੇ, ਚਾਰ ਤਰਾਂ ਦੀ ਫ਼ੌਜ ਹੋਵੇ (ਭਾਵ ਹਾਥੀ, ਘੋੜੇ, ਰਥ ਅਤੇ ਪੈਦਲ) ਇਹਨਾਂ ਵਿਚੋਂ ਕੋਈ ਵੀ ਨਾਲ ਨਾ ਗਿਆ ਅਤੇ ਮਨੁਖ ਨੰਗਾ ਉਠ ਕੇ ਤੁਰ ਗਿਆ।

੭ ਪਿਆਰੇ।

੮ ਉਹਨਾਂ ਦੇ ਡੇਰੇ ਵਿਚ, ਸੰਗਤ ਵਿਚ।

੯ ਇਸ ਦੁਨੀਆਂ ਵਿਚ ਸੁਖ ਅਤੇ ਅਗੇ ਪਰਲੋਕ ਵਿਚ ਸੁਰਖ਼ਰੂਈ, ਇਹ ਫਲ ਸੰਤਾਂ ਦੀ ਸੰਗਤ ਤੋਂ ਪਾਈਦਾ ਹੈ।

੧੦ ਸੰਦੇਸਰੋ=ਸੁਨੇਹਾ।ਪ੍ਰਿਅ=ਪਿਆਰੇ ਦਾ।ਬਿਸਮ= ਹੈਰਾਨ। ਹੇ ਸੁਹਾਗਣ ਸਹੇਲੀਓ, ਹਰੀ ਨੂੰ ਮਿਲੇ ਹੋਏ ਗੁਰਸਿਖੋ! ਮੈਨੂੰ ਪਿਆਰੇ ਪ੍ਰਭੂ ਦਾ ਸੁਨੇਹਾ ਦਿਓ, ਜ਼ਰੂਰ ਦਸੋ। ਮੈਂ (ਉਸ ਦੀ ਬਾਬਤ) ਤਰ੍ਹਾਂ ਤਰ੍ਹਾਂ ਦੀਆਂ ਗੱਲਾਂ ਸੁਣ ਸੁਣ ਕੇ ਹੈਰਾਨ ਹੋ ਰਹੀ ਹਾਂ।

੧੧ ਮਹੀਅਉ=ਵਿਚ, ਅੰਦਰ। ਬਰਨ=ਰੰਗ। ਚਿਹਨ=ਲਛਣ, ਨਿਸ਼ਾਨੀ। ਸਾਤਿ=ਸਤਿ, ਸਚ। ਦੇਖੋ ਪੰ. ੬੫੬, ਨੋਟ ੧੪। ਕੋਈ ਕਹਿੰਦਾ ਹੈ ਕਿ ਹਰੀ ਸਭ ਨਜ਼ਰ ਆਉਣ ਵਾਲੀਆਂ ਚੀਜ਼ਾਂ ਤੋਂ ਪਰੇ ਹੈ (ਜਿਵੇਂ ਮੁਸਲਮਾਣਾਂ ਦੇ ਧਰਮ ਵਿਚ)। ਕੋਈ ਕਹਿੰਦਾ ਹੈ ਕਿ ਪ੍ਰਭੂ ਸਭ ਦੇ ਵਿਚ ਭਰਪੂਰ ਹੈ (ਜਿਵੇਂ ਆਰੀਆ ਨਸਲ ਦੇ ਲੋਕ)। ਪ੍ਰਭੂ ਦਾ ਕੋਈ ਰੰਗ ਨਜ਼ਰ ਨਹੀਂ ਆਉਂਦਾ, ਕੋਈ ਨਿਸ਼ਾਨੀ ਨਹੀਂ ਦਿਸਦੀ; ਤੁਸੀਂ ਸੁਹਾਗਣੋ! ਗੁਰਮੁਖੋ! ਠੀਕ ਠੀਕ ਸਮਝਾਓ। (ਓਹ ਅਗਲੀਆਂ ਦੋਹਾਂ ਤੁਕਾਂ ਵਿਚ ਸਮਝਾਂਦੇ ਹਨ।)

੧੨ ਹਰੀ ਸਭ ਵਿਚ ਵਸਦਾ ਹੈ; ਸਭ ਥਾਵਾਂ ਵਿਚ ਮੌਜੂਦ ਹੈ; ਪਰ ਉਹ ਨਿਰਲੇਪ ਹੈ; ਉਸ ਨੂੰ ਕਿਸੇ ਦਾ ਲੇਸ ਤਕ ਨਹੀਂ ਲਗਦਾ। ਹੇ ਲੋਕੋ! ਸੁਣੋ ਉਹ ਹਰੀ ਸੰਤਾਂ ਦੀ ਰਸਨਾ ਉਤੇ ਵਸਦਾ ਹੈ; ਭਾਵ ਓਹ ਹਰੀ ਨੂੰ ਸਦਾ ਪ੍ਰੇਮ ਨਾਲ ਸਿਮਰਦੇ ਹਨ ਅਤੇ ਓਹਨਾਂ ਦੇ ਬਚਨਾਂ ਤੋਂ ਹਰੀ ਦਾ ਪਤਾ ਲਗਦਾ ਹੈ।

੧੩ ਮੈਨੂੰ ਧੀਰਜ, ਸ਼ਾਂਤੀ, ਪ੍ਰਭੂ ਬਾਬਤ ਗਲਾਂ ਸੁਣ ਕੇ ਆਉਂਦੀ ਹੈ।

੧੪ ਛੋਟਾ ਕਰ ਦੇਵਾਂ।

੧੫ ਪ੍ਰਭੂ ਨੂੰ ਨੇੜੇ, ਸਾਮ੍ਹਣੇ ਦੇਖ ਕੇ।

੧੬ ਪ੍ਰਭੂ ਨੂੰ ਵੇਖ ਕੇ ਮਨ ਵਿਚ ਗ੍ਰਹਣ ਕਰ ਲਵਾਂ, ਪੱਕੀ ਤਰਾਂ ਵਸਾ ਲਵਾਂ।

੧੭ ਮਨ ਦੀਆਂ ਉਮੈਦਾਂ, ਖਾਹਸ਼ਾਂ, ਹਰੀ ਨੂੰ ਜਪ ਕੇ ਪੂਰੀਆਂ ਕਰ ਲਵਾਂ।

੧੮ ਗੁਰੂ ਦੀ ਕਿਰਪਾ ਨਾਲ।

੧੯ ਪ੍ਰਭੂ ਨੂੰ ਬੁਝ ਕੇ ਦੁਖ ਵਿਚ ਪੈ ਕੇ ਕਦੇ ਨਾ ਪਛਤਾਵਾਂ।

੨੦ ਮੇਰਾ ਸਜਨ ਹਰੀ ਸਦਾ ਮੈਨੂੰ ਲੋੜੀਂਦਾ ਹੈ, ਪਿਆਰਾ ਹੈ, ਉਸ ਦੀ ਮੈਨੂੰ ਅੱਤਿ ਚਾਹ ਹੈ। ਘਰ ਘਰ ਵਿਚ ਉਸਦੇ ਚੰਗੇ ਅਨੰਦ ਦੇ (ਗੀਤ) ਗਾਓ। ਸਭ ਥਾਂ, ਸਭ ਹਿਰਦਿਆਂ ਵਿਚ, ਉਸ ਦਾ ਵਾਸਾ ਹੈ।

੨੧ ਸੁਖ ਵਿਚ।

੨੨ ਸਿਮਰਨਾ।

੨੩ ਦੁਖ ਵਿਚ। ੨੪ ਕਿਸੇ ਵੇਲੇ।

੨੫ ਕ੍ਰੋੜ ਸੂਰਜਾਂ ਦਾ ਚਾਨਣਾ ਹੁੰਦਾ ਹੈ।

੨੬ ਅਗਿਆਨ ਰੂਪ ਹਨੇਰਾ।

੨੭ ਥਾਵਾਂ ਅਤੇ ਥਾਵਾਂ ਦੇ ਵਿਚਕਾਰ, ਭਾਵ ਸਭ ਜਗਾ ਜੋ(ਜੀਵ ਜੰਤ) ਦਿਸਦਾ ਹੈ ਸਭ ਤੇਰਾ ਹੈ।

੨੮ ਉਸਨੂੰ ਫੇਰ ਜਗਤ ਵਿਚ ਜੰਮਣਾ ਨਹੀਂ ਪੈਂਦਾ; ਜਨਮ ਮਰਨ ਮੁਕ ਜਾਂਦਾ ਹੈ।

---

* ਸੰਬੰਧੀ, ਦੌਲਤ, ਫ਼ੌਜਾਂ ਆਦਿ ਵਿਚੋਂ ਕੋਈ ਭੀ ਨਾਲ ਜਾਣ ਵਾਲਾ ਨਹੀਂ। ਹਰੀ-ਨਾਮ ਹੀ ਤੋੜ ਨਿਭਣ ਵਾਲਾ ਹੈ। ਇਹ ਨਾਮ ਸੰਤਾਂ ਦੀ ਸੰਗਤ ਤੋਂ ਮਿਲਦਾ ਹੈ।

† ਇਹ ਨਾਮ ਕਿਥੇ ਵਸਦਾ ਹੈ? ਉਹ ਅੰਦਰ ਬਾਹਰ ਸਭ ਥਾਂ ਵਸਦਾ ਹੈ, ਖਾਸ ਕਰਕੇ ਸੰਤਾਂ ਦੀ ਜੀਭ ਉਤੇ।

‡ ਗੁਰੂ ਤੋਂ ਹਰੀ ਬਾਬਤ ਇਹ ਸੁਣ ਕੇ ਕਿ ਉਹ ਨੇੜੇ ਹੈ, ਮਨ ਨੂੰ ਧੀਰਜ ਤੇ ਸੁਖ ਮਿਲਦਾ ਹੈ।

§ ਹਰ ਥਾਂ ਵਸਦੇ ਹਰੀ ਨੂੰ ਯਾਦ ਕਰਨ ਨਾਲ ਮਨ ਰੌਸ਼ਨ ਹੁੰਦਾ, ਭਰਮ ਦੂਰ ਹੁੰਦੇ ਤੇ ਮੁਕਤੀ ਮਿਲਦੀ ਹੈ।

ਜੈਤਸਰੀ ਮਹਲਾ ੫* ਘਰੁ ੪ ਦੁਪਦੇ

ੴ ਸਤਿਗੁਰ ਪ੍ਰਸਾਦਿ ॥ ॥ ਅਬ ਮੈ ਸੁਖੁ ਪਾਇਓ ਗੁਰ ਆਗ੍ਹਿ[੧] ॥ [੨]ਤਜੀ ਸਿਆਨਪ ਚਿੰਤ ਵਿਸਾਰੀ ਅਹੰ ਛੋਡਿਓ ਹੈ ਤਿਆਗ੍ਹਿ ॥ ੧ ॥ ਰਹਾਉ ॥ ਜਉ ਦੇਖਉ[੩] ਤਉ ਸਗਲ[੪] ਮੋਹਿ ਮੋਹੀਅਉ[੫] ਤਉ ਸਰਨਿ ਪਰਿਓ ਗੁਰ ਭਾਗਿ[੬] ॥ [੭]ਕਰਿ ਕਿਰਪਾ ਟਹਲ ਹਰਿ ਲਾਇਓ ਤਉ ਜਮਿ ਛੋਡੀ ਮੋਰੀ ਲਾਗਿ ॥੧॥ [੮]ਤਰਿਓ ਸਾਗਰੁ ਪਾਵਕ ਕੋ ਜਉ ਸੰਤ ਭੇਟੇ ਵਡ ਭਾਗਿ ॥ ਜਨ ਨਾਨਕ ਸਰਬ ਸੁਖ ਪਾਏ ਮੋਰੋ[੯] ਹਰਿ ਚਰਨੀ ਚਿਤੁ ਲਾਗਿ[੧੦] ॥ ੨ ॥ ੧ ॥ ੫ ॥ ਜੈਤਸਰੀ ਮਹਲਾ ੫ ॥ ਮਨ ਮਹਿ [੧੧]ਸਤਿਗੁਰ ਧਿਆਨੁ ਧਰਾ ॥ [੧੨]ਦ੍ਰਿੜ੍ਹਿਓ ਗਿਆਨੁ ਮੰਤ੍ਰੁ ਹਰਿ ਨਾਮਾ ਪ੍ਰਭ ਜੀਉ ਮਇਆ ਕਰਾ ॥ ੧ ॥ ਰਹਾਉ ॥ [੧੩]ਕਾਲ ਜਾਲ ਅਰੁ ਮਹਾ ਜੰਜਾਲਾ ਛੁਟਕੇ ਜਮਹਿ ਡਰਾ ॥ ਆਇਓ ਦੁਖ ਹਰਣ ਸਰਣ ਕਰੁਣਾਪਤਿ ਗਹਿਓ ਚਰਣ ਆਸਰਾ ॥ ੧ ॥ [੧੪]ਨਾਵ ਰੂਪ ਭਇਓ ਸਾਧਸੰਗੁ [੧੫]ਭਵ ਨਿਧਿ ਪਾਰਿ ਪਰਾ ॥ [੧੬]ਅਪਿਓ ਪੀਓ ਗਤੁ ਥੀਓ ਭਰਮਾ ਕਹੁ ਨਾਨਕ ਅਜਰੁ ਜਰਾ ॥ ੨ ॥ ੨ ॥ ੬ ॥ ਜੈਤਸਰੀ ਮਹਲਾ ੫ ॥ ਜਾ ਕਉ ਭਏ ਗੋਵਿੰਦ[੧੭] ਸਹਾਈ ॥ [੧੮]ਸੂਖ ਸਹਜ ਆਨੰਦ [੧੯]ਸਗਲ ਸਿਉ [੨੦]ਵਾ ਕਉ ਬਿਆਧਿ ਨ ਕਾਈ ॥ ੧ ॥ ਰਹਾਉ ॥ [੨੧]ਦੀਸਹਿ ਸਭ ਸੰਗਿ ਰਹਹਿ ਅਲੇਪਾ ਨਹ ਵਿਆਪੈ ਉਨ ਮਾਈ ॥ [੨੨]ਏਕੈ ਰੰਗਿ ਤਤ ਕੇ ਬੇਤੇ ਸਤਿਗੁਰ ਤੇ ਬੁਧਿ ਪਾਈ ॥ ੧ ॥ ਦਇਆ ਮਇਆ[੨੩] ਕਿਰਪਾ ਠਾਕੁਰ[੨੪] ਕੀ [੨੫]ਸੇਈ ਸੰਤ ਸੁਭਾਈ ॥ ਤਿਨ ਕੈ ਸੰਗਿ ਨਾਨਕ ਨਿਸਤਰੀਐ[੨੬] ਜਿਨ [੨੭]ਰਸਿ ਰਸਿ ਹਰਿ ਗੁਨ ਗਾਈ ॥੨॥੩॥੭॥ ਜੈਤਸਰੀ ਮਹਲਾ ੫ ॥ [੨੮]ਗੋਬਿੰਦ ਜੀਵਨ ਪ੍ਰਾਨ ਧਨ ਰੂਪ ॥ ਅਗਿਆਨ ਮੋਹ ਮਗਨ ਮਹਾ ਪ੍ਰਾਨੀ ਅੰਧਿਆਰੇ ਮਹਿ ਦੀਪ ॥ ੧ ॥ ਰਹਾਉ ॥ [੨੯]ਸਫਲ ਦਰਸਨੁ ਤੁਮਰਾ ਪ੍ਰਭ ਪ੍ਰੀਤਮ ਚਰਨ ਕਮਲ ਆਨੂਪ[੩੦] ॥ [੩੧]ਅਨਿਕ ਬਾਰ ਕਰਉ ਤਿਹ ਬੰਦਨ ਮਨਹਿ ਚਰ੍ਹਾਵਉ ਧੂਪ ॥ ੧ ॥ ਹਾਰਿ[੩੨] ਪਰਿਓ ਤੁਮ੍ਹਰੈ ਪ੍ਰਭ ਦੁਆਰੈ ਦ੍ਰਿੜ੍ਹ ਕਰਿ ਗਹੀ ਤੁਮ੍ਹਾਰੀ ਲੂਕ[੩੩] ॥ ਕਾਢਿ ਲੇਹੁ ਨਾਨਕ ਅਪੁਨੇ ਕਉ ਸੰਸਾਰ ਪਾਵਕ ਕੇ ਕੂਪ ॥ ੨ ॥ ੪ ॥ ੮ ॥ ਜੈਤਸਰੀ ਮਹਲਾ ੫ ॥ ਕੋਈ ਜਨੁ ਹਰਿ ਸਿਉ [੩੪]ਦੇਵੈ ਜੋਰਿ ॥ [੩੫]ਚਰਨ ਗਹਉ ਬਕਉ ਸੁਭ ਰਸਨਾ ਦੀਜਹਿ ਪ੍ਰਾਨ ਅਕੋਰਿ ॥੧॥ ਰਹਾਉ ॥ [੩੬]ਮਨੁ ਤਨੁ ਨਿਰਮਲ ਕਰਤ ਕਿਆਰੋ ਹਰਿ ਸਿੰਚੈ ਸੁਧਾ ਸੰਜੋਰਿ ॥ ਇਆ[੩੭] ਰਸ ਮਹਿ ਮਗਨੁ ਹੋਤ ਕਿਰਪਾ ਤੇ [੩੮]ਮਹਾ ਬਿਖਿਆ ਤੇ ਤੋਰਿ ॥ ੧ ॥ [੩੯]ਆਇਓ ਸਰਣਿ ਦੀਨ ਦੁਖ ਭੰਜਨ ਚਿਤਵਉ ਤੁਮ੍ਰੀ ਓਰਿ ॥ [੪੦]ਅਭੈ ਪਦੁ ਦਾਨੁ ਸਿਮਰਨੁ ਸੁਆਮੀ ਕੋ ਪ੍ਰਭ ਨਾਨਕ

੧ ਅਗੈ, ਪਾਸ । ਗੁਰੂ ਦੇ ਪਾਸ ਆ ਕੇ ।
੨ ਚਤਰਾਈ ਸਿਆਣਪ ਛਡ ਦਿਤੀ ਹੈ ; ਚਿੰਤਾ, ਫ਼ਿਕਰ ਕਰਨਾ ਭੁਲ ਗਿਆ ਹਾਂ ਅਤੇ ਹੰਕਾਰ ਭੀ ਤਿਆਗ ਛਡਿਆ ਹੈ ।
੩ ਮੈਂ ਦੇਖਦਾ, ਵਿਚਾਰ ਕਰਦਾ ਹਾਂ ।
੪ ਸਾਰੀ ਸ੍ਰਿਸ਼ਟੀ, ਸਭ ਲੋਕ ।
੫ (ਮੋਹ ਵਿਚ) ਮੋਹੇ ਹੋਏ ਹਨ, ਫਸੇ ਹੋਏ ਹਨ ।
੬ ਭਜ ਕੇ, ਦੌੜ ਕੇ ।
੭ (ਗੁਰੂ ਨੇ) ਕਿਰਪਾ ਕਰ ਕੇ ਹਰੀ ਦੀ ਸੇਵਾ ਵਿਚ ਲਾ ਦਿੱਤਾ, ਤਾਂ ਜਨਮ ਮਰਨ ਯਾ ਮੌਤ ਦੇ ਡਰ ਨੇ ਮੇਰਾ ਪਿੱਛਾ ਛੱਡ ਦਿੱਤਾ।
੮ ਅੱਗ ਦੇ ਸਮੁੰਦਰ (ਸੰਸਾਰ) ਤੋਂ ਤਰ ਗਿਆ, ਜਦ ਚੰਗੇ ਭਾਗਾਂ ਨਾਲ ਸੰਤਾਂ ਦੇ (ਗੁਰੂ ਦੇ) ਦਰਸ਼ਨ ਹੋਏ ।
੯ ਮੇਰਾ।
੧੦ ਲੱਗ ਗਿਆ ।
੧੧ ਸਤਗੁਰੂ ਦਾ ਧਿਆਨ ਧਰਿਆ ।
੧੨ ਤਾਂ ਪ੍ਰਭੂ ਨੇ ਕਿਰਪਾ ਕੀਤੀ ਅਤੇ ਮੈਂ ਮਨ ਵਿਚ ਹਰੀ-ਨਾਮ ਦਾ ਮੰਤਰ ਅਤੇ ਗਿਆਨ ਪੱਕਾ ਕਰਕੇ ਗ੍ਰਹਿਣ ਕੀਤਾ ।
੧੩ ਕਾਲ ਯਾ ਮੌਤ ਦੀ ਫਾਹੀ, ਮਾਇਆ ਮੋਹ ਦਾ ਵੱਡਾ ਜਾਲ, ਅਤੇ ਜਮ ਦਾ ਡਰ ਛੁਟ ਗਏ, ਦੂਰ ਹੋ ਗਏ । ਮੈਂ ਦੁਖਾਂ ਦੇ ਦੂਰ ਕਰਨ ਵਾਲੇ ਅਤੇ ਦਇਆ ਦੇ ਮਾਲਕ ਦੀ ਸ਼ਰਨ ਆਇਆ ਹਾਂ, ਉਸ ਦੇ ਚਰਨਾਂ ਦਾ ਆਸਰਾ ਪਕੜਿਆ ਹੈ ।
੧੪ ਬੇੜੀ ਦੇ ਸਮਾਨ, ਬੇੜੀ ਦੀ ਤਰਾਂ ।
੧੫ ਸੰਸਾਰ ਸਮੁੰਦਰ ਤੋਂ ।
੧੬ ਮੈਂ ਅੰਮ੍ਰਿਤ ਪੀ ਲਿਆ ਹੈ ; ਮੇਰਾ ਅਗਿਆਨ ਚਲਾ ਗਿਆ ਹੈ ਅਤੇ ਨਾ ਝਲਣ ਵਾਲੀ ਗਲ ਭੀ ਝਲ ਲਈ, ਭਾਵ ਨਾ ਕਾਬੂ ਹੋਣ ਵਾਲੇ ਕਾਮ ਕ੍ਰੋਧ ਆਦਿਕ ਨੂੰ ਕਾਬੂ ਕਰ ਲਿਆ ਹੈ ।
੧੭ ਪ੍ਰਿਥਵੀ ਦੇ ਮਾਲਕ, ਹਰੀ ।
੧੮ ਆਤਮ ਗਿਆਨ ਦੀ ਕੁਦਰਤੀ ਅਵਸਥਾ ਦੇ ਸੁਖ । ਦੇਖੋ ਪੰ. ੩੫੨, ਫੁਟ ਨੋਟ *।
੧੯ ਸਿਉ=ਸਹ, ਸਹਿਤ, ਨਾਲ । ਉਹ ਸਹਜ-ਸੁਖ ਅਤੇ ਸਾਰੇ ਆਨੰਦਾਂ ਸਹਿਤ ਹੁੰਦਾ ਹੈ ।
੨੦ ਉਸ ਨੂੰ ਕੋਈ ਰੋਗ ਦੁਖ ਨਹੀਂ ਹੁੰਦਾ ।
੨੧ ਉਹ ਗੁਰਮੁਖ ਸਭ ਲੋਕਾਂ ਦੇ ਨਾਲ (ਮਿਲਦੇ ਵਰਤਦੇ) ਦਿਸਦੇ ਹਨ, ਪਰ ਸਭ ਤੋਂ ਅਟੰਕ ਨਿਰਲੇਪ ਰਹਿੰਦੇ ਹਨ, ਅਤੇ ਓਹਨਾਂ ਨੂੰ ਮਾਇਆ ਨਹੀਂ ਚੰਬੜਦੀ ।
੨੨ ਇਕੋ ਹਰੀ ਦੇ ਪ੍ਰੇਮ ਵਿਚ ਰਹਿੰਦੇ ਹਨ ; ਓਹ ਸਚ, ਅਸਲੀਅਤ ਦੇ ਜਾਨਣ ਵਾਲੇ ਹਨ ।
੨੩ ਮੇਹਰ ।
੨੪ ਮਾਲਕ, ਹਰੀ ।
੨੫ ਓਹੀ ਚੰਗੀ ਭਾਵਨਾ ਵਾਲੇ ਸੰਤ ਹਨ । ਦੇਖੋ ਪੰ. ੬੧੦, ਨੋਟ ੩੩ ।
੨੬ ਤਰ ਜਾਈਦਾ ਹੈ, ਮੁਕਤ ਹੋਈਦਾ ਹੈ ।
੨੭ ਰਸ ਨਾਲ, ਪ੍ਰੇਮ ਨਾਲ ।
੨੮ ਹਰੀ ਸਾਡੀ ਜਿੰਦ ਹੈ, ਜਾਨ ਹੈ, ਧਨ ਹੈ, ਰੂਪ ਹੈ । ਪ੍ਰਾਣੀ ਅਗਿਆਨ ਅਤੇ ਮੋਹ ਦਾ ਡਾਢਾ ਮਸਤ ਹੋਇਆ ਹੋਇਆ ਹੈ ; ਹਰੀ ਇਸ ਹਨੇਰੇ ਵਿਚ ਦੀਵਾ ਹੈ, ਚਾਨਣਾ ਹੈ ।
੨੯ ਤੇਰਾ ਦਰਸ਼ਨ ਸਭ ਫਲ, ਮੁਰਾਦਾਂ ਦੇਣ ਵਾਲਾ ਹੈ ।
੩੦ ਸੁੰਦਰ, ਜਿਨ੍ਹਾਂ ਦੀ ਉਪਮਾ ਨਾ ਹੋ ਸਕੇ ।
੩੧ ਅਨੇਕ ਵਾਰੀ ਉਸ ਨੂੰ ਨਮਸਕਾਰ ਕਰਦਾ ਹਾਂ ਅਤੇ ਆਪਣੇ ਮਨ ਨੂੰ ਧੂਪ ਕਰਕੇ ਤੇਰੇ ਅਗੇ ਚੜ੍ਹਾਉਂਦਾ ਹਾਂ, ਧੁਖਾਂਦਾ ਹਾਂ, ਮਨ ਨੂੰ ਭੇਟਾ ਕਰਦਾ ਹਾਂ ।
੩੨ ਥਕ ਕੇ, ਹੋਰ ਸਭ ਅਜ਼ਮਾ ਕੇ ।
੩੩ ਜਿਥੇ ਬਚਾਓ ਲਈ ਜਾ ਲੁਕੀਏ, ਓਟ । ਤੇਰੀ ਸ਼ਰਨ ਪੱਕੀ ਕਰਕੇ ਪਕੜੀ ਹੈ, ਆਪਣੇ ਦਾਸ ਨੂੰ ਸੰਸਾਰ, ਅੱਗ ਦੇ ਖੂਹ ਵਿਚੋਂ ਕਢ ਲਓ ।
੩੪ ਜੋੜ ਦੇਵੇ ।
੩੫ ਮੈਂ ਉਸ ਦੇ ਚਰਨ ਪਕੜਾਂ (ਪਰਸਾਂ), ਮੂੰਹੋਂ ਸ਼ੁਭ ਆਦਰ ਵਾਲੇ ਬਚਨ ਉਸ ਨੂੰ ਬੋਲਾਂ ਅਤੇ ਆਪਣੀ ਜਿੰਦ ਭੇਟਾ ਕਰ ਦੇਵਾਂ ।
੩੬ ਮਨ ਅਤੇ ਤਨ ਨੂੰ ਪਵਿੱਤਰ ਕਿਆਰੇ, ਖੇਤ ਬਣਾਏ ਅਤੇ ਹਰੀ-ਨਾਮ ਰੂਪ ਅੰਮ੍ਰਿਤ ਉਹਨਾਂ ਵਿਚ ਚੰਗੀ ਤਰਾਂ ਕੱਠਾ ਕਰ ਕੇ ਸਿੰਜੇ ।
੩੭ ਇਸ ।
੩੮ ਵਡੀ ਜ਼ਹਿਰ, ਮਾਇਆ, ਤੋਂ ਪ੍ਰੇਮ ਤੋੜ ਕੇ ।
੩੯ ਹੇ ਅਨਾਥਾਂ ਦੇ ਦੁਖ ਦੂਰ ਕਰਨ ਵਾਲੇ ਹਰੀ ! ਮੈਂ ਤੇਰੀ ਸ਼ਰਨ ਆਇਆ ਹਾਂ ਅਤੇ ਤੇਰੀ ਵਲ ਹੀ ਖਿਆਲ (ਧਿਆਨ) ਕਰਦਾ ਹਾਂ, ਭਾਵ ਹੋਰ ਕਿਸੇ ਦਾ ਆਸਰਾ ਨਹੀਂ ਤਕਦਾ ।
੪੦ ਮੈਨੂੰ ਨਿਡਰਤਾ ਦੀ ਪਦਵੀ ਅਤੇ ਹਰੀ ਦਾ ਸਿਮਰਨ ਦਾਨ ਦਿਓ, ਹੇ ਬੰਧਨ-ਛੋੜ ਪ੍ਰਭੂ ! (ਦੇਖੋ ਅਗਲਾ ਪੰਨਾ ।)

* ਸਤਿਗੁਰੂ ਨੇ ਐਸੇ ਹਰੀ ਦਾ ਧਿਆਨ ਦਿਵਾਇਆ ਹੈ ਜਿਸ ਤੋਂ ਸਭ ਸੁਖ ਮਿਲਦੇ ਹਨ ।

[੧]ਬੰਧਨ ਛੋਰਿ ॥ ੨ ॥ ੫ ॥ ੯ ॥ ਜੈਤਸਰੀ ਮਹਲਾ ੫॥ [੨]ਚਾਤ੍ਰਿਕ ਚਿਤਵਤ ਬਰਸਤ ਮੇਂਹ ॥ ਕ੍ਰਿਪਾ ਸਿੰਧੁ ਕਰੁਣਾ ਪ੍ਰਭ ਧਾਰਹੁ ਹਰਿ ਪ੍ਰੇਮ ਭਗਤਿ ਕੋ ਨੇਹ ॥ ੧ ॥ ਰਹਾਉ॥ [੩]ਅਨਿਕ ਸੂਖ ਚਕਵੀ ਨਹੀ ਚਾਹਤ ਅਨਦ ਪੂਰਨ ਪੇਖਿ ਦੇਂਹ ॥ [੪]ਆਨ ਉਪਾਵ ਨ ਜੀਵਤ ਮੀਨਾ ਬਿਨੁ ਜਲ ਮਰਨਾ ਤੇਂਹ ॥ ੧ ॥ [੫]ਹਮ ਅਨਾਥ ਨਾਥ ਹਰਿ ਸਰਣੀ ਅਪੁਨੀ ਕ੍ਰਿਪਾ ਕਰੇਂਹ[੬] ॥ ਚਰਣ ਕਮਲ ਨਾਨਕੁ ਆਰਾਧੈ[੭] [੮]ਤਿਸੁ ਬਿਨੁ ਆਨ ਨ ਕੇਂਹ ॥ ੨ ॥ ੬ ॥ ੧੦ ॥ ਜੈਤਸਰੀ ਮਹਲਾ ੫ ॥ [੯]ਮਨਿ ਤਨਿ ਬਸਿ ਰਹੇ ਮੇਰੇ ਪ੍ਰਾਨ ॥ ਕਰਿ ਕਿਰਪਾ ਸਾਧੂ ਸੰਗਿ ਭੇਟੇ ਪੂਰਨ ਪੁਰਖ ਸੁਜਾਨ ॥ ੧ ॥ ਰਹਾਉ ॥ [੧੦]ਪ੍ਰੇਮ ਠਗਉਰੀ ਜਿਨ ਕਉ ਪਾਈ ਤਿਨ ਰਸੁ ਪੀਅਉ[੧੧] ਭਾਰੀ॥ ਤਾ ਕੀ ਕੀਮਤਿ ਕਹਣੁ ਨ ਜਾਈ ਕੁਦਰਤਿ[੧੨]ਕਵਨ ਹਮ੍ਹਾਰੀ॥ ੧॥[੧੩]ਲਾਇ ਲਏ ਲੜਿ ਦਾਸ ਜਨ ਅਪੁਨੇ ਉਧਰੇ ਉਧਰਨਹਾਰੇ॥ [੧੪]ਪ੍ਰਭੁ ਸਿਮਰਿ ਸਿਮਰਿ ਸਿਮਰਿ ਸੁਖੁ ਪਾਇਓ ਨਾਨਕ ਸਰਣਿ ਦੁਆਰੇ ॥ ੨ ॥ ੭ ॥ ੧੧ ॥ ਜੈਤਸਰੀ ਮਹਲਾ ੫ ॥ [੧੫]ਆਏ ਅਨਿਕ ਜਨਮ ਭ੍ਰਮਿ ਸਰਣੀ ॥ ਉਧਰੁ ਦੇਹ ਅੰਧ ਕੂਪ ਤੇ ਲਾਵਹੁ ਅਪੁਨੀ ਚਰਣੀ ॥ ੧ ॥ ਰਹਾਉ ॥ ਗਿਆਨੁ ਧਿਆਨੁ [੧੬]ਕਿਛੁ ਕਰਮੁ ਨ ਜਾਨਾ [੧੭]ਨਾਹਿਨ ਨਿਰਮਲ ਕਰਣੀ ॥ [੧੮]ਸਾਧਸੰਗਤਿ ਕੈ ਅੰਚਲਿ ਲਾਵਹੁ ਬਿਖਮ ਨਦੀ ਜਾਇ ਤਰਣੀ ॥ ੧ ॥ ਸੁਖ ਸੰਪਤਿ[੧੯] ਮਾਇਆ ਰਸ ਮੀਠੇ [੨੦]ਇਹ ਨਹੀ ਮਨ ਮਹਿ ਧਰਣੀ ॥[੨੧]ਹਰਿਦਰਸਨ ਤ੍ਰਿਪਤਿ ਨਾਨਕ ਦਾਸ ਪਾਵਤ ਹਰਿਨਾਮ ਰੰਗ ਆਭਰਣੀ ॥ ੨ ॥ ੮ ॥ ੧੨ ॥ ਜੈਤਸਰੀ ਮਹਲਾ ੫ ॥ ਹਰਿ ਜਨ ਸਿਮਰਹੁ ਹਿਰਦੈ ਰਾਮ ॥ ਹਰਿ ਜਨ ਕਉ [੨੨]ਅਪਦਾ ਨਿਕਟਿ ਨ ਆਵੈ ਪੂਰਨ ਦਾਸ ਕੇ ਕਾਮ ॥ ੧ ॥ ਰਹਾਉ॥ [੨੩]ਕੋਟਿ ਬਿਘਨ ਬਿਨਸਹਿ ਹਰਿ ਸੇਵਾ ਨਿਹਚਲੁ ਗੋਵਿਦ ਧਾਮ ॥ [੨੪]ਭਗਵੰਤ ਭਗਤ ਕਉ ਭਉ ਕਿਛੁ ਨਾਹੀ [੨੫]ਆਦਰੁ ਦੇਵਤ ਜਾਮ ॥ ੧ ॥ [੨੬]ਤਜਿ ਗੋਪਾਲ ਆਨ ਜੋ ਕਰਣੀ ਸੋਈ ਸੋਈ ਬਿਨਸਤ ਖਾਮ॥ ਚਰਨ ਕਮਲ ਹਿਰਦੈ ਗਹੁ[੨੭] ਨਾਨਕ [੨੮]ਸੁਖ ਸਮੂਹ ਬਿਸਰਾਮ ॥ ੨ ॥ ੯ ॥ ੧੩॥

ਜੈਤਸਰੀ ਮਹਲਾ ੯*

ੴ ਸਤਿਗੁਰ ਪ੍ਰਸਾਦਿ ॥

[੨੯]ਭੂਲਿਓ ਮਨੁ ਮਾਇਆ ਉਰਝਾਇਓ ॥ ਜੋ ਜੋ ਕਰਮ ਕੀਓ ਲਾਲਚ ਲਗਿ [੩੦]ਤਿਹ ਤਿਹ ਆਪੁ ਬੰਧਾਇਓ ॥ ੧ ॥ ਰਹਾਉ ॥ ਸਮਝ ਨ ਪਰੀ [੩੧]ਬਿਖੈ ਰਸ ਰਚਿਓ ਜਸੁ[੩੨] ਹਰਿ ਕ ਬਿਸਰਾਇਓ[੩੩] ॥ ਸੰਗਿ[੩੪] ਸੁਆਮੀ ਸੋ ਜਾਨਿਓ ਨਾਹਿਨ [੩੫]ਬਨੁ ਖੋਜਨ ਕਉ ਧਾਇਓ ॥ ॥ ੧ ॥ [੩੬]ਰਤਨੁ ਰਾਮੁ ਘਟ ਹੀ ਕੇ ਭੀਤਰਿ ਤਾ ਕੋ ਗਿਆਨੁ

੧ ਬੰਧਨਾਂ, ਫਾਹਿਆਂ ਨੂੰ ਖੋਲ੍ਹਣ ਵਾਲਾ, ਤੋੜਨ ਵਾਲਾ ਹਰੀ।

੨ ਪਪੀਹਾ ਲੋਚਦਾ ਹੈ ਤਾਂ ਮੀਂਹ ਵਸਦਾ ਹੈ। ਇਸੇ ਤਰ੍ਹਾਂ ਹੇ ਹਰੀ ! ਮੈਨੂੰ ਪ੍ਰੇਮਾ ਭਗਤੀ ਦਾ ਚਾ ਹੈ ; ਹੇ ਕਿਰਪਾ ਦੇ ਸਮੁੰਦਰ ਪ੍ਰਭੂ, ਦਇਆ ਕਰੋ (ਅਤੇ ਇਹ ਦਾਨ ਦਿਓ)।

੩ ਅਨੇਕ ਸੁਖਾਂ ਵਿਚੋਂ ਕੋਈ ਵੀ ਸੁਖ ਚਕਵੀ ਨਹੀਂ ਮੰਗਦੀ ; ਉਹ ਸੂਰਜ ਨੂੰ ਦੇਖ ਕੇ ਪੂਰਨ ਪਰਸੰਨ ਹੁੰਦੀ ਹੈ। (ਚਕਵੀ ਦਾ ਸੂਰਜ ਨਾਲ ਪਿਆਰ ਮਸ਼ਹੂਰ ਹੈ।)

੪ ਮੱਛੀ ਹੋਰ ਕਿਸੇ ਯਤਨ ਨਾਲ ਨਹੀਂ ਜੀਂਦੀ ਰਹਿੰਦੀ : ਜਲ ਤੋਂ ਬਿਨਾਂ ਉਸ ਨੂੰ ਮੌਤ ਆ ਜਾਂਦੀ ਹੈ।

੫ ਅਸੀਂ ਨਿਮਾਣੇ ਹਰੀ ਮਾਲਕ ਦੀ ਸ਼ਰਨ ਹਾਂ।

੬ ਕਰੇ।

੭ ਧਿਆਨ ਧਰਦਾ ਹੈ।

੮ ਉਸ ਹਰੀ ਤੋਂ ਬਿਨਾਂ ਹੋਰ ਕੋਈ (ਆਸਰਾ) ਨਹੀਂ ਹੈ।

੯ ਮੇਰੇ ਜਿੰਦ ਜਹੇ ਪਿਆਰੇ ਹਰੀ ਮੇਰੇ ਮਨ ਵਿਚ ਅਤੇ ਤਨ ਵਿਚ ਵਸ ਰਹੇ ਹਨ। ਮੇਰੇ ਉਤੇ ਕਿਰਪਾ ਕੀਤੀ ਅਤੇ ਮੈਂ ਸਾਧੂ-ਗੁਰੂ ਦੀ ਸੰਗਤ ਵਿਚ ਪੂਰਨ-ਪੁਰਖ ਸਭ ਕੁਝ ਜਾਨਣ ਵਾਲੇ ਹਰੀ ਦਾ ਦਰਸ਼ਨ ਕੀਤਾ।

੧੦ ਪ੍ਰੇਮ ਦੀ ਨਸ਼ੀਲੀ ਬੂਟੀ ਭਾਵ ਪ੍ਰੇਮ ਦਾ ਛਲ ਲੈਣ ਵਾਲਾ ਜਾਦੂ। 'ਠਗਉਰੀ'=ਇਕ ਨਸ਼ੀਲੀ ਬੂਟੀ ਜਿਸ ਨਾਲ ਠਗ ਲੋਕ ਰਾਹ ਜਾਂਦਿਆਂ ਨੂੰ ਬੇਹੋਸ਼ ਕਰ ਕੇ ਲੁਟ ਲੈਂਦੇ ਸਨ।

੧੧ ਪੀਤਾ।

੧੨ ਤਾਕਤ।

੧੩ ਜਿਹੜੇ ਦਾਸ ਸੇਵਕ ਅੰਗ, ਆਪਣੇ ਚਰਨੀਂ ਲਾ ਲਏ, ਓਹੀ ਤਰਨ ਵਾਲੇ ਤਰ ਗਏ।

੧੪ ਉਨ੍ਹਾਂ ਨੇ, ਹੇ ਨਾਨਕ ! ਹਰੀ ਦੇ ਦੁਆਰੇ ਦੀ ਸ਼ਰਨ ਵਿਚ ਪੈ ਕੇ ਹਰੀ ਨੂੰ ਸਿਮਰ ੨ ਕੇ ਸੁਖ ਪਾਇਆ ਹੈ।

੧੫ ਬੇਅੰਤ ਜਨਮ ਭਟਕ ਕੇ ਹਰੀ ਦੀ ਸਰਨ ਆਏ ਹਾਂ, ਅੰਨ੍ਹੇ ਖੂਹ ਵਿਚੋਂ ਸਰੀਰ ਨੂੰ ਖਲਾਸੀ ਦਿਓ ਅਤੇ ਆਪਣ ਚਰਨਾਂ ਵਿਚ ਲਾ ਲਵੋ।

੧੬ ਕੋਈ ਧਰਮ ਦਾ ਕੰਮ।

੧੭ ਨਾ ਹੀ ਮੇਰੀ ਕਰਣੀ, ਕਰਤੱਵ ਪਵਿੱਤਰ ਹੈ।

੧੮ ਸਾਧ-ਸੰਗਤ ਦੇ ਪੱਲੇ ਲਾਵੇ, ਤਾਕਿ (ਸੰਸਾਰ ਦੀ) ਔਖੀ ਨਦੀ ਤਰੀ ਜਾ ਸਕੇ।

੧੯ ਧਨ, ਦੌਲਤ।

੨੦ ਇਹ ਮਨ ਵਿਚ ਨਹੀਂ ਵਸਾਣੇ ; ਇਹਨਾਂ ਨੂੰ ਪਿਆਰ ਨਹੀਂ ਕਰਨਾ।

੨੧ ਹਰੀ ਦੇ ਦਰਸ਼ਨ ਹੋਣ ਤਾਂ ਦਾਸ ਨੂੰ ਸ਼ਾਂਤੀ ਮਿਲਦੀ ਹੈ ; ਹਰੀ ਨਾਮ ਦੀ ਪ੍ਰੀਤ ਮੇਰਾ ਗਹਿਣਾ ਹੈ।

੨੨ ਮੁਸੀਬਤ ਨੇੜੇ ਨਹੀਂ ਆਉਂਦੀ।

੨੩ ਕ੍ਰੋੜਾਂ ਮੁਸ਼ਕਲਾਂ ਯਾ ਰੋਕਾਂ ਹਰੀ ਦੀ ਸੇਵਾ ਨਾਲ ਦੂਰ ਹੋ ਜਾਂਦੀਆਂ ਹਨ ਅਤੇ ਪ੍ਰਿਥਵੀ ਦੇ ਮਾਲਕ ਹਰੀ ਦਾ ਅਟੱਲ ਟਿਕਾਣਾ ਮਿਲਦਾ ਹੈ।

੨੪ ਪਰਤਾਪ ਵਾਲੇ ਹਰੀ ਦੇ ਭਗਤ ਨੂੰ।

੨੫ ਮੌਤ ਭੀ ਉਸਦਾ ਅਦਬ ਕਰਦੀ ਹੈ।

੨੬ ਪ੍ਰਿਥਵੀ ਦੇ ਪਾਲਣ ਵਾਲੇ ਹਰੀ ਨੂੰ ਛੱਡ ਕੇ ਹੋਰ ਜੋ ਕੰਮ ਕਰਨਾ ਹੈ ਉਹ ਸਭ ਕੱਚਾ ਹੈ ਅਤੇ ਨਾਸ ਹੋ ਜਾਂਦਾ ਹੈ। ਖ਼ਾਮ [ਫਾ.] ਕੱਚਾ।

੨੭ ਪਕੜੋ, ਵਸਾਓ।

੨੮ ਸਾਰੇ ਸੁਖਾਂ ਦਾ ਵਾਸਾ, ਨਿਵਾਸ-ਅਸਥਾਨ (ਹਰੀ ਦੇ ਚਰਨ ਹਨ)।

੨੯ ਭੁਲਿਆ ਹੋਇਆ, ਭੋਲਾ ਮਨ ਮਾਇਆ ਵਿਚ ਫਸਿਆ ਹੋਇਆ ਹੈ।

੩੦ ਹਰ ਇਕ ਨਾਲ ਆਪਣੇ ਆਪ ਨੂੰ ਬੰਧਵਾ ਦਿਤਾ, ਫਸਾ ਦਿੱਤਾ।

੩੧ ਜ਼ਹਿਰੀਲੇ (ਦੁਨਿਆਵੀ) ਰਸਾਂ ਦਾ ਪ੍ਰੇਮ ਹੋ ਗਿਆ।

੩੨ ਗੁਣ ਗਾਣਾ।

੩੩ ਭੁਲਾ ਦਿਤਾ।

੩੪ ਹਰ ਵੇਲੇ ਨਾਲ ਮੌਜੂਦ।

੩੫ ਜੰਗਲ ਛਾਨਣ ਨੂੰ ਦੌੜ ਪਿਆ।

੩੬ ਰਾਮ ਰੂਪੀ ਹੀਰਾ ਮਨ ਦੇ ਅੰਦਰ ਹੀ ਸੀ, ਪਰ ਉਸ ਦੀ ਸੋਝੀ ਨਾ ਹੋਈ।

---

* ਹਰੀ ਨੇੜੇ ਹੀ ਹੈ ; ਉਸ ਨੂੰ ਦੂਰ ਜਾਣ ਕੇ ਨਹੀਂ ਵਿਸਾਰਨਾ ਚਾਹੀਦਾ।

ਨ ਪਾਇਓ ॥ ਜਨ ਨਾਨਕ [੧]ਭਗਵੰਤ ਭਜਨ ਬਿਨੁ ਬਿਰਥਾ[੨] ਜਨਮੁ ਗਵਾਇਓ ॥ ੨ ॥ ੧ ॥ ਜੈਤਸਰੀ ਮਹਲਾ ੯ ॥ ਹਰਿ ਜੂ[੩] ਰਾਖਿ ਲੇਹੁ ਪਤਿ ਮੇਰੀ ॥ [੪]ਜਮ ਕੋ ਤ੍ਰਾਸ ਭਇਓ ਉਰ ਅੰਤਰਿ ਸਰਨ ਗਹੀ ਕਿਰਪਾਨਿਧਿ ਤੇਰੀ ॥ ੧ ॥ ਰਹਾਉ ॥ ਮਹਾ ਪਤਿਤ[੫] ਮੁਗਧ[੬] ਲੋਭੀ ਫੁਨਿ[੭] ਕਰਤ ਪਾਪ ਅਬ ਹਾਰਾ[੮] ॥ [੯]ਭੈ ਮਰਬੇ ਕੋ ਬਿਸਰਤ ਨਾਹਨਿ [੧੦]ਤਿਹ ਚਿੰਤਾ ਤਨੁ ਜਾਰਾ ॥ ੧ ॥ [੧੧]ਕੀਏ ਉਪਾਵ [੧੨]ਮੁਕਤਿ ਕੇ ਕਾਰਨਿ [੧੩]ਦਹ ਦਿਸਿ ਕਉ ਉਠਿ ਧਾਇਆ[੧੪] ॥ [੧੫]ਘਟ ਹੀ ਭੀਤਰਿ ਬਸੈ ਨਿਰੰਜਨੁ[੧੬] [੧੭]ਤਾ ਕੋ ਮਰਮੁ ਨ ਪਾਇਆ ॥ ੨ ॥ ਨਾਹਿਨ[੧੮] ਗੁਨੁ ਨਾਹਿਨ ਕਛੁ ਜਪੁ ਤਪੁ ਕਉਨੁ ਕਰਮੁ ਅਬ ਕੀਜੈ ॥ ਨਾਨਕ [੧੯]ਹਾਰਿ ਪਰਿਓ ਸਰਨਾਗਤਿ ਅਭੈ ਦਾਨੁ ਪ੍ਰਭ ਦੀਜੈ ॥ ੩ ॥ ੨ ॥ ਜੈਤਸਰੀ ਮਹਲਾ ੯ ॥ ਮਨ ਰੇ [੨੦]ਸਾਚਾ ਗਹੋ ਬਿਚਾਰਾ ॥ ਰਾਮਨਾਮ ਬਿਨੁ [੨੧]ਮਿਥਿਆ ਮਾਨੋ ਸਗਰੋ ਇਹੁ ਸੰਸਾਰਾ ॥ ੧ ॥ ਰਹਾਉ ॥ ਜਾ ਕਉ ਜੋਗੀ ਖੋਜਤ[੨੨] ਹਾਰੇ ਪਾਇਓ ਨਾਹਿ [੨੩]ਤਿਹ ਪਾਰਾ ॥ ਸੋ ਸੁਆਮੀ[੨੪] ਤੁਮ ਨਿਕਟਿ[੨੫] ਪਛਾਨੋ [੨੬]ਰੂਪ ਰੇਖ ਤੇ ਨਿਆਰਾ ॥ ੧ ॥ ਪਾਵਨ[੨੭] ਨਾਮੁ ਜਗਤ ਮੈ ਹਰਿ ਕੋ [੨੮]ਕਬਹੂ ਨਾਹਿ ਸੰਭਾਰਾ ॥ ਨਾਨਕ ਸਰਨਿ ਪਰਿਓ [੨੯]ਜਗ ਬੰਦਨ [੩੦]ਰਾਖਹੁ ਬਿਰਦੁ ਤੁਹਾਰਾ ॥ ੨ ॥ ੩ ॥

ਜੈਤਸਰੀ ਮਹਲਾ ੫ *ਛੰਤ ਘਰੁ ੧

ੴ ਸਤਿਗੁਰ ਪ੍ਰਸਾਦਿ ॥ ਸਲੋਕ ॥ [੩੧]ਦਰਸਨ ਪਿਆਸੀ ਦਿਨਸੁ ਰਾਤਿ [੩੨]ਚਿਤਵਉ ਅਨਦਿਨੁ ਨੀਤ ॥ [੩੩]ਖੋਲ੍ਹਿ ਕਪਟ ਗੁਰਿ ਮੇਲੀਆ ਨਾਨਕ ਹਰਿ ਸੰਗਿ ਮੀਤ ॥ ੧ ॥ ਛੰਤ ॥ [੩੪]ਸੁਣਿ ਯਾਰ ਹਮਾਰੇ ਸਜਣ ਇਕ ਕਰਉ ਬੇਨੰਤੀਆ ॥ ਤਿਸੁ ਮੋਹਨ ਲਾਲ ਪਿਆਰੇ [੩੫]ਹਉ ਫਿਰਉ ਖੋਜੰਤੀਆ ॥ [੩੬]ਤਿਸੁ ਦਸਿ ਪਿਆਰੇ ਸਿਰੁ ਧਰੀ ਉਤਾਰੇ ਇਕ ਭੋਰੀ ਦਰਸਨੁ ਦੀਜੈ ॥ [੩੭]ਨੈਨ ਹਮਾਰੇ ਪ੍ਰਿਅ ਰੰਗ ਰੰਗਾਰੇ ਇਕੁ ਤਿਲੁ ਭੀ ਨਾ ਧੀਰੀਜੈ ॥ ਪ੍ਰਭ ਸਿਉ ਮਨੁ ਲੀਨਾ[੩੮] ਜਿਉ [੩੯]ਜਲ ਮੀਨਾ [੪੦]ਚਾਤ੍ਰਿਕ ਜਿਵੈ ਤਿਸੰਤੀਆ ॥ ਜਨ ਨਾਨਕ ਗੁਰੁ ਪੂਰਾ ਪਾਇਆ [੪੧]ਸਗਲੀ ਤਿਖਾ ਬੁਝੰਤੀਆ ॥ ੧ ॥ [੪੨]ਯਾਰ ਵੇ ਪ੍ਰਿਅ ਹਭੇ ਸਖੀਆ ਮੂ ਕਹੀ ਨ ਜੇਹੀਆ ॥ ਯਾਰ ਵੇ ਹਿਕ ਡੂੰ ਹਿਕਿ ਚਾੜੈ ਹਉ ਕਿਸੁ ਚਿਤੇਹੀਆ ॥ ਹਿਕ ਦੂੰ ਹਿਕਿ ਚਾੜੇ [੪੩]ਅਨਿਕ ਪਿਆਰੇ ਨਿਤ ਕਰਦੇ ਭੋਗ ਬਿਲਾਸਾ ॥ ਤਿਨਾ ਦੇਖਿ ਮਨਿ ਚਾਉ ਉਠੰਦਾ ਹਉ ਕਦਿ ਪਾਈ ਗੁਣਤਾਸਾ ॥ ਜਿਨੀ [੪੪]ਮੈਡਾ ਲਾਲੁ ਰੀਝਾਇਆ ਹਉ ਤਿਸੁ ਆਗੈ [੪੫]ਮਨੁ ਡੇਂਹੀਆ ॥ ਨਾਨਕੁ ਕਹੈ [੪੬]ਸੁਣਿ ਬਿਨਉ ਸੁਹਾਗਣਿ ਮੂ ਦਸਿ ਡਿਖਾ ਪਿਰੁ ਕਹੀਆ ॥ ੨ ॥ ਯਾਰ ਵੇ [੪੭]ਪਿਰੁ ਆਪਣ ਭਾਣਾ ਕਿਛੁ ਨੀਸੀ ਛੰਦਾ ॥ ਯਾਰ ਵੇ ਤੈ ਰਾਵਿਆ ਲਾਲਨੁ ਮੂ ਦਸਿ ਦਸੰਦਾ ॥ [੪੮]ਲਾਲਨੁ ਤੈ ਪਾਇਆ

੧ ਪਰਤਾਪ ਵਾਲੇ ਹਰੀ ਦੇ ਸਿਮਰਨ ਬਿਨਾਂ।
੨ ਨਿਸਫਲ।
੩ ਜੀ।
੪ ਤ੍ਰਾਸ=ਡਰ। ਉਰ=ਹਿਰਦਾ, ਦਿਲ। ਮੌਤ ਦਾ ਡਰ ਮੇਰੇ ਹਿਰਦੇ ਵਿਚ ਭਰਿਆ ਹੈ, ਹੇ ਕਿਰਪਾ ਦੇ ਭੰਡਾਰ! ਮੈਂ ਤੇਰੀ ਸ਼ਰਨ ਲਈ ਹੈ।
੫ ਡਿਗਿਆ ਹੋਇਆ, ਪਾਪੀ।
੬ ਮੂਰਖ।
੭ ਫੇਰ ਫੇਰ, ਮੁੜ ਮੁੜ।
੮ ਥੱਕ ਗਿਆ।
੯ ਮਰਨ ਦਾ ਭੈ ਭੁਲਦਾ ਨਹੀਂ।
੧੦ ਇਸ ਫ਼ਿਕਰ ਨੇ ਮੇਰਾ ਸਰੀਰ ਸਾੜ ਦਿੱਤਾ ਹੈ।
੧੧ ਯਤਨ, ਸਾਧਨ ਕੀਤੇ।
੧੨ ਮੁਕਤੀ ਦੇ ਵਾਸਤੇ।
੧੩ ਦਸ ਤਰਫ਼ਾਂ, ਸਾਰੇ ਪਾਸੇ।
੧੪ ਦੌੜਿਆ।
੧੫ ਮਨ ਦੇ ਅੰਦਰ ਹੀ।
੧੬ ਮਾਇਆ ਰਹਿਤ ਹਰੀ।
੧੭ ਉਸਦਾ ਭੇਦ ਨਾ ਜਾਣਿਆ। ਦੇਖੋ ਪੰ. ੬੯੧, ਨੋਟ ੩੨।
੧੮ (ਮੇਰੇ ਵਿਚ) ਨਹੀਂ ਹੈ।
੧੯ ਮੈਂ ਥਕ ਕੇ ਤੇਰੀ ਸ਼ਰਨ ਆ ਪਿਆ ਹਾਂ; ਹੇ ਪ੍ਰਭੂ! ਮੈਨੂੰ ਨਿਰਭੈਤਾ ਦਾ ਦਾਨ ਦਿਓ, (ਤਾਕਿ 'ਭੈ ਮਰਬੇ ਕੋ' ਵਿਸਰ ਜਾਵੇ)।
੨੦ ਸੱਚਾ ਵਿਚਾਰ, ਸੱਚੀ ਗਲ ਧਾਰਨ ਕਰੇ, ਗ੍ਰਹਿਣ ਕਰੇ।
੨੧ ਸਾਰਾ ਇਹ ਸੰਸਾਰ ਝੂਠਾ ਭਾਵ ਨਾਸਵਾਨ ਸਮਝੇ।
੨੨ ਲਭਦੇ ਲਭਦੇ।
੨੩ ਉਸ ਦਾ ਅੰਤ।
੨੪ ਮਾਲਕ, ਹਰੀ।
੨੫ ਨੇੜੇ, ਹਾਜ਼ਰ ਹਜ਼ੂਰ।
੨੬ ਰੂਪ ਅਤੇ ਚਿਹਨ (ਅਕਾਰ) ਤੋਂ ਰਹਿਤ ਜੋ ਹਰੀ ਹੈ।
੨੭ ਪਵਿੱਤਰ।
੨੮ ਮੈਂ ਕਦੇ ਯਾਦ ਨਹੀਂ ਕੀਤਾ।
੨੯ ਜਗਤ ਦੇ ਨਮਸਕਾਰ ਕਰਨ ਯੋਗ ਜੋ ਹਰੀ ਹੈ (ਉਸਦੀ ਸ਼ਰਨ ਪਿਆ ਹਾਂ)।
੩੦ ਹੇ ਹਰੀ! ਤੁਸੀਂ ਆਪਣਾ ਸੁਭਾ (ਜੋ ਦਿਆਲੂ, ਬਖਸ਼ੰਦ ਹੈ) ਵਰਤੋ, (ਮੇਰੇ ਗੁਣ ਔਗਣ ਨਾ ਦੇਖੋ)।
੩੧ ਦਰਸ਼ਨ ਦੀ ਚਾਹਵਾਨ।
੩੨ ਹਰ ਰੋਜ਼ (ਹਮੇਸ਼ਾਂ) ਅਤੇ ਨਿੱਤ ਯਾਦ ਕਰਦੀ ਰਹਿੰਦੀ ਹਾਂ।
੩੩ ਗੁਰੂ ਨੇ ਮੇਰੇ ਮਨ ਦੇ ਦਰਵਾਜ਼ੇ ਖੋਲ੍ਹ ਕੇ, ਮੈਨੂੰ ਸੁਮੱਤ ਦੇ ਕੇ ਹਰੀ ਸਜਣ ਨਾਲ ਮੇਲ ਦਿਤਾ।
੩੪ ਹੇ ਮੇਰੇ ਮਿੱਤਰ, ਦੋਸਤ ਸੁਣੋ!
੩੫ ਮੈਂ ਢੂੰਢਦੀ ਫਿਰਦੀ ਹਾਂ।
੩੬ ਉਹ ਪਿਆਰਾ ਮੈਨੂੰ ਦਸ, ਮੈਂ ਆਪਣਾ ਸਿਰ ਕਟ ਕੇ ਉਸਦੇ ਚਰਨਾਂ ਵਿਚ ਰਖਾਂ ਜੇ ਕਿਤੇ ਉਹ ਰਤਾ ਭਰ ਮੈਨੂੰ ਦਰਸ਼ਨ ਦੇਵੇ।
੩੭ ਸਾਡੀਆਂ ਅਖਾਂ ਪਿਆਰੇ ਦੇ ਪ੍ਰੇਮ ਵਿਚ ਮਸਤ ਹਨ ਅਤੇ (ਉਸ ਤੋਂ ਬਿਨਾਂ) ਤਿਲ ਭਰ ਸ਼ਾਂਤੀ ਨਹੀਂ ਆਉਂਦੀ।
੩੮ ਮਸਤ ਹੋਇਆ ਹੈ।
੩੯ (ਜਿਵੇਂ) ਪਾਣੀ ਨਾਲ ਮੱਛੀ ਮਸਤ ਹੁੰਦੀ ਹੈ।
੪੦ ਪਪੀਹੇ ਵਾਂਗ (ਮੇਰਾ ਮਨ) ਪਿਆਸਾ ਹੈ। ਦੇਖੋ ਪੰ. ੪੫੨, ਫੁਟ ਨੋਟ*।
੪੧ ਸਾਰੀ ਪਿਆਸ ਬੁਝ ਗਈ।
੪੨ ਹੇ ਮਿਤਰ! ਪਿਆਰੇ ਦੀਆਂ ਜੋ ਸਾਰੀਆਂ ਸਖੀਆਂ, ਸਾਥਣਾਂ ਹਨ ਮੈਂ ਉਹਨਾਂ ਵਿਚੋਂ ਕਿਸੇ ਜੇਹੀ ਭੀ ਨਹੀਂ! ਹੇ ਮਿਤਰ! ਉਹ ਇਕ ਤੋਂ ਇਕ ਵਧੇਰੇ ਸੋਹਣੀਆਂ ਹਨ; ਮੈਂ ਕਿਸ ਨੂੰ ਯਾਦ ਹਾਂ? ਭਾਵ ਮੈਂ ਇਸ ਜੋਗੀ ਨਹੀਂ ਕਿ ਮੈਂ ਕਿਸੇ ਦੇ ਖਿਆਲ ਵਿਚ ਆਵਾਂ। (ਮੂ, ਹਿਕ, ਭੂ, ਮੈਂਡਾ, ਭੋਹੀਆਂ, ਡਿਖਾ, ਘਿਧਾ, ਥੀਆ, ਆਦਿ ਸ਼ਬਦ ਲਹਿੰਦੀ ਬੋਲੀ ਦੇ ਹਨ।)
੪੩ ਹਰੀ ਦੇ ਅਨੇਕ ਪਿਆਰੇ ਹਨ, ਅਤੇ ਉਹ ਹਮੇਸ਼ਾਂ (ਉਸ ਨਾਲ ਰਲ ਕੇ) ਖੁਸ਼ੀ ਅਨੰਦ ਕਰਦੇ ਹਨ। ਉਹਨਾਂ ਨੂੰ ਦੇਖ ਕੇ ਮੇਰੇ ਮਨ ਵਿਚ ਰੀਂਝ ਆਉਂਦੀ ਹੈ ਕਿ ਮੈਂ ਕਦੋਂ ਗੁਣਾਂ ਦੇ ਭੰਡਾਰ ਹਰੀ ਨੂੰ ਮਿਲਾਂਗੀ?
੪੪ ਮੇਰਾ ਪਿਆਰਾ ਹਰੀ ਆਪਣੇ ਉਤੇ ਪਰਸੰਨ ਕਰ ਲਿਆ ਹੈ।
੪੫ ਮੈਂ ਆਪਣਾ ਮਨ ਭੇਟਾ ਕਰਦੀ ਹਾਂ।
੪੬ ਹੇ ਸੋਹਾਗਣ! ਹੇ ਹਰੀ ਨੂੰ ਮਿਲੇ ਹੋਏ ਗੁਰਮੁਖ! ਮੇਰੀ ਬੇਨਤੀ ਸੁਣ, ਮੈਨੂੰ ਦਸ, ਮੈਂ ਵੇਖਾਂ ਕਿ ਪਿਆਰਾ ਕੇਹੋ ਜੇਹਾ ਹੈ।
੪੭ ਪਤੀ ਹਰੀ ਆਪਣੀ ਮਰਜ਼ੀ ਕਰਨ ਵਾਲਾ ਹੈ, ਉਸ ਨੂੰ ਕਿਸੇ ਦੀ ਮੁਥੰਦਗੀ, ਮੁਥਾਜੀ ਨਹੀਂ। ਹੇ ਮਿਤਰ! ਤੂੰ ਪਿਆਰੇ ਦਾ ਅਨੰਦ ਭੋਗਿਆ ਹੈ (ਉਸ ਨੂੰ ਮਿਲਿਆ ਹੈਂ) ਮੈਨੂੰ ਵੀ ਪਤਾ ਦਿਹ, ਮੈਂ ਪੁਛਣ ਵਾਲਾ (ਸਵਾਲੀ ਹਾਂ)। ਦਸੰਦਾ=ਦਸਾਉਣ ਵਾਲਾ, ਭਾਵ ਪੁਛਣ ਵਾਲਾ।
੪੮ ਤੂੰ ਪਿਆਰਾ ਹਰੀ ਪਾ ਲਿਆ ਹੈ।

* ਇਸ ਛੰਦ ਦਾ ਸਮੁੱਚਾ ਭਾਵ ਇਸ ਦੇ ਸ਼ਲੋਕ ਵਿਚ ਦਿੱਤਾ ਹੈ।

[੧]ਆਪੁ ਗਵਾਇਆ ਜੈ ਧਨ ਭਾਗ ਮਥਾਣੇ ॥ [੨]ਬਾਂਹ ਪਕੜਿ ਠਾਕੁਰਿ ਹਉ ਘਿਧੀ ਗੁਣ ਅਵਗਣ ਨ ਪਛਾਣੇ ॥ [੩]ਗੁਣ ਹਾਰੁ ਤੈ ਪਾਇਆ ਰੰਗੁ ਲਾਲੁ ਬਣਾਇਆ ਤਿਸੁ ਹਭੋ ਕਿਛੁ ਸੁਹੰਦਾ ॥ ਜਨ ਨਾਨਕ [੪]ਧੰਨਿ ਸੁਹਾਗਣਿ ਸਾਈ ਜਿਸੁ ਸੰਗਿ ਭਤਾਰੁ ਵਸੰਦਾ ॥ ੩ ॥ ਯਾਰ ਵੇ [੫]ਨਿਤ ਸੁਖ ਸੁਖੇਦੀ ਸਾ ਮੈ ਪਾਈ ॥ ਵਰੁ ਲੋੜੀਦਾ ਆਇਆ ਵਜੀ ਵਾਧਾਈ ॥ [੬]ਮਹਾ ਮੰਗਲੁ ਰਹਸੁ ਥੀਆ ਪਿਰੁ ਦਇਆਲੁ ਸਦਾ ਨਵ ਰੰਗੀਆ ॥ ਵਡਭਾਗਿ ਪਾਇਆ ਗੁਰਿ ਮਿਲਾਇਆ ਸਾਧ ਕੈ ਸਤ ਸੰਗੀਆ ॥ [੭]ਆਸਾ ਮਨਸਾ ਸਗਲ ਪੂਰੀ ਪ੍ਰਿਅ ਅੰਕਿ ਅੰਕੁ ਮਿਲਾਈ ॥ ਬਿਨਵੰਤਿ[੮] ਨਾਨਕੁ ਸੁਖ ਸੁਖੇਦੀ [੯]ਸਾ ਮੈ ਗੁਰ ਮਿਲਿ ਪਾਈ ॥ ੪ ॥ ੧ ॥

ਜੈਤਸਰੀ ਮਹਲਾ ੫ ਘਰੁ ੨ ਛੰਤ*

੧ ਓ ਸਤਿਗੁਰ ਪ੍ਰਸਾਦਿ ॥ ਸਲੋਕੁ ॥ ਊਚਾ ਅਗਮ[੧੦] ਅਪਾਰ[੧੧] ਪ੍ਰਭੁ [੧੨]ਕਥਨੁ ਨ ਜਾਇ ਅਕਥੁ ॥ ਨਾਨਕ [੧੩]ਪ੍ਰਭ ਸਰਣਾਗਤੀ ਰਾਖਨ ਕਉ ਸਮਰਥੁ ॥੧॥ ਛੰਤੁ ॥ [੧੪]ਜਿਉ ਜਾਨਹੁ ਤਿਉ ਰਾਖੁ ਹਰਿ ਪ੍ਰਭ ਤੇਰਿਆ[੧੫] ॥ [੧੬]ਕੇਤੇ ਗਨਉ ਅਸੰਖ ਅਵਗਣ ਮੇਰਿਆ ॥ ਅਸੰਖ ਅਵਗਣ [੧੭]ਖਤੇ ਫੇਰੇ [੧੮]ਨਿਤਪ੍ਰਤਿ ਸਦ ਭੂਲੀਐ ॥ [੧੯]ਮੋਹ ਮਗਨ ਬਿਕਰਾਲ ਮਾਇਆ ਤਉ ਪ੍ਰਸਾਦੀ ਘੂਲੀਐ ॥ [੨੦]ਲੂਕ ਕਰਤ ਬਿਕਾਰ ਬਿਖੜੇ ਪ੍ਰਭ ਨੇਰਹੂ ਤੇ ਨੇਰਿਆ ॥ ਬਿਨਵੰਤਿ ਨਾਨਕ ਦਇਆ ਧਾਰਹੁ [੨੧]ਕਾਢਿ ਭਵਜਲ ਫੇਰਿਆ ॥੧॥ ਸਲੋਕੁ ॥ [੨੨]ਨਿਰਤਿ ਨ ਪਵੈ ਅਸੰਖ ਗੁਣ ਊਚਾ ਪ੍ਰਭ ਕਾ ਨਾਉ ॥ ਨਾਨਕ ਕੀ ਬੇਨੰਤੀਆ [੨੩]ਮਿਲੈ ਨਿਥਾਵੇ ਥਾਉ ॥ ੨ ॥ ਛੰਤੁ ॥ [੨੪]ਦੂਸਰ ਨਾਹੀ ਠਾਉ ਕਾ ਪਹਿ ਜਾਈਐ ॥ [੨੫]ਆਠ ਪਹਰ ਕਰ ਜੋੜਿ ਸੋ ਪ੍ਰਭੁ ਧਿਆਈਐ ॥ ਧਿਆਇ ਸੋ ਪ੍ਰਭੁ ਸਦਾ ਅਪੁਨਾ [੨੬]ਮਨਹਿ ਚਿੰਦਿਆ ਪਾਈਐ ॥ ਤਜਿ ਮਾਨ ਮੋਹੁ [੨੭]ਵਿਕਾਰੁ ਦੂਜਾ [੨੮]ਏਕ ਸਿਉ ਲਿਵ ਲਾਈਐ ॥ ਅਰਪਿ[੨੯] ਮਨੁ ਤਨੁ ਪ੍ਰਭੂ ਆਗੈ [੩੦]ਆਪੁ ਸਗਲ ਮਿਟਾਈਐ ॥ ਬਿਨਵੰਤਿ ਨਾਨਕੁ ਧਾਰਿ ਕਿਰਪਾ [੩੧]ਸਾਚਿ ਨਾਮਿ ਸਮਾਈਐ ॥੨॥ ਸਲੋਕੁ ॥ ਰੇ ਮਨ [੩੨]ਤਾ ਕਉ ਧਿਆਈਐ [੩੩]ਸਭ ਬਿਧਿ ਜਾ ਕੈ ਹਾਥਿ ॥ ਰਾਮਨਾਮ ਧਨੁ ਸੰਚੀਐ[੩੪] ਨਾਨਕ [੩੫]ਨਿਬਹੈ ਸਾਥਿ ॥੩॥ ਛੰਤੁ ॥ ਸਾਥੀਅੜਾ[੩੬] ਪ੍ਰਭੁ ਏਕੁ ਦੂਸਰ ਨਾਹਿ ਕੋਇ ॥ [੩੭]ਥਾਨ ਥਨੰਤਰਿ ਆਪਿ ਜਲਿ ਥਲਿ ਪੂਰ ਸੋਇ ॥ ਜਲਿ ਥਲਿ ਮਹੀਅਲਿ[੩੮] ਪੂਰਿ ਰਹਿਆ [੩੯]ਸਰਬ ਦਾਤਾ ਪ੍ਰਭੁ ਧਨੀ ॥ ਗੋਪਾਲ[੪੦] ਗੋਬਿੰਦ[੪੧] ਅੰਤੁ ਨਾਹੀ ਬੇਅੰਤ ਗੁਣ ਤਾ ਕੇ ਕਿਆ ਗਨੀ[੪੨] ॥ [੪੩]ਭਜੁ ਸਰਣਿ ਸੁਆਮੀ ਸੁਖਹਗਾਮੀ ਤਿਸੁ ਬਿਨਾ ਅਨ[੪੪] ਨਾਹਿ ਕੋਇ ॥ ਬਿਨਵੰਤਿ ਨਾਨਕ ਦਇਆ ਧਾਰਹੁ ਤਿਸੁ ਪਰਾਪਤਿ[੪੫] ਨਾਮੁ ਹੋਇ ॥੩॥ ਸਲੋਕੁ ॥ [੪੬]ਚਿਤਿ ਜਿ ਚਿਤਵਿਆ ਸੋ ਮੈ ਪਾਇਆ ॥ ਨਾਨਕ ਨਾਮੁ

੧ ਜਿਸ ਇਸਤ੍ਰੀ ਦੇ ਮਥੇ ਉਤੇ ਚੰਗੇ ਭਾਗ ਲਿਖੇ ਹੋਏ ਹਨ, ਉਸ ਨੇ ਆਪਾ ਭਾਵ ਦੂਰ ਕਰ ਦਿਤਾ ਹੈ ।
੨ ਮਾਲਕ ਹਰੀ ਨੇ ਮੈਨੂੰ ਬਾਂਹ ਪਕੜ ਕੇ ਲੈ ਲਿਆ (ਆਪਣਾ ਕਰ ਲਿਆ ਹੈ) ਅਤੇ ਮੇਰੇ ਗੁਣਾਂ ਯਾ ਔਗੁਣਾਂ ਦੀ ਵਿਚਾਰ ਨਹੀਂ ਕੀਤੀ।
੩ ਜਿਸ ਨੂੰ ਤੂੰ ਗੁਣਾਂ ਦਾ ਹਾਰ (ਮਾਲਾ) ਪਾਇਆ ਹੈ ਅਤੇ ਸੋਹਣਾ ਰੰਗ ਬਖਸ਼ਿਆ ਹੈ ਉਸ ਨੂੰ ਸਭ ਕੁਝ (ਜੋ ਭੀ ਪਹਿਨੇ) ਸੋਹਣਾ ਲਗਦਾ ਹੈ, ਭਾਵ ਗੁਰਮੁਖ ਜਿਵੇਂ ਰਹਿਣ ਤਿਵੇਂ ਹੀ ਸੋਹਣੇ ਲਗਦੇ ਹਨ ।
੪ ਮੁਬਾਰਕ ਹੈ ਉਹ ਸੋਹਾਗਣ ਜਿਸ ਦੇ ਨਾਲ ਪਤੀ (ਹਰੀ) ਵੱਸਦਾ ਹੈ।
੫ ਜਿਹੜੀ ਮੰਨਤ (ਮੁਰਾਦ) ਮੈਂ ਹਮੇਸ਼ਾਂ ਮੰਗਦੀ ਸਾਂ, ਉਹ ਮੈਂ ਪਾ ਲਈ ਹੈ, ਮੇਰਾ ਚਾਹਿਆ ਹੋਇਆ (ਪਿਆਰਾ) ਪਤੀ ਮਿਲ ਗਿਆ ਹੈ ਅਤੇ ਮੈਨੂੰ ਵਧਾਈਆਂ ਮਿਲੀਆਂ ਹਨ, ਖੁਸ਼ੀਆਂ ਹੋਈਆਂ ਹਨ ।
੬ ਮਹਾਨ ਖੁਸ਼ੀ ਅਤੇ ਅਨੰਦ ਹੋਇਆ ਕਿ ਮਿਹਰਬਾਨ, ਸਦਾ ਨਵੇਂ ਜੋਬਨ ਵਾਲਾ ਪਤੀ ਹਰੀ ਵਡੇ ਭਾਗਾਂ ਨਾਲ ਪਾ ਲਿਆ ਹੈ ਜੋ ਕਿ ਸਾਨੂੰ ਗੁਰੂ ਨੇ ਸਾਧ-ਸੰਗਤ ਰਾਹੀਂ ਮਿਲਾਇਆ ਹੈ।
੭ ਮਰੀਆਂ ਉਮੈਦਾਂ ਅਤੇ ਖਾਹਸ਼ਾਂ ਸਭ ਪੂਰੀਆਂ ਹੋ ਗਈਆਂ ; ਪਤੀ ਨੇ ਪੂਰੀ ਤਰ੍ਹਾਂ ਆਪਣੇ ਗਲ ਲਾ ਲਿਆ (ਕੋਈ ਵਿਥ ਨਾ ਰਹੀ, ਅੰਗ ਨਾਲ ਅੰਗ ਮਿਲ ਗਿਆ) ।
੮ ਬੇਨਤੀ ਕਰਦਾ ਹੈ।
੯ ਉਹ ਮੈਂ ਗੁਰੂ ਨੂੰ ਮਿਲ ਕੇ ਪਾ ਲਈ ।
੧੦ ਪਹੁੰਚ ਤੋਂ ਪਰੇ ।
੧੧ ਬੇਅੰਤ ।
੧੨ ਉਹ ਬਿਆਨ ਨਹੀਂ ਹੋ ਸਕਦਾ, ਬਿਆਨ ਤੋਂ ਬਾਹਰ ਹੈ ।
੧੩ ਮੈਂ ਪ੍ਰਭੂ ਦੀ ਸ਼ਰਨ ਆਇਆ ਹਾਂ ਜੋ ਕਿ ਮੈਨੂੰ ਬਚਾਉਣ ਦੀ ਤਾਕਤ ਰਖਦਾ ਹੈ।
੧੪ ਜਿਵੇਂ ਜਾਣਦੇ ਹੋ ਤਿਵੇਂ ਬਚਾ ਲਓ, ਜਿਸ ਤਰ੍ਹਾਂ ਭੀ ਹੋ ਸਕੇ ਮੈਨੂੰ ਬਚਾ ਲਓ ।
੧੫ (ਮੈਂ) ਤੇਰਾ ਹਾਂ ।
੧੬ ਆਪਣੇ ਔਗਣ ਕਿੰਨੇ ਕੁ ਗਿਣ ਕੇ ਦਸਾਂ? ਅਣਗਿਣਤ ਹਨ ।
੧੭ ਖ਼ਤਾ [ਅ.] ਕਸੂਰ । 'ਖਤੇ' ਬਹੁਵਚਨ ਹੈ। ਫੇਰੇ=ਭੁਲੇਖੇ।
੧੮ ਰੋਜ਼ ਰੋਜ਼ ਅਸੀਂ ਭੁਲਦੇ ਹਾਂ ।
੧੯ ਅਸੀਂ ਡਰਾਉਣੀ ਮਾਇਆ ਦੇ ਮੋਹ ਵਿਚ ਮਸਤ ਹੋਏ ਹਰੀ ਕਿਰਪਾ ਨਾਲ ਛੁਟ ਸਕਦੇ ਹਾਂ ।
੨੦ ਅੰਖ (ਦੁਖਦਾਈ) ਪਾਪ (ਅਸੀਂ ਆਪਣੇ ਭਾਣੇ) ਗੁਪਤ ਤੌਰ ਤੇ ਕਰਦੇ ਹਾਂ, ਪਰ ਪ੍ਰਭੂ ਨੇੜੇ ਤੋਂ ਨੇੜੇ ਹੈ, ਹਾਜ਼ਰ ਨਾਜ਼ਰ ਹੈ ।
੨੧ ਸੰਸਾਰ ਸਮੁੰਦਰ ਦੇ ਚਕਰਾਂ, ਭੰਵਰਾਂ ਵਿਚੋਂ ਕਢ ਲਓ ।
੨੨ ਨਿਰਤਿ=ਨਿਰਣਾ, ਪਰਖ । ਦੇਖੋ ਪੰ. ੨੮੪, ਨੋਟ ੨੯ । ਹਰੀ ਦੇ ਅਨਗਿਣਤ ਗੁਣਾਂ ਦੀ ਪਰਖ ਨਹੀਂ ਹੋ ਸਕਦੀ, ਕੀਮਤ ਨਹੀਂ ਪੈ ਸਕਦੀ ।
੨੩ ਮੈਨੂੰ ਨਿਰਾਸਰੇ ਨੂੰ ਆਸਰਾ ਮਿਲੇ ।
੨੪ (ਹੇ ਹਰੀ! ਤੇਰੇ ਬਿਨਾਂ) ਹੋਰ ਕੋਈ ਜਗ੍ਹਾ ਨਹੀਂ, ਕਿਸ ਪਾਸ ਜਾਈਏ ?
੨੫ ਅਠੇ ਪਹਿਰ (ਦਿਨ ਰਾਤ, ਹਮੇਸ਼ਾਂ) ਹਥ ਜੋੜ ਕੇ।
੨੬ ਮਨ ਦੀ ਚਿਤਵੀ ਹੋਈ, ਮੰਗੀ ਹੋਈ ਮੁਰਾਦ ।
੨੭ ਦ੍ਵੈਤ ਭਾਵ ਰੂਪੀ ਵਿਕਾਰ, ਖਰਾਬੀ ।
੨੮ ਇਕ ਹਰੀ ਨਾਲ ਪ੍ਰੇਮ ਭਰਿਆ ਅਤੁਟ ਧਿਆਨ ਲਾਈਏ ।
੨੯ ਭੇਟਾ ਕਰ ਕੇ, ਸੌਂਪ ਕੇ।
੩੦ ਸਾਰਾ ਹੰਕਾਰ ।
੩੧ ਸਚ ਵਿਚ ਨਾਮ ਰਾਹੀਂ ਸਮਾ ਜਾਈਏ, ਟਿਕ ਜਾਈਏ ।
੩੨ ਉਸ ਹਰੀ ਨੂੰ ।
੩੩ ਸਭ ਜੁਗਤਾਂ, ਉਪਾਵ ਜਿਸ ਦੇ ਵਸ ਹਨ।
੩੪ ਇਕੱਠਾ ਕਰੀਏ ।
੩੫ ਜੋ ਕਿ (ਆਤਮਾ ਦੇ) ਨਾਲ ਨਿਭਦਾ ਹੈ, ਜਾਂਦਾ ਹੈ ।
੩੬ ਸਾਥੀ, ਮਿਤਰ, ਮਦਦਗਾਰ ।
੩੭ ਉਹ ਹਰੀ ਆਪ ਸਭ ਥਾਵਾਂ ਅਤੇ ਥਾਵਾਂ ਦੇ ਵਿਚਕਾਰ ਵਿਥਾਂ ਵਿਚ ਹੈ ; ਜਲ ਅਤੇ ਧਰਤੀ ਵਿਚ ਭਰਪੂਰ ਹੈ।
੩੮ ਜ਼ਮੀਨ ਅਤੇ ਅਸਮਾਨ ਦੇ ਵਿਚਕਾਰ ।
੩੯ ਸਭ ਦਾ ਦਾਤਾ ਅਤੇ ਮਾਲਕ ਪ੍ਰਭੂ ।
੪੦ ਪ੍ਰਿਥਵੀ ਦਾ ਪਾਲਣ ਵਾਲਾ ।
੪੧ ਪ੍ਰਿਥਵੀ ਦਾ ਮਾਲਕ ।
੪੨ ਗਿਣਾਂ ।
੪੩ ਸੁਖਾਂ ਵਿਚ ਰਹਿਣ ਵਾਲੇ ਮਾਲਕ ਹਰੀ ਦੀ ਸਰਨ ਭਜੇ, ਚਿਤਵੇ, ਲਵੇ ।
੪੪ ਹੋਰ, ਦੂਸਰਾ । ੪੫ ਹਾਸਲ, ਮਿਲਦਾ ਹੈ।
੪੬ ਜੋ ਮੈਂ ਆਪਣੇ ਮਨ ਵਿਚ ਸੋਚਿਆ, ਚਾਹਿਆ ਸੀ ਉਹ ਮੈਂ ਪਾ ਲਿਆ ਹੈ ।

* ਹਰ ਇਕ ਛੰਤ ਦਾ ਸਮੁੱਚਾ ਭਾਵ ਨਾਲ ਦੇ ਸ਼ਲੋਕ ਵਿਚ ਦਿੱਤਾ ਹੁੰਦਾ ਹੈ ।

ਧਿਆਇ [੧]ਸੁਖ ਸਬਾਇਆ॥੪॥ਛੰਤੁ॥ਅਬ ਮਨੁ[੨]ਛੂਟਿ ਗਇਆ ਸਾਧੂ ਸੰਗਿ ਮਿਲੇ ॥
[੩]ਗੁਰਮੁਖਿ ਨਾਮੁ ਲਇਆ ਜੋਤੀ ਜੋਤਿ ਰਲੇ॥ਹਰਿਨਾਮੁ ਸਿਮਰਤ ਮਿਟੇ ਕਿਲਬਿਖ[੪]
ਬੁਝੀ ਤਪਤਿ ਅਘਾਨਿਆ[੫]॥ [੬]ਗਹਿ ਭੁਜਾ ਲੀਨੇ ਦਇਆ ਕੀਨੇ [੭]ਆਪਨੇ ਕਰਿ
ਮਾਨਿਆ ॥ [੮]ਲੈ ਅੰਕਿ ਲਾਇ ਹਰਿ ਮਿਲਾਏ ਜਨਮ ਮਰਣਾ ਦੁਖ ਜਲੇ ॥ਬਿਨਵੰਤਿ[੯]
ਨਾਨਕ ਦਇਆ ਧਾਰੀ ਮੇਲਿ ਲੀਨੇ [੧੦]ਇਕ ਪਲੇ ॥ ੪ ॥ ੨ ॥ ਜੈਤਸਰੀ ਛੰਤ
ਮਃ ੫ ॥ [੧੧]ਪਾਧਾਣੂ ਸੰਸਾਰੁ ਗਾਰਬਿ ਅਟਿਆ॥ [੧੨]ਕਰਤੇ ਪਾਪ ਅਨੇਕ ਮਾਇਆ
ਰੰਗ ਰਟਿਆ ॥ ਲੋਭਿ ਮੋਹਿ ਅਭਿਮਾਨਿ ਬੂਡੇ ਮਰਣੁ ਚੀਤਿ ਨ ਆਵਏ ॥
[੧੩]ਪੁਤ੍ਰ ਮਿਤ੍ਰ ਬਿਉਹਾਰ ਬਨਿਤਾ ਏਹ ਕਰਤ ਬਿਹਾਵਏ ॥ ਪੁਜਿ ਦਿਵਸ ਆਏ
ਲਿਖੇ ਮਾਏ ਦੁਖੁ ਧਰਮਦੂਤਹ ਡਿਠਿਆ ॥ [੧੪]ਕਿਰਤ ਕਰਮ ਨ ਮਿਟੈ ਨਾਨਕ
ਹਰਿਨਾਮ ਧਨੁ ਨਹੀ ਖਟਿਆ ॥ ੧ ॥ [੧੫]ਉਦਮ ਕਰਹਿ ਅਨੇਕ ਹਰਿਨਾਮੁ ਨ
ਗਾਵਹੀ॥ [੧੬]ਭਰਮਹਿ ਜੋਨਿ ਅਸੰਖ ਮਰਿ ਜਨਮਹਿ ਆਵਹੀ॥ [੧੭]ਪਸੂ ਪੰਖੀ
ਸੈਲ ਤਰਵਰ ਗਣਤ ਕਛੂ ਨ ਆਵਏ ॥ ਬੀਜੁ ਬੋਵਸਿ ਭੋਗ ਭੋਗਹਿ ਕੀਆ
ਅਪਣਾ ਪਾਵਏ ॥ [੧੮]ਰਤਨ ਜਨਮੁ ਹਾਰੰਤ ਜੂਐ ਪ੍ਰਭੂ ਆਪਿ ਨ ਭਾਵਹੀ ॥
ਬਿਨਵੰਤਿ ਨਾਨਕ [੧੯]ਭਰਮਹਿ ਭ੍ਰਮਾਏ ਖਿਨੁ ਏਕੁ ਟਿਕਣੁ ਨ ਪਾਵਹੀ ॥ ੨ ॥
[੨੦]ਜੋਬਨੁ ਗਇਆ ਬਿਤੀਤਿ ਜਰੁ ਮਲਿ ਬੈਠੀਆ ॥ ਕਰ ਕੰਪਹਿ ਸਿਰੁ ਡੋਲ ਨੈਣ
ਨ ਡੀਠਿਆ॥ ਨਹ ਨੈਣ ਦੀਸੈ ਬਿਨੁ ਭਜਨ ਈਸੈ[੨੧] ਛਡਿ ਮਾਇਆ ਚਾਲਿਆ ॥
[੨੨]ਕਹਿਆ ਨ ਮਾਨਹਿ ਸਿਰਿ ਖਾਕੁ ਛਾਨਹਿ ਜਿਨ ਸੰਗਿ ਮਨੁ ਤਨੁ ਜਾਲਿਆ ॥
[੨੩]ਸ੍ਰੀਰਾਮ ਰੰਗ ਅਪਾਰ ਪੂਰਨ ਨਹ ਨਿਮਖ ਮਨ ਮਹਿ ਵੂਠਿਆ ॥ ਬਿਨਵੰਤਿ
ਨਾਨਕ ਕੋਟਿ ਕਾਗਰ ਬਿਨਸ ਬਾਰ ਨ ਝੂਠਿਆ ॥ ੩ ॥ [੨੪]ਚਰਨ ਕਮਲ ਸਰਣਾਇ
ਨਾਨਕੁ ਆਇਆ ॥ [੨੫]ਦੁਤਰੁ ਭੈ ਸੰਸਾਰੁ ਪ੍ਰਭਿ ਆਪਿ ਤਰਾਇਆ ॥ ਮਿਲਿ
ਸਾਧ ਸੰਗੇ [੨੬]ਭਜੇ ਸ੍ਰੀਧਰ [੨੭]ਕਰਿ ਅੰਗੁ ਪ੍ਰਭ ਜੀ ਤਾਰਿਆ ॥ ਹਰਿ ਮਾਨਿ ਲੀਏ
ਨਾਮ ਦੀਏ ਅਵਰੁ ਕਛੁ ਨ ਬੀਚਾਰਿਆ ॥ [੨੮]ਗੁਣ ਨਿਧਾਨ ਅਪਾਰ ਠਾਕੁਰ
[੨੯]ਮਨਿ ਲੋੜੀਦਾ ਪਾਇਆ॥ ਬਿਨਵੰਤਿ ਨਾਨਕੁ [੩੦]ਸਦਾ ਤ੍ਰਿਪਤੇ ਹਰਿਨਾਮੁ
ਭੋਜਨੁ ਖਾਇਆ ॥ ੪ ॥ ੨ ॥ ੩ ॥

ਜੈਤਸਰੀ ਮਹਲਾ ੫ ਵਾਰ* ਸਲੋਕਾ ਨਾਲਿ

ੴ ਸਤਿਗੁਰ ਪ੍ਰਸਾਦਿ॥ ਸਲੋਕ॥ [੩੧]ਆਦਿ ਪੂਰਨ ਮਧਿ ਪੂਰਨ ਅੰਤਿ
ਪੂਰਨ ਪਰਮੇਸੁਰਹ॥ ਸਿਮਰੰਤਿ ਸੰਤ ਸਰਬਤ ਰਮਣੰ ਨਾਨਕ ਅਘਨਾਸਨ
ਜਗਦੀਸੁਰਹ ॥ ੧॥ [੩੨]ਪੇਖਨ ਸੁਨਨ ਸੁਨਾਵਨੋ ਮਨ ਮਹਿ ਦ੍ਰਿੜੀਐ ਸਾਚੁ ॥

੧ ਸਾਰੇ ਸੁਖ (ਪਾ ਲਏ)।
੨ ਆਜ਼ਾਦ, ਮੁਕਤ ਹੋ ਗਿਆ।
੩ ਗੁਰੂ ਦੁਆਰਾ ਨਾਮ ਜਪਿਆ ਤਾਂ ਪਰਕਾਸ਼ ਵਾਲੇ ਹਰੀ ਦੀ ਜੋਤ, ਪਰਕਾਸ਼ ਵਿਚ ਮਿਲ ਗਏ, ਹਰੀ ਨਾਲ ਇਕ ਰੂਪ ਹੋ ਗਏ।
੪ ਪਾਪ।
੫ ਰਜ ਗਏ, ਸ਼ਾਂਤ ਹੋ ਗਏ।
੬ ਹਰੀ ਨੇ ਸਾਨੂੰ ਬਾਹੋਂ ਫੜ ਲਿਆ ਹੈ, ਆਪਣਾ ਆਸਰਾ ਦਿਤਾ ਹੈ।
੭ ਆਪਣੇ ਬਣਾ ਕੇ ਮਾਣ ਦਿਤਾ ਹੈ।
੮ ਪਕੜ ਕੇ ਸਾਨੂੰ ਅੰਗ ਨਾਲ ਲਾ ਲਿਆ ਹੈ।
੯ ਬੇਨਤੀ ਕਰਦਾ ਹੈ।
੧੦ ਇਕ ਪਲ ਵਿਚ, ਤੁਰਤ।
੧੧ ਸੰਸਾਰ ਮੁਸਾਫ਼ਰ (ਤਰਾਂ) ਹੈ, (ਫਿਰ ਵੀ) ਹੰਕਾਰ ਨਾਲ ਭਰਿਆ ਹੋਇਆ ਹੈ।
੧੨ ਮਾਇਆ ਦੇ ਰੰਗ, ਪ੍ਰੇਮ ਦੇ ਰੰਗੇ ਹੋਏ ਤਰਾਂ ਤਰਾਂ ਦੇ ਪਾਪ ਕਰਦੇ ਹਨ। ਲਾਲਚ, ਮੋਹ ਅਤੇ ਹੰਕਾਰ ਵਿਚ ਡੁਬਿਆਂ ਨੂੰ ਮਰਨਾ ਯਾਦ ਨਹੀਂ ਆਉਂਦਾ।
੧੩ ਪੁਤਰ, ਦੋਸਤ ਅਤੇ ਇਸਤ੍ਰੀ ਆਦਿਕ, ਇਹਨਾਂ ਦੇ ਧੰਧੇ ਕਰਦਿਆਂ ਉਮਰ ਬੀਤਦੀ ਹੈ। ਲਿਖੇ ਦਿਨ ਪੂਰੇ ਹੋ ਗਏ, ਹੇ ਮਾਤਾ! ਭਾਵ ਉਮਰ ਭੋਗ ਲਈ; ਤਦ ਧਰਮਰਾਜ ਦੇ ਦੂਤਾਂ ਨੂੰ ਦੇਖ ਕੇ (ਜੀਵ ਨੂੰ) ਦੁਖ ਹੋਇਆ।
੧੪ ਉਨ੍ਹਾਂ ਦੀ ਕਿਰਤ ਅਨੁਸਾਰ ਬਣੇ ਭਾਗ ਨਹੀਂ ਟਲ ਸਕਦੇ, ਜਿਨ੍ਹਾਂ ਨੇ ਹਰੀ-ਨਾਮ ਦਾ ਧਨ ਨਹੀਂ ਖਟਿਆ, ਭਜਨ ਨਹੀਂ ਕੀਤਾ। 'ਕਿਰਤੁ' ਲਈ ਦੇਖੋ ਪੰ, ੪੬੦, ਫੁਟ ਨੋਟ *।
੧੫ ਅਨਗਿਣਤ ਉਪਾਉ ਕਰਦੇ ਹਨ, ਪਰ ਹਰੀ-ਨਾਮ ਨਹੀਂ ਗਾਉਂਦੇ।
੧੬ ਅਣਗਿਣਤ ਜੂਨਾਂ ਵਿਚ ਭਟਕਦੇ ਹਨ, ਮਰ ਕੇ ਫੇਰ ਜਨਮ ਵਿਚ ਆਉਂਦੇ ਹਨ।
੧੭ ਪਸੂ, ਪੰਖੀ, ਪੱਥਰ, ਬਿਰਛ ਆਦੀ ਜੂਨਾਂ ਦੀ ਕੁਝ ਗਿਣਤੀ ਨਹੀਂ ਕੀਤੀ ਜਾ ਸਕਦੀ। ਜੇਹਾ ਬੀਜ ਬੀਜਦੇ ਹਨ ਤੇਹਾ ਫਲ ਭੋਗਦੇ ਹਨ ਅਤੇ ਆਪਣਾ ਕੀਤਾ ਪਾਉਂਦੇ ਹਨ।
੧੮ ਹੀਰੇ ਰੂਪੀ ਜੀਵਨ ਜੂਏ ਵਿਚ ਹਾਰਦੇ ਹਨ (ਨਿਸਫਲ ਗਵਾਂਦੇ ਹਨ), ਓਹ ਆਪ ਹਰੀ ਨੂੰ ਚੰਗੇ ਨਹੀਂ ਲਗਦੇ।
੧੯ (ਕਰਮਾਂ ਦੇ) ਧੱਕੇ ਹੋਏ ਭਟਕਦੇ ਹਨ; ਇਕ ਛਿਨ ਭਰ ਓਹਨਾਂ ਨੂੰ ਅਰਾਮ ਨਹੀਂ ਮਿਲਦਾ।
੨੦ ਜਵਾਨੀ ਗੁਜ਼ਰ ਗਈ, ਬੁਢੇਪਾ ਉਸ ਦੀ ਥਾਂ ਸਾਂਭ ਬੈਠਾ; ਹਥ ਕੰਬਦੇ ਹਨ; ਸਿਰ ਹਿਲਣ ਲਗ ਪਿਆ, ਅਖੀਂ ਦਿਸਦਾ ਨਹੀਂ।
੨੧ ਈਸ਼ਵਰ ਦੇ।
੨੨ ਜਿਨ੍ਹਾਂ ਸਬੰਧੀਆਂ ਨਾਲ ਮਨ ਤੇ ਤਨ, ਭਾਵ ਸਾਰੀ ਜ਼ਿੰਦਗੀ ਬਿਤਾਈ ਸੀ, ਓਹ (ਹੁਣ) ਆਖਾ ਨਹੀਂ ਮੰਨਦੇ ਸਗੋਂ ਸਿਰ ਸੁਆਹ ਪਾਂਦੇ ਹਨ (ਭਾਵ ਖੁਆਰ ਕਰਦੇ ਹਨ)।
੨੩ ਸ੍ਰੀਰਾਮ ਦਾ ਅਥਾਹ ਅਤੇ ਸੁੰਦਰ ਪ੍ਰੇਮ ਛਿਨ ਭਰ ਵੀ ਉਹਨਾਂ ਦੇ ਮਨ ਵਿਚ ਨਹੀਂ ਵਸਿਆ। ਦਾਸ ਬੇਨਤੀ ਕਰਦਾ ਹੈ ਕਿ ਕਾਗਜ਼ ਦੇ ਝੂਠੇ ਕਿਲ੍ਹੇ ਨੂੰ ਨਾਸ ਹੁੰਦਿਆਂ ਦੇਰ ਨਹੀਂ ਲਗਦੀ, (ਸਰੀਰ ਨੂੰ ਕਾਗਜ਼ ਦਾ ਕਿਲ੍ਹਾ ਆਖਿਆ ਹੈ।)
੨੪ ਹਰੀ ਦੇ ਚਰਨ ਕਮਲਾਂ ਦੀ ਸ਼ਰਨ।
੨੫ ਭਿਆਨਕ ਸੰਸਾਰ-ਸਮੁੰਦਰ ਜਿਸ ਨੂੰ ਤਰਨਾ ਔਖਾ ਹੈ।
੨੬ ਸ੍ਰੀ (ਲਛਮੀ) ਦੇ ਧਾਰਨ ਕਰਨ ਵਾਲੇ ਪਤੀ, ਵਿਸ਼ਨੂੰ, ਭਾਵ ਹਰੀ ਨੂੰ ਭਜਿਆ।
੨੭ ਅੰਗ, ਪਖ, ਸਹਾਇਤਾ ਕਰ ਕੇ ਪ੍ਰਭੂ ਨੇ ਸਾਨੂੰ ਤਾਰ ਦਿਤਾ।
੨੮ ਗੁਣਾਂ ਦਾ ਖਜ਼ਾਨਾ, ਹਰੀ।
੨੯ ਮਨ ਦਾ ਚਾਹਿਆ ਹੋਇਆ, ਪਿਆਰਾ ਹਰੀ।
੩੦ ਸਦਾ ਰਜੇ ਰਹੇ।
੩੧ ਸ੍ਰਿਸ਼ਟੀ ਅਤੇ ਜੁਗਾਂ ਦੇ ਆਦ ਵਿਚ, ਦਰਮਿਆਨ ਅਤੇ ਅੰਤ ਵਿਚ ਜੋ ਵਿਆਪਕ ਹੈ, ਉਸ ਸਭ ਥਾਂ ਭਰਪੂਰ ਹੋਏ ਹਰੀ ਨੂੰ ਸੰਤ ਸਿਮਰਦੇ ਹਨ; ਉਹ ਜਗਤ ਦਾ ਮਾਲਕ ਪਾਪਾਂ ਦਾ ਨਾਸ ਕਰਨ ਵਾਲਾ ਹੈ।
੩੨ ਆਪ ਦੇਖਣ, ਸੁਣਨ ਅਤੇ ਹੋਰਨਾਂ ਨੂੰ ਸੁਣਾਉਣ ਵਾਸਤੇ ਮਨ ਵਿਚ ਹਰੀ ਦਾ ਸੱਚਾ ਨਾਮ ਪੱਕਾ ਕਰੀਏ।

---

* ਇਹ ਸਾਰੀ ਵਾਰ ਭਾਈ ਤਿਲੋਕਾ ਪ੍ਰਤੀ ਉਚਾਰਨ ਹੋਈ ਦਸਦੇ ਹਨ। ਸਿਖ ਲੋਕ ਘਰ ਵਿਚ ਮ੍ਰਿਤੂ ਹੋ ਜਾਣ ਤੇ ਸੋਗ ਕਰਨ ਦੀ ਥਾਂ ਇਸ ਵਾਰ ਦਾ ਪਾਠ ਕਰਦੇ ਆਏ ਹਨ, ਕਿਉਂਕਿ ਇਸ ਵਿਚ ਮਨ ਨੂੰ ਸਿਖਿਆ ਦਿੱਤੀ ਹੈ ਕਿ ਸੁਪਨ-ਮਨੋਰਥ ਚੀਜ਼ਾਂ ਵਿਚ ਦਿਲ ਲਾਣ ਦੀ ਥਾਂ ਇਕ ਹਰੀ ਵਿਚ ਧਿਆਨ ਜੋੜਨਾ ਚਾਹੀਦਾ ਹੈ, ਕਿਉਂਕਿ ਇਸੇ ਵਿਚ ਸਭ ਸੁਖ, ਪਾਪਾਂ ਦਾ ਖੰਡਨ ਤੇ ਮੁਕਤੀ ਮਿਲ ਜਾਂਦੀ ਹੈ।

ਇਸ ਵਾਰ ਦੀ ਬੋਲੀ ਤੇ ਬਣਤਰ ਖਾਸ ਧਿਆਨ ਯੋਗ ਹੈ। ਇਸ ਦੀ ਹਰ ਇਕ ਪਉੜੀ ਦੇ ਪਹਿਲਾਂ ਇਕ ਸ਼ਲੋਕ ਦਿਤਾ ਹੈ, ਜਿਸ ਦੇ ਦੋ ਹਿਸੇ ਹਨ। ਇਕ ਵਿਚ ਤਾਂ ਪੂਰਬੀ ਬੋਲੀ ਪ੍ਰਾਕ੍ਰਿਤ ਜਾਂ ਗਾਥਾ ਵਰਤੀ ਹੈ, (ਜੋ ਸਾਧਾਂ ਸੰਤਾਂ ਦੇ ਡੇਰਿਆਂ ਤੇ ਸਾਰੇ ਹਿੰਦ ਵਿਚ ਸਮਝੀ ਜਾਂਦੀ ਸੀ, ਕਿਉਂਕਿ ਇਹ ਵਖੋ ਵਖਰੀਆਂ ਪ੍ਰਾਂਤਿਕ ਬੋਲੀਆਂ ਦੇ ਵਿਆਕਰਣਿਕ ਵਖੇਵਿਆਂ ਤੋਂ ਆਜ਼ਾਦ ਹੁੰਦੀ ਸੀ : ਮਸਲਨ ਕਰਤੇ ਹੈਂ, ਕਰਦੇ ਹਨ ਆਦਿ ਪ੍ਰਾਂਤਿਕ ਰੂਪਾਂ ਦੀ ਥਾਂ 'ਕਰੰਤਿ' ਹੀ ਵਰਤਿਆ ਹੁੰਦਾ ਸੀ।) ਦੂਜੇ ਹਿਸੇ ਵਿਚ ਉਸੇ ਗਲ ਨੂੰ ਲਹਿੰਦੀ ਬੋਲੀ ਵਿਚ ਲਿਖਿਆ ਹੈ। ਫਿਰ ਸਾਰੇ ਖਿਆਲ ਨੂੰ ਆਪਣੀ ਬੋਲੀ ਵਿਚ ਖੋਲ੍ਹ ਕੇ ਪਉੜੀ ਵਿਚ ਦਸਿਆ ਹੈ।

[੧]ਪੂਰਿ ਰਹਿਓ ਸਰਬਤ੍ਰ ਮੈ ਨਾਨਕ ਹਰਿ ਰੰਗਿ ਰਾਚੁ ॥ ੨ ॥ ਪਉੜੀ ॥ ਹਰਿ ਏਕੁ ਨਿਰੰਜਨੁ[੨] ਗਾਈਐ ਸਭ ਅੰਤਰਿ ਸੋਈ ॥ [੩]ਕਰਣ ਕਾਰਣ ਸਮਰਥ ਪ੍ਰਭੁ ਜੋ ਕਰੇ ਸੁ ਹੋਈ ॥ [੪]ਖਿਨ ਮਹਿ ਥਾਪਿ ਉਥਾਪਦਾ ਤਿਸੁ ਬਿਨੁ ਨਹੀ ਕੋਈ ॥ [੫]ਖੰਡ ਬ੍ਰਹਮੰਡ ਪਾਤਾਲ ਦੀਪ ਰਵਿਆ ਸਭ ਲੋਈ ॥ ਜਿਸੁ ਆਪਿ ਬੁਝਾਏ ਸੋ ਬੁਝਸੀ ਨਿਰਮਲ[੬] ਜਨੁ ਸੋਈ ॥ ੧ ॥ ਸਲੋਕ ॥ [੭]ਰਚੰਤਿ ਜੀਅ ਰਚਨਾ ਮਾਤ ਗਰਭ ਅਸਥਾਪਨੰ ॥ ਸਾਸਿ ਸਾਸਿ ਸਿਮਰੰਤਿ ਨਾਨਕ ਮਹਾ ਅਗਨਿ ਨ ਬਿਨਾਸਨੰ ॥ ੧ ॥ [੮]ਮੁਖੁ ਤਲੈ ਪੈਰ ਉਪਰੇ ਵਸੰਦੋ ਕੁਹਥੜੈ ਥਾਇ ॥ ਨਾਨਕ ਸੋ ਧਣੀ[੯] ਕਿਉ ਵਿਸਾਰਿਓ ਉਧਰਹਿ ਜਿਸ ਦੈ ਨਾਇ ॥ ੨ ॥ ਪਉੜੀ ॥ [੧੦]ਰਕਤੁ ਬਿੰਦੁ ਕਰਿ ਨਿੰਮਿਆ ਅਗਨਿ ਉਦਰ ਮਝਾਰਿ ॥ ਉਰਧ ਮੁਖੁ ਕੁਚੀਲ ਬਿਕਲੁ ਨਰਕਿ ਘੋਰਿ ਗੁਬਾਰਿ ॥ ਹਰਿ ਸਿਮਰਤ ਤੂ ਨਾ ਜਲਹਿ [੧੧]ਮਨਿ ਤਨਿ ਉਰਧਾਰਿ ॥ [੧੨]ਬਿਖਮ ਥਾਨਹੁ ਜਿਨਿ ਰਖਿਆ ਤਿਸੁ ਤਿਲੁ[੧੩] ਨ ਵਿਸਾਰਿ ॥ ਪ੍ਰਭ ਬਿਸਰਤ ਸੁਖੁ ਕਦੇ ਨਾਹਿ [੧੪]ਜਾਸਹਿ ਜਨਮੁ ਹਾਰਿ ॥ ੨ ॥ ਸਲੋਕ ॥ [੧੫]ਮਨ ਇਛਾ ਦਾਨ ਕਰਣੰ ਸਰਬਤ੍ਰ ਆਸਾ ਪੂਰਨਹ ॥ ਖੰਡਣੰ ਕਲਿ ਕਲੇਸਹ ਪ੍ਰਭ ਸਿਮਰਿ ਨਾਨਕ ਨਹ ਦੂਰਣਹ ॥ ੧ ॥ [੧੬]ਹਭਿ ਰੰਗ ਮਾਣਹਿ ਜਿਸੁ ਸੰਗਿ ਤੈ ਸਿਉ ਲਾਈਐ ਨੇਹੁ ॥ ਸੋ ਸਹੁ ਬਿੰਦ ਨ ਵਿਸਰਉ ਨਾਨਕ ਜਿਨਿ ਸੁੰਦਰੁ ਰਚਿਆ ਦੇਹੁ ॥ ੨ ॥ ਪਉੜੀ ॥ ਜੀਉ ਪ੍ਰਾਨ ਤਨੁ ਧਨੁ ਦੀਆ ਦੀਨੇ ਰਸ ਭੋਗ ॥ [੧੭]ਗ੍ਰਿਹ ਮੰਦਰ ਰਥ ਅਸੁ* ਦੀਏ ਰਚਿ ਭਲੇ ਸੰਜੋਗ ॥ [੧੮]ਸੁਤ ਬਨਿਤਾ ਸਾਜਨ ਸੇਵਕ ਦੀਏ ਪ੍ਰਭ ਦੇਵਨ ਜੋਗ ॥ ਹਰਿ ਸਿਮਰਤ [੧੯]ਤਨੁ ਮਨੁ ਹਰਿਆ ਲਹਿ ਜਾਹਿ ਵਿਜੋਗ ॥ ਸਾਧ ਸੰਗਿ ਹਰਿ ਗੁਣ ਰਮਹੁ[੨੦] ਬਿਨਸੇ ਸਭਿ ਰੋਗ ॥ ੩ ॥ ਸਲੋਕ ॥ [੨੧]ਕੁਟੰਬ ਜਤਨ ਕਰਣੰ ਮਾਇਆ ਅਨੇਕ ਉਦਮਹ ॥ ਹਰਿ ਭਗਤਿ ਭਾਵ ਹੀਣੰ ਨਾਨਕ ਪ੍ਰਭ ਬਿਸਰਤ ਤੇ ਪ੍ਰੇਤਤਹ ॥ ੧ ॥ ਤੁਟੜੀਆ[੨੨] ਸਾ ਪ੍ਰੀਤਿ ਜੋ ਲਾਈ [੨੩]ਬਿਅੰਨ ਸਿਉ ॥ ਨਾਨਕ [੨੪]ਸਚੀ ਰੀਤਿ ਸਾਂਈ ਸੇਤੀ ਰਤਿਆ ॥ ੨ ॥ ਪਉੜੀ ॥ ਜਿਸੁ ਬਿਸਰਤ ਤਨੁ ਭਸਮ[੨੫] ਹੋਇ ਕਹਤੇ ਸਭਿ ਪ੍ਰੇਤੁ ॥ [੨੬]ਖਿਨੁ ਗ੍ਰਿਹ ਮਹਿ ਬਸਨ ਨ ਦੇਵਹੀ ਜਿਨ ਸਿਉ ਸੋਈ ਹੇਤੁ ॥ ਕਰਿ ਅਨਰਥ ਦਰਬੁ ਸੰਚਿਆ ਸੋ ਕਾਰਜਿ ਕੇਤੁ ॥ [੨੭]ਜੈਸਾ ਬੀਜੈ ਸੋ ਲੁਣੈ ਕਰਮ ਇਹੁ ਖੇਤੁ ॥ ਅਕਿਰਤਘਣਾ ਹਰਿ ਵਿਸਰਿਆ ਜੋਨੀ ਭਰਮੇਤੁ ॥ ੪ ॥ ਸਲੋਕ ॥ [੨੮]ਕੋਟਿ ਦਾਨ ਇਸਨਾਨੰ ਅਨਿਕ ਸੋਧਨ ਪਵਿਤ੍ਰਤਹ ॥ ਉਚਰੰਤਿ ਨਾਨਕ ਹਰਿ ਹਰਿ ਰਸਨਾ ਸਰਬ ਪਾਪ ਬਿਮੁਚਤੇ ॥ ੧ ॥ [੨੯]ਈਧਣੁ ਕੀਤੋ ਘਣਾ ਭੋਰੀ ਦਿਤੀਮੁ ਭਾਹਿ ॥ ਮਨਿ ਵਸੰਦੜੋ ਸਚੁ ਸਹੁ ਨਾਨਕ ਹਭੇ ਡੁਖੜੇ ਉਲਾਹਿ ॥ ੨ ॥ ਪਉੜੀ ॥

੧ ਜੋ ਹਰੀ ਸਭ ਥਾਂ ਵਿਆਪਕ ਹੈ ਉਸ ਦੇ ਪ੍ਰੇਮ ਵਿਚ ਰਚੋ।

੨ ਮਾਇਆ ਤੋਂ ਨਿਰਲੇਪ ਹਰੀ।

੩ ਸਭ ਕਾਰਨਾਂ ਦੇ ਕਰਨ ਵਾਲਾ ਅਤੇ ਸਭ ਸ਼ਕਤੀਆਂ ਵਾਲਾ।

੪ ਇਕ ਛਿਨ ਵਿਚ ਪੈਦਾ ਕਰ ਕੇ ਨਾਸ ਕਰ ਦੇਂਦਾ ਹੈ।

੫ ਉਹ ਹਰੀ ਸਭ ਲੋਕਾਂ (ਦੁਨੀਆਂ) ਵਿਚ ਭਰਪੂਰ ਹੈ, ਵਡੇ ਵਡੇ ਦੇਸਾਂ, ਸ੍ਰਿਸ਼ਟੀਆਂ, ਹੇਠਲੀ ਧਰਤੀ ਅਤੇ ਜਜ਼ੀਰਿਆਂ ਵਿਚ।

੬ ਪਵਿਤਰ।

੭ ਹਰੀ ਨੇ ਜੀਵ ਦੀ ਬਣਤ ਬਣਾ ਕੇ ਇਸ ਨੂੰ ਮਾਤਾ ਦੇ ਪੇਟ ਵਿਚ ਟਿਕਾ ਦਿਤਾ, ਦਮ ਦਮ ਹਰੀ ਨੂੰ ਯਾਦ ਕਰਨ ਕਰਕੇ ਵਡੀ ਅੱਗ, ਮਾਤਾ ਦੇ ਪੇਟ ਦੀ ਨਿਘ ਨੇ ਜੀਵ ਨੂੰ ਨਾਸ ਨਾ ਕੀਤਾ।

੮ (ਮਾਤਾ ਦੇ ਪੇਟ ਵਿਚ) ਤੇਰਾ ਮੂੰਹ ਹੇਠਾਂ ਨੂੰ ਸੀ ਅਤੇ ਪੈਰ ਉਪਰ ਵਲ, ਤੂੰ ਮੈਲੇ ਥਾਂ ਵਸਦਾ ਸੈਂ।

੯ [ਸਿੰਧੀ] ਮਾਲਕ, ਹਰੀ।

੧੦ ਮਾਤਾ ਦੇ ਲਹੂ ਅਤੇ ਪਿਤਾ ਦੇ ਵੀਰਜ ਨਾਲ ਇਹ ਜੀਵ ਪੇਟ ਦੀ ਅਗ ਵਿਚ ਉਗਿਆ। ਮੂੰਹ ਹੇਠਾਂ ਨੂੰ ਸੀ, ਮੈਲਾ ਸੈਂ ਅਤੇ ਵਿਆਕੁਲ ਸੈਂ ਡਰਾਉਣੇ ਨਰਕ ਵਰਗੇ ਹਨੇਰੇ ਵਿਚ।

੧੧ ਮਨ ਨਾਲ ਤਨ ਨਾਲ ਹਰੀ ਨੂੰ ਸਿਮਰੋ।

੧੨ ਐਥੇ ਥਾਉਂ।

੧੩ ਰਤਾ ਭਰ ਵੀ।

੧੪ ਤੂੰ ਆਪਣਾ ਜੀਵਨ ਗਵਾ ਜਾਏਂਗਾ।

੧੫ ਸਾਡੇ ਮਨ ਦੀ ਖਾਹਸ਼ ਮੁਜਬ ਸਾਨੂੰ ਦਾਨ ਦੇਂਦਾ ਹੈ ਅਤੇ ਸਾਰੀਆਂ ਮੁਰਾਦਾਂ ਪੂਰੀਆਂ ਕਰਦਾ ਹੈ। ਕਲਪਣਾ ਤੇ ਦੁਖ ਨਾਸ ਕਰਦਾ ਹੈ; ਐਸੇ ਹਰੀ ਨੂੰ ਯਾਦ ਕਰ; ਉਹ ਦੂਰ ਨਹੀਂ ਹੈ, ਭਾਵ ਹਾਜ਼ਰ ਹਜ਼ੂਰ ਹੈ।

੧੬ ਜਿਸ ਹਰੀ ਦੇ ਰਾਹੀਂ ਸਾਰੇ ਸੁਖ (ਸਵਾਦ) ਭੋਗੀ ਦੇ ਹਨ; ਉਸ ਨਾਲ ਪਿਆਰ ਕਰਨਾ ਚਾਹੀਏ। ਉਹ ਮਾਲਕ ਜਰਾ ਵੀ ਨਾ ਭੁਲੀਏ, ਜਿਸ ਨੇ ਸੋਹਣਾ ਸਰੀਰ ਰੂਪ ਪਿੰਡ ਰਚਿਆ ਹੈ। ('ਦੇਹੁ' ਪੁਲਿੰਗ ਹੋਣ ਕਰਕੇ ਔਂਕੜ ਨਾਲ ਆਇਆ ਹੈ)।

੧੭ ਘਰ, ਮਹਿਲ, ਰਥ ਅਤੇ ਘੋੜੇ ਦਿਤੇ, ਚੰਗੇ ਭਾਗ ਬਣਾ ਕੇ।

੧੮ ਪੁਤਰ, ਇਸਤ੍ਰੀ।

੧੯ ਤਨ ਮਨ ਖਿੜ ਜਾਂਦਾ ਹੈ ਅਤੇ ਵਿਛੋੜੇ (ਦੇ ਦੁਖ) ਦੂਰ ਹੋ ਜਾਂਦੇ ਹਨ।

੨੦ ਬੋਲੋ, ਗਾਓ।

੨੧ ਮਨੁਖ ਟਬਰ ਵਾਸਤੇ ਬੜੇ ਯਤਨ ਕਰਦੇ ਹਨ ਅਤੇ ਧਨ ਲਈ ਬੇਅੰਤ ਆਹਰ ਕਰਦੇ ਹਨ, ਪਰ ਹਰੀ ਦੀ ਭਗਤੀ ਵਾਲੀ ਬਿਰਤੀ ਤੋਂ ਖਾਲੀ ਹਨ ਅਤੇ ਪ੍ਰਭੂ ਨੂੰ ਭੁਲਾਣ ਕਰਕੇ ਓਹ ਮਨੁਖ ਜਿੰਨ ਭੂਤ ਹਨ।

੨੨ ਟੁਟ ਗਈ।

੨੩ ਦੂਸਰਿਆਂ ਨਾਲ।

੨੪ ਸਚੀ ਜੁਗਤੀ ਏਹੀ ਹੈ ਕਿ ਮਾਲਕ ਹਰੀ ਨਾਲ ਪ੍ਰੀਤ ਲਗੀ ਹੋਵੇ।

੨੫ ਸੁਆਹ, ਰਾਖ।

੨੬ (ਸਾਕ ਸਨਬੰਧੀ) ਜਿਨ੍ਹਾਂ ਨਾਲ ਐਸਾ ਪ੍ਰੇਮ ਸੀ ਓਹ ਛਿਨ ਭਰ ਵੀ (ਮਰੇ ਹੋਏ ਪ੍ਰਾਣੀ ਨੂੰ) ਘਰ ਵਿਚ ਰਹਿਣ ਨਹੀਂ ਦਿੰਦੇ। ਪਾਪ ਕਰ ਕੇ ਜੋ ਧਨ ਕੱਠਾ ਕੀਤਾ, ਉਹ ਕਿਸ ਕੰਮ ਆਇਆ?

੨੭ ਮਨੁਖ ਜੇਹਾ ਬੀਜਦਾ ਹੈ ਤੇਹੋ ਜੇਹਾ ਵਢਦਾ ਹੈ; ਇਹ ਜੀਵਨ ਕਰਮਾਂ ਦਾ ਖੇਤ ਹੈ, ਭਾਵ ਕਰਮ ਬੀਜ ਕੇ ਫਲ ਵਢਦੇ ਹਾਂ। ਨਾ-ਸ਼ੁਕਰਿਆਂ ਨੂੰ ਹਰੀ ਭੁਲ ਗਿਆ ਅਤੇ ਜੂਨਾਂ ਵਿਚ ਭਟਕਦੇ ਫਿਰਦੇ ਹਨ।

੨੮ ਉਸ ਮਨੁਖ ਲਈ ਕ੍ਰੋੜਾਂ ਦਾਨ, ਇਸ਼ਨਾਨ ਅਨੇਕਾਂ ਸੁਚਮਾਂ ਤੇ ਪਵਿਤ੍ਰਤਾ ਹੋ ਗਈਆਂ, ਜਿਸ ਨੇ ਜੀਭ ਨਾਲ ਹਰੀ ਦਾ ਨਾਮ ਜਪਿਆ; ਉਸ ਦੇ ਸਾਰੇ ਪਾਪ ਭੀ ਕਟੇ ਗਏ।

੨੯ ਮੈਂ ਬਹੁਤ ਸਾਰਾ ਬਾਲਣ ਕਠਾ ਕੀਤਾ ਅਤੇ ਰਤਾ ਕੁ ਉਸ ਨੂੰ ਅਗ ਦਿਤੀ (ਤਾਂ ਸੜ ਗਿਆ), ਏਸੇ ਤਰ੍ਹਾਂ ਜੇ ਸਚਾ ਮਾਲਕ ਮਨ ਵਿਚ ਵਸ ਜਾਏ ਤਾਂ ਸਾਰੇ ਦੁਖ ਲਹਿ ਜਾਣ। ('ਦਿਤੀਮੁ' ਵਿਚ ਅੰਤਲਾ 'ਮੁ' ਫ਼ਾਰਸੀ ਬੋਲੀ ਦੇ ਢੰਗ ਤੇ ਲਗਾ ਹੈ, ਜਿਵੇਂ ਕਰਦਮ=ਮੈਂ ਕੀਤਾ; ਦਾਦਮ=ਮੈਂ ਦਿੱਤਾ।)

---

* ਅਸ੍ਵ=ਘੋੜੇ। 'ਸ' ਦੇ ਹੇਠਾਂ ਦਾ ਛੋਟਾ ਵਵਾ ਔਂਕੜ ਵਿਚ ਬਦਲ ਗਿਆ ਹੈ। ਜਿਵੇਂ ਸਤ੍ਵ ਤੋਂ ਸਤ, ਬਿਸ੍ਵੰਭਰ ਤੋਂ ਬਿਸੁੰਭਰ ਆਦਿ। ਦੇਖੋ ਨੋਮ ੨੫ ਦਾ ਨੋਟ।

[੧]ਕੋਟਿ ਅਘਾ ਸਭਿ ਨਾਸ ਹੋਹਿ ਸਿਮਰਤ ਹਰਿਨਾਉ॥ [੨]ਮਨ ਚਿੰਦੇ ਫਲ ਪਾਈਅਹਿ
ਹਰਿ ਕੇ ਗੁਣ ਗਾਉ ॥ [੩]ਜਨਮ ਮਰਣ ਭੈ ਕਟੀਅਹਿ ਨਿਹਚਲ ਸਚੁ ਥਾਉ ॥
ਪੂਰਬਿ ਹੋਵੈ ਲਿਖਿਆ ਹਰਿਚਰਣ ਸਮਾਉ ॥ ਕਰਿ ਕਿਰਪਾ ਪ੍ਰਭ ਰਾਖਿ ਲੇਹੁ
ਨਾਨਕ [੪]ਬਲਿ ਜਾਉ ॥ ੫ ॥ ਸਲੋਕ ॥ [੫]ਗ੍ਰਿਹ ਰਚਨਾ ਅਪਾਰੰ ਮਨਿ ਬਿਲਾਸ
ਸੁਆਦੰ ਰਸਹ ॥ ਕਦਾਂਚ ਨਹ ਸਿਮਰੰਤਿ ਨਾਨਕ ਤੇ ਜੰਤ ਬਿਸਟਾ ਕ੍ਰਿਮਹ ॥੧॥
[੬]ਮੁਚੁ ਅਡੰਬਰੁ ਹਭੁ ਕਿਹੁ ਮੰਝਿ ਮੁਹਬਤਿ ਨੇਹ ॥ ਸੋ ਸਾਂਈ ਜੈਂ ਵਿਸਰੈ ਨਾਨਕ
ਸੋ ਤਨੁ ਖੇਹ ॥ ੨ ॥ ਪਉੜੀ ॥ ਸੁੰਦਰ ਸੇਜ[੭] ਅਨੇਕ ਸੁਖ ਰਸ ਭੋਗਣ ਪੂਰੇ ॥
[੮]ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ ॥ [੯]ਮਨ ਇਛੇ ਸੁਖ ਮਾਣਦਾ ਕਿਛੁ
ਨਾਹਿ ਵਿਸੂਰੇ[੧੦] ॥ ਸੋ ਪ੍ਰਭੁ ਚਿਤਿ ਨ ਆਵਈ [੧੧]ਵਿਸਟਾ ਕੇ ਕੀਰੇ ॥ ਬਿਨੁ
ਹਰਿਨਾਮ ਨ ਸਾਂਤਿ ਹੋਇ [੧੨]ਕਿਤੁ ਬਿਧਿ ਮਨੁ ਧੀਰੇ॥੬॥ਸਲੋਕ॥ [੧੩]ਚਰਨ ਕਮਲ
ਬਿਰਹੰ ਖੋਜੰਤ ਬੈਰਾਗੀ ਦਹ ਦਿਸਹ ॥ ਤਿਆਗੰਤ ਕਪਟ ਰੂਪ ਮਾਇਆ ਨਾਨਕ
ਆਨੰਦ ਰੂਪ ਸਾਧ ਸੰਗਮਹ ॥ ੧ ॥ [੧੪]ਮਨਿ ਸਾਂਈ ਮੁਖਿ ਉਚਰਾ ਵਤਾ ਹਭੇ ਲੋਅ ॥
ਨਾਨਕ ਹਭਿ ਅਡੰਬਰ ਕੂੜਿਆ ਸੁਣਿ ਜੀਵਾ ਸਚੀ ਸੋਇ ॥ ੨ ॥ ਪਉੜੀ ॥
[੧੫]ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ॥ ਜਾਤਿ ਨ ਪਤਿ ਨ ਆਦਰੋ ਉਦਿਆਨ
ਭ੍ਰਮਿੰਨਾ ॥ ਮਿਤ੍ਰ ਨ ਇਠ ਧਨ ਰੂਪ ਹੀਣ ਕਿਛੁ ਸਾਕੁ ਨ ਸਿੰਨਾ ॥ ਰਾਜਾ ਸਗਲੀ
ਸ੍ਰਿਸਟਿ ਕਾ ਹਰਿਨਾਮਿ ਮਨੁ ਭਿੰਨਾ ॥ ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ
ਸੁਪ੍ਰਸੰਨਾ ॥ ੭ ॥ ਸਲੋਕ ॥ [੧੬]ਅਨਿਕ ਲੀਲਾ ਰਾਜ ਰਸ ਰੂਪੰ ਛਤ੍ਰ ਚਮਰ ਤਖਤ
ਆਸਨੰ ॥ ਰਚੰਤਿ ਮੂੜ ਅਗਿਆਨ ਅੰਧਹ ਨਾਨਕ ਸੁਪਨ ਮਨੋਰਥ ਮਾਇਆ ॥
੧ ॥ ਸੁਪਨੈ ਹਭਿ ਰੰਗ ਮਾਣਿਆ ਮਿਠਾ ਲਗੜਾ ਮੋਹੁ ॥ ਨਾਨਕ *ਨਾਮ
ਵਿਹੂਣੀਆ ਸੁੰਦਰਿ ਮਾਇਆ ਧ੍ਰੋਹੁ ॥ ੨ ॥ ਪਉੜੀ ॥ ਸੁਪਨੇ ਸੇਤੀ[੧੭] ਚਿਤੁ
ਮੂਰਖਿ ਲਾਇਆ ॥ ਬਿਸਰੇ ਰਾਜ ਰਸ ਭੋਗ [੧੮]ਜਾਗਤ ਭਖਲਾਇਆ ॥ [੧੯]ਆਰਜਾ
ਗਈ ਵਿਹਾਇ ਧੰਧੈ ਧਾਇਆ ॥ ਪੂਰਨ ਭਏ ਨ ਕਾਮ ਮੋਹਿਆ ਮਾਇਆ ॥
ਕਿਆ ਵੇਚਾਰਾ ਜੰਤੁ [੨੦]ਜਾ ਆਪਿ ਭੁਲਾਇਆ ॥ ੮ ॥ ਸਲੋਕ ॥ [੨੧]ਬਸੰਤਿ ਸ੍ਵਰਗ
ਲੋਕਹ ਜਿਤਤੇ ਪ੍ਰਿਥਵੀ ਨਵਖੰਡਣਹ ॥ ਬਿਸਰੰਤ ਹਰਿ ਗੋਪਾਲਹ ਨਾਨਕ ਤੇ
ਪ੍ਰਾਣੀ ਉਦਿਆਨ ਭਰਮਣਹ ॥ ੧ ॥ [੨੨]ਕਉਤਕ ਕੋਡ ਤਮਾਸਿਆ ਚਿਤਿ ਨ
ਆਵਸੁ ਨਾਉ ॥ ਨਾਨਕ ਕੋੜੀ ਨਰਕ ਬਰਾਬਰੇ ਉਜੜੁ ਸੋਈ ਥਾਉ ॥ ੨ ॥ ਪਉੜੀ॥
[੨੩]ਮਹਾ ਭਇਆਨ ਉਦਿਆਨ ਨਗਰ ਕਰਿ ਮਾਨਿਆ ॥ ਝੂਠ ਸਮਗ੍ਰੀ ਪੇਖਿ
ਸਚੁ ਕਰਿ ਜਾਨਿਆ ॥ ਕਾਮ ਕ੍ਰੋਧਿ ਅਹੰਕਾਰਿ ਫਿਰਹਿ ਦੇਵਾਨਿਆ॥

੧ ਕੂੜਾਂ ਪਾਪ ।
੨ ਮਨ ਦੇ ਚਾਹੇ ਹੋਏ ਫਲ, ਮੁਰਾਦਾਂ ।
੩ ਜਨਮ ਮਰਨ ਦੇ ਡਰ ਕਟੇ ਜਾਂਦੇ ਹਨ ਅਤੇ ਸਦਾ ਅਟੱਲ ਥਾਂ ਮਿਲ ਜਾਂਦਾ ਹੈ। ਪਹਿਲਾਂ ਤੋਂ ਕਰਮਾਂ ਵਿਚ ਲਿਖਿਆ ਹੋਵੇ ਤਾਂ ਹਰੀ ਦੇ ਚਰਨਾਂ ਦੀ ਸਮਾਈ (ਵਾਸਾ ਮਿਲਦਾ ਹੈ) ।
੪ ਕੁਰਬਾਨ ਜਾਂਦਾ ਹੈ ।
੫ ਜੋ ਘਰ ਦੀ ਸੁੰਦਰ ਲੀਲਾ ਅਤੇ ਮਨ ਵਿਚ ਖੁਸ਼ੀਆਂ ਅਤੇ ਸੁਆਦਾਂ ਦੀ ਮਸਤੀ ਕਰਕੇ ਕਦੇ ਵੀ ਹਰੀ ਨੂੰ ਯਾਦ ਨਹੀਂ ਕਰਦੇ, ਓਹ ਜੀਵ ਗੰਦਗੀ ਦੇ ਕੀੜੇ ਹਨ ।
੬ ਬਹੁਤੀ ਸਜ ਧਜ ਤੇ ਸਭ ਕੁਝ ਹੈ, ਅਤੇ ਉਸ (ਸਭ ਕੁਝ) ਵਿਚ ਪ੍ਰੀਤ ਪਿਆਰ ਹੈ, ਪਰ ਜਿਸ ਨੂੰ ਮਾਲਕ ਯਾਦ ਨਹੀਂ, ਉਹ ਸਰੀਰ ਸੁਆਹ ਹੈ।
੭ ਸੇਜਾ, ਬਿਸਤਰੇ (ਇਸਤਰੀ ਸਮੇਤ) ।
੮ ਸੋਨੇ ਦੇ ਘਰ, ਚੰਦਨ ਦੀ ਖੁਸ਼ਬੂ ਵਾਲੇ ਅਤੇ ਮੋਤੀ ਹੀਰਿਆਂ ਨਾਲ ਜੜੇ ਹੋਏ ।
੯ ਜੇਹੇ ਮਨ ਚਾਹੇ ਉਜੇਹੇ ਸੁਖ ਭੋਗਦਾ ਹੈ ।
੧੦ ਚਿੰਤਾ, ਪਛਤਾਵਾ ।
੧੧ ਗੰਦਗੀ ਦੇ ਕੀੜੇ ਹਨ ।
੧੨ ਕਿਸ ਤਰ੍ਹਾਂ ਮਨ ਨੂੰ ਧੀਰਜ ਹੋਵੇ ?
੧੩ ਹਰੀ ਦੇ ਚਰਨ-ਕਮਲਾਂ ਦਾ ਪ੍ਰੇਮੀ ਉਦਾਸ ਹੋ ਕੇ ਦਸੇ ਪਾਸੇ (ਸਭ ਪਾਸੇ )ਹਰੀ ਨੂੰ ਢੂੰਢਦਾ ਹੈ, ਛਲ ਰੂਪ ਮਾਇਆ ਨੂੰ ਛੱਡ ਦਿੰਦਾ ਹੈ ਅਤੇ ਅਨੰਦ ਰੂਪੀ ਸਾਧ-ਸੰਗਤ ਵਿਚ ਰਹਿੰਦਾ ਹੈ ।
੧੪ ਮੇਰੇ ਮਨ ਵਿਚ ਮਾਲਕ ਹਰੀ ਦਾ ਪ੍ਰੇਮ ਹੈ; ਮੂੰਹੋਂ (ਉਸ ਦਾ ਨਾਮ) ਬੋਲਦਾ ਹਾਂ ਅਤੇ ਸਾਰੇ ਦੇਸਾਂ ਵਿਚ (ਉਸ ਨੂੰ ਲੱਭਣ) ਜਾਂਦਾ ਹਾਂ । ਹੋਰ ਸਭ ਪਸਾਰੇ ਝੂਠੇ ਹਨ ; ਉਸ ਦੀ ਸੋਹਣੀ ਖ਼ਬਰ ਜ਼ਿਕਰ, ਸੁਣ ਕੇ ਜੀਉਂਦਾ ਹਾਂ ।
੧੫ ਕੋਈ ਮਨੁਖ ਟੁਟੀ ਝੁਗੀ ਵਿਚ ਵਸਦਾ ਹੋਵੇ, ਕਪੜੇ ਸਭ ਪਾਟੇ ਹੋਏ ਹੋਣ, ਨਾ ਉਚੀ ਜ਼ਾਤ ਹੋਵੇ, ਨਾ ਇਜ਼ਤ ਆਬਰੂ ਹੋਵੇ, ਜੰਗਲ ਵਿਚ ਭਟਕਦਾ ਫਿਰੇ, ਨਾ ਦੋਸਤ ਨਾ ਕੋਈ ਪਿਆਰਾ, ਧਨ ਰੂਪ ਤੋਂ ਖ਼ਾਲੀ, ਕੋਈ ਸਾਕ ਸਨਬੰਧੀ ਨਾ ਹੋਵੇ, ਜੇ ਹਰੀ-ਨਾਮ ਵਿਚ ਉਸ ਦਾ ਮਨ ਰਚਿਆ ਹੈ ਤਾਂ ਸਾਰੀ ਦੁਨੀਆਂ ਦਾ ਉਹ ਰਾਜਾ ਹੈ । ਅਜੇਹੇ ਪੁਰਸ਼ ਦੀ ਚਰਨ-ਧੂੜ ਨਾਲ ਸਾਡੀ ਆਤਮਾ ਮੁਕਤ ਹੋ ਜਾਂਦੀ ਹੈ ਅਤੇ ਪ੍ਰਭੂ ਵੀ ਬੜਾ ਖ਼ੁਸ਼ ਹੁੰਦਾ ਹੈ ।
੧੬ ਅਨੇਕਾਂ ਖੇਲਾਂ ਤਮਾਸ਼ੇ ਅਤੇ ਰਾਜ ਦੇ ਭੋਗ, ਸੁੰਦਰਤਾ, ਸਿਰ ਉਤੇ ਛਤਰ ਅਤੇ ਚੌਰ (ਝੁਲਦੇ ਹੋਣ), ਤਖ਼ਤ ਉਤੇ ਬੈਠਣਾ ਹੋਵੇ । ਮੂਰਖ ਅਗਿਆਨੀ ਅੰਨ੍ਹਾਂ ਏਹਨਾਂ ਵਿਚ ਫਸ ਜਾਂਦਾ ਹੈ ; ਮਾਇਆ ਸੁਪਨੇ ਦੀਆਂ ਚੀਜ਼ਾਂ ਵਾਕਰ ਹੈ । ਮਨੋਰਥ=ਮਨ + ਅਰਥ=ਮਨ ਦੀਆਂ ਚਾਹੀਆਂ ਹੋਈਆਂ ਚੀਜ਼ਾਂ ।
੧੭ ਨਾਲ ।
੧੮ ਜਾਗਦਾ ਹੀ ਬਰੜਾਉਣ ਲਗ ਪਿਆ । (ਸੁਪਨੇ ਵਿਚ ਬੋਲਣ ਨੂੰ ਬਰੜਾਉਣਾ ਕਹਿੰਦੇ ਹਨ ।)
੧੯ ਧੰਧਿਆਂ ਵਿਚ ਭਟਕਦਿਆਂ ਉਮਰ ਗੁਜ਼ਰ ਗਈ।
੨੦ ਜਦ ਆਪ ਹਰੀ ਨੇ ਭੁਲਾਇਆ ਹੈ । (ਵਾਹਿਗੁਰੂ ਕਿਉਂ ਭੁਲਾਂਦਾ ਹੈ ? ਇਸ ਲਈ ਕਿ ਮਨੁਖ ਟਕਰਾਂ ਮਾਰ ਮਾਰ ਕੇ ਪਛਤਾਵਾ ਕਰੇ । ਦੇਖੋ ਪੰਨਾ ੨੫੩, ਨੋਟ ੩੨ ।)
੨੧ ਸੁਰਗ ਵਰਗੇ ਦੇਸ ਵਿਚ ਵਸਦੇ ਹੋਣ ਅਤੇ ਨੌਂ ਖੰਡ, ਸਾਰੀ ਪ੍ਰਿਥਵੀ ਨੂੰ ਜਿੱਤ ਲੈਂਦੇ ਹੋਣ। ਪਰ ਜੇ ਸ੍ਰਿਸ਼ਟੀ ਦੇ ਪਾਲਣ ਵਾਲੇ ਹਰੀ ਨੂੰ ਭੁਲ ਜਾਣ ਤਾਂ ਓਹ ਮਨੁਖ ਜੰਗਲ ਵਿਚ ਭਟਕ ਰਹੇ ਹਨ ।
੨੨ (ਜਿਥੇ) ਕ੍ਰੋੜਾਂ ਖੇਲ ਤਮਾਸ਼ਿਆਂ ਕਰਕੇ ਹਰੀ-ਨਾਮ ਯਾਦ ਨਹੀਂ ਆਉਂਦਾ, ਉਹ ਥਾਂ ਉਜਾੜ ਹੈ ਅਤੇ ਕ੍ਰੋੜ ਨਰਕਾਂ ਦੇ ਬਰਾਬਰ ਹੈ ।
੨੩ ਬੜਾ ਡਰਾਉਣਾ ਜੰਗਲ ਹੈ, ਉਸ ਨੂੰ ਮਨੁਖਾਂ ਨੇ ਸ਼ਹਿਰ ਕਰਕੇ ਮੰਨ ਲਿਆ ਹੈ । ਝੂਠ ਸਮਿਆਨ ਨੂੰ ਦੇਖ ਕੇ ਸਚਾ ਸਮਝ ਲਿਆ ਹੈ । ਮਨੁਖ ਕਾਮ ਕ੍ਰੋਧ ਅਤੇ ਹੰਕਾਰ ਵਿਚ ਪਾਗਲ ਹੋਏ ਫਿਰਦੇ ਹਨ ।

* ਹਰੀ-ਨਾਮ ਤੋਂ ਬਿਨਾਂ ਸੋਹਣੀ ਮਾਇਆ ਇਕ ਧੋਖਾ ਹੈ । ('ਸੁੰਦਰਿ' ਇਸਤ੍ਰੀ-ਲਿੰਗ ਵਿਸ਼ੇਸ਼ਣ ਹੈ ਮਾਇਆ ਦਾ । ਵੇਖੋ ਨੋਮ ੧੭ ।)

[੧]ਸਿਰਿ ਲਗਾ ਜਮ ਡੰਡੁ ਤਾ ਪਛੁਤਾਨਿਆ ॥ ਬਿਨੁ ਪੂਰੇ ਗੁਰਦੇਵ ਫਿਰੈ ਸਤਾਨਿਆ[੨]॥੯॥ਸਲੋਕ॥ [੩]ਰਾਜ ਕਪਟੰ ਰੂਪ ਕਪਟੰ ਧਨ ਕਪਟੰ ਕੁਲ ਗਰਬਤਹ॥ ਸੰਚੰਤਿ ਬਿਖਿਆ ਛਲੰ ਛਿਦ੍ਰੰ ਨਾਨਕ ਬਿਨੁ ਹਰਿ ਸੰਗਿ ਨ ਚਾਲਤੇ॥੧॥ [੪]ਪੇਖੰਦੜੋ ਕੀ ਭੁਲੁ ਤੁੰਮਾ ਦਿਸਮੁ ਸੋਹਣਾ ॥ ਅਢੁ ਨ ਲਹੰਦੜੋ ਮੁਲੁ ਨਾਨਕ ਸਾਥਿ ਨ ਜੁਲਈ ਮਾਇਆ ॥ ੨ ॥ ਪਉੜੀ ॥ ਚਲਦਿਆ ਨਾਲਿ ਨ ਚਲੈ ਸੋ ਕਿਉ ਸੰਜੀਐ[੫] ॥ ਤਿਸ ਕਾ ਕਹੁ ਕਿਆ ਜਤਨੁ [੬]ਜਿਸ ਤੇ ਵੰਜੀਐ ॥ ਹਰਿ ਬਿਸਰਿਐ [੭]ਕਿਉ ਤ੍ਰਿਪਤਾਵੈ [੮]ਨਾ ਮਨੁ ਰੰਜੀਐ॥ ਪ੍ਰਭੂ ਛੋਡਿ ਅਨ[੯] ਲਾਗੈ [੧੦]ਨਰਕਿ ਸਮੰਜੀਐ ॥ ਹੋਹੁ ਕ੍ਰਿਪਾਲ ਦਇਆਲ ਨਾਨਕ [੧੧]ਭਉ ਭੰਜੀਐ ॥੧੦ ॥ ਸਲੋਕ ॥ ਨਚ[੧੨] ਰਾਜ ਸੁਖ ਮਿਸਟੰ[੧੩] ਨਚ ਭੋਗ ਰਸ ਮਿਸਟੰ ਨਚ ਮਿਸਟੰ ਸੁਖ ਮਾਇਆ ॥ ਮਿਸਟੰ ਸਾਧ ਸੰਗਿ ਹਰਿ ਨਾਨਕ ਦਾਸ ਮਿਸਟੰ ਪ੍ਰਭ ਦਰਸਨੰ ॥ ੧ ॥ [੧੪]ਲਗੜਾ ਸੋ ਨੇਹੁ ਮੰਨ ਮਝਾਹੂ ਰਤਿਆ ॥ ਵਿਧੜੋ ਸਚ ਥੋਕਿ ਨਾਨਕ ਮਿਠੜਾ ਸੋ ਧਣੀ ॥ ੨ ॥ ਪਉੜੀ ॥ ਹਰਿ ਬਿਨੁ ਕਛੂ[੧੫] ਨ ਲਾਗਈ ਭਗਤਨ ਕਉ ਮੀਠਾ ॥ [੧੬]ਆਨ ਸੁਆਦ ਸਭਿ ਫੀਕਿਆ [੧੭]ਕਰਿ ਨਿਰਨਉ ਡੀਠਾ ॥ ਅਗਿਆਨੁ ਭਰਮੁ ਦੁਖੁ ਕਟਿਆ ਗੁਰ ਭਏ ਬਸੀਠਾ[੧੮] ॥ [੧੯]ਚਰਨ ਕਮਲ ਮਨੁ ਬੇਧਿਆ ਜਿਉ ਰੰਗੁ ਮਜੀਠਾ॥[੨੦]ਜੀਉ ਪ੍ਰਾਣ ਤਨੁ ਮਨੁ ਪ੍ਰਭੂ ਬਿਨਸੇ ਸਭਿ ਝੂਠਾ ॥ ੧੧ ॥ ਸਲੋਕ* ॥ [੨੧]ਤਿਅਕਤ ਜਲੰ ਨਹ ਜੀਵ ਮੀਨੰ ਨਹ ਤਿਆਗਿ ਚਾਤ੍ਰਿਕ ਮੇਘ ਮੰਡਲਹ ॥ ਬਾਣ ਬੇਧੰਚ ਕੁਰੰਕ ਨਾਦੰ ਅਲਿ ਬੰਧਨ ਕੁਸਮ ਬਾਸਨਹ ॥ ਚਰਨ ਕਮਲ ਰਚੰਤਿ ਸੰਤਹ ਨਾਨਕ ਆਨ ਨ ਰੁਚਤੇ ॥ ੧ ॥ [੨੨]ਮੁਖੁ ਡੇਖਾਊ ਪਲਕ ਛਡਿ ਆਨ ਨ ਡੇਊ ਚਿਤੁ॥ ਜੀਵਣ ਸੰਗਮੁ ਤਿਸੁ ਧਣੀ ਹਰਿ ਨਾਨਕ ਸੰਤਾਂ ਮਿਤੁ॥੨॥ਪਉੜੀ॥ ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ ॥ [੨੩]ਬੂੰਦ ਵਿਹੂਣਾ ਚਾਤ੍ਰਿਕੋ ਕਿਉਕਰਿ ਤ੍ਰਿਪਤਾਵੈ ॥ ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ ॥ ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ ॥ ਤਿਉ ਸੰਤ ਜਨਾ ਹਰਿ ਪ੍ਰੀਤਿ ਹੈ [੨੪]ਦੇਖਿ ਦਰਸੁ ਅਘਾਵੈ ॥੧੨॥ ਸਲੋਕ ॥ [੨੫]ਚਿਤਵੰਤਿ ਚਰਨ ਕਮਲੰ ਸਾਸਿ ਸਾਸਿ ਅਰਾਧਨਹ॥ ਨਹ ਬਿਸਰੰਤਿ ਨਾਮ ਅਚੁਤ ਨਾਨਕ ਆਸ ਪੂਰਨ ਪਰਮੇਸੁਰਹ॥ ੧ ॥ [੨੬]ਸੀਤੜਾ ਮੰਨ ਮੰਝਾਹਿ ਪਲਕ ਨ ਥੀਵੈ ਬਾਹਰਾ॥ ਨਾਨਕ ਆਸੜੀ ਨਿਬਾਹਿ ਸਦਾ ਪੇਖੰਦੋ ਸਚੁ ਧਣੀ ॥ ੨ ॥ ਪਉੜੀ ॥ [੨੭]ਆਸਾਵੰਤੀ ਆਸ ਗੁਸਾਈ ਪੂਰੀਐ ॥ ਮਿਲਿ ਗੋਪਾਲ ਗੋਬਿੰਦ ਨ ਕਬਹੂ ਝੂਰੀਐ॥ਦੇਹੁ ਦਰਸੁ[੨੮] ਮਨਿ ਚਾਉ ਲਹਿ ਜਾਹਿ ਵਿਸੂਰੀਐ[੨੯]॥ ਹੋਇ ਪਵਿਤ੍ਰ ਸਰੀਰੁ ਚਰਨਾ ਧੂਰੀਐ ॥ ਪਾਰਬ੍ਰਹਮ ਗੁਰਦੇਵ ਸਦਾ

੧ ਸਿਰ ਉਤੇ ਮੌਤ ਦਾ ਡੰਡਾ ਲਗਾ।

੨ ਸ਼ੈਤਾਨ ਵਾਂਗ (ਭਾਵ ਚੰਚਲ, ਆਪ-ਹੁਦਰਾ, ਬੇਅਸੂਲਾ)।

੩ ਰਾਜ, ਰੂਪ, ਧਨ, ਕੁਲ ਜਿਨ੍ਹਾਂ ਦਾ ਮਨੁਖ ਅਭਿਮਾਨ ਕਰਦਾ ਹੈ, ਸਭ ਧੋਖਾ, ਛਲ ਹਨ। ਆਦਮੀ ਜ਼ਹਿਰ ਰੂਪ ਮਾਇਆ ਕੱਠੀ ਕਰਦਾ ਹੈ ਜੋ ਕਿ ਇਕ ਦਗਾ,ਪਾਪ ਰੂਪ ਹੈ ; ਹਰੀ ਤੋਂ ਬਿਨਾਂ ਕੁਝ ਭੀ ਨਾਲ ਨਹੀਂ ਜਾਂਦਾ।

੪ ਤੁੰਮੇ ਨੂੰ ਦੇਖ ਕੇ ਗ਼ਲਤੀ ਕਿਉਂ ਲਗੀ ? ਮੈਨੂੰ ਉਹ ਸੋਹਣਾ ਨਜ਼ਰ ਆਇਆ। ਉਹ ਮੁਲ ਕੌਡੀ ਨਹੀਂ ਪਾਉਂਦਾ। ਏਸੇ ਤਰਾਂ ਮਾਇਆ ਹੈ ਜੋ ਨਾਲ ਨਹੀਂ ਜਾਂਦੀ।(ਤੁੰਮਾ ਉਤੋਂ ਸੋਹਣਾ, ਵਿਚੋਂ ਕੌੜਾ ਹੁੰਦਾ ਹੈ।)

੫ ਕੱਠੀ ਕਰੀਏ।

੬ ਜਿਸ ਤੋਂ ਵਿਛੜ ਜਾਣਾ ਹੈ।

੭ ਕਿਵੇਂ ਰੱਜੇ ?

੮ ਨਾ ਮਨ ਖੁਸ਼ ਹੁੰਦਾ ਹੈ।

੯ ਹੋਰ ਚੀਜ਼ (ਵਲ)।

੧੦ ਨਰਕ ਵਿਚ ਸਮਾਈਦਾ ਹੈ।

੧੧ (ਹੇ ਹਰੀ !) ਡਰ ਨਾਸ ਕਰ ਦਿਓ।

੧੨ ਨਹੀਂ ਹੈ।

੧੩ ਮਿੱਠਾ।

੧੪ (ਮੈਨੂੰ) ਉਹ ਪ੍ਰੇਮ ਲਗਾ ਹੈ ਜਿਸ ਨੇ ਮਨ ਅੰਦਰੋਂ ਰੰਗ ਦਿਤਾ ਹੈ। ਸਚੇ ਪਦਾਰਥ (ਹਰੀ ਦੇ ਪ੍ਰੇਮ) ਨੇ ਮਨ ਵਿੰਨ੍ਹ ਦਿਤਾ ਹੈ ਅਤੇ ਉਹ ਮਾਲਕ ਪਿਆਰਾ ਲਗਣ ਲਗ ਪਿਆ ਹੈ।

੧੫ ਕੋਈ ਚੀਜ਼ ਭੀ।

੧੬ ਹੋਰ ਸੁਆਦ।

੧੭ ਖੋਜ ਕੇ ਦੇਖ ਲਿਆ।

੧੮ ਵਕੀਲ, ਵਿਚੋਲਾ।

੧੯ ਹਰੀ ਦੇ ਚਰਨ-ਕਮਲਾਂ ਨੇ ਮਨ ਨੂੰ ਇਉਂ ਵਿੰਨ੍ਹ ਲਿਆ ਹੈ ਜਿਵੇਂ ਮਜੀਠ ਦਾ ਰੰਗ ਪੱਕਾ ਚੜ੍ਹਦਾ ਹੈ।

੨੦ ਮੇਰੀ ਜਿੰਦ, ਪ੍ਰਾਣ, ਤਨ, ਮਨ ਸਭ ਹਰੀ ਹੀ ਹੈ। ਹੋਰ ਸਭ ਝੂਠੇ ਪ੍ਰੇਮ ਨਾਸ ਹੋ ਗਏ ਹਨ।

੨੧ ਪਾਣੀ ਨੂੰ ਛਡ ਕੇ ਮੱਛੀ ਨਹੀਂ ਜੀ ਸਕਦੀ ; ਪਪੀਹਾ ਬਦਲਾਂ ਦੇ ਇਲਾਕੇ ਨੂੰ ਨਹੀਂ ਛੱਡਦਾ ; ਹਰਨ ਰਾਗ ਦੇ ਤੀਰ ਨਾਲ ਵਿੰਨ੍ਹਿਆ ਜਾਂਦਾ ਹੈ ; ਭੌਰਾ ਫੁਲ ਦੀ ਖ਼ੁਸ਼ਬੋ ਨਾਲ ਬੰਨ੍ਹਿਆ ਜਾਂਦਾ ਹੈ ; (ਇਸੇ ਤਰ੍ਹਾਂ) ਸੰਤ ਹਰੀ ਦੇ ਚਰਣਾਂ ਨਾਲ ਪ੍ਰੀਤ ਕਰਦੇ ਹਨ ਅਤੇ ਹੋਰ ਕਿਸੇ ਚੀਜ਼ ਨੂੰ ਲੋੜਦੇ ਨਹੀਂ।

੨੨ ਜੇ ਮੈਂ ਤੇਰਾ ਮੂੰਹ ਅੱਖ ਫਰਕਨ ਜਿੰਨੇ ਸਮੇਂ ਲਈ ਦੇਖਾਂ ਤਾਂ ਫੇਰ ਤੈਨੂੰ ਛਡ ਕੇ ਹੋਰ ਕਿਸੇ ਵਲ ਚਿਤ ਨਾ ਧਰਾਂ। ਜੀਉਣਾ ਉਸ ਮਾਲਕ ਹਰੀ ਦੇ ਨਾਲ ਹੀ ਹੈ ਜੋ ਸੰਤਾਂ ਦਾ ਮਿਤਰ ਹੈ।

੨੩ ਮੀਂਹ ਦੀ ਬੂੰਦ ਤੋਂ ਖਾਲੀ, ਵਿਛੜਿਆ ਹੋਇਆ, ਪਪੀਹਾ ਕਿਸ ਤਰਾਂ ਸ਼ਾਂਤ ਹੋ ਸਕਦਾ ਹੈ ? ਹਰਨ ਰਾਗ ਦਾ ਵਿੰਨ੍ਹਿਆ ਹੋਇਆ (ਸ਼ਿਕਾਰੀ ਵਲ) ਸਿਧਾ ਉਠ ਦੌੜਦਾ ਹੈ।

੨੪ ਦਰਸ਼ਨ ਦੇਖ ਕੇ ਰਜਦੇ ਹਨ।

੨੫ (ਸੰਤ) ਹਰੀ ਦੇ ਚਰਨ-ਕਮਲਾਂ ਦਾ ਧਿਆਨ ਕਰਦੇ ਹਨ ਅਤੇ ਦਮ ਦਮ ਧਿਆਉਂਦੇ ਹਨ। ਨਾ ਨਾਸ ਹੋਣ ਵਾਲੇ ਹਰੀ ਦਾ ਨਾਮ ਭੁਲਦੇ ਨਹੀਂ, ਹਰੀ ਉਹਨਾਂ ਦੀਆਂ ਮੁਰਾਦਾਂ ਪੂਰੀਆਂ ਕਰਦਾ ਹੈ।

੨੬ ਹਰੀ ਉਹਨਾਂ ਦੇ ਮਨ ਵਿਚ ਸੀਤਾ ਹੋਇਆ ਹੈ ਅਤੇ ਛਿਨ ਭਰ ਵੀ ਬਾਹਰ ਨਹੀਂ ਜਾਂਦਾ, ਭੁਲਦਾ ਨਹੀਂ। ਸਚਾ ਮਾਲਕ ਉਹਨਾਂ ਦੀ ਆਸਾਂ ਪੂਰੀਆਂ ਕਰਦਾ ਹੈ ਅਤੇ ਸਦਾ ਦੇਖਦਾ ਰਹਿੰਦਾ ਹੈ, ਭਾਵ ਰਾਖੀ ਕਰਦਾ ਹੈ।

੨੭ ਮੈਂ ਉਮੈਦਵਾਰ ਦੀਆਂ ਉਮੈਦਾਂ, ਹੇ ਪ੍ਰਿਥਵੀ ਦੇ ਮਾਲਕ ਹਰੀ ! ਪੂਰੀਆਂ ਕਰੋ। ਹੇ ਸ੍ਰਿਸ਼ਟੀ ਦੇ ਪਾਲਣ ਵਾਲੇ ਅਤੇ ਮਾਲਕ ! ਮਿਲੋ, ਤਾਂ ਜੋ ਫੇਰ ਪਛਤਾਵਾ ਨਾ ਕਰੀਏ।

੨੮ ਦਰਸ਼ਨ।

੨੯ ਸ਼ੋਕ, ਝੋਰੇ, ਪਛਤਾਵੇ।

---

* ਇਸ ਸ਼ਲੋਕ ਤੇ ਪਉੜੀ ਦੇ ਭਾਵ ਵਾਲੇ ਸ਼ਬਦਾਂ ਲਈ ਦੇਖੋ ਪੰਨਾ ੬੭੦ ਉਤੇ ਮਹਲਾ ੫ ਦਾ ਦੂਜਾ ਚੌਪਦਾ ("ਬਿਨੁ ਜਲ ਪ੍ਰਾਣ ਤਜੇ ਹੈ ਮੀਨਾ") ਅਤੇ ਪੰਨਾ ੬੯੩ ਉਤੇ "ਮਾਰਵਾੜਿ ਜੈਸੇ ਨੀਰੁ ਬਾਲਹਾ" ਵਾਲਾ ਸ਼ਬਦ।

ਹਜੂਰੀਐ ॥ ੧੩ ॥ ਸਲੋਕ ॥ [੧]ਰਸਨਾ ਉਚਰੰਤਿ ਨਾਮੰ ਸ੍ਰਵਣੰ ਸੁਨੰਤਿ ਸਬਦ ਅੰਮ੍ਰਿਤਹ ॥ ਨਾਨਕ ਤਿਨ ਸਦ ਬਲਿਹਾਰੰ ਜਿਨਾ ਧਿਆਨੁ ਪਾਰਬ੍ਰਹਮਣਹ ॥ ੧ ॥ [੨]ਹਭਿ ਕੂੜਾਵੇ ਕੰਮ ਇਕਸੁ ਸਾਈ ਬਾਹਰੇ ॥ ਨਾਨਕ ਸੇਈ ਧੰਨੁ ਜਿਨਾ ਪਿਰਹੜੀ ਸਚ ਸਿਉ ॥ ੨ ॥ ਪਉੜੀ ॥ ਸਦ ਬਲਿਹਾਰੀ ਤਿਨਾ ਜਿ ਸੁਨਤੇ ਹਰਿ ਕਥਾ ॥ [੩]ਪੂਰੇ ਤੇ ਪਰਧਾਨ ਨਿਵਾਵਹਿ ਪ੍ਰਭ ਮਥਾ ॥ ਹਰਿ ਜਸੁ ਲਿਖਹਿ ਬੇਅੰਤ ਸੋਹਹਿ ਸੇ ਹਥਾ ॥ ਚਰਨ ਪੁਨੀਤ[੪] ਪਵਿਤ੍ਰ [੫]ਚਾਲਹਿ ਪ੍ਰਭ ਪਥਾ ॥ ਸੰਤਾਂ ਸੰਗਿ ਉਧਾਰੁ[੬] ਸਗਲਾ ਦੁਖੁ ਲਥਾ ॥ ੧੪ ॥ ਸਲੋਕੁ ॥ [੭]ਭਾਵੀ ਉਦੋਤ ਕਰਣੰ ਹਰਿ ਰਮਣੰ ਸੰਜੋਗ ਪੂਰਨਹ ॥ ਗੋਪਾਲ ਦਰਸ ਭੇਟੰ ਸਫਲ ਨਾਨਕ ਸੋ ਮਹੂਰਤਹ ॥ ੧ ॥ ਕੀਮ[੮] ਨ ਸਕਾ ਪਾਇ ਸੁਖ [੯]ਮਿਤੀ ਹੂ ਬਾਹਰੇ ॥ ਨਾਨਕ ਸਾ ਵੇਲੜੀ[੧੦] ਪਰਵਾਣੁ [੧੧]ਜਿਤੁ ਮਿਲੰਦੜੋ ਮਾ ਪਿਰੀ ॥ ੨ ॥ ਪਉੜੀ ॥ ਸਾ ਵੇਲਾ ਕਹੁ ਕਉਣੁ ਹੈ ਜਿਤੁ ਪ੍ਰਭ ਕਉ ਪਾਈ ॥ ਸੋ ਮੂਰਤੁ[੧੨] ਭਲਾ ਸੰਜੋਗੁ[੧੩] ਹੈ ਜਿਤੁ ਮਿਲੈ ਗੁਸਾਈ[੧੪] ॥ ਆਠ ਪਹਰ ਹਰਿ ਧਿਆਇ ਕੈ [੧੫]ਮਨ ਇਛ ਪੁਜਾਈ ॥ ਵਡੈ ਭਾਗਿ ਸਤ ਸੰਗੁ ਹੋਇ [੧੬]ਨਿਵਿ ਲਾਗਾ ਪਾਈ ॥ ਮਨਿ[੧੭] ਦਰਸਨ ਕੀ ਪਿਆਸ ਹੈ ਨਾਨਕ [੧੮]ਬਲਿ ਜਾਈ ॥ ੧੫ ॥ ਸਲੋਕ ॥ [੧੯]ਪਤਿਤ ਪੁਨੀਤ ਗੋਬਿੰਦਹ ਸਰਬ ਦੋਖ ਨਿਵਾਰਣਹ ॥ ਸਰਣਿ ਸੂਰ ਭਗਵਾਨਹ ਜਪੰਤਿ ਨਾਨਕ ਹਰਿ ਹਰਿ ਹਰੇ ॥ ੧ ॥ [੨੦]ਛਡਿਓ ਹਭੁ ਆਪੁ ਲਗੜੋ ਚਰਣਾ ਪਾਸਿ ॥ ਨਠੜੋ ਦੁਖ ਤਾਪੁ ਨਾਨਕ ਪ੍ਰਭੁ ਪੇਖੰਦਿਆ ॥ ੨ ॥ ਪਉੜੀ ॥ ਮੇਲਿ ਲੈਹੁ ਦਇਆਲ [੨੧]ਢਹਿ ਪਏ ਦੁਆਰਿਆ ॥ ਰਖਿ ਲੇਵਹੁ ਦੀਨ ਦਇਆਲ [੨੨]ਭ੍ਰਮਤ ਬਹੁ ਹਾਰਿਆ ॥ [੨੩]ਭਗਤਿ ਵਛਲੁ ਤੇਰਾ ਬਿਰਦੁ ਹਰਿ ਪਤਿਤ ਉਧਾਰਿਆ ॥ ਤੁਝ ਬਿਨੁ ਨਾਹੀ ਕੋਇ *ਬਿਨਉ ਮੋਹਿ ਸਾਰਿਆ ॥ [੨੪]ਕਰੁ ਗਹਿ ਲੇਹੁ ਦਇਆਲ ਸਾਗਰ ਸੰਸਾਰਿਆ ॥ ੧੬ ॥ ਸਲੋਕ ॥ [੨੫]ਸੰਤ ਉਧਰਣ ਦਇਆਲੰ ਆਸਰੰ ਗੋਪਾਲ ਕੀਰਤਨਹ ॥ ਨਿਰਮਲੰ ਸੰਤ ਸੰਗੇਣ ਓਟ ਨਾਨਕ ਪਰਮੇਸੁਰਹ ॥ ੧ ॥ [੨੬]ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਂਮ ॥ ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ ॥ ੨ ॥ ਪਉੜੀ ॥ ਚਰਨ ਕਮਲ ਕੀ ਓਟ ਉਧਰੇ ਸਗਲ ਜਨ ॥ ਸੁਣਿ ਪਰਤਾਪੁ[੨੭] ਗੋਵਿੰਦ ਨਿਰਭਉ ਭਏ ਮਨ ॥ [੨੮]ਤੋਟਿ ਨ ਆਵੈ ਮੂਲਿ ਸੰਚਿਆ ਨਾਮੁ ਧਨ ॥ ਸੰਤ ਜਨਾ ਸਿਉ ਸੰਗੁ ਪਾਈਐ [੨੯]ਵਡੈ ਪੁਨ ॥ [੩੦]ਆਠ ਪਹਰ ਹਰਿ ਧਿਆਇ ਹਰਿ ਜਸੁ ਨਿਤ ਸੁਨ ॥ ੧੭ ॥ ਸਲੋਕ ॥ [੩੧]ਦਇਆ ਕਰਣੰ ਦੁਖ ਹਰਣੰ ਉਚਰਣੰ ਨਾਮ ਕੀਰਤਨਹ ॥ ਦਇਆਲ ਪੁਰਖ ਭਗਵਾਨਹ ਨਾਨਕ ਲਿਪਤ ਨ ਮਾਇਆ ॥ ੧ ॥ [੩੨]ਭਾਹਿ ਬਲੰਦੜੀ ਬੁਝਿ ਗਈ

੧ ਜੋ ਜ਼ਬਾਨ ਨਾਲ ਹਰੀ-ਨਾਮ ਜਪਦੇ ਹਨ ਅਤੇ ਕੰਨਾਂ ਨਾਲ ਅੰਮ੍ਰਿਤ ਬਾਣੀ ਸੁਣਦੇ ਹਨ,ਮੈਂ ਉਨ੍ਹਾਂ ਦੇ ਸਦਾ ਕੁਰਬਾਨ ਹਾਂ ਜੋ ਪਾਰਬ੍ਰਹਮ ਦਾ ਧਿਆਨ ਕਰਦੇ ਹਨ ।

੨ ਇਕ ਮਾਲਕ ਹਰੀ (ਦੇ ਭਜਨ) ਤੋਂ ਬਿਨਾਂ ਸਭ ਕੰਮ ਝੂਠੇ, ਨਿਸਫਲ ਹਨ ; ਓਹੀ ਮਨੁਖ ਧੰਨ ਹਨ ਜਿਨ੍ਹਾਂ ਨੂੰ ਸਚੇ ਹਰੀ ਨਾਲ ਪ੍ਰੇਮ ਹੈ ।

੩ ਓਹ ਪੂਰੇ ਸਭ ਤੋਂ ਉਤਮ ਹਨ ਜੋ ਪ੍ਰਭੂ ਅਗੇ ਸਿਰ ਨਿਵਾਂਦੇ ਹਨ, ਜਿਹੜੇ ਹਥ ਬੇਅੰਤ ਹਰੀ ਦੀ ਸ਼ਲਾਘਾ ਲਿਖਦੇ ਹਨ ਓਹ ਸੋਹਣੇ ਲਗਦੇ ਹਨ ।

੪ ਪਵਿੱਤਰ ।

੫ ਜੋ ਪ੍ਰਭੂ ਦੇ ਰਸਤੇ ਚਲਦੇ ਹਨ । ਪਥਾ [ਸੰ. ਪੰਥ, ਅੰ. path] ਰਸਤੇ ਉਤੇ ।

੬ ਮੁਕਤੀ ਹੋ ਜਾਂਦੀ ਹੈ ।

੭ ਭਾਵੀ ਉਦੋਤ=ਹਰੀ ਦੀ ਰਜ਼ਾ ਦਾ ਪਰਕਾਸ਼ । ਮੂਰਤ=ਘੜੀ।ਹਰੀ ਦੀ ਰਜ਼ਾ ਦਾ ਪਰਗਟ ਹੋਣਾ ਤੇ ਹਰੀ ਦਾ ਭਜਨ ਕਰਨਾ ਪੂਰਨ ਭਾਗਾਂ ਨਾਲ ਹੁੰਦਾ ਹੈ। ਓਹੀ ਘੜੀ ਮੁਬਾਰਕ ਹੈ ਜਦੋਂ ਪ੍ਰਿਥਵੀ ਦੇ ਪਾਲਣਹਾਰ ਹਰੀ ਦਾ ਦਰਸ਼ਨ ਹੋਵੇ।

੮ ਕੀਮਤ ।

੯ ਅੰਦਾਜ਼ੇ, ਹਦ ਤੋਂ ਪਰੇ ।

੧੦ ਘੜੀ ।

੧੧ ਜਦੋਂ ਮੇਰਾ ਪਿਆਰਾ ਮਿਲੇ ।

੧੨ ਮੁਹੂਰਤ, ਘੜੀ ।

੧੩ ਭਾਗਾਂ ਦਾ ਜੋੜ । ਦੇਖੋ ਪੰ. ੪੫੯, ਨੋਟ ੨੧ ।

੧੪ ਧਰਤੀ ਦਾ ਮਾਲਕ ।

੧੫ ਮਨ ਦੀਆਂ ਖਾਹਸ਼ਾਂ ਪੂਰੀਆਂ ਹੁੰਦੀਆਂ ਹਨ ।

੧੬ ਨਿਉਂ ਕੇ ਪੈਰੀਂ ਪਵਾਂ ।

੧੭ ਮਨ ਵਿਚ ।

੧੮ ਕੁਰਬਾਨ ਜਾਂਦਾ ਹਾਂ ।

੧੯ ਸ੍ਰਿਸ਼ਟੀ ਦਾ ਪਾਤਸ਼ਾਹ, ਹਰੀ ਡਿਗਿਆਂ ਹੋਇਆਂ ਪਾਪੀਆਂ ਨੂੰ ਪਵਿੱਤਰ ਕਰਦਾ ਹੈ, ਸਾਰੇ ਦੁਖਾਂ ਨੂੰ ਨਾਸ ਕਰਦਾ ਹੈ । ਉਹ ਪਰਤਾਪ ਵਾਲਾ ਹਰੀ ਸ਼ਰਨ ਦਾ ਸੂਰਮਾ, ਸ਼ਰਨ ਪਿਆਂ ਨੂੰ ਬਚਾਣ ਦੇ ਸਮਰਥ ਹੈ ; ਮੈਂ ਉਸ ਨੂੰ ਨਿਤ ਜਪਦਾ ਹਾਂ ।

੨੦ ਸਭ ਆਪਾ ਭਾਵ, ਹੰਕਾਰ ਛੱਡ ਦਿਤਾ ; ਹਰੀ ਦੇ ਚਰਨਾਂ ਨਾਲ ਜੁੜ ਗਏ; ਹਰੀ ਨੂੰ ਦੇਖਦਿਆਂ ਸਭ ਦੁਖ ਰੋਗ ਨੱਠ ਗਏ ।

੨੧ ਤੇਰੇ ਦਰ ਉਤੇ ਆ ਡਿਗੇ ਹਾਂ ।

੨੨ ਬਹੁਤ ਭਟਕਦਾ ਭਟਕਦਾ ਥੱਕ ਗਿਆ ਹਾਂ ।

੨੩ ਹੇ ਹਰੀ ! ਤੇਰਾ ਸੁਭਾ, ਖ਼ਾਸਾ ਭਗਤੀ ਨੂੰ ਪਿਆਰ ਕਰਨ ਵਾਲਾ ਅਤੇ ਪਾਪੀਆਂ ਨੂੰ ਤਾਰਨ ਵਾਲਾ ਹੈ ।

੨੪ ਹੇ ਮਿਹਰਵਾਨ ! ਮੇਰਾ ਹੱਥ ਪਕੜ ਕੇ ਸੰਸਾਰ-ਸਮੁੰਦਰ ਤੋਂ (ਬਚਾ ਲਓ) ।

੨੫ ਉਸ ਪ੍ਰਿਥਵੀ ਦੇ ਪਾਲਣ ਵਾਲੇ ਹਰੀ ਦੇ ਗੁਣ ਗਾਣਾ ਸਾਡਾ ਆਸਰਾ ਹੈ ਜੋ ਮਿਹਰਵਾਨ ਹਰੀ ਸੰਤਾਂ ਦਾ ਤਾਰਨ ਵਾਲਾ ਹੈ । ਸੰਤਾਂ ਦੀ ਸੰਗਤ ਅਤੇ ਹਰੀ ਦਾ ਭਰੋਸਾ ਕਰਨ ਨਾਲ ਪਵਿਤਰ ਹੋ ਜਾਈਦਾ ਹੈ । ('ਸੰਤ ਉਧਰਣ ਦਇਆਲੰ' ਦਾ ਅਰਥ ਇਹੋ ਠੀਕ ਮਲੂਮ ਹੁੰਦਾ ਹੈ, ਕਿਉਂਕਿ ਇਸੇ ਦਾ ਟੀਕਾ ਪਉੜੀ ਦੀ ਪਹਿਲੀ ਤੁਕ ਵਿਚ ਹੈ ।)

੨੬ ਘਾਮ=ਗਰਮੀ, ਤਾਪ । ਮਨ ਦੀ ਤਪਸ਼ ਨਾ ਚੰਦਨ, ਨਾ ਚਾਨਣੀ ਰਾਤ, ਨਾ ਸਰਦੀ ਦੀ ਰੁਤ ਨਾਲ ਦੂਰ ਹੁੰਦੀ ਹੈ । ਹਰੀ ਦਾ ਨਾਮ ਜਪ ਕੇ ਮਨੁਖ ਠੰਢਾ ਹੋ ਜਾਂਦਾ ਹੈ । (ਚੰਦਨ ਦੀ ਤਾਸੀਰ ਠੰਢੀ ਮੰਨੀ ਗਈ ਹੈ ।)

੨੭ ਵਡਿਆਈ, ਮਹਾਨਤਾ ।

੨੮ ਨਾਮ-ਧਨ ਕੱਠਾ ਕੀਤਾ ਹੈ ਜੋ ਕਦੇ ਮੁੱਕਦਾ ਨਹੀਂ ।

੨੯ ਬਹੁਤ ਚੰਗੇ ਕਰਮਾਂ ਨਾਲ ।

੩੦ ਸਾਰਾ ਦਿਨ, ਨਿਤ ।

੩੧ ਹਰੀ ਦੇ ਨਾਮ ਦਾ ਜਸ ਗਾਣ ਨਾਲ ਹਰੀ ਦਇਆ ਕਰਦਾ ਹੈ ਅਤੇ ਦੁਖਨਾਸ ਕਰ ਦੇਂਦਾ ਹੈ । ਪਰਤਾਪਵਾਨ ਹਰੀ ਮਿਹਰਵਾਨ ਹੋਵੇ ਤਾਂ ਮਨੁਖ ਮਾਇਆ ਵਿਚ ਨਹੀਂ ਫਸਦਾ ।

੩੨ (ਮੇਰੇ ਮਨ ਦੀ) ਬਲਦੀ ਅੱਗ ਬੁਝ ਗਈ ।

---

* ਮੈਂ ਬੇਨਤੀ ਕੀਤੀ ਹੈ (ਭਾਵ ਕਰਦਾ ਹਾਂ)। ਸਾਰਿਆ [ਸਾਰਣਾ=ਫੈਲਾਉਣਾ, ਪੁਚਾਉਣਾ]=ਸਾਰੀ ਹੈ, ਪੁਚਾਈ ਹੈ, ਕਹੀ ਹੈ । ਦੇਖੋ "ਅੰਤਰ ਕੀ ਗਤਿ ਤੁਧ ਪਹਿ ਸਾਰੀ" (ਸੂਹੀ ਮਹਲਾ ੫) ।

[੧]ਰਖੰਦੜੋ ਪ੍ਰਭੁ ਆਪਿ ॥ ਜਿਨਿ ਉਪਾਈ ਮੇਦਨੀ[੨] ਨਾਨਕ ਸੋ ਪ੍ਰਭੁ ਜਾਪਿ ॥ ੨ ॥ ਪਉੜੀ ॥ ਜਾ ਪ੍ਰਭ ਭਏ ਦਇਆਲ ਨ ਬਿਆਪੈ[੩] ਮਾਇਆ ॥ [੪]ਕੋਟਿ ਅਘਾ ਗਏ ਨਾਸ ਹਰਿ ਇਕੁ ਧਿਆਇਆ ॥ ਨਿਰਮਲ ਭਏ ਸਰੀਰ [੫]ਜਨ ਧੂਰੀ ਨਾਇਆ ॥ ਮਨ ਤਨ ਭਏ ਸੰਤੋਖ[੬] ਪੂਰਨ ਪ੍ਰਭੁ ਪਾਇਆ[੭] ॥ [੮]ਤਰੇ ਕੁਟੰਬ ਸੰਗਿ ਲੋਗ ਕੁਲ ਸਬਾਇਆ ॥ ੧੮ ॥ ਸਲੋਕ ॥ [੯]ਗੁਰ ਗੋਬਿੰਦ ਗੋਪਾਲ ਗੁਰ ਗੁਰ ਪੂਰਨ ਨਾਰਾਇਣਹ ॥ ਗੁਰ ਦਇਆਲ ਸਮਰਥ ਗੁਰ ਗੁਰ ਨਾਨਕ ਪਤਿਤ ਉਧਾਰਣਹ ॥ ੧ ॥ [੧੦]ਭਉਜਲੁ ਬਿਖਮੁ ਅਸਗਾਹੁ ਗੁਰਿ ਬੋਹਿਥੈ ਤਾਰਿਅਮੁ ॥ ਨਾਨਕ ਪੂਰ ਕਰੰਮ ਸਤਿਗੁਰ ਚਰਣੀ ਲਗਿਆ ॥ ੨ ॥ ਪਉੜੀ ॥ ਧੰਨੁ ਧੰਨੁ ਗੁਰਦੇਵ[੧੧] ਜਿਸੁ ਸੰਗਿ ਹਰਿ ਜਪੇ ॥ ਗੁਰ ਕ੍ਰਿਪਾਲ ਜਬ ਭਏ [੧੨]ਤ ਅਵਗੁਣ ਸਭਿ ਛਪੇ ॥ ਪਾਰਬ੍ਰਹਮ ਗੁਰਦੇਵ [੧੩]ਨੀਚਹੁ ਉਚ ਥਪ ॥ [੧੪]ਕਾਟਿ ਸਿਲਕ ਦੁਖ ਮਾਇਆ ਕਰਿ ਲੀਨੇ ਅਪ ਦਸੇ ॥ ਗੁਣ ਗਾਏ ਬੇਅੰਤ[੧੫] ਰਸਨਾ[੧੬] ਹਰਿ ਜਸੇ[੧੭] ॥ ੧੯ ॥ ਸਲੋਕ ॥ [੧੮]ਦ੍ਰਿਸਟੰਤ ਏਕੋ ਸੁਨੀਅੰਤ ਏਕੋ ਵਰਤੰਤ ਏਕੋ ਨਰਹਰਹ ॥ ਨਾਮ ਦਾਨੁ ਜਾਚੰਤਿ[੧੯] ਨਾਨਕ ਦਇਆਲ ਪੁਰਖ ਕ੍ਰਿਪਾ ਕਰਹ ॥ ੧ ॥ [੨੦]ਹਿਕੁ ਸੇਵੀ ਹਿਕੁ ਸੰਮਲਾ ਹਰਿ ਇਕਸੁ ਪਹਿ ਅਰਦਾਸਿ[੨੧] ॥ ਨਾਮ ਵਖਰੁ[੨੨] ਧਨੁ ਸੰਚਿਆ[੨੩] ਨਾਨਕ ਸਚੀ ਰਾਸਿ[੨੪] ॥ ੨ ॥ ਪਉੜੀ ॥ ਪ੍ਰਭ ਦਇਆਲ ਬੇਅੰਤ [੨੫]ਪੂਰਨ ਇਕੁ ਏਹੁ ॥ ਸਭੁ ਕਿਛੁ ਆਪੇ ਆਪਿ [੨੬]ਦੂਜਾ ਕਹਾ ਕੇਹੁ ॥ ਆਪਿ ਕਰਹ ਪ੍ਰਭ ਦਾਨੁ ਆਪੇ ਆਪਿ ਲੇਹੁ ॥ [੨੭]ਆਵਣ ਜਾਣਾ ਹੁਕਮੁ ਸਭੁ ਨਿਹਚਲੁ ਤੁਧੁ ਥੇਹੁ ॥ ਨਾਨਕੁ ਮੰਗੈ ਦਾਨੁ ਕਰਿ ਕਿਰਪਾ ਨਾਮੁ ਦੇਹੁ ॥ ੨੦ ॥

ਜੈਤਸਰੀ ਬਾਣੀ ਭਗਤਾ ਕੀ

ੴ ਸਤਿਗੁਰ ਪ੍ਰਸਾਦਿ ॥ * [੨੮]ਨਾਥ ਕਛੂਅ ਨ ਜਾਨਉ ॥ ਮਨੁ ਮਾਇਆ ਕੈ ਹਾਥਿ ਬਿਕਾਨਉ ॥ ੧ ॥ ਰਹਾਉ ॥ [੨੯]ਤੁਮ ਕਹੀਅਤ ਹੌ ਜਗਤ ਗੁਰ ਸੁਆਮੀ ॥ ਹਮ ਕਹੀਅਤ ਕਲਿਜੁਗ ਕੇ ਕਾਮੀ[੩੦] ॥ ੧ ॥ ਇਨ ਪੰਚਨ[੩੧] ਮੇਰੋ ਮਨੁ ਜੁ ਬਿਗਾਰਿਓ ॥ [੩੨]ਪਲੁ ਪਲੁ ਹਰਿ ਜੀ ਤੇ ਅੰਤਰੁ ਪਾਰਿਓ ॥੨॥ [੩੩]ਜਤ ਦੇਖਉ ਤਤ ਦੁਖ ਕੀ ਰਾਸੀ ॥ [੩੪]ਅਜੌਂ ਨ ਪਤ੍ਯਾਇ ਨਿਗਮ ਭਏ ਸਾਖੀ ॥ ੩ ॥ [੩੫]ਗੋਤਮ ਨਾਰਿ ਉਮਾਪਤਿ ਸ੍ਵਾਮੀ ॥ ਸੀਸੁ ਧਰਨਿ ਸਹਸ ਭਗ ਗਾਂਮੀ ॥੪॥ [੩੬]ਇਨ ਦੂਤਨ ਖਲੁ ਬਧੁ ਕਰਿ ਮਾਰਿਓ ॥ ਬਡੋ ਨਿਲਾਜੁ ਅਜਹੂ ਨਹੀ ਹਾਰਿਓ ॥ ੫ ॥ ਕਹਿ ਰਵਿਦਾਸ [੩੭]ਕਹਾ ਕੈਸੇ ਕੀਜੈ ॥ ਬਿਨੁ ਰਘੁਨਾਥ ਸਰਨਿ ਕਾ ਕੀ ਲੀਜੈ ॥ ੬ ॥ ੧ ॥

੧ ਪ੍ਰਭੂ ਆਪ ਹੀ ਸਾਡਾ ਰਾਖਾ ਬਣਿਆ।
੨ [ਸੰ. ਮੇਦਿਨੀ] ਸ੍ਰਿਸ਼ਟੀ।
੩ ਚੰਬੜਦੀ।
੪ ਕ੍ਰੋੜਾਂ ਪਾਪ ਨਾਸ ਹੋ ਗਏ।
੫ ਹਰੀ ਦੇ ਦਾਸਾਂ ਦੀ ਚਰਨ-ਧੂੜ ਨਾਲ ਇਸ਼ਨਾਨ ਕੀਤਾ, ਉਹਨਾਂ ਦੀ ਸੰਗਤ ਕੀਤੀ।
੬ ਸੰਤੋਖੀ, ਸ਼ਾਂਤ।
੭ ਇਥੇ ਕਈਆਂ ਬੀੜਾਂ ਵਿਚ ਪਾਠ 'ਭਾਇਆ' ਹੈ। ਅਸੀਂ ਸ੍ਰੀ ਕਰਤਾਰ ਪੁਰ ਵਾਲੀ ਬੀੜ ਦਾ ਪਾਠ ਦੇ ਰਹੇ ਹਾਂ।
੮ ਸਾਰੇ ਖ਼ਾਨਦਾਨ ਅਤੇ ਪਰਵਾਰ ਦੇ ਲੋਕਾਂ ਸਮੇਤ ਤਰ ਗਿਆ।
੯ ਗੁਰੂ ਸ੍ਰਿਸ਼ਟੀ ਦਾ ਰਾਜਾ ਅਤੇ ਪਾਲਣਹਾਰ ਹੈ, ਗੁਰੂ ਹੀ ਪੂਰਨ ਵਿਆਪਕ ਹੈ। ਗੁਰੂ ਮਿਹਰਬਾਨ ਹੈ, ਸ਼ਕਤੀਵਾਨ ਹੈ, ਪਾਪੀਆਂ ਨੂੰ ਤਾਰਣ ਵਾਲਾ ਹੈ।
੧੦ ਸੰਸਾਰ-ਸਮੁੰਦਰ ਕਠਿਨ ਅਤੇ ਅਥਾਹ ਹੈ; ਗੁਰੂ ਜਹਾਜ਼ ਨੇ ਮੈਨੂੰ ਉਸ ਵਿਚੋਂ ਤਾਰ ਦਿਤਾ ਹੈ। ਉਸਦੇ ਵਡੇ ਭਾਗ ਹਨ ਜੋ ਸਤਿਗੁਰੂ ਦੀ ਚਰਨੀਂ ਲੱਗਾ ਹੈ।
੧੧ ਪੂਜਣ ਯੋਗ ਗੁਰੂ।
੧੨ ਤਾਂ ਸਾਰੇ ਨੁਕਸ ਢਕੇ ਗਏ।
੧੩ ਨੀਚਾਂ ਤੋਂ ਉਚਾ ਕਰ ਦਿੰਦਾ ਹੈ।
੧੪ ਸਿਲਕ [ਅ. ਸਿਲਕ=ਲੜੀ] ਰਸੀ, ਫਾਹੀ। ਅਪਦਸੇ=ਆਪਣੇ ਦਾਸ। ਮਾਇਆ ਦੇ ਦੁਖਾਂ ਦੇ ਫਾਹੇ ਕੱਟ ਕੇ ਆਪਣੇ ਦਾਸ ਬਣਾ ਲਏ।
੧੫ ਬੇਅੰਤ ਹਰੀ ਦੇ।
੧੬ ਜੀਭ ਦੁਆਰਾ।
੧੭ ਜਸ, ਸ਼ੋਭਾ।
੧੮ ਇਕੋ ਸਭ ਮਨੁਖਾਂ ਦਾ ਮਾਲਕ ਹਰੀ ਹੀ ਨਜ਼ਰ ਆਉਂਦਾ ਹੈ, ਸੁਣੀਂਦਾ ਹੈ, ਸਭ ਥਾਂ ਭਰਪੂਰ ਹੈ।
੧੯ ਮੰਗਦਾ ਹੈ।
੨੦ ਇਕੋ ਹਰੀ ਦੀ ਸੇਵਾ ਕਰਾਂ, ਉਸੇ ਨੂੰ ਯਾਦ ਕਰਾਂ।
੨੧ ਬੇਨਤੀ।
੨੨ [ਵਿਕਣ ਯੋਗ ਪਦਾਰਥ] ਸੌਦਾ, ਵਸਤ।
੨੩ ਕੱਠਾ ਕੀਤਾ।
੨੪ ਪੂੰਜੀ।
੨੫ ਇਕ ਓਹੀ ਸਭ ਥਾਂ ਭਰਪੂਰ ਹੈ।
੨੬ ਦੂਜਾ ਕਿਹੜਾ (ਉਸ ਵਰਗਾ) ਦੱਸਾਂ?
੨੭ ਜੰਮਣਾ ਮਰਨਾ ਸਭ ਤੇਰਾ ਹੁਕਮ ਹੈ; ਤੇਰਾ ਟਿਕਾਣਾ ਅਟੱਲ ਹੈ।
੨੮ ਹੇ ਮਾਲਕ! ਮੈਂ ਕੁਝ ਭੀ ਨਹੀਂ ਜਾਣਦਾ। ਮੇਰਾ ਮਨ ਮਾਇਆ ਦੇ ਹਥ ਵਿਕ ਗਿਆ ਹੈ, ਗੁਲਾਮ ਬਣ ਗਿਆ ਹੈ।
੨੯ ਤੁਸੀਂ ਕਹਾਉਂਦੇ ਹੋ।
੩੦ ਕਾਮ ਵਾਲੇ, ਵਿਸ਼ੱਈ।
੩੧ ਪੰਜਾਂ ਨੇ, ਕਾਮ ਕ੍ਰੋਧ ਆਦਿਕ ਨੇ।
੩੨ ਹਰ ਦਮ ਹਰੀ ਤੋਂ ਵਿਥ, ਫ਼ਾਸਲਾ ਪਾਂਦੇ ਹਨ।
੩੩ ਜਿਧਰ ਵੇਖਦਾ ਹਾਂ, ਓਧਰ ਦੁਖ ਦਾ ਹੀ ਸਮਿਆਨ ਹੈ, ਹਰ ਇਕ ਚੀਜ਼ ਦੁਖ ਦਾ ਕਾਰਣ ਹੈ।
੩੪ ਪਤੀਾਇ=ਪਤੀਜਦਾ, ਨਿਸਚਾ ਕਰਦਾ। ਨਿਗਮ=ਵੇਦ। ਸਾਖੀ=ਗਵਾਹ। ਭਾਵੇਂ ਵੇਦ ਵੀ ਹਰੀ ਦੀ ਗਵਾਹੀ ਦਿੰਦੇ ਹਨ, ਫੇਰ ਵੀ ਸਾਨੂੰ ਨਿਸਚਾ ਨਹੀਂ ਹੁੰਦਾ।
੩੫ ਗੋਤਮ ਰਿਖੀ ਦੀ ਇਸਤ੍ਰੀ ਅਹਿਲਿਆ ਅਤੇ ਉਮਾ (ਪਾਰਬਤੀ) ਦਾ ਪਤੀ ਸ਼ਿਵ ਜੀ ਸਨ। ਸ਼ਿਵ ਜੀ ਨੇ ਬ੍ਰਹਮਾ ਦੇ ਸਿਰ ਕਟਣ ਦਾ ਪਾਪ ਕੀਤਾ ਤਾਂ ਬ੍ਰਹਮਾ ਦਾ ਸਿਰ ਸ਼ਿਵ ਜੀ ਦੇ ਹਥ ਨੂੰ ਚਿਮਟ ਗਿਆ। ਅਹਿਲਿਆ ਨਾਲ ਇੰਦਰ ਨੇ ਪਾਪ ਕੀਤਾ ਤਾਂ ਇੰਦਰ ਦੇ ਸਰੀਰ ਉਤੇ ਯੋਨੀ ਦੇ ਹਜ਼ਾਰ ਨਿਸ਼ਾਨ ਪੈ ਗਏ। ਸੀਸੁ ਧਰਨਿ=ਸਿਰ ਧਾਰਨੀ, ਬ੍ਰਹਮਾ ਦਾ ਪੰਜਵਾਂ ਸਿਰ ਚੁਕਣ ਵਾਲਾ, ਸ਼ਿਵ ਜੀ। ਬ੍ਰਹਮਾ ਨੂੰ ਆਪਣੀ ਧੀ ਉਤੇ ਮੰਦੀ ਨਜ਼ਰ ਰਖਣ ਤੇ ਸ਼ਿਵ ਜੀ ਨੇ ਕ੍ਰੋਧ ਵਿਚ ਆ ਕੇ ਉਸ ਦਾ ਪੰਜਵਾਂ ਸਿਰ ਕਟ ਦਿਤਾ। ਉਹ ਸਿਰ ਸ਼ਿਵ ਜੀ ਦੇ ਹਥ ਨਾਲ ਚਿਮਟ ਗਿਆ। ਵੇਖੋ ਪੰਨਾ ੬੯੫, ਨੋਟ ੪। ਸਹਸ-ਭਗ ਗਾਮੀ=ਹਜ਼ਾਰ ਭਗ ਵਾਲਾ ਗਾਮੀ, ਭਾਵ ਇੰਦਰ ਜਿਸ ਨੇ ਗੋਤਮ ਰਿਸ਼ੀ ਦੀ ਇਸਤ੍ਰੀ ਅਹਿਲਿਆ ਨਾਲ ਵਿਭਚਾਰ ਕੀਤਾ ਤੇ ਸਜ਼ਾ ਵਜੋਂ ਉਸ ਦੇ ਸਰੀਰ ਉਤੇ ਭਗ ਦੇ ਹਜ਼ਾਰ ਨਿਸ਼ਾਨ ਬਣ ਗਏ।
੩੬ ਏਸੇ ਤਰਾਂ ਏਹਨਾਂ (ਵਿਸ਼ੇ ਰੂਪ) ਦੁਸ਼ਟਾਂ ਨੇ ਮੇਰੇ ਮੂਰਖ ਮਨ ਨੂੰ ਬੰਨ੍ਹ ਕੇ ਮਾਰਿਆ ਹੈ, ਪਰ ਇਹ ਬੜਾ ਬੇਸ਼ਰਮ ਹੈ, ਅਜੇ ਭੀ ਓਹਨਾਂ ਦੀ ਸੰਗਤ ਤੋਂ ਨਹੀਂ ਹਟਿਆ। ਖਲੁ=ਮੂਰਖ, ਨੀਚ।
੩੭ ਕਿਥੇ (ਜਾਈਏ), ਕੀ ਕਰੀਏ? ਬਿਨਾਂ ਹਰੀ ਦੇ ਹੋਰ ਕਿਸ ਦੀ ਸ਼ਰਨ ਲਈਏ? ਰਘੁਨਾਥ [ਰਘੁ ਕੁਲ ਦਾ ਮਾਲਕ, ਰਾਮ ਚੰਦ੍ਰ ਜੀ] ਭਾਵ ਹਰੀ।

---

* ਮਾਇਆ ਦੇ ਭਾਵੇ ਅਸਰ ਦੇ ਸਾਮ੍ਹਣੇ ਆਪਣੇ ਮਨ ਦੀ ਕਮਜ਼ੋਰੀ ਦਾ ਜ਼ਿਕਰ ਵਾਹਿਗੁਰੂ ਅਗੇ ਕਰਦੇ ਹਨ ਅਤੇ ਬਚਾਉ ਲਈ ਉਸ ਦੀ ਸ਼ਰਨ ਮੰਗਦੇ ਹਨ।

'ਰਵਿਦਾਸ' ਲਈ ਦੇਖੋ ਪੰਨਾ ੪੭੫, ਫੁਟ ਨੋਟ §।

## ੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਰਾਗੁ ਟੋਡੀ ਮਹਲਾ ੪ ਘਰੁ ੧* ॥ ਹਰਿ ਬਿਨੁ ਰਹਿ ਨ ਸਕੈ ਮਨੁ ਮੇਰਾ ॥ ਮੇਰੇ ਪ੍ਰੀਤਮ ਪ੍ਰਾਨ [੧]ਹਰਿਪ੍ਰਭੁ ਗੁਰੁ ਮੇਲੇ [੨]ਬਹੁਰਿ ਨ ਭਵਜਲਿ ਫੇਰਾ ॥ ੧ ॥ਰਹਾਉ॥ ਮੇਰੈ ਹੀਅਰੈ[੩] ਲੋਚ[੪] ਲਗੀ ਪ੍ਰਭ ਕੇਰੀ[੫] ਹਰਿ [੬]ਨੈਨਹੁ ਹਰਿਪ੍ਰਭੁ ਹੇਰਾ॥ ਸਤਿਗੁਰਿ ਦਇਆਲਿ ਹਰਿ ਨਾਮੁ ਦ੍ਰਿੜਾਇਆ[੭] ਹਰਿ ਪਾਧਰੁ[੮] ਹਰਿਪ੍ਰਭ ਕੇਰਾ ॥ ੧ ॥ ਹਰਿ ਰੰਗੀ[੯] ਹਰਿਨਾਮੁ ਪ੍ਰਭ ਪਾਇਆ ਹਰਿ ਗੋਵਿੰਦ ਹਰਿਪ੍ਰਭ ਕੇਰਾ ॥ ਹਰਿ ਹਿਰਦੈ [੧੦]ਮਨਿ ਤਨਿ ਮੀਠਾ ਲਾਗਾ [੧੧]ਮੁਖਿ ਮਸਤਕਿ ਭਾਗੁ ਚੰਗੇਰਾ॥੨॥[੧੨]ਲੋਭ ਵਿਕਾਰ ਜਿਨਾ ਮਨੁ ਲਾਗਾ ਹਰਿ ਵਿਸਰਿਆ ਪੁਰਖੁ ਚੰਗੇਰਾ ॥ ਓਇ ਮਨਮੁਖ[੧੩] ਮੂੜ ਅਗਿਆਨੀ ਕਹੀਅਹਿ ਤਿਨ ਮਸਤਕਿ ਭਾਗੁ ਮੰਦੇਰਾ[੧੪] ॥ ੩ ॥ [੧੫]ਬਿਬੇਕ ਬੁਧਿ ਸਤਿਗੁਰ ਤੇ ਪਾਈ ਗੁਰ ਗਿਆਨੁ ਗੁਰੂ ਪ੍ਰਭ ਕੇਰਾ ॥ ਜਨ ਨਾਨਕ ਨਾਮੁ ਗੁਰੂ ਤੇ ਪਾਇਆ ਧੁਰਿ ਮਸਤਕਿ ਭਾਗੁ ਲਿਖੇਰਾ[੧੬] ॥ ੪ ॥ ੧ ॥

ਟੋਡੀ ਮਹਲਾ ੫† ਘਰੁ ੧ ਦੁਪਦੇ

੧ ਓ ਸਤਿਗੁਰ ਪ੍ਰਸਾਦਿ ॥

[੧੭]ਸੰਤਨ ਅਵਰ ਨ ਕਾਹੂ ਜਾਨੀ ॥ ਬੇਪਰਵਾਹ ਸਦਾ ਰੰਗਿ ਹਰਿ ਕੈ ਜਾ ਕੋ ਪਾਖੁ ਸੁਆਮੀ ॥ਰਹਾਉ॥ਊਚ ਸਮਾਨਾ[੧੮] ਠਾਕੁਰ ਤੇਰੋ [੧੯]ਅਵਰ ਨ ਕਾਹੂ ਤਾਨੀ॥ ਐਸੋ ਅਮਰੁ[੨੦] ਮਿਲਿਓ ਭਗਤਨ ਕਉ [੨੧]ਰਾਚਿ ਰਹੇ ਰੰਗਿ ਗਿਆਨੀ॥੧॥ਰੋਗ ਸੋਗ ਦੁਖ [੨੨]ਜਰਾ ਮਰਾ [੨੩]ਹਰਿ ਜਨਹਿ ਨਹੀ ਨਿਕਟਾਨੀ॥ [੨੪]ਨਿਰਭਉ ਹੋਇ ਰਹੇ ਲਿਵ ਏਕ ਨਾਨਕ ਹਰਿ ਮਨੁ ਮਾਨੀ॥੨॥

੧ ਗੁਰੂ ਮਿਲਾ ਦੇਵੇ ਹਰੀ-ਪ੍ਰਭੂ ਨੂੰ, ਤਾਂ ।
੨ ਫੇਰ ਸੰਸਾਰ ਸਮੁੰਦਰ ਵਿਚ ਨਹੀਂ ਆਉਣਾ ਪੈਂਦਾ, ਜਨਮ ਨਹੀਂ ਲੈਣਾ ਪੈਂਦਾ ।
੩ ਮਨ ਵਿਚ ।
੪ ਇੱਛਾ, ਮੰਗ, ਤਾਂਘ ।
੫ ਕੀ, ਦੀ ।
੬ ਅੱਖਾਂ ਨਾਲ ਹਰੀ ਨੂੰ ਵੇਖਿਆ ।
੭ ਪੱਕਾ ਕਰਾਇਆ ।
੮ ਰਸਤਾ(ਨਾਮ) ਜੋ ਹਰੀ ਮਾਲਕ ਦਾ ਰਸਤਾ ਹੈ, ਜੋ ਹਰੀ ਤਕ ਪੁਚਾਣ ਦਾ ਵਸੀਲਾ ਹੈ ।
੯ ਰੰਗੀਲੇ (ਹਰੀ ਦਾ ਨਾਮ) ।
੧੦ ਮਨ ਵਿਚ ਤਨ ਵਿਚ ।
੧੧ ਮੂੰਹ ਮਥੇ ਉਤੇ ਚੰਗਾ ਭਾਗ ਲਿਖਿਆ ਹੋਇਆ ਸੀ ।
੧੨ ਵਿਗਾੜ (ਖਰਾਬੀ) ਕਰਨ ਵਾਲਾ ਲੋਭ ਜਿਨ੍ਹਾਂ ਦੇ ਮਨ ਨੂੰ ਲੱਗਾ ਹੈ, ਓਹਨਾਂ ਨੂੰ ਚੰਗਾ ਪੁਰਖ ਹਰੀ ਭੁਲ ਗਿਆ ਹੈ ।
੧੩ ਆਪ-ਹੁਦਰੇ ।
੧੪ ਮੰਦਾ, ਭੈੜਾ ।
੧੫ ਚੰਗੇ ਮੰਦੇ ਦੀ ਪਰਖ ਕਰਨ ਵਾਲੀ ਮਤ ।
੧੬ ਲਿਖਿਆ ਹੋਇਆ ਸੀ ।
੧੭ ਸੰਤਾਂ ਨੇ (ਹਰੀ ਨਾਮ ਤੋਂ ਬਿਨਾਂ) ਹੋਰ ਕੋਈ ਗਲ ਨਹੀਂ ਜਾਣੀ, ਭਾਵ ਹੋਰ ਕਿਸੇ ਗਲ ਦੀ ਪਰਵਾਹ ਨਹੀਂ ਕਰਦੇ । ਜਿਨ੍ਹਾਂ ਨੂੰ ਹਰੀ ਦੀ ਸਹਾਇਤਾ ਹੈ ਓਹ ਹਰੀ ਦੇ ਪ੍ਰੇਮ ਵਿਚ ਸਦਾ ਨਿਡਰ ਰਹਿੰਦੇ ਹਨ ।
੧੮ ਸਮਾਨਾ=ਸ਼ਾਮਿਆਨਾ, ਚੰਦੋਆ ; ਰਾਜਗੀਰੀ ਦਾ ਨਿਸ਼ਾਨ, ਪਰਤਾਪ । ਤੇਰਾ ਸ਼ਾਹੀ ਪਰਤਾਪ ਉਚਾ ਹੈ ।
੧੯ ਹੋਰ ਕੋਈ ਤਾਣ, ਬਲ ਵਾਲਾ ਨਹੀਂ ਹੈ ।
੨੦ ਹੁਕਮ, ਹਕੂਮਤ, ਰਾਜ ।
੨੧ ਓਹ ਸਮਝ ਵਾਲੇ (ਐਸੇ ਹਰੀ ਦੇ) ਪ੍ਰੇਮ ਵਿਚ ਲਗੇ ਰਹਿੰਦੇ ਹਨ ।
੨੨ ਬੁਢੇਪਾ ਤੇ ਮੌਤ ।
੨੩ ਹਰੀ ਦੇ ਦਾਸਾਂ ਦੇ ਨੇੜੇ ਨਹੀਂ ਆਉਂਦੇ ।
੨੪ ਇਕ ਹਰੀ ਦੇ ਪ੍ਰੇਮ ਭਰੇ ਅਤੁਟ ਧਿਆਨ ਕਰਕੇ ਨਿਡਰ ਹੋ ਜਾਂਦੇ ਹਨ, ਅਤੇ ਹਰੀ ਨਾਲ ਮਨ ਮੰਨ ਜਾਂਦਾ ਹੈ।

---

* ਹਰੀ-ਨਾਮ ਦੀ ਤਾਂਘ ਵਡੇ ਭਾਗਾਂ ਨਾਲ ਪੈਦਾ ਹੁੰਦੀ ਹੈ । ਇਹ ਤਾਂਘ ਗੁਰੂ ਤੋਂ ਮਿਲਦੀ ਹੈ।

† ਹਰੀ ਦਾ ਪ੍ਰੇਮ ਭਗਤਾਂ ਨੂੰ ਹਰ ਪਾਸਿਓਂ ਬੇਪਰਵਾਹ ਕਰ ਕੇ ਇਕ ਅਟੋਲ ਰਾਜ ਦਾ ਭਾਗੀ ਬਣਾ ਦਿੰਦਾ ਹੈ। ਦੂਜੇ ਪਾਸੇ ਹਰੀ-ਸਿਮਰਨ ਤੋਂ ਬਿਨਾਂ ਜ਼ਿੰਦਗੀ ਭਾਵੇਂ ਕਿੰਨੀ ਲੰਮੀ ਹੋਵੇ, ਰਾਜ ਭਾਗ ਹੋਵੇ, ਫਿਰ ਭੀ ਦੁਖ ਹੀ ਦੁਖ ਹੈ ।

੧ ॥ ਟੋਡੀ ਮਹਲਾ ੫ ॥ ਹਰਿ ਬਿਸਰਤ ਸਦਾ ਖੁਆਰੀ[੧] ॥ [੨]ਤਾ ਕਉ ਧੋਖਾ ਕਹਾ ਬਿਆਪੈ ਜਾ ਕਉ ਓਟ ਤੁਹਾਰੀ ॥ ਰਹਾਉ ॥ [੩]ਬਿਨੁ ਸਿਮਰਨ ਜੋ ਜੀਵਨੁ ਬਲਨਾ ਸਰਪ ਜੈਸੇ ਅਰਜਾਰੀ ॥ [੪]ਨਵ ਖੰਡਨ ਕੋ ਰਾਜੁ ਕਮਾਵੈ ਅੰਤਿ ਚਲੈਗੋ ਹਾਰੀ ॥੧॥ [੫]ਗੁਣ ਨਿਧਾਨ ਗੁਣ ਤਿਨ ਹੀ ਗਾਏ ਜਾ ਕਉ ਕਿਰਪਾ ਧਾਰੀ ॥ ਸੋ ਸੁਖੀਆ ਧੰਨੁ ਉਸੁ ਜਨਮਾ ਨਾਨਕ ਤਿਸੁ ਬਲਿਹਾਰੀ[੬] ॥ ੨ ॥ ੨ ॥

ਟੋਡੀ ਮਹਲਾ ੫* ਘਰੁ ੨ ਚਉਪਦੇ

ੴ ਸਤਿਗੁਰ ਪ੍ਰਸਾਦਿ ॥ [੭]ਧਾਇਓ ਰੇ ਮਨ ਦਹ ਦਿਸ ਧਾਇਓ ॥ ਮਾਇਆ ਮਗਨ ਸੁਆਦਿ ਲੋਭ ਮੋਹਿਓ ਤਿਨਿ ਪ੍ਰਭਿ ਆਪਿ ਭੁਲਾਇਓ ॥ ਰਹਾਉ ॥ ਹਰਿ ਕਥਾ ਹਰਿ ਜਸ ਸਾਧ ਸੰਗਤਿ ਸਿਉ ਇਕੁ ਮੁਹਤੁ[੮] ਨ ਇਹੁ ਮਨੁ ਲਾਇਓ ॥ [੯]ਬਿਗਸਿਓ ਪੇਖਿ ਰੰਗੁ ਕਸੁੰਭ ਕੋ ਪਰਗ੍ਰਿਹ ਜੋਹਨਿ ਜਾਇਓ ॥੧॥ ਚਰਨ ਕਮਲ ਸਿਉ ਭਾਉ[੧੦] ਨ ਕੀਨੋ ਨਹ [੧੧]ਸਤ ਪੁਰਖੁ ਮਨਾਇਓ ॥ [੧੨]ਧਾਵਤ ਕਉ ਧਾਵਹਿ ਬਹੁ ਭਾਤੀ ਜਿਉ ਤੇਲੀ ਬਲਦੁ ਭ੍ਰਮਾਇਓ ॥ ੨ ॥ [੧੩]ਨਾਮ ਦਾਨ ਇਸਨਾਨੁ ਨ ਕੀਓ ਇਕ ਨਿਮਖ[੧੪] ਨ ਕੀਰਤਿ[੧੫] ਗਾਇਓ ॥ [੧੬]ਨਾਨਾ ਝੂਠਿ ਲਾਇ ਮਨੁ ਤੋਖਿਓ ਨਹ ਬੂਝਿਓ ਅਪਨਾਇਓ ॥ ੩ ॥ [੧੭]ਪਰਉਪਕਾਰ ਨ ਕਬਹੂ ਕੀਏ ਨਹੀ ਸਤਿਗੁਰੁ ਸੇਵਿ ਧਿਆਇਓ ॥ ਪੰਚ ਦੂਤ ਰਚਿ ਸੰਗਤਿ ਗੋਸਟਿ ਮਤਵਾਰੋ ਮਦ ਮਾਇਓ ॥੪॥ ਕਰਉ ਬੇਨੰਤੀ ਸਾਧ ਸੰਗਤਿ [੧੮]ਹਰਿ ਭਗਤਿ ਵਛਲ ਸੁਣਿ ਆਇਓ ॥ ਨਾਨਕ [੧੯]ਭਾਗਿ ਪਰਿਓ ਹਰਿ ਪਾਛੈ ਰਾਖੁ ਲਾਜ ਅਪੁਨਾਇਓ ॥ ੫ ॥ ੧ ॥ ੩ ॥ ਟੋਡੀ ਮਹਲਾ ੫ ॥ ਮਾਨੁਖੁ [੨੦]ਬਿਨੁ ਬੂਝੇ ਬਿਰਥਾ[੨੧] ਆਇਆ ॥ ਅਨਿਕ [੨੨]ਸਾਜ ਸੀਗਾਰ ਬਹੁ ਕਰਤਾ [੨੩]ਜਿਉ ਮਿਰਤਕੁ ਓਢਾਇਆ ॥ ਰਹਾਉ ॥ [੨੪]ਧਾਇ ਧਾਇ ਕ੍ਰਿਪਨ ਸ੍ਰਮੁ ਕੀਨੋ ਇਕਤ੍ਰ ਕਰੀ ਹੈ ਮਾਇਆ ॥ ਦਾਨੁ ਪੁੰਨੁ ਨਹੀ ਸੰਤਨ ਸੇਵਾ [੨੫]ਕਿਤ ਹੀ ਕਾਜਿ ਨ ਆਇਆ ॥ ੧ ॥ [੨੬]ਕਰਿ ਆਭਰਣ ਸਵਾਰੀ ਸੇਜਾ ਕਾਮਨਿ ਥਾਟੁ ਬਨਾਇਆ ॥ ਸੰਗੁ ਨ ਪਾਇਓ ਅਪੁਨੇ ਭਰਤੇ[੨੭] [੨੮]ਪੇਖਿ ਪੇਖਿ ਦੁਖੁ ਪਾਇਆ ॥ ੨ ॥ [੨੯]ਸਾਰੋ ਦਿਨਸੁ ਮਜੂਰੀ ਕਰਤਾ ਤੁਹੁ ਮੂਸਲਹਿ ਛਰਾਇਆ ॥ ਖੇਦੁ ਭਇਓ ਬੇਗਾਰੀ ਨਿਆਈ ਘਰ ਕੈ ਕਾਮਿ ਨ ਆਇਆ ॥ ੩ ॥ ਭਇਓ ਅਨੁਗ੍ਰਹੁ[੩੦] ਜਾ ਕਉ ਪ੍ਰਭ ਕੋ ਤਿਸੁ ਹਿਰਦੈ ਨਾਮੁ ਵਸਾਇਆ ॥ ਸਾਧ ਸੰਗਤਿ ਕੈ [੩੧]ਪਾਛੈ ਪਰਿਅਉ ਜਨ ਨਾਨਕ ਹਰਿ ਰਸੁ ਪਾਇਆ ॥ ੪ ॥ ੨ ॥ ੪ ॥ ਟੋਡੀ ਮਹਲਾ ੫ ॥ [੩੨]ਕ੍ਰਿਪਾ ਨਿਧਿ ਬਸਹੁ ਰਿਦੈ ਹਰਿ ਨੀਤ ॥ ਤੈਸੀ ਬੁਧਿ ਕਰਹੁ ਪਰਗਾਸਾ ਲਾਗੈ ਪ੍ਰਭ ਸੰਗਿ ਪ੍ਰੀਤਿ ॥ ਰਹਾਉ ॥ ਦਾਸ ਤੁਮਾਰੇ ਕੀ ਪਾਵਉ ਧੂਰਾ[੩੩]

੧ ਜ਼ਿੱਲਤ, ਬੇਪਤੀ ।

੨ ਜਿਸ ਨੂੰ ਤੇਰਾ ਆਸਰਾ ਹੈ ਉਸ ਨੂੰ ਧੋਖਾ ਕਿਵੇਂ ਲਗ ਸਕਦਾ ਹੈ ?

੩ ਸਿਮਰਨ ਤੋਂ ਬਿਨਾਂ ਜੀਊਣਾ ਨਿਰਾ ਸੜਨਾ ਹੈ, ਸਪ ਵਰਗੀ ਜ਼ਿੰਦਗੀ ਵਾਲਾ ਹੋ ਕੇ । (ਸੱਪ ਦੀ ਉਮਰ ਲੰਮੀ ਹੁੰਦੀ ਹੈ, ਪਰ ਅੰਦਰਲੇ ਜ਼ਹਿਰ ਕਰਕੇ ਵਿਸ ਘੋਲਦਾ ਅਤੇ ਅੰਦਰੋ ਅੰਦਰ ਸੜਦਾ ਰਹਿੰਦਾ ਹੈ ।)

੪ ਭਾਵੇਂ ਨੌਂ ਦੇਸਾਂ (ਸਾਰੀ ਸ੍ਰਿਸ਼ਟੀ) ਉਤੇ ਰਾਜ ਕਰਦਾ ਹੋਵੇ, ਫੇਰ ਵੀ ਅੰਤ ਵਿਚ ਹਾਰ ਕੇ ਜਾਵੇਗਾ ।

੫ ਗੁਣਾਂ ਦੇ ਭੰਡਾਰ (ਹਰੀ) ਦੇ ਗੁਣ ।

੬ ਸਦਕੇ ।

੭ ਮਨ ਦਸ ਤਰਫਾਂ, ਅਨੇਕ ਪਾਸੇ ਦੋੜਦਾ ਹੈ । ਮਾਇਆ ਵਿਚ ਮਸਤ ਅਤੇ ਲਾਲਚ ਦੇ ਸੁਆਦ ਵਿਚ ਫਸਿਆ ਹੋਇਆ ਹੈ ; ਉਸ ਹਰੀ ਨੇ ਆਪ ਇਸ ਨੂੰ ਕੁਰਾਹੇ ਪਾ ਦਿਤਾ ਹੈ । ਦੇਖੋ ਪੰਨਾ ੭੦੭, ਨੋਟ ੨੦ ।

੮ ਮੁਹੂਰਤ, ਅਧੀ ਘੜੀ ।

੯ ਕੁਸੁੰਭੇ ਦੇ ਫੁਲਾਂ ਦਾ ਗੂੜ੍ਹਾ ਰੰਗ ਦੇਖ ਕੇ, ਭਾਵ ਮਾਇਆ ਦੇ ਸੁਆਦਾਂ ਨੂੰ ਦੇਖ ਕੇ ਪਰਸੰਨ ਹੁੰਦਾ ਹੈ ਅਤੇ ਪਰਾਏ ਘਰ, ਪਰਾਈਆਂ ਇਸਤ੍ਰੀਆਂ ਨੂੰ ਤਕਣ ਜਾਂਦਾ ਹੈ । 'ਕੁਸੁੰਭੇ' ਲਈ ਦੇਖੋ ਪੰ. ੪੪੨, ਨੋਟ ੧੦ ।

੧੦ ਪਿਆਰ ।

੧੧ ਸਚਾ ਵਾਹਿਗੁਰੂ ।

੧੨ ਨਾਸ ਹੋ ਜਾਣ ਵਾਲੇ ਪਦਾਰਥਾਂ ਪਿਛੇ ਕਈ ਤਰ੍ਹਾਂ ਨਾਲ ਦੋੜਦਾ ਹੈਂ, ਜਿਸ ਤਰਾਂ ਤੇਲੀ ਦਾ ਬਲਦ ਭੌਂਦਾ ਰਹਿੰਦਾ ਹੈ ।

੧੩ ਨਾਮ ਦਾਨ ਇਸ਼ਨਾਨ ਗੁਰਸਿਖੀ ਦੇ ਜ਼ਰੂਰੀ ਅੰਗ ਹਨ । ਦੇਖੋ ਪੰਨਾ ੫੯੬, ਨੋਟ ੬ ।

੧੪ ਅੱਖ ਫਰਕਨ ਦੇ ਸਮੇਂ ਲਈ ।

੧੫ ਹਰੀ ਜਸ ।

੧੬ ਤਰਾਂ ਤਰਾਂ ਦੇ ਝੂਠਾਂ ਵਿਚ ਲਾ ਕੇ ਮਨ ਨੂੰ ਪਰਸੰਨ ਕਰਦਾ ਹੈ ਅਤੇ ਆਪਣੀ ਅਸਲ ਚੀਜ਼ ਨੂੰ ਨਹੀਂ ਬੁਝਿਆ ।

੧੭ ਪਰਾਇਆ ਭਲਾ ਕਦੇ ਨਹੀਂ ਕੀਤਾ, ਨਾ ਹੀ ਸਤਗੁਰੂ ਦੀ ਸੇਵਾ ਕਰ ਕੇ ਨਾਮ ਧਿਆਇਆ ਹੈ। ਪੰਜਾਂ ਕਾਮ ਕ੍ਰੋਧ ਆਦਿਕ ਦੀ ਸੰਗਤ ਅਤੇ ਚਰਚਾ ਵਿਚ ਖੁਭ ਕੇ ਮਾਇਆ ਦੀ ਮਸਤੀ ਵਿਚ ਮਗਨ ਹੋ ਰਿਹਾ ਹੈ ।

੧੮ ਹਰੀ ਨੂੰ ਭਗਤੀ ਦਾ ਪਿਆਰਾ ਸੁਣ ਕੇ (ਸ਼ਰਨ) ਆਇਆ ਹਾਂ ।

੧੯ ਮੈਂ ਹਰੀ ਦੇ ਪਿਛੇ ਦੋੜ ਪਿਆ ਹਾਂ; ਆਪਣੇ (ਦਾਸ) ਦੀ ਇਜ਼ਤ ਰਖ ਲਵੇ ।

੨੦ ਹਰੀ ਦੇ ਗਿਆਨ ਨੂੰ ਬੁਝੇ ਬਿਨਾਂ ।

੨੧ ਨਿਸਫਲ (ਜਨਮ ਲਿਆ) ।

੨੨ ਸਜ ਧਜ ਅਤੇ ਸ਼ਿੰਗਾਰ ।

੨੩ ਪਰ ਇਉਂ ਸਮਝੋ ਜਿਵੇਂ ਮੁਰਦੇ ਨੂੰ ਪੁਸ਼ਾਕ ਪਾਈ ਜਾਵੇ ।

੨੪ ਦੌੜ ਦੌੜ ਕੇ ਕੰਜੂਸ ਨੇ ਤਕਲੀਫ਼ ਕੀਤੀ ਤੇ ਦੌਲਤ ਜੋੜੀ ।

੨੫ ਕਿਸੇ ਕੰਮ ਨਾ ਆਇਆ ।

੨੬ ਆਭਰਣ=ਗਹਿਣੇ । ਕਾਮਨਿ=ਇਸਤ੍ਰੀ ਨੇ । ਬਾਨੁ=ਠਾਠ, ਸ਼ਿੰਗਾਰ । ਇਸਤ੍ਰੀ ਨੇ ਗਹਿਣੇ ਪਾਏ, ਸੇਜ ਵਿਛਾਈ ਅਤੇ ਬੜਾ ਸ਼ਿੰਗਾਰ ਬਣਾਇਆ ।

੨੭ ਪਤੀ ਦਾ ।

੨੮ ਆਪਣੇ (ਸ਼ਿੰਗਾਰਾਂ) ਨੂੰ ਦੇਖ ਕੇ ਦੁਖੀ ਹੋਈ ।

੨੯ ਤੁਹ=ਫੋਹ, ਚਾਵਲਾਂ ਦੇ ਉਤਲੇ ਛਿਲੜ ਜੋ ਕਿਸ ਕੰਮ ਨਹੀਂ ਆਉਂਦੇ। ਮੂਸਲਹਿ=ਮੋਹਲੇ ਨਾਲ । ਖੇਦ=ਖੇਚਲ।ਸਾਰਾ ਦਿਨ ਮਨੁਖ ਮਿਹਨਤ ਕਰਦਾ ਹੈ, ਫੋਕੇ ਫੋਹ ਨੂੰ ਮੋਹਲੇ ਨਾਲ ਛੜਦਾ ਹੈ, ਭਾਵ ਨਿਕੰਮੇ ਕੰਮ ਕਰਦਾ ਹੈ; ਉਸ ਨੂੰ ਵਗਾਰੀ ਦੀ ਤਰ੍ਹਾਂ ਖੇਚਲ ਹੋਈ ; ਆਪਣੇ ਘਰ ਦਾ ਕੁਝ ਨਾ ਸਵਾਰਿਆ ।

੩੦ ਕਿਰਪਾ ।

੩੧ ਪਿਛੇ ਜਾਂਦਾ ਹੈ, ਪ੍ਰੇਮ ਨਾਲ ਟੋਲਦਾ ਹੈ ।

੩੨ ਹੇ ਦਇਆ ਦੇ ਸਮੁੰਦਰ (ਭੰਡਾਰ) ਹਰੀ ! ਮੇਰੇ ਮਨ ਵਿਚ ਨਿਤ ਵਸੋ । (ਮੇਰੇ ਅੰਦਰ) ਐਸੀ ਮਤ ਪਰਕਾਸ਼ ਕਰੋ ਕਿ ਆਪ ਨਾਲ ਪ੍ਰੇਮ ਹੋ ਜਾਏ ।

੩੩ ਚਰਨ ਧੂੜ, ਸੰਗਤ ।

* ਪਹਿਲੇ ਦੋਹਾਂ ਚੋਪਦਿਆਂ ਵਿਚ ਦਸਿਆ ਹੈ ਕਿ ਮਨ ਮਾਇਆ ਦੇ ਭੜਕੀਲੇ ਰੰਗਾਂ ਰਸ। ਵਿਚ ਲਗਾ ਹੋਇਆ ਹਰੀ ਨੂੰ ਭੁਲ ਜਾਂਦਾ ਹੈ ਅਤੇ ਆਪਣਾ ਜੀਵਨ ਬਿਰਥਾ ਗਵਾ ਲੈਂਦਾ ਹੈ । ਤੀਜੇ ਵਿਚ ਹਰੀ ਅਗੇ ਸੁਮੱਤ ਬਖਸ਼ਣ ਲਈ ਪ੍ਰਾਰਥਨਾ ਕਰਦੇ ਹਨ ।

ਮਸਤਕਿ[੧] ਲੇ ਲੇ ਲਾਵਉ ॥ [੨]ਮਹਾ ਪਤਿਤ ਤੇ ਹੋਤ ਪੁਨੀਤਾ ਹਰਿ ਕੀਰਤਨ ਗੁਨ ਗਾਵਉ ॥ ੧ ॥ ਆਗਿਆ ਤੁਮਰੀ ਮੀਠੀ ਲਾਗਉ [੩]ਕੀਓ ਤੁਹਾਰੋ ਭਾਵਉ ॥ ਜੋ ਤੂ ਦੇਹਿ [੪]ਤਹੀ ਇਹੁ ਤ੍ਰਿਪਤੈ ਆਨ ਨ ਕਤਹੂ ਧਾਵਉ ॥ ੨ ॥ ਸਦ ਹੀ ਨਿਕਟਿ[੫] ਜਾਨਉ ਪ੍ਰਭ ਸੁਆਮੀ [੬]ਸਗਲ ਰੇਣ ਹੋਇ ਰਹੀਐ ॥ ਸਾਧੂ ਸੰਗਤਿ ਹੋਇ ਪਰਾਪਤਿ ਤਾ ਪ੍ਰਭੁ ਅਪੁਨਾ ਲਹੀਐ[੭] ॥ ੩ ॥ ਸਦਾ ਸਦਾ ਹਮ ਛੋਹਰੇ[੮] ਤੁਮਰੇ ਤੂ ਪ੍ਰਭ ਹਮਰੋ ਮੀਰਾ[੯] ॥ ਨਾਨਕ ਬਾਰਿਕ ਤੁਮ ਮਾਤ ਪਿਤਾ [੧੦]ਮੁਖਿ ਨਾਮੁ ਤੁਮਾਰੋ ਖੀਰਾ ॥੪॥੩॥੫॥

### ਟੋਡੀ ਮਹਲਾ ੫* ਘਰੁ ੨ ਦੁਪਦੇ

ੴ ਸਤਿਗੁਰ ਪ੍ਰਸਾਦਿ ॥ [੧੧]ਮਾਗਉ ਦਾਨੁ ਠਾਕੁਰ ਨਾਮ ॥ ਅਵਰੁ ਕਛੂ ਮੇਰੈ ਸੰਗਿ ਨ ਚਾਲੈ [੧੨]ਮਿਲੈ ਕ੍ਰਿਪਾ ਗੁਣ ਗਾਮ ॥੧॥ਰਹਾਉ॥ ਰਾਜੁ ਮਾਲੁ [੧੩]ਅਨੇਕ ਭੋਗ ਰਸ ਸਗਲ ਤਰਵਰ ਕੀ ਛਾਮ ॥ ਧਾਇ ਧਾਇ [੧੪]ਬਹੁ ਬਿਧਿ ਕਉ ਧਾਵੈ ਸਗਲ ਨਿਰਾਰਥ ਕਾਮ ॥ ੧ ॥ ਬਿਨੁ ਗੋਵਿੰਦ ਅਵਰੁ ਜੇ ਚਾਹਉ [੧੫]ਦੀਸੈ ਸਗਲ ਬਾਤ ਹੈ ਖਾਮ ॥ ਕਹੁ ਨਾਨਕ [੧੬]ਸੰਤ ਰੇਨ ਮਾਗਉ ਮੇਰੋ ਮਨੁ ਪਾਵੈ ਬਿਸ੍ਰਾਮ[੧੭] ॥੨॥ ੧ ॥ ੬ ॥ ਟੋਡੀ ਮਹਲਾ ੫ ॥ ਪ੍ਰਭ ਜੀ ਕੋ ਨਾਮੁ [੧੮]ਮਨਹਿ ਸਾਧਾਰੈ ॥ [੧੯]ਜੀਅ ਪ੍ਰਾਨ ਸੂਖ ਇਸੁ ਮਨ ਕਉ ਬਰਤਨਿ ਏਹ ਹਮਾਰੈ ॥ ੧ ॥ ਰਹਾਉ ॥ ਨਾਮੁ ਜਾਤਿ ਨਾਮੁ ਮੇਰੀ ਪਤਿ ਹੈ ਨਾਮੁ ਮੇਰੈ ਪਰਵਾਰੈ ॥ ਨਾਮੁ ਸਖਾਈ[੨੦] ਸਦਾ ਮੇਰੈ ਸੰਗਿ ਹਰਿਨਾਮੁ [੨੧]ਮੋ ਕਉ ਨਿਸਤਾਰੈ ॥ ੧ ॥ [੨੨]ਬਿਖੈ ਬਿਲਾਸ ਕਹੀਅਤ ਬਹੁਤੇਰੇ ਚਲਤ ਨ ਕਛੂ ਸੰਗਾਰੈ ॥ [੨੩]ਇਸਟੁ ਮੀਤੁ ਨਾਮੁ ਨਾਨਕ ਕੋ ਹਰਿਨਾਮੁ ਮੇਰੈ ਭੰਡਾਰੈ ॥ ੨ ॥ ੨ ॥ ੭ ॥ ਟੋਡੀ ਮਃ ੫ ॥ ਨੀਕੇ[੨੪] ਗੁਣ ਗਾਉ ਮਿਟਹੀ ਰੋਗ ॥ [੨੫]ਮੁਖ ਊਜਲ ਮਨੁ ਨਿਰਮਲ ਹੋਈਹੈ ਤੇਰੋ ਰਹੈ ਈਹਾ ਊਹਾ ਲੋਗੁ ॥ ੧ ॥ ਰਹਾਉ ॥ [੨੬]ਚਰਨ ਪਖਾਰਿ ਕਰਉ ਗੁਰ ਸੇਵਾ [੨੭]ਮਨਹਿ ਚਰਾਵਉ ਭੋਗ ॥ ਛੋਡਿ ਆਪਤੁ[੨੮] ਬਾਦੁ[੨੯] ਅਹੰਕਾਰਾ [੩੦]ਮਾਨੁ ਸੋਈ ਜੋ ਹੋਗੁ ॥੧॥ ਸੰਤ ਟਹਲ ਸੋਈ ਹੈ ਲਾਗਾ [੩੧]ਜਿਸੁ ਮਸਤਕਿ ਲਿਖਿਆ ਲਿਖੋਗੁ ॥ ਕਹੁ ਨਾਨਕ ਏਕ ਬਿਨੁ ਦੂਜਾ ਅਵਰੁ ਨ [੩੨]ਕਰਣੈ ਜੋਗੁ ॥ ੨ ॥ ੩ ॥ ੮ ॥ ਟੋਡੀ ਮਹਲਾ ੫ ॥ ਸਤਿਗੁਰ ਆਇਓ ਸਰਣਿ ਤੁਹਾਰੀ ॥ ਮਿਲੈ ਸੂਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ ॥ ੧ ॥ ਰਹਾਉ ॥ ਅਵਰ ਨ ਸੂਝੈ [੩੩]ਦੂਜੀ ਠਾਹਰ [੩੪]ਹਾਰਿ ਪਰਿਓ ਤਉ ਦੁਆਰੀ ॥ [੩੫]ਲੇਖਾ ਛੋਡਿ ਅਲੇਖ ਛੂਟਹ ਹਮ ਨਿਰਗੁਨ ਲੇਹੁ ਉਬਾਰੀ ॥੧॥ ਸਦ ਬਖਸਿੰਦੁ ਸਦਾ ਮਿਹਰਵਾਨਾ ਸਭਨਾ ਦੇਇ ਅਧਾਰੀ[੩੬] ॥ [੩੭]ਨਾਨਕ ਦਾਸ ਸੰਤ ਪਾਛੈ ਪਰਿਓ ਰਾਖਿ ਲੇਹੁ ਇਹ ਬਾਰੀ ॥ ੨ ॥ ੪ ॥ ੯ ॥ ਟੋਡੀ ਮਹਲਾ ੫ ॥ [੩੮]ਰਸਨਾ ਗੁਣ ਗੋਪਾਲ ਨਿਧਿ

੧ ਮੱਥੇ ਤੇ।
੨ ਵੱਡੇ ਪਾਪੀ ਤੋਂ ਪਵਿੱਤਰ ਹੋ ਜਾਵਾਂ ਅਤੇ ਹਰੀ ਦਾ ਜਸ ਤੇ ਗੁਣ ਗਾਵਾਂ।
੩ ਤੇਰਾ ਕੀਤਾ ਮੈਨੂੰ ਚੰਗਾ ਲੱਗੇ।
੪ ਉਸੇ ਨਾਲ ਇਹ (ਮਨ) ਰੱਜੇ, ਅਤੇ ਹੋਰ ਕਿਧਰੇ ਨਾ ਦੌੜੇ।
੫ ਨੇੜੇ।
੬ ਸਾਰਿਆਂ ਦੀ ਧੂੜ ਹੋ ਕੇ ਰਹੀਏ।
੭ ਲਭੀਏ, ਪ੍ਰਾਪਤ ਕਰੀਏ।
੮ [ਛੋਕਰੇ, ਬੱਚੇ] ਛੋਟੇ ਦਾਸ। ('ਮੀਰਾ' ਦੇ ਮੁਕਾਬਲੇ ਤ 'ਦਾਸ' ਅਰਥ ਠੀਕ ਲਗਦਾ ਹੈ।)
੯ [ਫ਼ਾ. ਅਰਬੀ 'ਅਮੀਰ' ਤੋਂ] ਸਰਦਾਰ, ਮਾਲਕ।
੧੦ (ਅਸਾਂ ਬੱਚਿਆ ਦੇ) ਮੂੰਹ ਵਿਚ ਤੇਰਾ ਨਾਮ ਦੁਧ ਹੈ।
੧੧ ਹੇ ਮਾਲਕ! ਨਾਮ ਦਾ ਦਾਨ ਮੰਗਦਾ ਹਾਂ।
੧੨ ਕ੍ਰਿਪਾ ਦੁਆਰਾ ਗੁਣ ਗਾਉਣਾ ਮਿਲੇ।
੧੩ ਕਈ ਤਰ੍ਹਾਂ ਦੇ ਐਸ਼ ਤੇ ਸੁਆਦ–ਸਾਰੇ ਬ੍ਰਿਛ ਦੀ ਛਾਂ ਵਾਕਰ ਹਨ।
੧੪ ਬਹੁਤ ਤਰੀਕਿਆਂ ਨਾਲ ਨਠਦਾ ਹੈ (ਦੌੜ ਭਜ ਕਰਦਾ ਹੈ), ਪਰ ਸਾਰੇ ਕੰਮ ਵਿਅਰਥ ਜਾਂਦੇ ਹਨ।
੧੫ ਸਾਰੀ ਗੱਲ ਕੱਚੀ (ਨਾ ਰਹਿਣ ਵਾਲੀ, ਨਾਪਾਇਦਾਰ) ਮਲੂਮ ਹੁੰਦੀ ਹੈ। ਖ਼ਾਮ [ਫ਼ਾ.] ਕੱਚੀ।
੧੬ ਸੰਤਾਂ ਦੀ (ਚਰਨਾਂ ਦੀ) ਧੂੜ ਮੰਗਦਾ ਹਾਂ।
੧੭ ਟਿਕਾਉ, ਸਥਿਰਤਾ।
੧੮ ਮਨ ਨੂੰ ਸਹਿਤ-ਅਧਾਰ ਕਰਦਾ ਹੈ, ਆਸਰਾ ਦਿੰਦਾ ਹੈ।
੧੯ ਇਹੋ (ਨਾਮ) ਇਸ ਮਨ ਲਈ ਜਿੰਦ ਜਾਨ ਤੇ ਸੁਖ ਹੈ; ਸਾਡੇ ਲਈ ਇਹੋ ਵਰਤਣ (ਹਰ ਰੋਜ਼ ਕੰਮ ਆਉਣ ਵਾਲੀ ਚੀਜ਼) ਹੈ।
੨੦ ਸਹਾਈ, ਮਦਦਗਾਰ।
੨੧ ਮੈਨੂੰ ਤਾਰਦਾ ਹੈ।
੨੨ ਵਿਸ਼ਿਆਂ ਵਾਲੇ ਹਾਸੇ-ਖੇਡੇ ਬਥੇਰੇ ਦਸੀਦੇ ਹਨ, ਪਰ ਉਨ੍ਹਾਂ ਵਿਚੋਂ ਕੁਝ ਵੀ ਨਾਲ ਨਹੀਂ ਜਾਂਦਾ।
੨੩ ਪਿਆਰਾ ਮਿੱਤਰ।
੨੪ [ਸੰ. ਨਿਕ੍ਰ=ਸਾਫ਼] ਨਿਰਮਲ, ਚੰਗੇ, ਸੋਹਣੇ।
੨੫ (ਇਥੇ) ਮਨ ਸਾਫ਼ ਹੋਵੇਗਾ, (ਅਗੇ) ਸੁਰਖ਼ਰੂ ਹੋਵੇਂਗਾ; (ਇਸ ਤਰ੍ਹਾਂ) ਤੇਰਾ ਲੋਕ ਪਰਲੋਕ ਸਉਰੇਗਾ।
੨੬ ਚਰਨ ਧੋ ਕੇ।
੨੭ ਮਨ ਨੂੰ ਭੋਗ ਦੇ ਤੌਰ ਤੇ (ਉਸ ਦੇ ਅਗੇ) ਚੜ੍ਹਾਵੇ। ਭੋਗ=ਇਸ਼ਟ ਦੇਵ ਨੂੰ ਅਰਪਿਆ ਪ੍ਰਸ਼ਾਦ।
੨੮ ਅਪਣਤ, ਖ਼ੁਦ-ਪਸੰਦੀ।
੨੯ ਵਾਦ, ਝਗੜਾਲੂਪਣ।
੩੦ ਮੰਨ ਲੈ ਓਹੀ ਜੋ (ਰਬ ਵਲੋਂ) ਹੋਵੇ।
੩੧ ਜਿਸ ਦੇ ਮੱਥੇ ਤੇ (ਭਾਵ ਭਾਗਾਂ ਵਿਚ ਹਰੀ ਵਲੋਂ) ਲੇਖ ਲਿਖਿਆ ਹੈ।
੩੨ ਕਰਨ ਜੋਗਾ, ਕਰਨ ਦੇ ਸਮ੍ਰਥ।
੩੩ ਹੋਰ ਥਾਂ ਟਿਕਾਣਾ, ਓਟ।
੩੪ ਹਾਰ ਕੇ ਤੇਰੇ ਦੁਆਰੇ ਆ ਪਿਆ ਹਾਂ।
੩੫ (ਸਾਡੇ ਕਰਮਾਂ ਦਾ) ਹਿਸਾਬ ਛੱਡ ਦਿਹ; ਅਸੀਂ ਹਿਸਾਬ ਨਾ ਹੋਵੇ ਤਾਂ ਹੀ ਛੁਟ ਸਕਦੇ ਹਾਂ; ਅਸਾਂ ਨਿਰਗੁਣਿਆਂ ਨੂੰ ਬਚਾ ਲਓ, ਤਾਰ ਲਓ।
੩੬ ਆਸਰਾ।
੩੭ ਦਾਸ–ਨਾਨਕ ਸੰਤਾਂ ਦੇ ਪਿਛੇ ਪਿਆ ਹੈ; ਇਸ ਵਾਰ (ਇਸੇ ਜਨਮ ਵਿਚ) ਮੁਕਤ ਕਰੋ।
੩੮ ਜੀਭ ਨਾਲ ਸੁਖਾਂ ਦੇ ਭੰਡਾਰ ਹਰੀ ਦੇ ਗੁਣ ਗਾਉਣ ਨਾਲ ਮਨ ਵਿਚ ਸ਼ਾਂਤੀ, ਅਡੋਲਤਾ ਤੇ ਖ਼ੁਸ਼ੀ ਪੈਦਾ ਹੁੰਦੀ ਹੈ ਅਤੇ ਸਾਰੇ ਦੁਖ ਦੂਰ ਹੋ ਜਾਂਦੇ ਹਨ।

---

* ਨਾਮ ਜਪਣ ਜਾਂ ਹਰੀ ਦੇ ਗੁਣ ਗਾਉਣ ਦੇ ਟਾਕਰੇ ਵਿਚ ਕੋਈ ਹੋਰ ਚੀਜ਼ ਸੁਖ ਨਹੀਂ ਦੇ ਸਕਦੀ। ਇਸੇ ਵਿਚ ਹਰ ਤਰ੍ਹਾਂ ਦੇ ਸੁਖ ਤੇ ਆਸਰੇ ਹਨ।

ਗਾਇਣ ॥ ਸਾਂਤਿ ਸਹਜੁ[੧] ਰਹਸੁ[੨] ਮਨਿ ਉਪਜਿਓ ਸਗਲੇ ਦੂਖ ਪਲਾਇਣ[੩] ॥ ੧ ॥
ਰਹਾਉ ॥ ਜੋ ਮਾਗਹਿ ਸੋਈ ਸੋਈ ਪਾਵਹਿ ਸੇਵਿ ਹਰਿ ਕੇ ਚਰਣ ਰਸਾਇਣ[੪] ॥
ਜਨਮ ਮਰਣ ਦੁਹਹੂ ਤੇ ਛੂਟਹਿ [੫]ਭਵਜਲੁ ਜਗਤੁ ਤਰਾਇਣ ॥ ੧ ॥ ਖੋਜਤ ਖੋਜਤ
[੬]ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ ॥ [੭]ਅਬਿਨਾਸੀ ਖੇਮ ਚਾਹਹਿ ਜੇ ਨਾਨਕ
ਸਦਾ ਸਿਮਰਿ ਨਾਰਾਇਣ ॥ ੨ ॥ ੫ ॥ ੧੦ ॥ ਟੋਡੀ ਮਹਲਾ ੫* ॥ ਨਿੰਦਕੁ[੮] ਗੁਰ
ਕਿਰਪਾ ਤੇ ਹਾਟਿਓ ॥ ਪਾਰਬ੍ਰਹਮ ਪ੍ਰਭ ਭਏ ਦਇਆਲਾ [੯]ਸਿਵ ਕੈ ਬਾਣਿ ਸਿਰੁ
ਕਾਟਿਓ ॥ ੧ ॥ ਰਹਾਉ ॥ [੧੦]ਕਾਲੁ ਜਾਲੁ ਜਮੁ ਜੋਹਿ ਨ ਸਾਕੈ ਸਚ ਕਾ ਪੰਥਾ
ਥਾਟਿਓ ॥ ਖਾਤ ਖਰਚਤ ਕਿਛੁ ਨਿਖੁਟਤ ਨਾਹੀ [੧੧]ਰਾਮ ਰਤਨੁ ਧਨੁ ਖਾਟਿਓ ॥
੧ ॥ ਭਸਮਾਭੂਤ[੧੨] ਹੋਆ ਖਿਨ ਭੀਤਰਿ ਅਪਨਾ ਕੀਆ ਪਾਇਆ ॥ [੧੩]ਆਗਮ
ਨਿਗਮੁ ਕਹੈ ਜਨੁ ਨਾਨਕੁ ਸਭੁ ਦੇਖੈ ਲੋਕੁ ਸਬਾਇਆ[੧੪] ॥ ੨ ॥ ੬ ॥ ੧੧ ॥ ਟੋਡੀ
ਮਃ ੫ ॥ [੧੫]ਕਿਰਪਨ ਤਨ ਮਨ ਕਿਲਵਿਖ ਭਰੇ ॥ ਸਾਧ ਸੰਗਿ ਭਜਨੁ ਕਰਿ ਸੁਆਮੀ
[੧੬]ਢਾਕਨ ਕਉ ਇਕੁ ਹਰੇ ॥ ੧ ॥ ਰਹਾਉ ॥ [੧੭]ਅਨਿਕ ਛਿਦ੍ਰ ਬੋਹਿਥ ਕੇ ਛੁਟਕਤ
ਥਾਮ ਨ ਜਾਹੀ ਕਰੇ ॥ ਜਿਸ ਕਾ ਬੋਹਿਥੁ ਤਿਸੁ ਆਰਾਧੇ ਖੋਟੇ ਸੰਗਿ ਖਰੇ ॥ ੧ ॥
[੧੮]ਗਲੀ ਸੈਲ ਉਠਾਵਤ ਚਾਹੈ ਓਇ ਊਹਾ ਹੀ ਹੈ ਧਰੇ ॥ ਜੋਰੁ ਸਕਤਿ ਨਾਨਕ
ਕਿਛੁ ਨਾਹੀ ਪ੍ਰਭ ਰਾਖਹੁ ਸਰਣਿ ਪਰੇ ॥ ੨ ॥ ੭ ॥ ੧੨ ॥ ਟੋਡੀ ਮਹਲਾ ੫ ॥ ਹਰਿ
ਕੇ ਚਰਨ ਕਮਲ ਮਨਿ ਧਿਆਉ ॥ [੧੯]ਕਾਢਿ ਕੁਠਾਰੁ ਪਿਤ ਬਾਤ ਹੰਤਾ ਅਉਖਧੁ
ਹਰਿ ਕੋ ਨਾਉ ॥ ੧ ॥ ਰਹਾਉ ॥ [੨੦]ਤੀਨੇ ਤਾਪ ਨਿਵਾਰਣਹਾਰਾ ਦੁਖ ਹੰਤਾ ਸੁਖ
ਰਾਸਿ ॥ ਤਾ ਕਉ ਬਿਘਨੁ ਨ ਕੋਊ ਲਾਗੈ ਜਾ ਕੀ ਪ੍ਰਭ ਆਗੈ ਅਰਦਾਸਿ ॥ ੧ ॥
ਸੰਤ ਪ੍ਰਸਾਦਿ[੨੧] ਬੈਦ ਨਾਰਾਇਣ ਕਰਣ ਕਾਰਣ ' ੍ਰਭ ਏਕ ॥ [੨੨]ਬਾਲ ਬੁਧਿ ਪੂਰਨ
ਸੁਖਦਾਤਾ ਨਾਨਕ ਹਰਿ ਹਰਿ ਟੇਕ ॥ ੨ ॥ ੮ ॥ ੧੩ ॥ ਟੋਡੀ ਮਹਲਾ ੫ ॥ ਹਰਿ
ਹਰਿ ਨਾਮੁ ਸਦਾ ਸਦ ਜਾਪਿ ॥ ਧਾਰਿ ਅਨੁਗ੍ਰਹੁ[੨੩] ਪਾਰਬ੍ਰਹਮ ਸੁਆਮੀ
[੨੪]ਵਸਦੀ ਕੀਨੀ ਆਪਿ ॥ ੧ ॥ ਰਹਾਉ ॥ ਜਿਸ ਕੇ ਸੇ ਫਿਰਿ ਤਿਨ ਹੀ ਸਮ੍ਹਾਲੇ
ਬਿਨਸੇ ਸੋਗ ਸੰਤਾਪ ॥ ਹਾਥ ਦੇਇ ਰਾਖੇ ਜਨ ਅਪਨੇ ਹਰਿ ਹੋਏ ਮਾਈ ਬਾਪ ॥
੧ ॥ ਜੀਅ ਜੰਤ ਹੋਏ ਮਿਹਰਵਾਨਾ ਦਯਾ ਧਾਰੀ ਹਰਿ ਨਾਥ ॥ ਨਾਨਕ ਸਰਨਿ
ਪਰੇ [੨੫]ਦੁਖ ਭੰਜਨ ਜਾ ਕਾ ਬਡ ਪਰਤਾਪ ॥ ੨ ॥ ੯ ॥ ੧੪ ॥ ਟੋਡੀ ਮਹਲਾ ੫ ॥
[੨੬]ਸ੍ਵਾਮੀ ਸਰਨਿ ਪਰਿਓ ਦਰਬਾਰੇ ॥ [੨੭]ਕੋਟਿ ਅਪਰਾਧ ਖੰਡਨ ਕੇ ਦਾਤੇ ਤੁਝ
ਬਿਨੁ ਕਉਨੁ ਉਧਾਰੇ ॥ ੧ ॥ ਰਹਾਉ ॥ ਖੋਜਤ ਖੋਜਤ ਬਹੁ ਪਰਕਾਰੇ ਸਰਬ
ਅਰਥ ਬੀਚਾਰੇ ॥ ਸਾਧ ਸੰਗਿ ਪਰਮ ਗਤਿ ਪਾਈਐ [੨੮]ਮਾਇਆ ਰਚਿ ਬੰਧਿ

੧ ਅਡੋਲਤਾ। ਦੇਖੋ ਪੰ. ੩੭੦, ਫੁਟ ਨੋਟ §।
੨ [ਸੰ. ਹਰਸ਼] ਅਨੰਦ।
੩ ਨਠ ਜਾਂਦੇ ਹਨ, ਦੂਰ ਹੋ ਜਾਂਦੇ ਹਨ।
੪ [ਸੰ.] ਰਸ ਦਾ ਘਰ, ਸੁਖਾਂ ਦਾ ਭੰਡਾਰ।
੫ ਸੰਸਾਰ ਜੋ ਹਸਤੀ ਦਾ ਸਮੁੰਦਰ ਹੈ, ਉਸ ਤੋਂ ਤੇਰਾ ਨਿਸਤਾਰਾ ਹੋ ਜਾਵੇ।
੬ ਇਹ ਤੱਤ ਕਢਿਆ ਹੈ ਕਿ ਸੇਵਕ ਲੋਕ ਪ੍ਰਿਥਵੀ ਦੇ ਮਾਲਕ ਹਰੀ ਦੇ ਆਸਰੇ ਰਹਿੰਦੇ ਹਨ।
੭ ਸਦੀਵੀ ਸੁਖ।
੮ 'ਨਿੰਦਕੁ' ਤੋਂ ਭਾਵ ਸੁਲਹੀ ਖਾਨ ਹੈ।
੯ ਖ਼ਤਾ ਨਾ ਹੋਣ ਵਾਲੇ ਤੀਰ ਨਾਲ ਉਸ ਦਾ ਸਿਰ ਕੱਟ ਦਿਤਾ।
੧੦ ਨਾ ਜਮ ਤੇ ਨਾ ਕਾਲ ਰੂਪ ਉਸ ਦਾ ਜਾਲ ਕੁਝ ਅਸਰ ਕਰ ਸਕਦਾ ਹੈ, ਕਿਉਂਕਿ ਅਸਾਂ ਸਚਾਈ ਦਾ ਰਸਤਾ ਕਾਇਮ ਕੀਤਾ ਹੈ।
੧੧ ਐਸਾ ਨਾਮ-ਰਤਨ ਰੂਪ ਧਨ ਪ੍ਰਾਪਤ ਕੀਤਾ ਹੈ।
੧੨ ਸੁਆਹ ਹੋਇਆ ਹੋਇਆ।
੧੩ ਅਗੰਮ ਦਾ ਗਿਆਨ, ਉਹ ਗਿਆਨ ਜਿਸ ਤਕ ਬੁਧੀ ਨਾ ਪਹੁੰਚ ਸਕੇ।
੧੪ ਸਭ।
੧੫ ਹੇ ਤਨ ਮਨ ਪਾਪਾਂ ਦੇ ਭਰੇ ਹੋਏ ਨਿਕੰਮੇ ਮਨੁਖ!
੧੬ ਤੇਰੇ ਪਾਪ ਢਕਣ ਲਈ ਇਕ ਹਰੀ ਹੀ ਹੈ।
੧੭ ਛਿਦ੍ਰ=ਛੇਕ। ਬੋਹਿਥ=ਜਹਾਜ਼। ਕਰੇ=ਕਰਿ= ਹਥ ਨਾਲ। ਜਦ ਜਹਾਜ਼ ਦੀਆਂ ਅਨੇਕਾਂ ਮੋਰੀਆਂ ਫੁਟ ਪੈਣ (ਭਾਵ ਅਨੇਕਾਂ ਛੇਕਾਂ ਵਿਚੋਂ ਪਾਣੀ ਦਾਖਲ ਹੋਣ ਲਗ ਪਵੇ) ਤਾਂ ਓਹ ਹੱਥ ਨਾਲ ਨਹੀਂ ਥੰਮ੍ਹੇ ਜਾ ਸਕਦੇ। ਪਰ ਜਿਸ ਦਾ ਜਹਾਜ਼ ਹੈ, ਜੇ ਉਸਨੂੰ ਦੇਤੇ ਕਰੇ ਤਾਂ (ਉਹ ਐਸਾ ਇੰਤਜ਼ਾਮ ਕਰ ਦਿੰਦਾ ਹੈ ਕਿ) ਮਾੜੇ ਚੰਗਿਆਂ ਸਮੇਤ (ਪਾਰ ਹੋ ਜਾਂਦੇ ਹਨ)। (ਭਾਵ ਮਨੁਖ ਵਿਚ ਅਨੇਕਾਂ ਔਗੁਣ ਕਰਨ ਦੇ ਰਾਹ ਹਨ; ਉਹ ਆਪਣੇ ਆਪ ਨੂੰ ਭੁਲ ਕਰਨ ਤੋਂ ਨਹੀਂ ਰੋਕ ਸਕਦਾ। ਹਾਂ, ਜੇ ਆਪਣੇ ਜੀਵਨ ਦੇ ਬਣਾਣ ਸਵਾਰਨ ਵਾਲੇ ਮਾਲਕ ਨੂੰ ਯਾਦ ਕਰੇ, ਤਾਂ ਉਹ ਉਸ ਦਾ ਜੀਵਨ ਸਫਲਾ ਕਰ ਦਿੰਦਾ ਹੈ।)
੧੮ ਗੱਲਾਂ ਨਾਲ ਚਿਟਾਨ ਨੂੰ (ਭਾਰੀ ਪੱਥਰ ਨੂੰ) ਚੁਕਣਾ ਚਾਹੇ, (ਤਾਂ ਉਹ ਤਾਂ ਨਹੀਂ ਉਠਣੀ), ਉਹ ਤਾਂ ਉਥੇ ਹੀ ਧਰੀ ਰਹੇਗੀ।
੧੯ ਕੁਠਾਰੁ=ਕੁਹਾੜਾ। ਪਿਤ [ਸੰ. ਪਿੱਤ; ਅ. ਸਫ਼ਰਾ; ਅੰ. bile] ਸਰੀਰ ਵਿਚ ਗਰਮੀ ਦੀ ਬਿਮਾਰੀ। ਬਾਤ [ਸੰ. ਵਾਤ, ਵਾਯੂ, ਹਵਾ] ਵਾਈ ਦੀ ਬਿਮਾਰੀ। ਅਰਥ: ਹਰੀ ਦਾ ਨਾਮ ਐਸੀ ਦਵਾਈ ਹੈ ਜੋ ਕੁਹਾੜਾ ਫੜ ਕੇ ਗਰਮੀ (ਸਰੀਰ ਦੀ ਤੇ ਸੁਭਾ ਦੀ) ਅਤੇ ਵਾਈ (ਸਰੀਰਕ ਰੋਗ ਤੇ ਹੰਕਾਰ) ਨੂੰ ਕਟ ਦਿੰਦੀ ਹੈ। 'ਕੁਹਾੜਾ ਕਢ ਕੇ' ਤੋਂ ਭਾਵ 'ਪ੍ਰਹਾਰਿਕ ਜ਼ੋਰ ਨਾਲ' ਹੈ।
੨੦ ਆਧਿ (ਮਨ ਦੇ ਦੁਖ), ਬਿਆਧਿ (ਸਰੀਰ ਦੇ ਦੁਖ), ਉਪਾਧਿ (ਝੁਲੇਖੇ ਦੇ ਦੁਖ)। ਤਿੰਨੇ ਕਿਸਮ ਦੇ (ਮਨ ਤਨ ਦੇ) ਰੋਗਾਂ ਨੂੰ ਦੂਰ ਕਰਨ ਵਾਲਾ, ਦੁਖ ਕਟਣ ਵਾਲਾ ਅਤੇ ਸੁਖ ਦੀ ਪੂੰਜੀ (ਪ੍ਰਭੂ ਹੈ)।
੨੧ ਕਿਰਪਾ ਨਾਲ।
੨੨ ਬਾਲਕ ਬੁਧੀ ਵਾਲਿਆਂ ਲਈ, ਭਾਵ ਭੋਲਿਆਂ ਮਸੂਮਾਂ ਲਈ ਹਰੀ ਪੂਰਾ ੨ ਸੁਖ ਦੇਣ ਵਾਲਾ ਅਤੇ ਆਸਰਾ ਹੈ।
੨੩ ਕਿਰਪਾ।
੨੪ ਸਾਡੀ ਨਗਰੀ ਮੁੜ ਵਸਦੀ ਰਸਦੀ ਕਰ ਦਿਤੀ। [ਇਥੇ ਗੁਰੂ ਦੀ ਨਗਰੀ ਅੰਮ੍ਰਿਤਸਰ ਵਿਚ ਵਡਾਲੀ ਤੋਂ ਮੁੜ ਕੇ ਆਉਣ ਤੇ ਸ਼ਹਿਰ ਵਿਚ ਮੁੜ ਗਹਿਮਾ ਗਹਿਮ ਹੋ ਜਾਣ ਵਲ ਇਸ਼ਾਰਾ ਹੈ। ਸੋਰਠਿ ਰਾਗ ਵਿਚ (ਪੰ: ੬੨੧--੬੩੧) ਜੋ ਇਸੇ ਮਜ਼ਮੂਨ ਉਤੇ ਕੁਝ ਕੁ ਸ਼ਬਦ ਹਨ, ਉਨ੍ਹਾਂ ਵਿਚ ਵੀ ਬਾਰ ੨ 'ਜੀਅ ਜੰਤ ਹੋਏ ਮਿਹਰਵਾਨ' ਵਾਲਾ ਭਾਵ ਆਉਂਦਾ ਹੈ। ਦੇਖੋ ਪੰ. ੬੨੨, ਫੁਟ ਨੋਟ *।]
੨੫ ਦੁਖ ਤੋੜਨ ਵਾਲੇ ਹਰੀ ਦੀ।
੨੬ ਹੇ ਮਾਲਕ! ਤੇਰੇ ਦਰਬਾਰ ਦੀ ਓਟ ਲਈ ਹੈ।
੨੭ ਹੇ ਕ੍ਰੋੜਾਂ ਪਾਪਾਂ ਦੇ ਤੋੜਨ ਵਾਲੇ ਦਾਤੇ!
੨੮ (ਦੂਜੇ ਪਾਸੇ) ਮਾਇਆ ਵਿਚ ਲਗ ਕੇ, ਬੰਨ੍ਹੀ ਕੇ ਹਾਰ ਜਾਈਦਾ ਹੈ।

* ਇਸ ਸ਼ਬਦ ਵਿਚ ਗੁਰੂ ਜੀ ਸੁਲਹੀ ਖ਼ਾਨ, ਇਕ ਸਰਕਾਰੀ ਹਾਕਮ, ਬਾਬਤ ਗੁਝੇ ਗਿਆਨ ਦੀ ਗਲ ਕਹਿੰਦੇ ਹਨ ਕਿ ਕਿਵੇਂ ਉਹ ਨੁਕਸਾਨ ਪੁਚਾਣ ਆਇਆ ਸੀ, ਪਰ ਗੁਰੂ ਜੀ ਨੇ ਸਚ ਦਾ ਪੰਥ ਥਟਿਆ ਹੋਣ ਕਰਕੇ ਮੌਤ ਇਨ੍ਹਾਂ ਦੇ ਸਿਰੋਂ ਟਲ ਗਈ ਅਤੇ ਉਲਟੀ ਵੈਰੀ ਤੇ ਜਾ ਪਈ ਤੇ ਉਹ ਕੋਠਾ ਸਾਹਿਬ ਦੇ ਕੋਲ ਆਵੇ ਵਿਚ ਡਿਗ ਕੇ ਭਸਮਾਭੂਤ ਹੋ ਗਿਆ। ਬਿਲਾਵਲ ਵਿਚ ਇਸ ਮੌਕੇ ਤੇ ਉਚਾਰਨ ਹੋਏ ਹੋਰ ਸ਼ਬਦ ਭੀ ਹਨ। ਦੇਖੋ ਪੰਨਾ ੮੨੫।

ਹਾਰੇ ॥ ੧ ॥ ਚਰਨ ਕਮਲ ਸੰਗਿ ਪ੍ਰੀਤਿ ਮਨਿ ਲਾਗੀ [1]ਸੁਰਿਜਨ ਮਿਲੇ ਪਿਆਰੇ ॥ ਨਾਨਕ ਅਨਦ ਕਰੇ ਹਰਿ ਜਪਿ ਜਪਿ [2]ਸਗਲੇ ਰੋਗ ਨਿਵਾਰੇ ॥ ੨ ॥ ੧੦ ॥ ੧੫ ॥

ਟੋਡੀ ਮਹਲਾ ੫* ਘਰੁ ੩ ਚਉਪਦੇ

੧ ਓ ਸਤਿਗੁਰ ਪ੍ਰਸਾਦਿ ॥ [3]ਹਾਂ ਹਾਂ ਲਪਟਿਓ ਰੇ ਮੂੜ੍ਹੇ ਕਛੂ ਨ ਥੋਰੀ ॥ ਤੇਰੋ ਨਹੀ ਸੁ ਜਾਨੀ ਮੋਰੀ ॥ ਰਹਾਉ ॥ [4]ਆਪਨ ਰਾਮੁ ਨ ਚੀਨੋ ਖਿਨੂਆ ॥ ਜੋ ਪਰਾਈ [5]ਸੁ ਅਪਨੀ ਮਨੂਆ ॥ ੧ ॥ ਨਾਮੁ ਸੰਗੀ ਸੋ ਮਨਿ ਨ ਬਸਾਇਓ ॥ ਛੋਡਿ ਜਾਹਿ ਵਾਹੂ[6] ਚਿਤੁ ਲਾਇਓ ॥ ੨ ॥ [7]ਸੋ ਸੰਚਿਓ ਜਿਤੁ ਭੂਖ ਤਿਸਾਇਓ ॥ ਅੰਮ੍ਰਿਤ ਨਾਮੁ ਤੋਸਾ[8] ਨਹੀ ਪਾਇਓ ॥ ੩ ॥ ਕਾਮ ਕ੍ਰੋਧਿ ਮੋਹ [9]ਕੂਪਿ ਪਰਿਆ ॥ ਗੁਰ ਪ੍ਰਸਾਦਿ[10] ਨਾਨਕ ਕੋ ਤਰਿਆ ॥ ੪ ॥ ੧ ॥ ੧੬ ॥ ਟੋਡੀ ਮਹਲਾ ੫ ॥ [11]ਹਮਾਰੈ ਏਕੈ ਹਰੀ ਹਰੀ ॥ ਆਨ ਅਵਰ ਸਿਞਾਣਿ ਨ ਕਰੀ ॥ ਰਹਾਉ ॥ ਵਡੈ ਭਾਗਿ ਗੁਰੁ ਅਪੁਨਾ ਪਾਇਓ ॥ ਗੁਰਿ ਮੋ ਕਉ ਹਰਿਨਾਮੁ ਦ੍ਰਿੜਾਇਓ ॥ ੧ ॥ ਹਰਿ ਹਰਿ ਜਾਪ ਤਾਪ ਬ੍ਰਤ ਨੇਮਾ[12] ॥ ਹਰਿ ਹਰਿ ਧਿਆਇ [13]ਕੁਸਲ ਸਭਿ ਖੇਮਾ ॥ ੨ ॥ [14]ਆਚਾਰ ਬਿਉਹਾਰ ਜਾਤਿ ਹਰਿ ਗੁਨੀਆ ॥ ਮਹਾ ਅਨੰਦ ਕੀਰਤਨ ਹਰਿ ਸੁਨੀਆ ॥ ੩ ॥ ਕਹੁ ਨਾਨਕ ਜਿਨਿ ਠਾਕੁਰੁ[15] ਪਾਇਆ ॥ ਸਭੁ ਕਿਛੁ ਤਿਸ ਕੇ [16]ਗ੍ਰਿਹ ਮਹਿ ਆਇਆ ॥ ੪ ॥ ੨ ॥ ੧੭ ॥

ਟੋਡੀ ਮਹਲਾ ੫ ਘਰੁ ੪ ਦੁਪਦੇ

੧ ਓ ਸਤਿਗੁਰ ਪ੍ਰਸਾਦਿ ॥ † [17]ਰੂੜੋ ਮਨੁ ਹਰਿ ਰੰਗੋ ਲੋੜੈ ॥ [18]ਗਾਲੀ ਹਰਿ ਨੀਹੁ ਨ ਹੋਇ ॥ ਰਹਾਉ ॥ [19]ਹਉ ਢੂਢੇਦੀ ਦਰਸਨ ਕਾਰਣਿ ਬੀਥੀ ਬੀਥੀ ਪੇਖਾ ॥ ਗੁਰ ਮਿਲਿ ਭਰਮੁ ਗਵਾਇਆ ਹੇ ॥ ੧ ॥ [20]ਇਹ ਬੁਧਿ ਪਾਈ ਮੈ ਸਾਧੂ ਕੰਨਹੁ ਲੇਖੁ ਲਿਖਿਓ ਧੁਰਿ ਮਾਥੈ ॥ ਇਹ ਬਿਧਿ ਨਾਨਕ ਹਰਿ ਨੈਣ ਅਲੋਇ ॥ ੨ ॥ ੧ ॥ ੧੮ ॥ ਟੋਡੀ ਮਹਲਾ ੫ ‡ ॥ [21]ਗਰਬਿ ਗਹਿਲੜੋ ਮੂੜੜੋ ਹੀਓ ਰੇ ॥ ਹੀਓ ਮਹਰਾਜ ਰੀ ਮਾਇਓ ॥ ਡੀਹਰ ਨਿਆਈ ਮੋਹਿ ਫਾਕਿਓ ਰੇ ॥ ਰਹਾਉ ॥ [22]ਘਣੋ ਘਣੋ ਘਣੋ ਸਦ ਲੋੜੈ ਬਿਨੁ ਲਹਣੇ ਕੈਠੈ ਪਾਇਓ ਰੇ ॥ ਮਹਰਾਜ ਰੋ ਗਾਥੁ[23] ਵਾਹੂ ਸਿਉ ਲੁਭੜਿਓ ਨਿਹਭਾਗੜੋ ਭਾਹਿ ਸੰਜੋਇਓ ਰੇ ॥ ੧ ॥ [24]ਸੁਣਿ ਮਨ ਸੀਖ ਸਾਧੂ ਜਨ ਸਗਲੋ ਥਾਰੇ ਸਗਲੇ ਪ੍ਰਾਛਤ ਮਿਟਿਓ ਰੇ ॥ [25]ਜਾ ਕੋ ਲਹਣੋ ਮਹਰਾਜ ਰੀ ਗਾਠੜੀਓ ਜਨ ਨਾਨਕ ਗਰਭਾਸਿ ਨ ਪਉੜਿਓ ਰੇ ॥ ੨ ॥ ੨ ॥ ੧੯ ॥

੧ ਭਲਾ ਪੁਰਸ਼, ਪਤੀ । "ਜਉ ਸੁਰਿਜਨੁ ਗ੍ਰਿਹ ਭੀਤਰਿ ਆਇਓ" (ਸਾਰਗ ਮ: ੫), ਪੰ. ੧੨੦੩। ਹੋਰ ਦੇਖੋ ਪੰ. ੩੯੪, ਨੋਟ ੮।

੨ ਕਿਉਂਕਿ ਉਸ ਨੇ ਸਾਰੇ ਰੋਗ ਦੂਰ ਕਰ ਦਿੱਤੇ ਹਨ।

੩ ਹੇ ਮੂਰਖ ! ਇਹ ਠੀਕ ਹੈ ਕਿ ਤੂੰ ਮਾਇਆ ਨਾਲ ਚੰਬੜਿਆ ਹੋਇਆ ਹੈਂ, ਅਤੇ ਤੇਰੀ ਪ੍ਰੀਤੀ ਭੀ ਇਸ ਦੇ ਨਾਲ ਕੋਈ ਥੋੜ੍ਹੀ ਨਹੀਂ (ਭਾਵ ਬਹੁਤ ਹੈ)। ਜਿਸ ਨੂੰ ਤੂੰ ਜਾਣਦਾ ਹੈਂ ਕਿ ਮੇਰੀ ਹੈ, ਉਹ ਤੇਰੀ ਨਹੀਂ ।

੪ ਰਾਮ ਤੇਰਾ ਆਪਣਾ ਸੀ ; ਉਹ ਤੂੰ ਛਿਨ ਭਰ ਭੀ ਨਾ ਪਛਾਣਿਆ ।

੫ ਉਹ ਆਪਣੀ ਕਰਕੇ ਮੰਨ ਲਈ ।

੬ ਉਸ ਨਾਲ ।

੭ ਉਹ (ਪਦਾਰਥ) ਇਕੱਠਾ ਕੀਤਾ ਜਿਸ ਨਾਲ ਭੁਖ ਤੇ ਤ੍ਰੇਹ ਬਣੀ ਰਹਿੰਦੀ ਹੈ ।

੮ [ਫ਼ਾ.] ਤੋਸ਼ਾ, ਰਾਹ ਦਾ ਖਰਚਾ।

੯ ਖੂਹ ਵਿਚ ਪਿਆ ਰਿਹਾ ।

੧੦ ਕਿਰਪਾ ਨਾਲ ।

੧੧ ਸਾਡੇ ਪਾਸ ਇਕੋ ਹਰੀ ਹੀ ਹਰੀ ਹੈ । ਹੋਰ ਕਿਸੇ ਨੂੰ ਅਸੀਂ ਪਛਾਣਦੇ ਹੀ ਨਹੀਂ ।

੧੨ ਧਾਰਮਕ ਰਹਿਤ ।

੧੩ ਹਰ ਤਰ੍ਹਾਂ ਦੀ ਖ਼ੈਰ ਖ਼ੈਰੀਅਤ (ਸੁਖ ਅਨੰਦ) ਹੈ।

੧੪ ਹਰੀ-ਗੁਣ ਗਾਉਣਾ ਹੀ ਸਾਡੇ ਲਈ ਕਰਮ-ਧਰਮ, ਵਿਹਾਰ ਅਤੇ ਜਾਤ (ਦੀ ਉੱਚਤਾ) ਹੈ ।

੧੫ ਮਾਲਕ, ਹਰੀ ।

੧੬ ਘਰ ਵਿਚ ।

੧੭ ਇਹ ਰੰਗੀਲਾ ਮਨ ਹਰੀ ਦਾ ਪਿਆਰ ਮੰਗਦਾ ਹੈ । 'ਰੂੜੇ' ਦੇ ਇਸ ਅਰਥ ਲਈ ਦੇਖੋ 'ਏ ਮਨ ਰੂੜੇ ਰੰਗੁਲੇ ਤੂੰ ਸਚਾ ਰੰਗੁ ਚੜਾਇ" (ਆਸਾ ਮ: ੩, ਪੰ ੪੨੭, ਨੋਟ ੧)।

੧੮ ਪਰ ਗੱਲਾਂ ਨਾਲ ਹਰੀ ਦਾ ਪਿਆਰ ਨਹੀਂ ਹੁੰਦਾ (ਮਿਲਦਾ) ।

੧੯ ਉਸ ਦੇ ਦਰਸ਼ਨ ਵਾਸਤੇ ਉਸ ਨੂੰ ਟੋਲਦੀ ਸਾਂ ਅਤੇ ਗਲੀ ਗਲੀ ਦੇਖਦੀ ਫਿਰਦੀ ਸਾਂ । ਬੀਥੀ [ਸੰ. ਵੀਥੀ] ਸੜਕ, ਗਲੀ ।

੨੦ ਇਹ ਤਰੀਕਾ ਮੈਨੂੰ ਸਾਧੂ-ਗੁਰੂ ਕੋਲੋਂ ਲਭਾ, ਜਿਸ ਬਾਬਤ ਮੇਰੇ ਭਾਗਾਂ ਵਿਚ ਧੁਰ ਹਰੀ ਦੇ ਹਜ਼ੂਰੋਂ ਹੁਕਮ ਲਿਖਿਆ ਹੋਇਆ ਸੀ। ਇਸ ਢੰਗ ਨਾਲ ਮੈਂ ਹਰੀ ਨੂੰ ਅਖੀਂ ਵੇਖਿਆ ।

੨੧ ਮੂਰਖ ਚਿਤ ਹੰਕਾਰ ਦਾ ਪਕੜਿਆ ਹੋਇਆ ਹੈ। ਇਹ ਚਿਤ ਮਹਾਰਾਜ (ਹਰੀ) ਦੀ ਮਾਇਆ ਨੇ ਡਾਇਣ ਵਾਕਰ ਮੋਹ ਵਿਚ ਫਸਾ ਰਖਿਆ ਹੈ। ਰੀ=ਦੀ । ਡਹਿਰ=ਡਾਇਣ । ਫਾਕਿਓ= ਫਸਾਇਆ, ਗ੍ਰਸਿਆ।

੨੨ ਹਮੇਸ਼ਾਂ ਬਹੁਤ ਬਹੁਤ ਹੀ ਮੰਗਦਾ ਹੈ, ਪਰ ਲਹਿਣਾ ਹੋਣ ਤੋਂ ਬਿਨਾ ਕਿਵੇਂ ਪ੍ਰਾਪਤ ਕਰ ਸਕਦਾ ਹੈ ?

੨੩ [ਪ੍ਰਾਕ੍ਰਿਤ ਗੰਥ] ਪੂੰਜੀ, ਮਾਲ ਧਨ । ਮਹਾਰਾਜ (ਹਰੀ) ਦਾ ਦਿਤਾ ਜੋ ਧਨ ਪਦਾਰਥ ਹੈ, ਉਸ ਨਾਲ ਫਸ ਰਿਹਾ ਹੈ ; ਅਭਾਗੇ ਨੇ ਮਨ ਨੂੰ ਤ੍ਰਿਸ਼ਨਾ ਦੀ ਅਗ ਵਿਚ ਜੋੜ ਰਖਿਆ ਹੈ ।

੨੪ ਹੇ ਮਨ ! ਸਾਧੂ-ਜਨ (ਗੁਰੂ) ਦੀ ਸਾਰੀ ਸਿਖਿਆ ਸੁਣ, ਤੇਰੇ ਸਾਰੇ ਪਾਪ ਮਿਟ ਜਾਣਗੇ ।

੨੫ ਜਿਸ ਦੇ ਪਲੇ ਮਹਾਰਾਜ (ਹਰੀ) ਵਲੋਂ ਲਹਿਣਾ ਲਿਖਿਆ ਹੈ, ਉਹ (ਹੇ ਦਾਸ ਨਾਨਕ !) ਜੂਨਾਂ ਵਿਚ ਨਹੀਂ ਪੈਂਦਾ । ਗਾਠੜੀਓ=ਗੰਢ ਵਿਚ, ਪਲੇ ।

---

* ਨਾਮ ਹੀ ਸੱਚਾ ਸੰਗੀ ਤੇ ਸਚਾ ਧਨ ਹੋ ਸਕਦਾ ਹੈ ।

† ਨਿਰੀਆਂ ਗੱਪਾਂ ਨਾਲ ਹਰੀ ਨੂੰ ਪਿਆਰ ਕਰਨਾ ਨਹੀਂ ਹੁੰਦਾ । ਗੁਰੂ ਮਿਲੇ ਤਾਂ ਪਿਆਰ ਹੋ ਸਕਦਾ ਹੈ ।

‡ ਮਾਇਆ ਪ੍ਰਬਲ ਹੈ ; ਮਨੁਖ ਨੂੰ ਹਰੀ ਵਲ ਨਹੀਂ ਲਗਣ ਦਿੰਦੀ । ਪਰ ਗੁਰੂ ਦੀ ਸਿਖਿਆ ਸੁਣਨ ਨਾਲ ਮਾਇਆ ਦਾ ਅਸਰ ਦੂਰ ਹੋ ਸਕਦਾ ਹੈ ।

ਟੋਡੀ ਮਹਲਾ ੫ ਘਰੁ ੫ ਦੁਪਦੇ

੧ ਓ ਸਤਿਗੁਰਪ੍ਰਸਾਦਿ ॥ * [1]ਐਸੋ ਗੁਨੁ ਮੇਰੋ ਪ੍ਰਭ ਜੀ ਕੀਨ ॥ ਪੰਚ ਦੋਖ ਅਰੁ ਅਹੰਰੋਗ ਇਹ ਤਨ ਤੇ ਸਗਲ ਦੂਰਿ ਕੀਨ ॥ ਰਹਾਉ ॥ [2]ਬੰਧਨ ਤੋਰਿ ਛੋਰਿ ਬਿਖਿਆ ਤੇ ਗੁਰ ਕੋ ਸਬਦੁ ਮੇਰੈ ਹੀਅਰੈ ਦੀਨ ॥ ਰੂਪੁ ਅਨਰੂਪੁ ਮੋਰੋ ਕਛੁ ਨ ਬੀਚਾਰਿਓ ਪ੍ਰੇਮ ਗਹਿਓ ਮੋਹਿ ਹਰਿ ਰੰਗਿ ਭੀਨ ॥ ੧ ॥ [3]ਪੇਖਿਓ ਲਾਲਨੁ ਪਾਟ ਬੀਚ ਖੋਏ ਅਨਦ ਚਿਤਾ ਹਰਖੇ ਪਤੀਨ ॥ [4]ਤਿਸ ਹੀ ਕੋ ਗ੍ਰਿਹੁ ਸੋਈ ਪ੍ਰਭੁ ਨਾਨਕ ਸੋ ਠਾਕੁਰੁ ਤਿਸ ਹੀ ਕੋ ਧੀਨ ॥ ੨ ॥ ੧ ॥ ੨੦ ॥ ਟੋਡੀ ਮਹਲਾ ੫ † ॥ ਮਾਈ ਮੇਰੇ ਮਨ ਕੀ ਪ੍ਰੀਤਿ ॥ ਏਹੀ ਕਰਮ ਧਰਮ ਜਪ ਏਹੀ ਰਾਮਨਾਮ ਨਿਰਮਲ ਹੈ ਰੀਤਿ ॥ ਰਹਾਉ ॥ [5]ਪ੍ਰਾਨ ਅਧਾਰ ਜੀਵਨ ਧਨ ਮੋਰੈ ਦੇਖਨ ਕਉ ਦਰਸਨ ਪ੍ਰਭ ਨੀਤਿ ॥ [6]ਬਾਟ ਘਾਟ ਤੋਸਾ ਸੰਗਿ ਮੋਰੈ ਮਨ ਅਪੁਨੇ ਕਉ ਮੈ ਹਰਿ ਸਖਾ ਕੀਤ ॥ ੧ ॥ ਸੰਤਪ੍ਰਸਾਦਿ[7] ਭਏ ਮਨ ਨਿਰਮਲ ਕਰਿ ਕਿਰਪਾ ਅਪੁਨੇ ਕਰਿ ਲੀਤ ॥ ਸਿਮਰਿ ਸਿਮਰਿ ਨਾਨਕ ਸੁਖੁ ਪਾਇਆ ਆਦਿ ਜੁਗਾਦਿ ਭਗਤਨ ਕੇ ਮੀਤ ॥ ੨ ॥ ੨ ॥ ੨੧ ॥ ਟੋਡੀ ਮਹਲਾ ੫ ‡ ॥ ਪ੍ਰਭ ਜੀ ਮਿਲੁ ਮੇਰੇ ਪ੍ਰਾਨ ॥ [8]ਬਿਸਰੁ ਨਹੀ ਨਿਮਖ ਹੀਅਰੇ ਤੇ ਅਪਨੇ ਭਗਤ ਕਉ ਪੂਰਨ ਦਾਨ ॥ ਰਹਾਉ ॥ [9]ਖੋਵਹੁ ਭਰਮੁ ਰਾਖੁ ਮੇਰੇ ਪ੍ਰੀਤਮ ਅੰਤਰਜਾਮੀ ਸੁਘੜ ਸੁਜਾਨ ॥ ਕੋਟਿ ਰਾਜ ਨਾਮ ਧਨੁ ਮੇਰੈ ਅੰਮ੍ਰਿਤ ਦ੍ਰਿਸਟਿ ਧਾਰਹੁ ਪ੍ਰਭ ਮਾਨ ॥ ੧ ॥ ਆਠ ਪਹਰ ਰਸਨਾ[10] ਗੁਨ ਗਾਵੈ [11]ਜਸੁ ਪੂਰਿ ਅਘਾਵਹਿ ਸਮਰਥ ਕਾਨ ॥ ਤੇਰੀ ਸਰਣਿ ਜੀਅਨ ਕੇ ਦਾਤੇ ਸਦਾ ਸਦਾ ਨਾਨਕ ਕੁਰਬਾਨ ॥ ੨ ॥ ੩ ॥ ੨੨ ॥ ਟੋਡੀ ਮਹਲਾ ੫§ ॥ ਪ੍ਰਭ ਤੇਰੇ ਪਗ[12] ਕੀ ਧੂਰਿ ॥ ਦੀਨ ਦਇਆਲ ਪ੍ਰੀਤਮ ਮਨ ਮੋਹਨ ਕਰਿ ਕਿਰਪਾ ਮੇਰੀ [13]ਲੋਚਾ ਪੂਰਿ ॥ ਰਹਾਉ ॥ [14]ਦਹ ਦਿਸ ਰਵਿ ਰਹਿਆ ਜਸੁ ਤੁਮਰਾ ਅੰਤਰਜਾਮੀ ਸਦਾ ਹਜੂਰਿ ॥ ਜੋ ਤੁਮਰਾ ਜਸੁ ਗਾਵਹਿ ਕਰਤੇ ਸੇ ਜਨ ਕਬਹੁ ਨ ਮਰਤੇ ਝੂਰਿ ॥ ੧ ॥ [15]ਧੰਧ ਬੰਧ ਬਿਨਸੇ ਮਾਇਆ ਕੇ ਸਾਧੂ ਸੰਗਤਿ ਮਿਟੇ ਬਿਸੂਰ ॥ [16]ਸੁਖ ਸੰਪਤਿ ਭੋਗ ਇਸੁ ਜੀਅ ਕੇ ਬਿਨੁ ਹਰਿ ਨਾਨਕ ਜਾਨੇ ਕੂਰ ॥ ੨ ॥ ੪ ॥ ੨੩ ॥ ਟੋਡੀ ਮਃ ੫¶ ॥ ਮਾਈ ਮੇਰੇ ਮਨ ਕੀ ਪਿਆਸ ॥ ਇਕੁ ਖਿਨੁ ਰਹਿ ਨ ਸਕਉ ਬਿਨੁ ਪ੍ਰੀਤਮ ਦਰਸਨ ਦੇਖਨ ਕਉ ਧਾਰੀ ਮਨਿ ਆਸ ॥ ਰਹਾਉ ॥ ਸਿਮਰਉ ਨਾਮੁ [17]ਨਿਰੰਜਨ ਕਰਤੇ ਮਨ ਤਨ ਤੇ ਸਭਿ ਕਿਲਵਿਖ[18] ਨਾਸ ॥ ਪੂਰਨ ਪਾਰਬ੍ਰਹਮ ਸੁਖਦਾਤੇ ਅਬਿਨਾਸੀ [19]ਬਿਮਲ ਜਾ ਕੋ ਜਾਸ ॥ ੧ ॥ [20]ਸੰਤ ਪ੍ਰਸਾਦਿ ਮੇਰੇ ਪੂਰ ਮਨੋਰਥ ਕਰਿ ਕਿਰਪਾ ਭੇਟੇ ਗੁਣਤਾਸ ॥

੧ ਮੇਰੇ ਮਾਲਕ ਨੇ ਐਹੋ ਜਿਹਾ ਉਪਕਾਰ ਕੀਤਾ ਕਿ ਕਾਮ ਕ੍ਰੋਧ ਆਦਿ ਪੰਜ ਦੋਸ਼ ਅਤੇ ਹੰਗਤਾ ਦਾ ਰੋਗ—ਇਹ ਸਾਰੇ ਸਰੀਰ ਵਿਚੋਂ ਕਢ ਦਿਤੇ।

੨ ਫਾਹੇ ਕਟ ਕੇ, ਮਾਇਆ ਤੋਂ ਛੁੜਾ ਕੇ ਗੁਰੂ ਦਾ ਸ਼ਬਦ ਮੇਰੇ ਹਿਰਦੇ ਵਿਚ ਵਸਾ ਦਿਤਾ। ਮੇਰੀ ਸੋਹਜ ਕੋਝ ਕੁਝ ਨਾ ਖਿਆਲਿਆ ਅਤੇ ਮੈਨੂੰ ਪ੍ਰੇਮ ਦੇ ਪਕੜੇ ਹੋਏ ਨੂੰ ਹਰੀ ਦੇ ਪ੍ਰੇਮ ਵਿਚ ਭਿਉਂ ਦਿੱਤਾ। ਪ੍ਰੇਮ-ਗਹਿਓ=ਪ੍ਰੇਮ ਦੇ ਪਕੜੇ ਹੋਏ ਨੂੰ, ਪ੍ਰੇਮ ਦੇ ਖਿਚੇ ਹੋਏ ਨੂੰ।

੩ ਪਾਟ=ਪੜਦੇ। ਬੀਚ=ਵਿਚ ਦੇ,ਵਿਚਕਾਰਲੇ ; ਮੇਰੇ ਅਤੇ ਹਰੀ ਦੇ ਵਿਚਲੇ। ਹਰਖੇ=ਖੁਸ਼ ਹੋਏ। ਪਤੀਨ=ਪਤੀਜ ਕੇ। ਵਿਚਕਾਰਲੇ ਪੜਦੇ ਦੂਰ ਹੋਣ ਨਾਲ ਪਿਆਰਾ (ਹਰੀ) ਵੇਖਿਆ, ਅਤੇ ਅਨੰਦ-ਚਿਤ ਹੋ ਕੇ ਖੁਸ਼ ਹੋਏ, ਪਤੀਜ ਗਏ।

੪ ਧੀਨ=ਅਧੀਨ, ਤਾਬੇਦਾਰ। ਉਸੇ ਦਾ ਘਰ ਹੈ; ਓਹੀ ਮਾਲਕ ਹੈ ; ਓਹੀ ਸਾਈਂ ਹੈ, ਉਸੇ ਦਾ ਮੈਂ ਤਾਬੇਦਾਰ ਹਾਂ।

੫ ਨਿਤ ਪ੍ਰਭੂ ਦਾ ਦਰਸ਼ਨ ਕਰਨਾ—ਮੇਰੇ ਲਈ ਏਹੀ ਜਿੰਦ ਦਾ ਆਸਰਾ ਤੇ ਜ਼ਿੰਦਗੀ ਦਾ ਧਨ ਹੈ।

੬ (ਹਰੀ ਹੀ) ਪੈਂਡੇ ਦਾ ਤੇ ਪਤਨ ਦਾ ਖਰਚਾ ਹੈ (ਭਾਵ ਪੈਂਡਾ ਕਰਦਿਆਂ ਜਾਂ ਪਤਨ ਲੰਘਦਿਆਂ ਹਰੀ ਹੀ ਨਾਲ ਨਿਭਦਾ ਹੈ) ; ਮੈਂ ਹਰੀ ਨੂੰ ਆਪਣੇ ਮਨ ਦਾ ਸਾਥੀ ਕੀਤਾ ਹੈ (ਬਣਾਇਆ ਹੈ)।

੭ ਕਿਰਪਾ ਨਾਲ।

੮ ਅੱਖ ਦੇ ਫੋਰ ਜਿੰਨੇ ਸਮੇਂ ਲਈ ਭੀ ਦਿਲੋਂ ਨਾ ਵਿਸਰੇ ; ਆਪਣੇ ਸੇਵਕ ਨੂੰ ਇਹੋ ਪੂਰਨ ਦਾਨ ਦਿਓ।

੯ ਮੇਰੇ ਦਿਲ ਦੀਆਂ ਜਾਨਣ ਵਾਲੇ, ਸੁਚੱਜੇ ਤੇ ਸਿਆਣੇ ਪ੍ਰੀਤਮ ਜੀ ! ਅਗਿਆਨ ਦੂਰ ਕਰੋ ਅਤੇ ਬਚਾ ਲਓ। ਮੇਰੇ ਲਈ ਨਾਮ ਧਨ ਕ੍ਰੋੜਾਂ ਪਾਤਸ਼ਾਹੀਆਂ ਦੇ ਬ੍ਰਾਬਰ ਹੈ ; ਹੇ ਮੇਰੇ ਮਾਣ ਪ੍ਰਭੂ ਜੀ ! ਅੰਮ੍ਰਿਤ (ਵਰਗੀ ਮਿਠੀ) ਨਜ਼ਰ ਮੇਰੇ ਵਲ ਕਰੋ।

੧੦ ਜੀਭ।

੧੧ ਹੇ ਸਮਰਥ ਜੀ ! ਮੇਰੇ ਕੰਨ ਆਪ ਦੀ ਸਿਫ਼ਤ ਭਰ ਕੇ (ਸੁਣ ਕੇ) ਰਜ ਜਾਂਦੇ ਹਨ।

੧੨ ਪੈਰ।

੧੩ ਖਾਹਿਸ਼ ਪੂਰੀ ਕਰ।

੧੪ ਸਾਰੇ ਪਾਸੇ ਤੇਰੀ ਸ਼ੋਭਾ ਸਮਾਈ ਹੋਈ ਹੈ।

੧੫ ਗੁਰੂ ਦੀ ਸੰਗਤ ਕਰਨ ਨਾਲ ਮਾਇਆ ਦੇ ਧੰਧੇ ਤੇ ਉਲਝਣਾਂ ਦੂਰ ਹੋ ਗਈਆਂ ਅਤੇ ਝੇਰੇ ਮਿਟ ਗਏ।

੧੬ ਮਾਲ ਧਨ ਦੇ ਸੁਖ ਅਤੇ ਇਸ ਮਨ ਦੀਆਂ ਮੌਜਾਂ—ਇਹ ਸਭ ਹਰੀ ਤੋਂ ਬਿਨਾਂ ਕੂੜੇ ਸਮਝੇ।

੧੭ ਮਾਇਆ ਤੋਂ ਰਹਿਤ ਕਰਤੇ ਦਾ।

੧੮ ਪਾਪ।

੧੯ ਜਿਸ ਦੀ ਸਿਫ਼ਤ ਨਿਰਮਲ (ਸਭ ਔਗੁਣਾਂ ਤੋਂ ਰਹਿਤ) ਹੈ।

੨੦ ਗੁਰੂ ਦੀ ਕਿਰਪਾ ਨਾਲ ਮੇਰੀਆਂ ਮੁਰਾਦਾਂ ਪੂਰੀਆਂ ਹੋ ਗਈਆਂ ਹਨ, ਕਿਉਂਕਿ ਕਿਰਪਾ ਕਰ ਕੇ ਗੁਣਾਂ ਦੇ ਭੰਡਾਰ ਹਰੀ ਮਿਲ ਗਏ ਹਨ।

---

* ਹਰੀ ਦੇ ਉਪਕਾਰ ਚੇਤੇ ਕਰ ਕੇ ਆਪਣੇ ਆਪ ਨੂੰ ਤੇ ਆਪਣੀ ਹਰ ਇਕ ਚੀਜ਼ ਨੂੰ ਉਸ ਦੇ ਹਵਾਲੇ ਕਰਦੇ ਹਨ।

† ਹਰੀ ਦੀ ਪ੍ਰੀਤੀ ਸਾਰੇ ਕਰਮਾਂ ਧਰਮਾਂ ਤੋਂ ਉਤੇ ਹੈ। ਹਰੀ ਦਾ ਪਿਆਰ ਹਰ ਥਾਂ ਅੰਗ ਸੰਗ ਰਹਿੰਦਾ ਹੈ।

‡ ਹਰੀ-ਨਾਮ ਕ੍ਰੋੜਾਂ ਬਾਦਸ਼ਾਹੀਆਂ ਦੇ ਤੁਲ ਹੈ, ਕਿਉਂਕਿ ਇਸੇ ਨਾਲ ਪੂਰਨ ਸੰਤੋਖ ਮਿਲਦਾ ਹੈ।

§ ਹਰੀ ਦਾ ਜਸ ਗਾਉਣ ਨਾਲ ਸਾਰੇ ਸੰਸਾਰੀ ਸੁਖ ਤੁਛ ਮਲੂਮ ਹੁੰਦੇ ਹਨ ; ਇਹਦੇ ਨਾਲ ਸਾਰੇ ਝੇਰੇ ਮੁਕ ਜਾਂਦੇ ਹਨ।

¶ ਗੁਰੂ ਦੇ ਰਾਹੀਂ ਹਰੀ ਦਾ ਜਸ ਕਰਨ ਨਾਲ ਹਰੀ ਦਾ ਦਰਸ਼ਨ ਹੁੰਦਾ ਹੈ, ਜਿਸ ਨਾਲ ਉਚੇ ਤੋਂ ਉਚੇ ਸੁਖ ਪ੍ਰਾਪਤ ਹੁੰਦੇ ਹਨ।

[1]ਸਾਂਤਿ ਸਹਜ ਸੂਖ ਮਨਿ ਉਪਜਿਓ ਕੋਟਿ ਸੂਰ ਨਾਨਕ ਪਰਗਾਸ ॥ ੨ ॥ ੫ ॥ ੨੪ ॥ ਟੋਡੀ ਮਹਲਾ ੫* ॥ ਹਰਿ ਹਰਿ [2]ਪਤਿਤ ਪਾਵਨ ॥ [3]ਜੀਅ ਪ੍ਰਾਨ ਮਾਨ ਸੁਖਦਾਤਾ ਅੰਤਰਜਾਮੀ ਮਨ ਕੋ ਭਾਵਨ ॥ ਰਹਾਉ ॥ ਸੁੰਦਰੁ ਸੁਘੜੁ ਚਤੁਰੁ [4]ਸਭ ਬੇਤਾ [5]ਰਿਦ ਦਾਸ ਨਿਵਾਸ ਭਗਤ ਗੁਨ ਗਾਵਨ ॥ ਨਿਰਮਲ ਰੂਪ ਅਨੂਪ[6] ਸੁਆਮੀ [7]ਕਰਮ ਭੂਮਿ ਬੀਜਨ ਸੋ ਖਾਵਨ ॥੧॥ [8]ਬਿਸਮਨ ਬਿਸਮ ਭਏ ਬਿਸਮਾਦਾ ਆਨ ਨ ਬੀਓ ਦੂਸਰ ਲਾਵਨ ॥ ਰਸਨਾ[9] ਸਿਮਰਿ ਸਿਮਰਿ ਜਸੁ ਜੀਵਾ ਨਾਨਕ ਦਾਸ ਸਦਾ [10]ਬਲਿ ਜਾਵਨ ॥ ੨ ॥ ੬ ॥ ੨੫ ॥ ਟੋਡੀ ਮਹਲਾ ੫ † ॥ ਮਾਈ ਮਾਇਆ ਛਲੁ[11] ॥ [12]ਤ੍ਰਿਣ ਕੀ ਅਗਨਿ ਮੇਘ ਕੀ ਛਾਇਆ ਗੋਬਿਦ ਭਜਨ ਬਿਨੁ ਹੜ ਕਾ ਜਲੁ ॥ ਰਹਾਉ ॥ ਛੋਡਿ ਸਿਆਨਪ ਬਹੁ ਚਤੁਰਾਈ [13]ਦੁਇ ਕਰ ਜੋੜਿ ਸਾਧ ਮਗਿ ਚਲੁ ॥ ਸਿਮਰਿ ਸੁਆਮੀ ਅੰਤਰਜਾਮੀ [14]ਮਾਨੁਖ ਦੇਹ ਕਾ ਇਹੁ ਊਤਮ ਫਲੁ ॥ ੧ ॥ [15]ਬੇਦ ਬਖਿਆਨ ਕਰਤ ਸਾਧੂ ਜਨ ਭਾਗਹੀਨ ਸਮਝਤ ਨਹੀ ਖਲੁ ॥ ਪ੍ਰੇਮ ਭਗਤਿ ਰਾਚੇ ਜਨ ਨਾਨਕ [16]ਹਰਿ ਸਿਮਰਨਿ ਦਹਨ ਭਏ ਮਲ ॥ ੨ ॥ ੭ ॥ ੨੬ ॥ ਟੋਡੀ ਮਹਲਾ ੫‡ ॥ ਮਾਈ ਚਰਨ ਗੁਰ ਮੀਠੇ ॥ [17]ਵਡੈ ਭਾਗਿ ਦੇਵੈ ਪਰਮੇਸਰੁ ਕੋਟਿ ਫਲਾ ਦਰਸਨ ਗੁਰ ਡੀਠੇ ॥ ਰਹਾਉ ॥ ਗੁਨ ਗਾਵਤ ਅਚੁਤ[18] ਅਬਿਨਾਸੀ ਕਾਮ ਕ੍ਰੋਧ ਬਿਨਸੇ ਮਦ ਢੀਠੇ[19] ॥ [20]ਅਸਥਿਰ ਭਏ ਸਾਚ ਰੰਗਿ ਰਾਤੇ ਜਨਮ ਮਰਨ ਬਾਹੁਰਿ ਨਹੀ ਪੀਠੇ ॥ ੧ ॥ ਬਿਨੁ ਹਰਿ ਭਜਨ ਰੰਗ ਰਸ ਜੇਤੇ ਸੰਤ ਦਇਆਲ ਜਾਨੇ ਸਭਿ ਝੂਠੇ ॥ ਨਾਮ ਰਤਨੁ ਪਾਇਓ ਜਨ ਨਾਨਕ [21]ਨਾਮ ਬਿਹੂਨ ਚਲੇ ਸਭਿ ਮੂਠੇ ॥ ੨ ॥ ੮ ॥ ੨੭ ॥ ਟੋਡੀ ਮਹਲਾ ੫ § ॥ ਸਾਧ ਸੰਗਿ ਹਰਿ ਹਰਿ ਨਾਮੁ ਚਿਤਾਰਾ[22] ॥ [23]ਸਹਜਿ ਅਨੰਦੁ ਹੋਵੈ ਦਿਨੁ ਰਾਤੀ ਅੰਕੁਰੁ[24] ਭਲੋ ਹਮਾਰਾ ॥ ਰਹਾਉ ॥ ਗੁਰੁ ਪੂਰਾ ਭੇਟਿਓ[25] ਬਡ ਭਾਗੀ ਜਾ ਕੋ ਅੰਤੁ ਨ ਪਾਰਾਵਾਰ ॥ [26]ਕਰੁ ਗਹਿ ਕਾਢਿ ਲੀਓ ਜਨੁ ਅਪੁਨਾ ਬਿਖੁ ਸਾਗਰ ਸੰਸਾਰਾ ॥੧॥ ਜਨਮ ਮਰਨ ਕਾਟੇ ਗੁਰ ਬਚਨੀ [27]ਬਹੁੜਿ ਨ ਸੰਕਟ ਦੁਆਰਾ ॥ ਨਾਨਕ ਸਰਨਿ ਗਹੀ[28] ਸੁਆਮੀ ਕੀ [29]ਪੁਨਹ ਪੁਨਹ ਨਮਸਕਾਰਾ ॥ ੨ ॥ ੯ ॥ ੨੮ ॥ ਟੋਡੀ ਮਹਲਾ ੫¶ ॥ ਮਾਈ ਮੇਰੇ ਮਨ ਕੋ ਸੁਖੁ ॥ ਕੋਟਿ ਅਨੰਦ ਰਾਜ ਸੁਖੁ ਭੁਗਵੈ ਹਰਿ ਸਿਮਰਤ ਬਿਨਸੈ ਸਭ ਦੁਖੁ ॥ ੧ ॥ ਰਹਾਉ ॥ ਕੋਟਿ ਜਨਮ ਕੇ ਕਿਲਬਿਖ[30] ਨਾਸਹਿ ਸਿਮਰਤ ਪਾਵਨ[31] ਤਨ ਮਨ ਸੁਖ ॥ ਦੇਖਿ ਸਰੂਪੁ [32]ਪੂਰਨੁ ਭਈ ਆਸਾ [33]ਦਰਸਨੁ ਭੇਟਤ ਉਤਰੀ ਭੁਖ ॥ ੧ ॥ [34]ਚਾਰਿ ਪਦਾਰਥ [35]ਅਸਟ ਮਹਾ ਸਿਧਿ ਕਾਮਧੇਨੁ[36] ਪਾਰਜਾਤ[37] ਹਰਿ ਹਰਿ ਰੁਖੁ ॥ ਨਾਨਕ ਸਰਨਿ ਗਹੀ ਸੁਖ ਸਾਗਰ ਜਨਮ

੧ ਮਨ ਵਿਚ ਸ਼ਾਂਤੀ ਤੇ ਅਡੋਲਤਾ ਦੇ ਸੁਖ ਪ੍ਰਗਟ ਹੋ ਪਏ ਹਨ ਅਤੇ ਕ੍ਰੋੜਾਂ ਸੂਰਜਾਂ ਦਾ ਚਾਨਣਾ ਹੋ ਗਿਆ ਹੈ। 'ਸਹਜ-ਸੁਖ' ਲਈ ਦੇਖੋ ਪੰ. ੩੫੨, ਫੁਟ ਨੋਟ *।

੨ ਡਿਗਿਆਂ ਹੋਇਆਂ (ਪਾਪੀਆਂ) ਨੂੰ ਪਵਿੱਤਰ ਕਰਨ ਵਾਲਾ ਹੈ।

੩ ਉਹ ਮਨੁਖ ਦੇ ਮਨ ਦਾ ਆਸਰਾ ਅਤੇ ਮਾਣ ਹੈ, ਸੁਖ ਦੇਣ ਵਾਲਾ ਹੈ, ਅੰਦਰ ਦੀਆਂ ਜਾਨਣ ਵਾਲਾ ਅਤੇ ਮਨ ਨੂੰ ਚੰਗਾ ਲਗਣ ਵਾਲਾ ਹੈ।

੪ ਸਭ ਕੁਝ ਜਾਨਣ ਵਾਲਾ।

੫ ਦਾਸਾਂ ਦੇ ਦਿਲ ਵਿਚ ਨਿਵਾਸ ਰਖਣ ਵਾਲਾ ਅਤੇ ਭਗਤ ਜਿਸ ਦੇ ਗੁਣ ਗਾਉਣ ਵਾਲੇ ਹਨ।

੬ ਜਿਸ ਦੀ ਉਪਮਾ ਨਾ ਹੋ ਸਕੇ, ਬਹੁਤ ਸੁੰਦਰ।

੭ ਇਹ ਸਰੀਰ ਕਰਮਾਂ ਦੀ ਧਰਤੀ ਹੈ, ਜੋ ਕੁਝ ਬੀਜੀਏ ਓਹੀ ਖਾਣਾ ਪੈਂਦਾ ਹੈ। (ਭਾਵ ਜਿਹੜੇ ਹਰੀ-ਜਸ ਦਾ ਬੀਜ ਬੀਜਦੇ ਹਨ, ਓਹ ਬਿਸਮਾਦ ਦਾ ਰਸ ਮਾਣਦੇ ਹਨ।)

੮ ਹਰਾਨਗੀ ਵਿਚ ਹਰਾਨ ਤੋਂ ਹਰਾਨ ਹੋ ਗਏ ਹਾਂ (ਭਾਵ ਹਰੀ ਦੀ ਅਨੂਪ ਸੁੰਦਰਤਾ ਨੂੰ ਦੇਖ ਕੇ ਹਰਾਨਗੀ ਵਿਚ ਮਸਤ ਹੋ ਗਏ ਹਾਂ), ਅਤੇ ਹੋਰ ਕਿਸੇ ਦੂਸਰੇ ਨੂੰ ਉਸ ਦੇ ਤੁਲ ਨਹੀਂ ਸਮਝਦੇ।

੯ ਜੀਭ ਦੁਆਰਾ।

੧੦ ਕੁਰਬਾਨ ਜਾਂਦਾ ਹਾਂ। ੧੧ ਧੋਖਾ ਹੈ।

੧੨ ਹਰੀ ਦੇ ਸਿਮਰਨ ਬਿਨਾਂ (ਇਹ ਮਾਇਆ) ਕੱਖਾਂ ਦੀ ਅੱਗ, ਬਦਲ ਦੀ ਛਾਂ ਅਤੇ ਹੜ੍ਹ ਦੇ ਪਾਣੀ ਵਾਂਗ (ਛੇਤੀ ਨਾਸ ਹੋ ਜਾਣ ਵਾਲੀ ਹੈ)।

੧੩ ਦੋਵੇਂ ਹਥ ਜੋੜ ਕੇ (ਨਿਮਰਤਾ ਨਾਲ) ਗੁਰੂ ਦੇ ਰਸਤੇ ਉਤੇ ਚਲ।

੧੪ ਮਨੁਖੀ ਜੀਵਨ ਦਾ ਇਹੋ ਚੰਗੇ ਤੋਂ ਚੰਗਾ ਸਿਟਾ (ਲਾਭ) ਹੈ।

੧੫ ਕਮਾਈ ਵਾਲੇ ਲੋਕ ਇਹੀ ਗਿਆਨ ਦਸਦੇ ਹਨ, ਪਰ ਮੂਰਖ ਆਦਮੀ ਅਭਾਗਾ ਹੋਣ ਕਰਕੇ ਸਮਝਦਾ ਨਹੀਂ। ਖਲੁ=ਮੂਰਖ।

੧੬ ਦਹਨ ਭਏ=ਸੜ ਗਏ। ਮਲ=ਮੈਲਾ, ਪਾਪ। ਹਰੀ-ਸਿਮਰਨ ਦੁਆਰਾ ਪਾਪ ਸੜ ਗਏ।

੧੭ ਇਹ ਚਰਨ (ਗੁਰੂ ਦਾ ਦਰਸ਼ਨ) ਚੰਗੇ ਭਾਗਾਂ ਕਰਕੇ ਵਾਹਿਗੁਰੂ ਬਖਸ਼ਦਾ ਹੈ; ਗੁਰੂ ਦੇ ਦਰਸ਼ਨ ਕੀਤਿਆਂ ਕ੍ਰੋੜਾਂ ਲਾਭ ਮਿਲਦੇ ਹਨ।

੧੮ [ਸੰ. ਅਚੁਤ, ਨਾ ਡਿਗਿਆ] ਅਟੱਲ।

੧੯ ਜਿੱਦੀ, ਜੋ ਹਟਾਇਆਂ ਨਹੀਂ ਹਟਦੇ ਸਨ।

੨੦ ਜੋ ਸਚੇ ਹਰੀ ਦੇ ਪ੍ਰੇਮ ਵਿਚ ਰੰਗੇ ਗਏ, ਓਹ ਅਮਰ ਹੋ ਗਏ; ਉਨ੍ਹਾਂ ਨੂੰ ਮੁੜ ਕੇ ਜਨਮ ਮਰਨ ਨੇ ਨਹੀਂ ਪੀਠਾ (ਦੁਖ ਦਿੱਤਾ)।

੨੧ ਨਾਮ ਤੋਂ ਖ਼ਾਲੀ।

੨੨ ਚੇਤਿਆ, ਸਿਮਰਿਆ।

੨੩ ਸਹਜ ਅਵਸਥਾ ਵਿਚ ਅਨੰਦ। ਦੇਖੋ ਪੰ. ੩੫੨, ਫੁਟ ਨੋਟ *।

੨੪ [ਅੰਗੂਰ ਬੀ ਵਿਚੋਂ ਫੁਟ ਕੇ ਨਿਕਲੀ ਪਹਿਲੀ ਕੂਮਲ] ਕਰਮ-ਫਲ, ਭਾਗ।

੨੫ ਮਿਲਿਆ। ੨੬ ਹਥ ਫੜ ਕੇ।

੨੭ ਮੁੜ ਕੇ ਦੁਖ ਦੇ ਦੁਆਰੇ ਨਹੀਂ ਆਉਂਦਾ।

੨੮ ਪਕੜੀ।

੨੯ ਮੁੜ ਮੁੜ ਨਮਸਕਾਰ (ਪਰਨਾਮ) ਕਰਦਾ ਹਾਂ।

੩੦ ਪਾਪ।

੩੧ ਪਵਿੱਤਰ ਹੋ ਜਾਈਦਾ ਹੈ।

੩੨ ਆਸ (ਮੁਰਾਦ) ਪੂਰੀ ਹੋ ਗਈ।

੩੩ ਦਰਸ਼ਨ ਕਰਦਿਆਂ ਭੁਖ ਲਹਿ ਗਈ।

੩੪ ਦੇਖੋ ਪੰ. ੪੪੩, ਫੁਟ ਨੋਟ *।

੩੫ ਅਠ ਵਡੀਆਂ ਸਿਧੀਆਂ; ਪੰ. ੩੯੦ ਦੇ ਫੁਟ ਨੋਟ * ਵਿਚ ਦਿਤੀਆਂ ਪਹਿਲੀਆਂ ਅਠ।

੩੬ ਦੇਵ-ਲੋਕ ਵਿਚ ਸਭ ਮੁਰਾਦਾਂ ਪੂਰੀਆਂ ਕਰਨ ਵਾਲੀ ਇਕ ਗਊ।

੩੭ ਇੰਦਰ ਦੇ ਬਾਗ ਦਾ ਰੁਖ ਜੋ ਸਭ ਮਨ-ਭਾਵਨਾਂ ਪੂਰੀਆਂ ਕਰਦਾ ਹੈ।

---

* ਹਰੀ ਮਨ ਨੂੰ ਇੰਨਾ ਚੰਗਾ ਲਗਦਾ ਹੈ ਕਿ ਮਨੁਖ ਉਸ ਦੀਆਂ ਖੂਬੀਆਂ ਦੇਖ ਕੇ ਹਰਾਨ ਰਹਿ ਜਾਂਦਾ ਹੈ।

† ਪਰ ਅਭਾਗਾ ਮਨੁਖ ਮਾਇਆ ਦੇ ਧੋਖੇ ਵਿਚ ਆ ਕੇ ਆਪਣੀ ਚਤੁਰਾਈ ਉਤੇ ਮਸਤ ਰਹਿੰਦਾ ਹੈ ਅਤੇ ਹਰੀ ਦੇ ਸਿਮਰਨ ਵਿਚ ਯਕੀਨ ਨਹੀਂ ਕਰਦਾ।

‡ ਗੁਰੂ ਨੂੰ ਪਿਆਰ ਕਰ ਕੇ ਹਰੀ ਦੇ ਗੁਣ ਗਾਉਣ ਨਾਲ ਮਨ ਟਿਕਦਾ ਹੈ ਅਤੇ ਹਰੀ ਦਾ ਪਿਆਰ ਪੈਦਾ ਹੁੰਦਾ ਹੈ, ਨਹੀਂ ਤਾਂ ਮਨੁਖ ਧੋਖੇ ਵਿਚ ਹੀ ਰਹਿੰਦਾ ਹੈ।

§ ਗੁਰੂ ਦੀ ਸੰਗਤ ਵਿਚ ਨਾਮ ਚੇਤੇ ਆਉਂਦਾ ਹੈ।

¶ ਹਰੀ ਸਿਮਰਨ ਨਾਲ ਦੁਖ ਤੇ ਪਾਪ ਦੂਰ ਹੁੰਦੇ ਹਨ, ਅਤੇ ਹਰ ਤਰ੍ਹਾਂ ਦੇ ਸੁਖ ਮਿਲਦੇ ਹਨ।

ਮਰਨ ਫਿਰਿ ਗਰਭ ਨ ਧੁਖੁ[੧]॥ ੨ ॥ ੧੦ ॥ ੨੯ ॥ਟੋਡੀ ਮਹਲਾ ੫*॥ਹਰਿ ਹਰਿ ਚਰਨ [੨]ਰਿਦੈ ਉਰਧਾਰੇ ॥ ਸਿਮਰਿ ਸੁਆਮੀ ਸਤਿਗੁਰੁ ਅਪੁਨਾ ਕਾਰਜ ਸਫਲ ਹਮਾਰੇ ॥ ੧ ॥ ਰਹਾਉ ॥ [੩]ਪੁੰਨ ਦਾਨ ਪੂਜਾ ਪਰਮੇਸੁਰ ਹਰਿ ਕੀਰਤਿ ਤਤੁ ਬੀਚਾਰੇ॥ ਗੁਨ ਗਾਵਤ ਅਤੁਲ ਸੁਖੁ ਪਾਇਆ [੪]ਠਾਕੁਰ ਅਗਮ ਅਪਾਰੇ ॥ ੧ ॥ [੫]ਜੋ ਜਨ ਪਾਰਬ੍ਰਹਮਿ ਅਪਨੇ ਕੀਨੇ ਤਿਨ ਕਾ ਬਾਹੁਰਿ ਕਛੁ ਨ ਬੀਚਾਰੇ ॥ ਨਾਮ ਰਤਨੁ ਸੁਨਿ ਜਪਿ ਜਪਿ ਜੀਵਾ ਹਰਿ ਨਾਨਕ [੬]ਕੰਠ ਮਝਾਰੇ ॥ ੨ ॥ ੧੧ ॥ ੩੦ ॥

ਟੋਡੀ ਮਹਲਾ ੯

੧ ਓ ਸਤਿਗੁਰ ਪ੍ਰਸਾਦਿ॥ † ॥ ਕਹਉ ਕਹਾ ਅਪਨੀ ਅਧਮਾਈ[੭] ॥ [੮]ਉਰਝਿਓ ਕਨਕ ਕਾਮਨੀ ਕੇ ਰਸ ਨਹ ਕੀਰਤਿ ਪ੍ਰਭ ਗਾਈ ॥ ੧ ॥ ਰਹਾਉ ॥ ਜਗ ਝੂਠੇ ਕਉ ਸਾਚੁ ਜਾਨ ਕੈ [੯]ਤਾ ਸਿਉ ਰੁਚ ਉਪਜਾਈ ॥ [੧੦]ਦੀਨ ਬੰਧ ਸਿਮਰਿਓ ਨਹੀ ਕਬਹੂ ਹੋਤ ਜੁ ਸੰਗਿ ਸਹਾਈ ॥ ੧ ॥ ਮਗਨ ਰਹਿਓ ਮਾਇਆ ਮੈ ਨਿਸਦਿਨਿ[੧੧] ਛੁਟੀ ਨ ਮਨ ਕੀ ਕਾਈ[੧੨] ॥ ਕਹਿ ਨਾਨਕ [੧੩]ਅਬਿ ਨਾਹਿ ਅ ਤ ਗਤਿ ਬਿਨੁ ਹਰਿ ਕੀ ਸਰਨਾਈ ॥ ੨ ॥ ੧ ॥ ੩੧ ॥

ਟੋਡੀ ਬਾਣੀ ਭਗਤਾਂ ਕੀ

੧ ਓ ਸਤਿਗੁਰ ਪ੍ਰਸਾਦਿ ‡ ॥ [੧੪]ਕੋਈ ਬੋਲੈ ਨਿਰਵਾ ਕੋਈ ਬੋਲੈ ਦੂਰਿ ॥ ਜਲ ਕੀ ਮਾਛੁਲੀ ਚਰੈ ਖਜੂਰਿ ॥ ੧ ॥ [੧੫]ਕਾਂਇ ਰੇ ਬਕਬਾਦੁ ਲਾਇਓ ॥ ਜਿਨਿ ਹਰਿ ਪਾਇਓ ਤਿਨਹਿ ਛਪਾਇਓ ॥ ੧ ॥ ਰਹਾਉ ॥ ਪੰਡਿਤੁ ਹੋਇ ਕੈ ਬੇਦੁ ਬਖਾਨੈ[੧੬]॥ [੧੭]ਮੂਰਖੁ ਨਾਮਦੇਉ ਰਾਮਹਿ ਜਾਨੈ ॥ ੨ ॥ ੧ ॥ [੧੮]ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ ॥ ਪਤਿਤ ਪਵਿਤ ਭਏ ਰਾਮੁ ਕਹਤ ਹੀ ॥ ੧ ॥ ਰਹਾਉ ॥ [੧੯]ਰਾਮ ਸੰਗਿ ਨਾਮਦੇਵ ਜਨ ਕਉ ਪ੍ਰਤਗਿਆ ਆਈ ॥ ਏਕਾਦਸੀ ੍ਰਤੁ ਰਹੈ ਕਾਹੇ ਕਉ ਤੀਰਥ ਜਾਈਂ ॥ ੧ ॥ [੨੦]ਭਨਤਿ ਨਾਮਦੇਉ ਸੁਕ੍ਰਿਤ ਸੁਮਤਿ ਭਏ ॥ ਗੁਰਮਤਿ ਰਾਮੁ ਕਹਿ ਕੋ ਕੋ ਨ ਬੈਕੁੰਠਿ ਗਏ ॥ ੨ ॥ ੨ §॥ [੨੧]ਤੀਨਿ ਛੰਦੇ ਖੇਲ ਆਛੈ ॥ ੧ ॥ ਰਹਾਉ ॥ [੨੨] ਕੁੰਭਾਰ ਕੇ ਘਰ ਹਾਂਡੀ ਆਛੈ ਰਾਜਾ ਕੇ ਘਰ ਸਾਂਡੀ ਗੋ ॥ ਬਾਮਨ ਕੇ ਘਰ ਰਾਂਡੀ ਆਛੈ ਰਾਂਡੀ ਸਾਂਡੀ ਹਾਂਡੀ ਗੋ ॥ ੧ ॥ [੨੩]ਬਾਣੀਏ ਕੇ ਘਰ ਹੀਂਗੁ ਆਛੈ ਭੈਸਰ ਮਾਥੈ ਸੀਂਗੁ ਗੋ ॥ ਦੇਵਲ ਮਧੇ ਲੀਗੁ ਆਛੈ ਲੀਗੁ ਸੀਗੁ ਹੀਗੁ ਗੋ ॥ ੨ ॥ [੨੪]ਤੇਲੀ ਕੈ ਘਰ ਤੇਲੁ ਆਛੈ ਜੰਗਲ ਮਧੇ ਬੇਲ ਗੋ ॥ ਮਾਲੀ ਕੇ ਘਰ ਕੇਲ ਆਛੈ ਕੇਲ ਬੇਲ ਤੇਲ ਗੋ ॥ ੩ ॥ [੨੫]ਸੰਤਾਂ ਮਧੇ ਗੋਬਿੰਦੁ ਆਛੈ ਗੋਕਲ ਮਧੇ ਸਿਆਮ ਗੋ ॥ ਨਾਮੇ ਮਧੇ ਰਾਮੁ ਆਛੈ ਰਾਮ ਸਿਆਮ ਗੋਬਿੰਦ ਗੋ ॥ ੪ ॥ ੩ ॥

੧ ਧੁਖਣਾ, ਤਪਣਾ।

੨ ਦਿਲ ਦੇ ਧੁਰ ਅੰਦਰ ਰਖੇ।

੩ ਇਹੋ ਤਤ ਕਢਿਆ ਹੈ ਕਿ ਪੁੰਨ ਦਾਨ ਅਤੇ ਪਰਮੇਸ਼ਰ ਦੀ ਪੂਜਾ ਹਰੀ ਦਾ ਯਸ ਕਰਨਾ ਹੀ ਹੈ।

੪ ਅਪਹੁੰਚ ਤੇ ਬਿਅੰਤ ਮਾਲਕ ਦੇ।

੫ ਜਿਹੜੇ ਸੇਵਕ ਪਾਰਬ੍ਰਹਮ ਨੇ ਅਪਣਾਏ ਹਨ, ਉਨ੍ਹਾਂ ਦਾ ਚੰਗ ਮੰਦ ਮੁੜ ਕੇ ਨਹੀਂ ਵਿਚਾਰਦਾ।

੬ ਗਲੇ ਵਿਚ ਪਰੋ ਰਖਿਆ ਹੈ।

੭ ਨੀਚਤਾ, ਗਿਰਾਵਟ।

੮ ਸੋਨੇ ਤੇ ਇਸਤ੍ਰੀ ਦੇ ਸੁਆਦ ਵਿਚ ਫਸਿਆ ਰਿਹਾ ਤੇ ਪ੍ਰਭੂ ਦੀ ਸਿਫ਼ਤ ਨਾ ਕੀਤੀ।

੯ ਉਸ ਨਾਲ ਲਗਨ ਪੈਦਾ ਕਰ ਲਈ।

੧੦ ਦੀਨਾਂ ਦਾ ਬੰਧੂ, ਨਿਮਾਣਿਆਂ ਦਾ ਸਹਾਇਕ।

੧੧ ਰਾਤ ਦਿਨ।

੧੨ [ਪਾਣੀ ਉਤੇ ਜੋ ਬੂਰ ਆ ਜਾਂਦਾ ਹੈ] ਮੈਲ।

੧੩ ਹੁਣ ਹੋਰ ਕਿਸੇ ਤਰ੍ਹਾਂ ਗਤੀ ਨਹੀਂ ਹੋ ਸਕਦੀ।

੧੪ ਕੋਈ ਕਹਿੰਦਾ ਹੈ ਕਿ (ਹਰੀ) ਨੇੜੇ ਹੈ, ਕੋਈ ਕਹਿੰਦਾ ਹੈ ਉਹ ਦੂਰ ਹੈ। (ਪਰ ਇਹ ਤਾਂ ਇਉਂ ਕਹਿਣਾ ਹੈ ਜਿਵੇਂ ਕਹੀਏ ਕਿ) ਪਾਣੀ ਦੀ ਮੱਛੀ ਖਜੂਰ ਉਤੇ ਚੜ੍ਹਦੀ ਹੈ। (ਭਾਵ ਨਿਰੰਕਾਰ ਬਿਆਨ ਨਹੀਂ ਹੋ ਸਕਦਾ, ਲੋਕੀ ਬੈਠੇ ਬੈਠੇ ਐਵੇਂ ਗੱਪਾਂ ਮਾਰ ਛਡਦੇ ਹਨ।)

੧੫ ਭਾਈਓ! ਕਾਹਨੂੰ ਬਕਵਾਸ ਲਾ ਰਖਿਆ ਜੇ? ਜਿਸ ਨੂੰ ਹਰੀ ਲਭਾ ਹੈ, (ਉਹ ਕਾਹਨੂੰ ਢੰਡੋਰਾ ਦਿੰਦਾ ਫਿਰਦਾ ਹੈ) ਉਹ ਤਾਂ ਇਸ ਮਹਾਨ ਪ੍ਰਾਪਤੀ ਨੂੰ ਛੁਪਾਂਦਾ ਹੈ।

੧੬ ਬਿਆਨ ਕਰਦਾ ਹੈ, ਉਚਾਰਦਾ ਹੈ।

੧੭ ਮੈਂ ਮੂਰਖ ਨਾਮਦੇਵ ਤਾਂ ਰਾਮ ਨੂੰ ਹੀ ਜਾਣਦਾ ਹਾਂ। 'ਨਾਮਦੇਵ' ਲਈ ਦੇਖੋ ਪੰ. ੪੫੧, ਫੁਟ ਨੋਟ †।

੧੮ ਰਾਮ-ਨਾਮ ਲੈਣ ਨਾਲ ਕਿਸਦਾ ਕੋਈ ਦੋਸ਼ ਬਾਕੀ ਰਹਿ ਜਾਂਦਾ ਹੈ? 'ਰਾਮ' ਕਹਿਣ ਸਾਰ ਡਿਗੇ ਹੋਏ (ਪਾਪੀ) ਪਵਿੱਤਰ ਹੋ ਜਾਂਦੇ ਹਨ।

੧੯ ਦਾਸ ਨਾਮਦੇਵ ਨੂੰ ਰਾਮ ਦੀ ਸੰਗਤ ਤੋਂ ਇਹ ਨੇਮ ਦ੍ਰਿੜ੍ਹ ਹੋ ਗਿਆ ਹੈ ਕਿ ਏਕਾਦਸ਼ੀ ਦਾ ਵਰਤ ਹੁਣ ਰਹਿ ਗਿਆ ਹੈ ਅਤੇ ਤੀਰਥਾਂ ਤੇ ਕਾਹਨੂੰ ਜਾਵਾਂ?

੨੦ ਨਾਮਦੇਵ ਕਹਿੰਦਾ ਹੈ ਕਿ ਪੁੰਨ ਕਰਮਾਂ ਕਰਕੇ ਸਾਨੂੰ ਸਮਝ ਆ ਗਈ ਹੈ ਕਿ ਗੁਰੂ ਦੀ ਸਿਖਿਆ ਅਨੁਸਾਰ ਰਾਮ ਜਪ ਕੇ ਕੌਣ ਕੌਣ ਸੁਰਗੀ ਨਹੀਂ ਗਿਆ?

੨੧ ਛੰਦੇ=ਛੰਦ ਵਿਚ। ਹਰ ਇਕ ਛੰਦ ਵਿਚ ਤਿੰਨਾਂ ਚੀਜ਼ਾਂ ਦੀ ਖੇਡ ਹੈ।

੨੨ ਕੁੰਭਾਰ ਦੇ ਘਰ ਹਾਂਡੀ ਹੈ, ਰਾਜੇ ਦੇ ਘਰ ਸਾਂਢਣੀ ਹੋਗੀ; ਬ੍ਰਾਹਮਣ ਦੇ ਘਰ ਰੰਡੀ ਹੁੰਦੀ ਹੈ (ਪੁਰਾਤਨ ਨੇਮਾਂ ਦਾ ਬਧਾ ਹੋਣ ਕਰਕੇ ਧੀ ਭੈਣ ਵਿਧਵਾ ਹੀ ਬੈਠੀ ਰਹਿੰਦੀ ਹੈ)। ਕਹੋ: ਰਾਂਡੀ, ਹਾਂਡੀ, ਸਾਂਡੀ।

੨੩ ਦੁਕਾਨਦਾਰ ਦੇ ਘਰ ਹਿੰਗ ਹੈ; ਭੈਂਸੇ ਦੇ ਮੱਥੇ ਤੇ ਸਿੰਗ ਹਨ; ਸ਼ਿਵਾਲੇ ਵਿਚ ਸ਼ਿਵ-ਲਿੰਗ ਹੈ। ਕਹੋ: ਲਿੰਗ, ਸਿੰਗ, ਹਿੰਗ।

੨੪ ਤੇਲੀ ਦੇ ਘਰ ਤੇਲ ਹੈ; ਜੰਗਲ ਵਿਚ ਬੇਲ (ਸਬਜ਼ੀ) ਹੈ; ਮਾਲੀ ਦੇ ਘਰ ਕੇਲਾ ਹੈ। ਕਹੋ: ਕੇਲਾ, ਬੇਲ, ਤੇਲ।

੨੫ ਸੰਤਾਂ ਦੇ ਦਿਲ ਵਿਚ ਗੋਬਿੰਦ ਹੈ; ਗੋਕਲ ਨਗਰ ਵਿਚ ਕ੍ਰਿਸ਼ਨ ਹੈ; ਇਸੇ ਤਰ੍ਹਾਂ ਨਾਮੇ ਦੇ ਦਿਲ ਵਿਚ ਰਾਮ ਹੈ। ਕਹੋ: ਰਾਮ, ਸਿਆਮ ਗੋਬਿੰਦ।

---

* ਹਰੀ ਸਿਮਰਣ ਨਾਲ ਸਾਰੇ ਕੰਮ ਸਫਲ ਹੁੰਦੇ ਹਨ।

† ਹਰੀ ਤੋਂ ਵਿਛੜ ਕੇ ਜੋ ਗਿਰਾਵਟ ਆ ਜਾਂਦੀ ਹੈ ਉਸਦਾ ਨਕਸ਼ਾ ਖਿਚਦੇ ਹਨ।

‡ ਰਾਮ ਦਾ ਟਿਕਾਣਾ ਨਹੀਂ ਦਸ ਸਕਦੇ, ਪਰ ਉਸ ਦੇ ਨਾਮ ਦਾ ਗੁਣ ਦਸ ਸਕਦੇ ਹਾਂ ਕਿ ਜੋ ਭੀ ਇਸ ਨੂੰ ਉਚਰਦਾ ਹੈ, ਉਸਦੇ ਪਾਪ ਧੋਤੇ ਜਾਂਦੇ ਹਨ।

§ ਇਸ ਸ਼ਬਦ ਦਾ ਭਾਵ ਇਹ ਹੈ ਕਿ ਜਿਵੇਂ ਕੁੰਭਾਰ ਦੇ ਨਾਲ ਭਾਂਡਿਆਂ ਦਾ ਸੰਬੰਧ ਹੈ, ਤੇਲੀ ਨਾਲ ਤੇਲ ਦਾ, ਬਾਣੀਏ ਨਾਲ ਹਿੰਗ ਦਾ, ਇਸੇ ਤਰ੍ਹਾਂ ਭਗਤਾਂ ਦਾ ਸੰਬੰਧ ਰਾਮ ਨਾਲ ਹੈ। ਭਗਤ ਰਾਮ ਤੋਂ ਸਖਣਾ ਨਹੀਂ ਹੋ ਸਕਦਾ।

ਰਾਗੁ ਬੈਰਾੜੀ ਮਹਲਾ ੪ ਘਰੁ ੧ ਦੁਪਦੇ

## ੧ ਓ ਸਤਿਗੁਰ ਪ੍ਰਸਾਦਿ ॥

* [1]ਸੁਨਿ ਮਨ ਅਕਥ ਕਥਾ ਹਰਿਨਾਮ ॥ ਰਿਧਿ ਬੁਧਿ ਸਿਧਿ ਸੁਖ ਪਾਵਹਿ ਭਜੁ ਗੁਰਮਤਿ ਹਰਿ ਰਾਮ ਰਾਮ ॥ ੧ ॥ ਰਹਾਉ॥ [2]ਨਾਨਾ ਖਿਆਨ ਪੁਰਾਨ ਜਸੁ ਊਤਮ ਖਟ ਦਰਸਨ ਗਾਵਹਿ ਰਾਮ ॥ [3]ਸ਼ੰਕਰ ਕ੍ਰੋੜਿ ਤੇਤੀਸ ਧਿਆਇਓ ਨਹੀ ਜਾਨਿਓ ਹਰਿ ਮਰਮਾਮ ॥ ੧ ॥ [4]ਸੁਰਿ ਨਰ ਗਣ ਗੰਧ੍ਰਬ ਜਸੁ ਗਾਵਹਿ ਸਭ ਗਾਵਤ [5]ਜੇਤ ਉਪਾਮ ॥ ਨਾਨਕ ਕ੍ਰਿਪਾ ਕਰੀ ਹਰਿ ਜਿਨ ਕਉ [6]ਤੇ ਸੰਤ ਭਲੇ ਹਰਿ ਰਾਮ ॥ ੨ ॥ ੧ ॥ ਬੈਰਾੜੀ ਮਹਲਾ ੪ † ॥ [7]ਮਨ ਮਿਲਿ ਸੰਤ ਜਨਾ ਜਸੁ ਗਾਇਓ ॥ ਹਰਿ ਹਰਿ ਰਤਨੁ ਰਤਨੁ ਹਰਿ ਨੀਕੋ ਗੁਰਿ ਸਤਿਗੁਰਿ ਦਾਨੁ ਦਿਵਾਇਓ ॥ ੧ ॥ ਰਹਾਉ॥ ਤਿਸੁ ਜਨ ਕਉ ਮਨੁ ਤਨੁ ਸਭੁ ਦੇਵਉ ਜਿਨਿ ਹਰਿ ਹਰਿ ਨਾਮੁ ਸੁਨਾਇਓ॥ ਧਨੁ ਮਾਇਆ ਸੰਪੈ[8] ਤਿਸੁ ਦੇਵਉ ਜਿਨਿ ਹਰਿ ਮੀਤੁ ਮਿਲਾਇਓ ॥ ੧ ॥ ਖਿਨੁ[9] ਕਿੰਚਿਤ[10] ਕ੍ਰਿਪਾ ਕਰੀ ਜਗਦੀਸਰਿ[11] ਤਬ ਹਰਿ ਹਰਿ ਹਰਿ ਜਸੁ ਧਿਆਇਓ ॥ ਜਨ ਨਾਨਕ ਕਉ ਹਰਿ ਭੇਟੇ[12] ਸੁਆਮੀ ਦੁਖੁ ਹਉਮੈ ਰੋਗੁ ਗਵਾਇਓ ॥ ੨ ॥ ੨ ॥ ਬੈਰਾੜੀ ਮਹਲਾ ੪ ॥ ‡ ॥ ਹਰਿ ਜਨੁ

੧ ਹੇ ਮਨ ! ਹਰੀ-ਨਾਮ ਦੀ ਅਕਹਿ ਗਲ ਸੁਣ। ਤੂੰ ਗੁਰ-ਆਸ਼ੇ ਅਨੁਸਾਰ ਹਰੀ-ਨਾਮ ਜਪੇਂ, ਤਾਂ ਧਨ, ਅਕਲ, ਕਰਾਮਾਤੀ ਤਾਕਤਾਂ ਅਤੇ ਸੁਖ ਮਿਲਣਗੇ। 'ਸਿਧਿ' ਲਈ ਦੇਖੋ ਪੰ. ੩੯੦, ਫੁਟ ਨੋਟ * ।

੨ (ਮਹਾਭਾਰਤ ਆਦਿ) ਕਥਾ ਦੇ ਅਨੇਕ ਗ੍ਰੰਥ, ਪੁਰਾਣ ਅਤੇ ਛੇ ਸ਼ਾਸਤਰ ਰਾਮ ਦਾ ਹੀ ਉਤਮ ਜਸ ਗਾਂਦੇ ਹਨ। 'ਖਿਆਨ' ਲਈ ਦੇਖੋ ਪੰ. ੬੫੮, ਨੋਟ ੧੯। 'ਖਟ ਦਰਸ਼ਨ' ਲਈ ਦੇਖੋ ਪੰ. ੩੫੨, ਨੋਟ ੨।

੩ ਸ਼ਿਵ ਜੀ ਆਦਿ ੩੩ ਕ੍ਰੋੜ ਦੇਵਤਿਆਂ ਨੇ ਹਰੀ ਦਾ ਧਿਆਨ ਕੀਤਾ, ਪਰ ਨਾ ਜਾਣਿਆ ਹਰੀ ਦਾ ਭੇਦ। ਮਰਮਾਮ=ਮਰਮੁ=ਭੇਦ। ਦੇਖੋ ਪੰ. ੬੯੧, ਨੋਟ ੩੨।

੪ ਸੁਰਿ-ਨਰ=ਸੁਰੀ ਸੰਪਦਾ ਦੇ ਨਰ, ਦੈਵੀ ਗੁਣਾਂ ਵਾਲੇ ਮਨੁਖ। ਗਣ=ਦੇਵਤਿਆਂ ਦੇ ਦਾਸ। ਗੰਧ੍ਰਬ=ਗੰਧਰਬ=ਦੇਵ ਲੋਕ ਦ ਗਵੱਈਏ।

੫ ਜਿਤਨੇ ਪੈਦਾ ਕੀਤੇ ਹਨ, ਭਾਵ ਸਾਰੀ ਸ੍ਰਿਸ਼ਟੀ।

੬ ਓਹੋ ਹਰੀ-ਰਾਮ ਦੇ ਉਤਮ ਸੰਤ ਹਨ।

੭ ਹੇ ਮਨ ! ਜਿਨ੍ਹਾਂ ਨੇ ਸੰਤਾਂ ਨਾਲ ਮਿਲ ਕੇ (ਹਰੀ ਦੀ) ਸਿਫ਼ਤ ਕੀਤੀ ਹੈ, ਉਨ੍ਹਾਂ ਨੂੰ ਗੁਰ-ਸਤਿਗੁਰ ਨੇ ਹਰੀ-ਨਾਮ ਦਾ ਚੰਗਾ ਰਤਨ ਦਾਨ ਵਜੋਂ ਦਿਵਾਇਆ ਹੈ। ਨੀਕੇ [ਸੰ. ਨਿਕ੍ਰ=ਸਾਫ਼] ਚੰਗਾ, ਸੋਹਣਾ।

੮ ਸੰਪਦਾ, ਵਿਭੂਤੀ, ਮਾਲ ਧਨ।

੯ ਪਲ ਭਰ।

੧੦ ਥੋੜ੍ਹੀ ਜਹੀ, ਜ਼ਰਾ ਭਰ।

੧੧ ਜਗਤ ਦੇ ਮਾਲਕ, ਹਰੀ ਨੇ।

੧੨ ਮਿਲੇ।

---

* ਹਰੀ-ਨਾਮ ਦੇ ਅਕੱਥ ਗੁਣ ਹਨ, ਜਿਸ ਲਈ ਸਭ ਦੇਵੀ ਦੇਵਤੇ ਤੇ ਧਾਰਮਕ ਪੁਸਤਕਾਂ ਇਸ ਦੇ ਗੁਣ ਗਾਉਂਦੇ ਆਏ ਹਨ। ਇਹ ਗੁਣ ਗਾਉਣ ਦੀ ਕਿਰਪਾ ਗੁਰੂ (ਸੰਤ-ਜਨ) ਉਤੇ ਹੋਈ ਹੈ।

† ਇਸ ਗੁਰੂ-ਸੰਤ ਨੂੰ ਮਿਲ ਕੇ ਅਸੀਂ ਭੀ ਨਾਮ ਦਾਨ ਪ੍ਰਾਪਤ ਕਰ ਸਕਦੇ ਹਾਂ—ਜੇ ਹਰੀ ਦੀ ਕਿਰਪਾ ਹੋਵੇ ਤਾਂ।

‡ ਹਰੀ ਦਾ ਸੇਵਕ ਸਦਾ ਹਰੀ ਦੇ ਗੁਣ ਗਾਉਂਦਾ ਹੈ। ਭਾਵੇਂ ਲੋਕ ਉਸ ਦੇ ਵਿਰੁਧ ਭੀ ਹੋ ਜਾਣ, ਉਹ ਆਪਣਾ ਗੁਣ ਗਾਉਣ ਵਾਲਾ ਸੁਭਾ ਨਹੀਂ ਛਡਦਾ। ਇਹ ਦ੍ਰਿੜ੍ਹਤਾ ਹਰੀ ਦੀ ਆਪਣੀ ਕਿਰਪਾ ਤੋਂ ਮਿਲਦੀ ਹੈ। ਉਹ ਆਪ ਹੀ ਤੁਠੇ ਤਾਂ ਗੁਰੂ ਮਿਲਾ ਕੇ ਇਹ ਗੁਣ ਬਖਸ਼ਦਾ ਹੈ।

[1]ਰਾਮਨਾਮ ਗੁਨ ਗਾਵੈ ॥ ਜੇ ਕੋਈ ਨਿੰਦ ਕਰੇ ਹਰਿ ਜਨ ਕੀ [2]ਅਪੁਨਾ ਗੁਨੁ ਨ ਗਵਾਵੈ ॥ ੧ ॥ ਰਹਾਉ ॥ ਜੋ ਕਿਛੁ ਕਰੇ ਸੁ ਆਪੇ ਸੁਆਮੀ ਹਰਿ ਆਪੇ ਕਾਰ ਕਮਾਵੈ ॥ ਹਰਿ ਆਪੇ ਹੀ ਮਤਿ ਦੇਵੈ ਸੁਆਮੀ [3]ਹਰਿ ਆਪੇ ਬੋਲਿ ਬੁਲਾਵੈ ॥ ੧ ॥ [4]ਹਰਿ ਆਪੇ ਪੰਚ ਤਤੁ ਬਿਸਥਾਰਾ ਵਿਚਿ ਧਾਤੂ ਪੰਚ ਆਪਿ ਪਾਵੈ ॥ ਜਨ ਨਾਨਕ ਸਤਿਗੁਰੁ ਮੇਲੇ ਆਪੇ ਹਰਿ ਆਪੇ ਝਗਰੁ ਚੁਕਾਵੈ॥ ੨ ॥ ੩ ॥ਬੈਰਾੜੀ ਮਹਲਾ ੪*॥ ਜਪਿ ਮਨ ਰਾਮਨਾਮੁ ਨਿਸਤਾਰਾ[5] ॥ [6]ਕੋਟ ਕੋਟੰਤਰ ਕੇ ਪਾਪ ਸਭਿ ਖੋਵੈ ਹਰਿ ਭਵਜਲੁ ਪਾਰਿ ਉਤਾਰਾ ॥ ੧ ॥ ਰਹਾਉ ॥[7]ਕਾਇਆ ਨਗਰਿ ਬਸਤ ਹਰਿ ਸੁਆਮੀ ਹਰਿ ਨਿਰਭਉ ਨਿਰਵੈਰੁ ਨਿਰੰਕਾਰਾ ॥ ਹਰਿ ਨਿਕਟਿ ਬਸਤ ਕਛੁ ਨਦਰਿ ਨ ਆਵੈ ਹਰਿ ਲਾਧਾ ਗੁਰ ਵੀਚਾਰਾ ॥ ੧ ॥ ਹਰਿ ਆਪੇ ਸਾਹੁ ਸਰਾਫੁ ਰਤਨੁ ਹੀਰਾ ਹਰਿ ਆਪਿ ਕੀਆ ਪਾਸਾਰਾ॥ ਨਾਨਕ ਜਿਸੁ ਕ੍ਰਿਪਾ ਕਰੇ ਸੁ ਹਰਿਨਾਮੁ ਵਿਹਾਝੇ[8] ਸੋ ਸਾਹੁ ਸਚਾ ਵਣਜਾਰਾ ॥ ੨ ॥ ੪ ॥ ਬੈਰਾੜੀ ਮਹਲਾ ੪† ॥ ਜਪਿ ਮਨ ਹਰਿ ਨਿਰੰਜਨੁ[9] ਨਿਰੰਕਾਰਾ ॥ ਸਦਾ ਸਦਾ ਹਰਿ ਧਿਆਈਐ ਸੁਖਦਾਤਾ ਜਾ ਕਾ ਅੰਤੁ ਨ ਪਾਰਾਵਾਰਾ[10] ॥ ੧ ॥ ਰਹਾਉ॥ [11]ਅਗਨਿ ਕੁੰਟ ਮਹਿ ਉਰਧ ਲਿਵ ਲਾਗਾ ਹਰਿ ਰਾਖੈ ਉਦਰ ਮੰਝਾਰਾ॥ਸੋ ਐਸਾ ਹਰਿ ਸੇਵਹੁ ਮੇਰੇ ਮਨ ਹਰਿ ਅੰਤਿ ਛਡਾਵਣਹਾਰਾ॥ ੧॥ ਜਾ ਕੈ ਹਿਰਦੈ ਬਸਿਆ ਮੇਰਾ ਹਰਿ ਹਰਿ ਤਿਸੁ ਜਨ ਕਉ ਕਰਹੁ ਨਮਸਕਾਰਾ॥ ਹਰਿ ਕਿਰਪਾ ਤੇ [12]ਪਾਈਐ ਹਰਿ ਜਪੁ ਨਾਨਕ ਨਾਮੁ ਅਧਾਰਾ[13] ॥ ੨ ॥ ੫॥ ਬੈਰਾੜੀ ਮਹਲਾ ੪‡ ॥ ਜਪਿ ਮਨ ਹਰਿ ਹਰਿ ਨਾਮੁ ਨਿਤ ਧਿਆਇ ॥ ਜੋ ਇਛਹਿ[14] ਸੋਈ ਫਲੁ ਪਾਵਹਿ ਫਿਰਿ ਦੂਖੁ ਨ ਲਾਗੈ ਆਇ ॥ ੧ ॥ ਰਹਾਉ ॥ ਸੋ ਜਪੁ ਸੋ ਤਪੁ ਸਾ ਬਤ ਪੂਜਾ ਜਿਤੁ ਹਰਿ ਸਿਉ ਪ੍ਰੀਤਿ ਲਗਾਇ ॥ ਬਿਨੁ ਹਰਿ ਪ੍ਰੀਤਿ ਹੋਰ ਪੀਤਿ ਸਭ ਝੂਠੀ ਇਕ ਖਿਨ ਮਹਿ ਬਿਸਰਿ ਸਭ ਜਾਇ ॥ ੧ ॥ ਤੂ ਬੇਅੰਤੁ [15]ਸਰਬ ਕਲ ਪੂਰਾ ਕਿਛੁ ਕੀਮਤਿ ਕਹੀ ਨ ਜਾਇ ॥ ਨਾਨਕ ਸਰਣਿ ਤੁਮ੍ਹਾਰੀ [16]ਹਰਿ ਜੀਉ ਭਾਵੈ ਤਿਵੈ ਛਡਾਇ ॥ ੨ ॥ ੬ ॥

ਰਾਗੁ ਬੈਰਾੜੀ ਮਹਲਾ ੫ ਘਰੁ ੧

ੴ ਸਤਿਗੁਰ ਪ੍ਰਸਾਦਿ ॥ § ॥ [17]ਸੰਤ ਜਨਾ ਮਿਲਿ ਹਰਿ ਜਸੁ ਗਾਇਓ ॥ [18]ਕੋਟਿ ਜਨਮ ਕੇ ਦੂਖ ਗਵਾਇਓ ॥ ੧ ॥ ਰਹਾਉ ॥ ਜੋ ਚਾਹਤ ਸੋਈ ਮਨਿ ਪਾਇਓ ॥ ਕਰਿ ਕਿਰਪਾ ਹਰਿਨਾਮੁ ਦਿਵਾਇਓ ॥੧॥ [19]ਸਰਬ ਸੂਖ ਹਰਿਨਾਮਿ ਵਡਾਈ ॥ ਗੁਰਪ੍ਰਸਾਦਿ ਨਾਨਕ ਮਤਿ ਪਾਈ ॥ ੨ ॥ ੧ ॥ ੭ ॥

੧ ਰਾਮ-ਨਾਮ ਦੇ ਗੁਣ ਗਾਉਂਦਾ ਹੈ।

੨ (ਤਾਂ ਭੀ ਉਹ ਹਰੀ-ਜਨ) ਆਪਣਾ ਜਸ ਗਾਉਣ ਵਾਲਾ ਸੁਭਾ ਨਹੀਂ ਛਡਦਾ।

੩ ਹਰੀ ਆਪ ਹੀ ਬੋਲ ਕੇ ਬੁਲਾਂਦਾ ਹੈ ; ਭਾਵ ਅਸੀਂ ਜੋ ਗੁਣ ਬੋਲਦੇ ਹਾਂ, ਅਸਲ ਵਿਚ ਉਹ ਆਪ ਸਾਡੇ ਅੰਦਰੋਂ ਹੋ ਕੇ ਬੋਲਦਾ ਤੇ ਬੁਲਾਂਦਾ ਹੈ।

੪ ਹਰੀ ਆਪ ਹੀ ਪੰਜਾਂ ਤਤਾਂ (ਦੇ ਬਣੇ ਸੰਸਾਰ) ਨੂੰ ਖਿਲਾਰਦਾ ਹੈ ; ਅਤੇ ਆਪ ਹੀ ਉਸ ਵਿਚ ਪੰਜ ਵਿਸ਼ੇ (ਸ਼ਬਦ, ਸਪਰਸ਼, ਰੂਪ, ਰਸ, ਗੰਧ) ਪਾ ਦਿੰਦਾ ਹੈ। ਫਿਰ ਆਪੇ ਹੀ ਗੁਰੂ ਮਿਲਾ ਕੇ ਇਨ੍ਹਾਂ ਵਿਸ਼ਿਆਂ ਦੀ ਖਿਚੋਤਾਣ ਮੁਕਾ ਦਿੰਦਾ ਹੈ।

੫ ਜਿਸ ਤੋਂ ਪਾਰ ਉਤਾਰਾ ਹੁੰਦਾ ਹੈ।

੬ ਹਰੀ ਕ੍ਰੋੜਾਂ ਹੀ ਕ੍ਰੋੜਾਂ (ਜਨਮਾਂ) ਦੇ ਪਾਪ ਸਾਰੇ ਦੂਰ ਕਰ ਦਿੰਦਾ ਹੈ, ਤੇ ਸੰਸਾਰ ਸਾਗਰ ਤੋਂ ਪਾਰ ਕਰ ਦਿੰਦਾ ਹੈ।

੭ ਹਰੀ ਮਾਲਕ ਸਾਡੇ ਸਰੀਰ ਦੇ ਸ਼ਹਿਰ ਵਿਚ ਵਸਦਾ ਹੈ, ਪਰ (ਸਾਡੇ ਵੈਰ ਵਿਰੋਧ ਵਿਚ ਸ਼ਾਮਲ ਨਹੀਂ ਹੁੰਦਾ) ਉਹ ਡਰ, ਵੈਰ ਅਤੇ ਅਕਾਰ ਤੋਂ ਰਹਿਤ ਹੈ। ਹਰੀ ਨੇੜੇ ਵਸਦਾ ਹੋਇਆ ਭੀ ਓਕਾ ਨਜ਼ਰ ਨਹੀਂ ਆਉਂਦਾ ; ਪਰ ਗੁਰੂ ਦੀ ਵੀਚਾਰ ਤੋਂ ਲਭ ਪੈਂਦਾ ਹੈ।

੮ ਖਰੀਦਦਾ ਹੈ, ਪ੍ਰਾਪਤ ਕਰਦਾ ਹੈ।

੯ ਮਾਇਆ ਤੋਂ ਰਹਿਤ, ਨਿਰਲੇਪ।

੧੦ ਪਾਰ ਤੇ ਉਰਾਰ, ਹਦ ਬੰਨਾ।

੧੧ ਜਦ ਮਨੁਖ ਅੱਗ ਦੇ ਕੁੰਡ ਵਿਚ (ਭਾਵ ਮਾਤਾ ਦੇ ਪੇਟ ਵਿਚ) ਉਲਟਾ ਹੋ ਕੇ ਰਬ ਦਾ ਧਿਆਨ ਕਰ ਰਿਹਾ ਹੁੰਦਾ ਹੈ,ਤਾਂ ਭੀ ਹਰੀ ਉਸ ਦੀ ਉਥੇ ਭੀ ਰਖਿਆ ਕਰਦਾ ਹੈ। ਉਰਧ=ਉਲਟਾ। (ਇਹ ਇਕ ਪ੍ਰਚਲਤ ਖਿਆਲ ਸੀ ਕਿ ਬੱਚਾ ਮਾਂ ਦੇ ਪੇਟ ਵਿਚ ਪੁਠਾ ਹੋ ਕੇ ਰਬ ਦਾ ਧਿਆਨ ਧਰਦਾ ਹੈ ਤੇ ਅਰਦਾਸਾਂ ਕਰਦਾ ਹੈ ਕਿ ਇਸ ਬਿਪਤਾ ਤੋਂ ਬਚਾਵੇ।) ਉਦਰ=ਪੇਟ। ਮੰਝਾਰਾ=ਮੰਝ= ਵਿਚ।

੧੨ ਹਰੀ ਦਾ ਜਾਪ ਮਿਲਦਾ ਹੈ।

੧੩ ਆਸਰਾ।

੧੪ ਚਾਹੇਂ।

੧੫ ਸਾਰੀਆਂ ਕਲਾਂ ਕਰਕੇ ਪੂਰਾ, ਸਾਰੀਆਂ ਸ਼ਕਤੀਆਂ ਵਿਚ ਪੂਰਾ।

੧੬ ਹੇ ਹਰੀ ਜੀਉ ! ਜਿਵੇਂ ਤੁਹਾਨੂੰ ਚੰਗਾ ਲਗੇ ਉਵੇਂ ਹੀ ਛੁਡਾ ਲਓ। ('ਜੀਉ' ਦੋਹਾਂ ਪਾਸੇ ਲਗਦਾ ਹੈ : 'ਹਰਿ-ਜੀਉ' ਅਤੇ 'ਜਿਉ ਭਾਵੈ' ਕਰ ਅਰਥ ਕਰਨੇ ਹਨ।)

੧੭ ਸੰਤ-ਜਨਾਂ ਨਾਲ ਰਲ ਕੇ ਅਸਾਂ ਹਰੀ ਦੀ ਸਿਫ਼ਤ ਕੀਤੀ।

੧੮ ਕ੍ਰੋੜਾਂ ਜਨਮਾਂ ਦੇ।

੧੯ ਸਾਰੇ ਸੁਖ ਹਰਿ-ਨਾਮ ਦੁਆਰਾ ਵਡਿਆਈ ਕਰਨ ਨਾਲ ਮਿਲਦੇ ਹਨ। ਇਹ ਸਿਖਿਆ ਸਾਨੂੰ ਗੁਰੂ ਦੀ ਕਿਰਪਾ ਨਾਲ ਮਿਲੀ।

---

* ਪਾਪ ਦੂਰ ਕਰਨ ਵਾਲਾ ਹਰੀ ਸਾਡੇ ਅੰਦਰ ਹੀ ਵਸਦਾ ਹੈ, ਪਰ ਦਿਸਦਾ ਨਹੀਂ। ਜਿਸ ਉਤੇ ਕਿਰਪਾ ਕਰੇ ਉਸ ਨੂੰ ਗੁਰੂ ਰਾਹੀਂ ਮਿਲ ਪੈਂਦਾ ਹੈ।

† ਮਾਤਾ ਦੇ ਪੇਟ ਵਿਚ ਵੀ ਰਖਿਆ ਕਰਨ ਵਾਲੇ ਅਤੇ ਅੰਤ ਛੁਡਾਉਣ ਵਾਲੇ ਹਰੀ ਨੂੰ ਧਿਆਉਣਾ ਚਾਹੀਦਾ ਹੈ। ਉਹ ਕਿਵੇਂ ? ਗੁਰੂ ਦੇ ਰਾਹੀਂ।

‡ ਸਰਬ-ਫਲ ਦਾਤਾ ਹਰੀ ਸਿਮਰਨਾ ਚਾਹੀਦਾ ਹੈ। ਇਹ ਸਿਮਰਨ ਜਪ ਤਪ ਪੂਜਾ ਆਦਿ ਬਣਾਉਟੀ ਕਰਮਾਂ ਨਾਲ ਨਹੀਂ ਹੁੰਦਾ ; ਕੇਵਲ ਹਰੀ ਦੇ ਪ੍ਰੇਮ ਨਾਲ ਹੁੰਦਾ ਹੈ।

§ ਸਭ ਸੁਖ ਹਰੀ-ਨਾਮ ਦੁਆਰਾ ਵਡਿਆਈ ਕਰਨ ਵਿਚ ਹਨ। ਇਸ ਗਲ ਦੀ ਸਮਝ ਗੁਰ ਤੋਂ ਮਿਲਦੀ ਹੈ।

ਰਾਗੁ ਤਿਲੰਗ ਮਹਲਾ ੧ ਘਰੁ ੧

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

*[1]ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ॥ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ ॥ ੧ ॥ [2]ਦੁਨੀਆ ਮੁਕਾਮੇ ਫਾਨੀ ਤਹਕੀਕ ਦਿਲ ਦਾਨੀ ॥ ਮਮ ਸਰ ਮੂਇ ਅਜਰਾਈਲ ਗਿਰਫਤਹ ਦਿਲ ਹੇਚਿ ਨ ਦਾਨੀ ॥ ੧ ॥ ਰਹਾਉ ॥ [3]ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤੰਗੀਰ॥ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸਵਦ ਤਕਬੀਰ ॥ ੨ ॥ [4]ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ ॥ ਗਾਹੇ ਨ ਨੇਕੀ ਕਾਰ ਕਰਦਮ ਮਮ ਈਂ ਚਿਨੀ ਅਹਵਾਲ ॥ ੩॥ [5]ਬਦਬਖਤ ਹਮਚੁ ਬਖੀਲ ਗਾਫਿਲ ਬੇਨਜਰ ਬੇਬਾਕ॥ ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾਖਾਕ ॥ ੪ ॥ ੧ ॥

ਤਿਲੰਗ ਮਹਲਾ ੧ ਘਰੁ ੨

ੴ ਸਤਿਗੁਰ ਪ੍ਰਸਾਦਿ॥ [6]ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ॥ ਮੈ ਦੇਵਾਨਾ ਭਇਆ ਅਤੀਤੁ॥ ਕਰ ਕਾਸਾ ਦਰਸਨ ਕੀ ਭੂਖ ॥ ਮੈ ਦਰਿ ਮਾਗਉ ਨੀਤਾ ਨੀਤ॥ ੧ ॥ [7]ਤਉ ਦਰਸਨ ਕੀ ਕਰਉ ਸਮਾਇ॥ ਮੈ ਦਰਿ ਮਾਗਤੁ ਭੀਖਿਆ ਪਾਇ॥ ੧ ॥ ਰਹਾਉ ॥ ਕੇਸਰਿ ਕੁਸਮ ਮਿਰਗਮੈ[8] ਹਰਣਾ ਸਰਬ ਸਰੀਰੀ ਚੜ੍ਹਣਾ॥ ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ॥ ੨ ॥ [9]ਘਿਅ ਪਟ ਭਾਂਡਾ ਕਹੈ ਨ ਕੋਇ॥ ਐਸਾ ਭਗਤੁ ਵਰਨ ਮਹਿ ਹੋਇ॥ ਤੇਰੈ ਨਾਮਿ ਨਿਵੇ ਰਹੇ ਲਿਵ ਲਾਇ॥ ਨਾਨਕ ਤਿਨ ਦਰਿ ਭੀਖਿਆ ਪਾਇ ॥ ੩ ॥ ੧ ॥ ੨ ॥

ਤਿਲੰਗ ਮਹਲਾ ੧ ਘਰੁ ੩

ੴ ਸਤਿਗੁਰ ਪ੍ਰਸਾਦਿ॥ [10]ਇਹੁ ਤਨੁ ਮਾਇਆ ਪਾਹਿਆ ਪਿਆਰੇ ਲੀਤੜਾ ਲਬਿ ਰੰਗਾਏ॥ ਮੇਰੈ ਕੰਤ ਨ ਭਾਵੈ ਚੋਲੜਾ ਪਿਆਰੇ ਕਿਉ ਧਨ ਸੇਜੈ ਜਾਏ ॥ ੧ ॥ ਹੰਉ ਕੁਰਬਾਨੈ ਜਾਉ ਮਿਹਰਵਾਨਾ ਹੰਉ ਕੁਰਬਾਨੈ ਜਾਉ ॥ ਹੰਉ ਕੁਰਬਾਨੈ ਜਾਉ ਤਿਨਾ ਕੈ ਲੈਨਿ ਜੋ ਤੇਰਾ ਨਾਉ॥ ਲੈਨਿ ਜੋ ਤੇਰਾ ਨਾਉ ਤਿਨਾ ਕੈ [11]ਹੰਉ ਸਦ ਕੁਰਬਾਨੈ ਜਾਉ ॥ ੧ ॥

੧ ਹੇ ਕਰਤਾਰ ! ਮੈਂ ਤੇਰੇ ਪਾਸ ਇਕ ਬੇਨਤੀ ਕਰਦਾ ਹਾਂ, ਕਿਰਪਾ ਕਰ ਕੇ ਸੁਣ । ਤੂੰ ਸਚਾ ਹੈਂ, ਵਡਾ ਹੈਂ, ਦਇਆਲੂ ਹੈਂ, ਨੁਕਸ ਤੋਂ ਰਹਿਤ ਅਤੇ ਪਾਲਣਹਾਰ ਹੈਂ ।

੨ ਦੁਨੀਆਂ ਨਾਸਵਾਨ ਥਾਂ ਹੈ, ਇਹ ਗਲ ਦਿਲ ਵਿਚ ਸਚ ਕਰਕੇ ਜਾਣੋ, ਮੇਰੇ ਸਿਰ ਦੇ ਵਾਲ ਮੌਤ ਦੇ ਫ਼ਰਿਸ਼ਤੇ, ਅਜ਼ਰਾਈਲ, ਨੇ ਫੜੇ ਹੋਏ ਹਨ, ਹੇ ਮਨ ਤੂੰ ਕੁਝ ਨਹੀਂ ਸਮਝਦਾ ।

੩ ਇਸਤ੍ਰੀ, ਪੁਤ੍ਰ, ਪਿਤਾ, ਭਾਈ, ਕੋਈ ਭੀ ਸਹਾਈ ਨਹੀਂ ਹੈ । ਜਦ ਆਖ਼ਰ ਮੈਂ ਡਿਗ ਪਿਆ ਤਾਂ ਉਸ ਵੇਲੇ ਕੋਈ ਰਖ (ਬਚਾ) ਨਹੀਂ ਸਕਦਾ ਜਦੋਂ ਮੌਤ ਦਾ ਵੇਲਾ ਆ ਜਾਂਦਾ ਹੈ । ਤਕਬੀਰ= ਜਨਾਜ਼ਾ, ਉਹ ਨਮਾਜ਼ ਜੋ ਮੁਰਦੇ ਨੂੰ ਦਬਾਣ ਵੇਲੇ ਪੜ੍ਹਦੇ ਹਨ ।

੪ ਦਿਨ ਰਾਤ ਮੈਂ ਲਾਲਚ ਵਿਚ ਫਿਰਦਾ ਰਿਹਾ ਅਤੇ ਬੁਰਿਆਈ ਸੋਚਦਾ ਰਿਹਾ, ਕਦੇ ਵੀ ਨੇਕੀ ਦਾ ਕੰਮ ਨਾ ਕੀਤਾ । ਮੇਰਾ ਇਹੋ ਜਿਹਾ ਹਾਲ ਰਿਹਾ ਹੈ ।

੫ ਬਦਕਿਸਮਤ, ਨਾਲੇ ਚੁਗਲਖੋਰ ਅਤੇ ਭੁਲਣਹਾਰ, ਬੇਸ਼ਰਮ ਅਤੇ ਨਿਡਰ ਹਾਂ, ਮੇਰੀ ਬੇਨਤੀ ਹੈ ਕਿ ਮੈਂ ਤੇਰਾ ਦਾਸ ਹਾਂ, ਤੇਰੇ ਦਾਸਾਂ ਦੀ ਚਰਨ-ਧੂੜ ਹਾਂ ।

੬ (ਇਹ ਸ਼ਬਦ ਬਾਬਰ ਬਾਦਸ਼ਾਹ ਪ੍ਰਤੀ ਉਚਾਰਨ ਹੋਇਆ ਦਸਦੇ ਹਨ ।) ਹੇ ਹਰੀ ! ਤੇਰਾ ਡਰ ਮੇਰੀ ਭੰਗ (ਨਸ਼ਾ) ਹੈ, ਮੇਰਾ ਮਨ (ਭੰਗ ਪਾਣ ਲਈ) ਗੁਥੀ ਹੈ, ਮੈਂ ਮਸਤ ਤਿਆਗੀ ਹੋ ਗਿਆ ਹਾਂ । ਮੇਰੇ ਹਥ (ਮੰਗਤੇਵਾਲਾ) ਪਿਆਲਾ ਹਨ : ਮੈਨੂੰ ਤੇਰੇ ਦਰਸ਼ਨ ਦੀ ਭੁਖ ਹੈ ਅਤੇ ਤੇਰੇ ਦਰਵਾਜ਼ੇ ਉਤੇ ਨਿੱਤ ਇਹ ਮੰਗਦਾ ਹਾਂ ।

੭ ਤੇਰੇ ਦਰਸ਼ਨ ਦਾ ਅਭਿਆਸ ਕਰਦਾ ਹਾਂ । ਮੈਂ ਤੇਰੇ ਦੁਆਰੇ ਮੰਗਦਾ ਹਾਂ, ਮੈਨੂੰ ਖ਼ੈਰ ਪਾਓ । ਸਮਾਇ ਲਈ ਦੇਖੋ "ਨਾਉ ਲੈਨਿ ਅਰੁ ਕਰਨਿ ਸਮਾਇ" (ਸਲੋਕ ਮ: ੧ ਪੰ. ੧੪੧੦) ।

੮ ਮਿਰਗ-ਮਦ, ਕਸਤੂਰੀ । ਕੇਸਰ, ਫੁਲ, ਕਸਤੂਰੀ ਅਤੇ ਸੋਨਾ ਸਭ ਦੇ ਸਰੀਰਾਂ ਤੇ ਚੜ੍ਹਦੇ ਹਨ (ਭਾਵ ਉਚ ਨੀਚ ਸਭ ਇਨ੍ਹਾਂ ਨੂੰ ਵਰਤਦੇ ਹਨ) । ਚੰਦਨ ਅਤੇ ਸੰਤਾਂ ਦੀ ਚੰਗਿਆਈ ਭੀ ਐਸੀ ਹੀ ਹੈ ਕਿ ਸਭ ਨੂੰ ਸੁਗੰਧੀ ਵਾਲਾ ਕਰ ਦਿੰਦੇ ਹਨ ।

੯ ਭਾਂਡਾ=ਨਿੰਦੀ ਹੋਈ ਚੀਜ਼ । ਘਿਓ ਅਤੇ ਰੇਸ਼ਮ ਨੂੰ ਕੋਈ ਨਿੰਦਦਾ ਨਹੀਂ, ਇਹ ਭਿਟਦੇ ਨਹੀਂ; ਏਸੇ ਤਰਾਂ ਭਗਤ (ਭਾਵੇਂ ਕਿਸੇ ਜ਼ਾਤ ਵਿਚ ਹੋਵੇ) ਜੋ ਤੇਰੇ ਨਾਮ ਵਿਚ ਲਗ ਕੇ ਨਿੰਵਦਾ ਹੈ ਅਤੇ ਚਿਤ ਜੋੜੀ ਰਖਦਾ ਹੈ, ਮੈਂ ਉਸ ਦੇ ਦਰ ਤੇ ਭੀਖ ਮੰਗਦਾ ਹਾਂ ।

੧੦ ਇਹ ਸ਼ਰੀਰ (ਸਾਡੇ ਜੀਵਨ) ਨੂੰ ਮਾਇਆ ਦੀ ਪਾਹ ਲਗੀ ਹੈ ਅਤੇ ਲੋਭ ਵਿਚ ਰੰਗਿਆ ਹੋਇਆ ਹੈ । ਮੇਰੇ ਪਤੀ ਨੂੰ ਇਹ ਚੋਲਾ (ਐਸਾ ਜੀਵਨ) ਚੰਗਾ ਨਹੀਂ ਲਗਦਾ, ਇਸ ਲਈ ਇਸਤ੍ਰੀ (ਆਤਮਾ) ਨੂੰ ਕਿਸ ਤਰ੍ਹਾਂ ਸੇਜ ਉਤੇ ਜਾਣਾ ਮਿਲੇ, ਪਤੀ ਦਾ ਮਿਲਾਪ ਹੋਵੇ ? ਪਾਹਿਆ= ਪਾਹ ਲਗੀ ਹੋਈ ਹੈ । ਕਪੜੇ ਨੂੰ ਪੱਕਾ ਰੰਗ ਚਾੜ੍ਹਨ ਲਈ ਪਹਿਲਾਂ ਫਟਕੜੀ ਆਦਿ ਦੀ ਪਾਣ ਦਿੰਦੇ ਹਨ ।

੧੧ ਮੈਂ ਹਮੇਸ਼ਾਂ ਕੁਰਬਾਨ ਜਾਂਦਾ ਹਾਂ ।

* ਇਹ ਸ਼ਬਦ ਕਿਸੇ ਮੁਸਲਮਾਣ ਪ੍ਰਤੀ ਉਚਾਰਨ ਹੋਇਆ । ਇਸ ਵਿਚ ਫ਼ਾਰਸੀ ਲਫ਼ਜ਼ ਬਹੁਤ ਹਨ, ਪਰ ਇਹ ਫ਼ਾਰਸੀ ਬੋਲੀ ਵਿਚ ਨਹੀਂ ਲਿਖਿਆ ਗਿਆ । ਇਹ ਉਸ ਰੇਖਤਾ ਬੋਲੀ ਵਿਚ ਲਿਖਿਆ ਹੈ ਜੋ ਹਿੰਦੀ ਤੇ ਫ਼ਾਰਸੀ ਬੋਲੀ ਦੀ ਮਿਲਾਵਟ ਨਾਲ ਇਕ ਸਾਂਝੀ ਬੋਲੀ ਬਣ ਰਹੀ ਸੀ, ਅਤੇ ਜੋ ਪਿਛੋਂ ਜਾ ਕੇ ਸ਼ਾਹਜਹਾਨ ਦੇ ਵੇਲੇ ਉਰਦੂ ਅਖਵਾਈ । ਗੁਰੂ ਜੀ ਦੇ ਵੇਲੇ ਅਜੇ ਉਰਦੂ ਨਹੀਂ ਸੀ ਬਣੀ, ਪਰ ਹਿੰਦੀ ਜਾਨਣ ਵਾਲੇ ਹਿੰਦੀ ਅਤੇ ਫ਼ਾਰਸੀ ਜਾਨਣ ਵਾਲੇ ਬਾਹਰੋਂ ਆਏ ਮੁਸਲਮਾਣ ਬਜ਼ਾਰਾਂ ਕਚਹਿਰੀਆਂ ਵਿਚ ਇਕ ਦੂਜੇ ਨਾਲ ਗਲ ਕਰਨ ਲਈ ਹਿੰਦੀ ਦੇ ਢਾਂਚੇ ਵਿਚ ਫ਼ਾਰਸੀ ਪਦ ਜਾਂ ਫ਼ਾਰਸੀ ਦੇ ਢਾਂਚੇ ਵਿਚ ਹਿੰਦੀ ਪਦ ਵਰਤ ਕੇ ਕੰਮ ਟਪਾ ਲੈਂਦੇ ਸਨ, ਜਿਵੇਂ ਅਜ ਕਲ ਛਾਉਣੀਆਂ ਵਿਚ ਗੋਰੇ ਜਾਂ ਉਨ੍ਹਾਂ ਨਾਲ ਗਲ ਕਰਨ ਵਾਲੇ ਹਟਵਾਣੀਏ ਅੰਗ੍ਰੇਜ਼ੀ ਅਤੇ ਉਰਦੂ ਨੂੰ ਮਿਲਾ ਕੇ ਇਕ ਖਿਚੜੀ ਜਹੀ ਬੋਲੀ ਵਰਤਦੇ ਹਨ । ਇਸ ਬੋਲੀ ਦੇ ਵਰਤਣ ਵਾਲੇ ਗੋਰੇ ਦੀ ਅੰਗ੍ਰੇਜ਼ੀ ਗਲਤ ਨਹੀਂ ਹੁੰਦੀ, ਅਤੇ ਨਾ ਉਰਦੂ ਰਲਾਣ ਵਾਲੇ ਦੀ ਉਰਦੂ ਵਿਚ ਕੋਈ ਘਾਟਾ ਹੁੰਦਾ ਹੈ । ਉਹ ਤਾਂ ਇਕ ਵਖਰੀ ਰਲ-ਗਡ ਬੋਲੀ ਵਰਤ ਰਹੇ ਹੁੰਦੇ ਹਨ । ਇਸੇ ਤਰ੍ਹਾਂ ਇਨ੍ਹਾਂ ਸ਼ਬਦਾਂ ਦੀ ਬੋਲੀ ਨੂੰ ਫ਼ਾਰਸੀ ਕਰਕੇ ਨਹੀਂ ਪਰਖਣਾ, ਬਲਕਿ ਇਕ ਸਾਂਝੀ ਬੋਲੀ ਦੀ ਮੁਢਲੀ ਸ਼ਕਲ ਦੇਖ ਕੇ ਜਾਚਣਾ ਹੈ ।

ਇਸ ਰਾਗ ਵਿਚ ਅਗੇ ਜਾ ਕੇ ਪੰਚਮ ਪਾਤਸ਼ਾਹ ਅਤੇ ਕਬੀਰ ਸਾਹਿਬ ਦੇ ਕਈ ਸ਼ਬਦ ਭੀ ਇਸੇ ਬੋਲੀ ਵਿਚ ਲਿਖੇ ਹਨ । ਸਮੁਚਾ ਭਾਵ:—ਮਹਲੇ ਪਹਿਲੇ ਦੇ ਇਨ੍ਹਾਂ ਸ਼ਬਦਾਂ ਵਿਚ ਹਰੀ ਦੇ ਪ੍ਰੇਮ ਲਈ ਤਾਂਘਾਂ ਪ੍ਰਗਟ ਕੀਤੀਆਂ ਹਨ ।

ਰਹਾਉ॥ [੧]ਕਾਇਆ ਰੰਙਣਿ ਜੇ ਥੀਐ ਪਿਆਰੇ ਪਾਈਐ ਨਾਉ ਮਜੀਠ[੨]॥ ਰੰਙਣ ਵਾਲਾ ਜੇ ਰੰਙੈ ਸਾਹਿਬੁ ਐਸਾ ਰੰਗੁ [੩]ਨ ਡੀਠ ॥ ੨ ॥ ਜਿਨ ਕੇ ਚੋਲੇ ਰਤੜੇ[੪] ਪਿਆਰੇ ਕੰਤੁ[੫] ਤਿਨਾ ਕੈ ਪਾਸਿ॥[੬]ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ ਨਾਨਕ ਕੀ ਅਰਦਾਸਿ॥ ੩ ॥ ਆਪੇ ਸਾਜੇ[੭] ਆਪੇ ਰੰਗੇ ਆਪੇ [੮]ਨਦਰਿ ਕਰੇਇ॥ਨਾਨਕ ਕਾਮਣਿ[੯] ਕੰਤੈ ਭਾਵੈ [੧੦]ਆਪੇ ਹੀ ਰਾਵੇਇ ॥ ੪ ॥ ੧ ॥ ੩ ॥ ਤਿਲੰਗ ਮ: ੧ *॥[੧੧]ਇਆਨੜੀਏ ਮਾਨੜਾ ਕਾਇ ਕਰੇਹਿ ॥ ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ ॥ [੧੨]ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ ॥ ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ ॥ ਤਾ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ ॥ ੧ ॥ ਇਆਣੀ ਬਾਲੀ[੧੩] ਕਿਆ ਕਰੇ ਜਾ ਧਨ ਕੰਤ ਨ ਭਾਵੈ ॥ [੧੪]ਕਰਣ ਪਲਾਹ ਕਰੇ ਬਹੁਤੇਰੇ ਸਾ ਧਨ ਮਹਲੁ ਨ ਪਾਵੈ ॥ ਵਿਣੁ ਕਰਮਾ[੧੫] ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ[੧੬]॥ਲਬ[੧੭]ਲੋਭ ਅਹੰਕਾਰ ਕੀ ਮਾਤੀ[੧੮]ਮਾਇਆ ਮਾਹਿ ਸਮਾਣੀ[੧੯]॥ ਇਨੀ ਬਾਤੀ[੨੦] ਸਹੁ ਪਾਈਐ ਨਾਹੀ ਭਈ ਕਾਮਣਿ ਇਆਣੀ ॥ ੨ ॥ ਜਾਇ ਪੁਛਹੁ ਸੋਹਾਗਣੀ ਵਾਹੈ[੨੧] ਕਿਨੀ ਬਾਤੀ ਸਹੁ ਪਾਈਐ ॥ [੨੨]ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ[੨੩]ਹਿਕਮਤਿ ਹੁਕਮੁ ਚੁਕਾਈਐ॥ [੨੪]ਜਾ ਕੈ ਪ੍ਰੇਮਿ ਪਦਾਰਥੁ ਪਾਈਐ ਤਉ ਚਰਣੀ ਚਿਤੁ ਲਾਈਐ ॥ ਸਹੁ ਕਹੈ ਸੋ ਕੀਜੈ [੨੫]ਤਨੁ ਮਨੋ ਦੀਜੈ ਐਸਾ ਪਰਮਲੁ ਲਾਈਐ॥ [੨੬]ਏਵ ਕਹਹਿ ਸੋਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ॥੩॥[੨੭]ਆਪੁ ਗਵਾਈਐ ਤਾ ਸਹੁ ਪਾਈਐ [੨੮]ਅਉਰੁ ਕੈਸੀ ਚਤੁਰਾਈ ॥ ਸਹੁ ਨਦਰਿ ਕਰਿ ਦੇਖੈ [੨੯]ਸੋ ਦਿਨੁ ਲੇਖੈ ਕਾਮਣਿ [੩੦]ਨਉ ਨਿਧਿ ਪਾਈ ॥ ਆਪਣੇ ਕੰਤ ਪਿਆਰੀ ਸਾ ਸੋਹਾਗਣਿ ਨਾਨਕ [੩੧]ਸਾ ਸਭਰਾਈ ॥ [੩੨]ਐਸੈ ਰੰਗਿ ਰਾਤੀ ਸਹਜ ਕੀ ਮਾਤੀ ਅਹਿਨਿਸਿ ਭਾਇ ਸਮਾਣੀ॥ਸੁੰਦਰਿ ਸਾਇ ਸਰੂਪ ਬਿਚਖਣਿ ਕਹੀਐ ਸਾ ਸਿਆਣੀ॥ ੪ ॥ ੨ ॥ ੪ ॥ ਤਿਲੰਗ ਮਹਲਾ ੧ † ॥[੩੩]ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥ ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥ [੩੪]ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥ ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ॥ [੩੫]ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ ॥ ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ ॥ [੩੬]ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ ॥ ੧ ॥ [੩੭]ਸਾਹਿਬ ਕੇ ਗੁਣ ਨਾਨਕੁ ਗਾਵੈ ਮਾਸਪੁਰੀ ਵਿਚਿ ਆਖੁ ਮਸੋਲਾ ॥ ਜਿਨਿ ਉਪਾਈ ਰੰਗਿ

੧ ਜੇ ਸਰੀਰ ਰੰਗ ਵਾਲੀ ਮੱਟੀ ਬਣ ਜਾਏ ।
੨ ਮਜੀਠ ਦਾ ਲਾਲ ਰੰਗ ਪੱਕਾ ਹੁੰਦਾ ਹੈ ।
੩ ਕਦੇ ਨਹੀਂ ਦੇਖਿਆ ਹੋਵੇਗਾ ।
੪ ਇਸ ਰੰਗ ਨਾਲ ਰੰਗੇ ਹੋਏ । ੫ ਪਤੀ, ਹਰੀ ।
੬ ਮੇਰੀ ਇਹ ਪ੍ਰਾਰਥਨਾ ਹੈ ਕਿ ਕਿਤੇ ਮੈਨੂੰਉਨ੍ਹਾਂਦੀ ਚਰਨ-ਧੂੜ ਮਿਲ ਜਾਏ । ੭ ਸ਼ਿੰਗਾਰਦਾ ਹੈ ।
੮ ਮਿਹਰ ਦੀ ਨਜ਼ਰ ਕਰਦਾ ਹੈ । ੯ ਇਸਤ੍ਰੀ ।
੧੦ ਤਾਂ ਆਪੇ ਹੀ ਉਸ ਨੂੰ ਭੋਗਦਾ ਹੈ, ਅੰਗੀਕਾਰ ਕਰ ਕੇ ਨਿਵਾਜਦਾ ਹੈ, ਭਾਵ ਹਰੀ ਉਸ ਭਗਤ ਨੂੰ ਆਪਣੀ ਸੇਵਾ ਵਿਚ ਲਾਉਂਦਾ ਹੈ ।
੧੧ ਕਮਲੀਏ ! ਕਿਉਂ ਹੰਕਾਰ ਕਰਦੀ ਹੈਂ ? ਆਪਣੇ ਘਰ (ਮਨ) ਵਿਚ ਹਰੀ ਦੇ ਪ੍ਰੇਮ ਦਾ ਰਸ ਕਿਉਂ ਨਹੀਂ ਲੈਂਦੀ ?
੧੨ ਹੇ ਕਮਲੀ ਇਸਤ੍ਰੀਏ ! ਪਤੀ, ਹਰੀ, ਨੇੜੇ ਹੀ ਹੈ, ਮਨ ਦੇ ਅੰਗ ਸੰਗ ਹੈ; ਬਾਹਰ ਹੋਰ ਚੀਜ਼ਾਂ ਥਾਵਾਂ ਨੂੰ ਕਿਉਂ ਟਟੋਲਦੀ ਹੈਂ ? ਭੈ ਦੇ ਸੁਰਮੇ ਦੇ ਸੁਰਮਚੂ ਅੱਖਾਂ ਵਿਚ ਪਾ ਅਤੇ ਪ੍ਰੇਮ ਦਾ ਸ਼ਿੰਗਾਰ ਕਰ, ਤਾਂ ਤੂੰ ਪਤੀ ਨਾਲ ਜੁੜੀ ਹੋਈ ਸੁਹਾਗਣ ਸਮਝੀ ਜਾਵੇਂਗੀ ਜੇ ਪਤੀ ਨਾਲ ਪ੍ਰੇਮ ਲਾ ਲਵੇਂ।
੧੩ ਜੁਆਨ ਇਸਤ੍ਰੀ ।
੧੪ ਕਰਣ ਪਲਾਹ [ਸਿ. ਕਾਰੁਣ੍ਯ ਪ੍ਰਲਾਪ] ਦੁਖ ਦੇ ਕੀਰਨੇ, ਤਰਲੇ, ਵਿਰਲਾਪ । ਬਥੇਰੇ ਤਰਲੇ ਰੋਣੇ ਕਰਦੀ ਹੈ, ਪਰ ਉਸ ਇਸਤ੍ਰੀ ਨੂੰ ਪਤੀ ਦੇ ਘਰ ਵੜਣਾ ਨਹੀਂ ਮਿਲਦਾ ।
੧੫ ਭਾਗਾਂ । ੧੬ ਭੱਜ ਨੱਠ ਕਰੇ ।
੧੭ ਲਾਲਚ । ੧੮ ਮਸਤ ਹੋਈ ।
੧੯ ਖੁਭ ਗਈ, ਡੁਬ ਗਈ ।
੨੦ ਗੱਲਾਂ ਨਾਲ, ਇਹਨਾਂ ਕਾਰਿਆਂ ਨਾਲ ।
੨੧ ਓਹਨਾਂ ਨੇ ।
੨੨ ਓਹ ਜਵਾਬ ਦੇਂਦੀਆਂ ਹਨ ਕਿ......
੨੩ ਚਲਾਕੀ ਅਤੇ ਜ਼ੋਰਾਵਰੀ ਛਡ ਦੇਈਏ ।
੨੪ ਜਿਸ ਦੇ ਪ੍ਰੇਮ ਰਾਹੀਂ (ਨਾਮ ਯਾ ਮੁਕਤੀ ਦੀ) ਅਮੋਲਕ ਵਸਤ ਪਾਈਦੀ ਹੈ, ਉਸ ਦੇ ਚਰਨਾਂ ਵਿਚ ਮਨ ਜੋੜੀਏ ।
੨੫ ਤਨ ਅਤੇ ਮਨ ਅਰਪ ਦੇਈਏ ; ਏਹੋ ਜੇਹੀ ਖ਼ੁਸ਼ਬੂ ਮਲੀਏ ।
੨੬ ਇਸਤਰਾਂ ਉਤਰ ਦੇਂਦੀਆਂ ਹਨ ਓਹ ਸੁਹਾਗਣਾਂ ਕਿ ਹੇ ਭੈਣੇ ! ਇਹਨਾਂ ਤਰੀਕਿਆਂ ਨਾਲ ਪਤੀ ਪਾਈਦਾ ਹੈ ।
੨੭ ਆਪਾ ਭਾਵ ਮਿਟਾ ਦੇਈਏ ।
੨੮ ਹੋਰ ਚਲਾਕੀ ਕੇਹੋ ਜਹੀ ਹੋ ਸਕਦੀ ਹੈ ? ਭਾਵ ਚਲਾਕੀ ਨਹੀਂ ਚਲ ਸਕਦੀ ।
੨੯ ਓਹ ਦਿਨ, ਸਮਾਂ, ਸਫਲ ਹੁੰਦਾ ਹੈ ।
੩੦ ਨੌਂ ਖਜ਼ਾਨੇ, ਬਰਕਤਾਂ । ਦੇਖੋ ਪੰ. ੩੫੩, ਫੁਟ ਨੋਟ * ।
੩੧ ਉਹ ਭਰਾਵਾਂ ਵਾਲੀ ਹੈ ।(ਇਸਤ੍ਰੀ ਨੂੰ ਸਾਹੁਰੇ ਘਰ ਪਤੀ ਦਾ ਮਾਣ ਹੈ ਤੇ ਪੇਕੇ ਘਰ ਭਰਾਵਾਂ ਵਾਲੀ ਹੋਣ ਦਾ ਮਾਣ ਹੈ ।)
੩੨ ਐਸੀ ਲਗਨ ਵਿਚ ਜੋ ਲਗੀ ਰਹਿੰਦੀ ਹੈ ਅਤੇ ਅਡੋਲ ਪ੍ਰੇਮ ਦੀ ਮਸਤ ਹੋਈ ਹੋਈ ਹੈ ਅਤੇਦਿਨ ਰਾਤ ਪ੍ਰੀਤ ਵਿਚ ਜੁੜੀ ਹੋਈ ਹੈ, ਓਹੀ ਸੋਹਣੀ ਹੈ, ਖ਼ੂਬਸੂਰਤ ਹੈ, ਅਕਲ ਵਾਲੀ ਤੇਸਿਆਣੀਹੈ। 'ਸਹਜ' ਲਈ ਦੇਖੋ ਪੰਨਾ ੪੨੯, ਨੋਟ ੯ ।
੩੩ ਹੇ ਲਾਲੋ ! ਜਿਹੋ ਜੇਹਾ ਖਸਮ ਦਾ ਮੈਨੂੰ ਹੁਕਮ ਪਹੁੰਚਦਾ ਹੈ ਤਿਹੋ ਜੇਹਾ ਮੈਂ ਦਸਦਾ ਹਾਂ । ਬਾਬਰ ਪਾਪ ਜ਼ੁਲਮ ਦੀ ਜੰਵ ਲੈ ਕੇ ਕਾਬਲ ਤੋਂ ਚੜ੍ਹ ਆਇਆ ਹੈ ਅਤੇ ਜ਼ਬਰਦਸਤੀ (ਹਿੰਦ ਰੂਪੀ ਵਹੁਟੀ) ਦਾ ਕੰਨਿਆ-ਦਾਨ ਮੰਗਦਾ ਹੈ ।
੩੪ ਸ਼ਰਮ (ਹਯਾ) ਅਤੇ ਧਰਮ ਦੋਵੇਂ ਲੁਕ ਗਏ ਹਨ, ਝੂਠ ਚੌਧਰੀ ਬਣ ਕੇ ਫਿਰਦਾ ਹੈ (ਝੂਠਿਆਂ ਦਾ ਜ਼ੋਰ ਹੈ) । ਕਾਜ਼ੀਆਂ ਅਤੇ ਬ੍ਰਾਹਮਣਾਂ ਦੀ ਗਲ (ਪੁਛ ਪਰਤੀਤ) ਮੁਕ ਗਈ ਹੈ, ਅਤੇ (ਉਹਨਾਂ ਦੀ ਥਾਂ) ਹੁਣ ਵਿਆਹ ਸ਼ਤਾਨ ਪੜ੍ਹਾਉਂਦਾ ਹੈ, (ਭਾਵ ਔਰਤਾਂ ਨੂੰ ਸਿਧਾ ਹੀ ਚੁਕ ਲੈਂਦੇ ਹਨ, ਕੋਈ ਪੰਡਤਾਂ ਜਾਂ ਕਾਜ਼ੀਆਂ ਦੇ ਰਾਹੀਂ ਵਿਆਹ ਜਾਂ ਨਕਾਹ ਕਰਾਣ ਦੀ ਲੋੜ ਨਹੀਂ ਸਮਝੀ ਜਾਂਦੀ।)
੩੫ ਮੁਸਲਮਾਣੀਆਂ ਬਹੁਤ ਦੁਖੀ ਹੋ ਕੇ ਕੁਰਾਨ ਪੜ੍ਹਦੀਆਂ ਹਨ ਅਤੇ ਰਬ ਅਗੇ ਦੁਆਵਾਂ ਕਰਦੀਆਂ ਹਨ । (ਮੁਗ਼ਲ ਫ਼ੌਜ ਵਾਲੇ ਮੁਸਲਮਾਣ ਪਠਾਣੀਆਂ ਉਤੇ ਵੀ ਜ਼ੁਲਮ ਕਰ ਰਹੇ ਹਨ । ) ਹੋਰ ਹਿੰਦੂ ਤੀਵੀਆਂ ਵੀ ਉਚੀ ਨੀਵੀਂ ਸਭ ਜ਼ਾਤਾਂ ਦੀਆਂ ਇਸੇ ਗਿਣਤੀ ਵਿਚ ਸਮਝ ਲੌ ।
੩੬ ਖ਼ੂਨੀ ਗੀਤ, ਦੁਖ ਦੇ ਵੈਣ ਗਾਏ ਜਾ ਰਹੇ ਹਨ ਅਤੇ ਲਹੂ ਕੇਸਰ ਦੀ ਥਾਂ ਪੈ ਰਿਹਾ ਹੈ ।
੩੭ ਮਾਲਕ, ਕਰਤਾਰ ਦੇ ਗੁਣ ਮੈਂ ਗਾਉਂਦਾ ਹਾਂ, ਅਤੇ ਏਸ ਲੋਥਾਂ ਭਰੀ ਨਗਰੀ ਵਿਚ ਇਹ ਅਖਾਣ ਕਹਿੰਦਾ ਹਾਂ ਕਿ ਜਿਸ ਹਰੀ ਨੇ ਇਹ ਦੁਨੀਆਂ ਬਣਾਈ ਹੈ ਅਤੇ ਵਖੋ ਵਖ ਆਹਰਾਂ ਵਿਚ ਲਾਈ ਹੈ.....। ਮਸੋਲਾ=ਮਸਲਾ, ਨਿਰਣੈ ਕਰ ਕੇ ਦਸਿਆ ਅਖਾਣ ।

* ਇਹ ਸ਼ਬਦ ਕਾਮਰੂਪ (ਆਸਾਮ) ਦੀ ਜੋਬਨ-ਮਤੀ ਰਾਣੀ ਨੂਰ ਸ਼ਾਹ ਪ੍ਰਤੀ ਉਚਾਰਨ ਹੋਇਆ ।

† ਇਹ ਸ਼ਬਦ ਬਾਬਰ ਪਾਤਸ਼ਾਹ ਦੇ ਸੈਦ ਪੁਰ (ਐਮਨਾਬਾਦ) ਵਾਲੇ ਹਮਲੇ ਦੇ ਮੌਕੇ ਤੇ ਭਾਈ ਲਾਲੋ ਪ੍ਰਤੀ ਉਚਾਰਨ ਹੋਇਆ । ਇਸ ਸ਼ਬਦ ਦਾ ਇਥੇ ਪ੍ਰਕਰਣ ਨਾਲ ਸੰਬੰਧ ਇਹ ਹੈ ਕਿ ਗੁਰੂ ਜੀ ਉਤੇ ਇਸਤਰੀ ਦਾ ਅਲੰਕਾਰ ਲੈ ਕੇ ਦਸਦੇ ਆਏ ਹਨ ਕਿ ਹਰੀ ਦਾ ਪ੍ਰੇਮ ਹੀ ਅਸਲ ਸੁੰਦਰਤਾ, ਘਰ ਬਾਹਰ ਦਾ ਮਾਣ ਅਤੇ ਜਨਮ ਦੀ ਸਫਲਤਾ ਹੈ, ਨਹੀਂ ਤਾਂ ਜ਼ਿੰਦਗੀ ਖਵਾਰ ਹੈ । ਇਸ ਵਿਚ ਉਦਾਹਣ ਦੇ ਕੇ ਦਸਦੇ ਹਨ ਕਿ ਜਿਨ੍ਹਾਂ ਨੇ ਵੇਲੇ ਸਿਰ ਰਬ ਨੂੰ ਯਾਦ ਨਹੀਂ ਕੀਤਾ, ਉਨ੍ਹਾਂ ਦੀ ਬਾਬ ਕੀ ਹੋਈ । ਦੇਖੋ ਪੰਨਾ ੩੬੦ ਅਤੇ ੪੧੭ ਦੇ ਫੁਟ ਨੋਟ ।

[1]ਰਵਾਈ ਬੈਠਾ ਵੇਖੈ ਵਖਿ ਇਕੇਲਾ ॥ ਸਚਾ ਸੋ ਸਾਹਿਬੁ [2]ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ ॥ [3]ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ ॥ [4]ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ ॥ [5]ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ ॥ ੨ ॥ ੩ ॥ ੫ ॥

### ਤਿਲੰਗ ਮਹਲਾ ੪ * ਘਰੁ ੨

ੴ ਸਤਿਗੁਰ ਪ੍ਰਸਾਦਿ ॥ [6]ਸਭਿ ਆਏ ਹੁਕਮਿ ਖਸਮਾਹੁ ਹੁਕਮਿ ਸਭ ਵਰਤਨੀ ॥ ਸਚੁ ਸਾਹਿਬੁ ਸਾਚਾ ਖੇਲੁ[7] ਸਭੁ ਹਰਿ ਧਨੀ[8] ॥ ੧ ॥ ਸਾਲਾਹਿਹੁ[9] ਸਚੁ ਸਭ ਊਪਰਿ ਹਰਿ ਧਨੀ ॥ ਜਿਸੁ ਨਾਹੀ ਕੋਇ ਸਰੀਕੁ[10] [11]ਕਿਸੁ ਲੇਖੈ ਹਉ ਗਨੀ ॥ ਰਹਾਉ ॥ ਪਉਣੁ[12] ਪਾਣੀ ਧਰਤੀ ਆਕਾਸੁ[13] [14]ਘਰ ਮੰਦਰ ਹਰਿ ਬਨੀ ॥ ਵਿਚਿ ਵਰਤੈ[15] ਨਾਨਕ ਆਪਿ ਝੂਠੁ[16] ਕਹੁ ਕਿਆ ਗਨੀ ॥੨॥ ੧ ॥ਤਿਲੰਗ ਮਹਲਾ ੪॥ [17]ਨਿਤ ਨਿਹਫਲ ਕਰਮ ਕਮਾਇ ਬਫਾਵੈ ਦੁਰਮਤੀਆ ॥ ਜਬ ਆਣੈ ਵਲਵੰਚ ਕਰਿ ਝੂਠੁ ਤਬ ਜਾਣੈ ਜਗੁ ਜਿਤੀਆ ॥ ੧ ॥ [18]ਐਸਾ ਬਾਜੀ ਸੈਸਾਰੁ ਨ ਚੇਤੈ ਹਰਿਨਾਮਾ ॥ ਖਿਨ ਮਹਿ ਬਿਨਸੈ ਸਭੁ ਝੂਠੁ ਮੇਰੇ ਮਨ ਧਿਆਇ ਰਾਮਾ॥ ਰਹਾਉ ॥ ਸਾ ਵੇਲਾ ਚਿਤਿ ਨ ਆਵੈ [19]ਜਿਤੁ ਆਇ ਕੰਟਕੁ ਕਾਲੁ ਗ੍ਰਸੈ ॥ ਤਿਸੁ ਨਾਨਕ ਲਏ ਛਡਾਇ ਜਿਸੁ ਕਿਰਪਾ ਕਰਿ ਹਿਰਦੈ ਵਸੈ । ੨ ॥ ੨ ॥ ੭ ॥

### ਤਿਲੰਗ ਮਹਲਾ ੫ ਘਰੁ ੧

ੴ ਸਤਿਗੁਰ ਪ੍ਰਸਾਦਿ ॥† [20]ਖਾਕ ਨੂਰ ਕਰਦੰ ਆਲਮ ਦੁਨੀਆਇ ॥ ਅਸਮਾਨ ਜਿਮੀ ਦਰਖਤ ਆਬ ਪੈਦਾਇਸਿ ਖੁਦਾਇ ॥ ੧ ॥ [21]ਬੰਦੇ ਚਸਮ ਦੀਦੰ ਫਨਾਇ ॥ ਦੁਨੀਆ ਮੁਰਦਾਰ ਖੁਰਦਨੀ ਗਾਫਲ ਹਵਾਇ ॥ ਰਹਾਉ ॥ ਗੈਬਾਨ[22] ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰਾਇ ॥ ਦਿਲ ਕਬਜ ਕਬਜਾ ਕਾਦਰੋ ਦੋਜਕ ਸਜਾਇ ॥੨॥ [23]ਵਲੀ ਨਿਆਮਤਿ ਬਿਰਾਦਰਾ ਦਰਬਾਰ ਮਿਲਕ ਖਾਨਾਇ॥ ਜਬ ਅਜਰਾਈਲੁ ਬਸਤਨੀ ਤਬ ਚਿ ਕਾਰੇ ਬਿਦਾਇ ॥ ੩ ॥ [24]ਹਵਾਲ ਮਾਲੂਮੁ ਕਰਦੰ ਪਾਕ ਅਲਾਹ ॥ ਬੁਗੋ ਨਾਨਕ ਅਰਦਾਸਿ ਪੇਸਿ ਦਰਵੇਸ ਬੰਦਾਹ ॥ ੪ ॥ ੧ ॥ ਤਿਲੰਗ ਘਰੁ ੨ ਮਹਲਾ ੫‡ ॥ ਤੁਧੁ ਬਿਨੁ ਦੂਜਾ ਨਾਹੀ ਕੋਇ ॥ ਤੂ ਕਰਤਾਰੁ ਕਰਹਿ ਸੋ ਹੋਇ ॥ਤੇਰਾ ਜੋਰੁ[25] ਤੇਰੀ ਮਨਿ ਟੇਕ[26]॥ ਸਦਾ ਸਦਾ ਜਪਿ ਨਾਨਕ ਏਕ॥ ੧ ॥ ਸਭ ਊਪਰਿ ਪਾਰਬ੍ਰਹਮੁ ਦਾਤਾਰੁ ॥ ਤੇਰੀ ਟੇਕ ਤੇਰਾ ਆਧਾਰੁ[27] ॥ ਰਹਾਉ ॥

੧ ਰਚਾਈ, ਲਾਈ ਹੈ, ਉਹ ਆਪ ਵਖਰਾ ਬੈਠਾ (ਇਹ ਖੇਡ) ਦੇਖ ਰਿਹਾ ਹੈ ।

੨ ਉਸ ਦਾ ਫ਼ੈਸਲਾ ਸਚਾ ਹੈ ਅਤੇ ਸਚੇ ਨਿਆਂ ਵਾਲਾ ਹੁਕਮ ਕਰੇਗਾ ।

੩ ਸ਼ਰੀਰ ਰੂਪ ਕਪੜਾ ਟੁਕੜੇ ਟੁਕੜੇ ਹੋਵੇਗਾ ਅਤੇ ਹਿੰਦੁਸਤਾਨ ਮੇਰੇ ਵਾਕ ਨੂੰ ਯਾਦ ਕਰੇਗਾ ।

੪ ਮੁਗ਼ਲ ੭੮ ਸੰਨ ਵਿਚ ਆਉਣਗੇ ਅਤੇ ੯੭ ਵਿਚ ਚਲੇ ਜਾਣਗੇ, ਜਦੋਂ ਇਕ ਹੋਰ ਸੂਰਮਾ ਪੈਦਾ ਹੋਵੇਗਾ । (ਇਥੇ ਬਾਬਰ ਦੇ ਸੰਮਤ ੧੫੭੮ ਵਿਚ ਐਮਨਾਬਾਦ ਆਉਣ ਅਤੇ ਹਮਾਯੂੰ ਦੇ ੧੫੯੭ ਵਿਚ ਹਿੰਦ ਤੋਂ ਨਠ ਜਾਣ ਵਲ ਇਸ਼ਾਰਾ ਹੈ । 'ਮਰਦ ਕਾ ਚੇਲਾ' ਤੋਂ ਭਾਵ ਸ਼ੇਰ ਸ਼ਾਹ ਸੂਰੀ ਮਲੂਮ ਹੁੰਦਾ ਹੈ, ਜਿਸ ਨੇ ਮੁਗ਼ਲ ਰਾਜ ਨੂੰ ਹਿੰਦ ਵਿਚੋਂ ਕਢ ਕੇ ਆਪਣਾ ਰਾਜ ਕਾਇਮ ਕੀਤਾ । ਇਹ ਸਚੀ ਮੁਚੀ ਮਰਦ ਅਖਵਾਣ ਜੋਗਾ ਸੀ, ਕਿਉਂਕਿ ਇਸ ਨੇ ਪਹਿਲੀ ਵੇਰ ਹਿੰਦੂਆਂ ਤੇ ਮੁਸਲਮਾਨਾਂ ਲਈ ਇਕ ਸਾਂਝਾ ਕਾਨੂੰਨ ਬਣਾਣ ਦੀ ਕੋਸ਼ਸ਼ ਕੀਤੀ । ਅਕਬਰ ਭੀ ਪਿਛੋਂ ਜਾ ਕੇ ਇਸੇ ਦੇ ਪੂਰਨਿਆਂ ਉਤੇ ਕੰਮ ਕਰਦਾ ਰਿਹਾ ।)

੫ ਮੈਂ ਸਚੀ ਗਲ ਆਖ ਰਿਹਾ ਹਾਂ ਅਤੇ ਸਚ ਜ਼ਰੂਰ ਸੁਣਾਵਾਂਗਾ, ਕਿਉਂਕਿ ਸਚ ਸੁਣਾਉਣ ਦਾ ਏਹੋ ਵੇਲਾ ਹੈ । (ਪਿਛੋਂ ਬਾਬਰ ਚਲਾ ਗਿਆ ਤਾਂ ਇਹ ਗਲਾਂ ਕਹਿਣ ਦਾ ਕੀ ਲਾਭ ਹੋਵੇਗਾ ?)

੬ ਸਭ ਮਨੁਖ ਮਾਲਕ ਦੇ ਹੁਕਮ ਵਿਚ (ਅਨੁਸਾਰ) ਪੈਦਾ ਹੋਏ ਹਨ ਅਤੇ ਹੁਕਮ ਵਿਚ ਕੰਮ ਕਰਦੇ ਹਨ । ੭ ਪਸਾਰਾ ਦੁਨੀਆਂ ਦਾ ।

੮ ਮਾਲਕ ਹੈ । ੯ ਉਸਤਤ ਕਰੇ ।

੧੦ ਬਰਾਬਰ ਦਾ ।

੧੧ ਮੈਂ ਕਿਸ ਲੇਖੇ ਵਿਚ ਗਿਣਨ ਜੋਗਾ ਹਾਂ ?

੧੨ ਹਵਾ । ੧੩ ਅਸਮਾਨ ।

੧੪ ਹਰੀ ਦੇ ਵਸਣ ਦੇ ਘਰ ਮੰਦਰ ਬਣੇ ਹਨ ।

੧੫ ਵਸਦਾ ਹੈ,ਵਿਆਪਕ ਹੈ । ੧੬ ਮਾੜਾ,ਮੰਦਾ ।

੧੭ ਭੈੜੀ ਮਤ ਵਾਲਾ ਮਨੁਖ ਹਮੇਸ਼ਾਂ ਨਿਕੰਮੇ ਕੰਮ ਕਰਦਾ ਹੈ ਅਤੇ ਹੰਕਾਰ ਨਾਲ ਫੁਲਦਾ ਹੈ । ਜਦੋਂ ਝੂਠ ਅਤੇ ਛਲ ਫਰੇਬ ਕਰ ਕੇ ਕੁਝ ਲਿਆਉਂਦਾ ਹੈ ਤਾਂ ਸਮਝਦਾ ਹੈ ਕਿ ਮੈਂ ਜਗਤ ਨੂੰ ਫ਼ਤਹਿ ਕਰ ਲਿਆ ਹੈ ।

੧੮ ਸੰਸਾਰ ਏਹੋ ਜੇਹੀ ਖੇਡ ਹੈ ਕਿ ਛਿਨ ਵਿਚ ਇਹ ਸਭ ਝੂਠਾ ਨਾਸ ਹੋ ਜਾਏਗਾ, ਪਰ ਮਨੁਖ ਹਰੀਨਾਮ ਨੂੰ ਯਾਦ ਨਹੀਂ ਕਰਦਾ । ਹੇ ਮਨ ! ਹਰੀ ਨਾਮ ਨੂੰ ਧਿਆਓ ।

੧੯ ਜਦੋਂ ਦੁਖਦਾਈ ਮੌਤ ਆ ਕੇ ਫੜ ਲਵੇਗੀ । ਕੰਟਕੁ[ਸੰ. ਕੰਟਕ=ਕੰਡਾ]ਕੰਡੇ ਵਰਗਾ ਦੁਖਦਾਈ ।

੨੦ ਮਿਟੀ ਅਤੇ ਆਤਮ ਜੋਤ ਦੀ ਦੁਨੀਆਂ ਤੇ ਜਹਾਨ ਬਣਾਇਆ ਹੈ । ਅਸਮਾਨ, ਧਰਤੀ, ਦਰਖ਼ਤ ਅਤੇ ਪਾਣੀ ਸਭ ਹਰੀ ਦੀ ਰਚਨਾ ਹੈ ।

੨੧ ਹੇ ਮਨੁਖ ! ਜੋ ਕੁਝ ਨਜ਼ਰ ਆਉਂਦਾ ਹੈ, ਸਭ ਨਾਸਵਾਨ ਹੈ । ਦੁਨੀਆਂ ਹਰਾਮ ਖਾਣ ਵਾਲੀ ਹੈ । ਲਾਲਚ ਕਰਕੇ ਹਰੀ ਤੋਂ ਭੁਲੀ ਹੋਈ ਹੈ ।

੨੨ [ਅ. ਛੁਪੀ ਹੋਈ ਸਰਿਸ਼ਟੀ] ਭੂਤ ਪ੍ਰੇਤ । ਇਹ ਭੂਤਨੀ ਹੈ, ਪਸ਼ੂ ਹੈ ; ਹਰਾਮ ਚੀਜ਼ ਮਾਰ ਕੇ ਹਰਾਮ ਹੀ ਖਾਂਦੀ ਹੈ । ਮਨ ਨੂੰ ਵਸ ਕਰ, ਨਹੀਂ ਤਾਂ ਹਰੀ ਫੜ ਕੇ ਨਰਕ ਵਿਚ ਸਜ਼ਾ ਦੇਵੇਗਾ ।

੨੩ ਤੇਰੇ ਦਾਨ ਦੇਣ ਵਾਲੇ ਸਰਪ੍ਰੱਸਤ, ਭਾਈ, ਦਰਬਾਰ, ਜਾਇਦਾਦ ਅਤੇ ਘਰ ਕਿਸ ਕੰਮ ਆਉਣਗੇ ਜਦੋਂ ਮੌਤ ਦਾ ਫ਼ਰਿਸ਼ਤਾ ਤੈਨੂੰ ਆ ਬੰਨ੍ਹੇਗਾ ? ਵਲੀ ਨਿਆਮਤ [ਅ. ਬਖ਼ਸ਼ਿਸ਼ ਦਾ ਮਾਲਕ] ਦਾਤਾਂ ਦੇਣ ਵਾਲਾ ਸਰਪ੍ਰਸਤ ।

੨੪ ਪਵਿਤਰ ਹਰੀ ਸਭ ਹਾਲ ਜਾਣਦਾ ਹੈ । ਤੂੰ ਸਾਧੂ ਜਨਾਂ ਦੀ ਸੇਵਾ ਵਿਚ ਪ੍ਰਾਰਥਨਾ ਕਰ (ਕਿ ਤੈਨੂੰ ਸੁਮਤ ਦੇਣ) । ੨੫ ਬਲ ।

੨੬ ਆਸਰਾ । ੨੭ ਭਰੋਸਾ ।

* ਸਭ ਦੇ ਉਤੇ ਹਰੀ ਮਾਲਕ ਹੈ, ਜਿਸ ਦਾ ਕੋਈ ਸ਼ਰੀਕ ਨਹੀਂ, ਪਰ ਬੇਸਮਝ ਮਨੁੱਖ ਇਹ ਨਾ ਸਮਝਦਾ ਹੋਇਆ ਆਪਣੇ ਆਪ ਉਤੇ ਮਾਣ ਕਰਦਾ ਅਤੇ ਝੂਠੇ ਪਸਾਰੇ ਵਿਚ ਦਿਲ ਲਾ ਲੈਂਦਾ ਹੈ । ਪਰ ਛੁਟਦਾ ਤਦ ਹੈ, ਜਦ ਹਰੀ ਕਿਰਪਾ ਕਰਕੇ ਉਸ ਦੇ ਹਿਰਦੇ ਵਿਚ ਆ ਵਸਦਾ ਹੈ ।

† ਜਦ ਗੁਰੂ ਅਰਜਨ ਦੇਵ ਜੀ ਦੇ ਵਿਰੋਧੀਆਂ ਨੇ ਅਕਬਰ ਪਾਤਸ਼ਾਹ ਪਾਸ ਸ਼ਕਾਇਤ ਕੀਤੀ ਸੀ ਕਿ ਗੁਰੂ ਸਾਹਿਬ ਨੇ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਤਿਆਰ ਕਰਵਾਇਆ ਹੈ, ਉਸ ਵਿਚ ਹਿੰਦੂਆਂ ਤੇ ਮੁਸਲਮਾਨਾਂ ਦੇ ਧਰਮਾਂ ਉਤੇ ਹਮਲੇ ਕੀਤੇ ਹੋਏ ਹਨ, ਤਾਂ ਪਾਤਸ਼ਾਹ ਦੇ ਸਾਮ੍ਹਣੇ ਵਾਕ ਲੈਣ ਤੇ ਪਹਿਲਾਂ ਇਹ ਸ਼ਬਦ ਨਿਕਲਿਆ ਸੀ । ਇਸ ਦਾ ਭਾਵ ਹੈ ਕਿ ਸੰਸਾਰ ਇਕੋ ਮਿੱਟੀ ਤੇ ਇਕੋ ਨੂਰ ਤੋਂ ਬਣਿਆ ਹੈ, ਹਰੀ ਤੋਂ ਬਿਨਾਂ ਸਭ ਕੁਝ ਨਾਸ਼ਵੰਤ ਹੈ । (ਇਸ ਦੀ ਬੋਲੀ ਉਤੇ ਪੜ੍ਹੋ ਪੰ. ੭੨੧ ਦਾ ਫੁਟ ਨੋਟ ।)

‡ ਸਭ ਦੇ ਉਤੇ ਹਰੀ ਦਾ ਜ਼ੋਰ ਹੈ । ਜੋ ਉਸਨੂੰ ਯਾਦ ਕਰਨ, ਓਹ ਸੁਖੀ ਹੁੰਦੇ ਹਨ ।

[1]ਹੈ ਤੂ ਹੈ ਤੂ ਹੋਵਨਹਾਰ ॥ ਅਗਮ ਅਗਾਧਿ ਊਚ ਆਪਾਰ ॥ ਜੋ ਤੁਧੁ ਸੇਵਹਿ ਤਿਨ ਭਉ ਦੁਖੁ ਨਾਹਿ ॥ [2]ਗੁਰ ਪਰਸਾਦਿ ਨਾਨਕ ਗੁਣ ਗਾਹਿ ॥ ੨ ॥ ਜੋ ਦੀਸੈ ਸੋ ਤੇਰਾ ਰੂਪੁ ॥ [3]ਗੁਣ ਨਿਧਾਨ ਗੋਵਿੰਦ ਅਨੂਪ ॥ [4]ਸਿਮਰਿ ਸਿਮਰਿ ਸਿਮਰਿ ਜਨ ਸੋਇ ॥ ਨਾਨਕ ਕਰਮਿ ਪਰਾਪਤਿ ਹੋਇ ॥ ੩ ॥ ਜਿਨਿ ਜਪਿਆ ਤਿਸ ਕਉ ਬਲਿਹਾਰ[5] ॥ ਤਿਸ ਕੈ ਸੰਗਿ[6] ਤਰੈ ਸੰਸਾਰ ॥ ਕਹੁ ਨਾਨਕ [7]ਪ੍ਰਭ ਲੋਚਾ ਪੂਰਿ ॥ ਸੰਤ ਜਨਾ ਕੀ ਬਾਛਉ ਧੂਰਿ॥੪॥੨॥ਤਿਲੰਗ ਮਹਲਾ ੫ ਘਰੁ ੩* ॥ [8]ਮਿਹਰਵਾਨੁ ਸਾਹਿਬੁ ਮਿਹਰਵਾਨੁ ॥ ਸਾਹਿਬੁ ਮੇਰਾ ਮਿਹਰਵਾਨੁ ॥ [9]ਜੀਅ ਸਗਲ ਕਉ ਦੇਇ ਦਾਨੁ॥ਰਹਾਉ॥ [10]ਤੂ ਕਾਹੇ ਡੋਲਹਿ ਪ੍ਰਾਣੀਆ ਤੁਧੁ ਰਾਖੈਗਾ ਸਿਰਜਣਹਾਰੁ[11]॥ [12]ਜਿਨਿ ਪੈਦਾਇਸਿ ਤੂ ਕੀਆ ਸੋਈ ਦੇਇ ਆਧਾਰੁ ॥ ੧ ॥ [13]ਜਿਨਿ ਉਪਾਈ ਮੇਦਨੀ ਸੋਈ ਕਰਦਾ ਸਾਰ॥ਘਟਿ ਘਟਿ ਮਾਲਕੁ ਦਿਲਾ ਕਾ ਸਚਾ ਪਰਵਦਗਾਰੁ॥ ੨ ॥ [14]ਕੁਦਰਤਿ ਕੀਮ ਨ ਜਾਣੀਐ ਵਡਾ ਵੇਪਰਵਾਹੁ ॥ ਕਰਿ ਬੰਦੇ ਤੂ ਬੰਦਗੀ[15] [16]ਜਿਚਰੁ ਘਟ ਮਹਿ ਸਾਹੁ ॥ ੩ ॥ [17]ਤੂ ਸਮਰਥੁ ਅਕਥੁ ਅਗੋਚਰੁ ਜੀਉ ਪਿੰਡੁ ਤੇਰੀ ਰਾਸਿ ॥ [18]ਰਹਮ ਤੇਰੀ ਸੁਖੁ ਪਾਇਆ ਸਦਾ ਨਾਨਕ ਕੀ ਅਰਦਾਸਿ ॥ ੪ ॥ ੩ ॥ ਤਿਲੰਗ ਮਹਲਾ ੫ ਘਰੁ ੩ † ॥ [19]ਕਰਤੇ ਕੁਦਰਤੀ ਮੁਸਤਾਕੁ ॥ ਦੀਨ ਦੁਨੀਆ ਏਕ ਤੂ ਹੀ ਸਭ ਖਲਕ ਹੀ ਤੇ ਪਾਕੁ ॥ ਰਹਾਉ ॥ [20]ਖਿਨ ਮਾਹਿ [21]ਥਾਪਿ ਉਥਾਪਦਾ ਆਚਰਜ[22] ਤੇਰੇ ਰੂਪ ॥ ਕਉਣੁ ਜਾਣੈ ਚਲਤ[23] ਤੇਰੇ [24]ਅੰਧਿਆਰੇ ਮਹਿ ਦੀਪ ॥ ੧ ॥ [25]ਖੁਦਿ ਖਸਮ ਖਲਕ ਜਹਾਨ ਅਲਹ ਮਿਹਰਵਾਨ ਖੁਦਾਇ ॥ ਦਿਨਸੁ ਰੈਣਿ ਜਿ ਤੁਧੁ ਅਰਾਧੇ ਸੋ ਕਿਉ ਦੋਜਕਿ ਜਾਇ ॥ ੨ ॥ [26]ਅਜਰਾਈਲੁ ਯਾਰੁ ਬੰਦੇ ਜਿਸੁ ਤੇਰਾ ਆਧਾਰੁ ॥ ਗੁਨਹ ਉਸ ਕੇ ਸਗਲ ਆਫੂ ਤੇਰੇ ਜਨ ਦੇਖਹਿ ਦੀਦਾਰੁ ॥ ੩ ॥ [27]ਦੁਨੀਆ ਚੀਜ ਫਿਲਹਾਲ ਸਗਲੇ ਸਚੁ ਸੁਖੁ ਤੇਰਾ ਨਾਉ ॥ ਗੁਰ ਮਿਲਿ ਨਾਨਕ ਬੂਝਿਆ ਸਦਾ ਏਕਸੁ ਗਾਉ ॥ ੪ ॥ ੪ ॥ ਤਿਲੰਗ ਮਹਲਾ ੫ ‡ ॥ [28]ਮੀਰਾਂ ਦਾਨਾਂ ਦਿਲ ਸੋਚ॥[29]ਮੁਹਬਤੇ ਮਨਿ ਤਨਿ ਬਸੈ ਸਚੁ ਸਾਹ ਬੰਦੀ ਮੋਚ॥੧॥ ਰਹਾਉ॥[30]ਦੀਦਨੇ ਦੀਦਾਰ ਸਾਹਿਬ ਕਛੁ ਨਹੀ ਇਸਕਾ ਮੋਲੁ॥ਪਾਕ ਪਰਵਦਗਾਰ ਤੂ ਖੁਦਿ ਖਸਮੁ ਵਡਾ ਅਤੋਲੁ॥ ੧ ॥ [31]ਦਸ੍ਤਗੀਰੀ ਦੇਹਿ ਦਿਲਾਵਰ ਤੂਹੀ ਤੂਹੀ ਏਕ ॥ ਕਰਤਾਰ ਕੁਦਰਤਿ ਕਰਣ ਖਾਲਕ ਨਾਨਕ ਤੇਰੀ ਟੇਕ ॥ ੨ ॥ ੫ ॥

ਤਿਲੰਗ ਮਹਲਾ ੧ ਘਰੁ ੨

ੴ ਸਤਿਗੁਰ ਪ੍ਰਸਾਦਿ§ ॥ [32]ਜਿਨਿ ਕੀਆ ਤਿਨਿ ਦੇਖਿਆ ਕਿਆ ਕਹੀਐ ਰੇ ਭਾਈ ॥ ਆਪੇ ਜਾਣੈ

੧ ਹੇ ਹਰੀ ! ਤੂੰ ਹੁਣ (ਵਰਤਮਾਨ ਕਾਲ ਵਿਚ) ਹੈਂ ਅਤੇ ਅੱਗੇ ਨੂੰ ਹੋਵੇਂਗਾ, ਤੂੰ ਪਹੁੰਚ ਤੋਂ ਪਰੇ ਹੈਂ, ਡੂੰਘਾ ਹੈਂ, ਉਚਾ ਹੈਂ, ਬੇਅੰਤ ਹੈਂ ।
੨ ਗੁਰੂ ਦੀ ਕਿਰਪਾ ਨਾਲ ।
੩ ਹੇ ਗੁਣਾਂ ਦੇ ਭੰਡਾਰ, ਪ੍ਰਿਥਵੀ ਦੇ ਮਾਲਕ ਸੁੰਦਰ ਹਰੀ !
੪ ਦਾਸ ਹਰੀ ਨੂੰ ਸਿਮਰ ਸਿਮਰ ਕੇ ਓਹੀ ਹੋ ਜਾਂਦੇ ਹਨ। ਉਹ ਹਰੀ ਬਖਸ਼ਿਸ਼ ਰਾਹੀਂ ਮਿਲਦਾ ਹੈ ।
੫ ਸਦਕੇ ਹਾਂ ! ੬ ਸੰਗਤ ਵਿਚ ।
੭ ਹੇ ਪ੍ਰਭੂ ! ਮੇਰੀ ਇੱਛਾ ਪੂਰੀ ਕਰੋ । ਮੈਂ ਸੰਤਾਂ ਦੀ ਚਰਨ-ਧੂੜ ਮੰਗਦਾ ਹਾਂ ।
੮ ਮਾਲਕ ਹਰੀ ਦਇਆ ਕਰਨ ਵਾਲਾ ਹੈ ।
੯ ਸਾਰੇ ਜੀਵਾਂ ਨੂੰ ਦਾਤ ਦੇਂਦਾ ਹੈ।
੧੦ ਤੂੰ ਕਾਹਨੂੰ ਘਬ੍ਰਾਂਦਾ ਹੈਂ, ਹੇ ਮਨੁਖ ?
੧੧ ਪੈਦਾ ਕਰਨ ਵਾਲਾ ।
੧੨ ਜਿਸ ਨੇ ਤੈਨੂੰ ਪੈਦਾ ਕੀਤਾ, ਰਚਿਆ ਹੈ, ਓਹੀ ਖ਼ੁਰਾਕ ਰਿਜ਼ਕ ਦੇਂਦਾ ਹੈ ।
੧੩ ਜਿਸ ਨੇ ਦੁਨੀਆਂ ਪੈਦਾ ਕੀਤੀ ਹੈ ਓਹੀ ਖ਼ਬਰ ਲੈਂਦਾ ਹੈ । ਉਹ ਮਾਲਕ ਹਰ ਇਕ ਦਿਲ ਵਿਚ ਵਸਦਾ ਹੈ ਅਤੇ ਸਭ ਦਿਲਾਂ ਦਾ ਸਚਾ ਪਾਲਣ ਵਾਲਾ ਹੈ ।
੧੪ ਉਸ ਦੀ ਤਾਕਤ ਦੀ ਕੀਮਤ (ਅੰਦਾਜ਼ਾ) ।
੧੫ ਭਗਤੀ। ੧੬ ਜਿੰਨਾ ਚਿਰ (ਤੇਰੇ) ਅੰਦਰ ਸਾਹ ਹੈ, ਤੂੰ ਜੀਉਂਦਾ ਹੈਂ ।
੧੭ ਤੂੰ ਸ਼ਕਤੀ ਵਾਲਾ ਹੈਂ, ਤੇਰਾ ਬਿਆਨ ਨਹੀਂ ਹੋ ਸਕਦਾ, ਮਨ ਬਾਣੀ ਤੋਂ ਪਰੇ ਹੈਂ । ਸਾਡੀ ਜਿੰਦ ਤੇ ਸਰੀਰ ਤੇਰੀ ਵਲੋਂ ਦਿਤੀ ਪੂੰਜੀ ਹਨ ।
੧੮ ਮੇਰੀ ਹਮੇਸ਼ਾਂ ਬੇਨਤੀ ਹੈ ਕਿ ਤੇਰੀ ਕਿਰਪਾ ਰੂਪੀ ਸੁਖ ਮੈਨੂੰ ਮਿਲੇ । ਰਹਮ=ਰਹਮਤ, ਕਿਰਪਾ ।
੧੯ ਹੇ ਪੈਦਾ ਕਰਨ ਵਾਲੇ ! ਤੇਰੀ ਕੁਦਰਤ ਦੇ ਕਾਰਨ, ਕੁਦਰਤ ਦੇਖ ਕੇ ਮੈਂ ਤੇਰਾ ਚਾਹਵਾਨ ਹੋ ਗਿਆ ਹਾਂ, ਮੇਰੀ ਦੀਨੀ ਅਤੇ ਦੁਨੀਆਵੀ ਦੌਲਤ (ਪਰਮਾਰਥ ਤੇ ਵਿਹਾਰ) ਇਕੋ ਤੂੰ ਹੀ ਹੈਂ, ਅਤੇ ਤੂੰ ਸਭ ਸ੍ਰਿਸ਼ਟੀ ਤੋਂ ਨਿਆਰਾ, ਨਿਰਲੇਪ ਹੈਂ । ੨੦ ਛਿਨ, ਪਲ ਵਿਚ ।
੨੧ ਬਣਾ ਕੇ ਢਾਹ ਦੇਂਦਾ ਹੈਂ ।
੨੨ ਅਸਚਰਜ, ਅਜੀਬ । ੨੩ ਚਰਿਤ੍ਰ, ਖੇਲ ।
੨੪ ਤੂੰ ਹਨੇਰੇ ਵਿਚ ਚਾਨਣਾ ਹੈਂ ।
੨੫ ਤੂੰ ਆਪ ਜੀਵਾਂ ਦਾ ਮਾਲਕ ਹੈਂ, ਦੁਨੀਆਂ ਦਾ ਪਰਮੇਸ਼ਰ ਅਤੇ ਮਿਹਰਬਾਨ ਕਰਤਾਰ ਹੈਂ । ਜਿਹੜਾ ਮਨੁਖ ਦਿਨ ਰਾਤ ਤੈਨੂੰ ਯਾਦ ਕਰੇ ਫੇਰ ਉਹ ਕਿਸ ਤਰਾਂ ਨਰਕ ਵਿਚ ਪੈ ਸਕਦਾ ਹੈ ?
੨੬ ਜਿਸ ਨੂੰ ਤੇਰਾ ਆਸਰਾ ਹੈ, ਅਜ਼ਰਾਈਲ (ਮੌਤ ਦਾ ਫ਼ਰਿਸ਼ਤਾ) ਉਸ ਮਨੁਖ ਦਾ ਦੋਸਤ ਹੈ, ਅਤੇ ਉਸ ਮਨੁਖ ਦੇ ਸਭ ਪਾਪ ਮਾਫ਼ ਹੋ ਜਾਂਦੇ ਹਨ, ਇਸ ਲਈ ਤੇਰੇ ਭਗਤ ਤੇਰਾ ਦਰਸ਼ਨ ਹੀ ਦੇਖਦੇ ਹਨ. (ਭਾਵ ਇਹ ਦੇਖ ਕੇ ਕਿ ਹਰੀ ਦੀ ਸ਼ਰਨ ਲੈਣ ਵਾਲੇ ਨੂੰ ਮੌਤ ਕੁਝ ਨਹੀਂ ਆਖਦੀ ਅਤੇ ਪਾਪ ਮਾਫ਼ ਹੋ ਜਾਂਦੇ ਹਨ, ਭਗਤਾਂ ਨੂੰ ਹਰੀ ਦੇ ਦਰਸ਼ਨਾਂ ਦਾ ਚਾ ਚੜ੍ਹਦਾ ਹੈ) । ਇਥੇ 'ਜਨ' ਅਤੇ 'ਦੇਖਹਿ' ਬਹੁ-ਵਾਚੀ ਹੋਣ ਕਰਕੇ ਉਸ ਕੇ ਨਾਲ ਸੰਬੰਧ ਨਹੀਂ ਰਖਦੇ ।
੨੭ ਦੁਨੀਆਂ ਦੀਆਂ ਸਭ ਚੀਜ਼ਾਂ ਫ਼ਿਲਹਾਲ (ਹੁਣ ਦੇ ਥੋੜ੍ਹੇ ਚਿਰ ਵਾਸਤੇ) ਹਨ । ਸਚਾ ਸੁਖ ਤੇਰਾ ਨਾਮ ਹੈ । ਗੁਰੂ ਨੂੰ ਮਿਲ ਕੇ ਮੈਨੂੰ ਏਹ ਸਮਝ ਆਈ ਹੈ ; ਮੈਂ ਸਦਾ ਇਕ ਹਰੀ ਨੂੰ ਸਲਾਹੁੰਦਾ ਹਾਂ ।
੨੮ ਹੇ ਸਿਆਣੇ ਸਰਦਾਰ ! ਦਿਲ ਦੀ ਸੋਚ ਕਰ ।
੨੯ ਬੰਦੀ ਮੋਚ=ਕੈਦ ਤੋੜਨ ਵਾਲਾ, ਜਨਮ ਮਰਨ ਯਾ ਦੁਖਾਂ ਦੀ ਕੈਦ ਤੋਂ ਛੁੜਾਣ ਵਾਲਾ, ਮੁਕਤੀ ਦਾਤਾ ਹਰੀ । ਸਚਾ ਮਾਲਕ,ਮੁਕਤੀ ਦਾਤਾ ਹਰੀ ਪ੍ਰੇਮ ਰਾਹੀਂ ਮਨ ਅਤੇ ਤਨ ਵਿਚ ਵਸ ਜਾਂਦਾ ਹੈ ।
੩੦ ਮਾਲਕ ਦੇ ਦਰਸ਼ਨ ਦੇਖਣ ਦਾ ਮੁਲ ਨਹੀਂ ਪੈ ਸਕਦਾ । ਤੂੰ ਪਵਿਤਰ ਅਤੇ ਪਾਲਣਹਾਰ ਹੈਂ, ਤੂੰ ਹੀ ਵਡਾ ਅਤੇ ਬੇਅੰਤ ਮਾਲਕ ਹੈਂ ।
੩੧ ਦਿਲਾਵਰ [ਫ਼ਾ.] ਬਹਾਦਰ। ਦਸਤਗੀਰੀ [ਫ਼ਾ. ਸਹਾਇਤਾ । ਹੇ ਸੂਰਮੇ ਹਰੀ ! ਮੇਰੀ ਸਹਾਇਤਾ ਕਰ, ਮੇਰਾ (ਸਹਾਈ) ਇਕੋ ਤੂੰ ਹੀ ਹੈਂ । ਹੇ ਕਰਤਾਰ ! ਕੁਦਰਤ ਸਾਜਣ ਵਾਲੇ ! ਪੈਦਾ ਕਰਨ ਵਾਲੇ ! ਮੈਨੂੰ ਤੇਰਾ ਆਸਰਾ ਹੈ ।
੩੨ ਜਿਸ ਹਰੀ ਨੇ (ਸੰਸਾਰ) ਬਣਾਇਆ ਹੈ ਉਸੇ ਨੇ ਇਸ ਦੀ ਖਬਰਦਾਰੀ (ਪਾਲਣਾ) ਕੀਤੀ ਹੈ । ਹੋਰ ਕੀ ਕਹਿ ਸਕਦ ਹਾਂ, ਭਾਈ !

* ਹਰੀ ਸਭ ਉਤੇ ਮਿਹਰਵਾਨ ਹੈ, ਇਸ ਲਈ ਉਸੇ ਦੀ ਬੰਦਗੀ ਕਰਨੀ ਚਾਹੀਦੀ ਹੈ ।

† ਰਬ ਦੀ ਕੁਦਰਤ ਵੇਖ ਕੇ ਉਸ ਦੇ ਦਰਸ਼ਨਾਂ ਲਈ ਚਾ ਪੈਦਾ ਹੁੰਦਾ ਹੈ ।

‡ ਇਹ ਦਰਸ਼ਨ ਅਮੋਲਕ ਹੈ, ਪਰ ਪ੍ਰੇਮ ਕਰਨ ਨਾਲ ਮਿਲ ਜਾਂਦਾ ਹੈ । (ਇਹ ਸ਼ਬਦ ਡਬੀ ਬਾਜ਼ਾਰ ਲਾਹੌਰ ਵਿਚ ਜਿਥੇ ਗੁਰੂ ਕੀ ਬਾਉਲੀ ਹੈ, ਨਵਾਬ ਲਾਹੌਰ ਪ੍ਰਤੀ ਉਚਾਰਨ ਹੋਇਆ। )

§ ਇਹ ਸ਼ਬਦ ਕਿੜੀ ਪਠਾਣਾਂ ਦੀ ਵਿਚ ਉਚਾਰਨ ਹੋਇਆ ਜਿਥੇ ਕਈ ਪਠਾਣ ਉਪਦੇਸ਼ ਲੈ ਕੇ ਸਿੱਖ ਬਣੇ । ਕਈਆਂ ਲਿਖਤੀ ਬੀੜਾਂ ਦੇ ਤਤਕਰੇ ਵਿਚ ਇਸ ਸ਼ਬਦ ਨੂੰ 'ਰਾਇਸਾ ਮ: ੧' ਕਰਕੇ ਲਿਖਿਆ ਹੈ । ਸਮੁਚਾ ਭਾਵ : ਹਰੀ ਦੇ ਗੁਣ ਗਾਉਣ ਨਾਲ ਹਰੀ ਦਾ ਮੇਲ ਹੁੰਦਾ ਹੈ । ਇਸ ਮੇਲ ਲਈ ਮਨੁੱਖਾ ਜਨਮ ਹੀ ਇਕ ਮੌਕਾ ਹੈ । ਜੇ ਇਹ ਖੁੰਝਾ ਦਿਤਾ ਤਾਂ ਪੱਛਤਾਣਾ ਪਵੇਗਾ। ਇਹ ਮੇਲ ਤੇ ਗੁਣ ਗਾਣਾ ਗੁਰੂ ਅਤੇ ਉਸਦੇ ਪਿਆਰੇ ਸਿਖਾਂ ਦੀ ਸੰਗਤ ਤੋਂ ਮਿਲਦਾ ਹੈ ।

ਕਰੇ ਆਪਿ ਜਿਨਿ ਵਾੜੀ[1] ਹ ਲਾਈ॥ ੧ ॥ ਰਾਇਸਾ[2] ਪਿਆਰੇ ਕਾ ਰਾਇਸਾ ਜਿਤੁ ਸਦਾ ਸੁਖੁ ਹੋਈ ॥ ਰਹਾਉ ॥ [3]ਜਿਨਿ ਰੰਗਿ ਕੰਤੁ ਨ ਰਾਵਿਆ ਸਾ ਪਛੋਰੇ ਤਾਣੀ॥ ਹਾਥ ਪਛੋੜੈ ਸਿਰੁ ਧੁਣੈ ਜਬ ਰੈਣਿ ਵਿਹਾਣੀ ॥ ੨ ॥ [4]ਪਛੋਤਾਵਾ ਨਾ ਮਿਲੈ ਜਬ ਚੂਕੈਗੀ ਸਾਰੀ ॥ ਤਾ ਫਿਰਿ ਪਿਆਰਾ ਰਾਵੀਐ ਜਬ ਆਵੈਗੀ ਵਾਰੀ ॥ ੩ ॥ [5]ਕੰਤੁ ਲੀਆ ਸੋਹਾਗਣੀ ਮੈ ਤੇ ਵਧਵੀਏਹ॥ ਸੇ ਗੁਣ ਮੁਝੈ ਨ ਆਵਨੀ ਕੈ ਜੀ ਦੋਸੁ ਧਰੇਹ॥ ੪ ॥ ਜਿਨੀ ਸਖੀ ਸਹੁ[6] ਰਾਵਿਆ ਤਿਨ ਪੂਛਉਗੀ ਜਾਇ॥[7]ਪਾਇ ਲਗਉ ਬੇਨਤੀ ਕਰਉ [8]ਲੇਉਗੀ ਪੰਥੁ ਬਤਾਇ॥ ੫ ॥ ਹੁਕਮੁ ਪਛਾਣੈ ਨਾਨਕਾ [9]ਭਉ ਚੰਦਨੁ ਲਾਵੈ॥ [10]ਗੁਣ ਕਾਮਣ ਕਾਮਣਿ ਕਰੈ ਤਉ ਪਿਆਰੇ ਕਉ ਪਾਵੈ ॥ ੬ ॥ [11]ਜੋ ਦਿਲਿ ਮਿਲਿਆ ਸੁ ਮਿਲਿ ਰਹਿਆ ਮਿਲਿਆ ਕਹੀਐ ਰੇ ਸੋਈ ॥ ਜੇ ਬਹੁਤੇਰਾ ਲੋਚੀਐ[12] ਬਾਤੀ[13] ਮੇਲੁ ਨ ਹੋਈ॥੭॥[14]ਧਾਤੁ ਮਿਲੈ ਫੁਨਿ ਧਾਤੁ ਕਉ ਲਿਵ ਲਿਵੈ ਕਉ ਧਾਵੈ ॥ [15]ਗੁਰ ਪਰਸਾਦੀ ਜਾਣੀਐ ਤਉ ਅਨਭਉ ਪਾਵੈ ॥੮॥ [16]ਪਾਨਾ ਵਾੜੀ ਹੋਇ ਘਰਿ ਖਰੁ ਸਾਰ ਨ ਜਾਣੈ ॥ ਰਸੀਆ ਹੋਵੈ ਮੁਸਕ ਕਾ ਤਬ ਫੂਲੁ ਪਛਾਣੈ ॥ ੯ ॥ [17]ਅਪਿਓ ਪੀਵੈ ਜੋ ਨਾਨਕਾ ਭ੍ਰਮੁ ਭ੍ਰਮਿ ਸਮਾਵੈ॥ ਸਹਜੇ ਸਹਜ ਮਿਲਿ ਰਹੈ ਅਮਰਾਪਦੁ ਪਾਵੈ ॥੧੦॥੧॥ ਤਿਲੰਗ ਮਹਲਾ ੪* ॥ ਹਰਿ ਕੀਆ ਕਥਾ ਕਹਾਣੀਆ [18]ਗੁਰਿ ਮੀਤਿ ਸੁਣਾਈਆ॥ ਬਲਿਹਾਰੀ[19] ਗੁਰ ਆਪਣੇ ਗੁਰ ਕਉ ਬਲਿ ਜਾਈਆ ॥ ੧ ॥ ਆਇ ਮਿਲੁ ਗੁਰਸਿਖ ਆਇ ਮਿਲੁ ਤੂ ਮੇਰੇ ਗੁਰੂ ਕੇ ਪਿਆਰੇ॥ ਰਹਾਉ ॥ ਹਰਿ ਕੇ ਗੁਣ ਹਰਿ ਭਾਵਦੇ ਸੇ ਗੁਰੂ ਤੇ ਪਾਏ ॥ ਜਿਨ ਗੁਰ ਕਾ ਭਾਣਾ[20] ਮੰਨਿਆ ਤਿਨ [21]ਘੁਮਿ ਘੁਮਿ ਜਾਏ॥ ੨॥ ਜਿਨ ਸਤਿਗੁਰੁ ਪਿਆਰਾ ਦੇਖਿਆ ਤਿਨ ਕਉ ਹਉ ਵਾਰੀ ॥ ਜਿਨ ਗੁਰ ਕੀ ਕੀਤੀ ਚਾਕਰੀ[22] ਤਿਨ ਸਦ ਬਲਿਹਾਰੀ ॥ ੩ ॥ ਹਰਿ ਹਰਿ ਤੇਰਾ ਨਾਮੁ ਹੈ ਦੁਖ ਮੇਟਣਹਾਰਾ॥ ਗੁਰ ਸੇਵਾ ਤੇ ਪਾਈਐ[23] [24]ਗੁਰਮੁਖਿ ਨਿਸਤਾਰਾ॥ ੪ ॥ ਜੋ ਹਰਿਨਾਮੁ ਧਿਆਇਦੇ ਤੇ ਜਨ ਪਰਵਾਨਾ[25]॥ਤਿਨ ਵਿਟਹੁ[26] ਨਾਨਕੁ ਵਾਰਿਆ ਸਦਾ ਸਦਾ ਕੁਰਬਾਨਾ॥੫॥[27]ਸਾ ਹਰਿ ਤੇਰੀ ਉਸਤਤਿ ਹੈ ਜੋ ਹਰਿਪ੍ਰਭ ਭਾਵੈ॥[28]ਜੋ ਗੁਰਮੁਖਿ ਪਿਆਰਾ ਸੇਵਦੇ ਤਿਨ ਹਰਿਫਲੁ ਪਾਵੈ॥੬॥ ਜਿਨਾ ਹਰਿ ਸੇਤੀ ਪਿਰਹੜੀ[29] ਤਿਨਾ [30]ਜੀਅ ਪ੍ਰਭ ਨਾਲੇ॥ ਓਇ[31] ਜਪਿ ਜਪਿ ਪਿਆਰਾ ਜੀਵਦੇ ਹਰਿਨਾਮੁ ਸਮਾਲੇ[32] ॥੭॥ ਜਿਨ ਗੁਰਮੁਖਿ ਪਿਆਰਾ ਸੇਵਿਆ ਤਿਨ ਕਉ ਘੁਮਿ ਜਾਇਆ॥ਓਇ ਆਪਿ ਛੁਟੇ [33]ਪਰਵਾਰ ਸਿਉ ਸਭੁ ਜਗਤੁ ਛਡਾਇਆ॥ ੮ ॥ ਗੁਰਿ ਪਿਆਰੈ ਹਰਿ ਸੇਵਿਆ ਗੁਰੁ ਧੰਨੁ ਗੁਰੁ ਧੰਨੋ ॥ [34]ਗੁਰਿ ਹਰਿ ਮਾਰਗੁ ਦਸਿਆ [35]ਗੁਰ ਪੁੰਨੁ ਵਡ ਪੁੰਨੋ॥੯॥ਜੋ ਗੁਰਸਿਖ ਗੁਰੁ ਸੇਵਦੇ

੧ ਖੇਤੀ, ਇਹ ਦੁਨੀਆਂ।

੨ [ਰਾਜਪੁਤਾਨੇ ਦੀ ਡਿੰਗਲ ਭਾਸ਼ਾ ਵਿਚ 'ਰਾਇਸੋ' ਇਤਿਹਾਸਕ ਕਥਾ ਯਾ ਪ੍ਰਸੰਗ ਨੂੰ ਕਹਿੰਦੇ ਹਨ, ਜਿਵੇਂ 'ਪ੍ਰਿਥੀ-ਰਾਜ ਰਾਇਸੋ' ਜਿਸ ਵਿਚ ਪ੍ਰਿਥਵੀ-ਰਾਜ ਦੀ ਜੀਵਨ-ਕਥਾ ਹੈ।] ਕਥਾ, ਪ੍ਰਸੰਗ।

੩ ਜਿਸ ਨੇ ਪ੍ਰੇਮ ਨਾਲ ਪਤੀ ਨੂੰ ਭੋਗਿਆ (ਜਪਿਆ) ਨਹੀਂ, ਉਹ ਪਛਤਾਂਦੀ ਹੈ; (ਸ਼ੋਕ ਨਾਲ) ਹਥ ਪਟਕਦੀ ਹੈ, ਸਿਰ ਮਾਰਦੀ ਹੈ, ਜਦੋਂ ਰਾਤ (ਉਮਰ) ਗੁਜ਼ਰ ਜਾਂਦੀ ਹੈ।

੪ ਸਾਰੀ=ਸ਼ਤਰੰਜ ਯਾ ਚੌਪੜ ਦੀ ਨਰਦ। ਦੇਖੋ ਪੰ. ੧੧੩ ਦਾ ਫੁਟ ਨੋਟ। ਜਦੋਂ ਜ਼ਿੰਦਗੀ ਦੀ ਨਰਦ ਪੁਗ ਜਾਏਗੀ (ਮੌਤ ਆ ਜਾਵੇਗੀ) ਤਾਂ ਪਛਤਾਵੇ ਦਾ ਵੀ ਸਮਾਂ ਨਹੀਂ ਮਿਲਣਾ। ਫੇਰ ਤਾਂ ਪਿਆਰੇ ਨੂੰ ਤਦੇ ਮਿਲ ਸਕੀਦਾ ਹੈ, ਜਦੋਂ ਮਨੁਖਾ ਜਨਮ ਦੀ ਵਾਰੀ ਮੁੜ ਆਵੇਗੀ।

੫ ਪਤੀ ਉਹਨਾਂ ਭਾਗਾਂ ਵਾਲੀਆਂ ਨੇ ਪ੍ਰਾਪਤ ਕੀਤਾ ਹੈ ਜੋ ਮੈਥੋਂ ਚੰਗੀਆਂ ਹਨ। ਓਹ ਗੁਣ ਮੈਨੂੰ ਨਹੀਂ ਆਉਂਦੇ; ਕਿਸ ਤਰ੍ਹਾਂ ਚਿਤ ਵਿਚ ਹਰੀ ਨੂੰ ਦੋਸ਼ ਦਿਆਂ ?

੬ ਪਤੀ, ਹਰੀ।

੭ ਪੈਰੀਂ ਪਵਾਂਗੀ।

੮ ਰਸਤਾ ਪੁਛ ਲਵਾਂਗੀ।

੯ ਹਰੀ ਦਾ ਡਰ ਰੂਪ ਚੰਦਨ ਮਲੇ।

੧੦ ਜੇ ਕਾਮਣਿ (ਇਸਤ੍ਰੀ) ਗੁਣਾਂ ਰੂਪੀ ਟੂਣੇ ਕਰੇ। ਕਾਮਣ=ਓਹ ਟੂਣੇ ਜਾਦੂ ਜੋ ਤੀਵੀਆਂ ਪਤੀ ਨੂੰ ਵਸ ਕਰਨ ਲਈ ਕਰਦੀਆਂ ਹਨ।

੧੧ ਜੋ ਮਨੁਖ ਦਿਲੋਂ ਹਰੀ ਨੂੰ ਮਿਲਦਾ ਹੈ ਉਹ ਹਰੀ ਨਾਲ ਜੁੜਿਆ ਰਹਿੰਦਾ ਹੈ; ਅਸਲੀ ਮਿਲਿਆ ਓਹੀ ਕਹਾਉਂਦਾ ਹੈ।

੧੨ ਤਰਲਾ ਲਈਏ।

੧੩ ਗੱਲਾਂ ਨਾਲ।

੧੪ ਜਿਵੇਂ ਧਾਤ ਮੁੜ ਧਾਤ ਨੂੰ ਮਿਲ ਜਾਂਦੀ ਹੈ, ਇਸੇ ਤਰ੍ਹਾਂ ਪਿਆਰ ਪਿਆਰ ਵਲ ਖਿਚਿਆ ਜਾਂਦਾ ਹੈ (ਭਾਵ ਸੋਨਾ ਆਦਿ ਧਾਤ ਦਾ ਗਹਿਣਾ ਟੁਟ ਭਜ ਕੇ, ਗਲ ਕੇ, ਫਿਰ ਆਪਣੇ ਅਸਲੇ ਵਾਲੀ ਧਾਤ ਵਿਚ ਰਲ ਜਾਂਦਾ ਹੈ ਤੇ ਫਰਕ ਨਹੀਂ ਰਹਿੰਦਾ, ਤਿਵੇਂ ਪ੍ਰੇਮ ਕਰਨ ਵਾਲਾ ਮਨੁਖ ਹਰੀ ਵਲ, ਜੋ ਪ੍ਰੇਮ-ਰੂਪ ਹੈ, ਖਿਚਿਆ ਜਾਂਦਾ ਹੈ ਅਤੇ ਅੰਤ ਇਕ-ਮਿਕ ਹੋ ਜਾਂਦਾ ਹੈ)।

੧੫ ਗੁਰੂ ਦੀ ਕਿਰਪਾ ਦੁਆਰਾ ਜਦ ਸਮਝ ਆ ਜਾਂਦੀ ਹੈ ਤਾਂ ਨਿਡਰ ਹਰੀ ਮਿਲ ਜਾਂਦਾ ਹੈ।

੧੬ ਘਰ ਵਿਚ ਪਾਨਾਂ ਦੀ ਕਿਆਰੀ ਹੋਵੇ, ਪਰ ਖੋਤੇ ਨੂੰ ਕੋਈ ਕਦਰ ਨਹੀਂ ਹੁੰਦੀ। ਜੋ ਮਨੁਖ ਸੁਗੰਧੀ ਦਾ ਪ੍ਰੇਮੀ ਹੋਵੇ ਓਹੀ ਫੁਲ ਨੂੰ ਪਛਾਣ ਸਕਦਾ ਹੈ।

੧੭ ਜੋ (ਨਾਮ) ਅੰਮ੍ਰਿਤ ਪੀਂਦਾ ਹੈ ਓਸਦਾ ਭਟਕਣਾ ਆਪੇ ਮੁਕ ਜਾਂਦਾ ਹੈ, ਹੌਲੀ ਹੌਲੀ ਹਰੀ ਨਾਲ ਮਿਲ ਜਾਂਦਾ ਹੈ ਅਤੇ ਅਟਲ ਪਦਵੀ ਪਾ ਲੈਂਦਾ ਹੈ (ਅਮਰ ਹੋ ਜਾਂਦਾ ਹੈ)।

੧੮ ਗੁਰੂ ਮਿਤਰ ਨੇ।

੧੯ ਸਦਕੇ ਹਾਂ।

੨੦ ਰਜ਼ਾ, (ਹੁਕਮ, ਜੋ ਗੁਰੂ ਨੂੰ ਚੰਗਾ ਲਗਦਾ ਹੈ)।

੨੧ ਵਾਰੀ ਸਦਕੇ ਜਾਂਦਾ ਹਾਂ।

੨੨ ਨੌਕਰੀ, ਸੇਵਾ।

੨੩ ਨਾਮ ਪਾਈਦਾ ਹੈ।

੨੪ ਗੁਰੂ ਰਾਹੀਂ ਮੁਕਤੀ ਹੁੰਦੀ ਹੈ।

੨੫ ਹਰੀ ਦੀ ਨਜ਼ਰ ਵਿਚ ਮਨਜ਼ੂਰ ਹੁੰਦੇ ਹਨ।

੨੬ ਉਤੋਂ।

੨੭ ਓਹੀ ਹਰੀ ਦੀ ਠੀਕ ਸ਼ਲਾਘਾ ਹੈ ਜੋ ਹਰੀ ਨੂੰ ਚੰਗੀ ਲਗੇ।

੨੮ ਜੋ ਗੁਰੂ ਰਾਹੀਂ ਹਰੀ ਪਿਆਰੇ ਨੂੰ ਪੂਜਦੇ ਹਨ।

੨੯ ਪ੍ਰੀਤੀ।

੩੦ ਉਨ੍ਹਾਂ ਦੇ ਦਿਲ ਪ੍ਰਭੂ ਨਾਲ ਲਗੇ ਰਹਿੰਦੇ ਹਨ।

੩੧ ਓਹ ਮਨੁਖ।

੩੨ ਯਾਦ ਕਰ ਕੇ।

੩੩ ਟੱਬਰ ਸਮੇਤ।

੩੪ ਗੁਰੂ ਨੇ ਹਰੀ ਦਾ ਰਸਤਾ ਦਸਿਆ।

੩੫ ਸਾਡੇ ਉਤੇ ਗੁਰੂ ਦਾ ਉਪਕਾਰ ਹੈ, ਵੱਡਾ ਉਪਕਾਰ ਹੈ।

---

* ਚੂੰਕਿ ਹਰੀ ਦੀਆਂ ਗਲਾਂ ਗੁਰੂ ਤੋਂ ਸੁਣੀਂਦੀਆਂ ਹਨ, ਇਸ ਲਈ ਗੁਰੂ ਜੀ ਆਪਣੇ ਸਤਿਗੁਰੂ ਅਤੇ ਉਸ ਦੀ ਪਿਆਰੀ ਸਿੱਖ-ਸੰਗਤਿ ਅਗੇ ਮਿਲਾਪ ਲਈ ਤਰਲੇ ਕਰਦੇ ਹਨ।

ਸੇ [੧]ਧੰਨ ਪਰਾਣੀ ॥ ਜਨੁ ਨਾਨਕੁ ਤਿਨ ਕਉ ਵਾਰਿਆ ਸਦਾ ਸਦਾ ਕੁਰਬਾਣੀ ॥
੧੦ ॥ [੨]ਗੁਰਮੁਖਿ ਸਖੀ ਸਹੇਲੀਆ ਸੇ ਆਪਿ ਹਰਿ ਭਾਈਆ ॥ [੩]ਹਰਿ ਦਰਗਹ
ਪੈਨਾਈਆ ਹਰਿ ਆਪਿ ਗਲਿ ਲਾਈਆ ॥ ੧੧ ॥ ਜੋ ਗੁਰਮੁਖਿ ਨਾਮੁ ਧਿਆਇਦੇ
[੪]ਤਿਨ ਦਰਸਨੁ ਦੀਜੈ ॥ ਹਮ ਤਿਨ ਕੇ [੫]ਚਰਣ ਪਖਾਲਦੇ ਧੂੜਿ ਘੋਲਿ ਘੋਲਿ ਪੀਜੈ॥
੧੨ ॥ [੬]ਪਾਨ ਸੁਪਾਰੀ ਖਾਤੀਆ ਮੁਖਿ ਬੀੜੀਆ ਲਾਈਆ ॥ ਹਰਿ ਹਰਿ ਕਦੇ
ਨ ਚੇਤਿਓ ਜਮਿ[੭] ਪਕੜਿ ਚਲਾਈਆ ॥ ੧੩ ॥ ਜਿਨ ਹਰਿਨਾਮਾ ਹਰਿ ਚੇਤਿਆ
ਹਿਰਦੈ ਉਰਿਧਾਰੇ[੮] ॥ [੯]ਤਿਨ ਜਮੁ ਨੇੜਿ ਨ ਆਵਈ ਗੁਰਸਿਖ ਗੁਰ ਪਿਆਰੇ ॥
੧੪ ॥ ਹਰਿ ਕਾ ਨਾਮੁ ਨਿਧਾਨੁ[੧੦] ਹੈ ਕੋਈ ਗੁਰਮੁਖਿ ਜਾਣੈ ॥ ਨਾਨਕ [੧੧]ਜਿਨ
ਸਤਿਗੁਰੁ ਭੇਟਿਆ ਰੰਗਿ ਰਲੀਆ ਮਾਣੈ॥੧੫॥ਸਤਿਗੁਰੁ ਦਾਤਾ ਆਖੀਐ ਤੁਸਿ[੧੨]
ਕਰੇ ਪਸਾਓ ॥ ਹਉ ਗੁਰ ਵਿਟਹੁ[੧੩] ਸਦ ਵਾਰਿਆ ਜਿਨਿ ਦਿਤੜਾ[੧੪] ਨਾਓ ॥
੧੬ ॥ ਸੋ ਧੰਨੁ ਗੁਰੂ ਸਾਬਾਸਿ[੧੫] ਹੈ [੧੬]ਹਰਿ ਦੇਇ ਸਨੇਹਾ ॥ ਹਉ ਵੇਖਿ ਵੇਖਿ
ਗੁਰੂ ਵਿਗਸਿਆ[੧੭] ਗੁਰ ਸਤਿਗੁਰ ਦੇਹਾ[੧੮] ॥ ੧੭ ॥ [੧੯]ਗੁਰ ਰਸਨਾ ਅੰਮ੍ਰਿਤੁ
ਬੋਲਦੀ [੨੦]ਹਰਿਨਾਮਿ ਸੁਹਾਵੀ ॥ ਜਿਨ ਸੁਣਿ ਸਿਖਾ[੨੧] ਗੁਰੁ ਮੰਨਿਆ ਤਿਨਾ ਭੁਖ
ਸਭ ਜਾਵੀ[੨੨]॥੧੮॥ਹਰਿ ਕਾ ਮਾਰਗੁ[੨੩] ਆਖੀਐ ਕਹੁ [੨੪]ਕਿਤੁ ਬਿਧਿ ਜਾਈਐ॥
ਹਰਿ ਹਰਿ ਤੇਰਾ ਨਾਮੁ ਹ [੨੫]ਹਰਿ ਖਰਚੁ ਲੈ ਜਾਈਐ ॥ ੧੯ ॥ ਜਿਨ ਗੁਰਮੁਖਿ
ਹਰਿ ਆਰਾਧਿਆ ਸੇ [੨੬]ਸਾਹ ਵਡ ਦਾਣੇ ॥ ਹਉ ਸਤਿਗੁਰ ਕਉ ਸਦ ਵਾਰਿਆ
[੨੭]ਗੁਰ ਬਚਨਿ ਸਮਾਣੇ ॥ ੨੦ ॥ ਤੂ ਠਾਕੁਰੁ[੨੮] ਤੂ ਸਾਹਿਬੋ ਤੂ ਹ ਮੇਰਾ ਮੀਰਾ[੨੯] ॥
ਤੁਧੁ ਭਾਵੈ [੩੦]ਤੇਰੀ ਬੰਦਗੀ ਤੂ [੩੧]ਗੁਣੀ ਗਹੀਰਾ ॥੨੧॥ [੩੨]ਆਪੇ ਹਰਿ ਇਕ ਰੰਗੁ
ਹੈ ਆਪੇ ਬਹੁ ਰੰਗੀ ॥ ਜੋ ਤਿਸੁ ਭਾਵੈ ਨਾਨਕਾ ਸਾਈ ਗਲ ਚੰਗੀ ॥ ੨੨ ॥ ੨ ॥

### ਤਿਲੰਗ ਮਹਲਾ ੯ ਕਾਫੀ*

ੴ ਸਤਿਗੁਰ ਪ੍ਰਸਾਦਿ ॥ [੩੩]ਚੇਤਨਾ ਹੈ ਤਉ ਚੇਤ ਲੈ ਨਿਸਿ ਦਿਨਿ ਮੈ ਪ੍ਰਾਨੀ ॥
ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ ॥ ੧ ॥ ਰਹਾਉ ॥ ਹਰਿ
ਗੁਨ ਕਾਹਿ[੩੪] ਨ ਗਾਵਹੀ ਮੂਰਖ ਅਗਿਆਨਾ[੩੫]॥ਝੂਠੈ ਲਾਲਚਿ[੩੬] ਲਾਗਿ ਕੈ ਨਹਿ
ਮਰਨੁ ਪਛਾਨਾ ॥ ੧ ॥ [੩੭]ਅਜਹੂ ਕਛੁ ਬਿਗਰਿਓ ਨਹੀ ਜੋ ਪ੍ਰਭ ਗੁਨ ਗਾਵੈ ॥ ਕਹੁ
ਨਾਨਕ ਤਿਹ ਭਜਨ ਤੇ ਨਿਰਭੈ ਪਦੁ ਪਾਵੈ ॥੨॥੧॥ ਤਿਲੰਗ ਮਹਲਾ ੯॥ [੩੮]ਜਾਗਿ
ਲੇਹੁ ਰੇ ਮਨਾ ਜਾਗਿ ਲੇਹੁ [੩੯]ਕਹਾ ਗਾਫਲ ਸੋਇਆ ॥ ਜੋ ਤਨੁ ਉਪਜਿਆ ਸੰਗ
ਹੀ ਸੋ ਭੀ ਸੰਗ ਨ ਹੋਇਆ ॥ ੧ ॥ ਰਹਾਉ ॥ ਮਾਤ ਪਿਤਾ [੪੦]ਸੁਤ ਬੰਧ ਜਨ ਹਿਤੁ
ਜਾ ਸਿਉ ਕੀਨਾ ॥ ਜੀਉ ਛੂਟਿਓ ਜਬ ਦੇਹ ਤੇ ਡਾਰਿ ਅਗਨਿ ਮੈ ਦੀਨਾ ॥ ੧ ॥

੧ ਸ੍ਰੇਸ਼ਟ, ਉੱਤਮ ਪੁਰਸ਼ ਹਨ ।
੨ ਗੁਰੂ ਦੇ ਹੁਕਮ ਵਿਚ ਚਲਣ ਵਾਲੀਆਂ ਸਾਥਣਾਂ ਅਤੇ ਸਹੇਲੀਆਂ ।
੩ ਹਰੀ ਦੀ ਦਰਗਾਹ ਵਿਚ ਉਹਨਾਂ ਨੂੰ ਸਰੋਪਾ ਮਿਲਿਆ ਅਤੇ ਹਰੀ ਨੇ ਪਿਆਰ ਨਾਲ ਗਲ ਲਾਇਆ ।
੪ ਹੇ ਹਰੀ ! ਓਹਨਾਂ ਦੇ ਦਰਸ਼ਨ ਕਰਾਓ ।
੫ ਪੈਰ ਧੋਂਦੇ ਹਾਂ ਅਤੇ ਧੂੜੀ ਘੋਲ ਕੇ ਪੀਂਦੇ ਹਾਂ ।
੬ ਜਿਨ੍ਹਾਂ ਨੇ ਪਾਨ ਸੁਪਾਰੀਆਂ ਖਾਧੀਆਂ ਅਤੇ ਮੂੰਹ ਵਿਚ ਪਾਨ ਦੀਆਂ ਬੀੜੀਆਂ ਪਾਈਆਂ, (ਵਿਸ਼ੇ ਭੋਗੇ) ।
੭ ਮੌਤ ਨੇ ।
੮ ਧੁਰ ਅੰਦਰ ਟਿਕਾ ਕੇ, ਵਸਾ ਕੇ ।
੯ ਮੌਤ ਦਾ ਡਰ ਯਾ ਜਨਮ ਮਰਣ ਓਹਨਾਂ ਦੇ ਨੇੜੇ ਨਹੀਂ ਆਉਂਦਾ ।
੧੦ ਨਿਧੀਆਂ ਦਾ ਘਰ, ਸੁਖਾਂ ਦਾ ਖਜ਼ਾਨਾ, ਭੰਡਾਰ ।
੧੧ ਜਿਸ ਨੇ ਸਤਗੁਰੂ ਦੇ ਦਰਸ਼ਨ ਕੀਤੇ ਹਨ ਉਹ ਅਨੰਦ ਖੁਸ਼ੀਆਂ ਭੋਗਦਾ ਹੈ ।
੧੨ ਤੁਠ ਕੇ, ਮਿਹਰਵਾਨ ਹੋ ਕੇ, ਕਿਰਪਾ ਕਰਦਾ ਹੈ ।
੧੩ ਉਤੋਂ ।
੧੪ ਦਿੱਤਾ ਹੈ ।
੧੫ ਸਲਾਹਣ ਯੋਗ, ਧੰਨ ।
੧੬ ਹਰੀ ਦਾ ਸਨੇਹਾ ਦੇਂਦਾ ਹੈ, ਹਰੀ ਦੇ ਗੁਣ ਦਸਦਾ ਹੈ ।
੧੭ ਖ਼ੁਸ਼ੀ ਨਾਲ ਖਿੜ ਗਿਆ ਹਾਂ ।
੧੮ [ਸ਼ਰੀਰ] ਰੂਪ, ਦਰਸ਼ਨ, ਛਾਤ ।
੧੯ ਗੁਰੂ ਦੀ ਜੀਭ ਅੰਮ੍ਰਿਤ ਰੂਪੀ ਨਾਮ ਉਚਾਰਨ ਕਰਦੀ ਹੈ ।
੨੦ ਹਰਿ-ਨਾਮ ਕਰਕੇ ਸੋਹਣੀ ਹੈ ।
੨੧ ਸਿਖਾਂ ਨੇ ।
੨੨ ਚਲੀ ਜਾਂਦੀ ਹੈ ।
੨੩ ਰਸਤਾ ।
੨੪ ਕਿਸਤ੍ਰਾਂ ?
੨੫ (ਇਸ ਰਸਤੇ ਉਤੇ) ਹਰੀ ਦਾ ਨਾਮ ਬਤੌਰ ਖ਼ਰਚ (ਤੋਸ਼ਾ, ਰਸਤੇ ਦੀ ਖ਼ੁਰਾਕ) ਲੈ ਜਾਈਏ ।
੨੬ ਸ਼ਾਹ ਹਨ, ਵਡੇ ਸਿਆਣੇ ਹਨ ।
੨੭ (ਕੁਰਬਾਨ ਹਾਂ ਓਹਨਾਂ ਦੇ ਵੀ) ਜੋ ਗੁਰੂ ਦੇ ਉਪਦੇਸ਼ ਵਿਚ ਸਮਾ ਗਏ ਹਨ, ਟਿਕ ਗਏ ਹਨ ।
੨੮ ਮਾਲਕ ।
੨੯ [ਫ਼ਾ.] ਸਰਦਾਰ ।
੩੦ ਤਾਂ ਤੇਰੀ ਭਗਤੀ ਹੋ ਸਕਦੀ ਹੈ ।
੩੧ ਗੁਣਾਂ ਕਰਕੇ ਗੰਭੀਰ, ਡੂੰਘੇ ਗੁਣਾਂ ਵਾਲਾ ।
੩੨ ਹਰੀ ਆਪ ਹੀ ਸਭ ਤੋਂ ਨਿਆਰਾ (ਨਿਰਗੁਣ) ਹੈ ਅਤੇ ਆਪ ਹੀ ਸਭ ਵਿਚ ਵਿਆਪਕ (ਸਰਗੁਣ) ਹੈ ।
੩੩ ਹੇ ਮਨੁਖ ! ਹਰੀ ਨੂੰ ਯਾਦ ਕਰਨਾ ਹੈ ਤਾਂ ਹੁਣੇ ਰਾਤ ਦਿਨ ਲਗ ਕੇ ਕਰ ਲੈ, ਕਿਉਂਕਿ ਹਰ ਘੜੀ ਉਮਰ ਬੀਤਦੀ ਜਾਂਦੀ ਹੈ, ਜਿਸ ਤਰਾਂ ਤਿੜਕੇ ਘੜੇ ਵਿਚੋਂ ਪਾਣੀ ਵਗਦਾ ਜਾਂਦਾ ਹੈ ।
੩੪ ਕਿਉਂ ?
੩੫ ਹੇ ਅਗਿਆਨੀ, ਅਨਜਾਣ !
੩੬ ਲਾਲਚ ਵਿਚ ।
੩੭ ਅਜੇ ਵੀ ਕੁਝ ਨਹੀਂ ਵਿਗੜਿਆ ਜੇ ਹਰੀ ਦੇ ਗੁਣ ਗਾਵੇਂ ਤਾਂ । ਦਾਸ ਕਹਿੰਦਾ ਹੈ ਕਿ ਉਸ (ਹਰੀ) ਦੇ ਭਜਨ ਕਰਨ ਨਾਲ ਨਿਡਰਤਾ ਦਾ ਦਰਜਾ ਪਾ ਲਵੇਂਗਾ ।
੩੮ ਸੁਚੇਤ, ਖ਼ਬਰਦਾਰ ਹੋ ਜਾ ।
੩੯ ਕਿਉਂ ਬੇਸੁਧ ਹੋ ਕੇ ਸੁੱਤਾ ਪਿਆ ਹੈਂ ? ਜਿਹੜਾ ਸ਼ਰੀਰ ਤੇਰੇ ਨਾਲ ਪੈਦਾ ਹੋਇਆ ਸੀ ਉਹ ਭੀ ਤੇਰੇ ਨਾਲ ਨਹੀਂ ਜਾਂਦਾ ।
੪੦ ਪੁਤਰ ਅਤੇ ਰਿਸ਼ਤੇਦਾਰ ਜਿਨ੍ਹਾਂ ਨਾਲ ਪ੍ਰੇਮ ਲਾਇਆ ਹੈ, ਓਹ ਜਦੋਂ ਤੇਰੇ ਪ੍ਰਾਣ ਸ਼ਰੀਰ ਤੋਂ ਅਲੱਗ ਹੋਏ ਤਾਂ ਤੇਰੇ ਸ਼ਰੀਰ ਨੂੰ ਅਗ ਵਿਚ ਪਾ ਦੇਣਗੇ ।

---

* ਕਾਫ਼ੀ ਠਾਟ ਦੀ ਇਕ ਰਾਗਣੀ ਜੋ ਗੁਰਬਾਣੀ ਵਿਚ ਹੋਰਨਾਂ ਰਾਗਾਂ (ਜਿਵੇਂ ਆਸਾ, ਤਿਲੰਗ, ਸੂਹੀ ਅਤੇ ਮਾਰੂ) ਨਾਲ ਰਲਾ ਕੇ ਲਿਖੀ ਹੈ । ਇਨ੍ਹਾਂ ਤਿੰਨਾਂ ਸ਼ਬਦਾਂ ਵਿਚ ਗੁਰੂ ਜੀ ਮਨੁਖ ਨੂੰ ਅਨਗਹਿਲੀ ਛਡ ਕੇ ਹਰੀ ਸਿਮਰਨ ਵਿਚ ਤਤਪਰ ਹੋਣ ਲਈ ਪ੍ਰੇਰਦੇ ਹਨ ।

[1]ਜੀਵਤ ਲਉ ਬਿਉਹਾਰੁ ਹੈ ਜਗ ਕਉ ਤੁਮ ਜਾਨਉ ॥ ਨਾਨਕ ਹਰਿ ਗੁਨ ਗਾਇ ਲੈ ਸਭ ਸੁਫਨ ਸਮਾਨਉ ॥ ੨ ॥ ੨ ॥ ਤਿਲੰਗ ਮਹਲਾ ੯ ॥ ਹਰਿ ਜਸੁ ਰੇ ਮਨਾ ਗਾਇ ਲੈ ਜੋ ਸੰਗੀ[2] ਹੈ ਤੇਰੋ ॥ [3]ਅਉਸਰੁ ਬੀਤਿਓ ਜਾਤੁ ਹੈ ਕਹਿਓ ਮਾਨਿ ਲੈ ਮੇਰੋ ॥ ੧ ॥ ਰਹਾਉ ॥ [4]ਸੰਪਤਿ ਰਥ ਧਨ ਰਾਜ ਸਿਉ ਅਤਿ ਨੇਹੁ ਲਗਾਇਓ ॥ ਕਾਲ ਫਾਸ ਜਬ ਗਲਿ ਪਰੀ ਸਭ ਭਇਓ ਪਰਾਇਓ ॥ ੧ ॥ [5]ਜਾਨਿ ਬੂਝਿ ਕੈ ਬਾਵਰੇ ਤੈ ਕਾਜੁ ਬਿਗਾਰਿਓ ॥ ਪਾਪ ਕਰਤ ਸੁਕਚਿਓ ਨਹੀ ਨਹ ਗਰਬੁ ਨਿਵਾਰਿਓ ॥ ੨ ॥ [6]ਜਿਹ ਬਿਧਿ ਗੁਰ ਉਪਦੇਸਿਆ ਸੋ ਸੁਨੁ ਰੇ ਭਾਈ ॥ ਨਾਨਕ ਕਹਤ ਪੁਕਾਰਿ ਕੈ ਗਹੁ ਪ੍ਰਭ ਸਰਨਾਈ ॥ ੩ ॥ ੩ ॥

ਤਿਲੰਗ ਬਾਣੀ ਭਗਤਾ ਕੀ ਕਬੀਰ* ਜੀ

ੴ ਸਤਿਗੁਰ ਪ੍ਰਸਾਦਿ ॥ [7]ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ ॥ ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ ॥ ੧ ॥ [8]ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ ॥ ਇਹ ਜੁ ਦੁਨੀਆ ਸਿਹਰੁ ਮੇਲਾ ਦਸਤਗੀਰੀ ਨਾਹਿ ॥ ੧ ॥ ਰਹਾਉ ॥ [9]ਦਰੋਗੁ ਪੜਿ ਪੜਿ ਖੁਸੀ ਹੋਇ ਬੇਖਬਰ ਬਾਦੁ ਬਕਾਹਿ ॥ ਹਕੁ ਸਚੁ ਖਾਲਕੁ ਖਲਕ ਮਿਆਨੇ ਸਿਆਮ ਮੂਰਤਿ ਨਾਹਿ ॥ ੨ ॥ [10]ਅਸਮਾਨ ਮ੍ਹਿਾਨੇ ਲਹੰਗ ਦਰੀਆ ਗੁਸਲ ਕਰਦਨ ਬੂਦ ॥ ਕਰਿ ਫਕਰੁ ਦਾਇਮ ਲਾਇ ਚਸਮੇ ਜਹ ਤਹਾ ਮਉਜੂਦੁ ॥ ੩ ॥ [11]ਅਲਾਹ ਪਾਕੰ ਪਾਕ ਹੈ ਸਕ ਕਰਉ ਜੇ ਦੂਸਰ ਹੋਇ ॥ ਕਬੀਰ ਕਰਮੁ ਕਰੀਮ ਕਾ ਉਹੁ ਕਰੈ ਜਾਨੈ ਸੋਇ ॥ ੪ ॥ ੧ ॥ ਨਾਮਦੇਵ ਜੀ† ॥ [12]ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ ॥ ਮੈ ਗਰੀਬ ਮੈ ਮਸਕੀਨ[13] ਤੇਰਾ ਨਾਮੁ ਹੈ ਅਧਾਰਾ[14] ॥ ੧ ॥ ਰਹਾਉ ॥ [15]ਕਰੀਮਾਂ ਰਹੀਮਾਂ ਅਲਾਹ ਤੂ ਗਨੰੀ ॥ ਹਾਜਰਾ ਹਜੂਰਿ ਦਰਿ ਪੇਸਿ ਤੂ ਮਨੰੀ ॥ ੧ ॥ [16]ਦਰੀਆਉ ਤੂ ਦਿਹੰਦ ਤੂ ਬਿਸੀਆਰ ਤੂ ਧਨੀ ॥ ਦੇਹਿ ਲੇਹਿ ਏਕੁ ਤੂੰ ਦਿਗਰ ਕੋ ਨਹੀ ॥ ੨ ॥ [17]ਤੂੰ ਦਾਨਾਂ ਤੂੰ ਬੀਨਾਂ ਮੈ ਬੀਚਾਰੁ ਕਿਆ ਕਰੀ ॥ ਨਾਮੇ ਚੇ ਸੁਆਮੀ ਬਖਸੰਦ ਤੂੰ ਹਰੀ ॥ ੩ ॥ ੧ ॥ ੨ ॥ ‡ [18]ਹਲੇ ਯਾਰਾਂ ਹਲੇ ਯਾਰਾਂ ਖੁਸਿਖਬਰੀ ॥ ਬਲਿ ਬਲਿ ਜਾਂਉ ਹਉ ਬਲਿ ਬਲਿ ਜਾਂਉ ॥ ਨੀਕੀ ਤੇਰੀ ਬਿਗਾਰੀ ਆਲੇ ਤੇਰਾ ਨਾਉ ॥ ੧ ॥ ਰਹਾਉ ॥ [19]ਕੁਜਾ ਆਮਦ ਕੁਜਾ ਰਫਤੀ ਕੁਜਾ ਮੇ ਰਵੀ ॥ ਦ੍ਵਾਰਿਕਾ ਨਗਰੀ ਰਾਸਿ ਬੁਗੋਈ ॥ ੧ ॥ [20]ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ ॥ ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ ॥ ੨ ॥ [21]ਚੰਦੀਂ ਹਜਾਰ ਆਲਮ ਏਕਲ ਖਾਨਾਂ ॥ ਹਮ ਚਿਨੀ ਪਾਤਿਸਾਹ ਸਾਂਵਲੇ ਬਰਨਾਂ ॥ ੩ ॥ [22]ਅਸਪਤਿ ਗਜਪਤਿ ਨਰਹ ਨਰਿੰਦ ॥ ਨਾਮੇ ਕੇ ਸ੍ਵਾਮੀ ਮੀਰ ਮੁਕੰਦ ॥ ੪ ॥ ੨ ॥ ੩ ॥

੧ ਸਮਝ ਲਓ ਕਿ ਜ਼ਿੰਦਗੀ ਤਕ ਹੀ ਸੰਸਾਰ ਦਾ ਕਾਰ ਵਿਹਾਰ ਹੈ। ਹਰੀ ਦੇ ਗੁਣ ਗਾ ਲਓ, ਕਿਉਂਕਿ ਬਾਕੀ ਸਭ ਕੁਝ ਸੁਪਨੇ ਵਾਂਗਰ ਹੈ।
੨ ਸਾਥੀ, ਨਾਲ ਜਾਣ ਵਾਲਾ। ੩ (ਤੇਰਾ) ਸਮਾਂ ਗੁਜ਼ਰਦਾ ਜਾਂਦਾ ਹੈ; ਮੇਰਾ ਕਿਹਾ ਮੰਨ ਲੈ।
੪ ਸਾਮਾਨ, ਰਥ, ਦੌਲਤ ਅਤ ਰਾਜ ਨਾਲ ਬਹੁਤ ਮੋਹ ਲਾਇਆ ਹੋਇਆ ਹੈ। ਮੌਤ ਦੀ ਫਾਹੀ ਜਦੋਂ ਗਲ ਵਿਚ ਪਏਗੀ ਤਾਂ ਸਭ ਕੁਝ ਬਿਗਾਨਾ ਹੋ ਜਾਏਗਾ, ਖੁਸ ਜਾਏਗਾ।
੫ ਹੇ ਸ਼ੁਦਾਈ! ਤੂੰ ਜਾਣ ਬੁਝ ਕੇ ਆਪਣਾ ਕੰਮ ਵਿਗਾੜਿਆ ਹੈ। ਤੂੰ ਪਾਪ ਕਰਦਾ ਸੰਗਿਆ ਨਹੀਂ, ਨਾ ਹੀ ਹੰਕਾਰ ਦੂਰ ਕੀਤਾ ਹੈ।
੬ ਜਿਸਤਰਾਂ ਗੁਰੂ ਨੇ ਮੈਨੂੰ ਉਪਦੇਸ਼ ਦਿਤਾ ਹੈ ਉਹ ਤੂੰ (ਭੀ) ਸੁਣ ਲੈ, ਹੇ ਭਾਈ! ਮੈਂ ਉਚੀ ਬੋਲ ਕੇ ਕਹਿੰਦਾ ਹਾਂ ਕਿ ਪ੍ਰਭੂ ਦੀ ਸ਼ਰਨ ਲੈ।
੭ ਇਫਤਰਾ [ਅਰਬੀ] ਮੁਬਾਲਗ਼ਾ, ਬਣਾਵਟ। ਹਿੰਦੂਆਂ ਦੇ ਵੇਦ ਅਤੇ ਪਛਮੀ ਮਤਾਂ ਦੇ ਪੁਸਤਕ (ਤੌਰੇਤ, ਜ਼ਬੂਰ, ਅੰਜੀਲ, ਕੁਰਾਨ) ਬਣਾਵਟਾਂ ਹਨ; (ਓਹਨਾਂ ਦੇ ਪੜ੍ਹਣ ਨਾਲ) ਦਿਲ ਦੀ ਅਸ਼ਾਂਤੀ ਦੂਰ ਨਹੀਂ ਹੁੰਦੀ। ਜੇ ਰਤਾ ਭਰ, ਦਮ ਭਰ, ਦਿਲ ਨੂੰ (ਹਰੀ ਵਲ) ਟਿਕਾਓ ਤਾਂ ਹਰੀ ਪਰਤੱਖ ਦਿਸ ਪੈਂਦਾ ਹੈ।
੮ ਹੇ ਮਨੁਖ! ਆਪਣੇ ਮਨ ਨੂੰ ਹਮੇਸ਼ ਖੋਜੋ ਅਤੇ ਭਟਕਦੇ ਨਾ ਫਿਰੋ। ਇਹ ਦੁਨੀਆਂ ਇਕ ਜਾਦੂਗਰੀ ਦਾ ਰਚਿਆ ਖੇਲ੍ਹ ਹੈ। ਇਸ ਵਿਚ ਆਤਮਾ ਦੀ ਸਹਾਇਤਾ ਨਹੀਂ ਲਭਦੀ।
੯ (ਪੁਰਾਣੀਆਂ ਪੁਸਤਕਾਂ ਦੇ fiction) ਝੂਠ ਪੜ੍ਹ ਪੜ੍ਹ ਕੇ ਖੁਸ਼ੀ ਹੁੰਦੇ ਹਨ ਅਤੇ ਬੇਸਮਝ ਲੋਕ ਫਜ਼ੂਲ ਬਕਦੇ ਹਨ। ਸੱਚਾ ਕਰਤਾਰ ਆਪਣੀ ਸ੍ਰਿਸ਼ਟੀ ਵਿਚ ਵਸਦਾ ਹੈ; ਉਹ ਸ਼ਿਆਮ ਮੂਰਤੀ ਵਾਲਾ ਭਾਵ ਕ੍ਰਿਸ਼ਨ ਨਹੀਂ ਹੈ।
੧੦ ਅਸਮਾਨ, ਗਗਨ (ਦਸਮ ਦੁਆਰ, ਦਮਾਗ) ਵਿਚ ਹਰੀ ਰੂਪੀ ਦਰਿਆ ਵਗਦਾ ਹੈ, ਉਸ ਵਿਚ ਤੁਸੀਂ ਇਸ਼ਨਾਨ ਕਰਨਾ ਸੀ। ਹਮੇਸ਼ਾਂ ਫ਼ਕੀਰੀ ਦੀ ਰਹਿਤ ਰਹਿਣਾ ਇਹ ਐਣਕਾਂ ਲਾ ਕੇ ਦੇਖੋ ਤਾਂ ਜਿਥੇ ਕਿਥੇ, ਸਭ ਜਗਾ ਹਰੀ ਹਾਜ਼ਰ ਨਾਜ਼ਰ ਹੈ।

੧੧ ਹਰੀ ਪਵਿੱਤਰਾਂ ਤੋਂ ਪਵਿੱਤਰ ਹੈ। ਸ਼ਕ ਤਾਂ ਕਰਾਂ ਜੇ ਹੋਰ ਕੋਈ ਦੂਸਰਾ ਹੋਵੇ। ਉਸ ਦਇਆਲੂ ਹਰੀ ਦੀ ਹੀ ਸਭ ਕਿਰਪਾ ਹੈ। ਉਹੀ ਸਭ ਕੁਝ ਕਰਦਾ ਅਤੇ ਜਾਣਦਾ ਹੈ।
੧੨ ਹੇ ਕਰਤਾਰ! ਮੈਂ ਅੰਨ੍ਹੇ ਦਾ ਆਸਰਾ ਤੇਰਾ ਨਾਮ ਹੈ। ਖੁੰਦਕਾਰ=ਖੁਦਾਵੰਦਕਾਰ; ਕਰਤਾਰ। ਦੇਖੋ ਪੰ: ੪੩੨, ਨੋਟ ੧੫।
੧੩ ਨਿਮਾਣਾ। ੧੪ ਆਸਰਾ।
੧੫ ਹੇ ਦਿਆਲੂ! ਹੇ ਕਿਰਪਾਲੂ ਪਰਮੇਸ਼ਰ! ਤੂੰ ਬੇਪਰਵਾਹ ਹੈਂ। ਮੇਰੇ ਸਾਮਣੇ ਤੂੰ ਹਾਜ਼ਰ ਨਾਜ਼ਰ ਹੈਂ! ਗ਼ਨੀ [ਅਰਬੀ] ਰਜਿਆ ਪੁਜਿਆ।
੧੬ ਤੂੰ ਦਰਿਆ ਹੈਂ, ਦਾਤਾ ਹੈਂ ਅਤੇ ਬਹੁਤ ਧਨਾਢ ਹੈਂ, ਦੇਣ ਯਾ ਲੈਣ ਵਾਲਾ ਇਕੋ ਤੂੰ ਹੀ ਹੈਂ; ਦੂਸਰਾ ਕੋਈ ਨਹੀਂ।
੧੭ ਤੂੰ ਸਭ ਕੁਝ ਜਾਨਣ ਵਾਲਾ, ਦੇਖਣ ਵਾਲਾ ਹੈਂ। ਮੈਂ ਤੇਰਾ ਕੀ ਬਿਆਨ ਕਰਾਂ? ਹੇ ਨਾਮੇ ਦੇ ਮਾਲਕ! ਤੂੰ ਬਖਸ਼ਨਹਾਰ ਹੈਂ।
੧੮ ਹੇ ਮਿਤਰ! ਹੇ ਸਜਣ! ਆਪਣੀ ਪਰਸੰਨਤਾ ਦੀ ਖਬਰ ਦਿਓ, ਖੁਸ਼ ਹੋ? ਮੈਂ ਤੇਰੇ ਕੁਰਬਾਨ ਹਾਂ! ਤੇਰੀ ਵਗਾਰ ਪਿਆਰੀ ਹੈ; ਤੇਰਾ ਨਾਮ ਵੱਡਾ ਹੈ। ਆਲੇ [ਅ: ਆਲੀ] ਉੱਚਾ, ਵੱਡਾ।
੧੯ ਤੂੰ ਕਿਥੋਂ ਆਇਆ ਹੈਂ? ਕਿਥੇ ਗਿਆ ਸੀ? ਕਿਧਰ ਚਲਿਆ ਹੈਂ? ਇਹ (ਪਵਿਤਰ) ਦੁਆਰਕਾ ਨਗਰੀ ਹੈ, ਇਸ ਲਈ ਸਚ ਦੱਸੀਂ।
੨੦ ਤੇਰੀ ਪਗੜੀ ਸੋਹਣੀ ਹੈ; ਤੇਰੇ ਬਚਨ ਮਿਠੇ ਹਨ [ਭਾਵੇਂ ਮੁਗਲ ਗਾਲ੍ਹਾਂ ਕਢ ਰਿਹਾ ਸੀ]। ਦੁਆਰਕਾ ਸ਼ਹਿਰ ਵਿਚ ਮੁਗਲ ਕਿਥੋਂ ਆ ਗਏ? (ਤੂੰ ਤਾਂ ਹਰੀ ਦਾ ਰੂਪ ਹੈਂ।)
੨੧ ਇਤਨੇ ਹਜ਼ਾਰਾਂ ਭਵਨਾਂ ਦਾ ਇਕੋ ਇਕ ਖ਼ਾਨ (ਮਾਲਕ) ਹੈ; ਤੂੰ ਉਸੇ ਵਰਗਾ ਸਾਂਵਲੇ ਰੰਗ ਵਾਲਾ ਪਾਤਸ਼ਾਹ (ਭਾਵ ਕ੍ਰਿਸ਼ਨ ਰੂਪ ਹੈਂ ਜੋ ਦੁਆਰਕਾ ਦਾ ਪਾਤਸ਼ਾਹ ਸੀ)।
੨੨ ਹੇ ਮੇਰੇ ਸਰਦਾਰ ਅਤੇ ਮੁਕੰਦ (ਮੁਕਤੀ ਦੇਣ ਵਾਲੇ) ਮਾਲਕ! ਤੂੰਹੀ ਸੂਰਜ ਹੈਂ, ਇੰਦਰ ਹੈਂ ਅਤੇ ਬ੍ਰਹਮਾ ਹੈਂ। ਅਸਪਤਿ=ਘੋੜਿਆਂ ਦਾ ਮਾਲਕ, ਸੂਰਜ। ਗਜਪਤਿ=ਹਾਥੀਆਂ ਦਾ ਮਾਲਕ, ਇੰਦਰ। ਨਰਹ ਨਰਿੰਦ=ਮਨੁਖਾਂ ਦਾ ਰਾਜਾ, ਬ੍ਰਹਮਾ।

* ਦੇਖੋ ਪੰ: ੪੭੫, ਫੁਟ ਨੋਟ †। ਸ਼ਬਦ ਦਾ ਭਾਵ: ਪੁਰਾਣੀਆਂ ਕਥਾ ਕਹਾਣੀਆਂ ਸੁਣਨ ਨਾਲ ਜਾਂ ਮੂਰਤੀ ਪੂਜਨ ਜਾਂ ਤੀਰਥਾਂ ਉਤੇ ਇਸ਼ਨਾਨ ਕਰਨ ਨਾਲ ਮਨ ਦੀ ਸ਼ਾਂਤੀ ਨਹੀਂ ਹੁੰਦੀ। ਸ਼ਾਂਤੀ ਤਾਂ ਮਨ ਦੀ ਇਕਾਗਰਤਾ ਨਾਲ ਮਨ ਵਿਚ ਹੀ ਵਸਦੇ ਹਰੀ ਨਾਲ ਪਿਆਰ ਕਰਨ ਨਾਲ ਮਿਲਦੀ ਹੈ। ਇਸ ਅਤੇ ਨਾਲ ਦੇ ਸ਼ਬਦਾਂ ਦੀ ਬੋਲੀ ਬਾਬਤ ਦੇਖੋ ਪੰਨਾ ੭੨੧ ਦਾ ਫੁਟ ਨੋਟ।

† ਦੇਖੋ ਪੰ: ੪੫੧, ਫੁਟ ਨੋਟ †। ਸਭ ਕੁਝ ਹਰੀ ਆਪ ਹੈ। ਅਸੀਂ ਉਸ ਨੂੰ ਬਿਆਨ ਨਹੀਂ ਕਰ ਸਕਦੇ। ਕੇਵਲ ਉਸ ਦੇ ਬਖਸ਼ਿੰਦ ਹੋਣ ਦੀ ਵਡਿਆਈ ਕਰ ਸਕਦੇ ਹਾਂ।

‡ ਇਕ ਵਾਰੀ ਨਾਮਦੇਵ ਜੀ ਨੂੰ ਇਕ ਮੁਗਲ ਨੇ ਦੁਆਰਕਾ ਵਿਚ ਵਿਗਾਰੀ ਫੜ ਲਿਆ। ਇਹ ਸ਼ਬਦ ਉਸ ਵੇਲੇ ਉਚਾਰਨ ਹੋਇਆ। ਇਸ ਵਿਚ ਭਗਤ ਜੀ ਉਸ ਮੁਗਲ ਵਿਚ ਵੀ ਹਰੀ ਦਾ ਵਾਸਾ ਦੇਖਦੇ ਹਨ, ਅਤੇ ਉਸ ਦੀ ਪਾਈ ਵਿਗਾਰ ਨੂੰ ਮਿਠੀ ਕਰਕੇ ਝਲਦੇ ਹਨ।

ਮ: ੪ ÷ ਚਉਪਦੇ/੧੪ + ਛਿਪਦੇ/੭ + ਅਸਟ/੨ + ਛੰਤ/੬ = ੨੩

੧ ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਰਾਗੁ ਸੂਹੀ ਮਹਲਾ ੧ ਚਉਪਦੇ ਘਰੁ ੧ * ॥ [1]ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ ॥ [2]ਦੂਧੁ ਕਰਮ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ ॥ ੧ ॥ ਜਪਹੁ ਤ ਏਕੋ ਨਾਮਾ ॥ ਅਵਰਿ ਨਿਰਾਫਲ[3] ਕਾਮਾ ॥ ੧ ॥ ਰਹਾਉ ॥ [4]ਇਹੁ ਮਨੁ ਈਟੀ ਹਾਥਿ ਕਰਹੁ ਫੁਨਿ ਨੇਤ੍ਰਉ ਨੀਦ ਨ ਆਵੈ ॥ ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ ॥ ੨ ॥ ਮਨੁ ਸੰਪਟੁ[5] ਜਿਤੁ ਸਤਸਰਿ ਨਾਵਣੁ ਭਾਵਨ ਪਾਤੀ ਤ੍ਰਿਪਤਿ ਕਰੇ ॥ ਪੂਜਾ ਪ੍ਰਾਣ ਸੇਵਕੁ ਜੇ ਸੇਵੇ ਇਨ੍ਹ ਬਿਧਿ ਸਾਹਿਬੁ ਰਵਤੁ ਰਹੈ ॥ ੩ ॥ [6]ਕਹਦੇ ਕਹਹਿ ਕਹੇ ਕਹਿ ਜਾਵਹਿ ਤੁਮ ਸਰਿ ਅਵਰੁ ਨ ਕੋਈ ॥ ਭਗਤਿ ਹੀਣੁ ਨਾਨਕੁ ਜਨੁ ਜੰਪੈ ਹਉ ਸਾਲਾਹੀ ਸਚਾ ਸੋਈ ॥ ੪ ॥ ੧ ॥

ਸੂਹੀ ਮਹਲਾ ੧ ਘਰੁ ੨

੧ ਓ ਸਤਿਗੁਰ ਪ੍ਰਸਾਦਿ ॥ † ॥ [7]ਅੰਤਰਿ ਵਸੈ ਨ ਬਾਹਰਿ ਜਾਇ ॥ ਅੰਮ੍ਰਿਤੁ ਛੋਡਿ ਕਾਹੇ ਬਿਖੁ ਖਾਇ ॥ ੧ ॥ ਐਸਾ ਗਿਆਨੁ ਜਪਹੁ[8] ਮਨ ਮੇਰੇ ॥ [9]ਹੋਵਹੁ ਚਾਕਰ ਸਾਚੇ ਕੇਰੇ ॥ ੧ ॥ ਰਹਾਉ ॥ [10]ਗਿਆਨੁ ਧਿਆਨੁ ਸਭੁ ਕੋਈ ਰਵੈ ॥ ਬਾਂਧਨਿ ਬਾਂਧਿਆ ਸਭੁ ਜਗੁ ਭਵੈ ॥ ੨ ॥ ਸੇਵਾ ਕਰ ਸੁ ਚਾਕਰੁ ਹੋਇ ॥ [11]ਜਲਿ ਥਲਿ ਮਹੀਅਲਿ ਰਵਿ ਰਹਿਆ ਸੋਇ ॥ ੩ ॥ ਹਮ ਨਹੀ ਚੰਗੇ ਬੁਰਾ ਨਹੀ ਕੋਇ ॥ [12]ਪ੍ਰਣਵਤਿ ਨਾਨਕੁ ਤਾਰੇ ਸੋਇ ॥ ੪ ॥ ੧ ॥ ੨ ॥

੧ ਭਾਂਡਾ ਧੋ ਕੇ ਬੈਠ ਕੇ ਉਸ ਨੂੰ ਧੂਪ ਦੇਵੇ ਤਾਂ ਉਸ ਵਿਚ ਦੁੱਧ ਲੈਣ ਜਾਵੇ ; ਭਾਵ ਮਨ ਨੂੰ ਸ਼ੁੱਧ, ਪਵਿੱਤ੍ਰ ਕਰ ਕੇ ਰੋਕੇ ਤਾਂ ਹਰੀ-ਨਾਮ ਉਸ ਵਿਚ ਟਿਕਦਾ ਹੈ।

੨ ਸਮਾਇਣੁ=ਜਾਗ ਜੋ ਦੁੱਧ ਨੂੰ ਲਾਂਦੇ ਹਨ। ਦੁੱਧ ਸਾਡੇ ਕੰਮ (ਕਰਤੱਵ) ਹਨ ; ਫੇਰ ਸੁਰਤ (ਸੁਚੇਤਪੁਣਾ) ਜਾਗ ਹੈ ; ਨਿਸ਼ਕਾਮ ਹੋ ਕੇ ਦੁੱਧ ਨੂੰ ਜਮਾਓ। (ਦੁੱਧ ਜੰਮ ਨਹੀਂ ਸਕਦਾ, ਤੇ ਨਾ ਮਖਣ ਨਿਕਲ ਸਕਦਾ ਹੈ, ਜਦ ਤਕ ਜਾਗ ਨਾ ਲਾਈਏ। ਤਿਵੇਂ ਹੀ ਸਾਡੇ ਕਰਮਾਂ ਦਾ ਫਲ ਵਾਹਿਗੁਰੂ ਦੀ ਪ੍ਰਾਪਤੀ ਨਹੀਂ ਹੋ ਸਕਦੀ, ਜਦ ਤਕ ਕਿ ਅਸੀਂ ਨਿਸ਼ਕਾਮ ਹੋ ਕੇ ਆਤਮਕ ਜਾਗ੍ਰਤਾ ਨਾਲ ਕੰਮ ਨਾ ਕਰੀਏ।)

੩ ਨਿਸਫਲ।

੪ ਈਟੀ=ਗੁਲੀਆਂ ਜਾਂ ਗਿਟੀਆਂ ਜਿਨ੍ਹਾਂ ਨਾਲ ਨੇਤ੍ਰੇ ਦੀ ਰੱਸੀ ਫੜ ਕੇ ਮਧਾਣੀ ਰਿੜਕਦੇ ਹਨ। ਇਸ ਮਨ ਨੂੰ ਈਟੀ ਬਣਾ ਕੇ ਹੱਥ ਵਿਚ ਫੜੇ, ਫੇਰ ਨੇਤ੍ਰਾ ਇਹ ਬਣਾਓ ਕਿ (ਆਲਸ ਅਤੇ ਅਵਿੱਦਿਆ ਦੀ) ਨੀਂਦ ਨਾ ਸਵੇਂ। ਜ਼ਬਾਨ ਨਾਲ ਨਾਮ ਜਪੇ ਤਾਂ ਰਿੜਕੇ ; ਇਸ ਤਰ੍ਹਾਂ ਮੱਖਣ ਰੂਪੀ ਅੰਮ੍ਰਿਤ ਪਰਾਪਤ ਕਰੇ।

੫ [ਸੰ. ਸੰਪੁਟ] ਡੱਬਾ (ਜਿਸ ਵਿਚ ਠਾਕਰ ਰਖਦੇ ਹਨ)। ਮਨ ਨੂੰ ਹਰੀ ਦੇ ਨਿਵਾਸ ਦਾ ਡੱਬਾ ਬਣਾਵੇ ਅਤੇ ਉਸ ਨੂੰ ਸਤ-ਸੰਗ ਰੂਪੀ ਨਦੀ ਵਿਚ ਇਸ਼ਨਾਨ ਕਰਾਵੇ, ਸ਼ਰਧਾ ਦੇ ਪਤਰ ਚੜ੍ਹਾਵੇ ਅਤੇ ਹਰੀ ਦੇਵ ਨੂੰ ਪ੍ਰਸੰਨ ਕਰੇ। ਪ੍ਰਾਣ ਤਕ ਦੇ ਕੇ ਜੇ ਸੇਵਕ ਸੇਵਾ ਰੂਪ ਪੂਜਾ ਕਰੇ, ਤਾਂ ਇਸ ਤਰ੍ਹਾਂ ਉਹ ਮਾਲਕ ਦਾ ਸੰਜਗ ਮਾਣਦਾ ਰਹੇਗਾ।

੬ ਕਹਿਣ ਵਾਲੇ (ਤੇਰੀ ਮਹਿਮਾ) ਕਹਿੰਦੇ ਹਨ ਅਤੇ ਕਹਿੰਦੇ ਕਹਿੰਦੇ ਦੁਨੀਆਂ ਤੋਂ ਚਲੇ ਜਾਂਦੇ ਹਨ। ਤੇਰੇ ਬਰਾਬਰ ਹੋਰ ਕੋਈ ਨਹੀਂ ਹੈ। ਦਾਸ ਜੋ ਭਗਤੀ ਤੋਂ ਹੀਣਾ (ਖ਼ਾਲੀ) ਹੈ, ਬੇਨਤੀ ਕਰਦਾ ਹੈ ਕਿ ਮੈਂ ਸਚੇ ਨੂੰ ਹੀ ਸਲਾਹੁੰਦਾ ਹਾਂ।

੭ ਹੇ ਮਨ ! ਵਾਹਿਗੁਰੂ ਤੇਰੇ ਅੰਦਰ ਹੀ ਵਸਦਾ ਹੈ, ਤੂੰ ਬਾਹਰ ਨਾ ਜਾ। ਅੰਮ੍ਰਿਤ ਨੂੰ ਛੱਡ ਕੇ ਕਿਉਂ ਜ਼ਹਿਰ ਖਾਂਦਾ ਹੈਂ ?

੮ ਸੋਚੋ, ਖੋਜੋ।

੯ ਸਚੇ ਹਰੀ ਦੇ ਸੇਵਕ ਹੋ ਜਾਓ।

੧੦ ਗਿਆਨ ਅਤੇ ਧਿਆਨ ਦੀਆਂ ਗੱਲਾਂ ਸਭ ਕੋਈ ਕਰਦਾ ਹੈ, ਪਰ (ਅਮਲ ਵਿਚ) ਸਾਰਾ ਜਗਤ (ਵਾਸ਼ਨਾਂ ਦੇ) ਫਾਹਿਆਂ ਵਿਚ ਫਸਿਆ ਫਿਰਦਾ ਹੈ। ਰਵੈ=ਬੋਲਦਾ ਹੈ, ਗੱਲਾਂ ਕਰਦਾ ਹੈ।

੧੧ ਪਾਣੀ ਵਿਚ, ਸੁਕੀ ਧਰਤੀ ਉਤੇ ਅਤੇ ਧਰਤੀ ਅਕਾਸ਼ ਦੇ ਵਿਚਕਾਰਲੇ ਥਾਂ ਵਿਚ ਉਹ ਹਰੀ ਪਸਰਿਆ ਹੋਇਆ ਹੈ।

੧੨ ਨਾਨਕ ਬੇਨਤੀ ਕਰਦਾ ਹੈ ਕਿ ਉਹ ਹਰੀ ਹੀ ਤਾਰਦਾ ਹੈ, (ਨਹੀਂ ਤਾਂ ਆਦਮੀ ਆਪ ਕਦੇ ਭੀ ਤਰਨ ਜੋਗਾ ਨਹੀਂ)।

---

* ਗੁਰੂ ਜੀ ਪਹਿਲੇ ਦੋ ਅੰਕਾਂ ਵਿਚ ਦੁੱਧ ਜਮਾ ਕੇ ਰਿੜਕਣ ਅਤੇ ਮਖਣ ਕਢਣ ਦਾ ਅਲੰਕਾਰ ਲੈ ਕੇ ਦਸਦੇ ਹਨ ਕਿ ਨਾਮ 'ਸਿਰਿ ਕਰਮਨ ਕੇ ਕਰਮਾ' ਹੈ, ਪਰ ਹਰ ਕੋਈ ਨਾਮ ਜਹੀ ਅਜਰ ਵਸਤੂ ਨੂੰ ਸੰਭਾਲ ਨਹੀਂ ਸਕਦਾ। ਮਨੁੱਖ ਨੂੰ ਚਾਹੀਦਾ ਹੈ ਕਿ ਪਹਿਲਾਂ ਆਪਣੇ ਹਿਰਦੇ ਨੂੰ ਹੋਰ ਤਰ੍ਹਾਂ ਦੀਆਂ ਵਾਸ਼ਨਾਂ ਤੋਂ ਸਾਫ਼ ਕਰੇ ਅਤੇ ਫਿਰ ਆਪਣੀ ਸੁਰਤ ਨੂੰ ਹਰੀ ਦੇ ਪਿਆਰ ਵਿਚ ਜਗਾਵੇ। ਜਦ ਇਹ ਤਿਆਰੀ ਹੋ ਜਾਵੇ ਤਾਂ ਮਨ ਨੂੰ ਕਾਬੂ ਕਰ ਕੇ ਰਾਤ ਦਿਨ ਸਿਮਰਨ ਵਿਚ ਜੁਟਿਆ ਰਹੇ। ਬਾਕੀ ਦੇ ਦੋ ਅੰਕਾਂ ਵਿਚ ਅਲੰਕਾਰ ਠਾਕਰ-ਪੂਜਾ ਤੋਂ ਲਿਆ ਹੈ, ਜਿਸ ਵਿਚ ਠਾਕਰਾਂ ਨੂੰ ਡੱਬੇ ਵਿਚ ਰਖਦੇ, ਨਦੀ ਵਿਚ ਨੁਵਾਲਦੇ, ਪਤਰਾਂ ਤੇ ਫੁੱਲਾਂ ਦਾ ਚੜ੍ਹਾਵਾ ਚੜ੍ਹਾ ਕੇ ਠਾਕਰਾਂ ਨੂੰ ਪ੍ਰਸੰਨ ਕਰਦੇ ਹਨ। ਇਸ ਤਰ੍ਹਾਂ ਦੀ ਪੂਜਾ ਦੇ ਮੁਕਾਬਲੇ ਤੇ ਅਸਲੀ ਪੂਜਾ ਰੱਬ ਦੇ ਗਿਆਨ ਦੀ ਇਹ ਦਸਦੇ ਹਨ ਕਿ ਮਨੁੱਖ ਮਨ ਵਿਚ ਹਰੀ ਨੂੰ ਵਸਾ ਕੇ ਸਤਿ-ਸੰਗ ਵਿਚ ਹਾਜ਼ਰੀ ਭਰੇ, ਜਿਸ ਵਿਚ ਸਭ ਕਦੂਰਤਾਂ ਦੂਰ ਹੋ ਕੇ ਮਨ ਸੁਅੱਛ ਹੋ ਜਾਵੇਗਾ ਅਤੇ ਪ੍ਰੇਮ ਦਾ ਚੜ੍ਹਾਵਾ ਅਤੇ ਜ਼ਿੰਦਗੀ ਦੀ ਕੁਰਬਾਨੀ ਦੇ ਕੇ ਪੂਜਾ ਕਰਨ ਨਾਲ ਰੱਬ ਖ਼ੁਸ਼ ਹੋ ਕੇ ਆਪਣਾ ਸਦੀਵੀ ਮੇਲ ਬਖ਼ਸ਼ੇਗਾ।

† ਉੱਤੇ ਕਰਮ-ਕਾਂਡ ਅਤੇ ਠਾਕਰ-ਪੂਜਾ ਨੂੰ ਰੱਦ ਕੇ ਇਕ ਹਰੀ-ਨਾਮ ਦਾ ਸਿਮਰਨ ਦਸਿਆ ਸੀ। ਇਥੇ ਨਿਰੀ ਕਥਨੀ ਵਾਲੇ ਗਿਆਨ ਧਿਆਨ ਨੂੰ ਰੱਦ ਕੇ ਸੇਵਕ ਵਾਲੀ ਅਮਲੀ ਜ਼ਿੰਦਗੀ ਦਸਦੇ ਹਨ, ਜਿਸ ਵਿਚ ਸੇਵਕ ਆਪਣੇ ਅੰਦਰ ਹਰੀ ਦਾ ਵਾਸਾ ਦੇਖਦਾ ਹੋਇਆ ਹਰ ਥਾਂ ਬਾਹਰ ਭੀ ਉਸੇ ਨੂੰ ਵਸਦਾ ਦੇਖਦਾ ਹੈ ਅਤੇ ਨਿਰਮਾਣ ਹੋ ਕੇ ਅਮਲੀ ਸੇਵਾ ਵਿਚ ਜੁਟਿਆ ਰਹਿੰਦਾ ਹੈ।

ਸੂਹੀ ਮਹਲਾ ੧ * ਘਰੁ ੬

੧ ੴ ਸਤਿਗੁਰ ਪ੍ਰਸਾਦਿ † ॥ [1]ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ ॥ ਧੋਤਿਆ ਜੂਠਿ ਨ ਉਤਰੈ ਜੇ [2]ਸਉ ਧੋਵਾ ਤਿਸੁ ॥ ੧ ॥ [3]ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ੍ ॥ ਜਿਥੈ ਲੇਖਾ ਮੰਗੀਐ ਤਿਥੈ [4]ਖੜੇ ਦਸੰਨਿ੍ ॥ ੧ ॥ ਰਹਾਉ ॥ ਕੋਠੇ ਮੰਡਪ ਮਾੜੀਆ [5]ਪਾਸਹੁ ਚਿਤਵੀਆਹਾ ॥ ਢਠੀਆ ਕੰਮਿ ਨ ਆਵਨ੍ਹੀ ਵਿਚਹੁ ਸਖਣੀਆਹਾ ॥ ੨ ॥ [6]ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨਿ ॥ ਘੁਟਿ ਘੁਟਿ ਜੀਆ ਖਾਵਣੇ [7]ਬਗੇ ਨਾ ਕਹੀਅਨਿ੍ ॥ ੩ ॥ [8]ਸਿੰਮਲ ਰੁਖੁ ਸਰੀਰੁ ਮੈ ਮੈ ਜਨ ਦੇਖਿ ਭੁਲੰਨਿ੍ ॥ ਸੇ ਫਲ ਕੰਮਿ ਨ ਆਵਨ੍ਹੀ ਤੇ ਗੁਣ ਮੈ ਤਨਿ ਹੰਨਿ੍ ॥ ੪ ॥ ਅੰਧੁਲੈ ਭਾਰੁ ਉਠਾਇਆ [9]ਡੂਗਰ ਵਾਟ ਬਹੁਤੁ ॥ [10]ਅਖੀ ਲੋੜੀ ਨਾ ਲਹਾ ਹਉ ਚੜਿ ਲੰਘਾ ਕਿਤੁ ॥ ੫ ॥ [11]ਚਾਕਰੀਆ ਚੰਗਿਆਈਆ ਅਵਰ ਸਿਆਣਪ ਕਿਤੁ ॥ ਨਾਨਕ ਨਾਮੁ ਸਮਾਲਿ ਤੂੰ ਬਧਾ ਛੁਟਹਿ ਜਿਤੁ ॥ ੬ ॥ ੧ ॥ ੩ ॥ ਸੂਹੀ ਮਹਲਾ ੧ ‡ ॥ ਜਪ ਤਪ ਕਾ [12]ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ[13] ॥ [14]ਨਾ ਸਰਵਰੁ ਨਾ ਊਛਲੈ ਐਸਾ ਪੰਥੁ ਸੁਹੇਲਾ ॥ ੧ ॥ ਤੇਰਾ ਏਕੋ ਨਾਮੁ [15]ਮੰਜੀਠੜਾ ਰਤਾ ਮੇਰਾ ਚੋਲਾ ਸਦ ਰੰਗ ਢੋਲਾ ॥ ੧ ॥ ਰਹਾਉ ॥ [16]ਸਾਜਨ ਚਲੇ ਪਿਆਰਿਆ ਕਿਉ ਮੇਲਾ ਹੋਈ ॥ ਜੇ ਗੁਣ ਹੋਵਹਿ ਗੰਠੜੀਐ ਮੇਲੇਗਾ ਸੋਈ ॥ ੨ ॥ ਮਿਲਿਆ ਹੋਇ ਨ ਵੀਛੁੜੈ ਜੇ ਮਿਲਿਆ ਹੋਈ ॥ ਆਵਾਗਉਣੁ ਨਿਵਾਰਿਆ[17] ਹੈ ਸਾਚਾ ਸੋਈ ॥ ੩ ॥ [18]ਹਉਮੈ ਮਾਰਿ ਨਿਵਾਰਿਆ ਸੀਤਾ ਹੈ ਚੋਲਾ ॥ ਗੁਰ ਬਚਨੀ ਫਲੁ ਪਾਇਆ ਸਹ ਕੇ ਅੰਮ੍ਰਿਤ ਬੋਲਾ ॥ ੪ ॥ ਨਾਨਕੁ ਕਹੈ ਸਹੇਲੀਹੋ ਸਹੁ ਖਰਾ ਪਿਆਰਾ ॥ ਹਮ ਸਹ ਕੇਰੀਆ ਦਾਸੀਆ ਸਾਚਾ ਖਸਮੁ ਹਮਾਰਾ ॥ ੫ ॥ ੨ ॥ ੪ ॥ ਸੂਹੀ ਮਹਲਾ ੧ ॥ ਜਿਨ ਕਉ ਭਾਂਡੈ ਭਾਉ ਤਿਨਾ ਸਵਾਰਸੀ ॥ [19]ਸੂਖੀ ਕਰੈ ਪਸਾਉ ਦੂਖ ਵਿਸਾਰਸੀ ॥ [20]ਸਹਸਾ ਮੂਲੇ ਨਾਹਿ ਸਰਪਰ ਤਾਰਸੀ ॥ ੧ ॥ ਤਿਨਾ ਮਿਲਿਆ ਗੁਰੁ ਆਇ ਜਿਨ ਕਉ ਲੀਖਿਆ ॥ ਅੰਮ੍ਰਿਤੁ ਹਰਿ ਕਾ ਨਾਉ ਦੇਵੈ ਦੀਖਿਆ[21] ॥ ਚਾਲਹਿ ਸਤਿਗੁਰ ਭਾਇ ਭਵਹਿ ਨ ਭੀਖਿਆ ॥ ੨ ॥ ਜਾ ਕਉ ਮਹਲੁ ਹਜੂਰਿ ਦੂਜੇ ਨਿਵੈ ਕਿਸੁ ॥ ਦਰਿ ਦਰਵਾਣੀ ਨਾਹਿ ਮੂਲੇ[22] ਪੁਛ ਤਿਸੁ ॥ ਛੁਟੈ ਤਾ ਕੈ ਬੋਲਿ ਸਾਹਿਬ ਨਦਰਿ ਜਿਸੁ ॥ ੩ ॥ [23]ਘਲੇ ਆਣੇ ਆਪਿ ਜਿਸੁ ਨਾਹੀ ਦੂਜਾ ਮਤੈ ਕੋਇ ॥ ਢਾਹਿ ਉਸਾਰੇ ਸਾਜਿ ਜਾਣੈ ਸਭ ਸੋਇ ॥ ਨਾਉ ਨਾਨਕ ਬਖਸੀਸ ਨਦਰੀ ਕਰਮੁ ਹੋਇ ॥ ੪ ॥ ੩ ॥ ੫ ॥ ਸੂਹੀ ਮਹਲਾ ੧ ॥ ਭਾਂਡਾ ਹਛਾ ਸੋਇ ਜੋ ਤਿਸੁ ਭਾਵਸੀ ॥ ਭਾਂਡਾ ਅਤਿ ਮਲੀਣੁ ਧੋਤਾ ਹਛਾ ਨ ਹੋਇਸੀ ॥

੧ ਕਾਂਸੀ ਧਾਤ ਚਿਟੀ ਤੇ ਚਮਕੀਲੀ ਹੁੰਦੀ ਹੈ, ਪਰ ਜੇ ਰਗੜਾਂ ਤਾਂ ਕਾਲੀ ਸਿਆਹੀ ਦਿੰਦੀ ਹੈ।
੨ ਸੌ ਵਾਰੀ ਪਿਆ ਧੋਵਾਂ ਉਸ ਨੂੰ।
੩ ਸਜਣ ਠੱਗ ਦੇ ਨਾਂ ਦੇ ਅਸਲੀ ਅਰਥਾਂ ਵਲ ਇਸ਼ਾਰਾ ਕਰਦੇ ਹਨ ਕਿ ਸਜਣ ਓਹੀ ਹੁੰਦੇ ਹਨ ਜੋ ਜਿਥੇ ਜਾਵੀਏ, ਉਥੇ ਨਾਲ ਸਾਥੀ ਬਣ ਕੇ ਜਾਣ (ਤੇਰੇ ਵਾਕਰ ਨਹੀਂ ਕਿ ਜੋ ਘਰ ਵਿਚ ਆਉਣ ਉਨ੍ਹਾਂ ਦਾ ਸਜਣ ਬਣਣ ਦੀ ਥਾਂ ਵੈਰੀ ਹੋ ਟਕਰੇਂ)।
੪ ਖੜੋਤੇ ਖੜੋਤੇ ਲੇਖਾ ਦੱਸ ਦਿੰਦੇ ਹਨ। (ਭਾਵ ਇਹ ਕਿ ਉਨ੍ਹਾਂ ਦਾ ਹਰ ਵੇਲੇ ਲੇਖਾ ਸਾਫ਼ ਹੁੰਦਾ ਹੈ।)
੫ ਪਾਸਿਆਂ ਤੋਂ ਚਿਤਰੀਆਂ ਹੋਈਆਂ ਹੋਣ।
੬ ਬੱਗਲਿਆਂ ਦੇ ਚਿਟੇ ਕੱਪੜੇ (ਖੰਭ) ਹੁੰਦੇ ਹਨ, ਅਤੇ ਤੀਰਥਾਂ ਵਿਚ ਵਸਦੇ ਹਨ।
੭ ਚਿੱਟੇ (ਨਿਰਦੋਸ਼) ਨਹੀਂ ਕਹੇ ਜਾ ਸਕਦੇ।
੮ ਮੇਰਾ ਸਰੀਰ (ਜੀਵਣ) ਸਿੰਮਲ ਦੇ ਬ੍ਰਿਛ ਵਰਗਾ ਹੈ (ਉਤੋਂ ੨ ਪ੍ਰਫੁੱਲਤ); (ਜਿਵੇਂ ਉਸ ਨੂੰ ਤਿਵੇਂ) ਮੈਨੂੰ ਲੋਕ ਵੇਖ ਕੇ ਭੁਲ ਪੈਂਦੇ ਹਨ। ਜਿਹੜੇ ਉਸ ਦੇ ਫਲ ਹੁੰਦੇ ਹਨ, ਓਹ ਕਿਸੇ ਕੰਮ ਨਹੀਂ ਆਉਂਦੇ, ਉਹੋ ਜਹੇ ਗੁਣ ਮੇਰੇ ਸਰੀਰ (ਜੀਵਣ) ਵਿਚ ਹਨ। ਦੇਖੋ ਵਾਰ ਆਸਾ, ਪੌ: ੧੪. ੧ ; ਅਤੇ ਭਾਈ ਗੁਰਦਾਸ ਵਾਰ ੩੬, ਪੌ. ੧੦, ਅਤੇ ਵਾਰ ੧੭, ਪੌ. ੫।
੯ ਪਹਾੜੀ ਰਸਤਾ।
੧੦ ਅੱਖਾਂ ਨਾਲ (ਰਸਤਾ) ਟੋਲਦਾ ਹਾਂ, ਪਰ ਨਹੀਂ ਲਭਦਾ ; ਮੈਂ ਕਿਵੇਂ ਪਹਾੜ ਤੋਂ ਚੜ੍ਹ ਕੇ ਲੰਘਾਂ ? (ਗੁਰੂ ਜੀ ਇਨ੍ਹਾਂ ਤੁਕਾਂ ਵਿਚ ਸਾਰੇ ਔਗੁਣ ਆਪਣੇ ਵਿਚ ਦਸ ਕੇ ਸਜਣ ਨੂੰ ਸ਼ਰਮਿੰਦਾ ਕਰਦੇ ਹਨ।)
੧੧ (ਨਾਮ ਤੋਂ ਬਿਨਾਂ) ਹੋਰ ਸੇਵਾ, ਨੇਕੀਆਂ ਤੇ ਚਤੁਰਾਈਆਂ ਕਿਸ ਕੰਮ ?
੧੨ ਬੇੜਾ ਬੰਨ੍ਹ (ਬਣਾ)। ੧੩ ਵਹਿਲਾ, ਛੇਤੀ।
੧੪ ਰਸਤਾ ਐਸਾ ਸੁਖੱਲਾ ਹੋ ਜਾਏਗਾ ਜਿਵੇਂ ਕਿ ਸਮੁੰਦਰ (ਵਿਸ਼ੇ ਦਾ) ਹੁੰਦਾ ਹੀ ਨਹੀਂ ਅਤੇ ਜੇ ਹੁੰਦਾ ਹੈ ਤਾਂ ਉਛਾਲੇ ਨਹੀਂ ਮਾਰੇਗਾ।
੧੫ ਮਜੀਠੀ ਰੰਗ ਹੈ, ਜਿਸ ਨਾਲ ਮੇਰੇ ਮਨ ਦਾ ਚੋਲਾ ਰੰਗਿਆ ਹੋਇਆ ਪਕੇ ਰੰਗ ਵਾਲਾ ਹੋ ਗਿਆ ਹੈ, ਹੇ ਪਿਆਰੇ ! ਮਜੀਠ ਇਕ ਬੇਲ ਹੈ ਜਿਸ ਤੋਂ ਗੂੜ੍ਹਾ ਲਾਲ ਤੇ ਪੱਕਾ ਰੰਗ ਤਿਆਰ ਕੀਤਾ ਜਾਂਦਾ ਹੈ।
੧੬ ਮਿੱਤਰ ਆਪਣੇ ਪਿਆਰਿਆਂ ਵਲ ਚਲੇ ਹਨ ; ਕਿਵੇਂ ਮੇਲ ਹੋਵੇਗਾ ?
ਉੱਤਰ :—ਜੇ ਉਨ੍ਹਾਂ ਦੇ ਪੱਲੇ ਗੁਣ ਹੋਣ ਤਾਂ ਉਹ (ਪਿਆਰਾ) ਆਪ ਹੀ ਉਨ੍ਹਾਂ ਨੂੰ ਆਪਣੇ ਨਾਲ ਮਿਲਾ ਲਵੇਗਾ। ਪਿਆਰਿਆ= ਪਿਆਰਿਆਂ (ਵਲ), ਪਿਆਰੇ ਵਲ। ਪੰਜਾਬੀ ਵਿਚ ਕਈ ਵਾਰੀ ਪਿਆਰ ਵਿਚ ਇਕ-ਵਚਨ ਦੀ ਥਾਂ ਬਹੁ-ਵਚਨ ਆ ਜਾਂਦਾ ਹੈ। ਜਿਵੇਂ 'ਮਿੱਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ' ਜਾਂ 'ਸਜਣ ਮਿਲੇ ਸਜਣਾਂ' (ਪੰ: ੫੮੭)। ਕਈ (ਜਿਵੇਂ ਮੈਕਾਲਿਫ਼) 'ਸਾਜ ਨ ਚਲੇ' ਪਾਠ ਕਰਦੇ ਹਨ, ਜੋ ਠੀਕ ਨਹੀਂ। ਦੇਖੋ ਨੋਮ ੯। ਵਲਾਇਤ ਵਾਲੀ ਸਾਖੀ ਵਿਚ ਪਾਠ 'ਸਜਣ ਚਲੇ' ਹੈ। ੧੭ ਦੂਰ ਕੀਤਾ।
੧੮ ਜਿਸ ਨੇ ਹਉਮੈਂ ਨੂੰ ਮਾਰ ਕੇ ਦੂਰ ਕੀਤਾ ਹੈ, ਉਸ ਨੇ (ਪਤੀ-ਪ੍ਰਮੇਸ਼ਰ ਨੂੰ ਮਿਲਣ ਲਈ) ਇਹ ਚੋਲਾ ਸੀਤਾ ਹੈ। ਉਸ ਨੂੰ ਗੁਰੂ ਦੇ ਉਪਦੇਸ਼ ਦੁਆਰਾ ਮਾਲਕ ਦੇ ਮਿੱਠੇ ਵਚਨ ਫਲ ਵਜੋਂ ਮਿਲੇ ਹਨ।
੧੯ ਸੁਖਾਂ ਦੀ ਦਾਤ ਕਰਦਾ ਹੈ।
੨੦ ਸ਼ਕ ਬਿਲਕੁਲ ਨਹੀਂ ; ਜ਼ਰੂਰ ਤਾਰੇਗਾ।
੨੧ ਸਿੱਖਿਆ ਦੇ ਤੌਰ ਤੇ। ੨੨ ਉਕੀ ਹੀ।
੨੩ ਸਾਨੂੰ ਭੇਜਦਾ ਜਾਂ ਲਿਆਉਂਦਾ ਉਹ ਆਪ ਹੀ ਹੈ, ਜਿਸ ਨੂੰ ਕੋਈ ਦੂਜਾ ਸਲਾਹ ਮਸ਼ਵਰਾ ਦੇਣ ਵਾਲਾ ਨਹੀਂ। ਮਤੈ=ਸਲਾਹ ਦਿੰਦਾ।

* ਇਨ੍ਹਾਂ ਪੰਜਾਂ ਸ਼ਬਦਾਂ ਦਾ ਭਾਵ ਇਹ ਹੈ ਕਿ ਪਖੰਡ ਕਰਮ ਛੱਡ ਕੇ ਨਾਮ ਵਲ ਲਿਜਾਣ ਵਾਲੇ ਕਰਮ ਕਰਨੇ ਚਾਹੀਦੇ ਹਨ। ਇਨ੍ਹਾਂ ਕਰਮਾਂ ਵਿਚੋਂ ਮੁਖ ਕਰਮ 'ਭਾਉ' ਜਾਂ ਪ੍ਰੇਮ ਹੈ।

† ਮੁਲਤਾਨ ਜ਼ਿਲ੍ਹੇ ਦੇ ਪਿੰਡ ਤੁਲੰਬਾ ਦੇ ਵਸਨੀਕ ਸ਼ੇਖ ਸੱਜਣ ਪ੍ਰਤੀ ਉਚਾਰਨ ਹੋਇਆ। ਇਹ ਇਕ ਠੱਗ ਸੀ ਜੋ ਉੱਤੋਂ ੨ ਮੋਮਨ ਤੇ ਸਖੀ ਬਣਿਆ ਹੋਇਆ ਸੀ, ਪਰ ਵਿਚੋਂ ਘੁਟਿ ਘੁਟਿ ਜੀਆ ਖਾਵਣਾ ਸੀ। ਗੁਰੂ ਜੀ ਨੇ ਇਸ ਦਾ ਉਧਾਰ ਕੀਤਾ ਅਤੇ ਸਿਖ ਬਣਾ ਕੇ ਉਸ ਇਲਾਕੇ ਦਾ ਪ੍ਰਚਾਰਕ ਥਾਪਿਆ।

‡ ਇਹ ਸ਼ਬਦ ਪੰਨਾ ੭੯੪ ਉੱਤੇ ਦਿਤੇ ਬਾਬਾ ਫ਼ਰੀਦ ਜੀ ਦੇ ਦੂਜੇ ਸ਼ਬਦ ('ਬੇੜਾ ਬੰਧਿ ਨ ਸਕਿਓ') ਦੇ ਉਤਰ ਵਿਚ ਉਚਾਰਨ ਹੋਇਆ। ਫ਼ਰੀਦ ਜੀ ਦੇ ਸ਼ਬਦ ਵਿਚ ਕੁਝ ਨਿਰਾਸਤਾ ਜਹੀ ਸੀ। ਉਸ ਵਿਚ ਬੇੜੇ ਦੇ ਨਾ ਬੰਨ੍ਹਣ ਦਾ ਜ਼ਿਕਰ ਹੈ : ਇਸ ਵਿਚ ਬੇੜੇ ਦੇ ਬੰਨ੍ਹਣ ਦੀ ਜਾਚ ਦਸੀ ਹੈ। ਉਥੇ ਸਰਵਰ ਦੇ ਉਛਲਣ ਕਰਕੇ ਤਰਣਾ ਔਖਾ ਦਸਿਆ ਹੈ ; ਇਸ ਵਿਚ ਦਸਿਆ ਹੈ ਕਿ ਕਿਵੇਂ ਸਰਵਰ ਉਛਲਦਾ ਹੀ ਨਹੀਂ ਤੇ ਰਸਤਾ ਲੰਘਣ ਦਾ ਸੌਖਾ ਹੋ ਜਾਂਦਾ ਹੈ। ਫਿਰ ਕੁਸੰਭੇ ਦੇ ਕੱਚੇ ਰੰਗ ਦੇ ਮੁਕਾਬਲੇ ਤੇ ਮਜੀਠ ਦਾ ਪੱਕਾ ਰੰਗ ਅਤੇ ਮਾਲਕ ਦੇ ਕਰੜੇ ਬੋਲਾਂ ਦੇ ਮੁਕਾਬਲੇ ਤੇ 'ਸਹ ਕੇ ਅੰਮ੍ਰਿਤ ਬਲਾ' ਆਉਂਦੇ ਹਨ। ਉਥੇ 'ਹੰਸ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ' ਦਾ ਉਦਾਸ ਕਰਨ ਵਾਲਾ ਵਾਕ ਸੀ : ਇਥੇ 'ਆਵਾਗਉਣੁ ਨਿਵਾਰਿਆ' ਅਤੇ 'ਮੇਲੇਗਾ ਸੋਈ' ਵਰਗੇ ਧਾਰਸ ਬੰਨ੍ਹਾਣ ਵਾਲੇ ਵਾਕ ਹਨ।

ਗੁਰੁ ਦੁਆਰੈ ਹੋਇ ਸੋਝੀ ਪਾਇਸੀ ॥ ਏਤੁ ਦੁਆਰੈ ਧੋਇ ਹਛਾ ਹੋਇਸੀ ॥ ਮੈਲੇ ਹਛੇ ਕਾ ਵੀਚਾਰੁ ਆਪਿ ਵਰਤਾਇਸੀ ॥ [1]ਮਤੁ ਕੋ ਜਾਣੈ ਜਾਇ ਅਗੈ ਪਾਇਸੀ ॥ ਜੇਹੇ ਕਰਮ ਕਮਾਇ ਤੇਹਾ ਹੋਇਸੀ ॥ ਅੰਮ੍ਰਿਤੁ ਹਰਿ ਕਾ ਨਾਉ ਆਪਿ ਵਰਤਾਇਸੀ ॥ ਚਲਿਆ ਪਤਿ ਸਿਉ ਜਨਮੁ ਸਵਾਰਿ [2]ਵਾਜਾ ਵਾਇਸੀ ॥ [3]ਮਾਣਸੁ ਕਿਆ ਵੇਚਾਰਾ ਤਿਹੁ ਲੋਕ ਸੁਣਾਇਸੀ ॥ ਨਾਨਕ ਆਪਿ ਨਿਹਾਲੁ ਸਭਿ ਕੁਲ ਤਾਰਸੀ ॥ ੧ ॥ ੪ ॥ ੬ ॥ ਸੂਹੀ ਮਹਲਾ ੧ ॥ ਜੋਗੀ ਹੋਵੈ ਜੋਗਵੈ[4] ਭੋਗੀ ਹੋਵੈ ਖਾਇ ॥ ਤਪੀਆ ਹੋਵੈ ਤਪੁ ਕਰੇ ਤੀਰਥਿ ਮਲਿ ਮਲਿ ਨਾਇ ॥ ੧ ॥ [5]ਤੇਰਾ ਸਦੜਾ ਸੁਣੀਜੈ ਭਾਈ ਜੇ ਕੋ ਬਹੈ ਅਲਾਇ ॥ ੧ ॥ ਰਹਾਉ ॥ ਜੈਸਾ ਬੀਜੈ ਸੋ ਲੁਣੇ[6] ਜੋ ਖਟੇ ਸੁ ਖਾਇ ॥ ਅਗੈ ਪੁਛ ਨ ਹੋਵਈ [7]ਜੇ ਸਣੁ ਨੀਸਾਣੈ ਜਾਇ ॥ ੨ ॥ ਤੈਸੋ ਜੈਸਾ ਕਾਢੀਐ ਜੈਸੀ ਕਾਰ ਕਮਾਇ ॥ ਜੋ ਦਮੁ ਚਿਤਿ ਨ ਆਵਈ ਸੋ ਦਮੁ ਬਿਰਥਾ ਜਾਇ ॥ ੩ ॥ ਇਹੁ ਤਨੁ ਵੇਚੀ [8]ਬੈ ਕਰੀ ਜੇ ਕੋ ਲਏ ਵਿਕਾਇ ॥ ਨਾਨਕ ਕੰਮਿ ਨ ਆਵਈ ਜਿਤੁ ਤਨਿ ਨਾਹੀ ਸਚਾ ਨਾਉ ॥ ੪ ॥ ੫ ॥ ੭ ॥

ਸੂਹੀ ਮਹਲਾ ੧ ਘਰੁ ੭

੧ ਓ ਸਤਿਗੁਰ ਪ੍ਰਸਾਦਿ * ॥ ਜੋਗੁ ਨ ਖਿੰਥਾ[9] ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ ॥ ਜੋਗੁ ਨ [10]ਮੁੰਦੀ ਮੂੰਡਿ ਮੁਡਾਇਐ ਜੋਗੁ ਨ [11]ਸਿੰਙੀ ਵਾਈਐ ॥ [12]ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥੧॥ ਗਲੀ[13] ਜੋਗੁ ਨ ਹੋਈ ॥ [14]ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ ॥੧॥ ਰਹਾਉ ॥ ਜੋਗੁ ਨ ਬਾਹਰਿ ਮੜੀ ਮਸਾਣੀ ਜੋਗੁ ਨ ਤਾੜੀ ਲਾਈਐ ॥ ਜੋਗੁ ਨ [15]ਦੇਸਿ ਦਿਸੰਤਰਿ ਭਵਿਐ ਜੋਗੁ ਨ ਤੀਰਥਿ ਨਾਈਐ ॥ ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥ ੨ ॥ [16]ਸਤਿਗੁਰੁ ਭੇਟੈ ਤਾ ਸਹਸਾ ਤੂਟੈ ਧਾਵਤੁ ਵਰਜਿ ਰਹਾਈਐ ॥ [17]ਨਿਝਰੁ ਝਰੈ [18]ਸਹਜ ਧੁਨਿ ਲਾਗੈ ਘਰ ਹੀ ਪਰਚਾ[19] ਪਾਈਐ ॥ ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥ ੩ ॥ ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ ॥ [20]ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ ॥ ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਤਉ ਪਾਈਐ ॥ ੪ ॥ ੧ ॥ ੮ ॥ ਸੂਹੀ ਮਹਲਾ ੧ † ॥ ਕਉਣ ਤਰਾਜੀ[21] ਕਵਣੁ ਤੁਲਾ[22] ਤੇਰਾ ਕਵਣੁ ਸਰਾਫੁ ਬੁਲਾਵਾ ॥ ਕਉਣੁ ਗੁਰੂ ਕੈ ਪਹਿ ਦੀਖਿਆ[23] ਲੇਵਾ ਕੈ ਪਹਿ ਮੁਲੁ ਕਰਾਵਾ ॥ ੧ ॥ ਮੇਰੇ ਲਾਲ ਜੀਉ ਤੇਰਾ ਅੰਤੁ ਨ ਜਾਣਾ ॥ [24]ਤੂੰ ਜਲ ਥਲਿ ਮਹੀਅਲਿ ਭਰਿਪੁਰਿ ਲੀਣਾ ਤੂੰ ਆਪੇ ਸਰਬ

੧ ਕਿਸੇ ਨੂੰ ਇਹ ਨਹੀਂ ਸਮਝਣਾ ਚਾਹੀਦਾ ਕਿ ਅੱਗੇ ਜਾ ਕੇ ਜ਼ਰੂਰ ਥਾਂ ਮਿਲ ਜਾਵੇਗੀ (ਭਾਵ ਮਨੁਖ ਆਪਣੇ ਕਰਮਾਂ ਅਤੇ ਉਨ੍ਹਾਂ ਦੇ ਫਲ ਦਾ ਨਿਰਣਾ ਆਪ ਨਹੀਂ ਕਰ ਸਕਦਾ, ਰੱਬ ਹੀ ਕਰਦਾ ਹੈ)।

੨ ਵਾਜਾ ਵਜਾਵੇਗਾ, ਉਸ ਦੀ ਸ਼ੁਹਰਤ ਦਾ ਡੰਕਾ ਵਜੇਗਾ।

੩ ਇਕ ਮਨੁਖ-ਲੋਕ ਦਾ ਕੀ ਕਹਿਣਾ ਹੈ, ਐਸੇ ਆਦਮੀ ਦੀ ਸ਼ੁਹਰਤ ਦਾ ਡੰਕਾ ਤਿੰਨਾਂ ਲੋਕਾਂ ਵਿਚ ਵਜੇਗਾ।

੪ ਜੋਗਪੁਣਾ ਕਮਾਉਂਦਾ ਹੈ।

੫ ਹੇ ਪਿਆਰੇ ! ਮੈਂ ਤਾਂ ਤੇਰਾ ਸੁਨੇਹਾ ਹੀ ਸੁਣਨਾ ਚਾਹੁੰਦਾ ਹਾਂ ਜੇ ਕੋਈ ਬੈਠ ਕੇ ਸੁਣਾਏ। ਭਾਈ= ਪਿਆਰਾ। ਦੇਖੋ ਪੰਨਾ ੬੧੯, ਨੋਟ ੧੮।

੬ ਵਧਦਾ ਹੈ।

੭ ਜੇਕਰ ਨਾਮ ਰੂਪ ਪਰਵਾਨਾ ਲੈ ਕੇ ਜਾਵੇ।

੮ ਬੈ ਕਰ ਦਿਆਂ, ਮੁਲ ਲੈ ਕੇ ਦੇ ਦਿਆਂ।

੯ ਗੋਦੜੀ। ਜੋਗ ਦੀ ਪ੍ਰਾਪਤੀ ਗੋਦੜੀ ਪਾ ਲੈਣ ਨਾਲ ਨਹੀਂ ਹੁੰਦੀ, ਨਾ ਡੰਡੇ ਨਾਲ। 'ਡੰਡਾ' ਜੋ ਜੋਗੀ ਹਥ ਵਿਚ ਰਖਦੇ ਹਨ।

੧੦ ਮੁੰਦਰਾਂ ਪਾਣ ਨਾਲ, ਜਾਂ ਸਿਰ ਮੁਨਾਣ ਨਾਲ।

੧੧ ਸਿੰਗੀ ਵਜਾਉਣ ਨਾਲ।

੧੨ ਮਾਇਆ (ਸੰਸਾਰ ਦੇ ਝਮੇਲਿਆਂ) ਵਿਚ ਰਹਿੰਦਿਆਂ ਹੋਇਆਂ ਨਿਰਲੇਪ ਹਰੀ ਵਿਚ ਸਮਾਏ ਰਹੀਏ, ਤਾਂ ਇਉਂ ਅਸਲੀ ਜੋਗ ਦਾ ਰਸਤਾ ਲਭਦਾ ਹੈ। 'ਨਿਰੰਜਨਿ' ਦੇ ਅੰਤ ਨੇਮ ੭ (ਅ) ਵਾਲੀ ਸਿਹਾਰੀ ਹੋਣ ਕਰਕੇ ਅਰਥ 'ਨਿਰੰਜਨ ਵਿਚ' (ਨਿਰਲੇਪ ਹਰੀ ਵਿਚ) ਹੋ ਸਕਦੇ ਹਨ, ਨਿਰਾ 'ਨਿਰਲੇਪ' ਨਹੀਂ ਹੋ ਸਕਦੇ।

੧੩ ਗੱਲੀਂ, ਗੱਲਾਂ ਨਾਲ।

੧੪ ਇੱਕ ਨਜ਼ਰ ਨਾਲ ਸਭ ਨੂੰ ਬਰਾਬਰ ਜਾਣੇ। ('ਸਗਲ ਜਮਾਤੀ' ਹੋਣ ਤੋਂ ਭੀ ਇਹੋ ਭਾਵ ਹੈ।)

੧੫ ਦੇਸ ਪ੍ਰਦੇਸ ਵਿਚ।

੧੬ ਸੱਚਾ ਗੁਰੂ ਮਿਲੇ ਤਾਂ ਭਰਮ ਦੂਰ ਹੋ ਸਕਦਾ ਹੈ ਤੇ ਮਨ (ਵਿਸ਼ਿਆਂ ਵਲ) ਦੌੜਦਾ ਹੋਇਆ ਰੋਕ ਕੇ ਰਖਿਆ ਜਾ ਸਕਦਾ ਹੈ।

੧੭ ਨਿਝਰੁ [ਸੰ: ਨਿਰਝਰ] ਪਾਣੀ ਦਾ ਝਰਨਾ, ਉਤੋਂ ਡਿਗਦਾ ਪਾਣੀ। ਯੋਗੀ ਲੋਕ ਦਸਮ-ਦੁਆਰ ਤੋਂ ਅੰਮ੍ਰਿਤ-ਰਸ ਦਾ ਟਪਕਣਾ ਮੰਨਦੇ ਹਨ। ਗੁਰਮਤ ਵਿਚ ਆਤਮ-ਆਨੰਦ ਦੇ ਲਗਾਤਾਰ ਰਸ ਨੂੰ 'ਨਿਝਰੁ' ਜਾਂ 'ਅੰਮ੍ਰਿਤ' ਕਹਿੰਦੇ ਹਨ। ਝਰੈ=ਝਰਦਾ ਹੈ, ਵਰ੍ਹਦਾ ਹੈ।

੧੮ ਸਹਿਜ ਦੀ ਧੁਨੀ ਜਾਗੀ ਹੋ ਜਾਂਦੀ ਹੈ। ਇਹ ਭੀ ਜੋਗੀਆਂ ਦੀ ਬੋਲੀ ਹੈ। ਜੋਗੀ ਲੋਕ ਹਠ-ਯੋਗ ਦੀ ਸਾਧਨਾ ਕਰਕੇ ਦਸਮ-ਦ੍ਵਾਰ ਵਿਚ ਅਨਾਹਤ ਸ਼ਬਦ ਦਾ ਸੁਣਨਾ ਮੰਨਦੇ ਹਨ। ਗੁਰਮਤ ਇਹ ਹੈ ਕਿ ਮਨ ਦੇ ਪੂਰੇ ਟਿਕਾਉ ਕਰਕੇ ਜਦ ਅਨੰਦ ਦੀ ਸ਼ਕਲ ਸੰਗੀਤਕ ਹੋ ਜਾਂਦੀ ਹੈ, ਉਸ ਹਾਲਤ ਨੂੰ ਸਹਜ-ਧੁਨੀ ਦਾ ਉਠਣਾ ਕਹਿੰਦੇ ਹਨ।

੧੯ [ਸੰ: ਪਰਿਚਯ=ਜਾਣ ਪਛਾਣ, ਵਾਕਫ਼ੀ] ਗਿਆਨ। ਦਿਲ ਦੇ ਅੰਦਰੋਂ ਹੀ ਪ੍ਰੀਤਮ ਦਾ ਗਿਆਨ ਮਿਲ ਗਿਆ।

੨੦ ਬਿਨਾਂ ਵਜਾਏ ਸਿੰਗੀ ਪਈ ਵਜੇ, ਭਾਵ ਅਖੰਡ ਨਾਮ ਦੀ ਧੁਨੀ ਪਈ ਉਠੇ।

੨੧ [ਫ਼ਾ. ਤਰਾਜ਼ੂ] ਤਕੜੀ।

੨੨ ਤੋਲ, ਵਟਾ।

੨੩ ਸਿਖਿਆ, ਉਪਦੇਸ਼।

੨੪ ਤੂੰ ਪਾਣੀ ਤੇ ਸੁਕੀ ਧਰਤੀ ਵਿਚ ਅਤੇ ਧਰਤ ਅਕਾਸ਼ ਦੇ ਵਿਚਕਾਰਲੇ ਥਾਂ ਵਿਚ ਪੂਰੀ ਤਰ੍ਹਾਂ ਸਮਾਇਆ ਹੋਇਆ ਹੈਂ।

---

*ਸੰਸਾਰ ਨੂੰ ਛਡ ਕੇ ਭੇਖ ਕਰਨ ਨਾਲ ਜੋਗ ਨਹੀਂ ਹੁੰਦਾ, ਬਲਕਿ ਸੰਸਾਰ ਦੀਆਂ ਗੰਦਗੀਆਂ ਵਿਚ ਰਹਿੰਦਿਆਂ ਹੋਇਆਂ ਨਿਰਲੇਪ ਹਰੀ ਵਿਚ ਸਮਾਏ ਰਹਿਣ ਨਾਲ ਸਹੀ ਜੋਗ ਬਣਦਾ ਹੈ।

†ਵਾਹਿਗੁਰੂ ਮਿਣਨ ਮਾਪਣ ਵਾਲੀ ਚੀਜ਼ ਨਹੀਂ। ਉਹ ਤਾਂ ਬਿਅੰਤ ਹੈ, ਪਰ ਹਰ ਥਾਂ ਸਮਾਇਆ ਹੋਣ ਕਰਕੇ ਚਿਤ ਨਾਲ ਅਨੁਭਵ ਕਰ ਸਕਦੇ ਹਾਂ, ਉਹ ਭੀ ਉਸ ਦੀ ਆਪਣੀ ਕ੍ਰਿਪਾ ਹੋਵੇ ਤਾਂ, ਨਹੀਂ ਤਾਂ ਮਨੁੱਖ ਦਾ ਮਨ ਆਪਣੇ ਆਪ ਵਿਚ ਤੁੱਛ ਹੈ।

ਸਮਾਣਾ ॥ ੧ ॥ ਰਹਾਉ ॥ ਮਨੁ ਤਾਰਾਜੀ ਚਿਤੁ ਤੁਲਾ [1]ਤੇਰੀ ਸੇਵ ਸਰਾਫੁ ਕਮਾਵਾ ॥ [2]ਘਟ ਹੀ ਭੀਤਰਿ ਸੋ ਸਹੁ ਤੋਲੀ ਇਨ੍ ਬਿਧਿ ਚਿਤੁ ਰਹਾਵਾ ॥ ੨ ॥ ਆਪੇ ਕੰਡਾ[3] ਤੋਲੁ ਤਰਾਜੀ ਆਪੇ ਤੋਲਣਹਾਰਾ ॥ ਆਪੇ ਦੇਖੈ ਆਪੇ ਬੂਝੈ ਆਪੇ ਹੈ ਵਣਜਾਰਾ ॥ ੩ ॥ [4]ਅੰਧੁਲਾ ਨੀਚ ਜਾਤਿ ਪਰਦੇਸੀ ਖਿਨੁ ਆਵੈ ਤਿਲੁ ਜਾਵੈ ॥ ਤਾ ਕੀ ਸੰਗਤਿ ਨਾਨਕੁ ਰਹਦਾ ਕਿਉਕਰਿ ਮੂੜਾ ਪਾਵੈ ॥ ੪ ॥ ੨ ॥ ੯ ॥

ਰਾਗੁ ਸੂਹੀ ਮਹਲਾ ੪ ਘਰੁ ੧

ੴ ਸਤਿਗੁਰ ਪ੍ਰਸਾਦਿ *॥ ਮਨਿ ਰਾਮਨਾਮੁ ਆਰਾਧਿਆ [5]ਗੁਰ ਸਬਦਿ ਗੁਰੂ ਗੁਰ ਕੇ ॥ ਸਭਿ ਇਛਾ ਮਨਿ ਤਨਿ ਪੂਰੀਆ ਸਭੁ ਚੂਕਾ ਡਰੁ [6]ਜਮ ਕੇ ॥ ੧ ॥ ਮੇਰੇ ਮਨ ਗੁਣ ਗਾਵਹੁ ਰਾਮਨਾਮ ਹਰਿ ਕੇ ॥ [7]ਗੁਰਿ ਤੁਠੈ ਮਨੁ ਪਰਬੋਧਿਆ ਹਰਿ ਪੀਆ ਰਸੁ ਗਟਕੇ ॥ ੧ ॥ ਰਹਾਉ ॥ ਸਤ ਸੰਗਤਿ ਊਤਮ ਸਤਿਗੁਰ ਕੇਰੀ ਗੁਨ ਗਾਵੈ ਹਰਿਪ੍ਰਭ ਕੇ ॥ ਹਰਿ ਕਿਰਪਾ ਧਾਰਿ ਮੇਲਹੁ ਸਤ ਸੰਗਤਿ ਹਮ [8]ਧੋਵਹ ਪਗ ਜਨ ਕੇ ॥ ੨ ॥ [9]ਰਾਮਨਾਮੁ ਸਭੁ ਹੈ ਰਾਮਨਾਮਾ ਰਸੁ ਗੁਰਮਤਿ ਰਸੁ ਰਸਕੇ ॥ ਹਰਿ ਅੰਮ੍ਰਿਤੁ ਹਰਿ ਜਲੁ ਪਾਇਆ ਸਭ ਲਾਥੀ ਤਿਸ ਤਿਸਕੇ[10] ॥ ੩ ॥ ਹਮਰੀ ਜਾਤਿ ਪਾਤਿ ਗੁਰੁ ਸਤਿਗੁਰੁ ਹਮ ਵੇਚਿਓ ਸਿਰੁ ਗੁਰ ਕੇ ॥ ਜਨ ਨਾਨਕ ਨਾਮੁ ਪਰਿਓ ਗੁਰਚੇਲਾ ਗੁਰ ਰਾਖਹੁ ਲਾਜ[11] ਜਨ ਕੇ ॥ ੪ ॥ ੧ ॥ ਸੂਹੀ ਮਹਲਾ ੪†॥ ਹਰਿ ਹਰਿ ਨਾਮੁ ਭਜਿਓ ਪੁਰਖੋਤਮੁ[12] ਸਭਿ ਬਿਨਸੇ ਦਾਲਦ[13] ਦਲਘਾ[14] ॥ ਭਉ ਜਮਨ ਮਰਣਾ ਮੇਟਿਓ ਗੁਰ ਸਬਦੀ [15]ਹਰਿ ਅਸਥਿਰੁ ਸੇਵਿ ਸੁਖਿ ਸਮਘਾ ॥ ੧ ॥ ਮੇਰੇ ਮਨ ਭਜੁ ਰਾਮਨਾਮ ਅਤਿ ਪਿਰਘਾ[16] ॥ ਮੈ ਮਨੁ ਤਨੁ ਅਰਪਿ ਧਰਿਓ ਗੁਰ ਆਗੈ ਸਿਰੁ ਵੇਚਿ ਲੀਓ ਮੁਲਿ ਮਹਘਾ ॥ ੧ ॥ ਰਹਾਉ ॥ ਨਰਪਤਿ[17] ਰਾਜੇ ਰੰਗ ਰਸ ਮਾਣਹਿ ਬਿਨੁ ਨਾਵੈ ਪਕੜਿ ਖੜੇ ਸਭਿ ਕਲਘਾ[18] ॥ ਧਰਮਰਾਇ ਸਿਰਿ ਡੰਡੁ ਲਗਾਨਾ [19]ਫਿਰਿ ਪਛੁਤਾਨੇ ਹਥ ਫਲਘਾ ॥ ੨ ॥ ਹਰਿ ਰਾਖੁ ਰਾਖੁ ਜਨ ਕਿਰਮ[20] ਤੁਮਾਰੇ [21]ਸਰਣਾਗਤਿ ਪੁਰਖ ਪ੍ਰਤਿਪਲਘਾ ॥ [22]ਦਰਸਨੁ ਸੰਤ ਦੇਹੁ ਸੁਖੁ ਪਾਵੈ ਪ੍ਰਭ ਲੋਚ ਪੂਰਿ ਜਨੁ ਤੁਮਘਾ ॥ ੩ ॥ ਤੁਮ ਸਮਰਥ ਪੁਰਖ ਵਡੇ ਪ੍ਰਭ ਸੁਆਮੀ ਮੋ ਕਉ ਕੀਜੈ ਦਾਨੁ ਹਰਿ ਨਿਮਘਾ[23] ॥ ਜਨ ਨਾਨਕ ਨਾਮੁ ਮਿਲੈ ਸੁਖੁ ਪਾਵੈ ਹਮ [24]ਨਾਮ ਵਿਟਹੁ ਸਦ ਘੁਮਘਾ ॥ ੪ ॥ ੨ ॥ ਸੂਹੀ ਮਹਲਾ ੪ ‡॥ [25]ਹਰਿਨਾਮਾ ਹਰਿ ਰੰਙੁ ਹੈ ਹਰਿ ਰੰਙੁ ਮਜੀਠੈ ਰੰਙੁ ॥ ਗੁਰਿ ਤੁਠੈ ਹਰਿ ਰੰਗੁ ਚਾੜਿਆ [26]ਫਿਰਿ ਬਹੁੜਿ ਨ ਹੋਵੀ ਭੰਙੁ ॥ ੧ ॥ ਮੇਰੇ ਮਨ [27]ਹਰਿ ਰਾਮ ਨਾਮਿ ਕਰਿ ਰੰਙੁ ॥ ਗੁਰਿ ਤੁਠੈ ਹਰਿ

੧ ਤੇਰੀ ਸੇਵਾ ਕਰਾਂ—ਇਹ ਮੇਰੇ ਲਈ ਸਰਾਫ਼ ਹੋਵੇ, ਭਾਵ ਸੇਵਾ ਦੇ ਰਾਹੀਂ ਮਨ ਵਿਚ ਪਿਆਰੇ ਦੀ ਪਰਖ ਜਾਂ ਕਦਰ ਪੈਦਾ ਹੁੰਦੀ ਹੈ।

੨ ਦਿਲ ਵਿਚ ਹੀ ਉਸ ਪਿਆਰੇ ਦੀ ਕਦਰ ਨੂੰ ਪਰਖਾਂ—ਇਸ ਤਰ੍ਹਾਂ ਆਪਣੇ ਦਿਲ ਨੂੰ ਠਰ੍ਹਾ ਰਖਾਂ।

੩ ਤਕੜੀ ਦੀ ਡੰਡੀ ਦੇ ਵਿਚਕਾਰ ਜੋ ਸੂਈ ਖੜੀ ਹੁੰਦੀ ਹੈ ਅਤੇ ਭਾਰੇ ਪਾਸੇ ਵਲ ਝੁਕਦੀ ਹੈ।

੪ (ਮਨ) ਅਗਿਆਨੀ ਨੀਵੀਂ ਜ਼ਾਤ ਵਾਲਾ (ਕਮੀਨਾ) ਅਤੇ ਬਿਗਾਨਾ ਹੈ; ਇਕ ਖਿਨ ਭੀ ਟਿਕ ਕੇ ਨਹੀਂ ਬਹਿੰਦਾ। ਇਹੋ ਜਹੇ ਮਨ ਦੀ ਸੰਗਤ ਵਿਚ ਮੈਂ (ਨਾਨਕ) ਰਹਿੰਦਾ ਹਾਂ; ਮੈਂ ਮੂਰਖ ਕਿਵੇਂ ਹਰੀ ਨੂੰ ਪ੍ਰਾਪਤ ਕਰ ਸਕਦਾ ਹਾਂ ? 'ਨੀਚ-ਜਾਤਿ' ਲਈ ਦੇਖੋ ਪੰਨਾ ੪੬੮, ਨੋਟ ੫।

੫ ਗੁਰੂਆਂ ਦੇ ਗੁਰੂ ਦੇ ਗੁਰ-ਉਪਦੇਸ਼ ਦੁਆਰਾ।

੬ ਜਮ ਦਾ, ਮੌਤ ਦਾ।

੭ ਗੁਰੂ ਦੇ ਕ੍ਰਿਪਾਲੂ ਹੋਣ ਨਾਲ ਮਨ ਸਮਝਦਾਰ ਹੋ ਗਿਆ ਅਤੇ ਹਰੀ-ਪ੍ਰੇਮ ਦਾ ਰਸ ਗਟ ਗਟ ਕਰਕੇ ਪੀਤਾ। ਗਟਕੇ [ਪੀਣ ਵੇਲੇ ਗਲੇ ਵਿਚੋਂ ਗਟ ਗਟ ਦੀ ਆਵਾਜ਼ ਆਉਂਦੀ ਹੈ] ਸਵਾਦ ਲਾ ਲਾ ਕੇ।

੮ ਆਪ ਦੇ ਸੇਵਕਾਂ ਦੇ ਪੈਰ ਧੋਵੀਏ। (ਜੇ ਅਰਥ 'ਅਸੀਂ ਧੋਵੀਏ'ਹੋਵੇ ਤਾਂ ਪਾਠ 'ਧੋਵਹ' ਹੁੰਦਾ ਹੈ। ਪਰ ਜੇ 'ਓਹ ਧੋਂਦੇ ਹਨ' ਹੋਵੇ ਤਾਂ ਪਾਠ 'ਧੋਵਹਿ' ਹੁੰਦਾ ਹੈ।)

੯ ਸਭ (ਅਨੰਦ ਦੇਣ ਵਾਲਾ) ਰਾਮ-ਨਾਮ ਹੀ ਹੈ; ਇਸ ਦਾ ਰਸ ਗੁਰਮਤ ਦੁਆਰਾ ਸਵਾਦ ਨਾਲ (ਮਾਣਿਆ ਜਾ ਸਕਦਾ ਹੈ)। ਰਸਕੇ= ਰਸਕਿ=ਰਸ ਲੈ ਕੇ, ਸਵਾਦ ਨਾਲ; ਜਿਵੇਂ "ਰਸਕਿ ਰਸਕਿ ਗੁਨ ਗਾਵਹੁ ਗੁਰਮਤਿ" (ਪ੍ਰਭਾਤੀ ਮਹਲਾ ੪)।

੧੦ ਤਿਹਾਏ ਦੀ। ਤਿਹਾਏ ਦੀ ਸਾਰੀ ਤਿਹ ਲਹਿ ਗਈ।

੧੧ ਲੱਜਾ, ਸ਼ਰਮ, ਇੱਜ਼ਤ।

੧੨ (ਹਰੀ) ਜੋ ਉਤਮ ਪੁਰਖ ਹੈ।

੧੩ [ਸੰ. ਦਾਰਿਦ੍ਰ] ਕੰਗਾਲੀਆਂ, ਗ਼ਰੀਬੀਆਂ।

੧੪ ਦਲ, ਸਮੂਹ। 'ਦਲ' ਦੇ ਅੰਤ 'ਘਾ' ਐਵੇਂ ਵਾਧੂ ਅਖਰ ਲੱਗਾ ਹੈ ਮਾਤ੍ਰਾ ਪੂਰੀ ਕਰਨ ਲਈ। ਇਹੋ 'ਘਾ' ਕਈ ਹੋਰਨਾਂ ਤੁਕਾਂ ਦੇ ਅੰਤ ਵਿਚ ਭੀ ਇਉਂ ਹੀ ਆਇਆ ਹੈ।

੧੫ ਹਰੀ ਅਟੱਲ ਨੂੰ ਸੇਵ ਕੇ ਸੁਖ ਵਿਚ ਸਮਾ ਗਏ।

੧੬ ਪਿਆਰਾ।

੧੭ ਮਨੁੱਖਾਂ ਦੇ ਮਾਲਕ, ਰਾਜੇ।

੧੮ ਕਾਲ ਨੇ। 'ਘਾ' ਐਵੇਂ ਮਾਤ੍ਰਾ-ਪੂਰਤੀ ਲਈ ਲੱਗਾ ਹੈ, ਇਸ ਲਈ 'ਘਾਤਕ-ਕਾਲ' ਅਰਥ ਕਰਨਾ ਠੀਕ ਨਹੀਂ।

੧੯ ਤਾਂ ਫਿਰ ਪਛਤਾਣ ਲਗੇ, ਜਦ ਹੱਥ ਲਗਾ (ਕਰਮਾਂ ਦਾ) ਫਲ।

੨੦ ਕੀੜੇ, ਨਚੀਜ਼ ਜੀਵ।

੨੧ ਹੇ ਪ੍ਰਤਿਪਾਲਕ (ਪਾਲਨਾ ਕਰਨ ਵਾਲੇ) ਪੁਰਖ ! ਤੇਰੀ ਸ਼ਰਨ ਆਏ ਹਾਂ।

੨੨ ਹੇ ਪ੍ਰਭੂ ! ਮੈਂ ਤੁਹਾਡਾ ਦਾਸ ਹਾਂ। ਮੇਰੀ ਚਾਹਨਾ ਪੂਰੀ ਕਰੋ ਅਤੇ ਸੰਤਾਂ ਦੇ ਦਰਸ਼ਨ ਬਖ਼ਸ਼ੋ ਤਾਕਿ ਦਾਸ ਸੁਖ ਪਾਵੇ।

੨੩ ਨਿਮਖ ਮਾਤਰ, ਥੋੜਾ ਚਿਰ ਹੀ।

੨੪ ਨਾਮ ਉਤੋਂ ਹਮੇਸ਼ਾਂ ਕੁਰਬਾਨ ਜਾਂਦੇ ਹਾਂ। ਘੁਮਘਾ=ਘੁਮਾਈ ਸਦਕੇ, ਬਲਿਹਾਰ।

੨੫ ਹਰੀ-ਨਾਮ ਹਰੀ ਦਾ ਪਿਆਰ ਹੈ; ਇਹ ਹਰੀ ਦਾ ਪਿਆਰ ਮਜੀਠ ਦਾ ਰੰਗ ਹੈ, ਭਾਵ ਪਕਾ ਹੈ। ਦੇਖੋ ਪੰ: ੭੨੯, ਨੋਟ ੧੮।

੨੬ (ਇਹ ਰੰਗ) ਫਿਰ ਮੁੜ ਕੇ ਭੰਗ ਨਹੀਂ ਹੁੰਦਾ, ਭਾਵ ਨਹੀਂ ਲਹਿੰਦਾ।

੨੭ ਹਰੀ ਜਾਂ ਰਾਮ ਦੇ ਨਾਮ ਵਿਚ ਪਿਆਰ ਕਰ।

---

*ਹਰੀ-ਨਾਮ ਜਪਣ ਨਾਲ ਮਨ ਤੇ ਤਨ ਦੀਆਂ ਸਾਰੀਆਂ ਇੱਛਾਂ ਪੂਰੀਆਂ ਹੁੰਦੀਆਂ ਹਨ। ਇਹ ਨਾਮ ਗੁਰੂ ਦੇ ਤੁਠਣ ਨਾਲ ਮਿਲਦਾ ਹੈ। ਪਹਿਲਾਂ ਹਰੀ ਦੀ ਕਿਰਪਾ ਹੋਵੇ ਤਾਂ ਸਤਿਗੁਰੂ ਦੀ ਸੰਗਤਿ ਮਿਲਦੀ ਹੈ। ਉਥੇ ਬਹਿ ਕੇ ਹਰੀ ਦੇ ਗੁਣ ਗਾਈਦੇ ਹਨ।

†ਹਰੀ-ਨਾਮ ਭਜਣ ਨਾਲ ਸਭ ਜਨਮ ਮਰਣ ਦੇ ਦੁਖ ਦੂਰ ਹੁੰਦੇ ਹਨ। ਇਹਦੇ ਨਾਲ ਦੀ ਸਵਾਦੀ ਚੀਜ਼ ਬਾਦਸ਼ਾਹਾਂ ਪਾਸ ਭੀ ਨਹੀਂ। ਇਹ ਚੀਜ਼ ਮਿਲਦੀ ਗੁਰੂ ਤੋਂ ਹੈ।

‡ਇਹ ਹਰੀ-ਨਾਮ ਕੀ ਹੈ ? ਇਹ ਹਰੀ ਦਾ ਪਿਆਰ ਹੈ : 'ਹਰਿ-ਭਗਤਿ ਹਰਿ ਕਾ ਪਿਆਰੁ ਹੈ' (ਸ੍ਰੀ ਰਾਗੁ ਮ: ੩)। ਦੂਜੇ ਭਾਵ ਵਾਲੇ ਮਨਮੁਖਾਂ ਨੂੰ ਇਹ ਨਹੀਂ ਮਿਲਦਾ। ਇਹ ਤਾਂ ਨਿਸਚੇ ਵਾਲਿਆਂ ਨੂੰ ਗੁਰੂ ਤੋਂ ਮਿਲਦਾ ਹੈ।

ਉਪਦੇਸਿਆ [੧]ਹਰਿ ਭੇਟਿਆ ਰਾਉ ਨਿਸੰਙੁ ॥ ੧ ॥ ਰਹਾਉ ॥ [੨]ਮੁੰਧ ਇਆਣੀ ਮਨਮੁਖੀ ਫਿਰਿ ਆਵਣ ਜਾਣਾ ਅੰਙੁ ॥ ਹਰਿਪ੍ਰਭੁ ਚਿਤਿ ਨ ਆਇਓ [੩]ਮਨਿ ਦੂਜਾ ਭਾਉ ਸਹਲੰਙੁ ॥ ੨ ॥ ਹਮ ਮੈਲੁ ਭਰੇ ਦੁਹਚਾਰੀਆ[੪] ਹਰਿ ਰਾਖਹੁ ਅੰਗੀ ਅੰਙੁ[੫] ॥ ਗੁਰਿ ਅੰਮ੍ਰਿਤਸਰਿ ਨਵਲਾਇਆ ਸਭਿ ਲਾਥੇ ਕਿਲਵਿਖ[੬] ਪੰਙੁ[੭] ॥ ੩ ॥ ਹਰਿ ਦੀਨਾ ਦੀਨ ਦਇਆਲ ਪ੍ਰਭੁ ਸਤਸੰਗਤਿ ਮੇਲਹੁ ਸੰਙੁ[੮] ॥ ਮਿਲਿ ਸੰਗਤਿ ਹਰਿ ਰੰਗੁ ਪਾਇਆ ਜਨ ਨਾਨਕ [੯]ਮਨਿ ਤਨਿ ਰੰਙੁ ॥ ੪ ॥ ੩ ॥ ਸੂਹੀ ਮਹਲਾ ੪* ॥ ਹਰਿ ਹਰਿ ਕਰਹਿ ਨਿਤ ਕਪਟੁ ਕਮਾਵਹਿ ਹਿਰਦਾ ਸੁਧੁ ਨ ਹੋਈ ॥ ਅਨਦਿਨੁ[੧੦] ਕਰਮ ਕਰਹਿ ਬਹੁਤੇਰੇ ਸੁਪਨੈ ਸੁਖੁ ਨ ਹੋਈ ॥ ੧ ॥ ਗਿਆਨੀ ਗੁਰ ਬਿਨੁ ਭਗਤਿ ਨ ਹੋਈ ॥ ਕੋਰੈ ਰੰਗੁ ਕਦੇ ਨ ਚੜੈ ਜੇ ਲੋਚੈ ਸਭੁ ਕੋਈ ॥ ੧ ॥ ਰਹਾਉ ॥ ਜਪੁ ਤਪੁ ਸੰਜਮ[੧੧] ਵਰਤ ਕਰੇ ਪੂਜਾ ਮਨਮੁਖ ਰੋਗੁ ਨ ਜਾਈ ॥ ਅੰਤਰਿ ਰੋਗੁ ਮਹਾ ਅਭਿਮਾਨਾ [੧੨]ਦੂਜੈ ਭਾਇ ਖੁਆਈ ॥ ੨ ॥ ਬਾਹਰਿ ਭੇਖ ਬਹੁਤੁ ਚਤੁਰਾਈ ਮਨੂਆ ਦਹਦਿਸਿ[੧੩] ਧਾਵੈ ॥ ਹਉਮੈ ਬਿਆਪਿਆ [੧੪]ਸਬਦੁ ਨ ਚੀਨੈ ਫਿਰਿਫਿਰਿ ਜੂਨੀ ਆਵੈ ॥ ੩ ॥ ਨਾਨਕ ਨਦਰਿ ਕਰੇ ਸੋ ਬੂਝੈ ਸੋ ਜਨੁ ਨਾਮੁ ਧਿਆਏ ॥ [੧੫]ਗੁਰ ਪਰਸਾਦੀ ਏਕੋ ਬੂਝੈ ਏਕਸੁ ਮਾਹਿ ਸਮਾਏ ॥ ੪ ॥ ੪ ॥ ੧੩ ॥

ਸੂਹੀ ਮਹਲਾ ੪† ਘਰੁ ੨

ੴ ਸਤਿਗੁਰ ਪ੍ਰਸਾਦਿ ॥ [੧੬]ਗੁਰਮਤਿ ਨਗਰੀ ਖੋਜਿ ਖੋਜਾਈ ॥ ਹਰਿ ਹਰਿ ਨਾਮੁ ਪਦਾਰਥੁ ਪਾਈ ॥ ੧ ॥ ਮੇਰੈ ਮਨਿ ਹਰਿ ਹਰਿ ਸਾਂਤਿ ਵਸਾਈ ॥ ਤਿਸਨਾ ਅਗਨਿ ਬੁਝੀ ਖਿਨ ਅੰਤਰਿ ਗੁਰਿ ਮਿਲਿਐ ਸਭ ਭੁਖ ਗਵਾਈ ॥ ੧ ॥ ਰਹਾਉ ॥ ਹਰਿ ਗੁਣ ਗਾਵਾ ਜੀਵਾ ਮੇਰੀ ਮਾਈ ॥ ਸਤਿਗੁਰਿ ਦਇਆਲਿ [੧੭]ਗੁਣ ਨਾਮੁ ਦ੍ਰਿੜਾਈ ॥ ੨ ॥ ਹਉ ਹਰਿਪ੍ਰਭੁ ਪਿਆਰਾ ਢੂਢਿ ਢੂਢਾਈ ॥ ਸਤ ਸੰਗਤਿ ਮਿਲਿ ਹਰਿ ਰਸੁ ਪਾਈ ॥ ੩ ॥ [੧੮]ਧੁਰਿ ਮਸਤਕਿ ਲੇਖ ਲਿਖੇ ਹਰਿ ਪਾਈ ॥ ਗੁਰੁ ਨਾਨਕੁ ਤੁਠਾ ਮੇਲੈ ਹਰਿ ਭਾਈ ॥ ੪ ॥ ੧ ॥ ੫ ॥ ਸੂਹੀ ਮਹਲਾ ੪ ॥ ਹਰਿ ਕ੍ਰਿਪਾ ਕਰੇ ਮਨਿ [੧੯]ਹਰਿ ਰੰਗੁ ਲਾਏ ॥ ਗੁਰਮੁਖਿ ਹਰਿ ਹਰਿ ਨਾਮਿ ਸਮਾਏ ॥ ੧ ॥ ਹਰਿ ਰੰਗਿ ਰਾਤਾ ਮਨੁ ਰੰਗ ਮਾਣੇ ॥ ਸਦਾ ਅਨੰਦਿ ਰਹੈ ਦਿਨ ਰਾਤੀ ਪੂਰੇ ਗੁਰ ਕੈ ਸਬਦਿ ਸਮਾਣੇ ॥ ੧ ॥ ਰਹਾਉ ॥ ਹਰਿ ਰੰਗ ਕਉ ਲੋਚੈ ਸਭੁ ਕੋਈ ॥ [੨੦]ਗੁਰਮੁਖਿ ਰੰਗੁ ਚਲੂਲਾ ਹੋਈ ॥ ੨ ॥ ਮਨਮੁਖਿ ਮੁਗਧੁ[੨੧] ਨਰੁ ਕੋਰਾ ਹੋਇ ॥ ਜੇ ਸਉ ਲੋਚੈ ਰੰਗੁ ਨ ਹੋਵੈ ਕੋਇ ॥ ੩ ॥ ਨਦਰਿ ਕਰੇ ਤਾ ਸਤਿਗੁਰੁ ਪਾਵੈ ॥

੧ ਹਰੀ-ਰਾਜਾ ਨਿਰਸੰਦੇਹ ਮਿਲਿਆ ।

੨ (ਜੀਵ ਰੂਪ) ਇਸਤਰੀ ਬੇਸਮਝ ਅਤੇ ਆਪ-ਹੁਦਰੀ ਹੈ, ਇਸ ਕਰਕੇ ਮੁੜ ਮੁੜ ਆਣਾ ਜਾਣਾ ਉਸ ਦਾ ਸਾਥ ਹੈ, ਭਾਵ ਉਸ ਦੇ ਨਾਲ ਬਣਿਆ ਰਹਿੰਦਾ ਹੈ ।

੩ ਕਿਉਂਕਿ ਉਸ ਦੇ ਮਨ ਨਾਲ ਦ੍ਵੈਤ ਭਾਵ ਲਗਾ ਹੋਇਆ ਹੈ । ਸਹਲੰਙੁ [ਸੰ. ਸਹ-ਲਗਨ] ਨਾਲ ਲਗਾ ਹੋਇਆ । ਵੇਖੋ ਪੰਨਾ ੧੬੦, ਫੁਟ ਨੋਟ * ।

੪ ਦੁਰਾਚਾਰੀ, ਬਦ-ਚਲਨ, ਮੰਦ-ਕਰਮੀ ।

੫ ਪੱਖ । ਹੇ ਅੰਗੀ ਹਰੀ ! ਅੰਙੁ ਰਾਖਹੁ : ਹੇ ਪੱਖ ਕਰਨ ਵਾਲੇ ਹਰੀ ! ਸਹਾਇਤਾ ਕਰੋ ।

੬ ਪਾਪ ।

੭ [ਪੰਕ] ਚਿੱਕੜ । ਸਾਰੇ ਚਿਕੜ ਰੂਪ ਪਾਪ ਲਥ ਗਏ ।

੮ ਸੰਗ, ਸਾਥ । ਸਤ-ਸੰਗਤ ਮਿਲਾ ਦਿਓ ਸਾਥ ਦੇ ਤੌਰ ਤੇ ।

੯ ਮਨ ਤੇ ਤਨ ਉਤੇ ਰੰਗਣ (ਚੜ੍ਹ ਗਈ ਹੈ) ।

੧੦ ਹਰ ਰੋਜ਼ ।

੧੧ [ਸੰ-ਯਮ] ਚੰਗੀ ਤਰਾਂ ਬੰਨ੍ਹਣ ਦਾ ਕੰਮ, ਇੰਦ੍ਰਿਆਂ ਨੂੰ ਵਿਕਾਰਾਂ ਵਲੋਂ ਰੋਕਣ ਲਈ ਖ਼ਾਸ ਖ਼ਾਸ ਕਰੜੇ ਸਾਧਨ ।

੧੨ (ਲੁਕਾਈ) ਦ੍ਵੈਤ ਭਾਵ ਕਰਕੇ ਬਰਬਾਦ ਹੋਈ ।

੧੩ ਦਸੋਂ ਦਿਸਾਂ ਵਲ । ਦਸ ਦਿਸਾਂ ਇਹ ਹਨ : ਚੜ੍ਹਦਾ, ਲਹਿੰਦਾ, ਉੱਤਰ, ਦਖਣ; ਇਨ੍ਹਾਂ ਦੇ ਚਾਰ ਕੋਨੇ; ਉਤੇ ਅਤੇ ਹੇਠਾਂ ।

੧੪ ਨਾਮ-ਉਪਦੇਸ਼ ਨੂੰ ਨਹੀਂ ਸਮਝਦਾ ।

੧੫ ਗੁਰੂ ਦੀ ਕਿਰਪਾ ਨਾਲ ।

੧੬ ਗੁਰੂ ਦੀ ਸਿਖਿਆ ਅਨੁਸਾਰ ਦੇਹ ਰੂਪ ਨਗਰੀ ਵਿਚ ਗਹੁ ਨਾਲ ਢੂੰਡ ਕੀਤੀ ।

੧੭ ਹਰੀ ਦਾ ਨਾਮ ਅਤੇ ਗੁਣ ਸਮਝਾਏ ।

੧੮ ਧੁਰ ਹਜ਼ੂਰੋਂ ਮੇਰੇ ਮੱਥੇ ਉਤੇ ਲਿਖੀ ਹੋਈ ਲਿਖਤ ਅਨੁਸਾਰ, ਭਾਵ ਹਰੀ ਵਲੋਂ ਹੁਕਮ ਵਜੋਂ ਲਿਖੇ ਹੋਏ ਮੇਰੇ ਭਾਗਾਂ ਅਨੁਸਾਰ ।

੧੯ ਹਰੀ ਦਾ ਪਿਆਰ ।

੨੦ ਗੁਰੂ ਦੁਆਰਾ ਗੂੜ੍ਹਾ ਲਾਲ ਰੰਗ ਚੜ੍ਹਦਾ ਹੈ । ਚਲੂਲਾ [ਫ਼ਾ. ਚੂੰ-ਲਾਲਹ] ਗੁਲ ਲਾਲਹ ਵਰਗਾ ਸੂਹਾ, ਗੂੜ੍ਹਾ ਲਾਲ ।

੨੧ ਮੂਰਖ ।

---

* ਉਤੋਂ ਉਤੋਂ ਪਖੰਡ ਕਰਕੇ ਮੂੰਹ ਨਾਲ ਇਕ ਨਾਮ ਰਟਣ ਵਾਲੇ ਕੋਰੇ ਮਨੁਖਾਂ ਨੂੰ ਨਾਮ ਦੀ ਪ੍ਰਾਪਤੀ ਨਹੀਂ ਹੁੰਦੀ । ਇਹ ਤਾਂ ਸ਼ੁਧ ਹਿਰਦੇ ਵਾਲੇ ਗੁਰਮੁਖਾਂ ਨੂੰ ਗੁਰੂ ਤੋਂ ਮਿਲਦਾ ਹੈ ।

† ਇਨ੍ਹਾਂ ਤਿੰਨਾਂ ਚੌਪਦਿਆਂ ਦਾ ਮਜ਼ਮੂਨ ਭੀ ਇਹੋ ਹੈ ਕਿ ਸਰਬ-ਸੁਖ ਦਾਤਾ ਨਾਮ ਗੁਰੂ-ਪਰਾਇਣ ਹੋਣ ਤੋਂ ਮਿਲਦਾ ਹੈ; ਮਨਮੁਖ ਅਤੇ ਕੋਰਾ ਹੋਣ ਨਾਲ ਨਹੀਂ ਮਿਲਦਾ ।

ਨਾਨਕ [1]ਹਰਿ ਰਸਿ ਹਰਿ ਰੰਗਿ ਸਮਾਵੈ ॥੪॥੨॥੬॥ ਸੂਹੀ ਮਹਲਾ ੪ ॥ ਜਿਹਵਾ[2] ਹਰਿ ਰਸਿ ਰਹੀ ਅਘਾਇ[3] ॥ [4]ਗੁਰਮੁਖਿ ਪੀਵੈ ਸਹਜਿ* ਸਮਾਇ ॥ ੧ ॥ ਹਰਿ ਰਸੁ ਜਨ ਚਾਖਹੁ ਜੇ ਭਾਈ॥[5]ਤਉ ਕਤ ਅਨਤ ਸਾਦਿ ਲੋਭਾਈ॥੧॥ਰਹਾਉ॥ਗੁਰਮਤਿ ਰਸੁ ਰਾਖਹੁ ਉਰਧਾਰਿ[6] ॥ [7]ਹਰਿ ਰਸਿ ਰਾਤੇ ਰੰਗਿ ਮੁਰਾਰਿ ॥ ੨ ॥ ਮਨਮੁਖਿ[8] ਹਰਿ ਰਸੁ ਚਾਖਿਆ ਨ ਜਾਇ ॥ ਹਉਮੈ ਕਰੈ ਬਹੁਤੀ ਮਿਲੈ ਸਜਾਇ ॥ ੩ ॥ ਨਦਰਿ[9] ਕਰੇ ਤਾ ਹਰਿ ਰਸੁ ਪਾਵੈ ॥ ਨਾਨਕ ਹਰਿ ਰਸਿ ਹਰਿ ਗੁਣ ਗਾਵੈ ॥ ੪ ॥ ੩॥ ੭ ॥

ਸੂਹੀ ਮਹਲਾ ੪ ਘਰੁ ੬

ੴ ਸਤਿਗੁਰ ਪ੍ਰਸਾਦਿ ॥ † ॥ ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ ॥ ਪੂਛਹੁ ਬਿਦਰ[10] ਦਾਸੀ ਸੁਤੈ ਕਿਸਨੁ ਉਤਰਿਆ ਘਰਿ ਜਿਸੁ ਜਾਇ ॥ ੧ ॥ ਹਰਿ ਕੀ ਅਕਥ ਕਥਾ ਸੁਨਹੁ ਜਨ ਭਾਈ ਜਿਤੁ ਸਹਸਾ[11] ਦੂਖ ਭੂਖ ਸਭ ਲਹਿ ਜਾਇ ॥ ੧ ॥ ਰਹਾਉ ॥ ਰਵਿਦਾਸੁ[12] ਚਮਾਰੁ ਉਸਤਤਿ ਕਰੇ ਹਰਿ ਕੀਰਤਿ ਨਿਮਖ[13] ਇਕ ਗਾਇ ॥ [14]ਪਤਿਤ ਜਾਤਿ ਉਤਮੁ ਭਇਆ [15]ਚਾਰਿ ਵਰਨ ਪਏ ਪਗਿ ਆਇ॥੨॥ ਨਾਮਦੇਅ[16] ਪ੍ਰੀਤਿ ਲਗੀ ਹਰਿ ਸੇਤੀ ਲੋਕੁ ਛੀਪਾ ਕਹੈ ਬੁਲਾਇ॥ [17]ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ ਹਰਿ ਨਾਮਦੇਉ ਲੀਆ ਮੁਖਿ ਲਾਇ ॥ ੩ ॥ ਜਿਤਨੇ ਭਗਤ ਹਰਿ ਸੇਵਕਾ [18]ਮੁਖਿ ਅਠਿਸਠਿ ਤੀਰਥ ਤਿਨ ਤਿਲਕੁ ਕਢਾਇ॥ ਜਨੁ ਨਾਨਕੁ ਤਿਨ ਕਉ [19]ਅਨਦਿਨੁ ਪਰਸੇ ਜੇ ਕ੍ਰਿਪਾ ਕਰੇ ਹਰਿ ਰਾਇ ॥ ੪ ॥ ੧ ॥ ੮ ॥ ਸੂਹੀ ਮਹਲਾ ੪ ‡ ॥ ਤਿਨੀ ਅੰਤਰਿ ਹਰਿ ਆਰਾਧਿਆ ਜਿਨ ਕਉ ਧੁਰਿ ਲਿਖਿਆ ਲਿਖਤੁ ਲਿਲਾਰਾ[20] ॥ ਤਿਨ ਕੀ ਬਖੀਲੀ ਕੋਈ ਕਿਆ ਕਰੇ ਜਿਨ ਕਾ ਅੰਗੁ[21] ਕਰੇ ਮੇਰਾ ਹਰਿ ਕਰਤਾਰਾ ॥ ੧ ॥ ਹਰਿ ਹਰਿ ਧਿਆਇ ਮਨ ਮੇਰੇ ਮਨ ਧਿਆਇ ਹਰਿ ਜਨਮ ਜਨਮ ਕੇ ਸਭਿ ਦੂਖ ਨਿਵਾਰਣਹਾਰਾ ॥ ੧ ॥ ਰਹਾਉ ॥ ਧੁਰਿ ਭਗਤ ਜਨਾ ਕਉ ਬਖਸਿਆ ਹਰਿ ਅੰਮ੍ਰਿਤ ਭਗਤਿ ਭੰਡਾਰਾ ॥ ਮੂਰਖੁ ਹੋਵੈ ਸੁ ਉਨ ਕੀ ਰੀਸ ਕਰੇ ਤਿਸੁ [22]ਹਲਤਿ ਪਲਤਿ ਮੁਹੁ ਕਾਰਾ ॥ ੨ ॥ ਸੇ ਭਗਤਿ ਸੇ ਸੇਵਕਾ ਜਿਨਾ ਹਰਿ ਨਾਮੁ ਪਿਆਰਾ ॥ ਤਿਨ ਕੀ ਸੇਵਾ ਤੇ ਹਰਿ ਪਾਈਐ ਸਿਰਿ ਨਿੰਦਕ ਕੈ ਪਵੈ ਛਾਰਾ ॥ ੩ ॥ [23]ਜਿਸੁ ਘਰਿ ਵਿਰਤੀ ਸੋਈ ਜਾਣੈ ਜਗਤ ਗੁਰ ਨਾਨਕ ਪੂਛਿ ਕਰਹੁ ਬੀਚਾਰਾ ॥ ਚਹੁ ਪੀੜੀ ਆਦਿ ਜੁਗਾਦਿ ਬਖੀਲੀ ਕਿਨੈ ਨ ਪਾਇਓ ਹਰਿ ਸੇਵਕ ਭਾਇ ਨਿਸਤਾਰਾ ॥ ੪ ॥ ੨ ॥ ੯ ॥ ਸੂਹੀ ਮਹਲਾ ੪ § ॥ ਜਿਥੈ ਹਰਿ ਆਰਾਧੀਐ ਤਿਥੈ ਹਰਿ ਮਿਤੁ ਸਹਾਈ ॥ ਗੁਰ ਕਿਰਪਾ ਤੇ ਹਰਿ ਮਨਿ ਵਸੈ ਹੋਰਤੁ ਬਿਧਿ ਲਇਆ ਨ ਜਾਈ ॥੧॥ ਹਰਿ ਧਨੁ

੧ ਹਰੀ-ਨਾਮ ਦੇ ਸਵਾਦ ਦੇ ਰਾਹੀਂ ਹਰੀ ਦੇ ਪ੍ਰੇਮ ਵਿਚ ਸਮਾ ਜਾਂਦਾ ਹੈ ।

੨ ਜੀਭ ।

੩ ਰਜੀ ਹੋਈ ।

੪ (ਜੇ ਇਸ ਰਸ ਨੂੰ) ਗੁਰੂ ਦੁਆਰਾ ਪੀਵੇ, ਉਹ ਉੱਚੇ ਤੋਂ ਉੱਚੇ ਆਤਮਕ ਅਨੰਦ ਵਿਚ ਟਿਕ ਜਾਂਦਾ ਹੈ ।

੫ ਤਾਂ ਕਿਉਂ ਹੋਰ ਸਵਾਦ ਵਿਚ ਲੁਭਾਇਮਾਨ ਹੋਵੇ ?

੬ ਦਿਲ ਵਿਚ ਧਾਰ ਕੇ ।

੭ ਜੋ ਹਰੀ ਦੇ ਸਵਾਦ ਵਿਚ ਲਗੇ ਹਨ ਓਹ ਹਰੀ ਦੇ ਅਨੰਦ ਵਿਚ ਰਹਿੰਦੇ ਹਨ । ਮੁਰਾਰਿ [ਮੁਰ + ਅਰੀ, ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਹਰੀ, ਵਾਹਿਗੁਰੂ ।

੮ ਆਪ-ਹੁਦਰਾ ਹੋਣ ਨਾਲ, ਗੁਰੂ ਦੀ ਮਤ ਨਾ ਮੰਨਣ ਨਾਲ ।

੯ ਮਿਹਰ ਦੀ ਨਜ਼ਰ ।

੧੦ ਵਿਦੁਰ ਭਗਤ ਰਾਜਾ ਵਿਚਿਤ੍ਰ-ਵੀਰਜ ਦੀ ਦਾਸੀ ਸੁਦੇਸ਼ਣਾ ਦੇ ਪੇਟੋਂ ਵਿਆਸ ਦਾ ਪੁਤਰ ਸੀ ; ਮਹਾਂਭਾਰਤ ਦੇ ਜੰਗ ਵਿਚ ਕੌਰਵਾਂ ਵਲ ਸੀ । ਇਸ ਦੇ ਚੰਗੇ ਗੁਣਾਂ ਉਤੇ ਮੋਹਿਤ ਹੋ ਕੇ ਕ੍ਰਿਸ਼ਨ ਮਹਾਰਾਜ ਰਾਜਾ ਦਰਯੋਧਨ ਦਾ ਘਰ ਛੱਡ ਕੇ ਇਸ ਦੇ ਘਰ ਆ ਰਹੇ ਸਨ ।

੧੧ ਸ਼ਕ, ਭਰਮ ।

੧੨ ਕਾਂਸ਼ੀ ਦਾ ਉੱਘਾ ਭਗਤ ਜੋ ਰਾਮਾ ਨੰਦ ਦਾ ਚੇਲਾ ਸੀ ਅਤੇ ਚਮਾਰ ਦਾ ਕੰਮ ਕਰਦਾ ਸੀ । ਇਹ ਕਬੀਰ ਜੀ ਦਾ ਸਮਕਾਲੀ ਸੀ ।

੧੩ ਅੱਖ ਦੇ ਫੋਰ ਜਿੰਨੇ ਸਮੇਂ ਲਈ ।

੧੪ ਡਿੱਗੀ ਹੋਈ ਜ਼ਾਤ ਵਾਲਾ, ਨੀਵੀਂ ਜ਼ਾਤ ਵਾਲਾ।

੧੫ ਚਾਰੇ ਵਰਨ (ਬ੍ਰਾਹਮਣ, ਖ਼ਤਰੀ, ਵੈਸ਼, ਸ਼ੂਦਰ) ਆ ਕੇ ਉਸ ਦੇ ਪੈਰੀਂ ਪਏ ।

੧੬ ਮਹਾਰਾਸ਼ਟਰ ਦੇ ਇਕ ਉੱਘੇ ਭਗਤ, ਜਿਨ੍ਹਾਂ ਦਾ ਜਨਮ ਚੌਧਵੀਂ ਸਦੀ ਵਿਚ ਜ਼ਿਲਾ ਸਤਾਰਾ ਦੇ ਨਰਸੀ ਬਾਮਨ ਪਿੰਡ ਵਿਚ ਹੋਇਆ । ਛੀਂਬਾ ਜ਼ਾਤ ਦੇ ਸਨ । ਬਹੁਤ ਚਿਰ ਤਾਈਂ ਪੰਡਰਪੁਰ ਰਹੇ ਅਤੇ ਉਥੇ ਹੀ ਦੇਹਾਂਤ ਹੋਇਆ ।

੧੭ ਇਥੇ ਉਸ ਕਹਾਣੀ ਵਲ ਇਸ਼ਾਰਾ ਹੈ ਕਿ ਇਕ ਵੇਰ ਨਾਮਾ ਜੀ ਨੂੰ ਉੱਚੀ ਜ਼ਾਤ ਵਾਲਿਆਂ ਨੇ ਆਪਣੇ ਮੰਦਰ ਵਿਚੋਂ ਧਕ ਕੇ ਕਢ ਦਿਤਾ ਤਾਂ ਹਰੀ ਨੇ ਮੰਦਰ ਨੂੰ ਹੀ ਭੁਆ ਕੇ ਆਪਣੇ ਭਗਤ ਵਲ ਕਰ ਦਿਤਾ ਅਤੇ ਹੋਰਨਾਂ ਵਲ ਪਿੱਠ ਕਰ ਲਈ । ਦੇਖੋ ਪੰ: ੪੫੧, ਨੋਟ ੧੫ ।

੧੮ ਉਨ੍ਹਾਂ ਦੇ ਮੂੰਹ ਉਤੇ ਅਠਾਹਠ ਤੀਰਥ ਤਿਲਕ ਕਢਦੇ (ਲਾਂਦੇ) ਹਨ, ਭਾਵ ਉਨ੍ਹਾਂ ਦਾ ਦਰਸ਼ਨ ਸਾਰੇ ਤੀਰਥਾਂ ਦੇ ਦਰਸ਼ਨਾਂ ਤੋਂ ਭੀ ਸ਼੍ਰੋਮਣੀ ਹੈ ।

੧੯ ਹਰ ਰੋਜ਼ ਚਰਨ ਛੁਹੇ, ਦਰਸ਼ਨ ਕਰੇ ।

੨੦ [ਲਲਾਟ] ਮਥੇ ਉਤੇ ।

੨੧ ਪੱਖ, ਸਹਾਇਤਾ ।

੨੨ ਲੋਕ ਪਰਲੋਕ ਵਿਚ ਮੂੰਹ ਕਾਲਾ ਹੁੰਦਾ ਹੈ ।

੨੩ ਜਿਸ ਘਰ ਵਿਚ ਇਹ ਗਲ ਵਰਤੀ ਹੋਵੇ ਓਹੀ ਜਾਣਦਾ ਹੈ; ਸਾਰੇ ਸੰਸਾਰ ਦੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਦੇ ਘਰੋਂ ਪੁਛ ਕੇ ਵਿਚਾਰ ਕਰੋ (ਭਾਵ ਉਨ੍ਹਾਂ ਦੀ ਗੁਰ-ਗੱਦੀ ਦੇ ਇਤਿਹਾਸ ਵਲ ਨਜ਼ਰ ਮਾਰ ਕੇ ਦੇਖੋ) ਤਾਂ ਪਤਾ ਲਗੇਗਾ ਕਿ ਚੁਵਾਂ ਪੀੜ੍ਹੀਆਂ ਵਿਚ (ਪਹਿਲੀ ਪਾਤਸ਼ਾਹੀ ਤੋਂ ਲੈ ਕੇ ਚੌਥੀ ਪਾਤਸ਼ਾਹੀ ਤਕ) ਮੁਢ ਤੋਂ ਕਿਸੇ ਨੂੰ ਈਰਖਾ ਕਰਨ ਨਾਲ ਕੁਝ ਨਹੀਂ ਲਭਾ; ਕੇਵਲ ਦਾਸ-ਭਾਵ ਨਾਲ ਹੀ ਹਰੀ ਪਾਰ-ਉਤਾਰਾ ਕਰਦਾ ਹੈ ।

---

*ਸਹਜ ਪਦ ਵਿਚ । ਸਹਜ ਅਵਸਥਾ ਆਤਮਾ ਦੀ ਉਹ ਹਾਲਤ ਹੈ ਜੋ ਤਿੰਨਾਂ ਗੁਣਾਂ ਤੋਂ ਉੱਚੀ ਅਸਲੀ ਗਿਆਨ ਵਾਲੀ ਹੁੰਦੀ ਹੈ, ਜਿਸ ਵਿਚ ਆਤਮਾ ਸ਼ਾਂਤ ਤੇ ਅਡੋਲ ਹੋ ਕੇ ਆਪਣੇ ਅਸਲ ਰੂਪ ਵਿਚ ਟਿਕ ਜਾਂਦਾ ਹੈ । ਉਸ ਅਵਸਥਾ ਵਿਚ ਮਨੁੱਖ ਦਾ ਜੀਵਣ ਇਕ ਕੁਦਰਤੀ ਜੀਵਣ ਹੁੰਦਾ ਹੈ, ਨੇਕੀ ਤੇ ਪਿਆਰ ਉਸ ਦੇ ਅੰਦਰੋਂ ਸੁਭਾਵਕ ਹੀ ਫੁਟ ੨ ਨਿਕਲਦਾ ਹੈ, ਸਾਰਾ ਜੀਵਣ ਦਿਖਾਵੇ ਤੋਂ ਰਹਿਤ ਹੁੰਦਾ ਹੈ, ਨੇਕੀ ਵਲ ਝੁਕਾਉ ਕਿਸੇ ਹਠ, ਲਾਲਚ ਜਾਂ ਦਬਾਉ ਕਰਕੇ ਨਹੀਂ, ਸੁਤੇ ਹੀ ਹੁੰਦਾ ਹੈ । ਦੇਖੋ ਪੰਨਾ ੬੮ ।

†ਭਗਤਾਂ ਦੀਆਂ ਇਤਿਹਾਸਕ ਮਿਸਾਲਾਂ ਲੈ ਕੇ ਦਸਦੇ ਹਨ ਕਿ ਹਰੀ-ਨਾਮ ਦਾ ਸਿਮਰਨ ਨੀਚੋਂ ਊਚ ਕਰਦਾ ਹੈ ।

‡ਜਿਹੜੇ ਭਗਤੀ ਕਰਕੇ ਉੱਚੇ ਹੋ ਜਾਂਦੇ ਹਨ ਉਨ੍ਹਾਂ ਦਾ ਪੱਖ ਹਰੀ ਆਪ ਕਰਦਾ ਹੈ, ਨਿੰਦਕ ਉਨ੍ਹਾਂ ਦਾ ਕੁਝ ਨਹੀਂ ਵਿਗਾੜ ਸਕਦੇ । (ਪ੍ਰਿਥੀ ਚੰਦ ਪ੍ਰਤੀ ਉਚਾਰਨ ਹੋਇਆ ।)

§ਹਰਿ-ਧਨ ਜਿਹੀ ਅਮੋਲਕ ਵਸਤੂ ਕੋਈ ਹੋਰ ਨਹੀਂ; ਇਹ ਅਮਰ ਵਸਤੂ ਹੈ; ਹਰੀ ਆਪ ਕ੍ਰਿਪਾ ਕਰੇ ਤਾਂ ਗੁਰੂ ਦੇ ਰਾਹੀਂ ਲਭਾਂਦਾ ਹੈ ।

ਸੰਚੀਐ[1] ਭਾਈ ॥ ਜਿ [2]ਹਲਤਿ ਪਲਤਿ ਹਰਿ ਹੋਇ ਸਖਾਈ ॥ ੧ ॥ ਰਹਾਉ ॥ [3]ਸਤ ਸੰਗਤੀ ਸੰਗਿ ਹਰਿ ਧਨੁ ਖਟੀਐ ਹੋਰਥੈ [4]ਹੋਰਤੁ ਉਪਾਇ ਹਰਿ ਧਨੁ ਕਿਤੈ ਨ ਪਾਈ ॥ ਹਰਿ ਰਤਨੈ ਕਾ ਵਾਪਾਰੀਆ ਹਰਿ ਰਤਨ ਧਨੁ ਵਿਹਾਝੇ[5] ਕਚੈ ਕੇ ਵਾਪਾਰੀਏ ਵਾਕਿ[6] ਹਰਿ ਧਨੁ ਲਇਆ ਨ ਜਾਈ ॥ ੨ ॥ [7]ਹਰਿ ਧਨੁ ਰਤਨੁ ਜਵੇਹਰੁ ਮਾਣਕੁ ਹਰਿ ਧਨੈ ਨਾਲਿ ਅੰਮ੍ਰਿਤ ਵੇਲੈ ਵਤੈ ਹਰਿ ਭਗਤੀ ਹਰਿ ਲਿਵ ਲਾਈ ॥ ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ ॥ ਹਲਤਿ ਪਲਤਿ ਹਰਿ ਧਨੈ ਕੀ ਭਗਤਾ ਕਉ ਮਿਲੀ ਵਡਿਆਈ ॥ ੩ ॥ ਹਰਿ ਧਨੁ ਨਿਰਭਉ ਸਦਾ ਸਦਾ ਅਸਥਿਰੁ[8] ਹੈ ਸਾਚਾ ਇਹੁ ਹਰਿ ਧਨੁ [9]ਅਗਨੀ ਤਸਕਰੈ ਪਾਣੀਐ ਜਮਦੂਤੈ ਕਿਸੈ ਕਾ ਗਵਾਇਆ ਨ ਜਾਈ ॥ ਹਰਿ ਧਨ ਕਉ ਉਚਕਾ[10] ਨੇੜਿ ਨ ਆਵਈ ਜਮੁ ਜਾਗਾਤੀ[11] ਡੰਡੁ ਨ ਲਗਾਈ ॥ ੪ ॥ ਸਾਕਤੀ[12] ਪਾਪ ਕਰਿ ਕੈ [13]ਬਿਖਿਆ ਧਨੁ ਸੰਚਿਆ ਤਿਨਾ ਇਕ ਵਿਖ[14] ਨਾਲਿ ਨ ਜਾਈ ॥ ਹਲਤੈ ਵਿਚਿ ਸਾਕਤ ਦੁਹੇਲੇ[15] ਭਏ ਹਥਹੁ ਛੁੜਕਿ ਗਇਆ ਅਗੈ ਪਲਤਿ ਸਾਕਤੁ ਹਰਿ ਦਰਗਹ ਢੋਈ ਨ ਪਾਈ ॥ ੫ ॥ ਇਸੁ ਹਰਿ ਧਨ ਕਾ ਸਾਹੁ ਹਰਿ ਆਪਿ ਹੈ ਸੰਤਹੁ ਜਿਸ ਨੋ ਦੇਇ ਸੁ ਹਰਿ ਧਨੁ ਲਦਿ ਚਲਾਈ ॥ ਇਸੁ ਹਰਿ ਧਨੈ ਕਾ ਤੋਟਾ ਕਦੇ ਨ ਆਵਈ ਜਨ ਨਾਨਕ ਕਉ ਗੁਰਿ ਸੋਝੀ ਪਾਈ ॥ ੬ ॥ ੩ ॥ ੧੦ ॥

ਸੂਹੀ ਮਹਲਾ ੪ * ॥ ਜਿਸ ਨੋ ਹਰਿ ਸੁਪ੍ਰਸੰਨੁ[16] ਹੋਇ ਸੋ ਹਰਿ ਗੁਣਾ ਰਵੈ[17] ਸੋ ਭਗਤੁ ਸੋ ਪਰਵਾਨੁ ॥ ਤਿਸ ਕੀ ਮਹਿਮਾ ਕਿਆ ਵਰਨੀਐ[18] ਜਿਸ ਕੈ ਹਿਰਦੈ ਵਸਿਆ ਹਰਿ ਪੁਰਖੁ ਭਗਵਾਨੁ ॥ ੧ ॥ ਗੋਵਿੰਦ ਗੁਣ ਗਾਈਐ ਜੀਉ ਲਾਇ ਸਤਿਗੁਰੂ ਨਾਲਿ ਧਿਆਨੁ ॥ ੧ ॥ ਰਹਾਉ ॥ ਸੋ ਸਤਿਗੁਰੂ ਸਾ ਸੇਵਾ ਸਤਿਗੁਰ ਕੀ ਸਫਲ ਹੈ ਜਿਸ ਤੇ ਪਾਈਐ ਪਰਮ ਨਿਧਾਨੁ[19] ॥ [20]ਜੋ ਦੂਜੈ ਭਾਇ ਸਾਕਤ ਕਾਮਨਾ ਅਰਥਿ ਦੁਰਗੰਧ ਸਰੇਵਦੇ ਸੋ ਨਿਹਫਲ ਸਭੁ ਅਗਿਆਨੁ ॥ ੨ ॥ ਜਿਸ ਨੋ ਪਰਤੀਤਿ ਹੋਵੈ ਤਿਸ ਕਾ ਗਾਵਿਆ [21]ਥਾਇ ਪਵੈ ਸੋ ਪਾਵੈ ਦਰਗਹ ਮਾਨੁ ॥ ਜੋ ਬਿਨੁ ਪਰਤੀਤੀ ਕਪਟੀ ਕੂੜੀ ਕੂੜੀ ਅਖੀ ਮੀਟਦੇ ਉਨ ਕਾ ਉਤਰਿ ਜਾਇਗਾ [22]ਝੂਠੁ ਗੁਮਾਨੁ ॥ ੩ ॥ ਜੇਤਾ [23]ਜੀਉ ਪਿੰਡੁ ਸਭੁ ਤੇਰਾ ਤੂੰ ਅੰਤਰਜਾਮੀ[24] ਪੁਰਖੁ ਭਗਵਾਨੁ ॥ ਦਾਸਨਿ ਦਾਸੁ ਕਹੈ ਜਨੁ ਨਾਨਕੁ ਜੇਹਾ ਤੂੰ ਕਰਾਇਹਿ ਤੇਹਾ ਹਉ ਕਰੀ ਵਖਿਆਨੁ ॥ ੪ ॥ ੪ ॥ ੧੧ ॥

ਸੂਹੀ ਮਹਲਾ ੪ † ਘਰੁ ੭

੧ ਓ ਸਤਿਗੁਰ ਪ੍ਰਸਾਦਿ ‡ ॥

ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ ਤੂ ਸਾਹਿਬ [25]ਗੁਣੀ ਨਿਧਾਨਾ ॥ ਤੁਮਰੀ

੧ ਇਕੱਠਾ ਕਰੀਏ ।
੨ ਲੋਕ ਪਰਲੋਕ ਵਿਚ ।
੩ ਸਤ-ਸੰਗਤ ਨਾਲ ਰਲ ਕੇ ।
੪ ਹੋਰ ਕਿਸੇ ਜਤਨ ਨਾਲ ।
੫ ਖ਼ਰੀਦਦਾ ਹੈ ।
੬ ਵਾਕ ਦੁਆਰਾ, ਗੱਲਾਂ ਬਾਤਾਂ ਨਾਲ ।
੭ ਹਰੀ-ਨਾਮ-ਧਨ ਰਤਨ, ਜਵਾਹਰ, ਮਾਣਕ (ਵਾਂਗ ਅਮੋਲਕ) ਹੈ; ਭਗਤਾਂ ਨੇ ਅੰਮ੍ਰਿਤ ਵੇਲੇ ਦੇ ਵਤਰ ਵਾਲੇ ਸਮੇਂ ਵਿਚ (ਭਾਵ ਮਨੁੱਖਾ ਜਨਮ ਦੇ ਸ਼ੁਭ ਅਤੇ ਉਪਜਾਊ ਸਮੇਂ ਵਿਚ) ਇਸ ਧਨ ਨਾਲ ਲਗਨ ਲਾਈ। ਅੰਮ੍ਰਿਤ ਵੇਲੇ ਦੇ ਵਤਰ ਵਾਲੇ ਸਮੇਂ ਦਾ ਨਾਮ ਰੂਪ ਧਨ ਬੀਜਿਆ ਹੋਇਆ (ਇਤਨਾ ਫਲਿਆ ਕਿ) ਭਗਤ ਲੋਕ ਆਪ ਖਾ ਖਾ ਕੇ ਤੇ ਹੋਰਨਾਂ ਨੂੰ ਦੇ ਦੇ ਵੰਡ ਚੁਕੇ ਪਰ ਇਹ ਧਨ ਮੁਕਦਾ ਹੀ ਨਹੀਂ ।
੮ ਸਥਿਰ, ਕਾਇਮ, ਸਦਾ ਰਹਿਣ ਵਾਲਾ ।
੯ ਅਗ, ਚੋਰ, ਪਾਣੀ, ਮੌਤ ਆਦਿ (ਨੁਕਸਾਨ ਕਰਨ ਵਾਲਿਆਂ) ਦੇ ਹਥੋਂ ਜ਼ਾਇਆ ਕੀਤਾ ਨਹੀਂ ਜ਼ਾਇਆ ਹੁੰਦਾ ।
੧੦ ਚੁਕ ਕੇ ਲੈ ਜਾਣ ਵਾਲਾ, ਲੁਟੇਰਾ, ਗੱਠ-ਕਤਰਾ, ਰੰਙ-ਕਪ ।
੧੧ ਮਸੂਲੀਆ ।
੧੨ [ਸ਼ਕਤੀ ਦੇ ਉਪਾਸ਼ਕਾਂ] ਮਾਇਆ ਵਿਚ ਫਸੇ ਹੋਏ ਮਨਮੁਖਾਂ ਨੇ ।
੧੩ ਵਿਹੁ ਰੂਪੀ ਵਿਸ਼ਿਆਂ ਵਾਲਾ ਧਨ ਇਕੱਠਾ ਕੀਤਾ ।
੧੪ ਕਦਮ ।
੧੫ ਦੁਖੀ ।
੧੬ ਚੰਗੀ ਤਰ੍ਹਾਂ ਖ਼ੁਸ਼ ।
੧੭ ਬੋਲੈ, ਉਚਾਰਦਾ ਹੈ ।
੧੮ ਬਿਆਨ ਕਰੀਏ ।
੧੯ ਨਿਧੀਆਂ ਦਾ ਘਰ, ਸਾਰੇ ਸੁਖਾਂ ਦਾ ਖ਼ਜ਼ਾਨਾ ।
੨੦ ਜਿਹੜੇ ਮਾਇਆਧਾਰੀ ਇਕ ਹਰੀ ਨੂੰ ਛਡ ਕੇ ਹੋਰ ਪਾਸੇ ਲਗ ਕੇ ਆਪਣੀਆਂ ਵਾਸ਼ਨਾਂ ਪੂਰੀਆਂ ਕਰਨ ਲਈ ਗੰਦੇ ਵਿਸ਼ੇ ਵਿਕਾਰਾਂ ਨੂੰ ਸੇਂਵਦੇ ਹਨ, ਉਨ੍ਹਾਂ ਦੀ ਸੇਵਾ ਵਿਅਰਥ, ਬਲਕਿ ਨਿਰੀ ਬੇ-ਸਮਝੀ ਹੈ। ਦੁਰਗੰਧ=ਗੰਦ, ਮੰਦੀ ਵਾਸ਼ਨਾ, "ਭਰਿ ਜੋਬਨਿ ਲਾਗਾ ਦੁਰਗੰਧ" (ਰਾਮਕਲੀ ਮ: ੫) ।
੨੧ ਕਬੂਲ ਪੈਂਦਾ ਹੈ ।
੨੨ ਝੂਠਾ ਹੰਕਾਰ ।
੨੩ ਰੂਹ ਤੇ ਸਰੀਰ, ਮਨ ਤੇ ਤਨ ।
੨੪ ਅੰਦਰ ਦੀਆਂ ਜਾਨਣ ਵਾਲਾ ।
੨੫ ਗੁਣਾਂ ਦਾ ਭੰਡਾਰ ।

---

*ਹਰੀ ਕ੍ਰਿਪਾ ਕਰੇ ਤਾਂ ਹਰੀ ਦੇ ਗੁਣ ਗਾਉਣ ਦੀ ਦਾਤ ਗੁਰੂ ਦੇ ਰਾਹੀਂ ਲਭਦੀ ਹੈ ।

†ਇਨ੍ਹਾਂ ਚੂਵਾਂ ਚੌਪਦਿਆਂ ਵਿਚ ਹਰੀ ਦੀ ਵਡਿਆਈ ਕਰ ਕੇ ਦਸਦੇ ਹਨ ।

‡ਪਹਿਲਾਂ ਇਹ ਵਡਿਆਈ ਕਰਦੇ ਹਨ ਕਿ ਅਸੀਂ ਦੁਖ ਸੁਖ ਵੇਲੇ ਹਰੀ ਪਾਸ ਹੀ ਜਾ ਸਕਦੇ ਹਾਂ; ਉਹੀ ਨਿਮਾਣਿਆਂ ਨੂੰ ਮਾਣ ਦਿੰਦਾ ਹੈ ।

[1]ਮਹਿਮਾ ਬਰਨਿ ਨ ਸਾਕਉ ਤੂੰ ਠਾਕੁਰ ਊਚ ਭਗਵਾਨਾ ॥ ੧ ॥ [2]ਮੈ ਹਰਿ ਹਰਿ ਨਾਮੁ ਧਰ ਸੋਈ ॥ ਜਿਉ ਭਾਵੈ ਤਿਉ ਰਾਖੁ ਮੇਰੇ ਸਾਹਿਬ ਮੈ ਤੁਝ ਬਿਨੁ ਅਵਰੁ ਨ ਕੋਈ ॥ ੧ ॥ ਰਹਾਉ ॥ ਮੈ [3]ਤਾਣੁ ਦੀਬਾਣੁ ਤੂਹੈ ਮੇਰੇ ਸੁਆਮੀ ਮੈ ਤੁਧੁ ਆਗੈ ਅਰਦਾਸਿ ॥ ਮੈ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ ਬੇਨੰਤੀ ਮੇਰਾ ਦੁਖੁ ਸੁਖੁ ਤੁਝ ਹੀ ਪਾਸਿ ॥ ੨ ॥ [4]ਵਿਚੇ ਧਰਤੀ ਵਿਚੇ ਪਾਣੀ ਵਿਚਿ ਕਾਸਟ ਅਗਨਿ ਧਰੀਜੈ ॥ ਬਕਰੀ ਸਿੰਘੁ ਇਕਤੈ ਥਾਇ ਰਾਖੇ ਮਨ ਹਰਿ ਜਪਿ ਭ੍ਰਮੁ ਭਉ ਦੂਰਿ ਕੀਜੈ ॥ ੩ ॥ ਹਰਿ ਕੀ ਵਡਿਆਈ ਦੇਖਹੁ ਸੰਤਹੁ ਹਰਿ ਨਿਮਾਣਿਆ ਮਾਣੁ ਦੇਵਾਏ ॥ [5]ਜਿਉ ਧਰਤੀ ਚਰਣ ਤਲੇ ਤੇ ਊਪਰਿ ਆਵੈ ਤਿਉ ਨਾਨਕ ਸਾਧ ਜਨਾ ਜਗਤੁ ਆਣਿ ਸਭੁ ਪੈਰੀ ਪਾਇ ॥ ੪ ॥ ੧ ॥ ੧੨ ॥ ਸੂਹੀ ਮਹਲਾ ੪ * ॥ ਤੂੰ ਕਰਤਾ ਸਭੁ ਕਿਛੁ ਆਪੇ ਜਾਣਹਿ ਕਿਆ ਤੁਧੁ ਪਹਿ ਆਖਿ ਸੁਣਾਈਐ ॥ ਬੁਰਾ ਭਲਾ ਤੁਧੁ ਸਭੁ ਕਿਛੁ ਸੂਝੈ ਜੇਹਾ ਕੋ ਕਰੇ ਤੇਹਾ ਕੋ ਪਾਈਐ ॥ ੧ ॥ ਮੇਰੇ ਸਾਹਿਬ ਤੂੰ [6]ਅੰਤਰ ਕੀ ਬਿਧਿ ਜਾਣਹਿ ॥ ਬੁਰਾ ਭਲਾ ਤੁਧੁ ਸਭੁ ਕਿਛੁ ਸੂਝੈ ਤੁਧੁ ਭਾਵੈ ਤਿਵੈ ਬੁਲਾਵਹਿ ॥ ੧ ॥ ਰਹਾਉ ॥ ਸਭੁ ਮੋਹੁ ਮਾਇਆ ਸਰੀਰੁ ਹਰਿ ਕੀਆ ਵਿਚਿ ਦੇਹੀ ਮਾਨੁਖ ਭਗਤਿ ਕਰਾਈ ॥ [7]ਇਕਨਾ ਸਤਿਗੁਰੁ ਮੇਲਿ ਸੁਖੁ ਦੇਵਹਿ ਇਕਿ ਮਨਮੁਖਿ ਧੰਧੁ ਪਿਟਾਈ ॥ ੨ ॥ ਸਭੁ ਕੋ ਤੇਰਾ ਤੂੰ ਸਭਨਾ ਕਾ ਮੇਰੇ ਕਰਤੇ ਤੁਧੁ ਸਭਨਾ ਸਿਰਿ ਲਿਖਿਆ ਲੇਖੁ ॥ [8]ਜੇਹੀ ਤੂੰ ਨਦਰਿ ਕਰਹਿ ਤੇਹਾ ਕੋ ਹੋਵੈ ਬਿਨੁ ਨਦਰੀ ਨਾਹੀ ਕੋ ਭੇਖੁ ॥ ੩ ॥ ਤੇਰੀ ਵਡਿਆਈ ਤੂੰਹੈ ਜਾਣਹਿ ਸਭ ਤੁਧਨੋ ਨਿਤ ਧਿਆਏ ॥ ਜਿਸਨੋ ਤੁਧੁ ਭਾਵੈ ਤਿਸਨੋ ਤੂੰ ਮੇਲਹਿ ਜਨ ਨਾਨਕ ਸੋ [9]ਥਾਇ ਪਾਏ ॥ ੪ ॥ ੨ ॥ ੧੩ ॥ ਸੂਹੀ ਮਹਲਾ ੪ † ॥ ਜਿਨ ਕੈ ਅੰਤਰਿ ਵਸਿਆ ਮੇਰਾ ਹਰਿ ਹਰਿ ਤਿਨ ਕੇ ਸਭਿ ਰੋਗ ਗਵਾਏ ॥ ਤੇ ਮੁਕਤ ਭਏ ਜਿਨ ਹਰਿਨਾਮੁ ਧਿਆਇਆ [10]ਤਿਨ ਪਵਿਤੁ ਪਰਮ ਪਦੁ ਪਾਏ ॥ ੧ ॥ ਮੇਰੇ ਰਾਮ ਹਰਿ ਜਨ ਆਰੋਗ ਭਏ ॥ ਗੁਰ ਬਚਨੀ ਜਿਨਾ ਜਪਿਆ ਮੇਰਾ ਹਰਿ ਹਰਿ ਤਿਨ ਕੇ ਹਉਮੈ ਰੋਗ ਗਏ ॥ ੧ ॥ ਰਹਾਉ ॥ [11]ਬ੍ਰਹਮਾ ਬਿਸਨੁ ਮਹਾਦੇਉ ਤ੍ਰੈ ਗੁਣ ਰੋਗੀ ਵਿਚਿ ਹਉਮੈ ਕਾਰ ਕਮਾਈ ॥ ਜਿਨਿ ਕੀਏ ਤਿਸਹਿ ਨ ਚੇਤਹਿ ਬਪੁੜੇ ਹਰਿ ਗੁਰਮੁਖਿ ਸੋਝੀ ਪਾਈ ॥ ੨ ॥ ਹਉਮੈ ਰੋਗਿ ਸਭੁ ਜਗਤੁ ਬਿਆਪਿਆ ਤਿਨ ਕਉ ਜਨਮ ਮਰਣ ਦੁਖੁ ਭਾਰੀ ॥ [12]ਗੁਰ ਪਰਸਾਦੀ ਕੋ ਵਿਰਲਾ ਛੂਟੈ ਤਿਸੁ ਜਨ ਕਉ ਹਉ ਬਲਿਹਾਰੀ ॥ ੩ ॥ ਜਿਨਿ ਸਿਸਟਿ ਸਾਜੀ ਸੋਈ ਹਰਿ ਜਾਣੈ ਤਾ ਕਾ ਰੂਪੁ ਅਪਾਰੋ ॥ ਨਾਨਕ [13]ਆਪੇ ਵੇਖਿ ਹਰਿ ਬਿਗਸੈ ਗੁਰਮੁਖਿ ਬ੍ਰਹਮ ਬੀਚਾਰੋ ॥ ੪ ॥ ੩ ॥ ੧੪ ॥ ਸੂਹੀ ਮਹਲਾ ੪ ‡ ॥

੧ ਵਡਿਆਈ ਬਿਆਨ ਨਹੀਂ ਕਰ ਸਕਦਾ।

੨ ਮੇਰੇ ਲਈ, ਜੋ ਹਰੀ ਦਾ ਨਾਮ ਹੈ, ਓਹੀ ਆਸਰਾ ਹੈ।

੩ ਬਲ ਤੇ ਆਸਰਾ। ਦੀਬਾਣੁ=ਦੀਵਾਨ; ਉਹ ਹਾਕਮ ਜਿਸ ਪਾਸ ਫ਼ਰਿਆਦ ਕਰ ਸਕੀਏ; ਦੁਖ ਵੇਲੇ ਦਾ ਆਸਰਾ।

੪ (ਹਰੀ ਦੀ ਵਡਿਆਈ ਜਾਂ ਕਰਾਮਾਤ ਦਾ ਨਮੂਨਾ ਦਿੰਦੇ ਹਨ ਕਿ) ਧਰਤੀ ਅਤੇ ਪਾਣੀ ਜਹੇ ਮੁਤਜ਼ਾਦ ਤੱਤ ਇਕੋ ਥਾਂ ਤੇ ਰਹਿੰਦੇ ਹਨ, ਅਤੇ ਲਕੜੀ ਵਿਚ ਅੱਗ ਰਖੀ ਹੋਈ ਹੈ; ਇਹ ਇਉਂ ਸਮਝੋ ਕਿ ਬਕਰੀ ਤੇ ਸ਼ੀਂਹ ਇਕੋ ਥਾਂ ਰਖੇ ਹਨ। (ਅਗੇ ਲੋਕ ਲਕੜ ਨੂੰ ਰਗੜ ਕੇ ਅੱਗ ਕਢਦੇ ਸਨ, ਇਸ ਤੋਂ ਇਹ ਖ਼ਿਆਲ ਪ੍ਰਚਲਤ ਹੋਇਆ ਕਿ ਲਕੜ ਦੇ ਅੰਦਰ ਅੱਗ ਹੈ "ਕਾਸਟ ਮਹਿ ਜਿਉ ਹੈ ਬੈਸੰਤਰੁ"—ਕਲਿਆਨ ਮ: ੪। "ਜਿਉ ਬੈਸੰਤਰੁ ਕਾਸਟ ਮਝਾਰਿ"—ਦੇਵਗੰਧਾਰੀ ਮ: ੫।)

੫ ਜਿਵੇਂ ਧਰਤੀ ਪੈਰਾਂ ਦੇ ਥਲਿਓਂ ਉਪਰ ਨੂੰ ਆਉਂਦੀ ਹੈ, ਭਾਵ ਜਿਵੇਂ ਧਰਤੀ ਪੈਰਾਂ ਥਲੇ ਹੁੰਦੀ ਹੈ ਤੇ ਇਸ ਨਿਮਰਤਾ ਕਰਕੇ ਉਸਨੂੰ ਇਹ ਮਾਣ ਮਿਲਦਾ ਹੈ ਕਿ 'ਜੀਵਦਿਆ ਪੈਰਾ ਤਲੈ ਮੁਇਆ ਉਪਰਿ ਹੋਇ', ਤਿਵੇਂ ਹੀ ਹਰੀ ਸਾਰੇ ਜਗਤ ਨੂੰ ਲਿਆ ਕੇ (ਨਿਰਮਾਣ) ਭਗਤਾਂ ਦੇ ਪੈਰੀਂ ਪੁਆਂਦਾ ਹੈ।

੬ ਅੰਦਰ ਦੀ ਗਤੀ, ਦਿਲ ਦੀ ਹਾਲਤ।

੭ (ਹੇ ਹਰੀ!) ਕਈਆਂ ਨੂੰ ਤੂੰ ਗੁਰੂ ਮਿਲਾ ਕੇ ਸੁਖ ਦੇਂਦਾ ਹੈਂ ਤੇ ਕਈਆਂ ਨੂੰ ਜੋ ਆਪ-ਹੁਦਰੇ ਹਨ, ਧੰਦਾ ਪਿਟਾਉਂਦਾ ਹੈਂ, ਭਾਵ ਸੰਸਾਰੀ ਵਿਹਾਰ ਵਿਚ ਖ਼ੁਆਰ ਕਰਦਾ ਹੈਂ।

੮ ਜਿਸ ਤਰਾਂ ਦੀ ਦ੍ਰਿਸ਼ਟੀ (ਮਿਹਰ ਦੀ ਜਾਂ ਕਰੋਪੀ ਦੀ) ਕਿਸੇ ਉਤੇ ਤੂੰ ਕਰਦਾ ਹੈਂ, ਉਹਾ ਜਿਹਾ (ਚੰਗਾ ਜਾਂ ਮੰਦਾ) ਉਹ ਹੋ ਜਾਂਦਾ ਹੈ; ਇਸ ਤੇਰੀ ਦ੍ਰਿਸ਼ਟੀ ਤੋਂ ਬਿਨਾਂ ਕੋਈ ਕਿਸੇ ਤਰਾਂ ਦਾ ਭੇਖ ਨਹੀਂ ਕਰ ਸਕਦਾ, ਭਾਵ ਜਿਸ ਰੂਪ ਵਿਚ (ਚੰਗੇ ਜਾਂ ਮੰਦੇ ਰੂਪ ਵਿਚ) ਮਨੁਖ ਦਿਸਦਾ ਹੈ, ਇਹ ਤੇਰੀ ਮਿਹਰ ਜਾਂ ਕਰੋਪਵਾਲੀ ਦਾ ਹੀ ਸਿੱਟਾ ਹੈ।

੯ ਕਬੂਲ ਪੈਂਦਾ ਹੈ।

੧੦ ਉਨ੍ਹਾਂ ਨੂੰ ਪਵਿੱਤਰ ਤੇ ਸਭ ਤੋਂ ਉਚੀ ਅਵਸਥਾ (ਭਾਵ ਮੁਕਤੀ) ਮਿਲੀ ਹੈ।

੧੧ ਬ੍ਰਹਮਾ, ਵਿਸ਼ਨੂ ਤੇ ਸ਼ਿਵਜੀ ਤਿੰਨਾਂ ਗੁਣਾਂ ਵਾਲੀ ਮਾਇਆ ਦੇ ਰੋਗੀ ਹਨ, ਕਿਉਂਕਿ ਇਨ੍ਹਾਂ ਨੇ ਹਉਮੈ ਵਿਚ ਹੀ ਕੰਮ ਕੀਤਾ ਹੈ। ਜਿਸ ਵਾਹਿ-ਗੁਰੂ ਨੇ ਇਨ੍ਹਾਂ ਨੂੰ ਬਣਾਇਆ ਸੀ, ਉਸਨੂੰ ਇਹ ਵਿਚਾਰੇ ਯਾਦ ਨਹੀਂ ਕਰਦੇ। ਇਹ ਸਮਝ ਹਰੀ ਨੇ ਗੁਰੂ ਦੇ ਰਾਹੀਂ ਦਿਤੀ ਹੈ।

੧੨ ਗੁਰੂ ਦੀ ਕਿਰਪਾ ਨਾਲ।

੧੩ (ਇਸ ਰਚਨਾ ਨੂੰ) ਹਰੀ ਆਪ ਵੇਖ ਵੇਖ ਕੇ ਖ਼ੁਸ਼ ਹੁੰਦਾ ਹੈ: ਇਹ ਬ੍ਰਹਮ ਦਾ ਵਿਚਾਰ ਗੁਰੂ ਦੁਆਰਾ ਮਿਲਦਾ ਹੈ।

---

* ਮਨੁੱਖ ਦੀ ਅੰਦਰ ਦੀ ਹਾਲਤ, ਚੰਗੀ ਜਾਂ ਮੰਦੀ, ਕੇਵਲ ਹਰੀ ਹੀ ਜਾਣ ਸਕਦਾ ਹੈ, ਬਲਕਿ ਮਨੁੱਖ ਦਾ ਵਿਗੜਨਾ ਸੰਵਰਨਾ ਉਸੇ ਦੇ ਅਧੀਨ ਹੈ।

† ਹਰੀ ਨੂੰ ਯਾਦ ਨਾ ਕਰਨ ਨਾਲ ਮਨੁੱਖ ਹਉਮੈ ਦੇ ਰੋਗ ਵਿਚ ਪੈ ਜਾਂਦਾ ਹੈ, ਜਿਸ ਤੋਂ ਵੱਡੇ ੨ ਦੇਵਤੇ ਭੀ ਨਹੀਂ ਬੱਚ ਸਕੇ। ਬਚਾਉ ਕੇਵਲ ਗੁਰੂ ਦੇ ਰਾਹੀਂ ਸਮਝ ਲੈ ਕੇ ਹਉਮੈ ਨੂੰ ਦੂਰ ਕਰਨ ਵਿਚ ਹੈ।

‡ ਸਭ ਜ਼ੋਰ ਜਾਂ ਸਮ੍ਰਥਾ ਹਰੀ ਪਾਸ ਹੈ।

ਕੀਤਾ ਕਰਣਾ ¹ਸਰਬ ਰਜਾਈ ²ਕਿਛੁ ਕੀਚੈ ਜੇ ਕਰਿ ਸਕੀਐ ॥ ਆਪਣਾ ਕੀਤਾ ਕਿਛੂ ਨ ਹੋਵੈ ਜਿਉ ਹਰਿ ਭਾਵੈ ਤਿਉ ਰਖੀਐ ॥ ੧ ॥ ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ ॥ ਅਸਾ ਜੋਰੁ ਨਾਹੀ ਜੇ ਕਿਛੁ ਕਰਿ ਹਮ ਸਾਕਹ ਜਿਉ ਭਾਵੈ ਤਿਵੈ ਬਖਸਿ ॥ ੧ ॥ ਰਹਾਉ ॥ ਸਭੁ ³ਜੀਉ ਪਿੰਡੁ ਦੀਆ ਤੁਧੁ ਆਪੇ ਤੁਧੁ ਆਪੇ ਕਾਰੈ ਲਾਇਆ ॥ ਜੇਹਾ ਤੂੰ ਹੁਕਮੁ ਕਰਹਿ ਤੇਹੇ ਕੋ ਕਰਮ ਕਮਾਵੈ ਜੇਹਾ ਤੁਧੁ ⁴ਧੁਰਿ ਲਿਖਿ ਪਾਇਆ ॥ ॥ ੨ ॥ ਪੰਚ ਤਤੁ⁵ ਕਰਿ ਤੁਧੁ ਸ੍ਰਿਸਟਿ ਸਭ ਸਾਜੀ ⁶ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ ॥ ਇਕਨਾ ਸਤਿਗੁਰੁ ਮੇਲਿ ਤੂੰ ਬੁਝਾਵਹਿ ਇਕਿ ਮਨਮੁਖ⁷ ਕਰਹਿ ਸਿ ਰੋਵੈ ॥ ੩ ॥ ਹਰਿ ਕੀ ਵਡਿਆਈ ਹਉ ਆਖਿ ਨ ਸਾਕਾ ⁸ਹਉ ਮੂਰਖੁ ਮੁਗਧੁ ਨੀਚਾਣੁ ॥ ਜਨ ਨਾਨਕ ਕਉ ਹਰਿ ਬਖਸਿ ਲੈ ਮੇਰੇ ਸੁਆਮੀ ⁹ਸਰਣਾਗਤਿ ਪਇਆ ਅਜਾਣੁ ॥ ੪ ॥ ੪ ॥ ੧੫ ॥ ੨੪ ॥

ਰਾਗੁ ਸੂਹੀ ਮਹਲਾ ੫ ਘਰੁ ੧

ੴ ਸਤਿਗੁਰ ਪ੍ਰਸਾਦਿ *॥ ¹⁰ਬਾਜੀਗਰਿ ਜੈਸੇ ਬਾਜੀ ਪਾਈ ॥ ਨਾਨਾ ਰੂਪ ਭੇਖ ਦਿਖਲਾਈ ॥ ਸਾਂਗੁ ਉਤਾਰਿ ਥੰਮ੍ਹਿਓ ਪਾਸਾਰਾ ॥ ਤਬ ਏਕੋ ਏਕੰਕਾਰਾ¹¹ ॥ ੧ ॥ ¹²ਕਵਨ ਰੂਪ ਦ੍ਰਿਸਟਿਓ ਬਿਨਸਾਇਓ ॥ ਕਤਹਿ ਗਇਓ ਉਹੁ ਕਤ ਤੇ ਆਇਓ ॥ ੧ ॥ ਰਹਾਉ ॥ ਜਲ ਤੇ ਊਠਹਿ ¹³ਅਨਿਕ ਤਰੰਗਾ ॥ ¹⁴ਕਨਿਕ ਭੂਖਨ ਕੀਨੇ ਬਹੁ ਰੰਗਾ ॥ ਬੀਜੁ ਬੀਜਿ ਦੇਖਿਓ ਬਹੁ ਪਰਕਾਰਾ ॥ ¹⁵ਫਲ ਪਾਕੇ ਤੇ ਏਕੰਕਾਰਾ ॥ ੨ ॥ ¹⁶ਸਹਸ ਘਟਾ ਮਹਿ ਏਕੁ ਆਕਾਸੁ ॥ ਘਟ ਫੂਟੇ ਤੇ ਓਹੀ ਪ੍ਰਗਾਸੁ ॥ ਭਰਮ ਲੋਭ ਮੋਹ ਮਾਇਆ ਵਿਕਾਰ ॥ ਭ੍ਰਮ ਛੂਟੇ ਤੇ ਏਕੰਕਾਰ ॥ ੩ ॥ ਓਹੁ ਅਬਿਨਾਸੀ¹⁷ ਬਿਨਸਤ ਨਾਹੀ ॥ ਨਾ ਕੋ ਆਵੈ ਨਾ ਕੋ ਜਾਹੀ ॥ ਗੁਰਿ ਪੂਰੈ ਹਉਮੈ ਮਲੁ ਧੋਈ ॥ ਕਹੁ ਨਾਨਕ ਮੇਰੀ ¹⁸ਪਰਮ ਗਤਿ ਹੋਈ ॥ ੪ ॥ ੧ ॥ ਸੂਹੀ ਮਹਲਾ ੫ † ॥ ¹⁹ਕੀਤਾ ਲੋੜਹਿ ਸੋ ਪ੍ਰਭ ਹੋਇ ॥ ਤੁਝ ਬਿਨੁ ਦੂਜਾ ਨਾਹੀ ਕੋਇ ॥ ਜੋ ਜਨੁ ਸੇਵੇ ਤਿਸੁ ਪੂਰਨ ਕਾਜ ॥ ਦਾਸ ਅਪੁਨੇ ਕੀ ਰਾਖਹੁ ਲਾਜ ॥ ੧ ॥ ਤੇਰੀ ਸਰਣਿ ਪੂਰਨ ਦਇਆਲਾ ॥ ਤੁਝ ਬਿਨੁ ਕਵਨੁ ਕਰੇ ਪ੍ਰਤਿਪਾਲਾ ॥ ੧ ॥ ਰਹਾਉ ॥ ²⁰ਜਲਿ ਥਲਿ ਮਹੀਅਲਿ ਰਹਿਆ ਭਰਪੂਰਿ ॥ ਨਿਕਟਿ²¹ ਵਸੈ ਨਾਹੀ ਪ੍ਰਭੁ ਦੂਰਿ ॥ ²²ਲੋਕ ਪਤੀਆਰੈ ਕਛੂ ਨ ਪਾਈਐ ॥ ਸਾਚਿ ਲਗੈ ਤਾ ਹਉਮੈ ਜਾਈਐ ॥ ੨ ॥ ਜਿਸ ਨੋ ਲਾਇ ਲਏ ਸੋ ਲਾਗੈ ॥ ਗਿਆਨ ਰਤਨੁ ਅੰਤਰਿ ਤਿਸੁ ਜਾਗੈ ॥ ਦੁਰਮਤਿ²³ ਜਾਇ ਪਰਮ ਪਦੁ ਪਾਏ ॥ ²⁴ਗੁਰ ਪਰਸਾਦੀ ਨਾਮੁ ਧਿਆਏ ॥ ੩ ॥ ਦੁਇ ਕਰ²⁵ ਜੋੜਿ ਕਰਉ

੧ ਸਭ ਹਰੀ ਦੇ ਹੁਕਮ ਅਨੁਸਾਰ ਹੁੰਦਾ ਹੈ।
੨ ਅਸੀਂ ਆਪ ਕੁਝ ਤਦ ਕਰੀਏ ਜੇਕਰ ਅਸੀਂ ਕੁਝ ਸਮ੍ਰਥਾ ਰਖਦੇ ਹੋਈਏ।
੩ ਮਨ ਤੇ ਤਨ।
੪ ਧੁਰੋਂ (ਆਪਣੇ ਹਜ਼ੂਰੋਂ) ਲਿਖ ਕੇ ਸਾਡੇ ਵਿਚ ਪਾ ਦਿੱਤਾ।
੫ ਤਤੂ (ਪਾਣੀ, ਹਵਾ, ਧਰਤੀ, ਅੱਗ, ਅਕਾਸ਼)। ਬਹੁ-ਵਚਨ ਹੋਣ ਦੇ ਬਾਵਜੂਦ 'ਤਤੁ' ਔਂਕੜ ਨਾਲ ਇਸ ਲਈ ਆਇਆ ਹੈ ਕਿ ਇਥੇ ਔਂਕੜ ਛੋਟੇ ਵਵੇ ਦੀ ਥਾਂ ਹੈ, ਨਾ ਕਿ ਇਕ-ਵਚਨ ਦੀ ਨਿਸ਼ਾਨੀ। ਵੇਖੋ ਨੇਮ ੨੫ ਦਾ ਨੋਟ।
੬ ਪੰਜਾਂ ਤਤਾਂ ਤੋਂ ਵਧ ਕੋਈ ਛੇਵਾਂ ਕਰ ਦਸੇ ਖਾਂ!
੭ ਆਪ-ਹੁਦਰੇ, ਗੁਰੂ ਦੀ ਮਤ ਨੂੰ ਛਡ ਕੇ ਆਪਣੀ ਮਤ ਪਿਛੇ ਤੁਰਨ ਵਾਲੇ।
੮ ਮੈਂ ਬੇਸਮਝ, ਮੂਰਖ ਤੇ ਨੀਵਾਂ ਹਾਂ।
੯ ਮੈਂ ਅਗਿਆਨੀ ਤੇਰੀ ਸ਼ਰਨ ਵਿਚ ਆ ਪਿਆ ਹਾਂ।
੧੦ ਸ੍ਵਾਂਗੀ ਨਟ ਜਿਵੇਂ ਖੇਡ ਪਾਉਂਦਾ ਹੈ, ਕਈ ਤਰ੍ਹਾਂ ਦੇ ਰੂਪ ਧਾਰ ਕੇ ਦਸਦਾ ਹੈ, ਫਿਰ ਜਦ ਸਾਂਗ ਉਤਾਰ ਕੇ ਖੇਡ ਬੰਦ ਕੀਤੀ ਜਾਂਦੀ ਹੈ, ਤਾਂ ਉਹ ਇਕੋ ਨਟ ਹੀ ਰਹਿ ਜਾਂਦਾ ਹੈ; ਤਿਵੇਂ ਵਾਹਿਗੁਰੂ ਆਪਣੇ ਵਿਚੋਂ ਹੀ ਅਨੇਕ ਰੂਪ ਵਾਲੇ ਸੰਸਾਰ ਦੀ ਰਚਨਾ ਕਰਦਾ ਹੈ ਤੇ ਅੰਤ ਜਦ ਇਹ ਖਿਲਾਰਾ ਸਮੇਟ ਲੈਂਦਾ ਹੈ ਤਾਂ ਉਹ ਆਪ ਇਕੋ ਇਕ ਰਹਿ ਜਾਂਦਾ ਹੈ।
੧੧ [ਇਕ ਆਕਾਰ ਵਾਲਾ] ਅਦ੍ਵੈਤ ਬ੍ਰਹਮ, ਇਕੋ ਇਕ ਹਰੀ।
੧੨ ਕਿਹੜੇ ੨ ਸ੍ਵਾਂਗ ਬਣ ਕੇ ਦਿਸੇ ਅਤੇ ਲੋਪ ਹੋ ਗਏ! ਓਹ ਕਿਥੋਂ ਆਏ ਸਨ ਤੇ ਕਿਥੇ ਚਲੇ ਗਏ?
੧੩ ਅਨੇਕ ਲਹਿਰਾਂ।
੧੪ ਸੋਨੇ ਦੇ ਕਈ ਤਰ੍ਹਾਂ ਦੇ ਗਹਿਣੇ ਬਣਾਏ (ਜਾਂਦੇ) ਹਨ।
੧੫ ਫਲ ਪਕਦੇ ਹਨ ਤਾਂ ਉਨ੍ਹਾਂ ਵਿਚ ਪਹਿਲਾਂ ਵਾਲਾ ਬੀਜ ਆ ਪ੍ਰਗਟ ਹੁੰਦਾ ਹੈ, ਤਿਵੇਂ ਹੀ ਜਦ ਸ੍ਰਿਸ਼ਟੀ ਰਚਨਾ ਉਨਤੀ ਕਰਦੀ ਕਰਦੀ ਪੂਰਨ ਪ੍ਰਫੁਲਤ ਹੋ ਜਾਂਦੀ ਹੈ ਤਾਂ ਖਤਮ ਹੋ ਕੇ ਕੇਵਲ ਇਕ ਕਰਤਾਰ ਹੀ ਰਹਿ ਜਾਂਦਾ ਹੈ।
੧੬ ਹਜ਼ਾਰਾਂ ਘੜਿਆਂ ਵਿਚ ਇਕੋ ਅਸਮਾਨ (ਦਾ ਅਕਸ ਪੈਂਦਾ) ਹੈ; ਘੜੇ ਭਜਣ ਤੇ ਅਕਾਸ਼ ਦਾ ਓਹੀ ਚਾਨਣਾ ਰਹਿ ਜਾਂਦਾ ਹੈ। ਇਸੇ ਤਰ੍ਹਾਂ ਮਾਇਆ (ਦੇ ਭ੍ਰਮ) ਕਰਕੇ ਮਨੁੱਖ ਵਿਚ ਵਹਿਮ ਲਾਲਚ ਅਤੇ ਮੋਹ ਆਦਿ ਵਿਕਾਰ ਪੈਦਾ ਹੁੰਦੇ ਹਨ; ਇਸ ਭਰਮ ਦੇ ਦੂਰ ਹੋਣ ਨਾਲ ਮਨੁੱਖ ਨੂੰ ਫੇਰ ਵਾਹਿਗੁਰੂ ਦਿੱਸਣ ਲਗ ਪੈਂਦਾ ਹੈ।
੧੭ ਨਾ ਨਾਸ ਹੋਣ ਵਾਲਾ, ਅਮਰ।
੧੮ ਉੱਚੀ ਤੋਂ ਉੱਚੀ ਗਤੀ, ਮੁਕਤੀ।
੧੯ ਹੇ ਮਾਲਕ! ਜੋ ਤੂੰ ਕਰਨਾ ਚਾਹੁੰਦਾ ਹੈਂ, ਉਹੋ ਹੁੰਦਾ ਹੈ।
੨੦ ਪਾਣੀ ਵਿਚ, ਸੁਕੀ ਧਰਤੀ ਵਿਚ ਅਤੇ ਧਰਤ ਅਸਮਾਨ ਦੇ ਵਿਚਕਾਰ ਵਾਲੀ ਖਾਲੀ ਥਾਂ ਵਿਚ।
੨੧ ਨੇੜੇ।
੨੨ ਲੋਕਾਂ ਨੂੰ ਖ਼ੁਸ਼ ਕਰਨ ਨਾਲ।
੨੩ ਖੋਟੀ ਸਮਝ।
੨੪ ਗੁਰੂ ਦੀ ਕਿਰਪਾ ਨਾਲ।
੨੫ ਹੱਥ।

* ਅਸਲ ਹਸਤੀ, ਜੋ ਸਦਾ ਕਾਇਮ ਰਹਿੰਦੀ ਹੈ, ਕੇਵਲ ਇਕ ਹਰੀ ਦੀ ਹੈ। ਹੋਰ ਹਸਤੀਆਂ ਤਾਂ ਉਸ ਦਾ ਵਿਸਥਾਰ ਹੀ ਹਨ। ਇਹ ਗੱਲ ਨਾਟਕ ਦੀ ਸ੍ਵਾਂਗ-ਰਚਨਾ, ਜਲ ਤੇ ਲਹਿਰਾਂ, ਸੋਨਾ ਤੇ ਉਸ ਤੋਂ ਬਣੇ ਗਹਿਣੇ, ਬੀਜ ਤੇ ਉਸ ਦਾ ਵਿਸਥਾਰ ਫਲਦਾਰ ਦਰਖ਼ਤ, ਘੜਾ ਤੇ ਉਸ ਵਿਚ ਅਕਾਸ਼ ਦਾ ਪ੍ਰਤਿਬਿੰਬ ਆਦਿ ਮਿਸਾਲਾਂ ਲੈ ਕੇ ਸਪਸ਼ਟ ਕੀਤੀ ਹੈ।

† ਹਰੀ ਹੀ ਸਮ੍ਰਥ ਹਸਤੀ ਹੈ। ਜੋ ਕੁਝ ਸੰਸਾਰ ਵਿਚ ਹੁੰਦਾ ਹੈ, ਉਹ ਹਰੀ ਦੇ ਬਲ ਨਾਲ ਹੁੰਦਾ ਹੈ, ਕਿਉਂਕਿ ਹਰੀ ਹਰ ਇਕ ਥਾਂ ਤੇ ਹਰ ਜੀਵ ਵਿਚ ਸਮਾ ਰਿਹਾ ਹੈ। ਇਹ ਗਲ ਸਮਝਣ ਨਾਲ ਮਨੁੱਖ ਵਿਚੋਂ ਹਉਮੈ ਜਾ ਸਕਦੀ ਹੈ ਤੇ ਉਹ ਹਰੀ ਨਾਲ ਇਕ-ਮਿਕ ਮਹਿਸੂਸ ਕਰ ਸਕਦਾ ਹੈ।

ਅਰਦਾਸਿ ॥ ਤੁਧੁ ਭਾਵੈ ਤਾ [੧]ਆਣਹਿ ਰਾਸਿ ॥ ਕਰਿ ਕਿਰਪਾ ਅਪਨੀ ਭਗਤੀ ਲਾਇ ॥ ਜਨਨਾਨਕ ਪ੍ਰਭੁ ਸਦਾ ਧਿਆਇ ॥ ੪ ॥ ੨ ॥ ਸੂਹੀ ਮਹਲਾ ੫ * ॥ ਧਨੁ[੨] ਸੋਹਾਗਨਿ ਜੋ ਪ੍ਰਭੂ ਪਛਾਨੈ ॥ ਮਾਨੈ ਹੁਕਮੁ ਤਜੈ ਅਭਿਮਾਨੈ ॥ [੩]ਪ੍ਰਿਅ ਸਿਉ ਰਾਤੀ ਰਲੀਆ ਮਾਨੈ ॥ ੧ ॥ ਸੁਨਿ ਸਖੀਏ ਪ੍ਰਭ ਮਿਲਣ ਨੀਸਾਨੀ ॥ [੪]ਮਨੁ ਤਨੁ ਅਰਪਿ ਤਜਿ ਲਾਜ ਲੋਕਾਨੀ ॥ ੧ ॥ ਰਹਾਉ ॥ ਸਖੀ ਸਹੇਲੀ ਕਉ ਸਮਝਾਵੈ ॥ ਸੋਈ ਕਮਾਵੈ ਜੋ ਪ੍ਰਭ ਭਾਵੈ ॥ ਸਾ ਸੋਹਾਗਣਿ [੫]ਅੰਕਿ ਸਮਾਵੈ ॥ ੨ ॥ [੬]ਗਰਬਿ ਗਹੇਲੀ ਮਹਲੁ ਨ ਪਾਵੈ ॥ ਫਿਰਿ ਪਛੁਤਾਵੈ ਜਬ [੭]ਰੈਣਿ ਬਿਹਾਵੈ ॥ [੮]ਕਰਮਹੀਣਿ ਮਨਮੁਖਿ ਦੁਖੁ ਪਾਵੈ ॥ ੩ ॥ ਬਿਨਉ ਕਰੀ ਜੇ ਜਾਣਾ ਦੂਰਿ ॥ ਪ੍ਰਭੁ ਅਬਿਨਾਸੀ ਰਹਿਆ ਭਰਪੂਰਿ ॥ ਜਨੁ ਨਾਨਕ ਗਾਵੈ ਦੇਖਿ ਹਦੂਰਿ ॥ ੪ ॥ ੩ ॥ ਸੂਹੀ ਮਹਲਾ ੫ † ॥ ਗ੍ਰਿਹੁ[੯] ਵਸਿ ਗੁਰਿ ਕੀਨਾ ਹਉ ਘਰ ਕੀ ਨਾਰਿ ॥ [੧੦]ਦਸ ਦਾਸੀ ਕਰਿ ਦੀਨੀ ਭਤਾਰਿ ॥ [੧੧]ਸਗਲ ਸਮਗ੍ਰੀ ਮੈ ਘਰ ਕੀ ਜੋੜੀ ॥ ਆਸ ਪਿਆਸੀ ਪਿਰ ਕਉ ਲੋੜੀ ॥ ੧ ॥ [੧੨]ਕਵਨ ਕਹਾ ਗੁਨ ਕੰਤ ਪਿਆਰੇ ॥ ਸੁਘੜ ਸਰੂਪ[੧੩] ਦਇਆਲ ਮੁਰਾਰੇ[੧੪] ॥ ੧ ॥ ਰਹਾਉ ॥ ਸਤੁ[੧੫] ਸੀਗਾਰ ਭਉ ਅੰਜਨੁ[੧੬] ਪਾਇਆ ॥ ਅੰਮ੍ਰਿਤ ਨਾਮੁ ਤੰਬੋਲੁ[੧੭] ਮੁਖਿ ਖਾਇਆ ॥ ਕੰਗਨ ਬਸਤ੍ਰ ਗਹਨੇ ਬਨੇ ਸੁਹਾਵੇ ॥ ਧਨ[੧੮] ਸਭ ਸੁਖ ਪਾਵੈ ਜਾਂ ਪਿਰੁ ਘਰਿ ਆਵੈ ॥ ੨ ॥ ਗੁਣ ਕਾਮਣ[੧੯] ਕਰਿ ਕੰਤੁ ਰੀਝਾਇਆ ॥ ਵਸਿ ਕਰਿ ਲੀਨਾ ਗੁਰਿ ਭਰਮੁ ਚੁਕਾਇਆ ॥ ਸਭ ਤੇ ਊਚਾ ਮੰਦਰੁ ਮੇਰਾ ॥ [੨੦]ਸਭ ਕਾਮਣਿ ਤਿਆਗੀ ਪ੍ਰਿਉ ਪ੍ਰੀਤਮੁ ਮੇਰਾ ॥ ੩ ॥ [੨੧]ਪ੍ਰਗਟਿਆ ਸੂਰੁ ਜੋਤਿ ਉਜੀਆਰਾ ॥ ਸੇਜ ਵਿਛਾਈ [੨੨]ਸਰਧ ਅਪਾਰਾ ॥ [੨੩]ਨਵ ਰੰਗ ਲਾਲੁ ਸੇਜ ਰਾਵਣ ਆਇਆ ॥ ਜਨ ਨਾਨਕ ਪਿਰ ਧਨ ਮਿਲਿ ਸੁਖੁ ਪਾਇਆ ॥ ੪ ॥ ੪ ॥ ਸੂਹੀ ਮਹਲਾ ੫ ‡ ॥ [੨੪]ਉਮਕਿਓ ਹੀਉ ਮਿਲਨ ਪ੍ਰਭ ਤਾਈ ॥ [੨੫]ਖੋਜਤ ਚਰਿਓ ਦੇਖਉ ਪ੍ਰਿਅ ਜਾਈ ॥ [੨੬]ਸੁਨਤ ਸਦੇਸਰੋ ਪ੍ਰਿਅ ਗ੍ਰਿਹਿ ਸੇਜ ਵਿਛਾਈ ॥ ਭ੍ਰਮਿ ਭ੍ਰਮਿ ਆਇਓ ਤਉ ਨਦਰਿ ਨ ਪਾਈ ॥ ੧ ॥ [੨੭]ਕਿਨ ਬਿਧਿ ਹੀਅਰੋ ਧੀਰੈ ਨਿਮਾਨੋ ॥ ਮਿਲੁ ਸਾਜਨ ਹਉ ਤੁਝੁ ਕੁਰਬਾਨੋ ॥ ੧ ॥ ਰਹਾਉ ॥ ਏਕਾ ਸੇਜ ਵਿਛੀ ਧਨ ਕੰਤਾ ॥ ਧਨ ਸੂਤੀ ਪਿਰੁ ਸਦ ਜਾਗੰਤਾ ॥ [੨੮]ਪੀਓ ਮਦਰੋ ਧਨ ਮਤਵੰਤਾ ॥ ਧਨ ਜਾਗੈ ਜੇ ਪਿਰੁ ਬੋਲੰਤਾ ॥ ੨ ॥ ਭਈ ਨਿਰਾਸੀ ਬਹੁਤੁ ਦਿਨ ਲਾਗੇ ॥ ਦੇਸ ਦਿਸੰਤਰ ਮੈ [੨੯]ਸਗਲੇ ਝਾਗੇ ॥ ਖਿਨੁ ਰਹਨੁ ਨ ਪਾਵਉ ਬਿਨੁ ਪਗ ਪਾਗੇ[੩੦] ॥ ਹੋਇ ਕ੍ਰਿਪਾਲੁ ਪ੍ਰਭ ਮਿਲਹ ਸਭਾਗੇ ॥ ੩ ॥ ਭਇਓ ਕ੍ਰਿਪਾਲੁ ਸਤਸੰਗਿ ਮਿਲਾਇਆ ॥ ਬੂਝੀ ਤਪਤਿ ਘਰਹਿ[੩੧] ਪਿਰੁ ਪਾਇਆ ॥ ਸਗਲ ਸੀਗਾਰ ਹੁਣਿ ਮੁਝਹਿ ਸੁਹਾਇਆ ॥ ਕਹੁ

੧ ਠੀਕ ਕਰਦਾ ਹੈਂ, ਸੰਵਾਰਦਾ ਹੈਂ ।
੨ ਧਨਤਾ ਯੋਗ, ਸਲਾਹੁਣ ਯੋਗ ।
੩ ਪ੍ਰੀਤਮ ਨਾਲ ਪਿਆਰ ਕਰਦੀ ਹੋਈ ਖ਼ੁਸ਼ੀਆਂ ਮਾਣਦੀ ਹੈ ।
੪ ਲੋਕਾਂ ਤੋਂ ਸ਼ਰਮ ਖਾਣ ਦਾ ਖਿਆਲ ਛਡ ਕੇ ਆਪਣਾ ਰੂਹ ਤੇ ਸਰੀਰ (ਭਾਵ ਸਾਰੀ ਜ਼ਿੰਦਗੀ) ਅਰਪਣ ਕਰ ਦਿੰਦੀ ਹੈ ।
੫ ਬਗ਼ਲ ਵਿਚ ਸਮਾ ਜਾਂਦੀ ਹੈ, ਇਕ-ਮਿਕ ਹੋ ਜਾਂਦੀ ਹੈ ।
੬ ਹੰਕਾਰ ਦੀ ਪਕੜੀ ਹੋਈ ਪਤੀ-ਮਹਲ ਨਹੀਂ ਪਾਉਂਦੀ ।
੭ ਰਾਤ ਗੁਜ਼ਰ ਜਾਂਦੀ ਹੈ, ਉਮਰ ਵਿਹਾ ਜਾਂਦੀ ਹੈ ।
੮ ਅਭਾਗੀ, ਆਪ-ਹੁਦਰੀ ।
੯ [ਘਰ] ਸਰੀਰ ਜਾਂ ਜ਼ਿੰਦਗੀ ਰੂਪ ਘਰ ।
੧੦ ਪਤੀ ਨੇ ਦਸ ਇੰਦਰੀਆਂ ਨੌਕਰਾਣੀਆਂ ਬਣਾ ਦਿਤੀਆਂ, ਅਧੀਨ ਕਰ ਦਿਤੀਆਂ ।
੧੧ ਮੈਂ ਘਰ ਦਾ ਸਾਰਾ ਸਮਿਆਨ ਇਕੱਠਾ ਕੀਤਾ (ਭਾਵ ਪਤੀ ਦੇ ਮਿਲਣ ਦੀ ਤਿਆਰੀ ਲਈ ਆਪਣੀ ਜ਼ਿੰਦਗੀ ਨੂੰ ਬਣਾਉਣ ਸੰਵਾਰਨ ਦੀ ਜੋ ਜੋ ਲੋੜ ਸੀ ਉਹ ਪੂਰੀ ਕੀਤੀ), ਅਤੇ ਮਿਲਾਪ ਦੀ ਤਾਂਘ ਰਖ ਕੇ ਪਤੀ ਨੂੰ ਉਡੀਕਦੀ ਹਾਂ ।
੧੨ ਪਿਆਰੇ ਪਤੀ ਦੇ ਕਿਹੜੇ ੨ ਗੁਣ ਬਿਆਨ ਕਰਾਂ ?
੧੩ ਸੋਹਣਾ ।
੧੪ [ਮੁਰਾਰੀ, ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਵਾਹਿਗੁਰੂ ।
੧੫ ਇਸਤ੍ਰੀ ਦੇ ਆਚਰਣ ਦੀ ਖਾਸ ਸਚਾਈ, ਪਵਿਤਰਤਾ ।
੧੬ ਸੁਰਮਾ ।
੧੭ [ਸੰ. ਤਾਂਬੂਲ] ਪਾਨ ।
੧੮ ਇਸਤਰੀ ।
੧੯ ਟੂਣੇ, ਤੰਤਰ ।
੨੦ ਹੋਰ ਸਾਰੀਆਂ ਇਸਤਰੀਆਂ ਛੱਡ ਕੇ ਪਤੀ ਮੇਰਾ ਹੀ ਪ੍ਰੀਤਮ ਬਣ ਗਿਆ ਹੈ ।
੨੧ ਸੂਰਜ ਚੜ੍ਹ ਪਿਆ ਅਤੇ ਉਸ ਦੀ ਜੋਤ ਦਾ ਚਾਨਣਾ ਹੋ ਗਿਆ ਹੈ ।
੨੨ ਬੇਹਦ ਤਾਂਘ ਦੀ ।
੨੩ ਨਵੀਆਂ ਨਵੀਆਂ ਮੌਜਾਂ ਕਰਨ ਵਾਲਾ ਪਿਆਰਾ ।
੨੪ ਦਿਲ ਚਾ ਨਾਲ ਉਛਲਿਆ ।
੨੫ ਢੂੰਢਣ ਚੜ੍ਹਿਆ ਹਾਂ ਤਾਂ ਜੋ ਪਿਆਰੇ ਨੂੰ ਜਾ ਕੇ ਦੇਖਾਂ ।
੨੬ (ਗੁਰ-ਉਪਦੇਸ਼ ਰਾਹੀਂ) ਪਿਆਰੇ ਦਾ ਸੁਨੇਹਾ ਸੁਣਦੇ ਸਾਰ ਹੀ ਘਰ (ਹਿਰਦੇ) ਵਿਚ (ਸਰਧਾ ਦੀ) ਸੇਜ ਵਿਛਾਈ, ਪਰ ਭੌਂ ਭੌਂ ਕੇ ਮੁੜ ਆਈ, ਤਾਂ ਭੀ ਪਤੀ ਜੀ ਨਜ਼ਰ ਨਾ ਆਏ ।
੨੭ ਵਿਚਾਰਾ ਮਨ ਕਿਵੇਂ ਧੀਰਜ ਪਕੜੇ ?
੨੮ ਇਸਤਰੀ ਇਉਂ ਬੇਹੋਸ਼ ਹੈ ਜਿਵੇਂ ਸ਼ਰਾਬ ਪੀਤੀ ਹੁੰਦੀ ਹੈ, ਪਰ (ਐਸੀ) ਇਸਤਰੀ ਭੀ ਹੋਸ਼ ਵਿਚ ਆ ਸਕਦੀ ਹੈ ਜੇ ਪਤੀ ਇਸ ਨੂੰ ਬੁਲਾਵੇ ।
੨੯ ਸਾਰੇ ਲੰਘੇ, ਗਾਹੇ ।
੩੦ ਪਾਗਣ ਦੇ, ਪ੍ਰੇਮ ਵਿਚ ਮਗਨ ਹੋਣ ਦੇ । ਪਲ ਭਰ ਰਹਿ ਨਹੀਂ ਸਕਦੀ ਬਿਨਾਂ (ਪਤੀ ਦੇ) ਚਰਨਾਂ ਵਿਚ ਮਗਨ ਹੋਣ ਦੇ ।
੩੧ ਘਰ ਵਿਚ ਹੀ ।

---

* ਪ੍ਰਭੂ ਨੂੰ ਮਿਲੇ ਹੋਏ ਮਨੁੱਖ ਦੀ ਨਿਸ਼ਾਨੀ ਇਹ ਹੈ ਕਿ ਉਹ ਲੋਕਾਂ ਦਾ ਖਿਆਲ ਛੱਡ ਕੇ ਆਪਣਾ ਸਭ ਕੁਝ ਪ੍ਰਭੂ ਦੇ ਹਵਾਲੇ ਕਰ ਦਿੰਦਾ ਹੈ । ਜੋ ਆਪਾ ਤਿਆਗ ਨਹੀਂ ਕਰਦਾ ਉਹ ਪ੍ਰਭੂ ਤੋਂ ਵਿਛੜਿਆ ਰਹਿੰਦਾ ਹੈ ।

† ਪ੍ਰਭੂ ਨਾਲ ਮਿਲੇ ਹੋਏ ਮਨੁਖ ਨੂੰ ਇਕ ਸੁਹਾਗਣ ਦਾ ਰੂਪ ਦੇ ਕੇ ਵਰਣਨ ਕੀਤਾ ਹੈ ।

‡ ਮਨੁਖ ਅਤੇ ਪ੍ਰਭੂ ਦਾ ਮੇਲ ਕੋਈ ਦੂਰ ਨਹੀਂ : ਇਸਤਰੀ-ਭਰਤੇ ਵਾਕਰ ਇੱਕੋ ਥਾਂ ਵਸਦੇ ਹਨ, ਪਰ ਮੋਹ ਮਾਇਆ ਦੀ ਸ਼ਰਾਬ ਪੀ ਕੇ ਮਨੁਖ ਅਗਿਆਨਤਾ ਦੀ ਨੀਂਦਰ ਵਿਚ ਸੁਤਾ ਹੋਇਆ ਪ੍ਰਭੂ ਦੇ ਮੇਲ ਨੂੰ ਅਨੁਭਵ ਨਹੀਂ ਕਰਦਾ । ਪਰ ਜਦ ਪ੍ਰਭੂ ਆਪ ਬੁਲਾਵੇ ਤਾਂ ਮਨੁਖ ਜਾਗ ਪੈਂਦਾ ਹੈ—ਇਹ ਜਾਗ ਸਤਿ-ਸੰਗਤ ਰਾਹੋਂ ਮਿਲਦੀ ਹੈ ।

ਨਾਨਕ ਗੁਰਿ ਭਰਮੁ ਚੁਕਾਇਆ ॥ ੪ ॥ ਜਹ ਦੇਖਾ ਤਹ ਪਿਰੁ ਹੈ ਭਾਈ ॥
ਖੋਲ੍ਹਿਓ ਕਪਾਟੁ[੧] ਤਾ ਮਨੁ ਠਹਰਾਈ ॥ ੧ ॥ ਰਹਾਉ ਦੂਜਾ ॥ ੫ ॥ ਸੂਹੀ
ਮਹਲਾ ੫ * ॥ ਕਿਆ ਗੁਣ ਤੇਰੇ [੨]ਸਾਰਿ ਸਮ੍ਾਲੀ ਮੋਹਿ ਨਿਰਗੁਨ ਕੇ ਦਾਤਾਰੇ ॥
ਬੈਖਰੀਦੁ[੩] ਕਿਆ ਕਰੇ ਚਤੁਰਾਈ ਇਹੁ [੪]ਜੀਉਪਿੰਡੁ ਸਭੁ ਥਾਰੇ ॥ ੧ ॥ ਲਾਲ
ਰੰਗੀਲੇ ਪ੍ਰੀਤਮ ਮਨਮੋਹਨ ਤੇਰੇ ਦਰਸਨ ਕਉ ਹਮ ਬਾਰੇ[੫] ॥ ੧ ॥ ਰਹਾਉ ॥
ਪ੍ਰਭੁ ਦਾਤਾ [੬]ਮੋਹਿ ਦੀਨੁ ਭੇਖਾਰੀ ਤੁਮ ਸਦਾ ਸਦਾ ਉਪਕਾਰੇ ॥ ਸੋ ਕਿਛੁ ਨਾਹੀ
ਜਿ ਮੈ ਤੇ ਹੋਵੈ [੭]ਮੇਰੇ ਠਾਕੁਰ ਅਗਮ ਅਪਾਰੇ ॥ ੨ ॥ ਕਿਆ ਸੇਵ ਕਮਾਵਉ [੮]ਕਿਆ
ਕਹਿ ਰੀਝਾਵਉ ਬਿਧਿ ਕਿਤੁ ਪਾਵਉ ਦਰਸਾਰੇ ॥ [੯]ਮਿਤਿ ਨਹੀ ਪਾਈਐ ਅੰਤੁ
ਨ ਲਹੀਐ[੧੦] ਮਨੁ ਤਰਸੈ ਚਰਨਾਰੇ[੧੧] ॥ ੩ ॥ ਪਾਵਉ ਦਾਨੁ ਢੀਠੁ ਹੋਇ ਮਾਗਉ
ਮੁਖਿ ਲਾਗੈ [੧੨]ਸੰਤ ਰੇਨਾਰੇ ॥ ਜਨ ਨਾਨਕ ਕਉ ਗੁਰਿ ਕਿਰਪਾ ਧਾਰੀ ਪ੍ਰਭਿ ਹਾਥ
ਦੇਇ ਨਿਸਤਾਰੇ[੧੩] ॥ ੪ ॥ ੬ ॥

ਸੂਹੀ ਮਹਲਾ ੫ ਘਰੁ ੩

੧ ਓ ਸਤਿਗੁਰ ਪ੍ਰਸਾਦਿ ॥ † ॥ ਸੇਵਾ ਥੋਰੀ ਮਾਗਨੁ ਬਹੁਤਾ ॥ [੧੪]ਮਹਲੁ ਨ
ਪਾਵੈ ਕਹਤੋ ਪਹੁਤਾ ॥ ੧ ॥ [੧੫]ਜੋ ਪ੍ਰਿਅ ਮਾਨੇ ਤਿਨ ਕੀ ਰੀਸਾ ॥ ਕੂੜੇ ਮੂਰਖ ਕੀ
ਹਾਠੀਸਾ[੧੬] ॥੧॥ ਰਹਾਉ ॥ ਭੇਖ ਦਿਖਾਵੈ ਸਚੁ ਨ ਕਮਾਵੈ ॥ [੧੭]ਕਹਤੋ ਮਹਲੀ ਨਿਕਟਿ
ਨ ਆਵੈ ॥੨॥ ਅਤੀਤੁ[੧੮] ਸਦਾਏ ਮਾਇਆ ਕਾ ਮਾਤਾ ॥ ਮਨਿ ਨਹੀ ਪ੍ਰੀਤਿ [੧੯]ਕਹੈ
ਮੁਖਿ ਰਾਤਾ ॥ ੩ ॥ ਕਹੁ ਨਾਨਕ ਪ੍ਰਭ ਬਿਨਉ ਸੁਨੀਜੈ ॥ ਕੁਚਲੁ[੨੦] ਕਠੋਰੁ[੨੧] ਕਾਮੀ
ਮੁਕਤੁ ਕੀਜੈ ॥੪॥ [੨੨]ਦਰਸਨ ਦੇਖੇ ਕੀ ਵਡਿਆਈ ॥ ਤੁਮ੍ ਸੁਖਦਾਤੇ ਪੁਰਖ ਸੁਭਾਈ[੨੩] ॥
੧ ॥ ‡ ਰਹਾਉ ਦੂਜਾ ॥੧॥੭॥ ਸੂਹੀ ਮਹਲਾ ੫ ॥ ਬੁਰੇ ਕਾਮ ਕਉ ਊਠਿ ਖਲੋਇਆ ॥
ਨਾਮ ਕੀ ਬੇਲਾ[੨੪] ਪੈ ਪੈ ਸੋਇਆ ॥ ੧ ॥ ਅਉਸਰੁ[੨੫] ਅਪਨਾ ਬੂਝੈ ਨ ਇਆਨਾ ॥
[੨੬]ਮਾਇਆ ਮੋਹ ਰੰਗਿ ਲਪਟਾਨਾ ॥ ੧॥ ਰਹਾਉ ॥ ਲੋਭ ਲਹਰਿ ਕਉ [੨੭]ਬਿਗਸਿ
ਫੂਲਿ ਬੈਠਾ ॥ ਸਾਧ ਜਨਾ ਕਾ ਦਰਸੁ ਨ ਡੀਠਾ ॥ ੨ ॥ ਕਬਹੂ ਨ ਸਮਝੈ [੨੮]ਅਗਿਆਨੁ
ਗਵਾਰਾ ॥ [੨੯]ਬਹੁਰਿ ਬਹੁਰਿ ਲਪਟਿਓ ਜੰਜਾਰਾ ॥ ੧ ॥ ਰਹਾਉ ॥ [੩੦]ਬਿਖੈ
ਨਾਦ ਕਰਨ ਸੁਣਿ ਭੀਨਾ ॥ ਹਰਿ ਜਸੁ ਸੁਨਤ ਆਲਸੁ ਮਨਿ ਕੀਨਾ ॥ ੩ ॥
[੩੧]ਦ੍ਰਿਸਟਿ ਨਾਹੀ ਰੇ ਪੇਖਤ ਅੰਧੇ ॥ ਛੋਡਿ ਜਾਹਿ ਝੂਠੇ ਸਭਿ ਧੰਧੇ ॥੧॥ ਰਹਾਉ ॥ ਕਹੁ
ਨਾਨਕ ਪ੍ਰਭ ਬਖਸ ਕਰੀਜੈ ॥ ਕਰਿ ਕਿਰਪਾ ਮੋਹਿ[੩੨] ਸਾਧ ਸੰਗੁ ਦੀਜੈ ॥ ੪ ॥
ਤਉ ਕਿਛੁ ਪਾਈਐ [੩੩]ਜਉ ਹੋਈਐ ਰੇਨਾ ॥ ਜਿਸਹਿ ਬੁਝਾਏ ਤਿਸੁ ਨਾਮੁ ਲੈਨਾ ॥
੧ ॥ ਰਹਾਉ ॥ ੨ ॥ ੮ ॥ ਸੂਹੀ ਮਹਲਾ ੫ ॥ [੩੪]ਘਰ ਮਹਿ ਠਾਕੁਰੁ ਨਦਰਿ ਨ

੧ ਕਿਵਾੜ । ਅਗਿਆਨਤਾ ਦੇ ਤਖਤੇ ਖੋਲ੍ਹ ਦਿਤੇ ਤਾਂ ਮਨ ਟਿਕ ਗਿਆ ।
੨ ਚੇਤੇ ਕਰ ਕਰ ਕੇ ਸਿਮਰਾਂ ।
੩ ਮੁਲ-ਖਰੀਦਿਆ (ਗੋਲਾ) ।
੪ ਰੂਹ ਤੇ ਸਰੀਰ ਸਭ ਤੇਰੇ ਹਨ ।
੫ ਕੁਰਬਾਨ (ਹਾਂ) ।
੬ ਮੈਂ ਨਿਮਾਣਾ ਮੰਗਤਾ ਹਾਂ ।
੭ ਮੇਰੇ ਮਾਲਕ, ਜਿਸ ਤਕ ਕਿਸੇ ਦੀ ਪਹੁੰਚ ਨਹੀਂ ਅਤੇ ਜੋ ਬਿਅੰਤ ਹੈਂ ।
੮ ਕੀ ਆਖ ਕੇ ਖ਼ੁਸ਼ ਕਰਾਂ ਅਤੇ ਕਿਸ ਤਰੀਕੇ ਨਾਲ ਦਰਸ਼ਨ ਪਾਵਾਂ ?
੯ ਉਸ ਦਾ ਅੰਦਾਜ਼ਾ ਨਹੀਂ ਲਭ ਸਕਦਾ ।
੧੦ ਲਖੀਐ, ਲਭ ਸਕਦਾ ।
੧੧ ਚਰਨਾਂ ਨੂੰ ।
੧੨ ਸੰਤਾਂ (ਦੇ ਚਰਨਾਂ) ਦੀ ਧੂੜ ।
੧੩ ਤਾਰ ਦਿਤੇ ।
੧੪ ਹਰੀ ਦੀ ਹਜ਼ੂਰੀ ਵਿਚ ਥਾਂ ਕੋਈ ਲਭਦੀ ਨਹੀਂ, ਪਰ ਕਹਿੰਦਾ ਹੈ ਕਿ ਅਪੜਿਆ ਹੋਇਆ ਹਾਂ !
੧੫ ਜਿਨ੍ਹਾਂ ਨੂੰ ਪ੍ਰੀਤਮ ਨੇ ਕਬੂਲ ਕਰ ਲਿਆ ਹੈ, ਉਨ੍ਹਾਂ ਦੀ ਰੀਸ ਕਰਦਾ ਹੈ ।
੧੬ ਹਠ ਵਾਲੀ ਠੀਸ, ਜ਼ਿੱਦ ਵਾਲੀ ਗੱਪ ।
੧੭ ਆਖਦਾ ਤਾਂ ਇਹ ਹੈ ਕਿ ਮੈਂ ਮਾਲਕ ਦੇ ਮਹਲਾਂ ਦਾ ਵਸਨੀਕ ਹਾਂ, ਪਰ ਅਸਲ ਵਿਚ ਉਸ ਦੇ ਨੇੜੇ ਨਹੀਂ ਢੁਕਦਾ (ਭਾਵ ਹਰੀ ਦੇ ਪਾਸੇ ਦੀਆਂ ਗਲਾਂ ਦੇ ਨੇੜੇ ਨਹੀਂ ਜਾਂਦਾ) ।
੧੮ ਤਿਆਗੀ ।
੧੯ ਪਰ ਮੂੰਹੋਂ ਇਹੋ ਕਹਿੰਦਾ ਹੈ ਕਿ ਲਗਨ ਲਗੀ ਹੋਈ ਹੈ ।
੨੦ ਗੰਦਾ ।
੨੧ [ਕਾਠ ਦੇ ਉਰ ਵਾਲਾ] ਕਰੜੇ ਦਿਲ ਵਾਲਾ ਜ਼ਾਲਮ ।
੨੨ ਇਹ ਵਡਿਆਈ ਜਾਂ ਗੁਣ ਆਪ ਦੇ ਦਰਸ਼ਨ ਕਰਨ ਦੇ ਹਨ, ਭਾਵ ਕੁਚਲ ਤੇ ਕਠੋਰ ਮਨੁੱਖਾਂ ਦਾ ਭੀ ਮੁਕਤ ਹੋ ਜਾਣਾ ਤੇਰੇ ਦਰਸ਼ਨਾਂ ਦਾ ਸਦਕਾ ਹੈ ।
੨੩ ਚੰਗੇ ਭਾਵ ਵਾਲਾ, ਚੰਗਾ ਚਾਹੁਣ ਵਾਲਾ । ਦੇਖੋ ਪੰ. ੬੧੦, ਨੋਟ ੩੩ ।
੨੪ ਵੇਲ ਜਾਂ ਬੇਲਾ ਇਸਤਰੀ-ਲਿੰਗ ਹੈ ।
੨੫ ਮੌਕਾ ।
੨੬ ਮਾਇਆ ਦੇ ਮੋਹ ਦੀ ਲਗਨ ਵਿਚ ਫਸਿਆ ਪਿਆ ਹੈ ।
੨੭ ਖਿੜ ਕੇ ਫੁਲ ਬੈਠਦਾ ਹੈ ।
੨੮ ਬੇਸਮਝ ਤੇ ਮੂੜ੍ਹ ।
੨੯ ਮੁੜ ਮੁੜ ਧੰਧਿਆਂ ਵਿਚ ਫਸਦਾ ਹੈ ।
੩੦ ਵਿਸ਼ਿਆਂ ਵਾਲੇ ਗੀਤ ਕੰਨਾਂ ਨਾਲ ਸੁਣ ਕੇ ਰੀਝਦਾ ਹੈ ।
੩੧ ਹੇ ਅੰਨ੍ਹੇ ! ਕੀ ਤੂੰ ਅੱਖਾਂ ਨਾਲ ਨਹੀਂ ਵੇਖਦਾ ਕਿ ਸਾਰੇ ਝੂਠੇ ਪਿਟਣੇ ਛਡ ਜਾਏਂਗਾ ?
੩੨ ਮੈਨੂੰ ।
੩੩ ਜੇਕਰ (ਸੰਤ-ਜਨਾਂ ਦੀ) ਚਰਨ-ਧੂੜ ਹੋ ਜਾਈਏ ।
੩੪ ਆਪਣੇ ਦਿਲ ਦੇ ਅੰਦਰ ਮਾਲਕ ਨਜ਼ਰ ਨਹੀਂ ਸੂ ਆਉਂਦਾ ।

---

* ਇਸ ਸ਼ਬਦ ਵਿਚ ਮਨੁਖ ਨੂੰ ਇਕ ਦਾਸ ਦੇ ਰੂਪ ਵਿਚ ਮਿਲਾਪ ਲਈ ਬੇਨਤੀ ਕਰਦਾ ਦਰਸਾਇਆ ਹੈ ।

† ਪਹਿਲੇ ਤਿੰਨਾਂ ਸ਼ਬਦਾਂ ਵਿਚ ਪ੍ਰਭੂ ਤੋਂ ਵਿਛੜੇ ਹੋਏ ਦੰਭੀ ਸੇਵਕਾਂ ਦਾ ਰੂਪ ਦਸਿਆ ਹੈ ।

‡ ਪਹਿਲੇ ਤਿੰਨਾਂ ਪਦਾਂ ਵਿਚ 'ਕੂੜੇ ਮੂਰਖ' ਦਾ ਜ਼ਿਕਰ ਹੈ, ਜਿਸ ਲਈ ਵਖਰਾ ਰਹਾਉ ਦਿਤਾ ਹੈ, ਅਤੇ ਚੌਥੇ ਪਦ ਵਿਚ ਉਮੈਦ ਬਨ੍ਹਾਈ ਹੈ ਕਿ ਜੇ ਦਰਸ਼ਨ ਦੀ ਅਭਿਲਾਖਾ ਰਖ ਕੇ ਬੇਨਤੀ ਕਰੀਏ ਤਾਂ ਕੁਚਲ ਕਠੋਰ ਭੀ ਮੁਕਤ ਹੋ ਸਕਦੇ ਹਨ । ਚੂੰਕਿ ਇਹ ਮਜ਼ਮੂਨ ਵਖਰਾ ਹੈ, ਇਸ ਲਈ ਦੂਜਾ ਰਹਾਉ ਦੇਣ ਦੀ ਲੋੜ ਪਈ ਹੈ ।

ਆਵੈ ॥ ਗਲ ਮਹਿ ਪਾਹਣੁ[1] ਲੈ ਲਟਕਾਵੈ ॥ ੧ ॥ ਭਰਮੇ ਭੂਲਾ ਸਾਕਤੁ[2] ਫਿਰਤਾ ॥ [3]ਨੀਰੁ ਬਿਰੋਲੈ ਖਪਿ ਖਪਿ ਮਰਤਾ ॥ ੧ ॥ ਰਹਾਉ ॥ ਜਿਸੁ ਪਾਹਣ ਕਉ ਠਾਕੁਰੁ ਕਹਤਾ ॥ ਓਹੁ ਪਾਹਣੁ ਲੈ ਉਸ ਕਉ ਡੁਬਤਾ ॥ ੨ ॥ ਗੁਨਹਗਾਰ [4]ਲੂਣ ਹਰਾਮੀ ॥ [5]ਪਾਹਣ ਨਾਵ ਨ ਪਾਰਗਿਰਾਮੀ ॥ ੩ ॥ ਗੁਰ ਮਿਲਿ ਨਾਨਕ ਠਾਕੁਰੁ ਜਾਤਾ ॥ [6]ਜਲਿ ਥਲਿ ਮਹੀਅਲਿ ਪੂਰਨ ਬਿਧਾਤਾ ॥ ੪ ॥ ੩ ॥ ੯ * ॥ ਸੂਹੀ ਮਹਲਾ ੫ ॥ [7]ਲਾਲਨੁ ਰਾਵਿਆ ਕਵਨ ਗਤੀ ਰੀ ॥ ਸਖੀ ਬਤਾਵਹੁ ਮੁਝਹਿ ਮਤੀ[8] ਰੀ ॥ ੧ ॥ [9]ਸੂਹਬ ਸੂਹਬ ਸੂਹਵੀ ॥ ਅਪਨੇ ਪ੍ਰੀਤਮ ਕੈ ਰੰਗਿ ਰਤੀ ॥ ੧ ॥ ਰਹਾਉ ॥ [10]ਪਾਵ ਮਲੋਵਉ ਸੰਗਿ ਨੈਨ ਭਤੀਰੀ ॥ ਜਹਾ ਪਠਾਵਹੁ ਜਾਂਉ ਤਤੀ ਰੀ ॥ ੨ ॥ [11]ਜਪ ਤਪ ਸੰਜਮ ਦੇਉ ਜਤੀ ਰੀ ॥ ਇਕ ਨਿਮਖ ਮਿਲਾਵਹੁ ਮੋਹਿ ਪ੍ਰਾਨਪਤੀ ਰੀ ॥ ੩ ॥ [12]ਮਾਣੁ ਤਾਣੁ ਅਹੰਬੁਧਿ ਹਤੀ ਰੀ ॥ ਸਾ ਨਾਨਕ ਸੋਹਾਗਵਤੀ ਰੀ ॥ ੪ ॥ ੪ ॥ ੧੦ ॥ ਸੂਹੀ ਮਹਲਾ ੫ † ॥ ਤੂੰ ਜੀਵਨੁ ਤੂ [13]ਪ੍ਰਾਨ ਅਧਾਰਾ ॥ [14]ਤੁਝ ਹੀ ਪੇਖਿ ਪੇਖਿ ਮਨੁ ਸਾਧਾਰਾ ॥੧॥ ਤੂੰ ਸਾਜਨੁ ਤੂੰ ਪ੍ਰੀਤਮੁ ਮੇਰਾ॥ ਚਿਤਹਿ ਨ ਬਿਸਰਹਿ [15]ਕਾਹੂ ਬੇਰਾ ॥੧॥ ਰਹਾਉ ॥ [16]ਬੈਖਰੀਦੁ ਹਉ ਦਾਸਰੋ ਤੇਰਾ ॥ ਤੂੰ ਭਾਰੋ ਠਾਕੁਰੁ [17]ਗੁਣੀ ਗਹੇਰਾ ॥ ੨ ॥ ਕੋਟਿ ਦਾਸ ਜਾ ਕੈ ਦਰਬਾਰੇ ॥ [18]ਨਿਮਖ ਨਿਮਖ ਵਸੈ ਤਿਨ ਨਾਲੇ ॥੩॥ ਹਉ ਕਿਛੁ ਨਾਹੀ ਸਭੁ ਕਿਛੁ ਤੇਰਾ ॥ [19]ਓਤਿ ਪੋਤਿ ਨਾਨਕ ਸੰਗਿ ਬਸੇਰਾ ॥ ੪ ॥ ੫ ॥ ੧੧ ॥ ਸੂਹੀ ਮਹਲਾ ੫ ‡ ॥ [20]ਸੂਖ ਮਹਲ ਜਾ ਕੇ ਊਚ ਦੁਆਰੇ ॥ ਤਾ ਮਹਿ ਵਾਸਹਿ ਭਗਤ ਪਿਆਰੇ ॥ ੧ ॥ [21]ਸਹਜ ਕਥਾ ਪ੍ਰਭ ਕੀ ਅਤਿ ਮੀਠੀ॥ ਵਿਰਲੈ ਕਾਹੂ ਨੇਤ੍ਰਹੁ ਡੀਠੀ॥੧॥ ਰਹਾਉ॥ [22]ਤਹ ਗੀਤ ਨਾਦ ਅਖਾਰੇ ਸੰਗਾ॥ ਊਹਾ ਸੰਤ ਕਰਹਿ ਹਰਿ ਰੰਗਾ ॥ ੨ ॥ ਤਹ ਮਰਣੁ ਨ ਜੀਵਣੁ ਸੋਗੁ ਨ ਹਰਖਾ[23] ॥ ਸਾਚ ਨਾਮ ਕੀ ਅੰਮ੍ਰਿਤ ਵਰਖਾ ॥ ੩ ॥ ਗੁਹਜ ਕਥਾ ਇਹ ਗੁਰ ਤੇ ਜਾਣੀ ॥ ਨਾਨਕੁ ਬੋਲੈ ਹਰਿ ਹਰਿ ਬਾਣੀ ॥ ੪ ॥ ੬ ॥ ੧੨ ॥ ਸੂਹੀ ਮਹਲਾ ੫ § ॥ ਜਾ ਕੈ ਦਰਸਿ ਪਾਪ ਕੋਟਿ ਉਤਾਰੇ ॥ [24]ਭੇਟਤ ਸੰਗਿ ਇਹੁ ਭਵਜਲੁ ਤਾਰੇ ॥ ੧ ॥ ਓਇ ਸਾਜਨ ਓਇ ਮੀਤ ਪਿਆਰੇ ॥ ਜੋ ਹਮ ਕਉ ਹਰਿਨਾਮੁ ਚਿਤਾਰੇ ॥ ੧ ॥ ਰਹਾਉ ॥ ਜਾ ਕਾ ਸਬਦੁ ਸੁਨਤ ਸੁਖ ਸਾਰੇ ॥ ਜਾ ਕੀ ਟਹਲ ਜਮਦੂਤ ਬਿਦਾਰੇ[25] ॥ ੨ ॥ [26]ਜਾ ਕੀ ਧੀਰਕ ਇਸੁ ਮਨਹਿ ਸਧਾਰੇ ॥ ਜਾ ਕੈ ਸਿਮਰਣਿ ਮੁਖ ਉਜਲਾਰੇ ॥ ੩ ॥ ਪ੍ਰਭ ਕੇ ਸੇਵਕ ਪ੍ਰਭਿ ਆਪਿ ਸਵਾਰੇ ॥ ਸਰਣਿ ਨਾਨਕ ਤਿਨ ਸਦ ਬਲਿਹਾਰੇ ॥ ੪ ॥ ੭ ॥ ੧੩ ॥ ਸੂਹੀ ਮਹਲਾ ੫ ¶ ॥ ਰਹਣੁ ਨ ਪਾਵਹਿ [27]ਸੁਰਿ ਨਰ ਦੇਵਾ ॥ ਊਠਿ ਸਿਧਾਰੇ ਕਰਿ ਮੁਨਿ ਜਨ ਸੇਵਾ ॥ ੧ ॥ [28]ਜੀਵਤ ਪੇਖੇ ਜਿਨੀ ਹਰਿ ਹਰਿ

੧ ਪੱਥਰ ; ਪੱਥਰ ਦੀ ਮੂਰਤੀ ।

੨ [ਸ਼ਕਤੀ ਦਾ ਉਪਾਸ਼ਕ] ਮਾਇਆ ਵਿਚ ਗ਼ਲਤਾਨ ।

੩ ਪਾਣੀ ਰਿੜਕਦਾ ਹੈ, ਵਿਅਰਥ ਮਿਹਨਤ ਕਰਦਾ ਹੈ ।

੪ ਨਿਮਕ-ਹਰਾਮ ; ਮਾਲਕ ਦਾ ਲੂਣ ਖਾ ਕੇ ਵਿਅਰਥ ਕਰ ਛਡਣ ਵਾਲਾ, ਨਾ-ਸ਼ੁਕਰਾ, ਕ੍ਰਿਤਘਣ ।

੫ ਪੱਥਰ ਦੀ ਬੇੜੀ ਪਾਰ ਜਾਣ ਵਾਲੀ ਨਹੀਂ, ਭਾਵ ਪੱਥਰ ਦੀ ਪੂਜਾ ਭਵ-ਸਾਗਰ ਤੋਂ ਤਰਨ ਦਾ ਸਾਧਨ ਨਹੀਂ ।

੬ ਪਾਣੀ ਵਿਚ, ਸੁੱਕੀ ਧਰਤੀ ਵਿਚ ਅਤੇ ਧਰਤ ਅਸਮਾਨ ਦੇ ਵਿਚਕਾਰ ਕਰਤਾ ਭਰਪੂਰ ਹੈ । ਵਿਧਾਤਾ=ਵਿਧਾਤ੍ਰੀ, ਰਚਣਹਾਰ, ਕਰਤਾਰ ।

੭ ਪਿਆਰਾ (ਤੁਸਾਂ) ਕਿਸ ਤਰੀਕੇ ਨਾਲ ਮਾਣਿਆ ?

੮ ਸਲਾਹ, ਮਸ਼ਵਰਾ, ਸਿਖਿਆ ।

੯ ਤੂੰ ਸੂਹੀ ਸੂਹੀ ਸੂਹੀ (ਭਾਵ ਲਾਲੋ ਲਾਲ) ਹੈਂ, ਆਪਣੇ ਪਿਆਰੇ ਦੇ ਪ੍ਰੇਮ ਵਿਚ ਰਤੀ ਹੋਈ ਹੋਣ ਕਰਕੇ ।

੧੦ ਮੈਂ ਤੇਰੇ ਪੈਰ ਮਲਾਂ ਆਪਣੀਆਂ ਅੱਖਾਂ ਦੀ ਧੀਰੀ ਨਾਲ, ਅਤੇ ਜਿਥੇ ਭੇਜੋ ਉਥੇ ਹੀ ਜਾਵਾਂ । ਤਤੀ=ਤਤ੍ਰ ਹੀ, ਉਥੇ ਹੀ ।

੧੧ ਜੇ ਇਕ ਪਲ ਭਰ ਮਿਲਾ ਦਿਓ ਮੈਨੂੰ ਆਪਣਾ ਪ੍ਰਾਣਾਂ ਦਾ ਮਾਲਕ, ਤਾਂ ਮੈਂ ਆਪਣੇ ਕਮਾਏ ਹੋਏ ਜਪ, ਤਪ, ਇੰਦ੍ਰਿਆਂ ਦੇ ਰੋਕਣ ਦੇ ਕੰਮ ਅਤੇ ਜਤ ਆਦਿ ਕਰਮ ਦੇ ਦਿਆਂ (ਬਦਲੇ ਵਿਚ) ।

੧੨ ਜਿਸ ਨੇ ਆਪਣੀ ਇੱਜ਼ਤ, ਬਲ ਅਤੇ ਹੰਕਾਰ ਵਾਲੀ ਮਤ ਮਾਰ ਦਿਤੀ ਹੈ, ਉਹੋ, ਹੇ ਨਾਨਕ, ਪਤੀ-ਮਿਲਾਪ ਵਾਲੀ ਇਸਤ੍ਰੀ ਹੈ ।

੧੩ ਸੁਾਸਾਂ (ਜੀਵਨ) ਦਾ ਆਸਰਾ ।

੧੪ ਤੈਨੂੰ ਹੀ ਦੇਖ ਦੇਖ ਕੇ ਮਨ ਆਸਰੇ-ਸਹਿਤ ਹੁੰਦਾ ਹੈ ।

੧੫ ਕਿਸੇ ਵਾਰ ਭੀ, ਕਦੀ ਭੀ ।

੧੬ ਮੁਲੇ ਖਰੀਦਿਆ ਹੋਇਆ ਮੈਂ ਤੇਰਾ ਗੁਲਾਮ ਹਾਂ ।

੧੭ ਗੁਣਾਂ ਕਰਕੇ ਡੂੰਘਾ ।

੧੮ ਦਮ-ਬਦਮ ਜੋ ਵਸਦਾ ਹੈ ਉਨ੍ਹਾਂ (ਦਾਸਾਂ) ਨਾਲ ।

੧੯ ਤਾਣੇ ਪੇਟੇ ।

੨੦ ਜਿਸ ਦੇ (ਭਾਵ ਹਰੀ ਦੇ) ਅਨੰਦ-ਭਵਨ ਅਤੇ ਉੱਚੇ ਮੰਦਰ ਹਨ ; ਉਨ੍ਹਾਂ ਵਿਚ ਪ੍ਰੇਮੀ ਭਗਤ ਲੋਕ ਵਸਦੇ ਹਨ ।

੨੧ ਆਤਮਾ ਦੀ ਉਹ ਅਵਸਥਾ ਜਿਸ ਵਿਚ ਮਨੁਖ ਪਰਮਾਤਮਾ ਨਾਲ ਇਕ-ਮਿਕ ਮਹਿਸੂਸ ਕਰਦਾ ਹੈ । ਦੇਖੋ ਪੰਨਾ ੭੩੩, ਫੁਟ ਨੋਟ * ।

੨੨ ਉਥੇ ਗਾਣੇ ਵਜਾਣੇ ਦੀਆਂ ਅਵਾਜ਼ਾਂ ਅਤੇ ਸੰਗਤਾਂ ਦੇ ਅਖਾੜੇ (ਜਾਂ ਇਕੱਠ, ਜੋੜ-ਮੇਲ) ਹੁੰਦੇ ਹਨ ।

੨੩ ਖ਼ੁਸ਼ੀ ।

੨੪ ਸੰਗ ਵਿਚ ਭੇਟਣ ਨਾਲ, ਸੰਗਤ ਕਰਨ ਨਾਲ ।

੨੫ ਨਾਸ ਕੀਤੇ ।

੨੬ ਜਿਸ ਦੀ ਦਿਤੀ ਹੋਈ ਧੀਰਜ (ਦਿਲਾਸਾ) ਮਨ ਨੂੰ ਆਸਰਾ ਦਿੰਦੀ ਹੈ ।

੨੭ ਉੱਤਮ ਪੁਰਸ਼ ਅਤੇ ਦੇਵਤੇ ।

੨੮ ਜੀਉਂਦੇ ਕੇਵਲ ਓਹੀ ਦੇਖੇ ਹਨ ਜਿਨ੍ਹਾਂ ਨੇ ਹਰੀ ਨੂੰ ਚੇਤੇ ਕੀਤਾ ਹੈ ।

---

* ਇਸ ਸ਼ਬਦ ਵਿਚ ਪਰਮੇਸ਼ਰ ਦੇ ਰੰਗ ਵਿਚ ਰਤੇ ਹੋਏ ਸੰਤਾਂ ਦਾ ਜ਼ਿਕਰ ਹੈ, ਜਿਨ੍ਹਾਂ ਕੋਲੋਂ ਗੁਰੂ ਜੀ ਪਰਮੇਸ਼ਰ ਦੇ ਮਿਲਣ ਦੀ ਵਿਧੀ ਪੁਛਦੇ ਹਨ ।

† ਹਰੀ ਲਈ ਆਪਣੀ ਸ਼ਰਧਾ ਦਸਦੇ ਹਨ ਜੋ ਸੰਤਾਂ ਦੇ ਸੰਗ ਵਸਦਾ ਹੈ ।

‡ ਸੰਤਾਂ ਦੇ ਸੰਗ ਦਾ ਉੱਚਾ ਸਵਰਗੀ ਦਰਸ਼ਨ ਕਥਨ ਕਰਦੇ ਹਨ ।

§ ਇਸ ਸ਼ਬਦ ਵਿਚ ਭੀ ਸੰਤਾਂ ਦੀ ਸੰਗਤ ਦੀ ਮਹਿਮਾ ਕੀਤੀ ਹੈ ।

¶ ਸੰਤਾਂ ਤੋਂ ਇਲਾਵਾ ਹੋਰ ਕੋਈ ਜੀਵ ਜੀਉਂਦਾ ਨਹੀਂ ; ਕੇਵਲ ਹਰੀ ਨੂੰ ਧਿਆਉਣ ਵਾਲਾ ਹੀ ਜੀਉਂਦਾ ਹੈ ।

ਧਿਆਇਆ ॥ [੧]ਸਾਧਸੰਗਿ ਤਿਨੀ ਦਰਸਨੁ ਪਾਇਆ ॥ ੧ ॥ ਰਹਾਉ ॥ ਬਾਦਿਸਾਹ ਸਾਹ ਵਾਪਾਰੀ ਮਰਨਾ ॥ ਜੋ ਦੀਸੈ ਸੋ [੨]ਕਾਲਹਿ ਖਰਨਾ ॥ ੨ ॥ ਕੂੜੈ ਮੋਹਿ ਲਪਟਿ ਲਪਟਾਨਾ ॥ ਛੋਡਿ ਚਲਿਆ ਤਾ ਫਿਰਿ ਪਛੁਤਾਨਾ ॥ ੩ ॥ [੩]ਕ੍ਰਿਪਾ ਨਿਧਾਨ ਨਾਨਕ ਕਉ ਕਰਹੁ ਦਾਤਿ ॥ ਨਾਮੁ ਤੇਰਾ ਜਪੀ ਦਿਨੁ ਰਾਤਿ ॥ ੪ ॥ ੮ ॥ ੧੪ ॥ ਸੂਹੀ ਮਹਲਾ ੫ * ॥ [੪]ਘਟ ਘਟ ਅੰਤਰਿ ਤੁਮਹਿ ਬਸਾਰੇ ॥ ਸਗਲ ਸਮਗ੍ਰੀ ਸੂਤਿ ਤੁਮਾਰੇ ॥ ੧ ॥ ਤੂੰ ਪ੍ਰੀਤਮ ਤੂੰ [੫]ਪ੍ਰਾਨ ਅਧਾਰੇ ॥ [੬]ਤੁਮ ਹੀ ਪੇਖਿ ਪੇਖਿ ਮਨੁ ਬਿਗਸਾਰੇ ॥ ੧ ॥ ਰਹਾਉ ॥ [੭]ਅਨਿਕ ਜੋਨਿ ਭ੍ਰਮਿ ਭ੍ਰਮਿ ਭ੍ਰਮਿ ਹਾਰੇ ॥ ਓਟ ਗਹੀ ਅਬ ਸਾਧ ਸੰਗਾਰੇ ॥ ੨ ॥ [੮]ਅਗਮ ਅਗੋਚਰੁ ਅਲਖ ਅਪਾਰੇ ॥ ਨਾਨਕੁ ਸਿਮਰੈ ਦਿਨੁ ਰੈਨਾਰੇ[੯] ॥ ੩ ॥ ੯ ॥ ੧੫ ॥ ਸੂਹੀ ਮਹਲਾ ੫ † ॥ [੧੦]ਕਵਨ ਕਾਜ ਮਾਇਆ ਵਡਿਆਈ ॥ ਜਾ ਕਉ ਬਿਨਸਤ ਬਾਰ ਨ ਕਾਈ ॥ ੧ ॥ [੧੧]ਇਹੁ ਸੁਪਨਾ ਸੋਵਤ ਨਹੀ ਜਾਨੈ ॥ ਅਚੇਤ ਬਿਵਸਥਾ ਮਹਿ ਲਪਟਾਨੈ ॥ ੧ ॥ ਰਹਾਉ ॥ ਮਹਾ ਮੋਹਿ ਮੋਹਿਓ ਗਾਵਾਰਾ[੧੨] ॥ [੧੩]ਪੇਖਤ ਪੇਖਤ ਊਠਿ ਸਿਧਾਰਾ ॥ ੨ ॥ ਊਚ ਤੇ ਊਚ ਤਾ ਕਾ ਦਰਬਾਰਾ ॥ ਕਈ ਜੰਤ [੧੪]ਬਿਨਾਹਿ ਉਪਾਰਾ ॥ ੩ ॥ ਦੂਸਰ ਹੋਆ ਨਾ ਕੋ ਹੋਈ ॥ ਜਪਿ ਨਾਨਕ ਪ੍ਰਭ ਏਕੋ ਸੋਈ ॥ ੪ ॥ ੧੦ ॥ ੧੬ ॥ ਸੂਹੀ ਮਹਲਾ ੫ ‡ ॥ ਸਿਮਰਿ ਸਿਮਰਿ ਤਾ ਕਉ ਹਉ ਜੀਵਾ ॥ ਚਰਣ ਕਮਲ ਤੇਰੇ ਧੋਇ ਧੋਇ ਪੀਵਾ ॥ ੧ ॥ ਸੋ ਹਰਿ ਮੇਰਾ ਅੰਤਰਜਾਮੀ[੧੫] ॥ ਭਗਤ ਜਨਾ ਕੈ ਸੰਗਿ ਸੁਆਮੀ ॥ ੧ ॥ ਰਹਾਉ ॥ ਸੁਣਿ ਸੁਣਿ ਅੰਮ੍ਰਿਤ ਨਾਮੁ ਧਿਆਵਾ ॥ ਆਠ ਪਹਰ ਤੇਰੇ ਗੁਣ ਗਾਵਾ ॥ ੨ ॥ ਪੇਖਿ ਪੇਖਿ ਲੀਲਾ[੧੬] ਮਨਿ ਆਨੰਦਾ ॥ ਗੁਣ ਅਪਾਰ ਪ੍ਰਭ ਪਰਮਾਨੰਦਾ ॥ ੩ ॥ ਜਾ ਕੈ ਸਿਮਰਨਿ ਕਛੁ ਭਉ ਨ ਬਿਆਪੈ[੧੭] ॥ ਸਦਾ ਸਦਾ ਨਾਨਕ ਹਰਿ ਜਾਪੈ ॥ ੪ ॥ ੧੧ ॥ ੧੭ ॥ ਸੂਹੀ ਮਹਲਾ ੫ § ॥ ਗੁਰ ਕੈ ਬਚਨਿ ਰਿਦੈ ਧਿਆਨੁ ਧਾਰੀ[੧੮] ॥ ਰਸਨਾ[੧੯] ਜਾਪੁ ਜਪਉ ਬਨਵਾਰੀ[੨੦] ॥ ੧ ॥ [੨੧]ਸਫਲ ਮੂਰਤਿ ਦਰਸਨ ਬਲਿਹਾਰੀ ॥ ਚਰਣ ਕਮਲ ਮਨ ਪ੍ਰਾਣ ਅਧਾਰੀ ॥ ੧ ॥ ਰਹਾਉ ॥ ਸਾਧਸੰਗਿ ਜਨਮ ਮਰਣ ਨਿਵਾਰੀ[੨੨] ॥ ਅੰਮ੍ਰਿਤ ਕਥਾ ਸੁਣਿ [੨੩]ਕਰਨ ਅਧਾਰੀ ॥ ੨ ॥ ਕਾਮ ਕ੍ਰੋਧ ਲੋਭ ਮੋਹ ਤਜਾਰੀ[੨੪] ॥ [੨੫]ਦ੍ਰਿੜੁ ਨਾਮ ਦਾਨੁ ਇਸਨਾਨੁ ਸੁਚਾਰੀ ॥ ੩ ॥ ਕਹੁ ਨਾਨਕ ਇਹੁ ਤਤੁ ਬੀਚਾਰੀ ॥ ਰਾਮਨਾਮ ਜਪਿ ਪਾਰਿ ਉਤਾਰੀ ॥ ੪ ॥ ੧੨ ॥ ੧੮ ॥ ਸੂਹੀ ਮਹਲਾ ੫ ¶ ॥ ਲੋਭਿ ਮੋਹਿ ਮਗਨ ਅਪਰਾਧੀ ॥ ਕਰਣਹਾਰ ਕੀ ਸੇਵ ਨ ਸਾਧੀ ॥ ੧ ॥ [੨੬]ਪਤਿਤ ਪਾਵਨ ਪ੍ਰਭ ਨਾਮ ਤੁਮਾਰੇ ॥ ਰਾਖਿ ਲੇਹੁ ਮੋਹਿ ਨਿਰਗੁਨੀਆਰੇ ॥ ੧ ॥ ਰਹਾਉ ॥ ਤੂੰ

੧ ਸਾਧ-ਸੰਗਤ ਦੁਆਰਾ ਉਨ੍ਹਾਂ ਨੇ ਹੀ ਹਰੀ ਦਾ ਦੀਦਾਰ ਕੀਤਾ ਹੈ।
੨ ਕਾਲ ਨੇ ਖੜਨਾ (ਲਿਜਾਣਾ) ਹੈ।
੩ ਹੇ ਮਿਹਰ ਦੇ ਭੰਡਾਰ !
੪ ਹਰ ਇਕ ਸਰੀਰ ਵਿਚ ਤੂੰ ਹੀ ਵਸ ਰਿਹਾ ਹੈਂ ਅਤੇ ਸਾਰੀਆਂ ਚੀਜ਼ਾਂ ਤੇਰੀ ਮਰਜਾਦਾ ਦੇ ਧਾਗੇ ਵਿਚ ਪ੍ਰੋਤੀਆਂ ਹੋਈਆਂ ਹਨ।
੫ ਸੁਾਸਾਂ (ਜੀਵਣ) ਦਾ ਆਸਰਾ।
੬ ਤੈਨੂੰ ਹੀ ਦੇਖ ੨ ਕੇ ਮਨ ਖਿੜਦਾ ਹੈ।
੭ ਕਈ ਜੂਨਾਂ ਫਿਰ ਫਿਰ ਕੇ ਥਕ ਗਏ ਹਾਂ ; ਹੁਣ ਸਾਧ-ਸੰਗਤ ਦੀ ਪਨਾਹ ਲਈ ਹੈ।
੮ ਜੋ ਅਪਹੁੰਚ ਹੈ, ਜੋ ਇੰਦ੍ਰਿਆਂ ਦਾ ਵਿਸ਼ਾ ਨਹੀਂ, ਜੋ ਸਮਝ ਵਿਚ ਨਹੀਂ ਆਉਂਦਾ ਤੇ ਜੋ ਬੇਅੰਤ ਹੈ।
੯ ਰਾਤ।
੧੦ ਕਿਸ ਕੰਮ ਦੀ ਹੈ ਮਾਇਆ ਦੀ ਵਡਿਆਈ, ਜਿਸ ਨੂੰ ਨਾਸ ਹੁੰਦਿਆਂ ਕੋਈ ਢਿਲ ਨਹੀਂ ਲਗਦੀ ?
੧੧ ਇਹ ਤਾਂ ਸੁਫਨਾ ਹੈ, ਜਿਸ ਵਿਚ ਮਨੁੱਖ ਨਹੀਂ ਸਮਝਦਾ ਕਿ ਮੈਂ ਸੁੱਤਾ ਪਿਆ ਹਾਂ ਅਤੇ ਗਾਫ਼ਲ ਹਾਲਤ ਵਿਚ ਉਸ ਸੁਫਨੇ ਨਾਲ ਪਿਆ ਚਿੰਬੜਦਾ ਹੈ।
੧੨ ਬੇਸਮਝ, ਮੂਰਖ।
੧੩ ਦੇਖਦਿਆਂ ੨ ਕੂਚ ਕਰ ਜਾਂਦਾ ਹੈ।
੧੪ ਨਾਸ ਕਰ ਕੇ ਫਿਰ ਪੈਦਾ ਕਰਦਾ ਹੈ।
੧੫ ਅੰਦਰ ਦੀਆਂ ਜਾਨਣ ਵਾਲਾ।
੧੬ ਖੇਡ, ਕੌਤਕ।
੧੭ ਵਿਆਪਦਾ, ਚਿੰਬੜਦਾ।
੧੮ ਧਾਰੀਂ, ਧਰਦਾ ਹਾਂ।
੧੯ ਜੀਭ ਨਾਲ।
੨੦ [ਜੰਗਲੀ ਫੁਲਾਂ ਦੀ ਮਾਲਾ ਪਹਿਨਣ ਵਾਲਾ' ਵਿਸ਼ਨੂੰ] ਹਰੀ।
੨੧ ਜਿਸ ਦੀ ਹੋਂਦ ਲਾਭਦਾਇਕ ਹੈ, ਉਸ ਦੇ ਦਰਸ਼ਨਾਂ ਤੋਂ ਵਾਰਨੇ ਜਾਂਦਾ ਹਾਂ।
੨੨ ਦੂਰ ਕਰਦਾ ਹਾਂ।
੨੩ ਕੰਨਾਂ ਦਾ ਆਸਰਾ ਬਣਾਉਂਦਾ ਹਾਂ।
੨੪ ਛੱਡ ਦਿਤੇ ਹਨ।
੨੫ ਨਾਮ ਨੂੰ ਦ੍ਰਿੜ ਕਰਨਾ, ਵੰਡ ਛਕਣਾ ਅਤੇ ਪਵਿੱਤਰ ਰਹਿਣਾ ਇਹ ਚੰਗਾ ਆਚਾਰ ਬਣਾਇਆ ਹੈ।
੨੬ ਡਿਗਿਆਂ ਹੋਇਆਂ (ਭਾਵ ਪਾਪੀਆਂ) ਨੂੰ ਪਵਿਤਰ ਕਰਨ ਵਾਲਾ।

---

* ਕਈ ਜਨਮ ਭ੍ਰਮ ਭ੍ਰਮ ਕੇ ਮਨੁੱਖ ਹਾਰ ਜਾਂਦਾ ਹੈ, ਪਰ ਵਾਹਿਗੁਰੂ ਦਾ ਦਰਸ਼ਨ ਨਹੀਂ ਹੁੰਦਾ। ਅੰਤ ਸੰਤਾਂ ਦੇ ਸੰਗ ਵਿਚ ਆਉਣ ਨਾਲ ਉਹ ਅਗਮ ਅਗੋਚਰ ਹੁੰਦਾ ਹੋਇਆ ਭੀ ਹਿਰਦੇ ਵਿਚ ਆ ਵਸਦਾ ਹੈ ਅਤੇ ਸਾਰੀ ਸਮਗ੍ਰੀ ਉਸ ਦੇ ਸੂਤ ਵਿਚ ਪਰੋਈ ਦਿਸਦੀ ਹੈ।

† ਜਦ ਤਕ ਮਨੁੱਖ (ਸਾਧ-ਸੰਗ ਤੋਂ ਵਿਰਵਾ ਹੋਣ ਕਰਕੇ) ਅਚੇਤ ਵਿਵਸਥਾ ਵਿਚ ਰਹਿੰਦਾ ਹੈ, ਤਦ ਤਕ ਮਾਇਆ ਮੋਹ ਵਿਚ ਸੁਤਾ ਰਹਿੰਦਾ ਹੈ ਅਤੇ ਹਰੀ ਦੇ ਉੱਚੇ ਦਰਬਾਰ ਦੀ ਸੋਝੀ ਨਹੀਂ ਰਖਦਾ।

‡ ਭਗਤ-ਜਨਾਂ ਦੀ ਸੰਗਤ ਪ੍ਰਾਪਤ ਹੋਣ ਨਾਲ ਮਨੁੱਖ ਅੰਮ੍ਰਿਤ ਨਾਮ ਸੁਣਦਾ ਹੈ ਅਤੇ ਉਸ ਦ ਅੰਦਰ ਹਰੀ ਦੇ ਗੁਣਾਂ ਦਾ ਪ੍ਰੇਮ ਜਾਗਦਾ ਹੈ।

§ ਸਾਧ-ਸੰਗਤਿ ਵਿਚ ਗੁਰਬਾਣੀ ਦੇ ਰਾਹੀਂ ਹਰੀ ਦੀ ਅੰਮ੍ਰਿਤ ਕਥਾ ਸੁਣੀਦੀ ਹੈ ਜਿਸ ਨਾਲ ਕਾਮ ਕ੍ਰੋਧ ਆਦਿ ਵਿਕਾਰ ਛੁਟ ਜਾਂਦੇ ਅਤੇ ਹਰੀ ਦਾ ਪ੍ਰੇਮ ਪੈਦਾ ਹੁੰਦਾ ਹੈ।

¶ ਹਰੀ ਦਾ ਨਾਮ ਪਤਿਤ-ਪਾਵਨ ਹੈ।

ਦਾਤਾ ਪ੍ਰਭ ਅੰਤਰਜਾਮੀ[੧] ॥ [੨]ਕਾਚੀ ਦੇਹ ਮਾਨੁਖ ਅਭਿਮਾਨੀ ॥ ੨ ॥ [੩]ਸੁਆਦ
ਬਾਦ ਈਰਖ ਮਦ ਮਾਇਆ ॥ ਇਨ ਸੰਗਿ ਲਾਗਿ ਰਤਨ ਜਨਮੁ ਗਵਾਇਆ ॥
੩ ॥ [੪]ਦੁਖ ਭੰਜਨ ਜਗ ਜੀਵਨ ਹਰਿ ਰਾਇਆ ॥ ਸਗਲ ਤਿਆਗਿ ਨਾਨਕੁ
ਸਰਣਾਇਆ ॥ ੪ ॥ ੧੩ ॥ ੧੯ ॥ ਸੂਹੀ ਮਹਲਾ ੫ * ॥ [੫]ਪੇਖਤ
ਚਾਖਤ ਕਹੀਅਤ ਅੰਧਾ ਸੁਨੀਅਤ ਸੁਨੀਐ ਨਾਹੀ ॥ ਨਿਕਟਿ[੬] ਵਸਤੁ ਕਉ
ਜਾਣੈ ਦੂਰੇ ਪਾਪੀ ਪਾਪ ਕਮਾਹੀ ॥ ੧ ॥ ਸੋ ਕਿਛੁ ਕਰਿ ਜਿਤੁ ਛੁਟਹਿ ਪਰਾਨੀ ॥
ਹਰਿ ਹਰਿ ਨਾਮੁ ਜਪਿ ਅੰਮ੍ਰਿਤ ਬਾਨੀ ॥ ੧ ॥ ਰਹਾਉ ॥ [੭]ਘੋਰ ਮਹਲ ਸਦਾ
ਰੰਗਿ ਰਾਤਾ ॥ ਸੰਗਿ ਤੁਮ੍ਹਾਰੈ ਕਛੂ ਨ ਜਾਤਾ ॥ ੨ ॥ [੮]ਰਖਹਿ ਪੋਚਾਰਿ ਮਾਟੀ ਕਾ
ਭਾਂਡਾ ॥ ਅਤਿ ਕੁਚੀਲ ਮਿਲੈ ਜਮ ਡਾਂਡਾ ॥ ੩ ॥ ਕਾਮ ਕ੍ਰੋਧਿ ਲੋਭਿ ਮੋਹਿ ਬਾਧਾ ॥
ਮਹਾ ਗਰਤ[੯] ਮਹਿ ਨਿਘਰਤ ਜਾਤਾ ॥ ੪ ॥ ਨਾਨਕ ਕੀ ਅਰਦਾਸਿ ਸੁਣੀਜੈ ॥
[੧੦]ਡੂਬਤ ਪਾਹਨ ਪ੍ਰਭ ਮੇਰੇ ਲੀਜੈ ॥ ੫ ॥ ੧੪ ॥ ੨੦ ॥ ਸੂਹੀ ਮਹਲਾ ੫ † ॥
[੧੧]ਜੀਵਤ ਮਰੈ ਬੁਝੈ ਪ੍ਰਭ ਸੋਇ ॥ ਤਿਸੁ ਜਨ ਕਰਮਿ[੧੨] ਪਰਾਪਤਿ ਹੋਇ ॥੧॥ ਸੁਣਿ
ਸਾਜਨ ਇਉ ਦੁਤਰੁ[੧੩] ਤਰੀਐ ॥ ਮਿਲਿ ਸਾਧੂ ਹਰਿਨਾਮੁ ਉਚਰੀਐ ॥ ੧ ॥
ਰਹਾਉ॥ਏਕ ਬਿਨਾ ਦੂਜਾ ਨਹੀ ਜਾਨੈ॥[੧੪]ਘਟ ਘਟ ਅੰਤਰਿ ਪਾਰਬ੍ਰਹਮੁ ਪਛਾਨੈ॥
੨ ॥ ਜੋ ਕਿਛੁ ਕਰੈ ਸੋਈ ਭਲ[੧੫] ਮਾਨੈ ॥ ਆਦਿ ਅੰਤ ਕੀ ਕੀਮਤਿ ਜਾਨੈ ॥ ੩ ॥ ਕਹੁ
ਨਾਨਕ ਤਿਸੁ ਜਨ ਬਲਿਹਾਰੀ ॥ ਜਾ ਕੈ ਹਿਰਦੈ ਵਸਹਿ ਮੁਰਾਰੀ[੧੬] ॥ ੪ ॥ ੧੫ ॥
੨੧ ॥ ਸੂਹੀ ਮਹਲਾ ੫ ‡॥ [੧੭]ਗੁਰੁ ਪਰਮੇਸਰੁ ਕਰਣੈਹਾਰੁ ॥ ਸਗਲ ਸ੍ਰਿਸਟਿ
ਕਉ ਦੇ ਆਧਾਰੁ ॥ ੧ ॥ ਗੁਰ ਕੇ ਚਰਣ ਕਮਲ ਮਨ[੧੮] ਧਿਆਇ ॥ ਦੂਖੁ ਦਰਦੁ
ਇਸੁ ਤਨ ਤੇ ਜਾਇ ॥ ੧ ॥ ਰਹਾਉ ॥ ਭਵਜਲਿ[੧੯] ਡੂਬਤ ਸਤਿਗੁਰੁ ਕਾਢੈ ॥
[੨੦]ਜਨਮ ਜਨਮ ਕਾ ਟੂਟਾ ਗਾਢੈ ॥੨॥ ਗੁਰ ਕੀ ਸੇਵਾ ਕਰਹੁ ਦਿਨ ਰਾਤਿ ॥ [੨੧]ਸੂਖ
ਸਹਜ ਮਨਿ ਆਵੈ ਸਾਂਤਿ॥੩॥ਸਤਿਗੁਰ ਕੀ ਰੇਣੁ[੨੨] ਵਡਭਾਗੀ ਪਾਵੈ॥ ਨਾਨਕ ਗੁਰ
ਕਉ [੨੩]ਸਦ ਬਲਿ ਜਾਵੈ ॥ ੪ ॥ ੧੬ ॥ ੨੨ ॥ ਸੂਹੀ ਮਹਲਾ ੫ ॥ ਗੁਰ ਅਪੁਨੇ
ਊਪਰਿ ਬਲਿ ਜਾਈਐ ॥ ਆਠ ਪਹਰ ਹਰਿ ਹਰਿ ਜਸੁ ਗਾਈਐ ॥੧॥ ਸਿਮਰਉ ਸੋ
ਪ੍ਰਭੁ ਅਪਨਾ ਸੁਆਮੀ॥ ਸਗਲ ਘਟਾ ਕਾ ਅੰਤਰਜਾਮੀ ॥੧॥ਰਹਾਉ॥ ਚਰਣ ਕਮਲ
ਸਿਉ ਲਾਗੀ ਪ੍ਰੀਤਿ ॥ ਸਾਚੀ ਪੂਰਨ ਨਿਰਮਲ ਰੀਤਿ ॥ ੨ ॥ ਸੰਤਪ੍ਰਸਾਦਿ[੨੪]
ਵਸੈ ਮਨ ਮਾਹੀ ॥ ਜਨਮ ਜਨਮ ਕੇ ਕਿਲਵਿਖ[੨੫] ਜਾਹੀ ॥ ੩ ॥ ਕਰਿ
ਕਿਰਪਾ ਪ੍ਰਭ [੨੬]ਦੀਨ ਦਇਆਲਾ ॥ ਨਾਨਕੁ ਮਾਗੈ ਸੰਤ ਰਵਾਲਾ ॥ ੪ ॥
੧੭॥੨੩॥ ਸੂਹੀ ਮਹਲਾ੫॥ ਦਰਸਨੁ ਦੇਖਿ ਜੀਵਾ ਗੁਰ ਤੇਰਾ॥ [੨੭]ਪੂਰਨ ਕਰਮੁ

੧ ਅੰਦਰ ਦੀਆਂ ਬੁਝਣ ਵਾਲਾ ।
੨ ਮਨੁੱਖ (ਮਿੱਟੀ ਦੇ ਭਾਂਡੇ ਵਾਕਰ) ਕਚੇ ਸਰੀਰ ਦਾ ਹੰਕਾਰ ਕਰਨ ਵਾਲਾ ਹੈ ।
੩ ਰਸ, ਝਗੜੇ, ਸਾੜੇ ਅਤੇ ਮਾਇਆ ਦੇ ਹੰਕਾਰ ।
੪ ਹੇ ਦੁਖਾਂ ਦੇ ਤੋੜਨ ਵਾਲੇ, ਸੰਸਾਰ ਦੇ ਜੀਵਨ ਹਰੀ-ਰਾਜਾ ਜੀ ! ਸਭ ਕੁਝ ਛੱਡ ਕੇ ਨਾਨਕ (ਆਪ ਦੀ) ਸ਼ਰਨ ਆਇਆ ਹੈ ।
੫ (ਮਨੁੱਖ) ਵੇਖਦਾ ਭਾਲਦਾ ਹੋਇਆ ਅੰਨ੍ਹਾ ਕਿਹਾ ਜਾਂਦਾ ਹੈ (ਭਾਵ ਕਹਿਣ ਦੇ ਲਾਇਕ ਹੈ) ; ਅਤੇ ਸੁਣਦਾ ਹੋਇਆ ਨਹੀਂ ਸੁਣਦਾ (ਭਾਵ ਕੰਨ ਹੁੰਦੇ ਹੋਏ ਬੋਲਾ ਹੈ) ।
੬ ਨੇੜੇ ।
੭ ਤੂੰ ਸਦਾ ਘੋੜਿਆਂ ਅਤੇ ਮਹਿਲਾਂ ਦੇ ਪਿਆਰ ਵਿਚ ਲਗਾ ਰਹਿੰਦਾ ਹੈਂ ।
੮ ਤੂੰ ਮਿੱਟੀ ਦੇ ਭਾਂਡੇ (ਸਰੀਰ) ਨੂੰ ਪੋਚ ਪਾਚ ਕੇ (ਉਤੋਂ ੨ ਸਾਫ਼ ਕਰ ਕੇ) ਰਖਦਾ ਹੈਂ, ਪਰ (ਅੰਦਰੋਂ ਪਾਪਾਂ ਕਰਕੇ) ਇਹ ਨਿਹਾਇਤ ਗੰਦਾ ਹੈ ; ਇਸ ਲਈ ਤੈਨੂੰ ਮੌਤ ਦੀ ਸਜ਼ਾ ਮਿਲੇਗੀ ।
੯ [ਸੰ.] ਗੜ੍ਹਾ, ਟੋਆ (ਸੰਸਾਰ ਰੂਪੀ) ।
੧੦ ਹੇ ਮੇਰੇ ਮਾਲਕ ਜੀ ! ਡੁਬਦੇ ਪੱਥਰ ਨੂੰ ਤਾਰ ਲਓ !
੧੧ ਜੋ ਜੀਵਤ ਭਾਵ ਤੋਂ ਮਰਦਾ ਹੈ, ਉਹੋ ਪ੍ਰਭੂ ਨੂੰ ਸਮਝਦਾ ਹੈ ।
੧੨ ਬਖਸ਼ਿਸ਼ ਕਰਕੇ ।
੧੩ ਔਖਾ ਤਰਿਆ ਜਾਣ ਵਾਲਾ (ਸੰਸਾਰ) ।
੧੪ ਹਰ ਸਰੀਰ (ਹਸਤੀ) ਵਿਚ ।
੧੫ ਭਲਾ, ਚੰਗਾ ।
੧੬ [ਮੁਰ ਰਾਖ਼ਸ਼ ਦਾ ਵੈਰੀ, ਕ੍ਰਿਸ਼ਨ] ਹਰੀ ।
੧੭ ਗੁਰੂ ਵੱਡਾ ਮਾਲਕ ਅਤੇ ਕਰਨ ਕਾਰਨ ਸਮ੍ਰੱਥ ਹੈ ; ਸਾਰੇ ਸੰਸਾਰ ਨੂੰ ਆਸਰਾ ਦਿੰਦਾ ਹੈ ।
੧੮ ਹੇ ਮਨ !
੧੯ ਹਸਤੀ ਦੇ ਸਮੁੰਦਰ ਵਿਚੋਂ ।
੨੦ ਕਈਆਂ ਜਨਮਾਂ ਤੋਂ ਹਰੀ ਨਾਲੋਂ ਵਿਛੜੇ ਹੋਏ ਮਨੁੱਖ ਨੂੰ ਮਿਲਾ ਦਿੰਦਾ ਹੈ ।
੨੧ ਗੁਰਮਤ ਵਿਚ ਹੋਰਨਾਂ ਸੁਖਾਂ ਦੇ ਮੁਕਾਬਲੇ ਤੇ "ਸਹਜ-ਸੁਖ" ਜਾਂ "ਸਹਜ ਆਨੰਦ" ਆਉਂਦਾ ਹੈ, ਜੋ ਅਸਲੀ ਸੁਖ ਹੈ ਤੇ ਮਨ ਨੂੰ ਟਿਕਾਣੇ ਰਖਦਾ ਹੈ ।
੨੨ ਚਰਨ-ਧੂੜ ।
੨੩ ਸਦਾ ਕੁਰਬਾਨ ਜਾਂਦਾ ਹੈ ।
੨੪ ਕਿਰਪਾ ਨਾਲ ।
੨੫ ਪਾਪ ।
੨੬ ਹੇ ਨਿਮਾਣਿਆਂ ਉਤੇ ਮਿਹਰ ਕਰਨ ਵਾਲਿਆ !
੨੭ ਭਾਗ ਪੂਰੇ ੋਣ ।

* ਨਾਮ ਤੋਂ ਬਿਨਾਂ ਮਨੁੱਖ ਚੰਗਾ ਭਲਾ ਦੇਖਦਾ ਸੁਣਦਾ ਹੋਇਆ ਅੰਨ੍ਹਾ ਤੇ ਬੋਲਾ ਹੁੰਦਾ ਹੈ ।

† ਗੁਰੂ-ਸਾਧੂ ਨੂੰ ਮਿਲ ਕੇ ਨਾਮ ਪ੍ਰਾਪਤ ਕਰੀਏ ਤਾਂ ਇਕ ਹਰੀ ਸਭ ਵਿਚ ਪ੍ਰਵੇਸ਼ ਕਰਦਾ ਦਿਸਦਾ ਹੈ ਅਤੇ ਅਸੀਂ ਦੁਤਰ ਨੂੰ ਤਰ ਸਕਦੇ ਹਾਂ ।

‡ ਅਗਲੇ ਤਿੰਨਾਂ ਸ਼ਬਦਾਂ ਵਿਚ ਨਾਮ ਦੇ ਦਾਤੇ ਗੁਰੂ ਦੀ ਮਹਿਮਾ ਹੈ ।

ਹੋਇ ਪ੍ਰਭ ਮੇਰਾ ॥ ੧ ॥ ਇਹ ਬਨੰਤੀ ਸੁਣਿ ਪ੍ਰਭ ਮੇਰੇ ॥ ਦੇਹਿ ਨਾਮੁ ਕਰਿ ਅਪਣੇ ਚੇਰੇ[੧] ॥ ੧ ॥ ਰਹਾਉ ॥ ਅਪਣੀ ਸਰਣਿ ਰਾਖੁ ਪ੍ਰਭ ਦਾਤੇ ॥ [੨]ਗੁਰ ਪ੍ਰਸਾਦਿ ਕਿਨੈ ਵਿਰਲੈ ਜਾਤੇ ॥ ੨ ॥ ਸੁਨਹੁ ਬਿਨਉ ਪ੍ਰਭ ਮੇਰੇ ਮੀਤਾ ॥ ਚਰਣ ਕਮਲ ਵਸਹਿ ਮੇਰੈ ਚੀਤਾ[੩] ॥ ੩ ॥ ਨਾਨਕੁ ਏਕ ਕਰੈ ਅਰਦਾਸਿ ॥ ਵਿਸਰੁ ਨਾਹੀ ਪੂਰਨ [੪]ਗੁਣ ਤਾਸਿ ॥੪॥ ੧੮॥ ੨੪ ॥ ਸੂਹੀ ਮਹਲਾ ੫ * ॥ ਮੀਤੁ ਸਾਜਨੁ [੫]ਸੁਤ ਬੰਧਪ ਭਾਈ ॥ [੬]ਜਤ ਕਤ ਪੇਖਉ ਹਰਿ ਸੰਗਿ ਸਹਾਈ ॥ ੧ ॥ [੭]ਜਤਿ ਮੇਰੀ ਪਤਿ ਮੇਰੀ ਧਨੁ ਹਰਿਨਾਮੁ ॥ [੮]ਸੂਖ ਸਹਜ ਆਨੰਦ ਬਿਸਰਾਮ ॥ ੧ ॥ ਰਹਾਉ ॥ ਪਾਰਬ੍ਰਹਮੁ ਜਪਿ [੯]ਪਹਿਰਿ ਸਨਾਹ ॥ [੧੦]ਕੋਟਿ ਆਵਧ ਤਿਸੁ ਬੇਧਤ ਨਾਹਿ ॥ ੨ ॥ [੧੧]ਹਰਿ ਚਰਨ ਸਰਣ ਗੜ੍ਹ ਕੋਟ ਹਮਾਰੈ ॥ ਕਾਲੁ ਕੰਟਕੁ[੧੨] ਜਮੁ ਤਿਸੁ ਨ ਬਿਦਾਰੈ[੧੩] ॥ ੩ ॥ ਨਾਨਕ ਦਾਸ ਸਦਾ ਬਲਿਹਾਰੀ ॥ [੧੪]ਸੇਵਕ ਸੰਤ ਰਾਜਾ ਰਾਮ ਮੁਰਾਰੀ ॥੪॥੧੯॥ ੨੫ ॥ ਸੂਹੀ ਮਹਲਾ ੫ † ॥ ਗੁਣ ਗੋਪਾਲ ਪ੍ਰਭ ਕੇ ਨਿਤ ਗਾਹਾ[੧੫] ॥ [੧੬]ਅਨਦ ਬਿਨੋਦ ਮੰਗਲ ਸੁਖ ਤਾਹਾ ॥੧॥ ਚਲੁ ਸਖੀਏ [੧੭]ਪ੍ਰਭੁ ਰਾਵਣ ਜਾਹਾ ॥ ਸਾਧ ਜਨਾ ਕੀ ਚਰਣੀ ਪਾਹਾ[੧੮] ॥ ੧ ॥ ਰਹਾਉ ॥ ਕਰਿ ਬੇਨਤੀ [੧੯]ਜਨ ਧੂਰਿ ਬਾਛਾਹਾ ॥ ਜਨਮ ਜਨਮ ਕੇ ਕਿਲਵਿਖ[੨੦] ਲਾਹਾਂ ॥ ੨ ॥ ਮਨੁ ਤਨੁ ਪ੍ਰਾਣ ਜੀਉ ਅਰਪਾਹਾ[੨੧] ॥ ਹਰਿ ਸਿਮਰਿ ਸਿਮਰਿ ਮਾਨੁ ਮੋਹੁ ਕਟਾਹਾਂ[੨੨] ॥ ੩ ॥ ਦੀਨ ਦਇਆਲ ਕਰਹੁ ਉਤਸਾਹਾ[੨੩] ॥ ਨਾਨਕ ਦਾਸ ਹਰਿ ਸਰਣਿ ਸਮਾਹਾ ॥ ੪ ॥ ੨੦ ॥ ੨੬ ॥ ਸੂਹੀ ਮਹਲਾ ੫ ‡ ॥ ਬੈਕੁੰਠ ਨਗਰੁ ਜਹਾ ਸੰਤ ਵਾਸਾ ॥ ਪ੍ਰਭ ਚਰਣ ਕਮਲ [੨੪]ਰਿਦ ਮਾਹਿ ਨਿਵਾਸਾ ॥ ੧ ॥ ਸੁਣਿ ਮਨ ਤਨ ਤੁਝੁ ਸੁਖੁ ਦਿਖਲਾਵਉ ॥ ਹਰਿ ਅਨਿਕ ਬਿੰਜਨ[੨੫] ਤੁਝੁ ਭੋਗ ਭੁੰਚਾਵਉ ॥ ੧ ॥ ਰਹਾਉ ॥ ਅੰਮ੍ਰਿਤ ਨਾਮੁ ਭੁੰਚੁ[੨੬] ਮਨ ਮਾਹੀ ॥ ਅਚਰਜ ਸਾਦ ਤਾ ਕੇ [੨੭]ਬਰਨੇ ਨ ਜਾਹੀ ॥ ੨ ॥ ਲੋਭੁ ਮੂਆ ਤ੍ਰਿਸਨਾ ਬੁਝਿ ਥਾਕੀ ॥ ਪਾਰਬ੍ਰਹਮ ਕੀ ਸਰਣਿ ਜਨ ਤਾਕੀ[੨੮] ॥ ੩ ॥ ਜਨਮ ਜਨਮ ਕੇ ਭੈ ਮੋਹ ਨਿਵਾਰੇ[੨੯] ॥ ਨਾਨਕ ਦਾਸ ਪ੍ਰਭ ਕਿਰਪਾ ਧਾਰੇ ॥ ੪ ॥ ੨੧ ॥ ੨੭ ॥ ਸੂਹੀ ਮਹਲਾ ੫ § ॥ ਅਨਿਕ ਬੀਂਗ[੩੦] ਦਾਸ ਕੇ ਪਰਹਰਿਆ[੩੧] ॥ ਕਰਿ ਕਿਰਪਾ ਪ੍ਰਭਿ ਅਪਨਾ ਕਰਿਆ ॥੧॥ ਤੁਮਹਿ[੩੨] ਛਡਾਇ ਲੀਓ ਜਨ ਅਪਨਾ ॥ [੩੩]ਉਰਝਿ ਪਰਿਓ ਜਾਲੁ ਜਗੁ ਸੁਪਨਾ ॥੧॥ ਰਹਾਉ ॥ [੩੪]ਪਰਬਤ ਦੋਖ ਮਹਾ ਬਿਕਰਾਲਾ ॥ ਖਿਨ ਮਹਿ ਦੂਰਿ ਕੀਏ ਦਇਆਲਾ ॥ ੨ ॥ ਸੋਗ ਰੋਗ ਬਿਪਤਿ ਅਤਿ ਭਾਰੀ ॥ ਦੂਰਿ ਭਈ ਜਪਿ ਨਾਮੁ ਮੁਰਾਰੀ ॥ ੩ ॥ [੩੫]ਦ੍ਰਿਸਟਿ ਧਾਰਿ ਲੀਨੋ ਲੜਿ ਲਾਇ ॥ ਹਰਿ ਚਰਣ ਗਹੇ[੩੬] ਨਾਨਕ ਸਰਣਾਇ ॥ ੪ ॥ ੨੨ ॥ ੨੮ ॥ ਸੂਹੀ ਮਹਲਾ ੫ ¶ ॥ ਦੀਨੁ

੧ ਚੇਲੇ, ਦਾਸ।
੨ ਹੇ ਤੂੰ ਜਿਸ ਨੂੰ ਗੁਰੂ ਦੀ ਕਿਰਪਾ ਨਾਲ ਕਿਸੇ ਵਿਰਲੇ ਨੇ ਹੀ ਜਾਣਿਆ ਹੈ!
੩ ਚਿਤ ਵਿਚ।
੪ ਗੁਣਾਂ ਦੇ ਭਾਂਡੇ।
੫ (ਹਰੀ ਹੀ) ਪੁਤਰ, ਸੰਬੰਧੀ ਅਤੇ ਭਰਾ ਹੈ।
੬ ਜਿਧਰ ਕਿਧਰ ਵੇਖਦਾ ਹਾਂ।
੭ ਮੇਰੀ ਜਾਤ, ਮੇਰੀ ਪੱਤ (ਇੱਜ਼ਤ) ਤੇ (ਮੇਰਾ) ਧਨ ਹਰੀ ਦਾ ਨਾਮ ਹੈ।
੮ ਦੇਖੋ ਪੰਨਾ ੭੪੧, ਨੋਟ ੨੧।
੯ ਇਹ ਕਵਚ ਪਹਿਨ। ਸਨਾਹ [ਸੰ. ਸੰਨਾਹ, ਚੰਗੀ ਤਰ੍ਹਾਂ ਬੰਨ੍ਹਿਆ ਹੋਇਆ] ਲੋਹੇ ਜਾਂ ਰੇਸ਼ਮ ਦਾ ਉਹ ਕਪੜਾ ਜੋ ਸਰੀਰ ਨੂੰ ਘਾਉ ਲਗਣ ਤੋਂ ਬਚਾਂਦਾ ਹੈ, ਕਵਚ, ਜ਼ਿਰਹ ਬਕਤਰ, ਸੰਜੋਅ।
੧੦ ਕ੍ਰੋੜਾਂ ਹਥਿਆਰ ਉਸ (ਸੰਜੋਅ) ਨੂੰ ਨਹੀਂ ਵਿੰਨ੍ਹ ਸਕਦੇ। ਆਵਧ [ਸੰ. ਆਯੁਧ] ਜਿਸ ਨਾਲ ਯੁੱਧ ਕਰੀਦਾ ਹੈ, ਸ਼ਸਤਰ, ਹਥਿਆਰ।
੧੧ ਸਾਡੇ ਲਈ ਹਰੀ ਦੇ ਚਰਨਾਂ ਦੀ ਓਟ ਲੈਣੀ ਹੀ ਕਿਲ੍ਹੇ ਤੇ ਕੋਟ ਹਨ। ਕੋਟ=ਕਿਲ੍ਹੇ।
੧੨ [ਸੰ. ਕੰਡਾ] ਦੁਖਦਾਈ।
੧੩ ਪਾੜਦਾ, ਮਾਰਦਾ।
੧੪ ਹਰੀ ਦੇ ਸੰਤਾਂ ਸੇਵਕਾਂ ਉਤੋਂ। 'ਮੁਰਾਰੀ' ਲਈ ਦੇਖੋ ਪਿਛਲੇ ਸਫ਼ੇ ਦਾ ਨੋਟ ੧੬।
੧੫ (ਜਿਥੇ) ਗਾਏ ਜਾਂਦੇ ਹਨ।
੧੬ ਉਥੇ ਅਨੰਦ, ਬਿਲਾਸ, ਖ਼ੁਸ਼ੀਆਂ ਤੇ ਸੁਖ ਹੁੰਦੇ ਹਨ।
੧੭ ਮਾਲਕ ਨੂੰ ਰਮਣ ਚਲੀਏ, ਮੇਲ ਦਾ ਅਨੰਦ ਲੈਣ ਚਲੀਏ।
੧੮ ਪਈਏ।
੧੯ (ਹਰੀ ਦੇ) ਸੇਵਕ ਦੀ ਚਰਨ-ਧੂੜ ਮੰਗੀਏ।
੨੦ ਪਾਪ।
੨੧ ਅਰਪੀਏ, ਸੌਂਪੀਏ।
੨੨ ਕਟ ਦਈਏ, ਦੂਰ ਕਰ ਲਈਏ।
੨੩ ਪੁਰਸ਼ਾਰਥ, ਉੱਦਮ।
੨੪ ਦਿਲ ਵਿਚ ਆ ਵਸਦੇ ਹਨ।
੨੫ [ਸੰ. ਵਿਅੰਜਨ] ਭੋਜਨ। ਤੈਨੂੰ ਹਰੀ ਦੇ ਅਨੇਕ ਭੋਜਨ ਤੇ ਖਾਣੇ ਖੁਆਵਾਂ, ਭਾਵ ਇਲਾਹੀ ਪਕਵਾਨ ਦੀਆਂ ਖ਼ੁਰਾਕਾਂ ਖਲਾਵਾਂ। (ਇਹ ਪਕਵਾਨ ਅਗਲੀ ਤੁਕ ਵਿਚ ਦਿਤਾ ਹੈ।)
੨੬ ਖਾ, ਗ੍ਰਹਿਨ ਕਰ।
੨੭ ਬਿਆਨ ਨਹੀਂ ਹੋ ਸਕਦੇ।
੨੮ ਤੱਕੀ, ਵੇਖੀ।
੨੯ ਦੂਰ ਕੀਤੇ।
੩੦ ਵਿੰਗ ਟੇਢ, ਵੱਲ ਛੱਲ।
੩੧ ਦੂਰ ਕੀਤੇ।
੩੨ ਤੁਸਾਂ ਨੇ।
੩੩ ਜੋ (ਦਾਸ) ਫਸਿਆ ਪਿਆ ਸੀ—ਜਗਤ ਐਸਾ ਜਾਲ ਹੈ, ਸੁਫਨਾ ਹੈ।
੩੪ (ਦਾਸ ਦੇ) ਦੋਸ਼ ਜੋ ਪਹਾੜ ਵਰਗੇ ਭਾਵੇ ਡਰਾਉਣੇ ਸਨ।
੩੫ (ਮਿਹਰ ਦੀ) ਨਜ਼ਰ ਕਰ ਕੇ।
੩੬ ਪਕੜੇ।

---

* ਗੁਰੂ ਤੋਂ ਮਿਲੇ ਨਾਮ ਦੀ ਮਹਿਮਾ ਦਸਦੇ ਹਨ।

† ਹਰੀ ਦੇ ਗੁਣ ਗਾਉਣ ਦੀ ਰੁਚੀ ਪ੍ਰਾਪਤ ਕਰਨ ਲਈ ਸਾਧ-ਜਨਾਂ ਦੀ ਚਰਣੀ ਪੈਣ ਦੀ ਲੋੜ ਹੈ।

‡ ਸੰਤ-ਸੰਗ ਬੈਕੁੰਠ ਨਿਆਈਂ ਹੈ, ਜਿਸ ਦੇ ਅਨੰਦ ਸਰੀਰਕ ਭੋਗਾਂ ਵਾਲੇ ਨਹੀਂ, ਬਲਕਿ ਅਚਰਜ ਆਤਮਕ ਸਵਾਦ ਵਾਲੇ ਹਨ।

§ ਉਥੇ ਨਾਮ ਜਪਣ ਨਾਲ ਮਨੁੱਖ ਵਿਚੋਂ ਹਰ ਤਰ੍ਹਾਂ ਦੇ ਵਿੰਗ ਟੇਢ ਅਤੇ ਭਾਰੀ ਤੋਂ ਭਾਰੀ ਦੁਖ ਦੂਰ ਹੁੰਦੇ ਹਨ।

¶ ਇਸ ਪਾਸੇ ਉਹੋ ਲਗਦਾ ਹੈ ਜਿਸ ਉਤੇ ਹਰੀ ਦੀ ਆਪਣੀ ਮਿਹਰ-ਦ੍ਰਿਸ਼ਟੀ ਹੋਵੇ।

ਛਡਾਇ ਦੁਨੀ[1] ਜੋ ਲਾਏ ॥ ਦੁਹੀ ਸਰਾਈ ਖੁਨਾਮੀ ਕਹਾਏ ॥ ੧ ॥ ਜੋ ਤਿਸੁ ਭਾਵੈ ਸੋ ਪਰਵਾਣੁ ॥ ਆਪਣੀ ਕੁਦਰਤਿ ਆਪੇ ਜਾਣੁ ॥ ੧ ॥ ਰਹਾਉ ॥ [2]ਸਚਾ ਧਰਮੁ ਪੁੰਨੁ ਭਲਾ ਕਰਾਏ ॥ ਦੀਨ ਕੈ ਤੋਸੈ ਦੁਨੀ ਨ ਜਾਏ ॥ ੨ ॥ [3]ਸਰਬ ਨਿਰੰਤਰਿ ਏਕੋ ਜਾਗੈ ॥ ਜਿਤੁ ਜਿਤੁ ਲਾਇਆ ਤਿਤੁ ਤਿਤੁ ਕੋ ਲਾਗੈ ॥ ੩ ॥ [4]ਅਗਮ ਅਗੋਚਰੁ ਸਚੁ ਸਾਹਿਬੁ ਮੇਰਾ ॥ ਨਾਨਕੁ ਬੋਲੈ ਬੋਲਾਇਆ ਤੇਰਾ ॥ ੪ ॥ ੨੩ ॥ ੨੯ ॥ ਸੂਹੀ ਮਹਲਾ ੫ * ॥ [5]ਪ੍ਰਾਤਹਕਾਲਿ ਹਰਿਨਾਮੁ ਉਚਾਰੀ ॥ ਈਤ ਊਤ ਕੀ ਓਟ ਸਵਾਰੀ ॥ ੧ ॥ ਸਦਾ ਸਦਾ ਜਪੀਐ ਹਰਿਨਾਮ ॥ ਪੂਰਨ ਹੋਵਹਿ ਮਨ ਕੇ ਕਾਮ ॥ ੧ ॥ ਰਹਾਉ ॥ ਪ੍ਰਭੁ ਅਬਿਨਾਸੀ [6]ਰੈਣਿ ਦਿਨੁ ਗਾਉ ॥ ਜੀਵਤ ਮਰਤ ਨਿਹਚਲੁ ਪਾਵਹਿ ਥਾਉ ॥ ੨ ॥ ਸੋ ਸਾਹੁ ਸੇਵਿ ਜਿਤੁ ਤੋਟਿ ਨ ਆਵੈ ॥ [7]ਖਾਤ ਖਰਚਤ ਸੁਖਿ ਅਨਦਿ ਵਿਹਾਵੈ ॥ ੩ ॥ ਜਗ ਜੀਵਨ ਪੁਰਖੁ ਸਾਧ ਸੰਗਿ ਪਾਇਆ ॥ [8]ਗੁਰਪ੍ਰਸਾਦਿ ਨਾਨਕ ਨਾਮੁ ਧਿਆਇਆ ॥ ੪ ॥ ੨੪ ॥ ੩੦ ॥ ਸੂਹੀ ਮਹਲਾ ੫ † ॥ ਗੁਰ ਪੂਰੇ ਜਬ ਭਏ ਦਇਆਲ ॥ ਦੁਖ ਬਿਨਸੇ ਪੂਰਨ ਭਈ ਘਾਲ[9] ॥ ੧ ॥ [10]ਪੇਖਿ ਪੇਖਿ ਜੀਵਾ ਦਰਸੁ ਤੁਮ੍ਹਾਰਾ ॥ ਚਰਣ ਕਮਲ ਜਾਈ ਬਲਿਹਾਰਾ ॥ ਤੁਝ ਬਿਨੁ ਠਾਕੁਰ[11] ਕਵਨੁ ਹਮਾਰਾ ॥ ੧ ॥ ਰਹਾਉ ॥ ਸਾਧ ਸੰਗਤਿ ਸਿਉ ਪ੍ਰੀਤਿ ਬਣਿ ਆਈ ॥ [12]ਪੂਰਬ ਕਰਮਿ ਲਿਖਤ ਧੁਰਿ ਪਾਈ ॥ ੨ ॥ ਜਪਿ ਹਰਿ ਹਰਿ ਨਾਮੁ ਅਚਰਜੁ ਪਰਤਾਪ ॥ [13]ਜਾਲਿ ਨ ਸਾਕਹਿ ਤੀਨੇ ਤਾਪ ॥ ੩ ॥ ਨਿਮਖ[14] ਨ ਬਿਸਰਹਿ ਹਰਿ ਚਰਣ ਤੁਮ੍ਹਾਰੇ ॥ ਨਾਨਕੁ ਮਾਗੈ ਦਾਨੁ ਪਿਆਰੇ ॥ ੪ ॥ ੨੫ ॥ ੩੧ ॥ ਸੂਹੀ ਮਹਲਾ ੫ ‡ ॥ ਸੇ ਸੰਜੋਗ[15] ਕਰਹੁ ਮੇਰੇ ਪਿਆਰੇ ॥ ਜਿਤੁ ਰਸਨਾ[16] ਹਰਿਨਾਮੁ ਉਚਾਰੇ ॥ ੧ ॥ ਸੁਣਿ ਬੇਨਤੀ ਪ੍ਰਭ ਦੀਨ ਦਇਆਲਾ ॥ ਸਾਧ ਗਾਵਹਿ ਗੁਣ ਸਦਾ ਰਸਾਲਾ[17] ॥ ੧ ॥ ਰਹਾਉ ॥ [18]ਜੀਵਨ ਰੂਪੁ ਸਿਮਰਣੁ ਪ੍ਰਭ ਤੇਰਾ ॥ ਜਿਸੁ ਕ੍ਰਿਪਾ ਕਰਹਿ [19]ਬਸਹਿ ਤਿਸੁ ਨੇਰਾ ॥ ੨ ॥ ਜਨ ਕੀ ਭੂਖ ਤੇਰਾ ਨਾਮੁ ਅਹਾਰੁ[20] ॥ ਤੂੰ ਦਾਤਾ ਪ੍ਰਭ ਦੇਵਣਹਾਰੁ ॥ ੩ ॥ [21]ਰਾਮ ਰਮਤ ਸੰਤਨ ਸੁਖੁ ਮਾਨਾ ॥ ਨਾਨਕ ਦੇਵਨਹਾਰ ਸੁਜਾਨਾ[22] ॥ ੪ ॥ ੨੬ ॥ ੩੨ ॥ ਸੂਹੀ ਮਹਲਾ ੫ § ॥ [23]ਬਹਤੀ ਜਾਤ ਕਦੇ ਦ੍ਰਿਸਟਿ ਨ ਧਾਰਤ ॥ ਮਿਥਿਆ ਮੋਹ ਬੰਧਹਿ ਨਿਤ ਪਾਰਚ ॥ ੧ ॥ ਮਾਧਵੇ[24] ਭਜੁ ਦਿਨ ਨਿਤ ਰੈਣੀ[25] ॥ [26]ਜਨਮੁ ਪਦਾਰਥੁ ਜੀਤਿ ਹਰਿ ਸਰਣੀ ॥ ੧ ॥ ਰਹਾਉ ॥ [27]ਕਰਤ ਬਿਕਾਰ ਦੋਊ ਕਰ ਝਾਰਤ ॥ ਰਾਮ ਰਤਨੁ ਰਿਦ ਤਿਲੁ ਨਹੀ ਧਾਰਤ ॥ ੨ ॥ [28]ਭਰਣ ਪੋਖਣ ਸੰਗਿ ਅਉਧ ਬਿਹਾਣੀ ॥ ਜੈ ਜਗਦੀਸ ਕੀ ਗਤਿ ਨਹੀ ਜਾਣੀ ॥ ੩ ॥ [29]ਸਰਣਿ ਸਮਰਥ ਅਗੋਚਰ ਸੁਆਮੀ ॥ ਉਧਰੁ

੧ ਦੁਨੀਆਂਦਾਰੀ ਵਿਚ। ਜਿਨ੍ਹਾਂ ਨੂੰ ਰਬ ਨੇ ਧਰਮ ਦਾ ਪਾਸਾ ਛੁਡਾ ਕੇ ਮਾਇਆ ਵਾਲੇ ਪਾਸੇ ਲਾ ਦਿਤਾ ਹੈ, ਉਹੀ ਦੋਹਾਂ ਜਹਾਨਾਂ ਵਿਚ ਅਪ-ਰਾਧੀ ਅਖਵਾਉਂਦੇ ਹਨ। ਦੇਖੋ ਅਗੇ ਜਾ ਕੇ: "ਜਿਤੁ ਜਿਤੁ ਲਾਇਆ ਤਿਤੁ ਤਿਤੁ ਕੋ ਲਾਗੈ"।

੨ ਜਿਨ੍ਹਾਂ ਪਾਸੋਂ (ਹੇ ਵਾਹਿਗੁਰੂ) ਤੂੰ ਸਚਾ ਧਰਮ, ਨੇਕੀ ਅਤੇ ਚੰਗਿਆਈ ਕਰਵਾਉਂਦਾ ਹੈਂ, ਉਸ ਧਰਮ ਦੇ ਅਧਾਰ ਤੇ ਉਨ੍ਹਾਂ ਦਾ ਸੰਸਾਰੀ ਪਾਸਾ ਭੀ ਬਣਿਆ ਰਹਿੰਦਾ ਹੈ, ਭਾਵ ਉਨ੍ਹਾਂ ਨੇ ਜੋ ਧਰਮ ਕਮਾਇਆ ਹੁੰਦਾ ਹੈ ਉਸ ਦੇ ਸਦਕੇ ਸੰਸਾਰ ਵਲੋਂ ਭੀ ਕੋਈ ਨੁਕਸਾਨ ਨਹੀਂ ਹੁੰਦਾ।

੩ ਸਾਰਿਆਂ ਦੇ ਧੁਰ ਅੰਦਰ ਇਕੋ ਹਰੀ ਪ੍ਰਕਾਸ਼ ਕਰ ਰਿਹਾ ਹੈ।

੪ ਜੋ ਅਪਹੁੰਚ ਹੈ ਅਤੇ ਇੰਦਰਿਆਂ ਦਾ ਵਿਸ਼ਾ ਨਹੀਂ।

੫ ਸਵੇਰ ਦੇ ਵੇਲੇ ਹਰੀ ਦਾ ਨਾਮ ਉਚਾਰਦਾ ਹਾਂ, ਜਿਸ ਨਾਲ ਲੋਕ ਪ੍ਰਲੋਕ ਦਾ ਆਸਰਾ ਬਣਾ ਲਿਆ ਹੈ।

੬ ਰਾਤ ਦਿਨ।

੭ ਖਾਂਦਿਆਂ ਖਵਾਂਦਿਆਂ ਸੁਖ ਤੇ ਅਨੰਦ ਨਾਲ ਉਮਰ ਬੀਤੇ।

੮ ਗੁਰੂ ਦੀ ਕ੍ਰਿਪਾ ਨਾਲ।

੯ ਮਿਹਨਤ, ਸੇਵਾ।

੧੦ ਦੇਖ ੨ ਕੇ।

੧੧ ਮਾਲਕ।

੧੨ ਪਿਛਲੇ ਕਰਮਾਂ ਦੇ ਅਨੁਸਾਰ ਜੋ ਧੁਰੋਂ (ਹਰੀ ਦੇ ਹਜ਼ੂਰੋਂ) ਭਾਗ ਬਣੇ ਸਨ, ਓਹ ਮਿਲੇ ਹਨ।

੧੩ (ਤਾਂ ਤੈਨੂੰ) ਤਿੰਨੇ ਤਾਪ ਨਹੀਂ ਸਾੜ ਸਕਣਗੇ। ਤਿੰਨ ਤਾਪ ਇਹ ਹਨ: ਆਧਿ (ਮਨ ਦੇ ਦੁਖ); ਬਿਆਧਿ (ਸਰੀਰ ਦੇ ਦੁਖ); ਉਪਾਧਿ (ਭੁਲੇਖੇ ਦੇ ਦੁਖ)।

੧੪ ਅੱਖ ਦੇ ਫੋਰ ਜਿੰਨੇ ਸਮੇਂ ਲਈ।

੧੫ ਕਿਸੇ ਕਾਰਜ ਲਈ ਸੁਭ ਗ੍ਰਹ ਰਾਸ਼ੀ ਯੋਗ ਦਾ ਮੇਲ; ਚੰਗਾ ਢੋ ਢੁਕਣਾ, ਚੰਗਾ ਮੌਕਾ। ਦੇਖੋ ਪੰ. ੨੫੪, ਫੁਟ ਨੋਟ *।

੧੬ ਜੀਭ।

੧੭ ਰਸ ਵਾਲੇ, ਅਨੰਦੀ (ਗੁਣ)।

੧੮ ਹੇ ਪ੍ਰਭੂ! ਤੈਨੂੰ ਯਾਦ ਕਰਨਾ ਜ਼ਿੰਦਗੀ ਸਮਾਨ ਹੈ, ਭਾਵ ਨਾਮ ਸਿਮਰਨ ਮਨੁਖ ਲਈ ਜ਼ਿੰਦਗੀ ਹੈ (ਇਸ ਤੋਂ ਬਿਨਾਂ ਮੌਤ ਹੈ)।

੧੯ ਉਸ ਦੇ ਨੇੜੇ ਵਸਦਾ ਹੈਂ, ਉਸ ਦੇ ਹਿਰਦੇ ਵਿਚ ਪ੍ਰਤੱਖ ਹੁੰਦਾ ਹੈਂ।

੨੦ ਖਾਣਾ, ਭੋਜਨ, ਖੁਰਾਕ।

੨੧ ਰਾਮ ਨੂੰ ਜਪਦਿਆਂ ਸੰਤਾਂ ਨੇ ਸੁਖ ਮੰਨਿਆ ਹੈ, ਭਾਵ ਮੰਨਦੇ ਹਨ।

੨੨ ਸਿਆਣਾ।

੨੩ (ਤੇਰੀ ਉਮਰ) ਵਹਿੰਦੀ ਜਾਂਦੀ ਹੈ (ਨਦੀ ਵਾਂਗ), ਪਰ ਤੂੰ ਇਸ ਗਲ ਵਲ ਧਿਆਨ ਨਹੀਂ ਕਰਦਾ; ਤੂੰ ਨਿਤ ਝੂਠੇ ਮੋਹ ਦੇ ਪਾਰਚੇ (ਕਪੜੇ) ਬੰਨ੍ਹਦਾ ਰਹਿੰਦਾ ਹੈਂ। ਪਾਰਚ [ਫ਼ਾ. ਪਾਰਚਾ=ਕਪੜਾ] ਕਪੜੇ, ਕਪੜੇ ਦੀਆਂ ਪੰਡਾਂ।

੨੪ [ਮਾ (ਲਛਮੀ) ਦਾ ਧਵ (ਪਤੀ)=ਵਿਸ਼ਨੂੰ] ਹਰੀ।

੨੫ ਰਾਤ।

੨੬ ਜੀਵਨ ਜਹੀ ਅਮੋਲਕ ਵਸਤੁ ਜਿੱਤ ਲੈ, ਹਰੀ ਦੀ ਸ਼ਰਨੀ ਪੈ ਕੇ।

੨੭ ਖਰਾਬੀਆਂ ਕਰਦਾ ਹੈ ਦੋਵੇਂ ਹੱਥ ਝਾੜ ਕੇ, ਭਾਵ ਤਿਆਰ ਬਰ ਤਿਆਰ ਹੋ ਕੇ, ਜਿਵੇਂ ਹੱਥ ਧੋ ਕੇ ਕਿਸੇ ਕੰਮ ਦੇ ਪਿਛੇ ਪੈ ਜਾਈਦਾ ਹੈ।

੨੮ ਸਰੀਰ ਦੇ ਪਾਲਣ ਪੋਸਣ ਵਿਚ ਹੀ ਉਮਰ ਲੰਘ ਗਈ; "ਜੋ ਹੋਵੇ ਜਗਤ ਦੇ ਮਾਲਕ ਦੀ" ਆਖਣ ਦੀ ਹਾਲਤ ਹੀ ਨਾ ਜਾਣੀ ਕਿ ਕਿਵੇਂ ਕਰੀਦਾ ਹੈ।

੨੯ ਸਮਰਥ ਅਤੇ ਅਗੋਚਰ ਸੁਆਮੀ ਦੀ ਸਰਣ ਵਿਚ ਹੋ ਕੇ, ਹੇ ਨਾਨਕ! ਤਰ ਜਾ; ਉਹ ਪ੍ਰਭੂ ਅੰਦਰ ਦੀਆਂ ਜਾਨਣ ਵਾਲਾ ਹੈ।

---

* ਹਰੀ ਦਾ ਸਿਮਰਣ ਸਾਧ-ਸੰਗਤਿ ਤੋਂ ਮਿਲਦਾ ਹੈ।

† ਗੁਰੂ ਦੀ ਕਿਰਪਾ ਤੋਂ ਸਾਧ-ਸੰਗਤਿ ਪ੍ਰਾਪਤ ਹੁੰਦੀ ਹੈ, ਜਿਸ ਤੋਂ ਨਾਮ ਮਿਲਦਾ ਹੈ।

‡ ਇਹ ਸੰਜੋਗ ਭੀ ਹਰੀ ਆਪ ਹੀ ਬਣਾਉਂਦਾ ਹੈ।

§ ਇਸ ਤੋਂ ਉਲਟ ਕਈ ਮਨੁੱਖ ਮਿਥਿਆ ਮੋਹ ਵਿਚ ਲਗ ਕੇ ਨਾਮ ਜਹੀ ਅਮੋਲਕ ਵਸਤੂ ਨੂੰ ਪਿਆਰ ਨਹੀਂ ਕਰਦੇ।

ਨਾਨਕ ਪ੍ਰਭੁ ਅੰਤਰਜਾਮੀ ॥ ੪ ॥ ੨੭ ॥ ੩੩ ॥ ਸੂਹੀ ਮਹਲਾ ੫ * ॥
[੧]ਸਾਧਸੰਗਿ ਤਰੈ ਭੈ ਸਾਗਰੁ ॥ ਹਰਿ ਹਰਿ ਨਾਮੁ ਸਿਮਰਿ ਰਤਨਾਗਰੁ ॥ ੧ ॥
ਸਿਮਰਿ ਸਿਮਰਿ ਜੀਵਾ ਨਾਰਾਇਣ ॥ ਦੂਖ ਰੋਗ ਸੋਗ ਸਭਿ ਬਿਨਸੇ ਗੁਰ ਪੂਰੇ
ਮਿਲਿ ਪਾਪ ਤਜਾਇਣ[੨] ॥ ੧ ॥ ਰਹਾਉ ॥ [੩]ਜੀਵਨ ਪਦਵੀ ਹਰਿ ਕਾ ਨਾਉ ॥
ਮਨੁ ਤਨੁ ਨਿਰਮਲੁ [੪]ਸਾਚੁ ਸੁਆਉ ॥ ੨ ॥ ਆਠ ਪਹਰ ਪਾਰਬ੍ਰਹਮੁ ਧਿਆਈਐ ॥
[੫]ਪੂਰਬਿ ਲਿਖਤੁ ਹੋਇ ਤਾ ਪਾਈਐ ॥ ੩ ॥ ਸਰਣਿ ਪਏ ਜਪਿ ਦੀਨ ਦਇਆਲਾ ॥
[੬]ਨਾਨਕੁ ਜਾਚੈ ਸੰਤ ਰਵਾਲਾ ॥ ੪ ॥ ੨੮ ॥ ੩੪ ॥ ਸੂਹੀ ਮਹਲਾ ੫ † ॥
ਘਰ ਕਾ ਕਾਜੁ ਨ ਜਾਣੀ ਰੂੜਾ[੭] ॥ ਝੂਠੈ ਧੰਧੈ ਰਚਿਓ ਮੂੜਾ ॥ ੧ ॥ ਜਿਤੁ[੮] ਤੂੰ ਲਾਵਹਿ
[੯]ਤਿਤੁ ਤਿਤੁ ਲਗਨਾ ॥ ਜਾ ਤੂੰ ਦੇਹਿ ਤੇਰਾ ਨਾਉ ਜਪਨਾ ॥ ੧ ॥ ਰਹਾਉ ॥
ਹਰਿ ਕੇ ਦਾਸ [੧੦]ਹਰਿ ਸੇਤੀ ਰਾਤੇ ॥ [੧੧]ਰਾਮ ਰਸਾਇਣਿ ਅਨਦਿਨੁ ਮਾਤੇ ॥ ੨ ॥
ਬਾਹ ਪਕਰਿ ਪ੍ਰਭਿ ਆਪੇ ਕਾਢੇ ॥ ਜਨਮ ਜਨਮ ਕੇ ਟੂਟੇ ਗਾਢੇ[੧੨] ॥ ੩ ॥ ਉਧਰੁ[੧੩]
ਸੁਆਮੀ ਪ੍ਰਭ ਕਿਰਪਾ ਧਾਰੇ ॥ ਨਾਨਕ ਦਾਸ ਹਰਿ ਸਰਣਿ ਦੁਆਰੇ ॥ ੪ ॥ ੨੯ ॥
੩੫ ॥ ਸੂਹੀ ਮਹਲਾ ੫ ‡ ॥ [੧੪]ਸੰਤਪ੍ਰਸਾਦਿ ਨਿਹਚਲੁ ਘਰੁ ਪਾਇਆ ॥
ਸਰਬ ਸੂਖ ਫਿਰਿ ਨਹੀ ਡੋੁਲਾਇਆ ॥ ੧ ॥ ਗੁਰੂ ਧਿਆਇ ਹਰਿ ਚਰਨ ਮਨਿ
ਚੀਨੑੇ[੧੫] ॥ ਤਾ ਤੇ ਕਰਤੈ ਅਸਥਿਰੁ[੧੬] ਕੀਨੑੇ ॥੧॥ ਰਹਾਉ॥ ਗੁਣ ਗਾਵਤ ਅਚੁਤ[੧੭]
ਅਬਿਨਾਸੀ ॥ ਤਾ ਤੇ ਕਾਟੀ ਜਮ ਕੀ ਫਾਸੀ ॥ ੨ ॥ ਕਰਿ ਕਿਰਪਾ ਲੀਨੇ ਲੜਿ
ਲਾਇ ॥ ਸਦਾ ਅਨਦੁ ਨਾਨਕ ਗੁਣ ਗਾਇ ॥ ੩ ॥ ੩੦ ॥ ੩੬ ॥ ਸੂਹੀ
ਮਹਲਾ ੫ § ॥ ਅੰਮ੍ਰਿਤ ਬਚਨ ਸਾਧ ਕੀ ਬਾਣੀ ॥ ਜੋ ਜੋ ਜਪੈ ਤਿਸ ਕੀ ਗਤਿ ਹੋਵੈ
ਹਰਿ ਹਰਿ ਨਾਮੁ ਨਿਤ [੧੮]ਰਸਨ ਬਖਾਨੀ ॥ ੧ ॥ ਰਹਾਉ ॥ [੧੯]ਕਲੀ ਕਾਲ ਕੇ ਮਿਟੇ
ਕਲੇਸਾ ॥ ਏਕੋ ਨਾਮੁ ਮਨ ਮਹਿ ਪਰਵੇਸਾ[੨੦] ॥ ੧ ॥ ਸਾਧੂ ਧੂਰਿ [੨੧]ਮੁਖਿ ਮਸਤਕਿ
ਲਾਈ ॥ ਨਾਨਕ ਉਧਰੇ ਹਰਿ ਗੁਰ ਸਰਣਾਈ ॥ ੨ ॥੩੧॥ ੩੭ ॥ ਸੂਹੀ ਮਹਲਾ ੫
ਘਰੁ ੩¶ ॥ ਗੋਬਿੰਦਾ ਗੁਣ ਗਾਉ[੨੨] ਦਇਆਲਾ ॥ ਦਰਸਨੁ ਦੇਹੁ ਪੂਰਨ ਕਿਰਪਾਲਾ ॥
ਰਹਾਉ ॥ ਕਰਿ ਕਿਰਪਾ ਤੁਮ ਹੀ ਪ੍ਰਤਿਪਾਲਾ ॥ [੨੩]ਜੀਉ ਪਿੰਡੁ ਸਭੁ ਤੁਮਰਾ
ਮਾਲਾ ॥ ੧ ॥ ਅੰਮ੍ਰਿਤ ਨਾਮੁ ਚਲੈ ਜਪਿ ਨਾਲਾ ॥ ਨਾਨਕ [੨੪]ਜਾਚੈ ਸੰਤ ਰਵਾਲਾ ॥
੨ ॥ ੩੨ ॥ ੩੮ ॥ ਸੂਹੀ ਮਹਲਾ ੫ ॥ ਤਿਸੁ ਬਿਨੁ ਦੂਜਾ ਅਵਰੁ ਨ ਕੋਈ ॥
ਆਪੇ ਥੰਮੈ ਸਚਾ ਸੋਈ ॥ ੧ ॥ ਹਰਿ ਹਰਿ ਨਾਮੁ ਮੇਰਾ ਆਧਾਰੁ[੨੫] ॥ ਕਰਣ ਕਾਰਣ
ਸਮਰਥੁ ਅਪਾਰੁ ॥ ੧ ॥ ਰਹਾਉ ॥ ਸਭ ਰੋਗ ਮਿਟਾਵੇ ਨਵਾ ਨਿਰੋਆ ॥
ਨਾਨਕ ਰਖਾ ਆਪੇ ਹੋਆ ॥ ੨ ॥ ੩੩ ॥ ੩੯ ॥ ਸੂਹੀ ਮਹਲ ੫ ॥ ਦਰਸਨ

੧ ਸਾਧ-ਸੰਗਤਿ ਦੁਆਰਾ ਰਤਨਾਂ ਦੀ ਖਾਣ ਹਰੀ ਦਾ ਨਾਮ ਜਪ ਕੇ ਭੈ ਦਾ ਸਮੁੰਦਰ (ਭਾਵ ਇਹ ਸੰਸਾਰ) ਤਰਿਆ ਜਾਂਦਾ ਹੈ। ਰਤਨਾਗਰੁ [ਸੰ. ਰਤਨਾਕਰ] ਰਤਨ ਪੈਦਾ ਕਰਨ ਵਾਲਾ, ਰਤਨਾਂ ਦੀ ਖਾਣ।

੨ ਛਡ ਦਿਤੇ ਜਾਂਦੇ ਹਨ।

੩ ਉਹ ਪਦਵੀ ਜਿਸ ਦੇ ਮਿਲਣ ਨਾਲ ਸਦੀਵੀ ਜੀਵਨ ਮਿਲ ਜਾਂਦਾ ਹੈ; ਨਿਰਬਾਣ ਪਦ, ਅਮਰ ਪਦਵੀ।

੪ (ਜੀਵਣ ਦਾ) ਸਚਾ ਮਨੋਰਥ ਹੈ; ਭਾਵ ਨਾਮ ਜਪਣ ਨਾਲ ਜ਼ਿੰਦਗੀ ਦਾ ਅਸਲੀ ਮਨੋਰਥ ਮਿਲ ਜਾਂਦਾ ਹੈ।

੫ ਪਹਿਲੋਂ ਦਾ ਲਿਖਿਆ ਹੋਇਆ ਹੋਵੇ ਤਾਂ, ਭਾਵ ਹਰੀ ਵਲੋਂ ਹੁਕਮ ਹੋਵੇ ਤਾਂ।

੬ ਨਾਨਕ ਮੰਗਦਾ ਹੈ ਸੰਤਾਂ ਦੀ ਚਰਨ-ਧੂੜ।

੭ ਸੋਹਣਾ। (ਪੰਜਾਬ ਵਿਚ ਮਖੌਲ ਨਾਲ ਮਨੁੱਖ ਨੂੰ ਸੰਬੋਧਨ ਕਰਨ ਲਗਿਆਂ ਜਾਂ ਭੁਲ ਦਸਣ ਵੇਲੇ 'ਸੋਹਣਾ' ਕਹਿ ਦਿੰਦੇ ਹਨ।) ਇਹ ਸੋਹਣਾ (ਮਨੁੱਖ) ਘਰ ਦਾ ਕੰਮ (ਭਾਵ ਆਪਣਾ ਅਸਲੀ ਕੰਮ) ਨਹੀਂ ਸਮਝਦਾ, (ਜੋ ਨਾਮ ਜਪਣਾ ਹੈ), ਅਤੇ ਮੂਰਖ ਝੂਠੇ ਪਿਟਣੇ (ਵਿਅਰਥ ਕੰਮਾਂ) ਵਿਚ ਲਗਾ ਰਹਿੰਦਾ ਹੈ।

੮ ਜਿਸ ਪਾਸੇ।

੯ ਉਸੇ ਉਸੇ ਪਾਸੇ।

੧੦ ਹਰੀ ਨਾਲ ਰਚੇ ਰਹਿੰਦੇ ਹਨ।

੧੧ ਰਾਮ (ਨਾਮ) ਦੀ ਸ਼ਰਾਬ ਨਾਲ ਹਰ ਰੋਜ਼ ਮਸਤ ਰਹਿੰਦੇ ਹਨ। ਰਸਾਇਣਿ=ਰਸਾਂ ਦਾ ਘਰ, ਸ਼ਰਾਬ।

੧੨ ਗੰਢ ਦਿਤੇ, ਜੋੜ ਦਿਤੇ।

੧੩ ਉਧਾਰ ਕਰ ਲਓ, ਤਾਰ ਲਓ। ਇਸ ਅਰਥ ਲਈ ਦੇਖੋ ਪੰਨਾ ੭੦੨, ਨੋਟ ੧੫।

੧੪ ਸੰਤਾਂ ਦੀ ਕਿਰਪਾ ਨਾਲ ਮਨ ਦੀ ਅਡੋਲਤਾ ਮਿਲ ਗਈ ਹੈ।

੧੫ ਵਿਚਾਰੇ, ਸਮਝੇ।

੧੬ ਨਿਹਚਲ, ਅਡੋਲ।

੧੭ [ਸੰ. ਅਚ੍ਯੁਤ] ਨਾ ਡਿਗਣ ਵਾਲਾ, ਸਥਿਰ, ਨਿਤ-ਕਾਇਮ।

੧੮ ਜੀਭ ਨਾਲ ਬਿਆਨ ਹੁੰਦਾ ਹੈ।

੧੯ ਕਲਿ-ਕਲੇਸ਼, ਕਲਿਯੁਗ ਦੇ ਦੁਖ, ਓਹ ਦੁਖ ਜੋ ਇਸ ਸਮੇਂ ਦੇ ਖ਼ਾਸ ਪ੍ਰਭਾਵ ਕਰਕੇ ਮਨੁੱਖਾਂ ਨੂੰ ਮਿਲਦੇ ਹਨ। ਦੇਖੋ ਭਾਈ ਗੁਰਦਾਸ, ਵਾਰ ੧ ਪੌ. ੩੦।

੨੦ ਦਾਖ਼ਲ ਹੈ; ਭਾਵ ਮਨ ਵਿਚ ਨਾਮ ਤੋਂ ਬਿਨਾਂ ਕਿਸੇ ਹੋਰ ਖਿਆਲ ਜਾਂ ਭਾਵ ਦਾ ਦਖ਼ਲ ਨਹੀਂ।

੨੧ ਮੂੰਹ ਮਥੇ ਤੇ।

੨੨ ਗਾਉਂਦਾ ਹਾਂ।

੨੩ ਮੇਰਾ ਮਨ ਤੇ ਤਨ ਸਭ ਕੁਝ ਤੁਹਾਡਾ ਹੀ ਮਾਲ ਹੈ।

੨੪ ਸੰਤਾਂ ਦੀ ਚਰਨ-ਧੂੜ ਮੰਗਦਾ ਹਾਂ।

੨੫ ਆਸਰਾ।

---

* ਪਰ ਇਹੋ ਜਿਹੇ ਭੀ ਤਰ ਸਕਦੇ ਹਨ ਜੇਕਰ ਸਾਧ-ਸੰਗ ਪ੍ਰਾਪਤ ਕਰ ਲਣ। ਫਿਰ ਤਾਂ ਨਾਮ ਭੀ ਅਮੋਲਕ ਗੁਣਾਂ ਦੀ ਖਾਣ, ਜੀਵਣ ਦਾ ਆਸਰਾ ਅਤੇ ਦੁਖ ਪਾਪ ਦਾ ਨਾਸ ਕਰਨ ਵਾਲਾ ਪ੍ਰਤੀਤ ਹੋਣ ਲਗ ਪੈਂਦਾ ਹੈ।

† ਮਨੁਖ ਉਸੇ ਪਾਸੇ ਲਗਦਾ ਹੈ ਜਿਸ ਪਾਸੇ ਹਰੀ ਆਪ ਲਾਵੇ।

‡ ਗੁਰੂ ਦੀ ਸਰਣ ਲੈਣ ਨਾਲ ਹਰੀ ਦੀ ਸਮਝ ਆਉਂਦੀ ਹੈ।

§ ਗੁਰੂ ਆਪਣੀ ਬਾਣੀ ਦੇ ਕੇ ਤਾਰਦਾ ਹੈ।

¶ ਅਗਲੇ ਤਿੰਨਾਂ ਸ਼ਬਦਾਂ ਦਾ ਭਾਵ: ਹਰੀ-ਦਰਸ਼ਨ ਲਈ ਤਾਂਘ ਦਸ ਕੇ ਕਹਿੰਦੇ ਹਨ ਕਿ ਇਹ ਦਰਸ਼ਨ ਮਾਇਆ ਦਾ ਪਿਆਰ ਛਡ ਕੇ ਸ਼ਰਣ ਲੈਣ ਤੋਂ ਮਿਲਦੇ ਹਨ।

ਕਉ ਲੋਚੈ ਸਭ ਕੋਈ॥ ਪੂਰੈ ਭਾਗਿ ਪਰਾਪਤਿ ਹੋਈ ॥ ਰਹਾਉ ॥ [੧]ਸਿਆਮ ਸੁੰਦਰ ਤਜਿ [੨]ਨੀਦ ਕਿਉ ਆਈ॥ [੩]ਮਹਾ ਮੋਹਨੀ ਦੂਤਾ ਲਾਈ ॥੧॥ [੪]ਪ੍ਰੇਮ ਬਿਛੋਹਾ ਕਰਤ ਕਸਾਈ ॥ ਨਿਰਦੈ[੫] ਜੰਤੁ ਤਿਸੁ ਦਇਆ ਨ ਪਾਈ ॥ ੨ ॥ ਅਨਿਕ ਜਨਮ [੬]ਬੀਤੀਅਨ ਭਰਮਾਈ ॥ ਘਰਿ ਵਾਸੁ ਨ ਦੇਵੈ ਦੁਤਰ[੭] ਮਾਈ ॥ ੩ ॥ [੮]ਦਿਨੁ ਰੈਨਿ ਅਪਨਾ ਕੀਆ ਪਾਈ ॥ ਕਿਸੁ ਦੋਸੁ ਨ ਦੀਜੈ ਕਿਰਤੁ[੯] ਭਵਾਈ ॥ ੪ ॥ ਸੁਣਿ ਸਾਜਨ ਸੰਤ ਜਨ ਭਾਈ ॥ ਚਰਣ ਸਰਣ ਨਾਨਕ ਗਤਿ[੧੦] ਪਾਈ ॥ ੫ ॥ ੩੪ ॥ ੪੦ ॥

ਰਾਗੁ ਸੂਹੀ ਮਹਲਾ ੫ ਘਰੁ ੪

੧ ਓ ਸਤਿਗੁਰ ਪ੍ਰਸਾਦਿ * ॥ ਭਲੀ ਸੁਹਾਵੀ ਛਾਪਰੀ [੧੧]ਜਾ ਮਹਿ ਗੁਨ ਗਾਏ ॥ ਕਿਤਹੀ ਕਾਮਿ ਨ ਧਉਲਹਰ[੧੨] ਜਿਤੁ ਹਰਿ ਬਿਸਰਾਏ ॥ ੧ ॥ ਰਹਾਉ ॥ ਅਨਦੁ ਗਰੀਬੀ ਸਾਧਸੰਗਿ ਜਿਤੁ ਪ੍ਰਭ ਚਿਤਿ ਆਏ॥ ਜਲਿ ਜਾਉ ਏਹੁ ਬਡਪਨਾ[੧੩] ਮਾਇਆ ਲਪਟਾਇ ॥ ੧ ॥ [੧੪]ਪੀਸਨੁ ਪੀਸਿ [੧੫]ਓਢਿ ਕਾਮਰੀ [੧੬]ਸੁਖੁ ਮਨੁ ਸੰਤੋਖਾਏ ॥ ਐਸੋ ਰਾਜੁ ਨ ਕਿਤੈ ਕਾਜਿ [੧੭]ਜਿਤੁ ਨਹ ਤ੍ਰਿਪਤਾਏ ॥ ੨ ॥ ਨਗਨ ਫਿਰਤ [੧੮]ਰੰਗਿ ਏਕ ਕੈ ਓਹੁ ਸੋਭਾ ਪਾਏ॥ [੧੯]ਪਾਟ ਪਟੰਬਰ ਬਿਰਥਿਆ ਜਿਹ ਰਚਿ ਲੋਭਾਏ ॥ ੩ ॥ ਸਭੁ ਕਿਛੁ ਤੁਮ੍ਹਰੈ ਹਾਥਿ ਪ੍ਰਭ ਆਪਿ ਕਰੇ ਕਰਾਏ ॥ ਸਾਸਿ ਸਾਸਿ ਸਿਮਰਤ ਰਹਾ ਨਾਨਕ ਦਾਨੁ ਪਾਏ ॥ ੪ ॥ ੧ ॥ ੪੧॥ ਸੂਹੀ ਮਹਲਾ ੫ † ॥

ਹਰਿ ਕਾ ਸੰਤੁ [੨੦]ਪਰਾਨ ਧਨ ਤਿਸ ਕਾ ਪਨਿਹਾਰਾ[੨੧] ॥ ਭਾਈ ਮੀਤ ਸੁਤ [੨੨]ਸਗਲ ਤੇ ਜੀਅ ਹੂੰ ਤੇ ਪਿਆਰਾ ॥ ੧ ॥ ਰਹਾਉ॥ ਕੇਸਾ ਕਾ ਕਰਿ ਬੀਜਨਾ[੨੩] ਸੰਤ ਚਉਰੁ ਢੁਲਾਵਉ[੨੪] ॥ ਸੀਸੁ ਨਿਹਾਰਉ[੨੫] ਚਰਣ ਤਲਿ ਧੂਰਿ ਮੁਖਿ ਲਾਵਉ ॥ ੧ ॥ ਮਿਸਟ[੨੬] ਬਚਨ ਬੇਨਤੀ ਕਰਉ ਦੀਨ ਕੀ ਨਿਆਈ ॥ ਤਜਿ ਅਭਿਮਾਨੁ ਸਰਣੀ ਪਰਉ [੨੭]ਹਰਿ ਗੁਣ ਨਿਧਿ ਪਾਈ ॥ ੨ ॥ ਅਵਲੋਕਨ[੨੮] [੨੯]ਪੁਨਹ ਪੁਨਹ ਕਰਉ ਜਨ ਕਾ ਦਰਸਾਰੁ[੩੦] ॥ਅੰਮ੍ਰਿਤ ਬਚਨ ਮਨ ਮਹਿ ਸਿੰਚਉ[੩੧] ਬੰਦਉ[੩੨] ਬਾਰ ਬਾਰ॥ ੩ ॥ ਚਿਤਵਉ ਮਨਿ ਆਸਾ ਕਰਉ ਜਨ ਕਾ ਸੰਗ ਮਾਗਉ ॥ ਨਾਨਕ ਕਉ ਪ੍ਰਭ ਦਇਆ ਕਰਿ ਦਾਸ ਚਰਣੀ ਲਾਗਉ ॥ ੪ ॥ ੨ ॥ ੪੨ ॥ ਸੂਹੀ ਮਹਲਾ ੫ ‡ ॥

[੩੩]ਜਿਨਿ ਮੋਹੇ ਬ੍ਰਹਮੰਡ ਖੰਡ [੩੪]ਤਾਹੂ ਮਹਿ ਪਾਉ॥ ਰਾਖਿ ਲੇਹੁ ਇਹੁ [੩੫]ਬਿਖਈ ਜੀਉ ਦੇਹੁ ਅਪੁਨਾ ਨਾਉ॥ ੧ ॥ ਰਹਾਉ ॥ ਜਾ ਤੇ ਨਾਹੀ ਕੋ ਸੁਖੀ ਤਾ ਕੈ ਪਾਛੈ ਜਾਉ ॥ ਛੋਡਿ ਜਾਹਿ ਜੋ ਸਗਲ ਕਉ ਫਿਰਿ ਫਿਰਿ ਲਪਟਾਉ ॥ ੧ ॥ ਕਰਹੁ ਕ੍ਰਿਪਾ ਕਰੁਣਾਪਤੇ[੩੬] ਤੇਰੇ ਹਰਿ ਗੁਣ ਗਾਉ ॥ ਨਾਨਕ ਕੀ ਪ੍ਰਭ ਬੇਨਤੀ ਸਾਧਸੰਗਿ ਸਮਾਉ ॥ ੨ ॥ ੩ ॥ ੪੩ ॥

੧ ਕਾਲੇ ਰੰਗ ਵਾਲਾ ਕ੍ਰਿਸ਼ਨ, ਭਾਵ ਵਾਹਿਗੁਰੂ। (ਇਸ ਸ਼ਬਦ ਵਿਚ ਜੀਵ ਨੂੰ ਇਕ ਸਖੀ ਦੇ ਰੂਪ ਵਿਚ ਵਾਹਿਗੁਰੂ ਨੂੰ ਕ੍ਰਿਸ਼ਨ ਦੇ ਰੂਪ ਵਿਚ ਬਿਆਨ ਕੀਤਾ ਹੈ।)
੨ ਅਰਾਮ ਕਿਵੇਂ ਆਇਆ ? ਵਿਛੋੜਾ ਮਹਿਸੂਸ ਕਿਉਂ ਨਾ ਕੀਤਾ ?
੩ ਵੱਡੀ ਮੋਹਣ ਵਾਲੀ ਮਾਇਆ ਨੇ ਕਾਮ ਕ੍ਰੋਧ ਆਦਿ ਵੈਰੀਆਂ ਦੇ ਮਗਰ ਲਾ ਦਿੱਤਾ, (ਜਿਸ ਕਰਕੇ ਸਖੀ ਆਪਣੇ ਸਜਣ ਮਿੱਤਰ ਨੂੰ ਭੁਲ ਗਈ)।
੪ ਪਤੀ ਤੋਂ ਵਿਛੋੜਾ ਕਰਾ ਦਿੰਦੀ ਹੈ ਇਹ ਜ਼ਾਲਮ (ਮਾਇਆ)। ਦੇਖੋ ਪੰ. ੧੩੩, ਨੋਟ ੩੫।
੫ [ਸੰ. ਨਿਰਦਯ] ਨਿਰਦਈ।
੬ ਲੰਘ ਗਏ ਭੁਲੇਖੇ ਵਿਚ ਹੀ।
੭ ਨਾ ਤਰੀ ਜਾ ਸਕਣ ਵਾਲੀ ਮਾਇਆ। ਦੁਤਰ ਮਾਇਆ (ਸਖੀ ਨੂੰ ਆਪਣੇ ਪਤੀ ਨਾਲ) ਘਰ ਵਿਚ ਟਿਕਣ ਨਹੀਂ ਦਿੰਦੀ।
੮ ਦਿਨ ਰਾਤ।
੯ ਆਪਣੇ ਕੀਤੇ ਕਰਮਾਂ ਤੋਂ ਸੰਸਕਾਰ ਪਕ ਕੇ ਸਾਡੇ ਸੁਭਾਵ ਦਾ ਹਿਸਾ ਬਣ ਜਾਂਦੇ ਹਨ। ਇਸ ਨੂੰ 'ਕਿਰਤੁ' ਕਿਹਾ ਹੈ।
੧੦ ਉੱਚੀ ਤੋਂ ਉੱਚੀ ਅਵਸਥਾ, ਮੁਕਤੀ।
੧੧ ਜਿਸ ਵਿਚ।
੧੨ ਧਵਲ (ਚਿੱਟੇ) ਮੰਦਰ।
੧੩ ਵਡਿਆਈ, ਐਸ਼੍ਵਰਜ।
੧੪ (ਆਟਾ ਆਦਿਕ ਦਾ) ਪੀਹਣਾ ਪੀਹ।
੧੫ ਅਤੇ ਪਹਿਨ ਕੰਬਲੀ।
੧੬ ਜਿਸ ਨਾਲ ਮਨ ਨੂੰ ਸੁਖ ਸੰਤੋਖ ਆਵੇ।
੧੭ ਜਿਸ ਨਾਲ ਰਜ ਨਹੀਂ ਹੁੰਦਾ।
੧੮ ਇਕ ਦੇ ਪਿਆਰ ਵਿਚ, ਇੱਕ ਹਰੀ ਦੀ ਲਗਨ ਵਿਚ।
੧੯ ਪਟ ਅਤੇ ਪਟ ਦੇ ਅੰਬਰ (ਬਸਤਰ) ਵਿਅਰਥ ਹਨ, ਜਿਨ੍ਹਾਂ ਨਾਲ ਖ਼ੁਸ਼ ਹੋ ਕੇ ਲਾਲਚੀ ਬਣ ਜਾਂਦਾ ਹੈ।
੨੦ ਮੇਰੇ ਪ੍ਰਾਣ ਤੇ ਦੌਲਤਾਂ ਉਸ ਹਰੀ ਦੇ ਸੰਤ ਦੀਆਂ ਹਨ।
੨੧ ਪਾਣੀ ਢੋਵਣ ਵਾਲਾ ਸੇਵਕ।
੨੨ ਸਾਰਿਆਂ ਤੋਂ, ਬਲਕਿ ਜੀ ਤੋਂ ਭੀ ਪਿਆਰਾ।
੨੩ [ਸੰ. ਵ੍ਯਜਨ] ਪੱਖਾ।
੨੪ ਇਧਰ ਉਧਰ ਹਿਲਾਉਣਾ, ਫੇਰਨਾ।
੨੫ ਨਿਹੜਾਵਉ, ਨੀਵਾਂ ਕਰਾਂ। ਸਿਰ ਚਰਨਾਂ ਦੇ ਤਲੇ ਤਕ ਝੁਕਾਵਾਂ।
੨੬ ਮਿੱਠੇ।
੨੭ ਹਰੀ ਜੋ ਗੁਣਾਂ ਦਾ ਭੰਡਾਰ ਹੈ ਧਾਵਾਂ।
੨੮ ਦੇਖਣਾ।
੨੯ ਮੁੜ ਮੁੜ।
੩੦ ਦਰਸ਼ਨ। ਹਰੀ ਦੇ ਸੇਵਕ ਦਾ ਦਰਸ਼ਨ ਬਾਰ ਬਾਰ ਕਰਾਂ।
੩੧ ਛਿੜਕਾਂ ਤਰਾਵਤ ਲਈ।
੩੨ ਨਮਸਕਾਰ ਕਰਾਂ।
੩੩ ਜਿਸ ਮਾਇਆ ਨੇ ਸਾਰੀ ਸ੍ਰਿਸ਼ਟੀ ਅਤੇ ਉਸ ਦੇ ਹਿਸੇ (ਭਾਵ ਦੇਸ) ਮੋਹੇ ਹਨ।
੩੪ ਉਸੇ ਵਿਚ ਮੈਂ ਪੈ ਰਿਹਾ ਹਾਂ।
੩੫ ਵਿਸ਼ਿਆਂ ਵਿਚ ਪ੍ਰਵਿਰਤ ਜੀਵ ਨੂੰ।
੩੬ ਹੇ ਕ੍ਰਿਪਾ ਦੇ ਮਾਲਕ !

---

* ਗਰੀਬੀ ਵਿਚ ਭੀ ਜੇ ਸਾਧ-ਸੰਗ ਦੁਆਰਾ ਹਰੀ ਦੇ ਪਿਆਰ ਵਿਚ ਰਹੀਏ, ਤਾਂ ਇਸ ਕੋਲੋਂ ਕੋਈ ਉੱਚੀ ਅਵਸਥਾ ਜਾਂ ਵਡਿਆਈ ਨਹੀਂ ਹੋ ਸਕਦੀ। (ਇਹ ਸ਼ਬਦ ਖ਼ਾਨਪੁਰ ਦੇ ਵਸਨੀਕ ਭਾਈ ਹੇਮੇ ਪੁਰੀ ਉਚਾਰਨ ਹੋਇਆ।)

† ਹਰੀ ਦੇ ਮੇਲੀ ਸੰਤਾਂ ਦੀ ਸ਼ਰਨ ਢੂੰਡਣੀ ਚਾਹੀਦੀ ਹੈ, ਜਿਨ੍ਹਾਂ ਤੋਂ ਹਰੀ ਦਾ ਪਿਆਰ ਮਿਲਦਾ ਹੈ।

‡ ਸਾਧ-ਸੰਗ ਨੂੰ ਛਡਣ ਨਾਲ ਮਨੁੱਖ ਮਾਇਆ ਵਾਲੇ ਪਾਸੇ ਪੈ ਜਾਂਦਾ ਹੈ। ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ ! ਸਾਧ-ਸੰਗ ਮਿਲਾ ਦਿਓ ਤਾਂ ਜੋ ਇਸ ਫੈਰਨ ਤੋਂ ਬਚ ਕੇ ਹਰੀ-ਨਾਮ ਵਿਚ ਲਗਾ ਰਹਾਂ।

ਰਾਗੁ ਸੂਹੀ ਮਹਲਾ ੫ ਘਰੁ ੫ ਪੜਤਾਲ *

੧ ੳ ਸਤਿਗੁਰ ਪ੍ਰਸਾਦਿ ॥ † ॥ ਪ੍ਰੀਤਿ ਪ੍ਰੀਤਿ ਗੁਰੀਆ[1] ਮੋਹਨ ਲਾਲਨਾ ॥ ਜਪਿ ਮਨ ਗੋਬਿੰਦ ਏਕੈ [2]ਅਵਰੁ ਨਹੀ ਕੋ ਲੇਖੈ [3]ਸੰਤ ਲਾਗੁ ਮਨਹਿ ਛਾਡੁ ਦੁਬਿਧਾ ਕੀ ਕੁਰੀਆ ॥ ੧ ॥ ਰਹਾਉ ॥ [4]ਨਿਰਗੁਨ ਹਰੀਆ ਸਰਗੁਨ ਧਰੀਆ ਅਨਿਕ ਕੋਠਰੀਆ ਭਿੰਨ ਭਿੰਨ ਭਿੰਨ ਭਿਨ ਕਰੀਆ ॥ ਵਿਚਿ ਮਨ ਕੋਟਵਰੀਆ ॥ [5]ਨਿਜ ਮੰਦਰਿ ਪਿਰੀਆ ॥ ਤਹਾ ਆਨਦ ਕਰੀਆ ॥ ਨਹ ਮਰੀਆ ਨਹ ਜਰੀਆ ॥ ੧ ॥ [6]ਕਿਰਤਨਿ ਜੁਰੀਆ ਬਹੁ ਬਿਧਿ ਫਿਰੀਆ [7]ਪਰ ਕਉ ਹਿਰੀਆ ॥ [8]ਬਿਖਨਾ ਘਿਰੀਆ ॥ ਅਬ ਸਾਧੂ ਸੰਗਿ ਪਰੀਆ ॥ ਹਰਿ ਦੁਆਰੈ ਖਰੀਆ[9] ॥ ਦਰਸਨੁ ਕਰੀਆ ॥ ਨਾਨਕ ਗੁਰ ਮਿਰੀਆ[10] ॥ [11]ਬਹੁਰਿ ਨ ਫਿਰੀਆ ॥੨॥੧॥੪੪॥ ਸੂਹੀ ਮਹਲਾ ੫ ‡ ॥ [12]ਰਾਸਿ ਮੰਡਲੁ ਕੀਨੋ ਆਖਾਰਾ ॥ ਸਗਲੋ ਸਾਜਿ ਰਖਿਓ ਪਾਸਾਰਾ ॥ ੧ ॥ ਰਹਾਉ ॥ ਬਹੁ ਬਿਧਿ ਰੂਪ ਰੰਗ ਆਪਾਰਾ ॥ [13]ਪੇਖੈ ਖੁਸੀ ਭੋਗ ਨਹੀ ਹਾਰਾ ॥ [14]ਸਭਿ ਰਸ ਲੈਤ ਬਸਤ ਨਿਰਾਰਾ ॥ ੧ ॥ ਬਰਨੁ[15] ਚਿਹਨੁ ਨਾਹੀ ਮੁਖੁ ਨ ਮਾਸਾਰਾ[16] ॥ ਕਹਨੁ ਨ ਜਾਈ ਖੇਲੁ ਤੁਹਾਰਾ ॥ ॥ ਨਾਨਕ [17]ਰੇਣ ਸੰਤ ਚਰਨਾਰਾ ॥ ੨ ॥ ੨ ॥ ੪੫ ॥ ਸੂਹੀ ਮਹਲਾ ੫ § ॥ ਤਉ[18] ਮੈ ਆਇਆ ਸਰਨੀ ਆਇਆ ॥ ਭਰੋਸੈ ਆਇਆ ॥ ਕਿਰਪਾ ਆਇਆ ॥ ਜਿਉ ਭਾਵੈ ਤਿਉ ਰਾਖਹੁ ਸੁਆਮੀ ॥ ਮਾਰਗੁ ਗੁਰਹਿ ਪਠਾਇਆ[19] ॥ ੧ ॥ ਰਹਾਉ ॥ ਮਹਾ ਦੁਤਰੁ[20] ਮਾਇਆ ॥ [21]ਜੈਸੇ ਪਵਨੁ ਝੁਲਾਇਆ ॥ ੧ ॥ ਸੁਨਿ ਸੁਨਿ ਹੀ ਡਰਾਇਆ ॥ ਕਰਰੋ[22] ਧ੍ਰਮਰਾਇਆ ॥ ੨ ॥ [23]ਗ੍ਰਿਹ ਅੰਧ ਕੂਪਾਇਆ ॥ ਪਾਵਕੁ[24] ਸਗਰਾਇਆ ॥ ੩ ॥ [25]ਗਹੀ ਓਟ ਸਾਧਾਇਆ ॥ ਨਾਨਕ ਹਰਿ ਧਿਆਇਆ ॥ ਅਬ ਮੈ ਪੂਰਾ ਪਾਇਆ ॥ ੪ ॥ ੩ ॥ ੪੬ ॥

ਰਾਗੁ ਸੂਹੀ ਮਹਲਾ ੫ ¶ ਘਰੁ ੬

੧ ੳ ਸਤਿਗੁਰ ਪ੍ਰਸਾਦਿ ॥ ॥ ਸਤਿਗੁਰ ਪਾਸਿ ਬੇਨੰਤੀਆ ਮਿਲੈ ਨਾਮੁ ਆਧਾਰਾ[26] ॥ ਤੁਠਾ[27] ਸਚਾ ਪਾਤਿਸਾਹੁ ਤਾਪੁ ਗਇਆ ਸੰਸਾਰਾ ॥ ੧ ॥ ਭਗਤਾ ਕੀ ਟੇਕ ਤੂੰ ਸੰਤਾ ਕੀ ਓਟ ਤੂੰ ਸਚਾ ਸਿਰਜਨਹਾਰਾ[28] ॥ ੧ ॥ ਰਹਾਉ ॥ ਸਚੁ ਤੇਰੀ ਸਾਮਗਰੀ[29] ਸਚੁ ਤੇਰਾ ਦਰਬਾਰਾ ॥ ਸਚੁ ਤੇਰੇ ਖਾਜੀਨਿਆ[30] ਸਚੁ ਤੇਰਾ ਪਾਸਾਰਾ ॥ ੨ ॥ ਤੇਰਾ ਰੂਪੁ ਅਗੰਮੁ ਹੈ ਅਨੂਪੁ[31] ਤੇਰਾ ਦਰਸਾਰਾ[32] ॥ ਹਉ ਕੁਰਬਾਣੀ ਤੇਰਿਆ ਸੇਵਕਾ ਜਿਨ ਹਰਿਨਾਮੁ ਪਿਆਰਾ ॥ ੩ ॥ ਸਭੇ ਇਛਾ ਪੂਰੀਆ ਜਾ

੧ ਗੁਰਤ੍ਵ ਵਾਲੀ, ਵਡੀ, ਉੱਤਮ। ਪ੍ਰੀਤਾਂ ਵਿਚੋਂ ਪ੍ਰੀਤ ਮੋਹਨ ਪਿਆਰੇ (ਹਰੀ) ਦੀ ਵੱਡੀ ਹੈ।
੨ ਹੋਰ ਕੁਝ ਕਿਸੇ ਗਿਣਤੀ ਵਿਚ ਨਹੀਂ, ਕਿਸੇ ਕੰਮ ਦੀ ਨਹੀਂ।
੩ ਸੰਤਾਂ ਨਾਲ ਲਗ ਪਓ, ਮਨੋਂ ਤਿਆਗ ਦੇ ਦੁਪਾਸੜ ਹੋਣ ਦੀ ਪਗਡੰਡੀ। ਕੁਰੀਆ= ਪਗਡੰਡੀ।
੪ ਨਿਰਗੁਣ ਹਰੀ ਨੇ ਸਰਗੁਣ ਰੂਪ ਧਾਰਿਆ ਹੈ ਅਤੇ ਸਰੀਰ ਰੂਪ ਕੋਠੜੀਆਂ ਵਖ ਵਖ ਬਣਾਈਆਂ ਹਨ। ਹਰ ਇਕ ਵਿਚ ਮਨ ਕੋਟ-ਵਾਲ ਹੋ ਕੇ ਰਹਿੰਦਾ ਹੈ।
੫ ਆਪਣੇ ਸਰੂਪ ਮੰਦਰ ਵਿਚ ਪਿਰੀਆ (ਪਤੀ) ਦਾ ਵਾਸਾ ਹੈ, ਉਥੇ (ਇੰਦਰਿਆਂ ਦੇ ਰਾਹੀਂ ਵਾਹਿਗੁਰੂ ਪਤੀ) ਖ਼ੁਸ਼ੀਆਂ ਮਾਣਦਾ ਹੈ। ਨਾ ਉਹ ਮਰਦਾ ਹੈ, ਨਾ ਉਸ ਨੂੰ ਬੁਢੇਪਾ ਆਉਂਦਾ ਹੈ। ਜਰੀਆ=ਜਰਾ, ਬੁਢੇਪਾ।
੬ ਮਨੁੱਖ ਆਪਣੇ ਕੀਤੇ ਕੰਮਾਂ ਵਿਚ ਜੁੜਿਆ (ਫਸਿਆ) ਹੋਇਆ ਕਈ ਤਰ੍ਹਾਂ ਭਟਕਦਾ ਫਿਰਦਾ ਹੈ।
੭ ਪਰਾਏ ਪਦਾਰਥਾਂ ਨੂੰ ਚੁਰਾਂਦਾ ਹੈ।
੮ ਵਿਸ਼ਿਆਂ ਦਾ ਘਿਰਿਆ ਹੋਇਆ।
੯ ਖੜਾ ਹੋਇਆ।
੧੦ ਮਿਲਿਆ।
੧੧ ਮੁੜ ਕੇ ਜੂਨਾਂ ਵਿਚ ਨਹੀਂ ਭਟਕਦਾ ਹੈ।
੧੨ ਇਹ ਰਚਨਾ ਦਾ ਅਖਾੜਾ ਵਾਹਿਗੁਰੂ ਨੇ (ਕ੍ਰਿਸ਼ਨ ਵਾਕਰ) ਆਪਣੀ ਰਾਸ ਪਾਉਣ ਦਾ ਮੰਡੂਆ ਰਚਿਆ ਹੈ। ਸਭ ਪਸਾਰੇ ਨੂੰ ਬਣਾ ਕੇ ਇਸ ਵਿਚ ਟਿਕਾਇਆ ਹੈ। ਕਈ ਤਰ੍ਹਾਂ ਦੇ ਰੂਪ ਤੇ ਰੰਗ ਦਿਤੇ ਹਨ ਜੋ ਬਿਅੰਤ ਹਨ।
੧੩ ਦੇਖਦਾ ਹੈ ਖ਼ੁਸ਼ੀ ਵਿਚ ਅਤੇ ਭੋਗਦਿਆਂ ਹਾਰਦਾ (ਥਕਦਾ) ਨਹੀਂ ਹੈ।
੧੪ ਸਾਰੇ ਰਸ ਲੈਂਦਾ ਹੈ, ਪਰ ਫਿਰ ਵੀ ਨਿਰਲੇਪ ਰਹਿੰਦਾ ਹੈ।
੧੫ ਰੰਗ।
੧੬ [ਸੰ. ਸ਼ਮਸ਼੍ਰੁ] ਦਾੜ੍ਹੀ।
੧੭ ਸੰਤਾਂ ਦੇ ਚਰਨਾਂ ਦੀ ਧੂੜ ਹੈ।
੧੮ ਤੇਰੇ ਪਾਸ।
੧੯ [ਸੰ. ਪ੍ਰਸਥਾਨ] ਭੇਜਿਆ।
੨੦ ਜੋ ਔਖੀ ਤਰਨ ਹੁੰਦੀ ਹੈ।
੨੧ ਜਿਵੇਂ ਪਵਨ ਧਕਦੀ ਹੈ ਤਿਵੇਂ ਮਾਇਆ ਰੋੜ੍ਹੀ ਫਿਰਦੀ ਹੈ। 'ਪਵਨ ਝੁਲਾਰੇ ਮਾਇਆ ਦੇਇ। ਹਰਿ ਕੇ ਭਗਤ ਸਦਾ ਥਿਰੁ ਸੋਇ' (ਬਿਲਾਵਲੁ ਮ: ੫)।
੨੨ ਕਰੜਾ, ਕਠੋਰ। ਸਖ਼ਤ ਹੈ ਧਰਮ ਰਾਜਾ; ਇਹ ਹਾਲ ਸੁਣ ਕੇ ਮੈਂ ਡਰਦਾ ਹਾਂ।
੨੩ ਸੰਸਾਰ ਹਨੇਰਾ ਖੂਹ ਹੈ।
੨੪ ਅਗਨੀ (ਤ੍ਰਿਸ਼ਨਾ ਰੂਪ)। ਸਾਰਾ ਅੱਗ ਹੈ।
੨੫ ਪਕੜੀ ਹੈ ਸਾਧਾਂ ਦੀ ਓਟ।
੨੬ ਆਸਰਾ।
੨੭ ਦਇਆਵਾਨ ਹੋਇਆ, ਕਿਰਪਾਲੂ ਹੋਇਆ।
੨੮ ਪੈਦਾ ਕਰਨ ਵਾਲਾ।
੨੯ ਸੰਸਾਰ ਦੇ ਪ੍ਰਬੰਧ ਨੂੰ ਚਲਾਣ ਦੇ ਜੋ ਸਾਧਨ ਹਨ।
੩੦ [ਫ਼ਾ. ਖ਼ਜ਼ੀਨਾ] ਖਜ਼ਾਨੇ, ਭੰਡਾਰੇ।
੩੧ ਜਿਸ ਦੀ ਉਪਮਾ ਨਾ ਹੋ ਸਕੇ, ਅਦੁੱਤੀ।
੩੨ ਦਰਸ਼ਨ।

---

* [ਪਰਤਾਓ ਤਾਲ] ਜਿਥੇ ਗਾਉਣ ਵਿਚ ਮੁੜ ਮੁੜ ਤਾਲ ਪਰਤਾਇਆ ਜਾਂਦਾ ਹੈ।

† ਵਾਹਿਗੁਰੂ ਨੇ ਨਿਰਗੁਣ ਤੋਂ ਸਰਗੁਣ ਹੋ ਕੇ ਸ੍ਰਿਸ਼ਟੀ ਦਾ ਪਸਾਰਾ ਰਚਿਆ ਅਤੇ ਹਰ ਇਕ ਵਿਚ ਆਪ ਵਰਤ ਕੇ ਆਪਣੀ ਖਿਚ (ਪ੍ਰੀਤ) ਸਭ ਵਿਚ ਪਾ ਦਿਤੀ, ਜੋ ਸਭ ਖਿੱਚਾਂ ਤੋਂ ਉੱਤਮ ਹੈ। ਮਨੁਖ ਆਪਣੀ ਕਿਰਤ ਦਾ ਬੱਧਾ ਹੋਇਆ ਉਸ ਤੋਂ ਵਿਛੜਿਆ ਰਹਿੰਦਾ ਹੈ, ਪਰ ਸਾਧ-ਸੰਗਤ ਦੇ ਮਿਲਣ ਨਾਲ ਫਿਰ ਹਰੀ ਨਾਲ ਮੇਲ ਹੋ ਜਾਂਦਾ ਹੈ।

‡ ਵਾਹਿਗੁਰੂ ਨੇ ਆਪਣੀ ਰਚਨਾ ਕ੍ਰਿਸ਼ਨ-ਲੀਲ੍ਹਾ ਵਾਕਰ ਬਣਾਈ ਹੈ, ਜਿਸ ਵਿਚ ਆਪ ਵਰਤ ਕੇ "ਸਭਿ ਰਸ ਲੈਤ ਬਸਤ ਨਿਰਾਰਾ," ਪਰ ਕ੍ਰਿਸ਼ਨ ਵਾਕਰ ਉਹ ਨਾ ਸਿਆਮ ਰੂਪ ਹੈ, ਨਾ ਸੰਖ ਚਕ੍ਰ ਗਦਾ ਆਦਿ ਚਿੰਨ੍ਹ ਰਖਦਾ ਹੈ।

§ ਸੰਸਾਰ ਹਨੇਰਾ ਖੂਹ ਹੈ; ਅਗੇ ਭੀ ਧਰਮਰਾਜ ਦਾ ਡਰ ਦਸਿਆ ਜਾਂਦਾ ਹੈ; ਇਨ੍ਹਾਂ ਹਾਲਤਾਂ ਵਿਚ ਬਚਾਓ ਕੇਵਲ ਹਰੀ ਦੀ ਸ਼ਰਨ ਵਿਚ ਹੈ, ਜੋ ਗੁਰੂ ਦੇ ਰਾਹੀਂ ਲਭਦੀ ਹੈ।

¶ ਗੁਰੂ ਪਾਸ ਹਾਜ਼ਰ ਹੋ ਕੇ ਹਰੀ ਮਿਲਾਪ ਲਈ ਅਰਜੋਈ ਕਰਦੇ ਹਨ।

ਪਾਇਆ ਅਗਮ[੧] ਅਪਾਰਾ[੨] ॥ ਗੁਰੁ ਨਾਨਕੁ ਮਿਲਿਆ ਪਾਰਬ੍ਰਹਮੁ ਤੇਰਿਆ ਚਰਣਾ ਕਉ ਬਲਿਹਾਰਾ ॥ ੪ ॥ ੧ ॥ ੪੭ ॥

ਰਾਗੁ ਸੂਹੀ ਮਹਲਾ ੫ ਘਰੁ ੭

ੴ ਸਤਿਗੁਰ ਪ੍ਰਸਾਦਿ ॥ * ॥ ਤੇਰਾ ਭਾਣਾ ਤੂੰਹੈ ਮਨਾਇਹਿ ਜਿਸਨੋ ਹੋਹਿ ਦਇਆਲਾ ॥ ਸਾਈ ਭਗਤਿ ਜੋ ਤੁਧੁ ਭਾਵੈ ਤੂੰ [੩]ਸਰਬ ਜੀਆ ਪ੍ਰਤਿਪਾਲਾ ॥ ੧ ॥ ਮੇਰੇ [੪]ਰਾਮ ਰਾਇ ਸੰਤਾ ਟੇਕ ਤੁਮ੍ਾਰੀ ॥ ਜੋ ਤੁਧੁ ਭਾਵੈ ਸੋ ਪਰਵਾਣੁ ਮਨਿ ਤਨਿ ਤੂਹੈ ਅਧਾਰੀ[੫] ॥ ੧ ॥ ਰਹਾਉ ॥ ਤੂੰ ਦਇਆਲੁ ਕ੍ਰਿਪਾਲੁ [੬]ਕ੍ਰਿਪਾ ਨਿਧਿ [੭]ਮਨਸਾ ਪੂਰਣਹਾਰਾ ॥ ਭਗਤ ਤੇਰੇ ਸਭਿ ਪ੍ਰਾਣਪਤਿ[੮] ਪ੍ਰੀਤਮ ਤੂੰ ਭਗਤਨ ਕਾ ਪਿਆਰਾ ॥ ੨ ॥ ਤੂ ਅਥਾਹੁ ਅਪਾਰੁ ਅਤਿ ਊਚਾ ਕੋਈ ਅਵਰੁ ਨ ਤੇਰੀ ਭਾਤੇ[੯] ॥ ਇਹ ਅਰਦਾਸਿ ਹਮਾਰੀ ਸੁਆਮੀ ਵਿਸਰੁ ਨਾਹੀ ਸੁਖ ਦਾਤੇ ॥ ੩ ॥ ਦਿਨੁ ਰੈਣਿ[੧੦] ਸਾਸਿ ਸਾਸਿ ਗੁਣ ਗਾਵਾ ਜੇ ਸੁਆਮੀ ਤੁਧੁ ਭਾਵਾ ॥ ਨਾਮੁ ਤੇਰਾ ਸੁਖੁ ਨਾਨਕੁ ਮਾਗੈ ਸਾਹਿਬ ਤੁਠੈ[੧੧] ਪਾਵਾ ॥ ੪ ॥੧॥ ੪੮ ॥ ਸੂਹੀ ਮਹਲਾ ੫ † ॥ ਵਿਸਰਹਿ ਨਾਹੀ ਜਿਤੁ[੧੨] ਤੂ ਕਬਹੂ ਸੋ ਥਾਨੁ ਤੇਰਾ ਕੇਹਾ ॥ ਆਠ ਪਹਰ ਜਿਤੁ ਤੁਧੁ ਧਿਆਈ ਨਿਰਮਲ ਹੋਵੈ ਦੇਹਾ[੧੩] ॥੧॥ ਮੇਰੇ ਰਾਮ ਹਉ ਸੋ ਥਾਨੁ ਭਾਲਣ ਆਇਆ ॥ ਖੋਜਤ ਖੋਜਤ ਭਇਆ ਸਾਧਸੰਗੁ ਤਿਨ੍ ਸਰਣਾਈ ਪਾਇਆ ॥ ੧ ॥ ਰਹਾਉ ॥ ਬੇਦ ਪੜੇ ਪੜਿ ਬ੍ਰਹਮੇ ਹਾਰੇ ਇਕੁ ਤਿਲੁ ਨਹੀ ਕੀਮਤਿ ਪਾਈ ॥ [੧੪]ਸਾਧਿਕ ਸਿਧ [੧੫]ਫਿਰਹਿ ਬਿਲਲਾਤੇ ਤੇ ਭੀ ਮੋਹੇ ਮਾਈ[੧੬] ॥ ੨ ॥ [੧੭]ਦਸ ਅਉਤਾਰ ਰਾਜੇ ਹੋਇ ਵਰਤੇ [੧੮]ਮਹਾਦੇਵ ਅਉਧੂਤਾ ॥ ਤਿਨ ਭੀ ਅੰਤੁ ਨ ਪਾਇਓ ਤੇਰਾ ਲਾਇ ਥਕੇ ਬਿਭੂਤਾ[੧੯] ॥੩॥ [੨੦]ਸਹਜ ਸੂਖ ਆਨੰਦ ਨਾਮ ਰਸ ਹਰਿ ਸੰਤੀ ਮੰਗਲੁ ਗਾਇਆ ॥ [੨੧]ਸਫਲ ਦਰਸਨੁ ਭੇਟਿਓ[੨੨] ਗੁਰ ਨਾਨਕ ਤਾ ਮਨਿ ਤਨਿ ਹਰਿ ਹਰਿ ਧਿਆਇਆ ॥ ॥੪ ॥੨॥ ੪੯ ॥ ਸੂਹੀ ਮਹਲਾ ੫ ‡ ॥ ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ[੨੩] ਲੂਟੈ॥ ਨਿਰਬਾਣ[੨੪] ਕੀਰਤਨੁ ਗਾਵਹੁ ਕਰਤੇ ਕਾ ਨਿਮਖ[੨੫] ਸਿਮਰਤ ਜਿਤੁ ਛੂਟੈ॥੧॥ ਸੰਤਹੁ ਸਾਗਰੁ ਪਾਰਿ ਉਤਰੀਐ॥ ਜੇ ਕੋ ਬਚਨੁ ਕਮਾਵੈ ਸੰਤਨ ਕਾ ਸੋ ਗੁਰ ਪਰਸਾਦੀ[੨੬] ਤਰੀਐ ॥੧॥ ਰਹਾਉ॥ ਕੋਟਿ ਤੀਰਥ ਮਜਨ[੨੭] ਇਸਨਾਨਾ ਇਸੁ [੨੮]ਕਲਿ ਮਹਿ ਮੈਲੁ ਭਰੀਜੈ ॥ ਸਾਧਸੰਗਿ ਜੋ ਹਰਿ ਗੁਣ ਗਾਵੈ ਸੋ ਨਿਰਮਲੁ ਕਰਿ ਲੀਜੈ॥੨॥ ਬੇਦ ਕਤੇਬ[੨੯] ਸਿਮ੍ਰਿਤਿ ਸਭਿ ਸਾਸਤ ਇਨ ਪੜਿਆ ਮੁਕਤਿ ਨ ਹੋਈ ॥ [੩੦]ਏਕੁ ਅਖਰੁ ਜੋ ਗੁਰਮੁਖਿ[੩੧] ਜਾਪੈ[੩੨] ਤਿਸ ਕੀ ਨਿਰਮਲ ਸੋਈ[੩੩] ॥੩॥ ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ[੩੪] ॥ ਗੁਰਮੁਖਿ[੩੫] ਨਾਮੁ ਜਪੈ

੧ ਜਿਸ ਤਕ ਕਿਸੇ ਦੀ ਪਹੁੰਚ ਨਾ ਹੋ ਸਕੇ ।
੨ ਬਿਅੰਤ ।
੩ ਸਾਰੇ ਜੀਵਾਂ ਦਾ ਪਾਲਣਹਾਰ ਹੈਂ ।
੪ ਰਾਮ ਰਾਜਾ, ਵਾਹਿਗੁਰੂ ।
੫ ਆਸਰਾ ।
੬ ਕ੍ਰਿਪਾ ਦਾ ਖ਼ਜ਼ਾਨਾ ।
੭ ਖ਼ਾਹਸ਼ਾਂ ਪੂਰੀਆਂ ਕਰਨ ਵਾਲਾ ।
੮ ਪ੍ਰਾਣਾਂ ਦੇ ਮਾਲਕ !
੯ ਭਾਂਤ ਦਾ । ਤੇਰੇ ਵਰਗਾ ਹੋਰ ਕੋਈ ਨਹੀਂ ਹੈ ।
੧੦ ਰਾਤ ।
੧੧ ਕ੍ਰਿਪਾਲ ਹੋਣ ਨਾਲ ।
੧੨ ਜਿਥੇ ।
੧੩ ਸਰੀਰ, ਜ਼ਿੰਦਗੀ ।
੧੪ ਸਾਧਨਾਂ ਸਾਧਨ ਵਾਲੇ ਅਤੇ ਮਹਾਂ ਜੋਗੀ ।
੧੫ ਵਿਲਕਦੇ ਫਿਰਦੇ ਹਨ, ਰੋਂਦੇ ਫਿਰਦੇ ਹਨ ।
੧੬ ਮਾਇਆ ਨੇ ।
੧੭ ਹਿੰਦੂ ਮਤ ਅਨੁਸਾਰ ਵਿਸ਼ਨੂੰ ਜੀ ਦੇ ਦਸ ਅਵਤਾਰ ਇਹ ਹਨ :–
ਮੱਛ, ਕੱਛ, ਵਰਾਹ, ਨਰਸਿੰਘ, ਵਾਮਨ (ਸਤ ਯੁਗ ਦੇ ਅਵਤਾਰ), ਪਰਸ ਰਾਮ ਤੇ ਰਾਮ ਚੰਦ੍ਰ (ਤ੍ਰੇਤੇ ਯੁਗ ਦੇ ਅਵਤਾਰ), ਕ੍ਰਿਸ਼ਨ ਜੀ (ਦੁਆਪਰ ਦੇ) ਅਤੇ ਬੁੱਧ ਤੇ ਕਲਕੀ (ਕਲਯੁਗ ਦੇ) ।
੧੮ ਸ਼ਿਵਜੀ ਜੋ ਤਿਆਗੀ ਹੋਇਆ ਹੈ ।
੧੯ ਸੁਆਹ ।
੨੦ ਦੇਖੋ ਪੰ. ੭੪੧, ਨੋਟ ੨੧ ।
੨੧ ਜਿਸ ਦਾ ਦਰਸ਼ਨ ਕਰਨ ਨਾਲ ਹੀ ਫਲ ਪ੍ਰਾਪਤ ਹੋ ਜਾਣ ।
੨੨ ਮਿਲਿਆ ।
੨੩ ਟੱਕਸ ਲਾਵਣ ਵਾਲਾ । ਕਰਮ ਧਰਮ ਕਰਨ ਵਾਲਿਆਂ ਦੇ ਸਿਰ ਤੋਂ ਜਮ ਡੰਡ ਨਹੀਂ ਉੱਤਰ ਸਕਦਾ ।
੨੪ ਨਰੋਲ, ਜਿਸ ਵਿਚ ਉਤੇ ਦਸੇ ਕਰਮ-ਧਰਮ ਜਾਂ ਵਹਿਮ ਦੀ ਲਾਗ ਨਾ ਹੋਵੇ । "ਸਦਾ ਅਲਗੁ ਰਹੈ ਨਿਰਬਾਣੁ" (ਮਲਾਰ ਮ: ੩) । "ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਓ" (ਸਦ, ਪੰ. ੯੨੩) ।
੨੫ ਅੱਖ ਦੇ ਫੋਰ ਜਿਨੇ ਸਮੇਂ ਲਈ ।
੨੬ ਕਿਰਪਾ ਨਾਲ ।
੨੭ ਪੁਰਬੀ ਦਾ ਇਸ਼ਨਾਨ ।
੨੮ ਕਲਜੁਗ ਵਿਚ ।
੨੯ [ਕਿਤਾਬ ਦਾ ਬਹੁ-ਵਚਨ] ਮੁਸਲਮਾਣੀ ਪੁਸਤਕਾਂ ।
੩੦ ਵਾਹਿਗੁਰੂ ਦਾ ਨਾਮ ।
੩੧ ਗੁਰੂ ਦੁਆਰਾ ।
੩੨ ਜਪਦਾ ਹੈ ।
੩੩ ਸੋਭਾ ।
੩੪ ਇਕੋ ਜਿਹਾ, ਜਿਸ ਵਿਚ ਉੱਚੀ ਨੀਵੀਂ ਜ਼ਾਤ ਲਈ ਵਿਤਕਰਾ ਨਾ ਹੋਵੇ । ਉਸ ਵਕਤ ਦੇ ਧਰਮ ਵਿਚ ਇਹ ਘਾਟਾ ਸੀ ਕਿ ਵਖ ਵਖ ਜ਼ਾਤਾਂ ਲਈ ਵਖ ਵਖ ਪੁਸਤਕਾਂ ਤੇ ਵਖ ੨ ਉਪਦੇਸ਼ ਹੁੰਦੇ ਸਨ ।
੩੫ ਗੁਰਾਂ ਦੁਆਰੇ ।

---

* ਹਰੀ ਭਗਤੀ ਨਾਲ ਪ੍ਰਾਪਤ ਹੁੰਦਾ ਹੈ ।

† ਇਹ ਭਗਤੀ ਸਾਧ-ਸੰਗ ਤੋਂ ਪ੍ਰਾਪਤ ਹੁੰਦੀ ਹੈ । ਜਿਥੇ ਵੱਡੇ ੨ ਅਵਤਾਰ ਤੇ ਕਮਾਈਆਂ ਕਰਨ ਵਾਲੇ ਇਸ ਤੋਂ ਵਿਰਵੇ ਰਹਿ ਗਏ, ਉਥੇ ਭਗਤੀ ਕਰਨ ਵਾਲੇ ਜਿਨ੍ਹਾਂ ਨੂੰ ਸਫਲ-ਦਰਸ਼ਨ ਗੁਰੂ ਮਿਲ ਗਿਆ, ਬਾਜ਼ੀ ਲੈ ਗਏ ।

‡ ਇਹ ਭਗਤੀ ਬਣਾਉਟੀ ਕਰਮਾਂ ਨਾਲ, ਜਾਂ ਪੁਸਤਕਾਂ ਰਟਣ ਨਾਲ ਨਹੀਂ ਹੋ ਸਕਦੀ, ਬਲਕਿ ਸਾਧ-ਸੰਗਤਿ ਵਿਚ ਹਰੀ ਦੇ ਗੁਣ ਗਾਉਣ ਨਾਲ ਪ੍ਰਾਪਤ ਹੁੰਦੀ ਹੈ । ਇਹ ਭਗਤੀ ਹਰ ਕੋਈ ਮਨੁੱਖ ਭਾਵੇਂ ਕਿਸੇ ਜ਼ਾਤ ਦਾ ਹੋਵੇ ਕਰ ਸਕਦਾ ਹੈ ।

ਉਧਰੈ ਸੋ ਕਲਿ ਮਹਿ ਘਟਿ ਘਟਿ ਨਾਨਕ ਮਾਝਾ[1]॥੪॥੩॥੫੦॥ਸੂਹੀ ਮਹਲਾ ੫॥*
ਜੋ ਕਿਛੁ ਕਰੈ ਸੋਈ ਪ੍ਰਭ[2] ਮਾਨਹਿ ਓਇ ਰਾਮਨਾਮ ਰੰਗਿ[3] ਰਾਤੇ ॥ ਤਿਨ੍ ਕੀ
ਸੋਭਾ ਸਭਨੀ ਥਾਈ ਜਿਨ ਪ੍ਰਭ ਕੇ ਚਰਣ ਪਰਾਤੇ[4] ॥ ੧ ॥ ਮੇਰੇ ਰਾਮ ਹਰਿ ਸੰਤਾ
ਜੇਵਡੁ ਨ ਕੋਈ ॥ ਭਗਤਾ ਬਣਿ ਆਈ ਪ੍ਰਭ ਅਪਨੇ ਸਿਉ [5]ਜਲਿ ਥਲਿ ਮਹੀਅਲਿ
ਸੋਈ॥੧॥ਰਹਾਉ॥ ਕੋਟਿ[6] ਅਪ੍ਰਾਧੀ ਸੰਤ ਸੰਗਿ ਉਧਰੈ[7] ਜਮੁ ਤਾ ਕੈ ਨੇੜਿ ਨ ਆਵੈ॥
ਜਨਮ ਜਨਮ ਕਾ ਬਿਛੁੜਿਆ ਹੋਵੈ ਤਿਨ੍ ਹਰਿ ਸਿਉ ਆਣਿ ਮਿਲਾਵੈ॥੨॥ਮਾਇਆ
ਮੋਹ ਭਰਮੁ ਭਉ ਕਾਟੈ ਸੰਤ ਸਰਣਿ ਜੋ ਆਵੈ ॥ ਜੇਹਾ ਮਨੋਰਥੁ ਕਰਿ ਆਰਾਧੇ ਸੋ
ਸੰਤਨ ਤੇ ਪਾਵੈ ॥ ੩ ॥ ਜਨ ਕੀ ਮਹਿਮਾ [8]ਕੇਤੁਕ ਬਰਨਉ ਜੋ ਪ੍ਰਭ ਅਪਨੇ ਭਾਣੇ ॥
ਕਹੁ ਨਾਨਕ ਜਿਨ ਸਤਿਗੁਰੁ ਭੇਟਿਆ ਸੇ ਸਭ ਤੇ ਭਏ ਨਿਕਾਣੇ[9] ॥ ੪ ॥ ੪॥ ੫੧ ॥
ਸੂਹੀ ਮਹਲਾ ੫ † ॥ ਮਹਾ ਅਗਨਿ ਤੇ ਤੁਧੁ ਹਾਥ ਦੇ ਰਾਖੇ ਪਏ ਤੇਰੀ ਸਰਣਾਈ ॥
ਤੇਰਾ ਮਾਣੁ ਤਾਣੁ [10]ਰਿਦ ਅੰਤਰਿ ਹੋਰ ਦੂਜੀ ਆਸ ਚੁਕਾਈ[11]॥੧॥ਮੇਰੇ ਰਾਮ ਰਾਇ
ਤੁਧੁ [12]ਚਿਤਿ ਆਇਐ ਉਬਰੇ[13] ॥ ਤੇਰੀ ਟੇਕ ਭਰਵਾਸਾ ਤੁਮ੍ਰਾ ਜਪਿ ਨਾਮੁ
ਤੁਮ੍ਾਰਾ ਉਧਰੇ ॥ ੧ ॥ ਰਹਾਉ ॥ [14]ਅੰਧ ਕੂਪ ਤੇ ਕਾਢਿ ਲੀਏ ਤੁਮ੍ ਆਪਿ ਭਏ
ਕਿਰਪਾਲਾ ॥ [15]ਸਾਰਿ ਸਮ੍ਾਲਿ ਸਰਬ ਸੁਖ ਦੀਏ ਆਪਿ ਕਰੇ ਪ੍ਰਤਿਪਾਲਾ ॥ ੨ ॥
ਆਪਣੀ ਨਦਰਿ ਕਰੇ ਪਰਮੇਸਰੁ ਬੰਧਨ ਕਾਟਿ ਛਡਾਏ ॥ ਆਪਣੀ ਭਗਤਿ
ਪ੍ਰਭਿ ਆਪਿ ਕਰਾਈ ਆਪੇ ਸੇਵਾ ਲਾਏ ॥ ੩ ॥ ਭਰਮੁ ਗਇਆ ਭੈ ਮੋਹ
ਬਿਨਾਸੇ ਮਿਟਿਆ [16]ਸਗਲ ਵਿਸੂਰਾ ॥ ਨਾਨਕ ਦਇਆ ਕਰੀ ਸੁਖਦਾਤੈ
ਭੇਟਿਆ[17] ਸਤਿਗੁਰੁ ਪੂਰਾ ॥ ੪ ॥ ੫ ॥ ੫੨ ॥ ਸੂਹੀ ਮਹਲਾ ੫ ‡ ॥ [18]ਜਬ ਕਛੁ
ਨ ਸੀਓ ਤਬ ਕਿਆ ਕਰਤਾ ਕਵਨ ਕਰਮ ਕਰਿ ਆਇਆ ॥ ਅਪਨਾ ਖੇਲੁ ਆਪਿ
ਕਰਿ ਦੇਖੈ ਠਾਕੁਰਿ ਰਚਨੁ ਰਚਾਇਆ ॥ ੧ ॥ ਮੇਰੇ ਰਾਮਰਾਇ ਮੁਝ ਤੇ ਕਛੂ ਨ
ਹੋਈ ॥ ਆਪੇ ਕਰਤਾ ਆਪਿ ਕਰਾਏ ਸਰਬ ਨਿਰੰਤਰਿ[19] ਸੋਈ ॥ ੧ ॥ ਰਹਾਉ ॥
[20]ਗਣਤੀ ਗਣੀ ਨ ਛੂਟੈ ਕਤਹੂ ਕਾਚੀ ਦੇਹ ਇਆਣੀ ॥ ਕ੍ਰਿਪਾ ਕਰਹੁ ਪ੍ਰਭ
ਕਰਣੈਹਾਰੇ ਤੇਰੀ ਬਖਸ ਨਿਰਾਲੀ[21] ॥ ੨ ॥ ਜੀਅ ਜੰਤ ਸਭ ਤੇਰੇ ਕੀਤੇ [22]ਘਟਿ
ਘਟਿ ਤੁਹੀ ਧਿਆਈਐ ॥ ਤੇਰੀ [23]ਗਤਿ ਮਿਤਿ ਤੂਹੈ ਜਾਣਹਿ ਕੁਦਰਤਿ ਕੀਮ[24]
ਨ ਪਾਈਐ ॥ ੩ ॥ ਨਿਰਗੁਣੁ [25]ਮੁਗਧੁ ਅਜਾਣੁ ਅਗਿਆਨੀ ਕਰਮ ਧਰਮ ਨਹੀ
ਜਾਣਾ ॥ ਦਇਆ ਕਰਹੁ ਨਾਨਕੁ ਗੁਣ ਗਾਵੈ ਮਿਠਾ ਲਗੈ ਤੇਰਾ ਭਾਣਾ ॥
੪ ॥ ੬ ॥ ੫੩ ॥ ਸੂਹੀ ਮਹਲਾ ੫ § ॥ ਭਾਗਠੜੇ[26] ਹਰਿ ਸੰਤ ਤੁਮ੍ਾਰੇ ਜਿਨ੍
ਘਰਿ ਧਨੁ ਹਰਿਨਾਮਾ ॥ ਪਰਵਾਣੁ ਗਣੀ ਸੇਈ ਇਹ ਆਏ ਸਫਲ ਤਿਨਾ ਕੇ

੧ ਵਿੱਚ, ਭਾਵ ਸਭ ਵਿਚ ਵਿਆਪਕ ਹੈ।
੨ ਪ੍ਰਭਤਾ ਸਹਤ, ਇਲਾਹੀ, divine. 'ਜੇਤਾ ਕੀਤਾ ਤੇਤਾ ਨਾਉ' ਅਤੇ 'ਸੰਤ ਜਨਾ ਕਾ ਪੇਖਨੁ ਸਭੁ ਬ੍ਰਹਮ' ਵਾਲਾ ਖ਼ਿਆਲ ਹੈ।
੩ ਪ੍ਰੇਮ ਵਿਚ ।
੪ ਪਛਾਤੇ ਹਨ ।
੫ ਪਾਣੀ ਵਿਚ, ਸੁਕੀ ਧਰਤੀ ਵਿਚ ਅਤੇ ਧਰਤ ਅਸਮਾਨ ਦੇ ਵਿਚਕਾਰ ਜੋ ਵਿਥ ਹੈ ਉਸ ਵਿਚ।
੬ ਕੂੜ ।
੭ ਤਰ ਜਾਂਦਾ ਹੈ।
੮ ਕਿਤਨੀ ਕੁ ਬਿਆਨ ਕਰਾਂ ?
੯ ਬੇਮੁਹਤਾਜ।
੧੦ ਹਿਰਦੇ ਵਿਚ, ਦਿਲ ਦੇ ਅੰਦਰ ।
੧੧ ਦੂਰ ਕੀਤੀ ਹੈ।
੧੨ ਦੇਖੋ ਨੋਮ ੧੨।
੧੩ ਤਰੀ ਦਾ ਹੈ।
੧੪ (ਸੰਸਾਰ ਰੂਪ) ਹਨੇਰੇ ਖੂਹ ਵਿਚੋਂ ।
੧੫ ਸਾਰ ਲੈ ਕੇ, ਸੰਭਾਲ ਕੇ, ਹਰ ਤਰ੍ਹਾਂ ਦੇ ਸੁਖ ਦਿਤੇ ; ਆਪ ਜੋ ਪਾਲਨਾ ਕਰਦਾ ਹੋਇਆ।
੧੬ ਸਾਰੇ ਝੋਰੇ, ਦੁਖ।
੧੭ ਮਿਲਿਆ ।
੧੮ ਜਦੋਂ ਕੁਝ ਵੀ ਨਹੀਂ ਸੀ (ਭਾਵ ਜਦੋਂ ਅਜੇ ਸੰਸਾਰ ਬਣਿਆ ਹੀ ਨਹੀਂ ਸੀ), ਉਸ ਵੇਲੇ ਜੀਵ ਕੀ ਕਰਦਾ ਸੀ ਅਤੇ ਕਿਹੜੇ ਕਰਮਾਂ ਕਰਕੇ ਇਸ ਰੂਪ ਵਿਚ ਆਇਆ ? ਉਤ੍ਰ ਹੈ : "ਇਹ ਜਗਤ ਉਸ ਦੀ ਆਪਣੀ ਖੇਡ ਹੈ ਤੇ ਆਪੇ ਬਣਾ ਬਣਾ ਕੇ ਆਪੇ ਇਸਦੀ ਸੰਭਾਲਨਾ ਕਰਦਾ ਹੈ, ਮਨੁੱਖ ਕੁਝ ਨਹੀਂ।" ਦੇਖੋ ਸੁਖਮਨੀ, ਅਸਟਪਦੀ ੨੧।
੧੯ ਚੰਗੀ ਤਰ੍ਹਾਂ ਅੰਦਰ।
੨੦ ਕਰਮਾਂ ਦੇ ਲੇਖਿਆਂ ਵਿਚ ਪਿਆਂ ਕਦੀ ਛੁਟਕਾਰਾ ਨਹੀਂ; ਇਹ ਅਨਿਤ ਅਤੇ ਬੇਸਮਝ ਦੇਹ ਕੀ ਕਰ ਸਕਦੀ ਹੈ ? ਉਸ ਦੀ ਮਿਹਰ ਨਾਲ ਹੀ ਬਚਾਉ ਹੋ ਸਕਦਾ ਹੈ।
੨੧ ਵਖਰੀ ਕਿਸਮ ਦੀ। 'ਏਵ ਭਿ ਆਖਿ ਨ ਜਾਪਈ ਜਿ ਕਿਸੈ ਆਣੈ ਰਾਸਿ' (ਆਸਾ ਦੀ ਵਾਰ) ਵਾਲਾ ਖ਼ਿਆਲ ਹੈ।
੨੨ ਹਰ ਦਿਲ ਵਿਚ ਤੂੰ ਹੀ ਧਿਆਇਆ ਜਾਂਦਾ ਹੈਂ।
੨੩ ਉੱਚੀ ਅਵਸਥਾ ਤੇ ਮਰਯਾਦਾ।
੨੪ ਕੀਮਤ ।
੨੫ ਮੂਰਖ ਤੇ ਬੇਸਮਝ ।
੨੬ ਵਡੇ ਭਾਗਾਂ ਵਾਲੇ।

* ਭਗਤੀ ਵਾਲਿਆਂ ਦੀ ਮਹਿਮਾ ਬਿਅੰਤ ਹੈ ; ਓਹ ਨਾ ਕੇਵਲ ਆਪ ਹੀ ਹਰ ਪਾਸਿਓਂ ਬੇਮੁਥਾਜੇ ਹੋ ਜਾਂਦੇ ਹਨ, ਬਲਕਿ ਹੋਰਨਾਂ ਨੂੰ ਭੀ ਤਾਰ ਸਕਦੇ ਹਨ।

† ਇਹ ਭਗਤੀ ਹਰੀ ਆਪਣੀ ਮਿਹਰ ਨਾਲ ਆਪ ਕਰਾਉਂਦਾ ਹੈ।

‡ ਮਨੁੱਖ ਆਪਣੇ ਅਧਾਰ ਤੇ ਕੁਝ ਨਹੀਂ ਕਰ ਸਕਦਾ। (ਇਹ ਗਲ ਸਮਝਾਉਣ ਲਈ ਮਨੁੱਖ ਦਾ ਧਿਆਨ ਉਸ ਹਾਲਤ ਵਲ ਦੁਆਂਦੇ ਹਨ ਜਦੋਂ ਸਰਿਸ਼ਟੀ ਬਣੀ ਹੀ ਨਹੀਂ ਸੀ ; ਤਦੋਂ ਨਾ ਮਨੁੱਖ ਸੀ ਨਾ ਕਰਮ ਅਕਰਮ ਦਾ ਝੇੜਾ ਸੀ ; ਉਸ ਵੇਲੇ ਹਰੀ ਆਪ ਹੀ ਸੀ। ਜਿਸ ਤੋਂ ਸਿਧ ਹੋਇਆ ਕਿ ਜੋ ਕੁਝ ਹੁੰਦਾ ਹੈ, ਉਸ ਦਾ ਮੁਢ ਵਾਹਿਗੁਰੂ ਦੀ ਆਪਣੀ ਹਸਤੀ ਹੀ ਹੈ, ਕਿਉਂਕਿ ਉਸੇ ਵਿਚੋਂ ਸਭ ਕੁਝ ਨਿਕਲਿਆ ਹੈ)।

§ ਹਾਂ, ਮਨੁੱਖ ਨੂੰ ਹਰੀ ਨਾਲ ਮਿਲਾਣ ਲਈ ਸ ਥਾ ਹਰੀ ਦੇ ਸੰਤਾਂ ਪਾਸ ਹੈ।

ਕਾਮਾ ॥੧॥ ਮੇਰੇ ਰਾਮ ਹਰਿ ਜਨ ਕੈ [੧]ਹਉ ਬਲਿ ਜਾਈ ॥ ਕੇਸਾ ਕਾ ਕਰਿ ਚਵਰੁ ਢੁਲਾਵਾ[੨] ਚਰਣ ਧੂੜਿ ਮੁਖਿ ਲਾਈ ॥ ੧ ॥ ਰਹਾਉ ॥ ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥ [੩]ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥ ੨ ॥ ਸਚਾ ਅਮਰੁ[੪] ਸਚੀ ਪਾਤਿਸਾਹੀ ਸਚੇ ਸੇਤੀ ਰਾਤੇ ॥ ਸਚਾ ਸੁਖੁ ਸਚੀ ਵਡਿਆਈ [੫]ਜਿਸ ਕੇ ਸੇ ਤਿਨਿ ਜਾਤੇ ॥ ੩ ॥ ਪਖਾ ਫੇਰੀ ਪਾਣੀ ਢੋਵਾ [੬]ਹਰਿ ਜਨ ਕੈ ਪੀਸਣੁ ਪੀਸਿ ਕਮਾਵਾ ॥ ਨਾਨਕ ਕੀ ਪ੍ਰਭ ਪਾਸਿ ਬੇਨੰਤੀ ਤੇਰੇ ਜਨ [੭]ਦੇਖਣੁ ਪਾਵਾ ॥ ੪ ॥ ੭ ॥ ੫੪ ॥ ਸੂਹੀ ਮਹਲਾ ੫ * ॥ ਪਾਰਬ੍ਰਹਮ ਪਰਮੇਸਰ ਸਤਿਗੁਰ ਆਪੇ ਕਰਣੈਹਾਰਾ ॥ ੧ ॥ ਚਰਣ ਧੂੜਿ ਤੇਰੀ ਸੇਵਕੁ ਮਾਗੈ ਤੇਰੇ ਦਰਸਨ ਕਉ ਬਲਿਹਾਰਾ ॥ ੧ ॥ ਮੇਰੇ ਰਾਮਰਾਇ ਜਿਉ ਰਾਖਹਿ ਤਿਉ ਰਹੀਐ ॥ ਤੁਧੁ ਭਾਵੈ ਤਾ ਨਾਮੁ ਜਪਾਵਹਿ ਸੁਖੁ ਤੇਰਾ ਦਿਤਾ ਲਹੀਐ[੮] ॥ ੧ ॥ ਰਹਾਉ ॥ [੯]ਮੁਕਤਿ ਭੁਗਤਿ ਜੁਗਤਿ ਤੇਰੀ ਸਵਾ ਜਿਸੁ ਤੂੰ ਆਪਿ ਕਰਾਇਹਿ ॥ ਤਹਾ ਬੈਕੁੰਠੁ ਜਹ ਕੀਰਤਨੁ ਤੇਰਾ ਤੂੰ ਆਪੇ ਸਰਧਾ ਲਾਇਹਿ ॥ ੨ ॥ ਸਿਮਰਿ ਸਿਮਰਿ ਸਿਮਰਿ ਨਾਮੁ ਜੀਵਾ ਤਨੁ ਮਨੁ ਹੋਇ ਨਿਹਾਲਾ ॥ ਚਰਣ ਕਮਲ ਤੇਰੇ ਧੋਇ ਧੋਇ ਪੀਵਾ ਮੇਰੇ ਸਤਿਗੁਰ ਦੀਨ ਦਇਆਲਾ ॥੩॥ ਕੁਰਬਾਣੁ ਜਾਈ [੧੦]ਉਸੁ ਵੇਲਾ ਸੁਹਾਵੀ ਜਿਤੁ ਤੁਮਰੈ ਦੁਆਰੈ ਆਇਆ ॥ ਨਾਨਕ ਕਉ ਪ੍ਰਭ ਭਏ ਕ੍ਰਿਪਾਲਾ ਸਤਿਗੁਰੁ ਪੂਰਾ ਪਾਇਆ ॥ ੪ ॥ ੮ ॥ ੫੫ ॥ ਸੂਹੀ ਮਹਲਾ ੫ † ॥ ਤੁਧੁ ਚਿਤਿ ਆਏ ਮਹਾ ਅਨੰਦਾ ਜਿਸੁ ਵਿਸਰਹਿ ਸੋ ਮਰਿ ਜਾਏ ॥ ਦਇਆਲੁ ਹੋਵਹਿ ਜਿਸੁ ਊਪਰਿ ਕਰਤੇ ਸੋ ਤੁਧੁ ਸਦਾ ਧਿਆਏ ॥ ੧ ॥ ਮੇਰੇ ਸਾਹਿਬ ਤੂੰ ਮੈ ਮਾਣੁ ਨਿਮਾਣੀ ॥ ਅਰਦਾਸਿ ਕਰੀ ਪ੍ਰਭ ਅਪਨੇ ਆਗੈ ਸੁਣਿ ਸੁਣਿ ਜੀਵਾ ਤੇਰੀ ਬਾਣੀ ॥ ੧ ॥ ਰਹਾਉ ॥ ਚਰਣ ਧੂੜਿ ਤੇਰੇ ਜਨ ਕੀ ਹੋਵਾ ਤੇਰੇ ਦਰਸਨ ਕਉ ਬਲਿ ਜਾਈ ॥ ਅੰਮ੍ਰਿਤ ਬਚਨ [੧੧]ਰਿਦੈ ਉਰਿਧਾਰੀ [੧੨]ਤਉ ਕਿਰਪਾ ਤੇ ਸੰਗੁ ਪਾਈ ॥ ੨ ॥ [੧੩]ਅੰਤਰ ਕੀ ਗਤਿ ਤੁਧੁ ਪਹਿ ਸਾਰੀ[੧੪] ਤੁਧੁ ਜੇਵਡੁ ਅਵਰੁ ਨ ਕੋਈ ॥ ਜਿਸ ਨੋ ਲਾਇ ਲੈਹਿ ਸੋ ਲਾਗੈ ਭਗਤੁ ਤੁਹਾਰਾ ਸੋਈ ॥ ੩ ॥ ਦੁਇ ਕਰ[੧੫] ਜੋੜਿ ਮਾਗਉ ਇਕੁ ਦਾਨਾ ਸਾਹਿਬਿ ਤੁਠੈ ਪਾਵਾ ॥ ਸਾਸਿ ਸਾਸਿ ਨਾਨਕੁ ਆਰਾਧੇ ਆਠ ਪਹਰ ਗੁਣ ਗਾਵਾ ॥੪॥ ੯ ॥ ੫੬ ॥ ਸੂਹੀ ਮਹਲਾ ੫ ‡ ॥ ਜਿਸ ਕੇ ਸਿਰ ਊਪਰਿ ਤੂੰ ਸੁਆਮੀ ਸੋ ਦੁਖੁ ਕੈਸਾ ਪਾਵੈ ॥ [੧੬]ਬੋਲਿ ਨ ਜਾਣੈ ਮਾਇਆ ਮਦਿ ਮਾਤਾ ਮਰਣਾ ਚੀਤਿ ਨ ਆਵੈ ॥ ੧ ॥ ਮੇਰੇ ਰਾਮਰਾਇ ਤੂੰ ਸੰਤਾ ਕਾ ਸੰਤ ਤੇਰੇ ॥ ਤੇਰੇ ਸੇਵਕ ਕਉ ਭਉ ਕਿਛੁ ਨਾਹੀ ਜਮੁ ਨਹੀ ਆਵੈ ਨੇਰੇ ॥ ੧ ॥ ਰਹਾਉ ॥ ਜੋ ਤੇਰੈ ਰੰਗਿ[੧੭] ਰਾਤੇ ਸੁਆਮੀ ਤਿਨ ਕਾ

੧ ਮੈਂ ਬਲਿਹਾਰ (ਕੁਰਬਾਨ) ਜਾਵਾਂ ।

੨ ਲਹਿਰਾਵਾਂ, ਝੁਲਾਵਾਂ ।

੩ ਅਸਲ ਜੀਵਨ ਦਾਨ, ਆਤਮਕ ਦਾਨ ।

੪ ਹੁਕਮ, ਹਕੂਮਤ ।

੫ ਜਿਸ (ਹਰੀ) ਦੇ ਸਨ, ਉਸ ਨੇ ਉਨ੍ਹਾਂ ਨੂੰ ਪਛਾਣਿਆ ਹੈ, ਭਾਵ ਕੇਵਲ ਉਨ੍ਹਾਂ ਦਾ ਮਾਲਕ ਹਰੀ ਹੀ ਉਨ੍ਹਾਂ ਦੀ ਵਡਿਆਈ ਜਾਂ ਗੁਣ ਜਾਣ ਸਕਦਾ ਹੈ, ਮਨੁੱਖ ਨਹੀਂ ਜਾਣਦੇ ।

੬ ਹਰੀ-ਭਗਤ ਦੇ ਘਰ ਮੈਂ ਪੀਹਣ ਪੀਹ ਕੇ ਸੇਵਾ ਕਰਾਂ ।

੭ ਦੇਖ ਸਕਾਂ ।

੮ ਪ੍ਰਾਪਤ ਕਰੀਦਾ ਹੈ ।

੯ ਮੁਕਤਿ ਭੁਗਤਿ ਅਤੇ ਜੁਗਤੀ ਸਭ ਤੇਰੀ ਸੇਵਾ ਤੋਂ ਪ੍ਰਾਪਤ ਹੁੰਦੇ ਹਨ । ਭੁਗਤਿ [ਭੋਜਨ] ਖਾਣ ਪੀਣ ; ਸੰਸਾਰ ਦੇ ਸੁਖ । ਜੁਗਤਿ=ਸੰਸਾਰ ਦੇ ਭੋਗਾਂ ਤੋਂ ਉਪਰਾਮ ਹੋ ਕੇ ਰਹਿਣ ਦਾ ਕੰਮ । 'ਜੋਗ' ਤੇ 'ਭੋਗ' ਮੁਕਾਬਲੇ ਦੇ ਕੰਮ ਹਨ ।

੧੦ ਉਸ ਸੋਹਣੀ ਘੜੀ ਉਤੋਂ । 'ਵੇਲਾ' ਇਥੇ ਇਸਤਰੀ-ਲਿੰਗ ਹੈ ; ਜਿਵੇਂ "ਸੰਤ ਟਹਲ ਕੀ ਬੇਲਾ" (ਸੋਹਿਲਾ) ; "ਬਾਂਛਤ ਨਾਹੀ ਸੁ ਬੇਲਾ ਆਈ" (ਆਸਾ ਮ: ੫) ।

੧੧ ਦਿਲ ਵਿਚ ਧੁਰ ਅੰਦਰ ਰਖਾਂ ।

੧੨ ਤੇਰੀ ਕਿਰਪਾ ਨਾਲ ।

੧੩ ਅੰਦਰ ਦੀ ਹਾਲਤ ਤੁਧ ਤੋੜੀ ਪੁਚਾਉਂਦਾ ਹਾਂ । ਵੇਖੋ ਪੰਨਾ ੩੯੮, ਨੋਟ ੫, ਅਤੇ ਪੰਨਾ ੭੦੯, ਫੁਟ ਨੋਟ * ।

੧੪ ਸਾਰੀਂ, ਪੁਚਾਉਂਦਾ ਹਾਂ ।

੧੫ ਹੱਥ ।

੧੬ ਮਾਇਆ ਦੇ ਨਸ਼ੇ ਵਿਚ ਹੰਕਾਰਿਆ ਹੋਇਆ ਜੀਵ ਬੋਲਨ ਦੀ ਜਾਚ ਵੀ ਨਹੀਂ ਸਿਖਿਆ (ਮਿਠਾਸ ਤੇ ਨਿੰਮ੍ਰਤਾ ਦਾ ਪ੍ਰਵੇਸ਼ ਨਹੀਂ ਹੋਇਆ) ।

੧੭ ਪ੍ਰੇਮ ਵਿਚ ।

---

* ਉਤੇ ਦਸੇ ਪਰਉਪਕਾਰੀ ਸੰਤ-ਗੁਰੂ ਦਾ ਧਿਆਨ ਕਰਦਿਆਂ ਗੁਰੂ ਜੀ ਉਨ੍ਹਾਂ ਦੇ ਚਿਹਰੇ ਵਿਚ ਹਰੀ ਦਾ ਲਿਸ਼ਕਾਰਾ ਵੇਖਦੇ ਹਨ ਅਤੇ ਬਿਹਬਲ ਹੋ ਕੇ ਕਹਿ ਉਠਦੇ ਹਨ : ਹਰੀ ਆਪ ਹੀ ਸਤਿਗੁਰੂ ਹੋ ਕੇ ਮਨੁੱਖ ਨੂੰ ਨਾਮ ਜਪਾਉਂਦਾ ਤੇ ਆਪਣੇ ਚਰਣੀਂ ਲਾਉਂਦਾ ਹੈ ।

† ਬਲਿਹਾਰ ਜਾਂਦੇ ਹਨ ਹਰੀ ਉਤੋਂ ਅਤੇ ਉਸ ਦੇ ਪਠਾਏ ਸਤਿਗੁਰੂ ਦੇ ਦਰਸ਼ਨਾਂ ਉਤੋਂ ਅਤੇ ਮੰਗਦੇ ਹਨ ਨਾਮ ਦਾਨ ।

‡ ਸਤਿਗੁਰੂ ਦੇ ਬਲ ਨੂੰ ਦੇਖ ਕੇ ਕਹਿੰਦੇ ਹਨ ਕਿ ਕਿਉਂ ਨਾ ਬਲੀ ਹੋਵਨ ਜਦ ਕਿ ਉਹ ਹੈਨ ਹੀ ਹਰੀ ਦੇ ਤੇ ਹਰੀ ਹੈ ਈ ਉਨ੍ਹਾਂ ਦਾ ?

ਜਨਮ ਮਰਣ ਦੁਖੁ ਨਾਸਾ॥ ਤੇਰੀ ਬਖਸ ਨ ਮੇਟੈ ਕੋਈ ਸਤਿਗੁਰ ਕਾ ਦਿਲਾਸਾ[੧] ॥ ੨ ॥ ਨਾਮੁ ਧਿਆਇਨਿ ਸੁਖ ਫਲ ਪਾਇਨਿ ਆਠ ਪਹਰ ਆਰਾਧਹਿ ॥ ਤੇਰੀ ਸਰਣਿ ਤੇਰੈ ਭਰਵਾਸੈ [੨]ਪੰਚ ਦੁਸਟ ਲੈ ਸਾਧਹਿ ॥ ੩ ॥ ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ[੩] ਨ ਜਾਣਾ ਤੇਰੀ ॥ ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ[੪] ਰਾਖੀ ਮੇਰੀ ॥ ੪ ॥ ੧੦ ॥ ੫੭ ॥ ਸੂਹੀ ਮਹਲਾ ੫ * ॥ ਸਗਲ ਤਿਆਗਿ ਗੁਰ ਸਰਣੀ ਆਇਆ ਰਾਖਹੁ ਰਾਖਨਹਾਰੇ ॥ ਜਿਤੁ ਤੂ ਲਾਵਹਿ ਤਿਤੁ ਹਮ ਲਾਗਹ ਕਿਆ ਏਹਿ ਜੰਤ ਵਿਚਾਰੇ ॥੧॥ ਮੇਰੇ ਰਾਮ ਜੀ ਤੂੰ ਪ੍ਰਭ ਅੰਤਰਜਾਮੀ[੫]॥ ਕਰਿ ਕਿਰਪਾ ਗੁਰਦੇਵ ਦਇਆਲਾ ਗੁਣ ਗਾਵਾ ਨਿਤ ਸੁਆਮੀ ॥ ੧ ॥ ਰਹਾਉ ॥ ਆਠ ਪਹਰ ਪ੍ਰਭੁ ਅਪਨਾ ਧਿਆਈਐ [੬]ਗੁਰ ਪ੍ਰਸਾਦਿ ਭਉ[੭] ਤਰੀਐ ॥ ਆਪੁ[੮] ਤਿਆਗਿ ਹੋਈਐ [੯]ਸਭ ਰੇਣਾ [੧੦]ਜੀਵਤਿਆ ਇਉ ਮਰੀਐ ॥ ੨ ॥ ਸਫਲ ਜਨਮੁ ਤਿਸ ਕਾ ਜਗ ਭੀਤਰਿ[੧੧] ਸਾਧ ਸੰਗਿ ਨਾਉ ਜਾਪੇ[੧੨] ॥ [੧੩]ਸਗਲ ਮਨੋਰਥ ਤਿਸ ਕੇ ਪੂਰਨ ਜਿਸੁ ਦਇਆ ਕਰੇ ਪ੍ਰਭੁ ਆਪੇ ॥ ੩ ॥ ਦੀਨ ਦਇਆਲ ਕ੍ਰਿਪਾਲ ਪ੍ਰਭ ਸੁਆਮੀ ਤੇਰੀ ਸਰਣਿ ਦਇਆਲਾ ॥ ਕਰਿ ਕਿਰਪਾ ਅਪਨਾ ਨਾਮੁ ਦੀਜੈ ਨਾਨਕ ਸਾਧ ਰਵਾਲਾ[੧੪] ॥ ੪ ॥ ੧੧ ॥ ੫੮ ॥

ਰਾਗੁ ਸੂਹੀ ਅਸਟਪਦੀਆ ਮਹਲਾ ੧ ਘਰੁ ੧

ੴ ਸਤਿਗੁਰ ਪ੍ਰਸਾਦਿ ॥ † ॥ ਸਭਿ ਅਵਗਣ ਮੈ ਗੁਣੁ ਨਹੀ ਕੋਈ ॥ ਕਿਉਕਰਿ ਕੰਤ ਮਿਲਾਵਾ ਹੋਈ ॥ ਨਾ ਮੈ ਰੂਪੁ ਨ ਬੰਕੇ[੧੫] ਨੈਣਾ ॥ [੧੬]ਨਾ ਕੁਲ ਢੰਗੁ ਨ ਮੀਠੇ ਬੈਣਾ ॥੧॥ ਰਹਾਉ ॥ [੧੭]ਸਹਜਿ ਸੀਗਾਰ ਕਾਮਣਿ[੧੮] ਕਰਿ ਆਵੈ ॥ ਤਾ ਸੋਹਾਗਣਿ ਜਾ ਕੰਤੈ ਭਾਵੈ ॥ ੨ ॥ ਨਾ ਤਿਸੁ ਰੂਪੁ ਨ ਰੇਖਿਆ[੧੯] ਕਾਈ ॥ ਅੰਤਿ ਨ ਸਾਹਿਬੁ ਸਿਮਰਿਆ ਜਾਈ ॥ ੩ ॥ ਸੁਰਤਿ ਮਤਿ ਨਾਹੀ ਚਤੁਰਾਈ ॥ ਕਰਿ ਕਿਰਪਾ ਪ੍ਰਭ ਲਾਵਹੁ ਪਾਈ[੨੦] ॥ ੪ ॥ [੨੧]ਖਰੀ ਸਿਆਣੀ ਕੰਤ ਨ ਭਾਣੀ ॥ ਮਾਇਆ ਲਾਗੀ ਭਰਮਿ ਭੁਲਾਣੀ ॥ ੫ ॥ ਹਉਮੈ ਜਾਈ ਤਾ ਕੰਤ ਸਮਾਈ ॥ ਤਉ ਕਾਮਣਿ[੧੮] ਪਿਆਰੇ ਨਵ ਨਿਧਿ‡ ਪਾਈ ॥ ੬ ॥ ਅਨਿਕ ਜਨਮ ਬਿਛੁਰਤ ਦੁਖੁ ਪਾਇਆ ॥ [੨੨]ਕਰੁ ਗਹਿ ਲੇਹੁ ਪ੍ਰੀਤਮ ਪ੍ਰਭ ਰਾਇਆ ॥ ੭ ॥ [੨੩]ਭਣਤਿ ਨਾਨਕ ਸਹੁ ਹੈ ਭੀ ਹੋਸੀ ॥ ਜੈ[੨੪] ਭਾਵੈ ਪਿਆਰਾ ਤੈ ਰਾਵੇਸੀ[੨੫] ॥ ੮ ॥ ੧ ॥

੧ ਤਸੱਲੀ, ਧੀਰਜ : ਉਨ੍ਹਾਂ ਨੂੰ ਸਤਿਗੁਰੂ ਦਾ ਦਿੱਤਾ ਹੋਇਆ ਭਰੋਸਾ ਕਿ ਤੇਰੀ ਬਖ਼ਸ਼ਿਸ਼ ਨੂੰ ਕੋਈ ਰਦ ਨਹੀਂ ਕਰ ਸਕਦਾ।

੨ ਕਾਮਾਦਿਕ ਪੰਜ ਵੈਰੀਆਂ ਨੂੰ ਵਸ ਕਰ ਲੈਂਦੇ ਹਨ।

੩ ਖ਼ਬਰ, ਸੋਝੀ।

੪ ਕਲਾ, ਸ਼ਕਤੀ। ਮੇਰਾ ਗੁਰੂ ਨਾਨਕ ਸਭ ਤੋਂ ਵਡਾ ਹੈ, ਜਿਸ ਨੇ ਮੇਰੀ ਸ਼ਕਤੀ (ਧਰਮ ਸੱਤਾ) ਕਾਇਮ ਰਖੀ ਹੈ।

੫ ਅੰਦਰ ਦੀਆਂ ਜਾਨਣ ਵਾਲਾ ਹੈਂ।

੬ ਗੁਰੂ ਦੀ ਕਿਰਪਾ ਨਾਲ।

੭ [ਭਵ] ਸੰਸਾਰ, ਹਸਤੀ ਦਾ ਸਮੁੰਦਰ।

੮ ਆਪਾ ਭਾਵ, ਹਉਮੈ।

੯ ਸਭ ਦੀ ਚਰਨ-ਧੂੜ।

੧੦ ਜੀਂਵਦਿਆਂ ਹੀ ਜੀਵਤ ਭਾਵ ਤੋਂ (ਸਭ ਦੇ ਚਰਨਾਂ ਦੀ ਮਿਟੀ ਹੋ ਕੇ) ਮਰੀਏ।

੧੧ ਅੰਦਰ, ਵਿਚ।

੧੨ (ਜੋ) ਜਪਦਾ ਹੈ।

੧੩ ਸਾਰੀਆਂ ਭਾਉਣੀਆਂ ਪੂਰੀਆਂ ਹੁੰਦੀਆਂ ਹਨ।

੧੪ ਧੂੜੀ (ਚਰਨਾਂ ਦੀ)।

੧੫ ਬਾਂਕੇ, ਸੋਹਣੇ।

੧੬ ਨਾ ਮੇਰਾ ਉਚਾ ਖ਼ਾਨਦਾਨ ਹੈ, ਨਾ ਮੈਨੂੰ ਚੰਗੇ ਵਰਤਾਉ ਦੀ ਜਾਚ ਹੈ, ਨਾ ਮੇਰੀ ਮਿਠੀ ਬੋਲੀ ਹੈ।

੧੭ ਕੁਦਰਤੀ ਸਾਦਾ ਤੇ ਪਿਆਰ ਵਾਲਾ ਜੀਵਨ-ਇਹ ਸ਼ਿੰਗਾਰ ਕਰੇ।

੧੮ ਇਸਤਰੀ।

੧੯ ਲੀਕ, ਚਿੰਨ੍ਹ। ਨਾ ਉਸ (ਹਰੀ-ਕੰਤ) ਦੀ ਕੋਈ ਸ਼ਕਲ ਹੈ ਨਾ ਨੁਹਾਰ ਹੈ ਅਤੇ ਨਾ ਉਹ ਮਾਲਕ ਉਮਰ ਦੇ ਛੇਕੜਲੇ ਦਿਨਾਂ ਵਿਚ ਜਾ ਕੇ ਭਜਿਆ ਜਾਂਦਾ ਹੈ (ਭਾਵ ਹੁਣੇ ਹੀ ਸਿਮਰ ਸਕਦੇ ਹਾਂ)।

੨੦ ਚਰਨੀਂ।

੨੧ ਮੈਂ ਚੰਗੀ ਸਿਆਣੀ ਹਾਂ ਕਿ ਚਾਤੁਰ ਬਣ ਕੇ ਵੀ ਕੰਤ ਦੀ ਪ੍ਰਸੰਨਤਾ ਹਾਸਲ ਨਹੀਂ ਕਰ ਸਕੀ!

੨੨ ਹਥ ਫੜ ਕੇ ਬਚਾਓ, ਹੇ ਮੇਰੇ ਪ੍ਰੀਤਮ ਰਾਜੇ!

੨੩ ਨਾਨਕ ਕਹਿੰਦਾ ਹੈ ਕਿ ਮਾਲਕ ਹੁਣ ਹੈ, ਪਿਛੇ ਸੀ ਅਤੇ ਅਗੋਂ ਰਹੇਗਾ।

੨੪ ਜਿਸ ਨੂੰ।

੨੫ ਭੋਗਦਾ ਹੈ, ਮਾਣਦਾ ਹੈ। ਜਿਸ ਭਗਤ ਨੂੰ ਉਹ ਚਾਹੁੰਦਾ ਹੈ, ਉਸੇ ਨੂੰ ਆਪਣਾ ਬਣਾ ਕੇ ਮਾਣਦਾ ਹੈ।

---

* ਹਰੀ ਦੀ ਕਿਰਪਾ ਮੰਗਦੇ ਹਨ ਕਿ ਉਹ ਗੁਰੂ ਦੇ ਚਰਨੀਂ ਲਾ ਕੇ ਨਾਮ-ਦਾਨ ਦਿਵਾਵੇ।

† ਇਸਤਰੀ ਰੂਪ ਹੋ ਕੇ ਹਰੀ-ਪਤੀ ਅਗੇ ਮਿਲਾਪ ਲਈ ਤਾਂਘਦੇ ਹਨ।

‡ ਨਿਧੀਆਂ=ਤਰਾਂ ਤਰਾਂ ਦੇ ਸੁਖਾਂ ਦੇ ਸਮਿਆਨ, ਜੋ ਨੌਂ ਗਿਣੇ ਜਾਂਦੇ ਹਨ : ਪਦਮ (ਸੋਨਾ ਚਾਂਦੀ), ਮਹਾਂ ਪਦਮ (ਹੀਰੇ ਜ਼ਾਹਰਾਤ), ਸੰਖ (ਸੋਹਣੇ ਸੋਹਣੇ ਖਾਣੇ ਤੇ ਕਪੜੇ), ਮਕਰ (ਸ਼ਸਤਰ ਵਿਦਿਆ ਦੀ ਪ੍ਰਾਪਤੀ, ਰਾਜ ਦਰਬਾਰ ਵਿਚ ਮਾਣ), ਕੱਛਪ (ਕਪੜੇ ਦਾਣੇ ਦੀ ਸੁਦਾਗਰੀ), ਕੁੰਦ (ਸੋਨੇ ਦੀ ਸੁਦਾਗਰੀ), ਨੀਲ (ਮੋਤੀ ਮੂੰਗੇ ਦੀ ਸੁਦਾਗਰੀ), ਮੁਕੁੰਦ (ਰਾਗ ਆਦਿ ਕੋਮਲ ਹੁਨਰਾਂ ਦੀ ਪ੍ਰਾਪਤੀ), ਵਰਚ ਜਾਂ ਖਰਬ।

ਸੂਹੀ ਮਹਲਾ ੧ ਘਰੁ ੯

੧ ਓ ਸਤਿਗੁਰ ਪ੍ਰਸਾਦਿ ॥ *॥ ਕਚਾ ਰੰਗੁ ਕਸੁੰਭ† ਕਾ ਥੋੜੜਿਆ ਦਿਨ ਚਾਰਿ ਜੀਉ ॥ [1]ਵਿਣੁ ਨਾਵੈ ਭ੍ਰਮਿ ਭੁਲੀਆ ਠਗਿ ਮੁਠੀ ਕੂੜਿਆਰਿ ਜੀਉ ॥ ਸਚੇ ਸੇਤੀ ਰਤਿਆ ਜਨਮੁ ਨ ਦੂਜੀ ਵਾਰ ਜੀਉ ॥ ੧ ॥ [2]ਰੰਗੇ ਕਾ ਕਿਆ ਰੰਗੀਐ ਜੋ ਰਤੇ ਰੰਗੁ ਲਾਇ ਜੀਉ ॥ ਰੰਗਣਵਾਲਾ ਸੇਵੀਐ ਸਚੇ ਸਿਉ ਚਿਤੁ ਲਾਇ ਜੀਉ ॥ ੧ ॥ ਰਹਾਉ ॥[3] ਚਾਰੇ ਕੁੰਡਾ ਜੇ ਭਵਹਿ ਬਿਨੁ ਭਾਗਾ ਧਨੁ[4] ਨਾਹਿ ਜੀਉ ॥ ਅਵਗਣਿ ਮੁਠੀ ਜੇ ਫਿਰਹਿ ਬਧਿਕ[5] ਥਾਇ ਨ ਪਾਹਿ ਜੀਉ ॥ ਗੁਰਿ ਰਾਖੇ ਸੇ ਉਬਰੇ[6] ਸਬਦਿ ਰਤੇ ਮਨ ਮਾਹਿ ਜੀਉ ॥ ੨ ॥ ਚਿਟੇ ਜਿਨ ਕੇ ਕਪੜੇ ਮੈਲੇ ਚਿਤ ਕਠੋਰ ਜੀਉ ॥ ਤਿਨ ਮੁਖਿ ਨਾਮੁ ਨ ਊਪਜੈ [7]ਦੂਜੈ ਵਿਆਪੇ ਚੋਰ ਜੀਉ ॥ ਮੂਲੁ[8] ਨ ਬੂਝਹਿ ਆਪਣਾ [9]ਸੇ ਪਸੂਆ ਸੇ ਢੋਰ ਜੀਉ ॥ ੩ ॥ ਨਿਤ ਨਿਤ ਖੁਸੀਆ ਮਨੁ ਕਰੇ ਨਿਤ ਨਿਤ ਮੰਗੈ ਸੁਖ ਜੀਉ ॥ ਕਰਤਾ ਚਿਤਿ ਨ ਆਵਈ ਫਿਰਿ ਫਿਰਿ ਲਗਹਿ ਦੁਖ ਜੀਉ ॥ ਸੁਖ ਦੁਖ ਦਾਤਾ ਮਨਿ ਵਸੈ ਤਿਤੁ ਤਨਿ ਕੈਸੀ ਭੁਖ ਜੀਉ ॥੪॥ [10]ਬਾਕੀ ਵਾਲਾ ਤਲਬੀਐ[11] ਸਿਰਿ ਮਾਰੇ ਜੰਦਾਰੁ[12] ਜੀਉ ॥ ਲੇਖਾ ਮੰਗੈ ਦੇਵਣਾ ਪੁਛੈ [13]ਕਰਿ ਬੀਚਾਰੁ ਜੀਉ ॥ ਸਚੇ ਕੀ ਲਿਵ[14] ਉਬਰੈ ਬਖਸੇ ਬਖਸਣਹਾਰੁ ਜੀਉ ॥੫॥ [15]ਅਨ ਕੋ ਕੀਜੈ ਮਿਤੜਾ ਖਾਕੁ ਰਲੈ ਮਰਿ ਜਾਇ ਜੀਉ ॥ ਬਹੁ ਰੰਗ ਦੇਖਿ ਭੁਲਾਇਆ ਭੁਲਿ ਭੁਲਿ ਆਵੈ ਜਾਇ ਜੀਉ ॥ ਨਦਰਿ[16] ਪ੍ਰਭੂ ਤੇ ਛੁਟੀਐ ਨਦਰੀ ਮੇਲਿ ਮਿਲਾਇ ਜੀਉ ॥ ੬ ॥ ਗਾਫਲ[17] ਗਿਆਨ ਵਿਹੂਣਿਆ[18] ਗੁਰ ਬਿਨੁ ਗਿਆਨੁ ਨ ਭਾਲਿ ਜੀਉ ॥ ਖਿੰਚੋਤਾਣਿ[19] ਵਿਗੁਚੀਐ[20] ਬੁਰਾ ਭਲਾ ਦੁਇ ਨਾਲਿ ਜੀਉ ॥ ਬਿਨੁ ਸਬਦੈ ਭੈ ਰਤਿਆ ਸਭ ਜੋਹੀ[21] ਜਮਕਾਲਿ[22] ਜੀਉ ॥੭॥ ਜਿਨਿ ਕਰਿ ਕਾਰਣੁ[23] ਧਾਰਿਆ ਸਭਸੈ ਦੇਇ ਆਧਾਰੁ ਜੀਉ ॥ ਸੋ ਕਿਉ ਮਨਹੁ ਵਿਸਾਰੀਐ ਸਦਾ ਸਦਾ ਦਾਤਾਰੁ ਜੀਉ ॥ ਨਾਨਕ ਨਾਮੁ ਨ ਵੀਸਰੈ [24]ਨਿਧਾਰਾ ਆਧਾਰੁ ਜੀਉ ॥ ੮ ॥ ੧ ॥ ੨ ॥

ਸੂਹੀ ਮਹਲਾ ੧ ਕਾਫੀ‡ ਘਰੁ ੧੦

੧ ਓ ਸਤਿਗੁਰ ਪ੍ਰਸਾਦਿ ॥ § ॥ ਮਾਣਸ ਜਨਮੁ ਦੁਲੰਭੁ[25] [26]ਗੁਰਮੁਖਿ ਪਾਇਆ ॥ ਮਨੁ ਤਨੁ ਹੋਇ ਚੁਲੰਭੁ[27] ਜੇ ਸਤਿਗੁਰ ਭਾਇਆ ॥ ੧ ॥ ਚਲੈ ਜਨਮੁ ਸਵਾਰਿ ਵਖਰੁ[28] ਸਚੁ ਲੈ ॥ ਪਤਿ ਪਾਏ ਦਰਬਾਰਿ [29]ਸਤਿਗੁਰ ਸਬਦਿ ਭੈ ॥ ੧ ॥ ਰਹਾਉ ॥ ਮਨਿ ਤਨਿ ਸਚੁ ਸਲਾਹਿ ਸਾਚੇ ਮਨਿ ਭਾਇਆ ॥ ਲਾਲਿ ਰਤਾ ਮਨੁ ਮਾਨਿਆ[30] ਗੁਰੁ ਪੂਰਾ ਪਾਇਆ ॥ ੨ ॥ ਹਉ ਜੀਵਾ

੧ (ਮਨਮੁਖ ਇਸਤਰੀ) ਨਾਮ ਤੋਂ ਬਿਨਾਂ ਹੋਣ ਕਰਕੇ ਭਰਮ ਵਿਚ ਭੁਲੀ ਰਹੀ ਅਤੇ ਇਹ ਕੂੜਿਆਰ ਇਸਤਰੀ ਠਗੀ ਜਾ ਕੇ ਲੁਟੀ ਗਈ। ਦੇਖੋ ਪੰ. ੪੨੦, ਨੋਟ ੫।
੨ ਨਾਮ ਰੰਗ ਵਿਚ ਰੰਗੇ ਹੋਏ ਨੂੰ ਮਾਇਕ ਰੰਗ ਦੀ ਲੋੜ ਨਹੀਂ ਹੈ।
੩ ਚਾਰੇ ਤਰਫ਼ਾਂ, ਸੰਸਾਰ ਦੇ ਸਾਰੇ ਪਾਸੇ।
੪ ਨਾਮ ਧਨ।
੫ ਬਧੇ ਹੋਏ, ਕੈਦੀ : "ਸਾਕਤ ਮੂੜ ਮਾਇਆ ਕੇ ਬਧਿਕ ਵਿਚਿ ਮਾਇਆ ਫਿਰਹਿ ਫਿਰੰਦੇ" (ਬਿਲਾਵਲੁ ਮ: ੪)। ਕੈਦੀਆਂ ਵਾਂਗ ਫਿਰਦੇ ਰਹਿੰਦੇ ਹਨ ਤੇ ਟਿਕਾਉ ਨਹੀਂ ਮਿਲਦਾ।
੬ ਬਚ ਗਏ।
੭ ਦੂਜੇ ਭਾਵ ਵਿਚ ਲਗੇ ਹਨ।
੮ ਅਸਲੇ ਨੂੰ। 'ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ' (ਆਸਾ ਮ: ੩)।
੯ ਓਹ ਪਸ਼ੂ ਹਨ, ਡੰਗਰ ਹਨ।
੧੦ ਕੀਤੇ ਕਰਮਾਂ ਦੇ ਹਿਸਾਬ ਦੀ ਜੋ ਬਾਕੀ ਕਢਦਾ ਹੈ, ਧਰਮਰਾਜ।
੧੧ ਸਦ ਬੁਲਾਏਗਾ (ਹਿਸਾਬ ਲੈਣ ਦੇ ਖਿਆਲ ਨਾਲ)।
੧੨ ਫ਼ਾ. ਜੰਦਾਲ=ਗੰਵਾਰ, ਵਹਿਸ਼ੀ, ਅਵੈੜਾ। ਆਮ ਤੌਰ ਤੇ ਜਮ ਦੇ ਨਾਲ ਆਉਣ ਕਰਕੇ ਇਹ ਸ਼ਬਦ ਜਮ ਦੇ ਅਰਥਾਂ ਨਾਲ ਭੀ ਵਰਤਿਆ ਜਾਂਦਾ ਹੈ, ਜਿਵੇਂ ਇਥੇ।
੧੩ ਹਿਸਾਬ ਕਰ ਕੇ।
੧੪ ਪ੍ਰੀਤ ਦਵਾਰਾ।
੧੫ ਹੋਰ ਨੂੰ। ਇਕ ਵਾਹਿਗੁਰੂ ਤੋਂ ਬਿਨਾਂ ਕਿਸੇ ਹੋਰ ਨੂੰ ਜੋ ਮਿਤ੍ਰ ਕਰਦਾ ਹੈ।
੧੬ ਮਿਹਰ ਦੀ ਨਜ਼ਰ ਨਾਲ।
੧੭ ਬੇਸਮਝ।
੧੮ ਖ਼ਾਲੀ।
੧੯ ਖਿਚਾ ਖਿਚੀ ਵਿਚ। ਭਾਵ ਇਹ ਹੈ ਕਿ ਮਨੁੱਖ ਦੇ ਅੰਦਰ ਨੇਕੀ ਬਦੀ ਦੇ ਭਾਵ ਇਕੱਠੇ ਹੋਣ ਕਰਕੇ ਇਨ੍ਹਾਂ ਭਾਵਾਂ ਦੀ ਕਸ਼-ਮਕਸ਼ ਬਣੀ ਰਹਿੰਦੀ ਹੈ, ਜਦ ਤਕ ਕਿ ਮਨੁੱਖ ਆਪਣੇ ਆਪ ਨੂੰ ਗੁਰੂ ਦੇ ਸ਼ਬਦ ਦੇ ਕੁੰਡੇ ਦੇ ਹੇਠਾਂ ਨਹੀਂ ਕਰ ਦਿੰਦਾ।
੨੦ ਖ਼ਵਾਰ ਹੋਈਦਾ ਹੈ।
੨੧ ਤਕੀ ਹੈ (ਮਾਰਨ ਦੇ ਖਿਆਲ ਨਾਲ)।
੨੨ ਜਮਕਾਲ ਨੇ, ਜਮ ਜੋ ਮੌਤ ਦਾ ਰੂਪ ਹੈ ਓਸ ਨੇ। ਦੇਖੋ ਨੋਮ ੨੦ ੳ।
੨੩ ਸ੍ਰਿਸ਼ਟੀ। ਜਿਸ ਨੇ ਸੰਸਾਰ ਬਣਾ ਕੇ ਟਿਕਾਇਆ ਹੋਇਆ ਹੈ, ਉਹ ਸਭ ਨੂੰ ਆਸਰਾ ਦਿੰਦਾ ਹੈ।
੨੪ ਨਿਆਸਰਿਆਂ ਦਾ ਆਸਰਾ।
੨੫ ਦੁਰਲਭ, ਅਮੋਲਕ।
੨੬ ਅਸਲ ਵਿਚ ਗੁਰਮੁਖਾਂ ਨੂੰ ਹੀ ਲਭਾ ਹੈ, ਭਾਵ ਓਹੀ ਇਸ ਦੀ ਕੀਮਤ ਜਾਣਦੇ ਹਨ।
੨੭ ਗੂੜ੍ਹੇ ਲਾਲ ਰੰਗ ਦਾ, ਪਿਆਰ ਨਾਲ ਰਤਾ ਹੋਇਆ।
੨੮ ਸੌਦਾ, ਸੁਦਾਗਰੀ ਦਾ ਮਾਲ।
੨੯ ਗੁਰੂ ਦੇ ਸ਼ਬਦ ਤੇ ਭੈ ਦਵਾਰਾ।
੩੦ ਮੰਨ ਗਿਆ, ਨਿਸ਼ਾ ਹੋ ਗਈ, ਰਜ ਗਿਆ।

---

* ਮਾਇਆ ਦਾ ਪਿਆਰ ਝੂਠਾ ਹੈ। ਮਨੁੱਖ ਇਸ ਵਿਚ ਲਗਾ ਹੋਇਆ ਅੰਦਰਲੀ ਖਿਚੋਤਾਣ ਦੇ ਕਾਰਨ ਦੁਖੀ ਰਹਿੰਦਾ ਹੈ, ਪਰ ਜੇ ਰਬ ਦੀ ਮਿਹਰ ਹੋਵੇ ਤਾਂ ਮਨੁੱਖ ਇਸ ਭੁਲ ਵਿਚੋਂ ਨਿਕਲ ਕੇ ਸਦੀਵੀ ਖ਼ੁਸ਼ੀ ਤੇ ਟਿਕਾਉ ਮਾਣ ਸਕਦਾ ਹੈ।

† ਮਾਇਕ ਪਦਾਰਥ। ਕਸੁੰਭਾ ਇਕ ਬੂਟਾ ਹੈ ਜਿਸ ਦੇ ਫੁਲ ਬਹੁਤ ਲਾਲ ਤੇ ਸੁੰਦਰ ਦਿਸਦੇ ਹਨ, ਪਰ ਧੁਪ ਲੱਗਿਆਂ ਛੇਤੀ ਫਿੱਕੇ ਪੈ ਜਾਂਦੇ ਹਨ। ਮਾਇਕੀ ਪਦਾਰਥਾਂ ਦੇ ਭੜਕੀਲੇ ਚਮਤਕਾਰਾਂ ਨੂੰ ਕੁਸੁੰਭੇ ਰੰਗ ਨਾਲ ਵਰਣਨ ਕੀਤਾ ਹੈ। ਇਸ ਦੇ ਮੁਕਾਬਲੇ ਤੇ ਨਾਮ ਰੰਗ ਨੂੰ ਮਜੀਠ ਦੇ ਗੂੜ੍ਹੇ ਰੰਗ ਨਾਲ ਉਪਮਾ ਦਿੱਤੀ ਹੈ।

‡ ਇਹ ਇਕ ਰਾਗਣੀ ਹੈ। ਇਸ ਹੇਠਾਂ ਦਿਤੀਆਂ ਤੁਕਾਂ ਵਿਚ ਦੂਹਰਾ ਕਾਫ਼ੀਆ ਹੈ : ਇਕ ਅੰਤ ਵਿਚ ਤੇ ਇਕ ਵਿਚਕਾਰ।

§ ਮਨੁਖਾ ਜਨਮ ਸਫਲ ਤੇ ਰਸ ਵਾਲਾ ਤਦੇ ਹੈ ਜੇ ਇਸ ਨੂੰ ਗੁਰੂ ਦੇ ਰਾਹੀਂ ਹਰੀ ਦੇ ਪ੍ਰੇਮ ਵਿਚ ਬਿਤਾਈਏ। ਮਨਮੁਖ ਇਸ ਗਲ ਨੂੰ ਨਹੀਂ ਸਮਝਦੇ।

ਗੁਣ ਸਾਰਿ[੧] ਅੰਤਰਿ ਤੂ ਵਸੈ ॥ ਤੂੰ ਵਸਹਿ ਮਨ ਮਾਹਿ [੨]ਸਹਜੇ ਰਸਿ ਰਸੈ ॥ ੩ ॥
[੩]ਮੂਰਖ ਮਨ ਸਮਝਾਇ ਆਖਉ ਕੇਤੜਾ ॥ ਗੁਰਮੁਖਿ ਹਰਿ ਗੁਣ ਗਾਇ ਰੰਗਿ
ਰੰਗੇਤੜਾ ॥ ੪ ॥ ਨਿਤ ਨਿਤ ਰਿਦੈ ਸਮਾਲਿ[੪] ਪ੍ਰੀਤਮੁ ਆਪਣਾ ॥ ਜੇ ਚਲਹਿ
ਗੁਣ ਨਾਲਿ ਨਾਹੀ ਦੁਖੁ ਸੰਤਾਪਣਾ[੫] ॥ ੫ ॥ ਮਨਮੁਖ ਭਰਮਿ ਭੁਲਾਣਾ [੬]ਨਾ
ਤਿਸੁ ਰੰਗੁ ਹੈ ॥ ਮਰਸੀ ਹੋਇ ਵਿਡਾਣਾ[੭] ਮਨਿ ਤਨਿ ਭੰਗੁ[੮] ਹੈ ॥ ੬ ॥ ਗੁਰ ਕੀ
ਕਾਰ ਕਮਾਇ ਲਾਹਾ ਘਰਿ ਆਣਿਆ[੯] ॥ [੧੦]ਗੁਰਬਾਣੀ ਨਿਰਬਾਣੁ ਸਬਦਿ
ਪਛਾਣਿਆ ॥ ੭ ॥ ਇਕ ਨਾਨਕ ਕੀ ਅਰਦਾਸਿ ਜੇ ਤੁਧੁ ਭਾਵਸੀ ॥ ਮੈ ਦੀਜੈ
ਨਾਮ ਨਿਵਾਸੁ ਹਰਿ ਗੁਣ ਗਾਵਸੀ ॥ ੮ ॥ ੧ ॥ ੩ ॥ ਸੂਹੀ ਮਹਲਾ ੧ * ॥
ਜਿਉ ਆਰਣਿ[੧੧] ਲੋਹਾ ਪਾਇ ਭੰਨਿ ਘੜਾਈਐ ॥ ਤਿਉ ਸਾਕਤੁ[੧੨] ਜੋਨੀ ਪਾਇ
ਭਵੈ ਭਵਾਈਐ ॥ ੧ ॥ ਬਿਨੁ ਬੂਝੇ ਸਭੁ ਦੁਖੁ ਦੁਖੁ ਕਮਾਵਣਾ ॥ ਹਉਮੈ
ਆਵੈ ਜਾਇ ਭਰਮਿ ਭੁਲਾਵਣਾ ॥੧॥ ਰਹਾਉ ॥ [੧੩]ਤੂ ਗੁਰਮੁਖਿ ਰਖਣਹਾਰੁ ਹਰਿਨਾਮੁ
ਧਿਆਈਐ ॥ ਮੇਲਹਿ ਤੁਝੈ ਰਜਾਇ ਸਬਦੁ ਕਮਾਈਐ ॥ ੨ ॥ ਤੂੰ ਕਰਿ
ਕਰਿ ਵੇਖਹਿ ਆਪਿ ਦੇਹਿ ਸੁ ਪਾਈਐ ॥ ਤੂ ਦੇਖਹਿ [੧੪]ਥਾਪਿ ਉਥਾਪਿ [੧੫]ਦਰਿ
ਬੀਨਾਈਐ ॥ ੩ ॥ ਦੇਹੀ ਹੋਵਗਿ ਖਾਕੁ [੧੬]ਪਵਣੁ ਉਡਾਈਐ ॥ ਇਹੁ ਕਿਥੈ ਘਰੁ
ਅਉਤਾਕੁ[੧੭] ਮਹਲੁ ਨ ਪਾਈਐ ॥੪॥ [੧੮]ਦਿਹੁ ਦੀਵੀ ਅੰਧ ਘੋਰੁ ਘਬੁ[੧੯] ਮੁਹਾਈਐ[੨੦] ॥
[੨੧]ਗਰਬਿ ਮੁਸੈ ਘਰੁ ਚੋਰੁ ਕਿਸੁ ਰੂਆਈਐ ॥ ੫ ॥ [੨੨]ਗੁਰਮੁਖਿ ਚੋਰੁ ਨ ਲਾਗਿ
ਹਰਿਨਾਮਿ ਜਗਾਈਐ ॥ ਸਬਦਿ ਨਿਵਾਰੀ[੨੩] ਆਗਿ ਜੋਤਿ ਦੀਪਾਈਐ[੨੪] ॥ ੬ ॥
ਲਾਲੁ ਰਤਨੁ ਹਰਿਨਾਮੁ ਗੁਰਿ ਸੁਰਤਿ ਬੁਝਾਈਐ ॥ ਸਦਾ ਰਹੈ ਨਿਹਕਾਮੁ ਜੇ
ਗੁਰਮਤਿ ਪਾਈਐ ॥ ੭ ॥ ਰਾਤਿ ਦਿਹੈ[੨੫] ਹਰਿਨਾਉ ਮੰਨਿ ਵਸਾਈਐ ॥ ਨਾਨਕ
ਮੇਲਿ ਮਿਲਾਇ ਜੇ ਤੁਧੁ ਭਾਈਐ ॥ ੮ ॥ ੨ ॥ ੪ ॥ ਸੂਹੀ ਮਹਲਾ ੧ † ॥ ਮਨਹੁ ਨ
ਨਾਮੁ ਵਿਸਾਰਿ ਅਹਿਨਿਸਿ[੨੬] ਧਿਆਈਐ ॥ ਜਿਉ ਰਾਖਹਿ ਕਿਰਪਾ ਧਾਰਿ ਤਿਵੈ
ਸੁਖੁ ਪਾਈਐ ॥੧॥ ਮ ਅੰਧੁਲੇ ਹਰਿਨਾਮੁ ਲਕਟੀ[੨੭] ਟੋਹਣੀ ॥ ਰਹਉ ਸਾਹਿਬ ਕੀ
ਟੇਕ ਨ ਮੋਹੈ ਮੋਹਣੀ[੨੮] ॥੧॥ ਰਹਾਉ ॥ ਜਹ ਦੇਖਉ ਤਹ ਨਾਲਿ ਗੁਰਿ ਦੇਖਾਲਿਆ ॥
ਅੰਤਰਿ ਬਾਹਰਿ ਭਾਲਿ ਸਬਦਿ ਨਿਹਾਲਿਆ[੨੯] ॥ ੨ ॥ ਸੇਵੀ ਸਤਿਗੁਰ
ਭਾਇ[੩੦] ਨਾਮੁ ਨਿਰੰਜਨਾ[੩੧] ॥ ਤੁਧੁ ਭਾਵੈ ਤਿਵੈ ਰਜਾਇ [੩੨]ਭਰਮੁ ਭਉ ਭੰਜਨਾ ॥੩॥
[੩੩]ਜਨਮਤ ਹੀ ਦੁਖੁ ਲਾਗੈ ਮਰਣਾ ਆਇ ਕੈ ॥ ਜਨਮੁ ਮਰਣੁ ਪਰਵਾਣੁ ਹਰਿਗੁਣ
ਗਾਇ ਕੈ ॥ ੪ ॥ ਹਉ ਨਾਹੀ ਤੂ ਹੋਵਹਿ ਤੁਧਹੀ ਸਾਜਿਆ ॥ [੩੪]ਆਪੇ ਥਾਪਿ
ਉਥਾਪਿ ਸਬਦਿ ਨਿਵਾਜਿਆ ॥ ੫ ॥ [੩੫]ਦੇਹੀ ਭਸਮ ਰੁਲਾਇ ਨ ਜਾਪੀ ਕਹ

੧ ਯਾਦ ਕਰ ਕੇ।

* ਆਪਣੇ ਆਪ ਹੀ ਕੁਦਰਤੀ ਤਰੀਕੇ ਨਾਲ ਰਸ ਨਾਲ ਭਰ ਜਾਂਦਾ ਹੈ।

੩ ਹੇ ਮੇਰੇ ਮੂਰਖ ਮਨ! ਮੈਂ ਤੈਨੂੰ ਕਿਤਨਾ ਕੁ ਸਮਝਾ ਸਮਝਾ ਕੇ ਆਖਾਂ? ਗੁਰੂ ਦੁਆਰੇ ਹਰੀ ਦੇ ਗੁਣ ਗਾ ਕੇ ਉਸ ਦੇ ਪ੍ਰੇਮ-ਰੰਗ ਵਿਚ ਰੰਗਿਆ ਜਾ।

੪ ਯਾਦ ਕਰ।

੫ ਸਤਾਏਗਾ। ਜੇ ਗੁਣਾਂ ਨੂੰ ਨਾਲ ਲੈ ਕੇ ਚਲੇਂ (ਜਿਵੇਂ ਔਖੇ ਪੰਧ ਵਿਚ ਰਖਵਾਲੇ ਨੂੰ ਨਾਲ ਲੈ ਕੇ ਜਾਈਦਾ ਹੈ), ਤਾਂ ਦੁਖ ਨਹੀਂ ਸਤਾਏਗਾ।

੬ ਉਸ ਨੂੰ ਕੋਈ ਰੰਗ ਨਹੀਂ, ਭਾਵ ਪ੍ਰੇਮ ਦੀ ਲਗਨ ਲਗਦੀ ਹੀ ਨਹੀਂ।

੭ ਬੇਗਾਨਾ।

੮ ਵਿਘਨ, ਦੁਖ।

੯ ਲਿਆਂਦਾ।

੧੦ ਗੁਰੂ ਦੀ ਬਾਣੀ ਅਤੇ ਸ਼ਬਦ (ਉਪਦੇਸ਼) ਦੁਆਰਾ ਨਿਰਬਾਣ ਪਦ (ਨਿਰਦੁਖ ਅਵਸਥਾ) ਦਾ ਪਤਾ ਲਗਾ। ਇਸੇ ਨੂੰ ਅਗੇ ਜਾ ਕੇ 'ਨਾਮ-ਨਿਵਾਸੁ' ਆਖਿਆ ਹੈ।

੧੧ ਭਠੀ ਵਿਚ। "ਕਾਇਆ ਆਰਣੁ ਮਨੁ ਵਿਚਿ ਲੋਹਾ" (ਮਾਰੂ ਮ: ੧)।

੧੨ ਸ਼ਕਤੀ ਦਾ ਉਪਾਸ਼ਕ, ਮਨਮੁਖ।

੧੩ (ਹੇ ਹਰੀ!) ਤੂੰ ਗੁਰੂ ਦੁਆਰਾ ਬਚਾ ਲੈਣ ਵਾਲਾ ਹੈਂ, ਇਸ ਲਈ ਹਰੀ-ਨਾਮ ਸਿਮਰਨਾ ਚਾਹੀਏ। ਜੇ ਤੇਰੀ ਰਜ਼ਾ ਹੋਵੇ ਤਾਂ ਤੂੰ ਗੁਰੂ ਮਿਲਾ ਦਿੰਦਾ ਹੈਂ, ਤੇ ਫਿਰ ਅਸੀਂ ਉਸ ਦਾ ਸ਼ਬਦ ਕਮਾਉਂਦੇ ਹਾਂ।

੧੪ ਬਣਾ ਕੇ ਤੇ ਢਾਹ ਕੇ।

੧੫ [ਫ਼ਾ. ਬੀਨਾਈ] ਨਜ਼ਰ ਵਿਚ, ਨਿਗਰਾਨੀ ਹੇਠ। "ਨਦਰੀ ਹੇਠਿ ਚਲਾਇਦਾ" (ਵਾਰ ਆਸਾ)।

੧੬ ਸੁਆਸ ਉਡ ਜਾਣਗੇ।

੧੭ [ਫ਼ਾ. ਓਤਾਕ] ਬੈਠਕ, ਮਹਿਰਾਬਦਾਰ ਹੁਜਰਾ। ਸੰਸਾਰ ਵਿਚ ਜੋ ਪ੍ਰਾਣੀ ਦੇ ਘਰ ਦੀਆਂ ਬੈਠਕਾਂ ਸਨ, ਓਹ ਕਿਧਰ ਗਈਆਂ? ਹੁਣ ਤਾਂ ਉਹਨੂੰ ਥਾਂ ਭੀ ਨਹੀਂ ਮਿਲਦੀ!

੧੮ ਦਿਨ-ਦੀਵੀਂ। ਸੂਰਜ ਕਾਇਮ ਹੈ, ਫਿਰ ਭੀ ਘੁਪ ਹਨੇਰਾ ਹੈ।

੧੯ [ਗ੍ਰਿਹਿ-ਦਰਬ] ਘਰ ਦਾ ਮਾਲ।

੨੦ ਲੁਟੀਂਦਾ ਹੈ।

੨੧ ਹੰਕਾਰ ਦੇ ਹਥੋਂ ਲੁਟਿਆ ਜਾ ਰਿਹਾ ਹੈ, ਇਹੋ ਘਰੋਗੀ ਚੋਰ ਹੈ; ਫਿਰ ਰੋ ਕੇ ਕਿਸ ਨੂੰ ਦਸੇ?

੨੨ ਗੁਰੂ ਦੁਆਰੇ ਚੋਰ ਨਹੀਂ ਲਗਦਾ, ਕਿਉਂਕਿ ਗੁਰੂ ਹਰੀ-ਨਾਮ ਦੇ ਹੋਕੇ ਦੁਆਰਾ ਜਗਾਈ ਰਖਦਾ ਹੈ।

੨੩ ਦੂਰ ਕੀਤੀ।

੨੪ ਜਗਾਉਣ ਨਾਲ, ਪ੍ਰਕਾਸ਼ ਕਰਨ ਨਾਲ।

੨੫ ਦਿਨ ਵੇਲੇ।

੨੬ ਦਿਨ ਰਾਤ।

੨੭ ਲਕੜ, ਸੋਟੀ।

੨੮ ਮਾਇਆ ਮੋਹਣੀ।

੨੯ ਵੇਖਿਆ ਹੈ (ਸ਼ਬਦ ਦੁਵਾਰਾ)

੩੦ ਪ੍ਰੇਮ ਨਾਲ।

੩੧ ਮਾਇਆ ਰਹਿਤ, ਪਵਿੱਤਰ।

੩੨ ਭਰਮ ਅਤੇ ਡਰ ਦੂਰ ਕਰਨ ਵਾਲੇ।

੩੩ ਜੰਮਦਿਆਂ ਹੀ ਮੌਤ ਦਾ ਦੁਖ ਆ ਲਗਦਾ ਹੈ।

੩੪ ਤੂੰ ਆਪ ਹੀ ਪੈਦਾ ਕਰਕੇ ਨਾਸ ਕਰਦਾ ਹੈਂ, ਪਰ ਕਿਸੇ ਵਿਰਲੇ ਨੂੰ ਸ਼ਬਦ ਰਾਹੀਂ ਵਡਿਆਈ ਦਿੰਦਾ ਹੈਂ।

੩੫ ਸਰੀਰ ਨੂੰ ਸੁਆਹ ਵਿਚ ਰੁਲਾ ਕੇ ਪਤਾ ਨਹੀਂ ਜੀਵ ਕਿਥੇ ਚਲਾ ਜਾਂਦਾ ਹੈ।

---

* ਮਨਮੁਖ ਨੂੰ ਰਬ ਵਾਲੇ ਪਾਸੇ ਨਾ ਲਗਣ ਕਰਕੇ ਜੂਨੀਆਂ ਵਿਚ ਭਉਣਾ ਪੈਂਦਾ ਅਤੇ ਦੁਖ ਸਹਾਰਨੇ ਪੈਂਦੇ ਹਨ।

† ਜਿਸ ਨੂੰ ਹਰੀ ਸ਼ਬਦ ਨਾਲ ਨਿਵਾਜੇ, ਉਹ ਗੁਰੂ ਦੇ ਰਾਹੀਂ ਹਰੀ ਨੂੰ ਅੰਗ ਸੰਗ ਅਨੁਭਵ ਕਰਦਾ ਹੈ ਅਤੇ ਉਸ ਦੇ ਗੁਣ ਗਾਉਂਦਾ ਨਿਰਭਉ ਅਤੇ ਸੁਖੀ ਰਹਿੰਦਾ ਹੈ।

ਗਇਆ ॥ ਆਪੇ ਰਹਿਆ ਸਮਾਇ ਸੋ ਵਿਸਮਾਦੁ[੧] ਭਇਆ ॥ ੬ ॥ ਤੂੰ ਨਾਹੀ ਪ੍ਰਭ ਦੂਰਿ ਜਾਣਹਿ ਸਭ ਤੂ ਹੈ ॥ ਗੁਰਮੁਖਿ[੨] ਵੇਖਿ ਹਦੂਰਿ ਅੰਤਰਿ ਭੀ ਤੂ ਹੈ ॥ ੭ ॥ ਮੈ ਦੀਜੈ ਨਾਮ ਨਿਵਾਸੁ ਅੰਤਰਿ ਸਾਂਤਿ ਹੋਇ ॥ ਗੁਣ ਗਾਵੈ ਨਾਨਕ ਦਾਸੁ ਸਤਿਗੁਰੁ ਮਤਿ ਦੇਇ ॥ ੮ ॥ ੩ ॥ ੫ ॥

ਰਾਗੁ ਸੂਹੀ ਮਹਲਾ ੩ ਘਰੁ ੧ ਅਸਟਪਦੀਆ

ੴ ਸਤਿਗੁਰ ਪ੍ਰਸਾਦਿ ॥ ਨਾਮੈ[੩] ਹੀ ਤੇ ਸਭੁ ਕਿਛੁ ਹੋਆ ਬਿਨੁ ਸਤਿਗੁਰ ਨਾਮੁ ਨ ਜਾਪੈ[੪] ॥ ਗੁਰ ਕਾ ਸਬਦੁ ਮਹਾ ਰਸੁ ਮੀਠਾ ਬਿਨੁ ਚਾਖੇ ਸਾਦੁ ਨ ਜਾਪੈ ॥ ਕਉਡੀ ਬਦਲੈ ਜਨਮੁ ਗਵਾਇਆ [੫]ਚੀਨਸਿ ਨਾਹੀ ਆਪੈ ॥ ਗੁਰਮੁਖਿ[੬] ਹੋਵੈ ਤਾ ਏਕੋ ਜਾਣੈ ਹਉਮੈ ਦੁਖੁ ਨ ਸੰਤਾਪੈ[੭] ॥੧॥ ਬਲਿਹਾਰੀ ਗੁਰ ਅਪਣੇ ਵਿਟਹੁ[੮] [੯]ਜਿਨਿ ਸਾਚੇ ਸਿਉ ਲਿਵ ਲਾਈ ॥ ਸਬਦੁ ਚੀਨ੍ਹਿ ਆਤਮੁ ਪਰਗਾਸਿਆ ਸਹਜੇ ਰਹਿਆ ਸਮਾਈ ॥ ੧ ॥ ਰਹਾਉ ॥ ਗੁਰਮੁਖਿ[੬] ਗਾਵੈ ਗੁਰਮੁਖਿ ਬੂਝੈ ਗੁਰਮੁਖਿ ਸਬਦੁ ਬੀਚਾਰੇ ॥ [੧੦]ਜੀਉ ਪਿੰਡੁ ਸਭੁ ਗੁਰ ਤੇ ਉਪਜੈ ਗੁਰਮੁਖਿ ਕਾਰਜ ਸਵਾਰੇ ॥ ਮਨਮੁਖਿ ਅੰਧਾ ਅੰਧੁ ਕਮਾਵੈ [੧੧]ਬਿਖੁ ਖਟੇ ਸੰਸਾਰੇ ॥ ਮਾਇਆ ਮੋਹਿ ਸਦਾ ਦੁਖੁ ਪਾਏ ਬਿਨੁ ਗੁਰ ਅਤਿ ਪਿਆਰੇ ॥ ੨ ॥ ਸੋਈ ਸੇਵਕੁ ਜੋ ਸਤਿਗੁਰ ਸੇਵੇ ਚਾਲੈ ਸਤਿਗੁਰ ਭਾਏ[੧੨] ॥ ਸਾਚਾ ਸਬਦੁ ਸਿਫਤਿ ਹੈ ਸਾਚੀ ਸਾਚਾ ਮੰਨਿ ਵਸਾਏ ॥ ਸਚੀ ਬਾਣੀ ਗੁਰਮੁਖਿ ਆਖੈ ਹਉਮੈ ਵਿਚਹੁ ਜਾਏ ॥ ਆਪੇ ਦਾਤਾ ਕਰਮੁ[੧੩] ਹੈ ਸਾਚਾ ਸਾਚਾ ਸਬਦੁ ਸੁਣਾਏ ॥੩॥ ਗੁਰਮੁਖਿ[੬] ਘਾਲੇ ਗੁਰਮੁਖਿ ਖਟੇ ਗੁਰਮੁਖਿ [੧੪]ਨਾਮੁ ਜਪਾਏ ॥ ਸਦਾ ਅਲਿਪਤੁ ਸਾਚੈ ਰੰਗਿ ਰਾਤਾ [੧੫]ਗੁਰ ਕੈ ਸਹਜਿ ਸੁਭਾਏ ॥ ਮਨਮੁਖੁ ਸਦ ਹੀ ਕੂੜੋ ਬੋਲੈ ਬਿਖੁ ਬੀਜੈ ਬਿਖੁ ਖਾਏ ॥ [੧੬]ਜਮਕਾਲਿ ਬਾਧਾ ਤ੍ਰਿਸਨਾ ਦਾਧਾ[੧੭] ਬਿਨੁ ਗੁਰ ਕਵਣੁ ਛਡਾਏ ॥੪॥ [੧੮]ਸਚਾ ਤੀਰਥੁ ਜਿਤੁ ਸਤਸਰਿ ਨਾਵਣੁ ਗੁਰਮੁਖਿ ਆਪਿ ਬੁਝਾਏ ॥ [੧੯]ਅਠਸਠਿ ਤੀਰਥ ਗੁਰ ਸਬਦਿ ਦਿਖਾਏ ਤਿਤੁ ਨਾਤੈ ਮਲੁ ਜਾਏ ॥ ਸਚਾ ਸਬਦੁ ਸਚਾ ਹੈ ਨਿਰਮਲੁ ਨਾ ਮਲੁ ਲਗੈ ਨ ਲਾਇ ॥ ਸਚੀ ਸਿਫਤਿ ਸਚੀ ਸਾਲਾਹ ਪੂਰੇ ਗੁਰ ਤੇ ਪਾਏ ॥ ੫ ॥ ਤਨੁ ਮਨੁ ਸਭੁ ਕਿਛੁ [੨੦]ਹਰਿ ਤਿਸੁ ਕੇਰਾ [੨੧]ਦੁਰਮਤਿ ਕਹਣੁ ਨ ਜਾਏ ॥ ਹੁਕਮੁ ਹੋਵੈ ਤਾ ਨਿਰਮਲੁ ਹੋਵੈ ਹਉਮੈ ਵਿਚਹੁ ਜਾਏ ॥ ਗੁਰ ਕੀ ਸਾਖੀ[੨੨] ਸਹਜੇ ਚਾਖੀ ਤ੍ਰਿਸਨਾ ਅਗਨਿ ਬੁਝਾਏ ॥ ਗੁਰ ਕੈ ਸਬਦਿ ਰਾਤਾ ਸਹਜੇ[੨੩] ਮਾਤਾ ਸਹਜੇ ਰਹਿਆ ਸਮਾਏ ॥੬॥

੧ ਹੈਰਾਨੀ । ਹੈਰਾਨਗੀ ਇਹ ਹੈ ਕਿ ਦੋਹਾਂ ਹਾਲਤਾਂ ਵਿਚ (ਥਾਪਣ ਵਾਲੀ ਤੇ ਉਥਾਪਣ ਵਾਲੀ, ਮਨੁਖ ਦੀ ਹੋਂਦ ਤੇ ਅਣਹੋਂਦ ਦੋਹਾਂ ਵਿਚ) ਹਰੀ ਆਪ ਹੀ ਵਰਤ ਰਿਹਾ ਹੁੰਦਾ ਹੈ ।

੨ ਗੁਰੂ ਦੇ ਰਾਹੀਂ ।

੩ ਸਰਗੁਣ ਰੂਪ ਵਾਹਿਗੁਰੂ ਤੋਂ । ਦੇਖੋ ਸੁਖਮਨੀ, ਅਸ਼ਟਪਦੀ ੧੯ ਦੀ ਪੰਜਵੀਂ ਪੌੜੀ ।

੪ ਜਾਪਦਾ, ਪਛਾਣਿਆ ਜਾਂਦਾ ।

੫ ਸਮਝਦਾ ਨਹੀਂ ਹੈ ਆਪਣੇ ਆਪ ਨੂੰ ।

੬ ਗੁਰੂ ਦੀ ਮੰਨ ਕੇ ਚਲਣ ਵਾਲਾ ।

੭ ਤਕਲੀਫ਼ ਦਿੰਦਾ, ਸਤਾਉਂਦਾ ।

੮ ਉਤੋਂ ।

੯ ਜਿਸ (ਗੁਰੂ) ਨੇ ਮਨੁੱਖ ਦੀ ਬ੍ਰਿਤੀ ਸਚੇ ਵਾਹਿਗੁਰੂ ਨਾਲ ਜੋੜ ਦਿਤੀ, ਅਤੇ ਉਸ ਨੇ ਸ਼ਬਦ ਨੂੰ ਸਮਝ ਕੇ ਆਪਣੇ ਆਤਮਾ ਨੂੰ ਚਮਕਾ ਲਿਆ ਅਤੇ ਪੂਰਨ ਸ਼ਾਂਤੀ ਤੇ ਅਡੋਲਤਾ ਵਿਚ ਟਿਕ ਗਿਆ । 'ਸਹਜ' ਲਈ ਦੇਖੋ ਪੰ. ੭੩੩, ਫੁਟ ਨੋਟ* ।

੧੦ ਜੀਵ ਤੇ ਸਰੀਰ ਗੁਰੂ ਤੋਂ ਨਵੇਂ ਸਿਰੇ ਪੈਦਾ ਹੁੰਦੇ ਹਨ, ਭਾਵ ਨਵਾਂ ਜਨਮ ਮਿਲਦਾ ਹੈ: "ਸਤਿਗੁਰ ਕੈ ਜਨਮੈ ਗਵਨੁ ਮਿਟਾਇਆ" (ਸਿਧ ਗੋਸਟਿ) ।

੧੧ ਸੰਸਾਰ ਵਿਚ ਵਿਹੁ (ਜ਼ਹਿਰ) ਕਮਾਉਂਦਾ ਹੈ, ਭਾਵ ਜੋ ਕੰਮ ਕਰਦਾ ਹੈ, ਉਸਦਾ ਸਿੱਟਾ ਮਾੜਾ ਹੀ ਨਿਕਲਦਾ ਹੈ ।

੧੨ ਮਰਜ਼ੀ ਵਿਚ, ਭਾਣੇ ਵਿਚ ।

੧੩ ਬਖਸ਼ਿਸ਼ । ਉਸਦੀ ਬਖਸ਼ਿਸ਼ ਸਚੀ ਹੈ ।

੧੪ ਹੋਰਨਾਂ ਨੂੰ ਨਾਮ ਜਪਾਉਂਦਾ ਹੈ ।

੧੫ ਗੁਰੂ ਵਾਲੇ ਸ਼ਾਂਤ ਤੇ ਅਡੋਲ ਸੁਭਾ ਅਨੁਸਾਰ ।

੧੬ ਜਮ ਨੇ ਜੋ ਕਾਲ ਦਾ ਰੂਪ ਹੈ ਬੰਨ੍ਹਿਆ ।

੧੭ ਸਾੜਿਆ ।

੧੮ (ਗੁਰ ਸ਼ਬਦ) ਸਚਾ ਤੀਰਥ ਹੈ, ਜਿਸ ਸਚੇ ਸਰੋਵਰ ਵਿਚ ਇਸ਼ਨਾਨ ਕਰਨ ਦਾ ਤਰੀਕਾ ਗੁਰਮੁਖਾਂ ਨੂੰ ਆਪ ਵਾਹਿਗੁਰੂ ਦਸਦਾ ਹੈ ।

੧੯ ਸਾਰੇ ਤੀਰਥ ਗੁਰੂ ਦੇ ਸ਼ਬਦ ਵਿਚ ਹੀ ਦਸ ਦਿੰਦਾ ਹੈ ।

੨੦ ਤਿਸ ਹਰੀ ਦਾ ਹੈ ।

੨੧ ਦੁਰਮਤ ਵਿਚ ਲਗਾ ਹੋਇਆ ਮਨੁੱਖ ਇਹ ਗਲ ਕਹਿ ਨਹੀਂ ਸਕਦਾ ਕਿ ਤਨ ਮਨ ਉਸੇ ਹਰੀ ਦਾ ਹੈ ।

੨੨ ਸਿਖਿਆ, ਉਪਦੇਸ਼ । ਗੁਰੂ ਦਾ ਉਪਦੇਸ਼ ਸ਼ਾਂਤੀ ਨਾਲ ਗ੍ਰਹਿਣ ਕੀਤਾ ਜੋ ਤ੍ਰਿਸ਼ਨਾ ਦੀ ਅੱਗ ਬੁਝਾ ਦਿੰਦਾ ਹੈ ।

੨੩ ਪੂਰਨ ਗਿਆਨ ਤੇ ਅਡੋਲ ਅਵਸਥਾ ਵਿਚ ।

---

* ਨਾਮ ਦੀ ਦਾਤ ਗੁਰੂ ਤੋਂ ਹੀ ਹੋ ਸਕਦੀ ਹੈ । ਉਹ ਕਿਵੇਂ ? ਗੁਰੂ ਆਪਣੇ ਸ਼ਬਦ ਦੀ ਕਮਾਈ ਕਰਾ ਕੇ ਅੰਦਰੋਂ ਮੈਲ ਕਢਾਂਦਾ, ਸ਼ਾਂਤੀ ਸਿਖਾਂਦਾ ਅਤੇ ਅਡੋਲ ਤੇ ਸਾਫ਼ ਮਨ ਵਿਚ ਨਾਮ ਦਾ ਪਿਆਰ ਪ੍ਰਵੇਸ਼ ਕਰਾਂਦਾ ਹੈ ।

ਹਰਿ ਕਾ ਨਾਮੁ ਸਤਿ[੧] ਕਰਿ ਜਾਣੈ [੨]ਗੁਰ ਕੈ ਭਾਇ ਪਿਆਰੇ ॥ ਸਚੀ ਵਡਿਆਈ ਗੁਰ ਤੇ ਪਾਈ ਸਚੈ ਨਾਇ ਪਿਆਰੇ ॥ ਏਕੋ ਸਚਾ ਸਭ ਮਹਿ ਵਰਤੈ ਵਿਰਲਾ ਕੋ ਵੀਚਾਰੇ ॥ ਆਪੇ ਮੇਲਿ ਲਏ ਤਾ ਬਖਸੇ ਸਚੀ ਭਗਤਿ ਸਵਾਰੇ ॥ ੭ ॥ ਸਭੋ ਸਚੁ ਸਚੁ ਸਚੁ ਵਰਤੈ ਗੁਰਮੁਖਿ[੩] ਕੋਈ ਜਾਣੈ ॥ ਜੰਮਣ ਮਰਣਾ ਹੁਕਮੋ ਵਰਤੈ ਗੁਰਮੁਖਿ ਆਪੁ[੪] ਪਛਾਣੈ ॥ ਨਾਮੁ ਧਿਆਏ ਤਾ ਸਤਿਗੁਰ ਭਾਏ ਜੋ ਇਛੈ ਸੋ ਫਲੁ ਪਾਏ ॥ ਨਾਨਕ ਤਿਸ ਦਾ ਸਭੁ ਕਿਛੁ ਹੋਵੈ ਜਿ ਵਿਚਹੁ ਆਪੁ[੫] ਗਵਾਏ ॥ ੮ ॥ ੧ ॥

ਸੂਹੀ ਮਹਲਾ ੩ * ॥ ਕਾਇਆ ਕਾਮਣਿ[੬] ਅਤਿ ਸੁਆਲਿਉ[੭] ਪਿਰੁ ਵਸੈ ਜਿਸੁ ਨਾਲੇ ॥ ਪਿਰ ਸਚੇ ਤੇ ਸਦਾ ਸੁਹਾਗਣਿ ਗੁਰ ਕਾ ਸਬਦੁ ਸਮ੍ਹਾਲੇ ॥ ਹਰਿ ਕੀ ਭਗਤਿ ਸਦਾ ਰੰਗਿ ਰਾਤਾ ਹਉਮੈ ਵਿਚਹੁ ਜਾਲੇ ॥ ੧ ॥ ਵਾਹੁ ਵਾਹੁ ਪੂਰੇ ਗੁਰ ਕੀ ਬਾਣੀ ॥ [੮]ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ ॥ ੧ ॥ ਰਹਾਉ ॥ ਕਾਇਆ ਅੰਦਰਿ ਸਭੁ ਕਿਛੁ ਵਸੈ ਖੰਡ ਮੰਡਲ[੯] ਪਾਤਾਲਾ ॥ ਕਾਇਆ ਅੰਦਰਿ ਜਗਜੀਵਨ ਦਾਤਾ ਵਸੈ ਸਭਨਾ ਕਰੇ ਪ੍ਰਤਿਪਾਲਾ[੧੦] ॥ ਕਾਇਆ ਕਾਮਣਿ ਸਦਾ ਸੁਹੇਲੀ[੧੧] [੧੨]ਗੁਰਮੁਖਿ ਨਾਮੁ ਸਮ੍ਹਾਲਾ ॥ ੨ ॥ ਕਾਇਆ ਅੰਦਰਿ ਆਪੇ ਵਸੈ ਅਲਖੁ[੧੩] ਨ ਲਖਿਆ ਜਾਈ ॥ [੧੪]ਮਨਮੁਖੁ ਮੁਗਧੁ ਬੂਝੈ ਨਾਹੀ ਬਾਹਰਿ ਭਾਲਣਿ ਜਾਈ ॥ ਸਤਿਗੁਰੁ ਸੇਵੇ ਸਦਾ ਸੁਖੁ ਪਾਏ ਸਤਿਗੁਰਿ ਅਲਖੁ ਦਿਤਾ ਲਖਾਈ ॥ ੩ ॥ ਕਾਇਆ ਅੰਦਰਿ ਰਤਨ ਪਦਾਰਥ ਭਗਤਿ ਭਰੇ ਭੰਡਾਰਾ ॥ ਇਸੁ ਕਾਇਆ ਅੰਦਰਿ [੧੫]ਨਉ ਖੰਡ ਪ੍ਰਿਥਮੀ ਹਾਟ ਪਟਣ[੧੬] ਬਾਜਾਰਾ ॥ ਇਸੁ ਕਾਇਆ ਅੰਦਰਿ [੧੭]ਨਾਮੁ ਨਉ ਨਿਧਿ ਪਾਈਐ ਗੁਰ ਕੈ ਸਬਦਿ ਵੀਚਾਰਾ ॥ ੪ ॥ ਕਾਇਆ ਅੰਦਰਿ [੧੮]ਤੋਲਿ ਤੋਲਾਵੈ ਆਪੇ ਤੋਲਣਹਾਰਾ ॥ ਇਹੁ ਮਨੁ ਰਤਨੁ ਜਵਾਹਰ ਮਾਣਕੁ ਤਿਸ ਕਾ ਮੋਲੁ ਅਫਾਰਾ[੧੯] ॥ [੨੦]ਮੋਲਿ ਕਿਤ ਹੀ ਨਾਮੁ ਪਾਈਐ ਨਾਹੀ ਨਾਮੁ ਪਾਈਐ ਗੁਰ ਬੀਚਾਰਾ ॥ ੫ ॥ ਗੁਰਮੁਖਿ ਹੋਵੈ ਸੁ ਕਾਇਆ ਖੋਜੈ ਹੋਰ ਸਭ ਭਰਮਿ ਭੁਲਾਈ ॥ ਜਿਸ ਨੋ ਦੇਇ ਸੋਈ ਜਨੁ ਪਾਵੈ ਹੋਰ ਕਿਆ ਕੋ ਕਰੇ ਚਤੁਰਾਈ ॥ ਕਾਇਆ ਅੰਦਰਿ ਭਉ ਭਾਉ ਵਸੈ [੨੧]ਗੁਰ ਪਰਸਾਦੀ ਪਾਈ ॥ ੬ ॥ ਕਾਇਆ ਅੰਦਰਿ ਬ੍ਰਹਮਾ ਬਿਸਨੁ ਮਹੇਸਾ[੨੨] ਸਭ ਓਪਤਿ ਜਿਤੁ ਸੰਸਾਰਾ ॥ ਸਚੈ ਆਪਣਾ ਖੇਲੁ ਰਚਾਇਆ ਆਵਾਗਉਣੁ ਪਾਸਾਰਾ ॥ ਪੂਰੈ ਸਤਿਗੁਰਿ ਆਪਿ ਦਿਖਾਇਆ ਸਚਿ ਨਾਮਿ ਨਿਸਤਾਰਾ ॥ ੭ ॥ [੨੩]ਸਾ ਕਾਇਆ ਜੋ ਸਤਿਗੁਰੁ ਸੇਵੈ ਸਚੈ ਆਪਿ ਸਵਾਰੀ ॥ ਵਿਣੁ ਨਾਵੈ ਦਰਿ ਢੋਈ ਨਾਹੀ ਤਾ ਜਮੁ ਕਰੇ ਖੁਆਰੀ ॥ ਨਾਨਕ ਸਚੁ ਵਡਿਆਈ ਪਾਏ ਜਿਸ ਨੋ ਹਰਿ ਕਿਰਪਾ ਧਾਰੀ ॥ ੮ ॥ ੨ ॥

੧ ਸੱਚਾ

੨ ਪਿਆਰੇ ਗੁਰੂ ਦੇ ਭਾਵ ਅਨੁਸਾਰ।

੩ ਗੁਰੂ ਨੂੰ ਮੰਨਣ ਵਾਲਾ।

੪ ਆਪਣੇ ਆਪ ਨੂੰ।

੫ ਆਪਾ ਭਾਵ, ਹਉਮੈ।

੬ ਇਸਤ੍ਰੀ।

੭ ਸੁੰਦਰ।

੮ ਨਿਕਲੀ ਪੂਰੇ ਗੁਰੂ ਵਿਚੋਂ ਹੈ, ਅਤੇ ਜਾ ਕੇ ਸਮਾ ਗਈ ਹੈ ਸਚੇ ਵਾਹਿਗੁਰੂ ਵਿਚ, ਭਾਵ ਇਹ ਇਤਨੀ ਹੀ ਉੱਚੀ ਹੈ ਜਿਤਨਾ ਵਾਹਿਗੁਰੂ ਉੱਚਾ ਹੈ। ਜਿਵੇਂ—'ਸਾਧ ਕੀ ਸੋਭਾ ਪ੍ਰਭ ਮਾਹਿ ਸਮਾਨੀ' (ਸੁਖਮਨੀ)।

੯ ਦੇਸ਼।

੧੦ ਪਾਲਣਾ।

੧੧ ਸੁਖੀ।

੧੨ ਜੋ ਗੁਰਾਂ ਦਵਾਰੇ ਨਾਮ ਜਪਦੀ ਹੈ।

੧੩ ਜੋ ਸਮਝ ਵਿਚ ਨਾ ਆ ਸਕੇ।

੧੪ ਆਪ-ਹੁਦਰਾ ਮੂਰਖ।

੧੫ ਸਾਰੀ ਧਰਤੀ, ਜਿਸ ਨੂੰ ਪੁਰਾਣੇ ਭੂਗੋਲ ਦੇ ਜਾਣੂ ਨੌਂ ਹਿਸਿਆਂ ਵਿਚ ਵੰਡਦੇ ਸਨ।

੧੬ ਨਗਰ।

੧੭ ਨਾਮ ਜੋ ਸਭ ਸੁਖਾਂ ਦਾ ਸੋਮਾ ਹੈ। ਦੇਖੋ ਪੰ. ੭੫੦, ਫੁਟ ਨੋਟ ‡।

੧੮ ਗੁਣਾਂ ਨੂੰ ਤੋਲ ਕੇ ਕੀਮਤ ਪਾਂਦਾ ਹੈ।

੧੯ ਵੱਡਾ, ਬਹੁਤ।

੨੦ ਕਿਸੇ ਮੁੱਲ ਨਾਲ ਵੀ ਇਹ ਨਾਮ ਪਾਇਆ ਨਹੀਂ ਜਾਂਦਾ।

੨੧ ਗੁਰੂ ਦੀ ਕਿਰਪਾ ਨਾਲ।

੨੨ ਸ਼ਿਵ।

੨੩ ਜੋ ਸਰੀਰ ਸਤਿਗੁਰੂ ਦੀ ਸੇਵਾ ਕਰਦਾ ਹੈ, ਉਸ ਨੂੰ ਸਚਾ ਹਰੀ ਆਪ ਸਵਾਰਦਾ ਹੈ।

---

* ਸਮੁੱਚਾ ਭਾਵ : ਨਾਮ ਮਨੁੱਖ ਦੇ ਅੰਦਰ ਹੀ ਵਸਦਾ ਹੈ, ਪਰ ਪ੍ਰਤੱਖ ਕਰਨ ਲਈ ਗੁਰੂ ਦੇ ਸ਼ਬਦ ਦੀ ਕਮਾਈ ਦੀ ਲੋੜ ਹੈ।

ਇਸ ਸ਼ਬਦ ਵਿਚ ਸਰੀਰ ਨੂੰ ਇਸਤ੍ਰੀ ਕਿਹਾ ਹੈ। ਜਿਸ ਸਰੀਰ ਅੰਦਰ ਵਾਹਿਗੁਰੂ ਪਿਰ ਦਾ ਪ੍ਰਕਾਸ਼ ਹੈ ਉਹ ਸਰੀਰ ਸੁੰਦਰ ਤੇ ਸੋਭਾ ਵਾਲਾ ਹੈ। ਪਿਰ ਆਪਣੀ ਇਸਤ੍ਰੀ ਦੇ ਪਾਸ ਹੀ ਰਹਿੰਦਾ ਹੈ, ਪਰ ਜੋ ਇਸਤ੍ਰੀ ਬੁਝਦੀ ਨਹੀਂ ਉਹ ਬਾਹਰ ਭਟਕਦੀ ਫਿਰਦੀ ਹੈ। ਇਸਦੇ ਅੰਦਰ ਮਨ ਤੇ ਉਸਦੇ ਭਾਵਾਂ ਦੀ ਵਿਸ਼ਾਲਤਾ ਤੇ ਬਹੁਲਤਾ ਅਤੇ ਬੇਅੰਤ ਤਾਕਤਾਂ ਨੂੰ ਅਲੰਕਾਰਕ ਤਰੀਕੇ ਨਾਲ ਬਿਆਨ ਕੀਤਾ ਹੈ। ਕਿਤੇ ਹਟ ਪਟਣ ਬਾਜ਼ਾਰ ਦਿਖਾਏ ਹਨ ਅਤੇ ਕਿਤੇ ਰਤਨ ਜਵਾਹਰ ਨਉ-ਨਿਧੀਆਂ ਦੇ ਭੰਡਾਰੇ ਦਰਸਾਏ ਹਨ। ਮਨ ਦੇ ਉਸਾਰਨ ਤੇ ਢਾਹਣ ਦੇ ਕ੍ਰਿਸ਼ਮਿਆਂ ਨੂੰ ਬ੍ਰਹਮਾ ਬਿਸ਼ਨ ਆਦਿਕ ਨਾਲ ਉਪਮਾ ਦਿਤੀ ਹੈ। ਸ਼ਬਦ ਦੇ ਸਮੁਚੇ ਭਾਵ ਨੂੰ ਲੈਣਾ ਚਾਹੀਦਾ ਹੈ, ਨਿਰੇ ਲਫ਼ਜ਼ੀ ਅਰਥ ਭੁਲੇਖਾ ਪਾ ਸਕਦੇ ਹਨ। ਗੁਰੂ ਸਾਹਿਬ ਅੰਦਰ ਦੀ ਖੇਡ ਨੂੰ ਬਾਹਰਲੇ ਜਗਤ ਦੇ ਸਿਲਸਲੇ ਨਾਲ ਉਪਮਾ ਦੇ ਰਹੇ ਹਨ। ਦੇਖੋ ਪੰਨਾ ੯੫, ਨੋਟ ੧੬, ਅਤੇ ਵਾਰ ਗੌੜੀ ਮ: ੪, ਪੌੜੀ ੧੫, ਪੰਨਾ ੩੦੯।

ਰਾਗੁ ਸੂਹੀ ਮਹਲਾ ੩ ਘਰੁ ੧੦

੧ ੳ ਸਤਿਗੁਰ ਪ੍ਰਸਾਦਿ * ॥ ਦੁਨੀਆ ਨ ਸਾਲਾਹਿ ਜੋ [੧]ਮਰਿ ਵੰਞਸੀ ॥ ਲੋਕਾ ਨ ਸਾਲਾਹਿ ਜੋ ਮਰਿ ਖਾਕੂ ਥੀਈ[੨] ॥੧॥ ਵਾਹੁ ਮੇਰੇ ਸਾਹਿਬਾ ਵਾਹੁ ॥ ਗੁਰਮੁਖਿ[੩] ਸਦਾ ਸਲਾਹੀਐ ਸਚਾ ਵੇਪਰਵਾਹੁ ॥ ੧ ॥ ਰਹਾਉ ॥ ਦੁਨੀਆ ਕੇਰੀ ਦੋਸਤੀ ਮਨਮੁਖ [੪]ਦਝਿ ਮਰੰਨਿ ॥ ਜਮਪੁਰਿ ਬਧੇ ਮਾਰੀਅਹਿ ਵੇਲਾ[੫] ਨ ਲਾਹੰਨਿ ॥ ੨ ॥ ਗੁਰਮੁਖਿ[੬] ਜਨਮੁ ਸਕਾਰਥਾ[੭] ਸਚੈ ਸਬਦਿ ਲਗੰਨਿ ॥ ਆਤਮਰਾਮੁ[੮] ਪ੍ਰਗਾਸਿਆ ਸਹਜੇ ਸੁਖਿ ਰਹੰਨਿ ॥ ੩ ॥ ਗੁਰ ਕਾ ਸਬਦੁ ਵਿਸਾਰਿਆ ਦੂਜੈ ਭਾਇ ਰਚੰਨਿ ॥ ਤਿਸਨਾ ਭੁਖ ਨ ਉਤਰੈ ਅਨਦਿਨੁ[੯] ਜਲਤ ਫਿਰੰਨਿ ॥ ੪ ॥ ਦੁਸਟਾ ਨਾਲਿ ਦੋਸਤੀ ਨਾਲਿ ਸੰਤਾ ਵੈਰੁ ਕਰੰਨਿ ॥ ਆਪਿ ਡੁਬੇ ਕੁਟੰਬ ਸਿਉ [੧੦]ਸਗਲੇ ਕੁਲ ਡੋਬੰਨਿ ॥ ੫ ॥ ਨਿੰਦਾ ਭਲੀ ਕਿਸੈ ਕੀ ਨਾਹੀ [੧੧]ਮਨਮੁਖ ਮੁਗਧ ਕਰੰਨਿ ॥ ਮੁਹ ਕਾਲੇ ਤਿਨ ਨਿੰਦਕਾ [੧੨]ਨਰਕੇ ਘੋਰਿ ਪਵੰਨਿ ॥ ੬ ॥ [੧੩]ਏ ਮਨ ਜੈਸਾ ਸੇਵਹਿ ਤੈਸਾ ਹੋਵਹਿ ਤੇਹੇ ਕਰਮ ਕਮਾਇ ॥ ਆਪਿ ਬੀਜਿ ਆਪੇ ਹੀ ਖਾਵਣਾ ਕਹਣਾ ਕਿਛੂ ਨ ਜਾਇ ॥੭॥ ਮਹਾ ਪੁਰਖਾ ਕਾ ਬੋਲਣਾ ਹੋਵੈ [੧੪]ਕਿਤੈ ਪਰਥਾਇ ॥ ਓਇ ਅੰਮ੍ਰਿਤ ਭਰੇ ਭਰਪੂਰ ਹਹਿ ਓਨਾ ਤਿਲੁ ਨ ਤਮਾਇ[੧੫] ॥ ੮ ॥ ਗੁਣਕਾਰੀ[੧੬] ਗੁਣ ਸੰਘਰੈ[੧੭] ਅਵਰਾ ਉਪਦੇਸੇਨਿ ॥ ਸੇ ਵਡਭਾਗੀ ਜਿ ਓਨਾ ਮਿਲਿ ਰਹੇ ਅਨਦਿਨੁ[੧੮] ਨਾਮੁ ਲਏਨਿ ॥ ੯ ॥ ਦੇਸੀ ਰਿਜਕੁ ਸੰਬਾਹਿ[੧੯] ਜਿਨਿ ਉਪਾਈ ਮੇਦਨੀ[੨੦] ॥ ਏਕੋ ਹੈ ਦਾਤਾਰੁ ਸਚਾ ਆਪਿ ਧਣੀ[੨੧] ॥੧੦॥ ਸੋ ਸਚੁ ਤੇਰੈ ਨਾਲਿ ਹੈ [੨੨]ਗੁਰਮੁਖਿ ਨਦਰਿ ਨਿਹਾਲਿ ॥ ਆਪੇ ਬਖਸੇ ਮੇਲਿ ਲਏ ਸੋ ਪ੍ਰਭੁ ਸਦਾ ਸਮਾਲਿ[੨੩] ॥ ੧੧ ॥ ਮਨੁ ਮੈਲਾ ਸਚੁ ਨਿਰਮਲਾ ਕਿਉਕਰਿ ਮਿਲਿਆ ਜਾਇ ॥ ਪ੍ਰਭੁ ਮੇਲੇ ਤਾ ਮਿਲਿ ਰਹੈ [੨੪]ਹਉਮੈ ਸਬਦਿ ਜਲਾਇ ॥ ੧੨ ॥ ਸੋ ਸਹੁ ਸਚਾ ਵੀਸਰੈ [੨੫]ਧ੍ਰਿਗੁ ਜੀਵਣੁ ਸੰਸਾਰਿ ॥ ਨਦਰਿ ਕਰੇ ਨਾ ਵੀਸਰੈ ਗੁਰਮਤੀ ਵੀਚਾਰਿ ॥ ੧੩ ॥ ਸਤਿਗੁਰੁ ਮੇਲੇ ਤਾ ਮਿਲਿ ਰਹਾ ਸਾਚੁ ਰਖਾ ਉਰਧਾਰਿ[੨੬] ॥ ਮਿਲਿਆ ਹੋਇ ਨ ਵੀਛੁੜੈ ਗੁਰ ਕੈ [੨੭]ਹੇਤਿ ਪਿਆਰਿ ॥ ੧੪ ॥ ਪਿਰੁ ਸਾਲਾਹੀ ਆਪਣਾ ਗੁਰ ਕੈ ਸਬਦਿ ਵੀਚਾਰਿ ॥ ਮਿਲਿ ਪ੍ਰੀਤਮ ਸੁਖੁ ਪਾਇਆ ਸੋਭਾਵੰਤੀ ਨਾਰਿ ॥ ੧੫ ॥ ਮਨਮੁਖ ਮਨੁ ਨ ਭਿਜਈ ਅਤਿ ਮੈਲੇ ਚਿਤਿ ਕਠੋਰ ॥ ਸਪੈ ਦੁਧੁ ਪੀਆਈਐ ਅੰਦਰਿ ਵਿਸੁ ਨਿਕੋਰ[੨੮] ॥੧੬॥ ਆਪਿ ਕਰੇ ਕਿਸੁ[੨੯] ਆਖੀਐ ਆਪੇ ਬਖਸਣਹਾਰੁ ॥ ਗੁਰ ਸਬਦੀ ਮੈਲੁ ਉਤਰੈ ਤਾ ਸਚੁ ਬਣਿਆ ਸੀਗਾਰੁ ॥ ੧੭ ॥ ਸਚਾ ਸਾਹੁ ਸਚੇ ਵਣਜਾਰੇ ਓਥੈ ਕੂੜੇ ਨਾ ਟਿਕੰਨਿ ॥ ਓਨਾ ਸਚੁ ਨ ਭਾਵਈ ਦੁਖ ਹੀ

੧ [ਲਹਿੰਦੀ] ਮਰ ਜਾਵੇਗੀ ।
੨ [ਲਹਿੰਦੀ] ਹੋ ਜਾਵੇਗੀ ।
੩ ਗੁਰਾਂ ਦਵਾਰੇ ।
੪ ਸੜ ਮਰਦੇ ਹਨ (ਦੁਨੀਆਂ ਦੇ ਪਿਆਰ ਵਿਚ) ।
੫ ਮਨੁਖਾ ਜਨਮ ਦਾ ਸਮਾਂ । ਫੇਰ ਮੌਕਾ ਨਹੀਂ ਮਿਲਦਾ ਕਿ ਆਪਣੇ ਜੀਵਣ ਦਾ ਹਿਸਾਬ ਦਰੁਸਤ ਕਰਨ ।
੬ ਗੁਰੂ ਦੇ ਅਨੁਸਾਰੀਆਂ ਦਾ ।
੭ ਸਫਲ ।
੮ ਸਭ ਵਿਚ ਰਮਿਆ ਹੋਇਆ ਆਤਮਾ, ਪ੍ਰਮਾਤਮਾ। (ਉਨ੍ਹਾਂ ਦੇ ਅੰਦਰ) ਪ੍ਰਮਾਤਮਾ ਪ੍ਰਕਾਸ਼ਮਾਨ ਹੈ ; ਓਹ ਸਹਜ-ਆਨੰਦ ਵਿਚ ਰਹਿੰਦੇ ਹਨ । ਦੇਖੋ ਪੰ. ੭੪੧, ਨੋਟ ੨੧ ।
੯ ਹਰ ਰੋਜ਼ ।
੧੦ ਸਾਰੀਆਂ ਕੁਲਾਂ ਨੂੰ, ਸਾਰੇ ਨਾਲ ਲਗਦੇ ਰਿਸ਼ਤੇਦਾਰਾਂ ਸੰਬੰਧੀਆਂ ਨੂੰ ।
੧੧ ਮੂਰਖ ਆਪ-ਹੁਦਰੇ ।
੧੨ ਡਰਾਉਣੇ ਨਰਕ ਵਿਚ ਪੈਂਦੇ ਹਨ ।
੧੩ ਹੇ ਜੀਵ ! ਜਿਸ ਦੀ ਤੂੰ ਪੂਜਾ ਕਰਦਾ ਹੈਂ, ਭਾਵ ਜਿਧਰ ਵੀ ਖਿੱਚ ਖਾਂਦਾ ਹੈਂ, ਉਹੋ ਜੇਹਾ ਬਣ ਜਾਂਦਾ ਹੈਂ, ਉਸੇ ਕਿਸਮ ਦੇ ਤੇਰੇ ਸੰਸਕਾਰ ਬਣ ਜਾਂਦੇ ਹਨ ਤੇ ਫਿਰ ਉਨ੍ਹਾਂ ਸੰਸਕਾਰਾਂ ਅਨੁਸਾਰ ਵੈਸੇ ਹੀ ਤੂੰ ਕਰਮ ਕਰਦਾ ਹੈਂ । ਦੇਖੋ : "ਜੈਸਾ ਸੇਵੈ ਤੈਸੋ ਹੋਇ" (ਗੌ. ਮ: ੧) ।
੧੪ ਕਿਸੇ ਪਰਸੰਗ ਅਨੁਸਾਰ, ਕਿਸੇ ਦੇ ਅਰਥ ਜਾਂ ਲਾਭ ਹਿਤ । ਉਨ੍ਹਾਂ ਦੇ ਬਚਨ ਕਿਸੇ ਨ ਕਿਸੇ ਦੇ ਅਰਥ ਜਾਂ ਲਾਭ ਹਿਤ ਹੁੰਦੇ ਹਨ ।
੧੫ [ਅ. ਤਮਅ] ਲਾਲਚ, ਆਪਣੀ ਗਰਜ਼ । ਉਨ੍ਹਾਂ ਨੂੰ ਗਲ ਕਰਨ ਵਿਚ ਆਪਣੀ ਕੋਈ ਗ਼ਰਜ਼ ਨਹੀਂ ਹੁੰਦੀ, ਨਾ ਉਨ੍ਹਾਂ ਵਿਚ ਕਿਸੇ ਦੇ ਵਿਰੁਧ ਜ਼ਹਿਰ ਭਰਿਆ ਹੁੰਦਾ ਹੈ ; ਉਨ੍ਹਾਂ ਵਿਚ ਤਾਂ ਹਰ ਇਕ ਲਈ ਪ੍ਰੇਮ ਤੇ ਅੰਮ੍ਰਿਤ ਵਰਗੀ ਮਿਠਾਸ ਹੁੰਦੀ ਹੈ ; ਇਸ ਲਈ ਜੋ ਕੁਝ ਭੀ ਓਹ ਕਹਿੰਦੇ ਹਨ ਕਿਸੇ ਨ ਕਿਸੇ ਦੇ ਉਪਕਾਰ ਹਿਤ ਹੀ ਹੁੰਦਾ ਹੈ ।
੧੬ ਗੁਣ ਕਰਨ ਵਾਲਾ ; ਉਪਕਾਰੀ, ਗੁਰਮੁਖ ; ਯਥਾ 'ਗੁਰਮੁਖਿ ਸਜਣੁ ਗੁਣਕਾਰੀਆ'' (ਸ੍ਰੀ ਰਾਗੁ ਮ: ੪) ।
੧੭ ਇਕੱਠਾ ਕਰਦਾ ਹੈ ।
੧੮ ਹਰ ਰੋਜ਼ ।
੧੯ ਅਪੜਾ ਕੇ ।
੨੦ [ਸੰ. ਮੇਦਿਨੀ] ਸ੍ਰਿਸ਼ਟੀ ।
੨੧ [ਸਿੰਧੀ] ਮਾਲਕ ।
੨੨ ਗੁਰਾਂ ਦਵਾਰੇ ਨਜ਼ਰ ਨਾਲ ਵੇਖ (ਨਿਹਾਲਿ) ।
੨੩ ਸਿਮਰ, ਚੇਤੇ ਰਖ ।
੨੪ ਹੰਕਾਰ ਨੂੰ ਗੁਰ-ਉਪਦੇਸ਼ ਦੁਆਰਾ ਸਾੜ ਦੇਵੇ ।
੨੫ ਲਾਹਨਤ ਹੈ ਐਸੇ ਜੀਊਣ ਨੂੰ ਸੰਸਾਰ ਵਿਚ ।
੨੬ ਦਿਲ ਵਿਚ ਟਿਕਾ ਕੇ ।
੨੭ ਹਿਤ ਤੇ ਪਿਆਰ ਦਵਾਰਾ ।
੨੮ ਨਿਰੋਲ ।
੨੯ ਹੋਰ ਕਿਸ ਨੂੰ ?

---

* ਦੂਜੇ ਭਾਵ ਵਿਚ ਸੁਖ ਨਹੀਂ । ਗੁਰੂ ਦੇ ਸ਼ਬਦ ਦੁਆਰਾ ਹਉਮੈ ਮਾਰ ਕੇ ਇੱਕੋ ਹਰੀ ਦੇ ਗੁਣ ਗਾਉਣ ਨਾਲ ਹਰੀ ਦਾ ਮੇਲ ਹੁੰਦਾ ਹੈ, ਜਿਸ ਵਿਚ ਸਾਰੇ ਸੁਖ ਆ ਜਾਂਦੇ ਹਨ ਅਤੇ ਸਾਰੇ ਸਾਂਝੀਵਾਲ ਭਰਾ ਦਿਸਦੇ ਹਨ ।

ਮਾਹਿ ਪਚੰਨਿ[1] ॥ ੧੮ ॥ ਹਉਮੈ ਮੈਲਾ ਜਗੁ ਫਿਰੈ ਮਰਿ ਜੰਮੈ ਵਾਰੋ ਵਾਰ ॥ [2]ਪਇਐ ਕਿਰਤਿ ਕਮਾਵਣਾ ਕੋਇ ਨ ਮੇਟਣਹਾਰ ॥੧੯॥ ਸੰਤਾ ਸੰਗਤਿ ਮਿਲਿ ਰਹੈ ਤਾ ਸਚਿ ਲਗੈ ਪਿਆਰੁ ॥ ਸਚੁ ਸਲਾਹੀ ਸਚੁ ਮਨਿ ਦਰਿ ਸਚੈ ਸਚਿਆਰੁ ॥ ੨੦ ॥ ਗੁਰ ਪੂਰੇ ਪੂਰੀ ਮਤਿ ਹੈ ਅਹਿਨਿਸਿ[3] ਨਾਮੁ ਧਿਆਇ ॥ ਹਉਮੈ ਮੇਰਾ ਵਡ ਰੋਗੁ ਹੈ ਵਿਚਹੁ [4]ਠਾਕਿ ਰਹਾਇ ॥੨੧॥ ਗੁਰੁ ਸਾਲਾਹੀ ਆਪਣਾ ਨਿਵਿ ਨਿਵਿ ਲਾਗਾ ਪਾਇ[5] ॥ ਤਨੁ ਮਨੁ ਸਉਪੀ ਆਗੈ ਧਰੀ ਵਿਚਹੁ ਆਪੁ[6] ਗਵਾਇ ॥੨੨॥ [7]ਖਿੰਚੋਤਾਣਿ ਵਿਗੁਚੀਐ ਏਕਸੁ ਸਿਉ ਲਿਵ ਲਾਇ ॥ ਹਉਮੈ ਮੇਰਾ ਛਡਿ ਤੂ ਤਾ ਸਚਿ ਰਹੈ ਸਮਾਇ ॥ ੨੩ ॥ ਸਤਿਗੁਰ ਨੋ ਮਿਲੇ ਸਿ ਭਾਇਰਾ[8] ਸਚੈ ਸਬਦਿ ਲਗੰਨਿ ॥ ਸਚਿ ਮਿਲੇ ਸੇ ਨ ਵਿਛੁੜਹਿ ਦਰਿ ਸਚੈ ਦਿਸੰਨਿ ॥ ੨੪ ॥ ਸੇ ਭਾਈ ਸੇ ਸਜਣਾ ਜੋ ਸਚਾ ਸੇਵੰਨਿ ॥ ਅਵਗਣ [9]ਵਿਕਣਿ ਪਲ੍ਰਹਨਿ ਗੁਣ ਕੀ ਸਾਝ ਕਰੰਨਿ ॥ ੨੫ ॥ ਗੁਣ ਕੀ ਸਾਝ ਸੁਖੁ ਊਪਜੈ ਸਚੀ ਭਗਤਿ ਕਰੇਨਿ ॥ ਸਚੁ ਵਣੰਜਹਿ ਗੁਰ ਸਬਦ ਸਿਉ ਲਾਹਾ ਨਾਮੁ ਲਏਨਿ ॥੨੬॥ ਸੁਇਨਾ ਰੁਪਾ[10] ਪਾਪ ਕਰਿ ਕਰਿ ਸੰਚੀਐ[11] ਚਲੈ ਨ ਚਲਦਿਆ ਨਾਲਿ ॥ ਵਿਣੁ ਨਾਵੈ ਨਾਲਿ ਨ ਚਲਸੀ ਸਭ ਮੁਠੀ ਜਮਕਾਲਿ[12] ॥ ੨੭ ॥ ਮਨ ਕਾ ਤੋਸਾ[13] ਹਰਿਨਾਮੁ ਹੈ ਹਿਰਦੈ ਰਖਹੁ ਸਮ੍ਾਲਿ ॥ ਏਹੁ ਖਰਚੁ ਅਖੁਟੁ[14] ਹੈ ਗੁਰਮੁਖਿ[15] ਨਿਬਹੈ ਨਾਲਿ ॥ ੨੮ ॥ ਏ ਮਨ ਮੂਲਹੁ ਭੁਲਿਆ ਜਾਸਹਿ ਪਤਿ ਗਵਾਇ ॥ ਇਹੁ ਜਗਤੁ ਮੋਹਿ [16]ਦੂਜੈ ਵਿਆਪਿਆ [17]ਗੁਰਮਤੀ ਸਚੁ ਧਿਆਇ ॥ ੨੯ ॥ ਹਰਿ ਕੀ ਕੀਮਤਿ ਨਾ ਪਵੈ ਹਰਿ ਜਸੁ ਲਿਖਣੁ ਨ ਜਾਇ ॥ ਗੁਰ ਕੈ ਸਬਦਿ ਮਨੁ ਤਨੁ ਰਪੈ[18] ਹਰਿ ਸਿਉ ਰਹੈ ਸਮਾਇ ॥ ੩੦॥ ਸੋ ਸਹੁ ਮੇਰਾ ਰੰਗੁਲਾ[19] ਰੰਗੇ [20]ਸਹਜਿ ਸੁਭਾਇ॥ਕਾਮਣਿ[21] ਰੰਗੁ ਤਾ ਚੜੈ ਜਾ ਪਿਰ ਕੈ ਅੰਕਿ[22] ਸਮਾਇ ॥੩੧॥ [23]ਚਿਰੀ ਵਿਛੁੰਨੇ ਭੀ ਮਿਲਨਿ ਜੋ ਸਤਿਗੁਰੁ ਸੇਵੰਨਿ ॥ ਅੰਤਰਿ [24]ਨਵਿ ਨਿਧਿ ਨਾਮੁ ਹੈ ਖਾਨਿ ਖਰਚਨਿ ਨ ਨਿਖੁਟਈ ਹਰਿ ਗੁਣ [25]ਸਹਜਿ ਰਵੰਨਿ ॥੩੨॥ ਨਾ ਓਇ ਜਨਮਹਿ ਨਾ ਮਰਹਿ ਨਾ ਓਇ ਦੁਖ ਸਹੰਨਿ॥ ਗੁਰਿ ਰਾਖੇ ਸੇ ਉਬਰੇ[26] ਹਰਿ ਸਿਉ ਕੇਲ[27] ਕਰੰਨਿ ॥ ੩੩ ॥ ਸਜਣ ਮਿਲੇ ਨ ਵਿਛੁੜਹਿ ਜਿ ਅਨਦਿਨੁ[28] ਮਿਲੇ ਰਹੰਨਿ ॥ ਇਸੁ ਜਗ ਮਹਿ ਵਿਰਲੇ ਜਾਣੀਅਹਿ ਨਾਨਕ ਸਚੁ ਲਹੰਨਿ[29] ॥੩੪॥ ੧ ॥ ੩ ॥ ਸੂਹੀ ਮਹਲਾ ੩ * ॥ ਹਰਿ ਜੀ ਸੂਖਮੁ[30] ਅਗਮੁ[31] ਹੈ [32]ਕਿਤੁ ਬਿਧਿ ਮਿਲਿਆ ਜਾਇ ॥ ਗੁਰ ਕੈ ਸਬਦਿ ਭ੍ਰਮੁ ਕਟੀਐ ਅਚਿੰਤੁ[33] ਵਸੈ ਮਨਿ ਆਇ ॥ ੧ ॥ ਗੁਰਮੁਖਿ ਹਰਿ ਹਰਿ ਨਾਮੁ ਜਪੰਨਿ ॥ ਹਉ ਤਿਨ ਕੈ ਬਲਿਹਾਰਣੈ ਮਨਿ ਹਰਿਗੁਣ ਸਦਾ ਰਵੰਨਿ[34] ॥ ੧ ॥ ਰਹਾਉ ॥ ਗੁਰੁ ਸਰਵਰੁ

੧ ਸੜਦੇ ਹਨ, ਗ਼ਰਕ ਹੁੰਦੇ ਹਨ ।
੨ ਆਪਣੇ ਕੀਤੇ ਕਰਮਾਂ ਅਨੁਸਾਰ ਜੋ ਕਿਰਤ (ਸੁਭਾਵ) ਬਣ ਚੁਕਾ ਹੈ, ਉਸ ਅਧੀਨ ਕੰਮ ਕਰਦਾ ਹੈ ।
੩ ਦਿਨ ਰਾਤ ।
੪ ਰੋਕ ਰਖਦਾ ਹੈ ।
੫ ਪੈਰੀਂ, ਚਰਨੀਂ ।
੬ ਆਪਾ ਭਾਵ, ਹਉਮੈ ।
੭ ਕਸ਼ਮਕਸ਼, ਖਿਚਾ-ਖਿਚੀ ਵਿਚ ਦੁਖੀ ਹੋਈਦਾ ਹੈ ; ਭਾਵ ਦ੍ਵੈਤ ਭਾਵ ਰਖਣ ਨਾਲ ਦੁਬਿਧਾ ਬਣੀ ਰਹਿੰਦੀ ਹੈ, ਦੁਪਾਸੜ ਖਿਚ ਰਹਿੰਦੀ ਹੈ ; ਜਿਸ ਕਰਕੇ ਮਨੁੱਖ ਦੁਖੀ ਰਹਿੰਦਾ ਹੈ । ਇਸ ਤੋਂ ਬਚਣ ਲਈ ਜ਼ਰੂਰੀ ਹੈ ਕਿ ਇਕੋ ਹਰੀ ਵਾਲੇ ਪਾਸੇ ਲਗਨ ਲਾਈ ਜਾਵੇ ।
੮ [ਡਿੰਗਲ-ਭਾਇਰ] ਭਾਈ । ਜੋ ਸਤਿਗੁਰ ਨੂੰ ਮਿਲੇ ਹਨ ਓਹ ਆਪਸ ਵਿਚ ਭਰਾ ਹਨ ।
੯ ਵੇਚਦੇ ਹਨ ਭੋਹ ਦੇ ਭਾ । ਦੇਖੋ "ਗੁਣ ਕੀ ਸਾਝਿ ਤਿਨ ਸਿਉ ਕਰੀ ਸਭਿ ਅਵਗੁਣ ਸਬਦਿ ਜਲਾਇ । ਅਉਗੁਣ ਵਿਕਣਿ ਪਲਰੀ ਜਿਸ ਦੇਇ ਸੁ ਸਚੇ ਪਾਇ" (ਵਾਰ ਗੋਂੜੀ ਮ: ੪) । 'ਪਲਰਨ' ਬਹੁ-ਵਚਨ ਹੈ 'ਪਲਰ' ਦਾ । ਪਲਰ [ਸੰ. ਪਲਾਲ] ਪਰਾਲੀ, ਫੂਸ, ਫੋਗ ।
੧੦ ਚਾਂਦੀ ।
੧੧ ਇਕੱਠਾ ਕਰੀਦਾ ਹੈ ।
੧੨ ਜਮ ਨੇ ਜੋ ਕਾਲ ਦਾ ਰੂਪ ਹੈ ।
੧੩ [ਫ਼ਾਰਸੀ] ਖ਼ੁਰਾਕ ਅਤੇ ਖ਼ਰਚ ਜੋ ਸਫ਼ਰ ਸਮੇਂ ਨਾਲ ਬੰਨ੍ਹੀਦਾ ਹੈ ।
੧੪ ਨਾ ਮੁਕਣ ਵਾਲਾ ।
੧੫ ਗੁਰਮੁਖਾਂ ਦੇ ।
੧੬ ਦ੍ਵੈਤ ਭਾਵ ਵਿਚ ਫਸਿਆ ਹੋਇਆ ਹੈ ।
੧੭ ਤੂੰ ਗੁਰੂ ਦੀ ਸਿਖਿਆ ਅਨੁਸਾਰ ਸਚੇ ਹਰੀ ਨੂੰ ਯਾਦ ਕਰ ।
੧੮ ਰੰਗਿਆ ਜਾਵੇ ।
੧੯ ਰੰਗੀਲਾ, ਖ਼ੁਸ਼ੀਆਂ ਦੇਣ ਵਾਲਾ ।
੨੦ ਸਹਿਜ-ਸੁਭਾ, ਕੁਦਰਤੀ ਤੌਰ ਤੇ, ਨਿਰਯਤਨ ਹੀ (ਰੰਗ ਦਿੰਦਾ ਹੈ ਆਪਣੇ ਪਿਆਰ ਵਿਚ) ।
੨੧ ਜੀਵ ਰੂਪ ਇਸਤ੍ਰੀ ।
੨੨ ਅੰਗ ਨਾਲ, ਗੋਦੀ ਵਿਚ ।
੨੩ ਚਿਰਾਂ ਤੋਂ ਵਿਛੜੇ ਹੋਏ ।
੨੪ ਨਾਮ ਜੋ ਸਭ ਸੁਖਾਂ ਦਾ ਭੰਡਾਰ ਹੈ । ਦੇਖੋ ਪੰ. ੭੫੦, ਫ਼ੁਟ ਨੋਟ ‡ ।
੨੫ ਸਹਿਜੇ ਹੀ ਗਾਉਂਦੇ ਹਨ, ਉਚਾਰਣ ਕਰਦੇ ਹਨ ।
੨੬ ਬਚ ਗਏ ।
੨੭ ਖੇਡ, ਅਨੰਦ ਬਿਲਾਸ ।
੨੮ ਹਰ ਰੋਜ਼ ।
੨੯ ਲਭਦੇ, ਪ੍ਰਾਪਤ ਕਰਦੇ ਹਨ ।
੩੦ ਬਾਰੀਕ ਜੋ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ, ਅਦ੍ਰਿਸ਼ ।
੩੧ ਅਪਹੁੰਚ, ਪਹੁੰਚ ਤੋਂ ਬਾਹਰ ।
੩੨ ਕਿਸ ਤਰੀਕੇ ਨਾਲ ।
੩੩ ਆਪਣੇ ਆਪ, ਨਿਰਯਤਨ ।
੩੪ ਸਿਮਰਦੇ ਹਨ ।

* ਹਰੀ ਇਕ ਅਗੰਮ ਤੇ ਅਦਿੱਖ ਹਸਤੀ ਹੈ, ਪਰ ਜੇ ਗੁਰੂ ਦੀ ਸ਼ਰਨ ਲਈਏ, ਤਾਂ ਓਹ ਆਪਣਾ ਸ਼ਬਦ ਦੇ ਕੇ ਸਾਡੇ ਅੰਦਰ ਹੀ ਹਰੀ ਦਾ ਵਾਸਾ ਦਸ ਦਿੰਦਾ ਹੈ । ਨਾਲ ਹੀ ਹੋਰਨਾਂ ਵਿਚ ਭੀ ਇਕੋ ਹਰੀ ਵਸਦਾ ਦਿਸਦਾ ਹੈ, ਜਿਸ ਕਰਕੇ ਕੋਈ ਮੰਦਾ ਨਹੀਂ ਨਜ਼ਰ ਆਉਂਦਾ, ਸਭ ਆਪਣੇ ਹੀ ਜਾਪਦੇ ਹਨ ।

ਮਾਨਸਰੋਵਰੁ ਹੈ ਵਡਭਾਗੀ ਪੁਰਖ ਲਹੰਨਿ੍[1] ॥ [2]ਸੇਵਕ ਗੁਰਮੁਖਿ ਖੋਜਿਆ ਸੇ ਹੰਸੁਲੇ ਨਾਮੁ ਲਹੰਨਿ ॥ ੨ ॥ ਨਾਮੁ ਧਿਆਇਨਿ੍ [3]ਰੰਗ ਸਿਉ ਗੁਰਮੁਖਿ ਨਾਮਿ ਲਗੰਨਿ੍ ॥ [4]ਧੁਰਿ ਪੂਰਬਿ ਹੋਵੈ ਲਿਖਿਆ ਗੁਰ ਭਾਣਾ ਮੰਨਿ ਲਏਨਿ੍ ॥ ੩ ॥ ਵਡਭਾਗੀ ਘਰੁ[5] ਖੋਜਿਆ ਪਾਇਆ [6]ਨਾਮੁ ਨਿਧਾਨੁ ॥ ਗੁਰਿ ਪੂਰੈ ਵੇਖਾਲਿਆ ਪ੍ਰਭੁ ਆਤਮਰਾਮੁ[7] ਪਛਾਨੁ ॥੪॥ ਸਭਨਾ ਕਾ ਪ੍ਰਭੁ ਏਕੁ ਹੈ ਦੂਜਾ ਅਵਰੁ ਨ ਕੋਇ ॥ [8]ਗੁਰ ਪਰਸਾਦੀ ਮਨਿ ਵਸੈ [9]ਤਿਤੁ ਘਟਿ ਪਰਗਟੁ ਹੋਇ॥੫॥ ਸਭੁ ਅੰਤਰਜਾਮੀ[10] ਬ੍ਰਹਮੁ ਹੈ ਬ੍ਰਹਮੁ ਵਸੈ ਸਭ ਥਾਇ ॥ ਮੰਦਾ ਕਿਸ ਨੋ ਆਖੀਐ [11]ਸਬਦਿ ਵੇਖਹੁ ਲਿਵ ਲਾਇ॥੬॥ ਬੁਰਾ ਭਲਾ ਤਿਚਰੁ ਆਖਦਾ ਜਿਚਰੁ ਹੈ ਦੁਹੁ[12] ਮਾਹਿ॥ਗੁਰਮੁਖਿ ਏਕੋ ਬੁਝਿਆ ਏਕਸੁ ਮਾਹਿ ਸਮਾਇ ॥ ੭ ॥ ਸੇਵਾ ਸਾ ਪ੍ਰਭ ਭਾਵਸੀ ਜੋ ਪ੍ਰਭੁ [13]ਪਾਏ ਥਾਇ ॥ ਜਨ ਨਾਨਕ ਹਰਿ ਆਰਾਧਿਆ ਗੁਰ ਚਰਣੀ ਚਿਤੁ ਲਾਇ ॥ ੮ ॥ ੨ ॥ ੪ ॥ ੯ ॥

ਰਾਗੁ ਸੂਹੀ ਅਸਟਪਦੀਆ ਮਹਲਾ ੪ ਘਰੁ ੨

ੴ ਸਤਿਗੁਰ ਪ੍ਰਸਾਦਿ ॥

* ॥ ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ [14]ਹਉ ਤਿਸੁ ਪਹਿ ਆਪੁ ਵੇਚਾਈ ॥ ੧ ॥ ਦਰਸਨੁ ਹਰਿ ਦੇਖਣ ਕੈ ਤਾਈ ॥ ਕ੍ਰਿਪਾ ਕਰਹਿ ਤਾ ਸਤਿਗੁਰੁ ਮੇਲਹਿ ਹਰਿ ਹਰਿ ਨਾਮੁ ਧਿਆਈ ॥ ੧ ॥ ਰਹਾਉ ॥ ਜੇ ਸੁਖੁ ਦੇਹਿ ਤ ਤੁਝਹਿ ਅਰਾਧੀ[15] ਦੁਖਿ ਭੀ ਤੁਝੈ ਧਿਆਈ ॥ ੨ ॥ ਜੇ ਭੁਖ ਦੇਹਿ ਤ ਇਤ ਹੀ ਰਾਜਾ[16] ਦੁਖ ਵਿਚਿ ਸੂਖ ਮਨਾਈ ॥ ੩ ॥ ਤਨੁ ਮਨੁ ਕਾਟਿ ਕਾਟਿ ਸਭੁ ਅਰਪੀ[17] ਵਿਚਿ ਅਗਨੀ ਆਪੁ ਜਲਾਈ ॥ ੪ ॥ ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ ॥ ੫ ॥ ਨਾਨਕੁ ਗਰੀਬੁ ਢਹਿ ਪਇਆ ਦੁਆਰੈ ਹਰਿ ਮੇਲਿ ਲੈਹੁ ਵਡਿਆਈ[18] ॥੬॥ ਅਖੀ ਕਾਢਿ ਧਰੀ ਚਰਣਾ ਤਲਿ ਸਭ ਧਰਤੀ ਫਿਰਿ ਮਤ[19] ਪਾਈ ॥ ੭ ॥ ਜੇ ਪਾਸਿ ਬਹਾਲਹਿ ਤਾ ਤੁਝਹਿ ਅਰਾਧੀ ਜੇ ਮਾਰਿ ਕਢਹਿ ਭੀ ਧਿਆਈ ॥੮॥ ਜੇ ਲੋਕੁ ਸਲਾਹੇ ਤਾ ਤੇਰੀ ਉਪਮਾ[20] ਜੇ ਨਿੰਦੈ ਤ ਛੋਡਿ ਨ ਜਾਈ ॥ ੯ ॥ [21]ਜੇ ਤੁਧੁ ਵਲਿ ਰਹੈ ਤਾ ਕੋਈ ਕਿਹੁ[22] ਆਖਉ ਤੁਧੁ ਵਿਸਰਿਐ ਮਰਿ ਜਾਈ॥੧੦॥ [23]ਵਾਰਿ ਵਾਰਿ ਜਾਈ ਗੁਰ ਊਪਰਿ ਪੈ ਪੈਰੀ ਸੰਤ[24] ਮਨਾਈ॥ ੧੧ ॥ ਨਾਨਕੁ ਵਿਚਾਰਾ ਭਇਆ ਦਿਵਾਨਾ[25] ਹਰਿ [26]ਤਉ ਦਰਸਨ ਕੈ ਤਾਈ ॥ ੧੨ ॥ ਝਖੜੁ ਝਾਗੀ[27] ਮੀਹੁ ਵਰਸੈ ਭੀ ਗੁਰੁ ਦੇਖਣ ਜਾਈ ॥੧੩॥ ਸਮੁੰਦੁ ਸਾਗਰੁ ਹੋਵੈ ਬਹੁ ਖਾਰਾ ਗੁਰਸਿਖੁ ਲੰਘਿ ਗੁਰ ਪਹਿ ਜਾਈ॥੧੪॥ ਜਿਉ ਪ੍ਰਾਣੀ ਜਲ ਬਿਨੁ ਹੈ ਮਰਤਾ ਤਿਉ ਸਿਖੁ ਗੁਰ ਬਿਨੁ ਮਰਿ ਜਾਈ॥੧੫॥ਜਿਉ ਧਰਤੀ [28]ਸੋਭ ਕਰੇ ਜਲ

੧ ਪ੍ਰਾਪਤ ਕਰਦੇ ਹਨ ।
੨ ਗੁਰਮੁਖਾਂ ਸੇਵਕਾਂ ਨੇ ਉਹ ਮਾਨਸਰੋਵਰ ਰੂਪ ਗੁਰੂ ਢੂੰਢ ਕੇ ਲਭਿਆ ਹੈ ਅਤੇ ਓਹ (ਗੁਰਮੁਖ) ਹੰਸ ਨਾਮ ਰੂਪ ਮੋਤੀ ਪ੍ਰਾਪਤ ਕਰਦੇ ਹਨ । (ਹੰਸਾਂ ਦਾ ਮਾਨਸਰੋਵਰ ਨਾਲ ਖ਼ਾਸ ਸੰਬੰਧ ਹੈ।)
੩ ਪਿਆਰ ਨਾਲ ।
੪ ਜੇ ਪਹਿਲਾਂ ਤੋਂ ਹੀ ਧੁਰੋਂ (ਰੱਬ ਦੇ ਹਜ਼ੂਰੋਂ) ਉਨ੍ਹਾਂ ਦੇ ਭਾਗਾਂ ਵਿਚ ਇਹ ਹੁਕਮ ਪਿਆ ਹੋਵੇ ਤਾਂ ਉਹ ਗੁਰੂ ਦੀ ਰਜ਼ਾ ਮੰਨ ਲੈਂਦੇ ਹਨ ।
੫ ਹਿਰਦਾ ਰੂਪ ਘਰ, ਅੰਤਹਕਰਣ ।
੬ ਨਾਮ ਜੋ ਨਿਧੀਆਂ ਦਾ ਘਰ (ਸਭ ਸੁਖਾਂ ਦਾ ਭੰਡਾਰ) ਹੈ ।
੭ ਉਹ ਆਤਮਾ ਜੋ ਸਭ ਥਾਂ ਰਮਿਆ ਹੋਇਆ ਹੈ, ਪ੍ਰਮਾਤਮਾ ।
੮ ਗੁਰੂ ਦੀ ਕ੍ਰਿਪਾ ਨਾਲ ।
੯ ਉਸ ਸਰੀਰ ਵਿਚ, ਉਸ ਜ਼ਿੰਦਗੀ ਵਿਚ ।
੧੦ ਅੰਦਰ ਦੀਆਂ ਜਾਨਣ ਵਾਲਾ ।
੧੧ ਸਬਦ ਦੁਆਰਾ ਬ੍ਰਿਤੀ ਜੋੜ ਕੇ ਅਜ਼ਮਾ ਲਵੇ, ਸਭ ਵਿਚ ਵਾਹਿਗੁਰੂ ਦਿਸੇਗਾ ਤੇ ਮੁੜ ਮੰਦਾ ਕੁਝ ਵੀ ਨਜ਼ਰ ਨਹੀਂ ਆਵੇਗਾ ।
੧੨ ਦੁਵਿੱਤਾਪਨ, ਦ੍ਵੈਤ ਭਾਵ ।
੧੩ ਕਬੂਲ ਕਰਦਾ ਹੈ ।
੧੪ ਮੈਂ ਉਸ ਅੱਗੇ ਆਪਣੇ ਆਪ ਨੂੰ ਵੇਚ ਦੇਵਾਂ । (ਕਿਸ ਵਾਸਤੇ ?) ਹਰੀ ਦਾ ਦਰਸ਼ਨ ਕਰਨ ਲਈ ।
੧੫ ਯਾਦ ਕਰਾਂ ।
੧੬ ਰੱਜਾਂ, ਰਜ ਜਾਵਾਂ ।
੧੭ ਅਰਪਨ ਕਰਾਂ, ਪੇਸ਼ ਕਰਾਂ ।
੧੮ ਇਹ ਤੇਰੀ ਵਡਿਆਈ ਹੋਵੇਗੀ ।
੧੯ ਮਤੇ, ਸ਼ਾਇਦ। ਸਾਰੀ ਧਰਤੀ ਫਿਰਾਂ, ਮਤੇ ਮੇਰਾ ਮਾਲਕ ਮਿਲ ਹੀ ਪਵੇ । ਪਾਈ=ਪਾਈਂ, ਪ੍ਰਾਪਤ ਕਰਾਂ ।
੨੦ ਵਡਿਆਈ । ਮੈਂ ਇਸ ਵਿਚ ਤੇਰੀ ਵਡਿਆਈ ਵੇਖਾਂਗਾ ।
੨੧ ਜੇ ਤੇਰੇ ਵਲ ਬਣੀ ਰਹੇ, ਤਾਂ ਕੋਈ ਕੁਝ ਪਿਆ ਕਹੇ (ਮੈਨੂੰ ਪ੍ਰਵਾਹ ਨਹੀਂ) ।
੨੨ ਕੁਝ ।
੨੩ ਮੁੜ ਮੁੜ ਵਾਰਨੇ ਜਾਵਾਂ । 'ਵਾਰਿ ਵਾਰਿ' ਤੋਂ ਦੂਹਰੇ ਅਰਥ ਲਏ ਹਨ ।
੨੪ ਗੁਰੂ-ਸੰਤ ਨੂੰ ।
੨੫ [ਫ਼ਾਰਸੀ] ਝੱਲਾ, ਬਾਉਰਾ, ਪਾਗਲ, ਸਿਰੜੀ, ਇੱਸ਼ਕ ਵਿੱਚ ਮਸਤ ।
੨੬ ਤੇਰੇ ਦਰਸ਼ਨ ਦੇ ਵਾਸਤੇ ।
੨੭ ਜ਼ੋਰ ਦੀ ਹਵਾ । ਇਹ ਲਫ਼ਜ਼ 'ਝੱਖੜ' ਦੇ ਨਾਲ ਹੀ ਲਗਦਾ ਹੈ । ਝੱਖੜ-ਝਾਂਗੀ ਹੋਵੇ ਜਾਂ ਮੀਂਹ ਵਸਦਾ ਹੋਵੇ ।
੨੮ ਸੋਹਣੀ ਲਗਦੀ ਹੈ ਮੀਂਹ ਪੈਣ ਨਾਲ ।

---

*ਇਸ ਲੰਮੇ ਸ਼ਬਦ ਦੇ ਚਾਰ ਹਿੱਸੇ ਕਰਕੇ ਅਰਥ ਕਰਨੇ ਹਨ, ਹਰ ਇਕ ਹਿੱਸਾ 'ਨਾਨਕ' ਨਾਮ ਵਾਲੀ ਤੁਕ ਨਾਲ ਮੁਕਦਾ ਹੈ । ਪਹਿਲੀਆਂ ੧੨ ਤੁਕਾਂ ਵਿਚ ਆਪਣੇ ਆਪ ਨੂੰ ਦੀਵਾਨਾ-ਵਾਰ ਸੁਟ ਕੇ ਹਰੀ ਦੇ ਮਿਲਣ ਲਈ ਤਾਂਘ ਕਰਦੇ ਹਨ ਅਤੇ ਜੋ ਭੀ ਮਿਲਾ ਦੇਵੇ ਉਸ ਅੱਗੇ ਕੁਰਬਾਨ ਹੋਣ ਲਈ ਤਿਆਰ ਹਨ । ਅਗਲੀਆਂ ੬ ਤੁਕਾਂ ਵਿਚ ਇਸ ਮਿਲਾਣ ਵਾਲੇ ਗੁਰੂ ਲਈ ਸਿਖ ਦੀ ਅਤੁੱਟ ਸ਼ਰਧਾ ਦਸੀ ਹੈ । ਉਸ ਤੋਂ ਅਗਲੀਆਂ ੮ ਤੁਕਾਂ ਵਿਚ ਹਰੀ ਨੂੰ ਕਹਿੰਦੇ ਹਨ ਕਿ ਤੂੰ ਆਪ ਹੀ ਮਿਲਾਣ ਵਾਲਾ ਗੁਰੂ ਹੈਂ । ਅੰਤ ਵਿਚ ਫੇਰ ਗੁਰੂ ਲਈ ਸ਼ਰਧਾ ਦਸਦੇ ਹਨ, ਜੋ ਹਰੀ ਨੂੰ ਹਰ ਥਾਂ ਪ੍ਰਵੇਸ਼ ਕਰਦਾ ਦਸ ਕੇ ਮਿਲਾਪ ਕਰਾਉਂਦਾ ਹੈ ।

ਬਰਸੈ ਤਿਉ ਸਿਖੁ ਗੁਰ ਮਿਲਿ ਬਿਗਸਾਈ[1] ॥੧੬॥ [2]ਸੇਵਕ ਕਾ ਹੋਇ ਸੇਵਕੁ ਵਰਤਾ ਕਰਿ ਕਰਿ ਬਿਨਉ[3] ਬੁਲਾਈ॥੧੭॥ ਨਾਨਕ ਕੀ ਬੇਨੰਤੀ ਹਰਿ ਪਹਿ[4] ਗੁਰ ਮਿਲਿ ਗੁਰ[5] ਸੁਖੁ ਪਾਈ ॥ ੧੮ ॥ ਤੂ ਆਪੇ ਗੁਰੁ ਚੇਲਾ ਹੈ ਆਪੇ ਗੁਰ ਵਿਚੁ ਦੇ[6] ਤੁਝਹਿ ਧਿਆਈ ॥ ੧੯॥ ਜੋ ਤੁਧੁ ਸੇਵਹਿ ਸੋ ਤੂਹੈ ਹੋਵਹਿ ਤੁਧੁ ਸੇਵਕ ਪੈਜ ਰਖਾਈ ॥੨੦॥ ਭੰਡਾਰ ਭਰੇ ਭਗਤੀ ਹਰਿ ਤੇਰੇ ਜਿਸੁ ਭਾਵੈ ਤਿਸੁ ਦੇਵਾਈ॥੨੧॥ਜਿਸੁ ਤੂੰ ਦੇਹਿ ਸੋਈ ਜਨੁ ਪਾਏ ਹੋਰ ਨਿਹਫਲ ਸਭ ਚਤੁਰਾਈ ॥ ੨੨ ॥ ਸਿਮਰਿ ਸਿਮਰਿ ਸਿਮਰਿ ਗੁਰੁ ਅਪੁਨਾ ਸੋਇਆ[7] ਮਨੁ ਜਾਗਾਈ ॥ ੨੩ ॥ ਇਕੁ ਦਾਨੁ ਮੰਗੈ ਨਾਨਕੁ ਵੇਚਾਰਾ ਹਰਿ ਦਾਸਨਿ ਦਾਸੁ ਕਰਾਈ ॥ ੨੪ ॥ ਜੇ ਗੁਰੁ ਝਿੜਕੇ ਤ ਮੀਠਾ ਲਾਗੈ ਜੇ ਬਖਸੇ ਤ ਗੁਰ ਵਡਿਆਈ ॥ ੨੫ ॥ [8]ਗੁਰਮੁਖਿ ਬੋਲਹਿ ਸੋ ਥਾਇ ਪਾਏ ਮਨਮੁਖਿ ਕਿਛੁ ਥਾਇ ਨ ਪਾਈ ॥ ੨੬ ॥ ਪਾਲਾ ਕਕਰੁ ਵਰਫ ਵਰਸੈ ਗੁਰਸਿਖੁ ਗੁਰ ਦੇਖਣ ਜਾਈ ॥ ੨੭ ॥ ਸਭੁ [9]ਦਿਨਸੁ ਰੈਣਿ ਦੇਖਉ ਗੁਰੁ ਅਪੁਨਾ [10]ਵਿਚਿ ਅਖੀ ਗੁਰਪੈਰ ਧਰਾਈ ॥ ੨੮ ॥ ਅਨੇਕ ਉਪਾਵ ਕਰੀ ਗੁਰ ਕਾਰਣਿ ਗੁਰ ਭਾਵੈ ਸੋ ਥਾਇ ਪਾਈ ॥ ੨੯ ॥ ਰੈਣਿ ਦਿਨਸੁ ਗੁਰ ਚਰਣ ਅਰਾਧੀ ਦਇਆ ਕਰਹੁ ਮੇਰੇ ਸਾਈ ॥ ੩੦ ॥ [11]ਨਾਨਕ ਕਾ ਜੀਉ ਪਿੰਡੁ ਗੁਰੂ ਹੈ ਗੁਰ ਮਿਲਿ [12]ਤ੍ਰਿਪਤਿ ਅਘਾਈ ॥ ੩੧ ॥ ਨਾਨਕ ਕਾ ਪ੍ਰਭੁ [13]ਪੂਰਿ ਰਹਿਓ ਹੈ ਜਤ ਕਤ ਤਤ ਗੋਸਾਈ[14] ॥ ੩੨ ॥ ੧ ॥

ਰਾਗੁ ਸੂਹੀ ਮਹਲਾ ੪ * ਅਸਟਪਦੀਆ ਘਰੁ ੧੦

੧ ਓ ਸਤਿਗੁਰ ਪ੍ਰਸਾਦਿ ॥ ॥ ਅੰਦਰਿ ਸਚਾ ਨੇਹੁ ਲਾਇਆ [15]ਪ੍ਰੀਤਮ ਆਪਣੈ ॥ ਤਨੁ ਮਨੁ ਹੋਇ ਨਿਹਾਲੁ ਜਾ ਗੁਰੁ ਦੇਖਾ ਸਾਮ੍ਹਣੇ ॥੧॥ ਮੈ ਹਰਿ ਹਰਿ ਨਾਮੁ ਵਿਸਾਹੁ[16] ॥ ਗੁਰ ਪੂਰੇ ਤੇ ਪਾਇਆ ਅੰਮ੍ਰਿਤੁ ਅਗਮ[17] ਅਥਾਹੁ[18] ॥੧॥ ਰਹਾਉ॥ ਹਉ ਸਤਿਗੁਰੁ ਵੇਖਿ ਵਿਗਸੀਆ[19] ਹਰਿਨਾਮੇ ਲਗਾ ਪਿਆਰੁ ॥ ਕਿਰਪਾ ਕਰਿ ਕੈ ਮੇਲਿਅਨੁ ਪਾਇਆ [20]ਮੋਖ ਦੁਆਰੁ॥੨॥ ਸਤਿਗੁਰੁ ਬਿਰਹੀ[21] ਨਾਮ ਕਾ ਜੇ ਮਿਲੈ ਤ ਤਨੁ ਮਨੁ ਦੇਉ ॥ [22]ਜੇ ਪੂਰਬਿ ਹੋਵੈ ਲਿਖਿਆ ਤਾ ਅੰਮ੍ਰਿਤੁ ਸਹਜਿ[23] ਪੀਏਉ॥ ੩ ॥ ਸੁਤਿਆ ਗੁਰੁ ਸਾਲਾਹੀਐ ਉਠਦਿਆ ਭੀ ਗੁਰੁ ਆਲਾਉ[24] ॥ ਕੋਈ ਐਸਾ ਗੁਰਮੁਖਿ ਜੇ ਮਿਲੈ ਹਉ ਤਾ ਕੇ ਧੋਵਾ ਪਾਉ[25] ॥ ੪ ॥ ਕੋਈ ਐਸਾ ਸਜਣੁ ਲੋੜਿ ਲਹੁ ਮੈ ਪ੍ਰੀਤਮੁ ਦੇਇ ਮਿਲਾਇ ॥ ਸਤਿਗੁਰਿ ਮਿਲਿਐ ਹਰਿ ਪਾਇਆ ਮਿਲਿਆ [26]ਸਹਜਿ ਸੁਭਾਇ ॥ ੫ ॥ ਸਤਿਗੁਰੁ ਸਾਗਰੁ ਗੁਣ ਨਾਮ ਕਾ ਮੈ ਤਿਸੁ ਦੇਖਣ ਕਾ

੧ ਖੁਸ਼ ਹੁੰਦਾ ਹੈ ।
੨ ਤੇਰੇ ਸੇਵਕ ਦਾ ਵੀ ਮੈਂ ਸੇਵਕ ਹੋ ਕੇ ਚੱਲਾਂ ।
੩ ਬੇਨਤੀ ।
੪ ਪਾਸ ।
੫ ਗੁਰੂ ਦਾ । ਗੁਰੂ ਨੂੰ ਮਿਲ ਕੇ ਗੁਰੂ ਵਾਲਾ ਸੁਖ ਪਾਵਾਂ । ਭਾਵ ਗੁਰੂ ਵਾਲਾ ਹੋਣ ਦਾ ਸੁਖ ਪਾਵਾਂ। (ਜੇ 'ਗੁਰ' 'ਸੁਖੁ' ਦਾ ਵਿਸ਼ੇਸ਼ਣ ਹੁੰਦਾ ਤਾਂ 'ਗੁਰੁ' ਹੁੰਦਾ) ।
੬ ਵਿਚੋਂ ਦੀ; ਰਾਹੀਂ । ਜਿਵੇਂ "ਹਉਮੈ ਮਨੁ ਅਸਥੂਲੁ ਹੈ, ਕਿਉਕਰਿ ਵਿਚੁਦੇ ਜਾਇ" (ਵਾਰ ਗੂਜਰੀ ਮ: ੩) । ਗੁਰੂ ਦੇ ਰਾਹੀਂ ਭੀ ਤੈਨੂੰ ਹੀ ਧਿਆਉਂਦਾ ਹੋਵਾਂਗਾ, ਕਿਉਂਕਿ ਜਦ ਤੂੰ ਆਪ ਹੀ ਗੁਰੂ ਹੈਂ, ਤੇ ਆਪ ਹੀ ਸਿਖ ਹੈਂ, ਤਦ ਗੁਰੂ ਨੂੰ ਧਿਆਉਂਦਿਆਂ ਤੈਨੂੰ ਹੀ ਧਿਆਇਆ ਜਾਂਦਾ ਹੈ, ਕਿਉਂਕਿ ਗੁਰੂ ਭੀ ਤੈਨੂੰ ਧਿਆ ੨ ਕੇ ਤੇਰਾ ਹੀ ਰੂਪ ਹੋ ਗਿਆ ਹੈ, 'ਜੈਸਾ ਸੇਵੈ ਤੈਸੋ ਹੋਇ' ਅਨੁਸਾਰ ।
੭ ਮਾਇਆ ਦੇ ਲੋਰ ਵਿਚ ਸੁਤਾ ਹੋਇਆ ।
੮ ਗੁਰਮੁਖ ਜੋ ਕੁਝ ਬੋਲਦੇ ਹਨ, ਉਹ ਪ੍ਰਵਾਨ ਕਰਦਾ ਹੈ ।
੯ ਦਿਨ ਰਾਤ, ਹਮੇਸ਼ਾਂ ।
੧੦ ਆਪਣੀਆਂ ਅੱਖਾਂ ਵਿਚ ਗੁਰੂ ਦੇ ਚਰਨ ਧਰਾਵਾਂ, ਭਾਵ ਆਪਣੀਆਂ ਅੱਖਾਂ ਗੁਰੂ ਦੇ ਚਰਨਾਂ ਵਿਚ ਲਾਈ ਰੱਖਾਂ, ਹਮੇਸ਼ਾਂ ਚਰਨਾਂ ਵਿੱਚ ਹੀ ਧਿਆਨ ਜੋੜੀ ਰੱਖਾਂ ।
੧੧ ਭਾਵ ਗੁਰੂ ਹੈ, ਤਾਂ ਸਾਡਾ ਤਨ ਮਨ ਹੈ, ਨਹੀਂ ਤਾਂ ਕੁਝ ਨਹੀਂ; ਉਸੇ ਦੇ ਅਧਾਰ ਤੇ ਸਰੀਰ ਚਲਦਾ ਤੇ ਜਿੰਦ-ਜਾਨ ਕਾਇਮ ਹੈ; ਇਸੇ ਲਈ ਅਗੇ ਕਿਹਾ ਹੈ ਕਿ ਗੁਰੂ ਨੂੰ ਮਿਲ ਕੇ ਰੱਜੀਦਾ ਹੈ ।
੧੨ ਰੱਜ ਜਾਂਦਾ ਹਾਂ । (ਪੀ ਕੇ ਰਜਣ ਨੂੰ 'ਤ੍ਰਿਪਤੀ' ਤੇ ਖਾ ਕੇ ਰਜਣ ਨੂੰ 'ਅਘਾਉਣਾ' ਕਹਿੰਦੇ ਹਨ)।
੧੩ ਸਭ ਥਾਂ ਪੂਰਨ ਹੋ ਰਿਹਾ ਹੈ ਤੇ ਜਿਥੇ ਕਿਥੇ ਵੇਖਾਂ ਉਥੇ ਹੀ ਉਹ ਗੁਸਾਈਂ ਹੈ ।
੧੪ ਗੋ (ਪ੍ਰਿਥਵੀ) ਦਾ ਸਾਈਂ (ਮਾਲਕ), ਵਾਹਿਗੁਰੂ ।
੧੫ ਆਪਣੇ ਪ੍ਰੀਤਮ ਦਾ (ਨੇਹੁ) ।
੧੬ ਖ਼ਰਚਿਆ ਹੈ ।
੧੭ ਅਪਹੁੰਚ ।
੧੮ ਜਿਸ ਦਾ ਥਾਹ (ਅੰਦਾਜ਼ਾ) ਨਹੀਂ ਹੈ ।
੧੯ ਖਿੜ ਗਈ ।
੨੦ ਮੁਕਤੀ ।
੨੧ ਪ੍ਰੇਮੀ ।
੨੨ ਜੇ ਪਹਿਲਾਂ ਤੋਂ ਹੀ ਹਰੀ ਵਲੋਂ ਇਹ ਬਖ਼ਸ਼ਿਸ਼ ਮਿਲਣੀ ਲਿਖੀ ਹੋਵੇ ।
੨੩ ਸ਼ਾਂਤੀ ਨਾਲ, ਆਰਾਮ ਨਾਲ ।
੨੪ ਪੁਕਾਰਾਂ, ਯਾਦ ਕਰਾਂ ।
੨੫ ਪੈਰ, ਚਰਨ ।
੨੬ ਸਹਿਜ-ਸੁਭਾ, ਸੁਤੇ ਹੀ, ਨਿਰਯਤਨ ਹੀ ।

---

*ਗੁਰੂ ਹੀ ਹਰੀ ਦਾ ਪ੍ਰੇਮ ਸਾਡੇ ਦਿਲ ਵਿਚ ਪਾ ਸਕਦਾ ਹੈ । ਉਹ ਪ੍ਰੇਮ ਬਿਆਨ ਨਹੀਂ ਹੋ ਸਕਦਾ, ਪਰ ਗੁਰੂ ਦੀ ਬਾਣੀ ਵਿਚ ਦਿਲ ਲਾਈਏ ਤਾਂ ਉਹ ਅਕਥਨੀ ਪ੍ਰੇਮ ਸਾਡੇ ਦਿਲ ਵਿਚ ਆ ਪ੍ਰਵੇਸ਼ ਕਰਦਾ ਹੈ । ਧੰਨ ਹੈ ਗੁਰੂ !

ਚਾਉ ॥ ਹਉ ਤਿਸੁ ਬਿਨੁ ਘੜੀ ਨ ਜੀਵਊ ਬਿਨੁ ਦੇਖੇ ਮਰਿ ਜਾਉ ॥ ੬ ॥ ਜਿਉ ਮਛੁਲੀ ਵਿਣੁ ਪਾਣੀਐ ਰਹੈ ਨ ਕਿਤੈ ਉਪਾਇ[1] ॥ ਤਿਉ ਹਰਿ ਬਿਨੁ ਸੰਤੁ ਨ ਜੀਵਈ ਬਿਨੁ ਹਰਿਨਾਮੈ ਮਰਿ ਜਾਇ ॥ ੭ ॥ ਮੈ ਸਤਿਗੁਰ ਸੇਤੀ ਪਿਰਹੜੀ[2] ਕਿਉ ਗੁਰ ਬਿਨੁ ਜੀਵਾ ਮਾਉ ॥ [3]ਮੈ ਗੁਰਬਾਣੀ ਆਧਾਰੁ ਹੈ ਗੁਰਬਾਣੀ ਲਾਗਿ ਰਹਾਉ ॥ ੮ ॥ ਹਰਿ ਹਰਿ ਨਾਮੁ ਰਤੰਨੁ ਹੈ ਗੁਰੁ ਤੁਠਾ ਦੇਵੈ ਮਾਇ[4] ॥ ਮੈ ਧਰ[5] ਸਚੇ ਨਾਮ ਕੀ ਹਰਿਨਾਮਿ ਰਹਾ ਲਿਵ ਲਾਇ ॥੯॥ [6]ਗੁਰ ਗਿਆਨੁ ਪਦਾਰਥੁ ਨਾਮੁ ਹੈ ਹਰਿਨਾਮੋ ਦੇਇ ਦ੍ਰਿੜਾਇ ॥ ਜਿਸੁ ਪਰਾਪਤਿ ਸੋ ਲਹੈ ਗੁਰ ਚਰਣੀ ਲਾਗੈ ਆਇ ॥ ੧੦ ॥ [7]ਅਕਥ ਕਹਾਣੀ ਪ੍ਰੇਮ ਕੀ ਕੋ ਪ੍ਰੀਤਮੁ ਆਖੈ ਆਇ ॥ ਤਿਸੁ ਦੇਵਾ ਮਨੁ ਆਪਣਾ ਨਿਵਿ ਨਿਵਿ ਲਾਗਾ ਪਾਇ[8] ॥ ੧੧ ॥ ਸਜਣੁ ਮੇਰਾ ਏਕੁ ਤੂੰ ਕਰਤਾ ਪੁਰਖੁ ਸੁਜਾਣੁ[9] ॥ [10]ਸਤਿਗੁਰਿ ਮੀਤਿ ਮਿਲਾਇਆ ਮੈ ਸਦਾ ਸਦਾ ਤੇਰਾ ਤਾਣੁ ॥ ੧੨ ॥ ਸਤਿਗੁਰੁ ਮੇਰਾ [11]ਸਦਾ ਸਦਾ ਨਾ ਆਵੈ ਨਾ ਜਾਇ ॥ ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ ॥ ੧੩ ॥ ਰਾਮਨਾਮ ਧਨੁ ਸੰਚਿਆ[12] [13]ਸਾਬਤੁ ਪੂੰਜੀ ਰਾਸਿ ॥ ਨਾਨਕ ਦਰਗਹ ਮੰਨਿਆ ਗੁਰ ਪੂਰੇ ਸਾਬਾਸਿ ॥ ੧੪ ॥ ੧ ॥ ੨ ॥ ੧੧ ॥

ਰਾਗੁ ਸੂਹੀ ਅਸਟਪਦੀਆ ਮਹਲਾ ੫ * ਘਰੁ ੧

੧ ਓ ਸਤਿਗੁਰ ਪ੍ਰਸਾਦਿ ॥ [14]ਉਰਝਿ ਰਹਿਓ [15]ਬਿਖਿਆ ਕੈ ਸੰਗਾ ॥ [16]ਮਨਹਿ ਬਿਆਪਤ ਅਨਿਕ ਤਰੰਗਾ ॥ ੧ ॥ ਮੇਰੇ ਮਨ ਅਗਮ ਅਗੋਚਰ[17] ॥ ਕਤ ਪਾਈਐ ਪੂਰਨ ਪਰਮੇਸਰ ॥ ੧ ॥ ਰਹਾਉ ॥ ਮੋਹ ਮਗਨ[18] ਮਹਿ ਰਹਿਆ ਬਿਆਪੇ ॥ ਅਤਿ ਤ੍ਰਿਸਨਾ ਕਬਹੂ ਨਹੀ ਧ੍ਰਾਪੇ[19] ॥ ੨ ॥ [20]ਬਸਇ ਕਰੋਧੁ ਸਰੀਰਿ ਚੰਡਾਰਾ ॥ ਅਗਿਆਨਿ ਨ ਸੂਝੈ ਮਹਾ ਗੁਬਾਰਾ[21] ॥ ੩ ॥ [22]ਭ੍ਰਮਤ ਬਿਆਪਤ ਜਰੇ ਕਿਵਾਰਾ ॥ [23]ਜਾਣੁ ਨ ਪਾਈਐ ਪ੍ਰਭ ਦਰਬਾਰਾ ॥ ੪ ॥ [24]ਆਸਾ ਅੰਦੇਸਾ ਬੰਧਿ ਪਰਾਨਾ ॥ ਮਹਲੁ ਨ ਪਾਵੈ ਫਿਰਤ ਬਿਗਾਨਾ ॥ ੫ ॥ ਸਗਲ ਬਿਆਧਿ[25] ਕੈ ਵਸਿ ਕਰਿ ਦੀਨਾ ॥ ਫਿਰਤ ਪਿਆਸ ਜਿਉ ਜਲ ਬਿਨੁ ਮੀਨਾ[26] ॥ ੬ ॥ ਕਛੂ ਸਿਆਨਪ ਉਕਤਿ[27] ਨ ਮੋਰੀ ॥ ਏਕ ਆਸ ਠਾਕੁਰ[28] ਪ੍ਰਭ ਤੋਰੀ ॥ ੭ ॥ ਕਰਉ ਬੇਨਤੀ ਸੰਤਨ ਪਾਸੇ ॥ ਮੇਲਿ ਲੈਹੁ ਨਾਨਕ ਅਰਦਾਸੇ ॥ ੮ ॥ ਭਇਓ ਕ੍ਰਿਪਾਲੁ ਸਾਧਸੰਗੁ ਪਾਇਆ ॥ ਨਾਨਕ ਤ੍ਰਿਪਤੇ[29] ਪੂਰਾ ਪਾਇਆ ॥ ੧ ॥ ਰਹਾਉ ਦੂਜਾ † ॥ ੧ ॥

੧ ਯਤਨ ਨਾਲ।

੨ ਪ੍ਰੀਤਿ, ਪਿਆਰ।

੩ ਮੈਨੂੰ ਗੁਰਬਾਣੀ ਦਾ ਆਸਰਾ ਹੈ; ਗੁਰਬਾਣੀ ਨਾਲ ਲੱਗ ਕੇ ਜੀਊਂਦਾ ਰਹਿੰਦਾ ਹਾਂ।

੪ ਹੇ ਮਾਈ!

੫ ਆਸਰਾ।

੬ ਗੁਰੂ ਦਾ ਗਿਆਨ-ਪਦਾਰਥ ਨਾਮ ਹੀ ਹੈ; ਉਹ ਨਾਮ ਹੀ ਸਿਖਾ ਕੇ ਪੱਕਾ ਕਰਾਉਂਦਾ ਹੈ; ਭਾਵ ਗੁਰੂ ਜੋ ਨਿਗਰ ਗਿਆਨ ਦਿੰਦਾ ਹੈ, ਉਹ ਨਾਮ ਹੀ ਹੈ; ਉਹ ਇਹੋ ਕੁਝ ਸਿਖਾਂਦਾ ਹੈ।

੭ ਹਰੀ ਦੇ ਪ੍ਰੇਮ ਦੀ ਕਥਾ ਨਹੀਂ ਕਹੀ ਜਾ ਸਕਦੀ; ਜੇ ਕੋਈ ਪਿਆਰਾ ਸਜਣ ਮੇਰੇ ਪਾਸ ਆ ਕੇ ਇਹ ਕਹਾਣੀ ਕਰੇ, ਤਾਂ ਉਸ ਨੂੰ ਮੈਂ ਆਪਣਾ ਦਿਲ ਦੇ ਦੇਵਾਂ ਅਤੇ ਨਿਊਂ ੨ ਕੇ ਉਸ ਦੇ ਚਰਨੀਂ ਲੱਗਾਂ।

੮ ਪੈਰੀਂ।

੯ ਸਿਆਣਾ।

੧੦ ਸਤਿਗੁਰੂ ਮਿੱਤਰ ਨੇ ਤੂੰ ਮਿਲਾਇਆ ਹੈਂ (ਹੇ ਹਰੀ!)। ਦੇਖੋ ਨੋਮ ੨੦ ੳ।

੧੧ ਅਮਰ, ਸਦ-ਅਬਿਨਾਸੀ।

੧੨ ਇਕੱਠਾ ਕੀਤਾ।

੧੩ ਇਹ ਪੂਰੇ ਗੁਰੂ ਦੀ ਵਡਿਆਈ ਹੈ ਕਿ ਮੈਂ ਰਾਸ ਪੂੰਜੀ ਸਾਂਭ ਰਖੀ ਹੈ।

੧੪ ਫਸਿਆ ਪਿਆ ਹੈ।

੧੫ ਵਿਸ਼ਿਆਂ ਦੀ ਸੰਗਤ ਵਿਚ।

੧੬ ਮਨ ਨੂੰ ਅਨੇਕ (ਤਰੰਗ) ਲਹਿਰਾਂ ਆ ਕੇ ਦਬਾਉਂਦੀਆਂ ਹਨ।

੧੭ ਜੋ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ, ਵਾਹਿਗੁਰੂ। ਹੇ ਮੇਰੇ ਮਨ! ਉਸ ਅਗਮ ਅਗੋਚਰ ਪੂਰਨ ਪ੍ਰਮੇਸ਼ਰ ਨੂੰ ਕਿਵੇਂ ਪ੍ਰਾਪਤ ਕਰੀਏ?

੧੮ ਮਗਨਤਾ, ਮਸਤੀ। ਦੇਖੋ ਪੰ. ੫੦੩, ਨੋਟ ੨੯, ਅਤੇ ਪੰ. ੧੮੫, ਨੋਟ ੧੭।

੧੯ ਰੱਜਦਾ।

੨੦ ਸਰੀਰ ਵਿਚ ਕ੍ਰੋਧ ਚੰਡਾਲ ਵਸਦਾ ਹੈ।

੨੧ ਹਨੇਰਾ। ਅਗਿਆਨ ਦੇ ਕਾਰਨ ਬਹੁਤ ਹਨੇਰਾ ਹੈ ਤੇ ਕੁਝ ਦਿਸਦਾ ਨਹੀਂ ਹੈ।

੨੨ ਭਟਕਣਾ ਅਤੇ ਮਾਇਆ ਦਾ ਵਿਆਪਣਾ ਇਹ ਦੋ ਕਿਵਾੜ (ਤਾਕ) ਜੜੇ ਹਨ।

੨੩ ਪ੍ਰਭੂ ਦੇ ਦਰਬਾਰ ਤਕ ਅਪੜਨ ਨਹੀਂ ਹੁੰਦਾ।

੨੪ ਆਸਾ ਤੇ ਅੰਦੇਸਾ ਵਿਚ ਬੰਨ੍ਹਿਆ ਪਿਆ ਹੈ, ਥਾਂ ਕੋਈ ਮਿਲਦੀ ਨਹੀਂ ਸੂ, ਇਸ ਲਈ ਬਿਗਾਨੇ ਦੀ ਤਰ੍ਹਾਂ ਫਿਰਦਾ ਰਹਿੰਦਾ ਹੈ।

੨੫ ਰੋਗਾਂ ਦੇ।

੨੬ ਮੱਛੀ।

੨੭ [ਸੰ. ਯੁਕਤੀ] ਦਲੀਲ, ਵਿਚਾਰ।

੨੮ ਮਾਲਕ, ਹਰੀ।

੨੯ ਰੱਜ ਗਏ।

---

* ਜਦ ਤਕ ਮਨ ਮਾਇਆ ਵਿਚ ਫਸਿਆ ਰਹਿੰਦਾ ਹੈ, ਤਦ ਤਕ ਇਸ ਵਿਚ ਕਈ ਤਰ੍ਹਾਂ ਦੀ ਖਿਚਾ-ਖਿਚੀ (ਮੋਹ, ਕਰੋਧ, ਆਸ ਅੰਦੇਸੇ ਆਦਿ ਦੀ) ਬਣੀ ਰਹਿੰਦੀ ਹੈ। ਇਸ ਹਾਲਤ ਵਿਚ ਹਰੀ ਨਾਲ ਲਗਨ ਨਹੀਂ ਲਗ ਸਕਦੀ। ਪਰ ਜੇ ਹਰੀ ਦੀ ਕ੍ਰਿਪਾ ਨਾਲ ਸਾਧ-ਸੰਗਤ ਮਿਲ ਜਾਏ ਤਾਂ ਹਰੀ ਦਾ ਮੇਲ ਹੋ ਸਕਦਾ ਹੈ ਤੇ ਮਨ ਭੀ ਤ੍ਰਿਪਤੀ ਪਾ ਕੇ ਅਡੋਲ ਹੋ ਜਾਂਦਾ ਹੈ।

† ਇਕ ਰਹਾਉ ਵਿਚ ਸਵਾਲ ਦਿੱਤਾ ਹੈ, ਤੇ ਦੂਜੇ ਵਿਚ ਜਵਾਬ।

ਰਾਗੁ ਸੂਹੀ ਮਹਲਾ ੫ * ਘਰੁ ੩

੧ ੳ ਸਤਿਗੁਰ ਪ੍ਰਸਾਦਿ ॥ ਮਿਥਨ[1] ਮੋਹ ਅਗਨਿ ਸੋਕ[2] ਸਾਗਰ ॥ ਕਰਿ ਕਿਰਪਾ ਉਧਰੁ ਹਰਿ ਨਾਗਰ[3] ॥੧॥ ਚਰਣ ਕਮਲ ਸਰਣਾਇ ਨਰਾਇਣ॥ ਦੀਨਾਨਾਥ [4]ਭਗਤ ਪਰਾਇਣ ॥ ੧ ॥ ਰਹਾਉ ॥ [5]ਅਨਾਥਾ ਨਾਥ ਭਗਤ ਭੈ ਮੇਟਨ ॥ [6]ਸਾਧਸੰਗਿ ਜਮਦੂਤ ਨ ਭੇਟਨ ॥ ੨ ॥ ਜੀਵਨ ਰੂਪ ਅਨੂਪ[7] ਦਇਆਲਾ ॥ ਰਵਣ[8] ਗੁਣਾ ਕਟੀਐ ਜਮ ਜਾਲਾ ॥ ੩ ॥ ਅੰਮ੍ਰਿਤ ਨਾਮੁ ਰਸਨ[9] ਨਿਤ ਜਾਪੈ ॥ ਰੋਗ ਰੂਪ ਮਾਇਆ ਨ ਬਿਆਪੈ ॥ ੪ ॥ ਜਪਿ ਗੋਬਿੰਦ ਸੰਗੀ ਸਭਿ ਤਾਰੇ ॥ ਪੋਹਤ ਨਾਹੀ ਪੰਚ ਬਟਵਾਰੇ[10] ॥ ੫ ॥ [11]ਮਨ ਬਚ ਕ੍ਰਮ ਪ੍ਰਭੁ ਏਕੁ ਧਿਆਏ ॥ ਸਰਬ ਫਲਾ ਸੋਈ ਜਨੁ ਪਾਏ ॥ ੬ ॥ ਧਾਰਿ ਅਨੁਗ੍ਰਹੁ[12] ਅਪਨਾ ਪ੍ਰਭਿ[13] ਕੀਨਾ ॥ [14]ਕੇਵਲ ਨਾਮੁ ਭਗਤਿ ਰਸੁ ਦੀਨਾ ॥ ੭ ॥ ਆਦਿ ਮਧਿ[15] ਅੰਤਿ ਪ੍ਰਭੁ ਸੋਈ ॥ ਨਾਨਕ ਤਿਸੁ ਬਿਨੁ ਅਵਰੁ ਨ ਕੋਈ ॥ ੮ ॥ ੧ ॥ ੨ ॥

ਰਾਗੁ ਸੂਹੀ ਮਹਲਾ ੫ ਅਸਟਪਦੀਆ ਘਰੁ ੯

੧ ੳ ਸਤਿਗੁਰ ਪ੍ਰਸਾਦਿ ॥ † ॥ ਜਿਨ ਡਿਠਿਆ ਮਨੁ ਰਹਸੀਐ[16] ਕਿਉ[17] ਪਾਈਐ ਤਿਨ ਸੰਗੁ ਜੀਉ ॥ ਸੰਤ ਸਜਨ [18]ਮਨ ਮਿਤ੍ਰ ਸੇ ਲਾਇਨਿ ਪ੍ਰਭ ਸਿਉ ਰੰਗੁ[19] ਜੀਉ ॥ ਤਿਨ ਸਿਉ ਪ੍ਰੀਤਿ ਨ ਤੁਟਈ ਕਬਹੁ ਨ ਹੋਵੈ ਭੰਗੁ[20] ਜੀਉ ॥ ੧ ॥ ਪਾਰਬ੍ਰਹਮ ਪ੍ਰਭ ਕਰਿ ਦਇਆ ਗੁਣ ਗਾਵਾ ਤੇਰੇ ਨਿਤ ਜੀਉ ॥ ਆਇ ਮਿਲਹੁ ਸੰਤ ਸਜਣਾ ਨਾਮੁ ਜਪਹ [18]ਮਨ ਮਿਤ ਜੀਉ ॥ ੧ ॥ ਰਹਾਉ ॥ [21]ਦੇਖੈ ਸੁਣੇ ਨ ਜਾਣਈ ਮਾਇਆ ਮੋਹਿਆ ਅੰਧੁ ਜੀਉ ॥ ਕਾਚੀ ਦੇਹਾ ਵਿਣਸਣੀ ਕੂੜੁ ਕਮਾਵੈ ਧੰਧੁ ਜੀਉ ॥ ਨਾਮੁ ਧਿਆਵਹਿ ਸੇ [22]ਜਿਣਿ ਚਲੇ ਗੁਰ ਪੂਰੇ ਸਨਬੰਧੁ[23] ਜੀਉ ॥ ੨ ॥ ਹੁਕਮੇ ਜੁਗ[24] ਮਹਿ ਆਇਆ [25]ਚਲਣੁ ਹੁਕਮਿ ਸੰਜੋਗਿ ਜੀਉ ॥ ਹੁਕਮੇ ਪਰਪੰਚੁ[26] ਪਸਰਿਆ ਹੁਕਮਿ ਕਰੇ ਰਸ ਭੋਗ ਜੀਉ ॥ ਜਿਸ ਨੋ ਕਰਤਾ ਵਿਸਰੈ ਤਿਸਹਿ ਵਿਛੋੜਾ ਸੋਗੁ ਜੀਉ ॥ ੩ ॥ ਆਪਨੜੇ ਪ੍ਰਭ ਭਾਣਿਆ ਦਰਗਹ ਪੈਧਾ[27] ਜਾਇ ਜੀਉ ॥ ਐਥੈ ਸੁਖੁ ਮੁਖੁ ਉਜਲਾ ਇਕੋ ਨਾਮੁ ਧਿਆਇ ਜੀਉ ॥ ਆਦਰੁ ਦਿਤਾ ਪਾਰਬ੍ਰਹਮਿ ਗੁਰੁ ਸੇਵਿਆ ਸਤਭਾਇ[28] ਜੀਉ ॥ ੪ ॥ [29]ਥਾਨ ਥਨੰਤਰਿ ਰਵਿ ਰਹਿਆ ਸਰਬ ਜੀਆ ਪ੍ਰਤਿਪਾਲ[30] ਜੀਉ ॥ ਸਚੁ ਖਜਾਨਾ ਸੰਚਿਆ[31] ਏਕੁ ਨਾਮੁ ਧਨੁ ਮਾਲ ਜੀਉ ॥ ਮਨ ਤੇ ਕਬਹੁ ਨ ਵੀਸਰੈ ਜਾ ਆਪੇ ਹੋਇ ਦਇਆਲ ਜੀਉ ॥ ੫ ॥ ਆਵਣੁ ਜਾਣਾ [32]ਰਹਿ ਗਏ ਮਨਿ ਵੁਠਾ[33] ਨਿਰੰਕਾਰੁ

੧ ਮਿਥਿਆ, ਝੂਠਾ ।

੨ ਦੁਖ ਦਾ । ਸੰਸਾਰ ਝੂਠੇ ਮੋਹ, ਤ੍ਰਿਸ਼ਨਾਂ ਦੀ ਅੱਗ ਅਤੇ ਸ਼ੋਕ ਦਾ ਸਮੁੰਦਰ ਹੈ । ਇਸ ਵਿਚੋਂ, ਹੇ ਸਿਆਣੇ ਰੱਬ ਜੀ ! ਮਿਹਰ ਕਰ ਕੇ ਤਾਰ ਲਓ।

੩ [ਨਗਰ ਵਿਚ ਰਹਿਣ ਵਾਲਾ, ਸ਼ਹਿਰ-ਵਾਸੀਆਂ ਵਾਲੀਆਂ ਖੂਬੀਆਂ ਰਖਣ ਵਾਲਾ] ਉੱਤਮ, ਸਿਆਣਾ, ਚਤੁਰ ।

੪ ਭਗਤਾਂ ਦਾ ਆਸਰਾ ।

੫ ਨਿਖਸਮਿਆਂ ਨੂੰ ਆਪਣਾ ਬਣਾਣ ਵਾਲਾ ਮਾਲਕ ਹੈ, ਅਤੇ ਭਗਤਾਂ ਦਾ ਡਰ ਦੂਰ ਕਰਨ ਵਾਲਾ ਹੈ।

੬ ਸਾਧ-ਸੰਗਤ ਵਿਚ ਹੋਣ ਨਾਲ ਜਮਦੂਤ ਨਹੀਂ ਛੋਂਹਦੇ, ਮੌਤ ਦਾ ਡਰ ਨੇੜੇ ਨਹੀਂ ਆਉਂਦਾ।

੭ ਜਿਸ ਦੀ ਉਪਮਾ ਨਾ ਹੋ ਸਕੇ, ਅਦੁਤੀ।

੮ ਸਿਮਰਨ ਨਾਲ ।

੯ ਜੀਭ ।

੧੦ ਧਾੜਵੀ, ਕਾਮਾਦਿਕ ਪੰਜ ਲੁਟੇਰੇ ।

੧੧ ਮਨ, ਬਚਨ ਅਤੇ ਕਰਮ ਕਰ ਕੇ ; ਖਿਆਲ, ਬੋਲ ਅਤੇ ਅਮਲਾਂ ਰਾਹੀਂ ।

੧੨ ਕ੍ਰਿਪਾ ।

੧੩ ਪ੍ਰਭੂ ਨੇ (ਅਪਣਾ ਲਿਆ) । ਦੇਖੋ ਨੋਮ ੨੦ ਓ ।

੧੪ ਨਰੋਲ ਨਾਮ ਅਤੇ ਭਗਤੀ ਦਾ ਸਵਾਦ ਹੀ ਦਿਤਾ।

੧੫ ਦਰਮਿਆਨ । ਸਰਿਸ਼ਟੀ ਦੇ ਸ਼ੁਰੂ ਵਿਚ, ਦਰਮਿਆਨ ਵਿਚ ਅਤੇ ਅੰਤ ਵਿਚ, ਭਾਵ ਹਰ ਸਮੇਂ ।

੧੬ ਖਿੜਦਾ ਹੈ, ਖ਼ੁਸ਼ ਹੁੰਦਾ ਹੈ ।

੧੭ ਕਿਵੇਂ ?

੧੮ ਦਿਲੀ ਦੋਸਤ ।

੧੯ ਪਿਆਰ ।

੨੦ ਵਿਘਨ ।

੨੧ ਮਾਇਆ ਦਾ ਮੋਹਿਆ ਹੋਇਆ ਐਸਾ ਅੰਨ੍ਹਾ ਹੋ ਗਿਆ ਹੈ ਕਿ (ਲੋਕਾਂ ਨੂੰ ਬਿਨਸਦਿਆਂ) ਦੇਖਦਾ ਤੇ ਸੁਣਦਾ ਹੋਇਆ ਫਿਰ ਭੀ ਨਹੀਂ ਸਮਝਦਾ ਕਿ ਮੇਰੀ ਕਚੀ ਦੇਹੀ ਨਾਸ ਹੋ ਜਾਏਗੀ ; ਉਹ ਤਾਂ ਕੂੜਾ ਧੰਧਾ ਕਰੀ ਹੀ ਜਾਂਦਾ ਹੈ । ਵਿਣਸਣੀ=ਨਾਸ ਹੋਣ ਵਾਲੀ ਹੈ ।

੨੨ ਜਿਤ ਜਾਂਦੇ ਹਨ (ਜੀਵਣ ਦੀ ਖੇਡ) ।

੨੩ ਮਿਲਾਪ ।

੨੪ ਜਗਤ ।

੨੫ ਚਲਣਾ ਹਰੀ ਦੇ ਹੁਕਮ ਦੇ ਪੂਰੇ ਹੋਣ ਉਤੇ ਹੁੰਦਾ ਹੈ । ਸੰਜੋਗਿ=ਪੂਰੇ ਦੇ ਢੁਕਣ ਉਤੇ, ਹੁਕਮ ਦੇ ਅਮਲ ਵਿਚ ਆਉਣ ਉਤੇ ।

੨੬ ਪੰਜਾਂ ਤਤਾਂ ਦਾ ਵਿਸਥਾਰ, ਸੰਸਾਰ ।

੨੭ ਸਿਰੋਪਾ ਲੈ ਕੇ, ਇਜ਼ਤ ਨਾਲ ।

੨੮ ਸਦ-ਭਾਵ (ਨੇਕ ਭਾਵ) ਨਾਲ, ਚੰਗੇ ਸਲੂਕ ਨਾਲ ।

੨੯ ਥਾਵਾਂ ਵਿਚ ਤੇ ਥਾਵਾਂ ਦੇ ਵਿਚ ਜੋ ਵਿਥਾਂ ਹਨ ਉਨ੍ਹਾਂ ਵਿਚ ; ਭਾਵ ਹਰ ਥਾਂ ਵਿਚ ।

੩੦ ਪਾਲਨਾ ਕਰਨ ਵਾਲਾ, ਵਾਹਿਗੁਰੂ ।

੩੧ ਜੋੜਿਆ, ਇਕੱਠਾ ਕੀਤਾ ।

੩੨ ਮੁਕ ਗਏ ।

੩੩ ਵਸਿਆ ।

* ਹਰੀ ਪਾਸੋਂ ਇਸ ਸੰਸਾਰ ਦੇ ਦੁਖ ਰੋਗ ਤੋਂ ਛੁਟਕਾਰਾ ਮੰਗਦੇ ਹਨ । ਇਹ ਛੁਟਕਾਰਾ ਸਾਧ-ਸੰਗ ਦੇ ਰਾਹੀਂ ਗੁਣ ਗਾਉਣ ਨਾਲ ਮਿਲਦਾ ਹੈ । ਇਸ ਰਸਤੇ ਮਨੁੱਖ ਤਦ ਹੀ ਪੈਂਦਾ ਹੈ ਜੇ ਰੱਬ ਮਿਹਰ ਕਰ ਕੇ ਉਸ ਨੂੰ ਅਪਣਾ ਲਵੇ ।

† ਮਾਇਆ ਦੇ ਮੋਹ ਵਿਚ ਫਸੇ ਹੋਏ ਮਨੁੱਖ ਦੇਖਦਿਆਂ ਸੁਣਦਿਆਂ ਅੰਨ੍ਹੇ ਬਣੇ ਰਹਿੰਦੇ ਹਨ । ਓਹ ਜਨਮਾਂ ਜਨਮਾਤਰਾਂ ਵਿਚ ਵਿਛੜੇ ਰਹਿੰਦੇ ਹਨ । ਪਰ ਜੇ ਸਤਿਸੰਗ ਦੀ ਗੁਣ-ਸਾਂਝ ਕਰਨ ਤਾਂ ਬਿਬੇਕ-ਬੁਧੀ ਮਿਲ ਜਾਂਦੀ ਹੈ ਅਤੇ ਹਰੀ ਹਰ ਥਾਂ ਬਲਕਿ ਅੰਗ-ਸੰਗ ਵਸਿਆ ਨਜ਼ਰ ਆਉਣ ਲਗ ਪੈਂਦਾ ਹੈ ।

ਜੀਉ ॥ ਤਾ ਕਾ ਅੰਤੁ ਨ ਪਾਈਐ ਊਚਾ ਅਗਮ[1] ਅਪਾਰੁ[2] ਜੀਉ ॥ ਜਿਸੁ ਪ੍ਰਭੁ ਅਪਣਾ ਵਿਸਰੈ ਸੋ ਮਰਿ ਜੰਮੈ ਲਖ ਵਾਰ ਜੀਉ ॥ ੬ ॥ ਸਾਚੁ ਨੇਹੁ ਤਿਨ ਪ੍ਰੀਤਮਾ ਜਿਨ ਮਨਿ ਵੁਠਾ[3] ਆਪਿ ਜੀਉ ॥ [4]ਗੁਣ ਸਾਝੀ ਤਿਨ ਸੰਗਿ ਬਸੇ ਆਠ ਪਹਰ ਪ੍ਰਭ ਜਾਪਿ ਜੀਉ ॥ ਰੰਗਿ[5] ਰਤੇ ਪਰਮੇਸਰੈ ਬਿਨਸੇ ਸਗਲ ਸੰਤਾਪ[6] ਜੀਉ ॥ ੭ ॥ ਤੂੰ ਕਰਤਾ ਤੂੰ ਕਰਣਹਾਰੁ ਤੂਹੈ ਏਕੁ ਅਨੇਕ ਜੀਉ ॥ ਤੂ ਸਮਰਥੁ ਤੂ ਸਰਬਮੈ ਤੂਹੈ ਬੁਧਿ ਬਿਬੇਕ[7] ਜੀਉ ॥ ਨਾਨਕ ਨਾਮੁ ਸਦਾ ਜਪੀ ਭਗਤ ਜਨਾ ਕੀ ਟੇਕ ਜੀਉ ॥ ੮ ॥ ੧ ॥ ੩ ॥

ਰਾਗੁ ਸੂਹੀ ਮਹਲਾ ੫ ਅਸਟਪਦੀਆ ਘਰੁ ੧੦ ਕਾਫੀ *

੧ ਓ ਸਤਿਗੁਰ ਪ੍ਰਸਾਦਿ ॥ † ॥ ਜੇ ਭੁਲੀ ਜੇ ਚੁਕੀ[8] ਸਾਂਈ ਭੀ ਤਹਿੰਜੀ[9] ਕਾਢੀਆ[10] ॥ ਜਿਨ੍ਹਾ ਨੇਹੁ ਦੂਜਾਣੇ[11] ਲਗਾ ਝੂਰਿ[12] ਮਰਹੁ ਸੇ ਵਾਢੀਆ[13] ॥ ੧ ॥ ਹਉ ਨਾ ਛੋਡਉ ਕੰਤ ਪਾਸਰਾ[14] ॥ ਸਦਾ ਰੰਗੀਲਾ[15] ਲਾਲੁ ਪਿਆਰਾ ਏਹੁ ਮਹਿੰਜਾ[16] ਆਸਰਾ ॥ ੧ ॥ ਰਹਾਉ ॥ ਸਜਣੁ ਤੂਹੈ ਸੈਣੁ[17] ਤੂ ਮੈ ਤੁਝ ਉਪਰਿ ਬਹੁ ਮਾਣੀਆ[18] ॥ [19]ਜਾ ਤੂ ਅੰਦਰਿ ਤਾ ਸੁਖੇ ਤੂੰ ਨਿਮਾਣੀ ਮਾਣੀਆ ॥ ੨ ॥ ਜੇ ਤੂ ਤੁਠਾ ਕ੍ਰਿਪਾ ਨਿਧਾਨ ਨਾ ਦੂਜਾ ਵੇਖਾਲਿ ॥ ਏਹਾ ਪਾਈ ਮੂ[20] ਦਾਤੜੀ[21] ਨਿਤ ਹਿਰਦੈ ਰਖਾ ਸਮਾਲਿ ॥ ੩ ॥ ਪਾਵ[22] ਜੁਲਾਈ[23] ਪੰਧ ਤਉ ਨੈਣੀ ਦਰਸੁ ਦਿਖਾਲਿ ॥ [24]ਸ੍ਰਵਣੀ ਸੁਣੀ ਕਹਾਣੀਆ ਜੇ ਗੁਰੁ ਥੀਵੈ[25] ਕਿਰਪਾਲਿ ॥ ੪ ॥ [26]ਕਿਤੀ ਲਖ ਕਰੋੜਿ ਪਿਰੀਏ ਰੋਮ ਨ ਪੁਜਨਿ ਤੇਰਿਆ ॥ ਤੂ ਸਾਹੀ ਹੂ ਸਾਹੁ ਹਉ ਕਹਿ ਨ ਸਕਾ ਗੁਣ ਤੇਰਿਆ ॥ ੫ ॥ ਸਹੀਆ ਤਊ[27] ਅਸੰਖ ਮੰਞਹੁ[28] ਹਭਿ ਵਧਾਣੀਆ ॥ ਹਿਕ[29] ਭੋਰੀ[30] ਨਦਰਿ ਨਿਹਾਲਿ ਦੇਹਿ ਦਰਸੁ ਰੰਗੁ ਮਾਣੀਆ ॥ ੬ ॥ [31]ਜੈ ਡਿਠੇ ਮਨੁ ਧੀਰੀਐ ਕਿਲਵਿਖ[32] ਵੰਞਨ੍ਹਿ[33] ਦੂਰੇ ॥ ਸੋ ਕਿਉ ਵਿਸਰੈ ਮਾਉ ਮੈ ਜੋ ਰਹਿਆ ਭਰਪੂਰੇ ॥ ੭ ॥ ਹੋਇ ਨਿਮਾਣੀ ਢਹਿ ਪਈ ਮਿਲਿਆ [34]ਸਹਜਿ ਸੁਭਾਇ ॥ [35]ਪੂਰਬਿ ਲਿਖਿਆ ਪਾਇਆ ਨਾਨਕ ਸੰਤ ਸਹਾਇ ॥ ੮ ॥ ੧ ॥ ੪ ॥ ਸੂਹੀ ਮਹਲਾ ੫ ‡ ॥ ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ ॥ ਨਾਮ ਬਿਨਾ ਸਭਿ ਕੂੜੁ ਗਾਲ੍ਹੀ[36] ਹੋਛੀਆ[37] ॥ ੧ ॥ ਨਾਮੁ ਨਿਧਾਨੁ[38] ਅਪਾਰੁ ਭਗਤਾ ਮਨਿ ਵਸੈ ॥ ਜਨਮ ਮਰਣ ਮੋਹੁ ਦੁਖੁ ਸਾਧੂ ਸੰਗਿ ਨਸੈ ॥ ੧ ॥ ਰਹਾਉ ॥ ਮੋਹਿ ਬਾਦਿ[39] ਅਹੰਕਾਰਿ [40]ਸਰਪਰ ਰੁੰਨਿਆ ॥ ਸੁਖੁ ਨ ਪਾਇਨਿ ਮੂਲਿ ਨਾਮ ਵਿਛੁੰਨਿਆ[41] ॥ ੨ ॥ [42]ਮੇਰੀ ਮੇਰੀ ਧਾਰਿ ਬੰਧਨਿ ਬੰਧਿਆ ॥ ਨਰਕਿ ਸੁਰਗਿ ਅਵਤਾਰ[43] ਮਾਇਆ ਧੰਧਿਆ ॥ ੩ ॥ [44]ਸੋਧਤ ਸੋਧਤ ਸੋਧਿ ਤਤੁ[45] ਬੀਚਾਰਿਆ ॥ ਨਾਮ

੧ ਜਿਸ ਤਕ ਕਿਸੇ ਦੀ ਪਹੁੰਚ ਨਾ ਹੋਵੇ।
੨ ਬਿਅੰਤ।
੩ ਵਸਿਆ।
੪ ਗੁਣਾਂ ਦੀ ਸਾਂਝ ਕਰਨ ਵਾਲੇ, ਸਤਸੰਗੀ।
੫ ਪਿਆਰ ਵਿਚ।
੬ ਅੰਦਰ ਦੇ ਕਲੇਸ਼, ਦੁਖ।
੭ ਨਿਰੋਲ ਵਿਚਾਰ ਵਾਲੀ। ਤੂੰ ਵਿਚਾਰ ਵਾਲੀ ਬੁਧੀ ਦਾ ਰੂਪ ਹੈਂ।
੮ ਉੱਕ ਗਈ, ਭੁਲੀ।
੯ [ਲਹਿੰਦੀ] ਤੇਰੀ।
੧੦ ਆਖੀ ਜਾਂਦੀ ਹਾਂ। ਫਿਰ ਭੀ ਤੇਰੀ ਹੀ ਅਖਵਾਂਦੀ ਹਾਂ।
੧੧ ਹੋਰ ਕਿਸੇ ਨਾਲ।
੧੨ ਝੂਰ ਕੇ, ਪਛਤਾ ਕੇ।
੧੩ ਵਾਂਢੀਆਂ, ਬਿਦੇਸ ਗਈਆਂ, ਦੂਰ ਵਸਦੀਆਂ (ਪਤੀ ਤੋਂ), ਵਿਛੜੀਆਂ ਹੋਈਆਂ, ਛੁਟੜਾਂ।
੧੪ ਪਾਸਾ, ਪਹਿਲੂ।
੧੫ ਪਿਆਰ ਕਰਨ ਵਾਲਾ।
੧੬ [ਲਹਿੰਦੀ] ਮੇਰਾ।
੧੭ ਰਿਸ਼ਤੇਦਾਰ, ਸੰਬੰਧੀ।
੧੮ ਮਾਣ।
੧੯ ਜੇ ਤੂੰ ਮੇਰੇ ਅੰਦਰ ਹੋਵੇਂ ਤਾਂ ਮੈਂ ਸੁਖੀ ਹਾਂ, ਹੇ ਮੈਂ ਨਿਮਾਣੀ ਦੇ ਮਾਣ!
੨੦ [ਲਹਿੰਦੀ] ਮੈਂ।
੨੧ ਦਾਤ।
੨੨ ਪੈਰ।
੨੩ [ਲਹਿੰਦੀ] ਚਲਾਵਾਂ। ਪੈਰ ਚਲਾਵਾਂ ਤੇਰੇ ਰਸਤੇ ਉੱਤੇ।
੨੪ ਕੰਨੀਂ ਸੁਣਾਂ।
੨੫ ਹੋਵੇ।
੨੬ ਹੇ ਪਿਆਰੇ! ਕਈ ਲੱਖਾਂ ਕ੍ਰੋੜਾਂ ਪ੍ਰਤਾਪੀ ਮਨੁੱਖ ਤੇਰੇ ਇਕ ਰੋਮ (ਵਾਲ) ਦੀ ਕੀਮਤ ਨੂੰ ਨਹੀਂ ਪੁਜ ਸਕਦੇ। ਪਿਰੀਏ=ਹੇ ਪਿਆਰੇ!
੨੭ ਤੇਰੀਆਂ।
੨੮ [ਲਹਿੰਦੀ] ਮੇਰੇ ਨਾਲੋਂ। ਸਭੇ ਸਈਆਂ ਮੇਰੇ ਨਾਲੋਂ ਵਧ ਚੜ੍ਹ ਕੇ ਹਨ।
੨੯ [ਲਹਿੰਦੀ] ਇੱਕ।
੩੦ ਰਤਾ। ਇਕ ਰਤਾ ਕੁ ਮੇਹਰ ਦੀ ਨਜ਼ਰ ਨਾਲ ਵੇਖ ਅਤੇ ਦੀਦਾਰ ਦਿਹ, ਤਾਂ ਜੋ ਮੈਂ ਵੀ ਅਨੰਦ ਲਵਾਂ।
੩੧ ਜਿਸ ਦੇ ਦੇਖਣ ਨਾਲ ਮਨ ਧੀਰਜ ਪਕੜਦਾ ਹੈ।
੩੨ ਪਾਪ।
੩੩ [ਲਹਿੰਦੀ] ਜਾਵਣ। ਪਾਪ ਦੂਰ ਹੁੰਦੇ ਹਨ।
੩੪ ਸੁਤੇ ਸਿਧ, ਨਿਰਯਤਨ ਹੀ।
੩੫ ਪਹਿਲੋਂ ਦਾ ਜੋ ਹੁਕਮ ਲਿਖਿਆ ਸੀ, ਉਹੋ ਮਿਲਿਆ।
੩੬ ਗੱਲਾਂ।
੩੭ ਥੋਥੀਆਂ, ਨਿਕੰਮੀਆਂ।
੩੮ ਜੋ ਨਿਧੀਆਂ ਦਾ ਘਰ (ਸਭ ਸੁਖਾਂ ਦਾ ਭੰਡਾਰ) ਹੈ।
੩੯ ਝਗੜਿਆਂ ਵਿਚ।
੪੦ ਜ਼ਰੂਰ ਹੀ ਰੋਂਦੇ ਹਨ।
੪੧ ਵਿਛੜੇ ਹੋਏ (ਨਾਮ ਤੋਂ)।
੪੨ ਹਉਮੈ ਧਾਰਨ ਕਰ ਕੇ ਆਪਣੇ ਆਪ ਨੂੰ ਬੰਧਨ ਵਿਚ ਬੰਨ੍ਹਦੇ ਹਨ।
੪੩ ਉਤਰਦੇ ਹਨ, ਪੈਂਦੇ ਹਨ। ਮਾਇਆ ਦੇ ਕਜ਼ੀਏ ਸਹੇੜਨ ਵਾਲੇ ਮੁੜ ਮੁੜ ਨਰਕਾਂ ਸੁਰਗਾਂ ਵਿਚ (ਭਾਵ ਦੁਖ ਸੁਖ ਵਿਚ) ਪੈਂਦੇ ਹਨ।
੪੪ ਨਿਰਨੇ ਕਰਦਿਆਂ।
੪੫ ਅਸਲੀਅਤ।

---

* ਇਕ ਰਾਗਣੀ ਹੈ। ਇਹ ਰਾਗਣੀ ਲਹਿੰਦੀ ਹੋਣ ਕਰਕੇ ਇਸ ਸ਼ਬਦ ਵਿਚ ਵੀ ਲਹਿੰਦੀ ਦੇ ਲਫ਼ਜ਼ ਬਹੁਤ ਵਰਤੇ ਹਨ; ਜਿਵੇਂ ਸਾਈਂ, ਤਹਿੰਜੀ, ਦੂਜਾਣੇ, ਵਾਢੀਆ, ਮਹਿੰਜਾ, ਮੂ, ਜੁਲਾਈਂ, ਥੀਵੈ, ਤਊ, ਮੰਝੂ, ਹਿਕ, ਜੰ, ਵੰਞਨਿ।

† ਸਨਮੁਖ ਹੋ ਕੇ, ਪਤੀ-ਪਰਮੇਸ਼ਰ ਅਗੇ ਮਿਲਣ ਲਈ ਤਾਂਘ ਪ੍ਰਗਟ ਕਰਦੇ ਹਨ।

‡ ਸਾਰੀਆਂ ਧਰਮ-ਪੁਸਤਕਾਂ ਇਹੋ ਗਵਾਹੀ ਦਿੰਦੀਆਂ ਹਨ ਕਿ ਨਾਮ ਦਾ ਪਿਆਰ ਸਭ ਤੋਂ ਉੱਤਮ ਚੀਜ਼ ਹੈ। ਇਹ ਨਾਮ ਮੋਹ, ਬਾਦ, ਹੰਕਾਰ ਨੂੰ ਛਡ ਕੇ ਸਾਧ-ਸੰਗਤ ਦੀ ਸ਼ਰਨ ਲੈਣ ਨਾਲ ਮਿਲਦਾ ਹੈ।

ਬਿਨਾ ਸੁਖੁ ਨਾਹਿ ਸਰਪਰ[1] ਹਾਰਿਆ ॥ ੪ ॥ ਆਵਹਿ ਜਾਹਿ ਅਨੇਕ ਮਰਿ ਮਰਿ ਜਨਮਤੇ ॥ ਬਿਨੁ ਬੂਝੇ ਸਭੁ ਵਾਦਿ[2] ਜੋਨੀ ਭਰਮਤੇ ॥ ੫ ॥ ਜਿਨ ਕਉ ਭਏ ਦਇਆਲ ਤਿਨ ਸਾਧੂ ਸੰਗੁ ਭਇਆ ॥ ਅੰਮ੍ਰਿਤੁ ਹਰਿ ਕਾ ਨਾਮੁ ਤਿਨੀ ਜਨੀ ਜਪਿ ਲਇਆ ॥ ੬ ॥ [3]ਖੋਜਹਿ ਕੋਟਿ ਅਸੰਖ ਬਹੁਤੁ ਅਨੰਤ ਕੇ ॥ ਜਿਸੁ ਬੁਝਾਏ ਆਪਿ ਨੇੜਾ ਤਿਸੁ ਹੇ ॥ ੭ ॥ ਵਿਸਰੁ ਨਾਹੀ ਦਾਤਾਰ ਆਪਣਾ ਨਾਮੁ ਦੇਹੁ ॥ ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ ॥ ੮ ॥ ੨ ॥ ੫ ॥ ੧੬ ॥

ਰਾਗੁ ਸੂਹੀ ਮਹਲਾ ੧ ਕੁਚਜੀ*

੧ ਓ ਸਤਿਗੁਰ ਪ੍ਰਸਾਦਿ ॥ ॥ ਮੰਞੁ[4] ਕੁਚਜੀ ਅੰਮਾਵਣਿ[5] ਡੋਸੜੇ[6] ਹਉ ਕਿਉ[7] ਸਹੁ ਰਾਵਣਿ[8] ਜਾਉ ਜੀਉ ॥ [9]ਇਕ ਦੂ ਇਕਿ ਚੜੰਦੀਆ ਕਉਣੁ ਜਾਣੈ ਮੇਰਾ ਨਾਉ ਜੀਉ ॥ ਜਿਨ੍ਹੀ ਸਖੀ ਸਹੁ ਰਾਵਿਆ [10]ਸੇ ਅੰਬੀ ਛਾਵੜੀਏਹਿ ਜੀਉ ॥ ਸੇ ਗੁਣ ਮੰਞੁ[4] ਨ ਆਵਨੀ ਹਉ ਕੈ[11] ਜੀ ਦੋਸ ਧਰੇਉ ਜੀਉ ॥ ਕਿਆ ਗੁਣ ਤੇਰੇ ਵਿਥਰਾ[12] ਹਉ ਕਿਆ ਕਿਆ ਘਿਨਾ[13] ਤੇਰਾ ਨਾਉ ਜੀਉ ॥ ਇਕਤੁ ਟੋਲਿ[14] ਨ ਅੰਬੜਾ ਹਉ ਸਦ ਕੁਰਬਾਣੈ ਤੇਰੈ ਜਾਉ ਜੀਉ ॥ ਸੁਇਨਾ ਰੁਪਾ[15] ਰੰਗੁਲਾ[16] ਮੋਤੀ ਤੈ ਮਾਣਿਕੁ[17] ਜੀਉ ॥ ਸੇ ਵਸਤੂ ਸਹਿ[18] ਦਿਤੀਆ ਮੈ ਤਿਨ੍ਹ ਸਿਉ ਲਾਇਆ ਚਿਤੁ ਜੀਉ ॥ ਮੰਦਰ ਮਿਟੀ ਸੰਦੜੇ[19] ਪਥਰ ਕੀਤੇ ਰਾਸਿ[20] ਜੀਉ ॥ [21]ਹਉ ਏਨੀ ਟੋਲੀ ਭੁਲੀਅਸੁ ਤਿਸੁ ਕੰਤ ਨ ਬੈਠੀ ਪਾਸਿ ਜੀਉ ॥ ਅੰਬਰਿ[22] ਕੂੰਜਾ ਕੁਰਲੀਆ ਬਗ ਬਹਿਠੇ[23] ਆਇ ਜੀਉ ॥ ਸਾਧਨ[24] ਚਲੀ ਸਾਹੁਰੈ[25] [26]ਕਿਆ ਮੁਹੁ ਦੇਸੀ ਅਗੈ ਜਾਇ ਜੀਉ ॥ ਸੁਤੀ[27] ਸੁਤੀ ਝਾਲੁ[28] ਥੀਆ[29] ਭੁਲੀ ਵਾਟੜੀਆਸੁ[30] ਜੀਉ ॥ ਤੈ ਸਹ ਨਾਲਹੁ ਮੁਤੀਅਸੁ[31] ਦੁਖਾ ਕੂੰ ਧਰੀਆਸੁ[32] ਜੀਉ ॥ ਤੁਧੁ ਗੁਣ ਮੈ ਸਭਿ ਅਵਗਣਾ ਇਕ ਨਾਨਕ ਕੀ ਅਰਦਾਸਿ ਜੀਉ ॥ ਸਭਿ ਰਾਤੀ ਸੋਹਾਗਣੀ ਮੈ ਡੋਹਾਗਣਿ[33] ਕਾਈ ਰਾਤਿ ਜੀਉ ॥ ੧ ॥ ਸੂਹੀ ਮਹਲਾ ੧ ਸੁਚਜੀ* ॥ [34]ਜਾ ਤੂ ਤਾ ਮੈ ਸਭੁ ਕੋ ਤੂ ਸਾਹਿਬੁ ਮੇਰੀ ਰਾਸਿ ਜੀਉ ॥ ਤੁਧੁ ਅੰਤਰਿ ਹਉ ਸੁਖਿ ਵਸਾ [35]ਤੂੰ ਅੰਤਰਿ ਸਾਬਾਸਿ ਜੀਉ ॥ [36]ਭਾਣੈ ਤਖਤਿ ਵਡਾਈਆ ਭਾਣੈ ਭੀਖ ਉਦਾਸਿ ਜੀਉ ॥ [37]ਭਾਣੈ ਥਲ ਸਿਰਿ ਸਰੁ ਵਹੈ ਕਮਲੁ ਫੁਲੈ ਆਕਾਸਿ ਜੀਉ ॥ ਭਾਣੈ ਭਵਜਲੁ[38] ਲੰਘੀਐ [39]ਭਾਣੈ ਮੰਝਿ ਭਰੀਆਸਿ ਜੀਉ ॥ ਭਾਣੈ ਸੋ ਸਹੁ ਰੰਗੁਲਾ[40] ਸਿਫਤਿ ਰਤਾ ਗੁਣਤਾਸਿ[41] ਜੀਉ ॥ ਭਾਣ ਸਹੁ ਭੀਹਾਵਲਾ[42] ਹਉ ਆਵਣਿ ਜਾਣਿ ਮੁਈਆਸਿ ਜੀਉ ॥ ਤੂ ਸਹੁ ਅਗਮੁ ਅਤੋਲਵਾ[43] [44]ਹਉ ਕਹਿ ਕਹਿ ਢਹਿ ਪਈਆਸਿ ਜੀਉ ॥ ਕਿਆ ਮਾਗਉ ਕਿਆ ਕਹਿ ਸੁਣੀ ਮੈ ਦਰਸਨ ਭੂਖ ਪਿਆਸਿ ਜੀਉ ॥ ਗੁਰ ਸਬਦੀ

੧ ਜ਼ਰੂਰ। ੨ ਫ਼ਜ਼ੂਲ, ਬੇਅਰਥ।
੩ ਉਸ ਨੂੰ ਖੋਜਦੇ ਹਨ ਕ੍ਰੋੜਾਂ, ਬੇਗਿਣਤ, ਬਹੁਤ, ਬਿਅੰਤ ਤੇ ਕਈ। ਕੇ=ਕਈ। ਜਿਵੇਂ 'ਤਿਥੈ ਭਗਤ ਵਸਹਿ ਕੇ ਲੋਅ' (ਜਪੁ)।
੪ [ਲਹਿੰਦੀ] ਮੈਂ।
੫ [ਅ-ਮਾਵਣਿ] ਜੋ ਸਮਾ ਨਹੀਂ ਸਕਦੇ, ਬਹੁਤ।
੬ ਦੋਸ਼। ੭ ਕਿਵੇਂ?
੮ ਮਾਨਣ, ਭੋਗਣ।
੯ ਉਸ ਮਾਲਕ ਦੀਆਂ ਦਾਸੀਆਂ ਭਾਂ ਇਕ ਤੋਂ ਇਕ ਚੜ੍ਹ ਕੇ ਹਨ; ਮੈਂ ਨਿਕੰਮੀ ਨੂੰ ਉਥੇ ਕੌਣ ਜਾਣਦਾ ਹੈ?
੧੦ ਓਹ ਅੰਬਾਂ ਦੀ ਛਾਂ ਥਲੇ ਭਾਵ ਸੁਖੀ ਹਨ।
੧੧ ਕਿਸ ਤੇ? ਕਿਸ ਤੇ ਮੈਂ ਦੋਸ਼ ਲਾਵਾਂ? ਭਾਵ ਮੈਂ ਆਪ ਹੀ ਗੁਣਹੀਨ ਹੋਣ ਕਰਕੇ ਉਸ ਜੋਗ ਨਹੀਂ ਹਾਂ।
੧੨ ਵਿਸਥਾਰ ਨਾਲ ਦਸਾਂ।
੧੩ [ਲਹਿੰਦੀ] ਲਵਾਂ।
੧੪ ਖੂਬੀ ਤਕ,ਵਡਿਆਈ ਤਕ। ਤੇਰੀ ਇਕ ਵਡਿਆਈ ਤੀਕ ਵੀ ਮੈਂ ਨਹੀਂ ਅਪੜ ਸਕਦੀ (ਪੁਜ ਸਕਦੀ)। ੧੫ ਚਾਂਦੀ।
੧੬ ਅਨੰਦ ਦੇਣ ਵਾਲਾ।
੧੭ ਲਾਲ ਰੰਗ ਦਾ ਰਤਨ, ਲਾਲ।
੧੮ ਪਤੀ ਨੇ। ਭਾਵ 'ਦਾਤਿ ਪਿਆਰੀ ਵਿਸਰਿਆ ਦਾਤਾਰਾ' (ਧਨਾਸਰੀ ਮ: ੫)।
੧੯ ਦੇ।
੨੦ ਸਜਾਏ ਹੋਏ (ਪੱਥਰਾਂ ਨਾਲ)।
੨੧ ਮੈਂ ਇਨ੍ਹਾਂ ਸ਼ੋਭਾ ਵਡਿਆਈ ਦੇ ਸਾਮਾਨਾਂ ਨਾਲ ਭੁਲੀ ਰਹੀ।
੨੨ ਅਕਾਸ਼ ਵਿਚ। ਭਾਵ ਸਿਰ ਵਿਚ, ਦਿਮਾਗ਼ਵਿਚ। ਦਿਮਾਗ਼ ਵਿਚ ਕੂੰਜਾਂ ਦੀ ਆਵਾਜ਼ ਸੁਣਾਈ ਦੇਣ ਲੱਗ ਪਈ ਹੈ, ਭਾਵ ਬੁਢਾਪੇ ਦੇ ਕਾਰਨ ਸਿਰ ਭਾਂ ਭਾਂ ਕਰਦਾ ਹੈ ਤੇ ਬਗਲੇ (ਚਿਟੇ ਕੇਸਾਂ ਤੋਂ ਮੁਰਾਦ ਹੈ) ਆ ਬੈਠੇ ਹਨ।
੨੩ ਬੈਠੇ। ੨੪ ਇਸਤ੍ਰੀ।
੨੫ ਮੌਤ ਤੋਂ ਪਾਰ ਦੇ ਦੇਸ ਵਲ।
੨੬ ਅੱਗੇ ਜਾ ਕੇ ਕੀ ਮੂੰਹ ਦਸੇਗੀ? ਭਾਵ ਬਹੁਤ ਸ਼ਰਮਿੰਦੀ ਹੋਵੇਗੀ।
੨੭ ਅਗਿਆਨਤਾ ਵਿਚ ਸੁਤੀ।
੨੮ ਝਲਾਂਘਾ, ਸਵੇਰ (ਉਮਰ ਰੂਪ ਰਾਤ ਮੁਕ ਗਈ)।
੨੯ ਹੋ ਗਿਆ।
੩੦ ਰਸਤਾ, ਅਸਲ ਜੀਵਣ ਦਾ ਰਸਤਾ।
੩੧ ਵਿਛੜ ਗਈ।
੩੨ ਧਰਿਆ, ਇਕੱਠਾ ਕੀਤਾ (ਦੁਖਾਂ ਨੂੰ)।
੩੩ ਅਭਾਗਣ ਨੂੰ (ਜੋ ਪਤੀ ਤੋਂ ਵਿਛੜੀ ਹੋਈ ਹੈ)। ਸੋਹਾਗਣਾਂ (ਗੁਰਮੁਖਾਂ) ਨੂੰ ਤਾਂ ਤੁਸਾਂ (ਹੇ ਪਤੀ!) ਸਾਰੀਆਂ ਰਾਤਾਂ ਦੇ ਰਖੀਆਂ ਹਨ, ਮੈਂ ਅਭਾਗਣ (ਮਨਮੁਖ) ਨੂੰ ਭੀ ਕੋਈ ਰਾਤ ਬਖ਼ਸ਼ੋ।
੩੪ ਜੇ ਤੂੰ ਹੈਂ ਤਾਂ ਮੇਰੇ ਲਈ ਸਭ ਕੁਝ ਹੈ।
੩੫ ਤੂੰ ਅੰਦਰ ਹੋਵੇਂ ਤਾਂ ਮੇਰੀ ਸ਼ਾਬਾਸ਼(ਵਡਿਆਈ)ਹੈ।
੩੬ ਜੇ ਤੈਨੂੰ ਚੰਗਾ ਲਗੇ ਤਾਂ ਮੈਨੂੰ ਤਖ਼ਤ ਤੇ ਬਿਠਾ ਕੇ ਵਡਿਆਈਆਂ ਦੇਵੇਂ, ਤੇ ਜੇ ਤੈਨੂੰ ਮਨਜ਼ੂਰ ਹੋਵੇ ਤਾਂ ਮੈਂ ਉਦਾਸੀ ਧਾਰ ਮੰਗਦਾ ਫਿਰਾਂ। ਉਦਾਸਿ=ਉਦਾਸ ਵਿਚ, ਘੱਰ ਛੱਡ ਕੇ।
੩੭ ਜੇ ਤੈਨੂੰ ਭਾਵੇ ਤਾਂ ਥਲ (ਸੁਕੀ ਧਰਤੀ) ਉਤੇ ਸਮੁੰਦਰ ਵਹਿ ਤੁਰੇ ਤੇ ਅਸਮਾਨ ਵਿਚ ਕਮਲ ਖਿੜ ਪਵੇ। 'ਤਿਸੁ ਭਾਣਾ ਤਾ ਥਲਿ ਸਿਰਿ ਸਰਿਆ' (ਸੋਰਠਿ ਮ: ੫)। ਭਾਵ ਇਹ ਕਿ ਜੇ ਰੱਬ ਦੀ ਮਿਹਰ ਹੋਵੇ ਤਾਂ ਸੁਕੇ ਭਗਤ-ਹੀਣ ਦਿਲਾਂ ਵਿਚ ਪ੍ਰੇਮ ਦੀ ਲਹਿਰ ਚਲ ਪਵੇ।
੩੮ ਸੰਸਾਰ ਸਾਗਰ।
੩੯ ਭਾਣੇ ਵਿਚ ਹੀ ਭਰੀ ਕੇ ਡੁਬ ਜਾਈਦਾ ਹੈ। (ਜਹਾਜ਼ ਪਾਣੀ ਨਾਲ ਭਰੀ ਕੇ ਡੁਬ ਜਾਂਦਾ ਹੈ)।
੪੦ ਅਨੰਦ ਚੋਜ ਕਰਨ ਵਾਲਾ। ਜੇ ਤੈਨੂੰ ਭਾਵੇ ਤਾਂ ਤੂੰ ਮੈਨੂੰ ਰੰਗੀਲਾ ਹੋ ਕੇ ਦਿਸਦਾ ਹੈਂ ਤੇ ਤੇਰੀ ਗੁਣਾਂ ਦੇ ਖ਼ਜ਼ਾਨੇ ਦੀ ਸਿਫ਼ਤ ਵਿਚ ਮੈਂ ਲਗ ਜਾਂਦਾ ਹਾਂ।
੪੧ ਗੁਣਾਂ ਦਾ ਭਾਂਡਾ (ਭੰਡਾਰ)।
੪੨ ਡਰਾਉਣਾ (ਰੰਗੀਲਾ ਦੇ ਮੁਕਾਬਲੇ ਵਿਚ ਵਰਤਿਆ ਹੈ)। ਜੇ ਤੈਨੂੰ ਭਾਵੇ ਤਾਂ ਤੂੰ ਮੈਨੂੰ ਡਰਾਵਣਾ ਹੋ ਦਿਸਦਾ ਹੈਂ ਤੇ ਜਨਮ ਮਰਨ ਦੇ ਗੇੜੇ ਕਢਦਿਆਂ ਮਰ ਰਹੀਦਾ ਹੈ।
੪੩ ਜੋ ਤੋਲਿਆ ਨਾ ਜਾਏ, ਭਾਰਾ।
੪੪ ਤੈਨੂੰ ਕਢਦੀ ੨ ਮੈਂ ਆਪਣੀ ਬਿਹਬਲਤਾ ਵਿਚ ਡਿਗ ਪੈਂਦੀ ਹਾਂ।

* ਇਸ ਸਿਰਲੇਖ ਹੇਠਾਂ ਪਤੀ-ਪ੍ਰਮੇਸ਼ਰ ਤੋਂ ਵਿਛੜੇ ਹੋਏ ਜੀਵ ਨੂੰ ਬੁਰੇ ਆਚਾਰ ਵਾਲੀ ਇਸਤ੍ਰੀ ਦੇ ਰੂਪ ਵਿਚ ਕਥਨ ਕੀਤਾ ਹੈ, ਜੋ ਪਤੀ ਦੀਆਂ ਦਿੱਤੀਆਂ ਦਾਤਾਂ ਨਾਲ ਭੁਲ ਕੇ ਪਤੀ ਨੂੰ ਵਿਸਾਰ ਦਿੰਦੀ ਹੈ ਅਤੇ ਗਫ਼ਲਤ ਵਿਚ ਸੁਤੀ ਹੋਈ ਪਤੀ ਵਲ ਜਾਣਾ ਹੀ ਭੁਲ ਜਾਂਦੀ ਹੈ। (ਇਹ ਸ਼ਬਦ ਆਸਾਮ ਦੀ ਰਾਣੀ ਨੂਰ ਸ਼ਾਹ ਨੂੰ ਉਚਾਰਨ ਹੋਇਆ।) ਦੂਜੇ ਸ਼ਬਦ ਵਿਚ 'ਸੁਚੱਜੀ' ਦੇ ਸਿਰਲੇਖ ਹੇਠਾਂ ਹਰੀ ਤੇ ਭਰੋਸਾ ਰਖਣ ਵਾਲੇ ਹੁਕਮੀ ਬੰਦੇ ਨੂੰ ਇਕ ਸੁਲੱਖਣੀ ਨਾਰ ਦੇ ਰੂਪ ਵਿਚ ਬਿਆਨ ਕੀਤਾ ਹੈ। ਤੀਜੇ ਸ਼ਬਦ ਵਿਚ ਭਾਵੇਂ ਸਿਰਲੇਖ 'ਗੁਣਵੰਤੀ' ਇਸਤ੍ਰੀ ਦਾ ਦਿਤਾ ਹੈ, ਪਰ ਅਸਲ ਵਿਚ ਅਲੰਕਾਰ ਨੂੰ ਛੱਡ ਕੇ ਸਿਧੇ ਸ਼ਬਦਾਂ ਵਿਚ ਗੁਣਵਾਨ ਸਿਖ ਨੂੰ ਉਸ ਦੇ ਆਪਣੇ ਮੂੰਹੋਂ ਬਿਆਨ ਕੀਤਾ ਹੈ।

ਇਨ੍ਹਾਂ ਸ਼ਬਦਾਂ ਵਿਚ ਬੋਲੀ ਲਹਿੰਦੀ ਵਰਤੀ ਹੈ, ਜਿਸ ਦੇ ਖਾਸ ੨ ਲਫ਼ਜ਼ ਇਹ ਹਨ: ਮੰਞੁ, ਡੋਸੜੇ, ਘਿਨਾ, ਭੁਲੀਅਸੁ, ਬਹਿਠੇ, ਬੀਆ, ਕੂੰ, ਡੋਹਾਗਣਿ, ਕਾਈ, ਤੈਂ ਕੂੰ, ਡੇਵਸਾ। ਲਹਿੰਦੀ ਵਿਚ ਡਾ ਭੀ ਬਹੁਤ ਵਰਤਦੇ ਹਨ।

ਸਹੁ ਪਾਇਆ ਸਚੁ ਨਾਨਕ ਕੀ ਅਰਦਾਸਿ ਜੀਉ ॥ ੨ ॥ ਸੂਹੀ ਮਹਲਾ ੫ ॥ ਗੁਣਵੰਤੀ ॥ ਜੋ ਦੀਸੈ ਗੁਰ ਸਿਖੜਾ[੧] ਤਿਸੁ ਨਿਵਿ ਨਿਵਿ ਲਾਗਉ ਪਾਇ[੨] ਜੀਉ ॥ ਆਖਾ ਬਿਰਥਾ[੩] ਜੀਅ ਕੀ ਗੁਰੁ ਸਜਣੁ ਦੇਹਿ ਮਿਲਾਇ ਜੀਉ ॥ ਸੋਈ ਦਸਿ ਉਪਦੇਸੜਾ ਮੇਰਾ ਮਨੁ ਅਨਤ[੪] ਨ ਕਾਹੂ ਜਾਇ ਜੀਉ ॥ ਇਹੁ ਮਨੁ ਤੈ ਕੂੰ ਡੇਵਸਾ[੫] ਮੈ ਮਾਰਗੁ[੬] ਦੇਹੁ ਬਤਾਇ ਜੀਉ ॥ ਹਉ ਆਇਆ ਦੂਰਹੁ ਚਲਿ ਕੈ ਮੈ ਤਕੀ[੭] ਤਉ ਸਰਣਾਇ ਜੀਉ ॥ ਮੈ ਆਸਾ ਰਖੀ ਚਿਤਿ ਮਹਿ ਮੇਰਾ ਸਭੋ ਦੁਖੁ ਗਵਾਇ ਜੀਉ ॥ [੮]ਇਤੁ ਮਾਰਗਿ ਚਲੇ ਭਾਈਅੜੇ ਗੁਰੁ ਕਹੈ ਸੁ ਕਾਰ ਕਮਾਇ ਜੀਉ ॥ ਤਿਆਗੇਂ ਮਨ ਕੀ ਮਤੜੀ[੯] ਵਿਸਾਰੇਂ ਦੂਜਾ ਭਾਉ ਜੀਉ॥ ਇਉ ਪਾਵਹਿ ਹਰਿ ਦਰਸਾਵੜਾ[੧੦] [੧੧]ਨਹ ਲਗੈ ਤਤੀ ਵਾਉ ਜੀਉ ॥ ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ[੧੨] ਜੀਉ ॥ ਹਰਿ ਭਗਤਿ ਖਜਾਨਾ ਬਖਸਿਆ ਗੁਰਿ ਨਾਨਕਿ ਕੀਆ ਪਸਾਉ[੧੩] ਜੀਉ॥ [੧੪]ਮੈ ਬਹੁੜਿ ਨ ਤ੍ਰਿਸਨਾ ਭੁਖੜੀ ਹਉ [੧੫]ਰਜਾ ਤ੍ਰਿਪਤਿ ਅਘਾਇ ਜੀਉ॥ ਜੋ [੧੬]ਗੁਰ ਦੀਸੈ ਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥ ੩ ॥

ਰਾਗੁ ਸੂਹੀ ਛੰਤ ਮਹਲਾ ੧ * ਘਰੁ ੧

੧ ਓ ਸਤਿਗੁਰ ਪ੍ਰਸਾਦਿ ॥

॥ ਭਰਿ ਜੋਬਨਿ [੧੭]ਮੈ ਮਤ ਪੇਈਅੜੈ ਘਰਿ ਪਾਹੁਣੀ [੧੮]ਬਲਿ ਰਾਮ ਜੀਉ॥ ਮੈਲੀ ਅਵਗਣਿ ਚਿਤਿ ਬਿਨੁ ਗੁਰ ਗੁਣ ਨ ਸਮਾਵਨੀ[੧੯] ਬਲਿ ਰਾਮ ਜੀਉ॥ [੨੦]ਗੁਣ ਸਾਰ ਨ ਜਾਣੀ ਭਰਮਿ ਭੁਲਾਣੀ ਜੋਬਨੁ ਬਾਦਿ[੨੧] ਗਵਾਇਆ॥ ਵਰੁ[੨੨] ਘਰੁ ਦਰੁ ਦਰਸਨੁ ਨਹੀ ਜਾਤਾ ਪਿਰ ਕਾ ਸਹਜੁ[੨੩] ਨ ਭਾਇਆ॥ ਸਤਿਗੁਰ ਪੂਛਿ ਨ ਮਾਰਗਿ ਚਾਲੀ [੨੪]ਸੂਤੀ ਰੈਣਿ ਵਿਹਾਣੀ ॥ ਨਾਨਕ [੨੫]ਬਾਲਤਣਿ ਰਾਡੇਪਾ ਬਿਨੁ ਪਿਰ ਧਨ[੨੬] ਕੁਮਲਾਣੀ॥੧॥ [੨੭]ਬਾਬਾ ਮੈ ਵਰੁ ਦੇਹਿ ਮੈ ਹਰਿ ਵਰੁ ਭਾਵੈ ਤਿਸ ਕੀ ਬਲਿ ਰਾਮ ਜੀਉ ॥ ਰਵਿ ਰਹਿਆ ਜੁਗ ਚਾਰਿ ਤ੍ਰਿਭਵਣ ਬਾਣੀ ਜਿਸ ਕੀ ਬਲਿ ਰਾਮ ਜੀਉ ॥ [੨੮]ਤ੍ਰਿਭਵਣ ਕੰਤੁ ਰਵੈ ਸੋਹਾਗਣਿ ਅਵਗਣਵੰਤੀ ਦੂਰੇ ॥ ਜੈਸੀ ਆਸਾ ਤੈਸੀ ਮਨਸਾ[੨੯] ਪੂਰਿ ਰਹਿਆ ਭਰਪੂਰੇ ॥ ਹਰਿ ਕੀ ਨਾਰਿ ਸੁ ਸਰਬ[੩੦] ਸੁਹਾਗਣਿ ਰਾਂਡ ਨ ਮੈਲੈ ਵੇਸੇ ॥ ਨਾਨਕ ਮੈ ਵਰੁ ਸਾਚਾ ਭਾਵੈ [੩੧]ਜੁਗਿ ਜੁਗਿ ਪ੍ਰੀਤਮ ਤੈਸੇ ॥ ੨ ॥ ਬਾਬਾ [੩੨]ਲਗਨੁ ਗਣਾਇ ਹੰਭੀ ਵੰਞਾ ਸਾਹੁਰੈ ਬਲਿ ਰਾਮ ਜੀਉ॥ [੩੩]ਸਾਹਾ ਹੁਕਮੁ ਰਜਾਇ ਸੋ ਨ ਟਲੈ ਜੋ ਪ੍ਰਭੁ ਕਰੈ ਬਲਿ ਰਾਮ ਜੀਉ॥ ਕਿਰਤੁ[੩੪] ਪਇਆ ਕਰਤੈ ਕਰਿ ਪਾਇਆ ਮੇਟਿ ਨ ਸਕੈ ਕੋਈ ॥ ਜਾਵੀ[੩੫] ਨਾਉ ਨਰਹ[੩੬] ਨਿਹਕੇਵਲੁ[੩੭] ਰਵਿ ਰਹਿਆ ਤਿਹੁ ਲੋਈ॥ [੩੮]ਮਾਇ ਨਿਰਾਸੀ ਰੋਇ ਵਿਛੁੰਨੀ [੩੯]ਬਾਲੀ ਬਾਲੈ ਹੇਤੇ ॥ ਨਾਨਕ [੪੦]ਸਾਚ ਸਬਦਿ ਸੁਖ ਮਹਲੀ ਗੁਰ ਚਰਣੀ

੧ ਸਿੱਖ ।
੨ ਪੈਰੀਂ, ਚਰਨੀਂ ।
੩ [ਸੰ. ਵਜ਼ਥਾ] ਦੁਖ, ਪੀੜ । ਜੀਅ (ਦਿਲ) ਦੀ ਤਕਲੀਫ਼ ਦਾ ਹਾਲ ।
੪ ਹੋਰਥੇ, ਹੋਰ ਪਾਸੇ ।
੫ ਦੇਵਾਂ ਗਾ । ੬ ਰਸਤਾ ।
੭ ਦੇਖੀ ; ਢੂੰਢੀ (ਤੇਰੀ ਸ਼ਰਨ) ।
੮ ਹੇ ਇਸ ਰਸਤੇ ਚਲਣ ਵਾਲੇ ਭਰਾ ! ਜੋ ਗੁਰੂ ਆਖੇ ਤੂੰ ਉਹੋ ਕੰਮ ਕਰ ।
੯ ਮਤ । ਮਨ ਦੀ ਮਤ (ਆਪਣਾ ਆਪ-ਹੁਦਰਾ ਪਣ) ਛਡ ਦਿਹ, ਅਤੇ ਦ੍ਵੈਤ ਭਾਵ ਵਿਸਾਰ ਦਿਹ ।
੧੦ ਦਰਸ਼ਨ ।
੧੧ ਕੋਈ ਤਕਲੀਫ਼ ਨਾ ਹੋਵੇਗੀ ।
੧੨ ਹੁਕਮੋਂ, (ਮਾਲਕ ਦੇ) ਹੁਕਮ ਅਨੁਸਾਰ ।
੧੩ ਮਿਹਰ । ਗੁਰੂ ਨਾਨਕ ਨੇ ਮਿਹਰ ਕੀਤੀ । ਦੇਖੋ ਨੋਮ ੨੦ ੳ ।
੧੪ ਮੈਨੂੰ ਫਿਰ ਕੋਈ ਤੇਹ ਜਾਂ ਭੁਖ ਨਹੀਂ ਰਹੀ ।
੧੫ ਖਾ ਪੀ ਕੇ ਪੂਰੀ ਤਰ੍ਹਾਂ ਰੱਜ ਗਿਆ ਹਾਂ । (ਪੀਣ ਤੋਂ ਜੋ ਰਜੇਵਾਂ ਹੁੰਦਾ ਹੈ, ਉਸ ਨੂੰ 'ਤ੍ਰਿਪਤੀ' ਕਹਿੰਦੇ ਹਨ, ਅਤੇ ਖਾ ਕੇ ਜੋ ਰਜੀਂਦਾ ਹੈ ਉਸ ਨੂੰ 'ਅਘਾਉਣਾ' ਕਹਿੰਦੇ ਹਨ ।)
੧੬ ਗੁਰੂ ਦਾ ਸਿਖ ਦਿਸੇ ।
੧੭ [ਅ. ਮੈ=ਸ਼ਰਾਬ] ਆਪੇ ਦੇ ਮਦ ਵਿਚ ਮਸਤ । ਦੇਖੋ ਪੰ. ੧੫੯, ਨੋਟ ੬, ਅਤੇ ਪੰ. ੬੬੫, ਨੋਟ ੨੩ । ਭਰੀ ਜਵਾਨੀ ਵਿਚ ਮੈਂ ਆਪ ਦੇ ਮਦ ਵਿਚ ਮਸਤ ਹਾਂ; (ਮੈਂ ਗਾਫ਼ਲ ਨੂੰ ਪਤਾ ਨਹੀਂ) ਕਿ ਮੈਂ ਇਸ ਪੇਕੇ ਘਰ ਵਿਚ (ਲੋਕ ਵਿਚ) ਪ੍ਰਾਹੁਣੀ ਹਾਂ, ਭਾਵ ਓੜਕ ਤਾਂ ਮੈਂ ਸਾਹੁਰੇ (ਪ੍ਰਲੋਕ) ਹੀ ਜਾਣਾ ਹੈ ।
੧੮ ਬਲਿਹਾਰ ਜਾਵਾਂ ਰਾਮ ਤੋਂ !
੧੯ ਪ੍ਰਵੇਸ਼ ਕਰਦੇ । ੨੦ ਗੁਣਾਂ ਦੀ ਸੂਝ ।
੨੧ ਫ਼ਜ਼ੂਲ, ਵਿਅਰਥ ।
੨੨ ਪਤੀ । ਨਾ ਪਤੀ ਨੂੰ ਤੇ ਨਾ ਉਸ ਦੇ ਘਰ-ਬਾਰ ਅਤੇ ਦਰਸ਼ਨ ਨੂੰ ਜਾਣਿਆ ।
੨੩ ਸੁਭਾਵ, ਮਰਜ਼ੀ ।
੨੪ ਸੁਤਿਆਂ ਹੀ ਉਮਰ ਰੂਪੀ ਰਾਤ ਗੁਜ਼ਰ ਗਈ ।
੨੫ ਜਵਾਨੀ ਵਿਚ ਹੀ ਰੰਡੀ ਹੋ ਗਈ ।
੨੬ ਇਸਤਰੀ ।
੨੭ ਹੇ ਸਤਿਗੁਰੂ ਪਿਤਾ ! ਮੈਨੂੰ ਪਤੀ ਕਰਾ ਦਿਓ ; ਮੈਨੂੰ ਹਰੀ ਹੀ ਪਤੀ ਵਜੋਂ ਚੰਗਾ ਲਗਦਾ ਹੈ ; ਮੈਂ ਕੁਰਬਾਨ ਜਾਵਾਂ, ਮੈਂ ਉਸੇ ਰਾਮ ਦੀ ਹਾਂ ਜੋ ਚਹੁੰ ਜੁਗਾਂ ਵਿਚ ਵਿਆਪਕ ਹੈ ਅਤੇ ਜਿਸ ਦਾ ਹੁਕਮ ਤਿਹਾਂ ਲੋਕਾਂ ਵਿਚ ਚਲਦਾ ਹੈ ।
੨੮ ਤ੍ਰੈ ਲੋਕੀ ਦਾ ਕੰਤ (ਮਾਲਕ) ਸੋਹਾਗਣਾਂ ਨੂੰ ਮਾਣਦਾ ਹੈ, ਪਰ ਔਗਣਹਾਰੀਆਂ ਤੋਂ ਦੂਰ ਰਹਿੰਦਾ ਹੈ ।
੨੯ ਇਰਾਦਾ । ਆਪਣੀਆਂ ਆਸਾਂ ਦੇ ਅਨੁਸਾਰ ਮਨੁਖ ਇਰਾਦੇ ਬਣਾਂਦੇ ਹਨ ਤੇ ਉਹ ਭਰਪੂਰ ਹਰੀ ਉਨ੍ਹਾਂ ਨੂੰ ਪੂਰਾ ਕਰਦਾ ਹੈ ।
੩੦ ਸਭ ਸਮੇਂ, ਹਮੇਸ਼ਾਂ ।
੩੧ ਜਿਹੜਾ ਪਿਆਰਾ ਹਰ ਸਮੇਂ ਵੈਸਾ ਹੀ (ਇਕ-ਸਮਾਨ) ਰਹਿੰਦਾ ਹੈ ।
੩੨ ਮਹੂਰਤ ਕਢਾ, ਤਾਕਿ ਮੈਂ ਭੀ ਸਾਹੁਰੇ ਜਾਵਾਂ ।
੩੩ ਸਾਹਾ ਤਾਂ ਉਹੋ ਹੈ ਜੋ ਰਜ਼ਾ ਦਾ ਮਾਲਕ ਹੁਕਮ ਕਰਦਾ ਹੈ, ਤੇ ਜੋ ਨਹੀਂ ਟਲ ਸਕਦਾ ।
੩੪ ਦੇਖੋ ਪੰਨਾ ੭੪੫, ਨੋਟ ੯ ।
੩੫ ਫੌਜ ਦਾ ਮਾਲਕ, ਲਾੜਾ । ਲਾੜਾ ਮੇਰਾ ਉਹ ਹਰੀ ਹੈ ਜਿਸ ਦਾ ਨਾਉਂ 'ਨਰਹ ਨਿਹਕੇਵਲ' ਹੈ; ਭਾਵ ਜੋ ਮਨੁੱਖਾਂ ਤੋਂ ਨਿਰਾਸਰੇ ਜਾਂ ਆਜ਼ਾਦ ਹੈ, ਫਿਰ ਭੀ ਸਮਾ ਰਿਹਾ ਹੈ ਤਿੰਨਾਂ ਲੋਕਾਂ ਵਿਚ ।
੩੬ ਨਰਾਂ ਤੋਂ, ਮਨੁੱਖਾਂ ਤੋਂ ।
੩੭ ਦੂਜਿਆਂ ਦੀ ਸਹਾਇਤਾ ਤੋਂ ਬਿਨਾਂ, ਸੁਤੰਤਰ ।
੩੮ ਮਾਇਆ ਇਸ ਈਸ਼ਵਰ ਤੇ ਜੀਵ ਦੇ ਮੇਲ ਤੇ ਰੋਂਦੀ ਹੈ, ਕਿਉਂਕਿ ਜੀਵ ਮਾਇਆ ਤੋਂ ਵਿਛੜ ਗਿਆ ਹੈ ।
੩੯ ਕੁੜੀ ਤੇ ਮੁੰਡੇ ਦਾ ਆਪਸ ਵਿਚ ਪਿਆਰ ਹੈ । ਜੀਵ ਤੇ ਈਸ਼ੂਰ ਨੂੰ ਕੁੜੀ ਮੁੰਡਾ ਕਰਕੇ ਲਿਖਿਆ ਹੈ ਤੇ ਇਸ ਮੇਲ ਨੂੰ ਵਿਆਹ ਦੇ ਅਲੰਕਾਰ ਨਾਲ ਵਰਣਨ ਕੀਤਾ ਹੈ ।
੪੦ ਸਚੇ ਸ਼ਬਦ ਦੁਆਰਾ ਮਹਿਲਾਂ ਵਿਚ ਸੁਖੀ ਵਸਦੀ ਹੈ ਤੇ ਗੁਰੂ ਦੇ ਚਰਨੀਂ ਲਗ ਕੇ ਪ੍ਰਭੂ ਨੂੰ ਚੇਤਦੀ ਹੈ ।

* ਪਹਿਲੇ ਅੰਕ ਵਿਚ ਇਸਤਰੀ ਨਿਖੱਸਮੀ ਜਹੀ ਦਸੀ ਹੈ ਜਿਸ ਨੂੰ ਆਪਣੇ ਜੋਬਨ ਦੀ ਮਸਤੀ ਵਿਚ ਆਪਣੇ ਆਪ ਨੂੰ ਕਿਸੇ ਮਾਲਕ ਦੇ ਅਰਪਣ ਕਰਨ ਦੀ ਲੋੜ ਨਹੀਂ ਭਾਸਦੀ । ਦੂਜੇ ਅੰਕ ਵਿਚ ਆਪਣੇ ਪਿਤਾ ਕੋਲੋਂ ਵਰ ਮੰਗਦੀ ਹੈ ਤੇ ਉਸ ਵਰ ਦਾ ਪਤਾ ਦਸਦੀ ਹੈ ਕਿ ਮੈਨੂੰ ਕਿਹੜਾ ਪਸੰਦ ਹੈ । ਤੀਜੇ ਵਿਚ ਪਿਤਾ ਨੂੰ ਸਾਹਾ ਕਢਾ ਕੇ ਵਿਆਹ ਰਚਾਉਣ ਨੂੰ ਕਹਿੰਦੀ ਹੈ, ਜਿਸ ਤੇ ਮਾਂ ਆਪਣੀ ਧੀ ਦੇ ਵਿਛੋੜੇ ਤੇ ਰੋਂਦੀ ਹੈ, ਪਰ ਮੁੰਡੇ ਕੁੜੀ ਦਾ ਆਪਸ ਵਿਚ ਪਿਆਰ ਹੋਣ ਕਰਕੇ ਵਿਆਹ ਹੋ ਜਾਂਦਾ ਹੈ ਤੇ ਲੜਕੀ ਆਪਣੇ ਪਤੀ ਦੇ ਸੁਖ-ਮਹਲਾਂ ਵਿਚ ਜਾ ਵਾਸਾ ਕਰਦੀ ਹੈ । ਚੌਥੇ ਅੰਕ ਵਿਚ ਦਸਦੇ ਹਨ ਕਿ ਉਹ ਲੜਕੀ ਵਿਆਹੀ ਹੋਈ ਏਡੇ ਦੂਰ ਚਲੀ ਜਾਂਦੀ ਹੈ ਕਿ ਮੁੜ ਮੁੜ ਪੇਕੇ ਨਹੀਂ ਆਉਂਦੀ, ਆਪਣੇ ਪਤੀ ਦੇ ਨਾਲ ਹੀ ਵਸਦੀ ਹੈ ਤੇ ਪਤੀ ਭੀ ਉਸਨੂੰ ਚਾਹੁੰਦਾ ਹੈ, ਇਸ ਲਈ ਪਤੀ ਦੇ ਗੁਣ ਉਸ ਵਿਚ ਆਉਣ ਲਗਦੇ ਹਨ ਤੇ ਅੰਤ ਉਹ ਪਤੀ ਨਾਲ ਇਕ-ਮਿਕ ਹੋ ਜਾਂਦੀ ਹੈ ।

ਪ੍ਰਭੁ ਚੇਤੇ ॥ ੩ ॥ [1]ਬਾਬੁਲਿ ਦਿਤੜੀ ਦੂਰਿ ਨਾ ਆਵੈ ਘਰਿ ਪੇਈਐ ਬਲਿ ਰਾਮ ਜੀਉ ॥ [2]ਰਹਸੀ ਵੇਖਿ ਹਦੂਰਿ ਪਿਰਿ ਰਾਵੀ ਘਰਿ ਸੋਹੀਐ ਬਲਿ ਰਾਮ ਜੀਉ ॥ [3]ਸਾਚੇ ਪਿਰ ਲੋੜੀ ਪ੍ਰੀਤਮ ਜੋੜੀ ਮਤਿ ਪੂਰੀ ਪਰਧਾਨੇ ॥ [4]ਸੰਜੋਗੀ ਮੇਲਾ ਥਾਨਿ ਸੁਹੇਲਾ ਗੁਣਵੰਤੀ ਗੁਰ ਗਿਆਨੇ ॥ ਸਤੁ ਸੰਤੋਖੁ ਸਦਾ ਸਚੁ ਪਲੈ ਸਚੁ ਬੋਲੈ ਪਿਰ ਭਾਏ ॥ ਨਾਨਕ ਵਿਛੁੜਿ ਨਾ ਦੁਖੁ ਪਾਏ [5]ਗੁਰਮਤਿ ਅੰਕਿ ਸਮਾਏ ॥ ੪ ॥ ੧ ॥

ਰਾਗੁ ਸੂਹੀ ਮਹਲਾ ੧ * ਛੰਤੁ ਘਰੁ ੨

ੴ ਸਤਿਗੁਰ ਪ੍ਰਸਾਦਿ ॥

॥ ਹਮ ਘਰਿ ਸਾਜਨ[6] ਆਏ ॥ ਸਾਚੈ[7] ਮੇਲਿ ਮਿਲਾਏ ॥ ਸਹਜਿ[8] ਮਿਲਾਏ ਹਰਿ ਮਨਿ ਭਾਏ [9]ਪੰਚ ਮਿਲੇ ਸੁਖੁ ਪਾਇਆ ॥ ਸਾਈ ਵਸਤੁ ਪਰਾਪਤਿ ਹੋਈ ਜਿਸੁ ਸੇਤੀ ਮਨੁ ਲਾਇਆ ॥ ਅਨਦਿਨੁ[10] ਮੇਲੁ ਭਇਆ ਮਨੁ ਮਾਨਿਆ ਘਰ ਮੰਦਰ ਸੋਹਾਏ ॥ [11]ਪੰਚ ਸਬਦ ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ ॥ ੧ ॥ ਆਵਹੁ ਮੀਤ ਪਿਆਰੇ ॥ ਮੰਗਲ[12] ਗਾਵਹੁ ਨਾਰੇ[13] ॥ ਸਚੁ ਮੰਗਲੁ ਗਾਵਹੁ ਤਾ ਪ੍ਰਭ ਭਾਵਹੁ ਸੋਹਿਲੜਾ[14] ਜੁਗ ਚਾਰੇ ॥ ਅਪਨੈ ਘਰਿ[15] ਆਇਆ ਥਾਨਿ ਸੁਹਾਇਆ ਕਾਰਜ ਸਬਦਿ ਸਵਾਰੇ ॥ ਗਿਆਨ ਮਹਾ ਰਸੁ ਨੇਤ੍ਰੀ ਅੰਜਨੁ[16] ਤ੍ਰਿਭਵਣ ਰੂਪੁ ਦਿਖਾਇਆ ॥ ਸਖੀ ਮਿਲਹੁ ਰਸਿ[17] ਮੰਗਲੁ ਗਾਵਹੁ ਹਮ ਘਰਿ ਸਾਜਨੁ[18] ਆਇਆ ॥ ੨ ॥ ਮਨੁ ਤਨੁ ਅੰਮ੍ਰਿਤਿ ਭਿੰਨਾ[19] ॥ ਅੰਤਰਿ ਪ੍ਰੇਮੁ ਰਤੰਨਾ[20] ॥ ਅੰਤਰਿ ਰਤਨੁ ਪਦਾਰਥੁ ਮੇਰੈ [21]ਪਰਮ ਤਤੁ ਵੀਚਾਰੋ ॥ [22]ਜੰਤ ਭੇਖ ਤੂ ਸਫਲਿਓ ਦਾਤਾ [23]ਸਿਰਿ ਸਿਰਿ ਦੇਵਣਹਾਰੋ ॥ ਤੂ ਜਾਨੁ[24] ਗਿਆਨੀ ਅੰਤਰਜਾਮੀ[25] ਆਪੇ ਕਾਰਣੁ[26] ਕੀਨਾ ॥ ਸੁਨਹੁ ਸਖੀ ਮਨੁ ਮੋਹਨਿ ਮੋਹਿਆ ਤਨੁ ਮਨੁ ਅੰਮ੍ਰਿਤਿ ਭੀਨਾ ॥ ੩ ॥ ਆਤਮਰਾਮੁ[27] ਸੰਸਾਰਾ ॥ ਸਾਚਾ ਖੇਲੁ ਤੁਮਾਰਾ ॥ ਸਚੁ ਖੇਲੁ ਤੁਮਾਰਾ [28]ਅਗਮ ਅਪਾਰਾ ਤੁਧੁ ਬਿਨੁ ਕਉਣੁ ਬੁਝਾਏ ॥ ਸਿਧ ਸਾਧਿਕ ਸਿਆਣੇ ਕੇਤੇ ਤੁਝ ਬਿਨੁ ਕਵਣੁ ਕਹਾਏ[29] ॥ [30]ਕਾਲੁ ਬਿਕਾਲੁ ਭਏ ਦੇਵਾਨੇ ਮਨੁ ਰਾਖਿਆ ਗੁਰਿ ਠਾਏ[31] ॥ ਨਾਨਕ ਅਵਗਣ ਸਬਦਿ[32] ਜਲਾਏ ਗੁਣ ਸੰਗਮਿ[33] ਪ੍ਰਭੁ ਪਾਏ ॥ ੪ ॥ ੧ ॥ ੨ ॥

ਰਾਗੁ ਸੂਹੀ ਮਹਲਾ ੧ † ਘਰੁ ੩

ੴ ਸਤਿਗੁਰ ਪ੍ਰਸਾਦਿ ॥

॥ ਆਵਹੁ ਸਜਣਾ[34] ਹਉ ਦੇਖਾ ਦਰਸਨੁ ਤੇਰਾ ਰਾਮ ॥ ਘਰਿ ਆਪਨੜੈ ਖੜੀ ਤਕਾ ਮੈ ਮਨਿ ਚਾਉ ਘਨੇਰਾ[35] ਰਾਮ ॥ ਮਨਿ ਚਾਉ ਘਨੇਰਾ ਸੁਣਿ ਪ੍ਰਭ ਮੇਰਾ ਮੈ ਤੇਰਾ ਭਰਵਾਸਾ ॥ ਦਰਸਨੁ ਦੇਖਿ ਭਈ ਨਿਹਕੇਵਲ[36]

੧ ਗੁਰੂ-ਬਾਪ ਨੇ ਅਜੇਹੀ ਦੂਰ (ਮਾਇਆ ਦੇ ਦੇਸ ਤੋਂ ਦੂਰੇ) ਸਾਹੁਰੇ ਘਲੀ ਹੈ ਕਿ ਮੁੜ ਪੇਕੇ ਨਹੀਂ ਆਉਂਦੀ, ਭਾਵ ਜਨਮ ਮਰਣ ਤੋਂ ਰਹਿਤ ਹੋ ਗਈ ਹੈ।

੨ ਹਰੀ-ਪਤੀ ਨੂੰ ਸਾਹਮਣੇ ਵੇਖ ਕੇ ਖੁਸ਼ ਹੋਈ, ਪਤੀ ਨੇ ਉਸ ਨੂੰ ਮਾਣਿਆ, ਅਤੇ ਉਹ ਘਰ ਵਿਚ ਸੋਹਣੀ ਲਗਦੀ ਹੈ।

੩ ਸਚੇ ਪਤੀ ਨੂੰ ਉਸ ਦੀ ਲੋੜ ਸੀ ਤਾਂ ਹੀ ਉਸ ਪ੍ਰੀਤਮ ਨੇ ਉਸ ਨੂੰ ਆਪਣੇ ਨਾਲ ਮੇਲ ਲਿਆ, ਤੇ ਉਸ ਦੀ ਸਮਝ ਕਮਾਲ ਵਾਲੀ ਤੇ ਉਸ ਦੀ ਜ਼ਿੰਦਗੀ ਅਸਰ ਵਾਲੀ ਹੋ ਗਈ।

੪ ਚੰਗੇ ਭਾਗਾਂ ਕਰਕੇ ਉਸ ਦਾ ਮੇਲ ਹੋਇਆ ਹੈ, ਸੁਖਦਾਈ ਥਾਂ ਤੇ ਉਸ ਦਾ ਵਾਸਾ ਹੋਇਆ ਹੈ, ਗੁਰੂ ਦੇ ਗਿਆਨ ਵਾਲੀ ਗੁਣਵੰਤੀ ਬਣ ਗਈ ਹੈ।

੫ ਗੁਰੂ ਦੀ ਸਿਖਿਆ ਦੁਆਰਾ ਹਰੀ ਦੀ ਗੋਦੀ ਵਿਚ ਸਮਾ ਗਈ ਹੈ।

੬ ਮਿਤਰ ਲੋਕ, ਗੁਰਮੁਖ ਪਿਆਰੇ।

੭ ਸਚੇ ਹਰੀ ਨੇ।

੮ ਨਰੋਲ ਪ੍ਰੇਮ ਦੁਆਰਾ। ਦੇਖੋ ਪੰ. ੪੨੮, ਨੋਟ ੯। ਪ੍ਰੇਮ ਦੁਆਰਾ ਮੇਲ ਕਰਵਾਇਆ ਹੈ ਤੇ ਹਰੀ ਮੇਰੇ ਮਨ ਨੂੰ ਚੰਗਾ ਲਗਾ ਹੈ।

੯ ਸੰਤ-ਜਨਾਂ ਦੇ ਮਿਲਣ ਨਾਲ।

੧੦ ਹਰ ਰੋਜ਼, ਸਦਾ।

੧੧ ਪੰਜ ਵਾਜਿਆਂ ਦੇ ਸ਼ਬਦ (ਤਾਰ, ਚੰਮ, ਧਾਤ, ਘੜੇ, ਫੂਕ ਵਾਲੇ ਵਾਜਿਆਂ ਦੇ)। ਮੇਰੈ ਅੰਦਰ ਪੰਜ ਸ਼ਬਦਾਂ ਦੀ ਧੁਨੀ ਬਿਨਾਂ ਵਜਾਇਆਂ ਪ੍ਰਗਟ ਹੋਈ, ਭਾਵ ਆਤਮ ਮੰਡਲ ਦਾ ਸੰਗੀਤ ਐਸਾ ਵਜਿਆ ਹੈ ਜੋ ਪੰਜ ਤਰ੍ਹਾਂ ਦੇ ਨਾਦ ਰਸ ਨੂੰ ਮਾਤ ਕਰਦਾ ਹੈ।

੧੨ ਖੁਸ਼ੀ ਦੇ ਗੀਤ।

੧੩ ਹੇ ਨਾਰੀਓ, ਹੇ ਸਤ-ਸੰਗੀਓ।

੧੪ ਜਸ, ਵਡਿਆਈ।

੧੫ ਸ੍ਵੈ-ਸਰੂਪ ਘਰ ਵਿਚ ਹਰੀ ਆ ਵਸਿਆ ਹੈ ਤੇ ਹਿਰਦੇ ਰੂਪ ਥਾਂ ਤੇ ਸੁਭਾਇਮਾਨ ਹੋਇਆ ਹੈ।

੧੬ ਸੁਰਮਾ। ਇਸ ਸੁਰਮੇ ਨੇ ਤ੍ਰੈਲੋਕੀ ਦੇ ਰੂਪ ਹਰੀ ਨੂੰ ਦਿਖਾਇਆ ਹੈ।

੧੭ ਸੁਆਦ ਨਾਲ।

੧੮ ਵਾਹਿਗੁਰੂ ਸਜਨ।

੧੯ ਭਿਜਿਆ।

੨੦ ਰਤਨ (ਪ੍ਰੇਮ ਰੂਪ)।

੨੧ ਵਾਹਿਗੁਰੂ।

੨੨ ਜੀਵ ਭਿਖਾਰੀ ਹਨ ਅਤੇ ਤੂੰ ਉਨ੍ਹਾਂ ਦਾ ਸਭ-ਫਲ-ਦੇਣ-ਜੋਗਾ ਦਾਤਾ ਹੈਂ। ਦੇਖੋ ਪੰ. ੬੪੩, ਨੋਟ ੭।

੨੩ ਹਰ ਇਕ ਨੂੰ।

੨੪ ਸੁਜਾਨ, ਸਿਆਣਾ। ਦੇਖੋ 'ਆਪੇ ਸੁਰਤਾ ਆਪੇ ਜਾਨੁ' (ਬਿਲਾਵਲੁ ਮ: ੧)। ਹੋਰ ਦੇਖੋ ਪੰ. ੩੪੯, ਨੋਟ ੧੮।

੨੫ ਅੰਦਰ ਦੀਆਂ ਜਾਨਣ ਵਾਲਾ।

੨੬ ਰਚਨਾ, ਸ੍ਰਿਸ਼ਟੀ।

੨੭ ਵਿਆਪਕ ਹਰੀ। ਹੇ ਹਰੀ! ਤੁਸੀਂ ਸੰਸਾਰ ਦੇ ਆਤਮ ਰਾਮ ਹੋ। ੨੮ ਅਪਹੁੰਚ ਤੇ ਬਿਅੰਤ।

੨੯ ਇਸ ਤਰ੍ਹਾਂ ਅਖਵਾਵੇ।

੩੦ ਮੌਤ ਤੇ (ਉਸ ਤੋਂ ਉਲਟ) ਜਨਮ। ਜਨਮ ਮਰਨ ਪਾਗਲ ਹੋ ਗਏ, ਭਾਵ ਦੂਰ ਹੋ ਗਏ। ਦੇਖੋ 'ਕਾਲੁ ਬਿਕਾਲੁ ਭਏ ਦੇਵਾਨੇ' (ਮਾਰੂ ਸੋਲਹੇ ਮ: ੧)।

੩੧ ਟਿਕਾਣੇ ਤੇ।

੩੨ ਗੁਰ-ਉਪਦੇਸ਼ ਦੁਆਰਾ।

੩੩ ਮੇਲ। ਗੁਣਾਂ ਦੇ ਮੇਲ ਦੇ ਕਾਰਣ।

੩੪ ਹੇ ਵਾਹਿਗੁਰੂ!

੩੫ ਬਹੁਤਾ।

੩੬ ਅਸੰਗ, ਨਿਰਲੇਪ, ਆਜ਼ਾਦ।

---

* ਇਸ ਛੰਦ ਵਿਚ ਹਰੀ ਨਾਲ ਮੇਲ ਦਾ ਵਰਨਨ ਹੈ। ਵਾਹਿਗੁਰੂ ਨੇ ਮਿਹਰ ਕੀਤੀ ਕਿ ਗੁਰਮੁਖ ਜਨਾਂ ਨਾਲ ਮੇਰੀ ਸੰਗਤ ਬਣੀ। ਉਨ੍ਹਾਂ ਨਾਲ ਮੈਂ ਮੇਲ ਲਈ ਯਤਨ ਕੀਤਾ ਜੋ ਹਰੀ-ਜਸ ਦਾ ਗਾਇਨ ਕਰਨਾ ਸੀ। ਸਿੱਟਾ ਇਹ ਨਿਕਲਿਆ ਕਿ ਮੇਰੇ ਹਿਰਦੇ-ਘਰ ਵਿਚ ਹਰੀ-ਸਾਜਨ ਆ ਵਸਿਆ, ਹੁਣ ਮੈਨੂੰ ਹਰ ਸੁਖ ਪ੍ਰਾਪਤ ਹੋਇਆ ਹੈ ਤੇ ਮੇਰਾ ਜਨਮ-ਮਰਨ ਮੁਕ ਗਿਆ ਹੈ।

† ਪਤੀ ਨੂੰ ਮਿਲਣ ਲਈ ਉਡੀਕ ਕਰਦੀ ਇਸਤਰੀ ਦੇ ਰੂਪ ਵਿਚ ਗੁਰੂ ਜੀ ਆਪਣੇ ਹਰੀ ਦੇ ਮਿਲਾਪ ਲਈ ਅਰਜੋਈ ਕਰਦੇ ਹਨ, ਅਤੇ ਫਿਰ ਮਿਲਾਪ ਦੀ ਖੁਸ਼ੀ ਤੇ ਆਚਰਣ ਦੀ ਉਚਿਆਈ ਦਸਦੇ ਹਨ ਜੋ ਉਚੇ ਹਰੀ ਦੇ ਮਿਲਣ ਤੋਂ ਪ੍ਰਾਪਤ ਹੁੰਦੀ ਹੈ।

ਜਨਮ ਮਰਣ ਦੁਖੁ ਨਾਸਾ ॥ ਸਗਲੀ ਜੋਤਿ ਜਾਤਾ[1] ਤੂ ਸੋਈ [2]ਮਿਲਿਆ ਭਾਇ ਸੁਭਾਏ ॥ ਨਾਨਕ ਸਾਜਨ ਕਉ ਬਲਿ ਜਾਈਐ [3]ਸਾਚਿ ਮਿਲੇ ਘਰਿ ਆਏ ॥ ੧ ॥ [4]ਘਰਿ ਆਇਅੜੇ ਸਾਜਨਾ ਤਾ ਧਨ[5] ਖਰੀ[6] ਸਰਸੀ[7] ਰਾਮ ॥ [8]ਹਰਿ ਮੋਹਿਅੜੀ ਸਾਚ ਸਬਦਿ ਠਾਕੁਰ ਦੇਖਿ ਰਹੰਸੀ[9] ਰਾਮ ॥ ਗੁਣ ਸੰਗਿ ਰਹੰਸੀ ਖਰੀ ਸਰਸੀ ਜਾ ਰਾਵੀ[10] ਰੰਗਿ ਰਾਤੈ॥ਅਵਗਣ ਮਾਰਿ ਗੁਣੀ ਘਰੁ ਛਾਇਆ[11] ਪੂਰੈ ਪੁਰਖਿ ਬਿਧਾਤੈ॥ ਤਸਕਰ[12] ਮਾਰਿ ਵਸੀ ਪੰਚਾਇਣਿ[13] ਅਦਲੁ ਕਰੇ ਵੀਚਾਰੇ ॥ ਨਾਨਕ ਰਾਮਨਾਮਿ ਨਿਸਤਾਰਾ[14] ਗੁਰਮਤਿ ਮਿਲਹਿ ਪਿਆਰੇ[15] ॥ ੨ ॥ ਵਰੁ ਪਾਇਅੜਾ ਬਾਲੜੀਏ ਆਸਾ ਮਨਸਾ[16] ਪੂਰੀ ਰਾਮ ॥ [17]ਪਿਰਿ ਰਾਵਿਅੜੀ ਸਬਦਿ ਰਲੀ ਰਵਿ ਰਹਿਆ ਨਹ ਦੂਰੀ ਰਾਮ ॥ ਪ੍ਰਭੁ ਦੂਰਿ ਨ ਹੋਈ ਘਟਿ ਘਟਿ ਸੋਈ ਤਿਸ ਕੀ ਨਾਰਿ ਸਬਾਈ[18] ॥ ਆਪੇ ਰਸੀਆ ਆਪੇ ਰਾਵੇ [19]ਜਿਉ ਤਿਸ ਦੀ ਵਡਿਆਈ ॥ ਅਮਰ ਅਡੋਲੁ ਅਮੋਲੁ ਅਪਾਰਾ ਗੁਰਿ ਪੂਰੈ ਸਚੁ ਪਾਈਐ ॥ ਨਾਨਕ [20]ਆਪੇ ਜੋਗ ਸਜੋਗੀ ਨਦਰਿ ਕਰੇ ਲਿਵ ਲਾਈਐ ॥ ੩ ॥ ਪਿਰੁ ਉਚੜੀਐ[21] ਮਾੜੜੀਐ[22] [23]ਤਿਹੁ ਲੋਆ ਸਿਰਤਾਜਾ ਰਾਮ॥ ਹਉ [24]ਬਿਸਮ ਭਈ ਦੇਖਿ ਗੁਣਾ ਅਨਹਦ ਸਬਦ ਅਗਾਜਾ[25] ਰਾਮ ॥ ਸਬਦੁ ਵੀਚਾਰੀ ਕਰਣੀ ਸਾਰੀ[26] ਰਾਮਨਾਮੁ ਨੀਸਾਣੋ ॥ ਨਾਮ ਬਿਨਾ ਖੋਟੇ ਨਹੀ ਠਾਹਰ[27] ਨਾਮੁ ਰਤਨੁ ਪਰਵਾਣੋ[28] ॥ ਪਤਿ ਮਤਿ ਪੂਰੀ ਪੂਰਾ ਪਰਵਾਨਾ[29] ਨਾ ਆਵੈ ਨਾ ਜਾਸੀ ॥ ਨਾਨਕ [30]ਗੁਰਮੁਖਿ ਆਪੁ ਪਛਾਣੈ [31]ਪ੍ਰਭ ਜੈਸੇ ਅਵਿਨਾਸੀ ॥੪॥ ੧ ॥ ੩ ॥

੧ ਓ ਸਤਿਗੁਰ ਪ੍ਰਸਾਦਿ ॥ ਰਾਗੁ ਸੂਹੀ ਛੰਤ ਮਹਲਾ ੧ ਘਰੁ ੪ *॥ ਜਿਨਿ ਕੀਆ[32] ਤਿਨਿ ਦੇਖਿਆ[33] ਜਗੁ ਧੰਧੜੈ[34] ਲਾਇਆ ॥ [35]ਦਾਨਿ ਤੇਰੈ ਘਟਿ ਚਾਨਣਾ ਤਨਿ [36]ਚੰਦੁ ਦੀਪਾਇਆ ॥ ਚੰਦੋ ਦੀਪਾਇਆ ਦਾਨਿ ਹਰਿ ਕੈ ਦੁਖੁ ਅੰਧੇਰਾ ਉਠਿ ਗਇਆ ॥ ਗੁਣ ਜੰਵ ਲਾੜੇ[37] ਨਾਲਿ ਸੋਹੈ [38]ਪਰਖਿ ਮੋਹਣੀਐ ਲਇਆ॥ਵੀਵਾਹੁ ਹੋਆ ਸੋਭ ਸੇਤੀ [39]ਪੰਚ ਸਬਦੀ ਆਇਆ॥ ਜਿਨਿ ਕੀਆ ਤਿਨਿ ਦੇਖਿਆ ਜਗੁ ਧੰਧੜੈ ਲਾਇਆ ॥ ੧ ॥ ਹਉ ਬਲਿਹਾਰੀ ਸਾਜਨਾ ਮੀਤਾ ਅਵਰੀਤਾ[40]॥ ਇਹੁ ਤਨੁ [41]ਜਿਨ ਸਿਉ ਗਾਡਿਆ ਮਨੁ ਲੀਅੜਾ ਦੀਤਾ॥ ਲੀਆ ਤ ਦੀਆ ਮਾਨੁ[42] ਜਿਨ੍ ਸਿਉ ਸੇ ਸਜਨ ਕਿਉ ਵੀਸਰਹਿ ॥ ਜਿਨ੍ [43]ਦਿਸਿ ਆਇਆ ਹੋਹਿ ਰਲੀਆ [44]ਜੀਅ ਸੇਤੀ ਗਹਿ[45] ਰਹਹਿ ॥ ਸਗਲ ਗੁਣ ਅਵਗਣੁ ਨ ਕੋਈ ਹੋਹਿ [46]ਨੀਤਾ ਨੀਤਾ ॥ ਹਉ ਬਲਿਹਾਰੀ ਸਾਜਨਾ ਮੀਤਾ ਅਵਰੀਤਾ ॥੨॥ ਗੁਣਾ ਕਾ ਹੋਵੈ ਵਾਸੁਲਾ[47] ਕਢਿ ਵਾਸੁ[48] ਲਈਜੈ ॥ ਜੇ ਗੁਣ ਹੋਵਨਿ

੧ ਜਾਣਿਆ ਹੈ। ਸਭ ਵਿਚ ਤੇਰੀ ਜੋਤ ਹੈ, ਤੇ ਉਸੇ ਜੋਤ ਤੋਂ ਤੂੰ ਜਾਣਿਆ ਜਾਂਦਾ ਹੈਂ।
੨ ਪ੍ਰੇਮ ਨਾਲ ਸੁਭਾਵਿਕ ਹੀ ਮਿਲ ਜਾਂਦਾ ਹੈ।
੩ ਸਚ ਵਿਚ ਹੋਇਆਂ, ਭਾਵ ਸਚ ਵਾਲੀ ਜ਼ਿੰਦਗੀ ਬਤੀਤ ਕੀਤਿਆਂ, ਉਹ ਹਰੀ ਹਿਰਦੇ ਘਰ ਵਿਚ ਆ ਮਿਲਦਾ ਹੈ।
੪ ਘਰ ਵਿਚ ਸਜਣ ਦੇ ਆਵਣ ਨਾਲ।
੫ ਜੀਵ ਰੂਪ ਇਸਤ੍ਰੀ। ੬ ਬਹੁਤ।
੭ ਰਸ-ਸਹਿਤ ਹੋਈ, ਪ੍ਰਸੰਨ ਹੁੰਦੀ ਹੈ।
੮ ਸਚੇ ਸ਼ਬਦ ਦੁਆਰਾ ਹਰੀ ਨੇ ਮੋਹੀ ਹੈ ਅਤੇ ਠਾਕਰ ਨੂੰ ਦੇਖ ਕੇ ਅਨੰਦਤ ਹੁੰਦੀ ਹੈ।
੯ ਹਰਸ਼ਵੰਤ ਹੋਈ, ਅਨੰਦਤ ਹੋਈ, ਖ਼ੁਸ਼ ਹੋਈ।
੧੦ ਮਾਣੀ। ਰੰਗ ਵਿਚ ਰਤੇ ਵਾਹਿਗੁਰੂ ਨੇ, ਭਾਵ ਪ੍ਰੇਮ-ਸਰੂਪ ਹਰੀ ਨੇ ਜਦੋਂ ਮਾਣੀ।
੧੧ ਛਤਿਆ। ਪੁਰਖ ਬਿਧਾਤੇ ਹਰੀ ਨੇ ਗੁਣਾਂ ਨਾਲ ਹਿਰਦੇ ਘਰ ਨੂੰ ਛਤਿਆ। ਬਿਧਾਤੈ=ਵਿਧਾਤ੍ਰੀ ਨੇ, ਸਿਰਜਣਹਾਰ ਨੇ। ੧੨ ਚੋਰ, ਕਾਮਾਦਿਕ ਚੋਰ।
੧੩ ['ਪੰਚ' ਦਾ ਇਸਤ੍ਰੀ-ਲਿੰਗ] ਪੰਚੈਣ, ਪ੍ਰਧਾਨ। ਕਾਮਦਾਦਿਕ ਵੈਰ ਮਾਰ ਕੇ ਪੰਚਾਇਤ ਦੀ ਪ੍ਰਧਾਨ ਹੋ ਕੇ ਵਸਦੀ ਹੈ, ਅਤੇ ਵਿਚਾਰ ਨਾਲ ਨਿਆਂ ਕਰਦੀ ਹੈ। ਉਤਲੇ ਛੰਤ ਘਰ ੧ ਦੇ ਚੌਥੇ ਅੰਕ ਵਿਚ ਵੀ ਵਰ-ਪ੍ਰਾਪਤ ਇਸਤ੍ਰੀ ਨੂੰ 'ਮਤਿ-ਪੂਰੀ ਪਰਧਾਨੇ' ਕਿਹਾ ਹੈ। ਇਸ ਅੰਕ ਦੀਆਂ ਹੋਰ ਭੀ ਕਈ ਗੱਲਾਂ ਉਸ ਅੰਕ ਨਾਲ ਮਿਲਦੀਆਂ ਹਨ; ਜਿਵੇਂ ਇਥੇ 'ਠਾਕੁਰ ਦੇਖਿ ਰਹੰਸੀ' ਹੈ ਤੇ ਉਥੇ 'ਰਹਸੀ ਵੇਖਿ ਹਦੂਰਿ' ਹੈ, ਆਦਿ। ੧੪ ਪਾਰ ਉਤਾਰਾ।
੧੫ ਪਿਆਰੇ ਹਰੀ ਨੂੰ। ੧੬ ਮਨ ਦੀ ਇੱਛਾ।
੧੭ ਹਰੀ ਪਿਰ ਨੇ ਮਾਣਿਆ ਹੈ ਤੇ ਸ਼ਬਦ ਦੁਆਰਾ ਉਸ ਨੂੰ ਮਿਲੀ ਹੈ; ਹੁਣ ਪ੍ਰਤੱਖ ਵਿਆਪਕ ਦਿਸਦਾ ਹੈ, ਦੂਰ ਨਹੀਂ ਹੈ।
੧੮ ਸਭ ਲੋਕਾਈ। ਭਾਵ ਸਭ ਭੁਲੀਆਂ ਭਟਕਦੀਆਂ ਨੂੰ ਵੀ ਆਪਣੇ ਪ੍ਰੇਮ ਨਾਲ ਸਮੇਂ ਸਮੇਂ ਮੋਹ ਕੇ ਆਪਣੀ ਵਲ ਖਿਚਦਾ ਹੈ।
੧੯ ਜਿਵੇਂ ਕਿ ਉਸ ਦੀ ਸ਼ਾਨ ਦੇ ਐਨ ਮੁਤਾਬਕ ਹੈ।
੨੦ ਆਪ ਹੀ ਸੰਜੋਗ (ਮੇਲ ਦਾ ਮੌਕਾ) ਜੋੜਨ ਵਾਲਾ ਹੈ। ਜਦ ਮਿਹਰ ਦੇ ਘਰ ਵਿਚ ਆਂਵਦਾ ਹੈ, ਤਾਂ ਭੁਲਿਆਂ ਨੂੰ ਵੀ ਰਾਹ ਦਸ ਕੇ ਆਖਰ ਆਪਣੇ ਨਾਲ ਜੋੜ ਲੈਂਦਾ ਹੈ। ਜੋੜਨਾ ਉਸ ਦਾ ਸੁਭਾਉ ਹੈ ਅਤੇ ਇਸ ਕੰਮ ਵਿਚ ਉਹ ਨਿਪੁੰਨ ਹੈ। ੨੧ ਉਚੀ।
੨੨ ਮਾੜੀ ਉਤੇ। ਹਰੀ ਉਚੇ ਅਸਥਾਨ ਤੇ ਹੈ।
੨੩ ਤਿੰਨਾਂ ਲੋਕਾਂ ਦਾ ਸਿਰਤਾਜ ਹੈ।
੨੪ ਵਿਸਮਾਦ ਵਿਚ ਹੋਈ, ਅਤਿਅੰਤ ਖ਼ੁਸ਼ੀ ਵਾਲੀ ਹਰਾਨਗੀ ਵਿਚ ਹੋਈ।
੨੫ ਪ੍ਰਗਟ ਹੋਇਆ ਹੈ। ਵੇਖੋ ਪੰ. ੭੬੭, ਫੁਟ ਨੋਟ*।
੨੬ ਸ੍ਰਿਸ਼ਟ। ੨੭ ਥਾਂ। ੨੮ ਮਨਜ਼ੂਰ।
੨੯ ਉਹ ਚਿਠੀ ਜਿਸ ਨਾਲ ਕਿਸੇ ਦੀ ਹਜ਼ੂਰੀ ਵਿਚ ਜਾਵਣ ਦੀ ਆਗਿਆ ਮਿਲ ਸਕੇ। ਐਸਾ ਸੁਰਖਰੂ ਹੋਇਆ ਹਾਂ ਕਿ ਹੁਣ ਜਨਮ ਮਰਨ ਮੁਕ ਗਿਆ ਹੈ।
੩੦ ਗੁਰੂ ਦੁਆਰਾ ਆਪਣੇ ਆਪ ਨੂੰ।
੩੧ ਅਬਿਨਾਸੀ ਹਰੀ ਜੇਹਾ ਹੁੰਦਾ ਹੈ।
੩੨ ਪੈਦਾ ਕੀਤਾ। ੩੩ ਨਿਗਰਾਨੀ ਕੀਤੀ।
੩੪ ਆਪੋ ਆਪਣੀਆਂ ਜ਼ੁਮੇਵਾਰੀਆਂ ਵਿਚ।
੩੫ ਤੇਰੀ ਬਖਸ਼ਿਸ਼ ਨਾਲ ਦਿਲ ਵਿਚ ਚਾਨਣਾ ਹੋ ਗਿਆ ਹੈ।
੩੬ ਚੰਦ ਪ੍ਰਕਾਸ਼ਿਆ ਹੈ, ਭਾਵ ਗਿਆਨ ਦਾ ਪ੍ਰਕਾਸ਼ ਹੋਇਆ ਹੈ।
੩੭ ਵਾਹਿਗੁਰੂ। ਗੁਣਾਂ ਰੂਪ ਜੰਞ ਉਸ ਲਾੜੇ ਨਾਲ ਸੋਭਦੀ ਹੈ।
੩੮ ਜਿਸ ਨੂੰ ਜਗਿਆਸੂ ਇਸਤ੍ਰੀ ਨੇ ਪਰਖ ਕੇ ਚੁਣ ਲਿਆ ਹੈ।
੩੯ ਪੰਚ ਸ਼ਬਦਾਂ ਦੀ ਧੁਨ ਵਿਚ ਆਇਆ ਹੈ। ਪੰਜ ਪ੍ਰਕਾਰ ਦੇ ਸੰਗੀਤ ਵਜਣ ਨਾਲ ਜੋ ਸੁੰਦਰ ਰਾਗ ਨਿਕਲ ਕੇ ਅਨੰਦ ਦਿੰਦਾ ਹੈ, ਉਸ ਅਨੰਦ ਦੀ ਬੋਲੀ ਵਿਚ ਆਤਮ ਮੰਡਲ ਦੇ ਰਸ ਨੂੰ ਬਿਆਨ ਕੀਤਾ ਹੈ। ਜੀਵ-ਇਸਤ੍ਰੀ ਦੇ ਹਰੀ ਨਾਲ ਮੇਲ ਨੂੰ ਵਿਆਹ ਦੇ ਅਲੰਕਾਰ ਨਾਲ ਵਰਣਨ ਕੀਤਾ ਹੈ। ਉਹ ਅਨੰਦ-ਸਰੂਪ ਵਾਹਿਗੁਰੂ ਪੰਚ ਸ਼ਬਦਾਂ ਦੀ ਧੁਨੀ ਵਿਚ (ਆਤਮ ਮੰਡਲ ਦਾ ਰਸ ਪੈਦਾ ਕਰ ਕੇ) ਹਿਰਦੇ ਘਰ ਵਿਚ ਆ ਡੇਰਾ ਲਾਂਦਾ ਹੈ।
੪੦ [ਸੰ. ਅ-ਵ੍ਰਿਤ] ਆਵਰਣ ਦੋਸ਼ ਰਹਿਤ, ਜਿਸ ਤੇ ਅਗਿਆਨਤਾ ਦਾ ਪੜਦਾ ਨਹੀਂ।
੪੧ ਮੇਲਿਆ ਹੈ ਜਿਨ੍ਹਾਂ ਗੁਰਮੁਖ ਮਿਤ੍ਰਾਂ ਨਾਲ ਅਤੇ ਮਨ (ਦਿਲੀ ਭਾਵ) ਜਿਨ੍ਹਾਂ ਕੋਲ ਖੋਲ੍ਹੇ ਹਨ, ਇਕ ਦੂਜੇ ਨਾਲ ਦਿਲ ਮਿਲੇ ਹੋਣ ਦੇ ਕਾਰਨ ਦਿਲੀ ਜਜ਼ਬਾਤ ਨੂੰ ਇਕ ਦੂਜੇ ਦੇ ਪੇਸ਼ ਕੀਤਾ ਹੈ।
੪੨ ਮਨ।
੪੩ ਵੇਖਿਆਂ। ਜਿਨ੍ਹਾਂ ਨੂੰ ਵੇਖ ਕੇ ਅਨੰਦ ਪ੍ਰਾਪਤ ਹੋਵੇ ਉਨ੍ਹਾਂ ਨੂੰ ਜੱਫੀ ਪਾ ਕੇ ਦਿਲ ਨਾਲ ਲਾ ਲਈਏ। ੪੪ ਦਿਲ ਨਾਲ।
੪੫ ਪਕੜ ਕੇ। ੪੬ ਹਮੇਸ਼ਾਂ ਇਕ ਸਮਾਨ।
੪੭ ਡੱਬਾ ਸੁਗੰਧ ਦੇਣ ਵਾਲਾ। ੪੮ ਖ਼ੁਸ਼ਬੋ।

* ਇਸ ਵਿਚ ਵੀ ਹਰੀ-ਪ੍ਰੀਤਮ ਨਾਲ ਜੀਵ-ਇਸਤਰੀ ਦਾ ਵਿਆਹ ਰਚਾ ਕੇ ਦਸਿਆ ਹੈ। ਜਾਂਞੀ ਗੁਣੀ-ਜਨਾਂ ਨੂੰ ਬਣਾਇਆ ਹੈ, ਅਤੇ ਉਨ੍ਹਾਂ ਨਾਲ ਗੁਣਾਂ ਦੀ ਸਾਂਝ ਪਾਣੀ ਦਸੀ ਹੈ। ਇਨ੍ਹਾਂ ਗੁਣਕਾਰੀ ਸਜਣਾਂ ਦਾ ਮੇਲ ਭੀ ਹਰੀ ਦੀ ਦਾਤ ਹੀ ਹੈ।

ਇਸ ਸ਼ਬਦ ਦੀ ਪਹਿਲੀ ਤੁਕ ਕਈਆਂ ਹੋਰਨਾਂ ਥਾਵਾਂ ਤੇ ਭੀ ਆਉਂਦੀ ਹੈ। ਵੇਖੋ ਪੰ. ੭੨੪, ੧੦੧੦, ੧੦੯੩।

ਸਾਜਨਾ ਮਿਲਿ [੧]ਸਾਝ ਕਰੀਜੈ ॥ ਸਾਝ ਕਰੀਜੈ [੨]ਗੁਣਹ ਕੇਰੀ ਛੋਡਿ ਅਵਗਣ ਚਲੀਐ ॥ ਪਹਿਰੇ ਪਟੰਬਰ[੩] ਕਰਿ ਅਡੰਬਰ[੪] ਆਪਣਾ ਪਿੜੁ[੫] ਮਲੀਐ ॥ ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ[੬] ਅੰਮ੍ਰਿਤੁ ਪੀਜੈ ॥ ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥ ੩ ॥ ਆਪਿ ਕਰੇ [੭]ਕਿਸੁ ਆਖੀਐ ਹੋਰੁ ਕਰੇ ਨ ਕੋਈ ॥ ਆਖਣ ਤਾ ਕਉ ਜਾਈਐ ਜੇ ਭੂਲੜਾ[੮] ਹੋਈ॥ ਜੇ ਹੋਇ ਭੂਲਾ ਜਾਇ ਕਹੀਐ ਆਪਿ ਕਰਤਾ ਕਿਉ ਭੁਲੈ ॥ ਸੁਣੇ ਦੇਖੇ ਬਾਝੁ ਕਹਿਐ ਦਾਨੁ ਅਣਮੰਗਿਆ ਦਿਵੈ ॥ ਦਾਨੁ ਦੇਇ ਦਾਤਾ ਜਗਿ ਬਿਧਾਤਾ[੯] ਨਾਨਕਾ ਸਚੁ ਸੋਈ ॥ ਆਪਿ ਕਰੇ ਕਿਸੁ ਆਖੀਐ ਹੋਰੁ ਕਰੇ ਨ ਕੋਈ ॥ ੪ ॥ ੧ ॥ ੪ ॥ ਸੂਹੀ ਮਹਲਾ ੧ * ॥ ਮੇਰਾ ਮਨੁ ਰਾਤਾ ਗੁਣ ਰਵੈ[੧੦] ਮਨਿ ਭਾਵੈ ਸੋਈ ॥ [੧੧]ਗੁਰ ਕੀ ਪਉੜੀ ਸਾਚ ਕੀ ਸਾਚਾ ਸੁਖੁ ਹੋਈ ॥ [੧੨]ਸੁਖਿ ਸਹਜਿ ਆਵੈ ਸਾਚ ਭਾਵੈ ਸਾਚ ਕੀ ਮਤਿ ਕਿਉ ਟਲੈ॥ ਇਸਨਾਨੁ ਦਾਨੁ ਸੁਗਿਆਨੁ[੧੩] ਮਜਨੁ[੧੪] ਆਪਿ ਅਛਲਿਓ ਕਿਉ ਛਲੈ ॥ ਪਰਪੰਚ[੧੫] ਮੋਹ ਬਿਕਾਰ ਥਾਕੇ[੧੬] ਕੂੜੁ ਕਪਟੁ ਨ ਦੋਈ[੧੭] ॥ ਮੇਰਾ ਮਨੁ ਰਾਤਾ ਗੁਣ ਰਵੈ ਮਨਿ ਭਾਵੈ ਸੋਈ ॥੧॥ ਸਾਹਿਬੁ ਸੋ ਸਾਲਾਹੀਐ ਜਿਨਿ ਕਾਰਣੁ[੧੮] ਕੀਆ ॥ ਮੈਲੁ ਲਾਗੀ ਮਨਿ ਮੈਲਿਐ ਕਿਨੈ ਅੰਮ੍ਰਿਤੁ ਪੀਆ॥ ਮਥਿ[੧੯] ਅੰਮ੍ਰਿਤੁ ਪੀਆ ਇਹੁ ਮਨੁ ਦੀਆ ਗੁਰ ਪਹਿ [੨੦]ਮੋਲੁ ਕਰਾਇਆ॥ ਆਪਨੜਾ ਪ੍ਰਭੁ ਸਹਜਿ[੨੧] ਪਛਾਤਾ ਜਾ ਮਨੁ ਸਾਚੈ[੨੨] ਲਾਇਆ॥ [੨੩]ਤਿਸੁ ਨਾਲਿ ਗੁਣ ਗਾਵਾ ਜੇ ਤਿਸੁ ਭਾਵਾ ਕਿਉ[੨੪] ਮਿਲੈ ਹੋਇ ਪਰਾਇਆ ॥ ਸਾਹਿਬੁ ਸੋ ਸਾਲਾਹੀਐ ਜਿਨਿ ਜਗਤੁ ਉਪਾਇਆ ॥ ੨ ॥ [੨੫]ਆਇ ਗਇਆ ਕੀ ਨ ਆਇਓ ਕਿਉ ਆਵੈ ਜਾਤਾ ॥ ਪ੍ਰੀਤਮ ਸਿਉ ਮਨੁ ਮਾਨਿਆ ਹਰਿ ਸੇਤੀ ਰਾਤਾ॥ ਸਾਹਿਬ ਰੰਗਿ ਰਾਤਾ ਸਚ ਕੀ ਬਾਤਾ[੨੬] ਜਿਨਿ ਬਿੰਬ[੨੭] ਕਾ ਕੋਟੁ ਉਸਾਰਿਆ॥ [੨੮]ਪੰਚ ਭੂ ਨਾਇਕੋ ਆਪਿ ਸਿਰੰਦਾ ਜਿਨਿ ਸਚ ਕਾ ਪਿੰਡੁ ਸਵਾਰਿਆ ॥ ਹਮ ਅਵਗਣਿਆਰੇ ਤੂ ਸੁਣਿ ਪਿਆਰੇ ਤੁਧੁ ਭਾਵੈ ਸਚੁ ਸੋਈ॥ ਆਵਣ ਜਾਣਾ ਨਾ ਥੀਐ[੨੯] ਸਾਚੀ ਮਤਿ ਹੋਈ ॥੩॥ ਅੰਜਨੁ[੩੦] ਤੈਸਾ ਅੰਜੀਐ[੩੧] ਜੈਸਾ ਪਿਰ ਭਾਵੈ ॥ ਸਮਝੈ ਸੂਝੈ ਜਾਣੀਐ ਜੇ ਆਪਿ ਜਾਣਾਵੈ ॥ ਆਪਿ ਜਾਣਾਵੈ ਮਾਰਗਿ ਪਾਵੈ ਆਪੇ ਮਨੂਆ ਲੇਵਏ[੩੨] ॥ ਕਰਮ ਸੁਕਰਮ ਕਰਾਏ ਆਪੇ [੩੩]ਕੀਮਤਿ ਕਉਣ ਅਭੇਵਏ ॥ ਤੰਤੁ ਮੰਤੁ ਪਾਖੰਡੁ ਨ ਜਾਣਾ ਰਾਮੁ ਰਿਦੈ ਮਨੁ ਮਾਨਿਆ ॥ [੩੪]ਅੰਜਨੁ ਨਾਮੁ ਤਿਸੈ ਤੇ ਸੂਝੈ ਗੁਰ ਸਬਦੀ ਸਚੁ ਜਾਨਿਆ ॥ ੪ ॥ ਸਾਜਨ[੩੫] ਹੋਵਨਿ ਆਪਣੇ ਕਿਉ ਪਰ ਘਰ ਜਾਹੀ ॥ [੩੬]ਸਾਜਨ ਰਾਤੇ ਸਚ ਕੇ ਸੰਗੇ ਮਨ ਮਾਹੀ ॥ ਮਨ ਮਾਹਿ ਸਾਜਨ ਕਰਹਿ ਰਲੀਆ ਕਰਮ ਧਰਮ ਸਬਾਇਆ[੩੭] ॥ ਅਠਸਠਿ ਤੀਰਥ ਪੁੰਨ ਪੂਜਾ ਨਾਮ ਸਾਚਾ ਭਾਇਆ॥ ਆਪਿ ਸਾਜੇ ਥਾਪਿ ਵੇਖੈ ਤਿਸੈ

੧ ਰਲ ਕੇ ਵਰਤੀਏ ।
੨ ਗੁਣਾਂ ਦੀ ।
੩ ਪਟ ਦੇ ਕਪੜੇ, ਭਾਵ ਸ਼ੁਧ ਜੀਵਨ ।
੪ ਸਜ ਧਜ (ਗੁਣਾਂ ਰੂਪ) ।
੫ ਖੇਡ ਦਾ ਮੈਦਾਨ । ਆਪਣੇ ਫ਼ਰਜ਼ ਦਾ ਅੱਡਾ ਕਾਇਮ ਕਰੀਏ ; ਆਪਣੇ ਆਦਰਸ਼ ਤੇ ਚੰਗੀ ਤਰ੍ਹਾਂ ਦ੍ਰਿੜ੍ਹ ਤੇ ਸਾਬਤ-ਕਦਮ ਰਹੀਏ ।
੬ ਹੱਥਾਂ ਨਾਲ ਹਿਲਾ ਕੇ, ਤਾਕਿ ਪਾਣੀ ਉਤੇ ਜੋ ਬੂਰ ਜਾਂ ਕੱਖ ਆਏ ਹੋਣ ਹਟ ਜਾਣ ; ਬਿਰਤੀ ਨੂੰ ਸਾਫ਼ ਕਰ ਕੇ ।
੭ ਕਿਸ ਪਾਸ ਸ਼ਕਾਇਤ ਕਰੀਏ ?
੮ ਭੁਲਿਆ ਹੋਇਆ ।
੯ [ਸੰ. ਵਿਧਾਤ੍ਰਿ] ਰਚਨ ਵਾਲਾ ।
੧੦ ਉਚਾਰਦਾ ਹੈ (ਹਰੀ ਦੇ ਗੁਣ) ।
੧੧ ਇਹ ਗੁਣਾਂ ਦਾ ਉਚਾਰਨਾ ਗੁਰੂ ਦੀ ਦਸੀ ਹੋਈ ਸਚ ਨੂੰ ਪਹੁੰਚਣ ਵਾਲੀ ਪਉੜੀ ਹੈ ਤੇ ਇਸ ਤੋਂ ਸੱਚਾ (ਅਸਲ) ਸੁਖ ਮਿਲਦਾ ਹੈ ।
੧੨ ਸਹਜ-ਸੁਖ ਵਿਚ । ਦੇਖੋ ਪੰ. ੭੪੧, ਨੋਟ ੨੧ । ਜਦ ਮਨ ਇਸ ਅਸਲ ਸੁਖ ਦੀ ਹਾਲਤ ਵਿਚ ਆਉਂਦਾ ਹੈ, ਤਾਂ ਸਚ ਚੰਗਾ ਲਗਦਾ ਹੈ । ਇਹ ਸਚ ਦੀ ਪ੍ਰਾਪਤੀ ਵਾਲੀ ਮਤ ਕਦੀ ਨਹੀਂ ਟਲਦੀ. ਭਾਵ ਇਹ ਸਿਖਿਆ ਕਦੇ ਗ਼ਲਤ ਨਹੀਂ ਸਾਬਤ ਹੁੰਦੀ ।
੧੩ ਚੰਗਾ ਗਿਆਨ, ਚੰਗੀ ਫਿਲਾਸਫ਼ੀ । ਇਸ਼ਨਾਨ, ਦਾਨ, ਚੰਗੀ ਫ਼ਿਲਾਸਫ਼ੀ, ਪੁਰਬੀ ਦੇ ਇਸ਼ਨਾਨ ਆਦਿ ਕਰਮ ਉਸ ਨੂੰ ਕਿਵੇਂ ਛਲ ਸਕਦੇ ਹਨ, ਜਦ ਓਹ ਆਪ ਅਛਲ ਹੈ ? ਭਾਵ ਇਹ ਹੈ ਕਿ ਦਿਲੀ ਪ੍ਰੇਮਾ ਭਗਤੀ ਨਾਲ ਵਸ ਵਿਚ ਆਉਂਦਾ ਹੈ।
੧੪ ਪੁਰਬੀ ਦਾ ਇਸ਼ਨਾਨ ।
੧੫ ਧੋਖੇ, ਛਲ ।
੧੬ ਰਹਿ ਗਏ, ਮੁਕ ਗਏ ।
੧੭ ਦ੍ਵੈਤ । ਹੁਣ ਨਾ ਕੂੜ, ਪਖੰਡ ਤੇ ਨਾ ਦ੍ਵੈਤ ਭਾਵ ਰਿਹਾ ਹੈ ।
੧੮ ਸ੍ਰਿਸ਼ਟੀ ।
੧੯ ਰਿਝਕ ਕੇ ।
੨੦ ਮੁਲ ਪਵਾਇਆ ।
੨੧ ਸਹਜੇ ਹੀ, ਸੁਤੇ ਹੀ ।
੨੨ ਸਚੇ ਵਾਹਿਗੁਰੂ ਨਾਲ ।
੨੩ ਉਸ ਨਾਲ (ਜਿਸ ਨੇ ਸਚੇ ਵਿਚ ਮਨ ਲਾਇਆ ਹੈ) ।
੨੪ ਕਿਵੇਂ ? ਉਸ ਨਾਲ ਪਰਾਏ ਹੋ ਕੇ ਰਹਿਆਂ ਓਹ ਕਿਵੇਂ ਮਿਲ ਸਕਦਾ ਹੈ ?
੨੫ ਜੇ ਵਾਹਿਗੁਰੂ ਹਿਰਦੇ ਵਿਚ ਆ ਜਾਵੇ ਤਾਂ ਬਾਕੀ ਕੀ ਰਹਿ ਗਿਆ ? ਤੇ ਫੇਰ ਜੰਮਣ ਮਰਣ ਕਿਵੇਂ ਹੋਵੇ, ਭਾਵ ਨਹੀਂ ਹੁੰਦਾ ।
੨੬ ਗੱਲਾਂ (ਹਰੀ ਦੀਆਂ) ।
੨੭ ਬੁਲਬੁਲਾ । ਵੀਰਜ ਦੇ ਬੁਲਬੁਲੇ ਤੋਂ ਸਰੀਰ ਰੂਪ ਕੋਟ ਉਸਾਰਿਆ ਹੈ ।
੨੮ ਪੰਜਾਂ ਤਤਾਂ ਦੇ ਸਰੀਰ ਦਾ ਆਪ ਨਾਇਕ (ਮਾਲਕ) ਹੈ ਤੇ ਆਪ ਹੀ ਬਨਾਨ ਵਾਲਾ ਹੈ; ਉਸੇ ਨੇ ਸਰੀਰ ਨੂੰ ਸਚ ਵਾਲਾ ਕਰਕੇ ਸਵਾਰਿਆ ਹੈ ।
੨੯ [ਲਹਿੰਦੀ] ਹੁੰਦਾ ।
੩੦ ਸੁਰਮਾ ।
੩੧ ਲਾਈਏ ।
੩੨ ਪ੍ਰੇਰਦਾ ਹੈ ਆਪਣੇ ਵਲ ।
੩੩ ਹਰੀ ਜੋ ਅਭੇਵ ਹੈ (ਜਿਸਦਾ ਭੇਦ ਨਹੀਂ ਪਾਇਆ ਜਾ ਸਕਦਾ), ਉਸ ਦਾ ਅੰਤ ਕੌਣ ਪਾ ਸਕਦਾ ਹੈ ?
੩੪ ਨਾਮ ਰੂਪ ਅੰਜਨ (ਸੁਰਮਾ) ਉਸੇ ਤੋਂ ਸੁਝਦਾ ਹੈ ਜਿਸ ਨੇ ਗੁਰ-ਉਪਦੇਸ਼ ਦੁਆਰਾ ਸਤਿ-ਸਰੂਪ ਹਰੀ ਜਾਣਿਆ ਹੈ ।
੩੫ ਸਤਸੰਗੀ । ਜੇ ਆਪਣੇ ਗੁਰੂ ਘਰ ਦੇ ਪ੍ਰੇਮੀ ਮਿਲ ਜਾਣ ਤਾਂ ਹੋਰਨਾਂ ਪਰਾਏ ਮਤਾਂ ਵਾਲਿਆਂ ਦੇ ਬੂਹੇ ਕਿਉਂ ਟਕਰਾਂ ਮਾਰੀਏ ?
੩੬ ਇਹ ਸਤਸੰਗੀ ਸਜਣ ਸਚੇ ਹਰੀ ਦ ਪ੍ਰੇਮੀ ਹੁੰਦੇ ਹਨ ਅਤੇ ਉਹ ਇਨ੍ਹਾਂ ਦੇ ਮਨ ਵਿਚ ਅੰਗ-ਸੰਗ ਹੀ ਰਹਿੰਦਾ ਹੈ। ਸੰਗੇ=ਸੰਗਿ=ਸੰਗ ਵਿਚ, ਨਾਲ ਹੀ ।
੩੭ ਸਾਰੇ । ਸਾਰੇ ਕਰਮ ਧਰਮ ਵਿਚੇ ਹੀ ਆ ਜਾਂਦੇ ਹਨ ।

* ਸੱਚੀ ਮੱਤ ਇਹੋ ਹੈ ਕਿ ਹਰੀ ਦਿਲ ਦੀ ਪ੍ਰੀਤੀ ਉਤੇ ਰੀਝਦਾ ਹੈ, ਜਿਸ ਦਾ ਸਾਧਨ ਗੁਣ ਗਾਉਣਾ ਹੈ, ਨਾ ਕਿ ਕਰਮ-ਕਾਂਡ (੧) । ਦਿਲ ਦੇ ਕੇ ਤੇ ਆਪਣਾ ਬਣ ਕੇ ਗੁਣ ਗਾਏ ਜਾ ਸਕਦੇ ਹਨ (੨) । ਦਿਲ ਵਿਚ ਹਰੀ ਨੂੰ ਵਸਾਉਣ ਨਾਲ ਬਾਹਰਲੀ ਜ਼ਿੰਦਗੀ ਭੀ ਸੰਵਰ ਜਾਂਦੀ ਹੈ (੩), ਤੇ ਕਰਮ ਭੀ ਉਹੋ ਹੁੰਦੇ ਹਨ ਜੋ ਉਸ ਨੂੰ ਭਾਵਣ (੪) । ਸਾਨੂੰ ਉਨ੍ਹਾਂ ਗੁਰਮੁਖਾਂ ਦਾ ਸੰਗ ਢੂੰਢਣਾ ਚਾਹੀਦਾ ਹੈ ਜੋ ਤੀਰਥ, ਪੁੰਨ, ਪੂਜਾ ਆਦਿ ਕਰਮ-ਕਾਂਡ ਦੀ ਥਾਂ ਇਕ ਹਰੀ ਦੇ ਨਾਮ ਨੂੰ ਦਿਲੋਂ ਮਨੋਂ ਪਿਆਰਦੇ ਹਨ (੫) । ਪਰ ਜੇ ਅਗਿਆਨੀ ਪੁਰਸ਼ ਨੂੰ ਗੁਰੂ ਮੰਨ ਲਈਏ ਤਾਂ ਉਸ ਨੇ ਤਾਂ ਗੁਮਰਾਹ ਹੀ ਕਰਨਾ ਹੈ, ਸਿਧਾ ਰਸਤਾ ਨਹੀਂ ਦਸ ਸਕਣਾ । ਸਚੇ ਗੁਰੂ ਦੇ ਮਿਲਣ ਨਾਲ ਜ਼ਿੰਦਗੀ ਨੂੰ ਚਾਨਣਾ ਤੇ ਚਾਉ ਮਿਲਦਾ ਹੈ (੬) । ਜਿਹੜੇ ਰੱਬ ਤੋਂ ਬਿਗਾਨੇ ਹੁੰਦੇ ਹਨ, ਉਨ੍ਹਾਂ ਨਾਲ ਸਭ ਬਿਗਾਨੇ ਹੋ ਕੇ ਵਰਤਦੇ ਹਨ ਕੋਈ ਦਿਲ ਦੀ ਤਸੱਲੀ ਨਹੀਂ ਕਰ ਸਕਦਾ (੭) । ਪਰ ਜੋ ਗੁਰੂ ਦੇ ਰਾਹੀਂ ਆਪਣੇ ਦਿਲ ਵਿਚ ਹਰੀ ਨੂੰ ਆਪਣਾ ਬਣਾਉਂਦੇ ਹਨ, ਓਹ ਪੂਰੀ ਤਰ੍ਹਾਂ ਰਜੇ ਤੇ ਸੁਖੀ ਰਹਿੰਦੇ ਹਨ (੮) । ਇਸ ਲਈ ਉਸ ਦੀਆਂ ਬਣਾਈਆਂ ਹੋਈਆਂ ਚੀਜ਼ਾਂ ਵਿਚ ਮਨ ਲਾਉਣ ਦੀ ਥਾਂ ਹਰੀ ਵਿਚ ਮਨ ਲਾਉਣਾ ਚਾਹੀਦਾ ਹੈ (੯) ।

ਭਾਣਾ ਭਾਇਆ॥ ਸਾਜਨ ਰਾਂਗਿ[੧] ਰੰਗੀਲੜੇ ਰੰਗੁ ਲਾਲੁ ਬਣਾਇਆ॥੫॥ ਅੰਧਾ ਆਗੂ
ਜੇ ਥੀਐ ਕਿਉ ਪਾਧਰੁ[੨] ਜਾਣੈ॥ ਆਪਿ [੩]ਮੁਸੈ ਮਤਿ ਹੋਛੀਐ ਕਿਉ ਰਾਹੁ ਪਛਾਣੈ॥
ਕਿਉ ਰਾਹਿ ਜਾਵੈ ਮਹਲੁ ਪਾਵੈ [੪]ਅੰਧ ਕੀ ਮਤਿ ਅੰਧਲੀ॥ ਵਿਣੁ ਨਾਮ ਹਰਿ ਕੇ
ਕਛੁ ਨ ਸੂਝੈ [੫]ਅੰਧੁ ਬੂਡੌ ਧੰਧਲੀ॥ ਦਿਨੁ ਰਾਤਿ ਚਾਨਣੁ ਚਾਉ ਉਪਜੈ ਸਬਦੁ ਗੁਰ ਕਾ
ਮਨਿ ਵਸੈ॥ ਕਰ[੬] ਜੋੜਿ ਗੁਰ ਪਹਿ ਕਰਿ ਬਿਨੰਤੀ ਰਾਹੁ ਪਾਧਰੁ ਗੁਰੁ ਦਸੈ॥ ੬॥
ਮਨੁ ਪਰਦੇਸੀ[੭] ਜੇ ਥੀਐ ਸਭੁ ਦੇਸੁ ਪਰਾਇਆ॥ [੮]ਕਿਸੁ ਪਹਿ ਖੋਲ੍ਉ ਗੰਠੜੀ
ਦੂਖੀ ਭਰਿ ਆਇਆ॥ ਦੂਖੀ ਭਰਿ ਆਇਆ ਜਗਤੁ ਸਬਾਇਆ[੯] ਕਉਣੁ ਜਾਣੈ
[੧੦]ਬਿਧਿ ਮੇਰੀਆ॥ ਆਵਣੇ ਜਾਵਣੇ ਖਰੇ[੧੧] ਡਰਾਵਣੇ ਤੋਟਿ ਨ ਆਵੈ ਫੇਰੀਆ[੧੨]॥
ਨਾਮ ਵਿਹੂਣੇ ਊਣੇ[੧੩] ਝੂਣੇ[੧੪] ਨਾ ਗੁਰਿ ਸਬਦੁ ਸੁਣਾਇਆ॥ ਮਨੁ ਪਰਦੇਸੀ ਜੇ
ਥੀਐ ਸਭੁ ਦੇਸੁ ਪਰਾਇਆ॥ ੭॥ [੧੫]ਗੁਰ ਮਹਲੀ ਘਰਿ ਆਪਣੈ ਸੋ ਭਰਪੁਰਿ
ਲੀਣਾ॥ ਸੇਵਕੁ ਸੇਵਾ ਤਾਂ ਕਰੇ ਸਚ ਸਬਦਿ ਪਤੀਣਾ[੧੬]॥ ਸਬਦੇ ਪਤੀਜੈ [੧੭]ਅੰਕੁ
ਭੀਜੈ ਸੁ ਮਹਲੁ ਮਹਲਾ ਅੰਤਰੇ[੧੮]॥ [੧੯]ਆਪਿ ਕਰਤਾ ਕਰੇ ਸੋਈ ਪ੍ਰਭੁ ਆਪਿ ਅੰਤਿ
ਨਿਰੰਤਰੇ॥ [੨੦]ਗੁਰ ਸਬਦਿ ਮੇਲਾ ਤਾਂ ਸੁਹੇਲਾ ਬਾਜੰਤ ਅਨਹਦ* ਬੀਣਾ॥
ਗੁਰ ਮਹਲੀ ਘਰਿ ਆਪਣੈ ਸੋ ਭਰਿਪੁਰਿ ਲੀਣਾ॥੮॥ ਕੀਤਾ[੨੧] ਕਿਆ ਸਾਲਾਹੀਐ
ਕਰਿ ਵੇਖੈ ਸੋਈ॥ ਤਾ ਕੀ ਕੀਮਤਿ ਨਾ ਪਵੈ ਜੇ ਲੋਚੈ ਕੋਈ॥ ਕੀਮਤਿ ਸੋ ਪਾਵੈ
ਆਪਿ ਜਾਣਾਵੈ ਆਪਿ ਅਭੁਲੁ ਨ ਭੁਲਏ॥ [੨੨]ਜੈ ਜੈਕਾਰੁ ਕਰਹਿ ਤੁਧੁ ਭਾਵਹਿ ਗੁਰ
ਕੈ ਸਬਦਿ ਅਮੁਲਏ॥ ਹੀਣਉ[੨੩] ਨੀਚੁ ਕਰਉ ਬੇਨੰਤੀ ਸਾਚੁ ਨ ਛੋਡਉ ਭਾਈ॥
ਨਾਨਕ ਜਿਨਿ ਕਰਿ ਦੇਖਿਆ ਦੇਵੈ ਮਤਿ ਸਾਈ॥ ੯॥ ੨॥ ੫॥

ਰਾਗੁ ਸੂਹੀ ਛੰਤ ਮਹਲਾ ੩ † ਘਰੁ ੨

੧ ਓ ਸਤਿਗੁਰ ਪ੍ਰਸਾਦਿ ॥

॥ ਸੁਖ ਸੋਹਿਲੜਾ[੨੪]
ਹਰਿ ਧਿਆਵਹੁ ॥ [੨੫]ਗੁਰਮੁਖਿ ਹਰਿ ਫਲੁ ਪਾਵਹੁ ॥ ਗੁਰਮੁਖਿ ਫਲੁ ਪਾਵਹੁ
ਹਰਿਨਾਮੁ ਧਿਆਵਹੁ ਜਨਮ ਜਨਮ ਕੇ ਦੂਖ ਨਿਵਾਰੇ[੨੬] ॥ ਬਲਿਹਾਰੀ ਗੁਰ
ਅਪਣੇ ਵਿਟਹੁ[੨੭] ਜਿਨਿ ਕਾਰਜ ਸਭਿ ਸਵਾਰੇ ॥ ਹਰਿ ਪ੍ਰਭੁ ਕ੍ਰਿਪਾ ਕਰੇ ਹਰਿ
ਜਾਪਹੁ[੨੮] ਸੁਖ ਫਲ ਹਰਿ ਜਨ ਪਾਵਹੁ ॥ ਨਾਨਕੁ ਕਹੈ ਸੁਣਹੁ ਜਨ ਭਾਈ
ਸੁਖ ਸੋਹਿਲੜਾ ਹਰਿ ਧਿਆਵਹੁ॥੧॥ ਸੁਣਿ ਹਰਿ ਗੁਣ ਭੀਨੇ[੨੯] ਸਹਜਿ ਸੁਭਾਇ[੩੦]॥
ਗੁਰਮਤਿ ਸਹਜੇ ਨਾਮੁ ਧਿਆਇ ॥ ਜਿਨ ਕਉ ਧੁਰਿ[੩੧] ਲਿਖਿਆ ਤਿਨ ਗੁਰੁ
ਮਿਲਿਆ ਤਿਨ ਜਨਮ ਮਰਣ ਭਉ ਭਾਗਾ ॥ ਅੰਦਰਹੁ [੩੨]ਦੁਰਮਤਿ ਦੂਜੀ ਖੋਈ[੩੩]

੧ ਰੰਗ ਵਿਚ, ਪ੍ਰੇਮ ਦੇ ਰੰਗ ਵਿਚ ।
੨ ਰਸਤਾ ।
੩ ਲੁਟਿਆ ਜਾ ਰਿਹਾ ਹੈ, ਹੋਛੀ ਮਤ ਦੇ ਕਾਰਣ ।
੪ ਅੰਨ੍ਹੇ ਦੀ ਮਤ ਭੀ ਅੰਨ੍ਹੀ (ਗੁਮਰਾਹ ਕਰਨ ਵਾਲੀ) ਹੁੰਦੀ ਹੈ ।
੫ ਅੰਨ੍ਹਾ ਧੰਧਿਆਂ ਵਿਚ (ਸੰਸਾਰਕ ਪਿਟਣਿਆਂ ਵਿਚ) ਡੁੱਬਾ ਰਹਿੰਦਾ ਹੈ ।
੬ ਹੱਥ ।
੭ ਓਪਰਾ, ਬਿਗਾਨਾ (ਵਾਹਿਗੁਰੂ ਵਲੋਂ) । ਜੇ ਮਨ ਵਾਹਿਗੁਰੂ ਵਲੋਂ ਬਿਗਾਨਾ ਬਣ ਜਾਵੇ, ਤਾਂ ਸਾਰੇ ਲੋਕ ਓਪਰੇ ਹੋ ਜਾਂਦੇ ਹਨ ।
੮ ਕਿਸ ਅੱਗੇ ਆਪਣੇ ਦਿਲ ਦੇ ਦੁਖ ਦੀ ਗੰਢੜੀ ਖੋਲ੍ਹਾਂ, ਜਦ ਕਿ ਸਾਰਾ ਜਗਤ ਦੁਖਾਂ ਨਾਲ ਭਰਿਆ ਪਿਆ ਹੈ ?
੯ ਸਾਰਾ ।
੧੦ ਮੇਰੀ ਦਸ਼ਾ, ਹਾਲਤ ।
੧੧ ਬਹੁਤ ।
੧੨ ਫਿਰਦਿਆਂ ਦੀ, ਜਨਮ ਮਰਨ ਦੇ ਗੇੜੇ ਕਢਦਿਆਂ ਦੀ ।
੧੩ ਖਾਲੀ, ਸਖਣੇ ।
੧੪ ਉਦਾਸ ।
੧੫ ਗੁਰ-ਮਹਲ ਦੁਆਰਾ, ਗੁਰੂ-ਘਰ ਦੁਆਰਾ । ਜੋ ਗੁਰੂ-ਘਰ ਦੁਆਰਾ ਆਪਣੇ ਹਿਰਦੇ ਰੂਪ ਘਰ ਵਿਚ ਹਰੀ ਨੂੰ ਭਾਲਦਾ ਹੈ, ਉਹੋ ਉਸ ਸਭ ਥਾਈਂ ਭਰਪੂਰ ਵਿਚ ਲੀਨ ਹੁੰਦਾ ਹੈ ।
੧੬ ਪਤੀਜੇ, ਪਰਤੀਤ ਹੋ ਜਾਵੇ । ਜੇ ਗੁਰ-ਸ਼ਬਦ ਦੁਆਰਾ ਉਸ ਦੀ ਤਸੱਲੀ ਹੋ ਜਾਵੇ ।
੧੭ ਹਿਰਦਾ ਪਿਆਰ ਨਾਲ ਭਿੱਜ ਜਾਵੇ ।
੧੮ ਅੰਦਰ ਹੀ । ਹਰੀ ਦਾ ਟਿਕਾਣਾ ਆਪਣੇ ਦਿਲ ਦੇ ਅੰਦਰ ਹੀ ਦੇਖਦਾ ਹੈ ।
੧੯ ਆਪ ਕਰਤਾਰ ਬਣਾਉਂਦਾ ਹੈ, ਆਪ ਹੀ ਅੰਤ ਵਿਚ ਇਕ-ਰਸ ਕਾਇਮ ਰਹਿੰਦਾ ਹੈ ।
੨੦ ਜੀਵ ਦਾ ਗੁਰ-ਸ਼ਬਦ ਰਾਹੀਂ ਮੇਲ ਹੋਵੇ ਤਾਂ ਉਹ ਸੁਖੀ ਹੁੰਦਾ ਹੈ ਅਤੇ (ਸੁਖ ਦੀ ਨਿਸ਼ਾਨੀ ਵਜੋਂ) ਅਨਹਦ ਸਬਦ ਵਜਦਾ ਹੈ ।
੨੧ ਵਾਹਿਗੁਰੂ ਦੀ ਕ੍ਰਿਤ, ਸੰਸਾਰ । 'ਦੁਨੀਆਂ ਨ ਸਾਲਾਹਿ ਜੋ ਮਰਿ ਵੰਞਸੀ' (ਸੂਹੀ ਮ: ੩) ।
੨੨ ਜੋ ਤੈਨੂੰ ਚੰਗੇ ਲਗਦੇ ਹਨ, ਓਹ ਗੁਰੂ ਦੇ ਅਮੋਲਕ ਸ਼ਬਦ ਦੁਆਰਾ ਤੇਰੀ ਜੈ-ਜੈਕਾਰੁ (ਸਿਫ਼ਤ ਸਲਾਹ) ਕਰਦੇ ਹਨ । (ਭਾਵ ਤੇਰੇ ਕੀਤੇ ਦੀ ਸ਼ਲਾਘਾ ਕਰਨ ਦੀ ਥਾਂ ਤੈਨੂੰ ਸਲਾਹੁੰਦੇ ਹਨ ।)
੨੩ ਤੁੱਛ ।
੨੪ ਗੀਤ ਜੋ ਖ਼ੁਸ਼ੀ ਦੇ ਸਮੇਂ ਗਾਇਆ ਜਾਂਦਾ ਹੈ । ਹਰੀ ਦੇ ਸੁਖ ਦਾ ਗੀਤ ਉਚਾਰਨ ਕਰੋ । ਦੇਖੋ ਪੰਨਾ ੪੫੯, ਨੋਟ ੨੭ ।
੨੫ ਗੁਰ ਦੁਆਰੇ ਹਰੀ ਰੂਪ ਫਲ ਮਿਲੇਗਾ ।
੨੬ ਦੂਰ ਹੁੰਦੇ ਹਨ ।
੨੭ ਉਤੋਂ ।
੨੮ ਜਪੇ ।
੨੯ ਭਿੱਜ ਗਏ, ਪ੍ਰਸੰਨ ਹੋ ਗਏ ।
੩੦ ਸੁਭਾਵਿਕ ਹੀ ।
੩੧ ਧੁਰੋਂ, ਹਰੀ ਦੇ ਹਜ਼ੂਰੋਂ ।
੩੨ ਖੋਟੀ ਮਤ ਦ੍ਵੈਤ ਭਾਵ ਵਾਲੀ ।
੩੩ ਦੂਰ ਹੋਈ ।

---

*ਅਨਹਦ ਜਾਂ ਅਨਾਹਦ ਸ਼ਬਦ=ਆਤਮ ਮੰਡਲ ਦਾ ਸੰਗੀਤ, ਜੋ ਬਿਨਾਂ ਬਜਾਏ ਵਜਦਾ ਹੈ, ਜੋ ਕੰਨਾਂ ਦਾ ਵਿਸ਼ਾ ਨਹੀਂ, ਕੇਵਲ ਅੰਦਰ ਦੀ ਇਕਾਗਰਤਾ ਵਿਚ ਅਨੁਭਵ ਕਰੀਦਾ ਹੈ ; ਆਤਮਕ ਆਨੰਦ ਦੀ ਸੰਗੀਤਕ ਸ਼ਕਲ ।

†ਗੁਰ-ਸਬਦ ਰਾਹੀਂ ਹਰੀ ਦੇ ਗੁਣ ਗਾਉਣ ਦੇ ਲਾਭ ਦਸੇ ਹਨ : ਸੁਖ-ਫਲ, ਮਨ ਦੀ ਨਿਸ਼ਾ, ਪਾਪਾਂ ਤਾਂ ਨਿਸਤਾਰਾ, ਹਰ ਤਰ੍ਹਾਂ ਦੀ ਤ੍ਰਿਪਤੀ ਤੇ ਸੰਸਾਰ ਵਲੋਂ ਮਾਣਤਾ ।

ਸੋ ਜਨੁ ਹਰਿ ਲਿਵ ਲਾਗਾ॥ਜਿਨ ਕਉ ਕ੍ਰਿਪਾ ਕੀਨੀ ਮੇਰੈ ਸੁਆਮੀ ਤਿਨ ਅਨਦਿਨੁ[1] ਹਰਿ ਗੁਣ ਗਾਏ ॥ ਸੁਣਿ ਮਨ ਭੀਨੇ ਸਹਜਿ ਸੁਭਾਏ ॥ ੨ ॥ ਜੁਗ[2] ਮਹਿ ਰਾਮਨਾਮੁ ਨਿਸਤਾਰਾ[3] ॥ ਗੁਰ ਤੇ ਉਪਜੈ ਸਬਦੁ ਵੀਚਾਰਾ ॥ ਗੁਰਸਬਦੁ ਵੀਚਾਰਾ ਰਾਮਨਾਮੁ ਪਿਆਰਾ ਜਿਸੁ ਕਿਰਪਾ ਕਰੇ ਸੁ ਪਾਏ ॥ ਸਹਜੇ ਗੁਣ ਗਾਵੈ ਦਿਨੁ ਰਾਤੀ ਕਿਲਵਿਖ[4] ਸਭਿ ਗਵਾਏ ॥ ਸਭੁ ਕੋ ਤੇਰਾ ਤੂ ਸਭਨਾ ਕਾ ਹਉ ਤੇਰਾ ਤੂ ਹਮਾਰਾ ॥ ਜੁਗ ਮਹਿ ਰਾਮਨਾਮੁ ਨਿਸਤਾਰਾ ॥ ੩ ॥ ਸਾਜਨ ਆਇ ਵੁਠੇ[5] ਘਰ ਮਾਹੀ ॥ ਹਰਿ ਗੁਣ ਗਾਵਹਿ ਤ੍ਰਿਪਤਿ ਅਘਾਹੀ[6] ॥ ਹਰਿ ਗੁਣ ਗਾਇ ਸਦਾ ਤ੍ਰਿਪਤਾਸੀ[7] ਫਿਰਿ ਭੂਖ ਨ ਲਾਗੈ ਆਏ ॥ ਦਹ ਦਿਸਿ[8] ਪੂਜ[9] ਹੋਵੈ ਹਰਿ ਜਨ ਕੀ ਜੋ ਹਰਿ ਹਰਿ ਨਾਮੁ ਧਿਆਏ ॥ ਨਾਨਕ ਹਰਿ ਆਪੇ ਜੋੜਿ ਵਿਛੋੜੇ ਹਰਿ ਬਿਨੁ ਕੋ ਦੂਜਾ ਨਾਹੀ ॥ ਸਾਜਨ ਆਇ ਵੁਠੇ ਘਰ ਮਾਹੀ ॥ ੪ ॥ ੧ ॥

ੴ ਸਤਿਗੁਰ ਪ੍ਰਸਾਦਿ ॥ ਰਾਗੁ ਸੂਹੀ ਮਹਲਾ ੩ ਘਰੁ ੩ * ॥ ਭਗਤ ਜਨਾ ਕੀ ਹਰਿ ਜੀਉ ਰਾਖੈ[10] ਜੁਗਿ ਜੁਗਿ ਰਖਦਾ ਆਇਆ ਰਾਮ ॥ ਸੋ ਭਗਤੁ ਜੋ ਗੁਰਮੁਖਿ[11] ਹੋਵੈ [12]ਹਉਮੈ ਸਬਦਿ ਜਲਾਇਆ ਰਾਮ ॥ ਹਉਮੈ ਸਬਦਿ ਜਲਾਇਆ ਮੇਰੇ ਹਰਿ ਭਾਇਆ ਜਿਸ ਦੀ ਸਾਚੀ ਬਾਣੀ ॥ [13]ਸਾਚੀ ਭਗਤਿ ਕਰਹਿ ਦਿਨੁ ਰਾਤੀ ਗੁਰਮੁਖਿ ਆਖਿ ਵਖਾਣੀ ॥ ਭਗਤਾ ਕੀ ਚਾਲ ਸਚੀ ਅਤਿ ਨਿਰਮਲ ਨਾਮੁ ਸਚਾ ਮਨਿ ਭਾਇਆ ॥ ਨਾਨਕ ਭਗਤ ਸੋਹਹਿ[14] ਦਰਿ ਸਾਚੈ ਜਿਨੀ ਸਚੋ ਸਚੁ ਕਮਾਇਆ ॥ ੧ ॥ [15]ਹਰਿ ਭਗਤਾ ਕੀ ਜਾਤਿ ਪਤਿ ਹੈ ਭਗਤ ਹਰਿ ਕੈ ਨਾਮਿ ਸਮਾਣੇ ਰਾਮ ॥ ਹਰਿ ਭਗਤਿ ਕਰਹਿ ਵਿਚਹੁ ਆਪੁ[16] ਗਵਾਵਹਿ ਜਿਨ ਗੁਣ ਅਵਗਣ ਪਛਾਣੇ ਰਾਮ ॥ ਗੁਣ ਅਉਗਣ ਪਛਾਣੈ ਹਰਿਨਾਮੁ ਵਖਾਣੈ [17]ਭੈ ਭਗਤਿ ਮੀਠੀ ਲਾਗੀ ॥ ਅਨਦਿਨੁ ਭਗਤਿ ਕਰਹਿ ਦਿਨੁ ਰਾਤੀ [18]ਘਰ ਹੀ ਮਹਿ ਬੈਰਾਗੀ ॥ ਭਗਤੀ ਰਾਤੇ ਸਦਾ ਮਨੁ ਨਿਰਮਲੁ ਹਰਿ ਜੀਉ ਵੇਖਹਿ ਸਦਾ ਨਾਲੇ ॥ ਨਾਨਕ ਸੇ ਭਗਤ ਹਰਿ ਕੈ ਦਰਿ ਸਾਚੇ ਅਨਦਿਨੁ ਨਾਮੁ ਸਮ੍ਹਾਲੇ[19] ॥ ੨ ॥ ਮਨਮੁਖ[20] ਭਗਤਿ ਕਰਹਿ ਬਿਨੁ ਸਤਿਗੁਰ ਵਿਣੁ ਸਤਿਗੁਰ ਭਗਤਿ ਨ ਹੋਈ ਰਾਮ ॥ ਹਉਮੈ ਮਾਇਆ ਰੋਗਿ ਵਿਆਪੇ ਮਰਿ ਜਨਮਹਿ ਦੁਖੁ ਹੋਈ ਰਾਮ ॥ ਮਰਿ ਜਨਮਹਿ ਦੁਖੁ ਹੋਈ ਦੂਜੈ ਭਾਇ ਪਰਜ[21] ਵਿਗੋਈ[22] ਵਿਣੁ ਗੁਰ ਤਤੁ ਨ ਜਾਨਿਆ ॥ [23]ਭਗਤਿ ਵਿਹੂਣਾ ਸਭੁ ਜਗੁ ਭਰਮਿਆ ਅੰਤਿ ਗਇਆ ਪਛੁਤਾਨਿਆ ॥ ਕੋਟਿ ਮਧੇ[24] ਕਿਨੈ ਪਛਾਣਿਆ ਹਰਿਨਾਮਾ ਸਚੁ ਸੋਈ ॥ ਨਾਨਕ

੧ ਹਰ ਰੋਜ਼, ਸਦਾ।
੨ ਜਗਤ।
੩ ਪਾਰ-ਉਤਾਰਾ (ਕਰਦਾ ਹੈ), ਤਾਰਦਾ ਹੈ।
੪ ਪਾਪ।
੫ ਵਸੇ। ਜਿਨ੍ਹਾਂ ਦੇ ਦਿਲ ਵਿਚ ਹਰੀ ਸਜਣ ਹੋਰਾਂ ਨੇ ਆ ਡੇਰਾ ਲਾਇਆ ਹੈ।
੬ ਰਜ ਜਾਂਦੇ ਹਨ। (ਪੀ ਕੇ ਰਜਣ ਨੂੰ ਤ੍ਰਿਪਤੀ ਅਤੇ ਖਾ ਕੇ ਰਜਣ ਨੂੰ ਅਘਾਉਣਾ ਕਹਿੰਦੇ ਹਨ।)
੭ ਰਜਦੇ ਹਨ।
੮ ਦਸ ਤਰਫ਼, ਭਾਵ ਸਭਨੀਂ ਥਾਈਂ।
੯ ਪੂਜਾ।
੧੦ (ਪੈਜ) ਰਖਦਾ ਹੈ।
੧੧ ਗੁਰੂ ਦੀ ਮੰਨ ਕੇ ਚਲਣ ਵਾਲਾ।
੧੨ ਆਪਾ ਭਾਵ ਨੂੰ ਗੁਰੂ ਦੇ ਸ਼ਬਦ ਰਾਹੀਂ ਸਾੜ ਦੇਵੇ।
੧੩ ਓਹ ਦਿਨ-ਰਾਤ ਸੱਚੀ ਭਗਤੀ ਕਰਦੇ ਰਹਿੰਦੇ ਹਨ, ਜੋ ਭਗਤੀ ਗੁਰੂ ਨੇ ਆਖ ਕੇ ਬਿਆਨ ਕੀਤੀ ਹੈ। 'ਗੁਰਮੁਖਿ' ਲਈ ਦੇਖੋ ਪੰ: ੪੬੩, ਨੋਟ ੩੧।
੧੪ ਸੋਭਦੇ ਹਨ।
੧੫ ਹਰੀ ਹੀ ਭਗਤਾਂ ਦੀ ਜ਼ਾਤਿ ਤੇ ਪਤਿ ਹੈ।
੧੬ ਆਪਾ ਭਾਵ, ਹਉਮੈ।
੧੭ ਹਰੀ ਦੇ ਭਉ ਦੁਆਰਾ ਭਗਤੀ ਮਿੱਠੀ ਲਗਦੀ ਹੈ।
੧੮ ਗ੍ਰਿਹਸਤ ਵਿਚ ਹੀ ਤਿਆਗੀ ਹੋ ਬੈਠੇ ਹਨ।
੧੯ ਯਾਦ ਕਰਦੇ ਹਨ।
੨੦ ਆਪ-ਹੁਦਰੇ, ਗੁਰੂ ਨੂੰ ਛੱਡ ਕੇ ਆਪਣੀ ਮਤ ਪਿਛੇ ਲਗਣ ਵਾਲੇ।
੨੧ ਪਰਜਾ, ਸ੍ਰਿਸ਼ਟੀ। ਦੇਖੋ ਪੰ: ੩੩੧, ਨੋਟ ੨੦।
੨੨ ਖ਼ਰਾਬ ਹੁੰਦੀ ਹੈ।
੨੩ ਭਗਤੀ ਤੋਂ ਸਖਣਾ।
੨੪ ਵਿਚੋਂ। ਕ੍ਰੋੜਾਂ ਵਿਚੋਂ ਕਿਸੇ ਵਿਰਲੇ ਨੇ।

---

*ਭਗਤੀ ਸਚੀ ਉਹ ਹੈ ਜੋ ਗੁਰਮਤ ਅਨੁਸਾਰ ਕੀਤੀ ਜਾਵੇ (੧)। ਗੁਰਮਤ ਵਾਲੀ ਭਗਤੀ ਦੇ ਲੱਛਣ ਦਸੇ ਹਨ : ਆਪਣਾ ਆਪ ਹਰੀ ਦੇ ਪ੍ਰੇਮ ਵਿਚ ਭੁਲਾ ਦੇਣਾ, ਪਰ ਚੰਗੇ ਮੰਦੇ ਦਾ ਨਿਰਣਾ ਫਿਰ ਭੀ ਕਾਇਮ ਰਖਣਾ ; ਗ੍ਰਿਹਸਥ ਵਿਚ ਹੀ ਰਹਿ ਕੇ ਉਦਾਸ ਕਮਾਣਾ ; ਉਹ ਇਉਂ ਕਿ ਹਰ ਕੰਮ ਵਿਚ ਹਰੀ ਨੂੰ ਅੰਗ-ਸੰਗ ਸਮਝਣਾ (੨)। ਗੁਰੂ ਨੂੰ ਛੱਡ ਕੇ ਭਗਤੀ ਨਹੀਂ ਹੋ ਸਕਦੀ, ਕਿਉਂਕਿ ਹਉਮੈ ਨਹੀਂ ਛੁਟਦੀ ਤੇ ਅਸਲੀਅਤ ਦਾ ਪਤਾ ਨਹੀਂ ਲਗਦਾ (੩)। ਭਗਤ ਦਾ ਕੰਮ ਮੌਤ ਦੇ ਡੈ ਤੋਂ ਉਚੇ ਹੋ ਕੇ ਸਦਾ ਹਰੀ ਦੇ ਗੁਣ ਗਾਉਣਾ ਹੈ (੪)।

ਨਾਮਿ ਮਿਲੈ ਵਡਿਆਈ [1]ਦੂਜੈ ਭਾਇ ਪਤਿ ਖੋਈ ॥ ੩ ॥ ਭਗਤਾ ਕੈ ਘਰਿ ਕਾਰਜੁ[2]
ਸਾਚਾ ਹਰਿ ਗੁਣ ਸਦਾ ਵਖਾਣੇ ਰਾਮ॥ਭਗਤਿ ਖਜਾਨਾ ਆਪੇ ਦੀਆ ਕਾਲੁ ਕੰਟਕੁ[3]
ਮਾਰਿ ਸਮਾਣੇ ਰਾਮ॥ਕਾਲੁ ਕੰਟਕੁ ਮਾਰਿ ਸਮਾਣੇ ਹਰਿ ਮਨਿ ਭਾਣੇ [4]ਨਾਮੁ ਨਿਧਾਨੁ
ਸਚੁ ਪਾਇਆ ॥ ਸਦਾ ਅਖੁਟੁ ਕਦੇ ਨ ਨਿਖੁਟੈ ਹਰਿ ਦੀਆ [5]ਸਹਜਿ ਸੁਭਾਇਆ ॥
ਹਰਿ ਜਨ ਊਚੇ ਸਦ ਹੀ ਊਚੇ ਗੁਰ ਕੈ ਸਬਦਿ ਸੁਹਾਇਆ॥ ਨਾਨਕ ਆਪੇ
ਬਖਸਿ ਮਿਲਾਏ ਜੁਗਿ ਜੁਗਿ ਸੋਭਾ ਪਾਇਆ ॥ ੪ ॥ ੧ ॥ ੨ ॥ ਸੂਹੀ ਮਹਲਾ ੩ * ॥
[6]ਸਬਦਿ ਸਚੈ ਸਚੁ ਸੋਹਿਲਾ ਜਿਥੈ ਸਚੇ ਕਾ ਹੋਇ ਵੀਚਾਰੋ ਰਾਮ ॥ ਹਉਮੈ
ਸਭਿ ਕਿਲਵਿਖ[7] ਕਾਟੇ ਸਾਚੁ ਰਖਿਆ ਉਰਿਧਾਰੇ[8] ਰਾਮ॥ ਸਚੁ ਰਖਿਆ ਉਰਧਾਰੇ
ਦੁਤਰੁ[9] ਤਾਰੇ ਫਿਰਿ [10]ਭਵਜਲੁ ਤਰਣੁ ਨ ਹੋਈ ॥ ਸਚਾ ਸਤਿਗੁਰੁ ਸਚੀ ਬਾਣੀ
ਜਿਨਿ[11] ਸਚੁ ਵਿਖਾਲਿਆ ਸੋਈ ॥ ਸਾਚੇ ਗੁਣ ਗਾਵੈ ਸਚਿ ਸਮਾਵੈ ਸਚੁ ਵੇਖੈ ਸਭੁ
ਸੋਈ ॥ ਨਾਨਕ [12]ਸਾਚਾ ਸਾਹਿਬੁ ਸਾਚੀ ਨਾਈ ਸਚੁ ਨਿਸਤਾਰਾ ਹੋਈ ॥ ੧ ॥
ਸਾਚੈ ਸਤਿਗੁਰਿ ਸਾਚੁ ਬੁਝਾਇਆ ਪਤਿ ਰਾਖੈ ਸਚੁ ਸੋਈ ਰਾਮ ॥ ਸਚਾ ਭੋਜਨੁ
ਭਾਉ ਸਚਾ ਹੈ [13]ਸਚੈ ਨਾਮਿ ਸੁਖੁ ਹੋਈ ਰਾਮ ॥ ਸਾਚੈ ਨਾਮਿ ਸੁਖੁ ਹੋਈ ਮਰੈ ਨ
ਕੋਈ [14]ਗਰਭਿ ਨ ਜੂਨੀ ਵਾਸਾ॥ [15]ਜੋਤੀ ਜੋਤਿ ਮਿਲਾਈ ਸਚਿ ਸਮਾਈ ਸਚਿ ਨਾਇ
ਪਰਗਾਸਾ॥ਜਿਨੀ ਸਚੁ ਜਾਤਾ ਸੇ ਸਚੇ ਹੋਏ ਅਨਦਿਨੁ[16] ਸਚੁ ਧਿਆਇਨਿ॥ਨਾਨਕ
ਸਚੁ ਨਾਮੁ ਜਿਨ ਹਿਰਦੈ ਵਸਿਆ ਨਾ ਵੀਛੁੜਿ ਦੁਖੁ ਪਾਇਨਿ ॥ ੨ ॥ ਸਚੀ ਬਾਣੀ
ਸਚੇ ਗੁਣ ਗਾਵਹਿ ਤਿਤੁ ਘਰਿ ਸੋਹਿਲਾ[17] ਹੋਈ ਰਾਮ ॥ ਨਿਰਮਲ ਗੁਣ ਸਾਚੇ
ਤਨੁ ਮਨੁ ਸਾਚਾ ਵਿਚਿ ਸਾਚਾ ਪੁਰਖੁ ਪ੍ਰਭੁ ਸੋਈ ਰਾਮ ॥ ਸਭੁ ਸਚੁ ਵਰਤੈ ਸਚੋ
ਬੋਲੈ ਜੋ ਸਚੁ[18] ਕਰੈ ਸੁ ਹੋਈ ॥ ਜਹ ਦੇਖਾ ਤਹ ਸਚੁ[18] ਪਸਰਿਆ ਅਵਰੁ ਨ ਦੂਜਾ
ਕੋਈ॥ [19]ਸਚੇ ਉਪਜੈ ਸਚਿ ਸਮਾਵੈ ਮਰਿ ਜਨਮੈ ਦੂਜਾ ਹੋਈ ॥ ਨਾਨਕ ਸਭੁ ਕਿਛੁ
ਆਪੇ ਕਰਤਾ ਆਪਿ ਕਰਾਵੈ ਸੋਈ ॥੩॥ ਸਚੇ ਭਗਤ ਸੋਹਹਿ ਦਰਵਾਰੇ[20] ਸਚੋ ਸਚੁ
ਵਖਾਣੇ ਰਾਮ ॥ [21]ਘਟ ਅੰਤਰੇ ਸਾਚੀ ਬਾਣੀ ਸਾਚੋ ਆਪਿ ਪਛਾਣੇ ਰਾਮ ॥ ਆਪੁ
ਪਛਾਣਹਿ ਤਾ ਸਚੁ ਜਾਣਹਿ ਸਾਚੇ[22] ਸੋਝੀ ਹੋਈ ॥ ਸਚਾ ਸਬਦੁ ਸਚੀ ਹੈ ਸੋਭਾ
ਸਾਚੇ ਹੀ ਸੁਖੁ ਹੋਈ ॥ ਸਾਚਿ ਰਤੇ ਭਗਤ [23]ਇਕ ਰੰਗੀ ਦੂਜਾ ਰੰਗੁ ਨ ਕੋਈ ॥
ਨਾਨਕ ਜਿਸ ਕਉ ਮਸਤਕਿ[24] ਲਿਖਿਆ ਤਿਸੁ ਸਚੁ ਪਰਾਪਤਿ ਹੋਈ ॥੪॥੨॥੩॥
ਸੂਹੀ ਮਹਲਾ ੩ †॥ਜੁਗ ਚਾਰੇ ਧਨ[25] ਜੇ ਭਵੈ ਬਿਨੁ ਸਤਿਗੁਰ ਸੋਹਾਗੁ[26] ਨ ਹੋਈ
ਰਾਮ ॥ ਨਿਹਚਲੁ ਰਾਜੁ ਸਦਾ ਹਰਿ ਕੇਰਾ ਤਿਸੁ ਬਿਨੁ ਅਵਰੁ ਨ ਕੋਈ ਰਾਮ ॥
ਤਿਸੁ ਬਿਨੁ ਅਵਰੁ ਨ ਕੋਈ ਸਦਾ ਸਚੁ ਸੋਈ ਗੁਰਮੁਖਿ[27] ਏਕੋ ਜਾਣਿਆ ॥ ਧਨ

੧ ਦਵੈਤ ਭਾਵ ਵਿੱਚ ।
੨ ਵਾਹਿਗੁਰੂ ਨਾਲ ਭਗਤ ਦੇ ਮੇਲ ਦੀ ਤਿਆਰੀ ਜੋ ਸਦਾ ਹੁੰਦੀ ਰਹਿੰਦੀ ਹੈ, ਉਸ ਨੂੰ 'ਕਾਰਜੁ' (ਵਿਆਹ) ਆਖਿਆ ਹੈ । ਭਗਤਾਂ ਦੇ ਘਰ ਵਿੱਚ ਸੱਚਾ ਵਿਆਹ ਰਚਿਆ ਰਹਿੰਦਾ ਹੈ। ਉਹ ਇਹ ਕਿ ਓਹ ਸਦਾ ਹਰੀ ਦੇ ਗੁਣ ਉਚਾਰਦੇ ਰਹਿੰਦੇ ਹਨ।
੩ [ਸੰ. ਕੰਡਾ] ਦੁਖਦਾਈ।
੪ ਨਾਮ ਜੋ ਸੱਚਾ ਖ਼ਜ਼ਾਨਾ ਹੈ।
੫ ਸੁਭਾਵਿਕ ਹੀ।
੬ ਹਰੀ ਦਾ ਸੱਚਾ ਸੋਹਿਲਾ ਗੁਰੂ ਦੇ ਸਚੇ ਸਬਦ ਦੁਆਰਾ ਹੁੰਦਾ ਹੈ, ਜਿਸ ਵਿਚ ਸੱਚੇ ਹਰੀ ਦੀ ਵਿਚਾਰ ਹੋਵੇ।
੭ ਪਾਪ।
੮ ਦਿਲ ਵਿਚ ਧਾਰ ਕੇ।
੯ ਔਖਾ ਤਰਨ ਵਾਲਾ, ਸੰਸਾਰ ਸਾਗਰ।
੧੦ ਫਿਰ ਉਨ੍ਹਾਂ ਨੂੰ ਸੰਸਾਰ ਸਾਗਰ ਦੇ ਤਰਣ ਦੀ ਲੋੜ ਨਹੀਂ ਪੈਂਦੀ।
੧੧ ਜਿਸ ਗੁਰੂ ਨੇ।
੧੨ ਮਾਲਕ ਸੱਚਾ ਹੈ ਸਚੇ ਨਾਮ ਕਰਕੇ । 'ਸਾਚੀ ਨਾਈ' ਇਵੇਂ ਹੀ ਹੈ ਜਿਵੇਂ 'ਪਾਕੀ ਨਾਈ' (ਆਸਾ ਦੀ ਵਾਰ) ਜਾਂ 'ਕਾਚੀ ਸਰ੍ਹਿਦੀ ਤੋਟਾ ਆਵੈ' (ਮਾਰੂ ਮ: ੧) ਹੈ। ਦੇਖੋ ਪੰ: ੪੬੪, ਨੋਟ ੧੪।
੧੩ ਸੱਚੇ ਨਾਮ ਦੁਆਰਾ ਸੁਖ ਹੁੰਦਾ ਹੈ।
੧੪ ਨਾਹੀ ਗਰਭ-ਜੋਨੀ ਵਿਚ ਵਾਸਾ ਹੁੰਦਾ ਹੈ, ਭਾਵ ਮੁੜ ਮੁੜ ਜੰਮਣਾ ਨਹੀਂ ਪੈਂਦਾ।
੧੫ ਮਨੁੱਖ ਦੀ ਆਤਮ-ਜੋਤਿ ਵਾਹਿਗੁਰੂ ਦੀ ਪਰਮਾਤਮ-ਜੋਤਿ ਵਿਚ ਮਿਲ ਜਾਂਦੀ ਹੈ,—ਸੱਚੇ ਹਰੀ ਵਿਚ ਮਿਲ ਜਾਂਦੀ ਹੈ, ਜਿਸ ਦਾ ਪ੍ਰਕਾਸ਼ (ਮਨੁੱਖ ਦੀ ਜੋਤਿ ਵਿਚ) ਸੱਚੇ ਨਾਮ ਦੁਆਰਾ ਹੁੰਦਾ ਹੈ।
੧੬ ਹਰ ਰੋਜ਼, ਨਿੱਤ।
੧੭ ਖ਼ੁਸ਼ੀ ਦਾ ਗੀਤ।
੧੮ ਸੱਚਾ ਵਾਹਿਗੁਰੂ।
੧੯ ਸਚੇ ਹਰੀ ਵਿਚੋਂ ਹੀ ਆਉਂਦਾ ਹੈ, ਸੱਚੇ ਹਰੀ ਵਿਚ ਹੀ ਮੁੜ ਕੇ ਜਾ ਸਮਾਉਂਦਾ ਹੈ। (ਜੰਮਦਾ ਮਰਦਾ ਕੋਈ ਨਹੀਂ।) ਜੰਮਦਾ ਮਰਦਾ ਤਦ ਆਖੀਏ ਜੇ ਹਰੀ ਤੋਂ ਬਿਨਾਂ ਕੋਈ ਹੋਰ ਹੋਵੇ। "ਕਹੁ ਨਾਨਕ ਗੁਰਿ ਭਰਮੁ ਚੁਕਾਇਆ। ਨਾ ਕੋਈ ਮਰੈ ਨਾ ਆਵੈ ਜਾਇਆ" (ਰਾਮਕਲੀ ਮ: ੫)। "ਨਾ ਕੋ ਆਵੈ ਨਾ ਕੋ ਜਾਵੈ ਗੁਰਿ ਦੂਰਿ ਕੀਆ ਭਰਮੀਜਾ ਹੇ" (ਮਾਰੂ ਸੋਲਹੇ ਮ: ੫)।
੨੦ ਦਰਬਾਰ ਵਿਚ।
੨੧ ਦਿਲ ਦੇ ਅੰਦਰ।
੨੨ ਸੱਚੇ ਹਰੀ ਦੀ।
੨੩ ਇਕ ਵਾਹਿਗੁਰੂ ਦੇ ਰੰਗ ਵਾਲੇ।
੨੪ ਮੱਥੇ ਤੇ, ਭਾਗਾਂ ਵਿਚ।
੨੫ ਇਸਤ੍ਰੀ (ਜੀਵ ਰੂਪ)।
੨੬ ਪਤੀ-ਪ੍ਰਾਪਤੀ ਦਾ ਸੁਭਾਗ।
੨੭ ਗੁਰਾਂ ਦੁਆਰੇ ।

---

* ਉੱਤੇ ਦਸਿਆ ਸੀ ਕਿ ਹਰੀ ਦੀ ਭਗਤੀ ਹਰੀ ਦੇ ਗੁਣ ਗਾਉਣਾ ਹੈ। ਹੁਣ ਦਸਦੇ ਹਨ ਕਿ ਹਰੀ ਦੇ ਗੁਣ ਗੁਰਬਾਣੀ ਦੁਆਰਾ ਗਾਏ ਜਾ ਸਕਦੇ ਹਨ, ਕਿਉਂਕਿ 'ਸੱਚਾ ਸਤਿਗੁਰੁ ਸੱਚੀ ਬਾਣੀ ਜਿਨਿ ਸਚੁ ਵਿਖਾਲਿਆ ਸੋਈ।

† ਸਤਿਗੁਰੂ ਤੋਂ ਬਿਨਾਂ ਭਗਤੀ ਨਹੀਂ ਹੋ ਸਕਦੀ, ਕਿਉਂਕਿ ਕੇਵਲ ਗੁਰੂ ਹੀ ਮਨ ਨੂੰ ਸਮਝਾ ਕੇ ਪੂਰੀ ਪੂਰੀ ਨਿਸ਼ਾ ਕਰਾ ਸਕਦਾ ਹੈ।

ਪਿਰ ਮੇਲਾਵਾ ਹੋਆ [1]ਗੁਰਮਤੀ ਮਨੁ ਮਾਨਿਆ ॥ ਸਤਿਗੁਰੁ ਮਿਲਿਆ ਤਾ ਹਰਿ ਪਾਇਆ ਬਿਨੁ ਹਰਿਨਾਵੈ ਮੁਕਤਿ ਨ ਹੋਈ ॥ ਨਾਨਕ [2]ਕਾਮਣਿ ਕੰਤੈ ਰਾਵੇ [3]ਮਨਿ ਮਾਨਿਐ ਸੁਖੁ ਹੋਈ ॥ ੧ ॥ ਸਤਿਗੁਰੁ ਸੇਵਿ [4]ਧਨ ਬਾਲੜੀਏ ਹਰਿ ਵਰੁ ਪਾਵਹਿ ਸੋਈ ਰਾਮ ॥ ਸਦਾ ਹੋਵਹਿ ਸੋਹਾਗਣੀ ਫਿਰਿ ਮੈਲਾ[5] ਵੇਸੁ ਨ ਹੋਈ ਰਾਮ ॥ ਫਿਰਿ ਮੈਲਾ ਵੇਸੁ ਨ ਹੋਈ ਗੁਰਮੁਖਿ[6] ਬੂਝੈ ਕੋਈ ਹਉਮੈ ਮਾਰਿ ਪਛਾਣਿਆ ॥ ਕਰਣੀ ਕਾਰ ਕਮਾਵੈ ਸਬਦਿ ਸਮਾਵੈ ਅੰਤਰਿ ਏਕੋ ਜਾਣਿਆ ॥ ਗੁਰਮੁਖਿ[6] ਪ੍ਰਭੁ ਰਾਵੇ ਦਿਨ ਰਾਤੀ ਆਪਣਾ ਸਾਚੀ ਸੋਭਾ ਹੋਈ ॥ ਨਾਨਕ ਕਾਮਣਿ ਪਿਰੁ ਰਾਵੇ ਆਪਣਾ [7]ਰਵਿ ਰਹਿਆ ਪ੍ਰਭੁ ਸੋਈ ॥ ੨ ॥ ਗੁਰ ਕੀ ਕਾਰ ਕਰੇ ਧਨ ਬਾਲੜੀਏ [8]ਹਰਿ ਵਰੁ ਦੇਇ ਮਿਲਾਏ ਰਾਮ ॥ ਹਰਿ ਕੈ ਰੰਗਿ ਰਤੀ ਹੈ ਕਾਮਣਿ ਮਿਲਿ ਪ੍ਰੀਤਮ ਸੁਖੁ ਪਾਏ ਰਾਮ ॥ ਮਿਲਿ ਪ੍ਰੀਤਮ ਸੁਖੁ ਪਾਏ ਸਚਿ ਸਮਾਏ ਸਚੁ ਵਰਤੈ ਸਭ ਥਾਈ ॥ ਸਚਾ ਸੀਗਾਰੁ ਕਰੇ ਦਿਨੁ ਰਾਤੀ ਕਾਮਣਿ ਸਚਿ ਸਮਾਈ ॥ ਹਰਿ ਸੁਖਦਾਤਾ ਸਬਦਿ ਪਛਾਤਾ ਕਾਮਣਿ ਲਇਆ ਕੰਠਿ[9] ਲਾਏ ॥ ਨਾਨਕ [10]ਮਹਲੀ ਮਹਲੁ ਪਛਾਣੈ ਗੁਰਮਤੀ ਹਰਿ ਪਾਏ ॥ ੩ ॥ ਸਾਧਨ[11] ਬਾਲੀ ਧੁਰਿ[12] ਮੇਲੀ ਮੇਰੈ ਪ੍ਰਭਿ ਆਪਿ ਮਿਲਾਈ ਰਾਮ ॥ [13]ਗੁਰਮਤੀ ਘਟਿ ਚਾਨਣੁ ਹੋਆ ਪ੍ਰਭੁ ਰਵਿ ਰਹਿਆ ਸਭ ਥਾਈ ਰਾਮ ॥ ਪ੍ਰਭੁ ਰਵਿ ਰਹਿਆ ਸਭ ਥਾਈ ਮੰਨਿ ਵਸਾਈ [14]ਪੂਰਬਿ ਲਿਖਿਆ ਪਾਇਆ ॥ ਸੇਜ ਸੁਖਾਲੀ ਮੇਰੇ ਪ੍ਰਭ ਭਾਣੀ ਸਚੁ ਸੀਗਾਰੁ ਬਣਾਇਆ ॥ ਕਾਮਣਿ ਨਿਰਮਲ ਹਉਮੈ ਮਲੁ ਖੋਈ ਗੁਰਮਤਿ ਸਚਿ ਸਮਾਈ ॥ ਨਾਨਕ ਆਪਿ ਮਿਲਾਈ ਕਰਤੈ ਨਾਮੁ [15]ਨਵੈ ਨਿਧਿ ਪਾਈ ॥ ੪ ॥ ੩ ॥ ੪ ॥ ਸੂਹੀ ਮਹਲਾ ੩ * ॥ ਹਰਿ ਹਰੇ ਹਰਿ ਗੁਣ ਗਾਵਹੁ ਹਰਿ ਗੁਰਮੁਖੇ[16] ਪਾਏ ਰਾਮ ॥ [17]ਅਨਦਿਨੋ ਸਬਦਿ ਰਵਹੁ ਅਨਹਦ ਸਬਦ ਵਜਾਏ ਰਾਮ ॥ ਅਨਹਦ ਸਬਦ ਵਜਾਏ ਹਰਿ ਜੀਉ ਘਰਿ ਆਏ ਹਰਿ ਗੁਣ ਗਾਵਹੁ ਨਾਰੀ[18] ॥ ਅਨਦਿਨੁ ਭਗਤਿ ਕਰਹਿ ਗੁਰ ਆਗੈ ਸਾਧਨ ਕੰਤ ਪਿਆਰੀ ॥ ਗੁਰ ਕਾ ਸਬਦੁ ਵਸਿਆ ਘਟ ਅੰਤਰਿ ਸੇ ਜਨ ਸਬਦਿ ਸੁਹਾਏ ॥ ਨਾਨਕ ਤਿਨ ਘਰਿ ਸਦ ਹੀ ਸੋਹਿਲਾ[19] ਹਰਿ ਕਰਿ ਕਿਰਪਾ ਘਰਿ ਆਏ ॥ ੧ ॥ ਭਗਤਾ ਮਨਿ ਆਨੰਦੁ ਭਇਆ ਹਰਿਨਾਮਿ ਰਹੇ ਲਿਵ ਲਾਏ ਰਾਮ ॥ ਗੁਰਮੁਖੇ[20] ਮਨੁ ਨਿਰਮਲੁ ਹੋਆ ਨਿਰਮਲ ਹਰਿ ਗੁਣ ਗਾਏ ਰਾਮ ॥ ਨਿਰਮਲ ਗੁਣ ਗਾਏ ਨਾਮੁ ਮੰਨਿ ਵਸਾਏ ਹਰਿ ਕੀ ਅੰਮ੍ਰਿਤ ਬਾਣੀ ॥ ਜਿਨ ਮਨਿ ਵਸਿਆ ਸੇਈ ਜਨ ਨਿਸਤਰੇ[21] [22]ਘਟਿ ਘਟਿ ਸਬਦਿ ਸਮਾਣੀ ॥ ਤੇਰੇ ਗੁਣ ਗਾਵਹਿ ਸਹਜਿ[23] ਸਮਾਵਹਿ ਸਬਦੇ ਮੇਲਿ ਮਿਲਾਏ ॥ ਨਾਨਕ ਸਫਲ ਜਨਮੁ ਤਿਨ

੧ ਗੁਰੂ ਦੀ ਸਿੱਖਿਆ ਦੁਆਰਾ ਮਨ ਮੰਨ ਗਿਆ, ਤਸੱਲੀ ਹੋ ਗਈ।
੨ ਇਸਤ੍ਰੀ ਆਪਣੇ ਪਤੀ ਦਾ ਸੰਜੋਗ ਮਾਣਦੀ ਹੈ।
੩ ਮਨ ਦੇ ਪਤੀਜਨ ਨਾਲ ਸੁਖ ਹੁੰਦਾ ਹੈ।
੪ ਹੇ ਬਾਲੜੀ (ਇਞਾਣੀ) ਇਸਤ੍ਰੀਏ!
੫ ਰੰਡੇਪੇ ਵਿਚ ਮੈਲਾ ਵੇਸ ਰਖਣਾ ਪੈਂਦਾ ਹੈ, ਪਰ ਸਦਾ ਸੋਹਾਗਣ ਸਦਾ ਚੰਗੇ ਵੇਸ ਵਿਚ ਰਹਿੰਦੀ ਹੈ।
੬ ਗੁਰ ਦੀ ਸਿਖਿਆ ਅਨੁਸਾਰ ਚਲਣ ਵਾਲੀ ਜੀਵ ਰੂਪ ਇਸਤ੍ਰੀ।
੭ ਜੋ ਸਭ ਵਿਚ ਵਿਆਪਕ ਹੋ ਰਿਹਾ ਹੈ।
੮ ਤਾਂ ਗੁਰੂ ਏਨੂੰ ਹਰੀ-ਪਤੀ ਮਿਲਾ ਦੇਵੇਗਾ।
੯ ਗਲ ਨਾਲ।
੧੦ ਘਰ ਵਾਲੀ ਹੋ ਕੇ ਆਪਣੇ ਪਤੀ ਦਾ ਟਿਕਾਣਾ ਲਭ ਲੈਂਦੀ ਹੈ। ਦੇਖੋ ਪੰ. ਪ੭, ਨੋਟ ੪; ਅਤੇ ਪੰ. ੧੧੭, ਨੋਟ ੨੫।
੧੧ ਇਸਤ੍ਰੀ।
੧੨ ਧੁਰੋਂ, ਹਰੀ ਦੇ ਹਜ਼ੂਰੋਂ।
੧੩ ਗੁਰ-ਉਪਦੇਸ਼ ਦੁਆਰਾ ਉਸ ਦੇ ਦਿਲ ਵਿਚ ਗਿਆਨ ਦਾ ਚਾਨਣ ਹੋਇਆ, ਤੇ ਉਸ ਨ ਦੇਖਿਆ ਕਿ ਮਾਲਕ ਸਭ ਥਾਂ ਵਿਆਪਕ ਹੈ।
੧੪ ਪਹਿਲੋਂ ਦਾ ਜੋ ਹਰੀ ਵਲੋਂ ਹੁਕਮ ਲਿਖਿਆ ਹੋਇਆ ਸੀ ਕਿ ਉਸ ਨੂੰ ਮਿਲੇਗਾ, ਉਹੋ ਮਿਲਿਆ।
੧੫ ਦੇਖੋ ਪੰ. ੭੫੦, ਫੁਟ ਨੋਟ ‡।
੧੬ ਗੁਰੂ ਦੁਆਰੇ।
੧੭ ਹਰ ਰੋਜ਼ ਗੁਰ-ਸ਼ਬਦ ਦੁਆਰਾ ਉਸ ਨੂੰ ਜਪੇ, ਤਾਂ ਮਹਾਂ ਆਤਮਕ-ਅਨੰਦ ਪ੍ਰਾਪਤ ਹੋਵੇਗਾ। ਦੇਖੋ ਪੰ. ੭੬੭, ਫੁਟ ਨੋਟ *।
੧੮ ਹੇ ਸਖੀ ਸਹੇਲੀਓ!
੧੯ ਖ਼ੁਸ਼ੀ ਦਾ ਗੀਤ।
੨੦ ਗੁਰਾਂ ਦੁਆਰੇ।
੨੧ ਤਰ ਗਏ।
੨੨ ਹਰੀ ਦੀ ਅੰਮ੍ਰਿਤ-ਬਾਣੀ (ਭਾਵ ਹਰੀ-ਨਾਮ ਦੀ ਧੁਨੀ) ਗੁਰ-ਸ਼ਬਦ ਦੁਆਰਾ ਹਰ ਇਕ ਦੇ ਦਿਲ ਵਿਚ ਸਮਾ ਸਕਦੀ ਹੈ, ਪਰ ਤਰਦੇ ਉਹੀ ਹਨ ਜਿਨ੍ਹਾਂ ਦੇ ਮਨ ਵਿਚ ਹਰੀ-ਨਾਮ ਵਸ ਜਾਂਦਾ ਹੈ।
੨੩ ਸਹਜ-ਅਵਸਥਾ ਵਿਚ। ਦੇਖੋ ਪੰ. ੭੩੩, ਫੁਟ ਨੋਟ *।

---

* ਹਰੀ ਦੇ ਗੁਣ ਗਾਉਣਾ ਗੁਰੂ ਤੋਂ ਹੀ ਮਿਲ ਸਕਦਾ ਹੈ, ਜੋ ਆਪਣੀ ਬਾਣੀ ਦੁਆਰਾ ਸਾਡੇ ਅੰਦਰ ਆਤਮਕ ਅਨੰਦ ਦੀ ਝਰਨਾਟ ਛੇੜ ਦਿੰਦਾ ਹੈ (੧), ਅਤੇ ਮਨ ਨੂੰ ਨਿਰਮਲ ਕਰਕੇ ਹਰੀ ਦੇ ਵਸਣ ਜੋਗਾ ਬਣਾਂਦਾ ਹੈ (੨)। ਨਾਲੇ ਉਹ ਸਤਿ-ਸੰਗਤ ਦਾ ਮੇਲ ਕਰਾਉਂਦਾ ਹੈ, ਜਿਸ ਰਾਹੀਂ ਹਰ ਵਕਤ ਹਰੀ ਵਿਚ ਸਮਾਏ ਰਹਿਣ ਨਾਲ ਮਨੁੱਖ ਜੀਵਨ-ਮੁਕਤ ਹੋ ਜਾਂਦਾ ਹੈ (੩)। ਗੁਰੂ ਤੋਂ ਬਿਨਾਂ ਭਰਮ ਨਹੀਂ ਦੂਰ ਹੁੰਦਾ ਤੇ ਨਾ ਸਹੀ ਰਸਤਾ ਹਰੀ-ਭਗਤਿ ਦਾ ਮਿਲਦਾ ਹੈ (੪)।

ਕੇਰਾ[1] ਜਿ ਸਤਿਗੁਰਿ ਹਰਿ ਮਾਰਗਿ ਪਾਏ ॥ ੨॥ ਸੰਤ ਸੰਗਤਿ ਸਿਉ ਮੇਲੁ ਭਇਆ ਹਰਿਹਰਿ ਨਾਮਿ ਸਮਾਏ ਰਾਮ ॥ ਗੁਰ ਕੈ ਸਬਦਿ ਸਦ ਜੀਵਨਮੁਕਤ ਭਏ ਹਰਿ ਕੈ ਨਾਮਿ ਲਿਵ ਲਾਏ ਰਾਮ ॥ ਹਰਿਨਾਮਿ ਚਿਤੁ ਲਾਏ ਗੁਰਿ ਮੇਲਿ ਮਿਲਾਏ ਮਨੂਆ[2] ਰਤਾ ਹਰਿ ਨਾਲੇ ॥ ਸੁਖਦਾਤਾ ਪਾਇਆ ਮੋਹੁ ਚੁਕਾਇਆ[3] ਅਨਦਿਨੁ[4] ਨਾਮੁ ਸਮ੍ਹਾਲੇ[5] ॥ ਗੁਰ ਸਬਦੇ ਰਾਤਾ [6]ਸਹਜੇ ਮਾਤਾ ਨਾਮੁ ਮਨਿ ਵਸਾਏ ॥ ਨਾਨਕ ਤਿਨ ਘਰਿ ਸਦ ਹੀ ਸੋਹਿਲਾ[7] ਜਿ ਸਤਿਗੁਰ ਸੇਵਿ ਸਮਾਏ ॥੩॥ ਬਿਨੁ ਸਤਿਗੁਰ ਜਗੁ ਭਰਮਿ ਭੁਲਾਇਆ ਹਰਿ ਕਾ ਮਹਲੁ ਨ ਪਾਇਆ ਰਾਮ ॥ [8]ਗੁਰਮੁਖੇ ਇਕਿ ਮੇਲਿ ਮਿਲਾਇਆ ਤਿਨ ਕੇ ਦੂਖ ਗਵਾਇਆ ਰਾਮ ॥ ਤਿਨ ਕੇ ਦੂਖ ਗਵਾਇਆ ਜਾ ਹਰਿ ਮਨਿ ਭਾਇਆ ਸਦਾ ਗਾਵਹਿ ਰੰਗਿ ਰਾਤੇ ॥ ਹਰਿ ਕੇ ਭਗਤ ਸਦਾ ਜਨ ਨਿਰਮਲ ਜੁਗਿ ਜੁਗਿ ਸਦ ਹੀ ਜਾਤੇ[9] ॥ ਸਾਚੀ ਭਗਤਿ ਕਰਹਿ ਦਰਿ ਜਾਪਹਿ[10] ਘਰਿ ਦਰਿ ਸਚਾ ਸੋਈ॥ਨਾਨਕ ਸਚਾ ਸੋਹਿਲਾ ਸਚੀ ਸਚੁ ਬਾਣੀ ਸਬਦੇ ਹੀ ਸੁਖੁ ਹੋਈ ॥ ੪ ॥ ੪ ॥੫॥ ਸੂਹੀ ਮਹਲਾ ੩ * ॥ ਜੇ ਲੋੜਹਿ ਵਰੁ ਬਾਲੜੀਏ[11] ਤਾ ਗੁਰਚਰਣੀ ਚਿਤੁ ਲਾਏ ਰਾਮ ॥ ਸਦਾ ਹੋਵਹਿ ਸੋਹਾਗਣੀ ਹਰਿ ਜੀਉ ਮਰੈ ਨ ਜਾਏ[12] ਰਾਮ॥ਹਰਿ ਜੀਉ ਮਰੈ ਨ ਜਾਏ [13]ਗੁਰ ਕੈ ਸਹਜਿ ਸੁਭਾਏ ਸਾਧਨ ਕੰਤ ਪਿਆਰੀ ॥ ਸਚਿ ਸੰਜਮਿ[14] ਸਦਾ ਹੈ ਨਿਰਮਲ ਗੁਰ ਕੈ ਸਬਦਿ ਸੀਗਾਰੀ ॥ ਮੇਰਾ ਪ੍ਰਭੁ ਸਾਚਾ ਸਦ ਹੀ ਸਾਚਾ [15]ਜਿਨਿ ਆਪੇ ਆਪੁ ਉਪਾਇਆ ॥ ਨਾਨਕ ਸਦਾ [16]ਪਿਰੁ ਰਾਵੇ ਆਪਣਾ ਜਿਨਿ ਗੁਰ ਚਰਣੀ ਚਿਤੁ ਲਾਇਆ ॥੧॥ ਪਿਰੁ ਪਾਇਅੜਾ ਬਾਲੜੀਏ ਅਨਦਿਨੁ ਸਹਜੇ ਮਾਤੀ ਰਾਮ ॥ ਗੁਰਮਤੀ ਮਨਿ ਅਨਦੁ ਭਇਆ ਤਿਤੁ ਤਨਿ ਮੈਲੁ ਨ ਰਾਤੀ[17] ਰਾਮ ॥ ਤਿਤੁ ਤਨਿ ਮੈਲੁ ਨ ਰਾਤੀ ਹਰਿਪ੍ਰਭਿ ਰਾਤੀ ਮੇਰਾ ਪ੍ਰਭੁ ਮੇਲਿ ਮਿਲਾਏ ॥ ਅਨਦਿਨੁ ਰਾਵੇ ਹਰਿਪ੍ਰਭੁ ਅਪਣਾ ਵਿਚਹੁ ਆਪੁ[18] ਗਵਾਏ ॥ ਗੁਰਮਤਿ ਪਾਇਆ ਸਹਜਿ ਮਿਲਾਇਆ ਅਪਣੇ ਪ੍ਰੀਤਮ ਰਾਤੀ ॥ ਨਾਨਕ ਨਾਮੁ ਮਿਲੈ ਵਡਿਆਈ ਪ੍ਰਭੁ ਰਾਵੇ ਰੰਗਿ ਰਾਤੀ ॥ ੨ ॥ ਪਿਰੁ [19]ਰਾਵੇ ਰੰਗਿ ਰਾਤੜੀਏ ਪਿਰ ਕਾ ਮਹਲੁ ਤਿਨ ਪਾਇਆ ਰਾਮ॥ ਸੋ ਸਹੋ[20] ਅਤਿ ਨਿਰਮਲੁ ਦਾਤਾ ਜਿਨਿ ਵਿਚਹੁ ਆਪੁ ਗਵਾਇਆ ਰਾਮ ॥ ਵਿਚਹੁ ਮੋਹੁ ਚੁਕਾਇਆ ਜਾ ਹਰਿ ਭਾਇਆ [21]ਹਰਿ ਕਾਮਣਿ ਮਨਿ ਭਾਣੀ ॥ ਅਨਦਿਨੁ ਗੁਣ ਗਾਵੈ ਨਿਤ ਸਾਚੇ [22]ਕਥੇ ਅਕਥ ਕਹਾਣੀ ॥ ਜੁਗ ਚਾਰੇ ਸਾਚਾ ਏਕੋ ਵਰਤੈ ਬਿਨੁ ਗੁਰ ਕਿਨੈ ਨ ਪਾਇਆ ॥ ਨਾਨਕ ਰੰਗਿ ਰਵੈ ਰੰਗਿ ਰਾਤੀ ਜਿਨਿ ਹਰਿ ਸੇਤੀ ਚਿਤੁ ਲਾਇਆ ॥ ੩ ॥ ਕਾਮਣਿ ਮਨਿ ਸੋਹਿਲੜਾ ਸਾਜਨ[23] ਮਿਲੇ ਪਿਆਰੇ ਰਾਮ ॥

੧ ਦਾ।
੨ ਮਨ।
੩ ਦੂਰ ਕੀਤਾ।
੪ ਹਰ ਰੋਜ਼, ਨਿੱਤ।
੫ ਚੇਤੇ ਕਰ ਕੇ, ਸਿਮਰ ਕੇ।
੬ ਸਹਜ-ਅਵਸਥਾ ਦੇ ਅਨੰਦ ਵਿਚ ਮਸਤ ਹੋਇਆ। ਦੇਖੋ ਪੰ. ੭੩੩, ਫੁਟਨੋਟ *।
੭ ਖੁਸ਼ੀ ਦਾ ਗੀਤ।
੮ ਇਕਨਾਂ ਨੇ (ਕਈਆਂ ਨੇ) ਗੁਰੂ ਦੁਆਰਾ ਹਰੀ ਨਾਲ ਮੇਲ ਕੀਤਾ ਹੈ।
੯ ਪ੍ਰਗਟ ਹੁੰਦੇ ਹਨ।
੧੦ ਮਾਨ ਪਾਉਂਦੇ ਹਨ।
੧੧ ਛੋਟੀ ਇਸਤਰੀਏ!
੧੨ ਜਾਂਦਾ। ਹਰੀ ਨਾ ਮਰਦਾ ਹੈ, ਤੇ ਨਾ ਨਾਸ ਹੁੰਦਾ ਹੈ।
੧੩ ਗੁਰੂ ਵਾਲੇ ਸ਼ਾਂਤ ਤੇ ਅਡੋਲ ਸੁਭਾਉ ਦੁਆਰਾ ਜੋ ਹਰੀ-ਪਤੀ ਦੀ ਬਣਦੀ ਹੈ, ਉਹ ਉਸ ਨੂੰ ਪਿਆਰੀ ਲਗਦੀ ਹੈ।
੧੪ ਪ੍ਰੇਮ ਨਾਲ। ਸਚ ਰੂਪ ਪ੍ਰੇਮ ਦੁਆਰਾ ਉਹ ਸਦਾ ਨਿਰਮਲ ਹੈ ਅਤੇ ਸ਼ਬਦ ਦੁਆਰਾ ਸ਼ਿੰਗਾਰ ਕਰਦੀ ਹੈ।
੧੫ ਜਿਸ ਨੇ ਆਪ ਹੀ ਆਪਣੇ ਆਪ ਨੂੰ ਪੈਦਾ ਕੀਤਾ; ਭਾਵ ਜੋ 'ਸੈਭੰ' (ਆਪਣੇ ਆਪ ਤੋਂ) ਹੈ। 'ਆਪੀਨੈ ਆਪੁ ਸਾਜਿਓ' (ਵਾਰ ਆਸਾ)।
੧੬ ਆਪਣੇ ਪਤੀ ਦਾ ਸੰਜੋਗ ਮਾਣਦੀ ਰਹੇ।
੧੭ ਰਤੀ ਵੀ।
੧੮ ਆਪਾ ਭਾਵ, ਹਉਮੈ।
੧੯ ਜੋ ਉਸ ਦੇ ਪਿਆਰ ਵਿਚ ਰਤੀ ਹੋ ਕੇ ਉਸਨੂੰ ਸਿਮਰਦੀ ਹੈ।
੨੦ ਸ਼ਹੁ, ਪਤੀ।
੨੧ ਉਹ ਇਸਤਰੀ ਹਰੀ ਦੇ ਮਨ ਨੂੰ ਚੰਗੀ ਲਗੀ।
੨੨ ਹਰੀ ਦੀ ਅਕਥ ਕਥਾ ਨੂੰ ਕਥ ਸਕਦੀ ਹੈ।
੨੩ ਹਰੀ ਸਜਨ।

---

*ਫੇਰ ਵਿਆਹ ਵਾਲੇ ਅਲੰਕਾਰ ਨੂੰ ਲੈ ਕੇ ਸਿਖਿਆ ਦਿੰਦੇ ਹਨ ਕਿ ਗੁਰੂ ਹੀ ਅਕਾਲ-ਮੂਰਤਿ ਤੇ ਸੈਭੰ ਹਰੀ ਨਾਲ ਮੇਲ ਕਰਾ ਸਕਦਾ ਹੈ (੧)। ਇਸ ਮੇਲ ਤੋਂ ਸਹਜ ਵਾਲਾ ਅਨੰਦ ਮਿਲਦਾ ਹੈ (੨)। ਇਹ ਮੇਲ ਆਪਾ ਭਾਵ ਤੇ ਮੋਹ ਤੋਂ ਨਿਰਮਲ ਹੋ ਕੇ ਲਿਵ ਲਾਣ ਨਾਲ ਪ੍ਰਾਪਤ ਹੁੰਦਾ ਹੈ (੩)। ਇਹ ਨਿਰਮਲਤਾ ਤੇ ਲਿਵ ਗੁਰੂ ਦੇ ਸ਼ਬਦ ਤੋਂ ਮਿਲਦੀ ਹੈ (੪)।

ਗੁਰਮਤੀ ਮਨੁ ਨਿਰਮਲੁ ਹੋਆ ਹਰਿ ਰਾਖਿਆ ਉਰਿਧਾਰੇ[1] ਰਾਮ ॥ ਹਰਿ ਰਾਖਿਆ ਉਰਿਧਾਰੇ ਅਪਨਾ ਕਾਰਜੁ ਸਵਾਰੇ ਗੁਰਮਤੀ ਹਰਿ ਜਾਤਾ ॥ ਪ੍ਰੀਤਮਿ ਮੋਹਿ ਲਇਆ ਮਨੁ ਮੇਰਾ ਪਾਇਆ [2]ਕਰਮ ਬਿਧਾਤਾ ॥ ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ਹਰਿ ਵਸਿਆ ਮੰਨਿ ਮੁਰਾਰੇ[3] ॥ ਨਾਨਕ ਮੇਲਿ ਲਈ ਗੁਰਿ ਅਪੁਨੈ [4]ਗੁਰ ਕੈ ਸਬਦਿ ਸਵਾਰੇ ॥ ੪ ॥ ੫ ॥ ੬ ॥ ਸੂਹੀ ਮਹਲਾ ੩ * ॥ [5]ਸੋਹਿਲੜਾ ਹਰਿ ਰਾਮ ਨਾਮੁ ਗੁਰ ਸਬਦੀ ਵੀਚਾਰੇ ਰਾਮ ॥ [6]ਹਰਿ ਮਨੁ ਤਨੋ ਗੁਰਮੁਖਿ ਭੀਜੈ ਰਾਮਨਾਮੁ ਪਿਆਰੇ ਰਾਮ ॥ ਰਾਮਨਾਮੁ ਪਿਆਰੇ ਸਭਿ ਕੁਲ ਉਧਾਰੇ[7] ਰਾਮਨਾਮੁ ਮੁਖਿ[8] ਬਾਣੀ ॥ ਆਵਣ ਜਾਣ ਰਹੇ[9] ਸੁਖੁ ਪਾਇਆ [10]ਘਰਿ ਅਨਹਦ ਸੁਰਤਿ ਸਮਾਣੀ ॥ ਹਰਿ ਹਰਿ ਏਕੋ ਪਾਇਆ ਹਰਿਪ੍ਰਭੁ ਨਾਨਕ ਕਿਰਪਾ ਧਾਰੇ ॥ ਸੋਹਿਲੜਾ ਹਰਿ ਰਾਮ ਨਾਮੁ ਗੁਰ ਸਬਦੀ ਵੀਚਾਰੇ ॥ ੧ ॥ ਹਮ ਨੀਵੀ ਪ੍ਰਭੁ ਅਤਿ ਊਚਾ ਕਿਉਕਰਿ ਮਿਲਿਆ ਜਾਏ ਰਾਮ ॥ ਗੁਰਿ ਮੇਲੀ ਬਹੁ ਕਿਰਪਾ ਧਾਰੀ ਹਰਿ ਕੈ ਸਬਦਿ ਸੁਭਾਏ[11] ਰਾਮ॥ ਮਿਲੁ ਸਬਦਿ ਸੁਭਾਏ ਆਪੁ ਗਵਾਏ [12]ਰੰਗ ਸਿਉ ਰਲੀਆ ਮਾਣੇ ॥ ਸੇਜ ਸੁਖਾਲੀ ਜਾ ਪ੍ਰਭੁ ਭਾਇਆ ਹਰਿ ਹਰਿ ਨਾਮਿ ਸਮਾਣੇ ॥ ਨਾਨਕ ਸੋਹਾਗਣਿ ਸਾ ਵਡਭਾਗੀ ਜੇ ਚਲੈ ਸਤਿਗੁਰ ਭਾਏ[13] ॥ ਹਮ ਨੀਵੀ ਪ੍ਰਭੁ ਅਤਿ ਊਚਾ ਕਿਉਕਰਿ ਮਿਲਿਆ ਜਾਏ ਰਾਮ ॥ ੨ ॥ [14]ਘਟਿ ਘਟੇ ਸਭਨਾ ਵਿਚਿ ਏਕੋ ਏਕੋ ਰਾਮ ਭਤਾਰੋ[15] ਰਾਮ ॥ ਇਕਨਾ ਪ੍ਰਭੁ ਦੂਰਿ ਵਸੈ ਇਕਨਾ ਮਨਿ ਆਧਾਰੋ[16] ਰਾਮ॥ ਇਕਨਾ ਮਨ ਆਧਾਰੋ ਸਿਰਜਣਹਾਰੋ ਵਡਭਾਗੀ ਗੁਰੁ ਪਾਇਆ॥ ਘਟਿ ਘਟਿ ਹਰਿਪ੍ਰਭੁ ਏਕੋ ਸੁਆਮੀ [17]ਗੁਰਮੁਖਿ ਅਲਖੁ ਲਖਾਇਆ ॥ ਸਹਜੇ[18] ਅਨਦੁ ਹੋਆ ਮਨੁ ਮਾਨਿਆ ਨਾਨਕ ਬ੍ਰਹਮ ਬੀਚਾਰੋ॥ ਘਟਿ ਘਟੇ ਸਭਨਾ ਵਿਚਿ ਏਕੋ ਏਕੋ ਰਾਮ ਭਤਾਰੋ ਰਾਮ ॥ ੩ ॥ ਗੁਰੁ ਸੇਵਨਿ ਸਤਿਗੁਰੁ ਦਾਤਾ ਹਰਿ ਹਰਿ ਨਾਮਿ ਸਮਾਇਆ ਰਾਮ ॥ ਹਰਿ ਧੂੜਿ ਦੇਵਹੁ ਮੈ ਪੂਰੇ ਗੁਰ ਕੀ ਹਮ ਪਾਪੀ ਮੁਕਤੁ ਕਰਾਇਆ ਰਾਮ ॥ ਪਾਪੀ ਮੁਕਤੁ ਕਰਾਏ ਆਪੁ[19] ਗਵਾਏ ਨਿਜਘਰਿ[20] ਪਾਇਆ ਵਾਸਾ॥ [21]ਬਿਬੇਕ ਬੁਧੀ ਸੁਖਿ ਰੈਣਿ ਵਿਹਾਣੀ ਗੁਰਮਤਿ ਨਾਮਿ ਪ੍ਰਗਾਸਾ॥ ਹਰਿ ਹਰਿ ਅਨਦੁ ਭਇਆ ਦਿਨੁ ਰਾਤੀ ਨਾਨਕ ਹਰਿ ਮੀਠ ਲਗਾਏ॥ ਗੁਰੁ ਸੇਵਨਿ ਸਤਿਗੁਰੁ ਦਾਤਾ ਹਰਿ ਹਰਿ ਨਾਮਿ ਸਮਾਏ ॥ ੪ ॥ ੬ ॥ ੭ ॥ ੫ ॥ ੭ ॥ ੧੨ ॥

ਰਾਗੁ ਸੂਹੀ ਮਹਲਾ ੪ ਛੰਤ ਘਰੁ ੧

ੴ ਸਤਿਗੁਰ ਪ੍ਰਸਾਦਿ ॥ † ॥ [22]ਸਤਿਗੁਰੁ ਪੁਰਖੁ ਮਿਲਾਇ ਅਵਗਣ ਵਿਕਣਾ ਗੁਣ ਰਵਾ ਬਲਿ ਰਾਮ ਜੀਉ ॥

੧ ਦਿਲ ਵਿਚ ਧਾਰ ਕੇ, ਟਿਕਾ ਕੇ ।
੨ ਕਰਮਾਂ ਦਾ ਫਲ ਦੇਣ ਵਾਲਾ, ਵਾਹਿਗੁਰੂ ।
੩ [ਮੁਰ ਰਾਖ਼ਸ਼ ਨੂੰ ਮਾਰਨ ਵਾਲਾ, ਕ੍ਰਿਸ਼ਨ] ਵਾਹਿਗੁਰੂ ।
੪ ਗੁਰੂ ਦੇ ਸ਼ਬਦ ਨਾਲ ਸੰਵਾਰ ਕੇ ।
੫ ਸੋਹਿਲਾ (ਖ਼ੁਸ਼ੀ ਦਾ ਗੀਤ) ਹਰੀ-ਨਾਮ ਹੀ ਹੈ ; ਜੋ ਗੁਰਬਾਣੀ ਦੁਆਰਾ ਵਿਚਾਰਿਆ ਜਾਂਦਾ ਹੈ ; ਭਾਵ ਬਾਣੀ ਹੀ ਖੋਲ੍ਹ ਕੇ ਦਸਦੀ ਹੈ ।
੬ ਗੁਰਬਾਣੀ ਦੁਆਰਾ ਮਨ ਤਨ ਹਰੀ ਨਾਲ ਭਿਜ ਜਾਂਦਾ ਹੈ ਅਤੇ ਹਰੀ ਦਾ ਨਾਮ ਪਿਆਰਾ ਲਗਦਾ ਹੈ ।
੭ ਤਾਰਦਾ ਹੈ ।
੮ ਮੂੰਹ ਨਾਲ ਉਚਾਰਦਾ ਹੈ ।
੯ ਮੁਕ ਗਏ (ਜਨਮ ਮਰਨ ਦੇ ਗੇੜੇ) ।
੧੦ ਸੁਰਤਿ ਅਨਹਦ-ਘਰ ਵਿਚ ਸਮਾ ਜਾਂਦੀ ਹੈ, ਬਿਰਤੀ ਉਚੇ ਤੋਂ ਉਚੇ ਆਤਮਕ ਅਨੰਦ ਦੀ ਹਾਲਤ ਵਿਚ ਲੀਨ ਹੋ ਜਾਂਦੀ ਹੈ । 'ਅਨਹਦ' ਲਈ ਦੇਖੋ ਪੰ. ੭੬੭, ਫੁਟ ਨੋਟ * ।
੧੧ ਸੁਭਾਵਿਕ ਹੀ, ਨਿਰਯਤਨ ਹੀ ।
੧੨ ਪ੍ਰੇਮ ਨਾਲ ਮੌਜਾਂ ਮਾਣਦੀ ਹੈ ।
੧੩ ਭਾਣੇ ਵਿਚ, ਮਰਜ਼ੀ ਵਿਚ ।
੧੪ ਹਰ ਇਕ ਹਸਤੀ ਵਿਚ ।
੧੫ ਪਤੀ ।
੧੬ ਆਸਰਾ ।
੧੭ ਗੁਰੂ ਦੇ ਰਾਹੀਂ ਹਰੀ ਜੋ ਨਾ ਸਮਝਿਆ ਜਾਣ ਵਾਲਾ ਸੀ, ਉਹ ਭੀ ਸਮਝ ਆ ਗਿਆ ।
੧੮ ਸਹਜ-ਅਵਸਥਾ ਵਿਚ ਹੋ ਕੇ । ਦੇਖੋ ੭੩੩. ਫੁਟ ਨੋਟ * । ਬ੍ਰਹਮ-ਗਿਆਨ ਦੇ ਸਮਝ ਆ ਜਾਣ ਨਾਲ ਮਨ ਦੀ ਤਸੱਲੀ ਹੋ ਗਈ ਹੈ ਅਤੇ ਸ਼ਾਂਤੀ ਵਾਲਾ ਅਨੰਦ ਪ੍ਰਾਪਤ ਹੋਇਆ ਹੈ ।
੧੯ ਆਪਾ ਭਾਵ ।
੨੦ ਆਪਣੇ ਅਸਲੀ ਘਰ ਵਿਚ, ਆਤਮ ਸਰੂਪ ਵਿਚ ।
੨੧ ਵਿਚਾਰ ਵਾਲੀ ਬੁਧੀ (ਜਿਸ ਨਾਲ ਚੰਗੇ ਮੰਦੇ ਦੀ ਪਛਾਣ ਕਰੀਦੀ ਹੈ) । ਗੁਰਮਤ ਵਾਲੇ ਨਾਮ ਦੇ ਰਾਹੀਂ ਚਾਨਣਾ ਹੋਣ ਨਾਲ ਬੁਧੀ ਵਿਚਾਰ ਵਾਲੀ ਹੋ ਗਈ ਤੇ ਉਮਰ ਦੀ ਰਾਤ ਸੁਖ ਨਾਲ ਬੀਤਦੀ ਹੈ ।
੨੨ ਹੇ ਰਾਮ ਜੀ ! ਆਪ ਤੋਂ ਬਲਿਹਾਰ ਜਾਵਾਂ ! ਮੈਨੂੰ ਬਲੀ ਸਤਿਗੁਰੂ ਮਿਲਾ ਦਿਓ, ਤਾਕਿ ਔਗੁਣ ਦੂਰ ਕਰ ਦੇਵਾਂ ਤੇ ਗੁਣਾਂ ਨੂੰ ਯਾਦ ਕਰਾਂ । ਵਿਕਣਾ=ਵੇਚ ਦੇਵਾਂ ਭਾਵ ਦੂਰ ਕਰਾਂ । ਰਵਾਂ=ਯਾਦ ਕਰਾਂ, ਸਾਮ੍ਹਣੇ ਰਖਾਂ । ਬਲਿਰਾਮ =ਬਲਿਹਾਰ ਜਾਵਾਂ ਰਾਮ ਤੋਂ ।

* ਹਰੀ ਦੇ ਨਾਮ ਦੀ ਸਮਝ ਗੁਰਬਾਣੀ ਤੋਂ ਆਉਂਦੀ ਹੈ, ਮਨ ਤਨ ਦੀ ਨਿਸ਼ਾ ਇਸ ਤੋਂ ਹੁੰਦੀ ਹੈ ਤੇ ਇਸੇ ਨਾਲ ਆਪਣਾ ਤੇ ਕੁਲਾਂ ਦਾ ਉਧਾਰ ਹੁੰਦਾ ਹੈ (੧) । ਮਨੁੱਖ ਨੀਵਾਂ ਹੈ ਤੇ ਰਬ ਉੱਚਾ ਹੈ; ਪਰ ਗੁਰਬਾਣੀ ਦੁਆਰਾ ਨਿਮ੍ਰਤਾ ਤੇ ਪ੍ਰੇਮ ਮਿਲਦਾ ਹੈ ਜਿਸ ਦੁਆਰਾ ਨੀਵਾਂ ਹੁੰਦਾ ਹੋਇਆ ਭੀ ਮਨੁੱਖ ਹਰੀ ਨੂੰ ਮਿਲ ਸਕਦਾ ਹੈ (੨) । ਗੁਰੂ ਆਪਣੇ ਬ੍ਰਹਮ-ਵਿਚਾਰ ਦੁਆਰਾ ਅਲਖ ਹਰੀ ਨੂੰ ਭੀ ਸਾਡੀ ਸਮਝ ਦੇ ਨੇੜੇ ਦਸ ਕੇ ਘਟ ਘਟ ਵਿਚ ਰਮਿਆ ਹੋਇਆ ਵਿਖਾ ਦਿੰਦਾ ਹੈ (੩) । ਗੁਰੂ ਸਾਡੀ ਬੁਧੀ ਨੂੰ ਨਾਮ ਦੁਆਰਾ ਚਮਕਾ ਕੇ ਪਾਪਾਂ ਤੋਂ ਛੁਡਾਂਦਾ ਤੇ ਆਪਣੇ ਸਰੂਪ ਵਿਚ ਟਿਕਾ ਕੇ ਹਰੀ ਨਾਲ ਅਭੇਦ ਕਰ ਦਿੰਦਾ ਹੈ (੪) ।

† ਹਰੀ ਅਗੇ ਪ੍ਰਾਰਥਨਾ ਕਰਦੇ ਹਨ ਕਿ ਗੁਰੂ ਮਿਲਾ ਦਿਓ, ਤਾਕਿ ਗੁਰਬਾਣੀ ਦੁਆਰਾ ਆਪਣਾ ਸੁਧਾਰ ਕਰ ਕੇ ਤੇ ਹਰੀ ਦੇ ਗੁਣ ਗਾ ਕੇ ਹਰੀ ਨਾਲ ਮੇਲ ਕਰਾਂ । ਦੂਜੇ ਅੰਕ ਵਿਚ ਕੁੜਮਾਈ ਦਾ ਅਲੰਕਾਰ ਵਰਤ ਕੇ ਦੱਸਿਆ ਹੈ ਕਿ ਕਿਵੇਂ ਸਤਿ-ਸੰਗ ਦੁਆਰਾ ਕ੍ਰੋਧ, ਮਮਤਾ, ਪਖੰਡ, ਹੰਕਾਰ ਆਦਿ ਔਗੁਣ ਦੂਰ ਹੁੰਦੇ ਅਤੇ ਗੁਣਾਂ ਦੇ ਭੰਡਾਰ ਹਰੀ ਲਈ ਚਾਉ ਪੈਦਾ ਹੁੰਦਾ ਹੈ । ਤੀਜੇ ਅੰਕ ਵਿਚ ਦੱਸਿਆ ਹੈ ਕਿ ਗੁਰੂ ਵਿਚੋਲੇ ਦਾ ਵਸੀਲਾ ਨਾ ਵਰਤਣ ਵਾਲੇ ਕਿਵੇਂ ਔਗਣਾਂ ਵਿਚ ਭਟਕਦੇ ਰਹਿੰਦੇ ਤੇ ਮੇਲ ਵਾਲੇ ਪਾਸੇ ਨਹੀਂ ਆ ਸਕਦੇ । ਚੌਥੇ ਅੰਕ ਵਿਚ ਹਰੀ ਲਾੜੇ ਨਾਲ ਵਿਆਹ ਰਚਾਉਣ ਲਈ ਸਾਹਾ ਕਢਾ ਕੇ ਸੰਤ-ਜਨਾਂ ਦੀ ਜੰਞ ਇਕੱਠੀ ਕੀਤੀ ਜਾਂਦੀ ਹੈ । (ਅਗਲੇ ਸ਼ਬਦ ਵਿਚ ਵਿਆਹ ਰਚਾ ਕੇ ਦੱਸਿਆ ਹੈ ।)

ਹਰਿ ਹਰਿ ਨਾਮੁ ਧਿਆਇ ਗੁਰਬਾਣੀ ਨਿਤ ਨਿਤ ਚਵਾ[੧] ਬਲਿਰਾਮ[੨] ਜੀਉ ॥
ਗੁਰਬਾਣੀ ਸਦ ਮੀਠੀ ਲਾਗੀ ਪਾਪ ਵਿਕਾਰ ਗਵਾਇਆ ॥ ਹਉਮੈ ਰੋਗੁ ਗਇਆ
ਭਉ ਭਾਗਾ [੩]ਸਹਜੇ ਸਹਜਿ ਮਿਲਾਇਆ ॥ ਕਾਇਆ ਸੇਜ ਗੁਰ ਸਬਦਿ ਸੁਖਾਲੀ
ਗਿਆਨ ਤਤਿ ਕਰਿ[੪] ਭੋਗੋ ॥ ਅਨਦਿਨੁ[੫] ਸੁਖਿ ਮਾਣੇ ਨਿਤ ਰਲੀਆ ਨਾਨਕ
ਧੁਰਿ ਸੰਜੋਗੋ[੬] ॥ ੧ ॥ ਸਤੁ ਸੰਤੋਖੁ ਕਰਿ ਭਾਉ ਕੁੜਮ[੭] ਕੁੜਮਾਈ[੮] ਆਇਆ
ਬਲਿਰਾਮ ਜੀਉ ॥ [੯]ਸੰਤ ਜਨਾ ਕਰਿ ਮੇਲੁ ਗੁਰਬਾਣੀ ਗਾਵਾਈਆ ਬਲਿਰਾਮ
ਜੀਉ ॥ ਬਾਣੀ ਗੁਰ ਗਾਈ ਪਰਮ ਗਤਿ ਪਾਈ ਪੰਚ[੧੦] ਮਿਲੇ ਸੋਹਾਇਆ ॥
ਗਇਆ ਕਰੋਧੁ ਮਮਤਾ ਤਨਿ ਨਾਠੀ ਪਾਖੰਡੁ ਭਰਮੁ ਗਵਾਇਆ ॥ ਹਉਮੈ
ਪੀਰ[੧੧] ਗਈ ਸੁਖੁ ਪਾਇਆ ਆਰੋਗਤ[੧੨] ਭਏ ਸਰੀਰਾ ॥ ਗੁਰ ਪਰਸਾਦੀ[੧੩] ਬ੍ਰਹਮੁ
ਪਛਾਤਾ ਨਾਨਕ [੧੪]ਗੁਣੀ ਗਹੀਰਾ ॥ ੨ ॥ ਮਨਮੁਖਿ[੧੫] ਵਿਛੁੜੀ ਦੂਰਿ ਮਹਲੁ ਨ
ਪਾਏ [੧੬]ਬਲਿ ਗਈ ਬਲਿਰਾਮ ਜੀਉ ॥ ਅੰਤਰਿ ਮਮਤਾ ਕੂਰਿ[੧੭] ਕੂੜੁ ਵਿਹਾਝੇ[੧੮]
[੧੯]ਕੂੜਿ ਲਈ ਬਲਿਰਾਮ ਜੀਉ ॥ ਕੂੜੁ ਕਪਟੁ ਕਮਾਵੈ ਮਹਾ ਦੁਖੁ ਪਾਵੈ ਵਿਣੁ
ਸਤਿਗੁਰ ਮਗੁ[੨੦] ਨ ਪਾਇਆ ॥ ਉਝੜ ਪੰਥਿ ਭ੍ਰਮੈ ਗਾਵਾਰੀ ਖਿਨੁ ਖਿਨੁ ਧਕੇ
ਖਾਇਆ ॥ ਆਪੇ ਦਇਆ ਕਰੇ ਪ੍ਰਭੁ ਦਾਤਾ ਸਤਿਗੁਰੁ ਪੁਰਖੁ[੨੧] ਮਿਲਾਏ ॥ ਜਨਮ
ਜਨਮ ਕੇ ਵਿਛੁੜੇ ਜਨ ਮੇਲੇ ਨਾਨਕ [੨੨]ਸਹਜਿ ਸੁਭਾਏ ॥ ੩ ॥ ਆਇਆ [੨੩]ਲਗਨੁ
ਗਣਾਇ ਹਿਰਦੈ ਧਨ[੨੪] ਓਮਾਹੀਆ[੨੫] ਬਲਿਰਾਮ ਜੀਉ ॥ [੨੬]ਪੰਡਿਤ ਪਾਧੇ
[੨੭]ਆਣਿ ਪਤੀ ਬਹਿ ਵਾਚਾਈਆ[੨੮] ਬਲਿਨਾਮ ਜੀਉ ॥ ਪਤੀ ਵਾਚਾਂਈ [੨੯]ਮਨਿ
ਵਜੀ ਵਧਾਈ ਜਬ ਸਾਜਨ ਸੁਣੇ ਘਰਿ ਆਏ ॥ ਗੁਣੀ ਗਿਆਨੀ ਬਹਿ ਮਤਾ
ਪਕਾਇਆ ਫੇਰੇ ਤਤੁ[੩੦] ਦਿਵਾਏ ॥ ਵਰੁ ਪਾਇਆ ਪੁਰਖੁ [੩੧]ਅਗਮੁ ਅਗੋਚਰੁ ਸਦ
ਨਵਤਨੁ[੩੨] [੩੩]ਬਾਲ ਸਖਾਈ ॥ ਨਾਨਕ ਕਿਰਪਾ ਕਰਿ ਕੈ ਮੇਲੇ ਵਿਛੁੜਿ ਕਦੇ ਨ
ਜਾਈ ॥ ੪ ॥ ੧ ॥ ਸੂਹੀ ਮਹਲਾ ੪ * ॥ ਹਰਿ ਪਹਿਲੜੀ ਲਾਵ[੩੪] ਪਰਵਿਰਤੀ[੩੫] ਕਰਮ
ਦ੍ਰਿੜਾਇਆ ਬਲਿਰਾਮ[੨] ਜੀਉ ॥ [੩੬]ਬਾਣੀ ਬ੍ਰਹਮਾ ਵੇਦੁ ਧਰਮੁ ਦ੍ਰਿੜਹੁ ਪਾਪ
ਤਜਾਇਆ ਬਲਿਰਾਮ ਜੀਉ ॥ ਧਰਮੁ ਦ੍ਰਿੜਹੁ ਹਰਿਨਾਮੁ ਧਿਆਵਹੁ [੩੭]ਸਿਮ੍ਰਿਤਿ
ਨਾਮੁ ਦ੍ਰਿੜਾਇਆ ॥ ਸਤਿਗੁਰੁ ਗੁਰੁ ਪੂਰਾ ਆਰਾਧਹੁ ਸਭਿ ਕਿਲਵਿਖ[੩੮] ਪਾਪ
ਗਵਾਇਆ ॥ [੩੯]ਸਹਜ ਅਨੰਦੁ ਹੋਆ ਵਡਭਾਗੀ ਮਨਿ ਹਰਿ ਹਰਿ ਮੀਠਾ ਲਾਇਆ ॥
ਜਨੁ ਕਹੈ ਨਾਨਕੁ ਲਾਵ ਪਹਿਲੀ ਆਰੰਭੁ ਕਾਜੁ[੪੦] ਰਚਾਇਆ ॥ ੧ ॥ ਹਰਿ ਦੂਜੜੀ
ਲਾਵ ਸਤਿਗੁਰੁ ਪੁਰਖੁ ਮਿਲਾਇਆ ਬਲਿਰਾਮ ਜੀਉ ॥ [੪੧]ਨਿਰਭਉ ਭੈ ਮਨੁ ਹੋਇ
ਹਉਮੈ ਮੈਲੁ ਗਵਾਇਆ ਬਲਿਰਾਮ ਜੀਉ ॥ [੪੨]ਨਿਰਮਲੁ ਭਉ ਪਾਇਆ ਹਰਿ ਗੁਣ

੧ [ਸਿੰਧੀ] ਢੋਲਾਂ, ਉਚਾਰਨ ਕਰਾਂ ।

੨ ਹੇ ਰਾਮ ! ਤੈਥੋਂ ਬਲਿਹਾਰ ਹਾਂ !

੩ ਸੁਤੇ ਸਿਧ ਹੀ ਸਹਜ ਅਵਸਥਾ ਵਿਚ ਮਿਲ ਗਿਆ, ਸਹਜ ਨੂੰ ਪ੍ਰਾਪਤ ਹੋਇਆ । ਦੇਖੋ ਪੰ. ੭੩੩, ਫੁਟ ਨੋਟ * ।

੪ ਕਰਦੀ ਹੈ (ਜੀਵ ਇਸਤ੍ਰੀ) । ਗੁਰਬਾਣੀ ਦੀ ਕਮਾਈ ਦੁਆਰਾ ਸਰੀਰ ਰੂਪ ਸੇਜ ਆਰਾਮ ਵਾਲੀ ਹੋ ਗਈ, ਭਾਵ ਗੁਰਬਾਣੀ ਦੁਆਰਾ ਹਰੀ-ਪਤੀ ਦਾ ਖਿਆਲ ਸਰੀਰ ਨੂੰ ਅਰਾਮ ਦੇਣ ਲਗਾ, ਅਤੇ ਬਾਣੀ ਤੋਂ ਜੋ ਤਤ-ਗਿਆਨ ਮਿਲਿਆ, ਉਸ ਨਾਲ ਹਰੀ ਦੇ ਮੇਲ ਦੀਆਂ ਮੌਜਾਂ ਮਾਣੀਆਂ ।

੫ ਹਰ ਰੋਜ਼, ਸਦਾ ।

੬ ਮੇਲ । ਧੁਰੋਂ ਹੀ ਮੇਲ ਲਿਖਿਆ ਹੈ ।

੭ ਏਥੇ ਗੁਰੂ ਨੂੰ ਕੁੜਮ ਆਖਿਆ ਹੈ, ਕਿਉਂ ਜੋ ਜੀਵ ਰੂਪ ਇਸਤ੍ਰੀ ਤੇ ਈਸ਼੍ਵਰ ਦਾ ਮੇਲ ਕਰਾਣ ਵਾਲਾ ਹੈ ।

੮ ਨਾਤਾ ਕਰਨ ਲਈ ।

੯ ਸੰਤਾਂ ਦਾ ਜੋੜ-ਮੇਲ ਕਰ ਕੇ ਉਨ੍ਹਾਂ ਤੋਂ ਗੁਰ-ਬਾਣੀ ਗਵਾਈ ।

੧੦ ਸੰਤ ਜਨ । ਸੰਤਾਂ ਦੇ ਮਿਲਣ ਨਾਲ ਕਾਰਜ ਸੋਹਣਾ ਹੋ ਗਿਆ ।

੧੧ ਪੀੜ ।

੧੨ ਅਰੋਗ, ਤੰਦਰੁਸਤ ।

੧੩ ਕਿਰਪਾ ਨਾਲ ।

੧੪ ਗੁਣਾਂ ਕਰਕੇ ਗੰਭੀਰ, ਡੂੰਘੇ ਗੁਣਾਂ ਵਾਲਾ ।

੧੫ ਗੁਰੂ ਤੋਂ ਬੇਮੁਖ ।

੧੬ ਸੜ ਗਈ ; ਯਥਾ–'ਸ੍ਰੀ ਗੋਪਾਲੁ ਨ ਉਚਰਹਿ ਬਲਿ ਗਈਏ ਦੁਹਚਾਰਣਿ ਰਸਨਾ ਰਾਮ' (ਬਿਲਾਵਲੁ ਮ: ੫, ਛੰਤ ਮੰਗਲ) ।

੧੭ ਕੂੜ ਦੇ ਕਾਰਨ ।

੧੮ ਖਰੀਦਦੀ ਹੈ ।

੧੯ ਕੂੜ ਨੇ ਠਗ ਲਈ ਹੈ ।

੨੦ ਰਸਤਾ ।

੨੧ ਮਰਦਊਪੁਣੇ ਵਾਲਾ, ਸਮ੍ਰੱਥ ।

੨੨ ਸੁਤੇ ਸਿਧ, ਨਿਰਯਤਨ ਹੀ ।

੨੩ ਮਹੂਰਤ ਕਢਾ ਕੇ, ਵਿਆਹ ਦੀ ਤਰੀਕ ਤੇ ਸਮਾਂ ਮੁਕੱਰਰ ਕਰਾ ਕੇ ।

੨੪ ਜੀਵ ਰੂਪ ਇਸਤਰੀ ।

੨੫ ਉਤਸ਼ਾਹਿਤ ਹੋਈ, ਚਾ ਨਾਲ ਭਰ ਗਈ ।

੨੬ ਸੰਤ ਜਨ ।

੨੭ ਪਤ੍ਰੀ ਲਿਆ ਕੇ ।

੨੮ ਵਾਚੀ ਹੈ, ਪੜ੍ਹ ਕੇ ਦੇਖੀ ਹੈ ।

੨੯ ਮਨ ਵਿਚ ਖ਼ੁਸ਼ੀ ਹੋਈ ।

੩੦ ਤਤਕਾਲ, ਝਟ ਪਟ ।

੩੧ ਅਪਹੁੰਚ ਅਤੇ ਅਦਿੱਖ ।

੩੨ ਨਵਾਂ, ਸਦ ਜਵਾਨ ।

੩੩ ਬਚਪਨ ਤੋਂ ਜੋ ਮਿਤ੍ਰ ਹੈ ।

੩੪ ਫੇਰਾ । ਵਿਆਹ ਸਮੇਂ ਵੇਦੀ ਆਦਿਕ ਗਿਰਦ ਫੇਰੇ ਜਾਂ ਪ੍ਰਕਰਮਾਂ ਲਈਆਂ ਜਾਂਦੀਆਂ ਹਨ । ਵਿਆਹ ਦੀ ਮੁਕੰਮਲਤਾ ਫੇਰੇ ਹੋਣ ਉਪ੍ਰੰਤ ਸਮਝੀ ਜਾਂਦੀ ਹੈ ।

੩੫ [ਸੰ. ਪਰਿਵ੍ਰਿੱਤਿ, ਵਾਪਸ ਆਉਣ ਦੀ ਕ੍ਰਿਆ] ਸੰਸਾਰ ਦਾ ਤਿਆਗ ਛੱਡ ਕੇ ਸੰਸਾਰ ਦੇ ਕੰਮਾਂ ਵਿਹਾਰਾਂ ਵਿਚ ਪੈਣਾ । ਹਰੀ ਨੇ ਪਹਿਲੇ ਫੇਰੇ ਦੁਆਰਾ ਗ੍ਰਿਹਸਥ ਧਰਮ ਦੇ ਫ਼ਰਜ਼ ਦ੍ਰਿੜ੍ਹ ਕਰਾਏ ਹਨ ।

੩੬ ਗੁਰਬਾਣੀ ਨੂੰ ਹੀ ਬ੍ਰਹਮਾ ਅਤੇ ਉਸ ਦਾ ਬਣਾਇਆ ਵੇਦ ਕਰਕੇ ਮੰਨੋ, ਇਹੋ ਧਰਮ ਮੰਨੋ, ਇਹੋ ਤੁਹਾਥੋਂ ਪਾਪ ਛੁਡਾਵੇਗਾ ।

੩੭ ਸਿਮ੍ਰਤੀਆਂ (ਪੁਰਾਣੀਆਂ ਧਰਮ-ਪੁਸਤਕਾਂ) ਨੇ ਭੀ ਨਾਮ ਹੀ ਸਿਖਾਇਆ ਹੈ ।

੩੮ ਪਾਪ ।

੩੯ ਦੇਖੋ ਪੰ. ੭੪੧, ਨੋਟ ੨੧ ।

੪੦ ਵਿਆਹ ਦੀ ਰਸਮ ।

੪੧ ਮਨ ਨੂੰ ਨਿਰਭਉ ਕਰਨ ਵਾਲਾ ਡਰ ਮਿਲਦਾ ਹੈ । "ਜਿਨਾ ਭਉ ਤਿਨ ਨਾਹਿ ਭਉ, ਮੁਚੁ ਭਉ ਨਿਭਵਿਆਹ" (ਮ: ੨, ਵਾਰ ਸੂਹੀ) ।

੪੨ ਇਹ ਡਰ ਪਵਿੱਤਰ ਡਰ ਹੁੰਦਾ ਹੈ, ਗ਼ੁਲਾਮੀ ਵਾਲਾ ਭੈ ਨਹੀਂ ।

---

* ਗੁਰੂ ਸਾਹਿਬ ਨੇ ਜੀਵਨ ਦਾ ਆਦਰਸ਼ ਵਾਹਿਗੁਰੂ-ਪਤੀ ਨਾਲ ਜੀਵ-ਇਸਤ੍ਰੀ ਦਾ ਮੇਲ ਮੰਨਿਆ ਹੈ । ਇਸ ਮੇਲ ਨੂੰ ਮੁਕੰਮਲ ਕਰਨ ਲਈ ਜੀਵਨ ਵਿਚ ਕੀਤੀ ਤਿਆਰੀ ਨੂੰ ਲਾਵਾਂ ਦੇ ਰਾਹੀਂ ਵਰਣਨ ਕੀਤਾ ਹੈ । ਪਰਵਿਰਤੀ ਤੋਂ ਸ਼ੁਰੂ ਕਰ ਕੇ ਯਤਨਾਂ ਨਾਲ ਪ੍ਰਭ ਅਬਿਨਾਸੀ ਦੀ ਪ੍ਰਾਪਤੀ ਤੇ ਖਤਮ ਕਰਦੇ ਹਨ । ਇਹ ਸ਼ਬਦ ਸਿਖਾਂ ਵਿਚ ਵਿਆਹ ਦੀ ਰੀਤੀ ਵਿਚ ਫੇਰੇ ਲੈਣ ਸਮੇਂ ਪੜ੍ਹਿਆ ਜਾਂਦਾ ਹੈ । ਇਸ ਦੇ ਦੂਹਰੇ ਅਰਥ ਹਨ । ਇਕ ਪਾਸੇ ਇਸਤਰੀ ਪੁਰਸ਼ ਦੇ ਵਿਆਹ ਵਾਲੀ ਜ਼ਿੰਦਗੀ ਦਾ ਆਦਰਸ਼ ਹੈ, ਦੂਜੇ ਪਾਸੇ ਜੀਵ ਦਾ ਪ੍ਰਮਾਤਮਾ ਨਾਲ ਆਤਮਕ ਮੇਲ ਹੈ । ਇਸਤਰੀ ਪੁਰਸ਼ ਦੀ ਵਿਆਹਤ ਜ਼ਿੰਦਗੀ ਹਰੀ ਤੇ ਆਤਮਾ ਦੇ ਮੇਲ ਦੇ ਨਮੂਨੇ ਉਤੇ ਢਲਣੀ ਹੈ । ਜਿਵੇਂ ਪਰਮਾਰਥ ਵਿਚ ਪਹਿਲਾਂ ਨਿਵ੍ਰਿੱਤੀ ਛਡ ਕੇ ਪਰਿਵ੍ਰਿੱਤੀ ਸਿਖਾਈ ਜਾਂਦੀ ਹੈ, ਤਿਵੇਂ ਦੰਪਤੀ ਦਾ ਵਿਆਹ ਗ੍ਰਿਹਸਥ ਵਿਚ ਪ੍ਰਵੇਸ਼ ਹੋਣ ਦੀ ਪਹਿਲੀ ਪੌੜੀ ਹੈ । ਜਿਵੇਂ ਪਰਮਾਰਥ ਵਿਚ ਪਹਿਲਾਂ ਡਰ, ਫਿਰ ਪ੍ਰੇਮ, ਫਿਰ ਵੈਰਾਗ, ਤੇ ਅੰਤ ਸਹਿਜ ਅਵਸਥਾ ਦੀ ਪ੍ਰਾਪਤੀ ਦਸਦੇ ਹਨ, ਤਿਵੇਂ ਇਸਤਰੀ ਭਰਤਾ ਦੀ ਜ਼ਿੰਦਗੀ ਲਈ ਡਰ, ਪ੍ਰੇਮ, ਵੈਰਾਗ ਅਤੇ ਸਹਿਜ (ਦੇਖੋ ਪੰ. ੪੨੮, ਨੋਟ ੯) ਦਾ ਆਦਰਸ਼ ਦਸਿਆ ਹੈ ।

ਗਾਇਆ ਹਰਿ ਵੇਖੈ ਰਾਮੁ ਹਦੂਰੇ[1] ॥ ਹਰਿ ਆਤਮਰਾਮੁ[2] ਪਸਾਰਿਆ ਸੁਆਮੀ ਸਰਬ[3] ਰਹਿਆ ਭਰਪੂਰੇ ॥ ਅੰਤਰਿ ਬਾਹਰਿ ਹਰਿਪ੍ਰਭੁ ਏਕੋ ਮਿਲਿ ਹਰਿਜਨ ਮੰਗਲ[4] ਗਾਏ ॥ ਜਨ ਨਾਨਕ ਦੂਜੀ ਲਾਵ ਚਲਾਈ [5]ਅਨਹਦ ਸਬਦ ਵਜਾਏ ॥ ੨ ॥ ਹਰਿ ਤੀਜੜੀ ਲਾਵ ਮਨਿ [6]ਚਾਉ ਭਇਆ ਬੈਰਾਗੀਆ ਬਲਿਰਾਮ ਜੀਉ ॥ ਸੰਤ ਜਨਾ ਹਰਿ ਮੇਲੁ ਹਰਿ ਪਾਇਆ ਵਡਭਾਗੀਆ ਬਲਿਰਾਮ ਜੀਉ॥ ਨਿਰਮਲੁ ਹਰਿ ਪਾਇਆ ਹਰਿਗੁਣ ਗਾਇਆ ਮੁਖਿ ਬੋਲੀ ਹਰਿਬਾਣੀ ॥ ਸੰਤ ਜਨਾ ਵਡਭਾਗੀ ਪਾਇਆ ਹਰਿ ਕਥੀਐ ਅਕਥ ਕਹਾਣੀ॥ ਹਿਰਦੈ ਹਰਿ ਹਰਿ ਹਰਿ ਧੁਨਿ ਉਪਜੀ ਹਰਿ ਜਪੀਐ ਮਸਤਕਿ[7] ਭਾਗੁ ਜੀਉ ॥ ਜਨੁ ਨਾਨਕੁ ਬੋਲੇ ਤੀਜੀ ਲਾਵੈ ਹਰਿ ਉਪਜੈ ਮਨਿ ਬੈਰਾਗੁ ਜੀਉ ॥ ੩ ॥ ਹਰਿ ਚਉਥੜੀ ਲਾਵ ਮਨਿ ਸਹਜੁ[8] ਭਇਆ ਹਰਿ ਪਾਇਆ ਬਲਿਰਾਮ ਜੀਉ ॥ ਗੁਰਮੁਖਿ[9] ਮਿਲਿਆ ਸੁਭਾਇ[10] ਹਰਿ ਮਨਿ ਤਨਿ ਮੀਠਾ ਲਾਇਆ ਬਲਿਰਾਮ ਜੀਉ ॥ ਹਰਿ ਮੀਠਾ ਲਾਇਆ ਮੇਰੇ ਪ੍ਰਭ ਭਾਇਆ ਅਨਦਿਨੁ[11] ਹਰਿ ਲਿਵ ਲਾਈ ॥ [12]ਮਨ ਚਿੰਦਿਆ ਫਲੁ ਪਾਇਆ ਸੁਆਮੀ [13]ਹਰਿਨਾਮਿ ਵਜੀ ਵਾਧਾਈ ॥ ਹਰਿਪ੍ਰਭਿ ਠਾਕੁਰਿ[14] ਕਾਜੁ ਰਚਾਇਆ ਧਨ[15] ਹਿਰਦੈ ਨਾਮਿ ਵਿਗਾਸੀ[16] ॥ ਜਨੁ ਨਾਨਕੁ ਬੋਲੇ ਚਉਥੀ ਲਾਵੈ ਹਰਿ ਪਾਇਆ ਪ੍ਰਭੁ ਅਵਿਨਾਸੀ ॥ ੪ ॥ ੨ ॥

੧ ਓ ਸਤਿਗੁਰ ਪ੍ਰਸਾਦਿ॥ ਰਾਗੁ ਸੂਹੀ ਛੰਤ ਮਹਲਾ ੪ ਘਰੁ ੨* ॥ ਗੁਰਮੁਖਿ[17] ਹਰਿਗੁਣ ਗਾਏ ॥ [18]ਹਿਰਦੈ ਰਸਨ ਰਸਾਏ ॥ ਹਰਿ ਰਸਨ ਰਸਾਏ ਮੇਰੇ ਪ੍ਰਭ ਭਾਏ ਮਿਲਿਆ [10]ਸਹਜਿ ਸੁਭਾਏ ॥ ਅਨਦਿਨੁ ਭੋਗ ਭੋਗੇ ਸੁਖਿ ਸੋਵੈ ਸਬਦਿ ਰਹੈ ਲਿਵ ਲਾਏ ॥ ਵਡੈ ਭਾਗਿ ਗੁਰੁ ਪੂਰਾ ਪਾਈਐ ਅਨਦਿਨੁ ਨਾਮੁ ਧਿਆਏ ॥ [19]ਸਹਜੇ ਸਹਜਿ ਮਿਲਿਆ ਜਗਜੀਵਨੁ ਨਾਨਕ ਸੁੰਨਿ† ਸਮਾਏ ॥ ੧ ॥ ਸੰਗਤਿ ਸੰਤ ਮਿਲਾਏ ॥ [20]ਹਰਿ ਸਰਿ ਨਿਰਮਲਿ ਨਾਏ ॥ ਨਿਰਮਲਿ ਜਲਿ ਨਾਏ ਮੈਲੁ ਗਵਾਏ ਭਏ ਪਵਿਤੁ ਸਰੀਰਾ ॥ ਦੁਰਮਤਿ[21] ਮੈਲੁ ਗਈ ਭ੍ਰਮੁ ਭਾਗਾ ਹਉਮੈ ਬਿਨਠੀ[22] ਪੀਰਾ[23]॥ [24]ਨਦਰਿ ਪ੍ਰਭੂ ਸਤ ਸੰਗਤਿ ਪਾਈ ਨਿਜਘਰਿ ਹੋਆ ਵਾਸਾ॥ ਹਰਿ ਮੰਗਲ ਰਸਿ[25] ਰਸਨ ਰਸਾਏ ਨਾਨਕ [26]ਨਾਮੁ ਪ੍ਰਗਾਸਾ ॥ ੨ ॥ [27]ਅੰਤਰਿ ਰਤਨੁ ਬੀਚਾਰੇ ॥ ਗੁਰਮੁਖਿ ਨਾਮੁ ਪਿਆਰੇ ॥ ਹਰਿਨਾਮੁ ਪਿਆਰੇ ਸਬਦਿ ਨਿਸਤਾਰੇ ਅਗਿਆਨੁ ਅਧੇਰੁ ਗਵਾਇਆ ॥ ਗਿਆਨੁ ਪ੍ਰਚੰਡੁ[28] ਬਲਿਆ ਘਟਿ[29] ਚਾਨਣੁ ਘਰ ਮੰਦਰ ਸੋਹਾਇਆ ॥ ਤਨੁ ਮਨੁ ਅਰਪਿ ਸੀਗਾਰ ਬਣਾਏ ਹਰਿਪ੍ਰਭ

੧ ਸਾਮ੍ਹਣੇ, ਪ੍ਰਤੱਖ ।
੨ ਉਹ ਆਤਮਾ ਜੋ ਸਭ ਵਿਚ ਰਮਿਆ ਹੋਇਆ ਹੈ, ਵਾਹਿਗੁਰੂ ।
੩ ਸਭਥੇ ।
੪ ਖ਼ੁਸ਼ੀ ਦੇ ਗੀਤ ।
੫ ਦੇਖੋ ਪੰ. ੭੬੭, ਫੁਟ ਨੋਟ * ।
੬ ਵੈਰਾਗ ਵਾਲਾ ਚਾਉ ਪੈਦਾ ਹੋਇਆ । ਇਸਤ੍ਰੀ ਵਿਚ ਡਰ ਵਾਲੀ ਪਉੜੀ ਤੋਂ ਬਾਹਦ ਪ੍ਰੇਮ ਦਾ ਉਤਸ਼ਾਹ ਪੈਦਾ ਹੁੰਦਾ ਹੈ, ਪਰ ਇਹ ਪ੍ਰੇਮ ਬੇਥੇ ਉਛਾਲਿਆਂ ਵਾਲਾ ਨਹੀਂ ਹੁੰਦਾ, ਸਗੋਂ ਵੈਰਾਗ ਵਾਲਾ ਹੁੰਦਾ ਹੈ । ਇਕ ਪਾਸੇਂ (ਪੇਕੇ ਘਰ ਵਲੋਂ) ਆਸਾਂ ਉਮੈਦਾਂ ਟੁਟਦੀਆਂ ਹਨ, ਭਾਵ ਵੈਰਾਗ ਹੁੰਦਾ ਹੈ, ਤੇ ਦੂਜੇ ਪਾਸੇ ਪਤੀ ਦੇ ਮਿਲਣ ਉਤੇ ਨਵੇਂ ੨ ਚਾ ਖਿੜਦੇ ਹਨ । ਬੁਲ੍ਹਾਂ ਉਤੇ ਮੁਸਕ੍ਰਾਹਟ ਅਤੇ ਅੱਖਾਂ ਵਿਚ ਹੰਝੂ ਹੁੰਦੇ ਹਨ । ਆਤਮਾ ਤੇ ਪਰਮਾਤਮਾ ਦੇ ਮੇਲ ਵਿਚ ਵੀ ਇਕ ਪਾਸੇ ਪ੍ਰੇਮ ਉਠਦਾ ਹੈ, ਤਾਂ ਦੂਜੇ ਪਾਸੇ (ਸੰਸਾਰ ਵਲੋਂ) ਉਪ੍ਰਾਮਤਾ ਹੁੰਦੀ ਹੈ ।
੭ ਮੱਥੇ ਤੇ ।
੮ ਦੇਖੋ ਪੰ. ੭੩੩, ਫੁਟ ਨੋਟ * ।
੯ ਗੁਰੂ ਦੁਆਰਾ ।
੧੦ ਸੁਭਾਵਕ ਹੀ, ਕੁਦਰਤੀ ਤੌਰ ਤੇ ।
੧੧ ਹਰ ਰੋਜ਼, ਨਿਤ ।
੧੨ ਮਨ-ਮੰਗੀ ਮੁਰਾਦ ।
੧੩ ਨਾਮ ਦੁਆਰਾ ਵਧਾਈਆਂ ਮਿਲੀਆਂ ।
੧੪ ਮਾਲਕ ਨੇ ।
੧੫ ਇਸਤ੍ਰੀ ।
੧੬ ਖੁਸ਼ ਹੋਈ ।
੧੭ ਗੁਰੂ ਦੇ ਰਾਹੀਂ ।
੧੮ ਦਿਲ ਦੁਆਰਾ ਤੇ ਜੀਭ ਦੁਆਰਾ ਸੁਆਦ ਮਾਣਿਆ ।
੧੯ ਸੁਭਾਵਕ ਹੀ ਸ਼ਾਂਤੀ ਨਾਲ ।
੨੦ ਹਰੀ-ਨਾਮ ਦੇ ਨਿਰਮਲ ਸਰੋਵਰ ਵਿਚ ਇਸ਼ਨਾਨ ਕੀਤਾ ।
੨੧ ਖੋਟੀ ਮਤ ਦੀ ।
੨੨ ਨਠ ਗਈ, ਦੂਰ ਹੋਈ ।
੨੩ ਪੀੜ ।
੨੪ ਪ੍ਰਭੂ ਦੀ ਮਿਹਰ ਦੀ ਨਜ਼ਰ ਦੁਆਰਾ ਸਤ-ਸੰਗਤਿ ਮਿਲੀ ਅਤੇ ਆਪਣੇ ਅਸਲੀ ਘਰ ਰੱਬ ਦੀ ਹਜ਼ੂਰੀ ਵਿਚ ਵਾਸਾ ਹੋ ਗਿਆ ।
੨੫ ਸੁਆਦ ਨਾਲ ।
੨੬ ਨਾਮ ਜਗ ਪਿਆ ।
੨੭ ਹਿਰਦੇ ਅੰਦਰ ਵਿਚਾਰ ਦਾ ਰਤਨ ਪ੍ਰਗਾਸਿਆ ਅਤੇ ਗੁਰੂ ਦੁਆਰਾ ਨਾਮ ਪਿਆਰਾ ਲਗਾ ।
੨੮ ਤੇਜ਼ । ਬਹੁਤ ਪ੍ਰਕਾਸ਼ ਹੋਇਆ । ਦੇਖੋ ਪੰ. ੭੮, ਨੋਟ ੨੦ ।
੨੯ ਹਿਰਦੇ ਵਿਚ ।

---

* ਗੁਰੂ ਦੇ ਰਾਹੀਂ ਹਰੀ-ਗੁਣ ਗਾਉਣ ਦੀ ਰੁਚੀ ਤੇ ਜਾਚ ਆਉਂਦੀ ਹੈ, ਜਿਸ ਨਾਲ ਹਰੀ ਦਾ ਮੇਲ ਹੁੰਦਾ ਹੈ (੧) । ਉਹ ਕਿਵੇਂ ? ਗੁਣ ਗਾਉਣ ਨਾਲ ਦੁਰਮਤ ਤੇ ਹਉਮੈ ਦੀ ਮੈਲ ਕਟਣ ਹੁੰਦੀ ਹੈ ਤੇ ਸੁਧ ਹਿਰਦਾ ਨਾਮ ਦੇ ਚਾਨਣੇ ਲਈ ਤਿਆਰ ਹੁੰਦਾ ਹੈ (੨) । ਨਾਮ ਦਾ ਚਾਨਣਾ ਹੋਣ ਨਾਲ ਨਾਮ ਚੰਗਾ ਲਗਣ ਲਗਦਾ ਹੈ ਅਤੇ ਭਾਣਾ ਮੰਨਣ ਤੇ ਆਪਾ ਵਾਰਨ ਦੀ ਰੁਚੀ ਪੈਦਾ ਹੁੰਦੀ ਹੈ (੩) । ਅੰਤ ਜੀਵ ਪਰਮਾਤਮਾ ਨਾਲ ਇਕ-ਮਿਕ ਹੋ ਜਾਂਦਾ ਹੈ । ਇਸ ਏਕਤਾ ਨੂੰ ਵਿਆਹ ਦੇ ਅਲੰਕਾਰ ਨਾਲ ਸਮਝਾਇਆ ਹੈ (੪) ।

† [ਵਾਹਿਗੁਰੂ ਦਾ ਉਹ ਰੂਪ ਜਦ ਮਹਾਂ ਪ੍ਰਲੈ ਸਮੇਂ ਹੋਰ ਕੁਝ ਨਹੀਂ ਸੀ ਤੇ ਉਹ ਆਪ ਹੀ ਆਪ ਅਫੁਰ ਤਾੜੀ ਲਾਈ ਬੈਠਾ ਸੀ । ਹੋਰ ਸਭ ਸੁੰਞ ਪਈ ਸੀ ।] ਨਿਰਗੁਣ ਬ੍ਰਹਮ ਲਈ ਸੁੰਨ (ਸੁੰਞ) ਸ਼ਬਦ ਵਰਤਿਆ ਹੈ ।

ਸਾਚੇ ਭਾਇਆ ॥ ਜੋ ਪ੍ਰਭੁ ਕਹੈ ਸੋਈ [1]ਪਰੁ ਕੀਜੈ ਨਾਨਕ ਅੰਕਿ[2] ਸਮਾਇਆ ॥ ੩ ॥ ਹਰਿਪ੍ਰਭਿ ਕਾਜੁ[3] ਰਚਾਇਆ ॥ ਗੁਰਮੁਖਿ[4] ਵੀਆਹਣਿ ਆਇਆ ॥ ਵੀਆਹਣਿ ਆਇਆ ਗੁਰਮੁਖਿ ਹਰਿ ਪਾਇਆ ਸਾਧਨ[5] ਕੰਤ ਪਿਆਰੀ ॥ ਸੰਤ ਜਨਾ ਮਿਲਿ ਮੰਗਲ[6] ਗਾਏ ਹਰਿ ਜੀਉ ਆਪਿ ਸਵਾਰੀ ॥ * [7]ਸੁਰਿ ਨਰ ਗਣ[8] ਗੰਧਰਬ[9] ਮਿਲਿ ਆਏ ਅਪੂਰਬ[10] ਜੰਞ ਬਣਾਈ ॥ ਨਾਨਕ ਪ੍ਰਭੁ ਪਾਇਆ ਮੈ ਸਾਚਾ ਨਾ ਕਦੇ ਮਰੈ ਨ ਜਾਈ ॥ ੪ ॥ ੧ ॥ ੩ ॥

ਰਾਗੁ ਸੂਹੀ ਛੰਤ ਮਹਲਾ ੪ † ਘਰੁ ੩

ੴ ਸਤਿਗੁਰ ਪ੍ਰਸਾਦਿ ॥ ਆਵਹੋ ਸੰਤ ਜਨਹੁ ਗੁਣ ਗਾਵਹ ਗੋਵਿੰਦ ਕੇਰੇ[11] ਰਾਮ ॥ ਗੁਰਮੁਖਿ[4] ਮਿਲਿ ਰਹੀਐ ਘਰਿ ਵਾਜਹਿ ਸਬਦ ਘਨੇਰੇ[12] ਰਾਮ ॥ ਸਬਦ ਘਨੇਰੇ ਹਰਿਪ੍ਰਭ ਤੇਰੇ[13] ਤੂ ਕਰਤਾ ਸਭ ਥਾਈ ॥ ਅਹਿਨਿਸਿ[14] ਜਪੀ ਸਦਾ ਸਾਲਾਹੀ ਸਾਚ ਸਬਦਿ ਲਿਵ ਲਾਈ ॥ ਅਨਦਿਨੁ[15] ਸਹਜਿ[16] ਰਹੈ ਰੰਗਿ ਰਾਤਾ [17]ਰਾਮਨਾਮੁ ਰਿਦ ਪੂਜਾ ॥ ਨਾਨਕ ਗੁਰਮੁਖਿ[4] ਏਕੁ ਪਛਾਣੈ ਅਵਰੁ ਨ ਜਾਣੈ ਦੂਜਾ ॥ ੧ ॥ ਸਭ ਮਹਿ ਰਵਿ ਰਹਿਆ ਪ੍ਰਭੁ ਅੰਤਰਜਾਮੀ[18] ਰਾਮ ॥ [19]ਗੁਰ ਸਬਦਿ ਰਵੈ ਰਵਿ ਰਹਿਆ ਸੋ ਪ੍ਰਭੁ ਮੇਰਾ ਸੁਆਮੀ ਰਾਮ ॥ ਪ੍ਰਭੁ ਮੇਰਾ ਸੁਆਮੀ ਅੰਤਰਜਾਮੀ [20]ਘਟਿ ਘਟਿ ਰਵਿਆ ਸੋਈ ॥ ਗੁਰਮਤਿ ਸਚੁ ਪਾਈਐ ਸਹਜਿ[21] ਸਮਾਈਐ ਤਿਸੁ ਬਿਨੁ ਅਵਰੁ ਨ ਕੋਈ ॥ ਸਹਜੇ[22] ਗੁਣ ਗਾਵਾ ਜੇ ਪ੍ਰਭ ਭਾਵਾ ਆਪੇ ਲਏ ਮਿਲਾਏ ॥ ਨਾਨਕ ਸੋ ਪ੍ਰਭੁ [23]ਸਬਦੇ ਜਾਪੈ ਅਹਿਨਿਸਿ ਨਾਮੁ ਧਿਆਏ ॥ ੨ ॥ [24]ਇਹੁ ਜਗੋ ਦੁਤਰੁ ਮਨਮੁਖੁ ਪਾਰਿ ਨ ਪਾਈ ਰਾਮ ॥ ਅੰਤਰੇ ਹਉਮੈ ਮਮਤਾ[25] ਕਾਮੁ ਕ੍ਰੋਧੁ ਚਤੁਰਾਈ ਰਾਮ ॥ ਅੰਤਰਿ ਚਤੁਰਾਈ ਥਾਇ ਨ ਪਾਈ ਬਿਰਥਾ[26] ਜਨਮੁ ਗਵਾਇਆ ॥ [27]ਜਮ ਮਗਿ ਦੁਖੁ ਪਾਵੈ ਚੋਟਾ ਖਾਵੈ ਅੰਤਿ ਗਇਆ ਪਛੁਤਾਇਆ ॥ ਬਿਨੁ ਨਾਵੈ ਕੋ ਬੇਲੀ ਨਾਹੀ ਪੁਤੁ ਕੁਟੰਬੁ ਸੁਤੁ[28] ਭਾਈ ॥ ਨਾਨਕ ਮਾਇਆ ਮੋਹ ਪਸਾਰਾ ਆਗੈ ਸਾਥਿ ਨ ਜਾਈ ॥ ੩ ॥ ਹਉ ਪੂਛਉ ਅਪਨਾ ਸਤਿਗੁਰੁ ਦਾਤਾ [29]ਕਿਨ ਬਿਧਿ ਦੁਤਰੁ ਤਰੀਐ ਰਾਮ ॥ ਸਤਿਗੁਰ ਭਾਇ[30] ਚਲਹੁ [31]ਜੀਵਤਿਆ ਇਵ ਮਰੀਐ ਰਾਮ ॥ ਜੀਵਤਿਆ ਮਰੀਐ ਭਉਜਲੁ[32] ਤਰੀਐ [33]ਗੁਰਮੁਖਿ ਨਾਮਿ ਸਮਾਵੈ ॥ ਪੂਰਾ ਪੁਰਖੁ ਪਾਇਆ ਵਡਭਾਗੀ ਸਚਿ ਨਾਮਿ ਲਿਵ ਲਾਵੈ ॥ [34]ਮਤਿ ਪਰਗਾਸੁ ਭਈ ਮਨੁ ਮਾਨਿਆ ਰਾਮਨਾਮਿ ਵਡਿਆਈ ॥ ਨਾਨਕ ਪ੍ਰਭੁ ਪਾਇਆ ਸਬਦਿ ਮਿਲਾਇਆ [35]ਜੋਤੀ ਜੋਤਿ ਮਿਲਾਈ ॥ ੪ ॥ ੧ ॥ ੪ ॥

੧ ਢੰਗੀ ਤਰ੍ਹਾਂ ਕਰੇ। ਦੇਖੋ ਪੰਨਾ ੧੬੨, ਨੋਟ ੧੫।
੨ ਅੰਗ ਨਾਲ, ਪਹਿਲੂ ਵਿਚ, ਗੋਦੀ ਵਿਚ।
੩ ਵਿਆਹ ਦਾ ਕਾਰਜ।
੪ ਗੁਰੂ ਦੇ ਰਾਹੀਂ। ਮੇਲ ਗੁਰੂ ਰਾਹੀਂ ਹੋਣਾ ਹੈ।
੫ ਇਸਤਰੀ।
੬ ਖ਼ੁਸ਼ੀ ਦੇ ਗੀਤ।
੭ ਸੁਰੀ ਨਰ, ਦੈਵੀ ਗੁਣਾਂ ਵਾਲੇ ਲੋਕ।
੮ ਦੇਵਤਿਆਂ ਦੇ ਸੇਵਕ।
੯ ਦੇਵ ਲੋਕ ਦੇ ਗਵੱਯੇ।
੧੦ [ਅਪੂਰਵ] ਜੋ ਪੂਰਬ (ਪਹਿਲਾਂ) ਨਹੀਂ ਹੋਈ, ਅਸਚਰਜ।
੧੧ ਦੇ।
੧੨ ਬਹੁਤੇ। ਪੰਚ ਸ਼ਬਦ ਦੀ ਥਾਂ ਇਥੇ ਬਹੁਤੇ ਸ਼ਬਦ ਆਇਆ ਹੈ, ਜੋ ਦਸਦਾ ਹੈ ਕਿ ਇਹ ਕੋਈ ਸੁਆਸਾਂ ਦੀ ਰਗੜ ਨਾਲ ਪੈਦਾ ਕੀਤੇ ਯੋਗੀਆਂ ਦੇ ਸ਼ਬਦ ਨਹੀਂ ਹਨ। ਆਤਮਕ ਅਨੰਦ ਨੂੰ ਮਨੁੱਖੀ ਤਜਰਬੇ ਵਿਚ ਆਏ (ਰਾਗ ਰੰਗ ਦੇ) ਆਨੰਦਾਂ ਨਾਲ ਦਰਸਾਇਆ ਹੈ।
੧੩ ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਾਠ 'ਤੇਰੇ' ਹੈ।
੧੪ ਦਿਨ ਰਾਤ, ਸਦਾ।
੧੫ ਹਰ ਰੋਜ਼, ਨਿੱਤ।
੧੬ ਨਿਸ਼ਕਾਮ ਪ੍ਰੇਮ ਵਿਚ। ਦੇਖੋ ਪੰ. ੪੨੮, ਨੋਟ ੯।
੧੭ ਰਾਮ-ਨਾਮ ਨੂੰ ਹਿਰਦੇ ਦੀ ਪੂਜਾ ਬਣਾਉਂਦਾ ਹੈ।
੧੮ ਅੰਦਰ ਦੀਆਂ ਜਾਨਣ ਵਾਲਾ।
੧੯ ਜੋ ਗੁਰੂ ਸ਼ਬਦ ਦੁਆਰਾ ਸਿਮਰੇ ਉਸ ਨੂੰ ਸਰਬ ਵਿਆਪਕ ਦਿਸਦਾ ਹੈ।
੨੦ ਹਰ ਇਕ ਵਿਚ ਵਿਆਪਕ।
੨੧ ਸਹਜ-ਅਵਸਥਾ ਵਿਚ। ਦੇਖੋ ਪੰ. ੭੩੩, ਫੁਟ ਨੋਟ *।
੨੨ ਸੁਭਾਵਕ ਤੌਰ ਤੇ, ਨਿਰਯਤਨ ਹੀ।
੨੩ ਗੁਰ-ਸਬਦ ਦੇ ਰਾਹੀਂ ਜਾਣਿਆ ਜਾਂਦਾ ਹੈ।
੨੪ ਇਹ ਸੰਸਾਰ ਸਮੁੰਦਰ ਔਖਾ ਤਰਿਆ ਜਾਣ ਵਾਲਾ ਹੈ; ਆਪ-ਹੁਦਰਾ (ਗੁਰੂ ਤੋਂ ਮੁਨਕਰ) ਤਾਂ ਪਾਰ ਹੋ ਹੀ ਨਹੀਂ ਸਕਦਾ।
੨੫ ਮੇਰਾਪਣ।
੨੬ ਬੇਅਰਥ, ਫ਼ਜ਼ੂਲ।
੨੭ ਜਮ ਦੇ ਰਸਤੇ ਤੇ।
੨੮ ਪੁਤਰ।
੨੯ ਕਿਸ ਤਰੀਕੇ ਨਾਲ, ਕਿਵੇਂ?
੩੦ ਮਰਜ਼ੀ ਵਿਚ, ਭਾਣੇ ਅਨੁਸਾਰ।
੩੧ ਜੀਉਂਦੇ ਜੀ ਇਉਂ ਮਰੀਦਾ ਹੈ।
੩੨ ਹਸਤੀ ਦਾ ਸਮੁੰਦਰ।
੩੩ ਗੁਰੂ ਦੁਆਰੇ ਨਾਮ ਵਿਚ ਲੀਨ ਹੋਵੇ।
੩੪ ਬੁਧਿ ਚਮਕ ਪਈ, ਸਮਝ ਜਾਗ ਉਠੀ।
੩੫ ਮਨੁੱਖ ਦੀ ਆਤਮ-ਜੋਤਿ ਪਰਮਾਤਮ-ਜੋਤਿ ਨਾਲ ਮਿਲ ਗਈ।

---

* ਦੇਖੋ ਪੰਨਾ ੪੮੨, ਨੋਟ ੮।

† ਸਤਿ-ਸੰਗ ਵਿਚ ਗੁਣ ਗਾਉਣ ਨਾਲ ਹਰੀ ਨੇੜੇ ਪਰਤੀਤ ਹੁੰਦਾ ਹੈ (੧)। ਫਿਰ ਆਪਣਾ ਮਲੂਮ ਹੁੰਦਾ ਹੈ (੨)। ਆਪ-ਹੁਦਰੇ ਮਨੁੱਖ ਵਿਚੋਂ ਹਉਮੈ, ਮਮਤਾ ਤੇ ਥੋਥੀ ਚਤੁਰਾਈ ਨਹੀਂ ਨਿਕਲਦੀ (੩)। ਇਸ ਲਈ ਆਪਣੇ ਆਪ ਨੂੰ ਗੁਰੂ ਦੇ ਹਵਾਲੇ ਕਰਕੇ ਉਸ ਦੀ ਅਗਵਾਈ ਵਿਚ ਆਪਣੀ ਮਤ ਉੱਜਲ ਕਰਨੀ ਚਾਹੀਦੀ ਹੈ, ਤਾਕਿ ਗੁਣ ਗਾ ਗਾ ਕੇ ਰੱਬ ਨਾਲ ਇੱਕ-ਮਿੱਕ ਹੋ ਸਕੀਏ (੪)।

ਸੂਹੀ ਮਹਲਾ ੪ ਘਰੁ ੫

੧ ੳ ਸਤਿਗੁਰ ਪ੍ਰਸਾਦਿ * ॥ [1]ਗੁਰੁ ਸੰਤ ਜਨੋ ਪਿਆਰਾ ਮੈ ਮਿਲਿਆ ਮੇਰੀ ਤ੍ਰਿਸਨਾ ਬੁਝਿ ਗਈਆਸੇ[2] ॥ ਹਉ ਮਨੁ ਤਨੁ ਦੇਵਾ ਸਤਿਗੁਰੈ[3] ਮੈ ਮੇਲੇ ਪ੍ਰਭ ਗੁਣਤਾਸੇ[4] ॥ ਧਨੁ ਧੰਨੁ ਗੁਰੂ ਵਡ ਪੁਰਖੁ ਹੈ ਮੈ ਦਸੇ ਹਰਿ ਸਾਬਾਸੇ[5] ॥ ਵਡਭਾਗੀ ਹਰਿ ਪਾਇਆ ਜਨ ਨਾਨਕ [6]ਨਾਮਿ ਵਿਗਾਸੇ ॥ ੧ ॥ ਗੁਰੁ ਸਜਣੁ ਪਿਆਰਾ ਮੈ ਮਿਲਿਆ ਹਰਿ ਮਾਰਗੁ ਪੰਥੁ[7] ਦਸਾਹਾ[8] ॥ ਘਰਿ ਆਵਹੁ [9]ਚਿਰੀ ਵਿਛੁੰਨਿਆ [10]ਮਿਲੁ ਸਬਦਿ ਗੁਰੂ ਪ੍ਰਭ ਨਾਹਾ[11] ॥ ਹਉ ਤੁਝੁ ਬਾਝਹੁ ਖਰੀ[12] ਉਡੀਣੀਆ[13] ਜਿਉ ਜਲ ਬਿਨੁ [14]ਮੀਨੁ ਮਰਾਹਾ ॥ ਵਡਭਾਗੀ ਹਰਿ ਧਿਆਇਆ ਜਨ ਨਾਨਕ ਨਾਮਿ ਸਮਾਹਾ ॥ ੨ ॥ ਮਨੁ[15]ਦਹ ਦਿਸਿ ਚਲਿ ਚਲਿ ਭਰਮਿਆ ਮਨਮੁਖੁ ਭਰਮਿ ਭੁਲਾਇਆ ॥ ਨਿਤ ਆਸਾ ਮਨਿ ਚਿਤਵੈ ਮਨ ਤ੍ਰਿਸਨਾ ਭੁਖ ਲਗਾਇਆ ॥ ਅਨਤਾ[16] ਧਨੁ ਧਰਿ ਦਬਿਆ ਫਿਰਿ ਬਿਖੁ[17] ਭਾਲਣ ਗਇਆ ॥ ਜਨ ਨਾਨਕ ਨਾਮੁ ਸਲਾਹਿ ਤੂ ਬਿਨੁ ਨਾਵੈ [18]ਪਚਿ ਪਚਿ ਮੁਇਆ ॥ ੩ ॥ ਗੁਰੁ ਸੁੰਦਰੁ ਮੋਹਨੁ [19]ਪਾਇ ਕਰੇ ਹਰਿ ਪ੍ਰੇਮ ਬਾਣੀ ਮਨੁ ਮਾਰਿਆ ॥ ਮੇਰੈ ਹਿਰਦੈ ਸੁਧਿ ਬੁਧਿ ਵਿਸਰਿ ਗਈ [20]ਮਨ ਆਸਾ ਚਿੰਤ ਵਿਸਾਰਿਆ ॥ ਮੈ ਅੰਤਰਿ ਵੇਦਨ[21] ਪ੍ਰੇਮ ਕੀ ਗੁਰ ਦੇਖਤ ਮਨੁ ਸਾਧਾਰਿਆ[22] ॥ ਵਡਭਾਗੀ ਪ੍ਰਭ ਆਇ ਮਿਲੁ ਜਨ ਨਾਨਕ [23]ਖਿਨੁ ਖਿਨੁ ਵਾਰਿਆ ॥ ੪ ॥ ੧ ॥ ੫ ॥ ਸੂਹੀ ਛੰਤ ਮਹਲਾ ੪ † ॥ [24]ਮਾਰੇਹਿਸੁ ਵੇ ਜਨ ਹਉਮੈ ਬਿਖਿਆ ਜਿਨਿ ਹਰਿ ਪ੍ਰਭ ਮਿਲਣ ਨ ਦਿਤੀਆ ॥ [25]ਦੇਹ ਕੰਚਨ ਵੇ ਵੰਨੀਆ ਇਨਿ ਹਉਮੈ ਮਾਰਿ ਵਿਗੁਤੀਆ ॥ ਮੋਹੁ ਮਾਇਆ ਵੇ ਸਭ ਕਾਲਖਾ ਇਨਿ ਮਨਮੁਖਿ ਮੂੜਿ ਸਜੁਤੀਆ[26] ॥ ਜਨ ਨਾਨਕ ਗੁਰਮੁਖਿ ਉਬਰੇ[27] ਗੁਰ ਸਬਦੀ ਹਉਮੈ ਛੁਟੀਆ ॥ ੧ ॥ ਵਸਿ ਆਣਿਹੁ[28] ਵੇ ਜਨ ਇਸੁ ਮਨ ਕਉ ਮਨੁ ਬਾਸੇ[29] ਜਿਉ ਨਿਤ ਭਉਦਿਆ ॥ [30]ਦੁਖਿ ਰੈਣਿ ਵੇ ਵਿਹਾਣੀਆ ਨਿਤ ਆਸਾ ਆਸ ਕਰੇਦਿਆ ॥ ਗੁਰੁ ਪਾਇਆ ਵੇ ਸੰਤ ਜਨੋ ਮਨਿ ਆਸ ਪੂਰੀ ਹਰਿ ਚਉਦਿਆ[31] ॥ ਜਨ ਨਾਨਕ ਪ੍ਰਭ ਦੇਹੁ ਮਤੀ ਛਡਿ ਆਸਾ ਨਿਤ ਸੁਖਿ ਸਉਦਿਆ ॥ ੨ ॥ ਸਾਧਨ[32] ਆਸਾ ਚਿਤਿ ਕਰੇ [33]ਰਾਮ ਰਾਜਿਆ ਹਰਿ ਪ੍ਰਭ ਸੇਜੜੀਐ ਆਈ ॥ ਮੇਰਾ ਠਾਕੁਰੁ ਅਗਮ ਦਇਆਲੁ ਹੈ ਰਾਮ ਰਾਜਿਆ ਕਰਿ ਕਿਰਪਾ ਲੇਹੁ ਮਿਲਾਈ ॥ ਮੇਰੈ ਮਨਿ ਤਨਿ ਲੋਚਾ ਗੁਰਮੁਖੇ ਰਾਮ ਰਾਜਿਆ ਹਰਿ ਸਰਧਾ ਸੇਜ ਵਿਛਾਈ ॥ ਜਨ ਨਾਨਕ ਹਰਿ ਪ੍ਰਭ ਭਾਣੀਆ ਰਾਮ ਰਾਜਿਆ ਮਿਲਿਆ [34]ਸਹਜਿ ਸੁਭਾਈ ॥ ੩ ॥ [35]ਇਕਤੁ ਸੇਜੈ ਹਰਿ ਪ੍ਰਭੋ ਰਾਮ ਰਾਜਿਆ ਗੁਰੁ [36]ਦਸੇ ਹਰਿ ਮੇਲੇਈ ॥ ਮੈ ਮਨਿ ਤਨਿ ਪ੍ਰੇਮ

੧ ਹੇ ਸੰਤ-ਜਨੋ ! ਮੈਨੂੰ ਪਿਆਰਾ ਗੁਰੂ ਮਿਲਿਆ ਹੈ।
੨ ਗਈ ਹੈ।
੩ ਸਤਿਗੁਰੂ ਨੂੰ।
੪ ਗੁਣਾਂ ਦਾ ਭੰਡਾਰ, ਹਰੀ।
੫ ਉਸ ਗੁਰੂ ਨੂੰ ਸ਼ਾਬਾਸ਼ ਹੈ।
੬ ਨਾਮ ਦੁਆਰੇ ਖ਼ੁਸ਼ੀ ਹੋਈ।
੭ ਰਸਤਾ।
੮ ਪੁਛਦੀ ਹਾਂ।
੯ ਹੇ ਚਿਰਾਂ ਦੇ ਵਿਛੜੇ ਹੋਏ !
੧੦ ਗੁਰ-ਸਬਦ ਦੁਆਰਾ ਮਿਲੇ। ਹੇ ਪ੍ਰਭੂ ਪਿਆਰੇ !
੧੧ ਪਿਆਰੇ ਜੀ !
੧੨ ਬਹੁਤ।
੧੩ ਉਦਾਸ।
੧੪ ਮੱਛੀ ਮਰ ਜਾਂਦੀ ਹੈ।
੧੫ ਦਸਾਂ ਤਰਫ਼ਾਂ ਵਿਚ । ਦਸ ਤਰਫਾਂ=ਉੱਤਰ, ਪੂਰਬ, ਦਖਣ, ਪੱਛਮ ; ਇਨ੍ਹਾਂ ਚਵਾਂ ਦੇ ਚਾਰ ਕੋਨੇ, ਅਤੇ ਉਪਰ ਤੇ ਹੇਠਾਂ।
੧੬ ਅਨੰਤ, ਬਹੁਤ।
੧੭ ਜ਼ਹਿਰ, ਮਾਇਕ ਪਦਾਰਥ ਜੋ ਜ਼ਹਿਰ ਵਤ ਹਨ।
੧੮ ਖਵਾਰ ਹੋ ਹੋ ਕੇ।
੧੯ ਪਾ ਕੇ, ਲਭ ਕੇ । ਸੋਹਣਾ ਤੇ ਮਨ-ਮੋਹਣਾ ਗੁਰੂ ਪ੍ਰਾਪਤ ਕਰਕੇ ਮਨ ਨੂੰ ਉਸ ਦੀ ਹਰੀ-ਪ੍ਰੇਮ ਵਾਲੀ ਬਾਣੀ ਨਾਲ ਘਾਇਲ ਕੀਤਾ ਹੈ। ਦੇਖੋ ਪੰ ੪੪੯, ਨੋਟ ੨ ।
੨੦ ਮਨ ਦੀਆਂ ਆਸਾਂ ਤੇ ਚਿੰਤਾਂ ਵਿਸਰ ਗਈਆਂ।
੨੧ ਪੀੜ ।
੨੨ ਆਸਰੇ ਸਹਿਤ ਹੋਇਆ।
੨੩ ਪਲ ਪਲ ਬਲਿਹਾਰ ਜਾਂਦਾ ਹਾਂ।
੨੪ ਹੇ ਸੰਤ ਜਨੋ ! ਮਾਰੋ ਇਸ ਹਉਮੈ ਬਿਖਿਆ ਨੂੰ, ਜਿਹੜੀ ਹਰੀ ਨਾਲ ਮਿਲਣ ਨਹੀਂ ਦਿੰਦੀ।
੨੫ ਵੇ ਸੰਤ ਜਨੋ ! ਹੇ ਪਿਆਰਿਓ ! ਇਹ ਮੇਰੀ ਦੇਹੀ ਸੋਨੇ ਦੇ ਵੰਨ (ਰੰਗ) ਵਾਲੀ ਸੀ (ਸੋਹਣੀ ਸੀ), ਪਰ ਇਸ ਹਉਮੈ ਨੇ ਅੰਸੀ ਦੇਹੀ ਨੂੰ ਮਾਰ ਕੇ ਤਬਾਹ ਕਰ ਦਿੱਤਾ ਹੈ । ਵਿਗੁਤੀਆ=ਖਰਾਬ ਕੀਤੀ ਹੈ।
੨੬ [ਸੰਯੁਕ੍ਤ] ਜੋੜ ਦਿਤਾ ਹੈ।
੨੭ ਬਚ ਗਏ।
੨੮ ਲਿਆਵਹੁ।
੨੯ 'ਬਾਸ਼ਾ' ਇੱਕ ਸ਼ਿਕਾਰੀ ਪੰਛੀ ਹੈ। ਮਨ ਬਾਸ਼ੇ ਵਾਕਰ ਨਿੱਤ ਭਉਂਦਾ ਰਹਿੰਦਾ ਹੈ।
੩੦ ਸੰਤ ਜਨੋ ! ਰਾਤ ਦੁਖ ਵਿਚ ਲੰਘਦੀ ਹੈ।
੩੧ ਬੋਲਦਿਆਂ, ਜਪਦਿਆਂ।
੩੨ ਇਸਤਰੀ।
੩੩ ਹੇ ਰਾਮ ਰਾਜੇ, ਹੇ ਵਾਹਿਗੁਰੂ ! ਇਥੇ ਕੇਵਲ ਛੰਦ ਦੀ ਟੇਕ ਲਈ ਵਰਤਿਆ ਹੈ ; ਜਿਵੇਂ ਕਿਸੇ ਨੂੰ ਹੁੰਗਾਰਾ ਭਰਾਣ ਲਈ 'ਹੇ ਭਾਈ' ਜਾਂ 'ਹੇ ਮਿੱਤ੍ਰ' ਕਰਕੇ ਸਦੀਦਾ ਹੈ।
੩੪ ਸੁਭਾਵਕ ਹੀ।
੩੫ ਮੇਰੇ ਨਾਲ ਇਕੋ ਬਿਸਤਰੇ ਤੇ ਹਰੀ-ਮਾਲਕ ਹੈਂ ਪਰ ਦਿਸਦਾ ਨਹੀਂ। "ਸੇਜ ਏਕ ਪ੍ਰਿਉ ਸੰਗਿ ਦਰਸੁ ਨ ਪਾਈਐ ਰਾਮ" (ਬਿਹਾਗੜਾ)।
੩੬ ਦਸ ਕੇ ਹਰੀ ਨੂੰ ਮਿਲਾ ਦੇਵੇ ।

---

* ਗੁਰੂ ਧੰਨ ਹੈ ਜਿਸ ਦੇ ਰਾਹੀਂ ਹਰੀ-ਪਿਆਰਾ ਮਿਲਦਾ ਹੈ (੧)। ਉਹ ਕਿਵੇਂ ? ਗੁਰੂ ਕੋਲੋਂ ਹਰੀ-ਪਿਆਰੇ ਦਾ ਰਾਹ ਪੁਛੀਦਾ ਹੈ, ਤੇ ਸ਼ਰਧਾ ਨਾਲ ਉਸ ਦੇ ਮਿਲਣ ਦੀ ਉਡੀਕ ਕਰੀਦੀ ਹੈ (੨) । ਗੁਰੂ ਤੋਂ ਬੇ-ਮੁਖ ਰਹੀਏ ਤਾਂ ਭਰਮ ਤੇ ਭੁਲੇਖੇ ਨਹੀਂ ਜਾਂਦੇ ਤੇ ਹੋਰਨਾਂ ਖਿੱਚਾਂ ਵਿੱਚ ਹੀ ਖਿੱਚੀਂਦੇ ਰਹੀਦਾ ਹੈ (੩)। ਪਰ ਜਦ ਗੁਰੂ ਨੂੰ ਮਿਲੀਏ, ਤਾਂ ਉਹ ਆਪਣੀ ਪ੍ਰੇਮ-ਪੂਰਤ ਬਾਣੀ ਨਾਲ ਸਾਡੇ ਦਿਲ ਨੂੰ ਹਰੀ ਦੇ ਪਿਆਰ ਨਾਲ ਵਿੰਨ੍ਹ ਦਿੰਦਾ ਹੈ, ਜਿਸ ਨਾਲ ਆਪਣੀਆਂ ਸਾਰੀਆਂ ਦੁਨਿਆਵੀ ਆਸਾਂ ਤੇ ਫਿਕਰ ਭੁਲ ਜਾਂਦੇ ਹਨ। ਅਸੀਂ ਹਰੀ ਤੋਂ ਖਿਨ ਖਿਨ ਵਾਰਨੇ ਹੁੰਦੇ ਹਾਂ (੪)।

† ਹਉਮੈ ਬਹੁਤ ਖੁਆਰ ਕਰਦੀ ਹੈ। ਇਸ ਤੋਂ ਛੁਟਕਾਰਾ ਗੁਰ-ਸ਼ਬਦ ਦੁਆਰਾ ਹੁੰਦਾ ਹੈ (੧)। ਗੁਰੂ ਦੇ ਮਿਲਣ ਨਾਲ ਮਨ ਵਸ ਆਉਂਦਾ ਹੈ ਅਤੇ ਫਿਰ ਖ਼ਾਹਿਸ਼ਾਂ ਵਲ ਨਹੀਂ ਦੌੜਦਾ (੨) । ਫਿਰ ਤਾਂ ਖ਼ਾਹਿਸ਼ ਕੇਵਲ ਇਕ ਹਰੀ ਦੇ ਮਿਲਣ ਦੀ ਰਹਿ ਜਾਂਦੀ ਹੈ (੩)। ਹਰੀ ਕੋਈ ਦੂਰ ਨਹੀਂ ਹੁੰਦਾ, ਪਰ ਗੁਰੂ ਹੀ ਕੋਲ ਵਸਦਾ ਦਿਖਾ ਕੇ ਮੇਲ ਕਰਾ ਸਕਦਾ ਹੈ (੪)।

ਬੈਰਾਗੁ ਹੈ ਰਾਮ ਰਾਜਿਆ ਗੁਰੁ ਮੇਲੇ ਕਿਰਪਾ ਕਰੇਈ ॥ ਹਉ ਗੁਰ ਵਿਟਹੁ[੧] ਘੋਲਿ ਘੁਮਾਇਆ ਰਾਮ ਰਾਜਿਆ ਜੀਉ[੨] ਸਤਿਗੁਰ ਆਗੈ ਦੇਈ ॥ ਗੁਰੁ ਤੁਠਾ[੩] ਜੀਉ ਰਾਮ ਰਾਜਿਆ ਜਨ ਨਾਨਕ ਹਰਿ ਮੇਲੇਈ ॥ ੪ ॥ ੨ ॥ ੬ ॥ ੧੮ ॥

ਰਾਗੁ ਸੂਹੀ ਛੰਤ ਮਹਲਾ ੫ ਘਰੁ ੧

ੴ ਸਤਿਗੁਰ ਪ੍ਰਸਾਦਿ * ॥ ਸੁਣਿ ਬਾਵਰੇ[੪] ਤੂ ਕਾਏ[੫] ਦੇਖਿ ਭੁਲਾਨਾ ॥ ਸੁਣਿ ਬਾਵਰੇ ਨੇਹੁ ਕੂੜਾ ਲਾਇਓ [੬]ਕੁਸੰਭ ਰੰਗਾਨਾ ॥ [੭]ਕੂੜੀ ਡੇਖਿ ਭੁਲੋ ਅਢੁ ਲਹੈ ਨ ਮੁਲੋ ਗੋਵਿਦ ਨਾਮੁ ਮਜੀਠਾ ॥ ਥੀਵਹਿ[੮] ਲਾਲਾ ਅਤਿ ਗੁਲਾਲਾ[੯] ਸਬਦੁ ਚੀਨਿ[੧੦] ਗੁਰ ਮੀਠਾ ॥ [੧੧]ਮਿਥਿਆ ਮੋਹਿ ਮਗਨੁ ਥੀ ਰਹਿਆ ਝੂਠ ਸੰਗਿ ਲਪਟਾਨਾ ॥ ਨਾਨਕ ਦੀਨ[੧੨] ਸਰਣਿ [੧੩]ਕਿਰਪਾ ਨਿਧਿ ਰਾਖੁ ਲਾਜ ਭਗਤਾਨਾ[੧੪] ॥ ੧ ॥ ਸੁਣਿ ਬਾਵਰੇ ਸੇਵਿ ਠਾਕੁਰੁ [੧੫]ਨਾਥੁ ਪਰਾਣਾ ॥ ਸੁਣਿ ਬਾਵਰੇ ਜੋ ਆਇਆ ਤਿਸੁ ਜਾਣਾ ॥ ਨਿਹਚਲੁ ਹਭ[੧੬] ਵੈਸੀ ਸੁਣਿ ਪਰਦੇਸੀ[੧੭] ਸੰਤ ਸੰਗਿ ਮਿਲਿ ਰਹੀਐ ॥ ਹਰਿ ਪਾਈਐ ਭਾਗੀ[੧੮] ਸੁਣਿ ਬੈਰਾਗੀ ਚਰਣ ਪ੍ਰਭੂ ਗਹਿ[੧੯] ਰਹੀਐ ॥ ਏਹੁ ਮਨੁ ਦੀਜੈ ਸੰਕ[੨੦] ਨ ਕੀਜੈ [੨੧]ਗੁਰਮੁਖਿ ਤਜਿ ਬਹੁ ਮਾਣਾ ॥ ਨਾਨਕ ਦੀਨ ਭਗਤ [੨੨]ਭਵ ਤਾਰਣ ਤੇਰੇ ਕਿਆ ਗੁਣ ਆਖਿ ਵਖਾਣਾ ॥ ੨ ॥ ਸੁਣਿ ਬਾਵਰੇ ਕਿਆ ਕੀਚੈ ਕੂੜਾ ਮਾਨੋ[੨੩] ॥ ਸੁਣਿ ਬਾਵਰੇ [੨੪]ਹਭੁ ਵੈਸੀ ਗਰਬੁ ਗੁਮਾਨੋ ॥ [੧੬]ਨਿਹਚਲੁ ਹਭ ਜਾਣਾ ਮਿਥਿਆ ਮਾਣਾ [੨੫]ਸੰਤ ਪ੍ਰਭੂ ਹੋਇ ਦਾਸਾ ॥ [੨੬]ਜੀਵਤ ਮਰੀਐ ਭਉਜਲੁ ਤਰੀਐ ਜੇ ਥੀਵੈ[੨੭] ਕਰਮਿ[੨੮] ਲਿਖਿਆਸਾ ॥ [੨੯]ਗੁਰੁ ਸੇਵੀਜੈ ਅੰਮ੍ਰਿਤੁ ਪੀਜੈ ਜਿਸੁ ਲਾਵਹਿ ਸਹਜਿ ਧਿਆਨੋ ॥ ਨਾਨਕੁ ਸਰਣਿ ਪਇਆ ਹਰਿ ਦੁਆਰੈ [੩੦]ਹਉ ਬਲਿ ਬਲਿ ਸਦ ਕੁਰਬਾਨੋ ॥ ੩ ॥ ਸੁਣਿ ਬਾਵਰੇ ਮਤੁ[੩੧] ਜਾਣਹਿ ਪ੍ਰਭੁ ਮੈ ਪਾਇਆ ॥ ਸੁਣਿ ਬਾਵਰੇ ਥੀਉ[੩੨] ਰੇਣੁ ਜਿਨੀ ਪ੍ਰਭੁ ਧਿਆਇਆ ॥ ਜਿਨਿ ਪ੍ਰਭੁ ਧਿਆਇਆ ਤਿਨਿ ਸੁਖੁ ਪਾਇਆ ਵਡਭਾਗੀ ਦਰਸਨੁ ਪਾਈਐ ॥ ਥੀਉ ਨਿਮਾਣਾ ਸਦ ਕੁਰਬਾਣਾ [੩੩]ਸਗਲਾ ਆਪੁ ਮਿਟਾਈਐ ॥ ਓਹੁ ਧਨੁ ਭਾਗ ਸੁਧਾ[੩੪] ਜਿਨਿ ਪ੍ਰਭੁ ਲਧਾ ਹਮ ਤਿਸੁ ਪਹਿ ਆਪੁ ਵੇਚਾਇਆ[੩੫] ॥ ਨਾਨਕ [੩੬]ਦੀਨ ਸਰਣਿ ਸੁਖ ਸਾਗਰ ਰਾਖੁ ਲਾਜ ਅਪਨਾਇਆ[੩੭] ॥ ੪ ॥ ੧ ॥ ਸੂਹੀ ਮਹਲਾ ੫ † ॥ ਹਰਿ ਚਰਣ ਕਮਲ ਕੀ ਟੇਕ ਸਤਿਗੁਰਿ ਦਿਤੀ [੩੮]ਤੁਸਿ ਕੈ ਬਲਿਰਾਮ[੩੯] ਜੀਉ ॥ ਹਰਿ ਅੰਮ੍ਰਿਤਿ ਭਰੇ ਭੰਡਾਰ ਸਭੁ ਕਿਛੁ ਹੈ ਘਰਿ ਤਿਸ ਕੈ ਬਲਿਰਾਮ ਜੀਉ ॥ ਬਾਬੁਲੁ[੪੦] ਮੇਰਾ ਵਡ ਸਮਰਥਾ [੪੧]ਕਰਣ ਕਾਰਣ ਪ੍ਰਭੁ ਹਾਰਾ ॥ ਜਿਸੁ ਸਿਮਰਤ ਦੁਖੁ ਕੋਈ ਨ ਲਾਗੈ [੪੨]ਭਉਜਲੁ ਪਾਰਿ ਉਤਾਰਾ ॥ [੪੩]ਆਦਿ ਜੁਗਾਦਿ ਭਗਤਨ ਕਾ ਰਾਖਾ

੧ ਉੱਤੇਂ।
੨ ਜਿੰਦ।
੩ ਮਿਹਰਬਾਨ ਹੋਇਆ।
੪ ਕਮਲੇ ਜੀਵ!
੫ ਕਿਉਂ?
੬ ਕਸੁੰਭੇ (ਮਾਇਆ) ਦੇ ਰੰਗ ਨਾਲ। ਕਸੁੰਭੇ ਦਾ ਰੰਗ ਕੱਚਾ ਹੁੰਦਾ ਹੈ। ਵੇਖੋ ਪੰ. ੭੫੧, ਫੁਟ ਨੋਟ *।
੭ ਜਿਸ ਕੂੜੀ ਸਮਿਗ੍ਰੀ ਨੂੰ ਦੇਖ ਕੇ ਤੂੰ ਭੁਲ ਗਿਆ ਉਸ ਦਾ ਮੁੱਲ ਤਾਂ ਅੱਧੀ ਕੌਡੀ ਵੀ ਨਹੀਂ ਲਭਦਾ; ਦੂਜੇ ਪਾਸੇ ਹਰੀ ਦਾ ਨਾਮ ਮਜੀਠ ਵਰਗਾ ਪੱਕਾ ਰੰਗ ਰਖਦਾ ਹੈ। ਦੇਖੋ ਪੰਨਾ ੭੨੯, ਨੋਟ ੧੮। ਅਢੁ=ਅੱਧੀ ਕੌਡੀ।
੮ [ਲਹਿੰਦੀ] ਹੋ ਜਾਵੇਂ।
੯ ਲਾਲਹ ਦੇ ਫੁਲ ਵਾਂਗ, ਬਹੁਤ ਗੂੜ੍ਹਾ ਲਾਲ (ਨਾਮ ਰੰਗ ਨੂੰ ਮਜੀਠ ਜਾਂ ਗੁਲਾਲ ਕਿਹਾ ਹੈ)।
੧੦ ਵਿਚਾਰ ਕੇ। ਗੁਰੂ ਦਾ ਮਿੱਠਾ ਸ਼ਬਦ ਵਿਚਾਰ ਕੇ।
੧੧ ਝੂਠੇ ਮੋਹ ਵਿਚ ਮਸਤ ਹੋ ਰਿਹਾ ਹੈ ਅਤੇ ਝੂਠ ਨਾਲ ਚਿਮੜਿਆ ਹੋਇਆ ਹੈ।
੧੨ ਗ਼ਰੀਬ ਹੋ ਕੇ।
੧੩ ਕ੍ਰਿਪਾ ਦੇ ਖ਼ਜ਼ਾਨੇ ਵਾਹਿਗੁਰੂ ਦੀ।
੧੪ ਭਗਤਾਂ ਦੀ।
੧੫ ਪਰਾਣ-ਨਾਥ; ਪਰਾਣਾਂ (ਸੁਆਸਾਂ) ਦਾ ਜੋ ਨਾਥ (ਮਾਲਕ) ਹੈ।
੧੬ [ਲਹਿੰਦੀ] ਸਭ। ਇਹ ਸਭ ਕੁਝ, ਜਿਸ ਨੂੰ ਨਿਹਚਲ ਸਮਝਦਾ ਹੈਂ, ਚਲਾ ਜਾਵੇਗਾ।
੧੭ ਇਥੇ ਪ੍ਰਾਹੁਣਾ ਹੋਣ ਕਰਕੇ ਪ੍ਰਦੇਸੀ ਆਖਿਆ ਹੈ।
੧੮ ਭਾਗਾਂ ਨਾਲ।
੧੯ ਪਕੜ ਕੇ।
੨੦ ਸ਼ੋਕਾ।
੨੧ ਗੁਰੂ ਦੁਆਰਾ ਛੱਡ ਕੇ ਬਹੁਤਾ ਮਾਣ, ਹੰਕਾਰ।
੨੨ ਭਵ (ਸੰਸਾਰ) ਤੋਂ ਤਾਰਨ ਵਾਲਾ। ਹੇ ਦੀਨਾਂ ਤੇ ਭਗਤਾਂ ਨੂੰ ਹਸਤੀ ਦੇ ਸਮੁੰਦਰ ਤੋਂ ਤਾਰਣ ਵਾਲੇ! ਤੇਰੇ ਕੀ ਕੀ ਗੁਣ ਆਖ ਕੇ ਬਿਆਨ ਕਰਾਂ?
੨੩ ਮਾਣ।
੨੪ ਸਭ ਘੁਮੰਡ ਤੇ ਹੰਕਾਰ ਨਾਸ ਹੋ ਜਾਵੇਗਾ।
੨੫ ਪ੍ਰਭੂ ਦੇ ਸੰਤਾਂ ਦਾ ਦਾਸ ਹੋ ਜਾ।
੨੬ ਜੀਉਂਦਿਆਂ ਹੀ ਮਰ ਜਾਈਏ (ਜੀਵਤ ਭਾਵ ਨੂੰ ਛੱਡ ਦੇਈਏ)।
੨੭ ਹੋਵੇ।
੨੮ ਭਾਗਾਂ ਵਿਚ।
੨੯ ਹੇ ਹਰੀ! ਜਿਸ ਦਾ ਤੂੰ ਅਡੋਲਤਾ ਦੁਆਰਾ ਧਿਆਨ ਆਪਣੇ ਵਿਚ ਲਾ ਦੇਵੇਂ ਉਹੀ ਗੁਰੂ ਨੂੰ ਸੇਉਂਦਾ ਹੈ ਅਤੇ ਨਾਮ-ਅੰਮ੍ਰਿਤ ਪੀਂਦਾ ਹੈ।
੩੦ ਮੈਂ ਸਦਾ ਬਲਿਹਾਰ ਤੇ ਕੁਰਬਾਨ ਜਾਂਦਾ ਹਾਂ।
੩੧ ਮਤੇ। ਇਹ ਨਾ ਸਮਝੀਂ ਕਿ ਮੈਂ ਪਾਇਆ ਹੈ।
੩੨ ਹੋ ਜਾ। ਉਨ੍ਹਾਂ ਦੇ ਚਰਨਾਂ ਦੀ ਧੂੜ ਹੋ ਜਾ।
੩੩ ਸਾਰੀ ਹਉਮੈ, ਹਰ ਤਰ੍ਹਾਂ ਦੀ ਹਉਮੈ।
੩੪ ਸਹਿਤ, ਸਮੇਤ। ਉਹ ਧੰਨ ਹੈ ਤੇ ਚੰਗੇ ਭਾਗਾਂ ਵਾਲਾ ਹੈ।
੩੫ ਵੇਚਿਆ, ਕੁਰਬਾਨ ਕੀਤਾ।
੩੬ ਹੇ ਸੁਖ ਦੇ ਸਮੁੰਦਰ (ਹਰੀ)! ਨਾਨਕ ਨਿਮਾਣਾ ਦਾਸ ਆਪ ਦੀ ਸ਼ਰਨ ਆਇਆ ਹੈ।
੩੭ ਆਪਣੇ ਸੇਵਕ ਦੀ।
੩੮ ਮਿਹਰਬਾਨ ਹੋ ਕੇ।
੩੯ ਹੇ ਰਾਮ! ਤੇਰੇ ਉਤੋਂ ਕੁਰਬਾਨ ਹਾਂ!
੪੦ ਪਿਤਾ, ਹਰੀ।
੪੧ ਕਰਣਹਾਰਾ ਹੈ ਪ੍ਰਭੂ ਮੇਰਾ।
੪੨ ਹਸਤੀ ਦਾ ਸਮੁੰਦਰ ਪਾਰ ਕਰੀਦਾ ਹੈ।
੪੩ ਸ੍ਰਿਸ਼ਟੀ ਦੇ ਸ਼ੁਰੂ ਤੋਂ।

---

* ਮਨੁੱਖ ਨੂੰ ਕਮਲਾ ਸਮਝ ਕੇ ਸਮਝਾਉਂਦੇ ਹਨ: ਇਸ ਸੰਸਾਰ ਦੀਆਂ ਐਸ਼ਾਂ ਬਹਾਰਾਂ ਝੂਠੀਆਂ ਹਨ; ਹਰੀ ਦਾ ਨਾਮ ਸਦੀਵੀ ਸੁਖ ਦਿੰਦਾ ਹੈ। ਉਸ ਵਿਚ ਮਨ ਲਾ ਕੇ ਜ਼ਿੰਦਗੀ ਪ੍ਰਫੁੱਲਤ ਕਰ (੧)। ਜਿਸ ਨੂੰ ਤੂੰ ਸਦੀਵੀ ਸਮਝ ਬੈਠਾ ਹੈਂ ਉਹ ਸਭ ਕੁਝ ਨਾਸਵੰਤ ਹੈ। ਨਿਰਮਾਣ ਹੋ ਕੇ ਗੁਰੂ ਦੀ ਸ਼ਰਨ ਲੈਣ ਨਾਲ ਸਦੀਵੀ ਨਾਮ ਮਿਲਦਾ ਹੈ (੨-੪)।

† ਗੁਰੂ ਮਿਹਰ ਕਰਕੇ ਸਰਬ-ਸਮ੍ਰੱਥ ਹਰੀ ਦੇ ਲੜ ਲਾ ਦਿੰਦਾ ਹੈ (੧)। ਫਿਰ ਕਦੀ ਵਿਛੋੜਾ ਨਹੀਂ ਹੁੰਦਾ (੨)। ਫਿਰ ਤਾਂ ਅਸਲੀ ਮਾਨ ਵਡਿਆਈ ਮਿਲ ਜਾਂਦੀ ਹੈ, ਕਿਉਂਕਿ ਅੰਦਰ ਸਤ ਸੰਤੋਖ ਦਾ ਵਾਸਾ ਹੋ ਜਾਂਦਾ ਹੈ ਤੇ ਉੱਚੀ ਤੋਂ ਉੱਚੀ ਖ਼ੁਸ਼ੀ ਪ੍ਰਾਪਤ ਹੁੰਦੀ ਹੈ (੩), ਅਤੇ ਮਨੁੱਖ ਹਰੀ ਨਾਲ ਇਕ-ਮਿਕ ਹੋ ਜਾਂਦਾ ਹੈ (੪)।

ਉਸਤਤਿ ਕਰਿ ਕਰਿ ਜੀਵਾ ॥ ਨਾਨਕ ਨਾਮੁ ਮਹਾ ਰਸੁ ਮੀਠਾ ਅਨਦਿਨੁ[1] ਮਨਿ ਤਨਿ ਪੀਵਾ ॥ ੧ ॥ ਹਰਿ ਆਪੇ ਲਏ ਮਿਲਾਇ ਕਿਉ ਵੇਛੋੜਾ ਥੀਵਈ[2] ਬਲਿਰਾਮ ਜੀਉ ॥ ਜਿਸ ਨੋ ਤੇਰੀ ਟੇਕ ਸੋ ਸਦਾ ਸਦ ਜੀਵਈ ਬਲਿਰਾਮ ਜੀਉ ॥ ਤੇਰੀ ਟੇਕ ਤੁਝੈ ਤੇ ਪਾਈ ਸਾਚੇ ਸਿਰਜਣਹਾਰਾ ॥ ਜਿਸ ਤੇ ਖਾਲੀ ਕੋਈ ਨਾਹੀ ਐਸਾ ਪ੍ਰਭੂ ਹਮਾਰਾ ॥ ਸੰਤ ਜਨਾ ਮਿਲਿ ਮੰਗਲੁ ਗਾਇਆ ਦਿਨੁ ਰੈਨਿ[3] ਆਸ ਤੁਮ੍ਹਾਰੀ ॥ [4]ਸਫਲੁ ਦਰਸੁ ਭੇਟਿਆ ਗੁਰੁ ਪੂਰਾ ਨਾਨਕ ਸਦ ਬਲਿਹਾਰੀ ॥ ੨ ॥ [5]ਸੰਮ੍ਹਲਿਆ ਸਚੁ ਥਾਨੁ ਮਾਨੁ ਮਹਤੁ ਸਚੁ ਪਾਇਆ ਬਲਿਰਾਮ ਜੀਉ ॥ ਸਤਿਗੁਰੁ ਮਿਲਿਆ ਦਇਆਲੁ ਗੁਣ ਅਬਿਨਾਸੀ ਗਾਇਆ ਬਲਿਰਾਮ ਜੀਉ ॥ [6]ਗੁਣ ਗੋਵਿੰਦ ਗਾਉ ਨਿਤ ਨਿਤ ਪ੍ਰਾਣ ਪ੍ਰੀਤਮ ਸੁਆਮੀਆ ॥ ਸੁਭ ਦਿਵਸ[7] ਆਏ ਗਹਿ[8] ਕੰਠਿ[9] ਲਾਇ ਮਿਲੇ ਅੰਤਰਜਾਮੀਆ[10] ॥ ਸਤੁ ਸੰਤੋਖੁ ਵਜਹਿ ਵਾਜੇ ਅਨਹਦਾ ਝੁਣਕਾਰੇ[11] ॥ ਸੁਣਿ ਭੈ ਬਿਨਾਸੇ ਸਗਲ ਨਾਨਕ ਪ੍ਰਭ ਪੁਰਖ ਕਰਣੈਹਾਰੇ ॥ ੩ ॥ ਉਪਜਿਆ ਤਤੁ ਗਿਆਨੁ [12]ਸਾਹੁਰੈ ਪੇਈਐ ਇਕੁ ਹਰਿ ਬਲਿਰਾਮ ਜੀਉ ॥ [13]ਬ੍ਰਹਮੈ ਬ੍ਰਹਮੁ ਮਿਲਿਆ ਕੋਇ ਨ ਸਾਕੈ ਭਿੰਨ[14] ਕਰਿ ਬਲਿਰਾਮ ਜੀਉ ॥ [15]ਬਿਸਮੁ ਪੇਖੈ ਬਿਸਮੁ ਸੁਣੀਐ ਬਿਸਮਾਦੁ ਨਦਰੀ ਆਇਆ ॥ [16]ਜਲਿ ਥਲਿ ਮਹੀਅਲਿ ਪੂਰਨ ਸੁਆਮੀ [17]ਘਟਿ ਘਟਿ ਰਹਿਆ ਸਮਾਇਆ ॥ ਜਿਸ ਤੇ ਉਪਜਿਆ ਤਿਸੁ ਮਾਹਿ ਸਮਾਇਆ ਕੀਮਤਿ ਕਹਣੁ ਨ ਜਾਇ ॥ ਜਿਸ ਕੇ ਚਲਤ[18] ਨ [19]ਜਾਹੀ ਲਖਣੇ ਨਾਨਕ ਤਿਸਹਿ ਧਿਆਇ ॥ ੪ ॥ ੨ ॥

ਰਾਗੁ ਸੂਹੀ ਛੰਤ ਮਹਲਾ ੫ * ਘਰੁ ੨

੧ ਓ ਸਤਿਗੁਰ ਪ੍ਰਸਾਦਿ ॥ ਗੋਬਿੰਦ ਗੁਣ ਗਾਵਣ ਲਾਗੇ ॥ [20]ਹਰਿ ਰੰਗਿ ਅਨਦਿਨੁ ਜਾਗੇ ॥ ਹਰਿ ਰੰਗਿ ਜਾਗੇ ਪਾਪ ਭਾਗੇ ਮਿਲੇ ਸੰਤ ਪਿਆਰਿਆ ॥ ਗੁਰ ਚਰਣ ਲਾਗੇ ਭਰਮ ਭਾਗੇ ਕਾਜ ਸਗਲ ਸਵਾਰਿਆ ॥ [21]ਸੁਣਿ ਸ੍ਰਵਣ ਬਾਣੀ ਸਹਜਿ ਜਾਣੀ ਹਰਿ ਨਾਮੁ ਜਪਿ ਵਡਭਾਗੈ ॥ ਬਿਨਵੰਤਿ[22] ਨਾਨਕ ਸਰਣਿ ਸੁਆਮੀ [23]ਜੀਉ ਪਿੰਡੁ ਪ੍ਰਭ ਆਗੈ ॥ ੧ ॥ [24]ਅਨਹਤ ਸਬਦੁ ਸੁਹਾਵਾ ॥ ਸਚੁ ਮੰਗਲੁ ਹਰਿ ਜਸੁ ਗਾਵਾ ॥ ਗੁਣ ਗਾਇ ਹਰਿ ਹਰਿ ਦੂਖ ਨਾਸੇ [25]ਰਹਸੁ ਉਪਜੈ ਮਨਿ ਘਣਾ ॥ ਮਨੁ ਤੰਨੁ ਨਿਰਮਲੁ ਦੇਖਿ ਦਰਸਨੁ ਨਾਮੁ ਪ੍ਰਭ ਕਾ ਮੁਖਿ[26] ਭਣਾ[27] ॥ [28]ਹੋਇ ਰੇਣ ਸਾਧੂ ਪ੍ਰਭ ਅਰਾਧੂ ਆਪਣੇ ਪ੍ਰਭ ਭਾਵਾ ॥ ਬਿਨਵੰਤਿ ਨਾਨਕ ਦਇਆ ਧਾਰਹੁ ਸਦਾ ਹਰਿ ਗੁਣ ਗਾਵਾ ॥ ੨ ॥ ਗੁਰ ਮਿਲਿ ਸਾਗਰੁ[29] ਤਰਿਆ ॥

੧ ਹਰ ਰੋਜ਼ ।
੨ ਹੋਵੇ ।
੩ ਰਾਤ ।
੪ ਜਿਸ ਦਾ ਦਰਸ਼ਨ ਕਰਨ ਨਾਲ ਹੀ ਫਲ ਪ੍ਰਾਪਤ ਹੋ ਜਾਵੇ ।
੫ ਯਾਦ ਕੀਤਾ ਸਚਾ ਥਾਂ, ਅਸਲੀ ਟਿਕਾਣਾ (ਭਾਵ ਹਰੀ), ਤਾਂ ਸਚਾ ਮਾਣ ਤੇ ਵਡਿਆਈ ਮਿਲੀ । ਮਹਤੁ=ਵਡਿਆਈ ।
੬ ਪ੍ਰਾਣਾਂ (ਸੁਆਸਾਂ) ਦੇ ਪਿਆਰੇ ਮਾਲਕ ਗੋਬਿੰਦ ਦੇ ਗੁਣ ਨਿਤ ਗਾਉਂਦਾ ਹਾਂ ।
੭ ਦਿਨ । ਚੰਗੇ ਦਿਨ ਆਏ ।
੮ ਫੜ ਕੇ ।
੯ ਗਲ ਨਾਲ ।
੧੦ ਅੰਦਰ ਦੀਆਂ ਗੱਲਾਂ ਜਾਨਣ ਵਾਲਾ ।
੧੧ ਛਣਕਾਰ, ਧੁਨਿ । ਸਤ ਸੰਤੋਖ ਨੇ ਅੰਦਰ ਪ੍ਰਵੇਸ਼ ਕੀਤਾ ਹੈ ਤੇ ਆਤਮ ਮੰਡਲ ਵਿਚ ਸੰਗੀਤ ਹੋਇਆ ਹੈ, ਭਾਵ ਬਹੁਤ ਅਨੰਦ ਪ੍ਰਾਪਤ ਹੋਇਆ ਹੈ । ਵੇਖੋ ਪੰ. ੭੬੭, ਫੁਟ ਨੋਟ * ।
੧੨ ਲੋਕ ਪ੍ਰਲੋਕ ਭਾਵ ਸਭ ਥਾਂਈਂ ਇਕੋ ਉਹੀ ਹਰ ਦਿਸਦਾ ਹੈ ।
੧੩ ਬ੍ਰਹਮ (ਜੀਵ-ਜਿਸ ਦਾ ਅਸਲਾ ਬ੍ਰਹਮ ਹੈ) ਨੂੰ ਬ੍ਰਹਮ (ਵਾਹਿਗੁਰੂ) ਮਿਲਿਆ, ਜੋਤਿ ਵਿਚ ਜੋਤਿ ਰਲ ਗਈ ।
੧੪ ਵਖਰਾ ।
੧੫ ਅਸਚਰਜ ਹੀ ਸਭ ਕੁਝ ਦਿਸਦਾ ਸੁਣੀਦਾ ਹੈ ।
੧੬ ਪਾਣੀ ਵਿਚ, ਸੁਕੀ ਧਰਤੀ ਵਿਚ, ਅਤੇ ਧਰਤ ਅਸਮਾਨ ਦੇ ਵਿਚਕਾਰਲੀ ਥਾਂ ਵਿਚ ਭਰ ਰਿਹਾ ਹੈ ਮਾਲਕ ।
੧੭ ਹਰ ਇਕ ਹਸਤੀ ਵਿਚ ।
੧੮ ਰੋਜ਼, ਖੇਡ ।
੧੯ ਸਮਝੇ ਜਾ ਸਕਦੇ ।
੨੦ ਹਰੀ ਦੇ ਪਿਆਰ ਵਿਚ ਸਦਾ ਸਦਾ ਜਾਗਣ ਲਗੇ ।
੨੧ ਕੰਨਾਂ ਨਾਲ ਗੁਰਬਾਣੀ ਸੁਣ ਕੇ ਸਹਜੇ ਹੀ ਗਿਆਨ ਹੋ ਗਿਆ ਅਤੇ ਵਡੇ ਭਾਗਾਂ ਨਾਲ ਹਰੀ-ਨਾਮ ਜਪਿਆ । "ਸਹਜੇ ਹੀ ਸੋਝੀ ਪਈ ਸਚੈ ਸਬਦਿ ਅਪਾਰਿ" (ਸ੍ਰੀ ਰਾਗ ਮ: ੩) ।
੨੨ ਬੇਨਤੀ ਕਰਦਾ ਹੈ ।
੨੩ ਮਨ ਤੇ ਸਰੀਰ ਮਾਲਕ ਦੇ ਅੱਗੇ ਭੇਟਾ ਹੈ ।
੨੪ ਜਦ ਹਰੀ-ਯਸ, ਜੋ ਸਚਾ ਖ਼ੁਸ਼ੀ ਦਾ ਗੀਤ ਹੈ, ਗਾਂਵਿਆ, ਤਾਂ ਸੋਹਣਾ ਅਨਹਤ ਸ਼ਬਦ ਵਜਿਆ । ਵੇਖੋ ਪੰ. ੭੬੭, ਫੁਟ ਨੋਟ * ।
੨੫ ਖ਼ੁਸ਼ੀ ਪੈਦਾ ਹੋਈ ਮਨ ਵਿਚ ਬਹੁਤ । ਰਹਸੁ= ਖ਼ੁਸ਼ੀ । ਘਣਾ=ਬਹੁਤ ।
੨੬ ਮੂੰਹ ਨਾਲ ।
੨੭ ਆਖਾਂ ।
੨੮ ਸਾਧੂਆਂ ਦੀ ਚਰਨ-ਧੂੜੀ ਹੋਵਾਂ ਜੋ ਹਰੀ ਨੂੰ ਯਾਦ ਕਰਦੇ ਹਨ ।
੨੯ ਸੰਸਾਰ ਸਾਗਰ ।

---

* ਜਿਸ ਵੇਲੇ ਮਨੁੱਖ ਗੁਰਬਾਣੀ ਦੁਆਰਾ ਦ੍ਰਿੜਾਏ ਹੋਏ ਹਰੀ ਦੇ ਗੁਣ ਗਾਉਂਦਾ ਹੈ, ਤਾਂ ਉਸ ਦੇ ਅੰਦਰ ਆਤਮਕ ਜਾਗ੍ਰਤਾ ਆਉਂਦੀ ਹੈ, ਜਿਸ ਦੇ ਨਾਲ ਭਰਮ ਤੇ ਪਾਪ ਦੂਰ ਰਹਿੰਦੇ ਹਨ (੧), ਦੁਖ ਭੀ ਦੂਰ ਹੁੰਦੇ ਹਨ, ਅਤੇ ਮਨ ਉੱਚੇ ਤੋਂ ਉੱਚੇ ਸੁਖ ਨੂੰ ਮਾਣਦਾ ਹੈ (੨) । ਭਰਮ ਦੂਰ ਹੋਣ ਕਰਕੇ ਹਰ ਥਾਂ ਹਰੀ ਵਿਆਪਕ ਦਿਸਦਾ ਹੈ, ਅਤੇ ਆਵਾਗੌਣ ਮੁਕ ਜਾਂਦਾ ਹੈ (੩) ; ਮਨ ਟਿਕਾਣੇ ਆ ਜਾਂਦਾ ਹੈ, ਸਾਰੀਆਂ ਇੱਛਾਂ ਪੂਰੀਆਂ ਹੋ ਜਾਂਦੀਆਂ ਹਨ, ਅਤੇ ਚਿਰਾਂ ਦੇ ਵਿਛੜੇ ਪ੍ਰਭੂ ਜੀ ਮਿਲ ਪੈਂਦੇ ਹਨ (੪) ।

ਹਰਿ ਚਰਣ ਜਪਤ ਨਿਸਤਰਿਆ[1] ॥ ਹਰਿ ਚਰਣ ਧਿਆਇ ਸਭਿ ਫਲ ਪਾਏ ਮਿਟੇ ਆਵਣ ਜਾਣਾ ॥ [2]ਭਾਇ ਭਗਤਿ ਸੁਭਾਇ ਹਰਿ ਜਪਿ ਆਪਣੇ ਪ੍ਰਭ ਭਾਵਾ ॥ ਜਪਿ ਏਕੁ ਅਲਖ[3] ਅਪਾਰ ਪੂਰਨ[4] ਤਿਸੁ ਬਿਨਾ ਨਹੀ ਕੋਈ ॥ ਬਿਨਵੰਤਿ ਨਾਨਕ ਗੁਰਿ ਭਰਮੁ ਖੋਇਆ ਜਤ[5] ਦੇਖਾ ਤਤ[6] ਸੋਈ ॥ ੩ ॥ [7]ਪਤਿਤ ਪਾਵਨ ਹਰਿਨਾਮਾ ॥ ਪੂਰਨ ਸੰਤ ਜਨਾ ਕੇ ਕਾਮਾ ॥ ਗੁਰੁ ਸੰਤੁ ਪਾਇਆ ਪ੍ਰਭੁ ਧਿਆਇਆ [8]ਸਗਲ ਇਛਾ ਪੁੰਨੀਆ ॥ [9]ਹਉ ਤਾਪ ਬਿਨਸੇ ਸਦਾ ਸਰਸੇ ਪ੍ਰਭ ਮਿਲੇ [10]ਚਿਰੀ ਵਿਛੁੰਨਿਆ ॥ ਮਨਿ ਸਾਤਿ ਆਈ ਵਜੀ ਵਧਾਈ ਮਨਹੁ ਕਦੇ ਨ ਵੀਸਰੈ ॥ ਬਿਨਵੰਤਿ ਨਾਨਕ [11]ਸਤਿਗੁਰਿ ਦ੍ਰਿੜਾਇਆ ਸਦਾ ਭਜੁ ਜਗਦੀਸਰੈ ॥ ੪ ॥ ੧ ॥ ੩ ॥

ਰਾਗੁ ਸੂਹੀ ਛੰਤ ਮਹਲਾ ੫ * ਘਰੁ ੩

ੴ ਸਤਿਗੁਰ ਪ੍ਰਸਾਦਿ ॥ ਤੂ ਠਾਕੁਰੋ ਬੈਰਾਗਰੋ[12] ਮੈ ਜੇਹੀ ਘਣ[13] ਚੇਰੀ ਰਾਮ ॥ ਤੂੰ ਸਾਗਰੋ ਰਤਨਾਗਰੋ[14] ਹਉ ਸਾਰ[15] ਨ ਜਾਣਾ ਤੇਰੀ ਰਾਮ ॥ ਸਾਰ ਨ ਜਾਣਾ ਤੂ ਵਡ ਦਾਣਾ[16] ਕਰਿ ਮਿਹਰੰਮਤ[17] ਸਾਂਈ ॥ ਕਿਰਪਾ ਕੀਜੈ ਸਾ ਮਤਿ ਦੀਜੈ ਆਠ ਪਹਰ ਤੁਧੁ ਧਿਆਈ ॥ ਗਰਬੁ[18] ਨ ਕੀਜੈ ਰੇਣ[19] ਹੋਵੀਜੈ ਤਾ ਗਤਿ[20] ਜੀਅਰੇ ਤੇਰੀ ॥ ਸਭ ਊਪਰਿ ਨਾਨਕ ਕਾ ਠਾਕੁਰੁ ਮੈ ਜੇਹੀ ਘਣ ਚੇਰੀ ਰਾਮ ॥ ੧ ॥ ਤੁਮ੍ ਗਉਹਰ[21] ਅਤਿ ਗਹਿਰ ਗੰਭੀਰਾ ਤੁਮ ਪਿਰ ਹਮ ਬਹੁਰੀਆ[22] ਰਾਮ ॥ ਤੁਮ ਵਡੇ ਵਡੇ ਵਡ ਊਚੇ ਹਉ ਇਤਨੀਕ ਲਹੁਰੀਆ[23] ਰਾਮ ॥ ਹਉ ਕਿਛੁ ਨਾਹੀ ਏਕੋ ਤੂਹੈ ਆਪੇ ਆਪਿ ਸੁਜਾਨਾ[24] ॥ ਅੰਮ੍ਰਿਤ ਦ੍ਰਿਸਟਿ ਨਿਮਖ[25] ਪ੍ਰਭ ਜੀਵਾ ਸਰਬ ਰੰਗ ਰਸ ਮਾਨਾ ॥ ਚਰਣਹ ਸਰਨੀ ਦਾਸਹ ਦਾਸੀ ਮਨਿ ਮਉਲੈ[26] ਤਨੁ ਹਰੀਆ[27] ॥ ਨਾਨਕ ਠਾਕੁਰੁ ਸਰਬ ਸਮਾਣਾ ਆਪਨ ਭਾਵਨ[28] ਕਰੀਆ ॥ ੨ ॥ ਤੁਝੁ ਊਪਰਿ ਮੇਰਾ ਹੈ ਮਾਣਾ ਤੂਹੈ ਮੇਰਾ ਤਾਣਾ[29] ਰਾਮ ॥ ਸੁਰਤਿ ਮਤਿ ਚਤੁਰਾਈ ਤੇਰੀ ਤੂ [30]ਜਾਣਾਇਹਿ ਜਾਣਾ ਰਾਮ ॥ ਸੋਈ ਜਾਣੈ ਸੋਈ ਪਛਾਣੈ ਜਾ ਕਉ ਨਦਰਿ ਸਿਰੰਦੇ[31] ॥ ਮਨਮੁਖਿ[32] ਭੂਲੀ ਬਹੁਤੀ ਰਾਹੀ ਫਾਥੀ ਮਾਇਆ ਫੰਦੇ ॥ ਠਾਕੁਰ ਭਾਣੀ ਸਾ ਗੁਣਵੰਤੀ ਤਿਨ ਹੀ ਸਭ ਰੰਗ ਮਾਣਾ ॥ ਨਾਨਕ ਕੀ ਧਰ[33] ਤੂਹੈ ਠਾਕੁਰ ਤੂ ਨਾਨਕ ਕਾ ਮਾਣਾ ॥ ੩ ॥ ਹਉ ਵਾਰੀ ਵੰਞਾ[34] ਘੋਲੀ ਵੰਞਾ ਤੂ ਪਰਬਤੁ ਮੇਰਾ ਓਲ੍ਾ[35] ਰਾਮ ॥ ਹਉ ਬਲਿ[36] ਜਾਈ ਲਖ ਲਖ ਲਖ ਬਰੀਆ[37] ਜਿਨਿ ਭ੍ਰਮੁ ਪਰਦਾ ਖੋਲ੍ਾ ਰਾਮ ॥ ਮਿਟੇ ਅੰਧਾਰ ਤਜੇ ਬਿਕਾਰੇ ਠਾਕੁਰ ਸਿਉ ਮਨੁ ਮਾਨਾ ॥ ਪ੍ਰਭ ਜੀ ਭਾਣੀ ਭਈ ਨਿਕਾਣੀ[38] ਸਫਲ ਜਨਮੁ ਪਰਵਾਨਾ ॥ ਭਈ ਅਮੋਲੀ [39]ਭਾਰਾ ਤੋਲੀ

੧ ਤਰ ਗਿਆ ।
੨ ਪ੍ਰੇਮਾ ਭਗਤੀ ਦੁਆਰਾ ਸੁਭਾਵਕ ਹੀ ਹਰੀ ਨੂੰ ਜਪ ਕੇ ।
੩ ਜੋ ਸਮਝਿਆ ਨਹੀਂ ਜਾ ਸਕਦਾ ।
੪ ਜੋ ਹਰ ਥਾਂ ਸਮਾ ਰਿਹਾ ਹੈ ।
੫ ਜਿਥੇ ।
੬ ਉਥੇ ਹੀ ।
੭ ਹਰੀ-ਨਾਮ ਪਤਿਤਾਂ ਨੂੰ ਪਵਿੱਤਰ ਕਰਨ ਵਾਲਾ ਹੈ, ਅਤੇ ਸੰਤ ਲੋਕਾਂ ਦੇ ਕੰਮ ਪੂਰੇ ਕਰਦਾ ਹੈ ।
੮ ਸਾਰੀਆਂ ਮੁਰਾਦਾਂ ਪੂਰੀਆਂ ਹੋਈਆਂ ।
੯ ਹਉਮੈ ਦੇ ਸਾੜੇ ਦੂਰ ਹੋ ਗਏ ਅਤੇ ਹਮੇਸ਼ਾਂ ਖ਼ੁਸ਼ ਰਹਿਣ ਲਗੇ ।
੧੦ ਚਿਰ ਤੋਂ ਵਿਛੜੇ ਹੋਇਆਂ ਨੂੰ ।
੧੧ ਸਤਿਗੁਰੂ ਨੇ ਪੱਕੀ ਤਰ੍ਹਾਂ ਸਮਝਾਇਆ ਹੈ ਕਿ ਸਦਾ ਜਗਤ ਦੇ ਈਸ਼੍ਵਰ (ਵਾਹਿਗੁਰੂ) ਨੂੰ ਭਜੋ ।
੧੨ ਵੈਰਾਗ ਵਾਲਾ, ਇੱਛਾ ਰਹਿਤ (ਵਾਹਿਗੁਰੂ) ।
੧੩ ਬਹੁਤ । ਮੇਰੇ ਜਹੀਆਂ ਤੇਰੀਆਂ ਕਈ ਸੇਵਕ ਹਨ ।
੧੪ ਰਤਨਾਕਰ, ਰਤਨਾਂ ਦੀ ਖਾਣ ।
੧੫ ਸੂਝ, ਕਦਰ ।
੧੬ [ਫ਼ਾ. ਦਾਨਾ] ਸਿਆਣਾ ।
੧੭ [ਅ. ਮਰਹਮਤ] ਮਿਹਰ ।
੧੮ ਹੰਕਾਰ ।
੧੯ ਧੂੜੀ ।
੨੦ ਗਤੀ, ਮੁਕਤੀ ।
੨੧ ਗਹਿਰਾ, ਗੰਭੀਰ, ਸਿਆਣਾ । ਦੇਖੋ ਪੰ. ੧੦੨, ਨੋਟ ੫ । ਤੂੰ ਸਿਆਣਾ ਅਤੀ ਡੂੰਘਾ ਅਤੇ ਗੰਭੀਰ ਪਤੀ ਵਤ ਹੈਂ, ਅਤੇ ਮੈਂ ਇਸਤਰੀ ਵਤ (ਮੂਰਖ ਤੇ ਹੋਛੀ) ਹਾਂ ।
੨੨ ਵਹੁਟੀ ।
੨੩ ਛੋਟੀ । ਇੰਨੀ ਛੋਟੀ, ਭਾਵ ਬਹੁਤ ਛੋਟੀ ।
੨੪ ਸਿਆਣਾ ।
੨੫ ਥੋੜੀ । ਤੇਰੀ ਥੋੜੀ ਜੇਹੀ ਅੰਮ੍ਰਿਤ ਦ੍ਰਿਸ਼ਟੀ (ਨਜ਼ਰ) ਨਾਲ ਮੈਂ ਜੀਂਵਦੀ ਹਾਂ ।
੨੬ ਮੁੜ ਖਿੜਿਆ ।
੨੭ ਹਰਾ ਹੋਇਆ ।
੨੮ ਮਰਜ਼ੀ । ਆਪਣੀ ਮਰਜ਼ੀ ਦੀ ਗਲ ਕਰਦਾ ਹੈ ।
੨੯ ਬਲ, ਸਹਾਰਾ ।
੩੦ ਸਮਝਾਉਂਦਾ ਹੈ ਤਾਂ ਮੈਂ ਸਮਝਦਾ ਹਾਂ ।
੩੧ ਸਿਰਜਨਹਾਰ ਦੀ ।
੩੨ ਆਪ-ਹੁਦਰੀ ।
੩੩ ਆਸਰਾ ।
੩੪ [ਲਹਿੰਦੀ] ਜਾਵਾਂ । ਵਾਰਨੇ ਜਾਵਾਂ ।
੩੫ ਪਰਦਾ, ਓਟ ।
੩੬ ਬਲਿਹਾਰ ।
੩੭ ਵੇਰਾਂ, ਵਾਰੀ ।
੩੮ ਬੇਮੁਹਤਾਜ, ਬੇਪਰਵਾਹ ।
੩੯ ਭਾਰੇ ਤੋਲ ਵਾਲੀ ਹੋਈ ਹਾਂ ।

---

* ਪਹਿਲੇ ਛੰਤ ਵਿਚ ਹਰੀ ਅਗੇ ਸਨਮੁਖ ਬੇਨਤੀ ਦੁਆਰਾ ਆਪਣੀ ਸ਼ਰਧਾ ਪ੍ਰਗਟ ਕਰਦੇ ਹਨ (੧) । ਦੂਜੇ ਵਿਚ ਸਤਿਗੁਰੂ ਵਿਚੋਲੇ ਦੀ ਸਿਫਤ ਕਰਦੇ ਹਨ ਜੋ ਹਰੀ ਦਾ ਮੇਲ ਕਰਾਉਂਦਾ ਹੈ (੨) । ਤੀਜੇ ਛੰਤ ਦੇ ਚੁਵਾਂ ਅੰਗਾਂ ਵਿਚ ਐਸੀਆਂ ਅੱਖਾਂ, ਜੀਭ, ਕੰਨ, ਹੱਥ ਪੈਰ, ਅਤੇ ਮਨ ਮੰਗਦੇ ਹਨ ਜਿਨ੍ਹਾਂ ਦੇ ਰਾਹੀਂ ਹਰੀ ਦੇ ਦਰਸ਼ਨ ਦੇਖੇ ਜਾ ਸਕਣ, ਹਰੀ ਦੇ ਗੁਣ ਸੁਣੇ ਜਾ ਸਕਣ, ਹਰੀ ਦੀ ਟਹਿਲ ਹੋ ਸਕੇ ਅਤੇ ਮਨ ਹਰੀ ਦੇ ਚਰਨਾਂ ਵਿਚ ਖੁਭਿਆ ਰਹੇ (੩) । ਇਸ ਆਸ਼ਾ ਦੀ ਪੂਰਤੀ ਲਈ ਹਰੀ-ਮੰਦਰ ਬਣਾਇਆ ਗਿਆ (੪), ਜਿਸ ਵਿਚ ਭਵ-ਸਾਗਰ ਤੋਂ ਤਰਨ ਲਈ, ਮਨ ਦੀ ਇਸਥਿਤੀ ਲਈ, ਸਦੀਵੀ ਖ਼ੁਸ਼ੀ ਦੀ ਪ੍ਰਾਪਤੀ ਤੇ ਹਰ ਮਨੋਰਥ ਦੀ ਸਿਧੀ ਲਈ ਹਰ ਵਕਤ ਹਰੀ ਕੀਰਤਨ ਹੁੰਦਾ ਰਹਿੰਦਾ ਹੈ (੫) । ਛੀਵੇਂ ਛੰਤ ਵਿਚ ਦਸਦੇ ਹਨ ਕਿ ਉਸੇ ਆਸ਼ੇ ਦੀ ਪੂਰਤੀ ਲਈ ਗੁਰੂ ਦੀ ਨਗਰੀ—ਸ੍ਰੀ ਅੰਮ੍ਰਿਤਸਰ ਸ਼ਹਿਰ, ਘਰ ਬਾਰ, ਗੁਰੂ ਕਾ ਬਾਜ਼ਾਰ ਆਦਿ ਥਾਵਾਂ ਬਣਾਈਆਂ ਗਈਆਂ (੬) । ਸਤਵੇਂ ਛੰਤ ਵਿਚ ਸ੍ਰੀ ਅੰਮ੍ਰਿਤਸਰ ਦੇ ਤਲਾ ਦੀ ਤਿਆਰੀ ਦਾ ਜ਼ਿਕਰ ਹੈ (੭) ।

[੧]ਮੁਕਤਿ ਜੁਗਤਿ ਦਰੁ ਖੋਲ੍ਹਾ ॥ ਕਹੁ ਨਾਨਕ ਹਉ ਨਿਰਭਉ ਹੋਈ ਸੋ ਪ੍ਰਭੁ ਮੇਰਾ ਓਲ੍ਹਾ[੨] ॥ ੪ ॥ ੧ ॥ ੪ ॥ ਸੂਹੀ ਮਹਲਾ ੫ ॥ ਸਾਜਨੁ ਪੁਰਖੁ ਸਤਿਗੁਰੁ ਮੇਰਾ ਪੂਰਾ ਤਿਸੁ ਬਿਨੁ ਅਵਰੁ ਨ ਜਾਣਾ ਰਾਮ ॥ ਮਾਤ ਪਿਤਾ ਭਾਈ ਸੁਤ[੩] ਬੰਧਪ[੪] ਜੀਅ ਪ੍ਰਾਣ ਮਨਿ ਭਾਣਾ ਰਾਮ ॥ ਜੀਉ ਪਿੰਡੁ[੫] ਸਭੁ ਤਿਸ ਕਾ ਦੀਆ ਸਰਬ ਗੁਣਾ ਭਰਪੂਰੇ ॥ ਅੰਤਰਜਾਮੀ[੬] ਸੋ ਪ੍ਰਭੁ ਮੇਰਾ ਸਰਬ ਰਹਿਆ ਭਰਪੂਰੇ ॥ ਤਾ ਕੀ ਸਰਣਿ ਸਰਬ ਸੁਖ ਪਾਏ ਹੋਏ ਸਰਬ ਕਲਿਆਣਾ[੭] ॥ ਸਦਾ ਸਦਾ ਪ੍ਰਭ ਕਉ ਬਲਿਹਾਰੈ ਨਾਨਕ ਸਦ ਕੁਰਬਾਣਾ ॥ ੧ ॥ ਐਸਾ ਗੁਰੁ ਵਡਭਾਗੀ ਪਾਈਐ ਜਿਤੁ ਮਿਲਿਐ ਪ੍ਰਭੁ ਜਾਪੈ[੮] ਰਾਮ ॥ ਜਨਮ ਜਨਮ ਕੇ ਕਿਲਵਿਖ[੯] ਉਤਰਹਿ ਹਰਿ ਸੰਤ ਧੂੜੀ ਨਿਤ ਨਾਪੈ[੧੦] ਰਾਮ ॥ ਹਰਿ ਧੂੜੀ ਨਾਈਐ ਪ੍ਰਭੂ ਧਿਆਈਐ ਬਾਹੁੜਿ[੧੧] ਜੋਨਿ ਨ ਆਈਐ ॥ ਗੁਰ ਚਰਣੀ ਲਾਗੇ ਭ੍ਰਮ ਭਉ ਭਾਗੇ [੧੨]ਮਨਿ ਚਿੰਦਿਆ ਫਲੁ ਪਾਈਐ ॥ ਹਰਿ ਗੁਣ ਨਿਤ ਗਾਏ ਨਾਮੁ ਧਿਆਏ ਫਿਰਿ ਸੋਗੁ ਨਾਹੀ ਸੰਤਾਪੈ[੧੩] ॥ ਨਾਨਕ ਸੋ ਪ੍ਰਭੁ ਜੀਅ ਕਾ ਦਾਤਾ ਪੂਰਾ ਜਿਸੁ ਪਰਤਾਪੈ ॥ ੨ ॥ ਹਰਿ ਹਰੇ ਹਰਿ ਗੁਣਨਿਧੇ[੧੪] ਹਰਿ ਸੰਤਨ ਕੈ ਵਸਿ ਆਏ ਰਾਮ ॥ ਸੰਤ ਚਰਣ ਗੁਰ ਸੇਵਾ ਲਾਗੇ ਤਿਨੀ [੧੫]ਪਰਮ ਪਦ ਪਾਏ ਰਾਮ ॥ ਪਰਮ ਪਦੁ ਪਾਇਆ ਆਪੁ[੧੬] ਮਿਟਾਇਆ ਹਰਿ ਪੂਰਨ ਕਿਰਪਾ ਧਾਰੀ ॥ ਸਫਲ ਜਨਮੁ ਹੋਆ ਭਉ ਭਾਗਾ ਹਰਿ ਭੇਟਿਆ[੧੭] ਏਕੁ ਮੁਰਾਰੀ[੧੮] ॥ ਜਿਸ ਕਾ ਸਾ ਤਿਨ ਹੀ ਮੇਲਿ ਲੀਆ [੧੯]ਜੋਤੀ ਜੋਤਿ ਸਮਾਇਆ ॥ ਨਾਨਕ ਨਾਮੁ ਨਿਰੰਜਨ[੨੦] ਜਪੀਐ ਮਿਲਿ ਸਤਿਗੁਰ ਸੁਖੁ ਪਾਇਆ ॥ ੩ ॥ ਗਾਉ ਮੰਗਲੋ[੨੧] ਨਿਤ ਹਰਿ ਜਨਹੁ [੨੨]ਪੁੰਨੀ ਇਛ ਸਬਾਈ ਰਾਮ ॥ ਰੰਗਿ ਰਤੇ ਅਪੁਨੇ ਸੁਆਮੀ ਸੇਤੀ ਮਰੈ ਨ ਆਵੈ ਜਾਈ ਰਾਮ ॥ ਅਬਿਨਾਸੀ ਪਾਇਆ ਨਾਮੁ ਧਿਆਇਆ ਸਗਲ ਮਨੋਰਥ ਪਾਏ ॥ ਸਾਂਤਿ [੨੩]ਸਹਜ ਆਨੰਦ ਘਨੇਰੇ[੨੪] ਗੁਰ ਚਰਣੀ ਮਨੁ ਲਾਏ ॥ [੨੫]ਪੂਰਿ ਰਹਿਆ ਘਟਿ ਘਟਿ ਅਬਿਨਾਸੀ ਥਾਨ ਥਨੰਤਰਿ[੨੬] ਸਾਈ ॥ ਕਹੁ ਨਾਨਕ ਕਾਰਜ ਸਗਲੇ ਪੂਰੇ ਗੁਰ ਚਰਣੀ ਮਨੁ ਲਾਈ ॥ ੪ ॥ ੨ ॥ ੫ ॥ ਸੂਹੀ ਮਹਲਾ ੫ ॥ ਕਰਿ ਕਿਰਪਾ ਮੇਰੇ ਪ੍ਰੀਤਮ ਸੁਆਮੀ ਨੇਤ੍ਰ ਦੇਖਹਿ ਦਰਸੁ ਤੇਰਾ ਰਾਮ ॥ ਲਾਖ ਜਿਹਵਾ[੨੭] ਦੇਹੁ ਮੇਰੇ ਪਿਆਰੇ ਮੁਖੁ ਹਰਿ ਆਰਾਧੇ[੨੮] ਮੇਰਾ ਰਾਮ ॥ ਹਰਿ ਆਰਾਧੇ [੨੯]ਜਮ ਪੰਥੁ ਸਾਧੇ ਦੂਖੁ ਨ ਵਿਆਪੈ ਕੋਈ ॥ * ਜਲਿ ਥਲਿ ਮਹੀਅਲਿ ਪੂਰਨ ਸੁਆਮੀ ਜਤ[੩੦] ਦਖਾ ਤਤ[੩੧] ਸੋਈ ॥ ਭਰਮ ਮੋਹ ਬਿਕਾਰ ਨਾਠੇ ਪ੍ਰਭੁ ਨੇਰਹੂ ਤੇ ਨੇਰਾ ॥ ਨਾਨਕ ਕਉ ਪ੍ਰਭ ਕਿਰਪਾ ਕੀਜੈ ਨੇਤ੍ਰ ਦੇਖਹਿ ਦਰਸੁ ਤੇਰਾ ॥ ੧ ॥ ਕੋਟਿ[੩੨] ਕਰਨ[੩੩] ਦੀਜਹਿ ਪ੍ਰਭ ਪ੍ਰੀਤਮ ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ ॥ ਸੁਣਿ ਸੁਣਿ

੧ ਮੁਕਤੀ (ਇਸ ਸੰਸਾਰ ਦੇ ਬੰਧਨਾਂ ਤੋਂ ਛੁਟਕਾਰਾ) ਅਤੇ ਜੁਗਤੀ (ਇਸ ਸੰਸਾਰ ਵਿਚ ਰਹਿਣ ਦੀ ਜਾਚ) ਦਾ ਰਾਹ ਮੇਰੇ ਲਈ ਖੁਲ੍ਹ ਗਿਆ ਹੈ।
੨ ਪੜਦਾ।
੩ ਨੂਤਰ।
੪ ਸੰਬੰਧੀ।
੫ ਸਰੀਰ।
੬ ਅੰਦਰ ਦੀਆਂ ਜਾਨਣ ਵਾਲਾ।
੭ ਸੁਖ ਅਨੰਦ, ਖੈਰੀਅਤ।
੮ ਮਲੂਮ ਹੁੰਦਾ ਹੈ, ਮਹਸੂਸ ਹੁੰਦਾ ਹੈ।
੯ ਪਾਪ।
੧੦ ਨੁਾਉਂਦਾ ਹੈ।
੧੧ ਮੁੜ ਕੇ, ਫੇਰ।
੧੨ ਮਨੋਂ-ਇੱਛਿਆ, ਮਨ-ਮੰਗਿਆ।
੧੩ ਅੰਦਰ ਦਾ ਦੁਖ, ਚਿੰਤਾ।
੧੪ ਗੁਣਾਂ ਦਾ ਖਜ਼ਾਨਾ।
੧੫ ਪਰਮ ਪਦਵੀ, ਉੱਚੀ ਤੋਂ ਉੱਚੀ ਪਦਵੀ, ਮੁਕਤੀ।
੧੬ ਆਪਾ ਭਾਵ, ਹਉਮੈਂ।
੧੭ ਮਿਲਿਆ।
੧੮ [ਮੁਰ ਰਾਖਸ਼ ਨੂੰ ਮਾਰਨ ਵਾਲਾ, ਕ੍ਰਿਸ਼ਨ] ਵਾਹਿਗੁਰੂ।
੧੯ ਮਨੁਖ ਦੀ ਆਤਮ-ਜੋਤਿ ਹਰੀ ਦੀ ਪਰਮਾਤਮ-ਜੋਤਿ ਵਿਚ ਰਲ ਗਈ, ਹਰੀ ਨਾਲ ਇਕ-ਮਿਕ ਹੋ ਗਏ।
੨੦ ਲਾਗ ਤੋਂ ਰਹਿਤ, ਪਵਿੱਤਰ।
੨੧ ਖ਼ੁਸ਼ੀ ਦੇ ਗੀਤ।
੨੨ ਪੂਰੀਆਂ ਹੋਈਆਂ ਸਾਰੀਆਂ ਮੁਰਾਦਾਂ।
੨੩ ਦੇਖੋ ਪੰ. ੭੪੧, ਨੋਟ ੨੧।
੨੪ ਬਹੁਤ।
੨੫ ਉਹ ਅਮਰ ਹਰੀ ਹਰ ਇਕ ਵਿਚ ਵਿਆਪਕ ਹੈ।
੨੬ ਸਭ ਥਾਵਾਂ ਵਿਚ।
੨੭ ਜੀਭ।
੨੮ ਜਪੇ।
੨੯ ਜਮ ਦੇ ਰਸਤੇ ਨੂੰ ਫ਼ਤਹ ਕਰੇ, ਭਾਵ ਮੌਤ ਨੂੰ ਜਿੱਤ ਲਵੇ, ਮੌਤ ਤੋਂ ਬੱਚ ਜਾਵੇ।
੩੦ [ਜਤ੍ਰ] ਜਿਧਰ।
੩੧ [ਤਤ੍ਰ] ਉਧਰ ਹੀ।
੩੨ ਕ੍ਰੋੜਾਂ।
੩੩ ਕੰਨ।

* ਪਾਣੀ ਵਿਚ, ਸੁਕੀ ਧਰਤੀ ਵਿਚ, ਅਤੇ ਧਰਤ ਅਸਮਾਨ ਦੇ ਵਿਚਕਾਰਲੀ ਥਾਂ ਵਿਚ ਵਿਆਪਕ ਹੈ।

ਇਹੁ ਮਨੁ ਨਿਰਮਲੁ ਹੋਵੈ ਕਟੀਐ ਕਾਲ ਕੀ ਫਾਸੀ ਰਾਮ ॥ [੧]ਕਟੀਐ ਜਮ ਫਾਸੀ ਸਿਮਰਿ ਅਬਿਨਾਸੀ ਸਗਲ ਮੰਗਲ ਸੁਗਿਆਨਾ ॥ ਹਰਿ ਹਰਿ ਜਪੁ ਜਪੀਐ ਦਿਨੁ ਰਾਤੀ [੨]ਲਾਗੈ ਸਹਜਿ ਧਿਆਨਾ ॥ ਕਲਮਲ[੩] ਦੁਖ ਜਾਰੇ[੪] ਪ੍ਰਭੂ ਚਿਤਾਰੇ ਮਨ ਕੀ ਦੁਰਮਤਿ[੫] ਨਾਸੀ ॥ ਕਹੁ ਨਾਨਕ ਪ੍ਰਭ ਕਿਰਪਾ ਕੀਜੈ ਹਰਿ ਗੁਣ ਸੁਣੀਅਹਿ ਅਵਿਨਾਸੀ ॥ ੨ ॥ ਕਰੋੜਿ ਹਸਤ[੬] ਤੇਰੀ ਟਹਲ ਕਮਾਵਹਿ ਚਰਣ ਚਲਹਿ ਪ੍ਰਭ ਮਾਰਗਿ[੭] ਰਾਮ ॥ [੮]ਭਵ ਸਾਗਰ ਨਾਵ ਹਰਿ ਸੇਵਾ ਜੋ ਚੜੈ ਤਿਸੁ ਤਾਰਗਿ[੯] ਰਾਮ ॥ ਭਵਜਲੁ[੧੦] ਤਰਿਆ ਹਰਿ ਹਰਿ ਸਿਮਰਿਆ [੧੧]ਸਗਲ ਮਨੋਰਥ ਪੂਰੇ ॥ ਮਹਾ ਬਿਕਾਰ ਗਏ ਸੁਖ ਉਪਜੇ ਬਾਜੇ ਅਨਹਦ ਤੂਰੇ[੧੧] ॥ ਮਨ ਬਾਂਛਤ[੧੨] ਫਲ ਪਾਏ ਸਗਲੇ ਕੁਦਰਤਿ ਕੀਮ ਅਪਾਰਗਿ[੧੩] ॥ ਕਹੁ ਨਾਨਕ ਪ੍ਰਭ ਕਿਰਪਾ ਕੀਜੈ ਮਨੁ ਸਦਾ ਚਲੈ ਤੇਰੈ ਮਾਰਗਿ ॥੩॥ ਏਹੋ ਵਰੁ[੧੪] ਏਹਾ ਵਡਿਆਈ ਇਹੁ ਧਨੁ ਹੋਇ ਵਡਭਾਗਾ ਰਾਮ ॥ ਏਹੋ ਰੰਗੁ ਏਹੋ ਰਸ ਭੋਗਾ ਹਰਿ ਚਰਣੀ ਮਨੁ ਲਾਗਾ ਰਾਮ ॥ ਮਨੁ ਲਾਗਾ ਚਰਣੇ ਪ੍ਰਭ ਕੀ ਸਰਣੇ ਕਰਣ ਕਾਰਣ ਗੋਪਾਲਾ ॥ ਸਭੁ ਕਿਛੁ ਤੇਰਾ ਤੂ ਪ੍ਰਭੁ ਮੇਰਾ ਮੇਰੇ ਠਾਕੁਰ ਦੀਨ ਦਇਆਲਾ ॥ [੧੫]ਮੋਹਿ ਨਿਰਗੁਣ ਪ੍ਰੀਤਮ ਸੁਖ ਸਾਗਰ ਸੰਤ ਸੰਗਿ ਮਨੁ ਜਾਗਾ ॥ ਕਹੁ ਨਾਨਕ ਪ੍ਰਭਿ ਕਿਰਪਾ ਕੀਨੀ ਚਰਣ ਕਮਲ ਮਨੁ ਲਾਗਾ ॥ ੪ ॥ ੩ ॥ ੬ ॥ ਸੂਹੀ ਮਹਲਾ ੫ * ॥ [੧੬]ਹਰਿ ਜਪੇ ਹਰਿ ਮੰਦਰੁ ਸਾਜਿਆ ਸੰਤ ਭਗਤ ਗੁਣ ਗਾਵਹਿ ਰਾਮ ॥ ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ ਸਗਲੇ ਪਾਪ ਤਜਾਵਹਿ[੧੭] ਰਾਮ ॥ [੧੮]ਹਰਿ ਗੁਣ ਗਾਇ ਪਰਮ ਪਦੁ ਪਾਇਆ ਪ੍ਰਭ ਕੀ ਊਤਮ ਬਾਣੀ ॥ [੧੯]ਸਹਜ ਕਥਾ ਪ੍ਰਭ ਕੀ ਅਤਿ ਮੀਠੀ ਕਥੀ ਅਕਥ ਕਹਾਣੀ ॥ ਭਲਾ ਸੰਜੋਗੁ[੨੦] ਮੂਰਤੁ[੨੧] ਪਲੁ ਸਾਚਾ ਅਬਿਚਲ ਨੀਵ ਰਖਾਈ ॥ ਜਨ ਨਾਨਕ ਪ੍ਰਭ ਭਏ ਦਇਆਲਾ ਸਰਬ ਕਲਾ[੨੨] ਬਣਿ ਆਈ ॥ ੧ ॥ ਆਨੰਦਾ ਵਜਹਿ ਨਿਤ ਵਾਜੇ ਪਾਰਬ੍ਰਹਮੁ ਮਨਿ ਵੂਠਾ[੨੩] ਰਾਮ ॥ ਗੁਰਮੁਖੇ ਸਚੁ ਕਰਣੀ ਸਾਰੀ[੨੪] ਬਿਨਸੇ ਭ੍ਰਮ ਭੈ ਝੂਠਾ ਰਾਮ ॥ [੨੫]ਅਨਹਦ ਬਾਣੀ [੨੬]ਗੁਰਮੁਖਿ ਵਖਾਣੀ ਜਸੁ ਸੁਣਿ ਸੁਣਿ ਮਨੁ ਤਨੁ ਹਰਿਆ ॥ ਸਰਬ ਸੁਖਾ ਤਿਸ ਹੀ ਬਣਿ ਆਏ [੨੭]ਜੋ ਪ੍ਰਭਿ ਅਪਨਾ ਕਰਿਆ ॥ ਘਰ ਮਹਿ ਨਵ ਨਿਧਿ[੨੮] ਭਰੇ ਭੰਡਾਰਾ ਰਾਮ ਨਾਮਿ ਰੰਗੁ ਲਾਗਾ ॥ ਨਾਨਕ ਜਨ ਪ੍ਰਭੁ ਕਦੇ ਨ ਵਿਸਰੈ ਪੂਰਨ ਜਾ ਕੇ ਭਾਗਾ ॥ ੨ ॥ [੨੯]ਛਾਇਆ ਪ੍ਰਭਿ ਛਤ੍ਰਪਤਿ ਕੀਨੀ ਸਗਲੀ ਤਪਤਿ ਬਿਨਾਸੀ ਰਾਮ ॥ ਦੂਖ ਪਾਪ ਕਾ ਡੇਰਾ ਢਾਠਾ[੩੦] ਕਾਰਜੁ ਆਇਆ ਰਾਸੀ ਰਾਮ ॥ ਹਰਿ ਪ੍ਰਭਿ ਫੁਰਮਾਇਆ ਮਿਟੀ ਬਲਾਇਆ[੩੧] ਸਾਚੁ ਧਰਮੁ ਪੁੰਨੁ ਫਲਿਆ[੩੨] ॥ ਸੋ ਪ੍ਰਭੁ ਅਪਨਾ ਸਦਾ ਧਿਆਈਐ [੩੩]ਸੋਵਤ ਬੈਸਤ

੧ ਅਮਰ ਹਰੀ ਨੂੰ ਸਿਮਰ ਕੇ ਮੌਤ ਦੀ ਫਾਹੀ ਕਟੀਏ ਅਤੇ ਹਰ ਤਰਾਂ ਦੀਆਂ ਖ਼ੁਸ਼ੀਆਂ ਤੇ ਸ੍ਰੇਸ਼ਟ ਗਿਆਨ ਮਿਲ ਜਾਣ ।
੨ ਜਿਸ ਨਾਲ ਸਹਜ ਅਵਸਥਾ ਵਿਚ ਧਿਆਨ ਲਗ ਜਾਏ । ਵੇਖੋ ਪੰਨਾ ੭੩੩, ਫੁਟ ਨੋਟ * ।
੩ ਪਾਪ ।
੪ ਜਾਲੇ, ਸਾੜੇ ।
੫ ਖੋਟੀ ਵਾਦੀ ।
੬ ਹੱਥ ।
੭ ਰਸਤੇ ਤੇ ।
੮ ਸੰਸਾਰ ਸਾਗਰ । ਇਸ ਸੰਸਾਰ ਸਰੋਵਰ ਨੂੰ ਤਰਣ ਲਈ ਹਰੀ-ਸੇਵਾ ਨਾਵ (ਬੇੜੀ) ਹੈ ।
੯ ਤਾਰਦਾ ਹੈ ।
੧੦ ਸਾਰੀਆਂ ਮੁਰਾਦਾਂ ।
੧੧ ਤੁਰਮ, ਰਣਸਿੰਘੇ । ਭਾਵ ਆਤਮ ਮੰਡਲ ਵਿਚ ਅਕਹਿ ਆਨੰਦ ਪ੍ਰਾਪਤ ਹੋਇਆ ਹੈ । ਵੇਖੋ ਪੰ. ੭੬੭, ਫੁਟ ਨੋਟ * ।
੧੨ ਵਾਂਛਿਤ, ਇੱਛਤ, ਚਾਹੇ ਹੋਏ ।
੧੩ ਜਿਸ ਦਾ ਪਾਰਾਵਾਰ ਨਾ ਜਾਣਿਆ ਜਾ ਸਕੇ । ਸਾਰੀਆਂ ਮਨ-ਮੰਗੀਆਂ ਮੁਰਾਦਾਂ ਮਿਲ ਗਈਆਂ—ਤੇਰੀ ਕੁਦਰਤ ਦੀ ਕੀਮਤ ਦਾ ਅੰਦਾਜ਼ਾ ਨਹੀਂ । ਭਾਵ ਤੇਰੀ ਕੁਦਰਤ ਕੈਸੀ ਅਪਾਰ ਹੈ ਕਿ ਜਿਸ ਨੇ ਭੀ ਤੇਰੀ ਸੇਵਾ ਕੀਤੀ ਉਸ ਨੂੰ ਮਨ-ਮੰਗੇ ਫਲ ਮਿਲ ਗਏ !
੧੪ ਅਸੀਸ । ਅਸੀਸ, ਵਡਿਆਈ, ਧਨ, ਰੰਗ, ਰਸ-ਭੋਗ ਸਭ ਇਹੋ ਹਨ ਕਿ ਮੇਰਾ ਮਨ ਹਰੀ ਚਰਨਾਂ ਵਿਚ ਲਗੇ ।
੧੫ ਹੇ ਪਿਆਰੇ, ਸੁਖਾਂ ਦੇ ਸਮੁੰਦਰ ! ਮੈਂ ਨਿਰਗੁਣ ਦਾ ਮਨ ਸੰਤਾਂ ਦੀ ਸੰਗਤ ਕਰਕੇ ਜਾਗ ਪਿਆ ।
੧੬ ਹਰੀ ਜਪਣ ਲਈ ਇਹ ਹਰੀ-ਮੰਦਰ ਬਣਾਇਆ ਗਿਆ ਹੈ, ਜਿਸ ਵਿਚ ਸੰਤ ਤੇ ਭਗਤ ਹਰੀ ਦੇ ਗੁਣ ਗਾਉਂਦੇ ਹਨ ।
੧੭ ਦੂਰ ਕਰਦੇ ਹਨ ।
੧੮ ਹਰੀ ਦੀ ਬਾਣੀ ਐਸੀ ਚੰਗੀ ਹੈ ਕਿ ਇਸ ਦੇ ਰਾਹੀਂ ਹਰੀ-ਗੁਣ ਗਾ ਕੇ ਮੁਕਤੀ ਮਿਲ ਜਾਂਦੀ ਹੈ ।
੧੯ ਉਹ ਬਾਣੀ ਜੋ ਸਹਜ ਦੀ ਪ੍ਰਾਪਤੀ ਕਰਾਵੇ । ਵੇਖੋ ਪੰਨਾ ੭੩੩, ਫੁਟ ਨੋਟ * । ਹਰੀ ਦੀ ਸਹਜ-ਬਾਣੀ ਬਹੁਤ ਮਿੱਠੀ ਹੈ, ਇਸ ਵਿਚ ਹਰੀ ਦੀ ਅਕਹਿ ਕਹਾਣੀ ਬਿਆਨ ਕੀਤੀ ਹੋਈ ਹੈ ।
੨੦ ਵੇਖੋ ਪੰ. ੭੪੩, ਨੋਟ ੧੫ ।
੨੧ ਮਹੂਰਤ । ਉਹ ਮੌਕਾ, ਉਹ ਸਮਾਂ ਬਹੁਤ ਚੰਗਾ ਸੀ, ਜਦੋਂ ਇਸ ਮੰਦਰ ਦੀ ਸਦਾ ਰਹਿਣ ਵਾਲੀ ਨੀਂਹ ਰਖੀ ਗਈ ।
੨੨ ਸ਼ਕਤੀ । ਸਭ ਬਿਧਾਂ ਮਿਲ ਗਈਆਂ, ਸਾਰੇ ਢੋ ਚੰਗੇ ਢੁਕੇ ।
੨੩ ਵਸਿਆ ਹੈ ।
੨੪ ਸੰਭਾਲੀ । ਗੁਰੂ-ਦੁਆਰਾ ਸੱਚੀ ਸੇਵਾ ਸਾਂਭੀ । ਵੇਖੋ ਪੰ. ੫੫੯, ਨੋਟ ੫ ।
੨੫ ਵੇਖੋ ਪੰ. ੭੬੭, ਫੁਟ ਨੋਟ * ।
੨੬ ਗੁਰੂ ਦੁਆਰਾ ਉਚਾਰਣ ਕੀਤੀ ।
੨੭ ਜਿਸ ਨੂੰ ਪ੍ਰਭੂ ਨੇ ਅਪਣਾਇਆ ਹੈ ।
੨੮ ਵੇਖੋ ਪੰ. ੭੫੦, ਫੁਟ ਨੋਟ ‡ ।
੨੯ ਛੱਤਰ-ਪਤੀ ਵਾਹਿਗੁਰੂ ਨੇ ਛਾਇਆ ਕੀਤੀ ਹੈ । ਛੱਤਰ-ਪਤੀ=ਛੱਤਰ ਦਾ ਮਾਲਕ, ਰਾਜਾ ।
੩੦ ਢਹਿ ਗਿਆ । ਦੁਖ ਤੇ ਪਾਪ, ਜਿਹੜੇ ਡੇਰਾ ਪਾ ਕੇ ਬੈਠੇ ਹੋਏ ਸਨ, ਉਠ ਗਏ ।
੩੧ ਬਲਾਈਂ । ਦੁਖ ਦੂਰ ਹੋ ਗਏ ।
੩੨ ਫਲ ਲਗਾ, ਵਧਿਆ ।
੩੩ ਸੁਤਿਆਂ, ਬੈਠਿਆਂ ਤੇ ਖਲੋਤਿਆਂ ।

* ਇਹ ਛੰਤ ਸ੍ਰੀ ਹਰੀ-ਮੰਦਰ ਸਾਹਿਬ, ਅੰਮ੍ਰਿਤਸਰ ਜੀ ਬਾਬਤ ਰਚੇ ਗਏ । ਅਗੇ ਜਾ ਕੇ ਕਈ ਛੰਤ ਇਸ ਮੰਦਰ ਦੇ ਨਾਲ ਲਗਦੇ ਤਲਾ ਅਤੇ ਸ਼ਹਿਰ ਬਾਬਤ ਹਨ । ਕਈ ਸਜਣ ਇਨ੍ਹਾਂ ਸ਼ਬਦਾਂ ਨੂੰ ਸਥਾਨਕ ਭਾਵ ਵਾਲੇ ਹੋ ਜਾਣ ਤੋਂ ਬਚਾਉਣ ਲਈ 'ਮੰਦਰ' ਦਾ ਅਰਥ ਸਰੀਰ, 'ਤਾਲ' ਦਾ ਅਰਥ ਹਿਰਦਾ, ਆਦਿ, ਕਰਦੇ ਹਨ । ਇਹ ਠੀਕ ਨਹੀਂ । "ਪਰਥਾਇ ਸਾਖੀ ਮਹਾਪੁਰਖ ਬੋਲਦੇ ਸਾਝੀ ਸਗਲ ਜਹਾਨੈ" (ਮ: ੩ ਵਾਰ ਸੋਰਠਿ) ਅਨੁਸਾਰ ਗੁਰੂ ਜੀ ਭਾਵੇਂ ਗਲ ਹਰੀ-ਮੰਦਰ ਸਾਹਿਬ ਜਾਂ ਨਾਲ ਲਗਦੇ ਤਾਲ ਦੀ ਪੂਰਣਤਾ ਦੀ ਖ਼ੁਸ਼ੀ ਤੇ ਧੰਨਵਾਦ ਵਿਚ ਕਰ ਰਹੇ ਹਨ, ਪਰ ਸਿਖਿਆ ਸਦੀਵੀ ਅੰਗ ਰਖਦੀ ਹੈ ; ਜਿਵੇਂ ਬਾਬਰਵਾਣੀ ਵਾਲੇ ਜਾਂ ਸੁਲਹੀ ਖ਼ਾਨ ਵਾਲੇ ਸ਼ਬਦਾਂ ਦੀ ਸਿਖਿਆ । ਇਸੇ ਸਿਖਿਆ ਵਿਚੋਂ ਪੈਦਾ ਹੋਏ ਉਤਸ਼ਾਹ ਨਾਲ ਸਿਖ ਆਪਣੇ ਘਰਾਂ ਨੂੰ ਸਤ-ਸੰਗ ਜੋੜਨ ਤੇ ਲੰਗਰ ਚਲਾਣ ਲਈ ਵਰਤਦੇ ਆਏ ਹਨ ; ਇਸੇ ਉਤਸ਼ਾਹ ਨਾਲ ਆਪਣੇ ਪਿੰਡਾਂ ਵਿਚ ਤਾਲ ਲਵਾਂਦੇ, ਗੁਰਦੁਆਰੇ ਬਣਾਂਦੇ ਤੇ ਹੋਰ ਪੰਥਕ ਤੇ ਪਬਲਕ ਸੇਵਾ ਦਾ ਆਹਰ ਕਰਦੇ ਆਏ ਹਨ ।

ਖਲਿਆ[੧] ॥ [੨]ਗੁਣ ਨਿਧਾਨ ਸੁਖ ਸਾਗਰ ਸੁਆਮੀ ਜਲਿ ਥਲਿ ਮਹੀਅਲਿ ਸੋਈ ॥ ਜਨ ਨਾਨਕ ਪ੍ਰਭ ਕੀ ਸਰਣਾਈ ਤਿਸੁ ਬਿਨੁ ਅਵਰੁ ਨ ਕੋਈ ॥ ੩ ॥ ਮੇਰਾ ਘਰੁ ਬਨਿਆ[੩] ਬਨੁ[੪] ਤਾਲੁ ਬਨਿਆ [੫]ਪ੍ਰਭ ਪਰਸੇ ਹਰਿ ਰਾਇਆ ਰਾਮ ॥ ਮੇਰਾ ਮਨੁ ਸੋਹਿਆ ਮੀਤ ਸਾਜਨ ਸਰਸੇ[੬] ਗੁਣ ਮੰਗਲ[੭] ਹਰਿ ਗਾਇਆ ਰਾਮ ॥ ਗੁਣ ਗਾਇ ਪ੍ਰਭੂ ਧਿਆਇ ਸਾਚਾ [੮]ਸਗਲ ਇਛਾ ਪਾਈਆ ॥ ਗੁਰ ਚਰਣ ਲਾਗੇ ਸਦਾ ਜਾਗੇ [੯]ਮਨਿ ਵਜੀਆ ਵਾਧਾਈਆ ॥ ਕਰੀ ਨਦਰਿ ਸੁਆਮੀ [੧੦]ਸੁਖਹ ਗਾਮੀ [੧੧]ਹਲਤੁ ਪਲਤੁ ਸਵਾਰਿਆ ॥ ਬਿਨਵੰਤਿ ਨਾਨਕ ਨਿਤ ਨਾਮੁ ਜਪੀਐ [੧੨]ਜੀਉ ਪਿੰਡੁ ਜਿਨਿ ਧਾਰਿਆ ॥ ੪ ॥ ੪ ॥ ੭ ॥ ਸੂਹੀ ਮਹਲਾ ੫ ॥ [੧੩]ਭੈ ਸਾਗਰੋ ਭੈ ਸਾਗਰੁ ਤਰਿਆ ਹਰਿ ਹਰਿ ਨਾਮੁ ਧਿਆਏ ਰਾਮ ॥ ਬੋਹਿਥੜਾ[੧੪] ਹਰਿ ਚਰਣ ਅਰਾਧੇ ਮਿਲਿ ਸਤਿਗੁਰ ਪਾਰਿ ਲਘਾਏ ਰਾਮ ॥ ਗੁਰ ਸਬਦੀ ਤਰੀਐ ਬਹੁੜਿ[੧੫] ਨ ਮਰੀਐ [੧੬]ਚੂਕੈ ਆਵਣ ਜਾਣਾ ॥ ਜੋ ਕਿਛੁ ਕਰੈ ਸੋਈ ਭਲ[੧੭] ਮਾਨਉ ਤਾ ਮਨੁ ਸਹਜਿ[੧੮] ਸਮਾਣਾ ॥ ਦੂਖ ਨ ਭੂਖ ਨ ਰੋਗੁ ਨ ਬਿਆਪੈ ਸੁਖ ਸਾਗਰ ਸਰਣੀ ਪਾਏ ॥ ਹਰਿ ਸਿਮਰਿ ਸਿਮਰਿ ਨਾਨਕ ਰੰਗਿ ਰਾਤਾ ਮਨ ਕੀ ਚਿੰਤ ਮਿਟਾਏ ॥ ੧ ॥ ਸੰਤ ਜਨਾ ਹਰਿ ਮੰਤ੍ਰੁ* ਦ੍ਰਿੜਾਇਆ ਹਰਿ ਸਾਜਨ ਵਸਗਤਿ ਕੀਨੇ ਰਾਮ ॥ ਆਪਨੜਾ ਮਨੁ ਆਗੈ ਧਰਿਆ ਸਰਬਸੁ[੧੯] ਠਾਕੁਰਿ ਦੀਨੇ ਰਾਮ ॥ ਕਰਿ ਅਪੁਨੀ ਦਾਸੀ ਮਿਟੀ ਉਦਾਸੀ ਹਰਿ ਮੰਦਰਿ ਥਿਤਿ[੨੦] ਪਾਈ ॥ ਅਨਦ ਬਿਨੋਦ[੨੧] ਸਿਮਰਹੁ ਪ੍ਰਭੁ ਸਾਚਾ ਵਿਛੁੜਿ ਕਬਹੂ ਨ ਜਾਈ ॥ ਸਾ ਵਡਭਾਗਣਿ ਸਦਾ ਸੋਹਾਗਣਿ ਰਾਮ ਨਾਮ ਗੁਣ ਚੀਨੇ[੨੨] ॥ ਕਹੁ ਨਾਨਕ ਰਵਹਿ ਰੰਗਿ ਰਾਤੇ ਪ੍ਰੇਮ ਮਹਾ ਰਸਿ ਭੀਨੇ[੨੩] ॥ ੨ ॥ ਅਨਦ ਬਿਨੋਦ ਭਏ ਨਿਤ ਸਖੀਏ ਮੰਗਲ ਸਦਾ ਹਮਾਰੈ ਰਾਮ ॥ ਆਪਨੜੈ ਪ੍ਰਭਿ ਆਪਿ ਸੀਗਾਰੀ ਸੋਭਾਵੰਤੀ ਨਾਰੇ ਰਾਮ ॥ [੨੪]ਸਹਜ ਸੁਭਾਇ ਭਏ ਕਿਰਪਾਲਾ ਗੁਣ ਅਵਗਣ ਨ ਬੀਚਾਰਿਆ ॥ ਕੰਠਿ[੨੫] ਲਗਾਇ ਲੀਏ ਜਨ ਅਪੁਨੇ ਰਾਮ ਨਾਮ ਉਰਿ ਧਾਰਿਆ[੨੬] ॥ [੨੭]ਮਾਨ ਮੋਹ ਮਦ ਸਗਲ ਬਿਆਪੀ ਕਰਿ ਕਿਰਪਾ ਆਪਿ ਨਿਵਾਰੇ ॥ ਕਹੁ ਨਾਨਕ [੧੩]ਭੈ ਸਾਗਰੁ ਤਰਿਆ ਪੂਰਨ ਕਾਜ ਹਮਾਰੇ ॥ ੩ ॥ ਗੁਣ ਗੋਪਾਲ ਗਾਵਹੁ ਨਿਤ ਸਖੀਹੋ ਸਗਲ ਮਨੋਰਥ ਪਾਏ ਰਾਮ ॥ ਸਫਲ ਜਨਮੁ ਹੋਆ ਮਿਲਿ ਸਾਧੂ ਏਕੰਕਾਰੁ[੨੮] ਧਿਆਏ ਰਾਮ ॥ ਜਪਿ ਏਕ ਪ੍ਰਭੂ ਅਨੇਕ ਰਵਿਆ [੨੯]ਸਰਬ ਮੰਡਲਿ ਛਾਇਆ ॥ ਬ੍ਰਹਮੋ ਪਸਾਰਾ ਬ੍ਰਹਮੁ[੩੦] ਪਸਰਿਆ ਸਭੁ ਬ੍ਰਹਮੁ ਦ੍ਰਿਸਟੀ[੩੧] ਆਇਆ ॥ ਜਲਿ ਥਲਿ ਮਹੀਅਲਿ ਪੂਰਿ ਪੂਰਨ ਤਿਸੁ ਬਿਨਾ ਨਹੀ ਜਾਏ[੩੨] ॥ ਪੇਖਿ[੩੩] ਦਰਸਨੁ ਨਾਨਕ ਬਿਗਸੇ[੩੪] ਆਪਿ ਲਏ ਮਿਲਾਏ ॥ ੪ ॥ ੫ ॥ ੮ ॥ ਸੂਹੀ ਮਹਲਾ ੫ ॥

੧ ਖਲੋਤਿਆਂ ।
੨ ਜੋ ਮਾਲਕ ਗੁਣਾਂ ਦਾ ਭੰਡਾਰ ਤੇ ਸੁਖਾਂ ਦਾ ਸਮੁੰਦਰ ਹੈ, ਓਹੀ ਪਾਣੀ ਵਿਚ, ਧਰਤੀ ਵਿਚ ਅਤੇ ਧਰਤ ਅਸਮਾਨ ਦੇ ਵਿਚਕਾਰ ਸਮਾਇਆ ਹੋਇਆ ਹੈ ।
੩ ਸਜ ਗਿਆ, ਫਬ ਗਿਆ ।
੪ ਬਾਗ਼ ।
੫ ਛੋਹੇ, ਮਿਲੇ ਪ੍ਰਭੂ ਹਰੀ-ਰਾਜੇ ਨੂੰ ।
੬ ਪ੍ਰਸੰਨ ਹੋਏ ।
੭ ਖ਼ੁਸ਼ੀ ਦੇ ਗੀਤ ।
੮ ਸਾਰੀਆਂ ਮੁਰਾਦਾਂ ਮਿਲ ਗਈਆਂ ।
੯ ਮਨ ਵਿਚ ਵਧਾਈ ਦੇ ਵਾਜੇ ਵਜੇ, ਖ਼ੁਸ਼ੀਆਂ ਹੋਈਆਂ ।
੧੦ [ਸੁਖ-ਗਮਜ] ਜਿਸ ਪਾਸ ਆਸਾਨੀ ਨਾਲ ਪਹੁੰਚ ਸਕੀਏ, ਵਾਹਿਗੁਰੂ ।
੧੧ ਲੋਕ ਅਤੇ ਪ੍ਰਲੋਕ ।
੧੨ ਜਿਸ ਨੇ ਮਨ ਤੇ ਸਰੀਰ ਨੂੰ ਥਾਂ ਸਿਰ ਰਖਿਆ ਹੋਇਆ ਹੈ, ਆਸਰੇ ਸਹਿਤ ਕੀਤਾ ਹੈ ।
੧੩ ਭਵ ਸਾਗਰ, ਸੰਸਾਰ ਸਾਗਰ ।
੧੪ ਜਹਾਜ਼ । ਜਹਾਜ਼ ਰੂਪ ਹਰੀ ਦੇ ਚਰਨ ਧਿਆਏ ।
੧੫ ਮੁੜ ਕੇ ।
੧੬ ਮੁਕ ਜਾਵੇ ਜਨਮ ਮਰਨ ।
੧੭ ਭਲਾ । ਮਿੱਠਾ ਕਰਕੇ ਮੰਨੇ ।
੧੮ ਦੇਖੋ ਪੰ. ੭੩੩, ਫੁਟ ਨੋਟ * ।
੧੯ ਸਭ ਕੁਝ । ਜਦ ਅਸਾਂ ਆਪਣਾ ਮਨ ਹਰੀ ਦੇ ਅਗੇ ਰਖ ਦਿਤਾ, ਤਾਂ ਹਰੀ ਨੇ ਸਭ ਕੁਝ ਸਾਨੂੰ ਦੇ ਦਿਤਾ ।
੨੦ ਟਿਕਾਉ । ਹਰੀ ਦੇ ਘਰ ਵਿਚ ਟਿਕਾਉ ਮਿਲਿਆ ।
੨੧ ਤਮਾਸ਼ੇ । ਸਭ ਤਮਾਸ਼ਿਆਂ ਦੇ ਅਨੰਦ ਇਹੋ ਹਨ ਕਿ ਪ੍ਰਭੂ ਨੂੰ ਸਿਮਰੇ ।
੨੨ ਵਿਚਾਰਦੀ ਹੈ ।
੨੩ ਭਿਜੇ ਹੋਏ ।
੨੪ ਸੁਤੇ-ਸਿਧ, ਸੁਭਾਵਕ ਹੀ ।
੨੫ ਗਲੇ ਨਾਲ ।
੨੬ ਦਿਲ ਵਿਚ ਰਖਿਆ ।
੨੭ ਮਾਣ, ਮੋਹ ਤੇ ਹੰਕਾਰ, ਜਿਨ੍ਹਾਂ ਵਿਚ ਸਾਰੀ ਸ੍ਰਿਸ਼ਟੀ ਫਸੀ ਹੋਈ ਹੈ, ਸਾਥੋਂ ਹਰੀ ਨੇ ਆਪ ਦੂਰ ਰਖੇ । ਨਿਵਾਰੇ=ਦੂਰ ਕੀਤੇ ।
੨੮ ਇਕ ਵਾਹਿਗੁਰੂ ।
੨੯ ਸਭ ਥਾਵਾਂ ਵਿਚ ਛਾਇਆ (ਵਿਆਪਕ ਹੋ ਰਿਹਾ) ਹੈ ।
੩੦ ਵਾਹਿਗੁਰੂ ।
੩੧ ਨਜ਼ਰੀਂ ।
੩੨ ਥਾਂ ।
੩੩ ਦੇਖ ਕੇ ।
੩੪ ਖਿੜਦਾ ਹੈ ।

* ਉਪਦੇਸ਼ । ਸੰਤਾਂ ਨੇ ਐਸਾ ਹਰੀ ਦਾ ਮੰਤਰ ਸਿਖਾਇਆ ਕਿ ਉਸ ਨਾਲ ਹਰੀ-ਮਿੱਤਰ ਨੂੰ ਵਸ ਕਰ ਲਿਆ । (ਮੰਤਰ ਆਮ ਤੌਰ ਤੇ ਕਿਸੇ ਨੂੰ ਵਸ ਕਰਨ ਲਈ ਪੜ੍ਹੇ ਜਾਂਦੇ ਹਨ ।) । ਵਸਗਤਿ=ਵਸ ਵਿਚ ।

*[1]ਅਬਿਚਲ ਨਗਰੁ ਗੋਬਿੰਦ ਗੁਰੂ ਕਾ ਨਾਮੁ ਜਪਤ ਸੁਖੁ ਪਾਇਆ ਰਾਮ ॥ ਮਨ ਇਛੇ ਸੇਈ ਫਲ ਪਾਏ ਕਰਤੈ ਆਪਿ ਵਸਾਇਆ ਰਾਮ ॥ ਕਰਤੈ ਆਪਿ ਵਸਾਇਆ ਸਰਬ ਸੁਖ ਪਾਇਆ ਪੁਤ ਭਾਈ ਸਿਖ ਬਿਗਾਸੇ[2] ॥ ਗੁਣ ਗਾਵਹਿ ਪੂਰਨ ਪਰਮੇਸੁਰ [3]ਕਾਰਜੁ ਆਇਆ ਰਾਸੇ ॥ ਪ੍ਰਭੁ ਆਪਿ ਸੁਆਮੀ ਆਪੇ ਰਾਖਾ ਆਪਿ ਪਿਤਾ ਆਪਿ ਮਾਇਆ[4] ॥ ਕਹੁ ਨਾਨਕ ਸਤਿਗੁਰ ਬਲਿਹਾਰੀ ਜਿਨਿ ਏਹੁ ਥਾਨੁ ਸੁਹਾਇਆ ॥ ੧ ॥ ਘਰ ਮੰਦਰ ਹਟਨਾਲੇ[5] ਸੋਹੇ ਜਿਸੁ ਵਿਚਿ ਨਾਮੁ ਨਿਵਾਸੀ ਰਾਮ ॥ ਸੰਤ ਭਗਤ ਹਰਿਨਾਮੁ ਅਰਾਧਹਿ ਕਟੀਐ ਜਮੰ ਕੀ ਫਾਸੀ ਰਾਮ ॥ ਕਾਟੀ ਜਮ ਫਾਸੀ ਪ੍ਰਭਿ ਅਬਿਨਾਸੀ ਹਰਿ ਹਰਿ ਨਾਮੁ ਧਿਆਏ ॥ [6]ਸਗਲ ਸਮਗ੍ਰੀ ਪੂਰਨ ਹੋਈ ਮਨ ਇਛੇ ਫਲ ਪਾਏ ॥ ਸੰਤ ਸਜਨ ਸੁਖਿ ਮਾਣਹਿ ਰਲੀਆ[7] ਦੂਖ ਦਰਦ ਭ੍ਰਮ ਨਾਸੀ ॥ ਸਬਦਿ ਸਵਾਰੇ ਸਤਿਗੁਰਿ ਪੂਰੈ ਨਾਨਕ [8]ਸਦ ਬਲਿ ਜਾਸੀ ॥ ੨ ॥ ਦਾਤਿ ਖਸਮ ਕੀ ਪੂਰੀ[9] ਹੋਈ ਨਿਤ ਨਿਤ [10]ਚੜੈ ਸਵਾਈ ਰਾਮ ॥ ਪਾਰਬ੍ਰਹਮਿ [11]ਖਸਮਾਨਾ ਕੀਆ ਜਿਸ ਦੀ ਵਡੀ ਵਡਿਆਈ ਰਾਮ ॥ [12]ਆਦਿ ਜੁਗਾਦਿ ਭਗਤਨ ਕਾ ਰਾਖਾ ਸੋ ਪ੍ਰਭੁ ਭਇਆ ਦਇਆਲਾ ॥ ਜੀਅ ਜੰਤ ਸਭਿ ਸੁਖੀ ਵਸਾਏ ਪ੍ਰਭਿ ਆਪੇ ਕਰਿ ਪ੍ਰਤਿਪਾਲਾ[13] ॥ [14]ਦਹ ਦਿਸ ਪੂਰਿ ਰਹਿਆ ਜਸੁ ਸੁਆਮੀ ਕੀਮਤਿ ਕਹਣੁ ਨ ਜਾਈ ॥ ਕਹੁ ਨਾਨਕ ਸਤਿਗੁਰ ਬਲਿਹਾਰੀ ਜਿਨਿ ਅਬਿਚਲ ਨੀਵ ਰਖਾਈ ॥ ੩ ॥ ਗਿਆਨ ਧਿਆਨ ਪੂਰਨ ਪਰਮੇਸੁਰ ਹਰਿ ਹਰਿ ਕਥਾ ਨਿਤ ਸੁਣੀਐ ਰਾਮ ॥ [15]ਅਨਹਦ ਚੋਜ ਭਗਤ ਭਵ ਭੰਜਨ ਅਨਹਦ ਵਾਜੇ ਧੁਨੀਐ[16] ਰਾਮ ॥ [17]ਅਨਹਦ ਝੁਣਕਾਰੇ ਤਤੁ ਬੀਚਾਰੇ ਸੰਤ ਗੋਸਟਿ ਨਿਤ ਹੋਵੈ ॥ ਹਰਿਨਾਮੁ ਅਰਾਧਹਿ ਮੈਲੁ ਸਭ ਕਾਟਹਿ ਕਿਲਵਿਖ[18] ਸਗਲੇ ਖੋਵੈ ॥ ਤਹ ਜਨਮ ਨ ਮਰਣਾ ਆਵਣ ਜਾਣਾ ਬਹੁੜਿ[19] ਨ ਪਾਈਐ ਜੋਨੀਐ ॥ ਨਾਨਕ ਗੁਰੁ ਪਰਮੇਸਰੁ ਪਾਇਆ [20]ਜਿਸੁ ਪ੍ਰਸਾਦਿ ਇਛ ਪੁਨੀਐ ॥ ੪ ॥ ੬ ॥ ੯ ॥ ਸੂਹੀ ਮਹਲਾ ੫ ☫ ॥ ਸੰਤਾ ਕੇ ਕਾਰਜਿ [21]ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ ॥ [22]ਧਰਤਿ ਸੁਹਾਵੀ ਤਾਲੁ[23] ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ[24] ਰਾਮ ॥ ਅੰਮ੍ਰਿਤ ਜਲੁ ਛਾਇਆ[24] ਪੂਰਨ ਸਾਜੁ[25] ਕਰਾਇਆ ਸਗਲ ਮਨੋਰਥ ਪੂਰੇ ॥ ਜੈ ਜੈਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ[26] ॥ ਪੂਰਨ ਪੁਰਖ ਅਚੁਤ[27] ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ ॥ ਅਪਨਾ ਬਿਰਦੁ[28] ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ ॥ ੧ ॥ ਨਵਨਿਧਿ[29] [30]ਸਿਧਿ ਰਿਧਿ ਦੀਨੇ ਕਰਤੇ ਤੋਟਿ ਨ ਆਵੈ ਕਾਈ[31] ਰਾਮ ॥ ਖਾਤ ਖਰਚਤ ਬਿਲਛਤ[32] ਸੁਖੁ ਪਾਇਆ

੧ ਗੁਰੂ-ਗੋਬਿੰਦ ਦਾ ਨਗਰ (ਸ੍ਰੀ ਅੰਮ੍ਰਿਤਸਰ) ਸਦਾ ਕਾਇਮ ਰਹਿਣ ਵਾਲਾ ਸ਼ਹਿਰ ਹੈ, ਜਿਸ ਵਿਚ ਨਾਮ ਜਪਦਿਆਂ ਸੁਖ ਮਿਲਿਆ ਹੈ।

੨ ਖ਼ੁਸ਼ ਹੋਏ।

੩ ਉਨ੍ਹਾਂ ਦਾ ਕੰਮ ਸੰਵਰ ਗਿਆ ਹੈ।

੪ ਮਾਂ, ਮਾਤਾ।

੫ ਹੱਟੀਆਂ ਦਾ ਨਾਲ ੨ ਹੋਣਾ, ਬਜ਼ਾਰ ਦਾ ਲੜ੍ਹਾ। ਦੇਖੋ ਪੰ. ੩੦੯, ਨੋਟ ੧੩। ਘਰ ਮੰਦਰ ਤੇ ਬਜ਼ਾਰ ਸਭ ਸੋਹਣੇ ਹਨ ਜਿਥੇ ਨਾਮ ਦਾ ਨਿਵਾਸ ਹੈ। ਨਿਵਾਸੀ=ਰਹਿਣ ਵਾਲਾ, ਵਸਣ ਵਾਲਾ ਹੈ।

੬ ਸਾਰਾ ਸਮਿਆਨ ਪੂਰਾ ਹੋ ਚੁਕਾ ਹੈ, ਅਤੇ ਜੋ ਚਾਹੁੰਦੇ ਸਾਂ ਮਿਲ ਗਿਆ ਹੈ।

੭ ਮੌਜਾਂ।

੮ ਸਦਾ ਬਲਿਹਾਰ ਜਾਂਦਾ ਹਾਂ।

੯ ਮੁਕੰਮਲ, ਪੂਰਨ।

੧੦ ਸਵਾਈ ਵਧਦੀ ਰਹਿੰਦੀ ਹੈ।

੧੧ ਮਾਲਕ ਬਣ ਕੇ ਆਪਣੀ ਸੰਭਾਲ ਵਿਚ ਲੈ ਲਿਆ ਹੈ।

੧੨ ਸ੍ਰਿਸ਼ਟੀ ਦੇ ਸ਼ੁਰੂ ਤੋਂ।

੧੩ ਪਾਲਣਾ।

੧੪ ਦਸਾਂ ਤਰਫ਼ਾਂ ਵਿਚ (ਸਾਰੇ ਪਾਸੇ) ਮਾਲਕ ਦੀ ਸ਼ੋਭਾ ਪਸਰੀ ਹੋਈ ਹੈ। ਦਸ ਦਿਸਾ=ਪੂਰਬ, ਪੱਛਮ, ਉੱਤਰ, ਦੱਖਣ ; ਚਾਰ ਕੋਨੇ ਅਤੇ ਹੇਠਾਂ ਤੇ ਉਤੇ।

੧੫ ਭਵ (ਸੰਸਾਰ) ਦੇ ਬੰਧਨ ਤੋੜਨ ਵਾਲੇ ਹਰੀ ਦੇ ਭਗਤ ਇਕ-ਰਸ ਬਿਲਾਸ ਕਰਦੇ ਰਹਿੰਦੇ ਹਨ।

੧੬ ਵਜਾਉਂਦੇ ਹਨ। ਆਤਮ ਮੰਡਲ ਦੇ ਸੰਗੀਤ ਨੂੰ ਅਨਹਦ ਵਾਜੇ ਆਖਿਆ ਹੈ। ਦੇਖੋ ਪੰ. ੭੬੭, ਫੁਟ ਨੋਟ *।

੧੭ ਅਨਹਤ ਬਾਣੀ ਦੀ ਗੂੰਜ (ਕੀਰਤਨ), ਤਤ ਰੂਪ ਵਾਹਿਗੁਰੂ ਦੀ ਵਿਚਾਰ (ਕਥਾ) ਅਤੇ ਸੰਤਾਂ ਦੀ ਗਲ ਬਾਤ ਹਰ ਰੋਜ਼ ਹੁੰਦੀ ਹੈ। ਝੁਣਕਾਰੇ=ਛਣਕਾਰ, ਕੀਰਤਨ। ਗੋਸਟਿ=ਗਲ ਬਾਤ।

੧੮ ਪਾਪ।

੧੯ ਮੁੜ ਕੇ, ਫੇਰ।

੨੦ ਜਿਸ ਦੀ ਕਿਰਪਾ ਨਾਲ ਮੁਰਾਦ ਪੂਰੀ ਹੁੰਦੀ ਹੈ।

੨੧ ਵਾਹਿਗੁਰੂ ਆਪ।

੨੨ ਆਸ ਪਾਸ ਦੀ ਧਰਤੀ ਬਾਗਾਂ ਬੂਟਿਆਂ ਦੇ ਲਾਉਣ ਨਾਲ ਸ਼ੋਭਨੀਕ ਬਣ ਗਈ।

੨੩ ਤਲਾ, ਅੰਮ੍ਰਿਤ ਸਰੋਵਰ।

੨੪ ਪਸਰਿਆ, ਭਰ ਗਿਆ।

੨੫ ਸਮਿਆਨ (ਪੂਰਾ ਹੋ ਗਿਆ)।

੨੬ ਝੋਰੇ, ਦੁਖ।

੨੭ ਨਾ ਹਿਲਣ ਵਾਲਾ, ਅਟੱਲ। ਉਸ ਪੂਰਨ ਅਟਲ ਤੇ ਅਬਿਨਾਸੀ ਪੁਰਖ ਦਾ ਜਸ ਵੇਦਾਂ ਪੁਰਾਣਾਂ ਨੇ ਗਾਇਆ ਹੈ।

੨੮ ਨਿਤ ਕਰਮ, ਸੁਭਾਵ। ਸਭ ਦੀ ਪੈਜ ਰਖਣਾ ਉਸਦਾ ਸੁਭਾਉ ਹੈ।

੨੯ ਦੇਖੋ ਪੰ. ੭੫੦, ਫੁਟ ਨੋਟ ‡।

੩੦ ਰਿਧਿ ਸਿਧਿ=ਕਰਾਮਾਤੀ ਸ਼ਕਤੀਆਂ।

੩੧ ਕੁਝ ਭੀ।

੩੨ ਬਿਲਾਸ ਕਰਦਿਆਂ, ਮੌਜਾਂ ਕਰਦਿਆਂ, ਖ਼ੁਸ਼ੀ ਮਾਣਦਿਆਂ।

---

* ਇਹ ਸ਼ਬਦ ਸ੍ਰੀ ਅੰਮ੍ਰਿਤਸਰ ਸ਼ਹਿਰ ਦੇ ਵਸਣ ਵੇਲੇ ਉਚਾਰਿਆ ਗਿਆ।

† ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਾਠ 'ਜਾਂਮ' ਹੈ।

‡ ਇਹ ਸ਼ਬਦ ਸ੍ਰੀ ਅੰਮ੍ਰਿਤ-ਸਰੋਵਰ ਦੇ ਤਿਆਰ ਹੋਣ ਤੇ ਵਾਹਿਗੁਰੂ ਦੇ ਧੰਨਵਾਦ ਦੇ ਤੌਰ ਤੇ ਉਚਾਰਣ ਹੋਇਆ।

ਕਰਤੇ ਕੀ ਦਾਤਿ ਸਵਾਈ ਰਾਮ॥ ਦਾਤਿ ਸਵਾਈ [1]ਨਿਖੁਟਿ ਨ ਜਾਈ ਅੰਤਰਜਾਮੀ[1] ਪਾਇਆ॥ [3]ਕੋਟਿ ਬਿਘਨ ਸਗਲੇ ਉਠਿ ਨਾਠੇ ਦੂਖੁ ਨ ਨੇੜੈ ਆਇਆ ॥ ਸਾਂਤਿ [4]ਸਹਜ ਆਨੰਦ ਘਨੇਰੇ[5] ਬਿਨਸੀ ਭੂਖ ਸਬਾਈ[6]॥ ਨਾਨਕ ਗੁਣ ਗਾਵਹਿ ਸੁਆਮੀ ਕੇ ਅਚਰਜੁ ਜਿਸੁ ਵਡਿਆਈ ਰਾਮ ॥ ੨ ॥ ਜਿਸ ਕਾ ਕਾਰਜੁ ਤਿਨ ਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ॥ ਭਗਤ ਸੋਹਨਿ ਹਰਿ ਕੇ ਗੁਣ ਗਾਵਹਿ ਸਦਾ ਕਰਹਿ ਜੈਕਾਰਾ ਰਾਮ ॥ ਗੁਣ ਗਾਇ ਗੋਬਿੰਦ ਅਨਦ ਉਪਜੇ ਸਾਧਸੰਗਤਿ ਸੰਗਿ ਬਨੀ ॥ [7]ਜਿਨਿ ਉਦਮੁ ਕੀਆ ਤਾਲ ਕੇਰਾ ਤਿਸ ਕੀ ਉਪਮਾ ਕਿਆ ਗਨੀ[8] ॥ [9]ਅਠਸਠਿ ਤੀਰਥ ਪੁੰਨ ਕਿਰਿਆ ਮਹਾ ਨਿਰਮਲ ਚਾਰਾ ॥ [10]ਪਤਿਤ ਪਾਵਨੁ ਬਿਰਦੁ[11] ਸੁਆਮੀ ਨਾਨਕ ਸਬਦ ਅਧਾਰਾ॥੩॥ [12]ਗੁਣ ਨਿਧਾਨ ਮੇਰਾ ਪ੍ਰਭੁ ਕਰਤਾ ਉਸਤਤਿ ਕਉਨੁ ਕਰੀਜੈ ਰਾਮ॥ ਸੰਤਾ ਕੀ ਬੇਨੰਤੀ ਸੁਆਮੀ ਨਾਮੁ ਮਹਾ ਰਸੁ ਦੀਜੈ ਰਾਮ॥ ਨਾਮੁ ਦੀਜੈ ਦਾਨੁ ਕੀਜੈ ਬਿਸਰੁ ਨਾਹੀ ਇਕ ਖਿਨੋ[13] ॥ ਗੁਣ ਗੋਪਾਲ ਉਚਰੁ ਰਸਨਾ[14] ਸਦਾ ਗਾਈਐ ਅਨਦਿਨੋ[15] ॥ ਜਿਸੁ ਪ੍ਰੀਤਿ ਲਾਗੀ ਨਾਮ ਸੇਤੀ ਮਨੁ ਤਨੁ ਅੰਮ੍ਰਿਤ ਭੀਜੈ ॥ ਬਿਨਵੰਤਿ ਨਾਨਕ [16]ਇਛ ਪੁੰਨੀ ਪੇਖਿ ਦਰਸਨੁ ਜੀਜੈ[17] ॥ ੪ ॥ ੭ ॥ ੧੦ ॥

ਰਾਗੁ ਸੂਹੀ ਮਹਲਾ ੫ ਛੰਤ

ੴ ਸਤਿਗੁਰ ਪ੍ਰਸਾਦਿ * ॥

ਮਿਠਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ ॥ ਹਉ ਸੰਮਲਿ[18] ਥਕੀ ਜੀ ਓਹੁ ਕਦੇ ਨ ਬੋਲੈ ਕਉਰਾ[19]॥ ਕਉੜਾ ਬੋਲਿ ਨ ਜਾਨੈ ਪੂਰਨ ਭਗਵਾਨੈ [20]ਅਉਗਣੁ ਕੋ ਨ ਚਿਤਾਰੇ॥ ਪਤਿਤ ਪਾਵਨੁ ਹਰਿ ਬਿਰਦੁ ਸਦਾਏ ਇਕੁ [21]ਤਿਲੁ ਨਹੀ ਭੰਨੈ ਘਾਲੇ॥ [22]ਘਟ ਘਟ ਵਾਸੀ ਸਰਬ ਨਿਵਾਸੀ [23]ਨੇਰੈ ਹੀ ਤੇ ਨੇਰਾ ॥ ਨਾਨਕ ਦਾਸੁ ਸਦਾ ਸਰਣਾਗਤਿ[24] ਹਰਿ ਅੰਮ੍ਰਿਤ[25] ਸਜਣੁ ਮੇਰਾ॥ ੧ ॥ ਹਉ ਬਿਸਮੁ[26] ਭਈ ਜੀ ਹਰਿ ਦਰਸਨੁ ਦੇਖਿ ਅਪਾਰਾ ॥ ਮੇਰਾ ਸੁੰਦਰੁ ਸੁਆਮੀ ਜੀ ਹਉ ਚਰਨ ਕਮਲ [27]ਪਗ ਛਾਰਾ ॥ ਪ੍ਰਭ ਪੇਖਤ[28] ਜੀਵਾ ਠੰਢੀ ਥੀਵਾ[29] ਤਿਸੁ ਜੇਵਡੁ ਅਵਰੁ ਨ ਕੋਈ॥ [30]ਆਦਿ ਅੰਤਿ ਮਧਿ ਪ੍ਰਭੁ ਰਵਿਆ [31]ਜਲਿ ਥਲਿ ਮਹੀਅਲਿ ਸੋਈ ॥ ਚਰਨ ਕਮਲ ਜਪਿ ਸਾਗਰੁ[32] ਤਰਿਆ ਭਵਜਲ[32] ਉਤਰੇ ਪਾਰਾ ॥ ਨਾਨਕ ਸਰਣਿ ਪੂਰਨ ਪਰਮੇਸੁਰ ਤੇਰਾ ਅੰਤੁ ਨ ਪਾਰਾਵਾਰਾ[33] ॥ ੨ ॥ ਹਉ ਨਿਮਖ[34] ਨ ਛੋਡਾ ਜੀ ਹਰਿ ਪ੍ਰੀਤਮ [35]ਪ੍ਰਾਨ ਅਧਾਰੋ॥ ਗੁਰਿ ਸਤਿਗੁਰ ਕਹਿਆ ਜੀ ਸਾਚਾ[36]ਅਗਮ ਬੀਚਾਰੋ॥ ਮਿਲਿ ਸਾਧੂ ਦੀਨਾ[37] ਤਾ ਨਾਮੁ ਲੀਨਾ ਜਨਮ ਮਰਣ ਦੁਖ ਨਾਠੇ॥ [38]ਸਹਜ ਸੂਖ ਆਨੰਦ ਘਨੇਰੇ ਹਉਮੈ ਬਿਨਠੀ[39] ਗਾਠੇ[40] ॥ ਸਭ ਕੈ ਮਧਿ[41] ਸਭ ਹੂ ਤੇ ਬਾਹਰਿ ਰਾਗ[42] ਦੋਖ

੧ ਮੁਕਦੀ ਨਹੀਂ।
੨ ਅੰਦਰ ਦੀਆਂ ਜਾਨਣ ਵਾਲਾ।
੩ ਕੂੜਾਂ ਵਿਘਨ ਸਾਰੇ ਦੇ ਸਾਰੇ ਹੀ।
੪ ਦੇਖੋ ਪੰਨਾ ੭੪੧, ਨੋਟ ੨੧।
੫ ਬਹੁਤ।
੬ ਸਾਰੀ।
੭ ਜਿਸ ਨੇ ਤਲਾ ਦੇ (ਅੰਮ੍ਰਿਤ-ਸਰੋਵਰ ਦੇ) ਤਿਆਰ ਕਰਨ ਦਾ ਉਦਮ ਕੀਤਾ ਹੈ।
੮ ਗਿਣਾਂ, ਬਿਆਨ ਕਰਾਂ।
੯ ਇਸ ਤਾਲ ਦੇ ਵਿਚ ਅਠਾਹਠ ਤੀਰਥ, ਪੁੰਨ ਕਰਮ ਅਤੇ ਪਵਿੱਤਰ ਕੰਮ ਸਭ ਆ ਗਏ ਹਨ। ਨਿਰਮਲ ਚਾਰਾ=ਨਿਰਮਲ ਆਚਾਰ, ਸ਼ੁਧ ਕੰਮ, ਪਵਿੱਤਰ ਕਰਮ।
੧੦ ਪਤਤਾਂ ਨੂੰ ਪਾਵਨ (ਪਵਿੱਤਰ) ਕਰਨ ਵਾਲਾ।
੧੧ ਸੁਭਾਵ, ਨਿੱਤ ਕਰਮ। ਕਿਉਂਕਿ ਜਿਸ ਮਾਲਕ ਦਾ ਬਿਰਦ ਪਤਤ-ਪਾਵਨ ਹੈ, ਇਥੇ ਉਸ ਦੇ ਸ਼ਬਦ ਦਾ ਆਸਰਾ ਹੈ।
੧੨ ਗੁਣਾਂ ਦਾ ਖ਼ਜ਼ਾਨਾ।
੧੩ ਖਿਣ ਭਰ, ਰਤਾ ਵੀ।
੧੪ ਹੇ ਜੀਭ!
੧੫ ਹਰ ਰੋਜ਼।
੧੬ ਇਛਾ ਪੂਰੀ ਹੋਈ।
੧੭ ਜੀਂਵਦਾ ਹੈ।
੧੮ ਯਾਦ, ਚੇਤਾ ਕਰ ਕੇ। ਬੜੀ ਵਾਰੀ ਜਾਚ ਕੀਤੀ ਹੈ; ਪਰਤਾਵਾ ਕਰ ਕਰ ਕੇ ਥਕ ਚੁਕੀ ਹਾਂ।
੧੯ ਕੌੜਾ।
੨੦ ਗ਼ਲਤੀ ਕੋਈ ਨਹੀਂ ਯਾਦ ਰਖਦਾ।
੨੧ ਕੀਤੀ ਘਾਲ ਨੂੰ ਰਤਾ ਨਹੀਂ ਗਵਾਂਦਾ।
੨੨ ਹਰ ਏਕ ਜੀਵ ਵਿਚ, ਹਰ ਏਕ ਥਾਂ ਵਿਚ ਵਸਦਾ ਹੈ।
੨੩ ਨੇੜੇ ਤੋਂ ਨੇੜੇ।
੨੪ ਉਸ ਦੀ ਸ਼ਰਨ ਵਿਚ ਆਇਆ ਹਾਂ।
੨੫ ਅੰਮ੍ਰਿਤ ਵਾਕਰ (ਮਿੱਠਾ)।
੨੬ ਹੈਰਾਨ, ਅਸਚਰਜ।
੨੭ ਪੈਰਾਂ ਦੀ ਧੂੜੀ ਹਾਂ।
੨੮ ਵੇਖਦਿਆਂ।
੨੯ [ਲਹਿੰਦੀ] ਹੁੰਦੀ ਹਾਂ।
੩੦ ਪ੍ਰਭੂ ਰਚਨਾ ਦੇ ਮੁਢ ਵਿਚ, ਅੰਤ ਵਿਚ ਅਤੇ ਵਿਚਕਾਰਲੇ ਸਮੇਂ ਵਿਚ ਵਿਆਪਕ ਹੈ।
੩੧ ਪਾਣੀ ਵਿਚ, ਸੁਕੀ ਧਰਤੀ ਵਿਚ ਅਤੇ ਧਰਤ ਅਸਮਾਨ ਦੀ ਵਿਚਕਾਰਲੀ ਥਾਂ ਵਿਚ।
੩੨ ਸੰਸਾਰ ਸਾਗਰ।
੩੩ ਪਾਰ ਉਰਾਰ, ਥਹੁ।
੩੪ ਅੱਖ ਦੇ ਫੋਰ ਜਿੰਨੇ ਸਮੇਂ ਲਈ ਭੀ।
੩੫ ਪ੍ਰਾਣਾਂ (ਸੁਆਸਾਂ) ਦਾ ਆਸਰਾ।
੩੬ ਅਪਹੁੰਚ ਵਿਚਾਰ, ਅਕਥ ਕਥਾ।
੩੭ ਦਿੱਤਾ (ਨਾਮ)।
੩੮ ਦੇਖੋ ਪੰ. ੭੪੧, ਨੋਟ ੨੧।
੩੯ ਦੂਰ ਹੋਈ।
੪੦ ਗੰਢ (ਹਉਮੈ ਦੀ)।
੪੧ ਅੰਦਰ।
੪੨ ਪ੍ਰੀਤ, ਮੋਹ।

* ਹਰੀ ਦੇ ਸ਼ਖਸੀ ਗੁਣ ਦਸ ਕੇ ਉਸ ਦੀ ਉਸਤਤੀ ਕਰਦੇ ਹਨ।

ਤੇ ਨਿਆਰੋ[੧] ॥ ਨਾਨਕ ਦਾਸ ਗੋਬਿੰਦ ਸਰਣਾਈ ਹਰਿ ਪ੍ਰੀਤਮੁ ਮਨਹਿ ਸਧਾਰੋ[੨] ॥ ੩ ॥ ਮੈ ਖੋਜਤ ਖੋਜਤ ਜੀ ਹਰਿ ਨਿਹਚਲੁ ਸੁ ਘਰੁ ਪਾਇਆ ॥ ਸਭਿ ਅਧ੍ਰੁਵ[੩] ਡਿਠੇ ਜੀਉ ਤਾ ਚਰਨ ਕਮਲ ਚਿਤੁ ਲਾਇਆ ਪ੍ਰਭੁ ਅਬਿਨਾਸੀ ਹਉ ਤਿਸ ਕੀ ਦਾਸੀ ਮਰੈ ਨ ਆਵੈ ਜਾਏ ॥ [੪]ਧਰਮ ਅਰਥ ਕਾਮ ਸਭਿ ਪੂਰਨ ਮਨਿਚਿੰਦੀ[੫] ਇਛ ਪੁਜਾਏ ॥ ਸ੍ਰੁਤਿ[੬] ਸਿਮ੍ਰਿਤਿ[੭] ਗੁਨ ਗਾਵਹਿ ਕਰਤੇ ਸਿਧ[੮] ਸਾਧਿਕ[੯] ਮੁਨਿ ਜਨ ਧਿਆਇਆ ॥ ਨਾਨਕ ਸਰਨਿ [੧੦]ਕ੍ਰਿਪਾ ਨਿਧਿ ਸੁਆਮੀ ਵਡਭਾਗੀ ਹਰਿ ਹਰਿ ਗਾਇਆ ॥ ੪ ॥ ੧ ॥ ੧੧ ॥

੧ ਓ ਸਤਿਗੁਰ ਪ੍ਰਸਾਦਿ ॥ ਵਾਰ ਸੂਹੀ ਕੀ ਸਲੋਕਾ ਨਾਲਿ ਮਹਲਾ ੩ * ॥ ਸਲੋਕੁ ਮਃ ੩ ॥ [੧੧]ਸੂਹੈ ਵੇਸਿ ਦੋਹਾਗਣੀ ਪਰ ਪਿਰੁ ਰਾਵਣ ਜਾਇ ॥ ਪਿਰੁ ਛੋਡਿਆ ਘਰਿ ਆਪਣੈ ਮੋਹੀ [੧੨]ਦੂਜੈ ਭਾਇ ॥ ਮਿਠਾ ਕਰਿ ਕੈ ਖਾਇਆ ਬਹੁ ਸਾਦਹੁ ਵਧਿਆ ਰੋਗੁ ॥ ਸੁਧੁ ਭਤਾਰੁ[੧੩] ਹਰਿ ਛੋਡਿਆ ਫਿਰਿ ਲਗਾ ਜਾਇ ਵਿਜੋਗੁ ॥ ਗੁਰਮੁਖਿ[੧੪] ਹੋਵੈ ਸੁ ਪਲਟਿਆ[੧੫] ਹਰਿ ਰਾਤੀ[੧੬] ਸਾਜਿ ਸੀਗਾਰਿ ॥ [੧੭]ਸਹਜਿ ਸਚੁ ਪਿਰੁ ਰਾਵਿਆ ਹਰਿਨਾਮਾ ਉਰਧਾਰਿ[੧੮] ॥ ਆਗਿਆਕਾਰੀ ਸਦਾ ਸੋਹਾਗਣਿ ਆਪਿ ਮੇਲੀ ਕਰਤਾਰਿ ॥ ਨਾਨਕ ਪਿਰੁ ਪਾਇਆ ਹਰਿ ਸਾਚਾ ਸਦਾ ਸੋਹਾਗਣਿ ਨਾਰਿ ॥੧॥ ਮਃ ੩ ॥ ਸੂਹਵੀਏ[੧੯] ਨਿਮਾਣੀਏ ਸੋ ਸਹੁ ਸਦਾ ਸਮ੍ਹਾਲਿ[੨੦] ॥ ਨਾਨਕ ਜਨਮੁ ਸਵਾਰਹਿ ਆਪਣਾ ਕੁਲੁ ਭੀ ਛੁਟੀ ਨਾਲਿ ॥ ੨ ॥ ਪਉੜੀ ॥ ਆਪੇ ਤਖਤੁ ਰਚਾਇਓਨੁ ਆਕਾਸ ਪਤਾਲਾ ॥ ਹੁਕਮੇ ਧਰਤੀ ਸਾਜੀਅਨੁ ਸਚੀ ਧਰਮਸਾਲਾ[੨੧] ॥ ਆਪਿ ਉਪਾਇ ਖਪਾਇਦਾ[੨੨] ਸਚੇ ਦੀਨ ਦਇਆਲਾ ॥ ਸਭਨਾ ਰਿਜਕੁ ਸੰਬਾਹਿਦਾ[੨੩] ਤੇਰਾ ਹੁਕਮੁ ਨਿਰਾਲਾ ॥ ਆਪੇ ਆਪਿ ਵਰਤਦਾ ਆਪੇ ਪ੍ਰਤਿਪਾਲਾ[੨੪] ॥ ੧ ॥ † ਸਲੋਕੁ ਮਃ ੩ ॥ [੨੫]ਸੂਹਬ ਤਾ ਸੋਹਾਗਣੀ ਜਾ ਮੰਨਿ ਲੈਹਿ ਸਚੁ ਨਾਉ ॥ ਸਤਿਗੁਰੁ ਅਪਣਾ ਮਨਾਇ ਲੈ ਰੂਪੁ ਚੜੀ ਤਾ ਅਗਲਾ[੨੬] [੨੭]ਦੂਜਾ ਨਾਹੀ ਥਾਉ ॥ ਐਸਾ ਸੀਗਾਰੁ ਬਣਾਇ ਤੂ ਮੈਲਾ ਕਦੇ ਨ ਹੋਵਈ [੨੮]ਅਹਿਨਿਸਿ ਲਾਗੈ ਭਾਉ ॥ ਨਾਨਕ ਸੋਹਾਗਣਿ ਕਾ ਕਿਆ ਚਿਹਨੁ[੨੯] ਹੈ ਅੰਦਰਿ ਸਚੁ ਮੁਖੁ ਉਜਲਾ ਖਸਮੈ ਮਾਹਿ ਸਮਾਇ ॥ ੧ ॥ ਮਃ ੩ ॥ ਲੋਕਾ ਵੇ ਹਉ ਸੂਹਵੀ ਸੂਹਾ ਵੇਸੁ ਕਰੀ ॥ ਵੇਸੀ ਸਹੁ ਨ ਪਾਈਐ ਕਰਿ ਕਰਿ ਵੇਸ ਰਹੀ ॥ ਨਾਨਕ ਤਿਨੀ ਸਹੁ ਪਾਇਆ ਜਿਨੀ

੧ ਨਿਰਲੇਪ, ਆਜ਼ਾਦ।

੨ ਆਸਰਾ।

੩ [ਅ-ਧ੍ਰੁਵ=ਨਾ-ਇਸਥਿਤੀ] ਨਾ-ਪਾਇਦਾਰ, ਚਲਾਇਮਾਨ, ਨਾਸਵੰਤ। ਮੈਂ ਹੋਰ ਸਭ ਨਾਸਵੰਤ ਵੇਖੇ, ਤਾਂ ਹੁਣ ਹਰੀ ਦੇ ਪਵਿੱਤਰ ਚਰਨਾਂ ਵਿਚ ਦਿਲ ਲਾਇਆ ਹੈ।

੪ ਧਰਮ, ਅਰਥ, ਕਾਮ ਆਦਿ ਸਾਰੇ ਪਦਾਰਥ ਉਸ ਵਿਚ ਭਰੇ ਪਏ ਹਨ; ਉਹ ਮਨ-ਮੰਗੀ ਮੁਰਾਦ ਪੂਰੀ ਕਰਦਾ ਹੈ। ਜ਼ਿੰਦਗੀ ਦੇ ਸਭ ਤੋਂ ਉੱਤਮ ਚਾਰ ਪਦਾਰਥ ਮੰਨੇ ਗਏ ਹਨ: (੧) ਧਰਮ=ਆਪਣੇ ਨੇਮਾਂ ਵਿਚ ਪੱਕਾ ਹੋਣਾ, (੨) ਅਰਥ=ਦੁਨੀਆਵੀ ਲੋੜਾਂ ਦੀ ਪੂਰਣਤਾ, (੩) ਕਾਮ=ਕਾਮਯਾਬੀਆਂ, (੪)ਮੋਖ=ਮੁਕਤੀ।

੫ ਚਿਤਵੀ, ਇਛ ਕੀਤੀ, ਚਾਹੀ ਹੋਈ।

੬ ਵੇਦ।

੭ ਹਿੰਦੂ ਰਿਸ਼ੀਆਂ ਦੇ ਲਿਖੇ ਹੋਏ ਧਾਰਮਕ ਪੁਸਤਕ ਜੋ ਉਨ੍ਹਾਂ ਨੇ ਵੇਦਾਂ ਜਾਂ ਵਡਿਆਂ ਦੇ ਵਾਕਾਂ ਨੂੰ ਚੇਤੇ ਕਰ ਕੇ ਹਿੰਦੂ ਸਮਾਜ ਦੀ ਅਗਵਾਈ ਲਈ ਲਿਖੇ। ਇਹ ੨੭ ਦੇ ਕਰੀਬ ਹਨ।

੮ ਵਡੇ ਕਰਾਮਾਤੀ ਜੋਗੀ।

੯ ਜੋ ਅਜੇ ਕਮਾਈ ਕਰਦੇ ਹਨ ਪ੍ਰਾਪਤੀ ਲਈ।

੧੦ ਕਿਰਪਾ ਦਾ ਭੰਡਾਰ।

੧੧ ਲਾਲ ਰੰਗ ਦੇ ਕਪੜੇ ਹੁੰਦਿਆਂ ਰੰਡੀ ਹੈ ਉਹ ਇਸਤਰੀ ਜੋ ਪਰਾਏ ਪਤੀ ਨੂੰ ਭੋਗਣ ਜਾਂਦੀ ਹੈ। 'ਸੂਹਾ ਵੇਸ' ਵਿਆਹੀ ਹੋਈ ਇਸਤਰੀ ਦੀ ਨਿਸ਼ਾਨੀ ਹੈ, ਪਰ ਜੇ ਉਹ ਪਰਾਏ ਪਤੀ ਨੂੰ ਭੋਗਦੀ ਹੈ, ਤਾਂ ਉਹ ਰੰਡੀ ਸਮਝੋ।

੧੨ ਇਕ ਹਰੀ ਨੂੰ ਛਡ ਕੇ ਮਾਇਆ ਦੇ ਪਿਆਰ ਨਾਲ।

੧੩ ਪਤੀ।

੧੪ ਗੁਰੂ ਦਾ ਅਨੁਸਾਰੀ।

੧੫ ਮਾਇਆ ਵਲੋਂ ਪਰਤਿਆ।

੧੬ ਰਤੀ। ਪਿਆਰ ਨਾਲ ਸਾਚ ਸ਼ਿੰਗਾਰ ਕੇ ਹਰੀ ਵਿਚ ਲਗੀ ਹੈ।

੧੭ ਨਰੋਲ ਪਿਆਰ ਦੁਆਰਾ ਸਚੇ ਪਤੀ ਨੂੰ ਮਾਣਿਆ ਹੈ। ਦੇਖੋ ਪੰ. ੪੨੯, ਨੋਟ ੯।

੧੮ ਦਿਲ ਵਿਚ ਧਾਰ ਕੇ।

੧੯ ਸੂਹੇ ਵੇਸ ਵਾਲੀਏ! ਉਤੋਂ ਉਤੋਂ ਸੁਹਾਗਣਾਂ ਦੇ ਰੂਪ ਵਾਲੀਏ!

੨੦ ਅਪਨਾ ਲੈ, ਆਪਣਾ ਬਣਾ ਲੈ।

੨੧ ਧਰਮ ਦੇ ਕਮਾਵਣ ਦੀ ਜਗ੍ਹਾ ਹੈ ਇਹ ਧਰਤੀ। 'ਪਵਣ ਪਾਣੀ ਅਗਨੀ ਪਾਤਾਲ। ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ' (ਜਪੁ)।

੨੨ ਨਾਸ ਕਰਦਾ ਹੈ।

੨੩ ਅਪੜਾਂਦਾ ਹੈ।

੨੪ ਪਾਲਦਾ ਹੈ।

੨੫ ਹੇ ਸੂਹੇ ਵੇਸ ਵਾਲੀਏ! ਤੂੰ ਤਦ ਸੁਹਾਗਣ ਹੋ ਸਕਦੀ ਹੈਂ ਜੇ ਸਚਾ ਨਾਮ ਮੰਨ ਲਵੇਂ।

੨੬ ਬਹੁਤਾ।

੨੭ ਇਸ ਪ੍ਰਾਪਤੀ ਲਈ ਗੁਰੂ ਤੋਂ ਬਿਨਾਂ ਕੋਈ ਹੋਰ ਵਸੀਲਾ ਨਹੀਂ।

੨੮ ਦਿਨ ਰਾਤ ਪ੍ਰੇਮ ਲਗਾ ਰਹੇ।

੨੯ ਨਿਸ਼ਾਨੀ।

---

* ਸਲੋਕ: ਦੂਜੇ ਭਾਵ ਨੂੰ ਛਡ ਕੇ ਇੱਕੋ ਹਰੀ ਵਿਚ ਧਿਆਨ ਜੋੜਨਾ ਚਾਹੀਦਾ ਹੈ। ਪਉੜੀ: ਦੂਜਾ ਭਾਵ ਹੋ ਕਿਵੇਂ ਸਕਦਾ ਹੈ ਜਦ ਇਹ ਜਾਣ ਲਈਏ ਕਿ ਸਭ ਰਚਨਾ ਜੋ ਹਰੀ ਤੋਂ ਇਲਾਵਾ ਦਿਸ ਰਹੀ ਹੈ ਉਸੇ ਇਕ ਹਰੀ ਦੀ ਬਣਾਈ ਤੇ ਸੰਭਾਲੀ ਹੋਈ ਹੈ?

† ਸਲੋਕ: ਵਾਹਿਗੁਰੂ ਦਾ ਭਾਣਾ ਮੰਨਣਾ ਤੇ ਉਸ ਦੇ ਭਾਣੇ ਵਿਚ ਹੀ ਲੀਨ ਰਹਿਣਾ ਮਨੁੱਖ ਦਾ ਮੁਖ ਕਰਤੱਵ ਹੈ। ਪਉੜੀ: ਉਸ ਦਾ ਭਾਣਾ ਸਭ ਤੋਂ ਉਤੇ ਹੈ। ਉਹ ਚਾਹੇ ਤਾਂ ਕਿਸੇ ਨੂੰ ਆਪਣਾ ਭਾਣਾ ਮਨਾ ਲੈਂਦਾ ਹੈ, ਜਿਸ ਨਾਲ ਮਨੁੱਖ ਹਉਮੈ ਤੋਂ ਨਿਰਮਲ ਹੋ ਕੇ ਵਾਹਿਗੁਰੂ ਨਾਲ ਇਕ-ਮਿਕ ਹੋ ਜਾਂਦਾ ਹੈ।

ਗੁਰ ਕੀ ਸਿਖ[੧] ਸੁਣੀ ॥ ਜੋ ਤਿਸੁ ਭਾਵੈ ਸੋ ਥੀਐ[੨] [੩]ਇਨ ਬਿਧਿ ਕੰਤ ਮਿਲੀ ॥ ੨ ॥
ਪਉੜੀ ॥ ਹੁਕਮੀ ਸ੍ਰਿਸਟਿ ਸਾਜੀਅਨੁ [੪]ਬਹੁ ਭਿਤਿ ਸੰਸਾਰਾ ॥ ਤੇਰਾ ਹੁਕਮੁ [੫]ਨ
ਜਾਪੀ ਕੇਤੜਾ ਸਚੇ [੬]ਅਲਖ ਅਪਾਰਾ ॥ ਇਕਨਾ ਨੋ ਤੂ ਮੇਲਿ ਲੈਹਿ ਗੁਰ ਸਬਦਿ
ਬੀਚਾਰਾ[੭] ॥ ਸਚਿ ਰਤੇ ਸੇ ਨਿਰਮਲੇ [੮]ਹਉਮੈ ਤਜਿ ਵਿਕਾਰਾ ॥ ਜਿਸੁ ਤੂ ਮੇਲਹਿ
ਸੋ ਤੁਧੁ ਮਿਲੈ ਸੋਈ ਸਚਿਆਰਾ ॥ ੨ ॥ *ਸਲੋਕੁ ਮਃ ੩ ॥ [੯]ਸੂਹਵੀਏ ਸੂਹਾ ਸਭੁ
ਸੰਸਾਰੁ ਹੈ ਜਿਨ ਦੁਰਮਤਿ ਦੂਜਾ ਭਾਉ ॥ ਖਿਨ ਮਹਿ ਝੂਠੁ ਸਭੁ ਬਿਨਸਿ ਜਾਇ
ਜਿਉ ਟਿਕੈ ਨ ਬਿਰਖ[੧੦] ਕੀ ਛਾਉ ॥ [੧੧]ਗੁਰਮੁਖਿ ਲਾਲੋ ਲਾਲੁ ਹੈ ਜਿਉ ਰੰਗਿ ਮਜੀਠ
ਸਚੜਾਉ[੧੨] ॥ ਉਲਟੀ ਸਕਤਿ[੧੩] ਸਿਵੈ[੧੪] ਘਰਿ ਆਈ ਮਨਿ ਵਸਿਆ ਹਰਿ ਅੰਮ੍ਰਿਤ
ਨਾਉ ॥ ਨਾਨਕ ਬਲਿਹਾਰੀ ਗੁਰ ਆਪਣੇ ਜਿਤੁ ਮਿਲਿਐ ਹਰਿ ਗੁਣ ਗਾਉ ॥
੧ ॥ ਮਃ ੩ ॥ ਸੂਹਾ ਰੰਗੁ ਵਿਕਾਰੁ[੧੫] ਹੈ ਕੰਤੁ ਨ ਪਾਇਆ ਜਾਇ ॥ ਇਸੁ ਲਹਦੇ
ਬਿਲਮ[੧੬] ਨ ਹੋਵਈ ਰੰਡ[੧੭] ਬੈਠੀ ਦੂਜੈ ਭਾਇ ॥ ਮੁੰਧ[੧੮] ਇਆਣੀ ਦੁੰਮਣੀ[੧੯] ਸੂਹੈ
ਵੇਸਿ ਲੋਭਾਇ ॥ ਸਬਦਿ ਸਚੈ ਰੰਗੁ ਲਾਲੁ ਕਰਿ [੨੦]ਭੈ ਭਾਇ ਸੀਗਾਰੁ ਬਣਾਇ ॥
ਨਾਨਕ ਸਦਾ ਸੋਹਾਗਣੀ ਜਿ ਚਲਨਿ ਸਤਿਗੁਰ ਭਾਇ[੨੧] ॥ ੨ ॥ ਪਉੜੀ ॥ ਆਪੇ ਆਪਿ
ਉਪਾਇਅਨੁ ਆਪਿ ਕੀਮਤਿ ਪਾਈ ॥ ਤਿਸ ਦਾ ਅੰਤੁ ਨ ਜਾਪਈ [੨੨]ਗੁਰ ਸਬਦਿ
ਬੁਝਾਈ ॥ ਮਾਇਆ ਮੋਹੁ ਗੁਬਾਰੁ[੨੩] ਹੈ ਦੂਜੈ ਭਰਮਾਈ ॥ ਮਨਮੁਖ ਠਉਰ[੨੪] ਨ
ਪਾਇਨੀ ਫਿਰਿ ਆਵੈ ਜਾਈ ॥ ਜੋ ਤਿਸੁ ਭਾਵੈ ਸੋ ਥੀਐ ਸਭ ਚਲੈ ਰਜਾਈ ॥ ੩ ॥
†ਸਲੋਕੁ ਮਃ ੩ ॥ ਸੂਹੈ ਵੇਸਿ [੨੫]ਕਾਮਣਿ ਕੁਲਖਣੀ ਜੋ ਪ੍ਰਭ ਛੋਡਿ ਪਰ ਪੁਰਖ ਧਰੇ
ਪਿਆਰੁ ॥ ਓਸੁ ਸੀਲੁ[੨੬] ਨ ਸੰਜਮੁ[੨੭] ਸਦਾ ਝੂਠੁ ਬੋਲੈ ਮਨਮੁਖਿ ਕਰਮ ਖੁਆਰੁ ॥
ਜਿਸੁ [੨੮]ਪੂਰਬਿ ਹੋਵੈ ਲਿਖਿਆ ਤਿਸੁ ਸਤਿਗੁਰੁ ਮਿਲੈ ਭਤਾਰੁ[੨੯] ॥ ਸੂਹਾ ਵੇਸੁ ਸਭੁ
ਉਤਾਰਿ ਧਰੇ ਗਲਿ ਪਹਿਰੈ ਖਿਮਾ ਸੀਗਾਰੁ ॥ [੩੦]ਪੇਈਐ ਸਾਹੁਰੈ ਬਹੁ ਸੋਭਾ ਪਾਏ ਤਿਸੁ
ਪੂਜ ਕਰੇ ਸਭੁ ਸੈਸਾਰੁ ॥ ਓਹ ਰਲਾਈ ਕਿਸੈ ਦੀ ਨਾ ਰਲੈ ਜਿਸੁ ਰਾਵੇ[੩੧] ਸਿਰਜਨਹਾਰੁ ॥
ਨਾਨਕ ਗੁਰਮੁਖਿ[੩੨] ਸਦਾ ਸੁਹਾਗਣੀ ਜਿਸੁ ਅਵਿਨਾਸੀ ਪੁਰਖੁ ਭਰਤਾਰੁ ॥ ੧ ॥
ਮਃ ੧ ॥ ਸੂਹਾ ਰੰਗੁ ਸੁਪਨੈ ਨਿਸੀ[੩੩] ਬਿਨੁ ਤਾਗੇ ਗਲਿ ਹਾਰੁ ॥ ਸਚਾ ਰੰਗੁ ਮਜੀਠ
ਕਾ ਗੁਰਮੁਖਿ ਬ੍ਰਹਮ ਬੀਚਾਰੁ ॥ ਨਾਨਕ ਪ੍ਰੇਮ ਮਹਾ ਰਸੀ ਸਭਿ ਬੁਰਿਆਈਆ
ਛਾਰੁ[੩੪] ॥ ੨ ॥ ਪਉੜੀ ॥ ਇਹੁ ਜਗੁ ਆਪਿ ਉਪਾਇਓਨੁ ਕਰਿ ਚੋਜ ਵਿਡਾਨੁ[੩੫] ॥
[੩੬]ਪੰਚ ਧਾਤੁ ਵਿਚਿ ਪਾਈਅਨੁ ਮੋਹੁ ਝੂਠੁ ਗੁਮਾਨੁ ॥ ਆਵੈ ਜਾਇ ਭਵਾਈਐ
ਮਨਮੁਖੁ ਅਗਿਆਨੁ ॥ ਇਕਨਾ ਆਪਿ ਬੁਝਾਇਓਨੁ ਗੁਰਮੁਖਿ[੩੭] ਹਰਿ
ਗਿਆਨੁ ॥ ਭਗਤਿ ਖਜਾਨਾ ਬਖਸਿਓਨੁ ਹਰਿ ਨਾਮੁ ਨਿਧਾਨੁ[੩੮] ॥ ੪ ॥

੧ ਸਿਖਿਆ।
੨ [ਲਹਿੰਦੀ] ਹੁੰਦਾ ਹੈ ਉਸ ਪਾਸੋਂ।
੩ ਇਸ ਤਰੀਕੇ ਨਾਲ।
੪ ਕਈ ਭਾਂਤ ਦਾ।
੫ ਨਹੀਂ ਮਲੂਮ ਹੁੰਦਾ ਕਿ ਕਿਤਨਾ ਹੈਂ।
੬ ਹੇ ਨਾ ਸਮਝੇ ਜਾਣ ਵਾਲੇ ਬੇਅੰਤ ਹਰੀ!
੭ ਵੀਚਾਰ ਦੁਆਰਾ।
੮ ਹਉਮੈ ਆਦਿ ਬੁਰਾਈਆਂ ਨੂੰ ਛਡ ਕੇ।
੯ ਹੇ ਮਾਇਕ ਪਦਾਰਥਾਂ ਵਿਚ ਲਗੀ ਹੋਈਏ! ਜਿਨ੍ਹਾਂ ਨੂੰ ਖੋਟੀ ਮਤ ਕਰਕੇ ਮਾਇਆ ਵਿਚ ਪਿਆਰ ਹੈ, ਉਨ੍ਹਾਂ ਲਈ ਸਾਰਾ ਸੰਸਾਰ ਸੂਹਾ ਹੈ, ਭਾਵ ਉਨ੍ਹਾਂ ਦੀ ਨਜ਼ਰ ਵਿਚ ਸਾਰੀ ਮਾਇਆ ਦੀ ਸਮਿਗ੍ਰੀ ਸੋਹਣੀ ਲਗਦੀ ਹੈ. (ਜਿਵੇਂ ਕਿ ਅਸਲੀ ਲਾਲ ਰੰਗ ਵਾਲੀ ਹੁੰਦੀ ਹੈ)।
੧੦ ਰੁਖ।
੧੧ ਗੁਰੂ ਦੀ ਮੰਨ ਕੇ ਟੁਰਨ ਵਾਲਾ ਅਸਲੀ ਲਾਲ ਰੰਗ ਵਾਲਾ ਹੈ, ਜਿਵੇਂ ਕਿ ਸਚੇ ਮਜੀਠੀ ਰੰਗ ਵਿਚ ਰੰਗਿਆ ਹੁੰਦਾ ਹੈ। ਦੇਖੋ ਪੰ. ੭੨੯, ਨੋਟ ੧੫।
੧੨ ਸਚਾ, ਪੱਕਾ।
੧੩ ਮਾਇਆ।
੧੪ ਵਾਹਿਗੁਰੂ ਦੇ। ਉਨ੍ਹਾਂ ਦੀ ਰੁਚੀ ਮਾਇਆ ਵਲੋਂ ਉਲਟ ਕੇ ਵਾਹਿਗੁਰੂ ਦੇ ਘਰ ਵਿਚ ਆ ਟਿਕੀ ਹੈ।
੧੫ ਨਿਕੰਮਾ।
੧੬ [ਵਿਲੰਬ] ਦੇਰੀ, ਢਿਲ।
੧੭ ਰੰਡੀ, ਹਰੀ ਤੋਂ ਵਿਛੜੀ ਹੋਈ।
੧੮ ਇਸਤਰੀ।
੧੯ ਦੁਚਿਤੀ, ਕਮਜ਼ੋਰ ਇਰਾਦੇ ਵਾਲੀ।
੨੦ ਹਰੀ ਦੇ ਭੈ ਅਤੇ ਪਿਆਰ ਦੁਆਰਾ ਸ਼ਿੰਗਾਰ ਕਰਦੀ ਹੈ।
੨੧ ਮਰਜ਼ੀ ਵਿਚ।
੨੨ ਗੁਰਬਾਣੀ ਦੁਆਰਾ ਸਮਝ ਆਉਂਦੀ ਹੈ।
੨੩ ਹਨੇਰਾ।
੨੪ ਥਾਂ ਟਿਕਾਣਾ।
੨੫ ਇਸਤਰੀ ਮੰਦੇ ਆਚਰਣ ਵਾਲੀ ਹੈ।
੨੬ ਪਤੀਬ੍ਰਤ ਧਰਮ।
੨੭ ਸੰਕੋਚ, ਜੁਗਤ ਤੇ ਜ਼ਬਤ ਵਿਚ ਚਲਣਾ।
੨੮ ਪਹਿਲੋਂ ਦਾ ਹਰੀ ਵਲੋਂ ਹੁਕਮ ਲਿਖਿਆ ਹੋਵੇ।
੨੯ ਪਤੀ।
੩੦ ਪੇਕੇ (ਇਸ ਜਹਾਨ ਵਿਚ) ਅਤੇ ਸਾਹੁਰੇ (ਅਗਲੇ ਜਹਾਨ ਵਿਚ, ਰਬ ਦੇ ਹਜ਼ੂਰ)।
੩੧ ਭੋਗਦਾ ਹੈ, ਮਾਣਦਾ ਹੈ।
੩੨ ਗੁਰੂ ਦੇ ਅਨੁਸਾਰ ਚਲਣ ਵਾਲੀ।
੩੩ ਰਾਤ। ਮਾਇਕ ਰੰਗ ਰਾਤ ਦੇ ਸੁਪਨੇ ਵਾਂਗ ਹੈ ਜਾਂ ਉਸ ਹਾਰ ਵਾਂਗ ਹੈ ਜੋ ਤਾਗੇ ਬਿਨਾਂ ਗਲੇ ਵਿਚ ਪਿਆ ਹੋਵੇ। ਦੂਜੇ ਪਾਸੇ ਗੁਰੂ ਦੁਆਰਾ ਬ੍ਰਹਮ ਦਾ ਵਿਚਾਰ ਕਰਨਾ ਮਜੀਠ ਦੇ ਪੱਕੇ ਰੰਗ ਵਾਕਰ ਹੈ। ਦੇਖੋ ਪੰ. ੭੨੯, ਨੋਟ ੧੫।
੩੪ ਸੁਆਹ। ਜਿਹੜੀ ਪ੍ਰੇਮ ਦੇ ਮਹਾਂ ਰਸ ਵਿਚ ਰਸੀ (ਰਸ ਵਾਲੀ, ਅਨੰਦਤ) ਹੋਈ, ਉਸ ਦੀਆਂ ਸਾਰੀਆਂ ਬੁਰਿਆਈਆਂ ਸੜ ਕੇ ਸੁਆਹ ਹੋ ਜਾਂਦੀਆਂ ਹਨ।
੩੫ ਅਸਚਰਜ (ਖੇਡਾਂ)।
੩੬ ਪੰਜ ਤਤ (ਸਰੀਰ) ਵਿਚ ਪਾਏ ਹਨ, ਨਾਲ ਹੀ ਮੋਹ, ਝੂਠ ਅਤੇ ਹੰਕਾਰ ਆਦਿ (ਵਿਕਾਰ ਪਾਏ ਹਨ)। ੩੭ ਗੁਰੂ ਦੁਆਰਾ।
੩੮ ਨਿਧੀਆਂ ਦਾ ਘਰ, ਸਭ ਸੁਖਾਂ ਦਾ ਭੰਡਾਰ।

---

* ਸਲੋਕ: ਹੁਕਮੀ ਬੰਦੇ ਮਾਇਆ ਨੂੰ ਛਡ ਕੇ ਇਕ ਹਰੀ ਦੇ ਹੋ ਰਹਿੰਦੇ ਹਨ। ਇਹ ਗਲ ਗੁਰੂ ਸਮਝਾਂਦਾ ਹੈ। ਪਉੜੀ: ਮਾਇਆ ਦਾ ਮੋਹ ਇਕ ਕਿਸਮ ਦਾ ਹਨੇਰਾ ਹੈ, ਜਿਸ ਵਿਚ ਮਨੁਖ ਭਟਕਦਾ ਫਿਰਦਾ ਹੈ। ਪਰ ਜੇ ਹਰੀ ਦੀ ਰਜ਼ਾ ਹੋਵੇ ਤਾਂ ਮਨੁਖ ਗੁਰ-ਸ਼ਬਦ ਰਾਹੀਂ ਸਿਧੇ ਰਸਤੇ ਪੈ ਜਾਂਦਾ ਹੈ।

† ਸਲੋਕ: ਵਾਹਿਗੁਰੂ ਵਲੋਂ ਭੁਲਿਆ ਹੋਇਆ ਜੀਵ ਕੂੜ ਕੁਸੱਤ ਵਿਚ ਪਿਆ ਰਹਿੰਦਾ ਹੈ. ਪਰ ਜੇ ਵਾਹਿਗੁਰੂ ਮਿਹਰ ਕਰੇ ਤਾਂ ਉਹ ਗੁਰ-ਸਿਖਿਅਤ ਹੋ ਕੇ ਮਾਇਆ ਵਲੋਂ ਮੁੜ ਪੈਂਦਾ ਹੈ ਤੇ ਹਰੀ ਦਾ ਪ੍ਰੇਮੀ ਹੋ ਕੇ ਲੋਕ ਪ੍ਰਲੋਕ ਵਿਚ ਮਾਣ ਪਾਂਦਾ ਹੈ। ਗੁਰੂ ਦੁਆਰਾ ਉਸ ਨੂੰ ਇਸ ਆਤਮਕ ਵਿਚਾਰ ਦਾ ਪਤਾ ਲਗ ਜਾਂਦਾ ਹੈ ਕਿ ਮਾਇਆ ਦਾ ਰੰਗ ਕੂੜਾ ਹੈ ਅਤੇ ਪ੍ਰੇਮ ਸਭ ਬੁਰਿਆਈਆਂ ਦੂਰ ਕਰ ਕੇ ਜ਼ਿੰਦਗੀ ਰਸ ਵਾਲੀ ਬਣਾ ਦਿੰਦਾ ਹੈ। ਪਉੜੀ: ਹਰੀ ਨੇ ਆਪ ਹੀ ਮਨੁਖਾਂ ਦੀ ਪ੍ਰਕ੍ਰਿਤੀ ਵਿਚ ਵਿਗੜਨ ਸੰਵਰਨ ਦੇ ਸਮਿਆਨ ਪਾ ਰਖੇ ਹਨ। ਜੇ ਮਨੁਖ ਗੁਰੂ ਦੀ ਨਾ ਮੰਨੇ ਤਾਂ ਕੂੜ ਕੁਸੱਤ ਵਿਚ ਭਟਕਦਾ ਰਹਿੰਦਾ ਹੈ ਅਤੇ ਜੇ ਗੁਰਮੁਖ ਹੋਕੇ ਹਰੀ ਦਾ ਗਿਆਨ ਲਵੇ ਤਾਂ ਭਗਤੀ ਦਾ ਖ਼ਜ਼ਾਨਾ ਪਾ ਕੇ ਸੰਵਰ ਜਾਂਦਾ ਹੈ।

* ਸਲੋਕ ਮ: ੩॥ [1]ਸੂਹਵੀਏ ਸੂਹਾ ਵੇਸੁ ਛਡਿ ਤੂ ਤਾ ਪਿਰ ਲਗੀ ਪਿਆਰੁ॥ਸੂਹੈ ਵੇਸਿ ਪਿਰੁ ਕਿਨੈ ਨ ਪਾਇਓ [2]ਮਨਮੁਖਿ ਦਝਿ ਮੁਈ ਗਾਵਾਰਿ॥ ਸਤਿਗੁਰਿ ਮਿਲਿਐ ਸੂਹਾ ਵੇਸੁ ਗਇਆ ਹਉਮੈ ਵਿਚਹੁ ਮਾਰਿ ॥ ਮਨੁ ਤਨੁ ਰਤਾ ਲਾਲੁ ਹੋਆ [3]ਰਸਨਾ ਰਤੀ ਗੁਣ ਸਾਰਿ॥ ਸਦਾ ਸੋਹਾਗਣਿ ਸਬਦੁ ਮਨਿ ਭੈ ਭਾਇ ਕਰੇ ਸੀਗਾਰੁ ॥ ਨਾਨਕ [4]ਕਰਮੀ ਮਹਲੁ ਪਾਇਆ ਪਿਰੁ ਰਾਖਿਆ ਉਰਧਾਰਿ ॥ ੧ ॥ ਮ: ੩ ॥ ਮੁੰਧੇ[5] ਸੂਹਾ ਪਰਹਰਹੁ[6] ਲਾਲੁ ਕਰਹੁ ਸੀਗਾਰੁ ॥ ਆਵਣ ਜਾਣਾ ਵੀਸਰੈ ਗੁਰ ਸਬਦੀ ਵੀਚਾਰੁ॥ ਮੁੰਧ ਸੁਹਾਵੀ ਸੋਹਣੀ ਜਿਸੁ ਘਰਿ [7]ਸਹਜਿ ਭਤਾਰੁ ॥ ਨਾਨਕ ਸਾਧਨ[8] ਰਾਵੀਐ[9] ਰਾਵੇ ਰਾਵਣਹਾਰੁ[10] ॥ ੨ ॥ ਪਉੜੀ ॥ [11]ਮੋਹੁ ਕੂੜੁ ਕੁਟੰਬੁ ਹੈ ਮਨਮੁਖੁ ਮੁਗਧੁ ਰਤਾ॥ ਹਉਮੈ ਮੇਰਾ ਕ ਰ ਮੁਏ ਕਿਛੁ ਸਾਥਿ ਨ ਲਿਤਾ॥ [12]ਸਿਰ ਉਪਰਿ ਜਮਕਾਲੁ ਨ ਸੁਝਈ ਦੂਜੈ ਭਰਮਿਤਾ ॥ ਫਿਰਿ ਵੇਲਾ ਹਥਿ ਨ ਆਵਈ ਜਮਕਾਲਿ ਵਸਿ ਕਿਤਾ[13] ॥ ਜੇਹਾ [14]ਧੁਰਿ ਲਿਖਿ ਪਾਇਓਨੁ ਸੇ ਕਰਮ ਕਮਿਤਾ[15] ॥ ੫ ॥ † ਸਲੋਕੁ ਮ: ੩॥ਸਤੀਆ[16] ਏਹਿ ਨ ਆਖੀਅਨਿ ਜੋ ਮੜਿਆ [17] ਲਗਿ ਜਲੰਨਿ॥ ਨਾਨਕ [18]ਸਤੀਆ ਜਾਣੀਅਨਿ ਜਿ ਬਿਰਹੇ ਚੋਟ ਮਰੰਨਿ॥ ੧ ॥ ਮ: ੩ ॥ ਭੀ ਸੋ ਸਤੀਆ ਜਾਣੀਅਨਿ ਸੀਲ[19] ਸੰਤੋਖਿ ਰਹੰਨਿ॥ਸੇਵਨਿ ਸਾਈ ਆਪਣਾ ਨਿਤ ਉਠਿ ਸੰਮ੍ਹਾਲੰਨਿ[20] ॥੨॥ ਮ:੩॥ [21]ਕੰਤਾ ਨਾਲਿ ਮਹੇਲੀਆ[22] ਸੇਤੀ ਅਗਿ ਜਲਾਹਿ॥ ਜੇ ਜਾਣਹਿ ਪਿਰੁ ਆਪਣਾ ਤਾ ਤਨਿ ਦੁਖ ਸਹਾਹਿ॥ ਨਾਨਕ ਕੰਤ ਨ ਜਾਣਨੀ ਸੇ ਕਿਉ ਅਗਿ ਜਲਾਹਿ ॥ [23]ਭਾਵੈ ਜੀਵਉ ਕੈ ਮਰਉ ਦੂਰਹੁ ਹੀ ਭਜਿ ਜਾਹਿ ॥੩॥ ਪਉੜੀ॥ ਤੁਧੁ ਦੁਖੁ ਸੁਖੁ ਨਾਲਿ ਉਪਾਇਆ ਲਖੁ ਕਰਤੈ ਲਿਖਿਆ ॥ ਨਾਵੈ ਜੇਵਡ ਹੋਰ ਦਾਤਿ ਨਾਹੀ ਤਿਸੁ ਰੂਪੁ ਨ ਰਿਖਿਆ[24]॥ ਨਾਮੁ [25]ਅਖੁਟੁ ਨਿਧਾਨੁ ਹੈ ਗੁਰਮੁਖਿ ਮਨਿ ਵਸਿਆ॥ ਕਰਿ ਕਿਰਪਾ ਨਾਮੁ ਦੇਵਸੀ [26]ਫਿਰਿ ਲੇਖੁ ਨ ਲਿਖਿਆ॥ [27]ਸੇਵਕ ਭਾਇ ਸੇ ਜਨ ਮਿਲੇ ਜਿਨ ਹਰਿ ਜਪੁ ਜਪਿਆ॥ ੬ ॥ ‡ ਸਲੋਕੁ ਮ: ੨ ॥ ਜਿਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ[28] ॥ ਚਲਣ ਸਾਰ[29] ਨ ਜਾਣਨੀ ਕਾਜ ਸਵਾਰਣਹਾਰ ॥ ੧ ॥ ਮ: ੨ ॥ [30]ਰਾਤਿ ਕਾਰਣਿ ਧਨੁ ਸੰਚੀਐ ਭਲਕੇ ਚਲਣੁ ਹੋਇ ॥ ਨਾਨਕ ਨਾਲਿ ਨ ਚਲਈ ਫਿਰਿ ਪਛੁਤਾਵਾ ਹੋਇ॥ ੨ ॥ ਮ: ੨ ॥ [31]ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰੁ॥ [32]ਸੇਤੀ ਖੁਸੀ ਸਵਾਰੀਐ ਨਾਨਕ ਕਾਰਜੁ ਸਾਰੁ[33]॥ ੩ ॥ ਮ: ੨ ॥ ਮਨ ਹਠਿ ਤਰਫ[34] ਨ ਜਿਪਈ [35]ਜੇ ਬਹੁਤਾ ਘਾਲੇ ॥ ਤਰਫ ਜਿਣੈ [36]ਸਤ ਭਾਉ ਦੇ ਜਨ ਨਾਨਕ ਸਬਦੁ ਵੀਚਾਰੇ॥ ੪ ॥ ਪਉੜੀ॥ ਕਰਤੇ ਕਾਰਣੁ[37] ਜਿਨਿ ਕੀਆ ਸੋ ਜਾਣੈ ਸੋਈ॥ ਆਪੇ

੧ ਹੇ ਮਾਇਕ ਰੰਗ ਨਾਲ ਸੂਹੀ ਹੋਈ ਇਸਤਰੀ! ਇਹ ਨਕਲੀ ਰੰਗ ਵਾਲਾ ਭੇਖ ਛਡ ਦਿਹ।
੨ ਮੂਰਖ ਨਿਗੁਰੀ (ਮਾਇਆ-ਮੋਹ ਵਿਚ) ਸੜ ਮੋਈ।
੩ ਜੀਭ ਲਾਲ ਹੋ ਗਈ ਹਰੀ ਦੇ ਗੁਣ ਸਿਮਰ ਕੇ।
੪ ਬਖ਼ਸ਼ਿਸ਼ ਦੁਆਰਾ ਪਤੀ ਦਾ ਟਿਕਾਣਾ ਮਿਲ ਗਿਆ ਜਦ ਪਤੀ ਨੂੰ ਦਿਲ ਵਿਚ ਧਾਰ ਰਖਿਆ। ੫ ਹੇ ਇਸਤਰੀ!
੬ ਤਿਆਗੋ, ਛਡ ਦਿਓ। 'ਸੂਹਾ'=ਕਸੁੰਭੇ ਦਾ ਕੱਚਾ ਰੰਗ। 'ਲਾਲ'=ਮਜੀਠੀ ਪੱਕਾ ਰੰਗ।
੭ ਨਿਸ਼ਕਾਮ ਪ੍ਰੇਮ ਦੇ ਰਾਹੀਂ ਪਤੀ ਆਂਵਦਾ ਹੈ।
੮ ਇਸਤਰੀ। ੯ ਮਾਣੀਦੀ ਹੈ।
੧੦ ਭੋਗਣ ਵਾਲਾ, ਵਾਹਿਗੁਰੂ। ਉਹ ਇਸਤਰੀ ਅਸਲ ਵਿਚ ਭੋਗੀ ਗਈ ਸਮਝੋ ਜਿਸਨੂੰ ਹਰੀ ਪਤੀ ਆਪ ਭੋਗਦਾ ਹੈ।
੧੧ ਉਹ ਕੁਟੰਬ ਤੇ ਉਸਦਾ ਮੋਹ ਝੂਠਾ ਹੈ, ਜਿਸ ਵਿਚ ਨਿਗੁਰਾ ਮੂਰਖ ਲਗਾ ਰਹਿੰਦਾ ਹੈ।
੧੨ ਉਹ ਦੂਜੇ ਭਾਵ ਵਿਚ ਇੰਨਾ ਭੁਲਾ ਹੁੰਦਾ ਹੈ ਕਿ ਉਸਨੂੰ ਸਿਰ ਉਤੇ ਖੜਾ ਕਾਲ ਨਹੀਂ ਸੁਝਦਾ।
੧੩ ਕੀਤਾ। ਜਦ ਜਮ ਕਾਲ ਨੇ ਵਸ ਵਿਚ ਕੀਤਾ।
੧੪ ਧੁਰੋਂ (ਹਰੀ ਦੇ ਹਜ਼ੂਰੋਂ) ਹੁਕਮ ਲਿਖ ਕੇ ਉਸ ਦੀ ਕਿਰਤ ਵਿਚ ਪਾਇਆ ਹੁੰਦਾ ਹੈ।
੧੫ ਕਮਾਂਦਾ ਹੈ।
੧੬ ਉਹ ਇਸਤ੍ਰੀਆਂ ਜੋ ਪਤੀ ਦੀ ਮੌਤ ਵੇਲੇ ਆਪ ਵੀ ਸੜ ਮਰਦੀਆਂ ਹਨ। ੧੭ ਲਾਸ਼ਾਂ, ਲੋਥਾਂ।
੧੮ ਓਹ ਸਤੀਆਂ ਸਮਝੀਆਂ ਜਾਣੀਆਂ ਚਾਹੀਦੀਆਂ ਹਨ ਜੋ ਵਿਛੋੜੇ ਦੀ ਚੋਟ ਨਾਲ ਹੀ ਮਰ ਜਾਣ।
੧੯ ਸੁਚੇ ਆਚਰਨ ਵਿਚ। ੨੦ ਯਾਦ ਕਰਨ।
੨੧ ਇਸਤ੍ਰੀਆਂ ਆਪਣੇ ਆਪਨੂੰ ਪਤੀਆਂ ਦੇ ਨਾਲ ਅੱਗ ਵਿਚ ਸਾੜ ਲੈਂਦੀਆਂ ਹਨ। ਜੇਕਰ ਓਹ ਪਤੀ ਨੂੰ ਆਪਣਾ ਜਾਣਦੀਆਂ ਹਨ ਤਦ ਤਾਂ ਓਹ ਪਤੀ ਦੇ ਮਰਨ ਨਾਲ ਹੀ ਕਾਫ਼ੀ ਦੁਖ ਸਹਿ ਲੈਂਦੀਆਂ ਹਨ (ਉਨ੍ਹਾਂ ਨੂੰ ਸੜ ਕੇ ਸਤੀ ਹੋਣ ਦੀ ਲੋੜ ਨਹੀਂ, ਓਹ ਜੀਉਂਦੀਆਂ ਹੀ ਸਤੀ ਹਨ); ਅਤੇ ਜੇ ਓਹ ਪਤੀ ਦੀ ਕਦਰ ਨਹੀਂ ਜਾਣਦੀਆਂ ਤਾਂ ਓਹ ਕਿਉਂ ਅਗ ਵਿਚ ਸੜਨ? (ਦੋਹਾਂ ਹਾਲਤਾਂ ਵਿਚ ਸਤੀ ਹੋਣ ਦੀ ਲੋੜ ਨਹੀਂ।)
੨੨ ਇਸਤਰੀਆਂ।
੨੩ ਉਨ੍ਹਾਂ ਦਾ ਪਤੀ ਭਾਵੇਂ ਜੀਂਵਦਾ ਹੋਵੇ ਭਾਵੇਂ ਮੋਇਆ, ਓਹ ਨਸਣ ਦੀ ਹੀ ਕਰਦੀਆਂ ਹਨ।
੨੪ ਰੇਖ। ਉਸ ਨਾਮ ਦੀ ਨਾ ਕੋਈ ਸ਼ਕਲ ਹੈ ਨਾ ਨੁਹਾਰ। ੨੫ ਅਮੁਕ ਖ਼ਜ਼ਾਨਾ।
੨੬ ਫੇਰ ਦੁਖ ਸੁਖ ਦਾ ਲੇਖਾ ਨਹੀਂ ਲਿਖਿਆ ਜਾਏਗਾ, ਭਾਵ ਨਾਮ ਪ੍ਰਾਪਤ ਹੋਣ ਉਤੇ ਦੁਖ ਸੁਖ ਮਿਟ ਜਾਂਦੇ ਹਨ।
੨੭ ਸੇਵਕ ਭਾਵ ਨਾਲ। ੨੮ ਫੈਲਾਉ, ਅਡੰਬਰ।
੨੯ ਖ਼ਬਰ। ਜਿਨ੍ਹਾਂ ਨੂੰ ਚਲਣ ਦਾ ਚੇਤਾ ਨਹੀਂ ਉਹੋ ਆਪਣੇ ਧੰਧਿਆਂ ਵਿਚ ਲਗੇ ਹਨ।
੩੦ ਸਾਰੀ ਉਮਰ ਇਤਨੀ ਛੋਟੀ ਹੁੰਦੀ ਹੈ, ਜਿੰਨੀ ਕਿ ਇਕ ਰਾਤ। ਅਸੀਂ ਉਸ ਇਕ ਰਾਤ ਲਈ ਇੰਨਾ ਧਨ ਇਕੱਠਾ ਕਰਦੇ ਹਾਂ, ਭਾਵੇਂ ਸਵੇਰ ਹੋਣ ਤੇ ਚਲਣਾ ਹੁੰਦਾ ਹੈ। ਜਦ ਉਹ ਧਨ ਨਾਲ ਨਹੀਂ ਲੈ ਜਾ ਸਕਦੇ, ਤਾਂ ਪਛਤਾਂਦੇ ਹਾਂ।
੩੧ ਮਜਬੂਰੀ ਨਾਲ ਜੋ ਕੰਮ ਕਰੀਏ, ਉਸ ਦਾ ਕੋਈ ਲਾਭ ਨਾ ਆਪਣੇ ਆਪ ਨੂੰ ਤੇ ਨਾ ਕਿਸੇ ਹੋਰ ਨੂੰ ਹੁੰਦਾ ਹੈ। ੩੨ ਖ਼ੁਸ਼ੀ ਨਾਲ, ਪ੍ਰੇਮ ਨਾਲ।
੩੩ ਚੰਗਾ। ਪਰ ਜੇ ਖ਼ੁਸ਼ੀ ਨਾਲ ਕੰਮ ਕਰੀਏ ਤਾਂ ਕੰਮ ਚੰਗਾ ਹੁੰਦਾ ਹੈ। ੩੪ ਪੱਖ, ਪਾਸਾ, ਧੜਾ।
੩੫ (ਨਿਰੀ ਜ਼ਿਦ ਨਾਲ ਆਪਣਾ ਪਾਸਾ ਨਹੀਂ ਜਿਤ ਸਕਦਾ), ਭਾਵੇਂ ਕਿੰਨੀ ਪਏ ਮਿਹਨਤ ਕਰੀਏ।
੩੬ ਸਦ-ਭਾਵ, ਨੇਕ-ਨੀਤੀ ਨਾਲ। ੩੭ ਸ੍ਰਿਸ਼ਟੀ।

* ਸਲੋਕ: ਮਾਇਆ ਦਾ ਪਿਆਰ ਹੁੰਦਿਆਂ ਹਰੀ ਦਾ ਪਿਆਰ ਨਹੀ ਹੋ ਸਕਦਾ। ਹਰੀ ਦੀ ਆਪਣੀ ਮਿਹਰ ਹੋਵੇ ਤਾਂ ਗੁਰੂ ਦੀ ਸਿਖਿਆ ਲੈਣ ਨਾਲ ਮਾਇਆ ਦਾ ਪਿਆਰ ਦੂਰ ਹੁੰਦਾ ਹੈ। ਪਉੜੀ: ਨਿਗੁਰਾ ਆਦਮੀ ਕੁਟੰਬ ਦੇ ਮੋਹ ਵਿਚ ਡੁਬਾ ਰਹਿੰਦਾ ਹੈ ਅਤੇ ਮਰਨਾ ਵਿਸਾਰ ਦਿੰਦਾ ਹੈ। ਇਹ ਭੀ ਹਰੀ ਦੀ ਰਜ਼ਾ!

† ਸਲੋਕਾਂ ਵਿਚ ਕੁਟੰਬ ਦੇ ਮੋਹ ਦਾ ਨਮੂਨਾ ਦਿਤਾ ਹੈ। ਇਸਤਰੀ ਦਾ ਪਤੀ ਦੀ ਦੇਹ ਨਾਲ ਸਤੀ ਹੋ ਜਾਣਾ ਇਸ ਮੋਹ ਦਾ ਇਕ ਵਡਾ ਦੁਖਦਾਈ ਨਜ਼ਾਰਾ ਹੈ। ਗੁਰੂ ਜੀ ਇਸ ਕੁਰੀਤੀ ਦਾ ਖੰਡਨ ਇਉਂ ਕਰਦੇ ਹਨ ਕਿ ਜੇ ਤਾਂ ਪਿਆਰ ਦੀ ਤੀਬਰਤਾ ਕਰਕੇ ਇਸਤਰੀ ਸਤੀ ਹੁੰਦੀ ਹੈ, ਤਾਂ ਪਤੀ ਦੇ ਵਿਛੋੜੇ ਦੀ ਸਟ ਨਾਲ ਹੀ ਇਸਤਰੀ ਨੂੰ ਮਰ ਜਾਣਾ ਚਾਹੀਦਾ ਸੀ। ਫਿਰ ਜੇ ਇਉਂ ਨਹੀਂ ਮੋਈ ਤਾਂ ਪਤੀ ਦੇ ਪਿਛੋਂ ਸੀਲ ਸੰਤੋਖ ਵਿਚ ਰਹਿਣਾ ਹੀ ਸਤੀ ਹੋਣਾ ਹੈ। ਫਿਰ ਇਹ ਦਲੀਲ ਦਿੰਦੇ ਹਨ ਕਿ ਜੇ ਇਸਤਰੀ ਵਿਚ ਪਿਆਰ ਹੈ, ਤਦ ਤਾਂ ਉਹ ਪਤੀ ਦੇ ਮਰਨ ਨਾਲ ਹੀ ਕਾਫ਼ੀ ਦੁਖ ਸਹਿ ਲੈਂਦੀ ਹੈ, ਉਸ ਨੂੰ ਮਰਨ ਨਾਲ ਵਧੇਰੇ ਦੁਖ ਨਹੀਂ ਹੋਣਾ; ਅਤੇ ਜੇ ਪਿਆਰ ਨਹੀਂ ਹੈ, ਤਾਂ ਉਸ ਦੇ ਮਰਨ ਦਾ ਕੁਝ ਅਰਥ ਹੀ ਨਹੀਂ। ਪਉੜੀ ਵਿਚ ਦਸਦੇ ਹਨ ਕਿ ਇਹ ਘਰੋਗੀ ਵਿਛੋੜੇ ਆਦਿ ਦੁਖ ਸੁਖ ਕਰਤਾਰ ਦੇ ਆਪਣੇ ਹੁਕਮ ਅਨੁਸਾਰ ਹੁੰਦੇ ਹਨ, ਜੋ ਦਾਤ ਕਰਕੇ ਮੰਨਣੇ ਚਾਹੀਦੇ ਹਨ। ਸਭ ਤੋਂ ਵਡੀ ਦਾਤ ਨਾਮ ਦੀ ਹੈ, ਜਿਸ ਦੇ ਮਿਲਣ ਉਤੇ ਦੁਖ ਸੁਖ ਮਹਿਸੂਸ ਹੀ ਨਹੀਂ ਹੁੰਦਾ।

‡ ਸੰਸਾਰ ਦੇ ਲੰਮੇ ਧੰਧੇ ਓਹੀ ਸਹੇੜ ਲੈਂਦੇ ਹਨ, ਜਿਨ੍ਹਾਂ ਨੂੰ ਮਰਣਾ ਯਾਦ ਨਹੀਂ ਹੁੰਦਾ। ਧੰਧਾ ਕਰਕੇ ਕੋਈ ਕੰਮ ਕਰਨਾ ਵਿਅਰਥ ਜਾਂਦਾ ਹੈ। ਨਿਰੀ ਜ਼ਿਦ ਭੀ ਕਿਸੇ ਕੰਮ ਦੀ ਨਹੀਂ। ਜੋ ਕੰਮ ਕਰੋ ਖ਼ੁਸ਼ੀ ਨਾਲ ਅਤੇ ਨੇਕ-ਨੀਤੀ ਨਾਲ ਕਰੋ। ਪਉੜੀ: ਅਸੀ ਦੁਨੀਆਂ ਦੇ ਧੰਧੇ ਕਿਉਂ ਸਹੇੜ ਲਈਏ? ਕਰਤਾਰ, ਜਿਸ ਨੇ ਸ੍ਰਿਸ਼ਟੀ ਬਣਾਈ ਹੈ, ਆਪ ਸਭ ਕੁਝ ਕਰਦਾ ਕਰਾਉਂਦਾ ਹੈ।

ਸ੍ਰਿਸਟਿ ਉਪਾਈਅਨੁ ਆਪੇ ਫੁਨਿ[੧] ਗੋਈ[੨] ॥ ਜੁਗ ਚਾਰੇ ਸਭ ਭਵਿ ਥਕੀ ਕਿਨਿ[੩] ਕੀਮਤਿ ਹੋਈ ॥ ਸਤਿਗੁਰਿ ਏਕੁ[੪] ਵਿਖਾਲਿਆ ਮਨਿ ਤਨਿ ਸੁਖੁ ਹੋਈ ॥ ਗੁਰਮੁਖਿ[੫] ਸਦਾ ਸਲਾਹੀਐ ਕਰਤਾ ਕਰੇ ਸੁ ਹੋਈ ॥੭॥ * ਸਲੋਕ ਮਹਲਾ ੨ ॥ ਜਿਨਾ ਭਉ[੬] ਤਿਨ ਨਾਹਿ ਭਉ[੭] ਮੁਚੁ[੮] ਭਉ ਨਿਭਵਿਆਹ[੯] ॥ ਨਾਨਕ ਏਹੁ ਪਟੰਤਰਾ[੧੦] ਤਿਤੁ ਦੀਬਾਣਿ ਗਇਆਹ ॥ ੧ ॥ ਮ: ੨ ॥ [੧੧]ਤੁਰਦੇ ਕਉ ਤੁਰਦਾ ਮਿਲੈ ਉਡਤੇ ਕਉ ਉਡਤਾ ॥ ਜੀਵਤੇ ਕਉ ਜੀਵਤਾ ਮਿਲੈ ਮੂਏ ਕਉ ਮੂਆ ॥ ਨਾਨਕ ਸੋ ਸਾਲਾਹੀਐ ਜਿਨਿ ਕਾਰਣੁ ਕੀਆ ॥ ੨ ॥ ਪਉੜੀ ॥ ਸਚੁ ਧਿਆਇਨਿ ਸੇ ਸਚੇ ਗੁਰ ਸਬਦਿ ਵੀਚਾਰੀ ॥ ਹਉਮੈ ਮਾਰਿ ਮਨੁ ਨਿਰਮਲਾ ਹਰਿਨਾਮੁ ਉਰਿਧਾਰੀ[੧੨] ॥ ਕੋਠੇ ਮੰਡਪ[੧੩] ਮਾੜੀਆ[੧੪] ਲਗਿ ਪਏ ਗਾਵਾਰੀ[੧੫] ॥ ਜਿਨਿ ਕੀਏ ਤਿਸਹਿ ਨ ਜਾਣਨੀ ਮਨਮੁਖਿ ਗੁਬਾਰੀ[੧੬] ॥ ਜਿਸੁ ਬੁਝਾਇਹਿ ਸੋ ਬੁਝਸੀ ਸਚਿਆ[੧੭] ਕਿਆ ਜੰਤ ਵਿਚਾਰੀ ॥ ੮ ॥ † ਸਲੋਕ ਮ: ੩ ॥ ਕਾਮਣਿ ਤਉ ਸੀਗਾਰੁ ਕਰਿ ਜਾ ਪਹਿਲਾਂ ਕੰਤੁ ਮਨਾਇ ॥ ਮਤੁ[੧੮] ਸੇਜੈ ਕੰਤੁ ਨ ਆਵਈ ਏਵੈ ਬਿਰਥਾ ਜਾਇ ॥ ਕਾਮਣਿ ਪਿਰ ਮਨੁ ਮਾਨਿਆ ਤਉ ਬਣਿਆ ਸੀਗਾਰੁ ॥ ਕੀਆ[੧੯] ਤਉ ਪਰਵਾਣੁ ਹੈ ਜਾ ਸਹੁ[੨੦] ਧਰੇ ਪਿਆਰੁ ॥ [੨੧]ਭਉ ਸੀਗਾਰੁ [੨੨]ਤਬੋਲ ਰਸੁ ਭੋਜਨੁ ਭਾਉ ਕਰੇਇ ॥ ਤਨੁ ਮਨੁ ਸਉਪੇ ਕੰਤ ਕਉ ਤਉ ਨਾਨਕ ਭੋਗੁ ਕਰੇਇ ॥ ੧ ॥ ਮ: ੩ ॥ ਕਾਜਲ[੨੩] ਫੂਲ ਤੰਬੋਲ ਰਸੁ ਲੇ ਧਨ ਕੀਆ ਸੀਗਾਰੁ ॥ ਸੇਜੈ ਕੰਤੁ ਨ ਆਇਓ ਏਵੈ ਭਇਆ ਵਿਕਾਰੁ[੨੪] ॥੨॥ ਮ: ੩ ॥ ਧਨ[੨੫] ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ ॥ ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ ॥ ੩ ॥ ਪਉੜੀ ॥ ਭੈ[੨੬] ਬਿਨੁ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ ॥ ਸਤਿਗੁਰਿ ਮਿਲਿਐ ਭਉ ਊਪਜੈ [੨੭]ਭੈ ਭਾਇ, ਰੰਗੁ ਸਵਾਰਿ ॥ ਤਨੁ ਮਨੁ ਰਤਾ [੨੮]ਰੰਗ ਸਿਉ ਹਉਮੈ ਤ੍ਰਿਸਨਾ ਮਾਰਿ ॥ ਮਨੁ ਤਨੁ ਨਿਰਮਲੁ ਅਤਿ ਸੋਹਣਾ ਭੇਟਿਆ [੨੯]ਕ੍ਰਿਸਨ ਮੁਰਾਰਿ[੩੦] ॥ ਭਉ ਭਾਉ ਸਭੁ ਤਿਸ ਦਾ ਸੋ ਸਚੁ ਵਰਤੈ ਸੰਸਾਰਿ ॥ ੯ ॥ ‡ ਸਲੋਕ ਮ: ੧ ॥ ਵਾਹੁ ਖਸਮ ਤੂ ਵਾਹੁ ਜਿਨਿ ਰਚਿ ਰਚਨਾ [੩੧]ਹਮ ਕੀਏ ॥ [੩੨]ਸਾਗਰ ਲਹਰਿ ਸਮੁੰਦ ਸਰ ਵੇਲਿ ਵਰਸ ਵਰਾਹੁ ॥ [੩੩]ਆਪਿ ਖੜੋਵਹਿ ਆਪਿ ਕਰਿ [੩੪]ਆਪੀਣੈ ਆਪਾਹੁ ॥ ਗੁਰਮੁਖਿ ਸੇਵਾ ਥਾਇ ਪਵੈ ਉਨਮਨਿ[੩੫] ਤਤੁ ਕਮਾਹੁ ॥ ਮਸਕਤਿ[੩੬] ਲਹਹੁ ਮਜੂਰੀਆ ਮੰਗਿ ਮੰਗਿ ਖਸਮ ਦਰਾਹੁ ॥ ਨਾਨਕ ਪੁਰ[੩੭] ਦਰ ਵੇਪਰਵਾਹ ਤਉ ਦਰਿ ਊਣਾ[੩੮] ਨਾਹਿ ਕੋ ਸਚਾ ਵੇਪਰਵਾਹੁ ॥ ੧ ॥ ਮਹਲਾ ੧ ॥ [੩੯]ਉਜਲ ਮੋਤੀ ਸੋਹਣੇ ਰਤਨਾ ਨਾਲਿ ਜੁੜੰਨਿ ॥ ਤਿਨ ਜਰੁ [੪੦] ਵੈਰੀ ਨਾਨਕਾ ਜਿ ਬੁਢੇ ਥੀਇ ਮਰੰਨਿ ॥

੧ ਫੇਰ। ੨ ਨਾਸ ਕੀਤੀ (ਕਰਦਾ ਹੈ)।
੩ ਕਿਸ ਤੋਂ? ੪ ਇਕ ਵਾਹਿਗੁਰੂ ਨੂੰ।
੫ ਗੁਰੂ ਦੁਆਰਾ। ੬ ਹਰੀ ਦਾ ਡਰ।
੭ ਹੋਰ ਡਰ। ੮ ਬਹੁਤਾ।
੯ ਨਿਡਰਾਂ ਨੂੰ। ਜਿਨ੍ਹਾਂ ਨੂੰ ਹਰੀ ਦਾ ਡਰ ਨਹੀਂ ਹੈ ਉਨ੍ਹਾਂ ਨੂੰ ਹੋਰ ਕਈ ਤਰਾਂ ਦੇ ਬਹੁਤੇ ਡਰ ਹਨ। ਦੇਖੋ ਭਾ: ਗੁਰਦਾਸ ਵਾਰ ੨੬, ਪੌ. ੯।
੧੦ [ਪੱਟਾ-ਅੰਤਰਾ=ਪਟੇ ਦਾ ਭੇਦ; ਸਰਕਾਰੀ ਪਟੇ ਬੜੀਆਂ ਗੂੜ੍ਹ ਲਿਖਤਾਂ ਹੁੰਦੀਆਂ ਹਨ. ਉਨ੍ਹਾਂ ਦਾ ਸਮਝਣਾ ਔਖਾ ਹੁੰਦਾ ਹੈ] ਗੂੜ੍ਹ ਭੇਦ। ਇਹ ਗੂੜ੍ਹ ਭੇਦ (ਦੋ ਤਰਾਂ ਦੇ ਡਉ ਦਾ) ਉਸ (ਹਰੀ ਦੀ) ਅਦਾਲਤ ਵਿਚ ਜਾ ਕੇ ਖੁਲ੍ਹੇਗਾ। ਦੀਬਾਣਿ=ਅਦਾਲਤ ਵਿਚ।
੧੧ ਤੁਰਦਾ (ਜਲ) ਨਾਲ ਜਲ ਮਿਲ ਜਾਂਦਾ ਹੈ, ਉਡਦੇ (ਪਵਨ) ਨਾਲ ਪਵਨ, ਜੀਵਤਾ (ਅਗਨੀ) ਨਾਲ ਅਗਨੀ, ਅਤੇ ਮੂਆ (ਮਿਟੀ) ਨਾਲ ਮਿਟੀ ਰਲ ਜਾਂਦੀ ਹੈ, ਭਾਵ ਤਤ ਤਤਾਂ ਵਿਚ ਸਮਾ ਜਾਂਦੇ ਹਨ। ਇਸ ਅਸਚਰਜ ਖੇਡ ਦੇ ਕਰਣਹਾਰ ਵਾਹਿਗੁਰੂ ਨੂੰ ਸਲਾਹੁਣਾ ਚਾਹੀਦਾ ਹੈ। ਭਾਵ ਮਨੁਖ ਕੁਝ ਨਹੀਂ, ਰਬ ਆਪ ਸਭ ਕੁਝ ਹੈ। ਦੇਖੋ ਮਨੁਖ ਦੇ ਮਰਨ ਉਤੇ ਉਸ ਦੇ ਸਰੀਰ ਦੇ ਤਤ ਤਤਾਂ ਵਿਚ ਮਿਲ ਜਾਂਦੇ ਹਨ। ਮਨੁਖ ਕੀ ਚੀਜ਼ ਹੈ?
੧੨ ਦਿਲ ਵਿਚ ਧਾਰਦੇ ਹਨ।
੧੩ ਵਡੇ ਕਮਰੇ, ਹਾਲ। ੧੪ ਮਹਲ।
੧੫ ਮੂਰਖ। ਜਿਨ੍ਹਾਂ ਨੇ ਕੋਠੇ, ਹਾਲ ਅਤੇ ਮਹਿਲਾਂ ਵਿਚ ਰੁਚੀ ਲਾ ਰਖੀ ਹੈ, ਓਹ ਮੂਰਖ ਹਨ।
੧੬ ਹਨੇਰੇ (ਅਗਿਆਨਤਾ) ਵਿਚ ਹਨ।
੧੭ ਹੇ ਸਚੇ ਵਾਹਿਗੁਰੂ! ੧੮ ਮਤੇ, ਸ਼ਾਇਦ।
੧੯ ਸ਼ਿੰਗਾਰ ਕੀਤਾ। ੨੦ ਪਤੀ।
੨੧ ਹਰੀ ਦੇ ਡਉ ਨੂੰ ਸ਼ਿੰਗਾਰ ਅਤੇ ਪਾਨ ਦਾ ਰਸ ਬਣਾਵੇ।
੨੨ ਪਾਨ ਦਾ ਰਸ। (ਦੇਖੋ ਅਗਲੇ ਸਲੋਕ ਦੀ ਪਹਿਲੀ ਤੁਕ।)
੨੩ ਸੁਰਮਾ। ੨੪ ਨਿਕੰਮਾ।
੨੫ ਇਸਤਰੀ। ੨੬ ਹਰੀ ਦੇ ਡੈ।
੨੭ ਹਰੀ ਦੇ ਡਉ ਤੇ ਪ੍ਰੇਮ ਦੁਆਰਾ ਰੰਗ ਸਵਾਰਿਆ ਜਾਂਦਾ ਹੈ, ਭਾਵ ਅਨੂਪਮ ਰੂਪ ਚੜ੍ਹਦਾ ਹੈ।
੨੮ ਪ੍ਰੇਮ ਨਾਲ। ੨੯ ਵਾਹਿਗੁਰੂ।
੩੦ [ਮੁਰ ਰਾਖਸ਼ ਦੇ ਮਾਰਨ ਵਾਲਾ ਕ੍ਰਿਸ਼ਨ] ਹਰੀ।
੩੧ ਸਾਨੂੰ ਬਣਾਇਆ ਹੈ।
੩੨ (ਸੰਸਾਰ ਰਚਨਾ ਅਤੇ ਹਰੀ-ਰਚਨਹਾਰ ਦਾ ਸੰਬੰਧ ਇਉਂ ਹੈ ਜਿਵੇਂ) ਸਮੁੰਦਰ ਦੀ ਲਹਿਰ ਅਤੇ ਸਮੁੰਦ-ਸਰ ਦਾ, ਅਤੇ ਹਰੀ ਵੇਲ ਦਾ ਅਤੇ ਬਾਰਸ਼ ਦੇਣ ਵਾਲੇ ਬਦਲ ਦਾ (ਜੋ ਉਸ ਵੇਲ ਨੂੰ ਸਿੰਜਦਾ ਹੈ)। ਵਰਸ=ਬਾਰਸ਼ ਵਾਲਾ। ਵਰਾਹੁ=ਵਰ੍ਹਨ ਵਾਲਾ, ਬੱਦਲ।
੩੩ ਆਪ ਹੀ ਸ੍ਰਿਸ਼ਟੀ ਨੂੰ ਬਣਾ ਕੇ ਉਸ ਦੇ ਵਿਚ ਆਪ ਖੜੋਂਦਾ ਹੈਂ (ਅੰਦਰੋਂ ਸਹਾਰਾ ਦਿੰਦਾ ਹੈਂ)। ਕਰਿ=ਬਣਾ ਕੇ।
੩੪ ਆਪ ਹੀ ਆਪ ਹੈਂ, ਖ਼ੁਦ ਬਖ਼ੁਦ ਹੈਂ।
੩੫ [ਜੋਗੀ ਲੋਕ ਮਨ ਦੀ ਉੱਚੀ ਹਾਲਤ ਨੂੰ 'ਉਨਮਨ' ਕਹਿੰਦੇ ਹਨ] ਮਨ ਦੀ ਉੱਚੀ ਹਾਲਤ ਵਿਚ। ਜੋ ਸਹਜ ਅਵਸਥਾ ਵਿਚ ਹੋ ਕੇ ਤਤ ਸਰੂਪ (ਹਰੀ) ਦਾ ਅਭਿਆਸ ਕਰੀਏ।
੩੬ ਮੁਸ਼ੱਕਤ ਨਾਲ, ਮਿਹਨਤ ਨਾਲ। ਅਜੇਹੀ ਕਮਾਈ ਦੁਆਰਾ ਮਜ਼ੂਰੀਆਂ ਲਈਦੀਆਂ ਹਨ ਮਾਲਕ ਦੇ ਦਰੋਂ ਮੰਗ ਮੰਗ ਕੇ। ਦਰਾਹੁ=ਦਰ ਤੋਂ।
੩੭ ਭਰਿਆ ਹੋਇਆ, ਪੂਰਨ। ਉਸ ਬੇਪਰਵਾਹ ਦਾ ਦਰ ਪੂਰਨ ਹੈ। ੩੮ ਖ਼ਾਲੀ, ਸਖਣਾ।
੩੯ ਦੰਦਾਂ ਨੂੰ ਮੋਤੀਆਂ ਨਾਲ ਅਤੇ ਅੱਖਾਂ ਨੂੰ ਰਤਨਾਂ ਨਾਲ ਉਪਮਾ ਦਿਤੀ ਹੈ। ਭਾਵ ਸੁੰਦਰ ਅੰਗ ਜਿਨ੍ਹਾਂ ਤੇ ਮਨੁੱਖ ਮਾਣ ਕਰਦਾ ਹੈ, ਬੁਢੇਪਾ ਆਉਣ ਤੇ ਖ਼ਰਾਬ ਹੋ ਜਾਂਦੇ ਹਨ। ੪੦ ਬੁਢੇਪਾ।

---

* ਪਹਿਲੇ ਸ਼ਲੋਕ ਵਿਚ ਦਸਦੇ ਹਨ ਕਿ ਹਰੀ ਦੇ ਡਉ ਦੇ ਮੁਕਾਬਲੇ ਉਤੇ ਹੋਰ ਡਉ ਕੁਝ ਨਹੀਂ। ਹਰੀ ਦਾ ਡਉ ਹੋਵੇ ਤਾਂ ਹੋਰ ਡਰ ਟਿਕ ਨਹੀਂ ਸਕਦੇ। ਦੂਜੇ ਸਲੋਕ ਵਿਚ ਦਸਦੇ ਹਨ ਕਿ ਮਨੁੱਖ ਦੀ ਕੀ ਹਸਤੀ ਹੈ ਕਿ ਉਸ ਕੋਲੋਂ ਡਰੀਏ ਜਾਂ ਉਸ ਨੂੰ ਸਲਾਹੀਏ? ਉਸ ਦੇ ਮਰਨ ਉਤੇ ਉਸ ਦੇ ਸਰੀਰ ਦੇ ਤਤ ਆਸ ਪਾਸ ਖਿੰਡ ਜਾਂਦੇ ਹਨ, ਬਾਕੀ ਕੇਵਲ ਉਸ ਨੂੰ ਸੱਤਾ ਦੇਣ ਵਾਲਾ ਹਰੀ ਹੀ ਰਹਿ ਜਾਂਦਾ ਹੈ, ਤਾਂ ਤੇ ਉਸ ਦੇ ਰਚਨਹਾਰ ਹਰੀ ਨੂੰ ਹੀ ਸਲਾਹੁਣਾ ਚਾਹੀਦਾ ਹੈ। ਪਉੜੀ ਵਿਚ ਦਸਦੇ ਹਨ ਕਿ ਸਦਾ ਰਹਿਣ ਵਾਲੇ ਓਹੀ ਹਨ ਜੋ ਸਦਾ ਰਹਿਣ ਵਾਲੇ ਹਰੀ ਨੂੰ ਹਿਰਦੇ ਵਿਚ ਵਸਾਉਂਦੇ ਹਨ। ਜਿਹੜੇ ਨਾਸਮਾਨ ਚੀਜ਼ਾਂ ਵਿਚ ਦਿਲ ਲਾਂਦੇ ਹਨ, ਉਹ ਮੂਰਖ ਹਨ।

† ਸ਼ਲੋਕ: ਹਰੀ ਦੀ ਭਗਤੀ ਉਸ ਦੇ ਪ੍ਰੇਮ ਤੇ ਡਰ ਦਾ ਨਾਂ ਹੈ। ਪਉੜੀ: ਹਰੀ ਦੇ ਭੈ ਬਿਨਾਂ ਭਗਤੀ ਨਹੀਂ ਹੋ ਸਕਦੀ। ਇਸ ਲਈ ਪ੍ਰੇਮ ਦੇ ਨਾਲ ਡਉ ਭੀ ਜ਼ਰੂਰੀ ਹੈ। ਇਹ ਡਉ ਤੇ ਪ੍ਰੇਮ ਦੋਵੇਂ ਹਰੀ ਆਪ ਦਿੰਦਾ ਹੈ।

‡ ਸ਼ਲੋਕ: ਸ੍ਰਿਸ਼ਟੀ ਜਿਸ ਵਿਚ ਅਸੀਂ ਇਤਨਾ ਦਿਲ ਲਾਂਦੇ ਹਾਂ ਵਾਹਿਗੁਰੂ ਤੋਂ ਬਣੀ ਹੈ ਅਤੇ ਇਹਦੇ ਵਿਚ ਵਾਹਿਗੁਰੂ ਦੀ ਤਤ ਹੋਂਦ ਹੀ ਇਸ ਨੂੰ ਬਣਾ ਸਵਾਰ ਕੇ ਰਖਦੀ ਹੈ। ਸਾਨੂੰ ਚਾਹੀਦਾ ਹੈ ਕਿ ਉਸ ਤਤ ਹਸਤੀ ਨੂੰ ਹੀ ਸਲਾਹੀਏ। ਜਿਨ੍ਹਾਂ ਸਰੀਰ ਦੇ ਰਤਨਾਂ ਵਰਗੇ ਅੰਗਾਂ ਉਤੇ ਮਾਣ ਕਰਦੇ ਹਾਂ, ਓਹ ਤਾਂ ਬੁਢੇਪਾ ਆਉਣ ਤੇ ਬਰਬਾਦ ਹੋ ਜਾਣਗੇ। ਪਉੜੀ: ਅਸਲ ਰਤਨ ਹਰੀ ਆਪ ਹੈ। ਉਸੇ ਨੂੰ ਸਲਾਹੁਣਾ ਚਾਹੀਏ।

੨ ॥ ਪਉੜੀ ॥ ਹਰਿ ਸਾਲਾਹੀ ਸਦਾ ਸਦਾ ਤਨੁ ਮਨੁ ਸਉਪਿ ਸਰੀਰੁ ॥ ਗੁਰ ਸਬਦੀ ਸਚੁ ਪਾਇਆ ਸਚਾ [1]ਗਹਿਰ ਗੰਭੀਰੁ ॥ ਮਨਿ ਤਨਿ ਹਿਰਦੈ [2]ਰਵਿ ਰਹਿਆ ਹਰਿ [3]ਹੀਰਾ ਹੀਰੁ ॥ ਜਨਮ ਮਰਣ ਕਾ ਦੁਖੁ ਗਇਆ ਫਿਰਿ ਪਵੈ ਨ ਫੀਰੁ[4] ॥ ਨਾਨਕ ਨਾਮੁ ਸਲਾਹਿ ਤੂ ਹਰਿ ਗੁਣੀ ਗਹੀਰੁ[5] ॥ ੧੦ ॥ * ਸਲੋਕ ਮਃ ੧ ॥ ਨਾਨਕ ਇਹੁ ਤਨੁ ਜਾਲਿ [6]ਜਿਨਿ ਜਲਿਐ ਨਾਮੁ ਵਿਸਾਰਿਆ ॥ ਪਉਦੀ ਜਾਇ ਪਰਾਲਿ[7] ਪਿਛੈ ਹਥੁ ਨ ਅੰਬੜੈ ਤਿਤੁ ਨਿਵੰਧੇ ਤਾਲਿ ॥ ੧ ॥ ਮਃ ੧ ॥ ਨਾਨਕ [8]ਮਨ ਕੇ ਕੰਮ ਫਿਟਿਆ ਗਣਤ ਨ ਆਵਹੀ ॥ ਕਿਤੀ ਲਹਾ ਸਹੰਮ[9] ਜਾ ਬਖਸੇ ਤਾ ਧਕਾ ਨਹੀ ॥ ੨ ॥ ਪਉੜੀ ॥ ਸਚਾ ਅਮਰੁ[10] ਚਲਾਇਓਨੁ ਕਰਿ ਸਚੁ ਫੁਰਮਾਣੁ ॥ ਸਦਾ ਨਿਹਚਲੁ ਰਵਿ ਰਹਿਆ ਸੋ ਪੁਰਖੁ ਸੁਜਾਣੁ[11] ॥ ਗੁਰ ਪਰਸਾਦੀ[12] ਸੇਵੀਐ [13]ਸਚੁ ਸਬਦਿ ਨੀਸਾਣੁ ॥ ਪੂਰਾ ਥਾਟੁ[14] ਬਣਾਇਆ ਰੰਗੁ[15] ਗੁਰਮਤਿ ਮਾਣੁ ॥ ਅਗਮ ਅਗੋਚਰੁ ਅਲਖੁ ਹੈ ਗੁਰਮੁਖਿ ਹਰਿ ਜਾਣੁ ॥ ੧੧ ॥ † ਸਲੋਕ ਮਃ ੧ ॥ ਨਾਨਕ ਬਦਰਾ[16] ਮਾਲ ਕਾ ਭੀਤਰਿ ਧਰਿਆ ਆਣਿ ॥ ਖੋਟੇ ਖਰੇ ਪਰਖੀਅਨਿ ਸਾਹਿਬ ਕੈ ਦੀਬਾਣਿ ॥ ੧ ॥ ਮਃ ੧ ॥ ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ ॥ ਇਕੁ ਭਾਉ[17] ਲਥੀ ਨਾਤਿਆ [18]ਦੁਇ ਭਾ ਚੜੀਅਸੁ ਹੋਰ ॥ ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ[19] ॥ ਸਾਧ ਭਲੇ ਅਣਨਾਤਿਆ [20]ਚੋਰ ਸਿ ਚੋਰਾ ਚੋਰ ॥ ੨ ॥ ਪਉੜੀ ॥ ਆਪੇ ਹੁਕਮੁ ਚਲਾਇਦਾ ਜਗੁ ਧੰਧੇ ਲਾਇਆ ॥ ਇਕਿ [21]ਆਪੇ ਹੀ ਆਪਿ ਲਾਇਅਨੁ ਗੁਰ ਤੇ ਸੁਖੁ ਪਾਇਆ ॥ ਦਹ ਦਿਸ ਇਹੁ ਮਨੁ ਧਾਵਦਾ ਗੁਰਿ [22]ਠਾਕਿ ਰਹਾਇਆ ॥ ਨਾਵੈ ਨੋ ਸਭ ਲੋਚਦੀ ਗੁਰਮਤੀ ਪਾਇਆ ॥ ਧੁਰਿ ਲਿਖਿਆ ਮੇਟਿ ਨ ਸਕੀਐ ਜੋ ਹਰਿ ਲਿਖਿ ਪਾਇਆ ॥ ੧੨ ॥ ‡ ਸਲੋਕ ਮਃ ੧ ॥ [23]ਦੁਇ ਦੀਵੇ ਚਉਦਹ ਹਟਨਾਲੇ[24] ॥ ਜੇਤੇ ਜੀਅ ਤੇਤੇ ਵਣਜਾਰੇ ॥ ਖੁਲ੍ਹੇ ਹਟ ਹੋਆ ਵਾਪਾਰੁ ॥ ਜੋ ਪਹੁਚੈ[25] ਸੋ ਚਲਣਹਾਰੁ ॥ [26]ਧਰਮੁ ਦਲਾਲੁ ਪਾਏ ਨੀਸਾਣੁ ॥ ਨਾਨਕ ਨਾਮੁ ਲਾਹਾ ਪਰਵਾਣੁ[27] ॥ ਘਰਿ ਆਏ ਵਜੀ ਵਾਧਾਈ ॥ ਸਚ ਨਾਮ ਕੀ ਮਿਲੀ ਵਡਿਆਈ ॥ ੧ ॥ ਮਃ ੧ ॥ ਰਾਤੀ ਹੋਵਨਿ ਕਾਲੀਆ [28]ਸੁਪੇਦਾ ਸੇ ਵੰਨ ॥ [29]ਦਿਹੁ ਬਗਾ ਤਪੈ ਘਣਾ ਕਾਲਿਆ ਕਾਲੇ ਵੰਨ ॥ ਅੰਧੇ ਅਕਲੀ ਬਾਹਰੇ[30] ਮੂਰਖ [31]ਅੰਧ ਗਿਆਨੁ ॥ ਨਾਨਕ ਨਦਰੀ ਬਾਹਰੇ ਕਬਹਿ ਨ ਪਾਵਹਿ ਮਾਨੁ ॥ ੨ ॥ ਪਉੜੀ ॥ ਕਾਇਆ ਕੋਟੁ[32] ਰਚਾਇਆ ਹਰਿ ਸਚੈ ਆਪੇ ॥ ਇਕਿ ਦੂਜੈ ਭਾਇ ਖੁਆਇਅਨੁ[33] ਹਉਮੈ ਵਿਚਿ ਵਿਆਪੇ ॥ ਇਹੁ ਮਾਨਸ ਜਨਮੁ ਦੁਲੰਭੁ[34] ਸਾ ਮਨਮੁਖ ਸੰਤਾਪੇ[35] ॥ ਜਿਸੁ ਆਪਿ ਬੁਝਾਏ ਸੋ ਬੁਝਸੀ

੧ ਡੂੰਘਾ ਅਥਾਹ। ੨ ਵਿਆਪਕ ਹੈ।
੩ ਹੀਰਿਆਂ ਵਿਚੋਂ ਸ੍ਰੇਸ਼ਟ ਹੀਰਾ। ੪ ਫੇਰਾ, ਜਨਮ।
੫ ਗਹਿਰਾ, ਡੂੰਘਾ। ਗੁਣਾਂ ਕਰ ਕੇ ਅਥਾਹ।
੬ ਜਿਸ ਸੜੇ ਹੋਏ ਤਨ ਨੇ(ਸਰੀਰਕ ਰੁਝੇਵਿਆਂ ਨੇ)।
੭ ਪਰਾਲੀ। ਪਾਪਾਂ ਦੀ ਪਰਾਲੀ ਕੱਠੀ ਹੁੰਦੀ ਜਾਂਦੀ ਹੈ ਅਤੇ ਉਨ੍ਹਾਂ ਨੂੰ ਦੂਰ ਕਰਨ ਲਈ ਪਿਣੋਂ ਹੱਥ ਨਹੀਂ ਅਪੜੇਗਾ ਉਸ ਨੀਵੇਂ ਸਰੀਰ ਰੂਪ ਤਾਲ ਵਿਚ। ਤਲਾ ਵਿਚ ਘਾਸ ਫੂਸ ਇਕੱਠਾ ਹੁੰਦਾ ਰਹਿੰਦਾ ਹੈ; ਜੇ ਉਸ ਨੂੰ ਨਾਲੋ ਨਾਲ ਨਾ ਕਢਦੇ ਰਹੀਏ ਤਾਂ ਪਿਛੋਂ ਜਾ ਕੇ ਸਫ਼ਾਈ ਕਰਨੀ ਔਖੀ ਹੋ ਜਾਂਦੀ ਹੈ। ਇਸੇ ਤਰ੍ਹਾਂ ਨੀਵੀਆਂ ਰੁਚੀਆਂ ਵਾਲੇ ਸਰੀਰ ਨੂੰ ਨੀਵਾਂ ਤਲਾ ਕਿਹਾ ਹੈ, ਜਿਸ ਵਿਚ ਫੋਕੇ ਕ੍ਰੰਮਾਂ ਦੀ ਪਰਾਲੀ ਪੈਂਦੀ ਰਹਿੰਦੀ ਹੈ। ਜੇ ਨਾਮ ਦੇ ਰਾਹੀਂ ਇਸ ਗੰਦ ਨੂੰ ਨਾਲੋ ਨਾਲ ਸਾਫ਼ ਨਾ ਕਰਦੇ ਰਹੀਏ, ਤਾਂ ਪਿਛੋਂ ਜਾ ਕੇ ਇਹ ਕੰਮ ਸਾਡੀ ਸਮ੍ਰਥਾ ਤੋਂ ਬਾਹਰ ਹੋ ਜਾਂਦਾ ਹੈ।
੮ ਮਨ ਦੇ ਕੰਮ ਵਿਗੜੇ ਹੋਏ ਹਨ ਜਿਨ੍ਹਾਂ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ।
੯ ਸਹਿਮ, ਡਰ, ਦੁਖ (ਵਿਗੜੇ ਕੰਮਾਂ ਦੀ ਸਜ਼ਾ)। ਪਤਾ ਨਹੀਂ ਕਿਤਨੇ ਕੁ ਦੁਖ ਮੈਨੂੰ ਪੈਣੇ ਹਨ, ਪਰ ਜੇ ਉਹ ਬਖਸ਼ ਦੇਵੇ ਤਾਂ ਉਨ੍ਹਾਂ ਦੁਖਾਂ ਦਾ ਧਕਾ ਮੈਨੂੰ ਨਹੀਂ ਲਗ ਸਕਦਾ।
੧੦ ਹੁਕਮ। ੧੧ ਸਿਆਣਾ। ੧੨ ਕਿਰਪਾ ਨਾਲ।
੧੩ ਸ਼ਬਦ ਦੁਆਰਾ ਜ਼ਿੰਦਗੀ ਦਾ ਸਚਾ ਨਿਸ਼ਾਨਾ ਜਾਂ ਆਦਰਸ਼ ਲਭਦਾ ਹੈ, ਜਿਸ ਨੂੰ ਅਗੇ ਰਖ ਕੇ ਆਚਰਣ ਬਣਾਈਦਾ ਹੈ।
੧੪ ਠਾਟ, ਸ਼ਾਨ।
੧੫ ਖ਼ੁਸ਼ੀ। ਸ਼ਬਦ ਦੁਆਰਾ ਜ਼ਿੰਦਗੀ ਦਾ ਸਚਾ ਨਿਸ਼ਾਨਾ ਮਿਲਿਆ, ਪੂਰੀ ਸ਼ਾਨ ਬਣ ਗਈ। ਹੁਣ ਗੁਰਮਤਿ ਵਿਚ ਰਹਿ ਕੇ ਖ਼ੁਸ਼ੀਆਂ ਮਾਣੇ।
੧੬ [ਅਰਬੀ] ਥੈਲੀ (ਦੌਲਤ ਦੀ)। ਮਾਲਕ ਦੀ ਅਦਾਲਤ ਵਿਚ ਮਨੁੱਖਾਂ ਦੀ ਪਰਖ ਹੁੰਦੀ ਹੈ। ਇਸ ਨੂੰ ਅਲੰਕਾਰ ਨਾਲ ਦਸਿਆ ਹੈ। ਥੈਲੀ ਦੌਲਤ ਦੀ ਭਰੀ ਹੈ, ਜਿਸ ਵਿਚ ਖੋਟੇ ਖਰੇ ਰੁਪਏ ਹਨ, ਪਰ ਜਦ ਬਾਹਰ ਕਢੀਦੇ ਹਨ ਤਾਂ ਖੋਟੇ ਖਰਿਆਂ ਤੋਂ ਝਟ ਹੀ ਪਛਾਣੇ ਜਾਂਦੇ ਹਨ।
੧੭ ਭਾਗ, ਹਿਸਾ।
੧੮ ਹੰਕਾਰ ਦੀ ਮੈਲ ਦੋ ਹਿਸੇ ਹੋਰ ਚੜ੍ਹ ਜਾਂਦੀ ਹੈ।
੧੯ ਨਿਰੋਲ।
੨੦ ਪਰ ਜੋ ਚੋਰ ਹਨ ਓਹ ਨਹਾ ਕੇ ਵੀ ਚੋਰ ਹੀ ਰਹਿੰਦੇ ਹਨ।
੨੧ ਆਪਣੇ ਨਾਲ ਆਪ ਹੀ ਲਾਏ ਹਨ।
੨੨ ਰੋਕ ਰਖਦਾ ਹੈ। ੨੩ ਚੰਦ ਸੂਰਜ ਦੇ ਦੀਵੇ ਹਨ।
੨੪ ਨਾਲ ਨਾਲ ਹਟਾਂ, ਬਾਜ਼ਾਰ। ੧੪ ਪੁਰੀਆਂ ਬਾਜ਼ਾਰ ਹਨ। ਜਗਤ ਦੀ ਖੇਡ ਨੂੰ ਬਜ਼ਾਰ ਦੀ ਰੌਣਕ ਨਾਲ ਉਪਮਾ ਦਿੱਤੀ ਹੈ। ਜੀਵ ਆਉਂਦੇ ਹਨ, ਖੋਟਾ ਖਰਾ ਵਣਜ ਕਰ ਕੇ ਤੁਰ ਜਾਂਦੇ ਹਨ, ਤੇ ਧਰਮਰਾਜ ਉਨ੍ਹਾਂ ਦੇ ਅਮਲਾਂ ਅਨੁਸਾਰ ਫ਼ੈਸਲਾ ਦਿੰਦਾ ਹੈ। ਪਰ ਜਿਨ੍ਹਾਂ ਪਲੇ ਸਚਾ ਨਾਮ ਹੁੰਦਾ ਹੈ, ਉਨ੍ਹਾਂ ਨੂੰ ਵਡਿਆਈ ਮਿਲਦੀ ਹੈ।
੨੫ ਆਉਂਦਾ ਹੈ ਇਸ ਜਗਤ ਵਿਚ।
੨੬ ਧਰਮ ਰਾਜਾ (ਰੱਬ ਦਾ ਕਨੂੰਨ) ਨਿਸ਼ਾਨ ਲਾ ਦਿੰਦਾ ਹੈ ਕਿ ਅਮਲ ਖੋਟਾ ਹੈ ਜਾਂ ਖਰਾ।
੨੭ ਮਨਜ਼ੂਰ। ਪਰਵਾਣ ਨਫ਼ਾ ਨਾਮ ਹੀ ਹੈ। ਜੋ ਇਹ ਨਫ਼ਾ ਲੈ ਕੇ ਘਰ ਆਏ ਹਨ ਉਨ੍ਹਾਂ ਨੂੰ ਵਧਾਈਆਂ ਮਿਲਦੀਆਂ ਹਨ।
੨੮ ਚਿਟਿਆਂ ਦੇ ਓਹੀ ਰੰਗ। ਰਾਤਾਂ ਭਾਵੇਂ ਕਿੰਨੀਆਂ ਕਾਲੀਆਂ ਹੋਣ, ਸਫ਼ੈਦ ਚੀਜ਼ਾਂ ਦੇ (ਸਫ਼ੈਦ) ਰੰਗ ਹੀ ਰਹਿੰਦੇ ਹਨ। ਇਸੇ ਤਰ੍ਹਾਂ ਸਮੇਂ ਦੇ ਹਾਲਾਤ ਭਾਵੇਂ ਕਿੰਨੇ ਮਾੜੇ ਹੋਣ, ਚੰਗੇ ਲੋਕ ਆਪਣਾ ਸੁਭਾਵ ਨਹੀਂ ਬਦਲਦੇ।
੨੯ ਦਿਨ ਭਾਵੇਂ ਚਿੱਟਾ ਹੁੰਦਾ ਹੈ ਅਤੇ ਬਹੁਤਾ ਤਪਦਾ ਹੈ, ਪਰ ਕਾਲਿਆਂ ਦੇ ਰੰਗ ਕਾਲੇ ਹੀ ਰਹਿੰਦੇ ਹਨ, ਭਾਵ ਮਨਮੁਖ ਆਪਣੇ ਸੁਭਾਵ ਨੂੰ ਨਹੀਂ ਬਦਲਦੇ, ਭਾਵੇਂ ਹਾਲਾਤ ਕਿੰਨੇ ਚੰਗੇ ਹੋਣ।
੩੦ ਬਿਨਾਂ। ੩੧ ਜਿਨ੍ਹਾਂ ਦੀ ਸਮਝ ਅੰਨ੍ਹੀ ਹੈ।
੩੨ ਕਿਲ੍ਹਾ। ੩੩ ਖੁੰਝਾਏ ਹਨ; ਕੁਰਾਹੇ ਪਏ ਹਨ।
੩੪ ਦੁਰਲਭ, ਅਮੋਲਕ।
੩੫ ਦੁਖ ਪਾਂਦੇ ਹਨ।

---

* ਸ਼ਲੋਕ: ਸਰੀਰ ਤੇ ਮਨ ਦੇ ਵਿਗਾੜਾਂ ਨੂੰ ਵੇਲੇ ਸਿਰ ਰੋਕ ਕੇ ਜ਼ਿੰਦਗੀ ਦਾ ਹਰੀ ਵਲ ਝੁਕਾਉ ਕਰੇ। ਪਉੜੀ: ਗੁਰਬਾਣੀ ਦੁਆਰਾ ਜ਼ਿੰਦਗੀ ਦਾ ਸਚਾ ਨਿਸ਼ਾਨਾ ਜਾਂ ਆਦਰਸ਼ ਲਭਦਾ ਹੈ; ਜੋ ਹਰੀ ਦਾ ਭਜਨ ਹੈ।

† ਸ਼ਲੋਕ: ਕਈ ਉਤੋਂ ਉਤੋਂ ਜ਼ਿੰਦਗੀ ਨੂੰ ਧਰਮੀ ਬਣਾ ਦਸਦੇ ਹਨ, ਅਤੇ ਕਈ ਸਚੀ ਮੁਚੀ ਖਰੇ ਹੁੰਦੇ ਹਨ। ਇਨ੍ਹਾਂ ਦੀ ਪਰਖ ਹਰੀ ਦੇ ਸਾਮ੍ਹਣੇ ਹੋਵੇਗੀ। ਪਉੜੀ: ਹਰੀ ਆਪ ਹੀ ਕਿਸੇ ਨੂੰ ਆਪਣੇ ਵਲ ਲਾ ਲੈਂਦਾ ਹੈ ਅਤੇ ਕਿਸੇ ਨੂੰ ਦੂਰ ਰਖ ਕੇ ਉਸ ਦੇ ਮਨ ਨੂੰ ਇਧਰ ਉਧਰ ਭਟਕਾਉਂਦਾ ਰਹਿੰਦਾ ਹੈ।

‡ ਸ਼ਲੋਕ: ਜਗਤ ਵਿਚ ਦਿਹੁੰ ਦੀਵੀ ਖੋਟੇ ਜਾਂ ਖਰੇ ਕੰਮ ਹੁੰਦੇ ਹਨ। ਇਹ ਕੋਈ ਨਹੀਂ ਕਹਿ ਸਕਦਾ ਕਿ ਹਾਲਾਤ ਦੀ ਮਜਬੂਰੀ ਕਰਕੇ ਉਸ ਪਾਸੋਂ ਕੋਈ ਕਰਮ ਐਵੇਂ ਹੀ ਹੋ ਗਏ ਹਨ। ਹਾਲਾਤ ਮਾੜੇ ਤੋਂ ਮਾੜੇ ਪਏ ਹੋਣ, ਜੋ ਚੰਗੇ ਹਨ, ਉਨ੍ਹਾਂ ਚੰਗੇ ਹੀ ਰਹਿਣਾ ਹੈ, ਤੇ ਜੋ ਮੰਦੇ ਹਨ ਉਨ੍ਹਾਂ ਦੀ ਰੁਚੀ ਮੰਦੇ ਕਰਮਾਂ ਵਲ ਹੀ ਜਾਣੀ ਹੈ। ਪਉੜੀ: ਇਹ ਸਭ ਖੇਡ ਵਾਹਿਗੁਰੂ ਦੇ ਹੁਕਮ ਦੀ ਹੈ।

ਜਿਸੁ ਸਤਿਗੁਰੁ ਥਾਪੇ[1] ॥ ਸਭੁ ਜਗੁ ਖੇਲੁ ਰਚਾਇਓਨੁ ਸਭ ਵਰਤੈ ਆਪੇ ॥ ੧੩ ॥
* ਸਲੋਕ ਮਃ ੧ ॥ ਚੋਰਾ ਜਾਰਾ[2] ਰੰਡੀਆ[3] ਕੁਟਣੀਆ[4] ਦੀਬਾਣੁ[5] ॥ ਵੇਦੀਨਾ[6] ਕੀ ਦੋਸਤੀ ਵੇਦੀਨ ਕਾ ਖਾਣੁ[7] ॥ [8]ਸਿਫਤੀ ਸਾਰ ਨ ਜਾਣਨੀ ਸਦਾ ਵਸੈ ਸੈਤਾਨੁ ॥ ਗਦਹੁ[9] ਚੰਦਨਿ ਖਉਲੀਐ[10] ਭੀ [11]ਸਾਹੂ ਸਿਉ ਪਾਣੁ[12] ॥ ਨਾਨਕ [13]ਕੂੜੈ ਕਤਿਐ ਕੂੜਾ ਤਣੀਐ ਤਾਣੁ ॥ [14]ਕੂੜਾ ਕਪੜੁ ਕਛੀਐ ਕੂੜਾ ਪੈਨਣੁ ਮਾਣੁ ॥ ੧ ॥ ਮਃ ੧ ॥ ਬਾਂਗਾ ਬੁਰਗੂ[15] ਸਿੰਙੀਆ ਨਾਲੇ ਮਿਲੀ ਕਲਾਣ ॥ ਇਕਿ ਦਾਤੇ ਇਕਿ ਮੰਗਤੇ ਨਾਮੁ ਤੇਰਾ ਪਰਵਾਣੁ ॥ ਨਾਨਕ ਜਿਨੀ ਸੁਣਿ ਕੈ ਮੰਨਿਆ ਹਉ ਤਿਨਾ ਵਿਟਹੁ ਕੁਰਬਾਣੁ ॥ ੨ ॥ ਪਉੜੀ ॥ ਮਾਇਆ ਮੋਹੁ ਸਭੁ ਕੂੜੁ ਹੈ ਕੂੜੋ ਹੋਇ ਗਇਆ ॥ ਹਉਮੈ ਝਗੜਾ ਪਾਇਓਨੁ ਝਗੜੈ ਜਗੁ ਮੁਇਆ ॥ ਗੁਰਮੁਖਿ[16] ਝਗੜੁ ਚੁਕਾਇਓਨੁ[17] ਇਕੋ ਰਵਿ ਰਹਿਆ ॥ ਸਭੁ ਆਤਮਰਾਮੁ[18] ਪਛਾਣਿਆ ਭਉਜਲੁ[19] ਤਰਿ ਗਇਆ ॥ [20]ਜੋਤਿ ਸਮਾਣੀ ਜੋਤਿ ਵਿਚਿ ਹਰਿਨਾਮਿ ਸਮਇਆ[21] ॥ ੧੪ ॥ † ਮਃ ੧ ॥ ਸਤਿਗੁਰ ਭੀਖਿਆ ਦੇਹਿ ਮੈ ਤੂੰ ਸੰਮ੍ਰਥੁ ਦਾਤਾਰੁ ॥ ਹਉਮੈ ਗਰਬੁ[22] ਨਿਵਾਰੀਐ[23] ਕਾਮੁ ਕ੍ਰੋਧੁ ਅਹੰਕਾਰੁ ॥ ਲਬੁ ਲੋਭੁ ਪਰਜਾਲੀਐ[24] ਨਾਮੁ ਮਿਲੈ ਆਧਾਰੁ[25] ॥ ਅਹਿਨਿਸਿ[26] ਨਵਤਨ[27] ਨਿਰਮਲਾ ਮੈਲਾ ਕਬਹੂੰ ਨ ਹੋਇ ॥ ਨਾਨਕ ਇਹ ਬਿਧਿ ਛੁਟੀਐ ਨਦਰਿ ਤੇਰੀ ਸੁਖੁ ਹੋਇ ॥ ੧ ॥ ਮਃ ੧ ॥ ਇਕੋ ਕੰਤੁ ਸਬਾਈਆ[28] ਜਿਤੀ[29] ਦਰਿ ਖੜੀਆਹ ॥ ਨਾਨਕ ਕੰਤੈ ਰਤੀਆ ਪੁਛਹਿ ਬਾਤੜੀਆਹ[30] ॥ ੨ ॥ ਮਃ ੧ ॥ ਸਭੇ ਕੰਤੈ ਰਤੀਆ ਮੈ ਦੋਹਾਗਣਿ ਕਿਤੁ[31] ॥ [32]ਮੈ ਤਨਿ ਅਵਗਣ ਏਤੜੇ ਖਸਮੁ ਨ ਫੇਰੇ ਚਿਤੁ ॥ ੩ ॥ ਮਃ ੧ ॥ ਹਉ ਬਲਿਹਾਰੀ ਤਿਨ ਕਉ ਸਿਫਤਿ ਜਿਨਾ ਦੈ ਵਾਤਿ[33] ॥ [34]ਸਭਿ ਰਾਤੀ ਸੋਹਾਗਣੀ ਇਕ ਮੈ ਦੋਹਾਗਣਿ ਰਾਤਿ ॥ ੪ ॥ ਪਉੜੀ ॥ ਦਰਿ [35]ਮੰਗਤੁ ਜਾਚੈ ਦਾਨੁ ਹਰਿ ਦੀਜੈ ਕ੍ਰਿਪਾ ਕਰਿ ॥ ਗੁਰਮੁਖਿ[16] ਲੇਹੁ ਮਿਲਾਇ ਜਨੁ ਪਾਵੈ ਨਾਮੁ ਹਰਿ ॥ [36]ਅਨਹਦ ਸਬਦੁ ਵਜਾਇ ਜੋਤੀ ਜੋਤਿ ਧਰਿ ॥ [37]ਹਿਰਦੈ ਹਰਿ ਗੁਣ ਗਾਇ ਜੈ ਜੈ ਸਬਦੁ ਹਰਿ ॥ ਜਗ ਮਹਿ ਵਰਤੈ ਆਪਿ ਹਰਿ ਸੇਤੀ ਪ੍ਰੀਤਿ ਕਰਿ ॥ ੧੫ ॥ ‡ ਸਲੋਕ ਮਃ ੧ ॥ ਜਿਨੀ ਨ ਪਾਇਓ ਪ੍ਰੇਮ ਰਸੁ ਕੰਤ ਨ ਪਾਇਓ ਸਾਉ[38] ॥ ਸੁੰਞੇ ਘਰ ਕਾ ਪਾਹੁਣਾ[39] ਜਿਉ ਆਇਆ ਤਿਉ ਜਾਉ ॥ ੧ ॥ ਮਃ ੧ ॥ ਸਉ ਓਲਾਮ੍ਹੇ ਦਿਨੈ ਕੇ ਰਾਤੀ ਮਿਲਨਿ ਸਹੰਸ[40] ॥ ਸਿਫਤਿ ਸਲਾਹਣੁ ਛਡਿ ਕੈ ਕਰੰਗੀ[41] ਲਗਾ ਹੰਸੁ ॥ ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ ॥ ਨਾਨਕ [42]ਸਚੇ ਨਾਮ ਵਿਣੁ ਸਭੋ ਦੁਸਮਨੁ ਹੇਤੁ ॥ ੨ ॥ ਪਉੜੀ ॥ ਢਾਢੀ ਗੁਣ ਗਾਵੈ ਨਿਤ ਜਨਮੁ ਸਵਾਰਿਆ ॥ ਗੁਰਮੁਖਿ[16] ਸੇਵਿ

੧ ਬਾਪੜੀ ਦੇਵੇ, ਨਿਵਾਜੇ । ੨ ਵਿਡਾਗੀ ।
੩ ਵਿਡਾਰਣਾਂ । ੪ ਦੱਲੀਆਂ ।
੫ (ਇਨ੍ਹਾਂ ਸਾਰਿਆਂ ਦੀ ਆਪਸ ਵਿਚ) ਮਜਲਿਸ ਹੈ, ਬੈਠਣ ਉਠਣ ਸਾਂਝਾ ਹੈ ।
੬ ਅਧਰਮੀ ਲੋਕ ।
੭ ਇਨ੍ਹਾਂ ਦੀ ਆਪੋ ਵਿਚ ਖਾਣ ਪੀਣ ਦੀ ਸਾਂਝ ਹੈ ।
੮ ਇਨ੍ਹਾਂ ਨੂੰ ਹਰੀ-ਜਸ ਦਾ ਪਤਾ ਨਹੀਂ ; ਇਨ੍ਹਾਂ ਵਿਚ ਸਦਾ ਸ਼ੈਤਾਨ ਜੋ ਵਸਦਾ ਹੋਇਆ ।
੯ ਖੇਤੇ ਨੂੰ । ੧੦ ਮਲੀਏ ।
੧੧ ਸੁਆਹ ਨਾਲ ।
੧੨ [ 'ਪੰਣ' ਤੋਂ ਨਾਂਵ; ਜਿਵੇਂ 'ਨਾ ਹਉ ਨਾ ਮੈ ਜੂਨੀ ਪਾਣੁ' (ਵਾਰ ਮਲਾਰ ਮ: ੧) ]ਪੰਣ ਦੀ ਵਾਦੀ। ਉਸ ਨੇ ਫਿਰ ਭੀ ਸੁਆਹ ਵਿਚ ਹੀ ਪੈਣਾ ।
੧੩ ਕੂੜ ਦੇ ਕਤਨ ਨਾਲ ਕੂੜ ਦੀ ਤਾਣੀ ਹੀ ਤਣੀਦੀ ਹੈ, ਭਾਵ ਜੇਹੇ ਕਰਮ ਤੇਹਾ ਫਲ ।
੧੪ ਕੂੜ ਦਾ ਕਪੜਾ ਮਿਣ ਕੇ ਉਸ ਦਾ ਪਹਿਨਣਾ ਤੇ ਪਹਿਨਣ ਦਾ ਮਾਣ ਕਰਨਾ ਕੂੜਾ ਹੈ ।
੧੫ [ਫ਼ਾ. ਬੁਰਗੁ]ਤੁਤੀ । ਮੌਲਵੀ ਬਾਂਗ ਦੇ ਕੇ,ਫ਼ਕੀਰ ਤੁਤੀ ਵਜਾ ਕੇ, ਜੋਗੀ ਸਿੰਙੀ ਸੁਣਾ ਕੇ, ਤੇ ਮਿਰਾਸੀ ਜਿਨ੍ਹਾਂ ਨੂੰ ਕਲਾਣਾਂ ਕਰਨੀਆਂ ਹੀ ਮਿਲੀਆਂ ਹਨ (ਲੋਕਾਂ ਦੇ ਘਰਾਂ ਤੋਂ ਮੰਗਦੇ ਹਨ) ; ਇਸ ਤਰ੍ਹਾਂ ਜਗਤ ਵਿਚ ਕਈ ਮੰਗਤੇ ਤੇ ਕਈ ਦਾਤੇ ਹਨ ; ਪਰ ਤੇਰੇ ਦਰ ਤੇ ਪ੍ਰਵਾਣ ਤਾਂ ਕੇਵਲ ਨਾਮ ਹੀ ਹੈ ।
੧੬ ਗੁਰੂ ਦੁਆਰੇ । ੧੭ ਮੁਕਾ ਦਿਤਾ ।
੧੮ ਸਭ ਵਿਚ ਰਵਿਆ ਹੋਇਆ, ਵਾਹਿਗੁਰੂ ।
੧੯ ਸੰਸਾਰ ਸਾਗਰ ।
੨੦ ਉਨ੍ਹਾਂ ਦੀ ਆਤਮ-ਜੋਤ ਹਰੀ ਦੀ ਪ੍ਰਮਾਤਮ-ਜੋਤ ਵਿਚ ਸਮਾ ਗਈ ਹੈ ।
੨੧ ਸਮਾਏ ਹਨ । ੨੨ ਹੰਕਾਰ ।
੨੩ ਦੂਰ ਕਰੀਏ । ੨੪ ਚੰਗੀ ਤਰਾਂ ਸਾੜੀਏ ।
੨੫ ਆਸਰਾ । ੨੬ ਦਿਨ ਰਾਤ ।
੨੭ ਨਵਾਂ, ਸਜਰਾ । ੨੮ ਸਭਨਾਂ ਦਾ ।
੨੯ ਜਿਤਨੀਆਂ ।
੩੦ ਗੱਲਾਂ । ਜੋ ਹਰੀ ਵਿਚ ਰਤੀਆਂ ਹਨ, ਉਨ੍ਹਾਂ ਤੋਂ ਉਸ ਦੇ ਦਰ ਤੇ ਉਡੀਕ ਵਿਚ ਖੜੀਆਂ ਉਸ ਨਾਲ ਮਿਲਣ ਦੀਆਂ ਗਲਾਂ ਪੁਛਦੀਆਂ ਹਨ ।
੩੧ (ਮੈਂ ਛੁਟੜ) ਕਿਸ ਲੇਖੇ ਵਿਚ ਹਾਂ ?
੩੨ ਮੇਰੇ ਤਨ ਵਿਚ ਇਤਨੇ ਔਗਣ ਹਨ, ਫਿਰ ਵੀ ਉਹ ਮਾਲਕ ਮੈਥੋਂ ਚਿਤ ਨਹੀਂ ਫੇਰਦਾ ।
੩੩ ਮੂੰਹ ਵਿਚ ।
੩੪ ਸਾਰੀਆਂ ਰਾਤਾਂ ਪਤੀ ਸੁਹਾਗਣਾਂ ਨੂੰ ਦਿੰਦਾ ਹੈ ; ਇਕ ਰਾਤ ਮੈਨੂੰ ਦੁਹਾਗਣ ਨੂੰ ਭੀ ਦੇਵੇ ਖਾਂ। ਦੇਖੋ ਪੰ. ੭੬੨, ਨੋਟ ੩੩ ।
੩੫ ਮੰਗਤਾ ਮੰਗਦਾ ਹੈ ਦਾਨ ।
੩੬ ਦੇਖੋ ਪੰ. ੭੬੭, ਫੁਟ ਨੋਟ * ।
੩੭ ਦਿਲੋਂ ਹਰੀ ਦੇ ਗੁਣ ਗਾਵੇ ਅਤੇ (ਮੂੰਹੋਂ) ਹਰੀ ਦੀ ਜੈ ਦਾ ਸ਼ਬਦ ਕਰੇ, ਭਾਵ ਨਾਹਰਾ ਛਡੇ : ਜੈ ਹਰੀ ! ਜੈ ਹਰੀ !
੩੮ ਸੁਆਦ । ੩੯ ਪ੍ਰਾਹੁਣਾ ।
੪੦ ਹਜ਼ਾਰਾਂ । ਹਰ ਵੇਲੇ ਪਾਪ ਕਰਨ ਕਰਕੇ ਉਲ੍ਹਾਮੇ ਲੈਂਦੇ ਹਾਂ ।
੪੧ ਹਡੀਆਂ ਦੇ ਪਿੰਜਰਾਂ ਵਿਚ, ਮੁਰਦਿਆਂ ਦੇ ਖਾਣ ਵਿਚ । ਭਾਵ ਸਿਫ਼ਤ-ਸਲਾਹ ਰੂਪੀ ਮੋਤੀ ਛਡ ਕੇ, ਜੋ ਹੰਸ ਦੀ ਅਸਲ ਖੁਰਾਕ ਸੀ, ਹੁਣ ਵਿਸ਼ੇ ਰੂਪ ਮੁਰਦਾਰ ਖਾਣ ਵਿਚ ਲਗ ਗਿਆ ਹੈ ।
੪੨ ਸਚੇ ਨਾਮ ਬਿਨਾਂ ਸਭ ਤਰਾਂ ਦਾ ਪਿਆਰ ਸਾਡਾ ਵੈਰੀ ਹੈ, ਭਾਵ ਨੁਕਸਾਨ ਦੇਣ ਵਾਲਾ ਹੈ ।

---

* ਸ਼ਲੋਕ : ਮੰਦੇ ਆਦਮੀ ਸੁਭਾਵਕ ਹੀ ਮੰਦਿਆਂ ਨਾਲ ਮਿਲਣ ਦੀ ਰੁਚੀ ਰਖਦੇ ਹਨ । ਉਨ੍ਹਾਂ ਨੂੰ ਹਰੀ ਦੀ ਸਿਫ਼ਤ ਚੰਗੀ ਹੀ ਨਹੀਂ ਲਗਦੀ । ਕਈ ਧਰਮ ਵਿਚ ਵੀ ਲਗਦੇ ਹਨ, ਤਾਂ ਇਸ ਨੂੰ ਰੋਟੀ ਕਮਾਉਣ ਦਾ ਸਾਧਨ ਬਣਾ ਲੈਂਦੇ ਹਨ, ਪਰ ਅਸਲ ਧਰਮ ਨਾਮ ਦਾ ਪਿਆਰ ਹੈ । ਪਉੜੀ: ਮਾਇਆ-ਮੋਹ ਕਦੀ ਧਰਮ ਵਾਲੇ ਪਾਸੇ ਜਾਣ ਨਹੀਂ ਦਿੰਦਾ, ਕਿਉਂਕਿ ਇਸ ਦਾ ਮੂਲ ਹੀ ਝੂਠ ਹੈ, ਅਤੇ ਇਸ ਵਿਚੋਂ ਝਗੜੇ ਹੀ ਨਿਕਲਦੇ ਹਨ । ਝਗੜਾ ਮੁਕਦਾ ਇਉਂ ਹੈ ਕਿ ਗੁਰੂ ਰਾਹੀਂ ਸਮਝ ਆ ਜਾਵੇ ਕਿ ਸਭ ਵਿਚ ਇਕੋ ਹਰੀ ਹੈ।

† ਸ਼ਲੋਕ : (ਉਤੇ ਮੰਗਤਿਆਂ ਦੇ ਮਾਇਆ-ਮੋਹ ਦਾ ਜ਼ਿਕਰ ਸੀ । ਇਥੇ ਅਸਲ ਮੰਗਣਾ ਦਸਦੇ ਹਨ) । ਸਾਨੂੰ ਮੰਗ ਇਹ ਮੰਗਣੀ ਚਾਹੀਦੀ ਹੈ ਕਿ ਸਾਡੇ ਵਿਚੋਂ ਕਾਮ ਕ੍ਰੋਧ ਲੋਭ ਮੋਹ ਹੰਕਾਰ ਨਿਕਲ ਜਾਣ ਅਤੇ ਨਾਮ ਦਾ ਪਿਆਰ ਆ ਵਸੇ । ਹਰੀ ਦੇ ਦਰ ਤੇ ਜਾ ਕੇ ਉਸ ਦੇ ਮੇਲੀਆਂ ਪਾਸੋਂ ਹਰੀ ਦੀਆਂ ਗਲਾਂ ਕਰੀਏ । ਉਥੋਂ ਪਤਾ ਲਗਗਾ ਕਿ ਭਾਵੇਂ ਅਸੀਂ ਕਿੰਨੇ ਪਾਪੀ ਹੋਵੀਏ, ਉਹ ਮੂੰਹ ਨਹੀਂ ਮੋੜਦਾ । ਫਿਰ ਆਸ ਬਝਦੀ ਹੈ ਕਿ ਬੇਨਤੀ ਕਰੀਏ, ਸ਼ਾਇਦ ਸਾਨੂੰ ਭੀ ਮਿਲ ਪਏ । ਪਉੜੀ ਵਿਚ ਅਰਦਾਸ ਕੀਤੀ ਹੈ ।

‡ ਸ਼ਲੋਕ : ਪ੍ਰੇਮ ਬਿਨਾਂ ਹਰੀ ਨਹੀਂ ਮਿਲ ਸਕਦਾ । ਹਰੀ ਦੇ ਪਿਆਰ ਬਿਨਾਂ ਹੋਰ ਹਰ ਤਰ੍ਹਾਂ ਦਾ ਪਿਆਰ ਸਾਡੀ ਰੂਹ ਦਾ ਵੈਰੀ ਹੈ । ਪਉੜੀ: ਜਿਹੜੇ ਹਰੀ ਨੂੰ ਪਿਆਰ ਕਰਦੇ ਹਨ, ਉਨ੍ਹਾਂ ਦਾ ਜ਼ਨਮ ਸੰਵਰ ਜਾਂਦਾ ਹੈ।

ਸਲਾਹਿ ਸਚਾ ਉਰਧਾਰਿਆ[1] ॥ [2]ਘਰੁ ਦਰੁ ਪਾਵੈ ਮਹਲੁ ਨਾਮੁ ਪਿਆਰਿਆ ॥ ਗੁਰਮੁਖਿ[3] ਪਾਇਆ ਨਾਮੁ ਹਉ ਗੁਰ ਕਉ ਵਾਰਿਆ[4] ॥ ਤੂ ਆਪਿ ਸਵਾਰਹਿ ਆਪਿ ਸਿਰਜਨਹਾਰਿਆ ॥ ੧੬ ॥ * ਸਲੋਕ ਮ: ੧ ॥ ਦੀਵਾ ਬਲੈ ਅੰਧੇਰਾ ਜਾਇ ॥ [5]ਬੇਦ ਪਾਠ ਮਤਿ ਪਾਪਾ ਖਾਇ ॥ ਉਗਵੈ ਸੂਰੁ ਨ ਜਾਪੈ ਚੰਦੁ ॥ ਜਹ ਗਿਆਨ ਪ੍ਰਗਾਸੁ ਅਗਿਆਨੁ ਮਿਟੰਤੁ ॥ ਬੇਦ ਪਾਠ ਸੰਸਾਰ ਕੀ ਕਾਰ ॥ ਪੜ੍ਹਿ ਪੜ੍ਹਿ ਪੰਡਿਤ ਕਰਹਿ ਬੀਚਾਰ ॥ ਬਿਨੁ ਬੂਝੇ ਸਭ ਹੋਇ ਖੁਆਰ ॥ ਨਾਨਕ ਗੁਰਮੁਖਿ ਉਤਰਸਿ ਪਾਰਿ ॥ ੧ ॥ ਮ: ੧ ॥ ਸਬਦੈ ਸਾਦੁ ਨ ਆਇਓ ਨਾਮਿ ਨ ਲਗੋ ਪਿਆਰੁ ॥ ਰਸਨਾ[6] ਫਿਕਾ ਬੋਲਣਾ ਨਿਤ ਨਿਤ ਹੋਇ ਖੁਆਰੁ ॥ ਨਾਨਕ [7]ਪਇਐ ਕਿਰਤਿ ਕਮਾਵਣਾ ਕੋਇ ਨ ਮੇਟਣਹਾਰੁ ॥ ੨ ॥ ਪਉੜੀ ॥ ਜਿ ਪ੍ਰਭੁ ਸਾਲਾਹੇ ਆਪਣਾ ਸੋ ਸੋਭਾ ਪਾਏ ॥ ਹਉਮੈ ਵਿਚਹੁ ਦੂਰਿ ਕਰਿ ਸਚੁ ਮੰਨਿ ਵਸਾਏ ॥ ਸਚੁ ਬਾਣੀ ਗੁਣ ਉਚਰੈ ਸਚਾ ਸੁਖੁ ਪਾਏ ॥ ਮੇਲੁ ਭਇਆ [8]ਚਿਰੀ ਵਿਛੁੰਨਿਆ [9]ਗੁਰ ਪੁਰਖਿ ਮਿਲਾਏ ॥ ਮਨੁ ਮੈਲਾ ਇਵ ਸੁਧੁ[10] ਹੈ ਹਰਿਨਾਮੁ ਧਿਆਏ ॥ ੧੭ ॥ † ਸਲੋਕ ਮ: ੧ ॥ ਕਾਇਆ ਕੂਮਲ[11] ਫੁਲ ਗੁਣ ਨਾਨਕ [12]ਗੁਪਸਿ ਮਾਲ ॥ ਏਨੀ ਫੁਲੀ [13]ਰਉ ਕਰੇ ਅਵਰ ਕਿ ਚੁਣੀਅਹਿ ਡਾਲ ॥ ੧ ॥ ਮਹਲਾ ੨ ॥ ਨਾਨਕ ਤਿਨਾ ਬਸੰਤੁ ਹੈ ਜਿਨ ਘਰਿ ਵਸਿਆ ਕੰਤੁ ॥ ਜਿਨ ਕੇ ਕੰਤ ਦਿਸਾਪੁਰੀ[14] ਸੇ ਅਹਿਨਿਸਿ[15] ਫਿਰਹਿ ਜਲੰਤ ॥ ੨ ॥ ਪਉੜੀ ॥ ਆਪੇ ਬਖਸੇ ਦਇਆ ਕਰਿ ਗੁਰ ਸਤਿਗੁਰ ਬਚਨੀ ॥ ਅਨਦਿਨੁ[16] ਸੇਵੀ ਗੁਣ ਰਵਾ[17] ਮਨੁ ਸਚੇ ਰਚਨੀ[18] ॥ ਪ੍ਰਭੁ ਮੇਰਾ ਬੇਅੰਤੁ ਹੈ ਅੰਤੁ ਕਿਨੈ ਨ ਲਖਨੀ ॥ ਸਤਿਗੁਰ ਚਰਣੀ ਲਗਿਆ ਹਰਿਨਾਮੁ ਨਿਤ ਜਪਨੀ ॥ ਜੋ ਇਛੈ ਸੋ ਫਲੁ ਪਾਇਸੀ ਸਭਿ ਘਰੈ ਵਿਚਿ ਜਚਨੀ[19] ॥ ੧੮ ॥ ‡ ਸਲੋਕ ਮ: ੧ ॥ ਪਹਿਲ ਬਸੰਤੈ ਆਗਮਨਿ[20] ਪਹਿਲਾ ਮਉਲਿਓ ਸੋਇ ॥ ਜਿਤੁ ਮਉਲਿਐ ਸਭ ਮਉਲੀਐ ਤਿਸਹਿ ਨ ਮਉਲਿਹੁ ਕੋਇ ॥ ੧ ॥ ਮ: ੨ ॥ [21]ਪਹਿਲ ਬਸੰਤੈ ਆਗਮਨਿ ਤਿਸ ਕਾ ਕਰਹੁ ਬੀਚਾਰੁ ॥ ਨਾਨਕ ਸੋ ਸਾਲਾਹੀਐ ਜਿ ਸਭਸੈ ਦੇ ਆਧਾਰੁ[22] ॥ ੨ ॥ ਮ: ੨ ॥ [23]ਮਿਲਿਐ ਮਿਲਿਆ ਨਾ ਮਿਲੈ ਮਿਲੈ ਮਿਲਿਆ ਜੇ ਹੋਇ ॥ ਅੰਤਰ ਆਤਮੈ ਜੋ ਮਿਲੈ ਮਿਲਿਆ ਕਹੀਐ ਸੋਇ ॥ ੩ ॥ ਪਉੜੀ ॥ ਹਰਿ ਹਰਿ ਨਾਮੁ ਸਲਾਹੀਐ ਸਚੁ ਕਾਰ ਕਮਾਵੈ ॥ ਦੂਜੀ ਕਾਰੈ ਲਗਿਆ ਫਿਰਿ ਜੋਨੀ ਪਾਵੈ ॥ ਨਾਮਿ ਰਤਿਆ ਨਾਮੁ ਪਾਈਐ ਨਾਮੇ ਗੁਣ ਗਾਵੈ ॥ ਗੁਰ ਕੈ ਸਬਦਿ ਸਲਾਹੀਐ ਹਰਿਨਾਮਿ ਸਮਾਵੈ ॥ ਸਤਿਗੁਰ ਸੇਵਾ ਸਫਲ ਹੈ ਸੇਵਿਐ ਫਲ ਪਾਵੈ ॥ ੧੯ ॥ ਸਲੋਕ ਮ: ੨ ॥ [24]ਕਿਸ ਹੀ ਕੋਈ ਕੋਇ ਮੰਞੁ[25] ਨਿਮਾਣੀ ਇਕੁ ਤੂ ॥

੧ ਦਿਲ ਵਿਚ ਧਾਰਿਆ।

੨ ਜਿਸ ਨੇ ਨਾਮ ਨੂੰ ਪਿਆਰਿਆ ਹੈ ਉਹ ਅਪਣਾ ਅਸਲੀ ਘਰ, ਭਾਵ ਆਪਣੇ ਮਾਲਕ ਦਾ ਮਹਿਲ ਪ੍ਰਾਪਤ ਕਰਦਾ ਹੈ।

੩ ਗੁਰੂ ਦੇ ਰਾਹੀਂ।

੪ ਸਦਕੇ, ਕੁਰਬਾਣ ਹਾਂ।

੫ ਧਰਮ ਪੁਸਤਕਾਂ ਦੇ ਪੜ੍ਹਣ ਸੁਣਨ ਨਾਲ ਪਾਪਾਂ ਵਾਲੀ ਮਤ ਦੂਰ ਹੋ ਜਾਣੀ ਚਾਹੀਦੀ ਹੈ; ਜਿਵੇਂ ਜਦ ਸੂਰਜ ਚੜ੍ਹਦਾ ਹੈ ਤਾਂ ਚੰਨ ਨਹੀਂ ਦਿਸਦਾ। ਜਿਥੇ ਗਿਆਨ ਦਾ ਚਾਨਣ ਹੋ ਜਾਵੇ, ਉਥੇ ਅਗਿਆਨਤਾ ਮਿਟ ਜਾਣੀ ਚਾਹੀਦੀ ਹੈ; (ਪਰ ਹੋ ਕੀ ਰਿਹਾ ਹੈ?) ਵੇਦਾਂ ਦੇ ਪਾਠ ਇਕ ਵਿਹਾਰ ਬਣ ਗਿਆ ਹੈ; ਇਨ੍ਹਾਂ ਨੂੰ ਪੰਡਿਤ ਲੋਕ ਪੜ੍ਹ ੨ ਕੇ ਗਲਾਂ ਕਰਦੇ ਹਨ, ਪਰ ਸਮਝਣ ਤੋਂ ਬਿਨਾਂ ਓਹ ਸਾਰੇ ਖ਼ਰਾਬ ਹੁੰਦੇ ਹਨ। ਹੇ ਨਾਨਕ! ਉਹ ਗੁਰੂ ਦੁਆਰਾ ਹੀ ਪਾਰ ਹੋ ਸਕਦੇ ਹਨ।

੬ ਜੀਭ ਨਾਲ।

੭ ਕੀਤੇ ਕਰਮਾਂ ਕਰਕੇ ਜੋ ਕਿਰਤ (ਸੁਭਾਵ) ਬਣ ਜਾਂਦਾ ਹੈ ਉਸ ਅਨੁਸਾਰ ਕਰਮ ਕਮਾਈਦੇ ਹਨ।

੮ ਚਿਰਾਂ ਤੋਂ ਵਿਛੜਿਆਂ ਦਾ।

੯ ਉਨ੍ਹਾਂ ਨੂੰ ਸਤਿਗੁਰ-ਪੁਰਖ ਨੇ ਮਿਲਾਇਆ ਹੈ। 'ਪੁਰਖਿ' ਦੇ ਅੰਤ ਸਿਹਾਰੀ ਨੇਮ ੨੦ ੳ ਵਾਲੀ ਹੈ।

੧੦ ਪਵਿੱਤਰ।

੧੧ ਕਰੂੰਬਲ, ਕੋਮਲ ਪਤੀਆਂ।

੧੨ ਗੁੰਦਦਾ ਹੈ ਮਾਲਾ ਨੂੰ। ਸੁਥਰੇ ਸਰੀਰ ਨੂੰ ਕਰੂੰਬਲਾਂ ਤੇ ਗੁਣਾਂ ਨੂੰ ਫੁਲ ਕਰਕੇ ਜੋ ਹਾਰ ਤਿਆਰ ਕਰਦਾ ਹੈ, ਉਸ ਦੇ ਹਾਰ ਨੂੰ ਹਰੀ ਪਸੰਦ ਕਰਦਾ ਹੈ; ਹੋਰ ਡਾਲਾਂ ਚੁਣ ਕੇ ਫੁਲ ਦੇਣ ਦੀ ਕੀ ਲੋੜ? ਭੇਟਾ ਯੋਗ ਹਾਰ ਇਸੇ ਤਰ੍ਹਾਂ ਹੀ ਬਣਦਾ ਹੈ।

੧੩ ਰਉਂ ਕਰਦਾ ਹੈ, ਚਾਹੁੰਦਾ ਹੈ, ਪਸੰਦ ਕਰਦਾ ਹੈ।

੧੪ ਪਰਦੇਸ।

੧੫ ਦਿਨ ਰਾਤ, ਭਾਵ ਸਦਾ।

੧੬ ਹਰ ਰੋਜ਼।

੧੭ ਉਚਰਾਂ।

੧੮ ਜੁੜੇ (ਸਚੇ ਵਿਚ)।

੧੯ ਮੰਗਾਂ, ਓਹ ਚੀਜ਼ਾਂ ਜਿਨ੍ਹਾਂ ਲਈ ਜਾਚਨਾ (ਮੰਗ) ਕੀਤੀ ਜਾਵੇ। ਉਸ ਦੀਆਂ ਸਾਰੀਆਂ ਮੰਗਾਂ ਘਰ ਵਿਚ ਹੀ ਪੂਰੀਆਂ ਹੁੰਦੀਆਂ ਹਨ।

੨੦ ਆਵਣਾ। ਸਭ ਤੋਂ ਪਹਿਲਾਂ ਬਸੰਤ ਰੁਤ ਆਉਂਦੀ ਹੈ, ਪਰ ਉਸ ਤੋਂ ਭੀ ਪਹਿਲਾਂ ਹਰੀ ਮਉਲਿਆ (ਖਿੜਿਆ) ਹੈ। ਜਿਸ (ਹਰੀ) ਤੋਂ ਸਾਰੇ ਖਿੜਦੇ ਹਨ ਉਸਨੂੰ ਕੋਈ ਨਹੀਂ ਖਿੜਾਉਂਦਾ।

੨੧ ਜਿਸਦਾ ਆਉਣਾ ਬਸੰਤ ਦੇ ਆਵਣ ਤੋਂ ਪਹਿਲਾਂ ਦਾ ਹੈ (ਭਾਵ ਹਰੀ), ਉਸ ਦਾ ਵਿਚਾਰ ਕਰੋ।

੨੨ ਆਸਰਾ।

੨੩ ਨਿਰੇ ਉਤੋਂ ਉਤੋਂ ਮਿਲਣ ਨਾਲ ਹੀ ਮੇਲ ਨਹੀਂ ਹੁੰਦਾ; ਮੇਲ ਤਦ ਹੁੰਦਾ ਹੈ, ਜੇ ਸਚੀ ਮੁਚੀ ਮਿਲਿਆ ਹੋਵੇ। (ਉਹ ਕਿਵੇਂ?) ਜੇਕਰ ਅੰਦਰੋਂ ਦਿਲੋਂ ਮਿਲਿਆ ਹੋਵੇ ਤਦੇ ਮਿਲਿਆ ਹੋਇਆ ਕਹਿ ਸਕਦੇ ਹਾਂ।

੨੪ ਕਿਸੇ ਦਾ ਕੋਈ ਆਸਰਾ ਹੈ ਕਿਸੇ ਦਾ ਕੋਈ, ਪਰ ਮੈਂ ਨਿਮਾਣੀ ਦਾ ਕੇਵਲ ਤੂੰ ਇਕ ਹੀ ਹੈਂ।

੨੫ [ਲਹਿੰਦੀ] ਮੈਂ।

---

* ਸ਼ਲੋਕ: ਧਾਰਮਕ ਪੁਸਤਕਾਂ ਦੇ ਪੜ੍ਹਨ ਤੋਂ ਸਹੀ ਗਿਆਨ ਮਿਲਣਾ ਚਾਹੀਦਾ ਹੈ, ਜਿਸ ਨਾਲ ਹਰੀ ਦਾ ਠੀਕ ਪਤਾ ਲਗੇ, ਪਰ ਬ੍ਰਾਹਮਣ ਲੋਕ ਜੋ ਵੇਦਾਂ ਦਾ ਰਸਮੀ ਪਾਠ ਕਰਦੇ ਹਨ, ਉਹ ਤਾਂ ਇਕ ਕਿਸਮ ਦਾ ਵਿਹਾਰੀ ਕੰਮ ਹੈ ਜਿਸ ਦਾ ਕੋਈ ਲਾਭ ਨਹੀਂ। ਠੀਕ ਗਿਆਨ ਤਾਂ ਗੁਰੂ ਤੋਂ ਹੀ ਮਿਲ ਸਕਦਾ ਹੈ। ਪਰ ਕਈ ਲੋਕ ਆਪਣੀ ਕਿਰਤ ਅਨੁਸਾਰ ਗੁਰੂ ਤੋਂ ਬੇਮੁਖ ਹੋ ਕੇ ਰਹਿੰਦੇ ਹਨ। ਉਨ੍ਹਾਂ ਨੂੰ ਗੁਰਬਾਣੀ ਦਾ ਸੁਆਦ ਨਹੀਂ ਆਉਂਦਾ, ਓਹ ਫਿਕੇ ਬੋਲ ਬੋਲਦੇ ਅਤੇ ਨਾਮ ਤੋਂ ਖਾਲੀ ਰਹਿੰਦੇ ਹਨ। ਪਉੜੀ: ਪਰ ਜੇ ਗੁਰੂ ਮਿਹਰ ਕਰੇ ਤਾਂ ਆਪਣੀ ਬਾਣੀ ਦੇ ਰਾਹੀਂ ਹਰੀ-ਗੁਣ ਗਵਾ ਕੇ ਹਰੀ ਨਾਲ ਮੇਲ ਕਰਾ ਦਿੰਦਾ ਹੈ।

† ਸ਼ਲੋਕ: ਹਰੀ ਸਾਡੀ ਸਿਫ਼ਤ-ਸਲਾਹ ਤੇ ਰੀਝਦਾ ਹੈ, ਤੇ ਸਾਡੇ ਹਿਰਦੇ ਵਿਚ ਆ ਪ੍ਰਤੱਖ ਹੁੰਦਾ ਹੈ। ਪਉੜੀ: ਹਰੀ ਆਪ ਹੀ ਮਿਹਰ ਕਰ ਕੇ ਗੁਰੂ ਮਿਲਾ ਦਿੰਦਾ ਤੇ ਇਸ ਮੇਲ ਰਾਹੀਂ ਗੁਣ ਗਵਾ ਕੇ ਆਪਣਾ ਮੇਲ ਕਰਾਉਂਦਾ ਹੈ।

‡ ਸ਼ਲੋਕ: ਦੁਨੀਆਂ ਹਰੀ-ਭਰੀ ਵੇਖ ਕੇ ਅਸੀ ਉਸ ਵਿਚ ਲਗ ਜਾਂਦੇ ਹਾਂ, ਪਰ ਸਾਨੂੰ ਚਾਹੀਦਾ ਹੈ ਕਿ ਜਿਹੜਾ ਹਰੀ ਇਸ ਸਾਰੇ ਖਿੜਾਉ ਦਾ ਕਾਰਨ ਹੈ ਉਸ ਨੂੰ ਯਾਦ ਕਰੀਏ। ਉਸ ਨਾਲ ਮੇਲ ਸਰੀਰਕ ਨਹੀਂ, ਆਤਮਕ ਹੀ ਹੈ। ਪਉੜੀ: ਓਹ ਮੇਲ ਗੁਰ-ਸ਼ਬਦ ਰਾਹੀਂ ਸਿਫ਼ਤ ਸਲਾਹ ਕਰਨ ਨਾਲ ਪ੍ਰਾਪਤ ਹੁੰਦਾ ਹੈ।

[1]ਕਿਉ ਨ ਮਰੀਜੈ ਰੋਇ ਜਾ ਲਗੁ ਚਿਤਿ ਨ ਆਵਹੀ ॥ ੧ ॥ ਮਃ ੨ ॥ ਜਾਂ ਸੁਖ ਤਾ ਸਹੁ ਰਾਵਿਓ[2] ਦੁਖਿ ਭੀ ਸੰਮ੍ਹਾਲਿਓਇ॥ ਨਾਨਕੁ ਕਹੈ ਸਿਆਣੀਏ ਇਉ ਕੰਤ ਮਿਲਾਵਾ ਹੋਇ ॥ ੨ ॥ ਪਉੜੀ * ॥ ਹਉ ਕਿਆ ਸਾਲਾਹੀ ਕਿਰਮ ਜੰਤੁ ਵਡੀ ਤੇਰੀ ਵਡਿਆਈ॥ ਤੂ ਅਗਮ ਦਇਆਲੁ ਅਗੰਮੁ ਹੈ ਆਪਿ ਲੈਹਿ ਮਿਲਾਈ॥ ਮੈ ਤੁਝ ਬਿਨੁ ਬੇਲੀ ਕੋ ਨਹੀ ਤੂ ਅੰਤਿ ਸਖਾਈ[3] ॥ ਜੋ ਤੇਰੀ ਸਰਣਾਗਤੀ[4] ਤਿਨ ਲੈਹਿ ਛਡਾਈ॥ ਨਾਨਕ ਵੇਪਰਵਾਹੁ ਹੈ ਤਿਸੁ ਤਿਲੁ ਨ ਤਮਾਈ[5] ॥ ੨੦ ॥

ਰਾਗੁ ਸੂਹੀ ਬਾਣੀ ਸ੍ਰੀ ਕਬੀਰ † ਜੀਉ ਤਥਾ[6] ਸਭਨਾ ਭਗਤਾ ਕੀ ॥

ਕਬੀਰ ਕੇ ‡

ੴ ਸਤਿਗੁਰ ਪ੍ਰਸਾਦਿ ॥ ॥ [7]ਅਵਤਰਿ ਆਇ ਕਹਾ ਤੁਮ ਕੀਨਾ ॥ ਰਾਮ ਕੋ ਨਾਮੁ ਨ ਕਬਹੂ ਲੀਨਾ ॥ ੧ ॥ ਰਾਮ ਨ ਜਪਹੁ ਕਵਨ ਮਤਿ ਲਾਗੇ ॥ [8]ਮਰਿ ਜਇਬੇ ਕਉ ਕਿਆ ਕਰਹੁ ਅਭਾਗੇ ॥ ੧॥ ਰਹਾਉ॥ [9]ਦੁਖ ਸੁਖ ਕਰਿ ਕੈ ਕੁਟੰਬੁ ਜੀਵਾਇਆ ॥ ਮਰਤੀ ਬਾਰ ਇਕਸਰ[10] ਦੁਖੁ ਪਾਇਆ ॥ ੨ ॥ [11]ਕੰਠ ਗਹਨ ਤਬ ਕਰਨ ਪੁਕਾਰਾ ॥ ਕਹਿ ਕਬੀਰ [12]ਆਗੇ ਤੇ ਨ ਸੰਮ੍ਹਾਰਾ ॥ ੩ ॥ ੧ ॥ ਸੂਹੀ ਕਬੀਰ ਜੀ ॥ [13]ਥਰਹਰ ਕੰਪੈ ਬਾਲਾ ਜੀਉ ॥ ਨਾ ਜਾਨਉ ਕਿਆ ਕਰਸੀ ਪੀਉ[14] ॥ ੧ ॥ [15]ਰੈਨਿ ਗਈ ਮਤ ਦਿਨੁ ਭੀ ਜਾਇ ॥ ਭਵਰ[16] ਗਏ ਬਗ[17] ਬੈਠੇ ਆਇ ॥ ੧ ॥ ਰਹਾਉ ॥ [18]ਕਾਚੈ ਕਰਵੈ ਰਹੈ ਨ ਪਾਨੀ ॥ ਹੰਸੁ[19] ਚਲਿਆ ਕਾਇਆ ਕੁਮਲਾਨੀ ॥ ੨ ॥ ਕੁਆਰ[20] ਕੰਨਿਆ ਜੈਸੇ ਕਰਤ ਸੀਗਾਰਾ ॥ [21]ਕਿਉ ਰਲੀਆ ਮਾਨੈ ਬਾਝੁ ਭਤਾਰਾ ॥ ੩ ॥ [22]ਕਾਗ ਉਡਾਵਤ ਭੁਜਾ ਪਿਰਾਨੀ[23]॥ ਕਹਿ ਕਬੀਰ ਇਹ ਕਥਾ[24] ਸਿਰਾਨੀ[25] ॥ ੪ ॥ ੨ ॥ ਸੂਹੀ ਕਬੀਰ ਜੀਉ ॥ ਅਮਲੁ[26] ਸਿਰਾਨੋ ਲੇਖਾ ਦੇਨਾ॥ ਆਏ ਕਠਿਨ ਦੂਤ ਜਮ ਲੇਨਾ ॥ ਕਿਆ ਤੈ ਖਟਿਆ ਕਹਾ ਗਵਾਇਆ ॥ ਚਲਹੁ ਸਿਤਾਬ[27] ਦੀਬਾਨਿ[28] ਬੁਲਾਇਆ ॥ ੧ ॥ ਚਲੁ ਦਰਹਾਲੁ[29] ਦੀਵਾਨਿ ਬੁਲਾਇਆ ॥ ਹਰਿ ਫੁਰਮਾਨੁ ਦਰਗਹ ਕਾ ਆਇਆ ॥ ੧ ॥ ਰਹਾਉ ॥ ਕਰਉ ਅਰਦਾਸਿ [30]ਗਾਵ ਕਿਛੁ ਬਾਕੀ॥ ਲੇਉ ਨਿਬੇਰਿ ਆਜੁ ਕੀ ਰਾਤੀ ॥ [31]ਕਿਛੁ ਭੀ ਖਰਚੁ ਤੁਮ੍ਹਾਰਾ ਸਾਰਉ॥ [32]ਸੁਬਹ ਨਿਵਾਜ ਸਰਾਇ ਗੁਜਾਰਉ ॥ ੨ ॥ ਸਾਧਸੰਗਿ ਜਾ ਕਉ ਹਰਿ ਰੰਗੁ[33] ਲਾਗਾ ॥ ਧਨੁ ਧਨੁ ਸੋ ਜਨੁ ਪੁਰਖੁ ਸਭਾਗਾ ॥ [34]ਈਤ ਊਤ ਜਨ ਸਦਾ ਸੁਹੇਲੇ[35] ॥ ਜਨਮੁ ਪਦਾਰਥੁ ਜੀਤਿ ਅਮੋਲੇ ॥ ੩ ॥ ਜਾਗਤੁ ਸੋਇਆ ਜਨਮੁ ਗਵਾਇਆ ॥ ਮਾਲੁ ਧਨੁ ਜੋਰਿਆ ਭਇਆ ਪਰਾਇਆ ॥ ਕਹੁ ਕਬੀਰ

੧ ਜਦ ਤਕ ਮਾਲਕ ਯਾਦ ਨਹੀਂ ਆਉਂਦਾ, ਤਦ ਤਕ ਮੈਂ ਕਿਉਂ ਨਾ ਰੋ ਰੋ ਮਰਾਂ ?

੨ ਯਾਦ ਕੀਤਾ। ਦੁਖ ਤੇ ਸੁਖ ਦੋਵੇਂ ਵੇਲੇ ਚੇਤੇ ਰਹੇ।

੩ ਸਾਥੀ।

੪ ਸਰਨ ਆਇਆ ਹੈ।

੫ [ਅਰਬੀ] ਤਮ੍ਹਾ, ਲਾਲਚ।

੬ ਅਤੇ।

੭ ਮਨੁੱਖਾ ਜਨਮ ਵਿਚ ਉਤਰ ਕੇ (ਆ ਕੇ) ਤੁਸਾਂ ਕੀ ਸਵਾਰਿਆ ਹੈ? ਅਵਤਰਿ=ਉਤਰ ਕੇ, ਅਵਤਾਰ ਲੈ ਕੇ, ਜੰਮ ਕੇ।

੮ ਹੇ ਅਭਾਗੇ ! ਮਰ ਜਾਣ ਦੇ ਸਮੇਂ ਲਈ ਤੂੰ ਕੀ ਉਪਾਉ ਕਰੇਂਗਾ ? (ਇਸ ਸ਼ਬਦ ਵਿਚ ਬਹੁਤ ਸਾਰਾ ਜ਼ਿਕਰ ਮਰਣ ਸਮੇਂ ਬਾਬਤ ਹੀ ਹੈ, ਇਸ ਲਈ 'ਜਇਬੋ' ਦਾ ਅਰਥ 'ਜੰਮਣਾ' ਨਹੀਂ ਹੋ ਸਕਦਾ।)

੯ ਦੁਖ ਸੁਖ ਸਹਾਰ ਕੇ ਕੁਟੰਬ ਦੀ ਪਾਲਣਾ ਕੀਤੀ।

੧੦ ਇਕੱਲਿਆਂ ਹੀ।

੧੧ ਜਦੋਂ ਜਮ-ਦੂਤ (ਇਥੇ 'ਕਰਨ' ਭਾਵਾਰਥ ਹੈ) ਗਲਾ ਘੁਟਦੇ ਹਨ, ਤਾਂ ਤੈਨੂੰ ਕੂਕ ਪੁਕਾਰ ਕਰਨ ਦੀ ਪੈਂਦੀ ਹੈ।

੧੨ ਪਹਿਲਾਂ ਹੀ ਕਿਉਂ ਨਾ ਯਾਦ ਕੀਤਾ ?

੧੩ ਮੇਰਾ ਨਿੱਕਾ ਜਿਹਾ ਦਿਲ ਥਰ ਥਰ ਕੰਬਦਾ ਹੈ।

੧੪ ਪਤੀ।

੧੫ ਰਾਤ (ਜਵਾਨੀ) ਲੰਘ ਗਈ ਹੈ, ਮਤੇ ਦਿਨ (ਬੁਢੇਪਾ) ਭੀ ਐਂਵੇਂ ਹੀ ਲੰਘ ਜਾਵੇ।

੧੬ ਭਾਵ ਜਵਾਨੀ, ਜਦੋਂ ਕੇਸ ਭਵਰਾਂ ਵਰਗੇ ਕਾਲੇ ਹੁੰਦੇ ਹਨ।

੧੭ [ਬਗਲੇ] ਚਿੱਟੇ ਕੇਸ ਭਾਵ ਬੁਢੇਪਾ।

੧੮ ਕੱਚੇ ਕੁਜੇ (ਲੋਟੇ) ਵਿਚ ਪਾਣੀ ਨਹੀਂ ਠਹਿਰ ਸਕਦਾ ; ਇਸੇ ਤਰ੍ਹਾਂ ਦੇਹ ਦੇ ਮੁਰਝਾ ਜਾਣ ਨਾਲ ਜੀਵ ਚਲਾ ਜਾਂਦਾ ਹੈ।

੧੯ ਜੀਵ।

੨੦ ਕੁਆਰੀ।

੨੧ ਭਾਵ ਵਾਹਿਗੁਰੂ ਮੇਲ ਤੋਂ ਬਿਨਾਂ ਅਸਲ ਅਨੰਦ ਨਹੀਂ ਹੈ।

੨੨ ( ਪਤੀ ਦੀ ਉਡੀਕ ਵਿਚ ) ਕਾਂ ਉਡਾਂਦਿਆਂ ਮੇਰੀ ਭੁਜਾ (ਬਾਂਹ) ਥੱਕ ਗਈ ਹੈ, ਭਾਵ ਤਾਂਘ ਵਿਚ ਮੈਂ ਟੁਟ ਚੁਕੀ ਹਾਂ ਤੇ ਉਮਰ ਦਾ ਭੋਗ ਪੈਣ ਲਗਾ ਹੈ।

੨੩ ਪੀੜ ਕਰਨ ਲਗੀ ਹੈ।

੨੪ ਜ਼ਿੰਦਗੀ ਦੀ ਵਾਰਤਾ।

੨੫ ਖ਼ਤਮ ਹੋਈ।

੨੬ ਅਮਲਦਾਰੀ, ਮੁਲਾਜ਼ਮਤ ਦਾ ਸਮਾਂ। ਜ਼ਿੰਦਗੀ ਰੂਪ ਨੌਕਰੀ ਦਾ ਵੇਲਾ ਗੁਜ਼ਰ ਗਿਆ ਹੈ ; ਹੁਣ ਤੈਨੂੰ ਲੇਖਾ ਦੇਣਾ ਪਏਗਾ। ਨਿਰਦਈ ਜਮ-ਦੂਤ ਤੈਨੂੰ ਲੈਣ ਆਏ ਹਨ।

੨੭ [ਫ਼ਾ] ਛੇਤੀ।

੨੮ (ਧਰਮ ਰਾਜਾ ਦੀ) ਕਚਹਿਰੀ ਵਿਚ।

੨੯ ਇਸੇ ਹਾਲ ਵਿਚ, ਛੇਤੀ।

੩੦ ਕੁਝ ਪਿੰਡ ਰਹਿੰਦੇ ਹਨ, ਜਿਨ੍ਹਾਂ ਵਿਚੋਂ ਉਗਰਾਹੀ ਕਰਨੀ ਹੈ। ਜੀਵ ਰੂਪ ਮੁਲਾਜ਼ਮ ਜਮ-ਦੂਤ ਨੂੰ ਉਤਰ ਦਿੰਦਾ ਹੈ ਕਿ ਅਜੇ ਮੈਂ ਕੁਝ ਪਿੰਡ ਉਗਰਾਹੁਣੇ ਹਨ। ਇਹ ਕੰਮ ਮੈਂ ਅਜ ਰਾਤੋ ਰਾਤ ਨਿਬੇੜ ਲਵਾਂਗਾ, ਅਤੇ ਤੈਨੂੰ ਵੀ ਬਤੌਰ ਰਿਸ਼ਵਤ ਕੁਝ ਭੇਟਾ ਕਰਾਂਗਾ।

੩੧ ਕੁਝ ਤੁਹਾਡੇ ਖ਼ਰਚੇ ਦਾ ਭੀ ਇੰਤਜ਼ਾਮ ਕਰਾਂਗਾ।

੩੨ ਲੇਖਾ ਛੇਤੀ ਨਾਲ ਰਾਤੋ ਰਾਤ ਮੁਕਾ ਕੇ ਤੇਰੇ ਨਾਲ ਤੁਰ ਪਵਾਂਗਾ, ਤੇ ਸਵੇਰ ਦੀ ਨਿਮਾਜ਼ ਸਰਾਏ ਵਿਚ ਹੀ (ਭਾਵ ਰਾਹ ਵਿਚ ਜਾ ਕੇ) ਪੜ੍ਹਾਂਗਾ। ਭਾਵ ਇਹ ਹੈ ਕਿ ਅਪਣੇ ਸੰਸਕਾਰਾਂ ਦਾ ਬੱਧਾ ਜਗਤ ਨੂੰ ਛੱਡਣਾ ਨਹੀਂ ਚਾਹੁੰਦਾ ਤੇ ਹੋਰ ਕੁਝ ਸਮਾਂ ਠਹਿਰਣ ਲਈ ਤਰਲੇ ਲੈਂਦਾ ਹੈ।

੩੩ ਪਿਆਰ।

੩੪ ਇਥੇ ਉਥੇ, ਲੋਕ ਪ੍ਰਲੋਕ ਵਿਚ।

੩੫ ਸੁਖੀ।

---

* ਸਲੋਕਾਂ ਵਿਚ ਦਸਿਆ ਹੈ ਕਿ ਸਭ ਛਡ ਛੁਡਾ ਕੇ ਕੇਵਲ ਇਕ ਹਰੀ ਲਈ ਸ਼ਰਧਾ ਹੋਣੀ ਚਾਹੀਦੀ ਹੈ। ਜਿਵੇਂ ਸੁਖ ਵਿਚ ਤਿਵੇਂ ਦੁਖ ਵਿਚ ਭੀ ਉਸੇ ਨੂੰ ਯਾਦ ਕਰਨਾ ਚਾਹੀਦਾ ਹੈ। ਪਉੜੀ : ਪਰ ਮੈਂ ਇਤਨਾ ਛੋਟਾ ਹਾਂ ਕਿ ਹਰੀ ਦੀ ਸਿਫ਼ਤ ਕੀ ਕਰਾਂ ? ਉਹ ਆਪ ਹੀ ਮਿਲਾ ਲਵੇ ਤਾਂ ਮਿਲ ਸਕਦਾ ਹਾਂ।

† ਬਨਾਰਸ ਵਿਚ ਰਹਿਣ ਵਾਲੇ ਇਕ ਉਘੇ ਭਗਤ ਜੋ ਸੰਨ ੧੩੯੮ ਤੋਂ ੧੫੧੮ ਤਕ ਜੀਵੇ।

‡ ਕਬੀਰ ਜੀ ਮਨੁੱਖ ਨੂੰ ਮੌਤ ਦਾ ਡਰ ਦੇ ਕੇ ਉਪਦੇਸ਼ ਦਿੰਦੇ ਹਨ ਕਿ ਆਪਣੀ ਜ਼ਿੰਦਗੀ ਦਾ ਹਿਸਾਬ ਹਰ ਵਕਤ ਤਿਆਰ ਰਖਣਾ ਚਾਹੀਦਾ ਹੈ।

ਤ੍ਰੇਈ ਨਰ ਭੂਲੇ॥ ਖਸਮੁ ਬਿਸਾਰਿ ਮਾਟੀ ਸੰਗਿ ਰੂਲੇ[1] ॥ ੪ ॥੩॥ ਸੂਹੀ ਕਬੀਰ ਜੀਉ ਲਲਿਤ[2] ॥ [3]ਥਾਕੇ ਨੈਨ ਸ੍ਰਵਨ ਸੁਨਿ ਥਾਕੇ ਥਾਕੀ ਸੁੰਦਰਿ ਕਾਇਆ ॥ ਜਰਾ ਹਾਕਦੀ ਸਭ ਮਤਿ ਥਾਕੀ ਏਕ ਨ ਥਾਕਸਿ ਮਾਇਆ ॥ ੧ ॥ ਬਾਵਰੇ[4] ਤੈ ਗਿਆਨ ਬੀਚਾਰੁ ਨ ਪਾਇਆ॥ ਬਿਰਥਾ ਜਨਮੁ ਗਵਾਇਆ ॥ ੧ ॥ ਰਹਾਉ ॥ [5]ਤਬ ਲਗੁ ਪ੍ਰਾਨੀ ਤਿਸੈ ਸਰੇਵਹੁ ਜਬ ਲਗੁ ਘਟ ਮਹਿ ਸਾਸਾ ॥ ਜੇ ਘਟੁ ਜਾਇ ਤ ਭਾਉ ਨ ਜਾਸੀ ਹਰਿ ਕੇ ਚਰਨ ਨਿਵਾਸਾ ॥ ੨ ॥ [6]ਜਿਸ ਕਉ ਸਬਦੁ ਬਸਾਵੈ ਅੰਤਰਿ ਚੂਕੈ ਤਿਸਹਿ ਪਿਆਸਾ ॥ ਹੁਕਮੈ ਬੂਝੈ ਚਉਪੜਿ ਖੇਲੈ ਮਨੁ ਜਿਣਿ ਢਾਲੇ ਪਾਸਾ ॥ ੩ ॥ [7]ਜੋ ਜਨ ਜਾਨਿ ਭਜਹਿ ਅਬਿਗਤ ਕਉ ਤਿਨ ਕਾ ਕਛੂ ਨ ਨਾਸਾ ॥ ਕਹੁ ਕਬੀਰ ਤੇ ਜਨ ਕਬਹੁ ਨ ਹਾਰਹਿ ਢਾਲਿ ਜੁ ਜਾਨਹਿ ਪਾਸਾ ॥ ੪ ॥ ੪ ॥ ਸੂਹੀ ਲਲਿਤ ਕਬੀਰ ਜੀਉ॥ [8]ਏਕੁ ਕੋਟੁ ਪੰਚ ਸਿਕਦਾਰਾ ਪੰਚੇ ਮਾਗਹਿ ਹਾਲਾ ॥ ਜਿਮੀ ਨਾਹੀ ਮੈ ਕਿਸੀ ਕੀ ਬੋਈ ਐਸਾ ਦੇਨੁ ਦੁਖਾਲਾ ॥ ੧ ॥ [9]ਹਰਿ ਕੇ ਲੋਗਾ ਮੋ ਕਉ ਨੀਤਿ ਡਸੈ ਪਟਵਾਰੀ ॥ ਊਪਰਿ ਭੁਜਾ ਕਰਿ ਮੈ ਗੁਰ ਪਹਿ ਪੁਕਾਰਿਆ ਤਿਨਿ ਹਉ ਲੀਆ ਉਬਾਰੀ ॥ ੧ ॥ ਰਹਾਉ॥ [10]ਨਉ ਡਾਡੀ ਦਸ ਮੁੰਸਫ ਧਾਵਹਿ ਰਈਅਤਿ ਬਸਨ ਨ ਦੇਹੀ॥ ਡੋਰੀ ਪੂਰੀ ਮਾਪਹਿ ਨਾਹੀ ਬਹੁ ਬਿਸਟਾਲਾ ਲੇਹੀ ॥ ੨ ॥ [11]ਬਹਤਰਿ ਘਰ ਇਕੁ ਪੁਰਖੁ ਸਮਾਇਆ ਉਨਿ ਦੀਆ ਨਾਮੁ ਲਿਖਾਈ ॥ ਧਰਮਰਾਇ ਕਾ ਦਫਤਰੁ ਸੋਧਿਆ ਬਾਕੀ ਰਿਜਮ ਨ ਕਾਈ ॥ ੩ ॥ ਸੰਤਾ ਕਉ ਮਤਿ ਕੋਈ ਨਿੰਦਹੁ ਸੰਤ ਰਾਮੁ ਹੈ ਏਕੋ॥ ਕਹੁ ਕਬੀਰ ਮੈ ਸੋ ਗੁਰੁ ਪਾਇਆ ਜਾ ਕਾ ਨਾਉ ਬਿਬੇਕੋ[12] ॥ ੪ ॥ ੫ ॥

ਰਾਗੁ ਸੂਹੀ ਬਾਣੀ ਸ੍ਰੀ ਰਵਿਦਾਸ[13] ਜੀਉ ਕੀ

ੴ ਸਤਿਗੁਰ ਪ੍ਰਸਾਦਿ * ॥ [14]ਸਹ ਕੀ ਸਾਰ ਸੁਹਾਗਨਿ ਜਾਨੈ ॥ ਤਜਿ ਅਭਿਮਾਨੁ ਸੁਖ [15]ਰਲੀਆ ਮਾਨੈ ॥ ਤਨੁ ਮਨੁ ਦੇਇ [16]ਨ ਅੰਤਰੁ ਰਾਖੈ ॥ [17]ਅਵਰਾ ਦੇਖਿ ਨ ਸੁਨੈ ਅਭਾਖੈ ॥੧॥ [18]ਸੋ ਕਤ ਜਾਨੈ ਪੀਰ ਪਰਾਈ॥ ਜਾ ਕੈ ਅੰਤਰਿ ਦਰਦੁ ਨ ਪਾਈ ॥ ੧ ॥ ਰਹਾਉ ॥ [19]ਦੁਖੀ ਦੁਹਾਗਨਿ ਦੁਇ ਪਖ ਹੀਨੀ ॥ ਜਿਨਿ ਨਾਹ ਨਿਰੰਤਰਿ ਭਗਤਿ ਨ ਕੀਨੀ॥ [20]ਪੁਰਸਲਾਤ ਕਾ ਪੰਥੁ ਦੁਹੇਲਾ ॥ ਸੰਗਿ ਨ ਸਾਥੀ ਗਵਨੁ ਇਕੇਲਾ॥ ੨ ॥ ਦੁਖੀਆ ਦਰਦਵੰਦੁ ਦਰਿ[21] ਆਇਆ ॥ ਬਹੁਤੁ ਪਿਆਸ[22] ਜਬਾਬੁ[23] ਨ ਪਾਇਆ ॥ ਕਹਿ ਰਵਿਦਾਸ ਸਰਨਿ ਪ੍ਰਭ ਤੇਰੀ ॥ ਜਿਉ ਜਾਨਹੁ ਤਿਉ ਕਰੁ ਗਤਿ ਮੇਰੀ ॥ ੩ ॥ ੧ ॥ ਸੂਹੀ ॥ [24]ਜੋ ਦਿਨ ਆਵਹਿ ਸੋ ਦਿਨ ਜਾਹੀ ॥ ਕਰਨਾ ਕੂਚੁ ਰਹਨੁ ਥਿਰੁ ਨਾਹੀ ॥ ਸੰਗੁ ਚਲਤ ਹੈ ਹਮ ਭੀ ਚਲਨਾ ॥ ਦੂਰਿ

੧ ਰੁਲੇ, ਖ਼੍ਵਾਰ ਹੋਏ ।
੨ ਇਕ ਸੁੰਦਰ ਰਾਗਣੀ ਹੈ ।
੩ ਅੱਖਾਂ ਦੇਖਣੋਂ ਰਹਿ ਗਈਆਂ, ਕੰਨ ਸੁਣ ਸੁਣ ਕੇ ਥੱਕ ਗਏ ਅਤੇ ਸੋਹਣੀ ਦੇਹ ਵੀ ਨਿਤਾਣੀ ਹੋ ਗਈ । ਬੁਢੇਪੇ ਦੇ ਧੱਕਣ (ਜ਼ੋਰ ਪਾਣ) ਕਰ ਕੇ ਸਭ ਸੁਧ ਬੁਧ ਰਹਿ ਗਈ, ਪਰ ਇਕ ਤੇਰੀ ਮਾਇਆ (ਦੀ ਪ੍ਰੀਤ) ਨਾ ਥਕੀ ।
੪ ਹੇ ਕਮਲੇ ! ਮੂਰਖ !
੫ ਹੇ ਮਨੁੱਖ ! ਜਦ ਤਕ ਤੇਰੇ ਸਰੀਰ ਵਿਚ ਸਾਹ, ਜਿੰਦ ਹੈ, ਉਂਨਾ ਚਿਰ ਉਸ ਹਰੀ ਦੀ ਸੇਵਾ ਕਰ । ਜੇ ਸਰੀਰ ਨਾਸ ਵੀ ਹੋ ਜਾਏ, ਤਾਂ ਵੀ (ਹਰੀ ਦੀ) ਪ੍ਰੀਤ ਨਾਸ ਨਹੀਂ ਹੋਵੇਗੀ ਅਤੇ ਹਰੀ ਦੇ ਚਰਨਾਂ ਵਿਚ ਆਤਮਾ ਨੂੰ ਵਾਸਾ ਮਿਲੇਗਾ।
੬ ਜਿਸ ਦੇ ਮਨ ਵਿਚ ਹਰੀ ਆਪਣਾ ਨਾਮ ਵਸਾ ਦੇਵੇ ਉਸ ਦੀ ਤ੍ਰਿਸ਼ਨਾ ਦੂਰ ਹੋ ਜਾਂਦੀ ਹੈ । ਉਹ ਹਰੀ ਦੇ ਹੁਕਮ ਨੂੰ ਸਮਝਦਾ ਹੈ, ਇਹ ਚੌਪੜ ਖੇਡਦਾ ਹੈ ; ਆਪਣੇ ਮਨ ਨੂੰ ਜਿਤਦਾ ਹੈ (ਵਸ ਕਰਦਾ ਹੈ), ਇਹ ਪਾਸਾ ਸੁਟਦਾ ਹੈ ।
੭ ਜੋ ਮਨੁੱਖ ਗਿਆਨ ਲੈ ਕੇ ਅਬਿਨਾਸੀ ਹਰੀ ਨੂੰ ਜਪਦੇ ਹਨ ਓਹ ਕਦੇ ਨਾਸ ਨਹੀਂ ਹੁੰਦੇ ।
੮ (ਸ਼ਰੀਰ) ਇਕ ਕਿਲ੍ਹਾ ਹੈ, ਜਿਸਦੇ ਪੰਜ (ਕਾਮ, ਕ੍ਰੋਧ ਆਦਿਕ) ਹਾਕਮ ਹਨ ਅਤੇ ਪੰਜੇ ਮਾਮਲਾ ਮੰਗਦੇ ਹਨ (ਮਨ ਉਤੇ ਰਾਜ ਕਰਦੇ ਹਨ ਅਤੇ ਧੱਕੀ ਫਿਰਦੇ ਹਨ) । ਮੈਂ ਤਾਂ ਕਿਸੇ ਦੀ ਜ਼ਮੀਨ ਨਹੀਂ ਵਾਹੀ ; ਮੈਨੂੰ ਐਵੇਂ ਹੀ ਅਕਾਰਨ ਦੁਖ ਦਿੰਦੇ ਹਨ । 'ਸਿਕਦਾਰ' ਪਠਾਣਾਂ ਦੇ ਰਾਜ ਵਿਚ ਇਕ ਹਾਕਮ ਹੁੰਦਾ ਸੀ, ਜਿਸ ਦਾ ਕੰਮ ਸ਼ਾਹੀ ਫ਼ਰਮਾਨਾਂ ਉਤੇ ਅਮਲ ਕਰਾਉਣਾ ਹੁੰਦਾ ਸੀ । ਹਾਲਾ=ਹਲ ਪ੍ਰਤੀ ਟੈਕਸ ਜਾਂ ਮਾਮਲਾ ।
੯ ਹੇ ਪਰਮੇਸ਼ਰ ਦੇ ਭਗਤੋ ! ਮੈਨੂੰ ਪਟਵਾਰੀ, ਮੌਤ ਦਾ ਡਰ, ਨਿਤ ਸਤਾਉਂਦਾ ਹੈ । ਜਦੋਂ (ਨਿਮਾਣਿਆਂ ਵਾਂਗ) ਮੈਂ ਬਾਹਾਂ ਉਚੀਆਂ ਕਰ ਕੇ ਗੁਰੂ ਪਾਸ ਦੁਹਾਈ ਪਾਈ ਤਾਂ ਉਸ ਨੇ ਮੈਨੂੰ ਬਚਾ ਲਿਆ ।
੧੦ ਡਾਂਡੀ=ਜਰੀਬ-ਕਸ਼, ਡੰਡੇ ਨਾਲ ਮਾਪਣ ਵਾਲੇ । ਬਿਸਟਾਲਾ=['ਵਿਸ਼ਟਾ' ਤੋਂ] ਗੰਦੀ ਖਟੀ, ਹਰਾਮ ਦੀ ਕਾਰ, ਵਿਗਾਰ, ਵਢੀ । ਨੌਂ ਜਰੀਬ-ਕਸ਼, ਭਾਵ ਸਰੀਰ ਦੇ ਨੌਂ ਦਰਵਾਜ਼ੇ ਅੱਖਾਂ, ਕੰਨ, ਨਕ ਆਦਿਕ, ਅਤੇ ਦਸ ਮੁਨਸਫ਼, ਪੰਜ ਗਿਆਨ ਤੇ ਪੰਜ ਕਰਮ ਇੰਦ੍ਰੇ, ਦੌੜੇ ਦੌੜੇ ਆਉਂਦੇ ਹਨ ਅਤੇ ਗਰੀਬ ਪਰਜਾ (ਗੁਣਾਂ) ਨੂੰ ਵੱਸਣ ਨਹੀਂ ਦਿੰਦੇ । ਪੂਰੀ ਰੱਸੀ (ਜਰੀਬ) ਨਾਲ ਨਹੀਂ ਮਿਣਦੇ ਅਤੇ ਬਹੁਤ ਵਿਗਾਰ ਜਾਂ ਵੱਢੀ ਲੈਂਦੇ ਹਨ ।
੧੧ ਸ਼ਰੀਰ ਦੀਆਂ ਬਹੱਤਰ ਕੋਠੜੀਆਂ ਵਿਚ ਜੋ ਕਰ-ਤਾਰ ਭਰਪੂਰ ਹੈ ਉਸ ਨੇ ਨਾਵਾਂ ਲਿਖਾ ਦਿਤਾ (ਮੇਰੇ ਹਿਸਾਬ ਵਿਚ ਰਕਮ ਜਮ੍ਹਾਂ ਕਰਾ ਦਿਤੀ), ਏਸ ਲਈ ਜਦੋਂ ਧਰਮਰਾਜ ਦਾ ਲੇਖਾ ਪੜਤਾਲਿਆ ਤਾਂ ਮੇਰੇ ਨਾਂ ਰਤਾ ਭਰ ਵੀ ਬਾਕੀ ਦੇਣਾ ਨਾ ਨਿਕਲਿਆ (ਹਰੀ ਦੀ ਕਿਰਪਾ ਨੇ ਕਰਮਾਂ ਦਾ ਹਿਸਾਬ ਨਿਬੇੜ ਦਿਤਾ) । ਰਿਜ਼ਮ=ਰੇਜ਼ਹ ਮਾਤਰ, ਜ਼ਰਾ ਭਰ ।
੧੨ ਬਿਬੇਕ, ਗਿਆਨ, ਵਿਚਾਰ । (ਮਾਤ੍ਰਾ ਪੂਰੀਆਂ ਕਰਨ ਲਈ 'ਬਿਬੇਕੋ' ਕਰ ਦਿਤਾ ਹੈ, ਨਹੀਂ ਤਾਂ ਅਰਥਾਂ ਲਈ 'ਬਿਬੇਕੁ' ਹੀ ਹੈ ।)
੧੩ ਦੇਖੋ ਪੰ. ੭੩੩, ਨੋਟ ੧੨ ।
੧੪ ਚੰਗੀ ਇਸਤਰੀ ਹੀ ਪਤੀ ਦੀ ਕਦਰ ਜਾਣਦੀ ਹੈ : ਹਰੀ ਦੀ ਵਡਿਆਈ ਗੁਰਮੁਖ ਹੀ ਜਾਣਦੇ ਹਨ ।
੧੫ ਖ਼ੁਸ਼ੀਆਂ, ਅਨੰਦ ਭੋਗਦੀ ਹੈ ।
੧੬ ਅਤੇ ਕੋਈ ਫ਼ਰਕ, ਭੇਦ ਨਹੀਂ ਰਖਦੀ, ਇਕ ਰੂਪ ਹੋ ਜਾਂਦੀ ਹੈ ।
੧੭ ਹੋਰਨਾਂ ਨੂੰ ਨਾ ਅੱਖੀਂ ਦੇਖਦੀ ਹੈ, ਨਾ ਕੰਨੀਂ ਸੁਣਦੀ ਹੈ, ਨਾ ਮੂੰਹੋਂ ਗਲ ਕਰਦੀ ਹੈ : ਗੁਰਮੁਖ ਇਕੋ ਹਰੀ ਦੇ ਉਪਾਸ਼ਕ ਹੁੰਦੇ ਹਨ ।
੧੮ ਜਿਸ ਦੇ ਮਨ ਵਿਚ ਹਰੀ ਦੇ ਵਿਛੋੜੇ ਦੀ ਪੀੜ ਨਹੀਂ ਪਈ, ਉਹ ( ਮਨਮੁਖ ) ਕਿਸਤਰਾਂ ਹੋਰਨਾਂ (ਗੁਰਮੁਖਾਂ) ਦੀ ਤਕਲੀਫ਼ ਨੂੰ ਸਮਝ ਸਕਦਾ ਹੈ ?
੧੯ ਜਿਸ ਭੈੜੀ ਇਸਤਰੀ ਨੇ ਪਤੀ (ਹਰੀ) ਦੀ ਭਗਤੀ ਚੰਗੀ ਤਰਾਂ ਮਨ ਵਿਚ ਨਹੀਂ ਕੀਤੀ, ਉਹ ਦੁਖੀ ਹੁੰਦੀ ਹੈ ਅਤੇ ਦੋਵੇਂ ਪਾਸੇ, ਲੋਕ ਪਰਲੋਕ, ਗਵਾ ਲੈਂਦੀ ਹੈ । ਹੀਨੀ=ਖ਼ਾਲੀ । ਨਾਹ=ਪਤੀ ਦੀ, ਹਰੀ ਦੀ । ਨਿਰੰਤਰਿ=ਚੰਗੀ ਤਰਾਂ (ਮਨ ਦੇ) ਅੰਦਰ ।
੨੦ ਜਮ ਮਾਰਗ ਵਾਲਾ ਰਸਤਾ ਬੜਾ ਔਖਾ ਹੈ । ਉਥੇ ਉਸ ਦਾ ਕੋਈ ਸਾਥੀ ਨਹੀਂ ਹੋਵੇਗਾ ; ਇਕੱਲੇ ਜਾਣਾ ਪਵੇਗਾ । ਪੁਰਸਲਾਤ [ਅ. ਪੁਲ-ਸਿਰਾਤ پل صراط] ਦੋਜ਼ਕ ਦੀ ਅੱਗ ਉਤੇ ਬਣਿਆ ਵਾਲ ਜਿੰਨਾ ਬਰੀਕ ਪੁਲ, ਜਿਸ ਉਤੋਂ ਹਰ ਇਕ ਨੂੰ ਲੰਘਣਾ ਪਵੇਗਾ (ਮੁਸਲਮਾਨੀ ਖ਼ਿਆਲ ਅਨੁਸਾਰ) ।
੨੧ ਹਰੀ ਦੇ ਦਰ ਉਤੇ ।
੨੨ ਦਰਸ਼ਨ ਦੀ ਚਾਹ । ੨੩ ਉਤਰ ।
੨੪ ਜੋ ਦਿਨ ਆਉਂਦੇ ਹਨ ਓਹ ਸਭ ਗੁਜ਼ਰ ਜਾਂਦੇ ਹਨ ; ਏਥੇ ਟਿਕਣਾ ਨਹੀਂ ਮਿਲਦਾ ਅਤੇ ਜ਼ਰੂਰ ਜਾਣਾ ਹੋਵੇਗਾ; ਸਾਡਾ ਸਾਥੀ ਜਾ ਰਿਹਾ ਹੈ ; ਅਸੀ ਭੀ ਜਾਣਾ ਹੋਵੇਗਾ । ਦੂਰ ਜਾਣਾ ਹੈ ; ਮੌਤ ਸਿਰ ਉਤੇ ਉਡੀਕਦੀ ਖੜੀ ਹੈ ।

* ਇਨ੍ਹਾਂ ਤਿੰਨਾਂ ਸ਼ਬਦਾਂ ਵਿਚ ਮੌਤ ਦਾ ਡਰ ਦਿਵਾ ਕੇ ਹਰੀ ਦੀ ਭਗਤੀ ਵਲ ਪ੍ਰੇਰਦੇ ਹਨ ।

ਗਵਨੁ ਸਿਰ ਊਪਰਿ ਮਟਨਾ ॥ ੧ ॥ ਕਿਆ ਤੂ ਸੋਇਆ ਜਾਗੁ ਇਆਨਾ ॥ ਤੈ ਜੀਵਨੁ ਜਗਿ[1] ਸਚੁ ਕਰਿ ਜਾਨਾ ॥ ੧ ॥ ਰਹਾਉ ॥ ਜਿਨਿ ਜੀਉ[2] ਦੀਆ ਸੁ [3]ਰਿਜਕੁ ਅੰਬਰਾਵੈ ॥ [4]ਸਭ ਘਟ ਭੀਤਰਿ ਹਾਟੁ ਚਲਾਵੈ ॥ ਕਰਿ ਬੰਦਿਗੀ ਛਾਡਿ ਮੈ ਮੇਰਾ ॥ [5]ਹਿਰਦੈ ਨਾਮੁ ਸਮ੍ਹਾਰਿ ਸਵੇਰਾ ॥ ੨ ॥ [6]ਜਨਮੁ ਸਿਰਾਨੋ ਪੰਥੁ ਨ ਸਵਾਰਾ ॥ ਸਾਂਝ ਪਰੀ ਦਹ ਦਿਸ ਅੰਧਿਆਰਾ ॥ ਕਹਿ ਰਵਿਦਾਸ [7]ਨਿਦਾਨਿ ਦਿਵਾਨੇ ॥ ਚੇਤਸਿ ਨਾਹੀ ਦੁਨੀਆ ਫਨ ਖਾਨੇ[8] ॥ ੩ ॥ ੨ ॥ ਸੂਹੀ ॥ [9]ਊਚੇ ਮੰਦਰ ਸਾਲ ਰਸੋਈ ॥ ਏਕ ਘਰੀ ਫੁਨਿ ਰਹਨੁ ਨ ਹੋਈ ॥ ੧ ॥ ਇਹੁ ਤਨੁ ਐਸਾ ਜੈਸੇ ਘਾਸ ਕੀ ਟਾਟੀ[10] ॥ ਜਲਿ ਗਇਓ ਘਾਸੁ ਰਲਿ ਗਇਓ ਮਾਟੀ ॥ ੧ ॥ ਰਹਾਉ ॥ [11]ਭਾਈ ਬੰਧ ਕੁਟੰਬ ਸਹੇਰਾ ॥ ਓਇ ਭੀ ਲਾਗੇ ਕਾਢੁ ਸਵੇਰਾ ॥ ੨ ॥ [12]ਘਰ ਕੀ ਨਾਰਿ ਉਰਹਿ ਤਨ ਲਾਗੀ ॥ ਉਹ ਤਉ ਭੂਤੁ ਭੂਤੁ ਕਰਿ ਭਾਗੀ ॥ ੩ ॥ ਕਹਿ ਰਵਿਦਾਸ [13]ਸਭੈ ਜਗੁ ਲੂਟਿਆ ॥ ਹਮ ਤਉ ਏਕ ਰਾਮੁ ਕਹਿ ਛੂਟਿਆ ॥ ੪ ॥ ੩ ॥

ਰਾਗੁ ਸੂਹੀ ਬਾਣੀ ਸੇਖ ਫਰੀਦ ਜੀ ਕੀ

ੴ ਸਤਿਗੁਰ ਪ੍ਰਸਾਦਿ ॥ * ॥ [14]ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ ॥ ਬਾਵਲਿ ਹੋਈ ਸੋ ਸਹੁ ਲੋਰਉ ॥ ਤੈ ਸਹਿ ਮਨ ਮਹਿ ਕੀਆ ਰੋਸੁ ॥ ਮੁਝੁ ਅਵਗਨ ਸਹ ਨਾਹੀ ਦੋਸੁ ॥ ੧ ॥ ਤੈ ਸਾਹਿਬ ਕੀ ਮੈ ਸਾਰ[15] ਨ ਜਾਨੀ ॥ ਜੋਬਨੁ ਖੋਇ ਪਾਛੈ ਪਛੁਤਾਨੀ ॥ ੧ ॥ ਰਹਾਉ ॥ ਕਾਲੀ ਕੋਇਲ [16]ਤੂ ਕਿਤ ਗੁਨ ਕਾਲੀ ॥ ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ ॥ ਪਿਰਹਿ ਬਿਹੂਨ ਕਤਹਿ ਸੁਖੁ ਪਾਏ ॥ ਜਾ ਹੋਇ ਕ੍ਰਿਪਾਲੁ [17]ਤਾ ਪ੍ਰਭੂ ਮਿਲਾਏ ॥ ੨ ॥ [18]ਵਿਧਣ ਖੂਹੀ ਮੁੰਧ ਇਕੇਲੀ ॥ ਨਾ ਕੋ ਸਾਥੀ ਨਾ ਕੋ ਬੇਲੀ[19] ॥ ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ ॥ [20]ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ ॥ ੩ ॥ [21]ਵਾਟ ਹਮਾਰੀ ਖਰੀ ਉਡੀਣੀ ॥ ਖੰਨਿਅਹੁ ਤਿਖੀ ਬਹੁਤੁ ਪਿਈਣੀ ॥ ਉਸੁ ਊਪਰਿ ਹੈ ਮਾਰਗੁ ਮੇਰਾ ॥ ਸੇਖ ਫਰੀਦਾ ਪੰਥੁ ਸਮ੍ਹਾਰਿ ਸਵੇਰਾ ॥ ੪ ॥ ੧ ॥ ਸੂਹੀ ਲਲਿਤ † ॥ [22]ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ ॥ ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ ॥ ੧ ॥ [23]ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ ॥ ੧ ॥ ਰਹਾਉ ॥ [24]ਇਕ ਆਪੀਨੈ ਪਤਲੀ ਸਹ ਕੇਰੇ ਬੋਲਾ ॥ [25]ਦੁਧਾ ਥਣੀ ਨ ਆਵਈ ਫਿਰਿ ਹੋਇ ਨ ਮੇਲਾ ॥ ੨ ॥ ਕਹੈ ਫਰੀਦੁ [26]ਸਹੇਲੀਹੋ ਸਹੁ ਅਲਾਇਸੀ ॥ ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ ॥ ੩ ॥ ੨ ॥

੧ ਜਗਤ ਵਿਚ। ੨ ਜਿੰਦ।
੩ (ਉਹ) ਰੋਜ਼ੀ ਪੁਚਾਂਦਾ ਹੈ, ਦੇਂਦਾ ਹੈ।
੪ ਹਰੀ ਸਭ ਸਰੀਰਾਂ ਦੇ ਅੰਦਰ ਹੀ ਹੱਟੀ ਚਲਾਂਦਾ ਹੈ, ਭਾਵ ਹਰ ਇਕ ਲੋੜ ਦੇ ਪੂਰਾ ਕਰਨ ਲਈ ਮਨੁੱਖ ਦੇ ਅੰਦਰ ਹੀ ਪ੍ਰਬੰਧ ਕੀਤਾ ਹੋਇਆ ਹੈ।
੫ ਮਨ ਵਿਚ ਹਰੀ ਦਾ ਨਾਮ ਸਵੱਖਤੇ ਹੀ ਸਿਮਰ ਲੈ।
੬ ਉਮਰ ਬੀਤ ਗਈ, ਪਰ ਤੂੰ ਰਸਤਾ ਨਾ ਪਕੜਿਆ, ਰਸਤੇ ਉਤੇ ਨਾ ਤੁਰਿਆ। ਸ਼ਾਮ ਪੈ ਗਈ (ਮੌਤ ਆ ਗਈ) ਤਾਂ ਸਭ ਪਾਸੇ ਹਨੇਰਾ ਹੋ ਜਾਏਗਾ।
੭ ਹੇ ਮੂਰਖ! ਹੇ ਸ਼ੁਦਾਈ!
੮ ਫਨ੍ਹਾ ਦੇ ਘਰ ਨੂੰ। ਤੂੰ ਇਹ ਨਹੀਂ ਸੋਚਿਆ ਕਿ ਦੁਨੀਆਂ ਨਾਸ ਹੋ ਜਾਣ ਵਾਲਾ ਘਰ ਹੈ।
੯ ਉਚੇ ਮਹੱਲ ਅਤੇ ਉਚੀਆਂ ਰਸੋਈ-ਸ਼ਾਲਾ (ਲੰਗਰ) ਭੀ ਹੋਣ, ਪਰ ਮਰਨ ਪਿਛੋਂ ਫੇਰ ਇਕ ਘੜੀ ਭਰ ਭੀ ਉਥੇ ਨਹੀਂ ਰਹਿਣ ਹੁੰਦਾ।
੧੦ ਟਟੀ, ਛਪਰੀ, ਪੜਦਾ।
੧੧ ਰਿਸ਼ਤੇਦਾਰ, ਪਰਵਾਰ ਅਤੇ ਮਿੱਤਰ ਵੀ ਕਹਿਣ ਲਗਦੇ ਹਨ ਕਿ (ਮੁਰਦੇ ਨੂੰ) ਛੇਤੀ ਬਾਹਰ ਕਢੋ।
੧੨ ਘਰ ਦੀ ਭਾਵ ਆਪਣੀ ਇਸਤਰੀ ਵੀ ਜੋ ਗਲ ਨਾਲ, ਸਰੀਰ ਨਾਲ ਲਗੀ ਰਹਿੰਦੀ ਸੀ, ਉਹ ਵੀ ਤਾਂ ਭੂਤ ਭੂਤ ਕਹਿੰਦੀ ਭੱਜ ਜਾਂਦੀ ਹੈ।
੧੩ ਸਾਰਾ ਸੰਸਾਰ ਲੁਟਿਆ ਗਿਆ, ਦੁਖੀ ਹੋਇਆ।
੧੪ ਹਰੀ ਤੋਂ ਬਿਨਾਂ ਸੜ ਸੜ ਕੇ, ਲੁਛ ਲੁਛ ਕੇ (ਸ਼ੋਕ ਨਾਲ) ਹਥ ਮਲਦੀ ਹਾਂ, ਸ਼ੁਦਾਈ ਹੋਈ ਹੋਈ ਉਸ ਪਤੀ ਨੂੰ ਲਭਦੀ ਹਾਂ। ਹੇ ਪਤੀ! ਤੂੰ ਮਨ ਵਿਚ ਗੁਸਾ ਕੀਤਾ: ਇਹ ਮੇਰੇ ਹੀ ਔਗਣਾਂ ਕਰਕੇ ਸੀ, ਤੇਰਾ ਕੋਈ ਕਸੂਰ ਨਹੀਂ।
੧੫ ਕਦਰ।
੧੬ ਤੂੰ ਕਿਸ ਕਾਰਨ ਕਰਕੇ ਕਾਲੀ ਹੈਂ? (ਕੋਇਲ ਉਤਰ ਦੇਂਦੀ ਹੈ ਕਿ) ਮੈਂ ਆਪਣੇ ਪਿਆਰੇ ਦੇ ਵਿਛੋੜੇ ਕਰਕੇ ਸੜ ਗਈ ਹਾਂ। ਪਿਆਰੇ ਤੋਂ ਬਿਨਾਂ ਕਿਸ ਤਰਾਂ ਸੁਖੀ ਹੋ ਸਕਦੀ ਹੈ?
੧੭ ਤਾਂ ਹਰੀ ਆਪਣੇ ਨਾਲ ਮੇਲ ਲੈਂਦਾ ਹੈ।
੧੮ [ਵਿ-ਧਨ=ਬਿਨਾਂ ਇਸਤ੍ਰੀ ਤੋਂ] ਜਿਸ ਉਤੇ ਕੋਈ ਹੋਰ ਇਸਤਰੀ ਪਾਣੀ ਭਰਨ ਵਾਲੀ ਨਹੀਂ, ਸੁੰਨੀ। ਖੂਹੀ ਸੁੰਨੀ ਹੈ ਜਿਸ ਵਿਚ ਇਸਤਰੀ ਕੱਲੀ (ਡਿਗੀ ਪਈ) ਹੈ: ਪਰਾਣੀ ਇਸ ਉਜਾੜ ਸੰਸਾਰ ਵਿਚ ਇਕੱਲਾ ਹੈ। ੧੯ ਮਿਤਰ।
੨੦ ਜਦੋਂ ਇਸ ਹਾਲਤ ਦਾ ਮੁੜ ਵਿਚਾਰ ਕਰਦਾ ਹਾਂ ਤਾਂ ਮੈਨੂੰ ਆਪਣੇ ਨਾਲ ਹਰੀ ਮਿਤਰ ਦਿਸਦਾ ਹੈ (ਹੁਣ ਇਕੱਲ ਮਹਸੂਸ ਨਹੀਂ ਕਰਦਾ)।
੨੧ ਸਾਡੀ ਸੜਕ ਬੜੀ ਉਦਾਸ ਕਰਨ ਵਾਲੀ ਹੈ; ਤਲਵਾਰ ਤੋਂ ਤੇਜ਼ ਅਤੇ ਪਤਲੀ (ਤੰਗ) ਹੈ। ਉਸ ਉਤੇ ਮੇਟਾ ਰਸਤਾ ਹੈ (ਮੈਂ ਤੁਰਨਾ ਹੈ)। (ਪੁਲ-ਸਿਰਾਤ ਦਾ ਜ਼ਿਕਰ ਕਰ ਰਹੇ ਹਨ।) ਹੇ ਫ਼ਰੀਦ! ਸਵੱਖਤੇ ਹੀ ਰਸਤੇ ਨੂੰ ਸੰਭਾਲ।
੨੨ ਤੂੰ ਜਦੋਂ ਬੇੜਾ ਬਨਾਣ ਦਾ ਵੇਲਾ ਸੀ ਓਦੋਂ ਬੇੜਾ ਨਾ ਬਣਾਇਆ (ਭਜਨ ਨਾ ਕੀਤਾ)। ਜਦੋਂ ਸਮੁੰਦਰ ਭਰ ਕੇ ਉਛਾਲੇ ਖਾਣ ਲਗੇਗਾ (ਭਾਵ ਜਦ ਵਿਸ਼ਿਆਂ ਦੀ ਕਾਂਗ ਜ਼ੋਰਾਂ ਤੇ ਹੋਵੇਗੀ) ਤਾਂ ਤਰਨਾ ਔਖਾ ਹੋ ਜਾਵੇਗਾ।
੨੩ ਕਸੁੰਭੇ ਨੂੰ ਹਥ ਨਾ ਲਾਈਂ; ਨਹੀਂ ਤਾਂ ਜਲ ਜਾਊਗਾ, ਹੇ ਪਿਆਰੇ! ਕਸੁੰਭੇ ਦਾ ਫੁਲ ਗੂੜ੍ਹੇ ਲਾਲ ਰੰਗ ਦਾ ਹੁੰਦਾ ਹੈ। ਇਹ ਰੰਗ ਇਤਨਾ ਭੜਕੀਲਾ ਹੈ, ਕਿ ਹਥ ਲਾਵੇਂਗਾ ਤਾਂ ਹਥ ਸੜ ਜਾਊਗਾ। ਭਾਵ ਵਿਸ਼ੇ ਉਤੋਂ ੨ ਭਾਵੇਂ ਫੁਲ ਵਾਂਗੂ ਸੋਹਣੇ ਦਿਸਦੇ ਹਨ, ਪਰ ਵਿਚੋਂ ਇਤਨੇ ਭੜਕੀਲੇ ਅੱਗ ਵਾਂਗੂ ਹੁੰਦੇ ਹਨ ਕਿ ਨੇੜੇ ਜਾਣ ਸਾਰ ਹੀ ਸਾੜ ਦਿੰਦੇ ਹਨ।
੨੪ 'ਇਕ' ਦਾ ਅਰਥ 'ਕਈ' ਨਹੀਂ ਹੋ ਸਕਦਾ, ਕਿਉਂਕਿ ਇਹਦੇ ਅੰਤ ਨੇਮ ੧੮ ਵਾਲੀ ਸਿਹਾਰੀ ਨਹੀਂ। ਠੀਕ ਅਰਥ ਇਹ ਹਨ: (ਜੀਵ ਰੂਪੀ ਇਸਤ੍ਰੀ) ਇਕ ਤਾਂ ਆਪ ਪਤਲੀ (ਕਮਜ਼ੋਰ) ਹੈ; ਉਤੋਂ ਮਾਲਕ ਦੇ ਬੋਲ ਕਰੜੇ ਹਨ, ਭਾਵ ਇਕ ਤਾਂ ਮਨੁਖ ਦੀ ਪ੍ਰਕ੍ਰਿਤੀ ਹੀ ਕਮਜ਼ੋਰ ਹੈ, ਉਤੋਂ ਹੁਕਮ ਭਾਵੇ ਚੜ੍ਹੇ ਹੋਏ ਹਨ। ਇਨ੍ਹਾਂ ਅਰਥਾਂ ਦੀ ਪੁਸ਼ਟੀ ਵਲਾਇਤ ਵਾਲੀ ਸਾਖੀ ਭੀ ਕਰਦੀ ਹੈ, ਜਿਸ ਵਿਚ ਇਸ ਤੁਕ ਦਾ ਗ਼ਲਤ ਪਾਠ ਇਉਂ ਦਿਤਾ ਹੈ: "ਇਕ ਆਪ ਧਨ ਪਤਲੀ ਬਿਆ ਸਹ ਕੇ ਬੋਲਾ"।
੨੫ (ਮਿਲਣ ਦਾ ਮੌਕਾ ਭੀ ਇਹੋ ਮਨੁਖਾ ਜਨਮ ਹੈ ਕਿਉਂਕਿ) ਇਕ ਵਾਰੀ ਦੁਹਿਆ ਹੋਇਆ ਦੁਧ ਮੁੜ ਥਣਾਂ ਵਿਚ ਨਹੀਂ ਆਉਂਦਾ, ਇਸੇ ਤਰਾਂ ਇਹ ਜਨਮ ਗੰਵਾ ਦਿਤਾ ਤਾਂ ਮੁੜ ਕੇ ਹਰੀ ਨਾਲ ਮੇਲ ਨਹੀਂ ਹੋਣਾ।
੨੬ ਹੇ ਮਿਤਰੋ! ਪਰਮੇਸ਼ਰ ਸਾਨੂੰ ਸਭ ਨੂੰ ਬੁਲਾ ਲਵੇਗਾ, ਸਾਡੀ ਮੌਤ ਜ਼ਰੂਰ ਆ ਜਾਏਗੀ। ਹੰਸ (ਸਾਡਾ ਆਤਮਾ) ਉਦਾਸ ਹੋ ਕੇ ਤੁਰ ਜਾਵੇਗਾ ਅਤੇ ਇਹ ਸਾਡਾ ਸਰੀਰ ਮਿਟੀ ਦੀ ਢੇਰੀ ਹੋ ਜਾਵੇਗਾ। ਅਲਾਏਸੀ=ਬੁਲਾਵੇਗਾ।

---

* ਹਰੀ ਮਿਲਾਪ ਤੋਂ ਬਿਨਾਂ ਮਨੁੱਖ ਦੀ ਹਾਲਤ ਬਹੁਤ ਦੁਖ ਵਾਲੀ ਹੁੰਦੀ ਹੈ। ਇਉਂ ਮਲੂਮ ਹੁੰਦਾ ਹੈ ਕਿ ਮਨੁੱਖ ਇਕੱਲਾ ਹੈ, ਪਰ ਗੁਰੂ ਦੇ ਮਿਲਣ ਤੇ ਹਰੀ-ਮਿਲਾਪ ਦੀ ਆਸ ਬਝ ਜਾਂਦੀ ਹੈ। ਮਨੁੱਖ ਨੂੰ ਚਾਹੀਦਾ ਹੈ ਕਿ ਵੇਲੇ ਸਿਰ ਇਸ ਮਿਲਾਪ ਦੀ ਕੋਸ਼ਸ਼ ਕਰੇ।

† ਦੇਖੋ ਪੰਨਾ ੭੨੯ ਦਾ ਫੁਟ ਨੋਟ ‡। ਜੇ ਵੇਲੇ ਸਿਰ ਹਰੀ-ਮਿਲਾਪ ਦੀ ਕੋਸ਼ਸ਼ ਨਾ ਕਰੀਏ ਤਾਂ ਵਿਸ਼ਿਆਂ ਦੀ ਕਾਂਗ ਜ਼ੋਰਾਂ ਤੇ ਹੋ ਜਾਣ ਉਤੇ ਕੋਈ ਬਾਨ੍ਹਣੂੰ ਨਹੀਂ ਬਝਣਾ। ਹਰੀ ਦੇ ਮਿਲਾਪ ਲਈ ਸ਼ਰਤਾਂ ਤਾਂ ਬਹੁਤ ਕਰੜੀਆਂ ਹਨ, ਪਰ ਉਨ੍ਹਾਂ ਨੂੰ ਪੂਰਾ ਕਰਨ ਦਾ ਸਮਾਂ ਭੀ ਮਨੁਖਾ ਜਨਮ ਹੀ ਹੈ।

## ੧ ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਰਾਗੁ ਬਿਲਾਵਲੁ[1] ਮਹਲਾ ੧ ਚਉਪਦੇ ਘਰੁ ੧ * ॥ [2]ਤੂ ਸੁਲਤਾਨੁ ਕਹਾ ਹਉ ਮੀਆ ਤੇਰੀ ਕਵਨ ਵਡਾਈ ॥ ਜੋ ਤੂ ਦੇਹਿ ਸੁ ਕਹਾ ਸੁਆਮੀ ਮੈ ਮੂਰਖ ਕਹਣੁ ਨ ਜਾਈ ॥ ੧ ॥ ਤੇਰੇ ਗੁਣ ਗਾਵਾ [3]ਦੇਹਿ ਬੁਝਾਈ ॥ ਜੈਸੇ ਸਚ ਮਹਿ ਰਹਉ ਰਜਾਈ ॥ ੧ ॥ ਰਹਾਉ ॥ ਜੋ ਕਿਛੁ ਹੋਆ[4] ਸਭੁ ਕਿਛੁ ਤੁਝ ਤੇ ਤੇਰੀ ਸਭ ਅਸਨਾਈ[5] ॥ ਤੇਰਾ ਅੰਤੁ ਨ ਜਾਣਾ ਮੇਰੇ ਸਾਹਿਬ ਮੈ ਅੰਧੁਲੇ[6] ਕਿਆ ਚਤੁਰਾਈ[7] ॥ ੨ ॥ [8]ਕਿਆ ਹਉ ਕਥੀ ਕਥੇ ਕਥਿ ਦੇਖਾ ਮੈ ਅਕਥੁ ਨ ਕਥਨਾ ਜਾਈ ॥ ਜੋ ਤੁਧੁ ਭਾਵੈ ਸੋਈ ਆਖਾ ਤਿਲੁ[9] ਤੇਰੀ ਵਡਿਆਈ ॥ ੩ ॥ [10]ਏਤੇ ਕੂਕਰ ਹਉ ਬੇਗਾਨਾ ਭਉਕਾ ਇਸੁ ਤਨ ਤਾਈ ॥ ਭਗਤਿ ਹੀਣੁ ਨਾਨਕੁ ਜੇ ਹੋਇਗਾ ਤਾ ਖਸਮੈ ਨਾਉ ਨ ਜਾਈ ॥ ੪ ॥ ੧ ॥

ਬਿਲਾਵਲੁ ਮਹਲਾ ੧ † ॥ [11]ਮਨੁ ਮੰਦਰੁ ਤਨੁ ਵੇਸ ਕਲੰਦਰੁ ਘਟ ਹੀ ਤੀਰਥਿ ਨਾਵਾ ॥ ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ ॥ ੧ ॥ ਮਨੁ ਬੇਧਿਆ[12] ਦਇਆਲ ਸੇਤੀ[13] ਮੇਰੀ ਮਾਈ ॥ ਕਉਣੁ ਜਾਣੈ [14]ਪੀਰ ਪਰਾਈ ॥ [15]ਹਮ ਨਾਹੀ ਚਿੰਤ ਪਰਾਈ ॥ ੧ ॥ ਰਹਾਉ ॥ [16]ਅਗਮ ਅਗੋਚਰ ਅਲਖ ਅਪਾਰਾ ਚਿੰਤਾ ਕਰਹੁ ਹਮਾਰੀ ॥ ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਘਟਿ ਘਟਿ ਜੋਤਿ ਤੁਮ੍ਾਰੀ ॥ ੨ ॥ ਸਿਖ ਮਤਿ ਸਭ ਬੁਧਿ ਤੁਮ੍ਾਰੀ [17]ਮੰਦਿਰ ਛਾਵਾ ਤੇਰੇ ॥ ਤੁਝ ਬਿਨੁ ਅਵਰੁ ਨ ਜਾਣਾ ਮੇਰੇ ਸਾਹਿਬਾ ਗੁਣ ਗਾਵਾ ਨਿਤ ਤੇਰੇ ॥ ੩ ॥ [18]ਜੀਅ ਜੰਤ ਸਭਿ ਸਰਣਿ ਤੁਮ੍ਾਰੀ ਸਰਬ ਚਿੰਤ ਤੁਧੁ ਪਾਸੇ ॥ ਜੋ ਤੁਧੁ ਭਾਵੈ ਸੋਈ ਚੰਗਾ [19]ਇਕ ਨਾਨਕ ਕੀ ਅਰਦਾਸੇ ॥ ੪ ॥ ੨ ॥

ਬਿਲਾਵਲੁ ਮਹਲਾ ੧ ‡ ॥ [20]ਆਪੇ ਸਬਦੁ ਆਪੇ ਨੀਸਾਨੁ ॥ ਆਪੇ ਸੁਰਤਾ ਆਪੇ

੧ 'ਬਿਲਾਵਲ' ਖ਼ੁਸ਼ੀ ਦਾ ਰਾਗ ਹੈ ।

੨ ਹੇ ਹਰੀ ! ਤੂੰ ਤਾਂ ਬਾਦਸ਼ਾਹ ਹੈਂ ( ਸਭ ਤੋਂ ਵੱਡਾ ਹੈਂ ), ਮੈਂ ਤੈਨੂੰ ਮੀਆਂ ਯਾ ਚੌਧਰੀ ਕਰਕੇ ਬੁਲਾਵਾਂ ਤਾਂ ਇਸ ਵਿਚ ਤੇਰੀ ਕਿਹੜੀ ਇੱਜ਼ਤ ਹੈ ? ਭਾਵ ਤੇਰੀ ਵਡਿਆਈ ਬੇਅੰਤ ਹੈ। ਮੈਂ ਜਿੰਨੀ ਭੀ ਤੇਰੀ ਸਿਫ਼ਤ ਕਰ ਸਕਦਾ ਹਾਂ ਉਹ ਥੋੜੀ ਹੈ। ਤੇਰਾ ਪੂਰਾ ਮਾਣ ਨਹੀਂ ਕਰ ਸਕਦਾ। ਏਸ ਲਈ ਜੋ ਤੂੰ ਕਹਿੰਦਾ ਹੈਂ, ਉਹ ਮੈਂ ਕਹਿੰਦਾ ਹਾਂ। ਮੈਨੂੰ ਅਨਜਾਣ ਨੂੰ ਤੇਰੀ ਸਿਫ਼ਤ ਕਰਨੀ ਨਹੀਂ ਆਉਂਦੀ ।

੩ ਐਸੀ ਸੋਝੀ (ਮਤ) ਦਿਓ ਕਿ ਜਿਸ ਨਾਲ ਰਜਾਈ (ਹੁਕਮੀ ਬੰਦਾ) ਹੋ ਕੇ ਸਚ ਵਿਚ ਟਿਕਿਆ ਰਹਾਂ ।

੪ ਪੈਦਾ ਹੋਇਆ ਹੈ, ਯਾ ਵਾਪਰਿਆ ਹੈ ।

੫ ਵਾਕਫ਼ੀ । ਤੂੰ ਸਭ ਕੁਝ ਜਾਣਦਾ ਹੈਂ ।

੬ ਅੰਨ੍ਹੇ ਨੂੰ ।

੭ ਸਿਆਣਪ (ਆਉਂਦੀ ਹੈ)।

੮ ਮੈਂ (ਤੇਰੀ ਵਡਿਆਈ) ਕੀ ਆਖਾਂ ? ਜਦ ਮੈਂ ਆਖ ਆਖ ਕੇ ਦੇਖਦਾ ਹਾਂ ਕਿ ਤੂੰ ਅਕੱਥ ਮੈਥੋਂ ਕਹਿਆ ਨਹੀਂ ਜਾਂਦਾ ।

੯ ਤਿਲ ਭਰ, ਥੋੜੀ ਜੇਹੀ ।

੧੦ ਏਨੇ ( ਬਹੁਤ ਸਾਰੇ ) ਭਉਂਕਣ ਵਾਲੇ ਕੁੱਤੇ (ਨਿਮਾਣੇ ਨਿਰਗੁਣ ਮਨੁਖ) ਹਨ, ਮੈਂ ਉਹਨਾਂ ਵਿਚੋਂ ਇਕ ਓਪਰਾ ਜਿਹਾ ਕੁੱਤਾ ਹਾਂ ਅਤੇ ਮੈਂ ਇਸ ਸ਼ਰੀਰ ਦੀ ਖ਼ਾਤਰ ਭਉਂਕਦਾ ਹਾਂ, (ਪਰ ਮੈਨੂੰ ਇਹ ਹੌਂਸਲਾ ਹੈ ਕਿ) ਮੈਂ ਭਾਵੇਂ ਭਗਤੀ ਤੋਂ ਖਾਲੀ ਹਾਂ, ਪਰ ਮਾਲਕ ਹਰੀ ਦਾ ਨਾਮ ਤਾਂ ਨਿਸਫਲ ਨਹੀਂ ਜਾ ਸਕਦਾ। (ਉਹ ਬਖ਼ਸ਼ਨ ਵਾਲਾ ਦਾਤਾ ਹੈ ਅਤੇ ਮੈਂ ਉਸ ਦਾ ਕੁੱਤਾ ਕਹਾਉਂਦਾ ਹਾਂ) ।

੧੧ ਮੇਰੇ ਤਨ ਨੂੰ ਕਲੰਦਰ (ਫ਼ਕੀਰ) ਵਾਲੇ ਕਪੜੇ ਪਏ ਹੋਏ ਹਨ ; ਮੈਂ ਮਨ ਨੂੰ ਮੰਦਰ ਬਣਾਇਆ ਹੈ ਅਤੇ ਆਪਣੇ ਅੰਦਰ ਹੀ ਤੀਰਥ ਉਤੇ ਇਸ਼ਨਾਨ ਕਰਦਾ ਹਾਂ। ਇਕੋ ਹਰੀ ਦਾ ਨਾਮ ਮੇਰੇ ਸੁਆਸਾਂ ਵਿਚ ਵਸਦਾ ਹੈ ; ਇਸ ਲਈ ਮੈਂ ਫਿਰ ਜਨਮ ਵਿਚ ਨਹੀਂ ਆਵਾਂਗਾ ।

੧੨ ਵਿੰਨ੍ਹਿਆ ਹੋਇਆ ਹੈ, ਪ੍ਰੇਮ-ਵਸ ਹੋਇਆ ਹੈ ।

੧੩ ਨਾਲ ।

੧੪ ਦੂਸਰੇ ਦੇ ਦਰਦ ਨੂੰ। ਭਾਵ ਮੇਰੀ ਪ੍ਰੇਮ ਦੀ ਵਿਆਕੁਲਤਾ ਨੂੰ ਹੋਰ ਕੋਈ ਨਹੀਂ ਜਾਣਦਾ ।

੧੫ ਅਸੀਂ ਹਰੀ ਤੋਂ ਬਿਨਾਂ ਹੋਰ ਕਿਸੇ ਦਾ ਖ਼ਿਆਲ ਤਕ ਨਹੀਂ ਕਰਦੇ ।

੧੬ ਹੇ ਹਰੀ ! ਜੋ ਪਹੁੰਚ ਤੋਂ ਪਰੇ ਹੈਂ, ਮਨ ਅਤੇ ਬਾਣੀ ਤੋਂ ਬਾਹਰ ਹੈਂ, ਸਮਝਿਆ ਨਹੀਂ ਜਾਂਦਾ, ਬੇਅੰਤ ਹੈਂ ! ਸਾਡਾ ਫ਼ਿਕਰ ਕਰ, ਪਾਲਣਾ ਕਰ। ਤੂੰ ਪਾਣੀ ਵਿਚ, ਧਰਤੀ ਵਿਚ, ਧਰਤੀ ਅਤੇ ਆਕਾਸ਼ ਦੇ ਵਿਚਕਾਰ ਸਭ ਥਾਂ ਵਿਆਪਕ ਅਤੇ ਪਸਰਿਆ ਹੋਇਆ ਹੈਂ ; ਥਾਂ ਥਾਂ ਤੇਰੀ ਹੀ ਸੱਤਾ ਹੈ ।

੧੭ ਸਭ ਘਰ ਅਤੇ ਬਿਸਰਾਮ ( ਰੱਖਿਆ ) ਦੇ ਥਾਂ ਤੇਰੇ (ਦਿਤੇ ਹੋਏ ਹਨ) ।

੧੮ ਮਨੁਖ ਅਤੇ ਪਸ਼ੂ ਸਭ ਤੇਰੀ ਸ਼ਰਨ ਵਿਚ ਪਏ ਹਨ ਅਤੇ ਸਭ ਦਾ ਫ਼ਿਕਰ ਤੈਨੂੰ ਹੈ ।

੧੯ ਮੇਰੀ ਏਹੋ ਇਕੋ ਅਰਦਾਸ ਹੈ ।

੨੦ ਹਰੀ ਆਪ ਹੀ ਸ਼ਬਦ ਰੂਪ ਹੈ ਅਤੇ ਆਪ ਹੀ ਲਿਖਤ ਰੂਪ ਹੈ। ਆਪ ਹੀ ਸੁਣਨ ਵਾਲਾ ਹੈ ਅਤੇ ਆਪ ਹੀ ਸਮਝਣ ਵਾਲਾ (ਗਿਆਤਾ) ਹੈ। (ਰਹਾਉ ਤੋਂ ਜ਼ਾਹਿਰ ਹੈ ਕਿ ਇਸ ਸ਼ਬਦ ਦਾ ਕੇਂਦਰੀ ਮਜ਼ਮੂਨ 'ਨਾਮ' ਹੈ। ਨਾਮ ਉਚਾਰਣ ਦੀ ਸ਼ਕਲ ਵਿਚ ਹੋ ਸਕਦਾ ਹੈ, ਜਾਂ ਲਿਖਤ ਵਿਚ। ਦੋਹਾਂ ਹਾਲਤਾਂ ਵਿਚ ਹਰੀ ਆਪ ਹੀ ਮੌਜੂਦ ਹੈ। ਉਹੀ ਸ਼ਬਦ ਹੈ ਤੇ ਆਪ ਹੀ ਲਿਖਤ ਹੈ, ਤੇ ਆਪੇ ਮਨੁਖ ਵਿਚ ਹੋ ਕੇ ਉਸ ਨੂੰ ਸੱਤਾ ਦੇ ਕੇ ਨਾਮ ਨੂੰ ਸੁਣਦਾ ਤੇ ਸਮਝਦਾ ਹੈ ।

---

* ਵਾਹਿਗੁਰੂ ਦੀ ਵਡਿਆਈ ਮੈਂ ਪੂਰੀ ਤਰਾਂ ਨਹੀਂ ਕਰ ਸਕਦਾ, ਪਰ ਫਿਰ ਭੀ ਹਾਂ ਤੇ ਉਸੇ ਦਾ ।

† ਹੇ ਵਾਹਿਗੁਰੂ ! ਮੈਂ ਤੇਰਾ ਹਾਂ ਤੇ ਮੇਰਾ ਫ਼ਿਕਰ ਤੈਨੂੰ ਹੀ ਹੈ।

‡ ਹਰੀ ਆਪ ਹੀ ਨਾਮ ਹੈ ਤੇ ਆਪ ਹੀ ਮਨੁਖ ਵਿਚ ਹੋ ਕੇ ਨਾਮ ਜਪਣ ਦੀ ਸਮਰਥਾ ਦਿੰਦਾ ਹੈ। ਨਾਮ ਦੁਆਰਾ ਜੋ ਹਰੀ ਦਾ ਹੋ ਜਾਂਦਾ ਹੈ, ਉਹ ਹਰੀ ਦਾ ਪੁਤਰ ਹੋਣ ਕਰਕੇ ਸਭ ਵਡਿਆਈਆਂ ਦਾ ਵਾਰਸ ਬਣ ਜਾਂਦਾ ਹੈ ।

ਜਾਨੁ[੧] ॥ [੨]ਆਪੇ ਕਰਿ ਕਰਿ ਵੇਖੈ ਤਾਣੁ ॥ ਤੂ ਦਾਤਾ ਨਾਮੁ ਪਰਵਾਣੁ ॥ ੧ ॥ [੩]ਐਸਾ ਨਾਮੁ ਨਿਰੰਜਨ ਦੇਉ ॥ ਹਉ ਜਾਚਿਕੁ ਤੂ ਅਲਖ ਅਭੇਉ ॥ ੧ ॥ ਰਹਾਉ॥ [੪]ਮਾਇਆ ਮੋਹੁ ਧਰਕਟੀ ਨਾਰਿ ॥ ਭੂੰਡੀ ਕਾਮਣਿ ਕਾਮਣਿਆਰਿ॥ ਰਾਜੁ ਰੂਪੁ [੫]ਝੂਠਾ ਦਿਨ ਚਾਰਿ॥ [੬]ਨਾਮੁ ਮਿਲੈ ਚਾਨਣੁ ਅੰਧਿਆਰਿ ॥ ੨ ॥ [੭]ਚਖਿ ਛੋਡੀ ਸਹਸਾ ਨਹੀ ਕੋਇ॥ ਬਾਪੁ ਦਿਸੈ ਵੇਜਾਤਿ ਨ ਹੋਇ ॥ [੮]ਏਕੇ ਕਉ ਨਾਹੀ ਭਉ ਕੋਇ ॥ ਕਰਤਾ ਕਰੇ ਕਰਾਵੈ ਸੋਇ॥ ੩ ॥ [੯]ਸਬਦਿ ਮੁਏ ਮਨੁ ਮਨ ਤੇ ਮਾਰਿਆ ॥ ਠਾਕਿ ਰਹੇ ਮਨੁ ਸਾਚੈ ਧਾਰਿਆ ॥ ਅਵਰੁ ਨ ਸੂਝੈ ਗੁਰ ਕਉ ਵਾਰਿਆ[੧੦] ॥ ਨਾਨਕ [੧੧]ਨਾਮਿ ਰਤੇ ਨਿਸਤਾਰਿਆ ॥੪॥੩॥ ਬਿਲਾਵਲੁ ਮਹਲਾ ੧ * ॥ [੧੨]ਗੁਰ ਬਚਨੀ ਮਨੁ ਸਹਜ ਧਿਆਨੇ ॥ ਹਰਿ ਕੈ ਰੰਗਿ ਰਤਾ ਮਨੁ ਮਾਨੇ[੧੩] ॥ ਮਨਮੁਖ ਭਰਮਿ ਭੁਲੇ ਬਉਰਾਨੇ[੧੪] ॥ ਹਰਿ ਬਿਨੁ [੧੫]ਕਿਉ ਰਹੀਐ [੧੬]ਗੁਰ ਸਬਦਿ ਪਛਾਨੇ ॥ ੧ ॥ ਬਿਨੁ ਦਰਸਨ ਕੈਸੇ ਜੀਵਉ ਮੇਰੀ ਮਾਈ ॥ ਹਰਿ ਬਿਨੁ ਜੀਅਰਾ[੧੭] ਰਹਿ ਨ ਸਕੈ ਖਿਨੁ[੧੮] ਸਤਿਗੁਰਿ[੧੯] ਬੂਝ ਬੁਝਾਈ ॥ ੧ ॥ ਰਹਾਉ॥ ਮੇਰਾ ਪ੍ਰਭੁ ਬਿਸਰੈ ਹਉ ਮਰਉ ਦੁਖਾਲੀ[੨੦]॥ [੨੧]ਸਾਸਿ ਗਿਰਾਸਿ ਜਪਉ ਅਪੁਨੇ ਹਰਿ ਭਾਲੀ ॥ ਸਦ ਬੈਰਾਗਨਿ ਹਰਿਨਾਮੁ ਨਿਹਾਲੀ॥ ਅਬ ਜਾਨੇ ਗੁਰਮੁਖਿ ਹਰਿ ਨਾਲੀ॥ ੨ ॥ [੨੨]ਅਕਥ ਕਥਾ ਕਹੀਐ ਗੁਰ ਭਾਇ ॥ ਪ੍ਰਭੁ [੨੩]ਅਗਮ ਅਗੋਚਰੁ ਦੇਇ ਦਿਖਾਇ ॥ ਬਿਨੁ [੨੪]ਗੁਰ ਕਰਣੀ ਕਿਆ ਕਾਰ ਕਮਾਇ ॥ ਹਉਮੈ ਮੇਟਿ ਚਲੈ ਗੁਰ ਸਬਦਿ ਸਮਾਇ॥ ੩॥ ਮਨਮੁਖੁ ਵਿਛੁੜੈ [੨੫]ਖੋਟੀ ਰਾਸਿ॥ਗੁਰਮੁਖਿ ਨਾਮਿ ਮਿਲੈ ਸਾਬਾਸਿ[੨੬]॥ ਹਰਿ ਕਿਰਪਾ ਧਾਰੀ [੨੭]ਦਾਸਨਿ ਦਾਸ॥ਜਨ ਨਾਨਕ ਹਰਿਨਾਮ ਧਨੁ ਰਾਸਿ॥੪॥੪॥

ਬਿਲਾਵਲੁ ਮਹਲਾ ੩ ਘਰੁ ੧

ੴ ਸਤਿਗੁਰ ਪ੍ਰਸਾਦਿ † ॥ [੨੮]ਧ੍ਰਿਗੁ ਧ੍ਰਿਗੁ ਖਾਇਆ ਧ੍ਰਿਗੁ ਧ੍ਰਿਗੁ ਸੋਇਆ ਧ੍ਰਿਗੁ ਧ੍ਰਿਗੁ [੨੯]ਕਾਪੜੁ ਅੰਗਿ ਚੜਾਇਆ ॥ [੩੦]ਧ੍ਰਿਗੁ ਸਰੀਰੁ ਕੁਟੰਬ ਸਹਿਤ ਸਿਉ ਜਿਤੁ ਹੁਣਿ ਖਸਮੁ ਨ ਪਾਇਆ ॥ [੩੧]ਪਉੜੀ ਛੁੜਕੀ ਫਿਰਿ ਹਾਥਿ ਨ ਆਵੈ ਅਹਿਲਾ ਜਨਮੁ ਗਵਾਇਆ ॥ ੧ ॥ [੩੨]ਦੂਜਾ ਭਾਉ ਨ ਦੇਈ ਲਿਵ ਲਾਗਣਿ ਜਿਨਿ ਹਰਿ ਕੇ ਚਰਣ ਵਿਸਾਰੇ ॥ [੩੩]ਜਗ ਜੀਵਨ ਦਾਤਾ ਜਨ ਸੇਵਕ ਤੇਰੇ ਤਿਨ ਕੇ ਤੈ ਦੂਖ ਨਿਵਾਰੇ[੩੪] ॥ ੧ ॥ ਰਹਾਉ ॥ ਤੂ ਦਇਆਲੁ [੩੫]ਦਇਆਪਤਿ ਦਾਤਾ ਕਿਆ ਏਹਿ ਜੰਤ[੩੬] ਵਿਚਾਰੇ ॥ [੩੭]ਮੁਕਤ ਬੰਧ ਸਭਿ ਤੁਝ ਤੇ ਹੋਏ ਐਸਾ ਆਖਿ ਵਖਾਣੇ ॥ ਗੁਰਮੁਖਿ ਹੋਵੈ ਸੋ ਮੁਕਤਿ ਕਹੀਐ ਮਨਮੁਖ ਬੰਧ ਵਿਚਾਰੇ ॥ ੨ ॥ ਸੋ ਜਨੁ ਮੁਕਤੁ ਜਿਸੁ ਏਕ ਲਿਵ ਲਾਗੀ ਸਦਾ ਰਹੈ ਹਰਿ ਨਾਲੇ ॥ ਤਿਨ ਕੀ [੩੮]ਗਹਣ ਗਤਿ ਕਹੀ

੧ ਜਾਨਣ ਵਾਲਾ, ਗਿਆਤਾ । ਦੇਖੋ ਪੰ. ੭੬੪, ਨੋਟ ੨੪ ।

੨ ਹਰੀ ਆਪੇ ਹੀ ਸਭ ਸ਼ਕਤੀ ਹੈ ਅਤੇ ਸ੍ਰਿਸ਼ਟੀ ਸਾਜ ਕੇ ਉਸ ਦੀ ਨਿਗਰਾਨੀ ਕਰਦਾ ਹੈ । ਤੂੰ ਸਭ ਦਾ ਦਾਤਾ ਹੈਂ ; ਤੇਰਾ ਨਾਮ ਸਭ ਤੋਂ ਪ੍ਰਮਾਣੀਕ ਹੈ ।

੩ ਐਸਾ ਤੇਰਾ ਨਾਮ ਹੈ ; ਐਸੀ ਤੂੰ ਮਾਇਆ-ਰਹਿਤ ਹਸਤੀ ਹੈਂ । ਮੈਂ ਤੇਰਾ ਮੰਗਤਾ ਹਾਂ, ਤੂੰ ਸਮਝ ਤੋਂ ਪਾਰ ਹੈਂ ; ਤੇਰਾ ਭੇਦ ਕੋਈ ਨਹੀਂ ਜਾਣਦਾ ।

੪ ਮਾਇਆ ਦਾ ਮੋਹ ਇਕ ਵਿਭਚਾਰਣ ਯਾ ਬਦਸੂਰਤ ਅਤੇ ਜਾਦੂ ਟੂਣੇ ਕਰਨ ਵਾਲੀ ਔਰਤ ਦੇ ਮੋਹ ਵਾਂਗ ਹੈ । ਧਰਕਟੀ [ਧ੍ਰਿਕ੍ਰਿਤ]ਧਿਕਾਰੀ ਹੋਈ, ਫਿਟਕਾਰੀ ਹੋਈ, ਬਦਚਲਨ । ਦੇਖੋ ਪੰ. ੫੨੯, ਨੋਟ ੧੩, ਪੰ. ੬੫੧, ਨੋਟ ੨੪ । ਕਾਮਣਿ=ਇਸਤਰੀ । ਕਾਮਣਿਆਰਿ=ਟੂਣੇ ਕਰਨ ਵਾਲੀ ।

੫ ਨਾਸਵੰਤ ਹੈ ; ਚਾਰ (ਥੋੜ੍ਹੇ) ਦਿਨ ਰਹਿੰਦਾ ਹੈ ।

੬ ਹਰੀ ਦਾ ਨਾਮ ਮਿਲੇ ਤਾਂ (ਮਾਇਆ ਦੇ) ਹਨੇਰੇ ਵਿਚ ਚਾਨਣਾ (ਗਿਆਨ) ਹੁੰਦਾ ਹੈ।

੭ ਚਖ ਕੇ (ਪਰਤਾ ਕੇ) ਮਾਇਆ ਤਿਆਗੀ ਹੈ, ਇਸ ਲਈ ਸ਼ਕ ਕੋਈ ਨਹੀਂ ਰਿਹਾ । ਮਾਇਆ ਦਾ ਪੁਤਰ ਧਕਟੀ (ਵੇਸਵਾ) ਦੇ ਪੁਤਰ ਵਾਂਗ ਹੁੰਦਾ ਹੈ, ਜਿਸਦਾ ਪਿਤਾ ਨਾ ਹੋਣ ਕਰਕੇ ਵੇਜਾਤਿ ਗਿਣਿਆ ਜਾਂਦਾ ਹੈ; ਪਰ ਜਿਸ ਦਾ ਪਿਤਾ ਦਿਸਦਾ (ਮੌਜੂਦ) ਹੋਵੇ, ਉਸ ਨੂੰ ਕੋਈ ਵੇਜਾਤਿ ਯਾ ਹਰਾਮੀ ਨਹੀਂ ਕਹਿ ਸਕਦਾ, (ਭਾਵ ਜਿਸ ਨੇ ਮਾਇਆ ਨੂੰ ਛਡ ਕੇ ਹਰੀ ਦਾ ਪੁਤਰ ਬਣਨਾ ਮਨਜ਼ੂਰ ਕੀਤਾ ਹੈ, ਉਹ ਹਰੀ ਦੀ ਜਾਤ ਦਾ ਹੈ ਅਤੇ ਉਸ ਦੀਆਂ ਵਡਿਆ-ਆਈਆਂ ਦਾ ਵਾਰਸ ਹੈ।

੮ ਇਕ ਹਰੀ ਦੇ (ਹੋ ਜਾਣ ਵਾਲੇ) ਨੂੰ ਕਿਸੇ ਦਾ ਡਰ ਨਹੀਂ, ਕਿਉਂਕਿ ਉਹ ਜਾਣਦਾ ਹੈ ਕਿ ਪੈਦਾ ਕਰਨ ਵਾਲਾ ਹਰੀ ਹੀ ਸਭ ਕੁਝ ਕਰਦਾ ਅਤੇ ਕਰਾਂਦਾ ਹੈ) ।

੯ ਨਾਮ ਰਾਹੀਂ ਆਪਾ ਭਾਵ ਤੋਂ ਮਰੇ ; ਮਨ ਨੂੰ ਮਨ ਨਾਲ ਹੀ ਜਿਤਿਆ ; ਮਨ ਨੂੰ (ਮਾਇਆ ਵਲੋਂ) ਰੋਕ ਰਖ ਕੇ ਸਚੇ ਹਰੀ ਵਚ ਟਿਕਾਇਆ।

੧੦ ਕੁਰਬਾਨ ਹਾਂ ।

੧੧ ਨਾਮ ਵਿਚ ਰੰਗੀਜ ਕੇ ਮੁਕਤ ਹੋਏ ।

੧੨ ਗੁਰੂ ਦੇ ਉਪਦੇਸ਼ ਨਾਲ ਮਨ ਸਹਜ-ਧਿਆਨ ਵਾਲਾ ਹੋ ਗਿਆ ਹੈ, ਭਾਵ ਸੁਭਾਵਕ ਹੀ ਮਨ ਦੀ ਲਿਵ ਹਰੀ ਵਿਚ ਲਗੀ ਰਹਿੰਦੀ ਹੈ ।

੧੩ ਮੰਨ ਜਾਂਦਾ ਹੈ, ਪਰਤੀਤ ਆ ਜਾਂਦੀ ਹੈ ।

੧੪ ਪਾਗਲ । ੧੫ ਕਿਸ ਤਰਾਂ ਸ਼ਾਂਤੀ ਹੋਵੇ ?

੧੬ ਹਰੀ ਨੂੰ ਗੁਰੂ ਦੇ ਉਪਦੇਸ਼ ਰਾਹੀਂ ਪਛਾਣੀਦਾ ਹੈ।

੧੭ ਮੇਰਾ ਚਿਤ । ੧੮ ਛਿਨ ਭਰ ਵੀ ।

੧੯ ਸਤਿਗੁਰੂ ਨੇ । ੨੦ ਦੁਖੀ ਹੋ ਕੇ ।

੨੧ ਹਰ ਇਕ ਸਾਹ ਲੈਂਦਿਆਂ ਅਤੇ ਗਰਾਹੀ ਖਾਂਦਿਆਂ, ਭਾਵ ਹਰ ਵੇਲੇ, ਆਪਣੇ ਹਰੀ ਨੂੰ ਯਾਦ ਕਰਾਂ ਅਤੇ ਖੋਜਾਂ; ਸਦਾ ਉਦਾਸ ਹੋਈ ਹਰੀ-ਨਾਮ ਨੂੰ ਤਕਾਂ, ਦੇਖਾਂ । ਹੁਣ (ਇਸਤਰਾਂ) ਗੁਰੂ ਦੇ ਰਾਹੀਂ ਹਰੀ ਨੂੰ ਅੰਗ-ਸੰਗ ਪਰਤੀਤ ਕਰਾਂ ।

੨੨ ਗੁਰੂ ਦੇ ਆਸ਼ੇ (ਗੁਰਮਤਿ) ਰਾਹੀਂ ਹਰੀ ਦੀ-ਜੋ ਕਥਨ ਤੋਂ ਬਾਹਰ ਹੈ-ਕੁਝ ਸੋਝੀ ਹੋਂਦੀ ਹੈ ।

੨੩ ਦੇਖੋ ਪੰਨਾ ੭੯੫, ਅੰਕ ੧੬ ।

੨੪ ਗੁਰੂ ਵਾਲੀ ਕਰਣੀ, ਗੁਰੂ ਦੀ ਦਸੀ ਹੋਈ ਜੀਵਨ ਜੁਗਤੀ ।

੨੫ ਨਿਕੰਮੀ ਪੂੰਜੀ, ਜਿਸ ਤੋਂ ਲਾਭ ਨਾ ਹੋਵੇ ।

੨੬ ਸ਼ੋਭਾ, ਮਹਿਮਾ ।

੨੭ ਦਾਸ ਦਾ ਦਾਸ ਬਣਾ ਲਿਆ ।

੨੮ ਬਾਰ ਬਾਰ ਫਿਟਕਾਰ ਹੈ ਐਸੇ ਖਾਣ ਉਤੇ ।

੨੯ ਕਪੜਾ ਸਰੀਰ ਉਤੇ ਪਹਿਨਿਆ ।

੩੦ ਲਾਨਤ ਹੈ ਐਸੇ ਸਰੀਰ (ਜੀਵ) ਨੂੰ, ਸਮੇਤ ਟਬਰ ਅਤੇ ਚੰਗੇ ਹਿਤੂਆਂ ਦੇ, ਜਿਸ ਨਾਲ ਹੁਣ (ਇਸ ਜਨਮ ਵਿਚ) ਮਾਲਕ ਨੂੰ ਪ੍ਰਾਪਤ ਨਾ ਕੀਤਾ । ਸਹਿਤ=ਚੰਗੇ ਹਿਤੂ । "ਪਵਿਤੁ ਮਾਤਾ ਪਿਤਾ ਕੁਟੰਬ ਸਹਿਤ ਸਿਉ ਪਵਿਤੁ ਸੰਗਤਿ ਸਬਾਈਆ" (ਅਨੰਦੁ) ।

੩੧ ਇਹ ਪਉੜੀ, ਮਨੁਖਾ ਜਨਮ ਦਾ ਮੌਕਾ ਹਥੋਂ ਖੁਸ ਕੇ ਫੇਰ ਨਹੀਂ ਮਿਲਦਾ ਅਤੇ ਜੀਵਨ ਨਿਸਫਲ ਜਾਂਦਾ ਹੈ ।

੩੨ ਦੂਜਾ ਪਿਆਰ, ਮਾਇਆ ਦਾ ਮੋਹ ਅਟੁਟ ਧਿਆਨ ਨਹੀਂ ਲਗਣ ਦੇਂਦਾ ।

੩੩ ਹੇ ਸੰਸਾਰ ਦੇ ਜੀਵਨ-ਦਾਤੇ ਹਰੀ !

੩੪ ਮੇਟ ਦਿਤੇ, ਨਾਸ ਕਰ ਦਿਤੇ ।

੩੫ ਮਿਹਰ ਦਾ ਮਾਲਕ । ੩੬ ਜੀਵ ।

੩੭ ਮੁਕਤੀ ਅਤੇ ਜਨਮ ਮਰਨ ਦੀ ਕੈਦ ਸਭ ਕੁਝ ਤੈਥੋਂ ਮਿਲਦੀ ਹੈ: ਏਹੋ ਕਹਿਣਾ ਚਾਹੀਦਾ ਹੈ। ਗੁਰਮੁਖ ਮੁਕਤ ਹਨ ਅਤੇ ਮਨਮੁਖ ਫਸੇ ਹੋਏ ਹਨ ।

੩੮ ਗਹਣ=ਡੂੰਘਾਈ । ਗਤਿ=ਉਚਾਈ ਜਿਥੇ ਤਕ ਓਹ ਪਹੁੰਚਦੇ ਹਨ । ਦੇਖੋ ਪੰ. ੩੬੪, ਨੋਟ ੯।

---

*ਹਰੀ ਦੀ ਯਾਦ ਹੀ ਅਸਲ ਜੀਵਨ ਹੈ, ਜੋ ਗੁਰ-ਸ਼ਬਦ ਤੋਂ ਮਿਲਦਾ ਹੈ ।

† ਮਾਇਆ ਦਾ ਮੋਹ ਹਰੀ ਨਾਲ ਲਿਵ ਲਾਉਣ ਨਹੀਂ ਦਿੰਦਾ । ਇਸ ਮੋਹ ਤੋਂ ਹਰੀ ਆਪ ਗੁਰੂ ਦੇ ਰਾਹੀਂ ਬਚਾ ਸਕਦਾ ਹੈ ।

ਨ ਜਾਈ ਸਚੈ ਆਪਿ ਸਵਾਰੇ ॥ [1]ਭਰਮਿ ਭੁਲਾਣੇ ਸਿ ਮਨਮੁਖ ਕਹੀਅਹਿ [2]ਨਾ ਉਰਵਾਰਿ ਨ ਪਾਰੇ ॥ ੩ ॥ ਜਿਸ ਨੋ ਨਦਰਿ[3] ਕਰੇ ਸੋਈ ਜਨੁ ਪਾਏ ਗੁਰ ਕਾ ਸਬਦੁ ਸਮ੍ਹਾਲੇ[4] ॥ [5]ਹਰਿ ਜਨ ਮਾਇਆ ਮਾਹਿ ਨਿਸਤਾਰੇ ॥ ਨਾਨਕ [6]ਭਾਗੁ ਹੋਵੈ ਜਿਸੁ ਮਸਤਕਿ ਕਾਲਹਿ ਮਾਰਿ ਬਿਦਾਰੇ ॥ ੪ ॥ ੧ ॥ ਬਿਲਾਵਲੁ ਮਹਲਾ ੩ * ॥ [7]ਅਤੁਲੁ ਕਿਉ ਤੋਲਿਆ ਜਾਇ ॥ ਦੂਜਾ ਹੋਇ ਤ ਸੋਝੀ ਪਾਇ ॥ ਤਿਸ ਤੇ ਦੂਜਾ ਨਾਹੀ ਕੋਇ ॥ ਤਿਸ ਦੀ ਕੀਮਤਿ ਕਿਕੂ[8] ਹੋਇ ॥ ੧ ॥ [9]ਗੁਰ ਪਰਸਾਦਿ ਵਸੈ ਮਨਿ ਆਇ ॥ ਤਾ ਕੋ ਜਾਣੈ ਦੁਬਿਧਾ[10] ਜਾਇ ॥ ੧ ॥ ਰਹਾਉ ॥ [11]ਆਪਿ ਸਰਾਫੁ ਕਸਵਟੀ ਲਾਇ ॥ ਆਪੇ ਪਰਖੇ ਆਪਿ ਚਲਾਇ[12] ॥ ਆਪੇ ਤੋਲੇ ਪੂਰਾ ਹੋਇ ॥ ਆਪੇ ਜਾਣੈ ਏਕੋ ਸੋਇ ॥ ੨ ॥ ਮਾਇਆ ਕਾ ਰੂਪੁ ਸਭੁ[13] ਤਿਸ ਤੇ ਹੋਇ ॥ ਜਿਸ ਨੋ ਮੇਲੇ ਸੁ ਨਿਰਮਲੁ ਹੋਇ ॥ ਜਿਸ ਨੋ ਲਾਏ ਲਗੈ ਤਿਸੁ ਆਇ ॥ ਸਭੁ ਸਚੁ ਦਿਖਾਲੇ ਤਾ ਸਚਿ ਸਮਾਇ ॥ ੩ ॥ ਆਪੇ [14]ਲਿਵ ਧਾਤੁ ਹੈ ਆਪੇ ॥ [15]ਆਪਿ ਬੁਝਾਏ ਆਪੇ ਜਾਪੇ ॥ [16]ਆਪੇ ਸਤਿਗੁਰੁ ਸਬਦੁ ਹੈ ਆਪੇ ॥ ਨਾਨਕ ਆਖਿ ਸੁਣਾਏ ਆਪੇ ॥ ੪ ॥ ੨ ॥ ਬਿਲਾਵਲੁ ਮਹਲਾ ੩ † ॥ [17]ਸਾਹਿਬ ਤੇ ਸੇਵਕੁ ਸੇਵ ਸਾਹਿਬ ਤੇ ਕਿਆ ਕੋ ਕਹੈ ਬਹਾਨਾ ॥ ਐਸਾ ਇਕੁ ਤੇਰਾ ਖੇਲੁ ਬਨਿਆ ਹੈ ਸਭ ਮਹਿ ਏਕੁ ਸਮਾਨਾ ॥ ੧ ॥ [18]ਸਤਿਗੁਰਿ ਪਰਚੈ ਹਰਿਨਾਮਿ ਸਮਾਨਾ ॥ ਜਿਸੁ ਕਰਮੁ ਹੋਵੈ ਸੋ ਸਤਿਗੁਰੁ ਪਾਏ ਅਨਦਿਨੁ[19] ਲਾਗੈ [20]ਸਹਜ ਧਿਆਨਾ ॥ ੧ ॥ ਰਹਾਉ ॥ ਕਿਆ ਕੋਈ ਤੇਰੀ ਸੇਵਾ ਕਰੇ ਕਿਆ ਕੋ ਕਰੇ ਅਭਿਮਾਨਾ[21] ॥ [22]ਜਬ ਅਪੁਨੀ ਜੋਤਿ ਖਿੰਚਹਿ ਤੂ ਸੁਆਮੀ ਤਬ ਕੋਈ ਕਰਉ ਦਿਖਾ ਵਖਿਆਨਾ ॥ ੨ ॥ ਆਪੇ ਗੁਰੁ ਚੇਲਾ ਹੈ ਆਪੇ ਆਪੇ [23]ਗੁਣੀ ਨਿਧਾਨਾ ॥ ਜਿਉ ਆਪਿ ਚਲਾਏ ਤਿਵੈ ਕੋਈ ਚਾਲੈ ਜਿਉ ਹਰਿ ਭਾਵੈ ਭਗਵਾਨਾ[24] ॥ ੩ ॥ ਕਹਤ ਨਾਨਕੁ ਤੂ ਸਾਚਾ ਸਾਹਿਬੁ ਕਉਣੁ ਜਾਣੈ ਤੇਰੇ ਕਾਮਾਂ ॥ [25]ਇਕਨਾ ਘਰ ਮਹਿ ਦੇ ਵਡਿਆਈ ਇਕਿ ਭਰਮਿ ਭਵਹਿ ਅਭਿਮਾਨਾ ॥ ੪ ॥ ੩ ॥ ਬਿਲਾਵਲੁ ਮਹਲਾ ੩ ‡ ॥ [26]ਪੂਰਾ ਥਾਟੁ ਬਣਾਇਆ ਪੂਰੈ ਵੇਖਹੁ ਏਕ ਸਮਾਨਾ ॥ ਇਸੁ ਪਰਪੰਚ ਮਹਿ ਸਾਚੇ ਨਾਮ ਕੀ ਵਡਿਆਈ ਮਤੁ ਕੋ ਧਰਹੁ ਗੁਮਾਨਾ ॥ ੧ ॥ ਸਤਿਗੁਰ ਕੀ ਜਿਸ ਨੋ ਮਤਿ ਆਵੈ ਸੋ ਸਤਿਗੁਰ ਮਾਹਿ ਸਮਾਨਾ[27] ॥ ਇਹ ਬਾਣੀ ਜੋ ਜੀਅਹੁ[28] ਜਾਣੈ ਤਿਸੁ ਅੰਤਰਿ ਰਵੈ[29] ਹਰਿਨਾਮਾ ॥ ੧ ॥ ਰਹਾਉ ॥ [30]ਚਹੁ ਜੁਗਾ ਕਾ ਹੁਣਿ ਨਿਬੇੜਾ ਨਰ ਮਨੁਖਾ ਨੋ ਏਕੁ ਨਿਧਾਨਾ ॥ ਜਤੁ ਸੰਜਮ ਤੀਰਥ ਓਨਾ ਜੁਗਾ ਕਾ ਧਰਮੁ ਹੈ ਕਲਿ ਮਹਿ ਕੀਰਤਿ ਹਰਿਨਾਮਾ ॥ ੨ ॥ [31]ਜੁਗਿ ਜੁਗਿ ਆਪੋ ਆਪਣਾ ਧਰਮੁ ਹੈ ਸੋਧਿ ਦੇਖਹੁ ਬੇਦ ਪੁਰਾਣਾ ॥ ਗੁਰਮੁਖਿ ਜਿਨੀ ਧਿਆਇਆ ਹਰਿ ਹਰਿ ਜਗਿ

੧ ਅਗਿਆਨ ਵਿਚ ਭੁਲੇ ਹੋਏ।

੨ ਨਾ ਏਸ ਪਾਰ ਨਾ ਉਸ ਪਾਰ ਹੁੰਦੇ ਹਨ, ਦੀਨ ਅਤੇ ਦੁਨੀਆਂ ਦੋਵੇਂ ਗਵਾ ਬੈਠਦੇ ਹਨ।

੩ ਕਿਰਪਾ ਦੀ ਨਜ਼ਰ।

੪ ਯਾਦ ਕਰਦਾ ਹੈ।

੫ ਹਰੀ ਦੇ ਸੇਵਕ ਮਾਇਆ ਵਿਚ ਰਹਿੰਦੇ ਹੋਏ ਤਰ ਜਾਂਦੇ ਹਨ।

੬ ਜਿਸ ਦੇ ਮੱਥੇ ਉਤੇ ਚੰਗਾ ਭਾਗ ਹੁੰਦਾ ਹੈ ਉਹ ਮੌਤ ਨੂੰ ਮਾਰ ਕੇ ਨਸ਼ਟ ਕਰ ਦੇਂਦਾ ਹੈ, ਮੌਤ ਤੋਂ ਨਿਡਰ ਹੋ ਜਾਂਦਾ ਹੈ। ਬਿਦਾਰਨਾ=ਚੀਰਨਾ।

੭ ਹਰੀ ਸਾਡੀ ਸਮਝ ਅਤੇ ਅੰਦਾਜ਼ੇ ਤੋਂ ਬਾਹਰ ਹੈ। ਕੋਈ ਉਸੇ ਜੇਡੀ ਦੂਸਰੀ ਹਸਤੀ ਹੋਵੇ ਤਾਂ ਉਸ ਨੂੰ ਸਮਝ ਸਕੇ। "ਏਵਡੁ ਊਚਾ ਹੋਵੈ ਕੋਇ। ਤਿਸੁ ਊਚੇ ਕਉ ਜਾਣੈ ਸੋਇ" (ਜਪੁ)।

੮ ਕਿਸ ਤਰ੍ਹਾਂ?

੯ ਗੁਰੂ ਦੀ ਮਿਹਰ ਨਾਲ ਏਡਾ ਵਡਾ ਹਰੀ ਸਾਡੇ ਮਨ ਵਿਚ ਆ ਕੇ ਵਸਦਾ ਹੈ।

੧੦ ਦੁਚਿਤਾਪਨ, ਭਰਮ ਕਰਕੇ ਭਟਕਣਾ।

੧੧ ਹਰੀ ਆਪ ਹੀ ਪਰਖਣ ਵਾਲਾ ਸਰਾਫ ਹੈ, ਅਤੇ ਆਪ ਹੀ ਕਸਉਟੀ ਉਤੇ ਲਾ ਕੇ ਸਭ ਦੀ ਪਰਖ ਕਰਦਾ ਹੈ।

੧੨ ਸਿੱਕੇ ਦਾ ਚਲਾਨਾ, ਵਰਤੋਂ ਵਿਚ ਲਿਆਣਾ।

੧੩ ਹਰ ਤਰ੍ਹਾਂ ਦਾ, ਵਖਰੀ ਵਖਰੀ ਕਿਸਮ ਦਾ।

੧੪ 'ਲਿਵ' ਅਤੇ 'ਧਾਤੁ' ਦੋ ਰਾਹ ਯਾ ਪਾਸੇ ਹਨ: ਹਰੀ-ਪ੍ਰੇਮ 'ਲਿਵ' ਦਾ ਰਾਹ ਹੈ; ਮਾਇਆ ਪਿੱਛੇ ਦੌੜਨਾ, ਧਾਉਣਾ, ਇਹ 'ਧਾਤੁ' ਹੈ।

੧੫ ਸੁਝਾਉਣ ਵਾਲੀ ਸ਼ਕਤੀ ਅਤੇ ਸੁਝਣ ਵਾਲੀ ਵਸਤੂ ਹਰੀ ਆਪ ਹੀ ਹੈ।

੧੬ ਆਪ ਹੀ ਗੁਰੂ ਅਤੇ ਆਪ ਹੀ ਗੁਰੂ ਦਾ ਸ਼ਬਦ, ਨਾਮ-ਉਪਦੇਸ਼ ਹੈ।

੧੭ ਮਾਲਕ ਹਰੀ ਦਾ ਬਣਾਇਆ ਹੋਇਆ ਕੋਈ ਸੇਵਕ ਬਣਦਾ ਹੈ; ਸੇਵਾ ਵੀ ਮਾਲਕ ਦੀ ਬਖ਼ਸ਼ੀ ਹੋਈ ਹੁੰਦੀ ਹੈ; ਹੋਰ ਕੋਈ ਬਹਾਨਾ, ਦਲੀਲ ਕੀ ਕਰ ਸਕਦਾ ਹੈ? ਇਹ ਮੰਸਾਰ ਇਕ ਅਚਰਜ ਤੇਰਾ ਖੇਲ ਬਣਿਆ ਹੋਇਆ ਹੈ; ਤੂੰ ਆਪ ਹੀ ਸਭ ਵਿਚ ਕੰਮ ਕਰ ਰਿਹਾ ਹੈਂ।

੧੮ ਸਤਗੁਰੂ ਦੁਆਰਾ ਮਨ ਦੀ ਨਿਸ਼ਾ (ਤਸੱਲੀ) ਹੋਣ ਤੇ ਹਰੀ-ਨਾਮ ਵਿਚ ਸਮਾ ਗਿਆ। ਜਿਸ ਉਤੇ ਮਿਹਰ ਹੁੰਦੀ ਹੈ ਉਸ ਨੂੰ ਸਤਿਗੁਰ ਮਿਲਦਾ ਹੈ।

੧੯ ਹਰ ਰੋਜ਼, ਹਮੇਸ਼ਾਂ।

੨੦ ਸੁਭਾਵਕ ਪ੍ਰੇਮ ਭਰਿਆ ਅਤੁਟ ਧਿਆਨ ਜੋ ਸਿਖੀ ਦਾ ਆਦਰਸ਼ ਹੈ।

੨੧ ਮਾਣ, ਹੰਕਾਰ।

੨੨ ਜਦੋਂ ਤੂੰ ਆਪਣੀ ਸ਼ਕਤੀ (ਸੱਤਿਆ) ਮਨੁੱਖ ਵਿਚੋਂ ਖਿਚ ਲੈਂਦਾ ਹੈਂ ਤਾਂ ਮਨੁੱਖ ਕੁਝ ਨਹੀਂ ਕਰ ਸਕਦਾ; ਤਦ ਕੋਈ ਦਸੇ ਖਾਂ ਵਖਿਆਨ ਕਰ ਕੇ (ਤਾਂ ਜਾਣੀਏ ਜੇ ਕੋਈ ਸਿਆਣਾ ਫੇਰ ਵਖਿਆਨ ਆਦਿਕ ਕਰ ਕੇ ਦਿਖਾਵੇ)।

੨੩ ਗੁਣਾਂ ਦਾ ਭੰਡਾਰ।

੨੪ ਪਰਤਾਪ ਵਾਲੇ ਹਰੀ ਨੂੰ।

੨੫ ਇਕਨਾਂ ਨੂੰ ਮਿਹਰ ਕਰ ਕੇ ਘਰ ਬੈਠਿਆਂ ਹੀ, ਭਾਵ ਆਪਣੀ ਸਾਧਾਰਨ ਜ਼ਿੰਦਗੀ ਬਿਤਾਉਂ-ਦਿਆਂ ਨੂੰ ਆਤਮਕ ਵਡਿਆਈ ਦੇ ਦੇਂਦਾ ਹੈ ਅਤੇ ਇਕ ਹੰਕਾਰ ਵਿਚ ਵਡੇ ਵਡੇ ਕੰਮ ਕਰਦੇ ਹੋਏ ਪਏ ਭਟਕਦੇ ਹਨ।

੨੬ ਥਾਟੁ=ਠਾਟ, ਰਚਨਾ, ਬਣਾਵਟ। ਸਮਾਨਾ= ਬਰਾਬਰ,ਇੱਕੋ ਜੇਹਾ। ਪਰਪੰਚ [ਪੰਜਾਂ ਤਤਾਂ ਦਾ ਵਿਸਥਾਰ] ਸੰਸਾਰ। ਪੂਰੇ ਕਰਤਾਰ ਨੇ ਇਹ ਸ੍ਰਿਸ਼ਟੀ ਦੀ ਬਣਾਵਟ ਪੂਰੀ, ਉੱਤਮ ਬਣਾਈ; ਵੇਖੋ, ਵਿਚਾਰੋ ਇਹ ਸਾਰੀ ਇੱਕੋ ਜਿਹੀ ਉੱਤਮ ਹੈ। ਇਸ ਰਚਨਾ ਵਿਚ ਅਸਲੀ ਵਡਿਆਈ ਨਾਮ (ਹਰੀ) ਦੀ ਹੋਂਦ ਹੈ। ਹੋਰ ਆਪਣੇ ਆਪ ਨੂੰ ਵਡਾ ਸਮਝਣ ਦਾ ਅਭਿਮਾਨ ਕੋਈ ਨਾ ਕਰੇ।

੨੭ ਸਮਾ ਜਾਂਦਾ ਹੈ, ਲੀਨ ਹੋ ਜਾਂਦਾ ਹੈ।

੨੮ ਦਿਲੋਂ, ਸ਼ਰਧਾ ਅਤੇ ਪਰਤੀਤ ਨਾਲ।

੨੯ ਵਸ ਜਾਂਦਾ ਹੈ।

੩੦ ਚਹੁ=ਚਾਰੇ, ਸਾਰੇ। ਨਿਬੇੜਾ=ਫ਼ੈਸਲਾ, ਤੱਤ, ਨਿਚੋੜ। ਸਾਰੇ ਜੁਗਾਂ ਦੇ ਤਜਰਬੇ ਦਾ ਹੁਣ ਸਿਟਾ ਇਹ ਨਿਕਲਿਆ ਹੈ ਕਿ ਮਨੁੱਖਾਂ ਲਈ ਬਰਕਤਾਂ ਦਾ ਖ਼ਜ਼ਾਨਾ ਇਕੋ-ਹਰੀ ਨਾਮ ਹੈ। ਜਤ ਰਖਣਾ, ਇੰਦ੍ਰੀਆਂ ਨੂੰ ਰੋਕਣਾ, ਤੀਰਥ ਕਰਨੇ ਆਦਿਕ ਪਿਛਲੇ ਜੁਗਾਂ ਵਿਚ ਇਹ ਧਰਮ ਦੀ ਮਰਯਾਦਾ ਚਲੀ ਆਉਂਦੀ ਸੀ, ਪਰ ਹੁਣ ਕਲਿਜੁਗ ਵਿਚ ਇਕੋ ਹਰੀ ਦੇ ਗੁਣ ਗਾਣਾ ਹੀ ਧਰਮ ਹੈ। ਦੇਖੋ ਪੰ. ੪੪੫, ਫ਼ੁਟ ਨੋਟ *।

੩੧ ਵੇਦ ਪੁਰਾਣ ਫੋਲ ਕੇ ਦੇਖੋ ਤਾਂ ਪਤਾ ਲਗੇਗਾ ਕਿ ਹਰ ਇਕ ਜੁਗ ਵਿਚ ਵਖਰੀ ਵਖਰੀ ਧਰਮ-ਮਰਯਾਦਾ ਸੀ, ਪਰ ਇਸ ਜੁਗ (ਯੁਗ) ਵਿਚ ਪੂਰੀ ਤਰ੍ਹਾਂ ਪਰਵਾਨ ਉਹੋ ਹੁੰਦੇ ਹਨ ਜਿਹੜੇ ਸਤਿਗੁਰੂ ਦੁਆਰਾ ਹਰੀ-ਨਾਮ ਸਿਮਰਦੇ ਹਨ। (ਵਿਸ਼ੇਸ਼ਤਾ ਗੁਰਬਾਣੀ - ਰਾਹੀਂ ਨਾਮ ਜਪਣ ਦੀ ਹੈ।)

---

* ਹਰੀ ਦੀ ਵਡਿਆਈ ਪੂਰੀ ਤਰ੍ਹਾਂ ਕੋਈ ਨਹੀਂ ਸਮਝ ਸਕਦਾ। ਉਹ ਆਪ ਹੀ ਮਿਹਰ ਕਰੇ ਤਾਂ ਆਪਣਾ ਆਪ ਸਮਝਾਉਂਦਾ ਹੈ।

† ਉਸ ਦੀ ਸੇਵਾ ਕਰਨ ਦਾ ਭੀ ਕੋਈ ਮਾਣ ਨਹੀਂ ਕਰ ਸਕਦਾ। ਉਹ ਆਪ ਹੀ ਸੇਵਾ ਭਾਵ ਦੇ ਕੇ ਸੇਵਾ ਤੇ ਲਾਂਦਾ ਹੈ ਤੇ ਆਪ ਹੀ ਬਲ ਦੇ ਕੇ ਸੇਵਾ ਕਰਾਉਂਦਾ ਹੈ।

‡ ਸਾਰੇ ਸੰਸਾਰ ਵਿਚ ਸਭ ਤੋਂ ਉੱਤਮ ਚੀਜ਼ ਹਰੀ-ਨਾਮ ਹੈ, ਜੋ ਗੁਰਬਾਣੀ ਰਾਹੀਂ ਪ੍ਰਾਪਤ ਹੁੰਦਾ ਹੈ।

ਤੇ ਪੂਰੇ ਪਰਵਾਨਾ ॥ ੩ ॥ ਕਹਤ ਨਾਨਕੁ ਸਚੇ ਸਿਉ ਪ੍ਰੀਤਿ ਲਾਏ [੧]ਚੂਕੈ ਮਨਿ ਅਭਿਮਾਨਾ ॥ [੨]ਕਹਤ ਸੁਣਤ ਸਭੇ ਸੁਖ ਪਾਵਹਿ ਮਾਨਤ ਪਾਹਿ ਨਿਧਾਨਾ ॥ ੪ ॥੪॥ ਬਿਲਾਵਲੁ ਮਹਲਾ ੩ * ॥ ਗੁਰਮੁਖਿ[੩] ਪ੍ਰੀਤਿ ਜਿਸ ਨੋ ਆਪੇ ਲਾਏ ॥ [੪]ਤਿਤੁ ਘਰਿ ਬਿਲਾਵਲੁ ਗੁਰ ਸਬਦਿ ਸੁਹਾਏ ॥ ਮੰਗਲੁ ਨਾਰੀ ਗਾਵਹਿ ਆਏ ॥ ਮਿਲਿ ਪ੍ਰੀਤਮ ਸਦਾ ਸੁਖੁ ਪਾਏ ॥ ੧ ॥ ਹਉ ਤਿਨ ਬਲਿਹਾਰੈ[੫] ਜਿਨ ਹਰਿ ਮੰਨਿ[੬] ਵਸਾਏ ॥ ਹਰਿ ਜਨ ਕਉ ਮਿਲਿਆ[੭] ਸੁਖੁ ਪਾਈਐ ਹਰਿ ਗੁਣ ਗਾਵੈ [੮]ਸਹਜਿ ਸੁਭਾਏ ॥ ੧ ॥ ਰਹਾਉ ॥ [੯] ਸਦਾ ਰੰਗਿ ਰਾਤੇ ਤੇਰੈ ਚਾਏ ॥ ਹਰਿ ਜੀਉ ਆਪਿ ਵਸੈ ਮਨਿ ਆਏ ॥ ਆਪੇ [੧੦]ਸੋਭਾ ਸਦ ਹੀ ਪਾਏ ॥ ਗੁਰਮੁਖਿ[੩] ਮੇਲੈ [੧੧]ਮੇਲਿ ਮਿਲਾਏ ॥ ੨ ॥ [੧੨]ਗੁਰਮੁਖਿ ਰਾਤੇ ਸਬਦਿ ਰੰਗਾਏ ॥ ਨਿਜ ਘਰਿ ਵਾਸਾ ਹਰਿ ਗੁਣ ਗਾਏ ॥ [੧੩]ਰੰਗਿ ਚਲੂਲੈ ਹਰਿ ਰਸਿ ਭਾਏ ॥ ਇਹੁ ਰੰਗੁ ਕਦੇ ਨ ਉਤਰੈ ਸਾਚਿ ਸਮਾਏ॥੩॥ ਅੰਤਰਿ ਸਬਦੁ ਮਿਟਿਆ ਅਗਿਆਨੁ ਅੰਧੇਰਾ ॥ [੧੪]ਸਤਿਗੁਰ ਗਿਆਨੁ ਮਿਲਿਆ ਪ੍ਰੀਤਮੁ ਮੇਰਾ ॥ ਜੋ ਸਚਿ ਰਾਤੇ [੧੫]ਤਿਨ ਬਹੁੜਿ ਨ ਫੇਰਾ॥ ਨਾਨਕ ਨਾਮੁ ਦ੍ਰਿੜਾਏ[੧੬] ਪੂਰਾ ਗੁਰੁ ਮੇਰਾ ॥ ੪ ॥ ੫ ॥ ਬਿਲਾਵਲੁ ਮਹਲਾ ੩ † ॥ ਪੂਰੇ ਗੁਰ ਤੇ ਵਡਿਆਈ ਪਾਈ ॥ ਅਚਿੰਤ[੧੭] ਨਾਮੁ ਵਸਿਆ ਮਨਿ ਆਈ ॥ ਹਉਮੈ ਮਾਇਆ ਸਬਦਿ[੧੮] ਜਲਾਈ ॥ ਦਰਿ ਸਾਚੈ ਗੁਰ ਤੇ ਸੋਭਾ ਪਾਈ ॥ ੧ ॥ [੧੯]ਜਗਦੀਸ ਸੇਵਉ ਮੈ ਅਵਰੁ ਨ ਕਾਜਾ ॥ ਅਨਦਿਨੁ[੨੦] ਅਨਦੁ ਹੋਵੈ ਮਨਿ ਮੇਰੈ ਗੁਰਮੁਖਿ[੩] ਮਾਗਉ ਤੇਰਾ [੨੧]ਨਾਮੁ ਨਿਵਾਜਾ ॥ ੧ ॥ ਰਹਾਉ॥ ਮਨ ਕੀ ਪਰਤੀਤਿ[੨੨] ਮਨ ਤੇ ਪਾਈ ॥ ਪੂਰੇ ਗੁਰ ਤੇ ਸਬਦਿ ਬੁਝਾਈ ॥ [੨੩]ਜੀਵਣ ਮਰਣੁ ਕੋ ਸਮਸਰਿ ਵੇਖੈ ॥ ਬਹੁੜਿ ਨ ਮਰੈ ਨਾ ਜਮੁ ਪੇਖੈ ॥ ੨ ॥ [੨੪]ਘਰ ਹੀ ਮਹਿ ਸਭਿ ਕੋਟ ਨਿਧਾਨ ॥ ਸਤਿਗੁਰਿ ਦਿਖਾਏ ਗਇਆ ਅਭਿਮਾਨੁ ॥ ਸਦ ਹੀ [੨੫]ਲਾਗਾ ਸਹਜਿ ਧਿਆਨ॥ ਅਨਦਿਨੁ[੨੦] ਗਾਵੈ ਏਕੋ ਨਾਮ ॥ ੩ ॥ ਇਸੁ ਜੁਗ ਮਹਿ ਵਡਿਆਈ ਪਾਈ ॥ ਪੂਰੇ ਗੁਰ ਤੇ ਨਾਮੁ ਧਿਆਈ ॥ ਜਹ ਦੇਖਾ ਤਹ ਰਹਿਆ ਸਮਾਈ ॥ ਸਦਾ ਸੁਖਦਾਤਾ ਕੀਮਤਿ ਨਹੀ ਪਾਈ ॥ ੪ ॥ ਪੂਰੈ ਭਾਗਿ ਗੁਰੁ ਪੂਰਾ ਪਾਇਆ ॥ ਅੰਤਰਿ ਨਾਮੁ ਨਿਧਾਨੁ ਦਿਖਾਇਆ ॥ ਗੁਰ ਕਾ ਸਬਦੁ ਅਤਿ ਮੀਠਾ ਲਾਇਆ ॥ ਨਾਨਕ ਤ੍ਰਿਸਨ[੨੬] ਬੁਝੀ [੨੭]ਮਨਿ ਤਨਿ ਸੁਖੁ ਪਾਇਆ ॥ ੫ ॥ ੬ ॥ ੪ ॥ ੬ ॥ ੧੦ ॥

ਰਾਗੁ ਬਿਲਾਵਲੁ ਮਹਲਾ ੪ ਘਰੁ ੩

ੴ ਸਤਿਗੁਰ ਪ੍ਰਸਾਦਿ ॥ ‡ ॥ [੨੮]ਉਦਮ ਮਤਿ ਪ੍ਰਭ ਅੰਤਰਜਾਮੀ ਜਿਉ ਪ੍ਰੇਰੇ ਤਿਉ ਕਰਨਾ ॥ ਜਿਉ ਨਟੂਆ ਤੰਤੁ ਵਜਾਏ

੧ ਤਾਂ ਮਨ ਵਿਚੋਂ ਹੰਕਾਰ ਦੂਰ ਹੋ ਜਾਂਦਾ ਹੈ।

੨ ਹਰੀ-ਨਾਮ ਦੇ ਸੁਨਾਣ ਵਾਲੇ ਤੇ ਸੁਨਣ ਵਾਲੇ ਸਾਰੇ ਹੀ ਸੁਖ ਪਾਉਂਦੇ ਹਨ, ਪਰ ਮੰਨਣ ਵਾਲੇ ਸਾਰੀਆਂ ਬਰਕਤਾਂ ਪ੍ਰਾਪਤ ਕਰਦੇ ਹਨ।

੩ ਗੁਰੂ ਦੁਆਰਾ।

੪ ਉਸ ਦੇ ਹਿਰਦੇ ਘਰ ਵਿਚ ਬਿਲਾਵਲ ਰਾਗ ਗੁਰਬਾਣੀ ਦੇ ਰਾਹੀਂ ਸੁਭਾਇਮਾਨ ਹੁੰਦਾ ਹੈ। ਇਸਤ੍ਰੀਆਂ, ਭਾਵ ਗੁਰੂ ਕੇ ਸਿਖ ਆ ਕੇ ਖ਼ੁਸ਼ੀ ਦਾ ਗੀਤ ਗਾਂਦੇ ਹਨ।

੫ ਸਦਕੇ ਹਾਂ! ੬ ਹਿਰਦੇ ਵਿਚ।

੭ ਮਿਲਿਆਂ, ਮਿਲਣ ਨਾਲ।

੮ ਸੁਭਾਵਕ ਹੀ, ਪ੍ਰੇਮ ਕਰਕੇ ਨਿਰਯਤਨ ਹੀ।

੯ ਤੇਰੇ ਪ੍ਰੇਮ ਕਰਕੇ ਸਦਾ ਅਨੰਦ ਵਿਚ ਰਚੇ ਹੋਏ ਹਨ।

੧੦ ਸਦਾ ਸੋਹਣਾ ਲਗਦਾ ਹੈ।

੧੧ ਸੰਜੋਗ ਬਣਾ ਕੇ, ਜੋੜ ਬਣਾ ਕੇ।

੧੨ ਗੁਰੂ ਰਾਹੀਂ ਰੰਗੇ ਗਏ, (ਕਿਵੇਂ ?) ਬਾਣੀ ਦੁਆਰਾ ਰੰਗ ਚਾੜ੍ਹਿਆ ਗਿਆ। ਆਪਣੇ ਅਸਲੇ ਦਾ ਗਿਆਨ ਹੋ ਗਿਆ, ਜਦ ਹਰੀ ਦੇ ਗੁਣ ਗਾਏ।

੧੩ ਪ੍ਰੇਮ ਦੇ ਗੂੜ੍ਹੇ ਰੰਗ ਵਿਚ ਹਰੀ-ਪ੍ਰੇਮ ਦੇ ਅਨੰਦ ਵਿਚ ਚੰਗੇ ਲਗਦੇ ਹਨ।

੧੪ ਸਤਿਗੁਰੂ ਦਾ ਗਿਆਨ ਮਿਲਿਆ, ਤਾਂ ਮੇਰਾ ਪ੍ਰੀਤਮ ਮਿਲਿਆ। ('ਮਿਲਿਆ' ਦਿਹਲੀ-ਦੀਪਕ ਅਲੰਕਾਰ ਅਨੁਸਾਰ ਦੋਵੇਂ ਪਾਸੇ ਲਗਦਾ ਹੈ।)

੧੫ ਓਹਨਾਂ ਨੂੰ ਫੇਰ ਜਨਮ ਮਰਨ ਦਾ ਚਕਰ ਨਹੀਂ ਪੈਂਦਾ।

੧੬ ਪੱਕਾ ਕਰਾਉਂਦਾ ਹੈ।

੧੭ ਚਿੰਤਾ ਤੋਂ ਬਿਨਾਂ ਹੀ, ਨਿਰਯਤਨ, ਸੁਤੇ ਸਿਧ।

੧੮ ਗੁਰ-ਸ਼ਬਦ ਰਾਹੀਂ।

੧੯ ਜਗਤ ਦੇ ਮਾਲਕ (ਹਰੀ) ਦੀ ਸੇਵਾ ਕਰਦਾ ਹਾਂ: (ਇਸ ਤੋਂ ਬਿਨਾਂ) ਮੈਨੂੰ ਹੋਰ ਕੋਈ ਕੰਮ ਨਹੀਂ।

੨੦ ਹਰ ਰੋਜ਼, ਹਮੇਸ਼ਾਂ।

੨੧ ਨਿਵਾਜਣ ਵਾਲਾ, ਵਡਿਆਈ ਦੇਣ ਵਾਲਾ ਨਾਮ।

੨੨ ਨਿਸਚਾ, ਯਕੀਨ, ਤਸੱਲੀ। ਦੇਖੋ ਪੰ. ੫੧੪, ਨੋਟ ੧; ਪੰ. ੫੮੭, ਨੋਟ ੨੧।

੨੩ ਜੀਵਣ ਅਤੇ ਮਰਣ ਨੂੰ ਜੇ ਕੋਈ ਇੱਕੋ ਜੇਹਾ ਸਮਝੇ, ਤਾਂ ਉਹ ਫੇਰ ਨਹੀਂ ਮਰਦਾ, ਨਾ ਮੌਤ ਨੂੰ ਦੇਖਦਾ ਹੈ (ਮੌਤ ਤੋਂ ਨਹੀਂ ਡਰਦਾ)।

੨੪ ਮਨ ਵਿਚ ਹੀ ਸਭ ਖ਼ਜ਼ਾਨਿਆਂ ਦੇ ਕਿਲ੍ਹੇ ਹਨ, ਜੋ ਸਤਗੁਰੂ ਨੇ ਦਿਖਾ ਦਿਤੇ ਅਤੇ ਹੰਕਾਰ ਦੂਰ ਹੋ ਗਿਆ।

੨੫ ਅਡੋਲ ਅਵਸਥਾ ਵਿਚ ਧਿਆਨ ਲਗ ਗਿਆ।

੨੬ ਤ੍ਰਿਸ਼ਨਾ, ਭੁਖ।

੨੭ ਮਨ ਵਿਚ, ਤਨ ਵਿਚ।

੨੮ ਦਿਲ ਦੀ ਹਾਲਤ ਜਾਨਣ ਵਾਲਾ ਪ੍ਰਭੂ ਉਤਸ਼ਾਹ ਕਰਨ ਦੀ ਮੱਤ ਦੇਂਦਾ ਹੈ; ਜਿਸ ਤਰ੍ਹਾਂ ਉਹ ਚਲਾਂਦਾ ਹੈ, ਉਸੇ ਤਰ੍ਹਾਂ ਅਸੀਂ ਕੰਮ ਕਰਦੇ ਹਾਂ। ਜਿਸ ਤਰ੍ਹਾਂ ਨਾਟਕ ਕਰਨ ਵਾਲਾ ਵੀਣਾ ਦੀ ਤਾਰ ਨੂੰ ਵਜਾਂਦਾ ਹੈ, ਉਸੇ ਤਰ੍ਹਾਂ (ਹਰੀ ਦੇ ਹਥ ਵਿਚ) ਵਾਜਾ ਰੂਪ ਜੀਵ ਵਜਦੇ ਹਨ। ਤੰਤੀ=ਵੀਣਾ, ਕਿੰਗਰੀ। ਜੰਤ=ਵਾਜੇ; ਜਿਵੇਂ "ਹਮ ਤੇਰੇ ਜੰਤ ਤੂ ਬਜਾਵਨਹਾਰਾ" (ਭੈਰਉ ਮ: ੫)। ਜਨ=ਪ੍ਰਾਣੀ।

---

* ਹਰੀ ਮਿਹਰ ਕਰ ਕੇ ਜਿਸ ਨੂੰ ਮਿਲਾਣ ਤੇ ਆਵੇ, ਉਸ ਨੂੰ ਗੁਰਬਾਣੀ ਦੁਆਰਾ ਆਪਣੇ ਪ੍ਰੇਮ ਵਿਚ ਰੰਗਦਾ ਹੈ।

† ਗੁਰੂ ਕਿਵੇਂ ਹਰੀ ਦਾ ਨਾਮ ਬਖ਼ਸ਼ਦਾ ਹੈ ? ਪਹਿਲਾਂ ਆਪਣੇ ਸ਼ਬਦ ਦੁਆਰਾ ਸਾਡੇ ਵਿਚੋਂ ਹਉਮੈਂ ਕਢਦਾ ਹੈ, ਜਿਸ ਤੇ ਅਸੀਂ ਕੇਵਲ ਹਰੀ ਦੀ ਸੇਵਾ ਵਿਚ ਲਗ ਜਾਂਦੇ ਹਾਂ; ਫਿਰ ਮਨ ਨੂੰ ਗਿਆਨ ਦੇ ਕੇ ਆਪਣੇ ਅੰਦਰੋਂ ਹੀ ਤਸੱਲੀ ਦੁਆ ਦਿੰਦਾ ਹੈ, ਤੇ ਅਸੀਂ ਮਰਨ ਜੀਵਣ ਨੂੰ ਇਕੋ ਨਜ਼ਰ ਨਾਲ ਵੇਖਣ ਲਗ ਪੈਂਦੇ ਹਾਂ ਅਤੇ ਮੌਤ ਦਾ ਡਰ ਦੂਰ ਹੋ ਜਾਂਦਾ ਹੈ। ਫੇਰ ਹਰੀ ਦੇ ਗੁਣ ਗਾਉਣਾ ਸਿਖਾ ਕੇ ਸਹਜ ਅਵਸਥਾ ਵਿਚ ਧਿਆਨ ਜੋੜਨਾ ਸਿਖਾਉਂਦਾ ਹੈ, ਜਿਸ ਨਾਲ ਮਨ ਅਡੋਲ ਹੋ ਕੇ ਹਰ ਥਾਂ ਹਰੀ ਨੂੰ ਪਸਰਿਆ ਵੇਖਦਾ ਹੈ।

‡ ਹਰੀ ਆਪ ਹੀ ਆਪਣੇ ਵਲ ਪ੍ਰੇਰਦਾ ਹੈ। ਪ੍ਰਹਿਲਾਦ ਅਤੇ ਰਵਿਦਾਸ ਦੀ ਮਿਸਾਲ ਲੈ ਕੇ ਦਸਦੇ ਹਨ ਕਿ ਹਰੀ ਜਿਸ ਨੂੰ ਚਾਹੇ ਭਗਤੀ ਵਲ ਪ੍ਰੇਰਦਾ ਅਤੇ ਪਾਰ ਉਤਾਰਾ ਕਰਦਾ ਹੈ।

ਤੰਤੀ ਤਿਉ ਵਾਜਹਿ ਜੰਤ ਜਨਾ ॥ ੧ ॥ ਜਪਿ ਮਨ ਰਾਮਨਾਮੁ ਰਸਨਾ[1] ॥ [2]ਮਸਤਕਿ ਲਿਖਤ ਲਿਖੇ ਗੁਰੁ ਪਾਇਆ ਹਰਿ ਹਿਰਦੈ ਹਰਿ ਬਸਨਾ[3] ॥ ੧ ॥ ਰਹਾਉ ॥ [4]ਮਾਇਆ ਗਿਰਸਤਿ ਭ੍ਰਮਤੁ ਹੈ ਪ੍ਰਾਨੀ ਰਖਿ ਲੇਵਹੁ ਜਨੁ ਅਪਨਾ ॥ [5]ਜਿਉ ਪ੍ਰਹਿਲਾਦੁ ਹਰਣਾਖਸਿ* ਗ੍ਰਸਿਓ ਹਰਿ ਰਾਖਿਓ ਹਰਿ ਸਰਨਾ ॥ ੨ ॥ [6]ਕਵਨ ਕਵਨ ਕੀ ਗਤਿ ਮਿਤਿ ਕਹੀਐ ਹਰਿ ਕੀਏ ਪਤਿਤ ਪਵੰਨਾ ॥ ਓਹੁ ਢੋਵੈ ਢੋਰ ਹਾਥਿ ਚਮੁ ਚਮਰੇ ਹਰਿ ਉਧਰਿਓ ਪਰਿਓ ਸਰਨਾ ॥ ੩ ॥ ਪ੍ਰਭ ਦੀਨ ਦਇਆਲ [7]ਭਗਤ ਭਵ ਤਾਰਨ ਹਮ ਪਾਪੀ ਰਾਖੁ ਪਪਨਾ[8] ॥ ਹਰਿ ਦਾਸਨ ਦਾਸ ਦਾਸ ਹਮ ਕਰੀਅਹੁ ਜਨ ਨਾਨਕ [9]ਦਾਸ ਦਾਸੰਨਾ ॥ ੪ ॥ ੧ ॥ ਬਿਲਾਵਲੁ ਮਹਲਾ ੪ † ॥ ਹਮ ਮੂਰਖ ਮੁਗਧ [10]ਅਗਿਆਨ ਮਤੀ [11]ਸਰਣਾਗਤਿ ਪੁਰਖ ਅਜਨਮਾ ॥ ਕਰਿ ਕਿਰਪਾ ਰਖਿ ਲੇਵਹੁ ਮੇਰੇ ਠਾਕੁਰ ਹਮ ਪਾਥਰ ਹੀਨ[12] ਅਕਰਮਾ[13] ॥ ੧ ॥ ਮੇਰੇ ਮਨ ਭਜੁ ਰਾਮਨਾਮੈ ਰਾਮਾ ॥ ਗੁਰਮਤਿ ਹਰਿ ਰਸੁ ਪਾਈਐ ਹੋਰਿ ਤਿਆਗਹੁ ਨਿਹਫਲ ਕਾਮਾ[14] ॥ ੧ ॥ ਰਹਾਉ ॥ ਹਰਿ ਜਨ ਸੇਵਕ ਸੇ ਹਰਿ ਤਾਰੇ [15]ਹਮ ਨਿਰਗੁਨ ਰਾਖੁ ਉਪਮਾ ॥ ਤੁਝ ਬਿਨੁ ਅਵਰੁ ਨ ਕੋਈ ਮੇਰੇ ਠਾਕੁਰ ਹਰਿ ਜਪੀਐ ਵਡੇ ਕਰੰਮਾ[16] ॥੨॥ ਨਾਮ ਹੀਨ [17]ਧ੍ਰਿਗੁ ਜੀਵਤੇ [18]ਤਿਨ ਵਡ ਦੂਖ ਸਹੰਮਾ॥ ਓਇ ਫਿਰਿ ਫਿਰਿ ਜੋਨਿ[19] ਭਵਾਈਅਹਿ [20]ਮੰਦ ਭਾਗੀ ਮੂੜ ਅਕਰਮਾ ॥੩॥ ਹਰਿ ਜਨ ਨਾਮੁ ਅਧਾਰੁ[21] ਹੈ [22]ਧੁਰਿ ਪੂਰਬਿ ਲਿਖੇ ਵਡ ਕਰਮਾ ॥ ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ[23] ਜਨ ਨਾਨਕ ਸਫਲੁ ਜਨੰਮਾ[24] ॥੪॥੨॥ ਬਿਲਾਵਲੁ ਮਹਲਾ ੪ ‡ ॥ [25]ਹਮਰਾ ਚਿਤੁ ਲੁਭਤ ਮੋਹਿ ਬਿਖਿਆ ਬਹੁ ਦੁਰਮਤਿ ਮੈਲੁ ਭਰਾ ॥ ਤੁਮ੍ਰੀ ਸੇਵਾ ਕਰਿ ਨ ਸਕਹ ਪ੍ਰਭ [26]ਹਮ ਕਿਉਕਰਿ ਮੁਗਧ ਤਰਾ ॥ ੧ ॥ ਮੇਰੇ ਮਨ ਜਪਿ ਨਰਹਰ[27] ਨਾਮੁ ਨਰਹਰਾ ॥ ਜਨ ਊਪਰਿ ਕਿਰਪਾ ਪ੍ਰਭਿ ਧਾਰੀ ਮਿਲਿ ਸਤਿਗੁਰ [28]ਪਾਰਿ ਪਰਾ ॥੧॥ ਰਹਾਉ॥ ਹਮਰੇ ਪਿਤਾ ਠਾਕੁਰ ਪ੍ਰਭ ਸੁਆਮੀ ਹਰਿ [29]ਦੇਹੁ ਮਤੀ ਜਸੁ ਕਰਾ ॥ ਤੁਮ੍ਰੈ ਸੰਗਿ ਲਗੇ ਸੇ ਉਧਰੇ [30]ਜਿਉ ਸੰਗਿ ਕਾਸਟ ਲੋਹ ਤਰਾ ॥ ੨ ॥ [31]ਸਾਕਤ ਨਰ ਹੋਛੀ ਮਤਿ ਮਧਿਮ ਜਿਨ ਹਰਿ ਹਰਿ ਸੇਵ ਨ ਕਰਾ ॥ ਤੇ ਨਰ ਭਾਗਹੀਨ ਦੁਹਚਾਰੀ ਓਇ ਜਨਮਿ ਮੁਏ ਫਿਰਿ ਮਰਾ ॥੩॥ ਜਿਨ ਕਉ ਤੁਮ੍ ਹਰਿ ਮੇਲਹੁ[32] ਸੁਆਮੀ [33]ਤੇ ਨ੍ਹਾਏ ਸੰਤੋਖ ਗੁਰ ਸਰਾ॥ ਦੁਰਮਤਿ ਮੈਲੁ ਗਈ ਹਰਿ ਭਜਿਆ ਜਨ ਨਾਨਕ ਪਾਰਿ ਪਰਾ ॥ ੪ ॥ ੩ ॥ ਬਿਲਾਵਲੁ ਮਹਲਾ ੪ § ॥ ਆਵਹੁ ਸੰਤ ਮਿਲਹੁ ਮੇਰੇ ਭਾਈ ਮਿਲਿ [34]ਹਰਿ ਹਰਿ ਕਥਾ ਕਰਹੁ ॥ [35]ਹਰਿ ਹਰਿ ਨਾਮੁ ਬੋਹਿਥੁ ਹੈ ਕਲਜੁਗਿ ਖੇਵਟੁ ਗੁਰ ਸਬਦਿ ਤਰਹੁ ॥ ੧ ॥ ਮੇਰੇ ਮਨ ਹਰਿ ਗੁਣ ਹਰਿ

੧ ਜੀਭ ਨਾਲ ।
੨ ਮੱਥੇ ਉਤੇ ਲਿਖੇ ਹਰੀ ਦੇ ਹੁਕਮ ਅਨੁਸਾਰ ।
੩ ਵਸ ਜਾਂਦਾ ਹੈ ।
੪ ਮਾਇਆ ਵਿਚ ਪਕੜਿਆ ਹੋਇਆ, ਫਸਿਆ ਹੋਇਆ ਮਨੁੱਖ ਭਟਕਦਾ ਫਿਰਦਾ ਹੈ ।
੫ ਜਿਸ ਤਰਾਂ ਪ੍ਰਹਿਲਾਦ ਨੂੰ ਹਰਨਾਕਸ਼ ਨੇ ਫੜਿਆ ਸੀ ਅਤੇ ਉਸ ਨੂੰ ਹਰੀ ਨੇ ਆਪਣੀ ਸ਼ਰਨ ਵਿਚ ਲੈ ਕੇ ਬਚਾ ਲਿਆ ਸੀ ।
੬ ਕਿਸ ਕਿਸ ਦੀ ਹਾਲਤ ਦਸੀਏ ਜਿਨ੍ਹਾਂ ਪਾਪੀਆਂ ਨੂੰ ਹਰੀ ਨੇ ਪਵਿੱਤਰ ਕਰ ਦਿਤਾ ? ਉਹ (ਰਵਿਦਾਸ) ਜੋ ਮੋਏ ਪਸ਼ੂ ਢੋਂਦਾ ਸੀ, ਅਤੇ ਉਸ ਚੁਮਾਰ ਦੇ ਹਥ ਵਿਚ ਚਮੜਾ ਹੀ ਰਹਿੰਦਾ ਸੀ, ਹਰੀ ਦੀ ਸ਼ਰਨ ਪੈ ਕੇ ਤਰ ਗਿਆ । ਦੇਖੋ ਪੰ. ੭੩੩, ਨੋਟ ੧੨ ।
੭ ਭਗਤਾਂ ਨੂੰ ਸੰਸਾਰ ਤੋਂ ਤਾਰਨ ਵਾਲਾ ।
੮ ਪਾਪਾਂ ਤੋਂ ।
੯ ਦਾਸਾਂ ਦਾ ਦਾਸ ।
੧੦ ਅਗਿਆਨ ਦੀ ਮਤ ਵਾਲੇ, ਬੇ-ਸਮਝ ।
੧੧ ਹੇ ਜਨਮ-ਰਹਿਤ ਕਰਤਾਰ! ਤੇਰੀ ਸ਼ਰਨ ਪਏ ਹਾਂ ।
੧੨ ਹੀਣਾ, ਖ਼ਾਲੀ, ਊਣਾ, ਗੁਣਾਂ ਤੋਂ ਖ਼ਾਲੀ ।
੧੩ ਜਿਨ੍ਹਾਂ ਉਤੇ ਹਰੀ ਦਾ ਕਰਮ (ਕ੍ਰਿਪਾ) ਨਹੀਂ ।
੧੪ ਕੰਮ ।
੧੫ ਸਾਨੂੰ ਗੁਣਹੀਨਾਂ ਨੂੰ ਬਚਾ ਲੈ : ਏਹੀ ਤੇਰੀ ਸ਼ੋਭਾ ਹੈ ।
੧੬ ਭਾਗਾਂ ਨਾਲ ।
੧੭ ਫਿਟਕਾਰ ਹੈ ਉਹਨਾਂ ਦੇ ਜੀਵਣ ਨੂੰ ।
੧੮ ਉਹਨਾਂ ਵਡੇ ਦੁਖ ਸਹਿਣੇ ਹਨ ।
੧੯ ਜੂਨਾਂ ਵਿਚ, ਜਨਮਾਂ ਵਿਚ ।
੨੦ ਮੰਦੇ ਭਾਗਾਂ ਵਾਲੇ, ਮੂਰਖ, ਹਰੀ ਦੀ ਮਿਹਰ ਤੋਂ ਰਹਿਤ ।
੨੧ ਆਸਰਾ, ਭਰੋਸਾ ।
੨੨ ਜਿਨ੍ਹਾਂ ਦੇ ਹੱਕ ਵਿਚ ਧੁਰੋਂ (ਹਰੀ ਦੇ ਹਜ਼ੂਰੋਂ) ਪਹਿਲਾਂ ਤੋਂ ਹੀ ਚੰਗੇ ਭਾਗ ਲਿਖੇ ਹਨ ।
੨੩ ਸਮਝਾ ਕੇ ਪੱਕਾ ਕਰਾਇਆ ।
੨੪ ਜਨਮ ਹੈ ।
੨੫ ਸਾਡਾ ਮਨ ਜ਼ਹਿਰ (ਮਾਇਆ) ਦੇ ਪਿਆਰ ਵਿਚ ਫਸਿਆ ਹੋਇਆ ਹੈ ਅਤੇ ਭੈੜੀ ਮਤ ਦੀ ਬਹੁਤ ਮੈਲ ਭਰੀ ਹੋਈ ਹੈ ।
੨੬ ਅਸੀਂ ਮੂਰਖ ਕਿਸਤਰਾਂ ਤਰੀਏ ?
੨੭ [ਮਨੁੱਖਾਂ ਨੂੰ ਹਰਨ ਵਾਲਾ, ਨਰਸਿੰਘ] ਹਰੀ ।
੨੮ ਪਾਰ ਹੋ ਗਿਆ, ਮੁਕਤ ਹੋ ਗਿਆ ।
੨੯ ਇਹ ਸਮਝ ਦਿਓ ਕਿ ਤੇਰਾ ਗੁਣ ਗਾਵਾਂ ।
੩੦ ਜਿਸਤਰਾਂ ਲਕੜੀ ਨਾਲ ਲਗ ਕੇ ਲੋਹਾ ਤਰ ਜਾਂਦਾ ਹੈ ।
੩੧ ਸ਼ਕਤੀ (ਮਾਇਆ) ਦੇ ਪੂਜਣ ਵਾਲੇ ਜਿਨ੍ਹਾਂ ਹਰੀ ਦੀ ਸੇਵਾ ਨਹੀਂ ਕੀਤੀ, ਉਹਨਾਂ ਦੀ ਮਤ ਹੋਲੀ ( ਗਵਾਰ ) ਅਤੇ ਨੀਚ ਹੈ । ਓਹ ਮਨੁੱਖ ਬਦ-ਕਿਸਮਤ, ਬਦ-ਚਲਣ ਹਨ ਅਤੇ ਫੇਰ ਫੇਰ ਜੰਮਦੇ ਮਰਦੇ ਹਨ ।
੩੨ ਆਪਣੇ ਨਾਲ ਮਿਲਾ ਲਵੇ ।
੩੩ ਓਹ ਗੁਰੂ ਜੋ ਸੰਤੋਖ ਦਾ ਸਰੋਵਰ ਹੈ, ਉਸ ਵਿਚ ਨ੍ਹਾਉਂਦੇ ਹਨ, ਗੁਰੂ ਦਾ ਉਪਦੇਸ਼ ਕਮਾ ਕੇ ਉਸ ਨਾਲ ਜੁੜੇ ਰਹਿੰਦੇ ਹਨ ।
੩੪ ਹਰੀ ਦੀ ਕਹਾਣੀ, ਹਰੀ ਦੇ ਗਿਆਨ ਦੀ ਚਰਚਾ ।
੩੫ ਕਲਜੁਗ ਵਿਚ ਹਰੀ ਦਾ ਨਾਮ ਜਹਾਜ਼ ਹੈ, ਅਤੇ ਮਲਾਹ ਗੁਰੂ ਹੈ : ਉਸ ਦੇ ਸ਼ਬਦ ਦੇ ਰਾਹੀਂ ਤਰ ਜਾਓ । "ਗੁਰ ਖੇਵਟ ਸਬਦਿ ਤਰਾਇਆ ਰਾਮ" (ਬਿਹਾਗੜਾ ਛੰਤ ਮ: ੪) ।

---

* ਹਿਰਨਕਸ਼ਿਪੁ ਇਕ ਜ਼ਾਲਮ ਰਾਜਾ ਸੀ ਜੋ ਆਪਣੇ ਪੁਤਰ ਪ੍ਰਹਿਲਾਦ ਨੂੰ ਹਰੀ ਦੀ ਭਗਤੀ ਕਰਨ ਤੇ ਤਰ੍ਹਾਂ ਤਰ੍ਹਾਂ ਦੇ ਤਸੀਹੇ ਦਿੰਦਾ ਸੀ । ਉਸ ਦਾ ਅੰਤ ਇਹ ਹੋਇਆ ਕਿ ਹਰੀ ਨੇ ਨਰਸਿੰਘ ਰੂਪ ਧਾਰ ਕੇ ਉਸ ਨੂੰ ਨੌਹਾਂ ਨਾਲ ਪਾੜ ਦਿੱਤਾ ।

† ਹਰੀ ਨੂੰ ਬੇਨਤੀ ਕਰਦੇ ਹਨ ਕਿ ਤੂੰ ਇਤਨਿਆਂ ਭਗਤਾਂ ਨੂੰ ਤਾਰਦਾ ਹੈਂ, ਕੀ ਸਾਡੇ ਜਿਹੇ ਨਿਰਗੁਣਿਆਂ ਨੂੰ ਨਹੀਂ ਤਾਰੇਂਗਾ ? ਤੇਰੇ ਬਿਨਾਂ ਸਾਡਾ ਕੌਣ ਹੈ ?

‡ ਹਰੀ ਅਗੇ ਬੇਨਤੀ ਕਰਦੇ ਹਨ ਕਿ ਆਪ ਜੀ ਨਾਲ ਜੋ ਜੋ ਲੱਗਾ ਸੋ ਤਰ ਗਿਆ, ਸੋ ਸਾਨੂੰ ਭੀ ਤਾਰੋ । ਹਰੀ ਅਰਦਾਸ ਸੁਣ ਕੇ ਗੁਰੂ ਦੇ ਰਾਹੀਂ ਆਪਣੇ ਨਾਲ ਮਿਲਾ ਲੈਂਦੇ ਹਨ ।

§ ਗੁਰੂ ਵਿਚੋਲਾ ਆਪਣਾ ਸ਼ਬਦ ਦੇ ਕੇ ਹਰੀ ਦੇ ਗੁਣ ਗਵਾਉਂਦਾ ਅਤੇ ਹਰੀ ਨਾਲ ਮੇਲ ਕਰਾ ਦਿੰਦਾ ਹੈ ।

ਉਚਰਹੁ[1] ॥ [2]ਮਸਤਕਿ ਲਿਖਤ ਲਿਖੇ ਗੁਨ ਗਾਏ ਮਿਲਿ ਸੰਗਤਿ ਪਾਰਿ ਪਰਹੁ ॥ ੧ ॥ ਰਹਾਉ ॥ [3]ਕਾਇਆ ਨਗਰ ਮਹਿ ਰਾਮ ਰਸੁ ਊਤਮੁ ਕਿਉ ਪਾਈਐ ਉਪਦੇਸੁ ਜਨ ਕਰਹੁ ॥ ਸਤਿਗੁਰੁ ਸੇਵਿ ਸਫਲ ਹਰਿ ਦਰਸਨੁ ਮਿਲਿ ਅੰਮ੍ਰਿਤੁ ਹਰਿ ਰਸੁ ਪੀਅਹੁ ॥ ੨ ॥ ਹਰਿ ਹਰਿ ਨਾਮੁ ਅੰਮ੍ਰਿਤੁ ਹਰਿ ਮੀਠਾ ਹਰਿ ਸੰਤਹੁ [4]ਚਾਖਿ ਦਿਖਹੁ ॥ ਗੁਰਮਤਿ ਹਰਿ ਰਸੁ ਮੀਠਾ ਲਾਗਾ [5]ਤਿਨ ਬਿਸਰੇ ਸਭਿ ਬਿਖ ਰਸਹੁ ॥ ੩ ॥ ਰਾਮਨਾਮੁ ਰਸੁ [6]ਰਾਮ ਰਸਾਇਣੁ ਹਰਿ ਸੇਵਹੁ ਸੰਤ ਜਨਹੁ ॥ [7]ਚਾਰਿ ਪਦਾਰਥ ਚਾਰੇ ਪਾਏ ਗੁਰਮਤਿ ਨਾਨਕ ਹਰਿ ਭਜਹੁ ॥ ੪ ॥ ੪ ॥ ਬਿਲਾਵਲੁ ਮਹਲਾ ੪ * ॥
[8]ਖਤ੍ਰੀ ਬ੍ਰਾਹਮਣੁ ਸੂਦੁ ਵੈਸੁ ਕੋ ਜਾਪੈ ਹਰਿ ਮੰਤ੍ਰੁ ਜਪੈਨੀ ॥ ਗੁਰੁ ਸਤਿਗੁਰੁ ਪਾਰਬ੍ਰਹਮੁ ਕਰਿ ਪੂਜਹੁ ਨਿਤ ਸੇਵਹੁ [9]ਦਿਨਸੁ ਸਭ ਰੈਨੀ ॥ ੧ ॥ ਹਰਿ ਜਨ ਦੇਖਹੁ ਸਤਿਗੁਰੁ ਨੈਨੀ[10] ॥ ਜੋ ਇਛਹੁ[11] ਸੋਈ ਫਲੁ ਪਾਵਹੁ [12]ਹਰਿ ਬੋਲਹੁ ਗੁਰਮਤਿ ਬੈਨੀ ॥ ੧ ॥ ਰਹਾਉ ॥ [13]ਅਨਿਕ ਉਪਾਵ ਚਿਤਵੀਅਹਿ ਬਹੁਤੇਰੇ ਸਾ ਹੋਵੈ ਜਿ ਬਾਤ ਹੋਵੈਨੀ ॥ ਅਪਨਾ ਭਲਾ ਸਭੁ ਕੋਈ ਬਾਛੈ ਸੋ ਕਰੇ ਜਿ ਮੇਰੈ ਚਿਤਿ ਨ ਚਿਤੈਨੀ ॥ ੨ ॥ [14]ਮਨ ਕੀ ਮਤਿ ਤਿਆਗਹੁ ਹਰਿ ਜਨ ਏਹਾ ਬਾਤ ਕਠੈਨੀ[15] ॥ ਅਨਦਿਨੁ[16] ਹਰਿ ਹਰਿ ਨਾਮੁ ਧਿਆਵਹੁ ਗੁਰ ਸਤਿਗੁਰ ਕੀ ਮਤਿ ਲੈਨੀ[17] ॥ ੩ ॥ [18]ਮਤਿ ਸੁਮਤਿ ਤੇਰੈ ਵਸਿ ਸੁਆਮੀ ਹਮ ਜੰਤ ਤੂ ਪੁਰਖੁ ਜੰਤੈਨੀ ॥ ਜਨ ਨਾਨਕ ਕੇ ਪ੍ਰਭ ਕਰਤੇ ਸੁਆਮੀ ਜਿਉ ਭਾਵੈ ਤਿਵੈ ਬੁਲੈਨੀ[19] ॥ ੪ ॥ ੫ ॥ ਬਿਲਾਵਲੁ ਮਹਲਾ ੪ † ॥
[20]ਅਨਦ ਮੂਲੁ ਧਿਆਇਓ ਪੁਰਖੋਤਮੁ ਅਨਦਿਨੁ ਅਨਦ ਅਨੰਦੇ ॥ ਧਰਮਰਾਇ ਕੀ ਕਾਣਿ ਚੁਕਾਈ ਸਭਿ ਚੂਕੇ ਜਮ ਕੇ ਛੰਦੇ ॥ ੧ ॥ ਜਪਿ ਮਨ ਹਰਿ ਹਰਿ ਨਾਮੁ ਗੋਬਿੰਦੇ[21] ॥ ਵਡਭਾਗੀ ਗੁਰੁ ਸਤਿਗੁਰੁ ਪਾਇਆ ਗੁਣ ਗਾਏ ਪਰਮਾਨੰਦੇ[22] ॥ ੧ ॥ ਰਹਾਉ ॥ ਸਾਕਤ[23] ਮੂੜ ਮਾਇਆ ਕੇ ਬਧਿਕ[24] ਵਿਚਿ ਮਾਇਆ [25]ਫਿਰਹਿ ਫਿਰੰਦੇ ॥ [26]ਤ੍ਰਿਸਨਾ ਜਲਤ ਕਿਰਤ ਕੇ ਬਾਧੇ ਜਿਉ ਤੇਲੀ ਬਲਦ ਭਵੰਦੇ ॥ ੨ ॥ ਗੁਰਮੁਖਿ ਸੇਵ[27] ਲਗੇ ਸੇ ਉਧਰੇ ਵਡਭਾਗੀ ਸੇਵ ਕਰੰਦੇ ॥ ਜਿਨ ਹਰਿ ਜਪਿਆ ਤਿਨ ਫਲੁ ਪਾਇਆ ਸਭਿ ਤੂਟੇ ਮਾਇਆ ਫੰਦੇ[28] ॥ ੩ ॥ ਆਪੇ ਠਾਕੁਰੁ[29] ਆਪੇ ਸੇਵਕੁ ਸਭੁ ਆਪੇ ਆਪਿ ਗੋਵਿੰਦੇ ॥ ਜਨ ਨਾਨਕ ਆਪੇ ਆਪਿ ਸਭੁ ਵਰਤੈ[30] ਜਿਉ ਰਾਖੈ ਤਿਵੈ ਰਹੰਦੇ[31] ॥ ੪ ॥ ੬ ॥

ੴ ਸਤਿਗੁਰ ਪ੍ਰਸਾਦਿ ॥

ਰਾਗੁ ਬਿਲਾਵਲੁ ਮਹਲਾ ੪ ਪੜਤਾਲ[32] ਘਰੁ ੧੩ ‡ ॥ ਬੋਲਹੁ ਭਈਆ[33] ਰਾਮਨਾਮੁ

੧ ਬੋਲੋ, ਗਾਓ।
੨ ਮੱਥੇ ਉਤੇ ਲਿਖੇ ਲੇਖ (ਭਾਗਾਂ) ਅਨੁਸਾਰ ਹਰੀ ਦੇ ਗੁਣ ਗਾ ਕੇ ਸਾਧ-ਸੰਗਤ ਨੂੰ ਮਿਲ ਕੇ ਤਰ ਜਾਓ।
੩ ਸ਼ਰੀਰ ਰੂਪੀ ਸ਼ਹਿਰ ਵਿਚ ਹੀ ਹਰੀ ਦੇ ਪ੍ਰੇਮ ਦਾ ਪਵਿੱਤਰ ਅੰਮ੍ਰਿਤ ਹੈ; ਉਹ ਕਿਸਤਰਾਂ ਪਰਾਪਤ ਕਰੀਏ? ਹੇ ਹਰੀ ਦੇ ਸੇਵਕੋ! ਸਾਨੂੰ ਸਿਖਿਆ ਦੇ ਕੇ ਦਸੋ। ਉਤਰ ਹੈ: "ਸਤਿਗੁਰੂ ਦੀ ਸੇਵਾ ਕਰਕੇ ਹਰੀ ਦੇ ਸਫਲ-ਦਰਸ਼ਨ ਪ੍ਰਾਪਤ ਕਰੋ ਅਤੇ ਉਸਨੂੰ ਮਿਲ ਕੇ ਅੰਮ੍ਰਿਤ-ਰਸ ਪੀਓ"। 'ਸਫਲ-ਦਰਸ਼ਨ' ਤੋਂ ਭਾਵ ਹੈ ਕਿ ਉਸਦੇ ਦਰਸ਼ਨ ਮਾਤਰ ਤੋਂ ਹੀ ਸਭ ਫਲ, ਬਰਕਤਾਂ ਮਿਲ ਜਾਂਦੀਆਂ ਹਨ।
੪ ਚੱਖ ਕੇ ਵੇਖੋ।
੫ ਉਹਨਾਂ ਨੂੰ ਜ਼ਹਿਰੀਲੇ ਸੁਆਦ (ਮਾਇਆ ਦੇ) ਸਭ ਭੁਲ ਜਾਂਦੇ ਹਨ।
੬ ਰਸਾਇਣੁ=ਪਾਰੇ ਨੂੰ ਮਾਰ ਕੇ ਯਾ ਹੋਰਨਾਂ ਚੀਜ਼ਾਂ ਤੋਂ ਬਣਾਈ ਉਹ ਦਵਾ ਜੋ ਬੁਢੇਪੇ ਨੂੰ ਦੂਰ ਰਖਦੀ ਹੈ ਅਤੇ ਉਮਰ ਵਧਾਂਦੀ ਹੈ। ਐਸੀ ਦਵਾਈ ਦੇ ਵਰਤਣ ਨੂੰ ਸੇਵਨਾ ਕਹਿੰਦੇ ਹਨ। ਰਾਮ-ਨਾਮ ਰਸਾਇਣ ਹੈ। ਹੇ ਸੰਤੋ! ਇਸ ਨੂੰ ਵਰਤੋ।
੭ ਜ਼ਿੰਦਗੀ ਦੇ ਵੱਡੇ ਤੋਂ ਵੱਡੇ ਚਾਰ ਮਨੋਰਥ ਮੰਨੇ ਗਏ ਹਨ; ਉਹ ਚਾਰੇ ਮਿਲ ਜਾਣਗੇ। ਦੇਖੋ ਪੰ ੭੯੫, ਨੋਟ ੪।
੮ ਸੂਦ (ਸ਼ੂਦਰ)=ਨੀਚ ਜ਼ਾਤ। ਵੈਸੁ (ਵੈਸ਼)=ਵਪਾਰੀ ਲੋਗ। ਜਪਨੀ=ਜਪਣ ਯੋਗ। ਚਾਰ ਵਰਨਾਂ ਵਿਚੋਂ ਕੋਈ ਜਪਣ-ਯੋਗ ਹਰੀ-ਨਾਮ ਦਾ ਮੰਤ੍ਰ ਜਪੇ (ਉਹ ਤਰ ਜਾਂਦਾ ਹੈ)। 'ਚਹੁ ਵਰਨਾ ਮਹਿ ਜਪੈ ਕੋਊ ਨਾਮੁ" (ਸੁਖਮਨੀ)।
੯ ਸਭ ਦਿਨ ਰਾਤ, ਹਮੇਸ਼ਾਂ।
੧੦ ਅੱਖਾਂ ਨਾਲ, ਪਰਤੱਖ।
੧੧ ਚਾਹੇ।
੧੨ ਗੁਰੂ ਦੀ ਮਤਿ ਲੈ ਕੇ ਹਰੀ-ਨਾਮ ਬਚਨਾਂ ਦੁਆਰਾ (ਮੂੰਹ ਨਾਲ) ਬੋਲੋ!
੧੩ ਅਨੇਕਾਂ ਤਰੀਕੇ ਬਹੁਤ ਸਾਰੇ ਸੋਚੀਦੇ ਹਨ, ਪਰ ਹੁੰਦੀ ਹੈ ਓਹੀ ਗਲ ਜੋ ਹੋਣਹਾਰ ਹੈ। ਸਭ ਕੋਈ ਅਪਨਾ ਭਲਾ ਚਾਹੁੰਦਾ ਹੈ, ਪਰ ਹਰੀ ਉਹ ਕਰਦਾ ਹੈ ਜੋ ਸਾਡੇ ਚਿਤ-ਚੇਤੇ ਨਹੀਂ ਹੁੰਦੀ (ਭਾਵ ਜਿਸ ਦਾ ਸਾਨੂੰ ਖ਼ਿਆਲ ਭੀ ਨਹੀਂ ਹੁੰਦਾ)।
੧੪ ਆਪਣੀ ਮਨਮਤ, ਆਪਹੁਦਰੀ ਗੱਲ।
੧੫ ਮੁਸ਼ਕਲ ਹੈ।
੧੬ ਹਰ ਰੋਜ਼, ਹਮੇਸ਼ਾਂ।
੧੭ ਲੈ ਕੇ, ਗ੍ਰਹਿਣ ਕਰ ਕੇ।
੧੮ ਹੇ ਮਾਲਕ! ਚੰਗੀ ਮਤ ਤੇ (ਮੰਦੀ) ਮਤ ਸਭ ਤੇਰੇ ਅਖ਼ਤਿਆਰ ਵਿਚ ਹੈ; ਅਸੀਂ ਵਾਜੇ ਹਾਂ, ਤੂੰ ਵਜਾਉਣ ਵਾਲਾ ਪੁਰਖ ਹੈਂ। ਦੇਖੋ ਪੰ. ੭੯੮, ਨੋਟ ੨੮।
੧੯ ਬੁਲਵਾਉਂਦਾ ਹੈਂ, ਸਾਥੋਂ ਆਵਾਜ਼ ਕਢਾਉਂਦਾ ਹੈਂ, ਸਾਥੋਂ ਬਚਨ ਕਰਾਉਂਦਾ ਹੈਂ।
੨੦ ਮੂਲੁ=ਜੜ੍ਹ, ਸੋਮਾ। ਪੁਰਖੋਤਮੁ=ਉਤਮ ਪੁਰਖ। ਪਵਿੱਤਰ ਪੁਰਖ ਹਰੀ, ਜੋ ਸਭ ਖੁਸ਼ੀਆਂ ਦੀ ਜੜ੍ਹ (ਸੋਮਾਂ) ਹੈ, ਉਸਨੂੰ ਸਿਮਰਿਆ ਹੈ ਅਤੇ ਹਮੇਸ਼ਾਂ ਸੁਖ ਹੀ ਸੁਖ ਰਹਿੰਦਾ ਹੈ। ਧਰਮਰਾਜਾ ਦੀ ਕਾਣਿ (ਮੁਥਾਜੀ) ਦੂਰ ਹੋ ਗਈ ਅਤੇ ਮੌਤ ਦੀ ਮੁਛੰਦਗੀ (ਮੁਥਾਜੀ) ਨਹੀਂ ਰਹੀ, ਭਾਵ ਕਰਮਾਂ ਦੇ ਫਲ, ਦੁਖ ਸੁਖ, ਦੀ ਚਿੰਤਾ ਅਤੇ ਮੌਤ ਦਾ ਡਰ ਹਟ ਗਏ ਹਨ।
੨੧ ਪ੍ਰਿਥਵੀ ਦੇ ਮਾਲਕ, ਹਰੀ ਦਾ।
੨੨ ਪੂਰਨ ਅਨੰਦ ਰੂਪ ਹਰੀ ਦੇ।
੨੩ ਸ਼ਕਤੀ (ਮਾਇਆ) ਦੇ ਪੁਜਾਰੀ, ਮਨਮੁਖ।
੨੪ ਬੱਝੇ ਹੋਏ। ਦੇਖੋ ਪੰ. ੭੫੧, ਨੋਟ ੫।
੨੫ ਫਿਰਦੇ ਰਹਿੰਦੇ ਹਨ।
੨੬ ਖ਼ਾਹਸ਼ਾਂ ਵਿਚ ਸੜਦੇ, ਕਰਮਾਂ ਦੇ ਬੱਝੇ ਹੋਏ ਤੇਲੀ ਦੇ ਬਲਦ ਵਾਂਗ (ਜਨਮ ਮਰਨ ਵਿਚ) ਭਟਕਦੇ ਰਹਿੰਦੇ ਹਨ।
੨੭ ਸੇਵਾ।
੨੮ ਫਾਹੇ, ਬੰਧਨ।
੨੯ ਮਾਲਕ।
੩੦ ਕੰਮ ਕਰਦਾ ਹੈ।
੩੧ ਰਹਿੰਦੇ ਹਨ।
੩੨ [ਪਰਤਾਓ ਤਾਲ] ਇਥੇ ਗਾਉਣ ਵਿਚ ਮੁੜ ਮੁੜ ਤਾਲ ਪਰਤਾਇਆ ਜਾਂਦਾ ਹੈ।
੩੩ ਹੇ ਭਾਈ!

---

* ਗੁਰੂ ਹਰੀ-ਰੂਪ ਹੈ। ਉਸਦਾ ਦਿੱਤਾ ਨਾਮ ਹਰ ਕੋਈ, ਭਾਵੇਂ ਕਿਸੇ ਜ਼ਾਤ ਦਾ ਹੋਵੇ, ਜਪ ਸਕਦਾ ਹੈ। ਇਸ ਲਈ ਆਪਣੀ ਮਤ ਤਿਆਗ ਕੇ ਗੁਰੂ ਦੀ ਮਤ ਧਾਰਨ ਕਰਨੀ ਚਾਹੀਦੀ ਹੈ। ਇਹ ਉੱਦਮ ਭੀ ਹਰੀ ਆਪ ਹੀ ਕਰਾਵੇ ਤਾਂ ਹੁੰਦਾ ਹੈ।

† ਗੁਰੂ ਦੇ ਰਾਹੀਂ ਜਦ ਸਭ ਸੁਖਾਂ ਦੇ ਸੋਮੇਂ ਹਰੀ ਦਾ ਭਜਨ ਕੀਤਾ, ਤਾਂ ਮੌਤ ਦਾ ਡਰ ਦੂਰ ਹੋ ਗਿਆ, ਅਤੇ ਤ੍ਰਿਸ਼ਨਾ ਤੋਂ ਛੁਟਕਾਰਾ ਪਾ ਕੇ ਹਰੀ ਦੀ ਸੇਵਾ ਵਿਚ ਲਗ ਪਏ।

‡ ਗੁਰੂ ਦੇ ਰਾਹੀਂ ਪਤਿਤ-ਪਾਵਨ ਹਰੀ ਸਿਮਰਿਆ, ਤਾਂ ਜਨਮ ਸਫਲ ਹੋ ਗਿਆ।

[1]ਪਤਿਤ ਪਾਵਨੋ ॥ ਹਰਿ ਸੰਤ ਭਗਤ ਤਾਰਨੋ ॥ ਹਰਿ ਭਰਿਪੂਰੇ[2] ਰਹਿਆ ॥ [3]ਜਲਿ ਥਲੇ ਰਾਮਨਾਮੁ॥ਨਿਤ ਗਾਈਐ ਹਰਿ ਦੂਖ ਬਿਸਾਰਨੋ ॥ ੧ ॥ਰਹਾਉ॥ ਹਰਿ ਕੀਆ ਹੈ ਸਫਲ ਜਨਮੁ ਹਮਾਰਾ ॥ ਹਰਿ ਜਪਿਆ ਹਰਿ ਦੂਖ ਬਿਸਾਰਨਹਾਰਾ॥ ਗੁਰੁ ਭੇਟਿਆ[4] ਹੈ ਮੁਕਤਿ ਦਾਤਾ ॥ਹਰਿ ਕੀਈ ਹਮਾਰੀ ਸਫਲ ਜਾਤਾ[5]॥ਮਿਲਿ ਸੰਗਤੀ ਗੁਨ ਗਾਵਨੋ ॥ ੧ ॥ਮਨ ਰਾਮਨਾਮ ਕਰਿ ਆਸਾ॥[6]ਭਾਉ ਦੂਜਾ ਬਿਨਸਿ ਬਿਨਾਸਾ॥ ਵਿਚਿ ਆਸਾ ਹੋਇ ਨਿਰਾਸੀ ॥ ਸੋ ਜਨੁ ਮਿਲਿਆ ਹਰਿ ਪਾਸੀ[7] ॥ ਕੋਈ ਰਾਮਨਾਮ ਗੁਨ ਗਾਵਨੋ॥ਜਨੁ ਨਾਨਕੁ ਤਿਸੁ [8]ਪਗਿ ਲਾਵਨੋ ॥੨॥ ੧ ॥ ੭॥ ੪ ॥੬॥ ੭॥ ੧੭ ॥

ਰਾਗੁ ਬਿਲਾਵਲੁ ਮਹਲਾ ੫ ਚਉਪਦੇ ਘਰੁ ੧

ੴ ਸਤਿਗੁਰ ਪ੍ਰਸਾਦਿ * ॥

[9]ਨਦਰੀ ਆਵੈ ਤਿਸੁ ਸਿਉ ਮੋਹੁ॥ ਕਿਉ ਮਿਲੀਐ ਪ੍ਰਭ ਅਬਿਨਾਸੀ ਤੋਹਿ ॥ ਕਰਿ ਕਿਰਪਾ ਮੋਹਿ ਮਾਰਗਿ[10] ਪਾਵਹੁ ॥ ਸਾਧਸੰਗਤਿ ਕੈ [11]ਅੰਚਲਿ ਲਾਵਹੁ॥ ੧ ॥ ਕਿਉ ਤਰੀਐ ਬਿਖਿਆ[12] ਸੰਸਾਰੁ ॥ ਸਤਿਗੁਰੁ ਬੋਹਿਥੁ[13] ਪਾਵੈ ਪਾਰਿ ॥ ੧ ॥ ਰਹਾਉ॥ ਪਵਨ ਝੁਲਾਰੇ[14] ਮਾਇਆ ਦੇਇ ॥ ਹਰਿ ਕੇ ਭਗਤ ਸਦਾ ਥਿਰੁ ਸੇਇ ॥ ਹਰਖ[15] ਸੋਗ ਤੇ ਰਹਹਿ ਨਿਰਾਰਾ[16] ॥ ਸਿਰ ਊਪਰਿ ਆਪਿ ਗੁਰੂ ਰਖਵਾਰਾ ॥ ੨ ॥ ਪਾਇਆ ਵੇੜੁ[17] ਮਾਇਆ ਸਰਬ ਭੁਇਅੰਗਾ[18] ॥ [19]ਹਉਮੈ ਪਚੇ ਦੀਪਕ ਦੇਖਿ ਪਤੰਗਾ॥ ਸਗਲ ਸੀਗਾਰ ਕਰੇ ਨਹੀ ਪਾਵੈ ॥ ਜਾ ਹੋਇ ਕ੍ਰਿਪਾਲੁ ਤਾ ਗੁਰੂ ਮਿਲਾਵੈ ॥ ੩ ॥ ਹਉ ਫਿਰਉ ਉਦਾਸੀ ਮੈ ਇਕੁ ਰਤਨੁ ਦਸਾਇਆ[20] ॥ [21]ਨਿਰਮੋਲਕੁ ਹੀਰਾ ਮਿਲੈ ਨ ਉਪਾਇਆ ॥ ਹਰਿ ਕਾ ਮੰਦਰੁ[22] ਤਿਸੁ ਮਹਿ ਲਾਲੁ[23] ॥ ਗੁਰਿ ਖੋਲਿਆ ਪੜਦਾ ਦੇਖਿ ਭਈ ਨਿਹਾਲੁ ॥ ੪ ॥ ਜਿਨਿ ਚਾਖਿਆ ਤਿਸੁ ਆਇਆ ਸਾਦੁ ॥ ਜਿਉ ਗੂੰਗਾ ਮਨ ਮਹਿ ਬਿਸਮਾਦੁ[24] ॥ ਆਨਦ ਰੂਪੁ ਸਭੁ ਨਦਰੀ ਆਇਆ ॥ ਜਨ ਨਾਨਕ ਹਰਿ ਗੁਣ [25]ਆਖਿ ਸਮਾਇਆ ॥੫॥੧॥ ਬਿਲਾਵਲੁ ਮਹਲਾ ੫ † ॥ ਸਰਬ ਕਲਿਆਣ[26] ਕੀਏ ਗੁਰਦੇਵ ॥ ਸੇਵਕੁ ਅਪਨੀ ਲਾਇਓ ਸੇਵ ॥ ਬਿਘਨੁ ਨ ਲਾਗੈ ਜਪਿ ਅਲਖ ਅਭੇਵ[27] ॥ ੧ ॥ [28]ਧਰਤਿ ਪੁਨੀਤ ਭਈ ਗੁਨ ਗਾਏ ॥ ਦੁਰਤੁ[29] ਗਇਆ ਹਰਿਨਾਮੁ ਧਿਆਏ ॥ ੧ ॥ ਰਹਾਉ ॥ ਸਭਨੀ ਥਾਂਈ ਰਵਿਆ ਆਪਿ ॥ [30]ਆਦਿ ਜੁਗਾਦਿ ਜਾ ਕਾ ਵਡ ਪਰਤਾਪੁ ॥ [31]ਗੁਰ ਪਰਸਾਦਿ ਨ ਹੋਇ ਸੰਤਾਪੁ[32] ॥ ੨ ॥ ਗੁਰ ਕੇ ਚਰਨ ਲਗੇ ਮਨਿ ਮੀਠੇ ॥ [33]ਨਿਰਬਿਘਨ ਹੋਇ ਸਭ ਥਾਂਈ ਵੂਠੇ[34] ॥ ਸਭਿ ਸੁਖ ਪਾਏ ਸਤਿਗੁਰ ਤੂਠੇ[35] ॥ ੩ ॥ ਪਾਰਬ੍ਰਹਮ ਪ੍ਰਭ ਭਏ ਰਖਵਾਲੇ ॥ ਜਿਥੈ ਕਿਥੈ ਦੀਸਹਿ ਨਾਲੇ ॥ ਨਾਨਕ ਦਾਸ

੧ ਜੋ ਪਤਤਾਂ (ਡਿਗਿਆਂ) ਨੂੰ ਪਵਿੱਤਰ ਕਰਨ ਵਾਲਾ ਹੈ।
੨ ਭਰਪੂਰ, ਵਿਆਪਕ।
੩ ਰਾਮ-ਨਾਮ (ਭਾਵ ਵਾਹਿਗੁਰੂ) ਪਾਣੀ ਵਿਚ ਅਤੇ ਸੁਕੀ ਧਰਤੀ ਵਿਚ (ਵਿਆਪ ਰਿਹਾ ਹੈ)।
੪ ਮਿਲਿਆ ਹੈ।
੫ ਜਾਤ੍ਰਾ, ਭਾਵ ਜੀਵਣ।
੬ ਵਾਹਿਗੁਰੂ ਤੋਂ ਬਿਨਾਂ ਕੋਈ ਹੋਰ ਦੂਜੀ ਲਗਨ ਦੂਰ ਹੋ ਜਾਏਗੀ।
੭ ਨਾਲ।
੮ ਪੈਰੀਂ (ਚਰਨਾਂ ਵਿਚ) ਲਗਦਾ ਹੈ।
੯ ਜੋ ਸੰਸਾਰ ਦਿਸਦਾ ਹੈ ਉਸ ਨਾਲ ਸਾਡਾ ਪਿਆਰ ਹੈ; ਹੇ ਅਮਰ ਹਰੀ! (ਤੂੰ ਜੋ ਨਹੀਂ ਦਿਸਦਾ) ਤੈਨੂੰ ਕਿਵੇਂ ਮਿਲੀਏ?
੧੦ ਰਸਤੇ ਉਤੇ।
੧੧ ਲੜ ਲਾ ਦਿਓ।
੧੨ ਵਿਹੁ ਰੂਪ, ਜ਼ਹਿਰ ਰੂਪ।
੧੩ [ਸੰ. ਵੋਹਿਥ. ਅੰ. boat] ਜਹਾਜ਼।
੧੪ ਝੋਲੇ, ਝੂਟੇ। ਮਾਇਆ ਹਵਾ ਵਾਕਰ ਇਧਰ ਉਧਰ ਪਈ ਡੁਲਾਉਂਦੀ ਹੈ। ਦੇਖੋ ਪੰ. ੭੪੬, ਨੋਟ ੨੧।
੧੫ ਖੁਸ਼ੀ।
੧੬ ਨਿਰਲੇਪ।
੧੭ ਵੇੜ੍ਹ, ਵਲਾਵਾਂ।
੧੮ ਸਪਣੀ। ਮਾਇਆ ਸਪਣੀ ਨੇ ਸਭ ਨੂੰ ਵੇੜ੍ਹਿਆ ਹੋਇਆ ਹੈ।
੧੯ ਹਉਮੈ ਕਰਕੇ ਜੀਵ ਮਾਇਆ-ਅਗਨੀ ਵਿਚ ਇਉਂ ਸੜਦੇ ਹਨ, ਜਿਵੇਂ ਪਤੰਗੇ ਦੀਵੇ ਨੂੰ ਦੇਖ ਕੇ।
੨੦ ਪੁੱਛਿਆ, ਭਾਵ ਪੁਛਦੀ ਫਿਰਦੀ ਹਾਂ।
੨੧ ਪਰ ਉਹ ਅਮੋਲਕ ਰਤਨ ਕਿਸੇ ਯਤਨ ਨਾਲ ਨਹੀਂ ਮਿਲਦਾ।
੨੨ ਸਰੀਰ। "ਹਰਿ ਕਾ ਮੰਦਰੁ ਆਖੀਐ ਕਾਇਆ ਕੋਟੁ ਗੜੁ। ਅੰਦਰਿ ਲਾਲ ਜਵੇਹਰੀ ਗੁਰਮੁਖਿ ਹਰਿਨਾਮੁ ਪੜੁ" (ਵਾਰ ਰਾਮਕਲੀ ਮ: ੩)।
੨੩ (ਉਹ ਨਾਮ ਰੂਪ) ਰਤਨ (ਜਿਸ ਦੀ ਖੋਜ ਵਿਚ ਸਾਂ)।
੨੪ ਮਗਨ (ਐਸਾ ਕਿ ਬੋਲ ਕੇ ਦਸ ਨਹੀਂ ਸਕਦਾ)।
੨੫ ਆਖ ਆਖ ਕੇ ਲੀਨ ਹੋ ਗਿਆ (ਵਿਸਮਾਦ ਦੀ ਹਾਲਤ ਵਿਚ ਹੋ ਗਿਆ)।
੨੬ ਸੁਖ ਸਾਂਦ।
੨੭ ਜਿਸ ਵਾਹਿਗੁਰੂ ਦਾ ਭੇਦ ਨਹੀਂ ਪਾਇਆ ਜਾ ਸਕਦਾ।
੨੮ ਹਿਰਦਾ ਰੂਪ ਧਰਤੀ ਪਵਿੱਤਰ ਹੋ ਗਈ।
੨੯ [ਸੰ. ਦੁਰਿਤ] ਪਾਪ।
੩੦ ਸ਼ੁਰੂ ਤੋਂ, ਹਮੇਸ਼ਾਂ ਤੋਂ।
੩੧ ਗੁਰੂ ਦੀ ਕਿਰਪਾ ਨਾਲ।
੩੨ ਦੁਖ।
੩੩ ਬਿਨਾਂ ਕਿਸੇ ਰੁਕਾਵਟ ਦੇ।
੩੪ ਵਸੇ।
੩੫ ਕ੍ਰਿਪਾਲੂ ਹੋਣ ਨਾਲ।

---

* ਗੁਰੂ ਮਨੁੱਖ ਨੂੰ ਮਾਇਆ ਦੇ ਅਸਰ ਹੇਠੋਂ ਕਢ ਕੇ ਹਰੀ ਰੂਪੀ ਰਤਨ ਉਸ ਦੇ ਅੰਦਰੋਂ ਕਢ ਕੇ ਦਸ ਦਿੰਦਾ ਹੈ; ਭਾਵ ਉਸ ਦੇ ਦਿਲ ਵਿਚ ਹਰੀ-ਨਾਮ ਦਾ ਪਿਆਰ ਪਵਾ ਦਿੰਦਾ ਹੈ।

† ਗੁਰੂ ਕਿਰਪਾ ਕਰ ਕੇ ਹਰੀ ਦੇ ਚਰਨੀਂ ਲਾ ਦਿੰਦਾ ਹੈ ਅਤੇ ਹਰੀ ਹਰ ਥਾਂ ਵਸਿਆ ਨਜ਼ਰ ਆਉਂਦਾ ਹੈ।

[੧]ਖਸਮਿ ਪ੍ਰਤਿਪਾਲੇ ॥ ੪ ॥ ੨ ॥ ਬਿਲਾਵਲੁ ਮਹਲਾ ੫ * ॥ [੨]ਸੁਖ ਨਿਧਾਨ ਪ੍ਰੀਤਮ ਪ੍ਰਭ ਮੇਰੇ ॥ ਅਗਨਤ ਗੁਣ ਠਾਕੁਰ ਪ੍ਰਭ ਤੇਰੇ ॥ ਮੋਹਿ[੩] ਅਨਾਥ ਤੁਮਰੀ ਸਰਣਾਈ ॥ ਕਰਿ ਕਿਰਪਾ ਹਰਿ ਚਰਨ ਧਿਆਈ ॥ ੧ ॥ ਦਇਆ ਕਰਹੁ ਬਸਹੁ ਮਨਿ ਆਇ ॥ ਮੋਹਿ ਨਿਰਗੁਨ ਲੀਜੈ ਲੜਿ ਲਾਇ ॥ ਰਹਾਉ ॥ ਪ੍ਰਭੁ ਚਿਤਿ ਆਵੈ ਤਾ ਕੈਸੀ ਭੀੜ[੪] ॥ ਹਰਿ ਸੇਵਕ ਨਾਹੀ ਜਮ ਪੀੜ ॥ ਸਰਬ ਦੂਖ ਹਰਿ ਸਿਮਰਤ ਨਸੇ ॥ ਜਾ ਕੈ ਸੰਗਿ ਸਦਾ ਪ੍ਰਭੁ ਬਸੈ ॥ ੨ ॥ ਪ੍ਰਭ ਕਾ ਨਾਮੁ ਮਨਿ ਤਨਿ ਆਧਾਰੁ[੫] ॥ ਬਿਸਰਤ ਨਾਮੁ ਹੋਵਤ ਤਨੁ ਛਾਰੁ[੬] ॥ ਪ੍ਰਭ ਚਿਤਿ ਆਏ ਪੂਰਨ ਸਭ ਕਾਜ ॥ ਹਰਿ ਬਿਸਰਤ ਸਭ ਕਾ ਮੁਹਤਾਜ ॥ ੩ ॥ ਚਰਨ ਕਮਲ ਸੰਗਿ ਲਾਗੀ ਪ੍ਰੀਤਿ ॥ ਬਿਸਰਿ ਗਈ ਸਭ [੭]ਦੁਰਮਤਿ ਰੀਤਿ ॥ ਮਨ ਤਨ ਅੰਤਰਿ ਹਰਿ ਹਰਿ ਮੰਤ[੮] ॥ ਨਾਨਕ ਭਗਤਨ ਕੈ ਘਰਿ ਸਦਾ ਅਨੰਦ ॥ ੪ ॥ ੩ ॥

ਰਾਗੁ ਬਿਲਾਵਲੁ ਮਹਲਾ ੫ ਘਰੁ ੨ † ਯਾਨੜੀਏ ਕੈ ਘਰਿ ਗਾਵਣਾ ੧ ੴ ਸਤਿਗੁਰ ਪ੍ਰਸਾਦਿ ॥ ‡ ॥ ਮੈ ਮਨਿ ਤੇਰੀ ਟੇਕ ਮੇਰੇ ਪਿਆਰੇ ਮੈ ਮਨਿ ਤੇਰੀ ਟੇਕ ॥ ਅਵਰ ਸਿਆਣਪਾ ਬਿਰਥੀਆ[੯] ਪਿਆਰੇ ਰਾਖਨ ਕਉ ਤੁਮ ਏਕ ॥ ੧ ॥ ਰਹਾਉ ॥ ਸਤਿਗੁਰੁ ਪੂਰਾ ਜੇ ਮਿਲੈ ਪਿਆਰੇ ਸੋ ਜਨੁ ਹੋਤ ਨਿਹਾਲਾ ॥ ਗੁਰ ਕੀ ਸੇਵਾ ਸੋ ਕਰੇ ਪਿਆਰੇ ਜਿਸ ਨੋ ਹੋਇ ਦਇਆਲਾ ॥ [੧੦]ਸਫਲ ਮੂਰਤਿ ਗੁਰਦੇਉ ਸੁਆਮੀ [੧੧]ਸਰਬ ਕਲਾ ਭਰਪੂਰੇ ॥ ਨਾਨਕ ਗੁਰੁ ਪਾਰਬ੍ਰਹਮੁ ਪਰਮੇਸਰੁ [੧੨]ਸਦਾ ਸਦਾ ਹਜੂਰੇ ॥ ੧ ॥ ਸੁਣਿ ਸੁਣਿ ਜੀਵਾ ਸੋਇ[੧੩] ਤਿਨਾ ਕੀ ਜਿਨ ਅਪੁਨਾ ਪ੍ਰਭੁ ਜਾਤਾ ॥ ਹਰਿਨਾਮੁ ਅਰਾਧਹਿ ਨਾਮੁ ਵਖਾਣਹਿ[੧੪] ਹਰਿਨਾਮੇ ਹੀ ਮਨੁ ਰਾਤਾ[੧੫] ॥ [੧੬]ਸੇਵਕੁ ਜਨ ਕੀ ਸੇਵਾ ਮਾਗੈ [੧੭]ਪੂਰੈ ਕਰਮਿ ਕਮਾਵਾ ॥ ਨਾਨਕ ਕੀ ਬੇਨੰਤੀ ਸੁਆਮੀ ਤੇਰੇ ਜਨ [੧੮]ਦੇਖਣੁ ਪਾਵਾ ॥ ੨ ॥ ਵਡਭਾਗੀ ਸੇ ਕਾਢੀਅਹਿ[੧੯] ਪਿਆਰੇ ਸੰਤਸੰਗਤਿ ਜਿਨਾ ਵਾਸੋ ॥ ਅੰਮ੍ਰਿਤ ਨਾਮੁ ਅਰਾਧੀਐ ਨਿਰਮਲੁ ਮਨੈ ਹੋਵੈ ਪਰਗਾਸੋ ॥ ਜਨਮ ਮਰਣ ਦੁਖੁ ਕਾਟੀਐ ਪਿਆਰੇ ਚੂਕੈ ਜਮ ਕੀ ਕਾਣੇ[੨੦] ॥ ਤਿਨਾ ਪਰਾਪਤਿ ਦਰਸਨੁ ਨਾਨਕ ਜੋ ਪ੍ਰਭ ਅਪਣੇ ਭਾਣੇ ॥ ੩ ॥ ਊਚ ਅਪਾਰ ਬੇਅੰਤ ਸੁਆਮੀ ਕਉਣੁ ਜਾਣੈ ਗੁਣ ਤੇਰੇ ॥ ਗਾਵਤੇ ਉਧਰਹਿ ਸੁਣਤੇ ਉਧਰਹਿ ਬਿਨਸਹਿ ਪਾਪ ਘਨੇਰੇ[੨੧] ॥ ਪਸੂ ਪਰੇਤ[੨੨] ਮੁਗਧ[੨੩] ਕਉ ਤਾਰੇ ਪਾਹਨ[੨੪] ਪਾਰਿ ਉਤਾਰੈ ॥ ਨਾਨਕ ਦਾਸ ਤੇਰੀ ਸਰਣਾਈ ਸਦਾ ਸਦਾ ਬਲਿਹਾਰੈ ॥ ੪ ॥ ੧ ॥ ੪ ॥ ਬਿਲਾਵਲੁ ਮਹਲਾ ੫ § ॥ ਬਿਖੈ [੨੫]ਬਨੁ ਫੀਕਾ ਤਿਆਗਿ ਰੀ ਸਖੀਏ ਨਾਮੁ ਮਹਾ ਰਸੁ ਪੀਓ ॥ ਬਿਨੁ

੧ ਮਾਲਕ ਨੇ ਪਾਲੇ ।
੨ ਹੇ ਸੁਖਾਂ ਦੇ ਖ਼ਜ਼ਾਨੇ !
੩ ਮੈਂ ।
੪ ਭੀੜਾ, ਮੁਸੀਬਤ, ਦੁਖ ।
੫ ਆਸਰਾ ।
੬ ਮਿੱਟੀ, ਸੁਆਹ ।
੭ ਖੋਟੀ ਮਤ ਵਾਲੇ ਤਰੀਕੇ ।
੮ ਮੰਤਰ, ਨਾਮ ।
੯ ਬੇਅਰਥ, ਫ਼ਜ਼ੂਲ ।
੧੦ ਜਿਸ ਦੀ ਮੂਰਤ (ਹਸਤੀ, ਸ਼ਖ਼ਸੀਅਤ) ਸਫਲ ਹੈ ।
੧੧ ਸਾਰੀਆਂ ਸ਼ਕਤੀਆਂ ਨਾਲ ਭਰਿਆ ਹੋਇਆ ਹੈ।
੧੨ ਹਮੇਸ਼ਾਂ ਹਾਜ਼ਰ ਨਾਜ਼ਰ ਰਹਿੰਦਾ ਹੈ ; ਜਿਥੇ ਹੋਵੇ ਦਰਸ਼ਨ ਦੇ ਸਕਦਾ ਹੈ ।
੧੩ ਸੋਭਾ, ਵਡਿਆਈ ।
੧੪ ਬਿਆਨ ਕਰਦੇ ਹਨ ।
੧੫ ਰਤਾ ਹੋਇਆ ਹੈ ।
੧੬ ਮੈਂ ਸੇਵਕ ਤੇਰੇ ਜਨਾਂ ਦੀ ਸੇਵਾ ਮੰਗਦਾ ਹਾਂ ।
੧੭ ਭਾਗ ਪੂਰੇ ਹੋਣ ਤੇ ।
੧੮ ਦੇਖ ਸਕਾਂ, ਦਰਸ਼ਨ ਕਰ ਸਕਾਂ ।
੧੯ ਆਖੀਦੇ ਹਨ ।
੨੦ ਮੁਥਾਜੀ ।
੨੧ ਬਹੁਤੇ ।
੨੨ ਜਿੰਨ ਭੂਤ, ਬਹੁਤ ਗਿਰੇ ਹੋਏ ਜੀਵ ।
੨੩ ਮੂਰਖ ।
੨੪ ਪੱਥਰ ।
੨੫ ਪਾਣੀ, ਰਸ । ਵਿਸ਼ਿਆਂ ਦੇ ਫਿਕੇ ਰਸ ਨੂੰ ਤਿਆਗੋ ਤੇ ਨਾਮ ਦਾ ਵੱਡਾ ਰਸ ਪੀਓ । ਦੇਖੋ ਪੰ. ੮੧, ਨੋਟ ੪ ।

---

* ਹਰੀ ਦਾ ਪ੍ਰੇਮ ਸਭ ਦੁਖਾਂ ਦਰਿਦਰਾਂ ਤੋਂ ਬਚਾ ਕੇ ਸਦੀਵੀ ਸੁਖ ਬਖਸ਼ਦਾ ਹੈ ।

† ਜਿਸ ਘਰ ਜਾਂ ਧਾਰਨਾ ਵਿਚ 'ਇਆਨੜੀਏ ਮਾਨੜਾ ਕਾਇ ਕਰੇਹਿ' (ਤਿਲੰਗ ਮ: ੧, ਪੰ. ੭੨੨) ਵਾਲਾ ਸ਼ਬਦ ਗਾਇਆ ਜਾਂਦਾ ਹੈ, ਉਸੇ ਵਿਚ ਇਸ ਸ਼ਬਦ ਨੂੰ ਗਾਉਣ ਲਈ ਗੁਰੂ ਸਾਹਿਬ ਹਿਦਾਇਤ ਕਰ ਰਹੇ ਹਨ । ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਾਠ ਕੇਵਲ 'ਯਾਨੜੀਏ ਕੇ ਘਰਿ' ਹੈ ।

‡ ਸਤਿਗੁਰੂ ਸਰਬ-ਸਮ੍ਰੱਥ ਹੈ । ਉਸ ਦੇ ਮੇਲ ਤੋਂ ਹਰੀ-ਨਾਮ ਪ੍ਰਾਪਤ ਹੁੰਦਾ ਹੈ ਅਤੇ ਮੌਤ ਦਾ ਡਰ ਦੂਰ ਹੁੰਦਾ ਹੈ । ਗੁਰੂ ਦਾ ਮੇਲ ਭੀ ਹਰੀ ਦੀ ਕਿਰਪਾ ਤੋਂ ਹੀ ਮਿਲਦਾ ਹੈ । ਇਹ ਕਿਰਪਾ ਨੀਵਿਆਂ ਤੋਂ ਨੀਵੇਂ ਤੇ ਮੂਰਖਾਂ ਤੋਂ ਮੂਰਖ ਜੀਵ ਭੀ ਪ੍ਰਾਪਤ ਕਰ ਸਕਦੇ ਹਨ, ਜੇ ਓਹ ਹਰੀ ਦੇ ਗੁਣ ਗਾਉਣ ।

§ ਨਾਮ ਦੇ ਉੱਤਮ ਰਸ ਦੇ ਟਾਕਰੇ ਤੇ ਮਾਇਕ ਰਸ ਤੁੱਛ ਹੈ । (ਇਸ ਨੂੰ ਹਰਿਚੰਦਉਰੀ, ਮ੍ਰਿਗ-ਤ੍ਰਿਸ਼ਨਾ, ਰੁਖ ਦੀ ਛਾਂ ਆਦਿ ਨਾਲ ਤਸ਼ਬੀਹ ਦਿੱਤੀ ਹੈ ।)

ਰਸ ਚਾਖੇ [੧]ਬੂਡਿ ਗਈ ਸਗਲੀ ਸੁਖੀ ਨ ਹੋਵਤ ਜੀਓ ॥ ਮਾਨੁ ਮਹਤੁ ਨ ਸਕਤਿ ਹੀ ਕਾਈ[੨] ਸਾਧਾ ਦਾਸੀ ਥੀਓ ॥ ਨਾਨਕ ਸੇ ਦਰਿ ਸੋਭਾਵੰਤੇ ਜੋ ਪ੍ਰਭਿ ਅਪੁਨੈ ਕੀਓ ॥ ੧ ॥ ਹਰਿਚੰਦਉਰੀ[੩] ਚਿਤ ਭ੍ਰਮੁ ਸਖੀਏ [੪]ਮ੍ਰਿਗ ਤ੍ਰਿਸਨਾ [੫]ਦ੍ਰੁਮ ਛਾਇਆ ॥ [੬]ਚੰਚਲਿ ਸੰਗਿ ਨ ਚਾਲਤੀ ਸਖੀਏ ਅੰਤਿ ਤਜਿ ਜਾਵਤ ਮਾਇਆ ॥ ਰਸਿ ਭੋਗਣ ਅਤਿ ਰੂਪ ਰਸ ਮਾਤੇ ਇਨ ਸੰਗਿ ਸੂਖੁ ਨ ਪਾਇਆ ॥ ਧੰਨਿ ਧੰਨਿ ਹਰਿ ਸਾਧ ਜਨ ਸਖੀਏ ਨਾਨਕ ਜਿਨੀ ਨਾਮੁ ਧਿਆਇਆ ॥ ੨ ॥ ਜਾਇ ਬਸਹੁ ਵਡਭਾਗਣੀ ਸਖੀਏ ਸੰਤਾ ਸੰਗਿ ਸਮਾਈਐ ॥ ਤਹ ਦੂਖ ਨ ਭੂਖ ਨ ਰੋਗੁ ਬਿਆਪੈ ਚਰਨ ਕਮਲ ਲਿਵ[੭] ਲਾਈਐ ॥ ਤਹ ਜਨਮ ਨ ਮਰਣੁ ਨ ਆਵਣ ਜਾਣਾ ਨਿਹਚਲੁ ਸਰਣੀ ਪਾਈਐ ॥ [੮]ਪ੍ਰੇਮ ਬਿਛੋਹੁ ਨ ਮੋਹੁ ਬਿਆਪੈ ਨਾਨਕ ਹਰਿ ਏਕੁ ਧਿਆਈਐ ॥ ੩ ॥ [੯]ਦ੍ਰਿਸਟਿ ਧਾਰਿ ਮਨੁ ਬੇਧਿਆ ਪਿਆਰੇ ਰਤੜੇ ਸਹਜਿ ਸੁਭਾਏ ॥ ਸੇਜ ਸੁਹਾਵੀ ਸੰਗਿ ਮਿਲਿ ਪ੍ਰੀਤਮ ਅਨਦ ਮੰਗਲ[੧੦] ਗੁਣ ਗਾਏ ॥ ਸਖੀ ਸਹੇਲੀ ਰਾਮ ਰੰਗਿ ਰਾਤੀ [੧੧]ਮਨ ਤਨ ਇਛ ਪੁਜਾਏ ॥ ਨਾਨਕ [੧੨]ਅਚਰਜੁ ਅਚਰਜ ਸਿਉ ਮਿਲਿਆ ਕਹਣਾ ਕਛੂ ਨ ਜਾਏ ॥ ੪ ॥ ੨ ॥ ੫ ॥

ਰਾਗੁ ਬਿਲਾਵਲੁ ਮਹਲਾ ੫ ਘਰੁ ੪

੧ ਓ ਸਤਿਗੁਰ ਪ੍ਰਸਾਦਿ * ॥ [੧੩]ਏਕ ਰੂਪ ਸਗਲੋ ਪਾਸਾਰਾ ॥ ਆਪੇ ਬਨਜੁ ਆਪਿ ਬਿਉਹਾਰਾ ॥ ੧ ॥ ਐਸੋ ਗਿਆਨੁ ਬਿਰਲੋ ਈ ਪਾਏ ॥ ਜਤ ਜਤ ਜਾਈਐ ਤਤ ਦ੍ਰਿਸਟਾਏ[੧੪] ॥ ੧ ॥ ਰਹਾਉ ॥ [੧੫]ਅਨਿਕ ਰੰਗ ਨਿਰਗੁਨ ਇਕ ਰੰਗਾ ॥ ਆਪੇ ਜਲੁ ਆਪ ਹੀ ਤਰੰਗਾ[੧੬] ॥ ੨ ॥ ਆਪ ਹੀ ਮੰਦਰੁ ਆਪਹਿ ਸੇਵਾ[੧੭] ॥ ਆਪ ਹੀ ਪੂਜਾਰੀ ਆਪ ਹੀ ਦੇਵਾ[੧੮] ॥ ੩ ॥ ਆਪਹਿ ਜੋਗ ਆਪ ਹੀ ਜੁਗਤਾ[੧੯] ॥ ਨਾਨਕ ਕੇ ਪ੍ਰਭ ਸਦ ਹੀ ਮੁਕਤਾ[੨੦] ॥ ੪ ॥ ੧ ॥ ੬ ॥ ਬਿਲਾਵਲੁ ਮਹਲਾ ੫ † ॥ ਆਪਿ ਉਪਾਵਨ[੨੧] ਆਪਿ ਸਧਰਨਾ[੨੨] ॥ ਆਪਿ [੨੩]ਕਰਾਵਨ ਦੋਸੁ ਨ ਲੈਨਾ ॥ ੧ ॥ ਆਪਨ ਬਚਨੁ ਆਪ ਹੀ ਕਰਨਾ ॥ ਆਪਨ ਬਿਭਉ[੨੪] ਆਪ ਹੀ ਜਰਨਾ[੨੫] ॥ ੧ ॥ ਰਹਾਉ ॥ ਆਪ ਹੀ ਮਸਟਿ[੨੬] ਆਪ ਹੀ ਬੁਲਨਾ[੨੭] ॥ ਆਪ ਹੀ ਅਛਲੁ ਨ ਜਾਈ ਛਲਨਾ ॥ ੨ ॥ ਆਪ ਹੀ ਗੁਪਤ ਆਪਿ ਪਰਗਟਨਾ ॥ ਆਪ ਹੀ [੨੮]ਘਟਿ ਘਟਿ ਆਪਿ ਅਲਿਪਨਾ[੨੯] ॥ ੩ ॥ ਆਪੇ ਅਵਿਗਤੁ[੩੦] ਆਪ ਸੰਗਿ ਰਚਨਾ[੩੧] ॥ ਕਹੁ ਨਾਨਕ ਪ੍ਰਭ ਕੇ ਸਭਿ ਜਚਨਾ[੩੨] ॥ ੪ ॥ ੨ ॥ ੭ ॥ ਬਿਲਾਵਲੁ ਮਹਲਾ ੫ ‡ ॥ ਭੂਲੇ ਮਾਰਗੁ[੩੩] ਜਿਨਹਿ ਬਤਾਇਆ ॥ ਐਸਾ ਗੁਰੁ ਵਡਭਾਗੀ ਪਾਇਆ ॥ ੧ ॥ ਸਿਮਰਿ ਮਨਾ ਰਾਮਨਾਮੁ ਚਿਤਾਰੇ ॥

੧ ਡੁਬ ਗਈ ਸਾਰੀ (ਸ੍ਰਿਸ਼ਟੀ)।
੨ ਕੁਝ ਵੀ। ਤੇਰੇ ਵਿਚ ਨਾ ਮਾਣ ਹੈ,ਨਾ ਵਡਿਆਈ ਹੈ ਅਤੇ ਨਾ ਕੋਈ ਬਲ ਹੀ ਹੈ; ਇਸ ਲਈ ਸਾਧਾਂ ਦੀ ਸੇਵਕ ਹੋ ਜਾ।
੩ [ਤ੍ਰਿਸ਼ੰਕੂ ਦਾ ਪੁਤਰ ਹਰੀ ਚੰਦ ਰਾਜਾ ਪੁੰਨ ਦਾਨ ਅਤੇ ਨਿਆਂ ਦੇ ਕਾਰਨ ਆਪਣੀ ਪਰਜਾ ਸਮੇਤ ਸੁਰਗ ਨੂੰ ਗਿਆ, ਪਰ ਨਾਰਦ ਮੁਨੀ ਨੇ ਛੱਲ ਨਾਲ ਇਸ ਤੋਂ ਆਪਣੀ ਉਸਤਤਿ ਕਰਵਾਈ, ਜਿਸ ਕਰਕੇ ਸੁਰਗ ਵਿਚੋਂ ਕੱਢਿਆ ਗਿਆ। ਉਤੋਂ ਡਿਗਦਿਆਂ ੨ ਇਸ ਨੇ ਆਪਣੀ ਭੁਲ ਤੇ ਪਛਤਾਵਾ ਕੀਤਾ ਜਿਸ ਕਰਕੇ ਆਪਣੇ ਸਾਥੀਆਂ ਸਮੇਤ ਅਧ-ਅਸਮਾਨ ਵਿਚ ਹੀ ਰੁਕ ਗਿਆ, ਜਿਥੇ ਪੁਰਾਣਾਂ ਅਨੁਸਾਰ ਹੁਣ ਤਕ ਉਸ ਦਾ ਨਗਰ ਹਵਾ ਵਿਚ ਵਸਦਾ ਹੈ। ਇਸ ਨੂੰ 'ਹਰਿਚੰਦਉਰੀ' ਜਾਂ 'ਗੰਧਰਬ ਨਗਰ' (mirage) ਆਖਦੇ ਹਨ। ਅਸਲ ਵਿਚ ਇਹ ਮ੍ਰਿਗ-ਤ੍ਰਿਸ਼ਨਾ ਵਾਕਰ ਨਜ਼ਰ ਨੂੰ ਧੋਖਾ ਦੇਣ ਵਾਲੀ ਇਕ ਖਿਆਲੀ ਰਚਨਾ ਹੈ, ਜੋ ਅਰਬ, ਰਾਜਪੁਤਾਨਾ ਆਦਿ ਰੇਤਲੇ ਇਲਾਕਿਆਂ ਵਿਚ ਧੁੰਧ ਦੇ ਕਾਰਨ ਦਿਸਦੀ ਹੈ।] ਧੋਖਾ ਦੇਣ ਵਾਲਾ ਨਜ਼ਾਰਾ। ਮਾਇਆ ਇਉਂ ਹੈ ਜਿਵੇਂ ਅਸਮਾਨ ਵਿਚ ਐਵੇਂ ਝੂਠੀ ਮੂਠੀ ਨਗਰੀ ਵਸਦੀ ਦਿਸਦੀ ਹੈ; ਇਹ ਚਿਤ ਦਾ ਭਰਮ (ਵਹਿਮ) ਹੈ, ਹੇ ਸਖੀ! ਇਹ ਮ੍ਰਿਗ-ਤ੍ਰਿਸ਼ਨਾ ਹੈ; ਇਹ ਰੁਖ ਦੀ ਛਾਂ ਹੈ।
੪ ਰੇਤਲੇ ਮੈਦਾਨਾਂ ਵਿਚ ਦੁਪਹਿਰ ਵੇਲੇ ਸੂਰਜ ਦੀਆਂ ਕਿਰਨਾਂ ਰੇਤ ਉਤੇ ਪੈ ਕੇ ਜਦ ਉਠਦੀਆਂ ਹਨ ਤਾਂ ਮ੍ਰਿਗਾਦਿਕ ਜਾਨਵਰਾਂ ਨੂੰ ਪਾਣੀ ਭਾਸਦਾ ਹੈ। ਸੂਰਜ ਦੇ ਢਲਣ ਨਾਲ ਅਸਲੀਅਤ ਦੀ ਸਮਝ ਪੈਂਦੀ ਹੈ। ਮਾਇਆ ਦੇ ਪਦਾਰਥਾਂ ਦੀ ਲਾਲਸਾ ਜਾਂ ਹੋਰ ਅਨਿਸਥਿਰ ਭੋਗਾਂ ਲਈ ਗੁਰਬਾਣੀ ਵਿਚ 'ਮ੍ਰਿਗ-ਤ੍ਰਿਸ਼ਨਾ' ਵਰਤਿਆ ਹੈ।
੫ ਰੁਖ ਦੀ ਛਾਂ, ਜੋ ਬਦਲਦੀ ਰਹਿੰਦੀ ਹੈ।
੬ ਹੇ ਸਖੀ! ਮਾਇਆ ਚਲਾਇਮਾਨ ਹੈ, ਇਹ ਨਾਲ ਨਹੀਂ ਚਲਦੀ, ਅੰਤ ਛੱਡ ਜਾਂਦੀ ਹੈ।
੭ ਅਤੁਟ ਲਗਨ।
੮ ਪ੍ਰੇਮ (ਹਰੀ) ਦਾ ਵਿਛੋੜਾ ਨਹੀਂ ਹੁੰਦਾ।
੯ ਪਿਆਰੇ ਨੇ ਕ੍ਰਿਪਾ ਦ੍ਰਿਸ਼ਟੀ ਰਖ ਕੇ (ਭਾਵ ਮਿਹਰ ਦੀ ਨਜ਼ਰ ਕਰ ਕੇ) ਸਾਡਾ ਮਨ ਵਿੰਨ੍ਹ ਲਿਆ ਹੈ ਅਤੇ ਅਸੀਂ ਸੁਭਾਵਕ ਹੀ ਉਸ ਦੇ ਪ੍ਰੇਮ ਵਿਚ ਰੰਗੇ ਗਏ ਹਾਂ। ੧੦ ਖ਼ੁਸ਼ੀ ਦੇ ਗੀਤ।
੧੧ ਮਨ ਤੇ ਤਨ ਦੀਆਂ ਇੱਛਾਂ ਪੂਰੀਆਂ ਕਰਾ ਕੇ।
੧੨ ਜੀਵ ਦੀ ਅਚਰਜ ਜੋਤਿ ਪ੍ਰਮਾਤਮਾ ਦੀ ਅਚਰਜ ਜੋਤਿ ਨਾਲ ਮਿਲ ਗਈ; ਹੁਣ ਐਸਾ ਅਨੰਦ ਬਝਾ ਹੈ ਕਿ ਕੁਝ ਕਿਹਾ ਨਹੀਂ ਜਾ ਸਕਦਾ।
੧੩ ਸਾਰਾ ਖਿਲਾਰ (ਰਚਨਾ ਦਾ) ਇੱਕੋ (ਹਰੀ) ਦਾ ਰੂਪ ਹੈ। 'ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ' (ਅਨੰਦ)।
੧੪ ਨਜ਼ਰ ਆਵੇ। ਐਸੀ ਸਮਝ ਕਿਸੇ ਵਿਰਲੇ ਨੂੰ ਹੀ ਹੁੰਦੀ ਹੈ ਕਿ ਜਿਧਰ ਜਿਧਰ ਜਾਵੀਏ ਉਧਰ ਹਰੀ ਹੀ ਦਿਸੇ।
੧੫ ਉਹ ਨਿਰਗੁਨ ਹਰੀ ਸਭ ਰੰਗਾਂ ਵਾਲਾ ਹੁੰਦਾ ਹੋਇਆ ਵੀ ਇਕ-ਰੰਗੀ ਹੈ। (ਹਰ ਇਕ ਚੀਜ਼ ਵਿਚ ਉਸ ਅਪਣਾ ਆਪ ਰੱਖਿਆ ਹੈ ਤੇ ਭਾਂਤ ਭਾਂਤ ਨਜ਼ਰ ਆ ਰਿਹਾ ਹੈ, ਪਰ ਇਉਂ ਕਰਨ ਨਾਲ ਉਸ ਦਾ ਸੁਭਾਵ ਜਾ ਸ਼ਖ਼ਸੀਅਤ ਨਹੀਂ ਬਦਲਦੀ; ਉਹ ਆਪਣੇ ਆਪ ਵਿਚ ਇਕ-ਰਸ ਰਹਿੰਦਾ ਹੈ।) ੧੬ ਲਹਿਰਾਂ। ੧੭ ਪੂਜਾ।
੧੮ ਇਸ਼ਟ ਦੇਵ (ਜਿਸ ਦੀ ਪੂਜਾ ਹੁੰਦੀ ਹੈ)।
੧੯ ਜੋਗ ਦਾ ਤਰੀਕਾ।
੨੦ ਨਿਰਲੇਪ। ਸਭ ਵਿਚ ਆਪ ਹੀ ਆਪ ਹੁੰਦਾ ਹੋਇਆ ਨਿਰਲੇਪ ਰਹਿੰਦਾ ਹੈ।
੨੧ ਪੈਦਾ ਕਰਨ ਵਾਲਾ।
੨੨ ਆਸਰਾ ਦੇਣ ਵਾਲਾ।
੨੩ ਕਰਮ ਕਰਾਂਦਾ ਹੋਇਆ ਕਰਮ ਤੇ ਦੋਸ਼ ਦੀ ਜ਼ਿੰਮੇਵਾਰੀ ਤੋਂ ਲਾਂਭੇ ਰਹਿੰਦਾ ਹੈ, ਭਾਵ ਮਨੁੱਖ ਚੰਗੇ ਮੰਦੇ ਕੰਮ ਤਾਂ ਉਸ ਦੇ ਹੁਕਮ ਵਿਚ ਕਰਦਾ ਹੈ, ਪਰ ਮੁੜ ਵੀ ਅਪਣੇ ਕੰਮਾਂ ਦਾ ਜ਼ੁਮੇਵਾਰ ਹੋ ਕੇ ਦੁਖ ਸੁਖ ਦਾ ਭਾਗੀ ਬਣਦਾ ਹੈ। ੨੪ ਵਿਭੂਤੀ, ਐਸ਼੍ਵਰਜ, ਪਰਤਾਪ।
੨੫ ਜਰਦਾ ਹੈ, (ਦੁਖ) ਸਹਾਰਦਾ ਹੈ। ੨੬ ਚੁਪ।
੨੭ ਬੋਲਦਾ, ਵਖਿਆਨ ਕਰਦਾ ਹੈ।
੨੮ ਹਰ ਇਕ ਦੇ ਅੰਦਰ। ੨੯ ਨਿਰਲੇਪ।
੩੦ ਅਵਿਅਕਤ, ਜੋ ਵਿਅਕਤੀ (ਸਰੀਰ) ਤੋਂ ਬਿਨਾਂ ਹੈ, ਨਿਰਾਕਾਰ, ਜੋ ਦਿਸਦਾ ਨਹੀਂ, ਅਦ੍ਰਿਸ਼।
੩੧ ਸ੍ਰਿਸ਼ਟੀ। ਸ੍ਰਿਸ਼ਟੀ ਦੇ ਨਾਲ ਮਿਲਿਆ ਹੋਇਆ ਵੀ ਆਪ ਹੀ ਹੈ।
੩੨ ਖ਼ਿਆਲ ਜੋ ਉਸ ਨੂੰ ਜਚਦੇ (ਜਾਂ ਚੰਗੇ ਲਗਦੇ ਹਨ)। "ਕਰਿ ਕਰਿ ਵੇਖੈ ਅਪਣ ਜਚਨਾ" (ਮਾਰੂ ਅੰਜੁਲੀਆ ਮ: ੫)। ੩੩ ਰਸਤਾ।

---

* ਅਨੇਕ ਭਾਂਤ ਦੀ ਸ੍ਰਿਸ਼ਟੀ ਵਿਚ ਰਮਿਆ ਹੋਣ ਦੇ ਬਾਵਜੂਦ ਹਰੀ ਇੱਕ ਹੈ।

† ਜੋ ਕੁਝ ਹੋ ਰਿਹਾ ਹੈ, ਸਭ ਵਿਚ ਉਸੇ ਦਾ ਬਲ ਕੰਮ ਕਰ ਰਿਹਾ ਹੈ, ਪਰ ਉਹ ਆਪ ਅਲੇਪ ਰਹਿੰਦਾ ਹੈ।

‡ ਇਸ ਗੋਰਖਧੰਧੇ ਵਿਚੋਂ ਗੁਰੂ ਹੀ ਬਚਾ ਕੇ ਸਿਧੇ ਰਸਤੇ ਪਾਂਦਾ ਹੈ।

ਬਸਿ ਰਹੇ ਹਿਰਦੈ ਗੁਰ ਚਰਨ ਪਿਆਰੇ ॥ ੧ ॥ ਰਹਾਉ ॥ ਕਾਮਿ ਕ੍ਰੋਧਿ ਲੋਭਿ ਮੋਹਿ ਮਨੁ ਲੀਨਾ[1] ॥ ਬੰਧਨ ਕਾਟਿ ਮੁਕਤਿ ਗੁਰਿ ਕੀਨਾ ॥ ੨ ॥ [2]ਦੁਖ ਸੁਖ ਕਰਤ ਜਨਮਿ ਫੁਨਿ ਮੂਆ ॥ ਚਰਨ ਕਮਲ ਗੁਰਿ ਆਸ੍ਰਮੁ ਦੀਆ ॥ ੩ ਅਗਨਿ ਸਾਗਰ ਬੂਡਤ ਸੰਸਾਰਾ ॥ ਨਾਨਕ ਬਾਹ ਪਕਰਿ ਸਤਿਗੁਰਿ ਨਿਸਤਾਰਾ[3] ॥ ੪ ॥ ੩ ॥ ੮ ॥ ਬਿਲਾਵਲੁ ਮਹਲਾ ੫ * ॥ ਤਨੁ ਮਨੁ ਧਨੁ ਅਰਪਉ[4] ਸਭੁ ਅਪਨਾ ॥ ਕਵਨ ਸੁਮਤਿ[5] ਜਿਤੁ ਹਰਿ ਹਰਿ ਜਪਨਾ ॥ ੧ ॥ ਕਰਿ ਆਸਾ ਆਇਓ ਪ੍ਰਭ ਮਾਗਨਿ[6] ॥ [7]ਤੁਮ੍ ਪੇਖਤ ਸੋਭਾ ਮੇਰੈ ਆਗਨਿ ॥ ੧ ॥ ਰਹਾਉ ॥ ਅਨਿਕ ਜੁਗਤਿ ਕਰਿ ਬਹੁਤੁ ਬੀਚਾਰਉ ॥ ਸਾਧਸੰਗਿ ਇਸੁ ਮਨਹਿ ਉਧਾਰਉ[8] ॥ ੨ ॥ ਮਤਿ ਬੁਧਿ ਸੁਰਤਿ ਨਾਹੀ ਚਤੁਰਾਈ ॥ ਤਾ ਮਿਲੀਐ ਜਾ ਲਏ ਮਿਲਾਈ ॥ ੩ ॥ [9]ਨੈਨ ਸੰਤੋਖੇ ਪ੍ਰਭ ਦਰਸਨੁ ਪਾਇਆ ॥ ਕਹੁ ਨਾਨਕ ਸਫਲੁ ਸੋ ਆਇਆ ॥ ੪ ॥ ੪ ॥ ੯ ॥ ਬਿਲਾਵਲੁ ਮਹਲਾ ੫ † ॥ ਮਾਤ ਪਿਤਾ ਸੁਤ[10] ਸਾਥਿ ਨ ਮਾਇਆ ॥ ਸਾਧਸੰਗਿ ਸਭੁ ਦੂਖੁ ਮਿਟਾਇਆ ॥ ੧ ॥ [11]ਰਵਿ ਰਹਿਆ ਪ੍ਰਭੁ ਸਭ ਮਹਿ ਆਪੇ ॥ ਹਰਿ ਜਪੁ ਰਸਨਾ[12] ਦੁਖੁ ਨ ਵਿਆਪੇ ॥ ੧ ॥ ਰਹਾਉ ॥ ਤਿਖਾ ਭੂਖ ਬਹੁ [13]ਤਪਤਿ ਵਿਆਪਿਆ ॥ ਸੀਤਲ ਭਏ ਹਰਿ ਹਰਿ ਜਸੁ ਜਾਪਿਆ ॥ ੨ ॥ ਕੋਟਿ ਜਤਨ ਸੰਤੋਖੁ ਨ ਪਾਇਆ ॥ ਮਨੁ ਤ੍ਰਿਪਤਾਨਾ[14] ਹਰਿ ਗੁਣ ਗਾਇਆ ॥ ੩ ॥ ਦੇਹੁ ਭਗਤਿ ਪ੍ਰਭ ਅੰਤਰਜਾਮੀ[15] ॥ ਨਾਨਕ ਕੀ ਬੇਨੰਤੀ ਸੁਆਮੀ ॥ ੪ ॥ ੫ ॥ ੧੦ ॥ ਬਿਲਾਵਲੁ ਮਹਲਾ ੫ ‡ ॥ ਗੁਰੁ ਪੂਰਾ ਵਡਭਾਗੀ ਪਾਈਐ ॥ ਮਿਲਿ ਸਾਧੂ[16] ਹਰਿਨਾਮੁ ਧਿਆਈਐ ॥ ੧ ॥ ਪਾਰਬ੍ਰਹਮ ਪ੍ਰਭ ਤੇਰੀ ਸਰਨਾ ॥ ਕਿਲਬਿਖ[17] ਕਾਟੈ ਭਜੁ ਗੁਰ ਕੇ ਚਰਨਾ ॥ ੧ ॥ ਰਹਾਉ ॥ ਅਵਰਿ ਕਰਮ ਸਭਿ ਲੋਕਾਚਾਰ[18] ॥ ਮਿਲਿ ਸਾਧੂ ਸੰਗਿ ਹੋਇ ਉਧਾਰ ॥ ੨ ॥ ਸਿੰਮ੍ਰਿਤਿ[19] ਸਾਸਤ[20] ਬੇਦ ਬੀਚਾਰੇ ॥ ਜਪੀਐ ਨਾਮੁ ਜਿਤੁ ਪਾਰਿ ਉਤਾਰੇ ॥ ੩ ॥ ਜਨ ਨਾਨਕ ਕਉ ਪ੍ਰਭ ਕਿਰਪਾ ਕਰੀਐ ॥ ਸਾਧੂ ਧੂਰਿ[21] ਮਿਲੈ ਨਿਸਤਰੀਐ ॥ ੪ ॥ ੬ ॥ ੧੧ ॥ ਬਿਲਾਵਲੁ ਮਹਲਾ ੫ § ॥ ਗੁਰ ਕਾ ਸਬਦੁ ਰਿਦੇ ਮਹਿ ਚੀਨਾ[22] ॥ ਸਗਲ ਮਨੋਰਥ ਪੂਰਨ ਆਸੀਨਾ[23] ॥ ੧ ॥ ਸੰਤ ਜਨਾ ਕਾ ਮੁਖੁ ਊਜਲੁ ਕੀਨਾ ॥ ਕਰਿ ਕਿਰਪਾ ਅਪੁਨਾ ਨਾਮੁ ਦੀਨਾ ॥ ੧ ॥ ਰਹਾਉ ॥ ਅੰਧ ਕੂਪ ਤੇ ਕਰੁ[24] ਗਹਿ ਲੀਨਾ ॥ [25]ਜੈਜੈਕਾਰੁ ਜਗਤਿ ਪ੍ਰਗਟੀਨਾ ॥ ੨ ॥ ਨੀਚਾ ਤੇ ਊਚ ਊਨ[26] ਪੂਰੀਨਾ ॥ ਅੰਮ੍ਰਿਤ ਨਾਮੁ ਮਹਾ ਰਸੁ ਲੀਨਾ ॥ ੩ ॥ ਮਨ ਤਨ ਨਿਰਮਲ ਪਾਪ [27]ਜਲਿ ਖੀਨਾ ॥ ਕਹੁ ਨਾਨਕ ਪ੍ਰਭ ਭਏ ਪ੍ਰਸੀਨਾ[28] ॥ ੪ ॥ ੭ ॥ ੧੨ ॥ ਬਿਲਾਵਲੁ ਮਹਲਾ ੫ ॥

੧ ਲਿਆ ਹੈ, ਵਸ ਵਿਚ ਕੀਤਾ ਹੈ (ਮਨ ਨੂੰ)। 'ਕਾਮ ਕ੍ਰੋਧ ਮਾਇਆ ਕੇ ਲੀਨੇ' (ਗਉੜੀ ਕਬੀਰ)।

੨ ਦੁਖ ਸੁਖ ਕਰਦਿਆਂ ਮੁੜ ਮੁੜ ਜੰਮਦਾ ਤੇ ਮਰਦਾ ਸੀ; ਹੁਣ ਗੁਰੂ ਨੇ ਚਰਨਾਂ ਕੰਵਲਾਂ ਦਾ ਟਿਕਾਣਾ ਦਿਤਾ ਹੈ। ਆਸ੍ਰਮੁ=ਬਿਸ੍ਰਾਮ, ਟਿਕਾਣਾ, ਆਰਾਮ ਦੀ ਥਾਂ।

੩ ਤਾਰ ਦਿੱਤਾ।

੪ ਹਵਾਲੇ ਕਰ ਦਿਆਂ, ਭੇਂਟ ਦਿਆਂ।

੫ ਚੰਗੀ ਮਤ, ਸ਼ੁਭ ਸਿਖਿਆ।

੬ ਮੰਗ ਮੰਗਣ ਲਈ।

੭ ਤੈਨੂੰ ਦੇਖਣ ਨਾਲ ਮੇਰੇ (ਹਿਰਦੇ ਰੂਪ) ਵਿਹੜੇ ਵਿਚ ਰੌਣਕ ਲਗ ਜਾਂਦੀ ਹੈ।

੮ ਨਿਸਤਾਰਾ ਕਰਾਂ।

੯ ਅੱਖਾਂ ਰੱਜ ਗਈਆਂ।

੧੦ ਪੁਤਰ।

੧੧ ਵਿਆਪਕ ਹੈ, ਸਮਾ ਰਿਹਾ ਹੈ।

੧੨ ਜੀਭ ਨਾਲ।

੧੩ ਜਲਨ ਵਿਚ ਪਿਆ ਹੋਇਆ ਸੀ, ਸੜ ਰਿਹਾ ਸੀ।

੧੪ ਤ੍ਰਿਪਤ ਹੋ ਗਿਆ, ਸ਼ਾਂਤੀ ਫੜ ਗਿਆ, ਰੱਜ ਗਿਆ।

੧੫ ਅੰਦਰ ਦੀਆਂ ਜਾਨਣ ਵਾਲਾ।

੧੬ ਗੁਰੂ।

੧੭ ਪਾਪ।

੧੮ ਲੋਕ ਆਚਾਰ। ਲੌਕਿਕ ਵਿਹਾਰ, ਸੰਸਾਰੀ ਰੀਤ ਜਾਂ ਰਿਵਾਜ ਨੂੰ ਪੂਰਾ ਕਰਨ ਦੇ ਸਾਧਨ, ਨਿਰਾ ਦਿਖਾਵਾ।

੧੯ ਹਿੰਦੂ ਰਿਸ਼ੀਆਂ ਦੇ ਲਿਖੇ ਹੋਏ ਧਾਰਮਕ ਪੁਸਤਕ ਜੋ ਉਨ੍ਹਾਂ ਨੇ ਵੇਦਾਂ ਜਾਂ ਵੱਡਿਆਂ ਦੇ ਵਾਕਾਂ ਨੂੰ ਚੇਤੇ ਕਰ ਕੇ ਹਿੰਦੂ ਸਮਾਜ ਦੀ ਅਗਵਾਈ ਲਈ ਲਿਖੇ। ਇਹ ੨੭ ਦੇ ਕ੍ਰੀਬ ਹਨ।

੨੦ ਹਿੰਦੂ ਫਿਲਸਫੇ ਦੇ ਗ੍ਰੰਥ, ਜੋ ਗਿਣਤੀ ਵਿਚ ਛੀ ਹਨ: ਸਾਂਖ, ਪਤੰਜਲ ਜਾਂ ਯੋਗ, ਨਿਆਇ, ਵੈਸ਼ੇਸ਼ਿਕ, ਮੀਮਾਨਸਾ, ਵੇਦਾਂਤ।

੨੧ ਚਰਨ-ਧੂੜ।

੨੨ ਵਿਚਾਰਿਆ।

੨੩ ਆਸਾ। ਸਾਰੇ ਮਨੋਰਥ ਤੇ ਆਸਾਂ ਪੂਰੀਆਂ ਹੋ ਗਈਆਂ।

੨੪ ਹੱਥ। (ਸੰਸਾਰ ਰੂਪੀ) ਹਨੇਰੇ ਖੂਹ ਵਿਚੋਂ ਹੱਥ ਫੜ ਕੇ ਬਚਾ ਲਿਆ ਹੈ।

੨੫ ਸੰਸਾਰ ਭਰ ਵਿਚ ਫ਼ਤਹ ਦਾ ਡੰਕਾ ਵਜਿਆ; ਸ਼ੁਹਰਤ ਫੈਲ ਗਈ।

੨੬ ਖਾਲੀ। ਖਾਲੀ ਭਰੇ ਗਏ।

੨੭ ਸੜ ਕੇ ਖੀਨ (ਟੋਟੇ ਟੋਟੇ, ਨਾਸ) ਹੋ ਗਏ।

੨੮ ਪ੍ਰਸੰਨ, ਖ਼ੁਸ਼।

---

* ਗੁਰੂ ਹੀ ਐਸੀ ਸੁਮੱਤ ਦੇ ਸਕਦਾ ਹੈ, ਜਿਸ ਰਾਹੀਂ ਹਰੀ ਦਾ ਨਾਮ ਜਪ ਕੇ ਉਸ ਦੇ ਦਰਸ਼ਨ ਕਰ ਸਕਦੇ ਹਾਂ।

† ਗੁਰੂ ਦੀ ਸੰਗਤ ਰਾਹੋਂ ਹੀ ਹਰੀ ਦੇ ਗੁਣ ਗਾ ਕੇ ਤਨ ਮਨ ਦੇ ਦੁਖ ਦੂਰ ਕਰੀਦੇ ਹਨ।

‡ ਗੁਰੂ ਦੇ ਮੇਲ ਨਾਲ ਸਭ ਤੋਂ ਉਤਮ ਕਰਮ, ਭਾਵ ਨਾਮ ਜਪਣ ਦੀ ਜਾਚ ਆਉਂਦੀ ਹੈ, ਜਿਸ ਨਾਲ ਪਾਪ ਦੂਰ ਹੁੰਦੇ ਅਤੇ ਜੀ ਦਾ ਉਧਾਰ ਹੁੰਦਾ ਹੈ।

§ ਗੁਰੂ ਦੇ ਸ਼ਬਦ ਦੀ ਕਮਾਈ ਕਰਨ ਨਾਲ ਸਭ ਕੰਮ ਰਾਸ ਹੁੰਦੇ ਹਨ। ਜੀਵ ਸੰਸਾਰ ਦੇ ਅੰਨ੍ਹੇ ਖੂਹ ਵਿਚੋਂ ਨਿਕਲ ਕੇ ਆਪਣੀ ਖਾਲੀ ਜ਼ਿੰਦਗੀ ਨੂੰ ਗੁਣਾਂ ਨਾਲ ਭਰਦਾ ਹੈ ਅਤੇ ਪਾਪ ਕਟ ਕੇ ਹਰੀ-ਨਾਮ ਵਿਚ ਲੀਨ ਹੋ ਜਾਂਦਾ ਹੈ।

* ਸਗਲ ਮਨੋਰਥ ਪਾਈਅਹਿ ਮੀਤਾ ॥ ਚਰਨ ਕਮਲ ਸਿਉ ਲਾਈਐ ਚੀਤਾ ॥੧॥ ਹਉ ਬਲਿਹਾਰੀ ਜੋ ਪ੍ਰਭੂ ਧਿਆਵਤ ॥ ਜਲਨਿ[੧] ਬੁਝੈ ਹਰਿ ਹਰਿ ਗੁਨ ਗਾਵਤ ॥ ੧ ॥ ਰਹਾਉ ॥ ਸਫਲ ਜਨਮੁ ਹੋਵਤ ਬਡਭਾਗੀ ॥ [੨]ਸਾਧਸੰਗਿ ਰਾਮਹਿ ਲਿਵ ਲਾਗੀ ॥ ੨ ॥ [੩]ਮਤਿ ਪਤਿ ਧਨੁ ਸੁਖ ਸਹਜ ਅਨੰਦਾ ॥ ਇਕ ਨਿਮਖ ਨ ਵਿਸਰਹੁ ਪਰਮਾਨੰਦਾ ॥ ੩ ॥ ਹਰਿ ਦਰਸਨ ਕੀ ਮਨਿ ਪਿਆਸ ਘਨੇਰੀ[੪] ॥ ਭਨਤਿ[੫] ਨਾਨਕ ਸਰਣਿ ਪ੍ਰਭ ਤੇਰੀ ॥ ੪ ॥ ੮ ॥੧੩॥ ਬਿਲਾਵਲੁ ਮਹਲਾ ੫ † ॥ ਮੋਹਿ ਨਿਰਗੁਨ ਸਭ ਗੁਣਹ ਬਿਹੂਨਾ[੬] ॥ ਦਇਆ ਧਾਰਿ ਅਪੁਨਾ ਕਰਿ ਲੀਨਾ ॥ ੧ ॥ ਮੇਰਾ ਮਨੁ ਤਨੁ [੭]ਹਰਿ ਗੋਪਾਲਿ ਸੁਹਾਇਆ ॥ ਕਰਿ ਕਿਰਪਾ ਪ੍ਰਭੁ ਘਰ ਮਹਿ ਆਇਆ ॥ ੧ ॥ ਰਹਾਉ ॥ [੮]ਭਗਤਿ ਵਛਲ ਭੈ ਕਾਟਨਹਾਰੇ ॥ ਸੰਸਾਰ ਸਾਗਰ ਅਬ ਉਤਰੇ ਪਾਰੇ ॥ ੨ ॥ ਪਤਿਤ ਪਾਵਨ ਪ੍ਰਭ ਬਿਰਦੁ[੯] [੧੦]ਬੇਦਿ ਲੇਖਿਆ॥ ਪਾਰਬ੍ਰਹਮੁ ਸੋ ਨੈਨਹੁ ਪੇਖਿਆ ॥ ੩ ॥ ਸਾਧ ਸੰਗਿ ਪ੍ਰਗਟੇ ਨਾਰਾਇਣ ॥ ਨਾਨਕ ਦਾਸ ਸਭਿ ਦੂਖ ਪਲਾਇਣ[੧੧] ॥ ੪ ॥ ੯ ॥ ੧੪ ॥ ਬਿਲਾਵਲੁ ਮਹਲਾ ੫ ‡ ॥ ਕਵਨੁ ਜਾਨੈ ਪ੍ਰਭ ਤੁਮ੍ਰੀ ਸੇਵਾ ॥ ਪ੍ਰਭ ਅਵਿਨਾਸੀ[੧੨] ਅਲਖ[੧੩] ਅਭੇਵਾ[੧੪] ॥ ੧ ॥ ਗੁਣ ਬੇਅੰਤ ਪ੍ਰਭ [੧੫]ਗਹਿਰ ਗੰਭੀਰੇ ॥ ਊਚ ਮਹਲ ਸੁਆਮੀ ਪ੍ਰਭ ਮੇਰੇ ॥ ਤੂ [੧੬]ਅਪਰੰਪਰ ਠਾਕੁਰ ਮੇਰੇ ॥ ੧ ॥ ਰਹਾਉ ॥ ਏਕਸ ਬਿਨੁ ਨਾਹੀ ਕੋ ਦੂਜਾ ॥ ਤੁਮ੍ਹ ਹੀ ਜਾਨਹੁ ਅਪਨੀ ਪੂਜਾ ॥੨॥ ਆਪਹੁ[੧੭] ਕਛੂ ਨ ਹੋਵਤ ਭਾਈ ॥ ਜਿਸੁ ਪ੍ਰਭੁ ਦੇਵੈ ਸੋ ਨਾਮੁ ਪਾਈ ॥ ੩ ॥ ਕਹੁ ਨਾਨਕ ਜੋ ਜਨੁ ਪ੍ਰਭ ਭਾਇਆ ॥ [੧੮]ਗੁਣ ਨਿਧਾਨ ਪ੍ਰਭੁ ਤਿਨ ਹੀ ਪਾਇਆ ॥ ੪ ॥ ੧੦ ॥ ੧੫ § ॥ ਬਿਲਾਵਲੁ ਮਹਲਾ ੫ ॥ ਮਾਤ ਗਰਭ ਮਹਿ ਹਾਥ ਦੇ ਰਾਖਿਆ ॥ [੧੯]ਹਰਿ ਰਸੁ ਛੋਡਿ ਬਿਖਿਆ ਫਲੁ ਚਾਖਿਆ ॥ ੧ ॥ ਭਜੁ ਗੋਬਿੰਦ ਸਭ ਛੋਡਿ ਜੰਜਾਲ ॥ ਜਬ ਜਮੁ ਆਇ [੨੦]ਸੰਘਾਰੈ ਮੂੜੇ ਤਬ ਤਨੁ ਬਿਨਸਿ ਜਾਇ ਬੇਹਾਲ[੨੧] ॥ ੧ ॥ ਰਹਾਉ ॥ ਤਨੁ ਮਨੁ ਧਨੁ ਅਪਨਾ ਕਰਿ ਥਾਪਿਆ ॥ ਕਰਨਹਾਰੁ ਇਕ ਨਿਮਖ ਨ ਜਾਪਿਆ[੨੨] ॥੨॥ ਮਹਾ ਮੋਹ [੨੩]ਅੰਧ ਕੂਪ ਪਰਿਆ ॥ ਪਾਰਬ੍ਰਹਮੁ ਮਾਇਆ ਪਟਲਿ[੨੪] ਬਿਸਰਿਆ ॥ ੩ ॥ ਵਡੈ ਭਾਗਿ ਪ੍ਰਭ ਕੀਰਤਨੁ ਗਾਇਆ ॥ ਸੰਤ ਸੰਗਿ ਨਾਨਕ ਪ੍ਰਭੁ ਪਾਇਆ ॥ ੪ ॥ ੧੧ ॥ ੧੬ ॥ ਬਿਲਾਵਲੁ ਮਹਲਾ ੫ ¶ ॥ ਮਾਤ ਪਿਤਾ ਸੁਤ[੨੫] ਬੰਧਪ[੨੬] ਭਾਈ ॥ ਨਾਨਕ ਹੋਆ ਪਾਰਬ੍ਰਹਮੁ ਸਹਾਈ ॥ ੧ ॥ ਸੂਖ ਸਹਜ ਆਨੰਦ ਘਣੇ[੨੭] ॥ ਗੁਰੁ ਪੂਰਾ ਪੂਰੀ ਜਾ ਕੀ ਬਾਣੀ ਅਨਿਕ ਗੁਣਾ ਜਾ ਕੇ ਜਾਹਿ ਨ ਗਣੇ[੨੮] ॥ ੧ ॥ ਰਹਾਉ ॥ ਸਗਲ ਸਰੰਜਾਮ[੨੯] ਕਰੇ ਪ੍ਰਭੁ ਆਪੇ ॥ ਭਏ ਮਨੋਰਥ ਸੋ ਪ੍ਰਭੁ ਜਾਪੇ[੩੦] ॥ ੨ ॥

੧ ਸਾੜਾ, ਤਪਤ ।
੨ ਗੁਰੂ ਦੀ ਸੰਗਤ ਦੁਆਰਾ ਵਾਹਿਗੁਰੂ ਵਿਚ ਅਤੁਟ ਲਗਨ ਲਗ ਗਈ ।
੩ ਸ੍ਰੇਸ਼ਟ ਮਤਿ, ਇਜ਼ਤ, ਧੰਨ ਆਦਿਕ ਇਹ ਸਭ ਕੁਝ ਪ੍ਰਾਪਤ ਹੋ ਗਿਆ ਜਦੋਂ ਇਕ ਨਿਮਖ ਮਾਤ੍ਰ ਮਨੋਂ ਹਰੀ ਨਾ ਵਿਸਰਨ ਦਿਤਾ । 'ਸਹਜ-ਸੁਖ' ਲਈ ਵੇਖੋ ਪੰ. ੭੪੧, ਨੋਟ ੨੧ ।
੪ ਬਹੁਤੀ ।
੫ ਕਹਿੰਦਾ ਹੈ ।
੬ ਖਾਲੀ । ਮੈਨੂੰ ਨਿਰਗੁਣ ਨੂੰ ਜੋ ਸਭ ਗੁਣਾਂ ਤੋਂ ਖਾਲੀ ਸਾਂ ਹਰੀ ਨੇ ਮਿਹਰ ਕਰ ਕੇ ਆਪਣਾ ਬਣਾ ਲਿਆ ।
੭ ਹਰੀ ਗੋਪਾਲ ਨਾਲ ਹੋਣ ਕਰਕੇ ਸੋਹਣਾ ਲਗਦਾ ਹੈ ।
੮ ਭਗਤੀ ਦਾ ਪਿਆਰਾ, ਭਗਤੀ ਭਾਵ ਵਾਲਿਆਂ ਨੂੰ ਪਿਆਰ ਕਰਨ ਵਾਲਾ ।
੯ ਨਿਤ ਕਰਮ, ਸੁਭਾਵ ।
੧੦ ਬੇਦ ਨੇ ਏਹ ਗਲ ਦੱਸੀ ਹੈ । ਜਿਸ ਪ੍ਰਭੂ ਦਾ ਬਿਰਦ ਡਿਗਿਆਂ ਹੋਇਆਂ ਨੂੰ ਪਵਿੱਤਰ ਕਰਨ ਵਾਲਾ ਵੇਦ ਨੇ ਲਿਖਿਆ ਹੈ, ਉਹ ਈਸ਼ਵਰ ਮੈਂ ਆਪਣੀਆਂ ਅੱਖਾਂ ਨਾਲ ਵੇਖ ਲਿਆ ਹੈ ।
੧੧ ਦੂਰ ਹੋ ਗਏ ।
੧੨ ਨਾਸ ਨਾ ਹੋਣ ਵਾਲਾ, ਅਮਰ ।
੧੩ ਜੋ ਸਮਝ ਵਿਚ ਨਾ ਆ ਸਕੇ ।
੧੪ ਜਿਸ ਦਾ ਭੇਦ ਨਾ ਪਾਇਆ ਜਾਏ, ਵਾਹਿਗੁਰੂ ।
੧੫ ਡੂੰਘਾ ਅਥਾਹ ।
੧੬ ਪਰੇ ਤੋਂ ਪਰੇ ਮੇਰੇ ਮਾਲਕ !
੧੭ ਆਪ ਤੋਂ । ਮਨੁੱਖ ਤੋਂ ਅਪਣੇ ਆਪ ਕੁਝ ਨਹੀਂ ਹੋ ਸਕਦਾ ।
੧੮ ਗੁਣਾਂ ਦਾ ਖ਼ਜ਼ਾਨਾ ।
੧੯ ਉਸ ਹਰੀ ਦਾ ਰਸ ਛੱਡ ਕੇ (ਜਿਸ ਨੇ ਮਾਤਾ ਦੇ ਪੇਟ ਵਿਚ ਹਥ ਦੇ ਕੇ ਰਖਿਆ ਕੀਤੀ) ਮਾਇਆ ਦੇ ਵਿਹੁ ਰੂਪ ਫਲ ਨੂੰ ਖਾਣ ਲਗ ਪਿਆ ।
੨੦ ਮਾਰੇਗਾ, ਹੇ ਮੂਰਖ !
੨੧ ਬੁਰੇ ਹਾਲ ।
੨੨ ਜੱਪਿਆ ।
੨੩ ਅੰਨ੍ਹੇ ਖੂਹ ਵਿਚ ।
੨੪ (ਮਾਇਆ ਦੇ) ਪਰਦੇ ਦੇ ਕਾਰਨ ।
੨੫ ਪੁਤਰ ।
੨੬ ਰਿਸ਼ਤੇਦਾਰ ।
੨੭ ਬਹੁਤੇ ।
੨੮ ਗਿਣੇ । ਜਿਸ ਦੇ ਅਨੇਕ ਗੁਣ ਗਿਣੇ ਨਹੀਂ ਜਾ ਸਕਦੇ ।
੨੯ ਕਾਰਜ ਸਿਧ ਕਰਨ ਦੇ ਪ੍ਰਬੰਧ, ਇੰਤਜ਼ਾਮ ।
੩੦ ਜਪਣ ਨਾਲ ।

---

* ਸਾਧ-ਸੰਗਤਿ ਦੁਆਰਾ ਹਰੀ ਦੇ ਗੁਣ ਗਾਉਣ ਨਾਲ ਦਿਲ ਦੀ ਜਲਨ ਬੁਝਦੀ ਅਤੇ ਸ਼ਾਂਤ ਸੁਖ ਪ੍ਰਾਪਤ ਹੁੰਦੇ ਹਨ ।

† ਹਰੀ ਨੇ, ਜੋ ਭਗਤੀ ਉਤੇ ਪ੍ਰਸੰਨ ਹੁੰਦਾ ਹੈ ਅਤੇ ਜਿਸ ਦਾ ਬਿਰਦ ਪਤਿਤ-ਪਾਵਨ ਹੈ, ਮੇਰੇ ਜਹੇ ਨੀਚ ਨੂੰ ਸੰਵਾਰ ਕੇ ਆਪਣਾ ਬਣਾ ਲਿਆ ਹੈ, ਅਤੇ ਹੁਣ ਸਾਖਿਆਤ ਦਰਸ਼ਨ ਦਿੰਦਾ ਹੈ ।

‡ ਵਾਹਿਗੁਰੂ ਇਤਨਾ ਉੱਚਾ ਅਤੇ ਮਨੁੱਖ ਇਤਨਾ ਨੀਵਾਂ ਹੈ ਕਿ ਮਨੁੱਖ ਲਈ ਉਸ ਦੇ ਗੁਣ ਗਾਣੇ ਅਸੰਭਵ ਹਨ । ਪਰ ਹਰੀ ਆਪ ਤੁਠ ਪਵੇ ਤਾਂ ਇਹ ਅਸੰਭਵ ਕੰਮ ਭੀ ਹੋ ਜਾਂਦਾ ਹੈ ।

§ ਮਨੁੱਖ ਮਾਇਆ ਦੇ ਅਸਰ ਹੇਠਾਂ ਕਰਤਾਰ ਦੇ ਉਪਕਾਰ ਭੁਲ ਜਾਂਦਾ ਹੈ ਅਤੇ ਸਭ ਕੁਝ ਆਪਣਾ ਸਮਝ ਕੇ ਵਿਸ਼ਿਆਂ ਵਿਚ ਜਾ ਪੈਂਦਾ ਹੈ, ਪਰ ਸਾਧ-ਸੰਗਤ ਮਿਲਣ ਤੇ ਕਰਤਾਰ ਦੇ ਗੁਣ ਗਾਣੇ ਸਿਖ ਲੈਂਦਾ ਹੈ, ਜਿਸ ਨਾਲ ਉਸ ਦਾ ਉਧਾਰ ਹੋ ਜਾਂਦਾ ਹੈ ।

¶ ਗੁਰੂ ਦੀ ਬਾਣੀ ਵਿਚ ਬਹੁਤ ਵਾਧੇ ਹਨ । ਇਸ ਦੇ ਰਾਹੀਂ ਮਨੁੱਖ ਹਰੀ ਨਾਲ ਮਿਲਣ ਦੇ ਸਾਧਨ ਲਭ ਲੈਂਦਾ ਹੈ, ਜਿਸ ਨਾਲ ਸਭ ਤਰ੍ਹਾਂ ਦੇ ਮਨੋਰਥ ਪੂਰੇ ਹੁੰਦੇ ਅਤੇ ਉੱਚੇ ਤੋਂ ਉੱਚੇ ਸੁਖ ਮਿਲਦੇ ਹਨ ।

[1]ਅਰਥ ਧਰਮ ਕਾਮ ਮੋਖ ਕਾ ਦਾਤਾ॥ [2]ਪੂਰੀ ਭਈ ਸਿਮਰਿ ਸਿਮਰਿ ਬਿਧਾਤਾ॥ ੩॥ਸਾਧ ਸੰਗਿ [3]ਨਾਨਕਿ ਰੰਗੁ ਮਾਣਿਆ॥ਘਰਿ[4] ਆਇਆ ਪੂਰੈ ਗੁਰਿ ਆਣਿਆ[5]॥ ੪॥੧੨॥ ੧੭॥ ਬਿਲਾਵਲੁ ਮਹਲਾ ੫ *॥ [6]ਸ੍ਰਬ ਨਿਧਾਨ ਪੂਰਨ ਗੁਰਦੇਵ॥੧॥ ਰਹਾਉ॥ ਹਰਿ ਹਰਿ ਨਾਮੁ ਜਪਤ ਨਰ ਜੀਵੇ॥ ਮਰਿ ਖੁਆਰੁ ਸਾਕਤ ਨਰ ਥੀਵੇ[7]॥ ੧॥ ਰਾਮਨਾਮੁ ਹੋਆ ਰਖਵਾਰਾ[8]॥ [9]ਝਖ ਮਾਰਉ ਸਾਕਤੁ ਵੇਚਾਰਾ॥੨॥ ਨਿੰਦਾ ਕਰਿ ਕਰਿ ਪਚਹਿ[10] ਘਨੇਰੇ[11]॥ [12]ਮਿਰਤਕ ਫਾਸ ਗਲੈ ਸਿਰਿ ਪੈਰੈ॥ ੩॥ ਕਹੁ ਨਾਨਕ ਜਪਹਿ ਜਨ ਨਾਮ॥ ਤਾ ਕੈ ਨਿਕਟਿ ਨ ਆਵੈ ਜਾਮ[13]॥ ੪॥੧੩॥੧੮॥

ਰਾਗੁ ਬਿਲਾਵਲੁ ਮਹਲਾ ੫ ਘਰੁ ੪ ਦੁਪਦੇ

੧ ਓ ਸਤਿਗੁਰ ਪ੍ਰਸਾਦਿ †॥ [14]ਕਵਨ ਸੰਜੋਗ ਮਿਲਉ ਪ੍ਰਭ ਅਪਨੇ॥ ਪਲੁ ਪਲੁ ਨਿਮਖ[15] ਸਦਾ ਹਰਿ ਜਪਨੇ॥ ੧॥ ਚਰਨ ਕਮਲ ਪ੍ਰਭ ਕੇ ਨਿਤ ਧਿਆਵਉ॥ ਕਵਨ ਸੁਮਤਿ ਜਿਤੁ ਪ੍ਰੀਤਮੁ ਪਾਵਉ॥ ੧॥ ਰਹਾਉ॥ ਐਸੀ ਕ੍ਰਿਪਾ ਕਰਹੁ ਪ੍ਰਭ ਮੇਰੇ॥ ਹਰਿ ਨਾਨਕ ਬਿਸਰੁ ਨ ਕਾਹੂ ਬੇਰੇ[16]॥੨॥੧॥੧੯॥ ਬਿਲਾਵਲੁ ਮਹਲਾ ੫॥ ਚਰਨ ਕਮਲ ਪ੍ਰਭ ਹਿਰਦੈ ਧਿਆਏ॥ ਰੋਗ ਗਏ ਸਗਲੇ ਸੁਖ ਪਾਏ॥ ੧॥ ਗੁਰਿ ਦੁਖੁ ਕਾਟਿਆ ਦੀਨੋ ਦਾਨੁ॥ ਸਫਲ ਜਨਮੁ ਜੀਵਨ ਪਰਵਾਨੁ॥ ੧॥ ਰਹਾਉ॥ ਅਕਥ[17] ਕਥਾ ਅੰਮ੍ਰਿਤ ਪ੍ਰਭ ਬਾਨੀ॥ ਕਹੁ ਨਾਨਕ ਜਪਿ ਜੀਵੇ ਗਿਆਨੀ॥ ੨॥ ੨॥੨੦॥ ਬਿਲਾਵਲੁ ਮਹਲਾ ੫॥ ਸਾਂਤਿ ਪਾਈ ਗੁਰਿ ਸਤਿਗੁਰਿ ਪੂਰੇ॥ ਸੁਖ ਉਪਜੇ [18]ਬਾਜੇ ਅਨਹਦ ਤੂਰੇ॥ ੧॥ ਰਹਾਉ॥ ਤਾਪ ਪਾਪ ਸੰਤਾਪ[19] ਬਿਨਾਸੇ॥ ਹਰਿ ਸਿਮਰਤ ਕਿਲਵਿਖ[20] ਸਭਿ ਨਾਸੇ॥ ੧॥ [21]ਅਨਦੁ ਕਰਹੁ ਮਿਲਿ ਸੁੰਦਰ ਨਾਰੀ॥ ਗੁਰਿ ਨਾਨਕਿ ਮੇਰੀ ਪੈਜ ਸਵਾਰੀ॥੨॥੩॥ ੨੧॥ ਬਿਲਾਵਲੁ ਮਹਲਾ ੫॥ ਮਮਤਾ ਮੋਹ ਧ੍ਰੋਹ ਮਦਿ ਮਾਤਾ ਬੰਧਨਿ ਬਾਧਿਆ ਅਤਿ ਬਿਕਰਾਲ[22]॥ ਦਿਨੁ ਦਿਨੁ ਛਿਜਤ[23] ਬਿਕਾਰ ਕਰਤ ਅਉਧ ਫਾਹੀ ਫਾਥਾ ਜਮ ਕੈ ਜਾਲ॥ ੧॥ ਤੇਰੀ ਸਰਣਿ ਪ੍ਰਭ ਦੀਨ ਦਇਆਲਾ॥ ਮਹਾ ਬਿਖਮ[24] ਸਾਗਰੁ ਅਤਿ ਭਾਰੀ ਉਧਰਹੁ ਸਾਧੂ ਸੰਗਿ ਰਵਾਲਾ[25]॥ ੧॥ ਰਹਾਉ॥ ਪ੍ਰਭ ਸੁਖਦਾਤੇ ਸਮਰਥ ਸੁਆਮੀ ਜੀਉ ਪਿੰਡੁ ਸਭੁ ਤੁਮਰਾ ਮਾਲ॥ ਭ੍ਰਮ ਕੇ ਬੰਧਨ ਕਾਟਹੁ ਪਰਮੇਸਰ ਨਾਨਕ ਕੇ ਪ੍ਰਭ ਸਦਾ ਕ੍ਰਿਪਾਲ॥ ੨॥ ੪॥ ੨੨॥ ਬਿਲਾਵਲੁ ਮਹਲਾ ੫॥ ਸਗਲ ਅਨੰਦੁ ਕੀਆ ਪਰਮੇਸਰਿ [26]ਅਪਣਾ ਬਿਰਦੁ ਸਮ੍ਹਾਰਿਆ॥ ਸਾਧ ਜਨਾ ਹੋਏ ਕਿਰਪਾਲਾ [27]ਬਿਗਸੇ ਸਭਿ ਪਰਵਾਰਿਆ॥ ੧॥

੧ ਜ਼ਿੰਦਗੀ ਦੇ ਸਭ ਤੋਂ ਉੱਚੇ ਚਾਰ ਮਨੋਰਥ ਮੰਨੇ ਗਏ ਹਨ : ਧਰਮ, ਅਰਥ, ਕਾਮ, ਮੋਖ। ਦੇਖੋ ਪੰ. ੭੮੫, ਨੋਟ ੪।

੨ ਘਾਲ ਪੂਰੀ ਹੋ ਗਈ। ਸਿਰਜਨਹਾਰ ਨੂੰ ਸਿਮਰਨ ਨਾਲ ਘਾਲ ਪੂਰੀ ਹੋ ਗਈ। ਵਿਧਾਤਾ [ਸੰ. ਵਿਧਾਤ੍ਰਿ] ਕਰਤਾਰ, ਸਿਰਜਨਹਾਰ।

੩ ਨਾਨਕ ਨੇ ਖ਼ੁਸ਼ੀ ਮਨਾਈ। ਦੇਖੋ ਨੇਮ ੨੦ ੳ।

੪ ਆਪਣੇ ਅਸਲ ਘਰ ਵਿਚ, ਵਾਹਿਗੁਰੂ ਦੀ ਹਜ਼ੂਰੀ ਵਿਚ।

੫ ਲਿਆਂਦਾ ਹੈ।

੬ ਪੂਰੇ ਗੁਰੂ ਵਿਚ ਸਾਰੇ ਖ਼ਜ਼ਾਨੇ ਭਰੇ ਹੋਏ ਹਨ। 'ਪੂਰਨ' ਦੋਹਾਂ ਪਾਸੇ ਲਗਦਾ ਹੈ।

੭ ਹੁੰਦਾ ਹੈ। ਗੁਰੂ ਤੋਂ ਬੇਮੁਖ ਆਦਮੀ ਮਰ ਕੇ ਖ਼ੁਆਰ ਹੁੰਦਾ ਹੈ।

੮ ਰਖਵਾਲਾ।

੯ ਝਖ ਪਿਆ ਮਾਰੇ, ਵਿਅਰਥ ਪਿਆ ਬਕੇ।

੧੦ ਸੜਦੇ ਹਨ ; ਗ਼ਰਕ ਹੁੰਦੇ ਹਨ।

੧੧ ਬਹੁਤੇ।

੧੨ ਇਨ੍ਹਾਂ ਨਿੰਦਾ ਕਰਨ ਵਾਲੇ ਮੁਰਦਿਆਂ ਦੇ ਗਲ ਸਿਰ ਤੇ ਪੈਰਾਂ ਵਿਚ ਫਾਹੀਆਂ ਪਈਆਂ ਹਨ।

੧੩ ਜਮ। ਉਨ੍ਹਾਂ ਦੇ ਨੇੜੇ ਨਹੀਂ ਆਉਂਦਾ ਮੌਤ ਦਾ ਡਰ।

੧੪ ਕਿਹੜਾ ਸ਼ੁਭ ਮੌਕਾ ਮਿਲੇਗਾ ਜਦੋਂ ਮੈਂ ਆਪਣੇ ਮਾਲਕ ਨੂੰ ਮਿਲਾਂਗਾ। ਦੇਖੋ ਪੰ. ੭੪੩, ਨੋਟ ੧੫।

੧੫ ਅੱਖ ਦੇ ਫੇਰ ਜਿੰਨੇ ਸਮੇਂ ਲਈ।

੧੬ ਵੇਲੇ।

੧੭ ਜੋ ਕਹੀ ਨਾ ਜਾ ਸਕੇ।

੧੮ ਭਾਵ ਮੁਕੰਮਲ ਸੁਖ ਹੋਇਆ ਹੈ। ਦੇਖੋ ਪੰ. ੭੬੭, ਫੁਟ ਨੋਟ *।

੧੯ ਅੰਦਰ ਦੇ ਦੁਖ।

੨੦ ਪਾਪ।

੨੧ ਹੇ ਸੁੰਦਰ ਨਾਰੀਓ, ਸੋਹਣੇ ਸਤਿ-ਸੰਗੀਓ! ਆਪਸ ਵਿਚ ਮਿਲ ਕੇ ਖ਼ੁਸ਼ੀ ਮਨਾਓ, ਕਿਉਂਕਿ ਗੁਰੂ ਨਾਨਕ ਨੇ ਮੇਰੀ ਇੱਜ਼ਤ ਰਖ ਲਈ ਹੈ।

੨੨ ਡਰਾਉਣਾ। ਮੈਂ ਮੇਰੀ ਦੇ ਭਾਵ, ਮੋਹ ਤੇ ਦਗੇਬਾਜ਼ੀ ਦੀ ਮਸਤੀ ਵਿਚ ਮਤਾ ਹੋਇਆ ਮਨੁੱਖ ਇਨ੍ਹਾਂ ਬੰਧਨਾਂ ਦੇ ਕਾਰਨ ਬਹੁਤ ਭਿਆਨਕ ਦਿਸਦਾ ਹੈ।

੨੩ ਛਿਜਦੀ ਹੈ, ਟੁਟਦੀ ਹੈ। ਵਿਕਾਰ ਕਰਦਿਆਂ ਅਉਧ (ਉਮਰ) ਘਟਦੀ ਹੈ।

੨੪ ਕਠਿਨ, ਔਖਾ ਤਰਿਆ ਜਾਣ ਵਾਲਾ।

੨੫ ਧੂੜੀ (ਸਾਧ ਚਰਨਾਂ ਦੀ)।

੨੬ ਆਪਣਾ ਬਿਰਦ ਸੰਭਾਲਿਆ, ਆਪਣਾ ਸੁਭਾਉ ਪੂਰਾ ਕੀਤਾ। ਉਸ ਦਾ ਸੁਭਾਵ ਹੀ ਅਨੰਦ ਦੇਣਾ ਹੈ। ਉਸ ਸੁਭਾਵ ਅਨੁਸਾਰ ਮੈਨੂੰ ਖ਼ੁਸ਼ੀ ਦਿਤੀ ਸੂ।

੨੭ ਸਾਰੇ ਟੱਬਰ ਦੇ ਜੀ ਖ਼ੁਸ਼ ਹੋਏ।

---

* ਗੁਰੂ ਵਿਚ ਸਭ ਸੁਖਾਂ ਦੇ ਭੰਡਾਰ ਹਨ। ਉਸ ਦੇ ਰਾਹੀਂ ਹਰੀ-ਨਾਮ ਜਪਣ ਨਾਲ ਹਰੀ ਆਪ ਰਖਵਾਲਾ ਬਣ ਜਾਂਦਾ ਹੈ। ਫਿਰ ਵਿਰੋਧੀਆਂ ਦੀ ਕੋਈ ਦਾਲ ਨਹੀਂ ਗਲਦੀ ਅਤੇ ਨਾ ਮੌਤ ਦਾ ਡਰ ਰਹਿੰਦਾ ਹੈ।

† ਇਸ ਦੁਪਦੇ ਵਿਚ ਅਰਜ਼ੋਈ ਕਰਦੇ ਹਨ ਕਿ ਕੋਈ ਸੁਮੱਤ ਮਿਲੇ ਜਿਸ ਰਾਹੀਂ ਹਰੀ ਦਾ ਮੇਲ ਹੋਵੇ (੧)। ਅਗਲੇ ਦੁਪਦਿਆਂ ਵਿਚ ਇਸ ਅਰਜ਼ੋਈ ਦਾ ਸਿੱਟਾ ਦਿਤਾ ਹੈ ਕਿ ਪਹਿਲਾਂ ਗੁਰੂ ਦੀ ਅੰਮ੍ਰਿਤ ਬਾਣੀ ਦੁਆਰਾ ਹਰੀ ਨੂੰ ਧਿਆਇਆ, ਅਤੇ ਇਸੇ ਵਿਚ ਜ਼ਿੰਦਗੀ ਮਹਿਸੂਸ ਕੀਤੀ (੨)। ਫਿਰ ਦੁਖ ਪਾਪ ਦੂਰ ਹੋ ਕੇ ਠੰਢ ਵਰਤ ਗਈ (੩)। ਅਗਲੇ ਦੁਪਦੇ ਵਿਚ ਦਸਿਆ ਹੈ ਕਿ ਮਮਤਾ ਮੋਹ ਆਦਿ ਦਾ ਭਰਮ ਦੂਰ ਹੋ ਗਿਆ, ਅਤੇ 'ਜੀਉ ਪਿੰਡੁ ਸਭੁ ਤੁਮਰਾ ਮਾਲ' ਦਿਸਣ ਲਗ ਪਿਆ (੪)। ਇਸੇ ਸੰਬੰਧ ਵਿਚ ਆਪਣੇ ਸਪੁੱਤਰ ਸ੍ਰੀ ਹਰਿਗੋਬਿੰਦ ਜੀ ਦੇ ਅਰੋਗ ਹੋਣ ਦੀ ਖ਼ੁਸ਼ੀ ਭੀ, ਮੋਹ ਮਮਤਾ ਦੇ ਭਰਮ ਤੋਂ ਰਹਿਤ ਹੋ ਕੇ, ਮਾਣਦੇ ਹਨ, ਅਤੇ ਇਸ ਵਾਕਿਆ ਨੂੰ ਹਰੀ ਦੀ ਕਿਰਪਾਲਤਾ ਦਾ ਨਮੂਨਾ ਸਮਝਦੇ ਹਨ। ਦੇਖੋ ਪੰਨਾ ੨੦੦, ੫੦੦, ੬੧੯, ੬੨੬-੨੭ (੫)।

[1]ਕਾਰਜੁ ਸਤਿਗੁਰਿ ਆਪਿ ਸਵਾਰਿਆ ॥ ਵਡੀ ਆਰਜਾ ਹਰਿਗੋਬਿੰਦ ਕੀ ਸੂਖ ਮੰਗਲ ਕਲਿਆਣ ਬੀਚਾਰਿਆ ॥ ੧ ॥ ਰਹਾਉ॥ [2]ਵਣ ਤ੍ਰਿਣ ਤ੍ਰਿਭਵਣ ਹਰਿਆ ਹੋਏ ਸਗਲੇ ਜੀਅ ਸਾਧਾਰਿਆ[3] ॥ ਮਨ ਇਛੇ ਨਾਨਕ ਫਲ ਪਾਏ ਪੂਰਨ ਇਛ ਪੁਜਾਰਿਆ[4] ॥ ੨ ॥ ੫ ॥ ੨੩ ॥ ਬਿਲਾਵਲੁ ਮਹਲਾ ੫ * ॥ ਜਿਸੁ ਊਪਰਿ ਹੋਵਤ ਦਇਆਲੁ॥ ਹਰਿ ਸਿਮਰਤ ਕਾਟੈ ਸੋ ਕਾਲੁ ॥ ੧ ॥ ਰਹਾਉ ॥ ਸਾਧਸੰਗਿ ਭਜੀਐ ਗੋਪਾਲੁ ॥ ਗੁਨ ਗਾਵਤ ਤੂਟੈ ਜਮ ਜਾਲੁ ॥ ੧ ॥ ਆਪੇ ਸਤਿਗੁਰੁ ਆਪੇ ਪ੍ਰਤਿਪਾਲ[5] ॥ ਨਾਨਕੁ ਜਾਚੈ ਸਾਧ ਰਵਾਲ[6] ॥ ੨ ॥ ੬ ॥ ੨੪ ॥ ਬਿਲਾਵਲੁ ਮਹਲਾ ੫ ॥ ਮਨ ਮਹਿ ਸਿੰਚਹੁ[7] ਹਰਿ ਹਰਿ ਨਾਮ ॥ ਅਨਦਿਨੁ[8] ਕੀਰਤਨੁ ਹਰਿ ਗੁਣ ਗਾਮ[9] ॥ ੧ ॥ ਐਸੀ ਪ੍ਰੀਤਿ ਕਰਹੁ ਮਨ ਮੇਰੇ ॥ ਆਠ ਪਹਰ ਪ੍ਰਭ ਜਾਨਹੁ ਨੇਰੇ ॥ ੧ ॥ ਰਹਾਉ॥ ਕਹੁ ਨਾਨਕ ਜਾ ਕੇ ਨਿਰਮਲ ਭਾਗ ॥ ਹਰਿ ਚਰਨੀ ਤਾ ਕਾ ਮਨੁ ਲਾਗ ॥ ੨ ॥ ੭ ॥ ੨੫ ॥ ਬਿਲਾਵਲੁ ਮਹਲਾ ੫ ॥ ਰੋਗੁ ਗਇਆ ਪ੍ਰਭਿ ਆਪਿ ਗਵਾਇਆ ॥ ਨੀਦ ਪਈ [10]ਸੁਖ ਸਹਜ ਘਰੁ ਆਇਆ ॥ ੧ ॥ ਰਹਾਉ ॥ ਰਜਿ ਰਜਿ ਭੋਜਨੁ ਖਾਵਹੁ ਮੇਰੇ ਭਾਈ॥ ਅੰਮ੍ਰਿਤਨਾਮੁ [11]ਰਿਦ ਮਾਹਿ ਧਿਆਈ ॥ ੧ ॥ ਨਾਨਕ ਗੁਰ ਪੂਰੇ ਸਰਨਾਈ॥ ਜਿਨਿ [12]ਅਪਨੇ ਨਾਮ ਕੀ ਪੈਜ ਰਖਾਈ ॥ ੨ ॥ ੮ ॥ ੨੬ ॥ ਬਿਲਾਵਲੁ ਮਹਲਾ ੫ ॥ ਸਤਿਗੁਰ ਕਰਿ ਦੀਨੇ ਅਸਥਿਰ [13]ਘਰ ਬਾਰ ॥ ਰਹਾਉ ॥ ਜੋ ਜੋ ਨਿੰਦ ਕਰੈ ਇਨ [14]ਗ੍ਰਿਹਨ ਕੀ ਤਿਸੁ [15]ਆਗੈ ਹੀ ਮਾਰੈ ਕਰਤਾਰ ॥ ੧ ॥ ਨਾਨਕ ਦਾਸ ਤਾ ਕੀ ਸਰਨਾਈ ਜਾ ਕੋ ਸਬਦੁ[16] ਅਖੰਡ[17] ਅਪਾਰ ॥ ੨ ॥ ੯ ॥ ੨੭ ॥ ਬਿਲਾਵਲੁ ਮਹਲਾ ੫ ॥ [18]ਤਾਪ ਸੰਤਾਪ ਸਗਲੇ ਗਏ ਬਿਨਸੇ ਤੇ ਰੋਗ॥ ਪਾਰਬ੍ਰਹਮਿ ਤੂ[19] ਬਖਸਿਆ [20]ਸੰਤਨ ਰਸ ਭੋਗ॥ ਰਹਾਉ ॥ [21]ਸਰਬ ਸੁਖਾ ਤੇਰੀ ਮੰਡਲੀ ਤੇਰਾ ਮਨੁ ਤਨੁ ਆਰੋਗ ॥ ਗੁਨ ਗਾਵਹੁ ਨਿਤ ਰਾਮ ਕੇ ਇਹ ਅਵਖਦ[22] ਜੋਗ ॥ ੧ ॥ [23]ਆਇ ਬਸਹੁ ਘਰ ਦੇਸ ਮਹਿ ਇਹ ਭਲੇ ਸੰਜੋਗ॥ ਨਾਨਕ ਪ੍ਰਭ ਸੁਪ੍ਰਸੰਨ ਭਏ ਲਹਿ ਗਏ ਬਿਓਗ[24] ॥ ੨ ॥ ੧੦ ॥ ੨੮ ॥ ਬਿਲਾਵਲੁ ਮਹਲਾ ੫ ॥ ਕਾਹੂ ਸੰਗਿ ਨ ਚਾਲਹੀ ਮਾਇਆ ਜੰਜਾਲ॥ ਊਠਿ ਸਿਧਾਰੇ[25] ਛਤ੍ਰਪਤਿ ਸੰਤਨ ਕੈ ਖਿਆਲ[26] ॥ ਰਹਾਉ ॥ ਅਹੰਬੁਧਿ[27] ਕਉ ਬਿਨਸਨਾ ਇਹ ਧੁਰ ਕੀ ਢਾਲ[28]॥ ਬਹੁ ਜੋਨੀ ਜਨਮਹਿ ਮਰਹਿ [29]ਬਿਖਿਆ ਬਿਕਰਾਲ ॥ ੧ ॥ ਸਤਿ ਬਚਨ ਸਾਧੂ ਕਹਹਿ ਨਿਤ ਜਪਹਿ ਗੁਪਾਲ॥ ਸਿਮਰਿ ਸਿਮਰਿ ਨਾਨਕ ਤਰੇ [30]ਹਰਿ ਕੇ ਰੰਗ ਲਾਲ ॥ ੨ ॥ ੧੧ ॥ ੨੯ ॥ ਬਿਲਾਵਲੁ ਮਹਲਾ ੫ ॥ [31]ਸਹਜ ਸਮਾਧਿ ਅਨੰਦ ਸੂਖ ਪੂਰੇ ਗੁਰਿ ਦੀਨ ॥

੧ ਸਾਡਾ ਕੰਮ ਸਤਿਗੁਰੂ ਨੇ ਆਪ ਹੀ ਸਵਾਰ ਦਿੱਤਾ ਹੈ, ਜੋ ਸ੍ਰੀ ਹਰਿਗੋਬਿੰਦ ਜੀ ਦੀ ਉਮਰ ਵੱਡੀ ਕਰ ਦਿੱਤੀ ਹੈ ਅਤੇ ਸਾਡੇ ਸੁਖ ਅਨੰਦ ਅਤੇ ਖ਼ੈਰੀਅਤ ਦਾ ਖ਼ਿਆਲ ਰੱਖਿਆ ਹੈ।

੨ ਜੰਗਲ, ਘਾਹ ਅਤੇ ਤਿੰਨੇ ਭਵਣ ਸ੍ਰਿਸ਼ਟੀ ਦੇ ਹਰੇ ਭਰੇ ਹੋ ਗਏ, ਭਾਵ ਸਭ ਥਾਈਂ ਸੁਖ ਵੱਸਿਆ ਹੈ।

੩ ਆਸਰੇ ਸਹਿਤ ਕੀਤਾ ਹੈ।

੪ ਪੁੱਜੀ। ਇੱਛਾ ਪੂਰਨ ਹੋਈ ਹੈ।

੫ ਪਾਲਨਾ ਕਰਨ ਵਾਲਾ।

੬ ਮਿੱਟੀ, ਚਰਨ-ਧੂੜ। ਨਾਨਕ ਮੰਗਦਾ ਹੈ ਸਾਧਾਂ ਦੀ ਚਰਨ-ਧੂੜ।

੭ ਛਿੜਕੇ, ਤਰ ਕਰੇ।

੮ ਹਰ ਰੋਜ਼।

੯ ਗਾਵੇ।

੧੦ ਸਹਜ-ਸੁਖ ਵਾਲੀ ਹਾਲਤ ਹੋਈ। ਦੇਖੋ ਪੰ. ੭੪੧,ਨੋਟ ੨੧। ਘਰੁ=ਮਨ ਦੀ ਹਾਲਤ। ਇਸ ਅਰਥ ਲਈ ਦੇਖੋ ਪੰ. ੧੨, ਨੋਟ ੨੬।

੧੧ ਦਿਲ ਵਿਚ।

੧੨ ਆਪਣੇ ਨਾਮ ਦੀ ਇੱਜ਼ਤ ਰਖ ਲਈ; ਭਾਵ ਅਸੀਂ ਉਸ ਦੇ ਸਾਂ, ਅਤੇ ਹਰੀ ਨੇ ਸਾਡੇ ਦੁਖ ਵਿਚ ਸਹਾਇਤਾ ਕਰ ਕੇ ਦਸ ਦਿੱਤਾ ਹੈ ਕਿ ਹਰੀ ਆਪਣੇ ਭਗਤਾਂ ਨੂੰ ਦੁਖ ਵੇਲੇ ਆ ਬਹੁੜਦਾ ਹੈ।

੧੩ ਘਰ ਅਤੇ ਘਰ ਦੇ ਸਮਿਆਨ। ਸਤਿਗੁਰੂ ਨੇ ਮੇਰੇ ਘਰ ਬਾਰ ( ਟਬਰ ਟੋਰ ) ਨੂੰ ਪੱਕੀ ਤਰ੍ਹਾਂ ਸਹੀ ਸਲਾਮਤ ਕਰ ਦਿੱਤਾ ਹੈ।

੧੪ ਘਰਾਂ ਦੀ, ਭਾਵ ਗੁਰੂ ਘਰ ਦੀ।

੧੫ ਪਹਿਲੋਂ ਹੀ।

੧੬ ਹੁਕਮ।

੧੭ ਅਟੱਲ।

੧੮ ਸਾਰੇ ਤਪ ਤੇ ਦੁਖ ਚਲੇ ਗਏ ਅਤੇ ਸੀਤਲਾ ਜਹੇ ਰੋਗ ਭੀ ਦੂਰ ਹੋ ਗਏ। ਤੇ=ਅਤੇ।

੧੯ (ਹੇ ਬਾਲਕ ਹਰਿ ਗੋਬਿੰਦ !) ਤੈਨੂੰ।

੨੦ ਸੰਤਾਂ ਵਾਲੇ ਅਨੰਦ ਮਾਣ।

੨੧ ਸਾਰੇ ਸੁਖ ਤੇਰੇ ਨਾਲ ਹਨ।

੨੨ ਦਵਾਈ। ਇਹ ਦਵਾਈ ( ਰਾਮ-ਨਾਮ ) ਠੀਕ ਦਵਾਈ ਹੈ।

੨੩ ਆਪਣੇ ਘਰ ਅਤੇ ਵਤਨ ( ਸ੍ਰੀ ਅੰਮ੍ਰਿਤਸਰ ) ਵਿਚ ਆ ਕੇ ਰਹੇ (ਭਾਵ ਹੁਣ ਵਡਾਲੀ ਜਾ ਕੇ ਰਹਿਣ ਦੀ ਲੋੜ ਨਹੀਂ); ਹੁਣ ਮੌਕਾ ਚੰਗਾ ਹੈ। 'ਸੰਜੋਗ' ਲਈ ਦੇਖੋ ਪੰ. ੭੪੩, ਨੋਟ ੧੫।

੨੪ ਵਿਛੋੜੇ।

੨੫ ਚਲੇ ਗਏ।

੨੬ ਵਿਚਾਰ ਵਿਚ। ਸੰਤਾਂ ਦੇ ਵਿਚਾਰ ਅੰਦਰ ਸਭ ਕੁਝ ਨਾਸਵੰਤ ਹੈ: ਛਤ੍ਰਪਤੀ ਰਾਜੇ ਵੀ (ਖਾਲੀ ਹੱਥ) ਤੁਰ ਜਾਣੇ ਹਨ।

੨੭ ਹੰਕਾਰ ਵਾਲੀ ਬੁਧੀ।

੨੮ ਰੀਤੀ, ਮਰਯਾਦਾ। ਹੰਕਾਰ ਦਾ ਨਾਸ ਹੋਣਾ- ਇਹ ਆਦਿ ਦੀ ਮਰਯਾਦਾ ਹੈ।

੨੯ ਭਿਆਨਕ ਵਿਸ਼ਿਆਂ ਵਿਚ(ਜੋ ਗਲਤਾਨ ਹਨ)।

੩੦ ਹਰੀ-ਪ੍ਰੇਮ ਦੇ ਰਤੇ ਹੋਏ।

੩੧ ਗੁਰਮਤਿ ਵਿਚ 'ਹਠ-ਸਮਾਧੀ' ਦੇ ਉਲਟ 'ਸਹਜ-ਸਮਾਧੀ' ਹੈ, ਜੋ ਨਿਰਯਤਨ ਪੂਰੇ ਟਿਕਾਉ ਵਾਲੀ ਹੁੰਦੀ ਹੈ। ਇਸ ਦਸ਼ਾ ਵਿਚ ਸੁਭਾਵਕ ਹੀ ਵਾਹਿਗੁਰੂ ਵਿਚ ਪਿਆਰ ਬਣਿਆ ਰਹਿੰਦਾ ਹੈ।

---

*ਹਰੀ ਦੀ ਕ੍ਰਿਪਾਲਤਾ ਦਾ ਜ਼ਿਕਰ ਜਾਰੀ ਰਖਦਿਆਂ ਹੋਇਆਂ ਕਹਿੰਦੇ ਹਨ ਕਿ ਹਰੀ ਆਪਣੇ ਭਗਤ ਤੋਂ ਮੌਤ ਦਾ ਡਰ ਦੂਰ ਰਖਦਾ ਹੈ (੬), ਕਿਉਂਕਿ ਹਰੀ ਨੂੰ ਯਾਦ ਕਰਨ ਨਾਲ ਹਰੀ ਹਰ ਵੇਲੇ ਅੰਗ-ਸੰਗ ਸਮਝੀਦਾ ਹੈ (੭)। ਆਪਣੇ ਸਪੁੱਤਰ ਸ੍ਰੀ ਹਰਿਗੋਬਿੰਦ ਜੀ ਦੇ ਬੀਮਾਰੀ ਤੋਂ ਅਰੋਗ ਹੋ ਕੇ ਉਠਣ ਉਤੇ ਸੁਖ ਦੀ ਨੀਂਦੇ ਸੌਂਦੇ ਹਨ ਅਤੇ ਇਸ ਉਪਕਾਰ ਲਈ ਹਰੀ ਦਾ ਧੰਨਵਾਦ ਕਰਦੇ ਹਨ(੮)। ਫਿਰ ਜਦ ਵਿਰੋ-ਧੀਆਂ ਦੇ ਹਥੋਂ ਆਪਣਾ ਘਰ ਬਾਰ ਬਚ ਜਾਂਦਾ ਹੈ, ਤਾਂ ਭੀ ਹਰੀ ਦਾ ਧੰਨਵਾਦ ਕਰਦੇ ਹਨ (੯)। ਇਸ ਧੰਨਤਾ ਤੇ ਖ਼ੁਸ਼ੀ ਵਿਚ ਆਪਣੇ ਸਪੁਤਰ ਸ੍ਰੀ ਹਰਿਗੋਬਿੰਦ ਜੀ ਨੂੰ ਭੀ ਹਦਾਇਤ ਕਰਦੇ ਹਨ ਕਿ 'ਪਾਰਬ੍ਰਹਮਿ ਤੂ ਬਖਸ਼ਿਆ', ਇਸ ਲਈ 'ਗੁਨ ਗਾਵਹੁ ਨਿੱਤ ਰਾਮ ਕੇ' (੧੦)। ਕਿਸੇ ਨੂੰ ਵਡਿਆਈ ਜਾਂ ਸੁਖ ਪਾ ਕੇ ਹੰਕਾਰ ਨਹੀਂ ਕਰਨਾ ਚਾਹੀਦਾ; ਸਗੋਂ ਹਰੀ ਨੂੰ ਯਾਦ ਕਰਨਾ ਚਾਹੀਦਾ ਹੈ (੧੧)। ਇਹ ਸਭ ਸੁਖ ਉਸੇ ਹਰੀ ਅਤੇ ਉਸ ਦੇ ਪਠਾਏ ਸਤਿਗੁਰੂ ਦੀ ਕ੍ਰਿਪਾ ਦਾ ਸਿੱਟਾ ਹਨ (੧੨)।

ਸਦਾ ਸਹਾਈ ਸੰਗਿ ਪ੍ਰਭੁ ਅੰਮ੍ਰਿਤ ਗੁਣ ਚੀਨ[੧] ॥ ਰਹਾਉ ॥ ਜੈਜੈਕਾਰੁ ਜਗਤ ਮਹਿ ਲੋਚਹਿ[੨] ਸਭਿ ਜੀਆ ॥ ਸੁਪ੍ਰਸੰਨ[੩] ਭਏ ਸਤਿਗੁਰ ਪ੍ਰਭੂ ਕਛੁ ਬਿਘਨੁ ਨ ਥੀਆ ॥ ੧ ॥ ਜਾ ਕਾ ਅੰਗੁ[੪] ਦਇਆਲ ਪ੍ਰਭ ਤਾ ਕੇ ਸਭ ਦਾਸ ॥ ਸਦਾ ਸਦਾ ਵਡਿਆਈਆ ਨਾਨਕ ਗੁਰ ਪਾਸਿ ॥ ੨ ॥ ੧੨ ॥ ੩੦ ॥

ਰਾਗੁ ਬਿਲਾਵਲੁ ਮਹਲਾ ੫ * ਘਰੁ ੫ ਚਉਪਦੇ

੧ ਓ ਸਤਿਗੁਰ ਪ੍ਰਸਾਦਿ † ॥ [੫]ਮ੍ਰਿਤ ਮੰਡਲ ਜਗੁ ਸਾਜਿਆ ਜਿਉ ਬਾਲੂ[੬] ਘਰ ਬਾਰ ॥ ਬਿਨਸਤ ਬਾਰ[੭] ਨ ਲਾਗਈ ਜਿਉ ਕਾਗਦ ਬੂੰਦਾਰ[੮] ॥ ੧ ॥ ਸੁਨਿ ਮੇਰੀ ਮਨਸਾ[੯] ਮਨੈ ਮਾਹਿ ਸਤਿ[੧੦] ਦੇਖੁ ਬੀਚਾਰਿ ॥ ਸਿਧ ਸਾਧਿਕ ਗਿਰਹੀ ਜੋਗੀ ਤਜਿ ਗਏ [੧੧]ਘਰ ਬਾਰ ॥ ੧ ॥ ਰਹਾਉ ॥ ਜੈਸਾ ਸੁਪਨਾ ਰੈਨਿ[੧੨] ਕਾ ਤੈਸਾ ਸੰਸਾਰ ॥ ਦ੍ਰਿਸਟਿਮਾਨ[੧੩] ਸਭੁ ਬਿਨਸੀਐ ਕਿਆ ਲਗਹਿ ਗਵਾਰ[੧੪] ॥ ੨ ॥ ਕਹਾ ਸੁ ਭਾਈ ਮੀਤ ਹੈ ਦੇਖੁ[੧੫] ਨੈਨ ਪਸਾਰਿ ॥ [੧੬]ਇਕਿ ਚਾਲੇ ਇਕਿ ਚਾਲਸਹਿ ਸਭਿ ਅਪਨੀ ਵਾਰ ॥ ੩ ॥ ਜਿਨ ਪੂਰਾ ਸਤਿਗੁਰੁ ਸੇਵਿਆ ਸੇ ਅਸਥਿਰੁ[੧੭] ਹਰਿ ਦੁਆਰਿ ॥ ਜਨੁ ਨਾਨਕੁ ਹਰਿ ਕਾ ਦਾਸੁ ਹੈ [੧੮]ਰਾਖੁ ਪੈਜ ਮੁਰਾਰਿ ॥ ੪ ॥ ੧ ॥ ੩੧ ॥ ਬਿਲਾਵਲੁ ਮਹਲਾ ੫ ‡ ॥ ਲੋਕਨ ਕੀਆ ਵਡਿਆਈਆ [੧੯]ਬੈਸੰਤਰਿ ਪਾਗਉ ॥ ਜਿਉ ਮਿਲੈ ਪਿਆਰਾ ਆਪਨਾ ਤੇ ਬੋਲ ਕਰਾਗਉ[੨੦] ॥ ੧ ॥ ਜਉ ਪ੍ਰਭ ਜੀਉ ਦਇਆਲ ਹੋਇ ਤਉ ਭਗਤੀ ਲਾਗਉ ॥ ਲਪਟਿ ਰਹਿਓ ਮਨੁ ਬਾਸਨਾ ਗੁਰ ਮਿਲਿ ਇਹ ਤਿਆਗਉ ॥ ੧ ॥ ਰਹਾਉ ॥ ਕਰਉ ਬੇਨਤੀ [੨੧]ਅਤਿ ਘਨੀ ਇਹੁ ਜੀਉ ਹੋਮਾਗਉ[੨੨] ॥ ਅਰਥ[੨੩] ਆਨ ਸਭਿ ਵਾਰਿਆ ਪ੍ਰਿਅ ਨਿਮਖ ਸੋਹਾਗਉ ॥ ੨ ॥ ਪੰਚ ਸੰਗੁ ਗੁਰ ਤੇ ਛੁਟੇ [੨੪]ਦੋਖ ਅਰੁ ਰਾਗਉ ॥ ਰਿਦੈ ਪ੍ਰਗਾਸੁ ਪ੍ਰਗਟ ਭਇਆ [੨੫]ਨਿਸਿ ਬਾਸੁਰ ਜਾਗਉ ॥ ੩ ॥ [੨੬]ਸਰਣਿ ਸੋਹਾਗਨਿ ਆਇਆ ਜਿਸੁ ਮਸਤਕਿ ਭਾਗਉ ॥ ਕਹੁ ਨਾਨਕ ਤਿਨਿ ਪਾਇਆ ਤਨੁ ਮਨੁ ਸੀਤਲਾਗਉ[੨੭] ॥ ੪ ॥ ੨ ॥ ੩੨ ॥ ਬਿਲਾਵਲੁ ਮਹਲਾ ੫ § ॥ [੨੮]ਲਾਲ ਰੰਗੁ ਤਿਸ ਕਉ ਲਗਾ ਜਿਸ ਕੇ ਵਡ ਭਾਗਾ ॥ ਮੈਲਾ ਕਦੇ ਨ ਹੋਵਈ ਨਹ ਲਾਗੈ ਦਾਗਾ ॥ ੧ ॥ ਪ੍ਰਭੁ ਪਾਇਆ ਸੁਖਦਾਈਆ ਮਿਲਿਆ [੨੯]ਸੁਖ ਭਾਇ ॥ ਸਹਜਿ[੩੦] ਸਮਾਨਾ ਭੀਤਰੇ[੩੧] ਛੋਡਿਆ ਨਹ ਜਾਇ ॥ ੧ ॥ ਰਹਾਉ ॥ ਜਰਾ[੩੨] ਮਰਾ[੩੩] ਨਹ ਵਿਆਪਈ ਫਿਰਿ ਦੂਖੁ ਨ ਪਾਇਆ ॥ ਪੀ ਅੰਮ੍ਰਿਤੁ ਆਘਾਨਿਆ[੩੪] ਗੁਰਿ ਅਮਰ ਕਰਾਇਆ[੩੫] ॥ ੨ ॥ ਸੋ ਜਾਨੈ ਜਿਨਿ ਚਾਖਿਆ ਹਰਿਨਾਮੁ ਅਮੋਲਾ ॥ ਕੀਮਤਿ ਕਹੀ ਨ ਜਾਈਐ [੩੬]ਕਿਆ ਕਹਿ ਮੁਖਿ ਬੋਲਾ ॥ ੩ ॥ [੩੭]ਸਫਲ ਦਰਸੁ

੧ ਵਿਚਾਰੇ ਹਨ।
੨ ਚਾਹੁੰਦੇ ਹਨ ਉਨ੍ਹਾਂ ਨੂੰ।
੩ ਚੰਗੀ ਤਰ੍ਹਾਂ ਪ੍ਰਸੰਨ।
੪ ਪਖ ਕਰਨ ਵਾਲਾ, ਸਹਾਇਕ।
੫ ਮੌਤ ਦਾ ਮੰਡਲ, ਮਰਨ ਵਾਲਿਆਂ ਦੀ ਥਾਂ।
੬ ਰੇਤ ਦਾ।
੭ ਢੇਰੀ।
੮ ਲਗਾਤਾਰ ਬੂੰਦਾਂ [ਜਿਵੇਂ 'ਖੇਤਾਰ'=ਲਗਾਤਾਰ ਖੇਤ; 'ਫੁਹਾਰ'=ਲਗਾਤਾਰ ਫੂਹਾਂ; ਇਸੇ ਤਰ੍ਹਾਂ ਫੈਣਾਰ, ਖਿਲਾਰ, ਬਹਕਾਰ ਜਾਂ ਮਹਕਾਰ] ਜਿਵੇਂ ਕਾਗ਼ਜ਼ ਲਗਾਤਾਰ ਬੂੰਦਾਂ ਪੈਣ ਨਾਲ (ਗਲ ਜਾਂਦਾ ਹੈ)।
੯ [ਅ. ਮਨਸ਼ਾ, ਮਰਜ਼ੀ] ਮਨ ਦਾ ਭਾਵ। (ਹੇ ਜੀਵ!) ਮੇਰਾ ਭਾਵ ਹਿਰਦੇ ਵਿਚ ਸੁਣ, ਦਿਲ ਲਾ ਕੇ ਸੁਣ।
੧੦ ਸੱਚੀ ਗਲ, ਅਸਲੀ ਗਲ।
੧੧ ਘਰ ਅਤੇ ਘਰ ਦਾ ਸਮਿਆਨ। ਵਡੇ ਜੋਗੀ, ਕਮਾਈ ਕਰਨ ਵਾਲੇ ਸਾਧੂ, ਗ੍ਰਿਹਸਥੀ ਅਤੇ ਜੋਗੀ ਅਪਣਾ ਸਭ ਕੁਝ ਜੋ ਸੰਸਾਰ ਵਿਚ ਸੀ, ਛੱਡ ਗਏ।
੧੨ ਰਾਤ।
੧੩ [ਦ੍ਰਿਸ਼ਜਮਾਨ] ਜੋ ਦਿਸ ਰਿਹਾ, ਦਿਸਦਾ ਸੰਸਾਰ।
੧੪ ਹੇ ਮੂਰਖ! (ਐਸੇ ਨਾਸਵੰਤ ਸੰਸਾਰ ਵਿਚ ਕਿਉਂ ਖੁਭਿਆ ਹੈਂ।
੧੫ ਅੱਖਾਂ ਖੋਹਲ ਕੇ।
੧੬ ਕਈ ਚਲੇ ਗਏ ਹਨ, ਅਤੇ ਕਈ ਚਲੇ ਜਾਣਗੇ।
੧੭ ਨਿਹਚਲ, ਕਾਇਮ, ਨਾ ਚਲਣ ਵਾਲੇ।
੧੮ ਹੇ ਹਰੀ! ਮੇਰੀ ਇੱਜ਼ਤ ਬਚਾ ਲਓ। ਮੁਰਾਰਿ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਹਰੀ।
੧੯ ਅਗ ਵਿਚ ਪਾ ਦਿਆਂ।
੨੦ ਕਰਾਂਗਾ। ਉਹੋ ਬਚਨ ਕਹਾਂਗਾ ਜਿਨ੍ਹਾਂ ਨਾਲ ਹਰੀ ਮਿਲੇ।
੨੧ ਬਹੁਤ ਜ਼ਿਆਦਾ।
੨੨ ਹੋਮ ਕਰ ਦਿਆਂ। ਇਹ ਜਿੰਦ ਵਾਰ ਦਿਆਂ।
੨੩ ਪਦਾਰਥ। ਹੋਰ ਪਦਾਰਥ ਸਭ ਵਾਰ ਦਿਆਂ, ਜੇ ਪਿਆਰੇ ਦਾ ਸੁਹਾਗ (=ਮੇਲ ਦੀ ਖੁਸ਼ੀ) ਇਕ ਪੱਲ ਭਰ ਲਈ ਮਿਲ ਜਾਵੇ।
੨੪ ਦ੍ਵੈਸ਼ ਅਤੇ ਰਾਗ, ਕਦੀ ਵੈਰ ਕਦੀ ਪ੍ਰੇਮ। (ਜਦ ਰਾਗ ਤੇ ਦ੍ਵੇਖ ਇਕੱਠੇ ਆਉਂਦੇ ਹਨ ਤਾਂ ਇਨ੍ਹਾਂ ਤੋਂ ਭਾਵ ਦੋ ਵਿਰੋਧੀ ਵਿਕਾਰ ਲਿਆ ਜਾਂਦਾ ਹੈ)।
੨੫ ਰਾਤ ਦਿਨ। ਹਿਰਦੇ ਵਿਚ ਚਾਨਣਾ ਹੋ ਗਿਆ ਹੈ, ਤੇ ਰਾਤ ਦਿਨ ਜਾਗਦਾ (ਸੁਚੇਤ) ਰਹਿੰਦਾ ਹਾਂ।
੨੬ ਪਤੀ ਦੀ ਸ਼ਰਨ ਵਿਚ ਸੁਹਾਗਣ ਹੋ ਕੇ ਓਹੀ ਆਇਆ ਹੈ, ਜਿਸ ਦੇ ਮਥੇ ਤੇ ਭਾਗ ਹਨ।
੨੭ ਠੰਡਾ ਹੋਇਆ ਹੈ।
੨੮ ਨਾਮ ਦੀ ਲਾਲੀ ਕਰਕੇ ਚੜ੍ਹਿਆ ਲਾਲ ਰੰਗ। (ਸੁਹਾਗਣ ਦੇ ਕਪੜੇ ਲਾਲ ਹੁੰਦੇ ਹਨ।)
੨੯ ਸੁਖ ਭਾਵ ਨਾਲ, ਖੁਸ਼ੀ ਖੁਸ਼ੀ।
੩੦ ਦੇਖੋ ਪੰ. ੭੩੩, ਫੁਟ ਨੋਟ *।
੩੧ ਅੰਦਰੇ ਹੀ।
੩੨ ਬੁਢੇਪਾ।
੩੩ ਮੌਤ।
੩੪ ਰੱਜ ਗਿਆ।
੩੫ ਕਰ ਦਿੱਤਾ ਹੈ।
੩੬ ਕੀ ਆਖ ਕੇ ਮੂੰਹੋਂ ਸੁਣਾਵਾਂ?
੩੭ ਸਫਲ-ਦਰਸ਼ਨ ਉਹ ਹੁੰਦਾ ਹੈ ਜਿਸ ਦੇ ਦਰਸ਼ਨ ਕਰਨ ਨਾਲ ਹੀ ਸਭ ਫਲ ਪ੍ਰਾਪਤ ਹੋ ਜਾਣ।

---

* ਇਨ੍ਹਾਂ ੩੪ ਚਉਪਦਿਆਂ ਦਾ ਮਜ਼ਮੂਨ ਇਹ ਹੈ ਕਿ ਸੰਸਾਰ ਦੇ ਦੁਖਾਂ ਪਾਪਾਂ ਤੋਂ ਬਚਾ ਕੇ ਹਰੀ ਦਾ ਪ੍ਰੇਮ ਦੁਆਣ ਵਾਲਾ ਗੁਰੂ ਹੀ ਹੈ।

† ਇਹ ਸੰਸਾਰ ਅਸਾਰ ਹੈ। ਇਸ ਵਿਚ ਸਥਿਰ ਲੋਕ ਓਹੀ ਹਨ ਜੋ ਗੁਰੂ ਦੇ ਲੜ ਲਗੇ ਹਨ।

‡ ਸੰਸਾਰ ਦੀਆਂ ਵਿਕਾਰੀ ਖਿੱਚਾਂ ਤੋਂ ਬਚਾ ਕੇ ਹਰੀ ਵਲ ਲਾਉਣ ਵਾਲਾ ਗੁਰੂ ਹੀ ਹੈ।

§ ਜਰਾ ਮਰਾ ਤੋਂ ਬਚਾ ਕੇ ਤੇ ਅਮਰ ਕਰਕੇ ਹਰੀ ਨਾਲ ਮਿਲਾਣ ਵਾਲਾ ਗੁਰੂ ਹੀ ਹੈ।

ਤੇਰਾ ਪਾਰਬ੍ਰਹਮ [1]ਗੁਣ ਨਿਧਿ ਤੇਰੀ ਬਾਣੀ ॥ ਪਾਵਉ ਧੂਰਿ [2]ਤੇਰੇ ਦਾਸ ਕੀ
ਨਾਨਕ ਕੁਰਬਾਣੀ ॥ ੪ ॥ ੩ ॥ ੩੩ ॥ ਬਿਲਾਵਲੁ ਮਹਲਾ ੫ * ॥ ਰਾਖਹੁ ਅਪਨੀ
ਸਰਣਿ ਪ੍ਰਭ ਮੋਹਿ ਕਿਰਪਾ ਧਾਰੇ ॥ ਸੇਵਾ ਕਛੂ ਨ ਜਾਨਊ ਨੀਚੁ ਮੂਰਖਾਰੇ[3] ॥ ੧ ॥
ਮਾਨੁ ਕਰਉ ਤੁਧੁ ਊਪਰੇ ਮੇਰੇ ਪ੍ਰੀਤਮ ਪਿਆਰੇ ॥ ਹਮ ਅਪਰਾਧੀ ਸਦ ਭੂਲਤੇ
ਤੁਮ੍ ਬਖਸਨਹਾਰੇ ॥ ੧ ॥ ਰਹਾਉ ॥ [4]ਹਮ ਅਵਗਨ ਕਰਹ ਅਸੰਖ ਨੀਤਿ ਤੁਮ੍
ਨਿਰਗੁਨ ਦਾਤਾਰੇ ॥ ਦਾਸੀ[5] ਸੰਗਤਿ ਪ੍ਰਭੂ ਤਿਆਗਿ ਏ ਕਰਮ ਹਮਾਰੇ ॥ ੨ ॥
ਤੁਮ੍ ਦੇਵਹੁ ਸਭੁ ਕਿਛੁ ਦਇਆ ਧਾਰਿ ਹਮ ਅਕਿਰਤਘਨਾਰੇ[6] ॥ ਲਾਗਿ ਪਰੇ ਤੇਰੇ
[7]ਦਾਨ ਸਿਉ ਨਹ ਚਿਤਿ ਖਸਮਾਰੇ[8] ॥ ੩ ॥ ਤੁਝ ਤੇ ਬਾਹਰਿ ਕਿਛੁ ਨਹੀ
ਭਵ[9] ਕਾਟਨਹਾਰੇ ॥ ਕਹੁ ਨਾਨਕ ਸਰਣਿ ਦਇਆਲ ਗੁਰ [10]ਲੇਹੁ ਮੁਗਧ ਉਧਾਰੇ ॥
੪ ॥ ੪ ॥ ੩੪ ॥ ਬਿਲਾਵਲੁ ਮਹਲਾ ੫ † ॥ ਦੋਸੁ ਨ ਕਾਹੂ[11] ਦੀਜੀਐ ਪ੍ਰਭੁ
ਅਪਨਾ ਧਿਆਈਐ ॥ ਜਿਤੁ ਸੇਵਿਐ ਸੁਖੁ ਹੋਇ ਘਨਾ[12] ਮਨ ਸੋਈ ਗਾਈਐ ॥੧॥
ਕਹੀਐ ਕਾਇ[13] ਪਿਆਰੇ ਤੁਝੁ ਬਿਨਾ ॥ ਤੁਮ੍ ਦਇਆਲ ਸੁਆਮੀ ਸਭ ਅਵਗਨ
ਹਮਾ ॥ ੧ ॥ ਰਹਾਉ ॥ ਜਿਉ ਤੁਮ੍ ਰਾਖਹੁ ਤਿਉ ਰਹਾ ਅਵਰੁ ਨਹੀ ਚਾਰਾ[14] ॥
[15]ਨੀਧਰਿਆ ਧਰ ਤੇਰੀਆ ਇਕ ਨਾਮ ਅਧਾਰਾ ॥ ੨ ॥ [16]ਜੋ ਤੁਮ੍ ਕਰਹੁ ਸੋਈ
ਭਲਾ ਮਨਿ ਲੇਤਾ ਮੁਕਤਾ ॥ ਸਗਲ ਸਮਗ੍ਰੀ[17] ਤੇਰੀਆ ਸਭ ਤੇਰੀ ਜੁਗਤਾ ॥ ੩ ॥
ਚਰਨ ਪਖਾਰਉ[18] ਕਰਿ ਸੇਵਾ ਜੇ ਠਾਕੁਰ ਭਾਵੈ ॥ ਹੋਹੁ ਕ੍ਰਿਪਾਲ ਦਇਆਲ ਪ੍ਰਭ
ਨਾਨਕੁ ਗੁਣ ਗਾਵੈ ॥ ੪ ॥ ੫ ॥ ੩੫ ॥ ਬਿਲਾਵਲੁ ਮਹਲਾ ੫ ‡ ॥ ਮਿਰਤੁ[19] ਹਸੈ
ਸਿਰ ਊਪਰੇ ਪਸੂਆ ਨਹੀ ਬੂਝੈ ॥ [20]ਬਾਦ ਸਾਦ ਅਹੰਕਾਰ ਮਹਿ ਮਰਣਾ
ਨਹੀ ਸੂਝੈ ॥੧॥ ਸਤਿਗੁਰੁ ਸੇਵਹੁ ਆਪਨਾ ਕਾਹੇ ਫਿਰਹੁ ਅਭਾਗੇ ॥ ਦੇਖਿ ਕਸੁੰਭਾ[21]
ਰੰਗੁਲਾ ਕਾਹੇ ਭੂਲਿ ਲਾਗੇ ॥ ੧ ॥ ਰਹਾਉ ॥ ਕਰਿ ਕਰਿ ਪਾਪ [22]ਦਰਬੁ ਕੀਆ
ਵਰਤਣ ਕੈ ਤਾਈ ॥ ਮਾਟੀ ਸਿਉ ਮਾਟੀ ਰਲੀ ਨਾਗਾ ਉਠਿ ਜਾਈ ॥ ੨ ॥ [23]ਜਾ ਕੈ
ਕੀਐ ਸ੍ਰਮੁ ਕਰੈ ਤੇ ਬੈਰ ਬਿਰੋਧੀ ॥ ਅੰਤ ਕਾਲਿ ਭਜਿ ਜਾਹਿ ਗੇ [24]ਕਾਹੇ ਜਲਹੁ
ਕਰੋਧੀ ॥ ੩ ॥ [25]ਦਾਸ ਰੇਣੁ ਸੋਈ ਹੋਆ [26]ਜਿਸੁ ਮਸਤਕਿ ਕਰਮਾ ॥ ਕਹੁ ਨਾਨਕ
ਬੰਧਨ ਛੁਟੇ ਸਤਿਗੁਰ ਕੀ ਸਰਨਾ ॥ ੪ ॥ ੬ ॥ ੩੬ ॥ ਬਿਲਾਵਲੁ ਮਹਲਾ ੫ § ॥
ਪਿੰਗੁਲ[27] ਪਰਬਤ ਪਾਰਿ ਪਰੇ ਖਲ[28] ਚਤੁਰ ਬਕੀਤਾ[29] ॥ ਅੰਧੁਲੇ ਤ੍ਰਿਭਵਣ[30]
ਸੂਝਿਆ [31]ਗੁਰ ਭੇਟਿ ਪੁਨੀਤਾ ॥ ੧ ॥ ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ ॥
ਮੈਲੁ ਖੋਈ ਕੋਟਿ[32] ਅਘ[33] ਹਰੇ[34] ਨਿਰਮਲ ਭਏ ਚੀਤਾ ॥ ੧ ॥ ਰਹਾਉ ॥
ਐਸੀ ਭਗਤਿ ਗੋਵਿੰਦ ਕੀ ਕੀਟਿ ਹਸਤੀ[35] ਜੀਤਾ ॥ [36]ਜੋ ਜੋ ਕੀਨੋ ਆਪਨੋ

੧ ਗੁਣਾਂ ਦਾ ਭੰਡਾਰ ।
੨ ਭਾਵ ਵਿਛੋਲੇ ਗੁਰੂ ਦੀ ।
੩ ਮੂਰਖ ਹਾਂ ।
੪ ਅਸੀਂ ਹਰ ਰੋਜ਼ ਬਿਅੰਤ ਔਗੁਣ ਕਰਦੇ ਹਾਂ ; ਤੁਸੀਂ ਨਿਰਗੁਣਾਂ ਦੇ ਦਾਤਾ (ਗੁਣ ਦੇਣ ਵਾਲੇ) ਹੋ ।
੫ ਭਾਵ ਮਾਇਆ ਦੀ। ਹਰੀ ਨੂੰ ਛਡ ਕੇ ਉਸ ਦੀ ਦਾਸੀ ਮਾਇਆ ਦੀ ਸੰਗਤ ਕਰਨੀ–ਇਹ ਸਾਡੇ ਕਰਮ ਹਨ ! 'ਚੇਰੀ ਕੀ ਸੇਵਾ ਕਰਹਿ ਠਾਕੁਰੁ ਨਹੀ ਦੀਸੈ' (ਗੌ. ਮ: ੧,) ਪੰ. ੨੨੯ ।
੬ ਅਕ੍ਰਿਤਘਨ [ਸੰ. ਕ੍ਰਿਤਘਨ] ਨਾ-ਸ਼ੁਕਰੇ, ਕੀਤਾ ਨਾ ਜਾਨਣ ਵਾਲੇ ।
੭ ਦਾਤਾਂ ਵਿਚ । 'ਦਾਤਿ ਪਿਆਰੀ ਵਿਸਰਿਆ ਦਾਤਾਰਾ' (ਧਨਾਸਰੀ ਮ: ੫) ।
੮ ਮਾਲਕ, ਵਾਹਿਗੁਰੂ ।
੯ ਸੰਸਾਰ, ਭਾਵ ਜਨਮ ਮਰਨ ।
੧੦ (ਸਾਡੇ ਜਹੇ) ਮੂਰਖਾਂ ਨੂੰ ਤਾਰ ਲਓ ।
੧੧ ਕਿਸੇ ਨੂੰ ।
੧੨ ਬਹੁਤਾ ।
੧੩ ਕਿਸ ਨੂੰ ?
੧੪ ਹੀਲਾ ।
੧੫ ਨਿਓਟਿਆਂ ਨੂੰ ਤੇਰੀ ਓਟ ਹੈ, ਤੇਰੇ ਇਕ ਨਾਮ ਦਾ ਆਸਰਾ ਹੈ ।
੧੬ ਜੋ ਕੁਝ ਤੁਸੀਂ ਕਰੋ ਉਸੇ ਨੂੰ ਜੋ ਚੰਗਾ ਕਰ ਮੰਨਦਾ ਹੈ ਉਹ ਮੁਕਤ ਹੋ ਜਾਂਦਾ ਹੈ ।
੧੭ [ਸੰ. ਸਾਮਗ੍ਰੀ] ਰਚਨਾ ਦਾ ਸਮਿਆਨ । ਸਾਰੀ ਰਚਨਾ ਤੇਰੀ ਹੈ, ਅਤੇ ਇਸ ਨੂੰ ਚਲਾਣ ਦੇ ਸਾਰੇ ਤਰੀਕੇ ਭੀ ਤੇਰੇ ਹਥ ਹਨ ।
੧੮ ਧੋਵਾਂ ।
੧੯ [ਸੰ. ਮ੍ਰਿਤ੍ਯੁ] ਮੌਤ ।
੨੦ ਝਗੜਿਆਂ, ਸਵਾਦਾਂ ਅਤੇ ਹੰਕਾਰ ਵਿਚ ।
੨੧ ਮਾਇਆ, ਜੋ ਕਸੁੰਭੇ ਦੇ ਰੰਗ ਵਾਂਗ ਨਾਸਵੰਤ ਹੈ । ਦੇਖੋ ਪੰ. ੭੫੧, ਫੁਟ ਨੋਟ † ।
੨੨ [ਦ੍ਰਵ੍ਯ=ਪਦਾਰਥ] ਧਨ ਇਕੱਠਾ ਕੀਤਾ ।
੨੩ ਜਿਨ੍ਹਾਂ ਦੇ ਲਈ ਸ੍ਰਮ (ਮਿਹਨਤ) ਕਰਦਾ ਫਿਰਦਾ ਹੈਂ, ਓਹ (ਰਿਸ਼ਤੇਦਾਰ) ਤਾਂ ਵੈਰ ਕਰਨ ਵਾਲੇ ਵਿਰੋਧੀ ਹਨ ।
੨੪ (ਉਨ੍ਹਾਂ ਲਈ ਹੋਰਨਾਂ ਨਾਲ ਵੈਰ ਪਾ ਕੇ) ਕਿਉਂ ਕ੍ਰੋਧ ਵਿਚ ਸੜਦੇ ਹੋ ?
੨੫ ਹਰੀ ਦੇ ਦਾਸ (ਗੁਰੂ) ਦੀ ਚਰਨ-ਧੂੜ ।
੨੬ ਜਿਸ ਦੇ ਮੱਥੇ ਤੇ ਭਾਗ ਹਨ ।
੨੭ ਪਿੰਗਲਾ, ਲੂਲ੍ਹਾ ।
੨੮ ਮੂਰਖ ।
੨੯ ਵਕਤਾ, ਵਖਿਆਨ ਕਰਤਾ । ਮੂਰਖ ਵੀ ਚਤੁਰ ਵਕਤਾ ਹੋ ਗਏ ।
੩੦ ਤਿੰਨ ਲੋਕ, ਸਾਰੀ ਰਚਨਾ ।
੩੧ ਜਦ ਗੁਰੂ ਨੂੰ ਮਿਲ ਕੇ ਪਵਿੱਤਰ ਹੋਇਆ ।
੩੨ ਕ੍ਰੋੜਾਂ ।
੩੩ ਪਾਪ ।
੩੪ ਦੂਰ ਹੋਏ ।
੩੫ ਹਾਥੀ । ਕੀੜੀ ਨੇ ਹਾਥੀ ਨੂੰ ਜਿੱਤ ਲਿਆ, ਭਾਵ ਨਿੰਮਰਤਾ ਨੇ ਹਉਮੈਂ ਨੂੰ ਕੱਟ ਦਿਤਾ । 'ਕੀਟਿ' ਦੇ ਅੰਤ ਸਿਹਾਰੀ ਨੋਮ ੨੦ ੳ ਵਾਲੀ ਹੈ ।
੩੬ ਜਿਸ ੨ ਨੂੰ ਹਰੀ ਨੇ ਆਪਣਾ ਬਣਾ ਲਿਆ ਹੈ ।

---

* ਅਸੀਂ ਮੂਰਖ ਲੋਕ ਦਾਤਾਰ ਨੂੰ ਛੱਡ ਕੇ ਦਾਤ ਦੇ ਪਿਆਰ ਵਿਚ ਰੁਝੇ ਰਹਿੰਦੇ ਹਾਂ । ਦਿਆਲ ਗੁਰੂ ਹੀ ਇਸ ਭੁਲ ਤੋਂ ਕਢ ਸਕਦਾ ਹੈ ।

† ਇਹ ਜੁਗਤ ਭੀ ਹਰੀ ਦੀ ਆਪਣੀ ਹੀ ਹੈ, ਇਸ ਲਈ ਉਸੇ ਤੇ ਸਭ ਕੁਝ ਸੁਟ ਦੇਣਾ ਚਾਹੀਦਾ ਹੈ ।

‡ ਮਾਇਆ ਦੇ ਭੜਕੀਲੇ ਰਸਾਂ ਅਤੇ ਹਉਮੈ ਵਿਚ ਲਗ ਕੇ ਮਰਣਾ ਭੁਲ ਜਾਂਦਾ ਹੈ । ਇਸ ਕੁਬੁਧ ਤੋਂ ਬਚਾਣ ਵਾਲਾ ਗੁਰੂ ਹੀ ਹੈ ।

§ ਇਸ ਸ਼ਬਦ ਵਿਚ ਸਾਧੂ ਦੀ ਸੰਗਤ ਦੀ ਮਹਿਮਾ ਦਸੀ ਹੈ । ਜੋ ਪਰਮਾਰਥ ਵਲੋਂ ਲੂਲ੍ਹੇ ਸਨ, ਭਾਵ ਧਰਮ ਵਲ ਨਹੀਂ ਜਾ ਸਕਦੇ ਸਨ, ਓਹ ਹੁਣ ਪਰਬਤਾਂ ਨੂੰ ਪਾਰ ਕਰਦੇ ਹਨ, ਭਾਵ ਵੱਡੇ ਤੋਂ ਵੱਡੇ ਕੰਮ ਧਰਮ ਦੀ ਖਿੱਚ ਖਾ ਕੇ ਕਰਦੇ ਹਨ । ਅਗਿਆਨੀ ਲੋਕ ਚਤੁਰ ਹੋ ਗਏ ਹਨ ਤੇ ਉਨ੍ਹਾਂ ਨੂੰ ਤਿੰਨਾਂ ਲੋਕਾਂ ਦੀ ਸੋਝੀ ਹੋ ਗਈ ਹੈ । ਇਹ ਸਾਰੀ ਵਡਿਆਈ ਪਵਿੱਤਰ ਗੁਰੂ (ਸਾਧੂ) ਨੂੰ ਮਿਲਣ ਨਾਲ ਪ੍ਰਾਪਤ ਹੋਈ ਹੈ ।

ਤਿਸੁ [੧]ਅਭੈ ਦਾਨੁ ਦੀਤਾ ॥ ੨ ॥ [੨]ਸਿੰਘੁ ਬਿਲਾਈ ਹੋਇ ਗਇਓ ਤ੍ਰਿਣੁ[੩] ਮੇਰੁ
ਦਿਖੀਤਾ ॥ [੪]ਸ੍ਰਮੁ ਕਰਤੇ ਦਮ ਆਢ ਕਉ ਤੇ ਗਨੀ ਧਨੀਤਾ ॥ ੩ ॥ ਕਵਨ ਵਡਾਈ
ਕਹਿ ਸਕਉ ਬੇਅੰਤ ਗੁਨੀਤਾ[੫] ॥ ਕਰਿ ਕਿਰਪਾ ਮੋਹਿ[੬] ਨਾਮੁ ਦੇਹੁ ਨਾਨਕ
ਦਰਸ ਰੀਤਾ[੭] ॥ ੪ ॥ ੭ ॥ ੩੭ ॥ ਬਿਲਾਵਲੁ ਮਹਲਾ ੫ * ॥ ਅਹੰਬੁਧਿ ਪਰਬਾਦ[੮]
ਨੀਤ ਲੋਭ ਰਸਨਾ ਸਾਦਿ ॥ ਲਪਟਿ ਕਪਟਿ ਗ੍ਰਿਹਿ ਬੇਧਿਆ[੯] ਮਿਥਿਆ
ਬਿਖਿਆਦਿ[੧੦] ॥ ੧ ॥ ਐਸੀ ਪੇਖੀ[੧੧] ਨੇਤ੍ਰ ਮਹਿ ਪੂਰੇ ਗੁਰ ਪਰਸਾਦਿ ॥ ਰਾਜ
ਮਿਲਖ ਧਨ ਜੋਬਨਾ ਨਾਮੈ ਬਿਨੁ ਬਾਦਿ[੧੨] ॥੧॥ਰਹਾਉ॥ ਰੂਪ ਧੂਪ[੧੩] ਸੋਗੰਧਤਾ[੧੪]
ਕਾਪਰ[੧੫] ਭੋਗਾਦਿ[੧੬] ॥ ਮਿਲਤ ਸੰਗਿ ਪਾਪਿਸਟ[੧੭] ਤਨ ਹੋਏ ਦੁਰਗਾਦਿ ॥ ੨ ॥
[੧੮]ਫਿਰਤ ਫਿਰਤ ਮਾਨੁਖੁ ਭਇਆ ਖਿਨ ਭੰਗਨ ਦੇਹਾਦਿ ॥ ਇਹ ਅਉਸਰ[੧੯] ਤੇ
ਚੂਕਿਆ ਬਹੁ ਜੋਨਿ ਭ੍ਰਮਾਦਿ ॥ ੩ ॥ ਪ੍ਰਭ ਕਿਰਪਾ ਤੇ ਗੁਰ ਮਿਲੇ [੨੦]ਹਰਿ ਹਰਿ
ਬਿਸਮਾਦ ॥ [੨੧]ਸੂਖ ਸਹਜ ਨਾਨਕ ਅਨੰਦ ਤਾ ਕੈ ਪੂਰਨ ਨਾਦ[੨੨] ॥ ੪ ॥ ੮ ॥
੩੮ ॥ ਬਿਲਾਵਲੁ ਮਹਲਾ ੫ † ॥ ਚਰਨ ਭਏ ਸੰਤ ਬੋਹਿਥਾ[੨੩] ਤਰੇ ਸਾਗਰੁ
ਜੇਤ[੨੪]॥ਮਾਰਗ ਪਾਏ ਉਦਿਆਨ[੨੫] ਮਹਿ ਗੁਰਿ ਦਸੇ ਭੇਤ॥੧॥ਹਰਿ ਹਰਿ ਹਰਿ ਹਰਿ
ਹਰਿ ਹਰੇ ਹਰਿ ਹਰਿ ਹਰਿ ਹੇਤ[੨੬]॥ ਊਠਤ ਬੈਠਤ ਸੋਵਤੇ ਹਰਿ ਹਰਿ ਹਰਿ ਚੇਤ ॥
੧॥ਰਹਾਉ॥ ਪੰਚ ਚੋਰ ਆਗੈ ਭਗੇ[੨੭] ਜਬ ਸਾਧਸੰਗੇਤ ॥ ਪੂੰਜੀ[੨੮] ਸਾਬਤੁ ਘਣੋ[੨੯]
ਲਾਭੁ ਗ੍ਰਿਹਿ ਸੋਭਾ ਸੇਤ[੩੦] ॥ ੨ ॥ ਨਿਹਚਲ ਆਸਣੁ ਮਿਟੀ ਚਿੰਤ ਨਾਹੀ ਡੋਲੇਤ[੩੧] ॥
ਭਰਮੁ ਭੁਲਾਵਾ ਮਿਟਿ ਗਇਆ [੩੨]ਪ੍ਰਭ ਪੇਖਤ ਨੇਤ ॥ ੩ ॥ ਗੁਣ ਗਭੀਰ
ਗੁਨ ਨਾਇਕਾ[੩੩] ਗੁਣ ਕਹੀਅਹਿ ਕੇਤ[੩੪]॥ਨਾਨਕ ਪਾਇਆ ਸਾਧਸੰਗਿ ਹਰਿ ਹਰਿ
ਅੰਮ੍ਰਿਤ[੩੫] ॥੪॥੯॥੩੯॥ ਬਿਲਾਵਲੁ ਮਹਲਾ ੫ ‡ ॥ ਬਿਨੁ ਸਾਧੂ ਜੋ ਜੀਵਨਾ ਤੇਤੋ
ਬਿਰਥਾਰੀ[੩੬] ॥ ਮਿਲਤ ਸੰਗਿ[੩੭] ਸਭਿ ਭ੍ਰਮ ਮਿਟੇ ਗਤਿ ਭਈ ਹਮਾਰੀ॥੧॥ [੩੮]ਜਾ
ਦਿਨ ਭੇਟੇ ਸਾਧ ਮੋਹਿ ਉਆ ਦਿਨ ਬਲਿਹਾਰੀ ॥ ਤਨੁ ਮਨੁ ਅਪਨੋ ਜੀਅਰਾ ਫਿਰਿ
ਫਿਰਿ ਹਉ ਵਾਰੀ ॥ ੧ ॥ ਰਹਾਉ ॥[੩੯] ਏਤ ਛਡਾਈ ਮੋਹਿ ਤੇ ਇਤਨੀ ਦ੍ਰਿੜਤਾਰੀ॥
ਸਗਲ ਰੇਨ ਇਹੁ ਮਨੁ ਭਇਆ ਬਿਨਸੀ ਅਪਧਾਰੀ[੪੦] ॥ ੨ ॥ [੪੧]ਨਿੰਦ ਚਿੰਦ
ਪਰਦੂਖਨਾ ਏ ਖਿਨ ਮਹਿ ਜਾਰੀ[੪੨] ॥ ਦਇਆ ਮਇਆ[੪੩] ਅਰੁ ਨਿਕਟਿ ਪੇਖੁ[੪੪]
ਨਾਹੀ ਦੂਰਾਰੀ[੪੫] ॥੩॥ ਤਨ ਮਨ ਸੀਤਲ ਭਏ ਅਬ ਮੁਕਤੇ ਸੰਸਾਰੀ॥ ਹੀਤ[੪੬] ਚੀਤ
ਸਭ ਪ੍ਰਾਨ ਧਨ ਨਾਨਕ ਦਰਸਾਰੀ ॥੪ ॥ ੧੦ ॥ ੪੦॥ ਬਿਲਾਵਲੁ ਮਹਲਾ ੫ § ॥
ਟਹਲ ਕਰਉ ਤੇਰੇ ਦਾਸ ਕੀ ਪਗ ਝਾਰਉ ਬਾਲ[੪੭] ॥ ਮਸਤਕੁ ਅਪਨਾ ਭੇਟ ਦੇਉ
ਗੁਨ ਸੁਨਉ ਰਸਾਲ[੪੮] ॥ ੧ ॥ ਤੁਮ੍ ਮਿਲਤੇ ਮੇਰਾ ਮਨੁ ਜੀਓ[੪੯] ਤੁਮ੍ ਮਿਲਹੁ

੧ ਨਿਰਭਉ ਪਦ, ਨਿਡਰਤਾ ਦੀ ਪਦਵੀ ।
੨ ਸ਼ੇਰ ਬਿਲੀ ਹੋ ਗਿਆ ਹੈ, ਭਾਵ ਹੰਕਾਰ ਵਾਲੀ ਤਬੀਅਤ ਹੁਣ ਨਰਮੀ ਵਾਲੀ ਹੋ ਗਈ ਹੈ ।
੩ ਤੀਲਾ । ਤੀਲਾ ਹੁਣ ਮੇਰੁ (ਪਰਬਤ) ਦਿਸਦਾ ਹੈ, ਭਾਵ ਗ਼ਰੀਬੀ ਜੋ ਅੱਗੇ ਕਮਜ਼ੋਰੀ ਦੀ ਨਿਸ਼ਾਨੀ ਸਮਝਦੇ ਸਾਂ, ਉਹ ਹੁਣ ਪਰਬਤ ਵਾਂਗ ਇਕ ਭਾਰੀ ਤਾਕਤ ਬਣ ਗਈ ਹੈ ।
੪ ਅੱਧੀ ਅੱਧੀ ਦਮੜੀ ਲਈ ਜੋ ਭਜੇ ਫਿਰਦੇ ਸਨ, ਉਹ ਹੁਣ ਰਜੇ ਪੁਜੇ ਤੇ ਧਨਾਢ ਹੋ ਗਏ ਹਨ । (ਆਤਮਕ ਬਲ ਇਕ ਸਭ ਤੋਂ ਉਤਮ ਧਨ ਹੈ)। ਸ੍ਰਮੁ=ਉੱਦਮ, ਮਿਹਨਤ । ਆਢ=ਅਧੀ । ਗ਼ਨੀ [ਅਰਬੀ] ਦੌਲਤ ਨਾਲ ਰਜੇ ਹੋਏ ।
੫ ਗੁਣਾਂ ਵਾਲੇ । ੬ ਮੈਨੂੰ ।
੭ ਖ਼ਾਲੀ, ਵਾਂਜਿਆਂ ਹੋਇਆ, ਵਿਰਵਾ । ਦਰਸ਼ਨ ਤੋਂ ਮਹਿਰੂਮ ਹੋਏ ੨ ਨੂੰ ।
੮ [ਪ੍ਰਵਾਦ] ਝਗੜੇ । ( ਜੀਵ ) ਨਿਤ ਹੰਕਾਰ ਤੇ ਝਗੜੇ ਕਰਦਾ ਹੈ, ਅਤੇ ਲੋਭ ਤੇ ਜੀਭ ਦੇ ਸ੍ਵਾਦ ਵਿਚ ਗਲਤਾਨ ਰਹਿੰਦਾ ਹੈ, ਗ੍ਰਿਹਸਤ ਦਾ ਵਿਨ੍ਹਿਆ ਹੋਇਆ ਕਪਟ ਵਿਚ ਅਤੇ ਝੂਠੇ ਵਿਸ਼ੇ ਆਦਿ ਵਿਚ ਫਸਿਆ ਰਹਿੰਦਾ ਹੈ ।
੯ ਵਿੰਨਿਆ ਹੋਇਆ, ਫਸਿਆ ਹੋਇਆ ।
੧੦ [ਬਿਖਿਆ ਆਦਿ] ਵਿਸ਼ੇ ਆਦਿਕ ਵਿਚ ।
੧੧ ਵੇਖੀ । ਗੁਰੂ ਦੀ ਕ੍ਰਿਪਾ ਨਾਲ ਐਸਾ ਦਿਸਣ ਲਗਾ ਹੈ ਕਿ ਨਾਮ ਬਿਨਾਂ ਧਨ ਜੋਬਨ ਆਦਿਕ ਸਭ ਬਿਰਥਾ ਹੈ ।
੧੨ ਫ਼ਜ਼ੂਲ, ਬੇ-ਅਰਥ ।
੧੩ ਸੁਗੰਧ ਵਾਲੇ ਪਦਾਰਥਾਂ ਦਾ ਧੂਆਂ ।
੧੪ ਖ਼ੁਸ਼ਬੋ ! ੧੫ ਕਪੜੇ !
੧੬ ਭੋਗ ਆਦਿਕ ।
੧੭ [ਪਾਪਿਸ਼ਟ] ਮਹਾਂ ਪਾਪੀ । ਵੱਡੇ ਪਾਪੀ ਤਨ ਨਾਲ ਲਗਕੇ ( ਐਸੇ ਚੰਗੇ ਪਦਾਰਥ ) ਬਦ-ਬੂ ਵਾਲੇ ਹੋ ਜਾਂਦੇ ਹਨ । 'ਪਾਪੀ ਸਿਉ ਤਨੁ ਗਡਿਆ ਥੁਕਾ ਪਈਆ ਤਿਤੁ' (ਵਾਰ ਆਸਾ )
੧੮ ਕਈ ਜੂਨਾਂ ਵਿਚੋਂ ਲੰਘ ਕੇ ਮਨੁਖ ਹੋਇਆ; ਇਸ ਦੀ ਦੇਹ ਆਦਿਕ ਖਿਨ ਵਿਚ ਨਾਸ ਹੋ ਜਾਂਦੇ ਹਨ ।
੧੯ ਸਮਾ, ਮੌਕਾ, ਭਾਵ ਮਨੁਖਾ ਜਨਮ । ਇਹ ਜਨਮ ਐਵੇਂ ਗਵਾਣ ਨਾਲ ਜੂਨਾਂ ਵਿਚ ਭਰਮਦਾ ਹੈ ।
੨੦ ਹਰੀ ਹਰੀ ਜਪਣ ਨਾਲ ਬਿਸਮ (ਅਨੰਦਤ) ਹੋਏ ਹਾਂ ।
੨੧ ਦੇਖੋ ਪੰ. ੭੪੧, ਨੋਟ ੨੧ ।
੨੨ ਵਾਜਿਆਂ ਦਾ ਵਜਣਾ । ਪੂਰਨ ਸ਼ਬਦ ਦੀ ਧੁਨੀ ਪ੍ਰਗਟੀ ਹੈ, ਭਾਵ ਪੂਰਨ ਅਨੰਦ ਪ੍ਰਾਪਤ ਹੋਇਆ ਹੈ । ੨੩ ਜਹਾਜ਼ ।
੨੪ ਜਿਨ੍ਹਾਂ ਨਾਲ । ਸੰਤਾਂ ਦੇ ਚਰਨ ਜਹਾਜ਼ ਹਨ, ਜਿਨ੍ਹਾਂ ਨਾਲ ਸੰਸਾਰ ਸਾਗਰ ਤਰਿਆ ਹੈ ।
੨੫ ਉਜਾੜ (ਤਰ੍ਹਾਂ ਤਰ੍ਹਾਂ ਦੇ ਮਤਾਂ ਦੇ ਭੁਲੇਖੇ) ।
੨੬ ਪਿਆਰ । ੨੭ ਭਜ ਗਏ (ਕਾਮਾਦਿ ਪੰਜ ਚੋਰ)।
੨੮ ਰਾਸ । ੨੯ ਬਹੁਤਾ ।
੩੦ ਨਾਲ । ਸੋਭਾ ਨਾਲ ਘਰ ਵਿਚ ਪਹੁੰਚਦੇ ਹਨ । ਜੋ ਰਾਸ ਪੂੰਜੀ ਵਾਹਿਗੁਰੂ ਵਲੋਂ ਮਿਲੀ ਸੀ, ਉਹ ਸਾਬਤ ਰਖ ਕੇ ਸਗੋਂ ਲਾਭ ਲੈ ਕੇ ਘਰ ਵਾਪਸ ਆਉਂਦੇ ਹਨ ।
੩੧ ਡੋਲਦੇ । ੩੨ ਹਰੀ ਨੂੰ ਅੱਖਾਂ ਨਾਲ ਦੇਖ ਕੇ ।
੩੩ ਮਾਲਕ । ਹੇ ਗੁਣਾਂ ਕਰਕੇ ਡੂੰਘੇ, ਹੇ ਗੁਣਾਂ ਦੇ ਮਾਲਕ (ਹਰੀ) ! ਤੇਰੇ ਕਿਤਨੇ ਕੁ ਗੁਣ ਕਥਨ ਕਰੀਏ ?
੩੪ ਕਿਸ ਕਦਰ, ਕਿਤਨੇ ਕੁ ?
੩੫ ਅੰਮ੍ਰਿਤ (ਹਰੀ-ਨਾਮ) ।
੩੬ ਫ਼ਜ਼ੂਲ । ਗੁਰੂ ਦੇ ਮਿਲਣ ਤੋਂ ਬਿਨਾਂ ਜਿਤਨੀ ਕੁ ਜ਼ਿੰਦਗੀ ਬੀਤੇ ਉਤਨੀ ਹੀ ਵਿਅਰਥ ਹੈ ।
੩੭ ਗੁਰੂ ਦੀ ਸੰਗਤ ਨਾਲ ।
੩੮ ਜਿਸ ਦਿਨ ਮਿਲੇ ਗੁਰੂ ਜੀ ਮੈਨੂੰ ।
੩੯ ਮੈਥੋਂ ਇਤਨੀ (ਅਪਣਤ) ਛੁਡਾ ਕੇ ਇਤਨੀ (ਗ਼ਰੀਬੀ) ਪੱਕੀ ਕਰਾਈ ਹੈ ਕਿ (ਮੇਰਾ) ਇਹ ਮਨ ਸਾਰਿਆਂ ਦੀ ਚਰਨ-ਧੂੜ ਹੋ ਗਿਆ ਹੈ ਅਤੇ ਅਪਣੱਤ (ਹੰਗਤਾ) ਦੂਰ ਹੋ ਗਈ ਹੈ ।
੪੦ ਅਪਣੱਤ ।
੪੧ ਨਿੰਦਾ ਦਾ ਖ਼ਿਆਲ ਅਤੇ ਦੂਜਿਆਂ ਦਾ ਬੁਰਾ ਚਿਤਵਣਾ ।
੪੨ ਸਾੜ ਸੁਟੀ । ੪੩ ਕ੍ਰਿਪਾ ।
੪੪ ਵੇਖਣਾ, ਹਰੀ ਨੂੰ ਨੇੜੇ ਵੇਖਣਾ ।
੪੫ ਦੂਰ ।
੪੬ ਹਿੱਤ । ਹਿੱਤ, ਚਿੱਤ, ਪ੍ਰਾਣ ਅਤੇ ਧਨ ਹੁਣ ਸਭ ਹਰੀ ਦਾ ਦਰਸ਼ਨ ਹੈ ।
੪੭ ਕੇਸਾਂ ਨਾਲ ।
੪੮ ਰਸਾਂ ਵਾਲੇ, ਸਵਾਦਲੇ ( ਗੁਣ ) । ਆਪਣਾ ਮੱਥਾ, (ਭਾਵ ਸਿਰ) ਤੇਰੇ ਦਾਸ ਦੇ ਅਰਪਣ ਕਰ ਦਿਆਂ ਅਤੇ ਉਸ ਕੋਲੋਂ ਤੇਰੇ ਸਵਾਦਲੇ ਗੁਣ ਸੁਣਾਂ ।
੪੯ ਜੀਉਂਦਾ ਹੈ ।

* ਮਨੁੱਖ ਰੂਪ ਰਸ ਦੇ ਸਵਾਦਾਂ ਵਿਚ ਲੱਗਾ ਰਹਿੰਦਾ ਹੈ, ਪਰ ਗੁਰੂ ਮਿਲ ਜਾਣ ਤੇ ਐਸੀ ਦ੍ਰਿਸ਼ਟੀ ਹੋ ਜਾਂਦੀ ਹੈ ਕਿ ਨਾਮ ਤੋਂ ਬਿਨਾਂ ਸਭ ਕੁਝ ਬਿਰਥਾ ਦਿਸਣ ਲਗ ਪੈਂਦਾ ਹੈ ।

† ਗੁਰੂ ਦੀ ਸ਼ਰਨ ਲੈਣ ਨਾਲ ਪਾਪਾਂ ਤੋਂ ਬਚਾਉ ਤੇ ਹਰੀ ਦਾ ਰਸਤਾ ਮਿਲਦਾ ਹੈ ।

‡ ਗੁਰੂ ਦੇ ਮੇਲ ਤੋਂ ਹਉਮੈਂ ਦੀ ਨਿਵਿਰਤੀ ਅਤੇ ਹਰੀ ਦਾ ਨੇੜ ਮਿਲਦਾ ਹੈ ।

§ ਹਰੀ ਅਗੇ ਬੇਨਤੀ ਕਰਦੇ ਹਨ ਕਿ ਗੁਰੂ ਮਿਲਾ ਦਿਓ ।

ਦਇਆਲ ॥ [੧]ਨਿਸਿ ਬਾਸੁਰ ਮਨਿ ਅਨਦੁ ਹੋਤ ਚਿਤਵਤ ਕਿਰਪਾਲ ॥੧॥ ਰਹਾਉ ॥
[੨]ਜਗਤ ਉਧਾਰਨ ਸਾਧ ਪ੍ਰਭ ਤਿਨ ਲਾਗਹੁ ਪਾਲ[੩] ॥ ਮੋ ਕਉ ਦੀਜੈ ਦਾਨੁ ਪ੍ਰਭ
[੪]ਸੰਤਨ ਪਗ ਰਾਲ ॥ ੨ ॥ ਉਕਤਿ[੫] ਸਿਆਨਪ ਕਛੂ ਨਹੀ ਨਾਹੀ ਕਛੁ ਘਾਲ[੬] ॥
ਭ੍ਰਮ ਭੈ ਰਾਖਹੁ ਮੋਹ ਤੇ ਕਾਟਹੁ ਜਮ ਜਾਲ ॥ ੩ ॥ ਬਿਨਉ[੭] ਕਰਉ ਕਰੁਣਾਪਤੇ[੮]
ਪਿਤਾ ਪ੍ਰਤਿਪਾਲ ॥ ਗੁਣ ਗਾਵਉ ਤੇਰੇ ਸਾਧਸੰਗਿ ਨਾਨਕ ਸੁਖ ਸਾਲ[੯] ॥ ੪ ॥
੧੧ ॥ ੪੧ ॥ ਬਿਲਾਵਲੁ ਮਹਲਾ ੫ * ॥ [੧੦]ਕੀਤਾ ਲੋੜਹਿ ਸੋ ਕਰਹਿ ਤੁਝ ਬਿਨੁ
ਕਛੁ ਨਾਹਿ ॥ ਪਰਤਾਪੁ ਤੁਮ੍ਹਾਰਾ ਦੇਖਿ ਕੈ ਜਮਦੂਤ ਛਡਿ ਜਾਹਿ ॥ ੧ ॥ ਤੁਮ੍ਹਰੀ
ਕ੍ਰਿਪਾ ਤੇ ਛੂਟੀਐ ਬਿਨਸੈ ਅਹੰਮੇਵ[੧੧] ॥ [੧੨]ਸਰਬ ਕਲਾ ਸਮਰਥ ਪ੍ਰਭ ਪੂਰੇ
ਗੁਰਦੇਵ ॥ ੧ ॥ ਰਹਾਉ ॥ ਖੋਜਤ ਖੋਜਤ ਖੋਜਿਆ ਨਾਮੈ ਬਿਨੁ ਕੂਰੁ[੧੩] ॥
[੧੪]ਜੀਵਨ ਸੁਖੁ ਸਭੁ ਸਾਧਸੰਗਿ ਪ੍ਰਭ ਮਨਸਾ ਪੂਰੁ ॥੨॥ ਜਿਤੁ ਜਿਤੁ ਲਾਵਹੁ ਤਿਤੁ
ਤਿਤੁ ਲਗਹਿ ਸਿਆਨਪ ਸਭ ਜਾਲੀ ॥ [੧੫]ਜਤ ਕਤ ਤੁਮ੍ ਭਰਪੂਰ ਹਹੁ ਮੇਰੇ
ਦੀਨ ਦਇਆਲੀ ॥ ੩ ॥ ਸਭੁ ਕਿਛੁ ਤੁਮ ਤੇ ਮਾਗਨਾ ਵਡਭਾਗੀ ਪਾਏ ॥ ਨਾਨਕ
ਕੀ ਅਰਦਾਸਿ ਪ੍ਰਭ ਜੀਵਾ ਗੁਨ ਗਾਏ ॥੪॥੧੨॥੪੨॥ ਬਿਲਾਵਲੁ ਮਹਲਾ ੫ † ॥
ਸਾਧ ਸੰਗਤਿ ਕੈ ਬਾਸਬੈ[੧੬] ਕਲਮਲ[੧੭] ਸਭਿ ਨਸਨਾ ॥ ਪ੍ਰਭ ਸੇਤੀ ਰੰਗਿ ਰਾਤਿਆ
[੧੮]ਤਾ ਤੇ ਗਰਭਿ ਨ ਗ੍ਰਸਨਾ ॥ ੧ ॥ ਨਾਮੁ ਕਹਤ ਗੋਵਿੰਦ ਕਾ ਸੂਚੀ ਭਈ
ਰਸਨਾ[੧੯] ॥ ਮਨ ਤਨ ਨਿਰਮਲ ਹੋਈਹੈ[੨੦] ਗੁਰ ਕਾ ਜਪੁ ਜਪਨਾ ॥ ੧ ॥ ਰਹਾਉ ॥
ਹਰਿ ਰਸੁ ਚਾਖਤ ਧ੍ਰਾਪਿਆ[੨੧] ਮਨਿ ਰਸੁ ਲੈ ਹਸਨਾ[੨੨] ॥ [੨੩]ਬੁਧਿ ਪ੍ਰਗਾਸ ਪ੍ਰਗਟ
ਭਈ [੨੪]ਉਲਟਿ ਕਮਲੁ ਬਿਗਸਨਾ ॥ ੨ ॥ ਸੀਤਲ ਸਾਂਤਿ ਸੰਤੋਖੁ ਹੋਇ ਸਭ ਬੂਝੀ
ਤ੍ਰਿਸਨਾ ॥ [੨੫]ਦਹ ਦਿਸ ਧਾਵਤ ਮਿਟਿ ਗਏ ਨਿਰਮਲ ਥਾਨਿ ਬਸਨਾ ॥ ੩ ॥
ਰਾਖਨਹਾਰੈ ਰਾਖਿਆ ਭਏ ਭ੍ਰਮ ਭਸਨਾ[੨੬] ॥ [੨੭]ਨਾਮੁ ਨਿਧਾਨ ਨਾਨਕ ਸੁਖੀ ਪੇਖਿ
ਸਾਧ ਦਰਸਨਾ ॥ ੪ ॥ ੧੩ ॥ ੪੩ ॥ ਬਿਲਾਵਲੁ ਮਹਲਾ ੫ ‡ ॥ ਪਾਣੀ ਪਖਾ
ਪੀਸੁ[੨੮] ਦਾਸ ਕੈ ਤਬ ਹੋਹਿ ਨਿਹਾਲੁ ॥ ਰਾਜ ਮਿਲਖ ਸਿਕਦਾਰੀਆ[੨੯] ਅਗਨੀ
ਮਹਿ ਜਾਲੁ ॥੧॥ ਸੰਤ ਜਨਾ ਕਾ ਛੋਹਰਾ[੩੦] ਤਿਸੁ ਚਰਣੀ ਲਾਗਿ ॥ ਮਾਇਆਧਾਰੀ
ਛਤ੍ਰਪਤਿ[੩੧] ਤਿਨ੍ ਛੋਡਉ ਤਿਆਗਿ ॥ ੧ ॥ ਰਹਾਉ ॥ ਸੰਤਨ ਕਾ ਦਾਨਾ[੩੨] ਰੂਖਾ
ਸੋ ਸਰਬ ਨਿਧਾਨ ॥ [੩੩]ਗ੍ਰਿਹਿ ਸਾਕਤ [੩੪]ਛਤੀਹ ਪ੍ਰਕਾਰ ਤੇ ਬਿਖੂ ਸਮਾਨ ॥ ੨ ॥
ਭਗਤ ਜਨਾ ਕਾ ਲੂਗਰਾ[੩੫] ਓਢਿ[੩੬] ਨਗਨ ਨ ਹੋਈ ॥ ਸਾਕਤ ਸਿਰਪਾਉ ਰੇਸਮੀ
ਪਹਿਰਤ ਪਤਿ ਖੋਈ ॥ ੩ ॥ [੩੭]ਸਾਕਤ ਸਿਉ ਮੁਖਿ ਜੋਰਿਐ ਅਧਵੀਚਹੁ ਟੂਟੈ ॥
ਹਰਿਜਨ ਕੀ ਸੇਵਾ ਜੋ ਕਰੇ [੩੮]ਇਤ ਊਤਹਿ ਛੂਟੈ ॥ ੪ ॥ ਸਭ ਕਿਛੁ ਤੁਮ੍ਹ ਹੀ

੧ ਰਾਤ ਦਿਨ ।
੨ ਪ੍ਰਭੂ ਦੇ ਭੇਜੇ ਸਾਧ ਜਨ ਹੀ ਸੰਸਾਰ ਦੇ ਤਾਰਨ ਵਾਲੇ ਹਨ ।
੩ ਪੱਲੇ ।
੪ ਸੰਤਾਂ ਦੇ ਪੈਰਾਂ ਦੀ ਧੂੜੀ ।
੫ ਯੁਕਤੀ, ਦਲੀਲ ।
੬ ਸੇਵਾ ।
੭ ਬੇਨਤੀ ।
੮ ਹੇ ਦਇਆ ਦੇ ਮਾਲਕ !
੯ [ਸ਼ਾਲਾ] ਘਰ । ਤੇਰੇ ਗੁਣ ਗਾਵਾਂ ਸਾਧ-ਸੰਗਤ ਵਿਚ, ਜੋ ਸੁਖਾਂ ਦਾ ਘਰ ਹੈ ।
੧੦ ਜੋ ਕੁਝ ਤੂੰ ਕਰਨਾ ਚਾਹੁੰਦਾ ਹੈਂ ਉਹੋ ਕਰਦਾ ਹੈਂ ।
੧੧ [ਮੈਂ ਹੀ ਹਾਂ] ਹਉਮੈ ।
੧੨ ਸਰਬ-ਸ਼ਕਤੀਮਾਨ, ਸਾਰੀਆਂ ਤਾਕਤਾਂ ਰਖਣ ਵਾਲਾ ।
੧੩ ਕੂੜ, ਝੂਠ ।
੧੪ ਜ਼ਿੰਦਗੀ ਦਾ ਸਾਰਾ ਸੁਖ ਗੁਰੂ ਦੀ ਸੰਗਤ ਵਿਚੋਂ ਮਿਲਦਾ ਹੈ, ਇਸ ਲਈ ਹੇ ਪ੍ਰਭੂ ! ਸਾਡੀ ਖ਼ਾਹਿਸ਼(ਸਾਧ-ਸੰਗ ਦੀ ਪ੍ਰਾਪਤੀ ਦੀ) ਪੂਰੀ ਕਰੋ ।
੧੫ ਜਿਥੇ ਕਿਥੇ, ਭਾਵ ਹਰ ਥਾਂ ।
੧੬ ਵਸਣ ਕਰਕੇ ।
੧੭ ਪਾਪ ।
੧੮ ਉਸ ਕਰਕੇ ਗਰਬ ਵਿਚ ਨਹੀਂ ਫਸੀਦਾ ।
੧੯ ਜੀਭ ।
੨੦ ਹੋਈਦਾ ਹੈ ।
੨੧ ਰੱਜ ਗਿਆ ।
੨੨ ਪ੍ਰਸੰਨ ਹੋਇਆ ।
੨੩ ਅਕਲ ਚਾਨਣ ਵਾਲੀ ਹੋ ਕੇ ਜ਼ਾਹਰ ਹੋ ਗਈ ਹੈ ।
੨੪ ਹਿਰਦਾ ਰੂਪ ਕੰਵਲ ਮਾਇਆ ਵਲੋਂ ਉਲਟ ਕੇ ਖਿੜ ਗਿਆ ਹੈ ।
੨੫ (ਮਨ ਦਾ) ਦਸਾਂ ਤਰਫ਼ਾਂ (ਭਾ ਸਾਰੇ ਪਾਸੇ) ਨਠਣਾ ਦੂਰ ਹੋ ਗਿਆ ਹੈ ।
੨੬ ਭਸਮ, ਸੜ ਕੇ ਸੁਆਹ ।
੨੭ ਗੁਰੂ ਦੇ ਦਰਸ਼ਨ ਦੇਖ ਕੇ ਸੁਖਾਂ ਦੇ ਘਰ (ਹਰੀ) ਦਾ ਨਾਮ ਪ੍ਰਾਪਤ ਕੀਤਾ ਹੈ ਤੇ ਸੁਖੀ ਹੋ ਗਿਆ ਹਾਂ।
੨੮ ਪੀਹਣਾ । ਹਰੀ ਦੇ ਦਾਸ ਦੇ ਘਰ ਪਾਣੀ ਢੋ. ਪਖਾ ਝਲ ਅਤੇ ਪੀਹਣਾ ਪੀਹ, ਤਾਂ ਤੂੰ ਸੁਖੀ ਹੋਵੇਂਗਾ ।
੨੯ [ਸ਼ਿਕਦਾਰ ਮੁਸਲਮਾਨ ਬਾਦਸ਼ਾਹਾਂ ਦੇ ਵੇਲੇ ਇਕ ਹਾਕਮ ਹੁੰਦਾ ਸੀ] ਸਰਦਾਰੀਆਂ ।
੩੦ [ਸਿੰਧੀ, ਲੜਕਾ] ਸੇਵਕ ।
੩੧ ਛਤ੍ਰ ਦਾ ਮਾਲਕ, ਰਾਜਾ ।
੩੨ ਅਨਾਜ । ਸੰਤਾਂ ਦੀ ਰੁਖੀ ਰੋਟੀ ਹੋਵੇ, ਉਹ ਸਭ ਤਰ੍ਹਾਂ ਦੇ ਸੁਖਾਂ ਦਾ ਭੰਡਾਰ ਸਮਝੋ ।
੩੩ ਮਾਇਆਧਾਰੀ ਦੇ ਘਰ ਵਿਚ ਤਰ੍ਹਾਂ ਤਰ੍ਹਾਂ ਦੇ ਖਾਣੇ–ਉਹ ਜ਼ਹਿਰ ਦੇ ਬ੍ਰਾਬਰ ਸਮਝੋ ।
੩੪ ਛੱਤੀ ਤਰ੍ਹਾਂ ਦੇ (ਅਨੇਕ ਕਿਸਮ ਦੇ) ਖਾਣੇ । ਪਿਛਲੇ ਸਮੇਂ ਵਿਚ ਛੱਤੀ ਤਰ੍ਹਾਂ ਦੇ ਭੋਜਨ ਮੰਨੇ ਜਾਂਦੇ ਸਨ । "ਖੱਟ ਰੱਸ ਮਿੱਠ ਰਸ ਮੇਲ ਕੈ ਛਤੀਹ ਭੋਜਨ ਹੋਣ ਰਸੋਈ" (ਭਾ: ਗੁਰਦਾਸ) ।
੩੫ [ਸਿੰਧੀ, ਲੁਗਿੜੋ] ਪਾਟਾ ਹੋਇਆ ਝੁਗਾ ।
੩੬ ਪਹਿਨ ਕੇ । ਸੰਤਾਂ ਦੀ ਦਿਤੀ ਝੁਗੀ ਪਹਿਨੇ ਤਾਂ ਆਦਮੀ ਨੰਗਾ ਨਹੀਂ ਕਿਹਾ ਜਾ ਸਕਦਾ, ਪਰ ਨਿਗੁਰੇ ਦੇ ਘਰ ਦਾ ਦਿਤਾ ਰੇਸ਼ਮੀ ਸਿਰੋਪਾ ਪਹਿਨਣ ਨਾਲ ਇੱਜ਼ਤ ਚਲੀ ਜਾਂਦੀ ਹੈ ।
੩੭ ਨਿਗੁਰੇ ਨਾਲ ਮੂੰਹ ਜੋੜਨ ਤੇ (ਭਾਵ ਮੇਲ ਰਖਣ ਤੇ) ਮੇਲ ਅਧਵਾਟਿਓਂ ਟੁਟ ਜਾਂਦਾ ਹੈ, ਭਾਵ ਨਿਗੁਰੇ ਦੀ ਦੋਸਤੀ ਤੋੜ ਨਹੀਂ ਚੜ੍ਹਦੀ ।
੩੮ ਇਥੇ ਉਥੇ, ਲੋਕ ਪ੍ਰਲੋਕ ।

---

* ਹਰੀ ਸਰਬ-ਸ਼ਕਤੀਮਾਨ ਸਭ ਕੁਝ ਦੇਣ ਵਾਲਾ ਹੈ । ਉਸ ਦਾ ਨਾਮ ਸਭ ਦਾਤਾਂ ਤੋਂ ਉਪਰ ਹੈ, ਪਰ ਮਿਲਦਾ ਗੁਰੂ ਤੋਂ ਹੈ ।

† ਗੁਰੂ ਦੀ ਸੰਗਤ ਤੋਂ ਪਾਪ ਦੂਰ ਹੋ ਕੇ ਹਰੀ ਦਾ ਪ੍ਰੇਮ ਲਭਦਾ ਹੈ ।

‡ ਹਰੀ ਦੇ ਦਾਸ (ਸਤਿਗੁਰੂ) ਦੀ ਸੇਵਾ ਸਭ ਸੁਖਾਂ ਤੋਂ ਉਪਰ ਹੈ ।

ਤੇ ਹੋਆ ਆਪਿ ਬਣਤ[੧] ਬਣਾਈ ॥ [੨]ਦਰਸਨੁ ਭੇਟਤ ਸਾਧ ਕਾ ਨਾਨਕ ਗੁਣ ਗਾਈ ॥ ੫ ॥ ੧੪ ॥ ੪੪ ॥ ਬਿਲਾਵਲੁ ਮਹਲਾ ੫ * ॥ ਸ੍ਰਵਨੀ[੩] ਸੁਨਉ ਹਰਿ ਹਰਿ ਹਰੇ [੪]ਠਾਕੁਰ ਜਸੁ ਗਾਵਉ॥ ਸੰਤ ਚਰਣ ਕਰ[੫] ਸੀਸੁ ਧਰਿ ਹਰਿਨਾਮੁ ਧਿਆਵਉ॥ ੧ ॥ ਕਰਿ ਕਿਰਪਾ ਦਇਆਲ ਪ੍ਰਭ ਇਹ ਨਿਧਿ[੬] ਸਿਧਿ † ਪਾਵਉ ॥ ਸੰਤ ਜਨਾ ਕੀ ਰੇਣੁਕਾ[੭] ਲੈ ਮਾਥੈ ਲਾਵਉ ॥ ੧ ॥ ਰਹਾਉ ॥ ਨੀਚ ਤੇ ਨੀਚੁ ਅਤਿ ਨੀਚੁ ਹੋਇ ਕਰਿ ਬਿਨਉ[੮] ਬੁਲਾਵਉ॥ [੯]ਪਾਵ ਮਲੋਵਾ ਆਪੁ ਤਿਆਗਿ ਸੰਤ ਸੰਗਿ ਸਮਾਵਉ ॥ ੨ ॥ ਸਾਸਿ ਸਾਸਿ ਨਹ ਵੀਸਰੈ [੧੦]ਅਨ ਕਤਹਿ ਨ ਧਾਵਉ ॥ [੧੧]ਸਫਲ ਦਰਸਨ ਗੁਰੁ ਭੇਟੀਐ ਮਾਨੁ ਮੋਹੁ ਮਿਟਾਵਉ॥ ੩ ॥ ਸਤੁ ਸੰਤੋਖੁ ਦਇਆ ਧਰਮੁ ਸੀਗਾਰੁ ਬਨਾਵਉ॥ ਸਫਲ ਸੋਹਾਗਣਿ ਨਾਨਕਾ ਅਪੁਨੇ ਪ੍ਰਭ ਭਾਵਉ ॥ ੪ ॥ ੧੫ ॥ ੪੫ ॥ ਬਿਲਾਵਲੁ ਮਹਲਾ ੫ ‡ ॥ [੧੨]ਅਟਲ ਬਚਨ ਸਾਧੂ ਜਨਾ ਸਭ ਮਹਿ ਪ੍ਰਗਟਾਇਆ॥ ਜਿਸੁ ਜਨ ਹੋਆ ਸਾਧ ਸੰਗੁ ਤਿਸੁ ਭੇਟੈ ਹਰਿ ਰਾਇਆ ॥ ੧ ॥ ਇਹ ਪਰਤੀਤਿ[੧੩] ਗੋਵਿੰਦ ਕੀ ਜਪਿ ਹਰਿ ਸੁਖੁ ਪਾਇਆ॥ [੧੪]ਅਨਿਕ ਬਾਤਾ ਸਭਿ ਕਰਿ ਰਹੇ ਗੁਰੁ ਘਰਿ ਲੈ ਆਇਆ॥੧॥ਰਹਾਉ॥ਸਰਣਿ ਪਰੇ ਕੀ ਰਾਖਤਾ ਨਾਹੀ ਸਹਸਾਇਆ[੧੫]॥ [੧੬]ਕਰਮ ਭੂਮਿ ਹਰਿਨਾਮੁ ਬੋਇ ਅਉਸਰੁ[੧੭] ਦੁਲਭਾਇਆ[੧੮] ॥੨॥ ਅੰਤਰਜਾਮੀ[੧੯] ਆਪਿ ਪ੍ਰਭੁ ਸਭ ਕਰੇ ਕਰਾਇਆ ॥ ਪਤਿਤ ਪੁਨੀਤ ਘਣੇ[੨੦] ਕਰੇ ਠਾਕੁਰ ਬਿਰਦਾਇਆ[੨੧] ॥ ੩ ॥ [੨੨]ਮਤ ਭੂਲਹੁ ਮਾਣੁਖ ਜਨ ਮਾਇਆ ਭਰਮਾਇਆ॥ ਨਾਨਕ ਤਿਸੁ ਪਤਿ ਰਾਖਸੀ ਜੋ ਪ੍ਰਭਿ ਪਹਿਰਾਇਆ[੨੩] ॥ ੪ ॥ ੧੬ ॥ ੪੬ ॥ ਬਿਲਾਵਲੁ ਮਹਲਾ ੫ § ॥ ਮਾਟੀ ਤੇ ਜਿਨਿ ਸਾਜਿਆ ਕਰਿ ਦੁਰਲਭ ਦੇਹ ॥ ਅਨਿਕ ਛਿਦ੍ਰ[੨੪] ਮਨ ਮਹਿ ਢਕੇ ਨਿਰਮਲ ਦ੍ਰਿਸਟੇਹ[੨੫] ॥ ੧ ॥ ਕਿਉ ਬਿਸਰੈ ਪ੍ਰਭੁ ਮਨੈ ਤੇ ਜਿਸ ਕੇ ਗੁਣ ਏਹ॥ [੨੬]ਪ੍ਰਭ ਤਜਿ ਰਚੇ ਜਿ ਆਨ ਸਿਉ ਸੋ ਰਲੀਐ ਖੇਹ ॥ ੧ ॥ ਰਹਾਉ ॥ ਸਿਮਰਹੁ ਸਿਮਰਹੁ ਸਾਸਿ ਸਾਸਿ ਮਤ ਬਿਲਮ[੨੭] ਕਰੇਹ ॥ ਛੋਡਿ ਪ੍ਰਪੰਚੁ[੨੮] ਪ੍ਰਭ ਸਿਉ ਰਚਹੁ ਤਜਿ ਕੂੜੇ ਨੇਹ ॥ ੨ ॥ [੨੯]ਜਿਨਿ ਅਨਿਕ ਏਕ ਬਹੁ ਰੰਗ ਕੀਏ ਹੈ ਹੋਸੀ ਏਹ॥ ਕਰਿ ਸੇਵਾ ਤਿਸੁ ਪਾਰਬ੍ਰਹਮ ਗੁਰ ਤੇ ਮਤਿ ਲੇਹ॥ ੩ ॥ ਊਚੇ ਤੇ ਊਚਾ ਵਡਾ ਸਭ ਸੰਗਿ ਬਰਨੇਹ[੩੦]॥ ਦਾਸ ਦਾਸ ਕੋ ਦਾਸਰਾ[੩੧] ਨਾਨਕ ਕਰਿ ਲੇਹ ॥ ੪ ॥ ੧੭ ॥ ੪੭ ॥ ਬਿਲਾਵਲੁ ਮਹਲਾ ੫ ¶ ॥ ਏਕ ਟੇਕ ਗੋਵਿੰਦ ਕੀ ਤਿਆਗੀ ਅਨ[੩੨] ਆਸ ॥ ਸਭ ਊਪਰਿ ਸਮਰਥ ਪ੍ਰਭ ਪੂਰਨ ਗੁਣਤਾਸ[੩੩] ॥ ੧ ॥ ਜਨ ਕਾ ਨਾਮੁ ਅਧਾਰੁ[੩੪] ਹੈ ਪ੍ਰਭ ਸਰਣੀ ਪਾਹਿ ॥ ਪਰਮੇਸਰ ਕਾ ਆਸਰਾ ਸੰਤਨ ਮਨ ਮਾਹਿ ॥ ੧ ॥ ਰਹਾਉ ॥ ਆਪਿ ਰਖੈ ਆਪਿ ਦੇਵਸੀ

੧ ਰਚਨਾ।
੨ ਗੁਰੂ-ਸਾਧ ਦਾ ਦਰਸ਼ਨ ਪਰਸਦਿਆਂ।
੩ ਕੰਨਾਂ ਨਾਲ।
੪ ਮਾਲਕ ਦੀ ਸਿਫ਼ਤ।
੫ ਹਥ। ਸੰਤ-ਗੁਰੂ ਦੇ ਚਰਨਾਂ ਉਤੇ (ਦੇਵੇਂ) ਹੱਥ ਅਤੇ ਸਿਰ ਰੱਖ ਕੇ।
੬ ਦੇਖੋ ਪੰ. ੭੫੦, ਫੁਟ ਨੋਟ ‡।
੭ ਮਿੱਟੀ, ਚਰਨ-ਧੂੜ।
੮ ਬੇਨਤੀ।
੯ ਪੈਰ ਮੱਲਾਂ।
੧੦ ਹੋਰ ਕਿਤੇ।
੧੧ ਜਿਸ ਦਾ ਦਰਸ਼ਨ ਕਰਨ ਨਾਲ ਹੀ ਸਭ ਫਲ ਪ੍ਰਾਪਤ ਹੋ ਜਾਣ।
੧੨ ਇਹ ਗਲ ਸਭ ਲੋਕਾਂ ਵਿਚ ਜ਼ਾਹਰ ਹੋ ਗਈ ਹੈ ਕਿ ਸਾਧ-ਜਨਾਂ ਦੇ ਕਹੇ ਹੋਏ ਵਚਨ ਨਹੀਂ ਟਲਦੇ; (ਜਿਵੇਂ ਇਹ ਕਿ) ਜਿਸ ਨੂੰ ਗੁਰੂ ਦੀ ਸੰਗਤ ਪ੍ਰਾਪਤ ਹੋ ਜਾਏ ਉਸ ਨੂੰ ਹਰੀ-ਰਾਜਾ ਮਿਲ ਪੈਂਦਾ ਹੈ।
੧੩ ਯਕੀਨ, ਨਿਸਚਾ। ਜਿਨ੍ਹਾਂ ਨੂੰ ਇਹ ਨਿਸਚਾ (ਹਰੀ ਦੇ ਮਿਲਣ ਦਾ) ਹੋ ਗਿਆ ਹੈ, ਉਨ੍ਹਾਂ ਨੇ ਹਰੀ ਨੂੰ ਜਪ ਕੇ ਸੁਖ ਮਾਣਿਆ ਹੈ।
੧੪ ਹੋਰ ਸਾਰੇ ਲੋਕ ਤਾਂ ਤਰ੍ਹਾਂ ਤਰ੍ਹਾਂ ਦੀਆਂ ਗੱਲਾਂ ਹੀ ਕਰਦੇ ਰਹੇ, (ਕਿ ਹਰੀ ਇਉਂ ਮਿਲਦਾ ਹੈ, ਇਉਂ ਨਹੀਂ ਮਿਲਦਾ), ਪਰ ਗੁਰੂ ਨੇ ਹਰੀ ਨੂੰ ਸਾਡੇ ਹਿਰਦੇ ਰੂਪ ਘਰ ਵਿਚ (ਅਮਲੀ ਤੌਰ ਤੇ) ਲੈ ਆਂਦਾ।
੧੫ ਸ਼ਕ।
੧੬ ਕਰਮਾਂ ਦੀ ਧਰਤੀ ਤੋਂ ਭਾਵ ਮਨੁਖੀ ਸਰੀਰ ਜਾਂ ਮਨੁਖਾ ਜਨਮ ਹੈ। ਦੇਖੋ ਪੰ. ੭੮, ਨੋਟ ੭। "ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ" (ਵਾਰ ਆਸਾ)। ਇਸ ਜ਼ਿੰਦਗੀ ਵਿਚ ਹਰੀ ਦਾ ਨਾਮ ਬੀਜੇ; ਇਹ ਮੌਕਾ ਦੁਰਲਭ ਹੈ।
੧੭ ਅਵਸਰ, ਮੌਕਾ, ਸਮਾ, ਮਨੁਖਾ ਜਨਮ (ਜੋ ਦੁਰਲਭ ਹੈ)।
੧੮ ਦੁਰਲਭ।
੧੯ ਅੰਦਰ ਦੀਆਂ ਜਾਨਣ ਵਾਲਾ।
੨੦ ਬਹੁਤੇ। ਬਹੁਤੇ ਡਿਗਿਆਂ ਹੋਇਆਂ ਨੂੰ ਪਵਿੱਤਰ ਕਰ ਦਿੰਦਾ ਹੈ।
੨੧ ਸੁਭਾਵ, ਨਿੱਤ ਕਰਮ।
੨੨ ਹੇ ਮਨੁਖ-ਜਨੋ! ਮਾਇਆ ਦੇ ਭਰਮਾਏ ਨਾ ਭੁਲੋ।
੨੩ ਵਡਿਆਇਆ।
੨੪ [ਛਿਕ] ਦੋਸ਼, ਪਾਪ।
੨੫ ਦਿਸਦਾ ਹੈ। ਸਰੀਰ ਵੇਖਣ ਨੂੰ ਉਤੋਂ ਉਤੋਂ ਸਾਫ਼ ਸੁਥਰਾ ਨਜ਼ਰ ਆਉਂਦਾ ਹੈ, ਭਾਵੇਂ ਅੰਦਰੋਂ ਤਰ੍ਹਾਂ ਤਰ੍ਹਾਂ ਦੇ ਗੰਦ ਢਕੇ ਰਹਿੰਦੇ ਹਨ।
੨੬ ਹਰੀ ਨੂੰ ਛਡ ਕੇ ਜੋ ਹੋਰਨਾਂ ਚੀਜ਼ਾਂ ਵਿਚ ਦਿਲ ਲਾਂਦਾ ਹੈ।
੨੭ [ਵਿਲੰਬ] ਦੇਰੀ, ਢਿਲ।
੨੮ [ਪੰਜਾਂ ਤਤਾਂ ਦਾ ਵਿਸਥਾਰ. ਜਗਤ] ਜਗਤ ਦੇ ਨਾਸਵੰਤ ਪਦਾਰਥ।
੨੯ ਜਿਸ ਅਨੇਕ ਹੁੰਦੇ ਹੋਏ ਇੱਕੋ ਇੱਕ ਹਰੀ ਨੇ ਬਹੁਤ ਸਾਰੇ ਤਮਾਸ਼ੇ ਬਣਾਏ ਹਨ।
੩੦ ਵਰਨਣ ਹੁੰਦਾ ਹੈ; ਬਿਆਨ ਕੀਤਾ ਜਾਂਦਾ ਹੈ।
੩੧ ਦਾਸ।
੩੨ ਹੋਰ।
੩੩ ਗੁਣਾਂ ਦਾ ਭਾਂਡਾ।
੩੪ ਆਸਰਾ।

* ਆਪਣੀ ਚਾਹਨਾ ਜ਼ਾਹਿਰ ਕਰਦੇ ਹਨ ਕਿ ਗੁਰੂ-ਸੰਤ ਦੀ ਸੇਵਾ ਵਿਚ ਰਹਿ ਕੇ ਨਿਰਮਾਣਤਾ ਅਤੇ ਪ੍ਰੇਮ ਨਾਲ ਗੁਣ ਗਾਉਂਦੇ ਰਹੀਏ ਅਤੇ ਸਭ ਪਾਪ ਮਿਟਾ ਕੇ ਉੱਚੇ ਉੱਚੇ ਗੁਣ ਹਾਸਲ ਕਰੀਏ।

† ਅਠਾਰਾਂ ਸਿਧੀਆਂ ਜਾਂ ਕਰਾਮਾਤੀ ਸ਼ਕਤੀਆਂ। ਓਹ ਇਹ ਹਨ: ਅਣਿਮਾ (ਦੂਜੇ ਦਾ ਰੂਪ ਹੋ ਜਾਣਾ), ਮਹਿਮਾ (ਦੇਹ ਨੂੰ ਵਡਾ ਕਰ ਲੈਣਾ), ਲਘਿਮਾ (ਦੇਹ ਨੂੰ ਛੋਟਾ ਕਰ ਲੈਣਾ), ਗਰਿਮਾ (ਭਾਰੀ ਹੋ ਜਾਣਾ), ਪ੍ਰਾਪਤੀ (ਮਨਿੱਛਤ ਭੋਗਾਂ ਦੀ ਪ੍ਰਾਪਤੀ), ਪ੍ਰਕਾਮਜ (ਹੋਰਨਾਂ ਦੇ ਮਨ ਦੀ ਜਾਣ ਲੈਣੀ), ਈਸ਼ਿਤਾ (ਇੱਛਾਨੁਸਾਰ ਸਭ ਨੂੰ ਪ੍ਰੇਰਨਾ), ਵਸ਼ਿਤਾ (ਸਭ ਨੂੰ ਕਾਬੂ ਕਰ ਲੈਣਾ), ਅਨੂਰਮਿ (ਭੁਖ ਤੇਹ ਦਾ ਨਾ ਹੋਣਾ), ਦੂਰ ਸ੍ਰਵਣ (ਦੂਰੋਂ ਗਲ ਸੁਣ ਲੈਣੀ), ਦੂਰ ਦਰਸ਼ਨ (ਦੂਰ ਦੇ ਨਜ਼ਾਰੇ ਦੇਖ ਲੈਣੇ), ਮਨੋਵੇਗ (ਖ਼ਿਆਲ ਦੀ ਰਫ਼ਤਾਰ ਨਾਲ ਛੇਤੀ ਜਾਣਾ), ਕਾਮ ਰੂਪ (ਮਨਿੱਛਤ ਰੂਪ ਧਾਰਨਾ), ਪਰਕਾਇ ਪ੍ਰਵੇਸ਼ (ਦੂਜੇ ਦੀ ਦੇਹ ਵਿਚ ਪ੍ਰਵੇਸ਼), ਸ੍ਵੱਛ ਮ੍ਰਿਤ੍ਯੁ (ਜਦੋਂ ਚਾਹੇ ਮਰਨਾ), ਸੁਰ ਕ੍ਰੀੜਾ (ਦੇਵਤਿਆਂ ਨਾਲ ਰਲ ਕੇ ਮੌਜਾਂ ਕਰਨੀਆਂ), ਸੰਕਲਪ ਸਿਧਿ (ਜੋ ਚਾਹੁਣਾ, ਸੋ ਪੂਰਾ ਹੋਣਾ), ਅਪ੍ਰਤਿਹਤਗਤਿ (ਬਿਨਾਂ ਰੋਕ ਹਰ ਥਾਂ ਜਾ ਸਕਣਾ)।

‡ ਗੁਰੂ-ਸਾਧ ਦੇ ਮੇਲ ਤੋਂ ਹਰੀ ਦਾ ਮੇਲ ਹੁੰਦਾ ਹੈ।

§ ਰਚਨਾਂ ਨੂੰ ਛਡ ਕੇ ਰਚਨਹਾਰ ਵਿਚ ਦਿਲ ਲਾਣਾ ਚਾਹੀਦਾ ਹੈ। ਇਹ ਮਤ ਗੁਰੂ ਤੋਂ ਮਿਲਦੀ ਹੈ।

¶ ਹਰੀ ਨੂੰ ਚੇਤੇ ਕਰਨਾ ਚਾਹੀਦਾ ਹੈ ਜੋ ਸਰਬ-ਸ਼ਕਤੀਮਾਨ ਹੈ ਅਤੇ ਜਿਸ ਦਾ ਨਾਮ ਹਰ ਤਰ੍ਹਾਂ ਦਾ ਆਸਰਾ ਹੈ। ਇਹ ਉਪਦੇਸ਼ ਗੁਰੂ ਤੋਂ ਮਿਲਦਾ ਹੈ।

ਆਪੇ ਪ੍ਰਤਿਪਾਰੈ[੧] ॥ ਦੀਨਦਇਆਲ ਕ੍ਰਿਪਾਨਿਧੇ[੨] ਸਾਸਿ ਸਾਸਿ ਸਮ੍ਾਰੈ[੩] ॥ ੨ ॥ ਕਰਣਹਾਰੁ ਜੋ ਕਰਿ ਰਹਿਆ ਸਾਈ ਵਡਿਆਈ ॥ ਗੁਰਿ ਪੂਰੈ ਉਪਦੇਸਿਆ ਸੁਖੁ ਖਸਮ ਰਜਾਈ[੪] ॥ ੩ ॥ ਚਿੰਤ ਅੰਦੇਸਾ ਗਣਤ ਤਜਿ[੫] ਜਨਿ ਹੁਕਮੁ ਪਛਾਤਾ ॥ ਨਹ ਬਿਨਸੈ ਨਹ ਛੋਡਿ ਜਾਇ ਨਾਨਕ ਰੰਗਿ ਰਾਤਾ ॥ ੪ ॥ ੧੮ ॥ ੪੮ ॥ ਬਿਲਾਵਲੁ ਮਹਲਾ ੫ * ॥ ਮਹਾ ਤਪਤਿ ਤੇ ਭਈ ਸਾਂਤਿ ਪਰਸਤ[੬] ਪਾਪ ਨਾਠੇ ॥ [੭]ਅੰਧ ਕੂਪ ਮਹਿ ਗਲਤ ਥੇ ਕਾਢੇ ਦੇ ਹਾਥੇ ॥ ੧ ॥ ਓਇ ਹਮਾਰੇ ਸਾਜਨਾ ਹਮ ਉਨ ਕੀ ਰੇਨ[੮] ॥ ਜਿਨ ਭੇਟਤ[੯] ਹੋਵਤ ਸੁਖੀ [੧੦]ਜੀਅ ਦਾਨੁ ਦੇਨ ॥ ੧ ॥ ਰਹਾਉ ॥ [੧੧]ਪਰਾ ਪੂਰਬਲਾ ਲੀਖਿਆ ਮਿਲਿਆ ਅਬ ਆਇ ॥ ਬਸਤ ਸੰਗਿ ਹਰਿ ਸਾਧ ਕੈ [੧੨]ਪੂਰਨ ਆਸਾਇ ॥ ੨ ॥ [੧੩]ਭੈ ਬਿਨਸੇ ਤਿਹੁ ਲੋਕ ਕੇ ਪਾਏ ਸੁਖ ਥਾਨ ॥ ਦਇਆ ਕਰੀ ਸਮਰਥ ਗੁਰਿ ਬਸਿਆ ਮਨਿ ਨਾਮ ॥ ੩ ॥ ਨਾਨਕ ਕੀ ਤੂ ਟੇਕ ਪ੍ਰਭ ਤੇਰਾ ਆਧਾਰ[੧੪] ॥ ਕਰਣ ਕਾਰਣ ਸਮਰਥ ਪ੍ਰਭ ਹਰਿ [੧੫]ਅਗਮ ਅਪਾਰ ॥ ੪ ॥ ੧੯ ॥ ੪੯ ॥ ਬਿਲਾਵਲੁ ਮਹਲਾ ੫ † ॥ ਸੋਈ ਮਲੀਨੁ[੧੬] ਦੀਨੁ[੧੭] ਹੀਨੁ[੧੮] ਜਿਸੁ ਪ੍ਰਭੁ ਬਿਸਰਾਨਾ ॥ ਕਰਨਹਾਰੁ ਨ ਬੂਝਈ ਆਪੁ ਗਨੈ ਬਿਗਾਨਾ[੧੯] ॥ ੧ ॥ ਦੂਖੁ ਤਦੇ ਜਦਿ ਵੀਸਰੈ ਸੁਖੁ ਪ੍ਰਭ ਚਿਤਿ ਆਏ ॥ ਸੰਤਨ ਕੈ ਆਨੰਦੁ ਏਹੁ ਨਿਤ ਹਰਿ ਗੁਣ ਗਾਏ ॥ ੧ ॥ ਰਹਾਉ ॥ ਊਚੇ ਤੇ ਨੀਚਾ ਕਰੈ [੨੦]ਨੀਚ ਖਿਨ ਮਹਿ ਥਾਪੈ ॥ ਕੀਮਤਿ ਕਹੀ ਨ ਜਾਈਐ [੨੧]ਠਾਕੁਰ ਪਰਤਾਪੈ ॥ ੨ ॥ [੨੨]ਪੇਖਤ ਲੀਲਾ ਰੰਗ ਰੂਪ ਚਲਨੈ ਦਿਨੁ ਆਇਆ ॥ ਸੁਪਨੇ ਕਾ ਸੁਪਨਾ ਭਇਆ ਸੰਗਿ ਚਲਿਆ ਕਮਾਇਆ ॥ ੩ ॥ ਕਰਣ ਕਾਰਣ ਸਮਰਥ ਪ੍ਰਭ ਤੇਰੀ ਸਰਣਾਈ ॥ [੨੩]ਹਰਿ ਦਿਨਸੁ ਰੈਣਿ ਨਾਨਕੁ ਜਪੈ ਸਦ ਸਦ ਬਲਿ ਜਾਈ ॥ ੪ ॥ ੨੦ ॥ ੫੦ ॥ ਬਿਲਾਵਲੁ ਮਹਲਾ ੫ ‡ ॥ ਜਲੁ ਢੋਵਉ ਇਹ ਸੀਸ ਕਰਿ ਕਰ[੨੪] ਪਗ ਪਖਲਾਵਉ ॥ ਬਾਰਿ ਜਾਉ ਲਖ ਬੇਰੀਆ[੨੫] ਦਰਸੁ ਪੇਖਿ ਜੀਵਾਵਉ ॥ ੧ ॥ [੨੬]ਕਰਉ ਮਨੋਰਥ ਮਨੈ ਮਾਹਿ ਅਪਨੇ ਪ੍ਰਭ ਤੇ ਪਾਵਉ ॥ ਦੇਉ ਸੂਹਨੀ[੨੭] ਸਾਧ ਕੈ ਬੀਜਨੁ[੨੮] ਢੋਲਾਵਉ[੨੯] ॥ ੧ ॥ ਰਹਾਉ ॥ ਅੰਮ੍ਰਿਤ ਗੁਣ ਸੰਤ ਬੋਲਤੇ ਸੁਣਿ ਮਨਹਿ ਪੀਲਾਵਉ ॥ ਉਆ ਰਸ ਮਹਿ ਸਾਂਤਿ ਤ੍ਰਿਪਤਿ[੩੦] ਹੋਇ ਬਿਖੈ[੩੧] ਜਲਨਿ ਬੁਝਾਵਉ ॥ ੨ ॥ [੩੨]ਜਬ ਭਗਤਿ ਕਰਹਿ ਸੰਤ ਮੰਡਲੀ ਤਿਨ੍ ਮਿਲਿ ਹਰਿ ਗਾਵਉ ॥ ਕਰਉ ਨਮਸਕਾਰ ਭਗਤ ਜਨ ਧੂਰਿ ਮੁਖਿ ਲਾਵਉ ॥ ੩ ॥ ਊਠਤ ਬੈਠਤ ਜਪਉ ਨਾਮੁ ਇਹੁ ਕਰਮੁ ਕਮਾਵਉ ॥ ਨਾਨਕ ਕੀ ਪ੍ਰਭ ਬੇਨਤੀ ਹਰਿ ਸਰਨਿ ਸਮਾਵਉ ॥ ੪ ॥ ੨੧ ॥ ੫੧ ॥ ਬਿਲਾਵਲੁ ਮਹਲਾ ੫ § ॥ ਇਹੁ ਸਾਗਰੁ[੩੩] ਸੋਈ ਤਰੈ ਜੋ ਹਰਿ ਗੁਣ ਗਾਏ ॥ ਸਾਧਸੰਗਤਿ ਕੈ ਸੰਗਿ

੧ ਪਾਲਦਾ ਹੈ ।
੨ ਕ੍ਰਿਪਾ ਦਾ ਖ਼ਜ਼ਾਨਾ ।
੩ ਸੰਭਾਲਦਾ ਹੈ (ਹਰ ਘੜੀ) ।
੪ ਰਜ਼ਾ ਵਿਚ (ਰਹਿਣ ਨਾਲ) ਹੈ ।
੫ ਛੱਡ ਕੇ ।
੬ (ਗੁਰੂ ਨੂੰ) ਛੋਂਹਦਿਆਂ ਹੀ ।
੭ ਸੰਸਾਰ ਰੂਪੀ ਹਨੇਰੇ ਖੂਹ ਵਿਚ ਡਿਗੇ ਪਏ ਸਾਂ । ਸੰਸਾਰ ਨੂੰ ਹੋਰਨਾਂ ਕਈਆਂ ਥਾਵਾਂ ਤੇ 'ਅੰਧ ਕੂਪ' ਕਿਹਾ ਹੈ । ਦੇਖੋ ਪੰ. ੧੩੧, ਨੋਟ ੨੫; ਪੰ. ੫੪੬, ਨੋਟ ੪੧, ਆਦਿ ।
੮ ਚਰਨ-ਧੂੜ ।
੯ ਮਿਲਦਿਆਂ ।
੧੦ ਸਚੀ ਜ਼ਿੰਦਗੀ ਦੀ ਦਾਤ ।
੧੧ ਬਹੁਤ ਪਹਿਲੋਂ ਦਾ, ਹਰੀ ਦੇ ਹਜ਼ੂਰੋਂ ਮੁਢ ਦਾ ਹੁਕਮ ਲਿਖਿਆ ਹੋਇਆ ਹੁਣ (ਇਸ ਜਨਮ ਵਿਚ) ਆ ਕੇ ਲਭਾ ਹੈ ।
੧੨ ਆਸਾਂ ਪੂਰੀਆਂ ਹੋਈਆਂ ।
੧੩ ਤਿੰਨਾਂ ਹੀ ਲੋਕਾਂ ਦੇ (ਭਾਵ ਸਾਰੇ ਸੰਸਾਰ ਦੇ) ਡਰ ਦੂਰ ਹੋ ਗਏ ਅਤੇ ਸੁਖ ਦਾ ਅਸਥਾਨ (ਭਾਵ ਸਾਧ-ਸੰਗ) ਮਿਲ ਗਿਆ ਹੈ ।
੧੪ ਆਸਰਾ ।
੧੫ ਅਪਹੁੰਚ ਤੇ ਬੇਅੰਤ ।
੧੬ ਮੈਲਾ ।
੧੭ ਗ਼ਰੀਬ ।
੧੮ ਨੀਚ ।
੧੯ ਬੇਗਿਆਨਾ, ਮੂਰਖ । ਇਹ ਮੂਰਖ ਆਪਣੇ ਆਪ ਨੂੰ ਕੁਝ ਸਮਝੀ ਬੈਠਾ ਹੈ । "ਕਰਣੈਹਾਰੁ ਨ ਬੁਝੈ ਬਿਗਾਨਾ" (ਗੋੜੀ ਗੁਆਰੇਰੀ, ਮ: ੫, ਪੰ. ੧੭੮, ਨੋਟ ੨੨) ।
੨੦ ਝਟ ਵਿਚ ਨੀਚਾਂ ਨੂੰ (ਉੱਚੀ) ਪਦਵੀ ਦੇ ਦਿੰਦਾ ਹੈ।
੨੧ ਮਾਲਕ ਦੇ ਪ੍ਰਤਾਪ ਦੀ, ਵਡਿਆਈ ਦੀ ।
੨੨ ਸੰਸਾਰ ਦੇ ਰੰਗ ਰੂਪ ਦੇਖਦੇ ਦੇਖਦੇ ਕੂਚ ਕਰਨ ਦਾ ਸਮਾਂ ਆ ਪੁਜਾ । ਉਹ ਰੰਗ ਰੂਪ ਜੋ ਸੁਫ਼ਨੇ ਵਾਂਗ ਸੀ, ਉਹ ਤਾਂ ਸੁਫ਼ਨਾ ਹੋ ਗਿਆ (ਲੋਪ ਹੋ ਗਿਆ) ; ਨਾਲ ਕੇਵਲ ਉਹੋ ਕੁਝ ਚਲਿਆ ਜੋ ਕਮਾਇਆ ਸੀ (ਅਮਲ ਕੀਤੇ ਸਨ)।
੨੩ ਨਾਨਕ ਦਿਨ-ਰਾਤ ਹਰੀ-ਹਰੀ ਜਪਦਾ ਹੈ ਅਤੇ ਸਦਾ ਬਲਿਹਾਰ ਜਾਂਦਾ ਹੈ ।
੨੪ ਹਥਾਂ ਨਾਲ । ਹਥਾਂ ਨਾਲ (ਸੰਤਾਂ ਦੇ) ਪੈਰ ਧੋਵਾਂ ।
੨੫ ਵਾਰੀ । ਲੱਖਾਂ ਵਾਰੀ ਵਾਰਨੇ ਜਾਵਾਂ, ਅਤੇ ਦਰਸ਼ਨ ਕਰ ਕੇ ਜੀਵਾਂ ।
੨੬ ਜੋ ਭੀ ਦਿਲ ਵਿਚ ਖ਼ਾਹਸ਼ ਕਰਾਂ, ਉਹ ਆਪਣੇ ਮਾਲਕ ਤੋਂ ਮਿਲ ਜਾਂਦੀ ਹੈ । ਮਸਲਨ, ਮੈਂ ਇਹ ਮੰਗ ਕਰਦਾ ਹਾਂ ਕਿ ਸਾਧੂ-ਗੁਰੂ ਦੇ ਦਰ ਤੇ ਝਾੜੂ ਦਿਆਂ ਅਤੇ ਪੱਖਾ ਫੇਰਾਂ ।
੨੭ ਝਾੜੂ ।
੨੮ [ਵਜਨ] ਪੱਖਾ ।
੨੯ ਫੇਰਾਂ, ਕਰਾਂ ।
੩੦ ਰਜੇਵਾਂ, ਸ਼ਾਂਤੀ ।
੩੧ ਵਿਸ਼ਿਆਂ ਦੀ ।
੩੨ ਜਦ ਸੰਤਾਂ ਦੀ ਸਭਾ ਵਾਲੇ ਹਰੀ ਦੀ ਭਗਤੀ ਕਰਨ ।
੩੩ ਸੰਸਾਰ ਸਮੁੰਦਰ ।

---

*ਗੁਰੂ ਮਿਲਾਪ ਦੀ ਖ਼ੁਸ਼ੀ ਪ੍ਰਗਟ ਕਰਦੇ ਹਨ ਕਿ ਹਰ ਤਰਾਂ ਦੀਆਂ ਆਸਾਂ ਪੂਰੀਆਂ ਹੋ ਗਈਆਂ ਅਤੇ ਹਰੀ-ਨਾਮ ਮਨ ਵਿਚ ਆ ਵਸਿਆ ।

† ਆਪ-ਹੁਦਰਾ ਮਨੁਖ ਜੋ ਆਪਣੇ ਆਪ ਤੇ ਮਾਣ ਰਖਦਾ ਹੈ ਹਰ ਤਰਾਂ ਦੇ ਔਗਣਾਂ ਵਿਚ ਪੈ ਜਾਂਦਾ ਹੈ; ਇਸ ਦੇ ਮੁਕਾਬਲੇ ਤੇ ਆਪਣੇ ਆਪ ਨੂੰ ਗੁਰੂ-ਸੰਤ ਦੇ ਹਵਾਲੇ ਕਰ ਦੇਣ ਦਾ ਅਨੰਦ ਇਹ ਹੈ ਕਿ ਮਨੁਖ ਸਦਾ ਹਰੀ ਦੇ ਗੁਣ ਗਾਉਂਦਾ ਅਤੇ ਸੁਖੀ ਰਹਿੰਦਾ ਹੈ ।

‡ ਗੁਰੂ-ਸੰਤ ਦੀ ਮੰਡਲੀ ਵਿਚ ਰਹਿ ਕੇ ਹਰੀ ਦੇ ਗੁਣ ਗਾਈਦਾ ਹੈ ਅਤੇ ਸਦਾ ਸ਼ਾਂਤ ਤੇ ਸੁਖੀ ਰਹੀਦਾ ਹੈ ।

§ ਇਸ ਸੰਸਾਰ ਤੋਂ ਤਰਨ ਲਈ ਹਰੀ ਦੇ ਗੁਣ ਗਾਉਣਾ ਜ਼ਰੂਰੀ ਹੈ, ਜੋ ਗੁਰੂ ਦੀ ਬਾਣੀ ਦੁਆਰਾ ਗਾਏ ਜਾਂਦੇ ਹਨ ।

ਵਸੈ ਵਡਭਾਗੀ ਪਾਇ ॥ ੧ ॥ ਸੁਣਿ ਸੁਣਿ ਜੀਵੈ ਦਾਸੁ [1]ਤੁਮ੍ ਬਾਣੀ ਜਨ ਆਖੀ ॥ ਪ੍ਰਗਟ ਭਈ ਸਭ ਲੋਅ ਮਹਿ ਸੇਵਕ ਕੀ ਰਾਖੀ[2] ॥ ੧ ॥ ਰਹਾਉ ॥ [3]ਅਗਨਿ ਸਾਗਰ ਤੇ ਕਾਢਿਆ ਪ੍ਰਭਿ ਜਲਨਿ ਬੁਝਾਈ ॥ ਅੰਮ੍ਰਿਤ ਨਾਮੁ ਜਲੁ ਸੰਚਿਆ[4] ਗੁਰ ਭਏ ਸਹਾਈ ॥ ੨ ॥ ਜਨਮ ਮਰਣ ਦੁਖ ਕਾਟਿਆ [5]ਸੁਖ ਕਾ ਥਾਨੁ ਪਾਇਆ ॥ ਕਾਟੀ ਸਿਲਕ[6] ਭ੍ਰਮ ਮੋਹ ਕੀ ਅਪਨੇ ਪ੍ਰਭ ਭਾਇਆ ॥ ੩ ॥ ਮਤ ਕੋਈ ਜਾਣਹੁ ਅਵਰੁ ਕਛੁ ਸਭ ਪ੍ਰਭ ਕੈ ਹਾਥਿ ॥ ਸਰਬ ਸੂਖ ਨਾਨਕ ਪਾਏ ਸੰਗਿ ਸੰਤਨ ਸਾਥਿ ॥ ੪ ॥ ੨੨ ॥ ੫੨ ॥ ਬਿਲਾਵਲੁ ਮਹਲਾ ੫ * ॥ ਬੰਧਨ ਕਾਟੇ ਆਪਿ ਪ੍ਰਭਿ ਹੋਆ ਕਿਰਪਾਲ ॥ ਦੀਨ ਦਇਆਲ ਪ੍ਰਭ ਪਾਰਬ੍ਰਹਮ ਤਾ ਕੀ ਨਦਰਿ ਨਿਹਾਲ ॥ ੧ ॥ ਗੁਰਿ ਪੂਰੈ ਕਿਰਪਾ ਕਰੀ ਕਾਟਿਆ ਦੁਖੁ ਰੋਗੁ ॥ ਮਨੁ ਤਨੁ ਸੀਤਲੁ[7] ਸੁਖੀ ਭਇਆ ਪ੍ਰਭ ਧਿਆਵਨ ਜੋਗੁ[8] ॥ ੧ ॥ ਰਹਾਉ ॥ ਅਉਖਧੁ[9] ਹਰਿ ਕਾ ਨਾਮੁ ਹੈ ਜਿਤੁ ਰੋਗੁ ਨ ਵਿਆਪੈ ॥ ਸਾਧਸੰਗਿ ਮਨਿ ਤਨਿ ਹਿਤੈ[10] ਫਿਰਿ ਦੂਖੁ ਨਾ ਜਾਪੈ ॥ ੨ ॥ ਹਰਿ ਹਰਿ ਹਰਿ ਹਰਿ ਜਾਪੀਐ ਅੰਤਰਿ ਲਿਵ ਲਾਈ ॥ ਕਿਲਵਿਖ[11] ਉਤਰਹਿ ਸੁਧੁ ਹੋਇ ਸਾਧੂ ਸਰਣਾਈ ॥ ੩ ॥ ਸੁਨਤ ਜਪਤ ਹਰਿਨਾਮ ਜਸੁ ਤਾ ਕੀ ਦੂਰਿ ਬਲਾਈ[12] ॥ [13]ਮਹਾ ਮੰਤ੍ਰੁ ਨਾਨਕੁ ਕਥੈ ਹਰਿ ਕੇ ਗੁਣ ਗਾਈ ॥ ੪ ॥ ੨੩ ॥ ੫੩ ॥ ਬਿਲਾਵਲੁ ਮਹਲਾ ੫ † ॥ [14]ਭੈ ਤੇ ਉਪਜੈ ਭਗਤਿ ਪ੍ਰਭ ਅੰਤਰਿ ਹੋਇ ਸਾਂਤਿ ॥ ਨਾਮੁ ਜਪਤ ਗੋਵਿੰਦ ਕਾ ਬਿਨਸੈ ਭ੍ਰਮ ਭ੍ਰਾਂਤਿ[15] ॥ ੧ ॥ [16]ਗੁਰੁ ਪੂਰਾ ਜਿਸੁ ਭੇਟਿਆ ਤਾ ਕੈ ਸੁਖਿ ਪਰਵੇਸੁ ॥ ਮਨ ਕੀ ਮਤਿ ਤਿਆਗੀਐ ਸੁਣੀਐ ਉਪਦੇਸੁ ॥ ੧ ॥ ਰਹਾਉ ॥ ਸਿਮਰਤ ਸਿਮਰਤ ਸਿਮਰੀਐ ਸੋ ਪੁਰਖੁ ਦਾਤਾਰੁ ॥ ਮਨ ਤੇ ਕਬਹੁ ਨ ਵੀਸਰੈ ਸੋ ਪੁਰਖੁ ਅਪਾਰੁ ॥ ੨ ॥ [17]ਚਰਨ ਕਮਲ ਸਿਉ ਰੰਗੁ ਲਗਾ ਅਚਰਜ ਗੁਰਦੇਵ ॥ ਜਾ ਕਉ ਕਿਰਪਾ ਕਰਹੁ ਪ੍ਰਭ ਤਾ ਕਉ ਲਾਵਹੁ ਸੇਵ ॥ ੩ ॥ [18]ਨਿਧਿ ਨਿਧਾਨ ਅੰਮ੍ਰਿਤੁ ਪੀਆ ਮਨਿ ਤਨਿ ਆਨੰਦ ॥ ਨਾਨਕ ਕਬਹੁ ਨ ਵੀਸਰੈ ਪ੍ਰਭ ਪਰਮਾਨੰਦ[19] ॥ ੪ ॥ ੨੪ ॥ ੫੪ ॥ ਬਿਲਾਵਲੁ ਮਹਲਾ ੫ ‡ ॥ ਤ੍ਰਿਸਨ ਬੁਝੀ ਮਮਤਾ ਗਈ ਨਾਠੇ ਭੈ ਭਰਮਾ ॥ ਥਿਤਿ[20] ਪਾਈ ਆਨਦੁ ਭਇਆ [21]ਗੁਰਿ ਕੀਨੇ ਧਰਮਾ ॥ ੧ ॥ ਗੁਰੁ ਪੂਰਾ ਆਰਾਧਿਆ ਬਿਨਸੀ ਮੇਰੀ ਪੀਰ ॥ ਤਨੁ ਮਨੁ ਸਭੁ ਸੀਤਲੁ ਭਇਆ ਪਾਇਆ ਸੁਖੁ ਬੀਰ[22] ॥ ੧ ॥ ਰਹਾਉ ॥ ਸੋਵਤ[23] ਹਰਿ ਜਪਿ ਜਾਗਿਆ ਪੇਖਿਆ ਬਿਸਮਾਦੁ[24] ॥ ਪੀ ਅੰਮ੍ਰਿਤੁ ਤ੍ਰਿਪਤਾਸਿਆ[25] ਤਾ ਕਾ ਅਚਰਜ ਸੁਆਦੁ ॥ ੨ ॥ ਆਪਿ ਮੁਕਤੁ ਸੰਗੀ ਤਰੇ ਕੁਲ ਕੁਟੰਬ ਉਧਾਰੇ ॥ ਸਫਲ ਸੇਵਾ ਗੁਰਦੇਵ ਕੀ ਨਿਰਮਲ ਦਰਬਾਰੇ ॥

੧ ਜੋ ਤੇਰੀ ਬਾਣੀ ਤੇਰੇ ਜਨਾਂ ਨੇ ਆਖੀ ਹੈ (ਉਹ ਸੁਣ ਸੁਣ ਕੇ)।
੨ ਪੱਜ ਰਖੀ।
੩ (ਤ੍ਰਿਸ਼ਨਾ ਰੂਪ) ਅੱਗ ਦੇ ਸਮੁੰਦਰ ਤੋਂ।
੪ ਤ੍ਰੈ ਕਿਆ।
੫ ਭਾਵ ਸਾਧ-ਸੰਗਤਿ।
੬ [ਅ. ਸਿਲਕ=ਲੜੀ) ਰੱਸੀ, ਬੰਧਨ।
੭ ਠੰਢਾ।
੮ ਯੋਗਜ, ਲਾਇਕ। ਧਿਆਉਣ ਦੇ ਯੋਗ ਹੈ।
੯ ਦਵਾਈ।
੧੦ ਪਿਆਰਾ ਲਗੇ। ਜੇ ਹਰੀ-ਨਾਮ ਸਾਧ-ਸੰਗਤ ਦੁਆਰਾ ਮਨ ਤੇ ਤਨ ਨੂੰ ਪਿਆਰਾ ਲਗੇ।
੧੧ ਪਾਪ। ੧੨ ਬਲਾਵਾਂ।
੧੩ ਇਹ ਨਾਮ ਮੰਤ੍ਰਾਂ ਦਾ ਮੰਤ੍ਰ ਹੈ, ਜੋ ਨਾਨਕ ਬਿਆਨ ਕਰਦਾ ਹੈ ਹਰੀ ਦੇ ਗੁਣ ਗਾ ਕੇ।
੧੪ (ਪ੍ਰਭੂ ਦੇ) ਭੈ ਤੋਂ ਪ੍ਰਭੂ ਦੀ ਭਗਤੀ ਪੈਦਾ ਹੁੰਦੀ ਹੈ। "ਜਿਨ ਮਨਿ ਭਉ ਤਿਨਾ ਮਨਿ ਭਾਉ" (ਵਾਰ ਆਸਾ)।
੧੫ ਭੁਲੇਖਾ।
੧੬ ਜਿਸ ਨੂੰ ਪੂਰਾ ਗੁਰੂ ਮਿਲਿਆ ਹੈ, ਉਸ ਦਾ ਸੁਖ ਵਿਚ ਦਖਲ ਹੈ (ਉਹ ਸੁਖ ਵਿਚ ਰਹਿੰਦਾ ਹੈ)।
੧੭ ਗੁਰਦੇਵ ਅਚਰਜ ਹੈ ਕਿ ਉਸ ਦੇ ਰਾਹੀਂ ਹਰੀ ਦੇ ਪਵਿੱਤਰ ਚਰਨਾਂ ਨਾਲ ਪ੍ਰੇਮ ਲਗਾ ਹੈ, ਭਾਵ ਲਗ ਜਾਂਦਾ ਹੈ।
੧੮ ਨਿਧੀਆਂ ਦਾ ਭੰਡਾਰ ਨਾਮ-ਅੰਮ੍ਰਿਤ ਪੀਤਾ ਹੈ। ਦੇਖੋ ਪੰ ੭੫੦, ਫੁਟ ਨੋਟ ‡।
੧੯ ਸਭ ਤੋਂ ਵੱਡਾ ਅਨੰਦ, ਵਾਹਿਗੁਰੂ।
੨੦ ਟਿਕਾਉ।
੨੧ ਗੁਰੂ ਨੇ ਆਪਣਾ ਨੇਮ ਨਿਬਾਹਿਆ ਹੈ।
੨੨ ਹੇ ਭਾਈ!
੨੩ ਅਗਿਆਨਤਾ ਵਿਚ ਸੁਤਾ ਹੋਇਆ।
੨੪ ਅਸਚਰਜਤਾ।
੨੫ ਰਜਿਆ।

---

* ਹਰੀ ਦੀ ਕ੍ਰਿਪਾ ਨਾਲ ਬੰਧਨ ਕਟੀਂਦੇ ਹਨ, ਉਹ ਇਉਂ ਕਿ ਗੁਰੂ ਹਰੀ ਦਾ ਨਾਮ ਦਿੰਦਾ ਹੈ, ਜਿਸ ਨਾਲ ਸਭ ਦੁਖ ਤੇ ਰੋਗ ਦੂਰ ਹੁੰਦੇ ਹਨ।

† ਮਨਮਤ ਛੱਡ ਕੇ ਆਪਣੇ ਆਪ ਨੂੰ ਗੁਰੂ ਦੇ ਹਵਾਲੇ ਕਰੋ, ਜੋ ਹਰੀ ਦੇ ਚਰਨਾਂ ਨਾਲ ਪ੍ਰੇਮ ਲਾ ਦਿੰਦਾ ਹੈ।

‡ ਗੁਰੂ ਦੀ ਸੇਵਾ ਸਫਲ ਹੋਈ ਤੇ ਉਸ ਨੇ ਕਿਰਪਾ ਕਰਕੇ ਨਾਮ ਦਾਨ ਦਿੱਤਾ ਤੇ ਸੁਖੀ ਕਰ ਦਿੱਤਾ

੩ ॥ ਨੀਚੁ ਅਨਾਥੁ ਅਜਾਨੁ[੧] ਮੈ ਨਿਰਗੁਨੁ ਗੁਣਹੀਨੁ[੨] ॥ ਨਾਨਕ ਕਉ ਕਿਰਪਾ
ਭਈ ਦਾਸੁ ਅਪਨਾ ਕੀਨੁ ॥ ੪ ॥ ੨੫ ॥ ੫੫ ॥ ਬਿਲਾਵਲੁ ਮਹਲਾ ੫ * ॥ ਹਰਿ
ਭਗਤਾ ਕਾ ਆਸਰਾ ਅਨ[੩] ਨਾਹੀ ਠਾਉ[੪] ॥ ਤਾਣੁ ਦੀਬਾਣੁ[੫] ਪਰਵਾਰ ਧਨੁ ਪ੍ਰਭ
ਤੇਰਾ ਨਾਉ ॥ ੧ ॥ ਕਰਿ ਕਿਰਪਾ ਪ੍ਰਭਿ[੬] ਆਪਣੀ ਅਪਨੇ ਦਾਸ ਰਖਿ ਲੀਏ ॥
ਨਿੰਦਕ ਨਿੰਦਾ ਕਰਿ ਪਚੇ[੭] ਜਮਕਾਲਿ[੮] ਗ੍ਰਸੀਏ ॥ ੧ ॥ ਰਹਾਉ ॥ ਸੰਤਾ ਏਕੁ
ਧਿਆਵਨਾ ਦੂਸਰ ਕੋ ਨਾਹਿ ॥ ਏਕਸੁ ਆਗੈ ਬੇਨਤੀ [੯]ਰਵਿਆ ਸ੍ਰਬ ਥਾਇ ॥ ੨ ॥
[੧੦]ਕਥਾ ਪੁਰਾਤਨ ਇਉ ਸੁਣੀ ਭਗਤਨ ਕੀ ਬਾਨੀ ॥ ਸਗਲ ਦੁਸਟ [੧੧]ਖੰਡ ਖੰਡ
ਕੀਏ ਜਨ [੧੨]ਲੀਏ ਮਾਨੀ ॥੩॥ ਸਤਿ ਬਚਨ ਨਾਨਕੁ ਕਹੈ ਪਰਗਟ ਸਭ ਮਾਹਿ ॥
ਪ੍ਰਭ ਕੇ ਸੇਵਕ ਸਰਣਿ ਪ੍ਰਭ ਤਿਨ ਕਉ ਭਉ ਨਾਹਿ ॥ ੪ ॥ ੨੬ ॥ ੫੬ ॥ ਬਿਲਾਵਲੁ
ਮਹਲਾ ੫ † ॥ ਬੰਧਨ ਕਾਟੈ ਸੋ ਪ੍ਰਭੂ ਜਾ ਕੈ ਕਲ[੧੩] ਹਾਥ ॥ [੧੪]ਅਵਰ ਕਰਮ ਨਹੀ
ਛੂਟੀਐ ਰਾਖਹੁ ਹਰਿ ਨਾਥ ॥ ੧ ॥ ਤਉ ਸਰਣਾਗਤਿ ਮਾਧਵੇ[੧੫] ਪੂਰਨ ਦਇਆਲ ॥
ਛੂਟਿ ਜਾਇ ਸੰਸਾਰ ਤੇ ਰਾਖੈ ਗੋਪਾਲ ॥੧॥ ਰਹਾਉ ॥ ਆਸਾ ਭਰਮ ਬਿਕਾਰ ਮੋਹ
ਇਨ ਮਹਿ ਲੋਭਾਨਾ ॥ ਝੂਠੁ ਸਮਗ੍ਰੀ[੧੬] ਮਨਿ ਵਸੀ ਪਾਰਬ੍ਰਹਮੁ ਨ ਜਾਨਾ ॥ ੨ ॥
ਪਰਮ ਜੋਤਿ ਪੂਰਨ ਪੁਰਖ ਸਭਿ ਜੀਅ ਤੁਮ੍ਹਾਰੇ ॥ ਜਿਉ ਤੂ ਰਾਖਹਿ ਤਿਉ
ਰਹਾ [੧੭]ਪ੍ਰਭ ਅਗਮ ਅਪਾਰੇ ॥ ੩ ॥ ਕਰਣ ਕਾਰਣ ਸਮਰਥ ਪ੍ਰਭ ਦੇਹਿ ਅਪਨਾ
ਨਾਉ ॥ ਨਾਨਕ ਤਰੀਐ ਸਾਧ ਸੰਗਿ ਹਰਿ ਹਰਿ ਗੁਣ ਗਾਉ ॥ ੪ ॥ ੨੭ ॥ ੫੭ ॥
ਬਿਲਾਵਲੁ ਮਹਲਾ ੫ ‡ ॥ ਕਵਨੁ ਕਵਨੁ ਨਹੀ ਪਤਰਿਆ[੧੮] ਤੁਮ੍ਹਰੀ ਪਰਤੀਤਿ ॥
[੧੯]ਮਹਾ ਮੋਹਨੀ ਮੋਹਿਆ ਨਰਕ ਕੀ ਰੀਤਿ ॥ ੧ ॥ ਮਨ ਖੁਟਹਰ[੨੦] ਤੇਰਾ ਨਹੀ
ਬਿਸਾਸੁ ਤੂ ਮਹਾ ਉਦਮਾਦਾ[੨੧] ॥ ਖਰ[੨੨] ਕਾ ਪੈਖਰੁ[੨੩] ਤਉ ਛੁਟੈ ਜਉ ਊਪਰਿ
ਲਾਦਾ ॥ ੧ ॥ ਰਹਾਉ ॥ ਜਪ ਤਪ ਸੰਜਮ ਤੁਮ੍ਹ ਖੰਡੇ[੨੪] ਜਮ ਕੇ ਦੁਖ ਡਾਂਡ ॥
ਸਿਮਰਹਿ ਨਾਹੀ ਜੋਨਿ ਦੁਖ ਨਿਰਲਜੇ[੨੫] ਭਾਂਡ[੨੬] ॥ ੨ ॥ ਹਰਿ ਸੰਗਿ ਸਹਾਈ
ਮਹਾ ਮੀਤੁ ਤਿਸ ਸਿਉ ਤੇਰਾ ਭੇਦੁ[੨੭] ॥ ਬੀਧਾ ਪੰਚ ਬਟਵਾਰਈ[੨੮] ਉਪਜਿਓ ਮਹਾ
ਖੇਦੁ[੨੯] ॥ ੩ ॥ ਨਾਨਕ ਤਿਨ ਸੰਤਨ ਸਰਣਾਗਤੀ ਜਿਨ ਮਨੁ ਵਸਿ ਕੀਨਾ ॥ ਤਨੁ
ਧਨੁ ਸਰਬਸੁ[੩੦] ਆਪਣਾ ਪ੍ਰਭ ਜਨ ਕਉ ਦੀਨ੍ਹਾ ॥ ੪ ॥ ੨੮ ॥ ੫੮ ॥ ਬਿਲਾਵਲੁ
ਮਹਲਾ ੫ § ॥ ਉਦਮੁ ਕਰਤ ਆਨਦੁ ਭਇਆ ਸਿਮਰਤ [੩੧]ਸੁਖ ਸਾਰੁ ॥
ਜਪਿ ਜਪਿ ਨਾਮੁ ਗੋਬਿੰਦ ਕਾ ਪੂਰਨ ਬੀਚਾਰੁ ॥ ੧ ॥ ਚਰਨ ਕਮਲ ਗੁਰ ਕੇ
ਜਪਤ ਹਰਿ ਜਪਿ ਹਉ ਜੀਵਾ ॥ ਪਾਰਬ੍ਰਹਮੁ ਆਰਾਧਤੇ[੩੨] ਮੁਖਿ ਅੰਮ੍ਰਿਤੁ
ਪੀਵਾ ॥ ੧ ॥ ਰਹਾਉ ॥ ਜੀਅ ਜੰਤ ਸਭਿ ਸੁਖਿ ਬਸੇ ਸਭ ਕੈ ਮਨਿ ਲੋਚ[੩੩] ॥

੧ ਇੰਞਾਣਾ ।
੨ ਗੁਣਾਂ ਤੋਂ ਹੀਨ (ਖਾਲੀ) ।
੩ ਹੋਰ ।
੪ ਥਾਂ ।
੫ [ਉਹ ਹਾਕਮ ਜਿਸ ਅਗੇ ਫ਼ਰਿਆਦ ਕਰ ਸਕੀਏ] ਆਸਰਾ ।
੬ ਪ੍ਰਭੂ ਨੇ । ਦੇਖੋ ਨੋਟ ੨੦ ੳ ।
੭ ਗ਼ਰਕ ਹੋਏ ।
੮ ਕਾਲ ਨੇ ਜੋ ਜਮ ਦਾ ਰੂਪ ਹੈ (ਖਾ ਲਏ) ।
੯ ਜੋ ਸਭ ਥਾਂ ਵਿਆਪਕ ਹੈ ।
੧੦ ਭਗਤਾਂ ਦੀ ਜ਼ਬਾਨੀ ਇਕ ਪੁਰਾਣੀ ਸਾਖੀ ਇਉਂ ਸੁਣਦੇ ਆਏ ਹਾਂ ਕਿ ਹਰੀ ਸਾਰੇ ਮੰਦ-ਕਰਮੀਆਂ ਨੂੰ ਟੋਟੇ ੨ ਕਰਦਾ ਅਤੇ ਸੇਵਕਾਂ ਨੂੰ ਮਾਣ ਦਿੰਦਾ ਹੈ ।
੧੧ ਟੋਟੇ ੨ ।
੧੨ ਨਿਵਾਜੇ, ਆਦਰ ਦਿਤਾ ।
੧੩ ਸ਼ਕਤੀ । ਜਿਸ ਦੇ ਹਥ ਸਮਰਥਾ ਹੈ ।
੧੪ (ਜੋ ਆਪਣੇ-ਆਪ ਨੂੰ ਤੇਰੀ ਸਮਰਥਾ ਉਤੇ ਸੁਟ ਦੇਣ ਤੋਂ ਬਿਨਾਂ) ਹੋਰਨਾਂ ਕਰਮਾਂ ਨਾਲ ਨਹੀਂ ਛੁਟ ਸਕੀਦਾ, ਤਾਂ ਹੇ ਮਾਲਕ ਹਰੀ ਜੀ ! ਆਪ ਹੀ ਰਖਿਆ ਕਰ ਲਓ ।
੧੫ [ਮਾ (ਮਾਇਆ, ਲੱਛਮੀ) ਦਾ ਧਵ (ਪਤੀ), ਵਿਸ਼ਨੂੰ, ਭਾਵ ਹਰੀ] ਹੇ ਹਰੀ !
੧੬ ਰਚਨਾ ਦੇ ਸਾਮਾਨ, ਚੀਜ਼ਾਂ ਵਸਤਾਂ ।
੧੭ ਹੇ ਅਪਹੁੰਚ ਅਤੇ ਬਿਅੰਤ ਹਰੀ !
੧੮ ਡਿਗਿਆ । ਹੇ ਮਨ, ਤੇਰੇ ਤੇ ਇਤਬਾਰ ਕਰ ਕੇ ਕਉਣ ੨ ਨਹੀਂ ਡਿਗਿਆ ?
੧੯ ਮਾਇਆ ਮਹਾਂ ਮੋਹਨੀ ਨੇ ਤੈਨੂੰ ਮੋਹਿਆ ਹੈ ; ਇਹ (ਮੋਹਿਆ ਜਾਣਾ) ਨਰਕ ਦਾ ਰਾਹ ਹੈ ।
੨੦ ਖੇਟਹਾਰ, ਖੇਟ ਵਾਲ, ਖੋਟੇ ।
੨੧ [ਉਨਮਾਦ ਵਾਲਾ,ਉਨਮਤ] ਮਸਤ, ਮਤਵਾਲਾ।
੨੨ ਖੋਤੇ ।
੨੩ ਰਸਾ ਜੋ ਪੈਰ ਨੂੰ ਪਾ ਕੇ ਕਿੱਲੇ ਨਾਲ ਬੰਨ੍ਹੀਦਾ ਹੈ । ਖੋਤੇ ਦਾ ਪੋਖੜ ਤਦ ਲਹਿੰਦਾ ਹੈ ਜਦ ਉਪਰ ਕਝ ਲਦਿਆ ਜਾਂਦਾ ਹੈ ; ਭਾਵ ਮਨ ਖਰ-ਮਸਤੀਆਂ ਕਰਦਾ ਹੈ ਇਸ ਨੂੰ (ਜਪ ਤਪ ਨਾਲ) ਬੰਨ੍ਹ ਰਖੋ, ਤਾਂ ਹੀ ਕਾਬੂ ਰਹਿੰਦਾ ਹੈ; ਯਾ ਤਦ ਕਾਬੂ ਆਉਂਦਾ ਹੈ ਜਦ ਇਸ ਉਤੇ ਜੂਨੀਆਂ ਦੇ ਦੁਖਾਂ ਦਾ ਭਾਰ ਆ ਪੈਂਦਾ ਹੈ ।
੨੪ ਕਟ ਦਿਤੇ, ਨਾਸ ਕੀਤੇ । ਤੂੰ ਆਪਣੀਆਂ ਖਰ-ਮਸਤੀਆਂ ਨਾਲ ਪਿਛਲੇ ਕੀਤੇ ਜਪ ਤਪ ਤੇ ਪ੍ਰਹੇਜ਼ ਵਾਲੇ ਕਰਮਾਂ ਦਾ ਅਸਰ ਦੂਰ ਕਰ ਲਿਆ, ਅਤੇ ਆਪਣੇ ਆਪ ਨੂੰ ਜਮ-ਡੰਡੇ ਦੇ ਦੁਖ ਸਹਾਰਨ ਜੋਗਾ ਬਣਾ ਲਿਆ ।
੨੫ ਬੇਸ਼ਰਮ ।
੨੬ ਹੇ ਭੈੜੇ ਪੁਰਸ਼ !
੨੭ ਵਿਥ, ਦੂਰੀ ।
੨੮ [ਵਾਟ-ਪਾਰ] ਰਸਤਾ ਪਾੜਨ ਵਾਲੇ, ਲੁਟੇਰੇ । ਪੰਜ ਕਾਮਾਦਿਕ ਲੁਟੇਰਿਆਂ ਦੇ ਨਾਲ ਵਿੰਨ੍ਹਿਆ ਹੋਇਆ ਹੈਂ, ਰਲਿਆ ਮਿਲਿਆ ਹੋਇਆ ਹੈਂ ।
੨੯ ਦੁਖ ।
੩੦ ਸਭ ਕੁਝ ।
੩੧ ਸੁਖ ਦੀ ਅਸਲੀਅਤ, ਤਤ । ਦੇਖੋ ਪੰ. ੪੬੪, ਨੋਟ ੬ ।
੩੨ ਸਿਮਰਦੇ ੨ ।
੩੩ ਚਾਹ (ਹਰੀ ਦੀ ਹੀ) ।

---

*ਹਰੀ ਦੇ ਸੰਤ, ਜੋ ਕੇਵਲ ਹਰੀ ਦਾ ਆਸਰਾ ਹੀ ਰਖਦੇ ਹਨ, ਆਪਣੇ ਤਜਰਬੇ ਤੋਂ ਇਹ ਗਲ ਦਸਦੇ ਆਏ ਹਨ ਕਿ ਹਰੀ ਆਪਣੇ ਸੇਵਕਾਂ ਦੀ ਰਖਿਆ ਜ਼ਰੂਰ ਕਰਦਾ ਹੈ ।

† ਹਰੀ ਆਪਣੇ ਸੇਵਕਾਂ ਦੇ ਬੰਧਨ ਕਟਦਾ ਹੈ, ਜੋ ਸਾਧ-ਸੰਗਤਿ ਵਿਚ ਹੋ ਕੇ ਉਸ ਦੇ ਗੁਣ ਗਾਂਦੇ ਰਹਿੰਦੇ ਹਨ ।

‡ ਮਨੁਖ ਦਾ ਮਨ ਆਪਣੇ ਆਪ ਵਿਚ ਇਹ ਸ਼ਕਤੀ ਨਹੀਂ ਰਖਦਾ ਕਿ ਹਰ ਵੇਲੇ ਕੁਕਰਮਾਂ ਤੋਂ ਬਚਿਆ ਰਹੇ । ਇਸ ਨੂੰ ਕਾਬੂ ਕਰਨ ਲਈ ਜ਼ਰੂਰੀ ਹੈ ਕਿ ਉਨ੍ਹਾਂ ਸੰਤਾਂ ਦੀ ਸ਼ਰਨ ਲਈਏ, ਜਿਨ੍ਹਾਂ ਨੇ ਮਨ ਨੂੰ ਵਸ ਕੀਤਾ ਹੈ ।

§ ਉਹ ਸਾਧ-ਸੰਗ ਧੰਨ ਹੈ ਤੇ ਉਸ ਵਿਚ ਵਸਣ ਵਾਲੇ ਵੀ ਧੰਨ ਹਨ ਜਿਥੇ ਸਦਾ ਹਰੀ ਦੀ ਅਰਾਧਨਾ ਹੁੰਦੀ ਰਹਿੰਦੀ ਹੈ ਅਤੇ ਪਾਪਾਂ ਤੋਂ ਬਚ ਕੇ ਪਰਉਪਕਾਰ ਦੀਆਂ ਸੋਚਾਂ ਸੋਚੀਆਂ ਜਾਂਦੀਆਂ ਹਨ ।

ਪਰਉਪਕਾਰੁ ਨਿਤ ਚਿਤਵਤੇ[੧] ਨਾਹੀ ਕਛੁ ਪੋਚ[੨] ॥੨॥ ਧੰਨੁ ਸੁ ਥਾਨੁ ਬਸੰਤ[੩] ਧੰਨੁ
ਜਹ ਜਪੀਐ ਨਾਮੁ ॥ ਕਥਾ ਕੀਰਤਨੁ ਹਰਿ ਅਤਿ ਘਨਾ[੪] [੫]ਸੁਖ ਸਹਜ ਬਿਸ੍ਰਾਮੁ ॥੩॥
ਮਨ ਤੇ ਕਦੇ ਨ ਵੀਸਰੈ [੬]ਅਨਾਥ ਕੋ ਨਾਥ ॥ ਨਾਨਕ ਪ੍ਰਭ ਸਰਣਾਗਤੀ[੭] ਜਾ ਕੈ
ਸਭੁ ਕਿਛੁ ਹਾਥ ॥ ੪ ॥ ੨੯ ॥ ੫੯ ॥ ਬਿਲਾਵਲੁ ਮਹਲਾ ੫ * ॥ [੮]ਜਿਨਿ ਤੂ ਬੰਧਿ
ਕਰਿ ਛੋਡਿਆ ਫੁਨਿ ਸੁਖ ਮਹਿ ਪਾਇਆ ॥ ਸਦਾ ਸਿਮਰਿ ਚਰਣਾਰਬਿੰਦ[੯] ਸੀਤਲ
ਹੋਤਾਇਆ[੧੦] ॥ ੧ ॥ ਜੀਵਤਿਆ ਅਥਵਾ[੧੧] ਮੁਇਆ ਕਿਛੁ [੧੨]ਕਾਮਿ ਨਾ ਆਵੈ ॥
[੧੩]ਜਿਨਿ ਏਹੁ ਰਚਨੁ ਰਚਾਇਆ ਕੋਊ[੧੪] ਤਿਸ ਸਿਉ ਰੰਗੁ[੧੫] ਲਾਵੈ ॥ ੧ ॥
ਰਹਾਉ ॥ ਰੇ ਪ੍ਰਾਣੀ ਉਸਨ[੧੬] ਸੀਤ[੧੭] ਕਰਤਾ ਕਰੈ ਘਾਮ[੧੮] ਤੇ ਕਾਢੈ॥ਕੀਰੀ[੧੯] ਤੇ
ਹਸਤੀ[੨੦] ਕਰੈ ਟੂਟਾ ਲੇ ਗਾਢੈ॥੨॥ [੨੧]ਅੰਡਜ ਜੇਰਜ ਸੇਤਜ ਉਤਭੁਜਾ ਪ੍ਰਭ ਕੀ ਇਹ
ਕਿਰਤਿ[੨੨] ॥ਕਿਰਤ ਕਮਾਵਨ ਸਰਬ ਫਲ ਰਵੀਐ ਹਰਿ ਨਿਰਤਿ[੨੩] ॥ ੩ ॥ ਹਮ ਤੇ
ਕਛੂ ਨ ਹੋਵਨਾ ਸਰਣਿ ਪ੍ਰਭ ਸਾਧ॥ਮੋਹ ਮਗਨ[੨੪] [੨੫]ਕੂਪ ਅੰਧ ਤੇ ਨਾਨਕ ਗੁਰ ਕਾਢ॥
੪॥੩੦॥੬੦॥ਬਿਲਾਵਲੁ ਮਹਲਾ ੫ † ॥ਖੋਜਤ ਖੋਜਤ ਮੈ ਫਿਰਾ ਖੋਜਉ ਬਨ ਥਾਨ॥
ਅਛਲ[੨੬] ਅਛੇਦ[੨੭] ਅਭੇਦ[੨੮] ਪ੍ਰਭ ਐਸੇ ਭਗਵਾਨ ॥੧॥ ਕਬ ਦੇਖਉ ਪ੍ਰਭੁ ਆਪਨਾ
ਆਤਮ ਕੈ ਰੰਗਿ[੨੯] ॥ ਜਾਗਨ ਤੇ ਸੁਪਨਾ ਭਲਾ ਬਸੀਐ ਪ੍ਰਭ ਸੰਗਿ ॥ ੧ ॥ ਰਹਾਉ ॥
[੩੦]ਬਰਨ ਆਸ੍ਰਮ ਸਾਸਤ੍ਰ ਸੁਨਉ ਦਰਸਨ ਕੀ ਪਿਆਸ ॥ ਰੂਪੁ ਨ ਰੇਖ ਨ ਪੰਚ ਤਤ
ਠਾਕੁਰ ਅਬਿਨਾਸ ॥ ੨ ॥ [੩੧]ਓਹੁ ਸਰੂਪੁ ਸੰਤਨ ਕਹਹਿ ਵਿਰਲੇ ਜੋਗੀਸੁਰ[੩੨] ॥
ਕਰਿ ਕਿਰਪਾ ਜਾ ਕਉ ਮਿਲੇ ਧਨਿ ਧਨਿ ਤੇ ਈਸੁਰ[੩੩] ॥ ੩ ॥ ਸੋ ਅੰਤਰਿ ਸੋ ਬਾਹਰੇ
ਬਿਨਸੇ ਤਹ ਭਰਮਾ ॥ ਨਾਨਕ [੩੪]ਤਿਸੁ ਪ੍ਰਭੁ ਭੇਟਿਆ ਜਾ ਕੇ ਪੂਰਨ ਕਰਮਾ ॥
੪ ॥ ੩੧ ॥ ੬੧ ॥ ਬਿਲਾਵਲੁ ਮਹਲਾ ੫ ‡ ॥ ਜੀਅ ਜੰਤ ਸੁਪ੍ਰਸੰਨ ਭਏ ਦੇਖਿ ਪ੍ਰਭ
ਪਰਤਾਪ ॥ ਕਰਜੁ[੩੫] ਉਤਾਰਿਆ ਸਤਿਗੁਰੂ ਕਰਿ ਆਹਰੁ ਆਪ ॥ ੧ ॥ ਖਾਤ
ਖਰਚਤ ਨਿਬਹਤ ਰਹੈ ਗੁਰ ਸਬਦੁ ਅਖੂਟ[੩੬] ॥ [੩੭]ਪੂਰਨ ਭਈ ਸਮਗਰੀ
ਕਬਹੂ ਨਹੀ ਤੂਟ[੩੮] ॥ ੧ ॥ ਰਹਾਉ ॥ ਸਾਧ ਸੰਗਿ ਆਰਾਧਨਾ ਹਰਿ ਨਿਧਿ[੩੯]
ਆਪਾਰ ॥ [੪੦]ਧਰਮ ਅਰਥ ਅਰੁ ਕਾਮ ਮੋਖ ਦੇਤੇ ਨਹੀ ਬਾਰ[੪੧] ॥ ੨ ॥
ਭਗਤ ਅਰਾਧਹਿ [੪੨]ਏਕ ਰੰਗਿ ਗੋਬਿੰਦ ਗੁਪਾਲ ॥ ਰਾਮਨਾਮ ਧਨੁ ਸੰਚਿਆ[੪੩]
ਜਾ ਕਾ ਨਹੀ ਸੁਮਾਰੁ ॥ ੩ ॥ ਸਰਨਿ ਪਰੇ ਪ੍ਰਭ ਤੇਰੀਆ ਪ੍ਰਭ ਕੀ ਵਡਿਆਈ ॥
ਨਾਨਕ ਅੰਤੁ ਨ ਪਾਈਐ ਬੇਅੰਤ ਗੁਸਾਈ ॥ ੪ ॥ ੩੨ ॥ ੬੨ ॥
ਬਿਲਾਵਲੁ ਮਹਲਾ ੫ § ॥ ਸਿਮਰਿ ਸਿਮਰਿ ਪੂਰਨ ਪ੍ਰਭੂ ਕਾਰਜ
ਭਏ ਰਾਸਿ ॥ [੪੪]ਕਰਤਾਰ ਪੁਰਿ ਕਰਤਾ ਵਸੈ ਸੰਤਨ ਕੈ ਪਾਸਿ ॥ ੧ ॥ ਰਹਾਉ ॥

੧ ਸੋਚਦੇ ਰਹਿੰਦੇ ਹਨ।
੨ ਲੇਪ, ਪਾਪ, ਨੁਕਸ।
੩ ਵਸਣ ਵਾਲੇ (ਉਸ ਥਾਂ ਵਿਚ)।
੪ ਬਹੁਤਾ।
੫ ਸਹਜ-ਸੁਖ ਵਾਲਾ ਟਿਕਾਉ। ਦੇਖੋ ਪੰ. ੭੪੧, ਨੋਟ ੨੧।
੬ ਨਿਖਸਮਿਆਂ ਦਾ ਮਾਲਕ, ਜਿਨ੍ਹਾਂ ਦੀ ਕੋਈ ਸਾਰ ਲੈਣ ਵਾਲਾ ਨਹੀਂ, ਉਨ੍ਹਾਂ ਦਾ ਰਾਖਾ।
੭ ਸ਼ਰਨ ਆਇਆ ਹਾਂ।
੮ ਜਿਸ ਵਾਹਿਗੁਰੂ ਨੇ ਗਰਭ ਵਿਚ ਬੰਨ੍ਹ ਰਖਿਆ ਤੇ ਫਿਰ ਸੰਸਾਰ ਵਿਚ ਲਿਆ ਕੇ ਸੁਖਾਂ ਵਿਚ ਵਾਸਾ ਦਿਤਾ।
੯ [ਚਰਣ-ਅਰਵਿੰਦ] ਚਰਨ ਕਮਲ।
੧੦ ਹੋ ਗਿਆ। ਜਿਸ ਨਾਲ ਤੂੰ ਠੰਢਾ (ਸੁਖੀ) ਹੋ ਜਾਵੇਂ।
੧੧ ਅਤੇ।
੧੨ ਕੰਮ ਨਹੀਂ ਆਉਂਦੀ ਮਾਇਆ।
੧੩ ਜਿਸ (ਹਰੀ) ਨੇ ਇਹ ਸ੍ਰਿਸ਼ਟੀ ਬਣਾਈ ਹੈ।
੧੪ ਕੋਈ ਵਿਰਲਾ।
੧੫ ਪਿਆਰ।
੧੬ ਗਰਮੀ।
੧੭ ਸਰਦੀ।
੧੮ ਹੁਸੜ, ਤਪਤ।
੧੯ ਕੀੜੀ।
੨੦ ਹਾਥੀ।
੨੧ ਚਾਰ ਖਾਣੀਆਂ: ਅੰਡਿਆਂ ਤੋਂ ਪੈਦਾ ਹੋਏ ਜੀਵ, ਜੇਰ ਤੋਂ ਪੈਦਾ ਹੋਏ, ਮੁੜ੍ਹਕੇ ਤੋਂ ਪੈਦਾ ਹੋਏ ਅਤੇ ਧਰਤੀ ਵਿਚੋਂ ਪੈਦਾ ਹੋਏ ਜੀਵ ਤੇ ਬਨਾਸਪਤੀ।
੨੨ ਪੈਦਾ ਕੀਤੀ ਹੋਈ, ਰਚਨਾ।
੨੩ ਨਿਰਣੇ ਨਾਲ। ਇਹ ਹੀ ਕਿਰਤ ਕਮਾਵਣੀ ਸਫਲ ਹੈ ਕਿ ਹਰੀ ਦਾ ਨਾਮ ਨਿਰਣੇ ਨਾਲ ਸਿਮਰੀਏ। (ਇਥੇ ਨਿਰਣਾ ਤੋਂ ਭਾਵ ਮੋਹ-ਮਗਨ ਤੋਂ ਨਿਕਲ ਕੇ ਹਰੀ ਰਚਨਹਾਰ ਅਤੇ ਉਸ ਦੀ ਰਚਨਾ ਵਿਚ ਫ਼ਰਕ ਦੇਖਣਾ ਹੈ)।
੨੪ ਮਗਨਤਾ। ਦੇਖੋ ਪ. ੧੯੫, ਨੋਟ ੧੭, ਅਤੇ ਪੰ. ੫੦੩, ਨੋਟ ੨੯।
੨੫ ਖੂਹ। ਮੋਹ ਦੀ ਮਗਨਤਾ ਵਾਲੇ ਅੰਨ੍ਹੇ ਖੂਹ ਵਿਚੋਂ।
੨੬ ਜੋ ਛਲਿਆ ਨਹੀਂ ਜਾਂਦਾ।
੨੭ ਨਾਸ-ਰਹਿਤ।
੨੮ ਜਿਸ ਦਾ ਭੇਦ ਨਹੀਂ ਲਭਦਾ।
੨੯ ਪਿਆਰ ਨਾਲ।
੩੦ ਵਰਨ-ਆਸ਼੍ਰਮ ਦਸਣ ਵਾਲੇ ਸ਼ਾਸਤਰਾਂ ਨੂੰ ਸੁਣਦਾ ਹਾਂ, ਤਾਂ ਹਰੀ ਦੇ ਦਰਸ਼ਨ ਦੀ ਤਿਹ ਬਣੀ ਰਹਿੰਦੀ ਹੈ। 'ਵਰਣ' ਚਾਰ ਹਨ: ਬ੍ਰਾਹਮਣ, ਖਤ੍ਰੀ, ਵੈਸ਼, ਸ਼ੂਦਰ। 'ਆਸ਼੍ਰਮ' ਭੀ ਚਾਰ ਹਨ: ਬ੍ਰਹਮਚਰਜ, ਗ੍ਰਿਹਸਥ, ਵਾਨਪ੍ਰਸਥ, ਸੰਨਿਆਸ।
੩੧ ਅੈਸਾ ਰੂਪ ਵਿਰਲੇ ਜੋਗੀਸ਼ਰ ਭਾਵ ਹਰੀ ਦੇ ਸੰਤ ਜਨ ਵਰਣਨ ਕਰਦੇ ਹਨ ਕਿ ਉਹ ਰੂਪ ਰੇਖ ਤੋਂ ਨਿਆਰਾ ਹੈ।
੩੨ ਵਡੇ ਜੋਗੀ।
੩੩ ਵਡੇ ਲੋਕ।
੩੪ ਉਸ ਨੂੰ ਹਰੀ ਮਿਲਦਾ ਹੈ ਜਿਸ ਦੇ ਚੰਗੇ ਭਾਗ ਹਨ।
੩੫ ਜ਼ੁਮੇਵਾਰੀ ਰੂਪ ਕਰਜ। ਸਤਸੰਗ ਵਿਚ ਨਾਮ ਦਾ ਪ੍ਰਵਾਹ ਚਲਾਣਾ ਇਹ ਇਕ ਭਾਰੀ ਜ਼ੁਮੇਂਵਾਰੀ ਸੀ ਜੋ ਪੂਰਨ ਹੋਈ ਹੈ, ਇਸ ਲਈ ਕਰਜ ਉਤਰ ਗਿਆ ਹੈ। ਆਹਰੁ=ਇੰਤਜ਼ਾਮ।
੩੬ ਨਾ ਮੁਕਣ ਵਾਲਾ।
੩੭ ਸਮਿਆਨ ਪੂਰਾ ਮਿਲ ਗਿਆ ਹੈ।
੩੮ ਤੋਟਾ, ਘਾਟਾ।
੩੯ ਬਿਅੰਤ ਖ਼ਜ਼ਾਨਾ।
੪੦ ਦੇਖੋ ਪੰ. ੭੮੫, ਨੋਟ ੪।
੪੧ ਦੇਗੀ।
੪੨ ਇਕ-ਰਸ, ਇਕੋ ਜਹੇ ਲਗਾਤਾਰ ਪ੍ਰੇਮ ਨਾਲ।
੪੩ ਇਕੱਠਾ ਕੀਤਾ।
੪੪ ਸਤਸੰਗ ਨੂੰ ਕਰਤੇ ਦੀ ਪੁਰੀ ਆਖਿਆ ਹੈ।

---

* ਸਰਬ-ਸੁਖ-ਦਾਤਾ ਹਰੀ ਕਿਸੇ ਵਿਰਲੇ ਨੂੰ ਹੀ ਯਾਦ ਆਉਂਦਾ ਹੈ। ਕਾਰਨ ਇਹ ਹੈ ਕਿ 'ਹਮ ਤੇ ਕਛੂ ਨ ਹੋਵਨਾ', ਇਸ ਲਈ ਪ੍ਰਭੂ ਦੇ ਸਾਧ, ਭਾਵ ਗੁਰੂ, ਦੀ ਸ਼ਰਨ ਲੈਣੀ ਚਾਹੀਦੀ ਹੈ।

† ਬਤੇਰੀਆਂ ਧਾਰਮਕ ਪੁਸਤਕਾਂ ਪੜ੍ਹੀਆਂ ਹਨ, ਪਰ ਹਰੀ ਨਿਰੰਕਾਰ ਦੇ ਮਿਲਣ ਦੀ ਚਾਹਨਾ ਕਿਧਰੋਂ ਪੂਰੀ ਨਹੀਂ ਹੋਈ, ਕਿਉਂਕਿ ਓਹ ਪੁਸਤਕਾਂ ਇਕ ਦੂਜੇ ਤੋਂ ਨਿਖੇੜਨ ਵਾਲੀਆਂ ਵਰਨ-ਆਸ਼੍ਰਮ ਦੀਆਂ ਗਲਾਂ ਦਸਦੀਆਂ ਹਨ। ਸਹੀ ਗਿਆਨ ਕੇਵਲ ਗੁਰੂ-ਸੰਤ ਤੋਂ ਹੀ ਮਿਲਦਾ ਹੈ।

‡ ਨਿਰੋਲ ਨਾਮ ਦੇ ਪ੍ਰਚਾਰ ਦਾ ਆਹਰ ਕੇਵਲ ਸਤਿਗੁਰੂ ਨੇ ਹੀ ਕੀਤਾ ਹੈ।

§ ਗੁਰੂ ਦੀ ਸੰਗਤ ਵਿਚ ਕਰਤਾ ਆਪ ਵਸਦਾ ਹੈ, ਇਸ ਲਈ ਉਸ ਸਚੇ ਥਾਂ ਵਿਚ ਵਸਣ ਵਾਲੇ ਭਗਤਾਂ ਨੂੰ ਕਿਸੇ ਸੁਖ ਦੀ ਕਮੀ ਨਹੀਂ।

ਬਿਘਨੁ ਨ ਕੋਊ ਲਾਗਤਾ ਗੁਰ ਪਹਿ[੧] ਅਰਦਾਸਿ ॥ ਰਖਵਾਲਾ ਗੋਬਿੰਦ ਰਾਇ[੨] ਭਗਤਨ ਕੀ ਰਾਸਿ[੩] ॥੧॥ ਤੋਟਿ ਨ ਆਵੈ ਕਦੇ ਮੂਲਿ[੪] [੫]ਪੂਰਨ ਭੰਡਾਰ ॥ ਚਰਨ ਕਮਲ ਮਨਿ ਤਨਿ ਬਸੇ ਪ੍ਰਭ [੬]ਅਗਮ ਅਪਾਰ ॥੨॥ ਬਸਤ[੭] ਕਮਾਵਤ ਸਭਿ ਸੁਖੀ ਕਿਛੁ ਊਨ[੮] ਨ ਦੀਸੈ ॥ [੯]ਸੰਤਪ੍ਰਸਾਦਿ ਭੇਟੇ ਪ੍ਰਭੂ ਪੂਰਨ ਜਗਦੀਸੈ ॥੩॥ ਜੈਜੈਕਾਰੁ ਸਭੈ ਕਰਹਿ ਸਚੁ ਥਾਨੁ ਸੁਹਾਇਆ ॥ ਜਪਿ ਨਾਨਕ [੧੦]ਨਾਮੁ ਨਿਧਾਨ ਸੁਖ ਪੂਰਾ ਗੁਰੁ ਪਾਇਆ ॥੪॥੩੩॥੬੩॥ ਬਿਲਾਵਲੁ ਮਹਲਾ ੫ * ॥ ਹਰਿ ਹਰਿ ਹਰਿ ਆਰਾਧੀਐ ਹੋਈਐ ਆਰੋਗ ॥ ਰਾਮਚੰਦ ਕੀ ਲਸਟਿਕਾ[੧੧] ਜਿਨਿ ਮਾਰਿਆ ਰੋਗੁ॥ ੧ ॥ ਰਹਾਉ॥ ਗੁਰੁ ਪੂਰਾ ਹਰਿ ਜਾਪੀਐ ਨਿਤ ਕੀਚੈ[੧੨] ਭੋਗੁ ॥ [੧੩]ਸਾਧਸੰਗਤਿ ਕੈ ਵਾਰਣੈ ਮਿਲਿਆ ਸੰਜੋਗੁ॥ ੧ ॥ ਜਿਸੁ ਸਿਮਰਤ ਸੁਖੁ ਪਾਈਐ [੧੪]ਬਿਨਸੈ ਬਿਓਗੁ॥ ਨਾਨਕ ਪ੍ਰਭ ਸਰਣਾਗਤੀ ਕਰਣ ਕਾਰਣ ਜੋਗੁ॥ ੨ ॥ ੩੪ ॥ ੬੪ ॥

ਰਾਗੁ ਬਿਲਾਵਲੁ ਮਹਲਾ ੫ † ਦੁਪਦੇ ਘਰੁ ੫

ੴ ਸਤਿਗੁਰ ਪ੍ਰਸਾਦਿ ॥ ਅਵਰਿ ਉਪਾਵ ਸਭਿ ਤਿਆਗਿਆ ਦਾਰੂ ਨਾਮੁ ਲਇਆ ॥ ਤਾਪ ਪਾਪ ਸਭਿ ਮਿਟੇ ਰੋਗ ਸੀਤਲ[੧੫] ਮਨੁ ਭਇਆ ॥ ੧ ॥ ਗੁਰੁ ਪੂਰਾ ਆਰਾਧਿਆ ਸਗਲਾ[੧੬] ਦੁਖੁ ਗਇਆ ॥ ਰਾਖਨਹਾਰੈ ਰਾਖਿਆ ਅਪਨੀ ਕਰਿ ਮਇਆ[੧੭] ॥ ੧ ॥ ਰਹਾਉ ॥ ਬਾਹ ਪਕੜਿ ਪ੍ਰਭਿ ਕਾਢਿਆ ਕੀਨਾ ਅਪਨਇਆ[੧੮] ॥ ਸਿਮਰਿ ਸਿਮਰਿ ਮਨ ਤਨ ਸੁਖੀ ਨਾਨਕ ਨਿਰਭਇਆ[੧੯] ॥ ੨ ॥ ੧ ॥ ੬੫ ॥ ਬਿਲਾਵਲੁ ਮਹਲਾ ੫ ॥ ਕਰੁ[੨੦] ਧਰਿ ਮਸਤਕਿ ਥਾਪਿਆ[੨੧] ਨਾਮੁ ਦੀਨੋ ਦਾਨਿ ॥ ਸਫਲ ਸੇਵਾ ਪਾਰਬ੍ਰਹਮ ਕੀ ਤਾ ਕੀ ਨਹੀ ਹਾਨਿ[੨੨] ॥ ੧ ॥ ਆਪੇ ਹੀ ਪ੍ਰਭੁ ਰਾਖਤਾ ਭਗਤਨ ਕੀ ਆਨਿ[੨੩] ॥ ਜੋ ਜੋ ਚਿਤਵਹਿ ਸਾਧ ਜਨ ਸੋ ਲੇਤਾ ਮਾਨਿ ॥ ੧ ॥ ਰਹਾਉ ॥ ਸਰਣਿ ਪਰੇ ਚਰਣਾਰਬਿੰਦ[੨੪] ਜਨ ਪ੍ਰਭ ਕੇ ਪ੍ਰਾਨ[੨੫] ॥ [੨੬]ਸਹਜਿ ਸੁਭਾਇ ਨਾਨਕ ਮਿਲੇ ਜੋਤੀ ਜੋਤਿ ਸਮਾਨ ॥ ੨ ॥ ੨ ॥ ੬੬ ॥ ਬਿਲਾਵਲੁ ਮਹਲਾ ੫ ॥ ਚਰਣ ਕਮਲ ਕਾ ਆਸਰਾ ਦੀਨੋ ਪ੍ਰਭਿ ਆਪਿ ॥ ਪ੍ਰਭ ਸਰਣਾਗਤਿ ਜਨ ਪਰੇ ਤਾ ਕਾ ਸਦ ਪਰਤਾਪੁ ॥ ੧ ॥ ਰਾਖਨਹਾਰ ਅਪਾਰ ਪ੍ਰਭ ਤਾ ਕੀ ਨਿਰਮਲ ਸੇਵ ॥ [੨੭]ਰਾਮ ਰਾਜ ਰਾਮਦਾਸਪੁਰਿ ਕੀਨ੍ਹੇ ਗੁਰਦੇਵ ॥ ੧ ॥ ਰਹਾਉ ॥ ਸਦਾ ਸਦਾ ਹਰਿ ਧਿਆਈਐ ਕਿਛੁ ਬਿਘਨੁ ਨ ਲਾਗੈ ॥ ਨਾਨਕ ਨਾਮੁ ਸਲਾਹੀਐ ਭਇ[੨੮] ਦੁਸਮਨ ਭਾਗੈ ॥ ੨ ॥ ੩ ॥ ੬੭ ॥ ਬਿਲਾਵਲੁ ਮਹਲਾ ੫ ॥ ਮਨਿ ਤਨਿ ਪ੍ਰਭੁ ਆਰਾਧੀਐ ਮਿਲਿ ਸਾਧ ਸਮਾਗੈ[੨੯] ॥ ਉਚਰਤ ਗੁਨ ਗੋਪਾਲ ਜਸੁ ਦੂਰ ਤੇ ਜਮੁ ਭਾਗੈ ॥ ੧ ॥ ਰਾਮਨਾਮੁ ਜੋ ਜਨੁ ਜਪੈ

੧ ਪਾਸ।
੨ ਰਾਜਾ। ਗੋਬਿੰਦ ਰਾਜਾ, ਵਾਹਿਗੁਰੂ।
੩ ਪੂੰਜੀ, ਜਿਸ ਦੇ ਆਸਰੇ ਸਭ ਕੰਮ ਕੀਤੇ ਜਾਂਦੇ ਹਨ।
੪ ਮੂਲੋਂ ਹੀ, ਉੱਕੀ ਹੀ।
੫ ਉਸ ਦੇ ਖ਼ਜ਼ਾਨੇ ਐਸੇ ਭਰਪੂਰ ਹਨ।
੬ ਅਪਹੁੰਚ ਤੇ ਬਿਅੰਤ।
੭ ਵਸਦੇ।
੮ ਘਾਟਾ।
੯ ਗੁਰੂ-ਸੰਤ ਦੀ ਕ੍ਰਿਪਾ ਨਾਲ ਪੂਰਨ ਜਗਤ ਦੇ ਮਾਲਕ ਪ੍ਰਭੂ ਨੂੰ ਮਿਲੇ।
੧੦ ਨਾਮ ਜੋ ਸੁਖਾਂ ਦਾ ਖ਼ਜ਼ਾਨਾ ਹੈ।
੧੧ ਲਾਠੀ। ਹਰੀ ਸਿਮਰਨ ਹੀ ਰਾਮ ਚੰਦਰ ਜੀ ਦੀ ਲਾਠੀ ਹੈ। ਸ੍ਰੀ ਰਾਮ ਚੰਦਰ ਜੀ ਪਾਸ ਰਾਜ ਦੀ ਨਿਸ਼ਾਨੀ ਇਹ ਸੋਟੀ ਹੁੰਦੀ ਸੀ, ਜਿਸ ਤੋਂ ਮਾੜੇ ਪੁਰਸ਼ਾਂ ਨੂੰ ਸਜ਼ਾ ਦੇ ਡਰ ਤੋਂ ਭੈ ਰਹਿੰਦਾ ਸੀ ਤੇ ਸਾਰੇ ਰਾਜ ਵਿਚ ਸੁਖ ਤੇ ਸ਼ਾਂਤੀ ਵਰਤਦੀ ਸੀ।
੧੨ ਕਰੀਏ।
੧੩ ਸਾਧ-ਸੰਗ ਤੋਂ ਵਾਰਨੇ ਹਾਂ ਜਿਸ ਤੋਂ ਹਰੀ ਦੇ ਮਿਲਾਪ ਦਾ ਮੌਕਾ ਮਿਲਿਆ। 'ਸੰਜੋਗੁ' ਲਈ ਦੇਖੋ ਪੰ. ੭੪੩, ਨੋਟ ੧੫।
੧੪ ਵਿਛੋੜਾ ਦੂਰ ਹੁੰਦਾ ਹੈ।
੧੫ ਠੰਢਾ, ਸ਼ਾਂਤ।
੧੬ ਸਾਰਾ।
੧੭ ਕਿਰਪਾ।
੧੮ ਆਪਣਾ।
੧੯ ਨਿਰਭੈ ਹੋਇਆ।
੨੦ ਹੱਥ। ਮੱਥੇ ਤੇ ਹੱਥ ਧਰ ਕੇ (ਸਹਾਇਤਾ ਕਰ ਕੇ) ਮੈਨੂੰ ਇਸ ਪਦਵੀ ਤੇ ਮੁਕੱਰਰ ਕੀਤਾ ਹੈ।
੨੧ ਮੁਕੱਰਰ ਕੀਤਾ (ਇਸ ਗੁਰ-ਗਾਦੀ ਉਤੇ)।
੨੨ ਘਾਟਾ। ੨੩ ਇੱਜ਼ਤ, ਪੱਤ।
੨੪ [ਚਰਣ-ਅਰਵਿੰਦ] ਚਰਨ ਕਮਲ ( ਵਾਹਿਗੁਰੂ ਦੇ)।
੨੫ ਪਿਆਰੇ ਹਨ (ਓਹ ਜਨ ਪ੍ਰਭੂ ਦੇ)।
੨੬ ਸੁਭਾਵਕ ਹੀ।
੨੭ ਰਾਮਦਾਸਪੁਰੇ ( ਸ੍ਰੀ ਅੰਮ੍ਰਿਤਸਰ ) ਵਿਚ ਗੁਰਦੇਵ ਨੇ ਰਾਮ-ਰਾਜ ਕਾਇਮ ਕਰ ਦਿੱਤਾ ਹੈ। ਗੁਰੂ ਜੀ ਦੇ ਆਪਣੇ ਸਮੇਂ ਵਿਚ ਸ੍ਰੀ ਅੰਮ੍ਰਿਤਸਰ ਸਤਸੰਗ ਦਾ ਬੜਾ ਭਾਰਾ ਕੇਂਦਰ ਬਣ ਗਿਆ ਸੀ; ਉਸ ਦੀ ਮਹਿਮਾ ਕਰਦੇ ਹਨ, ਅਤੇ ਉਸ ਦੀ ਸ਼ੋਭਾ ਸ੍ਰੀ ਗੁਰੂ ਰਾਮਦਾਸ ਜੀ ਨੂੰ ਦਿੰਦੇ ਹਨ। 'ਹੁਣਿ ਹੁਕਮੁ ਹੋਆ ਮਿਹਰਵਾਣ ਦਾ। ਪੈ ਕੋਇ ਨ ਕਿਸੈ ਰਞਾਣਦਾ। ਸਭ ਸੁਖਾਲੀ ਵੁਠੀਆ ਇਹੁ ਹੋਆ ਹਲੀਮੀ ਰਾਜੁ ਜੀਉ' (ਸਿਰੀ ਰਾਗੁ ਮ: ੫)।
੨੮ ਡਰ ਦੇ ਕਾਰਣ।
੨੯ ਸਮਾਗਮ ਦੁਆਰਾ, ਜੋੜ-ਮੇਲ ਦੁਆਰਾ। ਸਾਧ-ਸੰਗ ਵਿਚ ਮਿਲ ਕੇ।

---

* ਬਲਿਹਾਰ ਹਾਂ ਗੁਰੂ ਦੀ ਸੰਗਤ ਤੋਂ ਜਿਥੇ ਹਰੀ ਦਾ ਮਿਲਾਪ ਹੁੰਦਾ ਹੈ।

† ਇਨ੍ਹਾਂ ਸੋਲਾਂ ਦੁਪਦਿਆਂ ਵਿਚ ਹਰੀ-ਨਾਮ ਦੁਆਰਾ ਦੁਖ ਰੋਗ ਮਿਟਣ ਉਤੇ ਧੰਨਵਾਦ ਅਤੇ ਖ਼ੁਸ਼ੀ ਪ੍ਰਗਟ ਕੀਤੀ ਹੈ। ਕਿਧਰੇ ਕਿਧਰੇ ਸਾਫ਼ ਮਲੂਮ ਹੁੰਦਾ ਹੈ ਕਿ ਆਪਣੇ ਘਰ ਵਿਚ ਬਾਲਕ ਸ੍ਰੀ ਹਰਿ-ਗੋਬਿੰਦ ਜੀ ਦੇ ਬੀਮਾਰੀ ਤੋਂ ਅਰੋਗ ਹੋ ਕੇ ਉਠਣ ਵਲ ਇਸ਼ਾਰਾ ਹੈ।

ਅਨਦਿਨੁ[1] ਸਦ ਜਾਗੈ ॥ ਤੰਤੁ ਮੰਤੁ ਨਹ ਜੋਹਈ[2] ਤਿਤੁ ਚਾਖੁ[3] ਨ ਲਾਗੈ ॥ ੧ ॥ ਰਹਾਉ ॥ ਕਾਮ ਕ੍ਰੋਧ [4]ਮਦ ਮਾਨ ਮੋਹ ਬਿਨਸੇ ਅਨਰਾਗੈ[5] ॥ ਆਨੰਦ ਮਗਨ ਰਸਿ ਰਾਮ ਰੰਗਿ ਨਾਨਕ ਸਰਨਾਗੈ[6] ॥ ੨ ॥ ੪ ॥ ੬੮ ॥ ਬਿਲਾਵਲੁ ਮਹਲਾ ੫ ॥ [7]ਜੀਅਜੁਗਤਿ ਵਸਿ ਪ੍ਰਭੂ ਕੈ ਜੋ ਕਹੈ ਸੁ ਕਰਨਾ ॥ ਭਏ ਪ੍ਰਸੰਨ ਗੋਪਾਲਰਾਇ[8] ਭਉ ਕਿਛੁ ਨਹੀ ਕਰਨਾ ॥ ੧ ॥ ਦੂਖੁ ਨ ਲਾਗੈ ਕਦ ਤੁਧੁ ਪਾਰਬ੍ਰਹਮੁ ਚਿਤਾਰੇ[9] ॥ [10]ਜਮਕੰਕਰੁ ਨੇੜਿ ਨ ਆਵਈ ਗੁਰਸਿਖ ਪਿਆਰੇ ॥ ੧ ॥ ਰਹਾਉ ॥ ਕਰਣ ਕਾਰਣ ਸਮਰਥੁ ਹੈ ਤਿਸੁ ਬਿਨੁ ਨਹੀ ਹੋਰੁ ॥ ਨਾਨਕ ਪ੍ਰਭ ਸਰਣਾਗਤੀ ਸਾਚਾ ਮਨਿ ਜੋਰੁ[11] ॥ ੨ ॥ ੫ ॥ ੬੯ ॥ ਬਿਲਾਵਲੁ ਮਹਲਾ ੫ ॥ ਸਿਮਰਿ ਸਿਮਰਿ ਪ੍ਰਭੁ ਆਪਨਾ [12]ਨਾਠਾ ਦੁਖ ਠਾਉ ॥ ਬਿਸ੍ਰਾਮ[13] ਪਾਏ ਮਿਲਿ ਸਾਧਸੰਗਿ ਤਾ ਤੇ ਬਹੁੜਿ ਨ ਧਾਉ[14] ॥ ੧ ॥ ਬਲਿਹਾਰੀ ਗੁਰ ਆਪਨੇ ਚਰਨਨ੍ਹ ਬਲਿ[15] ਜਾਉ ॥ ਅਨਦ ਸੂਖ ਮੰਗਲ[16] ਬਨੇ ਪੇਖਤ[17] ਗੁਨ ਗਾਉ ॥ ੧ ॥ ਰਹਾਉ ॥ ਕਥਾ ਕੀਰਤਨੁ ਰਾਗ ਨਾਦ ਧੁਨਿ ਇਹੁ ਬਨਿਓ ਸੁਆਉ[18] ॥ ਨਾਨਕ ਪ੍ਰਭ ਸੁਪ੍ਰਸੰਨ ਭਏ ਬਾਂਛਤ[19] ਫਲ ਪਾਉ ॥ ੨ ॥ ੬ ॥ ੭੦ ॥ ਬਿਲਾਵਲੁ ਮਹਲਾ ੫ ॥ ਦਾਸ ਤੇਰੇ ਕੀ ਬੇਨਤੀ [20]ਰਿਦ ਕਰਿ ਪਰਗਾਸੁ ॥ ਤੁਮ੍ਹਰੀ ਕ੍ਰਿਪਾ ਤੇ ਪਾਰਬ੍ਰਹਮ ਦੋਖਨ[21] ਕੋ ਨਾਸੁ ॥ ੧ ॥ ਚਰਨ ਕਮਲ ਕਾ ਆਸਰਾ ਪ੍ਰਭ ਪੁਰਖ ਗੁਣਤਾਸੁ[22] ॥ ਕੀਰਤਨ ਨਾਮੁ ਸਿਮਰਤ ਰਹਉ [23]ਜਬਲਗੁ ਘਟਿ ਸਾਸੁ ॥ ੧ ॥ ਰਹਾਉ ॥ ਮਾਤ ਪਿਤਾ ਬੰਧਪ[24] ਤੂਹੈ ਤੂ [25]ਸਰਬ ਨਿਵਾਸੁ ॥ ਨਾਨਕ ਪ੍ਰਭ ਸਰਣਾਗਤੀ ਜਾ ਕੋ ਨਿਰਮਲ ਜਾਸੁ[26] ॥ ੨ ॥ ੭ ॥ ੭੧ ॥ ਬਿਲਾਵਲੁ ਮਹਲਾ ੫ ॥ [27]ਸਰਬ ਸਿਧਿ ਹਰਿ ਗਾਈਐ ਸਭਿ ਭਲਾ ਮਨਾਵਹਿ ॥ ਸਾਧੁ ਸਾਧੁ ਮੁਖ ਤੇ ਕਹਹਿ ਸੁਣਿ ਦਾਸ ਮਿਲਾਵਹਿ ॥ ੧ ॥ [28]ਸੂਖ ਸਹਜ [29]ਕਲਿਆਣ ਰਸ ਪੂਰੈ ਗੁਰਿ ਕੀਨ ॥ [30]ਜੀਅ ਸਗਲ ਦਇਆਲ ਭਏ ਹਰਿ ਹਰਿ ਨਾਮੁ ਚੀਨ੍ਹ ॥ ੧ ॥ ਰਹਾਉ ॥ ਪੂਰਿ ਰਹਿਓ ਸਰਬਤ੍ਰ ਮਹਿ ਪ੍ਰਭ [31]ਗੁਣੀ ਗਹੀਰ ॥ ਨਾਨਕ ਭਗਤ ਆਨੰਦਮੈ[32] ਪੇਖਿ ਪ੍ਰਭ ਕੀ ਧੀਰ[33] ॥ ੨ ॥ ੮ ॥ ੭੨ ॥ ਬਿਲਾਵਲੁ ਮਹਲਾ ੫ * ॥ ਅਰਦਾਸਿ ਸੁਣੀ ਦਾਤਾਰਿ ਪ੍ਰਭਿ ਹੋਏ ਕਿਰਪਾਲ ॥ ਰਾਖਿ ਲੀਆ ਅਪਨਾ ਸੇਵਕੋ ਮੁਖਿ ਨਿੰਦਕ ਛਾਰੁ[34] ॥ ੧ ॥ ਤੁਝਹਿ ਨ ਜੋਹੈ[35] ਕੋ ਮੀਤ ਜਨ ਤੂੰ ਗੁਰ ਕਾ ਦਾਸ ॥ ਪਾਰਬ੍ਰਹਮਿ ਤੂ ਰਾਖਿਆ ਦੇ ਅਪਨੇ ਹਾਥ ॥ ੧ ॥ ਰਹਾਉ ॥ ਜੀਅਨ ਕਾ ਦਾਤਾ ਏਕੁ ਹੈ ਬੀਆ[36] ਨਹੀ ਹੋਰੁ ॥ ਨਾਨਕ ਕੀ ਬੇਨੰਤੀਆ ਮੈ ਤੇਰਾ ਜੋਰੁ ॥ ੨ ॥ ੯ ॥ ੭੩ ॥ ਬਿਲਾਵਲੁ ਮਹਲਾ ੫ ॥ [37]ਮੀਤ ਹਮਾਰੇ ਸਾਜਨਾ ਰਾਖੇ ਗੋਵਿੰਦ ॥ ਨਿੰਦਕ ਮਿਰਤਕ[38] ਹੋਇ ਗਏ ਤੁਮ੍ਹ ਹੋਹੁ ਨਿਚਿੰਦ[39] ॥

੧ ਹਰ ਰੋਜ਼, ਸਦਾ ।
੨ ਵੇਖਦੇ, ਭਾਵ ਅਸਰ ਕਰਦੇ ।
੩ [ਸੰ. ਚਾਖਸ਼ੁਸ਼=ਅੱਖ ਦੀ] ਨਜ਼ਰ, ਬਦ-ਨਜ਼ਰ। 'ਹਰਿ ਸਿਮਰਤ ਕਿਛੁ ਚਾਖੁ ਨ ਜੋਹੈ' (ਭੈਰਉ ਮ: ੫) ।
੪ ਮਸਤੀ ਹੰਕਾਰ ਦੀ !
੫ [ ਅਨ (ਨਾ) ਰਾਗ (ਮੋਹ) ] ਉਦਾਸੀਨਤਾ ਕਰਕੇ । ਭਾਵ ਹਰੀ-ਨਾਮ ਦੇ ਜਾਪ ਨਾਲ ਮਾਇਆ-ਮੋਹ ਵਲੋਂ ਐਸੀ ਉਦਾਸੀ ਹੋ ਜਾਂਦੀ ਹੈ ਕਿ ਉਸ ਦੇ ਰਾਹੀਂ ਕਾਮ ਕ੍ਰੋਧ ਆਦਿ ਦੂਰ ਰਹਿੰਦੇ ਹਨ ।
੬ ਸਰਨ ਵਿਚ ਆ ਕੇ ।
੭ ਜੀਵਾਂ ਦੀ ਜ਼ਿੰਦਗੀ ਦਾ ਪ੍ਰਬੰਧ ।
੮ ਗੋਪਾਲ ਰਾਜਾ, ਵਾਹਿਗੁਰੂ ।
੯ ਯਾਦ ਕਰਨ ਨਾਲ ।
੧੦ [ਕਿੰਕਰ=ਦਾਸ, ਸੇਵਕ] ਜਮ-ਦੂਤ ।
੧੧ ਬਲ, ਆਸਰਾ ।
੧੨ ਦੁਖ ਦਾ ਥਾਂ (ਡੇਰਾ) ਦੂਰ ਹੋ ਗਿਆ ।
੧੩ ਟਿਕਾਉ, ਆਰਾਮ ।
੧੪ ਭਟਕਣਾ । ਉਥੋਂ ਜਾ ਕੇ ਫਿਰ ਇਧਰ ਉਧਰ ਨਹੀਂ ਦੌੜੀਦਾ ।
੧੫ ਬਲਿਹਾਰ
੧੬ ਖ਼ੁਸ਼ੀਆਂ ।
੧੭ ਦਰਸ਼ਨ ਹੁੰਦਿਆਂ ਹੀ ।
੧੮ ਮੰਤਵ, ਜ਼ਿੰਦਗੀ ਦਾ ਮਨੋਰਥ ।
੧੯ [ਵਾਂਛਿਤ] ਇੱਛਤ, ਚਾਹੇ ਹੋਏ, ਮਨ-ਭਾਉਂਦੇ ।
੨੦ ਕਿ ਮੇਰੇ ਦਿਲ ਵਿਚ ਚਾਨਣਾ ਕਰੋ ( ਆਪਣੀ ਜੋਤਿ ਦਾ) ।
੨੧ ਦੂਸ਼ਣ, ਬੁਰਾਈਆਂ ।
੨੨ ਗੁਣਾਂ ਦਾ ਭਾਂਡਾ ।
੨੩ ਜਦ ਤੋੜੀ ਸਰੀਰ ਵਿਚ ਸਾਹ ਹੈ ।
੨੪ ਰਿਸ਼ਤੇਦਾਰ, ਸੰਬੰਧੀ ।
੨੫ ਸਭ ਥਾਂ ਰਹਿੰਦਾ ਹੈਂ ।
੨੬ ਜਸ, ਸਿਫਤ ।
੨੭ ਸਭ ਸਿਧੀਆਂ (ਵੇਖੋ ਪੰ. ੬੧੨, ਫੁਟਨੋਟ † ) ਦੇ ਮਾਲਕ ਹਰੀ ਨੂੰ ਗਾਵਣ ਵਾਲੇ ਦਾ ਸਭ ਲੋਕ ਭਲਾ ਮੰਗਦੇ ਹਨ ; ਮੂੰਹ ਤੋਂ 'ਸਾਧ' ੨ ਕਰਕੇ ਬੁਲਾਉਂਦੇ ਹਨ ; ਉਹਨਾਂ ਦੇ ਬਚਨ ਸੁਣ ਕੇ ਹੋਰ ਸੇਵਕ ਮਿਲਣ ਆਉਂਦੇ ਹਨ ।
੨੮ ਵੇਖੋ ਪੰ. ੭੪੧, ਨੋਟ ੨੧ ।
੨੯ ਬੰਧਨਾਂ ਤੋਂ ਆਜ਼ਾਦ ਹੋਣ ਤੋਂ ਉਪਜਿਆ ਰਸ ।
੩੦ ਸਾਰੇ ਜੀਵ ਸਾਡੇ ਉਤੇ ਦਿਆਲ ਹੋ ਪਏ, ਜਦ ਅਸਾਂ ਹਰੀ ਦਾ ਨਾਮ ਪਛਾਣਿਆ । ਵੇਖੋ ਪੰਨਾ ੬੨੨, ਫੁਟ ਨੋਟ * ; ਅਤੇ ੭੧੪, ਨੋਟ ੨੪ ।
੩੧ ਗੁਣਾਂ ਕਰਕੇ ਡੂੰਘਾ ।
੩੨ ਅਨੰਦ ਰੂਪ ।
੩੩ ਧੀਰਜ ਦੇਣਾ । ਹਰੀ ਵਲੋਂ ਸਹਾਇਤਾ ਦਾ ਭਰੋਸਾ ਵੇਖ ਕੇ ਭਗਤ ਲੋਕ ਆਨੰਦ ਰਹਿੰਦੇ ਹਨ ।
੩੪ ਸੁਆਹ ।
੩੫ ਵੇਖਦਾ (ਤੰਗ ਕਰਨ ਦੇ ਖ਼ਿਆਲ ਨਾਲ)।
੩੬ ਦੂਸਰਾ ।
੩੭ ਸਾਡੇ ਸਜਣ ਮਿੱਤਰ ਹਰੀ ਨੇ ਬਚਾ ਲਏ ।
੩੮ ਮੁਰਦੇ ।
੩੯ ਬੇ-ਫ਼ਿਕਰ ।

---

* ਪ੍ਰਿਥੀ ਚੰਦ ਨੇ ਬ੍ਰਾਹਮਣ ਦੇ ਹਥੋਂ ਬਾਲਕ ਸ੍ਰੀ ਹਰਿ-ਗੋਬਿੰਦ ਜੀ ਨੂੰ ਜ਼ਹਿਰ ਦਿਵਾਈ ਸੀ ਤੇ ਬਾਲਕ ਬਚ ਗਿਆ ਸੀ । ਉਸ ਵੇਲੇ ਧੰਨਵਾਦ ਵਜੋਂ ਇਹ ਨਾਲ ਲਗਦੇ ਦੋ ਅਤੇ ਹੋਰ ਕਈ ਸ਼ਬਦ ਉਚਾਰੇ ਗਏ । ਵੇਖੋ 'ਲੇਪੁ ਨ ਲਾਗੋ ਤਿਲ ਕਾ ਮੂਲਿ' (ਭੈਰਉ ਮ: ੫, ਪੰ. ੧੧੩੭) ।

੧ ॥ ਰਹਾਉ॥ [੧]ਸਗਲ ਮਨੋਰਥ ਪ੍ਰਭਿ ਕੀਏ ਭੇਟੇ ਗੁਰਦੇਵ ॥ ਜੈਜੈਕਾਰੁ ਜਗਤ ਮਹਿ ਸਫਲ ਜਾ ਕੀ ਸੇਵ॥ ੧ ॥ ਊਚ ਅਪਾਰ ਅਗਨਤ ਹਰਿ ਸਭਿ ਜੀਅ ਜਿਸੁ ਹਾਥਿ॥ ਨਾਨਕ ਪ੍ਰਭ ਸਰਣਾਗਤੀ [੨]ਜਤ ਕਤ ਮੇਰੈ ਸਾਥਿ ॥ ੨ ॥ ੧੦॥ ੧੪॥ ਬਿਲਾਵਲੁ ਮਹਲਾ ੫ ॥ ਗੁਰੁ ਪੂਰਾ ਆਰਾਧਿਆ ਹੋਏ ਕਿਰਪਾਲ॥ ਮਾਰਗੁ[੩] ਸੰਤਿ ਬਤਾਇਆ ਤੂਟੇ ਜਮਜਾਲ ॥ ੧ ॥ ਦੂਖ ਭੂਖ ਸੰਸਾ ਮਿਟਿਆ ਗਾਵਤ ਪ੍ਰਭਨਾਮ॥ [੪]ਸਹਜਸੂਖ ਆਨੰਦ ਰਸ ਪੂਰਨ ਸਭਿ ਕਾਮ॥ ੧ ॥ ਰਹਾਉ॥ ਜਲਨਿ ਬੁਝੀ ਸੀਤਲ[੫] ਭਏ ਰਾਖੇ ਪ੍ਰਭਿ ਆਪ ॥ ਨਾਨਕ ਪ੍ਰਭ ਸਰਣਾਗਤੀ ਜਾ ਕਾ ਵਡ ਪਰਤਾਪ ॥ ੨ ॥ ੧੧ ॥ ੧੫ ॥ ਬਿਲਾਵਲੁ ਮਹਲਾ ੫ ॥ ਧਰਤਿ ਸੁਹਾਵੀ ਸਫਲ ਥਾਨੁ ਪੂਰਨ ਭਏ ਕਾਮ॥ ਭਉ ਨਾਠਾ ਭ੍ਰਮੁ ਮਿਟਿ ਗਇਆ ਰਵਿਆ[੬] ਨਿਤ ਰਾਮ ॥ ੧ ॥ ਸਾਧ ਜਨਾ ਕੈ ਸੰਗਿ ਬਸਤ [੭]ਸੁਖ ਸਹਜ ਬਿਸ੍ਰਾਮ॥ ਸਾਈ ਘੜੀ ਸੁਲਖਣੀ[੮] ਸਿਮਰਤ ਹਰਿਨਾਮ॥ ੧ ॥ ਰਹਾਉ ॥ ਪ੍ਰਗਟ ਭਏ ਸੰਸਾਰ ਮਹਿ ਫਿਰਤੇ ਪਹਨਾਮ[੯] ॥ ਨਾਨਕ ਤਿਸੁ ਸਰਣਾਗਤੀ ਘਟ ਘਟ ਸਭ ਜਾਨ[੯] ॥ ੨ ॥ ੧੨ ॥ ੧੬ ॥ ਬਿਲਾਵਲੁ ਮਹਲਾ ੫ * ॥ ਰੋਗੁ ਮਿਟਾਇਆ ਆਪਿ ਪ੍ਰਭਿ ਉਪਜਿਆ ਸੁਖੁ ਸਾਂਤਿ ॥ ਵਡ ਪਰਤਾਪੁ ਅਚਰਜ ਰੂਪੁ ਹਰਿ ਕੀਨੀ ਦਾਤਿ ॥ ੧ ॥ ਗੁਰਿ ਗੋਵਿੰਦਿ ਕ੍ਰਿਪਾ ਕਰੀ ਰਾਖਿਆ ਮੇਰਾ ਭਾਈ[੧੦] ॥ ਹਮ ਤਿਸ ਕੀ ਸਰਣਾਗਤੀ ਜੋ ਸਦਾ ਸਹਾਈ॥ ੧ ॥ ਰਹਾਉ॥ ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ॥ ਨਾਨਕ ਜੋਰੁ ਗੋਵਿੰਦ ਕਾ ਪੂਰਨ ਗੁਣਤਾਸਿ[੧੧] ॥ ੨ ॥ ੧੩ ॥੧੭॥ ਬਿਲਾਵਲੁ ਮਹਲਾ ੫ ॥ ਮਰਿ ਮਰਿ ਜਨਮੇ ਜਿਨ ਬਿਸਰਿਆ ਜੀਵਨ ਕਾ ਦਾਤਾ॥ ਪਾਰਬ੍ਰਹਮੁ ਜਨਿ ਸੇਵਿਆ ਅਨਦਿਨੁ[੧੨] ਰੰਗਿ ਰਾਤਾ॥੧॥ ਸਾਂਤਿ ਸਹਜੁ[੧੩] ਆਨਦੁ ਘਨਾ[੧੪] ਪੂਰਨ ਭਈ ਆਸ ॥ ਸੁਖੁ ਪਾਇਆ ਹਰਿ ਸਾਧਸੰਗਿ ਸਿਮਰਤ ਗੁਣਤਾਸ[੧੧] ॥ ੧ ॥ਰਹਾਉ॥ ਸੁਣਿ ਸੁਆਮੀ ਅਰਦਾਸਿ ਜਨ ਤੁਮ੍ ਅੰਤਰਜਾਮੀ[੧੫]॥ [੧੬]ਥਾਨ ਥਨੰਤਰਿ ਰਵਿ ਰਹੇ ਨਾਨਕ ਕੇ ਸੁਆਮੀ॥ ੨ ॥ ੧੪ ॥ ੧੮ ॥ ਬਿਲਾਵਲੁ ਮਹਲਾ ੫ ॥ ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ ॥ ਚਉਗਿਰਦ ਹਮਾਰੈ ਰਾਮ ਕਾਰ[੧੭] ਦੁਖੁ ਲਗੈ ਨ ਭਾਈ ॥ ੧ ॥ ਸਤਿਗੁਰੁ ਪੂਰਾ ਭੇਟਿਆ ਜਿਨਿ ਬਣਤ ਬਣਾਈ ॥ ਰਾਮਨਾਮੁ ਅਉਖਧੁ[੧੮] ਦੀਆ ਏਕਾ ਲਿਵ ਲਾਈ ॥ ੧ ॥ ਰਹਾਉ ॥ ਰਾਖਿ ਲੀਏ ਤਿਨਿ ਰਖਨਹਾਰਿ ਸਭ ਬਿਆਧਿ[੧੯] ਮਿਟਾਈ ॥ ਕਹੁ ਨਾਨਕ ਕਿਰਪਾ ਭਈ ਪ੍ਰਭ ਭਏ ਸਹਾਈ ॥ ੨ ॥ ੧੫ ॥ ੧੯ ॥ ਬਿਲਾਵਲੁ ਮਹਲਾ ੫॥ ਅਪਣੇ ਬਾਲਕ[੨੦] ਆਪਿ ਰਖਿਅਨੁ ਪਾਰਬ੍ਰਹਮ ਗੁਰਦੇਵ॥

੧ ਜਦ ਗੁਰੂ ਜੀ ਮਿਲੇ ਤਾਂ ਪ੍ਰਭੂ ਨੇ ਸਾਰੀਆਂ ਮੁਰਾਦਾਂ ਪੂਰੀਆਂ ਕਰ ਦਿਤੀਆਂ ।
੨ ਜਿਥੇ ਕਿਥੇ, ਭਾਵ ਸਭ ਥਾਂ ।
੩ ਰਸਤਾ ।
੪ ਦੇਖੋ ਪੰ. ੭੪੧, ਨੋਟ ੨੧ ।
੫ ਠੰਢੇ ।
੬ ਜਪਿਆ ।
੭ ਭਲੀ ।
੮ [ਫ਼ਾ. ਪਿਨਹਾਂ] ਲੁਕੇ ਹੋਏ, ਜੋ ਕਿਸੇ ਗਿਣਤੀ ਵਿਚ ਨਹੀਂ ਸਨ ।
੯ ਜਾਨਣ ਵਾਲਾ । ਜੋ ਸਾਰੇ ਦਿਲਾਂ ਦੀ ਜਾਨਣ ਵਾਲਾ ਹੈ ।
੧੦ ਪਿਆਰਾ । ਦੇਖੋ ਪੰ. ੬੧੯, ਨੋਟ ੧੮ ।
੧੧ ਗੁਣਾਂ ਦੇ ਭਾਂਡੇ ।
੧੨ ਹਰ ਰੋਜ਼, ਸਦਾ ।
੧੩ ਅਡੋਲਤਾ ।
੧੪ ਬਹੁਤਾ ।
੧੫ ਅੰਦਰ ਦੀਆਂ ਜਾਨਣ ਵਾਲਾ ।
੧੬ ਥਾਵਾਂ, ਅਤੇ ਥਾਵਾਂ ਦੇ ਦਰਮਿਆਨ ਜੋ ਵਿੱਥਾਂ ਹਨ, ਉਹਨਾਂ ਵਿਚ ਵਿਆਪਕ ਹੈ ।
੧੭ ਰਾਮ ਚੰਦਰ ਜੀ ਦੀ ਕਾਰ (ਲਕੀਰ) ਜੋ ਸੀਤਾ ਦੇ ਬਚਾਉ ਵਾਸਤੇ ਸ਼ਿਕਾਰ ਜਾਣ ਤੋਂ ਪਹਿਲਾਂ ਬਣਾ ਗਏ ਸਨ । ਇਹ ਰਾਮ ਦਾ ਨਾਮ ਲੈ ਕੇ ਲਛਮਣ ਜੀ ਤੋਂ ਕਢਾਈ ਗਈ ਸੀ । ਇਸ ਲਕੀਰੋਂ ਬਾਹਰ ਹੋਣ ਤੇ ਹੀ ਸੀਤਾ ਰਾਵਣ ਦੇ ਛਲ ਵਿਚ ਆ ਗਈ ਸੀ । ਇਥੇ ਵਾਹਿਗੁਰੂ ਦਾ ਨਾਮ ਹੀ ਰਾਮ-ਕਾਰ ਹੈ ।
੧੮ ਦਵਾਈ ।
੧੯ ਰੋਗ ।
੨੦ ਸੇਵਕਾਂ ਨੂੰ ।

* ਬਾਲਕ ਸ੍ਰੀ ਹਰਿ-ਗੋਬਿੰਦ ਜੀ ਦੇ ਬੀਮਾਰੀ ਤੋਂ ਰਾਜ਼ੀ ਹੋਣ ਤੇ ਸ਼ੁਕਰਾਨੇ ਵਿਚ ਇਹ ਅਤੇ ਨਾਲ ਲਗਦੇ ਸ਼ਬਦ ਉਚਾਰੇ ਗਏ ।

ਸੁਖ ਸਾਂਤਿ [1]ਸਹਜ ਆਨਦ ਭਏ ਪੂਰਨ ਭਈ ਸੇਵ ॥ ੧ ॥ ਰਹਾਉ ॥ ਭਗਤ ਜਨਾ ਕੀ ਬੇਨਤੀ ਸੁਣੀ ਪ੍ਰਭਿ ਆਪਿ ॥ ਰੋਗ ਮਿਟਾਇ ਜੀਵਾਲਿਅਨੁ[2] ਜਾ ਕਾ ਵਡ ਪਰਤਾਪੁ ॥ ੧ ॥ ਦੋਖ ਹਮਾਰੇ ਬਖਸਿਅਨੁ ਅਪਣੀ [3]ਕਲ ਧਾਰੀ ॥ [4]ਮਨ ਬਾਂਛਤ ਫਲ ਦਿਤਿਅਨੁ ਨਾਨਕ ਬਲਿਹਾਰੀ ॥ ੨ ॥ ੧੬ ॥ ੮੦ ॥

ਰਾਗੁ ਬਿਲਾਵਲੁ ਮਹਲਾ ੫ ਚਉਪਦੇ ਦੁਪਦੇ ਘਰੁ ੬

ੴ ਸਤਿਗੁਰ ਪ੍ਰਸਾਦਿ *॥ ਮੇਰੇ ਮੋਹਨ[5] ਸ੍ਰਵਨੀ ਇਹ ਨ ਸੁਨਾਇ ॥ [6]ਸਾਕਤ ਗੀਤ ਨਾਦ ਧੁਨਿ ਗਾਵਤ ਬੋਲਤ ਬੋਲ ਅਜਾਏ[7] ॥ ੧ ॥ ਰਹਾਉ ॥ [8]ਸੇਵਤ ਸੇਵਿ ਸੇਵਿ ਸਾਧ ਸੇਵਉ ਸਦਾ ਕਰਉ ਕਿਰਤਾਏ[9] ॥ [10]ਅਭੈ ਦਾਨੁ ਪਾਵਉ ਪੁਰਖ ਦਾਤੇ ਮਿਲਿ ਸੰਗਤਿ ਹਰਿ ਗੁਣ ਗਾਏ ॥੧॥ ਰਸਨਾ [11]ਅਗਹ ਅਗਹ ਗੁਨ ਰਾਤੀ ਨੈਨ ਦਰਸ ਰੰਗੁ[12] ਲਾਏ ॥ ਹੋਹੁ ਕ੍ਰਿਪਾਲ [13]ਦੀਨ ਦੁਖ ਭੰਜਨ ਮੋਹਿ ਚਰਣ ਰਿਦੈ ਵਸਾਏ ॥ ੨ ॥ ਸਭਹੂ ਤਲੈ ਤਲੈ ਸਭ ਊਪਰਿ [14]ਏਹ ਦ੍ਰਿਸਟਿ ਦ੍ਰਿਸਟਾਏ ॥ ਅਭਿਮਾਨੁ ਖੋਇ ਖੋਇ ਖੋਇ ਖੋਈ ਹਉ ਮੋ ਕਉ ਸਤਿਗੁਰ ਮੰਤ੍ਰੁ[15] ਦ੍ਰਿੜਾਏ ॥ ੩ ॥ ਅਤੁਲੁ ਅਤੁਲੁ ਅਤੁਲੁ ਨਹ ਤੁਲੀਐ [16]ਭਗਤਿ ਵਛਲੁ ਕਿਰਪਾਏ ॥ ਜੋ ਜੋ ਸਰਣਿ ਪਰਿਓ ਗੁਰ ਨਾਨਕ ਅਭੈ ਦਾਨੁ ਸੁਖ ਪਾਏ ॥ ੪ ॥ ੧ ॥ ੮੧ ॥ ਬਿਲਾਵਲੁ ਮਹਲਾ ੫ †॥ ਪ੍ਰਭ ਜੀ ਤੂ ਮੇਰੇ [17]ਪ੍ਰਾਨ ਅਧਾਰੈ ॥ ਨਮਸਕਾਰ [18]ਡੰਡਉਤਿ ਬੰਦਨਾ ਅਨਿਕ ਬਾਰ ਜਾਉ ਬਾਰੈ[19] ॥੧॥ ਰਹਾਉ ॥ ਊਠਤ ਬੈਠਤ ਸੋਵਤ ਜਾਗਤ ਇਹੁ ਮਨੁ ਤੁਝਹਿ ਚਿਤਾਰੈ[20] ॥ ਸੂਖ ਦੂਖ ਇਸੁ ਮਨ ਕੀ ਬਿਰਥਾ[21] ਤੁਝ ਹੀ ਆਗੈ ਸਾਰੈ[22] ॥ ੧ ॥ ਤੂ ਮੇਰੀ ਓਟ ਬਲ ਬੁਧਿ ਧਨੁ ਤੁਮ ਹੀ ਤੁਮਹਿ ਮੇਰੈ ਪਰਵਾਰੈ ॥ ਜੋ ਤੁਮ ਕਰਹੁ ਸੋਈ [23]ਭਲ ਹਮਰੈ [24]ਪੇਖਿ ਨਾਨਕ ਸੁਖ ਚਰਨਾਰੈ ॥੨॥੨॥੮੨॥ ਬਿਲਾਵਲੁ ਮਹਲਾ ੫ ‡॥ [25]ਸੁਨੀਅਤ ਪ੍ਰਭ ਤਉ ਸਗਲ ਉਧਾਰਨ ॥ [26]ਮੋਹ ਮਗਨ ਪਤਿਤ ਸੰਗਿ ਪ੍ਰਾਨੀ ਐਸੇ ਮਨਹਿ ਬਿਸਾਰਨ ॥੧॥ ਰਹਾਉ ॥ [27]ਸੰਚਿ ਬਿਖਿਆ ਲੇ [28]ਗ੍ਰਾਹਜੁ ਕੀਨੀ ਅੰਮ੍ਰਿਤੁ ਮਨ ਤੇ ਡਾਰਨ[29] ॥ ਕਾਮ ਕ੍ਰੋਧ ਲੋਭ ਰਤੁ[30] ਨਿੰਦਾ ਸਤੁ ਸੰਤੋਖੁ ਬਿਦਾਰਨ[31] ॥ ੧ ॥ ਇਨ ਤੇ ਕਾਢਿ ਲੇਹੁ ਮੇਰੇ ਸੁਆਮੀ ਹਾਰਿ ਪਰੇ ਤੁਮ ਸਾਰਨ[32] ॥ ਨਾਨਕ ਕੀ ਬੇਨੰਤੀ ਪ੍ਰਭ ਪਹਿ[33] ਸਾਧਸੰਗਿ ਰੰਕ[34] ਤਾਰਨ ॥ ੨ ॥ ੩ ॥ ੮੩ ॥ ਬਿਲਾਵਲੁ ਮਹਲਾ ੫ §॥ ਸੰਤਨ ਕੈ[35] ਸੁਨੀਅਤ ਪ੍ਰਭ ਕੀ ਬਾਤ ॥ ਕਥਾ ਕੀਰਤਨੁ ਆਨੰਦ ਮੰਗਲ[36] ਧੁਨਿ [37]ਪੂਰਿ ਰਹੀ ਦਿਨਸੁ ਅਰੁ ਰਾਤਿ ॥੧॥ ਰਹਾਉ ॥ ਕਰਿ ਕਿਰਪਾ ਅਪਨੇ ਪ੍ਰਭਿ ਕੀਨੇ ਨਾਮ ਅਪੁਨੇ ਕੀ ਕੀਨੀ ਦਾਤਿ ॥ ਆਠ ਪਹਰ

੧ ਦੇਖੋ ਪੰ. ੭੪੧, ਨੋਟ ੨੧ ।
੨ ਜ਼ਿੰਦਗੀ ਬਖਸ਼ੀ ਸੁ ।
੩ ਸ਼ਕਤੀ ਵਰਤਾ ਕੇ ।
੪ ਮਨ ਦੇ ਚਾਹੇ ਹੋਏ, ਮਨ-ਮੰਗੇ ।
੫ ਪਿਆਰੇ !
੬ ਗਿਰੇ ਹੋਏ ਲੋਕ ਜੋ ਗੀਤ ਤੇ ਰਾਗ ਗਾਉਂਦੇ ਅਤੇ ਫ਼ਜ਼ੂਲ ਬੋਲ ਬੋਲਦੇ ਹਨ (ਓਹ ਮੇਰੇ ਕੰਨੀਂ ਨਾ ਪਵਣ) ।
੭ ਅਜਾਈਂ, ਬੇਅਰਥ, ਫ਼ਜ਼ੂਲ ।
੮ ਸਾਧਾਂ ਨੂੰ ਸੇਂਵਦਿਆਂ ੨ ਸੇਵ ਸੇਵ ਕੇ ਫਿਰ ਸੇਵਾਂ, ਭਾਵ ਲਗਾਤਾਰ ਸੇਵਾਂ । ਇਸ ਸ਼ਬਦ ਵਿਚ ਕਈ ਲਫ਼ਜ਼ ਬਾਰ ਬਾਰ ਦੁਹਰਾਏ ਹਨ, ਕੇਵਲ ਜ਼ੋਰ ਦੇਣ ਲਈ ; ਜਿਵੇਂ 'ਸੇਵਤ ਸੇਵਤ ਸਦਾ ਸੇਵਿ ਤੇਰੈ ਸੰਗਿ ਬਸਤੁ ਹੈ ਕਾਲੁ' (ਗੋਂਡ਼ੀ ਮ: ੫, ਪੰ. ੨੧੪) ।
੯ ਕਿਰਤ, ਕੰਮ । ਸਦਾ ਇਹੋ ਕੰਮ ਕਰਾਂ ।
੧੦ ਅਭੈ-ਪਦ ਦਾਨ, ਨਿਡਰਤਾ ਦੀ ਪਦਵੀ ਦੀ ਦਾਤ ।
੧੧ ਅਗਾਧ, ਅਥਾਹ । ਜੀਭ ਅਥਾਹ ਹਰੀ ਦੇ ਗੁਣਾਂ ਵਿਚ ਲਗੀ ਹੋਵੇ ਅਤੇ ਅੱਖਾਂ ਹਰੀ-ਦਰਸ਼ਨ ਦਾ ਪ੍ਰੇਮ ਲਾ ਰਖਣ ।
੧੨ ਪਿਆਰ ।
੧੩ ਹੇ ਨਿਮਾਣਿਆਂ ਦੇ ਦੁਖ ਭੰਨਣ (ਦੂਰ ਕਰਨ) ਵਾਲੇ !
੧੪ ਐਸੀ ਨਜ਼ਰ ਦਿਖਾ ਦਿਓ । ਮੇਰੀ ਦ੍ਰਿਸ਼ਟੀ ਅਜੇਹੀ ਨਿੰਮ੍ਰਤਾ ਵਾਲੀ ਹੋ ਜਾਏ ਜਿਵੇਂ ਮਿਟੀ ਦੀ ਹੁੰਦੀ ਹੈ ਜੋ ਜੀਂਵਦਿਆਂ ਤਾਂ ਸਾਰਿਆਂ ਦੇ ਹੇਠਾਂ ਹੁੰਦੀ ਹੈ, ਪਰ ਜਦ ਓਹ ਮਰ ਜਾਂਦੇ ਹਨ ਤਾਂ ਉਨ੍ਹਾਂ ਦੇ ਉਤੇ ਹੋ ਜਾਂਦੀ ਹੈ । 'ਜੀਂਵਦਿਆ ਪੈਰਾ ਤਲੈ ਮੁਇਆ ਉਪਰਿ ਹੋਇ' (ਫਰੀਦ) ।
੧੫ ਉਪਦੇਸ਼ ।
੧੬ ਭਗਤੀ ਭਾਵ ਨੂੰ ਪਿਆਰ ਕਰਨ ਵਾਲਾ, ਵਾਹਿਗੁਰੂ ।
੧੭ ਪ੍ਰਾਣਾਂ (ਜ਼ਿੰਦਗੀ) ਦਾ ਆਸਰਾ ਹੈਂ ।
੧੮ ਡੰਡੇ ਵਤ ਲੰਮਾ ਪੈ ਕੇ ਨਮਸਕਾਰ ਕਰਦਾ ਹਾਂ ।
੧੯ ਵਾਰਨੇ, ਬਲਿਹਾਰ ।
੨੦ ਯਾਦ ਕਰਦਾ ਹੈ ।
੨੧ ਹਾਲਤ (ਸੁਖ ਦੁਖ ਵਾਲੀ) ।
੨੨ ਪੁਚਾਉਂਦਾ ਹੈ, ਪੇਸ਼ ਕਰਦਾ ਹੈ । ਦੇਖੋ ਪੰ. ੭੦੯, ਫੁਟ ਨੋਟ *, ਅਤੇ ੭੪੯, ਨੋਟ ੧੨ ।
੨੩ ਸਾਡੇ ਲਈ ਚੰਗਾ ਹੈ ।
੨੪ ਹੇ ਨਾਨਕ ! ਆਪ ਦੇ ਚਰਨ ਦੇਖ ਕੇ ਸੁਖ ਹੁੰਦਾ ਹੈ ।
੨੫ ਸੁਣੀਦਾ ਹੈ ਕਿ, ਹੇ ਪ੍ਰਭੂ, ਤੂੰ ਸਭ ਦਾ ਨਿਸਤਾਰਾ ਕਰਦਾ ਹੈਂ ।
੨੬ ਮੋਹ ਦੀ ਮਸਤੀ ਕਰ ਕੇ ਪਤਤ ਪ੍ਰਾਣੀਆਂ ਦੀ ਸੰਗਤ ਵਿਚ ਇਸਤ੍ਰਾਂ ਮੈਂ ਤੈਨੂੰ ਮਨ ਤੋਂ ਵਿਸਾਰ ਛਡਿਆ ਹੈ ।
੨੭ ਇਕੱਠੀ ਕਰ ਕੇ ਜ਼ਹਿਰ (ਮਾਇਆ) ।
੨੮ [ਗ੍ਰਾਹਜ] ਗ੍ਰਹਣ ਕਰਨ ਯੋਗ ਬਣਾ ਲਈ ਹੈ ।
੨੯ ਸੁਟ ਪਾਇਆ ਹੈ, ਦੂਰ ਕਰ ਰਖਿਆ ਹੈ ।
੩੦ ਪ੍ਰੀਤਵਾਨ ।
੩੧ [ਵਿਦਾਰਣ, ਪਾੜਨਾ] ਦੂਰ ਕੀਤਾ ਹੈ ।
੩੨ ਸ਼ਰਨੀਂ ।
੩੩ ਪਾਸ ।
੩੪ ਕੰਗਾਲਾਂ ਨੂੰ, ਗਿਆਨ ਹੀਨਾਂ ਨੂੰ ।
੩੫ ਕੋਲੋਂ ।
੩੬ ਖੁਸ਼ੀ ਦੇ ਗੀਤਾਂ ਦੀ ।
੩੭ ਭਰੀ ਰਹਿੰਦੀ ਹੈ, ਭਾਵ ਸੰਤਾਂ ਦੇ ਦੁਆਰਿਓਂ ਰਾਤ ਦਿਨ ਕਥਾ ਕੀਰਤਨ ਤੇ ਖੁਸ਼ੀ ਦੀ ਅਵਾਜ਼ ਹੀ ਆਉਂਦੀ ਰਹਿੰਦੀ ਹੈ ।

---

* ਅਰਦਾਸ ਕਰਦੇ ਹਨ ਕਿ ਐਸੀ ਨਿਮਰ-ਭਾਵ ਵਾਲੀ ਬ੍ਰਿਤੀ ਬਣ ਜਾਵੇ ਕਿ ਹਰੀ ਦੀ ਵਡਿਆਈ ਦਿਲ ਵਿਚ ਸਮਾ ਜਾਵੇ ਅਤੇ ਮੰਦੇ ਗੀਤਾਂ ਦੀ ਥਾਂ ਹਰੀ ਦੀ ਸ਼ੋਭਾ ਵਾਲੇ ਗੀਤ ਗਾਂਦੇ ਰਹੀਏ ।

† ਸਨਮੁਖ ਹੋ ਕੇ ਹਰੀ ਵਿਚ ਸ਼ਰਧਾ ਪ੍ਰਗਟ ਕਰਦੇ ਹਨ ਕਿ ਓਹੀ ਸਾਡਾ ਬਲ ਆਸਰਾ ਹੈ ।

‡ ਹਰੀ ਬਾਬਤ ਇਹ ਸੁਣ ਕੇ ਕਿ ਉਹ ਪਾਪੀਆਂ ਨੂੰ ਭੀ ਤਾਰਦਾ ਹੈ ਬੇਨਤੀ ਕਰਦੇ ਹਨ ਕਿ ਸਾਨੂੰ ਹਰ ਤਰ੍ਹਾਂ ਦੇ ਪਾਪ ਚਿੰਬੜੇ ਰਹਿੰਦੇ ਹਨ ; ਇਨ੍ਹਾਂ ਤੋਂ ਬਚਾਓ ।

§ ਇਹ ਭੀ ਸੁਣਦੇ ਹਨ ਕਿ ਸੰਤ-ਸੰਗਤਿ ਇਕ ਐਸੀ ਥਾਂ ਹੈ ਜਿਥੇ ਹਰ ਵਕਤ ਹਰੀ ਦੀਆਂ ਗਲਾਂ ਅਤੇ ਕਥਾ ਕੀਰਤਨ ਹੁੰਦਾ ਰਹਿੰਦਾ ਹੈ, ਜਿਸ ਦੇ ਸੁਣਨ ਨਾਲ ਪਾਪ ਦੂਰ ਹੁੰਦੇ ਅਤੇ ਹਰੀ ਦੇ ਦਰਸ਼ਨ ਹੁੰਦੇ ਹਨ । ਹਰੀ ਪਾਸ ਬੇਨਤੀ ਕਰਦੇ ਹਨ ਕਿ ਐਸੀ ਸੰਤ-ਸੰਗਤ ਮਿਲਾ ਦਿਓ ।

ਗੁਨ ਗਾਵਤ ਪ੍ਰਭ ਕੇ ਕਾਮ ਕ੍ਰੋਧ ਇਸੁ ਤਨ ਤੇ ਜਾਤ ॥ ੧ ॥ [੧]ਤ੍ਰਿਪਤਿ ਅਘਾਏ ਪੇਖਿ ਪ੍ਰਭ ਦਰਸਨੁ ਅੰਮ੍ਰਿਤ ਹਰਿ ਰਸੁ ਭੋਜਨੁ ਖਾਤ ॥ ਚਰਨ ਸਰਨ ਨਾਨਕ ਪ੍ਰਭ ਤੇਰੀ ਕਰਿ ਕਿਰਪਾ ਸੰਤ ਸੰਗਿ ਮਿਲਾਤ ॥ ੨ ॥ ੪ ॥ ੯੪ ॥ ਬਿਲਾਵਲੁ ਮਹਲਾ ੫ * ॥ ਰਾਖਿ ਲੀਏ ਅਪਨੇ ਜਨ ਆਪ ॥ ਕਰਿ ਕਿਰਪਾ ਹਰਿ ਹਰਿ ਨਾਮੁ ਦੀਨੋ [੨]ਬਿਨਸਿ ਗਏ ਸਭ ਸੋਗ ਸੰਤਾਪ[੩] ॥ ੧ ॥ ਰਹਾਉ ॥ ਗੁਣ ਗੋਵਿੰਦ ਗਾਵਹੁ ਸਭਿ ਹਰਿ ਜਨ [੪]ਰਾਗ ਰਤਨ ਰਸਨਾ ਆਲਾਪ[੫] ॥ ਕੋਟਿ[੬] ਜਨਮ ਕੀ ਤ੍ਰਿਸਨਾ[੭] ਨਿਵਰੀ[੮] ਰਾਮ ਰਸਾਇਣਿ[੯] ਆਤਮ ਧ੍ਰਾਪ[੧੦] ॥੧॥ ਚਰਣ ਗਹੇ[੧੧] ਸਰਣਿ ਸੁਖਦਾਤੇ ਗੁਰ ਕੈ ਬਚਨਿ ਜਪੇ ਹਰਿ ਜਾਪ॥ ਸਾਗਰ[੧੨] ਤਰੇ ਭਰਮ ਭੈ ਬਿਨਸੇ ਕਹੁ ਨਾਨਕ [੧੩]ਠਾਕੁਰ ਪਰਤਾਪ ॥ ੨ ॥ ੫ ॥ ੯੫ ॥ ਬਿਲਾਵਲੁ ਮਹਲਾ ੫ ॥ † ਤਾਪੁ ਲਾਹਿਆ ਗੁਰ ਸਿਰਜਨਹਾਰਿ ॥ ਸਤਿਗੁਰ ਅਪਨੇ ਕਉ ਬਲਿ[੧੪] ਜਾਈ ਜਿਨਿ ਪੈਜ ਰਖੀ ਸਾਰੈ ਸੰਸਾਰਿ ॥ ੧ ॥ ਰਹਾਉ ॥ [੧੫]ਕਰੁ ਮਸਤਕਿ ਧਾਰਿ ਬਾਲਿਕੁ ਰਖਿ ਲੀਨੋ ॥ ਪ੍ਰਭਿ ਅੰਮ੍ਰਿਤ ਨਾਮੁ ਮਹਾ ਰਸੁ ਦੀਨੋ ॥ ੧ ॥ ਦਾਸ ਕੀ ਲਾਜ ਰਖੈ ਮਿਹਰਵਾਨੁ ॥ [੧੬]ਗੁਰੁ ਨਾਨਕੁ ਬੋਲੈ ਦਰਗਹ ਪਰਵਾਨੁ ॥ ੨ ॥ ੬ ॥ ੯੬

ਰਾਗੁ ਬਿਲਾਵਲੁ ਮਹਲਾ ੫ ‡ ਚਉਪਦੇ ਦੁਪਦੇ ਘਰੁ ੭

ੴ ਸਤਿਗੁਰ ਪ੍ਰਸਾਦਿ § ॥ [੧੭]ਸਤਿਗੁਰ ਸਬਦਿ ਉਜਾਰੋ ਦੀਪਾ ॥ [੧੮]ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲ੍ਹੀ ਅਨੂਪਾ ॥ ੧ ॥ ਰਹਾਉ ॥ [੧੯]ਬਿਸਮਨ ਬਿਸਮ ਭਏ ਜਉ ਪੇਖਿਓ ਕਹਨੁ ਨ ਜਾਇ ਵਡਿਆਈ ॥ ਮਗਨ ਭਏ ਊਹਾ ਸੰਗਿ ਮਾਤੇ [੨੦]ਓਤਿ ਪੋਤਿ ਲਪਟਾਈ॥੧॥ਆਲ [੨੧] ਜਾਲ ਨਹੀ ਕਛੂ ਜੰਜਾਰਾ[੨੨] ਅਹੰਬੁਧਿ ਨਹੀ ਭੋਰਾ[੨੩]॥ਊਚਨ ਊਚਾ ਬੀਚੁ[੨੪] ਨ ਖੀਚਾ[੨੫] ਹਉ ਤੇਰਾ ਤੂੰ ਮੋਰਾ॥੨॥ਏਕੰਕਾਰੁ[੨੬] ਏਕੁ ਪਾਸਾਰਾ ਏਕੈ ਅਪਰ ਅਪਾਰਾ॥ਏਕੁ ਬਿਸਥੀਰਨੁ[੨੭] ਏਕੁ ਸੰਪੂਰਨੁ ਏਕੈ [੨੮]ਪ੍ਰਾਨ ਅਧਾਰਾ ॥ ੩॥ ਨਿਰਮਲ ਨਿਰਮਲ ਸੂਚਾ ਸੂਚੋ ਸੂਚਾ ਸੂਚੋ ਸੂਚਾ ॥ ਅੰਤ ਨ ਅੰਤਾ ਸਦਾ ਬੇਅੰਤਾ ਕਹੁ ਨਾਨਕ ਊਚੋ ਊਚਾ ॥ ੪ ॥ ੧ ॥ ੯੭ ॥ ਬਿਲਾਵਲੁ ਮਹਲਾ ੫¶ ॥ ਬਿਨੁ ਹਰਿ ਕਾਮਿ ਨ ਆਵਤ ਹੇ॥ ਜਾ ਸਿਉ [੨੯]ਰਾਚਿ ਮਾਚਿ ਤੁਮ੍ ਲਾਗੇ ਓਹ ਮੋਹਨੀ[੩੦] [੩੧]ਮੋਹਾਵਤ ਹੇ ॥ ੧ ॥ ਰਹਾਉ ॥ ਕਨਿਕ[੩੨] ਕਾਮਿਨੀ[੩੩] ਸੇਜ ਸੋਹਨੀ ਛੋਡਿ ਖਿਨੈ ਮਹਿ ਜਾਵਤ ਹੇ॥ [੩੪]ਉਰਝਿ ਰਹਿਓ ਇੰਦ੍ਰੀ ਰਸ ਪ੍ਰੇਰਿਓ ਬਿਖੈ[੩੫] ਠਗਉਰੀ[੩੬] ਖਾਵਤ ਹੇ॥੧॥ [੩੭]ਤ੍ਰਿਣ ਕੋ ਮੰਦਰੁ ਸਾਜਿ ਸਵਾਰਿਓ [੩੮]ਪਾਵਕੁ ਤਲੈ ਜਰਾਵਤ ਹੇ॥ ਐਸੇ [੩੯]ਗੜ੍ਹ ਮਹਿ ਐਠਿ[੪੦] ਹਠੀਲੋ[੪੧] [੪੨]ਫੂਲਿ ਫੂਲਿ ਕਿਆ ਪਾਵਤ ਹੇ॥੨॥ [੪੩]ਪੰਚ ਦੂਤ [੪੪]ਮੂਡ

੧ ਪ੍ਰਭੂ ਦਾ ਦਰਸ਼ਨ ਦੇਖ ਕੇ ਰਜ ਗਏ ।
੨ ਦੂਰ ਹੋ ਗਏ ।
੩ ਅੰਦਰ ਦੇ ਦੁਖ ।
੪ ਕੀਮਤੀ ਰਾਗ ।
੫ ਉਚਾਰ ਕੇ । ੬ ਕ੍ਰੋੜਾਂ ।
੭ ਤ੍ਰੇਹ ।
੮ ਦੂਰ ਹੋਈ ।
੯ ਰਸਾਂ ਦਾ ਘਰ (ਰਾਮ ਨਾਮ) ।
੧੦ ਰਜਦਾ ਹੈ ।
੧੧ ਪਕੜੇ ।
੧੨ ਸੰਸਾਰ ਸਮੁੰਦਰ ।
੧੩ ਇਹ ਮਾਲਕ ਦੀ ਵਡਿਆਈ ਹੈ ।
੧੪ ਬਲਿਹਾਰ ।
੧੫ ਹੱਥ ਮਥੇ ਤੇ ਧਰ ਕੇ, ਸਹਾਇਤਾ ਕਰ ਕੇ ।
੧੬ ਜੋ ਕੁਝ ਗੁਰੂ ਨਾਨਕ ਕਹਿੰਦਾ ਹੈ, ਉਹ ਹਰੀ ਦੇ ਹਜ਼ੂਰ ਕਬੂਲ ਪੈਂਦਾ ਹੈ ।
੧੭ ਗੁਰੂ ਦੇ ਸ਼ਬਦ ਰੂਪ ਦੀਵੇ ਦਵਾਰਾ ਚਾਨਣ ਹੋਇਆ ਹੈ ।
੧੮ ਉਸ ਸਰੀਰ ਮੰਦਰ ਵਿਚੋਂ ਹਨੇਰਾ ਦੂਰ ਹੋ ਗਿਆ ਜਦ ਰਤਨਾਂ ਦੀ ਅਨੂਪ ਕੋਠੜੀ ਖੁਲ੍ਹੀ, ਭਾਵ ਜਦ ਗੁਰ-ਸ਼ਬਦ ਦੁਆਰਾ ਸਾਡੀ ਅਮੋਲਕ ਗੁਣਾਂ ਵਾਲੀ ਮਤ ਪ੍ਰਗਟ ਹੋਈ । ਦੇਖੋ ਪੰ. ੨, ਫੁਟ ਨੋਟ ¶, ਅਤੇ ਪੰ. ੬੫੭, ਨੋਟ ੩ ।
੧੯ ਹਰਾਨਗੀ ਵਿਚ ਹਰਾਨ ਹੋ ਗਏ ਜਦ ਹਰੀ ਦੇਖਿਆ ।
੨੦ ਤਾਣਾ ਪੇਟਾ, ਭਾਵ ਮੁਕੰਮਲ ਤੌਰ ਤੇ, ਉਸ ਵਿਚ ਮਸਤ ਹੋਏ ।
੨੧ ਘਰ । ਘਰ ਦੇ ਧੰਧੇ ਅਤੇ ਜੰਜਾਲ ਹੁਣ ਅਸਰ ਨਹੀਂ ਕਰਦੇ ।
੨੨ ਜੰਜਾਲ । ੨੩ ਰਤਾ ।
੨੪ ਵਿੱਥ ।
੨੫ ਖਿਚਿਆ ਹੋਇਆ ਪਰਦਾ, ਵਖੇਵਾਂ । ਵਾਹਿਗੁਰੂ ਦੇ ਨਾਲ ਅਭੇਦਤਾ ਦਾ ਵਰਣਨ ਹੈ । ਊਚ ਨੀਚ ਲਫ਼ਜ਼ ਓਥੇ ਵਰਤੇ ਜਾਂਦੇ ਹਨ ਜਿਥੇ ਕੋਈ ਵਿਥ ਵਖੇਵਾਂ ਹੋਵੇ । ਅਭੇਦਤਾ ਵਿਚ ਕੋਈ ਫ਼ਰਕ ਤਾਂ ਰਹਿ ਹੀ ਨਹੀਂ ਜਾਂਦਾ । ਊਚ ਸ਼ਬਦ ਹੀ ਨਹੀਂ ਵਰਤਿਆ ਜਾ ਸਕਦਾ, ਕਿਉਂਕਿ ਉੱਚਾ ਹੁਣ ਕੋਈ ਹੈ ਹੀ ਨਹੀਂ ।
੨੬ ਅਦਵੈਤ ਹਰੀ ।
੨੭ ਫੈਲਾਉ । ਇਕ ਹਰੀ ਦਾ ਹੀ ਸਾਰਾ ਪਸਾਰਾ ਦਿਸਦਾ ਹੈ ।
੨੮ ਸੁਆਸਾਂ (ਜ਼ਿੰਦਗੀ) ਦਾ ਆਸਰਾ ।
੨੯ ਰਚੇ ਮਿਚੇ, ਇੱਕ ਹੋਏ ਹੋਏ ।
੩੦ ਮਾਇਆ ।
੩੧ ਠਗਦੀ ਹੈ । ੩੨ ਸੋਨਾ, ਧਨ ।
੩੩ ਇਸਤਰੀ ।
੩੪ ਵਸਿਆ ਰਿਹਾ ਭੋਗ ਦੇ ਸਵਾਦ ਦਾ ਪ੍ਰੇਰਿਆਂ ਹੋਇਆ ।
੩੫ ਵਿਸ਼ਿਆਂ ਦੀ ।
੩੬ ਠਗਮੂਰੀ, ਉਹ ਬੂਟੀ ਜੋ ਠੱਗ ਲੋਕ ਰਾਹੀਆਂ ਨੂੰ ਖੁਆ ਕੇ ਬੇਹੋਸ਼ ਕਰ ਦਿੰਦੇ ਸਨ । ਮਾਇਆ ਠਗਣੀ ਨੂੰ ਗੁਰਬਾਣੀ ਵਿਚ ਠਗਉਰੀ ਆਖਿਆ ਹੈ ।
੩੭ ਤੀਲਿਆਂ ਦਾ ।
੩੮ ਉਸ ਦੇ ਥਲੇ ਅੱਗ ਬਾਲਦਾ । ਭਾਵ ਇਹ ਹੈ ਕਿ ਸਾਡੇ ਸਾਰੇ ਕੰਮ ਇਸੇ ਤਰ੍ਹਾਂ ਦੇ ਮੂਰਖਾਂ ਵਾਲੇ ਹਨ । 'ਛਾਪਰੁ ਬਾਧਿ ਸਵਾਰੈ ਤਿਣ ਕੋ ਦੁਆਰੈ ਪਾਵਕੁ ਜਾਰੈ' (ਸਾਰਗ ਮ: ੫) ।
੩੯ ਸਰੀਰ ਕਿਲ੍ਹੇ ਵਿਚ ।
੪੦ ਆਕੜ ਵਿਚ ।
੪੧ ਹਠ ਤੇ ਜ਼ਿੱਦਾਂ ਵਾਲਾ ।
੪੨ ਫੁਲ ੨ ਕੇ ।
੪੩ ਕਾਮਾਦਿਕ ਪੰਜ ਵੈਰੀ ।
੪੪ ਸਿਰ ਤੇ ।

---

* ਇਸ ਸ਼ਬਦ ਵਿਚ ਦਸਦੇ ਹਨ ਕਿ ਉਪਰ ਦਸੀ ਅਰਦਾਸ ਕਬੂਲ ਪੈ ਗਈ ਅਤੇ ਜੋ ਮੰਗਾਂ ਮੰਗੀਆਂ ਸਨ, ਉਹ ਪੂਰੀਆਂ ਹੋ ਗਈਆਂ ।

† ਇਸ ਵਿਚ ਗੁਰੂ ਦਾ ਧਨਵਾਦ ਕਰਦਿਆਂ ਹੋਇਆਂ ਇਕ ਖਾਸ ਮਿਹਰਬਾਨੀ ਵਲ ਇਸ਼ਾਰਾ ਕਰਦੇ ਹਨ ਕਿ ਬਾਲਕ ਸ੍ਰੀ ਹਰਿਗੋਬਿੰਦ ਜੀ ਦਾ ਰੋਗ ਦੂਰ ਕਰ ਦਿਤਾ ।

‡ ਇਨ੍ਹਾਂ ੩੦ ਚੌਪਦਿਆਂ ਵਿਚ ਗੁਰੂ ਵਿਚੋਲੇ ਦੀ ਮਹਿਮਾ ਹੈ ।

§ ਗੁਰੂ ਦਾ ਸ਼ਬਦ ਚਾਨਣਾ ਦਿੰਦਾ ਹੈ ਜਿਸ ਨਾਲ ਭਰਮ ਤੇ ਹਉਮੈਂ ਦੂਰ ਹੋ ਕੇ ਵਾਹਿਗੁਰੂ ਨਾਲ ਅਭੇਦਤਾ ਮਿਲਦੀ ਹੈ ।

¶ ਮਾਇਆ ਦੇ ਅਸਰ ਤੋਂ ਗੁਰੂ ਹੀ ਬਚਾ ਸਕਦਾ ਹੈ ।

ਪਰਿ ਠਾਢੇ[1] ਕੇਸ ਗਹੇ ਫੇਰਾਵਤ[2] ਹੇ ॥ [3]ਦ੍ਰਿਸਟਿ ਨ ਆਵਹਿ ਅੰਧ ਅਗਿਆਨੀ ਸੋਇ ਰਹਿਓ ਮਦ ਮਾਵਤ[4] ਹੇ ॥੩॥ ਜਾਲੁ ਪਸਾਰਿ ਚੋਗ ਬਿਸਥਾਰੀ[5] ਪੰਖੀ ਜਿਉ ਫਾਹਾਵਤ ਹੇ॥ਕਹੁ ਨਾਨਕ ਬੰਧਨ ਕਾਟਨ ਕਉ ਮੈ ਸਤਿਗੁਰੁ ਪੁਰਖੁ ਧਿਆਵਤ ਹੇ॥ ੪ ॥ ੨ ॥ ੮੮ ॥ ਬਿਲਾਵਲੁ ਮਹਲਾ ੫ * ॥ ਹਰਿ ਹਰਿ ਨਾਮੁ ਅਪਾਰ ਅਮੋਲੀ ॥ ਪ੍ਰਾਨਪਿਆਰੋ [6]ਮਨਹਿ ਅਧਾਰੋ ਚੀਤਿ ਚਿਤਉ [7]ਜੈਸੇ ਪਾਨ ਤੰਬੋਲੀ॥ ੧ ॥ ਰਹਾਉ॥ ਸਹਜਿ[8] ਸਮਾਇਓ ਗੁਰਹਿ ਬਤਾਇਓ ਰੰਗਿ ਰੰਗੀ ਮੇਰੇ ਤਨ ਕੀ ਚੋਲੀ॥ [9]ਪ੍ਰਿਅ ਮੁਖਿ ਲਾਗੋ ਜਉ ਵਡ ਭਾਗੋ ਸੁਹਾਗੁ ਹਮਾਰੋ ਕਤਹੁ[10] ਨ ਡੋਲੀ[11] ॥ ੧ ॥ ਰੂਪ ਨ ਧੂਪ[12] ਨ ਗੰਧ[13] ਨ ਦੀਪਾ[14] [15]ਓਤਿ ਪੋਤਿ ਅੰਗ ਅੰਗ ਸੰਗਿ ਮਉਲੀ[16]॥ ਕਹੁ ਨਾਨਕ ਪ੍ਰਿਅ ਰਵੀ[17] ਸੁਹਾਗਨਿ ਅਤਿ ਨੀਕੀ[18] ਮੇਰੀ ਬਨੀ ਖਟੋਲੀ[19] ॥ ੨ ॥ ੩ ॥ ੮੯ ॥ ਬਿਲਾਵਲੁ ਮਹਲਾ ੫ † ॥ [20]ਗੋਬਿੰਦ ਗੋਬਿੰਦ ਗੋਬਿੰਦ ਮਈ ॥ ਜਬ ਤੇ ਭੇਟੇ[21] ਸਾਧ ਦਇਆਰਾ[22] ਤਬ ਤੇ ਦੁਰਮਤਿ[23] ਦੂਰਿ ਭਈ ॥੧॥ ਰਹਾਉ॥ ਪੂਰਨ ਪੂਰਿ ਰਹਿਓ ਸੰਪੂਰਨ ਸੀਤਲ[24] ਸਾਂਤਿ ਦਇਆਲ ਦਈ[25] ॥ ਕਾਮ ਕ੍ਰੋਧ ਤ੍ਰਿਸਨਾ ਅਹੰਕਾਰਾ ਤਨ ਤੇ ਹੋਏ ਸਗਲ ਖਈ[26] ॥ ੧ ॥ ਸਤੁ ਸੰਤੋਖੁ ਦਇਆ ਧਰਮੁ ਸੁਚਿ ਸੰਤਨ ਤੇ ਇਹੁ ਮੰਤੁ[27] ਲਈ॥ ਕਹੁ ਨਾਨਕ ਜਿਨਿ ਮਨਹੁ ਪਛਾਨਿਆ ਤਿਨ ਕਉ ਸਗਲੀ ਸੋਝ ਪਈ॥ ੨ ॥ ੪ ॥ ੯੦ ॥ ਬਿਲਾਵਲੁ ਮਹਲਾ ੫ ‡ ॥ ਕਿਆ ਹਮ ਜੀਅ ਜੰਤ ਬੇਚਾਰੇ [28]ਬਰਨਿ ਨ ਸਾਕਹ [29]ਏਕ ਰੋਮਾਈ ॥ ਬ੍ਰਹਮ ਮਹੇਸ[30] ਸਿਧ ਮੁਨਿ ਇੰਦ੍ਰਾ ਬੇਅੰਤ ਠਾਕੁਰ ਤੇਰੀ ਗਤਿ ਨਹੀ ਪਾਈ॥ ੧ ॥ ਕਿਆ ਕਥੀਐ ਕਿਛੁ[31] ਕਥਨੁ ਨ ਜਾਈ ॥ ਜਹ ਜਹ ਦੇਖਾ ਤਹ ਰਹਿਆ ਸਮਾਈ ॥ ੧ ॥ ਰਹਾਉ॥ ਜਹ ਮਹਾ ਭਇਆਨ[32] ਦੂਖ ਜਮ ਸੁਨੀਐ ਤਹ ਮੇਰੇ ਪ੍ਰਭ ਤੂ ਹੈ ਸਹਾਈ॥ ਸਰਨਿ ਪਰਿਓ ਹਰਿ ਚਰਨ ਗਹੇ[33] ਪ੍ਰਭ ਗੁਰਿ ਨਾਨਕ ਕਉ ਬੂਝ ਬੁਝਾਈ ॥ ੨ ॥ ੫ ॥ ੯੧ ॥ ਬਿਲਾਵਲੁ ਮਹਲਾ ੫ § ॥ ਅਗਮ[34] ਰੂਪ ਅਬਿਨਾਸੀ ਕਰਤਾ [35]ਪਤਿਤ ਪਵਿਤ ਇਕ ਨਿਮਖ[36] ਜਪਾਈਐ॥ [37]ਅਚਰਜੁ ਸੁਨਿਓ ਪਰਾਪਤਿ ਭੇਟੁਲੇ ਸੰਤ ਚਰਨ ਚਰਨ ਮਨੁ ਲਾਈਐ॥ ੧ ॥ ਕਿਤੁ ਬਿਧੀਐ[38] ਕਿਤੁ ਸੰਜਮਿ[39] ਪਾਈਐ॥ ਕਹੁ ਸੁਰਜਨ[40] ਕਿਤੁ ਜੁਗਤੀ ਧਿਆਈਐ॥ ੧ ॥ ਰਹਾਉ ॥ ਜੋ ਮਾਨੁਖੁ ਮਾਨੁਖ ਕੀ ਸੇਵਾ ਓਹੁ ਤਿਸ ਕੀ [41]ਲਈ ਲਈ ਫੁਨਿ ਜਾਈਐ॥ ਨਾਨਕ ਸਰਨਿ ਸਰਣਿ ਸੁਖ ਸਾਗਰ ਮੋਹਿ ਟੇਕ ਤੇਰੋ ਇਕ ਨਾਈਐ[42] ॥ ੨ ॥ ੬ ॥ ੯੨ ॥ ਬਿਲਾਵਲੁ ਮਹਲਾ ੫ ¶ ॥ ਸੰਤ ਸਰਣਿ ਸੰਤ ਟਹਲ ਕਰੀ ॥ ਧੰਧੁ ਬੰਧੁ[43] ਅਰੁ ਸਗਲ ਜੰਜਾਰੋ[44] ਅਵਰ ਕਾਜ ਤੇ ਛੂਟਿ ਪਰੀ ॥ ੧ ॥ ਰਹਾਉ ॥ [45]ਸੂਖ ਸਹਜ

੧ ਖੜੋਤੇ ।

੨ ਭਵਾਂਦੇ । ਕੇਸ ਫੜ ਕੇ ਭਵਾਂਦੇ ਹਨ, ਭਾਵ ਚੰਗੀ ਤਰ੍ਹਾਂ ਜ਼ਲੀਲ ਕਰਦੇ ਹਨ ।

੩ ਪਰ ਉਹਨੂੰ ਨਜ਼ਰ ਨਹੀਂ ਆਉਂਦੇ ਅੰਨ੍ਹਾ ਅਗਿਆਨੀ ਹੋਣ ਕਰਕੇ ।

੪ ਮਸਤ । ਨਸ਼ੇ ਵਿਚ ਮਸਤ, ਮਤਵਾਲਾ ਹਉਮੈ ਦੇ ਨਸ਼ੇ ਵਿਚ ।

੫ ਖਿਲਾਰੀ ।

੬ ਮਨ ਲਈ ਆਸਰਾ ।

੭ ਜਿਵੇਂ ਪਾਨਾਂ ਨੂੰ ਖਿਆਲਦਾ ਹੈ ਪਾਨ ਵੇਚਣ ਵਾਲਾ ।

੮ ਸਹਜ-ਅਵਸਥਾ ਵਿਚ । ਦੇਖੋ ਪੰ. ੭੩੩, ਫੁਟ ਨੋਟ * ।

੯ ਪਿਆਰੇ ਦੇ ਮੂੰਹ ਲਗੀ ਹਾਂ, ਭਾਗ ਜੋ ਚੰਗੇ ਹੋਏ ।

੧੦ ਕਿਸੇ ਤਰ੍ਹਾਂ ਵੀ ।

੧੧ ਡੋਲਦਾ, ਟੁਟਦਾ ।

੧੨ ਸੁਗੰਧਤ ਚੀਜ਼ਾਂ ਦਾ ਧੂਆਂ ।

੧੩ ਖੁਸ਼ਬੋ ।

੧੪ ਦੀਵਾ । ਹੁਣ ਪੂਜਾ ਲਈ ਇਨ੍ਹਾਂ ਰੂਪ ਧੂਪ ਆਦਿਕ ਦੀ ਲੋੜ ਨਹੀਂ, ਕਿਉਂਕਿ ਪੂਰਨ ਤੌਰ ਤੇ ਉਸ ਵਿਚ ਮਿਲ ਗਈ ਹਾਂ ।

੧੫ ਤਾਣਾ ਪੇਟਾ, ਪੂਰਨ ਤੌਰ ਤੇ ।

੧੬ ਪ੍ਰਫੁਲਤ ਹੋਈ ।

੧੭ ਭੋਗੀ ਹੈ (ਪਿਆਰੇ ਨੇ) ।

੧੮ ਚੰਗੀ, ਸੁੰਦਰ ।

੧੯ ਸੇਜ ।

੨੦ ਗੋਬਿੰਦ ੨ ਆਖਦਿਆਂ ਗੋਬਿੰਦ ਰੂਪ ਹੋ ਗਏ ਹਾਂ ।

੨੧ ਮਿਲੇ ।     ੨੨ ਦਿਆਲੂ ।

੨੩ ਖੋਟੀ ਮਤ ।     ੨੪ ਠੰਢਾ ।

੨੫ [ਦਯ, ਦੇਵ] ਪ੍ਰਕਾਸ਼ ਰੂਪ, ਵਾਹਿਗੁਰੂ ।

੨੬ ਨਾਸ ।

੨੭ ਉਪਦੇਸ਼, ਸਲਾਹ ।

੨੮ ਬਿਆਨ ਨਹੀਂ ਕਰ ਸਕਦੇ ।

੨੯ ਇਕ ਰੋਮ ਵੀ ।

੩੦ ਸ਼ਿਵਜੀ ।

੩੧ ਬਿਆਨ ਨਹੀਂ ਹੋ ਸਕਦਾ ।

੩੨ ਭਿਆਨਕ, ਡਰਾਉਣੇ ।

੩੩ ਪਕੜੇ ।

੩੪ ਪਹੁੰਚ ਤੋਂ ਰਹਿਤ ।

੩੫ ਪਤਿਤਾਂ ਨੂੰ ਪਵਿਤਰ ਕਰਨ ਵਾਲਾ ।

੩੬ ਅੱਖ ਦੇ ਫੋਰ ਜਿੰਨੇ ਸਮੇਂ ਲਈ ।

੩੭ ਜੋ ਅਚਰਜ ਸੁਣੀਦਾ ਹੈ ਉਹ ਪ੍ਰਾਪਤ ਹੁੰਦਾ ਹੈ ਸੰਤਾਂ ਦੇ ਚਰਨ ਭੇਟਣ ਤੇ ; ਇਸ ਲਈ ਉਨ੍ਹਾਂ ਚਰਨਾਂ ਵਿਚ ਮਨ ਲਾਣਾ ਚਾਹੀਦਾ ਹੈ ।

੩੮ ਸਾਧਨ ਨਾਲ ।

੩੯ ਰਹਿਣੀ ਨਾਲ ।

੪੦ ਹੇ ਚੰਗੇ ਪੁਰਸ਼ੋ !

੪੧ ਮੁੜ੨ ਲਈ ਹੀ ਜਾਂਦਾ ਹੈ, ਉਸ ਗਲ ਨੂੰ ਵਿਸਾਰਦਾ ਨਹੀਂ । ਜੇ ਇਕ ਮਨੁਖ ਦੂਜੇ ਮਨੁਖ ਦੀ ਸੇਵਾ ਕਰੇ ਤਾਂ ਉਹ ਉਸ ਦਾ ਕੀਤਾ ਕਦੀ ਨਹੀਂ ਭੁਲਦਾ, (ਤੂੰ ਤਾਂ ਹਰੀ ਆਪ ਹੈਂ ; ਤੇਰੀ ਸੇਵਾ ਕਿਵੇਂ ਬਿਰਥੀ ਜਾ ਸਕਦੀ ਹੈ ?) ।

੪੨ ਨਾਮ ਦੀ ।

੪੩ ਬੰਧਨ ।

੪੪ ਜੰਜਾਲ ।

੪੫ ਦੇਖੋ ਪੰ. ੭੪੧, ਨੋਟ ੨੧ ।

---

* ਗੁਰੂ ਦੇ ਰਾਹੀਂ ਹਰੀ ਨਾਲ ਪ੍ਰੇਮ ਲਗਦਾ ਹੈ ।

† ਗੁਰੂ ਦੀ ਮਿਹਰ ਨਾਲ ਦੁਰਮਤਿ ਦੂਰ ਹੁੰਦੀ ਹੈ ਤੇ ਹਰੀ ਦੀ ਸੋਝੀ ਮਿਲਦੀ ਹੈ ।

‡ ਜਿਹੜਾ ਹਰੀ ਦਾ ਗਿਆਨ ਵਡੇ ੨ ਦੇਵਤੇ ਨਹੀਂ ਲੈ ਸਕੇ, ਉਹ ਗੁਰੂ ਦੇ ਰਾਹੋਂ ਮਿਲ ਜਾਂਦਾ ਹੈ ।

§ ਹਰੀ ਅਪਹੁੰਚ ਹਸਤੀ ਹੈ, ਪਰ ਗੁਰੂ ਦੇ ਚਰਨ ਸੇਵਣ ਨਾਲ ਉਹ ਅਚਰਜ ਹਸਤੀ ਭੀ ਮਿਲ ਜਾਂਦੀ ਹੈ ।

¶ ਗੁਰੂ ਮਾਇਆ ਦੇ ਜੰਜਾਲਾਂ ਵਿਚੋਂ ਕਢ ਕੇ ਹਰੀ ਹਰ ਇਕ ਦੇ ਨਾਲ ਵਸਦਾ ਦਸ ਸਕਦਾ ਹੈ ।

ਅਰੁ ਘਨੋ[੧] ਅਨੰਦਾ ਗੁਰ ਤੇ ਪਾਇਓ ਨਾਮੁ ਹਰੀ ॥ ਐਸੋ ਹਰਿ ਰਸੁ [੨]ਬਰਨਿ ਨ ਸਾਕਉ ਗੁਰਿ ਪੂਰੈ ਮੇਰੀ [੩]ਉਲਟਿ ਧਰੀ ॥ ੧ ॥ [੪]ਪੇਖਿਓ ਮੋਹਨੁ ਸਭ ਕੈ ਸੰਗੇ [੫]ਊਨ ਨ ਕਾਹੂ ਸਗਲ ਭਰੀ ॥ [੬]ਪੂਰਨ ਪੂਰਿ ਰਹਿਓ ਕਿਰਪਾ ਨਿਧਿ ਕਹੁ ਨਾਨਕ ਮੇਰੀ [੭]ਪੂਰੀ ਪਰੀ ॥ ੨ ॥ ੭ ॥ ੯੩ ॥ ਬਿਲਾਵਲੁ ਮਹਲਾ ੫ * ॥ [੮]ਮਨ ਕਿਆ ਕਹਤਾ ਹਉ ਕਿਆ ਕਹਤਾ ॥ ਜਾਨ[੯] ਪ੍ਰਬੀਨ[੧੦] ਠਾਕੁਰ ਪ੍ਰਭ ਮੇਰੇ ਤਿਸੁ ਆਗੈ ਕਿਆ ਕਹਤਾ ॥ ੧ ॥ ਰਹਾਉ ॥ ਅਨਬੋਲੇ[੧੧] ਕਉ ਤੁਹੀ ਪਛਾਨਹਿ ਜੋ [੧੨]ਜੀਅਨ ਮਹਿ ਹੋਤਾ ॥ ਰੇ ਮਨ [੧੩]ਕਾਇ ਕਹਾ ਲਉ ਡਹਕਹਿ[੧੪] ਜਉ ਪੇਖਤ ਹੀ ਸੰਗਿ ਸੁਨਤਾ ॥ ੧ ॥ ਐਸੋ ਜਾਨਿ[੧੫] ਭਏ ਮਨਿ ਆਨਦ ਆਨ[੧੬] ਨ ਬੀਓ[੧੭] ਕਰਤਾ ॥ ਕਹੁ ਨਾਨਕ ਗੁਰ ਭਏ ਦਇਆਰਾ[੧੮] ਹਰਿ ਰੰਗੁ ਨ ਕਬਹੂ ਲਹਤਾ ॥ ੨ ॥ ੮ ॥ ੯੪ ॥ ਬਿਲਾਵਲੁ ਮਹਲਾ ੫ † ॥ ਨਿੰਦਕੁ ਐਸੇ ਹੀ [੧੯]ਝਰਿ ਪਰੀਐ ॥ ਇਹ ਨੀਸਾਨੀ ਸੁਨਹੁ ਤੁਮ ਭਾਈ ਜਿਉ ਕਾਲਰ[੨੦] ਭੀਤਿ[੨੧] ਗਿਰੀਐ ॥ ੧ ॥ ਰਹਾਉ ॥ ਜਉ ਦੇਖੈ ਛਿਦ੍ਰੁ[੨੨] ਤਉ ਨਿੰਦਕੁ ਉਮਾਹੈ[੨੩] [੨੪]ਭਲੋ ਦੇਖਿ ਦੁਖ ਭਰੀਐ ॥ ਆਠ ਪਹਰ [੨੫]ਚਿਤਵੈ ਨਹੀ ਪਹੁਚੈ ਬੁਰਾ ਚਿਤਵਤ ਚਿਤਵਤ ਮਰੀਐ ॥ ੧ ॥ ਨਿੰਦਕੁ ਪ੍ਰਭੂ ਭੁਲਾਇਆ ਕਾਲੁ ਨੇਰੈ ਆਇਆ ਹਰਿ ਜਨ ਸਿਉ [੨੬]ਬਾਦੁ ਉਠਰੀਐ ॥ ਨਾਨਕ ਕਾ ਰਾਖਾ ਆਪਿ ਪ੍ਰਭੁ ਸੁਆਮੀ ਕਿਆ ਮਾਨਸ ਬਪੁਰੇ[੨੭] ਕਰੀਐ ॥ ੨ ॥ ੯ ॥ ੯੫ ॥ ਬਿਲਾਵਲੁ ਮਹਲਾ ੫ ‡ ਐਸੇ ਕਾਹੇ ਭੂਲਿ ਪਰੇ ॥ ਕਰਹਿ ਕਰਾਵਹਿ ਮੂਕਰਿ ਪਾਵਹਿ ਪੇਖਤ ਸੁਨਤ ਸਦਾ ਸੰਗਿ ਹਰੇ ॥ ੧ ॥ ਰਹਾਉ ॥ [੨੮]ਕਾਚ ਬਿਹਾਝਨ ਕੰਚਨ ਛਾਡਨ ਬੈਰੀ ਸੰਗਿ ਹੇਤੁ ਸਾਜਨ ਤਿਆਗਿ ਖਰੇ[੨੯] ॥ ਹੋਵਨੁ[੩੦] ਕਉਰਾ ਅਨਹੋਵਨੁ[੩੧] ਮੀਠਾ ਬਿਖਿਆ ਮਹਿ ਲਪਟਾਇ ਜਰੇ[੩੨] ॥ ੧ ॥ ਅੰਧ ਕੂਪ ਮਹਿ ਪਰਿਓ ਪਰਾਨੀ ਭਰਮ ਗੁਬਾਰ[੩੩] ਮੋਹ ਬੰਧਿ ਪਰੇ ॥ ਕਹੁ ਨਾਨਕ ਪ੍ਰਭ ਹੋਤ ਦਇਆਰਾ [੩੪]ਗੁਰੁ ਭੇਟੈ ਕਾਢੈ ਬਾਹ ਫਰੇ ॥ ੨ ॥ ੧੦ ॥ ੯੬ ॥ ਬਿਲਾਵਲੁ ਮਹਲਾ ੫ § ॥ ਮਨ ਤਨ ਰਸਨਾ[੩੫] ਹਰਿ ਚੀਨ੍ਹਾ[੩੬] ॥ ਭਏ ਅਨੰਦਾ ਮਿਟੇ ਅੰਦੇਸੇ[੩੭] ਸਰਬ ਸੂਖ ਮੋ ਕਉ ਗੁਰਿ ਦੀਨਾ ॥ ੧ ॥ ਰਹਾਉ ॥ ਇਆਨਪ[੩੮] ਤੇ ਸਭ ਭਈ ਸਿਆਨਪ ਪ੍ਰਭੁ ਮੇਰਾ [੩੯]ਦਾਨਾ ਬੀਨਾ ॥ ਹਾਥ ਦੇਇ ਰਾਖੇ ਅਪਨੇ ਕਉ ਕਾਹੂ ਨ ਕਰਤੇ ਕਛੁ ਖੀਨਾ[੪੦] ॥ ੧ ॥ [੪੧]ਬਲਿ ਜਾਵਉ ਦਰਸਨ ਸਾਧੂ ਕੈ [੪੨]ਜਿਹ ਪ੍ਰਸਾਦਿ ਹਰਿ ਨਾਮੁ ਲੀਨਾ ॥ ਕਹੁ ਨਾਨਕ ਠਾਕੁਰ ਭਾਰੋਸੈ ਕਹੂ ਨਾ ਮਾਨਿਓ ਮਨਿ ਛੀਨਾ[੪੩] ॥ ੨ ॥ ੧੧ ॥ ੯੭ ॥ ਬਿਲਾਵਲੁ ਮਹਲਾ ੫ ॥ ਗੁਰਿ ਪੂਰੈ [੪੪]ਮੇਰੀ ਰਾਖਿ ਲਈ ॥ ਅੰਮ੍ਰਿਤ ਨਾਮੁ ਰਿਦੇ ਮਹਿ ਦੀਨੋ ਜਨਮ ਜਨਮ ਕੀ ਮੈਲੁ ਗਈ ॥ ੧ ॥ ਰਹਾਉ ॥ ਨਿਵਰੇ[੪੫] ਦੂਤ ਦੁਸਟ ਬੈਰਾਈ [੪੬]ਗੁਰ ਪੂਰੇ

੧ ਬਹੁਤਾ ।
੨ ਮੈਂ ਵਰਣਨ ਨਹੀਂ ਕਰ ਸਕਦਾ ।
੩ ਸੰਸਾਰ ਵਲੋਂ ਬਿਰਤੀ ਉਲਟਾ ਦਿੱਤੀ ਹੈ।
੪ ਵਾਹਿਗੁਰੂ ਦੇਖਿਆ ਹੈ ।
੫ ਖਾਲੀ ਕੋਈ ਨਹੀਂ, ਸਭ ਭਰਿਆ ਹੈ ਉਸ ਨਾਲ।
੬ ਕਿਰਪਾ ਦਾ ਭੰਡਾਰ ਪੂਰੀ ਤਰ੍ਹਾਂ ਸਮਾਇਆ ਹੋਇਆ ਹੈ ।
੭ ਪੂਰੀ ਪੈ ਗਈ, ਜੀਵਣ ਸਫਲ ਹੋਇਆ ਹੈ ।
੮ ਹੇ ਮਨ! ਕੀ ਕਹਿੰਦਾ ਫਿਰਦਾ ਹੈਂ? ਮੈਂ ਕਹਿ ਕੀ ਸਕਦਾ ਹਾਂ, ਕਿਉਂਕਿ ਉਹ ਸਭ ਕੁਝ ਆਪ ਹੀ ਜਾਣਦਾ ਹੈ ।
੯ ਜਾਨਣਹਾਰ ।
੧੦ ਸਿਆਣਾ ।
੧੧ ਬਿਨਾਂ ਦਸਣ ਦੇ ।
੧੨ ਦਿਲਾਂ ਵਿਚ ।
੧੩ ਕਿਸ ਲਈ ਤੇ ਕਿਥੋਂ ਤਕ ਠੱਗੀ ਕਰਦਾ ਫਿਰਦਾ ਹੈਂ, ਜਦ ਉਹ ਸਭ ਕੁਝ ਵੇਖਦਾ ਸੁਣਦਾ ਹੈ ।
੧੪ ਠਗਦਾ ਹੈਂ ।
੧੫ ਸਮਝ ਕੇ ।
੧੬ ਹੋਰ ।
੧੭ ਦੂਸਰਾ ।
੧੮ ਦਿਆਲੂ ।
੧੯ ਝੜ ਪੈਂਦਾ, ਮਗਰੋਂ ਲਹਿ ਜਾਂਦਾ ਹੈ ।
੨੦ ਕਲਰ ਦੀ
੨੧ ਕੰਧ ।
੨੨ ਨੁਕਸ ।
੨੩ ਪ੍ਰਸੰਨ ਹੁੰਦਾ ਹੈ ।
੨੪ ਭਲੇ ਪੁਰਸ਼ ਨੂੰ ਵੇਖ ਕੇ ਦੁਖ (ਈਰਖਾ) ਕਰਦਾ ਹੈ।
੨੫ ਬੁਰਾ ਚਾਹੁੰਦਾ ਹੈ, ਪਰ ਉਸਦੇ ਬਰਾਬਰ ਨਹੀਂ ਹੋ ਸਕਦਾ ; ਉਹ ਤਾਂ ਬੁਰਾ ਸੋਚਦਿਆਂ ੨ ਹੀ ਮਰ ਜਾਂਦਾ ਹੈ ।
੨੬ ਝਗੜਾ ਖੜਾ ਕਰੀ ਰਖਦਾ ਹੈ ।
੨੭ ਵਿਚਾਰੇ । ਮਨੁੱਖ ਵਿਚਾਰੇ ਕੀ ਕਰ ਸਕਦੇ ਹਨ ?
੨੮ ਕੱਚ ਨੂੰ ਖਰੀਦਣਾ ਤੇ ਸੋਨੇ ਦਾ ਤਿਆਗ ਕਰਨਾ ।
੨੯ ਚੰਗੇ । ਸ੍ਰੇਸ਼ਟ ਸਜਣ ਤਿਆਗਦਾ ਹੈ ਤੇ ਵੈਰੀ (ਮਾਇਆ) ਨਾਲ ਹੇਤ (ਪਿਆਰ) ਕਰਦਾ ਹੈ ।
੩੦ ਜੋ ਹੈ, ਵਾਹਿਗੁਰੂ ।
੩੧ ਜੋ ਨਹੀਂ ਹੈ, ਨਾਸਵੰਤ ਹੈ=ਮਾਇਆ ।
੩੨ ਸੜਦਾ ਹੈ । ਮਾਇਆ ਜ਼ਹਿਰ ਵਿਚ ਲਿਪਟ ਕੇ ਸੜਦਾ ਹੈ ।
੩੩ ਹਨੇਰੇ ਵਿਚ ।
੩੪ ਗੁਰੂ ਨੂੰ ਮਿਲਣ ਤੇ ।
੩੫ ਜੋੜ ਦੁਆਰਾ।
੩੬ ਵਿਚਾਰਿਆ ।
੩੭ ਫਿਕਰ ।
੩੮ ਬੇ-ਸਮਝੀ ।
੩੯ [ਫ਼ਾ. ਦਾਨਾ ਓ ਬੀਨਾ] ਜਾਨਣ ਵਾਲਾ ਅਤੇ ਦੇਖਣ ਵਾਲਾ ।
੪੦ ਤੋਟਾ । ਕੋਈ ਕਰਤਾਰ ਦਾ ਕੁਝ ਨੁਕਸਾਨ ਨਹੀਂ ਕਰ ਸਕਦਾ ।
੪੧ ਕੁਰਬਾਨ ਜਾਵਾਂ ।
੪੨ ਜਿਸਦੀ ਕਿਰਪਾ ਨਾਲ ।
੪੩ ਛਿਨ ਮਾਤ੍ਰ । ਕਿਸੇ ਹੋਰ ਨੂੰ ਮਨ ਵਿਚ ਛਿਨ ਮਾਤ੍ਰ ਨਹੀਂ ਮੰਨਿਆ, ਕੇਵਲ ਹਰੀ ਤੇ ਹੀ ਭਰੋਸਾ ਰਖਿਆ ।
੪੪ ਮੇਰੀ ਪੰਜ ਰਖ ਲਈ।
੪੫ ਦੂਰ ਹੋ ਗਏ ।
੪੬ ਵੈਰੀ (ਕਾਮਾਦਿਕ) ।

---

* ਗੁਰੂ ਮਿਹਰਬਾਨ ਹੋ ਕੇ ਹਰੀ ਨੂੰ ਅੰਗ-ਸੰਗ ਦਸ ਦਿੰਦਾ ਹੈ ।

† ਨਿੰਦਕ ਨੂੰ ਗੁਰੂ ਚੰਗਾ ਨਹੀਂ ਲਗਦਾ ਕਿਉਂਕਿ ਉਸ ਨੂੰ ਭਲਾ ਮਨੁੱਖ ਦੇਖ ਕੇ ਦੁਖ ਹੁੰਦਾ ਹੈ । ਪਰ ਉਸ ਦਾ ਵੈਰ ਗੁਰੂ ਦਾ ਕੁਝ ਨਹੀਂ ਵਿਗਾੜ ਸਕਦਾ ।

‡ ਮਾਇਆ-ਮੋਹ ਵਿਚੋਂ ਕਢਣ ਵਾਲਾ ਗੁਰੂ ਹੀ ਹੈ।

§ ਗੁਰੂ ਤੋਂ ਬਲਿਹਾਰ ਜਾਈਏ, ਜੋ ਮੂਰਖਤਾ ਵਿਚੋਂ ਕਢ ਕੇ ਹਰੀ-ਮਿਲਾਪ ਦਾ ਸੁਖ ਦਿੰਦਾ ਹੈ ।

¶ ਗੁਰੂ ਨਾਮ ਦੀ ਦਾਤ ਦੇ ਕੇ ਸਾਰੇ ਦੁਸ਼ਮਣਾਂ ਤੋਂ ਬਚਾਂਦਾ ਅਤ ਹਰੀ ਉਚੇ ਦੇ ਮਿਲਾਪ ਦਾ ਸੁਖ ਦਿੰਦਾ ਹੈ ।

ਕਾ ਜਪਿਆ ਜਾਪੁ॥ਕਹਾ ਕਰੈ ਕੋਈ ਬੇਚਾਰਾ ਪ੍ਰਭ ਮੇਰੇ ਕਾ ਬਡ ਪਰਤਾਪੁ॥੧॥ਸਿਮਰਿ ਸਿਮਰਿ ਸਿਮਰਿ ਸੁਖੁ ਪਾਇਆ ਚਰਨ ਕਮਲ ਰਖੁ ਮਨ ਮਾਹੀ ॥ ਤਾ ਕੀ ਸਰਨਿ ਪਰਿਓ ਨਾਨਕ ਦਾਸ ਜਾ ਤੇ ਊਪਰਿ ਕੋ ਨਾਹੀ॥ ੨ ॥੧੨॥ ੯੮ ॥ ਬਿਲਾਵਲੁ ਮਹਲਾ ੫ * ॥ ਸਦਾ ਸਦਾ ਜਪੀਐ ਪ੍ਰਭ ਨਾਮ ॥ ਜਰਾ[੧] ਮਰਾ[੨] ਕਛੁ ਦੂਖੁ ਨ ਬਿਆਪੈ ਆਗੈ ਦਰਗਹ ਪੂਰਨ ਕਾਮ ॥ ੧ ॥ ਰਹਾਉ ॥ ਆਪੁ[੩] ਤਿਆਗਿ ਪਰੀਐ ਨਿਤ ਸਰਨੀ ਗੁਰ ਤੇ ਪਾਈਐ ਏਹੁ ਨਿਧਾਨੁ[੪] ॥ ਜਨਮ ਮਰਣ ਕੀ ਕਟੀਐ ਫਾਸੀ ਸਾਚੀ ਦਰਗਹ ਕਾ ਨੀਸਾਨੁ[੫] ॥ ੧ ॥ ਜੋ ਤੁਮ੍ ਕਰਹੁ ਸੋਈ ਭਲ ਮਾਨਉ ਮਨ ਤੇ ਛੂਟੈ ਸਗਲ ਗੁਮਾਨੁ ॥ ਕਹੁ ਨਾਨਕ ਤਾ ਕੀ ਸਰਣਾਈ ਜਾ ਕਾ ਕੀਆ ਸਗਲ ਜਹਾਨੁ ॥ ੨ ॥ ੧੩ ॥ ੯੯ ॥ ਬਿਲਾਵਲੁ ਮਹਲਾ ੫ † ॥ ਮਨ ਤਨ ਅੰਤਰਿ ਪ੍ਰਭੁ ਆਹੀ[੬] ॥ ਹਰਿ ਗੁਨ ਗਾਵਤ ਪਰਉਪਕਾਰ ਨਿਤ ਤਿਸੁ ਰਸਨਾ[੭] ਕਾ ਮੋਲੁ ਕਿਛੁ ਨਾਹੀ ॥ ੧ ॥ ਰਹਾਉ ॥ ਕੁਲ ਸਮੂਹ ਉਧਰੇ[੮] ਖਿਨ ਭੀਤਰਿ ਜਨਮ ਜਨਮ ਕੀ ਮਲੁ ਲਾਹੀ॥ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ ਅਨਦ ਸੇਤੀ [੯]ਬਿਖਿਆ ਬਨੁ ਗਾਹੀ[੧੦] ॥ ੧॥ ਚਰਨ ਪ੍ਰਭੂ ਕੇ ਬੋਹਿਥੁ[੧੧] ਪਾਏ [੧੨]ਭਵ ਸਾਗਰੁ ਪਾਰਿ ਪਰਾਹੀ ॥ ਸੰਤ ਸੇਵਕ ਭਗਤ ਹਰਿ ਤਾ ਕੇ ਨਾਨਕ ਮਨੁ ਲਾਗੈ ਹੈ ਤਾਹੀ[੧੩] ॥ ੨ ॥ ੧੪ ॥ ੧੦੦ ॥ ਬਿਲਾਵਲੁ ਮਹਲਾ ੫ ‡ ॥ [੧੪]ਧੀਰਉ ਦੇਖਿ ਤੁਮ੍ਹਾਰੇ ਰੰਗਾ ॥ ਤੁਹੀ ਸੁਆਮੀ ਅੰਤਰਜਾਮੀ[੧੫] ਤੂਹੀ ਵਸਹਿ ਸਾਧ ਕੈ ਸੰਗਾ ॥ ੧ ॥ ਰਹਾਉ ॥ ਖਿਨ ਮਹਿ ਥਾਪਿ ਨਿਵਾਜੇ ਠਾਕੁਰ ਨੀਚ ਕੀਟ ਤੇ ਕਰਹਿ ਰਾਜੰਗਾ[੧੬] ॥ ੧ ॥ ਕਬਹੂ ਨ ਬਿਸਰੈ ਹੀਏ[੧੭] ਮੋਰੇ ਤੇ ਨਾਨਕ ਦਾਸ ਇਹੀ ਦਾਨੁ ਮੰਗਾ ॥ ੨ ॥ ੧੫ ॥ ੧੦੧ ॥ ਬਿਲਾਵਲੁ ਮਹਲਾ ੫ § ॥ ਅਚੁਤ[੧੮] ਪੂਜਾ ਜੋਗ ਗੋਪਾਲ ॥ ਮਨੁ ਤਨੁ ਅਰਪਿ[੧੯] ਰਖਉ ਹਰਿ ਆਗੈ ਸਰਬ ਜੀਆ ਕਾ ਹੈ ਪ੍ਰਤਿਪਾਲ ॥ ੧ ॥ ਰਹਾਉ ॥ [੨੦]ਸਰਨਿ ਸਮ੍ਰਥ ਅਕਥ ਸੁਖਦਾਤਾ ਕਿਰਪਾਸਿੰਧੁ[੨੧] ਬਡੋ ਦਇਆਲ ॥ ਕੰਠਿ[੨੨] ਲਾਇ ਰਾਖੈ ਅਪਨੇ ਕਉ ਤਿਸ ਨੋ ਲਗੈ ਨ ਤਾਤੀ ਬਾਲ[੨੩] ॥ ੧ ॥ ਦਾਮੋਦਰ[੨੪] ਦਇਆਲ ਸੁਆਮੀ ਸਰਬਸੁ[੨੫] ਸੰਤ ਜਨਾ ਧਨ ਮਾਲ ॥ ਨਾਨਕ ਜਾਚਿਕ[੨੬] ਦਰਸੁ ਪ੍ਰਭ ਮਾਗੈ ਸੰਤ ਜਨਾ ਕੀ ਮਿਲੈ ਰਵਾਲ[੨੭] ॥ ੨ ॥ ੧੬ ॥ ੧੦੨ ॥ ਬਿਲਾਵਲੁ ਮਹਲਾ ੫ ¶ ॥ [੨੮]ਸਿਮਰਤ ਨਾਮੁ ਕੋਟਿ ਜਤਨ ਭਏ ॥ ਸਾਧਸੰਗਿ ਮਿਲਿ ਹਰਿ ਗੁਨ ਗਾਏ ਜਮ ਦੂਤਨ ਕਉ ਤ੍ਰਾਸ ਅਹੇ[੨੯] ॥ ੧ ॥ ਰਹਾਉ ॥ ਜੇਤੇ ਪੁਨਹਚਰਨ[੩੦] ਸੇ ਕੀਨ੍ਹੇ ਮਨਿ ਤਨਿ ਪ੍ਰਭ ਕੇ ਚਰਣ ਗਹੇ[੩੧] ॥ ਆਵਣ ਜਾਣੁ ਭਰਮੁ ਭਉ ਨਾਠਾ ਜਨਮ ਜਨਮ ਕੇ ਕਿਲਵਿਖ[੩੨] ਦਹੇ[੩੩] ॥ ੧ ॥ ਨਿਰਭਉ ਹੋਇ ਭਜਹੁ ਜਗਦੀਸੈ[੩੪] ਏਹੁ

੧ ਬਢੇਪਾ ।
੨ ਮੌਤ ।
੩ ਆਪਾ ਭਾਵ ।
੪ ਸੁਖਾਂ ਦਾ ਘਰ, ਅਮੋਲਕ ਵਸਤ ।
੫ ਪਰਵਾਨਾ ਦਰਗਾਹ ਵਿਚ ਮਨਜ਼ੂਰੀ ਲਈ ।
੬ [ਲਹਿੰਦੀ] ਹੈ। ਜਿਸ ਦੇ ਮਨ ਤਨ ਵਿਚ ਹਰੀ ਹੈ।
੭ ਜੋੜ ।
੮ ਤਰੇ ਹਨ । ਸਾਰੀਆਂ ਕੁਲਾਂ ਝਟ ਪਟ ਤਰ ਗਈਆਂ ।
੯ ਵਿਸ਼ਿਆਂ ਦਾ ਜੰਗਲ, ਇਹ ਸੰਸਾਰ ।
੧੦ ਗਾਹਿਆ ਹੈ । ਸੰਸਾਰ ਵਿਚੋਂ ਲੰਘੇ ਹਾਂ; ਸੰਸਾਰ ਯਾਤਰਾ ਸਫਲ ਗੁਜ਼ਰੀ ਹੈ ।
੧੧ ਜਹਾਜ਼ ।
੧੨ ਹਸਤੀ ਦਾ ਸਮੁੰਦਰ, ਸੰਸਾਰ ।
੧੩ ਉਨ੍ਹਾਂ ਵਿਚ ।
੧੪ ਧੀਰਜ ਫੜਦਾ ਹਾਂ ਤੇਰੇ ਚੋਜ ਵੇਖ ਕੇ।
੧੫ ਅੰਦਰ ਦੀਆਂ ਜਾਨਣ ਵਾਲਾ ।
੧੬ ਰਾਜੇ ।
੧੭ ਦਿਲ ।
੧੮ [ਸੰ. ਅਚਯੁਤ] ਅਟੱਲ । ਅਟੱਲ ਹਰੀ ਜੀ ਪੂਜਾ ਦੇ ਲਾਇਕ ਹਨ ।
੧੯ ਸੌਂਪ ਕੇ ।
੨੦ ਸਰਨ ਵਿਚ ਆਏ ਦੀ ਲਾਜ ਰਖਣ ਦੇ ਸਮਰਥ ਹੈ।
੨੧ ਕ੍ਰਿਪਾ ਦਾ ਸਮੁੰਦਰ ਹੈ ।
੨੨ ਗਲੇ ।
੨੩ ਹਵਾ ।
੨੪ [ਜਿਸ ਦੇ ਉਦਰ (ਪੇਟ) ਦਵਾਲੇ ਦਾਮ (ਰਸੀ) ਹੈ, ਕ੍ਰਿਸ਼ਨ] ਵਾਹਿਗੁਰੂ ।
੨੫ [ਸੰ-ਸਰਵਸ੍ਵ] ਸਾਰੀ ਵਿਭੂਤੀ, ਸਭ ਦੌਲਤ।
੨੬ ਮੰਗਤਾ ।
੨੭ ਮਿੱਟੀ, ਚਰਨ-ਧੂੜੀ ।
੨੮ ਕ੍ਰੋੜਾਂ ਹੀ ਸਾਧਨ ਕੇਵਲ ਨਾਮ ਜਪਣ ਵਿਚ ਆ ਗਏ, ਭਾਵ ਨਾਮ ਦੇ ਹੁੰਦਿਆਂ ਹੋਰ ਕਿਸੇ ਸਾਧਨ ਦੀ ਲੋੜ ਨਹੀਂ ਹੈ ।
੨੯ ਹੈ । ਜਮ-ਦੂਤਾਂ ਨੂੰ ਡਰ ਪੈਂਦਾ ਹੋ ਗਿਆ ਹੈ ।
੩੦ [ਪੁਨਹ-ਆਚਰਣ=ਫੇਰ ਕੀਤੇ ਕੰਮ] ਪਾਪਾਂ ਦੀ ਨਿਵਿਰਤੀ ਲਈ ਜੋ ਕਰਮ ਪਿਛੋਂ ਕੀਤੇ ਜਾਣ; ਪ੍ਰਾਸਚਿਤ ਕਰਮ–ਜਪ, ਹੋਮ ਆਦਿ । ਮਨ ਤਨ ਵਿਚ ਪ੍ਰਭੂ ਦੇ ਚਰਨ ਵਸਾਣੇ ਹੀ ਸਭ ਪ੍ਰਾਸਚਿੱਤ ਕਰਮ ਹਨ ।
੩੧ ਪਕੜੇ ।
੩੨ ਪਾਪ ।
੩੩ ਸੜ ਗਏ।
੩੪ ਜਗਤ ਦੇ ਮਾਲਕ ਨੂੰ, ਹਰੀ ਨੂੰ ।

---

* ਗੁਰੂ ਦੇ ਰਾਹੀਂ ਅਮੋਲਕ ਨਾਮ ਦੀ ਦਾਤ ਮਿਲਣ ਨਾਲ ਸਭ ਦੁਖ ਤੇ ਪਾਪ ਦੂਰ ਹੁੰਦੇ ਹਨ ।

† ਸੰਤ ਭਗਤ ਹਰੀ ਦੇ ਆਪਣੇ ਹੀ ਹਨ, ਇਸ ਲਈ ਉਹਨਾਂ ਵਿਚ ਮਨ ਲਾਇਆ ਹੈ, ਤਾਕਿ ਹਰੀ ਦੇ ਚਰਨ ਮਿਲ ਜਾਣ ਤੇ ਉਨ੍ਹਾਂ ਨਾਲ ਲਗ ਕੇ ਪਾਰ ਹੋ ਜਾਵਾਂ ।

‡ ਹਰੀ ਆਪਣੇ ਸੰਤਾਂ ਦੇ ਸੰਗ ਵਸਦਾ ਹੈ।

§ ਗੁਰੂ ਜੀ ਸੰਤਾਂ ਦੇ ਚਰਨਾਂ ਦੀ ਧੂੜ ਮੰਗਦੇ ਹਨ ।

¶ ਸਾਧ-ਸੰਗਤਿ ਵਿਚ ਹਰੀ ਦੇ ਗੁਣ ਗਾਈਦੇ ਹਨ, ਜਿਨ੍ਹਾਂ ਨਾਲ ਸਭ ਪਾਪ ਤੇ ਆਵਾਗੌਣ ਮਿਟ ਜਾਂਦੇ ਹਨ ।

ਪਦਾਰਥੁ ਵਡਭਾਗਿ ਲਹੇ[1] ॥ ਕਰਿ ਕਿਰਪਾ ਪੂਰਨ ਪ੍ਰਭ ਦਾਤੇ ਨਿਰਮਲ ਜਸੁ ਨਾਨਕ ਦਾਸ ਕਹੇ ॥ ੨ ॥ ੧੭ ॥ ੧੦੩ ॥ ਬਿਲਾਵਲੁ ਮਹਲਾ ੫ * ॥ ਸੁਲਹੀ ਤੇ ਨਾਰਾਇਣ ਰਾਖੁ ॥ ਸੁਲਹੀ ਕਾ ਹਾਥੁ ਕਹੀ ਨ ਪਹੁਚੈ ਸੁਲਹੀ ਹੋਇ ਮੂਆ ਨਾਪਾਕੁ ॥ ੧ ॥ ਰਹਾਉ ॥ [2]ਕਾਢਿ ਕੁਠਾਰੁ ਖਸਮਿ ਸਿਰੁ ਕਾਟਿਆ ਖਿਨ ਮਹਿ ਹੋਇ ਗਇਆ ਹੈ ਖਾਕੁ ॥ ਮੰਦਾ ਚਿਤਵਤ ਚਿਤਵਤ ਪਚਿਆ[3] ਜਿਨਿ ਰਚਿਆ ਤਿਨਿ ਦੀਨਾ ਧਾਕੁ[4] ॥ ੧ ॥ ਪੁਤ੍ਰ ਮੀਤ ਧਨੁ ਕਿਛੂ ਨ ਰਹਿਓਸੁ ਛੋਡਿ ਗਇਆ ਸਭ ਭਾਈ ਸਾਕੁ ॥ ਕਹੁ ਨਾਨਕ ਤਿਸੁ ਪ੍ਰਭ ਬਲਿਹਾਰੀ [5]ਜਿਨਿ ਜਨ ਕਾ ਕੀਨੋ ਪੂਰਨ ਵਾਕੁ ॥ ੨ ॥ ੧੮ ॥ ੧੦੪ ॥ ਬਿਲਾਵਲੁ ਮਹਲਾ ੫ † ॥ ਪੂਰੇ ਗੁਰ ਕੀ ਪੂਰੀ ਸੇਵ ॥ ਆਪੇ ਆਪਿ ਵਰਤੈ ਸੁਆਮੀ ਕਾਰਜੁ ਰਾਸਿ ਕੀਆ ਗੁਰਦੇਵ ॥ ੧ ॥ ਰਹਾਉ ॥ [6]ਆਦਿ ਮਧਿ ਪ੍ਰਭੁ ਅੰਤਿ ਸੁਆਮੀ ਅਪਨਾ ਥਾਟੁ[7] ਬਨਾਇਓ ਆਪਿ ॥ ਅਪਨੇ ਸੇਵਕ ਕੀ ਆਪੇ ਰਾਖੈ ਪ੍ਰਭ ਮੇਰੇ ਕੋ ਵਡ ਪਰਤਾਪੁ ॥ ੧ ॥ ਪਾਰਬ੍ਰਹਮ ਪਰਮੇਸੁਰ ਸਤਿਗੁਰ ਵਸਿ ਕੀਨੇ ਜਿਨਿ ਸਗਲੇ ਜੰਤ ॥ ਚਰਨ ਕਮਲ ਨਾਨਕ ਸਰਣਾਈ ਰਾਮ ਨਾਮ ਜਪਿ ਨਿਰਮਲ ਮੰਤ[8] ॥ ੨ ॥ ੧੯ ॥ ੧੦੫ ॥ ਬਿਲਾਵਲੁ ਮਹਲਾ ੫ ‡ ॥ ਤਾਪ ਪਾਪ ਤੇ ਰਾਖੇ ਆਪ ॥ [9]ਸੀਤਲ ਭਏ ਗੁਰ ਚਰਨੀ ਲਾਗੇ ਰਾਮ ਨਾਮ ਹਿਰਦੇ ਮਹਿ ਜਾਪ ॥ ੧ ॥ ਰਹਾਉ ॥ ਕਰਿ ਕਿਰਪਾ ਹਸਤ[10] ਪ੍ਰਭਿ ਦੀਨੇ ਜਗਤ ਉਧਾਰ ਨਵ ਖੰਡ ਪ੍ਰਤਾਪ ॥ ਦੁਖ ਬਿਨਸੇ [11]ਸੁਖ ਅਨਦ ਪ੍ਰਵੇਸਾ ਤ੍ਰਿਸਨ ਬੁਝੀ ਮਨ ਤਨ ਸਚੁ ਧ੍ਰਾਪ[12] ॥ ੧ ॥ ਅਨਾਥ ਕੋ ਨਾਥੁ ਸਰਣਿ ਸਮਰਥਾ ਸਗਲ ਸ੍ਰਿਸਟਿ ਕੋ ਮਾਈ ਬਾਪੁ ॥ [13]ਭਗਤਿ ਵਛਲ [14]ਭੈ ਭੰਜਨ ਸੁਆਮੀ ਗੁਣ ਗਾਵਤ ਨਾਨਕ ਆਲਾਪ[15] ॥ ੨ ॥ ੨੦ ॥ ੧੦੬ ॥ ਬਿਲਾਵਲੁ ਮਹਲਾ ੫ § ॥ ਜਿਸ ਤੇ ਉਪਜਿਆ ਤਿਸਹਿ ਪਛਾਨੁ ॥ ਪਾਰਬ੍ਰਹਮੁ ਪਰਮੇਸਰੁ ਧਿਆਇਆ [16]ਕੁਸਲ ਖੇਮ ਹੋਏ ਕਲਿਆਨ ॥ ੧ ॥ ਰਹਾਉ ॥ ਗੁਰੁ ਪੂਰਾ ਭੇਟਿਓ[17] ਬਡਭਾਗੀ ਅੰਤਰਜਾਮੀ[18] ਸੁਘੜੁ ਸੁਜਾਨੁ[19] ॥ ਹਾਥ ਦੇਇ ਰਾਖੇ ਕਰਿ ਅਪਨੇ ਬਡ ਸਮਰਥੁ ਨਿਮਾਣਿਆ ਕੋ ਮਾਨੁ ॥ ੧ ॥ ਭ੍ਰਮ ਭੈ ਬਿਨਸਿ ਗਏ ਖਿਨ ਭੀਤਰਿ ਅੰਧਕਾਰ ਪ੍ਰਗਟੇ ਚਾਨਾਣੁ[20] ॥ ਸਾਸਿ ਸਾਸਿ ਆਰਾਧੈ ਨਾਨਕੁ ਸਦਾ ਸਦਾ ਜਾਈਐ ਕੁਰਬਾਣੁ ॥ ੨ ॥ ੨੧ ॥ ੧੦੭ ॥ ਬਿਲਾਵਲੁ ਮਹਲਾ ੫ ¶ ॥ [21]ਦੋਵੈ ਥਾਵ ਰਖੇ ਗੁਰ ਸੂਰੇ ॥ [22]ਹਲਤ ਪਲਤ ਪਾਰਬ੍ਰਹਮਿ ਸਵਾਰੇ ਕਾਰਜ ਹੋਏ ਸਗਲੇ ਪੂਰੇ ॥ ੧ ॥ ਰਹਾਉ ॥ ਹਰਿ ਹਰਿ ਨਾਮੁ ਜਪਤ [23]ਸੁਖ ਸਹਜੇ ਮਜਨੁ[24] ਹੋਵਤ ਸਾਧੂ ਧੂਰੇ ॥ [25]ਆਵਣ ਜਾਣ ਰਹੇ ਥਿਤਿ ਪਾਈ ਜਨਮ ਮਰਣ ਕੇ ਮਿਟੇ ਬਿਸੂਰੇ[26] ॥ ੧ ॥ ਭ੍ਰਮ ਭੈ ਤਰੇ ਛੁਟੇ ਭੈ ਜਮ

੧ ਲਭਦਾ ਹੈ।

੨ ਕੁਹਾੜਾ ਕਢ ਕੇ ਮਾਲਕ ਨੇ ਸੁਲਹੀ ਖਾਨ ਦਾ ਸਿਰ ਵਢ ਦਿੱਤਾ । (ਭਾਵ ਮਾਰ ਦਿੱਤਾ। ਇਥੇ ਲਫ਼ਜ਼ੀ ਅਰਥ ਨਹੀਂ ਲੈਣੇ) ।

੩ ਸੜਿਆ ।

੪ ਧੱਕਾ। ਜਿਸ ਹਰੀ ਨੇ ਬਣਾਇਆ ਉਸੇ ਹੀ ਧੱਕਾ ਦੇ ਦਿੱਤਾ ।

੫ ਜਿਸ ਨੇ ਦਾਸ ਦਾ ਪਹਿਲੇ ਕਹਿ ਦਿਤਾ ਹੋਇਆ ਬਚਨ ਪੂਰਾ ਕਰ ਵਿਖਾਇਆ ਹੈ ।

੬ ਸ੍ਰਿਸ਼ਟੀ ਦੇ ਸ਼ੁਰੂ ਵਿਚ, ਵਿਚਕਾਰਲੇ ਸਮੇਂ ਵਿਚ ਅਤੇ ਅੰਤ ਵਿਚ ਪ੍ਰਭੂ ਆਪ ਮਾਲਕ ਹੈ।

੭ ਬਣਾਵਟ, ਸਿਲਸਿਲਾ ।

੮ ਮੰਤਰ, ਉਪਦੇਸ਼ ।

੯ ਠੰਢੇ ਹੋਏ ।

੧੦ ਹੱਥ (ਸਹਾਇਤਾ ਦੇ)। ਜਗਤ ਉਧਾਰਨ ਵਾਲੇ ਅਤੇ ਨਵਾਂ ਖੰਡਾਂ (ਸਾਰੀ ਸ੍ਰਿਸ਼ਟੀ) ਵਿਚ ਪ੍ਰਤਾਪ ਰਖਣ ਵਾਲੇ ਵਾਹਿਗੁਰੂ ਨੇ ਸਹਾਇਤਾ ਦਿੱਤੀ ਹੈ।

੧੧ ਸੁਖ-ਸਾਂਦ ਦਾ ਦਖ਼ਲ ਹੋਇਆ ਹੈ ।

੧੨ ਰੱਜਿਆ। ਸਚ ਪ੍ਰਾਪਤ ਕਰਕੇ ਮਨ ਤਨ ਰੱਜ ਗਿਆ ਹੈ।

੧੩ ਭਗਤੀ ਭਾਵ ਨੂੰ ਪਿਆਰ ਕਰਨ ਵਾਲਾ।

੧੪ ਭੈ ਦੂਰ ਕਰਨ ਵਾਲਾ ।

੧੫ ਉਚਾਰਨ ਕਰ ਕੇ ।

੧੬ ਸੁਖ ਅਨੰਦ ਅਤੇ ਖ਼ੈਰੀਅਤ ਹੋ ਗਈ।

੧੭ ਮਿਲਿਆ।

੧੮ ਅੰਦਰ ਦੀਆਂ ਜਾਨਣ ਵਾਲਾ।

੧੯ ਸਿਆਣਾ।

੨੦ ਚਾਨਣ। ਹਨੇਰੇ ਤੋਂ ਚਾਨਣਾ ਹੋ ਗਿਆ।

੨੧ ਹਲਤ ਪਲਤ, ਲੋਕ ਪ੍ਰਲੋਕ ।

੨੨ ਇਹ ਲੋਕ ਤੇ ਅਗਲਾ ਜਹਾਨ ।

੨੩ ਦੇਖੋ ਪੰ. ੭੪੧, ਨੋਟ ੨੧ ।

੨੪ ਇਸ਼ਨਾਨ । ਸਾਧੂ ਦੀ ਚਰਨ-ਧੂੜੀ ਵਿਚ ਇਸ਼ਨਾਨ ਕਰਨਾ ਮਿਲ ਗਿਆ ਹੈ।

੨੫ ਜਨਮ ਮਰਣ ਮੁਕ ਗਿਆ ਤੇ ਇਸਥਿਤੀ ਪਾਈ ਹੈ। ਥਿਤਿ=ਟਿਕਾਉ।

੨੬ ਝੇਰੇ।

---

*ਇਸ ਸ਼ਬਦ ਵਿਚ ਹਰੀ ਦੀ ਗੁਰੂ-ਘਰ ਉਤੇ ਖਾਸ ਮਿਹਰਬਾਨੀ ਦਾ ਜ਼ਿਕਰ ਹੈ, ਕਿਉਂਕਿ ਇਸ ਵਿਚ ਦੱਸਿਆ ਹੈ ਕਿ ਕਿਵੇਂ ਗੁਰੂ ਜੀ ਨੂੰ ਹਰੀ ਨੇ ਆਪ ਹਥ ਦੇ ਕੇ ਸੁਲਹੀ ਖ਼ਾਨ ਦੇ ਹਮਲੇ ਤੋਂ ਬਚਾ ਲਿਆ ਸੀ। ਦੇਖੋ ਪੰ. ੭੧੪, ਫੁਟ ਨੋਟ *।

† ਗੁਰੂ ਸਮਰਥ ਹਰੀ ਦਾ ਰੂਪ ਹੈ।

‡ ਗੁਰੂ ਦੇ ਚਰਨੀਂ ਲਗ ਕੇ ਹਰੀ-ਨਾਮ ਜਪਿਆ ਤਾਂ ਹਰ ਤਰ੍ਹਾਂ ਨਾਲ ਸੁਖ ਅਨੰਦ ਹੋ ਗਿਆ।

§ ਗੁਰੂ ਦੇ ਮਿਲਣ ਨਾਲ ਹਰ ਤਰ੍ਹਾਂ ਦੀ ਰੱਖਿਆ ਹੋਈ।

¶ ਗੁਰੂ ਨੇ ਲੋਕ ਪ੍ਰਲੋਕ ਸਵਾਰ ਦਿਤੇ।

ਕੇ [੧]ਘਟਿ ਘਟਿ ਏਕੁ ਰਹਿਆ ਭਰਪੂਰੇ ॥ ਨਾਨਕ ਸਰਣਿ ਪਰਿਓ [੨]ਦੁਖਭੰਜਨ ਅੰਤਰਿ ਬਾਹਰਿ ਪੇਖਿ[੩] ਹਜੂਰੇ ॥ ੨ ॥ ੨੨ ॥ ੧੦੮ ॥ ਬਿਲਾਵਲੁ ਮਹਲਾ ੫ *॥ ਦਰਸਨੁ ਦੇਖਤ ਦੋਖ[੪] ਨਸੇ ॥ ਕਬਹੁ ਨ ਹੋਵਹੁ [੫]ਦ੍ਰਿਸਟਿ ਅਗੋਚਰ ਜੀਅ ਕੈ ਸੰਗਿ ਬਸੇ ॥ ੧ ॥ ਰਹਾਉ ॥ ਪ੍ਰੀਤਮ [੬]ਪ੍ਰਾਨ ਅਧਾਰ ਸੁਆਮੀ ॥ ਪੂਰਿ ਰਹੇ ਪ੍ਰਭ ਅੰਤਰਜਾਮੀ[੭] ॥ ੧ ॥ ਕਿਆ ਗੁਣ ਤੇਰੇ [੮]ਸਾਰਿ ਸਮ੍ਾਰੀ ॥ ਸਾਸਿ ਸਾਸਿ ਪ੍ਰਭ ਤੁਝਹਿ ਚਿਤਾਰੀ[੯] ॥ ੨ ॥ [੧੦]ਕਿਰਪਾ ਨਿਧਿ ਪ੍ਰਭ ਦੀਨ ਦਇਆਲਾ ॥ ਜੀਅ ਜੰਤ ਕੀ ਕਰਹੁ ਪ੍ਰਤਿਪਾਲਾ[੧੧] ॥ ੩ ॥ ਆਠ ਪਹਰ ਤੇਰਾ ਨਾਮੁ ਜਨੁ ਜਾਪੇ ॥ ਨਾਨਕ ਪ੍ਰੀਤਿ ਲਾਈ ਪ੍ਰਭਿ ਆਪੇ ॥ ੪ ॥ ੨੩ ॥ ੧੦੯ ॥ ਬਿਲਾਵਲੁ ਮਹਲਾ ੫ ॥ ਤਨੁ ਧਨੁ ਜੋਬਨੁ [੧੨]ਚਲਤ ਗਇਆ ॥ ਰਾਮਨਾਮ ਕਾ ਭਜਨੁ ਨ ਕੀਨੋ ਕਰਤ ਬਿਕਾਰ ਨਿਸਿ ਭੋਰੁ[੧੩] ਭਇਆ ॥ ੧ ॥ ਰਹਾਉ ॥ ਅਨਿਕ ਪ੍ਰਕਾਰ ਭੋਜਨ ਨਿਤ ਖਾਤੇ ਮੁਖ ਦੰਤਾ[੧੪] ਘਸਿ ਖੀਨ ਖਇਆ ॥ ਮੇਰੀ ਮੇਰੀ ਕਰਿ ਕਰਿ ਮੂਠਉ[੧੫] ਪਾਪ ਕਰਤ ਨਹ ਪਰੀ ਦਇਆ ॥ ੧ ॥ ਮਹਾ ਬਿਕਾਰ ਘੋਰ ਦੁਖ ਸਾਗਰ ਤਿਸੁ ਮਹਿ ਪ੍ਰਾਣੀ [੧੬]ਗਲਤੁ ਪਇਆ ॥ ਸਰਨਿ ਪਰੇ ਨਾਨਕ ਸੁਆਮੀ ਕੀ ਬਾਹ ਪਕਰਿ ਪ੍ਰਭ ਕਾਢਿ ਲਇਆ ॥ ੨ ॥ ੨੪ ॥ ੧੧੦ ॥ ਬਿਲਾਵਲੁ ਮਹਲਾ ੫ ॥ ਆਪਨਾ ਪ੍ਰਭੁ ਆਇਆ ਚੀਤਿ ॥ ਦੁਸਮਨ ਦੁਸਟ ਰਹੇ [੧੭]ਝਖ ਮਾਰਤ ਕੁਸਲੁ[੧੮] ਭਇਆ ਮੇਰੇ ਭਾਈ ਮੀਤ ॥ ੧ ॥ ਰਹਾਉ ॥ [੧੯]ਗਈ ਬਿਆਧਿ ਉਪਾਧਿ ਸਭ ਨਾਸੀ ਅੰਗੀਕਾਰੁ[੨੦] ਕੀਓ ਕਰਤਾਰਿ ॥ ਸਾਂਤਿ ਸੂਖ ਅਰੁ ਅਨਦ ਘਨੇਰੇ[੨੧] ਪ੍ਰੀਤਮ ਨਾਮੁ ਰਿਦੈ [੨੨]ਉਰ ਹਾਰਿ ॥ ੧ ॥ ਜੀਉ ਪਿੰਡੁ[੨੩] ਧਨੁ ਰਾਸਿ ਪ੍ਰਭ ਤੇਰੀ ਤੂੰ ਸਮਰਥੁ ਸੁਆਮੀ ਮੇਰਾ ॥ ਦਾਸ ਅਪੁਨੇ ਕਉ ਰਾਖਨਹਾਰਾ ਨਾਨਕ ਦਾਸ ਸਦਾ ਹੈ ਚੇਰਾ[੨੪] ॥ ੨ ॥ ੨੫ ॥ ੧੧੧ ॥ ਬਿਲਾਵਲੁ ਮਹਲਾ ੫ ॥ ਗੋਬਿਦੁ ਸਿਮਰਿ ਹੋਆ ਕਲਿਆਣੁ[੨੫] ॥ ਮਿਟੀ ਉਪਾਧਿ ਭਇਆ ਸੁਖੁ ਸਾਚਾ ਅੰਤਰਜਾਮੀ[੭] ਸਿਮਰਿਆ ਜਾਣੁ[੨੬] ॥ ੧ ॥ ਰਹਾਉ ॥ ਜਿਸ ਕੇ ਜੀਅ ਤਿਨਿ ਕੀਏ ਸੁਖਾਲੇ[੨੭] ਭਗਤ ਜਨਾ ਕਉ ਸਾਚਾ ਤਾਣੁ ॥ ਦਾਸ ਅਪੁਨੇ ਕੀ ਆਪੇ ਰਾਖੀ ਭੈ ਭੰਜਨ ਊਪਰਿ ਕਰਤੇ ਮਾਣੁ ॥ ੧ ॥ ਭਈ ਮਿਤ੍ਰਾਈ ਮਿਟੀ ਬੁਰਾਈ ਦ੍ਰੁਸਟ[੨੮] ਦੂਤ ਹਰਿ ਕਾਢੇ ਛਾਣਿ[੨੯] ॥ [੩੦]ਸੂਖ ਸਹਜ ਆਨੰਦ ਘਨੇਰੇ[੨੧] ਨਾਨਕ ਜੀਵੈ ਹਰਿ ਗੁਣਹ ਵਖਾਣਿ[੩੧] ॥ ੨ ॥ ੨੬ ॥ ੧੧੨ ॥ ਬਿਲਾਵਲੁ ਮਹਲਾ ੫ † ॥ ਪਾਰਬ੍ਰਹਮ ਪ੍ਰਭ ਭਏ ਕ੍ਰਿਪਾਲ ॥ ਕਾਰਜ ਸਗਲ ਸਵਾਰੇ ਸਤਿਗੁਰ ਜਪਿ ਜਪਿ ਸਾਧੂ ਭਏ ਨਿਹਾਲ ॥ ੧ ॥ ਰਹਾਉ ॥ ਅੰਗੀਕਾਰੁ[੨੦] ਕੀਆ ਪ੍ਰਭਿ ਅਪਨੈ ਦੋਖੀ ਸਗਲੇ ਭਏ ਰਵਾਲ[੩੨] ॥ ਕੰਠਿ[੩੩]

੧ ਹਰ ਇਕ ਵਿਚ ਇਕੋ ਹਰੀ ਵਸਿਆ ਹੋਇਆ ਦਿਸਦਾ ਹੈ।
੨ ਦੁਖਾਂ ਦੇ ਦੂਰ ਕਰਨ ਵਾਲੇ (ਹਰੀ) ਦੀ।
੩ ਦੇਖ ਕੇ।
੪ ਦੋਸ਼, ਨੁਕਸ, ਪਾਪ।
੫ ਅੱਖਾਂ ਤੋਂ ਉਹਲੇ।
੬ ਸੁਆਸਾਂ (ਜ਼ਿੰਦਗੀ) ਦਾ ਆਸਰਾ।
੭ ਅੰਦਰ ਦੀਆਂ ਜਾਨਣ ਵਾਲਾ।
੮ ਚੇਤਾ ਕਰ ਕੇ ਸਿਮਰਾਂ।
੯ ਚੇਤਾ ਕਰਾਂ, ਯਾਦ ਕਰਾਂ।
੧੦ ਕ੍ਰਿਪਾ ਦੇ ਖ਼ਜ਼ਾਨੇ।
੧੧ ਪਾਲਣਾ।
੧੨ ਜਾਂਦਿਆਂ ੨ ਚਲੇ ਹੀ ਗਏ (ਬੀਤ ਗਏ)।
੧੩ ਪ੍ਰਭਾਤ, ਸਵੇਰ, ਦਿਨ। ਵਿਕਾਰ (ਬੁਰਾਈਆਂ) ਕਰਦਿਆਂ ਰਾਤ ਤੋਂ ਦਿਨ ਹੋ ਗਿਆ। ਭਾਵ ਉਮਰ ਲੰਘ ਗਈ ਅਤੇ ਮੌਤ ਦਾ ਸਮਾਂ ਆ ਗਿਆ।
੧੪ ਦੰਦ। ਕਈ ਤਰ੍ਹਾਂ ਦੇ ਖਾਣੇ ਖਾਂਦਿਆਂ ਮੂੰਹ ਦੇ ਦੰਦ ਘਸ ਕੇ ਟੁਟ ਗਏ ਤੇ ਨਾਸ ਹੋ ਗਏ। ਖਇਆ=ਖੈ ਹੋ ਗਏ, ਨਾਸ ਹੋ ਗਏ।
੧੫ ਲੁਟਿਆ ਗਿਆ।
੧੬ ਗਰਕਦਾ ਪਿਆ ਹੈ।
੧੭ ਭਾਵ ਖੇਹ ਖਾਂਦੇ ਫਿਰੇ, ਝਖਾਂ ਮਾਰਦੇ ਫਿਰੇ।
੧੮ ਸੁਖ।
੧੯ ਬਿਆਧਿ ਦੂਰ ਹੋ ਗਈ ਅਤੇ ਉਪਾਧੀ ਸਾਰੀ ਨਸ ਗਈ। 'ਬਿਆਧਿ' ਤੇ 'ਉਪਾਧਿ' ਤਿੰਨਾਂ ਤਾਪਾਂ ਵਿਚੋਂ ਦੋ ਬੀਮਾਰੀਆਂ ਹਨ। ਬਿਆਧਿ=ਸਰੀਰ ਦੇ ਦੁਖ; ਉਪਾਧਿ=ਭੁਲੇਖੇ ਦੇ ਦੁਖ (ਹੋਵੇ ਹੋਰ ਤੇ ਦਿਸੇ ਹੋਰ)।
੨੦ ਪੱਖ, ਸਹਾਇਤਾ।
੨੧ ਬਹੁਤੇ।
੨੨ ਦਿਲ ਦਾ ਹਾਰ ਬਣਾਉਣ ਨਾਲ।
੨੩ ਸਰੀਰ।
੨੪ ਚੇਲਾ।
੨੫ ਸੁਖ।
੨੬ ਜਾਨਣਵਾਲਾ, ਜਾਣੀਜਾਣ। ਦੇਖੋ ਪੰ. ੭੬੪, ਨੋਟ ੨੪।
੨੭ ਸੁਖੀ।
੨੮ ਦੁਸ਼ਟ, ਬੁਰਾ ਚਾਹੁਣ ਵਾਲੇ, ਵੈਰੀ।
੨੯ ਚੁਣ ੨ ਕੇ।
੩੦ ਪੰਨਾ ੭੪੧, ਨੋਟ ੨੧।
੩੧ ਬਿਆਨ ਕਰਕੇ (ਹਰੀ ਦੇ ਗੁਣਾਂ ਨੂੰ)।
੩੨ ਮਿੱਟੀ, ਭਾਵ ਨਾਸ ਹੋ ਗਏ।
੩੩ ਗਲ ਨਾਲ।

* ਅਗਲੇ ਚਹੁੰ ਸ਼ਬਦਾਂ ਵਿਚ ਦਸਦੇ ਹਨ ਕਿ ਹਰੀ ਆਪ ਹੀ ਸਾਡੇ ਬਚਾਣ ਦਾ ਪ੍ਰਬੰਧ ਕਰਦਾ ਹੈ।

† ਇਹ ਪ੍ਰਬੰਧ ਇਹ ਹੈ ਕਿ ਹਰੀ ਮਿਹਰ ਕਰਕੇ ਸਾਨੂੰ ਸਤਿਗੁਰੂ ਦੇ ਲੜ ਲਾ ਦਿੰਦਾ ਹੈ, ਜੋ ਸਾਡੇ ਸਾਰੇ ਕੰਮ ਸਵਾਰਨ ਦੇ ਸਮਰੱਥ ਹੈ।

ਲਾਇ ਰਾਖੇ ਜਨ ਅਪਨੇ [੧]ਉਧਰਿਲੀਏ ਲਾਇ ਅਪਨੈ ਪਾਲ[੨] ॥ ੧ ॥ ਸਹੀ ਸਲਾਮਤਿ ਮਿਲਿ ਘਰਿ ਆਏ ਨਿੰਦਕ ਕੇ ਮੁਖ ਹੋਏ ਕਾਲ[੩] ॥ ਕਹੁ ਨਾਨਕ ਮੇਰਾ ਸਤਿਗੁਰੁ ਪੂਰਾ [੪]ਗੁਰਪ੍ਰਸਾਦਿ ਪ੍ਰਭ ਭਏ ਨਿਹਾਲ॥ ੨ ॥ ੨੭ ॥ ੧੧੩ ॥ ਬਿਲਾਵਲੁ ਮਹਲਾ ੫ * ॥ [੫]ਮੂ ਲਾਲਨ ਸਿਉ ਪ੍ਰੀਤਿ ਬਨੀ ॥ ਰਹਾਉ ॥ ਤੋਰੀ ਨ ਤੂਟੈ ਛੋਰੀ[੬] ਨ ਛੂਟੈ ਐਸੀ ਮਾਧੋ[੭] ਖਿੰਚ ਤਨੀ[੮] ॥ ੧ ॥ [੯]ਦਿਨਸੁ ਰੈਨਿ ਮਨ ਮਾਹਿ ਬਸਤੁ ਹੈ ਤੂ ਕਰਿ ਕਿਰਪਾ ਪ੍ਰਭ ਅਪਨੀ ॥ ੨ ॥ [੧੦]ਬਲਿ ਬਲਿ ਜਾਉ [੧੧]ਸਿਆਮ ਸੁੰਦਰ ਕਉ [੧੨]ਅਕਥ ਕਥਾ ਜਾ ਕੀ ਬਾਤ ਸੁਨੀ ॥ ੩ ॥ ਜਨ ਨਾਨਕ ਦਾਸਨਿ ਦਾਸੁ ਕਹੀਅਤ ਹੈ ਮੋਹਿ ਕਰਹੁ ਕ੍ਰਿਪਾ ਠਾਕੁਰ ਅਪੁਨੀ॥ ੪ ॥ ੨੮॥ ੧੧੪ ॥ ਬਿਲਾਵਲੁ ਮਹਲਾ ੫ † ॥ ਹਰਿ ਕੇ ਚਰਨ ਜਪਿ ਜਾਂਉ ਕੁਰਬਾਨੁ ॥ ਗੁਰੁ ਮੇਰਾ ਪਾਰਬ੍ਰਹਮ ਪਰਮੇਸੁਰੁ ਤਾ ਕਾ ਹਿਰਦੈ ਧਰਿ ਮਨ ਧਿਆਨੁ ॥ ੧ ॥ ਰਹਾਉ ॥ ਸਿਮਰਿ ਸਿਮਰਿ ਸਿਮਰਿ ਸੁਖਦਾਤਾ ਜਾ ਕਾ ਕੀਆ ਸਗਲ ਜਹਾਨੁ ॥ [੧੩]ਰਸਨਾ ਰਵਹੁ ਏਕੁ ਨਾਰਾਇਣੁ ਸਾਚੀ ਦਰਗਹ ਪਾਵਹੁ ਮਾਨੁ ॥ ੧ ॥ ਸਾਧੂ ਸੰਗੁ ਪਰਾਪਤਿ ਜਾ ਕਉ ਤਿਨ ਹੀ ਪਾਇਆ ਏਹੁ ਨਿਧਾਨੁ[੧੪] ॥ ਗਾਵਉ ਗੁਣ ਕੀਰਤਨੁ ਨਿਤ ਸੁਆਮੀ ਕਰਿ ਕਿਰਪਾ ਨਾਨਕ ਦੀਜੈ ਦਾਨੁ ॥੨॥੨੯॥੧੧੫॥ ਬਿਲਾਵਲੁ ਮਹਲਾ ੫ ‡ ॥ ਰਾਖਿ ਲੀਏ ਸਤਿਗੁਰ ਕੀ ਸਰਣ ॥ ਜੈਜੈਕਾਰੁ ਹੋਆ ਜਗ ਅੰਤਰਿ ਪਾਰਬ੍ਰਹਮੁ ਮੇਰੋ ਤਾਰਣ ਤਰਣ ॥ ੧ ॥ ਰਹਾਉ ॥ ਬਿਸ੍ੰਭਰ[੧੫] ਪੂਰਨ ਸੁਖਦਾਤਾ ਸਗਲ ਸਮਗ੍ਰੀ ਪੋਖਣ[੧੬] ਭਰਣ॥ ਥਾਨ ਥਨੰਤਰਿ[੧੭] ਸਰਬ ਨਿਰੰਤਰਿ[੧੮] ਬਲਿ[੧੦] ਬਲਿ ਜਾਂਈ ਹਰਿ ਕੇ ਚਰਣ ॥ ੧ ॥ [੧੯]ਜੀਅ ਜੁਗਤਿ ਵਸਿ ਮੇਰੇ ਸੁਆਮੀ [੨੦]ਸਰਬ ਸਿਧਿ ਤੁਮ ਕਾਰਣ ਕਰਣ ॥ [੨੧]ਆਦਿ ਜੁਗਾਦਿ ਪ੍ਰਭੁ ਰਖਦਾ ਆਇਆ ਹਰਿ ਸਿਮਰਤ ਨਾਨਕ ਨਹੀ ਡਰਣ ॥ ੨ ॥ ੩੦ ॥ ੧੧੬ ॥

ਰਾਗੁ ਬਿਲਾਵਲੁ ਮਹਲਾ ੫ ਦੁਪਦੇ ਘਰੁ ੮

ੴ ਸਤਿਗੁਰ ਪ੍ਰਸਾਦਿ § ॥ ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ ॥ [੨੨]ਈਘੈ ¶ ਨਿਰਗੁਨ ਊਘੈ ਸਰਗੁਨ ਕੇਲ[੨੩] ਕਰਤ ਬਿਚਿ ਸੁਆਮੀ ਮੇਰਾ ॥ ੧ ॥ ਰਹਾਉ॥ ਨਗਰ[੨੪] ਮਹਿ ਆਪਿ ਬਾਹਰਿ ਫੁਨਿ[੨੫] ਆਪਨ ਪ੍ਰਭ ਮੇਰੇ ਕੋ [੨੬]ਸਗਲ ਬਸੇਰਾ॥ ਆਪੇ ਹੀ ਰਾਜਨ ਆਪੇ ਹੀ ਰਾਇਆ[੨੭] [੨੮]ਕਹ ਕਹ ਠਾਕੁਰੁ ਕਹ ਕਹ ਚੇਰਾ॥੧॥ ਕਾ ਕਉ ਦੁਰਾਉ[੨੯] ਕਾ ਸਿਉ ਬਲਬੰਚਾ[੩੦] [੩੧]ਜਹ ਜਹ ਪੇਖਉ ਤਹ ਤਹ ਨੇਰਾ॥ ਸਾਧ ਮੂਰਤਿ ਗੁਰੁ ਭੇਟਿਓ ਨਾਨਕ ਮਿਲਿ ਸਾਗਰ ਬੂੰਦ ਨਹੀ [੩੨]ਅਨ ਹੇਰਾ॥੨॥੧॥੧੧੭॥

੧ ਤਾਰ ਲਏ। ਦੇਖੋ ਪੰ. ੭੪੪, ਨੋਟ ੧੩।
੨ ਪਲੇ।
੩ ਕਾਲੇ।
੪ ਗੁਰੂ ਦੀ ਕਿਰਪਾ ਨਾਲ।
੫ ਮੇਰੀ ਲਾਲ (ਪਿਆਰੇ ਵਾਹਿਗੁਰੂ) ਨਾਲ ਪ੍ਰੀਤ ਬਣ ਆਈ ਹੈ।
੬ ਛੱਡਿਆਂ।
੭ [ਮਾਇਆ ਦੇ ਪਤੀ, ਵਿਸ਼ਨੂੰ] ਹਰੀ ਨੇ।
੮ ਤਣੀ ਹੈ। ਹਰੀ ਨੇ ਆਪਣੀ ਪ੍ਰੀਤਿ ਦੀ ਡੋਰੀ ਐਸੀ ਕਸ ਕੇ ਤਣੀ ਹੈ।
੯ ਦਿਨ ਰਾਤ।
੧੦ ਬਲਿਹਾਰ।
੧੧ ਸੋਹਣੇ ਸ਼ਾਮ (ਕਾਲੇ) ਰੰਗ ਵਾਲੇ ਕ੍ਰਿਸ਼ਨ ਜੀ, ਭਾਵ ਵਾਹਿਗੁਰੂ ਤੋਂ।
੧੨ ਜਿਸ ਦੀ ਬਾਬਤ ਇਹ ਗਲ ਸੁਣੀ ਹੈ ਕਿ ਉਸ ਦੀ ਕਥਾ ਕਹੀ ਨਹੀਂ ਜਾ ਸਕਦੀ।
੧੩ ਜੀਭ ਨਾਲ ਸਿਮਰੋ।
੧੪ ਸੁਖਾਂ ਦਾ ਘਰ।
੧੫ ਵਿਸ਼੍ਵ (ਸੰਸਾਰ) ਨੂੰ ਭਰਨ ਵਾਲਾ, ਵਾਹਿਗੁਰੂ।
੧੬ ਪੋਸਣ (ਪਾਲਣ) ਵਾਲਾ।
੧੭ ਸਭ ਥਾਵਾਂ ਅੰਦਰ।
੧੮ ਚੰਗੀ ਤਰ੍ਹਾਂ ਅੰਦਰ (ਸਭ ਵਿਚ)।
੧੯ ਜੀਵਾਂ ਦਾ ਪ੍ਰਬੰਧ।
੨੦ ਸਾਰੀਆਂ ਸਿਧੀਆਂ ਤੇਰੇ ਪਾਸ ਹਨ। ਦੇਖੋ ਪੰਨਾ ੯੧੨, ਫੁਟ ਨੋਟ †।
੨੧ ਮੁਢ ਤੋਂ, ਸਦਾ ਤੋਂ।
੨੨ ਇਕ ਪਾਸੇ ਨਿਰਗੁਣ ਸਰੂਪ ਹੈ ਤੇ ਦੂਜੇ ਪਾਸ ਸਰਗੁਣ ਸਰੂਪ ਹੈ। ਦੋਹਾਂ ਹਾਲਤਾਂ ਦੇ ਦਰਮਿਆਨ ਮੇਰਾ ਮਾਲਕ ਰਚਨਾ ਦੀ ਖੇਡ ਕਰ ਰਿਹਾ ਹੈ; ਭਾਵ ਹਰੀ ਆਪ ਹੀ ਦੋਹਾਂ ਵਿਚ ਹੋ ਕੇ ਰਚਨਾ ਦਾ ਕੰਮ ਚਲਾ ਰਿਹਾ ਹੈ।
੨੩ ਚੋਜ, ਖੇਡ।
੨੪ ਸਰੀਰ ਨਗਰ।
੨੫ ਫੇਰ, ਭੀ।
੨੬ ਸਾਰੇ ਪਾਸੇ ਵਾਸਾ ਹੈ।
੨੭ ਰਿਆਇਆ, ਰਈਅਤ ਪਰਜਾ।
੨੮ ਕਿਤੇ ਕਿਤੇ, ਕਿਸੇ ਥਾਂ। ਕਿਤੇ ਤਾਂ ਉਹ ਮਾਲਕ ਹੋ ਕੇ ਵਰਤਦਾ ਹੈ ਤੇ ਕਿਤੇ ਨੌਕਰ ਹੋ ਕੇ।
੨੯ ਲੁਕਾਉ। ਕਿਸ ਤੋਂ ਲੁਕਾਉ?
੩੦ ਵਲ ਵੰਚ, ਵੱਲ ਛੱਲ, ਠੱਗੀ।
੩੧ ਜਿਥੇ ੨ ਵੇਖਦਾ ਹਾਂ ਉਥੇ ਹੀ ਨੇੜੇ (ਮੌਜੂਦ) ਹੈ।
੩੨ ਵਖਰਾ ਨਹੀਂ ਦਿਸਦਾ।

---

* ਹਰੀ ਅਗੇ ਪ੍ਰਾਰਥਨਾ ਕਰਦੇ ਹਨ ਕਿ ਸਾਡੇ ਉਤੇ ਮਿਹਰ ਕਰੇ ਤੇ ਸਾਡੀ ਅਤੁਟ ਪ੍ਰੀਤੀ ਕਬੂਲ ਕਰੇ।

† ਹਰੀ ਆਪ ਹੀ ਸਤਿਗੁਰੂ ਹੈ ਤੇ ਆਪ ਹੀ ਨਾਮ ਦਾਨ ਦਿੰਦਾ ਹੈ। ਪਰ ਦਿੰਦਾ ਸਾਧ-ਸੰਗ ਦੇ ਰਾਹੋਂ ਹੈ।

‡ ਹਰੀ ਨੇ ਗੁਰੂ ਦੀ ਸ਼ਰਨੀਂ ਲਾ ਕੇ ਬਚਾ ਲਿਆ।

§ ਸਭ ਕੁਝ ਹਰੀ ਦਾ ਹੀ ਹੈ, ਕਿਉਂਕਿ ਉਹੋ ਰਚਨਹਾਰ ਹੈ ਤੇ ਰਚਨਾ ਦੀ ਸੱਤਾ ਭੀ ਉਹੀ ਹੈ।

¶ ਬਾਣੀ ਵਿੱਚ ਵਾਹਿਗੁਰੂ ਦੇ ਦੋ ਰੂਪ ਦੱਸੇ ਹਨ। ਇਕ ਉਹ ਜਦ ਉਸ ਨੇ ਕੋਈ ਰਚਨਾ ਨਹੀਂ ਕੀਤੀ ਸੀ ਤੇ ਕੇਵਲ ਆਪ ਹੀ ਆਪ ਸੀ। ਉਸ ਦੇ ਕਰਤਾ ਜਾਂ ਅਜੂਨੀ ਆਦਿਕ ਹੋਣ ਦੇ ਗੁਣ ਉਸ ਤੇ ਨਹੀਂ ਘੱਟ ਸਕਦੇ। ਸਗੋਂ ਉਸ ਬਾਬਤ ਅਸੀਂ ਕੋਈ ਵੀ ਖਿਆਲ ਆਪਣੇ ਮਨ ਵਿੱਚ ਨਹੀਂ ਬੰਨ੍ਹ ਸਕਦੇ। ਇਹ ਉਸ ਦਾ 'ਨਿਰਗੁਣ' ਰੂਪ ਹੈ। ਫਿਰ ਉਸ ਨੇ ਰਚਨਾ ਕੀਤੀ ਤੇ ਆਪਣੇ ਆਪ ਨੂੰ ਕੁਦਰਤ ਵਿੱਚ ਦਰਸਾਇਆ। ਜਿਤਨੇ ਗੁਣ ਜਾਂ ਸਿਫ਼ਤਾਂ ਉਸ ਦੀਆਂ ਵਰਣਨ ਕੀਤੀਆਂ ਜਾਂਦੀਆਂ ਹਨ, ਓਹ ਸਭ ਇਸ 'ਸਰਗੁਣ' ਰੂਪ ਬ੍ਰਹਮ ਦੀਆਂ ਹਨ। ਇਹ ਦੋਵੇਂ ਰੂਪ ਇੱਕੋ ਵਾਹਿਗੁਰੂ ਦੇ ਹਨ।

ਬਿਲਾਵਲੁ ਮਹਲਾ ੫ * ॥ ਤੁਮ੍ ਸਮਰਥਾ ਕਾਰਨ ਕਰਨ ॥ [੧]ਢਾਕਨ ਢਾਕਿ ਗੋਬਿਦ ਗੁਰ ਮੇਰੇ ਮੋਹਿ ਅਪਰਾਧੀ ਸਰਨ ਚਰਨ ॥ ੧ ॥ ਰਹਾਉ ॥ ਜੋ ਜੋ ਕੀਨੋ ਸੋ ਤੁਮ੍ ਜਾਨਿਓ [੨]ਪੇਖਿਓ ਠਉਰ ਨਾਹੀ ਕਛੁ ਢੀਠ ਮੁਕਰਨ ॥ ਬਡ ਪਰਤਾਪੁ ਸੁਨਿਓ ਪ੍ਰਭ ਤੁਮ੍ਰੋ [੩]ਕੋਟਿ ਅਘਾ ਤੇਰੋ ਨਾਮ ਹਰਨ[੪] ॥ ੧ ॥ ਹਮਰੋ ਸਹਾਉ[੫] ਸਦਾ ਸਦ ਭੂਲਨ [੬]ਤੁਮ੍ਰੋ ਬਿਰਦੁ ਪਤਿਤ ਉਧਰਨ ॥ ਕਰੁਣਾਮੈ[੭] ਕਿਰਪਾਲ ਕ੍ਰਿਪਾਨਿਧਿ[੮] ਜੀਵਨ ਪਦ[੯] ਨਾਨਕ ਹਰਿ ਦਰਸਨ ॥ ੨ ॥ ੨ ॥ ੧੧੮ ॥ ਬਿਲਾਵਲੁ ਮਹਲਾ ੫ † ॥ ਐਸੀ ਕਿਰਪਾ ਮੋਹਿ ਕਰਹੁ ॥ [੧੦]ਸੰਤਹ ਚਰਣ ਹਮਾਰੋ ਮਾਥਾ ਨੈਨ ਦਰਸੁ ਤਨਿ ਧੂਰਿ ਪਰਹੁ ॥ ੧ ॥ ਰਹਾਉ ॥ ਗੁਰ ਕੋ ਸਬਦੁ ਮੇਰੈ [੧੧]ਹੀਅਰੈ ਬਾਸੈ ਹਰਿ ਨਾਮਾ ਮਨ ਸੰਗਿ ਧਰਹੁ ॥ ਤਸਕਰ[੧੨] ਪੰਚ ਨਿਵਾਰਹੁ[੧੩] ਠਾਕੁਰ ਸਗਲੋ ਭਰਮਾ [੧੪]ਹੋਮਿ ਜਰਹੁ ॥ ੧ ॥ ਜੋ ਤੁਮ੍ ਕਰਹੁ ਸੋਈ ਭਲ ਮਾਨੈ [੧੫]ਭਾਵਨੁ ਦੁਬਿਧਾ ਦੂਰਿ ਟਰਹੁ ॥ ਨਾਨਕ ਕੇ ਪ੍ਰਭ ਤੁਮਹੀ ਦਾਤੇ ਸੰਤ ਸੰਗਿ ਲੇ ਮੋਹਿ ਉਧਰਹੁ[੧੬] ॥ ੨ ॥ ੩ ॥ ੧੧੯ ॥ ਬਿਲਾਵਲੁ ਮਹਲਾ ੫ ‡ ॥ ਐਸੀ ਦੀਖਿਆ[੧੭] ਜਨ ਸਿਉ ਮੰਗਾ ॥ ਤੁਮ੍ਰੋ ਧਿਆਨੁ ਤੁਮ੍ਹਾਰੋ ਰੰਗਾ[੧੮] ॥ ਤੁਮ੍ਰੀ ਸੇਵਾ ਤੁਮ੍ਹਾਰੇ ਅੰਗਾ[੧੯] ॥ ੧ ॥ ਰਹਾਉ ॥ ਜਨ ਕੀ ਟਹਲ ਸੰਭਾਖਨੁ[੨੦] ਜਨ ਸਿਉ ਊਠਨੁ ਬੈਠਨੁ ਜਨ ਕੈ ਸੰਗਾ ॥ ਜਨ [੨੧]ਚਰ ਰਜ ਮੁਖਿ ਮਾਥੈ ਲਾਗੀ ਆਸਾ ਪੂਰਨ ਅਨਤ ਤਰੰਗਾ[੨੨] ॥੧॥ ਜਨ ਪਾਰਬ੍ਰਹਮ ਜਾ ਕੀ ਨਿਰਮਲ ਮਹਿਮਾ [੨੩]ਜਨ ਕੇ ਚਰਨ ਤੀਰਥ ਕੋਟਿ ਗੰਗਾ ॥ ਜਨ ਕੀ ਧੂਰਿ ਕੀਓ ਮਜਨੁ[੨੪] ਨਾਨਕ ਜਨਮ ਜਨਮ ਕੇ [੨੫]ਹਰੇ ਕਲੰਗਾ ॥ ੨ ॥ ੪ ॥ ੧੨੦ ॥ ਬਿਲਾਵਲੁ ਮਹਲਾ ੫ § ॥ ਜਿਉ ਭਾਵੈ ਤਿਉ ਮੋਹਿ ਪ੍ਰਤਿਪਾਲ[੨੬] ॥ ਪਾਰਬ੍ਰਹਮ ਪਰਮੇਸਰ ਸਤਿਗੁਰ ਹਮ ਬਾਰਿਕ ਤੁਮ੍ ਪਿਤਾ ਕਿਰਪਾਲ ॥੧॥ ਰਹਾਉ ॥ ਮੋਹਿ ਨਿਰਗੁਣ ਗੁਣੁ ਨਾਹੀ ਕੋਈ ਪਹੁਚਿ ਨ ਸਾਕਉ ਤੁਮ੍ਰੀ ਘਾਲ ॥ ਤੁਮਰੀ [੨੭]ਗਤਿ ਮਿਤਿ ਤੁਮਹੀ ਜਾਨਹੁ [੨੮]ਜੀਉ ਪਿੰਡੁ ਸਭੁ ਤੁਮਰੋ ਮਾਲ ॥੧॥ ਅੰਤਰਜਾਮੀ[੨੯] ਪੁਰਖ ਸੁਆਮੀ ਅਨਬੋਲਤ[੩੦] ਹੀ ਜਾਨਹੁ ਹਾਲ ॥ ਤਨੁ ਮਨੁ ਸੀਤਲੁ[੩੧] ਹੋਇ ਹਮਾਰੋ ਨਾਨਕ ਪ੍ਰਭ ਜੀਉ [੩੨]ਨਦਰਿ ਨਿਹਾਲ ॥ ੨ ॥ ੫ ॥ ੧੨੧ ॥ ਬਿਲਾਵਲੁ ਮਹਲਾ ੫ ¶ ॥ ਰਾਖੁ ਸਦਾ ਪ੍ਰਭ ਅਪਨੈ ਸਾਥ ॥ ਤੂ ਹਮਰੋ ਪ੍ਰੀਤਮੁ ਮਨ ਮੋਹਨੁ ਤੁਝ ਬਿਨੁ ਜੀਵਨੁ [੩੩]ਸਗਲ ਅਕਾਥ ॥ ੧ ॥ ਰਹਾਉ ॥ [੩੪]ਰੰਕ ਤੇ ਰਾਉ ਕਰਤ ਖਿਨ ਭੀਤਰਿ ਪ੍ਰਭੁ ਮੇਰੋ ਅਨਾਥ ਕੋ ਨਾਥ ॥ ਜਲਤ ਅਗਨਿ ਮਹਿ ਜਨ ਆਪਿ ਉਧਾਰੇ ਕਰਿ ਅਪੁਨੇ ਦੇ ਰਾਖੇ ਹਾਥ ॥ ੧ ॥ ਸੀਤਲ ਸੁਖੁ ਪਾਇਓ ਮਨ ਤ੍ਰਿਪਤੇ[੩੫] ਹਰਿ ਸਿਮਰਤ [੩੬]ਸ੍ਰਮ ਸਗਲੇ ਲਾਥ ॥ [੩੭]ਨਿਧਿ ਨਿਧਾਨ

੧ ਮੇਰੇ ਪੜਦੇ ਢਕੋ, ਹੇ ਗੁਰੂ ਸਵਾਮੀ ਜੀ ! ਮੈਂ ਪਾਪੀ ਨੇ ਤੁਹਾਡੇ ਚਰਨਾਂ ਦੀ ਓਟ ਲਈ ਹੈ ।
੨ ਢੀਠ ਮੁਕਰਨ ਦੀ ਕੋਈ ਥਾਂ ਨਹੀਂ ਦੇਖਦਾ ; ਭਾਵ ਜੋ ਕੁਝ ਕਰੀਏ ਰੱਬ ਜਾਣ ਲੈਂਦਾ ਹੈ, ਇਸ ਲਈ ਮਨੁਖ ਕਿੰਨਾ ਹੀ ਨਿਲੱਜ ਪਿਆ ਹੋਵੇ, ਉਹ ਆਪਣੇ ਕੀਤੇ ਤੋਂ ਮੁਕਰ ਨਹੀਂ ਸਕਦਾ ।
੩ ਕ੍ਰੋੜਾਂ ਪਾਪ ।
੪ ਦੂਰ ਕਰਨ ਵਾਲਾ ਹੈ (ਪਾਪ) ।
੫ ਸੁਭਾਉ ।
੬ ਤੇਰਾ ਸੁਭਾਉ ਡਿੱਗਿਆਂ ਨੂੰ ਪਾਰ ਕਰਨਾ ਹੈ ।
੭ ਦਇਆ ਸਰੂਪ ।
੮ ਕਿਰਪਾ ਦਾ ਭੰਡਾਰ ।
੯ ਪਦਵੀ, ਅਵਸਥਾ । ਹਰੀ ਦਾ ਦਰਸ਼ਨ ਅਸਲੀ ਜੀਵਨ ਵਾਲੀ ਹਾਲਤ ਲਿਆਉਂਦਾ ਹੈ ।
੧੦ ਸੰਤਾਂ ਦੇ ਚਰਨਾਂ ਉਤੇ ਸਾਡਾ ਮੱਥਾ ਹੋਵੇ, ਸਾਡੀਆਂ ਅੱਖਾਂ ਉਨ੍ਹਾਂ ਦਾ ਦਰਸ਼ਨ ਕਰਦੀਆਂ ਰਹਿਣ, ਅਤੇ ਸਾਡੇ ਸਰੀਰ ਉਤੇ ਉਨ੍ਹਾਂ ਦੀ ਚਰਨ-ਧੂੜ ਪਵੇ ।
੧੧ ਦਿਲ ਵਿਚ ਵਸੇ ।
੧੨ ਚੋਰ (ਕਾਮਾਦਿਕ) ।
੧੩ ਦੂਰ ਕਰੋ ।
੧੪ ਹਵਨ ਵਿਚ ਸਾੜੇ ।
੧੫ ਦੁਬਿਧਾ ਵਾਲੀ ਭਾਵਨੀ ਦੂਰ ਕਰ ਕੇ ਟਾਲ ।
੧੬ ਤਾਰੋ । ਦੇਖੋ ਪੰ. ੭੪੪, ਨੋਟ ੧੩ ।
੧੭ ਸਿੱਖਿਆ ।
੧੮ ਪਿਆਰ ਵਿਚ ਲਗਾ ਰਹਾਂ ।
੧੯ ਅੰਗ, ਸਾਥ । ਤੁਹਾਡੇ ਨਾਲ ਹੀ ਰਹਾਂ ।
੨੦ [ਸੰ-ਭਾਸ਼ਣ] ਗਲ ਬਾਤ ।
੨੧ ਚਰਨ-ਰਜ, ਚਰਨਾਂ ਦੀ ਧੂੜ ।
੨੨ ਲਹਿਰਾਂ । ਮਨ ਦੀਆਂ ਅਨੇਕ ਲਹਿਰਾਂ ਕਰਕੇ ਬਣੀਆਂ ਆਸਾਂ ਪੂਰੀਆਂ ਕਰਦੇ ਹਨ ।
੨੩ ਕ੍ਰੋੜਾਂ ਗੰਗਾ ਆਦਿਕ ਤੀਰਥਾਂ ਦੇ ਇਸ਼ਨਾਨ ਜਨ ਦੇ ਚਰਨ ਹਨ ।
੨੪ ਇਸ਼ਨਾਨ ।
੨੫ ਕਲੰਕ (ਪਾਪ) ਦੂਰ ਕੀਤੇ ।
੨੬ ਪਾਲਨਾ ਕਰ ।
੨੭ ਉੱਚੀ ਅਵਸਥਾ ਤੇ ਮਰਯਾਦਾ ।
੨੮ ਰੂਹ ਤੇ ਸਰੀਰ ।
੨੯ ਅੰਦਰ ਦੀਆਂ ਜਾਨਣ ਵਾਲਾ ।
੩੦ ਬਿਨਾਂ ਦਸਿਆਂ ।
੩੧ ਠੰਢਾ ।
੩੨ ਮਿਹਰ ਦੀ ਨਜ਼ਰ ਨਾਲ ਸੁਖੀ ਕਰ ਦਿਓ ।
੩੩ ਸਾਰਾ ਬੇਅਰਥ ਹੈ ।
੩੪ ਕੰਗਾਲ ਤੋਂ ਰਾਜਾ ।
੩੫ ਰੱਜੇ ।
੩੬ ਸਾਰੀ ਦੌੜ ਭਜ ਮੁਕ ਗਈ ।
੩੭ ਹਰੀ ਦੀ ਸੇਵਾ ਹੀ ਨੌ ਨਿਧੀਆਂ ਤੇ ਹੋਰ ਖਜ਼ਾਨੇ ਹੈ । 'ਨਿਧਿ' ਲਈ ਦੇਖੋ ਪੰ ੭੫੦, ਫੁਟ ਨੋਟ ‡ ।

---

* ਹਰੀ ਕਰਨ ਕਰਾਵਨਹਾਰ ਸਭ ਕੁਝ ਦੇਖਦਾ ਹੈ, ਇਸ ਲਈ ਉਸ ਕੋਲੋਂ ਆਪਣੇ ਪਾਪ ਛੁਪਾਣ ਦੀ ਕੋਸ਼ਸ਼ ਕਰਨਾ ਵਿਅਰਥ ਹੈ । ਸਾਨੂੰ ਚਾਹੀਦਾ ਹੈ ਕਿ ਆਪਣੇ ਆਪ ਨੂੰ ਉਸ ਦੀ ਕਿਰਪਾ ਉਤੇ ਸੁਟੀਏ ।

† ਹਰੀ ਅਗੇ ਅਰਦਾਸ ਕਰਦੇ ਹਨ ਕਿ ਗੁਰੂ-ਸੰਤ ਨੂੰ ਮਿਲਾ ਕੇ ਸਾਡਾ ਉਧਾਰ ਕਰੇ ।

‡ ਹਰੀ ਦੇ ਸੇਵਕ (ਸਤਿਗੁਰੂ) ਦੀ ਸੇਵਾ ਤੇ ਪ੍ਰੇਮ ਮੰਗਦੇ ਹਨ, ਕਿਉਂਕਿ ਹਰੀ ਦਾ ਸੇਵਕ ਪਵਿੱਤਰ ਹਰੀ ਦਾ ਰੂਪ ਹੈ ।

§ ਹਰੀ ਅਗੇ ਮਿਹਰ ਲਈ ਅਰਦਾਸ ਕਰਦੇ ਹਨ ।

¶ ਹੋਰ ਸਭ ਸਿਆਣਪਾਂ ਛੱਡ ਕੇ ਹਰੀ ਦੀ ਸੇਵਾ ਕਰਨੀ ਚਾਹੀਦੀ ਹੈ, ਕਿਉਂਕਿ ਉਹ ਸਰਬ-ਸਮ੍ਰਥ ਹੈ ।

ਨਾਨਕ ਹਰਿ ਸੇਵਾ ਅਵਰ ਸਿਆਨਪ ਸਗਲ ਅਕਾਥ[੧] ॥੨॥੬॥੧੨੨॥
ਬਿਲਾਵਲੁ ਮਹਲਾ ੫ * ॥ ਅਪਨੇ ਸੇਵਕ ਕਉ ਕਬਹੁ ਨ ਬਿਸਾਰਹੁ ॥ ਉਰਿ[੨]
ਲਾਗਹੁ ਸੁਆਮੀ ਪ੍ਰਭ ਮੇਰੇ ਪੂਰਬ[੩] ਪ੍ਰੀਤਿ ਗੋਬਿੰਦ ਬੀਚਾਰਹੁ ॥੧॥ ਰਹਾਉ ॥
[੪]ਪਤਿਤ ਪਾਵਨ ਪ੍ਰਭ ਬਿਰਦੁ[੫] ਤੁਮ੍ਾਰੋ ਹਮਰੇ ਦੋਖ[੬] ਰਿਦੈ ਮਤ ਧਾਰਹੁ ॥ ਜੀਵਨ
ਪ੍ਰਾਨ ਹਰਿ ਧਨੁ ਸੁਖੁ ਤੁਮਹੀ ਹਉਮੈ ਪਟਲੁ[੭] ਕ੍ਰਿਪਾ ਕਰਿ ਜਾਰਹੁ[੮] ॥੧॥ [੯]ਜਲ
ਬਿਹੂਨ ਮੀਨ ਕਤ ਜੀਵਨ ਦੂਧ ਬਿਨਾ ਰਹਨੁ ਕਤ ਬਾਰੋ[੧੦] ॥ ਜਨ ਨਾਨਕ ਪਿਆਸ
ਚਰਨ ਕਮਲਨ੍ਹ ਕੀ ਪੇਖਿ ਦਰਸੁ ਸੁਆਮੀ ਸੁਖ ਸਾਰੋ[੧੧] ॥੨॥੭॥੧੨੩॥
ਬਿਲਾਵਲੁ ਮਹਲਾ ੫ † ॥ ਆਗੈ ਪਾਛੈ ਕੁਸਲੁ[੧੨] ਭਇਆ ॥ ਗੁਰਿ ਪੂਰੈ ਪੂਰੀ
ਸਭ ਰਾਖੀ ਪਾਰਬ੍ਰਹਮਿ ਪ੍ਰਭਿ ਕੀਨੀ ਮਇਆ[੧੩] ॥੧॥ ਰਹਾਉ ॥ ਮਨਿ ਤਨਿ
[੧੪]ਰਵਿ ਰਹਿਆ ਹਰਿ ਪ੍ਰੀਤਮੁ ਦੂਖ ਦਰਦ ਸਗਲਾ ਮਿਟਿ ਗਇਆ ॥ ਸਾਂਤਿ
ਸਹਜ[੧੫] ਆਨਦ ਗੁਣ ਗਾਏ ਦੂਤ ਦੁਸਟ ਸਭਿ ਹੋਏ ਖਇਆ[੧੬] ॥੧॥ ਗੁਨੁ
ਅਵਗੁਨੁ ਪ੍ਰਭਿ ਕਛੁ ਨ ਬੀਚਾਰਿਓ ਕਰਿ ਕਿਰਪਾ ਅਪੁਨਾ ਕਰਿ ਲਇਆ ॥ ਅਤੁਲ
ਬਡਾਈ ਅਚੁਤ[੧੭] ਅਬਿਨਾਸੀ ਨਾਨਕੁ ਉਚਰੈ ਹਰਿ ਕੀ ਜਇਆ[੧੮] ॥੨॥੮॥
੧੨੪॥ ਬਿਲਾਵਲੁ ਮਹਲਾ ੫ ‡ ॥ ਬਿਨੁ ਭੈ ਭਗਤੀ ਤਰਨੁ ਕੈਸੇ ॥ ਕਰਹੁ
ਅਨੁਗ੍ਰਹੁ[੧੯] ਪਤਿਤ ਉਧਾਰਨ ਰਾਖੁ ਸੁਆਮੀ ਆਪ ਭਰੋਸੇ ॥੧॥ ਰਹਾਉ ॥
ਸਿਮਰਨੁ ਨਹੀ ਆਵਤ ਫਿਰਤ ਮਦਮਾਵਤ[੨੦] ਬਿਖਿਆ ਰਾਤਾ ਸੁਆਨ[੨੧] ਜੈਸੇ ॥
[੨੨]ਅਉਧ ਬਿਹਾਵਤ ਅਧਿਕ ਮੋਹਾਵਤ ਪਾਪ ਕਮਾਵਤ ਬੁਡੇ[੨੩] ਐਸੇ ॥੧॥ ਸਰਨਿ
[੨੪]ਦੁਖ ਭੰਜਨ ਪੁਰਖ ਨਿਰੰਜਨ[੨੫] ਸਾਧੂ ਸੰਗਤਿ ਰਵਣੁ[੨੬] ਜੈਸੇ ॥ ਕੇਸਵ[੨੭]
ਕਲੇਸ ਨਾਸ ਅਘ ਖੰਡਨ ਨਾਨਕ ਜੀਵਤ ਦਰਸ ਦਿਸੇ ॥੨॥੯॥੧੨੫॥

ਰਾਗੁ ਬਿਲਾਵਲੁ ਮਹਲਾ ੫ ਦੁਪਦੇ ਘਰੁ ੯

ੴ ਸਤਿਗੁਰ ਪ੍ਰਸਾਦਿ § ॥ ਆਪਹਿ ਮੇਲਿ ਲਏ ॥ ਜਬ ਤੇ
ਸਰਨਿ ਤੁਮਾਰੀ ਆਏ ਤਬ ਤੇ ਦੋਖ ਗਏ ॥੧॥ ਰਹਾਉ ॥ ਤਜਿ ਅਭਿਮਾਨੁ ਅਰੁ
ਚਿੰਤ ਬਿਰਾਨੀ[੨੮] ਸਾਧਹ ਸਰਨ ਪਏ ॥ ਜਪਿ ਜਪਿ ਨਾਮੁ ਤੁਮ੍ਾਰੋ ਪ੍ਰੀਤਮ ਤਨ ਤੇ
ਰੋਗ ਖਏ[੨੯] ॥੧॥ ਮਹਾ ਮੁਗਧ[੩੦] ਅਜਾਨ[੩੧] ਅਗਿਆਨੀ ਰਾਖੇ [੩੨]ਧਾਰਿ ਦਏ ॥
ਕਹੁ ਨਾਨਕ ਗੁਰੁ ਪੂਰਾ ਭੇਟਿਓ[੩੩] [੩੪]ਆਵਨ ਜਾਨ ਰਹੇ ॥੨॥੧॥੧੨੬॥
ਬਿਲਾਵਲੁ ਮਹਲਾ ੫ ¶ ॥ ਜੀਵਉ ਨਾਮੁ ਸੁਨੀ ॥ ਜਉ ਸੁਪ੍ਰਸੰਨ ਭਏ ਗੁਰ ਪੂਰੇ
ਤਬ ਮੇਰੀ ਆਸ ਪੁਨੀ[੩੫] ॥੧॥ ਰਹਾਉ ॥ ਪੀਰ[੩੬] ਗਈ ਬਾਧੀ ਮਨਿ ਧੀਰਾ[੩੭]
ਮੋਹਿਓ ਅਨਦ ਧੁਨੀ ॥ ਉਪਜਿਓ ਚਾਉ ਮਿਲਨ ਪ੍ਰਭ ਪ੍ਰੀਤਮ ਰਹਨੁ ਨ ਜਾਇ

੧ ਅਕਾਰਥ, ਬੇ-ਅਰਥ। ਹੋਰ ਚਤੁਰਾਈ ਸਾਰੀ ਵਿਅਰਥ ਜਾਂਦੀ ਹੈ।

੨ ਦਿਲ ਨਾਲ, ਗਲ ਨਾਲ।

੩ ਪਹਿਲੀ। ਹੇ ਗੋਬਿੰਦ! ਮੇਰੀ ਆਪ ਨਾਲ ਜੋ ਧੁਰ ਤੋਂ ਪ੍ਰੀਤੀ ਹੈ ਉਸ ਦਾ ਵਿਚਾਰ ਕਰੋ।

੪ ਪਤਤਾਂ ਨੂੰ ਪਵਿੱਤਰ ਕਰਨ ਵਾਲਾ।

੫ ਸੁਭਾਉ।

੬ ਦੋਸ਼, ਪਾਪ।

੭ ਪੜਦਾ।

੮ ਸਾੜ ਦਿਓ।

੯ ਜਲ ਤੋਂ ਬਿਨਾਂ ਮੀਨ (ਮੱਛੀ) ਕਿਵੇਂ ਜੀ ਸਕਦੀ ਹੈ?

੧੦ ਬਾਲਕ।

੧੧ ਸਾਰੁ, ਅਸਲੀਅਤ, ਤਤ। ਦੇਖੋ ਪੰ. ੮੧੫, ਨੋਟ ੩੧।

੧੨ ਸੁਖ, ਅਨੰਦ।

੧੩ ਦਇਆ।

੧੪ ਵਸ ਰਿਹਾ ਹੈ।

੧੫ ਅਡੋਲਤਾ।

੧੬ ਖੈ, ਨਾਸ।

੧੭ [ ਅਚੁਤ, ਨਾ ਹਿਲਣ ਵਾਲਾ ] ਅੱਟਲ ਵਾਹਿਗੁਰੂ ਦੀ।

੧੮ ਜੈ, ਫ਼ਤਹ।

੧੯ ਕਿਰਪਾ।

੨੦ ਮਤਵਾਲਾ। ਮਾਇਆ ਵਿਚ ਮਸਤ ਫਿਰਦਾ ਹੈ।

੨੧ ਕੁੱਤਾ। ਕੁਤੇ ਵਾਂਗ ਵਿਸ਼ਿਆਂ ਵਿਚ ਫਿਰਦਾ ਹੈ।

੨੨ ਉਮਰ ਗੁਜ਼ਰ ਰਹੀ ਹੈ, ਬਹੁਤ ਮੋਹੇ ਜਾਂਦਿਆਂ।

੨੩ ਡੁਬਿਆ ਹੈ।

੨੪ ਦੁਖ ਦੂਰ ਕਰਨ ਵਾਲੇ ਹਰੀ ਦੀ।

੨੫ ਮਾਇਆ ਤੋਂ ਰਹਿਤ, ਪਵਿੱਤਰ (ਹਰੀ) ਦੀ।

੨੬ ਸਿਮਰਨ। ਜਿਵੇਂ ਹੋ ਸਕੇ ਇਹ ਬਖਸ਼ੋ ਕਿ ਸਾਧ-ਸੰਗਤ ਵਿਚ ਆਪ ਦਾ ਜਾਪ ਕਰੀਏ।

੨੭ [ਸੋਹਣੇ ਕੇਸ਼ਾਂ ਵਾਲਾ, ਵਿਸ਼ਨੂੰ] ਵਾਹਿਗੁਰੂ। ਹਰੀ ਜੋ ਕਲੇਸ਼ਾਂ ਦੇ ਨਾਸ ਕਰਨ ਵਾਲਾ ਹੈ, ਤੇ ਪਾਪਾਂ ਦੇ ਦੂਰ ਕਰਨ ਵਾਲਾ ਹੈ, ਉਸ ਦਾ ਦਰਸ ਦੇਖ ਕੇ ਜੀਵੀਦਾ ਹੈ।

੨੮ ਬਿਗਾਨੀ, ਪਰਾਈ।

੨੯ ਖੈ ਹੋਏ, ਨਾਸ ਹੋਏ।

੩੦ ਮੂਰਖ।

੩੧ ਅਣਜਾਣ।

੩੨ ਦਇਆ ਧਾਰ ਕੇ।

੩੩ ਮਿਲਿਆ।

੩੪ ਜਨਮ ਮਰਨ ਮੁਕ ਗਿਆ।

੩੫ ਪੂਰੀ ਹੋਈ।

੩੬ ਪੀੜ, ਦੁਖ।

੩੭ ਧੀਰਜ। ਮਨ ਵਿਚ ਧਰਵਾਸ ਬਝ ਗਈ ਤੇ ਅਨੰਦ ਮਈ ਧੁਨੀ ਵਿਚ ਮੈਂ ਮੋਹਿਆ ਗਿਆ।

---

* ਹਰੀ ਅਗੇ ਮਿਲਾਪ ਲਈ ਤਾਂਘ ਪ੍ਰਗਟ ਕਰਦੇ ਹਨ।

† ਅਰਦਾਸ ਸੁਣੀ ਗਈ ਅਤੇ ਹਰੀ ਅੰਦਰ ਆ ਵਸਿਆ।

‡ ਭੈ ਤੇ ਭਗਤੀ ਤੋਂ ਬਿਨਾਂ ਹਰੀ ਨਹੀਂ ਮਿਲਦਾ।

§ ਗੁਰੂ ਦਾ ਆਸਰਾ ਲੈ ਕੇ ਹਰੀ ਜਪਣ ਨਾਲ ਸਭ ਜਨਮ ਜਨਮਾਂਤਰਾਂ ਦੇ ਦੁਖ ਰੋਗ ਦੂਰ ਹੋ ਗਏ।

¶ ਗੁਰੂ ਦੀ ਮਿਹਰ ਨਾਲ ਸਰਬ-ਗੁਣਾਂ ਵਾਲਾ ਹਰੀ ਮਿਲ ਪਿਆ ਅਤੇ ਸਭ ਸੁਖ ਪ੍ਰਾਪਤ ਹੋ ਗਏ।

ਖਿਨੀ[1] ॥ ੧ ॥ ਅਨਿਕ ਭਗਤ ਅਨਿਕ ਜਨ ਤਾਰੇ ਸਿਮਰਹਿ ਅਨਿਕ ਮੁਨੀ ॥ ਅੰਧੁਲੇ ਟਿਕ[2] ਨਿਰਧਨ ਧਨੁ ਪਾਇਓ ਪ੍ਰਭ ਨਾਨਕ [3]ਅਨਿਕ ਗੁਨੀ ॥ ੨ ॥ ੨ ॥ ੧੨੭ ॥

ਰਾਗੁ ਬਿਲਾਵਲੁ ਮਹਲਾ ੫ ਘਰੁ ੧੩ ਪੜਤਾਲ*

ੴ ਸਤਿਗੁਰ ਪ੍ਰਸਾਦਿ † ॥ ਮੋਹਨ[4] ਨੀਦ ਨ ਆਵੈ ਹਾਵੈ[5] ਹਾਰ ਕਜਰ[6] ਬਸਤ੍ਰ ਅਭਰਨ[7] ਕੀਨੇ ॥ ਉਡੀਨੀ[8] ਉਡੀਨੀ ਉਡੀਨੀ ॥ ਕਬ ਘਰਿ ਆਵੈ ਰੀ॥੧॥ ਰਹਾਉ ॥ [9]ਸਰਨਿ ਸੁਹਾਗਨਿ ਚਰਨ ਸੀਸੁ ਧਰਿ ॥ ਲਾਲਨੁ ਮੋਹਿ ਮਿਲਾਵਹੁ ॥ ਕਬ ਘਰਿ ਆਵੈ ਰੀ ॥ ੧ ॥ [10]ਸੁਨਹੁ ਸਹੇਰੀ ਮਿਲਨ ਬਾਤ ਕਹਉ [11]ਸਗਰੋ ਅਹੰ ਮਿਟਾਵਹੁ ਤਉ ਘਰ ਹੀ ਲਾਲਨੁ ਪਾਵਹੁ॥ਤਬ ਰਸ ਮੰਗਲ[12] ਗੁਨ ਗਾਵਹੁ॥ [13]ਆਨਦ ਰੂਪ ਧਿਆਵਹੁ ॥ ਨਾਨਕੁ ਦੁਆਰੈ ਆਇਓ ॥ ਤਉ ਮੈ ਲਾਲਨੁ ਪਾਇਓ ਰੀ ॥ ੨ ॥ ਮੋਹਨ ਰੂਪੁ ਦਿਖਾਵੈ ॥ ਅਬ ਮੋਹਿ ਨੀਦ ਸੁਹਾਵੈ ॥ ਸਭ ਮੇਰੀ ਤਿਖਾ ਬੁਝਾਨੀ ॥ ਅਬ ਮੈ ਸਹਜਿ[14] ਸਮਾਨੀ ॥ [15]ਮੀਠੀ ਪਿਰਹਿ ਕਹਾਨੀ ॥ ਮੋਹਨੁ ਲਾਲਨੁ ਪਾਇਓ ਰੀ ॥ ਰਹਾਉ ਦੂਜਾ ॥ ੧ ॥ ੧੨੮ ॥ ਬਿਲਾਵਲੁ ਮਹਲਾ ੫ ‡ ॥ ਮੋਰੀ [16]ਅਹੰ ਜਾਇ ਦਰਸਨ ਪਾਵਤ ਹੇ ॥ [17]ਰਾਚਹੁ ਨਾਥ ਹੀ ਸਹਾਈ ਸੰਤਨਾ ॥ ਅਬ ਚਰਨ ਗਹੇ[18] ॥ ੧ ॥ ਰਹਾਉ ॥ ਆਹੇ[19] ਮਨ ਅਵਰੁ ਨ ਭਾਵੈ [20]ਚਰਨਾਵੈ ਚਰਨਾਵੈ ਉਲਝਿਓ ਅਲਿ[21] ਮਕਰੰਦ[22]ਕਮਲ ਜਿਉ ॥ ਅਨ ਰਸ ਨਹੀ ਚਾਹੈ ਏਕੈ ਹਰਿ ਲਾਹੈ[23] ॥ ੧ ॥ [24]ਅਨ ਤੇ ਟੂਟੀਐ ਰਿਖ[25] ਤੇ ਛੂਟੀਐ ॥ ਮਨ ਹਰਿ ਰਸ ਘੂਟੀਐ ਸੰਗਿ ਸਾਧੂ ਉਲਟੀਐ[26] ॥ ਅਨ[24] ਨਾਹੀ ਨਾਹੀ ਰੇ ॥ ਨਾਨਕ ਪ੍ਰੀਤਿ ਚਰਨ ਚਰਨ ਹੇ ॥ ੨ ॥ ੨ ॥ ੧੨੯ ॥

ਰਾਗੁ ਬਿਲਾਵਲੁ ਮਹਲਾ ੯ § ਦੁਪਦੇ

ੴ ਸਤਿਗੁਰ ਪ੍ਰਸਾਦਿ ॥ [27]ਦੁਖ ਹਰਤਾ ਹਰਿਨਾਮੁ ਪਛਾਨੋ ॥ ਅਜਾਮਲੁ[28] ਗਨਕਾ[29] ਜਿਹ ਸਿਮਰਤ ਮੁਕਤਿ ਭਏ ਜੀਅ ਜਾਨੋ ॥ ੧ ॥ ਰਹਾਉ ॥ ਗਜ[30] ਕੀ ਤ੍ਰਾਸ ਮਿਟੀ ਛਿਨਹੂ ਮਹਿ ਜਬਹੀ ਰਾਮੁ ਬਖਾਨੋ[31]॥ [32]ਨਾਰਦ ਕਹਤ ਸੁਨਤ ਧ੍ਰਅ ਬਾਰਿਕ ਭਜਨ ਮਾਹਿ ਲਪਟਾਨੋ ॥ ੧ ॥ ਅਚਲ ਅਮਰ ਨਿਰਭੈ ਪਦੁ ਪਾਇਓ ਜਗਤ ਜਾਹਿ ਹੈਰਾਨੋ ॥ ਨਾਨਕ ਕਹਤ ਭਗਤ ਰਛਕ ਹਰਿ ਨਿਕਟਿ[33] ਤਾਹਿ ਤੁਮ ਮਾਨੋ ॥ ੨ ॥ ੧ ॥ ਬਿਲਾਵਲੁ ਮਹਲਾ ੯ ॥ ਹਰਿ ਕੇ ਨਾਮ ਬਿਨਾ ਦੁਖੁ ਪਾਵੈ ॥ ਭਗਤਿ ਬਿਨਾ ਸਹਸਾ[34] ਨਹ ਚੂਕੈ ਗੁਰ ਇਹ ਭੇਦੁ ਬਤਾਵੈ ॥ ੧ ॥ ਰਹਾਉ ॥ [35]ਕਹਾ ਭਇਓ ਤੀਰਥ ਬ੍ਰਤ

੧ ਇਕ ਖਿਨ ਮਾਤਰ (ਉਸ ਤੋਂ ਬਿਨਾਂ)।
੨ ਟੇਕ, ਆਸਰਾ।
੩ ਅਨੇਕ ਗੁਣਾਂ ਵਾਲਾ।
੪ ਹੇ ਸੁੰਦਰ ਪਿਆਰੇ!
੫ ਹਾਵਿਆਂ ਕਰਕੇ, ਵਿਛੋੜੇ ਦੇ ਕਾਰਣ ਹਾਉਕੇ ਲੈਂਦਿਆਂ।
੬ ਕਜਲ, ਸੁਰਮਾ।
੭ [ਆਭਰਣ] ਗਹਿਣੇ। ਭਾਵੇਂ ਹਾਰ ਆਦਿਕ ਨਾਲ ਬਤੇਰਾ ਸ਼ਿੰਗਾਰ ਕੀਤਾ ਹੈ।
੮ ਉਦਾਸ (ਉਡੀਕ ਵਿਚ) ਹਾਂ।
੯ ਸੋਹਾਗਣਾਂ ਦੀ ਸਰਨ ਵਿਚ ਪੈਂਦੀ ਹਾਂ ਉਨ੍ਹਾਂ ਦੇ ਚਰਨਾਂ ਤੇ ਸਿਰ ਧਰ ਕੇ, ਅਤੇ ਬੇਨਤੀ ਕਰਦੀ ਹਾਂ ਕਿ ਮੈਨੂੰ ਪਿਆਰਾ ਮਿਲਾ ਦਿਓ।
੧੦ (ਸੁਹਾਗਣ—ਗੁਰੂ ਜੀ—ਵਲੋਂ ਉੱਤਰ ਮਿਲਦਾ ਹੈ ਕਿ) ਸੁਣ, ਹੇ ਸਹੇਲੀ (ਸਤ-ਸੰਗਣ)! ਮੈਂ ਤੈਨੂੰ ਪਤੀ ਦੇ ਮਿਲਣ ਦੀ ਗਲ ਦਸਦੀ ਹਾਂ।
੧੧ ਸਾਰੀ ਹਉਮੈ ਮਿਟਾ ਦਿਓ, ਤਾਂ ਹਿਰਦੇ ਰੂਪ ਘਰ ਵਿਚ ਹੀ ਤੈਨੂੰ ਪਿਆਰਾ ਮਿਲ ਪਏਗਾ।
੧੨ ਖ਼ੁਸ਼ੀ ਦੇ ਗੀਤ।
੧੩ ਅਨੰਦ ਸਰੂਪ ਵਾਹਿਗੁਰੂ ਨੂੰ।
੧੪ ਅਡੋਲ ਸੁਖ ਵਿਚ।
੧੫ ਪਤੀ ਦੀਆਂ ਗੱਲਾਂ ਮਿੱਠੀਆਂ ਲਗਦੀਆਂ ਹਨ।
੧੬ ਮੇਰੀ ਹਉਮੈ ਹਰੀ ਦੇ ਦਰਸ਼ਨ ਕਰਨ ਨਾਲ ਹੀ ਚਲੀ ਜਾਂਦੀ ਹੈ।
੧੭ ਸੰਤਾਂ ਦੇ ਸਹਾਈ ਵਾਹਿਗੁਰੂ ਵਿਚ ਹੀ ਰਚੇ।
੧੮ ਪਕੜੇ।
੧੯ ਚਾਹੁੰਦਾ ਹੈ ਉਸੇ ਨੂੰ।
੨੦ ਉਸ ਦੇ ਚਰਨਾਂ ਵਲ ਮੁੜ ੨ ਉਸੇ ਤਰ੍ਹਾਂ ਆਉਂਦਾ ਹੈ ਜਿਵੇਂ ਭਵਰਾ ਕੰਵਲ ਦੀ ਮਿਠਾਸ ਵਿਚ ਲਿਪਟਦਾ ਹੈ।
੨੧ ਭਵਰਾ।
੨੨ ਕੰਵਲ ਦੇ ਅੰਦਰ ਦਾ ਰਸ (ਸ਼ਹਦ)।
੨੩ ਲਭਦਾ ਹੈ।
੨੪ ਹੋਰ ਤੋਂ, ਵਾਹਿਗੁਰੂ ਤੋਂ ਬਿਨਾਂ ਕਿਸੇ ਹੋਰ ਤੋਂ।
੨੫ [ਮਾਰਨ ਵਾਲਾ] ਧਰਮ ਰਾਜ।
੨੬ ਮਾਇਆ ਵਲੋਂ ਉਲਟੀਏ।
੨੭ ਦੁਖ ਦੂਰ ਕਰਨ ਵਾਲਾ।
੨੮ ਭਾਗਵਤ ਅਨੁਸਾਰ ਕਨੌਜ ਦਾ ਇਕ ਬ੍ਰਾਹਮਣ ਜੋ ਇਕ ਵੇਸਵਾ ਨਾਲ ਰਹਿੰਦਾ ਸੀ। ਇਸਦੇ ਇਕ ਪੁਤਰ ਦਾ ਨਾਂ 'ਨਾਰਾਇਣ' ਹੋਣ ਕਰਕੇ ਇਹ ਨਾਰਾਇਣ ਦਾ ਨਾਮ ਲੈਣ ਲਗ ਪਿਆ, ਇਸ ਕਰਕੇ ਇਸ ਦਾ ਉਧਾਰ ਹੋ ਗਿਆ।
੨੯ [ਸੰ. ਗਣਿਕਾ, ਬਹੁਤ ਪਤੀਆਂ ਵਾਲੀ, ਵੇਸਵਾ] ਇਸ ਨਾਮ ਦੀ ਵੇਸਵਾ ਜਿਸ ਨੂੰ ਕਿਸੇ ਸਾਧੂ ਨੇ ਰਾਮ-ਨਾਮ ਕਹਿਣ ਵਾਲਾ ਤੋਤਾ ਦਿਤਾ ਸੀ। ਇਹ ਤੋਤੇ ਨੂੰ ਸੁਣ ਸੁਣ ਕੇ ਨਾਮ ਅਭਿਆਸ ਵਿਚ ਲਗ ਗਈ ਤੇ ਪਵਿੱਤਰ ਹੋ ਕੇ ਤਰ ਗਈ।
੩੦ ਭਾਗਵਤ ਅਨੁਸਾਰ ਇਕ ਗੰਧਰਵ, ਜੋ ਕਿਸੇ ਰਿਖੀ ਦੇ ਸਰਾਪ ਨਾਲ ਹਾਥੀ ਬਣ ਗਿਆ ਸੀ। ਇਸ ਨੂੰ ਵਹਣ ਦੇ ਤਲਾ ਵਿਚ ਇਕ ਤੰਦੂਆ ਆਪਣੀਆਂ ਤੰਦਾਂ ( tentacles ) ਵਿਚ ਪਕੜ ਬੈਠਾ ਸੀ। ਰਾਮ-ਨਾਮ ਸਿਮਰਨ ਨਾਲ ਉਸ ਦਾ ਛੁਟਕਾਰਾ ਹੋਇਆ। ਤ੍ਰਾਸ=ਡਰ।
੩੧ ਆਖਿਆ।
੩੨ ਨਾਰਦ ਰਿਖੀ ਦਾ ਉਪਦੇਸ਼ ਧ੍ਰੂ ਭਗਤ ਨੇ ਸੁਣਿਆ ਤੇ ਭਜਨ ਵਿਚ ਲਗ ਗਿਆ। ਇਸ ਨੂੰ ਅਟੱਲ ਪਦਵੀ ਸਿਮਰਨ ਕਰਕੇ ਮਿਲੀ। ਇਨ੍ਹਾਂ ਪੁਰਾਣਿਕ ਕਹਾਣੀਆਂ ਨੂੰ ਕੇਵਲ ਨਾਮ ਦੀ ਵਡਿਆਈ ਦਰਸਾਣ ਲਈ ਵਰਤਿਆ ਹੈ।
੩੩ ਨੇੜੇ।
੩੪ ਸੰਸਾ, ਭੁਲੇਖਾ।
੩੫ ਕੀ ਹੋਇਆ ਜੇ?

---

* [ਪਰਤਾਓ ਤਾਲ] ਇਥੇ ਗਾਉਣ ਵਿਚ ਮੁੜ ਮੁੜ ਤਾਲ ਪਰਤਾਇਆ ਜਾਂਦਾ ਹੈ।

† ਹਉਮੈਂ ਦੂਰ ਕਰੀਏ ਤਾਂ ਹਰੀ ਦਿਲ ਵਿਚ ਵਸਦਾ ਹੈ।

‡ ਸਾਧ-ਸੰਗ ਦੁਆਰਾ ਬਿਰਤੀ ਬਦਲਦੀ ਹੈ, ਤਾਂ ਮਨ ਹਰੀ ਦੇ ਚਰਨਾਂ ਵਲ ਹੀ ਭਜਦਾ ਹੈ, ਹੋਰ ਕੋਈ ਗਲ ਚੰਗੀ ਹੀ ਨਹੀਂ ਲਗਦੀ।

§ ਹਰੀ-ਨਾਮ ਮਹਾਂ ਪਾਪੀਆਂ ਨੂੰ ਤਾਰਨ ਵਾਲਾ ਹੈ। ਇਸ ਤੁਲ ਹੋਰ ਕੋਈ ਸਾਧਨ ਨਹੀਂ।

ਕੀਏ ਰਾਮ ਸਰਨਿ ਨਹੀ ਆਵੈ ॥ [1]ਜੋਗ ਜਗ ਨਿਹਫਲ ਤਿਹ ਮਾਨਉ ਜੋ ਪ੍ਰਭ ਜਸੁ ਬਿਸਰਾਵੈ ॥ ੧ ॥ ਮਾਨ ਮੋਹ ਦੋਨੋ ਕਉ ਪਰਹਰਿ[2] ਗੋਬਿੰਦ ਕੇ ਗੁਨ ਗਾਵੈ ॥ ਕਹੁ ਨਾਨਕ ਇਹ [3]ਬਿਧਿ ਕੋ ਪ੍ਰਾਨੀ ਜੀਵਨ ਮੁਕਤਿ ਕਹਾਵੈ ॥ ੨ ॥ ੨ ॥ ਬਿਲਾਵਲੁ ਮਹਲਾ ੯ ॥ [4]ਜਾ ਮੈ ਭਜਨੁ ਰਾਮ ਕੋ ਨਾਹੀ ॥ ਤਿਹ ਨਰ ਜਨਮੁ ਅਕਾਰਥ[5] ਖੋਇਆ ਯਹ ਰਾਖਹੁ ਮਨ ਮਾਹੀ ॥ ੧ ॥ ਰਹਾਉ ॥ ਤੀਰਥ ਕਰੈ ਬ੍ਰਤ ਫੁਨਿ[6] ਰਾਖੈ ਨਹ ਮਨੂਆ ਬਸਿ ਜਾ ਕੋ ॥ ਨਿਹਫਲ ਧਰਮ ਤਾਹਿ ਤੁਮ ਮਾਨੋ ਸਾਚੁ ਕਹਤ ਮੈ [7]ਯਾ ਕਉ ॥ ੧ ॥ ਜੈਸੇ ਪਾਹਨੁ[8] ਜਲ ਮਹਿ ਰਾਖਿਓ ਭੇਦੈ[9] ਨਾਹਿ ਤਿਹਿ ਪਾਨੀ ॥ ਤੈਸੇ ਹੀ ਤੁਮ ਤਾਹਿ ਪਛਾਨੋ [10]ਭਗਤਿ ਹੀਨ ਜੋ ਪ੍ਰਾਨੀ ॥ ੨ ॥ ਕਲ ਮੈ ਮੁਕਤਿ ਨਾਮ ਤੇ ਪਾਵਤ ਗੁਰ ਯਹ ਭੇਦੁ ਬਤਾਵੈ ॥ ਕਹੁ ਨਾਨਕ ਸੋਈ ਨਰੁ ਗਰੂਆ[11] ਜੋ ਪ੍ਰਭ ਕੇ ਗੁਨ ਗਾਵੈ ॥ ੩ ॥ ੩ ॥

ਬਿਲਾਵਲੁ ਅਸਟਪਦੀਆ ਮਹਲਾ ੧ ਘਰੁ ੧੦

ੴ ਸਤਿਗੁਰ ਪ੍ਰਸਾਦਿ * ॥ [12]ਨਿਕਟਿ ਵਸੈ ਦੇਖੈ ਸਭੁ ਸੋਈ ॥ ਗੁਰਮੁਖਿ[13] ਵਿਰਲਾ ਬੂਝੈ ਕੋਈ ॥ [14]ਵਿਣੁ ਭੈ ਪਇਐ ਭਗਤਿ ਨ ਹੋਈ ॥ ਸਬਦਿ ਰਤੇ ਸਦਾ ਸੁਖੁ ਹੋਈ ॥ ੧ ॥ ਐਸਾ ਗਿਆਨੁ ਪਦਾਰਥੁ ਨਾਮੁ ॥ [15]ਗੁਰਮੁਖਿ ਪਾਵਸਿ ਰਸਿ ਰਸਿ ਮਾਨੁ ॥ ੧ ॥ ਰਹਾਉ ॥ ਗਿਆਨੁ ਗਿਆਨੁ ਕਥੈ ਸਭੁ ਕੋਈ ॥ ਕਥਿ ਕਥਿ ਬਾਦੁ[16] ਕਰੇ ਦੁਖੁ ਹੋਈ ॥ [17]ਕਥਿ ਕਹਣੈ ਤੇ ਰਹੈ ਨ ਕੋਈ ॥ ਬਿਨੁ ਰਸ ਰਾਤੇ ਮੁਕਤਿ ਨ ਹੋਈ ॥ ੨ ॥ ਗਿਆਨੁ ਧਿਆਨੁ ਸਭੁ ਗੁਰ ਤੇ ਹੋਈ ॥ [18]ਸਾਚੀ ਰਹਤ ਸਾਚਾ ਮਨਿ ਸੋਈ ॥ ਮਨਮੁਖ[19] ਕਥਨੀ ਹੈ ਪਰੁ ਰਹਤ ਨ ਹੋਈ ॥ ਨਾਵਹੁ ਭੂਲੇ ਥਾਉ ਨ ਕੋਈ ॥ ੩ ॥ ਮਨੁ ਮਾਇਆ ਬੰਧਿਓ [20]ਸਰ ਜਾਲਿ ॥ [21]ਘਟਿ ਘਟਿ ਬਿਆਪਿ ਰਹਿਓ ਬਿਖੁ[22] ਨਾਲਿ ॥ [23]ਜੋ ਆਂਜੈ ਸੋ ਦੀਸੈ ਕਾਲਿ ॥ ਕਾਰਜੁ ਸੀਧੋ ਰਿਦੈ ਸਮ੍ਹਾਲਿ ॥ ੪ ॥ ਸੋ ਗਿਆਨੀ ਜਿਨਿ ਸਬਦਿ ਲਿਵ ਲਾਈ ॥ ਮਨਮੁਖਿ ਹਉਮੈ ਪਤਿ ਗਵਾਈ ॥ ਆਪੇ ਕਰਤੈ ਭਗਤਿ ਕਰਾਈ ॥ ਗੁਰਮੁਖਿ ਆਪੇ ਦੇ ਵਡਿਆਈ ॥ ੫ ॥ [24]ਰੈਣਿ ਅੰਧਾਰੀ ਨਿਰਮਲ ਜੋਤਿ ॥ ਨਾਮ ਬਿਨਾ ਝੂਠੇ ਕੁਚਲ[25] ਕਛੋਤਿ[26] ॥ ਬੇਦੁ ਪੁਕਾਰੈ ਭਗਤਿ ਸਰੋਤਿ[27] ॥ ਸੁਣਿ ਸੁਣਿ ਮਾਨੈ ਵੇਖੈ ਜੋਤਿ ॥ ੬ ॥ [28]ਸਾਸਤ੍ਰ ਸਿਮ੍ਰਿਤਿ ਨਾਮ ਦ੍ਰਿੜਾਮੰ ॥ [29]ਗੁਰਮੁਖਿ ਸਾਂਤਿ ਊਤਮਾ ਕਰਮੰ ॥ ਮਨਮੁਖਿ ਜੋਨੀ ਦੂਖ ਸਹਾਮ ॥ ਬੰਧਨ ਤੂਟੇ ਇਕੁ ਨਾਮੁ ਵਸਾਮੰ[30] ॥

੧ ਉਸ ਦੇ ਕੀਤੇ ਹੋਏ ਜੋਗ ਸਾਧਨ ਅਤੇ ਯੱਗ ਬੇਫ਼ਾਇਦਾ ਮੰਨ ਲਓ ਜਿਸ ਨੂੰ ਹਰੀ ਦਾ ਯੱਸ ਕਟਨਾ ਭੁਲ ਗਿਆ ਹੈ।
੨ ਦੂਰ ਕਰ ਕੇ।
੩ ਤਰੀਕੇ ਵਾਲਾ, ਜੁਗਤੀ ਵਾਲਾ।
੪ ਜਿਸ ਵਿਚ, ਜਿਸ ਪੁਰਸ਼ ਅੰਦਰ।
੫ ਬੇਅਰਥ।
੬ ਫਿਰ, ਭੀ।
੭ ਉਸ ਨੂੰ।
੮ ਪਥਰ।
੯ ਚੀਰਦਾ, ਪ੍ਰਵੇਸ਼ ਕਰਦਾ।
੧੦ ਭਗਤੀ ਤੋਂ ਬਿਨਾਂ।
੧੧ ਗੌਰਵ, ਭਾਰੀ, ਵਡਿਆਈ ਵਾਲਾ।
੧੨ ਨੇੜੇ ਵਸਦਾ ਹੈ ਹਰੀ ਤੇ ਸਭ ਕੁਝ ਦੇਖਦਾ ਹੈ।
੧੩ ਗੁਰੂ ਦੁਆਰਾ।
੧੪ ਮਨ ਵਿਚ ਡਰ ਦੇ ਪੈਣ ਤੋਂ ਬਿਨਾਂ।
੧੫ ਇਸ ਨਾਮ ਨੂੰ ਗੁਰਾਂ ਦੁਆਰਾ ਪ੍ਰਾਪਤ ਕਰ ਕੇ ਸ੍ਵਾਦ ਨਾਲ ਮਾਣੋ।
੧੬ ਝਗੜਾ।
੧੭ ਨਿਰੀਆਂ ਗੱਲਾਂ ਕਰਨ ਤੋਂ ਕੋਈ ਨਹੀਂ (ਰਹਿੰਦਾ) ਰੁਕਦਾ।
੧੮ ਸੱਚੀ ਰਹਿਣੀ ਤਦੇ ਹੈ ਜੇ ਉਹ ਸਚਾ ਮਨ ਵਿਚ ਹੋਵੇ।
੧੯ ਗੁਰੂ ਦੀ ਨਾ ਮੰਨਣ ਵਾਲਾ, ਆਪ-ਹੁਦਰਾ।
੨੦ ਤਲਾ ਦੇ ਜਾਲ ਵਿਚ। ਮਾਇਆ ਨੇ ਬੰਨ੍ਹਿਆ ਹੈ ਮਨ ਨੂੰ ਸੰਸਾਰ ਰੂਪ ਤਲਾ ਦੇ ਜਾਲ ਵਿਚ।
੨੧ ਹਰ ਜੀਵ ਦੇ ਹਿਰਦੇ ਵਿਚ ਇਹ ਜਾਲ ਵਿਛਿਆ ਪਿਆ ਹੈ, ਵਿਸ਼ੇ ਰੂਪ ਚਾਟ ਸਮੇਤ।
੨੨ ਵਿਸ਼ੇ।
੨੩ ਜੋ ਪੈਦਾ ਹੁੰਦਾ ਹੈ, ਉਹ ਕਾਲ ਦੇ ਅਧੀਨ ਦਿਸਦਾ ਹੈ। ਵਾਹਿਗੁਰੂ ਨੂੰ ਦਿਲੋਂ ਯਾਦ ਕਰ ਕੇ ਕਾਰਜ ਸਿਧ ਹੁੰਦਾ ਹੈ।
੨੪ ਉਮਰ ਰੂਪ ਰਾਤ ਹਨੇਰੀ ਹੈ, ਇਸ ਵਿਚ ਵਾਹਿਗੁਰੂ ਦੀ ਜੋਤ ਦਾ ਚਾਨਣਾ ਹੈ।
੨੫ ਮੱਲੇ।
੨੬ ਅਛੂਤ।
੨੭ ਆਵਾਜ਼, ਧੁਨੀ। ਦੇਖੋ ਪੰ. ੪੧੩, ਨੋਟ ੧੫। ਬੇਦ ਭਗਤੀ ਦੀ ਧੁਨੀ (ਜਸ, ਕੀਰਤਨ) ਦਾ ਹੋਕਾ ਦਿੰਦਾ ਹੈ। ਇਸ ਧੁਨੀ ਨੂੰ ਸੁਣ ੨ ਕੇ ਜੋ ਮੰਨਦਾ ਹੈ ਉਹੋ ਉਸ ਜੋਤ ਵਾਹਿਗੁਰੂ ਦੀ ਨੂੰ ਵੇਖਦਾ ਹੈ।
੨੮ ਧਾਰਮਕ ਪੁਸਤਕਾਂ ਨਾਮ ਦੀ ਸਿਖਿਆ ਹੀ ਦਿੰਦੀਆਂ ਹਨ। ਦੇਖੋ ਪੰ. ੮੦੪, ਨੋਟ ੧੯ ਤੇ ੨੦।
੨੯ ਗੁਰੂ ਦੁਆਰੇ ਇਹ ਉੱਤਮ ਕਮਾਈ ਕਰ ਕੇ ਸ਼ਾਂਤੀ ਮਿਲਦੀ ਹੈ, ਪਰ ਆਪ-ਹੁਦਰਾ ਹੋਣ ਨਾਲ ਜੂਨੀਆਂ ਵਿਚ ਪੈ ਕੇ ਦੁਖ ਸਹਾਰਨਾ ਪੈਂਦਾ ਹੈ।
੩੦ ਵਸਾਉਣ ਨਾਲ।

---

* ਨਿਰਾ ਗਿਆਨ ਕਿਸੇ ਕੰਮ ਦਾ ਨਹੀਂ, ਹਰੀ-ਨਾਮ ਦਾ ਰਸੀਆ ਹੋਣਾ ਜ਼ਰੂਰੀ ਹੈ। ਨਾਮ ਨਾਲ ਹੀ ਪਾਪ ਦੂਰ ਹੁੰਦੇ ਤੇ ਹਰੀ ਦੀ ਜੋਤਿ ਪ੍ਰਗਟ ਹੁੰਦੀ ਹੈ।

੭ ॥ [1]ਮੰਨੇ ਨਾਮੁ ਸਚੀ ਪਤਿ ਪੂਜਾ ॥ ਕਿਸੁ ਵੇਖਾ ਨਾਹੀ ਕੋ ਦੂਜਾ ॥ [2]ਦੇਖਿ ਕਹਉ ਭਾਵੈ ਮਨਿ ਸੋਇ ॥ ਨਾਨਕੁ ਕਹੈ ਅਵਰੁ ਨਹੀ ਕੋਇ ॥੮॥੧॥ ਬਿਲਾਵਲੁ ਮਹਲਾ ੧ * ॥ ਮਨ ਕਾ ਕਹਿਆ ਮਨਸਾ[3] ਕਰੈ ॥ ਇਹੁ ਮਨੁ ਪੁੰਨੁ ਪਾਪੁ ਉਚਰੈ ॥ [4]ਮਾਇਆ ਮਦਿ ਮਾਤੇ ਤ੍ਰਿਪਤਿ ਨ ਆਵੈ ॥ [5]ਤ੍ਰਿਪਤਿ ਮੁਕਤਿ ਮਨਿ ਸਾਚਾ ਭਾਵੈ ॥ ੧ ॥ ਤਨੁ ਧਨੁ ਕਲਤੁ[6] ਸਭੁ ਦੇਖੁ ਅਭਿਮਾਨਾ ॥ ਬਿਨੁ ਨਾਵੈ ਕਿਛੁ ਸੰਗਿ ਨ ਜਾਨਾ ॥ ੧ ॥ ਰਹਾਉ ॥ ਕੀਚਹਿ ਰਸ ਭੋਗ ਖੁਸੀਆ ਮਨ ਕੇਰੀ[7] ॥ [8]ਧਨੁ ਲੋਕਾਂ ਤਨੁ ਭਸਮੈ ਢੇਰੀ ॥ ਖਾਕੂ ਖਾਕ ਰਲੈ ਸਭੁ ਫੈਲੁ[9] ॥ ਬਿਨੁ ਸਬਦੈ ਨਹੀ ਉਤਰੈ ਮੈਲੁ ॥ ੨ ॥ ਗੀਤ ਰਾਗ ਘਨ ਤਾਲ ਸਿ ਕੂਰੇ[10] ॥ ਤ੍ਰਿਹੁ ਗੁਣ ਉਪਜੈ ਬਿਨਸੈ ਦੂਰੇ ॥ ਦੂਜੀ ਦੁਰਮਤਿ ਦਰਦੁ[11] ਨ ਜਾਇ ॥ ਛੂਟੈ ਗੁਰਮੁਖਿ[12] ਦਾਰੂ ਗੁਣ ਗਾਇ ॥ ੩ ॥ ਧੋਤੀ ਊਜਲ ਤਿਲਕੁ ਗਲਿ ਮਾਲਾ ॥ [13]ਅੰਤਰਿ ਕ੍ਰੋਧੁ ਪੜਹਿ ਨਾਟ ਸਾਲਾ ॥ ਨਾਮੁ ਵਿਸਾਰਿ ਮਾਇਆ ਮਦੁ[14] ਪੀਆ ॥ ਬਿਨੁ ਗੁਰ ਭਗਤਿ ਨਾਹੀ ਸੁਖੁ ਥੀਆ[15] ॥ ੪ ॥ ਸੂਕਰ[16] ਸੁਆਨ[17] ਗਰਧਭ[18] ਮੰਜਾਰਾ[19] ॥ ਪਸੂ ਮਲੇਛ ਨੀਚ ਚੰਡਾਲਾ ॥ ਗੁਰ ਤੇ ਮੁਹੁ ਫੇਰੇ ਤਿਨ੍ ਜੋਨਿ ਭਵਾਈਐ ॥ ਬੰਧਨਿ ਬਾਧਿਆ ਆਈਐ ਜਾਈਐ ॥ ੫ ॥ ਗੁਰ ਸੇਵਾ ਤੇ ਲਹੈ[20] ਪਦਾਰਥੁ ॥ ਹਿਰਦੈ ਨਾਮੁ ਸਦਾ ਕਿਰਤਾਰਥੁ[21] ॥ ਸਾਚੀ ਦਰਗਹ ਪੂਛ ਨ ਹੋਇ ॥ ਮਾਨੇ ਹੁਕਮੁ [22]ਸੀਝੈ ਦਰਿ ਸੋਇ ॥ ੬ ॥ ਸਤਿਗੁਰੁ ਮਿਲੈ ਤ [23]ਤਿਸ ਕਉ ਜਾਣੈ ॥ ਰਹੈ ਰਜਾਈ ਹੁਕਮੁ ਪਛਾਣੈ ॥ ਹੁਕਮੁ ਪਛਾਣਿ ਸਚੈ ਦਰਿ ਵਾਸੁ ॥ [24]ਕਾਲ ਬਿਕਾਲ ਸਬਦਿ ਭਏ ਨਾਸੁ ॥ ੭ ॥ ਰਹੈ ਅਤੀਤੁ[25] ਜਾਣੈ ਸਭੁ ਤਿਸ ਕਾ ॥ ਤਨੁ ਮਨੁ ਅਰਪੈ ਹੈ ਇਹੁ ਜਿਸ ਕਾ ॥ ਨਾ ਓਹੁ ਆਵੈ ਨਾ ਓਹੁ ਜਾਇ ॥ ਨਾਨਕ ਸਾਚੇ ਸਾਚਿ ਸਮਾਇ ॥ ੮ ॥ ੨ ॥

ਬਿਲਾਵਲੁ ਮਹਲਾ ੩ † ਅਸਟਪਦੀ ਘਰੁ ੧੦

ੴ ਸਤਿਗੁਰ ਪ੍ਰਸਾਦਿ ॥ [26]ਜਗੁ ਕਊਆ ਮੁਖਿ ਚੁੰਚ ਗਿਆਨੁ ॥ ਅੰਤਰਿ ਲੋਭੁ ਝੂਠੁ ਅਭਿਮਾਨੁ ॥ ਬਿਨੁ ਨਾਵੈ ਪਾਜੁ ਲਹਗੁ ਨਿਦਾਨਿ[27] ॥ ੧ ॥ ਸਤਿਗੁਰ ਸੇਵਿ ਨਾਮੁ ਵਸੈ ਮਨਿ ਚੀਤਿ ॥ ਗੁਰੁ ਭੇਟੇ ਹਰਿਨਾਮੁ ਚੇਤਾਵੈ[28] ਬਿਨੁ ਨਾਵੈ ਹੋਰ ਝੂਠੁ ਪਰੀਤਿ ॥ ੧ ॥ ਰਹਾਉ ॥ ਗੁਰਿ ਕਹਿਆ ਸਾ ਕਾਰ ਕਮਾਵਹੁ ॥ [29]ਸਬਦੁ ਚੀਨਿ੍ [30]ਸਹਜ ਘਰਿ ਆਵਹੁ ॥ ਸਾਚੈ ਨਾਇ ਵਡਾਈ ਪਾਵਹੁ ॥ ੨ ॥ ਆਪਿ ਨ ਬੂਝੈ ਲੋਕ ਬੁਝਾਵੈ ॥ ਮਨ ਕਾ ਅੰਧਾ ਅੰਧੁ ਕਮਾਵੈ ॥ ਦਰੁ ਘਰੁ ਮਹਲੁ ਠਉਰੁ[31] ਕੈਸੇ ਪਾਵੈ ॥ ੩ ॥ ਹਰਿ ਜੀਉ ਸੇਵੀਐ ਅੰਤਰਜਾਮੀ[32] ॥ [33]ਘਟ ਘਟ ਅੰਤਰਿ ਜਿਸ ਕੀ ਜੋਤਿ ਸਮਾਨੀ ॥ ਤਿਸ

੧ ਨਾਮ ਮੰਨਣਾ ਹੀ ਸਚੀ ਪੱਤ ਤੇ ਪੂਜਾ ਹੈ । ਹੋਰ ਕਿਸ ਨੂੰ ਵੇਖਾਂ ? (ਉਹ ਆਪ ਹੀ ਸਭ ਕੁਝ ਹੈ) ਦੂਸਰਾ ਕੋਈ ਨਹੀਂ ।

੨ ਸਭ ਕੁਝ ਵੇਖ ਕੇ ਮੈਂ ਕਹਿੰਦਾ ਹਾਂ ਕਿ ਉਹੋ ਹੀ ਮਨ ਵਿਚ ਭਾਉਂਦਾ ਹੈ ।

੩ ਮਨ । ਜੋ ਮਨ ਵਿਚ ਆਉਂਦਾ ਹੈ ਉਹੋ ਮਨ ਕਰਦਾ ਹੈ।

੪ ਮਾਇਆ ਦੇ ਹੰਕਾਰ ਵਿਚ ਮਸਤ ਹੋਇਆਂ ਨੂੰ ਰੱਜ ਨਹੀਂ ਹੁੰਦਾ ।

੫ ਤ੍ਰਿਪਤੀ (ਰਜ ਜਾਣਾ) ਅਤੇ ਮੁਕਤੀ ਇਹੋ ਹੈ ਕਿ ਸਚਾ ਮਨ ਵਿਚ ਭਾ ਜਾਵੇ ।

੬ ਇਸਤਰੀ ।

੭ ਦੀਆਂ ।

੮ ਧਨ ਲੋਕ ਸਾਂਭ ਲੈਂਦੇ ਹਨ ਤੇ ਸਰੀਰ ਸੁਆਹ ਹੋ ਜਾਂਦਾ ਹੈ ।

੯ ਪਸਾਰਾ ।

੧੦ ਕੂੜੇ, ਝੂਠੇ । ਪਿਆਰ ਤੋਂ ਸਖਣੇ ਰਾਗ ਨਾਦ ਕਰਨੇ ਕੂੜੇ ਹਨ ; ਇਨ੍ਹਾਂ ਤੋਂ ਤਿੰਨ ਗੁਣ ਹੀ ਪ੍ਰਾਪਤ ਹੁੰਦੇ ਹਨ, ਮਨੁਖ ਦਾ ਜੀਵਣ ਨਾਸ ਹੁੰਦਾ ਹੈ ਤੇ ਉਹ ਵਾਹਿਗੁਰੂ ਤੋਂ ਦੂਰ ਹੋ ਜਾਂਦਾ ਹੈ। 'ਤਿੰਨ ਗੁਣ' ਲਈ ਦੇਖੋ ਪੰ. ੬੪੦, ਫੁਟ ਨੋਟ *।

੧੧ ਦੁਖ । ਦੂਜੇ ਭਾਵ ਵਾਲੀ ਦੁਰਮਤ ਵਿਚ ਹੋਇਆਂ ਦੁਖ ਦੂਰ ਨਹੀਂ ਹੁੰਦਾ ।

੧੨ ਗੁਰੂ ਦੁਆਰਾ ।

੧੩ ਜਿਨ੍ਹਾਂ ਦੇ ਅੰਦਰ ਕ੍ਰੋਧ ਹੈ ਉਹ ਬਾਣੀ ਮੂੰਹੋਂ ਪੜ੍ਹਦੇ ਇਉਂ ਲਗਦੇ ਹਨ ਜਿਵੇਂ ਨਾਟ-ਘਰ ਹੁੰਦਾ ਹੈ, ਭਾਵ ਜਿਵੇਂ ਥੀਏਟਰ ਵਿਚ ਐਕਟਰ ਐਕਟ ਕਰਦੇ ਹਨ । ਨਾਟ-ਸ਼ਾਲਾ=ਜਿਥੇ ਨਾਟ ਵਿਦਿਆ ਸਿਖਾਈ ਜਾਂਦੀ ਹੈ ।

੧੪ ਸ਼ਰਾਬ ।

੧੫ [ਲਹਿੰਦੀ] ਹੁੰਦਾ ।

੧੬ ਸੂਰ ।

੧੭ ਕੁੱਤੇ ।

੧੮ ਖੋਤੇ ।

੧੯ ਬਿੱਲੇ ।

੨੦ ਲਭਦਾ ਹੈ ।

੨੧ ਸਫਲ ।

੨੨ ਹਰੀ ਦੇ ਦਰ ਤੇ ਉਹੋ ਕਾਮਯਾਬ ਹੁੰਦਾ ਹੈ ।

੨੩ ਤਿਸ ਵਾਹਿਗੁਰੂ ਨੂੰ ।

੨੪ ਮੌਤ ਤੇ (ਉਸ ਤੋਂ ਉਲਟ) ਜਨਮ । ਦੇਖੋ ਪੰਨਾ ੭੬੪, ਨੋਟ ੩੦ ।

੨੫ ਨਿਰਲੇਪ, ਤਿਆਗੀ ।

੨੬ ਜਗਤ ਕਾਂ ਦੀ ਤਰ੍ਹਾਂ ਹੈ। ਇਸ ਦੀ ਚੁੰਜ ਰੂਪ ਮੂੰਹ ਵਿਚ ਗਿਆਨ ਹੈ , ਭਾਵ ਗਿਆਨ ਦੀਆਂ ਗੱਲਾਂ ਜ਼ਬਾਨ ਤੇ ਹਨ, ਪਰ ਹਿਰਦੇ ਵਿਚ ਕੋਈ ਅਸਰ ਨਹੀਂ ਹੈ।

੨੭ ਓੜਕ ਨੂੰ । ਅੰਤ ਪੜਦਾ ਉਘੜ ਜਾਏਗਾ ।

੨੮ ਯਾਦ ਕਰਾਵੇ ।

੨੯ ਸ਼ਬਦ ਨੂੰ ਵਿਚਾਰ ਕੇ ।

੩੦ ਸਹਜ ਅਵਸਥਾ ਵਿਚ ! ਦੇਖੋ ਪੰਨਾ ੭੩੩, ਫੁਟ ਨੋਟ * ।

੩੧ ਥਾਂ । ਆਪਣਾ ਅਸਲੀ ਘਰ, ਭਾਵ ਹਰੀ ਮਾਲਕ ਦਾ ਮਹਿਲ, ਥਾਂ ਦੇ ਤੌਰ ਤੇ ਕਿਵੇਂ ਪਾਵੇ ?

੩੨ ਅੰਦਰ ਦੀਆਂ ਜਾਨਣ ਵਾਲਾ ।

੩੩ ਹਰ ਇਕ ਵਿਚ ।

---

* ਨਾਮ ਤੋਂ ਬਿਨਾਂ ਮਨ ਹਉਮੈ ਵਿਚ ਪਿਆ ਰਹਿੰਦਾ ਤੇ ਸ਼ਾਂਤੀ ਵਿਚ ਨਹੀਂ ਆ ਸਕਦਾ । ਮਨ ਨੂੰ ਗੁਰੂ ਹੀ ਮਾਇਆ ਦੇ ਬੰਧਨਾਂ ਵਿਚੋਂ ਕਢ ਕੇ ਹਰੀ ਦੀ ਰਜ਼ਾ ਵਿਚ ਲਾ ਸਕਦਾ ਹੈ ।

† ਨਿਰਾ ਉਤੋਂ ੨ ਦਾ ਗਿਆਨ ਨਿਰਾ ਦਿਖਾਵਾ ਹੈ । ਹਰੀ-ਨਾਮ ਹੀ ਅਸਲ ਚੀਜ਼ ਹੈ, ਜੋ ਗੁਰੂ ਦੇ ਸ਼ਬਦ ਤੋਂ ਮਿਲਦਾ ਹੈ ।

ਨਾਲਿ ਕਿਆ ਚਲੈ ਪਹਨਾਮੀ[1] ॥ ੪ ॥ ਸਾਚਾ ਨਾਮੁ[2] [3]ਸਾਚ ਸਬਦਿ ਜਾਨੈ ॥ ਆਪੈ ਆਪੁ ਮਿਲੈ [4]ਚੂਕੈ ਅਭਿਮਾਨੈ ॥ ਗੁਰਮੁਖਿ[5] ਨਾਮੁ ਸਦਾ ਸਦਾ ਵਖਾਨੈ[6] ॥ ੫ ॥ ਸਤਿਗੁਰਿ ਸੇਵਿਐ [7]ਦੂਜੀ ਦੁਰਮਤਿ ਜਾਈ ॥ ਅਉਗਣ ਕਾਟਿ [8]ਪਾਪਾ ਮਤਿ ਖਾਈ ॥ [9]ਕੰਚਨ ਕਾਇਆ ਜੋਤੀ ਜੋਤਿ ਸਮਾਈ ॥ ੬ ॥ ਸਤਿਗੁਰਿ ਮਿਲਿਐ ਵਡੀ ਵਡਿਆਈ ॥ ਦੁਖੁ ਕਾਟੈ ਹਿਰਦੈ ਨਾਮੁ ਵਸਾਈ ॥ ਨਾਮਿ ਰਤੇ ਸਦਾ ਸੁਖੁ ਪਾਈ ॥ ੭ ॥ [10]ਗੁਰਮਤਿ ਮਾਨਿਆ ਕਰਣੀ ਸਾਰੁ ॥ ਗੁਰਮਤਿ ਮਾਨਿਆ ਮੋਖ ਦੁਆਰੁ ॥ ਨਾਨਕ ਗੁਰਮਤਿ ਮਾਨਿਆ ਪਰਵਾਰੈ ਸਾਧਾਰੁ ॥ ੮ ॥ ੧ ॥ ੩ ॥

ਬਿਲਾਵਲੁ ਮਹਲਾ ੪ ਅਸਟਪਦੀਆ ਘਰੁ ੧੧

ੴ ਸਤਿਗੁਰ ਪ੍ਰਸਾਦਿ * ॥ [11]ਆਪੈ ਆਪੁ ਖਾਇ ਹਉ ਮੇਟੈ ਅਨਦਿਨੁ[12] [13]ਹਰਿ ਰਸ ਗੀਤ ਗਵਈਆ ॥ [14]ਗੁਰਮੁਖਿ ਪਰਚੈ ਕੰਚਨ ਕਾਇਆ ਨਿਰਭਉ ਜੋਤੀ ਜੋਤਿ ਮਿਲਈਆ ॥ ੧ ॥ ਮੈ ਹਰਿ ਹਰਿ ਨਾਮੁ ਅਧਾਰੁ ਰਮਈਆ[15] ॥ ਖਿਨੁ ਪਲੁ ਰਹਿ ਨ ਸਕਉ ਬਿਨੁ ਨਾਵੈ ਗੁਰਮੁਖਿ[5] ਹਰਿ ਹਰਿ ਪਾਠ ਪੜਈਆ ॥ ੧ ॥ ਰਹਾਉ ॥ [16]ਏਕੁ ਗਿਰਹੁ ਦਸ ਦੁਆਰ ਹੈ ਜਾ ਕੇ ਅਹਿਨਿਸਿ ਤਸਕਰ ਪੰਚ ਚੋਰ ਲਗਈਆ ॥ [17]ਧਰਮੁ ਅਰਥੁ ਸਭੁ ਹਿਰਿ ਲੇ ਜਾਵਹਿ ਮਨਮੁਖ ਅੰਧੁਲੇ ਖਬਰਿ ਨ ਪਈਆ ॥ ੨ ॥ [18]ਕੰਚਨ ਕੋਟੁ ਬਹੁ ਮਾਣਕਿ ਭਰਿਆ ਜਾਗੇ ਗਿਆਨ ਤਤਿ ਲਿਵ ਲਈਆ॥ ਤਸਕਰ ਹੇਰੂ[19] ਆਇ ਲੁਕਾਨੇ ਗੁਰ ਕੈ ਸਬਦਿ ਪਕੜਿ ਬੰਧਿ ਪਈਆ॥ ੩॥ ਹਰਿ ਹਰਿ ਨਾਮੁ ਪੋਤੁ[20] ਬੋਹਿਥਾ[21] [22]ਖੇਵਟੁ ਸਬਦੁ ਗੁਰੁ ਪਾਰਿ ਲੰਘਈਆ॥ ਜਮੁ ਜਾਗਾਤੀ[23] ਨੇੜਿ ਨ ਆਵੈ ਨਾ ਕੋ ਤਸਕਰੁ ਚੋਰੁ ਲਗਈਆ ॥ ੪ ॥ ਹਰਿ ਗੁਣ ਗਾਵੈ ਸਦਾ ਦਿਨੁ ਰਾਤੀ ਮੈ ਹਰਿ ਜਸੁ ਕਹਤੇ ਅੰਤੁ ਨ ਲਹੀਆ[24] ॥ [25]ਗੁਰਮੁਖਿ ਮਨੂਆ ਇਕਤੁ ਘਰਿ ਆਵੈ ਮਿਲਉ ਗੋੁਪਾਲ ਨੀਸਾਨੁ ਬਜਈਆ ॥ ੫ ॥ ਨੈਨੀ ਦੇਖਿ ਦਰਸੁ[26] ਮਨੁ ਤ੍ਰਿਪਤੈ[27] ਸ੍ਰਵਨ[28] ਬਾਣੀ ਗੁਰ ਸਬਦੁ ਸੁਣਈਆ ॥ ਸੁਨਿ ਸੁਨਿ [29]ਆਤਮਦੇਵ ਹੈ ਭੀਨੇ ਰਸਿ ਰਸਿ ਰਾਮ ਗੋਪਾਲ ਰਵਈਆ ॥੬॥ [30]ਤ੍ਰੈ ਗੁਣ ਮਾਇਆ ਮੋਹਿ ਵਿਆਪੇ ਤੁਰੀਆ ਗੁਣੁ ਹੈ ਗੁਰਮੁਖਿ ਲਹੀਆ ॥ ਏਕ ਦ੍ਰਿਸਟਿ[31] ਸਭ ਸਮ[32] ਕਰਿ ਜਾਣੈ [33]ਨਦਰੀ ਆਵੈ ਸਭੁ ਬ੍ਰਹਮੁ ਪਸਰਈਆ ॥੭॥ ਰਾਮਨਾਮੁ ਹੈ ਜੋਤਿ ਸਬਾਈ[34] ਗੁਰਮੁਖਿ ਆਪੇ [35]ਅਲਖੁ ਲਖਈਆ ॥ ਨਾਨਕ [36]ਦੀਨ ਦਇਆਲ ਭਏ ਹੈ ਭਗਤ ਭਾਇ ਹਰਿਨਾਮਿ ਸਮਈਆ ॥ ੮ ॥ ੧ ॥ ੪ ॥ ਬਿਲਾਵਲੁ ਮਹਲਾ ੪ † ॥ ਹਰਿ ਹਰਿ ਨਾਮੁ ਸੀਤਲ[37] ਜਲੁ ਧਿਆਵਹੁ ਹਰਿ

੧ [ਫ਼ਾ. ਪਿਨਹਾਂ] ਛੁਪਾ, ਲੁਕਾ। ਅੰਤਰਜਾਮੀ ਹਰੀ ਤੋਂ ਕੋਈ ਲੁਕਾ ਨਹੀਂ ਹੋ ਸਕਦਾ।

੨ ਹਰੀ।

੩ ਗੁਰੂ ਦੀ ਸਚੀ ਬਾਣੀ ਰਾਹੀਂ ਜਾਣਿਆ ਜਾਂਦਾ ਹੈ।

੪ ਹੰਕਾਰ ਦੂਰ ਹੋ ਜਾਣ ਨਾਲ।

੫ ਗੁਰ ਦੇ ਰਾਹੀਂ।

੬ ਕਹਿੰਦਾ ਹੈ, ਜਪਦਾ ਹੈ।

੭ ਗੁਰਮਤ ਤੋਂ ਉਲਟ ਦੂਸਰੀ, ਮਾਇਆ ਮੋਹ ਵਾਲੀ, ਭੈੜੀ ਮਤ।

੮ ਪਾਪਾਂ ਵਾਲੀ ਮਤ।

੯ ਸਰੀਰ ਸੋਨੇ ਵਰਗਾ, ਚੰਗਾ, ਅਰੋਗ ਹੋ ਜਾਂਦਾ ਹੈ ਅਤੇ ਆਤਮਾ ਹਰੀ ਦੀ ਜੋਤ ਵਿਚ ਪ੍ਰੇਮ ਨਾਲ ਇਕ ਮਿਕ ਹੋ ਜਾਂਦੀ ਹੈ।

੧੦ ਗੁਰੂ ਦੀ ਮਤ, ਉਪਦੇਸ਼, ਮੰਨਣ ਨਾਲ ਆਦਮੀ ਦੀ ਕਰਨੀ ਪਵਿੱਤਰ ਹੋ ਜਾਂਦੀ ਹੈ, ਮੁਕਤੀ ਮਿਲਦੀ ਹੈ, ਅਤੇ ਪਰਵਾਰ, ਸੰਗੀਆਂ ਸਾਥੀਆਂ ਸਭ ਦਾ ਸੁਧਾਰ ਹੋ ਜਾਂਦਾ ਹੈ। ਦੇਖੋ ਪੰਨਾ ੩, ਨੋਟ ੧੧।

੧੧ ਆਪਾ ਭਾਵ ਅਤੇ ਹਉਮੈ ਮਾਰੇ। ਦੇਖੋ ਪੰ. ੮੬, ਨੋਟ ੧੨।

੧੨ ਹਰ ਰੋਜ਼, ਹਮੇਸ਼ਾਂ।

੧੩ ਹਰੀ-ਪ੍ਰੇਮ ਦੇ ਗੀਤ ਗਾਵੇ।

੧੪ ਗੁਰੂ ਦੇ ਰਾਹੀਂ ਮਨ ਦੀ ਪਰਤੀਤ (ਤਸੱਲੀ) ਹੋ ਜਾਣ ਤੇ ਦੇਹੀ ਸੋਨੇ ਵਰਗੀ ਅਰੋਗ ਤੇ ਸੁਧ ਹੋ ਜਾਂਦੀ ਹੈ ਤੇ ਡਰ ਤੋਂ ਰਹਿਤ ਹੋ ਕੇ ਮਨੁਖ ਦੀ ਜੋਤਿ ਵਾਹਿਗੁਰੂ ਦੀ ਜੋਤਿ ਵਿਚ ਮਿਲ ਜਾਂਦੀ ਹੈ।

੧੫ ਰਾਮ। ਮੈਨੂੰ ਸਭ ਵਿਚ ਰਮੇ ਹੋਏ ਹਰੀ ਦੇ ਨਾਮ ਦਾ ਆਸਰਾ ਹੈ।

੧੬ ਗਿਰਹ=ਘਰ; ਅਹਿਨਿਸਿ=ਦਿਨ ਰਾਤ; ਤਸਕਰ=ਚੋਰ। ਸਰੀਰ ਇਕ ਘਰ ਹੈ, ਜਿਸ ਦੇ ਦਸ ਇੰਦ੍ਰੀਆਂ ਦਰਵਾਜ਼ੇ ਹਨ। ਇਸ ਘਰ ਨੂੰ ਦਿਨ ਰਾਤ ਪੰਜ ਚੋਰ, ਕਾਮ ਕ੍ਰੋਧ ਆਦਿਕ ਲੁਟਦੇ ਰਹਿੰਦੇ ਹਨ; ਭਾਵ ਵਿਸ਼ੇ ਵਿਕਾਰ ਮਨ ਨੂੰ ਵਿਗਾੜ ਕੇ ਸਰੀਰ ਨੂੰ ਦੁਖੀ ਕਰਦੇ ਹਨ।

੧੭ ਅਰਥ=ਧਨ ਪਦਾਰਥ। ਇਹ ਚੋਰ ਮਨੁਖ ਦਾ ਧਰਮ ਅਤੇ ਧਨ ਸਭ ਚੁਰਾ ਕੇ ਲੈ ਜਾਂਦੇ ਹਨ, ਅੰਨ੍ਹੇ ਆਪ-ਹੁਦਰਿਆਂ ਨੂੰ ਕੁਝ ਖ਼ਬਰ ਨਹੀਂ ਲਗਦੀ।

੧੮ (ਸਰੀਰ) ਸੋਨੇ ਦਾ ਕਿਲ੍ਹਾ ਹੈ, ਬਹੁਤ ਰਤਨਾਂ ਨਾਲ ਭਰਿਆ ਹੋਇਆ ਹੈ; ਕੋਈ ਗਿਆਨੀ ਹੀ ਅਸਲੀਅਤ, ਸਚ ਵਿਚ ਧਿਆਨ ਜੋੜ ਕੇ ਇਸ ਕਿਲ੍ਹੇ ਅੰਦਰ ਸੁਚੇਤ ਰਹਿੰਦਾ ਹੈ। ਚੋਰ, ਲੁਟੇਰੇ ਆ ਕੇ ਇਸ ਵਿਚ ਛੁਪੇ ਹੋਏ ਹਨ, ਪਰ ਉਹ ਗਿਆਨੀ ਗੁਰੂ ਦੇ ਉਪਦੇਸ਼ ਦੇ ਆਸਰੇ ਉਨ੍ਹਾਂ ਨੂੰ ਪਕੜ ਕੇ ਕੈਦ ਕਰ ਲੈਂਦਾ ਹੈ।

੧੯ ਲੁਟੇਰੇ।

੨੦ [ਸੰ.] ਜਹਾਜ਼।

੨੧ ਜਹਾਜ਼, ਬੇੜਾ।

੨੨ ਮਲਾਹ ਗੁਰਬਾਣੀ ਹੈ, (ਜਿਸ ਦੁਆਰਾ) ਗੁਰੂ ਪਾਰ ਕਰਦਾ ਹੈ। ਦੇਖੋ ਪੰ. ੫੩੯, ਨੋਟ ੫ ਤੇ ੬।

੨੩ ਮਹਸੂਲ ਲੈਣ ਵਾਲਾ। ਕਿਉਂਕਿ ਜਮ ਯਾ ਧਰਮਰਾਜ ਸਾਡੇ ਕਰਮਾਂ ਦਾ ਫਲ ਦੇ ਕੇ ਹਿਸਾਬ ਮੁਕਾ ਦਿੰਦਾ ਹੈ ਅਤੇ ਬਾਕੀ ਅਗੇ ਲਈ ਸਾਡੇ ਪਾਸ ਕੁਝ ਨਹੀਂ ਰਹਿ ਜਾਂਦਾ: ਹਰੀ ਸਿਮਰਨ ਹੀ ਨਾ ਮੁਕਣ ਵਾਲੀ ਅਤੇ ਤੋੜ ਨਿਭਣ ਵਾਲੀ ਵਸਤ ਹੈ।

੨੪ ਨਹੀਂ ਪਾਇਆ, ਨਹੀਂ ਸਮਝਿਆ।

੨੫ ਗੁਰੂ ਦੇ ਰਾਹੀਂ ਮਨ ਇਕ ਥਾਂ ਟਿਕ ਜਾਂਦਾ ਹੈ, ਅਤੇ ਮੈਂ ਹਰੀ ਨੂੰ ਨੀਸ਼ਾਨ, ਢੋਲ ਵਜਾ ਕੇ ਮਿਲਦਾ ਹਾਂ; ਭਾਵ ਪਰਤੱਖ, ਜ਼ਰੂਰ ਮੇਲ ਹੋ ਜਾਂਦਾ ਹੈ।

੨੬ ਦਰਸ਼ਨ।

੨੭ ਰਜ ਜਾਂਦਾ ਹੈ।

੨੮ ਕੰਨ (ਗੁਰੂ ਦੇ ਉਪਦੇਸ਼ ਨੂੰ ਸੁਣਦੇ ਹਨ)।

੨੯ ਆਤਮਾ, ਰੂਹ ਭਿਜ ਜਾਂਦਾ ਹੈ (ਪਰਸੰਨ ਹੋ ਜਾਂਦਾ ਹੈ) ਅਤੇ ਸਵਾਦ ਲੈ ਲੈ ਕੇ ਹਰੀ ਨੂੰ ਯਾਦ ਕਰਦਾ ਹੈ।

੩੦ ਤਿੰਨਾਂ ਗੁਣਾਂ ਵਾਲੀ ਹਾਲਤ ਨੂੰ ਤਾਂ ਮਾਇਆ ਦਾ ਮੋਹ ਆ ਚੰਬੜਦਾ ਹੈ। ਚੌਥੀ ਅਵਸਥਾ (ਸਹਜ ਦੀ) ਗੁਰੂ ਦੇ ਰਾਹੀਂ ਪਰਾਪਤ ਹੁੰਦੀ ਹੈ। 'ਤ੍ਰੈ ਗੁਣ' ਲਈ ਦੇਖੋ ਪੰ. ੯੪੦, ਫੁਟ ਨੋਟ *। 'ਸਹਜ' ਲਈ ਦੇਖੋ ਪੰ. ੭੩੩, ਫੁਟ ਨੋਟ *।

੩੧ ਨਜ਼ਰ।

੩੨ ਬਰਾਬਰ।

੩੩ ਬ੍ਰਹਮ, ਹਰੀ ਹੀ ਪਸਰਿਆ ਹੋਇਆ ਸਭ ਜਗ੍ਹਾ ਭਰਪੂਰ ਦਿਸਦਾ ਹੈ।

੩੪ ਸਾਰੇ।

੩੫ ਨਾ ਸਮਝ ਆਉਣ ਵਾਲਾ ਹਰੀ, ਸੁਝ ਪੈਂਦਾ ਹੈ।

੩੬ ਹਰੀ ਸਾਡਾ ਨਿਮਾਣਿਆਂ ਦਾ ਮਿਹਰਬਾਨ ਬਣ ਗਿਆ ਹੈ; ਭਗਤੀ ਭਾਵ ਰਾਹੀਂ ਹਰੀ-ਨਾਮ ਵਿਚ ਸਮਾ ਗਏ ਹਾਂ।

੩੭ ਠੰਢਾ।

---

* ਪਾਪਾਂ ਤੋਂ ਬਚਣ ਅਤੇ ਮਨ ਨੂੰ ਸ਼ਾਂਤੀ ਦੇ ਕੇ ਤਿੰਨਾਂ ਗੁਣਾਂ ਤੋਂ ਉੱਚੀ ਚੌਥੀ ਅਵਸਥਾ ਵਿਚ ਜਾ ਕੇ ਸਭ ਥਾਂ ਹਰੀ ਨੂੰ ਪਸਰਿਆ ਦੇਖਣ ਲਈ ਹਰੀ-ਨਾਮ ਦਾ ਜਾਪ ਜ਼ਰੂਰੀ ਹੈ।

† ਗੰਦਾਂ ਤੇ ਪਖੰਡਾਂ ਤੋਂ ਕਢਣ ਵਾਲਾ ਨਾਮ ਹੀ ਹੈ, ਜੋ ਸਤਿ-ਸੰਗ ਤੋਂ ਮਿਲਦਾ ਹੈ।

ਚੰਦਨ ਵਾਸੁ[੧] ਸੁਗੰਧ ਗੰਧਈਆ[੨] ॥ ਮਿਲਿ ਸਤ ਸੰਗਤਿ [੩]ਪਰਮ ਪਦੁ ਪਾਇਆ ਮੈ ਹਿਰਡ[੪] ਪਲਾਸ[੫] ਸੰਗਿ ਹਰਿ ਬੁਹੀਆ[੬] ॥ ੧ ॥ ਜਪਿ [੭]ਜਗੰਨਾਥ ਜਗਦੀਸ ਗੁਸਈਆ॥ ਸਰਣਿ ਪਰੇ ਸੇਈ ਜਨ ਉਬਰੇ[੮] ਜਿਉ ਪ੍ਰਹਿਲਾਦ [੯]ਉਧਾਰਿ ਸਮਈਆ॥ ੧ ॥ ਰਹਾਉ ॥ * ਭਾਰ ਅਠਾਰਹ ਮਹਿ ਚੰਦਨੁ ਊਤਮ ਚੰਦਨ ਨਿਕਟਿ[੧੦] ਸਭ ਚੰਦਨੁ ਹੁਈਆ ॥ [੧੧]ਸਾਕਤ ਕੂੜੇ ਊਭ ਸੁਕ ਹੂਏ ਮਨਿ ਅਭਿਮਾਨੁ ਵਿਛੁੜਿ ਦੂਰਿ ਗਈਆ ॥੨॥ ਹਰਿ [੧੨]ਗਤਿ ਮਿਤਿ ਕਰਤਾ ਆਪੇ ਜਾਣੈ ਸਭ ਬਿਧਿ[੧੩] ਹਰਿ ਹਰਿ ਆਪਿ ਬਨਈਆ॥ ਜਿਸੁ ਸਤਿਗੁਰੁ ਭੇਟੇ[੧੪] ਸੁ ਕੰਚਨੁ[੧੫] ਹੋਵੈ ਜੋ ਧੁਰਿ[੧੬] ਲਿਖਿਆ ਸੁ ਮਿਟੈ ਨ ਮਿਟਈਆ ॥ ੩ ॥ ਰਤਨ ਪਦਾਰਥ ਗੁਰਮਤਿ ਪਾਵੈ ਸਾਗਰ[੧੭] ਭਗਤਿ ਭੰਡਾਰ ਖੁਲ੍ਹਈਆ॥ ਗੁਰ ਚਰਣੀ ਇਕ ਸਰਧਾ[੧੮] ਉਪਜੀ [੧੯]ਮੈ ਹਰਿ ਗੁਣ ਕਹਤੇ ਤ੍ਰਿਪਤਿ ਨ ਭਈਆ ॥ ੪ ॥ [੨੦]ਪਰਮ ਬੈਰਾਗੁ ਨਿਤ ਨਿਤ ਹਰਿ ਧਿਆਏ ਮੈ ਹਰਿ ਗੁਣ ਕਹਤੇ [੨੧]ਭਾਵਨੀ ਕਹੀਆ ॥ [੨੨]ਬਾਰ ਬਾਰ ਖਿਨੁ ਖਿਨੁ ਪਲੁ ਕਹੀਐ ਹਰਿ ਪਾਰੁ ਨ ਪਾਵੈ [੨੩]ਪਰੈ ਪਰਈਆ ॥ ੫ ॥ [੨੪]ਸਾਸਤ ਬੇਦ ਪੁਰਾਣ ਪੁਕਾਰਹਿ ਧਰਮੁ ਕਰਹੁ ਖਟੁ ਕਰਮ ਦ੍ਰਿੜਈਆ ॥ ਮਨਮੁਖ ਪਾਖੰਡਿ ਭਰਮਿ ਵਿਗੂਤੇ ਲੋਭ ਲਹਰਿ ਨਾਵ ਭਾਰਿ ਬੁਡਈਆ॥੬॥ ਨਾਮੁ ਜਪਹੁ ਨਾਮੇ ਗਤਿ ਪਾਵਹੁ [੨੫]ਸਿਮ੍ਰਿਤਿ ਸਾਸਤ੍ਰ ਨਾਮੁ ਦ੍ਰਿੜਈਆ ॥ ਹਉਮੈ ਜਾਇ ਤ ਨਿਰਮਲੁ ਹੋਵੈ [੨੬]ਗੁਰਮੁਖਿ ਪਰਚੈ ਪਰਮ ਪਦੁ ਪਈਆ ॥੭॥ ਇਹੁ ਜਗੁ ਵਰਨੁ[੨੭] ਰੂਪੁ ਸਭੁ ਤੇਰਾ ਜਿਤੁ[੨੮] ਲਾਵਹਿ ਸੇ ਕਰਮ ਕਮਈਆ ॥ ਨਾਨਕ [੨੯]ਜੰਤ ਵਜਾਏ ਵਾਜਹਿ ਜਿਤੁ ਭਾਵੈ ਤਿਤੁ ਰਾਹਿ ਚਲਈਆ ॥੮॥੨॥੫॥ ਬਿਲਾਵਲੁ ਮਹਲਾ ੪ † ॥ [੩੦]ਗੁਰਮੁਖਿ ਅਗਮ ਅਗੋਚਰੁ ਧਿਆਇਆ ਹਉ [੩੧]ਬਲਿ ਬਲਿ ਸਤਿਗੁਰ [੩੨]ਸਤਿ ਪੁਰਖਈਆ ॥ ਰਾਮਨਾਮੁ ਮੇਰੈ [੩੩]ਪ੍ਰਾਣਿ ਵਸਾਏ ਸਤਿਗੁਰ ਪਰਸਿ[੩੪] ਹਰਿਨਾਮਿ ਸਮਈਆ[੩੫] ॥ ੧ ॥ ਜਨ ਕੀ ਟੇਕ[੩੬] ਹਰਿਨਾਮੁ ਟਿਕਈਆ[੩੭]॥ ਸਤਿਗੁਰ ਕੀ ਧਰ[੩੮] ਲਾਗਾ ਜਾਵਾ ਗੁਰ ਕਿਰਪਾ ਤੇ ਹਰਿ ਦਰੁ ਲਹੀਆ ॥੧॥ ਰਹਾਉ॥ ਇਹੁ ਸਰੀਰੁ [੩੯]ਕਰਮ ਕੀ ਧਰਤੀ ਗੁਰਮੁਖਿ [੪੦]ਮਥਿ ਮਥਿ ਤਤੁ ਕਢਈਆ ॥ ਲਾਲੁ ਜਵੇਹਰ ਨਾਮੁ ਪ੍ਰਗਾਸਿਆ [੪੧]ਭਾਂਡੈ ਭਾਉ ਪਵੈ ਤਿਤੁ ਅਈਆ ॥੨॥ [੪੨]ਦਾਸਨਿ ਦਾਸ ਦਾਸ ਹੋਇ ਰਹੀਐ ਜੋ ਜਨ ਰਾਮ ਭਗਤ ਨਿਜ ਭਈਆ ॥ ਮਨੁ ਬੁਧਿ [੪੩]ਅਰਪਿ ਧਰਉ ਗੁਰ ਆਗੈ [੪੪]ਗੁਰ ਪਰਸਾਦੀ ਮੈ ਅਕਥੁ ਕਥਈਆ ॥ ੩ ॥ ਮਨਮੁਖ ਮਾਇਆ ਮੋਹ ਵਿਆਪੇ ਇਹੁ ਮਨੁ ਤ੍ਰਿਸਨਾ ਜਲਤ ਤਿਖਈਆ[੪੫] ॥ ਗੁਰਮਤਿ ਨਾਮੁ ਅੰਮ੍ਰਿਤ ਜਲੁ ਪਾਇਆ ਅਗਨਿ ਬੁਝੀ ਗੁਰ ਸਬਦਿ ਬੁਝਈਆ ॥ ੪ ॥ ਇਹੁ ਮਨੁ ਨਾਚੈ ਸਤਿਗੁਰ ਆਗੈ

੧ ਖ਼ੁਸ਼ਬੋ।
੨ ਸੁਗੰਧਤ ਹੋ ਜਾਈਦਾ ਹੈ।
੩ ਸਭ ਤੋਂ ਉਚੀ ਹਾਲਤ।
੪ ਅਰਿੰਡ, ਇਕ ਬਦਬੋਦਾਰ ਬੂਟਾ ਹੈ।
੫ ਢਕ ਦਾ ਬੂਟਾ, ਛਿਛਰਾ; ਇਕ ਨਿਕੰਮਾ ਰੁਖ ਹੈ।
੬ ਖ਼ੁਸ਼ਬੋਦਾਰ ਹੋ ਗਿਆ।
੭ ਤਿੰਨਾਂ ਦਾ ਅਰਥ "ਜਗਤ ਦਾ ਮਾਲਕ" ਹੈ।
੮ ਤਰ ਗਏ।
੯ ਤਾਰ ਕੇ (ਚਰਨਾਂ ਵਿਚ) ਸਮਾ ਲਿਆ।
੧੦ ਨੇੜੇ।
੧੧ ਮਾਇਆਧਾਰੀ, ਝੂਠੇ ਲੋਕ ਖੜੇ ਹੀ ਸੁਕ ਗਏ; ਕਿਉਂਕਿ ਉਹਨਾਂ ਦੇ ਮਨ ਵਿਚ ਹੰਕਾਰ ਹੈ; ਓਹ ਹਰੀ ਤੋਂ ਨਿਖੜ ਕੇ ਦੂਰ ਚਲੇ ਗਏ ਹਨ।
੧੨ ਹਰ ਇਕ ਦੀ ਹਾਲਤ ਤੇ ਮਿਣਤੀ।
੧੩ ਤਰੀਕੇ, ਜ਼ਰੀਏ।
੧੪ ਮਿਲੇ। ੧੫ ਸੋਨਾ।
੧੬ ਦਰਗਾਹੋਂ ਹਰੀ ਨੇ।
੧੭ ਸਮੁੰਦਰ।
੧੮ ਪ੍ਰੇਮ, ਨਿਸਚਾ।
੧੯ ਮੈਨੂੰ ਹਰੀ ਦੇ ਗੁਣ ਗਾਂਦਿਆਂ ਰੱਜ ਨਹੀਂ ਹੁੰਦਾ।
੨੦ ਹਰੀ ਨੂੰ ਰੋਜ਼ ਰੋਜ਼ ਧਿਆਵਣ ਨਾਲ ਉਚੇ ਤੋਂ ਉਚਾ ਵੈਰਾਗ ਪੈਂਦਾ ਹੋਇਆ ਹੈ।
੨੧ ਮਨ ਦੀ ਸ਼ਰਧਾ, ਪ੍ਰੀਤੀ ਦਸੀ ਹੈ।
੨੨ ਮੁੜ ਮੁੜ ਅਤੇ ਹਰ ਛਿਨ ਘੜੀ, ਨਿਤ ਹੀ।
੨੩ ਪਰੇ ਤੋਂ ਪਰੇ, ਬੇਅੰਤ ਹੈ।
੨੪ ਸ਼ਾਸਤਰ ਵੇਦ ਅਤੇ ਪੁਰਾਣ ਇਹ ਸਿਖਿਆ ਦਿੰਦੇ ਹਨ ਕਿ ਧਰਮ ਕਮਾਓ, ਪਰ ਧਰਮ ਕਮਾਉਣ ਲਈ ਛੇ ਕਰਮ ਕਰਨੇ ਦਸਦੇ ਹਨ। ਛੇ ਕਰਮ=ਪੜ੍ਹਨਾ, ਪੜ੍ਹਾਉਣਾ; ਯਗ ਕਰਨਾ, ਯਗ ਕਰਾਉਣਾ; ਦਾਨ ਦੇਣਾ, ਦਾਨ ਲੈਣਾ। ਪਰ ਆਪ-ਹੁਦਰੇ ਦਿਖਾਵੇ ਅਤੇ ਅਗਿਆਨ ਵਿਚ ਖੁਆਰ ਹੁੰਦੇ ਹਨ ਅਤੇ ਲੋਭ ਦੇ ਸਮੁੰਦਰ ਵਿਚ ਉਨ੍ਹਾਂ ਦਾ ਜੀਵਨ ਬੇੜਾ ਭਾਰ ਨਾਲ ਡੁਬ ਜਾਂਦਾ ਹੈ।
੨੫ ਦੇਖੋ ਪੰ. ੯੦੪, ਨੋਟ ੧੯ ਤੇ ੨੦।
੨੬ ਗੁਰੂ ਰਾਹੀਂ ਮਨ ਦੀ ਤਸੱਲੀ ਹੋ ਜਾਵੇ ਤਾਂ ਉਤਮ ਪਦਵੀ, ਮੁਕਤੀ ਪਾਈਦੀ ਹੈ।
੨੭ ਰੰਗ।
੨੮ ਜਿਸ (ਕੰਮ ਵਿਚ)।
੨੯ ਅਸੀਂ ਮਨੁਖ ਵਾਜੇ ਹਾਂ ਜੋ ਹਰੀ ਦੇ ਵਜਾਏ ਵਜਦੇ ਹਾਂ।
੩੦ ਗੁਰ ਦੁਆਰਾ ਅਪਹੁੰਚ ਤੇ ਮਨ ਬਾਣੀ ਤੋਂ ਪਰੇ ਹਰੀ ਨੂੰ ਧਿਆਇਆ।
੩੧ ਵਾਰੀ, ਸਦਕੇ ਹਾਂ।
੩੨ ਸੱਚੀ ਉਤਮ ਹਸਤੀ, ਸਤਿਗੁਰੂ।
੩੩ ਸੁਆਸਾਂ ਵਿਚ ਟਿਕਾ ਦਿੰਦਾ ਹੈ, ਦਮ ਦਮ ਯਾਦ ਕਰਾਉਂਦਾ ਹੈ।
੩੪ ਚਰਨ ਛੂਹ ਕੇ, ਦਰਸ਼ਨ ਕਰ ਕੇ।
੩੫ ਸਮਾ ਜਾਈਦਾ ਹੈ।
੩੬ ਆਸਰਾ।
੩੭ ਟਿਕਾਈ ਹੈ, ਲਈ ਹੈ, ਬਣਾਈ ਹੈ।
੩੮ ਧਿਰ। ਗੁਰੂ ਦੀ ਧਿਰ ਲਗਾ ਜਾਂਦਾ ਹਾਂ, ਉਸ ਦੀ ਕਿਰਪਾ ਨਾਲ ਹਰੀ ਦਾ ਦੁਆਰਾ ਲਭ ਪਏਗਾ।
੩੯ ਕੰਮ ਕਰਨ ਦਾ ਜ਼ਰੀਆ ਹੈ, ਇਸੇ ਸਰੀਰ ਰਾਹੀਂ ਚੰਗੇ ਮੰਦੇ ਕੰਮ ਕਰ ਸਕਦੇ ਹਾਂ! ਦੇਖੋ ਪੰ. ੭੮, ਨੋਟ ੭।
੪੦ ਰਿੜਕ ਰਿੜਕ ਕੇ ਮਖਣ ਕਢਦੇ ਹਨ, ਮਿਹਨਤ ਕਰ ਕੇ ਉਤਮ ਹਰੀ-ਨਾਮ ਪਾਉਂਦੇ ਹਨ।
੪੧ (ਨਾਮ ਦਾ ਪਰਕਾਸ਼ ਹੋਣ ਨਾਲ) ਉਹਨਾਂ ਦੇ ਭਾਂਡੇ, ਮਨ ਵਿਚ ਪ੍ਰੇਮ ਆ ਪੈਂਦਾ ਹੈ।
੪੨ ਜਿਹੜਾ ਮਨੁਖ ਰਾਮ ਦਾ ਨਿਜ-ਭਗਤ, ਖ਼ਾਸ ਆਪਣਾ ਪਿਆਰਾ ਭਗਤ, ਹੋ ਗਿਆ ਹੈ ਉਸਦੇ ਦਾਸਾਂ ਦੇ ਦਾਸਾਂ ਦੇ ਦਾਸ ਹੋ ਜਾਈਏ।
੪੩ ਸੌਂਪ ਦੇਵਾਂ।
੪੪ ਗੁਰੂ ਦੀ ਕਿਰਪਾ ਨਾਲ ਮੈਂ ਬਿਆਨ ਨਾ ਹੋ ਸਕਣ ਵਾਲੇ ਹਰੀ ਦੀ (ਕੁਝ) ਸੋਝੀ ਪਾ ਲਈ।
੪੫ ਪਿਆਸਾ ਹੀ ਰਿਹਾ।

* ਸਾਰੀ ਬਨਾਸਪਤੀ ਵਿਚੋਂ। ਪੁਰਾਣਾ ਖ਼ਿਆਲ ਹੈ ਕਿ ਹਰ ਇਕ ਬ੍ਰਿਛ ਬੂਟੇ ਦਾ ਇਕ ਇਕ ਪਤਰ ਲੈ ਕੇ ਇਕੱਠਾ ਕਰਕੇ ਤੋਲੀਏ, ਤਾਂ ੧੮ ਭਾਰ ਵਜ਼ਨ ਹੋਵੇਗਾ। ਇਕ ਭਾਰ ਪੰਜ ਮਣ ਕੱਚੇ ਦੇ ਬਰਾਬਰ ਹੈ। "ਅਠਾਰਹ ਭਾਰ ਬਨਾਸਪਤੀ" (ਮਲਾਰ ਨਾਮ ਦੇਵ)। ਦੇਖੋ ਪੰ. ੫੫੪, ਨੋਟ ੨੧।

† ਸਮੁੱਚਾ ਭਾਵ:—ਗੁਰੂ ਹੀ ਮਨੁਖ ਨੂੰ ਹਰੀ-ਨਾਮ ਦੀ ਕਮਾਈ ਸਿਖਾਂਦਾ ਹੈ।

[1]ਅਨਹਦ ਸਬਦ ਧੁਨਿ[2] ਤੂਰ[3] ਵਜਈਆ ॥ ਹਰਿ ਹਰਿ ਉਸਤਤਿ ਕਰੈ ਦਿਨੁ ਰਾਤੀ ਰਖਿ ਰਖਿ ਚਰਣ ਹਰਿ [4]ਤਾਲ ਪੂਰਈਆ ॥ ੫ ॥ ਹਰਿ ਕੈ ਰੰਗਿ ਰਤਾ ਮਨੁ ਗਾਵੈ [5]ਰਸਿ ਰਸਾਲ ਰਸਿ ਸਬਦੁ ਰਵਈਆ ॥ [6]ਨਿਜਘਰਿ ਧਾਰੁ ਚੁਐ ਅਤਿ ਨਿਰਮਲ ਜਿਨਿ ਪੀਆ ਤਿਨ ਹੀ ਸੁਖੁ ਲਹੀਆ[7] ॥ ੬ ॥ ਮਨਹਠਿ[8] ਕਰਮ ਕਰੈ ਅਭਿਮਾਨੀ ਜਿਉ ਬਾਲਕ [9]ਬਾਲੂ ਘਰ ਉਸਰਈਆ ॥ ਆਵੈ ਲਹਰਿ ਸਮੁੰਦ ਸਾਗਰ ਕੀ ਖਿਨ ਮਹਿ [10]ਭਿੰਨ ਭਿੰਨ ਢਹਿ ਪਈਆ ॥ ੭ ॥ ਹਰਿ [11]ਸਰੁ ਸਾਗਰੁ ਹਰਿ ਹੈ ਆਪੇ ਇਹੁ ਜਗੁ ਹੈ ਸਭੁ ਖੇਲੁ ਖੇਲਈਆ ॥ ਜਿਉ [12]ਜਲ ਤਰੰਗ ਜਲੁ ਜਲਹਿ ਸਮਾਵਹਿ ਨਾਨਕ [13]ਆਪੇ ਆਪਿ ਰਮਈਆ ॥ ੮ ॥ ੩ ॥ ੬ ॥ ਬਿਲਾਵਲੁ ਮਹਲਾ ੪ * ॥ [14]ਸਤਿਗੁਰੁ ਪਰਚੈ ਮਨਿ ਮੁੰਦ੍ਰਾ ਪਾਈ ਗੁਰ ਕਾ ਸਬਦੁ ਤਨਿ ਭਸਮ ਦ੍ਰਿੜਈਆ ॥ [15]ਅਮਰ ਪਿੰਡ ਭਏ ਸਾਧੂ ਸੰਗਿ ਜਨਮ ਮਰਣ ਦੋਊ ਮਿਟਿ ਗਈਆ ॥ ੧ ॥ ਮੇਰੇ ਮਨ ਸਾਧ ਸੰਗਤਿ ਮਿਲਿ ਰਹੀਆ ॥ ਕ੍ਰਿਪਾ ਕਰਹੁ ਮਧਸੂਦਨ[16] ਮਾਧਉ[17] ਮੈ ਖਿਨੁ ਖਿਨੁ ਸਾਧੂ ਚਰਣ ਪਖਈਆ[18] ॥ ੧ ॥ ਰਹਾਉ ॥ [19]ਤਜੈ ਗਿਰਸਤੁ ਭਇਆ ਬਨਵਾਸੀ ਇਕੁ ਖਿਨੁ ਮਨੂਆ ਟਿਕੈ ਨ ਟਿਕਈਆ ॥ [20]ਧਾਵਤੁ ਧਾਇ ਤਦੇ ਘਰਿ ਆਵੈ ਹਰਿ ਹਰਿ ਸਾਧੂ ਸਰਣਿ ਪਵਈਆ ॥ ੨ ॥ [21]ਧੀਆ ਪੂਤ ਛੋਡਿ ਸੰਨਿਆਸੀ ਆਸਾ ਆਸ ਮਨਿ ਬਹੁਤੁ ਕਰਈਆ ॥ ਆਸਾ ਆਸ ਕਰੈ ਨਹੀ ਬੂਝੈ ਗੁਰ ਕੈ ਸਬਦਿ ਨਿਰਾਸ ਸੁਖੁ ਲਹੀਆ ॥ ੩ ॥ [22]ਉਪਜੀ ਤਰਕ ਦਿਗੰਬਰੁ ਹੋਆ ਮਨੁ ਦਹ ਦਿਸ ਚਲਿ ਚਲਿ ਗਵਨੁ ਕਰਈਆ ॥ ਪ੍ਰਭਵਨੁ[23] ਕਰੈ ਬੂਝੈ ਨਹੀ ਤ੍ਰਿਸਨਾ ਮਿਲਿ ਸੰਗਿ ਸਾਧ [24]ਦਇਆ ਘਰੁ ਲਹੀਆ ॥ ੪ ॥ [25]ਆਸਣ ਸਿਧ ਸਿਖਹਿ ਬਹੁਤੇਰੇ ਮਨਿ ਮਾਗਹਿ ਰਿਧਿ ਸਿਧਿ ਚੇਟਕ ਚੇਟਕਈਆ ॥ ਤ੍ਰਿਪਤਿ ਸੰਤੋਖੁ ਮਨਿ ਸਾਂਤਿ ਨ ਆਵੈ ਮਿਲਿ ਸਾਧੂ ਤ੍ਰਿਪਤਿ ਹਰਿਨਾਮਿ ਸਿਧਿ ਪਈਆ ॥ ੫ ॥ [26]ਅੰਡਜ ਜੇਰਜ ਸੇਤਜ ਉਤਭੁਜ ਸਭਿ ਵਰਨ ਰੂਪ ਜੀਅ ਜੰਤ ਉਪਈਆ ॥ ਸਾਧੂ ਸਰਣਿ ਪਰੈ [27]ਸੋ ਉਬਰੈ ਖਤ੍ਰੀ ਬ੍ਰਾਹਮਣੁ ਸੂਦੁ ਵੈਸੁ ਚੰਡਾਲੁ ਚੰਡਈਆ ॥ ੬ ॥ [28]ਨਾਮਾ ਜੈਦੇਉ ਕੰਬੀਰੁ ਤ੍ਰਿਲੋਚਨੁ [29]ਅਉਜਾਤਿ ਰਵਿਦਾਸੁ ਚਮਿਆਰੁ ਚਮਈਆ ॥ ਜੋ ਜੋ ਮਿਲੈ ਸਾਧੂ ਜਨ ਸੰਗਤਿ ਧਨੁ[30] ਧੰਨਾ ਜਟੁ ਸੈਣੁ[31] ਮਿਲਿਆ ਹਰਿ ਦਈਆ[32] ॥ ੭ ॥ ਸੰਤ ਜਨਾ ਕੀ ਹਰਿ ਪੈਜ[33] ਰਖਾਈ [34]ਭਗਤਿ ਵਛਲੁ ਅੰਗੀਕਾਰੁ[35] ਕਰਈਆ ॥ ਨਾਨਕ [36]ਸਰਣਿ ਪਰੇ ਜਗ ਜੀਵਨ ਹਰਿ ਹਰਿ ਕਿਰਪਾ ਧਾਰਿ ਰਖਈਆ ॥ ੮ ॥ ੪ ॥ ੭ ॥ ਬਿਲਾਵਲੁ ਮਹਲਾ ੪ † ॥ ਅੰਤਰਿ ਪਿਆਸ[37] ਉਠੀ ਪ੍ਰਭ ਕੇਰੀ[38] ਸੁਣਿ ਗੁਰ ਬਚਨ ਮਨਿ ਤੀਰ ਲਗਈਆ ॥ ਮਨ ਕੀ ਬਿਰਥਾ[39] ਮਨ

੧ ਦੇਖੋ ਪੰਨਾ ੭੬੭, ਫੁਟ ਨੋਟ * ।
੨ ਧੁਨੀ, ਲਗਾਤਾਰ ਅਵਾਜ਼ ।
੩ ਵਾਜੇ ।
੪ ਤਾਲ ਪੂਰਦੇ ਹਨ, ਰਾਗ ਯਾ ਨਾਚ ਦਾ ਵਜ਼ਨ ਪੂਰਾ ਕਰਦੇ ਹਨ ।
੫ ਰਸਾਲ=ਰਸਾਂ ਦਾ ਘਰ,ਹਰੀ। ਹਰੀ ਦੇ ਪ੍ਰੇਮ ਵਿਚ ਰਸ ਨਾਲ (ਸੁਆਦ ਨਾਲ) ਨਾਮ ਨੂੰ ਜਪਦਾ ਹੈ । ਰਵਨਾ ਤੋਂ ਭਾਵ ਜਪਣਾ ਹੈ ।
੬ ਆਪਣੇ ਘਰ ਵਿਚ, ਆਤਮਾ ਵਿਚ ਹਰੀ-ਰਸ ਦੀ ਪਵਿੱਤਰ ਧਾਰ ਪੈਂਦੀ ਹੈ ।
੭ ਪਰਾਪਤ ਕੀਤਾ ਹੈ ।
੮ ਮਨ ਦੇ ਹੱਠ ਨਾਲ ।
੯ ਰੇਤ ਦਾ ਘਰ ਬਣਾਂਦਾ ਹੈ ।
੧੦ ਵੱਖ ਵੱਖ, ਟੁਕੜੇ ਟੁਕੜੇ ਹੋ ਕੇ ।
੧੧ ਤਲਾ, ਸਮੁੰਦਰ ।
੧੨ ਸਮੁੰਦਰ ਦੀਆਂ ਲਹਿਰਾਂ ਦਾ ਪਾਣੀ ਸਮੁੰਦਰ ਵਿਚ ਸਮਾ ਜਾਂਦਾ ਹੈ ।
੧੩ ਏਸੇ ਤਰ੍ਹਾਂ ਸਭ ਵਿਚ ਰਮਿਆ ਹੋਇਆ ਹਰੀ ਸਭ ਕੁਝ ਆਪ ਹੀ ਹੈ ।
੧੪ ਸਤਿਗੁਰੂ ਨੂੰ ਜਾਨਣ ਦੀਆਂ ਮੁੰਦਰਾਂ ਮਨ ਰੂਪੀ ਕੰਨ ਵਿਚ ਪਾਈਆਂ ਅਤੇ ਗੁਰੂ ਦੇ ਉਪਦੇਸ਼ ਦੀ ਸੁਆਹ ਸਰੀਰ ਨੂੰ ਲਾਈ । ਇਸ ਤਰ੍ਹਾਂ ਦਾ ਜੋਗੀ ਬਣਿਆ ।
੧੫ ਮੌਤ ਤੋਂ ਰਹਿਤ ਸ਼ਰੀਰ ਵਾਲੇ ।
੧੬–੧੭ [ਵਿਸ਼ਨੂੰ ਦੇ ਨਾਮ ਹਨ । ਮਧੁ ਰਾਖਸ਼ ਦੇ ਮਾਰਨ ਵਾਲਾ ਅਤੇ ਮਾਇਆ, ਲਕਸ਼ਮੀ ਦਾ ਪਤੀ] ਹਰੀ ।
੧੮ ਧੋਂਦਾ ਹਾਂ ।
੧੯ ਘਰ ਬਾਰ ਛੱਡ ਕੇ ਜੰਗਲ ਵਿਚ ਜਾ ਰਿਹਾ ।
੨੦ ਦੌੜ ਦੌੜ ਕੇ, ਥਕ ਕੇ ਤਦ ਫੇਰ ਘਰ ਵਿਚ ਆਇਆ (ਭਾਵ ਟਿਕਾਉ ਮਿਲਿਆ), ਜਦ ਹਰੀ ਦੇ ਪਠਾਏ ਸਾਧੂ-ਗੁਰੂ ਦੀ ਸ਼ਰਨੀ ਪਿਆ ।
੨੧ ਪਰਵਾਰ ਨੂੰ ਛਡ ਕੇ ਸੰਨਿਆਸੀ ਹੋ ਗਿਆ, ਪਰ ਮਨ ਵਿਚ ਆਸਾਂ ਅਤੇ ਖ਼ਾਹਸ਼ਾਂ ਬਹੁਤ ਕਰਦਾ ਰਿਹਾ । ਖ਼ਾਹਸ਼ਾਂ ਕਰਦਿਆਂ ਗਿਆਨ ਨਾ ਹੋਇਆ, ਅੰਤ ਗੁਰੂ ਦੇ ਉਪਦੇਸ਼ ਰਾਹੀਂ ਆਸ਼ਾ-ਰਹਿਤ ਹੋਣ ਦਾ ਸੁਖ ਮਾਣਿਆ ।
੨੨ (ਮਨ ਵਿਚ ਦੁਨੀਆਂ ਤੋਂ) ਨਫ਼ਰਤ ਪੈਦਾ ਹੋਈ ਤਾਂ ਨੰਗੇ ਰਹਿਣ ਵਾਲਾ ਜੈਨੀ ਸਾਧੂ ਬਣ ਗਿਆ, ਪਰ ਮਨ ਫਿਰ ਭੀ ਦਸ ਪਾਸੇ ਭੌਂਦਾ ਰਿਹਾ ।
੨੩ [ਪਰਿਭਵਣ] ਚੰਗੀ ਤਰ੍ਹਾਂ ਭੌਣਾ, ਦੌੜਨਾ ।
੨੪ ਦਇਆ ਦਾ ਘਰ ਪਾ ਲਿਆ, ਭਾਵ ਨਫ਼ਰਤ ਦੀ ਥਾਂ ਦਇਆ ਵਾਲੀ ਬਿਰਤੀ ਹੋ ਗਈ ।
੨੫ ਸਿਧ ਲੋਕ (ਕਰਾਮਾਤਾਂ ਕਰਨ ਵਾਲੇ) ਅਨੇਕਾਂ ਆਸਣ, ਤਪ ਦੇ ਤਰੀਕੇ ਸਿਖਦੇ ਹਨ ਅਤੇ ਮਨ ਵਿਚ ਕਰਾਮਾਤੀ ਸ਼ਕਤੀਆਂ ਅਤੇ ਜਾਦੂ ਦੀ ਇੱਛਾ ਕਰਦੇ ਹਨ, ਪਰ ਮਨ ਵਿਚ ਰਜੇਵਾਂ, ਸੰਤੋਖ ਯਾ ਸ਼ਾਂਤੀ ਨਹੀਂ ਆਉਂਦੀ ; ਅੰਤ ਪੂਰਨ ਸਾਧੂ-ਸਤਿਗੁਰੂ ਨੂੰ ਮਿਲ ਕੇ ਨਾਮ ਦੀ ਕਰਾਮਾਤ ਅਤੇ ਸ਼ਾਂਤੀ ਪਾਂਦੇ ਹਨ ।
੨੬ ਇਹ ਚਾਰੇ ਖਾਣੀਆਂ ਹਨ । ਭਾਵ ਹਰੀ ਨੇ ਅਨੇਕ ਤਰ੍ਹਾਂ ਦੀ ਸ੍ਰਿਸ਼ਟੀ ਅਤੇ ਤਰ੍ਹਾਂ ਤਰ੍ਹਾਂ ਦੇ ਰੰਗ ਰੂਪ ਵਾਲੇ ਮਨੁੱਖ ਅਤੇ ਪਸ਼ੂ ਪੈਦਾ ਕੀਤੇ ਹਨ । ਦੇਖੋ ਪੰਨਾ ੯੧੬, ਨੋਟ ੨੧ ।
੨੭ ਉਹ ਤਰ ਜਾਂਦਾ ਹੈ, ਚਾਹੇ ਕਿਸੇ ਉੱਚੀ ਯਾ ਨੀਂਚ ਜ਼ਾਤ ਦਾ ਹੋਵੇ ।
੨੮ ਭਗਤਾਂ ਦੇ ਨਾਮ ।
੨੯ ਨੀਚ ਜਾਤ ਵਾਲਾ, ਰਵਿਦਾਸ ।
੩੦ ਧੰਨ ਹੈ, ਵਡਭਾਗੀ ਹੈ ।
੩੧ ਸੈਣ ਨਾਈ ਜੋ ਭਗਤ ਸੀ ।
੩੨ [ਦਯੁ] ਹਰੀ ਨੂੰ ।
੩੩ ਲੱਜਾ, ਇੱਜ਼ਤ ।
੩੪ ਭਗਤਿ-ਵਤਸਲ, ਭਗਤੀ ਨੂੰ ਪਿਆਰ ਕਰਨ ਵਾਲਾ, ਹਰੀ ।
੩੫ ਕਿਸੇ ਨੂੰ ਆਪਣੇ ਅੰਗ ਲਾਣਾ, ਲੜ ਲਾ ਲੈਣਾ, ਆਪਣਾ ਬਣਾ ਲੈਣਾ ।
੩੬ ਜਗਤ ਦੀ ਜਿੰਦ ਜਾਨ, ਹਰੀ ਦੀ ਸ਼ਰਨੀ ਪਏ ।
੩੭ ਇੱਛਾ, ਪ੍ਰੀਤ ।
੩੮ (ਪ੍ਰਭੂ) ਦੀ ।
੩੯ ਹਾਲਤ ।

---

* ਗੁਰੂ ਉਤੇ ਨਿਸਚਾ ਜ਼ਰੂਰੀ ਹੈ । ਗੁਰੂ ਦੇ ਰਾਹੀਂ ਮਨ ਧਾਉਂਦਾ ਹੋਇਆ ਟਿਕਾਉ ਪ੍ਰਾਪਤ ਕਰਦਾ ਹੈ।

† ਗੁਰੂ ਨੇ ਦਿਲ ਵਿਚ ਹਰੀ ਦਾ ਬਹੁਤ ਪ੍ਰੇਮ ਲਾ ਦਿੱਤਾ ਹੈ ।

ਹੀ ਜਾਣੈ [1]ਅਵਰੁ ਕਿ ਜਾਣੈ ਕੋ ਪੀਰ ਪਰਈਆ ॥ ੧ ॥ ਰਾਮ [2]ਗੁਰਿ ਮੋਹਨਿ ਮੋਹਿ ਮਨੁ ਲਈਆ ॥ ਹਉ [3]ਆਕਲ ਬਿਕਲ ਭਈ ਗੁਰ ਦੇਖੇ ਹਉ [4]ਲੋਟ ਪੋਟ ਹੋਇ ਪਈਆ ॥ ੧ ॥ ਰਹਾਉ ॥ ਹਉ ਨਿਰਖਤ[5] ਫਿਰਉ ਸਭਿ ਦੇਸ ਦਿਸੰਤਰ ਮੈ ਪ੍ਰਭ ਦੇਖਨ ਕੋ ਬਹੁਤੁ ਮਨਿ ਚਈਆ[6] ॥ ਮਨੁ ਤਨੁ ਕਾਟਿ ਦੇਉ ਗੁਰ ਆਗੈ ਜਿਨਿ ਹਰਿ ਪ੍ਰਭ [7]ਮਾਰਗੁ ਪੰਥੁ ਦਿਖਈਆ ॥ ੨ ॥ ਕੋਈ ਆਣਿ ਸਦੇਸਾ[8] ਦੇਇ ਪ੍ਰਭ ਕੇਰਾ [9]ਰਿਦ ਅੰਤਰਿ ਮਨਿ ਤਨਿ ਮੀਠ ਲਗਈਆ ॥ [10]ਮਸਤਕੁ ਕਾਟਿ ਦੇਉ ਚਰਣਾ ਤਲਿ ਜੋ ਹਰਿ ਪ੍ਰਭੁ ਮੇਲੇ ਮੇਲਿ ਮਿਲਈਆ ॥ ੩ ॥ [11]ਚਲੁ ਚਲੁ ਸਖੀ ਹਮ ਪ੍ਰਭੁ ਪਰਬੋਧਹ ਗੁਣ ਕਾਮਣ ਕਰਿ ਹਰਿ ਪ੍ਰਭੁ ਲਹੀਆ ॥ ਭਗਤਿ ਵਛਲੁ ਉਆ ਕੋ ਨਾਮੁ ਕਹੀਅਤੁ ਹੈ ਸਰਣਿ ਪ੍ਰਭੂ ਤਿਸੁ ਪਾਛੈ ਪਈਆ ॥ ੪ ॥ [12]ਖਿਮਾ ਸੀਗਾਰ ਕਰੇ ਪ੍ਰਭ ਖੁਸੀਆ ਮਨਿ ਦੀਪਕ ਗੁਰ ਗਿਆਨੁ ਬਲਈਆ ॥ [13]ਰਸਿ ਰਸਿ ਭੋਗ ਕਰੇ ਪ੍ਰਭੁ ਮੇਰਾ ਹਮ ਤਿਸੁ ਆਗੈ ਜੀਉ ਕਟਿ ਕਟਿ ਪਈਆ ॥ ੫ ॥ [14]ਹਰਿ ਹਰਿ ਹਾਰੁ ਕੰਠਿ ਹੈ ਬਨਿਆ ਮਨੁ ਮੋਤੀਚੂਰੁ ਵਡ ਗਹਨ ਗਹਨਈਆ ॥ ਹਰਿ ਹਰਿ [15]ਸਰਧਾ ਸੇਜ ਵਿਛਾਈ [16]ਪ੍ਰਭੁ ਛੋਡਿ ਨ ਸਕੈ ਬਹੁਤੁ ਮਨਿ ਭਈਆ ॥ ੬ ॥ [17]ਕਹੈ ਪ੍ਰਭੁ ਅਵਰੁ ਅਵਰੁ ਕਿਛੁ ਕੀਜੈ ਸਭੁ ਬਾਦਿ ਸੀਗਾਰੁ ਫੋਕਟ ਫੋਕਟਈਆ ॥ ਕੀਓ ਸੀਗਾਰੁ ਮਿਲਣ ਕ ਤਾਈ ਪ੍ਰਭੁ ਲੀਓ ਸੁਹਾਗਨਿ ਥੂਕ ਮੁਖਿ ਪਈਆ ॥ ੭ ॥ ਹਮ ਚੇਰੀ[18] ਤੂ [19]ਅਗਮ ਗੁਸਾਈ ਕਿਆ ਹਮ ਕਰਹ ਤੇਰੈ [20]ਵਸਿ ਪਈਆ ॥ [21]ਦਇਆ ਦੀਨ ਕਰਹੁ ਰਖਿ ਲੇਵਹੁ ਨਾਨਕ [22]ਹਰਿ ਗੁਰ ਸਰਣਿ ਸਮਈਆ ॥ ੮ ॥ ੫ ॥ ੮ ॥

ਬਿਲਾਵਲੁ ਮਹਲਾ ੪ * ॥ ਮੈ ਮਨਿ ਤਨਿ ਪ੍ਰੇਮੁ ਅਗਮ[23] ਠਾਕੁਰ ਕਾ ਖਿਨੁ ਖਿਨੁ ਸਰਧਾ[24] ਮਨਿ ਬਹੁਤੁ ਉਠਈਆ ॥ ਗੁਰ ਦੇਖੇ ਸਰਧਾ ਮਨ ਪੂਰੀ [25]ਜਿਉ ਚਾਤ੍ਰਿਕ ਪ੍ਰਿਉ ਪ੍ਰਿਉ ਬੂੰਦ ਮੁਖਿ ਪਈਆ ॥ ੧ ॥ ਮਿਲੁ ਮਿਲੁ ਸਖੀ ਹਰਿ ਕਥਾ ਸੁਨਈਆ[26] ॥ ਸਤਿਗੁਰੁ ਦਇਆ ਕਰੇ ਪ੍ਰਭੁ ਮੇਲੇ ਮੈ ਤਿਸੁ ਆਗੈ ਸਿਰੁ ਕਟਿ ਕਟਿ ਪਈਆ[27] ॥ ੧ ॥ ਰਹਾਉ ॥ [28]ਰੋਮਿ ਰੋਮਿ ਮਨਿ ਤਨਿ ਇਕ ਬੇਦਨ[29] ਮੈ ਪ੍ਰਭ ਦੇਖੇ ਬਿਨੁ ਨੀਦ ਨ ਪਈਆ ॥ [30]ਬੈਦਕ ਨਾਟਿਕ ਦੇਖਿ ਭੁਲਾਨੇ ਮੈ ਹਿਰਦੈ ਮਨਿ ਤਨਿ ਪ੍ਰੇਮ ਪੀਰ ਲਗਈਆ ॥ ੨ ॥ ਹਉ ਖਿਨੁ ਪਲੁ ਰਹਿ ਨ ਸਕਉ ਬਿਨੁ ਪ੍ਰੀਤਮ [31]ਜਿਉ ਬਿਨੁ ਅਮਲੈ ਅਮਲੀ ਮਰਿ ਗਈਆ ॥ ਜਿਨ ਕਉ ਪਿਆਸ ਹੋਇ ਪ੍ਰਭ ਕੇਰੀ[32] ਤਿਨ ਅਵਰੁ ਨ ਭਾਵੈ ਬਿਨੁ ਹਰਿ ਕੋ ਦੁਈਆ[33] ॥ ੩ ॥ ਕੋਈ ਆਨਿ[34] ਆਨਿ ਮੇਰਾ ਪ੍ਰਭੂ ਮਿਲਾਵੈ ਹਉ [35]ਤਿਸੁ ਵਿਟਹੁ ਬਲਿ ਬਲਿ ਘੁਮਿ ਗਈਆ ॥ ਅਨੇਕ ਜਨਮ ਕੇ ਵਿਛੁੜੇ ਜਨ ਮੇਲੇ ਜਾ ਸਤਿ ਸਤਿ ਸਤਿਗੁਰ ਸਰਣਿ ਪਵਈਆ[36] ॥ ੪ ॥ ਸੇਜ ਏਕ

੧ ਹੋਰ ਕੋਈ ਆਦਮੀ ਪਰਾਈ ਪੀੜ ਕੀ ਸਮਝ ਸਕਦਾ ਹੈ ?
੨ ਗੁਰੂ ਮੋਹਨ ਨੇ, ਗੁਰੂ ਪਿਆਰੇ ਨੇ ।
੩ ਵਿਆਕਲ, ਬੇਸੁਧ ।
੪ ਬੇਹੋਸ਼ ।
੫ ਦੇਖਦੀ ।
੬ ਚਾਉ ਹੈ ।
੭ ਰਸਤਾ, ਰਾਹ ।
੮ ਸੁਨੇਹਾ । ਪ੍ਰਭੂ ਬਾਬਤ ਗੱਲਾਂ ਦੱਸੇ ।
੯ ਹਿਰਦੇ ਵਿਚ, ਮਨ ਵਿਚ, ਤਨ ਵਿਚ ।
੧੦ ਮੱਥਾ, ਭਾਵ ਸਿਰ ਕਟ ਕੇ ਉਸ ਦੇ ਪੈਰਾਂ ਹੇਠ ਰਖ ਦੇਵਾਂ ।
੧੧ ਆ, ਸਹੇਲੀ (ਹੇ ਗੁਰ-ਸਿਖ ਭਾਈ !) ਅਸੀਂ ਪ੍ਰਭੂ ਨੂੰ ਚੰਗੀ ਤਰ੍ਹਾਂ ਸਮਝੀਏ ਅਤੇ ਗੁਣਾਂ ਦੇ ਜਾਦੂ ਟੂਣੇ ਕਰ ਕੇ ਪ੍ਰਭੂ ਨੂੰ ਪਰਾਪਤ ਕਰੀਏ । ਉਸ ਦਾ ਨਾਮ ਭਗਤੀ ਦਾ ਪਿਆਰਾ ਕਹਿਆ ਜਾਂਦਾ ਹੈ ; ਉਸ ਦੀ ਸ਼ਰਨ ਚਲ ਪਵੀਏ ।
੧੨ ਦਇਆ ਯਾ ਬਖ਼ਸ਼ਣ ਦੇ ਗੁਣ ਦਾ ਸ਼ਿੰਗਾਰ ਕਰੇ ਅਤੇ ਮਨ ਵਿਚ ਗੁਰੂ ਦਾ ਉਪਦੇਸ਼ ਰੂਪ ਦੀਵਾ ਬਾਲੇ ਤਾਂ ਪ੍ਰਭੂ ਖ਼ੁਸ਼ ਹੁੰਦਾ ਹੈ ।
੧੩ ਤਾਂ ਮੇਰਾ ਪ੍ਰਭੂ ਰਸ ਲੈ ਲੈ ਕੇ ਆਤਮਾ ਰੂਪੀ ਇਸਤ੍ਰੀ ਨੂੰ ਮਾਣਦਾ ਹੈ ; ਮੈਂ ਉਸ ਦੇ ਅਗੇ ਆਪਣਾ ਦਿਲ ਕਟ ਕਟ ਕੇ ਸਦਕੇ ਕਰ ਦੇਵਾਂ ।
੧੪ ਹਰੀ ਹੀ ਮੇਰੇ ਗਲ ਵਿਚ ਹਾਰ ਹੈ, ਅਤੇ ਹਰੀ-ਪ੍ਰੇਮ ਦਾ ਭਰਿਆ ਮਨ ਹੀ ਮੇਰਾ ਮੋਤੀ-ਚੂਰ ਹੈ, ਮੇਰਾ ਵੱਡਾ ਗਹਿਣਾ ਹੈ । ਮੋਤੀ-ਚੂਰ=ਸਿਰ ਤੇ ਪਾਣ ਵਾਲਾ ਇਕ ਗਹਿਣਾ ।
੧੫ ਸ਼ਰਧਾ, ਪ੍ਰੇਮ ਰੂਪ ਸੇਜ ਪ੍ਰਭੂ ਲਈ ਵਿਛਾਈ ।
੧੬ ਮੈਂ ਪ੍ਰਭੂ ਨੂੰ ਛੱਡ ਨਹੀਂ ਸਕਦੀ, ਕਿਉਂਕਿ ਮੇਰੇ ਮਨ ਵਿਚ ਬਹੁਤ ਚਾਉ, ਪ੍ਰੇਮ ਹੈ ।
੧੭ ਹਰੀ ਕੁਝ ਹੁਕਮ ਕਰਦਾ ਹੈ, ਅਸੀਂ ਕੁਝ ਹੋਰ ਹੀ ਕਰਦੇ ਹਾਂ, ਏਸ ਲਈ ਸਾਡਾ ਸਭ ਸ਼ਿੰਗਾਰ (ਗੁਣ, ਵਡਿਆਈਆਂ) ਫ਼ਜ਼ੂਲ ਹੈ, ਥੋਥਾ ਹੈ । ਪ੍ਰਭੂ ਨੂੰ ਮਿਲਣ ਲਈ ਸ਼ਿੰਗਾਰ ਕੀਤਾ, ਪਰ ਸੁਹਾਗਣਾਂ, ਗੁਰਮੁਖਾਂ ਨੇ ਪ੍ਰਭੂ ਨੂੰ ਪਰਾਪਤ ਕੀਤਾ, ਅਤੇ ਸਾਡੇ ਮੂੰਹ ਉਤੇ ਥੁਕਾਂ ਹੀ ਪਈਆਂ ।
੧੮ ਚੇਲੀ, ਦਾਸੀ ।
੧੯ ਐਸਾ ਮਾਲਕ ਜਿਸ ਤਕ ਪਹੁੰਚਣਾ ਮੁਸ਼ਕਲ ਹੋਵੇ।
੨੦ ਵਸ ਵਿਚ, ਅਧੀਨ ਹਾਂ ।
੨੧ ਦਇਆ ਕਰੋ, ਸਾਨੂੰ ਅਨਾਥਾਂ ਨੂੰ ਬਚਾ ਲਓ ।
੨੨ ਹਰੀ ਦੀ, ਗੁਰੂ ਦੀ ਸ਼ਰਨ ਵਿਚ ਸਮਾ ਜਾਓ ।
੨੩ ਜਿਸ ਤਕ ਪਹੁੰਚ ਨਾ ਹੋ ਸਕੇ ।
੨੪ ਪ੍ਰੀਤ ।
੨੫ ਜਿਸ ਤਰ੍ਹਾਂ ਪਪੀਹਾ ਪੀਓ ਪੀਓ ਕਰਦਾ ਹੈ ਅਤੇ ਮੀਂਹ ਦੀ ਬੂੰਦ ਮੂੰਹ ਵਿਚ ਪੈਣ ਨਾਲ ਸ਼ਾਂਤ ਹੁੰਦਾ ਹੈ । ਦੇਖੋ ਪੰ. ੪੫੨, ਫੁਟਨੋਟ * ।
੨੬ ਸੁਣਾਓ ।
੨੭ ਪਾਵਾਂ, ਧਰ ਦਿਆਂ ।
੨੮ ਵਾਲ ਵਾਲ ਵਿਚ, ਸਾਰੇ ਸ਼ਰੀਰ ਵਿਚ ।
੨੯ ਪੀੜ, ਬਿਮਾਰੀ ।
੩੦ ਵੈਦਕ, ਹਕੀਮ ਅਤੇ ਨਾਟਿਕ, ਨਾੜੀਆਂ ਦੇਖਣ ਵਾਲੇ ਮੈਨੂੰ ਦੇਖ ਕੇ ਭੁਲ ਗਏ, ਹੈਰਾਨ ਹੋ ਗਏ ; ਮੇਰੀ ਬਿਮਾਰੀ ਦਾ ਓਹਨਾਂ ਨੂੰ ਕੁਝ ਪਤਾ ਨਾ ਲਗਾ ।
੩੧ ਜਿਸ ਤਰਾਂ ਨਸ਼ੇ ਤੋਂ ਬਿਨਾਂ ਨਸ਼ਈ ਮਰ ਜਾਂਦਾ ਹੈ ।
੩੨ ਦੀ ।
੩੩ ਦੂਸਰਾ ।
੩੪ ਆ ਕੇ ।
੩੫ ਉਸ ਉਤੋਂ ਬਲਿਹਾਰੀ ਹਾਂ, ਸਦਕੇ ਜਾਵਾਂ । ਘੁਮਾਣਾ, ਘੋਲ ਘੁਮਾਣਾ ਤੋਂ ਭਾਵ ਕਿਸੇ ਦੇ ਸਿਰ ਉਤੋਂ ਕੋਈ ਚੀਜ਼ ਵਾਰਨਾ, ਸਦਕੇ ਕਰਨਾ ਹੈ ।
੩੬ (ਜਦੋਂ ਸਤਗੁਰੂ ਦੀ ਸ਼ਰਣੀਂ) ਪੈ ਗਿਆ ।

---

* ਗੁਰੂ ਗੁਰੂ ਕਰਦਿਆਂ ਹਰੀ ਦਾ ਪ੍ਰੇਮ ਦਿਲ ਵਿਚ ਜਾਗ ਪੈਂਦਾ ਹੈ ।

[1]ਏਕੋ ਪ੍ਰਭੁ ਠਾਕੁਰੁ ਮਹਲੁ ਨ ਪਾਵੈ ਮਨਮੁਖ ਭਰਮਈਆ ॥ ਗੁਰੁ ਗੁਰੁ ਕਰਤ ਸਰਣਿ ਜੇ ਆਵੈ ਪ੍ਰਭੁ ਆਇ ਮਿਲੈ ਖਿਨੁ ਢੀਲ ਨ ਪਈਆ ॥ ੫ ॥ [2]ਕਰਿ ਕਰਿ ਕਿਰਿਆਚਾਰ ਵਧਾਏ ਮਨਿ ਪਾਖੰਡ ਕਰਮੁ ਕਪਟ ਲੋਭਈਆ ॥ ਬੇਸੁਆ ਕੈ ਘਰਿ ਬੇਟਾ ਜਨਮਿਆ ਪਿਤਾ ਤਾਹਿ ਕਿਆ ਨਾਮੁ ਸਦਈਆ ॥ ੬ ॥ [3]ਪੂਰਬ ਜਨਮਿ ਭਗਤਿ ਕਰਿ ਆਏ ਗੁਰਿ ਹਰਿ ਹਰਿ ਹਰਿ ਹਰਿ ਭਗਤਿ ਜਮਈਆ ॥ ਭਗਤਿ ਭਗਤਿ ਕਰਤੇ ਹਰਿ ਪਾਇਆ ਜਾ [4]ਹਰਿ ਹਰਿ ਹਰਿ ਹਰਿ ਨਾਮਿ ਸਮਈਆ ॥ ੭ ॥ ਪ੍ਰਭਿ ਆਣਿ ਆਣਿ ਮਹਿੰਦੀ[5] ਪੀਸਾਈ ਆਪੇ ਘੋਲਿ ਘੋਲਿ ਅੰਗਿ ਲਈਆ ॥ ਜਿਨ ਕਉ ਠਾਕੁਰਿ ਕਿਰਪਾ ਧਾਰੀ ਬਾਹ ਪਕਰਿ ਨਾਨਕ [6]ਕਢਿ ਲਈਆ ॥ ੮ ॥ ੬ ॥ ੯ ॥ ੨ ॥ ੧ ॥ ੬ ॥ ੯ ॥

ਰਾਗੁ ਬਿਲਾਵਲੁ ਮਹਲਾ ੫ ਅਸਟਪਦੀ ਘਰ ੧੨

੧ ਓ ਸਤਿਗੁਰ ਪ੍ਰਸਾਦਿ * ॥ ਉਪਮਾ ਜਾਤ ਨ ਕਹੀ ਮੇਰੇ ਪ੍ਰਭ ਕੀ ਉਪਮਾ ਜਾਤ ਨ ਕਹੀ ॥ [7]ਤਜਿ ਆਨ ਸਰਣਿ ਗਹੀ ॥ ੧ ॥ ਰਹਾਉ ॥ ਪ੍ਰਭ ਚਰਨ ਕਮਲ ਅਪਾਰ ॥ ਹਉ ਜਾਉ ਸਦ ਬਲਿਹਾਰ ॥ ਮਨਿ ਪ੍ਰੀਤਿ ਲਾਗੀ ਤਾਹਿ ॥ ਤਜਿ ਆਨ ਕਤਹਿ[8] ਨ ਜਾਹਿ ॥ ੧ ॥ [9]ਹਰਿਨਾਮ ਰਸਨਾ ਕਹਨ ॥ ਮਲ ਪਾਪ ਕਲਮਲ ਦਹਨ ॥ ਚੜਿ ਨਾਵ ਸੰਤ ਉਧਾਰਿ ॥ ਭੈ ਤਰੇ ਸਾਗਰ ਪਾਰਿ ॥ ੨ ॥ [10]ਮਨਿ ਡੋਰਿ ਪ੍ਰੇਮ ਪਰੀਤਿ ॥ ਇਹ ਸੰਤ ਨਿਰਮਲ ਰੀਤਿ ॥ ਤਜਿ ਗਏ ਪਾਪ ਬਿਕਾਰ ॥ ਹਰਿ ਮਿਲੇ ਪ੍ਰਭ ਨਿਰੰਕਾਰ[11] ॥ ੩ ॥ [12]ਪ੍ਰਭ ਪੇਖੀਐ ਬਿਸਮਾਦ ॥ ਚਖਿ ਅਨਦ ਪੂਰਨ ਸਾਦ ॥ ਨਹ ਡੋਲੀਐ ਇਤ ਊਤ ॥ ਪ੍ਰਭ ਬਸੇ ਹਰਿ ਹਰਿ ਚੀਤ ॥੪॥ ਤਿਨ ਨਾਹਿ ਨਰਕ ਨਿਵਾਸੁ ॥ ਨਿਤ ਸਿਮਰਿ ਪ੍ਰਭ ਗੁਣਤਾਸੁ[13] ॥ [14]ਤੇ ਜਮੁ ਨ ਪੇਖਹਿ ਨੈਨ ॥ ਸੁਨਿ ਮੋਹੇ ਅਨਹਤ ਬੈਨ ॥ ੫ ॥ [15]ਹਰਿ ਸਰਣਿ ਸੂਰ ਗੁਪਾਲ ॥ ਪ੍ਰਭ ਭਗਤ ਵਸਿ ਦਇਆਲ ॥ ਹਰਿ ਨਿਗਮ ਲਹਹਿ ਨ ਭੇਵ ॥ ਨਿਤ ਕਰਹਿ ਮੁਨਿ ਜਨ ਸੇਵ ॥ ੬ ॥ [16]ਦੁਖ ਦੀਨ ਦਰਦ ਨਿਵਾਰ ॥ ਜਾ ਕੀ ਮਹਾ ਬਿਖੜੀ ਕਾਰ ॥ ਤਾ ਕੀ ਮਿਤਿ[17] ਨ ਜਾਨੈ ਕੋਇ ॥ [18]ਜਲਿ ਥਲਿ ਮਹੀਅਲਿ ਸੋਇ ॥੭॥ [19]ਕਰਿ ਬੰਦਨਾ ਲਖ ਬਾਰ ॥ ਥਕਿ ਪਰਿਓ ਪ੍ਰਭ ਦਰਬਾਰ ॥ ਪ੍ਰਭ ਕਰਹੁ ਸਾਧੂ ਧੂਰਿ ॥ [20]ਨਾਨਕ ਮਨਸਾ ਪੂਰਿ॥੮॥੧॥ ਬਿਲਾਵਲੁ ਮਹਲਾ ੫ † ॥ [21]ਪ੍ਰਭ ਜਨਮ ਮਰਨ ਨਿਵਾਰਿ॥ ਹਾਰਿ ਪਰਿਓ ਦੁਆਰਿ ॥ ਗਹਿ ਚਰਨ ਸਾਧੂ ਸੰਗ ॥ ਮਨ ਮਿਸਟ ਹਰਿ ਹਰਿ ਰੰਗ॥

੧ ਸਾਡੀ ਆਤਮਾ ਅਤੇ ਪ੍ਰਮਾਤਮਾ ਇਕੋ ਸੇਜ ਤੇ ਸੌਂਦੇ ਹਨ (ਇਕੋ ਥਾਂ ਸਰੀਰ ਵਿਚ ਰਹਿੰਦੇ ਹਨ). ਪਰ ਮਨਮੁਖ ਆਤਮਾ ਭਟਕਦੀ ਫਿਰਦੀ ਹੈ ਅਤੇ ਉਸ ਨੂੰ ਹਰੀ ਦਾ ਮਹਲ, ਟਿਕਾਣਾ ਨਹੀਂ ਲਭਦਾ।

੨ ਕਿਰਿਆਚਾਰ, ਪੂਜਾ ਆਦਿਕ ਕਰਮ ਧਰਮ, ਕਰ ਕਰ ਕੇ ਵਧਾਏ (ਬਹੁਤ ਬਹੁਤ ਕੀਤੇ), ਪਰ ਮਨ ਵਿਚ ਝੂਠਾ ਦਿਖਾਵਾ ਲੋਭ ਅਤੇ ਵਲ ਛਲ, ਏਹੋ ਕੰਮ ਹੀ ਰਿਹਾ, (ਇਸ ਲਈ ਹਰੀ ਨੂੰ ਪਰਵਾਨ ਨਾ ਹੋਇਆ) ; ਜਿਸ ਤਰ੍ਹਾਂ ਕਿ ਬਜ਼ਾਰੀ ਔਰਤ ਦੇ ਘਰ ਪੁਤਰ ਜੰਮੇ ਤਾਂ ਉਸ ਦਾ ਪਿਤਾ ਕੋਈ ਨਹੀਂ ਕਹਾ ਸਕਦਾ।

੩ ਪਿਛਲੇ ਜਨਮ ਵਿਚ ਭਗਤੀ ਕਰ ਕੇ ਇਸ ਜਨਮ ਵਿਚ ਆਏ ; ਹੁਣ ਗੁਰੂ ਨੇ ਹਰੀ ਦੀ ਭਗਤੀ ਹੀ ਸਾਡੇ ਮਨ ਵਿਚ ਪੈਦਾ ਕੀਤੀ।

੪ ਜਦੋਂ ਹਰੀ ਦੇ ਨਾਮ ਵਿਚ ਸਮਾ ਗਏ।

੫ ਪ੍ਰੇਮ ਦੀ ਮਹਿੰਦੀ।

੬ ਮਾਇਆ ਵਿਚੋਂ ਕਢ ਲਿਆ।

੭ ਹੋਰ ਸਭ ਕੁਝ ਛਡ ਕੇ ਅਸੀਂ ਹਰੀ ਦੀ ਸ਼ਰਨ ਪਕੜੀ ਹੈ।

੮ ਕਿਸੇ ਥਾਂ, ਹੋਰ ਕਿਧਰੇ।

੯ ਜੀਭ ਨਾਲ ਹਰੀ-ਨਾਮ ਜਪਣਾ ਪਾਪਾਂ ਅਤੇ ਦੋਸ਼ਾਂ ਦੀ ਮੈਲ ਸਾੜ ਦਿੰਦਾ ਹੈ। ਸੰਤਾਂ ਦੀ ਬੇੜੀ, ਭਾਵ ਹਰੀ ਸਿਮਰਨ, ਤੇ ਚੜ੍ਹ ਕੇ ਤਰ ਗਏ ਅਤੇ ਭੈ ਸਾਗਰ, ਡਰਾਉਣੇ ਸੰਸਾਰ ਸਮੁੰਦਰ, ਤੋਂ ਪਾਰ ਹੋ ਗਏ।

੧੦ ਮਨ ਵਿਚ ਪ੍ਰੇਮ ਦੀ ਡੋਰੀ (ਤਾਰ, ਲਗਾਤਾਰ ਲਿਵ) ਲਗ ਗਈ : ਇਹ ਸੰਤਾਂ ਦਾ ਪਵਿੱਤਰ ਤਰੀਕਾ ਹੈ।

੧੧ ਆਕਾਰ, ਰੂਪ ਸ਼ਕਲ ਤੋਂ ਰਹਿਤ, ਹਰੀ।

੧੨ ਹਰੀ ਨੂੰ ਦੇਖ ਕੇ ਹੈਰਾਨ, ਮਸਤ ਹੋ ਗਏ ਅਤੇ ਪੂਰਨ ਅਨੰਦ ਦੇ ਸੁਆਦ ਚਖ ਲਏ। ਏਥੇ ਓਥੇ, ਕਿਸੇ ਜਗਾ ਵੀ ਅਸੀਂ ਨਹੀਂ ਡੋਲਦੇ, ਭਟਕਦੇ ਫਿਰਦੇ।

੧੩ ਗੁਣਾਂ ਦਾ ਭਾਂਡਾ, ਖਜ਼ਾਨਾ, ਹਰੀ।

੧੪ ਓਹ ਜਮ ਨੂੰ ਅੱਖੀਂ ਨਹੀਂ ਦੇਖਦੇ (ਮੌਤ ਵਾਲੇ ਪਾਸੇ ਨਹੀਂ ਜਾਂਦੇ) ; ਕਿਉਂਕਿ ਓਹ ਹਰੀ ਦੀ ਅਣਵਜੀ ਬਾਣੀ ਸੁਣ ਕੇ ਮੋਹੇ ਜਾਂਦੇ ਹਨ,ਮਸਤ ਹੋ ਜਾਂਦੇ ਹਨ। ਦੇਖੋ ਪੰਨਾ ੭੬੭,ਫੁਟ ਨੋਟ *।

੧੫ ਸੂਰਮੇ (ਬਹਾਦਰ) ਗੁਪਾਲ ਹਰੀ ਦੀ ਸ਼ਰਨੀ ਪਏ ਹਾਂ, ਦਿਆਲੂ ਪ੍ਰਭੂ ਭਗਤਾਂ ਦੇ ਵਸ ਹੈ। ਨਿਗਮ (ਵੇਦ) ਉਸ ਹਰੀ ਦਾ ਭੇਦ ਨਹੀਂ ਜਾਣ ਸਕਦੇ, ਅਤੇ ਮੁਨੀ ਲੋਕ (ਇੰਦਰੀਆਂ ਨੂੰ ਵਸ ਕਰਨ ਵਾਲੇ ਰਿਸ਼ੀ) ਸਦਾ ਉਸ ਦੀ ਸੇਵਾ ਕਰਦੇ ਹਨ।

੧੬ ਦੀਨਾਂ ਅਨਾਥਾਂ ਦੇ ਦੁਖ ਅਤੇ ਤਕਲੀਫਾਂ ਨੂੰ ਦੂਰ ਕਰਨ ਵਾਲਾ ਹੈ। ਉਸ ਦੀ ਕਾਰ (ਸੇਵਾ) ਬੜੀ ਔਖੀ ਹੈ।

੧੭ ਹੱਦ, ਅੰਤ, ਅੰਦਾਜ਼ਾ।

੧੮ ਸਮੁੰਦਰ ਵਿਚ, ਧਰਤੀ ਉੱਤੇ ਅਤੇ ਪ੍ਰਿਥਵੀ ਅਕਾਸ਼ ਦੇ ਵਿਚ ਸਭ ਥਾਂ ਓਹੋ ਹਰੀ ਹੀ ਭਰਪੂਰ ਹੈ।

੧੯ ਪ੍ਰਭੂ ਦੇ ਦਰਬਾਰ ਵਿਚ ਥਕ ਕੇ, ਭਟਕ ਭਟਕ ਕੇ, ਆ ਪਿਆ ਹਾਂ, ਅਤੇ ਲੱਖਾਂ ਵਾਰੀ ਨਮਸ-ਕਾਰ ਕਰਦਾ ਹਾਂ।

੨੦ ਦਾਸ ਦੀ ਇਹ ਮੁਰਾਦ ਪੂਰੀ ਕਰੋ।

੨੧ ਹੇ ਹਰੀ ! ਮੇਰਾ ਆਵਾਗਵਨ ਮਿਟਾ ਦਿਓ ; ਮੈਂ ਥੱਕ ਕੇ ਤੇਰੇ ਦੁਆਰੇ (ਤੇਰੀ ਸ਼ਰਨ) ਆ ਪਿਆ ਹਾਂ। ਸਾਧ-ਸੰਗਤ ਦੇ ਚਰਨ ਪਕੜ ਕੇ ਮਨ ਨੂੰ ਹਰੀ ਦਾ ਪ੍ਰੇਮ ਮਿਠਾ ਲਗੇ।

---

* ਹਰੀ-ਪ੍ਰੇਮ ਦੀ ਮਹਿਮਾ ਕਰਦੇ ਹਨ ਕਿ ਇਸ ਨਾਲ ਦੁਖ ਤੇ ਪਾਪ ਦੂਰ ਹੁੰਦੇ ਹਨ।

† ਹਰੀ-ਪ੍ਰੇਮ ਦੀ ਤੀਬਰਤਾ ਦਸਣ ਲਈ ਚਕੋਰ-ਚੰਦ, ਮੀਨ-ਜਲ, ਭੌਰ-ਕਮਲ, ਚਕਵੀ-ਸੂਰਜ, ਇਸਤ੍ਰੀ-ਭਰਤਾ, ਆਦਿ ਦੀਆਂ ਉਦਾਹਰਣਾਂ ਲੈਂਦੇ ਹਨ।

[1]ਕਰਿ ਦਇਆ ਲੇਹੁ ਲੜਿ ਲਾਇ ॥ ਨਾਨਕਾ ਨਾਮੁ ਧਿਆਇ ॥ ੧ ॥ ਦੀਨਾ ਨਾਥ ਦਇਆਲ ਮੇਰੇ ਸੁਆਮੀ ਦੀਨਾ ਨਾਥ ਦਇਆਲ ॥ [2]ਜਾਚਉ ਸੰਤ ਰਵਾਲ ॥ ੧ ॥ ਰਹਾਉ ॥ [3]ਸੰਸਾਰੁ ਬਿਖਿਆ ਕੂਪ ॥ ਤਮ ਅਗਿਆਨ ਮੋਹਤ ਘੂਪ ॥ [4]ਗਹਿ ਭੁਜਾ ਪ੍ਰਭ ਜੀ ਲੇਹੁ ॥ ਹਰਿਨਾਮੁ ਅਪੁਨਾ ਦੇਹੁ ॥ ਪ੍ਰਭ ਤੁਝ ਬਿਨਾ ਨਹੀ ਠਾਉ[5] ॥ ਨਾਨਕਾ [6]ਬਲਿ ਬਲਿ ਜਾਉ ॥ ੨ ॥ ਲੋਭਿ ਮੋਹਿ ਬਾਧੀ ਦੇਹ ॥ ਬਿਨੁ ਭਜਨ ਹੋਵਤ ਖੇਹ ॥ ਜਮਦੂਤ ਮਹਾ ਭਇਆਨ[7] ॥ [8]ਚਿਤ ਗੁਪਤ ਕਰਮਹਿ ਜਾਨ ॥ ਦਿਨੁ ਰੈਨਿ ਸਾਖਿ[9] ਸੁਨਾਇ ॥ ਨਾਨਕਾ ਹਰਿ ਸਰਨਾਇ ॥ ੩ ॥ [10]ਭੈ ਭੰਜਨਾ ਮੁਰਾਰਿ ॥ ਕਰਿ ਦਇਆ [11]ਪਤਿਤ ਉਧਾਰਿ ॥ ਮੇਰੇ ਦੋਖ[12] ਗਨੇ ਨ ਜਾਹਿ ॥ [13]ਹਰਿ ਬਿਨਾ ਕਤਹਿ ਸਮਾਹਿ ॥ ਗਹਿ ਓਟ ਚਿਤਵੀ ਨਾਥ ॥ ਨਾਨਕਾ ਦੇ ਰਖੁ ਹਾਥ ॥ ੪ ॥ ਹਰਿ [14]ਗੁਣ ਨਿਧੇ ਗੋਪਾਲ ॥ ਸਰਬ ਘਟ ਪ੍ਰਤਿਪਾਲ ॥ ਮਨਿ ਪ੍ਰੀਤਿ ਦਰਸਨ ਪਿਆਸ ॥ [15]ਗੋਬਿੰਦ ਪੂਰਨ ਆਸ ॥ ਇਕ ਨਿਮਖ ਰਹਨੁ ਨ ਜਾਇ ॥ ਵਡ ਭਾਗਿ ਨਾਨਕ ਪਾਇ ॥ ੫ ॥ * ਪ੍ਰਭ ਤੁਝ ਬਿਨਾ ਨਹੀ ਹੋਰ ॥ [16]ਮਨਿ ਪ੍ਰੀਤਿ ਚੰਦ ਚਕੋਰ ॥ ਜਿਉ ਮੀਨ ਜਲ ਸਿਉ ਹੇਤੁ ॥ ਅਲਿ ਕਮਲ ਭਿੰਨੁ ਨ ਭੇਤੁ ॥ ਜਿਉ ਚਕਵੀ ਸੂਰਜ ਆਸ ॥ ਨਾਨਕ ਚਰਨ ਪਿਆਸ ॥ ੬ ॥ [17]ਜਿਉ ਤਰੁਨਿ ਭਰਤ ਪਰਾਨ ॥ ਜਿਉ ਲੋਭੀਐ ਧਨੁ ਦਾਨੁ ॥ [18]ਜਿਉ ਦੂਧ ਜਲਹਿ ਸੰਜੋਗੁ ॥ ਜਿਉ ਮਹਾ ਖੁਧਿਆਰਥ ਭੋਗੁ ॥ ਜਿਉ ਮਾਤ ਪੂਤਹਿ ਹੇਤੁ ॥ ਹਰਿ ਸਿਮਰਿ ਨਾਨਕ ਨੇਤ[19] ॥ ੭ ॥ [20]ਜਿਉ ਦੀਪ ਪਤਨ ਪਤੰਗ ॥ ਜਿਉ ਚੋਰੁ ਹਿਰਤ ਨਿਸੰਗ ॥ ਮੈਗਲਹਿ ਕਾਮੈ ਬੰਧੁ ॥ ਜਿਉ ਗ੍ਰਸਤ ਬਿਖਈ ਧੰਧੁ ॥ ਜਿਉ ਜੂਆਰ ਬਿਸਨੁ ਨ ਜਾਇ ॥ ਹਰਿ ਨਾਨਕ ਇਹੁ ਮਨੁ ਲਾਇ ॥ ੮ ॥ [21]ਕੁਰੰਕ ਨਾਦੈ ਨੇਹੁ ॥ ਚਾਤ੍ਰਿਕੁ ਚਾਹਤ ਮੇਹੁ ॥ ਜਨ ਜੀਵਨਾ ਸਤਸੰਗਿ ॥ ਗੋਬਿਦੁ ਭਜਨਾ ਰੰਗਿ ॥ ਰਸਨਾ ਬਖਾਨੈ ਨਾਮੁ ॥ ਨਾਨਕ ਦਰਸਨ ਦਾਨੁ ॥ ੯ ॥ [22]ਗੁਨ ਗਾਇ ਸੁਨਿ ਲਿਖਿ ਦੇਇ ॥ ਸੋ ਸਰਬ ਫਲ ਹਰਿ ਲੇਇ ॥ ਕੁਲ ਸਮੂਹ ਕਰਤ ਉਧਾਰੁ ॥ ਸੰਸਾਰੁ ਉਤਰਸਿ ਪਾਰਿ ॥ [23]ਹਰਿ ਚਰਨ ਬੋਹਿਥ ਤਾਹਿ ॥ ਮਿਲਿ ਸਾਧਸੰਗਿ ਜਸੁ ਗਾਹਿ ॥ ਹਰਿ ਪੈਜ[24] ਰਖੈ ਮੁਰਾਰਿ[10] ॥ ਹਰਿ ਨਾਨਕ [25]ਸਰਨਿ ਦੁਆਰਿ ॥ ੧੦ ॥ ੨ ॥

ਬਿਲਾਵਲੁ ਮਹਲਾ ੧ ਥਿਤੀ † ਘਰੁ ੧੦ ਜਤਿ ‡

੧ ਓ ਸਤਿਗੁਰ ਪ੍ਰਸਾਦਿ ॥ [26]ਏਕਮ ਏਕੰਕਾਰੁ ਨਿਰਾਲਾ ॥ ਅਮਰੁ ਅਜੋਨੀ ਜਾਤਿ ਨ ਜਾਲਾ ॥ ਅਗਮ ਅਗੋਚਰੁ ਰੂਪੁ ਨ ਰੇਖਿਆ ॥ [27]ਖੋਜਤ ਖੋਜਤ ਘਟਿ ਘਟਿ ਦੇਖਿਆ ॥ ਜੋ ਦੇਖਿ ਦਿਖਾਵੈ ਤਿਸ ਕਉ ਬਲਿ ਜਾਈ ॥ [28]ਗੁਰ ਪਰਸਾਦਿ

੧ ਕਿਰਪਾ ਕਰ ਕੇ ਮੈਨੂੰ ਆਪਣੇ ਲੜ ਲਾ ਲਵੇ ਅਤੇ ਮੈਂ ਆਪ ਦਾ ਨਾਮ ਜਪਦਾ ਰਹਾਂ।

੨ ਮੈਂ ਸੰਤਾਂ ਦੀ ਚਰਨ-ਧੂੜ ਮੰਗਦਾ ਹਾਂ, ਸੰਤਾਂ ਦੀ ਸੰਗਤ ਮੰਗਦਾ ਹਾਂ।

੩ ਸੰਸਾਰ ਜ਼ਹਿਰ ਦਾ ਖੂਹ ਹੈ। ਏਥੇ ਅਗਿਆਨ ਅਤੇ ਮੋਹ ਦਾ ਘੁਪ ਹਨੇਰਾ ਹੈ।

੪ ਹਰੀ ! ਬਾਂਹ ਫੜ ਲਓ, ਬਚਾ ਲਵੋ।

੫ ਥਾਂ, ਓਟ, ਆਸਰਾ।

੬ ਸਦਕੇ ਜਾਵਾਂ।

੭ ਡਰਾਉਣੇ।

੮ ਚਿਤ੍ਰ ਗੁਪਤ (ਧਰਮਰਾਜ ਦੇ ਮੁਣਸ਼ੀ) ਸਾਡੇ ਸਭ ਕਰਮਾਂ ਨੂੰ ਜਾਣਦੇ ਹਨ ਅਤੇ ਦਿਨ ਰਾਤ ਗਵਾਹੀ ਦਿੰਦੇ ਰਹਿੰਦੇ ਹਨ।

੯ ਸਾਖਿ=ਸਾਖੀ, ਸ਼ਹਾਦਤ, ਗਵਾਹੀ।

੧੦ ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ, ਭਾਵ ਹਰੀ, ਤੂੰ ਡਰ ਨੂੰ ਨਾਸ ਕਰਨ ਵਾਲਾ ਹੈਂ।

੧੧ ਡਿਗੇ ਹੋਏ ਪਾਪੀਆਂ ਨੂੰ ਤਾਰੇ।

੧੨ ਦੋਸ਼, ਨੁਕਸ, ਪਾਪ।

੧੩ (ਮੇਰੇ ਪਾਪ) ਹਰੀ ਤੋਂ ਬਿਨਾਂ ਕਿਥੇ ਸਮਾ ਸਕਦੇ ਹਨ ? ਕੌਣ ਸਹਾਰ ਸਕਦਾ ਹੈ ? ਭਾਵ ਬਖ਼ਸ਼ ਸਕਦਾ ਹੈ। ਹੇ ਮਾਲਕ ! ਮੈਂ ਤੇਰੀ ਓਟ ਤੱਕੀ ਹੈ, ਅਤੇ ਗਹੀ, ਪਕੜੀ ਹੈ।

੧੪ ਗੁਣਾਂ ਦਾ ਖ਼ਜ਼ਾਨਾ ਅਤੇ ਸ੍ਰਿਸ਼ਟੀ ਦਾ ਪਾਲਣ ਵਾਲਾ, ਹਰੀ, ਜੋ ਸਭ ਘਟਾਂ (ਦਿਲਾਂ) ਦਾ ਪਾਲਣ ਵਾਲਾ ਹੈ।

੧੫ ਹਰੀ ਸਾਡੀਆਂ ਉਮੈਦਾਂ ਨੂੰ ਪੂਰਾ ਕਰਨ ਵਾਲਾ ਹੈ। ਇਕ ਛਿਨ ਭੀ ਉਸ ਬਿਨਾਂ ਗੁਜ਼ਾਰਾ ਨਹੀਂ।

੧੬ ਚੰਨ ਅਤੇ ਚਕੋਰ, ਮੱਛੀ ਅਤੇ ਪਾਣੀ, ਅਲਿ (ਭਉਰਾ) ਅਤੇ ਕਵਲ, ਚਕਵੀ ਅਤੇ ਸੂਰਜ ਦੀ ਪ੍ਰੀਤ ਮਸ਼ਹੂਰ ਹੈ। ਹੇਤੁ=ਪ੍ਰੀਤ। ਭਿੰਨੁ ਭੇਤੁ= ਫ਼ਰਕ।

੧੭ ਤਰੁਨਿ=ਜਵਾਨ ਇਸਤਰੀ। ਭਰਤ=ਪਤੀ। ਲੋਭੀਐ=ਲਾਲਚੀ ਮਨੁਖ ਨੂੰ।

੧੮ ਜਿਵੇਂ ਦੁਧ ਪਾਣੀ ਦਾ ਜੋੜ ਹੈ ਅਤੇ ਖੁਧਿਆਰਥੀ (ਭੁਖੇ) ਨੂੰ ਖਾਣਾ ਹੈ।

੧੯ ਨਿਤ।

੨੦ ਜਿਵੇਂ ਭੰਬਟ ਦੀਵੇ ਉਤੇ ਡਿਗਦੇ ਹਨ, ਜਿਵੇਂ ਚੋਰ ਨਿਝੱਕ ਹੋ ਕੇ ਲੁਟਦਾ ਹੈ, ਜਿਵੇਂ ਹਾਥੀ ਦਾ ਕਾਮ ਨਾਲ ਸਨਬੰਧ ਹੈ, ਜਿਵੇਂ ਵਿਸ਼ਈ ਮਨੁਖ ਨੂੰ ਧੰਧਾ ਫਸਾ ਰਖਦਾ ਹੈ, ਜਿਵੇਂ ਜੁਆਰੀਏ ਦੀ ਪੱਕੀ ਹੋਈ ਖੋਟੀ ਆਦਤ ਨਹੀਂ ਜਾਂਦੀ, ਇਸੇ ਤਰ੍ਹਾਂ, ਹੇ ਨਾਨਕ ! ਆਪਣਾ ਮਨ ਹਰੀ ਵਿਚ ਲਾ। ਬਿਸਨੁ [ਸੰ. ਵਜਸਨ] ਵਿਸ਼ੇ ਵਾਲੀ ਵਾਦੀ, ਭੁਸ।

੨੧ ਹਰਨ ਦਾ ਰਾਗ ਨਾਲ ਪ੍ਰੇਮ ਹੈ, ਪਪੀਹਾ ਮੀਂਹ ਮੰਗਦਾ ਹੈ, ਇਸੇ ਤਰ੍ਹਾਂ ਹਰੀ ਦੇ ਦਾਸਾਂ ਨੇ ਜੀਉਣਾ ਸਤ-ਸੰਗ ਦੁਆਰਾ ਅਤੇ ਉਨ੍ਹਾਂ ਨੇ ਭਜਣਾ ਗੋਬਿੰਦ ਨੂੰ ਪ੍ਰੇਮ ਨਾਲ ਹੈ। ਰਸਨਾ ਬਖਾਨੈ=ਜੀਭ ਬਿਆਨ ਕਰੇ, ਜਪੇ।

੨੨ ਜੋ ਹਰੀ ਦੇ ਗੁਣ ਗਾਵੇ, ਸੁਣੇ ਯਾ ਲਿਖ ਕੇ ਦੇਵੇ, ਉਹ ਮਨੁਖ ਹਰੀ ਤੋਂ ਸਭ ਫਲ ਪਾ ਲੈਂਦਾ ਹੈ ਅਤੇ ਅਪਣੀ ਸਾਰੀ ਕੁਲ ਨੂੰ ਤਾਰ ਦੇਂਦਾ ਹੈ।

੨੩ ਹਰੀ ਦੇ ਚਰਨ ਉਸ ਵਾਸਤੇ ਜਹਾਜ਼ ਹਨ।

੨੪ ਲਾਜ, ਇੱਜ਼ਤ।

੨੫ ਹਰੀ ਦੇ ਦੁਆਰੇ ਓਟ (ਲਈ ਹੈ)

੨੬ ਪਹਿਲੀ ਥਿਤ (ਰਾਹੀਂ ਇਹ ਉਪਦੇਸ਼ ਹੈ ਕਿ) ਹਰੀ ਇਕੋ ਹੀ ਹੈ ਅਤੇ ਸਭ ਤੋਂ ਵਖਰਾ ਹੈ। ਨਾ ਮਰਨ ਵਾਲਾ, ਨਾ ਜੰਮਣ ਵਾਲਾ, ਜ਼ਾਤ ਤੋਂ ਰਹਿਤ, ਅਤੇ ਉਸਨੂੰ ਕੋਈ ਫਾਹਾ, ਜੰਜਾਲ ਨਹੀਂ ਹੈ। ਪਹੁੰਚ ਤੋਂ ਪਰੇ ਹੈ, ਮਨ ਬਾਣੀ ਦੀ ਹਦ ਵਿਚ ਨਹੀਂ ਹੈ, ਉਸ ਦੀ ਕੋਈ ਸ਼ਕਲ ਯਾ ਚਿੰਨ੍ਹ ਨਹੀਂ ਹੈ।

੨੭ ਪਰ ਲਭਦਿਆਂ ਲਭਦਿਆਂ ਉਸ ਨੂੰ ਹਰ ਥਾਂ ਮੌਜੂਦ ਦੇਖਿਆ ! ਜੋ ਉਸ ਨੂੰ ਦੇਖ ਕੇ ਫੇਰ ਹੋਰਨਾਂ ਨੂੰ ਦਰਸ਼ਨ ਕਰਾਵੇ ਉਸ ਦੇ ਕੁਰਬਾਨ ਜਾਵਾਂ।

੨੮ ਗੁਰੂ ਦੀ ਕਿਰਪਾ ਨਾਲ।

---

* ਇਨ੍ਹਾਂ ਉਦਾਹਰਣਾਂ ਲਈ ਦੇਖੋ ਹੋਰ ਸ਼ਬਦ, ਪੰ. ੬੭੦ ਉਤੇ ਮਹਲਾ ੫ ਦਾ ਦੂਜਾ ਚੌਪਦਾ ("ਬਿਨੁ ਜਲ ਪ੍ਰਾਣ ਤਜੇ ਹੈ ਮੀਨਾ"). ਪੰ. ੬੯੩ ਉਤੇ "ਮਾਰਵਾੜਿ ਜੈਸੇ ਨੀਰੁ ਬਾਲਹਾ" ਵਾਲਾ ਸ਼ਬਦ ਅਤੇ ਪੰ. ੭੦੮ ਉਤੇ ੧੨ਵਾਂ ਸ਼ਲੋਕ ਤੇ ਪਉੜੀ।

† ਚੰਨ ਦੀਆਂ ਤ੍ਰੀਕਾਂ ਲੈ ਕੇ ਪੁਰਾਣੇ ਖਿਆਲਾਂ ਵਾਲੇ ਲੋਕਾਂ, ਖਾਸ ਕਰ ਕੇ ਜੋਗੀਆਂ ਦੇ ਭਰਮ ਦੂਰ ਕਰਦੇ ਹਨ ਅਤੇ ਇਕ ਜਗਦੀਸ਼ ਦੀ ਨਰੋਲ ਭਗਤੀ ਸਿਖਾਂਦੇ ਹਨ।

‡ ਜੋੜੀ ਵਜਾਉਣ ਦਾ ਇਕ ਢੰਗ। 'ਬਾਣੀ ਬਿਉਰਾ' ਅਨੁਸਾਰ ਜਦ ਸੱਜਾ ਹੱਥ ਉਂਗਲੀਆਂ ਵਿਚੋਂ ਜੋੜੀ ਦੇ ਕੰਢੇ ਤੇ ਵਿਰਕਾਰ ਕੰਮ ਕਰੇ ਅਤੇ ਖੱਬਾ ਹੱਥ ਖੁਲ੍ਹਾ ਜ਼ੋਰ ਨਾਲ ਵਜੇ, ਤਾਂ ਉਸਨੂੰ 'ਜਤਿ' ਕਹਿੰਦੇ ਹਨ।

[1]ਪਰਮ ਪਦੁ ਪਾਈ ॥ ੧ ॥ ਕਿਆ ਜਪੁ ਜਾਪਉ ਬਿਨੁ ਜਗਦੀਸੈ ॥ ਗੁਰ ਕੈ ਸਬਦਿ [2]ਮਹਲੁ ਘਰੁ ਦੀਸੈ ॥ ੧ ॥ ਰਹਾਉ ॥ ਦੂਜੈ ਭਾਇ ਲਗੇ ਪਛੁਤਾਣੇ ॥ ਜਮ ਦਰਿ ਬਾਧੇ ਆਵਣ ਜਾਣੇ ॥ ਕਿਆ ਲੈ ਆਵਹਿ ਕਿਆ ਲੇ ਜਾਹਿ ॥ ਸਿਰਿ[3] ਜਮਕਾਲੁ ਸਿ[4] ਚੋਟਾ ਖਾਹਿ ॥ ਬਿਨੁ ਗੁਰ ਸਬਦ ਨ ਛੂਟਸਿ ਕੋਇ ॥ ਪਾਖੰਡਿ ਕੀਨੈ ਮੁਕਤਿ ਨ ਹੋਇ ॥ ੨ ॥ [5]ਆਪੇ ਸਚੁ ਕੀਆ ਕਰ ਜੋੜਿ ॥ ਅੰਡਜ ਫੋੜਿ ਜੋੜਿ ਵਿਛੋੜਿ ॥ ਧਰਤਿ ਅਕਾਸੁ ਕੀਏ ਬੈਸਣ ਕਉ ਥਾਉ ॥ ਰਾਤਿ ਦਿਨੰਤੁ ਕੀਏ ਭਉ ਭਾਉ ॥ ਜਿਨਿ ਕੀਏ ਕਰਿ ਵੇਖਣਹਾਰਾ ॥ ਅਵਰੁ ਨ ਦੂਜਾ ਸਿਰਜਣਹਾਰਾ ॥ ੩ ॥ ਤ੍ਰਿਤੀਆ ਬ੍ਰਹਮਾ ਬਿਸਨੁ ਮਹੇਸਾ[6] ॥ [7]ਦੇਵੀ ਦੇਵ ਉਪਾਏ ਵੇਸਾ ॥ [8]ਜੋਤੀ ਜਾਤੀ ਗਣਤ ਨ ਆਵੈ ॥ ਜਿਨਿ ਸਾਜੀ ਸੋ ਕੀਮਤਿ ਪਾਵੈ ॥ ਕੀਮਤਿ ਪਾਇ ਰਹਿਆ ਭਰਪੂਰਿ ॥ ਕਿਸੁ ਨੇੜੈ ਕਿਸੁ ਆਖਾ ਦੂਰਿ ॥ ੪ ॥ ਚਉਥਿ ਉਪਾਏ ਚਾਰੇ ਬੇਦਾ ॥ [9]ਖਾਣੀ ਚਾਰੇ ਬਾਣੀ ਭੇਦਾ ॥ [10]ਅਸਟ ਦਸਾ ਖਟੁ ਤੀਨਿ ਉਪਾਏ ॥ ਸੋ ਬੂਝੈ ਜਿਸੁ ਆਪਿ ਬੁਝਾਏ ॥ [11]ਤੀਨਿ ਸਮਾਵੈ ਚਉਥੇ ਵਾਸਾ ॥ ਪ੍ਰਣਵਤਿ ਨਾਨਕ ਹਮ ਤਾ ਕੇ ਦਾਸਾ ॥ ੫ ॥ ਪੰਚਮੀ [12]ਪੰਚ ਭੂਤ ਬੇਤਾਲਾ ॥ ਆਪਿ ਅਗੋਚਰੁ ਪੁਰਖੁ ਨਿਰਾਲਾ ॥ ਇਕਿ ਭ੍ਰਮਿ[13] ਭੂਖੇ ਮੋਹ ਪਿਆਸੇ ॥ ਇਕਿ ਰਸੁ[14] ਚਾਖਿ [15]ਸਬਦਿ ਤ੍ਰਿਪਤਾਸੇ ॥ [16]ਇਕਿ ਰੰਗਿ ਰਾਤੇ ਇਕਿ ਮਰਿ ਧੂਰਿ ॥ ਇਕਿ ਦਰਿ ਘਰਿ ਸਾਚੈ ਦੇਖਿ ਹਦੂਰਿ ॥ ੬ ॥ ਝੂਠੇ ਕਉ ਨਾਹੀ ਪਤਿ ਨਾਉ ॥ ਕਬਹੁ ਨ ਸੂਚਾ ਕਾਲਾ ਕਾਉ ॥ [17]ਪਿੰਜਰਿ ਪੰਖੀ ਬੰਧਿਆ ਕੋਇ ॥ ਛੇਰੀਂ ਭਰਮੈ ਮੁਕਤਿ ਨ ਹੋਇ ॥ ਤਉ ਛੂਟੈ ਜਾ ਖਸਮੁ ਛਡਾਏ ॥ ਗੁਰਮਤਿ ਮੇਲੇ ਭਗਤਿ ਦ੍ਰਿੜਾਏ ॥ ੭ ॥ * ਖਸਟੀ ਖਟ ਦਰਸਨ ਪ੍ਰਭ ਸਾਜੇ ॥ ਅਨਹਦ ਸਬਦੁ ਨਿਰਾਲਾ ਵਾਜੇ ॥ ਜੇ ਪ੍ਰਭ ਭਾਵੈ ਤਾ ਮਹਲਿ ਬੁਲਾਵੈ ॥ [18]ਸਬਦ ਭੇਦ ਤਉ ਪਤਿ ਪਾਵੈ ॥ ਕਰਿ ਕਰਿ ਵੇਸ ਖਪਹਿ ਜਲਿ ਜਾਵਹਿ ॥ ਸਾਚੈ ਸਾਚੇ ਸਾਚਿ ਸਮਾਵਹਿ ॥ ੮ ॥ ਸਪਤਮੀ [19]ਸਤੁ ਸੰਤੋਖੁ ਸਰੀਰਿ ॥ [20]ਸਾਤ ਸਮੁੰਦ ਭਰੇ ਨਿਰਮਲ ਨੀਰਿ ॥ ਮਜਨੁ[21] ਸੀਲੁ[22] ਸਚੁ ਰਿਦੈ ਵੀਚਾਰਿ ॥ ਗੁਰ ਕੈ ਸਬਦਿ [23]ਪਾਵੈ ਸਭਿ ਪਾਰਿ ॥ ਮਨਿ ਸਾਚਾ ਮੁਖਿ ਸਾਚਉ ਭਾਇ ॥ [24]ਸਚੁ ਨੀਸਾਣੈ ਠਾਕ ਨ ਪਾਇ ॥ ੯ ॥ ਅਸਟਮੀ [25]ਅਸਟ ਸਿਧਿ ਬੁਧਿ ਸਾਧੈ ॥ [26]ਸਚੁ ਨਿਹਕੇਵਲੁ ਕਰਮਿ ਅਰਾਧੈ ॥ ਪਉਣ ਪਾਣੀ ਅਗਨੀ ਬਿਸਰਾਉ ॥ ਤਹੀ ਨਿਰੰਜਨੁ ਸਾਚੋ ਨਾਉ ॥ ਤਿਸੁ ਮਹਿ ਮਨੂਆ ਰਹਿਆ ਲਿਵ ਲਾਇ ॥ ਪ੍ਰਣਵਤਿ[27] ਨਾਨਕੁ ਕਾਲੁ ਨ ਖਾਇ ॥ ੧੦ ॥ [28]ਨਾਉ ਨਉਮੀ ਨਵੇ ਨਾਥ ਨਵ ਖੰਡਾ ॥ ਘਟਿ ਘਟਿ ਨਾਥੁ ਮਹਾ ਬਲਵੰਡਾ ॥ ਆਈ ਪੂਤਾ ਇਹੁ ਜਗੁ ਸਾਰਾ ॥

੧ ਉੱਚੀ ਤੋਂ ਉੱਚੀ ਪਦਵੀ, ਮੁਕਤੀ।
੨ ਹਰੀ ਦਾ ਮਹਿਲ ਆਪਣੇ ਵਸਣ ਲਈ ਘਰ ਹੈ।
੩ ਸਿਰ ਉਤੇ।
੪ ਓਹ ਮਨੁਖ।
੫ ਸਚੇ ਹਰੀ ਨੇ ਆਪ ਹੀ ਆਪਣੇ ਹਥ ਲਾ ਕੇ (ਰਚਨਾ) ਰਚੀ। ਜਗਤ ਦੇ ਅੰਡੇ ਵਾਕਰ ਗੋਲਾਕਾਰ ਨੂੰ ਤੋੜ ਕੇ (ਦੋ ਹਿਸੇ ਕੀਤੇ), ਫਿਰ ਦੋਹਾਂ ਦੇ ਸਿਰੇ ਮਿਲਾ ਕੇ ਵਿਚਕਾਰੋਂ ਇਕ ਦੂਜੇ ਤੋਂ ਅੱਡ ਕਰ ਦਿੱਤਾ (ਭਾਵ ਵਿਚਕਾਰ ਪੁਲਾੜ ਬਣਾ ਦਿੱਤਾ)। ਇਉਂ ਧਰਤੀ ਤੇ ਅਸਮਾਨ ਰਹਿਣ ਦੇ ਥਾਂ ਬਣਾਏ। ਰਾਤ ਤੇ ਦਿਨ ਅਤੇ ਡਰ ਤੇ ਪਿਆਰ ਪੈਦਾ ਕੀਤੇ।
੬ ਸ਼ਿਵ ਜੀ।
੭ ਦੇਵੀ ਦੇਵਤਿਆਂ ਜਿਹੇ ਕਈ ਸਰੂਪ ਪੈਦਾ ਕੀਤੇ।
੮ ਜੋਤਿ ਵਾਲੀਆਂ ਹਸਤੀਆਂ ਦੀ ਗਿਣਤੀ ਨਹੀਂ।
੯ ਚਾਰੇ ਖਾਣੀਆਂ ਅਤੇ ਉਨ੍ਹਾਂ ਦੀਆਂ ਬੋਲੀਆਂ ਦੇ ਭੇਦ, ਭਾਵ ਉਨ੍ਹਾਂ ਜੀਵਾਂ ਦੀਆਂ ਵਖੋ ਵਖ ਬੋਲੀਆਂ। ਦੇਖੋ ਪੰ. ੮੧੬, ਨੋਟ ੨੧।
੧੦ ਅਠਾਰਾਂ ਪੁਰਾਨ, ਛੇ ਸ਼ਾਸਤਰ (ਪੰ. ੮੦੪, ਨੋਟ ੨੦) ਅਤੇ ਤਿੰਨ ਗੁਣ (ਪੰ. ੮੪੦, ਫੁਟ ਨੋਟ *) ਪੈਦਾ ਕੀਤੇ।
੧੧ ਜਿਹੜਾ ਤਿੰਨਾਂ ਗੁਣਾਂ ਨੂੰ ਮੇਟ ਕੇ ਚੌਥੀ ਅਵਸਥਾ (ਸਹਿਜ) ਵਿਚ ਜਾ ਟਿਕੇ, ਅਸੀਂ ਉਸ ਦੇ ਦਾਸ ਹਾਂ, ਨਾਨਕ ਨਮਸਕਾਰ ਕਰ ਕੇ ਕਹਿੰਦਾ ਹੈ, ਭਾਵ ਬੇਨਤੀ ਕਰਦਾ ਹੈ। ਚਉਥੈ=ਚਉਥੀ ਅਵਸਥਾ, ਤੁਰੀਆ, ਸਹਜ। ਦੇਖੋ ਪੰ. ੭੩੩, ਫੁਟ ਨੋਟ *।
੧੨ ਪੰਜ ਤਤ (ਜਿਨ੍ਹਾਂ ਵਿਚ ਸੰਸਾਰ ਵਰਤਦਾ ਹੈ) ਭੂਤਨੇ ਹਨ, ਭਾਵ ਮਾਦੀ ਦੁਨੀਆਂ ਵਿਚ ਰਹਿਣ ਵਾਲੇ ਜੀਵ ਭੂਤਨਿਆਂ ਵਾਕਰ ਇਧਰ ਉਧਰ ਟਪਦੇ ਫਿਰਦੇ ਹਨ; ਪਰ ਹਰੀ ਆਪ ਮਨ ਬਾਣੀ ਤੋਂ ਪਰੇ ਵੱਖਰਾ ਰਹਿੰਦਾ ਹੈ।
੧੩ ਭਰਮ ਵਿਚ।
੧੪ ਹਰੀ ਰਸ ਨੂੰ।
੧੫ ਨਾਮ ਦੁਆਰੇ ਰਜ ਗਏ ਹਨ।
੧੬ ਕਈ ਪ੍ਰੇਮ ਵਿਚ ਰੱਤੇ ਹਨ, ਅਤੇ ਕਈ ਮਰ ਕੇ ਖ਼ਾਕ ਹੋ ਰਹੇ ਹਨ। ਕਈ ਆਪਣੇ (ਹਿਰਦੇ ਰੂਪ) ਘਰ ਵਿਚ ਹੀ ਸਚੇ ਹਰੀ ਨੂੰ ਪ੍ਰਤੱਖ ਦੇਖਦੇ ਹਨ।
੧੭ ਜਿਵੇਂ ਕੋਈ ਪੰਛੀ ਪਿੰਜਰੇ ਵਿਚ ਡਕਿਆ ਹੁੰਦਾ ਹੈ; ਉਹ ਪਿੰਜਰੇ ਦੇ ਛੇਕਾਂ ਅੰਦਰ ਫਿਰਦਾ ਰਹਿੰਦਾ ਹੈ, ਪਰ ਪਿੰਜਰੇ ਵਿਚੋਂ ਛੁਟਕਾਰਾ ਨਹੀਂ ਪਾ ਸਕਦਾ।
੧੮ ਜੇ ਗੁਰ-ਸ਼ਬਦ ਦੁਆਰਾ ਮਨ ਨੂੰ ਵਿੰਨ੍ਹੇ ਤਾਂ ਹਰੀ ਦੇ ਹਜ਼ੂਰ ਇੱਜ਼ਤ ਪਾ ਸਕਦਾ ਹੈ। ਦੇਖੋ ਪੰ. ੧੧੭, ਨੋਟ ੧੯।
੧੯ ਜੇ ਸਰੀਰ (ਜ਼ਿੰਦਗੀ) ਵਿਚ ਸਤ ਸੰਤੋਖ ਆਦਿ ਗੁਣ ਹੋਣ।
੨੦ ਸਤੇ ਸਮੁੰਦਰ (ਅੰਦਰ ਦੇ ਅਨਭਵੀ ਚਸ਼ਮ) ਭਰੇ ਹੋਣ, ਨਾਮ ਦੇ ਸੁਅੱਛ ਜਲ ਨਾਲ। ਸਤ ਸਮੁੰਦਰ=ਪੰਜ ਇੰਦਰੇ, ਮਨ ਤੇ ਬੁਧੀ। ਸਤੇ ਸਮੁੰਦਰ ਭਰ ਜਾਣ ਤੋਂ ਭਾਵ ਹੈ ਪੂਰੀ ਨਿਸ਼ਾ ਹੋ ਜਾਣੀ। ਦੇਖੋ ਪੰ. ੪੩੬, ਨੋਟ ੧।
੨੧ ਇਸ਼ਨਾਨ।
੨੨ ਪਵਿਤਰ ਰਹਿਣੀ।
੨੩ ਸਭਨਾਂ ਨੂੰ ਤਾਰ ਦਿੰਦਾ ਹੈ।
੨੪ (ਉਨ੍ਹਾਂ ਦੇ ਪਾਸ) ਸਚ ਰੂਪ ਪਰਵਾਨਾ ਹੋਣ ਕਰਕੇ ਕੋਈ ਰੋਕ ਨਹੀਂ ਹੁੰਦੀ।
੨੫ ਅੱਠਾਂ ਸਿਧੀਆਂ ਵਾਲੀ ਬੁਧੀ ਉਤੇ ਕਾਬੂ ਰਖੇ, ਭਾਵ ਕਰਾਮਾਤੀ ਤਾਕਤਾਂ ਵਲ ਮਨ ਨੂੰ ਨਾ ਜਾਣ ਦੇਵੇ। ਅੱਠ ਸਿਧੀਆਂ=ਪੰ. ੮੧੨, ਫੁਟ ਨੋਟ † ਵਿਚ ਦਿਤੀਆਂ ੧੮ ਵਿਚੋਂ ਪਹਿਲੀਆਂ ੮ ਤਾਕਤਾਂ।
੨੬ ਸਚੇ ਤੇ ਨਿਰਲੇਪ (ਹਰੀ) ਨੂੰ ਅਮਲਾਂ ਦੁਆਰਾ ਸਿਮਰੇ ਅਤੇ ਹਵਾ, ਪਾਣੀ, ਅੱਗ ਦੇ ਸੁਭਾ ( ਰਜੋ, ਸਤੋ, ਤਮੋ ) ਨੂੰ ਵਿਸਾਰ ਦੇਵੇ ਤਾਂ ਉਥੇ ਹੀ ( ਭਾਵ ਐਸੇ ਮਨੁਖ ਦੇ ਦਿਲ ਵਿਚ ) ਨਿਰਲੇਪ ਤੇ ਸਚਾ ਨਾਮ ਵਸਦਾ ਹੈ।
੨੭ ਬੇਨਤੀ ਕਰਦਾ ਹੈ।
੨੮ ਹਰੀ-ਨਾਮ ਜੋਗੀਆਂ ਦੇ ਵੱਡੇ ਨੌ ਨਾਥਾਂ, ਧਰਤੀ ਦੇ ਨੌ ਹਿਸਿਆਂ ਅਤੇ ਹਰ ਇਕ ਜੀਵ ਦਾ ਮਹਾਂ ਬਲੀ ਮਾਲਕ ਹੈ। ਉਸੇ ਮਾਤਾ ( ਰੂਪ ਹਰੀ ) ਦੀ ਇਹ ਸਾਰਾ ਜਗਤ ਸੰਤਾਨ ਹੈ।

* ਖਸ਼ਟਮੀ (ਛਠੀ) ਥਿਤਿ ਦੁਆਰਾ ਉਪਦੇਸ਼ ਹੈ ਕਿ ਹਰੀ ਨੇ ਛੇ ਭੇਖਾਂ ਵਾਲੇ ਸਾਧੂ ਬਣਾਏ, ਜਿਨ੍ਹਾਂ ਵਿਚ ਹਰ ਇਕ ਦਾ ਅਨਾਹਦ ਸ਼ਬਦ ਵੱਖਰਾ ਹੀ ਵਜਦਾ ਹੈ। ਛੇ ਭੇਖ: ਜੋਗੀ, ਸੰਨਿਆਸੀ, ਜੰਗਮ, ਬੋਧੀ, ਸਰੇਵੜੇ, ਬੈਰਾਗੀ। ਇਥੇ 'ਅਨਹਦ ਸਬਦੁ' ਤੋਂ ਭਾਵ ਜੋਗੀ ਆਦਿ ਸਾਧੂਆਂ ਦਾ ਮੰਨਿਆ ਹੋਇਆ ਦਸਮ-ਦੁਆਰ ਵਿਚ ਵਜਣ ਵਾਲਾ ਸ਼ਬਦ ਹੈ।

ਪ੍ਰਭੁ ਆਦੇਸੁ[੧] ਆਦਿ ਰਖਵਾਰਾ ॥ [੨]ਆਦਿ ਜੁਗਾਦੀ ਹੈ ਭੀ ਹੋਗੁ॥ ਓਹੁ ਅਪਰੰਪਰੁ[੩] [੪]ਕਰਣੈ ਜੋਗੁ ॥ ੧੧ ॥ ਦਸਮੀ [੫]ਨਾਮੁ ਦਾਨੁ ਇਸਨਾਨੁ ॥ [੬]ਅਨਦਿਨੁ ਮਜਨੁ ਸਚਾ ਗੁਣ ਗਿਆਨੁ ॥ ਸਚਿ ਮੈਲੁ ਨ ਲਾਗੈ ਭ੍ਰਮੁ ਭਉ ਭਾਗੈ ॥ [੭]ਬਿਲਮੁ ਨ ਤੂਟਸਿ ਕਾਚੈ ਤਾਗੈ॥ ਜਿਉ ਤਾਗਾ ਜਗੁ ਏਵੈ ਜਾਣਹੁ ॥ [੮]ਅਸਥਿਰੁ ਚੀਤੁ ਸਾਚਿ ਰੰਗੁ ਮਾਣਹੁ ॥ ੧੨ ॥ ਏਕਾਦਸੀ ਇਕੁ ਰਿਦੈ ਵਸਾਵੈ ॥ [੯]ਹਿੰਸਾ ਮਮਤਾ ਮੋਹੁ ਚੁਕਾਵੈ ॥ ਫਲੁ ਪਾਵੈ ਬ੍ਰਤੁ ਆਤਮ ਚੀਨੈ ॥ ਪਾਖੰਡਿ ਰਾਚਿ ਤਤੁ ਨਹੀ ਬੀਨੈ[੧੦]॥ [੧੧]ਨਿਰਮਲੁ ਨਿਰਾਹਾਰ ਨਿਹਕੇਵਲੁ ॥ ਸੂਚੈ ਸਾਚੇ ਨਾ ਲਾਗੈ ਮਲੁ ॥ ੧੩ ॥ ਜਹ ਦੇਖਉ ਤਹ ਏਕੋ ਏਕਾ ॥ [੧੨]ਹੋਰਿ ਜੀਅ ਉਪਾਏ ਵੇਕੋ ਵੇਕਾ॥ ਫਲੋਹਾਰ ਕੀਏ ਫਲੁ ਜਾਇ ॥ ਰਸ ਕਸ ਖਾਏ ਸਾਦੁ ਗਵਾਇ ॥ ਕੂੜੈ ਲਾਲਚਿ ਲਪਟੈ ਲਪਟਾਇ॥ ਛੂਟੈ ਗੁਰਮੁਖਿ[੧੩] ਸਾਚੁ ਕਮਾਇ ॥ ੧੪ ॥ [੧੪]ਦੁਆਦਸਿ ਮੁਦ੍ਰਾ ਮਨੁ ਅਉਧੂਤਾ ॥ ਅਹਿਨਿਸਿ[੧੫] ਜਾਗਹਿ ਕਬਹਿ ਨ ਸੂਤਾ ॥ ਜਾਗਤੁ ਜਾਗਿ ਰਹੈ ਲਿਵ ਲਾਇ ॥ [੧੬]ਗੁਰ ਪਰਚੈ ਤਿਸੁ ਕਾਲੁ ਨ ਖਾਇ ॥ [੧੭]ਅਤੀਤ ਭਏ ਮਾਰੇ ਬੈਰਾਈ॥ ਪ੍ਰਣਵਤਿ[੧੮] ਨਾਨਕ ਤਹ ਲਿਵ ਲਾਈ ॥ ੧੫ ॥ ਦੁਆਦਸੀ ਦਇਆ ਦਾਨੁ ਕਰਿ ਜਾਣੈ ॥ [੧੯]ਬਾਹਰਿ ਜਾਤੋ ਭੀਤਰਿ ਆਣੈ ॥ [੨੦]ਬਰਤੀ ਬਰਤ ਰਹੈ ਨਿਹਕਾਮ ॥ ਅਜਪਾ ਜਾਪੁ ਜਪੈ ਮੁਖਿ ਨਾਮ ॥ ਤੀਨਿ ਭਵਣ ਮਹਿ ਏਕੋ ਜਾਣੈ ॥ ਸਭਿ ਸੁਚਿ ਸੰਜਮ[੨੧] ਸਾਚੁ ਪਛਾਣੈ ॥ ੧੬ ॥ [੨੨]ਤੇਰਸਿ ਤਰਵਰ ਸਮੁਦ ਕਨਾਰੈ ॥ ਅੰਮ੍ਰਿਤੁ ਮੂਲੁ ਸਿਖਰਿ ਲਿਵ ਤਾਰੈ ॥ ਡਰ ਡਰਿ ਮਰੈ ਨ ਬੂਡੈ ਕੋਇ॥ ਨਿਡਰੁ ਬੂਡਿ ਮਰੈ ਪਤਿ ਖੋਇ ॥ [੨੩]ਡਰ ਮਹਿ ਘਰੁ ਘਰ ਮਹਿ ਡਰੁ ਜਾਣੈ ॥ [੨੪]ਤਖਤਿ ਨਿਵਾਸੁ ਸਚੁ ਮਨਿ ਭਾਣੈ ॥ ੧੭॥ ਚਉਦਸਿ [੨੫]ਚਉਥੇ ਥਾਵਹਿ ਲਹਿ ਪਾਵੈ ॥ * ਰਾਜਸ ਤਾਮਸ ਸਤ ਕਾਲ ਸਮਾਵੈ ॥ [੨੬]ਸਸੀਅਰ ਕੈ ਘਰਿ ਸੂਰੁ ਸਮਾਵੈ ॥ ਜੋਗ ਜੁਗਤਿ ਕੀ ਕੀਮਤਿ ਪਾਵੈ ॥ ਚਉਦਸਿ ਭਵਨ ਪਾਤਾਲ ਸਮਾਏ॥ ਖੰਡ ਬ੍ਰਹਮੰਡ ਰਹਿਆ ਲਿਵ ਲਾਏ ॥ ੧੮ ॥ ਅਮਾਵਸਿਆ ਚੰਦੁ ਗੁਪਤੁ ਗੈਣਾਰਿ[੨੭] ॥ ਬੂਝਹੁ ਗਿਆਨੀ ਸਬਦੁ ਬੀਚਾਰਿ ॥ ਸਸੀਅਰੁ ਗਗਨਿ ਜੋਤਿ ਤਿਹੁ ਲੋਈ ॥ ਕਰਿ ਕਰਿ ਵੇਖੈ ਕਰਤਾ ਸੋਈ ॥ ਗੁਰ ਤੇ ਦੀਸੈ ਸੋ ਤਿਸ ਹੀ ਮਾਹਿ ॥ ਮਨਮੁਖਿ ਭੂਲੇ ਆਵਹਿ ਜਾਹਿ॥ ੨੯ ॥ ਘਰੁ ਦਰੁ ਥਾਪਿ ਥਿਰੁ ਥਾਨਿ ਸੁਹਾਵੈ ॥ ਆਪੁ ਪਛਾਣੈ ਜਾ ਸਤਿਗੁਰੁ ਪਾਵੈ ॥ ਜਹ ਆਸਾ ਤਹ ਬਿਨਸਿ ਬਿਨਾਸਾ ॥ [੨੮]ਫੂਟੈ ਖਪਰੁ ਦੁਬਿਧਾ ਮਨਸਾ ॥ ਮਮਤਾ ਜਾਲ ਤੇ ਰਹੈ ਉਦਾਸਾ ॥ ਪ੍ਰਣਵਤਿ ਨਾਨਕ ਹਮ ਤਾ ਕੇ ਦਾਸਾ ॥ ੨੦ ॥ ੧ ॥

੧ ਪਰਨਾਮ, ਨਮਸਕਾਰ ।
੨ ਸ਼ੁਰੂ ਦਾ ।
੩ ਬਿਅੰਤ ।
੪ ਕਰਨ ਦੇ ਸਮਰਥ ਹੈ ।
੫ ਨਾਮ ਜਪੇ, ਵੰਡ ਛਕੇ ਤੇ ਪਵਿੱਤਰ ਰਹੇ ।
੬ ਹਰੀ ਦੇ ਗੁਣਾਂ ਦਾ ਸਚਾ ਗਿਆਨ ਲੈਣਾ ਇਹ ਨਿੱਤ ਦਾ ਇਸ਼ਨਾਨ ਸਮਝੇ ।
੭ ਕੱਚੇ ਧਾਗੇ ਨੂੰ ਟੁਟਦਿਆਂ ਦੇਰ ਨਹੀਂ ਲਗਦੀ।
੮ ਚਿੱਤ ਕਾਇਮ ਤਾਂ ਰਹਿੰਦਾ ਹੈ ਜੇ ਸਚੇ ਵਿਚ ਖੁਸ਼ੀ ਮਾਣੇ ।
੯ ਜ਼ੁਲਮ, ਮਲਕੀਅਤ ਦੀ ਚਾਹ ਅਤੇ ਮੋਹ ਛੱਡ ਦੇਵੇ, ਤਾਂ ਫਲ ਮਿਲੇਗਾ ਅਸੂਲ ਦੀ ਦ੍ਰਿੜ੍ਹਤਾ ਅਤੇ ਆਪਣੇ ਅੰਦਰੇ ਦੀ ਪਛਾਣ ।
੧੦ [ਫ਼ਾ.] ਦੇਖਦਾ । ਪਖੰਡ ਵਿਚ ਰਚਿਆ ਹੋਣ ਕਰਕੇ ਅਸਲੀਅਤ ਨਹੀਂ ਦੇਖ ਸਕਦਾ ।
੧੧ ਹਰੀ ਪਵਿੱਤਰ, ਖਾਣ ਪੀਣ ਦੀ ਲੋੜ ਨਾ ਰਖਣ ਵਾਲਾ ਅਤੇ ਨਿਰਲੇਪ ਹੈ; ਐਹੋ ਜਹੇ ਸੁਚੇ ਹਰੀ ਦੁਆਰਾ ਜੋ ਮਨੁੱਖ ਸੁੱਚਾ ਹੁੰਦਾ ਹੈ, ਉਸ ਨੂੰ ਮੈਲ ਨਹੀਂ ਲਗਦੀ ।
੧੨ ਹੋਰ ਜੀਵ ਭਾਂਤ ਭਾਂਤ ਦੇ ਧੰਦਾ ਕੀਤੇ ਹਨ: ਕੋਈ ਨਿਰੇ ਫਲ ਹੀ ਖਾਂਦੇ ਹਨ, ਪਰ ਇਸ ਵਰਤ ਦਾ ਫਲ ਨਹੀਂ ਮਿਲਦਾ; ਕੋਈ ਸੁਾਦੀ ਚੀਜ਼ਾਂ ਖਾਂਦੇ ਹਨ, ਪਰ ਫਿਰ ਭੀ ਸੁਾਦ ਗੁਆ ਲੈਂਦੇ ਹਨ; ਕਿਉਂਕਿ (ਓਹ ਦੋਵੇਂ ਤਰ੍ਹਾਂ ਦੇ ਲੋਕ) ਝੂਠੇ ਲੋਭ ਵਿਚ ਫਸੇ ਹੁੰਦੇ ਹਨ ।
੧੩ ਗੁਰੂ ਦੁਆਰਾ ।
੧੪ ਦੁਆਦਸੀ ਦੁਆਰਾ ਕਹਿੰਦੇ ਹਨ ਕਿ ਜਿਨ੍ਹਾਂ ਦਾ ਮਨ ਭੇਖਾਂ ਦੀਆਂ ੧੨ ਮੁਦ੍ਰਾ ਤੋਂ ਉਪ੍ਰਾਮ ਹੋ ਗਿਆ ਹੈ। ੧੨ ਮੁਦ੍ਰਾ=੫ ਚਿੰਨ੍ਹ ਬ੍ਰਹਮਚਾਰੀ ਦੇ (ਜਨੇਊ, ਮ੍ਰਿਗਛਾਲਾ, ਮੁੰਜ ਦੀ ਤੜਾਗੀ, ਕਰਮੰਡਲ, ਸ਼ਿਖਾ), ੩ ਚਿੰਨ੍ਹ ਵੈਸ਼ਨੂਆਂ ਦੇ (ਤਿਲਕ, ਕੰਠੀ, ਤੁਲਸੀ ਮਾਲਾ), ੨ ਚਿੰਨ੍ਹ ਸ਼ੈਵਾਂ ਦੇ (ਰੁਦ੍ਰਾਖਸ਼ ਮਾਲਾ, ਤ੍ਰਿਪੁੰਡ), ੧ ਚਿੰਨ ਯੋਗੀ ਦਾ (ਮੁੰਦਰਾਂ), ੧ ਚਿੰਨ੍ਹ ਸੰਨਿਆਸ ਦਾ (ਤ੍ਰਿਦੰਡ) ।
੧੫ ਦਿਨ ਰਾਤ ।
੧੬ ਜੋ ਗੁਰੂ ਦੇ ਭਰੋਸੇ ਰਹਿੰਦਾ ਹੈ ।
੧੭ ਓਹ ਅਸਲ ਤਿਆਗੀ ਹਨ; ਉਨ੍ਹਾਂ ਨੇ ਕਾਮਾਦਿਕ ਵੈਰੀ ਮਾਰੇ ਹਨ ।
੧੮ ਬੇਨਤੀ ਕਰਦਾ ਹੈ ।
੧੯ ਬਾਹਰ ਜਾਂਦੇ (ਮਨ) ਨੂੰ ਉਲਟ ਕੇ ਆਪਣੇ ਅੰਦਰ ਹੀ ਸ਼ਾਂਤੀ ਪਵਾਂਦਾ ਹੈ।
੨੦ ਵਰਤ ਰਖਣ ਵਾਲਾ ਨਿਸਕਾਮ ਹੋਣ ਦਾ ਵਰਤ ਰਖੇ, ਅਤੇ ਮੂੰਹ ਨਾਲ ਨਾਮ ਜਪਣਾ ਇਹ ਹੋਵੇ ਕਿ ਬਿਨਾਂ ਉਚਾਰੇ ਹੀ ਨਾਮ ਦਾ ਜਾਪ ਹੁੰਦਾ ਰਹੇ ।
੨੧ ਇੰਦ੍ਰਿਆਂ ਨੂੰ ਰੋਕਣ ਦੀ ਕ੍ਰਿਆ ।
੨੨ ਤ੍ਰੋਦਸੀ ਦੁਆਰਾ ਕਹਿੰਦੇ ਹਨ ਕਿ ਮਨੁਖ ਦੀ ਜ਼ਿੰਦਗੀ ਸਮੁੰਦਰ ਦੇ ਕੰਢੇ ਦੇ ਰੁਖ ਦੀ ਤਰ੍ਹਾਂ ਹੈ, (ਜੋ ਛੇਤੀ ਉਖੜ ਕੇ ਸਮੁੰਦਰ ਵਿਚ ਡਿੱਗ ਸਕਦਾ ਹੈ) ਪਰ ਉਸ ਦੀ ਜੜ੍ਹ ਅਮਰ ਹੋ ਸਕਦੀ ਹੈ ਜੇ ਉਸ ਦੀ ਚੋਟੀ ਲਿਵ ਦੀ ਤਾਰ ਨਾਲ ਬੱਧੀ ਰਹੇ, ਭਾਵ ਜ਼ਿੰਦਗੀ ਅਮਰ ਹੋ ਸਕਦੀ ਹੈ ਜੇ ਮਨ ਅਟੁੱਟ ਲਗਨ ਵਿਚ ਜੋੜੀ ਰਖੀਏ । ਸਿਖਰਿ=ਚੋਟੀ, ਦਸਮ-ਦੁਆਰ, ਮਨ ਦੀ ਉੱਚੀ ਬਿਰਤੀ ।
੨੩ ਦੇਖੋ ਪੰ. ੧੫੧, ਨੋਟ ੧੦।
੨੪ ਸਚਾ ਹਰੀ ਮਨ ਨੂੰ ਚੰਗਾ ਲਗੇ ਤਾਂ ਸ਼ਾਹੀ ਰੁਤਬਾ ਮਿਲਦਾ ਹੈ।
੨੫ ਤੁਰੀਆਵਸਥਾ ਵਿਚ ਜੋ ਪ੍ਰਵੇਸ਼ ਕਰਦਾ ਹੈ।
੨੬ ਚੰਨ ਵਿਚ ਸੂਰਜ ਆ ਵਸਦਾ ਹੈ, ਭਾਵ ਅਪਣੀ ਮਨੁਖੀ ਅਗਿਆਨ ਮਤ ਵਿਚ ਗੁਰ-ਉਪਦੇਸ਼ ਦੇ ਚਾਨਣੇ ਦਾ ਵਾਸਾ ਕਰੇ । ਦੇਖੋ ਸਿਧ ਗੋਸਟਿ, ੪੮-੪੯ ।
੨੭ ਅਕਾਸ਼ ਵਿਚ ।
੨੮ ਦ੍ਵੈਤ ਤੇ ਆਪ-ਹੁਦਰੀ ਵਾਸ਼ਨਾ ਦਾ ਭਾਂਡਾ ਟੁਟ ਜਾਵੇ ।

---

* ਤਿੰਨਾਂ ਗੁਣਾਂ ਤੇ (ਤਿੰਨਾਂ) ਕਾਲਾਂ ਨੂੰ ਦੂਰ ਕਰ ਦੇਵੇ । ਮਨੁਖ ਆਮ ਤੌਰ ਤੇ ਤਿੰਨਾਂ ਹਾਲਤਾਂ ਵਿਚ ਰਹਿੰਦਾ ਹੈ । ਜਦ ਉਹ ਵੱਡਾ ਹੋਣ ਦੀ ਖ਼ਾਹਿਸ਼ ਕਰਦਾ ਇਧਰ ਉਧਰ ਦੌੜਦਾ ਹੈ, ਤਾਂ ਉਸ ਵਿਚ 'ਰਜ' ਗੁਣ ਦਾ ਜ਼ੋਰ ਹੁੰਦਾ ਹੈ। ਜਦ ਉਹ ਗੁੱਸੇ ਜਾਂ ਈਰਖਾ ਦੇ ਹਨੇਰੇ ਵਿਚ ਫਿਰਦਾ ਹੈ, ਤਾਂ ਉਸ ਵਿਚ 'ਤਮ' ਗੁਣ ਬਹੁਤ ਹੁੰਦਾ ਹੈ । ਕਈ ਵੇਰ ਉਹ ਛਡ ਛਡਾ ਕੇ ਵੈਰਾਗਮਈ ਹੋ ਜਾਂਦਾ ਹੈ ਤੇ ਦੁਖ ਸੁਖ ਉਸ ਉਤੇ ਅਸਰ ਨਹੀਂ ਕਰਦੇ । ਤਦੋਂ ਉਸ ਦੀ ਬਿਰਤੀ 'ਸਤ' ਗੁਣ ਵਾਲੀ ਹੁੰਦੀ ਹੈ । ਦੇਖੋ ਪੰਨਾ ੩੯੯, ਫੁਟ ਨੋਟ † ।

ਬਿਲਾਵਲੁ ਮਹਲਾ ੩ ਵਾਰ ਸਤ * ਘਰੁ ੧੦

੧ ਓ ਸਤਿਗੁਰ ਪ੍ਰਸਾਦਿ ॥ ਆਦਿਤਵਾਰਿ[1] ਆਦਿ ਪੁਰਖੁ ਹੈ ਸੋਈ ॥ ਆਪੇ ਵਰਤੈ ਅਵਰੁ ਨ ਕੋਈ ॥ [2]ਓਤਿ ਪੋਤਿ ਜਗੁ ਰਹਿਆ ਪਰੋਈ ॥ ਆਪੇ ਕਰਤਾ ਕਰੈ ਸੁ ਹੋਈ ॥ ਨਾਮਿ ਰਤੇ ਸਦਾ ਸੁਖੁ ਹੋਈ ॥ ਗੁਰਮੁਖਿ[3] ਵਿਰਲਾ ਬੂਝੈ ਕੋਈ ॥ ੧ ॥ [4]ਹਿਰਦੈ ਜਪਨੀ ਜਪਉ ਗੁਣਤਾਸਾ ॥ ਹਰਿ ਅਗਮ[5] ਅਗੋਚਰੁ[6] ਅਪਰੰਪਰ[7] ਸੁਆਮੀ ਜਨ ਪਗਿ[8] ਲਗਿ ਧਿਆਵਹੁ ਹੋਇ ਦਾਸਨਿ ਦਾਸਾ ॥ ੧ ॥ ਰਹਾਉ ॥ ਸੋਮਵਾਰਿ [9]ਸਚਿ ਰਹਿਆ ਸਮਾਇ ॥ ਤਿਸ ਕੀ ਕੀਮਤਿ ਕਹੀ ਨ ਜਾਇ ॥ ਆਖਿ ਆਖਿ ਰਹੇ ਸਭਿ [10]ਲਿਵ ਲਾਇ ॥ [11]ਜਿਸੁ ਦੇਵੈ ਤਿਸੁ ਪਲੈ ਪਾਇ ॥ ਅਗਮ ਅਗੋਚਰੁ [12]ਲਖਿਆ ਨ ਜਾਇ ॥ [13]ਗੁਰ ਕੈ ਸਬਦਿ ਹਰਿ ਰਹਿਆ ਸਮਾਇ ॥ ੨ ॥ ਮੰਗਲਿ ਮਾਇਆ ਮੋਹੁ ਉਪਾਇਆ ॥ ਆਪੇ [14]ਸਿਰਿ ਸਿਰਿ ਧੰਧੈ ਲਾਇਆ ॥ ਆਪਿ ਬੁਝਾਏ ਸੋਈ ਬੂਝੈ ॥ ਗੁਰ ਕੈ ਸਬਦਿ ਦਰੁ ਘਰੁ ਸੂਝੈ ॥ ਪ੍ਰੇਮ ਭਗਤਿ ਕਰੇ ਲਿਵ ਲਾਇ ॥ ਹਉਮੈ ਮਮਤਾ[15] ਸਬਦਿ ਜਲਾਇ ॥ ੩ ॥ ਬੁਧਵਾਰਿ ਆਪੇ ਬੁਧਿ ਸਾਰੁ[16] ॥ ਗੁਰਮੁਖਿ ਕਰਣੀ ਸਬਦੁ ਵੀਚਾਰੁ ॥ ਨਾਮਿ ਰਤੇ ਮਨੁ ਨਿਰਮਲੁ ਹੋਇ ॥ ਹਰਿ ਗੁਣ ਗਾਵੈ ਹਉਮੈ ਮਲੁ ਖੋਇ ॥ ਦਰਿ ਸਚੈ ਸਦ ਸੋਭਾ ਪਾਏ ॥ ਨਾਮਿ ਰਤੇ ਗੁਰ ਸਬਦਿ ਸੁਹਾਏ ॥ ੪ ॥ ਲਾਹਾ ਨਾਮੁ ਪਾਏ [17]ਗੁਰ ਦੁਆਰਿ ॥ ਆਪੇ ਦੇਵੈ ਦੇਵਣਹਾਰੁ ॥ ਜੋ ਦੇਵੈ ਤਿਸ ਕਉ ਬਲਿ[18] ਜਾਈਐ ॥ [19]ਗੁਰ ਪਰਸਾਦੀ ਆਪੁ ਗਵਾਈਐ ॥ ਨਾਨਕ ਨਾਮੁ ਰਖਹੁ ਉਰਧਾਰਿ[20] ॥ ਦੇਵਣਹਾਰੇ ਕਉ ਜੈਕਾਰੁ[21] ॥ ੫ ॥ ਵੀਰਵਾਰਿ ਵੀਰ[22] ਭਰਮਿ ਭੁਲਾਏ ॥ ਪ੍ਰੇਤ ਭੂਤ ਸਭਿ ਦੂਜੈ ਲਾਏ ॥ ਆਪਿ ਉਪਾਏ ਕਰਿ ਵੇਖੈ ਵੇਕਾ[23] ॥ ਸਭਨਾ ਕਰਤੇ ਤੇਰੀ ਟੇਕਾ ॥ ਜੀਅ ਜੰਤ ਤੇਰੀ ਸਰਣਾਈ ॥ ਸੋ ਮਿਲੈ ਜਿਸੁ ਲੈਹਿ ਮਿਲਾਈ ॥ ੬ ॥ ਸੁਕ੍ਰਵਾਰਿ ਪ੍ਰਭੁ ਰਹਿਆ ਸਮਾਈ ॥ ਆਪਿ ਉਪਾਇ ਸਭ ਕੀਮਤਿ ਪਾਈ ॥ ਗੁਰਮੁਖਿ ਹੋਵੈ ਸੁ ਕਰੈ ਬੀਚਾਰੁ ॥ ਸਚੁ ਸੰਜਮੁ[24] ਕਰਣੀ ਹੈ ਕਾਰ ॥ ਵਰਤੁ ਨੇਮੁ ਨਿਤਾਪ੍ਰਤਿ[25] ਪੂਜਾ ॥ ਬਿਨੁ ਬੂਝੇ ਸਭੁ ਭਾਉ ਹੈ ਦੂਜਾ ॥ ੭ ॥ ਛਨਿਛਰਵਾਰਿ ਸਉਣ[26] ਸਾਸਤ ਬੀਚਾਰੁ ॥ ਹਉਮੈ ਮੇਰਾ ਭਰਮੈ ਸੰਸਾਰੁ ॥ ਮਨਮੁਖੁ ਅੰਧਾ ਦੂਜੈ ਭਾਇ ॥ ਜਮ ਦਰਿ ਬਾਧਾ ਚੋਟਾ ਖਾਇ ॥ ਗੁਰ ਪਰਸਾਦੀ ਸਦਾ ਸੁਖੁ ਪਾਏ ॥ ਸਚੁ ਕਰਣੀ ਸਾਚਿ ਲਿਵ ਲਾਏ ॥ ੮ ॥ ਸਤਿਗੁਰੁ ਸੇਵਹਿ ਸੇ ਵਡਭਾਗੀ ॥ ਹਉਮੈ ਮਾਰਿ ਸਚਿ ਲਿਵ ਲਾਗੀ ॥ ਤੇਰੈ ਰੰਗਿ[27] ਰਾਤੇ [28]ਸਹਜਿ ਸੁਭਾਇ ॥ ਤੂ ਸੁਖਦਾਤਾ ਲੈਹਿ ਮਿਲਾਇ ॥ [29]ਏਕਸ ਤੇ ਦੂਜਾ ਨਾਹੀ ਕੋਇ ॥ ਗੁਰਮੁਖਿ[3] ਬੂਝੈ ਸੋਝੀ ਹੋਇ ॥ ੯ ॥

੧ ਐਤਵਾਰ ਦੁਆਰਾ। ਐਤਵਾਰ ਦੁਆਰਾ ਉਪਦੇਸ਼ ਕਰਦੇ ਹਨ।
੨ ਤਾਣਾ ਪੇਟਾ, ਭਾਵ ਪੂਰਨ ਤੌਰ ਤੇ ਜਗਤ ਨੂੰ (ਆਪਣੇ ਵਿਚ) ਪਰੋ ਰਖਿਆ ਹੈ।
੩ ਗੁਰੂ ਦੁਆਰਾ।
੪ ਦਿਲ ਦੀ ਜਪਮਾਲਾ ਦੁਆਰਾ ਜਪਦਾ ਹਾਂ ਗੁਣਾਂ ਦੇ ਭਾਂਡੇ ਵਾਹਿਗੁਰੂ ਨੂੰ।
੫ ਅਪਹੁੰਚ।
੬ ਜੋ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ ਉਹ ਵਾਹਿਗੁਰੂ।
੭ ਪਰੇ ਤੋਂ ਪਰੇ।
੮ ਚਰਨੀਂ।
੯ ਸਚ ਦੁਵਾਰਾ, ਭਾਵ ਸਚ ਵਿਚ ਲਗਿਆਂ, ਉਹ ਸਾਰੇ ਵਿਆਪਕ ਦਿਸਦਾ ਹੈ।
੧੦ ਚੁਪ ਹੋ ਗਏ। ਦੇਖੋ ਪੰ. ੫, ਨੋਟ ੨੦।
੧੧ ਜਿਸ ਨੂੰ ਸਚ ਦੇਣਾ ਹੁੰਦਾ ਹੈ ਉਸੇ ਦੇ ਪੱਲੇ ਪਾਂਦਾ ਹੈ।
੧੨ ਉਹ ਸਮਝਿਆ ਨਹੀਂ ਜਾ ਸਕਦਾ।
੧੩ ਪਰ ਗੁਰੂ ਦੇ ਸ਼ਬਦ ਦੁਆਰਾ ਸਾਰੇ ਵਿਆਪਕ ਦਿਸਦਾ ਹੈ।
੧੪ ਹਰ ਇਕ ਜੀਵ ਨੂੰ ਆਪੇ ਆਪਣੇ ਕੰਮ ਵਿਚ ਲਾ ਰਖਿਆ ਹੈ।
੧੫ ਮੈਂ-ਮੇਰੀ ਦਾ ਭਾਵ, ਮਲਕੀਅਤ ਦੀ ਚਾਹ।
੧੬ ਸੰਭਾਲ। ਆਪ ਹੀ ਵਾਹਿਗੁਰੂ ਜੀਵ ਦੀ ਬੁਧੀ ਦੀ ਸੰਭਾਲ ਕਰਦਾ ਹੈ। ਉਹ ਜੀਵ ਫਿਰ ਗੁਰਾਂ ਦੁਆਰੇ ਸ਼ੁਭ ਕਰਣੀ ਕਰਦਾ ਹੈ ਤੇ ਸ਼ਬਦ ਨੂੰ ਵਿਚਾਰਦਾ ਹੈ।
੧੭ ਗੁਰੂ ਦੇ ਰਾਹੀਂ।
੧੮ ਬਲਿਹਾਰ।
੧੯ ਗੁਰੂ ਦੀ ਕਿਰਪਾ ਨਾਲ ਹਉਮੈ ਦੂਰ ਕਰੀਦੀ ਹੈ।
੨੦ ਦਿਲ ਵਿਚ ਟਿਕਾ ਕੇ।
੨੧ ਜੈ ਜੈ ਕਰਕੇ ਨਮਸਕਾਰ ਕਰਨਾ, ਧੰਨਵਾਦ।
੨੨ ਬੀਰ (ਹਨੂਮਾਨ, ਭੈਰਉ, ਆਦਿ) ਜੋ ਪੁਰਾਣਾਂ ਅਨੁਸਾਰ ੫੨ ਗਿਣੇ ਜਾਂਦੇ ਹਨ। ੫੨ ਬੀਰ ਭਰਮ ਵਿਚ ਭੁਲੇ ਰਹੇ, ਅਤੇ ਭੂਤ ਪ੍ਰੇਤ ਭੀ ਸਾਰੇ ਵਾਹਿਗੁਰੂ ਨੂੰ ਛੱਡ ਕੇ ਕਿਸੇ ਹੋਰ ਵਿਚ ਲਗੇ ਰਹਿੰਦੇ ਹਨ।
੨੩ ਅੱਡਰਾ ੨। ਆਪ ਹੀ ਉਨ੍ਹਾਂ ਨੂੰ ਵੱਖਰੀ ੨ ਕਿਸਮ ਦੇ ਬਣਾ ਕੇ ਉਨ੍ਹਾਂ ਨੂੰ ਵੇਖਦਾ ਹੈ, ਭਾਵ ਸੰਭਾਲ ਕਰਦਾ ਹੈ।
੨੪ ਅਪਣੇ ਆਪ ਨੂੰ ਟੋਕ ਕੇ ਜ਼ਬਤ ਵਿਚ ਰਖਣਾ।
੨੫ ਹਰ ਰੋਜ਼ ਦੀ।
੨੬ ਸ਼ਗਨ। ਸ਼ਗਨ ਤੇ ਸ਼ਾਸਤਰ ਦਾ ਵਿਚਾਰ, ਭਾਵ ਸ਼ਾਸਤਰ ਵਾਚਣਾ ਕਿ ਕਿਹੜਾ ਕਰਮ ਚੰਗਾ ਹੈ ਜਾਂ ਸ਼ਗਨ ਵੇਖਣਾ ਕਿ ਕਿਹੜਾ ਸਮਾਂ ਉਸ ਕਰਮ ਲਈ ਚੰਗਾ ਹੈ, ਇਹ ਵਿਚਾਰ ਨਿਰਾ ਭਰਮ ਤੇ ਹੰਕਾਰ ਹੈ, ਜਿਸ ਵਿਚ ਸਭ ਸੰਸਾਰ ਭਰਮਦਾ ਹੈ। ਦੇਖੋ ਪੰ. ੪੮, ਨੋਟ ੧੯।
੨੭ ਪ੍ਰੇਮ ਵਿਚ।
੨੮ ਸੁਭਾਵਕ ਹੀ, ਨਿਰਯਤਨ ਹੀ।
੨੯ ਇਕ ਵਾਹਿਗੁਰੂ ਤੋਂ ਸਭ ਕੁਝ ਹੈ, ਦੂਜਾ ਹੋਰ ਕੁਝ ਹੈ ਹੀ ਨਹੀਂ।

---

* 'ਸਤ-ਵਾਰਾ' ਬਾਰਹ ਮਾਹ ਵਾਕਰ ਕਵਿਤਾ ਦਾ ਇਕ ਢੰਗ ਹੈ। ਹਰ ਇਕ ਵਾਰ ਨੂੰ ਲੈ ਕੇ ਦਸਦੇ ਹਨ ਕਿ ਮਨੁੱਖ ਨੂੰ ਹਰੀ ਆਪ ਹੀ ਆਪਣੇ ਪਾਸੇ ਲਾਂਦਾ ਹੈ। ਇਹ ਗਲ ਗੁਰੂ ਤੋਂ ਸਮਝ ਆਉਂਦੀ ਹੈ। ਦੂਜੇ ਸ਼ਬਦ ਵਿਚ ਥਿਤਾਂ ਤੇ ਵਾਰ ਮੰਨਣ ਵਾਲਾ ਭਰਮ ਕਟਦੇ ਹਨ, ਅਤੇ ਦਸਦੇ ਹਨ ਕਿ ਉਹੋ ਦਿਨ ਸੁਲੱਖਣਾ ਹੈ, ਜਦੋਂ ਹਰੀ ਯਾਦ ਆਵੇ; ਨਹੀਂ ਤਾਂ ਇਹ ਨਿਰੀਆਂ ਸਮੇਂ ਦੀਆਂ ਵੰਡਾਂ ਹਨ। ਇਨ੍ਹਾਂ ਨੂੰ ਸ਼ੁਭ ਅਸ਼ੁਭ ਕਰਕੇ ਮੰਨਣਾ ਮੂਰਖਤਾ ਹੈ।

[1]ਪੰਦ੍ਰਹ ਥਿਤੀ ਤੈ ਸਤ ਵਾਰ ॥ ਮਾਹਾ ਰੁਤੀ ਆਵਹਿ ਵਾਰ ਵਾਰ ॥ ਦਿਨਸੁ ਰੈਣਿ ਤਿਵੈ ਸੰਸਾਰੁ ॥ ਆਵਾਗਉਣੁ[2] ਕੀਆ ਕਰਤਾਰਿ ॥ ਨਿਹਚਲੁ ਸਾਚੁ ਰਹਿਆ [3]ਕਲ ਧਾਰਿ ॥ ਨਾਨਕ ਗੁਰਮੁਖਿ[4] ਬੂਝੈ ਕੋ ਸਬਦੁ ਵੀਚਾਰਿ ॥ ੧੦ ॥ ੧ ॥ ਬਿਲਾਵਲੁ ਮਹਲਾ ੩ ॥ ਆਦਿ ਪੁਰਖੁ ਆਪੇ ਸ੍ਰਿਸਟਿ ਸਾਜੇ ॥ ਜੀਅ ਜੰਤ ਮਾਇਆ ਮੋਹਿ ਪਾਜੇ[5] ॥ [6]ਦੂਜੈ ਭਾਇ ਪਰਪੰਚਿ[7] ਲਾਗੇ ॥ ਆਵਹਿ ਜਾਵਹਿ ਮਰਹਿ ਅਭਾਗੇ ॥ [8]ਸਤਿਗੁਰਿ ਭੇਟਿਐ ਸੋਝੀ ਪਾਇ ॥ ਪਰਪੰਚੁ ਚੂਕੈ[9] ਸਚਿ ਸਮਾਇ ॥ ੧ ॥ ਜਾ ਕੈ ਮਸਤਕਿ[10] ਲਿਖਿਆ ਲੇਖੁ ॥ ਤਾ ਕੈ ਮਨਿ ਵਸਿਆ ਪ੍ਰਭੁ ਏਕੁ ॥ ੧ ॥ ਰਹਾਉ ॥ ਸ੍ਰਿਸਟਿ ਉਪਾਇ ਆਪੇ ਸਭੁ ਵੇਖੈ ॥ [11]ਕੋਇ ਨ ਮੇਟੈ ਤੇਰੇ ਲੇਖੈ ॥ ਸਿਧ ਸਾਧਿਕ[12] ਜੇ ਕੋ ਕਹੈ ਕਹਾਏ ॥ ਭਰਮੇ ਭੂਲਾ ਆਵੈ ਜਾਏ ॥ ਸਤਿਗੁਰੁ ਸੇਵੈ ਸੋ ਜਨੁ ਬੂਝੈ ॥ ਹਉਮੈ ਮਾਰੇ ਤਾ ਦਰੁ[13] ਸੂਝੈ ॥ ੨ ॥ ਏਕਸੁ ਤੇ ਸਭੁ ਦੂਜਾ ਹੂਆ ॥ ਏਕੋ ਵਰਤੈ ਅਵਰੁ ਨ ਬੀਆ[14] ॥ [15]ਦੂਜੇ ਤੇ ਜੇ ਏਕੋ ਜਾਣੈ ॥ ਗੁਰ ਕੈ ਸਬਦਿ ਹਰਿ ਦਰਿ ਨੀਸਾਣੈ ॥ ਸਤਿਗੁਰੁ ਭੇਟੇ ਤਾ ਏਕੋ ਪਾਏ ॥ ਵਿਚਹੁ ਦੂਜਾ ਠਾਕਿ ਰਹਾਏ ॥ ੩ ॥ ਜਿਸ ਦਾ ਸਾਹਿਬੁ ਡਾਢਾ ਹੋਇ ॥ ਤਿਸ ਨੋ ਮਾਰਿ ਨ ਸਾਕੈ ਕੋਇ ॥ ਸਾਹਿਬ ਕੀ ਸੇਵਕੁ ਰਹੈ ਸਰਣਾਈ ॥ ਆਪੇ ਬਖਸੇ ਦੇ ਵਡਿਆਈ ॥ ਤਿਸ ਤੇ ਊਪਰਿ ਨਾਹੀ ਕੋਇ ॥ ਕਉਣੁ ਡਰੈ ਡਰੁ ਕਿਸ ਕਾ ਹੋਇ ॥ ੪ ॥ ਗੁਰਮਤੀ ਸਾਂਤਿ ਵਸੈ ਸਰੀਰ ॥ ਸਬਦੁ ਚੀਨ੍ਹਿ[16] ਫਿਰਿ ਲਗੈ ਨ ਪੀਰ[17] ॥ ਆਵੈ ਨ ਜਾਇ ਨਾ ਦੁਖੁ ਪਾਇ ॥ ਨਾਮੇ ਰਾਤੇ ਸਹਜਿ[18] ਸਮਾਇ ॥ ਨਾਨਕ ਗੁਰਮੁਖਿ[4] ਵੇਖੈ ਹਦੂਰਿ ॥ ਮੇਰਾ ਪ੍ਰਭੁ ਸਦ ਰਹਿਆ ਭਰਪੂਰਿ ॥ ੫ ॥ ਇਕਿ ਸੇਵਕ ਇਕਿ ਭਰਮਿ ਭੁਲਾਏ ॥ ਆਪੇ ਕਰੇ ਹਰਿ ਆਪਿ ਕਰਾਏ ॥ ਏਕੋ ਵਰਤੈ ਅਵਰੁ ਨ ਕੋਇ ॥ ਮਨਿ ਰੋਸੁ ਕੀਜੈ ਜੇ ਦੂਜਾ ਹੋਇ ॥ ਸਤਿਗੁਰੁ ਸੇਵੇ ਕਰਣੀ ਸਾਰੀ[19] ॥ [20]ਦਰਿ ਸਾਚੈ ਸਾਚੇ ਵੀਚਾਰੀ ॥ ੬ ॥ [21]ਥਿਤੀ ਵਾਰ ਸਭਿ ਸਬਦਿ ਸੁਹਾਏ ॥ ਸਤਿਗੁਰੁ ਸੇਵੇ ਤਾ ਫਲੁ ਪਾਏ ॥ ਥਿਤੀ ਵਾਰ ਸਭਿ ਆਵਹਿ ਜਾਹਿ ॥ ਗੁਰ ਸਬਦੁ ਨਿਹਚਲੁ ਸਦਾ ਸਚਿ ਸਮਾਹਿ ॥ ਥਿਤੀ ਵਾਰ ਤਾ ਜਾ ਸਚਿ ਰਾਤੇ ॥ ਬਿਨੁ ਨਾਵੈ ਸਭਿ ਭਰਮਹਿ ਕਾਚੇ ॥ ੭ ॥ ਮਨਮੁਖ ਮਰਹਿ ਮਰਿ ਬਿਗਤੀ[22] ਜਾਹਿ ॥ ਏਕੁ ਨ ਚੇਤਹਿ ਦੂਜੈ ਲੋਭਾਹਿ ॥ [23]ਅਚੇਤ ਪਿੰਡੀ ਅਗਿਆਨ ਅੰਧਾਰੁ ॥ ਬਿਨੁ ਸਬਦੈ ਕਿਉ ਪਾਏ ਪਾਰੁ ॥ ਆਪਿ ਉਪਾਏ ਉਪਾਵਣਹਾਰੁ ॥ ਆਪੇ ਕੀਤੋਨੁ ਗੁਰ ਵੀਚਾਰੁ ॥ ੮ ॥ ਬਹੁਤੇ ਭੇਖ ਕਰਹਿ ਭੇਖਧਾਰੀ ॥ ਭਵਿ ਭਵਿ ਭਰਮਹਿ ਕਾਚੀ ਸਾਰੀ* ॥ ਐਥੈ ਸੁਖੁ ਨ ਆਗੈ ਹੋਇ ॥ ਮਨਮੁਖ ਮੁਏ ਅਪਣਾ ਜਨਮੁ ਖੋਇ ॥ ਸਤਿਗੁਰੁ

੧ ਜਿਵੇਂ ਦਿਨ ਰਾਤ, ਥਿਤਾਂ, ਵਾਰ, ਮਹੀਨੇ ਅਤੇ ਰੁਤਾਂ ਬਾਰ ਬਾਰ ਆਉਂਦੇ ਜਾਂਦੇ ਹਨ, ਤਿਵੇਂ ਸੰਸਾਰ ਹੈ, ਇਹ ਭੀ ਜੰਮਦਾ ਮਰਦਾ ਹੈ; ਨਿਹਚਲ ਕੇਵਲ ਸੱਚਾ ਹਰੀ ਹੈ।

੨ ਆਉਣਾ ਜਾਣਾ, ਜੰਮਣਾ ਮਰਨਾ (ਜੀਵਾਂ ਦਾ)।

੩ ਕਲਾ (ਸ਼ਕਤੀ) ਵਰਤਾ ਕੇ।

੪ ਗੁਰੂ ਦੁਆਰਾ।

੫ ਪਾਗੇ, ਲੱਗੇ ਹੋਏ, ਰਚੇ ਹੋਏ। ਮਾਇਆ ਮੋਹ ਵਿਚ ਲਗੇ ਹਨ।

੬ ਇਕ ਵਾਹਿਗੁਰੂ ਨੂੰ ਛੱਡ ਕੇ ਕਿਸੇ ਹੋਰ ਦੇ ਪਿਆਰ ਵਿਚ।

੭ ਛੱਲ ਰੂਪ ਜਗਤ ਵਿਚ।

੮ ਸਤਿਗੁਰ ਦੇ ਮਿਲਣ ਨਾਲ।

੯ ਮੁਕ ਜਾਂਦਾ ਹੈ।

੧੦ ਮੱਥੇ ਤੇ, ਭਾਗਾਂ ਵਿਚ।

੧੧ ਤੇਰੇ ਲਿਖੇ ਲੇਖ ਨੂੰ ਕੋਈ ਮੇਟ ਨਹੀਂ ਸਕਦਾ।

੧੨ ਅਭਿਆਸੀ।

੧੩ ਹਰੀ ਦਾ ਦਰ, ਹਜ਼ੂਰੀ।

੧੪ ਦੂਸਰਾ।

੧੫ ਜੋ ਦੂਜੇ ਤੋਂ ਇੱਕ ਨੂੰ, ਭਾਵ ਦੂਜੇ ਨੂੰ ਛੱਡ ਕੇ ਇਕ ਵਾਹਿਗੁਰੂ ਨੂੰ ਜਾਣਦਾ ਹੈ,ਉਹ ਗੁਰ-ਸ਼ਬਦ ਦੁਆਰਾ ਹਰੀ ਦਰ ਤੋਂ ਨੀਸਾਣ ( ਪਰਵਾਨਾ ਵਡਿਆਈ ਦਾ) ਪ੍ਰਾਪਤ ਕਰਦਾ ਹੈ।

੧੬ ਸਮਝ ਕੇ।

੧੭ ਪੀੜ।

੧੮ ਪੂਰਨ ਅਡੋਲਤਾ ਵਾਲੀ ਅਵਸਥਾ ਵਿਚ। ਦੇਖੋ ਪੰ. ੭੩੩, ਫੁਟ ਨੋਟ *।

੧੯ ਅਸਲੀ, ਚੰਗੀ। ਇਹੋ ਚੰਗੀ ਕਰਣੀ ਹੈ।

੨੦ ਇਸ ਕਰਣੀ ਦਾ ਵਿਚਾਰ ਸੱਚੇ ਦਰ ਤੋਂ ਸੱਚੇ ਵਾਹਿਗੁਰੂ ਨੇ ਕੀਤਾ ਹੈ।

੨੧ ਥਿਤਾਂ ਤੇ ਵਾਰ ਸ਼ਬਦ ਵਿਚ ਲਗਿਆਂ ਹੀ ਸੁਹਾਵਣੇ ਬਣਦੇ ਹਨ।

੨੨ ਮੰਦੀ ਗਤ ਨਾਲ, ਭੈੜੇ ਹਾਲ।

੨੩ ਬੇ-ਸਮਝ ਪਿੰਡ (ਸਰੀਰ, ਜ਼ਿੰਦਗੀ) ਵਾਲਾ, ਭਾਵ ਬੇ-ਸਮਝ ਮਨੁੱਖ।

---

* ਨਰਦਾਂ। ਇਹ ਜੀਵ-ਰੂਪ ਨਰਦਾਂ ਕੱਚੀਆਂ ਰਹਿੰਦੀਆਂ ਹਨ; ਪੁਗਦੀਆਂ ਨਹੀਂ, ਭਾਵ ਇਨ੍ਹਾਂ ਦਾ ਜਨਮ ਸਫਲ ਨਹੀਂ ਹੁੰਦਾ। "ਜੀਅ ਜੰਤ ਸਭ ਸਾਰੀ ਕੀਤੇ ਪਾਸਾ ਢਾਲਣ ਆਪਿ ਲਗਾ" (ਆਸਾ ਮਃ ੧)। ਚੌਪੜ ਦੀ ਨਰਦ ਵਿਚਕਾਰੋਂ ਚਲ ਕੇ ਜਦ ਬਤਾਲੀ ਘਰ ਲੰਘਦੀ ਹੈ, ਤਦ ਪੱਕੀ ਹੋਣੀ ਸ਼ੁਰੂ ਹੁੰਦੀ ਹੈ; ਜਦ ਬਾਹਰਲੇ ਨਾਕੇ ਤੇ ਆਉਂਦੀ ਹੈ, ਤਾਂ ਪੱਕੀ ਹੋ ਜਾਂਦੀ ਹੈ। ਕੱਚੀ ਨਰਦ ਤੋਂ ਭਾਵ ਉਹ ਜੀਵ ਹੈ ਜੋ ਅਜੇ ਚੁਰਾਸੀ ਲਖ ਜੂਨਾਂ ਵਿਚ ਭੌਂ ਰਿਹਾ ਹੈ, ਅਤੇ ਪੱਕੀ ਨਰਦ ਤੋਂ ਭਾਵ ਗੁਰੂ ਦੁਆਰਾ ਪੂਰਣਤਾ ਨੂੰ ਪ੍ਰਾਪਤ ਹੋਇਆ ਜੀਵ ਹੈ, ਜਿਸ ਦਾ ਆਵਾਗੌਣ ਕੱਟਿਆ ਗਿਆ ਹੈ।

ਸੇਵੇ ਭਰਮੁ ਚੁਕਾਏ[1] ॥ ਘਰ ਹੀ ਅੰਦਰਿ ਸਚੁ ਮਹਲੁ ਪਾਏ ॥ ੯ ॥ ਆਪੇ ਪੂਰਾ ਕਰੇ ਸੁ ਹੋਇ ॥ [2]ਏਹਿ ਥਿਤੀ ਵਾਰ ਦੂਜਾ ਦੋਇ ॥ ਸਤਿਗੁਰ ਬਾਝਹੁ ਅੰਧੁ ਗੁਬਾਰੁ ॥ ਥਿਤੀ ਵਾਰ ਸੇਵਹਿ ਮੁਗਧ ਗਵਾਰ ॥ ਨਾਨਕ ਗੁਰਮੁਖਿ[3] ਬੂਝੈ ਸੋਝੀ ਪਾਇ ॥ ਇਕਤੁ ਨਾਮਿ ਸਦਾ ਰਹਿਆ ਸਮਾਇ ॥ ੧੦ ॥ ੨ ॥

ਬਿਲਾਵਲੁ ਮਹਲਾ ੧ ਛੰਤ ਦਖਣੀ[4]

ੴ ਸਤਿਗੁਰ ਪ੍ਰਸਾਦਿ * ॥ ਮੁੰਧ[5] ਨਵੇਲੜੀਆ[6] ਗੋਇਲਿ[7] ਆਈ ਰਾਮ ॥ ਮਟੁਕੀ[8] ਡਾਰਿ ਧਰੀ ਹਰਿ ਲਿਵ ਲਾਈ ਰਾਮ ॥ ਲਿਵ ਲਾਇ ਹਰਿ ਸਿਉ ਰਹੀ ਗੋਇਲਿ [9]ਸਹਜਿ ਸਬਦਿ ਸੀਗਾਰੀਆ ॥ ਕਰ[10] ਜੋੜਿ ਗੁਰ ਪਹਿ ਕਰਿ ਬਿਨੰਤੀ ਮਿਲਹੁ ਸਾਚਿ ਪਿਆਰੀਆ ॥ [11]ਧਨ ਭਾਇ ਭਗਤੀ ਦੇਖਿ ਪ੍ਰੀਤਮ ਕਾਮ ਕ੍ਰੋਧੁ ਨਿਵਾਰਿਆ ॥ ਨਾਨਕ ਮੁੰਧ ਨਵੇਲ[6] ਸੁੰਦਰਿ ਦੇਖਿ ਪਿਰੁ ਸਾਧਾਰਿਆ[12] ॥ ੧ ॥ [13]ਸਚਿ ਨਵੇਲੜੀਏ [14]ਜੋਬਨਿ ਬਾਲੀ ਰਾਮ ॥ ਆਉ ਨ ਜਾਉ ਕਹੀ[15] ਅਪਨੇ [16]ਸਹ ਨਾਲੀ ਰਾਮ ॥ ਨਾਹ[17] ਅਪਨੇ ਸੰਗਿ ਦਾਸੀ ਮੈ ਭਗਤਿ ਹਰਿ ਕੀ ਭਾਵਏ ॥ [18]ਅਗਾਧਿ ਬੋਧਿ ਅਕਥੁ ਕਥੀਐ ਸਹਜਿ ਪ੍ਰਭ ਗੁਣ ਗਾਵਏ ॥ ਰਾਮ ਨਾਮ ਰਸਾਲ[19] ਰਸੀਆ [20]ਰਵੈ ਸਾਚਿ ਪਿਆਰੀਆ ॥ ਗੁਰਿ ਸਬਦੁ ਦੀਆ ਦਾਨੁ ਕੀਆ ਨਾਨਕਾ ਵੀਚਾਰੀਆ ॥ ੨ ॥ ਸ੍ਰੀਧਰ[21] ਮੋਹਿਅੜੀ ਪਿਰ ਸੰਗਿ ਸੂਤੀ ਰਾਮ ॥ ਗੁਰ ਕੈ ਭਾਇ ਚਲੋ ਸਾਚਿ ਸੰਗੂਤੀ[22] ਰਾਮ ॥ ਧਨ [5] ਸਾਚਿ ਸੰਗੂਤੀ ਹਰਿ ਸੰਗਿ ਸੂਤੀ ਸੰਗਿ ਸਖੀ ਸਹੇਲੀਆ ॥ [23]ਇਕ ਭਾਇ ਇਕ ਮਨਿ ਨਾਮੁ ਵਸਿਆ ਸਤਿਗੁਰੂ ਹਮ ਮੇਲੀਆ ॥ ਦਿਨੁ ਰੈਣਿ[24] ਘੜੀ ਨ ਚਸਾ[25] ਵਿਸਰੈ ਸਾਸਿ ਸਾਸਿ ਨਿਰੰਜਨੋ[26] ॥ ਸਬਦਿ ਜੋਤਿ ਜਗਾਇ ਦੀਪਕੁ[27] ਨਾਨਕਾ [28]ਭਉ ਭੰਜਨੋ ॥ ੩ ॥ [29]ਜੋਤਿ ਸਬਾਇੜੀਏ ਤ੍ਰਿਭਵਣ ਸਾਰੇ ਰਾਮ ॥ [30]ਘਟਿ ਘਟਿ ਰਵਿ ਰਹਿਆ ਅਲਖ ਅਪਾਰੇ ਰਾਮ ॥ ਅਲਖ ਅਪਾਰ ਅਪਾਰੁ ਸਾਚਾ ਆਪੁ[31] ਮਾਰਿ ਮਿਲਾਈਐ ॥ ਹਉਮੈ ਮਮਤਾ ਲੋਭੁ ਜਾਲਹੁ ਸਬਦਿ ਮੈਲੁ ਚੁਕਾਈਐ ॥ ਦਰਿ ਜਾਇ ਦਰਸਨੁ ਕਰੀ ਭਾਣੈ ਤਾਰਿ ਤਾਰਣਹਾਰਿਆ ॥ ਹਰਿ ਨਾਮੁ ਅੰਮ੍ਰਿਤੁ ਚਾਖਿ ਤ੍ਰਿਪਤੀ[32] ਨਾਨਕਾ ਉਰਧਾਰਿਆ[33] ॥ ੪ ॥ ੧ ॥ ਬਿਲਾਵਲੁ ਮਹਲਾ ੧ † ॥ ਮੈ ਮਨਿ ਚਾਉ ਘਣਾ[34] ਸਾਚਿ ਵਿਗਾਸੀ[35] ਰਾਮ ॥ ਮੋਹੀ ਪ੍ਰੇਮ ਪਿਰੇ[36] ਪ੍ਰਭਿ ਅਬਿਨਾਸੀ ਰਾਮ ॥ ਅਵਿਗਤੋ[37] ਹਰਿ [38]ਨਾਥੁ ਨਾਥਹ ਤਿਸੈ ਭਾਵੈ ਸੋ ਥੀਐ[39] ॥ ਕਿਰਪਾਲੁ ਸਦਾ ਦਇਆਲੁ ਦਾਤਾ ਜੀਆ ਅੰਦਰਿ ਤੂੰ ਜੀਐ ॥ ਮੈ ਅਵਰੁ ਗਿਆਨੁ ਨ ਧਿਆਨੁ ਪੂਜਾ ਹਰਿ ਨਾਮੁ ਅੰਤਰਿ ਵਸਿ ਰਹੇ ॥ ਭੇਖੁ ਭਵਨੀ[40]

੧ ਦੂਰ ਕਰਦਾ ਹੈ।

੨ ਇਨ੍ਹਾਂ ਥਿਤਾਂ ਵਾਰਾਂ ਦਾ ਖਿਆਲ ਦੂਜੇ ਭਾਵ ਪੈਂਦਾ ਕਰਨ ਵਾਲਾ ਹੈ ਤੇ ਦ੍ਵੈਤ ਵਲ ਲੈ ਜਾਂਦਾ ਹੈ।

੩ ਗੁਰੂ ਦੁਆਰਾ।

੪ ਦਖਣ ਦੇਸ਼ ਦੀ ਸਥਾਨਕ ਰਾਗਣੀ ਨਾਲ ਰਲਾ ਕੇ ਗਾਉਣਾ ਹੈ।

੫ ਇਸਤਰੀ।

੬ ਨਵੀਂ। ਜਵਾਨ ਇਸਤ੍ਰੀ, ਜੀਵ।

੭ ਜਿਥੇ ਗੁਜਰ ਲੋਕ ਆਪਣੇ ਮਾਲ ਨੂੰ ਬਰਖਾ ਰੁਤ ਵਿਚ ਚਾਰਨ ਲਈ ਥੋੜੇ ਸਮੇਂ ਲਈ ਲੈ ਜਾਂਦੇ ਹਨ। ਇਹ ਸੰਸਾਰ ਵੀ ਥੋੜੇ ਸਮੇਂ ਲਈ ਜੀਵ ਦੀ ਯਾਤ੍ਰਾ ਹੈ, ਇਸ ਲਈ ਇਸ ਨੂੰ ਗੋਇਲ ਵਾਸਾ ਕਰਕੇ ਲਿਖਿਆ ਹੈ।

੮ ਚਾਟੀ। ਭਾਵ ਜਗਤ-ਧੰਧੇ ਤੋਂ ਉਪਰਾਮ ਹੋ ਕੇ ਹਰੀ ਵਿਚ ਲਿਵ ਲਾ ਕੇ ਬੈਠ ਗਈ ਹੈ।

੯ ਕੁਦਰਤੀ ਢੰਗ ਨਾਲ ਸ਼ਬਦ ਦੁਆਰਾ ਆਪਣੇ ਆਪ ਨੂੰ ਸਿੰਗਾਰਿਆ ਹੈ।

੧੦ ਹੋਥ।

੧੧ ਇਸਤ੍ਰੀ ਦੀ ਪ੍ਰੇਮਾ ਭਗਤੀ ਵੇਖ ਕੇ ਉਸ ਦਾ ਕਾਮ ਕ੍ਰੋਧ ਪ੍ਰੀਤਮ ਦੂਰ ਕਰਦਾ ਹੈ।

੧੨ ਆਸਰੇ ਸਹਿਤ ਹੋ ਗਈ।

੧੩ ਹੇ ਸਚ ਦੁਆਰਾ ਨਵੀਂ ਰਹਿਣ ਵਾਲੀ ਇਸਤ੍ਰੀਏ!

੧੪ ਹੇ ਜੋਬਨ ਵਿਚ ਕੁੜੀ ਵਰਗੀ ਇਸਤਰੀਏ!

੧੫ ਕਿਸੇ ਹੋਰ ਥਾਂ।

੧੬ ਪਤੀ ਨਾਲ ਰਹਿਣ ਵਾਲੀ।

੧੭ ਪਤੀ।

੧੮ ਜਿਸ ਵਾਹਿਗੁਰੂ ਦਾ ਬੋਧ (ਗਿਆਨ) ਅਥਾਹ ਹੈ, ਅਤੇ ਜੋ ਅਕਥ ਹੈ, ਉਸ ਨੂੰ ਬਿਆਨ ਕਰੀਦਾ ਹੈ ਅਤੇ ਸੁਭਾਵਕ ਹੀ ਉਸ ਦੇ ਗੁਣ ਗਾਈਦਾ ਹੈ।

੧੯ ਰਸਾਂ ਦਾ ਘਰ।

੨੦ ਭੋਗਦਾ ਹੈ, ਮਾਣਦਾ ਹੈ ਸਚ ਵਿਚ ਲਗੀਆਂ ਪਿਆਰੀਆਂ ਨੂੰ।

੨੧ [ਸ੍ਰੀ (ਲਛਮੀ) ਦਾ ਧਰ (ਸਹਾਰਾ), ਵਿਸ਼ਨੂੰ] ਵਾਹਿਗੁਰੂ।

੨੨ ਜੁੜੀ ਹੋਈ। ਸਚੇ ਵਾਹਿਗੁਰੂ ਨਾਲ ਜੁੜੀ ਹੋਈ।

੨੩ ਇਕ-ਰਸ ਅਤੇ ਇਕਾਗਰ-ਚਿਤ ਹੋਣ ਕਰਕੇ (ਸਾਡੇ ਅੰਦਰ) ਨਾਮ ਵਸਿਆ ਹੈ।

੨੪ ਰਾਤ।

੨੫ ਪਲ ਦਾ ਤੀਹਵਾਂ ਹਿਸਾ।

੨੬ ਮਾਇਆ ਤੋਂ ਰਹਿਤ, ਵਾਹਿਗੁਰੂ।

੨੭ ਦੀਵਾ। ਗਿਆਨ ਦੀਵਾ।

੨੮ ਡਰ ਦੂਰ ਕਰਨ ਵਾਲਾ।

੨੯ ਹੇ (ਅੜੀਏ)! ਉਸ ਹਰੀ ਦੀ ਜੋਤ ਸਭ ਥਾਂਈ ਤਿੰਨਾਂ ਭਵਣਾਂ ਵਿਚ ਹੈ।

੩੦ ਹਰ ਇਕ ਵਿਚ ਵਿਆਪਕ ਹੈ ਉਹ ਨਾ ਸਮਝਿਆ ਜਾਣ ਵਾਲਾ ਤੇ ਬਿਅੰਤ ਹਰੀ।

੩੧ ਆਪਾ ਭਾਵ।

੩੨ ਰੱਜ ਗਈ।

੩੩ ਦਿਲ ਵਿਚ ਵਸਾਇਆ।

੩੪ ਬਹੁਤ।

੩੫ ਖਿੜ ਗਈ (ਸਚ ਦੁਆਰਾ)।

੩੬ ਪਿਰ ਨੇ, ਪਤੀ ਨੇ।

੩੭ ਅਬਿਨਾਸੀ।

੩੮ ਮਾਲਕਾਂ ਦਾ ਮਾਲਕ ਹੈ।

੩੯ [ਲਹਿੰਦੀ] ਹੁੰਦਾ ਹੈ।

੪੦ ਭਉਂਦੇ ਰਹਿਣਾ (ਤੀਰਥਾਂ ਉੱਤੇ)।

---

* ਹਉਮੈ ਦੂਰ ਕਰ ਕੇ ਗੁਰ-ਸ਼ਬਦ ਰਾਹੀਂ ਪ੍ਰੇਮ ਕਰਨ ਨਾਲ ਹਰੀ-ਪਤੀ ਮਿਲਦਾ ਹੈ।

† ਨਾਮ ਦੇ ਪ੍ਰੇਮ ਬਿਨਾਂ ਹੋਰ ਕੋਈ ਸਾਧਨ ਹਰੀ ਦਾ ਮਿਲਾਪ ਨਹੀਂ ਕਰਾ ਸਕਦਾ। ਇਹ ਸਾਧਨ ਗੁਰੂ ਤੋਂ ਮਿਲਦਾ ਹੈ।

ਹਠੁ ਨ ਜਾਨਾ ਨਾਨਕਾ ਸਚੁ[੧] [੨]ਗਹਿ ਰਹੇ ॥ ੧ ॥ ਭਿੰਨੜੀ[੩] ਰੈਣਿ ਭਲੀ ਦਿਨਸ ਸੁਹਾਏ ਰਾਮ ॥ [੪]ਨਿਜਘਰਿ ਸੂਤੜੀਏ ਪਿਰਮੁ ਜਗਾਏ ਰਾਮ ॥ [੫]ਨਵ ਹਾਣਿ [੬]ਨਵ ਧਨ ਸਬਦਿ ਜਾਗੀ ਆਪਣੇ ਪਿਰ ਭਾਣੀਆ ॥ ਤਜਿ[੭] ਕੂੜੁ ਕਪਟੁ [੮]ਸੁਭਾਉ ਦੂਜਾ ਚਾਕਰੀ ਲੋਕਾਣੀਆ[੯] ॥ ਮੈ ਨਾਮੁ ਹਰਿ ਕਾ ਹਾਰੁ ਕੰਠੇ[੧੦] ਸਾਚ ਸਬਦੁ ਨੀਸਾਣਿਆ ॥ ਕਰ[੧੧] ਜੋੜਿ ਨਾਨਕੁ ਸਾਚੁ ਮਾਗੈ ਨਦਰਿ ਕਰਿ ਤੁਧੁ ਭਾਣਿਆ ॥ ੨ ॥ ਜਾਗੁ [੧੨]ਸਲੋਨੜੀਏ ਬੋਲੈ ਗੁਰਬਾਣੀ ਰਾਮ ॥ ਜਿਨਿ ਸੁਣਿ ਮੰਨਿਅੜੀ ਅਕਥ ਕਹਾਣੀ ਰਾਮ ॥ ਅਕਥ ਕਹਾਣੀ [੧੩]ਪਦੁ ਨਿਰਬਾਣੀ ਕੋ ਵਿਰਲਾ ਗੁਰਮੁਖਿ[੧੪] ਬੂਝਏ ॥ ਓਹੁ ਸਬਦਿ ਸਮਾਏ ਆਪੁ ਗਵਾਏ [੧੫]ਤ੍ਰਿਭਵਣ ਸੋਝੀ ਸੂਝਏ ॥ ਰਹੈ ਅਤੀਤੁ[੧੬] ਅਪਰੰਪਰਿ[੧੭] ਰਾਤਾ ਸਾਚੁ ਮਨਿ ਗੁਣ ਸਾਰਿਆ[੧੮] ॥ ਓਹੁ ਪੂਰਿ ਰਹਿਆ ਸਰਬ ਠਾਈ ਨਾਨਕਾ ਉਰਿਧਾਰਿਆ[੧੯] ॥ ੩ ॥ [੨੦]ਮਹਲਿ ਬੁਲਾਇੜੀਏ ਭਗਤਿ ਸਨੇਹੀ ਰਾਮ ॥ ਗੁਰਮਤਿ ਮਨਿ ਰਹਸੀ ਸੀਝਸਿ ਦੇਹੀ ਰਾਮ ॥ ਮਨੁ ਮਾਰਿ ਰੀਝੈ ਸਬਦਿ ਸੀਝੈ [੨੧]ਤ੍ਰੈ ਲੋਕ ਨਾਥੁ ਪਛਾਣਏ ॥ ਮਨੁ [੨੨]ਡੀਗਿ ਡੋਲਿ ਨ ਜਾਇ ਕਤਹੀ ਆਪਣਾ ਪਿਰੁ ਜਾਣਏ ॥ ਮੈ ਆਧਾਰੁ[੨੩] ਤੇਰਾ ਤੂ ਖਸਮੁ ਮੇਰਾ ਮੈ ਤਾਣੁ[੨੪] ਤਕੀਆ ਤੇਰਓ ॥ ਸਾਚਿ ਸੂਚਾ ਸਦਾ ਨਾਨਕ ਗੁਰ ਸਬਦਿ [੨੫]ਝਗਰੁ ਨਿਬੇਰਓ ॥ ੪ ॥ ੨ ॥

ਛੰਤ ਬਿਲਾਵਲੁ ਮਹਲਾ ੪ ਮੰਗਲ *

੧ ਓ ਸਤਿਗੁਰ ਪ੍ਰਸਾਦਿ ॥ ਮੇਰਾ ਹਰਿਪ੍ਰਭੁ ਸੇਜੈ ਆਇਆ ਮਨੁ ਸੁਖਿ ਸਮਾਣਾ ਰਾਮ ॥ ਗੁਰਿ ਤੁਠੈ ਹਰਿਪ੍ਰਭੁ ਪਾਇਆ ਰੰਗਿ ਰਲੀਆ[੨੬] ਮਾਣਾ ਰਾਮ ॥ ਵਡਭਾਗੀਆ ਸੋਹਾਗਣੀ ਹਰਿ ਮਸਤਕਿ ਮਾਣਾ[੨੭] ਰਾਮ ॥ ਹਰਿਪ੍ਰਭੁ ਹਰਿ ਸੋਹਾਗੁ[੨੮] ਹੈ ਨਾਨਕ ਮਨਿ ਭਾਣਾ ਰਾਮ ॥ ੧ ॥ ਨਿੰਮਾਣਿਆ ਹਰਿ ਮਾਣੁ ਹੈ ਹਰਿਪ੍ਰਭੁ ਹਰਿ ਆਪੈ ਰਾਮ ॥ ਗੁਰਮੁਖਿ[੨੯] ਆਪੁ ਗਵਾਇਆ ਨਿਤ ਹਰਿ ਹਰਿ ਜਾਪੈ ਰਾਮ ॥ ਮੇਰੇ ਹਰਿਪ੍ਰਭ ਭਾਵੈ ਸੋ ਕਰੈ ਹਰਿ ਰੰਗਿ ਹਰਿ ਰਾਪੈ[੩੦] ਰਾਮ ॥ ਜਨੁ ਨਾਨਕੁ ਸਹਜਿ[੩੧] ਮਿਲਾਇਆ ਹਰਿ ਰਸਿ ਹਰਿ ਧ੍ਰਾਪੈ[੩੨] ਰਾਮ ॥ ੨ ॥ ਮਾਨਸ ਜਨਮਿ ਹਰਿ ਪਾਈਐ ਹਰਿ ਰਾਵਣ[੩੩] ਵੇਰਾ[੩੪] ਰਾਮ ॥ ਗੁਰਮੁਖਿ[੨੯] ਮਿਲੁ ਸੋਹਾਗਣੀ ਰੰਗੁ ਹੋਇ ਘਣੇਰਾ[੩੫] ਰਾਮ ॥ ਜਿਨ ਮਾਨਸ ਜਨਮਿ ਨ ਪਾਇਆ ਤਿਨ੍ ਭਾਗੁ ਮੰਦੇਰਾ ਰਾਮ ॥ ਹਰਿ ਹਰਿ ਹਰਿ ਹਰਿ ਰਾਖੁ ਪ੍ਰਭ ਨਾਨਕੁ ਜਨੁ ਤੇਰਾ ਰਾਮ ॥ ੩ ॥ ਗੁਰਿ ਹਰਿਪ੍ਰਭੁ ਅਗਮੁ[੩੬] ਦ੍ਰਿੜਾਇਆ ਮਨੁ ਤਨੁ ਰੰਗਿ ਭੀਨਾ[੩੭] ਰਾਮ ॥ [੩੮]ਭਗਤਿ ਵਛਲੁ ਹਰਿਨਾਮੁ ਹੈ ਗੁਰਮੁਖਿ[੨੯] ਹਰਿ ਲੀਨਾ ਰਾਮ ॥ ਬਿਨੁ ਹਰਿਨਾਮ ਨ ਜੀਵਦੇ

੧ ਸਚੇ ਵਾਹਿਗੁਰੂ ਨੂੰ ।
੨ ਪਕੜਿਆ ਹੈ ।
੩ ਭਿਜੀ ਹੋਈ, ਸੁਖਦਾਈ ।
੪ ਆਪੇ ਵਿਚ ਸੁਤੀ ਹੋਈ ਨੂੰ ਪਿਰਮ (ਪਤੀ)ਨੇ ਜਗਾ ਕੇ ਆਪਣੇ ਸਰੂਪ ਵਿਚ ਟਿਕਾ ਦਿਤਾ ਹੈ ।
੫ ਨੌ ਉਮਰ (ਹਾਣਿ), ਨੌਜਵਾਨ ।
੬ ਨਵੀਂ ਇਸਤਰੀ ।
੭ ਛੱਡ ਕੇ ।
੮ ਦ੍ਵੈਤ ਭਾਵ ।
੯ ਲੋਕਾਂ ਦੀ ।
੧੦ ਗਲ ਵਿਚ, ਭਾਵ ਹਿਰਦੇ ਵਿਚ (ਨਾਮ ਦਾ ਹਾਰ ਹੈ ਤੇ ਸਚੇ ਸ਼ਬਦ ਦਾ ਨਿਸ਼ਾਨ ਪਿਆ ਹੈ)।
੧੧ ਹੱਥ ।
੧੨ ਸੁੰਦਰ ਲੋਇਣ (ਅਖਾਂ) ਵਾਲੀਏ ! ਉਠ ਤਾਂ ਜੋ ਤੂੰ ਗੁਰਬਾਣੀ ਬੋਲੇਂ ।
੧੩ ਨਿਰਵਾਣ (ਮੋਖ) ਪਦ ਨੂੰ ਪ੍ਰਾਪਤ ਕਰਵਾਂਦੀ ਹੈ (ਇਹ ਅਕਥ ਕਹਾਣੀ) ।
੧੪ ਗੁਰੂ ਦੁਆਰਾ ।
੧੫ ਤਿੰਨਾਂ ਭਵਣਾਂ, ਭਾਵ ਸਾਰੇ ਸੰਸਾਰ ਦੀ ਸੋਝੀ ਹੋ ਜਾਂਦੀ ਹੈ ।
੧੬ ਨਿਰਲੇਪ, ਤਿਆਗੀ ।
੧੭ ਉਸ ਵਾਹਿਗੁਰੂ ਵਿਚ ਜੋ ਪਰੇ ਤੋਂ ਪਰੇ ਹੈ ।
੧੮ ਯਾਦ ਕੀਤਾ ।
੧੯ ਦਿਲ ਵਿਚ ਧਾਰ ਰਖਿਆ ।
੨੦ ਉਹ ਵਾਹਿਗੁਰੂ ਭਗਤੀ ਨਾਲ ਪਿਆਰ ਕਰਨ ਵਾਲਾ ਤੈਨੂੰ ਆਪਣੇ ਮਹਲ ਵਿਚ ਬੁਲਾਂਦਾ ਹੈ। ਗੁਰਮਤ ਦੁਆਰਾ ਤੂੰ ਮਨ ਵਿਚ ਪ੍ਰਸੰਨ ਹੈਂ ਅਤੇ ਤੂੰ ਆਪਣੀ ਦੇਹੀ (ਜੀਵਣ) ਨੂੰ ਵੀ ਸਫਲ ਕਰ ਲਿਆ ਹੈ ।
੨੧ ਤ੍ਰੈ ਲੋਕੀ ਦਾ ਨਾਥ, ਵਾਹਿਗੁਰੂ ।
੨੨ ਡਿਗਦਾ ਡੋਲਦਾ ।
੨੩ ਆਸਰਾ ।
੨੪ ਜੋਰ, ਬਲ, ਭਰੋਸਾ ।
੨੫ ਝਗੜਾ ਮੁਕਾ ਦਿੱਤਾ ।
੨੬ ਮੌਜਾਂ ।
੨੭ ਰਤਨ । ਮਥੇ ਤੇ ਭਾਗਾਂ ਦੀ ਮਣੀ ਹੈ ।
੨੮ ਪਤੀ ।
੨੯ ਗੁਰੂ ਦੁਆਰਾ ।
੩੦ ਰੰਗੀਜਦਾ ਹੈ (ਪਿਆਰ ਵਿਚ) ।
੩੧ ਸੁਭਾਵਕ ਹੀ ।
੩੨ ਰਜਦਾ ਹੈ ।
੩੩ ਸਿਮਰਨ ਦਾ ।
੩੪ ਵੇਲਾ, ਸਮਾਂ ।
੩੫ ਘਣਾ, ਬਹੁਤਾ ।
੩੬ ਜਿਸ ਤਕ ਪਹੁੰਚ ਨਾ ਹੋ ਸਕੇ ।
੩੭ ਭਿਜ ਗਿਆ ।
੩੮ ਭਗਤੀ ਭਾਵ ਨੂੰ ਪਿਆਰ ਕਰਨ ਵਾਲਾ ।

* ਖ਼ੁਸ਼ੀ ਦਾ ਗੀਤ । ਇਨ੍ਹਾਂ ਸ਼ਬਦਾਂ ਵਿਚ ਹਰੀ ਦੇ ਮੇਲ ਦੀ ਖ਼ੁਸ਼ੀ ਵਰਣਨ ਕੀਤੀ ਹੈ ।

31

ਜਿਉ ਜਲ ਬਿਨੁ ਮੀਨਾ[1] ਰਾਮ ॥ [2]ਸਫਲ ਜਨਮੁ ਹਰਿ ਪਾਇਆ ਨਾਨਕ ਪ੍ਰਭਿ ਕੀਨਾ ਰਾਮ ॥ ੪ ॥ ੧ ॥ ੩ ॥ ਬਿਲਾਵਲੁ ਮਹਲਾ ੪ ਸਲੋਕੁ ॥ ਹਰਿਪ੍ਰਭੁ ਸਜਣੁ [3]ਲੋੜਿ ਲਹੁ ਮਨਿ ਵਸੈ ਵਡਭਾਗੁ ॥ ਗੁਰਿ ਪੂਰੈ ਵੇਖਾਲਿਆ ਨਾਨਕ ਹਰਿ ਲਿਵ ਲਾਗੁ ॥੧॥ ਛੰਤ ॥ ਮੇਰਾ ਹਰਿਪ੍ਰਭ [4]ਰਾਵਣਿ ਆਈਆ ਹਉਮੈ ਬਿਖੁ[5] ਝਾਗੇ[6] ਰਾਮ ॥ ਗੁਰਮਤਿ ਆਪੁ ਮਿਟਾਇਆ ਹਰਿ ਹਰਿ ਲਿਵ ਲਾਗੇ ਰਾਮ ॥ [7]ਅੰਤਰਿ ਕਮਲੁ ਪਰਗਾਸਿਆ ਗੁਰ ਗਿਆਨੀ ਜਾਗੇ ਰਾਮ ॥ ਜਨ ਨਾਨਕ ਹਰਿਪ੍ਰਭੁ ਪਾਇਆ ਪੂਰੈ ਵਡਭਾਗੇ ਰਾਮ ॥ ੧ ॥ ਹਰਿਪ੍ਰਭੁ ਹਰਿ ਮਨਿ ਭਾਇਆ ਹਰਿਨਾਮਿ ਵਧਾਈ ਰਾਮ ॥ ਗੁਰਿ ਪੂਰੈ ਪ੍ਰਭੁ ਪਾਇਆ ਹਰਿ ਹਰਿ ਲਿਵ ਲਾਈ ਰਾਮ ॥ ਅਗਿਆਨੁ ਅੰਧੇਰਾ ਕਟਿਆ ਜੋਤਿ ਪਰਗਟਿਆਈ ਰਾਮ ॥ ਜਨ ਨਾਨਕ ਨਾਮੁ ਅਧਾਰੁ[8] ਹੈ ਹਰਿਨਾਮਿ ਸਮਾਈ ਰਾਮ ॥ ੨ ॥ ਧਨ[9] ਹਰਿਪ੍ਰਭਿ ਪਿਆਰੈ ਰਾਵੀਆ[10] ਜਾਂ ਹਰਿਪ੍ਰਭ ਭਾਈ[11] ਰਾਮ॥ ਅਖੀ ਪ੍ਰੇਮ ਕਸਾਈਆ[12] ਜਿਉ ਬਿਲਕ[13] ਮਸਾਈ[14] ਰਾਮ ॥ ਗੁਰਿ ਪੂਰੈ ਹਰਿ ਮੇਲਿਆ ਹਰਿ ਰਸਿ ਆਘਾਈ[15] ਰਾਮ ॥ ਜਨ ਨਾਨਕ ਨਾਮਿ ਵਿਗਸਿਆ[16] ਹਰਿ ਹਰਿ ਲਿਵ ਲਾਈ ਰਾਮ ॥ ੩ ॥ ਹਮ ਮੂਰਖ ਮੁਗਧ[17] ਮਿਲਾਇਆ ਹਰਿ ਕਿਰਪਾ ਧਾਰੀ ਰਾਮ ॥ ਧਨੁ ਧੰਨੁ ਗੁਰੂ ਸਾਬਾਸਿ ਹੈ ਜਿਨਿ ਹਉਮੈ ਮਾਰੀ ਰਾਮ ॥ ਜਿਨ ਵਡਭਾਗੀਆ ਵਡਭਾਗੁ ਹੈ ਹਰਿ ਹਰਿ ਉਰਧਾਰੀ[18] ਰਾਮ ॥ ਜਨ ਨਾਨਕ ਨਾਮੁ ਸਲਾਹਿ ਤੂ ਨਾਮੇ ਬਲਿਹਾਰੀ ਰਾਮ ॥ ੪ ॥ ੨ ॥ ੪ ॥

ਬਿਲਾਵਲੁ ਮਹਲਾ ੫ ਛੰਤ *

ੴ ਸਤਿਗੁਰ ਪ੍ਰਸਾਦਿ ॥

ਮੰਗਲ ਸਾਜੁ[19] ਭਇਆ ਪ੍ਰਭੁ ਅਪਨਾ ਗਾਇਆ ਰਾਮ ॥ ਅਬਿਨਾਸੀ ਵਰੁ[20] ਸੁਣਿਆ ਮਨਿ ਉਪਜਿਆ ਚਾਇਆ[21] ਰਾਮ॥ ਮਨਿ ਪ੍ਰੀਤਿ ਲਾਗੈ ਵਡੈ ਭਾਗੈ ਕਬ ਮਿਲੀਐ ਪੂਰਨ ਪਤੇ[22] ॥ ਸਹਜੇ[23] ਸਮਾਈਐ ਗੋਵਿੰਦੁ ਪਾਈਐ ਦੇਹੁ ਸਖੀਏ[24] ਮੋਹਿ ਮਤੇ ॥ ਦਿਨੁ ਰੈਣਿ[25] ਠਾਢੀ[26] ਕਰਉ ਸੇਵਾ ਪ੍ਰਭੁ ਕਵਨ ਜੁਗਤੀ[27] ਪਾਇਆ ॥ ਬਿਨਵੰਤਿ ਨਾਨਕ ਕਰਹੁ ਕਿਰਪਾ ਲੈਹੁ ਮੋਹਿ ਲੜਿ ਲਾਇਆ ॥ ੧ ॥ ਭਇਆ ਸਮਾਹੜਾ[28] ਹਰਿ ਰਤਨੁ ਵਿਸਾਹਾ[29] ਰਾਮ ॥ ਖੋਜੀ ਖੋਜਿ ਲਧਾ ਹਰਿ ਸੰਤਨ ਪਾਹਾ[30] ਰਾਮ ॥ ਮਿਲੇ ਸੰਤ ਪਿਆਰੇ ਦਇਆ ਧਾਰੇ ਕਥਹਿ ਅਕਥ ਬੀਚਾਰੋ ॥ [31]ਇਕ ਚਿਤਿ ਇਕ ਮਨਿ ਧਿਆਇ ਸੁਆਮੀ ਲਾਇ ਪ੍ਰੀਤਿ ਪਿਆਰੋ ॥ ਕਰ[32] ਜੋੜਿ ਪ੍ਰਭ ਪਹਿ ਕਰਿ ਬਿਨੰਤੀ ਮਿਲੈ ਹਰਿ ਜਸੁ ਲਾਹਾ ॥ ਬਿਨਵੰਤਿ ਨਾਨਕ ਦਾਸੁ ਤੇਰਾ ਮੇਰਾ ਪ੍ਰਭੁ ਅਗਮ[33] ਅਥਾਹਾ ॥ ੨ ॥ ਸਾਹਾ[34] ਅਟਲੁ ਗਣਿਆ ਪੂਰਨ ਸੰਜੋਗੋ ਰਾਮ ॥

੧ ਮੱਠੀ।
੨ ਜਨਮ ਸਫਲ ਹੋਇਆ, ਜਦ ਹਰੀ ਮਿਲਿਆ; ਇਹ ਸਫਲ ਜਨਮ ਪ੍ਰਭੂ ਨੇ ਆਪ ਕੀਤਾ ਹੈ।
੩ ਲਭ ਲਵੇ।
੪ ਮੇਲ ਦਾ ਸੁਖ ਮਾਨਣ ਆਈਆਂ ਹਨ।
੫ ਜ਼ਹਿਰ ਨੂੰ।
੬ ਲੰਘ ਕੇ, ਦੂਰ ਕਰ ਕੇ।
੭ ਹਿਰਦਾ ਕਮਲ ਖਿੜ ਗਿਆ।
੮ ਆਸਰਾ।
੯ (ਜੀਵ ਰੂਪ) ਇਸਤਰੀ।
੧੦ ਭੋਗੀ। ਪਿਆਰੇ ਪ੍ਰਭੂ ਨੇ ਮਾਣੀ।
੧੧ ਭਾ ਗਈ, ਚੰਗੀ ਲਗੀ।
੧੨ ਖਿਚੀਆਂ ਗਈਆਂ। ਅੱਖਾਂ ਇਉਂ ਪ੍ਰੇਮ ਦੀਆਂ ਖਿਚੀਆਂ ਹੋਈਆਂ ਹਨ, ਜਿਵੇਂ ਬਿੱਲੀ ਦੀਆਂ ਚੂਹੇ ਵਲ।
੧੩ ਬਿੱਲੀ।
੧੪ ਚੂਹਾ।
੧੫ ਰੱਜ ਗਈ, ਸ਼ਾਂਤ ਹੋ ਗਈ।
੧੬ ਅਨੰਦਤ ਹੋਈ।
੧੭ ਮੂਰਖ।
੧੮ ਦਿਲ ਅੰਦਰ ਧਾਰਿਆ ਹੈ, ਟਿਕਾਇਆ ਹੈ।
੧੯ ਵਾਜਾ। ਖ਼ੁਸ਼ੀ ਦਾ ਵਾਜਾ ਵਜਿਆ।
੨੦ ਪਤੀ।
੨੧ ਚਾਉ।
੨੨ ਪਤੀ ਨੂੰ।
੨੩ ਪੂਰਨ ਸ਼ਾਂਤੀ ਤੇ ਅਡੋਲਤਾ ਵਿਚ।
੨੪ ਹੇ ਸਹੇਲੀ! ਹੇ ਸਤਿਸੰਗੀ ਮਿੱਤਰ! ਮੈਨੂੰ ਐਸੀ ਮਤ (ਸਿਖਿਆ) ਦੇਹ।
੨੫ ਰਾਤ।
੨੬ ਖੜੀ ਹੋਈ।
੨੭ ਤਰੀਕੇ ਨਾਲ।
੨੮ [ਸ-ਉਮਾਹ] ਚੰਗਾ ਉਮਾਹ, ਅਨੰਦ।
੨੯ ਖ਼ਰੀਦਿਆ।
੩੦ ਪਾਸੋਂ।
੩੧ ਇਕਾਗਰ ਹੋ ਕੇ।
੩੨ ਹੱਥ।
੩੩ ਅਪਹੁੰਚ।
੩੪ ਸ਼ਾਦੀ ਦਾ ਮਹੂਰਤ। ਵਾਹਿਗੁਰੂ ਨਾਲ ਮੇਲ ਦਾ ਅਟੱਲ ਸਮਾਂ ਨੀਅਤ ਹੋਇਆ ਹੈ, ਅਤੇ ਮੇਲ ਪੂਰਨ ਹੋਇਆ ਹੈ।

---

* ਇਨ੍ਹਾਂ ਦੋਹਾਂ ਛੰਤਾਂ ਵਿਚ ਵਿਆਹ ਦਾ ਅਲੰਕਾਰ ਲੈ ਕੇ ਹਰੀ ਮਿਲਾਪ ਦਾ ਨਕਸ਼ਾ ਖਿਚਿਆ ਹੈ। ਪਹਿਲੇ ਵਿਚ ਅਬਿਨਾਸੀ ਵਰ ਦੀ ਸੋ ਸੁਣ ਕੇ ਜੀਵ ਰੂਪ ਇਸਤਰੀ ਆਪਣੀ ਸਖੀ ਪਾਸ ਬੇਨਤੀ ਕਰਦੀ ਹੈ, ਕਿ ਮੈਨੂੰ ਇਹੋ ਜਿਹਾ ਵਰ ਮਿਲਾ ਦਿਓ (੧)। ਸੰਤਾਂ ਦੇ ਮੇਲ ਦੁਆਰਾ ਐਸੇ ਵਰ ਨਾਲ ਰਿਸ਼ਤਾ ਹੋ ਜਾਂਦਾ ਹੈ (੨)। ਫਿਰ ਸਾਹਾ ਕਢਾ ਕੇ ਸੰਤਾਂ ਦੀ ਜੰਞ ਆਉਂਦੀ ਹੈ (੩)। ਹਰੀ-ਲਾੜਾ ਵਿਹੜੇ ਆ ਵੜਦਾ ਹੈ ਤੇ ਸੰਜੋਗ ਹੋ ਜਾਂਦਾ ਹੈ (੪)।

ਦੂਜੇ ਸ਼ਬਦ ਵਿਚ ਪਤੀ ਮਿਲਾਪ ਤੋਂ ਜੋ ਖ਼ੁਸ਼ੀ ਹੁੰਦੀ ਹੈ ਉਹ ਬਿਆਨ ਕੀਤੀ ਹੈ। ਪਹਿਲਾਂ ਦੁਖ ਦੂਰ ਹੋ ਕੇ ਜੋ ਖ਼ੁਸ਼ੀ ਹੁੰਦੀ ਹੈ ਉਹ ਦਸੀ ਹੈ (੧)। ਫਿਰ ਪ੍ਰੇਮ ਨਾਲ ਰਾਵਣ ਦੀ ਖ਼ੁਸ਼ੀ ਦਸੀ ਹੈ (੨)। ਫਿਰ ਪਤੀ ਦੇ ਗੁਣ ਪ੍ਰਗਟ ਹੋਣ ਤੋਂ ਜੋ ਖ਼ੁਸ਼ੀ ਹੁੰਦੀ ਹੈ ਉਹ ਦਸੀ ਹੈ (੩)। ਅੰਤ ਧਨ ਪਿਰ ਦੇ ਇੱਕ-ਜੋਤਿ ਹੋ ਕੇ ਸੰਪੂਰਣ ਅਭੇਦਤਾ ਦਾ ਵਰਣਨ ਹੈ (੪)।

ਸੁਖਹ ਸਮੂਹ ਭਇਆ ਗਇਆ ਵਿਜੋਗੋ[੧] ਰਾਮ ॥ ਮਿਲਿ ਸੰਤ ਆਇ ਪ੍ਰਭ ਧਿਆਇ ਬਣੇ ਅਚਰਜ ਜਾਞੀਆਂ[੨] ॥ [੩]ਮਿਲਿ ਇਕਤ੍ਰ ਹੋਏ ਸਹਜਿ ਢੋਏ ਮਨਿ ਪ੍ਰੀਤਿ ਉਪਜੀ ਮਾਞੀਆ[੪] ॥ ਮਿਲਿ ਜੋਤਿ ਜੋਤੀ [੫]ਓਤਿ ਪੋਤੀ ਹਰਿਨਾਮੁ ਸਭਿ ਰਸ ਭੋਗੋ ॥ ਬਿਨਵੰਤਿ[੬] ਨਾਨਕ ਸਭ ਸੰਤਿ[੭] ਮੇਲੀ ਪ੍ਰਭੁ ਕਰਣ ਕਾਰਣ ਜੋਗੋ[੮] ॥ ੩ ॥ ਭਵਨੁ[੯] ਸੁਹਾਵੜਾ[੧੦] ਧਰਤਿ ਸਭਾਗੀ ਰਾਮ॥ ਪ੍ਰਭੁ ਘਰਿ ਆਇਅੜਾ[੧੧] ਗੁਰ ਚਰਣੀ ਲਾਗੀ ਰਾਮ ॥ ਗੁਰ ਚਰਣ ਲਾਗੀ [੧੨]ਸਹਜਿ ਜਾਗੀ [੧੩]ਸਗਲ ਇਛਾ ਪੁੰਨੀਆ ॥ ਮੇਰੀ ਆਸ ਪੂਰੀ ਸੰਤ ਧੂਰੀ[੧੪] ਹਰਿ ਮਿਲੇ ਕੰਤ ਵਿਛੁੰਨਿਆ[੧੫]॥ ਆਨੰਦ ਅਨਦਿਨੁ[੧੬] ਵਜਹਿ ਵਾਜੇ [੧੭]ਅਹੰ ਮਤਿ ਮਨ ਕੀ ਤਿਆਗੀ ॥ ਬਿਨਵੰਤਿ ਨਾਨਕ ਸਰਣਿ ਸੁਆਮੀ ਸੰਤ ਸੰਗਿ ਲਿਵ ਲਾਗੀ ॥ ੪ ॥ ੧ ॥ ਬਿਲਾਵਲੁ ਮਹਲਾ ੫ ॥ [੧੮]ਭਾਗ ਸੁਲਖਣਾ ਹਰਿ ਕੰਤੁ ਹਮਾਰਾ ਰਾਮ ॥ ਅਨਹਦ ਬਾਜਿਤ੍ਰਾ[੧੯] ਤਿਸੁ ਧੁਨਿ ਦਰਬਾਰਾ ਰਾਮ ॥ ਆਨੰਦ ਅਨਦਿਨੁ ਵਜਹਿ ਵਾਜੇ ਦਿਨਸੁ ਰੈਣਿ[੨੦] ਉਮਾਹਾ[੨੧] ॥ ਤਹ ਰੋਗ ਸੋਗ ਨ ਦੂਖੁ ਬਿਆਪੈ ਜਨਮ ਮਰਣੁ ਨ ਤਾਹਾ[੨੨]॥ [੨੩]ਰਿਧਿ ਸਿਧਿ ਸੁਧਾ[੨੪] ਰਸੁ ਅੰਮ੍ਰਿਤੁ ਭਗਤਿ ਭਰੇ ਭੰਡਾਰਾ ॥ ਬਿਨਵੰਤਿ ਨਾਨਕ ਬਲਿਹਾਰਿ ਵੰਞਾ[੨੫] ਪਾਰਬ੍ਰਹਮ [੨੬]ਪ੍ਰਾਨ ਅਧਾਰਾ ॥ ੧ ॥ ਸੁਣਿ ਸਖੀਅ ਸਹੇਲੜੀਹੋ ਮਿਲਿ ਮੰਗਲੁ[੨੭] ਗਾਵਹ ਰਾਮ॥ ਮਨਿ ਤਨਿ ਪ੍ਰੇਮੁ ਕਰੇ[੨੮] ਤਿਸੁ ਪ੍ਰਭ ਕਉ ਰਾਵਹ[੨੯] ਰਾਮ॥ ਕਰਿ ਪ੍ਰੇਮੁ ਰਾਵਹ ਤਿਸੈ ਭਾਵਹ ਇਕ ਨਿਮਖ[੩੦] ਪਲਕ ਨ ਤਿਆਗੀਐ ॥ [੩੧]ਗਹਿ ਕੰਠਿ ਲਾਈਐ [੩੨]ਨਹ ਲਜਾਈਐ ਚਰਨ ਰਜ[੩੩] ਮਨੁ ਪਾਗੀਐ[੩੪] ॥ ਭਗਤਿ ਠਗਉਰੀ * ਪਾਇ ਮੋਹਹ ਅਨਤ[੩੫] ਕਤਹੂ ਨ ਧਾਵਹ[੩੬] ॥ ਬਿਨਵੰਤਿ ਨਾਨਕ ਮਿਲਿ ਸੰਗਿ ਸਾਜਨ ਅਮਰ ਪਦਵੀ ਪਾਵਹ ॥ ੨ ॥ [੩੭]ਬਿਸਮਨ ਬਿਸਮ ਭਈ ਪੇਖਿ ਗੁਣ ਅਬਿਨਾਸੀ ਰਾਮ ॥ ਕਰੁ[੩੮] ਗਹਿ ਭੁਜਾ[੩੯] ਗਹੀ ਕਟਿ ਜਮ ਕੀ ਫਾਸੀ ਰਾਮ ॥ ਗਹਿ ਭੁਜਾ ਲੀਨ੍ਹੀ ਦਾਸਿ[੪੦] ਕੀਨ੍ਹੀ ਅੰਕੁਰਿ[੪੧] ਉਦੋਤੁ[੪੨] ਜਣਾਇਆ ॥ ਮਲਨ[੪੩] ਮੋਹ ਬਿਕਾਰ ਨਾਠੇ [੪੪]ਦਿਵਸ ਨਿਰਮਲ ਆਇਆ ॥ ਦ੍ਰਿਸਟਿ[੪੫] ਧਾਰੀ ਮਨਿ ਪਿਆਰੀ ਮਹਾ ਦੁਰਮਤਿ ਨਾਸੀ ॥ ਬਿਨਵੰਤਿ ਨਾਨਕ ਭਈ ਨਿਰਮਲ ਪ੍ਰਭ ਮਿਲੇ ਅਬਿਨਾਸੀ ॥ ੩ ॥ [੪੬]ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ ॥ ਜੋਤੀ ਜੋਤਿ ਰਲੀ ਸੰਪੂਰਨੁ ਥੀਆ[੪੭] ਰਾਮ ॥ ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥ ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥ ਆਪਿ ਕਰਤਾ ਆਪਿ ਭੁਗਤਾ[੪੮] ਆਪਿ ਕਾਰਣੁ ਕੀਆ ॥ ਬਿਨਵੰਤਿ ਨਾਨਕ ਸੇਈ ਜਾਣਹਿ ਜਿਨ੍ਹੀ ਹਰਿ ਰਸੁ ਪੀਆ ॥ ੪ ॥ ੨ ॥

੧ ਵਿਛੋੜਾ।
੨ ਸੰਤ ਜਾਂਞੀ। ਵਿਆਹ ਦਾ ਅਲੰਕਾਰ ਨਿਬਾਹ ਰਹੇ ਹਨ।
੩ ਮਿਲ ਕੇ ਇਕੱਠੇ ਹੋਏ ਅਤੇ ਸ਼ਾਂਤੀ ਨਾਲ ਢੁਕੇ, ਜਿਨ੍ਹਾਂ ਨੂੰ ਵੇਖ ਕੇ ਸਾਡੇ ਸਾਥੀਆਂ ਦੇ ਮਨ ਵਿਚ ਪ੍ਰੇਮ ਪੈਦਾ ਹੋਇਆ।
੪ ਲੜਕੀ ਦੇ ਸੰਬੰਧੀਆਂ ਦਾ ਜੁੜਿਆ ਮੇਲ; ਸਤਸੰਗੀ।
੫ ਤਾਣਾ ਪੇਟਾ, ਭਾਵ ਪੂਰੇ ਤੌਰ ਤੇ, ਜੋਤੀ ਨਾਲ ਮਿਲ ਕੇ ਇਕ ਜੋਤ ਹੋ ਗਏ ਤੇ ਹਰੀ-ਨਾਮ ਹੀ ਸਭ ਰਸਾਂ ਦਾ ਭੋਗ ਬਣਿਆ।
੬ ਬੇਨਤੀ ਕਰਦਾ ਹੈ।
੭ ਗੁਰੂ-ਸੰਤ ਨੇ।
੮ ਯੋਗ, ਲਾਇਕ।
੯ ਘਰ।
੧੦ ਸੁੰਦਰ, ਸੋਹਣਾ।
੧੧ ਆਇਆ ਹੈ।
੧੨ ਪ੍ਰੇਮ ਵਿਚ ਜਾਗੀ। ਦੇਖੋ ਪੰ. ੪੨੮, ਨੋਟ ੯।
੧੩ ਸਾਰੀਆਂ ਮੁਰਾਦਾਂ ਪੂਰੀਆਂ ਹੋਈਆਂ।
੧੪ ਧੂੜੀ (ਚਰਨਾਂ ਦੀ) ਦਾ ਸਦਕਾ।
੧੫ ਵਿਛੜੀ ਨੂੰ।
੧੬ ਹਰ ਰੋਜ਼।
੧੭ ਹੰਕਾਰ ਵਾਲੀ ਬੁਧੀ।
੧੮ ਮੇਰੇ ਭਾਗ ਚੰਗੇ ਹਨ।
੧੯ ਵਜਦੇ। ਭਾਵ ਪੂਰਨ ਆਤਮਕ ਅਨੰਦ ਪ੍ਰਾਪਤ ਹੋਇਆ ਹੈ। ਦੇਖੋ ਪੰ. ੭੬੭, ਫੁਟ ਨੋਟ *।
੨੦ ਰਾਤ।
੨੧ ਉਤਸ਼ਾਹ।
੨੨ ਉਥੇ।
੨੩ ਕਰਾਮਾਤੀ ਸ਼ਕਤੀਆਂ।
੨੪ ਅੰਮ੍ਰਿਤ।
੨੫ [ਲਹਿੰਦੀ] ਜਾਵਾਂ।
੨੬ ਪ੍ਰਾਣਾਂ (ਜੀਵਨ) ਦਾ ਆਸਰਾ।
੨੭ ਖ਼ੁਸ਼ੀ ਦਾ ਗੀਤ।
੨੮ ਕਰਿ=ਕਰ ਕੇ।
੨੯ ਮਾਣੀਏ, ਸਿਮਰੀਏ।
੩੦ ਅੱਖ ਦੇ ਫੋਰ ਜਿੰਨੇ ਸਮੇਂ ਲਈ ਭੀ।
੩੧ ਫੜ ਕੇ ਗਲੇ ਲਾਈਏ।
੩੨ ਸ਼ਰਮ ਨਾ ਕਰੀਏ।
੩੩ ਧੂੜੀ।
੩੪ ਲਿਬੇੜੀਏ। ਮਨ ਨੂੰ ਚਰਨ-ਧੂੜੀ ਵਿਚ ਡੁਬੋਈਏ।
੩੫ ਹੋਰ ਕਿਤੇ।
੩੬ ਭਟਕੀਏ।
੩੭ ਹੈਰਾਨਗੀ ਵਿਚ ਹੈਰਾਨ ਹੋ ਗਈ ਅਮਰ ਪਤੀ ਦੇ ਗੁਣ ਦੇਖ ਕੇ।
੩੮ ਹਥ।
੩੯ ਬਾਂਹ।
੪੦ ਦਾਸੀ।
੪੧ ਭਾਗਾਂ ਦੇ ਅੰਕੁਰ (ਬੀਜ ਵਿਚੋਂ ਫੁਟਿਆ ਅੰਗੂਰ) ਫੁਟਣ ਦੇ ਕਾਰਨ।
੪੨ ਪ੍ਰਕਾਸ਼। ਪ੍ਰਕਾਸ਼ ਦਿੱਤਾ, ਗਿਆਨ ਪ੍ਰਗਟਾਇਆ।
੪੩ ਮਲੀਨਤਾ।
੪੪ ਸੁਅੱਛ ਦਿਨ ਆ ਗਏ ਹਨ।
੪੫ ਕ੍ਰਿਪਾ ਦੀ ਨਜ਼ਰ।
੪੬ ਅਭੇਦਤਾ ਇਉਂ ਹੋਈ ਹੈ ਜਿਵੇਂ ਸੂਰਜ ਵਿਚ ਕਿਰਣ ਜਾਂ ਜਲ ਵਿਚ ਜਲ ਮਿਲਦਾ ਹੈ।
੪੭ ਹੋ ਗਿਆ।
੪੮ ਭੋਗਣਹਾਰ।

* ਠਗਮੂਰੀ, ਉਹ ਬੂਟੀ ਜੋ ਠਗ ਰਾਹੀ ਨੂੰ ਖੁਆ ਕੇ ਬੇ-ਹੋਸ਼ ਕਰਦੇ ਹਨ। ਏਥੇ ਪ੍ਰੀਤਮ ਨੂੰ ਠਗਣਾ ਉਸ ਦਾ ਮਨ ਚੁਰਾਉਣਾ ਹੈ। ਆਇ ਸਹੇਲੀਹੋ! ਉਸ ਪ੍ਰੀਤਮ ਨੂੰ ਭਗਤੀ ਦੀ ਠਗਉਰੀ ਪਾ ਕੇ ਉਸ ਦਾ ਮਨ ਮੋਹ ਲਈਏ।

ਬਿਲਾਵਲੁ ਮਹਲਾ ੫ ਛੰਤ *

੧ ੴ ਸਤਿਗੁਰ ਪ੍ਰਸਾਦਿ ॥ ਸਖੀ ਆਉ ਸਖੀ ਵਸਿ[1] ਆਉ ਸਖੀ ਅਸੀ ਪਿਰ ਕਾ ਮੰਗਲੁ[2] ਗਾਵਹ ॥ ਤਜਿ ਮਾਨੁ ਸਖੀ ਤਜਿ ਮਾਨੁ ਸਖੀ ਮਤੁ[3] ਆਪਣੇ ਪ੍ਰੀਤਮ ਭਾਵਹ ॥ ਤਜਿ ਮਾਨੁ ਮੋਹੁ ਬਿਕਾਰੁ ਦੂਜਾ[4] ਸੇਵਿ ਏਕੁ ਨਿਰੰਜਨੋ[5] ॥ ਲਗੁ ਚਰਣ ਸਰਣ ਦਇਆਲ ਪ੍ਰੀਤਮ ਸਗਲ ਦੁਰਤ[6] ਬਿਖੰਡਨੋ[7] ॥ ਹੋਇ ਦਾਸ ਦਾਸੀ ਤਜਿ ਉਦਾਸੀ [8]ਬਹੁੜਿ ਬਿਧੀ ਨ ਧਾਵਾ ॥ ਨਾਨਕੁ ਪਇਅੰਪੈ[9] ਕਰਹੁ ਕਿਰਪਾ ਤਾਮਿ[10] ਮੰਗਲੁ ਗਾਵਾ ॥੧॥ ਅੰਮ੍ਰਿਤੁ ਪ੍ਰਿਅ ਕਾ ਨਾਮੁ ਮੈ ਅੰਧੁਲੇ ਟੋਹਨੀ[11] ॥ ਓਹ ਜੋਹੈ[12] ਬਹੁ ਪਰਕਾਰ ਸੁੰਦਰਿ ਮੋਹਨੀ[13] ॥ ਮੋਹਨੀ ਮਹਾ ਬਚਿਤ੍ਰਿ[14] ਚੰਚਲਿ ਅਨਿਕ ਭਾਵ[15] ਦਿਖਾਵਏ ॥ ਹੋਇ ਢੀਠ ਮੀਠੀ ਮਨਹਿ ਲਾਗੈ [16]ਨਾਮੁ ਲੈਣ ਨ ਆਵਏ ॥ [17]ਗ੍ਰਿਹ ਬਨਹਿ ਤੀਰੈ ਬਰਤ ਪੂਜਾ ਬਾਟ[18] ਘਾਟੈ[19] ਜੋਹਨੀ ॥ ਨਾਨਕੁ ਪਇਅੰਪੈ ਦਇਆ ਧਾਰਹੁ ਮੈ ਨਾਮੁ ਅੰਧੁਲੇ ਟੋਹਨੀ ॥੨॥ ਮੋਹਿ ਅਨਾਥ [20]ਪ੍ਰਿਅ ਨਾਥ ਜਿਉ ਜਾਨਹੁ ਤਿਉ ਰਖਹੁ ॥ [21]ਚਤੁਰਾਈ ਮੋਹਿ ਨਾਹਿ ਰੀਝਾਵਉ ਕਹਿ ਮੁਖਹੁ ॥ ਨਹ ਚਤੁਰਿ ਸੁਘਰਿ ਸੁਜਾਨ ਬੇਤੀ[22] ਮੋਹਿ ਨਿਰਗੁਨਿ ਗੁਨੁ ਨਹੀ ॥ ਨਹ ਰਪ ਧੂਪ[23] ਨ ਨੈਣ ਬੰਕੇ[24] ਜਹ ਭਾਵੈ ਤਹ ਰਖੁ ਤੁਹੀ ॥ [25]ਜੈ ਜੈ ਜਇਅੰਪਹਿ ਸਗਲ ਜਾ ਕਉ [26]ਕਰੁਣਾਪਤਿ ਗਤਿ ਕਿਨਿ ਲਖਹੁ ॥ ਨਾਨਕੁ ਪਇਅੰਪੈ ਸੇਵ ਸੇਵਕੁ ਜਿਉ ਜਾਨਹੁ ਤਿਉ ਮੋਹਿ ਰਖਹੁ ॥ ੩ ॥ ਮੋਹਿ ਮਛੁਲੀ ਤੁਮ ਨੀਰ[27] ਤੁਝ ਬਿਨੁ [28]ਕਿਉ ਸਰੈ ॥ [29]ਮੋਹਿ ਚਾਤ੍ਰਿਕ ਤੁਮ੍ ਬੂੰਦ [30]ਤ੍ਰਿਪਤਉ ਮੁਖਿ ਪਰੈ ॥ ਮੁਖਿ ਪਰੈ ਹਰੈ[31] ਪਿਆਸ ਮੇਰੀ ਜੀਅ ਹੀਆ[32] ਪ੍ਰਾਨ ਪਤੇ ॥ ਲਾਡਿਲੇ ਲਾਡ ਲਡਾਇ ਸਭ ਮਹਿ ਮਿਲੁ ਹਮਾਰੀ ਹੋਇ ਗਤੇ[33] ॥ ਚੀਤਿ ਚਿਤਵਉ ਮਿਟੁ ਅੰਧਾਰੇ ਜਿਉ ਆਸ ਚਕਵੀ ਦਿਨੁ ਚਰੈ[34] ॥ ਨਾਨਕੁ ਪਇਅੰਪੈ ਪ੍ਰਿਅ ਸੰਗਿ ਮੇਲੀ ਮਛੁਲੀ ਨੀਰੁ ਨ ਵੀਸਰੈ ॥ ੪ ॥ ਧਨਿ ਧੰਨਿ ਹਮਾਰੇ ਭਾਗ ਘਰਿ ਆਇਆ ਪਿਰੁ ਮੇਰਾ ॥ ਸੋਹੇ ਬੰਕ[35] ਦੁਆਰ ਸਗਲਾ ਬਨੁ[36] ਹਰਾ ॥ ਹਰ ਹਰਾ ਸੁਆਮੀ ਸੁਖਹਗਾਮੀ[37] ਅਨਦ ਮੰਗਲ ਰਸੁ ਘਣਾ[38] ॥ ਨਵਲ[39] ਨਵਤਨ[40] ਨਾਹੁ[41] ਬਾਲਾ[42] ਕਵਨ ਰਸਨਾ ਗੁਨ ਭਣਾ[43] ॥ ਮੇਰੀ ਸੇਜ ਸੋਹੀ ਦੇਖਿ ਮੋਹੀ ਸਗਲ ਸਹਸਾ ਦੁਖੁ ਹਰਾ[44] ॥ ਨਾਨਕੁ ਪਇਅੰਪੈ ਮੇਰੀ ਆਸ ਪੂਰੀ ਮਿਲੇ ਸੁਆਮੀ ਅਪਰੰਪਰਾ[45] ॥ ੫ ॥ ੧ ॥ ੩ ॥

ਬਿਲਾਵਲੁ ਮਹਲਾ ੫ ਛੰਤ ਮੰਗਲ ‡

੧ ੴ ਸਤਿਗੁਰ ਪ੍ਰਸਾਦਿ ॥ ਸਲੋਕੁ ॥ ਸੁੰਦਰ ਸਾਂਤਿ ਦਇਆਲ ਪ੍ਰਭ [46]ਸਰਬ ਸੁਖਾ ਨਿਧਿ ਪੀਉ[47] ॥ ਸੁਖਸਾਗਰ ਪ੍ਰਭ

੧ ਪ੍ਰਭੂ ਦੀ ਰਜ਼ਾ ਵਿਚ।
੨ ਖੁਸ਼ੀ ਦਾ ਗੀਤ।
੩ ਮਤਾਂ, ਸ਼ਾਇਦ ਜੇ ਕਿਤੇ।
੪ ਦੂਜਾ ਭਾਵ, ਹਰੀ ਨੂੰ ਛਡ ਕੇ ਕਿਸੇ ਹੋਰ ਨੂੰ ਪਿਆਰ ਕਰਨਾ।
੫ ਮਾਇਆ ਤੋਂ ਰਹਿਤ ਵਾਹਿਗੁਰੂ ਨੂੰ।
੬ ਪਾਪ।
੭ ਨਾਸ ਕਰਨ ਵਾਲੇ।
੮ ਫਿਰ ਮੈਨੂੰ ਹੋਰ ਬਿਧਾਂ (ਢੰਗਾਂ) ਵਲ ਨਾ ਦੌੜਨਾ ਪਵੇ।
੯ [ਪ੍ਰ. ਪ੍ਰਲਪਨ, ਕਹਿਣਾ] ਕਹਿੰਦਾ ਹੈ।
੧੦ ਤਦੇਂ; ਤਾਂ।
੧੧ ਟੋਹਣ ਲਈ ਲਕੜੀ ਜੋ ਸਹਾਰਾ ਦਿੰਦੀ ਹੈ, ਆਸਰਾ।
੧੨ ਤਕਦੀ ਹੈ ਮਨ ਨੂੰ ਭੁਲਾਣ ਲਈ।
੧੩ ਮਾਇਆ।
੧੪ ਬਹੁ ਰੰਗ ਦੀ, ਬਹੁਰੰਗੀ ਮਾਇਆ।
੧੫ ਹਾਵ ਭਾਵ, ਨਖਰੇ।
੧੬ ਨਾਮ ਲੈਣ ਨਹੀਂ ਹੁੰਦਾ।
੧੭ ਘਰ, ਬਨ, ਦਰਿਆਵਾਂ ਦੇ ਕੰਢੇ, ਵਰਤ ਰਖਦਿਆਂ, ਪੂਜਾ ਕਰਦਿਆਂ, ਪੈਂਡੇ ਜਾਂਦਿਆਂ, ਪਤਨ ਲੰਘਦਿਆਂ ਭਾਵ ਹਰ ਥਾਂ ਹੀ ਇਹ ਮਾਇਆ ਠਗਦੀ ਹੈ। ਵੇਖੋ ਪੰ. ੩੯੨, ਨੋਟ ੧੧।
੧੮ ਰਸਤਾ।
੧੯ ਪਤਨ ਤੇ।
੨੦ ਹੇ ਪਿਆਰੇ ਨਾਥ (ਮਾਲਕ)!
੨੧ ਸਿਆਣਪ ਮੇਰੇ ਪਾਸ ਨਹੀਂ, ਜਿਸ ਨਾਲ ਮੈਂ ਤੈਨੂੰ ਕੁਝ ਆਖ ਕੇ ਖੁਸ਼ ਕਰ ਸਕਾਂ।
੨੨ [ਵੇਤ੍ਰੀ] ਜਾਨਣ ਵਾਲੀ, ਗਿਆਨਵਾਨ।
੨੩ ਸੁਗੰਧ।
੨੪ ਸੋਹਣੇ।
੨੫ ਜੈ ਜੈ ਅਲਾਪਦੇ ਹਨ, ਜੈ ਜੈ ਬੋਲਦੇ ਹਨ (ਸਾਰੇ ਜਿਸ ਨੂੰ)।
੨੬ ਹੇ ਦਇਆ ਦੇ ਮਾਲਕ! ਤੇਰੀ ਗਤੀ ਕੌਣ ਪਾ ਸਕਦਾ ਹੈ?
੨੭ ਪਾਣੀ।
੨੮ ਕਿਵੇਂ ਨਿਭੇ, ਗੁਜ਼ਾਰਾ ਹੋਵੇ?
੨੯ ਮੈਂ ਪਪੀਹਾ ਹਾਂ,ਤੇ ਤੂੰ ਸਵਾਂਤੀ ਬੂੰਦ।
੩੦ ਰਜਦੀ ਹਾਂ ਜਦੋਂ ਮੁਖ ਵਿਚ ਉਹ ਬੂੰਦ ਪੈਂਦੀ ਹੈ।
੩੧ ਦੂਰ ਕਰਦੀ ਹੈ।
੩੨ ਹਿਰਦਾ। ਉਹ ਵਾਹਿਗੁਰੂ ਮੇਰੇ ਜੀਅ, ਹਿਰਦੇ ਅਤੇ ਪ੍ਰਾਣਾਂ ਦਾ ਪਤੀ ਹੈ।
੩੩ ਗਤੀ, ਮੁਕਤੀ।
੩੪ ਚੜ੍ਹੇ। ਚਕਵੀ ਸੂਰਜ ਦੇ ਚੜ੍ਹਨ ਦੀ ਆਸ ਲਾਈ ਰਖਦੀ ਹੈ।
੩੫ ਸੁੰਦਰ, ਸੋਹਣੇ।
੩੬ ਬਾਗ।
੩੭ ਸੁਖਾਂ ਵਿਚ ਪਹੁੰਚਾਣ ਵਾਲਾ।
੩੮ ਬਹੁਤ।
੩੯ ਨੌਜਵਾਨ।
੪੦ ਨਵਾਂ ਨਰੋਆ।
੪੧ ਪਤੀ।
੪੨ ਜਵਾਨ।
੪੩ ਆਖਾਂ। ਕਿਸ ਜੀਭ ਨਾਲ ਗੁਣ ਆਖਾਂ?
੪੪ ਦੂ ਹੋ ਗਿਆ।
੪੫ ਪਰੇ ਤੋਂ ਪਰੇ।
੪੬ ਸਾਰੇ ਸੁਖਾਂ ਦੇ ਖ਼ਜ਼ਾਨੇ।
੪੭ ਪਿਆਰਾ, ਪਤੀ।

---

* ਪਤੀ ਪ੍ਰਮੇਸ਼ਰ ਦੇ ਮਿਲਣ ਲਈ ਸਤ-ਸੰਗੀਆਂ ਨੂੰ ਪ੍ਰੇਰਦੇ ਹਨ ਕਿ ਹਉਮੈਂ ਮਾਇਆ ਦੇ ਖਿਆਲ ਛਡ ਕੇ ਉਸੇ ਇਕ ਦੀ ਸ਼ਰਨੀ ਢਹਿ ਪਓ ਅਤੇ ਮਛੀ-ਨੀਰ, ਚਾਤ੍ਰਿਕ-ਬੂੰਦ, ਚਕਵੀ-ਸੂਰਜ ਵਾਲਾ ਪਿਆਰ ਕਰੋ। ਅੰਤ ਮੇਲ ਦੀ ਖੁਸ਼ੀ ਦਸਦੇ ਹਨ।

† ਪਪੀਹਾ ਜਿਸ ਨੂੰ ਬੰਬੀਹਾ, ਸਾਰੰਗ ਆਦਿ ਭੀ ਕਹਿੰਦੇ ਹਨ। ਇਸ ਪੰਛੀ ਬਾਬਤ ਰਵਾਇਤ ਹੈ ਕਿ ਇਹ ਬਦਲਾਂ ਵਲ ਮੂੰਹ ਕਰ ਕੇ ਇਕ ਖਾਸ ਬੂੰਦ ਲਈ (ਜਿਸ ਨੂੰ ਸਵਾਂਤੀ ਬੂੰਦ ਕਹਿੰਦੇ ਹਨ) ਲਿਉਂ ਲਿਉਂ ਕਰਦਾ ਰਹਿੰਦਾ ਹੈ। ਇਸ ਨੂੰ ਸ਼ਾਂਤੀ ਤਦ ਆਉਂਦੀ ਹੈ, ਜਦ ਉਹ ਬੂੰਦ ਇਸ ਦੇ ਮੂੰਹ ਵਿਚ ਪੈਂਦੀ ਹੈ।

‡ ਖੁਸ਼ੀ ਦੇ ਗੀਤ। ਇਨ੍ਹਾਂ ਦੋਹਾਂ ਛੰਤਾਂ ਦਾ ਮਜ਼ਮੂਨ ਭੀ ਉਤਲਾ ਹੀ ਹੈ। ਪਹਿਲਾਂ ਸੁਖਦਾਤੇ ਹਰੀ ਦੀ ਪ੍ਰੇਮਾ ਭਗਤੀ ਵਲ ਪ੍ਰੇਰਦੇ ਹਨ, ਫਿਰ ਉਸ ਦੇ ਮੇਲ ਦੀ ਖੁਸ਼ੀ ਦਸਦੇ ਹਨ।

ਭੇਟਿਐ[੧] ਨਾਨਕ ਸੁਖੀ ਹੋਤ ਇਹੁ ਜੀਉ ॥ ੧ ॥ ਛੰਤ ॥ ਸੁਖ ਸਾਗਰ ਪ੍ਰਭੁ ਪਾਈਐ ਜਬ ਹੋਵੈ ਭਾਗੋ ਰਾਮ ॥ * ਮਾਨਨਿਮਾਨੁ ਵਵਾਈਐ ਹਰਿ ਚਰਣੀ ਲਾਗੋ ਰਾਮ ॥ ਛੋਡਿ ਸਿਆਨਪ ਚਾਤੁਰੀ [੨]ਦੁਰਮਤਿ ਬੁਧਿ ਤਿਆਗੋ ਰਾਮ ॥ ਨਾਨਕ ਪਉ ਸਰਣਾਈ ਰਾਮਰਾਇ[੩] [੪]ਥਿਰੁ ਹੋਇ ਸੁਹਾਗੋ ਰਾਮ ॥ ੧ ॥ ਸੋ ਪ੍ਰਭੁ ਤਜਿ ਕਤ[੫] ਲਾਗੀਐ ਜਿਸੁ ਬਿਨੁ ਮਰਿ ਜਾਈਐ ਰਾਮ ॥ [੬]ਲਾਜ ਨ ਆਵੈ ਅਗਿਆਨ ਮਤੀ ਦੁਰਜਨ ਬਿਰਮਾਈਐ[੭] ਰਾਮ ॥ [੮]ਪਤਿਤ ਪਾਵਨ ਪ੍ਰਭੁ ਤਿਆਗਿ ਕਰੇ ਕਹੁ [੯]ਕਤ ਠਹਰਾਈਐ ਰਾਮ ॥ ਨਾਨਕ ਭਗਤਿ ਭਾਉ ਕਰਿ ਦਇਆਲ ਕੀ ਜੀਵਨ ਪਦੁ ਪਾਈਐ ਰਾਮ ॥ ੨ ॥ [੧੦]ਸ੍ਰੀ ਗੋਪਾਲੁ ਨ ਉਚਰਹਿ [੧੧]ਬਲਿ ਗਈਏ ਦੁਹਚਾਰਣਿ ਰਸਨਾ ਰਾਮ ॥ ਪ੍ਰਭੁ [੧੨]ਭਗਤਿ ਵਛਲੁ ਨਹ ਸੇਵਹੀ ਕਾਇਆ ਕਾਕ[੧੩] ਗ੍ਰਸਨਾ ਰਾਮ ॥ [੧੪]ਭ੍ਰਮਿ ਮੋਹੀ ਦੂਖ ਨ ਜਾਣਹੀ ਕੋਟਿ ਜੋਨੀ ਬਸਨਾ ਰਾਮ ॥ ਨਾਨਕ ਬਿਨੁ ਹਰਿ ਅਵਰੁ ਜਿ ਚਾਹਨਾ [੧੫]ਬਿਸਟਾ ਕ੍ਰਿਮ ਭਸਮਾ ਰਾਮ ॥ ੩ ॥ ਲਾਇ ਬਿਰਹੁ[੧੬] ਭਗਵੰਤ ਸੰਗੇ ਹੋਇ ਮਿਲੁ ਬੈਰਾਗਨਿ[੧੭] ਰਾਮ ॥ ਚੰਦਨ ਚੀਰ[੧੮] ਸੁਗੰਧ ਰਸਾ ਹਉਮੈ ਬਿਖੁ ਤਿਆਗਨਿ ਰਾਮ ॥ [੧੯]ਈਤ ਊਤ ਨਹ ਡੋਲੀਐ ਹਰਿ ਸੇਵਾ ਜਾਗਨਿ ਰਾਮ ॥ ਨਾਨਕ ਜਿਨਿ ਪ੍ਰਭੁ ਪਾਇਆ ਆਪਣਾ ਸਾ ਅਟਲ ਸੁਹਾਗਨਿ ਰਾਮ ॥ ੪ ॥ ੧ ॥ ੪ ॥ ਬਿਲਾਵਲੁ ਮਹਲਾ ੫ ॥ ਹਰਿ ਖੋਜਹੁ ਵਡਭਾਗੀਹੋ ਮਿਲਿ ਸਾਧੂ ਸੰਗੇ ਰਾਮ ॥ ਗੁਨ ਗੋਵਿਦ ਸਦ ਗਾਈਅਹਿ ਪਾਰਬ੍ਰਹਮ ਕੈ ਰੰਗੇ[੨੦] ਰਾਮ ॥ ਸੋ ਪ੍ਰਭੁ ਸਦਹੀ ਸੇਵੀਐ ਪਾਈਅਹਿ ਫਲ ਮੰਗੇ ਰਾਮ ॥ ਨਾਨਕ ਪ੍ਰਭ ਸਰਣਾਗਤੀ ਜਪਿ [੨੧]ਅਨਤ ਤਰੰਗੇ ਰਾਮ ॥ ੧ ॥ ਇਕੁ ਤਿਲੁ ਪ੍ਰਭੂ ਨ ਵੀਸਰੈ ਜਿਨਿ ਸਭੁ ਕਿਛੁ ਦੀਨਾ ਰਾਮ ॥ ਵਡਭਾਗੀ ਮੇਲਾਵੜਾ ਗੁਰਮੁਖਿ[੨੨] ਪਿਰੁ ਚੀਨ੍ਹਾ[੨੩] ਰਾਮ ॥ ਬਾਹ ਪਕੜਿ ਤਮ[੨੪] ਤੇ ਕਾਢਿਆ ਕਰਿ ਅਪੁਨਾ ਲੀਨਾ ਰਾਮ ॥ ਨਾਮੁ ਜਪਤ ਨਾਨਕ ਜੀਵੈ [੨੫]ਸੀਤਲੁ ਮਨੁ ਸੀਨਾ ਰਾਮ ॥ ੨ ॥ ਕਿਆ ਗੁਣ ਤੇਰੇ ਕਹਿ ਸਕਉ ਪ੍ਰਭ ਅੰਤਰਜਾਮੀ[੨੬] ਰਾਮ ॥ ਸਿਮਰਿ ਸਿਮਰਿ ਨਾਰਾਇਣੈ ਭਏ ਪਾਰਗਰਾਮੀ[੨੭] ਰਾਮ ॥ ਗੁਨ ਗਾਵਤ ਗੋਬਿੰਦ ਕੇ ਸਭ ਇਛ ਪੁਜਾਮੀ[੨੮] ਰਾਮ ॥ ਨਾਨਕ ਉਧਰੇ ਜਪਿ ਹਰੇ ਸਭਹੂ ਕਾ ਸੁਆਮੀ ਰਾਮ ॥ ੩ ॥ ਰਸ ਭਿੰਨਿਅੜੇ[੨੯] ਅਪੁਨੇ ਰਾਮ ਸੰਗੇ ਸੇ ਲੋਇਣ[੩੦] ਨੀਕੇ[੩੧] ਰਾਮ ॥ [੩੨]ਪ੍ਰਭ ਪੇਖਤ ਇਛਾ ਪੁੰਨੀਆ ਮਿਲਿ ਸਾਜਨ [੩੩]ਜੀ ਕੇ ਰਾਮ ॥ ਅੰਮ੍ਰਿਤ ਰਸੁ ਹਰਿ ਪਾਇਆ ਬਿਖਿਆ ਰਸ ਫੀਕੇ ਰਾਮ ॥ ਨਾਨਕ ਜਲੁ ਜਲਹਿ ਸਮਾਇਆ ਜੋਤੀ ਜੋਤਿ ਮੀਕੇ[੩੩] ਰਾਮ ॥ ੪ ॥ ੨ ॥ ੫ ॥

੧ ਮਿਲਣ ਨਾਲ ।
੨ ਭੈੜੇ ਪਾਸੇ ਲਿਜਾਣ ਵਾਲੀ ਬੁਧੀ ।
੩ ਰਾਮ ਰਾਜੇ ਦੀ, ਵਾਹਿਗੁਰੂ ਦੀ ।
੪ ਤਾਕਿ ਤੇਰਾ ਸੁਹਾਗ ਅੱਟਲ ਹੋ ਜਾਵੇ ।
੫ ਹੋਰ ਕਿਥੇ ?
੬ ਅਗਿਆਨੀ ਦੁਰਜਨਾਂ (ਖੋਟੇ ਪੁਰਸ਼ਾਂ) ਨੂੰ ਸ਼ਰਮ ਨਹੀਂ ਆਉਂਦੀ, ਮਾਇਆ ਵਿਚ ਭਰਮਾਏ ਜਾ ਰਹੇ ਹਨ ।
੭ ਭਰਮਾਏ ਜਾਂਦਿਆਂ ।
੮ ਪਤਤਾਂ ਨੂੰ ਪਵਿਤਰ ਕਰਨ ਵਾਲੇ ਵਾਹਿਗੁਰੂ ਨੂੰ ਛਡ ਕੇ ।
੯ ਕਿਥੇ ਠਹਿਰ ਸਕੀਦਾ ਹੈ ?
੧੦ ਸ੍ਰੀ ਗੋਪਾਲ, ਭਾਵ ਵਾਹਿਗੁਰੂ ਨੂੰ ।
੧੧ ਸਜ਼ ਜਾਣੀਏਂ, ਖੋਟੀ ਜੀਭੇ !
੧੨ ਭਗਤੀ ਦਾ ਪਿਆਰਾ, ਵਾਹਿਗੁਰੂ ।
੧੩ [ਸੰ. ਕਾਕ] ਕਾਂ । ਕਾਵਾਂ ਨੇ ਦੇਹੀ ਨੂੰ ਖਾਣਾ ਹੈ ।
੧੪ ਭਰਮ ਵਿਚ ਫਸੀ ਹੋਈ ਉਨ੍ਹਾਂ ਦੁਖਾਂ ਨੂੰ ਨਹੀਂ ਜਾਣਦੀ ਜੋ ਕ੍ਰੋੜਾਂ ਜੂਨੀਆਂ ਵਿਚ ਵਸਣ (ਪੈਣ) ਤੇ ਮਿਲਣੇ ਹਨ ।
੧੫ ਵਿਸ਼ਟਾ ਦਾ ਕੀੜਾ ਹੋ ਕੇ ਭਸਮ ਹੋਣਾ ਹੈ ।
੧੬ ਪਿਆਰ ।
੧੭ ਤਿਆਗਣ ਹੋ ਕੇ ।
੧੮ ਕਪੜੇ । ਇਹ ਸਭ ਸਾਮਾਨ ਬਿਖ (ਜ਼ਹਿਰ ਵਾਂਗ) ਤਿਆਗਣ ਯੋਗ ਹਨ ।
੧੯ ਇਧਰ ਉਧਰ ਨਹੀਂ ਡੋਲਣਾ ਚਾਹੀਦਾ, ਅਤੇ ਹਰੀ ਦੀ ਸੇਵਾ ਵਿਚ ਸਾਵਧਾਨ ਰਹਿਣਾ ਚਾਹੀਦਾ ਹੈ ।
੨੦ ਪਿਆਰ ਵਿਚ ।
੨੧ ਅਨੇਕ ਲਹਿਰਾਂ ਵਾਲੇ ਹਰੀ ਨੂੰ ।
੨੨ ਗੁਰੂ ਦੁਆਰਾ ।
੨੩ ਪਛਾਣਿਆ ਹੈ ।
੨੪ ਅਗਿਆਨਤਾ ਰੂਪ ਤਮ (ਹਨੇਰਾ) ।
੨੫ ਮਨ ਤੇ ਛਾਤੀ ਠੰਢੇ ਹੁੰਦੇ ਹਨ ।
੨੬ ਅੰਦਰ ਦੀਆਂ ਜਾਨਣ ਵਾਲਾ ।
੨੭ ਪਾਰ ਜਾਣ ਵਾਲੇ, ਮੁਕਤ ।
੨੮ ਪੂਰੀਆਂ ਹੋਈਆਂ ।
੨੯ ਭਿਜੇ ਹੋਏ ।
੩੦ ਅਖਾਂ ।
੩੧ [ਨਿਕ੍ਰ=ਸਾਫ਼] ਚੰਗੇ, ਸੋਹਣੇ ।
੩੨ ਪ੍ਰਭੂ ਨੂੰ ਦੇਖਣ ਸਾਰ ਮੁਰਾਦਾਂ ਪੂਰੀਆਂ ਹੋ ਗਈਆਂ ।
੩੩ ਦਿਲ ਦੇ । ਦਿਲੀ ਮਿੱਤਰ ।
੩੪ ਇਕ-ਮਿਕ ਹੋ ਗਈ, ਮਿਲ ਗਈ (ਜੋਤ ਵਿਚ ਜੋਤ, ਜਿਵੇਂ ਜਲ ਵਿਚ ਜਲ ਮਿਲਦਾ ਹੈ) ।

* ਮਾਨ ਨਿਮਾਨੂ=ਮਾਨ ਅਪਮਾਨ, ਇਜ਼ਤ ਤੇ ਬੇਇਜ਼ਤੀ ਦਾ ਖਿਆਲ ਛਡ ਦਈਏ ।

## ਬਿਲਾਵਲ ਕੀ ਵਾਰ ਮਹਲਾ ੪

ੴ ਸਤਿਗੁਰ ਪ੍ਰਸਾਦਿ ॥ * ਸਲੋਕ ਮ: ੪ ॥ ਹਰਿ ਉਤਮੁ ਹਰਿਪ੍ਰਭੁ ਗਾਵਿਆ [1]ਕਰਿ ਨਾਦੁ ਬਿਲਾਵਲੁ ਰਾਗੁ ॥ ਉਪਦੇਸੁ ਗੁਰੂ ਸੁਣਿ ਮੰਨਿਆ [2]ਧੁਰਿ ਮਸਤਕਿ ਪੂਰਾ ਭਾਗੁ ॥ ਸਭ ਦਿਨਸੁ ਰੈਣਿ ਗੁਣ ਉਚਰੈ ਹਰਿ ਹਰਿ ਹਰਿ ਉਰਿ[3] ਲਿਵ ਲਾਗੁ ॥ ਸਭੁ ਤਨੁ ਮਨੁ ਹਰਿਆ ਹੋਇਆ ਮਨੁ ਖਿੜਿਆ ਹਰਿਆ ਬਾਗੁ[4] ॥ ਅਗਿਆਨੁ ਅੰਧੇਰਾ ਮਿਟਿ ਗਇਆ ਗੁਰ ਚਾਨਣੁ ਗਿਆਨੁ ਚਰਾਗੁ[5] ॥ ਜਨੁ ਨਾਨਕੁ ਜੀਵੈ ਦੇਖਿ ਹਰਿ ਇਕ ਨਿਮਖ ਘੜੀ [6]ਮੁਖਿ ਲਾਗੁ ॥ ੧ ॥ ਮ: ੩ ॥ [7]ਬਿਲਾਵਲੁ ਤਬ ਹੀ ਕੀਜੀਐ ਜਬ ਮੁਖਿ ਹੋਵੈ ਨਾਮੁ ॥ [8]ਰਾਗ ਨਾਦ ਸਬਦਿ ਸੋਹਣੇ ਜਾ ਲਾਗੈ ਸਹਜਿ ਧਿਆਨੁ ॥ [9]ਰਾਗ ਨਾਦ ਛੋਡਿ ਹਰਿ ਸੇਵੀਐ ਤਾ ਦਰਗਹ ਪਾਈਐ ਮਾਨੁ ॥ ਨਾਨਕ ਗੁਰਮੁਖਿ ਬ੍ਰਹਮੁ ਬੀਚਾਰੀਐ ਚੂਕੈ[10] ਮਨਿ ਅਭਿਮਾਨੁ ॥ ੨ ॥ ਪਉੜੀ ॥ ਤੂ ਹਰਿਪ੍ਰਭੁ ਆਪਿ ਅਗੰਮੁ[11] ਹੈ ਸਭਿ ਤੁਧੁ ਉਪਾਇਆ ॥ ਤੂ ਆਪੇ ਆਪਿ ਵਰਤਦਾ ਸਭੁ ਜਗਤੁ ਸਬਾਇਆ[12] ॥ ਤੁਧੁ ਆਪੇ ਤਾੜੀ[13] ਲਾਈਐ ਆਪੇ ਗੁਣ ਗਾਇਆ ॥ ਹਰਿ ਧਿਆਵਹੁ ਭਗਤਹੁ ਦਿਨਸੁ ਰਾਤਿ ਅੰਤਿ ਲਏ ਛਡਾਇਆ ॥ ਜਿਨਿ ਸੇਵਿਆ ਤਿਨਿ ਸੁਖੁ ਪਾਇਆ ਹਰਿਨਾਮਿ ਸਮਾਇਆ ॥ ੧ ॥ † ਸਲੋਕ ਮ: ੩ ॥ [14]ਦੂਜੈ ਭਾਇ ਬਿਲਾਵਲੁ ਨ ਹੋਵਈ [15]ਮਨਮੁਖਿ ਥਾਇ ਨ ਪਾਇ ॥ ਪਾਖੰਡਿ ਭਗਤਿ ਨ ਹੋਵਈ ਪਾਰਬ੍ਰਹਮੁ ਨ ਪਾਇਆ ਜਾਇ ॥ [16]ਮਨ ਹਠਿ ਕਰਮ ਕਮਾਵਣੇ ਥਾਇ ਨ ਕੋਈ ਪਾਇ ॥ ਨਾਨਕ ਗੁਰਮੁਖਿ[17] ਆਪੁ[18] ਬੀਚਾਰੀਐ ਵਿਚਹੁ ਆਪੁ[19] ਗਵਾਇ ॥ ਆਪੇ ਆਪਿ ਪਾਰਬ੍ਰਹਮੁ ਹੈ ਪਾਰਬ੍ਰਹਮੁ ਵਸਿਆ ਮਨਿ ਆਇ ॥ ਜੰਮਣੁ ਮਰਣਾ ਕਟਿਆ [20]ਜੋਤੀ ਜੋਤਿ ਮਿਲਾਇ ॥ ੧ ॥ ਮ: ੩ ॥ ਬਿਲਾਵਲੁ ਕਰਿਹੁ ਤੁਮ੍ਹ ਪਿਆਰਿਹੋ ਏਕਸੁ ਸਿਉ ਲਿਵ ਲਾਇ ॥ ਜਨਮ ਮਰਣ ਦੁਖੁ ਕਟੀਐ ਸਚੇ ਰਹੈ ਸਮਾਇ ॥ ਸਦਾ ਬਿਲਾਵਲੁ ਅਨੰਦੁ ਹੈ ਜੇ ਚਲਹਿ ਸਤਿਗੁਰ ਭਾਇ[21] ॥ ਸਤਸੰਗਤੀ ਬਹਿ ਭਾਉ ਕਰਿ ਸਦਾ ਹਰਿ ਕੇ ਗੁਣ ਗਾਇ ॥ ਨਾਨਕ ਸੇ ਜਨ ਸੋਹਣੇ ਜਿ ਗੁਰਮੁਖਿ[17] ਮੇਲਿ ਮਿਲਾਇ ॥ ੨ ॥ ਪਉੜੀ ॥ ਸਭਨਾ ਜੀਆ ਵਿਚਿ ਹਰਿ ਆਪਿ ਸੋ ਭਗਤਾ ਕਾ ਮਿਤੁ ਹਰਿ ॥ ਸਭੁ ਕੋਈ ਹਰਿ ਕੈ ਵਸਿ ਭਗਤਾ ਕੈ ਅਨੰਦੁ ਘਰਿ ॥ ਹਰਿ ਭਗਤਾ ਕਾ ਮੇਲੀ[22] ਸਰਬਤ[23] [24]ਸਉ ਨਿਸੁਲ ਜਨ ਟੰਗ ਧਰਿ ॥ ਹਰਿ ਸਭਨਾ ਕਾ ਹੈ ਖਸਮੁ[25] ਸੋ ਭਗਤ ਜਨ ਚਿਤਿ ਕਰਿ ॥ ਤੁਧੁ ਅਪੜਿ ਕੋਇ ਨ ਸਕੈ ਸਭ [26]ਝਖਿ ਝਖਿ ਪਵੈ ਝੜਿ ॥ ੨ ॥ ‡ ਸਲੋਕ ਮ: ੩ ॥ [27]ਬ੍ਰਹਮੁ ਬਿੰਦਹਿ ਤੇ ਬ੍ਰਾਹਮਣਾ ਜੇ ਚਲਹਿ

੧ ਬਿਲਾਵਲ ਰਾਗ ਨਾਦ ਕਰ ਕੇ, ਭਾਵ ਖੁਸ਼ੀ ਦੇ ਹਰੀ-ਗੀਤ ਗਾ ਕੇ ।
੨ ਇਹ ਮੇਰੀ ਕਿਸਮਤ ਖੁਲ੍ਹ ਗਈ ਜੋ ਹਰੀ ਨੇ ਧੁਰੋਂ ਆਪਣੇ ਹਜ਼ੂਰੋਂ ਮੇਰੇ ਮੱਥੇ ਤੇ ਲਿਖੀ ਸੀ ।
੩ ਦਿਲ ਵਿਚ ।
੪ ਹਿਰਦਾ ਰੂਪ ਬਾਗ ।
੫ [ਫ਼ਾ.] ਦੀਵਾ ।
੬ ਭਾਵ ਦਰਸ਼ਨ ਦਿਖਾ ।
੭ ਰਾਗ ਬਿਲਾਵਲ ਦਾ ਗਾਵਣਾ ਤਾਂ ਹੀ ਸਫਲ ਹੈ ।
੮ ਰਾਗ ਨਾਦ ਗੁਰ-ਸ਼ਬਦ ਦੁਆਰਾ ਤਦ ਹੀ ਸੋਭਦੇ ਹਨ, ਜਦੋਂ ਪੂਰਨ ਅਡੋਲਤਾ ਵਾਲੀ ਅਵਸਥਾ ਵਿਚ ਧਿਆਨ ਲਗੇ ।
੯ ਗੁਰ-ਸ਼ਬਦ ਤੋਂ ਬਿਨਾਂ ਰਾਗ ਨਾਦ ਗਾਵਣੇ ।
੧੦ ਦੂਰ ਹੋਵੇ ।
੧੧ ਪਹੁੰਚ ਤੋਂ ਰਹਿਤ ।
੧੨ ਸਾਰੇ ।
੧੩ ਸਮਾਧੀ । ਮੋਨੀ ਹੋ ਕੇ ਸਮਾਧੀ ਲਾਣ ਵਾਲਾ ਵੀ ਤੂੰ ਆਪ ਹੀ ਹੈਂ ।
੧੪ ਇਕ ਹਰੀ ਨੂੰ ਛੱਡ ਕੇ ਕਿਸੇ ਹੋਰ ਵਿਚ ਲਗਨ ਲਾਣ ਨਾਲ ।
੧੫ ਆਪ-ਹੁਦਰਾ ਕਬੂਲ ਨਹੀਂ ਪੈਂਦਾ ।
੧੬ ਨਿਰੀ ਮਨ ਦੀ ਜ਼ਿਦ ਨਾਲ ਧਾਰਮਕ ਕੰਮ ਕਰਨ ਨਾਲ ਕੋਈ ਪ੍ਰਵਾਨ ਨਹੀਂ ਹੁੰਦਾ ।
੧੭ ਗੁਰੂ ਦੁਆਰਾ ।
੧੮ ਆਪਣੇ ਆਪ ਨੂੰ ।
੧੯ ਆਪਾ ਭਾਵ, ਹਉਮੈ ।
੨੦ ਮਨੁਖ ਦੀ ਆਤਮ-ਜੋਤ ਨੂੰ ਆਪਣੀ ਪ੍ਰਮਾਤਮ-ਜੋਤ ਨਾਲ ਇਕ-ਮਿਕ ਕਰ ਕੇ ।
੨੧ ਭਾਣੇ ਅਨੁਸਾਰ, ਮਰਜ਼ੀ ਵਿਚ ।
੨੨ ਮੇਲ ਰਖਣ ਵਾਲਾ, ਸਜਣ ।
੨੩ ਸਭ ਥਾਈਂ ।
੨੪ ਸੌਂ ਜਾ ਨਿਸਲ ( ਸਿਧਾ ਹੋ ਕੇ ) ਲਤ ਤੇ ਲਤ ਰਖ ਕੇ, ਭਾਵ ਬੇ-ਫ਼ਿਕਰ ਹੋ ਜਾ, ਹੇ ਜਨ !
੨੫ ਮਾਲਕ । ਹਰੀ ਸਾਰਿਆਂ ਦਾ ਮਾਲਕ ਹੈ; ਉਸ ਨੂੰ, ਹੇ ਭਗਤ-ਜਨ ! ਯਾਦ ਰੱਖ ।
੨੬ ਝੱਖਾਂ ਮਾਰ ਕੇ ਝੜ ਪੈਂਦੇ ਹਨ ।
੨੭ ਜੋ ਬ੍ਰਹਮ ( ਵਾਹਿਗੁਰੂ ) ਨੂੰ ਜਾਣਦੇ ਹਨ ਓਹ ਬ੍ਰਾਹਮਣ ਹਨ । ਦੇਖੋ ਪੰ. ੫੧੨, ਨੋਟ ੭ ।

---

* ਸਲੋਕ : ਬਿਲਾਵਲ ਰਾਗ ਖੁਸ਼ੀ ਦਾ ਰਾਗ ਤਦੋਂ ਹੋ ਸਕਦਾ ਹੈ, ਜੇਕਰ ਇਸ ਦੇ ਰਾਹੀਂ ਹਰੀ ਦੇ ਗੁਣ ਗਾਈਏ । ਪਉੜੀ : ਸਰਬ-ਸਮ੍ਰਥ ਹਰੀ ਨੂੰ ਹੀ ਧਿਆਉਣਾ ਚਾਹੀਦਾ ਹੈ ।

† ਸਲੋਕ : ਦੂਜੇ ਭਾਵ ਜਾਂ ਪਖੰਡ ਨਾਲ ਗਾਉਣਾ ਬਿਲਾਵਲ ਵਿਚ ਢੁਕਦਾ ਨਹੀਂ । ਇਹ ਰਾਗ ਤਦੇ ਸਫਲ ਹੈ ਜੇ ਇਕੋ ਹਰੀ ਦੀ ਲਿਵ ਅੰਦਰ ਗਾਇਆ ਜਾਏ । ਪਉੜੀ : ਜਦ ਹਰੀ ਸਭ ਦਾ ਮਾਲਕ ਹੈ ਤਾਂ ਉਸ ਦੇ ਭਗਤ ਨੂੰ ਫ਼ਿਕਰ ਕਾਹਦਾ ?

‡ ਸਲੋਕ : ਇਹ ਜ਼ਰੂਰੀ ਨਹੀਂ ਕਿ ਉੱਚੀ ਜ਼ਾਤ ਵਾਲੇ ਬ੍ਰਾਹਮਣ ਹੀ ਭਗਤ ਅਖਵਾ ਸਕਣ; ਜੋ ਭੀ ਹਰੀ ਨੂੰ ਜਾਣੇ ਉਹ ਉੱਚੀ ਜ਼ਾਤ ਵਾਲਾ ਹੈ; ਅਤੇ ਜੋ ਬੇ-ਮੁਖ ਹੋ ਕੇ ਰਹਿਣ ਓਹ ਜੂਨਾਂ ਵਿਚ ਭਉਂਦੇ ਰਹਿਣਗੇ । ਪਉੜੀ : ਵਡਿਆਈ ਕੇਵਲ ਨਾਮ ਵਿਚ ਹੈ, ਜੋ ਗੁਰੂ ਤੋਂ ਮਿਲਦਾ ਹੈ ।

ਸਤਿਗੁਰ ਭਾਇ[੧] ॥ ਜਿਨ ਕੈ ਹਿਰਦੈ ਹਰਿ ਵਸੈ ਹਉਮੈ ਰੋਗੁ ਗਵਾਇ॥ ਗੁਣ ਰਵਹਿ[੨] ਗੁਣ ਸੰਗ੍ਰਹਹਿ[੩] [੪]ਜੋਤੀ ਜੋਤਿ ਮਿਲਾਇ ॥ ਇਸੁ ਜੁਗ ਮਹਿ ਵਿਰਲੇ ਬ੍ਰਾਹਮਣ ਬ੍ਰਹਮੁ ਬਿੰਦਹਿ[੫] ਚਿਤੁ ਲਾਇ ॥ ਨਾਨਕ ਜਿਨ੍ ਕਉ ਨਦਰਿ ਕਰੇ ਹਰਿ ਸਚਾ ਸੇ ਨਾਮਿ ਰਹੇ ਲਿਵ ਲਾਇ॥ ੧ ॥ ਮਃ ੩ ॥ ਸਤਿਗੁਰ ਕੀ ਸੇਵ ਨ ਕੀਤੀਆ ਸਬਦਿ ਨ ਲਗੋ ਭਾਉ[੬] ॥ ਹਉਮੈ ਰੋਗੁ ਕਮਾਵਣਾ ਅਤਿ ਦੀਰਘੁ[੭] ਬਹੁ ਸੁਆਉ[੮] ॥ [੯]ਮਨ ਹਠਿ ਕਰਮ ਕਮਾਵਣੇ ਫਿਰਿ ਫਿਰਿ ਜੋਨੀ ਪਾਇ ॥ ਗੁਰਮੁਖਿ[੧੦] ਜਨਮੁ ਸਫਲੁ ਹੈ ਜਿਸ ਨੋ ਆਪੇ ਲਏ ਮਿਲਾਇ॥ ਨਾਨਕ ਨਦਰੀ[੧੧] ਨਦਰਿ ਕਰੇ ਤਾ ਨਾਮ ਧਨੁ ਪਲੈ ਪਾਇ ॥ ੨ ॥ ਪਉੜੀ ॥ ਸਭ ਵਡਿਆਈਆ ਹਰਿਨਾਮ ਵਿਚਿ ਹਰਿ ਗੁਰਮੁਖਿ[੧੨] ਧਿਆਈਐ ॥ ਜਿ ਵਸਤੁ ਮੰਗੀਐ ਸਾਈ ਪਾਈਐ ਜੇ ਨਾਮਿ ਚਿਤੁ ਲਾਈਐ ॥ ਗੁਹਜ[੧੩] ਗਲ [੧੪]ਜੀਅ ਕੀ ਕੀਚੈ ਸਤਿਗੁਰੂ ਪਾਸਿ ਤਾ ਸਰਬ ਸੁਖੁ ਪਾਈਐ ॥ ਗੁਰੁ ਪੂਰਾ ਹਰਿ ਉਪਦੇਸੁ ਦੇਇ ਸਭ ਭੁਖ ਲਹਿ ਜਾਈਐ ॥ ਜਿਸੁ ਪੂਰਬਿ[੧੫] ਹੋਵੈ ਲਿਖਿਆ ਸੋ ਹਰਿ ਗੁਣ ਗਾਈਐ ॥ ੩ ॥ * ਸਲੋਕ ਮਃ ੩ ॥ [੧੬]ਸਤਿਗੁਰ ਤੇ ਖਾਲੀ ਕੋ ਨਹੀ ਮੇਰੈ ਪ੍ਰਭਿ ਮੇਲਿ ਮਿਲਾਏ॥ ਸਤਿਗੁਰ ਕਾ ਦਰਸਨੁ ਸਫਲੁ ਹੈ ਜੇਹਾ ਕੋ ਇਛੇ[੧੭] ਤੇਹਾ ਫਲੁ ਪਾਏ ॥ ਗੁਰ ਕਾ ਸਬਦੁ ਅੰਮ੍ਰਿਤੁ ਹੈ ਸਭ ਤ੍ਰਿਸਨਾ ਭੁਖ ਗਵਾਏ ॥ ਹਰਿ ਰਸੁ ਪੀ ਸੰਤੋਖੁ ਹੋਆ ਸਚੁ ਵਸਿਆ ਮਨਿ ਆਏ ॥ ਸਚੁ ਧਿਆਇ [੧੮]ਅਮਰਾ ਪਦੁ ਪਾਇਆ [੧੯]ਅਨਹਦ ਸਬਦ ਵਜਾਏ ॥ ਸਚੋ [੨੦]ਦਹ ਦਿਸਿ ਪਸਰਿਆ ਗੁਰ ਕੈ ਸਹਜਿ ਸੁਭਾਏ ॥ ਨਾਨਕ ਜਿਨ ਅੰਦਰਿ ਸਚੁ ਹੈ ਸੇ ਜਨ ਛਪਹਿ ਨ ਕਿਸੈ ਦੇ ਛਪਾਏ ॥ ੧ ॥ ਮਃ ੩ ॥ ਗੁਰ ਸੇਵਾ ਤੇ ਹਰਿ ਪਾਈਐ ਜਾ ਕਉ ਨਦਰਿ ਕਰੇਇ॥ ਮਾਨਸ ਤੇ ਦੇਵਤੇ ਭਏ ਸਚੀ ਭਗਤਿ ਜਿਸੁ ਦੇਇ॥ ਹਉਮੈ ਮਾਰਿ ਮਿਲਾਇਅਨੁ ਗੁਰ ਕੈ ਸਬਦਿ ਸੁਚੇਇ[੨੧] ॥ ਨਾਨਕ ਸਹਜੇ[੨੨] ਮਿਲਿ ਰਹੇ ਨਾਮੁ ਵਡਿਆਈ ਦੇਇ॥ ੨ ॥ ਪਉੜੀ ॥ ਗੁਰ ਸਤਿਗੁਰ ਵਿਚਿ ਨਾਵੈ ਕੀ ਵਡੀ ਵਡਿਆਈ ਹਰਿ ਕਰਤੈ ਆਪਿ ਵਧਾਈ ॥ ਸੇਵਕ ਸਿਖ ਸਭਿ ਵੇਖਿ ਵੇਖਿ ਜੀਵਨਿ੍ ਓਨ੍ਾ ਅੰਦਰਿ ਹਿਰਦੈ ਭਾਈ[੨੩]॥ ਨਿੰਦਕ ਦੁਸਟ ਵਡਿਆਈ ਵੇਖਿ ਨ ਸਕਨਿ ਓਨਾ ਪਰਾਇਆ ਭਲਾ [੨੪]ਨ ਸੁਖਾਈ॥ ਕਿਆ ਹੋਵੈ ਕਿਸ ਹੀ ਕੀ [੨੫]ਝਖ ਮਾਰੀ ਜਾ ਸਚੇ ਸਿਉ ਬਣਿ ਆਈ॥ ਜਿ ਗਲ ਕਰਤੇ ਭਾਵੈ ਸਾ [੨੬]ਨਿਤ ਨਿਤ ਚੜੈ ਸਵਾਈ ਸਭ ਝਖਿ ਝਖਿ ਮਰੈ ਲੋਕਾਈ ॥ ੪ ॥ † ਸਲੋਕ ਮਃ ੩ ॥ ਧ੍ਰਿਗੁ ਏਹ ਆਸਾ [੨੭]ਦੂਜੇ ਭਾਵ ਕੀ ਜੋ ਮੋਹਿ ਮਾਇਆ ਚਿਤੁ ਲਾਇ॥ ਹਰਿ ਸੁਖੁ ਪਲ੍ਰਿ[੨੮] ਤਿਆਗਿਆ ਨਾਮੁ ਵਿਸਾਰਿ ਦੁਖੁ ਪਾਇ॥ ਮਨਮੁਖ ਅਗਿਆਨੀ ਅੰਧੁਲੇ ਜਨਮਿ ਮਰਹਿ ਫਿਰਿ ਆਵੈ ਜਾਇ॥ ਕਾਰਜ

੧ ਭਾਣੇ ਵਿਚ, ਮਰਜ਼ੀ (ਹੁਕਮ) ਵਿਚ ।
੨ ਸਿਮਰਦੇ ।
੩ ਇਕੱਠੇ ਕਰਦੇ ਹਨ ।
੪ ਆਪਣੀ ਆਤਮ-ਜੋਤ ਨੂੰ ਹਰੀ ਦੀ ਪ੍ਰਮਾਤਮ-ਜੋਤ ਨਾਲ ਇਕ-ਮਿਕ ਕਰ ਕੇ ।
੫ ਜਾਣਦੇ ਹਨ ।
੬ ਪਿਆਰ ।
੭ ਡੂੰਘਾ, ਵੱਡਾ ।
੮ ਸੁਆਰਥ, ਮਤਲਬ ।
੯ ਦੇਖੋ ਪੰ ੬੪੯, ਨੋਟ ੧੬ ।
੧੦ ਗੁਰੂ ਦਾ ਅਨੁਸਾਰੀ ਹੋ ਕੇ ਚਲਣ ਨਾਲ ।
੧੧ ਮੇਹਰ ਦੀ ਨਜ਼ਰ ਵਾਲਾ, ਵਾਹਿਗੁਰੂ ।
੧੨ ਗੁਰੂ ਦੁਆਰਾ ।
੧੩ ਗੁਪਤ, ਗੁਝੀ ।
੧੪ ਦਿਲ ਦੀ ਕਰੀਏ ।
੧੫ (ਹਰੀ ਵਲੋਂ) ਪਹਿਲੋਂ ਹੀ ।
੧੬ ਜਿਹੜੇ ਮੇਰੇ ਪ੍ਰਭੂ ਨੇ ਆਪ ਸੰਜੋਗ ਬਣਾ ਕੇ ਗੁਰੂ ਨਾਲ ਮਿਲਾਏ ਹਨ, ਉਹਨਾਂ ਵਿਚੋਂ ਕੋਈ ਭੀ ਗੁਰੂ ਪਾਸੋਂ ਖ਼ਾਲੀ-ਹਥ ਨਹੀਂ ਆਉਂਦਾ ।
੧੭ ਚਾਹਵੇ, ਮੰਗ ਕਰੇ ।
੧੮ ਅਮਰ ਪਦਵੀ ।
੧੯ ਭਾਵ ਪੂਰਨ ਆਤਮ ਅਨੰਦ ਨੂੰ ਪ੍ਰਾਪਤ ਹੋਏ । ਦੇਖੋ ਪੰ. ੭੬੭, ਫੁਟ ਨੋਟ * ।
੨੦ ਦਸੇ ਤਰਫ਼, ਹਰ ਥਾਂ, । ਗੁਰੂ ਵਾਲੇ ਸ਼ਾਂਤ ਤੇ ਅਡੋਲ ਸੁਭਾ ਦੁਆਰਾ ਉਹ ਵਾਹਿਗੁਰੂ ਹਰ ਥਾਂ ਵਿਆਪਕ ਦਿਸਿਆ ਹੈ ।
੨੧ ਸੁਚੇ, ਪਵਿੱਤਰ, ਹੋ ਗਏ ਹਨ ।
੨੨ ਸੁਤੇ ਸਿਧ ਹੀ ।
੨੩ ਭਾ ਗਈ ਹੈ, ਪਿਆਰੀ ਲਗੀ ਹੈ ( ਗੁਰੂ ਦੀ ਵਡਿਆਈ) ।
੨੪ ਭਾਉਂਦਾ ਨਹੀਂ ਹੈ ।
੨੫ ਬੇਹੂਦਾ ਬਕਣਾ, ਨਿੰਦਾ ਆਦਿਕ ਕਰਨਾ ।
੨੬ ਰੋਜ਼ ਵਧਦੀ ਰਹਿੰਦੀ ਹੈ ।
੨੭ ਹਰੀ ਤੋਂ ਛੁਟ ਕਿਸੇ ਹੋਰ ਦੀ ਲਗਨ ।
੨੮ ਪਲਰ ਦੇ ਬਦਲੇ, ਪਰਾਲੀ ਜਿਹੀ ਫ਼ਜ਼ੂਲ ਚੀਜ਼ ਦੇ ਬਦਲੇ ।

---

* ਸਲੋਕ : ਗੁਰੂ ਤੋਂ ਕੋਈ ਖਾਲੀ ਨਹੀਂ ਆਉਂਦਾ; ਉਸ ਦਾ ਸ਼ਬਦ ਸਭ ਤਰ੍ਹਾਂ ਦੀ ਨਿਸ਼ਾ ਕਰਦਾ ਹੈ, ਬਲਕਿ ਮਨੁਖ ਤੋਂ ਦੇਵਤਾ ਬਣਾ ਦਿੰਦਾ ਹੈ । ਪਉੜੀ : ਗੁਰੂ ਵਿਚ ਵੀ ਜੋ ਵਡਿਆਈ ਹੈ, ਉਹ ਨਾਮ ਕਰਕੇ ਹੈ । ਗੁਰਮੁਖਾਂ ਨੂੰ ਇਹ ਵਡਿਆਈ ਭਾਉਂਦੀ ਹੈ ਤੇ ਮਨਮੁਖਾਂ ਨੂੰ ਮੰਦੀ ਲਗਦੀ ਹੈ ।

† ਸਲੋਕ : ਦੂਜੇ ਭਾਵ ਜਾਂ ਮਨਮੁਖਤਾ ਵਿਚ ਹੋ ਕੇ ਮਨੁਖ ਸੱਚੇ ਸੁਖ ਨੂੰ ਛੱਡ ਦਿੰਦਾ ਤੇ ਫ਼ਜ਼ੂਲ ਗੱਲਾਂ ਵਿਚ ਪਿਆ ਰਹਿੰਦਾ ਹੈ; ਮਾਇਆ-ਮੋਹ ਵਿਚ ਪਏ ਹੋਣ ਕਰਕੇ ਸਦਾ ਮੌਤ ਦੇ ਢਹੇ ਚੜ੍ਹਿਆ ਰਹਿੰਦਾ ਹੈ । ਪਉੜੀ : ਮਨਮੁਖ ਖਵਾਰ ਹੁੰਦੇ ਤੇ ਗੁਰਮੁਖ ਵਡਿਆਈ ਪਾਉਂਦੇ ਹਨ ।

ਸਿਧਿ ਨ ਹੋਵਨੀ ਅੰਤਿ ਗਇਆ ਪਛੁਤਾਏ ॥ ਜਿਸੁ ਕਰਮੁ[1] ਹੋਵੈ ਤਿਸੁ ਸਤਿਗੁਰੁ ਮਿਲੈ ਸੋ ਹਰਿ ਹਰਿ ਨਾਮੁ ਧਿਆਏ ॥ ਨਾਮਿ ਰਤੇ ਜਨ ਸਦਾ ਸੁਖੁ ਪਾਇਨਿ੍ ਜਨ ਨਾਨਕ ਤਿਨ ਬਲਿ[2] ਜਾਏ ॥ ੧ ॥ ਮਃ ੩ ॥ [3]ਆਸਾ ਮਨਸਾ ਜਗਿ ਮੋਹਣੀ ਜਿਨਿ ਮੋਹਿਆ ਸੰਸਾਰੁ ॥ ਸਭੁ ਕੋ ਜਮ ਕੇ [4]ਚੀਰੇ ਵਿਚਿ ਹੈ ਜੇਤਾ ਸਭੁ ਆਕਾਰੁ[5] ॥ ਹੁਕਮੀ ਹੀ ਜਮੁ ਲਗਦਾ ਸੋ ਉਬਰੈ[6] ਜਿਸੁ ਬਖਸੈ ਕਰਤਾਰੁ ॥ ਨਾਨਕ [7]ਗੁਰ ਪਰਸਾਦੀ ਏਹੁ ਮਨੁ ਤਾਂ ਤਰੈ ਜਾ ਛੋਡੈ ਅਹੰਕਾਰੁ ॥ ਆਸਾ ਮਨਸਾ ਮਾਰੇ ਨਿਰਾਸੁ ਹੋਇ ਗੁਰ ਸਬਦੀ ਵੀਚਾਰੁ ॥ ੨ ॥ ਪਉੜੀ ॥ ਜਿਥੈ ਜਾਈਐ ਜਗਤ ਮਹਿ ਤਿਥੈ ਹਰਿ ਸਾਈ[8] ॥ ਅਗੈ ਸਭੁ ਆਪੇ ਵਰਤਦਾ ਹਰਿ ਸਚਾ ਨਿਆਈ[9] ॥ ਕੂੜਿਆਰਾ ਕੇ ਮੁਹ ਫਿਟਕੀਅਹਿ[10] [11]ਸਚੁ ਭਗਤਿ ਵਡਿਆਈ ॥ ਸਚੁ ਸਾਹਿਬੁ ਸਚਾ ਨਿਆਉ ਹੈ ਸਿਰਿ ਨਿੰਦਕ ਛਾਈ[12] ॥ ਜਨ ਨਾਨਕ ਸਚੁ ਅਰਾਧਿਆ[13] ਗੁਰਮੁਖਿ[14] ਸੁਖੁ ਪਾਈ ॥ ੫ ॥ * ਸਲੋਕ ਮਃ ੩ ॥ ਪੂਰੈ ਭਾਗਿ ਸਤਿਗੁਰੁ ਪਾਈਐ ਜੇ ਹਰਿ ਪ੍ਰਭੁ ਬਖਸ ਕਰੇਇ ॥ [15]ਓਪਾਵਾ ਸਿਰਿ ਓਪਾਉ ਹੈ ਨਾਉ ਪਰਾਪਤਿ ਹੋਇ ॥ [16]ਅੰਦਰੁ ਸੀਤਲੁ ਸਾਂਤਿ ਹੈ ਹਿਰਦੈ ਸਦਾ ਸੁਖੁ ਹੋਇ ॥ ਅੰਮ੍ਰਿਤੁ ਖਾਣਾ ਪੈਨ੍ਣਾ ਨਾਨਕ ਨਾਇ[17] ਵਡਿਆਈ ਹੋਇ ॥ ੧ ॥ ਮਃ ੩ ॥ ਏ ਮਨ ਗੁਰ ਕੀ ਸਿਖ[18] ਸੁਣਿ ਪਾਇਹਿ [19]ਗੁਣੀ ਨਿਧਾਨੁ ॥ ਸੁਖਦਾਤਾ ਤੇਰੈ ਮਨਿ ਵਸੈ ਹਉਮੈ ਜਾਇ ਅਭਿਮਾਨੁ ॥ ਨਾਨਕ ਨਦਰੀ ਪਾਈਐ ਅੰਮ੍ਰਿਤੁ ਗੁਣੀ ਨਿਧਾਨੁ ॥ ੨ ॥ ਪਉੜੀ ॥ ਜਿਤਨੇ ਪਾਤਿਸਾਹ ਸਾਹ ਰਾਜੇ ਖਾਨ ਉਮਰਾਵ[20] ਸਿਕਦਾਰ[21] ਹਹਿ ਤਿਤਨੇ ਸਭਿ ਹਰਿ ਕੇ ਕੀਏ ॥ ਜੋ ਕਿਛੁ ਹਰਿ ਕਰਾਵੈ ਸੁ ਓਇ ਕਰਹਿ ਸਭਿ ਹਰਿ ਕੇ ਅਰਥੀਏ[22] ॥ ਸੋ ਐਸਾ ਹਰਿ ਸਭਨਾ ਕਾ ਪ੍ਰਭੁ ਸਤਿਗੁਰ ਕੈ ਵਲਿ ਹੈ ਤਿਨਿ ਸਭਿ ਵਰਨ[23] ਚਾਰੇ ਖਾਣੀ[24] ਸਭ ਸ੍ਰਿਸਟਿ ਗੋਲੇ[25] ਕਰਿ ਸਤਿਗੁਰ ਅਗੈ ਕਾਰ ਕਮਾਵਣ ਕਉ ਦੀਏ ॥ ਹਰਿ ਸੇਵੇ ਕੀ ਐਸੀ ਵਡਿਆਈ ਦੇਖਹੁ ਹਰਿ ਸੰਤਹੁ ਜਿਨਿ ਵਿਚਹੁ ਕਾਇਆ ਨਗਰੀ [26]ਦੁਸਮਨ ਦੂਤ ਸਭਿ ਮਾਰਿ ਕਢੀਏ ॥ ਹਰਿ ਹਰਿ ਕਿਰਪਾਲੁ ਹੋਆ ਭਗਤ ਜਨਾ ਉਪਰਿ ਹਰਿ ਆਪਣੀ ਕਿਰਪਾ ਕਰਿ ਹਰਿ ਆਪਿ ਰਖਿ ਲੀਏ ॥ ੬ ॥ † ਸਲੋਕ ਮਃ ੩ ॥ ਅੰਦਰਿ ਕਪਟੁ ਸਦਾ ਦੁਖੁ ਹੈ ਮਨਮੁਖ[27] ਧਿਆਨੁ ਨ ਲਾਗੈ ॥ ਦੁਖ ਵਿਚਿ ਕਾਰ ਕਮਾਵਣੀ ਦੁਖੁ ਵਰਤੈ ਦੁਖੁ ਆਗੈ ॥ [28]ਕਰਮੀ ਸਤਿਗੁਰੁ ਭੇਟੀਐ ਤਾ ਸਚਿ ਨਾਮਿ ਲਿਵ ਲਾਗੈ ॥ ਨਾਨਕ ਸਹਜੇ[29] ਸੁਖੁ ਹੋਇ ਅੰਦਰਹੁ ਭ੍ਰਮੁ ਭਉ ਭਾਗੈ ॥ ੧ ॥ ਮਃ ੩ ॥ ਗੁਰਮੁਖਿ[30] ਸਦਾ ਹਰਿ ਰੰਗੁ[31] ਹੈ ਹਰਿ ਕਾ ਨਾਉ ਮਨਿ ਭਾਇਆ ॥ ਗੁਰਮੁਖਿ ਵੇਖਣੁ ਬੋਲਣਾ ਨਾਮੁ ਜਪਤ ਸੁਖੁ ਪਾਇਆ ॥ ਨਾਨਕ ਗੁਰਮੁਖਿ

੧ ਬਖਸ਼ਿਸ਼ ।
੨ ਬਲਿਹਾਰ, ਵਾਰਨੇ ।
੩ ਜਗਤ ਅੰਦਰ ਮਨ ਦੀ ਆਸਾ ਮੋਹਣੀ ਹੈ ।
੪ [ਫ਼ਾ. ਪੱਲਾ, ਵਿਸਥਾਰ] ਹਦ, ਹਲਕੇ ਵਿਚ ।
੫ [ਰਚਨਾ, ਸ੍ਰਿਸ਼ਟੀ] ਜੀਵ ।
੬ ਬਚਦਾ ਹੈ ।
੭ ਗੁਰੂ ਦੀ ਕਿਰਪਾ ਨਾਲ ।
੮ ਸਾਂਈ, ਸ੍ਵਾਮੀ, ਮਾਲਕ ।
੯ ਨਿਆਇਕਾਰੀ, ਇਨਸਾਫ਼ ਵਾਲਾ, ਹਰੀ ।
੧੦ ਫਿਟਕਾਰੇ ਜਾਂਦੇ ਹਨ, ਲਾਹਨਤਾਂ ਪੈਂਦੀਆਂ ਹਨ ।
੧੧ ਸਚ ਅਤੇ ਭਗਤੀ ਨੂੰ ਵਡਿਆਈ ਮਿਲਦੀ ਹੈ । ਦੇਖੋ ਪੰ ੯੫੨, ਨੋਟ ੮ ।
੧੨ ਸੁਆਹ ।
੧੩ ਯਾਦ ਕੀਤਾ (ਉਸ ਸਚੇ ਨੂੰ) ।
੧੪ ਗੁਰੂ ਦੁਆਰਾ ।
੧੫ ਸਾਰਿਆਂ ਉਪਾਵਾਂ ਤੋਂ ਸ਼ਰੋਮਣੀ ਉਪਾਉ ।
੧੬ ਅੰਦਰ ਠੰਢਾ ਤੇ ਸ਼ਾਂਤੀ ਵਾਲਾ ਹੈ ।
੧੭ ਨਾਮ ਦੁਆਰਾ ।
੧੮ ਸਿਖਿਆ ।
੧੯ ਗੁਣਾਂ ਦਾ ਖ਼ਜ਼ਾਨਾ ।
੨੦ [ਅ. ਅਮਰਾ] ਅਮੀਰ, ਵਡੇ ਹਾਕਮ ।
੨੧ [ਸ਼ਿਕਦਾਰ, ਪਠਾਣਾਂ ਦੇ ਰਾਜ ਵਿਚ ਇਕ ਹਾਕਮ] ਸਰਦਾਰ ।
੨੨ ਗਰਜ਼ ਰਖਣ ਵਾਲੇ, ਮੰਗਤੇ ।
੨੩ ਖਤ੍ਰੀ, ਬ੍ਰਾਹਮਣ, ਸੂਦ ਤੇ ਵੈਸ਼ ਇਹ ਚਾਰ ਵਰਣ ਹਨ ।
੨੪ ਦੇਖੋ ਪੰਨਾ ੯੧੬, ਨੋਟ ੨੧ ।
੨੫ ਸੇਵਕ ।
੨੬ (ਕਾਮਾਦਿ) ਵੈਰੀ ।
੨੭ ਆਪ-ਹੁਦਰੇ ਦਾ ।
੨੮ ਬਖਸ਼ਿਸ਼ ਦੁਆਰਾ ਗੁਰੂ ਮਿਲੇ ।
੨੯ ਸੁਭਾਵਕ ਹੀ ।
੩੦ ਗੁਰੂ ਦਾ ਅਨੁਸਾਰੀ ਹੋਣ ਨਾਲ ।
੩੧ ਪਿਆਰ ।

---

*ਸ਼ਲੋਕ : ਗੁਰੂ ਭੀ ਹਰੀ ਦੀ ਕਿਰਪਾ ਨਾਲ ਮਿਲਦਾ ਹੈ, ਪਰ ਜਦ ਮਿਲ ਜਾਏ ਤਾਂ ਹਰ ਤਰ੍ਹਾਂ ਦੇ ਸੁਖ ਮਿਲ ਜਾਂਦੇ ਹਨ, ਕਿਉਂਕਿ ਉਹ ਹਰੀ ਮਿਲਾ ਦਿੰਦਾ ਹੈ ਜੋ ਸਭ ਸੁਖਾਂ ਦਾ ਭੰਡਾਰ ਹੈ । ਪਉੜੀ : ਸਭ ਵਡੇ ਅਖਵਾਣ ਵਾਲੇ ਹਰੀ ਦੇ ਅਧੀਨ ਹਨ । ਜਦ ਇਤਨਾ ਵੱਡਾ ਹਰੀ ਗੁਰੂ ਦੇ ਅੰਗ-ਸੰਗ ਹੈ, ਤਾਂ ਗੁਰੂ ਦੇ ਮੰਨਣ ਵਾਲੇ ਨੂੰ ਕਿਸ ਗਲ ਦਾ ਘਾਟਾ ਹੋ ਸਕਦਾ ਹੈ ?

† ਸ਼ਲੋਕ : ਗੁਰੂ ਨੂੰ ਨਾ ਮੰਨਣ ਵਾਲਾ ਸਦਾ ਦੁਖ ਵਿਚ ਰਹਿੰਦਾ ਹੈ, ਅਤੇ ਗੁਰਮੁਖ ਸਦਾ ਸੁਖੀ ਰਹਿੰਦਾ ਹੈ, ਕਿਉਂਕਿ ਉਸ ਦੇ ਅੰਦਰ ਸਭ ਸੁਖਾਂ ਦਾ ਸੋਮਾ ਹਰੀ ਵਸਦਾ ਹੈ । ਪਉੜੀ : ਜਿਸ ਪਾਸ ਹਰੀ ਜਹੀ ਦੌਲਤ ਹੋਵੇ, ਉਹ ਸਚਾ ਸ਼ਾਹ ਹੁੰਦਾ ਹੈ, ਉਹ ਕਿਸੇ ਦਾ ਮੁਥਾਜ ਨਹੀਂ ਹੁੰਦਾ ।

ਗਿਆਨੁ ਪ੍ਰਗਾਸਿਆ ਤਿਮਰ[੧] ਅਗਿਆਨੁ ਅੰਧੇਰੁ ਚੁਕਾਇਆ ॥ ੨ ॥ ਮਃ ੩ ॥
ਮਨਮੁਖ[੨] ਮੈਲੇ ਮਰਹਿ ਗਵਾਰ[੩] ॥ ਗੁਰਮੁਖਿ[੪] ਨਿਰਮਲ ਹਰਿ ਰਾਖਿਆ
ਉਰਧਾਰਿ[੫] ॥ ਭਨਤਿ[੬] ਨਾਨਕੁ ਸੁਣਹੁ ਜਨ ਭਾਈ ॥ ਸਤਿਗੁਰੁ ਸੇਵਿਹੁ ਹਉਮੈ
ਮਲੁ ਜਾਈ ॥ ਅੰਦਰਿ ਸੰਸਾ[੭] ਦੂਖੁ ਵਿਆਪੇ ਸਿਰਿ ਧੰਧਾ ਨਿਤ ਮਾਰ ॥ ਦੂਜੈ ਭਾਇ
ਸੂਤੇ ਕਬਹੁ ਨ ਜਾਗਹਿ ਮਾਇਆ ਮੋਹ ਪਿਆਰ ॥ ਨਾਮੁ ਨ ਚੇਤਹਿ ਸਬਦੁ ਨ
ਵੀਚਾਰਹਿ ਇਹੁ ਮਨਮੁਖ ਕਾ ਬੀਚਾਰ ॥ ਹਰਿਨਾਮੁ ਨ ਭਾਇਆ ਬਿਰਥਾ ਜਨਮੁ
ਗਵਾਇਆ ਨਾਨਕ ਜਮੁ ਮਾਰਿ ਕਰੇ ਖੁਆਰ ॥ ੩ ॥ ਪਉੜੀ ॥ ਜਿਸ ਨੋ ਹਰਿ
[੮]ਭਗਤਿ ਸਚੁ ਬਖਸੀਅਨੁ ਸੋ ਸਚਾ ਸਾਹੁ ॥ [੯]ਤਿਸ ਕੀ ਮੁਹਤਾਜੀ ਲੋਕੁ ਕਢਦਾ ਹੋਰਤੁ
ਹਟਿ ਨ ਵਥੁ[੧੦] ਨ ਵੇਸਾਹੁ[੧੧] ॥ ਭਗਤ ਜਨਾ ਕਉ ਸਨਮੁਖੁ[੧੨] ਹੋਵੈ ਸੁ ਹਰਿ ਰਾਸਿ
ਲਏ ਵੇਮੁਖ ਭਸੁ[੧੩] ਪਾਹੁ ॥ ਹਰਿ ਕੇ ਨਾਮ ਕੇ ਵਾਪਾਰੀ ਹਰਿ ਭਗਤ ਹਹਿ ਜਮੁ
ਜਾਗਾਤੀ[੧੪] ਤਿਨਾ ਨੇੜਿ ਨ ਜਾਹੁ ॥ ਜਨ ਨਾਨਕਿ[੧੫] ਹਰਿਨਾਮ ਧਨੁ ਲਦਿਆ ਸਦਾ
ਵੇਪਰਵਾਹੁ ॥੭॥ * ਸਲੋਕ ਮਃ ੩ ॥ ਇਸੁ ਜੁਗ ਮਹਿ ਭਗਤੀ[੧੬] ਹਰਿ ਧਨੁ ਖਟਿਆ
ਹੋਰੁ ਸਭੁ ਜਗਤੁ ਭਰਮਿ ਭੁਲਾਇਆ ॥ [੧੭]ਗੁਰ ਪਰਸਾਦੀ ਨਾਮੁ ਮਨਿ ਵਸਿਆ
ਅਨਦਿਨੁ[੧੮] ਨਾਮੁ ਧਿਆਇਆ ॥ [੧੯]ਬਿਖਿਆ ਮਾਹਿ ਉਦਾਸ ਹੈ ਹਉਮੈ ਸਬਦਿ
ਜਲਾਇਆ ॥ ਆਪਿ ਤਰਿਆ ਕੁਲ ਉਧਰੇ ਧੰਨੁ ਜਣੇਦੀ ਮਾਇਆ ॥ ਸਦਾ
[੨੦]ਸਹਜੁ ਸੁਖੁ ਮਨਿ ਵਸਿਆ ਸਚੇ ਸਿਉ ਲਿਵ ਲਾਇਆ ॥ ਬ੍ਰਹਮਾ ਬਿਸਨੁ ਮਹਾਦੇਉ[੨੧]
ਤ੍ਰੈ ਗੁਣ ਭੁਲੇ ਹਉਮੈ ਮੋਹੁ ਵਧਾਇਆ ॥ ਪੰਡਿਤ ਪੜਿ ਪੜਿ ਮੋਨੀ ਭੁਲੇ ਦੂਜੈ ਭਾਇ
ਚਿਤੁ ਲਾਇਆ ॥ ਜੋਗੀ ਜੰਗਮ[੨੨] ਸੰਨਿਆਸੀ ਭੁਲੇ ਵਿਣੁ ਗੁਰ ਤਤੁ[੨੩] ਨ ਪਾਇਆ ॥
ਮਨਮੁਖ ਦੁਖੀਏ ਸਦਾ ਭ੍ਰਮਿ ਭੁਲੇ ਤਿਨੀ ਬਿਰਥਾ ਜਨਮੁ ਗਵਾਇਆ ॥ ਨਾਨਕ
ਨਾਮਿ ਰਤੇ ਸੇਈ ਜਨ ਸਮਧੇ[੨੪] ਜਿ ਆਪੇ ਬਖਸਿ ਮਿਲਾਇਆ ॥ ੧ ॥ ਮਃ ੩ ॥
ਨਾਨਕ ਸੋ ਸਾਲਾਹੀਐ ਜਿਸੁ ਵਸਿ ਸਭੁ ਕਿਛੁ ਹੋਇ ॥ ਤਿਸਹਿ ਸਰੇਵਹੁ[੨੫] ਪ੍ਰਾਣੀਹੋ
ਤਿਸੁ ਬਿਨੁ ਅਵਰੁ ਨ ਕੋਇ ॥ ਗੁਰਮੁਖਿ[੨੬] ਅੰਤਰਿ ਮਨਿ ਵਸੈ ਸਦਾ ਸਦਾ
ਸੁਖੁ ਹੋਇ ॥ ੨ ॥ ਪਉੜੀ ॥ ਜਿਨੀ ਗੁਰਮੁਖਿ[੨੬] ਹਰਿਨਾਮ ਧਨੁ ਨ ਖਟਿਓ ਸੇ
ਦੇਵਾਲੀਏ ਜੁਗ ਮਾਹਿ ॥ ਓਇ ਮੰਗਦੇ ਫਿਰਹਿ ਸਭ ਜਗਤ ਮਹਿ ਕੋਈ [੨੭]ਮੁਹਿ
ਥੁਕ ਨ ਤਿਨ ਕਉ ਪਾਹਿ ॥ ਪਰਾਈ ਬਖੀਲੀ[੨੮] ਕਰਹਿ ਆਪਣੀ ਪਰਤੀਤਿ
ਖੋਵਨਿ ਸਗਵਾ[੨੯] ਭੀ ਆਪੁ ਲਖਾਹਿ ॥ ਜਿਸੁ ਧਨ ਕਾਰਣਿ ਚੁਗਲੀ ਕਰਹਿ ਸੋ ਧਨੁ
ਚੁਗਲੀ ਹਥਿ ਨ ਆਵੈ [੩੦]ਓਇ ਭਾਵੈ ਤਿਥੈ ਜਾਹਿ ॥ ਗੁਰਮੁਖਿ [੩੧]ਸੇਵਕ ਭਾਇ ਹਰਿ
ਧਨੁ ਮਿਲੈ ਤਿਥਹੁ ਕਰਮਹੀਣ[੩੨] ਲੈ ਨ ਸਕਹਿ ਹੋਰਥੈ ਦੇਸ ਦਿਸੰਤਰਿ[੩੩] ਹਰਿ

੧ ਹਨੇਰਾ (ਅਗਿਆਨਤਾ ਰੂਪ) ।
੨ ਗੁਰੂ ਨੂੰ ਨਾ ਮੰਨਣ ਵਾਲੇ ।
੩ ਮੂਰਖ ।
੪ ਗੁਰੂ ਦੀ ਮੰਨ ਕੇ ਟੁਰਨ ਵਾਲੇ ।
੫ ਦਿਲ ਵਿਚ ਟਿਕਾ ਕੇ ।
੬ ਕਹਿੰਦਾ ਹੈ ।
੭ ਸ਼ਕ, ਭਰਮ ।
੮ ਦੇਖੋ ਪੰ. ੯੫੧. ਨੋਟ ੧੧ ।
੯ ਉਨ੍ਹਾਂ ਦੀ ਲੋਕ ਮੁਥਾਜੀ ਕਰਦੇ ਹਨ. (ਕਿਉਂਕਿ ਉਨ੍ਹਾਂ ਤੋਂ ਨਾਮ ਵਸਤ ਮਿਲਦੀ ਹੈ), ਹੋਰ ਕਿਸੇ ਥਾਂ ਨਾ ਇਹ ਨਾਮ ਵਸਤੂ ਹੈ ਅਤੇ ਨਾ ਹੀ ਇਹ ਵਪਾਰ ਹੁੰਦਾ ਹੈ ।
੧੦ ਵਸਤੂ ।
੧੧ ਵਪਾਰ, ਵਣਜ ।
੧੨ ਸਾਹਮਣੇ, ਹੁਕਮ ਅੰਦਰ, ਗੁਰਮੁਖ ।
੧੩ ਸੁਆਹ ।
੧੪ ਕਰ (ਟੈਕਸ) ਲਾਣ ਵਾਲੇ ।
੧੫ ਨਾਨਕ ਨੇ । ਦੇਖੋ ਨੇਮ ੨੦ ੳ ।
੧੬ ਭਗਤੀਂ, ਭਗਤਾਂ ਨੇ ।
੧੭ ਗੁਰੂ ਦੀ ਕਿਰਪਾ ਨਾਲ ।
੧੮ ਹਰ ਰੋਜ਼, ਸਦਾ ।
੧੯ ਜ਼ਹਿਰ ਵਤ ਮਾਇਆ ਵਿਚ ।
੨੦ ਦੇਖੋ ਪੰ. ੭੪੧, ਨੋਟ ੨੧ ।
੨੧ ਸ਼ਿਵਜੀ । ਇਹ ਸਭ ਤ੍ਰੈ ਗੁਣਾਂ ਅੰਦਰ ਹੋਣ ਕਰਕੇ ਭੁਲੇ ਹਨ ।
੨੨ [ਤੁਰਨ ਫਿਰਨ ਵਾਲੇ, ਰਮਤੇ ਲੋਕ] ਸ਼ੈਵ ਮਤ ਦਾ ਇਕ ਫ਼ਿਰਕਾ ।
੨੩ ਅਸਲੀਅਤ ।
੨੪ ਟਿਕਾਉ ਵਾਲੇ ਹੋਏ । ਦੇਖੋ ਪੰ. ੫੧੩, ਨੋਟ ੨੬, ਅਤੇ ਪੰ. ੫੭੬, ਨੋਟ ੨੬ ।
੨੫ ਸੇਵੇ, ਪੂਜੇ ।
੨੬ ਗੁਰੂ ਦੁਆਰਾ ।
੨੭ ਇੰਨੇ ਜ਼ਲੀਲ ਹਨ ਕਿ ਉਨ੍ਹਾਂ ਦੇ ਮੂੰਹ ਵਿਚ ਕੋਈ ਥੁਕਦਾ ਵੀ ਨਹੀਂ ਹੈ ।
੨੮ ਨਿੰਦਾ, ਚੁਗ਼ਲੀ ।
੨੯ ਸਗੋਂ । ਸਗੋਂ ਆਪਣਾ ਪਾਜ ਖੁਲ੍ਹਾ ਲੈਂਦੇ ਹਨ ।
੩੦ ਓਹ ਭਾਵੇਂ ਕਿਥੇ ਲਗੇ ਫਿਰਨ ।
੩੧ ਸੇਵਾ ਭਾਵ ਨਾਲ ।
੩੨ ਅਭਾਗੇ ।
੩੩ ਦੇਸਾਂ ਅੰਦਰ ।

---

* ਸ਼ਲੋਕ : ਭਗਤ ਲੋਕ ਹੀ ਇਸ ਹਰਿ-ਧਨ ਦੇ ਗਾਹਕ ਹੁੰਦੇ ਹਨ । ਹੋਰ ਭਾਵੇਂ ਵਡੇ ਵਡੇ ਦੇਵਤੇ, ਜੋਗੀ, ਜੰਗਮ, ਸੰਨਿਆਸੀ ਹੋਣ, ਓਹ ਭੀ ਮਾਇਆ ਦੇ ਵਸ ਰਹਿੰਦੇ ਹਨ । ਇਸ ਲਈ ਹਰੀ ਦੇ ਹੀ ਗੁਣ ਗਾਣੇ ਚਾਹੀਦੇ ਹਨ । ਪਉੜੀ : ਜਿਨ੍ਹਾਂ ਨੇ ਹਰੀ-ਧਨ ਨਹੀਂ ਖਟਿਆ ਓਹ ਕੰਗਾਲ ਹਨ । ਇਹ ਧਨ ਗੁਰਮੁਖ ਹੋਣ ਨਾਲ ਮਿਲਦਾ ਹੈ ।

ਧਨੁ ਨਾਹਿ ॥੯॥ * ਸਲੋਕ ਮ: ੩ ॥ ਗੁਰਮੁਖਿ[੧] ਸੰਸਾ[੨] ਮੂਲਿ ਨ ਹੋਵਈ ਚਿੰਤਾ
ਵਿਚਹੁ ਜਾਇ ॥ ਜੋ ਕਿਛੁ ਹੋਇ ਸੁ ਸਹਜੇ ਹੋਇ [੩]ਕਹਣਾ ਕਿਛੂ ਨ ਜਾਇ ॥ ਨਾਨਕ
ਤਿਨ ਕਾ ਆਖਿਆ ਆਪਿ ਸੁਣੇ [੪]ਜਿ ਲਇਅਨੁ ਪੰਨੈ ਪਾਇ ॥੧॥ ਮ: ੩ ॥ ਕਾਲੁ[੫]
ਮਾਰਿ [੬]ਮਨਸਾ ਮਨਹਿ ਸਮਾਣੀ ਅੰਤਰਿ ਨਿਰਮਲੁ ਨਾਉ ॥ ਅਨਦਿਨੁ[੭] ਜਾਗੈ
ਕਦੇ ਨ ਸੋਵੈ ਸਹਜੇ ਅੰਮ੍ਰਿਤੁ ਪਿਆਉ ॥ ਮੀਠਾ ਬੋਲੇ ਅੰਮ੍ਰਿਤ ਬਾਣੀ ਅਨਦਿਨੁ
ਹਰਿ ਗੁਣ ਗਾਉ ॥ ਨਿਜ ਘਰਿ[੮] ਵਾਸਾ ਸਦਾ ਸੋਹਦੇ ਨਾਨਕ ਤਿਨ ਮਿਲਿਆ ਸੁਖੁ
ਪਾਉ ॥੨॥ ਪਉੜੀ ॥ ਹਰਿ ਧਨੁ ਰਤਨ ਜਵੇਹਰੀ[੯] ਸੋ ਗੁਰਿ ਹਰਿ ਧਨੁ ਹਰਿ
ਪਾਸਹੁ ਦੇਵਾਇਆ ॥ ਜੇ ਕਿਸੈ ਕਿਹੁ[੧੦] ਦਿਸਿ ਆਵੈ ਤਾ ਕੋਈ ਕਿਹੁ ਮੰਗਿ ਲਏ
ਅਕੈ[੧੧] ਕੋਈ ਕਿਹੁ ਦੇਵਾਏ ਏਹੁ ਹਰਿ ਧਨੁ ਜੋਰਿ ਕੀਤੈ ਕਿਸੈ ਨਾਲਿ ਨ ਜਾਇ
ਵੰਡਾਇਆ ॥ ਜਿਸ ਨੋ ਸਤਿਗੁਰ ਨਾਲਿ ਹਰਿ ਸਰਧਾ ਲਾਏ ਤਿਸੁ ਹਰਿ ਧਨ ਕੀ
[੧੨]ਵੰਡ ਹਥਿ ਆਵੈ ਜਿਸ ਨੋ ਕਰਤੈ ਧੁਰਿ ਲਿਖਿ ਪਾਇਆ ॥ ਇਸੁ ਹਰਿ ਧਨ ਕਾ
ਕੋਈ ਸਰੀਕੁ ਨਾਹੀ ਕਿਸੈ ਕਾ ਖਤੁ[੧੩] ਨਾਹੀ ਕਿਸੈ ਕੈ ਸੀਵ[੧੪] ਬੰਨੈ ਰੋਲੁ[੧੫] ਨਾਹੀ
ਜੇ ਕੋ ਹਰਿ ਧਨ ਕੀ ਬਖੀਲੀ[੧੬] ਕਰੇ ਤਿਸ ਕਾ ਮੁਹੁ ਹਰਿ ਚਹੁ ਕੁੰਡਾ ਵਿਚਿ ਕਾਲਾ
ਕਰਾਇਆ ॥ ਹਰਿ ਕੇ ਦਿਤੇ ਨਾਲਿ ਕਿਸੈ ਜੋਰੁ ਬਖੀਲੀ ਨ ਚਲਈ [੧੭]ਦਿਹੁ ਦਿਹੁ
ਨਿਤ ਨਿਤ [੧੮]ਚੜੈ ਸਵਾਇਆ ॥੯॥ † ਸਲੋਕ ਮ: ੩ ॥ [੧੯]ਜਗਤੁ ਜਲੰਦਾ ਰਖਿ
ਲੈ ਆਪਣੀ ਕਿਰਪਾ ਧਾਰਿ ॥ [੨੦]ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ ॥
ਸਤਿਗੁਰਿ ਸੁਖੁ ਵੇਖਾਲਿਆ ਸਚਾ ਸਬਦੁ ਬੀਚਾਰਿ ॥ ਨਾਨਕ ਅਵਰੁ ਨ ਸੁਝਈ
ਹਰਿ ਬਿਨੁ ਬਖਸਣਹਾਰੁ ॥੧॥ ਮ: ੩ ॥ [੨੧]ਹਉਮੈ ਮਾਇਆ ਮੋਹਣੀ ਦੂਜੈ ਲਗੈ
ਜਾਇ ॥ ਨਾ ਇਹ ਮਾਰੀ ਨ ਮਰੈ [੨੨]ਨਾ ਇਹ ਹਟਿ ਵਿਕਾਇ ॥ ਗੁਰ ਕੈ ਸਬਦਿ
ਪਰਜਾਲੀਐ[੨੩] ਤਾ ਇਹ ਵਿਚਹੁ ਜਾਇ ॥ ਤਨੁ ਮਨੁ ਹੋਵੈ ਉਜਲਾ ਨਾਮੁ ਵਸੈ ਮਨਿ
ਆਇ ॥ ਨਾਨਕ ਮਾਇਆ ਕਾ ਮਾਰਣੁ[੨੪] ਸਬਦੁ ਹੈ ਗੁਰਮੁਖਿ[੨੫] ਪਾਇਆ ਜਾਇ ॥
੨ ॥ ਪਉੜੀ ॥ [੨੬]ਸਤਿਗੁਰ ਕੀ ਵਡਿਆਈ ਸਤਿਗੁਰਿ ਦਿਤੀ ਧੁਰਹੁ ਹੁਕਮੁ ਬੁਝਿ
ਨੀਸਾਣੁ ॥ ਪੁਤੀ ਭਾਤੀਈ ਜਾਵਾਈ ਸਕੀ ਅਗਹੁ ਪਿਛਹੁ ਟੋਲਿ ਡਿਠਾ ਲਾਹਿਓਨੁ
ਸਭਨਾ ਕਾ ਅਭਿਮਾਨੁ ॥ ਜਿਥੈ ਕੋ ਵੇਖੈ ਤਿਥੈ ਮੇਰਾ ਸਤਿਗੁਰੂ ਹਰਿ ਬਖਸਿਓਸੁ
ਸਭੁ ਜਹਾਨੁ ॥ ਜਿ ਸਤਿਗੁਰ ਨੋ ਮਿਲਿ ਮੰਨੇ[੨੭] ਸੁ [੨੮]ਹਲਤਿ ਪਲਤਿ ਸਿਝੈ[੨੯]
ਜਿ ਵੇਮੁਖੁ ਹੋਵੈ ਸੁ [੩੦]ਫਿਰੈ ਭਰਿਸਟ ਥਾਨੁ ॥ ਜਨ ਨਾਨਕ ਕੈ ਵਲਿ[੩੧] ਹੋਆ ਮੇਰਾ
ਸੁਆਮੀ ਹਰਿ ਸਜਣ ਪੁਰਖੁ ਸੁਜਾਨੁ[੩੨] ॥ ਪਉਦੀ ਭਿਤਿ[੩੩] ਦੇਖਿ ਕੈ ਸਭਿ ਆਇ
ਪਏ ਸਤਿਗੁਰ ਕੀ ਪੈਰੀ ਲਾਹਿਓਨੁ ਸਭਨਾ ਕਿਅਹੁ[੩੪] ਮਨਹੁ ਗੁਮਾਨੁ ॥੧੦॥

੧ ਗੁਰੂ ਦੀ ਮੰਨ ਕੇ ਚਲਣ ਵਾਲਿਆਂ ਨੂੰ ।
੨ ਭਰਮ ।
੩ ਉਨ੍ਹਾਂ ਦੀ ਬੇਅੰਤ ਮਹਿਮਾਂ ਸਬੰਧੀ ਕੁਝ ਕਿਹਾ ਨਹੀਂ ਜਾ ਸਕਦਾ ।
੪ ਜਿਹੜੇ ਉਸ ਨੇ ਆਪਣੀ ਵਹੀ ਉਤੇ ਚੜ੍ਹਾ ਲਏ ਹਨ, ਆਪਣੇ ਬਣਾ ਲਏ ਹਨ ।
੫ ਮੌਤ ਦਾ ਡਰ ।
੬ ਵਾਸ਼ਨਾ ਮਨ ਵਿੱਚ ਹੀ ਰੁਕ ਗਈ ।
੭ ਹਰ ਰੋਜ਼, ਸਦਾ ।
੮ ਆਪਣੇ ਅਸਲੀ ਘਰ ਵਿਚ, ਹਰੀ ਦੀ ਹਜ਼ੂਰੀ ਵਿੱਚ ।
੯ ਜਵਾਹਰਾਤ ਵਾਕਰ । ਹਰੀ-ਨਾਮ ਦਾ ਧਨ ਜੋ ਰਤਨਾਂ ਤੇ ਜਵਾਹਰਾਂ ਵਤ ਹੈ, ਉਹ ਧਨ ਗੁਰੂ ਨੇ ਹਰੀ ਪਾਸੋਂ ਦਿਵਾਇਆ ਹੈ ।
੧੦ ਕੁਝ । ਜੇ ਕਿਸੇ ਪਾਸ ਕੁਝ ਦਿਸੇ ਤਾਂ ਕੋਈ ਮੰਗ ਲਏ ਜਾਂ ਕੋਈ ਕੁਝ ਦਿਵਾਏ ।
੧੧ ਜਾਂ, ਯਾ ।
੧੨ ਇਹ ਵੰਡ ਉਸੇ ਨੂੰ ਮਿਲਦੀ ਹੈ, ਜਿਸ ਦੇ ਭਾਗਾਂ ਵਿੱਚ ਕਰਤਾਰ ਨੇ ਮੁਢ ਤੋਂ ( ਆਪਣੇ ਹਜ਼ੂਰੋਂ ) ਇਹ ਪ੍ਰਾਪਤੀ ਲਿਖੀ ਹੋਵੇ ।
੧੩ ਲਿਖਤ, ਮਾਲਕੀ ਦਾ ਲਿਖਤੀ ਸਬੂਤ, ਪਟਾ।
੧੪ ਹੱਦ ਬੰਨਾ, ਵੱਟ ।
੧੫ ਰਲਾ, ਮਿਲਾਵਟ, ਸ਼ਿਰਾਕਤ ਦਾ ਝਗੜਾ। ਕਿਸੇ ਦਾ ਵੱਟ ਬੰਨੇ ਦਾ ਝਗੜਾ ਨਹੀਂ (ਜਿਵੇਂ ਨਾਲ ਨਾਲ ਦੀ ਜ਼ਿਮੀਂ ਵਾਲਿਆਂ ਦਾ ਹੋਇਆ ਕਰਦਾ ਹੈ) ।
੧੬ ਨਿੰਦਾ, ਚੁਗਲੀ ।
੧੭ ਦਿਨ ਦਿਨ ।
੧੮ ਵਧਦੀ ਰਹਿੰਦੀ ਹੈ (ਦਾਤ) ।
੧੯ ਦੇਖੋ ਪੰ. ੯੫੧, ਨੋਟ ੧੬ ।
੨੦ ਜਿਸ ਰਸਤੇ ਵੀ ( ਜਿਸ ਤਰੀਕੇ ਨਾਲ ਵੀ ) ਬਚ ਸਕਦਾ ਹੈ, ਉਸੇ ਨਾਲ ਬਚਾ ਲਓ ।
੨੧ ਹਉਮੈ ਵਾਲੀ ਮਾਇਆ ਮੋਹ ਲੈਣ ਵਾਲੀ ਹੈ; ਇਸ ਵਿੱਚ ਮਨੁੱਖ ਦੂਜੇ ਭਾਵ ਵਿੱਚ ਜਾ ਪੈਂਦਾ ਹੈ (ਹਰੀ ਨੂੰ ਛੱਡ ਕੇ ਹੋਰਨਾਂ ਚੀਜ਼ਾਂ ਦੀ ਲਗਨ ਲਾ ਲੈਂਦਾ ਹੈ) ।
੨੨ ਨਾ ਇਸ ਨੂੰ ਵੇਚ ਕੇ ਦੂਰ ਕਰ ਸਕਦੇ ਹਾਂ ।
੨੩ ਚੰਗੀ ਤਰ੍ਹਾਂ ਸਾੜੀਏ ।
੨੪ ਮਾਰਣਾ । ਮਾਰਣ ਦਾ ਢੰਗ ਸ਼ਬਦ ਦੀ ਕਮਾਈ ਹੈ ।
੨੫ ਗੁਰੂ ਦੁਆਰਾ ।
੨੬ ਜਿਹੜੀ ਗੁਰੂ ਅਮਰ ਦਾਸ ਜੀ ਦੀ ਵਡਿਆਈ ਹੈ, ਉਹ ਗੁਰੂ ਅੰਗਦ ਜੀ ਨੇ ਧੁਰੋਂ ਹੀ ਵਾਹਿਗੁਰੂ ਵਲੋਂ ਵਡਿਆਈ ਦਾ ਨਿਸ਼ਾਨ ਵੇਖ ਕੇ ਦਾਤ ਦਿਤੀ ਸੀ । ਪੁਤਰਾਂ, ਭਤੀਜਿਆਂ, ਜਵਾਈਆਂ, ਸਕਿਆਂ ਸਾਕਾਂ ਅਤੇ ਹੋਰ ਅਗੋਂ ਪਿਛੋਂ ਦੇ ਸੰਬੰਧੀਆਂ ਨੂੰ ਪਰਖ ਕੇ ਦੇਖ ਲਿਆ ਅਤੇ ਸਾਰਿਆਂ ਦੇ ਦਿਲ ਦਾ ਹੰਕਾਰ ( ਕਿ ਅਸੀਂ ਗੁਰ-ਗਾਦੀ ਦੇ ਲਾਇਕ ਹਾਂ ) ਦੂਰ ਕੀਤਾ, ਕੋਈ ਪੂਰਾ ਨਾ ਉਤਰਿਆ ।
੨੭ ਸ਼ਰਧਾ ਲਿਆਵੇ ।
੨੮ ਲੋਕ ਪ੍ਰਲੋਕ ਸੌਰ ਜਾਵੇ ।
੨੯ ਸਫਲਾ ਹੋਵੇ ।
੩੦ ਗੰਦੇ ਥਾਂ ਫਿਰਦਾ ਹੈ, ਨੀਚ ਜੂਨਾਂ ਵਿਚ ਪੈਂਦਾ ਹੈ । ਦੇਖੋ ਪੰ. ੨੩੯, ਨੋਟ ੧੩ ।
੩੧ ਪੱਖ ਵਿੱਚ, ਤਰਫ਼ ।
੩੨ ਸਿਆਣਾ ।
੩੩ [ਸਿੰਧੀ] ਚੋਗਾ, ਭਾਵ ਅਤੁੱਟ ਲੰਗਰ ਗੁਰੂ ਅਮਰ ਦਾਸ ਜੀ ਦਾ ।
੩੪ ਦਿਆਂ ।

---

* ਸਲੋਕ : ਗੁਰੂ ਦਾ ਅਨੁਸਾਰੀ ਹੋਣ ਨਾਲ ਮਨੁੱਖ ਭਰਮ ਤੇ ਚਿੰਤਾ ਤੋਂ ਬੱਚਿਆ ਰਹਿੰਦਾ ਹੈ, ਉਹ ਸਦਾ ਸੁਚੇਤ ਰਹਿੰਦਾ, ਮਿੱਠਾ ਬੋਲਦਾ ਅਤੇ ਹਰੀ ਦੇ ਗੁਣ ਗਾਂਦਾ ਰਹਿੰਦਾ ਹੈ । ਪਉੜੀ : ਹਰੀ ਦੇ ਗੁਣ ਗਾਉਣਾ ਆਪਣੇ ਜ਼ੋਰ ਨਾਲ ਨਹੀਂ ਮਿਲਦਾ; ਗੁਰੂ ਦੀ ਕ੍ਰਿਪਾ ਨਾਲ ਮਿਲਦਾ ਹੈ ।

† ਸਲੋਕ: ਸੜਦੇ ਜਗਤ ਨੂੰ ਗੁਰੂ ਦਾ ਸ਼ਬਦ ਬਚਾ ਸਕਦਾ ਹੈ । ਪਉੜੀ: ਗੁਰੂ ਦੀ ਇਹ ਵਡਿਆਈ ਹਰੀ ਦੇ ਹਜ਼ੂਰੋਂ ਪਏ ਨਿਸ਼ਾਨ ਅਨੁਸਾਰ ਹੈ, ਅਤੇ ਗੁਣਾਂ ਦੀ ਪਰਖ ਹੋ ਕੇ ਮਿਲੀ ਹੈ । ਲੋਕਾਂ ਨੇ ਭੀ ਇਸ ਵਡਿਆਈ ਦੇ ਨਿਸ਼ਾਨ (ਗੁਰਮੁਖਾਂ ਦਾ ਜੀਵਨ ਸਫਲ ਕਰ ਦੇਣਾ, ਅਟੁਟ ਲੰਗਰ ਚਲਾਣਾ, ਆਦਿ) ਦੇਖ ਕੇ ਆਪਣੀ ਤਸੱਲੀ ਕਰ ਲਈ ਹੈ ।

* ਸਲੋਕ ਮਃ ੧ ॥ ਕੋਈ ਵਾਹੇ ਕੋ ਲੁਣੈ[੧] ਕੋ ਪਾਏ ਖਲਿਹਾਨਿ[੨] ॥ ਨਾਨਕ ਏਵ ਨ ਜਾਪਈ[੩] ਕੋਈ ਖਾਇ ਨਿਦਾਨਿ[੪] ॥ ੧ ॥ ਮਃ ੧ ॥ ਜਿਸੁ ਮਨਿ ਵਸਿਆ ਤਰਿਆ ਸੋਇ ॥ ਨਾਨਕ ਜੋ ਭਾਵੈ ਸੋ ਹੋਇ ॥ ੨ ॥ ਪਉੜੀ ॥ ਪਾਰਬ੍ਰਹਮਿ ਦਇਆਲਿ ਸਾਗਰੁ ਤਾਰਿਆ ॥ ਗੁਰਿ ਪੂਰੈ ਮਿਹਰਵਾਨਿ ਭਰਮੁ ਭਉ ਮਾਰਿਆ ॥ ਕਾਮ ਕ੍ਰੋਧੁ ਬਿਕਰਾਲੁ[੫] ਦੂਤ ਸਭਿ ਹਾਰਿਆ ॥ ਅੰਮ੍ਰਿਤ ਨਾਮੁ ਨਿਧਾਨੁ[੬] [੭]ਕੰਠਿ ਉਰਿਧਾਰਿਆ ॥ ਨਾਨਕ ਸਾਧੂ ਸੰਗਿ ਜਨਮੁ ਮਰਣੁ ਸਵਾਰਿਆ ॥ ੧੧ ॥ † ਸਲੋਕ ਮਃ ੩ ॥ ਜਿਨੀ ਨਾਮੁ ਵਿਸਾਰਿਆ ਕੂੜੇ ਕਹਣ ਕਹੰਨਿ੍ ॥ [੮]ਪੰਚ ਚੋਰ ਤਿਨਾ ਘਰੁ[੯] ਮੁਹਨਿ੍[੧੦] [੧੧]ਹਉਮੈ ਅੰਦਰਿ ਸੰਨਿ੍ ॥ ਸਾਕਤ[੧੨] ਮੁਠੇ ਦੁਰਮਤੀ ਹਰਿ ਰਸੁ ਨ ਜਾਣੰਨਿ੍ ॥ ਜਿਨੀ ਅੰਮ੍ਰਿਤੁ ਭਰਮਿ[੧੩] ਲੁਟਾਇਆ [੧੪]ਬਿਖੁ ਸਿਉ ਰਚਹਿ ਰਚੰਨਿ੍ ॥ ਦੁਸਟਾ ਸੇਤੀ ਪਿਰਹੜੀ[੧੫] ਜਨ[੧੬] ਸਿਉ ਵਾਦੁ[੧੭] ਕਰੰਨਿ੍ ॥ ਨਾਨਕ ਸਾਕਤ ਨਰਕ ਮਹਿ ਜਮਿ ਬਧੇ ਦੁਖ ਸਹੰਨਿ੍ ॥ [੧੮]ਪਇਐ ਕਿਰਤਿ ਕਮਾਵਦੇ ਜਿਵ ਰਾਖਹਿ ਤਿਵੈ ਰਹੰਨਿ੍ ॥ ੧ ॥ ਮਃ ੩ ॥ ਜਿਨੀ ਸਤਿਗੁਰੁ ਸੇਵਿਆ [੧੯]ਤਾਣੁ ਨਿਤਾਣੇ ਤਿਸੁ ॥ ਸਾਸਿ ਗਿਰਾਸਿ[੨੦] ਸਦਾ ਮਨਿ ਵਸੈ ਜਮੁ [੨੧]ਜੋਹਿ ਨ ਸਕੈ ਤਿਸੁ ॥ ਹਿਰਦੈ ਹਰਿ ਹਰਿ ਨਾਮ ਰਸੁ ਕਵਲਾ[੨੨] ਸੇਵਕਿ ਤਿਸੁ ॥ ਹਰਿ ਦਾਸਾ ਕਾ ਦਾਸੁ ਹੋਇ [੨੩]ਪਰਮ ਪਦਾਰਥੁ ਤਿਸੁ ॥ ਨਾਨਕ ਮਨਿ ਤਨਿ ਜਿਸੁ ਪ੍ਰਭੁ ਵਸੈ ਹਉ ਸਦ ਕੁਰਬਾਣੈ ਤਿਸੁ ॥ ਜਿਨ ਕਉ [੨੪]ਪੂਰਬਿ ਲਿਖਿਆ [੨੫]ਰਸੁ ਸੰਤ ਜਨਾ ਸਿਉ ਤਿਸੁ ॥ ੨ ॥ ਪਉੜੀ ॥ ਜੋ ਬੋਲੇ ਪੂਰਾ ਸਤਿਗੁਰੂ ਸੋ ਪਰਮੇਸਰਿ ਸੁਣਿਆ ॥ [੨੬]ਸੋਈ ਵਰਤਿਆ ਜਗਤ ਮਹਿ ਘਟਿ ਘਟਿ ਮੁਖਿ ਭਣਿਆ ॥ ਬਹੁਤੁ ਵਡਿਆਈਆ ਸਾਹਿਬੈ ਨਹ ਜਾਹੀ ਗਣੀਆ[੨੭] ॥ ਸਚੁ [੨੮]ਸਹਜੁ ਅਨਦੁ ਸਤਿਗੁਰੂ ਪਾਸਿ ਸਚੀ ਗੁਰ ਮਣੀਆ[੨੯] ॥ ਨਾਨਕ ਸੰਤ ਸਵਾਰੇ ਪਾਰਬ੍ਰਹਮਿ ਸਚੇ ਜਿਉ[੩੦] ਬਣਿਆ ॥ ੧੨ ॥ ‡ ਸਲੋਕ ਮਃ ੩ ॥ ਅਪਣਾ ਆਪੁ ਨ ਪਛਾਣਈ ਹਰਿ ਪ੍ਰਭੁ ਜਾਤਾ ਦੂਰਿ ॥ ਗੁਰ ਕੀ ਸੇਵਾ ਵਿਸਰੀ ਕਿਉ ਮਨੁ ਰਹੈ ਹਜੂਰਿ ॥ ਮਨਮੁਖਿ[੩੧] ਜਨਮੁ ਗਵਾਇਆ ਝੂਠੈ ਲਾਲਚਿ ਕੂਰਿ[੩੨] ॥ ਨਾਨਕ ਬਖਸਿ ਮਿਲਾਇਅਨੁ ਸਚੈ ਸਬਦਿ ਹਦੂਰਿ[੩੩] ॥ ੧ ॥ ਮਃ ੩ ॥ ਹਰਿ ਪ੍ਰਭੁ ਸਚਾ ਸੋਹਿਲਾ[੩੪] ਗੁਰਮੁਖਿ[੩੫] ਨਾਮੁ ਗੋਵਿੰਦੁ ॥ ਅਨਦਿਨੁ[੩੬] ਨਾਮੁ ਸਲਾਹਣਾ ਹਰਿ ਜਪਿਆ ਮਨਿ ਆਨੰਦੁ ॥ ਵਡਭਾਗੀ ਹਰਿ ਪਾਇਆ ਪੂਰਨੁ ਪਰਮਾਨੰਦੁ[੩੭] ॥ ਜਨ ਨਾਨਕ ਨਾਮੁ ਸਲਾਹਿਆ ਬਹੁੜਿ[੩੮] ਨ ਮਨਿ ਤਨਿ ਭੰਗੁ[੩੯] ॥ ੨ ॥ ਪਉੜੀ ॥ ਕੋਈ ਨਿੰਦਕੁ ਹੋਵੈ ਸਤਿਗੁਰੂ ਕਾ ਫਿਰਿ ਸਰਣਿ ਗੁਰ ਆਵੈ ॥ ਪਿਛਲੇ ਗੁਨਹ[੪੦] ਸਤਿਗੁਰੁ ਬਖਸਿ ਲਏ ਸਤਸੰਗਤਿ ਨਾਲਿ ਰਲਾਵੈ ॥ ਜਿਉ ਮੀਹਿ ਵੁਠੈ[੪੧] ਗਲੀਆ

੧ ਕਟਦਾ ਹੈ।
੨ ਖਲਵਾੜਾ।
੩ ਦਿਸਦਾ।
੪ ਓੜਕ ਨੂੰ। ਪਰ ਇਹ ਨਹੀਂ ਕਹਿ ਸਕੀਦਾ ਕਿ ਓੜਕ ਨੂੰ ਕਿਸ ਨੇ ਖਾਣਾ ਹੈ।
੫ ਡਰਾਕੁਣੇ।
੬ ਸਭ ਸੁਖਾਂ ਦਾ ਘਰ।
੭ ਗਲ ਵਿੱਚ ਤੇ ਦਿਲ ਵਿੱਚ ਟਿਕਾਇਆ, ਭਾਵ ਧੁਰ ਹਿਰਦੇ ਵਿੱਚ ਵਸਾਇਆ ਹੈ।
੮ ਕਾਮਾਦਿਕ।
੯ ਹਿਰਦਾ ਘਰ।
੧੦ ਲੁਟਦੇ ਹਨ।
੧੧ ਹਉਮੈ ਵਿੱਚ ਹੋਣ ਕਰਕੇ ਉਨ੍ਹਾਂ ਦੇ ਅੰਦਰ ਸੰਨ੍ਹ ਲਗਦੀ ਹੈ।
੧੨ [ਸ਼ਕਤੀ ਦੇ ਉਪਾਸ਼ਕ] ਮਾਇਆ ਵਿੱਚ ਲੀਨ ਹੋਣ ਵਾਲੇ।
੧੩ ਭਰਮ ਅੰਦਰ।
੧੪ ਮਾਇਆ ਰੂਪ ਜ਼ਹਿਰ ਨਾਲ ਖ਼ੁਸ਼ ਰਹਿੰਦੇ ਹਨ।
੧੫ ਪਿਆਰ।
੧੬ ਹਰੀ-ਜਨਾਂ, ਭਗਤਾਂ।
੧੭ ਝਗੜਾ।
੧੮ ਜੋ ਕਿਰਤ (ਸੁਭਾਵ) ਪੈ ਚੁਕਾ ਹੈ ਉਸ ਅਨੁਸਾਰ ਅਗੋਂ ਕੰਮ ਕਰਦੇ ਹਨ, ਪਰ ਆਖ਼ਰ ਉਨ੍ਹਾਂ ਦੇ ਕੀ ਵਸ? ਜਿਵੇਂ ਤੂੰ ਉਨ੍ਹਾਂ ਨੂੰ ਰਖਦਾ ਹੈਂ ਤਿਵੇਂ ਰਹਿੰਦੇ ਹਨ। ਦੇਖੋ ਪੰ ੭੪੫, ਨੋਟ ੯।
੧੯ ਉਸ ਨਿਤਾਣੇ ਨੂੰ ਭੀ ਤਾਣ ਹੈ, ਉਹ ਨਿਮਾਣਾ ਹੋਣ ਤੇ ਭੀ ਰਸੂਖ ਜਾਂ ਬਲ ਵਾਲਾ ਹੈ। ਇਸ ਸ਼ਲੋਕ ਵਿੱਚ 'ਤਿਸੁ' ਬਾਰ ਬਾਰ ਆਇਆ ਹੈ।
੨੦ ਖਾਂਦਿਆਂ ਪੀਂਦਿਆਂ।
੨੧ ਨਹੀਂ ਤਕ ਸਕਦਾ (ਮਾਰਨ ਲਈ)।
੨੨ ਮਾਇਆ। ਮਾਇਆ ਉਸ ਦੀ ਦਾਸੀ ਹੈ।
੨੩ ਉਸ ਨੂੰ ਉੱਚੀ ਤੋਂ ਉੱਚੀ ਵਸਤੂ (ਮੁਕਤੀ) ਮਿਲਦੀ ਹੈ।
੨੪ ਪਹਿਲਾਂ ਤੋਂ ਭਾਗਾਂ ਵਿੱਚ ਲਿਖਿਆ ਹੋਇਆ ਹੈ।
੨੫ ਉਸ ਨੂੰ ਸੰਤਾਂ ਨਾਲ ਪਿਆਰ ਹੁੰਦਾ ਹੈ।
੨੬ ਉਹ ਗੁਰ-ਵਚਨ ਹੀ ਸੰਸਾਰ ਵਿੱਚ ਪਸਰ ਗਿਆ, ਅਤੇ ਲੋਕਾਂ ਦੇ ਦਿਲਾਂ ਵਿੱਚ ਹੋ ਕੇ ਮੂੰਹ ਰਾਹੀਂ ਉਚਾਰਨ ਹੋਇਆ।
੨੭ ਗਿਣੀਆਂ।
੨੮ ਦੇਖੋ ਪੰ. ੭੪੧, ਨੋਟ ੨੧।
੨੯ ਕੀਮਤੀ ਰਤਨ (ਉਪਦੇਸ਼ ਰੂਪ)।
੩੦ ਜੇਹੇ। ਸਰੇ ਵਾਹਿਗੁਰੂ ਜੇਹੇ ਬਣ ਜਾਂਦੇ ਹਨ। 'ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ' (ਆਸਾ ਮ: ੫)।
੩੧ ਆਪ-ਹੁਦਰੇ ਨੇ, ਗੁਰੂ ਤੋਂ ਬ-ਮੁਖ ਨੇ।
੩੨ ਝੂਠ ਵਿੱਚ।
੩੩ ਹਜ਼ੂਰੀ ਵਿੱਚ।
੩੪ ਜਸ, ਵਡਿਆਈ।
੩੫ ਗੁਰਾਂ ਦਵਾਰੇ।
੩੬ ਹਰ ਰੋਜ਼, ਸਦਾ।
੩੭ ਪਰਮ ਅਨੰਦ ਰੂਪ ਵਾਹਿਗੁਰੂ ਨੂੰ।
੩੮ ਮੁੜ ਕੇ।
੩੯ ਵਿਘਨ।
੪੦ ਗੁਨਾਹ, ਪਾਪ।
੪੧ ਵਸਣ ਨਾਲ।

---

* ਸ਼ਲੋਕ: ਕੀ ਪਤਾ ਹੈ ਕਿਸ ਦੀ ਮਿਹਨਤ ਸਫਲ ਹੋਵੇ? ਸਭ ਕੁਝ ਰੱਬ ਦੇ ਹੱਥ ਜੋ ਹੋਇਆ। ਜਿਸ ਦੇ ਦਿਲ ਵਿੱਚ ਉਹ ਵਸੇ, ਉਹੋ ਤਰਦਾ ਹੈ। ਪਉੜੀ: ਹਰੀ ਆਪ ਕਿਰਪਾ ਕਰੇ ਤਾਂ ਮਨੁੱਖ ਗੁਰੂ ਦੇ ਦਿੱਤੇ ਨਾਮ ਦੇ ਰਾਹੀਂ ਤਰਦਾ ਹੈ।

† ਸ਼ਲੋਕ: ਮਨਮੁਖ ਹਉਮੈ ਤੇ ਭਰਮ ਵਿੱਚ ਪਏ ਹੋਏ ਹਰੀ ਦੇ ਨਾਮ-ਰਸ ਵਿੱਚ ਨਹੀਂ ਲਗਦੇ। ਗੁਰਮੁਖ ਹੋਣ ਨਾਲ ਮਨ ਹਰੀ-ਰਸ ਦਾ ਸਵਾਦ ਲੈਂਦਾ ਹੈ। ਪਉੜੀ: ਗੁਰੂ ਦਾ ਵਚਨ ਹਰੀ ਨੂੰ ਪ੍ਰਵਾਨ ਹੁੰਦਾ ਹੈ; ਮਨੁੱਖਾਂ ਵਿੱਚ ਭੀ ਏਹੋ ਅਗਵਾਈ ਕਰਦਾ ਹੈ।

‡ ਸ਼ਲੋਕ: ਗੁਰੂ ਨੂੰ ਨਾ ਮੰਨਣ ਵਾਲਾ ਹਰੀ ਦੀ ਹਜ਼ੂਰੀ ਤਕ ਨਹੀਂ ਅਪੜ ਸਕਦਾ। ਗੁਰੂ ਨੂੰ ਮੰਨਣ ਨਾਲ ਹਰੀ ਦੇ ਗੁਣ ਗਾਉਣੇ ਸਿਖੀਦਾ ਹੈ। ਪਉੜੀ: ਕਿਸੇ ਮਨੁੱਖ ਨੂੰ ਆਪਣੇ ਪਾਪਾਂ ਕਰਕੇ ਗੁਰੂ ਤੋਂ ਦੂਰ ਨਹੀਂ ਰਹਿਣਾ ਚਾਹੀਦਾ, ਕਿਉਂਕਿ ਗੁਰੂ ਬਖ਼ਸ਼ਿੰਦ ਹੈ। ਜਿਸ ਦੀ ਗੁਰੂ ਨਾਲ ਬਣ ਆਉਂਦੀ ਹੈ, ਉਹ ਲੋਕਾਂ ਨੂੰ ਭੀ ਚੰਗਾ ਲਗਦਾ ਹੈ।

ਨਾਲਿਆ ਟੋਭਿਆ ਕਾ ਜਲੁ ਜਾਇ ਪਵੈ ਵਿਚਿ ਸੁਰਸਰੀ[1] ਸੁਰਸਰੀ ਮਿਲਤ ਪਵਿਤੁ ਪਾਵਨੁ[2] ਹੋਇ ਜਾਵੈ ॥ ਏਹ ਵਡਿਆਈ ਸਤਿਗੁਰ ਨਿਰਵੈਰ ਵਿਚਿ ਜਿਤੁ ਮਿਲਿਐ ਤਿਸਨਾ ਭੁਖ ਉਤਰੈ ਹਰਿ ਸਾਂਤਿ ਤੜ[3] ਆਵੈ ॥ ਨਾਨਕ ਇਹੁ ਅਚਰਜੁ ਦੇਖਹੁ ਮੇਰੇ ਹਰਿ ਸਚੇ ਸਾਹ ਕਾ ਜਿ ਸਤਿਗੁਰੂ ਨੋ ਮੰਨੈ ਸੁ ਸਭਨਾਂ ਭਾਵੈ ॥ ੧੩ ॥ ੧ ॥ ਸੁਧੁ[4]

ਬਿਲਾਵਲੁ ਬਾਣੀ ਭਗਤਾ ਕੀ ॥ ਕਬੀਰ[5] ਜੀਉ ਕੀ

੧ ਓ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ * ॥ ਐਸੋ ਇਹੁ ਸੰਸਾਰੁ ਪੇਖਨਾ[6] [7]ਰਹਨੁ ਨ ਕੋਊ ਪਈਹੈ ਰੇ ॥ [8]ਸੂਧੇ ਸੂਧੇ ਰੇਗਿ[9] ਚਲਹੁ ਤੁਮ ਨਤਰ[10] ਕੁਧਕਾ ਦਿਵਈਹੈ ਰੇ ॥ ੧ ॥ ਰਹਾਉ ॥ ਬਾਰੇ[11] ਬੂਢੇ ਤਰੁਨੇ[12] ਭਈਆ ਸਭਹੂ ਜਮੁ ਲੈ ਜਈਹੈ ਰੇ ॥ ਮਾਨਸੁ ਬਪੁਰਾ[13] ਮੂਸਾ[14] ਕੀਨੋ ਮੀਚੁ[15] ਬਿਲਈਆ[16] ਖਈਹੈ ਰੇ ॥੧॥ ਧਨਵੰਤਾ ਅਰੁ ਨਿਰਧਨ ਮਨਈ[17] ਤਾ ਕੀ ਕਛੂ ਨ ਕਾਨੀ[18] ਰੇ ॥ ਰਾਜਾ ਪਰਜਾ ਸਮ[19] ਕਰਿ ਮਾਰੈ ਐਸੋ ਕਾਲੁ ਬਡਾਨੀ[20] ਰੇ ॥ ੨ ॥ ਹਰਿ ਕੇ ਸੇਵਕ ਜੋ ਹਰਿ ਭਾਏ ਤਿਨ ਕੀ ਕਥਾ ਨਿਰਾਰੀ[21] ਰੇ ॥ ਆਵਹਿ ਨ ਜਾਹਿ ਨ ਕਬਹੂ ਮਰਤੇ ਪਾਰਬ੍ਰਹਮ ਸੰਗਾਰੀ[22] ਰੇ ॥੩॥ ਪੁਤ੍ਰ ਕਲਤ੍ਰ[23] ਲਛਿਮੀ ਮਾਇਆ ਇਹੈ ਤਜਹੁ ਜੀਅ ਜਾਨੀ[24] ਰੇ ॥ ਕਹਤ ਕਬੀਰ ਸੁਨਹੁ ਰੇ ਸੰਤਹੁ ਮਿਲਿਹੈ ਸਾਰਿਗਪਾਨੀ[25] ਰੇ ॥ ੪ ॥ ੧ ॥ ਬਿਲਾਵਲੁ † ॥ ਬਿਦਿਆ ਨ ਪਰਉ[26] ਬਾਦੁ[27] ਨਹੀ ਜਾਨਉ ॥ ਹਰਿ ਗੁਨ ਕਥਤ ਸੁਨਤ ਬਉਰਾਨੋ[28] ॥ ੧ ॥ ਮੇਰੇ ਬਾਬਾ ਮੈ ਬਉਰਾ ਸਭ ਖਲਕ ਸੈਆਨੀ[29] ਮੈ ਬਉਰਾ ॥ [30]ਮੈ ਬਿਗਰਿਓ ਬਿਗਰੈ ਮਤਿ ਅਉਰਾ ॥ ੧ ॥ ਰਹਾਉ ॥ ਆਪਿ ਨ ਬਉਰਾ ਰਾਮ ਕੀਓ ਬਉਰਾ ॥ ਸਤਿਗੁਰੁ [31]ਜਾਰਿ ਗਇਓ ਭ੍ਰਮੁ ਮੋਰਾ ॥ ੨ ॥ ਮੈ ਬਿਗਰੇ ਅਪਨੀ ਮਤਿ ਖੋਈ ॥ ਮੇਰੇ ਭਰਮਿ ਭੂਲਉ ਮਤਿ[32] ਕੋਈ ॥ ੩ ॥ ਸੋ ਬਉਰਾ ਜੋ ਆਪੁ[33] ਨ ਪਛਾਨੈ ॥ ਆਪੁ ਪਛਾਨੈ ਤ ਏਕੈ ਜਾਨੈ ॥੪॥ ਅਬਹਿ[34] ਨ ਮਾਤਾ[35] ਸੁ ਕਬਹੁ ਨ ਮਾਤਾ ॥ ਕਹਿ ਕਬੀਰ [36]ਰਾਮੈ ਰੰਗਿ ਰਾਤਾ ॥ ੫ ॥ ੨ ॥ ਬਿਲਾਵਲੁ ‡ ॥ ਗ੍ਰਿਹੁ[37] ਤਜਿ ਬਨਖੰਡ ਜਾਈਐ ਚੁਨਿ ਖਾਈਐ ਕੰਦਾ[38] ॥ ਅਜਹੁ[39] ਬਿਕਾਰ ਨ ਛੋਡਈ ਪਾਪੀ ਮਨੁ ਮੰਦਾ ॥ ੧ ॥ ਕਿਉ ਛੂਟਉ ਕੈਸੇ ਤਰਉ [40]ਭਵ ਜਲ ਨਿਧਿ ਭਾਰੀ॥ ਰਾਖੁ ਰਾਖੁ ਮੇਰੇ ਬੀਠੁਲਾ§ ਜਨੁ ਸਰਨਿ ਤੁਮ੍ਹਾਰੀ॥੧॥ ਰਹਾਉ ॥ [41]ਬਿਖੈ ਬਿਖੈ ਕੀ ਬਾਸਨਾ ਤਜੀਅ ਨਹ ਜਾਈ ॥ ਅਨਿਕ ਜਤਨ ਕਰਿ ਰਾਖੀਐ ਫਿਰਿ ਫਿਰਿ ਲਪਟਾਈ[42] ॥ ੨ ॥ ਜਰਾ[43] ਜੀਵਨ ਜੋਬਨੁ

੧ ਦੇਵਤਿਆਂ ਦੀ ਨਦੀ, ਗੰਗਾ।
੨ ਪਵਿਤ੍ਰ।
੩ ਝਟ, ਤੁਰਤ।
੪ ਭਾਵ ਇਹ ਹੈ ਕਿ ਅਸਲ ਨਾਲ ਮੇਲ ਕੇ ਇਸ ਵਾਰ ਦੀ ਚੰਗੀ ਤਰ੍ਹਾਂ ਸੁਧਾਈ ਕਰ ਦਿਤੀ ਗਈ ਹੈ, ਕੋਈ ਭੁਲ ਨਹੀਂ ਰਹੀ।
੫ ਦੇਖੋ ਪੰ. ੭੯੨, ਫੁਟ ਨੋਟ †।
੬ ਖੇਲ, ਤਮਾਸ਼ਾ ਹੈ। 'ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ' (ਸਲੋਕ ਮ: ੯)।
੭ ਕੋਈ ਭੀ ਰਹਿ ਨਹੀਂ ਸਕਦਾ, ਸਭ ਚਲੇ ਜਾਂਦੇ ਹਨ।
੮ ਸਿਧੇ।
੯ ਰਸਤੇ ਤੇ, ਰਾਹੇ ਰਾਹ।
੧੦ ਨਹੀਂ ਤਾਂ। ਨਹੀਂ ਤਾਂ ਧੱਕਾ ਮਿਲੇਗਾ।
੧੧ ਬਾਲਕ।
੧੨ ਜਵਾਨ।
੧੩ ਵਿਚਾਰਾ।
੧੪ ਚੂਹਾ।
੧੫ ਮੌਤ।
੧੬ ਬਿੱਲੀ। ਮਨੁੱਖ-ਚੂਹੇ ਨੂੰ ਮੌਤ-ਬਿੱਲੀ ਖਾ ਜਾਂਦੀ ਹੈ।
੧੭ ਜੋ ਮੰਨੇ ਜਾਂਦੇ ਹਨ।
੧੮ ਕਾਣਿ, ਲਿਹਾਜ਼, ਪਰਵਾਹ।
੧੯ ਇਕੋ ਜੇਹਾ।
੨੦ ਵਡਾ, ਡਾਢਾ।
੨੧ ਨਿਰਾਲੀ, ਵਖਰੀ। ਭਾਵ ਉਨ੍ਹਾਂ ਦੀ ਗੱਲ ਵੱਖਰੀ ਹੈ: ਓਹ ਕਾਲ ਤੇ ਜਮਾਂ ਦੇ ਦੁਖਾਂ ਤੋਂ ਬਚੇ ਰਹਿੰਦੇ ਹਨ।
੨੨ ਸੰਗੀ ਸਾਥੀ।
੨੩ ਇਸਤ੍ਰੀ।
੨੪ ਪਿਆਰੇ। ਹੇ ਪਿਆਰੇ ਜੀਵ!
੨੫ [ਜਿਸ ਦੇ ਪਾਣ (ਹਥ) ਵਿਚ ਸਾਰੰਗ (ਧਰਤੀ) ਹੈ, ਵਿਸ਼ਨੂੰ] ਵਾਹਿਗੁਰੂ।
੨੬ ਪਕੜਦਾ ਹਾਂ।
੨੭ ਝਗੜਾ।
੨੮ ਸ਼ੁਦਾਈ। ਹਰੀ ਦੇ ਗੁਣ ਕਹਿੰਦਿਆਂ ਸੁਣਦਿਆਂ ਸ਼ੁਦਾਈ ਬਣਿਆ ਰਹਿੰਦਾ ਹਾਂ।
੨੯ ਸਿਆਣੀ।
੩੦ ਮੈਂ ਵਿਗੜਿਆ ਹਾਂ, ਪਰ ਹੋਰ ਕੋਈ ਮੇਰੇ ਮਗਰ ਲਗ ਕੇ ਨਾ ਵਿਗੜੇ। ਮੇਰੇ ਭੁਲੇਖੇ ਮਤ ਕੋਈ ਭੁਲੇ।
੩੧ ਸਾੜਿਆ ਹੈ।
੩੨ ਨਾ।
੩੩ ਆਪਣੇ ਆਪ ਨੂੰ।
੩੪ ਇਸ ਜਨਮ ਵਿਚ।
੩੫ ਰੱਬ ਦੇ ਰੰਗ ਵਿਚ ਮਸਤ।
੩੬ ਰਾਮ ਦੇ ਪਿਆਰ ਵਿਚ ਮਸਤ।
੩੭ ਗ੍ਰਿਹਸਤ।
੩੮ ਗਾਜਰ ਆਦਿਕ ਧਰਤੀ ਅੰਦਰ ਪੈਦਾ ਹੋਣ ਵਾਲੀ ਸਬਜ਼ੀ।
੩੯ ਅਜੇ ਵੀ।
੪੦ ਸੰਸਾਰ ਬਹੁਤ ਵੱਡਾ ਜਲ-ਨਿਧਿ (ਪਾਣੀ ਦਾ ਖ਼ਜ਼ਾਨਾ, ਸਮੁੰਦਰ) ਹੈ। ('ਜਲ' ਦੋਹਾਂ ਪਾਸੇ ਲਗਦਾ ਹੈ।)
੪੧ ਤਰ੍ਹਾਂ ਤਰ੍ਹਾਂ ਦੇ ਢੰਗ ਦੀ ਖ਼ਾਹਿਸ਼ ਛੱਡਣ ਨਹੀਂ ਹੁੰਦੀ।
੪੨ ਚੰਬੜਦੀ ਹੈ।
੪੩ ਬੁਢੇਪਾ। ਜਵਾਨੀ, ਬੁਢੇਪਾ, ਬਲਕਿ ਸਾਰੀ ਜ਼ਿੰਦਗੀ ਲੰਘ ਗਈ।

---

* ਇਹ ਸੰਸਾਰ ਮੌਤ ਦੀ ਖੇਡ ਹੈ; ਮੌਤ ਤੋਂ ਕੇਵਲ ਹਰੀ ਦੇ ਸੇਵਕ ਹੀ ਬਚੇ ਹੋਏ ਹਨ।

† ਮੈਂ ਤਾਂ ਹਰੀ ਦਾ ਸੇਵਕ ਹੀ ਬਣਾਂਗਾ। ਮੈਂ ਪੰਡਿਤ ਨਹੀਂ ਬਣਨਾ; ਮੈਂ ਤਾਂ ਹਰੀ ਦੇ ਪ੍ਰੇਮ ਵਾਲਾ ਝਲਾ ਮਸਤਾਨਾ ਹੀ ਬਣਨਾ ਹੈ।

‡ ਪਾਪਾਂ ਤੋਂ ਛੁਟਕਾਰਾ ਬੜਾ ਔਖਾ ਹੈ। ਸੰਸਾਰ ਨੂੰ ਛੱਡਣ ਨਾਲ ਪਾਪ ਨਹੀਂ ਛਡੇ ਜਾ ਸਕਦੇ। ਛੁਟਕਾਰਾ ਕੇਵਲ ਹਰੀ ਦੀ ਸ਼ਰਨ ਵਿਚ ਪੈਣ ਨਾਲ ਹੁੰਦਾ ਹੈ।

§ [ਮਰਾਠੀ] ਵਿਸ਼ਨੂੰ ਜੀ ਨੂੰ 'ਵਿੱਠਲ' ਇਸ ਲਈ ਕਹਿੰਦੇ ਹਨ ਕਿ ਉਹ ਆਪਣੇ ਇਕ ਸੇਵਕ ਨੂੰ ਜਦ ਮਿਲਣ ਗਏ ਤਾਂ ਉਸ ਨੇ ਆਦਰ ਲਈ ਇਕ ਬਿਠ (ਇਟ) ਜੋ ਉਸ ਪਾਸ ਸੀ ਅਗੇ ਰਖੀ। ਵਿਸ਼ਨੂੰ ਜੀ ਨੇ ਉਸੇ ਨੂੰ ਬੜੇ ਸ਼ੌਕ ਨਾਲ ਕਬੂਲਿਆ ਤੇ ਪਿਆਰ ਨਾਲ ਉਤੇ ਬੈਠੇ।

ਗਇਆ ਕਿਛੁ ਕੀਆ ਨ ਨੀਕਾ[੧] ॥ ਇਹੁ ਜੀਅਰਾ[੨] ਨਿਰਮੋਲਕੋ ਕਉਡੀ ਲਗਿ ਮੀਕਾ[੩] ॥ ੩ ॥ ਕਹੁ ਕਬੀਰ ਮੇਰੇ ਮਾਧਵਾ[੪] ਤੂ [੫]ਸਰਬ ਬਿਆਪੀ ॥ ਤੁਮ ਸਮਸਰਿ[੬] ਨਾਹੀ ਦਇਆਲੁ ਮੋਹਿ ਸਮਸਰਿ ਪਾਪੀ ॥ ੪ ॥ ੩ ॥ ਬਿਲਾਵਲੁ * ॥ ਨਿਤ ਉਠਿ ਕੋਰੀ ਗਾਗਰਿ ਆਨੈ[੭] [੮]ਲੀਪਤ ਜੀਉ ਗਇਓ ॥ ਤਾਨਾ ਬਾਨਾ[੯] ਕਛੂ ਨ ਸੂਝੈ ਹਰਿ ਹਰਿ ਰਸਿ ਲਪਟਿਓ[੧੦] ॥ ੧ ॥ [੧੧]ਹਮਾਰੇ ਕੁਲ ਕਉਨੇ ਰਾਮੁ ਕਹਿਓ ॥ ਜਬ ਕੀ ਮਾਲਾ ਲਈ ਨਿਪੂਤੇ[੧੨] ਤਬ ਤੇ ਸੁਖੁ ਨ ਭਇਓ ॥ ੧ ॥ ਰਹਾਉ ॥ ਸੁਨਹੁ ਜਿਠਾਨੀ ਸੁਨਹੁ ਦਿਰਾਨੀ [੧੩]ਅਚਰਜੁ ਏਕੁ ਭਇਓ ॥ [੧੪]ਸਾਤ ਸੂਤ ਇਨਿ ਮੁਡੀਂਏ ਖੋਏ ਇਹੁ ਮੁਡੀਆ[੧੫] ਕਿਉ ਨ ਮੁਇਓ ॥ ੨ ॥ [੧੬]ਸਰਬ ਸੁਖਾ ਕਾ ਏਕੁ ਹਰਿ ਸੁਆਮੀ ਸੋ ਗੁਰਿ ਨਾਮੁ ਦਇਓ ॥ ਸੰਤ ਪ੍ਰਹਲਾਦ[੧੭] ਕੀ ਪੈਜ ਜਿਨਿ ਰਾਖੀ ਹਰਨਾਖਸੁ[੧੭] ਨਖ[੧੮] ਬਿਦਰਿਓ[੧੯] ॥ ੩ ॥ ਘਰ ਕੇ ਦੇਵ ਪਿਤਰ[੨੦] ਕੀ ਛੋਡੀ ਗੁਰ ਕੋ ਸਬਦੁ ਲਇਓ ॥ ਕਹਤ ਕਬੀਰ ਸਗਲ ਪਾਪ ਖੰਡਨੁ ਸੰਤਹ ਲੈ ਉਧਰਿਓ[੨੧] ॥ ੪ ॥ ੪ ॥ ਬਿਲਾਵਲੁ † ॥ ਕੋਊ ਹਰਿ ਸਮਾਨਿ[੨੨] ਨਹੀ ਰਾਜਾ ॥ ਏ ਭੂਪਤਿ[੨੩] ਸਭ [੨੪]ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ[੨੫] ॥ ੧ ॥ ਰਹਾਉ ॥ ਤੇਰੋ ਜਨੁ ਹੋਇ ਸੋਇ ਕਤ[੨੬] ਡੋਲੈ [੨੭]ਤੀਨਿ ਭਵਨ ਪਰ ਛਾਜਾ ॥ [੨੮]ਹਾਥੁ ਪਸਾਰਿ ਸਕੈ ਕੋ ਜਨ ਕਉ ਬੋਲਿ ਸਕੈ ਨ ਅੰਦਾਜਾ ॥ ੧ ॥ ਚੇਤਿ [੨੯]ਅਚੇਤ ਮੂੜ ਮਨ ਮੇਰੇ [੩੦]ਬਾਜੇ ਅਨਹਦ ਬਾਜਾ ॥ ਕਹਿ ਕਬੀਰ ਸੰਸਾ [੩੧]ਭ੍ਰਮੁ ਚੂਕੋ ਧ੍ਰੂ ਪ੍ਰਹਿਲਾਦ ਨਿਵਾਜਾ ॥ ੨ ॥ ੫ ॥ ਬਿਲਾਵਲੁ ‡ ॥ ਰਾਖਿ ਲੇਹੁ ਹਮ ਤੇ ਬਿਗਰੀ[੩੨] ॥ ਸੀਲੁ ਧਰਮੁ ਜਪੁ ਭਗਤਿ ਨ ਕੀਨੀ ਹਉ ਅਭਿਮਾਨ [੩੩]ਟੇਢ ਪਗਰੀ ॥ ੧ ॥ ਰਹਾਉ ॥ [੩੪]ਅਮਰ ਜਾਨਿ ਸੰਚੀ ਇਹ ਕਾਇਆ ਇਹ ਮਿਥਿਆ ਕਾਚੀ ਗਗਰੀ[੩੫] ॥ [੩੬]ਜਿਨਹਿ ਨਿਵਾਜਿ ਸਾਜਿ ਹਮ ਕੀਏ ਤਿਸਹਿ ਬਿਸਾਰਿ ਅਵਰ ਲਗਰੀ[੩੭] ॥ ੧ ॥ [੩੮]ਸੰਧਿਕ ਤੋਹਿ ਸਾਧ ਨਹੀ ਕਹੀਅਉ ਸਰਨਿ ਪਰੇ ਤੁਮਰੀ ਪਗਰੀ[੩੯] ॥ ਕਹਿ ਕਬੀਰ ਇਹ ਬਿਨਤੀ ਸੁਨੀਅਹੁ ਮਤ ਘਾਲਹੁ[੪੦] ਜਮ ਕੀ ਖਬਰੀ[੪੧] ॥ ੨ ॥ ੬ ॥ ਬਿਲਾਵਲੁ § ॥ [੪੨]ਦਰਮਾਦੇ ਠਾਢੇ ਦਰਬਾਰਿ ॥ ਤੁਝ ਬਿਨੁ [੪੩]ਸੁਰਤਿ ਕਰੈ ਕੋ ਮੇਰੀ ਦਰਸਨੁ ਦੀਜੈ ਖੋਲ੍ਹਿ ਕਿਵਾਰ[੪੪] ॥ ੧ ॥ ਰਹਾਉ ॥ ਤੁਮ [੪੫]ਧਨ ਧਨੀ ਉਦਾਰ ਤਿਆਗੀ ਸ੍ਰਵਨਨ[੪੬] ਸੁਨੀਅਤੁ ਸੁਜਸੁ ਤੁਮ੍ਹਾਰ ॥ ਮਾਗਉ ਕਾਹਿ[੪੭] ਰੰਕ[੪੮] ਸਭ ਦੇਖਉ ਤੁਮ੍ਹ ਹੀ ਤੇ ਮੇਰੋ ਨਿਸਤਾਰੁ ॥ ੧ ॥ ਜੈਦੇਉ ਨਾਮਾ [੪੯]ਬਿਪ[੫੦] ਸੁਦਾਮਾ ਤਿਨ ਕਉ ਕ੍ਰਿਪਾ ਭਈ ਹੈ ਅਪਾਰ ॥ ਕਹਿ ਕਬੀਰ ਤੁਮ ਸੰਮ੍ਰਥ ਦਾਤੇ ਚਾਰਿ ਪਦਾਰਥ ਦੇਤ ਨ ਬਾਰ[੫੧] ॥ ੨ ॥ ੭ ॥ ਬਿਲਾਵਲੁ ⁂ ॥ ਡੰਡਾ ਮੁੰਦ੍ਰਾ ਖਿੰਥਾ[੫੨] ਆਧਾਰੀ[੫੩] ॥ ਭ੍ਰਮ ਕੈ ਭਾਇ[੫੪] ਭਵੈ ਭੇਖਧਾਰੀ ॥ ੧ ॥ ਆਸਨੁ ਪਵਨ[੫੫] ਦੂਰਿ ਕਰਿ ਬਵਰੇ ॥ ਛੋਡਿ ਕਪਟੁ

੧ ਚੰਗਾ ਕੰਮ ।
੨ ਜੀਵਨ ।
੩ ਬਰਾਬਰ । ਕੌਡੀ ਦੇ ਬਰਾਬਰ ਹੋ ਗਿਆ ।
੪ [ਮਾਇਆ ਦਾ ਧਵ (ਪਤੀ)] ਹੇ ਵਾਹਿਗੁਰੂ !
੫ ਸਭ ਥਾਂ ਪਸਰ ਰਿਹਾ ਹੈਂ ।
੬ ਬਰਾਬਰ ।
੭ ਲਿਆਉਂਦਾ ਹੈ ।
੮ ਲੋਪਣ ਕਰਦਿਆਂ ਹੀ ਅਪਣੀ ਜ਼ਿੰਦਗੀ ਗਵਾ ਲਈ ਸੂ । ੯ ਵਾਣ, ਪੇਟਾ ।
੧੦ ਲਿਪਟਿਆ (ਲਗਾ) ਰਹਿੰਦਾ ਹੈ ।
੧੧ ਸਾਡੇ ਖ਼ਾਨਦਾਨ ਵਿਚ ਕਿਸ ਨੇ ਕਦੀ 'ਰਾਮ ਰਾਮ' ਕੀਤਾ ਸੀ ?
੧੨ ਅੰਤਰ ਨੇ ।
੧੩ ਇਹ ਕਿਡੀ ਅਚਰਜ (ਹਨੇਰ ਦੀ) ਗਲ ਹੈ ਕਿ ਘਰ ਦਾ ਕੰਮ ਕਾਜ ਛਡ ਬੈਠਾ ਹੈ !
੧੪ ਸੂਤਰ ਸਾਤਰ, ਭਵ ਤਣਨਾ ਬੁਣਨਾ ।
੧੫ ਮੁੰਡਾ ।
੧੬ ਇਥੋਂ ਭਗਤ ਕਬੀਰ ਜੀ ਦਾ ਆਪਣੀ ਮਾਤਾ ਨੂੰ ਜਵਾਬ ਹੈ ।
੧੭ ਦੇਖੋ ਪੰ. ੭੯੯, ਫ਼ੁਟ ਨੋਟ *
੧੮ ਨੋਹਾਂ ਨਾਲ ।
੧੯ [ਸੰ. ਵਿਦਾਰਣ=ਚੀਰਨਾ] ਫਾੜਿਆ ।
੨੦ ਮੋਏ ਹੋਏ ਬਜ਼ੁਰਗ (ਪਿਤਾ ਆਦਿਕ) । ਆਪਣੇ ਖ਼ਾਨਦਾਨ ਵਿਚ ਪਿਤਾ ਪਿਤਾਮਾ ਤੋਂ ਮੰਨੇ ਹੋਏ ਦੇਵਤਿਆਂ ਦੀ ਪੂਜਾ ਛਡ ਕੇ ਮੈਂ ਕੇਵਲ ਗੁਰੂ ਦੇ ਸ਼ਬਦ ਨੂੰ ਗ੍ਰਹਿਣ ਕੀਤਾ ਹੈ ।
੨੧ ਬਚਾ ਲੈਂਦਾ ਹੈ ।
੨੨ ਬਰਾਬਰ, ਜੇਹਾ । ੨੩ ਰਾਜੇ ।
੨੪ ਥੋੜ੍ਹੇ ਦਿਨਾਂ ਦੇ । ੨੫ ਦਿਖਾਵੇ ।
੨੬ ਕਿਉਂ ?
੨੭ ਤਿੰਨਾਂ ਲੋਕਾਂ ਤੇ ਇਸ ਭਗਤ ਦਾ ਸਾਇਆ ਹੈ, ਇੰਨੀ ਵਡਿਆਈ ਹੈ ਉਸ ਦੀ । ਛਾਜਾ= ਛਾਇਆ ਹੋਇਆ ।
੨੮ ਉਸ ਵਲ ਮੰਦੀ ਨਜ਼ਰ ਨਾਲ ਕੌਣ ਹੱਥ ਚੁਕ ਸਕਦਾ ਹੈ ? ਉਸ ਦੀ ਵਡਿਆਈ ਦਾ ਅਨੁਮਾਨ ਵੀ ਨਹੀਂ ਲਾਇਆ ਜਾ ਸਕਦਾ ।
੨੯ ਹੇ ਮੂਰਖ ਮਨ !
੩੦ ਭਾਵ ਪੂਰਨ ਆਤਮ ਅਨੰਦ ਪ੍ਰਾਪਤ ਹੋਇਆ ਹੈ । ਦੇਖੋ ਪੰ. ੭੬੭, ਫ਼ੁਟ ਨੋਟ * ।
੩੧ ਮੇਰੇ ਭਰਮ ਦੂਰ ਹੋ ਗਏ ਹਨ (ਕਿਉਂਕਿ ਮੈਨੂੰ ਯਕੀਨ ਹੋ ਗਿਆ ਹੈ ਕਿ) ਜਿਵੇਂ ਉਸ ਧ੍ਰੂ ਜਾਂ ਪ੍ਰਹਿਲਾਦ ਨੂੰ ਵਡਿਆਇਆ ਸੀ, ਤਿਵੇਂ ਉਹ ਮੇਰੀ ਪੈਜ ਭੀ ਰਖੇਗਾ ।
੩੨ ਵਿਗੜੀ ਹੈ । ੩੩ ਟੇਵਤਾ ਫੜੀ ਹੈ ।
੩੪ ਇਸ ਜ਼ਿੰਦਗੀ ਨੂੰ ਅਮਰ ਸਮਝ ਕੇ ਕਾਇਆਂ ਦਾ ਪਾਲਣ ਪੋਸਣ ਕੀਤਾ ਹੈ ।
੩੫ ਗਾਗਰ । ਕਚੀ ਗਾਗਰ ਵਾਂਗ ਇਹ ਸਰੀਰ ਮਿਥਿਆ ਹੈ ।
੩੬ ਜਿਸ (ਹਰੀ) ਨੇ ਸਾਨੂੰ ਸੰਵਾਰ ਕੇ ਤੇ ਮਾਣ ਦੇ ਕੇ ਬਣਾਇਆ ।
੩੭ ਲਗੇ ਹਾਂ ।
੩੮ ਚੋਰ ਹਾਂ, ਤੇਰੇ ਸਾਧ ਨਹੀਂ ਕਹੇ ਜਾ ਸਕਦੇ ।
੩੯ ਪਗ (ਚਰਨਾਂ) ਦੀ ।
੪੦ ਘਲੋ । ੪੧ ਸੁਨੇਹਾ ।
੪੨ [ਫ਼ਾ. ਦਰਮਾਂਦਾ] ਆਜਜ਼ ਹੋ ਕੇ ਠਾਂਢੇ (ਖੜੋਤੇ) ਹਾਂ ।
੪੩ ਖ਼ਬਰਗੀਰੀ ਕਰੇ । ੪੪ ਦਰਵਾਜ਼ਾ ।
੪੫ ਧਨ ਦੇ ਮਾਲਕ ।
੪੬ ਕੰਨਾਂ ਨਾਲ । ੪੭ ਕਿਸ ਤੋਂ ?
੪੮ ਕੰਗਾਲ ।
੪੯ ਦੇਖੋ ਪੰ. ੭੩੩, ਨੋਟ ੧੬ ।
੫੦ ਬ੍ਰਾਹਮਣ । ਸੁਦਾਮਾ ਭਗਤ ਬ੍ਰਾਹਮਣ ਸੀ ।
੫੧ ਦੇਰ । ਚਾਰ ਪਦਾਰਥ (ਪੰ. ੭੮੫, ਨੋਟ ੪) ਦੇਂਦਿਆਂ ਦੇਰ ਨਹੀਂ ਲਗਦੀ ।
੫੨ ਜੋਗੀਆਂ ਦਾ ਲੰਮਾ ਚੋਗਾ, ਖਫ਼ਣੀ ।
੫੩ ਝੋਲੀ ਜਿਸ ਵਿਚ ਭੀਖ ਮੰਗਦੇ ਹਨ ।
੫੪ ਭਾਵ ਵਿਚ । ਬ੍ਰਹਮ ਦੇ ਖਿਆਲ ਵਿਚ
੫੫ ਪਵਨ ਚੜ੍ਹਾਉਣਾ, ਪ੍ਰਾਣਾਯਾਮ ।

---

* ਕਬੀਰ ਜੀ ਦੀ ਮਾਤਾ ਆਪਣੇ ਪੁਤਰ ਦੀ ਭਗਤੀ ਨੂੰ ਵੇਖ ਕੇ ਸ਼ਕਾਇਤ ਕਰਦੀ ਹੈ, ਤਾਂ ਭਗਤ ਜੀ ਉਸ ਨੂੰ ਉਤਰ ਦਿੰਦੇ ਹਨ ਕਿ ਇਹ ਭਗਤੀ ਭਗਤਾਂ ਨੂੰ ਸੁਖ ਦਿੰਦੀ ਆਈ ਹੈ ।

† ਭਗਤ ਰਾਜਿਆਂ ਤੋਂ ਭੀ ਵੱਡਾ ਹੁੰਦਾ ਹੈ ।

‡ ਇਹ ਗਲ ਹੰਕਾਰ ਵਿਚ ਨਹੀਂ ਕਹਿੰਦੇ, ਸਗੋਂ ਅਧੀਨ ਹੋ ਕੇ ਆਪਣੇ ਆਪ ਨੂੰ ਭਗਤ ਦੀ ਥਾਂ ਚੋਰ ਤੇ ਅਪਰਾਧੀ ਆਖ ਕੇ ਕਹਿੰਦੇ ਹਨ ।

§ ਕਿਰਪਾ ਲਈ ਅਰਦਾਸ ਕਰਦੇ ਹਨ ।

¶ ਇਹ ਭਗਤ, ਜੋ 'ਗੀਤ ਗੋਵਿੰਦ' ਨਾਮੇਂ ਸੰਸਕ੍ਰਿਤ ਕਵਿਤਾ ਦਾ ਕਰਤਾ ਸੀ, ੧੨ ਵੀਂ ਸਦੀ ਵਿਚ ਦਖਣੀ ਬੰਗਾਲ ਦ ਪਿੰਡ ਕੰਨਦੁਲੀ ਵਿਚ ਪੈਦਾ ਹੋਇਆ । ਸ਼ੁਰੂ ਸ਼ੁਰੂ ਵਿਚ ਜੈਦੇਵ ਮੂਰਤੀ ਪੂਜਾ ਅਤੇ ਕ੍ਰਿਸ਼ਨ-ਭਗਤੀ ਵਿਚ ਲੀਨ ਰਿਹਾ, ਪਰ ਅੰਤ ਨੂੰ ਇਕ ਨਿਰੰਕਾਰ ਦੀ ਸੂਝ ਹੋ ਗਈ ।

‡‡ ਇਹ ਭਗਤੀ ਭੇਖ ਕਰਨ ਨਾਲ ਨਹੀਂ ਹੋ ਸਕਦੀ ।

ਨਿਤ ਹਰਿ ਭਜੁ ਬਵਰੇ[੧] ॥ ੧ ॥ ਰਹਾਉ ॥ [੨]ਜਿਹ ਤੂ ਜਾਚਹਿ ਸੋ ਤ੍ਰਿਭਵਨ ਭੋਗੀ ॥
ਕਹਿ ਕਬੀਰ ਕੇਸੌ[੩] ਜਗਿ ਜੋਗੀ ॥ ੨ ॥ ੮ ॥ ਬਿਲਾਵਲੁ* ॥ ਇਨਿ ਮਾਇਆ
[੪]ਜਗਦੀਸ ਗੁਸਾਈ ਤੁਮ੍ਹਰੇ ਚਰਨ ਬਿਸਾਰੇ ॥ ਕਿੰਚਤ[੫] ਪ੍ਰੀਤਿ ਨ ਉਪਜੈ ਜਨ ਕਉ
ਜਨ ਕਹਾ ਕਰਹਿ ਬੇਚਾਰੇ[੬] ॥ ੧ ॥ ਰਹਾਉ ॥ ਧ੍ਰਿਗੁ[੭] ਤਨੁ ਧ੍ਰਿਗੁ ਧਨੁ ਧ੍ਰਿਗੁ ਇਹ
ਮਾਇਆ ਧ੍ਰਿਗੁ ਧ੍ਰਿਗੁ ਮਤਿ ਬੁਧਿ ਫੰਨੀ[੮] ॥ ਇਸ ਮਾਇਆ ਕਉ ਦ੍ਰਿੜੁ ਕਰਿ ਰਾਖਹੁ
ਬਾਂਧੇ ਆਪ ਬਚੰਨੀ[੯] ॥ ੧ ॥ ਕਿਆ ਖੇਤੀ ਕਿਆ [੧੦]ਲੇਵਾ ਦੇਈ ਪਰਪੰਚ[੧੧] ਝੂਠੁ
ਗੁਮਾਨਾ ॥ ਕਹਿ ਕਬੀਰ ਤੇ ਅੰਤਿ ਬਿਗੂਤੇ[੧੨] ਆਇਆ ਕਾਲੁ ਨਿਦਾਨਾ[੧੩] ॥ ੨ ॥
੯ ॥ ਬਿਲਾਵਲੁ † ॥ ਸਰੀਰ ਸਰੋਵਰ ਭੀਤਰੇ[੧੪] ਆਛੈ[੧੫] ਕਮਲ[੧੬] ਅਨੂਪ ॥
ਪਰਮ ਜੋਤਿ ਪੁਰਖੋਤਮੋ[੧੭] ਜਾ ਕੈ ਰੇਖ ਨ ਰੂਪ ॥ ੧ ॥ ਰੇ ਮਨ ਹਰਿ ਭਜੁ ਭ੍ਰਮੁ ਤਜਹੁ
[੧੮]ਜਗ ਜੀਵਨ ਰਾਮ ॥ ੧ ॥ ਰਹਾਉ ॥ ਆਵਤ ਕਛੂ ਨ ਦੀਸਈ ਨਹ ਦੀਸੈ ਜਾਤ[੧੯] ॥
ਜਹ ਉਪਜੈ ਬਿਨਸੈ ਤਹੀ ਜੈਸੇ ਪੁਰਿਵਨ[੨੦] ਪਾਤ[੨੧] ॥ ੨ ॥ [੨੨]ਮਿਥਿਆ ਕਰਿ
ਮਾਇਆ ਤਜੀ [੨੩]ਸੁਖ ਸਹਜ ਬੀਚਾਰਿ ॥ ਕਹਿ ਕਬੀਰ ਸੇਵਾ ਕਰਹੁ ਮਨ ਮੰਝਿ[੨੪]
ਮੁਰਾਰਿ[੨੫] ॥ ੩ ॥ ੧੦ ॥ ਬਿਲਾਵਲੁ ‡ ॥ ਜਨਮ ਮਰਨ ਕਾ ਭ੍ਰਮੁ ਗਇਆ ਗੋਬਿਦ
ਲਿਵ[੨੬] ਲਾਗੀ ॥ ਜੀਵਤ ਸੁੰਨ[੨੭] ਸਮਾਨਿਆ [੨੮]ਗੁਰ ਸਾਖੀ ਜਾਗੀ ॥ ੧ ॥ ਰਹਾਉ ॥
ਕਾਸੀ[੨੯] ਤੇ ਧੁਨਿ[੩੦] ਉਪਜੈ ਧੁਨਿ ਕਾਸੀ ਜਾਈ ॥ ਕਾਸੀ ਫੂਟੀ ਪੰਡਿਤਾ ਧੁਨਿ
ਕਹਾਂ[੩੧] ਸਮਾਈ ॥ ੧ ॥ [੩੨]ਤ੍ਰਿਕੁਟੀ ਸੰਧਿ ਮੈ ਪੇਖਿਆ ਘਟ ਹੂ ਘਟ ਜਾਗੀ ॥
ਐਸੀ [੩੩]ਬੁਧਿ ਸਮਾਚਰੀ [੩੪]ਘਟ ਮਾਹਿ ਤਿਆਗੀ ॥ ੨ ॥ [੩੫]ਆਪ ਆਪ ਤੇ ਜਾਨਿਆ
ਤੇਜ ਤੇਜੁ ਸਮਾਨਾ ॥ ਕਹੁ ਕਬੀਰ ਅਬ ਜਾਨਿਆ ਗੋਬਿਦ ਮਨੁ ਮਾਨਾ ॥ ੩ ॥ ੧੧ ॥
ਬਿਲਾਵਲੁ § ॥ ਚਰਨ ਕਮਲ ਜਾ ਕੈ ਰਿਦੈ ਬਸਹਿ ਸੋ ਜਨੁ ਕਿਉ ਡੋਲੈ ਦੇਵ ॥
ਮਾਨੌ[੩੬] ਸਭ ਸੁਖ [੩੭]ਨਉ ਨਿਧਿ ਤਾ ਕੈ [੩੮]ਸਹਜਿ ਸਹਜਿ ਜਸੁ ਬੋਲੈ ਦੇਵ ॥ ਰਹਾਉ ॥
ਤਬ ਇਹ ਮਤਿ ਜਉ ਸਭ ਮਹਿ ਪੇਖੈ [੩੯]ਕੁਟਿਲ ਗਾਂਠਿ ਜਬ ਖੋਲੈ ਦੇਵ ॥ ਬਾਰੰ ਬਾਰ
ਮਾਇਆ ਤੇ ਅਟਕੈ[੪੦] ਲੈ ਨਰਜਾ[੪੧] ਮਨੁ ਤੋਲੈ ਦੇਵ ॥ ੧ ॥ ਜਹ ਉਹੁ ਜਾਇ ਤਹੀ
ਸੁਖੁ ਪਾਵੈ ਮਾਇਆ ਤਾਸੁ[੪੨] ਨ ਝੋਲੈ[੪੩] ਦੇਵ ॥ ਕਹਿ ਕਬੀਰ ਮੇਰਾ ਮਨੁ ਮਾਨਿਆ
ਰਾਮ ਪ੍ਰੀਤਿ ਕੀਓ ਲੈ[੪੪] ਦੇਵ ॥ ੨ ॥ ੧੨ ॥

ਬਿਲਾਵਲੁ ਬਾਣੀ ਭਗਤ ਨਾਮਦੇਵ ¶ ਜੀ ਕੀ
ੴ ਸਤਿਗੁਰ ਪ੍ਰਸਾਦਿ ॥

ਸਫਲ ਜਨਮੁ ਮੋ ਕਉ ਗੁਰ ਕੀਨਾ ॥ ਦੁਖ ਬਿਸਾਰਿ ਸੁਖ ਅੰਤਰਿ ਲੀਨਾ ॥ ੧ ॥

੧ ਬਉਰੇ, ਹੇ ਮੂਰਖ !
੨ ਜਿਸ ਮਾਇਆ ਨੂੰ ਤੂੰ ਮੰਗਦਾ ਹੈਂ, ਉਹ ਤਾਂ ਤ੍ਰਿਨਾਂ ਲੋਕਾਂ ਦੀ ਭੋਗੀ ਹੋਈ ਹੈ। ਇਸ ਜਗਤ ਵਿਚ ਅਸਲ ਜੋਗੀ (ਮਾਇਆ ਤੋਂ ਨਿਰਲੇਪ) ਕੇਵਲ ਵਾਹਿਗੁਰੂ ਹੀ ਹੈ।
੩ [ਕੇਸ਼ਵ. ਸੋਹਣੇ ਕੇਸ਼ਾਂ ਵਾਲਾ ਵਿਸ਼ਨੂੰ] ਵਾਹਿਗੁਰੂ।
੪ ਹੇ ਜਗਤ ਦੇ ਮਾਲਕ !
੫ [ਸੰ. ਕਿੰਚਿਤ] ਰਤਾ ਭਰ।
੬ ਵਿਚਾਰੇ ਜਨ।
੭ ਲਾਨਤ ਯੋਗ, ਫਿਟਕਾਰ ਯੋਗ।
੮ [ਅ. ਛਨ] ਚਤ੍ਰਤਾ ਜਾਂ ਫਰੇਬ ਵਾਲੀ (ਬੁਧੀ)।
੯ ਬਚਨ ਨਾਲ, ਹੁਕਮ ਨਾਲ। ਹੇ ਵਾਹਿਗੁਰੂ ! ਇਸ ਮਾਇਆ ਨੂੰ ਚੰਗੀ ਤਰ੍ਹਾਂ ਬੰਨ੍ਹ ਕੇ ਰੋਕ ਰਖੋ ਆਪਣੇ ਹੁਕਮ ਨਾਲ। ਬਾਂਧਿ=ਬਾਂਧਿ=ਬੰਨ੍ਹਕੇ।
੧੦ ਲੈਣ ਦੇਣ, ਵਿਹਾਰ ਕਾਰ।
੧੧ ਠੱਗੀ।
੧੨ ਖਰਾਬ ਹੋਏ।
੧੩ ਉਜਕ।
੧੪ ਅੰਦਰ।
੧੫ ਹੈ।
੧੬ ਪ੍ਰਮਾਤਮ ਰੂਪ ਕਮਲ।
੧੭ ਉੱਤਮ ਪੁਰਖ।
੧੮ ਸੰਸਾਰ ਦਾ ਜੀਵਨ।
੧੯ ਜਾਂਦਾ, ਨਾਸ ਹੁੰਦਾ।
੨੦ ਚੌਪੱਤੀ। ਚੌਪੱਤੀ ਦੇ ਪੱਤੇ ਪਾਣੀ ਵਿਚ ਉਗ ਕੇ ਉਥੇ ਹੀ ਨਾਸ ਹੁੰਦੇ ਹਨ।
੨੧ ਪੱਤੇ।
੨੨ ਝੂਠੀ ਸਮਝ ਕੇ।
੨੩ ਆਤਮ ਸੁਖ ਦਾ ਖ਼ਿਆਲ ਕਰ ਕੇ। ਦੇਖੋ ਪੰ. ੭੪੧, ਨੋਟ ੨੧।
੨੪ ਵਿਚ।
੨੫ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਵਾਹਿਗੁਰੂ। ਮਨ ਵਿਚ ਵਾਹਿਗੁਰੂ ਨੂੰ ਵਸਾ ਕੇ ਸੇਵਾ ਕਰੋ।
੨੬ ਅਤੁਟ ਲਗਨ।
੨੭ ਅਫੁਰ ਵਾਹਿਗੁਰੂ। ਜੀਂਵਦਿਆਂ ਹੀ ਵਾਹਿਗੁਰੂ ਵਿਚ ਸਮਾਈ ਹੋ ਗਈ ਹੈ।
੨੮ ਗੁਰੂ ਦੀ ਸਿਖਿਆ ਦੁਆਰਾ ਉੱਚੀ ਸੁਰਤ ਜਾਗੀ ਹੈ।
੨੯ ਕੈਂਹ।
੩੦ ਆਵਾਜ਼।
੩੧ ਕਿਥੇ ? ਕੈਂਹ ਦੇ ਟਟਣ ਨਾਲ ਆਵਾਜ਼ ਕਿਥੇ ਚਲੀ ਗਈ ? ਪੁਲਾੜ ਵਿਚ ਸਮਾ ਗਈ; ਤਿਵੇਂ ਜੋਤ ਵਿਚ ਜੋਤ ਜਾ ਰਲੀ।
੩੨ ਤ੍ਰਿਨ ਗੁਣਾਂ ਦੇ ਮੇਲ ਵਿਚ ਭਾਵ ਸੰਸਾਰ ਵਿਚ। ਸਾਰੇ ਸੰਸਾਰ ਵਿਚ ਮੈਂ ਉਸ ਹਰੀ ਨੂੰ ਵੇਖਿਆ ਹੈ; ਘਟ ਘਟ ਅੰਦਰ ਉਸ ਦੀ ਜੋਤ ਜਾਗੀ ਹੈ।
੩੩ ਬੁਧੀ ਸਮਾਈ, ਪ੍ਰਗਟੀ ਹੈ।
੩੪ ਆਪਣੇ ਅੰਦਰ ਹੀ ਤਿਆਗੀ ਹੋ ਗਿਆ ਹਾਂ।
੩੫ ਆਪੇ ਨੂੰ ਆਪੇ ਦੇ ਰਾਹੀਂ ਪਛਾਣ ਲਿਆ ਹੈ ਤੇ ਜੋਤ ਵਿਚ ਜੋਤ ਰਲ ਗਈ ਹੈ।
੩੬ ਇਉਂ ਸਮਝੋ ਜਿਵੇਂ।
੩੭ ਦੇਖੋ ਪੰ. ੭੫੦, ਫੁਟ ਨੋਟ ‡।
੩੮ ਜੋ ਪੂਰਨ ਅਡੋਲਤਾ ਨਾਲ ਜਸ ਗਾਉਂਦਾ ਹੈ ਹਰੀ ਦੇ।
੩੯ ਟੇਢੀ ਗੰਢ ਜਸ ਨੇ ਅਸਲੀਅਤ ਲੁਕਾਈ ਹੋਈ ਹੈ। ਚੰਗੀ ਮਤ ਤਦੋਂ ਕਹਿ ਸਕਦੇ ਹਾਂ ਜੇ ਦਿਲ ਵਿਚੋਂ ਟੇਢਪੁਣੇ ਦੀ ਗੰਢ ਖੋਲ੍ਹ ਦੇਵੇ ਅਤੇ (ਇਉਂ ਸਰਲ ਹੋ ਕੇ) ਸਭ ਵਿਚ ਹਰੀ ਨੂੰ ਦੇਖੇ।
੪੦ ਰੋਕੇ ਮਨ ਨੂੰ।
੪੧ ਤਕੜੀ। ਭਾਵ ਮਨ ਦੀਆਂ ਬੁਰਾਈਆਂ ਨੂੰ ਤਕੇ।
੪੨ ਉਸ ਨੂੰ।
੪੩ ਝੂਠਾ। ਭਾਵ ਮਾਇਆ ਉਸ ਨੂੰ ਭੁਲਾਂਦੀ ਨਹੀਂ ਹੈ। ਦੇਖੋ ਪੰ. ੮੦੧, ਨੋਟ ੧੪।
੪੪ [ਸੰ. ਲਯ] ਲੈ ਕੀਤਾ। ਮੇਰਾ ਮਨ ਮੰਨ ਗਿਆ ਜਦ ਰਾਮ ਦੀ ਪ੍ਰੀਤੀ ਵਿਚ ਲੈ ਕੀਤਾ, ਭਾਵ ਹਰੀ-ਪ੍ਰੇਮ ਵਿਚ ਲੀਨ ਕੀਤਾ।

---

* ਇਸ ਭਗਤੀ ਦੇ ਰਸਤੇ ਵਿਚ ਮਾਇਆ ਇਕ ਵੱਡੀ ਰੁਕਾਵਟ ਹੈ।

† ਇਹ ਰੁਕਾਵਟ ਇਉਂ ਦੂਰ ਹੁੰਦੀ ਹੈ ਕਿ ਮਾਇਆ ਦੇ ਭਰਮ ਛੱਡੀਏ ਅਤੇ ਇਸੇ ਨਾਸ-ਵੰਤ ਸਰੀਰ ਵਿਚ ਅਬਿਨਾਸੀ ਹਰੀ ਦੀ ਜੋਤ ਪਸਰੀ ਦੇਖੀਏ।

‡ ਇਉਂ ਕਰਨ ਨਾਲ ਮਨ ਵਿਚ ਜਾਗਰਤ ਪੈਦਾ ਹੋ ਜਾਏਗੀ ਅਤੇ ਫਿਰ ਇਸੇ ਤ੍ਰਿਗੁਣੀ ਸੰਸਾਰ ਵਿਚ ਹਰੀ ਪਿਆ ਦਿਸੇਗਾ, ਜਿਸ ਦੇ ਮੇਲ ਨਾਲ ਮਨ ਦੀ ਤਸੱਲੀ ਹੋ ਜਾਏਗੀ।

§ ਫਿਰ ਮਨ ਕਿਧਰੇ ਨਹੀਂ ਡੋਲਦਾ, ਕਿਉਂਕਿ ਮਾਇਆ ਭੁਲਾਉਣ ਵਾਲੀ ਵਸ ਵਿਚ ਹੋ ਜਾਂਦੀ ਹੈ ਅਤੇ ਮਨ ਹਰੀ ਦੇ ਪ੍ਰੇਮ ਵਿਚ ਲੀਨ ਹੋ ਜਾਂਦਾ ਹੈ।

¶ ਦੇਖੋ ਪੰ. ੭੩੩, ਨੋਟ ੧੬। ਸ਼ਬਦ ਦਾ ਭਾਵ ਇਹ ਹੈ ਕਿ ਗੁਰੂ ਨੇ ਨਾਮ ਦੇ ਕੇ ਸਾਡਾ ਜੀਵਨ, ਜੋ ਨਿਰਾ ਮਾਦਾ-ਪ੍ਰਸਤੀ ਵਾਲਾ ਸੀ, ਸਫਲ ਕਰ ਦਿਤਾ।

ਗਿਆਨ ਅੰਜਨੁ[੧] ਮੋ ਕਉ ਗੁਰਿ ਦੀਨਾ॥ ਰਾਮਨਾਮ ਬਿਨੁ ਜੀਵਨੁ [੨]ਮਨ ਹੀਨਾ॥ ੧ ॥ ਰਹਾਉ ॥ ਨਾਮਦੇਇ ਸਿਮਰਨੁ ਕਰਿ ਜਾਨਾਂ ॥ [੩]ਜਗ ਜੀਵਨ ਸਿਉ ਜੀਉ ਸਮਾਨਾਂ ॥ ੨ ॥ ੧ ॥

ਬਿਲਾਵਲੁ ਬਾਣੀ ਰਵਿਦਾਸ[੪] ਭਗਤ ਕੀ

ੴ ਸਤਿਗੁਰ ਪ੍ਰਸਾਦਿ ॥ *॥ ਦਾਰਿਦੁ[੫] ਦੇਖਿ ਸਭ ਕੋ ਹਸੈ ਐਸੀ ਦਸਾ[੬] ਹਮਾਰੀ ॥ [੭]ਅਸਟ ਦਸਾ ਸਿਧਿ ਕਰ ਤਲੈ ਸਭ ਕ੍ਰਿਪਾ ਤੁਮਾਰੀ ॥ ੧ ॥ ਤੂ ਜਾਨਤ ਮੈ ਕਿਛੁ ਨਹੀ [੮]ਭਵ ਖੰਡਨ ਰਾਮ॥[੯]ਸਗਲ ਜੀਅ ਸਰਨਾਗਤੀ ਪ੍ਰਭ ਪੂਰਨ ਕਾਮ ॥ ੧ ॥ ਰਹਾਉ ॥ ਜੋ ਤੇਰੀ ਸਰਨਾਗਤਾ ਤਿਨ ਨਾਹੀ ਭਾਰੁ[੧੦] ॥ ਊਚ ਨੀਚ ਤੁਮ ਤੇ ਤਰੇ ਆਲਜੁ[੧੧] ਸੰਸਾਰੁ ॥ ੨ ॥ਕਹਿ ਰਵਿਦਾਸ ਅਕਥ ਕਥਾ ਬਹੁ ਕਾਇ[੧੨] ਕਰੀਜੈ॥ ਜੈਸਾ ਤੂ ਤੈਸਾ ਤੁਹੀ [੧੩]ਕਿਆ ਉਪਮਾ ਦੀਜੈ ॥ ੩ ॥੧॥ ਬਿਲਾਵਲੁ † ॥ ਜਿਹ ਕੁਲ ਸਾਧੁ ਬੈਸਨੌ[੧੪] ਹੋਇ ॥ ਬਰਨ[੧੫] ਅਬਰਨ[੧੬] ਰੰਕੁ ਨਹੀ ਈਸੁਰੁ[੧੭] ਬਿਮਲ ਬਾਸੁ ਜਾਨੀਐ ਜਗਿ ਸੋਇ ॥ ੧ ॥ ਰਹਾਉ ॥ ਬ੍ਰਹਮਨ ਬੈਸ ਸੂਦ ਅਰੁ ਖ੍ਯ੍ਯਤ੍ਰੀ ਡੋਮ ਚੰਡਾਰ [੧੮]ਮਲੇਛ ਮਨ ਸੋਇ ॥ ਹੋਇ ਪੁਨੀਤ ਭਗਵੰਤ[੧੯] ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ[੨੦]॥੧॥ਧੰਨਿ ਸੁ ਗਾਉ[੨੧] ਧੰਨਿ ਸੋ ਠਾਉ ਧੰਨਿ ਪੁਨੀਤ ਕੁਟੰਬ ਸਭ ਲੋਇ[੨੨] ॥ ਜਿਨਿ ਪੀਆ [੨੩]ਸਾਰ ਰਸੁ ਤਜੇ ਆਨ[੨੪] ਰਸ ਹੋਇ ਰਸ ਮਗਨ [੨੫]ਡਾਰੇ ਬਿਖੁ ਖੋਇ ॥ ੨ ॥ ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ ॥ ਜੈਸੇ [੨੬]ਪੁਰੈਨ ਪਾਤ ਰਹੈ ਜਲ ਸਮੀਪ[੨੭] ਭਨਿ[੨੮] ਰਵਿਦਾਸ ਜਨਮੇ ਜਗਿ ਓਇ ॥ ੩ ॥ ੨ ॥

ਬਾਣੀ ਸਧਨੇ‡ ਕੀ ਰਾਗੁ ਬਿਲਾਵਲੁ

ੴ ਸਤਿਗੁਰ ਪ੍ਰਸਾਦਿ ॥ ॥ [੨੯]ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ§ ॥ ਕਾਮਾਰਥੀ[੩੦] ਸੁਆਰਥੀ[੩੧] [੩੨]ਵਾ ਕੀ ਪੈਜ ਸਵਾਰੀ॥੧॥ [੩੩]ਤਵ ਗੁਨ ਕਹਾ ਜਗਤਗੁਰਾ ਜਉ ਕਰਮੁ ਨ ਨਾਸੈ ॥ ਸਿੰਘ[੩੪] ਸਰਨ ਕਤ ਜਾਈਐ ਜਉ ਜੰਬੁਕੁ[੩੫] ਗ੍ਰਾਸੈ[੩੬] ॥੧ ॥ਰਹਾਉ॥ ਏਕ ਬੂੰਦ ਜਲ ਕਾਰਨੇ ਚਾਤ੍ਰਿਕੁ[੩੭] ਦੁਖੁ ਪਾਵੈ॥ ਪ੍ਰਾਨ[੩੮] ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ ॥੨॥ਪ੍ਰਾਨ ਜੁ ਥਾਕੇ ਥਿਰੁ ਨਹੀ ਕੈਸੇ ਬਿਰਮਾਵਉ[੩੯] ॥ [੪੦]ਬੂਡਿ ਮੂਏ ਨਉਕਾ[੪੧] ਮਿਲੈ ਕਹੁ ਕਾਹਿ ਚਢਾਵਉ[੪੨] ॥ ੩ ॥ ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ[੪੩] ਨ ਮੋਰਾ॥ਅਉਸਰ[੪੪] ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ॥ ੪ ॥ ੧ ॥

੧ ਸੁਰਮਾ ।
੨ ਮਨ ਤੋਂ ਖ਼ਾਲੀ, ਨਿਰਾ ਸਰੀਰਕ ਹੀ ।
੩ ਵਾਹਿਗੁਰੂ ਨਾਲ ਮਨ ਲੀਨ ਹੋ ਗਿਆ ਹੈ।
੪ ਦੇਖੋ ਪੰ. ੭੩੩, ਨੋਟ ੧੨ ।
੫ ਗ਼ਰੀਬੀ । ਮੇਰੀ ਗ਼ਰੀਬੀ ਦੇਖ ਕੇ ਸਭ ਕੋਈ ਹਸਦਾ ਸੀ–ਮੇਰੀ ਇਹ ਹਾਲਤ ਸੀ ।
੬ ਹਾਲਤ ।
੭ ਹੁਣ ਅਠਾਰਾਂ ਸਿਧੀਆਂ ਹਥ ਦੀ ਤਲੀ ਤੇ ਆ ਗਈਆਂ ਹਨ । ਦੇਖੋ ਪੰ. ੮੧੨, ਫੁਟ ਨੋਟ †।
੮ ਭਵ (ਹਸਤੀ, ਭਾਵ ਜਨਮ ਮਰਨ) ਦੇ ਤੋੜਨ ਵਾਲੇ !
੯ ਸਾਰੇ ਜੀਵ ਤੇਰੀ ਸ਼ਰਨ ਆਏ ਹਨ, ਹੇ ਪ੍ਰਭੂ ! ਉਨ੍ਹਾਂ ਦੇ ਕੰਮ ਸੰਵਾਰੇ।
੧੦ ਪਾਪਾਂ ਦਾ ਭਾਰ ।
੧੧ ਬਿਨਾਂ ਲੱਜਾ, ਬੇ-ਸ਼ਰਮ ।
੧੨ ਕਿਸਤਰ੍ਹਾਂ ? ਭਾਵ ਕਥਨ ਤੋਂ ਰਹਿਤ ਹੈ ।
੧੩ ਕੀਹਦੇ ਨਾਲ ਤਸ਼ਬੀਹ ਦਈਏ (ਕਿ ਤੂੰ ਉਸ ਜਿਹਾ ਹੈਂ) ?
੧੪ ਵਾਹਿਗੁਰੂ ਦਾ ਉਪਾਸ਼ਕ ।
੧੫ ਉੱਚੀ ਜ਼ਾਤ । ੧੬ ਨੀਚ ਜ਼ਾਤ ।
੧੭ ਵਡਾ, ਅਮੀਰ । ਦੇਖੋ ਪੰ. ੮੧੬, ਨੋਟ ੩੩। ਊਚ ਨੀਚ, ਕੰਗਾਲ ਅਮੀਰ, ਕੋਈ ਹੋਵੇ ਉਸਦੀ ਬਿਮਲ (ਪਵਿਤ੍ਰ) ਵਾਸ਼ਨਾ ਸਾਰੇ ਜਗਤ ਵਿਚ ਖਿਲਰ ਜਾਂਦੀ ਹੈ ।
੧੮ ਮਲੀਨ ਮਨ ਵਾਲਾ ਵੀ ਹੋਵੇ, ਪਰ ਵਾਹਿਗੁਰੂ ਭਜਨ ਨਾਲ ਪਵਿੱਤਰ ਹੁੰਦਾ ਹੈ ।
੧੯ ਵਾਹਿਗੁਰੂ ਦੇ ।
੨੦ ਦੋਵੇਂ । ਨਾਨਕੇ ਦਾਦਕੇ ।
੨੧ ਗ੍ਰਾਉਂ, ਪਿੰਡ । ੨੨ ਲੋਕ ।
੨੩ ਅਸਲ ਰਸ, ਭਾਵ ਨਾਮ ਰਸ ।
੨੪ ਹੋਰ।
੨੫ ਜ਼ਹਿਰ ਸੁਟ ਦਿੰਦਾ ਹੈਂ।
੨੬ ਚੁਪੱਤੀ ਦੇ ਪੱਤੇ ।
੨੭ ਕੋਲ, ਨੇੜੇ । ਜਿਵੇਂ ਚੁਪੱਤੀ ਜਲ ਦੇ ਨੇੜੇ ਰਹਿ ਕੇ ਨਿਰਲੇਪ ਰਹਿੰਦੀ ਹੈ, ਤਿਵੇਂ ਭਗਤ ਜਗਤ ਵਿਚ ਰਹਿੰਦੇ ਹਨ ।
੨੮ ਕਹਿੰਦਾ ਹੈ ।
੨੯ ਰਾਜੇ ਦੀ ਲੜਕੀ ।
੩੦ ਕਾਮੀ । ੩੧ ਮਤਲਬੀ ।
੩੨ ਉਸ ਦੀ ਲੱਜਾ ਰਖੀ ।
੩੩ ਤੇਰੇ ਗੁਣ । ਤੇਰੀ ਵਡਿਆਈ ਕੀ ਹੋਈ ਜੇ ਕਰਮਾਂ ਦੇ ਝਗੜੇ ਨਾ ਗਲੋਂ ਲਹਿਣ ? ਸ਼ੇਰ ਦੀ ਸ਼ਰਨੀ ਪੈਣ ਦੀ ਕੀ ਲੋੜ ਹੋਈ ਜੇ ਮੁੜ ਵੀ ਗਿਦੜਾਂ ਦਾ ਡਰ ਰਹੇ ? ਭਾਵ ਇਹ ਹੈ ਕਿ ਤੇਰੀ ਸ਼ਰਨ ਵਿਚ ਪਿਆਂ ਕਰਮਾਂ ਦੇ ਫਲ ਭੋਗਣ ਤੋਂ ਛੁਟਕਾਰਾ ਮਿਲ ਜਾਂਦਾ ਹੈ ।
੩੪ ਸ਼ੇਰ । ੩੫ ਗਿੱਦੜ ।
੩੬ ਖਾ ਜਾਵੇ ।
੩੭ ਦੇਖੋ ਪੰ. ੮੪੭, ਫੁਟ ਨੋਟ † ।
੩੮ ਸੁਆਸ । ਭਾਵ ਇਹ ਹੈ ਕਿ ਇਸੇ ਜਨਮ ਵਿਚ ਮੈਨੂੰ ਮੋਖ ਬਖ਼ਸ਼ੋ । ਫੁਨਿ=ਫਿਰ, ਉਪਰੰਤ ।
੩੯ ਪਰਚਾਵਾਂ, ਵਲਾਵਾਂ, ਧੀਰਜ ਦਿਆਂ, ਆਰਾਮ ਨਾਲ ਠਹਿਰਾਂ । ਪ੍ਰਾਣ ਥਕੇ ਹਨ ਤੇ ਥਿਰਤਾ ਨਹੀਂ ਪਕੜਦੇ, ਕਿਵੇਂ ਆਰਾਮ ਨਾਲ ਬੈਠਾਂ ?
੪੦ ਡੁਬ ਮੁਇਆਂ ।
੪੧ ਬੇੜੀ । ੪੨ ਚੜ੍ਹਾਂ ।
੪੩ ਹੈ ।
੪੪ ਮੌਕਾ, ਸਮਾਂ । ਇਸ ਸਮੇਂ ਮੇਰੀ ਲੱਜਾ ਰਖ ਲੈ ।

---

* ਊਚ ਨੀਚ ਜੋ ਸ਼ਰਨ ਆਵੇ, ਹਰੀ ਉਸ ਨੂੰ ਤਾਰਦਾ ਹੈ ।

† ਊਚ ਨੀਚ ਵਿਚੋਂ ਜੋ ਭੀ ਭਗਤ ਬਣ ਜਾਵੇ, ਵੱਡਾ ਹੋ ਜਾਂਦਾ ਹੈ ।

‡ ਇਹ ਭਗਤ ਸਿੰਧ ਦੇ ਪਿੰਡ ਸਿਹਵਾਂ ਵਿਚ ਪੈਦਾ ਹੋਇਆ, ਨਾਮ ਦੇਵ ਦਾ ਸਮਕਾਲੀ ਸੀ । ਕੰਮ ਕਸਾਈ ਦਾ ਕਰਦਾ ਸੀ । ਜਦ ਭਗਤ ਜੀ ਨੂੰ ਇਕ ਰਾਜੇ ਨੇ ਦੁਖ ਤੇ ਤਸੀਹੇ ਦੇਣ ਲਈ ਤਿਆਰੀ ਕੀਤੀ, ਤਾਂ ਇਨ੍ਹਾਂ ਨੇ ਇਸ ਪ੍ਰਕਾਰ ਸ਼ਬਦ ਵਿਚ ਪ੍ਰਾਰਥਨਾ ਕੀਤੀ ।

§ ਇਕ ਰਾਜੇ ਦੀ ਲੜਕੀ ਨੇ ਪ੍ਰਣ ਕੀਤਾ ਸੀ ਕਿ ਵਿਸ਼ਨੂੰ ਜੀ ਨਾਲ ਵਿਆਹ ਕਰਾਂਗੀ । ਉਸ ਦੇ ਇਕ ਤਰਖਾਣ ਆਸ਼ਕ ਨੇ ਵਿਸ਼ਨੂੰ ਦਾ ਰੂਪ ਧਾਰ ਕੇ ਠੱਗੀ ਨਾਲ ਕੰਨਿਆ ਨੂੰ ਵਿਆਹਿਆ । ਸਮੇਂ ਨਾਲ ਉਸ ਦੇਸ ਦੇ ਰਾਜੇ ਤੇ ਕਿਸੇ ਹੋਰਸ ਨੇ ਹਮਲਾ ਕੀਤਾ । ਰਾਜੇ ਨੇ ਆਪਣੇ ਜਵਾਈ ਨੂੰ ਮਦਦ ਲਈ ਕਿਹਾ ਕਿ ਮੈਨੂੰ ਤੁਹਾਡੇ ਪਰਤਾਪ ਨਾਲ ਫ਼ਤਹ ਹੋਵੇ । ਭੇਖੀ ਜਵਾਈ ਆਪਣੇ ਆਪ ਨੂੰ ਸ਼ਕਤ-ਹੀਨ ਜਾਣ ਕੇ ਅਰਦਾਸਾਂ ਕਰਦਾ ਹੈ । ਉਸ ਦੀਆਂ ਅਰਦਾਸਾਂ ਕਬੂਲ ਹੋਈਆਂ ਤੇ ਰਾਜੇ ਨੂੰ ਫ਼ਤਹ ਹੋਈ । (ਦੇਖੋ 'ਭਗਤ-ਮਾਲ' ਅਤੇ ਸ਼ਿਵਨਾਥ ਕ੍ਰਿਤ 'ਪੰਚ ਤੰਤ੍ਰ' ਦਾ ਤੰਤ੍ਰ ੧ ।)

ਮ: ੪ = ਚਉਪਦੇ / ੬ ਛੰਦ

## ੧ ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਰਾਗੁ ਗੋਂਡ ਚਉਪਦੇ ਮਹਲਾ ੪ ਘਰੁ ੧ * ॥ ਜੇ ਮਨਿ ਚਿਤਿ ਆਸ ਰਖਹਿ ਹਰਿ ਊਪਰਿ ਤਾ [1]ਮਨ ਚਿੰਦੇ ਅਨੇਕ ਅਨੇਕ ਫਲ ਪਾਈ॥ ਹਰਿ ਜਾਣੈ ਸਭੁ ਕਿਛੁ ਜੋ ਜੀਇ[2] ਵਰਤੈ ਪ੍ਰਭੁ ਘਾਲਿਆ[3] ਕਿਸੈ ਕਾ ਇਕੁ ਤਿਲੁ ਨ ਗਵਾਈ ॥ ਹਰਿ ਤਿਸ ਕੀ ਆਸ ਕੀਜੈ ਮਨ ਮੇਰੇ ਜੋ ਸਭ ਮਹਿ ਸੁਆਮੀ ਰਹਿਆ ਸਮਾਈ ॥ ੧ ॥ ਮੇਰੇ ਮਨ ਆਸਾ ਕਰਿ [4]ਜਗਦੀਸ ਗੁਸਾਈ ॥ ਜੋ ਬਿਨੁ ਹਰਿ ਆਸ [5]ਅਵਰ ਕਾਹੂ ਕੀ ਕੀਜੈ ਸਾ ਨਿਹਫਲ ਆਸ ਸਭ ਬਿਰਥੀ ਜਾਈ ॥ ੧ ॥ ਰਹਾਉ ॥ ਜੋ ਦੀਸੈ ਮਾਇਆ ਮੋਹ ਕੁਟੰਬੁ ਸਭੁ ਮਤ[6] ਤਿਸ ਕੀ ਆਸ ਲਗਿ ਜਨਮੁ ਗਵਾਈ ॥ ਇਨ੍ ਕੈ ਕਿਛੁ ਹਾਥਿ ਨਹੀ ਕਹਾ ਕਰਹਿ ਇਹਿ ਬਪੁੜੇ[7] ਇਨ ਕਾ ਵਾਹਿਆ[8] ਕਛੁ ਨ ਵਸਾਈ[9] ॥ ਮੇਰੇ ਮਨ ਆਸ ਕਰਿ ਹਰਿ ਪ੍ਰੀਤਮ ਅਪੁਨੇ ਕੀ ਜੋ ਤੁਝੁ ਤਾਰੈ ਤੇਰਾ ਕੁਟੰਬੁ ਸਭੁ ਛਡਾਈ॥ ੨ ॥ ਜੇ ਕਿਛੁ ਆਸ ਅਵਰ ਕਰਹਿ ਪਰਮਿਤ੍ਰੀ[10] ਮਤ ਤੂੰ ਜਾਣਹਿ ਤੇਰੈ ਕਿਤੈ ਕੰਮਿ

੧ ਮਨ-ਇਛਤ, ਮਨ ਮੰਗੇ ।

੨ ਦਿਲ ਅੰਦਰ ।

੩ ਮਿਹਨਤ ਕੀਤੀ ਹੋਈ ।

੪ ਜਗਤ ਦੇ ਮਾਲਕ, ਸ੍ਰਿਸ਼ਟੀ ਦੇ ਮਾਲਕ ਦੀ ।

੫ ਹੋਰ ਕਿਸੇ ਦੀ ਕਰੀਏ ।

੬ ਮਤਾਂ ।

੭ ਵਿਚਾਰੇ ।

੮ ਜ਼ੋਰ ਲਾਇਆ ।

੯ ਵਸ ਚਲਦਾ । ਦਿਨ੍ਹਾਂ ਦਾ ਜ਼ੋਰ ਲਾਇਆ ਕੁਝ ਨਹੀਂ ਸਵਾਰਦਾ ।

੧੦ ਪਰਾਏ ਮਿਤਰਾਂ ਦੀ, ਜ਼ਾਹਿਰਾ ਮਿਤਰਾਂ ਦੀ (ਜਿਨ੍ਹਾਂ ਦਾ ਜ਼ਿਕਰ ਉਤਲੇ ਅੰਕ ਵਿਚ ਅਤੇ ਅਗਲੇ ਚੌਪਦੇ ਦੇ ਤੀਜੇ ਅੰਕ ਵਿਚ ਕੀਤਾ ਹੈ) ।

---

* ਹਰੀ ਤੋਂ ਬਿਨਾਂ ਕਿਸੇ ਹੋਰ ਦੀ ਆਸ ਰਖਣੀ ਵਿਅਰਥ ਹੈ ; ਆਸ ਕੇਵਲ ਇਕ ਹਰੀ ਦੀ ਰਖਣੀ ਚਾਹੀਦੀ ਹੈ ਜੋ ਸਾਡੀ ਘਾਲਨਾ ਥਾਇਂ ਪਾਉਂਦਾ ਹੈ ।

ਆਈ ॥ ਇਹ [1]ਆਸ ਪਰਮਿਤ੍ਰੀ ਭਾਉ ਦੂਜਾ ਹੈ ਖਿਨ ਮਹਿ ਝੂਠੁ ਬਿਨਸਿ ਸਭ ਜਾਈ ॥ ਮੇਰੇ ਮਨ ਆਸਾ ਕਰਿ ਹਰਿ ਪ੍ਰੀਤਮ ਸਾਚੇ ਕੀ ਜੋ ਤੇਰਾ ਘਾਲਿਆ[2] ਸਭੁ [3]ਥਾਇ ਪਾਈ॥੩॥ਆਸਾ ਮਨਸਾ ਸਭ ਤੇਰੀ ਮੇਰੇ ਸੁਆਮੀ ਜੈਸੀ ਤੂ ਆਸ ਕਰਾਵਹਿ ਤੈਸੀ ਕੋ ਆਸ ਕਰਾਈ ॥ ਕਿਛੁ ਕਿਸੀ ਕੈ ਹਥਿ ਨਾਹੀ ਮੇਰੇ ਸੁਆਮੀ ਐਸੀ ਮੇਰੈ [4]ਸਤਿਗੁਰਿ ਬੂਝ ਬੁਝਾਈ॥ਜਨ ਨਾਨਕ ਕੀ ਆਸ ਤੂ ਜਾਣਹਿ ਹਰਿ ਦਰਸਨੁ ਦੇਖਿ ਹਰਿ ਦਰਸਨਿ ਤ੍ਰਿਪਤਾਈ[5] ॥ ੪ ॥ ੧ ॥ ਗੋਂਡ ਮਹਲਾ ੪ * ॥ ਐਸਾ ਹਰਿ ਸੇਵੀਐ ਨਿਤ ਧਿਆਈਐ ਜੋ ਖਿਨ ਮਹਿ ਕਿਲਵਿਖ[6] ਸਭਿ ਕਰੇ ਬਿਨਾਸਾ ॥ ਜੇ ਹਰਿ ਤਿਆਗਿ ਅਵਰ ਕੀ ਆਸ ਕੀਜੈ ਤਾ ਹਰਿ ਨਿਹਫਲ ਸਭ ਘਾਲ ਗਵਾਸਾ ॥ ਮੇਰੇ ਮਨ ਹਰਿ ਸੇਵਿਹੁ ਸੁਖਦਾਤਾ ਸੁਆਮੀ ਜਿਸੁ ਸੇਵਿਐ ਸਭ ਭੁਖ ਲਹਾਸਾ[7] ॥ ੧ ॥ ਮੇਰੇ ਮਨ ਹਰਿ ਊਪਰਿ ਕੀਜੈ ਭਰਵਾਸਾ ॥ ਜਹ ਜਾਈਐ ਤਹ ਨਾਲਿ ਮੇਰਾ ਸੁਆਮੀ ਹਰਿ ਅਪਨੀ ਪੈਜ ਰਖੈ ਜਨ ਦਾਸਾ ॥੧॥ਰਹਾਉ॥ ਜੇ ਅਪਨੀ ਬਿਰਥਾ[8] ਕਹਹੁ ਅਵਰਾ ਪਹਿ[9] ਤਾ [10]ਆਗੈ ਅਪਨੀ ਬਿਰਥਾ ਬਹੁ ਬਹੁਤੁ ਕਢਾਸਾ॥ ਅਪਨੀ ਬਿਰਥਾ ਕਹਹੁ ਹਰਿ ਅਪੁਨੇ ਸੁਆਮੀ ਪਹਿ ਜੋ ਤੁਮ੍ਰੇ ਦੂਖ ਤਤਕਾਲ[11] ਕਟਾਸਾ॥ ਸੋ ਐਸਾ ਪ੍ਰਭੁ ਛੋਡਿ ਅਪਨੀ ਬਿਰਥਾ ਅਵਰਾ ਪਹਿ ਕਹੀਐ [12]ਅਵਰਾ ਪਹਿ ਕਹਿ ਮਨ ਲਾਜ ਮਰਾਸਾ ॥ ੨ ॥ ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ ਮਨ ਮੇਰੇ ਤੇ ਸਭਿ [13]ਅਪਨੈ ਸੁਆਇ ਮਿਲਾਸਾ॥ ਜਿਤੁ ਦਿਨਿ ਉਨ੍ ਕਾ [14]ਸੁਆਉ ਹੋਇ ਨ ਆਵੈ ਤਿਤੁ ਦਿਨਿ ਨੇੜੈ ਕੋ ਨ ਢੁਕਾਸਾ[15] ॥ ਮਨ ਮੇਰੇ ਅਪਨਾ ਹਰਿ ਸੇਵਿ ਦਿਨੁ ਰਾਤੀ ਜੋ ਤੁਧੁ [16]ਉਪਕਰੈ ਦੂਖਿ ਸੁਖਾਸਾ ॥ ੩ ॥ ਤਿਸ ਕਾ ਭਰਵਾਸਾ ਕਿਉ ਕੀਜੈ ਮਨ ਮੇਰੇ ਜੋ ਅੰਤੀ ਅਉਸਰਿ[17] ਰਖਿ ਨ ਸਕਾਸਾ ॥ ਹਰਿ ਜਪੁ ਮੰਤੁ ਗੁਰ ਉਪਦੇਸੁ ਲੈ ਜਾਪਹੁ ਤਿਨ੍ ਅੰਤਿ ਛਡਾਏ ਜਿਨ੍ ਹਰਿ ਪ੍ਰੀਤਿ ਚਿਤਾਸਾ ॥ ਜਨ ਨਾਨਕ ਅਨਦਿਨੁ[18] ਨਾਮੁ ਜਪਹੁ ਹਰਿ ਸੰਤਹੁ ਇਹੁ ਛੂਟਣ ਕਾ ਸਾਚਾ ਭਰਵਾਸਾ॥ ੪॥੨॥ ਗੋਂਡ ਮਹਲਾ ੪ † ॥ ਹਰਿ ਸਿਮਰਤ ਸਦਾ ਹੋਇ ਅਨੰਦੁ ਸੁਖੁ ਅੰਤਰਿ ਸਾਂਤਿ ਸੀਤਲ[19] ਮਨੁ ਅਪਨਾ ॥ ਜੈਸੇ ਸਕਤਿ[20] ਸੂਰੁ ਬਹੁ ਜਲਤਾ ਗੁਰ ਸਸਿ ਦੇਖੇ ਲਹਿ ਜਾਇ ਸਭ ਤਪਨਾ ॥੧॥ ਮੇਰੇ ਮਨ ਅਨਦਿਨੁ ਧਿਆਇ ਨਾਮੁ ਹਰਿ ਜਪਨਾ ॥ ਜਹਾ ਕਹਾ ਤੁਝੁ ਰਾਖੈ ਸਭ ਠਾਈ[21] ਸੋ ਐਸਾ ਪ੍ਰਭੁ ਸੇਵਿ ਸਦਾ ਤੂ ਅਪਨਾ ॥ ੧ ॥ ਰਹਾਉ ॥ ਜਾ ਮਹਿ ਸਭਿ ਨਿਧਾਨ[22] ਸੋ ਹਰਿ ਜਪਿ ਮਨ ਮੇਰੇ [23]ਗੁਰਮੁਖਿ ਖੋਜਿ ਲਹਹੁ ਹਰਿ ਰਤਨਾ॥ ਜਿਨ ਹਰਿ ਧਿਆਇਆ ਤਿਨ ਹਰਿ ਪਾਇਆ ਮੇਰਾ ਸੁਆਮੀ ਤਿਨ ਕੇ ਚਰਣ ਮਲਹੁ ਹਰਿ ਦਸਨਾ[24] ॥ ੨ ॥ ਸਬਦੁ ਪਛਾਣਿ ਰਾਮ ਰਸੁ ਪਾਵਹੁ ਓਹੁ

੧ ਦਿਖਾਵੇ ਦੇ ਮਿਤਰਾਂ ਦੀ ਆਸ ਦੂਜਾ ਭਾਵ ਹੈ, ਰੱਬ ਵਲੋਂ ਮੋੜ ਕੇ ਹੋਰ ਪਾਸੇ ਲਿਜਾਣ ਵਾਲੀ ਹੈ।
੨ ਮਿਹਨਤ ਕੀਤੀ।
੩ ਸਫਲ ਕਰਦਾ ਹੈ।
੪ ਸਤਿਗੁਰੂ ਨੇ ਸਮਝ ਦਿਤੀ।
੫ ਰਜਦਾ ਹਾਂ।
੬ ਪਾਪ।
੭ ਲਹਿੰਦੀ ਹੈ।
੮ [ਸੰ. ਵਜਥਾ] ਪੀੜਾ, ਦੁਖ ਦੀ ਹਾਲਤ।
੯ ਪਾਸ।
੧੦ ਉਹ ਅਗੋਂ ਅਪਣੇ ਦੁਖ ਬਹੁਤ ੨ ਕਦ ਸੁਣਾਂਦਾ ਹੈ।
੧੧ ਤੁਰਤ, ਝਟ ਪਟ।
੧੨ ਹੋਰਨਾਂ ਪਾਸ ਆਖ ਕੇ ਸ਼ਰਮ ਨਾਲ ਹੀ ਮਰਨਾ ਹੈ।
੧੩ ਆਪਣੇ ਸੁਆਰਥ ਲਈ, ਮਤਲਬ ਲਈ, ਮਿਲਦੇ ਹਨ।
੧੪ ਮਤਲਬ ਪੂਰਾ ਨਹੀਂ ਹੁੰਦਾ।
੧੫ ਢੁਕਦਾ, ਛੋਹੰਦਾ।
੧੬ ਬਹੁੜਦਾ ਹੈ ਦੁਖਾਂ ਸੁਖਾਂ ਵਿਚ।
੧੭ ਸਮੇਂ।
੧੮ ਹਰ ਰੋਜ਼, ਨਿਤ।
੧੯ ਠੰਢਾ।
੨੦ ਮਾਇਆ। ਜਿਵੇਂ ਮਾਇਆ ਰੂਪ ਸੂਰਜ ਤਪ ਰਿਹਾ ਹੈ ਤੇ ਗੁਰੂ ਰੂਪ ਚੰਦ੍ਰਮਾ ਦੇਖਣ ਨਾਲ ਤਪਨਾ (ਗਰਮੀ) ਲਹਿ ਜਾਂਦੀ ਹੈ। ਸੂਰੂ=ਸੂਰਜ। ਸਸਿ=ਚੰਨ।
੨੧ ਥਾਵਾਂ ਤੇ।
੨੨ ਸੁਖਾਂ ਦੇ ਸਮੇਂ।
੨੩ ਗੁਰੂ ਦੁਆਰਾ ਲਭੇ।
੨੪ ਦਾਸ। ਤਿਨ੍ਹਾਂ ਹਰੀ ਦੇ ਦਾਸਾਂ ਦੇ ਚਰਨ ਮਲੇ।

---

* ਹਰੀ ਨੂੰ ਛੱਡ ਕੇ ਜੇ ਕਿਸੇ ਹੋਰ ਦੀ ਆਸ ਕਰੀਏ ਤਾਂ ਸਾਰੀ ਘਾਲ ਵਿਅਰਥ ਜਾਂਦੀ ਹੈ। ਜਿਸ ਪਾਸ ਜਾਓ, ਉਹ ਅਗੇ ਹੀ ਦੁਖਾਂ ਨਾਲ ਭਰਿਆ ਪਿਆ ਹੁੰਦਾ ਹੈ. ਉਹ ਕਿਵੇਂ ਕਿਸੇ ਦੀ ਆਸ ਪੂਰੀ ਕਰ ਸਕਦਾ ਹੈ? ਹਰ ਕੋਈ ਆਪਣੇ ਗੌਂ ਲਈ ਨਾਲ ਹੁੰਦਾ ਹੈ; ਜਦ ਗੌਂ ਨਿਕਲ ਜਾਏ ਤਾਂ ਸਾਥ ਛੱਡ ਦਿੰਦਾ ਹੈ। ਕੇਵਲ ਹਰੀ ਹੀ ਤੋੜ ਨਿਭਦਾ ਹੈ. ਇਸ ਲਈ ਉਸੇ ਦੀ ਸ਼ਰਨੀ ਪੈਣਾ ਚਾਹੀਦਾ ਹੈ।

† ਹਰੀ ਦੇ ਸਿਮਰਨ ਨਾਲ ਸ਼ਾਂਤੀ ਮਿਲਦੀ ਹੈ। ਉਸੇ ਦਾ ਜਾਪ ਕਰਨਾ ਚਾਹੀਦਾ ਹੈ।

ਊਤਮੁ ਸੰਤੁ ਭਇਓ [1]ਬਡ ਬਡਨਾ॥ਤਿਸੁ ਜਨ ਕੀ ਵਡਿਆਈ ਹਰਿ ਆਪਿ ਵਧਾਈ ਓਹੁ ਘਟੈ ਨ ਕਿਸੈ ਕੀ ਘਟਾਈ ਇਕੁ ਤਿਲੁ ਤਿਲੁ ਤਿਲਨਾ[2] ॥ ੩ ॥ ਜਿਸ ਤੇ ਸੁਖ ਪਾਵਹਿ ਮਨ ਮੇਰੇ ਸੋ ਸਦਾ ਧਿਆਇ ਨਿਤ ਕਰ[3] ਜੁਰਨਾ[4] ॥ ਜਨ ਨਾਨਕ ਕਉ ਹਰਿ ਦਾਨੁ ਇਕੁ ਦੀਜੈ ਨਿਤ ਬਸਹਿ ਰਿਦੈ ਹਰੀ ਮੋਹਿ ਚਰਨਾ ॥ ੪ ॥ ੩ ॥ ਗੋਂਡ ਮਹਲਾ ੪ * ॥ ਜਿਤਨੇ ਸਾਹ ਪਾਤਿਸਾਹ ਉਮਰਾਵ[5] ਸਿਕਦਾਰ[6] ਚਉਧਰੀ ਸਭਿ ਮਿਥਿਆ ਝੂਠੁ [7]ਭਾਉ ਦੂਜਾ ਜਾਣੁ ॥ ਹਰਿ ਅਬਿਨਾਸੀ ਸਦਾ ਥਿਰੁ ਨਿਹਚਲੁ ਤਿਸੁ ਮੇਰੇ ਮਨ ਭਜੁ ਪਰਵਾਣੁ[8] ॥ ੧ ॥ ਮੇਰੇ ਮਨ ਨਾਮੁ ਹਰੀ ਭਜੁ ਸਦਾ ਦੀਬਾਣੁ[9]॥ ਜੋ ਹਰਿ ਮਹਲੁ ਪਾਵੈ ਗੁਰ ਬਚਨੀ ਤਿਸੁ ਜੇਵਡੁ ਅਵਰੁ ਨਾਹੀ ਕਿਸੈ ਦਾ ਤਾਣੁ[10] ॥ ੧ ॥ ਰਹਾਉ ॥ ਜਿਤਨੇ ਧਨਵੰਤ ਕੁਲਵੰਤ[11] ਮਿਲਖਵੰਤ[12] ਦੀਸਹਿ ਮਨ ਮੇਰੇ ਸਭਿ ਬਿਨਸਿ ਜਾਹਿ ਜਿਉ [13]ਰੰਗੁ ਕਸੁੰਭ ਕਚਾਣੁ ॥ ਹਰਿ ਸਤਿ ਨਿਰੰਜਨੁ[14] ਸਦਾ ਸੇਵਿ ਮਨ ਮੇਰੇ ਜਿਤੁ ਹਰਿ ਦਰਗਹ ਪਾਵਹਿ ਤੂ ਮਾਣੁ ॥ ੨ ॥ ਬ੍ਰਾਹਮਣੁ ਖਤ੍ਰੀ ਸੂਦ ਵੈਸ ਚਾਰਿ ਵਰਨ [15]ਚਾਰਿ ਆਸ੍ਰਮ ਹਹਿ ਜੋ ਹਰਿ ਧਿਆਵੈ ਸੋ ਪਰਧਾਨੁ ॥ ਜਿਉ ਚੰਦਨ ਨਿਕਟਿ[16] ਵਸੈ [17]ਹਿਰਡੁ ਬਪੁੜਾ ਤਿਉ ਸਤਸੰਗਤਿ ਮਿਲਿ [18]ਪਤਿਤ ਪਰਵਾਣੁ ॥ ੩ ॥ ਓਹੁ ਸਭ ਤੇ ਊਚਾ ਸਭ ਤੇ ਸੂਚਾ ਜਾ ਕੈ ਹਿਰਦੈ ਵਸਿਆ ਭਗਵਾਨੁ ॥ ਜਨ ਨਾਨਕੁ ਤਿਸ ਕੇ ਚਰਨ ਪਖਾਲੈ[19] ਜੋ ਹਰਿ ਜਨੁ ਨੀਚੁ ਜਾਤਿ ਸੇਵਕਾਣੁ[20]॥੪॥੪॥ਗੋਂਡ ਮਹਲਾ ੪ †॥ਹਰਿ ਅੰਤਰਜਾਮੀ[21] ਸਭਤੈ[22] ਵਰਤੈ ਜੇਹਾ ਹਰਿ ਕਰਾਏ ਤੇਹਾ ਕੋ ਕਰਈਐ॥ਸੋ ਐਸਾ ਹਰਿ ਸੇਵਿ ਸਦਾ ਮਨ ਮੇਰੇ ਜੋ ਤੁਧਨੋ ਸਭਦੂ[23] ਰਖਿ ਲਈਐ॥੧॥ਮੇਰੇ ਮਨ ਹਰਿ ਜਪਿ ਹਰਿ ਨਿਤ ਪੜਈਐ[24]॥ ਹਰਿ ਬਿਨੁ ਕੋ ਮਾਰਿ ਜੀਵਾਲਿ ਨ ਸਾਕੈ ਤਾ ਮੇਰੇ ਮਨ ਕਾਇਤੁ[25] ਕੜਈਐ[26] ॥ ੧ ॥ ਰਹਾਉ ॥ ਹਰਿ ਪਰਪੰਚੁ[27] ਕੀਆ ਸਭੁ ਕਰਤੈ ਵਿਚਿ ਆਪੇ ਆਪਣੀ ਜੋਤਿ ਧਰਈਐ[28] ॥ ਹਰਿ ਏਕੋ ਬੋਲੈ ਹਰਿ ਏਕੁ ਬੁਲਾਏ ਗੁਰਿ ਪੂਰੈ ਹਰਿ ਏਕੁ ਦਿਖਈਐ[29]॥੨॥ ਹਰਿ ਅੰਤਰਿ ਨਾਲੇ ਬਾਹਰਿ ਨਾਲੇ ਕਹੁ ਤਿਸੁ ਪਾਸਹੁ ਮਨ ਕਿਆ ਚੋਰਈਐ[30] ॥ ਨਿਹਕਪਟ[31] ਸੇਵਾ ਕੀਜੈ ਹਰਿ ਕੇਰੀ[32] ਤਾਂ ਮੇਰੇ ਮਨ [33]ਸਰਬ ਸੁਖ ਪਈਐ ॥ ੩ ॥ ਜਿਸ ਦੈ ਵਸਿ ਸਭੁ ਕਿਛੁ ਸੋ ਸਭਦੂ ਵਡਾ ਸੋ ਮੇਰੇ ਮਨ ਸਦਾ ਧਿਅਈਐ ॥ ਜਨ ਨਾਨਕ ਸੋ ਹਰਿ ਨਾਲਿ ਹੈ ਤੇਰੈ ਹਰਿ ਸਦਾ ਧਿਆਇ ਤੂ ਤੁਧੁ ਲਏ ਛਡਈਐ ॥੪॥੫॥ ਗੋਂਡ ਮਹਲਾ ੪ ‡ ॥ ਹਰਿ ਦਰਸਨ ਕਉ ਮੇਰਾ ਮਨੁ ਬਹੁ ਤਪਤੈ[34] ਜਿਉ ਤ੍ਰਿਖਾਵੰਤੁ[35] ਬਿਨੁ ਨੀਰ[36] ॥੧॥ [37]ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ ॥ ਹਮਰੀ ਬੇਦਨ[38] ਹਰਿ ਪ੍ਰਭੁ ਜਾਨੈ ਮੇਰੇ ਮਨ ਅੰਤਰ ਕੀ ਪੀਰ[39] ॥ ੧ ॥

੧ ਵੱਡਾ ਹੀ ਵੱਡਾ, ਪ੍ਰਤਾਪ ਵਾਲਾ।
੨ ਤਿਲ ਮਾਤਰ।
੩ ਹਥ।
੪ ਜੋੜ ਕੇ।
੫ ਅਮੀਰ।
੬ ['ਸ਼ਿਕਦਾਰ' ਪਠਾਣ ਬਾਦਸ਼ਾਹਾਂ ਦੇ ਵੇਲੇ ਇਕ ਹਾਕਮ ਹੁੰਦਾ ਸੀ] ਸਰਦਾਰ।
੭ ਹਰੀ ਨੂੰ ਛੱਡ ਕੇ ਕਿਸੇ ਹੋਰ ਵਲ ਲਗਣਾ।
੮ ਪਰਵਾਣ (ਮਨਜ਼ੂਰ) ਹੋ ਜਾ।
੯ [ਜਿਸ ਦੇ ਪਾਸ ਫ਼ਰਿਆਦ ਕਰ ਸਕੀਏ, ਉਹ ਹਾਕਮ] ਅ ਸਰਾ।
੧੦ ਤਾਕਤ, ਬਲ।
੧੧ ਖ਼ਾਨਦਾਨੀ ਆਦਮੀ।
੧੨ ਜਾਇਦਾਦਾਂ ਵਾਲੇ।
੧੩ ਕਸੁੰਭੇ ਫੁਲ ਦੇ ਕੱਚੇ ਰੰਗ ਵਾਂਗ। ਦੇਖੋ ਪੰ. ੭੫੧, ਫੁਟ ਨੋਟ †।
੧੪ ਮਾਇਆ ਤੋਂ ਰਹਿਤ ਵਾਹਿਗੁਰੂ।
੧੫ ਬ੍ਰਹਮਚਰਜ, ਗ੍ਰਿਹਸਥ, ਵਾਨਪ੍ਰਸਥ ਅਤੇ ਸੰਨਿਆਸ ਇਹ ਚਾਰ ਆਸ਼੍ਰਮ ਹਿੰਦੂ ਮਤ ਅਨੁਸਾਰ ਹਨ।
੧੬ ਨੇੜੇ, ਕੋਲ।
੧੭ ਵਿਚਾਰਾ ਅਰਿੰਡ।
੧੮ ਡਿੱਗੇ ਹੋਏ (ਪਾਪੀ) ਭੀ ਕਬੂਲ ਪੈ ਜਾਂਦੇ ਹਨ।
੧੯ ਧੋਂਦਾ ਹੈ।
੨੦ ਸੇਵਕ ਹੈ।
੨੧ ਅੰਦਰ ਦੀਆਂ ਜਾਨਣ ਵਾਲਾ।
੨੨ ਸਭ ਥਾਂ।
੨੩ ਸਭ ਤੋਂ, ਹਰ ਪਾਸਿਓਂ।
੨੪ ਪੜ੍ਹੀਏ, ਜਪੀਏ।
੨੫ ਕਿਸ ਲਈ ?
੨੬ ਕੜ੍ਹੀਏ, ਖਿਝੀਏ।
੨੭ ਪੰਜਾਂ ਤੱਤਾਂ ਦਾ ਵਿਸਥਾਰ, ਸ੍ਰਿਸ਼ਟੀ।
੨੮ ਧਰੀ ਹੈ।
੨੯ ਦਿਖਾਇਆ ਹੈ।
੩੦ ਚੋਰੀ ਹੈ।
੩੧ ਨਿਸ-ਕਪਟ, ਨਿਰਛਲ ਹੋ ਕੇ।
੩੨ ਦੀ।
੩੩ ਹਰ ਤਰ੍ਹਾਂ ਦੇ ਸੁਖ ਪਾਈਦੇ ਹਨ।
੩੪ ਤਾਂਘਦਾ ਹੈ।
੩੫ ਤਿਹਾਇਆ।
੩੬ ਪਾਣੀ।
੩੭ ਮੇਰੇ ਮਨ ਵਿਚ ਹਰੀ ਦਾ ਪ੍ਰੇਮ ਤੀਰ ਵਾਂਗੂ ਲੱਗਾ ਹੈ।
੩੮ [ਸੰ. ਵੇਦਨਾ] ਪੀੜ੍ਹਾ, ਬੀਮਾਰੀ।
੩੯ ਪੀੜ।

---

* ਹਰੀ ਦੇ ਬਰਾਬਰ ਦਾ ਕੋਈ ਨਹੀਂ। ਜਿਤਨੇ ਵੱਡੇ ੨ ਲੋਕ ਦਿਸਦੇ ਹਨ, ਇਹ ਸਾਰੇ ਅਨਿਸਥਰ ਹਨ। ਕੇਵਲ ਹਰੀ ਹੀ ਸਦੀਵੀ ਹਸਤੀ ਹੈ। ਉਸੇ ਦੀ ਸੇਵਾ ਕਰਨੀ ਚਾਹੀਦੀ ਹੈ।

† ਹਰੀ ਹਰ ਥਾਂ ਹੈ ਅਤੇ ਸਰਬ-ਸਮ੍ਰਥ ਹੈ, ਇਸ ਲਈ ਉਹ ਹਰ ਥਾਂ ਰਖਿਆ ਕਰ ਸਕਦਾ ਹੈ ਉਸੇ ਨੂੰ ਧਿਆਉਣਾ ਚਾਹੀਦਾ ਹੈ।

‡ ਹਰੀ ਲਈ ਆਪਣੀ ਤਾਂਘ ਦਸਦੇ ਹਨ।

ਰਹਾਉ ॥ ਮੇਰੇ ਹਰਿ ਪ੍ਰੀਤਮ ਕੀ ਕੋਈ ਬਾਤ ਸੁਨਾਵੈ ਸੋ ਭਾਈ ਸੋ ਮੇਰਾ ਬੀਰ[੧] ॥ ੨ ॥ ਮਿਲੁ ਮਿਲੁ ਸਖੀ ਗੁਣ ਕਹੁ ਮੇਰੇ ਪ੍ਰਭ ਕੇ ਲੇ ਸਤਿਗੁਰ ਕੀ ਮਤਿ ਧੀਰ[੨] ॥ ੩ ॥ ਜਨ ਨਾਨਕ ਕੀ ਹਰਿ ਆਸ ਪੁਜਾਵਹੁ[੩] [੪]ਹਰਿ ਦਰਸਨਿ ਸਾਂਤਿ ਸਰੀਰ ॥ ੪ ॥ ੬ ॥ ਛਕਾ ੧

ਰਾਗੁ ਗੋਂਡ ਮਹਲਾ ੫ ਚਉਪਦੇ ਘਰੁ ੧

ੴ ਸਤਿਗੁਰ ਪ੍ਰਸਾਦਿ * ॥ ਸਭੁ ਕਰਤਾ ਸਭੁ ਭੁਗਤਾ[੫] ॥੧॥ ਰਹਾਉ॥ [੬]ਸੁਨਤੋ ਕਰਤਾ ਪੇਖਤ ਕਰਤਾ ॥ [੭]ਅਦ੍ਰਿਸਟੋ ਕਰਤਾ ਦ੍ਰਿਸਟੋ[੮] ਕਰਤਾ ॥ [੯]ਓਪਤਿ ਕਰਤਾ ਪਰਲਉ ਕਰਤਾ ॥ [੧੦]ਬਿਆਪਤ ਕਰਤਾ ਅਲਿਪਤੋ ਕਰਤਾ ॥ ੧ ॥ ਬਕਤੋ[੧੧] ਕਰਤਾ ਬੂਝਤ ਕਰਤਾ॥ ਆਵਤੁ ਕਰਤਾ ਜਾਤੁ[੧੨] ਭੀ ਕਰਤਾ॥ ਨਿਰਗੁਨ[੧੩] ਕਰਤਾ ਸਰਗੁਨ[੧੪] ਕਰਤਾ ॥ [੧੫]ਗੁਰ ਪ੍ਰਸਾਦਿ ਨਾਨਕ ਸਮਦ੍ਰਿਸਟਾ ॥ ੨ ॥ ੧ ॥

ਗੋਂਡ ਮਹਲਾ ੫ † ॥ ਫਾਕਿਓ[੧੬] ਮੀਨ[੧੭] ਕਪਿਕ[੧੮] ਕੀ ਨਿਆਈ ਤੂ ਉਰਝਿ ਰਹਿਓ ਕੁਸੰਭਾਇਲੇ ॥ ਪਗ[੧੯] ਧਾਰਹਿ ਸਾਸੁ ਲੇਖੈ ਲੈ ਤਉ ਉਧਰਹਿ ਹਰਿ ਗੁਣ ਗਾਇਲੇ ॥ ੧ ॥ ਮਨ ਸਮਝੁ ਛੋਡਿ ਆਵਾਇਲੇ[੨੦] ॥ [੨੧]ਅਪਨੇ ਰਹਨ ਕਉ ਠਉਰੁ ਨ ਪਾਵਹਿ ਕਾਏ ਪਰ ਕੈ ਜਾਇਲੇ ॥ ੧ ॥ ਰਹਾਉ ॥ [੨੨]ਜਿਉ ਮੈਗਲੁ ਇੰਦ੍ਰੀ ਰਸਿ ਪ੍ਰੇਰਿਓ ਤੂ ਲਾਗਿ ਪਰਿਓ ਕੁਟੰਬਾਇਲੇ॥ [੨੩]ਜਿਉ ਪੰਖੀ ਇਕਤ੍ਰ ਹੋਇ ਫਿਰਿ ਬਿਛੁਰੈ ਥਿਰੁ ਸੰਗਤਿ ਹਰਿ ਹਰਿ ਧਿਆਇਲੇ ॥੨॥ ਜੈਸੇ ਮੀਨੁ[੧੭] [੨੪]ਰਸਨ ਸਾਦਿ ਬਿਨਸਿਓ ਓਹੁ ਮੂਠੌ ਮੂੜ ਲੋਭਾਇਲੇ ॥ [੨੫]ਤੂ ਹੋਆ ਪੰਚ ਵਾਸਿ ਵੈਰੀ ਕੈ ਛੂਟਹਿ [੨੬]ਪਰੁ ਸਰਨਾਇਲੇ ॥ ੩ ॥ ਹੋਹੁ ਕ੍ਰਿਪਾਲ ਦੀਨ [੨੭]ਦੁਖ ਭੰਜਨ ਸਭਿ ਤੁਮ੍ਰੇ ਜੀਅ ਜੰਤਾਇਲੇ[੨੮] ॥ ਪਾਵਉ ਦਾਨੁ ਸਦਾ ਦਰਸੁ ਪੇਖਾ[੨੯] ਮਿਲੁ ਨਾਨਕ ਦਾਸ ਦਸਾਇਲੇ[੩੦] ॥ ੪ ॥ ੨ ॥

ਰਾਗੁ ਗੋਂਡ ਮਹਲਾ ੫ ਚਉਪਦੇ ਘਰੁ ੨

ੴ ਸਤਿਗੁਰ ਪ੍ਰਸਾਦਿ ॥

‡ਜੀਅ ਪ੍ਰਾਨ ਕੀਏ ਜਿਨਿ ਸਾਜਿ[੩੧] ॥ ਮਾਟੀ[੩੨] ਮਹਿ ਜੋਤਿ ਰਖੀ ਨਿਵਾਜਿ[੩੩] ॥ ਬਰਤਨ ਕਉ ਸਭੁ ਕਿਛੁ ਭੋਜਨ ਭੋਗਾਇ[੩੪] ॥ ਸੋ ਪ੍ਰਭੁ ਤਜਿ ਮੂੜੇ ਕਤ[੩੫] ਜਾਇ ॥੧॥ ਪਾਰਬ੍ਰਹਮ ਕੀ ਲਾਗਉ ਸੇਵ ॥ ਗੁਰ ਤੇ ਸੁਝੈ ਨਿਰੰਜਨ[੩੬] ਦੇਵ ॥ ੧ ॥ ਰਹਾਉ ॥ ਜਿਨਿ ਕੀਏ ਰੰਗ ਅਨਿਕ ਪਰਕਾਰ ॥ [੯]ਓਪਤਿ ਪਰਲਉ[੩੭] ਨਿਮਖ[੩੮] ਮਝਾਰ ॥

੧ ਵੀਰ, ਭਾਈ।
੨ ਧੀਰਜ ਦੇਣ ਵਾਲੀ।
੩ ਧਰੀ ਕਰੇ।
੪ ਹਰੀ ਦੇ ਦਰਸ਼ਨ ਵਿਚ ਹੀ ਸਰੀਰ ਦੀ ਸ਼ਾਂਤੀ ਹੈ।
੫ ਭੋਗਣਹਾਰ।
੬ ਸੁਣਨ ਵਾਲਾ ਵੀ ਉਹ, ਤੇ ਵੇਖਣ ਵਾਲਾ ਵੀ ਉਹ ਹੈ।
੭ ਜੋ ਰਚਨਾ ਨਜ਼ਰ ਨਹੀਂ ਆਉਂਦੀ, ਅਤੇ ਜੋ ਨਜ਼ਰ ਆਉਂਦੀ ਹੈ, ਉਹ ਆਪ ਹੀ ਹੈ, ਭਾਵ ਉਸੇ ਦਾ ਖਿਲਾਰ ਹੈ।
੮ ਪ੍ਰਤੱਖ।
੯ ਪੈਦਾਇਸ਼ (ਕਰਨ ਵਾਲਾ) ਭੀ ਕਰਤਾਰ ਹੀ ਹੈ ਅਤੇ ਨਾਸ ਕਰਨ ਵਾਲਾ ਭੀ ਓਹੀ ਹੈ।
੧੦ ਸਭ ਵਿਚ ਵਿਆਪਿਆ ਹੋਇਆ ਭੀ ਓਹੀ ਹੈ ਅਤੇ ਅਲੇਪ ਭੀ ਓਹੀ ਹੈ।
੧੧ ਬੋਲਦਾ।
੧੨ ਜਾਂਦਾ।
੧੩ ਰਚਨਾਂ ਤੋਂ ਪਹਿਲਾਂ ਜਦ ਆਪਣੇ ਆਪ ਵਿਚ ਆਪ ਹੀ ਸੀ ਤੇ ਜਿਸ ਸਬੰਧੀ ਅਸੀਂ ਕੋਈ ਖ਼ਿਆਲ ਨਹੀਂ ਬੰਨ੍ਹ ਸਕਦੇ।
੧੪ ਵਾਹਿਗੁਰੂ ਦਾ ਉਹ ਰੂਪ ਜਦੋਂ ਉਸ ਨੇ ਆਪਣੇ ਆਪ ਨੂੰ ਜਗਤ ਵਿਚ ਜ਼ਾਹਰ ਕੀਤਾ। ਦੇਖੋ ਪੰ. ੮੨੭, ਫੁਟ ਨੋਟ ¶।
੧੫ ਇਹ ਸਮ-ਦ੍ਰਿਸ਼ਟੀ (ਇਕੋ ਇਕ ਦੇਖਣ ਵਾਲੀ ਨਜ਼ਰ) ਕਿ ਉਹ ਆਪ ਹੀ ਆਪ ਸਭ ਕੁਝ ਹੈ, ਗੁਰੂ ਦੀ ਕ੍ਰਿਪਾ ਨਾਲ ਆਉਂਦੀ ਹੈ।
੧੬ ਫਸਿਆ ਹੈ।
੧੭ ਮੱਛੀ।
੧੮ ਬੰਦਰ। ਦੇਖੋ ਪੰ. ੩੩੬, ਨੋਟ ੬। ਜਿਵੇਂ ਮੱਛੀ ਜਾਲ ਵਿਚ ਤੇ ਬੰਦਰ (ਛੋਲਿਆਂ ਲੋਭ ਵਿਚ) ਆਪਣੇ ਆਪ ਨੂੰ ਫਸਾਂਦੇ ਹਨ, ਤਿਵੇਂ ਤੂੰ, ਹੇ ਮਨੁਖ! ਕਸੁੰਭੇ ਵਾਂਗ ਚਲਾਇਮਾਨ ਮਾਇਆ ਵਿਚ ਫਸਿਆ ਹੈਂ। ਦੇਖੋ ਪੰ. ੭੫੧, ਫੁਟ ਨੋਟ †।
੧੯ ਪੈਰ। ਲੇਖੇ ਵਿਚ ਸ੍ਵਾਸ ਲਵੇਂ ਤੇ ਪੈਰ ਧਰੇਂ, ਭਾਵ ਹੁਕਮੀ ਬੰਦਾ ਹੋਵੇਂ, ਤਾਂ ਤੂੰ ਹਰੀ-ਗੁਣ ਗਾਂਦਾ ਹੋਇਆ ਬਚ ਸਕਦਾ ਹੈਂ।
੨੦ ਅਵਾਹਾਪਨ, ਅਵੈੜਾਪਨ, ਅਮੋੜਪਨ।
੨੧ ਆਪਣਾ ਮਨ ਤਾਂ ਠਹਿਰਦਾ ਨਹੀਂ ਕਿਸੇ ਥਾਂ, ਭਾਵ ਭਟਕਦਾ ਫਿਰਦਾ ਹੈਂ, ਦੂਜਿਆਂ ਪਾਸ ਜਾ ਕੇ ਕਿਸ ਲਈ ਉਪਦੇਸ਼ ਕਰਦਾ ਹੈਂ?
੨੨ ਜਿਵੇਂ ਹਾਥੀ ਕਾਮ ਦਾ ਪ੍ਰੇਰਿਆ ਹੋਇਆ ਫਸ ਜਾਂਦਾ ਹੈ।
੨੩ ਜਿਵੇਂ ਪੰਖੀ ਕਠੇ ਹੁੰਦੇ ਹਨ, ਪਰ ਛੇਤੀ ਅਡਰੇ ਹੋ ਜਾਂਦੇ ਹਨ, ਤਿਵੇਂ ਮਨੁਖਾ ਜਨਮ ਚਲਣ ਵਾਲੀ ਖੇਡ ਹੈ; ਥਿਰ ਕੇਵਲ ਇਉਂ ਹੋ ਸਕੀਂਦਾ ਹੈ ਕਿ ਸੰਗਤ ਵਿਚ ਹਰੀ ਨੂੰ ਯਾਦ ਕਰੀਏ।
੨੪ ਜੀਭ ਦੇ ਸੁਆਦ ਵਿਚ ਨਾਸ ਹੁੰਦੀ ਹੈ, ਉਹ ਮੂਰਖ ਲੋਭ ਕਰਕੇ ਠੱਗੀ ਜਾਂਦੀ ਹੈ।
੨੫ ਤੂੰ ਤਾਂ ਕਾਮਾਦਿਕ ਪੰਜ ਵੈਰੀਆਂ ਦੇ ਵਸ ਵਿਚ ਹੈਂ; ਕਿਵੇਂ ਛੁਟੇਂਗਾ? ਦੇਖੋ ਪੰ. ੪੮੬, ਨੋਟ ੬।
੨੬ ਸ਼ਰਨ ਵਿਚ ਪੈ ਜਾ।
੨੭ ਦੁਖ ਨਾਸ ਕਰਨ ਵਾਲੇ!
੨੮ ਜੰਤ।
੨੯ ਦੇਖਾਂ।
੩੦ ਦਾਸਾਂ ਦੇ।
੩੧ ਸਾਜ (ਬਣਾ) ਦਿਤੇ।
੩੨ ਸਰੀਰ ਮਿਟੀ।
੩੩ ਵਡਿਆ ਕੇ।
੩੪ ਢੋਗਣ (ਛਕਣ) ਲਈ।
੩੫ ਕਿਥੇ?
੩੬ ਨਿਰਲੇਪ ਹਰੀ।
੩੭ ਨਾਸ।
੩੮ ਅੱਖ ਦੇ ਫੇਰ (ਵਿਚ)।

---

* ਸਭ ਕੁਝ ਹਰੀ ਹੀ ਹੈ। ਕਿਸੇ ਵਿਚ ਆਪਣਾ ਬਲ ਨਹੀਂ।

† ਮਾਇਕ ਰਸਾਂ ਵਿਚ ਲਗੇ ਰਹਿਣ ਨਾਲ ਮਨੁਖ ਆਪਣਾ ਨਾਸ ਕਰ ਲੈਂਦਾ ਹੈ। ਬਚਾਉ ਕੇਵਲ ਹਰੀ ਦੀ ਸ਼ਰਨ ਵਿਚ ਹੈ।

‡ ਹਰੀ ਦੇ ਬਿਅੰਤ ਗੁਣ ਹਨ। ਉਸ ਨੂੰ ਸਦਾ ਯਾਦ ਰਖਣਾ ਚਾਹੀਦਾ ਹੈ।

ਜਾ ਕੀ [੧]ਗਤਿ ਮਿਤਿ ਕਹੀ ਨ ਜਾਇ॥ ਸੋ ਪ੍ਰਭੁ ਮਨ ਮੇਰੇ ਸਦਾ ਧਿਆਇ ॥ ੨ ॥ ਆਇ ਨ ਜਾਵੈ ਨਿਹਚਲੁ ਧਨੀ[੨] ॥ ਬੇਅੰਤ ਗੁਨਾ ਤਾ ਕੇ ਕੇਤਕ ਗਨੀ[੩] ॥ [੪]ਲਾਲ ਨਾਮ ਜਾ ਕੈ ਭਰੇ ਭੰਡਾਰ॥ [੫]ਸਗਲ ਘਟਾ ਦੇਵੈ ਆਧਾਰ ॥ ੩ ॥ ਸਤਿਪੁਰਖੁ ਜਾ ਕੋ ਹੈ ਨਾਉ ॥ ਮਿਟਹਿ ਕੋਟਿ ਅਘ[੬] ਨਿਮਖ ਜਸੁ ਗਾਉ ॥ [੭]ਬਾਲ ਸਖਾਈ ਭਗਤਨ ਕੋ ਮੀਤ॥ [੮]ਪ੍ਰਾਨਅਧਾਰ ਨਾਨਕ ਹਿਤਚੀਤ॥ ੪ ॥ ੧ ॥ ੩ ॥ ਗੋਂਡ ਮਹਲਾ ੫*॥ ਨਾਮ ਸੰਗਿ ਕੀਨੋ ਬਿਉਹਾਰੁ॥ ਨਾਮੋ ਹੀ ਇਸੁ ਮਨ ਕਾ ਅਧਾਰੁ ॥ ਨਾਮੋ ਹੀ ਚਿਤਿ ਕੀਨੀ ਓਟ ॥ ਨਾਮੁ ਜਪਤ ਮਿਟਹਿ ਪਾਪ ਕੋਟਿ ॥ ੧ ॥ ਰਾਸਿ ਦੀਈ ਹਰਿ ਏਕੋ ਨਾਮੁ ॥ ਮਨ ਕਾ ਇਸਟੁ[੯] ਗੁਰ ਸੰਗਿ ਧਿਆਨੁ ॥ ੧ ॥ ਰਹਾਉ ॥ ਨਾਮੁ ਹਮਾਰੇ ਜੀਅ ਕੀ ਰਾਸਿ॥ [੧੦]ਨਾਮੋ ਸੰਗੀ ਜਤ ਕਤ ਜਾਤ ॥ ਨਾਮੋ ਹੀ ਮਨਿ ਲਾਗਾ ਮੀਠਾ॥ [੧੧]ਜਲਿ ਥਲਿ ਸਭ ਮਹਿ ਨਾਮੋ ਡੀਠਾ॥ ੨ ॥ [੧੨]ਨਾਮੇ ਦਰਗਹ ਮੁਖ ਉਜਲੇ॥ ਨਾਮੇ ਸਗਲੇ ਕੁਲ ਉਧਰੇ॥ ਨਾਮਿ ਹਮਾਰੇ ਕਾਰਜ ਸੀਧ[੧੩] ॥ ਨਾਮ ਸੰਗਿ ਇਹੁ ਮਨੂਆ ਗੀਧ[੧੪] ॥ ੩ ॥ ਨਾਮੇ ਹੀ ਹਮ ਨਿਰਭਉ ਭਏ॥ ਨਾਮੇ ਆਵਨ ਜਾਵਨ ਰਹੇ[੧੫]॥ ਗੁਰਿ ਪੂਰੈ ਮੇਲੇ ਗੁਣਤਾਸ[੧੬]॥ ਕਹੁ ਨਾਨਕ [੧੭]ਸੁਖਿ ਸਹਜਿ ਨਿਵਾਸੁ ॥੪॥੨॥੪॥ ਗੋਂਡ ਮਹਲਾ ੫ † ॥ ਨਿਮਾਨੇ ਕਉ ਜੋ ਦੇਤੋ ਮਾਨੁ ॥ ਸਗਲ ਭੂਖੇ ਕਉ ਕਰਤਾ ਦਾਨੁ॥ [੧੮]ਗਰਭ ਘੋਰ ਮਹਿ ਰਾਖਨਹਾਰੁ॥ ਤਿਸੁ ਠਾਕੁਰ[੧੯] ਕਉ ਸਦਾ ਨਮਸਕਾਰੁ ॥ ੧ ॥ ਐਸੋ ਪ੍ਰਭੁ ਮਨ ਮਾਹਿ ਧਿਆਇ ॥ [੨੦]ਘਟਿ ਅਵਘਟਿ ਜਤ ਕਤਹਿ ਸਹਾਇ ॥ ੧ ॥ ਰਹਾਉ॥ [੨੧]ਰੰਕੁ ਰਾਉ ਜਾ ਕੈ ਏਕ ਸਮਾਨਿ॥ ਕੀਟ ਹਸਤਿ[੨੨] ਸਗਲ ਪੂਰਾਨ[੨੩] ॥ [੨੪]ਬੀਓ ਪੂਛਿ ਨ ਮਸਲਤਿ ਧਰੈ॥ ਜੋ ਕਿਛੁ ਕਰੈ ਸੁ ਆਪਹਿ ਕਰੈ॥ ੨ ॥ ਜਾ ਕਾ ਅੰਤੁ ਨ ਜਾਨਸਿ ਕੋਇ ॥ ਆਪੇ ਆਪਿ ਨਿਰੰਜਨੁ[੨੫] ਸੋਇ॥ ਆਪਿ ਅਕਾਰੁ ਆਪਿ ਨਿਰੰਕਾਰੁ ॥ [੨੬]ਘਟ ਘਟ ਘਟਿ ਸਭ ਘਟ ਆਧਾਰੁ ॥੩॥ [੨੭]ਨਾਮ ਰੰਗਿ ਭਗਤ ਭਏ ਲਾਲ॥ ਜਸੁ ਕਰਤੇ ਸੰਤ ਸਦਾ ਨਿਹਾਲ ॥ ਨਾਮ ਰੰਗਿ ਜਨ ਰਹੇ ਅਘਾਇ[੨੮] ॥ ਨਾਨਕ ਤਿਨ ਜਨ ਲਾਗੈ ਪਾਇ[੨੯] ॥ ੪ ॥ ੩ ॥ ੫ ॥ ਗੋਂਡ ਮਹਲਾ ੫ ‡ ॥ ਜਾ ਕੈ ਸੰਗਿ ਇਹੁ ਮਨੁ ਨਿਰਮਲੁ॥ ਜਾ ਕੈ ਸੰਗਿ ਹਰਿ ਹਰਿ ਸਿਮਰਨੁ ॥ ਜਾ ਕੈ ਸੰਗਿ ਕਿਲਬਿਖ[੩੦] ਹੋਹਿ ਨਾਸ ॥ [੩੧]ਜਾ ਕੈ ਸੰਗਿ ਰਿਦੈ ਪਰਗਾਸ॥ ੧ ॥ ਸੇ ਸੰਤਨ ਹਰਿ ਕੇ ਮੇਰੇ ਮੀਤ॥ ਕੇਵਲ ਨਾਮੁ ਗਾਈਐ ਜਾ ਕੈ ਨੀਤ ॥ ੧ ॥ ਰਹਾਉ ॥ ਜਾ ਕੈ ਮੰਤ੍ਰਿ[੩੨] ਹਰਿ ਹਰਿ ਮਨਿ ਵਸੈ ॥ ਜਾ ਕੈ ਉਪਦੇਸਿ ਭਰਮੁ ਭਉ ਨਸੈ॥ ਜਾ ਕੈ ਕੀਰਤਿ[੩੩] ਨਿਰਮਲ ਸਾਰ[੩੪] ॥ ਜਾ ਕੀ ਰੈਨੁ[੩੫] ਬਾਂਛੈ[੩੬] ਸੰਸਾਰ ॥ ੨ ॥ ਕੋਟਿ ਪਤਿਤ ਜਾ ਕੈ ਸੰਗਿ

੧ ਅਵਸਥਾ ਤੇ ਅੰਦਾਜ਼ਾ ।
੨ [ਸਿੰਧੀ 'ਧਣੀ'] ਮਾਲਕ ।
੩ ਗਿਣਾਂ ।
੪ ਨਾਮ ਰੂਪੀ ਲਾਲਾਂ ਦੇ ।
੫ ਸਾਰੇ ਸਰੀਰਾਂ (ਜੀਵਾਂ) ਨੂੰ ਆਸਰਾ ਦਿੰਦਾ ਹੈ।
੬ ਪਾਪ । ਜੇ ਪਲ ਭਰ ਸਿਫ਼ਤ ਕਰਾਂ, ਤਾਂ ਕ੍ਰੋੜਾਂ ਪਾਪ ਦੂਰ ਹੁੰਦੇ ਹਨ ।
੭ ਬਚਪਨ ਦਾ ਸਾਥੀ, ਬੇਲੀ ।
੮ ਪ੍ਰਾਣ ਅਤੇ ਪਿਆਰ ਅਤੇ ਦਿਲ ਦਾ ਆਸਰਾ ਹੈ। 'ਹਿਤੁ, ਚਿਤੁ ਤੇ ਪ੍ਰਾਣ' ਕਈ ਵੇਰ ਇਕੱਠੇ ਆਉਂਦੇ ਹਨ । ਦੇਖੋ ਪੰ. ੮੧੦, ਨੋਟ ੪੬ ।
੯ ਧਰਮ । ਮਨ ਦਾ ਧਰਮ ਇਹ ਹੋ ਗਿਆ ਹੈ ਕਿ ਗੁਰੂ ਦੀ ਸੰਗਤ ਰਾਹੋਂ ਹਰੀ ਦਾ ਧਿਆਨ ਕਰੀਦਾ ਹੈ।
੧੦ ਜਿਥੇ ਕਿਥੇ ਜਾਂਦਾ ਹਾਂ, ਉਥੇ ਨਾਮ ਹੀ ਸਾਥੀ ਹੁੰਦਾ ਹੈ।
੧੧ ਜਲ ਵਿਚ ਤੇ ਸੁਕੀ ਧਰਤੀ ਵਿਚ, ਸਭ ਥਾਂ ਵਿਚ ਨਾਮ ਹੀ ਵੇਖਿਆ ਹੈ । ਇਥੇ 'ਨਾਮ' ਤੋਂ ਭਾਵ ਵਾਹਿਗੁਰੂ ਦਾ ਜ਼ਹੂਰ ਜਾਂ ਪ੍ਰਕਾਸ਼ ਹੈ।
੧੨ ਨਾਮ ਦੁਆਰਾ ਹੀ ਹਰੀ ਦੇ ਦਰਬਾਰ ਸੁਰਖ਼ਰੂ ਹੋਈਦਾ ਹੈ ਅਤੇ ਨਾਮ ਦੁਆਰਾ ਹੀ ਸਾਰੀਆਂ ਕੁਲਾਂ ਤਰਦੀਆਂ ਹਨ ।
੧੩ ਸਿਧ, ਕਾਮਯਾਬ ।
੧੪ ਗਿਝਿਆ ਹੈ, ਲਗਿਆ ਹੈ ।
੧੫ ਮੁਕ ਗਏ ।
੧੬ ਗੁਣਾਂ ਦੇ ਖ਼ਜ਼ਾਨੇ ਵਾਹਿਗੁਰੂ ਨੂੰ ।
੧੭ ਦੇਖੋ ਪੰ. ੭੪੧, ਨੋਟ ੨੧ ।
੧੮ ਭਿਆਨਕ ਗਰਭ ਵਿਚ ।
੧੯ ਮਾਲਕ ।
੨੦ ਅੰਦਰ ਬਾਹਰ, ਭਾਵ ਸਭ ਥਾਂ ।
੨੧ ਕੰਗਾਲ ਤੇ ਰਾਜਾ ਜਿਸ ਦੇ ਸਾਮ੍ਹਣੇ ਬਰਾਬਰ ਹਨ।
੨੨ ਹਾਥੀ ।
੨੩ ਪੂਰਨ, ਵਿਆਪਕ । ਕੀੜੀ ਤੇ ਹਾਥੀ ਸਾਰਿਆਂ ਵਿਚ ਵਿਆਪਕ ਹੈ।
੨੪ ਦੂਸਰੇ ਨੂੰ ਪੁਛ ਕੇ ਮਸ਼ਵਰਾ ਨਹੀਂ ਕਰਦਾ ।
੨੫ ਮਾਇਆ ਤੋਂ ਰਹਿਤ, ਨਿਰਲੇਪ ।
੨੬ ਸਭ ਦਿਲਾਂ ਦੇ ਅੰਦਰ ਹੈ ਤੇ ਸਭ ਦਿਲਾਂ ਦਾ ਆਸਰਾ ਹੈ ।
੨੭ ਨਾਮ ਦੇ ਰੰਗ ਨਾਲ, ਭਾਵ ਪ੍ਰੇਮ ਵਿਚ ।
੨੮ ਰਜੇ ।
੨੯ ਚਰਨੀਂ ।
੩੦ ਪਾਪ ।
੩੧ ਜਿਨ੍ਹਾਂ ਦੀ ਸੰਗਤਿ ਵਿਚ ਦਿਲ ਵਿਚ ਚਾਨਣਾ ਹੁੰਦਾ ਹੈ।
੩੨ ਉਪਦੇਸ਼ ਨਾਲ ।
੩੩ ਜਸ ਕਰਨ ਨਾਲ ।
੩੪ ਸੋਝੀ ਹੁੰਦੀ ਹੈ।
੩੫ ਚਰਨ-ਧੂੜੀ।
੩੬ ਮੰਗਦਾ ਹੈ।

---

* ਨਾਮ ਹੀ ਸਭ ਤਰ੍ਹਾਂ ਦਾ ਆਸਰਾ ਹੈ ।

† ਐਸੇ ਪ੍ਰਭੂ ਨੂੰ ਸਦਾ ਚੇਤੇ ਰਖਣਾ ਚਾਹੀਦਾ ਜੋ ਅੰਦਰ ਬਾਹਰ ਸਭ ਥਾਂ ਹੋ ਕੇ ਨਿਕੇ ਵਡੇ ਸਭ ਦੀ ਸਹਾਇਤਾ ਕਰਦਾ ਹੈ । ਮੈਂ ਤਾਂ ਉਨ੍ਹਾਂ ਦੇ ਚਰਨਾਂ ਦੀ ਧੂੜ ਮੰਗਦਾ ਹਾਂ ਜੋ ਇਹੋ ਜਹੇ ਵਾਹਿਗੁਰੂ ਨਾਲ ਪ੍ਰੇਮ ਕਰਦੇ ਹਨ ।

‡ ਮੈਂ ਇਹੋ ਜਹੇ ਸੰਤਾਂ ਦਾ ਸੰਗ ਮੰਗਦਾ ਹਾਂ, ਜੋ ਹਰ ਵੇਲੇ ਕੇਵਲ ਨਾਮ ਧਿਆਉਂਦੇ ਹਨ ।

ਉਧਾਰ[1] ॥ [2]ਏਕੁ ਨਿਰੰਕਾਰੁ ਜਾ ਕੈ ਨਾਮ ਅਧਾਰ ॥ ਸਰਬ ਜੀਆਂ ਕਾ ਜਾਨੇ ਭੇਉ[3]॥ [4]ਕ੍ਰਿਪਾਨਿਧਾਨ ਨਿਰੰਜਨ ਦੇਉ ॥ ੩ ॥ ਪਾਰਬ੍ਰਹਮ ਜਬ ਭਏ ਕ੍ਰਿਪਾਲ ॥ [5]ਤਬ ਭੇਟੇ ਗੁਰ ਸਾਧ ਦਇਆਲ ॥ ਦਿਨੁ ਰੈਣਿ[6] ਨਾਨਕੁ ਨਾਮੁ ਧਿਆਏ ॥ [7]ਸੂਖ ਸਹਜ ਆਨੰਦ ਹਰਿਨਾਏ[8] ॥ ੪ ॥ ੪ ॥ ੬ ॥ ਗੋਂਡ ਮਹਲਾ ੫ * ॥ [9]ਗੁਰ ਕੀ ਮੂਰਤਿ ਮਨ ਮਹਿ ਧਿਆਨੁ ॥ [10]ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ ॥ ਗੁਰ ਕੇ ਚਰਨ ਰਿਦੈ ਲੈ ਧਾਰਉ ॥ ਗੁਰੁ ਪਾਰਬ੍ਰਹਮੁ ਸਦਾ ਨਮਸਕਾਰਉ ॥ ੧ ॥ ਮਤ ਕੋ ਭਰਮਿ ਭੁਲੈ ਸੰਸਾਰਿ ॥ ਗੁਰ ਬਿਨੁ ਕੋਇ ਨ ਉਤਰਸਿ ਪਾਰਿ ॥ ੧ ॥ ਰਹਾਉ ॥ ਭੂਲੇ ਕਉ ਗੁਰਿ ਮਾਰਗਿ[11] ਪਾਇਆ ॥ ਅਵਰ ਤਿਆਗਿ ਹਰਿ ਭਗਤੀ ਲਾਇਆ ॥ ਜਨਮ ਮਰਨ ਕੀ ਤ੍ਰਾਸ[12] ਮਿਟਾਈ ॥ ਗੁਰ ਪੂਰੇ ਕੀ ਬੇਅੰਤ ਵਡਾਈ ॥ ੨ ॥ ਗੁਰਪ੍ਰਸਾਦਿ ਊਰਧ[13] ਕਮਲ ਬਿਗਾਸ[14]॥ [15]ਅੰਧਕਾਰ ਮਹਿ ਭਇਆ ਪ੍ਰਗਾਸ ॥ [16]ਜਿਨਿ ਕੀਆ ਸੋ ਗੁਰ ਤੇ ਜਾਨਿਆ ॥ ਗੁਰ ਕਿਰਪਾ ਤੇ ਮੁਗਧ[17] ਮਨੁ ਮਾਨਿਆ ॥ ੩ ॥ [18]ਗੁਰੁ ਕਰਤਾ ਗੁਰੁ ਕਰਣੈ ਜੋਗੁ ॥ ਗੁਰੁ ਪਰਮੇਸਰੁ ਹੈ ਭੀ ਹੋਗੁ ॥ ਕਹੁ ਨਾਨਕ ਪ੍ਰਭਿ ਇਹੈ ਜਨਾਈ[19] ॥ ਬਿਨੁ ਗੁਰ ਮੁਕਤਿ ਨ ਪਾਈਐ ਭਾਈ ॥ ੪ ॥ ੫ ॥ ੭ ॥ ॥ ਗੋਂਡ ਮਹਲਾ ੫ † ॥ ਗੁਰੂ ਗੁਰੂ ਗੁਰੁ ਕਰਿ ਮਨ ਮੋਰ ॥ ਗੁਰੂ ਬਿਨਾ ਮੈ ਨਾਹੀ ਹੋਰ ॥ ਗੁਰ ਕੀ ਟੇਕ ਰਹਹੁ ਦਿਨੁ ਰਾਤਿ ॥ ਜਾ ਕੀ ਕੋਇ ਨ ਮੇਟੈ ਦਾਤਿ ॥ ੧ ॥ ਗੁਰੁ ਪਰਮੇਸਰੁ ਏਕੋ ਜਾਣੁ ॥ ਜੋ ਤਿਸੁ ਭਾਵੈ ਸੋ ਪਰਵਾਣੁ ॥ ੧ ॥ ਰਹਾਉ ॥ ਗੁਰ ਚਰਣੀ ਜਾ ਕਾ ਮਨੁ ਲਾਗੈ ॥ ਦੂਖੁ ਦਰਦੁ ਭ੍ਰਮੁ ਤਾ ਕਾ ਭਾਗੈ ॥ ਗੁਰ ਕੀ ਸੇਵਾ ਪਾਏ ਮਾਨੁ ॥ ਗੁਰ ਊਪਰਿ ਸਦਾ ਕੁਰਬਾਨੁ ॥ ੨ ॥ ਗੁਰ ਕਾ ਦਰਸਨੁ ਦੇਖਿ ਨਿਹਾਲ ॥ ਗੁਰ ਕੇ ਸੇਵਕ ਕੀ ਪੂਰਨ ਘਾਲ[20] ॥ ਗੁਰ ਕੇ ਸੇਵਕ ਕਉ ਦੁਖੁ ਨ ਬਿਆਪੈ ॥ ਗੁਰ ਕਾ ਸੇਵਕੁ [21]ਦਹ ਦਿਸਿ ਜਾਪੈ ॥ ੩ ॥ ਗੁਰ ਕੀ [22]ਮਹਿਮਾ ਕਥਨੁ ਨ ਜਾਇ ॥ ਪਾਰਬ੍ਰਹਮੁ ਗੁਰੁ ਰਹਿਆ ਸਮਾਇ ॥ ਕਹੁ ਨਾਨਕ ਜਾ ਕੇ ਪੂਰੇ ਭਾਗ ॥ ਗੁਰ ਚਰਣੀ ਤਾ ਕਾ ਮਨੁ ਲਾਗ ॥ ੪ ॥ ੬ ॥ ੮ ॥ ਗੋਂਡ ਮਹਲਾ ੫ ॥ ਗੁਰੁ ਮੇਰੀ ਪੂਜਾ ਗੁਰੁ ਗੋਬਿੰਦੁ ॥ ਗੁਰੁ ਮੇਰਾ ਪਾਰਬ੍ਰਹਮੁ ਗੁਰੁ ਭਗਵੰਤੁ[23] ॥ ਗੁਰੁ ਮੇਰਾ ਦੇਉ[24] ਅਲਖ ਅਭੇਉ[25] ॥ [26]ਸਰਬ ਪੂਜ ਚਰਨ ਗੁਰ ਸੇਉ ॥ ੧ ॥ ਗੁਰ ਬਿਨੁ ਅਵਰੁ ਨਾਹੀ ਮੈ ਥਾਉ ॥ ਅਨਦਿਨੁ[27] ਜਪਉ ਗੁਰੂ ਗੁਰ ਨਾਉ ॥ ੧ ॥ ਰਹਾਉ ॥ ਗੁਰੁ ਮੇਰਾ ਗਿਆਨੁ ਗੁਰੁ ਰਿਦੈ ਧਿਆਨੁ ॥ ਗੁਰੁ ਗੋਪਾਲੁ ਪੁਰਖੁ ਭਗਵਾਨੁ ॥ ਗੁਰ ਕੀ ਸਰਣਿ ਰਹਉ ਕਰ[28] ਜੋਰਿ ॥ ਗੁਰੂ ਬਿਨਾ ਮੈ ਨਾਹੀ ਹੋਰੁ ॥ ੨ ॥ ਗੁਰੁ ਬੋਹਿਥੁ[29] ਤਾਰੇ ਭਵ[30] ਪਾਰਿ ॥ ਗੁਰ ਸੇਵਾ ਜਮ ਤੇ ਛੁਟਕਾਰਿ[31] ॥ ਅੰਧਕਾਰ ਮਹਿ

੧ ਤਰਦੇ ਹਨ ।
੨ ਜਿਨ੍ਹਾਂ ਨੂੰ ਇਕ ਨਿਰੰਕਾਰ ਰੂਪ ਨਾਮ ਦਾ ਆਸਰਾ ਹੈ ।
੩ ਭੇਦ ।
੪ ਕਿਰਪਾ ਦਾ ਭੰਡਾਰ ਅਤੇ ਮਾਇਆ ਤੋਂ ਰਹਿਤ ਪ੍ਰਕਾਸ਼ ਰੂਪ ਹਰੀ ।
੫ ਤਦ ਕਿਰਪਾਲੂ ਸੰਤ-ਗੁਰੂ ਦਾ ਮੇਲ ਹੋਇਆ ।
੬ ਰਾਤ ।
੭ ਵੇਖੋ ਪੰ. ੭੪੧, ਨੋਟ ੨੧ ।
੮ ਹਰੀ-ਨਾਮ ਦੁਆਰਾ ।
੯ ਗੁਰੂ ਦੇ ਆਚਰਣ ਦਾ ਮਨ ਵਿਚ ਧਿਆਨ ਕਰੇ । ਦੇਖੋ ਪੰ. ੬੬੧, ਨੋਟ ੨੨ ।
੧੦ ਗੁਰੂ ਦੇ ਸ਼ਬਦ ਦੁਆਰਾ ਉਸ ਦੇ ਉਪਦੇਸ਼ ਨੂੰ ਮਨ ਮੰਨੇ ।
੧੧ ਰਸਤੇ ।
੧੨ ਡਰ ।
੧੩ ਉਲਟਾ । ਗੁਰੂ ਦੀ ਕਿਰਪਾ ਨਾਲ ਹਿਰਦਾ ਰੂਪ ਕਮਲ ਜੋ ਉਲਟਾ ਸੀ ਸਿਧਾ ਹੋ ਕੇ ਖਿੜ ਪਿਆ।
੧੪ ਖਿੜਦਾ ਹੈ ।
੧੫ ਹਨੇਰੇ ਵਿਚ ਚਾਨਣਾ ਹੋ ਪਿਆ ।
੧੬ ਜਿਸ ਹਰੀ ਨੇ ਪੈਦਾ ਕੀਤਾ ਹੈ ਉਸ ਨੂੰ ।
੧੭ ਮੂਰਖ ।
੧੮ ਇਨ੍ਹਾਂ ਤੁਕਾਂ ਵਿਚ ਗੁਰੂ ਤੇ ਵਾਹਿਗੁਰੂ ਦੀ ਅਭੇਦਤਾ ਦਾ ਜ਼ਿਕਰ ਹੈ ।
੧੯ ਸਮਝਾਇਆ ਹੈ ।
੨੦ ਮਿਹਨਤ । ਸੇਵਾ ਸਫਲ ਹੁੰਦੀ ਹੈ ।
੨੧ ਦਸ ਤਰਫ਼ (ਹਰ ਥਾਂ) ਦਿਸ ਪੈਂਦਾ ਹੈ, ਭਾਵ ਪ੍ਰਗਟ ਹੋ ਜਾਂਦਾ ਹੈ ।
੨੨ ਵਡਿਆਈ ਬਿਆਨ ਨਹੀਂ ਹੋ ਸਕਦੀ ।
੨੩ ਵਡੇ ਪ੍ਰਤਾਪ ਵਾਲਾ ।
੨੪ ਦੇਵਤਾ, ਪੂਜਨੀਕ ।
੨੫ ਜਿਸ ਦਾ ਭੇਦ ਨਹੀਂ ਲਭਦਾ ।
੨੬ ਸਭ ਦੇ ਪੂਜਨੀਕ ਗੁਰੂ ਦੇ ਚਰਨ ਸੇਂਵਦਾ ਹਾਂ ।
੨੭ ਹਰ ਰੋਜ਼, ਸਦਾ ।
੨੮ ਹਥ ।
੨੯ ਜਹਾਜ਼ ।
੩੦ ਸੰਸਾਰ ਸਾਗਰ ਤੋਂ ।
੩੧ ਛੁਟਕਾਰਾ, ਖਲਾਸੀ ।

---

* ਗੁਰੂ ਦੇ ਆਚਰਣ ਨੂੰ ਨਮੂਨਾ ਸਮਝ ਕੇ ਉਸ ਨੂੰ ਪਿਆਰ ਕਰਨਾ ਚਾਹੀਦਾ ਹੈ, ਕਿਉਂਕਿ ਗੁਰੂ ਕਰਤਾਰ ਦਾ ਰੂਪ ਤੇ ਹਰ ਤਰ੍ਹਾਂ ਦੀ ਸਮ੍ਰਥਾ ਰਖਣ ਵਾਲਾ ਹੈ ।

† ਇਸ ਸ਼ਬਦ ਤੇ ਅਗਲੇ ਸ਼ਬਦ ਦਾ ਭਾਵ ਭੀ ਗੁਰੂ ਦੀ ਮਹਿਮਾ ਹੈ ।

ਗੁਰਮੰਤ੍ਰ[1] ਉਜਾਰਾ[2] ॥ ਗੁਰ ਕੈ ਸੰਗਿ ਸਗਲ ਨਿਸਤਾਰਾ[3] ॥੩॥ ਗੁਰੁ ਪੂਰਾ ਪਾਈਐ ਵਡਭਾਗੀ॥ ਗੁਰ ਕੀ ਸੇਵਾ ਦੂਖੁ ਨ ਲਾਗੀ ॥ ਗੁਰ ਕਾ ਸਬਦੁ[4] ਨ ਮੇਟੈ ਕੋਇ ॥ [5]ਗੁਰੁ ਨਾਨਕੁ ਨਾਨਕੁ ਹਰਿ ਸੋਇ ॥੪॥੭॥੯॥ ਗੋਂਡ ਮਹਲਾ ੫ * ॥ ਰਾਮ ਰਾਮ ਸੰਗਿ ਕਰਿ ਬਿਉਹਾਰ ॥ ਰਾਮ ਰਾਮ ਰਾਮ [6]ਪ੍ਰਾਨ ਅਧਾਰ ॥ ਰਾਮ ਰਾਮ ਰਾਮ ਕੀਰਤਨੁ ਗਾਇ ॥ ਰਮਤ[7] ਰਾਮੁ ਸਭ ਰਹਿਓ ਸਮਾਇ ॥ ੧ ॥ ਸੰਤ ਜਨਾ ਮਿਲਿ ਬੋਲਹੁ ਰਾਮ ॥ ਸਭ ਤੇ ਨਿਰਮਲ ਪੂਰਨ ਕਾਮ ॥ ੧ ॥ ਰਹਾਉ ॥ ਰਾਮ ਰਾਮ ਧਨੁ ਸੰਚਿ[8] ਭੰਡਾਰ ॥ ਰਾਮ ਰਾਮ ਰਾਮ ਕਰਿ ਆਹਾਰ[9] ॥ ਰਾਮ ਰਾਮ ਵੀਸਰਿ ਨਹੀ ਜਾਇ ॥ ਕਰਿ ਕਿਰਪਾ ਗੁਰਿ ਦੀਆ ਬਤਾਇ ॥ ੨ ॥ ਰਾਮ ਰਾਮ ਰਾਮ ਸਦਾ ਸਹਾਇ ॥ ਰਾਮ ਰਾਮ ਰਾਮ ਲਿਵ ਲਾਇ ॥ ਰਾਮ ਰਾਮ ਜਪਿ ਨਿਰਮਲ ਭਏ ॥ ਜਨਮ ਜਨਮ ਕੇ ਕਿਲਬਿਖ[10] ਗਏ ॥੩॥ ਰਮਤ[11] ਰਾਮ ਜਨਮ ਮਰਣੁ ਨਿਵਾਰੈ[12]॥ ਉਚਰਤ ਰਾਮ ਭੈ[13] ਪਾਰਿ ਉਤਾਰੈ ॥ ਸਭ ਤੇ ਊਚ ਰਾਮ ਪਰਗਾਸ ॥ [14]ਨਿਸਿ ਬਾਸੁਰ ਜਪਿ ਨਾਨਕ ਦਾਸ ॥ ੪ ॥ ੮ ॥ ੧੦ ॥ ਗੋਂਡ ਮਹਲਾ ੫ † ॥ [15]ਉਨ ਕਉ ਖਸਮਿ ਕੀਨੀ ਠਾਕਹਾਰੇ ॥ ਦਾਸ ਸੰਗ ਤੇ ਮਾਰਿ ਬਿਦਾਰੇ[16] ॥ ਗੋਬਿੰਦ ਭਗਤ ਕਾ ਮਹਲੁ[17] ਨ ਪਾਇਆ ॥ ਰਾਮ ਜਨਾ ਮਿਲਿ ਮੰਗਲੁ[18] ਗਾਇਆ ॥ ੧ ॥ ਸਗਲ ਸ੍ਰਿਸਟਿ ਕੇ ਪੰਚ ਸਿਕਦਾਰ[19] ॥ਰਾਮ ਭਗਤ ਕੇ ਪਾਨੀਹਾਰ[20] ॥੧॥ਰਹਾਉ॥ ਜਗਤ ਪਾਸ ਤੇ ਲੇਤੇ ਦਾਨੁ[21] ॥ ਗੋਬਿੰਦ ਭਗਤ ਕਉ ਕਰਹਿ ਸਲਾਮੁ ॥ ਲੂਟਿ ਲੇਹਿ ਸਾਕਤ[22] ਪਤਿ ਖੋਵਹਿ ॥ ਸਾਧ ਜਨਾ ਪਗ[23] ਮਲਿ ਮਲਿ ਧੋਵਹਿ ॥ ੨ ॥ [24]ਪੰਚ ਪੂਤ ਜਣੇ ਇਕ ਮਾਇ ॥ [25]ਉਤਭੁਜ ਖੇਲੁ ਕਰਿ ਜਗਤ ਵਿਆਇ[26] ॥ ਤੀਨਿ ਗੁਣਾ ਕੈ ਸੰਗਿ ਰਚਿ ਰਸੇ ॥ [27]ਇਨ ਕਉ ਛੋਡਿ ਊਪਰਿ ਜਨ ਬਸੇ ॥ ੩ ॥ ਕਰਿ ਕਿਰਪਾ ਜਨ ਲੀਏ ਛਡਾਇ ॥ ਜਿਸ ਕੇ ਸੇ ਤਿਨਿ ਰਖੇ ਹਟਾਇ ॥ ਕਹੁ ਨਾਨਕ ਭਗਤਿ ਪ੍ਰਭ ਸਾਰੁ[28] ॥ ਬਿਨੁ ਭਗਤੀ ਸਭ ਹੋਇ ਖੁਆਰੁ ॥ ੪ ॥ ੯ ॥ ੧੧ ॥ ਗੋਂਡ ਮਹਲਾ ੫ ‡ ॥ [29]ਕਲਿ ਕਲੇਸ ਮਿਟੇ ਹਰਿ ਨਾਇ ॥ ਦੁਖ ਬਿਨਸੇ ਸੁਖ ਕੀਨੋ ਠਾਉ ॥ ਜਪਿ ਜਪਿ ਅੰਮ੍ਰਿਤ ਨਾਮੁ ਅਘਾਏ[30] ॥ [31]ਸੰਤ ਪ੍ਰਸਾਦਿ ਸਗਲ ਫਲ ਪਾਏ ॥ ੧ ॥ ਰਾਮ ਜਪਤ ਜਨ ਪਾਰਿ ਪਰੇ ॥ ਜਨਮ ਜਨਮ ਕੇ ਪਾਪ ਹਰੇ[32] ॥ ੧ ॥ ਰਹਾਉ ॥ ਗੁਰ ਕੇ ਚਰਨ [33]ਰਿਦੈ ਉਰਿਧਾਰੇ ॥ [34]ਅਗਨਿ ਸਾਗਰ ਤੇ ਉਤਰੇ ਪਾਰੇ ॥ ਜਨਮ ਮਰਣ ਸਭ ਮਿਟੀ ਉਪਾਧਿ[35] ॥ ਪ੍ਰਭ ਸਿਉ ਲਾਗੀ [36]ਸਹਜਿ ਸਮਾਧਿ ॥੨॥ ਥਾਨ ਥਨੰਤਰਿ[37] ਏਕੋ ਸੁਆਮੀ ॥ [38]ਸਗਲ ਘਟਾ ਕਾ ਅੰਤਰਜਾਮੀ ॥ ਕਰਿ ਕਿਰਪਾ ਜਾ ਕਉ ਮਤਿ ਦੇਇ ॥ ਆਠ ਪਹਰ ਪ੍ਰਭ ਕਾ ਨਾਉ ਲੇਇ ॥ ੩ ॥

੧ ਗੁਰੂ ਦਾ ਉਪਦੇਸ਼।
੨ ਚਾਨਣ ਕਰਦਾ ਹੈ।
੩ ਪਾਰ ਉਤਾਰਾ।
੪ ਹੁਕਮ।
੫ ਗੁਰੂ ਨਾਨਕ ਹੈ ਅਤੇ ਨਾਨਕ ਵਾਹਿਗੁਰੂ ਦਾ ਰੂਪ ਹੈ।
੬ ਪ੍ਰਾਣਾਂ (ਸੁਆਸਾਂ) ਦਾ ਆਸਰਾ ਹੈ।
੭ ਰਮਣ ਕਰਨ ਵਾਲਾ, ਵਿਆਪਕ।
੮ ਇਕੱਠਾ ਕਰੇ।
੯ ਭੋਜਨ, ਖ਼ੁਰਾਕ।
੧੦ ਪਾਪ।
੧੧ [ਰਵਤ] ਉਚਾਰਣ ਕਰਦਿਆਂ, ਸਿਮਰਦਿਆਂ।
੧੨ ਦੂਰ ਕਰਦਾ ਹੈ।
੧੩ ਭਵ ਸਾਗਰ ਤੋਂ।
੧੪ ਰਾਤ ਅਤੇ ਦਿਨ, ਭਾਵ ਸਦਾ।
੧੫ ਉਨ੍ਹਾਂ ਪੰਜਾਂ (ਕਾਮਾਦਿਕਾਂ ਜਿਨ੍ਹਾਂ ਦਾ ਅਗੇ ਜ਼ਿਕਰ ਹੈ) ਨੂੰ ਵਾਹਿਗੁਰੂ ਖਸਮ ਨੇ ਰੋਕਿਆ ਹੈ। ਠਾਕਹਾਰੇ=ਠਕਹਾਰਿ, ਰੁਕਾਵਟ।
੧੬ ਵਾੜੇ, ਭਾਵ ਦੂਰ ਕੀਤੇ।
੧੭ ਟਿਕਾਣਾ। ਭਾਵ ਵਾਹਿਗੁਰੂ ਦ ਭਗਤਾਂ ਤਕ ਓਹ ਪੰਚ ਨਹੀਂ ਪੁਜ ਸਕਦੇ। ਭਗਤਾਂ ਨੇ ਮਿਲ ਕੇ ਹਰੀ-ਜਸ ਕੀਤਾ ਹੈ।
੧੮ ਖ਼ੁਸ਼ੀ ਦਾ ਗੀਤ।
੧੯ [ਸ਼ਿਕਦਾਰ, ਪਠਾਣਾਂ ਦੇ ਰਾਜ ਵਿਚ ਇਕ ਹਾਕਮ ਹੁੰਦਾ ਸੀ] ਸਰਦਾਰ।
੨੦ ਪਾਣੀ ਭਰਨ ਵਾਲੇ, ਸੇਵਕ। ਪੰਜ (ਕਾਮਾਦਿ) ਸਾਰੇ ਜਹਾਨ ਦੇ ਸਰਦਾਰ ਹਨ, ਪਰ ਹਰੀ ਦੇ ਭਗਤ ਦੇ ਸੇਵਕ ਹਨ।
੨੧ ਡੰਨ, ਖਿਰਾਜ।
੨੨ ਮਾਇਆ ਵਿਚ ਖਚਿਤ, ਹਰੀ ਤੋਂ ਮੁਨਕਰ।
੨੩ ਪੈਰ।
੨੪ ਮਾਇਆ ਨੇ ਪੰਜ ਪੁਤਰ ਕਾਮਦਾਇਕ ਪੈਦਾ ਕੀਤੇ।
੨੫ ਉਤਭੁਜ ਆਦਿਕ ਚਾਰ ਖਾਣੀਆਂ ਦੀ ਖੇਡ ਰਚਕੇ ਸਾਰਾ ਜਗਤ ਪੈਦਾ ਕੀਤਾ। 'ਖਾਣੀਆਂ' ਲਈ ਦੇਖੋ ਪੰ. ੮੧੬, ਨੋਟ ੨੧।
੨੬ ਪੈਦਾ ਕੀਤਾ।
੨੭ ਇਨ੍ਹਾਂ ਤਿੰਨਾਂ ਗੁਣਾਂ ਤੋਂ (ਜਿਨ੍ਹਾਂ ਵਿਚ ਸਾਰਾ ਜਗਤ ਫਸਿਆ ਹੈ) ਭਗਤ-ਜਨ ਉੱਤੇ ਰਹਿੰਦੇ ਹਨ। ਦੇਖੋ ਪੰ. ੮੪੦, ਫੁਟ ਨੋਟ *।
੨੮ ਸੰਭਾਲ, ਕਰ। ਦੇਖੋ ਪੰ. ੪੮, ਨੋਟ ੪।
੨੯ ਝਗੜੇ ਤੇ ਦੁਖ।
੩੦ ਰਜ ਗਏ।
੩੧ ਗੁਰੂ-ਸੰਤ ਦੀ ਕਿਰਪਾ ਨਾਲ।
੩੨ ਦੂਰ ਹੋਏ।
੩੩ ਦਿਲ ਦੇ ਅੰਦਰ ਟਿਕਾਏ।
੩੪ ਅਸ਼ਾਂਤੀ ਦਾ ਸਮੁੰਦਰ।
੩੫ ਦੁਖ।
੩੬ ਗੁਰਮਤਿ ਵਿਚ ਹਠ-ਸਮਾਧੀ ਦੇ ਉਲਟ ਸਹਜ-ਸਮਾਧੀ ਹੈ, ਜੋ ਨਿਰਯਤਨ ਪੂਰੇ ਟਿਕਾਉ ਵਾਲੀ ਹੁੰਦੀ ਹੈ। ਇਸ ਦਸ਼ਾ ਵਿਚ ਬਿਨਾਂ ਜਤਨ ਵਾਹਿਗੁਰੂ ਵਿਚ ਲਗਨ ਲਗੀ ਰਹਿੰਦੀ ਹੈ।
੩੭ ਥਾਵਾਂ ਅੰਦਰ, ਸਭ ਥਾਂ।
੩੮ ਸਾਰਿਆਂ ਦਿਲਾਂ ਦੇ ਅੰਦਰ ਦੀਆਂ ਜਾਨਣ ਵਾਲਾ।

---

* ਗੁਰੂ ਨਾਲ ਮਿਲ ਕੇ ਹਰੀ ਦਾ ਨਾਮ ਜਪਣਾ ਚਾਹੀਦਾ ਹੈ ਜੋ ਸਭ ਪਾਪ ਦੂਰ ਕਰ ਕੇ ਪਾਰ ਉਤਾਰਾ ਕਰ ਦਿੰਦਾ ਹੈ।

† ਨਾਮ ਜਪਣ ਵਾਲੇ ਨੂੰ ਕਾਮ ਕ੍ਰੋਧ ਆਦਿ ਔਗਣ ਨਹੀਂ ਪੋਂਹਦੇ।

‡ ਨਾਮ ਜਪਣ ਵਾਲੇ ਗੁਰੂ ਦੀ ਸ਼ਰਨੀਂ ਪੈਕੇ ਹਰੀ ਦਾ ਸਿਮਰਨ ਕਰਨਾ ਚਾਹੀਦਾ ਹੈ।

ਜਾ ਕੈ ਅੰਤਰਿ ਵਸੈ ਪ੍ਰਭੁ ਆਪਿ ॥ ਤਾ ਕੇ ਹਿਰਦੈ ਹੋਇ ਪ੍ਰਗਾਸੁ[੧] ॥ [੨]ਭਗਤਿ ਭਾਇ ਹਰਿ ਕੀਰਤਨੁ ਕਰੀਐ ॥ ਜਪਿ ਪਾਰਬ੍ਰਹਮੁ ਨਾਨਕ ਨਿਸਤਰੀਐ[੩] ॥ ੪ ॥ ੧੦ ॥ ੧੨ ॥ ਗੋਂਡ ਮਹਲਾ ੫ * ॥ ਗੁਰ ਕੇ ਚਰਨ ਕਮਲ ਨਮਸਕਾਰਿ[੪] ॥ ਕਾਮੁ ਕ੍ਰੋਧੁ ਇਸੁ ਤਨ ਤੇ ਮਾਰਿ ॥ ਹੋਇ ਰਹੀਐ [੫]ਸਗਲ ਕੀ ਰੀਨਾ ॥ ਘਟਿ ਘਟਿ ਰਮਈਆ[੬] ਸਭ ਮਹਿ ਚੀਨਾ ॥ ੧ ॥ ਇਨ ਬਿਧਿ ਰਮਹੁ[੭] ਗੋਪਾਲ ਗੋਬਿੰਦੁ ॥ ਤਨੁ ਧਨੁ ਪ੍ਰਭ ਕਾ ਪ੍ਰਭ ਕੀ ਜਿੰਦੁ ॥ ੧ ॥ ਰਹਾਉ ॥ ਆਠ ਪਹਰ ਹਰਿ ਕੇ ਗੁਣ ਗਾਉ ॥ ਜੀਅ ਪ੍ਰਾਨ ਕੋ ਇਹੈ ਸੁਆਉ[੮] ॥ ਤਜਿ ਅਭਿਮਾਨੁ ਜਾਨੁ ਪ੍ਰਭੁ ਸੰਗਿ ॥ [੯]ਸਾਧ ਪ੍ਰਸਾਦਿ ਹਰਿ ਸਿਉ ਮਨੁ ਰੰਗਿ ॥ ੨ ॥ [੧੦]ਜਿਨਿ ਤੂੰ ਕੀਆ ਤਿਸ ਕਉ ਜਾਨੁ ॥ ਆਗੈ ਦਰਗਹ ਪਾਵੈ ਮਾਨੁ ॥ ਮਨੁ ਤਨੁ ਨਿਰਮਲ ਹੋਇ ਨਿਹਾਲੁ ॥ ਰਸਨਾ[੧੧] ਨਾਮੁ ਜਪਤ ਗੋਪਾਲ ॥ ੩ ॥ ਕਰਿ ਕਿਰਪਾ ਮੇਰੇ ਦੀਨ ਦਇਆਲਾ ॥ ਸਾਧੂ ਕੀ ਮਨੁ ਮੰਗੈ ਰਵਾਲਾ[੧੨] ॥ ਹੋਹੁ ਦਇਆਲ ਦੇਹੁ ਪ੍ਰਭ ਦਾਨੁ ॥ ਨਾਨਕੁ ਜਪਿ ਜੀਵੈ ਪ੍ਰਭ ਨਾਮੁ ॥ ੪ ॥ ੧੧ ॥ ੧੩ ॥ ਗੋਂਡ ਮਹਲਾ ੫ † ॥ [੧੩]ਧੂਪ ਦੀਪ ਸੇਵਾ ਗੋਪਾਲ ॥ ਅਨਿਕ ਬਾਰ ਬੰਦਨ[੧੪] ਕਰਤਾਰ ॥ ਪ੍ਰਭ ਕੀ ਸਰਣਿ ਗਹੀ[੧੫] ਸਭ ਤਿਆਗਿ ॥ ਗੁਰ ਸੁਪ੍ਰਸੰਨ[੧੬] ਭਏ ਵਡਭਾਗਿ ॥੧॥ ਆਠ ਪਹਰ ਗਾਈਐ ਗੋਬਿੰਦੁ ॥ ਤਨੁ ਧਨੁ ਪ੍ਰਭ ਕਾ ਪ੍ਰਭ ਕੀ ਜਿੰਦੁ ॥ ੧ ॥ ਰਹਾਉ ॥ ਹਰਿ ਗੁਣ ਰਮਤ[੧੭] ਭਏ ਆਨੰਦ ॥ ਪਾਰਬ੍ਰਹਮ ਪੂਰਨ ਬਖਸੰਦ ॥ ਕਰਿ ਕਿਰਪਾ ਜਨ ਸੇਵਾ ਲਾਏ ॥ ਜਨਮ ਮਰਣ ਦੁਖ ਮੇਟਿ ਮਿਲਾਏ ॥ ੨ ॥ [੧੮]ਕਰਮ ਧਰਮ ਇਹੁ ਤਤੁ ਗਿਆਨੁ ॥ ਸਾਧ ਸੰਗਿ ਜਪੀਐ ਹਰਿ ਨਾਮੁ ॥ [੧੯]ਸਾਗਰ ਤਰਿ ਬੋਹਿਥ ਪ੍ਰਭ ਚਰਣ ॥ ਅੰਤਰਜਾਮੀ[੨੦] ਪ੍ਰਭ ਕਾਰਣ ਕਰਣ ॥ ੩ ॥ ਰਾਖਿ ਲੀਏ ਅਪਨੀ ਕਿਰਪਾ ਧਾਰਿ ॥ ਪੰਚ ਦੂਤ ਭਾਗੇ ਬਿਕਰਾਲ[੨੧] ॥ ਜੂਐ ਜਨਮੁ ਨ ਕਬਹੂ ਹਾਰਿ ॥ ਨਾਨਕ ਕਾ ਅੰਗੁ[੨੨] ਕੀਆ ਕਰਤਾਰਿ ॥ ੪ ॥ ੧੨ ॥ ੧੪ ॥ ਗੋਂਡ ਮਹਲਾ ੫ ‡ ॥ ਕਰਿ ਕਿਰਪਾ ਸੁਖ ਅਨਦ ਕਰੇਇ ॥ [੨੩]ਬਾਲਕ ਰਾਖਿ ਲੀਏ ਗੁਰਦੇਵਿ ॥ ਪ੍ਰਭ ਕਿਰਪਾਲ ਦਇਆਲ ਗੋਬਿੰਦ ॥ ਜੀਅ ਜੰਤ ਸਗਲੇ ਬਖਸਿੰਦ ॥ ੧ ॥ ਤੇਰੀ ਸਰਣਿ ਪ੍ਰਭ ਦੀਨ ਦਇਆਲ ॥ ਪਾਰਬ੍ਰਹਮ ਜਪਿ ਸਦਾ ਨਿਹਾਲ ॥ ੧ ॥ ਰਹਾਉ ॥ ਪ੍ਰਭ ਦਇਆਲ ਦੂਸਰ ਕੋਈ ਨਾਹੀ ॥ ਘਟ ਘਟ ਅੰਤਰਿ ਸਰਬ ਸਮਾਹੀ ॥ ਅਪਨੇ ਦਾਸ ਕਾ [੨੪]ਹਲਤੁ ਪਲਤੁ ਸਵਾਰੈ ॥ [੨੫]ਪਤਿਤ ਪਾਵਨ ਪ੍ਰਭ ਬਿਰਦੁ[੨੬] ਤੁਮਾਰੈ ॥ ੨ ॥ ਅਉਖਧ[੨੭] ਕੋਟਿ ਸਿਮਰਿ ਗੋਬਿੰਦ ॥ [੨੮]ਤੰਤੁ ਮੰਤੁ ਭਜੀਐ ਭਗਵੰਤ ॥ ਰੋਗ ਸੋਗ ਮਿਟੇ ਪ੍ਰਭ ਧਿਆਏ ॥ ਮਨ ਬਾਂਛਤ[੨੯] ਪੂਰਨ ਫਲ ਪਾਏ ॥ ੩ ॥ ਕਰਨ

੧ ਚਾਨਣਾ (ਗਿਆਨ ਦਾ)।
੨ ਭਗਤੀ ਭਾਵ ਨਾਲ।
੩ ਤਰੀਏ, ਸੰਸਾਰ ਸਾਗਰ ਤੋਂ ਪਾਰ ਹੋਵੀਏ।
੪ ਨਮਸਕਾਰ ਕਰ।
੫ ਸਾਰੀਆਂ ਦੀ ਰੇਣੁ, ਚਰਨ-ਧੂੜੀ।
੬ ਰਮਣ ਵਾਲਾ। ਹਰ ਦਿਲ ਵਿਚ ਵਿਆਪਕ ਹਰੀ ਸਾਰਿਆਂ ਵਿਚ ਪਛਾਣਿਆ ਹੈ।
੭ ਸਿਮਰੋ। ਸ੍ਰਿਸ਼ਟੀ ਦੇ ਮਾਲਕ ਹਰੀ ਨੂੰ ਇਉਂ ਸਿਮਰੋ ਕਿ ਤਨ ਮਨ ਤੇ ਧਨ ਉਸੇ ਦਾ ਹੋ ਜਾਏ।
੮ ਪ੍ਰਯੋਜਨ।
੯ ਸਾਧ-ਗੁਰੂ ਦੀ ਕਿਰਪਾ ਦੁਆਰਾ ਹਰੀ ਨਾਲ ਮਨ ਨੂੰ ਰੰਗ ਲੈ, ਭਾਵ ਪ੍ਰੇਮ ਪੈਦਾ ਕਰ।
੧੦ ਜਿਸ ਨੇ ਤੈਨੂੰ ਪੈਦਾ ਕੀਤਾ ਹੈ।
੧੧ ਜੀਭ।
੧੨ ਚਰਨ-ਧੂੜੀ।
੧੩ ਧੂਪ ਦੀਪ ਆਦਿ ਪੂਜਾ ਗੁਪਾਲ ਦੀ ਇਹੋ ਹੈ ਕਿ ਕਰਤਾਰ ਨੂੰ ਬਾਰ ਬਾਰ ਨਮਸਕਾਰ ਕਰਦ ਹਾਂ।
੧੪ ਨਮਸਕਾਰ।
੧੫ ਪਕੜੀ ਹੈ।
੧੬ ਚੰਗੀ ਤਰ੍ਹਾਂ ਖ਼ੁਸ਼।
੧੭ ਸਿਮਰਦਿਆਂ।
੧੮ ਇਹੋ ਕਰਮ-ਧਰਮ ਅਤੇ ਅਸਲ ਗਿਆਨ ਹੈ ਕਿ ਗੁਰੂ ਦੀ ਸੰਗਤ ਵਿਚ ਹੋ ਕੇ ਹਰੀ-ਨਾਮ ਜਪੀਏ।
੧੯ ਸੰਸਾਰ ਸਾਗਰ ਤਰਨ ਲਈ ਵਾਹਿਗੁਰੂ ਦੇ ਚਰਨ ਜਹਾਜ਼ ਹਨ।
੨੦ ਅੰਦਰ ਦੀਆਂ ਜਾਨਣ ਵਾਲਾ।
੨੧ ਡਰਾਉਣੇ (ਪੰਜ ਵੈਰੀ ਕਾਮਾਦਿ)।
੨੨ ਪਖ, ਸਹਾਇਤਾ।
੨੩ ਅਸਾਂ ਬਾਲਕਾਂ ਨੂੰ।
੨੪ ਲੋਕ ਪ੍ਰਲੋਕ।
੨੫ ਪਤਿਤਾਂ ਨੂੰ ਪਵਿੱਤਰ ਕਰਨਾ।
੨੬ ਸੁਭਾਵ, ਨਿਤ ਕਰਮ।
੨੭ ਦਵਾਈ, ਇਲਾਜ। ਗੋਬਿੰਦ ਨੂੰ ਸਿਮਰਨਾ ਕ੍ਰੋੜਾਂ ਦਵਾਈਆਂ ਸਮਝੋ। 'ਸਰਬ ਰੋਗ ਕਾ ਅਉਖਦੁ ਨਾਮੁ' (ਸੁਖਮਨੀ)।
੨੮ ਹਰੀ ਦਾ ਭਜਨ ਹੀ ਸਭ ਤੰਤਰ ਮੰਤਰ ਹੈ।
੨੯ ਇਛਤ, ਚਾਹੇ ਹੋਏ।

---

* ਉਤਲਾ ਹੀ ਭਾਵ ਹੈ।
† ਪੂਜਾ ਅਤੇ ਕਰਮ-ਕਾਂਡ ਦੀ ਥਾਂ ਹਰੀ-ਸਿਮਰਨ ਹੀ ਕਾਫ਼ੀ ਹੈ।
‡ ਤੰਤਰ ਮੰਤਰ ਅਤੇ ਹਰ ਤਰ੍ਹਾਂ ਦਾ ਇਲਾਜ ਹਰੀ ਦਾ ਭਜਨ ਹੀ ਹੈ।

ਕਾਰਨ ਸਮਰਥ ਦਇਆਰ[੧] ॥ [੨]ਸਰਬ ਨਿਧਾਨ ਮਹਾ ਬੀਚਾਰ ॥ ਨਾਨਕ ਬਖਸਿ ਲੀਏ ਪ੍ਰਭਿ ਆਪਿ ॥ ਸਦਾ ਸਦਾ ਏਕੋ ਹਰਿ ਜਾਪਿ ॥ ੪ ॥ ੧੩ ॥ ੧੫ ॥ ਗੋਂਡ ਮਹਲਾ ੫ * ॥ ਹਰਿ ਹਰਿ ਨਾਮੁ ਜਪਹੁ ਮੇਰੇ ਮੀਤ ॥ ਨਿਰਮਲ ਹੋਇ ਤੁਮ੍ਾਰਾ ਚੀਤ ॥ ਮਨ ਤਨ ਕੀ ਸਭ ਮਿਟੈ ਬਲਾਇ[੩] ॥ ਦੂਖੁ ਅੰਧੇਰਾ ਸਗਲਾ[੪] ਜਾਇ ॥ ੧ ॥ ਹਰਿ ਗੁਣ ਗਾਵਤ ਤਰੀਐ ਸੰਸਾਰੁ ॥ ਵਡਭਾਗੀ ਪਾਈਐ ਪੁਰਖੁ ਅਪਾਰੁ[੫] ॥ ੧ ॥ ਰਹਾਉ ॥ ਜੋ ਜਨੁ ਕਰੈ ਕੀਰਤਨੁ ਗੋਪਾਲ ॥ [੬]ਤਿਸ ਕਉ ਪੋਹਿ ਨ ਸਕੈ ਜਮ ਕਾਲੁ ॥ ਜਗ ਮਹਿ ਆਇਆ ਸੋ ਪਰਵਾਣੁ ॥ ਗੁਰਮੁਖਿ[੭] ਅਪਨਾ ਖਸਮੁ ਪਛਾਣੁ ॥ ੨ ॥ ਹਰਿ ਗੁਣ ਗਾਵੈ [੮]ਸੰਤ ਪ੍ਰਸਾਦਿ ॥ ਕਾਮ ਕ੍ਰੋਧ ਮਿਟਹਿ ਉਨਮਾਦ[੯] ॥ ਸਦਾ ਹਜੂਰਿ ਜਾਣੁ ਭਗਵੰਤ[੧੦] ॥ ਪੂਰੇ ਗੁਰ ਕਾ ਪੂਰਨ ਮੰਤ[੧੧] ॥ ੩ ॥ ਹਰਿ ਧਨੁ ਖਾਟਿ ਕੀਏ ਭੰਡਾਰ ॥ ਮਿਲਿ ਸਤਿਗੁਰ ਸਭਿ ਕਾਜ ਸਵਾਰ ॥ [੧੨]ਹਰਿ ਕੇ ਨਾਮ ਰੰਗ ਸੰਗਿ ਜਾਗਾ ॥ ਹਰਿ ਚਰਣੀ ਨਾਨਕ ਮਨੁ ਲਾਗਾ ॥ ੪ ॥ ੧੪ ॥ ੧੬ ॥ ਗੋਂਡ ਮਹਲਾ ੫ † ॥ [੧੩]ਭਵ ਸਾਗਰ ਬੋਹਿਥ ਹਰਿ ਚਰਣ ॥ ਸਿਮਰਤ ਨਾਮੁ ਨਾਹੀ ਫਿਰਿ ਮਰਣ ॥ ਹਰਿ ਗੁਣ ਰਮਤ[੧੪] ਨਾਹੀ ਜਮ ਪੰਥ[੧੫] ॥ ਮਹਾ ਬੀਚਾਰ ਪੰਚ ਦੂਤਹ ਮੰਥ[੧੬] ॥ ੧ ॥ [੧੭]ਤਉ ਸਰਣਾਈ ਪੂਰਨ ਨਾਥ ॥ ਜੰਤ ਅਪਨੇ ਕਉ ਦੀਜਹਿ ਹਾਥ ॥ ੧ ॥ ਰਹਾਉ ॥ [੧੮]ਸਿਮ੍ਰਿਤਿ ਸਾਸਤ੍ਰ ਬੇਦ ਪੁਰਾਣ ॥ ਪਾਰਬ੍ਰਹਮ ਕਾ ਕਰਹਿ ਵਖਿਆਣ ॥ ਜੋਗੀ ਜਤੀ ਬੈਸਨੋ ਰਾਮਦਾਸ[੧੯] ॥ [੨੦]ਮਿਤਿ ਨਾਹੀ ਬ੍ਰਹਮ ਅਬਿਨਾਸ ॥ ੨ ॥ [੨੧]ਕਰਣ ਪਲਾਹ ਕਰਹਿ ਸਿਵ ਦੇਵ ॥ ਤਿਲੁ ਨਹੀ ਬੂਝਹਿ ਅਲਖ[੨੨] ਅਭੇਵ[੨੩] ॥ ਪ੍ਰੇਮ ਭਗਤਿ ਜਿਸੁ ਆਪੇ ਦੇਇ ॥ ਜਗ ਮਹਿ ਵਿਰਲੇ [੨੪]ਕੇਈ ਕੇਇ ॥ ੩ ॥ ਮੋਹਿ ਨਿਰਗੁਣ ਗੁਣੁ ਕਿਛਹੂ ਨਾਹਿ ॥ ਸਰਬ ਨਿਧਾਨ ਤੇਰੀ [੨੫]ਦ੍ਰਿਸਟੀ ਮਾਹਿ ॥ ਨਾਨਕੁ ਦੀਨੁ ਜਾਚੈ[੨੬] ਤੇਰੀ ਸੇਵ ॥ ਕਰਿ ਕਿਰਪਾ ਦੀਜੈ ਗੁਰਦੇਵ ॥ ੪ ॥ ੧੫ ॥ ੧੭ ॥ ਗੋਂਡ ਮਹਲਾ ੫ ‡ ॥ ਸੰਤ ਕਾ ਲੀਆ[੨੭] ਧਰਤਿ ਬਿਦਾਰਉ[੨੮] ॥ ਸੰਤ ਕਾ ਨਿੰਦਕੁ ਅਕਾਸ ਤੇ ਟਾਰਉ[੨੯] ॥ ਸੰਤ ਕਉ ਰਾਖਉ ਅਪਨੇ ਜੀਅ ਨਾਲਿ ॥ ਸੰਤ ਉਧਾਰਉ ਤਤਖਿਣ[੩੦] ਤਾਲਿ[੩੧] ॥ ੧ ॥ ਸੋਈ ਸੰਤੁ ਜਿ ਭਾਵੈ ਰਾਮ ॥ [੩੨]ਸੰਤ ਗੋਬਿੰਦ ਕੈ ਏਕੈ ਕਾਮ ॥ ੧ ॥ ਰਹਾਉ ॥ ਸੰਤ ਕੈ ਊਪਰਿ ਦੇਇ ਪ੍ਰਭੁ ਹਾਥ ॥ ਸੰਤ ਕੈ ਸੰਗਿ ਬਸੈ ਦਿਨੁ ਰਾਤਿ ॥ [੩੩]ਸਾਸਿ ਸਾਸਿ ਸੰਤਹ ਪ੍ਰਤਿਪਾਲਿ ॥ ਸੰਤ ਕਾ ਦੋਖੀ ਰਾਜ ਤੇ ਟਾਲਿ[੩੪] ॥ ੨ ॥ ਸੰਤ ਕੀ ਨਿੰਦਾ ਕਰਹੁ ਨ ਕੋਇ ॥ ਜੋ ਨਿੰਦੈ [੩੫]ਤਿਸ ਕਾ ਪਤਨੁ ਹੋਇ ॥ ਜਿਸ ਕਉ ਰਾਖੈ ਸਿਰਜਨਹਾਰੁ ॥ ਝਖ ਮਾਰਉ[੩੬] ਸਗਲ ਸੰਸਾਰੁ ॥ ੩ ॥ ਪ੍ਰਭ ਅਪਨੇ ਕਾ ਭਇਆ ਬਿਸਾਸੁ[੩੭] ॥ ਜੀਉ ਪਿੰਡੁ[੩੮] ਸਭੁ

੧ ਦਿਆਲ। ਹਰੀ ਸਭ ਕੁਝ ਕਰ ਸਕਣ ਵਾਲਾ ਹੈ।
੨ ਉਸ ਦੇ ਉੱਚੇ ਵਿਚਾਰ ਹਰ ਤਰ੍ਹਾਂ ਦੇ ਖ਼ਜ਼ਾਨੇ ਹਨ।
੩ ਬਲਾਈਂ।
੪ ਸਾਰਾ।
੫ ਬਿਅੰਤ।
੬ ਮੌਤ ਦਾ ਡਰ ਉਸ ਉਤੇ ਅਸਰ ਨਹੀਂ ਕਰਦਾ।
੭ ਗੁਰਾਂ ਦਵਾਰੇ।
੮ ਸੰਤ-ਗੁਰ ਦੀ ਕਿਰਪਾ ਨਾਲ।
੯ [ਸੰ. ਉਨਮਾਦ=ਚਿਤ ਦਾ ਉਖੜਨਾ. ਦਿਮਾਗ਼ੀ ਗੜਬੜੀ] ਮਸਤੀਆਂ।
੧੦ ਵਾਹਿਗੁਰੂ ਨੂੰ।
੧੧ ਉਪਦੇਸ਼।
੧੨ ਹਰੀ-ਨਾਮ ਦੇ ਪਿਆਰ ਨਾਲ ਜਾਗ ਪਿਆ (ਮਨ)।
੧੩ ਭਵ (ਸੰਸਾਰ) ਸਾਗਰ ਤੋਂ ਤਰਨ ਲਈ ਹਰੀ-ਚਰਨ ਜਹਾਜ਼ ਹਨ।
੧੪ ਸਿਮਰਦਿਆਂ।
੧੫ ਰਸਤਾ। ਜਮਾਂ ਵਾਲਾ ਰਾਹ। 'ਮੰਨੈ ਜਮ ਕੈ ਸਾਥਿ ਨ ਜਾਇ' (ਜਪੁ)।
੧੬ [ਸੰ. ਮੰਥ, ਰਗੜਨਾ, ਰਿੜਕਣਾ] ਮਥਣਾ, ਰਗੜ ਸੁਟਣਾ। ਹਰੀ ਦਾ ਉਚਾ ਵਿਚਾਰ ਕਰਨਾ ਕਾਮਾਦੀ ਪੰਜਾਂ ਵੈਰੀਆਂ ਨੂੰ ਮਾਰ ਦਿੰਦਾ ਹੈ।
੧੭ ਹੇ ਪੂਰੇ ਮਾਲਕ! ਤੇਰੀ ਓਟ ਲਈ ਹੈ; ਆਪਣੇ ਪੈਦਾ ਕੀਤੇ ਜੀਵ ਦੀ ਸਹਾਇਤਾ ਕਰ।
੧੮ ਦੇਖੋ ਪੰ. ੮੦੪, ਨੋਟ ੧੯ ਅਤੇ ੨੦।
੧੯ ਇਕ ਸੰਪ੍ਰਦਾਇ ਹੈ ਬੈਰਾਗੀਆਂ ਦੀ। "ਘੂੰਘਰ ਬਾਧਿ ਭਏ ਰਾਮਦਾਸਾ" (ਮਾਰੂ ਮ: ੫)।
੨੦ (ਇਹ ਸਾਰੇ) ਅਮਰ ਹਰੀ ਦਾ ਅੰਦਾਜ਼ਾ ਨਹੀਂ ਪਾ ਸਕੇ।
੨੧ [ਸੰ. ਕਾਰੁਣਯ ਪ੍ਰਲਾਪ=ਕੀਰਨੇ] ਤਰਲੇ ਲੈਂਦੇ ਹਨ ਸ਼ਿਵ ਜੀ ਜਹੇ ਦੇਵਤੇ।
੨੨ ਨਾ ਸਮਝੇ ਜਾਣ ਵਾਲੇ ਹਰੀ ਨੂੰ।
੨੩ ਜਿਸ ਦਾ ਭੇਦ ਨਾ ਲਭੇ।
੨੪ ਕੋਈ ਕੋਈ।
੨੫ ਨਜ਼ਰ ਵਿਚ।
੨੬ ਮੰਗਦਾ ਹੈ।
੨੭ ਫਿਟਕਾਰਿਆ ਹੋਇਆ।
੨੮ ਨਾਸ ਕਰਾਂ। ਧਰਤੀ ਤੋਂ ਦੂਰ ਕਰਾਂ।
੨੯ ਸੁਟਾਂ।
੩੦ ਤੁਰੰਤ, ਝਟ ਪਟ।
੩੧ ਤਾਲੀ ਵਜਣ ਜਿੰਨੇ ਸਮੇਂ ਵਿਚ, ਤੁਰਤ। ਯਥਾ: "ਹੁਣਿ ਉਠਿ ਚਲਣਾ ਮੁਹਤਿ ਕਿ ਤਾਲਿ"। (ਧਨਾਸਰੀ ਮ: ੧)।
੩੨ ਸੰਤ ਤੇ ਹਰੀ ਦੇ ਇੱਕੋ ਜਹੇ ਕੰਮ ਹਨ, ਭਾਵ ਦੋਹਾਂ ਦੇ ਗੁਣ ਇਕੋ ਜਹੇ ਹਨ।
੩੩ ਉਹ ਦਮ-ਬਦਮ ਸੰਤਾਂ ਨੂੰ ਪਾਲਦਾ ਹੈ।
੩੪ ਟਲਦਾ, ਡਿਗਦਾ।
੩੫ ਉਸ ਦਾ ਡਿਗਣਾ (ਗਿਰਾਵਟ) ਹੁੰਦਾ ਹੈ: "ਜਿਉ ਦੀਪ ਪਤਨ ਪਤੰਗ" (ਬਿਲਾਵਲ ਮ: ੫)।
੩੬ ਪਿਆ ਮਾਰੇ।
੩੭ ਭਰੋਸਾ।
੩੮ ਸਰੀਰ।

---

* ਗੁਰੂ ਦੇ ਰਾਹੀਂ ਨਾਮ ਜਪਣ ਨਾਲ ਪਾਪ ਮਿਟਦੇ ਤੇ ਮਨ ਸੁਧ ਹੋ ਕੇ ਜੀਵਨ ਸਫਲ ਹੁੰਦਾ ਹੈ।

† ਹਰੀ, ਜਿਸ ਦਾ ਅੰਤ ਵਡੇ ੨ ਦੇਵਤੇ ਤੇ ਧਰਮ-ਪੁਸਤਕਾਂ ਨਹੀਂ ਪਾ ਸਕੀਆਂ, ਪ੍ਰੇਮਾ ਭਗਤੀ ਦੁਆਰਾ ਮਨ ਵਿਚ ਆ ਵਸਦਾ ਹੈ।

‡ ਹਰੀ ਦੇ ਪ੍ਰੇਮੀਆਂ ਵਿਚ ਸ਼ਰਧਾ ਹੋਣੀ ਚਾਹੀਦੀ ਹੈ; ਅਸ਼ਰਧਾ ਕਰਨ ਨਾਲ ਭੂਰਾ ਹਾਲ ਹੁੰਦਾ ਹੈ।

ਤਿਸ ਕੀ ਰਾਸਿ ॥ ਨਾਨਕ ਕਉ ਉਪਜੀ ਪਰਤੀਤਿ[੧] ॥ ਮਨਮੁਖ[੨] ਹਾਰ ਗੁਰਮੁਖ[੩]
ਸਦ ਜੀਤਿ ॥ ੪ ॥ ੧੬ ॥ ੧੮ ॥ ਗੋਂਡ ਮਹਲਾ ੫ * ॥ ਨਾਮੁ ਨਿਰੰਜਨੁ[੪]
ਨੀਰਿ ਨਰਾਇਣ ॥ ਰਸਨਾ ਸਿਮਰਤ ਪਾਪ ਬਿਲਾਇਣ ॥ ੧ ॥ ਰਹਾਉ ॥
ਨਾਰਾਇਣ ਸਭ ਮਾਹਿ ਨਿਵਾਸ ॥ ਨਾਰਾਇਣ [੫]ਘਟਿ ਘਟਿ ਪਰਗਾਸ ॥
ਨਾਰਾਇਣ ਕਹਤੇ ਨਰਕਿ ਨ ਜਾਹਿ ॥ ਨਾਰਾਇਣ ਸੇਵਿ ਸਗਲ ਫਲ ਪਾਹਿ ॥
੧ ॥ ਨਾਰਾਇਣ ਮਨ ਮਾਹਿ ਅਧਾਰ[੬] ॥ ਨਾਰਾਇਣ ਬੋਹਿਥ[੭] ਸੰਸਾਰ ॥
ਨਾਰਾਇਣ ਕਹਤ ਜਮੁ [੮]ਭਾਗਿ ਪਲਾਇਣ ॥ ਨਾਰਾਇਣ [੯]ਦੰਤ ਭਾਨੇ ਡਾਇਣ ॥
੨ ॥ ਨਾਰਾਇਣ ਸਦ ਸਦ ਬਖਸਿੰਦ ॥ ਨਾਰਾਇਣ ਕੀਨੇ ਸੂਖ ਅਨੰਦ ॥
ਨਾਰਾਇਣ ਪ੍ਰਗਟ ਕੀਨੋ ਪਰਤਾਪ ॥ ਨਾਰਾਇਣ ਸੰਤ ਕੋ ਮਾਈ ਬਾਪ ॥ ੩ ॥
[੧੦]ਨਾਰਾਇਣ ਸਾਧਸੰਗਿ ਨਰਾਇਣ ॥ ਬਾਰੰਬਾਰ ਨਰਾਇਣ ਗਾਇਣ ॥ ਬਸਤੁ
ਅਗੋਚਰ[੧੧] ਗੁਰ ਮਿਲਿ ਲਹੀ[੧੨] ॥ ਨਾਰਾਇਣ ਓਟ ਨਾਨਕ ਦਾਸ ਗਹੀ[੧੩] ॥੪॥
੧੭ ॥ ੧੯ ॥ ਗੋਂਡ ਮਹਲਾ ੫ † ॥ ਜਾ ਕਉ ਰਾਖੈ ਰਾਖਣਹਾਰੁ ॥ ਤਿਸ ਕਾ
ਅੰਗੁ[੧੪] ਕਰੇ ਨਿਰੰਕਾਰੁ ॥੧॥ ਰਹਾਉ ॥ ਮਾਤ ਗਰਭ ਮਹਿ ਅਗਨਿ ਨ ਜੋਹੈ[੧੫] ॥ ਕਾਮੁ
ਕ੍ਰੋਧੁ ਲੋਭੁ ਮੋਹੁ ਨ ਪੋਹੈ ॥ ਸਾਧਸੰਗਿ ਜਪੈ ਨਿਰੰਕਾਰੁ ॥ ਨਿੰਦਕ ਕੈ ਮੁਹਿ ਲਾਗੈ
ਛਾਰੁ[੧੬] ॥੧॥ ਰਾਮ ਕਵਚੁ[੧੭] ਦਾਸ ਕਾ ਸੰਨਾਹੁ[੧੮] ॥ ਦੂਤ ਦੁਸਟ ਤਿਸੁ ਪੋਹਤ[੧੯]
ਨਾਹਿ ॥ ਜੋ ਜੋ ਗਰਬੁ[੨੦] ਕਰੇ ਸੋ ਜਾਇ ॥ [੨੧]ਗਰੀਬ ਦਾਸ ਕੀ ਪ੍ਰਭੁ ਸਰਣਾਇ ॥
੨॥ ਜੋ ਜੋ ਸਰਣਿ ਪਇਆ ਹਰਿਰਾਇ[੨੨] ॥ ਸੋ ਦਾਸੁ ਰਖਿਆ ਅਪਣੈ ਕੰਠਿ[੨੩] ਲਾਇ ॥
ਜੇ ਕੋ ਬਹੁਤੁ ਕਰੇ ਅਹੰਕਾਰੁ ॥ ਓਹੁ ਖਿਨ ਮਹਿ ਰੁਲਤਾ ਖਾਕੂ[੨੪] ਨਾਲਿ ॥੩॥ ਹੈ ਭੀ
ਸਾਚਾ ਹੋਵਣਹਾਰੁ ॥ ਸਦਾ ਸਦਾ ਜਾਂਈ ਬਲਿਹਾਰ ॥ ਅਪਣੇ ਦਾਸ ਰਖੇ ਕਿਰਪਾ
ਧਾਰਿ ॥ ਨਾਨਕ ਕੇ ਪ੍ਰਭ ਪ੍ਰਾਣ ਅਧਾਰ ॥੪॥੧੮॥੨੦॥ ਗੋਂਡ ਮਹਲਾ ੫ ‡ ॥
ਅਚਰਜ ਕਥਾ ਮਹਾ ਅਨੂਪ[੨੫] ॥ ਪ੍ਰਾਤਮਾ[੨੬] ਪਾਰਬ੍ਰਹਮ ਕਾ ਰੂਪੁ ॥ ਰਹਾਉ ॥ ਨਾ
ਇਹੁ[੨੭] ਬੂਢਾ ਨਾ ਇਹੁ ਬਾਲਾ[੨੮] ॥ ਨਾ ਇਸੁ ਦੂਖੁ ਨਹੀ ਜਮ ਜਾਲਾ ॥ ਨਾ ਇਹੁ
ਬਿਨਸੈ ਨਾ ਇਹੁ ਜਾਇ ॥ [੨੯]ਆਦਿ ਜੁਗਾਦੀ ਰਹਿਆ ਸਮਾਇ ॥ ੧ ॥ ਨਾ ਇਸੁ
ਉਸਨੁ[੩੦] ਨਹੀ ਇਸੁ ਸੀਤੁ[੩੧] ॥ ਨਾ ਇਸੁ ਦੁਸਮਨੁ ਨਾ ਇਸੁ ਮੀਤੁ ॥ ਨਾ ਇਸੁ
ਹਰਖੁ[੩੨] ਨਹੀ ਇਸੁ ਸੋਗੁ ॥ ਸਭੁ ਕਿਛੁ ਇਸ ਕਾ ਇਹੁ ਕਰਨੈ ਜੋਗੁ ॥੨॥ ਨਾ ਇਸੁ
ਬਾਪੁ ਨਹੀ ਇਸੁ ਮਾਇਆ[੩੩] ॥ ਇਹੁ ਅਪਰੰਪਰੁ[੩੪] ਹੋਤਾ ਆਇਆ ॥ [੩੫]ਪਾਪ ਪੁੰਨ
ਕਾ ਇਸੁ ਲੇਪੁ ਨ ਲਾਗੈ ॥ ਘਟ ਘਟ ਅੰਤਰਿ ਸਦ ਹੀ ਜਾਗੈ ॥ ੩ ॥ [੩੬]ਤੀਨਿ ਗੁਣਾ
ਇਕ ਸਕਤਿ ਉਪਾਇਆ ॥ [੩੭]ਮਹਾ ਮਾਇਆ ਤਾ ਕੀ ਹੈ ਛਾਇਆ ॥ ਅਛਲ[੩੮]

੧ ਯਕੀਨ, ਸ਼ਰਧਾ।
੨ ਗੁਰੂ ਵਿਚ ਸ਼ਰਧਾ ਨਾ ਰਖਣ ਵਾਲੇ।
੩ ਗੁਰੂ ਦੀ ਮੰਨਣ ਵਾਲੇ।
੪ ਪਵਿੱਤਰ। ਨਾਰਾਇਣ ਦਾ ਪਵਿੱਤਰ ਨਾਮ ਨੀਰ (ਪਾਣੀ) ਵਾਂਗ ਹੈ, ਇਸ ਦਾ ਜੀਭ ਨਾਲ ਸਿਮਰਨ ਕਰਨ ਤੇ ਪਾਪ ਧੋਤੇ ਜਾਂਦੇ ਹਨ। ਬਿਲਾਇਣ=ਦੂਰ ਹੁੰਦੇ ਹਨ।
੫ ਹਰ ਇਕ ਦਿਲ ਵਿਚ ਚਾਨਣਾ ਕਰਦਾ ਹੈ।
੬ ਆਸਰਾ ਹੈ।
੭ ਜਹਾਜ਼।
੮ ਦੌੜ ਕੇ ਨਸ ਜਾਂਦੇ ਹਨ।
੯ ਮਾਇਆ ਛੰਣ ਦੇ ਦੰਦ ਭੰਨਦਾ ਹੈ।
੧੦ ਗੁਰ ਦੀ ਸੰਗਤ ਵਿਚ 'ਨਰਾਇਣ, ਨਰਾਇਣ' ਹੀ ਹੁੰਦਾ ਰਹਿੰਦਾ ਹੈ।
੧੧ ਮਨ ਅਤੇ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ।
੧੨ ਪ੍ਰਾਪਤ ਕੀਤੀ ਹੈ, ਲਭੀ ਹੈ।
੧੩ ਪਕੜੀ ਹੈ।
੧੪ ਪੱਖ, ਸਹਾਇਤਾ।
੧੫ ਦੁਖ ਦਿੰਦੀ।
੧੬ ਸੁਆਹ।
੧੭ ਰਖਿਆ ਕਰਨ ਵਾਲਾ ਮੰਤਰ। ਰਾਮ-ਨਾਮ ਮੰਤਰ ਦਾਸ ਦਾ ਸੰਜੋਅ ਹੈ।
੧੮ ਸੰਜੋਅ, ਜ਼ਿਰਹ ਬਕਤਰ, ਲੋਹੇ ਦਾ ਬਸਤਰ ਜੋ ਲੜਾਈ ਸਮੇਂ ਸਰੀਰ-ਰਖਿਆ ਲਈ ਪਹਿਨਿਆ ਜਾਂਦਾ ਹੈ।
੧੯ ਅਸਰ ਕਰਦੇ।
੨੦ ਹੰਕਾਰ।
੨੧ ਵਾਹਿਗੁਰੂ ਗਰੀਬਾਂ ਦਾਸਾਂ ਦਾ ਆਸਰਾ ਹੈ।
੨੨ ਹਰੀ ਰਾਜੇ ਦੀ।
੨੩ ਗਲ ਨਾਲ।
੨੪ ਮਿਟੀ।
੨੫ ਜਿਸ ਨੂੰ ਕਿਸੇ ਹੋਰ ਚੀਜ਼ ਨਾਲ ਉਪਮਾ ਨਾ ਦਿੱਤੀ ਜਾ ਸਕੇ, ਅਦੁਤੀ।
੨੬ ਜੀਵਾਤਮਾ।
੨੭ ਆਤਮਾ।
੨੮ ਬਾਲਕ।
੨੯ ਸਦਾ ਹੀ ਆਪਣੇ ਆਪ ਵਿਚ ਕਾਇਮ ਹੈ।
੩੦ ਹੁਸੜ, ਗਰਮੀ।
੩੧ ਸਰਦੀ, ਠੰਢ।
੩੨ ਖ਼ੁਸ਼ੀ।
੩੩ ਮਾਂ।
੩੪ ਪਰੇ ਤੋਂ ਪਰੇ, ਸਰੀਰਕ ਹਦਾਂ ਤੋਂ ਪਰੇ।
੩੫ ਭਾਵ ਅਗਿਆਨਤਾ ਦੇ ਕਾਰਨ ਮਨੁਖ ਦੁਖ ਉਠਾਂਦਾ ਹੈ, ਪਰ ਆਤਮਾ ਨਿਰੋਲ ਰੂਪ ਵਿਚ ਪਾਪ ਪੁੰਨ ਦੇ ਅਸਰਾਂ ਤੋਂ ਉਤੇ ਰਹਿੰਦਾ ਹੈ ਅਤੇ ਹਰ ਇਕ ਦੇ ਸਰੀਰ ਅੰਦਰ ਸਦਾ ਚੇਤੰਨ ਰਹਿੰਦਾ ਹੈ।
੩੬ ਤ੍ਰਿਨ-ਗੁਣੀ ਮਾਇਆ ਨੂੰ ਇਸੇ ਨੇ ਅਵਿਦਿਆ ਦੇ ਕਾਰਨ ਪੈਦਾ ਕੀਤਾ ਹੈ।
੩੭ ਅਗਿਆਨਤਾ ਦੇ ਕਾਰਨ ਮਹਾ ਮਾਇਆ ਇਸੇ ਦਾ ਅਕਸ (ਪ੍ਰਤਿਬਿੰਬ) ਹੈ।
੩੮ ਜੋ ਛਲਿਆ ਨਾ ਜਾ ਸਕੇ।

* ਗੁਰੂ ਦੀ ਸੰਗਤ ਵਿਚੋਂ ਨਰਾਇਣ ਦਾ ਨਾਮ ਲਭਦਾ ਹੈ, ਜੋ ਪਾਪ ਦੂਰ ਕਰ ਕੇ ਪਵਿੱਤਰ ਤੇ ਸੁਖੀ ਕਰਦਾ ਹੈ।

† ਹਉਮੈ ਤੇ ਉਸ ਤੋਂ ਪੈਦਾ ਹੋਈ ਨਿੰਦਾ-ਬ੍ਰਿਤੀ ਛੱਡ ਕੇ ਹਰੀ ਦੀ ਸ਼ਰਨ ਪੈਣਾ ਚਾਹੀਦਾ ਹੈ।

‡ ਇਹ ਗਲ ਤਾਂ ਹੀ ਹੋ ਸਕਦੀ ਹੈ ਜੇ ਆਪਣੀ ਆਤਮਾ ਨੂੰ ਬ੍ਰਿਅੰਤ ਤੇ ਨਿਰਲੇਪ ਹਰੀ ਦਾ ਰੂਪ ਕਰਕੇ ਸਮਝੀਏ।

ਅਛੇਦ[1] ਅਭੇਦ[2] ਦਇਆਲ ॥ ਦੀਨ ਦਇਆਲ ਸਦਾ ਕਿਰਪਾਲ ॥ ਤਾ ਕੀ [3]ਗਤਿ ਮਿਤਿ ਕਛੂ ਨ ਪਾਇ ॥ ਨਾਨਕ ਤਾ ਕੈ [4]ਬਲਿ ਬਲਿ ਜਾਇ ॥ ੪ ॥ ੧੯ ॥ ੨੧ ॥ ਗੋਂਡ ਮਹਲੁ ੫ * ॥ ਸੰਤਨ ਕੈ ਬਲਿਹਾਰੈ ਜਾਉ ॥ ਸੰਤਨ ਕੇ ਸੰਗਿ ਰਾਮ ਗੁਨ ਗਾਉ ॥ [5]ਸੰਤ ਪ੍ਰਸਾਦਿ ਕਿਲਵਿਖ[6] ਸਭਿ ਗਏ ॥ ਸੰਤ ਸਰਣਿ ਵਡਭਾਗੀ ਪਏ ॥ ੧ ॥ ਰਾਮੁ ਜਪਤ ਕਛੁ ਬਿਘਨੁ ਨ ਵਿਆਪੈ ॥ ਗੁਰਪ੍ਰਸਾਦਿ ਅਪੁਨਾ ਪ੍ਰਭੁ ਜਾਪੈ[7] ॥ ੧ ॥ ਰਹਾਉ ॥ ਪਾਰਬ੍ਰਹਮੁ ਜਬ ਹੋਇ ਦਇਆਲ ॥ ਸਾਧੂ ਜਨ ਕੀ ਕਰੈ ਰਵਾਲ[8] ॥ ਕਾਮੁ ਕ੍ਰੋਧੁ ਇਸੁ ਤਨ ਤੇ ਜਾਇ ॥ ਰਾਮ ਰਤਨੁ ਵਸੈ ਮਨਿ ਆਇ ॥ ੨ ॥ ਸਫਲੁ ਜਨਮੁ ਤਾਂ ਕਾ ਪਰਵਾਣੁ ॥ ਪਾਰਬ੍ਰਹਮੁ ਨਿਕਟਿ[9] ਕਰਿ ਜਾਣੁ ॥ [10]ਭਾਇ ਭਗਤਿ ਪ੍ਰਭ ਕੀਰਤਨਿ ਲਾਗੈ ॥ ਜਨਮ ਜਨਮ ਕਾ ਸੋਇਆ[11] ਜਾਗੈ ॥ ੩ ॥ ਚਰਨ ਕਮਲ ਜਨ ਕਾ ਆਧਾਰੁ[12] ॥ ਗੁਣ ਗੋਵਿੰਦ [13]ਰਉਂ ਸਚੁ ਵਾਪਾਰੁ ॥ ਦਾਸ ਜਨਾ ਕੀ [14]ਮਨਸਾ ਪੂਰਿ ॥ ਨਾਨਕ ਸੁਖੁ ਪਾਵੈ ਜਨ ਧੂਰਿ[15] ॥ ੪ ॥ ੨੦ ॥ ੨੨ ॥ ੬ ॥ ੨੮ ॥

ਰਾਗੁ ਗੋਂਡ ਅਸਟਪਦੀਆ ਮਹਲਾ ੫ † ਘਰੁ ੨

੧ ਓ ਸਤਿਗੁਰ ਪ੍ਰਸਾਦਿ ॥ ਕਰਿ ਨਮਸਕਾਰ ਪੂਰੇ ਗੁਰਦੇਵ ॥ [16]ਸਫਲ ਮੂਰਤਿ ਸਫਲ ਜਾ ਕੀ ਸੇਵ ॥ ਅੰਤਰਜਾਮੀ[17] ਪੁਰਖੁ ਬਿਧਾਤਾ[18] ॥ [19]ਆਠ ਪਹਰ ਨਾਮ ਰੰਗਿ ਰਾਤਾ ॥ ੧ ॥ ਗੁਰੁ ਗੋਬਿੰਦ ਗੁਰੂ ਗੋਪਾਲ ॥ ਅਪਨੇ ਦਾਸ ਕਉ ਰਾਖਨਹਾਰ ॥ ੧ ॥ ਰਹਾਉ ॥ ਪਾਤਿਸਾਹ ਸਾਹ ਉਮਰਾਉ[20] ਪਤੀਆਏ[21] ॥ ਦੁਸਟ ਅਹੰਕਾਰੀ ਮਾਰਿ ਪਚਾਏ[22] ॥ ਨਿੰਦਕ ਕੈ ਮੁਖਿ ਕੀਨੋ ਰੋਗੁ ॥ ਜੈਜੈਕਾਰੁ ਕਰੈ ਸਭੁ ਲੋਗੁ ॥ ੨ ॥ ਸੰਤਨ ਕੈ ਮਨਿ ਮਹਾ ਅਨੰਦੁ ॥ ਸੰਤ ਜਪਹਿ ਗੁਰਦੇਉ ਭਗਵੰਤੁ[23] ॥ ਸੰਗਤਿ ਕੇ ਮੁਖ ਊਜਲ ਭਏ ॥ ਸਗਲ ਥਾਨ ਨਿੰਦਕ ਕੇ ਗਏ ॥ ੩ ॥ ਸਾਸਿ ਸਾਸਿ ਜਨੁ ਸਦਾ ਸਲਾਹੇ ॥ ਪਾਰਬ੍ਰਹਮ ਗੁਰ ਬੇਪਰਵਾਹੇ ॥ ਸਗਲ ਭੈ ਮਿਟੇ ਜਾ ਕੀ ਸਰਨਿ ॥ ਨਿੰਦਕ ਮਾਰਿ ਪਾਏ ਸਭਿ ਧਰਨਿ[24] ॥ ੪ ॥ ਜਨ ਕੀ ਨਿੰਦਾ ਕਰੈ ਨ ਕੋਇ ॥ ਜੋ ਕਰੈ ਸੋ ਦੁਖੀਆ ਹੋਇ ॥ ਆਠ ਪਹਰ ਜਨੁ ਏਕੁ ਧਿਆਇ ॥ ਜਮੂਆ[25] ਤਾ ਕੈ ਨਿਕਟਿ[26] ਨ ਜਾਇ ॥ ੫ ॥ ਜਨ ਨਿਰਵੈਰ ਨਿੰਦਕ ਅਹੰਕਾਰੀ ॥ [27]ਜਨ ਭਲ ਮਾਨਹਿ ਨਿੰਦਕ ਵੇਕਾਰੀ ॥ ਗੁਰ ਕੈ ਸਿਖਿ[28] ਸਤਿਗੁਰੂ ਧਿਆਇਆ ॥ ਜਨ ਉਬਰੇ[29] ਨਿੰਦਕ ਨਰਕਿ ਪਾਇਆ ॥ ੬ ॥ ਸੁਣਿ ਸਾਜਨ ਮੇਰੇ ਮੀਤ ਪਿਆਰੇ ॥ ਸਤਿ ਬਚਨ

੧ ਅਬਿਨਾਸੀ ।
੨ ਜਿਸ ਦਾ ਭੇਦ ਨਾ ਲਭੇ ।
੩ ਅਵਸਥਾ ਤੇ ਅੰਦਾਜ਼ਾ।
੪ ਬਲਿਹਾਰ ।
੫ ਸੰਤਾਂ ਦੀ ਕਿਰਪਾ ਨਾਲ ।
੬ ਪਾਪ ।
੭ ਜਾਪਦਾ ਹੈ, ਪਛਾਣਿਆ ਜਾਂਦਾ ਹੈ ।
੮ ਚਰਨਾਂ ਦੀ ਧੂੜੀ ।
੯ ਨੇੜੇ ।
੧੦ ਭਗਤੀ ਭਾਵ ਨਾਲ । ਦੇਖੋ ਪੰ. ੮੬੬, ਨੋਟ ੨।
੧੧ ਸੁਤਾ ਹੋਇਆ ਅਗਿਆਨਤਾ ਵਿਚ ।
੧੨ ਆਸਰਾ ।
੧੩ ਸਿਮਰਦਾ ਹਾਂ; ਇਹੋ ਸਿਮਰਨ ਸਚਾ ਵਾਪਾਰ ਹੈ ।
੧੪ ਖ਼ਾਹਿਸ਼ ਪੂਰੀ ਕਰੋ । ਉਹ ਖ਼ਾਹਿਸ਼ ਇਹ ਹੈ ਕਿ ਹਰੀ-ਜਨਾਂ ਦੀ ਚਰਨ-ਧੂੜੀ ਵਿਚ ਸੁਖ ਮਿਲਦਾ ਰਹੇ ।
੧੫ ਧੂੜੀ ।
੧੬ ਜਿਸ ਦਾ ਦਰਸ਼ਨ ਸਫਲ ਕਰਨ ਵਾਲਾ ਹੈ, ਦਰਸ਼ਨ ਕਰਦਿਆਂ ਹੀ ਸਭ ਫਲ ਮਿਲ ਜਾਂਦੇ ਹਨ ।
੧੭ ਅੰਦਰ ਦੀਆਂ ਜਾਨਣ ਵਾਲਾ ।
੧੮ [ਵਿਧਾਤ੍ਰਿ] ਰਚਨਹਾਰਾ ।
੧੯ ਗੁਰੂ ਸਦਾ ਹੀ ਨਾਮ-ਰੰਗ ਵਿਚ ਲਗਾ ਰਹਿੰਦਾ ਹੈ ।
੨੦ ਅਮੀਰ ।
੨੧ ਪਰਚਾਉਂਦਾ ਹੈ, ਤਸੱਲੀ ਕਰਦਾ ਹੈ ।
੨੨ ਗਰਕ ਕਰਦਾ ਹੈ ।
੨੩ ਭਾਗਾਂ ਵਾਲੇ ਗੁਰੂ ਨੂੰ, ਸਭ ਪ੍ਰਾਪਤੀਆਂ ਵਾਲੇ ਗੁਰੂ ਨੂੰ ।
੨੪ ਧਰਤੀ ਤੇ ।
੨੫ ਵਿਚਾਰਾ ਜਮ ।
੨੬ ਨੇੜੇ ।
੨੭ ਸੇਵਕ ਤਾਂ ਭਲਾ ਮਨਾਂਦਾ ਹੈ, ਪਰ ਨਿੰਦਕ ਬੁਰਾ ਸੋਚਦਾ ਰਹਿੰਦਾ ਹੈ ।
੨੮ ਸਿਖਿਆ ਦੁਆਰਾ ।
੨੯ ਤਰ ਗਏ ।

---

* ਸੰਤ-ਜਨਾਂ ਦੀ ਸੰਗਤਿ ਹਰੀ ਦੀ ਕਿਰਪਾ ਨਾਲ ਮਿਲਦੀ ਹੈ ।

† ਗੁਰ-ਨਿੰਦਕ ਨਹੀਂ ਬਣਨਾ, ਗੁਰਮੁਖਿ ਬਣਨਾ ਹੈ, ਕਿਉਂਕਿ ਨਿੰਦਕ ਦੁਖੀ ਰਹਿੰਦਾ ਹੈ ਤੇ ਗੁਰਮੁਖਿ ਨੂੰ ਇਥੇ ਉਥੇ ਸਦਾ ਸੁਖ ਮਿਲਦਾ ਹੈ ।

[੧]ਵਰਤਹਿ ਹਰਿ ਦੁਆਰੇ ॥ ਜੈਸਾ ਕਰੇ ਸੁ ਤੈਸਾ ਪਾਇ ॥ ਅਭਿਮਾਨੀ ਕੀ ਜੜ ਸਰਪਰ[੨] ਜਾਇ ॥ ੭ ॥ ਨੀਧਰਿਆ[੩] ਸਤਿਗੁਰ ਧਰ[੪] ਤੇਰੀ ॥ ਕਰਿ ਕਿਰਪਾ ਰਾਖਹੁ ਜਨ ਕੇਰੀ[੫] ॥ ਕਹੁ ਨਾਨਕ ਤਿਸੁ ਗੁਰ ਬਲਿਹਾਰੀ ॥ ਜਾ ਕੈ ਸਿਮਰਨਿ ਪੈਜ ਸਵਾਰੀ ॥ ੮ ॥ ੧ ॥ ੨੯ ॥

ਰਾਗੁ ਗੋਂਡ ਬਾਣੀ ਭਗਤਾ ਕੀ ॥ ਕਬੀਰ[੬] ਜੀ ਘਰੁ ੧

੧ ਓ ਸਤਿਗੁਰ ਪ੍ਰਸਾਦਿ * ॥ ਸੰਤੁ ਮਿਲੈ ਕਿਛੁ ਸੁਨੀਐ ਕਹੀਐ ॥ ਮਿਲੈ ਅਸੰਤੁ[੭] ਮਸਟਿ[੮] ਕਰਿ ਰਹੀਐ ॥ ੧ ॥ [੯]ਬਾਬਾ ਬੋਲਨਾ ਕਿਆ ਕਹੀਐ ॥ ਜੈਸੇ ਰਾਮਨਾਮ ਰਵਿ ਰਹੀਐ ॥ ੧ ॥ ਰਹਾਉ ॥ [੧੦]ਸੰਤਨ ਸਿਉ ਬੋਲੇ ਉਪਕਾਰੀ ॥ ਮੂਰਖ ਸਿਉ ਬੋਲੇ [੧੧]ਝਖ ਮਾਰੀ ॥ ੨ ॥ ਬੋਲਤ ਬੋਲਤ [੧੨]ਬਢਹਿ ਬਿਕਾਰਾ ॥ [੧੩]ਬਿਨੁ ਬੋਲੇ ਕਿਆ ਕਰਹਿ ਬੀਚਾਰਾ ॥ ੩ ॥ ਕਹੁ ਕਬੀਰ [੧੪]ਛੂਛਾ ਘਟੁ ਬੋਲੈ ॥ ਭਰਿਆ ਹੋਇ ਸੁ ਕਬਹੁ ਨ ਡੋਲੈ ॥ ੪ ॥ ੧ ॥ ਗੋਂਡ † ॥ ਨਰੂ[੧੫] ਮਰੈ ਨਰੁ ਕਾਮਿ ਨ ਆਵੈ ॥ ਪਸੂ ਮਰੈ ਦਸ ਕਾਜ ਸਵਾਰੈ ॥ ੧ ॥ ਅਪਨੇ [੧੬]ਕਰਮ ਕੀ ਗਤਿ ਮੈ ਕਿਆ ਜਾਨਉ ॥ ਮੈ ਕਿਆ ਜਾਨਉ ਬਾਬਾ ਰੇ ॥ ੧ ॥ ਰਹਾਉ ॥ ਹਾਡ ਜਲੇ ਜੈਸੇ ਲਕਰੀ[੧੭] ਕਾ ਤੂਲਾ[੧੮] ॥ ਕੇਸ ਜਲੇ ਜੈਸੇ ਘਾਸ ਕਾ ਪੂਲਾ[੧੯] ॥ ੨ ॥ ਕਹੁ ਕਬੀਰ ਤਬ ਹੀ ਨਰੁ ਜਾਗੈ ॥ ਜਮ ਕਾ ਡੰਡੁ[੨੦] ਮੂੰਡ[੨੧] ਮਹਿ ਲਾਗੈ ॥ ੩ ॥ ੨ ॥ ਗੋਂਡ ‡ ॥ ਆਕਾਸਿ ਗਗਨੁ[੨੨] ਪਾਤਾਲਿ ਗਗਨੁ ਹੈ ਚਹੁ ਦਿਸਿ[੨੩] ਗਗਨੁ ਰਹਾਇਲੇ[੨੪] ॥ [੨੫]ਆਨਦ ਮੂਲੁ ਸਦਾ ਪੁਰਖੋਤਮੁ ਘਟੁ ਬਿਨਸੈ ਗਗਨੁ ਨ ਜਾਇਲੇ ॥ ੧ ॥ [੨੬]ਮੋਹਿ ਬੈਰਾਗੁ ਭਇਓ ॥ ਇਹੁ ਜੀਉ ਆਇ ਕਹਾ ਗਇਓ ॥ ੧ ॥ ਰਹਾਉ ॥ ਪੰਚ ਤਤੁ ਮਿਲਿ ਕਾਇਆ ਕੀਨੀ ਤਤੁ ਕਹਾ ਤੇ ਕੀਨੁ ਰੇ ॥ [੨੭]ਕਰਮ ਬਧ ਤੁਮ ਜੀਉ ਕਹਤ ਹੌ ਕਰਮਹਿ ਕਿਨਿ ਜੀਉ ਦੀਨੁ ਰੇ ॥ ੨ ॥ ਹਰਿ ਮਹਿ ਤਨੁ ਹੈ ਤਨ ਮਹਿ ਹਰਿ ਹੈ ਸਰਬ ਨਿਰੰਤਰਿ[੨੮] ਸੋਇ ਰੇ ॥ ਕਹਿ ਕਬੀਰ ਰਾਮਨਾਮੁ ਨ ਛੋਡਉ [੨੯]ਸਹਜੇ ਹੋਇ ਸੁ ਹੋਇ ਰੇ ॥ ੩ ॥ ੩ ॥

ਰਾਗੁ ਗੋਂਡ ਬਾਣੀ ਕਬੀਰ ਜੀਉ ਕੀ ਘਰੁ ੨

੧ ਓ ਸਤਿਗੁਰ ਪ੍ਰਸਾਦਿ ॥ § ॥ ਭੁਜਾ[੩੦] ਬਾਂਧਿ ਭਿਲਾ[੩੧] ਕਰਿ ਡਾਰਿਓ ॥ ਹਸਤੀ[੩੨] ਕ੍ਰੋਪਿ ਮੂੰਡ ਮਹਿ ਮਾਰਿਓ ॥ ਹਸਤਿ ਭਾਗਿ ਕੈ ਚੀਸਾ ਮਾਰੈ ॥ ਇਆ ਮੂਰਤਿ ਕੈ ਹਉ ਬਲਿਹਾਰੈ ॥ ੧ ॥ ਆਹਿ[੩੩] ਮੇਰੇ ਠਾਕੁਰ ਤੁਮਰਾ ਜੋਰੁ ॥ ਕਾਜੀ ਬਕਿਬੋ[੩੪]

੧ ਹਰੀ ਦੇ ਦੁਆਰੇ ਬਚਨ ਸਰੇ (ਠੀਕ) ਉਤਰਦੇ ਹਨ ।
੨ ਜ਼ਰੂਰ ।
੩ ਬੇਆਸਰਿਆਂ ਨੂੰ ।
੪ ਆਸਰਾ ।
੫ ਦੀ । ਸੇਵਕ ਦੀ ਪੈਜ ਰਖੇ ।
੬ ਦੇਖੋ ਪੰ. ੭੬੨, ਫੁਟ ਨੋਟ † ।
੭ ਖੋਟੇ ਪੁਰਸ਼ ।
੮ ਚੁਪ ।
੯ ਕੀ ਬੋਲ ਬੋਲੀਏ (ਸੰਤਾਂ ਪਾਸ ਜਾ ਕੇ)?–ਉਹੋ ਜਿਸ ਦੁਆਰਾ ਰਾਮ-ਨਾਮ ਵਿਚ ਰਹਿ ਸਕੀਏ ।
੧੦ ਸੰਤਾਂ ਨਾਲ ਗਲ ਕਰਦਿਆਂ ਭਲਾ ਹੁੰਦਾ ਹੈ ।
੧੧ ਬੇਅਰਥ ਜਾਂਦਾ ਹੈ ।
੧੨ ਵਧਦੇ ਹਨ ਔਗੁਣ ।
੧੩ ਬਿਨਾਂ ਬੋਲਣ ਦੇ ਵਿਚਾਰ ਵੀ ਕੀ ਕਰ ਸਕਦੇ ਹਾਂ ?
੧੪ ਖ਼ਾਲੀ ਘੜਾ ।
੧੫ ਮਨੁਖ ।
੧੬ ਕਰਮਾਂ ਦੀ ਗਤੀ, ਭਾਵ ਮੇਰਾ ਕੀ ਹਾਲ ਹੋਵੇਗਾ ।
੧੭ ਲਕੜੀ ।
੧੮ ਗਠਾ ।
੧੯ ਮੁਠਾ, ਗਠਾ ।
੨੦ ਡੰਡਾ ।
੨੧ ਸਿਰ ।
੨੨ ਆਕਾਸ਼, ਭਾਵ ਚੇਤਨ-ਸੱਤਾ, ਵਿਆਪਕ ਹਰੀ ।
੨੩ ਚਹੁਆਂ ਤਰਫ਼ਾਂ ਵਿਚ, ਚੁਤਰਫੀਂ ।
੨੪ ਰਹਿੰਦਾ ਹੈ ।
੨੫ ਉਹ ਉੱਤਮ ਪੁਰਸ਼ ਜੋ ਸਭ ਵਿਚ ਵਿਆਪਕ ਹੋ ਰਿਹਾ ਹੈ ਤੇ ਸਭ ਸੁਖਾਂ ਦਾ ਮੁਢ ਹੈ, ਸਰੀਰ ਰੂਪ ਘੜਾ ਟੁਟ ਜਾਣ ਤੇ ਉਹ ਗਗਨ ਰੂਪ ਵਾਹਿਗੁਰੂ ਨਾਸ ਨਹੀਂ ਹੁੰਦਾ । ਘੜਾ=ਸਰੀਰ ।
੨੬ ਮੈਨੂੰ ਇਸ ਗੱਲ ਨੇ ਦੜਾ ਉਦਾਸ ਕੀਤਾ ਹੈ ਕਿ ਇਹ ਜੀਉ ਆ ਕੇ ਫਿਰ ਕਿਥੇ ਚਲਾ ਜਾਂਦਾ ਹੈ ।
੨੭ ਤੁਸੀਂ ਜੀਵ ਨੂੰ ਕਰਮਾਂ ਦਾ ਬਧਾ ਹੋਇਆ ਕਹਿੰਦੇ ਹੋ, ਪਰ ਕਰਮਾਂ ਦੇ ਵਸ ਜੀਵ ਨੂੰ ਕਿਸ ਨੇ ਕੀਤਾ ?
੨੮ ਅੰਦਰ ।
੨੯ ਜੋ ਉਸ ਵਲੋਂ ਸਹਜੇ ਹੀ ਉਸ ਦੇ ਹੁਕਮ ਅੰਦਰ ਹ ਰਿਹਾ ਹੈ ਉਹੋ ਠੀਕ ਹੈ, ਭਾਵ ਇਹ ਹੈ ਕਿ ਸਾਰੀ ਖੇਡ ਉਸ ਦੀ ਆਪਣੀ ਹੈ, ਇਸ ਲਈ ਮੈਂ ਭਾਣੇ ਅੰਦਰ ਰਹਿਣਾ ਹੀ ਚੰਗਾ ਸਮਝਦਾ ਹਾਂ ।
੩੦ ਬਾਹਾਂ ।
੩੧ ਡੇਲਾ, ਪਿੰਨਾ, ਪੋਟਲੀ । ਪੋਟਲੀ ਬਣਾ ਕੇ ਹਾਥੀ ਅੱਗੇ ਸੁੱਟ ਦਿੱਤਾ ।
੩੨ ਹਾਥੀ । ਮਹਾਵਤ ਗੁਸੇ ਵਿਚ ਆ ਕੇ ਹਾਥੀ ਨੂੰ ਸਿਰ ਤੇ ਅੰਕਸ ਮਾਰਦਾ ਹੈ, ਪਰ ਹਾਥੀ ਭੱਜ ਕੇ ਚੀਕਾਂ ਮਾਰਦਾ ਇਉਂ ਆਖਦਾ ਹੈ ਕਿ ਇਸ ਮੂਰਤ (ਕਬੀਰ) ਤੋਂ ਮੈਂ ਸਦਕੇ ਜਾਂਦਾ ਹਾਂ !
੩੩ ਹੈ ! ਕਬੀਰ ਜੀ ਕਹਿੰਦੇ ਹਨ, 'ਹੇ ਮੇਰੇ ਮਾਲਕ, ਮੈਨੂੰ ਤੇਰਾ ਆਸਰਾ ਹੈ ।'
੩੪ ਕਹਿੰਦਾ ਹੈ । ਕਾਜ਼ੀ ਮਹਾਵਤ ਨੂੰ ਕਹਿੰਦਾ ਹੈ ਕਿ ਹਾਥੀ ਨੂੰ ਅੱਗੇ ਤੋਰੋ ।

* ਸੰਤਾਂ ਨਾਲ ਗਲ ਕਰਦਿਆਂ ਭਲਾ ਹੁੰਦਾ ਹੈ, ਵਿਚਾਰ ਖੁਲ੍ਹਦੀ ਹੈ, ਤੇ ਰੱਬ ਨਾਲ ਮੇਲ ਹੁੰਦਾ ਹੈ ; ਪਰ ਖੋਟੇ ਪੁਰਸ਼ ਨਾਲ ਗਲ ਕਰਦਿਆਂ ਔਗਣ ਹੀ ਵਧਦੇ ਹਨ, ਇਸ ਲਈ ਉਸ ਨਾਲ ਚੁਪ ਹੀ ਰਹਿਣਾ ਚਾਹੀਦਾ ਹੈ ।

† ਹਰੀ ਦੀ ਯਾਦ ਬਿਨਾਂ ਮਨੁਖ ਦੀ ਜ਼ਿੰਦਗੀ ਨਿਰੀ ਸਰੀਰਕ ਹੈ, ਜਿਵੇਂ ਪਸ਼ੂਆਂ ਦੀ । ਪਸ਼ੂ ਫਿਰ ਭੀ ਉਸ ਤੋਂ ਚੰਗੇ ਹਨ, ਕਿਉਂਕਿ ਉਨ੍ਹਾਂ ਦੇ ਸਰੀਰ ਮੌਤ ਪਿਛੋਂ ਕਈ ਕੰਮ ਸਵਾਰਦੇ ਹਨ, ਪਰ ਮਨੁਖ ਦਾ ਮੁਰਦਾ ਤਾਂ ਲਕੜ ਜਾਂ ਘਾਹ ਵਾਕਰ ਨਿਰਾ ਸੜਨ ਜੋਗਾ ਹੀ ਰਹਿ ਜਾਂਦਾ ਹੈ ।

‡ ਸਰੀਰ ਤਾਂ ਨਾਸਮਾਨ ਹੈ, ਪਰ ਇਸ ਵਿਚ ਵਸਣ ਵਾਲਾ ਹਰੀ ਨਾਸਮਾਨ ਨਹੀਂ । ਇਸ ਲਈ ਜੇ ਅਸੀ ਅਮਰ ਹੋਣਾ ਚਾਹੁੰਦੇ ਹਾਂ ਤਾਂ ਆਪਣੇ ਅੰਦਰ ਦੇ ਹਰੀ ਨੂੰ ਸਿਮਰਨਾ ਚਾਹੀਦਾ ਹੈ ।

§ ਇਸ ਸ਼ਬਦ ਵਿਚ ਆਪਣੀ ਦ੍ਰਿੜ੍ਹਤਾ ਦਸਦੇ ਹਨ । ਸਿਕੰਦਰ ਲੋਦੀ ਦੇ ਸਮੇਂ ਬਨਾਰਸ ਵਿਚ ਭਗਤ ਕਬੀਰ ਜੀ ਨੂੰ ਮੁਸਲਮਾਣਾਂ ਵਲੋਂ ਬਹੁਤ ਕਲੇਸ਼ ਦਿਤਾ ਗਿਆ, ਜਿਸ ਦਾ ਜ਼ਿਕਰ ਇਸ ਸ਼ਬਦ ਵਿਚ ਕੀਤਾ ਗਿਆ ਹੈ ।

ਹਸਤੀ ਤੋਰੁ ॥ ੧ ॥ ਰਹਾਉ ॥ ਰੇ ਮਹਾਵਤ ਤੁਝੁ [੧]ਡਾਰਉ ਕਾਟਿ ॥ ਇਸਹਿ ਤੁਰਾਵਹੁ [੨]ਘਾਲਹੁ ਸਾਟਿ ॥ ਹਸਤਿ ਨ ਤੋਰੈ[੩] ਧਰੈ ਧਿਆਨੁ ॥ [੪]ਵਾ ਕੈ ਰਿਦੈ ਬਸੈ ਭਗਵਾਨੁ ॥ ੨ ॥ ਕਿਆ ਅਪਰਾਧੁ ਸੰਤ ਹੈ ਕੀਨਾ ॥ ਬਾਂਧਿ ਪੋਟ[੫] ਕੁੰਚਰ[੬] ਕਉ ਦੀਨਾ ॥ ਕੁੰਚਰੁ ਪੋਟ ਲੈ ਲੈ ਨਮਸਕਾਰੈ ॥ ਬੂਝੀ ਨਹੀ ਕਾਜੀ ਅੰਧਿਆਰੈ[੭] ॥ ੩ ॥ ਤੀਨਿ ਬਾਰ ਪਤੀਆ[੮] ਭਰਿ ਲੀਨਾ ॥ ਮਨ ਕਠੋਰੁ ਅਜਹੂ ਨ ਪਤੀਨਾ[੯] ॥ ਕਹਿ ਕਬੀਰ ਹਮਰਾ ਗੋਬਿੰਦੁ ॥ [੧੦]ਚਉਥੇ ਪਦ ਮਹਿ ਜਨ ਕੀ ਜਿੰਦੁ ॥੪॥ ੧ ॥੪॥ ਗੋਂਡ * ॥ ਨਾ ਇਹੁ[੧੧] ਮਾਨਸੁ ਨਾ ਇਹੁ ਦੇਉ ॥ ਨਾ ਇਹੁ ਜਤੀ ਕਹਾਵੈ ਸੇਉ[੧੨] ॥ ਨਾ ਇਹੁ ਜੋਗੀ ਨਾ ਅਵਧੂਤਾ[੧੩] ॥ ਨਾ ਇਸੁ ਮਾਇ ਨ ਕਾਹੂ ਪੂਤਾ ॥ ੧ ॥ [੧੪]ਇਆ ਮੰਦਰ ਮਹਿ ਕੌਨ ਬਸਾਈ ॥ ਤਾ ਕਾ ਅੰਤੁ ਨ ਕੋਊ ਪਾਈ ॥ ੧ ॥ ਰਹਾਉ ॥ ਨਾ ਇਹੁ ਗਿਰਹੀ[੧੫] ਨਾ ਓਦਾਸੀ ॥ ਨਾ ਇਹੁ ਰਾਜ ਨ ਭੀਖ ਮੰਗਾਸੀ ॥ ਨਾ ਇਸੁ ਪਿੰਡੁ[੧੬] ਨ [੧੭]ਰਕਤੂ ਰਾਤੀ ॥ ਨਾ ਇਹੁ ਬ੍ਰਹਮਨੁ ਨਾ ਇਹੁ ਖਾਤੀ[੧੮] ॥ ੨ ॥ ਨਾ ਇਹੁ ਤਪਾ ਕਹਾਵੈ ਸੇਖੁ ॥ ਨਾ ਇਹੁ ਜੀਵੈ ਨ ਮਰਤਾ ਦੇਖੁ ॥ ਇਸੁ ਮਰਤੇ ਕਉ ਜੇ ਕੋਊ ਰੋਵੈ ॥ ਜੋ ਰੋਵੈ ਸੋਈ ਪਤਿ ਖੋਵੈ ॥ ੩ ॥ ਗੁਰ ਪ੍ਰਸਾਦਿ ਮੈ ਡਗਰੋ[੧੯] ਪਾਇਆ ॥ ਜੀਵਨ ਮਰਨੁ ਦੋਊ ਮਿਟਵਾਇਆ ॥ ਕਹੁ ਕਬੀਰ ਇਹੁ ਰਾਮ ਕੀ ਅੰਸੁ ॥ [੨੦]ਜਸ ਕਾਗਦ ਪਰ ਮਿਟੈ ਨ ਮੰਸੁ ॥੪॥੨॥੫॥ ਗੋਂਡ † ॥ ਤੂਟੇ ਤਾਗੇ[੨੧] ਨਿਖੁਟੀ ਪਾਨਿ[੨੨] ॥ [੨੩]ਦੁਆਰ ਊਪਰਿ ਝਿਲਕਾਵਹਿ ਕਾਨ ॥ [੨੪]ਕੂਚ ਬਿਚਾਰੇ ਫੂਏ ਫਾਲ ॥ [੨੫]ਇਆ ਮੁੰਡੀਆ ਸਿਰ ਚਢਿਬੋ ਕਾਲ ॥ ੧ ॥ ਇਹੁ ਮੁੰਡੀਆ ਸਗਲੋ ਦ੍ਰਬੁ[੨੬] ਖੋਈ ॥ [੨੭]ਆਵਤ ਜਾਤ [੨੮]ਨਾਕ ਸਰ ਹੋਈ ॥ ੧ ॥ ਰਹਾਉ ॥ [੨੯]ਤੁਰੀ ਨਾਰਿ ਕੀ ਛੋਡੀ ਬਾਤਾ ॥ ਰਾਮਨਾਮ [੩੦]ਵਾ ਕਾ ਮਨੁ ਰਾਤਾ ॥ [੩੧]ਲਰਿਕੀ ਲਰਿਕਨ ਖੈਬੋ ਨਾਹਿ ॥ ਮੁੰਡੀਆ ਅਨਦਿਨੁ ਧਾਪੇ[੩੨] ਜਾਹਿ ॥੨॥ [੩੩]ਇਕ ਦੁਇ ਮੰਦਰਿ ਇਕ ਦੁਇ ਬਾਟ ॥ ਹਮ ਕਉ ਸਾਥਰੁ[੩੪] ਉਨ ਕਉ ਖਾਟ[੩੫] ॥ [੩੬]ਮੂਡ ਪਲੋਸਿ ਕਮਰ ਬਧਿ ਪੋਥੀ ॥ ਹਮ ਕਉ ਚਾਬਨੁ[੩੭] ਉਨ ਕਉ ਰੋਟੀ ॥੩॥ ਮੁੰਡੀਆ ਮੁੰਡੀਆ ਹੂਏ ਏਕ ॥ [੩੮]ਏ ਮੁੰਡੀਆ ਬੂਡਤ ਕੀ ਟੇਕ ॥ ਸੁਨਿ ਅੰਧਲੀ ਲੋਈ ਬੇਪੀਰਿ[੩੯] ॥ [੪੦]ਇਨ੍ ਮੁੰਡੀਅਨ ਭਜਿ ਸਰਨਿ ਕਬੀਰ ॥੪॥ ੩ ॥ ੬ ॥ ਗੋਂਡ ‡ ॥ ਖਸਮੁ[੪੧] ਮਰੈ ਤਉ ਨਾਰਿ[੪੨] ਨ ਰੋਵੈ ॥ [੪੩]ਉਸੁ ਰਖਵਾਰਾ ਅਉਰੋ ਹੋਵੈ ॥ ਰਖਵਾਰੇ[੪੪] ਕਾ ਹੋਇ ਬਿਨਾਸ ॥ ਆਗੈ ਨਰਕੁ ਈਹਾ[੪੫] ਭੋਗ ਬਿਲਾਸ ॥੧॥ [੪੬]ਏਕ ਸੁਹਾਗਨਿ ਜਗਤ ਪਿਆਰੀ ॥ ਸਗਲੇ ਜੀਅ ਜੰਤ ਕੀ ਨਾਰੀ ॥ ੧ ॥ ਰਹਾਉ ॥ ਸੋਹਾਗਨਿ ਗਲਿ ਸੋਹੈ ਹਾਰੁ ॥ [੪੭]ਸੰਤ ਕਉ ਬਿਖੁ ਬਿਗਸੈ ਸੰਸਾਰੁ ॥ ਕਰਿ ਸੀਗਾਰੁ ਬਹੈ ਪਖਿਆਰੀ[੪੮] ॥ ਸੰਤ ਕੀ ਠਿਠਕੀ[੪੯] ਫਿਰੈ ਬਿਚਾਰੀ ॥

੧ ਕੱਟ ਦਿਆਂਗਾ।
੨ ਸੱਟਾਂ ਮਾਰੇ (ਤਾਂ ਜੋ ਹਾਥੀ ਵਧੇ)।
੩ ਤੁਰਦਾ।
੪ ਉਸ ਦੇ ਦਿਲ ਵਿਚ।
੫ ਪੋਟਲੀ।
੬ [ਸੰ. ਕੁੰਜਰ] ਹਾਥੀ।
੭ ਅੰਨ੍ਹੇ ਨੇ।
੮ ਪਰਤਾਵਾ। ਅਜ਼ਮਾਇਸ਼ ਕੀਤੀ।
੯ ਤਸੱਲੀ ਹੋਈ। ਸਖ਼ਤ ਦਿਲ ਨੂੰ ਅਜੇ ਭੀ ਤਸੱਲੀ ਨਾ ਹੋਈ।
੧੦ ਤੁਰੀਆ ਵਿਚ, ਭਾਵ ਵਾਹਿਗੁਰੂ ਵਿਚ।
੧੧ ਇਹ ਜੀਵ।
੧੨ ਸ਼ੈਵਿ, ਸ਼ਿਵ ਦਾ ਉਪਾਸ਼ਕ।
੧੩ ਤਿਆਗੀ, ਸੰਨਿਆਸੀ।
੧੪ ਇਸ ਸਰੀਰ ਮੰਦਰ ਵਿਚ ਕੌਣ ਵਸਦਾ ਹੈ ?
੧੫ ਗ੍ਰਿਹਸਥੀ।
੧੬ ਸਰੀਰ।
੧੭ ਰਤਾ ਜਿੰਨੀ ਰੱਤ (ਲਹੂ)।
੧੮ ਖਤਰੀ।
੧੯ [ਡਗ (ਪੈਰ) ਧਰਨ ਦਾ ਥਾਂ] ਰਸਤਾ, ਅਸਲ ਜੀਵਣ-ਜੁਗਤਿ।
੨੦ ਜਿਵੇਂ ਕਾਗ਼ਜ਼ ਪਰ ਸਿਆਹੀ ਨਹੀਂ ਮਿਟਦੀ, ਤਿਵੇਂ ਇਹ ਜੀਵ ਰਾਮ ਕੀ ਅੰਸ ਹੈ, ਇਸ ਕਰਕੇ ਅਮਿੱਟ ਹੈ।
੨੧ ਧਾਗੇ।
੨੨ ਕਪੜੇ ਨੂੰ ਉਣਨ ਵੇਲੇ ਜੋ ਮਾਵਾ ਲਾਇਆ ਜਾਂਦਾ ਹੈ।
੨੩ ਬੂਹੇ ਤੇ ਕਾਨੇ (ਤਾਣੀ ਵਾਲੇ) ਪਏ ਲਿਸ਼ਕਦੇ ਹਨ।
੨੪ ਕੂਚ ਵਿਚਾਰੇ ਵਾਲ ੨ ਭਾਵ ਖਿਲਰੇ ਪਏ ਹਨ।
੨੫ ਇਹ ਮੁੰਡਾ (ਕਬੀਰ) ਮੌਤ ਦੇ ਮੂੰਹ ਆਇਆ ਹੈ, ਭਾਵ ਇਸ ਨੂੰ ਆਖ਼ਰ ਆਈ ਹੋਈ ਹੈ।
੨੬ ਧਨ। ਸਾਧੂਆਂ ਨਾਲ ਮਿਲ ਕੇ ਧਨ ਗਵਾ ਦਿਤਾ ਹੈ।
੨੭ ਇਨ੍ਹਾਂ ਸਾਧੂਆਂ ਦੇ ਆਵਣ ਜਾਵਣ ਨੇ ਨੱਕ ਵਿਚ ਦਮ ਲੈ ਆਂਦਾ ਹੈ।
੨੮ ਨਾਕ-ਸੁਰ, ਨਕ-ਦਮ, ਬਹੁਤ ਤੰਗ।
੨੯ ਤੁਰੀ (ਜਿਸ ਤੇ ਕਪੜਾ ਵਲ੍ਹੇਟਦੇ ਹਨ) ਅਤੇ ਨਾਲੀਆਂ ਨੂੰ ਛਡ ਬੈਠਾ ਹੈ।
੩੦ ਉਸ ਦਾ (ਕਬੀਰ ਦਾ)।
੩੧ ਲੜਕੀ ਲੜਕਿਆਂ ਲਈ ਖਾਣ ਨੂੰ ਨਹੀਂ ਲਭਦਾ, ਪਰ ਇਹ ਸਾਧੂ ਮੁੰਡੇ ਰਜਦੇ ਨਿਕਲਦੇ ਹਨ।
੩੨ ਰਜਦੇ।
੩੩ ਇਕ ਦੋ ਸਾਧੂ ਘਰ ਹਨ ਤੇ ਇਕ ਦੋ ਰਾਹ ਤੇ ਰਹਿੰਦੇ ਹਨ। ਭਾਵ ਆਉਂਦੇ ਪਏ ਹੁੰਦੇ ਹਨ।
੩੪ ਸਥਰ, ਭੋਏਂ ਸੌਣਾ।
੩੫ ਮੰਜੀ।
੩੬ ਸਿਰ ਤੇ ਹਥ ਫੇਰਦੇ ਹਨ ਤੇ ਲਕ ਨਾਲ ਪੋਥੀ ਹੈ।
੩੭ ਚਬੀਨ, ਭੁੰਨੇ ਦਾਣੇ।
੩੮ ਇਨ੍ਹਾਂ ਮੁੰਡਿਆਂ ਨੇ ਡੁੱਬਣ ਦਾ ਆਸਰਾ ਜਾਂ ਰਾਹ ਫੜਿਆ ਹੈ।
੩੯ ਨਿਗੁਰੀ।
੪੦ ਦੌੜ ਕੇ ਇਨ੍ਹਾਂ ਦੀ ਸ਼ਰਨ ਆਵੇ (ਤਾਂ ਹੀ ਬਚਾਉ ਹੈ)।
੪੧ ਮਨੁੱਖ।
੪੨ ਮਾਇਆ।
੪੩ ਭਾਵ ਉਹ ਕਿਸੇ ਹੋਰ ਦੀ ਜਾ ਬਣਦੀ ਹੈ।
੪੪ ਇਸ ਮਾਇਆ ਦਾ ਰਾਖਾ, ਖਸਮ, ਮਾਇਆ-ਧਾਰੀ।
੪੫ ਇਸ ਜਗਤ ਵਿਚ।
੪੬ ਮਾਇਆ।
੪੭ ਸੰਤਾਂ ਨੂੰ ਵਿਹੁ ਮਲੂਮ ਹੁੰਦੀ ਹੈ, ਪਰ ਸੰਸਾਰ ਵੇਖ ਕੇ ਖਿੜ ਜਾਂਦਾ ਹੈ।
੪੮ ਪਖਸ਼(ਪਟੀ)ਸਵਾਰਨ ਵਾਲੀ,ਵੇਸਵਾ(ਮਾਇਆ)।
੪੯ ਠਿਠ ਕੀਤੀ, ਫਿਟਕਾਰੀ ਹੋਈ।

* ਉਤੇ ਦੱਸੀ ਦ੍ਰਿੜ੍ਹਤਾ ਇਸ ਗਿਆਨ ਤੋਂ ਮਿਲੀ ਹੈ ਕਿ ਜੀਵ ਨਿਰੋਲ ਰੂਪ ਵਿਚ 'ਰਾਮ ਕੀ ਅੰਸ਼' ਹੈ, ਇਸ ਲਈ ਇਹ ਹੋਰ ਅਸਰਾਂ ਤੋਂ ਉਤੇ ਹੈ, ਇਸ ਨੂੰ ਮੌਤ ਭੀ ਨਹੀਂ ਪੋਹ ਸਕਦੀ।

† ਇਹ ਦ੍ਰਿੜ੍ਹਤਾ ਮਨੁੱਖ ਨੂੰ ਸਦਾ ਧਾਰਮਕ ਲਗਨ ਵਿਚ ਰਖਦੀ ਹੈ। ਇਸ ਸ਼ਬਦ ਵਿਚ ਮਾਤਾ ਲੋਈ ਜੀ ਕਬੀਰ ਜੀ ਦੇ ਕੰਮ ਕਾਜ ਛੱਡ ਦੇਣ ਅਤੇ ਸਾਰਾ ਸਮਾਂ ਸਾਧਾਂ ਸੰਤਾਂ ਦੀ ਸੇਵਾ ਵਿਚ ਗੁਜ਼ਾਰਨ ਤੇ ਸ਼ਿਕਾਇਤ ਕਰਦੇ ਹਨ ; ਅਖ਼ੀਰਲੀ ਤੁਕ ਵਿਚ ਭਗਤ ਜੀ ਦਾ ਜਵਾਬ ਹੈ।

‡ ਸੰਤਾਂ ਦੇ ਪਿਛੇ ਤਦ ਲਗੇ ਹਾਂ ਕਿ ਉਨ੍ਹਾਂ ਵਿਚ ਮਾਇਆ ਨੂੰ ਤਿਆਗਣ ਦੀ ਦ੍ਰਿੜ੍ਹਤਾ ਹੈ।

੨ ॥ [੧]ਸੰਤ ਭਾਗਿ ਓਹ ਪਾਛੈ ਪਰੈ ॥ ਗੁਰ ਪਰਸਾਦੀ ਮਾਰਹੁ ਡਰੈ ॥ [੨]ਸਾਕਤ ਕੀ
ਓਹ ਪਿੰਡ ਪਰਾਇਣਿ ॥ [੩]ਹਮ ਕਉ ਦ੍ਰਿਸਟਿ ਪਰੈ ਤ੍ਰਖਿ ਡਾਇਣਿ ॥ ੨ ॥ ਹਮ
ਤਿਸ ਕਾ ਬਹੁ ਜਾਨਿਆ ਭੇਉ[੪] ॥ ਜਬ ਹੂਏ ਕ੍ਰਿਪਾਲ ਮਿਲੇ ਗੁਰਦੇਉ ॥ ਕਹੁ
ਕਬੀਰ ਅਬ ਬਾਹਰਿ ਪਰੀ ॥ ਸੰਸਾਰੈ ਕੈ ਅੰਚਲਿ[੫] ਲਰੀ[੬] ॥ ੪॥੪॥੭॥ ਗੋਂਡ * ॥
[੭]ਗ੍ਰਿਹਿ ਸੋਭਾ ਜਾ ਕੈ ਰੇ ਨਾਹਿ ॥ ਆਵਤ ਪਹੀਆ[੮] ਖੂਧੇ[੯] ਜਾਹਿ ॥ ਵਾ ਕੈ ਅੰਤਰਿ
ਨਹੀ ਸੰਤੋਖੁ[੧੦] ॥ ਬਿਨੁ ਸੋਹਾਗਨਿ[੧੧] ਲਾਗੈ ਦੋਖੁ ॥ ੧ ॥ ਧਨੁ ਸੋਹਾਗਨਿ ਮਹਾ
ਪਵੀਤ[੧੨] ॥ [੧੩]ਤਪੇ ਤਪੀਸਰ ਡੋਲੈ ਚੀਤ ॥ ੧ ॥ ਰਹਾਉ ॥ ਸੋਹਾਗਨਿ ਕਿਰਪਨ[੧੪]
ਕੀ ਪੂਤੀ ॥ [੧੫]ਸੇਵਕ ਤਜਿ ਜਗਤ ਸਿਉ ਸੂਤੀ ॥ [੧੬]ਸਾਧੂ ਕੈ ਠਾਢੀ ਦਰਬਾਰਿ ॥
ਸਰਨਿ ਤੇਰੀ ਮੋਕਉ ਨਿਸਤਾਰਿ ॥ ੨ ॥ ਸੋਹਾਗਨਿ ਹੈ ਅਤਿ ਸੁੰਦਰੀ ॥ ਪਗ
ਨੇਵਰ[੧੭] ਛਨਕ ਛਨਹਰੀ ॥ [੧੮]ਜਉ ਲਗੁ ਪ੍ਰਾਨ ਤਊ ਲਗੁ ਸੰਗੇ ॥ ਨਾਹਿ ਤ
ਚਲੀ ਬੇਗਿ[੧੯] ਉਠਿ ਨੰਗੇ ॥ ੩ ॥ ਸੋਹਾਗਨਿ [੨੦]ਭਵਨ ਤ੍ਰੈ ਲੀਆ ॥ [੨੧]ਦਸ ਅਠ
ਪੁਰਾਣ ਤੀਰਥ ਰਸ ਕੀਆ ॥ ਬ੍ਰਹਮਾ ਬਿਸਨੁ ਮਹੇਸਰ ਬੇਧੇ[੨੨] ॥ ਬਡੇ ਭੂਪਤਿ[੨੩]
ਰਾਜੇ ਹੈ ਛੇਧੇ[੨੪] ॥ ੪ ॥ ਸੋਹਾਗਨਿ [੨੫]ਉਰਵਾਰਿ ਨ ਪਾਰਿ ॥ [੨੬]ਪਾਂਚ ਨਾਰਦ ਕੈ
ਸੰਗਿ ਬਿਧਵਾਰਿ[੨੭] ॥ ਪਾਂਚ ਨਾਰਦ ਕੇ ਮਿਟਵੇ[੨੮] ਫੂਟੇ ॥ ਕਹੁ ਕਬੀਰ ਗੁਰ ਕਿਰਪਾ
ਛੂਟੇ ॥ ੫ ॥ ੫ ॥ ੮ ॥ ਗੋਂਡ † ॥ ਜੈਸੇ ਮੰਦਰ ਮਹਿ ਬਲਹਰ[੨੯] ਨਾ ਠਾਹਰੈ ॥ ਨਾਮ
ਬਿਨਾ ਕੈਸੇ ਪਾਰਿ ਉਤਰੈ ॥ ਕੁੰਭ[੩੦] ਬਿਨਾ ਜਲੁ ਨਾ ਟੀਕਾਵੈ ॥ ਸਾਧੂ ਬਿਨੁ ਐਸੇ
ਅਬਗਤੁ[੩੧] ਜਾਵੈ ॥੧॥ ਜਾਰਉ[੩੨] ਤਿਸੈ ਜੁ ਰਾਮੁ ਨ ਚੇਤੈ ॥ [੩੩]ਤਨ ਮਨ ਰਮਤ ਰਹੈ
ਮਹਿ ਖੇਤੈ ॥੧॥ਰਹਾਉ॥ ਜੈਸੇ ਹਲਹਰ[੩੪] ਬਿਨਾ ਜਿਮੀ ਨਹੀ ਬੋਈਐ ॥ ਸੂਤ ਬਿਨਾ
ਕੈਸੇ ਮਣੀ[੩੫] ਪਰੋਈਐ ॥ [੩੬]ਘੁੰਡੀ ਬਿਨੁ ਕਿਆ ਗੰਠਿ ਚੜ੍ਹਾਈਐ ॥ ਸਾਧੂ ਬਿਨੁ
ਤੈਸੇ ਅਬਗਤੁ ਜਾਈਐ ॥੨॥ ਜੈਸੇ ਮਾਤ ਪਿਤਾ ਬਿਨੁ ਬਾਲੁ ਨ ਹੋਈ ॥ ਬਿੰਬ[੩੭] ਬਿਨਾ
ਕੈਸੇ ਕਪਰੇ ਧੋਈ ॥ [੩੮]ਘੋਰ ਬਿਨਾ ਕੈਸੇ ਅਸਵਾਰ ॥ ਸਾਧੂ ਬਿਨੁ ਨਾਹੀ ਦਰਵਾਰ[੩੯] ॥
੩ ॥ ਜੈਸੇ ਬਾਜੇ ਬਿਨੁ [੪੦]ਨਹੀ ਲੀਜੈ ਫੇਰੀ ॥ [੪੧]ਖਸਮਿ ਦੁਹਾਗਨਿ ਤਜਿ
ਅਉਹੇਰੀ[੪੨] ॥ ਕਹੈ ਕਬੀਰ [੪੩]ਏਕੈ ਕਰਿ ਕਰਨਾ ॥ ਗੁਰਮੁਖਿ[੪੪] ਹੋਇ ਬਹੁਰਿ ਨਹੀ
ਮਰਨਾ ॥੪॥੬॥੯॥ ਗੋਂਡ ‡ ॥ ਕੂਟਨ[੪੫] ਸੋਇ ਜੁ ਮਨ ਕਉ ਕੂਟੈ ॥ ਮਨ ਕੂਟੈ ਤਉ
ਜਮ ਤੇ ਛੂਟੈ ॥ ਕੁਟਿ ਕੁਟਿ ਮਨੁ ਕਸਵਟੀ ਲਾਵੈ ॥ ਸੋ ਕੂਟਨੁ ਮੁਕਤਿ ਬਹੁ ਪਾਵੈ ॥
੧ ॥ ਕੂਟਨੁ ਕਿਸੈ ਕਹਹੁ ਸੰਸਾਰ ॥ [੪੬]ਸਗਲ ਬੋਲਨ ਕੇ ਮਾਹਿ ਬੀਚਾਰ ॥ ੧ ॥
ਰਹਾਉ ॥ ਨਾਚਨੁ[੪੭] ਸੋਇ ਜੁ ਮਨ ਸਿਉ ਨਾਚੈ ॥ ਝੂਠਿ ਨ ਪਤੀਐ[੪੮] ਪਰਚੈ[੪੯]
ਸਾਚੈ ॥ [੫੦]ਇਸੁ ਮਨ ਆਗੇ ਪੂਰੈ ਤਾਲ ॥ ਇਸੁ ਨਾਚਨ ਕੇ ਮਨ ਰਖਵਾਲ ॥ ੨ ॥

੧ ਭੱਜ ਕੇ ਸੰਤਾਂ ਦੇ ਪਿਛੇ ਪੈਂਦੀ ਹੈ, ਪਰ ਕਿਉਂਕਿ ਸੰਤਾਂ ਤੇ ਗੁਰੂ ਦੀ ਮਿਹਰ ਹੈ, ਇਸ ਲਈ ਮਾਰ ਤੋਂ ਡਰਦੀ ਹੈ।
੨ ਮਾਦਾ-ਪ੍ਰਸਤਾਂ ਦੀ ਉਹ ਦੇਹ ਦਾ ਆਸਰਾ ਹੈ।
੩ ਸਾਨੂੰ ਤੇ ਉਹ ਲਹੂ ਦੀ ਤਿਹਾਈ ਡੈਣ ਦਿਸਦੀ ਹੈ। ਤ੍ਰਿਖਿ=ਤ੍ਰਿਖਾ ਵਾਲੀ, ਤਿਹਾਈ, ਪਿਆਸੀ।
੪ ਭੇਦ। ੫ ਪੱਲੇ।
੬ ਲਗੀ ਹੈ।
੭ ਜਿਸ ਘਰ ਮਾਇਆ ਦੀ ਸੋਭਾ ਨਹੀਂ ਹੈ, ਉਥੇ ਆਏ ਰਾਹੀ ਭੁਖੇ ਜਾਂਦੇ ਹਨ।
੮ ਰਾਹੀ।
੯ ਭੁਖੇ।
੧੦ ਤ੍ਰਿਪਤੀ, ਰਜਣਾ।
੧੧ ਲਛਮੀ, ਮਾਇਆ ਦੇ।
੧੨ ਪਵਿੱਤਰ।
੧੩ ਇਸ ਤੋਂ ਬਿਨਾਂ ਤਪੇ ਤਪੀਸਰਾਂ ਦੇ ਮਨ ਡੋਲ ਜਾਂਦੇ ਹਨ।
੧੪ ਸੂਮ। ਕੰਜੂਸ ਦੀ ਪੁਤਰੀ ਹੈ।
੧੫ ਹਰੀ ਸੇਵਕਾਂ ਨੂੰ ਛੱਡ ਕੇ, ਭਾਵ ਉਨ੍ਹਾਂ ਤੋਂ ਬਿਨਾਂ, ਸਾਰੇ ਜਗਤ ਨੂੰ ਭੋਗਦੀ ਹੈ।
੧੬ ਸਾਧੂ ਦੇ ਦਰਬਾਰ ਖੜੋ ਕੇ ਅਰਦਾਸ ਕਰਦੀ ਹੈ ਕਿ ਮੈਂ ਤੇਰੀ ਸ਼ਰਨ ਹਾਂ, ਮੈਨੂੰ ਤਾਰ ਲੈ।
੧੭ ਬਾਂਕਾਂ, ਝਾਂਜਰਾਂ। ਪੈਰੀਂ ਬਾਂਕਾਂ ਛਨ ਛਨ ਕਰਦੀਆਂ ਹਨ, ਭਾਵ ਬੜੀ ਸਜ-ਧਜ ਵਾਲੀ ਹੈ।
੧੮ ਜਿੰਨਾ ਚਿਰ ਸੁਆਸ ਹਨ ਨਾਲ ਰਹਿੰਦੀ ਹੈ, ਨਹੀਂ ਤਾਂ (ਮਰਨ ਪਿਛੋਂ) ਛੇਤੀ ਟੁਰ ਜਾਂਦੀ ਹੈ ਨੰਗੇ ਪੈਰੀਂ।
੧੯ ਛੇਤੀ।
੨੦ ਤ੍ਰੈ ਲੋਕੀ ਵਸ ਕਰ ਲਿਆ ਹੈ।
੨੧ ਅਠਾਰਾਂ ਪੁਰਾਣ ਅਤੇ ਤੀਰਥ ਉਸ ਨੂੰ ਰਸ (ਪਿਆਰ) ਕਰਦੇ ਹਨ।
੨੨ ਵਿੰਨ੍ਹੇ ਹਨ।
੨੩ [ਧਰਤੀ ਦੇ ਮਾਲਕ] ਰਾਜੇ।
੨੪ ਨਾਸ ਕੀਤੇ।
੨੫ ਭਾਵ ਇਸਦਾ ਕੋਈ ਹੱਦ ਬੰਨਾ ਨਹੀਂ ਹੈ।
੨੬ ਪੰਜ ਗਿਆਨ ਇੰਦ੍ਰਿਆਂ ਨਾਲ, ਜੋ ਨਾਰਦ ਵਾਂਗ ਚੰਚਲ ਹਨ, ਇਸ ਦੀ ਬਿਧੀ ਚੰਗੀ ਮਿਲੀ ਹੈ।
੨੭ ਬਿਧੀ ਵਾਲੀ, ਹਿਲੀ ਮਿਲੀ।
੨੮ ਮਿੱਟੀ ਦੇ ਭਾਂਡੇ। ਇਨ੍ਹਾਂ ਇੰਦ੍ਰਿਆਂ ਦੇ ਭਾਂਡੇ ਫੁਟ ਗਏ, ਭਾਵ ਇਨ੍ਹਾਂ ਦਾ ਪੋਲ ਖੁਲ੍ਹ ਗਿਆ, ਅਸਲੀਅਤ ਪਤਾ ਲਗ ਗਈ, ਤਾਂ ਗੁਰੂ ਦੀ ਕ੍ਰਿਪਾ ਨਾਲ ਛੁਟ ਗਏ।
੨੯ ਵੇਲਾ, ਛਤੀਰ। ਜਿਵੇਂ ਘਰ ਵਿਚ ਛਤੀਰ ਹੈ, ਤੇ ਉਸ ਬਿਨਾਂ ਮੰਦਰ ਨਹੀਂ ਠਹਿਰ ਸਕਦਾ।
੩੦ ਘੜ੍ਹੇ।
੩੧ ਬੁਰੇ ਹਾਲ।
੩੨ ਸਾੜਦਾ ਹਾਂ।
੩੩ ਜੋ ਤਨੋਂ ਮਨੋਂ ਸਰੀਰ ਰੂਪ ਖੇਤ ਵਿਚ ਹੀ ਖਚਿਤ ਰਹਿੰਦਾ ਹੈ।
੩੪ ਹਲਹਾਰ, ਹਲ ਵਾਲੇ, ਕਿਸਾਨ।
੩੫ ਮਣਕੇ ਮਾਲਾ ਦੇ।
੩੬ ਵਲ ਦੇਣ ਤੋਂ ਬਿਨਾਂ ਕਿਵੇਂ ਗੰਢ ਪੈ ਸਕਦੀ ਹੈ?
੩੭ ਪਾਣੀ।
੩੮ ਘੋੜੇ ਤੋਂ ਬਿਨਾਂ।
੩੯ ਦਰਬਾਰ ਹਰੀ ਦਾ।
੪੦ ਨਾਚ ਨਹੀਂ ਹੁੰਦਾ।
੪੧ (ਤਿਵੇਂ ਖਸਮ ਦੀ ਮੰਨ ਕੇ ਟੁਰਨ ਤੋਂ ਬਿਨਾਂ ਸੁਹਾਗਣ ਨਹੀਂ ਹੋ ਸਕੀਦਾ) ਦੁਹਾਗਣ ਹੋਣ ਨਾਲ ਪਤੀ ਧਿਕਾਰ ਕੇ ਛੱਡ ਦਿੰਦਾ ਹੈ।
੪੨ ਨਿਰਾਦਰੀ ਕੀਤੀ। ਖਸਮ ਨੇ ਦੁਹਾਗਣ ਨੂੰ ਨਿਆਦਰੀ ਕਰ ਕੇ ਛੱਡ ਦਿਤਾ।
੪੩ ਇਕ ਵਾਹਿਗੁਰੂ ਨੂੰ ਹੀ ਅਪਣਾ ਕਰਨਾ ਚਾਹੀਦਾ ਹੈ।
੪੪ ਗੁਰੂ ਨੂੰ ਮੰਨਣ ਵਾਲਾ।
੪੫ ਦੁਰਾਚਾਰੀਆਂ ਨੂੰ ਮਿਲਾਵਣ ਵਾਲਾ, ਦੱਲਾ।
੪੬ ਬੋਲਣ ੨ ਵਿਚ ਫ਼ਰਕ ਹੈ, ਤੁਸੀਂ ਕੁਝ ਅਰਥ ਸਮਝਦੇ ਹੋ, ਮੈਂ ਇਸ ਦਾ ਕੁਝ ਹੋਰ ਅਰਥ ਲਵਾਂਗਾ।
੪੭ ਨਚਣ ਵਾਲਾ, ਲੁੱਚਾ ਪੁਰਸ਼।
੪੮ ਪਤੀਜੈ। ਝੂਠ ਨਾਲ ਨਹੀਂ ਪਰਚਦਾ।
੪੯ ਪਤੀਜੇ। ਸਚ ਨਾਲ ਪਰਚਦਾ ਹੈ।
੫੦ ਇਸ ਮਨ ਅਗੇ ਪ੍ਰੇਮ-ਮਸਤੀ ਅੰਦਰ ਤਾਲ ਪੂਰੇ; ਇਹੋ ਜਿਹੇ ਨਾਚਨ ਦੇ ਮਨ ਦਾ ਰਖਵਾਲਾ ਵਾਹਿਗੁਰੂ ਬਣੇਗਾ।

---

* ਇਸ ਸ਼ਬਦ ਵਿਚ ਮਾਇਆ ਦੀ ਠੀਕ ਵਰਤੋਂ ਨੂੰ ਸਫਲ ਕਹਿ ਕੇ ਮਾਇਆ ਦਾ ਚੰਗਾ ਪਾਸਾ ਦਿਖਾਇਆ ਹੈ।

† ਗੁਰੂ ਬਿਨਾਂ ਗਤਿ ਨਹੀਂ।

‡ ਇਸ ਸ਼ਬਦ ਅੰਦਰ ਮਾੜੇ ਪੁਰਸ਼ਾਂ ਲਈ ਵਰਤੇ ਜਾਂਦੇ ਸ਼ਬਦਾਂ ਦੇ ਹੋਰ ਅਰਥ ਲੈ ਕੇ ਉਪਦੇਸ਼ ਦ੍ਰਿੜ੍ਹ ਕਰਾਇਆ ਹੈ ਕਿ ਇਨ੍ਹਾਂ ਨੂੰ ਕੀ ਕਰਨਾ ਉਚਿਤ ਹੈ।

ਬਜਾਰੀ[1] ਸੋ ਜੁ ਬਜਾਰਹਿ[2] ਸੋਧੈ॥ਪਾਂਚ ਪਲੀਤਹ[3] ਕਉ ਪਰਬੋਧੈ[4] ॥[5]ਨਉ ਨਾਇਕ ਕੀ ਭਗਤਿ ਪਛਾਨੈ॥ [6]ਸੋ ਬਾਜਾਰੀ ਹਮ ਗੁਰ ਮਾਨੇ ॥ ੩ ॥ ਤਸਕਰੁ[7] ਸੋਇ ਜਿ ਤਾਤਿ[8] ਨ ਕਰੈ॥[9]ਇੰਦ੍ਰੀ ਕੈ ਜਤਨਿ ਨਾਮੁ ਉਚਰੈ॥ਕਹੁ ਕਬੀਰ [10]ਹਮ ਐਸੇ ਲਖਨ॥ ਧੰਨੁ ਗੁਰਦੇਵ ਅਤਿ ਰੂਪ ਬਿਚਖਨ[11] ॥ ੪ ॥ ੭ ॥ ੧੦ ॥ ਗੋਂਡ * ॥ ਧੰਨੁ ਗੁਪਾਲ ਧੰਨੁ ਗੁਰਦੇਵ॥ ਧੰਨੁ ਅਨਾਦਿ[12] ਭੂਖੇ ਕਵਲੁ ਟਹਕੇਵ[13] ॥ ਧਨੁ ਓਇ ਸੰਤ ਜਿਨ ਐਸੀ ਜਾਨੀ ॥ ਤਿਨ ਕਉ ਮਿਲਿਬੋ ਸਾਰਿੰਗਪਾਨੀ[14] ॥ ੧ ॥ ਆਦਿ ਪੁਰਖ ਤੇ ਹੋਇ ਅਨਾਦਿ[12]॥ ਜਪੀਐ ਨਾਮੁ [15]ਅੰਨ ਕੈ ਸਾਦਿ॥ ੧ ॥ ਰਹਾਉ ॥ ਜਪੀਐ ਨਾਮੁ ਜਪੀਐ ਅੰਨੁ ॥ਅੰਭੈ[16] ਕੈ ਸੰਗਿ ਨੀਕਾ ਵੰਨੁ॥ਅੰਨੈ ਬਾਹਰਿ ਜੋ ਨਰ ਹੋਵਹਿ॥ ਤੀਨਿ ਭਵਨ ਮਹਿ ਅਪਨੀ[17] ਖੋਵਹਿ ॥ ੨ ॥ ਛੋਡਹਿ ਅੰਨੁ ਕਰਹਿ ਪਾਖੰਡ ॥ ਨਾ ਸੋਹਾਗਨਿ ਨਾ ਓਹਿ ਰੰਡ ॥ ਜਗ ਮਹਿ [18]ਬਕਤੇ ਦੂਧਾਧਾਰੀ ॥ ਗੁਪਤੀ ਖਾਵਹਿ ਵਟਿਕਾ[19] ਸਾਰੀ ॥ ੩ ॥ ਅੰਨੈ ਬਿਨਾ ਨ ਹੋਇ ਸੁਕਾਲੁ ॥ [20]ਤਜਿਐ ਅੰਨਿ ਨ ਮਿਲੈ ਗੁਪਾਲੁ॥ ਕਹੁ ਕਬੀਰ ਹਮ ਐਸੇ ਜਾਨਿਆ ॥ ਧੰਨੁ ਅਨਾਦਿ[12] [21]ਠਾਕੁਰ ਮਨੁ ਮਾਨਿਆ ॥ ੪ ॥ ੮ ॥ ੧੧ ॥

ਰਾਗੁ ਗੋਂਡ ਬਾਣੀ ਨਾਮਦੇਉ[22] ਜੀ ਕੀ ਘਰੁ ੧

ੴ ਸਤਿਗੁਰ ਪ੍ਰਸਾਦਿ ॥ † ॥ [23]ਅਸੁਮੇਧ ਜਗਨੇ ॥ [24]ਤੁਲਾ ਪੁਰਖ ਦਾਨੇ ॥ [25]ਪ੍ਰਾਗ ਇਸਨਾਨੇ ॥ ੧ ॥ ਤਉ ਨ ਪੁਜਹਿ[26] ਹਰਿ ਕੀਰਤਿ ਨਾਮਾ॥ ਅਪੁਨੇ ਰਾਮਹਿ[27] ਭਜੁ ਰੇ ਮਨ ਆਲਸੀਆ ॥ ੧ ॥ ਰਹਾਉ ॥ ਗਇਆ ਪਿੰਡੁ[28] ਭਰਤਾ ॥ ਬਨਾਰਸਿ ਅਸਿ[29] ਬਸਤਾ ॥ ਮੁਖਿ ਬੇਦ ਚਤੁਰ[30] ਪੜਤਾ ॥ ੨ ॥ ਸਗਲ ਧਰਮ ਅਛਿਤਾ[31] ॥ ਗੁਰ ਗਿਆਨ ਇੰਦ੍ਰੀ ਦ੍ਰਿੜਤਾ[32] ॥ [33]ਖਟੁ ਕਰਮ ਸਹਿਤ ਰਹਤਾ ॥ ੩ ॥ [34]ਸਿਵਾ ਸਕਤਿ ਸੰਬਾਦੰ ॥ ਮਨ ਛੋਡਿ ਛੋਡਿ ਸਗਲ ਭੇਦੰ[35] ॥ ਸਿਮਰਿ ਸਿਮਰਿ ਗੋਬਿੰਦੰ ॥ [36]ਭਜੁ ਨਾਮਾ ਤਰਸਿ ਭਵ ਸਿੰਧੰ ॥ ੪ ॥ ੧ ॥ ਗੋਂਡ ‡ ॥ ਨਾਦ[37] ਭ੍ਰਮੇ ਜੈਸੇ ਮਿਰਗਾਏ[38] ॥ ਪ੍ਰਾਨ ਤਜੇ [39]ਵਾ ਕੋ ਧਿਆਨੁ ਨ ਜਾਏ ॥ ੧ ॥ ਐਸੇ ਰਾਮਾ ਐਸੇ ਹੇਰਉ[40] ॥ ਰਾਮ ਛੋਡਿ ਚਿਤੁ ਅਨਤ[41] ਨ ਫੇਰਉ ॥੧॥ ਰਹਾਉ ॥ ਜਿਉ ਮੀਨਾ ਹੇਰੈ ਪਸੂਆਰਾ[42] ॥ ਸੋਨਾ ਗਢਤੇ[43] ਹਿਰੈ[44] ਸੁਨਾਰਾ ॥੨॥ ਜਿਉ ਬਿਖਈ[45] ਹੇਰੈ ਪਰ ਨਾਰੀ ॥ [46]ਕਉਡਾ ਡਾਰਤ ਹਿਰੈ ਜੁਆਰੀ॥ ੩ ॥ ਜਹ ਜਹ ਦੇਖਉ ਤਹ ਤਹ ਰਾਮਾ ॥ ਹਰਿ ਕੇ ਚਰਨ ਨਿਤ ਧਿਆਵੈ ਨਾਮਾ ॥੪॥੨॥ ਗੋਂਡ § ॥ਮੋਕਉ ਤਾਰਿ ਲੇ ਰਾਮਾ ਤਾਰਿ ਲੇ॥ਮੈ ਅਜਾਨੁ[47] ਜਨੁ ਤਰਿਬੇ[48] ਨ ਜਾਨਉ ਬਾਪ ਬੀਠੁਲਾ[49] [50]ਬਾਹ ਦੇ ॥ ੧ ॥ ਰਹਾਉ ॥

੧ ਕੰਜਰ।
੨ ਸਰੀਰ ਰੂਪ ਬਾਜ਼ਾਰ ਨੂੰ।
੩ ਗੰਦੇ (ਇੰਦਰਿਆਂ)।
੪ ਸਮਝਾਵੇ; ਉਪਦੇਸ਼ ਦੇ ਕੇ ਠੀਕ ਰਸਤੇ ਤੇ ਲਿਆਵੇ।
੫ ਨੌਂ (ਖੰਡਾਂ) ਦੇ ਮਾਲਕ ਦੀ ਭਗਤੀ। ਨਾਇਕ=ਮਾਲਕ।
੬ ਐਸੇ ਬਾਜ਼ਾਰੀ ਨੂੰ ਅਸੀਂ ਗੁਰੂ ਮੰਨਦੇ ਹਾਂ।
੭ ਚੋਰ।
੮ ਈਰਖਾ, ਸਾੜਾ।
੯ ਗਿਆਨ ਇੰਦ੍ਰਿਆਂ ਦੀ ਮਿਹਨਤ ਨਾਲ।
੧੦ ਅਸੀਂ ਐਸੇ ਲਖਣਾਂ ਵਾਲੇ ਨੂੰ ਧੰਨ ਗੁਰੂ ਕਹਿੰਦੇ ਅਤੇ ਅਤੀ ਸੋਹਣਾ ਤੇ ਸਿਆਣਾ ਮੰਨਦੇ ਹਾਂ।
੧੧ ਸਿਆਣਾ।
੧੨ ਅੰਨ ਆਦਿ, ਅਨਾਜ। ਧੰਨ ਹੈ ਅੰਨ ਆਦਿ ਪਦਾਰਥ ਜੋ ਭੁਖੇ ਦਾ ਕਵਲ (ਹਿਰਦਾ) ਟਹਿਕਾ ਦਿੰਦਾ ਹੈ।
੧੩ ਖਿੜਾਂਦਾ ਹੈ।
੧੪ [ਜਿਸ ਦੇ ਹਥ ਵਿਚ ਧਰਤੀ ਹੈ] ਵਾਹਿਗੁਰੂ।
੧੫ ਅੰਨ ਦੇ ਸਵਾਦ ਨਾਲ, ਭਾਵ ਸਰੀਰ ਦੀ ਚੰਗੀ ਤਰ੍ਹਾਂ ਪਾਲਣਾ ਕਰ ਕੇ। ਯਥਾ 'ਭੂਖੇ ਭਗਤਿ ਨ ਕੀਜੈ'(ਸੋਰਠਿ ਕਬੀਰ)।
੧੬ ਪਾਣੀ। ਪਾਣੀ ਨਾਲ ਸੋਹਣਾ ਸਵਾਦ ਬਣ ਜਾਂਦਾ ਹੈ।
੧੭ ਆਪਣੀ ਇਜ਼ਤ।
੧੮ ਅਖਵਾਉਂਦੇ ਹਨ ਨਿਰਾ ਦੁਧ ਦੇ ਆਸਰੇ ਜੀਣ ਵਾਲੇ।
੧੯ ਵਟੀ, ਪੰਜ ਸੇਰ ਖੁਰਾਕ। ਪਰ ਗੁਪਤ ਤੌਰ ਤੇ ਪੂਰੀ ਵਟੀ ਖਾ ਜਾਂਦੇ ਹਨ।
੨੦ ਅੰਨ ਛਡਣ ਨਾਲ। ਦੇਖੋ ਨੋਟ ੧੨।
੨੧ (ਅੰਨ ਖਾਣ ਨਾਲ ਹੀ ਨਾਮ ਸਿਮਰਨ ਵਿਚ ਲਗ ਸਕੇ) ਜਿਸ ਕਰਕੇ ਵਾਹਿਗੁਰੂ ਦਾ ਮਨ ਪ੍ਰਸੰਨ ਕਰ ਲਿਆ ਹੈ।
੨੨ ਦੇਖੋ ਪੰ. ੭੩੩, ਨੋਟ ੧੬।
੨੩ ਜੇ ਉਹ ਜਗ ਕਰੇ ਜਿਸ ਵਿਚ ਅਸ਼੍ਵ (ਘੋੜਾ) ਮੇਧ (ਮਾਰਿਆ) ਜਾਂਦਾ ਹੈ, ਘੋੜੇ ਦੀ ਕੁਰਬਾਨੀ ਦਿਤੀ ਜਾਵੇ।
੨੪ ਆਪਣੇ ਬ੍ਰਾਬਰ ਤੋਲ ਕੇ ਦਾਨ ਦੇਵੇ।
੨੫ ਪ੍ਰਯਾਗ ਤੀਰਥ ਦਾ ਇਸ਼ਨਾਨ ਕਰੇ।
੨੬ ਪੁਜਦੇ, ਬ੍ਰਾਬਰੀ ਕਰ ਸਕਦੇ। ਤਾਂ ਭੀ ਇਹ ਕਰਮ ਹਰੀ-ਜਸ ਜਾਂ ਹਰੀ-ਨਾਮ ਦੇ ਤੁਲ ਨਹੀਂ ਹੋ ਸਕਦੇ।
੨੭ ਰਾਮ ਨੂੰ।
੨੮ ਪਿੰਨਾ ਚਾਵਲ ਦਾ। ਗਇਆ ਜੀ ਜਾ ਕੇ ਪਿਤਰਾਂ ਦੇ ਪਿੰਡ ਭਰਾਉਣ ਵਾਲਾ ਹੈ।
੨੯ ਇਕ ਨਦੀ ਜੋ ਕਾਸ਼ੀ ਪਾਸ ਵਹਿੰਦੀ ਹੈ। ਕਾਂਸ਼ੀ ਜੀ ਵਿਚ 'ਅਸੀ' ਦੇ ਕੰਢੇ ਵਸਦਾ ਹੋਵੇ।
੩੦ ਚਾਰ।
੩੧ ਅਦਾ ਕਰਦਾ ਹੈ (ਸਾਰੇ ਕਰਮ ਧਰਮ)।
੩੨ ਬੰਨ੍ਹ ਕੇ ਰਖਦਾ ਹੈ (ਇੰਦ੍ਰਿਆਂ ਨੂੰ)।
੩੩ ਛੇ ਪ੍ਰਕਾਰ ਦੇ ਕਰਮਾਂ ਦੀ ਰਹਿਣੀ ਰਖਦਾ ਹੈ। ਦੇਖੋ ਪੰ. ੮੩੪, ਨੋਟ ੨੪।
੩੪ ਸ਼ਿਵ ਅਤੇ ਸ਼ਕਤਿ (ਪਾਰਬਤੀ) ਦੇ ਸੰਬਾਦ (ਚਰਚਿਆਂ) ਵਿਚ ਲਗਾ ਰਹਿੰਦਾ ਹੈ।
੩੫ ਭੇਦ, ਫ਼ਰਕ।
੩੬ ਨਾਮ ਭਜ, ਤਰ ਜਾਏਂਗਾ ਸੰਸਾਰ ਸਾਗਰ ਤੋਂ। 'ਨਾਮਾ' ਤੋਂ ਦੋ ਭਾਵ ਲਏ ਹਨ: ਹਰੀ-ਨਾਮ ਤੇ ਭਗਤ ਨਾਮਦੇਵ।
੩੭ ਸ਼ਬਦ, ਆਵਾਜ਼ (ਘੰਟਾ ਹੇੜਾ)।
੩੮ ਹਿਰਨ।
੩੯ ਉਸ ਦਾ।
੪੦ ਵੇਖਾਂ, ਧਿਆਨ ਧਰਾਂ।
੪੧ ਹੋਰ ਕਿਤੇ।
੪੨ ਪਸ਼ੂਹਾਰੀ, ਜੀਵ ਮਾਰਨ ਵਾਲਾ, ਮਾਹੀਗੀਰ ਜਾਂ ਦਧੀਰਾ ਨਾਮੇ ਪੰਛੀ ਜੋ ਮਛੀਆਂ ਖਾਂਦਾ ਹੈ। ਜਿਵੇਂ ਮਾਹੀਗੀਰ ਮਛੀਆਂ ਤਾੜਦਾ ਹੈ।
੪੩ ਘੜਦਿਆਂ।
੪੪ ਚੁਰਾਂਦਾ ਹੈ। ੪੫ ਵਿਸ਼ਈ।
੪੬ ਜੁਆਰੀਆ ਕੌਡੀਆਂ ਸੁਟਦਾ ਕੌਡੀਆਂ ਚੁਰਾਂਦਾ ਹੈ।
੪੭ ਬਸਮਝ, ਮੂਰਖ।
੪੮ ਤਰਨਾ।
੪੯ ਵਾਹਿਗੁਰੂ। ਦੇਖੋ ਪੰ. ੮੫੫, ਫ਼ੁਟ ਨੋਟ §।
੫੦ ਸਹਾਇਕ ਹੋਵੇ।

---

* ਅੰਨ ਆਦਿ ਛਡਣ ਨਾਲ ਹਰੀ ਨਹੀਂ ਮਿਲਦਾ। (ਇਨ੍ਹਾਂ ਸ਼ਬਦਾਂ ਵਿਚ ਕਬੀਰ ਜੀ ਮਾਇਆ, ਅੰਨ ਆਦਿ ਦੇ ਗ੍ਰਹਿਣ ਕਰਨ ਬਾਬਤ ਭੁਲੇਖੇ ਦੂਰ ਕਰ ਰਹੇ ਹਨ।)

† ਯਗ, ਦਾਨ, ਤੀਰਥ-ਸ਼ਨਾਨ, ਵੇਦ-ਪਾਠ, ਖਟ ਕਰਮ ਆਦਿ ਕੋਈ ਸਾਧਨ ਹਰੀ ਦੇ ਜਸ ਤੇ ਨਾਮ-ਜਾਪ ਤੁਲ ਨਹੀਂ ਪੁਜਦੇ।

‡ ਹਿਰਨ ਦੀ ਖਿਚ ਨਾਦ ਲਈ, ਮਾਹੀਗੀਰ ਦੀ ਖਿਚ ਮੱਛੀ ਲਈ, ਸੁਨਿਆਰੇ ਦੀ ਲਗਨ ਸੋਨਾ ਚੁਰਾਉਣ ਵਿਚ, ਵਿਸ਼ਈ ਦੀ ਖਿਚ ਇਸਤਰੀ-ਭੋਗ ਲਈ ਅਤੇ ਜੁਆਰੀ ਦੀ ਖਿਚ ਕੌਡਾਂ ਚੁਰਾਣ ਲਈ ਲੈ ਕੇ ਨਾਮਦੇਵ ਜੀ ਆਪਣੀ ਲਗਨ ਹਰੀ ਲਈ ਦਸਦੇ ਹਨ।

§ ਹਰੀ ਅਗੇ ਅਰਦਾਸ ਕਰਦੇ ਹਨ ਕਿ ਜਿਵੇਂ ਹੋਰਨਾਂ ਭਗਤਾਂ ਨੂੰ ਤਾਰਦੇ ਰਹੇ ਹੋ, ਤਿਵੇਂ ਮੈਨੂੰ ਭੀ ਤਾਰੋ।

ਨਰ ਤੇ ਸੁਰ[1] ਹੋਇ ਜਾਤ ਨਿਮਖ ਮੈ ਸਤਿਗੁਰ ਬੁਧਿ ਸਿਖਲਾਈ॥[2]ਨਰ ਤੇ ਉਪਜਿ ਸੁਰਗ ਕਉ ਜੀਤਿਓ ਸੋ ਅਵਖਧ[3] ਮੈ ਪਾਈ॥੧॥ [4]ਜਹਾ ਜਹਾ ਧੂਅ ਨਾਰਦੁ ਟੇਕੇ[5] [6]ਨੈਕੁ ਟਿਕਾਵਹੁ ਮੋਹਿ ॥ ਤੇਰੇ ਨਾਮ ਅਵਿਲੰਬਿ[7] ਬਹੁਤੁ ਜਨ ਉਧਰੇ ਨਾਮੇ ਕੀ [8]ਨਿਜਮਤਿ ਏਹ ॥ ੨ ॥ ੩ ॥ ਗੋਂਡ * ॥ ਮੋਹਿ ਲਾਗਤੀ ਤਾਲਾਬੇਲੀ[9] ॥ ਬਛਰੇ ਬਿਨੁ ਗਾਇ ਅਕੇਲੀ ॥੧॥ ਪਾਨੀਆ ਬਿਨੁ ਮੀਨੁ[10] ਤਲਫੈ[11] ॥ ਐਸੇ ਰਾਮਨਾਮਾ ਬਿਨੁ ਬਾਪਰੋ[12] ਨਾਮਾ ॥ ੧ ॥ ਰਹਾਉ ॥ ਜੈਸੇ ਗਾਇ ਕਾ ਬਾਛਾ[13] ਛੂਟਲਾ[14] ॥ [15]ਥਨ ਚੋਖਤਾ ਮਾਖਨੁ ਘੂਟਲਾ ॥ ੨ ॥ ਨਾਮਦੇਉ ਨਾਰਾਇਨੁ ਪਾਇਆ ॥ [16]ਗੁਰੁ ਭੇਟਤ ਅਲਖੁ ਲਖਾਇਆ ॥ ੩ ॥ ਜੈਸੇ [17]ਬਿਖੈ ਹੇਤ ਪਰ ਨਾਰੀ ॥ ਐਸੇ ਨਾਮੇ ਪ੍ਰੀਤਿ ਮੁਰਾਰੀ[18] ॥ ੪ ॥ ਜੈਸੇ ਤਾਪਤੇ[19] ਨਿਰਮਲ ਘਾਮਾ[20] ॥ ਤੈਸੇ ਰਾਮਨਾਮਾ ਬਿਨੁ ਬਾਪੁਰੋ[12] ਨਾਮਾ ॥ ੫ ॥ ੪ ॥

ਰਾਗੁ ਗੋਂਡ ਬਾਣੀ ਨਾਮਦੇਉ ਜੀਉ ਕੀ ਘਰੁ ੨

੧ ੳ ਸਤਿਗੁਰ ਪ੍ਰਸਾਦਿ॥ † ॥ ਹਰਿ ਹਰਿ ਕਰਤ ਮਿਟੇ ਸਭਿ ਭਰਮਾ॥ ਹਰਿ ਕੋ ਨਾਮੁ ਲੈ ਊਤਮ ਧਰਮਾ ॥ ਹਰਿ ਹਰਿ ਕਰਤ ਜਾਤਿ ਕੁਲ ਹਰੀ[21] ॥ ਸੋ ਹਰਿ ਅੰਧੁਲੇ ਕੀ ਲਾਕਰੀ[22] ॥ ੧ ॥ ਹਰਏ ਨਮਸਤੇ [23]ਹਰਏ ਨਮਹ ॥ ਹਰਿ ਹਰਿ ਕਰਤ ਨਹੀ ਦੁਖੁ ਜਮਹ ॥੧॥ ਰਹਾਉ ॥ [24]ਹਰਿ ਹਰਨਾਖਸ ਹਰੇ ਪਰਾਨ॥ ਅਜੈਮਲ[25] ਕੀਓ ਬੈਕੁੰਠਹਿ ਥਾਨ॥ ਸੂਆ[26] ਪੜਾਵਤ ਗਨਿਕਾ[27] ਤਰੀ ॥ ਸੋ ਹਰਿ ਨੈਨਹੁ ਕੀ ਪੂਤਰੀ[28] ॥ ੨ ॥ ਹਰਿ ਹਰਿ ਕਰਤ ਪੂਤਨਾ[29] ਤਰੀ ॥ [30]ਬਾਲ ਘਾਤਨੀ ਕਪਟਹਿ ਭਰੀ ॥ ਸਿਮਰਨ [31]ਦ੍ਰੋਪਦ ਸੁਤ ਉਧਰੀ ॥ [32]ਗਊਤਮ ਸਤੀ ਸਿਲਾ ਨਿਸਤਰੀ ॥ ੩ ॥ [33]ਕੇਸੀ ਕੰਸ ਮਥਨੁ ਜਿਨਿ ਕੀਆ॥ ਜੀਅ ਦਾਨੁ ਕਾਲੀ[34] ਕਉ ਦੀਆ ॥ ਪ੍ਰਣਵੈ[35] ਨਾਮਾ ਐਸੋ ਹਰੀ ॥ [36]ਜਾਸੁ ਜਪਤ ਭੈ ਅਪਦਾ ਟਰੀ ॥ ੪ ॥ ੧ ॥ ੫ ॥ ਗੋਂਡ ‡ ॥ [37]ਭੈਰਉ ਭੂਤ ਸੀਤਲਾ ਧਾਵੈ ॥ [38]ਖਰ ਬਾਹਨੁ ਉਹੁ ਛਾਰ ਉਡਾਵੈ ॥ ੧ ॥ ਹਉ ਤਉ ਏਕ ਰਮਈਆ ਲੈਹਉ ॥ [39]ਆਨ ਦੇਵ ਬਦਲਾਵਨਿ ਦੈਹਉ ॥ ੧ ॥ ਰਹਾਉ ॥ ਸਿਵ ਸਿਵ ਕਰਤੇ ਜੋ ਨਰੁ ਧਿਆਵੈ ॥ [40]ਬਰਦ ਚਢੇ ਡਉਰੂ ਢਮਕਾਵੈ ॥ ੨ ॥ ਮਹਾ ਮਾਈ ਕੀ ਪੂਜਾ ਕਰੈ ॥ [41]ਨਰ ਸੈ ਨਾਰਿ ਹੋਇ ਅਉਤਰੈ॥੩॥ [42]ਤੂ ਕਹੀਅਤ ਹੀ ਆਦਿ ਭਵਾਨੀ॥ ਮੁਕਤਿ ਕੀ ਬਰੀਆ ਕਹਾ ਛਪਾਨੀ ॥ ੪ ॥ ਗੁਰਮਤਿ ਰਾਮਨਾਮ ਗਹੁ[43] ਮੀਤਾ ॥ ਪ੍ਰਣਵੈ ਨਾਮਾ [44]ਇਉ ਕਹੈ ਗੀਤਾ ॥ ੫ ॥ ੨ ॥ ੬ ॥ ਬਿਲਾਵਲੁ ਗੋਂਡ § ॥ ਆਜੁ ਨਾਮੇ ਬੀਠਲੁ[45] ਦੇਖਿਆ ਮੂਰਖ ਕੋ ਸਮਝਾਊ ਰੇ ॥ ਰਹਾਉ ॥ ਪਾਂਡੇ[46] ਤੁਮਰੀ

੧ ਦੇਵਤੇ ।
੨ ਮਨੁਖ ਤੋਂ ਪੈਦਾ ਹੋ ਕੇ, ਮਨੁਖਾ ਜਨਮ ਲੈ ਕੇ ।
੩ ਦਵਾਈ, ਸਾਧਨ ।
੪ ਜਿਸ ਅਵਸਥਾ ਵਿਚ । ੫ ਟਿਕਾਏ ਹਨ ।
੬ ਰਤਾ ਕੁ ਟਿਕਾਓ ਮੈਨੂੰ ਭੀ ਉਥੇ ।
੭ [ਸੰ. ਅਵਲੰਬ=ਆਸਰਾ] ਆਸਰੇ । ਆਸਰਾ ਲੈ ਕੇ । ੮ ਆਪਣੀ ਪਕੀ ਗਏ ।
੯ ਤਲਮਲਾਣਾ, ਤਲਮਛੀ, ਤੜਫਨ । ਜਿਵੇਂ ਗਾਂ ਵੱਛੇ ਬਿਨਾਂ ਤੜਫਦੀ ਹੈ, ਤਿਵੇਂ ਮੈਨੂੰ ਵਾਹਿਗੁਰੂ ਬਿਨਾਂ ਤੜਫਣੀ ਲਗੀ ਹੈ ।
੧੦ ਮਛੀ । ੧੧ ਤੜਫਦੀ ਹੈ ।
੧੨ ਬਪੁਰਾ, ਵਿਚਾਰਾ । ੧੩ ਵੱਛਾ ।
੧੪ ਛੁਟਿਆ ਹੋਇਆ, ਕਿਲਿਓਂ ਖੁਲ੍ਹਦਿਆਂ ਹੀ ।
੧੫ ਥਣ ਚੁੰਘਦਾ ਹੈ ਤੇ ਦੁਧ ਘੁਟਦਾ ਹੈ (ਘੁਟ ਪੀਂਦਾ ਹੈ), ਤਿਵੇਂ ਮੈਂ ਨਾਮ-ਰਸ ਪਾਇਆ ਹੈ।
੧੬ ਗੁਰੂ ਨੂੰ ਮਿਲਦਿਆਂ ਹੀ ਨਾ ਸਮਝਿਆ ਜਾਣ ਵਾਲਾ ਹਰੀ ਬੁਝ ਲਿਆ ।
੧੭ ਜਿਵੇਂ ਵਿਸ਼ੇ ਨੂੰ (ਭਾਵ ਵਿਸ਼ੱਈ ਨੂੰ) ਪਰਾਈ ਇਸਤਰੀ ਨਾਲ ਪਿਆਰ ਹੁੰਦਾ ਹੈ ।
੧੮ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਹਰੀ ਨਾਲ ।
੧੯ ਤਪਦੇ ਹਨ ।
੨੦ ਗਰਮੀ । ਜਿਵੇਂ ਸਾਫ਼ ਧੁਪ ਵਿਚ ਮਨੁਖ ਤਪਦੇ ਹਨ, ਤਿਵੇਂ ਰਾਮ-ਨਾਮ ਬਿਨਾਂ ਵਿਚਾਰਾ ਨਾਮਦੇਵ ਤਪ ਉਠਦਾ ਹੈ ।
੨੧ ਦੂਰ ਹੋ ਗਈ । ਨੀਚ ਉਚ ਜ਼ਾਤ ਜਾਂ ਘਰਾਣੇ ਦਾ ਝਗੜਾ ਮੁਕ ਗਿਆ ।
੨੨ ਲਕੜੀ, ਸੋਟੀ, ਭਾਵ ਸਹਾਰਾ ।
੨੩ ਹਰੀ ਨੂੰ ਨਮਸਕਾਰ !
੨੪ ਹਰੀ ਨੇ ਹਰਨਾਖਸ਼ ਦੇ ਪ੍ਰਾਣ ਲੈ ਲਏ । ਦੇਖੋ ਪੰ. ੭੯੯, ਫੁਟ ਨੋਟ * ।
੨੫ ਦੇਖੋ ਪੰ. ੮੩੦, ਨੋਟ ੨੮ । ੨੬ ਤੋਤਾ ।
੨੭ ਦੇਖੋ ਪੰ. ੮੩੦, ਨੋਟ ੨੯ ।
੨੮ ਪੁਤਲੀ । ਓਹ ਹਰੀ ਮੇਰੀਆਂ ਅਖਾਂ ਦੀ ਪੁਤਲੀ ਹੈ, ਅਖਾਂ ਦੀ ਰੋਸ਼ਨੀ, ਪਿਆਰਾ ਹੈ ।
੨੯ ਦਾਈ ਜਿਸ ਨੂੰ ਕ੍ਰਿਸ਼ਨ ਜੀ ਦੇ ਮਾਰਨ ਲਈ ਕੰਸ ਨੇ ਭੇਜਿਆ ਸੀ । ਇਸ ਨੇ ਥਣਾਂ ਨੂੰ ਵਿਹੁ ਲਾ ਕੇ ਦੁਧ ਪਿਆਣਾ ਚਾਹਿਆ । ਕ੍ਰਿਸ਼ਨ ਜੀ ਨੇ ਦੁਧ ਚੁੰਘਦਿਆਂ ਉਸ ਦੇ ਪ੍ਰਾਣ ਖਿਚ ਲਏ, ਉਨ੍ਹਾਂ ਦੀ ਮੇਹਰ ਨਾਲ ਤਰ ਗਈ ।
੩੦ ਬਾਲਕ (ਕ੍ਰਿਸ਼ਨ) ਜੀ ਦਾ ਘਾਤ ਕਰਨ ਦੇ ਇਰਾਦੇ ਵਾਲੀ ।
੩੧ ਦ੍ਰੁਪਦ-ਸੁਤਾ, ਰਾਜਾ ਦ੍ਰੁਪਦ ਦੀ ਲੜਕੀ ਦ੍ਰੋਪਤੀ।
੩੨ ਗੋਤਮ ਰਿਖੀ ਦੀ ਇਸਤ੍ਰੀ ਅਹਿਲਿਆ, ਜਿਸ ਨਾਲ ਇੰਦਰ ਨੇ ਧੋਖੇ ਨਾਲ ਸੰਗ ਕੀਤਾ, ਗੋਤਮ ਦੇ ਸਰਾਪ ਨਾਲ ਪੱਥਰ ਹੋ ਗਈ ਸੀ, ਇਸ ਨੂੰ ਰਾਮ ਚੰਦਰ ਜੀ ਦੇ ਚਰਨ ਛੋਹਣ ਨਾਲ ਮੁਕਤੀ ਮਿਲੀ ।
੩੩ ਦੇਖੋ ਪੰ. ੨੨੫, ਫੁਟ ਨੋਟ § ਅਤੇ ‡ । ਮਥਨੁ ਕੀਆ=ਮਾਰਿਆ ।
੩੪ ਕਾਲੀ ਨਾਗ ਜੋ ਕ੍ਰਿਸ਼ਨ ਜੀ ਨੇ ਜਮਨਾਂ ਤੋਂ ਕਢ ਕੇ ਨਥਿਆ। ੩੫ ਬੇਨਤੀ ਕਰਦਾ ਹੈ ।
੩੬ ਜਿਸ ਦੇ ਜਪਣ ਨਾਲ ।
੩੭ ਜੋ ਭੈਰੋਂ ਭੂਤ ਜਾਂ ਸੀਤਲਾ ਵਲ ਭਜਦਾ ਹੈ, ਉਸ ਨੂੰ ਫਲ ਇਹੋ ਮਿਲ ਸਕਦਾ ਹੈ ਕਿ ਉਹ ਖੋਤੇ ਦੀ ਸਵਾਰੀ ਕਰੇ ਜਾਂ ਉਹ ਮਿਟੀ ਉਡਾਂਦਾ ਫਿਰੇ, ਕਿਉਂਕਿ 'ਜੈਸਾ ਸੇਵੈ ਤੈਸੋ ਹੋਇ' (ਗੌ: ਮ: ੧) ।
੩੮ ਖੋਤੇ ਦੀ ਸਵਾਰੀ ।
੩੯ ਹੋਰ ਦੇਵਤੇ ਮੈਂ (ਇਕ ਹਰੀ ਦੇ) ਵਟੇ ਵਿਚ ਦੇਂਦਾ ਹਾਂ ।
੪੦ (ਸ਼ਿਵ ਵਾਂਗੂ) ਬਲਦ ਤੇ ਚੜ੍ਹ ਕੇ ਡੌਰੂ ਵਜਾਵੇਗਾ ।
੪੧ ਮਰਦ ਤੋਂ ਇਸਤਰੀ ਹੋ ਜਾਏਗਾ ।
੪੨ ਆਦਿ ਭਵਾਨੀ (ਦੁਰਗਾ) ਕਹੀ ਜਾਂਦੀ ਹੈਂ ਤੂੰ, ਪਰ ਮੁਕਤੀ ਵੇਲੇ ਕਿਥੇ ਨਸ ਜਾਂਦੀ ਹੈਂ ?
੪੩ ਪਕੜ, ਧਾਰਨ ਕਰ ।
੪੪ ਗੀਤਾ ਭੀ ਇਹੋ ਕਹਿੰਦੀ ਹੈ ਕਿ ਨਾਮ ਹੀ ਜਪੋ ।
੪੫ ਵਾਹਿਗੁਰੂ । ਦੇਖੋ ਪੰ. ੮੫੫, ਫੁਟ ਨੋਟ § ।
੪੬ ਹੇ ਪੰਡਤ ।

---

* ਰਾਮ-ਨਾਮ ਲਈ ਤਾਂਘ ਦਸਦੇ ਹਨ ।

† ਇਸ ਸ਼ਬਦ ਵਿਚ ਪੁਰਾਣਿਕ ਸਾਖੀਆਂ ਦਾ ਵਰਣਨ ਹੈ ਜਿਨ੍ਹਾਂ ਵਿਚੋਂ ਨਾਮ ਸਿਮਰਨ ਦੀ ਵਡਿਆਈ ਦਿਸਦੀ ਹੈ । ਮਹਾਂ ਦੁਸ਼ਟ ਆਤਮਾਵਾਂ ਮਹਾਂ ਪੁਰਖਾਂ ਦੀ ਸੰਗਤ ਨਾਲ ਆਖਰ ਨੂੰ ਮੋਖਸ਼ ਨੂੰ ਪ੍ਰਾਪਤ ਹੋਈਆਂ ਦਸੀਆਂ ਹਨ ।

‡ ਏਥੇ ਹੋਰ ਪੂਜਾ ਨਿਸਫ਼ਲ ਦਸ ਕੇ ਇਕ ਵਾਹਿਗੁਰੂ ਦੀ ਪੂਜਾ ਦ੍ਰਿੜਾਈ ਹੈ । ਬੜੇ ਹਾਸ-ਰਸ ਵਿਚ ਵਰਣਨ ਹੋ ਰਿਹਾ ਹੈ ।

§ ਇਸ ਸ਼ਬਦ ਵਿਚ ਵਾਹਿਗੁਰੂ ਦੀ ਵਡਿਆਈ ਦਸੀ ਹੈ । ਹੋਰ ਵਡੇ ੨ ਅਵਤਾਰਾਂ ਆਦਿ ਦੇ ਵਡੇ ੨ ਕੰਮ ਹਾਸ-ਰਸ ਵਿਚ ਉਸ ਦੇ ਮੁਕਾਬਲੇ ਤੇ ਨਿਕੇ ੨ ਕਰ ਵਿਖਾਏ ਹਨ ।

ਗਾਇਤ੍ਰੀ[1] ਲੋਧੇ ਕਾ ਖੇਤੁ ਖਾਤੀ ਥੀ ॥ ਲੈ ਕਰਿ ਠੇਗਾ[2] ਟਗਰੀ[3] ਤੋਰੀ [4]ਲਾਂਗਤ ਲਾਂਗਤ ਜਾਤੀ ਥੀ ॥ ੧ ॥ ਪਾਂਡੇ ਤੁਮਰਾ ਮਹਾਦੇਉ ਧਉਲੇ[5] ਬਲਦ ਚੜਿਆ ਆਵਤੁ ਦੇਖਿਆ ਥਾ ॥ [6]ਮੋਦੀ ਕੇ ਘਰ ਖਾਣਾ ਪਾਕਾ ਵਾ ਕਾ ਲੜਕਾ ਮਾਰਿਆ ਥਾ ॥ ੨ ॥ ਪਾਂਡੇ ਤੁਮਰਾ ਰਾਮਚੰਦੁ ਸੋ ਭੀ ਆਵਤੁ ਦੇਖਿਆ ਥਾ ॥ ਰਾਵਨ ਸੇਤੀ ਸਰਬਰ[7] ਹੋਈ ਘਰ ਕੀ ਜੋਇ[8] ਗਵਾਈ ਥੀ ॥ ੩ ॥ ਹਿੰਦੂ ਅੰਨ੍ਹਾ ਤੁਰਕੂ ਕਾਣਾ[9] ॥ ਦੁਹਾਂ ਤੇ ਗਿਆਨੀ ਸਿਆਣਾ ॥ ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤ ॥ ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥ ੪ ॥ ੩ ॥ ੭ ॥

ਰਾਗੁ ਗੋਂਡ ਬਾਣੀ ਰਵਿਦਾਸ[10] ਜੀਉ ਕੀ ਘਰੁ ੨

ੴ ਸਤਿਗੁਰ ਪ੍ਰਸਾਦਿ ॥ * ॥ ਮੁਕੰਦ[11] ਮੁਕੰਦ ਜਪਹੁ ਸੰਸਾਰ ॥ ਬਿਨੁ ਮੁਕੰਦ ਤਨੁ ਹੋਇ ਅਉਹਾਰ[12] ॥ ਸੋਈ ਮੁਕੰਦੁ ਮੁਕਤਿ ਕਾ ਦਾਤਾ ॥ ਸੋਈ ਮੁਕੰਦੁ ਹਮਰਾ ਪਿਤ ਮਾਤਾ ॥ ੧ ॥ [13]ਜੀਵਤ ਮੁਕੰਦੇ ਮਰਤ ਮੁਕੰਦੇ ॥ ਤਾ ਕੇ ਸੇਵਕ ਕਉ ਸਦਾ ਅਨੰਦੇ ॥ ੧ ॥ ਰਹਾਉ ॥ ਮੁਕੰਦ ਮੁਕੰਦ ਹਮਾਰੇ ਪ੍ਰਾਨੰ ॥ ਜਪਿ ਮੁਕੰਦ [14]ਮਸਤਕਿ ਨੀਸਾਨੰ ॥ [15]ਸੇਵ ਮੁਕੰਦ ਕਰੈ ਬੈਰਾਗੀ ॥ ਸੋਈ ਮੁਕੰਦੁ ਦੁਰਬਲ[16] ਧਨੁ ਲਾਧੀ ॥ ੨ ॥ ਏਕੁ ਮੁਕੰਦੁ ਕਰੈ ਉਪਕਾਰੁ ॥ ਹਮਰਾ [17]ਕਹਾ ਕਰੈ ਸੰਸਾਰੁ ॥ ਮੇਟੀ ਜਾਤਿ ਹੂਏ ਦਰਬਾਰਿ[18] ॥ ਤੁਹੀ ਮੁਕੰਦ [19]ਜੋਗ ਜੁਗ ਤਾਰਿ ॥ ੩ ॥ ਉਪਜਿਓ ਗਿਆਨੁ ਹੂਆ ਪਰਗਾਸ[20] ॥ ਕਰਿ ਕਿਰਪਾ ਲੀਨੇ ਕੀਟ[21] ਦਾਸ ॥ ਕਹੁ ਰਵਿਦਾਸ ਅਬ ਤ੍ਰਿਸਨਾ ਚੂਕੀ ॥ ਜਪਿ ਮੁਕੰਦ ਸੇਵਾ ਤਾਹੂ ਕੀ ॥ ੪ ॥ ੧ ॥ ਗੋਂਡ † ॥ ਜੇ ਓਹੁ ਅਠਿਸਠਿ[22] ਤੀਰਥ ਨ੍ਹਾਵੈ ॥ ਜੇ ਓਹੁ [23]ਦੁਆਦਸ ਸਿਲਾ ਪੂਜਾਵੈ ॥ ਜੇ ਓਹੁ [24]ਕੂਪ ਤਟਾ ਦੇਵਾਵੈ ॥ ਕਰੈ ਨਿੰਦ ਸਭ ਬਿਰਥਾ ਜਾਵੈ ॥ ੧ ॥ ਸਾਧ ਕਾ ਨਿੰਦਕੁ ਕੈਸੇ ਤਰੈ ॥ ਸਰਪਰ[25] ਜਾਨਹੁ ਨਰਕ ਹੀ ਪਰੈ ॥ ੧ ॥ ਰਹਾਉ ॥ [26]ਜੇ ਓਹੁ ਗ੍ਰਹਨ ਕਰੈ ਕੁਲਖੇਤਿ ॥ ਅਰਪੈ ਨਾਰਿ ਸੀਗਾਰ ਸਮੇਤਿ ॥ [27]ਸਗਲੀ ਸਿੰਮ੍ਰਿਤਿ ਸ੍ਰਵਨੀ ਸੁਨੈ ॥ ਕਰੈ ਨਿੰਦ [28]ਕਵਨੈ ਨਹੀ ਗੁਨੈ ॥ ੨ ॥ ਜੇ ਓਹੁ ਅਨਿਕ ਪ੍ਰਸਾਦ ਕਰਾਵੈ ॥ [29]ਭੂਮਿ ਦਾਨ ਸੋਭਾ [30]ਮੰਡਪਿ ਪਾਵੈ ॥ [31]ਅਪਨਾ ਬਿਗਾਰਿ ਬਿਰਾਂਨਾ ਸਾਂਢੈ ॥ ਕਰੈ ਨਿੰਦ ਬਹੁ ਜੋਨੀ ਹਾਂਢੈ[32] ॥ ੩ ॥ ਨਿੰਦਾ ਕਹਾ[33] ਕਰਹੁ ਸੰਸਾਰਾ ॥ ਨਿੰਦਕ ਕਾ ਪਰਗਟਿ ਪਾਹਾਰਾ[34] ॥ ਨਿੰਦਕੁ ਸੋਧਿ[35] ਸਾਧਿ ਬੀਚਾਰਿਆ ॥ ਕਹੁ ਰਵਿਦਾਸ ਪਾਪੀ ਨਰਕਿ ਸਿਧਾਰਿਆ[36] ॥ ੪ ॥ ੨ ॥ ੧੧ ॥ ੭ ॥ ੨ ॥ ੪੯ ਜੋੜ ॥

੧ ਗਾਇਤ੍ਰੀ ਬ੍ਰਹਮਾ ਦੀ ਵਹੁਟੀ ਸੀ; ਸਰਾਪੀ ਜਾ ਕੇ ਗਊ ਬਣ ਗਈ, ਜੋ ਖੇਤ ਉਜਾੜਦੀ ਫਿਰਦੀ ਸੀ; ਕਿਸੇ ਲੋਧਾ ਕੌਮ ਦੇ ਜਟ ਨੇ ਇਕ ਲਤ ਭੰਨ ਦਿੱਤੀ। ਗਾਇਤ੍ਰੀ ਮੰਤਰ ਦੇ ਭੀ ਤਿੰਨ ਚਰਨ ਹਨ।

੨ ਸੋਟਾ।

੩ ਟੰਗ, ਲਤ।

੪ ਲੰਙਾ ਲੰਙਾ ਕੇ।

੫ ਚਿੱਟੇ। ਸ਼ਿਵ ਜੀ ਚਿੱਟੇ ਬਲਦ ਦੀ ਸਵਾਰੀ ਤੇ ਹੁੰਦਾ ਹੈ।

੬ ਭੰਡਾਰੀ ਦੇ ਘਰ ਖਾਣਾ ਪਕਿਆ, ਉਹ ਪਸੰਦ ਨਾ ਆਇਆ; ਸਰਾਪ ਦੇ ਕੇ ਉਸਦਾ ਲੜਕਾ ਮਾਰ ਦਿਤਾ।

੭ [ਬ੍ਰਾਬਰੀ] ਮੁਕਾਬਲਾ, ਲੜਾਈ।

੮ ਜ਼ੋਰੂ, ਇਸਤਰੀ, ਵਹੁਟੀ।

੯ ਇਕ-ਨੇਤ੍ਰਾ। ਧਰਮ ਅਤੇ ਜਗਤ ਵਿਹਾਰ ਦੋ ਨੇਤਰ ਹਨ। ਹਿੰਦੂ ਦੋਹਾਂ ਵਲੋਂ ਤਿਆਗੀ ਹੋਣ ਕਰਕੇ ਅੰਨ੍ਹੇ; ਤੇ ਮੁਸਲਮਾਣ ਧਰਮ ਨੂੰ ਛੱਡ ਕੇ ਨਿਰੇ ਸੰਸਾਰੀ ਹੋਣ ਕਰਕੇ ਕਾਣੇ ਹਨ।

੧੦ ਦੇਖੋ ਪੰ. ੭੩੩, ਨੋਟ ੧੨।

੧੧ ਮੁਕਤੀ ਦਾਤਾ, ਵਾਹਿਗੁਰੂ।

੧੨ [ਅਪਹਾਰ] ਹਾਨੀ, ਨਾਸ।

੧੩ ਜੀਂਦਿਆਂ ਮਰਦਿਆਂ ਉਸ ਵਾਹਿਗੁਰੂ ਨੂੰ ਚਿਤਵਦਾ ਹੈ।

੧੪ ਮੱਥੇ ਤੇ ਨਿਸ਼ਾਨ ਪੈਂਦਾ ਹੈ (ਪ੍ਰਵਾਨਗੀ ਦਾ)।

੧੫ ਅਸਲ ਤਿਆਗ ਵਾਲਾ ਹੀ ਮੁਕਤੀ-ਦਾਤੇ ਹਰੀ ਦੀ ਸੇਵਾ ਕਰਦਾ ਹੈ।

੧੬ ਨਿਤਾਣੇ ਨੂੰ। ਮੈਨੂੰ ਕੰਗਾਲ ਨੂੰ ਭੀ ਓਹੀ ਮੁਕੰਦ ਰੂਪ ਧਨ ਲਭਾ ਹੈ।

੧੭ ਕੀ ਵਿਗਾੜ ਸਕਦਾ ਹੈ ਜਗਤ (ਜੇ ਵਾਹਿਗੁਰੂ ਦਿਆਲੂ ਹੋ ਕੇ ਨਾਮ ਦੇਵੇ)?

੧੮ ਦਰਬਾਰੀ।

੧੯ ਜੁਗਾਂ ੨ ਵਿਚ ਤਾਰਣ ਵਾਲਾ।

੨੦ ਚਾਨਣਾ।

੨੧ ਕੀੜੇ।

੨੨ ਅਠਾਹਠ, ਭਾਵ ਸਾਰੇ।

੨੩ ਬਾਰਾਂ ਸਿਲਾ (ਪਥਰ)। ਇਹ ਜਗ੍ਹਾ ਹਨ ਜਿਥੇ ਬਾਰਾਂ ਸ਼ਿਵਲਿੰਗ ਪਏ ਹਨ:—ਸੋਮਨਾਥ, ਕਿਸ਼ਕਿੰਧਾ, ਉਜੈਨ ਪੁਰੀ, ਨਰਬਦਾ, ਦੇਵਗੜ੍ਹ, ਪੂਨਾ, ਰਾਮੇਸ੍ਵਰ, ਦੁਆਰਕਾ, ਕਾਂਸ਼ੀ, ਗੁਦਾਵਰੀ, ਹਿਮਾਲਯ, ਔਰੰਗਾਬਾਦ। ਬਾਰਾਂ ਮੂਰਤੀਆਂ ਇਹ ਭੀ ਦਸਦੇ ਹਨ: ਵਿਸ਼ਨੂੰ, ਲਖਸ਼ਮੀ, ਸ਼ਿਵ, ਪਾਰਵਤੀ, ਬ੍ਰਹਮਾ, ਸਰਸ੍ਵਤੀ, ਗਣੇਸ਼, ਕਾਲੀ, ਭੈਰੋ, ਸੂਰਜ, ਇੰਦਰ, ਅਤੇ ਜਮ।

੨੪ ਖੂਹ ਤੇ ਸ਼ਨਾਨ ਦੇ ਥਾਂ (ਤਲਾ ਆਦਿ) ਲਵਾਵੇ (ਬਣਵਾਵੇ)।

੨੫ ਜ਼ਰੂਰ ਹੀ।

੨੬ ਜੇ ਉਹ ਕੁਰਖੇਤ੍ਰ ਤੀਰਥ ਤੇ ਗ੍ਰਹਣ ਸਮੇਂ ਇਸ਼ਨਾਨ ਕਰੇ, ਅਤੇ ਉਥੇ ਆਪਣੀ ਇਸਤਰੀ ਕਪੜਿਆਂ ਗਹਿਣਿਆਂ ਸਮੇਤ ਦਾਨ ਕਰ ਦੇਵੇ।

੨੭ ਸਾਰੀਆਂ ਸਿਮ੍ਰਿਤੀਆਂ ਕੰਨੀਂ ਸੁਣੇ। ਦੇਖੋ ਪੰਨਾ ੮੦੪, ਨੋਟ ੧੯।

੨੮ ਕਿਸੇ ਗੁਣ ਨਹੀਂ, ਬੇ-ਅਰਥ ਹਨ।

੨੯ ਧਰਤੀ ਦਾਨ ਕਰੇ।

੩੦ ਮਹਲ ਪਾਵੇ।

੩੧ ਆਪਣੇ ਕੰਮ ਵਿਗਾੜ ਕੇ ਵੀ ਬਿਗਾਨਾ ਕੰਮ ਸੰਵਾਰ ਦੇਵੇ।

੩੨ ਫਿਰਦਾ ਰਹੇਗਾ।

੩੩ ਕਿਸ ਲਈ?

੩੪ ਪਸਾਰਾ, ਖਿਲਾਰ, ਅਡੰਬਰ। ਭਾਵ ਨਿੰਦਕ ਦਾ ਸਾਰਾ ਪੋਲ ਉਘੜ ਜਾਂਦਾ ਹੈ।

੩੫ ਸੋਚ ਲਿਆ। ਨਿੰਦਕ ਨੂੰ ਚੰਗੀ ਤਰ੍ਹਾਂ ਵਿਚਾਰਿਆ ਹੈ। ਸਿੱਟਾ ਇਹ ਹੈ ਕਿ ਉਹ ਪਾਪੀ ਨਰਕਾਂ ਨੂੰ ਜਾਂਦਾ ਹੈ।

੩੬ ਜਾਂਦਾ ਹੈ।

---

* ਹਰੀ ਦਾ ਜਾਪ ਨੀਚਾਂ ਨੂੰ ਊਚ ਕਰਦਾ ਤੇ ਸਭ ਕੁਝ ਦਿੰਦਾ ਹੈ।

† ਹਰੀ ਦੇ ਜਾਪ ਕਰਨ ਵਾਲਿਆਂ ਦੀ ਨਿੰਦਾ ਕਰਨ ਨਾਲ ਸਾਰੇ ਕੀਤੇ ਹੋਏ ਪੁੰਨ ਵਿਅਰਥ ਜਾਂਦੇ ਹਨ।

ਮ:੧— ਚਉਪਦੇ/੫ + ਪੰਚਪਦੇ/੨ = ੭

ਰਾਮਕਲੀ * ਮਹਲਾ ੧ ਘਰੁ ੧ ਚਉਪਦੇ

## ੧ ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

† ॥ ਕੋਈ ਪੜਤਾ ਸਹਸਾਕਿਰਤਾ[1] ਕੋਈ ਪੜੈ ਪੁਰਾਨਾ ॥ ਕੋਈ ਨਾਮੁ ਜਪੈ ਜਪਮਾਲੀ[2] ਲਾਗੈ ਤਿਸੈ ਧਿਆਨਾ ॥ [3]ਅਬਹੀ ਕਬਹੀ ਕਿਛੂ ਨ ਜਾਨਾ ਤੇਰਾ ਏਕੋ ਨਾਮੁ ਪਛਾਨਾ ॥ ੧ ॥ ਨ ਜਾਣਾ ਹਰੇ ਮੇਰੀ [4]ਕਵਨ ਗਤੇ ॥ ਹਮ ਮੂਰਖ ਅਗਿਆਨ ਸਰਨਿ ਪ੍ਰਭ ਤੇਰੀ ਕਰਿ ਕਿਰਪਾ ਰਾਖਹੁ ਮੇਰੀ ਲਾਜ ਪਤੇ[5] ॥ ੧ ॥ ਰਹਾਉ ॥ ਕਬਹੂ ਜੀਅੜਾ ਊਭਿ[6] ਚੜਤੁ ਹੈ ਕਬਹੂ ਜਾਇ ਪਇਆਲੇ ॥ ਲੋਭੀ ਜੀਅੜਾ ਥਿਰੁ[7] ਨ ਰਹਤੁ ਹੈ ਚਾਰੇ ਕੁੰਡਾ ਭਾਲੇ ॥ ੨ ॥ ਮਰਣੁ[8] ਲਿਖਾਇ [9]ਮੰਡਲ ਮਹਿ ਆਏ ਜੀਵਣੁ ਸਾਜਹਿ[10] ਮਾਈ ॥ ਏਕਿ ਚਲੇ ਹਮ ਦੇਖਹ ਸੁਆਮੀ [11]ਭਾਹਿ ਬਲੰਤੀ ਆਈ ॥ ੩ ॥ ਨ ਕਿਸੀ ਕਾ ਮੀਤੁ ਨ ਕਿਸੀ ਕਾ ਭਾਈ ਨਾ ਕਿਸੈ ਬਾਪੁ ਨ ਮਾਈ ॥ ਪ੍ਰਣਵਤਿ[12] ਨਾਨਕ ਜੇ ਤੂ ਦੇਵਹਿ[13] ਅੰਤੇ ਹੋਇ ਸਖਾਈ[14] ॥੪॥੧॥

ਰਾਮਕਲੀ ਮਹਲਾ ੧ ‡ ॥ ਸਰਬ ਜੋਤਿ ਤੇਰੀ ਪਸਰਿ ਰਹੀ ॥ ਜਹ ਜਹ ਦੇਖਾ ਤਹ ਨਰਹਰੀ[15] ॥ ੧ ॥ ਜੀਵਨ ਤਲਬ[16] ਨਿਵਾਰਿ[17] ਸੁਆਮੀ ॥ [18]ਅੰਧ ਕੂਪਿ ਮਾਇਆ ਮਨੁ ਗਾਡਿਆ ਕਿਉਕਰਿ ਉਤਰਉ ਪਾਰਿ ਸੁਆਮੀ ॥ ੧ ॥ ਰਹਾਉ ॥ [19]ਜਹ ਭੀਤਰਿ ਘਟ ਭੀਤਰਿ ਬਸਿਆ ਬਾਹਰਿ ਕਾਹੇ ਨਾਹੀ ॥ ਤਿਨ ਕੀ ਸਾਰ[20] ਕਰੇ ਨਿਤ ਸਾਹਿਬੁ ਸਦਾ ਚਿੰਤ ਮਨ ਮਾਹੀ ॥ ੨ ॥ ਆਪੇ ਨੇੜੈ ਆਪੇ ਦੂਰਿ ॥ ਆਪੇ

੧ ਸੰਸਕ੍ਰਿਤ ਭਾਵ ਵੇਦ ਬਾਣੀ ਜੋ ਸੰਸਕ੍ਰਿਤ ਵਿਚ ਲਿਖੀ ਹੈ।

੨ ਮਾਲਾ ਨਾਲ। ਮਾਲਾ ਨਾਲ ਨਾਮ ਜਪਣਾ ਚੰਗਾ ਸਮਝਦਾ ਹੈ।

੩ ਨਾ ਹੁਣ ਤੇ ਨਾ ਫੇਰ ਮੈਂ ਕਿਸੇ ਹੋਰ ਪਾਸੇ ਧਿਆਨ ਨਹੀਂ ਕਰਦਾ।

੪ ਕੀ ਗਤੀ (ਹਾਲਤ) ਹੋਵੇਗੀ?

੫ ਹੇ ਪਤੀ!

੬ ਉੱਚਾ, ਅਸਮਾਨਾਂ ਵਿਚ। ਕਦੀ ਚੜ੍ਹਦੀਆਂ ਕਲਾਂ ਵਿਚ ਤੇ ਕਦੀ ਲਹਿੰਦੀਆਂ ਵਿਚ। ਪਇਆਲੇ= ਪਤਾਲ ਵਿਚ, ਨੀਵਾਣ ਵਿਚ।

੭ ਟਿਕ ਕੇ।

੮ ਮੌਤ। ਇਹ ਤੁਕ ਕਈ ਹੋਰ ਥਾਵਾਂ ਤੇ ਭੀ ਆਉਂਦੀ ਹੈ। ਦੇਖੋ ਪੰ. ੬੮੬ ਅਤੇ ਪੰ. ੧੦੨੨।

੯ ਜਗਤ ਵਿਚ।

੧੦ ਬਣਾਂਦੇ ਹਨ। ਹੇ ਭਾਈ! ਕਾਲ ਲਿਖਾ ਕੇ ਇਥੇ ਆਏ ਤੇ ਫਿਰ ਕਹਿੰਦੇ ਹਨ ਕਿ ਅਸੀਂ ਮਰੀਏ ਹੀ ਨਾ, ਜੀਵਣ ਸਦਾ ਬਣਿਆ ਰਹੇ।

੧੧ ਅੱਗ ਬਲਦੀ ਆ ਰਹੀ ਹੈ, ਮੌਤ ਸਭ ਨੂੰ ਵਾਰੀ ਵਾਰੀ ਸਾੜਦੀ ਆ ਰਹੀ ਹੈ।

੧੨ ਬੇਨਤੀ ਕਰਦਾ ਹੈ।

੧੩ ਨਾਮ ਦੇਵੇਂ।

੧੪ ਸਹਾਇਕ।

੧੫ ਨਰਸਿੰਘ, ਭਾਵ ਵਾਹਿਗੁਰੂ।

੧੬ ਖਾਹਸ਼।

੧੭ ਦੂਰ ਕਰ।

੧੮ ਮਾਇਆ ਦੇ ਅੰਨ੍ਹੇ ਖੂਹ ਵਿਚ ਫਸਿਆ ਹੈ।

੧੯ ਜਿਨ੍ਹਾਂ ਦੇ ਹਿਰਦੇ ਵਿਚ ਵਸਿਆ ਹੈ, ਬਾਹਰ ਕਿਉਂ ਨਹੀਂ ? ਭਾਵ ਬਾਹਰ ਵੀ ਹੈ।

੨੦ ਸੰਭਾਲਣਾ, ਖ਼ਬਰਗੀਰੀ।

---

* ਜੋਗੀਆਂ ਦੇ ਗੁਰੂਆਂ ਦੀ ਬਾਣੀ ਬਹੁਤ ਸਾਰੀ ਰਾਮਕਲੀ ਰਾਗ ਵਿਚ ਮਿਲਦੀ ਹੈ। ਇਹ ਰਾਗ ਜੋਗੀਆਂ ਨੇ ਬਹੁਤ ਅਪਣਾਇਆ ਹੈ, ਇਸ ਲਈ ਗੁਰੂ ਜੀ ਨੇ ਭੀ ਜੋਗੀਆਂ ਨਾਲ ਗਲ-ਬਾਤ ਕਰਦਿਆਂ ਇਹ ਰਾਗ ਬਹੁਤ ਵਰਤਿਆ ਹੈ। (ਜਿਵੇਂ ਮੁਸਲਮਾਣਾਂ ਫਕੀਰਾਂ ਨੂੰ ਸੰਬੋਧਨ ਕਰਨ ਵੇਲੇ ਆਸਾ, ਸੂਹੀ ਤੇ ਤਿਲੰਗ ਬਹੁਤ ਵਰਤੇ ਹਨ, ਕਿਉਂਕਿ ਉਨ੍ਹਾਂ ਫਕੀਰਾਂ ਵਿਚ ਇਹ ਰਾਗ ਬਹੁਤ ਪ੍ਰਚਲਤ ਸਨ।)

† ਹਰੀ ਬਿਨਾਂ ਕੋਈ ਸਹਾਈ ਨਹੀਂ; ਇਸ ਲਈ ਉਸੇ ਦਾ ਨਾਮ ਜਪਣਾ ਚਾਹੀਦਾ ਹੈ।

‡ ਮਨੁਖ ਮਾਇਆ ਵਿਚ ਫਸਿਆ ਹੋਣ ਕਰਕੇ ਸੰਸਾਰ ਵਿਚ ਬਹੁਤ ਲਗਨ ਲਾਉਂਦਾ ਹੈ, ਪਰ ਜੇ ਇਹ ਜਾਣ ਲਵੇ ਕਿ ਸੰਸਾਰ ਦੀਆਂ ਸੁੰਦਰ ਚੀਜ਼ਾਂ ਵਿਚ ਉਹ ਹਰੀ ਹੀ ਵਸ ਰਿਹਾ ਹੈ, ਤਾਂ ਉਸ ਸੁੰਦਰਤਾ ਦੇ ਸੋਮੇ ਵਿਚ ਕਿਉਂ ਦਿਲ ਨਾ ਲਾਵੇਗਾ?

ਸਰਬ ਰਹਿਆ ਭਰਪੂਰਿ॥ਸਤਗੁਰੁ ਮਿਲੈ ਅੰਧੇਰਾ ਜਾਇ॥ਜਹ ਦੇਖਾ ਤਹ ਰਹਿਆ ਸਮਾਇ ॥ ੩ ॥ ਅੰਤਰਿ ਸਹਸਾ[੧] ਬਾਹਰਿ ਮਾਇਆ ਨੈਣੀ ਲਾਗਸਿ ਬਾਣੀ[੨] ॥ ਪ੍ਰਣਵਤਿ[੩] ਨਾਨਕ ਦਾਸਨਿ ਦਾਸਾ ਪਰਤਾਪਹਿਗਾ[੪] ਪ੍ਰਾਣੀ ॥ ੪ ॥ ੨ ॥ ਰਾਮਕਲੀ ਮਹਲਾ ੧ * ॥ ਜਿਤੁ ਦਰਿ ਵਸਹਿ ਕਵਨੁ[੫] ਦਰੁ ਕਹੀਐ [੬]ਦਰਾ ਭੀਤਰਿ ਦਰੁ ਕਵਨੁ ਲਹੈ ॥ [੭]ਜਿਸੁ ਦਰ ਕਾਰਣਿ ਫਿਰਾ ਉਦਾਸੀ ਸੋ ਦਰੁ ਕੋਈ ਆਇ ਕਹੈ ॥ ੧ ॥ [੮]ਕਿਨ ਬਿਧਿ ਸਾਗਰੁ ਤਰੀਐ ॥ [੯]ਜੀਵਤਿਆ ਨਹ ਮਰੀਐ ॥ ੧ ॥ ਰਹਾਉ ॥ ਦੁਖੁ ਦਰਵਾਜਾ ਰੋਹੁ[੧੦] ਰਖਵਾਲਾ [੧੧]ਆਸਾ ਅੰਦੇਸਾ ਦੁਇ ਪਟ[੧੨] ਜੜੇ ॥ [੧੩]ਮਾਇਆ ਜਲੁ ਖਾਈ ਪਾਣੀ ਘਰੁ ਬਾਧਿਆ ਸਤ ਕੈ ਆਸਣਿ ਪੁਰਖੁ ਰਹੈ ॥੨॥ ਕਿੰਤੇ[੧੪] ਨਾਮਾ ਅੰਤੁ ਨ ਜਾਣਿਆਂ ਤੁਮ ਸਰਿ[੧੫] ਨਾਹੀ ਅਵਰੁ ਹਰੇ ॥ [੧੬]ਊਚਾ ਨਹੀ ਕਹਣਾ ਮਨ ਮਹਿ ਰਹਣਾ ਆਪੇ ਜਾਣੈ ਆਪਿ ਕਰੇ ॥ ੩ ॥ ਜਬ ਆਸਾ ਅੰਦੇਸਾ ਤਬ ਹੀ [੧੭]ਕਿਉ ਕਰਿ ਏਕੁ ਕਹੈ ॥ ਆਸਾ ਭੀਤਰਿ ਰਹੈ ਨਿਰਾਸਾ ਤਉ ਨਾਨਕ ਏਕੁ ਮਿਲੈ ॥੪॥ ਇਨ ਬਿਧਿ ਸਾਗਰੁ ਤਰੀਐ॥ ਜੀਵਤਿਆ ਇਉ ਮਰੀਐ॥ ੧॥ ਰਹਾਉ ਦੂਜਾ ॥੪॥੩॥ ਰਾਮਕਲੀ ਮਹਲਾ ੧ † ॥ [੧੮]ਸੁਰਤਿ ਸਬਦੁ ਸਾਖੀ[੧੯] ਮੇਰੀ ਸਿੰਙੀ ਬਾਜੈ ਲੋਕੁ ਸੁਣੇ ॥ ਪਤੁ[੨੦] ਝੋਲੀ ਮੰਗਣ ਕੈ ਤਾਈ ਭੀਖਿਆ ਨਾਮੁ ਪੜੇ ॥ ੧ ॥ [੨੧]ਬਾਬਾ ਗੋਰਖੁ ਜਾਗੈ ॥ ਗੋਰਖੁ ਸੋ ਜਿਨਿ ਗੋਇ[੨੨] ਉਠਾਲੀ ਕਰਤੇ ਬਾਰ[੨੩] ਨ ਲਾਗੈ ॥ ੧ ॥ ਰਹਾਉ ॥ [੨੪]ਪਾਣੀ ਪ੍ਰਾਣ ਪਵਣਿ ਬੰਧਿ ਰਾਖੇ ਚੰਦੁ ਸੂਰਜੁ ਮੁਖਿ ਦੀਏ ॥ ਮਰਣ ਜੀਵਣ ਕਉ ਧਰਤੀ ਦੀਨੀ ਏਤੇ ਗੁਣ[੨੫] ਵਿਸਰੇ ॥ ੨ ॥ [੨੬]ਸਿਧ ਸਾਧਿਕ ਅਰੁ ਜੋਗੀ ਜੰਗਮ ਪੀਰ ਪੁਰਸ ਬਹੁਤੇਰੇ ॥ ਜੇ ਤਿਨ ਮਿਲਾ ਤ ਕੀਰਤਿ ਆਖਾ ਤਾ ਮਨੁ ਸੇਵ ਕਰੇ ॥੩॥ [੨੭]ਕਾਗਦੁ ਲੂਣੁ ਰਹੈ ਘ੍ਰਿਤ ਸੰਗੇ ਪਾਣੀ ਕਮਲੁ ਰਹੈ ॥ ਐਸੇ ਭਗਤ ਮਿਲਹਿ ਜਨ ਨਾਨਕ ਤਿਨ ਜਮੁ ਕਿਆ ਕਰੈ ॥ ੪ ॥ ੪ ॥ ਰਾਮਕਲੀ ਮਹਲਾ ੧ ‡ ॥ ਸੁਣਿ ਮਾਛਿੰਦ੍ਰਾ[੨੮] ਨਾਨਕੁ ਬੋਲੈ ॥ [੨੯]ਵਸਗਤਿ ਪੰਚ ਕਰੇ ਨਹ ਡੋਲੈ॥[੩੦]ਐਸੀ ਜੁਗਤਿ ਜੋਗ ਕਉ ਪਾਲੇ ॥ ਆਪਿ ਤਰੈ ਸਗਲੇ ਕੁਲ ਤਾਰੇ ॥੧॥ ਸੋ ਅਉਧੂਤੁ[੩੧] ਐਸੀ ਮਤਿ ਪਾਵੈ ॥ [੩੨]ਅਹਿ ਨਿਸਿ ਸੁੰਨਿ ਸਮਾਧਿ ਸਮਾਵੈ ॥ ੧ ॥ ਰਹਾਉ ॥ [੩੩]ਭਿਖਿਆ ਭਾਇ ਭਗਤਿ ਭੈ ਚਲੈ ॥ ਹੋਵੈ ਸੁ [੩੪]ਤ੍ਰਿਪਤਿ ਸੰਤੋਖਿ ਅਮੁਲੈ ॥ [੩੫]ਧਿਆਨ ਰੂਪਿ ਹੋਇ ਆਸਣੁ ਪਾਵੈ ॥ ਸਚਿ ਨਾਮਿ ਤਾੜੀ ਚਿਤੁ ਲਾਵੈ ॥ ੨ ॥ ਨਾਨਕੁ ਬੋਲੈ ਅੰਮ੍ਰਿਤ ਬਾਣੀ ॥ ਸੁਣਿ ਮਾਛਿੰਦਾ [੩੬]ਅਉਧੂ ਨੀਸਾਣੀ ॥ ਆਸਾ ਮਾਹਿ ਨਿਰਾਸੁ ਵਲਾਏ ॥ ਨਿਹਚਉ[੩੭] ਨਾਨਕ ਕਰਤੇ ਪਾਏ ॥ ੩ ॥ ਪ੍ਰਣਵਤਿ ਨਾਨਕੁ ਅਗਮੁ[੩੮] ਸੁਣਾਏ ॥ [੩੯]ਗੁਰ ਚੇਲੇ ਕੀ ਸੰਧਿ ਮਿਲਾਏ

੧ ਸੰਸਾ, ਭਰਮ।
੨ ਬਾਣਾਂ ਵਾਕਰ, ਤੀਰਾਂ ਵਾਕਰ। ਬਾਹਰ ਮਾਇਆ ਅੱਖਾਂ ਨੂੰ ਚਟਪਟੀ ਹੋ ਕੇ ਲਗਦੀ ਹੈ।
੩ ਕਹਿੰਦਾ ਹੈ।
੪ ਪਰਿਤਾਪੇਂਗਾ, ਬਹੁਤ ਤਪੇਂਗਾ, ਦੁਖੀ ਹੋਵੇਂਗਾ।
੫ ਕਿਹੜਾ?
੬ ਦਰਵਾਜ਼ਿਆਂ, ਭਾਵ ਸਰੀਰਾਂ ਵਿਚੋਂ ਕਿਹੜੇ ਥਾਂ ਲਭਦਾ ਹੈ?
੭ ਜਿਸ ਵਾਹਿਗੁਰੂ ਦੇ ਦਰ ਲਈ।
੮ ਕਿਸ ਤਰੀਕੇ ਨਾਲ?
੯ ਜੀਵਤ ਭਾਵ ਤੋਂ ਮਰਿਆ ਨਹੀਂ ਜਾ ਸਕਦਾ; ਕਿਵੇਂ ਮਰੀਏ?
੧੦ ਗੁੱਸਾ, ਕ੍ਰੋਧ।
੧੧ ਉਮੈਦ ਤੇ ਫ਼ਿਕਰ।
੧੨ ਤਖ਼ਤੇ।
੧੩ ਮਾਇਆ ਦਾ ਜਲ ਖਾਈ ਹੈ ਤੇ ਇਸ (ਤ੍ਰਿਸ਼ਨਾ ਰੂਪ) ਪਾਣੀ ਵਿਚ ਘਰ ਬਣਾਇਆ ਹੈ। ਇਹ ਸਭ ਮੁਸ਼ਕਲਾਂ ਲੰਘਣ ਤੋਂ ਪਿਛੋਂ ਵਾਹਿਗੁਰੂ ਸੱਤ ਦੇ ਆਸਣ ਤੇ ਬੈਠਾ ਹੋਇਆ ਦਿਸ ਪੈਂਦਾ ਹੈ।
੧੪ ਕਿੰਨੇ ਹੀ, ਬਹੁਤ। ਤੇਰੇ ਨਾਮ ਬਹੁਤ ਹਨ।
੧੫ ਬਰਾਬਰ।
੧੬ ਉੱਚੀ ਕਹਿੰਦੇ ਫਿਰਨ ਦੀ ਲੋੜ ਨਹੀਂ, ਮਨ ਵਿਚ ਹੀ ਟਿਕਣਾ ਚਾਹੀਦਾ ਹੈ।
੧੭ ( ਇਨ੍ਹਾਂ ਖਿੰਡਾਣ ਵਾਲੀਆਂ ਹਾਲਤਾਂ ਵਿਚ ) ਕਿਵੇਂ ਇਕ ਹਰੀ ਨੂੰ ਜਪ ਸਕਦਾ ਹੈ?
੧੮ (ਅਸਲ ਜੋਗੀ ਕੌਣ ਹੈ?) ਗੁਰੂ ਦੀ ਸਿਖਿਆ ਮੇਰੇ ਲਈ ਸਿੰਙੀ ਵਜਦੀ ਹੈ ਤੇ ਮੇਰੀ ਸੁਰਤ ਸ਼ਬਦ ਬਣੀ ਹੈ, ਕਿਉਂਕਿ ਮੇਰੀ ਸੁਰਤੀ ਵਿਚ ਉਹ ਸ਼ਬਦ ਟਿਕਦਾ ਹੈ; ਲੋਕ ਇਸ ਨਾਦ ਨੂੰ ਸੁਣਦੇ ਹਨ।
੧੯ ਸਿਖਿਆ।
੨੦ [ ਪਾਤ੍ਰ ] ਖਪਰ, ਯੋਗੀਆਂ ਦਾ ਮੰਗਣ ਵਾਲਾ ਠੂਠਾ।
੨੧ ਹੇ ਭਾਈ! ਉਹ ਗੋਰਖ ( ਵਾਹਿਗੁਰੂ ) ਜਾਗਦੀ ਜੋਤ ਹੈ।
੨੨ ਪ੍ਰਿਥਵੀ।
੨੩ ਦੇਗੀ।
੨੪ ਪ੍ਰਾਣਾਂ ਨੂੰ ਪਵਣ ਪਾਣੀ ਆਦਿ ਨਾਲ ਬੰਨ੍ਹ ਰਖਿਆ ਹੈ; ਚੰਨ ਅਤੇ ਸੂਰਜ ਦੋ ਮੁਖੀ (ਵਡੇ) ਦੀਵੇ ਦਿਤੇ ਹਨ।
੨੫ ਉਪਕਾਰ।
੨੬ ਵਡੇ ਜੋਗੀ ਤੇ ਯੋਗ ਦੀ ਕਮਾਈ ਕਰਨ ਵਾਲੇ। ਇਨ੍ਹਾਂ ਵਿਚੋਂ ਜਿਸ ਨਾਲ ਮਿਲਾਂ ਹਰੀ-ਜਸ ਹੀ ਕਰਾਂਗਾ। ਕਿਸੇ ਫਿਰਕੇ ਨਾਲ ਸੰਬੰਧਤ ਨਹੀਂ ਹਾਂ, ਪਰ ਸਾਰੇ ਹੀ ਮੇਰੇ ਹਨ।
੨੭ ਕਾਗਜ਼ ਅਤੇ ਲੂਣ ਘਿਉ ਨਾਲ ਰਹਿਣ ਕਰਕੇ ਨਿਰਲੇਪ ਰਹਿੰਦੇ ਹਨ (ਭਾਵ ਪਾਣੀ ਥਿੰਧੇ ਕਾਗ਼ਜ਼ ਅਤੇ ਲੂਣ ਨੂੰ ਨਹੀਂ ਗਾਲ ਸਕਦਾ) ਅਤੇ ਕਮਲ ਪਾਣੀ ਵਿਚ ਨਿਰਲੇਪ ਰਹਿੰਦਾ ਹੈ; ਤਿਵੇਂ ਭਗਤ ਸਭ ਨਾਲ ਮਿਲਦੇ ਹਨ; ਉਹਨਾਂ ਦਾ ਜਮ ਕੀ ਵਿਗਾੜ ਸਕਦਾ ਹੈ?
੨੮ ਮਛਿੰਦ੍ਰ ਨਾਥ ਇਕ ਵੱਡਾ ਜੋਗੀ ਹੋਇਆ ਹੈ।
੨੯ ਕਾਮਾਦਿਕ ਨੂੰ ਵਸ ਕਰੇ।
੩੦ ਐਸੀ ਜੁਗਤੀ ਨਾਲ ਜੋਗ ਕਮਾਵੇ।
੩੧ ਵਿਰਕਤ ਸਾਧੂ।
੩੨ ਦਿਨ ਰਾਤ ਅਫੁਰ ( ਨਿਰਗੁਣ ) ਹਰੀ ਵਿਚ ਸਮਾਇਆ ਰਹੇ।
੩੩ ਭਿਖਿਆ ਇਹ ਹੋਵੇ ਕਿ ਭਗਤੀ-ਭਾਵ ਅਤੇ ਭੈ ਵਿਚ ਚਲੇ।
੩੪ ਅਮੋਲਕ ਸੰਤੋਖ ਨਾਲ ਰੱਜੇ।
੩੫ ਹਰੀ-ਧਿਆਨ ਦਾ ਰੂਪ ਹੀ ਹੋ ਜਾਵੇ, ਇਹ ਆਸਣ ਲਾਵੇ।
੩੬ ਅਉਧੂ ਦੀ ਨਿਸ਼ਾਨੀ ਇਹ ਹੈ ਕਿ ਆਸਾ ਵਿਚ ਨਿਰਾਸ ਹੋ ਕੇ ਉਮਰ ਬਿਤਾਏ। ਵਲਾਏ=ਗੁਜ਼ਾਰੇ, ਬਤੀਤ ਕਰੇ।
੩੭ ਯਕੀਨਨ।
੩੮ ਗੁਝੀ ਗਲ।
੩੯ ਈਸ਼੍ਵਰ ਤੇ ਜੀਵ ਦਾ ਮੇਲ।

---

* ਸਭ ਸਰੀਰਾਂ ਵਿਚ ਵਾਹਿਗੁਰੂ ਵਸਦਾ ਮੰਨਿਆ ਹੋਇਆ ਹੈ, ਫਿਰ ਉਹ ਲਭਦਾ ਕਿਉਂ ਨਹੀਂ? ਸ਼ਰੀਰ ਵਿਚੋਂ ਉਸ ਨੂੰ ਕਿਵੇਂ ਪ੍ਰਗਟਾਣਾ ਹੈ? ਇਸ ਦਾ ਉੱਤਰ ਦਿਤਾ ਹੈ: 'ਦੁਖੁ ਦਰਵਾਜ਼ਾ ਰੋਹੁ ਰਖਵਾਲਾ...।' ਸਰੀਰ ਕਿਲ੍ਹੇ ਦੀ ਨਿਆਈਂ ਬਿਆਨ ਕੀਤਾ ਹੈ, ਜਿਸ ਦੇ ਦਰਵਾਜ਼ੇ ਰਖਵਾਲ ਆਦਿਕ ਸਭ ਭੰਨਣੇ ਪੈਂਦੇ ਹਨ, ਤਾਂ ਦੀਦਾਰ ਹੁੰਦਾ ਹੈ। (ਇਕ ਰਹਾਉ ਸਵਾਲ ਲਈ ਹੈ, ਤੇ ਦੂਜਾ ਜਵਾਬ ਲਈ।)

† (ਇਹ ਅਤੇ ਇਹਦੇ ਨਾਲ ਦੇ ਸ਼ਬਦ ਗੋਰਖ-ਹਟੜੀ ਦੇ ਜੋਗੀਆਂ ਪ੍ਰਤੀ ਉਚਾਰਨ ਹੋਏ।) ਇਸ ਸ਼ਬਦ ਵਿਚ ਗੋਰਖ ਨੂੰ ਮੰਨਣ ਵਾਲੇ ਜੋਗੀਆਂ ਨੂੰ ਕਹਿੰਦੇ ਹਨ ਕਿ ਸਾਡਾ ਗੋਰਖ ਸਦਾ ਜੀਉਂਦਾ ਜਾਗਦਾ ਰਹਿੰਦਾ ਹੈ। ਅਸੀਂ ਉਸੇ ਨੂੰ ਸੇਉਂਦੇ ਅਤੇ ਉਸੇ ਦਾ ਜਸ ਕਰਦੇ ਹਾਂ; ਜਿਹੜਾ ਫਿਰਕਾ ਭੀ ਇਸ ਕੰਮ ਵਿਚ ਸਾਡੇ ਨਾਲ ਰਲੇ, ਉਸ ਨਾਲ ਮੇਲ ਜੋਲ ਰਖਦੇ ਹਾਂ।

‡ ਜੋਗੀ ਨੂੰ ਸਮਝਾਂਦੇ ਹਨ ਕਿ ਭੇਖ ਦੀ ਥਾਂ ਪ੍ਰੇਮਾ ਭਗਤੀ ਤੇ ਨਾਮ ਦਾ ਧਿਆਨ ਹੀ ਜੋਗ-ਜੁਗਤੀ ਬਣਾਵੇ।

[੧]ਦੀਖਿਆ ਦਾਰੂ ਭੋਜਨੁ ਖਾਇ ॥ ਛਿਅ ਦਰਸਨ[੨] ਕੀ ਸੋਝੀ ਪਾਇ ॥ ੪ ॥ ੫ ॥ ਰਾਮਕਲੀ ਮਹਲਾ ੧ * ॥ ਹਮ ਡੋਲਤ ਬੇੜੀ ਪਾਪ ਭਰੀ ਹੈ [੩]ਪਵਣੁ ਲਗੈ ਮਤੁ ਜਾਈ ॥ [੪]ਸਨਮੁਖ ਸਿਧ ਭੇਟਣ ਕਉ ਆਏ ਨਿਹਚਉ ਦੇਹਿ ਵਡਿਆਈ ॥ ੧ ॥ ਗੁਰ ਤਾਰਿ ਤਾਰਣਹਾਰਿਆ ॥ ਦੇਹਿ ਭਗਤਿ ਪੂਰਨ ਅਵਿਨਾਸੀ ਹਉ ਤੁਝ ਕਉ ਬਲਿਹਾਰਿਆ ॥ ੧ ॥ ਰਹਾਉ ॥ ਸਿਧ ਸਾਧਿਕ ਜੋਗੀ ਅਰੁ ਜੰਗਮ[੫] ਏਕੁ ਸਿਧੁ ਜਿਨੀ ਧਿਆਇਆ ॥ ਪਰਸਤ ਪੈਰ ਸਿਝਤ ਤੇ ਸੁਆਮੀ ਅਖਰੁ ਜਿਨ ਕਉ ਆਇਆ ॥ ੨ ॥ ਜਪ ਤਪ ਸੰਜਮ[੬] ਕਰਮ ਨ ਜਾਨਾ ਨਾਮੁ ਜਪੀ ਪ੍ਰਭ ਤੇਰਾ ॥ ਗੁਰੁ ਪਰਮੇਸਰੁ ਨਾਨਕ ਭੇਟਿਓ[੭] ਸਾਚੈ ਸਬਦਿ ਨਿਬੇਰਾ[੮] ॥ ੩ ॥ ੬ ॥ ਰਾਮਕਲੀ ਮਹਲਾ ੧ † ॥ [੯]ਸੁਰਤੀ ਸੁਰਤਿ ਰਲਾਈਐ ਏਤੁ ॥ ਤਨੁ ਕਰਿ ਤੁਲਹਾ ਲੰਘਹਿ ਜੇਤੁ ॥ [੧੦]ਅੰਤਰਿ ਭਾਹਿ ਤਿਸੈ ਤੂ ਰਖੁ ॥ [੧੧]ਅਹਿ ਨਿਸਿ ਦੀਵਾ ਬਲੈ ਅਥਕੁ ॥ ੧ ॥ [੧੨]ਐਸਾ ਦੀਵਾ ਨੀਰਿ ਤਰਾਇ ॥ ਜਿਤੁ ਦੀਵੈ ਸਭ ਸੋਝੀ ਪਾਇ ॥ ੧ ॥ ਰਹਾਉ ॥ [੧੩]ਹਛੀ ਮਿਟੀ ਸੋਝੀ ਹੋਇ ॥ ਤਾ ਕਾ ਕੀਆ ਮਾਨੈ ਸੋਇ ॥ ਕਰਣੀ ਤੇ ਕਰਿ ਚਕਹੁ ਢਾਲਿ ॥ ਐਥੈ ਓਥੈ ਨਿਬਹੀ ਨਾਲਿ ॥ ੨ ॥ ਆਪੇ ਨਦਰਿ ਕਰੇ ਜਾ ਸੋਇ ॥ ਗੁਰਮੁਖਿ[੧੪] ਵਿਰਲਾ ਬੂਝੈ ਕੋਇ ॥ ਤਿਤੁ ਘਟਿ ਦੀਵਾ ਨਿਹਚਲੁ ਹੋਇ ॥ [੧੫]ਪਾਣੀ ਮਰੈ ਨ ਬੁਝਾਇਆ ਜਾਇ ॥ ਐਸਾ ਦੀਵਾ ਨੀਰਿ ਤਰਾਇ ॥ ੩ ॥ [੧੬]ਡੋਲੈ ਵਾਉ ਨ ਵਡਾ ਹੋਇ ॥ [੧੭]ਜਾਪੈ ਜਿਉ ਸਿੰਘਾਸਣਿ ਲੋਇ ॥ ਖਤ੍ਰੀ ਬ੍ਰਾਹਮਣੁ ਸੂਦੁ ਕਿ ਵੈਸੁ ॥ ਨਿਰਤਿ[੧੮] ਨ ਪਾਈਆ ਗਣੀ ਸਹੰਸ ॥ ਐਸਾ ਦੀਵਾ ਬਾਲੇ ਕੋਇ ॥ ਨਾਨਕ ਸੋ ਪਾਰੰਗਤਿ[੧੯] ਹੋਇ ॥ ੪ ॥ ੭ ॥ ਰਾਮਕਲੀ ਮਹਲਾ ੧ ‡ ॥ [੨੦]ਤੁਧ ਨੋ ਨਿਵਣੁ ਮੰਨਣੁ ਤੇਰਾ ਨਾਉ ॥ [੨੧]ਸਾਚੁ ਭੇਟ ਬੈਸਣ ਕਉ ਥਾਉ ॥ ਸਤੁ ਸੰਤੋਖੁ ਹੋਵੈ ਅਰਦਾਸਿ ॥ ਤਾ ਸੁਣਿ ਸਦਿ ਬਹਾਲੇ ਪਾਸਿ ॥ ੧ ॥ ਨਾਨਕ [੨੨]ਬਿਰਥਾ ਕੋਇ ਨ ਹੋਇ ॥ ਐਸੀ ਦਰਗਹ ਸਾਚਾ ਸੋਇ ॥ ੧ ॥ ਰਹਾਉ ॥ [੨੩]ਪ੍ਰਾਪਤਿ ਪੋਤਾ ਕਰਮੁ ਪਸਾਉ ॥ ਤੂ ਦੇਵਹਿ ਮੰਗਤ ਜਨ ਚਾਉ ॥ [੨੪]ਭਾਡੈ ਭਾਉ ਪਵੈ ਤਿਤੁ ਆਇ ॥ ਧੁਰਿ ਤੈ ਛੋਡੀ ਕੀਮਤਿ ਪਾਇ ॥ ੨ ॥ ਜਿਨਿ ਕਿਛੁ ਕੀਆ ਸੋ ਕਿਛੁ ਕਰੈ ॥ ਅਪਨੀ ਕੀਮਤਿ ਆਪੇ ਧਰੈ ॥ ਗੁਰਮੁਖਿ[੧੪] ਪਰਗਟੁ ਹੋਆ ਹਰਿਰਾਏ ॥ ਨਾ ਕੋ ਆਵੈ ਨਾ ਕੋ ਜਾਇ ॥ ੩ ॥ [੨੫]ਲੋਕੁ ਧਿਕਾਰੁ ਕਹੈ ਮੰਗਤ ਜਨ ਮਾਗਤ ਮਾਨੁ ਨ ਪਾਇਆ ॥ ਸਹ ਕੀਆ ਗਲਾ ਦਰ ਕੀਆ ਬਾਤਾ ਤੈ ਤਾ ਕਹਣੁ ਕਹਾਇਆ ॥ ੪ ॥ ੮ ॥ ਰਾਮਕਲੀ ਮਹਲਾ ੧ § ॥ ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰੁ ਕਵਣੁ ਬੁਝੈ [੨੬]ਬਿਧਿ ਜਾਣੈ ॥ [੨੭]ਉਤਭੁਜ ਚਲਤ ਆਪਿ ਕਰਿ ਚੀਨੈ ਆਪੇ ਤਤੁ ਪਛਾਣੈ ॥ ੧ ॥

੧ ਗੁਰ-ਉਪਦੇਸ਼ ਨੂੰ ਦਾਰੂ ਤੇ ਭੋਜਨ ਬਣਾਏ।
੨ ਭੇਖ। ਭਾਵ ਸਾਰੇ ਭੇਖਾਂ ਦੀ ਅਸਲੀਅਤ ਪ੍ਰਾਪਤ ਕਰੇ। ਛੇ ਭੇਖ ਇਹ ਹਨ: ਜੋਗੀ, ਜੰਗਮ, ਸਨਿਆਸੀ, ਬੋਧੀ, ਸਰੇਵੜੇ, ਬੈਰਾਗੀ।
੩ ਮਤਾਂ ਹਵਾ ਲਗੇ ਤੇ ਡੁਬ ਜਾਈਏ। ਜੀਵਨ ਪਾਪਾਂ ਵਾਲਾ ਹੋਣ ਕਰਕੇ ਡੁਬਣ ਦਾ ਹਰ ਵੇਲੇ ਖ਼ਤਰਾ ਲਗਾ ਰਹਿੰਦਾ ਹੈ।
੪ ਹੇ ਪ੍ਰਤੱਖ ਸਿਧੀ ਵਾਲੇ ਵਾਹਿਗੁਰੂ! ਤੈਨੂੰ ਮਿਲਣ ਆਏ ਹਾਂ,ਸਾਨੂੰ ਜ਼ਰੂਰ ਮਿਲਣ ਦਾ ਮਾਣ ਬਖ਼ਸ਼ੋ।
੫ ਰਮਤੇ ਜੋਗੀਆਂ ਦਾ ਇਕ ਫ਼ਿਰਕਾ। ਸਿਧ ਸਾਧਿਕ ਆਦਿ ਅਸਲ ਵਿਚ ਓਹ ਹਨ, ਜਿਨ੍ਹਾਂ ਇਕ ਸਿਧ (ਵਾਹਿਗੁਰੂ) ਨੂੰ ਧਿਆਇਆ ਹੈ। ਓਹ ਹਰੀ ਸੁਆਮੀ ਦੇ ਚਰਨ ਛੋਹੰਦਿਆਂ ਸਿਝੇ (ਸਫਲ) ਹੋ ਗਏ ਹਨ ਜਿਨ੍ਹਾਂ ਨੂੰ ਅੱਖਰ (ਗੁਰ-ਉਪਦੇਸ਼) ਮਿਲਿਆ ਹੈ।
੬ ਇੰਦਰਿਆਂ ਨੂੰ ਰੋਕਣ ਦੇ ਸਾਧਨ। ੭ ਮਿਲਿਆ।
੮ ਮੁਕ ਜਾਣਾ (ਜਨਮ ਮਰਨ ਦਾ)।
੯ ਸਭ ਗਿਆਨ ਦੇ ਮਾਲਕ ਵਾਹਿਗੁਰੂ ਨਾਲ ਸੁਰਤ ਇਸ ਤਰ੍ਹਾਂ ਰਲਾਈਏ: ਸਰੀਰ ਨੂੰ ਤੁਲਹਾ (ਬੇੜੀ) ਬਣਾਵੇਂ ਜਿਸ ਨਾਲ ਤੂੰ ਲੰਘ ਜਾਵੇਂ।
੧੦ ਅੰਦਰ ਤ੍ਰਿਸ਼ਨਾ ਅੱਗ ਹੈ,ਉਸ ਨੂੰ ਰੋਕ ਕੇ ਰਖ।
੧੧ ਦਿਨ ਰਾਤ।
੧੨ ਗਿਆਨ ਦੀਵਾ ਹਿਰਦੇ ਰੂਪ ਨੀਰ ਉਤੇ।
੧੩ ਚੰਗੀ ਵਿਚਾਰ ਇਸ ਦੀਵੇ ਲਈ ਮਿਟੀ ਹੋਵੇ; ਇਹੋ ਜਿਹੀ ਮਿਟੀ ਦਾ ਕੀਤਾ (ਬਣਿਆ) ਹੋਇਆ ਦੀਵਾ ਵਾਹਿਗੁਰੂ ਪ੍ਰਵਾਨ ਕਰਦਾ ਹੈ। ਸ਼ੁਭ ਕਰਣੀ ਦੇ ਚੱਕ ਤੇ ਉਸ ਮਿਟੀ ਨੂੰ ਢਾਲ।
੧੪ ਗੁਰੂ ਦੁਆਰਾ।
੧੫ ਪਾਣੀ ਵਿਚ ਮਰਦਾ (ਡੁਬਦਾ) ਨਹੀਂ।
੧੬ ਹਵਾ ਡੁਲਾਂਦੀ ਨਹੀਂ (ਭਾਵ ਸੰਸਾਰੀ ਔਕੜਾਂ ਇਸ ਤੇ ਅਸਰ ਨਹੀਂ ਕਰਦੀਆਂ) ਅਤੇ ਨਾ ਓਹ ਬੁਝਦਾ ਹੈ।
੧੭ ਇਸ ਦੀਵੇ ਦੀ ਲੋਇ (ਰੋਸ਼ਨੀ) ਨਾਲ ਓਹ ਵਾਹਿਗੁਰੂ ਇਉਂ ਜਾਪਦਾ ਹੈ ਜਿਵੇਂ ਹਿਰਦੇ ਰੂਪ ਸਿੰਘਾਸਣ ਤੇ ਬੈਠਾ ਹੈ।
੧੮ ਨਿਰਣਾ, ਕੀਮਤ। ਦੇਖੋ ਪੰ. ੭੦੪, ਨੋਟ ੨੨। ਸਹਸ (ਹਜ਼ਾਰ) ਗਿਣਤੀਆਂ ਕੀਤਿਆਂ ਇਨ੍ਹਾਂ ਖਤ੍ਰੀ ਸੂਦ ਆਦਿਕ ਤੋਂ ਉਸ ਦੀਵੇ ਦੀ ਕੀਮਤ ਨਹੀਂ ਪਾਈ ਜਾਂਦੀ।
੧੯ ਪਾਰ ਪਹੁੰਚਿਆ, ਮੁਕਤ।
੨੦ ਤੇਰਾ ਨਾਉ ਮੰਨਣਾ ਹੀ ਤੈਨੂੰ ਨਿਵਣਾ ਹੈ।
੨੧ ਸਚ ਦੀ ਭੇਟਾ ਦੇਣੀ ਪੈਂਦੀ ਹੈ ਜਿਸ ਕਰਕੇ ਬੈਠਣ ਨੂੰ ਥਾਂ ਮਿਲਦੀ ਹੈ: ਸਤ ਅਤੇ ਸੰਤੋਖ ਦੀ ਅਰਦਾਸ ਕੀਤੀ ਜਾਂਦੀ ਹੈ।
੨੨ ਓਹ ਸਚਾ ਅੰਸਾ ਹੈ ਅਤੇ ਉਸ ਦੀ ਕਚਹਿਰੀ ਐਸੀ ਹੈ ਕਿ ਉਥੇ ਕੋਈ ਜੀਵ ਬਿਲਕੁਲ ਨਿਕੰਮਾ ਨਹੀਂ ਗਿਣਿਆ ਜਾਂਦਾ, ਹਰ ਇਕ ਦੀ ਘਾਲ ਥੋੜੀ ਤੋਂ ਥੋੜੀ ਭੀ ਪ੍ਰਵਾਨ ਕੀਤੀ ਜਾਂਦੀ ਹੈ।
੨੩ ਕਰਮ (ਬਖ਼ਸ਼ਿਸ਼) ਅਤੇ ਪਸਾਉ (ਦਾਤ) ਹੀ ਪੋਤਾ (ਖ਼ਜ਼ਾਨਾ) ਪ੍ਰਾਪਤ ਹੁੰਦਾ ਹੈ, ਮੈਂ ਮੰਗਤੇ ਦੇ ਮਨ ਵਿਚ ਇਹੋ ਚਾਉ ਹੈ ਕਿ ਤੂੰ ਇਹੋ ਦਾਤ ਦੇਹ। ਪੋਤਾ [ਫ਼ਾ. ਪੋਤਹ] ਖਜ਼ਾਨਾ।
੨੪ ਹਿਰਦੇ ਰੂਪ ਭਾਂਡੇ ਵਿਚ ਪ੍ਰੇਮ ਆ ਪੈਂਦਾ ਹੈ; ਇਹ ਕੀਮਤ ਤੂੰ ਧੁਰ ਤੋਂ ਹੀ ਪਾਈ ਹੈ।
੨੫ (ਮੈਂ ਤੈਥੋਂ ਇਹ ਦਾਤਾਂ ਮੰਗੀਆਂ ਹਨ) ਲੋਕੀਂ ਮੰਗਤੇ ਨੂੰ ਧਿਰਕਾਰ ਪਾਂਦੇ ਹਨ ਤੇ ਕਹਿੰਦੇ ਹਨ ਕਿ ਮੰਗਦਿਆਂ ਕਿਸੇ ਨੂੰ ਮਾਣ ਨਹੀਂ ਮਿਲਿਆ ਕਰਦਾ, ਪਰ ਮੈਂ ਕਹਿੰਦਾ ਹਾਂ ਕਿ ਇਹ ਰੱਬੀ ਗਲਾਂ ਤੂੰ ਆਪ ਹੀ ਮੈਥੋਂ ਕਹਾਈਆਂ ਹਨ, ਇਸ ਲਈ ਮੈਂ ਉਸ ਧਿਰਕਾਰ ਦਾ ਪਾਤਰ ਨਹੀਂ ਹੋ ਸਕਦਾ।
੨੬ ਜੋ ਜੀਵਣ-ਜੁਗਤਿ ਨੂੰ ਜਾਣਦਾ ਹੋਵੇ ਉਹੋ ਬੁਝ ਸਕਦਾ ਹੈ।
੨੭ ਉਤਭੁਜ ਆਦਿਕ ਰਚਨਾ ਆਪ ਕਰ ਕੇ ਆਪ ਹੀ ਉਸ ਦਾ ਭੇਦ ਸਮਝਦਾ ਹੈ। ਵੇਖੋ ਪੰਨਾ ੮੧੬, ਨੋਟ ੨੧।

* ਫ਼ਿਰਕਾ ਓਹੀ ਸਫਲ ਹੈ ਜਿਸ ਨੇ ਗੁਰ-ਉਪਦੇਸ਼ ਲੈ ਕੇ ਸਿਧੀਆਂ ਦੇ ਮਾਲਕ ਹਰੀ ਦਾ ਨਾਮ ਜਪਿਆ ਹੈ।

† ਕਤਕ ਦੇ ਮਹੀਨੇ ਤ੍ਰੀਮਤਾਂ ਆਟੇ ਦੇ ਦੀਵੇ ਬਣਾ ਕੇ ਤਲਾਵਾਂ ਵਿਚ ਤੁਲਹਾ ਤੇ ਰਖ ਕੇ ਤਰਾਂ-ਦੀਆਂ ਹਨ। ਇਸ ਸ਼ਬਦ ਅੰਦਰ ਗਿਆਨ ਦੀਵਾ ਤਿਆਰ ਕਰਦੇ ਹਨ, ਜਿਸ ਨਾਲ ਕਿ ਸੰਸਾਰ ਯਾਤਰਾ ਸਫਲ ਹੋ ਜਾਂਦੀ ਹੈ ਤੇ ਵਾਹਿਗੁਰੂ ਨਾਲ ਮੇਲ ਹੁੰਦਾ ਹੈ।

‡ ਇਸ ਸ਼ਬਦ ਵਿਚ 'ਵਾਹਿਗੁਰੂ ਦੀ ਪੂਜਾ ਕੀ ਹੈ?" ਨੂੰ ਸਮਝਾਇਆ ਹੈ, ਅਤੇ ਨਿਵਣ, ਭੇਟਾ, ਅਰਦਾਸਿ ਆਦਿ ਪੂਜਾ ਦੇ ਅੰਗਾਂ ਦੇ ਮੁਕਾਬਲੇ ਤੇ ਨਾਮ ਮੰਨਣ, ਸਚ ਸੰਤੋਖ ਦੀ ਕਮਾਈ ਤੇ ਮੰਗਣ ਦਾ ਚਾਉ ਦਸਿਆ ਹੈ।

§ ਇਸ ਸ਼ਬਦ ਅੰਦਰ 'ਸਭ ਗੋਵਿੰਦ ਹੈ' ਦਰਸਾਇਆ ਹੈ। 'ਖਾਲਿਕ ਖਲਕ ਖਲਕ ਮਹਿ ਖਾਲਿਕ' ਵਾਲੇ ਖ਼ਿਆਲ ਨੂੰ ਮਿਸਾਲਾਂ ਨਾਲ ਦ੍ਰਿੜ੍ਹ ਕੀਤਾ ਹੈ: ਸਾਗਰ ਅੰਦਰ ਬੂੰਦ ਹੈ ਅਤੇ ਬੂੰਦ ਵਿਚ ਸਾਗਰ ਦੇ ਗੁਣ ਹਨ। ਦਿਨ ਜੋ ਪ੍ਰਕਾਸ਼ ਦਾ ਰੂਪ ਹੈ ਉਸ ਵਿਚ ਹਨੇਰੇ (ਰਾਤ) ਦੀ ਅੰਸ ਹੈ ਅਤੇ ਰਾਤ ਵਿਚ ਦਿਨ ਵਾਲਾ ਪਰਕਾਸ਼, ਭਾਵੇਂ ਥੋੜਾ ਹੈ। ਪੁਰਖ ਦੇ ਵੀਰਜ ਤੋਂ ਨਾਰੀ ਅਤੇ ਨਾਰੀ ਦੇ ਉਦਰ ਤੋਂ ਪੁਰਖ ਪੈਦਾ ਹੁੰਦੇ ਹਨ। ਵਾਹਿਗੁਰੂ ਨੇ ਤਿਵੇਂ ਅਪਣਾ ਆਪ ਸਭ ਵਿਚ ਧਰਿਆ ਹੈ: ਕਿਸੇ ਵਿਚ ਉਸ ਦਾ ਪ੍ਰਕਾਸ਼ ਘਟ ਹੈ ਕਿਸੇ ਵਿਚ ਬਹੁਤਾ ਹੈ, ਪਰ ਗੁਰ-ਸ਼ਬਦ ਵਿਚ ਸਭ ਤੋਂ ਵਧੇਰੇ ਹੈ, ਜਿਸ ਦੁਆਰਾ ਇਕਾਗਰ-ਚਿਤ ਹੋ ਕੇ ਛੇਤੀ ਮੇਲ ਹੋ ਸਕਦਾ ਹੈ।

ਐਸਾ ਗਿਆਨੁ ਬੀਚਾਰੈ ਕੋਈ ॥ ਤਿਸ ਤੇ ਮੁਕਤਿ [1]ਪਰਮ ਗਤਿ ਹੋਈ ॥੧॥ ਰਹਾਉ॥ ਦਿਨ ਮਹਿ ਰੈਣਿ[2] ਰੈਣਿ ਮਹਿ ਦਿਨੀਅਰੁ[3] ਉਸਨ[4] ਸੀਤ ਬਿਧਿ ਸੋਈ ॥ ਤਾ ਕੀ [5]ਗਤਿ ਮਿਤਿ ਅਵਰੁ ਨ ਜਾਣੈ ਗੁਰ ਬਿਨੁ ਸਮਝ ਨ ਹੋਈ ॥੨॥ [6]ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ ॥ ਧੁਨਿ[7] ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ[8] ਅਕਥ ਕਹਾਨੀ ॥ ੩ ॥ ਮਨ ਮਹਿ ਜੋਤਿ ਜੋਤਿ ਮਹਿ ਮਨੂਆ [9]ਪੰਚ ਮਿਲੇ ਗੁਰ ਭਾਈ ॥ ਨਾਨਕ ਤਿਨ ਕੈ ਸਦ ਬਲਿਹਾਰੀ ਜਿਨ ਏਕ ਸਬਦਿ ਲਿਵ ਲਾਈ ॥੪॥੯॥ ਰਾਮਕਲੀ ਮਹਲਾ ੧ *॥ ਜਾ ਹਰਿਪ੍ਰਭਿ ਕਿਰਪਾ ਧਾਰੀ ॥ ਤਾ ਹਉਮੈ ਵਿਚਹੁ ਮਾਰੀ ॥ [10]ਸੋ ਸੇਵਕਿ ਰਾਮ ਪਿਆਰੀ ॥ ਜੋ ਗੁਰ ਸਬਦੀ ਬੀਚਾਰੀ ॥੧॥ ਸੋ ਹਰਿ ਜਨੁ ਹਰਿਪ੍ਰਭ ਭਾਵੈ ॥ [11]ਅਹਿ ਨਿਸਿ ਭਗਤਿ ਕਰੇ ਦਿਨੁ ਰਾਤੀ ਲਾਜ[12] ਛੋਡਿ ਹਰਿ ਕੇ ਗੁਣ ਗਾਵੈ ॥ ੧ ॥ ਰਹਾਉ॥ ਧੁਨਿ ਵਾਜੇ ਅਨਹਦ ਘੋਰਾ[13] ॥ ਮਨੁ ਮਾਨਿਆ[14] ਹਰਿ ਰਸਿ ਮੋਰਾ ॥ [15]ਗੁਰ ਪੂਰੈ ਸਚੁ ਸਮਾਇਆ॥ਗੁਰੁ ਆਦਿ ਪੁਰਖੁ ਹਰਿ ਪਾਇਆ॥੨॥ [16]ਸਭਿ ਨਾਦ ਬੇਦ ਗੁਰਬਾਣੀ॥ ਮਨੁ ਰਾਤਾ ਸਾਰਿਗਪਾਣੀ[17] ॥ [18]ਤਹ ਤੀਰਥ ਵਰਤ ਤਪ ਸਾਰੇ ॥ ਗੁਰ ਮਿਲਿਆ ਹਰਿ ਨਿਸਤਾਰੇ ॥ ੩ ॥ ਜਹ ਆਪੁ[19] ਗਇਆ ਭਉ ਭਾਗਾ ॥ ਗੁਰ ਚਰਣੀ ਸੇਵਕੁ ਲਾਗਾ ॥ ਗੁਰਿ ਸਤਿਗੁਰਿ ਭਰਮੁ ਚੁਕਾਇਆ ॥ ਕਹੁ ਨਾਨਕ ਸਬਦਿ ਮਿਲਾਇਆ॥ ੪ ॥ ੧੦ ॥ ਰਾਮਕਲੀ ਮਹਲਾ ੧ †॥ ਛਾਦਨੁ[20] ਭੋਜਨੁ ਮਾਗਤੁ ਭਾਗੈ ॥ ਖੁਧਿਆ[21] ਦੁਸਟ ਜਲੈ ਦੁਖੁ ਆਗੈ ॥ ਗੁਰਮਤਿ[22] ਨਹੀ ਲੀਨੀ ਦੁਰਮਤਿ[23] ਪਤਿ ਖੋਈ ॥ ਗੁਰਮਤਿ ਭਗਤਿ ਪਾਵੈ ਜਨੁ ਕੋਈ ॥ ੧ ॥ [24]ਜੋਗੀ ਜੁਗਤਿ ਸਹਜ ਘਰਿ ਵਾਸੈ ॥ ਏਕ ਦ੍ਰਿਸਟਿ ਏਕੋ ਕਰਿ ਦੇਖਿਆ ਭੀਖਿਆ ਭਾਇ ਸਬਦਿ ਤ੍ਰਿਪਤਾਸੈ ॥ ੧ ॥ ਰਹਾਉ॥ [25]ਪੰਚ ਬੈਲ ਗਡੀਆ ਦੇਹ ਧਾਰੀ ॥ ਰਾਮ ਕਲਾ ਨਿਬਹੈ ਪਤਿ ਸਾਰੀ ॥ ਧਰ[26] ਤੂਟੀ ਗਾਡੋ ਸਿਰ ਭਾਰਿ ॥ ਲਕਰੀ ਬਿਖਰਿ ਜਰੀ ਮੰਝ ਭਾਰਿ ॥ ੨ ॥ ਗੁਰ ਕਾ ਸਬਦੁ ਵੀਚਾਰਿ ਜੋਗੀ ॥ [27]ਦੁਖੁ ਸੁਖੁ ਸਮ ਕਰਣਾ ਸੋਗ ਬਿਓਗੀ ॥ [28]ਭੁਗਤਿ ਨਾਮੁ ਗੁਰ ਸਬਦਿ ਬੀਚਾਰੀ ॥ ਅਸਥਿਰੁ ਕੰਧੁ[29] ਜਪੈ ਨਿਰੰਕਾਰੀ ॥ ੩ ॥ ਸਹਜ ਜਗੋਟਾ[30] ਬੰਧਨ ਤੇ ਛੂਟਾ ॥ ਕਾਮੁ ਕ੍ਰੋਧੁ ਗੁਰ ਸਬਦੀ ਲੂਟਾ ॥ [31]ਮਨ ਮਹਿ ਮੁੰਦ੍ਰਾ ਹਰਿ ਗੁਰ ਸਰਣਾ ॥ ਨਾਨਕ ਰਾਮ ਭਗਤਿ ਜਨ ਤਰਣਾ ॥ ੪ ॥ ੧੧ ॥

੧ ਉਚੀ ਤੋਂ ਉੱਚੀ ਗਤੀ ਜਿਥੇ ਤਕ ਮਨੁੱਖ ਤਰੱਕੀ ਕਰ ਕੇ ਪੁਜ ਸਕਦਾ ਹੈ।

੨ ਰਾਤ।

੩ ਸੂਰਜ। (ਅਰਥਾਂ ਲਈ ਦੇਖੋ ਪਿਛਲੇ ਸਫ਼ੇ ਦਾ ਅੰਤਲਾ ਫੁਟ ਨੋਟ।)

੪ ਗਰਮੀ। ਗਰਮੀ ਤੇ ਸਰਦੀ ਦੋਹਾਂ ਵਿਚ ਹਰਾਰਤ ਜ਼ਰੂਰ ਹੈ, ਭਾਵੇਂ ਵਧ ਘਟ ਹੈ। ਇਹੋ ਬਿਧ (ਜੁਗਤੀ) ਵਾਹਿਗੁਰੂ ਦੇ ਪ੍ਰਕਾਸ਼ ਦੀ ਹੈ ਜੀਵਾਂ ਵਿਚ।

੫ ਹਾਲਤ ਤੇ ਅੰਦਾਜ਼ਾ।

੬ ਅਰਥਾਂ ਲਈ ਦੇਖੋ ਪਿਛਲੇ ਪੰਨੇ ਦਾ ਅੰਤਲਾ ਫੁਟ ਨੋਟ।

੭ ਸ਼ਬਦ-ਕੀਰਤਨ। ਏਥੇ ਇਕ ਅਮਲੀ ਤਰੀਕਾ ਮੇਲ ਦਾ ਦਸਦੇ ਹਨ :–
ਗੁਰ-ਸ਼ਬਦ ਦੀ ਅੰਸੀ ਅਕਹਿ ਗਲ ਹੈ ਕਿ ਸ਼ਬਦ ਦੀ ਧੁਨ ਉਠਾਂਦਿਆਂ ਹੀ ਧਿਆਨ ਲੱਗ ਜਾਂਦਾ ਹੈ, ਅਤੇ ਧਿਆਨ ਲਗਦਿਆਂ ਹੀ ਹਰੀ ਦਾ ਗਿਆਨ ਹੋ ਜਾਂਦਾ ਹੈ। ਭਾਵ ਹੋਰਨਾਂ ਸਾਧਨਾਂ ਵਿਚ ਉਚਾਰਣ, ਧਿਆਨ ਅਤੇ ਗਿਆਨ ਦੀਆਂ ਤਿੰਨ ਵਖੋ ਵਖਰੀਆਂ ਅਵਸਥਾ ਹਨ, ਜੋ ਵਰ੍ਹਿਆਂ ਬਧੀ ਮਿਹਨਤ ਕਰਨ ਨਾਲ ਪ੍ਰਾਪਤ ਹੁੰਦੀਆਂ ਹਨ, ਪਰ ਗੁਰ-ਸ਼ਬਦ ਦੀ ਕਮਾਈ ਨਾਲ ਤਿੰਨੇ ਅਵਸਥਾ ਇਕ-ਵਾਰਗੀ ਮਿਲ ਜਾਂਦੀਆਂ ਹਨ।

੮ ਗੁਰਬਾਣੀ ਦੀ। ਦੇਖੋ ਪੰ. ੨, ਨੋਟ ੧੪।

੯ ਪੰਜ ਗਿਆਨ ਇੰਦ੍ਰੇ ਹੁਣ ਮਿਲ ਕੇ (ਇਕਸਾ-ਰਤਾ ਪ੍ਰਾਪਤ ਕਰ ਕੇ) ਗੁਰ ਭਾਈਆਂ ਵਾਂਗ ਹੋ ਗਏ ਹਨ।

੧੦ ਉਹ ਦਾਸੀ ਰਾਮ ਦੀ ਪਿਆਰੀ ਹੈ।

੧੧ ਦਿਨ ਰਾਤ, ਨਿਤ।

੧੨ ਲੋਕ ਲਾਜ।

੧੩ ਗਰਜ। ਸ਼ਬਦ ਦੀ ਧੁਨੀ ਉਠਾਣ ਨਾਲ ਅਨਹਤ ਦੀਆਂ ਗੂੰਜਾਂ ਵਜਣ ਲਗੀਆਂ। ਦੇਖੋ ਪੰ. ੭੬੭, ਫੁਟ ਨੋਟ *।

੧੪ ਪਤੀਜ ਗਿਆ।

੧੫ ਪੂਰੇ ਗੁਰੂ ਦੁਵਾਰਾ ਮੇਰੇ ਅੰਦਰ ਸਚ ਸਮਾਇਆ ਹੈ।

੧੬ ਗੁਰਬਾਣੀ ਹੀ ਨਾਦ ਹੈ, ਗੁਰਬਾਣੀ ਹੀ ਬੇਦ ਹੈ। "ਗੁਰਮੁਖਿ ਨਾਦੰ ਗੁਰਮੁਖਿ ਵੇਦੰ" (ਜਪੁ)। ਦੇਖੋ ਪੰ. ੬੫੪, ਨੋਟ ੨੯।

੧੭ [ਧਰਤੀ ਹੈ ਜਿਸ ਦੇ ਹਥ ਵਿਚ] ਵਾਹਿਗੁਰੂ ਵਿਚ।

੧੮ ਓਥੇ ਹੀ ਸਭ ਤੀਰਥ ਤਪ ਆਦਿ ਹਨ।

੧੯ ਆਪਾ ਭਾਵ।

੨੦ ਬਸਤਰ। ਕਪੜੇ ਰੋਟੀ ਲਈ ਭਜਾ ਫਿਰਦਾ ਹੈ ਜੋਗੀ।

੨੧ ਭੁਖ। ਇਥੇ ਦੁੰਡੀ ਭੁਖ ਵਿਚ ਸੜਦਾ ਰਹਿੰਦਾ ਹੈ ਤੇ ਅਗੇ ਜਾ ਕੇ (ਜਨਮ ਮਰਨ ਦਾ) ਦੁਖ ਸਹਿੰਦਾ ਹੈ।

੨੨ ਗੁਰੂ ਦੀ ਸਿਖਿਆ।

੨੩ ਆਪਣੀ ਖੋਟੀ ਮਤ ਦੁਆਰਾ।

੨੪ ਰੱਬੀ ਜੋਗੀ ਦੀ ਜੁਗਤ ਇਹ ਹੈ ਕਿ ਉਹ ਸਹਜ ਦੀ ਹਾਲਤ ਵਿਚ ਰਹਿੰਦਾ ਹੈ। ਇੱਕੋ ਨਜ਼ਰ ਨਾਲ ਇਕ ਵਾਹਿਗੁਰੂ ਨੂੰ ਸਭ ਵਿਚ ਦੇਖਦਾ ਹੈ, ਉਸ ਦੀ ਭਿਛਿਆ ਇਹ ਹੈ ਕਿ ਉਹ ਪ੍ਰੇਮ ਨਾਲ ਸ਼ਬਦ ਦੁਆਰਾ ਰਜਦਾ ਹੈ।

੨੫ ਪੰਜ ਗਿਆਨ ਇੰਦ੍ਰੇ ਬਲਦ ਹੋ ਕੇ ਇਸ ਸਰੀਰ ਗਡੀ ਨੂੰ ਚਲਾਂਦੇ ਹਨ, ਪਰ ਇਸ ਖੇਡ ਦੀ ਸਾਰੀ ਸ਼ਾਨ (ਪਤਿ) ਰਾਮ ਦੀ ਸ਼ਕਤੀ (ਜੋ ਸਰੀਰ ਅੰਦਰ ਹੈ) ਕਰਕੇ ਨਿਭਦੀ ਹੈ।

੨੬ ਧੁਰਾ। ਜਦ ਰਾਮ-ਧੁਰਾ ਟੁਟ ਜਾਂਦਾ ਹੈ ਤਾਂ ਗਡਾ-ਸਰੀਰ ਢਹਿ ਪੈਂਦਾ ਹੈ ਸਿਰ ਪਰਨੇ। ਲਕੜਾਂ ਗਡੇ ਦੀਆਂ ਖਿਲਰ ਕੇ ਆਪਣੇ ਭਾਰ ਨਾਲ ਸੜ ਜਾਂਦੀਆਂ ਹਨ। ਮੰਝ ਭਾਰਿ=ਵਿਚਲੇ ਭਾਰ ਨਾਲ।

੨੭ ਦੁਖ ਸੁਖ ਸੋਗ ਤੇ ਵਿਜੋਗ ਨੂੰ ਇਕੋ ਜੇਹਾ ਸਮਝੀਂ।

੨੮ ਭੋਜਨ (ਜੋਗੀਆਂ ਵਾਲਾ) ਹੋਵੇ ਨਾਮ, ਜੋ ਗੁਰ-ਸ਼ਬਦ ਦੁਆਰਾ ਪ੍ਰਾਪਤ ਹੋਇਆ ਹੋਵੇ।

੨੯ ਸਰੀਰ। ਭਾਵ ਜੀਵਣ ਟਿਕ ਜਾਇਗਾ।

੩੦ ਉੱਨ ਦਾ ਲੰਗੋਟਾ ਜੋ ਲਕ ਨਾਲ ਜੋਗੀ ਬੰਨ੍ਹਦੇ ਹਨ। ਸਹਜ ਦਾ ਲੰਗੋਟਾ ਬੰਨ੍ਹ ਜਿਸ ਨਾਲ ਬੰਧਨ-ਰਹਿਤ ਹੋਵੇਂ। ਕਾਮ ਕ੍ਰੋਧ ਨੂੰ ਗੁਰੂ ਦੇ ਸ਼ਬਦ ਦੁਵਾਰਾ ਮੁਕਾ ਦਿਹ।

੩੧ ਗੁਰੂ ਸ਼ਰਨ ਹੋ ਕੇ ਹਰੀ ਨੂੰ ਮਨ ਵਿਚ ਵਸਾਣਾ ਇਹ ਮੁੰਦ੍ਰਾਂ ਹੋਣ।

---

* ਹਉਮੈ ਛਡ ਕੇ ਗੁਰਬਾਣੀ ਵਿਚ ਮਨ ਲਾਈਏ, ਤਾਂ ਹਰੀ ਦਾ ਮੇਲ ਹੋ ਜਾਂਦਾ ਹੈ।

† ਜੋਗੀ ਨੂੰ ਉਪਦੇਸ਼ ਹੈ ਕਿ ਗੁਰਮਤਿ ਅਨੁਸਾਰ ਨਾ ਚਲਣ ਕਰਕੇ ਮਨੁਖ ਨੂੰ ਸ਼ਾਂਤੀ ਨਹੀਂ ਮਿਲਦੀ, ਪਰ ਜਦ ਗੁਰੂ ਦਾ ਸ਼ਬਦ ਵਿਚਾਰਦਾ ਹੈ ਤਾਂ ਉਸ ਨੂੰ ਦੁਖ ਸੁਖ ਇਕੋ ਜਹੇ ਮਲੂਮ ਹੁੰਦੇ ਹਨ ਤੇ ਉਹ ਪੂਰਨ ਅਡੋਲਤਾ ਨੂੰ ਪ੍ਰਾਪਤ ਹੋ ਕੇ ਹਰੀ ਨੂੰ ਮਿਲ ਜਾਂਦਾ ਹੈ।

੧ ਓ ਸਤਿਗੁਰ ਪ੍ਰਸਾਦਿ ॥ ਰਾਮਕਲੀ * ਮਹਲਾ ੩ ਘਰੁ ੧
॥ ਸਤਜੁਗਿ ਸਚੁ ਕਹੈ ਸਭੁ ਕੋਈ ॥ ਘਰਿ ਘਰਿ ਭਗਤਿ ਗੁਰਮੁਖਿ[੧] ਹੋਈ ॥ ਸਤਜੁਗਿ ਧਰਮੁ ਪੈਰ ਹੈ ਚਾਰਿ ॥ ਗੁਰਮੁਖਿ ਬੂਝੈ ਕੋ ਬੀਚਾਰਿ ॥ ੧ ॥ ਜੁਗ ਚਾਰੇ ਨਾਮਿ ਵਡਿਆਈ ਹੋਈ ॥ ਜਿ ਨਾਮਿ ਲਾਗੈ ਸੋ ਮੁਕਤਿ ਹੋਵੈ ਗੁਰ ਬਿਨੁ ਨਾਮੁ ਨ ਪਾਵੈ ਕੋਈ ॥ ੧ ॥ ਰਹਾਉ ॥ ਤ੍ਰੇਤੈ ਇਕ ਕਲ[੨] ਕੀਨੀ ਦੂਰਿ ॥ ਪਾਖੰਡੁ ਵਰਤਿਆ ਹਰਿ ਜਾਣਨਿ ਦੂਰਿ ॥ ਗੁਰਮੁਖਿ ਬੂਝੈ ਸੋਝੀ ਹੋਈ ॥ ਅੰਤਰਿ ਨਾਮੁ ਵਸੈ ਸੁਖੁ ਹੋਈ ॥ ੨ ॥ ਦੁਆਪੁਰਿ ਦੂਜੈ[੩] ਦੁਬਿਧਾ ਹੋਇ ॥ ਭਰਮਿ ਭੁਲਾਨੇ ਜਾਣਹਿ ਦੋਇ[੪] ॥ ਦੁਆਪੁਰਿ ਧਰਮਿ ਦੁਇ ਪੈਰ ਰਖਾਏ ॥ ਗੁਰਮੁਖਿ ਹੋਵੈ ਤ ਨਾਮੁ ਦ੍ਰਿੜਾਇ ॥ ੩ ॥ ਕਲਜੁਗਿ ਧਰਮ ਕਲਾ[੨] ਇਕ ਰਹਾਏ ॥ ਇਕ ਪੈਰਿ ਚਲੈ ਮਾਇਆ ਮੋਹੁ ਵਧਾਏ ॥ ਮਾਇਆ ਮੋਹੁ ਅਤਿ ਗੁਬਾਰੁ[੫] ॥ ਸਤਗੁਰੁ ਭੇਟੈ [੬]ਨਾਮਿ ਉਧਾਰੁ ॥ ੪ ॥ ਸਭ ਜੁਗ ਮਹਿ ਸਾਚਾ ਏਕੋ ਸੋਈ ॥ ਸਭ ਮਹਿ ਸਚੁ ਦੂਜਾ ਨਹੀ ਕੋਈ ॥ ਸਾਚੀ ਕੀਰਤਿ[੭] ਸਚੁ ਸੁਖੁ ਹੋਈ ॥ ਗੁਰਮੁਖਿ[੧] ਨਾਮੁ ਵਖਾਣੈ ਕੋਈ ॥ ੫ ॥ ਸਭ ਜੁਗ ਮਹਿ ਨਾਮੁ ਊਤਮੁ ਹੋਈ ॥ ਗੁਰਮੁਖਿ[੧] ਵਿਰਲਾ ਬੂਝੈ ਕੋਈ ॥ ਹਰਿਨਾਮੁ ਧਿਆਏ ਭਗਤੁ ਜਨੁ ਸੋਈ ॥ ਨਾਨਕ ਜੁਗਿ ਜੁਗਿ ਨਾਮਿ ਵਡਿਆਈ ਹੋਈ ॥ ੬ ॥ ੧ ॥

ਰਾਮਕਲੀ ਮਹਲਾ ੪ ਘਰੁ ੧
੧ ਓ ਸਤਿਗੁਰ ਪ੍ਰਸਾਦਿ ॥ † ॥ ਜੇ ਵਡਭਾਗ ਹੋਵਹਿ ਵਡਭਾਗੀ ਤਾ ਹਰਿ ਹਰਿ ਨਾਮੁ ਧਿਆਵੈ ॥ ਨਾਮੁ ਜਪਤ ਨਾਮੇ ਸੁਖੁ ਪਾਵੈ ਹਰਿਨਾਮੇ ਨਾਮਿ ਸਮਾਵੈ ॥ ੧ ॥ ਗੁਰਮੁਖਿ[੧] ਭਗਤਿ ਕਰਹੁ ਸਦ ਪ੍ਰਾਣੀ ॥ ਹਿਰਦੈ ਪ੍ਰਗਾਸੁ[੮] ਹੋਵੈ ਲਿਵ[੯] ਲਾਗੈ ਗੁਰਮਤਿ[੧੦] ਹਰਿ ਹਰਿ ਨਾਮਿ ਸਮਾਣੀ ॥੧॥ ਰਹਾਉ ॥ [੧੧]ਹੀਰਾ ਰਤਨ ਜਵੇਹਰ ਮਾਣਕ ਬਹੁ ਸਾਗਰ ਭਰਪੂਰੁ ਕੀਆ ॥ ਜਿਸੁ ਵਡਭਾਗੁ ਹੋਵੈ ਵਡ ਮਸਤਕਿ[੧੨] ਤਿਨਿ ਗੁਰਮਤਿ ਕਢਿ ਕਢਿ ਲੀਆ ॥ ੨ ॥ ਰਤਨੁ ਜਵੇਹਰੁ ਲਾਲੁ ਹਰਿਨਾਮਾ ਗੁਰਿ ਕਾਢਿ ਤਲੀ ਦਿਖਲਾਇਆ ॥ ਭਾਗਹੀਣ ਮਨਮੁਖਿ[੧੩] ਨਹੀ ਲੀਆ ਤ੍ਰਿਣ[੧੪] ਓਲੈ ਲਾਖੁ[੧੫] ਛਪਾਇਆ ॥ ੩ ॥ ਮਸਤਕਿ ਭਾਗੁ ਹੋਵੈ ਧੁਰਿ[੧੬] ਲਿਖਿਆ ਤਾ [੧੭]ਸਤਗੁਰੁ ਸੇਵਾ ਲਾਏ ॥ ਨਾਨਕ ਰਤਨ ਜਵੇਹਰ ਪਾਵੈ ਧਨੁ ਧਨੁ ਗੁਰਮਤਿ ਹਰਿ ਪਾਏ ॥ ੪ ॥ ੧ ॥ ਰਾਮਕਲੀ ਮਹਲਾ ੪ ‡ ॥ ਰਾਮ ਜਨਾ ਮਿਲਿ ਭਇਆ ਅਨੰਦਾ ਹਰਿ ਨੀਕੀ[੧੮] ਕਥਾ

੧ ਗੁਰਾਂ ਦਵਾਰੇ ।
੨ ਸ਼ਕਤੀ । ਜੁਗਾਂ ਸੰਬੰਧੀ ਪ੍ਰਚਲਤ ਖਿਆਲ ਦਾ ਜ਼ਿਕਰ ਹੈ । ਨਾਮ ਦੀ ਵਡਿਆਈ ਹਰ ਜੁਗ ਵਿਚ ਇਕੋ ਜਹੀ ਦਸੀ ਹੈ।
੩ ਦੂਜੇ ਭਾਵ ਕਰਕੇ ।
੪ ਦ੍ਵੈਤ ।
੫ ਹਨੇਰਾ (ਅਗਿਆਨਤਾ ਦਾ) ।
੬ ਨਾਮ ਦੁਆਰਾ ਪਾਰ-ਉਤਾਰਾ ਹੁੰਦਾ ਹੈ ।
੭ ਸਿਫ਼ਤ ।
੮ ਚਾਨਣਾ (ਗਿਆਨ ਦਾ) ।
੯ ਅਤੁਟ ਲਗਨ ।
੧੦ ਗੁਰੂ ਦੀ ਸਿਖਿਆ ਦੁਆਰਾ ।
੧੧ ਹਰੀ ਦਾ ਨਾਮ ਸਭ ਅੰਦਰ ਹੀਰਾ ਹੈ, ਰਤਨ ਹੈ, ਜਵਾਹਰ ਤੇ ਲਾਲ ਹੈ ; ਇਨ੍ਹਾਂ ਨਾਲ ਸਰੀਰ-ਸਰੋਵਰ ਖੂਬ ਭਰਿਆ ਹੋਇਆ ਹੈ ।
੧੨ ਮਥੇ ਤੇ ।
੧੩ ਆਪ-ਹੁਦਰੇ ਨੇ ।
੧੪ ਕਖ ।
੧੫ ਲੱਖ । ਓਹ ਲਖਾਂ ਕੀਮਤਾਂ ਵਾਲਾ ਲਾਲ (ਹਰੀ-ਨਾਮ)ਸਾਡੇ ਤੁਛ ਸਰੀਰ ਅੰਦਰ ਲੁਕਿਆ ਪਿਆ ਹੈ ।
੧੬ ਧੁਰੋਂ, ਹਰੀ ਦੇ ਹਜ਼ੂਰੋਂ ।
੧੭ ਸਤਿਗੁਰੂ ਆਪਣੀ ਸੇਵਾ ਵਿਚ ਲਾ ਲੈਂਦਾ ਹੈ ।
੧੮ [ਸੰ. ਨਿਕੁ, ਸਾਫ਼, ਸੋਹਣੀ] ਉਤਮ ।

---

* ਹਰ ਇਕ ਜੁਗ ਦੀ ਖਾਸ ਕਮਜ਼ੋਰੀ ਜਾਂ ਗੁਣ ਦਸ ਕੇ ਇਹ ਸਿਖਿਆ ਦਿੰਦੇ ਹਨ ਕਿ ਸਭ ਤੋਂ ਉੱਤਮ ਸਾਧਨ ਨਾਮ ਹੈ, ਜੋ ਹਰ ਇਕ ਜੁਗ ਵਿਚ ਤਾਰਦਾ ਆਇਆ ਹੈ । ਦੇਖੋ ਪੰ. ੪੪੫, ਫੁਟ ਨੋਟ * ।

† ਵਾਹਿਗੁਰੂ ਦਾ ਨਾਮ ਸਭ ਦੇ ਅੰਦਰ ਹੈ, ਪਰ ਲਭਦਾ ਗੁਰੂ ਦੇ ਰਾਹੀਂ ਹੈ ।

‡ ਭਗਤ-ਜਨ ਕਿਵੇਂ ਹਰੀ ਨਾਲ ਮਿਲਾਂਦੇ ਹਨ ? ਓਹ ਹਰੀ ਦੀਆਂ ਸੋਹਣੀਆਂ ਗੱਲਾਂ ਸੁਣਾਂਦੇ, ਖੋਟੀ ਮਤ ਨੂੰ ਉੱਜਲ ਕਰਦੇ ਤੇ ਨਾਮ ਜਪਾਉਂਦੇ ਹਨ । ਇਹ ਗਲਾਂ ਮਨਮੁਖਾਂ ਨੂੰ ਨਹੀਂ ਚੰਗੀਆਂ ਲਗਦੀਆਂ। ਕਿਸੇ ਬਖਸ਼ਿਸ਼ ਨੂੰ ਪ੍ਰਾਪਤ ਹੋਏ ਪ੍ਰਾਣੀ ਨੂੰ ਹੀ ਚੰਗੀਆਂ ਲਗਦੀਆਂ ਹਨ, ਤੇ ਉਹ ਗੁਰੂ ਨੂੰ ਮਿਲ ਕੇ ਤਰਨ ਦਾ ਇਹ ਰਾਹ ਫੜਦਾ ਹੈ ।

ਸੁਨਾਇ ॥ ਦੁਰਮਤਿ[1] ਮੈਲੁ ਗਈ ਸਭ ਨੀਕਲਿ[2] ਸਤਸੰਗਤਿ ਮਿਲਿ ਬੁਧਿ ਪਾਇ ॥ ੧ ॥ ਰਾਮ ਜਨ ਗੁਰਮਤਿ ਰਾਮੁ ਬੋਲਾਇ[3] ॥ ਜੋ ਜੋ ਸੁਣੈ ਕਹੈ ਸੋ ਮੁਕਤਾ ਰਾਮ ਜਪਤ ਸੋਹਾਇ[4] ॥ ੧ ॥ ਰਹਾਉ ॥ ਜੇ ਵਡਭਾਗ ਹੋਵਹਿ [5]ਮੁਖਿ ਮਸਤਕਿ [6]ਹਰਿ ਰਾਮ ਜਨਾ ਭੇਟਾਇ ॥ ਦਰਸਨੁ ਸੰਤ ਦੇਹੁ ਕਰਿ ਕਿਰਪਾ ਸਭੁ ਦਾਲਦੁ[7] ਦੁਖੁ ਲਹਿ ਜਾਇ ॥ ੨ ॥ ਹਰਿ ਕੇ ਲੋਗ ਰਾਮ ਜਨ ਨੀਕੇ[8] ਭਾਗਹੀਣ ਨ ਸੁਖਾਇ[9] ॥ ਜਿਉ ਜਿਉ ਰਾਮ ਕਹਹਿ ਜਨ ਊਚੇ ਨਰ ਨਿੰਦਕ ਡੰਸੁ[10] ਲਗਾਇ ॥੩॥ [11]ਧ੍ਰਿਗੁ ਧ੍ਰਿਗੁ ਨਰ ਨਿੰਦਕ ਜਿਨ ਜਨ ਨਹੀ ਭਾਏ ਹਰਿ ਕੇ ਸਖਾ[12] ਸਖਾਇ ॥ ਸੇ ਹਰਿ ਕੇ ਚੋਰ ਵੇਮੁਖ ਮੁਖ ਕਾਲੇ ਜਿਨ ਗੁਰ ਕੀ ਪੈਜ[13] ਨ ਭਾਇ ॥ ੪ ॥ ਦਇਆ ਦਇਆ ਕਰਿ ਰਾਖਹੁ ਹਰਿ ਜੀਉ ਹਮ ਦੀਨ ਤੇਰੀ ਸਰਣਾਇ ॥ ਹਮ ਬਾਰਿਕ ਤੁਮ ਪਿਤਾ ਪ੍ਰਭ ਮੇਰੇ ਜਨ ਨਾਨਕ ਬਖਸਿ ਮਿਲਾਇ ॥ ੫ ॥ ੨ ॥ ਰਾਮਕਲੀ ਮਹਲਾ ੪ * ॥ ਹਰਿ ਕੇ ਸਖਾ[12] ਸਾਧ ਜਨ ਨੀਕੇ[8] ਤਿਨ ਊਪਰਿ ਹਾਥੁ ਵਤਾਵੈ[14] ॥ ਗੁਰਮੁਖਿ[15] ਸਾਧ ਸੇਈ ਪ੍ਰਭ ਭਾਏ ਕਰਿ ਕਿਰਪਾ ਆਪਿ ਮਿਲਾਵੈ ॥੧॥ ਰਾਮ ਮੋ ਕਉ ਹਰਿ ਜਨ ਮੇਲਿ ਮਨਿ ਭਾਵੈ ॥ [16]ਅਮਿਉ ਅਮਿਉ ਹਰਿ ਰਸੁ ਹੈ ਮੀਠਾ ਮਿਲਿ ਸੰਤ ਜਨਾ ਮੁਖਿ ਪਾਵੈ ॥ ੧ ॥ ਰਹਾਉ ॥ ਹਰਿ ਕੇ ਲੋਗ ਰਾਮ ਜਨ ਊਤਮ ਮਿਲਿ ਊਤਮ ਪਦਵੀ ਪਾਵੈ ॥ ਹਮ ਹੋਵਤ ਚੇਰੀ[17] ਦਾਸ ਦਾਸਨ ਕੀ ਮੇਰਾ ਠਾਕੁਰੁ[18] ਖੁਸੀ ਕਰਾਵੈ ॥੨॥ ਸੇਵਕ ਜਨ ਸੇਵਹਿ ਸੇ ਵਡਭਾਗੀ ਰਿਦ ਮਨਿ ਤਨਿ ਪ੍ਰੀਤਿ ਲਗਾਵੈ ॥ ਬਿਨੁ ਪ੍ਰੀਤੀ ਕਰਹਿ ਬਹੁ ਬਾਤਾ ਕੂੜੁ ਬੋਲਿ ਕੂੜੋ ਫਲੁ ਪਾਵੈ ॥ ੩ ॥ ਮੋ ਕਉ ਧਾਰਿ ਕ੍ਰਿਪਾ [19]ਜਗਜੀਵਨ ਦਾਤੇ ਹਰਿ ਸੰਤ ਪਗੀ[20] ਲੇ ਪਾਵੈ॥ ਹਉ ਕਾਟਉ ਕਾਟਿ ਬਾਢਿ[21] ਸਿਰੁ ਰਾਖਉ ਜਿਤੁ ਨਾਨਕ ਸੰਤੁ ਚੜਿ ਆਵੈ ॥੪॥੩॥ ਰਾਮਕਲੀ ਮਹਲਾ ੪ † ॥ ਜੇ ਵਡਭਾਗ ਹੋਵਹਿ ਵਡ ਮੇਰੇ ਜਨ ਮਿਲਦਿਆ ਢਿਲ ਨ ਲਾਈਐ ॥ [22]ਹਰਿ ਜਨ ਅੰਮ੍ਰਿਤ ਕੁੰਟ ਸਰ ਨੀਕੇ ਵਡਭਾਗੀ ਤਿਤੁ ਨਾਵਾਈਐ[23] ॥ ੧ ॥ [24]ਰਾਮ ਮੋ ਕਉ ਹਰਿ ਜਨ ਕਾਰੈ ਲਾਈਐ ॥ ਹਉ ਪਾਣੀ ਪਖਾ ਪੀਸਉ ਸੰਤ ਆਗੈ ਪਗ ਮਲਿ ਮਲਿ ਧੂਰਿ ਮੁਖਿ ਲਾਈਐ ॥ ੧ ॥ ਰਹਾਉ ॥ ਹਰਿ ਜਨ ਵਡੇ ਵਡੇ ਵਡ ਊਚੇ ਜੋ ਸਤਗੁਰ ਮੇਲਿ ਮਿਲਾਈਐ ॥ ਸਤਗੁਰ ਜੇਵਡੁ ਅਵਰੁ ਨ ਕੋਈ [25]ਮਿਲਿ ਸਤਗੁਰ ਪੁਰਖ ਧਿਆਈਐ ॥ ੨ ॥ ਸਤਗੁਰ ਸਰਣਿ ਪਰੇ ਤਿਨ ਪਾਇਆ [26]ਮੇਰੇ ਠਾਕੁਰ ਲਾਜ ਰਖਾਈਐ ॥ ਇਕਿ ਅਪਣੈ ਸੁਆਇ[27] ਆਇ ਬਹਹਿ ਗੁਰ ਆਗੈ ਜਿਉ ਬਗੁਲ ਸਮਾਧਿ ਲਗਾਈਐ ॥ ੩ ॥ ਬਗੁਲਾ ਕਾਗ ਨੀਚ ਕੀ ਸੰਗਤਿ ਜਾਇ ਕਰੰਗ[28] ਬਿਖੂ[29] ਮੁਖਿ ਲਾਈਐ ॥ ਨਾਨਕ ਮੇਲਿ ਮੇਲਿ ਪ੍ਰਭ ਸੰਗਤਿ ਮਿਲਿ ਸੰਗਤਿ ਹੰਸੁ

੧ ਖਟੀ ਮਤ ਵਾਲੀ।

੨ ਨਿਕਲ।

੩ ਬੁਲਾਉਂਦੇ ਹਨ, ਜਪਾਉਂਦੇ ਹਨ।

੪ ਸੁਭਾਇਮਾਨ ਹੁੰਦਾ ਹੈ, ਸੋਹਣਾ ਲਗਦਾ ਹੈ।

੫ ਮੂੰਹ ਮਥੇ ਤੇ, ਭਾਗਾਂ ਵਿਚ।

੬ ਤਾਂ ਹਰੀ ਭਗਤ-ਜਨਾਂ ਨਾਲ ਮੇਲ ਕਰਾਉਂਦਾ ਹੈ।

੭ [ਦਾਰਿਦ੍ਰ] ਕੰਗਾਲਤਾ।

੮ ਚੰਗੇ, ਭਲੇ।

੯ ਚੰਗੇ ਲਗਦੇ।

੧੦ ਡੰਗ।

੧੧ ਲਾਨਤ ਯੋਗ ਹਨ, ਫਿਟਕਾਰ ਯੋਗ ਹਨ, ਨਿੰਦਕ ਲੋਕ ਜਿਨ੍ਹਾਂ ਨੂੰ ਹਰੀ-ਜਨ ਚੰਗੇ ਨਹੀਂ ਲਗਦੇ, ਜੋ ਹਰੀ ਦੇ ਸਾਥੀ ਤੇ ਦੋਸਤ ਹਨ।

੧੨ ਸਾਥੀ।

੧੩ ਇੱਜ਼ਤ।

੧੪ ਫੈਲਾਉਂਦਾ, ਫੇਰਦਾ। ਵਾਹਿਗੁਰੂ ਉਨ੍ਹਾਂ ਤੇ ਆਪਣਾ (ਬਖ਼ਸ਼ਿਸ਼ ਦਾ) ਹਥ ਰਖਦਾ ਹੈ।

੧੫ ਗੁਰੂ ਨੂੰ ਮੰਨਣ ਵਾਲੇ।

੧੬ ਅੰਮ੍ਰਿਤ।

੧੭ ਚੇਲੀ, ਦਾਸੀ।

੧੮ ਮਾਲਕ।

੧੯ ਹੇ ਜਗਤ ਦੇ ਜੀਵਨ! ਜਿਸ ਦੇ ਤਾਣ ਸੰਸਾਰ ਜੀਉਂਦਾ ਹੈ।

੨੦ ਚਰਨੀਂ।

੨੧ ਵਢ ਕੇ। ਮੈਂ ਆਪਣਾ ਸਿਰ ਕਟ ਕੇ, ਵਢ ਕੇ ਗੁਰੂ-ਸੰਤ ਦੇ ਰਸਤੇ ਵਿਚ ਰਖ ਦਿਆਂ, (ਰਸਤੇ ਵਿਚ ਜੋ ਖਪਾ ਟੋਆ ਲੰਘਣ ਵਿਚ ਔਖ ਪਾਉਂਦਾ ਹੋਵੇ, ਉਸ ਨੂੰ ਸਿਰ ਨਾਲ ਪੂਰ ਕੇ ਪਧਰਾ ਕਰ ਦਿਆਂ), ਤਾ ਕਿ ਮੇਰਾ ਗੁਰੂ-ਸੰਤ ਉਸ ਦੇ ਉਤੋਂ ਹੋ ਕੇ ਸੌਖਾ ਲੰਘ ਆਵੇ।

੨੨ ਹਰੀ ਦੇ ਜਨ ਅੰਮ੍ਰਿਤ-ਕੁੰਡ ਦੇ ਉਤਮ ਸਰੋਵਰ ਹਨ।

੨੩ ਇਸ਼ਨਾਨ ਕਰੀਏ।

੨੪ ਹੇ ਵਾਹਿਗੁਰੂ! ਮੈਨੂੰ ਆਪਣੇ ਜਨ (ਗੁਰੂ) ਦੀ ਸੇਵਾ ਵਿਚ ਲਾਓ। ਮੈਂ ਗੁਰੂ-ਸੰਤ ਦੀ ਹਜ਼ੂਰੀ ਵਿਚ ਪਾਣੀ ਢੋਵਾਂ, ਪਖਾ ਝਲਾਂ, ਆਟਾ ਪੀਹਾਂ, ਅਤੇ ਚਰਨ ਮਲ ਕੇ ਉਨ੍ਹਾਂ ਦੀ ਧੂੜੀ ਆਪਣੇ ਮੂੰਹ (ਮਥੇ) ਤੇ ਲਾਵਾਂ।

੨੫ ਸਤਿਗੁਰੂ ਨੂੰ ਮਿਲ ਕੇ ਵਾਹਿਗੁਰੂ ਧਿਆਈਦਾ ਹੈ। ਪੁਰਖ=ਸਮ੍ਰਥ ਹਸਤੀ, ਵਾਹਿਗੁਰੂ।

੨੬ ਮੇਰੇ ਮਾਲਕ ਨੇ ਉਨ੍ਹਾਂ ਦੀ ਇੱਜ਼ਤ ਰਖੀ ਹੈ।

੨੭ ਸੁਆਰਥ ਲਈ, ਖ਼ੁਦਗਰਜ਼ੀ ਲਈ।

੨੮ ਮੁਰਦਾਰ। ਬਗਲੇ ਤੇ ਕਾਂ ਵਰਗੇ ਨੀਚਾਂ ਦੀ ਸੰਗਤ ਵਿਚ ਜਾ ਕੇ ਮੁਰਦਾਰ ਜਾਂ ਵਿਸ਼ਟੇ ਨੂੰ ਜਾਂ ਮੂੰਹ ਪਾਈਦਾ ਹੈ; ਭਾਵ ਉਨ੍ਹਾਂ ਦੀ ਸੰਗਤ ਕਰ ਕੇ ਮਾੜੀਆਂ ਵਾਸ਼ਨਾਂ ਪੈਦਾ ਹੁੰਦੀਆਂ ਹਨ।

੨੯ ਵਿਸ਼ਟੇ ਨੂੰ।

---

* ਹਰੀ ਦੇ ਸੰਤ ਸਾਡੇ ਮਿਲਣ ਯੋਗ ਹਨ, ਕਿਉਂਕਿ ਉਨ੍ਹਾਂ ਉਤੇ ਹਰੀ ਦੀ ਖਾਸ ਮਿਹਰ ਹੁੰਦੀ ਹੈ। ਉਨ੍ਹਾਂ ਨੂੰ ਜੋ ਪ੍ਰਾਣੀ ਦਾਸ-ਭਾਵ ਨਾਲ ਮਿਲਦਾ ਹੈ, ਉਸ ਉਤੇ ਭੀ ਹਰੀ ਪ੍ਰਸੰਨ ਹੁੰਦਾ ਹੈ। ਇਸ ਲਈ ਹਰੀ ਅਗੇ ਪ੍ਰਾਰਥਨਾ ਕਰਦੇ ਹਨ ਕਿ ਸਾਨੂੰ ਗੁਰੂ-ਸੰਤ ਦੀ ਚਰਨੀਂ ਲਾ ਦਿਓ।

† ਨਿੰਦਕਾਂ ਦੀ ਸੰਗਤ ਛਡ ਕੇ ਗੁਰੂ ਦੀ ਸੰਗਤ ਵਿਚ ਬੈਠਣਾ ਚਾਹੀਦਾ ਹੈ ਜਿਸ ਦੁਆਰਾ ਮਾੜੇ ਭੀ ਚੰਗੇ ਹੋ ਜਾਂਦੇ ਹਨ।

ਕਰਾਈਐ ॥ ੪ ॥ ੪ ॥ ਰਾਮਕਲੀ ਮਹਲਾ ੪ * ॥ ਸਤਗੁਰ ਦਇਆ ਕਰਹੁ ਹਰਿ ਮੇਲਹੁ ਮੇਰੇ ਪ੍ਰੀਤਮ ਪ੍ਰਾਣ ਹਰਿ ਰਾਇਆ[1] ॥ ਹਮ ਚੇਰੀ[2] ਹੋਇ ਲਗਹ ਗੁਰ ਚਰਣੀ [3]ਜਿਨਿ ਹਰਿ ਪ੍ਰਭ ਮਾਰਗੁ ਪੰਥੁ ਦਿਖਾਇਆ ॥੧॥ ਰਾਮ ਮੈ ਹਰਿ ਹਰਿ ਨਾਮੁ ਮਨਿ ਭਾਇਆ ॥ ਮੈ ਹਰਿ ਬਿਨੁ ਅਵਰੁ ਨ ਕੋਈ ਬੇਲੀ ਮੇਰਾ ਪਿਤਾ ਮਾਤਾ ਹਰਿ ਸਖਾਇਆ[4] ॥ ੧ ॥ ਰਹਾਉ ॥ ਮੇਰੇ ਇਕੁ ਖਿਨੁ ਪ੍ਰਾਨ ਨ ਰਹਹਿ ਬਿਨੁ ਪ੍ਰੀਤਮ ਬਿਨੁ ਦੇਖੇ ਮਰਹਿ ਮੇਰੀ ਮਾਇਆ[5] ॥ ਧਨੁ ਧਨੁ ਵਡਭਾਗ ਗੁਰ ਸਰਣੀ ਆਏ ਹਰਿ ਗੁਰ ਮਿਲਿ ਦਰਸਨੁ ਪਾਇਆ ॥ ੨ ॥ ਮੈ ਅਵਰੁ ਨ ਕੋਈ ਸੂਝੈ ਬੂਝੈ ਮਨਿ ਹਰਿ ਜਪੁ ਜਪਉ ਜਪਾਇਆ ॥ ਨਾਮ ਹੀਣ ਫਿਰਹਿ ਸੇ ਨਕਟੇ[6] ਤਿਨ ਘਸਿ ਘਸਿ ਨਕ ਵਢਾਇਆ ॥ ੩ ॥ [7]ਮੋ ਕਉ ਜਗ ਜੀਵਨ ਜੀਵਾਲਿ ਲੈ ਸੁਆਮੀ ਰਿਦ ਅੰਤਰਿ ਨਾਮੁ ਵਸਾਇਆ ॥ ਨਾਨਕ ਗੁਰੂ ਗੁਰੂ ਹੈ ਪੂਰਾ ਮਿਲਿ ਸਤਿਗੁਰ ਨਾਮੁ ਧਿਆਇਆ ॥ ੪ ॥ ੫ ॥ ਰਾਮਕਲੀ ਮਹਲਾ ੪ † ॥ ਸਤਗੁਰੁ ਦਾਤਾ ਵਡਾ ਵਡ ਪੁਰਖੁ ਹੈ ਜਿਤੁ ਮਿਲਿਐ ਹਰਿ ਉਰਧਾਰੇ[8] ॥ [9]ਜੀਅ ਦਾਨੁ ਗੁਰਿ ਪੂਰੈ ਦੀਆ ਹਰਿ ਅੰਮ੍ਰਿਤ ਨਾਮੁ ਸਮਾਰੇ[10] ॥ ੧ ॥ ਰਾਮ ਗੁਰਿ ਹਰਿ ਹਰਿ ਨਾਮੁ ਕੰਠਿ[11] ਧਾਰੇ ॥ ਗੁਰਮੁਖਿ[12] ਕਥਾ ਸੁਣੀ ਮਨਿ ਭਾਈ ਧਨੁ ਧਨੁ ਵਡ ਭਾਗ ਹਮਾਰੇ ॥ ੧ ॥ ਰਹਾਉ ॥ [13]ਕੋਟਿ ਕੋਟਿ ਤੇਤੀਸ ਧਿਆਵਹਿ ਤਾ ਕਾ ਅੰਤੁ ਨ ਪਾਵਹਿ ਪਾਰੇ ॥ [14]ਹਿਰਦੈ ਕਾਮ ਕਾਮਨੀ ਮਾਗਹਿ ਰਿਧਿ ਮਾਗਹਿ ਹਾਥੁ ਪਸਾਰੇ ॥੨॥ ਹਰਿ ਜਸੁ ਜਪਿ ਜਪੁ ਵਡਾ ਵਡੇਰਾ ਗੁਰਮੁਖਿ [15]ਰਖਉ ਉਰਿਧਾਰੇ॥ ਜੇ ਵਡ ਭਾਗ ਹੋਵਹਿ ਤਾ ਜਪੀਐ ਹਰਿ ਭਉਜਲੁ[16] ਪਾਰਿ ਉਤਾਰੇ ॥੩॥ [17]ਹਰਿ ਜਨ ਨਿਕਟਿ ਨਿਕਟਿ ਹਰਿ ਜਨ ਹੈ ਹਰਿ ਰਾਖੈ ਕੰਠਿ ਜਨ ਧਾਰੇ ॥ ਨਾਨਕ ਪਿਤਾ ਮਾਤਾ ਹੈ ਹਰਿ ਪ੍ਰਭੁ ਹਮ ਬਾਰਿਕ ਹਰਿ ਪ੍ਰਤਿਪਾਰੇ[18] ॥ ੪ ॥ ੬ ॥ ੧੮ ॥

ਰਾਗੁ ਰਾਮਕਲੀ ਮਹਲਾ ੫ ਘਰੁ ੧

ੴ ਸਤਿਗੁਰ ਪ੍ਰਸਾਦਿ ॥

‡ ॥ ਕਿਰਪਾ ਕਰਹੁ [19]ਦੀਨ ਕੇ ਦਾਤੇ ਮੇਰਾ ਗੁਣੁ ਅਵਗਣੁ ਨ ਬੀਚਾਰਹੁ ਕੋਈ ॥ [20]ਮਾਟੀ ਕਾ ਕਿਆ ਧੋਪੈ ਸੁਆਮੀ ਮਾਣਸ ਕੀ ਗਤਿ ਏਹੀ ॥ ੧ ॥ ਮੇਰੇ ਮਨ ਸਤਿਗੁਰੁ ਸੇਵਿ ਸੁਖੁ ਹੋਈ॥ ਜੋ ਇਛਹੁ ਸੋਈ ਫਲੁ ਪਾਵਹੁ ਫਿਰਿ ਦੂਖੁ ਨ ਵਿਆਪੈ[21] ਕੋਈ ॥ ੧ ॥ ਰਹਾਉ ॥ [22]ਕਾਚੇ ਭਾਡੇ ਸਾਜਿ ਨਿਵਾਜੇ ਅੰਤਰਿ ਜੋਤਿ ਸਮਾਈ ॥

੧ ਰਾਜਾ। ਹਰੀ-ਰਾਜਾ।
੨ ਚੇਲੀ, ਦਾਸੀ।
੩ ਜਿਸ ਨੇ ਹਰੀ-ਮਾਲਕ ਦਾ ਰਾਹ-ਰਸਤਾ ਦਸਿਆ ਹੈ।
੪ ਸਾਥੀ, ਮਿਤਰ।
੫ ਹੇ ਮਾਈ। (ਆਪ ਬਾਲੜੀ ਬਣ ਕੇ ਗੁਰੂ ਨੂੰ ਮਾਤਾ ਕਰਕੇ ਸੰਬੋਧਨ ਕਰਦੇ ਹਨ।)
੬ ਬਿਨਾਂ ਨਕ ਦੇ, ਬੇਪਤੇ।
੭ ਹੇ ਜਗਤ ਦੇ ਜੀਵਨ, ਮਾਲਕ ਜੀ ! ਮੈਨੂੰ ਜਿਵਾਲ ਲਓ ਮੇਰੇ ਹਿਰਦੇ ਵਿਚ ਨਾਮ ਵਸਾ ਕੇ।
੮ ਦਿਲ ਅੰਦਰ ਟਿਕਾਈਦਾ ਹੈ।
੯ ਆਤਮਕ ਜ਼ਿੰਦਗੀ।
੧੦ ਯਾਦ ਕਰੀਦਾ ਹੈ।
੧੧ ਗਤ ਵਿਚ ਭਾਵ ਹਿਰਤੇ ਵਿਚ। ਹੇ ਰਾਮ ! ਗੁਰੂ ਨੇ ਹਰੀ-ਨਾਮ ਦਿਲ ਵਿਚ ਟਿਕਾ ਦਿਤਾ ਹੈ।
੧੨ ਗੁਰੂ ਦੇ ਰਾਹੀਂ।
੧੩ ਤੇਤੀ ਕਰੋੜ ਦੇਵਤੇ।
੧੪ ਦਿਲੋਂ ਕਾਮ-ਵਸ ਹੋਣ ਕਰਕੇ ਕਾਮਨੀ (ਇਸਤ੍ਰੀਆਂ) ਮੰਗਦੇ ਹਨ ਅਤੇ ਹਥ ਟਡ ੨ ਕੇ ਰਿਧਿ (ਰਿਧੀਆਂ, ਮਾਲ ਦੌਲਤ) ਮੰਗਦੇ ਹਨ।
੧੫ ਹਿਰਦੇ ਵਿਚ ਟਿਕਾ ਕੇ ਰਖਾਂ।
੧੬ ਸੰਸਾਰ ਸਾਗਰ।
੧੭ ਹਰੀ ਆਪਣੇ ਦਾਸ ਦੇ ਨੇੜੇ ਹੈ ਅਤੇ ਦਾਸ ਹਰੀ ਦੇ ਨੇੜੇ ਹੈ ; ਹਰੀ ਦਾਸ ਨੂੰ ਗਲੇ ਨਾਲ ਲਾ ਕੇ ਰਖਦਾ ਹੈ।
੧੮ ਪਾਲਨਾ ਕਰਦਾ ਹੈ।
੧੯ ਦੀਨਾਂ, ਨਿਮਾਣਿਆਂ ਤੇ ਬਖਸ਼ਿਸ਼ ਕਰਨ ਵਾਲੇ !
੨੦ ਮਿਟੀ ਧੋਤਿਆਂ ਕੁਝ ਨਿਕਲਦਾ ਨਹੀਂ ; ਇਹੋ ਹਾਲ ਮਨੁਖ ਦੀ ਦੇਹੀ ਦਾ ਹੈ ; (ਇਸ ਵਿਚੋਂ ਗੁਣ ਜ਼ਾਹਰ ਨਹੀਂ ਹੋ ਸਕਦੇ)।
੨੧ ਵਾਪਰਦਾ, ਲਗਦਾ।
੨੨ ਸਰੀਰ ਰੂਪ ਕਚੇ ਭਾਂਡੇ (ਜੋ ਛੇਤੀ ਭਜ ਜਾਂਦੇ ਹਨ) ਬਣਾ ਕੇ ਵਡਿਆਏ ਹਨ, ਉਨ੍ਹਾਂ ਅੰਦਰ ਆਪਣੀ ਜਤ ਪਾ ਕੇ।

---

* ਹਰੀ ਦੇ ਮਿਲਣ ਦੀ ਤਾਂਘ ਗੁਰੂ ਜੀ ਅਗੇ ਦਸਦੇ ਹਨ ਅਤੇ ਅਰਦਾਸ ਕਰਦੇ ਹਨ ਕਿ ਨਾਮ ਦਾਨ ਦੇ ਕੇ ਹਰੀ ਨਾਲ ਮਿਲਾ ਦਿਓ।

† ਕਈ ਲੋਕ ਜੋ ਭਾਗ-ਹੀਣ ਹਨ ਧਨ ਪਦਾਰਥ ਇਸਤਰੀ ਆਦਿ ਮੰਗਦੇ ਹਨ ; ਪਰ ਹਰੀ ਦੇ ਸੇਵਕ ਗੁਰੂ ਕੋਲੋਂ ਹਰੀ ਦਾ ਮਿਲਾਪ ਮੰਗਦੇ ਹਨ।

‡ ਮਨੁਖ ਦਾ ਸਰੀਰ ਕੱਚੀ ਮਿਟੀ ਵਰਗਾ ਹੈ, ਪਰ ਮਨੁਖ ਤੇ ਪਿਆ ਮਾਣ ਕਰਦਾ ਹੈ, ਅਤੇ ਇਸ ਦੇ ਰਚਨਹਾਰ ਨੂੰ ਨਹੀਂ ਚੇਤਦਾ। ਇਹੋ ਸਰੀਰ ਉਚੀ ਤੋਂ ਉਚੀ ਪਦਵੀ ਦਾ ਅਧਿਕਾਰੀ ਹੋ ਸਕਦਾ ਹੈ ਜੇਕਰ ਮਨੁਖ ਇਸ ਨੂੰ ਸੇਵਾ ਵਿਚ ਲਾਵੇ ਤੇ ਹਰੀ ਦੇ ਗੁਣ ਗਾਵੇ।

[1]ਜੈਸਾ ਲਿਖਤੁ ਲਿਖਿਆ ਧੁਰਿ ਕਰਤੈ ਹਮ ਤੈਸੀ ਕਿਰਤਿ ਕਮਾਈ ॥ ੨ ॥ [2]ਮਨੁ ਤਨੁ ਥਾਪਿ ਕੀਆ ਸਭੁ ਅਪਨਾ ਏਹੋ ਆਵਣ ਜਾਣਾ ॥ ਜਿਨਿ ਦੀਆ ਸੋ ਚਿਤਿ ਨ ਆਵੈ [3]ਮੋਹਿ ਅੰਧੁ ਲਪਟਾਣਾ ॥ ੩ ॥ ਜਿਨਿ ਕੀਆ ਸੋਈ ਪ੍ਰਭੁ ਜਾਣੈ ਹਰਿ ਕਾ ਮਹਲੁ[4] ਅਪਾਰਾ ॥ ਭਗਤਿ ਕਰੀ ਹਰਿ ਕੇ ਗੁਣ ਗਾਵਾ ਨਾਨਕ ਦਾਸੁ ਤੁਮਾਰਾ॥੪॥ ੧ ॥ ਰਾਮਕਲੀ ਮਹਲਾ ੫ * ॥ [5]ਪਵਹੁ ਚਰਣਾ ਤਲਿ ਊਪਰਿ ਆਵਹੁ ਐਸੀ ਸੇਵ ਕਮਾਵਹੁ ॥ ਆਪਸ ਤੇ ਊਪਰਿ ਸਭ ਜਾਣਹੁ ਤਉ ਦਰਗਹ ਸੁਖੁ ਪਾਵਹੁ ॥ ੧ ॥ ਸੰਤਹੁ ਐਸੀ ਕਥਹੁ ਕਹਾਣੀ ॥ [6]ਸੁਰ ਪਵਿਤ੍ਰ ਨਰ ਦੇਵ ਪਵਿਤ੍ਰਾ ਖਿਨੁ ਬੋਲਹੁ ਗੁਰਮੁਖਿ ਬਾਣੀ ॥੧॥ ਰਹਾਉ ॥ [7]ਪਰਪੰਚੁ ਛੋਡਿ ਸਹਜ ਘਰਿ ਬੈਸਹੁ ਝੂਠਾ ਕਹਹੁ ਨ ਕੋਈ ॥ ਸਤਿਗੁਰ ਮਿਲਹੁ [8]ਨਵੈ ਨਿਧਿ ਪਾਵਹੁ ਇਨ ਬਿਧਿ [9]ਤਤੁ ਬਿਲੋਈ ॥ ੨ ॥ ਭਰਮੁ ਚੁਕਾਵਹੁ[10] ਗੁਰਮੁਖਿ ਲਿਵ ਲਾਵਹੁ ਆਤਮੁ ਚੀਨਹੁ[11] ਭਾਈ ॥ ਨਿਕਟਿ[12] ਕਰਿ ਜਾਣਹੁ ਸਦਾ ਪ੍ਰਭੁ ਹਾਜਰੁ ਕਿਸੁ ਸਿਉ ਕਰਹੁ ਬੁਰਾਈ ॥ ੩ ॥ ਸਤਿਗੁਰਿ ਮਿਲਿਐ ਮਾਰਗੁ ਮੁਕਤਾ[13] ਸਹਜੇ ਮਿਲੇ ਸੁਆਮੀ ॥ ਧਨੁ ਧਨੁ ਸੇ ਜਨ ਜਿਨੀ ਕਲਿ[14] ਮਹਿ ਹਰਿ ਪਾਇਆ ਜਨ ਨਾਨਕ ਸਦ ਕੁਰਬਾਨੀ ॥ ੪ ॥ ੨ ॥ ਰਾਮਕਲੀ ਮਹਲਾ ੫ † ॥ [15]ਆਵਤ ਹਰਖ ਨ ਜਾਵਤ ਦੂਖਾ ਨਹ ਬਿਆਪੈ ਮਨ ਰੋਗਨੀ[16] ॥ਸਦਾ ਅਨੰਦੁ ਗੁਰੁ ਪੂਰਾ ਪਾਇਆ ਤਉ ਉਤਰੀ ਸਗਲ ਬਿਓਗਨੀ[17]॥ ੧॥ਇਹ ਬਿਧਿ ਹੈ ਮਨੁ ਜੋਗਨੀ[18] ॥ਮੋਹ ਸੋਗੁ ਰੋਗੁ ਲੋਗੁ[19] ਨ ਬਿਆਪੈ ਤਹ ਹਰਿ ਹਰਿ ਹਰਿ ਰਸ ਭੋਗਨੀ॥੧॥ਰਹਾਉ॥ਸੁਰਗ ਪਵਿਤ੍ਰਾ ਮਿਰਤ[20] ਪਵਿਤ੍ਰਾ ਪਇਆਲ ਪਵਿਤ੍ਰ ਅਲੋਗਨੀ[21] ॥ ਆਗਿਆਕਾਰੀ ਸਦਾ ਸੁਖੁ ਭੁੰਚੈ[22] [23]ਜਤ ਕਤ ਪੇਖਉ ਹਰਿ ਗੁਨੀ ॥ ੨ ॥ ਨਹ ਸਿਵ[24] ਸਕਤੀ[25] ਜਲੁ ਨਹੀ ਪਵਨਾ ਤਹ ਅਕਾਰੁ ਨਹੀ ਮੇਦਨੀ[26] ॥ [27]ਸਤਿਗੁਰ ਜੋਗ ਕਾ ਤਹਾ ਨਿਵਾਸਾ ਜਹ ਅਵਿਗਤ[28] ਨਾਥੁ ਅਗਮ ਧਨੀ[29] ॥ ੩ ॥ ਤਨੁ ਮਨੁ ਹਰਿ ਕਾ ਧਨੁ ਸਭੁ ਹਰਿ ਕਾ ਹਰਿ ਕੇ ਗੁਣ ਹਉ ਕਿਆ ਗਨੀ[30] ॥ ਕਹੁ ਨਾਨਕ [31]ਹਮ ਤੁਮ ਗੁਰਿ ਖੋਈ ਹੈ [32]ਅੰਭੈ ਅੰਭੁ ਮਿਲੋਗਨੀ ॥੪॥ ੩ ॥ ਰਾਮਕਲੀ ਮਹਲਾ ੫ ‡ ॥ [33]ਤ੍ਰੈ ਗੁਣ ਰਹਤ ਰਹੈ ਨਿਰਾਰੀ ਸਾਧਿਕ ਸਿਧ ਨ ਜਾਨੈ ॥ [34]ਰਤਨ ਕੋਠੜੀ ਅੰਮ੍ਰਿਤ ਸੰਪੂਰਨ ਸਤਿਗੁਰ ਕੈ ਖਜਾਨੈ ॥ ੧ ॥ ਅਚਰਜੁ ਕਿਛੁ ਕਹਣੁ ਨ ਜਾਈ ॥ [35]ਬਸਤੁ ਅਗੋਚਰ ਭਾਈ ॥ ੧ ॥ ਰਹਾਉ ॥ ਮੋਲੁ ਨਾਹੀ ਕਛੁ ਕਰਣੈ ਜੋਗਾ ਕਿਆ ਕੋ ਕਹੈ ਸੁਣਾਵੈ ॥ [36]ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ [37]ਤਿਸੁ ਬਣਿ ਆਵੈ ॥ ੨ ॥ ਸੋਈ ਜਾਣੈ ਕਰਣੈਹਾਰਾ ਕੀਤਾ[38] ਕਿਆ ਬੇਚਾਰਾ ॥ ਆਪਣੀ [39]ਗਤਿ ਮਿਤਿ ਆਪੇ ਜਾਣੈ

੧ ਜਿਹੋ-ਜਿਹਾ ਕਰਤਾਰ ਨੇ ਧੁਰੋਂ (ਆਪਣੇ ਹਜ਼ੂਰੋਂ) ਹੁਕਮ ਰੂਪ ਲੇਖ ਲਿਖਿਆ ਹੈ, ਅਸੀਂ ਉਹੋ ਜਿਹਾ ਅਮਲ ਕਰਦੇ ਹਾਂ ।

੨ ਅਸਾਂ ਮਨ ਤਨ ਨੂੰ ਅਪਣਾ ਬਣਾ ਰੱਖਿਆ ਹੈ; ਇਹੋ ਹੀ ਜਨਮ ਮਰਣ ਦਾ ਕਾਰਨ ਹੈ ।

੩ ਅੰਨ੍ਹਾ (ਅਗਿਆਨੀ) ਮੋਹ ਕਰਕੇ ਇਨ੍ਹਾਂ ਵਿਚ ਪਲਚ ਰਿਹਾ ਹੈ ।

੪ ਰਹਿਣ ਦਾ ਥਾਂ, ਪਦਵੀ ।

੫ ਐਉਂ ਸੇਵਾ ਕਰੋ ਕਿ (ਮਿਟੀ ਵਾਂਗ) ਚਰਨਾਂ ਦੇ ਥਲੇ ਪੈ ਜਾਓ (ਨਿੰਮਰਤਾ ਧਾਰਨ ਕਰੋ) ਤਾਕਿ ਉਚੇ ਹੋ ਸਕੋ । ਦੇਖੋ ਪੰ. ੮੨੦, ਨੋਟ ੧੪ ।

੬ ਗੁਰੂ ਦੁਆਰਾ ਐਸੀਆਂ ਕਥਾ ਕਹਾਣੀਆਂ ਬਾਣੀਆਂ ਪੜ੍ਹੋ, ਜਿਨ੍ਹਾਂ ਨਾਲ ਕਿ ਸੁਰ ਨਰ ਦੇਵ ਪਵਿੱਤਰ ਹੋ ਜਾਂਦੇ ਹਨ । ਸੁਰ=ਦੇਵਤੇ ।

੭ ਸੰਸਾਰ ਦੀ ਕਿਸੇ ਚੀਜ਼ ਨੂੰ ਝੂਠਾ ਨਾ ਆਖੋ: ਕੇਵਲ ਸੰਸਾਰ ਦੇ ਛਲ ਨੂੰ ਛਡ ਕੇ ਤਿੰਨਾਂ ਗੁਣਾਂ ਤੋਂ ਉਤੇ ਚੌਥੇ ਪਦ ਵਿਚ ਟਿਕ ਜਾਓ । ਪਰਪੰਚੁ=ਸੰਸਾਰ ਦਾ ਛਲ, ਧੋਖਾ । 'ਸਹਜ' ਲਈ ਦੇਖੋ ਪੰ ੭੩੩, ਫੁਟ ਨੋਟ * ।

੮ ਦੇਖੋ ਪੰ. ੭੫੦, ਫੁਟ ਨੋਟ ‡ ।

੯ ਤਤ ਰਿੜਕੇ, ਅਸਲੀਅਤ ਨੂੰ ਪ੍ਰਾਪਤ ਕਰੇ ।

੧੦ ਦੂਰ ਕਰੇ ।

੧੧ ਪਛਾਣੇ ।

੧੨ ਨੇੜੇ ।

੧੩ ਮੋਕਲਾ, ਖੁਲ੍ਹਾ ਹੋ ਜਾਂਦਾ ਹੈ ।

੧੪ ਕਲਜੁਗ ।

੧੫ ਜਦ ਮਨ ਹਰੀ ਵਿਚ ਜੁੜ ਜਾਂਦਾ ਹੈ, ਜਿਸ ਨੂੰ ਰਹਾਉ ਦੀ ਤੁਕ ਵਿਚ ਦੱਸਿਆ ਹੈ, ਤਾਂ ਨਾ ਧਨ ਦੇ ਆਉਣ ਤੇ ਖੁਸ਼ੀ ਤੇ ਨਾ ਜਾਣ ਤੇ ਸੋਗ ਹੁੰਦਾ ਹੈ, ਭਾਵ ਅਮੀਰੀ ਗਰੀਬੀ ਦੋਹਾਂ ਹਾਲਤਾਂ ਵਿਚ ਇਕੋ ਜਿਹਾ ਸੰਤੁਸ਼ਟ ਰਹਿੰਦਾ ਹੈ । ਦੇਖੋ ਪੰ. ੫੯੮, ਨੋਟ ੨੩ ।

੧੬ ਰੋਗ ।

੧੭ ਵਿਯੋਗ, ਵਿਛੋੜੇ ਦੇ ਕਾਰਣ ਦੁਖ ।

੧੮ ਜੋੜਿਆ ਹੈ ।

੧੯ ਲੋਕ ਲਾਜ ।

੨੦ ਮਾਤ ਲੋਕ ।

੨੧ ਅਲੌਕਿਕ । ਉਸ ਦੇ ਭਾਣੇ ਸੁਰਗ ਵੀ ਪਵਿੱਤਰ ਹੈ, ਇਹ ਸੰਸਾਰ ਵੀ ਪਵਿੱਤਰ ਹੈ, ਪਾਤਾਲ ਭੀ ਪਵਿੱਤਰ ਹੈ, ਅਲੌਕਿਕ ਹੈ ।

੨੨ ਭੋਗਦਾ ਹੈ, ਮਾਣਦਾ ਹੈ ।

੨੩ ਜਿਧਰ ਕਿਧਰ ਹਰੀ ਗੁਣਾਂ ਵਾਲੇ ਨੂੰ ਵੇਖਦਾ ਹੈ ।

੨੪ ਜੀਵ-ਸੱਤਾ, ਚੇਤਨਤਾ ।

੨੫ ਮਾਇਆ । ਉਥੇ ਨਾ ਚੇਤੰਨ ਹੈ ਨਾ ਜੜ੍ਹ ਹੈ ।

੨੬ [ਸੰ. ਮੇਦਿਨੀ] ਸ੍ਰਿਸ਼ਟੀ ।

੨੭ ਜਿਸ ਅਵਸਥਾ ਵਿਚ ਸਤਿਗੁਰੂ ਜੋਗ (ਜੋੜਦਾ) ਹੈ, ਉਥੇ ਵਾਹਿਗੁਰੂ ਆਪ ਹੀ ਆਪ ਸਭ ਕੁਝ ਦਿਸਦਾ ਹੈ । ਹੋਰ ਸ਼ਿਵ ਸ਼ਕਤਿ ਆਦਿ ਦਾ ਵੇਖਣਾ ਦੂਰ ਹੋ ਜਾਂਦਾ ਹੈ ।

੨੮ ਅਬਿਨਾਸੀ ।

੨੯ ਮਾਲਕ ।

੩੦ ਗਿਣਾਂ ।

੩੧ ਮੇਰ ਤੇਰ ਗੁਰੂ ਨੇ ਮੇਟ ਦਿਤੀ ਹੈ ਇਸ ਤਰ੍ਹਾਂ ਜਿਵੇਂ ਪਾਣੀ ਵਿਚ ਪਾਣੀ ਅਭੇਦ ਹੋ ਜਾਂਦਾ ਹੈ।

੩੨ ਪਾਣੀ ਵਿਚ ਪਾਣੀ ਮਿਲ ਜਾਂਦਾ ਹੈ ।

੩੩ ਨਾਮ ਵਸਤੂ ਤ੍ਰੈ ਗੁਣਾਂ ਤੋਂ ਰਹਿਤ ਅਤੇ ਨਿਰਾਲੀ ਹੈ । ਸਾਧਿਕ ਸਿਧ ਵੀ ਇਸ ਦੀ ਕੀਮਤ ਨੂੰ ਸਮਝ ਨਹੀਂ ਸਕਦੇ ।

੩੪ ਸਤਿਗੁਰ ਦੇ ਖ਼ਜ਼ਾਨੇ ਵਿਚ ਰਤਨਾਂ ਦੀ ਕੋਠੜੀ ਹੈ ਜੋ ਅੰਮ੍ਰਿਤ-ਨਾਮ ਨਾਲ ਭਰੀ ਹੋਈ ਹੈ ।

੩੫ ਇਹ ਨਾਮ ਵਸਤੂ ਮਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਕੋਈ ਅਮੋਲਕ ਚੀਜ਼ ਹੈ ।

੩੬ ਕਹਿਣ ਕਥਨ ਨਾਲ ਸਮਝ ਨਹੀਂ ਆਉਂਦੀ; ਇਸ ਦਾ ਅਨੁਮਾਨ ਤਾਂ ਵੇਖਿਆਂ ਹੀ ਲਗਦਾ ਹੈ ।

੩੭ ਉਸ ਨੂੰ ਇਸ ਨਾਲ ਬਣ ਆਉਂਦੀ ਹੈ, ਭਾਵ ਮੁਆਫ਼ਕ ਆ ਜਾਂਦੀ ਹੈ, ਦਿਲ ਲਗ ਜਾਂਦਾ ਹੈ।

੩੮ ਕੀਤਾ ਹੋਇਆ, ਜੀਵ ।

੩੯ ਅਵਸਥਾ ਤੇ ਅੰਦਾਜ਼ਾ ।

---

* ਇਹੀ ਸਰੀਰ ਦੀ ਮਿੱਟੀ ਉਚੀ ਹੋ ਸਕਦੀ ਹੈ ਜੇ ਇਸ ਨੂੰ ਸੇਵਾ ਵਿਚ ਲਾ ਦਈਏ । ਇਸ ਸੰਸਾਰ ਨੂੰ ਝੂਠਾ ਕਹਿਣ ਦੀ ਲੋੜ ਨਹੀਂ; ਕੇਵਲ ਇਤਨੀ ਤਬਦੀਲੀ ਦੀ ਲੋੜ ਹੈ ਕਿ ਇਸ ਦੇ ਛਲ ਰੂਪ ਨੂੰ ਛਡ ਕੇ ਜਿਵੇਂ ਅਸਲ ਵਿਚ ਹੈ, ਉਸੇ ਤਰ੍ਹਾਂ ਸਮਝ ਕੇ ਹਰੀ ਨੂੰ ਹਾਜ਼ਰ ਨਾਜ਼ਰ ਜਾਣਨਾ ਹੈ । ਇਹ ਭਰਮ ਦਾ ਕਟਣਾ ਤੇ ਹਰੀ ਵਿਚ ਲਿਵ ਲਾਉਣਾ ਗੁਰੂ ਦੇ ਰਾਹੀਂ ਹੋ ਸਕਦਾ ਹੈ ।

† ਇਕ ਵਾਰੀ ਹਰੀ ਵਿਚ ਲਿਵ ਲਗ ਜਾਵੇ, ਤਾਂ ਕੋਈ ਰੋਗ ਸੋਗ ਨਹੀਂ ਰਹਿੰਦਾ ।

‡ ਹਰੀ-ਨਾਮ ਐਸੀ ਅਚਰਜ ਤੇ ਅਮੋਲਕ ਵਸਤੂ ਹੈ ਕਿ ਇਕ ਵਾਰੀ ਅਨੁਭਵ ਹੋਣ ਨਾਲ ਹਮੇਸ਼ਾਂ ਲਈ ਤਬੀਅਤ ਲਗ ਜਾਂਦੀ ਹੈ ।

ਹਰਿ ਆਪੇ ਪੂਰ ਭੰਡਾਰਾ ॥ ੩ ॥ ਐਸਾ ਰਸੁ ਅੰਮ੍ਰਿਤੁ ਮਨਿ ਚਾਖਿਆ [੧]ਤ੍ਰਿਪਤਿ ਰਹੇ ਆਘਾਈ ॥ ਕਹੁ ਨਾਨਕ ਮੇਰੀ ਆਸਾ ਪੂਰੀ ਸਤਿਗੁਰ ਕੀ ਸਰਣਾਈ ॥ ੪ ॥ ੪ ॥ ਰਾਮਕਲੀ ਮਹਲਾ ੫ * ॥ ਅੰਗੀਕਾਰੁ[੨] ਕੀਆ ਪ੍ਰਭਿ ਅਪਨੈ ਬੈਰੀ ਸਗਲੇ ਸਾਧੇ[੩] ॥ ਜਿਨਿ ਬੈਰੀ ਹੈ ਇਹੁ ਜਗੁ ਲੂਟਿਆ ਤੇ ਬੈਰੀ ਲੈ ਬਾਧੇ[੪] ॥ ੧ ॥ ਸਤਿਗੁਰੁ ਪਰਮੇਸਰੁ ਮੇਰਾ ॥ ਅਨਿਕ ਰਾਜ ਭੋਗ ਰਸ ਮਾਣੀ ਨਾਉ ਜਪੀ ਭਰਵਾਸਾ ਤੇਰਾ ॥ ੧ ॥ ਰਹਾਉ ॥ ਚੀਤਿ ਨ ਆਵਸਿ [੫]ਦੂਜੀ ਬਾਤਾ ਸਿਰ ਊਪਰਿ ਰਖਵਾਰਾ ॥ [੬]ਬੇਪਰਵਾਹੁ ਰਹਤ ਹੈ ਸੁਆਮੀ ਇਕ ਨਾਮ ਕੈ ਆਧਾਰਾ ॥ ੨ ॥ [੭]ਪੂਰਨ ਹੋਇ ਮਿਲਿਓ ਸੁਖਦਾਈ ਊਨ[੮] ਨ ਕਾਈ ਬਾਤਾ ॥ [੯]ਤਤੁ ਸਾਰੁ ਪਰਮ ਪਦੁ ਪਾਇਆ ਛੋਡਿ ਨ ਕਤਹੂ[੧੦] ਜਾਤਾ ॥ ੩ ॥ [੧੧]ਬਰਨਿ ਨ ਸਾਕਉ ਜੈਸਾ ਤੂ ਹੈ ਸਾਚੇ ਅਲਖ ਅਪਾਰਾ ॥ ਅਤੁਲ ਅਥਾਹ ਅਡੋਲ ਸੁਆਮੀ ਨਾਨਕ ਖਸਮੁ ਹਮਾਰਾ ॥ ੪ ॥ ੫ ॥ ਰਾਮਕਲੀ ਮਹਲਾ ੫ † ॥ ਤੂ ਦਾਨਾ ਤੂ ਅਬਿਚਲੁ ਤੂਹੀ ਤੂ ਜਾਤਿ ਮੇਰੀ ਪਾਤੀ[੧੨] ॥ ਤੂ ਅਡੋਲੁ ਕਦੇ ਡੋਲਹਿ ਨਾਹੀ ਤਾ ਹਮ ਕੈਸੀ ਤਾਤੀ[੧੩] ॥ ੧ ॥ ਏਕੈ ਏਕੈ ਏਕ ਤੂਹੀ ॥ ਏਕੈ ਏਕੈ ਤੂ ਰਾਇਆ[੧੪] ॥ ਤਉ[੧੫] ਕਿਰਪਾ ਤੇ ਸੁਖੁ ਪਾਇਆ ॥ ੧ ॥ ਰਹਾਉ ॥ ਤੂ ਸਾਗਰੁ ਹਮ ਹੰਸ ਤੁਮਾਰੇ ਤੁਮ ਮਹਿ ਮਾਣਕ ਲਾਲਾ ॥ ਤੁਮ ਦੇਵਹੁ [੧੬]ਤਿਲੁ ਸੰਕ ਨ ਮਾਨਹੁ ਹਮ ਭੁੰਚਹ[੧੭] ਸਦਾ ਨਿਹਾਲਾ ॥ ੨ ॥ ਹਮ ਬਾਰਿਕ ਤੁਮ ਪਿਤਾ ਹਮਾਰੇ ਤੁਮ ਮੁਖਿ ਦੇਵਹੁ ਖੀਰਾ[੧੮] ॥ ਹਮ ਖੇਲਹ ਸਭਿ ਲਾਡ ਲਡਾਵਹ ਤੁਮ ਸਦ [੧੯]ਗੁਣੀ ਗਹੀਰਾ ॥ ੩ ॥ ਤੁਮ ਪੂਰਨ ਪੂਰਿ ਰਹੇ ਸੰਪੂਰਨ ਹਮ ਭੀ ਸੰਗਿ ਅਘਾਏ[੨੦] ॥ [੨੧]ਮਿਲਤ ਮਿਲਤ ਮਿਲਤ ਮਿਲਿ ਰਹਿਆ ਨਾਨਕ ਕਹਣੁ ਨ ਜਾਏ ॥ ੪ ॥ ੬ ॥ ਰਾਮਕਲੀ ਮਹਲਾ ੫ ‡ ॥ ਕਰ[੨੨] ਕਰਿ ਤਾਲ[੨੩] ਪਖਾਵਜੁ[੨੪] ਨੈਨਹੁ ਮਾਥੈ[੨੫] ਵਜਹਿ ਰਬਾਬਾ ॥ ਕਰਨਹੁ ਮਧੁ[੨੬] ਬਾਸੁਰੀ ਬਾਜੈ ਜਿਹਵਾ ਧੁਨਿ[੨੭] ਆਗਾਜਾ[੨੮] ॥ ਨਿਰਤਿ[੨੯] ਕਰੇ ਕਰਿ ਮਨੂਆ ਨਾਚੁ [੩੦]ਆਣੇ ਘੂਘਰ ਸਾਜਾ ॥ ੧ ॥ ਰਾਮ ਕੋ ਨਿਰਤਿਕਾਰੀ ॥ [੩੧]ਪੇਖੈ ਪੇਖਨਹਾਰੁ ਦਇਆਲਾ ਜੇਤਾ ਸਾਜੁ ਸੀਗਾਰੀ ॥ ੧ ॥ ਰਹਾਉ ॥ [੩੨]ਆਖਾਰ ਮੰਡਲੀ ਧਰਣਿ ਸਬਾਈ ਊਪਰਿ ਗਗਨੁ[੩੩] ਚੰਦੋਆ ॥ ਪਵਨੁ[੩੪] ਵਿਚੋਲਾ ਕਰਤ ਇਕੇਲਾ [੩੫]ਜਲ ਤੇ ਓਪਤਿ ਹੋਆ ॥ [੩੬]ਪੰਚ ਤਤੁ ਕਰਿ ਪੁਤਰਾ ਕੀਨਾ ਕਿਰਤ ਮਿਲਾਵਾ ਹੋਆ ॥ ੨ ॥ ਚੰਦੁ ਸੂਰਜੁ ਦੁਇ [੩੭]ਜਰੇ ਚਰਾਗਾ ਚਹੁ ਕੁੰਟ ਭੀਤਰਿ ਰਾਖੇ ॥ [੩੮]ਦਸ ਪਾਤਉ ਪੰਚ ਸੰਗੀਤਾ ਏਕੈ ਭੀਤਰਿ ਸਾਥੇ ॥ [੩੯]ਭਿੰਨ ਭਿੰਨ ਹੋਇ ਭਾਵ ਦਿਖਾਵਹਿ ਸਭਹੁ ਨਿਰਾਰੀ ਭਾਖੇ ॥ ੩ ॥ ਘਰਿ ਘਰਿ ਨਿਰਤਿ ਹੋਵੈ ਦਿਨੁ ਰਾਤੀ ਘਟਿ ਘਟਿ ਵਾਜੈ ਤੂਰਾ[੪੦] ॥ ਏਕਿ ਨਚਾਵਹਿ ਏਕਿ

੧ ਰਜ ਗਏ ਹਾਂ।
੨ ਪੱਖ, ਸਹਾਇਤਾ।
੩ ਸੋਧੇ, ਕਾਬੂ ਕੀਤੇ।
੪ ਬੰਨ੍ਹ ਦਿਤੇ।
੫ ਵਾਹਿਗੁਰੂ ਤੋਂ ਬਿਨਾਂ ਕੋਈ ਹੋਰ ਦੂਜੀਆਂ ਗਲਾਂ।
੬ ਐਸਾ ਮਨੁੱਖ, ਹੇ ਸੁਆਮੀ! ਬੇਪ੍ਰਵਾਹ ਰਹਿੰਦਾ ਹੈ, ਇਕ ਨਾਮ ਦੇ ਆਸਰੇ।
੭ ਮੁਕੰਮਲ ਹੋ ਕੇ।
੮ ਘਟ, ਕਸਰ ਵਾਲੀ।
੯ ਅਸਲ ਸਾਰ (ਸ੍ਰੇਸ਼ਟ) ਵਸਤ ਜੋ ਪਰਮ ਪਦ ਹੈ।
੧੦ ਕਿਤੇ ਹੋਰ ਥਾਂ।
੧੧ ਵਰਣਨ ਨਹੀਂ ਕਰ ਸਕਦਾ।
੧੨ ਖ਼ਾਨਦਾਨੀ।
੧੩ ਸਾੜਾ, ਦੁਖ, ਚਿੰਤਾ।
੧੪ ਰਾਜਾ, ਮਾਲਕ।
੧੫ ਤੇਰੀ।
੧੬ ਰਤਾ ਵੀ ਸ਼ੰਕਾ ਨਹੀਂ ਕਰਦੇ--ਦਾਤ ਕਰਨ ਲਗਿਆਂ ਸਾਡੇ ਗੁਣ ਅਵਗੁਣਾਂ ਵਲ ਨਹੀਂ ਵੇਖਦੇ।
੧੭ ਭੋਗਦੇ ਹਾਂ।
੧੮ ਦੁਧ।
੧੯ ਗੁਣਾਂ ਕਰਕੇ ਡੂੰਘਾ, ਗੰਭੀਰ।
੨੦ ਰਜ ਗਏ।
੨੧ ਪੂਰੇ ਤੌਰ ਤੇ ਮਿਲ ਗਏ ਹਾਂ; ਇਹ ਅਵਸਥਾ ਵਰਣਨ ਨਹੀਂ ਹੋ ਸਕਦੀ।
੨੨ ਹਥ।
੨੩ ਛੈਣੇ।
੨੪ ਜੋੜੀ।
੨੫ ਮੱਥੇ (ਦਿਮਾਗ਼) ਵਿਚ।
੨੬ ਮਿਠੀ। ਕੰਨ ਮਿਠੀ ਬਾਂਸਰੀ ਹਨ ਅਤੇ ਜ਼ਬਾਨ ਧੁਨ ਉਚਾਰਦੀ ਹੈ।
੨੭ ਆਵਾਜ਼।
੨੮ ਪ੍ਰਗਟ ਹੁੰਦੀ ਹੈ।
੨੯ ਨਾਚ।
੩੦ ਮਨ ਲਿਆਉਂਦਾ ਹੈ ਸੰਸਕਾਰ ਰੂਪ ਘੁੰਘਰੂਆਂ ਦਾ ਸਾਜ।
੩੧ ਉਹ ਦਿਆਲੂ ਦੇਖਣਵਾਲਾ ਵਾਹਿਗੁਰੂ ਇਸ ਸ਼ਿੰਗਾਰੇ ਸਾਜ ਨੂੰ (ਨਿਰਤਕਾਰੀ ਦੇ ਅਡੰਬਰ ਨੂੰ) ਵੇਖ ਰਿਹਾ ਹੈ।
੩੨ ਸਾਰੀ ਧਰਨਿ (ਧਰਤੀ) ਅਖਾੜਾ-ਮੰਡਲ ਹੈ।
੩੩ ਅਸਮਾਨ।
੩੪ ਹਵਾ। ਸੁਆਸ ਵਿਚੋਲਾ (ਸਭ ਵਿਚ ਪ੍ਰਵੇਸ਼ ਕਰਨ ਕਰਕੇ) ਸਭ ਨੂੰ ਅੱਡ ਅੱਡ ਕਰਦਾ ਹੈ।
੩੫ ਜਲ (ਵੀਰਜ) ਤੋਂ ਬਣਿਆ ਹੈ।
੩੬ ਪੰਜਾਂ ਤਤਾਂ ਦਾ ਇਹ ਸਰੀਰ ਪੁਤਲਾ ਬਣਾਇਆ ਹੈ ਤੇ ਨਿਰਤਕਾਰੀ ਵਿਚ ਲਗੇ ਬਾਕੀ ਜੀਵਾਂ ਨਾਲ ਮੇਲ ਆਪਣੇ ਕੀਤੇ ਕੰਮਾਂ ਅਨੁਸਾਰ ਹੁੰਦਾ ਹੈ।
੩੭ ਦੀਵੇ ਜਲਦੇ ਹਨ। ਇਹ ਦੀਵੇ ਚਹੁੰ ਪਾਸੇ ਭਾਵ ਸਾਰੀ ਦੁਨੀਆਂ ਵਿਚ ਰਖੇ ਹਨ।
੩੮ ਦਸ ਇੰਦ੍ਰੀਆਂ ਰੂਪ ਪਾਤਉ (ਵੇਸਵਾ) ਅਤੇ ਪੰਜ (ਸ਼ਬਦ ਸਪਰਸ਼ ਆਦਿ ਵਿਸ਼ੇ) ਗਾਵਣ ਵਾਲੇ ਹਨ; ਇਹ ਸਭ ਇਕ ਸਰੀਰ ਅੰਦਰ ਸਾਥੀ ਬਣੇ ਬੈਠੇ ਹਨ।
੩੯ ਵਖ ੨ ਬੋਲੀਆਂ (ਕਾਮਨਾ) ਬੋਲਦੇ ਹਨ ਤੇ ਅੱਡ ੨ ਹਾਵ ਭਾਵ ਕਰ ਕੇ ਦਿਖਾਂਦੇ ਹਨ।
੪੦ ਮਾਇਆ ਦਾ ਵਾਜਾ।

---

* ਹਰੀ-ਨਾਮ ਦਾ ਆਸਰਾ ਲੈਣ ਨਾਲ ਆਦਮੀ ਹਰ ਤਰ੍ਹਾਂ ਨਾਲ ਨਚਿੰਦ ਹੋ ਜਾਂਦਾ ਹੈ।

† ਹਰੀ ਨੂੰ ਸੰਬੋਧਨ ਕਰ ਕੇ ਕਹਿੰਦੇ ਹਨ ਕਿ ਅਸੀਂ ਤੈਨੂੰ ਮਿਲ ਕੇ ਹਰ ਤਰ੍ਹਾਂ ਦੇ ਸੁਖਾਂ ਦੇ ਭਾਗੀ ਹੋ ਗਏ ਹਾਂ।

‡ ਇਸ ਸ਼ਬਦ ਵਿਚ ਨਿਰਤਕਾਰੀ (ਨਾਚ, ਮੁਜਰਾ) ਜੋ ਰੱਬ ਦੀ ਬਣਾਈ ਹੋਈ ਹੈ ਦਾ ਵਰਨਣ ਹੈ। ਰਹਾਉ ਦੀ ਤੁਕ ਵਿਚ ਇਸ ਦਾ ਜ਼ਿਕਰ ਕੀਤਾ ਹੈ ਤੇ ਬਾਕੀ ਸ਼ਬਦ ਵਿਚ ਇਸੇ ਗਲ ਨੂੰ ਖੋਲ੍ਹ ਕੇ ਵਰਨਣ ਕੀਤਾ ਹੈ। ਹਰ ਮਨੁੱਖ ਇਸ ਨਾਚ ਵਿਚ ਹਿੱਸਾ ਲੈ ਰਿਹਾ ਹੈ। ਇਸ ਨਾਚ ਵਿਚ ਹਥ ਛੈਣੇ ਹਨ, ਨੈਣ ਜੋੜੀ ਹਨ, ਇਤਿ ਆਦਿ। ਇਸ ਤਰ੍ਹਾਂ ਕੁਦਰਤੀ ਨਾਚ ਹੋ ਰਿਹਾ ਹੈ। ਇਹ ਨਾਚ ਤੁਨ੍ਹਾਂ ਦਾ ਹੀ ਆਖ਼ਰ ਨੂੰ ਮੁਕਦਾ ਹੈ, ਜਿਨ੍ਹਾਂ ਨੂੰ ਪੂਰਾ ਸਤਿਗੁਰੂ ਮਿਲਦਾ ਹੈ।

ਭਵਾਵਹਿ[੧] ਇਕਿ ਆਇ ਜਾਇ ਹੋਇ ਧੂਰਾ[੨] ॥ ਕਹੁ ਨਾਨਕ ਸੋ ਬਹੁਰਿ[੩] ਨ ਨਾਚੈ ਜਿਸੁ ਗੁਰੁ ਭੇਟੈ[੪] ਪੂਰਾ ॥ ੪ ॥ ੭ ॥ ਰਾਮਕਲੀ ਮਹਲਾ ੫ * ॥ [੫]ਓਅੰਕਾਰਿ ਏਕ ਧੁਨਿ ਏਕੈ ਏਕੈ ਰਾਗੁ ਅਲਾਪੈ ॥ ਏਕਾ ਦੇਸੀ ਏਕੁ ਦਿਖਾਵੈ ਏਕੋ ਰਹਿਆ ਬਿਆਪੈ ॥ ਏਕਾ ਸੁਰਤਿ ਏਕਾ ਹੀ ਸੇਵਾ ਏਕੋ ਗੁਰ ਤੇ ਜਾਪੈ ॥ ੧ ॥ ਭਲੋ ਭਲੋ ਰੇ ਕੀਰਤਨੀਆ[੬] ॥ ਰਾਮ ਰਮਾ[੭] ਰਾਮਾ ਗੁਨ ਗਾਉ ॥ ਛੋਡਿ ਮਾਇਆ ਕੇ ਧੰਧ ਸੁਆਉ[੮] ॥੧॥ ਰਹਾਉ ॥ [੯]ਪੰਚ ਬਜਿਤ੍ਰ ਕਰੇ ਸੰਤੋਖਾ ਸਾਤ ਸੁਰਾ ਲੈ ਚਾਲੈ ॥ ਬਾਜਾ ਮਾਣੁ ਤਾਣੁ ਤਜਿ ਤਾਨਾ[੧੦] ਪਾਉ ਨ ਬੀਗਾ ਘਾਲੈ ॥ [੧੧]ਫੇਰੀ ਫੇਰੁ ਨ ਹੋਵੈ ਕਬਹੀ ਏਕੁ ਸਬਦੁ [੧੨]ਬੰਧਿ ਪਾਲੈ ॥ ੨ ॥ [੧੩]ਨਾਰਦੀ ਨਰਹਰ[੧੪] ਜਾਣਿ ਹਦੂਰੇ ॥ ਘੂੰਘਰ ਖੜਕੁ ਤਿਆਗਿ ਵਿਸੂਰੇ[੧੫] ॥ ਸਹਜ ਅਨੰਦ ਦਿਖਾਵੈ ਭਾਵੈ[੧੬] ॥ [੧੭]ਏਹੁ ਨਿਰਤਿਕਾਰੀ ਜਨਮਿ ਨ ਆਵੈ ॥੩॥ ਜੇ ਕੋ ਅਪਨੇ ਠਾਕੁਰ ਭਾਵੈ ॥ [੧੮]ਕੋਟਿ ਮਧਿ ਏਹੁ ਕੀਰਤਨੁ ਗਾਵੈ ॥ [੧੯]ਸਾਧਸੰਗਤਿ ਕੀ ਜਾਵਉ ਟੇਕ ॥ ਕਹੁ ਨਾਨਕ ਤਿਸੁ ਕੀਰਤਨੁ ਏਕ ॥ ੪ ॥ ੮ ॥ ਰਾਮਕਲੀ ਮਹਲਾ ੫ † ॥ ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ॥ ਕੋਈ ਸੇਵੈ ਗੁਸਈਆ ਕੋਈ ਅਲਾਹਿ ॥ ੧ ॥ [੨੦]ਕਾਰਣ ਕਰਣ ਕਰੀਮ ॥ ਕਿਰਪਾ ਧਾਰਿ ਰਹੀਮ[੨੧] ॥ ੧ ॥ ਰਹਾਉ ॥ ਕੋਈ ਨਾਵੈ ਤੀਰਥਿ ਕੋਈ ਹਜ ਜਾਇ ॥ ਕੋਈ ਕਰੈ ਪੂਜਾ ਕੋਈ [੨੨]ਸਿਰੁ ਨਿਵਾਇ ॥ ੨ ॥ ਕੋਈ ਪੜੈ ਬੇਦ ਕੋਈ ਕਤੇਬ ॥ ਕੋਈ [੨੩]ਓਢੈ ਨੀਲ ਕੋਈ ਸੁਪੇਦ[੨੪] ॥ ੩ ॥ ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ ॥ [੨੫]ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ ॥ ੪ ॥ ਕਹੁ ਨਾਨਕ ਜਿਨਿ ਹੁਕਮੁ ਪਛਾਤਾ ॥ ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ ॥੫॥੯॥ ਰਾਮਕਲੀ ਮਹਲਾ ੫ ‡॥ [੨੬]ਪਵਨੈ ਮਹਿ ਪਵਨੁ ਸਮਾਇਆ ॥ ਜੋਤੀ ਮਹਿ ਜੋਤਿ ਰਲਿ ਜਾਇਆ ॥ [੨੭]ਮਾਟੀ ਮਾਟੀ ਹੋਈ ਏਕ ॥ ਰੋਵਨਹਾਰੇ ਕੀ ਕਵਨ ਟੇਕ ॥ ੧ ॥ ਕਉਨੁ ਮੂਆ ਰੇ ਕਉਨੁ ਮੂਆ ॥ ਬ੍ਰਹਮਗਿਆਨੀ ਮਿਲਿ ਕਰਹੁ ਬੀਚਾਰਾ ਇਹੁ ਤਉ ਚਲਤੁ[੨੮] ਭਇਆ ॥ ੧ ॥ ਰਹਾਉ ॥ ਅਗਲੀ ਕਿਛੁ ਖਬਰਿ ਨ ਪਾਈ ॥ ਰੋਵਨਹਾਰੁ ਭਿ ਊਠਿ ਸਿਧਾਈ[੨੯] ॥ ਭਰਮ ਮੋਹ ਕੇ ਬਾਂਧੇ ਬੰਧ ॥ ਸੁਪਨੁ ਭਇਆ [੩੦]ਭਖਲਾਏ ਅੰਧ ॥ ੨ ॥ ਇਹੁ ਤਉ ਰਚਨੁ ਰਚਿਆ ਕਰਤਾਰਿ ॥ [੩੧]ਆਵਤ ਜਾਵਤ ਹੁਕਮਿ ਅਪਾਰਿ ॥ ਨਹ ਕੋ ਮੂਆ ਨ ਮਰਣੈ ਜੋਗੁ ॥ [੩੨]ਨਹ ਬਿਨਸੈ ਅਬਿਨਾਸੀ ਹੋਗੁ ॥ ੩ ॥ [੩੩]ਜੋ ਇਹੁ ਜਾਣਹੁ ਸੋ ਇਹੁ ਨਾਹਿ ॥ ਜਾਨਣਹਾਰੇ ਕਉ ਬਲਿ ਜਾਉ ॥ ਕਹੁ ਨਾਨਕ ਗੁਰਿ [੩੪]ਭਰਮੁ ਚੁਕਾਇਆ ॥ ਨਾ ਕਈ ਮਰੈ ਨ ਆਵੈ ਜਾਇਆ ॥ ੪ ॥ ੧੦ ॥ ਰਾਮਕਲੀ ਮਹਲਾ ੫ § ॥ ਜਪਿ ਗੋਬਿੰਦੁ ਗੋਪਾਲ ਲਾਲੁ ॥ ਰਾਮਨਾਮ

੧ ਡਵਾਟਲੀ, ਫੇਰੀ ਲੈਂਦੇ ਹਨ ।
੨ ਮਿਟੀ । ਮਿਟੀ ਹੋ ਕੇ ਆਉਂਦੇ ਜਾਂਦੇ (ਜੰਮਦੇ ਮਰਦੇ) ਹਨ ।
੩ ਮੁੜ ਕੇ ।
੪ ਮਿਲੇ ।
੫ ਰਬੀ ਕੀਰਤਨੀਆ ਇਕੋ ਵਾਹਿਗੁਰੂ ਵਿਚ ਧੁਨੀ ਲਾਵੇ, ਇਕ ਉਸੇ ਦਾ ਰਾਗ ਅਲਾਪੇ, ਇਕ ਵਾਹਿਗੁਰੂ ਦੇ ਦੇਸ ਦੇ ਰਹਿਣ ਵਾਲਾ ਹੋਵੇ ਅਤੇ ਇਕ ਉਸੇ ਨੂੰ ਜੋ ਸਾਰੇ ਵਿਆਪਕ ਹੈ ਦਿਖਾਵੇ (ਦਰਸ਼ਨ ਕਰਾਵੇ) । ਉਸ ਦੀ ਸੁਰਤੀ ਇਕ ਵਿਚ ਹੋਵੇ, ਸੇਵਾ ਭੀ ਇਕ ਦੀ ਹੋਵੇ, ਜੋ ਇਕ ਹਰੀ ਗੁਰੂ ਤੋਂ ਜਾਣਿਆ ਜਾਂਦਾ ਹੈ ।
੬ ਕੀਰਤਨ ਕਰਨ ਵਾਲਾ।
੭ ਵਿਆਪਕ ਰਾਮ ਦੇ ।
੮ ਸੁਆਰਥ, ਗ਼ਰਜ਼ਾਂ ।
੯ ਪੰਜ (ਸੰਤੋਖ ਆਦਿ ਗੁਣਾਂ ਨੂੰ) ਵਾਜੇ ਬਣਾਵੇ ਅਤੇ ਲੈ (ਲਿਵਲੀਨਤਾ) ਸਤ ਸੁਰਾਂ (ਸਾ, ਰੇ, ਗਾ ਆਦਿ) ਹੋਣ, ਮਾਣ ਤਜਣਾ ਵਾਜਾ ਅਤੇ ਤਾਣ ਤਜਨਾ ਇਹ ਤਾਨ (ਪਲਟਾ) ਹੋਵੇ, ਅਤੇ ਤਾਲ ਵੇਲੇ ਵਿੰਗਾ ਪੈਰ ਨਾ ਧਰਨਾ ਇਹ ਮੰਦੇ ਥਾਂ ਪੈਰ ਨਾ ਧਰਨਾ ਹੋਵੇ ।
੧੦ ਪਲਟਾ । ਰਾਗ ਵਿਚ ਹਾ ਹਾ ਹੂ ਆਦਿ ਲਹਾਉ ਚੜ੍ਹਾਉ ਨਾਲ ਅਲਾਪ ਕਰਨਾ ਤਾਨ ਕਹਾਂਦਾ ਹੈ ।
੧੧ ਫੇਰੀ ਇਹ ਹੋਵੇ ਕਿ ਮੁੜ ਫੇਰਾ ਨ ਪਵੇ (ਜਨਮ ਮਰਨ ਵਿਚ ਨਾ ਆਵੇ) ।
੧੨ ਪੱਲੇ ਬੰਨ੍ਹੇ ।
੧੩ ਨਾਰਦ ਦਾ ਪਾਰਟ ਅਦਾ ਕਰਨਾ ਵਾਹਿਗੁਰੂ ਨੂੰ ਹਜ਼ੂਰ ਜਾਨਣਾ ਹੋਵੇ ।
੧੪ ਵਾਹਿਗੁਰੂ ।
੧੫ ਝੇਰੇ । ਝੇਰੇ ਤਿਆਗਣਾ ਇਹ ਘੁੰਘਰੂਆਂ ਦਾ ਖੜਾਕ ਹੋਵੇ ।
੧੬ ਹਾਵ ਭਾਵ ਦਿਖਾਣੇ । ਸਹਜ-ਸੁਖ ਹਾਵ ਭਾਵ ਹੋਣ । ਦੇਖੋ ਪੰ. ੭੪੧, ਨੋਟ ੨੧ ।
੧੭ ਐਸਾ ਨਾਚ ਕਰਨ ਵਾਲਾ ।
੧੮ ਕ੍ਰੋੜਾਂ ਵਿਚੋਂ ਕੋਈ ਵਿਰਲਾ ਇਹੋ ਜਿਹਾ ਕੀਰਤਨ ਕਰਦਾ ਹੈ, ਜੋ ਹਰੀ ਨੂੰ ਭਾਂਵਦਾ ਹੈ ।
੧੯ ਸਾਧ-ਸੰਗਤ ਦੀ ਟੇਕ ਲੈਂਦਾ ਹਾਂ, ਕਿਉਂਕਿ ਉਥੇ ਇਕ ਰਬ ਦਾ ਕੀਰਤਨ ਹੁੰਦਾ ਹੈ ।
੨੦ ਸਭ ਕਾਰਨਾਂ ਦੇ ਕਰਨ ਵਾਲਾ ਬਖ਼ਸ਼ਿੰਦ ।
੨੧ ਮਿਹਰਬਾਨ । ਰਹਾਉ ਵਿਚ ਪਹਿਲਾਂ ਹਿੰਦੂਆਂ ਵਾਲੇ ਲਫ਼ਜ਼ ਵਰਤੇ ਹਨ, ਫਿਰ ਮੁਸਲਮਾਨਾਂ ਵਾਲੇ ।
੨੨ ਨਮਾਜ਼ ਪੜ੍ਹਦਾ ਹੈ ।
੨੩ ਪਹਿਨਦਾ ਹੈ ਨੀਲੇ ਕਪੜੇ, ਜਿਵੇਂ ਮੁਸਲਮਾਣ।
੨੪ ਸਫ਼ੈਦ (ਜਿਵੇਂ ਹਿੰਦੂ) ।
੨੫ ਕੋਈ ਬਹਿਸ਼ਤ ਮੰਗਦਾ ਹੈ, ਕੋਈ ਇੰਦਰ ਦਾ ਸੁਰਗ-ਲੋਕ । (ਇਹ ਲੋਕ ਸੂਰਜ ਤੋਂ ਵੀ ਉਚਾ ਮੰਨਿਆ ਜਾਂਦਾ ਹੈ ।)
੨੬ ਮਨੁਖ ਦੇ ਮਰਨ ਤੇ ਪਵਨ (ਸੁਆਸ) ਹਵਾ ਨਾਲ ਮਿਲ ਜਾਂਦੇ ਹਨ ।
੨੭ ਮਿਟੀ ਮਿਟੀ ਨਾਲ ਮਿਲ ਗਈ, ਇਸ ਲਈ ਰੋਵਣ ਵਾਲਾ ਕਿਸ ਅਧਾਰ ਤੇ ਰੋਂਦਾ ਹੈ ? ਰੋਵਣ ਵਾਲੀ ਚੀਜ਼ ਕਿਹੜੀ ਰਹਿ ਜਾਂਦੀ ਹੈ ?
੨੮ ਚੋਜ ਵਾਹਿਗੁਰੂ ਦਾ ।
੨੯ ਤੁਰਦਾ ਹੈ ।
੩੦ ਅੰਨ੍ਹੇ (ਅਗਿਆਨੀ) ਐਵੇਂ ਝਰੜਾਂਦੇ ਹਨ ।
੩੧ ਜੀਵ ਆਉਂਦੇ ਜਾਂਦੇ ( ਜੰਮਦੇ ਮਰਦੇ ) ਹਨ ਅਪਾਰ ਹਰੀ ਦੇ ਹੁਕਮ ਅਨੁਸਾਰ ।
੩੨ ਜੀਵ ਦਾ ਅਸਲਾ ਨਹੀਂ ਮਰਦਾ, ਇਸ ਤਾਂ ਅਮਰ ਹੋ ਜਾਣਾ ਹੈ ।
੩੩ ਜੋ ਕੁਝ ਤੁਸਾਂ ਇਸ ਜੀਵ ਨੂੰ ਸਮਝ ਰਖਿਆ ਹੈ, ਉਸ ਤਰਾਂ ਦਾ ਨਹੀਂ (ਭਾਵ ਇਸ ਦਾ ਅਸਲਾ ਅਮਰ ਹੈ) ਜੋ ਇਸ ਗਲ ਨੂੰ ਸਮਝਦੇ ਹਨ, ਉਹਨਾਂ ਤੋਂ ਬਲਿਹਾਰ ਜਾਂਦਾ ਹਾਂ ।
੩੪ ਇਹ ਭਰਮ ਦੂਰ ਕਰ ਦਿਤਾ ਹੈ : ਕੋਈ ਮਰਦਾ ਜੰਮਦਾ ਨਹੀਂ; ਇਹ ਤਾਂ ਨਿਰੀ ਹੁਕਮ ਦੀ ਖੇਡ ਹੈ ।

---

*ਗੁਰਮੁਖਾਂ ਦੀ ਰਾਸ ਦਾ ਵਰਣਨ ਹੈ। ਵਾਹਿਗੁਰੂ ਵਿਚ ਲਿਵਲੀਨ ਕੀਰਤਨ ਦੇ ਰਸੀਏ ਕਿਹੜੇ ੨ ਰਾਸ ਦੇ ਸਾਮਾਨ ਵਰਤਦੇ ਹਨ ਤੇ ਉਹਨਾਂ ਦੀ ਜੀਵਣ ਰਾਸ ਨੂੰ ਕਿਵੇਂ ਸਵਾਦਲਾ ਬਣਾਇਆ ਜਾਂਦਾ ਹੈ, ਇਸ ਦਾ ਆਮ ਰਾਸ ਨਾਲ ਮੁਕਾਬਲਾ ਕਰ ਕੇ ਦਸਿਆ ਹੈ ।

† ਹਿੰਦੂ ਤੇ ਮੁਸਲਮਾਣ ਵਖਰੇ ੨ ਨਾਂ ਤੇ ਵਖਰੇ ੨ ਤਰੀਕੇ ਵਰਤਦੇ ਹਨ, ਪਰ ਗੁਰੂ ਜੀ ਰਹਾਉ ਵਿਚ ਦੋਹਾਂ ਧਿਰਾਂ ਦੇ ਲਫ਼ਜ਼ ਵਰਤ ਕੇ ਅੰਤਲੀਆਂ ਤੁਕਾਂ ਵਿਚ ਦਸਦੇ ਹਨ ਕਿ ਅਸਲ ਗਲ ਹਰੀ ਦਾ ਹੁਕਮ ਪਛਾਣਨਾ ਹੈ; ਹੋਰ ਗਲਾਂ ਤਾਂ ਉਸ ਹੁਕਮ ਦੇ ਮੰਨਣ ਦੇ ਭਿੰਨ ੨ ਤਰੀਕੇ ਹਨ ।

‡ ਵਾਹਿਗੁਰੂ ਦੇ ਹੁਕਮ ਪਛਾਨਣ ਦੀ ਇਕ ਮਿਸਾਲ ਦੇਂਦੇ ਹਨ ਕਿ ਲੋਕੀ ਉਸ ਦੇ ਹੁਕਮ ਨੂੰ ਨਾ ਪਛਾਨਦੇ ਹੋਏ ਜੀਵ ਦੇ ਮਰਨ ਉਤੇ ਸੋਗ ਕਰਦੇ ਹਨ । ਜੇ ਹੁਕਮ ਨੂੰ ਜਾਣਦੇ ਹੋਣ ਤਾਂ ਇਉਂ ਸਮਝਣ ਕਿ ਸਰੀਰ ਤਤਾਂ ਵਿਚ ਮਿਲ ਗਿਆ ਅਤੇ ਆਤਮਾ ਜੋ ਅਮਰ ਹੈ, ਉਹ ਆਪਣੇ ਅਸਲੇ ਪਰਮਾਤਮਾ ਵਿਚ ਜਾ ਰਲਿਆ ।

§ ਜੀਵ ਤਾਂ ਅਮਰ ਹੈ, ਪਰ ਜੇਕਰ ਜੀਵ ਕੁਝ ਚਿਰ ਹਰੀ ਤੋਂ ਵਿਛੜਿਆ ਰਹਿੰਦਾ ਹੈ, ਤਾਂ ਇਸ ਲਈ ਕਿ ਉਹ ਆਪਣੇ ਅਸਲੇ ਹਰੀ ਨੂੰ ਨਹੀਂ ਜਾਣਦਾ। ਉਸ ਨੂੰ ਹਰ ਵੇਲੇ ਯਾਦ ਕਰਨਾ ਚਾਹੀਦਾ ਹੈ ।

ਸਿਮਰਿ ਤੂ ਜੀਵਹਿ ਫਿਰਿ ਨ ਖਾਈ ਮਹਾ ਕਾਲੁ ॥ ੧ ॥ ਰਹਾਉ ॥ ਕੋਟਿ ਜਨਮ ਭ੍ਰਮਿ ਭ੍ਰਮਿ ਭ੍ਰਮਿ ਆਇਓ ॥ ਬਡੈ ਭਾਗਿ ਸਾਧ ਸੰਗੁ ਪਾਇਓ ॥ ੧ ॥ ਬਿਨੁ ਗੁਰ ਪੂਰੇ ਨਾਹੀ ਉਧਾਰੁ[੧] ॥ ਬਾਬਾ ਨਾਨਕੁ ਆਖੈ ਏਹੁ ਬੀਚਾਰੁ ॥ ੨ ॥ ੧੧ ॥

ਰਾਗੁ ਰਾਮਕਲੀ ਮਹਲਾ ੫ ਘਰੁ ੨

੧ ਓ ਸਤਿਗੁਰ ਪ੍ਰਸਾਦਿ * ॥ ਚਾਰਿ[੨] ਪੁਕਾਰਹਿ ਨਾ ਤੂ ਮਾਨਹਿ॥ ਖਟੁ[੩] ਭੀ ਏਕਾ ਬਾਤ ਵਖਾਨਹਿ ॥ [੪]ਦਸ ਅਸਟੀ ਮਿਲਿ ਏਕੋ ਕਹਿਆ ॥ ਤਾ ਭੀ ਜੋਗੀ ਭੇਦੁ ਨ ਲਹਿਆ॥ ੧ ॥ ਕਿੰਕੁਰੀ[੫] ਅਨੂਪ ਵਾਜੈ ॥ ਜੋਗੀਆ ਮਤਵਾਰੋ ਰੇ ॥ ੧ ॥ ਰਹਾਉ ॥ ਪ੍ਰਥਮੇ[੬] ਵਸਿਆ ਸਤ ਕਾ ਖੇੜਾ[੭] ॥ ਤ੍ਰਿਤੀਏ ਮਹਿ ਕਿਛੁ ਭਇਆ ਦੁਤੇੜਾ[੮] ॥ [੯]ਦੁਤੀਆ ਅਰਧੋ ਅਰਧਿ ਸਮਾਇਆ॥ [੧੦]ਏਕੁ ਰਹਿਆ ਤਾ ਏਕੁ ਦਿਖਾਇਆ ॥ ੨ ॥ ਏਕੈ ਸੂਤਿ ਪਰੋਏ ਮਣੀਏ[੧੧]॥ ਗਾਠੀ[੧੨] ਭਿਨਿ ਭਿਨਿ ਭਿਨਿ ਭਿਨਿ ਤਣੀਏ ॥ [੧੩]ਫਿਰਤੀ ਮਾਲਾ ਬਹੁਬਿਧਿ ਭਾਇ॥ ਖਿੰਚਿਆ ਸੂਤੁ ਤ ਆਈ ਥਾਇ ॥ ੩ ॥ [੧੪]ਚਹੁ ਮਹਿ ਏਕੈ ਮਟੁ[੧੫] ਹੈ ਕੀਆ ॥ [੧੬]ਤਹ ਬਿਖੜੇ ਥਾਨ ਅਨਿਕ ਖਿੜਕੀਆ ॥ ਖੋਜਤ ਖੋਜਤ ਦੁਆਰੇ ਆਇਆ ॥ ਤਾ ਨਾਨਕ ਜੋਗੀ ਮਹਲੁ[੧੭] ਘਰੁ ਪਾਇਆ ॥੪॥ ਇਉ ਕਿੰਕੁਰੀ ਆਨੂਪ ਵਾਜੈ ॥ [੧੮]ਸੁਣਿ ਜੋਗੀ ਕੈ ਮਨਿ ਮੀਠੀ ਲਾਗੈ ॥ ੧ ॥ ਰਹਾਉ ਦੂਜਾ ॥੧॥੧੨॥ ਰਾਮਕਲੀ ਮਹਲਾ ੫ † ॥ [੧੯]ਤਾਗਾ ਕਰਿ ਕੈ ਲਾਈ ਥਿਗਲੀ ॥ ਲਉ[੨੦] ਨਾੜੀ ਸੂਆ ਹੈ ਅਸਤੀ[੨੧]॥ ਅੰਭੈ[੨੨] ਕਾ ਕਰਿ ਡੰਡਾ ਧਰਿਆ॥ ਕਿਆ ਤੂ ਜੋਗੀ ਗਰਬਹਿ[੨੩] ਪਰਿਆ॥੧॥ਜਪਿ ਨਾਥੁ[੨੪] ਦਿਨੁ ਰੈਨਾਈ[੨੫] ॥ ਤੇਰੀ ਖਿੰਥਾ[੨੬] ਦੋ ਦਿਹਾਈ॥ ੧ ॥ ਰਹਾਉ ॥ [੨੭]ਗਹਰੀ ਬਿਭੂਤ ਲਾਇ ਬੈਠਾ ਤਾੜੀ॥ [੨੮]ਮੇਰੀ ਤੇਰੀ ਮੁੰਦ੍ਰਾ ਧਾਰੀ॥ ਮਾਗਹਿ ਟੂਕਾ[੨੯] ਤ੍ਰਿਪਤਿ[੩੦] ਨ ਪਾਵੈ ॥ ਨਾਥੁ ਛੋਡਿ ਜਾਚਹਿ ਲਾਜ[੩੧] ਨ ਆਵੈ ॥ ੨ ॥ [੩੨]ਚਲਚਿਤ ਜੋਗੀ ਆਸਣੁ ਤੇਰਾ ॥ [੩੩]ਸਿੰਙੀ ਵਾਜੈ ਨਿਤ ਉਦਾਸੇਰਾ॥ [੩੪]ਗੁਰ ਗੋਰਖ ਕੀ ਤੈ ਬੂਝ ਨ ਪਾਈ॥ ਫਿਰਿ ਫਿਰਿ ਜੋਗੀ ਆਵੈ ਜਾਈ॥ ੩ ॥ ਜਿਸ ਨੋ ਹੋਆ ਨਾਥੁ ਕ੍ਰਿਪਾਲਾ॥ [੩੫]ਰਹਰਾਸਿ ਹਮਾਰੀ ਗੁਰ ਗੋਪਾਲਾ ॥ ਨਾਮੈ ਖਿੰਥਾ ਨਾਮੈ ਬਸਤਰੁ ॥ ਜਨ ਨਾਨਕ ਜੋਗੀ [੩੬]ਹੋਆ ਅਸਥਿਰੁ॥੪॥ਇਉ ਜਪਿਆ ਨਾਥੁ ਦਿਨੁ ਰੈਨਾਈ[੨੫]॥ ਹੁਣਿ ਪਾਇਆ ਗੁਰੁ ਗੋਸਾਈ[੩੭] ॥ ੧ ॥ ਰਹਾਉ ਦੂਜਾ॥ ੨ ॥ ੧੩ ॥ ਰਾਮਕਲੀ ਮਹਲਾ ੫ ‡ ॥ ਕਰਨ ਕਰਾਵਨ ਸੋਈ ॥ ਆਨ[੩੮] ਨ ਦੀਸੈ ਕੋਈ ॥ ਠਾਕੁਰੁ[੩੭] ਮੇਰਾ ਸੁਘੜੁ ਸੁਜਾਨਾ[੩੯] ॥ ਗੁਰਮੁਖਿ[੪੦] ਮਿਲਿਆ ਰੰਗੁ[੪੧] ਮਾਨਾ ॥੧॥ ਐਸੋ ਰੇ ਹਰਿ ਰਸੁ ਮੀਠਾ॥ ਗੁਰਮੁਖਿ[੪੦] ਕਿਨੈ ਵਿਰਲੈ ਡੀਠਾ॥ ੧ ॥ ਰਹਾਉ ॥ ਨਿਰਮਲ

੧ ਨਿਸਤਾਰਾ।
੨ ਚਾਰ ਵੇਦ।
੩ ਛੇ ਸਾਸ਼ਤਰ। ਦੇਖੋ ਪੰ. ੮੦੪, ਨੋਟ ੨੦।
੪ ਦਸ ਤੇ ਅੱਠ (ਅਠਾਰਾਂ) ਪੁਰਾਣਾਂ ਨੇ ਵੀ ਇਕ ਹਰੀ ਨੂੰ ਹੀ ਵਰਣਨ ਕੀਤਾ ਹੈ।
੫ ਇਕ ਤਰਾਂ ਦੀ ਸਾਰੰਗੀ। ਕਿੰਗ ਤਾਂ ਸੋਹਣੀ ਵਜ ਰਹੀ ਹੈ, ਪਰ ਇਸ ਦੇ ਸੁਣਨ ਵਾਲਾ ਜੋਗੀ ਹੀ ਮਦ-ਮਸਤ ਹੋਣ ਕਰਕੇ ਇਸ ਦਾ ਰਸ ਨਹੀਂ ਮਾਣ ਸਕਦਾ, ਭਾਵ ਆਤਮ-ਰਸ ਬਹੁਤ ਸੁੰਦਰ ਹੈ, ਪਰ ਜੋਗੀ ਹੀ ਸੁਰਤ ਵਿਚ ਨਹੀਂ।
੬ ਭਾਵ ਸਤਯੁਗ ਵਿਚ।
੭ ਗਰਾਮ, ਨਗਰ।
੮ ਤ੍ਰੇੜ, ਫਰਕ। ਤ੍ਰੇਤੇ ਵਿਚ ਕੁਝ ਫ਼ਰਕ ਪੈ ਗਿਆ (ਕਿਉਂਕਿ ਧਰਮ ਦਾ ਇਕ ਪੈਰ ਘਟ ਗਿਆ)।
੯ ਦੁਆਪਰ ਵਿਚ ਧਰਮ ਦਾ ਅੱਧਾ ਹਿੱਸਾ ਵਰਤੀਣ ਲਗਾ, (ਕਿਉਂਕਿ ਚਵ੍ਹਾਂ ਵਿਚੋਂ ਦੋ ਪੈਰ ਰਹਿ ਗਏ)।
੧੦ ਕਲਯੁਗ ਵਿਚ ਧਰਮ ਦਾ ਇਕੋ ਪੈਰ ਰਹਿ ਗਿਆ, ਪਰ ਪਾਰ ਉਤਾਰੇ ਲਈ ਇਕ ਵਾਹਿਗੁਰੂ ਨੂੰ ਹੀ ਸਾਰੇ ਵਰਤਦਾ ਵਿਖਾਇਆ ਗਿਆ।
੧੧ ਮਣਕੇ (ਸਰੀਰਾਂ ਦੇ)।
੧੨ ਗੰਢਾਂ। ਮਾਲਾ ਦੀ ਬਣਤਰ ਵਿਚ ਸੂਤਰ ਇਕ ਹੈ, ਪਰ ਗੰਢਾਂ ਅੱਡ ਅੱਡ ਅਤੇ ਅੱਡ ਅੱਡ ਤਾਣੀਆਂ ਹਨ; ਭਾਵ ਮਨੁਖ ਵਖ ਵਖ ਸ਼ਖ਼ਸੀਅਤਾਂ ਰਖਦੇ ਅਤੇ ਵਖ ਵਖ ਜੂਨੀਆਂ ਵਿਚ ਕੰਮ ਕਰਦੇ ਹਨ।
੧੩ ਇਹ ਸਿਲਸਿਲਾ ਸਰੀਰਾਂ ਦਾ ਕਈ ਤਰਾਂ ਨਾਲ ਚਲ ਰਿਹਾ ਹੈ; ਪਰ ਜਿਵੇਂ ਮਾਲਾ ਵਿਚੋਂ ਧਾਗਾ ਖਿਚ ਕੇ ਕਢ ਲਈਏ, ਤਾਂ ਸਾਰੀ ਮਾਲਾ ਭਾਵ ਇਸ ਦੇ ਮਣਕੇ ਆਪਣੀ ਅਸਲੀ ਥਾਂ (ਥੈਲੀ) ਵਿਚ ਆ ਪੈਂਦੇ ਹਨ, ਇਸੇ ਤਰਾਂ ਜੀਵਾਂ ਵਿਚੋਂ ਹਰੀ ਦੀ ਸੱਤਾ ਅਡ ਕਰ ਲਈਏ ਤਾਂ ਭਿੰਨਤਾ ਗੁਆ ਕੇ ਆਪਣੇ ਇਕੋ ਅਸਲੇ (ਹਰੀ) ਵਿਚ ਜਾ ਰਲਦੇ ਹਨ।
੧੪ ਚਾਰ ਜੁਗਾਂ ਵਿਚ ਇਕ ਸਰੀਰ ਹੀ ਰਬ ਦੇ ਰਹਿਣ ਦੀ ਥਾਂ ਹੈ।
੧੫ [ਮੱਠ, ਜੋਗੀਆਂ ਦੇ ਰਹਿਣ ਵਾਲਾ ਅਸਥਾਨ] ਸਰੀਰ।
੧੬ ਇਹ ਅਸਥਾਨ ਬਿਖੜਾ ਹੈ ਅਤੇ ਕਈ ਖਿੜਕੀਆਂ (ਗੋਲਕਾਂ) ਹਨ। 'ਬਿਖੜਾ' ਇਸ ਲਈ ਕਿਹਾ ਹੈ ਕਿ ਇਸ ਦਾ ਭੇਦ ਲੱਭਣਾ ਔਖਾ ਹੈ।
੧੭ ਆਪਣਾ ਅਸਲਾ।
੧੮ ਇਹ ਕਿੰਗ ਸੁਣ ਕੇ ਜੋਗੀ ਨੂੰ ਸੁਆਦ ਆਂਵਦਾ ਹੈ, (ਕਿਉਂਕਿ ਹੁਣ ਉਹ ਮਤਵਾਲਾ ਨਹੀਂ ਰਿਹਾ)।
੧੯ ਧਾਗੇ ਨਾਲ ਥਿਗਲੀ (ਟਾਕੀ) ਸੀਤੀ ਹੈ। ਸਰੀਰ ਨੂੰ ਵਖ ੨ ਹਿਸਿਆਂ ਵਿਚ ਨਾੜਾਂ ਨਾਲ ਸੀਤਾ ਹੋਇਆ ਹੈ।
੨੦ ਨਗੰਦੇ, ਤਰੋਪੇ।
੨੧ [ਸੰ. ਅਸਥਿ] ਹੱਡੀਆਂ।
੨੨ ਪਾਣੀ, ਲਹੂ (ਰਕਤ ਬਿੰਦ)।
੨੩ ਹੰਕਾਰ ਵਿਚ।
੨੪ [ਜੋਗੀਆਂ ਦੀ ਬੋਲੀ ਵਿਚ] ਮਾਲਕ, ਹਰੀ।
੨੫ ਰਾਤ।
੨੬ ਚੋਗਾ, ਕਫ਼ਨੀ। ਸਰੀਰ ਰੂਪ ਚੋਗਾ ਦੋ ਦਿਨ ਦੀ ਖੇਡ ਹੈ।
੨੭ ਸੰਘਣੀ ਸੁਆਹ ਮਲ ਕੇ।
੨੮ ਦ੍ਵੈਤ ਦੀਆਂ ਮੁੰਦ੍ਰਾਂ।
੨੯ ਰੋਟੀਆਂ। ੩੦ ਰਜੇਵਾਂ।
੩੧ ਸ਼੍ਰਮ।
੩੨ ਹੇ ਜੋਗੀ! ਤੇਰਾ ਆਸਣ ਚਲਾਇਮਾਨ ਹੈ; ਭਾਵ ਮਨ ਤੇਰਾ ਡੋਲਦਾ ਰਹਿੰਦਾ ਹੈ, ਪਰ ਤੂੰ ਆਸਣ ਲਾਈ ਬੈਠਾ ਹੈਂ!
੩੩ ਨਿਤ ਉਦਾਸ ਰਹਿੰਦਾ ਹੈਂ, ਪਰ ਸਿੰਙੀ ਵਜਾਉਂਦਾ ਹੈਂ। ੩੪ ਵਾਹਿਗੁਰੂ ਦੀ ਸੋਝੀ।
੩੫ ਸਾਡੀ ਬੇਨਤੀ ਉਸ ਅਗੇ ਹੈ। 'ਤਿਸੁ ਆਗੈ ਰਹਰਾਸਿ ਹਮਾਰੀ' (ਸਿਧ ਗੋਸਟਿ)।
੩੬ ਟਿਕ ਗਿਆ ਹੈ। ੩੭ ਮਾਲਕ।
੩੮ ਹੋਰ ਕੋਈ। ੩੯ ਸਿਆਣਾ।
੪੦ ਗੁਰੂ ਦੁਆਰੇ। ੪੧ ਅਨੰਦ।

* ਹਰੀ-ਰਸ ਬਹੁਤ ਅਨੂਪ ਹੈ, ਪਰ ਜੀਵ ਹੋਰਨਾਂ ਰਸਾਂ ਦਾ ਮਤਵਾਲਾ ਹੋਣ ਕਰਕੇ, ਬਾਵਜੂਦ ਧਾਰਮਕ ਗ੍ਰੰਥਾਂ ਦੀ ਸਿਖਿਆ ਦੇ, ਇਸ ਆਤਮ-ਰਸ ਦਾ ਸਵਾਦ ਲੈਣ ਤੋਂ ਅਸਮਰਥ ਹੈ। ਕੁਝ ਤਾਂ ਜੀਵ ਉਂਞ ਹੀ ਅਸਮਰਥ ਸੀ, ਤੇ ਕੁਝ ਲੋਕਾਂ ਦੀ ਇਸ ਸਿਖਿਆ ਨੇ ਅਸਮਰਥ ਕਰ ਦਿਤਾ ਹੈ ਕਿ ਧਰਮ-ਕਲਾ ਜੁਗਾਂ ਦੇ ਵਟਣ ਨਾਲ ਘਟਦੀ ਆਈ ਹੈ। ਪਰ ਗੁਰੂ ਜੀ ਕਹਿੰਦੇ ਹਨ ਕਿ ਸਭ ਤੋਂ ਨਖਿੱਧ ਕਲਜੁਗ ਵਿਚ ਇਹ ਵਾਧਾ ਹੈ ਕਿ ਇਸ ਵਿਚ ਦੇਵੀ ਦੇਵਤੇ ਛਡ ਕੇ ਇਕੋ ਹਰੀ ਦਾ ਪਹਿਰਾ ਵਿਖਾਇਆ ਗਿਆ ਹੈ। ਇਸ ਸਿਖਿਆ ਮੂਜਬ ਹਰੀ ਜੀਵਾਂ ਅੰਦਰ ਵਸਦਾ ਹੈ, ਅਤੇ ਜਦ ਅੰਦਰ ਵਸਦੇ ਹਰੀ ਨੂੰ ਅਨੁਭਵ ਕਰਨ ਦੀ ਸੋਝੀ ਆ ਜਾਏ ਤਾਂ ਆਤਮ-ਰਸ ਮਾਨਣ ਦੀ ਜਾਚ ਆ ਜਾਂਦੀ ਹੈ।

† (ਜੋਗੀਆਂ ਦੀ ਬੋਲੀ ਵਿਚ ਦਸਦੇ ਹਨ ਕਿ) ਹਰੀ ਤੋਂ ਬਿਨਾਂ ਸਰੀਰ ਹਡ ਮਾਸ ਦਾ ਪਿੰਜਰ ਹੀ ਹੈ; ਹਰੀ ਦੇ ਜਪਣ ਨਾਲ ਇਹੋ ਜੀਵਨ ਸਥਿਰ ਹੋ ਸਕਦਾ ਹੈ।

‡ ਇਹ ਹਰੀ ਦਾ ਜਾਪ ਗੁਰੂ ਦੇ ਰਾਹੀਂ ਹੋ ਸਕਦਾ ਹੈ; ਫਿਰ ਤਾਂ ਹਰੀ ਪਰਤੱਖ ਹੋ ਕੇ ਦਿਸ ਪੈਂਦਾ ਅਤੇ ਆਪਣੇ ਨਾਲ ਇਕ-ਮਿਕ ਕਰ ਲੈਂਦਾ ਹੈ।

ਜੋਤਿ ਅੰਮ੍ਰਿਤੁ ਹਰਿਨਾਮ ॥ ਪੀਵਤ ਅਮਰ ਭਏ ਨਿਹਕਾਮ[੧] ॥ ਤਨੁ ਮਨੁ ਸੀਤਲੁ[੨] ਅਗਨਿ ਨਿਵਾਰੀ[੩] ॥ ਅਨਦ ਰੂਪ ਪ੍ਰਗਟੇ ਸੰਸਾਰੀ[੪] ॥੨॥ [੫]ਕਿਆ ਦੇਵਉ ਜਾ ਸਭੁ ਕਿਛੁ ਤੇਰਾ ॥ ਸਦ ਬਲਿਹਾਰਿ ਜਾਉ ਲਖ ਬੇਰਾ[੬] ॥ ਤਨੁ ਮਨੁ ਜੀਉ ਪਿੰਡੁ[੭] ਦੇ ਸਾਜਿਆ ॥ ਗੁਰ ਕਿਰਪਾ ਤੇ ਨੀਚੁ ਨਿਵਾਜਿਆ[੮] ॥੩॥ ਖੋਲਿ ਕਿਵਾਰਾ[੯] ਮਹਲਿ ਬੁਲਾਇਆ ॥ ਜੈਸਾ ਸਾ ਤੈਸਾ ਦਿਖਲਾਇਆ ॥ ਕਹੁ ਨਾਨਕ ਸਭੁ ਪੜਦਾ ਤੂਟਾ ॥ ਹਉ ਤੇਰਾ ਤੂ ਮੈ ਮਨਿ ਵੂਠਾ[੧੦] ॥੪॥੩॥੧੪॥ ਰਾਮਕਲੀ ਮਹਲਾ ੫ * ॥ ਸੇਵਕੁ ਲਾਇਓ ਅਪੁਨੀ ਸੇਵ ॥ ਅੰਮ੍ਰਿਤੁ ਨਾਮੁ ਦੀਓ ਮੁਖਿ ਦੇਵ ॥ ਸਗਲੀ ਚਿੰਤਾ ਆਪਿ ਨਿਵਾਰੀ[੩] ॥ ਤਿਸੁ ਗੁਰ ਕਉ ਹਉ ਸਦ ਬਲਿਹਾਰੀ ॥੧॥ ਕਾਜ ਹਮਾਰੇ ਪੂਰੇ ਸਤਗੁਰ ॥ [੧੧]ਬਾਜੇ ਅਨਹਦ ਤੂਰੇ ਸਤਗੁਰ ॥੧॥ ਰਹਾਉ ॥ ਮਹਿਮਾ ਜਾ ਕੀ [੧੨]ਗਹਿਰ ਗੰਭੀਰ ॥ ਹੋਇ ਨਿਹਾਲੁ ਦੇਇ ਜਿਸੁ ਧੀਰ[੧੩] ॥ ਜਾ ਕੇ ਬੰਧਨ ਕਾਟੇ ਰਾਇ[੧੪] ॥ ਸੋ ਨਰੁ ਬਹੁਰਿ[੧੫] ਨ ਜੋਨੀ ਪਾਇ ॥੨॥ ਜਾ ਕੈ ਅੰਤਰਿ ਪ੍ਰਗਟਿਓ ਆਪ ॥ ਤਾ ਕਉ ਨਾਹੀ ਦੂਖ ਸੰਤਾਪ[੧੬] ॥ ਲਾਲੁ ਰਤਨੁ ਤਿਸੁ [੧੭]ਪਾਲੈ ਪਰਿਆ ॥ ਸਗਲ[੧੮] ਕੁਟੰਬ ਓਹੁ ਜਨੁ ਲੈ ਤਰਿਆ ॥੩॥ ਨਾ ਕਿਛੁ ਭਰਮੁ ਨ ਦੁਬਿਧਾ ਦੂਜਾ[੧੯] ॥ ਏਕੋ ਏਕੁ ਨਿਰੰਜਨ[੨੦] ਪੂਜਾ ॥ [੨੧]ਜਤ ਕਤ ਦੇਖਉ ਆਪਿ ਦਇਆਲ ॥ ਕਹੁ ਨਾਨਕ ਪ੍ਰਭ ਮਿਲੇ ਰਸਾਲ[੨੨] ॥੪॥੪॥੧੫॥ ਰਾਮਕਲੀ ਮਹਲਾ ੫ † ॥ [੨੩]ਤਨ ਤੇ ਛੁਟਕੀ ਅਪਨੀ ਧਾਰੀ ॥ ਪ੍ਰਭ ਕੀ ਆਗਿਆ ਲਗੀ ਪਿਆਰੀ ॥ ਜੋ ਕਿਛੁ ਕਰੈ ਸੁ ਮਨਿ ਮੇਰੈ ਮੀਠਾ ॥ ਤਾ ਇਹੁ ਅਚਰਜੁ ਨੈਨਹੁ ਡੀਠਾ ॥੧॥ ਅਬ ਮੋਹਿ ਜਾਨੀ ਰੇ ਮੇਰੀ ਗਈ ਬਲਾਇ ॥ ਬੁਝਿ ਗਈ ਤ੍ਰਿਸਨ[੨੪] ਨਿਵਾਰੀ[੩] ਮਮਤਾ[੨੫] ਗੁਰਿ ਪੂਰੈ ਲੀਓ ਸਮਝਾਇ ॥੧॥ ਰਹਾਉ ॥ ਕਰਿ ਕਿਰਪਾ ਰਾਖਿਓ ਗੁਰਿ ਸਰਨਾ ॥ ਗੁਰਿ ਪਕਰਾਏ ਹਰਿ ਕੇ ਚਰਨਾ ॥ [੨੬]ਬੀਸ ਬਿਸੁਏ ਜਾ ਮਨ ਠਹਰਾਨੇ ॥ ਗੁਰ ਪਾਰਬ੍ਰਹਮ ਏਕੈ ਹੀ ਜਾਨੇ ॥੨॥ [੨੭]ਜੋ ਜੋ ਕੀਨੋ ਹਮ ਤਿਸ ਕੇ ਦਾਸ ॥ ਪ੍ਰਭ ਮੇਰੇ ਕੋ ਸਗਲ ਨਿਵਾਸ ॥ ਨਾ ਕੋ ਦੂਤੁ[੨੮] ਨਹੀ ਬੈਰਾਈ[੨੯] ॥ [੩੦]ਗਲਿ ਮਿਲਿ ਚਾਲੇ ਏਕੈ ਭਾਈ ॥੩॥ ਜਾ ਕਉ ਗੁਰਿ ਹਰਿ ਦੀਏ ਸੂਖਾ ॥ ਤਾ ਕਉ ਬਹੁਰਿ ਨ ਲਾਗਹਿ ਦੂਖਾ ॥ ਆਪੇ ਆਪਿ ਸਰਬ ਪ੍ਰਤਿਪਾਲ ॥ ਨਾਨਕ ਰਾਤਉ[੩੧] ਰੰਗਿ ਗੋਪਾਲ ॥੪॥੫॥੧੬॥ ਰਾਮਕਲੀ ਮਹਲਾ ੫ ‡ ॥ ਮੁਖ ਤੇ ਪੜਤਾ [੩੨]ਟੀਕਾ ਸਹਿਤ ॥ ਹਿਰਦੈ ਰਾਮੁ ਨਹੀ ਪੂਰਨ ਰਹਤ ॥ ਉਪਦੇਸੁ ਕਰੇ ਕਰਿ ਲੋਕ ਦ੍ਰਿੜਾਵੈ[੩੩] ॥ ਅਪਨਾ ਕਹਿਆ ਆਪਿ ਨ ਕਮਾਵੈ ॥੧॥ ਪੰਡਿਤ ਬੇਦੁ ਬੀਚਾਰਿ ਪੰਡਿਤ ॥ ਮਨ ਕਾ ਕ੍ਰੋਧੁ ਨਿਵਾਰਿ[੩੪] ਪੰਡਿਤ ॥੧॥ ਰਹਾਉ ॥ ਆਗੈ

੧ ਨਿਸ਼ਕਾਮ, ਬੇ-ਗਰਜ਼ ।

੨ ਠੰਢਾ ।

੩ ਦੂਰ ਕੀਤੀ ।

੪ ਸੰਸਾਰ ਵਿਚ ।

੫ ਦੇਖੋ "ਤੇਰੋ ਕੀਆ ਤੁਝਹਿ ਕਿਆ ਅਰਪਉ" (ਧਨਾਸਰੀ ਰਵਿਦਾਸ) ।

੬ ਵਾਰੀ ।

੭ ਸਰੀਰ ।

੮ ਵਡਿਆਇਆ, ਮਾਣ ਦਿੱਤਾ ।

੯ ਦਰਵਾਜ਼ੇ ਦੇ ਭਿਤ । ਆਪਣੇ ਅਸਲੇ ਦੀ ਪਛਾਣ ਕਰਾ ਕੇ ਆਪਣੇ ਹਜ਼ੂਰ ਬੁਲਾਇਆ ।

੧੦ ਵਸਿਆ ।

੧੧ ਭਾਵ ਪੂਰਨ ਆਤਮਕ-ਅਨੰਦ ਪ੍ਰਾਪਤ ਹੋਇਆ ਹੈ। ਦੇਖੋ ਪੰ. ੭੬੭, ਫੁਟ ਨੋਟ * ।

੧੨ ਡੂੰਘੀ ਤੋਂ ਡੂੰਘੀ ।

੧੩ ਧੀਰਜ ।

੧੪ ਰਾਜੇ ਨੇ, ਵਾਹਿਗੁਰੁ ਨੇ ।

੧੫ ਮੁੜ ਕੇ, ਫੇਰ ।

੧੬ ਅੰਦਰ ਦੇ ਦੁਖ ।

੧੭ ਪਲੇ ਪਿਆ ।

੧੮ ਸਾਰਾ ।

੧੯ ਦ੍ਵੈਤ ਭਾਵ ।

੨੦ ਨਿਰਲੇਪ ਹਰੀ ਦੀ ।

੨੧ ਜਿਧਰ ਕਿਧਰ, ਹਰ ਥਾਂ ।

੨੨ ਰਸਾਂ ਦੇ ਘਰ, ਵਾਹਿਗੁਰੂ ਜੀ ।

੨੩ ਸਰੀਰ (ਭਾਵ ਜੀਵਨ) ਤੋਂ ਅਪਣਤ ਧਾਰੀ ਹੋਈ ਛੁਟ ਗਈ ।

੨੪ ਲਾਲਚ ਦੀ ਅੱਗ ।

੨੫ ਅਪਣੱਤ, ਮੈਂ ਮੇਰੀ ਦਾ ਭਾਵ ।

੨੬ ਯਕੀਨਨ । ਵਿਘੇ ਨੂੰ ਵੀਹ ਹਿਸਿਆਂ ਵਿਚ ਵੰਡਿਆਂ ਹੁੰਦਾ ਹੈ, ਜੋ ਬਿਸਵੇ ਕਹਾਂਦੇ ਹਨ । 'ਬੀਸ ਬਿਸਵੇ' ਦੀ ਵਰਤੋਂ ਉਸੇ ਤਰਾਂ ਹੈ ਜਿਵੇਂ 'ਸੋਲਾਂ ਆਨੇ' ਜਾਂ 'ਸੌ ਫ਼ੀ ਸਦੀ'। ਮਨ ਦੇ ਵੀਹ ਵਿਸਵੇ ਠਹਿਰ ਜਾਣ ਤੋਂ ਭਾਵ ਹੈ ਮਨ ਦੀ ਪੂਰੀ ਪੂਰੀ ਨਿਸ਼ਾ ਹੋ ਜਾਣੀ, ਟਿਕਾਉ ਮਿਲ ਜਾਣਾ ।

੨੭ ਜੋ ਜੋ ਜੀਵ ਹਰੀ ਨੇ ਪੈਦਾ ਕੀਤਾ ਹੈ ਮੈਂ ਉਸ ਦਾ ਦਾਸ ਹਾਂ, ਕਿਉਂਕਿ ਸਭਨਾਂ ਵਿਚ ਮੇਰੇ ਮਾਲਕ ਦਾ ਵਾਸਾ ਹੈ ।

੨੮ ਦੁਸ਼ਮਣ ।

੨੯ ਵੈਰੀ ।

੩੦ ਇਸ ਤਰ੍ਹਾਂ ਤੁਰ ਪਏ ਜਿਵੇਂ ਗਲੇ ਨਾਲ ਮਿਲ ਕੇ ਭਰਾ ਤੁਰਦੇ ਹਨ ।

੩੧ ਰਤਾ ਹਾਂ ।

੩੨ ਅਰਥਾਂ ਨਾਲ ।

੩੩ ਪੱਕੀ ਤਰ੍ਹਾਂ ਸਮਝਾਂਦਾ ਹੈ ।

੩੪ ਦੂਰ ਕਰ ।

---

* ਗੁਰੂ ਦਾ ਧੰਨਵਾਦ ਕਰਦੇ ਹਨ ਕਿ ਉਸ ਨੇ ਹਰੀ ਮਿਲਾ ਕੇ ਸਾਰੇ ਮਨੋਰਥ ਪੂਰੇ ਕਰ ਦਿਤੇ ।

† ਗੁਰੂ ਦੀ ਕ੍ਰਿਪਾ ਨਾਲ ਹਉਮੈ ਦੂਰ ਹੋ ਗਈ ਹੈ ਅਤੇ ਹਰੀ ਦੀ ਆਗਿਆ ਪਿਆਰੀ ਲਗਣ ਲਗ ਪਈ ਹੈ। ਹੁਣ ਸਾਰੇ ਮਿੱਤਰ ਤੇ ਭਰਾ ਲਗਦੇ ਦਿਸਦੇ ਹਨ ।

‡ ਇਕ ਪੰਡਿਤ ਪ੍ਰਤੀ ਉਪਦੇਸ਼ ਹੈ ਕਿ ਪਾਖੰਡ ਛੱਡ ਕ ਹਰੀ-ਨਾਮ ਦੀ ਕਮਾਈ ਕਰੇ

ਰਾਖਿਓ ਸਾਲਗਿਰਾਮੁ[੧] ॥ ਮਨੁ [੨]ਕੀਨੋ ਦਹਦਿਸ ਬਿਸ੍ਰਾਮੁ ॥ ਤਿਲਕੁ [੩]ਚਰਾਵੈ
ਪਾਈ ਪਾਇ ॥ ਲੋਕ ਪਚਾਰਾ[੪] ਅੰਧੁ ਕਮਾਇ ॥ ੨ ॥ [੫]ਖਟੁ ਕਰਮਾ ਅਰੁ ਆਸਣੁ
ਧੋਤੀ[੬] ॥ [੭]ਭਾਗਠਿ ਗ੍ਰਿਹਿ ਪੜੈ ਨਿਤ ਪੋਥੀ ॥ ਮਾਲਾ ਫੇਰੈ ਮੰਗੈ ਬਿਭੂਤ[੮] ॥ ਇਹ
ਬਿਧਿ ਕੋਇ ਨ ਤਰਿਓ ਮੀਤ ॥੩॥ ਸੋ ਪੰਡਿਤੁ ਗੁਰ ਸਬਦੁ ਕਮਾਇ ॥ [੯]ਤ੍ਰੈ ਗੁਣ ਕੀ
ਓਸੁ ਉਤਰੀ ਮਾਇ ॥ [੧੦]ਚਤੁਰ ਬੇਦ ਪੂਰਨ ਹਰਿਨਾਇ ॥ ਨਾਨਕ ਤਿਸ ਕੀ ਸਰਣੀ
ਪਾਇ ॥ ੪ ॥ ੬ ॥ ੧੭ ॥ ਰਾਮਕਲੀ ਮਹਲਾ ੫ * ॥ ਕੋਟਿ ਬਿਘਨ ਨਹੀ
ਆਵਹਿ ਨੇਰਿ[੧੧] ॥ ਅਨਿਕ ਮਾਇਆ ਹੈ ਤਾ ਕੀ ਚੇਰਿ[੧੨] ॥ ਅਨਿਕ ਪਾਪ ਤਾ ਕੇ
ਪਾਨੀਹਾਰ[੧੩] ॥ ਜਾ ਕਉ ਮਇਆ[੧੪] ਭਈ ਕਰਤਾਰ ॥ ੧ ॥ ਜਿਸਹਿ ਸਹਾਈ
ਹੋਇ ਭਗਵਾਨ ॥ ਅਨਿਕ ਜਤਨ ਉਆ ਕੈ ਸਰੰਜਾਮ[੧੫] ॥੧॥ ਰਹਾਉ ॥ [੧੬]ਕਰਤਾ
ਰਾਖੈ ਕੀਤਾ ਕਉਨੁ ॥ [੧੭]ਕੀਰੀ ਜੀਤੋ ਸਗਲਾ ਭਵਨੁ ॥ ਬੇਅੰਤ ਮਹਿਮਾ ਤਾ ਕੀ
[੧੮]ਕੇਤਕ ਬਰਨ ॥ [੧੯]ਬਲਿ ਬਲਿ ਜਾਈਐ ਤਾ ਕੇ ਚਰਨ ॥੨॥ ਤਿਨ ਹੀ ਕੀਆ
ਜਪੁ ਤਪੁ ਧਿਆਨੁ ॥ ਅਨਿਕ ਪ੍ਰਕਾਰ ਕੀਆ ਤਿਨਿ ਦਾਨੁ ॥ ਭਗਤੁ ਸੋਈ ਕਲਿ
ਮਹਿ ਪਰਵਾਨੁ ॥ ਜਾ ਕਉ ਠਾਕੁਰਿ ਦੀਆ ਮਾਨੁ ॥ ੩ ॥ ਸਾਧ ਸੰਗਿ ਮਿਲਿ ਭਏ
ਪ੍ਰਗਾਸ[੨੦] ॥ ਸਹਜ ਸੂਖ [੨੧]ਆਸ ਨਿਵਾਸ ॥ ਪੂਰੈ ਸਤਿਗੁਰਿ ਦੀਆ ਬਿਸਾਸ[੨੨] ॥
ਨਾਨਕ ਹੋਏ ਦਾਸਨਿ ਦਾਸ ॥ ੪ ॥ ੭ ॥ ੧੮ ॥ ਰਾਮਕਲੀ ਮਹਲਾ ੫ † ॥ ਦੋਸੁ ਨ
ਦੀਜੈ ਕਾਹੂ[੨੩] ਲੋਗ ॥ ਜੋ ਕਮਾਵਨੁ ਸੋਈ ਭੋਗ[੨੪] ॥ ਆਪਨ ਕਰਮ ਆਪੇ ਹੀ ਬੰਧ ॥
ਆਵਨੁ ਜਾਵਨੁ ਮਾਇਆ ਧੰਧ ॥ ੧ ॥ ਐਸੀ ਜਾਨੀ ਸੰਤ ਜਨੀ[੨੫] ॥ ਪਰਗਾਸੁ
ਭਇਆ ਪੂਰੇ ਗੁਰ ਬਚਨੀ ॥ ੧ ॥ ਰਹਾਉ ॥ ਤਨੁ ਧਨੁ ਕਲਤੁ[੨੬] ਮਿਥਿਆ
ਬਿਸਥਾਰ[੨੭] ॥ [੨੮]ਹੈਵਰ ਗੈਵਰ ਚਾਲਨਹਾਰ ॥ ਰਾਜ ਰੰਗ ਰੂਪ ਸਭਿ ਕੂਰ[੨੯] ॥
ਨਾਮ ਬਿਨਾ ਹੋਇ ਜਾਸੀ ਧੂਰ[੩੦] ॥੨॥ ਭਰਮਿ ਭੂਲੇ [੩੧]ਬਾਦਿ ਅਹੰਕਾਰੀ ॥ ਸੰਗਿ
ਨਾਹੀ ਰੇ [੩੨]ਸਗਲ ਪਸਾਰੀ ॥ ਸੋਗ ਹਰਖ[੩੩] ਮਹਿ ਦੇਹ ਬਿਰਧਾਨੀ[੩੪] ॥ [੩੫]ਸਾਕਤ
ਇਵ ਹੀ ਕਰਤ ਬਿਹਾਨੀ ॥ ੩ ॥ ਹਰਿ ਕਾ ਨਾਮੁ ਅੰਮ੍ਰਿਤੁ [੩੬]ਕਲਿ ਮਾਹਿ ॥
[੩੭]ਏਹੁ ਨਿਧਾਨਾ ਸਾਧੂ ਪਾਹਿ ॥ ਨਾਨਕ ਗੁਰੁ ਗੋਵਿਦੁ ਜਿਸੁ ਤੂਠਾ[੩੮] ॥ [੩੯]ਘਟਿ
ਘਟਿ ਰਮਈਆ[੪੦] ਤਿਨ ਹੀ ਡੀਠਾ ॥੪॥੮॥੧੯॥ ਰਾਮਕਲੀ ਮਹਲਾ ੫ ‡ ॥
[੪੧]ਪੰਚ ਸਬਦ ਤਹ[੪੨] ਪੂਰਨ ਨਾਦ ॥ ਅਨਹਦ[੪੩] ਬਾਜੇ ਅਚਰਜ ਬਿਸਮਾਦ[੪੪] ॥
ਕੇਲ[੪੫] ਕਰਹਿ ਸੰਤ ਹਰਿ ਲੋਗ ॥ ਪਾਰਬ੍ਰਹਮ ਪੂਰਨ ਨਿਰਜੋਗ[੪੬] ॥੧॥ ਸੂਖ ਸਹਜ
ਆਨੰਦ ਭਵਨ[੪੭] ॥ ਸਾਧਸੰਗਿ ਬੈਸਿ ਗੁਣ ਗਾਵਹਿ ਤਹ ਰੋਗ ਸੋਗ ਨਹੀ ਜਨਮ
ਮਰਨ ॥ ੧ ॥ ਰਹਾਉ ॥ ਊਹਾ ਸਿਮਰਹਿ ਕੇਵਲ ਨਾਮੁ ॥ ਬਿਰਲੇ ਪਾਵਹਿ

੧ ਵਿਸ਼ਨੂੰ ਦੀ ਮੂਰਤੀ। ਦੇਖੋ ਪੰ.੩੯੩,ਨੋਟ ੧੭।
੨ ਸਭ ਪਾਸੇ ਫਿਰਦਾ ਹੈ।
੩ ਚੜ੍ਹਾਉਂਦਾ (ਲਗਾਂਦਾ) ਹੈ ਅਤੇ ਪਾਈ (ਪੈਰੀਂ) ਪੈਂਦਾ ਹੈ (ਸਾਲਗਰਾਮ ਦੀ)
੪ ਪਰਚਾਉਣਾ।
੫ ਦੇਖੋ ਪੰ. ੮੩੪, ਨੋਟ ੨੪।
੬ ਇਕ ਯੋਗ ਕ੍ਰਿਆ ਹੈ। ਯੋਗੀ ਅੰਤੜੀਆਂ ਦੀ ਮੈਲ ਸਾਫ਼ ਕਰਨ ਲਈ ਗਿੱਲੇ ਕਪੜੇ ਨੂੰ ਪਾਣੀ ਦੀ ਸਹਾਇਤਾ ਨਾਲ ਨਿਗਲਦੇ ਸਨ, ਥੋੜਾ ਚਿਰ ਅੰਦਰ ਰਖ ਕੇ ਬਾਹਰ ਕਢਦੇ ਸਨ। ਚਾਰ ਪਰਕਾਰ ਦੀ ਇਹ ਧੋਤੀ ਯੋਗੀਆਂ ਵਿਚ ਪ੍ਰਮਾਣੀਕ ਹੈ।
੭ ਭਾਗਾਂ ਵਾਲੇ (ਸ਼ਾਹੂਕਾਰਾਂ) ਦੇ ਘਰ ਧਨ ਲਈ ਪੋਥੀਆਂ ਪੜ੍ਹ ਕੇ ਸੁਣਾਂਦੇ ਹਨ।
੮ ਵਿਭੂਤੀ, ਧਨ।
੯ ਤ੍ਰੈਗੁਣੀ ਮਾਇਆ ਦਾ ਪ੍ਰਭਾਵ ਉਤਰ ਗਿਆ।
੧੦ ਉਸ ਪੂਰਨ ਹਰੀ ਵਿਚ ਰਹਿਣਾ ਹੀ ਚਾਰ ਵੇਦ ਹਨ।
੧੧ ਨੇੜੇ।
੧੨ ਚੇਲੀ, ਦਾਸੀ।
੧੩ ਪਾਣੀ ਭਰਨ ਵਾਲੇ, ਗ਼ੁਲਾਮ, ਵਸ ਵਿਚ ਰਹਿਣ ਵਾਲੇ।
੧੪ ਦਰਿਆ।
੧੫ [ਫ਼ਾ] ਪੂਰੀਆਂ ਹੁੰਦੀਆਂ ਹਨ। ਉਸ ਦੀਆਂ ਅਨੇਕ ਮਿਹਨਤਾਂ ਸਫਲ ਹੁੰਦੀਆਂ ਹਨ।
੧੬ ਪੈਦਾ ਕੀਤਾ ਹੋਇਆ (ਜੀਵ) ਕੀ ਵਿਚਾਰਾ ਵਿਗਾੜ ਸਕਦਾ ਹੈ ਜੇ ਕਰਤਾ ਰਖਿਆ ਕਰੇ?
੧੭ ਕੀੜੀ ਵੀ ਸਾਰਾ ਭਵਨ ਜਿੱਤ ਸਕਦੀ ਹੈ।
੧੮ ਕਿਤਨੀ ਕੁ ਵਰਣਨ ਹੋਵੇ?
੧੯ ਕੁਰਬਾਨ।
੨੦ ਚਾਨਣ।
੨੧ ਆਸਾਂ ਦਾ ਨਿਵਾਸ, ਆਸਾਂ ਜਿਥੇ ਰਹਿੰਦੀਆਂ ਹਨ, ਆਸਾਂ ਜਿਥੋਂ ਪੂਰੀਆਂ ਹੁੰਦੀਆਂ ਹਨ। ਦੇਖੋ "ਗੁਰ ਅਮਰਦਾਸੁ ਆਸਾ ਨਿਵਾਸੁ" (ਪੰ. ੧੩੯੫)।
੨੨ [ਵਿਸ਼੍ਵਾਸ] ਭਰੋਸਾ।
੨੩ ਕਿਸੇ ਹੋਰ ਨੂੰ।
੨੪ ਭੋਗਦੇ ਹਨ।
੨੫ ਜਨਾਂ ਨੇ।
੨੬ ਇਸਤ੍ਰੀ।
੨੭ ਫੈਲਾਉ, ਅਡੰਬਰ।
੨੮ ਚੰਗੇ ਘੋੜੇ ਅਤੇ ਹਾਥੀ।
੨੯ ਕੂੜੇ।
੩੦ ਮਿਟੀ।
੩੧ ਬੇਅਰਥ ਹੰਕਾਰੀ ਹੋ ਰਹੇ ਹਨ।
੩੨ ਸਾਰੇ ਪਸਾਰੇ।
੩੩ ਖੁਸ਼ੀ।
੩੪ ਬਿਰਧ ਹੋ ਜਾਂਦੇ ਹਨ।
੩੫ [ਸ਼ਕਤੀ ਦੇ ਉਪਾਸ਼ਕ] ਮਾਇਆਧਾਰੀ ਦੀ ਉਮਰ ਫਿਰ੍ਹਦਿਆਂ ਕਰਦਿਆਂ ਹੀ ਲੰਘ ਜਾਂਦੀ ਹੈ।
੩੬ ਕਲਜੁਗ ਵਿਚ।
੩੭ ਇਹ ਸੁਖਾਂ ਦਾ ਘਰ ਗੁਰੂ ਦੇ ਪਾਸ ਹੈ।
੩੮ ਕ੍ਰਿਪਾਲੂ ਹੋਇਆ।
੩੯ ਹਰ ਇਕ ਜੀਵ ਵਿਚ।
੪੦ ਰਮਣ ਵਾਲਾ, ਵਾਹਿਗੁਰੂ।
੪੧ ਦੇਖੋ ਪੰ ੭੬੪, ਨੋਟ ੧੧।
੪੨ ਸਤਸੰਗ ਵਿਚ। ਉਥੇ ਪੂਰਨ ਆਤਮਕ ਅਨੰਦ ਹੈ।
੪੩ ਦੇਖੋ ਪੰ ੭੬੭, ਫੁਟ ਨੋਟ *।
੪੪ ਅਸਚਰਜ।
੪੫ ਖੇਲ, ਖੁਸ਼ੀਆਂ ਦੀ ਖੇਡ।
੪੬ ਨਿਰਲੇਪ। ਨਿਰਲੇਪ ਹੋ ਕੇ ਵਾਹਿਗੁਰੂ ਵਿਚ ਜੁੜੇ ਹਨ।
੪੭ ਅਸਥਾਨ। ਸਤਿਸੰਗ ਪੂਰਨ ਸਹਜ ਵਾਲੇ ਸੁਖ ਅਤੇ ਅਨੰਦ ਦੀ ਥਾਂ ਹੈ। ਦੇਖੋ ਪੰ. ੭੪੧, ਨੋਟ ੨੧।

---

*ਹਰੀ ਦੀ ਕਿਰਪਾ ਹੋਵੇ ਤਾਂ ਸਭ ਕੁਝ ਸਿਧ ਹੋ ਜਾਂਦਾ ਹੈ।

† ਹਰੀ-ਨਾਮ ਬਿਨਾਂ ਸਭ ਮਾਲ ਧਨ ਵਿਅਰਥ ਹੈ; ਅਸਲ ਧਨ ਨਾਮ ਹੈ ਜੋ ਗੁਰੂ ਤੋਂ ਮਿਲਦਾ ਹੈ।

‡ ਸਾਧ-ਸੰਗਤ ਪ੍ਰਾਪਤ ਹੋਣ ਤੇ ਸਭ ਅਨੰਦ ਵਿਚੇ ਆ ਜਾਂਦੇ ਹਨ ਅਤੇ ਪੂਰਨ ਅਡੋਲਤਾ ਮਿਲ ਜਾਂਦੀ ਹੈ।

ਓਹੁ ਬਿਸ੍ਰਾਮ[੧] ॥ [੨]ਭੋਜਨੁ ਭਾਉ ਕੀਰਤਨ ਆਧਾਰੁ ॥ ਨਿਹਚਲ ਆਸਨੁ ਬੇਸੁਮਾਰੁ[੩] ॥੨॥ ਡਿਗਿ ਨ ਡੋਲੈ ਕਤਹੂ ਧਾਵੈ ॥ ਗੁਰ ਪ੍ਰਸਾਦਿ[੪] ਕੋ ਇਹੁ ਮਹਲੁ ਪਾਵੈ ॥ ਭ੍ਰਮ ਭੈ ਮੋਹ ਨ ਮਾਇਆ ਜਾਲ ॥ [੫]ਸੁੰਨ ਸਮਾਧਿ ਪ੍ਰਭੂ ਕਿਰਪਾਲ ॥ ੩ ॥ ਤਾ ਕਾ ਅੰਤੁ ਨ ਪਾਰਾਵਾਰੁ ॥ [੬]ਆਪੇ ਗੁਪਤੁ ਆਪੇ ਪਾਸਾਰੁ ॥ ਜਾ ਕੇ ਅੰਤਰਿ ਹਰਿ ਹਰਿ ਸੁਆਦੁ ॥ ਕਹਨੁ ਨ ਜਾਈ ਨਾਨਕ ਬਿਸਮਾਦੁ[੭] ॥੪॥੯॥੨੦॥ ਰਾਮਕਲੀ ਮਹਲਾ ੫ * ॥ [੮]ਭੇਟਤ ਸੰਗਿ ਪਾਰਬ੍ਰਹਮੁ ਚਿਤਿ ਆਇਆ ॥ ਸੰਗਤਿ ਕਰਤ ਸੰਤੋਖੁ ਮਨਿ ਪਾਇਆ ॥ ਸੰਤਹ ਚਰਨ ਮਾਥਾ ਮੇਰੋ ਪਉਤ[੯] ॥ ਅਨਿਕ ਬਾਰ ਸੰਤਹ ਡੰਡਉਤ[੧੦] ॥ ੧ ॥ ਇਹੁ ਮਨੁ ਸੰਤਨ ਕੈ ਬਲਿਹਾਰੀ ॥ ਜਾ ਕੀ ਓਟ ਗਹੀ[੧੧] ਸੁਖੁ ਪਾਇਆ ਰਾਖੇ ਕਿਰਪਾ ਧਾਰੀ ॥ ੧ ॥ ਰਹਾਉ ॥ ਸੰਤਹ ਚਰਣ ਧੋਇ ਧੋਇ ਪੀਵਾ ॥ ਸੰਤਹ ਦਰਸੁ [੧੨]ਪੇਖਿ ਪੇਖਿ ਜੀਵਾ ॥ ਸੰਤਹ ਕੀ ਮੇਰੈ ਮਨਿ ਆਸ ॥ ਸੰਤ ਹਮਾਰੀ ਨਿਰਮਲ ਰਾਸਿ ॥ ੨ ॥ ਸੰਤ ਹਮਾਰਾ ਰਾਖਿਆ ਪੜਦਾ ॥ ਸੰਤ ਪ੍ਰਸਾਦਿ[੪] ਮੋਹਿ ਕਬਹੂ ਨ ਕੜਦਾ[੧੩] ॥ ਸੰਤਹ ਸੰਗੁ ਦੀਆ ਕਿਰਪਾਲ ॥ ਸੰਤ ਸਹਾਈ ਭਏ ਦਇਆਲ ॥ ੩ ॥ ਸੁਰਤਿ ਮਤਿ ਬੁਧਿ ਪਰਗਾਸੁ ॥ ਗਹਿਰ ਗੰਭੀਰ ਅਪਾਰ ਗੁਣਤਾਸੁ[੧੪] ॥ ਜੀਅ ਜੰਤ [੧੫]ਸਗਲੇ ਪ੍ਰਤਿਪਾਲ ॥ ਨਾਨਕ ਸੰਤਹ ਦੇਖਿ ਨਿਹਾਲ ॥ ੪ ॥ ੧੦ ॥ ੨੧ ॥ ਰਾਮਕਲੀ ਮਹਲਾ ੫ † ॥ ਤੇਰੈ ਕਾਜਿ ਨ ਗ੍ਰਿਹੁ[੧੬] ਰਾਜੁ ਮਾਲੁ ॥ ਤੇਰੈ ਕਾਜਿ ਨ [੧੭]ਬਿਖੈ ਜੰਜਾਲੁ ॥ ਇਸਟ[੧੮] ਮੀਤ ਜਾਣੁ ਸਭ ਛਲੈ ॥ ਹਰਿ ਹਰਿ ਨਾਮੁ ਸੰਗਿ ਤੇਰੈ ਚਲੈ ॥ ੧ ॥ ਰਾਮਨਾਮ ਗੁਣ ਗਾਇ ਲੇ ਮੀਤਾ ਹਰਿ ਸਿਮਰਤ ਤੇਰੀ ਲਾਜ ਰਹੈ ॥ ਹਰਿ ਸਿਮਰਤ ਜਮੁ ਕਛੁ ਨ ਕਹੈ ॥ ੧ ॥ ਰਹਾਉ ॥ ਬਿਨੁ ਹਰਿ ਸਗਲ ਨਿਰਾਰਥ[੧੯] ਕਾਮ ॥ ਸੁਇਨਾ ਰੁਪਾ[੨੦] ਮਾਟੀ ਦਾਮ ॥ ਗੁਰ ਕਾ ਸਬਦੁ ਜਾਪਿ ਮਨ ਸੁਖਾ ॥ [੨੧]ਈਹਾ ਊਹਾ ਤੇਰੋ ਊਜਲ ਮੁਖਾ ॥ ੨ ॥ ਕਰਿ ਕਰਿ ਥਾਕੇ ਵਡੇ ਵਡੇਰੇ ॥ ਕਿਨ ਹੀ ਨ ਕੀਏ ਕਾਜ ਮਾਇਆ ਪੂਰੇ ॥ ਹਰਿ ਹਰਿ ਨਾਮੁ ਜਪੈ ਜਨੁ ਕੋਇ ॥ ਤਾ ਕੀ ਆਸਾ ਪੂਰਨ ਹੋਇ ॥ ੩ ॥ ਹਰਿ ਭਗਤਨ ਕੋ ਨਾਮੁ ਅਧਾਰੁ[੨੨] ॥ ਸੰਤੀ ਜੀਤਾ ਜਨਮੁ ਅਪਾਰੁ ॥ ਹਰਿ ਸੰਤੁ ਕਰੇ ਸੋਈ ਪਰਵਾਣੁ ॥ ਨਾਨਕ ਦਾਸੁ ਤਾ ਕੈ ਕੁਰਬਾਣੁ ॥ ੪ ॥ ੧੧ ॥ ੨੨ ॥ ਰਾਮਕਲੀ ਮਹਲਾ ੫ ‡ ॥ [੨੩]ਸਿੰਚਹਿ ਦਰਬੁ ਦੇਹਿ ਦੁਖੁ ਲੋਗ[੨੪] ॥ ਤੇਰੈ ਕਾਜਿ ਨ [੨੫]ਅਵਰਾ ਜੋਗ ॥ ਕਰਿ ਅਹੰਕਾਰੁ ਹੋਇ ਵਰਤਹਿ ਅੰਧ ॥ ਜਮ ਕੀ ਜੇਵੜੀ[੨੬] ਤੂ ਆਗੈ ਬੰਧ ॥੧॥ ਛਾਡਿ ਵਿਡਾਣੀ[੨੭] ਤਾਤਿ[੨੮] ਮੂੜੇ ॥ ਈਹਾ ਬਸਨਾ ਰਾਤਿ ਮੂੜੇ ॥ ਮਾਇਆ ਕੇ ਮਾਤੇ ਤੈ ਉਠਿ ਚਲਨਾ ॥ ਰਾਚਿ ਰਹਿਓ ਤੂੰ ਸੰਗਿ ਸੁਪਨਾ[੨੯] ॥੧॥ ਰਹਾਉ ॥ § ਬਾਲ ਬਿਵਸਥਾ[੩੦] ਬਾਰਿਕੁ ਅੰਧ[੩੧] ॥

੧ ਆਰਾਮ ਦਾ ਥਾਂ ।
੨ ਉਥੇ ਪ੍ਰੇਮ ਹੀ ਖ਼ੁਰਾਕ ਹੁੰਦੀ ਹੈ, ਅਤੇ ਕੀਰਤਨ (ਹਰੀ-ਜਸ) ਦਾ ਆਸਰਾ ਹੁੰਦਾ ਹੈ ।
੩ ਅਨੰਤ । ਉਸ ਨਿਹਚਲ ਆਸਣ ਦੀ ਵਡਿਆਈ ਬੇਅੰਤ ਹੈ ।
੪ ਕਿਰਪਾ ਦੁਆਰਾ ।
੫ ਅਫੁਰ ਸਮਾਧੀ, ਸੰਕਲਪ ਵਿਕਲਪ ਰਹਿਤ ਸਮਾਧੀ, ਭਾਵ ਪੂਰਨ ਟਿਕਾਉ ਵਾਲੀ ਸਮਾਧੀ।
੬ ਆਪੇ ਛੁਪਿਆ ਹੋਇਆ ਅਤੇ ਆਪੇ (ਸ੍ਰਿਸ਼ਟੀ ਦੀ ਸ਼ਕਲ ਵਿਚ) ਖਿਲਰਿਆ ਹੋਇਆ ਹੈ ।
੭ ਅਸਚਰਜਤਾ ।
੮ ਗੁਰੂ ਦੀ ਸੰਗਤ ਵਿਚ ਮਿਲਣ ਨਾਲ ।
੯ ਪੈਂਦਾ ਹੈ ।
੧੦ ਡੰਡੇ ਵਤ ਜਿਮੀਂ ਤੇ ਲੰਮਾ ਪੈ ਕੇ ਨਮਸਕਾਰ ਕਰਦਾ ਹਾਂ ।
੧੧ ਪਕੜੀ ।
੧੨ ਦੇਖ ਦੇਖ ਕੇ ।
੧੩ ਦੁਖਿਤ ਹੁੰਦਾ ।
੧੪ ਗੁਣਾਂ ਦਾ ਖ਼ਜ਼ਾਨਾ ।
੧੫ ਸਾਰਿਆਂ ਨੂੰ ਪਾਲਦਾ ਹੈ ।
੧੬ ਘਰ ।
੧੭ ਵਿਹੁ ਰੂਪ ਮਾਇਆ ਦੇ ਝਮੇਲੇ ।
੧੮ ਪਿਆਰੇ । ਇਹ ਸਮਝ ਕਿ ਪਿਆਰੇ ਮਿਤ੍ਰ ਸਭ ਛੱਲ ਰੂਪ ਹਨ, ਭਾਵ ਬਿਨਸ ਜਾਣਗੇ ।
੧੯ ਨਿਸਫਲ ।
੨੦ ਚਾਂਦੀ। ਸੋਨਾ, ਚਾਂਦੀ ਤੇ ਦਾਮ ਮਿਟੀ ਵਤ ਹਨ ।
੨੧ ਏਥੇ ਓਥੇ, ਲੋਕ ਪ੍ਰਲੋਕ ਵਿਚ ਤੂੰ ਸੁਰਖਰੂ ਹੋਵੇਂ ।
੨੨ ਆਸਰਾ ।
੨੩ ਕੱਠਾ ਕਰਦਾ ਹੈਂ ਧਨ ।
੨੪ ਲੋਕਾਂ ਨੂੰ (ਦੁਖ ਦਿੰਦਾ ਹੈਂ) ।
੨੫ ਹੋਰਨਾਂ ਜੋਗਾ (ਲਈ) ਹੀ ਇਹ ਧਨ ਹੈ ।
੨੬ ਰੱਸੀ ।
੨੭ ਬਿਗਾਨੀ ।
੨੮ ਸਾੜ੍ਹਾ, ਚਿੰਤਾ ।
੨੯ ਜਗਤ ਜੋ ਸੁਪਨੇ ਵਤ ਹੈ ।
੩੦ ਉਮਰ ਵਿਚ ।
੩੧ ਬੇ-ਸਮਝ ।

---

* ਹਰੀ ਚੇਤੇ ਕਰਾਉਣ ਵਾਲੇ ਸਾਧ-ਸੰਗ ਦੀ ਹੋਰ ਮਹਿਮਾ ਦਸਦੇ ਹਨ ।

† ਹਰੀ ਸਿਮਰਨ ਤੋਂ ਬਿਨਾਂ ਹੋਰ ਧਨ ਸਭ ਵਿਅਰਥ ਹੈ ।

‡ ਮਨੁਖ ਥੋੜ੍ਹੇ ਜਿਹੇ ਜੀਵਣ ਵਾਸਤੇ ਹੋਰਨਾਂ ਨੂੰ ਦੁਖ ਦੇ ਦੇ ਕੇ ਧਨ ਇਕੱਠਾ ਕਰਦਾ ਹੈ, ਪਰ ਉਹ ਨਾਲ ਨਹੀਂ ਚਲਦਾ । ਫਿਰ ਭੀ ਹਰੀ ਨੂੰ ਵਿਸਾਰ ਕੇ ਸਾਰੀ ਉਮਰ ਇਸੇ ਦੇ ਬੰਧਨ ਵਿਚ ਗੁਜ਼ਾਰਦਾ ਹੈ । ਹਰੀ ਆਪ ਹੀ ਕਿਰਪਾ ਕਰੇ ਤਾਂ ਛੁਟਕਾਰਾ ਹੁੰਦਾ ਹੈ ।

§ ਇਨ੍ਹਾਂ ਤੁਕਾਂ ਵਿਚ ਅਤੇ ਇਨ੍ਹਾਂ ਸ਼ਬਦਾਂ ਵਿਚ ਹੋਰ ਕਈ ਥਾਵੇਂ 'ਸੁਖਮਨੀ' ਸਾਹਿਬ ਦੀਆਂ ਤੁਕਾਂ ਦਾ ਝਲਕਾਰਾ ਪੈਂਦਾ ਹੈ। ਦੇਖੋ ਅਸਟਪਦੀ ੪ ਦੀ ਪਹਿਲੀ ਪਉੜੀ । ਉਸ ਅਸਟਪਦੀ ਵਿਚ ਭੀ ਪਹਿਲਾਂ ਮਨੁੱਖ ਦੀਆਂ ਭੁਲਾਂ ਦਸਦੇ ਹਨ, ਪਰ ਅੰਤ ਉਸ ਨੂੰ ਅਸਮਰਥ ਸਮਝ ਕੇ ਹਰੀ ਅਗੇ ਤਰਲਾ ਲੈਂਦੇ ਹਨ ।

ਭਰਿ ਜੋਬਨਿ ਲਾਗਾ ਦੁਰਗੰਧ[1] ॥ [2]ਤ੍ਰਿਤੀਅ ਬਿਵਸਥਾ ਸਿੰਚੇ ਮਾਇ[3] ॥ ਬਿਰਧਿ ਭਇਆ ਛੋਡਿ ਚਲਿਓ ਪਛੁਤਾਇ ॥ ੨ ॥ [4]ਚਿਰੰਕਾਲ ਪਾਈ ਦ੍ਰੁਲਭ ਦੇਹ ॥ ਨਾਮ ਬਿਹੂਣੀ[5] ਹੋਈ ਖੇਹ ॥ ਪਸੂ ਪਰੇਤ ਮੁਗਧ ਤੇ ਬੁਰੀ ॥ ਤਿਸਹਿ ਨ ਬੂਝੈ ਜਿਨਿ ਏਹ ਸਿਰੀ[6] ॥ ੩ ॥ ਸੁਣਿ ਕਰਤਾਰ ਗੋਵਿੰਦ ਗੋਪਾਲ ॥ ਦੀਨ ਦਇਆਲ ਸਦਾ ਕਿਰਪਾਲ ॥ [7]ਤੁਮਹਿ ਛਡਾਵਹੁ ਛੁਟਕਹਿ ਬੰਧ ॥ ਬਖਸਿ ਮਿਲਾਵਹੁ ਨਾਨਕ [8]ਜਗ ਅੰਧ ॥ ੪ ॥ ੧੨ ॥ ੨੩ ॥ ਰਾਮਕਲੀ ਮਹਲਾ ੫ * ॥ ਕਰਿ ਸੰਜੋਗੁ ਬਨਾਈ ਕਾਛਿ[9] ॥ ਤਿਸੁ ਸੰਗਿ ਰਹਿਓ ਇਆਨਾ[10] ਰਾਚਿ ॥ [11]ਪ੍ਰਤਿਪਾਰੈ ਨਿਤ ਸਾਰਿ ਸਮਾਰੈ ॥ ਅੰਤ ਕੀ ਬਾਰ ਊਠਿ ਸਿਧਾਰੈ ॥ ੧ ॥ ਨਾਮ ਬਿਨਾ ਸਭੁ ਝੂਠੁ ਪਰਾਨੀ ॥ ਗੋਵਿਦ ਭਜਨ ਬਿਨੁ ਅਵਰ ਸੰਗਿ ਰਾਤੇ ਤੇ ਸਭਿ [12]ਮਾਇਆ ਮੂਠੁ ਪਰਾਨੀ ॥ ੧ ॥ ਰਹਾਉ ॥ ਤੀਰਥ ਨਾਇ ਨ ਉਤਰਸਿ ਮੈਲੁ ॥ ਕਰਮ ਧਰਮ ਸਭਿ ਹਉਮੈ ਫੈਲੁ[13] ॥ ਲੋਕ ਪਚਾਰੈ[14] ਗਤਿ ਨਹੀ ਹੋਇ ॥ ਨਾਮ ਬਿਹੂਣੇ ਚਲਸਹਿ ਰੋਇ ॥ ੨ ॥ ਬਿਨੁ ਹਰਿਨਾਮ ਨ ਟੂਟਸਿ ਪਟਲ[15] ॥ [16]ਸੋਧੇ ਸਾਸਤ੍ਰ ਸਿਮ੍ਰਿਤਿ ਸਗਲ ॥ ਸੋ ਨਾਮੁ ਜਪੈ ਜਿਸੁ ਆਪਿ ਜਪਾਏ ॥ ਸਗਲ ਫਲਾ ਸੇ ਸੂਖਿ ਸਮਾਏ ॥ ੩ ॥ ਰਾਖਨਹਾਰੇ ਰਾਖਹੁ ਆਪਿ ॥ ਸਗਲ ਸੁਖਾ ਪ੍ਰਭ ਤੁਮਰੈ ਹਾਥਿ ॥ ਜਿਤੁ ਲਾਵਹਿ ਤਿਤੁ ਲਾਗਹ ਸੁਆਮੀ ॥ ਨਾਨਕ ਸਾਹਿਬੁ ਅੰਤਰਜਾਮੀ[17] ॥ ੪ ॥ ੧੩ ॥ ੨੪ ॥ ਰਾਮਕਲੀ ਮਹਲਾ ੫ † ॥ ਜੋ ਕਿਛੁ ਕਰੈ ਸੋਈ ਸੁਖੁ ਜਾਨਾ ॥ ਮਨੁ ਅਸਮਝੁ ਸਾਧਸੰਗਿ ਪਤੀਆਨਾ[18] ॥ [19]ਡੋਲਨ ਤੇ ਚੂਕਾ ਠਹਰਾਇਆ ॥ [20]ਸਤਿ ਮਾਹਿ ਲੇ ਸਤਿ ਸਮਾਇਆ ॥ ੧ ॥ ਦੂਖੁ ਗਇਆ ਸਭੁ ਰੋਗੁ ਗਇਆ ॥ ਪ੍ਰਭ ਕੀ ਆਗਿਆ ਮਨ ਮਹਿ ਮਾਨੀ ਮਹਾ ਪੁਰਖ ਕਾ ਸੰਗੁ ਭਇਆ ॥ ੧ ॥ ਰਹਾਉ ॥ ਸਗਲ ਪਵਿਤ੍ਰ ਸਰਬ ਨਿਰਮਲਾ ॥ ਜੋ ਵਰਤਾਏ ਸੋਈ ਭਲਾ ॥ ਜਹ ਰਾਖੈ ਸੋਈ ਮੁਕਤਿ ਥਾਨੁ ॥ ਜੋ ਜਪਾਏ ਸੋਈ ਨਾਮੁ ॥ ੨ ॥ ਅਠਸਠਿ ਤੀਰਥ ਜਹ ਸਾਧ ਪਗ[21] ਧਰਹਿ ॥ ਤਹ ਬੈਕੁੰਠੁ ਜਹ ਨਾਮੁ ਉਚਰਹਿ ॥ ਸਰਬ ਅਨੰਦ ਜਬ ਦਰਸਨੁ ਪਾਈਐ ॥ ਰਾਮ ਗੁਣਾ ਨਿਤ ਨਿਤ ਹਰਿ ਗਾਈਐ ॥ ੩ ॥ ਆਪੇ [22]ਘਟਿ ਘਟਿ ਰਹਿਆ ਬਿਆਪਿ ॥ ਦਇਆਲ ਪੁਰਖ ਪਰਗਟ ਪਰਤਾਪ ॥ ਕਪਟ[23] ਖੁਲਾਨੇ ਭ੍ਰਮ ਨਾਠੇ ਦੂਰੇ ॥ ਨਾਨਕ ਕਉ ਗੁਰ ਭੇਟੇ ਪੂਰੇ ॥ ੪ ॥ ੧੪ ॥ ੨੫ ॥ ਰਾਮਕਲੀ ਮਹਲਾ ੫ ‡ ॥ [24]ਕੋਟਿ ਜਾਪ ਤਾਪ ਬਿਸ੍ਰਾਮ ॥ ਰਿਧਿ ਬੁਧਿ ਸਿਧਿ ਸੁਰ ਗਿਆਨ ॥ ਅਨਿਕ ਰੂਪ ਰੰਗ ਭੋਗ ਰਸੈ[25] ॥ ਗੁਰਮੁਖਿ ਨਾਮੁ ਨਿਮਖ ਰਿਦੈ ਵਸੈ ॥ ੧ ॥ ਹਰਿ ਕੇ ਨਾਮ ਕੀ ਵਡਿਆਈ ॥ ਕੀਮਤਿ ਕਹਣੁ ਨ ਜਾਈ ॥ ੧ ॥ ਰਹਾਉ ॥ ਸੂਰਬੀਰ ਧੀਰਜ

੧ ਭਾਵ ਪਾਪਾਂ ਵਿਚ ।
੨ ਤੀਸਰੀ ਅਵਸਥਾ ਵਿਚ ਮਾਇਆ ਕੱਠੀ ਕਰਦਾ ਹੈ ।
੩ ਮਾਇਆ, ਧਨ ।
੪ ਚਿਰ ਪਿਛੋਂ (ਭਾਗਾਂ ਨਾਲ) ।
੫ ਛਿਨਾਂ ।
੬ ਰਚੀ ਹੈ ।
੭ ਤੂੰਹੀ ਛੁਡਾਵੇਂ ਤਾਂ ਬੰਧਨ ਖੁਲ੍ਹਦੇ ਹਨ ।
੮ ਅਗਿਆਨਤਾ ਦੇ ਅੰਧੇਰੇ ਵਿਚ ਹੈ ਜਗਤ ।
੯ ਕਤਰ ਵਿਉਂਤ ਕੇ (ਬਣਾਈ), ਪੁਸ਼ਾਕ, ਭਾਵ ਦੇਹ । ਸੰਜੋਗ ਕਰਕੇ ਤੱਤਾਂ ਨਾਲ ਸਰੀਰ ਦੀ ਬਣਾਵਟ ਬਣਾਈ ।
੧੦ ਬੇ-ਸਮਝ ।
੧੧ ਜੀਵ ਇਸ ਦੇਹੀ ਦੀ ਪਾਲਨਾ ਪੋਸਣਾ ਕਰਦਾ ਹੈ ਤੇ ਹੋਰ ਬਹੁਤ ਖਿਆਲ ਰਖਦਾ ਹੈ, ਪਰ ਆਖਰ ਨੂੰ ਉਠ ਤੁਰਦੀ ਹੈ ।
੧੨ ਠੱਗੇ ਹੋਏ ਮਾਇਆ ਦੇ ।
੧੩ ਪਸਾਰਾ ।
੧੪ ਪਰਚਾਉਣ ਨਾਲ । ਲੋਕਾਂ ਦੀ ਤਸੱਲੀ ਕੀਤਿਆਂ ।
੧੫ ਪੜਦੇ ।
੧੬ ਸਾਰੇ ਸਿਮ੍ਰਿਤ ਤੇ ਸ਼ਾਸਤਰ ਫੋਲ ਕੇ ਦੇਖੇ ਹਨ: ਕਿਧਰੇ ਭੀ ਨਾਮ ਤੋਂ ਬਿਨਾਂ ਭਰਮ ਦੇ ਪੜਦੇ ਨਹੀਂ ਖੁਲ੍ਹਦੇ ।
੧੭ ਅੰਦਰ ਦੀਆਂ ਜਾਣਨ ਵਾਲਾ ।
੧੮ ਪਤੀਜਦਾ ਹੈ ।
੧੯ ਡੋਲਨਾ ਦੂਰ ਹੋ ਗਿਆ ਤੇ ਟਿਕ ਗਿਆ ।
੨੦ ਸਤ ਪ੍ਰਮਾਤਮਾ ਵਿਚ ਸਤ ਰੂਪ ਹੋ ਕੇ ਸਮਾ ਗਿਆ ।
੨੧ ਚਰਨ । ਜਿਥੇ ਸੰਤ ਲੋਕ ਪੈਰ ਧਰਨ, ਉਥੇ ਅਠਾਹਠ (ਭਾਵ ਸਾਰੇ) ਤੀਰਥ ਆ ਜਾਂਦੇ ਹਨ ।
੨੨ ਹਰ ਇਕ ਵਿਚ ।
੨੩ ਕਪਾਟ, ਦਰਵਾਜ਼ੇ ।
੨੪ ਜਿਸ ਹਿਰਦੇ ਵਿਚ ਨਾਮ ਵਸਦਾ ਹੈ ਉਥੇ ਕ੍ਰੋੜਾਂ ਹੀ ਜਪ ਤਪ ਆ ਵਾਸਾ ਕਰਦੇ ਹਨ । ਰਿਧੀਆਂ ਸਿਧੀਆਂ (ਕਰਾਮਾਤਾਂ), ਬਧੀਆਂ ਅਤੇ ਦਿੱਬ ਗਿਆਨ ਵੀ ਉਥੇ ਹਨ । ਦੇਖੋ ਪੰਨਾ ੩੮੪, ਨੋਟ ੧੩ ।
੨੫ ਰਸ ਮਾਣਦਾ ਹੈ (ਅਨੇਕ ਰੂਪ ਰੰਗ ਭੋਗ ਆਦਿਕ ਦੇ) ।

* ਮਨੁਖ ਨਾਮ ਨੂੰ ਛੱਡ ਕੇ ਆਪਣੀ ਦੇਹੀ ਦੇ ਪਾਲਣ ਪਲੋਸਣ ਵਿਚ ਲਗਾ ਰਹਿੰਦਾ ਹੈ, ਪਰ ਛੁਟਕਾਰਾ ਕੇਵਲ ਨਾਮ ਜਪਣ ਨਾਲ ਹੁੰਦਾ ਹੈ । ਇਹ ਨਾਮ ਹਰੀ ਆਪ ਹੀ ਦੇਵੇ ਤਾਂ ਮਿਲਦਾ ਹੈ ।

† ਗੁਰੂ ਦੇ ਮਿਲਣ ਨਾਲ ਉਤੇ ਦਸੇ (ਮਾਇਆ, ਦੇਹੀ ਆਦਿ ਦੇ ਪਿਆਰ ਵਾਲੇ) ਭਰਮ ਦੂਰ ਹੁੰਦੇ ਅਤੇ ਨਾਮ ਦੀ ਪ੍ਰਾਪਤੀ ਹੁੰਦੀ ਹੈ ।

‡ ਜਪ ਤਪ ਆਦਿ ਧਾਰਮਕ ਸਾਧਨ, ਜਾਂ ਸੁਖ ਆਰਾਮ ਦੇ ਸੰਸਾਰੀ ਸਾਧਨ ਹਰੀ-ਨਾਮ ਦੀ ਬਰਾਬਰੀ ਨਹੀਂ ਕਰ ਸਕਦੇ ।

ਮਤਿ ਪੂਰਾ ॥ [1]ਸਹਜ ਸਮਾਧਿ ਧੁਨਿ ਗਹਿਰ ਗੰਭੀਰਾ ॥ ਸਦਾ ਮੁਕਤੁ ਤਾ ਕੇ ਪੂਰੇ ਕਾਮ ॥ ਜਾ ਕੈ ਰਿਦੈ ਵਸੈ ਹਰਿਨਾਮ ॥੨॥ ਸਗਲ ਸੂਖ ਆਨੰਦ ਅਰੋਗ ॥ ਸਮਦਰਸੀ[2] ਪੂਰਨ ਨਿਰਜੋਗ[3] ॥ ਆਇ ਨ ਜਾਇ ਡੋਲੈ ਕਤ ਨਾਹੀ ॥ ਜਾ ਕੈ ਨਾਮੁ ਬਸੈ ਮਨ ਮਾਹੀ ॥੩॥ ਦੀਨ ਦਇਆਲ ਗੋੁਪਾਲ ਗੋਵਿੰਦ ॥ ਗੁਰਮੁਖਿ[4] ਜਪੀਐ ਉਤਰੈ ਚਿੰਦ[5] ॥ ਨਾਨਕ ਕਉ ਗੁਰਿ ਦੀਆ ਨਾਮੁ ॥ ਸੰਤਨ ਕੀ ਟਹਲ ਸੰਤ ਕਾ ਕਾਮੁ ॥ ੪ ॥ ੧੫ ॥ ੨੬ ॥ ਰਾਮਕਲੀ ਮਹਲਾ ੫ * ॥ [6]ਬੀਜ ਮੰਤ੍ਰੁ ਹਰਿ ਕੀਰਤਨੁ ਗਾਉ ॥ ਆਗੈ ਮਿਲੀ ਨਿਥਾਵੇ ਥਾਉ ॥ ਗੁਰ ਪੂਰੇ ਕੀ ਚਰਣੀ ਲਾਗੁ ॥ ਜਨਮ ਜਨਮ ਕਾ ਸੋਇਆ[7] ਜਾਗੁ ॥ ੧ ॥ ਹਰਿ ਹਰਿ ਜਾਪੁ ਜਪਲਾ[8] ॥ ਗੁਰ ਕਿਰਪਾ ਤੇ ਹਿਰਦੈ ਵਾਸੈ ਭਉਜਲੁ[9] ਪਾਰਿ ਪਰਲਾ[10] ॥ ੧ ॥ ਰਹਾਉ ॥ ਨਾਮੁ ਨਿਧਾਨੁ[11] ਧਿਆਇ ਮਨ ਅਟਲ ॥ ਤਾ ਛੂਟਹਿ ਮਾਇਆ ਕੇ ਪਟਲ[12] ॥ ਗੁਰ ਕਾ ਸਬਦੁ ਅੰਮ੍ਰਿਤ ਰਸੁ ਪੀਉ ॥ ਤਾ ਤੇਰਾ ਹੋਇ ਨਿਰਮਲ ਜੀਉ ॥ ੨ ॥ [13]ਸੋਧਤ ਸੋਧਤ ਸੋਧਿ ਬੀਚਾਰਾ ॥ ਬਿਨੁ ਹਰਿ ਭਗਤਿ ਨਹੀ ਛੁਟਕਾਰਾ ॥ ਸੋ ਹਰਿ ਭਜਨੁ ਸਾਧ ਕੈ ਸੰਗਿ ॥ ਮਨੁ ਤਨੁ ਰਾਪੈ[14] ਹਰਿ ਕੈ ਰੰਗਿ ॥ ੩ ॥ ਛੋਡਿ ਸਿਆਣਪ ਬਹੁ ਚਤੁਰਾਈ ॥ ਮਨ ਬਿਨੁ ਹਰਿਨਾਵੈ [15]ਜਾਇ ਨ ਕਾਈ ॥ ਦਇਆ ਧਾਰੀ ਗੋਵਿਦ ਗੋੁਸਾਈ ॥ ਹਰਿ ਹਰਿ ਨਾਨਕ ਟੇਕ ਟਿਕਾਈ ॥ ੪ ॥ ੧੬ ॥ ੨੭ ॥ ਰਾਮਕਲੀ ਮਹਲਾ ੫ † ॥ ਸੰਤ ਕੈ ਸੰਗਿ [16]ਰਾਮ ਰੰਗ ਕੇਲ ॥ ਆਗੈ ਜਮ ਸਿਉ ਹੋਇ ਨ ਮੇਲ ॥ ਅਹੰਬੁਧਿ[17] ਕਾ ਭਇਆ ਬਿਨਾਸ ॥ ਦੁਰਮਤਿ ਹੋਈ ਸਗਲੀ ਨਾਸ ॥੧॥ ਰਾਮਨਾਮ ਗੁਨ ਗਾਇ ਪੰਡਿਤ ॥ ਕਰਮ ਕਾਂਡ ਅਹੰਕਾਰੁ [18]ਨ ਕਾਜੈ [19]ਕੁਸਲ ਸੇਤੀ ਘਰ ਜਾਹਿ ਪੰਡਿਤ ॥ ੧ ॥ ਰਹਾਉ ॥ [20]ਹਰਿ ਕਾ ਜਸੁ ਨਿਧਿ ਲੀਆ ਲਾਭ ॥ ਪੂਰਨ ਭਏ ਮਨੋਰਥ ਸਾਭ[21] ॥ ਦੁਖੁ ਨਾਠਾ ਸੁਖੁ ਘਰ ਮਹਿ ਆਇਆ ॥ [22]ਸੰਤ ਪ੍ਰਸਾਦਿ ਕਮਲੁ ਬਿਗਸਾਇਆ ॥ ੨ ॥ ਨਾਮ ਰਤਨੁ ਜਿਨਿ ਪਾਇਆ ਦਾਨੁ ॥ ਤਿਸੁ ਜਨ ਹੋਏ [23]ਸਗਲ ਨਿਧਾਨ ॥ ਸੰਤੋਖੁ ਆਇਆ ਮਨਿ ਪੂਰਾ ਪਾਇ ॥ ਫਿਰਿ ਫਿਰਿ ਮਾਗਨ ਕਾਹੇ[24] ਜਾਇ ॥੩॥ ਹਰਿ ਕੀ ਕਥਾ ਸੁਨਤ ਪਵਿਤ[25] ॥ [26]ਜਿਹਵਾ ਬਕਤ ਪਾਈ ਗਤਿ ਮਤਿ ॥ ਸੋ ਪਰਵਾਣੁ ਜਿਸੁ ਰਿਦੈ ਵਸਾਈ ॥ ਨਾਨਕ ਤੇ ਜਨ ਊਤਮ ਭਾਈ ॥ ੪ ॥ ੧੭ ॥ ੨੮ ॥ ਰਾਮਕਲੀ ਮਹਲਾ ੫ ‡ ॥ [27]ਗਹੁ ਕਰਿ ਪਕਰੀ ਨ ਆਈ ਹਾਥਿ ॥ ਪ੍ਰੀਤਿ ਕਰੀ ਚਾਲੀ ਨਹੀ ਸਾਥਿ ॥ ਕਹੁ ਨਾਨਕ ਜਉ ਤਿਆਗਿ ਦਈ ॥ ਤਬ ਓਹ ਚਰਣੀ ਆਇ ਪਈ ॥ ੧ ॥ ਸੁਣਿ ਸੰਤਹੁ ਨਿਰਮਲ ਬੀਚਾਰ ॥ ਰਾਮਨਾਮ ਬਿਨੁ ਗਤਿ ਨਹੀ ਕਾਈ ਗੁਰੁ ਪੂਰਾ [28]ਭੇਟਤ ਉਧਾਰ ॥

੧ ਸਹਿਜ-ਸਮਾਧੀ ਦੀ ਲਗਨ ਵਾਲਾ ਅਤੇ ਬਹੁਤ ਗੰਭੀਰ ਓਹੀ ਹੈ। ਵੇਖੋ ਪੰ. ੪੬੫, ਨੋਟ ੩੬।
੨ ਸਮਦ੍ਰਿਸ਼ਟੀ ਵਾਲਾ, ਇਕ ਸਮਾਨ ਵੇਖਣ ਵਾਲਾ।
੩ ਨਿਰਲੇਪ।
੪ ਗੁਰੂ ਦੁਆਰਾ।
੫ ਚਿੰਤਾ।
੬ ਹਰੀ-ਨਾਮ ਜੋ ਬੀਜ ਦੇ ਤੌਰ ਤੇ ਹਰ ਇਕ ਦੇ ਅੰਦਰ ਹੈ ਉਸ ਦਾ ਕੀਰਤਨ ਕਰਦਾ ਹਾਂ। ਵੇਖੋ ਪੰ. ੨੭੪, ਨੋਟ ੩੩।
੭ ਅਗਿਆਨਤਾ ਵਿਚ ਸੁਤਾ ਹੋਇਆ।
੮ ਜਪਿਆ।
੯ ਸੰਸਾਰ ਸਾਗਰ।
੧੦ ਪੈਂਦਾ ਹੈ।
੧੧ ਜੋ ਨਿਧੀਆਂ ਦਾ ਘਰ ਹੈ, ਸੁਖਾਂ ਦਾ ਭੰਡਾਰ ਹੈ।
੧੨ ਪੜਦੇ।
੧੩ ਚੰਗੀ ਤਰ੍ਹਾਂ ਨਿਰਣਾ ਕਰ ਕੇ।
੧੪ ਰੰਗਿਆ ਜਾਂਦਾ ਹੈ।
੧੫ ਕੋਈ ਥਾਂ ਨਹੀਂ ਹੈ, ਕਿਤੇ ਢੋਈ ਨਹੀਂ ਮਿਲਦੀ।
੧੬ ਰਾਮ ਦੇ ਪਿਆਰ ਦੀਆਂ ਖੇਡਾਂ ਖੇਡ (ਮੌਜਾਂ ਮਾਣ)।
੧੭ ਹੰਕਾਰ ਵਾਲੀ ਬੁਧੀ।
੧੮ ਕਿਸੇ ਕੰਮ ਦੀ ਨਹੀਂ।
੧੯ ਅਨੰਦ ਨਾਲ, ਖੈਰੀਅਤ ਨਾਲ।
੨੦ ਹਰੀ-ਜਸ ਰੂਪ ਖ਼ਜ਼ਾਨਾ ਹੀ ਲਾਭ ਲਿਆ ਹੈ।
੨੧ ਸਾਰੇ।
੨੨ ਗੁਰੂ-ਸੰਤ ਦੀ ਕਿਰਪਾ ਨਾਲ ਹਿਰਦੇ ਰੂਪ ਕਮਲ ਖਿੜਿਆ।
੨੩ ਸਾਰੇ ਖ਼ਜ਼ਾਨੇ ਸੁਖਾਂ ਦੇ।
੨੪ ਕਿਸ ਲਈ?
੨੫ ਪਵਿੱਤਰ।
੨੬ ਜੀਭ ਰਾਹੀਂ ਹਰੀ-ਜਸ ਬੋਲਦਿਆਂ ਗਤੀ ਦੀ ਸਮਝ ਮਿਲੀ।
੨੭ ਮਾਇਆ ਨੂੰ ਜਦੋਂ ਚੰਗੀ ਤਰ੍ਹਾਂ ਪਕੜਨ ਦਾ ਯਤਨ ਕੀਤਾ ਤਾਂ ਹਥ ਨਾ ਲਗੀ, ਭਾਵ ਇਹ ਹੈ ਕਿ ਇਸ ਦੇ ਗੁਲਾਮ ਬਣਨ ਨਾਲ ਇਹ ਕਾਬੂ ਨਹੀਂ ਆਉਂਦੀ, ਤਿਆਗਿਆਂ ਇਹ ਆਪ ਦਾਸੀ ਬਣਦੀ ਹੈ।
੨੮ ਮਿਲਣ ਨਾਲ ਪਾਰ-ਉਤਾਰਾ ਹੁੰਦਾ ਹੈ।

---

* ਹਰੀ-ਭਜਨ ਬਿਨਾਂ ਕਿਧਰੇ ਛੁਟਕਾਰਾ ਨਹੀਂ। ਇਹ ਹਰੀ-ਭਜਨ ਗੁਰੂ ਦੇ ਸ਼ਬਦ ਤੋਂ ਮਿਲਦਾ ਹੈ।

† ਇਕ ਪੰਡਿਤ ਨੂੰ ਉਪਦੇਸ਼ ਹੈ ਕਿ ਕਰਮ-ਕਾਂਡ ਛੱਡ ਕੇ ਗੁਰੂ ਦੀ ਸੰਗਤ ਵਿਚ ਹੋ ਕੇ ਹਰੀ ਦੇ ਗੁਣ ਗਾਓ।

‡ ਮਾਇਆ ਦਾ ਪਿਛਾ ਕਰੋ ਤਾਂ ਹਥ ਨਹੀਂ ਆਉਂਦੀ, ਪਰ ਛੱਡ ਦਿਓ ਤਾਂ ਪਿਛੇ ੨ ਪਈ ਭਉਂਦੀ ਹੈ। ਇਸ ਲਈ ਇਸ ਠਗਣੀ ਦਾ ਪਿਛਾ ਕਰਨਾ ਛੱਡ ਕੇ ਸੰਤਾਂ ਦੀ ਸੰਗਤ ਕਰਨੀ ਚਾਹੀਦੀ ਹੈ। ਇਸੇ ਵਿਚ ਨਿਸਤਾਰਾ ਹੈ।

੧ ॥ ਰਹਾਉ ॥ ਜਬ ਉਸ ਕਉ ਕੋਈ ਦੇਵੈ ਮਾਨੁ[1] ॥ ਤਬ ਆਪਸ ਊਪਰਿ ਰਖੈ
ਗੁਮਾਨੁ ॥ ਜਬ ਉਸ ਕਉ ਕੋਈ [2]ਮਨਿ ਪਰਹਰੈ ॥ ਤਬ ਓਹ ਸੇਵਕਿ[3] ਸੇਵਾ ਕਰੈ॥
੨ ॥ ਮੁਖਿ ਬੇਰਾਵੈ[4] ਅੰਤਿ ਠਗਾਵੈ ॥ ਇਕਤੁ ਠਉਰ[5] ਓਹ ਕਹੀ ਨ ਸਮਾਵੈ ॥
ਉਨਿ ਮੋਹੇ ਬਹੁਤੇ ਬ੍ਰਹਮੰਡ ॥ [6]ਰਾਮ ਜਨੀ ਕੀਨੀ [7]ਖੰਡ ਖੰਡ ॥ ੩ ॥ ਜੋ ਮਾਗੈ ਸੋ
ਭੂਖਾ ਰਹੈ ॥ ਇਸੁ ਸੰਗਿ ਰਾਚੈ ਸੁ ਕਛੂ ਨ ਲਹੈ[8] ॥ ਇਸਹਿ ਤਿਆਗਿ ਸਤ ਸੰਗਤਿ
ਕਰੈ ॥ ਵਡਭਾਗੀ ਨਾਨਕ ਓਹੁ ਤਰੈ ॥੪॥੧੮॥੨੯॥ ਰਾਮਕਲੀ ਮਹਲਾ ੫ * ॥
ਆਤਮਰਾਮੁ[9] ਸਰਬ ਮਹਿ ਪੇਖੁ[10] ॥ ਪੂਰਨ ਪੂਰਿ ਰਹਿਆ ਪ੍ਰਭ ਏਕ ॥ ਰਤਨੁ[11]
ਅਮੋਲੁ ਰਿਦੇ ਮਹਿ ਜਾਨੁ ॥ ਅਪਨੀ ਵਸਤੁ ਤੂ ਆਪਿ ਪਛਾਨੁ ॥ ੧ ॥ ਪੀ ਅੰਮ੍ਰਿਤੁ
ਸੰਤਨ ਪਰਸਾਦਿ[12] ॥ ਵਡੇ ਭਾਗ ਹੋਵਹਿ ਤਉ ਪਾਈਐ ਬਿਨੁ ਜਿਹਵਾ[13] ਕਿਆ
ਜਾਣੈ ਸੁਆਦੁ ॥੧॥ ਰਹਾਉ॥ [14]ਅਠ ਦਸ ਬੇਦ ਸੁਨੇ ਕਹ ਡੋਰਾ ॥ ਕੋਟਿ ਪ੍ਰਗਾਸ ਨ
ਦਿਸੈ ਅੰਧੇਰਾ ॥ ਪਸੂ ਪਰੀਤਿ ਘਾਸ ਸੰਗਿ ਰਚੈ ॥ ਜਿਸੁ ਨਹੀ ਬੁਝਾਵੈ ਸੋ ਕਿਤੁ
ਬਿਧਿ ਬੁਝੈ ॥ ੨ ॥ ਜਾਨਣਹਾਰੁ ਰਹਿਆ ਪ੍ਰਭੁ ਜਾਨਿ ॥ [15]ਓਤਿ ਪੋਤਿ ਭਗਤਨ
ਸੰਗਾਨਿ[16] ॥ [17]ਬਿਗਸਿ ਬਿਗਸਿ ਅਪੁਨਾ ਪ੍ਰਭੁ ਗਾਵਹਿ ॥ ਨਾਨਕ ਤਿਨ ਜਮ
ਨੇੜਿ ਨ ਆਵਹਿ ॥੩॥੧੯॥੩੦॥ ਰਾਮਕਲੀ ਮਹਲਾ ੫ † ॥ ਦੀਨੋ ਨਾਮੁ ਕੀਓ
ਪਵਿਤੁ ॥ ਹਰਿ ਧਨੁ ਰਾਸਿ ਨਿਰਾਸ ਇਹ ਬਿਤੁ[18] ॥ ਕਾਟੀ ਬੰਧਿ ਹਰਿ ਸੇਵਾ
ਲਾਏ ॥ ਹਰਿ ਹਰਿ ਭਗਤਿ ਰਾਮ ਗੁਣ ਗਾਏ ॥ ੧ ॥ [19]ਬਾਜੇ ਅਨਹਦ ਬਾਜਾ ॥
[20]ਰਸਕਿ ਰਸਕਿ ਗੁਣ ਗਾਵਹਿ ਹਰਿ ਜਨ ਅਪਨੈ ਗੁਰਦੇਵਿ ਨਿਵਾਜਾ ॥ ੧ ॥
ਰਹਾਉ ॥ [21]ਆਇ ਬਨਿਓ ਪੂਰਬਲਾ ਭਾਗੁ ॥ ਜਨਮ ਜਨਮ ਕਾ ਸੋਇਆ ਜਾਗੁ ॥
ਗਈ ਗਿਲਾਨਿ[22] ਸਾਧ ਕੈ ਸੰਗਿ ॥ ਮਨੁ ਤਨੁ ਰਾਤੋ ਹਰਿ ਕੈ ਰੰਗਿ ॥ ੨ ॥ ਰਾਖੇ
ਰਾਖਨਹਾਰ ਦਇਆਲ ॥ [23]ਨਾ ਕਿਛੁ ਸੇਵਾ ਨਾ ਕਿਛੁ ਘਾਲ ॥ ਕਰਿ ਕਿਰਪਾ
ਪ੍ਰਭਿ ਕੀਨੀ ਦਇਆ ॥ ਬੂਡਤ[24] ਦੁਖ ਮਹਿ ਕਾਢਿ ਲਇਆ ॥ ੩ ॥ ਸੁਣਿ ਸੁਣਿ
ਉਪਜਿਓ ਮਨ ਮਹਿ ਚਾਉ ॥ ਆਠ ਪਹਰ ਹਰਿ ਕੇ ਗੁਣ ਗਾਉ ॥ ਗਾਵਤ
ਗਾਵਤ ਪਰਮ ਗਤਿ[25] ਪਾਈ ॥ ਗੁਰ ਪ੍ਰਸਾਦਿ[12] ਨਾਨਕ ਲਿਵ ਲਾਈ ॥ ੪ ॥
੨੦ ॥ ੩੧ ॥ ਰਾਮਕਲੀ ਮਹਲਾ ੫ ‡ ॥ ਕਉਡੀ ਬਦਲ ਤਿਆਗੈ ਰਤਨੁ ॥
[26]ਛੋਡਿ ਜਾਇ ਤਾਹੂ ਕਾ ਜਤਨੁ ॥ ਸੋ ਸੰਚੈ[27] ਜੋ ਹੋਛੀ ਬਾਤ ॥ ਮਾਇਆ ਮੋਹਿਆ
ਟੇਢਉ ਜਾਤ ॥ ੧ ॥ ਅਭਾਗੇ ਤੈ ਲਾਜ ਨਾਹੀ ॥ ਸੁਖ ਸਾਗਰ ਪੂਰਨ ਪਰਮੇਸਰੁ
ਹਰਿ ਨ ਚੇਤਿਓ ਮਨ ਮਾਹੀ ॥ ੧ ॥ ਰਹਾਉ ॥ ਅੰਮ੍ਰਿਤੁ ਕਉਰਾ ਬਿਖਿਆ
ਮੀਠੀ ॥ [28]ਸਾਕਤ ਕੀ ਬਿਧਿ ਨੈਨਹੁ ਡੀਠੀ ॥ ਕੂੜਿ ਕਪਟਿ ਅਹੰਕਾਰਿ

੧ ਵਡਿਆਈ।
੨ ਮਨ ਤੋਂ ਦੂਰ ਕਰ ਦੇਵੇ।
੩ ਦਾਸੀ ਹੋ ਕੇ।
੪ ਵਰਾਉਂਦੀ ਹੈ, ਪਚਾਉਂਦੀ ਹੈ। ਪਹਿਲਾਂ ਮੂੰਹੋਂ (ਉਤੋਂ ਉਤੋਂ) ਪਰਚਾਉਂਦੀ ਹੈ, ਪਰ ਛੇਕੜ ਧੋਖਾ ਦੇ ਜਾਂਦੀ ਹੈ।
੫ ਥਾਂ ਤੇ।
੬ ਸੰਤਾਂ ਨੇ।
੭ ਟੋਟੇ ੨।
੮ ਪਰਾਪਤ ਕਰਦਾ।
੯ [ ਸਭ ਵਿਚ ਰਮਿਆ ਹੋਇਆ ਆਤਮਾ ] ਵਾਹਿਗੁਰੂ ਨੂੰ।
੧੦ ਦੇਖ।
੧੧ ਨਾਮ ਰੂਪ।
੧੨ ਕ੍ਰਿਪਾ ਨਾਲ।
੧੩ ਜੀਭ।
੧੪ ਇਹ ਜੀਵ ੧੮ ਪੁਰਾਣ ਅਤੇ ਚਾਰ ਵੇਦ ਸੁਣ ਕੇ ਵੀ ਕਿਵੇਂ ਡੋਰਾ ਰਹਿੰਦਾ ਹੈ ? ਕ੍ਰੋੜਾਂ ਚਾਨਣ ਹੁੰਦਿਆਂ ਕਿਵੇਂ ਹਨੇਰੇ ਰਹਿੰਦਾ ਹੈ ਤੇ ਦਿਸਦਾ ਨਹੀਂ ਸੂ?
੧੫ ਤਾਣਾ ਪੇਟਾ, ਪੂਰਨ ਤੌਰ ਤੇ।
੧੬ ਸੰਗ।
੧੭ ਖ਼ੁਸ਼ ਹੋ ਹੋ ਕੇ।
੧੮ ਧਨ (ਮਾਇਆ)। ਹਰੀ-ਧਨ ਰਾਸ ਬਣ ਗਈ ਹੈ, ਇਸ ਲਈ ਸਾਥੋਂ ਮਾਇਆ ਨਿਰਾਸ ਹੋ ਕੇ ਚਲੀ ਗਈ ਹੈ।
੧੯ ਅਨਹਦ ਵਾਜੇ ਵਜੇ। ਦੇਖੋ ਪੰ. ੭੬੭, ਫੁਟ ਨੋਟ *।
੨੦ ਸੁਆਦ ਲਾ ਲਾ ਕੇ।
੨੧ ਪਿਛਲੇ ਭਾਗ ਜਾਗੇ।
੨੨ ਘਿਰਨਾ, ਨਫ਼ਰਤ।
੨੩ ਸਾਡੀ ਸੇਵਾ ਘਾਲ ਕੋਈ ਨਹੀਂ, ਆਪੇ ਹੀ ਮਿਹਰ ਕਰ ਕੇ ਰਖਿਆ ਸੂ।
੨੪ ਡੁਬਦੇ ਨੂੰ।
੨੫ ਉੱਚੀ ਤੋਂ ਉੱਚੀ ਅਵਸਥਾ ਜਿਥੋਂ ਤਕ ਮਨੁੱਖ ਤਰੱਕੀ ਕਰਦਾ ਪੁਜ ਸਕਦਾ ਹੈ।
੨੬ ਮਾਇਆ ਜੋ ਛੱਡ ਜਾਂਦੀ ਹੈ ਉਸ ਲਈ ਜਤਨ ਕਰਦਾ ਹੈ।
੨੭ ਕੱਠੀ ਕਰਦਾ ਹੈ।
੨੮ ਸਾਕਤ ਦਾ ਇਹ ਹਾਲ ਅੱਖੀਂ ਵੇਖਿਆ ਹੈ।

---

* ਸਰਬ-ਨਿਧਾਨ ਹਰੀ ਮਨੁੱਖ ਦੇ ਅੰਦਰ ਹੀ ਵਸਦਾ ਹੈ, ਪਰ ਉਹ ਪਸ਼ੂ ਬਿਰਤੀ ਕਰਕੇ ਉਸ ਨੂੰ ਪਛਾਣ ਨਹੀਂ ਸਕਦਾ। ਸੰਤ ਲੋਕ ਉਸ ਨੂੰ ਅੰਗ-ਸੰਗ ਸਮਝਦੇ ਹਨ।

† ਸੰਤ-ਗੁਰੂ ਨਿਵਾਜੇ ਤਾਂ ਮਨੁੱਖ ਮੁਦਤਾਂ ਦਾ ਸੁੱਤਾ ਹੋਇਆ ਜਾਗ ਪੈਂਦਾ ਹੈ ਅਤੇ ਸਾਧ-ਸੰਗਤ ਦੁਆਰਾ ਸਭ ਨਫ਼ਰਤਾਂ ਦੂਰ ਕਰ ਕੇ ਹਰੀ ਦੇ ਪ੍ਰੇਮ ਵਿਚ ਉਸ ਦੇ ਗੁਣ ਗਾਉਂਦਾ ਹੈ।

‡ ਸਾਕਤ ਦੀ ਬ੍ਰਿਤੀ ਉਲਟੀ ਹੀ ਹੁੰਦੀ ਹੈ, ਉਹ ਹਰੀ-ਨਾਮ ਰਤਨ ਨੂੰ ਛੱਡ ਕੇ ਤੁਛ ਮਾਇਆ ਦੇ ਪਿਛੇ ਲੱਗਾ ਰਹਿੰਦਾ ਹੈ।

ਰੀਝਾਨਾ[੧] ॥ ਨਾਮੁ ਸੁਨਤ ਜਨੁ[੨] ਬਿਛੂਅ ਡਸਾਨਾ ॥ ੨ ॥ ਮਾਇਆ ਕਾਰਣਿ ਸਦ ਹੀ ਝੂਰੈ ॥ [੩]ਮਨਿ ਮੁਖਿ ਕਬਹਿ ਨ ਉਸਤਤਿ ਕਰੈ ॥ ਨਿਰਭਉ ਨਿਰੰਕਾਰ ਦਾਤਾਰੁ ॥ ਤਿਸੁ ਸਿਉ ਪ੍ਰੀਤਿ ਨ ਕਰੈ ਗਵਾਰੁ[੪] ॥ ੩ ॥ ਸਭ ਸਾਹਾ ਸਿਰਿ ਸਾਚਾ ਸਾਹੁ ॥ ਵੇਮੁਹਤਾਜੁ ਪੂਰਾ ਪਾਤਿਸਾਹੁ ॥ ਮੋਹ ਮਗਨ ਲਪਟਿਓ ਭ੍ਰਮ ਗਿਰਹ[੫] ॥ ਨਾਨਕ ਤਰੀਐ ਤੇਰੀ ਮਿਹਰ ॥ ੪ ॥ ੨੧ ॥ ੩੨ ॥ ਰਾਮਕਲੀ ਮਹਲਾ ੫ * ॥ [੬]ਰੈਣਿ ਦਿਨਸੁ ਜਪਉ ਹਰਿਨਾਉ ॥ ਆਗੈ ਦਰਗਹ ਪਾਵਉ ਥਾਉ ॥ ਸਦਾ ਅਨੰਦੁ ਨ ਹੋਵੀ ਸੋਗੁ ॥ ਕਬਹੂ ਨ ਬਿਆਪੈ ਹਉਮੈ ਰੋਗੁ ॥ ੧ ॥ ਖੋਜਹੁ ਸੰਤਹੁ ਹਰਿ ਬ੍ਰਹਮਗਿਆਨੀ ॥ [੭]ਬਿਸਮਨ ਬਿਸਮ ਭਏ ਬਿਸਮਾਦਾ ਪਰਮਗਤਿ ਪਾਵਹਿ ਹਰਿ ਸਿਮਰਿ ਪਰਾਨੀ ॥ ੧ ॥ ਰਹਾਉ ॥ [੮]ਗਨਿ ਮਿਨਿ ਦੇਖਹੁ ਸਗਲ ਬੀਚਾਰਿ ॥ ਨਾਮ ਬਿਨਾ ਕੋ ਸਕੈ ਨ ਤਾਰਿ ॥ ਸਗਲ[੯] ਉਪਾਵ ਨ ਚਾਲਹਿ ਸੰਗਿ ॥ ਭਵਜਲੁ[੧੦] ਤਰੀਐ ਪ੍ਰਭ ਕੈ ਰੰਗਿ[੧੧] ॥ ੨ ॥ ਦੇਹੀ ਧੋਇ ਨ ਉਤਰੈ ਮੈਲੁ ॥ ਹਉਮੈ ਬਿਆਪੈ ਦੁਬਿਧਾ ਫੈਲੁ[੧੨] ॥ ਹਰਿ ਹਰਿ ਅਉਖਧੁ[੧੩] ਜੋ ਜਨੁ ਖਾਇ ॥ ਤਾ ਕਾ ਰੋਗੁ ਸਗਲ ਮਿਟਿ ਜਾਇ॥ ੩ ॥ ਕਰਿ ਕਿਰਪਾ ਪਾਰਬ੍ਰਹਮ ਦਇਆਲ ॥ ਮਨ ਤੇ ਕਬਹੁ ਨ ਬਿਸਰੁ ਗੋਪਾਲ ॥ ਤੇਰੇ ਦਾਸ ਕੀ ਹੋਵਾ ਧੂਰਿ[੧੪] ॥ ਨਾਨਕ ਕੀ ਪ੍ਰਭ [੧੫]ਸਰਧਾ ਪੂਰਿ ॥ ੪ ॥ ੨੨ ॥ ੩੩ ॥ ਰਾਮਕਲੀ ਮਹਲਾ ੫ † ॥ ਤੇਰੀ ਸਰਣਿ ਪੂਰੇ ਗੁਰਦੇਵ ॥ ਤੁਧੁ ਬਿਨੁ ਦੂਜਾ ਨਾਹੀ ਕੋਇ ॥ ਤੂ ਸਮਰਥੁ ਪੂਰਨ ਪਾਰਬ੍ਰਹਮੁ ॥ ਸੋ ਧਿਆਏ ਪੂਰਾ ਜਿਸੁ ਕਰਮੁ[੧੬] ॥ ੧ ॥ ਤਰਣ ਤਾਰਣ ਪ੍ਰਭ ਤੇਰੋ ਨਾਉ ॥ ਏਕਾ ਸਰਣਿ ਗਹੀ[੧੭] ਮਨ ਮੇਰੈ ਤੁਧੁ ਬਿਨੁ ਦੂਜਾ ਨਾਹੀ ਠਾਉ ॥ ੧ ॥ ਰਹਾਉ ॥ ਜਪਿ ਜਪਿ ਜੀਵਾ ਤੇਰਾ ਨਾਉ ॥ ਆਗੈ ਦਰਗਹ ਪਾਵਉ ਠਾਉ ॥ ਦੂਖੁ ਅੰਧੇਰਾ ਮਨ ਤੇ ਜਾਇ ॥ ਦੁਰਮਤਿ[੧੮] ਬਿਨਸੈ ਰਾਚੈ ਹਰਿਨਾਇ ॥ ੨ ॥ ਚਰਨ ਕਮਲ ਸਿਉ ਲਾਗੀ ਪ੍ਰੀਤਿ ॥ ਗੁਰ ਪੂਰੇ ਕੀ ਨਿਰਮਲ ਰੀਤਿ ॥ ਭਉ ਭਾਗਾ ਨਿਰਭਉ ਮਨਿ ਬਸੈ ॥ ਅੰਮ੍ਰਿਤ ਨਾਮ ਰਸਨਾ[੧੯] ਨਿਤ ਜਪੈ ॥ ੩ ॥ ਕੋਟਿ ਜਨਮ ਕੇ ਕਾਟੇ ਫਾਹੇ ॥ ਪਾਇਆ ਲਾਭੁ ਸਚਾ ਧਨੁ ਲਾਹੇ[੨੦] ॥ ਤੋਟਿ ਨ ਆਵੈ ਅਖੁਟ ਭੰਡਾਰ ॥ ਨਾਨਕ ਭਗਤ ਸੋਹਹਿ[੨੧] ਹਰਿ ਦੁਆਰ ॥੪॥੨੩॥੩੪॥ ਰਾਮਕਲੀ ਮਹਲਾ ੫ ‡॥ ਰਤਨ ਜਵੇਹਰ ਨਾਮ॥ ਸਤੁ ਸੰਤੋਖੁ ਗਿਆਨ॥ [੨੨]ਸੂਖ ਸਹਜ ਦਇਆ ਕਾ ਪੋਤਾ[੨੩]॥ ਹਰਿ ਭਗਤਾ ਹਵਾਲੈ ਹੋਤਾ ॥ ੧ ॥ ਮੇਰੇ ਰਾਮ ਕੋ ਭੰਡਾਰੁ ॥ ਖਾਤ ਖਰਚਿ ਕਛੁ ਤੋਟਿ ਨ ਆਵੈ ਅੰਤੁ ਨਹੀ ਹਰਿ ਪਾਰਾਵਾਰੁ ॥੧॥ ਰਹਾਉ ॥ ਕੀਰਤਨੁ ਨਿਰਮੋਲਕ ਹੀਰਾ॥ ਆਨੰਦ ਗੁਣੀ ਗਹੀਰਾ[੨੪] ॥ [੨੫]ਅਨਹਦ ਬਾਣੀ ਪੂੰਜੀ॥ ਸੰਤਨ

੧ ਪ੍ਰਸੰਨ ਹੁੰਦਾ ਹੈ।
੨ ਜਾਣੋ ਕਿ, ਮਾਨੋ। ਨਾਮ ਸੁਣਦਿਆਂ ਮਾਨੋ ਅਠੂਹਾਂ ਲੜ ਜਾਂਦਾ ਸੂ।
੩ ਮਨ ਕਰਕੇ ਤੇ ਮੁਖ ਕਰਕੇ।
੪ ਮੂਰਖ, ਅਸੱਭ੍ਯ।
੫ [ਫ਼ਾ. ਗਿਰਹ] ਗੰਢ। ਮੋਹ ਦੀ ਮਸਤੀ ਅਤੇ ਭਰਮ ਦੀ ਗੰਢ ਨਾਲ ਪਲਚੇ ਰਹੀਦਾ ਹੈ।
੬ ਰਾਤ ਦਿਨ।
੭ ਅਨੰਦ ਹੀ ਅਨੰਦ ਹੋਇਆ ਹੈ।
੮ ਗਿਣ ਕੇ ਤੇ ਮਾਪ ਕੇ, ਭਾਵ ਚੰਗੀ ਤਰ੍ਹਾਂ ਵਿਚਾਰ ਕੇ।
੯ ਸਾਰੇ, ਹਰ ਤਰ੍ਹਾਂ ਦੇ।
੧੦ ਹਸਤੀ ਦਾ ਸਮੁੰਦਰ।
੧੧ ਪ੍ਰੇਮ ਦੁਆਰਾ।
੧੨ ਪਸਾਰਾ, ਅਡੰਬਰ।
੧੩ ਦਵਾਈ।
੧੪ ਚਰਨ ਧੂੜੀ।
੧੫ ਚਾਹ ਪੂਰੀ ਕਰ।
੧੬ ਭਾਗ। ਜਿਸ ਦਾ ਭਾਗ ਪੂਰਾ ਹੋ ਜਾਵੇ; ਜਿਸ ਦੇ ਭਾਗ ਖੁਲ੍ਹ ਜਾਣ।
੧੭ ਫੜੀ, ਲਈ।
੧੮ ਖੋਟੀ ਮਤ।
੧੯ ਜੀਭ।
੨੦ ਲਾਹਾ, ਨਫ਼ਾ।
੨੧ ਸੋਭਦੇ ਹਨ।
੨੨ ਦੇਖੋ ਪੰ. ੭੪੧, ਨੋਟ ੨੧।
੨੩ [ਫ਼ਾ. ਪੋਤਹ] ਖ਼ਜ਼ਾਨਾ।
੨੪ ਗੰਭੀਰ। ਗੁਣਾਂ ਵਿਚ ਡੂੰਘਾ।
੨੫ ਨਾਮ ਅਨਹਦ-ਸ਼ਬਦ ਦੀ ਪੂੰਜੀ (ਖ਼ਜ਼ਾਨਾ) ਹੈ (ਭਾਵ ਨਾਮ ਵਿਚ ਅਨਹਤ-ਸ਼ਬਦ ਆ ਜਾਂਦਾ ਹੈ); ਇਸ ਖ਼ਜ਼ਾਨੇ ਦੀ ਕੁੰਜੀ ਸੰਤਾਂ ਦੇ ਹਥ ਦਿਤੀ ਹੋਈ ਹੈ। ਦੇਖੋ ਪੰ. ੭੬੭, ਫੁਟ ਨੋਟ *।

* ਪਰ ਪਾਰ-ਉਤਾਰਾ ਕੇਵਲ ਗੁਰੂ ਬ੍ਰਹਮ-ਗਿਆਨੀ ਦੇ ਦਸੇ ਹਰੀ-ਨਾਮ ਦੁਆਰਾ ਹੁੰਦਾ ਹੈ।
† ਹਰੀ-ਨਾਮ ਹੀ ਤਾਰਨਹਾਰਾ ਹੈ।
‡ ਹਰੀ-ਨਾਮ ਹੀ ਸਾਰੇ ਗੁਣਾਂ ਤੇ ਸੁਖਾਂ ਦਾ ਭੰਡਾਰ ਹੈ।

ਹਥਿ ਰਾਖੀ ਕੂੰਜੀ ॥ ੨ ॥ [1]ਸੁੰਨ ਸਮਾਧਿ ਗੁਫਾ ਤਹ ਆਸਨੁ ॥ ਕੇਵਲ ਬ੍ਰਹਮ ਪੂਰਨ ਤਹ ਬਾਸਨੁ[2]॥ ਭਗਤ ਸੰਗਿ ਪ੍ਰਭੁ ਗੋਸਟਿ[3] ਕਰਤ ॥ ਤਹ ਹਰਖ[4] ਨ ਸੋਗ ਨ ਜਨਮ ਨ ਮਰਤ[5] ॥ ੩ ॥ ਕਰਿ ਕਿਰਪਾ ਜਿਸੁ ਆਪਿ ਦਿਵਾਇਆ ॥ ਸਾਧ ਸੰਗਿ ਤਿਨਿ ਹਰਿ ਧਨੁ ਪਾਇਆ ॥ ਦਇਆਲ ਪੁਰਖ ਨਾਨਕ ਅਰਦਾਸਿ ॥ ਹਰਿ ਮੇਰੀ ਵਰਤਣਿ ਹਰਿ ਮੇਰੀ ਰਾਸਿ ॥ ੪ ॥ ੨੪ ॥ ੩੫ ॥ ਰਾਮਕਲੀ ਮਹਲਾ ੫ *॥ ਮਹਿਮਾ ਨ ਜਾਨਹਿ ਬੇਦ ॥ ਬ੍ਰਹਮੇ ਨਹੀ ਜਾਨਹਿ ਭੇਦ ॥ ਅਵਤਾਰ ਨ ਜਾਨਹਿ ਅੰਤੁ ॥ ਪਰਮੇਸਰੁ ਪਾਰਬ੍ਰਹਮ ਬੇਅੰਤੁ ॥ ੧ ॥ ਅਪਨੀ ਗਤਿ[6] ਆਪਿ ਜਾਨੈ ॥ ਸੁਣਿ ਸੁਣਿ ਅਵਰ[7] ਵਖਾਨੈ ॥ ੧ ॥ ਰਹਾਉ ਸੰਕਰਾ[8] ਨਹੀ ਜਾਨਹਿ ਭੇਵ[9] ॥ ਖੋਜਤ ਹਾਰੇ[10] ਦੇਵ ॥ ਦੇਵੀਆ ਨਹੀ ਜਾਨੈ ਮਰਮ[11] ॥ ਸਭ ਊਪਰਿ ਅਲਖ ਪਾਰਬ੍ਰਹਮ ॥ ੨ ॥ ਅਪਨੈ ਰੰਗਿ ਕਰਤਾ ਕੇਲ[12] ॥ ਆਪਿ ਬਿਛੋਰੈ ਆਪੇ ਮੇਲ ॥ ਇਕਿ ਭਰਮੇ ਇਕਿ ਭਗਤੀ ਲਾਇ ॥ ਅਪਣਾ ਕੀਆ ਆਪਿ ਜਣਾਇ ॥ ੩ ॥ ਸੰਤਨ ਕੀ ਸੁਣਿ ਸਾਚੀ ਸਾਖੀ[13] ॥ ਸੋ ਬੋਲਹਿ ਜੋ [14]ਪੇਖਹਿ ਆਖੀ ॥ ਨਹੀ ਲੇਪੁ ਤਿਸੁ ਪੁੰਨਿ ਨ ਪਾਪਿ ॥ ਨਾਨਕ ਕਾ ਪ੍ਰਭੁ ਆਪੇ ਆਪਿ ॥ ੪ ॥ ੨੫ ॥ ੩੬ ॥ ਰਾਮਕਲੀ ਮਹਲਾ ੫ † ॥ ਕਿਛਹੂ ਕਾਜੁ ਨ ਕੀਓ ਜਾਨਿ[15]॥ ਸੁਰਤਿ ਮਤਿ ਨਾਹੀ ਕਿਛੁ ਗਿਆਨਿ ॥ ਜਾਪ ਤਾਪ ਸੀਲ[16] ਨਹੀ ਧਰਮ ॥ ਕਿਛੂ ਨ ਜਾਨਉ ਕੈਸਾ ਕਰਮ॥ ੧ ॥ ਠਾਕੁਰ ਪ੍ਰੀਤਮ ਪ੍ਰਭ ਮੇਰੇ ॥ ਤੁਝ ਬਿਨੁ ਦੂਜਾ ਅਵਰੁ ਨ ਕੋਈ ਭੂਲਹ [17]ਚੂਕਹ ਪ੍ਰਭ ਤੇਰੇ ॥ ੧ ॥ ਰਹਾਉ ॥ ਰਿਧਿ[18] ਨ ਬੁਧਿ ਨ ਸਿਧਿ[19] ਪ੍ਰਗਾਸੁ ॥ ਬਿਖੈ ਬਿਆਧਿ[20] ਕੇ ਗਾਵ[21] ਮਹਿ ਬਾਸੁ॥ ਕਰਣਹਾਰ ਮੇਰੇ ਪ੍ਰਭ ਏਕ॥ ਨਾਮ ਤੇਰੇ ਕੀ ਮਨ ਮਹਿ ਟੇਕ ॥ ੨ ॥ ਸੁਣਿ ਸੁਣਿ ਜੀਵਉ ਮਨਿ ਇਹੁ ਬਿਸ੍ਰਾਮੁ[22]॥ ਪਾਪ ਖੰਡਨ ਪ੍ਰਭ ਤੇਰੋ ਨਾਮੁ ॥ ਤੂ ਅਗਨਤੁ ਜੀਅ ਕਾ ਦਾਤਾ ॥ ਜਿਸਹਿ ਜਣਾਵਹਿ ਤਿਨਿ ਤੂ ਜਾਤਾ ॥ ੩ ॥ ਜੋ ਉਪਾਇਓ ਤਿਸੁ ਤੇਰੀ ਆਸ ॥ ਸਗਲ ਅਰਾਧਹਿ ਪ੍ਰਭ ਗੁਣਤਾਸ[23] ॥ ਨਾਨਕ ਦਾਸ ਤੇਰੈ ਕੁਰਬਾਣੁ ॥ ਬੇਅੰਤ ਸਾਹਿਬੁ ਮੇਰਾ ਮਿਹਰਵਾਣੁ ॥ ੪ ॥ ੨੬ ॥ ੩੭ ॥ ਰਾਮਕਲੀ ਮਹਲਾ ੫ ‡ ॥ ਰਾਖਨਹਾਰ ਦਇਆਲ॥ [24]ਕੋਟਿ ਭਵ ਖੰਡੇ ਨਿਮਖ ਖਿਆਲ॥ ਸਗਲ ਅਰਾਧਹਿ ਜੰਤ ॥ ਮਿਲੀਐ ਪ੍ਰਭ [25]ਗੁਰ ਮਿਲਿ ਮੰਤ ॥ ੧ ॥ ਜੀਅਨ ਕੋ ਦਾਤਾ ਮੇਰਾ ਪ੍ਰਭੁ ॥ ਪੂਰਨ ਪਰਮੇਸੁਰ ਸੁਆਮੀ [26]ਘਟਿ ਘਟਿ ਰਾਤਾ ਮੇਰਾ ਪ੍ਰਭੁ ॥ ੧ ॥ ਰਹਾਉ ॥ ਤਾ ਕੀ ਗਹੀ[27] ਮਨ ਓਟ ॥ ਬੰਧਨ ਤੇ ਹੋਈ ਛੋਟ ॥ ਹਿਰਦੈ ਜਪਿ ਪਰਮਾਨੰਦ ॥ [28]ਮਨ ਮਾਹਿ ਭਏ ਅਨੰਦ ॥ ੨ ॥ ਤਾਰਣ ਤਰਣ ਹਰਿ ਸਰਣ ॥

੧ ਅਫੁਰ ਸਮਾਧੀ ਰੂਪ ਗੁਫਾ ਵਿਚ ਉਨ੍ਹਾਂ ਦਾ ਆਸਣ ਹੁੰਦਾ ਹੈ, ਭਾਵ ਆਪਣੇ ਸਰੂਪ ਵਿਚ ਟਿਕਦੇ ਹਨ ।
੨ ਵਾਸਾ ਹੈ ।
੩ ਗਲ ਬਾਤ। ਹਰੀ ਭਗਤਾਂ ਨਾਲ ਗੱਲਾਂ ਕਰਦਾ ਹੈ।
੪ ਖੁਸ਼ੀ ।
੫ [ਮ੍ਰਿਤੁ] ਮੌਤ ।
੬ ਹਾਲਤ ।
੭ ਹੋਰ । ਹੋਰ ਤਾਂ ਸੁਣ ੨ ਕੇ ਹੀ ਆਖਦੇ ਹਨ ।
੮ ਸ਼ਿਵ ਜੀ ਜਹੇ ।
੯ ਭੇਦ ।
੧੦ ਹਾਰ ਗਏ ।
੧੧ ਭੇਦ ।
੧੨ ਚੋਜ ।
੧੩ ਸਿਖਿਆ।
੧੪ ਵੇਖਦੇ ਹਨ ਅੱਖਾਂ ਨਾਲ ।
੧੫ ਜਾਣ ਬੁਝ ਕੇ, ਵਿਚਾਰ ਕੇ ।
੧੬ ਆਚਰਣ ਦੀ ਸ਼ਰਾਫ਼ਤ ।
੧੭ ਖੁੰਝ ਜਾਂਦੇ ਹਾਂ, ਪਰ ਹਾਂ ਤੇਰੇ, ਹੇ ਪ੍ਰਭੂ !
੧੮ ਪਦਾਰਥ ਬ੍ਰਹਮ ਪਛਾਣ ਦੀ ਸ਼ਕਤੀ ।
੧੯ ਕਰਾਮਾਤਾਂ ਕਰਨ ਦੀ ਸ਼ਕਤੀ ।
੨੦ ਬੀਮਾਰੀ ।
੨੧ ਪਿੰਡ । ਵਿਸ਼ਿਆਂ ਤੇ ਦੁਖਾਂ ਦੇ ਗ੍ਰਾਂਵ ਵਿਚ ਵਾਸਾ ਹੈ ।
੨੨ ਆਸਰਾ । ਇਹੋ ਧਰਵਾਸ ਮਨ ਵਿਚ ਹੈ ਕਿ ਤੂੰ ਪਾਪਾਂ ਦਾ ਨਾਸ ਕਰਨ ਵਾਲਾ ਹੈਂ ।
੨੩ ਗੁਣਾ ਦੇ ਖ਼ਜ਼ਾਨੇ ਨੂੰ ।
੨੪ ਕੂੜਾਂ ਸੰਸਾਰ ਭਾਵ ਜਨਮ ਦੀ ਖੇਡ ਨਾਸ ਕਰਦਾ ਹੈ ਇਕ ਰਤਾ ਜਿੰਨਾ ਖ਼ਿਆਲ ਕਰਨ ਤੇ ।
੨੫ ਗੁਰੂ ਨੂੰ ਮਿਲ ਕੇ ਗੁਰੂ ਦੇ ਮੰਤ੍ਰ (ਉਪਦੇਸ਼) ਦੁਆਰਾ ।
੨੬ ਹਰ ਇਕ ਵਿਚ ਸਮਾ ਰਿਹਾ ਹੈ ।
੨੭ ਪਕੜੀ ਹੈ।
੨੮ ਤਾਕਿ ਤੂੰ ਦਿਲ ਵਿਚ ਖ਼ੁਸ਼ ਹੋਵੇਂ ।

---

* ਹਰੀ ਬਿਅੰਤ ਹੈ । ਉਹ ਆਪ ਹੀ ਨਾਮ ਨਾਲ ਜੋੜਦਾ ਵਿਛੋੜਦਾ ਹੈ ।

† ਮੈਨੂੰ ਕਰਮ ਧਰਮ ਦਾ ਕੁਝ ਪਤਾ ਨਹੀਂ; ਮੈਂ ਤਾਂ ਹਰੀ-ਨਾਮ ਹੀ ਜਾਣਦਾ ਹਾਂ, ਜੋ ਪਾਪ ਖੰਡਣ ਕਰਦਾ ਅਤੇ ਜੀਅ ਦਾਨ ਦਿੰਦਾ ਹੈ ।

‡ ਗੁਰੂ ਰਾਹੀਂ ਨਾਮ ਜਪਣ ਨਾਲ ਜਨਮ ਮਰਨ ਕਟੀਂਦਾ, ਖਰੀ ਅਕਲ, ਅਨੰਦ ਅਤੇ ਜੀਵਨ-ਦਾਤ ਮਿਲਦੀ ਹੈ ।

ਜੀਵਨ ਰੂਪ ਹਰਿ ਚਰਣ ॥ ਸੰਤਨ ਕੇ [1]ਪ੍ਰਾਣ ਅਧਾਰ ॥ ਊਚੇ ਤੇ ਊਚ ਅਪਾਰ ॥੩॥ ਸੁ ਮਤਿ ਸਾਰੁ[2] ਜਿਤੁ ਹਰਿ ਸਿਮਰੀਜੈ ॥ ਕਰਿ ਕਿਰਪਾ ਜਿਸੁ ਆਪੇ ਦੀਜੈ ॥ [3]ਸੂਖ ਸਹਜ ਆਨੰਦ ਹਰਿ ਨਾਉ ॥ ਨਾਨਕ ਜਪਿਆ ਗੁਰ ਮਿਲਿ ਨਾਉ ॥ ੪ ॥ ੨੭ ॥ ੩੮ ॥ ਰਾਮਕਲੀ ਮਹਲਾ ੫ * ॥ ਸਗਲ[4] ਸਿਆਨਪ ਛਾਡਿ ॥ ਕਰਿ ਸੇਵਾ ਸੇਵਕ ਸਾਜਿ[5] ॥ ਅਪਨਾ ਆਪੁ ਸਗਲ ਮਿਟਾਇ ॥ ਮਨ ਚਿੰਦੇ[6] ਸੋਈ ਫਲ ਪਾਇ ॥ ੧ ॥ [7]ਹੋਹੁ ਸਾਵਧਾਨ ਅਪੁਨੇ ਗੁਰ ਸਿਉ ॥ ਆਸਾ ਮਨਸਾ ਪੂਰਨ ਹੋਵੈ ਪਾਵਹਿ ਸਗਲ ਨਿਧਾਨ[8] ਗੁਰ ਸਿਉ ॥ ੧ ॥ ਰਹਾਉ ॥ ਦੂਜਾ ਨਹੀ ਜਾਨੈ ਕੋਇ ॥ ਸਤਗੁਰੁ ਨਿਰੰਜਨੁ[9] ਸੋਇ ॥ [10]ਮਾਨੁਖ ਕਾ ਕਰਿ ਰੂਪੁ ਨ ਜਾਨੁ ॥ ਮਿਲੀ ਨਿਮਾਨੇ ਮਾਨੁ ॥ ੨ ॥ ਗੁਰ ਕੀ ਹਰਿ ਟੇਕ ਟਿਕਾਇ ॥ ਅਵਰ ਆਸਾ ਸਭ ਲਾਹਿ ॥ ਹਰਿ ਕਾ ਨਾਮੁ ਮਾਗੁ ਨਿਧਾਨੁ ॥ ਤਾ ਦਰਗਹ ਪਾਵਹਿ ਮਾਨੁ ॥ ੩ ॥ ਗੁਰ ਕਾ ਬਚਨੁ ਜਪਿ ਮੰਤੁ[11] ॥ [12]ਏਹਾ ਭਗਤਿ ਸਾਰ ਤਤੁ ॥ ਸਤਿਗੁਰ ਭਏ ਦਇਆਲ ॥ ਨਾਨਕ ਦਾਸ ਨਿਹਾਲ ॥ ੪ ॥ ੨੮ ॥ ੩੯ ॥ ਰਾਮਕਲੀ ਮਹਲਾ ੫ † ॥ [13]ਹੋਵੈ ਸੋਈ ਭਲ ਮਾਨੁ ॥ ਆਪਨਾ ਤਜਿ ਅਭਿਮਾਨੁ ॥ ਦਿਨੁ ਰੈਨਿ[14] ਸਦਾ ਗੁਨ ਗਾਉ ॥ ਪੂਰਨ ਇਹੀ ਸੁਆਉ[15] ॥੧॥ ਆਨੰਦ ਕਰਿ ਸੰਤ ਹਰਿ ਜਪਿ ॥ ਛਾਡਿ ਸਿਆਨਪ ਬਹੁ ਚਤੁਰਾਈ ਗੁਰ ਕਾ ਜਪਿ ਮੰਤੁ ਨਿਰਮਲ ॥ ੧ ॥ ਰਹਾਉ ॥ ਏਕ ਕੀ ਕਰਿ ਆਸ ਭੀਤਰਿ[16] ॥ ਨਿਰਮਲ ਜਪਿ ਨਾਮੁ ਹਰਿ ਹਰਿ ॥ ਗੁਰ ਕੇ ਚਰਨ ਨਮਸਕਾਰਿ ॥ ਭਵਜਲੁ[17] ਉਤਰਹਿ ਪਾਰਿ ॥੨॥ ਦੇਵਨਹਾਰ ਦਾਤਾਰ ॥ ਅੰਤੁ ਨ ਪਾਰਾਵਾਰ ॥ ਜਾ ਕੈ ਘਰਿ ਸਰਬ ਨਿਧਾਨ[8] ॥ ਰਾਖਨਹਾਰ ਨਿਦਾਨ[18] ॥ ੩ ॥ ਨਾਨਕ ਪਾਇਆ ਏਹੁ ਨਿਧਾਨ ॥ ਹਰੇ ਹਰਿ ਨਿਰਮਲ ਨਾਮ ॥ ਜੋ ਜਪੈ ਤਿਸ ਕੀ ਗਤਿ ਹੋਇ ॥ ਨਾਨਕ ਕਰਮਿ[19] ਪਰਾਪਤਿ ਹੋਇ ॥ ੪ ॥ ੨੯ ॥ ੪੦ ॥ ਰਾਮਕਲੀ ਮਹਲਾ ੫ ‡ ॥ ਦੁਲਭ ਦੇਹ ਸਵਾਰਿ[20] ॥ ਜਾਹਿ ਨ ਦਰਗਹ ਹਾਰਿ ॥ [21]ਹਲਤਿ ਪਲਤਿ ਤੁਧੁ ਹੋਇ ਵਡਿਆਈ ॥ ਅੰਤ ਕੀ ਬੇਲਾ[22] ਲਏ ਛਡਾਈ ॥੧॥ ਰਾਮ ਕੇ ਗੁਨ ਗਾਉ ॥ ਹਲਤੁ ਪਲਤੁ ਹੋਹਿ ਦੋਵੈ ਸੁਹੇਲੇ[23] ਅਚਰਜ ਪੁਰਖੁ ਧਿਆਉ ॥੧॥ ਰਹਾਉ ॥ ਊਠਤ ਬੈਠਤ ਹਰਿ ਜਾਪੁ ॥ ਬਿਨਸੈ ਸਗਲ ਸੰਤਾਪੁ[24] ॥ ਬੈਰੀ ਸਭਿ ਹੋਵਹਿ ਮੀਤ ॥ ਨਿਰਮਲੁ ਤੇਰਾ ਹੋਵੈ ਚੀਤ ॥ ੨ ॥ ਸਭ ਤੇ ਊਤਮ ਇਹੁ ਕਰਮੁ ॥ ਸਗਲ ਧਰਮ ਮਹਿ ਸ੍ਰੇਸਟ ਧਰਮੁ ॥ ਹਰਿ ਸਿਮਰਨਿ ਤੇਰਾ ਹੋਇ ਉਧਾਰੁ ॥ ਜਨਮ ਜਨਮ ਕਾ ਉਤਰੈ ਭਾਰੁ ॥ ੩ ॥ ਪੂਰਨ ਤੇਰੀ ਹੋਵੈ ਆਸ ॥ ਜਮ ਕੀ ਕਟੀਐ ਤੇਰੀ ਫਾਸ ॥ ਗੁਰ ਕਾ ਉਪਦੇਸੁ ਸੁਨੀਜੈ ॥ ਨਾਨਕ

੧ ਜੀਵਨ ਦਾ ਆਸਰਾ ।
੨ ਸ੍ਰੇਸ਼ਟ । ਉਹ ਮਤ ਸ੍ਰੇਸ਼ਟ ਹੈ ਜਿਸ ਨਾਲ ਹਰੀ ਸਿਮਰੀਦਾ ਹੈ ।
੩ ਵੇਖੋ ਪੰ. ੭੪੧, ਨੋਟ ੨੧ ।
੪ ਹਰ ਤਰ੍ਹਾਂ ਦੀ ।
੫ ਬਣਾ ਕੇ । ਆਪਣੇ ਆਪ ਨੂੰ ਸੇਵਕ ਬਣਾ ਕੇ ਸੇਵਾ ਕਰੋ ।
੬ ਇੱਛਤ, ਚਾਹੇ ਹੋਏ ।
੭ ਭਾਵ ਬਿਰਤੀ ਜੋੜੋ ਗੁਰੂ ਨਾਲ ।
੮ ਖ਼ਜ਼ਾਨੇ ਸੁਖਾਂ ਦੇ ।
੯ ਮਾਇਆ ਤੋਂ ਰਹਿਤ ਹਰੀ ਰੂਪ ।
੧੦ ਸਤਗੁਰੂ ਨੂੰ ਮਨੁੱਖ ਦਾ ਰੂਪ ਕਰਕੇ ਨਾ ਸਮਝ ।
੧੧ ਮੰਤਰ ਕਰਕੇ, ਮੰਤਰ ਵਜੋਂ ।
੧੨ ਏਹੋ ਅਸਲ ਭਗਤੀ ਹੈ, ਅਸਲ ਚੀਜ਼ ਹੈ ।
੧੩ ਜੋ ਹੁੰਦਾ ਹੈ ਉਸੇ ਨੂੰ ਚੰਗਾ ਸਮਝ ।
੧੪ ਰਾਤ ।
੧੫ ਪ੍ਰਯੋਜਨ, ਜ਼ਿੰਦਗੀ ਦਾ ਮਨੋਰਥ
੧੬ ਆਪਣੇ ਅੰਦਰ, ਦਿਲ ਵਿਚ ।
੧੭ ਸੰਸਾਰ ਸਾਗਰ ।
੧੮ ਓੜਕ ਨੂੰ ।
੧੯ ਬਖ਼ਸ਼ਿਸ਼ ਦੁਆਰਾ ।
੨੦ ਸਫਲ ਕਰ ।
੨੧ ਲੋਕ ਪ੍ਰਲੋਕ ।
੨੨ ਵੇਲੇ । 'ਬੇਲਾ' ਇਸਤ੍ਰੀ-ਲਿੰਗ ਹੈ ।
੨੩ ਸੁਖੀ ।
੨੪ ਦੁਖ ।

---

* ਸਭ ਹਉਮੈ ਦੀਆਂ ਚਤੁਰਾਈਆਂ ਛੱਡ ਕੇ ਗੁਰੂ ਦੀ ਸ਼ਰਨੀ ਪੈਣਾ ਚਾਹੀਦਾ ਹੈ, ਤੇ ਉਸ ਤੋਂ ਨਾਮ ਦੀ ਦਾਤ ਮੰਗਣੀ ਚਾਹੀਦੀ ਹੈ ।

† ਉਤਲਾ ਹੀ ਭਾਵ ਹੈ ।

‡ ਹਰੀ-ਨਾਮ ਜਪੋ, ਤਾਕਿ ਤੁਹਾਡਾ ਅੱਗਾ ਪਿਛਾ ਸਵਰੇ ।

[1]ਸੁਖਿ ਸਹਜਿ ਸਮੀਜੈ ॥ ੪ ॥ ੩੦ ॥ ੪੧ ॥ ਰਾਮਕਲੀ ਮਹਲਾ ੫ * ॥ ਜਿਸ ਕੀ ਤਿਸ ਕੀ ਕਰਿ ਮਾਨੁ ॥ ਆਪਨ ਲਾਹਿ ਗੁਮਾਨੁ ॥ ਜਿਸ ਕਾ ਤੂ ਤਿਸ ਕਾ ਸਭੁ ਕੋਇ ॥ ਤਿਸਹਿ ਅਰਾਧਿ ਸਦਾ ਸੁਖੁ ਹੋਇ ॥ ੧ ॥ ਕਾਹੇ ਭ੍ਰਮਿ ਭ੍ਰਮਹਿ ਬਿਗਾਨੇ[2]॥ ਨਾਮ ਬਿਨਾ ਕਿਛੁ ਕਾਮਿ ਨ ਆਵੈ ਮੇਰਾ ਮੇਰਾ ਕਰਿ ਬਹੁਤੁ ਪਛੁਤਾਨੇ ॥ ੧ ॥ ਰਹਾਉ ॥ ਜੋ ਜੋ ਕਰੈ ਸੋਈ [3]ਮਨਿ ਲੇਹੁ ॥ ਬਿਨੁ ਮਾਨੇ ਰਲਿ ਹੋਵਹਿ ਖੇਹ ॥ ਤਿਸ ਕਾ ਭਾਣਾ ਲਾਗੈ ਮੀਠਾ ॥ ਗੁਰਪ੍ਰਸਾਦਿ[4] ਵਿਰਲੇ ਮਨਿ ਵੂਠਾ[5] ॥੨॥ਵੇਪਰਵਾਹੁ ਅਗੋਚਰੁ[6] ਆਪਿ ॥ ਆਠ ਪਹਰ ਮਨ ਤਾ ਕਉ ਜਾਪਿ ॥ ਜਿਸੁ ਚਿਤਿ ਆਏ ਬਿਨਸਹਿ ਦੁਖਾ ॥ [7]ਹਲਤਿ ਪਲਤਿ ਤੇਰਾ ਊਜਲ ਮੁਖਾ[8] ॥ ੩ ॥ ਕਉਨ ਕਉਨ ਉਧਰੇ ਗੁਨ ਗਾਇ ॥ ਗਨਣੁ ਨ ਜਾਈ ਕੀਮ[9] ਨ ਪਾਇ ॥ [10]ਬੂਡਤ ਲੋਹ ਸਾਧ ਸੰਗਿ ਤਰੈ ॥ ਨਾਨਕ ਜਿਸਹਿ ਪਰਾਪਤਿ ਕਰੈ ॥ ੪ ॥ ੩੧ ॥ ੪੨ ॥ ਰਾਮਕਲੀ ਮਹਲਾ ੫ † ॥ ਮਨ ਮਾਹਿ ਜਾਪਿ ਭਗਵੰਤੁ ॥ ਗੁਰਿ ਪੂਰੈ ਇਹੁ ਦੀਨੋ ਮੰਤੁ[11]॥ ਮਿਟੇ ਸਗਲ ਭੈ ਤ੍ਰਾਸ[12] ॥ ਪੂਰਨ ਹੋਈ ਆਸ ॥੧॥ ਸਫਲ ਸੇਵਾ ਗੁਰਦੇਵਾ ॥ ਕੀਮਤਿ ਕਿਛੁ ਕਹਣੁ ਨ ਜਾਈ ਸਾਚੇ ਸਚੁ ਅਲਖ ਅਭੇਵਾ[13] ॥ ੧ ॥ ਰਹਾਉ ॥ ਕਰਨ ਕਰਾਵਨ ਆਪਿ॥ ਤਿਸ ਕਉ ਸਦਾ ਮਨ ਜਾਪਿ ॥ ਤਿਸ ਕੀ ਸੇਵਾ ਕਰਿ ਨੀਤ[14] ॥ ਸਚੁ ਸਹਜੁ ਸੁਖੁ ਪਾਵਹਿ ਮੀਤ ॥ ੨ ॥ ਸਾਹਿਬੁ ਮੇਰਾ ਅਤਿ ਭਾਰਾ ॥ ਖਿਨ ਮਹਿ ਥਾਪਿ ਉਥਾਪਨਹਾਰਾ[15] ॥ ਤਿਸੁ ਬਿਨੁ ਅਵਰੁ ਨ ਕੋਈ ॥ ਜਨ ਕਾ ਰਾਖਾ ਸੋਈ ॥ ੩ ॥ ਕਰਿ ਕਿਰਪਾ ਅਰਦਾਸਿ ਸੁਣੀਜੈ ॥ ਆਪਣੇ ਸੇਵਕ ਕਉ ਦਰਸਨੁ ਦੀਜੈ ॥ ਨਾਨਕ ਜਾਪੀ[16] ਜਪੁ ਜਾਪੁ ॥ ਸਭ ਤੇ ਊਚ ਜਾ ਕਾ ਪਰਤਾਪੁ ॥ ੪॥੩੨॥੪੩॥ ਰਾਮਕਲੀ ਮਹਲਾ ੫ ‡ ॥ [17]ਬਿਰਥਾ ਭਰਵਾਸਾ ਲੋਕ ॥ ਠਾਕੁਰ ਪ੍ਰਭ ਤੇਰੀ ਟੇਕ ॥ ਅਵਰ ਛੂਟੀ ਸਭ ਆਸ ॥ ਅਚਿੰਤ ਠਾਕੁਰ ਭੇਟੇ ਗੁਣਤਾਸ[18] ॥ ੧॥ ਏਕੋ ਨਾਮੁ ਧਿਆਇ ਮਨ ਮੇਰੇ ॥ ਕਾਰਜੁ ਤੇਰਾ ਹੋਵੈ ਪੂਰਾ ਹਰਿ ਹਰਿ ਹਰਿ ਗੁਣ ਗਾਇ ਮਨ ਮੇਰੇ॥ ੧ ॥ ਰਹਾਉ ॥ਤੁਮ ਹੀ ਕਾਰਨ ਕਰਨ॥ਚਰਨ ਕਮਲ ਹਰਿ ਸਰਨ॥ ਮਨਿ ਤਨਿ ਹਰਿ ਓਹੀ ਧਿਆਇਆ॥[19]ਆਨੰਦ ਹਰਿ ਰੂਪ ਦਿਖਾਇਆ॥ ੨ ॥ ਤਿਸ ਹੀ ਕੀ ਓਟ ਸਦੀਵ[20] ॥ ਜਾ ਕੇ ਕੀਨੇ ਹੈ ਜੀਵ ॥ ਸਿਮਰਤ [21]ਹਰਿ ਕਰਤ ਨਿਧਾਨ ॥ ਰਾਖਨਹਾਰ ਨਿਦਾਨ[22] ॥ ੩ ॥ ਸਰਬ ਕੀ ਰੇਣ[23] ਹੋਵੀਜੈ॥ ਆਪੁ[24] ਮਿਟਾਇ ਮਿਲੀਜੈ ॥ ਅਨਦਿਨੁ[25] ਧਿਆਈਐ ਨਾਮੁ ॥ ਸਫਲ ਨਾਨਕ ਇਹੁ ਕਾਮੁ॥ ੪ ॥ ੩੩ ॥ ੪੪ ॥ਰਾਮਕਲੀ ਮਹਲਾ ੫ §॥ਕਾਰਨ ਕਰਨ ਕਰੀਮ[26] ॥ ਸਰਬ ਪ੍ਰਤਿਪਾਲ ਰਹੀਮ[27] ॥ ਅਲਹ ਅਲਖ ਅਪਾਰ ॥ [28]ਖੁਦਿ

੧ ਸਹਜ ਸੁਖ ਵਿਚ ਸਮਾਈਦਾ ਹੈ । ਦੇਖੋ ਪੰ. ੭੪੧, ਨੋਟ ੨੧ ।
੨ ਹੇ ਬੇ-ਗਿਆਨੇ ! ਮੂਰਖ !
੩ ਮੰਨ ਲਵੇ, ਭਲਾ ਮਨਾਵੇ ।
੪ ਕਿਰਪਾ ਨਾਲ ।
੫ ਵਸਿਆ ਹੈ ।
੬ ਜੋ ਮਨ ਬਾਣੀ ਦਾ ਵਿਸ਼ਾ ਨਹੀਂ ।
੭ ਲੋਕ ਪ੍ਰਲੋਕ ਵਿਚ ।
੮ ਮੂੰਹ ।
੯ ਕੀਮਤ ।
੧੦ ਡੁਬਦਾ ਲੋਹਾ ।
੧੧ ਉਪਦੇਸ਼ ।
੧੨ ਡਰ ।
੧੩ ਜਿਸ ਦਾ ਭੇਦ ਨਹੀਂ ਪਾਇਆ ਜਾ ਸਕਦਾ ।
੧੪ ਨਿਤ, ਸਦਾ ।
੧੫ ਢਾਹਣ (ਨਾਸ ਕਰਨ) ਵਾਲਾ ।
੧੬ ਜਪਾਂ ।
੧੭ ਬੇ-ਅਰਥ ਹੈ ਭਰੋਸਾ ਲੋਕਾਂ ਦਾ ।
੧੮ ਗੁਣਾਂ ਦੇ ਖ਼ਜ਼ਾਨੇ ਨੂੰ ।
੧੯ ਅਨੰਦ ਸਰੂਪ ਹਰੀ ਨੂੰ ।
੨੦ ਸਦਾ ।
੨੧ ਹਰੀ ੨ ਕਰਦਿਆਂ ਖ਼ਜ਼ਾਨੇ ਪ੍ਰਾਪਤ ਹੁੰਦੇ ਹਨ।
੨੨ ਓੜਕ ।
੨੩ ਚਰਨ ਧੂੜੀ ।
੨੪ ਆਪਾ ਭਾਵ ।
੨੫ ਹਰ ਰੋਜ਼, ਸਦਾ ।
੨੬ ਬਖਸ਼ਿਸ਼ ਕਰਨ ਵਾਲਾ ।
੨੭ ਰਹਿਮ ਕਰਨ ਵਾਲਾ ।
੨੮ ਆਪਣੇ ਆਪ ਜੋ ਮਾਲਕ ਹੈ ਉਹ ਵਾਹਿਗੁਰੂ । ਉਸ ਨੂੰ ਮਾਲਕ ਹੋਣਾ ਕਿਸੇ ਤੋਂ ਪ੍ਰਾਪਤ ਨਹੀਂ ਹੋਇਆ, ਇਸ ਲਈ ਉਸ ਨੂੰ 'ਖ਼ੁਦਿ ਖ਼ੁਦਾਇ' ਆਖਿਆ ਹੈ ।

---

* ਹੁਕਮੀ ਬੰਦਾ ਬਣ ਕੇ ਹਰੀ ਦੇ ਗੁਣ ਗਾਉਣੇ ਚਾਹੀਦੇ ਹਨ ।
† ਗੁਰੂ ਦੇ ਰਾਹੀਂ ਹਰੀ ਨੂੰ ਜਪੋ ।
‡ ਹਰੀ ਤੋਂ ਬਿਨਾਂ ਹੋਰ ਕਿਸੇ ਦਾ ਭਰੋਸਾ ਨਹੀਂ ਹੋ ਸਕਦਾ ।
§ ਹਰੀ ਸਰਬ-ਸਮਰੱਥ ਹੈ । ਉਹ ਨਿਰਾ ਧਾਰਮਕ ਪੁਸਤਕਾਂ ਵਿਚ ਹੀ ਨਹੀਂ, ਬਲਕਿ ਉਨ੍ਹਾਂ ਤੋਂ ਵੱਖਰਾ ਮਨੁੱਖਾਂ ਦੇ ਦਿਲਾਂ ਵਿਚੋਂ ਭੀ ਆਵਾਜ਼ ਦੇ ਕੇ ਬੋਲਦਾ ਹੈ ।

ਖੁਦਾਇ ਵਡ ਬੇਸੁਮਾਰ ॥ ੧ ॥ ਓੁੰਨਮੋ[1] ਭਗਵੰਤ ਗੁਸਾਈ ॥ ਖਾਲਕੁ[2] ਰਵਿ ਰਹਿਆ ਸਰਬ ਠਾਈ ॥ ੧ ॥ ਰਹਾਉ ॥ ਜਗੰਨਾਥ[3] ਜਗਜੀਵਨ ਮਾਧੋ[4] ॥ [5]ਭਉਭੰਜਨ ਰਿਦ ਮਾਹਿ ਅਰਾਧੋ[6] ॥ ਰਿਖੀਕੇਸ[7] ਗੋਪਾਲ ਗੋੁਵਿੰਦ ॥ ਪੂਰਨ ਸਰਬਤ੍ਰ ਮੁਕੰਦ[8] ॥੨॥ ਮਿਹਰਵਾਨ ਮਉਲਾ[9] ਤੂਹੀ ਏਕ ॥ ਪੀਰ ਪੈਕਾਂਬਰ ਸੇਖ ॥ ਦਿਲਾ ਕਾ ਮਾਲਕੁ[10] ਕਰੇ ਹਾਕੁ ॥ ਕੁਰਾਨ ਕਤੇਬ ਤੇ ਪਾਕੁ ॥ ੩ ॥ ਨਾਰਾਇਣ ਨਰਹਰ[11] ਦਇਆਲ ॥ ਰਮਤ[12] ਰਾਮ[13] ਘਟ ਘਟ ਆਧਾਰ ॥ ਬਾਸੁਦੇਵ[14] ਬਸਤ ਸਭ ਠਾਇ ॥ ਲੀਲਾ ਕਿਛੁ ਲਖੀ ਨ ਜਾਇ ॥੪॥ ਮਿਹਰ ਦਇਆ ਕਰਿ ਕਰਨੈਹਾਰ ॥ ਭਗਤਿ ਬੰਦਗੀ ਦੇਹਿ ਸਿਰਜਣਹਾਰ ॥ ਕਹੁ ਨਾਨਕ ਗੁਰਿ ਖੋਏ ਭਰਮ ॥ ਏਕੋ ਅਲਹੁ ਪਾਰਬ੍ਰਹਮ ॥ ੫ ॥ ੩੪ ॥ ੪੫ ॥ ਰਾਮਕਲੀ ਮਹਲਾ ੫ * ॥ ਕੋਟਿ ਜਨਮ ਕੇ ਬਿਨਸੇ ਪਾਪ ॥ ਹਰਿ ਹਰਿ ਜਪਤ ਨਾਹੀ ਸੰਤਾਪ[15] ॥ ਗੁਰ ਕੇ ਚਰਨ ਕਮਲ ਮਨਿ ਵਸੇ ॥ ਮਹਾ ਬਿਕਾਰ ਤਨ ਤੇ ਸਭਿ ਨਸੇ ॥ ੧ ॥ ਗੋਪਾਲ ਕੋ ਜਸੁ ਗਾਉ ਪ੍ਰਾਣੀ ॥ ਅਕਥ ਕਥਾ ਸਾਚੀ ਪ੍ਰਭ ਪੂਰਨ ਜੋਤੀ ਜੋਤਿ ਸਮਾਣੀ ॥ ੧ ॥ ਰਹਾਉ ॥ ਤ੍ਰਿਸਨਾ ਭੂਖ ਸਭ ਨਾਸੀ ॥ [16]ਸੰਤ ਪ੍ਰਸਾਦਿ ਜਪਿਆ ਅਬਿਨਾਸੀ ॥ [17]ਰੈਨਿ ਦਿਨਸੁ ਪ੍ਰਭ ਸੇਵ ਕਮਾਨੀ ॥ ਹਰਿ ਮਿਲਣੈ ਕੀ ਏਹ ਨੀਸਾਨੀ ॥ ੨ ॥ ਮਿਟੇ ਜੰਜਾਲ ਹੋਏ ਪ੍ਰਭ ਦਇਆਲ ॥ ਗੁਰ ਕਾ ਦਰਸਨੁ ਦੇਖਿ ਨਿਹਾਲ ॥ ਪਰਾ ਪੂਰਬਲਾ ਕਰਮੁ[18] ਬਣਿ ਆਇਆ ॥ ਹਰਿ ਕੇ ਗੁਣ ਨਿਤ ਰਸਨਾ[19] ਗਾਇਆ ॥ ੩ ॥ ਹਰਿ ਕੇ ਸੰਤ ਸਦਾ ਪਰਵਾਣੁ ॥ [20]ਸੰਤ ਜਨਾ ਮਸਤਕਿ ਨੀਸਾਣੁ ॥ ਦਾਸ ਕੀ ਰੇਣੁ[21] ਪਾਏ ਜੇ ਕੋਇ ॥ ਨਾਨਕ ਤਿਸ ਕੀ ਪਰਮਗਤਿ[22] ਹੋਇ ॥੪॥੩੫॥੪੬॥ ਰਾਮਕਲੀ ਮਹਲਾ ੫ † ॥ ਦਰਸਨ ਕਉ ਜਾਈਐ ਕੁਰਬਾਨੁ ॥ ਚਰਨ ਕਮਲ ਹਿਰਦੈ ਧਰਿ ਧਿਆਨੁ ॥ ਧੂਰਿ ਸੰਤਨ ਕੀ ਮਸਤਕਿ ਲਾਇ ॥ ਜਨਮ ਜਨਮ ਕੀ [23]ਦੁਰਮਤਿ ਮਲੁ ਜਾਇ ॥ ੧ ॥ ਜਿਸੁ ਭੇਟਤ[24] ਮਿਟੈ ਅਭਿਮਾਨੁ ॥ ਪਾਰਬ੍ਰਹਮੁ ਸਭੁ ਨਦਰੀ ਆਵੈ ਕਰਿ ਕਿਰਪਾ ਪੂਰਨ ਭਗਵਾਨ ॥ ੧ ॥ ਰਹਾਉ ॥ ਗੁਰ ਕੀ ਕੀਰਤਿ[25] ਜਪੀਐ ਹਰਿਨਾਉ ॥ ਗੁਰ ਕੀ ਭਗਤਿ ਸਦਾ ਗੁਣ ਗਾਉ ॥ ਗੁਰ ਕੀ ਸੁਰਤਿ ਨਿਕਟਿ ਕਰਿ ਜਾਨੁ ॥ ਗੁਰ ਕਾ ਸਬਦੁ ਸਤਿ[26] ਕਰਿ ਮਾਨੁ ॥ ੨ ॥ [27]ਗੁਰ ਬਚਨੀ ਸਮਸਰਿ ਸੁਖ ਦੂਖ ॥ ਕਦੇ ਨ ਬਿਆਪੈ ਤ੍ਰਿਸਨਾ ਭੂਖ ॥ ਮਨਿ ਸੰਤੋਖੁ ਸਬਦਿ ਗੁਰ ਰਾਜੇ[28] ॥ ਜਪਿ ਗੋਬਿੰਦੁ ਪੜਦੇ ਸਭਿ ਕਾਜੇ[29] ॥ ੩ ॥ ਗੁਰੁ ਪਰਮੇਸਰੁ ਗੁਰੁ ਗੋਵਿੰਦੁ ॥ ਗੁਰੁ ਦਾਤਾ ਦਇਆਲ ਬਖਸਿੰਦੁ ॥ ਗੁਰ ਚਰਨੀ ਜਾ ਕਾ ਮਨੁ ਲਾਗਾ ॥ ਨਾਨਕ ਦਾਸ ਤਿਸੁ ਪੂਰਨ ਭਾਗਾ ॥ ੪ ॥

੧ [ਓਅੰ ਨਮਹ] ਰੱਛਕ ਹਰੀ ਨੂੰ ਨਮਸਕਾਰ ਹੈ ।
੨ [ਅ.] ਕਰਤਾਰ । ਕਰਤਾਰ ਵਿਆਪਕ ਹੈ ਸਭ ਥਾਵਾਂ ਵਿਚ ।
੩ ਜਗਤ ਦਾ ਮਾਲਕ ।
੪ [ ਮਾਇਆ ਦਾ ਧਵ (ਪਤੀ) ] ਹਰੀ ।
੫ ਡਰ ਨੂੰ ਦੂਰ ਕਰਨ ਵਾਲਾ ।
੬ ਯਾਦ ਕਰੋ ।
੭ ਰਿਖੀਕ ਈਸ਼, [ਹ੍ਰਿਸ਼ੀਕ-ਈਸ਼] ਇੰਦ੍ਰੀਆਂ ਦਾ ਸੁਆਮੀ, ਵਾਹਿਗੁਰੂ ।
੮ ਮੁਕਤੀ ਦਾਤਾ ਵਾਹਿਗੁਰੂ ।
੯ [ਅ. ਆਜ਼ਾਦ ਕਰਨ ਵਾਲਾ] ਮੁਕਤੀ ਦਾਤਾ ਕਰਤਾਰ ।
੧੦ ਆਵਾਜ਼ ਦਿੰਦਾ ਹੈ, ਬੋਲਦਾ ਹੈ (ਦਿਲਾਂ ਵਿਚੋਂ)। ਜੀਵਾਂ ਦੇ ਦਿਲਾਂ ਦਾ ਮਾਲਕ ਹਰੀ ਦਿਲਾਂ ਵਿਚੋਂ ਹੀ ਅਵਾਜ਼ ਦਿੰਦਾ ਹੈ। ਉਹ ਧਾਰਮਕ ਪੁਸਤਕਾਂ ਵਿਚ ਹੀ ਨਹੀਂ ਮਿਲਦਾ, ਸਗੋਂ ਹਰ ਇਕ ਦਿਲ ਵਿਚੋਂ ਬੋਲ ਬੋਲ ਕੇ ਆਪਣੇ ਆਪ ਨੂੰ ਪ੍ਰਤੱਖ ਕਰਦਾ ਹੈ।
੧੧ ਨਰਸਿੰਘ, ਵਾਹਿਗੁਰੂ।
੧੨ ਵਿਆਪਕ।
੧੩ ਦਿਲਾਂ ਦਾ ਆਸਰਾ ਹੈ ।
੧੪ ਵਾਸੁਦੇਵ, ਸਭ ਵਿਚ ਵਸਣ ਵਾਲਾ ਕਰਤਾਰ ।
੧੫ ਅੰਦਰ ਦੇ ਦੁਖ ।
੧੬ ਗੁਰੂ-ਸੰਤ ਦੀ ਕਿਰਪਾ ਨਾਲ ।
੧੭ ਰਾਤ ਦਿਨ ।
੧੮ ਭਾਗ । ਪਿਛਲਾ ਭਾਗ ਜਾਗਿਆ ।
੧੯ ਜੀਭ ਦੁਆਰਾ ।
੨੦ ਸੰਤਾਂ ਦੇ ਮਥੇ ਤੇ ਹਰੀ ਵਲੋਂ ਪ੍ਰਵਾਨਗੀ ਦਾ ਨਿਸ਼ਾਨ ਹੁੰਦਾ ਹੈ ।
੨੧ ਚਰਨ-ਧੂੜੀ ।
੨੨ ਮੁਕਤੀ ।
੨੩ ਖੋਟੀ ਮਤ ਵਾਲੀ ਮੈਲ ।
੨੪ ਮਿਲਿਆਂ ।
੨੫ ਜਸ । ਗੁਰੂ ਦਾ ਜਸ ਇਹੋ ਹੈ ਕਿ ਹਰੀ-ਨਾਮ ਜਪੀਏ ।
੨੬ ਨਿਸਚੇ ਕਰਕੇ ।
੨੭ ਗੁਰੂ ਦੇ ਉਪਦੇਸ਼ ਦੁਆਰਾ ਸੁਖ ਤੇ ਦੁਖ ਇਕੋ ਜਿਹੇ ਮਲੂਮ ਹੁੰਦੇ ਹਨ
੨੮ ਰਜੀਦਾ ਹੈ ।
੨੯ ਕਜੇ (ਢਕੇ) ਜਾਂਦੇ ਹਨ ।

---

* ਗੁਰੂ ਦੇ ਰਾਹੀਂ ਹਰੀ ਦੇ ਜਾਪ ਨਾਲ ਦੁਖ ਤੇ ਪਾਪ ਦੂਰ ਹੁੰਦੇ ਹਨ ।

† ਬਲਿਹਾਰ ਜਾਈਏ ਗੁਰੂ ਤੋਂ ਜਿਸ ਦੇ ਮਿਲਣ ਨਾਲ ਹਉਮੈ ਦੂਰ ਹੁੰਦੀ ਅਤੇ ਹਰ ਥਾਂ ਹਰੀ ਹੀ ਨਜ਼ਰ ਆਉਂਦਾ ਹੈ । ਗੁਰੂ ਦਾ ਮੰਨਣਾ ਇਹੋ ਹੈ ਕਿ ਅਸੀ ਉਸ ਦੇ ਦਸੇ ਹਰੀ-ਨਾਮ ਦਾ ਜਾਪ ਕਰੀਏ ।

੩੬ ॥ ੪੭ ॥ ਰਾਮਕਲੀ ਮਹਲਾ ੫ * ॥ ਕਿਸੁ ਭਰਵਾਸੈ ਬਿਚਰਹਿ[੧] ਭਵਨ ॥ ਮੂੜ ਮੁਗਧ[੨] ਤੇਰਾ ਸੰਗੀ ਕਵਨ ॥ ਰਾਮੁ ਸੰਗੀ ਤਿਸੁ ਗਤਿ[੩] ਨਹੀ ਜਾਨਹਿ ॥ ਪੰਚ ਬਟਵਾਰੇ[੪] ਸੇ ਮੀਤ ਕਰਿ ਮਾਨਹਿ ॥ ੧ ॥ ਸੋ ਘਰੁ ਸੇਵਿ ਜਿਤੁ ਉਧਰਹਿ[੫] ਮੀਤ ॥ ਗੁਣ ਗੋਵਿੰਦ ਰਵੀਅਹਿ[੬] ਦਿਨੁ ਰਾਤੀ ਸਾਧ ਸੰਗਿ ਕਰਿ ਮਨ ਕੀ ਪ੍ਰੀਤਿ॥ ੧ ॥ ਰਹਾਉ ॥ [੭]ਜਨਮੁ ਬਿਹਾਨੋ ਅਹੰਕਾਰਿ ਅਰੁ ਵਾਦਿ ॥ [੮]ਤ੍ਰਿਪਤਿ ਨ ਆਵੈ ਬਿਖਿਆ ਸਾਦਿ॥ [੯]ਭਰਮਤ ਭਰਮਤ ਮਹਾ ਦੁਖੁ ਪਾਇਆ ॥ ਤਰੀ ਨ ਜਾਈ ਦੁਤਰ[੧੦] ਮਾਇਆ ॥ ੨ ॥ ਕਾਮਿ ਨ ਆਵੈ ਸੁ ਕਾਰ ਕਮਾਵੈ ॥ ਆਪਿ ਬੀਜਿ ਆਪੇ ਹੀ ਖਾਵੈ ॥ ਰਾਖਨ ਕਉ ਦੂਸਰ ਨਹੀ ਕੋਇ ॥ ਤਉ ਨਿਸਤਰੈ[੧੧] ਜਉ ਕਿਰਪਾ ਹੋਇ ॥ ੩ ॥ [੧੨]ਪਤਿਤ ਪੁਨੀਤ ਪ੍ਰਭ ਤੇਰੋ ਨਾਮੁ ॥ ਅਪਨੇ ਦਾਸ ਕਉ ਕੀਜੈ ਦਾਨੁ ॥ ਕਰਿ ਕਿਰਪਾ ਪ੍ਰਭ ਗਤਿ ਕਰਿ ਮੇਰੀ ॥ ਸਰਣਿ ਗਹੀ[੧੩] ਨਾਨਕ ਪ੍ਰਭ ਤੇਰੀ ॥੪॥ ੩੭ ॥ ੪੮ ॥ ਰਾਮਕਲੀ ਮਹਲਾ ੫ † ॥ [੧੪]ਇਹ ਲੋਕੇ ਸੁਖੁ ਪਾਇਆ ॥ [੧੫]ਨਹੀ ਭੇਟਤ ਧਰਮਰਾਇਆ ॥ ਹਰਿ ਦਰਗਹ ਸੋਭਾਵੰਤ॥ [੧੬]ਫੁਨਿ ਗਰਭਿ ਨਾਹੀ ਬਸੰਤ॥ ੧ ॥ ਜਾਨੀ ਸੰਤ ਕੀ ਮਿਤ੍ਰਾਈ ॥ ਕਰਿ ਕਿਰਪਾ ਦੀਨੋ ਹਰਿਨਾਮਾ [੧੭]ਪੂਰਬਿ ਸੰਜੋਗਿ ਮਿਲਾਈ ॥ ੧ ॥ ਰਹਾਉ ॥ ਗੁਰ ਕੈ ਚਰਣਿ ਚਿਤੁ ਲਾਗਾ ॥ ਧੰਨਿ ਧੰਨਿ [੧੮]ਸੰਜੋਗੁ ਸਭਾਗਾ ॥ ਸੰਤ ਕੀ ਧੂਰਿ ਲਾਗੀ ਮੇਰੈ ਮਾਥੇ ॥ ਕਿਲਵਿਖ[੧੯] ਦੁਖ ਸਗਲੇ[੨੦] ਮੇਰੇ ਲਾਥੇ ॥ ੨ ॥ ਸਾਧ ਕੀ ਸਚੁ ਟਹਲ ਕਮਾਨੀ॥ ਤਬ ਹੋਏ ਮਨ ਸੁਧ ਪਰਾਨੀ॥ ਜਨ ਕਾ [੨੧]ਸਫਲ ਦਰਸੁ ਡੀਠਾ॥ ਨਾਮੁ ਪ੍ਰਭੂ ਕਾ ਘਟਿ ਘਟਿ ਵੂਠਾ[੨੨]॥ ੩ ॥ ਮਿਟਾਨੇ ਸਭਿ [੨੩]ਕਲਿ ਕਲੇਸ ॥ [੨੪]ਜਿਸ ਤੇ ਉਪਜੇ ਤਿਸੁ ਮਹਿ ਪਰਵੇਸ ॥ ਪ੍ਰਗਟੇ ਆਨੂਪ[੨੫] ਗੋਵਿੰਦ॥ ਪ੍ਰਭ ਪੂਰੇ ਨਾਨਕ ਬਖਸੰਦ ॥ ੪ ॥ ੩੮ ॥ ੪੯ ॥ ਰਾਮਕਲੀ ਮਹਲਾ ੫ ‡ ॥ [੨੬]ਗਊ ਕਉ ਚਾਰੇ ਸਾਰਦੂਲੁ[੨੭] ॥ ਕਉਡੀ ਕਾ ਲਖ ਹੂਆ ਮੂਲੁ॥ ਬਕਰੀ ਕਉ ਹਸਤੀ[੨੮] ਪ੍ਰਤਿਪਾਲੇ ॥ [੨੯]ਅਪਨਾ ਪ੍ਰਭੁ ਨਦਰਿ ਨਿਹਾਲੇ ॥ ੧ ॥ ਕ੍ਰਿਪਾ ਨਿਧਾਨ[੩੦] ਪ੍ਰੀਤਮ ਪ੍ਰਭ ਮੇਰੇ ॥ [੩੧]ਬਰਨਿ ਨ ਸਾਕਉ ਬਹੁ ਗੁਨ ਤੇਰੇ ॥੧॥ ਰਹਾਉ ॥ [੩੨]ਦੀਸਤ ਮਾਸੁ ਨ ਖਾਇ ਬਿਲਾਈ॥ ਮਹਾ ਕਸਾਬਿ[੩੩] ਛੁਰੀ ਸਟਿ ਪਾਈ ॥ ਕਰਣਹਾਰ ਪ੍ਰਭੁ ਹਿਰਦੈ ਵੂਠਾ[੩੪] ॥ ਫਾਥੀ ਮਛੁਲੀ[੩੫] ਕਾ ਜਾਲਾ ਤੂਟਾ ॥ ੨ ॥ [੩੬]ਸੂਕੇ ਕਾਸਟ ਹਰੇ ਚਲੂਲ॥ [੩੭]ਊਚੇ ਥਲਿ ਫੂਲੇ ਕਮਲ ਅਨੂਪ ॥ [੩੮]ਅਗਨਿ ਨਿਵਾਰੀ ਸਤਿਗੁਰ ਦੇਵ॥ ਸੇਵਕੁ ਅਪਨੀ ਲਾਇਓ ਸੇਵ॥ ੩ ॥ ਅਕਿਰਤਘਣਾ ਕਾ ਕਰੇ ਉਧਾਰੁ॥ ਪ੍ਰਭੁ ਮੇਰਾ ਹੈ ਸਦਾ ਦਇਆਰੁ[੩੯] ॥ ਸੰਤ ਜਨਾ ਕਾ ਸਦਾ ਸਹਾਈ ॥ ਚਰਨ ਕਮਲ ਨਾਨਕ ਸਰਣਾਈ॥ ੪ ॥

੧ ਫਿਰਦਾ ਹੈਂ । ਤੂੰ ਜਗਤ ਵਿਚ ਕਿਸ ਦੇ ਆਸਰੇ ਵਿਚਰਦਾ ਹੈਂ ?
੨ ਹੇ ਮੂਰਖ !
੩ ਹਾਲਤ, ਹਾਲ ।
੪ ਲੁਟੇਰੇ (ਕਾਮਾਦਿਕ) ।
੫ ਤਰ ਜਾਵੇਂ ।
੬ ਸਿਮਰੀਏ ।
੭ ਜੀਵਨ ਗੁਜ਼ਰਦਾ ਹੈ ਹੰਕਾਰ ਵਿਚ ਅਤੇ ਝਗੜਿਆਂ ਵਿਚ ।
੮ ਵਿਸ਼ਿਆਂ ਦੇ ਸਵਾਦਾਂ ਵਿਚ ਰੱਜ ਨਹੀਂ ਹੁੰਦਾ ।
੯ ਡਊਂਦਿਆਂ ੨ ।
੧੦ [ਦੁਸ੍ਤਰ] ਔਖੀ ਤਰੀ ਜਾਣ ਵਾਲੀ ।
੧੧ ਤਰਦਾ ਹੈ ।
੧੨ ਡਿਗਿਆਂ ਹੋਇਆਂ ਨੂੰ ਪਵਿੱਤਰ ਕਰਨ ਵਾਲਾ।
੧੩ ਪਕੜੀ ਹੈ ।
੧੪ ਇਸ ਲੋਕ (ਸੰਸਾਰ) ਵਿਚ ।
੧੫ ਧਰਮ-ਰਾਜ ਨਾਲ ਮੇਲ ਨਹੀਂ ਹੁੰਦਾ (ਕਿਉਂਕਿ ਲੇਖਾ ਦੇਣਾ ਪੈਂਦਾ ਹੀ ਨਹੀਂ) ।
੧੬ ਫਿਰ ਗਰਭ ਵਿਚ ਵਾਸਾ ਨਹੀਂ ਹੁੰਦਾ, ਭਾਵ ਜਨਮ ਮਰਨ ਮੁਕ ਜਾਂਦਾ ਹੈ ।
੧੭ ਪਿਛੇ ਲਿਖੇ ਸੰਜੋਗਾਂ ਕਰਕੇ ਮੇਲ ਹੋਇਆ ਹੈ ।
੧੮ ਚੰਗਾ ਸੰਜੋਗ । ਦੇਖੋ ਪੰ. ੭੪੩, ਨੋਟ ੧੫ ।
੧੯ ਪਾਪ ।
੨੦ ਸਾਰੇ ।
੨੧ ਉਹ ਦਰਸ਼ਨ ਜਿਸ ਤੋਂ ਸਾਰੇ ਫਲ ਮਿਲ ਜਾਣ ।
੨੨ ਵਸਿਆ ਹੈ (ਹਰ ਇਕ ਦਿਲ ਵਿਚ) ।
੨੩ ਝਗੜੇ ਤੇ ਦੁਖ ।
੨੪ ਜਿਸ ਵਾਹਿਗੁਰੂ ਤੋਂ ।
੨੫ ਜਿਸ ਦੀ ਉਪਮਾ ਨਾ ਹੋ ਸਕੇ, ਬਹੁਤ ਸੁੰਦਰ ।
੨੬ ਵਾਹਿਗੁਰੂ ਦੀ ਬਰਕਤ ਨਾਲ ਜੋ ਤਬਦੀਲੀ ਆਈ ਹੈ, ਉਸ ਦਾ ਵਰਣਨ ਇਸ ਸ਼ਬਦ ਅੰਦਰ ਹੈ । ਹੰਕਾਰ (ਸ਼ੇਰ) ਹੁਣ ਇਕ ਸ਼ੁਧ ਤਾਕਤ ਹੋ ਕੇ ਗਊਆਂ (ਇੰਦ੍ਰੀਆਂ) ਦੀ ਰਖਿਆ ਕਰਦਾ ਹੈ । ਹੁਣ ਇੰਦ੍ਰੀਆਂ ਕੁਰਾਹੇ ਨਹੀਂ ਜਾਂਦੀਆਂ ਸਗੋਂ ਸਹਾਇਕ ਹਨ । ਸਰੀਰ ਕੋਡੀ ਦਾ ਸੀ, ਪਰ ਹੁਣ ਉਸਦੀ ਕੀਮਤ ਲਖਾਂ ਹੋ ਗਈ ਹੈ । ਵਿਕਾਰ ਬਕਰੀ ਦੀ ਮਨ ਹਾਥੀ ਪਾਲਨਾ ਕਰ ਰਿਹਾ ਹੈ ।
੨੭ ਸ਼ੇਰ ।
੨੮ ਹਾਥੀ ।
੨੯ ਜਦ ਆਪਣਾ ਮਾਲਕ ਮਿਹਰ ਦੀ ਨਜ਼ਰ ਨਾਲ ਦੇਖੇ, (ਤਾਂ ਉਤੇ ਦਸੀ ਤਬਦੀਲੀ ਹੋ ਜਾਂਦੀ ਹੈ)।
੩੦ ਖ਼ਜ਼ਾਨਾ ।
੩੧ ਵਰਣਨ ਨਹੀਂ ਕਰ ਸਕਦਾ ।
੩੨ ਵਿਸ਼ੇ ਰੂਪ ਦਿਸਦਾ ਮਾਸ ਤ੍ਰਿਸ਼ਨਾ ਰੂਪ ਬਿਲੀ ਨਹੀਂ ਖਾਂਦੀ । ਕ੍ਰੋਧ ਜੋ ਅਤ ਕਸਾਈ ਸੀ, ਉਸਨੇ ਹਿੰਸਾ ਰੂਪ ਛੁਰੀ ਸੁਟ ਦਿਤੀ ਹੈ ।
੩੩ ਕਸਾਈ ਨੇ ।
੩੪ ਵਸਿਆ ।
੩੫ ਭਾਵ ਜੀਵ ।
੩੬ ਲਕੜੀ ਵਤ ਸੁਕਾ ਹੋਇਆ ਦਿਲ ਹਰਾ ਤੇ ਲਾਲ ਹੋ ਗਿਆ, ਭਾਵ ਸਬਜ਼ ਪਤਰ ਤੇ ਲਾਲ ਫੁਲ ਲਗ ਕੇ ਹਰਾ ਭਰਾ ਹੋ ਗਿਆ । ਚਲੂਲ [ਚੂੰ-ਲਾਲਹ] ਲਾਲਾ ਦੇ ਫੁਲ ਵਰਗਾ ਲਾਲ ।
੩੭ ਹਿਰਦੇ ਰੂਪ ਉਚੇ ਥਲ ਵਿਚ ਆਤਮਾ ਰੂਪ ਕਮਲ ਖਿੜ ਗਿਆ ।
੩੮ ਤ੍ਰਿਸ਼ਨਾ ਰੂਪ ਅਗਨੀ ਦੂਰ ਕੀਤੀ ।
੩੯ ਦਿਆਲੂ ।

* ਮਨੁਖ ਦਾ ਹਰੀ-ਨਾਮ ਤੋਂ ਬਿਨਾਂ ਕੋਈ ਆਸਰਾ ਨਹੀਂ ।

† ਹਰੀ-ਨਾਮ ਦੇ ਪ੍ਰਾਪਤ ਹੋਣ ਤੋਂ ਜੋ ਸੁਖ ਮਿਲੇ ਹਨ, ਉਨ੍ਹਾਂ ਦਾ ਵਰਣਨ ਹੈ ।

‡ ਹਰੀ ਦੀ ਕਿਰਪਾ ਹੋਣ ਨਾਲ ਜੋ ਮਨੁਖ ਵਿਚ ਤਬਦੀਲੀ ਆ ਜਾਂਦੀ ਹੈ, ਉਸ ਦਾ ਵਰਣਨ ਹੈ ।

੩੯ ॥ ੫੦ ॥ ਰਾਮਕਲੀ ਮਹਲਾ ੫ * ॥ [1]ਪੰਚ ਸਿੰਘ ਰਾਖੇ ਪ੍ਰਭਿ ਮਾਰਿ ॥ [2]ਦਸ ਬਿਘਿਆੜੀ ਲਈ ਨਿਵਾਰਿ ॥ ਤੀਨਿ ਆਵਰਤ[3] ਕੀ ਚੂਕੀ ਘੇਰ ॥ ਸਾਧ ਸੰਗਿ ਚੂਕੇ ਭੈ ਫੇਰ ॥ ੧ ॥ ਸਿਮਰਿ ਸਿਮਰਿ ਜੀਵਾ ਗੋਵਿੰਦ ॥ ਕਰਿ ਕਿਰਪਾ ਰਾਖਿਓ ਦਾਸੁ ਅਪਨਾ ਸਦਾ ਸਦਾ ਸਾਚਾ ਬਖਸਿੰਦ ॥ ੧ ॥ ਰਹਾਉ ॥ [4]ਦਾਝਿ ਗਏ ਤ੍ਰਿਣ ਪਾਪ ਸੁਮੇਰ ॥ ਜਪਿ ਜਪਿ ਨਾਮੁ ਪੂਜੇ ਪ੍ਰਭ ਪੈਰ ॥ ਅਨਦ ਰੂਪ ਪ੍ਰਗਟਿਓ ਸਭ ਥਾਨਿ ॥ [5]ਪ੍ਰੇਮ ਭਗਤਿ ਜੋਰੀ ਸੁਖ ਮਾਨਿ ॥ ੨ ॥ ਸਾਗਰੁ ਤਰਿਓ [6]ਬਾਛਰ ਖੋਜ ॥ ਖੇਦੁ[7] ਨ ਪਾਇਓ ਨਹ ਫੁਨਿ[8] ਰੋਜ[9] ॥ [10]ਸਿੰਧੁ ਸਮਾਇਓ ਘਟੁ ਕੇ ਮਾਹਿ ॥ ਕਰਣਹਾਰ ਕਉ ਕਿਛੁ ਅਚਰਜੁ ਨਾਹਿ ॥ ੩ ॥ [11]ਜਉ ਛੂਟਉ ਤਉ ਜਾਇ ਪਇਆਲ ॥ ਜਉ ਕਾਢਿਓ ਤਉ ਨਦਰਿ ਨਿਹਾਲ ॥ ਪਾਪ ਪੁੰਨ ਹਮਰੈ ਵਸਿ ਨਾਹਿ ॥ [12]ਰਸਕਿ ਰਸਕਿ ਨਾਨਕ ਗੁਣ ਗਾਹਿ ॥ ੪ ॥ ੪੦ ॥ ੫੧ ॥ ਰਾਮਕਲੀ ਮਹਲਾ ੫ † ॥ [13]ਨਾ ਤਨੁ ਤੇਰਾ ਨਾ ਮਨੁ ਤੋਹਿ ॥ [14]ਮਾਇਆ ਮੋਹਿ ਬਿਆਪਿਆ ਧੋਹਿ ॥ ਕੁਦਮ ਕਰੈ ਗਾਡਰ[15] ਜਿਉ ਛੇਲ ॥ ਅਚਿੰਤੁ ਜਾਲੁ ਕਾਲੁ ਚਕ੍ਰੁ ਪੇਲ[16] ॥ ੧ ॥ ਹਰਿ ਚਰਨ ਕਮਲ ਸਰਨਾਇ ਮਨਾ ॥ ਰਾਮਨਾਮੁ ਜਪਿ ਸੰਗਿ ਸਹਾਈ ਗੁਰਮੁਖਿ[17] ਪਾਵਹਿ ਸਾਚੁ ਧਨਾ ॥ ੧ ॥ ਰਹਾਉ ॥ [18]ਊਨੇ ਕਾਜ ਨ ਹੋਵਤ ਪੂਰੇ ॥ ਕਾਮਿ ਕ੍ਰੋਧਿ ਮਦਿ ਸਦ ਹੀ ਝੂਰੇ ॥ ਕਰੈ ਬਿਕਾਰ [19]ਜੀਅਰੇ ਕੈ ਤਾਈ ॥ ਗਾਫਲ ਸੰਗਿ ਨ ਤਸੂਆ[20] ਜਾਈ ॥ ੨ ॥ [21]ਧਰਤ ਧੋਹ ਅਨਿਕ ਛਲ ਜਾਨੈ ॥ [22]ਕਉਡੀ ਕਉਡੀ ਕਉ ਖਾਕੁ ਸਿਰਿ ਛਾਨੈ ॥ ਜਿਨਿ ਦੀਆ ਤਿਸੈ ਨ ਚੇਤੈ ਮੂਲਿ ॥ ਮਿਥਿਆ ਲੋਭੁ ਨ ਉਤਰੈ ਸੂਲੁ[23] ॥੩॥ ਪਾਰਬ੍ਰਹਮ ਜਬ ਭਏ ਦਇਆਲ ॥ ਇਹੁ ਮਨੁ ਹੋਆ ਸਾਧ ਰਵਾਲ[24] ॥ ਹਸਤ[25] ਕਮਲ ਲੜਿ ਲੀਨੋ ਲਾਇ ॥ ਨਾਨਕ ਸਾਚੈ ਸਾਚਿ ਸਮਾਇ ॥ ੪ ॥ ੪੧ ॥ ੫੨ ॥ ਰਾਮਕਲੀ ਮਹਲਾ ੫ ‡ ॥ ਰਾਜਾ ਰਾਮ ਕੀ ਸਰਣਾਇ ॥ ਨਿਰਭਉ ਭਏ ਗੋਬਿੰਦ ਗੁਨ ਗਾਵਤ ਸਾਧਸੰਗਿ ਦੁਖੁ ਜਾਇ ॥ ੧ ॥ ਰਹਾਉ ॥ ਜਾ ਕੈ ਰਾਮੁ ਬਸੈ ਮਨ ਮਾਹੀ ॥ ਸੋ ਜਨੁ ਦੁਤਰੁ[26] ਪੇਖਤ ਨਾਹੀ ॥ ਸਗਲੇ ਕਾਜ ਸਵਾਰੇ ਅਪਨੇ ॥ ਹਰਿ ਹਰਿ ਨਾਮੁ ਰਸਨ[27] ਨਿਤ ਜਪਨੇ ॥ ੧ ॥ ਜਿਸ ਕੈ ਮਸਤਕਿ[28] ਹਾਥੁ ਗੁਰੁ ਧਰੈ ॥ ਸੋ ਦਾਸੁ ਅਦੇਸਾ[29] ਕਾਹੇ[30] ਕਰੈ ॥ ਜਨਮ ਮਰਣ ਕੀ ਚੂਕੀ ਕਾਣਿ[31] ॥ ਪੂਰੇ ਗੁਰ ਊਪਰਿ ਕੁਰਬਾਣ ॥ ੨ ॥ ਗੁਰੁ ਪਰਮੇਸਰੁ ਭੇਟਿ[32] ਨਿਹਾਲ ॥ ਸੋ ਦਰਸਨੁ ਪਾਏ ਜਿਸੁ ਹੋਇ ਦਇਆਲੁ ॥ ਪਾਰਬ੍ਰਹਮੁ ਜਿਸੁ ਕਿਰਪਾ ਕਰੈ ॥ ਸਾਧ ਸੰਗਿ ਸੋ ਭਵਜਲੁ[33] ਤਰੈ ॥ ੩ ॥ ਅੰਮ੍ਰਿਤੁ ਪੀਵਹੁ ਸਾਧ ਪਿਆਰੇ ॥ ਮੁਖ ਊਜਲ ਸਾਚੈ ਦਰਬਾਰੇ ॥ ਅਨਦ ਕਰਹੁ ਤਜਿ

੧ ਕਾਮਾਦਿਕ ਪੰਜ ਸ਼ੇਰ।
੨ ਦਸ ਇੰਦ੍ਰੇ ਰੂਪ ਬਘਿਆੜੀਆਂ ਦੂਰ ਕੀਤੀਆਂ ਭਾਵ ਵਸ ਕੀਤੀਆਂ।
੩ ਪਾਣੀ ਦਾ ਚੱਕਰ। ਤ੍ਰਿੰਨਾਂ ਗੁਣਾਂ ਦੀ ਘੁੰਮਣ-ਘੇਰੀ ਮੁਕ ਗਈ।
੪ ਪਾਪਾਂ ਦੇ ਸੁਮੇਰ ਸੜ ਗਏ ਘਾਹ ਵਾਂਗ।
੫ ਪ੍ਰੇਮਾ ਭਗਤੀ ਵਿਚ ਜੁੜ ਕੇ ਸੁਖ ਮਾਣਿਆ ਹੈ।
੬ ਵਛੇ ਦਾ ਖੁਰ। ਸੰਸਾਰ ਸਾਗਰ ਇਵੇਂ ਤਰਿਆ ਗਿਆ ਹੈ, ਜਿਵੇਂ ਮਾਮੂਲੀ ਵਛੇ ਦਾ ਪਾਣੀ ਨਾਲ ਭਰਿਆ ਖੁਰ ਦਾ ਨਿਸ਼ਾਨ ਲੰਘ ਜਾਈਦਾ ਹੈ।
੭ ਦੁਖ।
੮ ਫਿਰ।
੯ [ਸਿੰਧੀ] ਸ਼ੋਕ, ਗ਼ਮ।
੧੦ ਵਾਹਿਗੁਰੂ ਸਿੰਧ (ਸਮੁੰਦਰ) ਘਟ (ਦਿਲ ਰੂਪ ਘੜੇ) ਵਿਚ ਸਮਾਇਆ ਹੈ। ਘਟੁ=ਘੜਾ। ਅਖਰੀ ਅਰਥ: ਸਮੁੰਦਰ ਘੜੇ ਵਿਚ ਸਮਾ ਗਿਆ।
੧੧ ਜਦ ਤੇਰੇ ਤੋਂ ਛੁਟ ਜਾਵਾਂ (ਵਿਛੜ ਜਾਵਾਂ) ਤਾਂ ਪਤਾਲ ਵਿਚ ਡਿਗ ਪੈਂਦਾ ਹਾਂ, ਤੇ ਜਦ ਤੂੰ ਕਢ ਲਵੇਂ ਤਾਂ ਤੇਰੀ ਮਿਹਰ ਨਾਲ ਨਿਹਾਲ ਹੋ ਜਾਂਦਾ ਹਾਂ।
੧੨ ਸੁਆਦ ਲੈ ਲੈ ਕੇ।
੧੩ ਹੇ ਜੀਵ! ਨਾ ਤੇਰਾ ਇਹ ਤਨ ਹੈ ਅਤੇ ਨਾ ਇਹ ਮਨ ਤੇਰੇ ਵਸ ਹੈ।
੧੪ ਮਾਇਆ ਦੇ ਮੋਹ ਕਰਕੇ ਤੂੰ ਧੋਖੇ ਵਿਚ ਫਸਿਆ ਪਿਆ ਹੈਂ।
੧੫ ਭੇਡ। ਜਿਵੇਂ ਭੇਡ ਨਾਲ ਉਹਦਾ ਛੇਲਾ ਕਲੋਲ ਕਰਦਾ ਹੈ ਤੇ ਅਗਿਆਤ ਹੀ ਜਾਲ ਰੂਪ ਮੌਤ ਦਾ ਚਕਰ ਚਲ ਜਾਂਦਾ ਹੈ। ਕੁਦਮ=ਕੁਦਣ, ਕਲੋਲ, ਖੇਡਾਂ। ਦੇਖੋ ਪੰ. ੪੩, ਨੋਟ ੬।
੧੬ ਧਕਦਾ ਹੈ, ਚਲਾਂਦਾ ਹੈ।
੧੭ ਗੁਰੂ ਦੇ ਰਾਹੀਂ।
੧੮ ਅਧੂਰੇ ਕੰਮ।
੧੯ ਜੀਵਣ ਦੀ ਖ਼ਾਤਰ।
੨੦ ਰਤਾ ਵੀ।
੨੧ ਧ੍ਰੋਹ ਧਰਦਾ (ਕਰਦਾ) ਹੈ।
੨੨ ਕੌਡੀ ੨ ਲਈ ਸਿਰ ਵਿਚ ਸੁਆਹ ਪਾਂਦਾ ਫਿਰਦਾ ਹੈ।
੨੩ ਦੁਖ, ਪੀੜਾ।
੨੪ ਧੂੜੀ।
੨੫ ਹਥ।
੨੬ ਜੋ ਔਖਾ ਤਰਿਆ ਜਾਏ। ਤਰਨ ਵਿਚ ਔਖਿਆਈ ਨਹੀਂ ਵੇਖਦਾ, ਭਾਵ ਆਸਾਨੀ ਨਾਲ ਪਾਰ ਹੋ ਜਾਂਦਾ ਹੈ।
੨੭ ਜੀਭ ਦੁਆਰਾ।
੨੮ ਮੱਥੇ ਤੇ।
੨੯ ਫ਼ਿਕਰ।
੩੦ ਕਿਸ ਲਈ?
੩੧ ਮੁਥਾਜੀ, ਡਰ।
੩੨ ਮਿਲ ਕੇ।
੩੩ ਸੰਸਾਰ ਸਾਗਰ

---

* ਹਰੀ ਦੀ ਮਿਹਰ ਹੋਵੇ ਤਾਂ ਮਨੁਖ ਨਾਮ ਜਪਦਾ ਹੈ, ਜਿਸ ਨਾਲ ਪਾਪਾਂ ਦੇ ਪਹਾੜ ਸਿਰੋਂ ਲਹਿ ਜਾਂਦੇ ਹਨ ਤੇ ਹਰੀ ਜਿਹੀ ਵਡੀ ਹਸਤੀ ਸਾਡੇ ਨਿਕੇ ਜਿਹੇ ਦਿਲ ਵਿਚ ਵਸ ਕੇ ਸਭ ਸੁਖਾਂ ਦਾ ਕਾਰਣ ਬਣਦੀ ਹੈ।

† ਹਰੀ ਨੂੰ ਛਡ ਕੇ ਮਾਇਆ ਮੋਹ ਵਿਚ ਲਗਣ ਨਾਲ ਮਨੁਖ ਧੋਖੇ ਵਿਚ ਰਹਿੰਦਾ ਹੈ ਅਤੇ ਕੌਡੀ ਕੌਡੀ ਲਈ ਭੁਖਾਂ ਮਾਰਦਾ ਫਿਰਦਾ ਹੈ, ਪਰ ਹਰੀ ਦੀ ਕਿਰਪਾ ਨਾਲ ਜਦ ਮਨ ਗੁਰੂ ਦੀ ਸ਼ਰਨੀ ਪੈ ਕੇ ਸਿਧੇ ਪਾਸੇ ਆਉਂਦਾ ਹੈ, ਤਾਂ ਉਹ ਸਚ ਦੁਆਰਾ ਸਤਿ-ਸਰੂਪ ਹਰੀ ਨਾਲ ਇਕ-ਮਿਕ ਹੋ ਜਾਂਦਾ ਹੈ।

‡ ਹਰੀ ਨੂੰ ਮਨ ਵਿਚ ਵਸਾਉਣ ਨਾਲ ਸਾਰੇ ਮਨੋਰਥ ਪੂਰੇ ਹੁੰਦੇ ਤੇ ਸਭ ਦੁਖ ਦੂਰ ਹੁੰਦੇ ਹਨ।

[1]ਸਗਲ ਬਿਕਾਰ ॥ ਨਾਨਕ ਹਰਿ ਜਪਿ ਉਤਰਹੁ ਪਾਰਿ ॥ ੪ ॥ ੪੨ ॥ ੫੩ ॥
ਰਾਮਕਲੀ ਮਹਲਾ ੫ *॥ [2]ਈਂਧਨ ਤੇ ਬੈਸੰਤਰੁ ਭਾਗੈ ॥ ਮਾਟੀ ਕਉ ਜਲੁ ਦਹ ਦਿਸ ਤਿਆਗੈ ॥ ਊਪਰਿ ਚਰਨ ਤਲੈ ਆਕਾਸੁ ॥ ਘਟ[3] ਮਹਿ ਸਿੰਧੁ ਕੀਓ ਪਰਗਾਸੁ ॥ ੧ ॥ ਐਸਾ ਸੰਮ੍ਰਥੁ ਹਰਿ ਜੀਉ ਆਪਿ ॥ ਨਿਮਖ ਨ ਬਿਸਰੈ ਜੀਅ ਭਗਤਨ ਕੈ ਆਠ ਪਹਰ ਮਨ ਤਾ ਕਉ ਜਾਪਿ ॥ ੧ ॥ ਰਹਾਉ ॥ [4]ਪ੍ਰਥਮੇ ਮਾਖਨੁ ਪਾਛੈ ਦੂਧੁ ॥ [5]ਮੈਲੂ ਕੀਨੋ ਸਾਬੁਨੁ ਸੂਧੁ ॥ ਭੈ ਤੇ ਨਿਰਭਉ[6] ਡਰਤਾ ਫਿਰੈ ॥ ਹੋਂਦੀ ਕਉ ਅਣਹੋਂਦੀ[7] ਹਿਰੈ ॥ ੨ ॥ ਦੇਹੀ[8] ਗੁਪਤ ਬਿਦੇਹੀ[9] ਦੀਸੈ ॥ ਸਗਲੇ ਸਾਜਿ ਕਰਤ ਜਗਦੀਸੈ ॥ ਠਗਣਹਾਰ[10] ਅਣਠਗਦਾ[11] ਠਾਗੈ ॥ [12]ਬਿਨੁ ਵਖਰ ਫਿਰਿ ਫਿਰਿ ਉਠਿ ਲਾਗੈ ॥ ੩ ॥ ਸੰਤ ਸਭਾ ਮਿਲਿ ਕਰਹੁ ਬਖਿਆਣ[13] ॥ [14]ਸਿੰਮ੍ਰਿਤਿ ਸਾਸਤ ਬੇਦ ਪੁਰਾਣ ॥ ਬ੍ਰਹਮ ਬੀਚਾਰੁ ਬੀਚਾਰੇ ਕੋਇ ॥ ਨਾਨਕ ਤਾ ਕੀ ਪਰਮਗਤਿ ਹੋਇ ॥ ੪ ॥ ੪੩ ॥ ੫੪ ॥ ਰਾਮਕਲੀ ਮਹਲਾ ੫ † ॥ ਜੋ ਤਿਸੁ ਭਾਵੈ ਸੋ ਥੀਆ[15] ॥ ਸਦਾ ਸਦਾ ਹਰਿ ਕੀ ਸਰਣਾਈ ਪ੍ਰਭ ਬਿਨੁ ਨਾਹੀ [16]ਆਨ ਬੀਆ ॥ ੧ ॥ ਰਹਾਉ ॥ ਪੁਤੁ ਕਲਤ੍ਰੁ[17] ਲਖਿਮੀ ਦੀਸੈ ਇਨ ਮਹਿ ਕਛੂ ਨ ਸੰਗਿ ਲੀਆ ॥ ਬਿਖੈ ਠਗਉਰੀ[18] ਖਾਇ ਭੁਲਾਨਾ ਮਾਇਆ ਮੰਦਰੁ ਤਿਆਗਿ ਗਇਆ ॥ ੧ ॥ ਨਿੰਦਾ ਕਰਿ ਕਰਿ ਬਹੁਤੁ ਵਿਗੂਤਾ[19] ਗਰਭ ਜੋਨਿ ਮਹਿ ਕਿਰਤਿ[20] ਪਇਆ ॥ [21]ਪੁਰਬ ਕਮਾਣੇ ਛੋਡਹਿ ਨਾਹੀ ਜਮ ਦੂਤਿ ਗ੍ਰਾਸਿਓ[22] [23]ਮਹਾ ਭਇਆ ॥ ੨ ॥ ਬੋਲੈ ਝੂਠੁ ਕਮਾਵੈ ਅਵਰਾ ਤ੍ਰਿਸਨ ਨ ਬੂਝੈ ਬਹੁਤੁ ਹਇਆ[24] ॥ ਅਸਾਧ[25] ਰੋਗੁ ਉਪਜਿਆ [26]ਸੰਤ ਦੂਖਨਿ ਦੇਹ ਬਿਨਾਸੀ ਮਹਾ ਖਇਆ[27] ॥ ੩ ॥ ਜਿਨਹਿ ਨਿਵਾਜੇ ਤਿਨ ਹੀ ਸਾਜੇ ਆਪੇ ਕੀਨੇ ਸੰਤ ਜਇਆ[28] ॥ ਨਾਨਕ ਦਾਸ ਕੰਠਿ[29] ਲਾਇ ਰਾਖੇ ਕਰਿ ਕਿਰਪਾ ਪਾਰਬ੍ਰਹਮ ਮਇਆ[30] ॥ ੪ ॥ ੪੪ ॥ ੫੫ ॥ ਰਾਮਕਲੀ ਮਹਲਾ ੫ ‡ ॥ ਐਸਾ ਪੂਰਾ ਗੁਰਦੇਉ ਸਹਾਈ ॥ ਜਾ ਕਾ ਸਿਮਰਨੁ ਬਿਰਥਾ[31] ਨ ਜਾਈ ॥ ੧ ॥ ਰਹਾਉ ॥ ਦਰਸਨੁ ਪੇਖਤ[32] ਹੋਇ ਨਿਹਾਲੁ ॥ ਜਾ ਕੀ ਧੂਰਿ ਕਾਟੈ ਜਮ ਜਾਲੁ ॥ ਚਰਨ ਕਮਲ ਬਸੇ ਮੇਰੇ ਮਨ ਕੈ ॥ ਕਾਰਜ ਸਵਾਰੇ ਸਗਲੇ[33] ਤਨ ਕੈ ॥ ੧ ॥ ਜਾ ਕੈ ਮਸਤਕਿ[34] ਰਾਖੈ ਹਾਥੁ ॥ ਪ੍ਰਭੁ ਮੇਰੋ ਅਨਾਥ ਕੋ ਨਾਥੁ ॥ [35]ਪਤਿਤ ਉਧਾਰਣੁ ਕ੍ਰਿਪਾ ਨਿਧਾਨੁ ॥ ਸਦਾ ਸਦਾ ਜਾਈਐ ਕੁਰਬਾਨੁ ॥ ੨ ॥ ਨਿਰਮਲ ਮੰਤੁ[36] ਦੇਇ ਜਿਸੁ ਦਾਨੁ ॥ ਤਜਹਿ ਬਿਕਾਰ ਬਿਨਸੈ ਅਭਿਮਾਨੁ ॥ ਏਕੁ ਧਿਆਈਐ ਸਾਧ ਕੈ ਸੰਗਿ ॥ ਪਾਪ ਬਿਨਾਸੇ ਨਾਮ ਕੈ ਰੰਗਿ ॥ ੩ ॥ ਗੁਰ ਪਰਮੇਸੁਰ ਸਗਲ ਨਿਵਾਸ ॥ ਘਟਿ ਘਟਿ ਰਵਿ ਰਹਿਆ ਗੁਣਤਾਸ[37] ॥ [38]ਦਰਸੁ ਦੇਹਿ ਧਾਰਉ ਪ੍ਰਭ ਆਸ ॥ ਨਿਤ

੧ ਸਾਰੀਆਂ ਬੁਰਿਆਈਆਂ ।

੨ (ਵਾਹਿਗੁਰੂ ਦੀ ਅਲੌਕਿਕ ਵਡਿਆਈ ਦਸੀ ਹੈ ।) ਈਧਨ (ਲਕੜੀ) ਦੇ ਅੰਦਰ ਅੱਗ ਹੁੰਦੀ ਹੈ, ਪਰ ਆਪਣਾ ਸੁਭਾਵ ਵਰਤਦੀ ਨਹੀਂ, ਭਾਵ ਸਾੜਦੀ ਨਹੀਂ । ਮਾਟੀ (ਧਰਤੀ) ਦੇ ਸਭ ਪਾਸੇ ਜਲ (ਸਮੁੰਦਰ) ਹੈ, ਪਰ ਡੋਬਦਾ ਨਹੀਂ । ਰੁਖ ਦੇ ਚਰਨ (ਜੜ੍ਹਾਂ) ਉਪਰ ਹਨ ਤੇ ਸਿਰ ਹੇਠ ਹੈ । ਦੇਖੋ ਪੰ. ੫੦੩, ਨੋਟ ੧੧, ਅਤੇ ਫੁਟ ਨੋਟ † ।

੩ ਘੜਾ । ਹਿਰਦੇ ਰੂਪ ਘੜੇ ਵਿਚ ਵਾਹਿਗੁਰੂ ਰੂਪ ਸਮੁੰਦਰ ਦਾ ਪ੍ਰਕਾਸ਼ ਹੈ ।

੪ ਪਹਿਲਾਂ ਦੁਧ ਹੁੰਦਾ ਹੈ ਤੇ ਰਿੜਕਿਆਂ ਮਖਣ ਨਿਕਲਦਾ ਹੈ । ਦੁਧ ਦਾ ਸਾਰ ਤੱਤ ਮਖਣ ਹੈ, ਪਰ ਸ੍ਰਿਸ਼ਟੀ ਦਾ ਤੱਤ ਵਾਹਿਗੁਰੂ ਹੈ । ਇਸ ਹਾਲਤ ਵਿਚ ਇਹ ਸਾਰ ਤੱਤ (ਵਾਹਿਗੁਰੂ) ਪਹਿਲਾਂ ਹੈ ਅਤੇ ਪਸਾਰਾ ਸ੍ਰਿਸ਼ਟੀ ਰੂਪ ਦੁਧ ਪਿਛੋਂ ਹੈ । ਫਿਰ ਉਸ ਦੇ ਅੰਦਰ ਹਰੀ ਰੂਪ ਮਖਣ ਵੀ ਵਿਆਪਕ ਹੈ, ਜਿਵੇਂ ਦੁਧ ਦੇ ਅੰਦਰ ਮਖਣ ਹੁੰਦਾ ਹੈ ।

੫ ਮੈਲ ਨੇ ਸਾਬਣ ਨੂੰ ਸੁਧ ਕੀਤਾ । ਬਚੇ ਲਈ ਮਾਤਾ ਦਾ ਲਹੂ ਚਿਟਾ ਦੁਧ ਬਣਦਾ ਹੈ ।

੬ ਜੀਵ, ਜੋ ਅਸਲ ਵਿਚ ਨਿਰਭੈਤਾ ਦਾ ਰੂਪ ਹੈ ।

੭ ਜਿਸਦੀ ਹਸਤੀ ਨਹੀਂ, ਮਾਇਆ । ਮਾਇਆ ਜੀਵ ਹੋਂਦ ਵਾਲੇ ਨੂੰ ਠਗਦੀ ਹੈ ।

੮ ਦੇਹ ਵਾਲਾ, ਆਤਮਾ ।

੯ ਸ਼ਰੀਰ ਕਿਉਂਕਿ ਨਾਸਵੰਤ ਹੈ ।

੧੦ ਮਾਇਆ ।

੧੧ ਜੀਵ ।

੧੨ ਧਰਮ ਦੀ ਪੂੰਜੀ ਤੋਂ ਬਿਨਾਂ ਜੀਵ ਮੁੜ ੨ ਖਲਜਗਨਾਂ ਵਿਚ ਪੈਂਦਾ ਹੈ ।

੧੩ ਭਾਵ ਵਿਚਾਰ ।

੧੪ ਸਿਮ੍ਰਿਤੀਆਂ, ਸ਼ਾਸਤਰਾਂ, ਵੇਦ, ਪੁਰਾਣ ਆਦਿ ਪੁਸਤਕਾਂ ਵਿਚਾਰ ਦਸਦੀਆਂ ਹਨ, ਪਰ ਜਿਹੜਾ ਕੋਈ ਵਾਹਿਗੁਰੂ ਦਾ ਵਿਚਾਰ ਕਰੇ, ਪਾਰ-ਉਤਾਰਾ ਉਸੇ ਦਾ ਹੁੰਦਾ ਹੈ ।

੧੫ ਹੁੰਦਾ ਹੈ ।

੧੬ ਆਨ (ਹੋਰ) ਕੋਈ ਬੀਆ (ਦੂਸਰਾ) ।

੧੭ ਇਸਤਰੀ ।

੧੮ ਠਗਮੂਰੀ ; ਠਗ ਬੂਟੀ ਜੋ ਠਗ ਲੁਟਣ ਲਈ ਰਾਹੀਆਂ ਨੂੰ ਖੁਆਂਦੇ ਸਨ । ਵਿਸ਼ਿਆਂ ਨੂੰ ਠਗਉਰੀ ਆਖਿਆ ਹੈ ।

੧੯ ਖ਼ਰਾਬ ਹੁੰਦਾ ਹੈ ।

੨੦ ਕੀਤੇ ਕਰਮਾਂ ਅਨੁਸਾਰ ।

੨੧ ਪਿਛਲੇ ਕੀਤੇ ਕੰਮ ।

੨੨ ਖਾ ਲਿਆ ਹੈ ।

੨੩ ਮਹਾਂ ਭਿਆਨਕ ।

੨੪ [ਅ. ਹਯਾ] ਇਹ ਵਡੀ ਸ਼ਰਮ ਦੀ ਗਲ ਹੈ ।

੨੫ ਲਾਇਲਾਜ ।

੨੬ ਸੰਤਾਂ ਦੀ ਨਿੰਦਾ ਕਰਨ ਨਾਲ ।

੨੭ ਨਾਸ ਹੋਇਆ ।

੨੮ ਜੋ । ਸੰਤਾਂ ਨੂੰ ਫ਼ਤਹਮੰਦ ਕੀਤਾ ।

੨੯ ਗਲੇ ਨਾਲ ।

੩੦ ਕਿਰਪਾ ।

੩੧ ਬੇਅੰਤ ।

੩੨ ਦੇਖਦਿਆਂ ।

੩੩ ਸਾਰੇ ।

੩੪ ਮਥੇ ਤੇ ।

੩੫ ਡਿਗਿਆਂ ਨੂੰ ਤਾਰਨ ਵਾਲਾ ਅਤੇ ਕਿਰਪਾ ਦਾ ਖ਼ਜ਼ਾਨਾ ਹੈ ।

੩੬ ਉਪਦੇਸ਼ ।

੩੭ ਗੁਣਾਂ ਦਾ ਖ਼ਜ਼ਾਨਾ ।

੩੮ ਦਰਸ਼ਨ ਦਿਹੋ, ਇਹੋ ਆਸਾ ਧਾਰੀ ਬੈਠਾ ਹਾਂ ।

---

* ਵਾਹਿਗੁਰੂ ਬਹੁਤ ਸਮਰਥਾ ਵਾਲਾ ਹੈ । ਉਸਦਾ ਵਿਚਾਰ ਕਰਨ ਨਾਲ ਮਨੁਖ ਦੀਆਂ ਸਭ ਬਲਾਵਾਂ ਟਲਦੀਆਂ ਅਤੇ ਮਾਇਆ ਦੀ ਤਾਕਤ ਉਲਟ ਕੇ ਆਤਮਕ ਤ੍ਰੱਕੀ ਵਿਚ ਰੁਕਾਵਟ ਕਰਨ ਦੀ ਥਾਂ ਸਹਾਇਤਾ ਕਰਨ ਲਗ ਪੈਂਦੀ ਹੈ ।

† ਹਰੀ ਸਰਬ-ਸਮਰਥ ਹੈ ।

‡ ਗੁਰੂ ਦੀ ਸ਼ਰਨੀ ਲਗ ਕੇ ਹਰੀ-ਨਾਮ ਜਪਣ ਨਾਲ ਪਾਪ ਦੂਰ ਹੁੰਦੇ ਅਤੇ ਜੀਵਣ ਦੇ ਸਾਰੇ ਕੰਮ ਸੰਵਰਦੇ ਹਨ ।

ਨਾਨਕੁ ਚਿਤਵੈ ਸਚੁ ਅਰਦਾਸਿ ॥ ੪ ॥ ੪੫ ॥ ੫੬ ॥

ਰਾਗੁ ਰਾਮਕਲੀ ਮਹਲਾ ੫ * ਘਰੁ ੨ ਦੁਪਦੇ

ੴ ਸਤਿਗੁਰ ਪ੍ਰਸਾਦਿ ॥ ਗਾਵਹੁ ਰਾਮ ਕੇ ਗੁਣ ਗੀਤ ॥ ਨਾਮੁ ਜਪਤ ਪਰਮ ਸੁਖੁ ਪਾਈਐ ਆਵਾਗਉਣੁ[1] ਮਿਟੈ ਮੇਰੇ ਮੀਤ ॥ ੧ ॥ ਰਹਾਉ ॥ ਗੁਣ ਗਾਵਤ ਹੋਵਤ ਪਰਗਾਸੁ[2] ॥ ਚਰਨ ਕਮਲ ਮਹਿ ਹੋਇ ਨਿਵਾਸੁ ॥ ੧ ॥ ਸੰਤ ਸੰਗਤਿ ਮਹਿ ਹੋਇ ਉਧਾਰੁ[3] ॥ ਨਾਨਕ ਭਵਜਲੁ[4] ਉਤਰਸਿ ਪਾਰਿ ॥੨॥੧॥ ੫੭ ॥ ਰਾਮਕਲੀ ਮਹਲਾ ੫ ॥ ਗੁਰੁ ਪੂਰਾ ਮੇਰਾ ਗੁਰੁ ਪੂਰਾ ॥ ਰਾਮਨਾਮ ਜਪਿ ਸਦਾ ਸੁਹੇਲੇ[5] ਸਗਲ ਬਿਨਾਸੇ ਰੋਗ ਕੂਰਾ[6] ॥ ੧ ॥ ਰਹਾਉ ॥ ਏਕੁ ਅਰਾਧਹੁ ਸਾਚਾ ਸੋਇ ॥ ਜਾ ਕੀ ਸਰਨਿ ਸਦਾ ਸੁਖੁ ਹੋਇ ॥ ੧ ॥ ਨੀਦ ਸੁਹੇਲੀ[7] ਨਾਮ ਕੀ ਲਾਗੀ ਭੂਖ ॥ ਹਰਿ ਸਿਮਰਤ ਬਿਨਸੇ ਸਭ ਦੂਖ ॥ ੨ ॥ [8]ਸਹਜਿ ਅਨੰਦ ਕਰਹੁ ਮੇਰੇ ਭਾਈ ॥ ਗੁਰਿ ਪੂਰੈ ਸਭ ਚਿੰਤ ਮਿਟਾਈ ॥ ੩ ॥ ਆਠ ਪਹਰ ਪ੍ਰਭ ਕਾ ਜਪੁ ਜਾਪਿ ॥ ਨਾਨਕ ਰਾਖਾ ਹੋਆ ਆਪਿ ॥ ੪ ॥ ੨ ॥ ੫੮ ॥

ਰਾਗੁ ਰਾਮਕਲੀ ਮਹਲ ੫ ਪੜਤਾਲ ਘਰੁ ੩

ੴ ਸਤਿਗੁਰ ਪ੍ਰਸਾਦਿ ॥ † ॥ [9]ਨਰਨਰਹ ਨਮਸਕਾਰੰ ॥ ਜਲਨ[10] ਥਲਨ[11] ਬਸੁਧ[12] ਗਗਨ ਏਕ ਏਕੰਕਾਰੰ[13] ॥ ੧ ॥ ਰਹਾਉ ॥ ਹਰਨ[14] ਧਰਨ[15] [16]ਪੁਨ ਪੁਨਹ ਕਰਨ ॥ [17]ਨਹ ਗਿਰਹ ਨਿਰੰਹਾਰੰ ॥ ੧ ॥ ਗੰਭੀਰ ਧੀਰ[18] ਨਾਮ ਹੀਰ[19] ਊਚ ਮੂਚ[20] ਅਪਾਰੰ ॥ [21]ਕਰਨ ਕੇਲ ਗੁਣ ਅਮੋਲ ਨਾਨਕ ਬਲਿਹਾਰੰ ॥ ੨ ॥ ੧ ॥ ੫੯ ॥ ਰਾਮਕਲੀ ਮਹਲਾ ੫ ‡ ॥ ਰੂਪ ਰੰਗ ਸੁਗੰਧ ਭੋਗ ਤਿਆਗਿ ਚਲੇ [22]ਮਾਇਆ ਛਲੇ ਕਨਿਕ ਕਾਮਨੀ ॥ ੧ ॥ ਰਹਾਉ ॥ ਭੰਡਾਰ ਦਰਬ[23] ਅਰਬ ਖਰਬ ਪੇਖਿ ਲੀਲਾ ਮਨੁ ਸਧਾਰੈ ॥ ਨਹ ਸੰਗਿ ਗਾਮਨੀ ॥ ੧ ॥ ਸੁਤ[24] ਕਲਤ੍ਰ[25] ਭ੍ਰਾਤ[26] ਮੀਤ ਉਰਝਿ[27] ਪਰਿਓ ਭਰਮਿ ਮੋਹਿਓ ਇਹ [28]ਬਿਰਖ ਛਾਮਨੀ ॥ ਚਰਨ ਕਮਲ ਸਰਨ ਨਾਨਕ ਸੁਖੁ ਸੰਤ ਭਾਵਨੀ[29] ॥ ੨ ॥ ੨ ॥ ੬੦ ॥

ੴ ਸਤਿਗੁਰ ਪ੍ਰਸਾਦਿ ॥ ਰਾਗੁ ਰਾਮਕਲੀ ਮਹਲਾ ੯ ਤਿਪਦੇ § ॥ ਰੇ ਮਨ ਓਟਿ ਲਹੁ ਹਰਿਨਾਮਾ ॥ ਜਾ ਕੈ ਸਿਮਰਨਿ ਦੁਰਮਤਿ[30] ਨਾਸੈ ਪਾਵਹਿ [31]ਪਦੁ ਨਿਰਬਾਨਾ ॥ ੧ ॥ ਰਹਾਉ ॥ ਬਡਭਾਗੀ ਤਿਹਿ ਜਨ ਕਉ ਜਾਨਉ ਜੋ ਹਰਿ ਕੇ ਗੁਨ ਗਾਵੈ ॥

੧ ਜਨਮ ਮਰਨ ।
੨ ਚਾਨਣਾ (ਗਿਆਨ ਦਾ) ।
੩ ਨਿਸਤਾਰਾ ।
੪ ਸੰਸਾਰ ਸਾਗਰ ।
੫ ਸੁਖੀ ।
੬ ਕੂੜ । 'ਕੂਰਾਂ' ਬਹੁਵਚਨ ਹੈ ਕੂਰ ਦਾ । ਦੇਖੋ ਨੋਟ ੬ ।
੭ ਸੌਖੀ, ਸੁਖਦਾਇਕ ।
੮ ਸਹਜ ਅਵਸਥਾ ਵਿਚ ਸੁਖ ਮਾਣ । ਦੇਖੋ ਪੰ. ੭੪੧, ਨੋਟ ੨੧ ।
੯ ਨਰਾਂ ਵਿਚੋਂ ਸ੍ਰੇਸ਼ਟ ਨਰ, ਵਾਹਿਗੁਰੂ ।
੧੦ ਜਲਾਂ ਵਿਚ ।
੧੧ ਥਲਾਂ ਵਿਚ ।
੧੨ ਧਰਤੀ ਵਿਚ ।
੧੩ ਅਦ੍ਵੈਤ ਬ੍ਰਹਮ ।
੧੪ ਮਾਰਨ ਵਾਲਾ ।
੧੫ ਧਾਰਨ ਵਾਲਾ (ਪਾਲਨਾ ਕਰਦਾ ਹੈ) ।
੧੬ ਫਿਰ ਫਿਰ ਪੈਦਾ ਕਰਦਾ ਹੈ ।
੧੭ ਨਾ ਘਰ ਸੂ, ਨਾ ਭੋਜਨ ਖਾਂਦਾ ਹੈ ।
੧੮ ਧੀਰਜ ਰੂਪ ।
੧੯ ਹੀਰਾ ।
੨੦ ਵਡਾ ।
੨੧ ਕੇਲ (ਕੌਤਕ) ਕਰਨ ਵਾਲਾ, ਚੋਜੀ ।
੨੨ ਸੋਨਾ ਅਤੇ ਇਸਤਰੀ ਆਦਿ ਮਾਇਆ ਦੇ ਛਲੇ ਹੋਏ ।
੨੩ ਧਨ । ਧਨ ਦੇ ਬੇਅੰਤ ਭੰਡਾਰੇ ਵੇਖ ਕੇ ਮਨ ਵਿਚ ਢਾਰਸ ਬੰਨ੍ਹਦਾ ਹੈ, ਪਰ ਨਾਲ ਨਹੀਂ ਗਾਮਨੀ (ਜਾਂਦੀ) ।
੨੪ ਪੁੱਤਰ ।
੨੫ ਇਸਤਰੀ ।
੨੬ ਭਾਈ ।
੨੭ ਫਸਿਆ ।
੨੮ ਇਹ ਬਿਰਛ ਦੀ ਛਾਂ ਵਾਂਗ ਹੈ ।
੨੯ ਸ਼ਰਧਾ ।
੩੦ ਖੋਟੀ ਮਤ ।
੩੧ ਨਿਰਬਾਣ ਪਦ, ਮੁਕਤਿ ।

---

* ਇਨ੍ਹਾਂ ਦੋਹਾਂ ਸ਼ਬਦਾਂ ਵਿਚ ਹਰੀ-ਨਾਮ ਦੇ ਗੁਣ ਗਾਉਣ ਦੇ ਲਾਭ ਦਸੇ ਹਨ ।

† ਸਰਵ-ਵਿਆਪੀ, ਸਭ ਦੇ ਅਧਾਰ ਹਰੀ ਨੂੰ ਨਮਸਕਾਰ ਹੈ ।

‡ ਮਾਇਆ ਦੇ ਰੂਪ ਰੰਗ ਸਭ ਛਲ ਰੂਪ ਹਨ ; ਇਨ੍ਹਾਂ ਵਿਚ ਸੁਖ ਨਹੀਂ । ਸੁਖ ਤਾਂ ਗੁਰੂ ਵਿਚ ਸ਼ਰਧਾ ਰਖ ਕੇ ਹਰੀ ਦੀ ਸ਼ਰਨ ਲੈਣ ਵਿਚ ਹੈ ।

§ ਹਰੀ-ਨਾਮ ਦੀ ਓਟ ਲੈਣ ਨਾਲ ਮਨੁਖ ਮੁਕਤ ਹੋ ਜਾਂਦਾ ਹੈ, ਜਿਵੇਂ ਅਜਾਮਲ ਤੇ ਗਜ ਮੁਕਤ ਹੋ ਗਏ ।

ਜਨਮ ਜਨਮ ਕੇ ਪਾਪ [੧]ਖੋਇ ਕੈ ਫੁਨਿ[੨] ਬੈਕੁੰਠਿ ਸਿਧਾਵੈ[੩] ॥੧॥ ਅਜਾਮਲ ਕਉ
ਅੰਤ ਕਾਲ ਮੈ ਨਾਰਾਇਨ[੪] ਸੁਧਿ ਆਈ ॥ [੫]ਜਾਂ ਗਤਿ ਕਉ ਜੋਗੀਸੁਰ ਬਾਛਤ ਸੋ
ਗਤਿ ਛਿਨ ਮਹਿ ਪਾਈ ॥ ੨ ॥ ਨਾਹਨ ਗੁਨੁ ਨਾਹਨਿ ਕਛੁ ਬਿਦਿਆ[੬] ਧਰਮੁ
ਕਉਨੁ ਗਜਿ[੭] ਕੀਨਾ ॥ ਨਾਨਕ ਬਿਰਦੁ[੮] ਰਾਮ ਕਾ ਦੇਖੋ [੯]ਅਭੈ ਦਾਨੁ ਤਿਹਿ
ਦੀਨਾ ॥ ੩ ॥ ੧ ॥ ਰਾਮਕਲੀ ਮਹਲਾ ੯ * ॥ ਸਾਧੋ [੧੦]ਕਉਨੁ ਜੁਗਤਿ ਅਬਿ
ਕੀਜੈ ॥ [੧੧]ਜਾ ਤੇ ਦੁਰਮਤਿ ਸਗਲ ਬਿਨਾਸੈ ਰਾਮ ਭਗਤਿ ਮਨੁ ਭੀਜੈ ॥੧॥ਰਹਾਉ॥
ਮਨੁ ਮਾਇਆ ਮੈ [੧੨]ਉਰਝਿ ਰਹਿਓ ਹੈ ਬੂਝੈ ਨਹ ਕਛੁ ਗਿਆਨਾ ॥ ਕਉਨੁ ਨਾਮੁ
ਜਗ ਜਾ ਕੈ ਸਿਮਰੈ ਪਾਵੈ [੧੩]ਪਦੁ ਨਿਰਬਾਨਾ ॥ ੧ ॥ ਭਏ ਦਇਆਲ ਕ੍ਰਿਪਾਲ
ਸੰਤ ਜਨ ਤਬ ਇਹ ਬਾਤ ਬਤਾਈ ॥ [੧੪]ਸਰਬ ਧਰਮ ਮਾਨੋ ਤਿਹ ਕੀਏ ਜਿਹ
ਪ੍ਰਭ ਕੀਰਤਿ ਗਾਈ ॥ ੨ ॥ ਰਾਮਨਾਮ ਨਰ [੧੫]ਨਿਸਿ ਬਾਸੁਰ ਮੈ ਨਿਮਖ ਏਕ
ਉਰਧਾਰੈ[੧੬] ॥ ਜਮ ਕੋ ਤ੍ਰਾਸੁ[੧੭] ਮਿਟੈ ਨਾਨਕ ਤਿਹ ਅਪੁਨੋ ਜਨਮੁ ਸਵਾਰੈ॥੩॥੨॥
ਰਾਮਕਲੀ ਮਹਲਾ ੯ †॥ ਪ੍ਰਾਨੀ [੧੮]ਨਾਰਾਇਨਿ ਸੁਧਿ ਲੇਹ॥ਛਿਨੁ ਛਿਨੁ ਅਉਧ[੧੯]
ਘਟੈ ਨਿਸ ਬਾਸੁਰ ਬ੍ਰਿਥਾ ਜਾਤੁ ਹੈ ਦੇਹ॥ ੧ ॥ ਰਹਾਉ ॥ ਤਰਨਾਪੋ[੨੦] ਬਿਖਿਅਨ
ਸਿਉ ਖੋਇਓ ਬਾਲਪਨੁ ਅਗਿਆਨਾ ॥ ਬਿਰਧ ਭਇਓ ਅਜਹੂ ਨਹੀ ਸਮਝੈ
[੨੧]ਕਉਨੁ ਕੁਮਤਿ ਉਰਝਾਨਾ ॥ ੧ ॥ ਮਾਨਸ ਜਨਮੁ ਦੀਓ [੨੨]ਜਿਹ ਠਾਕੁਰ ਸੋ ਤੈ
ਕਿਉ ਬਿਸਰਾਇਓ ॥ ਮੁਕਤਿ ਹੋਤ ਨਰ ਜਾ ਕੈ ਸਿਮਰੈ ਨਿਮਖ ਨ ਤਾ ਕੋ
ਗਾਇਓ ॥ ੨ ॥ ਮਾਇਆ ਕੋ ਮਦੁ[੨੩] ਕਹਾ ਕਰਤੁ ਹੈ [੨੪]ਸੰਗਿ ਨ ਕਾਹੂ ਜਾਈ ॥
ਨਾਨਕ ਕਹਤ ਚੇਤਿ ਚਿੰਤਾਮਨਿ[੨੫] ਹੋਇ ਹੈ ਅੰਤਿ ਸਹਾਈ ॥ ੩ ॥ ੩ ॥ ੮੧ ॥

ਰਾਮਕਲੀ ਮਹਲਾ ੧ ਅਸਟਪਦੀਆ

ੴ ਸਤਿਗੁਰ ਪ੍ਰਸਾਦਿ ॥ ‡ ॥ ਸੋਈ ਚੰਦੁ ਚੜਹਿ ਸੇ ਤਾਰੇ ਸੋਈ
ਦਿਨੀਅਰੁ[੨੬] ਤਪਤ ਰਹੈ ॥ ਸਾ ਧਰਤੀ ਸੋ ਪਉਣੁ ਝੁਲਾਰੇ [੨੭]ਜੁਗ ਜੀਅ ਖੇਲੇ
ਥਾਵ ਕੈਸੇ ॥ ੧ ॥ [੨੮]ਜੀਵਨ ਤਲਬ ਨਿਵਾਰਿ ॥ ਹੋਵੈ ਪਰਵਾਣਾ ਕਰਹਿ
ਧਿਙਾਣਾ[੨੯] ਕਲਿ ਲਖਣ ਵੀਚਾਰਿ ॥ ੧ ॥ ਰਹਾਉ ॥ [੩੦]ਕਿਤੈ ਦੇਸਿ ਨ
ਆਇਆ ਸੁਣੀਐ ਤੀਰਥ ਪਾਸਿ ਨ ਬੈਠਾ ॥ [੩੧]ਦਾਤਾ ਦਾਨੁ ਕਰੇ ਤਹ ਨਾਹੀ
ਮਹਲ ਉਸਾਰਿ ਨ ਬੈਠਾ ॥ ੨ ॥ [੩੨]ਜੇ ਕੋ ਸਤੁ ਕਰੇ ਸੋ ਛੀਜੈ ਤਪ ਘਰਿ ਤਪੁ ਨ
ਹੋਈ ॥ ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ ॥ ੩ ॥ ਜਿਸੁ
ਸਿਕਦਾਰੀ[੩੩] ਤਿਸਹਿ ਖੁਆਰੀ ਚਾਕਰ ਕੇਹੇ ਡਰਣਾ ॥ ਜਾ ਸਿਕਦਾਰੈ

੧ ਦੂਰ
੨ ਫਿਰ, ਉਪਰੰਤ।
੩ ਜਾਂਦਾ ਹੈ।
੪ ਵਾਹਿਗੁਰੂ ਦੀ। ਪਾਪੀ ਅਜਾਮਲ ਦੇ ਪੁਤਰ ਦਾ ਨਾਮ ਨਰਾਇਣ ਸੀ, ਪੁਤਰ ਨਰਾਇਣ ਦਾ ਧਿਆਨ ਕਰਦਿਆਂ ਹੀ ਵਾਹਿਗੁਰੂ ਦੀ ਸੁਧ ਆਈ ਤੇ ਮੁਕਤ ਹੋ ਗਿਆ। ਦੇਖੋ ਪੰ. ੮੩੦, ਨੋਟ ੨੮।
੫ ਜਿਸ ਅਵਸਥਾ ਨੂੰ ਵਡੇ ਜੋਗੀ ਚਾਹੁੰਦੇ ਹਨ।
੬ ਵਿਦਿਆ।
੭ ਹਾਥੀ ਨੇ। ਹਾਥੀ ਨੇ ਕਿਹੜਾ ਧਰਮ ਕੀਤਾ ਸੀ? ਦੇਖੋ ਪੰ. ੮੩੦, ਨੋਟ ੩੦।
੮ ਸੁਭਾਵ (ਮਿਹਰ ਵਾਲਾ)।
੯ ਨਿਰਭਉ ਪਦਵੀ ਦਾ ਦਾਨ।
੧੦ ਕਿਹੜੀ ਵਿਰ੍ਤਿ?
੧੧ ਜਿਸ ਨਾਲ ਸਾਰੀ ਖੋਟੀ ਬੁਧ ਦੂਰ ਹੋ ਜਾਵੇ, ਅਤੇ ਮਨ ਹਰੀ ਦੀ ਭਗਤੀ ਵਿਚ ਰਚ ਜਾਵੇ।
੧੨ ਫਸਿਆ ਹੈ।
੧੩ ਨਿਰਵਾਣ ਪਦ, ਮੁਕਤੀ।
੧੪ ਇਹ ਸਮਝੋ ਕਿ ਉਸ ਨੇ ਸਾਰੇ ਕਰਮ-ਧਰਮ ਕਰ ਲਏ ਹਨ ਜਿਸ ਨੇ ਹਰੀ ਦਾ ਜਸ ਗਾਇਆ ਹੈ।
੧੫ ਰਾਤ ਦਿਨ ਵਿਚ।
੧੬ ਦਿਲ ਵਿਚ ਟਿਕਾਵੇ।
੧੭ ਡਰ।
੧੮ ਨਾਰਾਇਣ ਵਿਚ ਧਿਆਨ ਕਰ।
੧੯ ਉਮਰ।
੨੦ ਤਰੁਣਾਪਾ, ਜਵਾਨੀ।
੨੧ ਤੂੰ ਕਿਹੜੀ ਭੈੜੀ ਮਤ ਵਿਚ ਫਸ ਰਿਹਾ ਹੈਂ?
੨੨ ਜਿਸ ਮਾਲਕ ਨੇ।
੨੩ ਨਸ਼ਾ, ਹੰਕਾਰ।
੨੪ ਇਹ ਮਾਇਆ ਕਿਸੇ ਦੇ ਨਾਲ ਤਾਂ ਜਾਂਦੀ ਨਹੀਂ।
੨੫ ਪੁਰਾਣਾਂ ਅਨੁਸਾਰ ਇਕ ਰਤਨ ਜੋ ਮਨ-ਇਛੇ ਫਲ ਦਿੰਦਾ ਹੈ, ਭਾਵ ਵਾਹਿਗੁਰੂ।
੨੬ ਸੂਰਜ।
੨੭ ਜੁਗ ਜੀਵਾਂ ਵਿਚ ਖੇਡਦਾ ਹੈ (ਵਰਤਦਾ ਹੈ), ਇਸ ਗਲ ਦੇ ਮੰਨਣ ਦੀ ਥਾਂ ਕਿਵੇਂ ਹੋ ਸਕਦੀ ਹੈ? ਭਾਵ ਇਸ ਗਲ ਦੇ ਮੰਨਣ ਦੀ ਗੁੰਜਾਇਸ਼ ਕੋਈ ਨਹੀਂ ਕਿ ਜੁਗਾਂ ਦਾ ਅਸਰ ਜੀਵਾਂ ਤੇ (ਮਨੁਖੀ ਸੁਭਾ ਤੇ) ਹੁੰਦਾ ਹੈ।
੨੮ ਜੀਵਣ ਦੀ ਇੱਛਾ ਦੂਰ ਕਰੋ, ਕਲਿਜੁਗ ਆਪੇ ਦੂਰ ਹੋ ਜਾਊ। ਦੇਖੋ ਪੰ. ੮੭੬, ਨੋਟ ੧੬।
੨੯ ਧੋਖਾ। ਜਿਹੜਾ ਇਥੇ ਧੋਖਾ ਕਰਦਾ ਹੈਂ, ਉਹੋ ਪ੍ਰਵਾਣ ਸਮਝਿਆ ਜਾਣਾ, ਇਹੋ ਕਲਿਜੁਗ ਦੀ ਨਿਸ਼ਾਨੀ ਸਮਝ।
੩੦ ਇਹ ਨਹੀਂ ਕਦੀ ਸੁਣਿਆ ਕਿ ਕਲਿਜੁਗ ਫਲਾਣੇ ਦੇਸ ਵਿਚ ਆਇਆ ਸੀ, ਜਾਂ ਫਲਾਣੇ ਤੀਰਥ ਉਤੇ ਬੈਠਾ ਦੇਖਿਆ ਗਿਆ ਸੀ।
੩੧ ਜਿਥੇ ਕੋਈ ਦਾਤਾ ਦਾਨ ਕਰਦਾ ਹੈ, ਉਥੇ ਵੀ ਕਲਿਜੁਗ ਨਹੀਂ ਬੈਠਾ; ਨਾ ਕਿਧਰੇ ਮਹਲ ਹੀ ਉਸਾਰ ਕੇ ਬੈਠਾ ਦਿਸਦਾ ਹੈ।
੩੨ ਕਲਿਜੁਗ ਦੇ ਲਛਣ ਇਹ ਹਨ ਕਿ ਜਿਹੜਾ ਕੋਈ ਸਤ-ਧਰਮ ਕਰੇ ਉਹ ਖ਼ਰਾਬ ਹੁੰਦਾ ਹੈ; ਕਰੜੀ ਘਾਲ ਕਰਨ ਵਾਲੇ ਦੇ ਘਰ ਘਾਲ ਪੂਰੀ ਨਹੀਂ ਹੁੰਦੀ: ਜੋ ਰਬ ਦਾ ਨਾਮ ਲਵੇ ਉਸ ਦੀ ਬਦਨਾਮੀ ਹੁੰਦੀ ਹੈ।
੩੩ ਸਰਦਾਰੀ। ਜਿਸ ਕਿਸੇ ਨੂੰ ਸਰਦਾਰੀ ਮਿਲੀ ਹੁੰਦੀ ਹੈ, ਉਸ ਦੀ ਬੇਇਜ਼ਤੀ ਹੁੰਦੀ ਹੈ, ਚਾਕਰਾਂ ਨੂੰ ਕਾਹਦਾ ਡਰ ਹੈ?

* ਉਹ ਕਿਹੜਾ ਤਰੀਕਾ ਹੈ ਜਿਸ ਦੁਆਰਾ ਮਨੁਖ ਦਾ ਮਨ ਮਾਇਆ ਵਿਚ ਰਚਨ ਵਾਲੀ ਖੋਟੀ ਮਤ ਛਡ ਕੇ ਹਰੀ ਦੀ ਭਗਤੀ ਵਿਚ ਲੀਨ ਹੋ ਜਾਏ? ਉਹ ਤਰੀਕਾ ਹਰੀ ਦੀ ਸਿਫ਼ਤ ਸਲਾਹ ਕਰਨਾ ਹੈ।

† ਮਨੁਖ ਮਾਇਆ ਦੀ ਮਸਤੀ ਵਿਚ ਸਾਰੀ ਉਮਰ ਐਵੇਂ ਹੀ ਗਵਾ ਲੈਂਦਾ ਹੈ ਤੇ ਹਰੀ ਦਾ ਸਿਮਰਨ ਨਹੀਂ ਕਰਦਾ।

‡ ਗੁਰੂ ਸਾਹਿਬ ਤੀਰਥ ਗਏ। ਮਰਦਾਨੇ ਪੁਛਿਆ ਕਿ ਲੋਕ ਤੀਰਥਾਂ ਤੇ ਵੀ ਪਾਪ ਕਿਉਂ ਕਰਦੇ ਹਨ? ਕੋਲੋਂ ਇਕ ਪੰਡਤ ਨੇ ਕਿਹਾ ਕਿ ਕਲਿਜੁਗ ਆਇਆ ਹੋਇਆ ਹੈ, ਇਸ ਲਈ ਧਰਮ ਦੀ ਗਿਲਾਨੀ ਹੋ ਰਹੀ ਹੈ। ਉਸ ਪ੍ਰਥਾਇ ਗੁਰੂ ਜੀ ਨੇ ਸਮਝਾਇਆ ਕਿ ਕਲਿਜੁਗ ਸਾਡਾ ਆਪਣਾ ਮਾੜਾ ਸੁਭਾਉ ਹੈ, ਜਿਸ ਅਨੁਸਾਰ ਅਸੀਂ ਪਾਪ ਕਰਦੇ ਹਾਂ, ਵਰਨਾ ਹਰ ਜ਼ਮਾਨੇ ਵਿਚ ਧਰਤੀ, ਸੂਰਜ, ਚੰਦ ਆਦਿਕ ਇਕੋ ਜਿਹੇ ਵਰਤ ਰਹੇ ਹਨ, ਫਿਰ ਇਹ ਮੰਨਣ ਦੀ ਗੁੰਜਾਇਸ਼ ਕਿਥੇ ਹੈ ਕਿ ਮਨੁਖਾਂ ਵਿਚ ਕੋਈ ਖ਼ਾਸ ਯੁਗ ਕੰਮ ਕਰਦਾ ਹੈ? ਜਿਥੇ ਭੀ ਕੋਈ ਚੰਗਾ ਕੰਮ ਕਰੇ, ਉਥੇ ਤੇ ਓਦੋਂ ਸਤਿਜੁਗ ਹੈ ਤੇ ਜਦ ਮੰਦਾ ਕੰਮ ਹੋਵੇ, ਓਦੋਂ ਤੇ ਉਥੇ ਕਲਿਯੁਗ ਦਾ ਵਰਤਾਰਾ ਹੈ।

[੧]ਪਵੈ ਜੰਜੀਰੀ ਤਾ ਚਾਕਰ ਹਥਹੁ ਮਰਣਾ ॥ ੪ ॥ [੨]ਆਖੁ ਗੁਣਾ ਕਲਿ ਆਈਐ ॥ [੩]ਤਿਹੁ ਜੁਗ ਕੇਰਾ ਰਹਿਆ ਤਪਾਵਸੁ [੪]ਜੇ ਗੁਣ ਦੇਹਿ ਤ ਪਾਈਐ ॥ ੧ ॥ ਰਹਾਉ ॥ ਕਲਿ ਕਲਵਾਲੀ[੫] ਸਰਾ ਨਿਬੇੜੀ ਕਾਜੀ ਕ੍ਰਿਸਨਾ ਹੋਆ ॥ [੬]ਬਾਣੀ ਬ੍ਰਹਮਾ ਬੇਦੁ ਅਥਰਬਣੁ ਕਰਣੀ ਕੀਰਤਿ ਲਹਿਆ ॥ ੫ ॥ [੭]ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ[੮] ਜਤ ਵਿਣੁ ਕਾਹੇ ਜਨੇਊ ॥ ਨਾਵਹੁ ਧੋਵਹੁ ਤਿਲਕੁ ਚੜਾਵਹੁ [੯]ਸੁਚ ਵਿਣੁ ਸੋਚ ਨ ਹੋਈ ॥ ੬ ॥ ਕਲਿ ਪਰਵਾਣੁ ਕਤੇਬ ਕੁਰਾਣੁ ॥ ਪੋਥੀ ਪੰਡਿਤ ਰਹੇ[੧੦] ਪੁਰਾਣ ॥ ਨਾਨਕ [੧੧]ਨਾਉ ਭਇਆ ਰਹਮਾਣੁ ॥ [੧੨]ਕਰਿ ਕਰਤਾ ਤੂ ਏਕੋ ਜਾਣੁ ॥ ੭ ॥ ਨਾਨਕ ਨਾਮੁ ਮਿਲੈ ਵਡਿਆਈ ਏਦੂ ਉਪਰਿ ਕਰਮੁ ਨਹੀ ॥ [੧੩]ਜੇ ਘਰਿ ਹੋਦੈ ਮੰਗਣਿ ਜਾਈਐ ਫਿਰਿ ਓਲਾਮਾ ਮਿਲੈ ਤਹੀ ॥ ੮ ॥ ੧ ॥ ਰਾਮਕਲੀ ਮਹਲਾ ੧ * ॥ [੧੪]ਜਤੁ ਪਰਬੋਧਹਿ ਮੜੀ ਬਧਾਵਹਿ ॥ ਆਸਣੁ[੧੫] ਤਿਆਗਿ ਕਾਹੇ ਸਚੁ ਪਾਵਹਿ ॥ ਮਮਤਾ ਮੋਹੁ ਕਾਮਣਿ ਹਿਤਕਾਰੀ[੧੬] ॥ ਨਾ ਅਉਧੂਤੀ[੧੭] ਨਾ ਸੰਸਾਰੀ ॥ ੧ ॥ ਜੋਗੀ [੧੮]ਬੈਸਿ ਰਹਹੁ ਦੁਬਿਧਾ ਦੁਖੁ ਭਾਗੈ ॥ ਘਰਿ ਘਰਿ ਮਾਗਤ ਲਾਜ ਨ ਲਾਗੈ ॥ ੧ ॥ ਰਹਾਉ ॥ ਗਾਵਹਿ ਗੀਤ ਨ [੧੯]ਚੀਨਹਿ ਆਪੁ ॥ [੨੦]ਕਿਉ ਲਾਗੀ ਨਿਵਰੈ ਪਰਤਾਪੁ ॥ ਗੁਰ ਕੈ ਸਬਦਿ ਰਚੈ ਮਨ ਭਾਇ[੨੧] ॥ [੨੨]ਭਿਖਿਆ ਸਹਜ ਵੀਚਾਰੀ ਖਾਇ ॥ ੨ ॥ ਭਸਮ ਚੜਾਇ ਕਰਹਿ ਪਾਖੰਡੁ ॥ ਮਾਇਆ ਮੋਹੁ ਸਹਹਿ ਜਮ ਡੰਡੁ ॥ ਫੂਟੈ ਖਾਪਰੁ[੨੩] ਭੀਖ ਨ ਭਾਇ[੨੪] ॥ ਬੰਧਨਿ ਬਾਧਿਆ ਆਵੈ ਜਾਇ ॥ ੩ ॥ ਬਿੰਦੁ[੨੫] ਨ ਰਾਖਹਿ ਜਤੀ ਕਹਾਵਹਿ ॥ [੨੬]ਮਾਈ ਮਾਗਤ ਤ੍ਰੈ ਲੋਭਾਵਹਿ ॥ [੨੭]ਨਿਰਦਇਆ ਨਹੀ ਜੋਤਿ ਉਜਾਲਾ ॥ ਬੂਡਤ ਬੂਡੇ ਸਰਬ ਜੰਜਾਲਾ ॥ ੪ ॥ ਭੇਖ ਕਰਹਿ ਖਿੰਥਾ[੨੮] ਬਹੁ ਥਟੂਆ[੨੯] ॥ ਝੂਠੋ ਖੇਲੁ ਖੇਲੈ ਬਹੁ ਨਟੂਆ[੩੦] ॥ ਅੰਤਰਿ ਅਗਨਿ ਚਿੰਤਾ ਬਹੁ ਜਾਰੇ[੩੧] ॥ ਵਿਣੁ ਕਰਮਾ ਕੈਸੇ ਉਤਰਸਿ ਪਾਰੇ ॥ ੫ ॥ ਮੁੰਦ੍ਰਾ ਫਟਕ[੩੨] ਬਨਾਈ ਕਾਨਿ[੩੩] ॥ [੩੪]ਮੁਕਤਿ ਨਹੀ ਬਿਦਿਆ ਬਿਗਿਆਨਿ ॥ [੩੫]ਜਿਹਵਾ ਇੰਦ੍ਰੀ ਸਾਦਿ ਲੋੁਭਾਨਾ ॥ ਪਸੂ ਭਏ ਨਹੀ ਮਿਟੈ ਨੀਸਾਨਾ[੩੬] ॥ ੬ ॥ [੩੭]ਤ੍ਰਿਬਿਧਿ ਲੋਗਾ ਤ੍ਰਿਬਿਧਿ ਜੋਗਾ ॥ ਸਬਦੁ ਵੀਚਾਰੈ ਚੂਕਸਿ[੩੮] ਸੋਗਾ ॥ [੩੯]ਊਜਲੁ ਸਾਚੁ ਸੁ ਸਬਦੁ ਹੋਇ ॥ ਜੋਗੀ ਜੁਗਤਿ ਵੀਚਾਰੇ ਸੋਇ ॥ ੭ ॥ ਤੁਝ ਪਹਿ[੪੦] ਨਉਨਿਧਿ[੪੧] ਤੂ ਕਰਣੈ ਜੋਗੁ ॥ ਥਾਪਿ ਉਥਾਪੇ[੪੨] ਕਰੇ ਸੁ ਹੋਗੁ ॥ ਜਤੁ ਸਤੁ ਸੰਜਮੁ ਸਚੁ ਸੁਚੀਤੁ[੪੩] ॥ ਨਾਨਕ ਜੋਗੀ ਤ੍ਰਿਭਵਣ[੪੪] ਮੀਤੁ ॥ ੮ ॥ ੨ ॥ ਰਾਮਕਲੀ ਮਹਲਾ ੧ † ॥ [੪੫]ਖਟੁ‡ ਮਟੁ ਦੇਹੀ ਮਨੁ ਬੈਰਾਗੀ ॥ ਸੁਰਤਿ ਸਬਦੁ ਧੁਨਿ ਅੰਤਰਿ ਜਾਗੀ ॥ ਵਾਜੈ ਅਨਹਦੁ[੪੬] ਮੇਰਾ ਮਨੁ ਲੀਣਾ ॥ ਗੁਰ ਬਚਨੀ ਸਚਿ ਨਾਮਿ ਪਤੀਣਾ ॥ ੧ ॥ ਪ੍ਰਾਣੀ ਰਾਮ ਭਗਤਿ ਸੁਖੁ ਪਾਈਐ ॥ ਗੁਰਮੁਖਿ[੪੭] ਹਰਿ

੧ ਜਦੋਂ ਭੀ ਸਰਦਾਰਾਂ ਨੂੰ ਜ਼ੰਜੀਰਾਂ ਪੈਂਦੀਆਂ ਹਨ ਤਾਂ ਨੌਕਰਾਂ ਹਥੋਂ ਮਰਦੇ ਹਨ, ਭਾਵ ਨੌਕਰ ਵਫ਼ਾਦਾਰੀ ਦੀ ਥਾਂ ਗ਼ਦਾਰੀ ਕਰਦੇ ਹਨ, ਤੇ ਮਾਲਕਾਂ ਨੂੰ ਫੜਾ ਦਿੰਦੇ ਹਨ ।

੨ ਹਰੀ ਦੇ ਗੁਣ ਕਹੁ, ਕਿਉਂਕਿ ਕਲਿਜੁਗ ਆਇਆ ਹੈ । ਦੇਖੋ ਪੰ ੪੪੫, ਫੁਟ ਨੋਟ * ।

੩ ਪਹਿਲਿਆਂ ਤਿੰਨਾਂ ਜੁਗਾਂ ਦਾ ਨਿਆਂ ਹੁਣ ਰਹਿ ਗਿਆ ਹੈ (ਦੂਰ ਹੋ ਗਿਆ ਹੈ) ।

੪ ਜੇ ਤੂੰ ਦੇਵੇਂ ਤਾਂ ਹਰੀ-ਗੁਣ ਕਹਣੇ (ਨਾਮ) ਹੀ ਇਸ ਜੁਗ ਵਿਚ ਪਾਵਣ ਜੋਗ ਹੈ ।

੫ ਕਲਹ (ਦੁਖ) ਵਾਲੀ । ਇਸ ਅਸ਼ਾਂਤ ਕਲਯੁਗ ਵਿਚ ਫ਼ੈਸਲੇ ਸ਼ਰ੍ਹਾ ਕਰਦੀ ਹੈ ਤੇ ਕਾਜ਼ੀ ਨੀਲੇ ਕਪੜੇ ਪਾਣ ਕਰਕੇ ਕ੍ਰਿਸ਼ਨ ਦੀ ਥਾਂ ਮੰਨਿਆ ਜਾਂਦਾ ਹੈ ।

੬ ਅਜ ਕਲ ਦੀ ਬਾਣੀ ਕਿਹੜੀ ਹੈ ?—ਬ੍ਰਹਮਾ ਦਾ ਅਥਰਵਣ ਵੇਦ; ਅਤੇ ਅਮਲ ਕੀ ਲਭਾ ਹੈ ?—ਹਰੀ ਦਾ ਜਸ : "ਹਰਿ ਕੀਰਤਿ ਰੁਤਿ ਆਈ" (ਪੰ. ੪੪੬) ।

੭ ਪ੍ਰਤੀਤੀ (ਨਿਸਚੇ) ਬਿਨਾਂ ਪੂਜਾ ਕਾਹਦੀ ?

੮ ਮਨ ਇੰਦ੍ਰੀਆਂ ਨੂੰ ਵਿਕਾਰਾਂ ਤੋਂ ਰੋਕਣ ਦੀ ਕ੍ਰਿਆ ।

੯ ਸੁਚੀ ਰਹਿਣੀ ਬਿਨਾਂ ਪਵਿਤ੍ਰਤਾ ਨਹੀਂ ਹੋ ਸਕਦੀ ।

੧੦ ਰਹਿ ਗਏ, ਨਹੀਂ ਮੰਨੇ ਜਾਂਦੇ ।

੧੧ ਦੇਖੋ ਪੰ. ੪੭੦, ਨੋਟ ੯ ।

੧੨ ਹੇ ਭਾਈ ! ਤੂੰ ਉਸ ਕਰਤੇ ਨੂੰ ਸਭ ਸਮਿਆਂ ਵਿਚ ਇਕ ਕਰਕੇ ਸਮਝ । ਲੋਕ ਭਾਵੇਂ ਸਮੇਂ ੨ ਉਸ ਦਾ ਨਾਮ ਤੇ ਰੂਪ ਬਦਲਦੇ ਹਨ, ਕਦੀ ਉਹ ਰਾਮ ਤੇ ਕਦੀ ਰਹਮਾਨ ਕਹਾਂਦਾ ਹੈ, ਪਰ ਉਹ ਹੈ ਆਪ ਇਕੋ ਹੀ ।

੧੩ ਭਾਵ ਵਾਹਿਗੁਰੂ ਤੇਰੇ ਘਰ ਵਿਚ ਹੈ, ਤੂੰ ਬਾਹਰ ਕਿਉਂ ਭਟਕਦਾ ਹੈਂ ?

੧੪ ਹੇ ਜੋਗੀ ! ਤੂੰ ਜਗਤ ਨੂੰ ਉਪਦੇਸ਼ ਦਿੰਦਾ ਹੈਂ ਤੇ ਆਪਣੀ ਪੇਟ ਪੂਜਾ ਨਾਲ ਸਰੀਰ ਮੜ੍ਹੀ ਵਧਾਉਂਦਾ ਹੈਂ ।

੧੫ ਟਿਕਾਉ । ਆਪ ਅਡੋਲਤਾ ਛਡ ਬੈਠਾ ਹੈਂ ਤੇ ਸਚ ਕਿਵੇਂ ਪਾ ਸਕਦਾ ਹੈਂ ?

੧੬ ਪ੍ਰੇਮੀ (ਇਸਤਰੀ ਦਾ) ।

੧੭ ਤਿਆਗੀ ।   ੧੮ ਟਿਕ ਜਾਵੇ ।

੧੯ ਆਪਣੇ ਆਪ ਨੂੰ ਨਹੀਂ ਸਮਝਦਾ ਹੈਂ ।

੨੦ ਪਰਿਤਾਪ (ਵਿਸ਼ੇਸ਼ ਕਰਕੇ ਲਗੀ ਤਪਸ਼) ਜੋ ਲਗੀ ਹੋਈ ਹੈ, ਕਿਵੇਂ ਦੂਰ ਹੋਵੇ ?

੨੧ ਪ੍ਰੇਮ ਨਾਲ ।

੨੨ ਸਹਜ-ਵਿਚਾਰ, ਭਾਵ ਅਸਲ ਗਿਆਨ ਦੀ ਭਿਛਿਆ ਖਾਵੇਂ ।

੨੩ ਮੰਗਣ ਲਈ ਭਾਂਡਾ ।

੨੪ ਪ੍ਰੇਮ । ਤੇਰਾ ਹਿਰਦਾ ਰੂਪ ਖਪਰ ਟੁਟ ਪਿਆ ਹੈ ਤੇ ਪ੍ਰੇਮ ਰੂਪ ਭਿਛਿਆ ਉਸ ਵਿਚ ਪੈਂਦੀ ਨਹੀਂ ।   ੨੫ ਬੂੰਦ, ਵੀਰਜ ।

੨੬ ਤਿੰਨਾਂ ਗੁਣਾਂ ਵਿਚ ਲੁਭਾਇਮਾਨ ਹੋ ਕੇ ਮਾਇਆ ਮੰਗਦਾ ਹੈਂ ।

੨੭ ਦਇਆ ਰਹਿਤ ਹੈਂ ਅਤੇ ਰਬ ਦੀ ਜੋਤ ਦਾ ਪ੍ਰਕਾਸ਼ ਨਹੀਂ ਹੋਇਆ ; ਹਰ ਤਰ੍ਹਾਂ ਦੇ ਜੰਜਾਲ ਵਿਚ ਡੁਬਿਆ ਹੈਂ ।

੨੮ ਢੋਂਗ ਜੋਗੀਆਂ ਦਾ, ਕਫਨੀ ।

੨੯ ਠਾਟ (ਬਨਾਉਟਾਂ) ਬਣਾਨ ਵਾਲਾ ।

੩੦ ਮਦਾਰੀ ।   ੩੧ ਸਾੜਦੀ ਹੈ ।

੩੨ ਕੱਚ ਦੀਆਂ ।   ੩੩ ਕੰਨਾਂ ਵਿਚ ।

੩੪ ਵਿਦਿਆ ਤੋਂ ਬੇਗਿਆਨੇ ਨੂੰ ਮੁਕਤੀ ਨਹੀਂ ।

੩੫ ਜੀਭ ਅਤੇ ਇੰਦ੍ਰੀ ਦੇ ਸਵਾਦ ਵਿਚ ਲੁਭਿਤ ਹੋਇਆ ੨ ਹੈਂ ।

੩੬ ਪਸ਼ੂਪੁਣੇ ਦਾ ਨਿਸ਼ਾਨ ।

੩੭ ਜਿਵੇਂ ਸੰਸਾਰੀ ਤਿਵੇਂ ਜੋਗੀ ਭੀ ਤਿੰਨਾਂ ਗੁਣਾਂ ਵਾਲੀ ਮਾਇਆ ਵਿਚ ਗ੍ਰਸੇ ਰਹਿੰਦੇ ਹਨ ।

੩੮ ਦੂਰ ਹੁੰਦਾ ਹੈ ।

੩੯ ਕਿਉਂਕਿ ਉਹ ਸ਼ਬਦ ਉਜਲ ਅਤੇ ਸਚਾ ਹੁੰਦਾ ਹੈ ਅਤੇ ਐਸਾ ਜੋਗੀ ਹੀ ਜੁਗਤਿ ਪਛਾਣਦਾ ਹੈ।

੪੦ ਪਾਸ ।   ੪੧ ਦੇਖੋ ਪੰ. ੭੫੦, ਫੁਟਨੋਟ ‡।

੪੨ ਢਾਂਹਦਾ ਹੈ ।   ੪੩ ਸੁਚਿਤ, ਪਵਿੱਤਰ ਦਿਲ ।

੪੪ ਤਿੰਨਾਂ ਲੋਕਾਂ ਦਾ ।

੪੫ ਛੇ ਚਕਰਾਂ ਵਾਲੀ ਦੇਹੀ ਰੂਪ ਮਠ ਹੈ, ਉਸ ਵਿਚ ਰਹਿਣ ਵਾਲਾ ਬੈਰਾਗੀ ਮਨ ਹੈ, ਉਸ ਦੇ ਅੰਦਰ ਆਤਮਕ ਮੌਜ ਵਾਲਾ ਸ਼ਬਦ ਗੂੰਜਿਆ ਹੈ, ਇਹ ਧੁਨੀ ਉਠੀ ਸਮਝੋ ।

੪੬ ਦੇਖੋ ਪੰ. ੭੬੭, ਫੁਟ ਨੋਟ * ।

੪੭ ਗੁਰੂ ਦੁਆਰਾ ।

---

* ਜੋਗੀ ਨੂੰ ਸਿਖਿਆ ਦੇਂਦੇ ਹਨ ਕਿ ਭੇਖ ਛਡ ਕੇ ਗੁਰ-ਸ਼ਬਦ ਰਾਹੀਂ ਆਪਣੀ ਜ਼ਿੰਦਗੀ ਪਵਿੱਤਰ ਕਰ ਕੇ ਹਰੀ ਦੀ ਲਗਨ ਲਾਵੇ ।

† ਜੋਗੀ ਨੂੰ ਉਪਦੇਸ਼ ਹੈ ਕਿ ਮਾਇਆ ਦਾ ਮੋਹ ਛਡ ਕੇ ਗੁਰੂ ਦੇ ਸ਼ਬਦ ਰਾਹੀਂ ਹਰੀ ਵਿਚ ਲਿਵ ਜੋੜੇ ।

‡ ਜੋਗ ਅਨੁਸਾਰ ਸਰੀਰ ਦੇ ਛੇ ਚੱਕਰ ਮੰਨੇ ਜਾਂਦੇ ਹਨ, ਜਿਨਾਂ ਵਿਚੋਂ ਸੁਆਸ ਲੰਘ ਕੇ ਦਸਮ ਦੁਆਰ ਪਹੁੰਚਦਾ ਹੈ । ਛੇ ਚੱਕਰ ਇਹ ਹਨ :—ਮੂਲਾਧਾਰ (ਗੁਦਾ ਮੰਡਲ ਦਾ ਚੱਕਰ), ਸ੍ਵਾਧਿਸ੍ਥਾਨ (ਲਿੰਗ ਦੀ ਜੜ੍ਹ ਵਿਚ), ਮਣਿਪੂਰ ਚੱਕਰ (ਧੁਨੀ ਦੇ ਕੋਲ), ਅਨਾਹਤ ਚੱਕਰ (ਦਿਲ ਵਿਚ), ਵਿਸ਼ੁਧ ਚੱਕਰ (ਗਲੇ ਵਿਚ), ਆਗਿਆ ਚੱਕਰ (ਭੌਹਾਂ ਦੇ ਵਿਚਕਾਰ) ।

ਹਰਿ ਮੀਠਾ ਲਾਗੈ ਹਰਿ ਹਰਿ ਨਾਮਿ ਸਮਾਈਐ ॥ ੧ ॥ ਰਹਾਉ ॥ ਮਾਇਆ ਮੋਹੁ ਬਿਵਰਜਿ[੧] ਸਮਾਏ ॥ ਸਤਿਗੁਰੁ ਭੇਟੈ[੨] ਮੇਲਿ ਮਿਲਾਏ ॥ ਰਾਮੁ ਰਤਨੁ ਨਿਰਮੋਲਕੁ ਹੀਰਾ ॥ ਤਿਤੁ ਰਾਤਾ ਮੇਰਾ ਮਨੁ ਧੀਰਾ[੩] ॥ ੨ ॥ ਹਉਮੈ ਮਮਤਾ ਰੋਗੁ ਨ ਲਾਗੈ ॥ ਰਾਮ ਭਗਤਿ ਜਮ ਕਾ ਭਉ ਭਾਗੈ ॥ ਜਮੁ ਜੰਦਾਰੁ[੪] ਨ ਲਾਗੈ ਮੋਹਿ[੫] ॥ ਨਿਰਮਲ ਨਾਮੁ ਰਿਦੈ ਹਰਿ ਸੋਹਿ[੬] ॥ ੩ ॥ ਸਬਦੁ ਬੀਚਾਰਿ [੭]ਭਏ ਨਿਰੰਕਾਰੀ ॥ ਗੁਰਮਤਿ ਜਾਗੇ ਦੁਰਮਤਿ ਪਰਹਾਰੀ[੮] ॥ ਅਨਦਿਨੁ[੯] ਜਾਗਿ ਰਹੇ ਲਿਵ ਲਾਈ ॥ [੧੦]ਜੀਵਨ ਮੁਕਤਿ ਗਤਿ ਅੰਤਰਿ ਪਾਈ ॥ ੪ ॥ ਅਲਿਪਤ ਗੁਫਾ ਮਹਿ ਰਹਹਿ ਨਿਰਾਰੇ[੧੧] ॥ ਤਸਕਰ[੧੨] ਪੰਚ ਸਬਦਿ ਸੰਘਾਰੇ[੧੩] ॥ ਪਰ ਘਰ ਜਾਇ ਨ ਮਨੁ ਡੋਲਾਏ ॥ ਸਹਜ ਨਿਰੰਤਰਿ[੧੪] ਰਹਉ ਸਮਾਏ ॥ ੫ ॥ ਗੁਰਮੁਖਿ ਜਾਗਿ ਰਹੇ ਅਉਧੂਤਾ[੧੫] ॥ ਸਦ ਬੈਰਾਗੀ [੧੬]ਤਤੁ ਪਰੋਤਾ ॥ ਜਗੁ ਸੂਤਾ[੧੭] ਮਰਿ ਆਵੈ ਜਾਇ ॥ ਬਿਨੁ ਗੁਰ ਸਬਦ ਨ ਸੋਝੀ ਪਾਇ ॥ ੬ ॥ [੧੮]ਅਨਹਦ ਸਬਦੁ ਵਜੈ ਦਿਨੁ ਰਾਤੀ ॥ [੧੯]ਅਵਿਗਤ ਕੀ ਗਤਿ ਗੁਰਮੁਖਿ[੨੦] ਜਾਤੀ ॥ ਤਉ ਜਾਨੀ ਜਾ ਸਬਦਿ ਪਛਾਨੀ ॥ ਏਕੋ ਰਵਿ ਰਹਿਆ ਨਿਰਬਾਨੀ[੨੧] ॥ ੭ ॥ [੨੨]ਸੁੰਨ ਸਮਾਧਿ ਸਹਜਿ ਮਨੁ ਰਾਤਾ ॥ ਤਜਿ ਹਉ ਲੋਭਾ[੨੩] ਏਕੋ ਜਾਤਾ ॥ ਗੁਰ ਚੇਲੇ ਅਪਨਾ ਮਨੁ ਮਾਨਿਆ ॥ ਨਾਨਕ ਦੂਜਾ ਮੇਟਿ ਸਮਾਨਿਆ ॥ ੮ ॥ ੩ ॥ ਰਾਮਕਲੀ ਮਹਲਾ ੧ * ॥ ਸਾਹਾ[੨੪] ਗਣਹਿ ਨ ਕਰਹਿ ਬੀਚਾਰੁ ॥ [੨੫]ਸਾਹੇ ਊਪਰਿ ਏਕੰਕਾਰੁ ॥ ਜਿਸੁ ਗੁਰੁ ਮਿਲੈ ਸੋਈ ਬਿਧਿ ਜਾਣੈ ॥ ਗੁਰਮਤਿ ਹੋਇ ਤ ਹੁਕਮੁ ਪਛਾਣੈ ॥ ੧ ॥ ਝੂਠੁ ਨ ਬੋਲਿ ਪਾਡੇ ਸਚੁ ਕਹੀਐ ॥ ਹਉਮੈ ਜਾਇ ਸਬਦਿ ਘਰੁ[੨੬] ਲਹੀਐ ॥੧॥ ਰਹਾਉ ॥ [੨੭]ਗਣਿ ਗਣਿ ਜੋਤਕੁ ਕਾਂਡੀ ਕੀਨੀ ॥ ਪੜੈ ਸੁਣਾਵੈ [੨੮]ਤਤੁ ਨ ਚੀਨੀ ॥ ਸਭਸੈ ਊਪਰਿ ਗੁਰ ਸਬਦੁ ਬੀਚਾਰੁ ॥ ਹੋਰ ਕਥਨੀ ਬਦਉ[੨੯] ਨ ਸਗਲੀ ਛਾਰੁ ॥੨॥ ਨਾਵਹਿ ਧੋਵਹਿ ਪੂਜਹਿ ਸੈਲਾ[੩੦] ॥ ਬਿਨੁ ਹਰਿ ਰਾਤੇ ਮੈਲੋ ਮੈਲਾ ॥ [੩੧]ਗਰਬੁ ਨਿਵਾਰਿ ਮਿਲੈ ਪ੍ਰਭੁ ਸਾਰਥਿ[੩੨] ॥ ਮੁਕਤਿ ਪ੍ਰਾਨ ਜਪਿ ਹਰਿ ਕਿਰਤਾਰਥਿ[੩੩] ॥ ੩ ॥ [੩੪]ਵਾਚੈ ਵਾਦੁ ਨ ਬੇਦੁ ਬੀਚਾਰੈ ॥ ਆਪਿ ਡੁਬੈ ਕਿਉ ਪਿਤਰਾ ਤਾਰੈ ॥ ਘਟਿ ਘਟਿ ਬ੍ਰਹਮੁ ਚੀਨੈ ਜਨੁ ਕੋਇ ॥ ਸਤਿਗੁਰੁ ਮਿਲੈ ਤ ਸੋਝੀ ਹੋਇ ॥੪॥ [੩੫]ਗਣਤ ਗਣੀਐ ਸਹਸਾ ਦੁਖੁ ਜੀਐ ॥ ਗੁਰ ਕੀ ਸਰਣਿ ਪਵੈ ਸੁਖੁ ਥੀਐ[੩੬] ॥ ਕਰਿ ਅਪਰਾਧ ਸਰਣਿ ਹਮ ਆਇਆ ॥ ਗੁਰ ਹਰਿ ਭੇਟੇ [੩੭]ਪੁਰਬਿ ਕਮਾਇਆ ॥ ੫ ॥ ਗੁਰ ਸਰਣਿ ਨ ਆਈਐ ਬ੍ਰਹਮੁ ਨ ਪਾਈਐ ॥ ਭਰਮਿ ਭੁਲਾਈਐ ਜਨਮਿ ਮਰਿ ਆਈਐ ॥ ਜਮ ਦਰਿ ਬਾਧਉ ਮਰੈ ਬਿਕਾਰੁ ॥ ਨਾ ਰਿਦੈ ਨਾਮੁ ਨ [੩੮]ਸਬਦੁ ਅਚਾਰੁ ॥ ੬ ॥ ਇਕਿ ਪਾਧੇ ਪੰਡਿਤ ਮਿਸਰ ਕਹਾਵਹਿ ॥ ਦੁਬਿਧਾ ਰਾਤੇ

੧ ਰੋਕ ਕੇ ।
੨ ਮਿਲੇ ।
੩ ਟਿਕਿਆ ।
੪ [ਫ਼ਾ. ਜੰਦਾਲ] ਅਵੈੜਾ, ਜ਼ਾਲਮ ।
੫ ਮੈਨੂੰ ।
੬ ਸੋਝਦਾ ਹੈ ।
੭ ਨਿਰੰਕਾਰ ਦੇ ਹੋ ਗਏ ਹਾਂ ।
੮ ਦੂਰ ਕਰ ਕੇ ।
੯ ਹਰ ਰੋਜ਼, ਭਾਵ ਸਦਾ ।
੧੦ ਜੀਵਨ-ਮੁਕਤੀ ਦੀ ਹਾਲਤ ਅੰਦਰੇ ਮਿਲ ਗਈ।
੧੧ ਨਿਰਲੇਪ । ਸਰੀਰ ਗੁਫਾ ਵਿਚ ਨਿਰਲੇਪ ਹਨ ।
੧੨ ਚੋਰ (ਕਾਮਾਦਿਕ) ।
੧੩ ਮਾਰੇ ਹਨ ।
੧੪ ਚੰਗੀ ਤਰਾਂ ਅੰਦਰ । ਸਹਜ ਵਿਚ ਪੂਰੇ ਤੌਰ ਤੇ। ਦੇਖੋ ਪੰ. ੭੩੩, ਫੁਟ ਨੋਟ * ।
੧੫ ਤਿਆਗੀ । ਗੁਰਮੁਖ ਤਿਆਗੀ ਜਾਗਦੇ ਹਨ ।
੧੬ ਤਤ ਨੂੰ ਆਪਣੇ ਅੰਦਰ ਪਰੋਤਾ (ਧਾਰਿਆ) ਹੈ।
੧੭ ਅਗਿਆਨਤਾ ਵਿਚ ਸੁਤਾ ।
੧੮ ਦੇਖੋ ਪੰ. ੭੬੭, ਫੁਟ ਨੋਟ * ।
੧੯ ਅਬਿਨਾਸੀ ਹਰੀ ਦੀ ।
੨੦ ਗੁਰੂ ਦੁਆਰਾ ।
੨੧ ਨਿਰਲੇਪ ਵਾਹਿਗੁਰੂ ।
੨੨ ਅਫੁਰ ਸਮਾਧੀ ਵਿਚ ।
੨੩ ਲੋਭ ਨੂੰ ।
੨੪ [ਸੁ (ਚੰਗਾ) ਆਹ (ਦਿਨ)] ਚੰਗਾ ਦਿਨ, ਮਹੂਰਤ ।
੨੫ ਅਦ੍ਵੈਤ ਵਾਹਿਗੁਰੂ ਦਿਨ ਵਾਰਾਂ ਦੇ ਅਸਰਾਂ ਤੋਂ ਉਪਰ ਹੈ ।
੨੬ ਆਪਣਾ ਅਸਲੀ ਘਰ, ਹਰੀ ਦੀ ਹਜ਼ੂਰੀ ।
੨੭ ਗਿਣ ੨ ਜੋਤਸ਼ੀ ਨੇ ਕਾਂਡੀ (ਪਤ੍ਰੀ) ਬਣਾਈ । (ਜਨਮ-ਪਤਰੀ ਦੇ ੧੨ ਕਾਂਡ ਹੁੰਦੇ ਹਨ ।)
੨੮ ਪਰ ਅਸਲੀਅਤ ਨਹੀਂ ਸਮਝਦਾ ।
੨੯ ਆਖਦਾ । ਮੈਂ ਹੋਰ ਗੱਲਾਂ ਨਹੀਂ ਕਰਦਾ, ਕਿਉਂਕਿ ਓਹ ਸਾਰੀਆਂ ਸੁਆਹ ਹਨ, ਨਿਕੰਮੀਆਂ ਹਨ ।
੩੦ ਬੁਤਾਂ ਨੂੰ ।
੩੧ ਹੰਕਾਰ ਦੂਰ ਕਰ ਕੇ ।
੩੨ ਅਰਥ ਸਹਿਤ, ਧਨ ਆਦਿਕ ਲੋੜਾਂ ਸਹਿਤ ।
੩੩ ਸਫਲ ।
੩੪ ਝਗੜਾ ਵਾਧਦਾ ਹੈ ।
੩੫ ਗਿਣਤੀ (ਸਾਹੇ ਆਦਿਕ) ਗਿਣਦਿਆਂ ਸਹਸਾ ਤੇ ਦੁਖ ਦਿਲ ਲਈ ਬਣਿਆ ਰਹਿੰਦਾ ਹੈ ।
੩੬ ਹੁੰਦਾ ਹੈ ।
੩੭ ਪਿਛਲੇ ਕੀਤੇ ਦਾ ਫਲ ਮਿਲਿਆ ।
੩੮ ਸ਼ਬਦ ਵਾਲੀ ਰਹਿਣੀ ।

---

* ਥਿਤਾਂ ਵਾਰ ਗਿਣਨ ਨਾਲ ਕੁਝ ਨਹੀਂ ਬਣਦਾ. ਕਿਉਂਕਿ ਵਾਹਿਗੁਰੂ ਦਿਨਾਂ ਦੇ ਅਸਰ ਤੋਂ ਉਤੇ ਹੈ । ਉਹ ਤਾਂ ਗੁਰੂ ਦੇ ਸ਼ਬਦ ਰਾਹੀਂ ਸੁਧ ਹਿਰਦੇ ਨਾਲ ਹੁਕਮ ਪਛਾਣਨ ਨਾਲ ਮਿਲਦਾ ਹੈ ।

ਮਹਲੁ ਨ ਪਾਵਹਿ ॥ [1]ਜਿਸੁ ਗੁਰਪਰਸਾਦੀ ਨਾਮੁ ਅਧਾਰੁ ॥ ਕੋਟਿ ਮਧੇ[2] ਕੋ ਜਨੁ
ਆਪਾਰੁ ॥ ੭ ॥ ਏਕੁ ਬੁਰਾ ਭਲਾ ਸਚੁ[3] ਏਕੈ ॥ ਬੂਝੁ ਗਿਆਨੀ ਸਤਗੁਰ ਕੀ ਟੇਕੈ ॥
ਗੁਰਮੁਖਿ[4] ਵਿਰਲੀ ਏਕੋ ਜਾਣਿਆ ॥ [5]ਆਵਣੁ ਜਾਣਾ ਮੇਟਿ ਸਮਾਣਿਆ ॥ ੮ ॥
ਜਿਨ ਕੈ ਹਿਰਦੈ ਏਕੰਕਾਰੁ[6] ॥ [7]ਸਰਬ ਗੁਣੀ ਸਾਚਾ ਬੀਚਾਰੁ ॥ ਗੁਰ ਕੈ ਭਾਣੈ
ਕਰਮ ਕਮਾਵੈ ॥ ਨਾਨਕ ਸਾਚੇ ਸਾਚਿ ਸਮਾਵੈ ॥ ੯ ॥ ੪ ॥ ਰਾਮਕਲੀ ਮਹਲਾ ੧ * ॥
ਹਠੁ[8] ਨਿਗ੍ਰਹੁ[9] ਕਰਿ [10]ਕਾਇਆ ਛੀਜੈ ॥ ਵਰਤੁ ਤਪਨੁ ਕਰਿ ਮਨੁ ਨਹੀ
ਭੀਜੈ[11] ॥ ਰਾਮਨਾਮ ਸਰਿ[12] ਅਵਰੁ ਨ ਪੂਜੈ[13] ॥੧॥ ਗੁਰੁ ਸੇਵਿ ਮਨਾ ਹਰਿ ਜਨ
ਸੰਗੁ ਕੀਜੈ ॥ ਜਮੁ ਜੰਦਾਰੁ[14] ਜੋਹਿ ਨਹੀ ਸਾਕੈ ਸਰਪਨਿ[15] ਡਸਿ ਨ ਸਕੈ ਹਰਿ
ਕਾ ਰਸੁ ਪੀਜੈ ॥ ੧ ॥ ਰਹਾਉ ॥ ਵਾਦੁ[16] ਪੜੈ [17]ਰਾਗੀ ਜਗੁ ਭੀਜੈ ॥ ਤ੍ਰੈ ਗੁਣ
ਬਿਖਿਆ[18] ਜਨਮਿ ਮਰੀਜੈ ॥ ਰਾਮਨਾਮ ਬਿਨੁ ਦੂਖੁ ਸਹੀਜੈ ॥ ੨ ॥ [19]ਚਾੜਸਿ
ਪਵਨੁ ਸਿੰਘਾਸਨੁ ਭੀਜੈ ॥ [20]ਨਿਉਲੀ ਕਰਮ [21]ਖਟੁ ਕਰਮ ਕਰੀਜੈ ॥ ਰਾਮਨਾਮ
ਬਿਨੁ ਬਿਰਥਾ ਸਾਸੁ ਲੀਜੈ ॥ ੩ ॥ ਅੰਤਰਿ ਪੰਚ[22] ਅਗਨਿ ਕਿਉ ਧੀਰਜੁ ਧੀਜੈ[23] ॥
ਅੰਤਰਿ ਚੋਰੁ[24] ਕਿਉ ਸਾਦੁ ਲਹੀਜੈ[25] ॥ ਗੁਰਮੁਖਿ[26] ਹੋਇ [27]ਕਾਇਆ ਗੜੁ
ਲੀਜੈ ॥੪॥ ਅੰਤਰਿ ਮੈਲੁ ਤੀਰਥ ਭਰਮੀਜੈ[28] ॥ ਮਨੁ ਨਹੀ ਸੂਚਾ ਕਿਆ ਸੋਚ[29]
ਕਰੀਜੈ ॥ ਕਿਰਤੁ[30] ਪਇਆ ਦੋਸੁ ਕਾ ਕਉ ਦੀਜੈ ॥੫॥ ਅੰਨੁ ਨ ਖਾਹਿ ਦੇਹੀ ਦੁਖੁ
ਦੀਜੈ ॥ ਬਿਨੁ ਗੁਰ ਗਿਆਨ ਤ੍ਰਿਪਤਿ ਨਹੀ ਥੀਜੈ[31] ॥ ਮਨਮੁਖਿ[32] ਜਨਮੈ
ਜਨਮਿ ਮਰੀਜੈ ॥ ੬ ॥ ਸਤਿਗੁਰ ਪੂਛਿ ਸੰਗਤਿ ਜਨ ਕੀਜੈ ॥੭॥ ਮਨੁ ਹਰਿ ਰਾਚੈ
ਨਹੀ ਜਨਮਿ ਮਰੀਜੈ ॥ ਰਾਮਨਾਮ ਬਿਨੁ ਕਿਆ ਕਰਮੁ ਕੀਜੈ ॥ ੭ ॥ [33]ਊਂਦਰ
ਦੂੰਦਰ ਪਾਸਿ ਧਰੀਜੈ ॥ ਧੁਰ ਕੀ ਸੇਵਾ ਰਾਮੁ ਰਵੀਜੈ[34] ॥ ਨਾਨਕ ਨਾਮੁ ਮਿਲੈ
ਕਿਰਪਾ ਪ੍ਰਭ ਕੀਜੈ ॥ ੮ ॥ ੫ ॥ ਰਾਮਕਲੀ ਮਹਲਾ ੧ † ॥ [35]ਅੰਤਰਿ ਉਤਭੁਜੁ
ਅਵਰੁ ਨ ਕੋਈ ॥ ਜੋ ਕਹੀਐ ਸੋ ਪ੍ਰਭ ਤੇ ਹੋਈ ॥ [36]ਜੁਗਹ ਜੁਗੰਤਰਿ ਸਾਹਬੁ
ਸਚ ਸੋਈ ॥ [37]ਉਤਪਤਿ ਪਰਲਉ ਅਵਰੁ ਨ ਕੋਈ ॥ ੧ ॥ ਐਸਾ ਮੇਰਾ ਠਾਕੁਰੁ
[38]ਗਹਿਰ ਗੰਭੀਰੁ ॥ ਜਿਨਿ ਜਪਿਆ ਤਿਨ ਹੀ ਸੁਖੁ ਪਾਇਆ ਹਰਿ ਕੈ ਨਾਮਿ ਨ
ਲਗੈ ਜਮ ਤੀਰੁ ॥ ੧ ॥ ਰਹਾਉ ॥ ਨਾਮੁ ਰਤਨੁ ਹੀਰਾ ਨਿਰਮੋਲੁ ॥ ਸਾਚਾ
ਸਾਹਿਬੁ ਅਮਰੁ ਅਤੋਲੁ ॥ [39]ਜਿਹਵਾ ਸੂਚੀ ਸਾਚਾ ਬੋਲੁ ॥ [40]ਘਰਿ ਦਰਿ ਸਾਚਾ
[41]ਨਾਹੀ ਰੋਲੁ ॥ ੨ ॥ ਇਕਿ ਬਨ ਮਹਿ ਬੈਸਹਿ [42]ਡੂਗਰਿ ਅਸਥਾਨੁ ॥ ਨਾਮੁ
ਬਿਸਾਰਿ ਪਚਹਿ[43] ਅਭਿਮਾਨੁ ॥ ਨਾਮ ਬਿਨਾ ਕਿਆ ਗਿਆਨ ਧਿਆਨੁ ॥
ਗੁਰਮੁਖਿ[44] ਪਾਵਹਿ ਦਰਗਹਿ ਮਾਨੁ ॥ ੩ ॥ ਹਠੁ ਅਹੰਕਾਰੁ ਕਰੈ ਨਹੀ ਪਾਵੈ ॥

੧ ਗੁਰੂ ਦੀ ਕਿਰਪਾ ਨਾਲ ਜਿਸ ਦਾ ਆਸਰਾ ਹਰੀ-ਨਾਮ ਹੋ ਗਿਆ ਹੈ।
੨ ਵਿਚੋਂ। ਕ੍ਰੋੜਾਂ ਵਿਚੋਂ ਕੋਈ ਵਿਰਲਾ ਐਸਾ ਅਦੁਤੀ ਪੁਰਸ਼ ਹੈ।
੩ ਨਿਸਚੇ ਕਰਕੇ। ਉਹ ਵਾਹਿਗੁਰੂ ਯਕੀਨਨ ਆਪ ਹੀ ਬੁਰਾ ਭਲਾ ਹੋ ਰਿਹਾ ਹੈ। ਇਸ ਗੁਹਜ ਗਲ ਨੂੰ, ਹੇ ਗਿਆਨੀ, ਸਤਿਗੁਰ ਦੇ ਆਸਰੇ ਸਮਝ।
੪ ਗੁਰੂ ਦੇ ਰਾਹੀਂ।
੫ ਜਨਮ ਮਰਨ ਮੁਕਾ ਕੇ ਉਸ ਵਿਚ ਸਮਾ ਗਏ ਹਨ।
੬ ਅਦ੍ਵੈਤ ਬ੍ਰਹਮ।
੭ ਉਹ ਸਾਰੇ ਗੁਣਾਂ ਵਾਲੇ ਹਨ ਅਤੇ ਉਹਨਾਂ ਦਾ ਵਿਚਾਰ ਸਚਾ (ਠੀਕ) ਹੈ।
੮ ਹਠ ਯੋਗ, ਸੁਆਸਾਂ ਨੂੰ ਚੜ੍ਹਾਉਣ ਦੀ ਕ੍ਰਿਆ।
੯ ਖ਼ਾਹਸ਼ਾਂ ਆਦਿ ਨੂੰ ਰੋਕਣ ਦੀ ਕ੍ਰਿਆ।
੧੦ ਦੇਹੀ ਟੁਟਦੀ ਹੈ, ਕਮਜ਼ੋਰ ਹੁੰਦੀ ਹੈ।
੧੧ ਭਿਜਦਾ, ਰਸ ਵਾਲਾ ਹੁੰਦਾ।
੧੨ ਬਰਾਬਰ।
੧੩ ਪੁਜਦਾ, ਅਪੜਦਾ।
੧੪ [ਫ਼ਾ. ਜੰਦਾਲ=ਨਸ਼ੇ ਵਿਚ ਮਸਤ, ਅਵੈੜਾ] ਜ਼ਾਲਮ। ਜ਼ਾਲਮ ਜਮ ਦੁਖ ਨਹੀਂ ਦੇ ਸਕਦਾ।
੧੫ ਮਾਇਆ ਸਪਣੀ।
੧੬ ਝਗੜਾ।
੧੭ ਜਗਤ ਰਾਗ ਨਾਦ ਦੁਆਰਾ ਮਨ ਨੂੰ ਪ੍ਰਚਾਉਂਦਾ ਹੈ।
੧੮ ਮਾਇਆ। ਤ੍ਰੈਗੁਣੀ ਮਾਇਆ ਵਿਚ ਰਹਿੰਦਾ ਹੋਇਆ ਜੰਮਦਾ ਤੇ ਮਰਦਾ ਰਹਿੰਦਾ ਹੈ।
੧੯ ਜੋਗੀ ਪਵਨ (ਸੁਆਸਾਂ) ਨੂੰ ਚਾੜ੍ਹਦਾ ਹੈ ਦਸਮ ਦੁਆਰ ਅਤੇ ਇਉਂ ਭਿਜਦਾ ਹੈ (ਸੁਆਦ ਲੈਂਦਾ ਹੈ)।
੨੦ ਯੋਗੀ ਲੋਕ ਸਿਧੇ ਬੈਠ ਕੇ ਤੇ ਮੋਢੇ ਨੀਵੇਂ ਕਰ ਕੇ ਪੇਟ ਨੂੰ ਸਜਿਉਂ ਖਬੇ ਅਤੇ ਖਬਿਉਂ ਸਜੇ ਪਾਸੇ ਭੁਆਉਂਦੇ ਹਨ, ਜਿਸ ਨਾਲ ਅੰਦਰੋਂ ਆਂਦਰਾਂ ਸਾਫ਼ ਹੋ ਜਾਂਦੀਆਂ ਹਨ। ਇਸ ਨੂੰ ਨਿਉਲੀ ਕਰਮ ਕਹਿੰਦੇ ਹਨ।
੨੧ ਹਠ ਯੋਗ ਅਨੁਸਾਰ ਛੇ ਕਰਮ ਇਹ ਹਨ :-- ਧੋਤੀ (ਕਪੜੇ ਦੀ ਪਟੀ ਅੰਦਰ ਨਿਗਲ ਕੇ ਬਾਹਰ ਕਢਣੀ), ਨੇਤ੍ਰੀ (ਸੂਤ ਦੀ ਡੋਰੀ ਨਕ ਰਾਹੀਂ ਚੜ੍ਹਾ ਕੇ ਮੂੰਹ ਦੀ ਰਾਹੀਂ ਕਢਣੀ), ਨਿਉਲੀ ; ਵਸਤੀ (ਥੋਥੀ ਬਾਂਸ ਦੀ ਪੋਰੀ ਗੁਦਾ ਵਿਚ ਰਖ ਕੇ ਸੁਆਸਾਂ ਦੇ ਜ਼ੋਰ ਨਾਲ ਉਸ ਦੇ ਰਾਹੀਂ ਪਾਣੀ ਚੜ੍ਹਾ ਕੇ ਅੰਤੜੀ ਸਾਫ਼ ਕਰਨੀ), ਤ੍ਰਾਟਕ (ਅਖਾਂ ਦੀ ਨਜ਼ੀਰ ਕਿਸੇ ਚੀਜ਼ ਉਤੇ ਲਾ ਰਖਣੀ), ਕਪਾਲ-ਭਾਤੀ (ਲੁਹਾਰ ਦੀ ਧੌਂਕਣੀ ਵਾਕਰ) ਸੁਆਸ ਚੜ੍ਹਾਉਣਾ ਤੇ ਉਤਾਰਨਾ।
੨੨ ਕਾਮਾਦਿਕ ਦੀ। ੨੩ ਧਰੇ।
੨੪ ਕਾਮਾਦਿਕ। ੨੫ ਪ੍ਰਾਪਤ ਕਰੇ।
੨੬ ਗੁਰੂ ਦਾ ਅਨੁਸਾਰੀ।
੨੭ ਸਰੀਰ ਕਿਲ੍ਹੇ ਨੂੰ ਜਿਤੇ।
੨੮ ਜੇ ਛੱਡੀਏ।
੨੯ ਸ਼ੌਚ, ਇਸ਼ਨਾਨ ਆਦਿਕ।
੩੦ ਦੇਖੋ ਪੰ. ੭੬੫, ਨੋਟ ੯।
੩੧ ਹੁੰਦਾ। ਰਜੇਵਾਂ ਨਹੀਂ ਹੁੰਦਾ।
੩੨ ਆਪ-ਹੁਦਰਾ, ਗੁਰੂ ਨੂੰ ਨਾ ਮੰਨਣ ਵਾਲਾ।
੩੩ [ਸੰ. ਉੰਦਰ=ਚੂਹਾ ; ਦੁੰਦ=ਸ਼ੋਰ, ਰੌਲਾ] ਚੂਹੇ ਵਾਕਰ ਅੰਦਰੋ ਅੰਦਰ ਸ਼ੋਰ ਮਚਾਣ ਵਾਲੇ (ਮਨ ਦੇ ਸੰਕਲਪਾਂ ਵਿਕਲਪਾਂ) ਨੂੰ ਦੂਰ ਕਰੇ, ਤਾਕਿ ਮਨ ਟਿਕਾਉ ਵਾਲਾ ਹੋ ਕੇ ਧੁਰ ਤੋਂ ਦਸੀ ਹੋਈ ਸੇਵਾ, ਅਰਥਾਤ ਨਾਮ ਦਾ ਸਿਮਰਨ ਹੋ ਸਕੇ। ੩੪ ਸਿਮਰੀਏ।
੩੫ ਉਤਭੁਜ ਖਾਣੀ ਆਦਿ (ਸ੍ਰਿਸ਼ਟੀ ਦੀ ਉਤਪਤੀ) ਉਸ ਹਰੀ ਦੇ ਅੰਦਰ ਹੀ ਹੈ, ਹੋਰ ਉਤਪਤੀ ਕਰਨ ਵਾਲਾ ਕੋਈ ਨਹੀਂ ਹੈ। ਦੇਖੋ ਖਾਣੀਆਂ ਲਈ ਪੰ. ੮੧੬, ਨੋਟ ੨੧।
੩੬ ਸਮੇਂ ਦੇ ਸਾਰੇ ਗੇੜਾਂ ਅੰਦਰ।
੩੭ ਸ੍ਰਿਸ਼ਟੀ ਦੀ ਰਚਨਾ ਤੇ ਨਾਸ ਕਰਨ ਵਾਲਾ (ਹਰੀ ਤੋਂ ਬਿਨਾਂ) ਹੋਰ ਕੋਈ ਨਹੀਂ।
੩੮ ਡੂੰਘਾ, ਅਥਾਹ ਹੈ।
੩੯ ਉਸਦੀ ਜੀਭ ਸੁਚੀ ਹੈ ਜਿਸਨੂੰ ਨਾਮ ਰਤਨ ਮਿਲਿਆ ਹੈ।
੪੦ ਹਿਰਦੇ ਰੂਪ ਘਰ ਦਰ ਵਿਚ।
੪੧ ਗੜਬੜ ਨਹੀਂ, ਪੂਰਨ ਟਿਕਾਉ ਹੈ।
੪੨ ਇਕ ਪਹਾੜਾਂ ਵਿਚ ਜਾ ਥਾਂ ਪਾਉਂਦੇ ਹਨ।
੪੩ ਸੜਦੇ ਹਨ।
੪੪ ਗੁਰੂ ਦੇ ਅਨੁਸਾਰੀ।

* ਜੋਗ-ਅਭਿਆਸ ਆਦਿ ਤਰ੍ਹਾਂ ਤਰ੍ਹਾਂ ਦੇ ਸਾਧਨ ਜੋ ਕੇਵਲ ਸਰੀਰ ਨੂੰ ਮੋੜਦੇ ਤੋੜਦੇ ਹਨ ਤੇ ਮਨ ਤਕ ਨਹੀਂ ਪਹੁੰਚਦੇ, ਕਿਸੇ ਕੰਮ ਦੇ ਨਹੀਂ, ਸਗੋਂ ਸਰੀਰ ਨੂੰ ਖਾਹ ਮਖਾਹ ਦੁਖ ਦੇ ਕੇ ਨਕਾਰਾ ਕਰ ਦਿੰਦੇ ਹਨ। ਇਨ੍ਹਾਂ ਦੀ ਥਾਂ ਹਰੀ ਦਾ ਸਿਮਰਨ ਕਰੋ, ਜਿਸ ਨਾਲ ਮਨ ਸ਼ੁਧ ਹੋ ਕੇ ਜਨਮ ਮਰਨ ਕਟਿਆ ਜਾਏ ਅਤੇ ਪਰਮ ਸੁਖ ਮਿਲੇ।

† ਜੰਗਲਾਂ ਪਹਾੜਾਂ ਵਿਚ ਭਉਣ ਨਾਲ, ਪਾਠ ਪੜ੍ਹਨ ਜਾਂ ਤੀਰਥਾਂ ਤੇ ਜਾਣ ਨਾਲ, ਬਿੰਦ ਰਖਣ ਜਾਂ ਜੋਗ ਅਭਿਆਸ ਕਰਨ ਨਾਲ ਕੁਝ ਨਹੀਂ ਸੰਵਰਦਾ। ਇਨ੍ਹਾਂ ਪਖੰਡ ਕਰਮਾਂ ਦੀ ਥਾਂ ਜੇ ਗੁਰ-ਸ਼ਬਦ ਨੂੰ ਵਿਚਾਰ ਕੇ ਗੁਰੂ ਦੀ ਸੇਵਾ ਕਰੀਏ ਤਾਂ ਉਹ ਤੁਠ ਕੇ ਹਰੀ-ਨਾਮ ਬਖ਼ਸ਼ੇਗਾ, ਜਿਸ ਤੋਂ ਮਨ ਸ਼ੁਧ ਹੋ ਕੇ ਭਗਤੀ ਭਾਵ ਪੈਦਾ ਹੋਵੇਗਾ, ਜਿਸ ਨਾਲ ਨਿਸਤਾਰਾ ਹੋ ਜਾਂਦਾ ਹੈ।

ਪਾਠ ਪੜੈ ਲੇ ਲੋਕ ਸੁਣਾਵੈ ॥ ਤੀਰਥਿ ਭਰਮਸਿ[1] ਬਿਆਧਿ[2] ਨ ਜਾਵੈ ॥ ਨਾਮ ਬਿਨਾ ਕੈਸੇ ਸੁਖੁ ਪਾਵੈ ॥ ੪ ॥ ਜਤਨ ਕਰੈ ਬਿੰਦੁ[3] ਕਿਵੈ ਨ ਰਹਾਈ ॥ ਮਨੂਆ ਡੋਲੈ ਨਰਕੇ ਪਾਈ ॥ ਜਮਪੁਰਿ ਬਾਧੋ ਲਹੈ ਸਜਾਈ ॥ ਬਿਨੁ ਨਾਵੈ ਜੀਉ ਜਲਿ ਬਲਿ ਜਾਈ ॥ ੫ ॥ [3]ਸਿਧ ਸਾਧਿਕ ਕੇਤੇ ਮੁਨਿ ਦੇਵਾ ॥ [5]ਹਠਿ ਨਿਗ੍ਰਹਿ ਨ ਤ੍ਰਿਪਤਾਵਹਿ ਭੇਵਾ[6]॥ ਸਬਦੁ ਵੀਚਾਰਿ ਗਹਹਿ[7] ਗੁਰ ਸੇਵਾ॥ ਮਨਿ ਤਨਿ ਨਿਰਮਲ ਅਭਿਮਾਨ ਅਭੇਵਾ[8] ॥੬॥ ਕਰਮਿ[9] ਮਿਲੈ ਪਾਵੈ ਸਚੁ ਨਾਉ ॥ [10]ਤੁਮ ਸਰਣਾਗਤਿ ਰਹਉ ਸੁਭਾਉ[11] ॥ ਤੁਮ ਤੇ ਉਪਜਿਓ ਭਗਤੀ ਭਾਉ ॥ ਜਪੁ ਜਾਪਉ ਗੁਰਮੁਖਿ[12] ਹਰਿਨਾਉ ॥ ੭ ॥ [13]ਹਉਮੈ ਗਰਬੁ ਜਾਇ ਮਨ ਭੀਨੈ ॥ [14]ਝੂਠਿ ਨ ਪਾਵਸਿ ਪਾਖੰਡਿ ਕੀਨੈ ॥ ਬਿਨੁ ਗੁਰ ਸਬਦ ਨਹੀ [15]ਘਰੁ ਬਾਰੁ॥ ਨਾਨਕ ਗੁਰਮੁਖਿ[12] ਤਤੁ ਬੀਚਾਰੁ ॥੮॥੬॥ ਰਾਮਕਲੀ ਮਹਲਾ ੧ * ॥ ਜਿਉ ਆਇਆ ਤਿਉ ਜਾਵਹਿ ਬਉਰੇ[16] ਜਿਉ ਜਨਮੇ ਤਿਉ ਮਰਣੁ ਭਇਆ॥ ਜਿਉ ਰਸ ਭੋਗ ਕੀਏ ਤੇਤਾ ਦੁਖੁ ਲਾਗੈ ਨਾਮੁ ਵਿਸਾਰਿ ਭਵਜਲਿ[17] ਪਇਆ ॥ ੧ ॥ ਤਨੁ ਧਨੁ ਦੇਖਤ ਗਰਬਿ[18] ਗਇਆ ॥ ਕਨਿਕ[19] ਕਾਮਨੀ[20] ਸਿਉ ਹੇਤੁ ਵਧਾਇਹਿ ਕੀ[21] ਨਾਮੁ ਵਿਸਾਰਹਿ [22]ਭਰਮਿ ਗਇਆ ॥੧॥ ਰਹਾਉ ॥ ਜਤੁ ਸਤੁ ਸੰਜਮੁ[23] ਸੀਲੁ[24] ਨ ਰਾਖਿਆ ਪ੍ਰੇਤ ਪਿੰਜਰ ਮਹਿ ਕਾਸਟੁ[25] ਭਇਆ ॥ ਪੁੰਨੁ ਦਾਨੁ ਇਸਨਾਨੁ ਨ ਸੰਜਮੁ ਸਾਧ ਸੰਗਤਿ ਬਿਨੁ ਬਾਦਿ ਜਇਆ[26]॥੨॥ਲਾਲਚਿ ਲਾਗੈ ਨਾਮੁ ਬਿਸਾਰਿਓ ਆਵਤ ਜਾਵਤ ਜਨਮੁ ਗਇਆ॥ ਜਾ ਜਮੁ ਧਾਇ ਕੇਸ ਗਹਿ ਮਾਰੈ ਸੁਰਤਿ ਨਹੀ [27]ਮੁਖਿ ਕਾਲ ਗਇਆ॥ ੩ ॥ ਅਹਿਨਿਸਿ[28] ਨਿੰਦਾ ਤਾਤਿ[29] ਪਰਾਈ ਹਿਰਦੈ ਨਾਮੁ ਨ [30]ਸਰਬ ਦਇਆ॥ ਬਿਨੁ ਗੁਰ ਸਬਦ ਨ ਗਤਿ ਪਤਿ ਪਾਵਹਿ ਰਾਮਨਾਮ ਬਿਨੁ ਨਰਕਿ ਗਇਆ ॥੪॥ ਖਿਨ ਮਹਿ ਵੇਸ ਕਰਹਿ [31]ਨਟੂਆ ਜਿਉ ਮੋਹ ਪਾਪ ਮਹਿ [32]ਗਲਤੁ ਗਇਆ॥ [33]ਇਤ ਉਤ ਮਾਇਆ ਦੇਖਿ ਪਸਾਰੀ ਮੋਹ ਮਾਇਆ ਕੈ ਮਗਨੁ ਭਇਆ ॥ ੫ ॥ ਕਰਹਿ ਬਿਕਾਰ ਵਿਥਾਰ[34] ਘਨੇਰੇ[35] ਸੁਰਤਿ ਸਬਦ ਬਿਨੁ ਭਰਮਿ ਪਇਆ॥ ਹਉਮੈ ਰੋਗੁ ਮਹਾ ਦੁਖੁ ਲਾਗਾ ਗੁਰਮਤਿ ਲੇਵਹੁ ਰੋਗੁ ਗਇਆ ॥ ੬ ॥ ਸੁਖ ਸੰਪਤਿ[36] ਕਉ ਆਵਤ ਦੇਖੈ ਸਾਕਤ[37] ਮਨਿ ਅਭਿਮਾਨੁ ਭਇਆ॥ ਜਿਸ ਕਾ ਇਹੁ ਤਨੁ ਧਨੁ ਸੋ ਫਿਰਿ ਲੇਵੈ ਅੰਤਰਿ ਸਹਸਾ[38] ਦੂਖੁ ਪਇਆ॥ ੭ ॥ ਅੰਤਿ ਕਾਲਿ ਕਿਛੁ ਸਾਥਿ ਨ ਚਾਲੈ ਜੋ ਦੀਸੈ ਸਭੁ [39]ਤਿਸਹਿ ਮਇਆ॥ ਆਦਿ ਪੁਰਖੁ ਅਪਰੰਪਰੁ ਸੋ ਪ੍ਰਭੁ ਹਰਿਨਾਮੁ ਰਿਦੈ ਲੈ ਪਾਰਿ ਪਇਆ ॥ ੮ ॥ ਮੂਏ ਕਉ ਰੋਵਹਿ ਕਿਸਹਿ ਸੁਣਾਵਹਿ ਭੈ ਸਾਗਰ ਅਸਰਾਲਿ[40] ਪਇਆ ॥ ਦੇਖਿ

੧ ਡਉਂਦਾ ਹੈ।
੨ ਸਰੀਰ ਦੇ ਦੁਖ, ਰੋਗ।
੩ ਬੂੰਦ ਵੀਰਜ ਦੀ। ਕਿਸੇ ਤਰ੍ਹਾਂ ਵੀ ਕਾਮ ਤੋਂ ਨਹੀਂ ਬਚ ਸਕਦਾ।
੪ ਸਿਧ=ਕਮਾਲ ਤੇ ਪਹੁੰਚੇ ਹੋਏ ਯੋਗੀ। ਸਾਧਿਕ= ਉਹ ਯੋਗੀ ਜੋ ਅਜੇ ਸਾਧਨਾ ਕਰ ਰਹੇ ਹਨ।
੫ ਦੇਖੋ ਪਿਛਲੇ ਪੰਨੇ ਦੇ ਨੋਟ ੮ ਤੇ ੯।
੬ [ਭੇਦ] ਅੰਦਰ ਦੀ ਦਸ਼ਾ, ਅੰਤਹਕਰਣ। ਹਠ ਨਿਗ੍ਰਹ ਦੁਆਰਾ ਆਪਣੇ ਅੰਦਰੇ ਨੂੰ ਨਹੀਂ ਰਜ ਸਕਦੇ।
੭ ਪਕੜਨ ; ਦ੍ਰਿੜ ਕਰਕੇ ਕਰਨ।
੮ ਅਭਾਵ। ਅਭਿਮਾਨ ਰਹਿਤ ਹੋ ਜਾਣ।
੯ ਬਖ਼ਸ਼ਿਸ਼ ਦੁਆਰਾ।
੧੦ ਤੇਰੀ ਸ਼ਰਨ ਵਿਚ।
੧੧ ਚੰਗੇ ਸੁਭਾ ਵਾਲਾ ਹੋ ਕੇ।
੧੨ ਗੁਰੂ ਦੁਆਰਾ।
੧੩ ਮਨ ਦੇ ਭਿਜਿਆਂ ਹੀ ਹੰਕਾਰ ਜਾਂਦਾ ਹੈ।
੧੪ ਝੂਠ ਦੁਆਰਾ ਨਹੀਂ ਪਾਈਦਾ, ਨਾ ਹੀ ਪਾਖੰਡ ਕੀਤਿਆਂ। ਦੇਖੋ ਨੋਮ ੧੨।
੧੫ ਰਹਿਣ ਦਾ ਟਿਕਾਣਾ, ਹਰੀ ਦਰ।
੧੬ ਹੇ ਸ਼ੁਦਾਈ!
੧੭ ਸੰਸਾਰ ਸਾਗਰ ਵਿਚ, ਜਨਮ ਮਰਨ ਵਿਚ।
੧੮ ਹੰਕਾਰ ਵਿਚ।
੧੯ ਸੋਨਾ।
੨੦ ਇਸਤਰੀ।
੨੧ ਕਿਉਂ?
੨੨ ਭਰਮ ਕਰਕੇ ਨਾਸ ਹੋਇਆ।
੨੩ ਇੰਦ੍ਰੀਆਂ ਨੂੰ ਰੋਕਣਾ।
੨੪ ਸੁਭਾ ਦੀ ਸ਼ਰਾਫ਼ਤ।
੨੫ ਲੱਕੜ ਵਰਗਾ ਸੁੱਕਾ, 'ਅਭਿਗ-ਆਤਮ ਨਿਕੋਰ', ਜਿਸ ਵਿਚ ਕੋਈ ਕੋਮਲ ਭਾਵ ਨਹੀਂ ਰਿਹਾ। ਭਾਵ ਉਹ ਨਰਮ-ਦਿਲ ਮਨੁਖ ਨਹੀਂ ਰਹਿੰਦਾ, ਬਲਕਿ ਪ੍ਰੇਤਾਂ ਵਾਲੇ ਅਸ਼ੁਧ ਸਰੀਰ ਵਿਚ ਲੱਕੜ ਵਰਗਾ ਕੋਮਲ-ਭਾਵ ਹੀਨ ਹੋ ਜਾਂਦਾ ਹੈ।
੨੬ ਜੀਵਿਆ। ਜਨਮ ਬੇਅਰਥ ਗਿਆ।
੨੭ ਕਾਲ ਦੇ ਮੂੰਹ ਵਿਚ ਪੈ ਗਿਆ।
੨੮ ਦਿਨ ਰਾਤ।
੨੯ ਸਾਝਾ, ਈਰਖਾ।
੩੦ ਸਭ ਦੀ ਦਿਆ, ਸਾਰਿਆਂ ਉਤੇ ਮਿਹਰ ਰਖਣ ਦਾ ਭਾਵ।
੩੧ ਨਟ (ਸ੍ਵਾਂਗੀ, ਮਦਾਰੀ) ਵਾਂਗ।
੩੨ ਗਰਕਿਆ ਹੋਇਆ।
੩੩ ਇਧਰ ਉਧਰ, ਦੋਹਾਂ ਪਾਸੇ।
੩੪ ਵਿਸਤਾਰ, ਖਿਲਾਰੇ, ਪਸਾਰੇ।
੩੫ ਬਹੁਤੇ।
੩੬ ਧਨ।
੩੭ [ਸ਼ਕਤੀ ਦਾ ਉਪਾਸ਼ਕ] ਮਾਇਆ-ਧਾਰੀ, ਮਾਦਾ-ਪ੍ਰਸਤ।
੩੮ ਸ਼ੱਕ, ਭਰਮ।
੩੯ ਉਸੇ ਨੂੰ ਮਾਇਆ (ਲਗੀ ਹੋਈ ਹੈ) ; ਮਾਇਆ ਸਭ ਨੂੰ ਅਸਰ ਕਰਦੀ ਹੈ।
੪੦ ਇਕ ਤਰਾਂ ਦਾ ਸੱਪ ਹੈ, ਭਾਵ ਭਿਆਨਕ। 'ਚਾਰਿ ਨਦੀ ਅਗਨੀ ਅਸਰਾਲਾ' (ਮਾਰੂ ਮ: ੧, ਪੰ ੧੦੩੧)।

* ਨਾਮ ਤੋਂ ਖ਼ਾਲੀ ਜ਼ਿੰਦਗੀ ਦੁਖ ਵਾਲੀ ਹੈ। ਰੰਗ ਰੂਪ ਦੇ ਭੋਗਾਂ ਵਿਚ ਪੈ ਕੇ ਸੀਲ ਸੰਜਮ ਨੂੰ ਛਡ ਦੇਣ ਨਾਲ ਮਨੁਖ ਆਪਣੀ ਮਨੁਖਤਾ ਦਾ ਕੋਮਲ ਭਾਵ ਗੁਆ ਬਹਿੰਦਾ ਹੈ ਅਤੇ ਅੰਤ ਬਹੁਤ ਖ਼ਰਾਬ ਹੁੰਦਾ ਹੈ।

ਕੁਟੰਬੁ ਮਾਇਆ ਗ੍ਰਿਹ ਮੰਦਰੁ ਸਾਕਤੁ ਜੰਜਾਲਿ ਪਰਾਲਿ[1] ਪਇਆ ॥ ੯ ॥ [2]ਜੋ ਆਏ ਤਾ ਤਿਨਹਿ ਪਠਾਏ ਚਾਲੇ ਤਿਨੈ ਬੁਲਾਇ ਲਇਆ ॥ ਜੋ ਕਿਛੁ ਕਰਣਾ ਸੋ ਕਰਿ ਰਹਿਆ ਬਖਸਣਹਾਰੈ ਬਖਸਿ ਲਇਆ ॥ ੧੦ ॥ ਜਿਨਿ ਏਹੁ ਚਾਖਿਆ ਰਾਮ ਰਸਾਇਣੁ[3] ਤਿਨ ਕੀ ਸੰਗਤਿ [4]ਖੋਜੁ ਭਇਆ ॥ [5]ਰਿਧਿ ਸਿਧਿ ਬੁਧਿ ਗਿਆਨੁ ਗੁਰੂ ਤੇ ਪਾਇਆ ਮੁਕਤਿ ਪਦਾਰਥੁ ਸਰਣਿ ਪਇਆ ॥ ੧੧ ॥ ਦੁਖੁ ਸੁਖੁ ਗੁਰਮੁਖਿ[6] ਸਮ[7] ਕਰਿ ਜਾਣਾ ਹਰਖ ਸੋਗ ਤੇ ਬਿਰਕਤੁ[8] ਭਇਆ ॥ ਆਪੁ[9] ਮਾਰਿ ਗੁਰਮੁਖਿ[6] ਹਰਿ ਪਾਏ ਨਾਨਕ ਸਹਜਿ[10] ਸਮਾਇ ਲਇਆ ॥ ੧੨ ॥ ੭ ॥ ਰਾਮਕਲੀ ਦਖਣੀ[11] ਮਹਲਾ ੧ * ॥ ਜਤੁ ਸਤੁ ਸੰਜਮੁ[12] ਸਾਚੁ ਦ੍ਰਿੜਾਇਆ[13] ਸਾਚ ਸਬਦਿ ਰਸਿ ਲੀਣਾ ॥ ੧ ॥ ਮੇਰਾ ਗੁਰੁ ਦਇਆਲੁ ਸਦਾ ਰੰਗਿ ਲੀਣਾ ॥ ਅਹਿਨਿਸਿ[14] ਰਹੈ ਏਕ ਲਿਵ ਲਾਗੀ ਸਾਚੇ ਦੇਖਿ ਪਤੀਣਾ[15] ॥ ੧ ॥ ਰਹਾਉ ॥ ਰਹੈ ਗਗਨਪੁਰਿ[16] [17]ਦ੍ਰਿਸਟਿ ਸਮੈਸਰਿ ਅਨਹਤ ਸਬਦਿ ਰੰਗੀਣਾ ॥ ੨ ॥ ਸਤੁ ਬੰਧਿ ਕੁਪੀਨ[18] ਭਰਿਪੁਰਿ ਲੀਣਾ ਜਿਹਵਾ ਰੰਗਿ ਰਸੀਣਾ ॥ ੩ ॥ ਮਿਲੈ ਗੁਰ ਸਾਚੇ ਜਿਨਿ ਰਚੁ ਰਾਚੇ ਕਿਰਤੁ ਵੀਚਾਰਿ ਪਤੀਣਾ ॥ ੪ ॥ ਏਕ ਮਹਿ ਸਰਬ ਸਰਬ ਮਹਿ ਏਕਾ ਏਹ ਸਤਿਗੁਰਿ ਦੇਖਿ ਦਿਖਾਈ ॥ ੫ ॥ ਜਿਨਿ ਕੀਏ ਖੰਡ ਮੰਡਲ ਬ੍ਰਹਮੰਡਾ ਸੋ ਪ੍ਰਭੁ ਲਖਨੁ ਨ ਜਾਈ ॥ ੬ ॥ [19]ਦੀਪਕ ਤੇ ਦੀਪਕੁ ਪਰਗਾਸਿਆ ਤ੍ਰਿਭਵਣ ਜੋਤਿ ਦਿਖਾਈ ॥ ੭ ॥ ਸਚੈ ਤਖਤਿ ਸਚ ਮਹਲੀ ਬੈਠੇ ਨਿਰਭਉ ਤਾੜੀ ਲਾਈ ॥ ੮ ॥ [20]ਮੋਹਿ ਗਇਆ ਬੈਰਾਗੀ ਜੋਗੀ ਘਟਿ ਘਟਿ ਕਿੰਗੁਰੀ ਵਾਈ ॥ ੯ ॥ ਨਾਨਕ ਸਰਣਿ ਪ੍ਰਭੂ ਕੀ ਛੂਟੇ ਸਤਿਗੁਰ ਸਚੁ ਸਖਾਈ[21] ॥ ੧੦ ॥ ੮ ॥ ਰਾਮਕਲੀ ਮਹਲਾ ੧ † ॥ ਅਉਹਠਿ[22] ਹਸਤ ਮੜੀ ਘਰੁ ਛਾਇਆ ਧਰਣਿ ਗਗਨ ਕਲ ਧਾਰੀ ॥ ੧ ॥ ਗੁਰਮੁਖਿ ਕੇਤੀ[23] ਸਬਦਿ ਉਧਾਰੀ ਸੰਤਹੁ ॥ ੧ ॥ ਰਹਾਉ ॥ ਮਮਤਾ ਮਾਰਿ ਹਉਮੈ ਸੋਖੈ[24] ਤ੍ਰਿਭਵਣਿ ਜੋਤਿ ਤੁਮਾਰੀ ॥ ੨ ॥ ਮਨਸਾ ਮਾਰਿ ਮਨੈ ਮਹਿ ਰਾਖੈ ਸਤਿਗੁਰ ਸਬਦਿ ਵੀਚਾਰੀ ॥ ੩ ॥ ਸਿੰਙੀ ਸੁਰਤਿ ਅਨਾਹਦਿ ਵਾਜੈ ਘਟਿ ਘਟਿ ਜੋਤਿ ਤੁਮਾਰੀ ॥ ੪ ॥ ਪਰਪੰਚ[25] ਬੇਨੁ ਤਹੀ ਮਨੁ ਰਾਖਿਆ ਬ੍ਰਹਮ ਅਗਨਿ ਪਰਜਾਰੀ ॥ ੫ ॥ [26]ਪੰਚ ਤਤੁ ਮਿਲਿ ਅਹਿਨਿਸਿ ਦੀਪਕੁ ਨਿਰਮਲ ਜੋਤਿ ਅਪਾਰੀ ॥ ੬ ॥ ਰਵਿ[27] ਸਸਿ[28] ਲਉਕੇ[29] ਇਹੁ ਤਨੁ ਕਿੰਗੁਰੀ ਵਾਜੈ ਸਬਦੁ ਨਿਰਾਰੀ ॥ ੭ ॥ [30]ਸਿਵ ਨਗਰੀ ਮਹਿ ਆਸਣੁ ਅਉਧੂ[31] ਅਲਖੁ ਅਗੰਮੁ ਅਪਾਰੀ ॥ ੮ ॥ ਕਾਇਆ ਨਗਰੀ ਇਹੁ ਮਨੁ ਰਾਜਾ [32]ਪੰਚ ਵਸਹਿ ਵੀਚਾਰੀ ॥ ੯ ॥ [33]ਸਬਦਿ ਰਵੈ ਆਸਣਿ ਘਰਿ ਰਾਜਾ ਅਦਲੁ ਕਰੇ ਗੁਣਕਾਰੀ ॥ ੧੦ ॥

੧ ਪਰਾਲੀ ਵਿਚ, ਨਿਕੰਮੇ ਕੰਮਾਂ ਵਿਚ ।

੨ ਜਦ ਮਨੁਖ ਇਸ ਸੰਸਾਰ ਵਿਚ ਆਉਂਦਾ ਹੈ ਤਾਂ ਉਸ ਹਰੀ ਦਾ ਭੇਜਿਆ ਆਉਂਦਾ ਹੈ; ਅਤੇ ਜਦ ਇਥੋਂ ਚਲਾ ਜਾਂਦਾ ਹੈ ਤਾਂ ਉਸ ਦੇ ਬੁਲਾਉਣ ਤੇ ਜਾਂਦਾ ਹੈ । 'ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ' (ਮ: ੨, ਵਾਰ ਸਾਰੰਗ ਮ: ੪) ।

੩ ਰਸਾਂ ਦਾ ਘਰ, ਨਾਮ ਰੂਪ ।

੪ ਹਰੀ ਦਾ ਖੋਜ ਹੋਇਆ ਹੈ, ਪਤਾ ਲਗਾ ਹੈ ।

੫ ਕਰਾਮਾਤੀ ਤਾਕਤਾਂ ।

੬ ਗੁਰੂ ਦੁਆਰੇ । ੭ ਇਕੋ ਜਹੇ ।

੮ ਨਿਰਲੇਪ । ਸੁਖ ਜਾਂ ਦੁਖ ਮਹਸੂਸ ਕਰਨ ਤੋਂ ਆਜ਼ਾਦ ਹੋ ਗਿਆ । ੯ ਆਪਾ ਭਾਵ ਨੂੰ ।

੧੦ ਦੇਖੋ ਪੰ. ੭੨੩, ਫੁਟ ਨੋਟ * ।

੧੧ ਦਖਣ ਦੇਸ ਵਾਲੀ । ਦਖਣ ਦੇਸ ਦੇ ਕਿਸੇ ਪ੍ਰਚਲਤ ਰਾਗਣੀ ਨੂੰ ਰਾਮਕਲੀ ਨਾਲ ਮਿਲਾ ਕੇ ਰਾਮਕਲੀ ਦਖਣੀ ਕਰਕੇ ਲਿਖਿਆ ਹੈ, ਇਸ ਲਈ ਦਖਣੀ ਨੂੰ ਕੋਈ ਰਾਗਣੀ ਹੀ ਸਮਝਣਾ ਚਾਹੀਦਾ ਹੈ ।

੧੨ ਇੰਦ੍ਰੀਆਂ ਨੂੰ ਰੋਕਣ ਦੀ ਕ੍ਰਿਆ ।

੧੩ ਚੰਗੀ ਤਰਾਂ ਸਮਝਾਇਆ (ਗੁਰੂ ਨੇ) ।

੧੪ ਦਿਨ ਰਾਤ, ਸਦਾ । ੧੫ ਪਤੀਜਦਾ ਹੈ ।

੧੬ ਗਗਨਪੁਰੀ ਵਿਚ, ਦਸਮ ਦੁਆਰ ਵਿਚ, ਉਚੀ ਆਤਮਕ ਅਵਸਥਾ ਵਿਚ ।

੧੭ ਗੁਰੂ ਦੀ ਨਜ਼ਰ ਸਮਦ੍ਰਿਸ਼ਟੀ ਵਾਲੀ ਹੈ ਅਤੇ ਅਨਹਦ ਸ਼ਬਦ (ਆਤਮ ਮੰਡਲ ਦੇ ਅਸਲ ਸੁਖ ਦੀ ਹਾਲਤ) ਵਿਚ ਰਮਿਆ ਰਹਿੰਦਾ ਹੈ । ਦੇਖੋ ਪੰ. ੭੬੭, ਫੁਟ ਨੋਟ * ।

੧੮ ਲੰਗੋਟਾ । ਗੁਰੂ ਸਤ ਦਾ ਲੰਗੋਟਾ ਬੰਨ੍ਹ ਕੇ ਭਰਪੂਰ ਵਾਹਿਗੁਰੂ ਵਿਚ ਲੀਨ ਰਹਿੰਦਾ ਹੈ ਤੇ ਉਸਦੀ ਜੀਭ ਪ੍ਰੇਮ ਵਿਚ ਰਸੀ ਰਹਿੰਦੀ ਹੈ । ਸਚੇ ਗੁਰੂ ਨੂੰ ਉਹ ਹਰੀ ਮਿਲਦਾ ਹੈ, ਜਿਸ ਨੇ ਕਿ ਰਚਨਾ ਰਚੀ ਹੈ ਅਤੇ ਜਿਹੜਾ ਕਰਣੀ ਨੂੰ ਵਿਚਾਰ ਕੇ ਪਤੀਜਦਾ ਹੈ, ਭਾਵ ਸਾਡੀ ਕਰਣੀ ਹੋਵੇ ਤਾਂ ਰਾਜ਼ੀ ਹੁੰਦਾ ਹੈ, ਨਹੀਂ ਤੋਂ ਨਹੀਂ ।

੧੯ ਗੁਰੂ ਰੂਪ ਦੀਵੇ ਨੇ ਮਨੁਖਾਂ ਦੇ ਹਿਰਦੇ ਰੂਪ ਦੀਵੇ ਨੂੰ ਜਗਾਇਆ ਹੈ ਅਤੇ ਬ੍ਰਹਮੰਡ ਅੰਦਰ ਹਰੀ-ਜੋਤ ਪਸਰੀ ਹੋਈ ਦਿਖਾਈ ਹੈ ।

੨੦ ਗੁਰੂ ਬੈਰਾਗੀ ਜੋਗੀ ਸਾਨੂੰ ਮੋਹ ਗਿਆ ਹੈ ਤੇ ਹਰ ਇਕ ਦੇ ਅੰਦਰ ਕਿੰਗਰੀ ਵਜਾ ਦਿਤੀ ਹੈ (ਹਰੀ ਦੀ ਅਨੰਦੀ ਹੋਂਦ ਦਾ ਸਬੂਤ ਦਿਤਾ ਹੈ)।

੨੧ ਸਹਾਈ ।

੨੨ ਹਿਰਦਾ । ਰਬੀ ਜੋਗੀ ਦੀ ਮਹਿਮਾ ਵਿਚ ਇਹ ਸ਼ਬਦ ਉਚਾਰਿਆ ਹੈ । ਮੜ੍ਹੀ (ਸਰੀਰ) ਨੂੰ ਘਰ ਬਣਾ ਕੇ ਹਿਰਦੇ ਨੂੰ ਮੰਗਣ ਲਈ ਹਥ ਕੀਤਾ ਹੈ । ਜੋਗੀ ਘਰਾਂ ਵਿਚ ਫਿਰ ਕੇ ਹਥਾਂ ਤੇ ਅੰਨ ਆਦਿ ਮੰਗ ਲਿਆਂਵਦੇ ਹਨ । ਹਿਰਦਾ ਹਥ ਹੈ ਤੇ ਸਰੀਰ ਘਰ ਹੈ, ਇਸ ਤਰਾਂ ਕਰਨ ਨਾਲ ਉਨ੍ਹਾਂ ਧਰਤੀ ਅਕਾਸ਼ ਸਭ ਥਾਈਂ ਹਰੀ ਦੀ ਕਲਾ ਵੇਖੀ ਹੈ । 'ਅਹਿਰਨਿਸਿ ਹਸਤ ਮਹਿ ਭੀਖਿਆ ਜਾਚੀ'(ਪ੍ਰਭਾਤੀ ਮ: ੧, ਪੰ. ੧੩੩੨)।

੨੩ ਕਿਤਨੀ ਹੀ ਲੁਕਾਈ । ੨੪ ਸੁਕਾ ਦੇਵੇ ।

੨੫ ਸ੍ਰਿਸ਼ਟੀ । ਸਾਰੇ ਜਗਤ ਨੂੰ ਬੇਣੁ (ਬੀਣਾ) ਸਮਝ ਕੇ ਉਸ ਵਿਚ ਮਨ ਨੂੰ ਰਖਿਆ ਹੈ ਅਤੇ ਬ੍ਰਹਮ ਦੀ ਅਗਨੀ ਉਨ੍ਹਾਂ ਅੰਦਰ ਬਾਲੀ ਹੈ ।

੨੬ ਸਰੀਰ । ਸਰੀਰ ਨੂੰ ਪ੍ਰਾਪਤ ਕਰ ਕੇ ਸਦਾ ਅੰਦਰ ਅਪਾਰ ਵਾਹਿਗੁਰੂ ਦੀ ਜੋਤ ਦਾ ਦੀਵਾ ਬਾਲਿਆ ਹੈ । ੨੭ ਇੜਾ ਸੁਰ ।

੨੮ ਪਿੰਗਲਾ ਸੁਰ । ਖਬੀ ਅਤੇ ਸਜੀ ਸੁਰ ਤੂੰਬੇ ਹਨ, ਭਾਵ ਸੁਆਸ ੨ ਨਾਮ ਜਪਦਾ ਹੈ ।

੨੯ ਤੂੰਬੇ ।

੩੦ ਵਾਹਿਗੁਰੂ ਦੀ ਨਗਰੀ, ਆਤਮ ਮੰਡਲ । ਦੇਖੋ ਪੰ. ੩੬੦, ਨੋਟ ੩ । ੩੧ ਹੇ ਯੋਗੀ !

੩੨ ਪੰਜ ਗਿਆਨ ਇੰਦ੍ਰੇ ਵਿਚਾਰਵਾਨ ਹੋ ਕੇ ਵਸਦੇ ਹਨ ।

੩੩ ਮਨ ਰਾਜਾ ਹਿਰਦੇ ਰੂਪ ਆਸਣ ਤੇ ਬੈਠ ਕੇ ਸ਼ਬਦ ਦੁਆਰਾ ਜਸ ਕਰਦਾ ਹੈ ਅਤੇ ਗੁਣ ਵਾਲਾ ਹੋ ਕੇ ਅਦਲ ਕਰਦਾ ਹੈ ।

---

* ਇਸ ਸ਼ਬਦ ਵਿਚ ਗੁਰੂ ਦੀ ਵਡਿਆਈ ਦਸੀ ਹੈ । ਗੁਰੂ ਅਸਲ ਯੋਗੀ ਹੈ ਜੋ ਵਾਹਿਗੁਰੂ ਦੀ ਹਜ਼ੂਰੀ ਰੂਪ ਦਸਮ ਦੁਆਰ ਵਿਚ ਸਮਾਧੀ ਲਾਈ ਰਖਦਾ ਹੈ । ਯੋਗੀਆਂ ਦੀ ਬੋਲੀ ਵਿਚ ਗੁਰੂ ਦੀ ਮਹਿਮਾ ਕੀਤੀ ਹੈ ।

† ਜੋਗੀਆਂ ਦੀ ਬੋਲੀ ਵਿਚ ਦਸਿਆ ਹੈ ਕਿ ਸ਼ਬਦ ਦੀ ਕਮਾਈ ਤੁਲ ਹੋਰ ਕੋਈ ਸਾਧਨ ਨਹੀਂ

ਕਾਲੁ ਬਿਕਾਲੁ[੧] ਕਹੇ ਕਹਿ ਬਪੁਰੇ ਜੀਵਤ ਮੂਆ ਮਨੁ ਮਾਰੀ ॥ ੧੧ ॥ [੨]ਬ੍ਰਹਮਾ ਬਿਸਨੁ ਮਹੇਸ ਇਕ ਮੂਰਤਿ ਆਪੇ ਕਰਤਾ ਕਾਰੀ ॥ ੧੨ ॥ ਕਾਇਆ ਸੋਧਿ ਤਰੈ [੩]ਭਵ ਸਾਗਰੁ ਆਤਮ ਤਤੁ ਵੀਚਾਰੀ ॥ ੧੩ ॥ ਗੁਰ ਸੇਵਾ ਤੇ ਸਦਾ ਸੁਖੁ ਪਾਇਆ ਅੰਤਰਿ [੪]ਸਬਦੁ ਰਵਿਆ ਗੁਣਕਾਰੀ ॥ ੧੪ ॥ ਆਪੇ ਮੇਲਿ ਲਏ ਗੁਣਦਾਤਾ ਹਉਮੈ ਤ੍ਰਿਸਨਾ ਮਾਰੀ ॥ ੧੫ ॥ [੫]ਤ੍ਰੈ ਗੁਣ ਮੇਟੇ ਚਉਥੈ ਵਰਤੈ ਏਹਾ ਭਗਤਿ ਨਿਰਾਰੀ ॥ ੧੬ ॥ [੬]ਗੁਰਮੁਖਿ ਜੋਗ ਸਬਦਿ ਆਤਮੁ ਚੀਨੈ ਹਿਰਦੈ ਏਕੁ ਮੁਰਾਰੀ[੭] ॥ ੧੭ ॥ ਮਨੂਆ ਅਸਥਿਰੁ ਸਬਦੇ ਰਾਤਾ ਏਹਾ ਕਰਣੀ ਸਾਰੀ[੮] ॥ ੧੮ ॥ [੯]ਬੇਦੁ ਬਾਦੁ ਨ ਪਾਖੰਡੁ ਅਉਧੂ[੧੦] ਗੁਰਮੁਖਿ[੧੧] ਸਬਦਿ ਬੀਚਾਰੀ ॥ ੧੯ ॥ ਗੁਰਮੁਖਿ ਜੋਗੁ ਕਮਾਵੈ ਅਉਧੂ [੧੨]ਜਤੁ ਸਤੁ ਸਬਦਿ ਵੀਚਾਰੀ ॥ ੨੦ ॥ ਸਬਦਿ ਮਰੈ ਮਨੁ ਮਾਰੇ ਅਉਧੂ ਜੋਗ ਜੁਗਤਿ ਵੀਚਾਰੀ ॥ ੨੧ ॥ ਮਾਇਆ ਮੋਹੁ ਭਵਜਲੁ ਹੈ ਅਵਧੂ ਸਬਦਿ ਤਰੈ ਕੁਲ ਤਾਰੀ ॥ ੨੨ ॥ [੧੩]ਸਬਦਿ ਸੂਰ ਜੁਗ ਚਾਰੇ ਅਉਧੂ ਬਾਣੀ ਭਗਤਿ ਵੀਚਾਰੀ ॥ ੨੩ ॥ ਏਹੁ ਮਨੁ ਮਾਇਆ ਮੋਹਿਆ ਅਉਧੂ ਨਿਕਸੈ[੧੪] ਸਬਦਿ ਵੀਚਾਰੀ ॥ ੨੪ ॥ ਆਪੇ ਬਖਸੇ ਮੇਲਿ ਮਿਲਾਏ ਨਾਨਕ ਸਰਣਿ ਤੁਮਾਰੀ ॥ ੨੫ ॥ ੯ ॥

ਰਾਮਕਲੀ ਮਹਲਾ ੩ ਅਸਟਪਦੀਆ

ੴ ਸਤਿਗੁਰ ਪ੍ਰਸਾਦਿ * ॥ [੧੫]ਸਰਮੈ ਦੀਆ ਮੁੰਦ੍ਰਾ ਕੰਨੀ ਪਾਇ ਜੋਗੀ ਖਿੰਥਾ[੧੬] ਕਰਿ ਤੂ ਦਇਆ ॥ [੧੭]ਆਵਣੁ ਜਾਣੁ ਬਿਭੂਤਿ ਲਾਇ ਜੋਗੀ ਤਾ ਤੀਨਿ ਭਵਣ [੧੮]ਜਿਣਿ ਲਇਆ ॥ ੧ ॥ ਐਸੀ ਕਿੰਗੁਰੀ[੧੯] ਵਜਾਇ ਜੋਗੀ ॥ ਜਿਤੁ ਕਿੰਗੁਰੀ ਅਨਹਦੁ[੨੦] ਵਾਜੈ ਹਰਿ ਸਿਉ ਰਹੈ ਲਿਵ ਲਾਇ ॥ ੧ ॥ ਰਹਾਉ ॥ ਸਤੁ ਸੰਤੋਖੁ ਪਤੁ[੨੧] ਕਰਿ ਝੋਲੀ ਜੋਗੀ ਅੰਮ੍ਰਿਤ ਨਾਮੁ ਭੁਗਤਿ[੨੨] ਪਾਈ ॥ ਧਿਆਨ ਕਾ ਕਰਿ ਡੰਡਾ ਜੋਗੀ ਸਿੰਙੀ ਸੁਰਤਿ ਵਜਾਈ ॥ ੨ ॥ ਮਨੁ ਦ੍ਰਿੜੁ ਕਰਿ ਆਸਣਿ ਬੈਸੁ ਜੋਗੀ ਤਾ ਤੇਰੀ ਕਲਪਣਾ ਜਾਈ ॥ [੨੩]ਕਾਇਆ ਨਗਰੀ ਮਹਿ ਮੰਗਣਿ ਚੜਹਿ ਜੋਗੀ ਤਾ ਨਾਮੁ ਪਲੈ ਪਾਈ ॥ ੩ ॥ [੨੪]ਇਤੁ ਕਿੰਗੁਰੀ ਧਿਆਨੁ ਨ ਲਾਗੈ ਜੋਗੀ ਨਾ ਸਚੁ ਪਲੈ ਪਾਇ ॥ ਇਤੁ ਕਿੰਗੁਰੀ ਸਾਂਤਿ ਨ ਆਵੈ ਜੋਗੀ ਅਭਿਮਾਨੁ ਨ ਵਿਚਹੁ ਜਾਇ ॥ ੪ ॥ ਭਉ ਭਾਉ ਦੁਇ ਪਤ[੨੫] ਲਾਇ ਜੋਗੀ ਇਹੁ ਸਰੀਰੁ ਕਰਿ ਡੰਡੀ ॥ ਗੁਰਮੁਖਿ[੨੬] ਹੋਵਹਿ ਤਾ ਤੰਤੀ[੨੭] ਵਾਜੈ ਇਨ ਬਿਧਿ ਤ੍ਰਿਸਨਾ ਖੰਡੀ[੨੮] ॥ ੫ ॥ ਹੁਕਮੁ ਬੁਝੈ ਸੋ ਜੋਗੀ ਕਹੀਐ ਏਕਸ ਸਿਉ ਚਿਤੁ ਲਾਏ ॥ ਸਹਸਾ[੨੯] ਤੂਟੈ ਨਿਰਮਲੁ ਹੋਵੈ ਜੋਗ ਜੁਗਤਿ ਇਵ ਪਾਏ ॥ ੬ ॥ ਨਦਰੀ ਆਵਦਾ ਸਭੁ ਕਿਛੁ ਬਿਨਸੈ ਹਰਿ ਸੇਤੀ ਚਿਤੁ ਲਾਇ ॥ ਸਤਿਗੁਰ ਨਾਲਿ

੧ ਜੀਵਣ। ਵਿਚਾਰੇ ਮਰਨ ਜੀਵਣ ਉਸ ਨੂੰ ਕੀ ਆਖ ਸਕਦੇ ਹਨ ਜਿਸ ਨੇ ਮਨ ਮਾਰਿਆ ਹੈ।
੨ ਬ੍ਰਹਮਾ ਆਦਿਕ (ਪੈਦਾ ਕਰਨ, ਪਾਲਣ ਤੇ ਮਾਰਨ ਵਾਲਾ) ਉਹ ਇਕ ਆਪ ਹੀ ਹੈ ਅਤੇ ਆਪ ਹੀ ਸਭ ਕੁਝ ਕਰਦਾ ਹੈ।
੩ ਹਸਤੀ ਦਾ ਸਮੁੰਦਰ।
੪ ਨਾਮ ਵਾਹਿਗੁਰੂ ਦਾ ਸਿਮਰਿਆ ਹੈ ਜੋ ਲਾਭਦਾਇਕ ਹੈ।
੫ ਤਿੰਨਾਂ ਗੁਣਾਂ ਵਾਲੀ ਅਵਸਥਾ ਤੋਂ ਲੰਘ ਕੇ ਸਹਿਜ ਅਵਸਥਾ ਵਿਚ ਰਹੇ। ਵੇਖੋ ਪੰ. ੯੪੦, ਫੁਟ ਨੋਟ * ਅਤੇ ਪੰ. ੭੩੩, ਫੁਟ ਨੋਟ *।
੬ ਗੁਰਮੁਖ ਦਾ ਜੋਗ ਇਹ ਹੈ ਕਿ ਸ਼ਬਦ ਦੁਆਰਾ ਆਤਮਾ ਨੂੰ ਖੋਜਦਾ ਹੈ।
੭ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਵਾਹਿਗੁਰੂ।
੮ ਸ੍ਰੇਸ਼ਟ।
੯ ਨਾ ਵਿਦਵਤਾ ਦਾ ਮਾਣ, ਨਾ ਝਗੜੇ ਅਤੇ ਨਾ ਪਾਖੰਡ ਕਰਦਾ ਹੈ।
੧੦ ਹੇ ਜੋਗੀ !
੧੧ ਗੁਰੂ ਦੁਆਰਾ।
੧੨ ਉਸਦਾ ਜਤ ਸਤ ਸ਼ਬਦ ਦੁਆਰਾ ਵਿਚਾਰ ਕਰਨਾ ਹੈ।
੧੩ ਸ਼ਬਦ ਦੁਆਰਾ ਉਹ ਚਾਰ ਜੁਗਾਂ ਦੇ ਸੂਰਮੇ ਹੋਏ ਹਨ।
੧੪ ਨਿਕਲਦਾ ਹੈ, ਬਚਦਾ ਹੈ।
੧੫ [ਸੰ. ਸ਼੍ਰਮ] ਉਦਮ।
੧੬ ਲੰਮਾ ਚੋਗਾ, ਕਫਨੀ।
੧੭ ਜਨਮ ਮਰਨ ਦੀ ਖੇਡ ਨੂੰ ਸਮਝਣਾ, ਇਹ ਬਿਭੂਤੀ ਲਾਵੇ।
੧੮ ਜਿਤਦਾ ਹੈ।
੧੯ ਵੀਣਾ।
੨੦ ਵੇਖੋ ਪੰ. ੭੬੭, ਫੁਟ ਨੋਟ *।
੨੧ [ਪਤ੍ਰ, ਪਤ੍ਰਕਾ] ਖਪਰ। ਸਤ ਸੰਤੋਖ ਦਾ ਖਪਰ ਤੇ ਝੋਲੀ ਬਣਾਵੇ।
੨੨ ਭੋਜਨ।
੨੩ ਸਰੀਰ ਅੰਦਰ ਮੰਗਣ ਚੜ੍ਹ, ਭਾਵ ਅੰਦਰ ਦੀ ਭਾਲ ਕਰ ਤਾਂ ਨਾਮ ਮਿਲੇਗਾ।
੨੪ ਤੇਰੀ ਕਿੰਗਰੀ ਜੋ ਤੂੰ ਵਜਾਂਦਾ ਫਿਰਦਾ ਹੈਂ।
੨੫ ਤੂੰਬੇ। ਕਿੰਗਰੀ ਦੀ ਲੰਮੀ ਡੰਡੀ ਉਤੇ ਦੋ ਤੂੰਬੇ ਲਗੇ ਹੁੰਦੇ ਹਨ।
੨੬ ਗੁਰੂ ਦਾ ਅਨੁਸਾਰੀ।
੨੭ ਤਾਰ।
੨੮ ਦੂਰ ਹੁੰਦੀ ਹੈ।
੨੯ ਭਰਮ।

* ਜੋਗੀਆਂ ਦੇ ਚਿੰਨ੍ਹ ਅਤੇ ਵਰਤੋਂ ਲੈ ਕੇ ਗੁਰਮਤਿ ਦੀ ਰਹਿਣੀ ਦਸਦੇ ਹਨ।

ਤੇਰੀ ਭਾਵਨੀ[੧] ਲਾਗੈ ਤਾ ਇਹ ਸੋਝੀ ਪਾਇ ॥ ੭ ॥ ਏਹੁ ਜੋਗੁ ਨ ਹੋਵੈ ਜੋਗੀ ਜਿ ਕੁਟੰਬੁ ਛੋਡਿ ਪਰਭਵਣੁ[੨] ਕਰਹਿ ॥ [੩]ਗ੍ਰਿਹ ਸਰੀਰ ਮਹਿ ਹਰਿ ਹਰਿ ਨਾਮੁ ਗੁਰ ਪਰਸਾਦੀ ਅਪਣਾ ਹਰਿਪ੍ਰਭੁ ਲਹਹਿ[੪] ॥ ੮ ॥ ਇਹੁ ਜਗਤੁ ਮਿਟੀ ਕਾ ਪੁਤਲਾ ਜੋਗੀ ਇਸੁ ਮਹਿ ਰੋਗੁ ਵਡਾ ਤ੍ਰਿਸਨਾ ਮਾਇਆ ॥ ਅਨੇਕ ਜਤਨ ਭੇਖ ਕਰੇ ਜੋਗੀ ਰੋਗੁ ਨ ਜਾਇ ਗਵਾਇਆ ॥ ੯ ॥ ਹਰਿ ਕਾ ਨਾਮੁ ਅਉਖਧੁ[੫] ਹੈ ਜੋਗੀ ਜਿਸ ਨੋ ਮੰਨਿ ਵਸਾਏ ॥ ਗੁਰਮੁਖਿ[੬] ਹੋਵੈ ਸੋਈ ਬੂਝੈ [੭]ਜੋਗ ਜੁਗਤਿ ਸੋ ਪਾਏ ॥ ੧੦ ॥ ਜੋਗੈ ਕਾ ਮਾਰਗੁ ਬਿਖਮੁ[੮] ਹੈ ਜੋਗੀ ਜਿਸ ਨੋ ਨਦਰਿ ਕਰੇ ਸੋ ਪਾਏ ॥ ਅੰਤਰਿ ਬਾਹਰਿ ਏਕੋ ਵੇਖੈ ਵਿਚਹੁ ਭਰਮੁ ਚੁਕਾਏ[੯] ॥ ੧੧ ॥ [੧੦]ਵਿਣੁ ਵਜਾਈ ਕਿੰਗੁਰੀ ਵਾਜੈ ਜੋਗੀ ਸਾ ਕਿੰਗੁਰੀ ਵਜਾਇ ॥ ਕਹੈ ਨਾਨਕੁ ਮੁਕਤਿ ਹੋਵਹਿ ਜੋਗੀ ਸਾਚੇ ਰਹਹਿ ਸਮਾਇ ॥੧੨॥੧॥੧੦॥ ਰਾਮਕਲੀ ਮਹਲਾ ੩ * ॥ ਭਗਤਿ ਖਜਾਨਾ ਗੁਰਮੁਖਿ[੧੧] ਜਾਤਾ ਸਤਿਗੁਰਿ ਬੂਝਿ ਬੁਝਾਈ ॥ ੧ ॥ ਸੰਤਹੁ ਗੁਰਮੁਖਿ[੧੧] ਦੇਇ ਵਡਿਆਈ ॥੧॥ ਰਹਾਉ ॥ ਸਚਿ ਰਹਹੁ ਸਦਾ [੧੨]ਸਹਜੁ ਸੁਖੁ ਉਪਜੈ ਕਾਮੁ ਕ੍ਰੋਧੁ ਵਿਚਹੁ ਜਾਈ ॥੨॥ ਆਪੁ[੧੩] ਛੋਡਿ ਨਾਮ ਲਿਵ ਲਾਗੀ ਮਮਤਾ[੧੪] ਸਬਦਿ ਜਲਾਈ॥ ੩ ॥ ਜਿਸ ਤੇ ਉਪਜੈ ਤਿਸ ਤੇ ਬਿਨਸੈ ਅੰਤੇ ਨਾਮੁ ਸਖਾਈ[੧੫] ॥੪॥ ਸਦਾ ਹਜੂਰਿ[੧੬] ਦੂਰਿ ਨਹ ਦੇਖਹੁ ਰਚਨਾ ਜਿਨਿ ਰਚਾਈ ॥ ੫ ॥ ਸਚਾ ਸਬਦੁ [੧੭]ਰਵੈ ਘਟ ਅੰਤਰਿ ਸਚੇ ਸਿਉ ਲਿਵ ਲਾਈ ॥ ੬ ॥ ਸਤਸੰਗਤਿ ਮਹਿ ਨਾਮੁ ਨਿਰਮੋਲਕੁ ਵਡੈ ਭਾਗਿ ਪਾਇਆ ਜਾਈ ॥ ੭ ॥ ਭਰਮਿ ਨ ਭੂਲਹੁ ਸਤਿਗੁਰੁ ਸੇਵਹੁ ਮਨੁ ਰਾਖਹੁ [੧੮]ਇਕ ਠਾਈ ॥ ੮ ॥ ਬਿਨੁ ਨਾਵੈ ਸਭ ਭੂਲੀ ਫਿਰਦੀ ਬਿਰਥਾ ਜਨਮੁ ਗਵਾਈ ॥ ੯ ॥ [੧੯]ਜੋਗੀ ਜੁਗਤਿ ਗਵਾਈ ਹੰਢੈ ਪਾਖੰਡਿ ਜੋਗੁ ਨ ਪਾਈ ॥ ੧੦ ॥ [੨੦]ਸਿਵ ਨਗਰੀ ਮਹਿ ਆਸਣਿ ਬੈਸੈ ਗੁਰ ਸਬਦੀ ਜੋਗੁ ਪਾਈ ॥ ੧੧ ॥ ਧਾਤੁਰਬਾਜੀ[੨੧] ਸਬਦਿ ਨਿਵਾਰੇ ਨਾਮੁ ਵਸੈ ਮਨਿ ਆਈ ॥ ੧੨ ॥ ਏਹੁ ਸਰੀਰੁ ਸਰਵਰੁ ਹੈ ਸੰਤਹੁ [੨੨]ਇਸਨਾਨੁ ਕਰੇ ਲਿਵ ਲਾਈ ॥ ੧੩ ॥ ਨਾਮਿ ਇਸਨਾਨੁ ਕਰਹਿ ਸੇ ਜਨ ਨਿਰਮਲ ਸਬਦੇ ਮੈਲੁ ਗਵਾਈ ॥ ੧੪ ॥ [੨੩]ਤ੍ਰੈ ਗੁਣ ਅਚੇਤ ਨਾਮੁ ਚੇਤਹਿ ਨਾਹੀ ਬਿਨੁ ਨਾਵੈ ਬਿਨਸਿ ਜਾਈ ॥ ੧੫ ॥ [੨੪]ਬ੍ਰਹਮਾ ਬਿਸਨੁ ਮਹੇਸੁ ਤ੍ਰੈ ਮੂਰਤਿ ਤ੍ਰਿਗੁਣਿ ਭਰਮਿ ਭੁਲਾਈ ॥ ੧੬ ॥ [੨੫]ਗੁਰ ਪਰਸਾਦੀ ਤ੍ਰਿਕੁਟੀ ਛੂਟੈ ਚਉਥੈ ਪਦਿ ਲਿਵ ਲਾਈ ॥ ੧੭ ॥ ਪੰਡਿਤ ਪੜਹਿ ਪੜਿ [੨੬]ਵਾਦੁ ਵਖਾਣਹਿ ਤਿੰਨਾ[੨੭] ਬੂਝ ਨ ਪਾਈ ॥ ੧੮ ॥ [੨੮]ਬਿਖਿਆ ਮਾਤੇ ਭਰਮਿ ਭੁਲਾਏ ਉਪਦੇਸੁ ਕਹਹਿ ਕਿਸੁ ਭਾਈ ॥ ੧੯ ॥ ਭਗਤ ਜਨਾ ਕੀ ਊਤਮ ਬਾਣੀ ਜੁਗਿ ਜੁਗਿ [੨੯]ਰਹੀ ਸਮਾਈ ॥ ੨੦ ॥

੧ ਸ਼ਰਧਾ।
੨ [ਪਰਿ ਭ੍ਰਮਣ] ਭੌਂਦੇ ਫਿਰਨਾ, ਘਰ ਛਡ ਕੇ ਉਸ ਨੂੰ ਹੋਰਥੇ ਲਭਦੇ ਫਿਰਨਾ।
੩ ਆਪਣੇ ਸਰੀਰ ਅੰਦਰ ਹੀ ਜੋ ਹਰੀ-ਨਾਮ ਵਸਦਾ ਹੈ, ਉਸ ਹਰੀ-ਮਾਲਕ ਨੂੰ ਗੁਰੂ ਦੀ ਕਿਰਪਾ ਨਾਲ ਗ੍ਰਿਹਸਥ ਵਿਚ ਹੀ ਪ੍ਰਾਪਤ ਕਰ ਸਕਦਾ ਹੈਂ।
੪ ਲੱਭ ਲਵੇਂ।
੫ ਦਵਾਈ।
੬ ਗੁਰੂ ਦੀ ਗਲ ਮੰਨ ਕੇ ਚਲਣ ਵਾਲਾ।
੭ ਅਸਲੀ ਜੋਗ ਦਾ ਤਰੀਕਾ।
੮ ਕਠਿਨ, ਔਖਾ।
੯ ਦੂਰ ਕਰੇ।
੧੦ ਆਤਮ ਮੰਡਲ ਦੀ ਕਿੰਗਰੀ ਜੋ ਬਿਨਾਂ ਵਜਾਇਆਂ ਵਜਦੀ ਹੈ।
੧੧ ਗੁਰੂ ਦੇ ਰਾਹੀਂ।
੧੨ ਦੇਖੋ ਪੰ. ੭੪੧, ਨੋਟ ੨੧।
੧੩ ਆਪਾ ਭਾਵ, ਹਉਮੈ।
੧੪ ਮੈਂ-ਮੇਰੀ ਦਾ ਭਾਵ।
੧੫ ਸਹਾਈ, ਮਦਦਗਾਰ।
੧੬ ਪ੍ਰਤੱਖ, ਸਾਹਮਣੇ, ਹਾਜ਼ਰ।
੧੭ ਸਿਮਰੇ ਦਿਲ ਵਿਚ।
੧੮ ਇਕ ਥਾਂ ਤੇ, ਟਿਕਾ ਕੇ, ਅਡੋਲ।
੧੯ ਅਸਲ ਜੋਗ ਦੀ ਜੁਗਤੀ ਤੂੰ ਫਿਰ ਕੇ ਗਵ ਦਿਤੀ ਹੈ।
੨੦ ਵਾਹਿਗੁਰੂ ਦੀ ਨਗਰੀ, ਸਤਿਸੰਗ।
੨੧ ਧਾਵਨ ਵਾਲੀ ਖੇਡ, ਨਾਸ ਹੋ ਜਾਣ ਵਾਲੀ ਖੇਡ, ਮਾਇਆ। ਗੁਰ-ਸ਼ਬਦ ਦੁਆਰਾ ਮਾਇਆ ਨੂੰ ਦੂਰ ਕਰੇ।
੨੨ ਲਿਵ ਲਾਵਣ ਰੂਪੀ ਇਸ਼ਨਾਨ ਕਰੇ।
੨੩ ਤ੍ਰਿਗੁਣੀ ਜੀਵ ਅਚੇਤ (ਬੇਸਮਝ) ਹੋਣ ਕਰਕੇ ਨਾਮ ਨਹੀਂ ਚੇਤਦੇ। ਤ੍ਰਿਗੁਣੀ ਜੀਵ ਓਹ ਹਨ ਜੋ ਤਿੰਨਾਂ ਗੁਣਾਂ ਵਾਲੀ ਮਾਇਆ ਵਿਚ ਹੀ ਵਿਚਰਦੇ ਹਨ ਅਤੇ ਚੌਥੇ ਪਦ ਦੀ ਸੋਝੀ ਨਹੀਂ ਰਖਦੇ। ਦੇਖੋ ਪੰ. ੯੪੦, ਫੁਟ ਨੋਟ *।
੨੪ ਬ੍ਰਹਮਾ ਵਿਸ਼ਨੂੰ ਤੇ ਸ਼ਿਵ ਦੀ ਤ੍ਰਿਕੜੀ ਤਿੰਨਾਂ ਗੁਣਾਂ ਵਿਚ ਹੀ ਭੁਲੀ ਫਿਰਦੀ ਹੈ।
੨੫ ਤਿੰਨਾਂ ਗੁਣਾਂ ਵਿਚ ਵਿਚਰਨ ਦਾ ਬੰਧਨ ਗੁਰੂ ਦੀ ਮਿਹਰ ਨਾਲ ਛੁਟ ਸਕਦਾ ਹੈ ਅਤੇ ਸਹਜ-ਅਵਸਥਾ ਵਿਚ ਧਿਆਨ ਜੁੜ ਸਕਦਾ ਹੈ। ਦੇਖੋ ਪੰ. ੭੩੩, ਫੁਟ ਨੋਟ *।
੨੬ ਝਗੜਿਆਂ ਦੀ ਕਥਾ ਕਰਦੇ ਰਹਿੰਦੇ ਹਨ।
੨੭ ਉਨ੍ਹਾਂ।
੨੮ ਮਾਇਆ ਦੇ ਨਸ਼ੇ ਵਿਚ ਮਸਤ ਹੋਏ ਹੋਇ।
੨੯ ਭਾਵ ਪ੍ਰਗਟ ਹੋ ਰਹੀ ਹੈ।

* ਪਖੰਡ ਨਾਲ ਜੋਗ ਨਹੀਂ ਕਮਾਇਆ ਜਾ ਸਕਦਾ। ਅਸਲ ਜੋਗ ਦੀ ਪ੍ਰਾਪਤੀ ਇਉਂ ਦਸੀ ਹੈ ਕਿ ਗੁਰੂ ਦੀ ਸੰਗਤ ਵਿਚ ਹਾਜ਼ਰ ਹੋ ਕੇ ਸ਼ਬਦ ਦੁਆਰਾ ਮਾਇਆ ਵਾਲੀਆਂ ਵਾਸ਼ਨਾਂ (ਜਿਨ੍ਹਾਂ ਤੋਂ ਵਡੇ ੨ ਦੇਵਤੇ ਨਹੀਂ ਬਚ ਸਕੇ) ਦੂਰ ਕਰੇ ਅਤੇ ਨਾਮ ਦੁਆਰਾ ਸਹਜ ਅਵਸਥਾ ਨੂੰ ਪ੍ਰਾਪਤ ਹੋਵੇ, ਜਿਸ ਵਿਚ ਮਨ ਨੀਵੇਂ ਇਰਾਦੇ ਛਡ ਕੇ ਅਦਿੱਖ ਵਾਹਿਗੁਰੂ ਨੂੰ ਅੰਗ ਸੰਗ ਮਹਸੂਸ ਕਰਦਾ ਹੋਇਆ ਪੂਰਨ ਤੌਰ ਤੇ ਅਡੋਲ ਤੇ ਸ਼ਾਂਤ ਰਹਿੰਦਾ ਹੈ।

ਬਾਣੀ ਲਾਗੈ ਸੋ ਗਤਿ ਪਾਏ ਸਬਦੇ ਸਚਿ ਸਮਾਈ ॥ ੨੧ ॥ ਕਾਇਆ ਨਗਰੀ
ਸਬਦੇ ਖੋਜੇ [੧]ਨਾਮੁ ਨਵੰ ਨਿਧਿ ਪਾਈ ॥ ੨੨ ॥ ਮਨਸਾ ਮਾਰਿ ਮਨੁ ਸਹਜਿ[੨]
ਸਮਾਣਾ [੩]ਬਿਨੁ ਰਸਨਾ ਉਸਤਤਿ ਕਰਾਈ ॥ ੨੩ ॥ [੪]ਲੋਇਣ ਦੇਖਿ ਰਹੇ
ਬਿਸਮਾਦੀ ਚਿਤੁ ਅਦਿਸਟਿ[੫] ਲਗਾਈ ॥ ੨੪ ॥ ਅਦਿਸਟੁ ਸਦਾ ਰਹੈ ਨਿਰਾਲਮੁ[੬]
ਜੋਤੀ ਜੋਤਿ ਮਿਲਾਈ ॥ ੨੫ ॥ ਹਉ ਗੁਰੁ ਸਾਲਾਹੀ ਸਦਾ ਆਪਣਾ ਜਿਨਿ ਸਾਚੀ
ਬੂਝ ਬੁਝਾਈ ॥ ੨੬ ॥ ਨਾਨਕੁ ਏਕ ਕਹੈ ਬੇਨੰਤੀ ਨਾਵਹੁ ਗਤਿ ਪਤਿ ਪਾਈ ॥
੨੭॥੨॥੧੧॥ ਰਾਮਕਲੀ ਮਹਲਾ ੩ * ॥ ਹਰਿ ਕੀ ਪੂਜਾ ਦੁਲੰਭ[੭] ਹੈ ਸੰਤਹੁ ਕਹਣਾ
ਕਛੂ ਨ ਜਾਈ ॥ ੧ ॥ ਸੰਤਹੁ ਗੁਰਮੁਖਿ[੮] ਪੂਰਾ ਪਾਈ ॥ ਨਾਮੋ ਪੂਜ ਕਰਾਈ ॥ ੧ ॥
ਰਹਾਉ ॥ ਹਰਿ ਬਿਨੁ ਸਭੁ ਕਿਛੁ ਮੈਲਾ ਸੰਤਹੁ ਕਿਆ ਹਉ ਪੂਜ ਚੜਾਈ ॥ ੨ ॥
ਹਰਿ ਸਾਚੇ ਭਾਵੈ ਸਾ ਪੂਜਾ ਹੋਵੈ ਭਾਣਾ ਮਨਿ ਵਸਾਈ ॥ ੩ ॥ [੯]ਪੂਜਾ ਕਰੈ ਸਭੁ
ਲੋਕੁ ਸੰਤਹੁ ਮਨਮੁਖਿ ਥਾਇ ਨ ਪਾਈ ॥ ੪ ॥ ਸਬਦਿ ਮਰੈ ਮਨੁ ਨਿਰਮਲੁ ਸੰਤਹੁ
ਏਹ ਪੂਜਾ ਥਾਇ ਪਾਈ ॥ ੫ ॥ ਪਵਿਤ ਪਾਵਨ[੧੦] ਸੇ ਜਨ ਸਾਚੇ ਏਕ ਸਬਦਿ ਲਿਵ
ਲਾਈ ॥ ੬ ॥ ਬਿਨੁ ਨਾਵੈ ਹੋਰ ਪੂਜ ਨ ਹੋਵੀ ਭਰਮਿ ਭੁਲੀ ਲੋਕਾਈ ॥ ੭ ॥
ਗੁਰਮੁਖਿ[੧੧] ਆਪੁ ਪਛਾਣੈ ਸੰਤਹੁ ਰਾਮਨਾਮਿ ਲਿਵ ਲਾਈ ॥ ੮ ॥ ਆਪੇ ਨਿਰਮਲੁ
ਪੂਜ ਕਰਾਏ ਗੁਰ ਸਬਦੀ ਥਾਇ ਪਾਈ ॥ ੯ ॥ ਪੂਜਾ ਕਰਹਿ [੧੨]ਪਰੁ ਬਿਧਿ ਨਹੀ
ਜਾਣਹਿ ਦੂਜੈ ਭਾਇ ਮਲੁ ਲਾਈ ॥ ੧੦ ॥ ਗੁਰਮੁਖਿ[੧੧] ਹੋਵੈ ਸੁ ਪੂਜਾ ਜਾਣੈ ਭਾਣਾ
ਮਨਿ ਵਸਾਈ ॥ ੧੧ ॥ ਭਾਣੇ ਤੇ ਸਭਿ ਸੁਖ ਪਾਵੈ ਸੰਤਹੁ ਅੰਤੇ ਨਾਮੁ ਸਖਾਈ[੧੩] ॥
੧੨ ॥ ਅਪਣਾ ਆਪੁ ਨ ਪਛਾਣਹਿ ਸੰਤਹੁ ਕੂੜਿ ਕਰਹਿ ਵਡਿਆਈ ॥ ੧੩ ॥
ਪਾਖੰਡਿ ਕੀਨੈ ਜਮੁ ਨਹੀ ਛੋਡੈ ਲੈ ਜਾਸੀ ਪਤਿ ਗਵਾਈ ॥ ੧੪ ॥ ਜਿਨ ਅੰਤਰਿ
ਸਬਦੁ ਆਪੁ ਪਛਾਣਹਿ [੧੪]ਗਤਿ ਮਿਤਿ ਤਿਨ ਹੀ ਪਾਈ ॥ ੧੫ ॥ ਏਹੁ ਮਨੂਆ
[੧੫]ਸੁੰਨ ਸਮਾਧਿ ਲਗਾਵੈ ਜੋਤੀ ਜੋਤਿ ਮਿਲਾਈ ॥ ੧੬ ॥ [੧੬]ਸੁਣਿ ਸੁਣਿ ਗੁਰਮੁਖਿ
ਨਾਮੁ ਵਖਾਣਹਿ ਸਤਸੰਗਤਿ ਮੇਲਾਈ ॥ ੧੭ ॥ ਗੁਰਮੁਖਿ ਗਾਵੈ ਆਪੁ ਗਵਾਵੈ
ਦਰਿ ਸਾਚੈ ਸੋਭਾ ਪਾਈ ॥ ੧੮ ॥ ਸਾਚੀ ਬਾਣੀ ਸਚੁ ਵਖਾਣੈ ਸਚਿ ਨਾਮਿ ਲਿਵ
ਲਾਈ ॥ ੧੯ ॥ [੧੭]ਭੈ ਭੰਜਨੁ ਅਤਿ ਪਾਪ ਨਿਖੰਜਨੁ ਮੇਰਾ ਪ੍ਰਭੁ ਅੰਤਿ ਸਖਾਈ[੧੩] ॥
੨੦ ॥ ਸਭੁ ਕਿਛੁ ਆਪੇ ਆਪਿ ਵਰਤੈ ਨਾਨਕ ਨਾਮਿ ਵਡਿਆਈ ॥ ੨੧ ॥
੩ ॥ ੧੨ ॥ ਰਾਮਕਲੀ ਮਹਲਾ ੩ † ॥ ਹਮ [੧੮]ਕੁਚਲ ਕੁਚੀਲ ਅਤਿ ਅਭਿਮਾਨੀ
ਮਿਲਿ ਸਬਦੇ ਮੈਲੁ ਉਤਾਰੀ ॥ ੧ ॥ ਸੰਤਹੁ ਗੁਰਮੁਖਿ[੮] ਨਾਮਿ ਨਿਸਤਾਰੀ[੧੯] ॥
ਸਚਾ ਨਾਮੁ ਵਸਿਆ [੨੦]ਘਟਿ ਅੰਤਰਿ ਕਰਤੈ ਆਪਿ ਸਵਾਰੀ ॥

੧ ਤਾਂ ਨਾਮ ਰੂਪ ਨੌ-ਨਿਧੀਆਂ (ਸਭ ਸੁਖਾਂ ਦਾ ਭੰਡਾਰ) ਪ੍ਰਾਪਤ ਕਰੇਗਾ । ਦੇਖੋ ਪੰ. ੭੫੦, ਫੁਟ ਨੋਟ ‡ ।

੨ ਪੂਰਨ ਅਡੋਲਤਾ ਵਾਲੀ ਹਾਲਤ ਵਿਚ । ਦੇਖੋ ਪੰ. ੭੩੩, ਫੁਟ ਨੋਟ * ।

੩ ਭਾਵ ਅਜਪਾ ਜਾਪ ਹੋ ਰਿਹਾ ਹੈ ।

੪ ਅੱਖਾਂ ਵਿਸਮਾਦੀ ਹੋ ਕੇ (ਭਾਵ ਅਤਿ ਮਗਨ ਹੋ ਕੇ) ਦੇਖ ਰਹੀਆਂ ਹਨ ਅਤੇ ਦਿਲ ਅਦਿੱਖ ਹਰੀ ਵਿਚ ਲਗਾ ਹੈ ।

੫ ਨਾ ਵਿਸਣ ਵਾਲੇ ਵਾਹਿਗੁਰੂ ਵਿਚ ।

੬ ਨਿਰਲੇਪ । ਜੋ ਅਦਿੱਖ ਹਰੀ ਸਦਾ ਨਿਰਲੇਪ ਰਹਿੰਦਾ ਹੈ, ਉਸ ਦੀ ਜੋਤ ਨਾਲ ਆਪਣੀ ਆਤਮ-ਜੋਤ ਮਿਲਾ ਰਖੀ ਹੈ ।

੭ ਦੁਰਲਭ, ਅਮੋਲਕ ।

੮ ਗੁਰਾਂ ਦਵਾਰੇ । ਪੂਰਾ ਪ੍ਰਮੇਸ਼ਰ ਗੁਰੂ ਦੁਆਰੇ ਮਿਲਦਾ ਹੈ, ਜੋ ਨਾਮ ਦੀ ਹੀ ਪੂਜਾ ਕਰਾਉਂਦਾ ਹੈ ।

੯ ਸਾਰੇ ਲੋਕ ਪੂਜਾ ਕਰਦੇ ਹਨ, ਪਰ ਚੂੰਕਿ ਬੇਮੁਖ ਹੋ ਕੇ ਕਰਦੇ ਹਨ, ਇਸ ਲਈ ਕਬੂਲ ਨਹੀਂ ਪੈਂਦੀ । ਜੇ ਗੁਰ-ਸ਼ਬਦ ਦੁਆਰਾ ਆਦਮੀ ਜੀਵਤ-ਭਾਵ ਤੋਂ ਮਰੇ ਤਾਂ ਮਨ ਸਾਫ਼ ਹੋ ਜਾਂਦਾ ਹੈ : ਇਸ ਤਰਾਂ ਦੀ ਕੀਤੀ ਹੋਈ ਪੂਜਾ ਪ੍ਰਵਾਣ ਹੁੰਦੀ ਹੈ ।

੧੦ ਪਵਿੱਤਰ ।

੧੧ ਗੁਰੂ ਦਾ ਅਨੁਸਾਰੀ ਹੋ ਕੇ ਚਲਣ ਵਾਲਾ ।

੧੨ ਪੂੰਤੂ ਠੀਕ ਤਰੀਕਾ ਨਹੀਂ ਜਾਣਦੇ, ਇਸ ਲਈ ਦ੍ਵੈਤ ਭਾਵ ਦੁਆਰਾ ਸਗੋਂ ਹੋਰ ਮੈਲ ਲਾ ਲੈਂਦੇ ਹਨ ।

੧੩ ਸਹਾਈ, ਮਦਦਗਾਰ ।

੧੪ ਮੁਕਤੀ ਦਾ ਅੰਦਾਜ਼ਾ ਜਾਂ ਮਰਯਾਦਾ ।

੧੫ ਅਫੁਰ ਸਮਾਧੀ, ਜਦੋਂ ਕੋਈ ਵਿਕਲਪ ਨਾ ਫੁਰਨ ।

੧੬ ਸਤ-ਸੰਗਤ ਵਿਚ ਮਿਲ ਕੇ ਗੁਰੂ ਦੁਆਰਾ ਨਾਮ ਸੁਣ ਸੁਣ ਕੇ ਹੋਰਨਾਂ ਨੂੰ ਦਸਦੇ ਹਨ ।

੧੭ ਭੈ ਦੇ ਤੋੜਨ ਵਾਲਾ ਅਤੇ ਮਹਾਂ ਪਾਪਾਂ ਨੂੰ ਨਾਸ ਕਰਨ ਵਾਲਾ ।

੧੮ ਖੋਟੀ ਚਾਲ ਵਾਲੇ ਅਤੇ ਗੰਦੇ ।

੧੯ ਤਰੀਦਾ ਹੈ ।

੨੦ ਦਿਲ ਵਿਚ ।

---

* ਹਰੀ ਦੀ ਅਸਲੀ ਪੂਜਾ ਦਾ ਰੂਪ ਨਾਮ ਜਪਣਾ ਹੈ । ਹੋਰ ਪੂਜਾ ਵਹਿਮ ਵਾਲੀ ਹੈ, ਅਤੇ ਮਨ ਨੂੰ ਨਿਰਮਲ ਨਹੀਂ ਕਰ ਸਕਦੀ । ਸ਼ਬਦ ਰਾਹੀਂ ਨਾਮ ਦੀ ਪੂਜਾ ਕਰਨ ਨਾਲ ਮਨੁਖ ਆਪਣਾ ਆਪ ਪਛਾਣਦਾ ਅਤੇ ਪਾਪ ਦੂਰ ਕਰ ਕੇ ਹਰੀ ਦੇ ਗੁਣ ਗਾਉਂਦਾ ਹੋਇਆ ਪਾਰ ਹੋ ਜਾਂਦਾ ਹੈ ।

† ਗੁਰੂ ਦੇ ਰਾਹੀਂ ਸ਼ਬਦ ਦੀ ਕਮਾਈ ਕਰਨ ਨਾਲ ਜੀਵਣ ਮਾਇਕ ਮੈਲ ਤੋਂ ਸੁਅੱਛ ਹੋ ਕੇ ਸੇਵਾ ਤੇ ਨਾਮ ਵਿਚ ਲਗਦਾ ਹੈ, ਜਿਸ ਨਾਲ ਪਾਰ ਉਤਾਰਾ ਹੁੰਦਾ ਹੈ ।

੧ ॥ ਰਹਾਉ ॥ ਪਾਰਸ[੧] ਪਰਸੇ ਫਿਰਿ ਪਾਰਸੁ ਹੋਏ ਹਰਿ ਜੀਉ ਅਪਣੀ ਕਿਰਪਾ
ਧਾਰੀ ॥ ੨ ॥ ਇਕਿ ਭੇਖ ਕਰਹਿ ਫਿਰਹਿ ਅਭਿਮਾਨੀ ਤਿਨ ਜੂਐ ਬਾਜੀ ਹਾਰੀ ॥
੩॥ ਇਕਿ ਅਨਦਿਨੁ[੨] ਭਗਤਿ ਕਰਹਿ ਦਿਨੁ ਰਾਤੀ ਰਾਮਨਾਮੁ [੩]ਉਰਿਧਾਰੀ ॥੪॥
ਅਨਦਿਨੁ ਰਾਤੇ [੪]ਸਹਜੇ ਮਾਤੇ ਸਹਜੇ ਹਉਮੈ ਮਾਰੀ ॥ ੫ ॥ [੫]ਭੈ ਬਿਨੁ ਭਗਤਿ ਨ
ਹੋਈ ਕਬ ਹੀ ਭੈ ਭਾਇ ਭਗਤਿ ਸਵਾਰੀ ॥ ੬ ॥ ਮਾਇਆ ਮੋਹੁ ਸਬਦਿ ਜਲਾਇਆ
ਗਿਆਨਿ ਤਤਿ ਬੀਚਾਰੀ ॥ ੭ ॥ ਆਪੇ ਆਪਿ ਕਰਾਏ ਕਰਤਾ ਆਪੇ ਬਖਸਿ
ਭੰਡਾਰੀ ॥ ੮ ॥ ਤਿਸ ਕਿਆ ਗੁਣਾ ਕਾ ਅੰਤੁ ਨ ਪਾਇਆ ਹਉ ਗਾਵਾ ਸਬਦਿ
ਵੀਚਾਰੀ ॥ ੯ ॥ ਹਰਿ ਜੀਉ ਜਪੀ ਹਰਿ ਜੀਉ ਸਾਲਾਹੀ ਵਿਚਹੁ [੬]ਆਪੁ
ਨਿਵਾਰੀ ॥ ੧੦ ॥ ਨਾਮੁ ਪਦਾਰਥੁ ਗੁਰ ਤੇ ਪਾਇਆ ਅਖੁਟ ਸਚੇ ਭੰਡਾਰੀ ॥੧੧॥
ਅਪਣਿਆ ਭਗਤਾ ਨੋ ਆਪੇ ਤੁਠਾ[੭] ਅਪਣੀ ਕਿਰਪਾ ਕਰਿ ਕਲ[੮] ਧਾਰੀ ॥੧੨॥
ਤਿਨ ਸਾਚੇ ਨਾਮ ਕੀ ਸਦਾ ਭੁਖ ਲਾਗੀ ਗਾਵਨਿ ਸਬਦਿ ਵੀਚਾਰੀ ॥ ੧੩ ॥ ਜੀਉ
ਪਿੰਡੁ[੯] ਸਭੁ ਕਿਛੁ ਹੈ ਤਿਸ ਕਾ [੧੦]ਆਖਣੁ ਬਿਖਮੁ ਬੀਚਾਰੀ ॥ ੧੪ ॥ ਸਬਦਿ
ਲਗੇ ਸੇਈ ਜਨ ਨਿਸਤਰੇ[੧੧] ਭਉਜਲੁ[੧੨] ਪਾਰਿ ਉਤਾਰੀ ॥੧੫॥ ਬਿਨੁ ਹਰਿ
ਸਾਚੇ ਕੋ ਪਾਰਿ ਨ ਪਾਵੈ ਬੂਝੈ ਕੋ ਵੀਚਾਰੀ ॥ ੧੬ ॥ ਜੋ ਧੁਰਿ[੧੩] ਲਿਖਿਆ ਸੋਈ
ਪਾਇਆ ਮਿਲਿ ਹਰਿ ਸਬਦਿ ਸਵਾਰੀ ॥ ੧੭ ॥ ਕਾਇਆ ਕੰਚਨੁ[੧੪] ਸਬਦੇ ਰਾਤੀ
ਸਾਚੈ ਨਾਇ ਪਿਆਰੀ ॥ ੧੮ ॥ ਕਾਇਆ ਅੰਮ੍ਰਿਤਿ ਰਹੀ ਭਰਪੂਰੇ ਪਾਈਐ
ਸਬਦਿ ਵੀਚਾਰੀ ॥੧੯॥ ਜੋ ਪ੍ਰਭੁ ਖੋਜਹਿ ਸੇਈ ਪਾਵਹਿ ਹੋਰਿ ਫੂਟਿ ਮੂਏ
ਅਹੰਕਾਰੀ ॥੨੦॥ ਬਾਦੀ[੧੫] ਬਿਨਸਹਿ ਸੇਵਕ ਸੇਵਹਿ ਗੁਰ ਕੈ [੧੬]ਹੇਤਿ ਪਿਆਰੀ॥
੨੧ ॥ ਸੋ ਜੋਗੀ ਤਤੁ ਗਿਆਨੁ ਬੀਚਾਰੇ ਹਉਮੈ ਤ੍ਰਿਸਨਾ ਮਾਰੀ ॥ ੨੨ ॥ ਸਤਿਗੁਰੁ
ਦਾਤਾ ਤਿਨੈ ਪਛਾਤਾ ਜਿਸ ਨੋ ਕ੍ਰਿਪਾ ਤੁਮਾਰੀ ॥ ੨੩ ॥ ਸਤਿਗੁਰੁ ਨ ਸੇਵਹਿ
ਮਾਇਆ ਲਾਗੇ ਡੂਬਿ ਮੂਏ ਅਹੰਕਾਰੀ ॥ ੨੪ ॥ ਜਿਚਰੁ ਅੰਦਰਿ ਸਾਸੁ ਤਿਚਰੁ
ਸੇਵਾ ਕੀਚੈ ਜਾਇ ਮਿਲੀਐ ਰਾਮ ਮੁਰਾਰੀ[੧੭] ॥ ੨੫ ॥ ਅਨਦਿਨੁ ਜਾਗਤ ਰਹੈ
ਦਿਨੁ ਰਾਤੀ [੧੮]ਅਪਨੇ ਪ੍ਰਿਅ ਪ੍ਰੀਤਿ ਪਿਆਰੀ ॥ ੨੬ ॥ ਤਨੁ ਮਨੁ ਵਾਰੀ ਵਾਰਿ
ਘੁਮਾਈ[੧੯] ਅਪਨੇ ਗੁਰ ਵਿਟਹੁ[੨੦] ਬਲਿਹਾਰੀ ॥ ੨੭ ॥ ਮਾਇਆ ਮੋਹੁ ਬਿਨਸਿ
ਜਾਇਗਾ [੨੧]ਉਬਰੇ ਸਬਦਿ ਵੀਚਾਰੀ ॥ ੨੮ ॥ ਆਪਿ ਜਗਾਏ ਸੇਈ ਜਾਗੇ ਗੁਰ
ਕੈ ਸਬਦਿ ਵੀਚਾਰੀ ॥ ੨੯ ॥ ਨਾਨਕ ਸੇਈ ਮੂਏ ਜਿ ਨਾਮੁ ਨ ਚੇਤਹਿ ਭਗਤ
ਜੀਵੇ ਵੀਚਾਰੀ ॥ ੩੦ ॥ ੪ ॥ ੧੩ ॥ ਰਾਮਕਲੀ ਮਹਲਾ ੩ * ॥ ਨਾਮੁ ਖਜਾਨਾ
ਗੁਰ ਤੇ ਪਾਇਆ ਤ੍ਰਿਪਤਿ ਰਹੇ ਆਘਾਈ[੨੨] ॥ ੧ ॥ ਸੰਤਹੁ ਗੁਰਮੁਖਿ[੨੩]

੧ ਇਕ ਖ਼ਿਆਲੀ ਪੱਥਰ, ਜਿਸ ਨੂੰ ਛੁਹਣ ਨਾਲ ਲੋਹੇ ਦਾ ਸੋਨਾ ਹੋਣਾ ਮੰਨਿਆ ਜਾਂਦਾ ਹੈ। ਸਤਿਗੁਰ ਪਾਰਸ ਨੂੰ ਛੁਹਣ ਨਾਲ (ਮਨੂਰ ਹੋਏ ਹੋਇ) ਫਿਰ ਪਾਰਸ ਹੋ ਗਏ ; ਹਰੀ ਜੀ ਨੇ ਐਸੀ ਕਿਰਪਾ ਕੀਤੀ।

੨ ਹਰ ਰੋਜ਼, ਸਦਾ।

੩ ਦਿਲ ਵਿਚ ਟਿਕਾ ਕੇ।

੪ ਸਹਜ ਅਵਸਥਾ ਵਿਚ ਲੀਨ ਹੋਏ। ਦੇਖੋ ਪੰ ੭੩੩, ਫੁਟ ਨੋਟ *।

੫ ਹਰੀ ਦੇ ਡਰ ਬਿਨਾਂ ਭਗਤੀ ਕਦੀ ਨਹੀਂ ਹੋ ਸਕਦੀ ; ਡਰ ਦੇ ਭਾਵ ਨਾਲ ਭਗਤੀ-ਭਾਵ ਸਉਰਿਆ ਰਹਿੰਦਾ ਹੈ।

੬ ਆਪਾ ਦੂਰ ਕਰ ਕੇ।

੭ ਕ੍ਰਿਪਾਲੂ ਹੋਇਆ।

੮ ਸ਼ਕਤੀ।

੯ ਸਰੀਰ।

੧੦ ਇਹ ਵਿਚਾਰ ਕੇ ਆਖਣਾ ਔਖਾ ਹੈ।

੧੧ ਤਰ ਗਏ।

੧੨ ਸੰਸਾਰ ਸਾਗਰ।

੧੩ ਧੁਰੋਂ, ਹਰੀ ਦੇ ਹਜ਼ੂਰੋਂ।

੧੪ ਸੋਨਾ। ਸ਼ਬਦ ਵਿਚ ਰਤੀ ਦੇਹੀ ਸੋਨੇ ਵਾਂਗ ਅਰੋਗ ਤੇ ਸੋਹਣੀ ਰਹਿੰਦੀ ਹੈ।

੧੫ ਝਗੜਾਲੂ।

੧੬ ਪ੍ਰੇਮ-ਪਿਆਰ ਦੁਆਰਾ।

੧੭ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਹਰੀ।

੧੮ ਆਪਣੇ ਪ੍ਰੀਤਮ (ਹਰੀ) ਦੀ ਪਿਆਰੀ ਪ੍ਰੀਤੀ ਵਿਚ।

੧੯ ਸਦਕੇ ਕਰਾਂ, ਕੁਰਬਾਨ ਕਰਾਂ।

੨੦ ਉਤੋਂ।

੨੧ ਤਰੇ ਓਹੀ ਜਿਨ੍ਹਾਂ ਸ਼ਬਦ ਦੁਆਰਾ ਉਸ ਦਾ ਵਿਚਾਰ ਕੀਤਾ ਹੈ।

੨੨ ਰੱਜ ਗਏ।

੨੩ ਗੁਰੂ ਦੁਆਰਾ।

* ਵਾਹਿਗੁਰੂ ਹੀ ਸਰਬ-ਸਮਰਥ ਹੈ, ਪਰ ਗੁਰੂ ਦੇ ਰਾਹੀਂ ਮਿਲ ਪੈਂਦਾ ਹੈ।

[੧]ਮੁਕਤਿ ਗਤਿ ਪਾਈ ॥ ਏਕੁ ਨਾਮੁ ਵਸਿਆ ਘਟ ਅੰਤਰਿ [੨]ਪੂਰੇ ਕੀ ਵਡਿਆਈ ॥ ੧ ॥ ਰਹਾਉ ॥ ਆਪੇ ਕਰਤਾ ਆਪੇ ਭੁਗਤਾ[੩] ਦੇਦਾ ਰਿਜਕੁ ਸਬਾਈ[੪] ॥ ੨ ॥ ਜੋ ਕਿਛੁ ਕਰਣਾ ਸੋ ਕਰਿ ਰਹਿਆ ਅਵਰੁ ਨ ਕਰਣਾ ਜਾਈ ॥ ੩ ॥ ਆਪੇ ਸਾਜੇ ਸ੍ਰਿਸਟਿ ਉਪਾਏ [੫]ਸਿਰਿ ਸਿਰਿ ਧੰਧੈ ਲਾਈ ॥ ੪ ॥ ਤਿਸਹਿ ਸਰੇਵਹੁ[੬] ਤਾ ਸੁਖੁ ਪਾਵਹੁ ਸਤਿਗੁਰਿ ਮੇਲਿ ਮਿਲਾਈ ॥ ੫ ॥ [੭]ਆਪਣਾ ਆਪੁ ਆਪਿ ਉਪਾਏ ਅਲਖੁ ਨ ਲਖਣਾ ਜਾਈ ॥ ੬ ॥ ਆਪੇ ਮਾਰਿ ਜੀਵਾਲੇ ਆਪੇ ਤਿਸ ਨੋ ਤਿਲੁ ਨ ਤਮਾਈ[੮] ॥ ੭ ॥ ਇਕਿ ਦਾਤੇ ਇਕਿ ਮੰਗਤੇ ਕੀਤੇ ਆਪੇ ਭਗਤਿ ਕਰਾਈ ॥ ੮ ॥ ਸੇ ਵਡਭਾਗੀ ਜਿਨੀ ਏਕੋ ਜਾਤਾ ਸਚੇ ਰਹੇ ਸਮਾਈ ॥ ੯ ॥ ਆਪਿ ਸਰੂਪੁ[੯] ਸਿਆਣਾ ਆਪੇ ਕੀਮਤਿ ਕਹਣੁ ਨ ਜਾਈ ॥ ੧੦ ॥ ਆਪੇ ਦੁਖੁ ਸੁਖੁ ਪਾਏ ਅੰਤਰਿ ਆਪੇ ਭਰਮਿ ਭੁਲਾਈ ॥ ੧੧ ॥ ਵਡਾ ਦਾਤਾ [੧੦]ਗੁਰਮੁਖਿ ਜਾਤਾ ਨਿਗੁਰੀ ਅੰਧ ਫਿਰੈ ਲੋਕਾਈ ॥ ੧੨ ॥ ਜਿਨੀ ਚਾਖਿਆ ਤਿਨਾ ਸਾਦੁ ਆਇਆ ਸਤਿਗੁਰਿ ਬੂਝ ਬੁਝਾਈ ॥ ੧੩ ॥ ਇਕਨਾ ਨਾਵਹੁ[੧੧] ਆਪਿ ਭੁਲਾਏ ਇਕਨਾ [੧੨]ਗੁਰਮੁਖਿ ਦੇਇ ਬੁਝਾਈ ॥ ੧੪ ॥ ਸਦਾ ਸਦਾ ਸਾਲਾਹਿਹੁ ਸੰਤਹੁ ਤਿਸ ਦੀ ਵਡੀ ਵਡਿਆਈ ॥ ੧੫ ॥ [੧੩]ਤਿਸੁ ਬਿਨੁ ਅਵਰੁ ਨ ਕੋਈ ਰਾਜਾ ਕਰਿ ਤਪਾਵਸੁ[੧੪] ਬਣਤ ਬਣਾਈ ॥ ੧੬ ॥ ਨਿਆਉ ਤਿਸੈ ਕਾ ਹੈ ਸਦ ਸਾਚਾ [੧੫]ਵਿਰਲੇ ਹੁਕਮੁ ਮਨਾਈ ॥ ੧੭ ॥ ਤਿਸ ਨੋ ਪ੍ਰਾਣੀ ਸਦਾ ਧਿਆਵਹੁ [੧੬]ਜਿਨਿ ਗੁਰਮੁਖਿ ਬਣਤ ਬਣਾਈ ॥ ੧੮ ॥ ਸਤਿਗੁਰ ਭੇਟੈ[੧੭] ਸੋ ਜਨੁ ਸੀਝੈ[੧੮] ਜਿਸੁ ਹਿਰਦੈ ਨਾਮੁ ਵਸਾਈ ॥ ੧੯ ॥ ਸਚਾ ਆਪਿ ਸਦਾ ਹੈ ਸਾਚਾ ਬਾਣੀ ਸਬਦਿ ਸੁਣਾਈ ॥ ੨੦ ॥ ਨਾਨਕ ਸੁਣਿ ਵੇਖਿ ਰਹਿਆ ਵਿਸਮਾਦੁ[੧੯] ਮੇਰਾ ਪ੍ਰਭੁ ਰਵਿਆ ਸ੍ਰਬ ਥਾਈ ॥ ੨੧ ॥ ੫ ॥ ੧੪ ॥

ਰਾਮਕਲੀ ਮਹਲਾ ੫ ਅਸਟਪਦੀਆ

ੴ ਸਤਿਗੁਰ ਪ੍ਰਸਾਦਿ * ॥ [੨੦]ਕਿਨ ਹੀ ਕੀਆ ਪਰਵਿਰਤਿ[੨੧] ਪਸਾਰਾ ॥ ਕਿਨ ਹੀ ਕੀਆ ਪੂਜਾ ਬਿਸਥਾਰਾ[੨੨] ॥ ਕਿਨ ਹੀ ਨਿਵਲ[੨੩] ਭੁਇਅੰਗਮ[੨੪] ਸਾਧੇ ॥ ਮੋਹਿ ਦੀਨ ਹਰਿ ਹਰਿ ਆਰਾਧੇ[੨੫] ॥ ੧ ॥ ਤੇਰਾ ਭਰੋਸਾ ਪਿਆਰੇ ॥ ਆਨ[੨੬] ਨ ਜਾਨਾ ਵੇਸਾ[੨੭] ॥ ੧ ॥ ਰਹਾਉ ॥ ਕਿਨ ਹੀ ਗ੍ਰਿਹੁ ਤਜਿ [੨੮]ਵਣਖੰਡਿ ਪਾਇਆ ॥ ਕਿਨ ਹੀ ਮੋਨਿ[੨੯] ਅਉਧੂਤੁ[੩੦] ਸਦਾਇਆ ॥ ਕੋਈ ਕਹਤਉ [੩੧]ਅਨੰਨਿ ਭਗਉਤੀ ॥ ਮੋਹਿ ਦੀਨ ਹਰਿ ਹਰਿ ਓਟ ਲੀਤੀ ॥ ੨ ॥ ਕਿਨ ਹੀ ਕਹਿਆ ਹਉ ਤੀਰਥ ਵਾਸੀ ॥ ਕੋਈ ਅੰਨੁ ਤਜਿ ਭਇਆ ਉਦਾਸੀ ॥ ਕਿਨ ਹੀ ਭਵਨੁ[੩੨] ਸਭ ਧਰਤੀ ਕਰਿਆ ॥ ਮੋਹਿ ਦੀਨ ਹਰਿ ਹਰਿ ਦਰਿ ਪਰਿਆ ॥

੧ ਮੁਕਤੀ ਵਾਲੀ ਹਾਲਤ ।
੨ ਪੂਰੇ ਗੁਰੂ ਦੀ ਮਿਹਰਬਾਨੀ ।
੩ ਭੋਗਣ ਵਾਲਾ।
੪ ਸਭ ਨੂੰ ।
੫ ਹਰ ਇਕ ਨੂੰ ਆਪੋ ਆਪਣੇ ਕੰਮ ਵਿਚ ਲਾਉਂਦਾ ਹੈ ।
੬ ਸੇਵੇ, ਪੂਜੇ ।
੭ ਵਾਹਿਗੁਰੂ ਆਪਣੇ ਆਪ ਤੋਂ ਹੈ (ਕਿਸੇ ਦਾ ਬਣਾਇਆ ਨਹੀਂ), ਅਤੇ ਨਾ ਸਮਝਿਆ ਜਾਣ ਵਾਲਾ ਹੈ ।
੮ ਤਮ੍ਹਾ, ਲਾਲਚ ।
੯ ਚੰਗੇ ਰੂਪ ਵਾਲਾ, ਸੋਹਣਾ ।
੧੦ ਗੁਰੂ ਦੁਆਰਾ ਜਾਣਿਆ ਜਾਂਦਾ ਹੈ ।
੧੧ ਨਾਮ ਤੋਂ ।
੧੨ ਗੁਰੂ ਦੁਆਰਾ ਨਾਮ ਸਮਝਾ ਦਿੰਦਾ ਹੈ ।
੧੩ ਉਸ ਤੋਂ ਬਿਨਾਂ ਹੋਰ ਕੋਈ ਪਾਤਸ਼ਾਹ ਨਹੀਂ । 'ਕੋਊ ਹਰਿ ਸਮਾਨਿ ਨਹੀ ਰਾਜਾ' (ਬਿਲਾਵਲੁ ਕਬੀਰ) ।
੧੪ ਨਿਆਂ ।
੧੫ ਪਰ ਕਿਸੇ ਵਿਰਲੇ ਨੂੰ ਹੀ ਆਪਣਾ ਹੁਕਮ ਮੰਨਣਾ ਦਸਦਾ ਹੈ ।
੧੬ ਜਿਸ ਨੇ ਗੁਰੂ ਦੁਆਰਾ ਹੁਕਮ ਮਨਾਉਣ ਦੀ ਬਿਧ ਬਣਾਈ ਹੈ ।
੧੭ ਮਿਲੇ ।
੧੮ ਕਾਮਯਾਬ ਹੁੰਦਾ ਹੈ ।
੧੯ ਅਸਚਰਜ ਕੌਤਕ ।
੨੦ ਕਿਸੇ ਨੇ ।
੨੧ [ਸੰ. ਪ੍ਰਵ੍ਰਿਤਿ] ਪਰਵਿਰਤੀ ਦਾ ਭਾਵ, ਮਾਇਕ ਸਿਲਸਿਲੇ ।
੨੨ ਵਿਸਥਾਰ, ਅਡੰਬਰ ।
੨੩ ਯੋਗ ਅਨੁਸਾਰ ਪੇਟ ਨੂੰ ਸਜਿਉਂ ਖਬੇ ਅਤੇ ਖਬਿਉਂ ਸਜੇ ਭੁਆਉਣ ਦੀ ਕ੍ਰਿਆ । ਇਸ ਤਰਾਂ ਆਂਦਰਾਂ ਸਾਫ਼ ਹੁੰਦੀਆਂ ਹਨ ।
੨੪ [ਸਪ] ਕੁੰਡਲਨੀ ਨਾੜੀ ਜੋ ਸਪ ਦੀ ਸ਼ਕਲ ਦੀ ਹੁੰਦੀ ਹੈ। ਇਸ ਵਿਚੋਂ ਜੋਗੀ ਸੁਆਸ ਲੰਘਾ ਕੇ ਦਸਮ ਦੁਆਰ ਪੁਚਾਂਦੇ ਹਨ। ਦੇਖੋ ਪੰ. ੬੪੧, ਫੁਟ ਨੋਟ † ਅਤੇ ‡ ।
੨੫ ਸਿਮਰਿਆ ਹੈ ।
੨੬ ਹੋਰ ।
੨੭ ਭੇਖ ।
੨੮ ਬਨਾਂ ਵਿਚ ਜਾ ਘਰ ਪਾਇਆ ।
੨੯ ਚੁਪ ਸਾਧਨ ਵਾਲਾ ਸਾਧੂ ।
੩੦ ਵਿਰੱਕਤ ਸਾਧੂ ।
੩੧ [ਅਨਨ੍ਯ=ਹੋਰ ਨਾਲ ਸੰਬੰਧ ਨਾ ਰਖਣ ਵਾਲਾ] ਕਿ ਮੈਂ ਉਸ ਕੇਵਲ ਇਕ ਵਾਹਿਗੁਰੂ ਦੀ ਭਗਤੀ ਕਰਨ ਵਾਲਾ ਹਾਂ ।
੩੨ ਭੌਣਾ, ਫਿਰਨਾ ।

---

* ਕਹਿੰਦੇ ਹਨ ਕਿ ਜੋਗੀਆਂ, ਸੰਨਿਆਸੀਆਂ, ਸੰਸਾਰੀਆਂ, ਭਗੌਤੀਆਂ, ਭੇਖੀਆਂ, ਪੰਡਿਤਾਂ ਆਦਿ ਦੇ ਕਰਮ-ਧਰਮ ਪਰਖ ਕੇ ਦੇਖੇ ਹਨ ; ਉਨ੍ਹਾਂ ਵਿਚੋਂ ਕੋਈ ਭੀ ਮਨ ਦੀ ਨਿਸ਼ਾ ਨਹੀਂ ਕਰ ਸਕਦਾ । ਇਕ ਹਰੀ-ਨਾਮ ਹੀ ਸਿਰਿ ਕਰਮਨ ਕੇ ਕਰਮਾ ਹੈ ।

੩ ॥ ਕਿਨ ਹੀ ਕਹਿਆ ਮੈ ਕੁਲਹਿ[੧] ਵਡਿਆਈ ॥ ਕਿਨ ਹੀ ਕਹਿਆ ਬਾਹ[੨] ਬਹੁ ਭਾਈ ॥ ਕੋਈ ਕਹੈ ਮੈ ਧਨਹਿ[੩] ਪਸਾਰਾ ॥ ਮੋਹਿ ਦੀਨ ਹਰਿ ਹਰਿ ਆਧਾਰਾ[੪] ॥ ੪ ॥ ਕਿਨ ਹੀ ਘੂਘਰ ਨਿਰਤਿ[੫] ਕਰਾਈ ॥ ਕਿਨਹੂ ਵਰਤ ਨੇਮ ਮਾਲਾ ਪਾਈ ॥ ਕਿਨ ਹੀ ਤਿਲਕੁ ਗੋਪੀਚੰਦਨ[੬] ਲਾਇਆ ॥ ਮੋਹਿ ਦੀਨ ਹਰਿ ਹਰਿ ਹਰਿ ਧਿਆਇਆ ॥ ੫ ॥ ਕਿਨ ਹੀ ਸਿਧ ਬਹੁ ਚੇਟਕ[੭] ਲਾਏ ॥ ਕਿਨ ਹੀ ਭੇਖ ਬਹੁ ਥਾਟ[੮] ਬਨਾਏ ॥ ਕਿਨ ਹੀ ਤੰਤ ਮੰਤ ਬਹੁ ਖੇਵਾ[੯] ॥ ਮੋਹਿ ਦੀਨ ਹਰਿ ਹਰਿ ਹਰਿ ਸੇਵਾ ॥ ੬ ॥ ਕੋਈ ਚਤੁਰੁ ਕਹਾਵੈ ਪੰਡਿਤ ॥ ਕੋ [੧੦]ਖਟੁ ਕਰਮ ਸਹਿਤ ਸਿਉ[੧੧] ਮੰਡਿਤ[੧੨] ॥ ਕੋਈ ਕਰੈ ਆਚਾਰ[੧੩] ਸੁਕਰਣੀ ॥ ਮੋਹਿ ਦੀਨ ਹਰਿ ਹਰਿ ਹਰਿ ਸਰਣੀ ॥ ੭ ॥ [੧੪]ਸਗਲੇ ਕਰਮ ਧਰਮ ਜੁਗ ਸੋਧੇ ॥ ਬਿਨੁ ਨਾਵੈ ਇਹੁ ਮਨੁ ਨ ਪ੍ਰਬੋਧੇ[੧੫] ॥ ਕਹੁ ਨਾਨਕ ਜਉ ਸਾਧਸੰਗੁ ਪਾਇਆ ॥ ਬੂਝੀ ਤ੍ਰਿਸਨਾ ਮਹਾ ਸੀਤਲਾਇਆ[੧੬] ॥੮॥੧॥ ਰਾਮਕਲੀ ਮਹਲਾ ੫ * ॥ ਇਸੁ [੧੭]ਪਾਨੀ ਤੇ ਜਿਨਿ ਤੂ ਘਰਿਆ[੧੮] ॥ ਮਾਟੀ ਕਾ ਲੇ ਦੇਹੁਰਾ[੧੯] ਕਰਿਆ ॥ ਉਕਤਿ[੨੦] ਜੋਤਿ ਲੈ ਸੁਰਤਿ ਪਰੀਖਿਆ[੨੧] ॥ ਮਾਤ ਗਰਭ ਮਹਿ ਜਿਨਿ ਤੂ ਰਾਖਿਆ ॥੧॥ ਰਾਖਨਹਾਰੁ ਸਮ੍ਹਾਰਿ[੨੨] ਜਨਾ ॥ ਸਗਲੇ ਛੋਡਿ ਬੀਚਾਰ ਮਨਾ ॥੧॥ ਰਹਾਉ ॥ ਜਿਨਿ ਦੀਏ ਤੁਧੁ ਬਾਪ ਮਹਤਾਰੀ[੨੩] ॥ ਜਿਨਿ ਦੀਏ ਭ੍ਰਾਤ[੨੪] ਪੁਤ ਹਾਰੀ[੨੫] ॥ ਜਿਨਿ ਦੀਏ ਤੁਧੁ ਬਨਿਤਾ[੨੬] ਅਰੁ ਮੀਤਾ ॥ ਤਿਸੁ ਠਾਕੁਰ[੨੭] ਕਉ ਰਖਿ ਲੇਹੁ ਚੀਤਾ ॥੨॥ ਜਿਨਿ ਦੀਆ ਤੁਧੁ ਪਵਨੁ ਅਮੋਲਾ ॥ ਜਿਨਿ ਦੀਆ ਤੁਧੁ ਨੀਰੁ[੨੮] ਨਿਰਮੋਲਾ ॥ ਜਿਨਿ ਦੀਆ ਤੁਧੁ [੨੯]ਪਾਵਕੁ ਬਲਨਾ ॥ ਤਿਸੁ ਠਾਕੁਰ ਕੀ ਰਹੁ ਮਨ ਸਰਨਾ ॥੩॥ [੩੦]ਛਤੀਹ ਅੰਮ੍ਰਿਤ ਜਿਨਿ ਭੋਜਨ ਦੀਏ ॥ ਅੰਤਰਿ[੩੧] ਥਾਨ ਠਹਰਾਵਨ ਕਉ ਕੀਏ ॥ ਬਸੁਧਾ[੩੨] ਦੀਓ ਬਰਤਨਿ ਬਲਨਾ[੩੩] ॥ ਤਿਸੁ ਠਾਕੁਰ ਕੇ ਚਿਤਿ ਰਖੁ ਚਰਨਾ ॥੪॥ [੩੪]ਪੇਖਨ ਕਉ ਨੇਤ੍ਰ ਸੁਨਨ ਕਉ ਕਰਨਾ[੩੫] ॥ ਹਸਤ[੩੬] ਕਮਾਵਨ ਬਾਸਨ[੩੭] ਰਸਨਾ[੩੮] ॥ ਚਰਨ ਚਲਨ ਕਉ ਸਿਰੁ ਕੀਨੋ ਮੇਰਾ[੩੯] ॥ ਮਨ ਤਿਸੁ ਠਾਕੁਰ ਕੇ ਪੂਜਹੁ ਪੈਰਾ ॥੫॥ [੪੦]ਅਪਵਿਤ੍ਰ ਪਵਿਤ੍ਰੁ ਜਿਨਿ ਤੂ ਕਰਿਆ ॥ ਸਗਲ ਜੋਨਿ ਮਹਿ ਤੂ ਸਿਰਿ[੪੧] ਧਰਿਆ ॥ [੪੨]ਅਬ ਤੂ ਸੀਝੁ ਭਾਵੈ ਨਹੀ ਸੀਝੈ ॥ ਕਾਰਜੁ ਸਵਰੈ ਮਨ ਪ੍ਰਭੁ ਧਿਆਈਜੈ ॥੬॥ ਈਹਾ ਊਹਾ ਏਕੈ ਓਹੀ ॥ [੪੩]ਜਤ ਕਤ ਦੇਖੀਐ [੪੪]ਤਤ ਤਤ ਤੋਹੀ ॥ ਤਿਸੁ ਸੇਵਤ ਮਨਿ ਆਲਸੁ ਕਰੈ ॥ ਜਿਸੁ ਵਿਸਰਿਐ ਇਕ ਨਿਮਖ ਨ ਸਰੈ[੪੫] ॥ ੭ ॥ ਹਮ ਅਪਰਾਧੀ ਨਿਰਗੁਨੀਆਰੇ ॥ ਨਾ ਕਿਛੁ ਸੇਵਾ ਨਾ ਕਰਮਾਰੇ[੪੬] ॥ ਗੁਰੁ ਬੋਹਿਥੁ[੪੭] ਵਡਭਾਗੀ ਮਿਲਿਆ ॥ ਨਾਨਕ ਦਾਸ ਸੰਗਿ ਪਾਥਰ ਤਰਿਆ ॥ ੮ ॥ ੨ ॥ ਰਾਮਕਲੀ ਮਹਲਾ ੫ † ॥ [੪੮]ਕਾਹੂ ਬਿਹਾਵੈ ਰੰਗ

੧ ਕੁਲ (ਖ਼ਾਨਦਾਨ) ਦੀ।
੨ ਬਾਹਵਾਂ, ਮਦਦਗਾਰ। ਭਰਾਵਾਂ ਆਦਿ ਦੀਆਂ ਬਹੁਤ ਬਾਹਵਾਂ ਹਨ।
੩ ਧਨ ਦਾ।
੪ ਆਸਰਾ।
੫ ਨਾਚ। (ਜਿਵੇਂ ਪੁਰਾਣੇ ਭਗਤ ਲੋਕ ਕੀਤਾ ਕਰਦੇ ਸਨ।)
੬ ਦਵਾਰਕਾ ਦੇ ਨੇੜੇ ਇਕ ਤਲਾ ਦੀ ਪੀਲੀ ਮਿੱਟੀ, ਜਿਸਦਾ ਟਿਕਾ ਬਣਾ ਕੇ ਲਾਂਦੇ ਹਨ। (ਦੇਖੋ ਪਦਮ ਪੁਰਾਣ ਦੇ ਉਤਰ-ਖੰਡ ਦੇ ਅਧਿਆ ੩੦ ਅਤੇ ੬੮।) ਇਥੇ ਕ੍ਰਿਸ਼ਨ ਵਿਛੋੜੇ ਵਿਚ ਗੋਪੀਆਂ ਸਤੀ ਹੋਈਆਂ ਸਨ।
੭ ਜਾਦੂ ਟੂਣੇ ਵਾਲੀਆਂ ਖੇਡਾਂ।
੮ ਬਣਾਵਟਾਂ।
੯ [ਖੇਵਨਾ=ਬੇੜੀ ਨੂੰ ਚੱਪਾ ਲਾ ਕੇ ਚਲਾਉਣਾ] ਚਲਾਏ। ਕਿਸੇ ਨੇ ਬਹੁਤੇ ਤੰਤਰ ਮੰਤਰ ਚਲਾਏ ਹਨ।
੧੦ ਸ਼ਾਸਤ੍ਰਾਂ ਦੇ ਦਸੇ ਛੇ ਕਰਮ। ਦੇਖੋ ਪੰ. ੮੩੪. ਨੋਟ ੨੪।
੧੧ ਸ਼ਿਵ।
੧੨ ਪੂਜਦਾ ਹੈ। ਕੋਈ ਛੀ ਕਰਮਾਂ ਦੇ ਨਾਲ ਨਾਲ ਸ਼ਿਵ ਦੀਆਂ ਮੂਰਤੀਆਂ ਬਣਾ ੨ ਕੇ ਪੂਜਦਾ ਹੈ।
੧੩ ਸ਼ਾਸਤਰਾਂ ਦੇ ਦਸੇ ਹੋਏ ਕਰਮ, ਕਰਮ-ਕਾਂਡ।
੧੪ ਮੈਂ ਹਰ ਇਕ ਯੁਗ ਦੇ ਕਰਮ ਧਰਮ ਪਰਖ ਕੇ ਦੇਖੇ ਹਨ, (ਅਤੇ ਸਿੱਟਾ ਕਢਿਆ ਹੈ ਕਿ) ਨਾਮ ਤੋਂ ਬਿਨਾਂ ਕਿਸੇ ਕਰਮ ਧਰਮ ਨਾਲ ਇਹ ਮਨ ਸਮਝਦਾਰ ਨਹੀਂ ਹੁੰਦਾ।
੧੫ ਗਿਆਨਵਾਨ ਹੁੰਦਾ, ਸਮਝਦਾ।
੧੬ ਠੰਢਾ ਹੋ ਗਿਆ।
੧੭ ਰਕਤ-ਬੂੰਦ ਤੋਂ।
੧੮ ਘੜਿਆ ਗਿਆ।
੧੯ ਦੇਹ, ਸਰੀਰ।
੨੦ ਯੁਕਤੀ, ਦਲੀਲ।
੨੧ ਪਛਾਣਨਾ। ਦਲੀਲ ਦੀ ਜੋਤ ਅਤੇ ਪਰਖਣ ਦੀ ਸੋਝੀ ਦੇ ਕੇ ਤੈਨੂੰ ਮਾਤਾ ਦੇ ਪੇਟ ਵਿਚ ਰਖਿਆ।
੨੨ ਯਾਦ ਕਰ।
੨੩ ਮਾਤਾ।
੨੪ ਭਰਾ, ਭਾਈ।
੨੫ [ਦਿਲ ਚੁਰਾਉਣ ਵਾਲੇ] ਪਿਆਰੇ।
੨੬ ਇਸਤਰੀ।
੨੭ ਮਾਲਕ।
੨੮ ਪਾਣੀ।
੨੯ ਅੱਗ ਬਲਣ ਵਾਲੀ।
੩੦ ਦੇਖੋ ਪੰ. ੬੧੧, ਨੋਟ ੩੪।
੩੧ ਵਿਚ ਵਿਚ ਇਹ ਭੋਜਨ ਰਖਣ ਲਈ ਥਾਂ ਬਣਾਏ ਹਨ।
੩੨ ਧਰਤੀ।
੩੩ ਵਲੇਵਾ, ਸਮਿਆਨ।
੩੪ ਦੇਖਣ ਨੂੰ ਅੱਖਾਂ।
੩੫ ਕੰਨ। ੩੬ ਹੱਥ।
੩੭ ਨੱਕ। ੩੮ ਜੀਭ।
੩੯ [ਮਿੰਰੁ] ਸ਼੍ਰੋਮਣੀ, ਪ੍ਰਧਾਨ। ਸਿਰ ਉਚਾ ਬਣਾਇਆ ਸੁ (ਜਿਸ ਵਿਚ ਦਿਮਾਗੀ ਸ਼ਕਤੀਆਂ ਹਨ)।
੪੦ ਮਾਤਾ ਦੇ ਗਰਭ ਵਿਚ ਪਏ ਅਪਵਿੱਤਰ ਨੂੰ ਪਵਿੱਤਰ ਕਰ ਦਿਤਾ।
੪੧ ਸ਼੍ਰੋਮਣੀ। ਸਭ ਜੂਨਾਂ ਵਿਚੋਂ ਤੈਨੂੰ ਸਰਦਾਰ ਥਾਪਿਆ।
੪੨ ਮਨੁਖਾ ਜਨਮ ਲੈ ਕੇ ਹੁਣ ਤੂੰ ਭਾਵੇਂ ਇਸਨੂੰ ਸਫਲਾ ਕਰ ਜਾਂ ਨਾ, ਇਹ ਤੇਰੇ ਇਖ਼ਤਿਆਰ ਹੈ, ਹੇ ਮਨੁਖ!
੪੩ ਜਿਥੇ ਕਿਥੇ। ੪੪ ਓਥੇ ਓਥੇ।
੪੫ ਪੁਜ ਆਉਂਦਾ। ੪੬ ਕਰਮ।
੪੭ [ਪ੍ਰਾਕ੍ਰਿਤ ਬੋਹਿਪ ਅੰ. boat] ਜਹਾਜ਼।
੪੮ ਕਿਸੇ ਦੀ ਗੁਜ਼ਰਦੀ ਹੈ।

* ਹਰੀ ਦੇ ਉਪਕਾਰ ਦਸ ਕੇ ਪ੍ਰਾਣੀ ਨੂੰ ਸ਼ੁਕਰਾਨੇ ਵਜੋਂ ਹਰੀ ਦਾ ਸਿਮਰਨ ਦ੍ਰਿੜਾਂਦੇ ਹਨ।

† ਸੰਸਾਰ ਦੇ ਭਿੰਨ ਭਿੰਨ ਕੰਮਾਂ ਵਿਹਾਰਾਂ ਪੂਜਾ ਪਾਠਾਂ ਵਿਚ ਲਗੇ ਪ੍ਰਾਣੀਆਂ ਦਾ ਟਾਕਰਾ ਭਗਤੀ ਵਿਚ ਲਗੇ ਸੰਤ-ਸੇਵਕਾਂ ਨਾਲ ਕਰਦੇ ਹਨ ਅਤੇ ਦਸਦੇ ਹਨ ਕਿ ਨਾਮ ਤੁਲ ਕੋਈ ਕੰਮ ਨਹੀਂ।

ਰਸ ਰੂਪ ॥ [੧]ਕਾਹੂ ਬਿਹਾਵੈ ਮਾਇ ਬਾਪ ਪੂਤ ॥ ਕਾਹੂ ਬਿਹਾਵੈ ਰਾਜ ਮਿਲਖ[੨] ਵਾਪਾਰਾ ॥ ਸੰਤ ਬਿਹਾਵੈ ਹਰਿਨਾਮ ਅਧਾਰਾ[੩] ॥ ੧ ॥ ਰਚਨਾ ਸਾਚੁ ਬਨੀ ॥ ਸਭ ਕਾ ਏਕੁ ਧਨੀ[੪] ॥ ੧ ॥ ਰਹਾਉ ॥ ਕਾਹੂ ਬਿਹਾਵੈ [੫]ਬੇਦ ਅਰੁ ਬਾਦਿ ॥ ਕਾਹੂ ਬਿਹਾਵੈ [੬]ਰਸਨਾ ਸਾਦਿ ॥ ਕਾਹੂ ਬਿਹਾਵੈ ਲਪਟਿ ਸੰਗਿ ਨਾਰੀ ॥ ਸੰਤ ਰਚੇ ਕੇਵਲ [੭]ਨਾਮ ਮੁਰਾਰੀ ॥ ੨ ॥ ਕਾਹੂ ਬਿਹਾਵੈ ਖੇਲਤ ਜੂਆ ॥ ਕਾਹੂ ਬਿਹਾਵੈ ਅਮਲੀ ਹੂਆ ॥ ਕਾਹੂ ਬਿਹਾਵੈ [੮]ਪਰ ਦਰਬ ਚੋੁਰਾਏ ॥ ਹਰਿ ਜਨ ਬਿਹਾਵੈ ਨਾਮ ਧਿਆਏ ॥ ੩ ॥ ਕਾਹੂ ਬਿਹਾਵੈ ਜੋਗ ਤਪ ਪੂਜਾ ॥ ਕਾਹੂ ਰੋਗ ਸੋਗ ਭਰਮੀਜਾ[੯] ॥ [੧੦]ਕਾਹੂ ਪਵਨ ਧਾਰ ਜਾਤ ਬਿਹਾਏ ॥ ਸੰਤ ਬਿਹਾਵੈ ਕੀਰਤਨੁ ਗਾਏ ॥ ੪ ॥ ਕਾਹੂ ਬਿਹਾਵੈ [੧੧]ਦਿਨੁ ਰੈਨਿ ਚਾਲਤ ॥ ਕਾਹੂ ਬਿਹਾਵੈ [੧੨]ਸੋ ਪਿੜੁ ਮਾਲਤ ॥ ਕਾਹੂ ਬਿਹਾਵੈ [੧੩]ਬਾਲ ਪੜਾਵਤ ॥ ਸੰਤ ਬਿਹਾਵੈ ਹਰਿ ਜਸੁ ਗਾਵਤ ॥ ੫ ॥ ਕਾਹੂ ਬਿਹਾਵੈ ਨਟ ਨਾਟਿਕ ਨਿਰਤੇ[੧੪] ॥ ਕਾਹੂ ਬਿਹਾਵੈ [੧੫]ਜੀਆਇਹ ਹਿਰਤੇ ॥ ਕਾਹੂ ਬਿਹਾਵੈ ਰਾਜ ਮਹਿ ਡਰਤੇ ॥ ਸੰਤ ਬਿਹਾਵੈ ਹਰਿ ਜਸੁ ਕਰਤੇ ॥ ੬ ॥ ਕਾਹੂ ਬਿਹਾਵੈ ਮਤਾ ਮਸੂਰਤਿ[੧੬] ॥ ਕਾਹੂ ਬਿਹਾਵੈ ਸੇਵਾ ਜਰੂਰਤਿ[੧੭] ॥ ਕਾਹੂ ਬਿਹਾਵੈ [੧੮]ਸੋਧਤ ਜੀਵਤ[੧੯] ॥ ਸੰਤ ਬਿਹਾਵੈ ਹਰਿ ਰਸੁ ਪੀਵਤ ॥ ੭ ॥ ਜਿਤੁ ਕੋ ਲਾਇਆ ਤਿਤ ਹੀ ਲਗਾਨਾ ॥ ਨਾ ਕੋ ਮੂੜੁ ਨਹੀ ਕੋ ਸਿਆਨਾ ॥ ਕਰਿ ਕਿਰਪਾ ਜਿਸੁ ਦੇਵੈ ਨਾਉ ॥ ਨਾਨਕ ਤਾ ਕੈ ਬਲਿ ਬਲਿ ਜਾਉ ॥ ੮ ॥ ੩ ॥ ਰਾਮਕਲੀ ਮਹਲਾ ੫ * ॥ [੨੦]ਦਾਵਾ ਅਗਨਿ ਰਹੇ ਹਰਿ ਬੂਟ ॥ ਮਾਤ ਗਰਭ ਸੰਕਟ ਤੇ ਛੂਟ ॥ ਜਾ ਕਾ ਨਾਮੁ ਸਿਮਰਤ ਭਉ ਜਾਇ ॥ ਤੈਸੇ ਸੰਤ ਜਨਾ ਰਾਖੈ ਹਰਿਰਾਇ ॥ ੧ ॥ ਐਸੇ ਰਾਖਨਹਾਰ ਦਇਆਲ ॥ [੨੧]ਜਤ ਕਤ ਦੇਖਉ ਤੁਮ ਪ੍ਰਤਿਪਾਲ ॥ ੧ ॥ ਰਹਾਉ ॥ ਜਲੁ ਪੀਵਤ ਜਿਉ ਤ੍ਰਿਖਾ[੨੨] ਮਿਟੰਤ ॥ [੨੩]ਧਨ ਬਿਗਸੈ ਗ੍ਰਿਹਿ ਆਵਤ ਕੰਤ ॥ ਲੋਭੀ ਕਾ ਧਨੁ [੨੪]ਪ੍ਰਾਣ ਅਧਾਰੁ ॥ ਤਿਉ ਹਰਿਜਨ ਹਰਿ ਹਰਿ ਨਾਮ ਪਿਆਰੁ ॥ ੨ ॥ ਕਿਰਸਾਨੀ[੨੫] ਜਿਉ ਰਾਖੈ ਰਖਵਾਲਾ ॥ ਮਾਤ ਪਿਤਾ ਦਇਆ ਜਿਉ ਬਾਲਾ[੨੬] ॥ ਪ੍ਰੀਤਮੁ ਦੇਖਿ ਪ੍ਰੀਤਮੁ ਮਿਲਿ ਜਾਇ ॥ ਤਿਉ ਹਰਿਜਨ ਰਾਖੈ ਕੰਠਿ[੨੭] ਲਾਇ ॥ ੩ ॥ ਜਿਉ ਅੰਧੁਲੇ ਪੇਖਤ[੨੮] ਹੋਇ ਅਨੰਦ ॥ ਗੂੰਗਾ ਬਕਤ[੨੯] ਗਾਵੈ ਬਹੁ ਛੰਦ ॥ ਪਿੰਗੁਲ ਪਰਬਤ [੩੦]ਪਰਤੇ ਪਾਰਿ ॥ ਹਰਿ ਕੈ ਨਾਮਿ [੩੧]ਸਗਲ ਉਧਾਰਿ ॥ ੪ ॥ [੩੨]ਜਿਉ ਪਾਵਕ ਸੰਗਿ ਸੀਤ ਕੋ ਨਾਸ ॥ ਐਸੇ ਪ੍ਰਾਛਤ[੩੩] ਸੰਤ ਸੰਗਿ ਬਿਨਾਸ ॥ [੩੪]ਜਿਉ ਸਾਬੁਨਿ ਕਾਪਰ ਊਜਲ ਹੋਤ ॥ ਨਾਮ ਜਪਤ ਸਭੁ ਭ੍ਰਮੁ ਭਉ ਖੋਤ[੩੫] ॥ ੫ ॥ ਜਿਉ ਚਕਵੀ ਸੂਰਜ ਕੀ ਆਸ ॥ ਜਿਉ ਚਾਤ੍ਰਿਕ[੩੬] ਬੂੰਦ ਕੀ ਪਿਆਸ ॥ ਜਿਉ ਕੁਰੰਕ[੩੭] ਨਾਦ ਕਰਨ

੧ ਕਿਸੇ ਦੀ ਗੁਜ਼ਰਦੀ ਹੈ ।
੨ [ਅ. ਮਿਲਕ=ਮਾਲਕੀ] ਮਿਲਕੀਅਤ (ਖਾਸ ਕਰਕੇ ਜ਼ਿਮੀਂ ਦੀ) ।
੩ ਆਸਰਾ ।
੪ ਮਾਲਕ ।
੫ ਵੇਦ ਪੜ੍ਹਦਿਆਂ ਅਤੇ ਬਹਿਸਾਂ ਕਰਦਿਆਂ ।
੬ ਜੀਭ ਦੇ ਸੁਆਦ ਵਿਚ ।
੭ [ਮੁਰ ਰਾਖਸ਼ ਦੇ ਵੈਰੀ, ਕ੍ਰਿਸ਼ਨ] ਹਰੀ ਦੇ ਨਾਮ ਵਿਚ ।
੮ ਪਰਾਇਆ ਧਨ ।
੯ ਭਰਮਾਂ ਵਿਚ ।
੧੦ ਕਈਆਂ ਦੀ ਪਵਨ ਧਾਰਨ (ਪ੍ਰਾਣਾਯਾਮ) ਵਿਚ ਗੁਜ਼ਰਦੀ ਹੈ ।
੧੧ ਦਿਨ ਰਾਤ ਚਲਦਿਆਂ, ਫਿਰਦਿਆਂ ।
੧੨ ਉਹੋ (ਇੱਕੋ) ਰਣ ਦਾ ਮੈਦਾਨ ਮਲਦਿਆਂ ।
੧੩ ਮੁੰਡੇ ਪੜ੍ਹਾਂਦਿਆਂ ।
੧੪ ਨਾਚ ਕਰਦਿਆਂ ।
੧੫ ਜੀਵ-ਹਿੰਸਾ ਕਰਦਿਆਂ ।
੧੬ [ਮਸ਼ਵਰਤ] ਮਸ਼ਵਰੇ ਦਿੰਦਿਆਂ, ਸਲਾਹਾਂ ਦਿੰਦਿਆਂ ।
੧੭ ਲੋੜਵੰਦੇ ਹੋ ਕੇ ।
੧੮ ਜੀਵਾਂ ਨੂੰ ਸੋਧਦਿਆਂ । (ਇਸ ਸਾਰੇ ਅੰਕ ਵਿਚੋਂ ਰਾਜਿਆਂ ਸਰਦਾਰਾਂ ਅਤੇ ਉਨ੍ਹਾਂ ਦੇ ਮਸ਼ੀਰਾਂ ਸੇਵਕਾਂ ਦਾ ਜ਼ਿਕਰ ਹੈ, ਇਸ ਲਈ ਇਥੇ ਭੀ ਜੀਵਾਂ ਦੇ ਸੋਧਣ ਦਾ ਅਰਥ ਠੀਕ ਬੈਠਦਾ ਹੈ ।)
੧੯ ਜੀਵਦਿਆਂ ਨੂੰ ।
੨੦ [ਦਵ, ਡਉ] ਜੰਗਲ ਦੀ ਅੱਗ । ਜਿਵੇਂ ਜੰਗਲ ਦੀ ਅੱਗ ਵਿਚੋਂ ਭੀ ਕਈ ਬੂਟੇ ਬਚੇ ਰਹਿੰਦੇ ਹਨ, ਅਤੇ ਜਿਵੇਂ ਮਾਤਾ ਦੇ ਗਰਭ ਦੇ ਦੁਖ ਤੋ ਬੱਚਾ ਬਚ ਨਿਕਲਦਾ ਹੈ, ਉਸੇ ਤਰ੍ਹਾਂ ਹਰੀ-ਰਾਜਾ (ਜਿਸ ਦੇ ਨਾਮ ਜਪਣ ਨਾਲ ਡਰ ਦੂਰ ਹੁੰਦਾ ਹੈ) ਆਪਣੇ ਭਗਤਾਂ ਦੀ ਰਖਿਆ ਕਰਦਾ ਹੈ ।
੨੧ ਜਿਥੇ ਕਿਥੇ, ਭਾਵ ਹਰ ਥਾਂ ।
੨੨ ਪਿਆਸ, ਤ੍ਰੇਹ ।
੨੩ ਜਿਵੇਂ ਇਸਤਰੀ ਪ੍ਰਸੰਨ ਹੁੰਦੀ ਹੈ ਪਤੀ ਦੇ ਘਰ ਆਉਣ ਤੇ ।
੨੪ ਜੀਵਣ ਦਾ ਆਸਰਾ ।
੨੫ ਖੇਤੀ ।
੨੬ ਬਾਲਕ ਉਤੇ ।
੨੭ ਗਲੇ ਨਾਲ ।
੨੮ ਦਿਸਣ ਲਗ ਪੈਣ ਤੇ ।
੨੯ ਬੋਲਣ ਲਗ ਪੈਣ (ਤੇ ਪ੍ਰਸੰਨ ਹੁੰਦਾ ਹੈ) ।
੩੦ ਪਾਰ ਹੁੰਦਿਆ, ਲੰਘ ਜਾਂਦਿਆਂ ।
੩੧ ਸਾਰਿਆਂ ਦਾ ਨਿਸਤਾਰਾ ਹੁੰਦਾ ਹੈ ।
੩੨ ਜਿਵੇਂ ਅੱਗ ਨਾਲ ਸਰਦੀ ਦੂਰ ਹੁੰਦੀ ਹੈ ।
੩੩ ਪਾਪ ।
੩੪ ਜਿਵੇਂ ਸਾਬਣ ਨਾਲ ਕਪੜੇ ਸਾਫ਼ ਹੁੰਦੇ ਹਨ ।
੩੫ ਖੋਏ ਜਾਂਦੇ ਹਨ ।
੩੬ ਦੇਖੋ ਪੰ. ੬੪੭, ਫੁਟ ਨੋਟ ੧ ।
੩੭ ਹਿਰਨ । ਜਿਵੇਂ ਹਿਰਨ ਦੇ ਕੰਨ ਘੰਟੇਹੇੜੇ ਦੀ ਆਵਾਜ਼ ਵਿਚ ਸਮਾਉਂਦੇ ਹਨ, ਭਾਵ ਖ਼ੁਸ਼ੀ ਵਿਚ ਲੀਨ ਹੋ ਜਾਂਦੇ ਹਨ ।

---

* ਹਰੀ-ਨਾਮ ਸੰਤਾਂ ਨੂੰ ਇਉਂ ਹੀ ਪਿਆਰਾ ਲਗਦਾ ਹੈ ਜਿਵੇਂ ਕਿਸਾਨ ਨੂੰ ਖੇਤੀ. ਮਾਪਿਆਂ ਨੂੰ ਬਚੇ, ਆਸ਼ਕ ਨੂੰ ਮਾਸ਼ੂਕ ਆਦਿ ਪਿਆਰੇ ਲਗਦੇ ਹਨ। ਕਾਰਨ ਇਹ ਹੈ ਕਿ ਹਰੀ ਸੰਤਾਂ ਦੀ ਹਰ ਥਾਂ ਰਖਿਆ ਕਰਦਾ ਹੈ ।

ਸਮਾਨੇ ॥ ਤਿਉ ਹਰਿਨਾਮ ਹਰਿ ਜਨ ਮਨਹਿ ਸੁਖਾਨੇ[1] ॥ ੬ ॥ ਤੁਮਰੀ ਕ੍ਰਿਪਾ ਤੇ ਲਾਗੀ ਪ੍ਰੀਤਿ ॥ ਦਇਆਲ ਭਏ ਤਾ ਆਏ ਚੀਤਿ ॥ ਦਇਆ ਧਾਰੀ ਤਿਨਿ ਧਾਰਣਹਾਰ ॥ ਬੰਧਨ ਤੇ ਹੋਈ ਛੁਟਕਾਰ ॥ ੭ ॥ ਸਭਿ ਥਾਨ ਦੇਖੇ ਨੈਣ ਅਲੋਇ[2] ॥ ਤਿਸੁ ਬਿਨੁ ਦੂਜਾ ਅਵਰੁ ਨ ਕੋਇ ॥ ਭ੍ਰਮ ਭੈ ਛੂਟੇ [3]ਗੁਰ ਪਰਸਾਦ ॥ ਨਾਨਕ ਪੇਖਿਓ[4] ਸਭੁ ਬਿਸਮਾਦ[5] ॥ ੮ ॥ ੪ ॥ ਰਾਮਕਲੀ ਮਹਲਾ ੫ * ॥ ਜੀਅ ਜੰਤ ਸਭਿ ਪੇਖੀਅਹਿ ਪ੍ਰਭ ਸਗਲ ਤੁਮਾਰੀ ਧਾਰਨਾ[6] ॥ ੧ ॥ ਇਹੁ ਮਨੁ ਹਰਿ ਕੈ ਨਾਮਿ ਉਧਾਰਨਾ ॥ ੧ ॥ ਰਹਾਉ ॥ ਖਿਨ ਮਹਿ ਥਾਪਿ ਉਥਾਪੇ[7] ਕੁਦਰਤਿ ਸਭਿ ਕਰਤੇ ਕੇ ਕਾਰਨਾ ॥ ੨ ॥ ਕਾਮੁ ਕ੍ਰੋਧੁ ਲੋਭੁ ਝੂਠੁ ਨਿੰਦਾ ਸਾਧੂ ਸੰਗਿ ਬਿਦਾਰਨਾ[8] ॥ ੩ ॥ ਨਾਮੁ ਜਪਤ ਮਨੁ ਨਿਰਮਲ ਹੋਵੈ [9]ਸੂਖੇ ਸੂਖਿ ਗੁਦਾਰਨਾ ॥ ੪ ॥ ਭਗਤ ਸਰਣਿ ਜੋ ਆਵੈ ਪ੍ਰਾਣੀ ਤਿਸੁ [10]ਈਹਾ ਊਹਾ ਨ ਹਾਰਨਾ ॥ ੫ ॥ ਸੂਖ ਦੂਖ ਇਸੁ ਮਨ ਕੀ ਬਿਰਥਾ[11] ਤੁਮ ਹੀ ਆਗੈ ਸਾਰਨਾ[12] ॥ ੬ ॥ ਤੂ ਦਾਤਾ ਸਭਨਾ ਜੀਆ ਕਾ ਆਪਨ ਕੀਆ ਪਾਲਨਾ ॥ ੭ ॥ ਅਨਿਕ ਬਾਰ[13] ਕੋਟਿ ਜਨ ਊਪਰਿ ਨਾਨਕ [14]ਵੰਞੈ ਵਾਰਨਾ ॥ ੮ ॥ ੫ ॥

ਰਾਮਕਲੀ ਮਹਲਾ ੫ ਅਸਟਪਦੀ

ੴ ਸਤਿਗੁਰ ਪ੍ਰਸਾਦਿ † ॥ [15]ਦਰਸਨੁ ਭੇਟਤ ਪਾਪ ਸਭਿ ਨਾਸਹਿ ਹਰਿ ਸਿਉ ਦੇਇ ਮਿਲਾਈ ॥ ੧ ॥ ਮੇਰਾ ਗੁਰੁ ਪਰਮੇਸਰੁ ਸੁਖਦਾਈ[16] ॥ ਪਾਰਬ੍ਰਹਮ ਕਾ ਨਾਮੁ ਦ੍ਰਿੜਾਏ ਅੰਤੇ ਹੋਇ ਸਖਾਈ[17] ॥ ੧ ॥ ਰਹਾਉ ॥ ਸਗਲ ਦੂਖ ਕਾ ਡੇਰਾ ਭੰਨਾ[18] ਸੰਤ ਧੂਰਿ ਮੁਖਿ ਲਾਈ ॥ ੨ ॥ [19]ਪਤਿਤ ਪੁਨੀਤ ਕੀਏ ਖਿਨ ਭੀਤਰਿ ਅਗਿਆਨੁ ਅੰਧੇਰੁ ਵੰਞਾਈ[20] ॥ ੩ ॥ ਕਰਣ ਕਾਰਣ ਸਮਰਥੁ ਸੁਆਮੀ ਨਾਨਕ ਤਿਸੁ ਸਰਣਾਈ ॥ ੪ ॥ ਬੰਧਨ ਤੋੜਿ ਚਰਨ ਕਮਲ ਦ੍ਰਿੜਾਏ ਏਕ ਸਬਦਿ ਲਿਵ ਲਾਈ ॥ ੫ ॥ [21]ਅੰਧ ਕੂਪ ਬਿਖਿਆ ਤੇ ਕਾਢਿਓ ਸਾਚ ਸਬਦਿ ਬਣਿ ਆਈ ॥ ੬ ॥ ਜਨਮ ਮਰਣ ਕਾ [22]ਸਹਸਾ ਚੂਕਾ [23]ਬਾਹੁੜਿ ਕਤਹੁ ਨ ਧਾਈ ॥ ੭ ॥ ਨਾਮ ਰਸਾਇਣਿ[24] ਇਹੁ ਮਨੁ ਰਾਤਾ ਅੰਮ੍ਰਿਤੁ ਪੀ ਤ੍ਰਿਪਤਾਈ[25] ॥ ੮ ॥ ਸੰਤ ਸੰਗਿ ਮਿਲਿ ਕੀਰਤਨੁ ਗਾਇਆ ਨਿਹਚਲ ਵਸਿਆ ਜਾਈ[26] ॥ ੯ ॥ ਪੂਰੈ ਗੁਰਿ ਪੂਰੀ ਮਤਿ ਦੀਨੀ ਹਰਿ ਬਿਨੁ [27]ਆਨ ਨ ਭਾਈ ॥ ੧੦ ॥ ਨਾਮੁ ਨਿਧਾਨੁ[28] ਪਾਇਆ ਵਡਭਾਗੀ ਨਾਨਕ ਨਰਕਿ ਨ ਜਾਈ ॥ ੧੧ ॥ ਘਾਲ ਸਿਆਣਪ ਉਕਤਿ[29] ਨ ਮੇਰੀ ਪੂਰੈ ਗੁਰੂ ਕਮਾਈ ॥ ੧੨ ॥ ਜਪ ਤਪ ਸੰਜਮ[30] ਸੁਚਿ ਹੈ ਸੋਈ ਆਪੇ ਕਰੇ ਕਰਾਈ ॥ ੧੩ ॥ ਪੁਤ੍ਰ

੧ ਸੁਖਾਂਦਾ ਹੈ, ਚੰਗਾ ਲਗਦਾ ਹੈ ।
੨ [ਅਵਲੋਕਨ ਕਰ ਕੇ] ਅੱਖਾਂ ਖੋਲ੍ਹ ਕੇ । ਸਭ ਥਾਂ ਦੇਖੇ ਨੀਝ ਲਾ ਕੇ ।
੩ ਗੁਰੂ ਦੀ ਕਿਰਪਾ ਹੋਣ ਨਾਲ ।
੪ ਦੇਖਿਆ ।
੫ ਅਸਚਰਜਤਾ, ਹਰੀ ਦਾ ਅਲੌਕਿਕ ਪ੍ਰਕਾਸ਼ ।
੬ ਟਿਕਾਏ ਹਨ ।
੭ ਮਿਟਾ ਦਿੰਦਾ ਹੈ ।
੮ [ਵਿਦਾਰਣਾ=ਪਾੜਨਾ] ਦੂਰ ਕਰੀਦਾ ਹੈ ।
੯ ਸੁਖ ਹੀ ਸੁਖ ਵਿਚ ਉਮਰ ਗੁਜ਼ਾਰੀਦੀ ਹੈ ।
੧੦ ਇਥੇ ਉਥੇ, ਲੋਕ ਪ੍ਰਲੋਕ ਵਿਚ ।
੧੧ [ਵਜਥਾ] ਹਾਲਤ (ਸੁਖ ਦੁਖ ਦੀ) ।
੧੨ ਪੇਸ਼ ਕਰਨੀ ਹੈ, ਪੁਚਾਉਣੀ ਹੈ ।
੧੩ ਵਾਰੀ ।
੧੪ ਵਾਰਨੇ (ਬਲਿਹਾਰ) ਜਾਂਦਾ ਹੈ ।
੧੫ (ਗੁਰੂ ਦੇ) ਦਰਸ਼ਨ ਕਰਦਿਆਂ ।
੧੬ ਸੁਖ ਦੇਣ ਵਾਲਾ ।
੧੭ ਸਹਾਈ ।
੧੮ ਟੁਟ ਗਿਆ ।
੧੯ ਡਿਗੇ ਹੋਈ (ਪਾਪੀ) ਇਕ ਪਲ ਵਿਚ ਪਵਿੱਤਰ ਕਰ ਦਿਤੇ ।
੨੦ ਦੂਰ ਕੀਤਾ ।
੨੧ ਮਾਇਆ ਦੇ ਅੰਨ੍ਹੇ ਖੂਹ ਵਿਚੋਂ ।
੨੨ ਭਰਮ, ਡਰ ਦੂਰ ਹੋ ਗਿਆ ।
੨੩ ਮੁੜ ਕੇ ਕਿਧਰੇ ਨਹੀਂ ਧਾਂਵਦਾ, ਭਟਕਦਾ ।
੨੪ ਉਹ ਅਕਸੀਰ ਦਵਾਈ ਜਿਸ ਦੇ ਸੇਵਣ ਨਾਲ ਮਨੁਖ ਬੁਢੇਪੇ ਤੋਂ ਬਚਿਆ ਰਹੇ । ਨਾਮ ਦੀ ਰਸਾਇਣ ਵਿਚ ।
੨੫ ਰਜਿਆ ।
੨੬ ਥਾਂ ਤੇ ।
੨੭ ਹੋਰ ਕੁਝ ਨਹੀਂ ਚੰਗਾ ਲਗਦਾ ।
੨੮ ਸੁਖਾਂ ਦਾ ਘਰ ।
੨੯ ਯੁਕਤੀ, ਦਲੀਲ ।
੩੦ ਇੰਦ੍ਰਿਆਂ ਨੂੰ ਰੋਕਣ ਦੀ ਕ੍ਰਿਆ ।

* ਸਭ ਨੂੰ ਹਰੀ ਦਾ ਹੀ ਆਸਰਾ ਹੈ, ਇਸ ਲਈ ਆਪਣੇ ਸੁਖ ਦੁਖ ਉਸੇ ਅਗੇ ਫੋਲਣੇ ਚਾਹੀਦੇ ਹਨ ।

† ਪੂਰੇ ਗੁਰੂ ਦੇ ਰਾਹੀਂ ਨਾਮ ਜਪਣ ਨਾਲ ਸਰਬ-ਸੁਖ-ਦਾਤਾ ਹਰੀ ਮਿਲਦਾ ਹੈ ।

ਕਲਤ੍ਰੁ[1] ਮਹਾ ਬਿਖਿਆ[2] ਮਹਿ ਗੁਰਿ ਸਾਚੈ ਲਾਇ ਤਰਾਈ ॥ ੧੪ ॥ ਅਪਣੇ ਜੀਅ ਤੈ ਆਪਿ ਸਮ੍ਹਾਲੇ[3] ਆਪਿ ਲੀਏ ਲੜਿ ਲਾਈ ॥ ੧੫ ॥ ਸਾਚ ਧਰਮ ਕਾ ਬੇੜਾ ਬਾਂਧਿਆ ਭਵਜਲੁ[4] ਪਾਰਿ ਪਵਾਈ ॥ ੧੬ ॥ ਬੇਸੁਮਾਰ ਬੇਅੰਤ ਸੁਆਮੀ ਨਾਨਕ ਬਲਿ ਬਲਿ ਜਾਈ ॥ ੧੭ ॥ ਅਕਾਲ ਮੂਰਤਿ ਅਜੂਨੀ ਸੰਭਉ[5] [6]ਕਲਿ ਅੰਧਕਾਰ ਦੀਪਾਈ ॥ ੧੮ ॥ ਅੰਤਰਜਾਮੀ[7] ਜੀਅਨ ਕਾ ਦਾਤਾ ਦੇਖਤ ਤ੍ਰਿਪਤਿ ਅਘਾਈ[8] ॥ ੧੯ ॥ ਏਕੰਕਾਰੁ[9] ਨਿਰੰਜਨੁ[10] ਨਿਰਭਉ ਸਭ ਜਲਿ ਥਲਿ ਰਹਿਆ ਸਮਾਈ ॥ ੨੦ ॥ ਭਗਤਿ ਦਾਨੁ ਭਗਤਾ ਕਉ ਦੀਨਾ ਹਰਿ ਨਾਨਕ ਜਾਚੈ ਮਾਈ[11] ॥ ੨੧ ॥ ੧ ॥ ੬ ॥ ਰਾਮਕਲੀ ਮਹਲਾ ੫ * ॥ ਸਲੋਕੁ ॥ ਸਿਖਹੁ ਸਬਦੁ ਪਿਆਰਿਹੋ ਜਨਮ ਮਰਨ ਕੀ ਟੇਕ ॥ ਮੁਖ ਊਜਲ ਸਦਾ ਸੁਖੀ ਨਾਨਕ ਸਿਮਰਤ ਏਕ ॥ ੧ ॥ ਮਨੁ ਤਨੁ ਰਾਤਾ ਰਾਮ ਪਿਆਰੇ ਹਰਿ ਪ੍ਰੇਮ ਭਗਤਿ ਬਣਿ ਆਈ ਸੰਤਹੁ ॥ ੧ ॥ ਸਤਿਗੁਰਿ ਖੇਪ[12] ਨਿਬਾਹੀ ਸੰਤਹੁ ॥ ਹਰਿਨਾਮੁ ਲਾਹਾ ਦਾਸ ਕਉ ਦੀਆ ਸਗਲੀ ਤ੍ਰਿਸਨ ਉਲਾਹੀ[13] ਸੰਤਹੁ ॥ ੧ ॥ ਰਹਾਉ ॥ ਖੋਜਤ ਖੋਜਤ ਲਾਲੁ[14] ਇਕੁ ਪਾਇਆ ਹਰਿ ਕੀਮਤਿ ਕਹਨੁ ਨ ਜਾਈ ਸੰਤਹੁ ॥ ੨ ॥ ਚਰਨ ਕਮਲ ਸਿਉ ਲਾਗੋ ਧਿਆਨਾ ਸਾਚੈ ਦਰਸਿ ਸਮਾਈ ਸੰਤਹੁ ॥ ੩ ॥ ਗੁਣ ਗਾਵਤ ਗਾਵਤ ਭਏ ਨਿਹਾਲਾ ਹਰਿ ਸਿਮਰਤ ਤ੍ਰਿਪਤਿ ਅਘਾਈ[8] ਸੰਤਹੁ ॥ ੪ ॥ ਆਤਮਰਾਮੁ[15] ਰਵਿਆ ਸਭ ਅੰਤਰਿ ਕਤ ਆਵੈ ਕਤ ਜਾਈ ਸੰਤਹੁ ॥ ੫ ॥ ਆਦਿ ਜੁਗਾਦੀ ਹੈ ਭੀ ਹੋਸੀ ਸਭ ਜੀਆ ਕਾ ਸੁਖਦਾਈ ਸੰਤਹੁ ॥ ੬ ॥ ਆਪਿ ਬੇਅੰਤੁ ਅੰਤੁ ਨਹੀ ਪਾਈਐ ਪੂਰਿ ਰਹਿਆ ਸਭ ਠਾਈ ਸੰਤਹੁ ॥ ੭ ॥ [16]ਮੀਤ ਸਾਜਨ ਮਾਲੁ ਜੋਬਨੁ ਸੁਤ[17] ਹਰਿ ਨਾਨਕ ਬਾਪੁ ਮੇਰੀ ਮਾਈ ਸੰਤਹੁ ॥ ੮ ॥ ੨ ॥ ੭ ॥ ਰਾਮਕਲੀ ਮਹਲਾ ੫ † ॥ [18]ਮਨ ਬਚ ਕ੍ਰਮਿ ਰਾਮਨਾਮੁ ਚਿਤਾਰੀ ॥ [19]ਘੂਮਨ ਘੇਰਿ ਮਹਾ ਅਤਿ ਬਿਖੜੀ ਗੁਰਮੁਖਿ[20] ਨਾਨਕ ਪਾਰਿ ਉਤਾਰੀ ॥ ੧ ॥ ਰਹਾਉ ॥ ਅੰਤਰਿ ਸੂਖਾ[21] ਬਾਹਰਿ ਸੂਖਾ ਹਰਿ ਜਪਿ [22]ਮਲਨ ਭਏ ਦੁਸਟਾਰੀ ॥੧॥ [23]ਜਿਸ ਤੇ ਲਾਗੇ ਤਿਨਹਿ ਨਿਵਾਰੇ ਪ੍ਰਭ ਜੀਉ ਅਪਣੀ ਕਿਰਪਾ ਧਾਰੀ ॥ ੨ ॥ ਉਧਰੇ ਸੰਤ ਪਰੇ ਹਰਿ ਸਰਨੀ [24]ਪਚਿ ਬਿਨਸੇ ਮਹਾ ਅਹੰਕਾਰੀ ॥ ੩ ॥ ਸਾਧੂ ਸੰਗਤਿ ਇਹੁ ਫਲੁ ਪਾਇਆ ਇਕੁ ਕੇਵਲ ਨਾਮੁ ਅਧਾਰੀ ॥ ੪ ॥ ਨ ਕੋਈ ਸੂਰੁ ਨ ਕੋਈ ਹੀਣਾ[25] ਸਭ ਪ੍ਰਗਟੀ ਜੋਤਿ ਤੁਮ੍ਾਰੀ ॥ ੫ ॥ ਤੁਮ੍ ਸਮਰਥ ਅਕਥ ਅਗੋਚਰ[26] ਰਵਿਆ ਏਕੁ ਮੁਰਾਰੀ[27] ॥੬॥ ਕੀਮਤਿ ਕਉਣੁ ਕਰੇ ਤੇਰੀ ਕਰਤੇ ਪ੍ਰਭ ਅੰਤੁ ਨ ਪਾਰਾਵਾਰੀ ॥ ੭ ॥ ਨਾਮ ਦਾਨੁ ਨਾਨਕ ਵਡਿਆਈ ਤੇਰਿਆ ਸੰਤ ਜਨਾ ਰੇਣਾਰੀ[28] ॥ ੮ ॥ ੩ ॥ ੮ ॥ ੨੨ ॥

੧ ਇਸਤਰੀ।
੨ ਮਾਇਆ ਜੋ ਜ਼ਹਿਰ ਹੈ।
੩ ਸਮ੍ਹਾਲੇ ਹਨ, ਧਿਆਨ ਵਿਚ ਰਖੇ ਹਨ।
੪ ਸੰਸਾਰ ਸਾਗਰ।
੫ [ਸ੍ਵਯੰ ਭੂ] ਜੋ ਆਪਣੇ ਆਪ ਤੋਂ ਹੈ।
੬ ਕਲਜੁਗ ਦੇ ਅੰਧੇਰੇ ਵਿਚ ਚਾਨਣ ਕੀਤਾ ਸੂ।
੭ ਅੰਦਰ ਦੀਆਂ ਜਾਨਣ ਵਾਲਾ।
੮ ਰਜ ਜਾਈਦਾ ਹੈ।
੯ ਅਦ੍ਵੈਤ ਬ੍ਰਹਮ।
੧੦ ਮਾਇਆ ਤੋਂ ਰਹਿਤ।
੧੧ ਹੇ ਭਾਈ!
੧੨ ਵਪਾਰ ਦਾ ਮਾਲ। ਭਾਵ ਜਨਮ ਸਫਲ ਕਰ ਦਿਤਾ ਹੈ।
੧੩ ਲਾਹ ਦਿਤੀ, ਦੂਰ ਕੀਤੀ।
੧੪ ਨਾਮ ਰਤਨ।
੧੫ ਵਾਹਿਗੁਰੂ। ਹਰੀ ਸਰਬ-ਵਿਆਪਕ ਦਿਸ ਪਿਆ ਹੈ; ਹੁਣ ਕਿਥੇ ਆਵਣਾ ਜਾਵਣਾ ਹੋ ਸਕਦਾ ਹੈ? ਭਾਵ ਭਟਕਣਾ ਮੁਕ ਗਈ।
੧੬ ਮੇਰਾ ਮਿਤਰ ਆਦਿਕ ਸਭ ਉਹੋ ਹੈ।
੧੭ ਪੁਤਰ।
੧੮ ਮਨ, ਬਚਨ ਅਤੇ ਕਰਮਾਂ ਦੁਆਰਾ ਨਾਮ ਯਾਦ ਕਰਦਾ ਹਾਂ।
੧੯ ਮੇਰੀ ਜੀਵਣ ਬੇੜੀ ਘੁੰਮਣ ਘੇਰ ਅਤੇ ਬਹੁਤ ਕਠਿਨ ਰਾਹ ਵਿਚ ਪਈ ਸੀ।
੨੦ ਗੁਰੂ ਦੁਆਰਾ।
੨੧ ਸੁਖ।
੨੨ ਮਲੇ ਗਏ, ਦਬੇ ਗਏ ਹਨ ਕਾਮਾਦਿਕ ਦੁਸ਼ਟ।
੨੩ ਜਿਸ ਹਰੀ ਤੋਂ ਓਹ ਦੁਖ ਲਗੇ ਸਨ, ਉਸ ਨੇ ਹੀ ਦੂਰ ਕੀਤੇ ਹਨ।
੨੪ ਸੜ ਮੋਏ ਹਨ।
੨੫ ਖਾਲੀ, ਕਮਜ਼ੋਰ।
੨੬ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ, ਵਾਹਿਗੁਰੂ।
੨੭ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਵਾਹਿਗੁਰੂ।
੨੮ ਧੁੜੀ।

---

* ਹਰੀ ਸਿਮਰਨ ਸਭ ਤੋਂ ਅਮੋਲਕ ਚੀਜ਼ ਹੈ।

† ਹਰੀ ਨਾਮ ਜਪਣ ਨਾਲ ਹਰ ਤਰਾਂ ਦੇ ਸੁਖ ਪ੍ਰਾਪਤ ਹੁੰਦੇ ਹਨ।

## ਰਾਮਕਲੀ ਮਹਲਾ ੩ ਅਨੰਦੁ *

੧ ਓ ਸਤਿਗੁਰ ਪ੍ਰਸਾਦਿ ‡॥ ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥ ਸਤਿਗੁਰੁ ਤ ਪਾਇਆ [੧]ਸਹਜ ਸੇਤੀ ਮਨਿ ਵਜੀਆ ਵਾਧਾਈਆ॥ [੨]ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ॥ [੩]ਸਬਦੋ ਤ ਗਾਵਹੁ ਹਰੀ ਕੇਰਾ ਮਨਿ ਜਿਨੀ ਵਸਾਇਆ॥ ਕਹੈ ਨਾਨਕੁ ਅਨੰਦੁ ਹੋਆ ਸਤਿਗੁਰੂ ਮੈ ਪਾਇਆ ॥ ੧ ॥ ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ ॥ ਹਰਿ ਨਾਲਿ ਰਹੁ ਤੂ ਮੰਨ ਮੇਰੇ [੪]ਦੂਖ ਸਭਿ ਵਿਸਾਰਣਾ॥ ਅੰਗੀਕਾਰੁ[੫] ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ ॥ ਸਭਨਾ ਗਲਾ ਸਮਰਥੁ ਸੁਆਮੀ ਸੋ ਕਿਉ ਮਨਹੁ ਵਿਸਾਰੇ ॥ ਕਹੈ ਨਾਨਕੁ ਮੰਨ ਮੇਰੇ ਸਦਾ ਰਹੁ ਹਰਿ ਨਾਲੇ ॥ ੨॥ ਸਾਚੇ ਸਾਹਿਬਾ ਕਿਆ ਨਾਹੀ ਘਰਿ ਤੇਰੈ॥ ਘਰਿ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ ਪਾਵਏ॥ ਸਦਾ ਸਿਫਤਿ ਸਲਾਹ ਤੇਰੀ ਨਾਮੁ ਮਨਿ ਵਸਾਵਏ॥ ਨਾਮੁ ਜਿਨ ਕੈ ਮਨਿ ਵਸਿਆ ਵਾਜੇ ਸਬਦ ਘਨੇਰੇ[੬]॥ ਕਹੈ ਨਾਨਕੁ ਸਚੇ ਸਾਹਿਬ ਕਿਆ ਨਾਹੀ ਘਰਿ ਤੇਰੈ ॥ ੩ ॥ ਸਾਚਾ ਨਾਮੁ ਮੇਰਾ ਆਧਾਰੋ[੭]॥ ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ ॥ ਕਰਿ ਸਾਂਤਿ ਸੁਖ ਮਨਿ ਆਇ ਵਸਿਆ ਜਿਨਿ ਇਛਾ ਸਭਿ ਪੁਜਾਈਆ[੮] ॥ ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ[੯] ਜਿਸ ਦੀਆ ਏਹਿ ਵਡਿਆਈਆ॥ ਕਹੈ ਨਾਨਕੁ ਸੁਣਹੁ ਸੰਤਹੁ ਸਬਦਿ ਧਰਹੁ ਪਿਆਰੋ ॥ ਸਾਚਾ ਨਾਮੁ ਮੇਰਾ ਆਧਾਰੋ॥ ੪ ॥ [੧੦]ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ॥ ਘਰਿ ਸਭਾਗੈ ਸਬਦ ਵਾਜੇ [੧੧]ਕਲਾ ਜਿਤੁ ਘਰਿ ਧਾਰੀਆ ॥ [੧੨]ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ[੧੩] ਮਾਰਿਆ॥ [੧੪]ਧੁਰਿ ਕਰਮਿ ਪਾਇਆ ਤੁਧੁ ਜਿਨ ਕਉ ਸਿ ਨਾਮਿ ਹਰਿ ਕੈ ਲਾਗੇ ॥ ਕਹੈ ਨਾਨਕੁ ਤਹ ਸੁਖੁ ਹੋਆ ਤਿਤੁ ਘਰਿ ਅਨਹਦ[੧੫] ਵਾਜੇ॥ ੫ ‡ ॥ ਸਾਚੀ ਲਿਵੈ ਬਿਨੁ ਦੇਹ ਨਿਮਾਣੀ॥ ਦੇਹ ਨਿਮਾਣੀ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ॥ ਤੁਧੁ ਬਾਝੁ ਸਮਰਥ ਕੋਇ ਨਾਹੀ ਕ੍ਰਿਪਾ ਕਰਿ ਬਨਵਾਰੀਆ[੧੬]॥ ਏਸ ਨਉ ਹੋਰੁ ਥਾਉ ਨਾਹੀ ਸਬਦਿ ਲਾਗਿ ਸਵਾਰੀਆ॥ ਕਹੈ ਨਾਨਕੁ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ॥ ੬॥ ਆਨੰਦੁ ਆਨੰਦੁ ਸਭੁ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ ॥ ਜਾਣਿਆ ਆਨੰਦੁ ਸਦਾ ਗੁਰ ਤੇ ਕ੍ਰਿਪਾ ਕਰੇ ਪਿਆਰਿਆ॥ ਕਰਿ ਕਿਰਪਾ ਕਿਲਵਿਖ[੧੭] ਕਟੇ ਗਿਆਨ ਅੰਜਨੁ[੧੮] ਸਾਰਿਆ[੧੯]॥ ਅੰਦਰਹੁ ਜਿਨ ਕਾ ਮੋਹੁ ਤੁਟਾ ਤਿਨ ਕਾ ਸਬਦੁ[੨੦] ਸਚੈ ਸਵਾਰਿਆ॥ ਕਹੈ ਨਾਨਕੁ ਏਹੁ ਅਨੰਦੁ ਹੈ ਆਨੰਦੁ ਗੁਰ ਤੇ ਜਾਣਿਆ॥ ੭॥ ਬਾਬਾ ਜਿਸੁ ਤੂ ਦੇਹਿ ਸੋਈ ਜਨੁ ਪਾਵੈ ॥ ਪਾਵੈ ਤ ਸੋ ਜਨੁ

੧ ਸਹਜ ਨਾਲ, ਕੁਦਰਤੀ ਪਿਆਰ ਅਤੇ ਅਸਲ ਗਿਆਨ ਵਾਲੀ ਹਾਲਤ ਵਿਚ ਹੋਇਆ।

੨ (ਇਉਂ ਜਾਪਦਾ ਹੈ ਜਿਵੇਂ) ਰਤਨਾਂ ਵਰਗੇ ਅਮੋਲਕ ਰਾਗ ਤੇ ਰਾਗਣੀਆਂ ਅਤੇ ਉਨ੍ਹਾਂ ਦੇ ਗਾਉਣ ਵਾਲੀਆਂ ਪਰੀਆਂ ਖੁਸ਼ੀ ਦੇ ਸੋਹਲੇ ਗਾਵਣ ਆਈਆਂ ਹੁੰਦੀਆਂ ਹਨ।

੩ ਜਿਨ੍ਹਾਂ ੨ ਨੇ ਮਨ ਵਿਚ ਹਰੀ ਵਸਾਇਆ ਹੈ, ਓਹ ਆਵੇ ਅਤੇ ਸਾਡੇ ਨਾਲ ਰਲ ਕੇ ਹਰੀ ਦੇ ਗੀਤ ਗਾਵੇ।

੪ ਉਹ (ਹਰੀ) ਤੈਨੂੰ ਸਾਰੇ ਦੁਖ ਭੁਲਵਾ ਦੇਵੇਗਾ।

੫ ਪੱਖ, ਸਹਾਇਤਾ।

੬ ਬਹੁਤੇ। ਬਹੁਤੇ ਸ਼ਬਦ ਵਜੇ ਹਨ, ਆਤਮਕ ਅਨੰਦ ਪੂਰਨ ਤੌਰ ਤੇ ਪ੍ਰਾਪਤ ਹੋਇਆ ਹੈ।

੭ ਆਸਰਾ।

੮ ਪੂਰੀਆਂ ਕੀਤੀਆਂ।

੯ ਉਤੇਂ।

੧੦ ਉਸ ਸਭਾਗੇ ਦਿਲ ਵਿਚ ਹਰ ਤਰ੍ਹਾਂ ਦੇ ਸ਼ਬਦ ਵਜੇ ਹਨ। ਦੇਖੋ ਪੰ. ੭੬੪, ਨੋਟ ੧੧।

੧੧ ਜਿਸ ਘਰ (ਹਿਰਦੇ) ਵਿਚ ਤੂੰ ਆਪਣੀ ਕਲਾ (ਸ਼ਕਤੀ) ਵਰਤਾਈ ਹੈ।

੧੨ ਕਾਮਾਦਿਕ।

੧੩ [ਸੰ. ਕੰਡਾ] ਜੋ ਕੰਡੇ ਵਾਂਗ ਦੁਖਦਾਈ ਹੈ (ਕਾਲ)।

੧੪ ਧੁਰੋਂ (ਆਪਣੇ ਹਜ਼ੂਰੋਂ) ਜਿਨ੍ਹਾਂ ਦੇ ਭਾਗਾਂ ਵਿਚ ਤੂੰ ਇਹ ਗਲ ਪਾ ਦਿਤੀ ਹੈ।

੧੫ ਦੇਖੋ ਪੰ. ੭੬੭, ਫੁਟ ਨੋਟ *।

੧੬ [ਬਨਮਾਲਾ, ਜੰਗਲੀ ਫੁਲਾਂ ਦੀ ਮਾਲਾ ਪਹਿਨਣ ਵਾਲਾ, ਵਿਸ਼ਨੂੰ] ਹੇ ਵਾਹਿਗੁਰੂ!

੧੭ ਪਾਪ।

੧੮ ਸੂਰਮਾ।

੧੯ ਪੁਚਾਇਆ, ਦਿਤਾ। ਦੇਖੋ ਪੰ. ੭੪੯, ਨੋਟ ੧੪।

੨੦ ਜੀਵਣ ਦਾ ਤਰੀਕਾ। ਯਥਾ 'ਘੜੀਐ ਸਬਦੁ ਸਚੀ ਟਕਸਾਲ' (ਜਪੁ)।

---

* ਇਹ ਬਾਣੀ ਗੁਰੂ ਅਮਰਦਾਸ ਜੀ ਨੇ ਆਪਣੇ ਪੋਤੇ, ਮੋਹਰੀ ਜੀ ਦੇ ਪੁੱਤਰ, 'ਅਨੰਦ' ਜੀ ਦੇ ਜਨਮ ਤੇ ਸੰਨ ੧੫੫੪ ਵਿਚ ਉਚਾਰਨ ਕੀਤੀ। ਆਮ ਦੁਨਿਆਵੀ ਖੁਸ਼ੀਆਂ ਦੇ ਸਮੇਂ ਰਾਗ ਨਾਦ ਕੀਤੇ ਜਾਂਦੇ ਹਨ। ਆਤਮਕ ਖੁਸ਼ੀ ਨੂੰ ਵੀ ਮਨੁਖੀ ਤਜਰਬੇ ਵਿਚ ਆਈਆਂ ਖੁਸ਼ੀ ਦੀ ਘੜੀਆਂ ਨਾਲ ਉਪਮਾ ਦਿਤੀ ਹੈ। ਸਾਰਾ ਬਿਆਨ ਅਲੰਕਾਰਿਕ ਹੈ। ਵਾਹਿਗੁਰੂ ਨਾਲ ਮੇਲ ਇਕ ਅਕਥਨੀਯ ਅਨੰਦ ਦਿੰਦਾ ਹੈ, ਇਸ ਲਈ ਬਾਣੀ ਦਾ ਨਾਮ ਵੀ 'ਅਨੰਦ' ਹੈ। ਇਹ ਅਨੰਦ ਹਰੀ ਨਾਲ ਮੇਲ ਕਰਾਉਣ ਵਾਲੀ ਗੁਰਬਾਣੀ ਤੋਂ ਮਿਲਦਾ ਹੈ, ਇਸ ਲਈ ਇਸ ਬਾਣੀ ਵਿਚ ਗੁਰਬਾਣੀ ਦੀ ਮਹਤਤਾ ਦਸੀ ਹੈ।

† ਪਹਿਲੀਆਂ ਪੰਜਾਂ ਪਉੜੀਆਂ ਦਾ ਭਾਵ ਹਰੀ-ਗੁਰੂ ਨਾਲ ਮੇਲ ਦੀ ਖੁਸ਼ੀ ਹੈ, ਜੋ ਨਾਮ ਤੋਂ ਪ੍ਰਾਪਤ ਹੁੰਦੀ ਹੈ। ਇਸੇ ਲਈ ਇਨ੍ਹਾਂ ਪੰਜਾਂ ਪਉੜੀਆਂ ਨੂੰ ੪੦ਵੀਂ ਪਉੜੀ ਨਾਲ (ਜਿਸ ਦਾ ਭਾਵ ਭੀ ਇਹੋ ਹੈ) ਰਲਾ ਕੇ ਅਨੰਦ ਕਾਰਜ ਅਤੇ ਹੋਰ ਕਈ ਰਸਮੀ ਮੌਕਿਆਂ ਉਤੇ ਪੜ੍ਹਿਆ ਜਾਂਦਾ ਹੈ। ਪਹਿਲੀ ਪਉੜੀ ਵਿਚ ਮੇਲ ਦੀ ਖੁਸ਼ੀ ਹੈ; ਦੂਜੀ ਵਿਚ ਇਸ ਮੇਲ ਨੂੰ ਕਾਇਮ ਰਖਣ ਲਈ ਮਨ ਨੂੰ ਕਿਹਾ ਹੈ ਕਿ ਖੁਸ਼ੀ ਦੇਣ ਵਾਲੇ ਹਰੀ ਨੂੰ ਨਾ ਵਿਸਾਰੀਂ; ਤੀਜੀ ਵਿਚ ਹਰੀ ਨੂੰ ਆਖਿਆ ਹੈ ਕਿ ਮੇਲ ਕਰਾਉਣ ਵਾਲੀ ਸਿਫ਼ਤ ਸਲਾਹ ਬਖ਼ਸ਼ੀ ਰਖੋ; ਚੌਥੀ ਵਿਚ ਸਤਿਸੰਗੀਆਂ ਨੂੰ ਸਿਫ਼ਤ ਸਲਾਹ ਵਿਚ ਜੁਟੇ ਰਹਿਣ ਦੀ ਸਲਾਹ ਦਿਤੀ ਹੈ; ਪੰਜਵੀਂ ਵਿਚ ਦਸਿਆ ਹੈ ਕਿ ਇਹ ਸਿਫ਼ਤ ਸਲਾਹ ਦੀ ਦਾਤ ਭਾਗਾਂ ਨਾਲ ਮਿਲਦੀ ਹੈ।

‡ ਹੁਣ ਦਸਦੇ ਹਨ ਕਿ ਇਹ ਨਾਮ ਦੀ ਦਾਤ ਕਿਵੇਂ ਹੁੰਦੀ ਹੈ। ਪਹਿਲੋਂ ਤਾਂ ਮਨੁਖ ਦੇ ਅੰਦਰ ਉਚੀ ਲਗਨ ਹੋਵੇ (੬)। ਇਹ ਅਨੰਦੀ ਲਗਨ ਗੁਰੂ ਤੋਂ ਇਉਂ ਮਿਲਦੀ ਹੈ ਕਿ ਗੁਰੂ ਮਨੁਖ ਦੇ ਅੰਦਰੋਂ ਮਾਇਆ-ਮੋਹ ਕਟਦਾ ਹੈ ਅਤੇ ਉਸਦਾ ਆਚਰਣ ਸਾਫ਼ ਕਰਦਾ ਹੈ (੭) ਫਿਰ ਹਰੀ ਦੀ ਮਿਹਰ ਹੁੰਦੀ ਹੈ ਅਤੇ ਭਾਣਾ ਮੰਨਣ ਦੀ ਰੁਚੀ ਪੈਦਾ ਹੁੰਦੀ ਹੈ (੮)।

ਦੇਹਿ ਜਿਸ ਨੋ ਹੋਰਿ ਕਿਆ ਕਰਹਿ ਵੇਚਾਰਿਆ ॥ ਇਕਿ ਭਰਮਿ ਭੂਲੇ ਫਿਰਹਿ [1]ਦਹ ਦਿਸਿ ਇਕਿ ਨਾਮਿ ਲਾਗਿ ਸਵਾਰਿਆ ॥ ਗੁਰ ਪਰਸਾਦੀ[2] ਮਨੁ ਭਇਆ ਨਿਰਮਲੁ ਜਿਨਾ ਭਾਣਾ ਭਾਵਏ ॥ ਕਹੈ ਨਾਨਕੁ ਜਿਸੁ ਦੇਹਿ ਪਿਆਰੇ ਸੋਈ ਜਨੁ ਪਾਵਏ ॥ ੮ * ॥ ਆਵਹੁ ਸੰਤ ਪਿਆਰਿਹੋ [3]ਅਕਥ ਕੀ ਕਰਹ ਕਹਾਣੀ ॥ ਕਰਹਾ ਕਹਾਣੀ ਅਕਥ ਕੇਰੀ[4] ਕਿਤੁ ਦੁਆਰੈ ਪਾਈਐ ॥ ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ॥ ਹੁਕਮੁ ਮੰਨਿਹੁ ਗੁਰੂ ਕੇਰਾ ਗਾਵਹੁ ਸਚੀ ਬਾਣੀ ॥ ਕਹੈ ਨਾਨਕੁ ਸੁਣਹੁ ਸੰਤਹੁ ਕਥਿਹੁ ਅਕਥ ਕਹਾਣੀ ॥ ੯ ॥ ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ ॥ ਚਤੁਰਾਈ ਨ ਪਾਇਆ ਕਿਨੈ ਤੂ ਸੁਣਿ ਮੰਨ ਮੇਰਿਆ ॥ ਏਹ ਮਾਇਆ ਮੋਹਣੀ ਜਿਨਿ ਏਤੁ ਭਰਮਿ ਭੁਲਾਇਆ ॥ ਮਾਇਆ ਤ ਮੋਹਣੀ ਤਿਨੈ ਕੀਤੀ ਜਿਨਿ ਠਗਉਲੀ[5] ਪਾਈਆ ॥ ਕੁਰਬਾਣੁ ਕੀਤਾ ਤਿਸੈ ਵਿਟਹੁ[6] ਜਿਨਿ ਮੋਹੁ ਮੀਠਾ ਲਾਇਆ ॥ ਕਹੈ ਨਾਨਕੁ ਮਨ ਚੰਚਲ ਚਤੁਰਾਈ ਕਿਨੈ ਨ ਪਾਇਆ ॥੧੦॥ ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ[7]॥ ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ ॥ ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ ॥ ਐਸਾ ਕੰਮੁ ਮੂਲੇ[8] ਨ ਕੀਚੈ ਜਿਤੁ ਅੰਤਿ ਪਛੋਤਾਈਐ ॥ ਸਤਿਗੁਰੂ ਕਾ ਉਪਦੇਸੁ ਸੁਣਿ ਤੂ ਹੋਵੈ ਤੇਰੈ ਨਾਲੇ ॥ ਕਹੈ ਨਾਨਕੁ ਮਨ ਪਿਆਰੇ ਤੂ ਸਦਾ ਸਚੁ ਸਮਾਲੇ ॥ ੧੧ ॥ ਅਗਮ ਅਗੋਚਰਾ[9] ਤੇਰਾ ਅੰਤੁ ਨ ਪਾਇਆ ॥ ਅੰਤੋ ਨ ਪਾਇਆ ਕਿਨੈ ਤੇਰਾ ਆਪਣਾ ਆਪੁ ਤੂ ਜਾਣਹੇ ॥ ਜੀਅ ਜੰਤ ਸਭਿ ਖੇਲੁ ਤੇਰਾ ਕਿਆ ਕੋ ਆਖਿ ਵਖਾਣਏ[10] ॥ ਆਖਹਿ ਤ ਵੇਖਹਿ ਸਭੁ ਤੂਹੈ ਜਿਨਿ ਜਗਤੁ ਉਪਾਇਆ ॥ ਕਹੈ ਨਾਨਕੁ ਤੂ ਸਦਾ ਅਗੰਮੁ ਹੈ ਤੇਰਾ ਅੰਤੁ ਨ ਪਾਇਆ ॥ ੧੨ ॥ [11]ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ[12] ਗੁਰ ਤੇ ਪਾਇਆ ॥ ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ ਸਚਾ ਮਨਿ ਵਸਾਇਆ ॥ ਜੀਅ ਜੰਤ ਸਭਿ ਤੁਧੁ ਉਪਾਏ ਇਕਿ[13] ਵੇਖਿ ਪਰਸਣਿ ਆਇਆ ॥ ਲਬੁ ਲੋਭੁ ਅਹੰਕਾਰੁ ਚੂਕਾ[14] ਸਤਿਗੁਰੂ [15]ਭਲਾ ਭਾਇਆ ॥ ਕਹੈ ਨਾਨਕੁ ਜਿਸ ਨੋ ਆਪਿ ਤੁਠਾ[16] ਤਿਨਿ ਅੰਮ੍ਰਿਤੁ ਗੁਰ ਤੇ ਪਾਇਆ ॥ ੧੩ † ॥ ਭਗਤਾ ਕੀ ਚਾਲ ਨਿਰਾਲੀ[17] ॥ ਚਾਲਾ ਨਿਰਾਲੀ ਭਗਤਾਹ ਕੇਰੀ [18]ਬਿਖਮ ਮਾਰਗਿ ਚਲਣਾ ॥ ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ ॥ [19]ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ ॥ ਗੁਰ ਪਰਸਾਦੀ [20]ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ ॥ ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ ॥

੧ ਦਸੋਂ ਤਰਫ਼, ਸਭ ਪਾਸੇ ।
੨ ਕਿਰਪਾ ਨਾਲ ।
੩ ਅਕਹਿ ਵਾਹਿਗੁਰੂ ਦੀਆਂ ਗੱਲਾਂ ਕਰੀਏ ।
੪ ਦੀ ।
੫ ਠਗਮੂਰੀ, ਉਹ ਬੂਟੀ ਜੋ ਠਗ ਰਾਹੀਆਂ ਨੂੰ ਖੁਆ ਕੇ ਬੇਹੋਸ਼ ਕਰਦੇ ਹਨ । ਇਥੇ ਮਾਇਆ ਨੂੰ 'ਠਗਉਲੀ' ਆਖਿਆ ਹੈ ।
੬ ਉਤੇਂ ।
੭ ਸਮਾਲਿ, ਯਾਦ ਕਰੇ ।
੮ ਮੂਲੋਂ, ਉੱਕਾ ਹੀ ।
੯ [ਮਨ ਇੰਦ੍ਰਿਆਂ ਦਾ ਜੋ ਵਿਸ਼ਾ ਨਹੀਂ ਹੈ] ਹੇ ਅਦਿੱਖ ਵਾਹਿਗੁਰੂ !
੧੦ ਬਿਆਨ ਕਰੇ ।
੧੧ ਸੁਰੀ ਨਰ, ਦੈਵੀ ਗੁਣਾਂ ਵਾਲੇ ਪੁਰਸ਼ ਅਤੇ ਮੁਨੀ ਲੋਕ ।
੧੨ ਨਾਮ ਜੋ ਅਮਰ ਕਰ ਦਿੰਦਾ ਹੈ ।
੧੩ ਕੋਈ ਇਕ । ਜੀਵ ਜੰਤ ਸਾਰੇ ਤੂੰ ਹੀ ਪੈਦਾ ਕੀਤੇ ਹਨ, ਪਰ ਉਨ੍ਹਾਂ ਵਿਚੋਂ ਵਿਰਲੇ ਗੁਰੂ ਨੂੰ ਦੇਖ ਕੇ ਉਸ ਦੀ ਸਰਨ ਲੈਣ ਆਉਂਦੇ ਹਨ ।
੧੪ ਦੂਰ ਹੋਇਆ ।
੧੫ ਚੰਗਾ ਲਗਾ ਹੈ ।
੧੬ ਕ੍ਰਿਪਾਲੂ ਹੋਇਆ ।
੧੭ ਜਗਤ ਤੋਂ ਵਖਰੀ ।
੧੮ ਔਖੇ ਰਾਹ ਤੇ ।
੧੯ ਭਗਤਾਂ ਦਾ ਰਾਹ ਤਲਵਾਰ ਨਾਲੋਂ ਵਧੇਰੇ ਤੇਜ਼ ਤੇ ਵਾਲ ਨਾਲੋਂ ਵਧੇਰੇ ਬਾਰੀਕ, ਭਾਵ ਬਹੁਤ ਕਠਿਨ ਹੈ !
੨੦ ਜਿਨ੍ਹਾਂ ਨੇ ਆਪਾ ਭਾਵ ਦੂਰ ਕੀਤਾ ਹੈ, ਉਨ੍ਹਾਂ ਵਿਚ ਹੀ ਹਰੀ ਦੀ ਸ਼ਰਧਾ ਆ ਕੇ ਸਮਾ ਸਕਦੀ ਹੈ । ਵਾਸ਼ਨਾ=ਚਾਹ, ਉਮੰਗ, ਸ਼ਰਧਾ ।

---

* ਆਓ ਸਿਫ਼ਤ ਸਲਾਹ ਕਰੀਏ, ਪਰ ਕਿਵੇਂ ਕਰੀਏ ? ਗੁਰਬਾਣੀ ਦੁਆਰਾ (੯) । ਸਿਫ਼ਤ ਸਲਾਹ ਛਡ ਕੇ ਹੋਰ ਚਤੁਰਾਈਆਂ ਕਿਸੇ ਕੰਮ ਦੀਆਂ ਨਹੀਂ । ਇਹ ਤਾਂ ਮਾਇਆ ਦਾ ਪਾਇਆ ਭੁਲੇਖਾ ਹਨ (੧੦) । ਮਾਇਆ ਕਈ ਰੰਗ ਬੰਨ੍ਹ ਕੇ ਆਉਂਦੀ ਹੈ–ਮਸਲਨ, ਟੱਬਰ ਦਾ ਪਿਆਰ । ਇਸ ਦੀ ਥਾਂ ਗੁਰ-ਉਪਦੇਸ਼ ਸੁਣਨਾ ਚਾਹੀਦਾ ਹੈ ਜੋ ਨਾਲ ਨਿਭਦਾ ਹੈ ਅਤੇ ਸਦਾ ਸਚ ਦ੍ਰਿੜਾਉਂਦਾ ਹੈ (੧੧) । ਇਹ ਸਚ ਅਸਲ ਵਿਚ ਰੱਬ ਦੀ ਹਸਤੀ ਹੈ, ਜੋ ਅਗਮ ਅਗੋਚਰ, ਭਾਵ ਸਾਡੀ ਸਮਝ ਤੋਂ ਪਰੇ ਹੈ (੧੨), ਪਰ ਅੰਮ੍ਰਿਤ-ਨਾਮ ਦੇ ਰੂਪ ਵਿਚ ਉਹ ਸਚ ਸਾਡੇ ਮਨ ਵਿਚ ਵਸ ਸਕਦਾ ਹੈ, ਜੇ ਗੁਰੂ ਕਿਰਪਾ ਕਰੇ (੧੩) ।

† ਜਿਹੜੇ ਗੁਰੂ ਦੀ ਕਿਰਪਾ ਦੇ ਪਾਤਰ ਬਣ ਕੇ ਹਰੀ ਦੇ ਭਗਤ ਬਣ ਜਾਂਦੇ ਹਨ, ਉਨ੍ਹਾਂ ਦੇ ਜੀਵਣ ਦੀ ਚਾਲ ਆਮ ਸੰਸਾਰੀਆਂ ਨਾਲੋਂ ਅੱਡਰੀ ਹੁੰਦੀ ਹੈ । ਮਸਲਨ, ਉਹ ਲਾਲਚ ਹੰਕਾਰ ਆਦਿ ਔਗੁਣ ਛਡ ਕੇ ਆਪਣੇ ਆਪ ਵਿਚ ਮਸਤ ਰਹਿੰਦੇ ਹਨ । ਇਸ ਚਾਲੇ ਤੁਰਨਾ ਬੜਾ ਔਖਾ ਹੈ (੧੪) । ਪਰ ਜੇ ਹਰੀ ਆਪ ਮਿਹਰ ਕਰੇ ਤਾਂ ਮਨੁਖ ਗੁਰੂ ਦੀ ਬਾਣੀ ਰਾਹੀਂ ਸਿਫ਼ਤ ਸਲਾਹ ਕਰਦਾ ਹੋਇਆ ਸੌਖੇ ਹੀ ਇਸ ਚਾਲੇ ਪੈ ਜਾਂਦਾ ਹੈ (੧੫) ।

੧੪ ॥ ਜਿਉ ਤੂ ਚਲਾਇਹਿ ਤਿਵ ਚਲਹ ਸੁਆਮੀ ਹੋਰੁ ਕਿਆ ਜਾਣਾ ਗੁਣ ਤੇਰੇ ॥ ਜਿਵ ਤੂ ਚਲਾਇਹਿ ਤਿਵੈ ਚਲਹ [੧]ਜਿਨਾ ਮਾਰਗਿ ਪਾਵਹੇ ॥ ਕਰਿ ਕਿਰਪਾ ਜਿਨ ਨਾਮਿ ਲਾਇਹਿ ਸਿ ਹਰਿ ਹਰਿ ਸਦਾ ਧਿਆਵਹੇ ॥ ਜਿਸ ਨੋ ਕਥਾ ਸੁਣਾਇਹਿ ਆਪਣੀ ਸਿ ਗੁਰ ਦੁਆਰੈ ਸੁਖੁ ਪਾਵਹੇ ॥ ਕਹੈ ਨਾਨਕੁ ਸਚੇ ਸਾਹਿਬ ਜਿਉ ਭਾਵੈ ਤਿਵੈ ਚਲਾਵਹੇ ॥ ੧੫ * ॥ ਏਹੁ ਸੋਹਿਲਾ[੨] ਸਬਦੁ ਸੁਹਾਵਾ ॥ ਸਬਦੋ ਸੁਹਾਵਾ ਸਦਾ ਸੋਹਿਲਾ ਸਤਿਗੁਰੂ ਸੁਣਾਇਆ ॥ ਏਹੁ ਤਿਨ ਕੈ ਮੰਨਿ ਵਸਿਆ ਜਿਨ [੩]ਧੁਰਹੁ ਲਿਖਿਆ ਆਇਆ ॥ ਇਕਿ ਫਿਰਹਿ ਘਨੇਰੇ[੪] ਕਰਹਿ ਗਲਾ ਗਲੀ ਕਿਨੈ ਨ ਪਾਇਆ ॥ ਕਹੈ ਨਾਨਕੁ ਸਬਦੁ ਸੋਹਿਲਾ ਸਤਿਗੁਰੂ ਸੁਣਾਇਆ ॥ ੧੬ ॥ ਪਵਿਤੁ ਹੋਏ ਸੇ ਜਨਾ ਜਿਨੀ ਹਰਿ ਧਿਆਇਆ ॥ ਹਰਿ ਧਿਆਇਆ ਪਵਿਤੁ ਹੋਏ ਗੁਰਮੁਖਿ[੫] ਜਿਨੀ ਧਿਆਇਆ ॥ ਪਵਿਤੁ ਮਾਤਾ ਪਿਤਾ ਕੁਟੰਬ [੬]ਸਹਿਤ ਸਿਉ ਪਵਿਤੁ ਸੰਗਤਿ ਸਬਾਈਆ[੭] ॥ ਕਹਦੇ ਪਵਿਤੁ ਸੁਣਦੇ ਪਵਿਤੁ ਸੇ ਪਵਿਤੁ ਜਿਨੀ ਮੰਨਿ ਵਸਾਇਆ ॥ ਕਹੈ ਨਾਨਕੁ ਸੇ ਪਵਿਤੁ ਜਿਨੀ ਗੁਰਮੁਖਿ[੫] ਹਰਿ ਹਰਿ ਧਿਆਇਆ ॥ ੧੭ ॥ ਕਰਮੀ[੮] ਸਹਜੁ[੯] ਨ ਊਪਜੈ ਵਿਣੁ ਸਹਜੈ ਸਹਸਾ[੧੦] ਨ ਜਾਇ ॥ ਨਹ ਜਾਇ ਸਹਸਾ ਕਿਤੈ ਸੰਜਮਿ[੧੧] ਰਹੇ ਕਰਮ ਕਮਾਏ ॥ ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ ॥ ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ ॥ ਕਹੈ ਨਾਨਕੁ ਗੁਰ ਪਰਸਾਦੀ[੧੨] ਸਹਜੁ ਉਪਜੈ ਇਹ ਸਹਸਾ ਇਵ ਜਾਇ ॥ ੧੮ ॥ ਜੀਅਹੁ ਮੈਲੇ ਬਾਹਰਹੁ ਨਿਰਮਲ ॥ ਬਾਹਰਹੁ ਨਿਰਮਲ ਜੀਅਹੁ ਤ ਮੈਲੇ ਤਿਨੀ ਜਨਮੁ ਜੂਐ ਹਾਰਿਆ ॥ ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ ॥ [੧੩]ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ ਫਿਰਹਿ [੧੪]ਜਿਉ ਬੇਤਾਲਿਆ ॥ ਕਹੈ ਨਾਨਕੁ ਜਿਨ [੧੫]ਸਚੁ ਤਜਿਆ ਕੂੜੇ ਲਾਗੇ ਤਿਨੀ ਜਨਮੁ ਜੂਐ ਹਾਰਿਆ ॥ ੧੯ ॥ ਜੀਅਹੁ ਨਿਰਮਲ ਬਾਹਰਹੁ ਨਿਰਮਲ ॥ ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਤੇ ਕਰਣੀ ਕਮਾਣੀ ॥ ਕੂੜ ਕੀ ਸੋਇ[੧੬] ਪਹੁਚੈ ਨਾਹੀ ਮਨਸਾ ਸਚਿ ਸਮਾਣੀ ॥ ਜਨਮੁ ਰਤਨੁ ਜਿਨੀ ਖਟਿਆ ਭਲੇ ਸੇ ਵਣਜਾਰੇ ॥ ਕਹੈ ਨਾਨਕੁ ਜਿਨ ਮੰਨੁ ਨਿਰਮਲੁ ਸਦਾ ਰਹਹਿ ਗੁਰ ਨਾਲੇ ॥ ੨੦ † ॥ ਜੇ ਕੋ ਸਿਖੁ ਗੁਰੂ ਸੇਤੀ ਸਨਮੁਖੁ[੧੭] ਹੋਵੈ ॥ ਹੋਵੈ ਤ ਸਨਮੁਖੁ ਸਿਖੁ ਕੋਈ ਜੀਅਹੁ ਰਹੈ ਗੁਰ ਨਾਲੇ ॥ ਗੁਰ ਕੇ ਚਰਨ ਹਿਰਦੈ ਧਿਆਏ ਅੰਤਰ ਆਤਮੈ ਸਮਾਲੇ[੧੮] ॥ ਆਪੁ[੧੯] ਛਡਿ ਸਦਾ ਰਹੈ ਪਰਣੈ[੨੦] ਗੁਰ ਬਿਨੁ ਅਵਰੁ ਨ ਜਾਣੈ ਕੋਏ ॥ ਕਹੈ ਨਾਨਕੁ ਸੁਣਹੁ ਸੰਤਹੁ ਸੋ ਸਿਖੁ ਸਨਮੁਖੁ ਹੋਏ ॥

੧ ਜਿਨ੍ਹਾਂ ਨੂੰ ਤੂੰ ਆਪਣੇ ਰਸਤੇ ਤੇ ਪਾਉਂਦਾ ਹੈਂ।
੨ ਜਸ। ਇਹ ਸੋਹਣਾ ਸ਼ਬਦ (ਬਾਣੀ) ਹੀ ਹਰੀ ਦਾ ਸੋਹਿਲਾ ਜਾਂ ਜਸ ਹੈ।
੩ ਧੁਰੋਂ (ਹਰੀ ਦੇ ਹਜ਼ੂਰੋਂ) ਮਨ ਵਿਚ ਵਸਣਾ ਲਿਖਿਆ ਹੁੰਦਾ ਹੈ।
੪ ਬਹੁਤੇ।
੫ ਗੁਰੂ ਦਵਾਰਾ।
੬ ਸਹਿਤ, ਚੰਗੇ ਹਿਤੂਆਂ ਸਮੇਤ। ਦੇਖੋ ਪੰ. ੭੯੬, ਨੋਟ ੩੦।
੭ ਸਾਰੀ।
੮ ਕਰਮ-ਕਾਂਡ ਕੀਤਿਆਂ।
੯ ਪੂਰਨ ਗਿਆਨ, ਬ੍ਰਹਮ ਗਿਆਨ।
੧੦ ਸੰਸਾ, ਭਰਮ।
੧੧ ਤਰੀਕੇ ਨਾਲ।
੧੨ ਕਿਰਪਾ ਦੁਆਰਾ।
੧੩ ਵੇਦਾਂ ਵਿਚ ਹੋਰਨਾਂ ਗੱਲਾਂ ਵਿਚੋਂ ਸਭ ਤੋਂ ਚੰਗੀ ਗਲ ਨਾਮ ਦੀ ਵਡਿਆਈ ਹੈ; ਉਸਨੂੰ ਤਾਂ ਸੁਣਦੇ ਨਹੀਂ (ਹੋਰ ਬਾਹਰਲੀ ਰਹਿਣੀ ਦੀਆਂ ਗੱਲਾਂ ਹੀ ਪੜ੍ਹਦੇ ਰਹਿੰਦੇ ਹਨ, ਅਤੇ ਉਨ੍ਹਾਂ ਉਤੇ ਹੀ ਜ਼ੋਰ ਦਿੰਦੇ ਹਨ)।
੧੪ ਕੁਤਨਿਆਂ ਵਾਂਗ।
੧੫ ਸਚ ਨੂੰ ਛਡ ਕੇ ਝੂਠ ਵਿਚ ਲਗ ਗਏ। ਇਥੇ 'ਸਚ' ਤੋਂ ਭਾਵ ਨਾਮ ਦੀ ਵਡਿਆਈ ਅਤੇ 'ਕੂੜ' ਤੋਂ ਭਾਵ ਬਾਹਰਲੀਆਂ ਕਰਮ-ਕਾਂਡ ਦੀਆਂ ਗਲਾਂ ਹੈ।
੧੬ ਖ਼ਬਰ। ਕੂੜ ਦਾ ਉਥੇ ਜ਼ਿਕਰ ਹੀ ਨਹੀਂ ਹੁੰਦਾ ਅਤੇ ਮਨ ਸਚ ਵਿਚ ਹੀ ਲਗਾ ਰਹਿੰਦਾ ਹੈ।
੧੭ [ਸੰ. ਸੰਮੁਖ] ਸਾਮ੍ਹਣੇ ਰਹਿਣ ਵਾਲਾ, ਹਜ਼ੂਰੀਆ, ਮੇਲ ਰਖਣ ਵਾਲਾ।
੧੮ ਯਾਦ ਰਖੇ।
੧੯ ਆਪਾ ਭਾਵ।
੨੦ ਆਸਰੇ।

* ਗੁਰੂ ਦੀ ਬਾਣੀ ਹੀ ਹਰੀ-ਜਸ ਹੈ (੧੬)। ਇਸੇ ਰਾਹੀਂ ਹਰੀ-ਜਸ ਕਰਨ ਨਾਲ ਮਨੁਖ ਆਪਣੇ ਤੇ ਆਪਣੇ ਸੰਬੰਧੀਆਂ ਦੇ ਜੀਵਣ ਨੂੰ ਪਵਿੱਤਰ ਬਣਾ ਸਕਦਾ ਹੈ (੧੭)। ਜੀਵਣ ਭਰਮਾਂ ਤੋਂ ਪਵਿੱਤਰ ਤਦੇ ਹੋ ਸਕਦਾ ਹੈ ਜੇ ਸ਼ੁਧ ਗਿਆਨ ਪ੍ਰਾਪਤ ਹੋਵੇ। ਇਹ ਗਿਆਨ ਕਰਮ-ਕਾਂਡ ਕੀਤਿਆਂ ਨਹੀਂ ਸਗੋਂ ਬਾਣੀ ਤੋਂ ਹੀ ਮਿਲ ਸਕਦਾ ਹੈ (੧੮)। ਕਰਮ-ਕਾਂਡ ਨਾਲ ਤਾਂ ਕੇਵਲ ਬਾਹਰ ਦੀ ਮੈਲ ਧੋਤੀ ਜਾਂਦੀ ਹੈ। ਬਾਹਰੋਂ ਸਾਫ਼ ਹੋਣ ਨਾਲ ਹਿਰਦੇ ਦੀ ਮੈਲ ਨਹੀਂ ਜਾਂਦੀ। ਧਾਰਮਕ ਪੁਸਤਕਾਂ ਵਿਚ ਜਿਥੇ ਕਰਮ-ਕਾਂਡ ਦਸਿਆ ਹੁੰਦਾ ਹੈ, ਉਥੇ ਨਾਲ ਹੀ ਹਰੀ-ਨਾਮ ਭੀ ਹੁੰਦਾ ਹੈ, ਪਰ ਸਚ ਨੂੰ ਛਡ ਕੇ ਝੂਠ ਗ੍ਰਹਿਣ ਕਰਨ ਦੀ ਬ੍ਰਿਤੀ ਤੇਜ਼ ਹੋਣ ਕਰਕੇ ਮਨੁਖ ਨਾਮ ਗ੍ਰਹਿਣ ਨਹੀਂ ਕਰਦਾ ਅਤੇ ਉਤੋਂ ਉਤੋਂ ਸਫ਼ਾਈਆਂ ਕਰਨ ਵਾਲੇ ਕਰਮਾਂ ਨੂੰ ਹੀ ਲੈਂਦਾ ਹੈ (੧੯)। ਜੇ ਅੰਦਰੋਂ ਨਿਰਮਲ ਕਰਨ ਵਾਲਾ ਨਾਮ ਗ੍ਰਹਿਣ ਕਰੇ, ਤਾਂ ਅੰਦਰਲੀ ਸਫ਼ਾਈ ਨਾਲ ਬਾਹਰਲੀ ਸਫ਼ਾਈ ਭੀ ਹੋ ਜਾਂਦੀ ਹੈ। ਇਹ ਨਾਮ ਵਾਲੀ ਕਰਨੀ ਗੁਰੂ ਤੋਂ ਮਿਲਦੀ ਹੈ (੨੦)।

† ਗੁਰੂ ਨੂੰ ਮਿਲਣ ਦਾ ਭਾਵ ਇਹ ਹੈ ਕਿ ਸਿਖ ਦਿਲੋਂ ਮਨੋਂ ਹੋ ਕੇ ਆਪਣੇ ਆਪ ਨੂੰ ਗੁਰੂ ਦੇ ਹਵਾਲੇ ਕਰ ਦੇਵੇ (੨੧), ਕਿਉਂਕਿ ਗੁਰੂ ਹੀ ਆਪਣੀ ਬਾਣੀ ਸੁਣਾ ਕੇ ਮੁਕਤੀ ਦੇ ਸਕਦਾ ਹੈ (੨੨)।

੨੧॥ ਜੇ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ॥ ਪਾਵੈ ਮੁਕਤਿ ਨ ਹੋਰਥੈ ਕੋਈ ਪੁਛਹੁ ਬਿਬੇਕੀਆ[੧] ਜਾਇ॥ ਅਨੇਕ ਜੂਨੀ ਭਰਮਿ ਆਵੈ ਵਿਣੁ ਸਤਿਗੁਰ ਮੁਕਤਿ ਨ ਪਾਏ॥ ਫਿਰਿ ਮੁਕਤਿ ਪਾਏ ਲਾਗਿ ਚਰਣੀ ਸਤਿਗੁਰੂ ਸਬਦੁ ਸੁਣਾਏ॥ ਕਹੈ ਨਾਨਕੁ ਵੀਚਾਰਿ ਦੇਖਹੁ ਵਿਣੁ ਸਤਿਗੁਰ ਮੁਕਤਿ ਨ ਪਾਏ॥੨੨ *॥ ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥ ਬਾਣੀ ਤ ਗਾਵਹੁ ਗੁਰੂ ਕੇਰੀ[੨] ਬਾਣੀਆ ਸਿਰਿ[੩] ਬਾਣੀ॥ ਜਿਨ ਕਉ ਨਦਰਿ[੪] ਕਰਮੁ[੫] ਹੋਵੈ ਹਿਰਦੈ ਤਿਨਾ ਸਮਾਣੀ॥ ਪੀਵਹੁ ਅੰਮ੍ਰਿਤੁ ਸਦਾ ਰਹਹੁ [੬]ਹਰਿ ਰੰਗਿ ਜਪਿਹੁ ਸਾਰਿਗਪਾਣੀ[੭]॥ ਕਹੈ ਨਾਨਕੁ ਸਦਾ ਗਾਵਹੁ ਏਹ ਸਚੀ ਬਾਣੀ॥੨੩॥ ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ॥ ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ॥ ਕਹਦੇ ਕਚੇ ਸੁਣਦੇ ਕਚੇ [੮]ਕਚੀਂ ਆਖਿ ਵਖਾਣੀ॥ ਹਰਿ ਹਰਿ ਨਿਤ ਕਰਹਿ ਰਸਨਾ [੯]ਕਹਿਆ ਕਛੂ ਨ ਜਾਣੀ॥ ਚਿਤੁ ਜਿਨ ਕਾ [੧੦]ਹਰਿ ਲਇਆ ਮਾਇਆ ਬੋਲਨਿ ਪਏ ਰਵਾਣੀ[੧੧]॥ ਕਹੈ ਨਾਨਕੁ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ॥ ੨੪॥ ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ॥ [੧੨]ਸਬਦੁ ਰਤਨੁ ਜਿਤੁ ਮੰਨੁ ਲਾਗਾ ਏਹੁ ਹੋਆ ਸਮਾਉ॥ ਸਬਦ ਸੇਤੀ ਮਨੁ ਮਿਲਿਆ [੧੩]ਸਚੈ ਲਾਇਆ ਭਾਉ॥ ਆਪੇ ਹੀਰਾ ਰਤਨੁ ਆਪੇ ਜਿਸ ਨੋ ਦੇਇ ਬੁਝਾਇ॥ ਕਹੈ ਨਾਨਕੁ ਸਬਦੁ ਰਤਨੁ ਹੈ ਹੀਰਾ ਜਿਤੁ ਜੜਾਉ॥੨੫॥ ਸਿਵ[੧੪] ਸਕਤਿ[੧੫] ਆਪਿ ਉਪਾਇ ਕੈ ਕਰਤਾ ਆਪੇ ਹੁਕਮੁ ਵਰਤਾਏ॥ ਹੁਕਮੁ ਵਰਤਾਏ ਆਪਿ ਵੇਖੈ ਗੁਰਮੁਖਿ[੧੬] ਕਿਸੈ ਬੁਝਾਏ॥ ਤੋੜੇ ਬੰਧਨ ਹੋਵੈ ਮੁਕਤੁ ਸਬਦੁ ਮੰਨਿ ਵਸਾਏ॥ ਗੁਰਮੁਖਿ[੧੭] ਜਿਸ ਨੋ ਆਪਿ ਕਰੇ ਸੁ ਹੋਵੈ ਏਕਸ ਸਿਉ ਲਿਵ ਲਾਏ॥ ਕਹੈ ਨਾਨਕੁ ਆਪਿ ਕਰਤਾ ਆਪੇ ਹੁਕਮੁ ਬੁਝਾਏ॥੨੬॥ [੧੮]ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ॥ ਤਤੈ ਸਾਰ ਨ ਜਾਣੀ ਗੁਰੂ ਬਾਝਹੁ ਤਤੈ ਸਾਰ ਨ ਜਾਣੀ॥ [੧੯]ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ[੨੦] ਵਿਹਾਣੀ॥ ਗੁਰ ਕਿਰਪਾ ਤੇ ਸੇ ਜਨ ਜਾਗੇ ਜਿਨਾ ਹਰਿ ਮਨਿ ਵਸਿਆ ਬੋਲਹਿ ਅੰਮ੍ਰਿਤ ਬਾਣੀ॥ ਕਹੈ ਨਾਨਕੁ ਸੋ ਤਤੁ ਪਾਏ ਜਿਸ ਨੋ ਅਨਦਿਨੁ[੨੧] ਹਰਿ ਲਿਵ ਲਾਗੈ ਜਾਗਤ[੨੨] ਰੈਣਿ ਵਿਹਾਣੀ॥੨੭ †॥ ਮਾਤਾ ਕੇ [੨੩]ਉਦਰ ਮਹਿ ਪ੍ਰਤਿਪਾਲ ਕਰੇ ਸੋ ਕਿਉ ਮਨਹੁ ਵਿਸਾਰੀਐ॥ ਮਨਹੁ ਕਿਉ ਵਿਸਾਰੀਐ ਏਵਡੁ ਦਾਤਾ ਜਿ [੨੪]ਅਗਨਿ ਮਹਿ ਆਹਾਰੁ ਪਹੁਚਾਵਏ॥ ਓਸ ਨੋ ਕਿਹੁ[੨੫] ਪੋਹਿ ਨ ਸਕੀ ਜਿਸ ਨਉ ਆਪਨੀ ਲਿਵ ਲਾਵਏ॥ ਆਪਨੀ ਲਿਵ ਆਪੇ ਲਾਏ ਗੁਰਮੁਖਿ[੧੬] ਸਦਾ ਸਮਾਲੀਐ[੨੬]॥ ਕਹੈ ਨਾਨਕੁ ਏਵਡੁ

੧ ਵਿਵੇਕ ਵਾਲਿਆਂ ਨੂੰ, ਪਰਖ ਕਰ ਕੇ ਜਾਨਣ ਵਾਲਿਆਂ ਨੂੰ, ਵਿਚਾਰਵਾਨ ਪੁਰਸ਼ਾਂ ਨੂੰ ।
੨ ਦੀ।
੩ ਸ੍ਰੇਮਣੀ । ਬਾਣੀਆਂ ਵਿਚੋਂ ਸਭ ਤੋਂ ਉਤਮ ਬਾਣੀ।
੪ (ਹਰੀ ਦੀ) ਮਿਹਰ ਦੀ ਨਜ਼ਰ ।
੫ ਬਖ਼ਸ਼ਿਸ਼ (ਹਰੀ ਦੀ)।
੬ ਹਰੀ ਦੇ ਪਿਆਰ ਵਿਚ ।
੭ [ਜਿਸ ਦੇ ਹੱਥ ਵਿਚ ਧਰਤੀ ਹੈ] ਵਾਹਿਗੁਰੂ ।
੮ ਕੱਚਿਆਂ ਨੇ ਬੋਲ ਕੇ ਸੁਣਾਈ।
੯ ਆਖਿਆ ਕੁਝ ਨਹੀਂ ਜਾਣਦੇ, ਆਖੇ ਦੀ ਪ੍ਰਵਾਹ ਨਹੀਂ ਕਰਦੇ। (ਉਨ੍ਹਾਂ ਕਚੀਆਂ ਬਾਣੀਆਂ ਦੇ ਪੜ੍ਹਨ ਵਾਲੇ) ਜੀਭ ਨਾਲ ਤਾਂ ਭਾਵੇਂ ਹਰੀ ਹਰੀ ਕਰਦੇ ਹਨ, ਪਰ ਜੋ ਕਹਿੰਦੇ ਹਨ, ਉਸ ਦਾ ਅਸਰ ਦਿਲ ਦਿਮਾਗ਼ ਤੇ ਕੁਝ ਨਹੀਂ ਹੁੰਦਾ ।
੧੦ ਚੁਰਾਇਆ ਹੈ ਮਾਇਆ ਨੇ ।
੧੧ [ਫ਼ਾ. ਰਵਾਨੀ] ਜ਼ਬਾਨ ਦੀ ਤੇਜ਼ੀ ਨਾਲ । ਓਹ ਉਤੋਂ ਉਤੋਂ ਮੂੰਹ-ਜ਼ਬਾਨੀ ਬਾਣੀ ਪੜ੍ਹੀ ਜਾਂਦੇ ਹਨ (ਦਿਲੋਂ ਨਹੀਂ)।
੧੨ ਸ਼ਬਦ ਰਤਨ ਹੈ, ਜਿਸ ਵਿਚ ਮਨ ਲਗਾ ਹੈ ਤੇ ਵਿਚੇ ਹੀ ਲੀਨ ਹੋ ਗਿਆ
੧੩ ਸਚੇ ਹਰੀ ਨਾਲ ਪ੍ਰੇਮ ਪਾ ਦਿਤਾ ।
੧੪ ਚੇਤਨ, ਆਤਮਕ ਚੇਤਨਤਾ ।
੧੫ ਸ਼ਕਤੀ, ਮਾਦਾ, ਮਾਇਆ ।
੧੬ ਗੁਰੂ ਦੇ ਰਾਹੀਂ ।
੧੭ ਗੁਰੂ ਦੀ ਮੰਨ ਕੇ ਚਲਣ ਵਾਲਾ ।
੧੮ ਸਿੰਮ੍ਰਤੀਆਂ ਤੇ ਸ਼ਾਸਤਰ ਦੀਆਂ ਪੁਸਤਕਾਂ ਪੁੰਨ ਪਾਪ ਦਾ ਵਿਚਾਰ ਕਰਦੀਆਂ ਹਨ, ਉਨ੍ਹਾਂ ਨੂੰ ਤੱਤ ਵਸਤੂ (ਹਰੀ ਦੀ ਲਗਨ) ਦੀ ਪਛਾਣ ਨਹੀਂ।
੧੯ ਸੰਸਾਰੀ ਲੋਕ ਤ੍ਰਿੰਨਾਂ ਗੁਣਾਂ ਦੇ ਗੇੜ ਵਿਚ ਹੀ ਭੌਂਦਿਆਂ ਗ਼ਾਫ਼ਲ ਰਹਿੰਦੇ ਹਨ ।
੨੦ ਉਮਰ ਰੂਪ ਰਾਤ ।
੨੧ ਹਰ ਰੋਜ਼ ।
੨੨ ਉਚੀ ਸੁਰਤੀ ਵਿਚ ਜਾਗਦਿਆਂ ।
੨੩ ਪੇਟ ਵਿਚ ।
੨੪ ਪੇਟ ਦੀ ਅਗਨੀ ਵਿਚ ।
੨੫ ਕੁਝ।
੨੬ ਯਾਦ ਕਰੀਏ ।

---

* ਮੁਕਤੀ ਲਈ ਬਾਣੀ ਗੁਰੂ ਦੀ ਹੀ ਪੜ੍ਹਨੀ ਸੁਣਨੀ ਚਾਹੀਦੀ ਹੈ, ਕਿਉਂਕਿ ਇਹ ਨਿਰੋਲ ਸਚ ਗਿਆਨ ਵਾਲੀ ਅਤੇ ਸਰਵੋਤਮ ਬਾਣੀ ਹੈ (੨੩)। ਹੋਰ ਬਾਣੀਆਂ ਇਹਦੇ ਮੁਕਾਬਲੇ ਵਿਚ ਕੱਚੀਆਂ ਹਨ, ਭਾਵ ਕਸਰਵੰਦੀਆਂ ਹਨ ; ਉਨ੍ਹਾਂ ਵਿਚ ਇਹ ਗੁਣ ਨਹੀਂ ਕਿ ਜੋ ਕੁਝ ਮੂੰਹੋਂ ਆਖਿਆ ਜਾਏ ਉਸ ਦਾ ਅਸਰ ਦਿਲ ਦਿਮਾਗ਼ ਉਤੇ ਪੂਰਾ ਪੂਰਾ ਹੋ ਕੇ ਕੁਝ ਜੀਵਣ ਵਿਚ ਤਬਦੀਲੀ ਹੋਵੇ । ਉਨ੍ਹਾਂ ਦੇ ਪੜ੍ਹਨ ਤੋਂ ਤਾਂ ਮਾਇਆ ਦਾ ਅਸਰ ਕਾਇਮ ਰਹਿੰਦਾ ਹੈ (੨੪)। ਪਰ ਗੁਰਬਾਣੀ ਇਤਨੇ ਅਸਰ ਵਾਲੀ ਹੈ ਕਿ ਪੜ੍ਹਨ ਲਗਿਆਂ ਦਿਲ ਵਿਚੇ ਹੀ ਲੀਨ ਹੋ ਜਾਂਦਾ ਹੈ ਅਤੇ ਹਰੀ ਨਾਲ ਲਗਨ ਲਗ ਜਾਂਦੀ ਹੈ (੨੫)। ਇਹ ਬਾਣੀ ਇਹ ਗਲ ਸਮਝਾ ਕੇ, ਕਿ ਚੇਤੰਨ ਤੇ ਮਾਇਆ ਦੋਵੇਂ ਹਰੀ ਦੀ ਆਪਣੀ ਖੇਡ ਹਨ, ਮਾਇਆ ਦੇ ਅਸਰ ਤੋਂ ਮੁਕਤ ਕਰਦੀ ਹੈ ਅਤੇ ਇਕ ਹਰੀ ਵਿਚ ਲਿਵ ਲਾ ਦਿੰਦੀ ਹੈ (੨੬)। ਇਸ ਬਾਣੀ ਦੇ ਟਾਕਰੇ ਤੇ ਸਿੰਮ੍ਰਤੀਆਂ ਤੇ ਸ਼ਾਸਤਰ ਤਿੰਨਾਂ ਗੁਣਾਂ ਦੀ ਹਦ ਅੰਦਰ ਰਹਿਣ ਕਰਕੇ ਕੇਵਲ ਪੁੰਨ ਪਾਪ ਦਾ ਵਿਚਾਰ ਦਸਦੇ ਹਨ। ਉਨ੍ਹਾਂ ਤੋਂ ਤਤ-ਗਿਆਨ ਦੀ ਸੂਝ ਨਹੀਂ ਹੁੰਦੀ। ਤਤ-ਗਿਆਨ ਦੀ ਸੋਝੀ ਤਾਂ ਤਦੇ ਹੋ ਸਕਦੀ ਹੈ ਜੇ ਮਨੁਖ ਅੰਮ੍ਰਿਤ-ਬਾਣੀ ਦੁਆਰਾ ਤਿੰਨਾਂ ਗੁਣਾਂ ਵਾਲੀ ਮਾਦੀ ਬ੍ਰਿਤੀ ਤੋਂ ਉਤਾਂਹਾਂ ਉਠ ਕੇ ਸਹਜ-ਅਵਸਥਾ ਵਿਚ ਹਰੀ ਨਾਲ ਲਗਨ ਲਾਵੇ (੨੭)।

† ਇਥੋਂ ਲੈ ਕੇ ੩੯ਵੀਂ ਪੌੜੀ ਤਕ ਦਸਿਆ ਹੈ ਕਿ ਬਾਣੀ ਕਿਵੇਂ ਹਰੀ ਨਾਲ ਲਗਨ ਲਾਣ ਲਈ ਸਮਝਾਉਂਣੀਆਂ ਦਿੰਦੀ ਹੈ । ਮਸਲਨ, ਉਸ ਦਾਤੇ ਨੂੰ ਕਿਉਂ ਵਿਸਾਰੀਏ ਜੋ ਮਾਤਾ ਦੇ ਪੇਟ ਦੀ ਅੱਗ ਵਿਚ ਭੀ ਰਖਿਆ ਕਰਦਾ ਤੇ ਅਹਾਰ ਪੁਚਾਂਦਾ ਹੈ ? (੨੮)।

ਦਾਤਾ ਸੋ ਕਿਉ ਮਨਹੁ ਵਿਸਾਰੀਐ ॥ ੨੮ * ॥ ਜੈਸੀ ਅਗਨਿ [੧]ਉਦਰ ਮਹਿ ਤੈਸੀ ਬਾਹਰਿ ਮਾਇਆ ॥ [੨]ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ॥ ਜਾ ਤਿਸੁ ਭਾਣਾ ਤਾ ਜੰਮਿਆ [੩]ਪਰਵਾਰਿ ਭਲਾ ਭਾਇਆ ॥ [੪]ਲਿਵ ਛੁੜਕੀ ਲਗੀ ਤ੍ਰਿਸਨਾ [੫]ਮਾਇਆ ਅਮਰੁ ਵਰਤਾਇਆ ॥ [੬]ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ ॥ ਕਹੈ ਨਾਨਕੁ ਗੁਰ ਪਰਸਾਦੀ[੭] ਜਿਨਾ ਲਿਵ ਲਾਗੀ ਤਿਨੀ [੮]ਵਿਚੇ ਮਾਇਆ ਪਾਇਆ ॥ ੨੯॥ ਹਰਿ ਆਪਿ ਅਮੁਲਕੁ ਹੈ ਮੁਲਿ[੯] ਨ ਪਾਇਆ ਜਾਇ ॥ ਮੁਲਿ ਨ ਪਾਇਆ ਜਾਇ ਕਿਸੈ ਵਿਟਹੁ[੧੦] ਰਹੇ ਲੋਕ ਵਿਲਲਾਇ[੧੧] ॥ ਐਸਾ ਸਤਿਗੁਰੁ ਜੇ ਮਿਲੈ ਤਿਸ ਨੋ ਸਿਰੁ ਸਉਪੀਐ ਵਿਚਹੁ ਆਪੁ[੧੨] ਜਾਇ ॥ ਜਿਸ ਦਾ ਜੀਉ ਤਿਸੁ ਮਿਲਿ ਰਹੈ ਹਰਿ ਵਸੈ ਮਨਿ ਆਇ ॥ ਹਰਿ ਆਪਿ ਅਮੁਲਕੁ ਹੈ [੧੩]ਭਾਗ ਤਿਨਾ ਕੇ ਨਾਨਕਾ ਜਿਨ ਹਰਿ ਪਲੈ ਪਾਇ ॥ ੩੦ ॥ ਹਰਿ ਰਾਸਿ ਮੇਰੀ ਮਨੁ ਵਣਜਾਰਾ ॥ ਹਰਿ ਰਾਸਿ ਮੇਰੀ ਮਨੁ ਵਣਜਾਰਾ ਸਤਿਗੁਰ ਤੇ ਰਾਸਿ ਜਾਣੀ ॥ ਹਰਿ ਹਰਿ ਨਿਤ ਜਪਿਹੁ ਜੀਅਹੁ ਲਾਹਾ ਖਟਿਹੁ ਦਿਹਾੜੀ[੧੪] ॥ ਏਹੁ ਧਨੁ ਤਿਨਾ ਮਿਲਿਆ ਜਿਨ ਹਰਿ ਆਪੇ ਭਾਣਾ ॥ ਕਹੈ ਨਾਨਕੁ ਹਰਿ ਰਾਸਿ ਮੇਰੀ ਮਨੁ ਹੋਆ ਵਣਜਾਰਾ ॥ ੩੧ ॥ [੧੫]ਏ ਰਸਨਾ ਤੂ [੧੬]ਅਨ ਰਸਿ ਰਾਚਿ ਰਹੀ ਤੇਰੀ ਪਿਆਸ ਨ ਜਾਇ ॥ ਪਿਆਸ ਨ ਜਾਇ [੧੭]ਹੋਰਤੁ ਕਿਤੈ ਜਿਚਰੁ ਹਰਿ ਰਸੁ ਪਲੈ ਨ ਪਾਇ॥ ਹਰਿ ਰਸੁ ਪਾਇ ਪਲੈ ਪੀਐ ਹਰਿ ਰਸੁ ਬਹੁੜਿ[੧੮] ਨ ਤ੍ਰਿਸਨਾ ਲਾਗੈ ਆਇ ॥ ਏਹੁ ਹਰਿ ਰਸੁ ਕਰਮੀ ਪਾਈਐ ਸਤਿਗੁਰੁ ਮਿਲੈ ਜਿਸੁ ਆਇ ॥ ਕਹੈ ਨਾਨਕੁ ਹੋਰਿ ਅਨ ਰਸ ਸਭਿ ਵੀਸਰੇ ਜਾ ਹਰਿ ਵਸੈ ਮਨਿ ਆਇ ॥ ੩੨ ॥ † ॥ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ ਤਾ ਤੂ ਜਗ ਮਹਿ ਆਇਆ ॥ ਹਰਿ ਜੋਤਿ ਰਖੀ ਤੁਧੁ ਵਿਚਿ ਤਾ ਤੂ ਜਗ ਮਹਿ ਆਇਆ॥ ਹਰਿ ਆਪੇ ਮਾਤਾ ਆਪੇ ਪਿਤਾ ਜਿਨਿ ਜੀਉ ਉਪਾਇ ਜਗਤੁ ਦਿਖਾਇਆ॥ ਗੁਰ ਪਰਸਾਦੀ[੧੯] ਬੁਝਿਆ [੨੦]ਤਾ ਚਲਤੁ ਹੋਆ ਚਲਤੁ ਨਦਰੀ ਆਇਆ ॥ ਕਹੈ ਨਾਨਕੁ ਸ੍ਰਿਸਟਿ ਕਾ ਮੂਲੁ ਰਚਿਆ ਜੋਤਿ ਰਾਖੀ ਤਾ ਤੂ ਜਗ ਮਹਿ ਆਇਆ ॥ ੩੩ ॥ ਮਨਿ ਚਾਉ ਭਇਆ [੨੧]ਪ੍ਰਭ ਆਗਮੁ ਸੁਣਿਆ ॥ ਹਰਿ ਮੰਗਲੁ[੨੨] ਗਾਉ ਸਖੀ [੨੩]ਗ੍ਰਿਹੁ ਮੰਦਰੁ ਬਣਿਆ ॥ ਹਰਿ ਗਾਉ ਮੰਗਲੁ ਨਿਤ ਸਖੀਏ ਸੋਗੁ ਦੂਖੁ ਨ ਵਿਆਪਏ ॥ ਗੁਰ ਚਰਨ ਲਾਗੇ ਦਿਨ ਸਭਾਗੇ ਆਪਣਾ ਪਿਰੁ ਜਾਪਏ[੨੪] ॥ [੨੫]ਅਨਹਤ ਬਾਣੀ ਗੁਰ ਸਬਦਿ ਜਾਣੀ ਹਰਿ ਨਾਮੁ ਹਰਿ ਰਸੁ ਭੋਗੋ ॥ ਕਹੈ ਨਾਨਕੁ ਪ੍ਰਭੁ ਆਪਿ ਮਿਲਿਆ ਕਰਣ ਕਾਰਣ ਜੋਗੋ[੨੬] ॥ ੩੪॥ ਏ ਸਰੀਰਾ ਮੇਰਿਆ ਇਸੁ ਜਗ ਮਹਿ ਆਇ ਕੈ ਕਿਆ ਤੁਧੁ ਕਰਮ ਕਮਾਇਆ॥

੧ ਪੇਟ ਵਿਚ।
੨ ਮਾਇਆ ਅਤੇ ਪੇਟ ਦੀ ਅੱਗ ਇਕੋ ਜਹੀਆਂ ਹਨ, ਭਾਵ ਦੋਵੇਂ ਇਕੋ ਜਹੀਆਂ ਦੁਖਦਾਈ ਹਨ।
੩ ਪਰਵਾਰ ਵਿਚ ਚੰਗਾ ਲਗਾ, ਭਾਵ ਖੁਸ਼ੀ ਹੋਈ।
੪ (ਪੇਟ ਵਿਚ) ਵਾਹਿਗੁਰੂ ਨਾਲ ਜੋ ਲਗਨ ਲਗੀ ਹੋਈ ਸੀ ਉਹ (ਜੰਮਣ ਉਤੇ) ਟੁਟ ਗਈ।
੫ ਮਾਇਆ ਦਾ ਹੁਕਮ ਵਰਤ ਗਿਆ।
੬ 'ਮਾਇਆ' ਉਹ ਚੀਜ਼ ਹੈ ਜਿਸ ਤੋਂ ਹਰੀ ਵਿਸਰ ਜਾਵੇ, ਸੰਸਾਰ ਦਾ ਮੋਹ ਪੈਦਾ ਹੋਵੇ ਅਤੇ ਹਰੀ ਨੂੰ ਛਡ ਕੇ ਕਿਸੇ ਹੋਰ ਨਾਲ ਲਗਨ ਲਗ ਜਾਵੇ।
੭ ਕਿਰਪਾ ਨਾਲ।
੮ ਮਾਇਆ ਦੇ ਬਾਵਜੂਦ ਉਸ ਹਰੀ ਨੂੰ ਪ੍ਰਾਪਤ ਕਰ ਲਿਆ ਹੈ।
੯ ਮੁਲੋ, ਕਿਸੇ ਕੀਮਤ ਤੋਂ।
੧੦ ਤੋਂ, ਕੋਲੋਂ।
੧੧ ਰੋਂਦੇ (ਖਪਦੇ) ਰਹੇ।
੧੨ ਆਪਾ ਭਾਵ।
੧੩ ਉਨ੍ਹਾਂ ਦੇ ਭਾਗ ਚੰਗੇ ਹਨ ਜਿਨ੍ਹਾਂ ਦੇ ਪਲੇ ਹਰੀ-ਨਾਮ ਉਹ ਵਾਹਿਗੁਰੂ ਪਾਂਦਾ ਹੈ।
੧੪ ਰੋਜ਼ ਦਾ ਰੋਜ਼ (ਲਾਭ ਲੈ ਲਓ)।
੧੫ ਹੇ ਜੀਭ!
੧੬ ਹੋਰ ਰਸਾਂ ਵਿਚ ਲਗੀ ਹੋਈ ਹੈਂ।
੧੭ ਹੋਰਥੇ ਕਿਧਰੇ, ਕਿਸੇ ਹੋਰ ਚੀਜ਼ ਨਾਲ।
੧੮ ਫਿਰ, ਮੁੜ ਕੇ।
੧੯ ਬਖਸ਼ਿਸ਼ ਦੁਆਰਾ।
੨੦ ਤਾਂ ਐਸਾ ਤਮਾਸ਼ਾ ਵਰਤਿਆ ਕਿ ਇਹ ਜਗਤ ਨਿਰਾ ਤਮਾਸ਼ਾ ਰੂਪ ਦਿਸਿਆ।
੨੧ ਆਵਣਾ ਪ੍ਰਭੂ ਦਾ, ਮਨ ਵਿਚ ਪ੍ਰਵੇਸ਼ ਹੋਣਾ ਪ੍ਰਭੂ ਦਾ।
੨੨ ਖੁਸ਼ੀ ਦਾ ਗੀਤ।
੨੩ ਕਿਉਂਕਿ ਅਜ ਮੇਰਾ ਹਿਰਦੇ ਰੂਪ ਘਰ ਸੋਭਨੀਕ ਹੋਇਆ ਹੈ (ਪਤੀ ਦੇ ਆਉਣ ਕਰਕੇ)। ਬਣਿਆ=ਸਜਿਆ ਹੈ, ਸੋਹਣਾ ਲਗ ਰਿਹਾ ਹੈ।
੨੪ ਜਾਪਦਾ ਹੈ, ਦਿਸ ਰਿਹਾ ਹੈ।
੨੫ ਗੁਰੂ ਦੇ ਸ਼ਬਦ ਦੁਆਰਾ ਅਨਹਤ-ਬਾਣੀ ਦਾ ਸਵਾਦ ਆਇਆ ਹੈ। ਦੇਖੋ ਪੰ. ੭੬੭, ਫੁਟ ਨੋਟ *।
੨੬ ਸਮੂਥ।

* ਜਿਵੇਂ ਹਰੀ ਮਾਤਾ ਦੇ ਪੇਟ ਦੇ ਅੰਦਰ ਦੀ ਅੱਗ ਤੋਂ ਬਚਾ ਕੇ ਰਖਦਾ ਹੈ, ਤਿਵੇਂ ਬਾਹਰ ਮਾਇਆ ਦੀ ਅਗਨ ਤੋਂ ਭੀ ਬਚਾਉਂਦਾ ਹੈ। ਉਹ ਇਉਂ ਕਿ ਆਪਣੀ ਲਿਵ ਦੇ ਕੇ ਆਦਮੀ ਦੇ ਮਨ ਨੂੰ ਇਉਂ ਪੱਕਾ ਕਰ ਦਿੰਦਾ ਹੈ ਕਿ ਉਹ ਸੰਸਾਰ ਵਿਚ ਰਹਿੰਦਾ ਹੋਇਆ ਭੀ ਮਾਇਆ ਦੇ ਅਸਰ ਤੋਂ ਬਚਿਆ ਰਹਿੰਦਾ ਹੈ, ਕਿਉਂਕਿ ਮਾਇਆ ਨਾਮ ਹੀ ਹਰੀ ਨੂੰ ਵਿਸਾਰਨ ਦਾ ਹੈ; ਜਦ ਹਰੀ ਦੀ ਲਗਨ ਲਗੀ ਹੋਵੇ ਤਾਂ ਮਾਇਆ ਦਾ ਅਸਰ ਕਿਵੇਂ? (੨੯)। ਹਰੀ-ਨਾਮ ਅਮੋਲਕ ਰਤਨ ਵਾਂਗ ਹੈ, ਇਹ ਗੁਰੂ ਦੀ ਸ਼ਰਨ ਪਿਆਂ ਮਿਲਦਾ ਹੈ (੩੦)। ਹਰੀ-ਨਾਮ ਧਨ ਜੀਅ ਦੀ ਰਾਸ ਹੈ, ਇਸ ਨੂੰ ਜੀਵਣ ਵਿਚ ਨਾਮ ਦਾ ਵਣਜਾਰਾ ਬਣ ਕੇ ਕਮਾਉਣਾ ਹੈ (੩੧)। ਹਰੀ-ਨਾਮ ਰਸ ਹੀ ਪੂਰੀ ਤ੍ਰਿਪਤੀ ਦੇ ਸਕਦਾ ਹੈ। ਇਹ ਗੁਰੂ ਤੋਂ ਮਿਲਦਾ ਹੈ (੩੨)।

† ਮਨੁਖ ਸੰਸਾਰ ਨੂੰ ਸਭ ਕੁਝ ਸਮਝ ਕੇ ਸਰੀਰਕ ਰਸਾਂ ਵਿਚ ਲਗਾ ਰਹਿੰਦਾ ਹੈ, ਅਤੇ ਇਸ ਨੂੰ ਨਾਮ-ਰਸ ਦੀ ਸੋਝੀ ਨਹੀਂ ਹੁੰਦੀ। ਇਹ ਸੋਝੀ ਤਦ ਹੁੰਦੀ ਹੈ ਜਦ ਗੁਰੂ ਦੇ ਰਾਹੀਂ ਇਹ ਸਮਝ ਲੈਂਦਾ ਹੈ ਕਿ ਇਸ ਸੰਸਾਰ ਦੀ ਤਹ ਵਿਚ ਪ੍ਰਮਾਤਮ-ਜੋਤ ਵਰਤ ਰਹੀ ਹੈ, ਨਹੀਂ ਤਾਂ ਆਪਣੇ ਆਪ ਵਿਚ ਇਹ ਕੁਝ ਨਹੀਂ, ਨਿਰਾ ਦਿਖਾਵਾ ਹੀ ਹੈ। ਇਹ ਜੋਤ ਮਨੁਖ ਦੇ ਆਪਣੇ ਅੰਦਰ ਭੀ ਹੈ, ਅਤੇ ਜੋ ਕੁਝ ਉਹ ਕਰਦਾ ਹੈ ਇਸੇ ਜੋਤ ਦੇ ਆਸਰੇ ਹੈ (੩੩)। ਇਹ ਸੁਣ ਕੇ ਮਨੁਖ ਦੇ ਅੰਦਰ ਹਰੀ ਦੇ ਪ੍ਰਵੇਸ਼ ਦਾ ਖ਼ਿਆਲ ਪੈਦਾ ਹੁੰਦਾ ਹੈ, ਜਿਸ ਨਾਲ ਇਕ ਨਵਾਂ ਚਾ ਚੜ੍ਹਦਾ ਅਤੇ ਤਨ ਮਨ ਵਿਚ ਖੁਸ਼ੀ ਦੀ ਲਹਿਰ ਦੌੜ ਜਾਂਦੀ ਹੈ (੩੪)। ਫਿਰ ਉਹ ਆਪਣੇ ਆਪ ਵਿਚ ਖ਼ਿਆਲ ਰਖਦਾ ਹੈ ਕਿ ਇਸ ਜੀਵਣ ਨੂੰ ਹਰੀ ਤੋਂ ਬਿਨਾਂ ਵਿਅਰਥ ਨਹੀਂ ਗੁਆਣਾ, ਬਲਕਿ ਗੁਰੂ ਦੀ ਅਗਵਾਈ ਵਿਚ ਆਪਣੇ ਅੰਦਰ ਹਰੀ ਨੂੰ ਵਸਾ ਕੇ ਜੀਵਣ ਨੂੰ ਸਫਲਾ ਕਰਨਾ ਹੈ (੩੫)।

ਕਿ ਕਰਮ ਕਮਾਇਆ ਤੁਧੁ ਸਰੀਰਾ ਜਾ ਤੂ ਜਗ ਮਹਿ ਆਇਆ ॥ ਜਿਨਿ ਹਰਿ
[੧]ਤੇਰਾ ਰਚਨੁ ਰਚਿਆ ਸੋ ਹਰਿ ਮਨਿ ਨ ਵਸਾਇਆ॥ਗੁਰ ਪਰਸਾਦੀ[੨] ਹਰਿ ਮੰਨਿ
ਵਸਿਆ [੩]ਪੂਰਬਿ ਲਿਖਿਆ ਪਾਇਆ ॥ ਕਹੈ ਨਾਨਕੁ ਏਹੁ ਸਰੀਰੁ ਪਰਵਾਣੁ ਹੋਆ
ਜਿਨਿ ਸਤਿਗੁਰ ਸਿਉ ਚਿਤੁ ਲਾਇਆ ॥ ੩੫ ॥ ਏ ਨੇਤ੍ਰਹੁ ਮੇਰਿਹੋ ਹਰਿ ਤੁਮ
ਮਹਿ ਜੋਤਿ ਧਰੀ ਹਰਿ ਬਿਨੁ ਅਵਰੁ ਨ ਦੇਖਹੁ ਕੋਈ ॥ ਹਰਿ ਬਿਨੁ ਅਵਰੁ ਨ
ਦੇਖਹੁ ਕੋਈ ਨਦਰੀ ਹਰਿ ਨਿਹਾਲਿਆ[੪] ॥ ਏਹੁ ਵਿਸੁ[੫] ਸੰਸਾਰੁ ਤੁਮ ਦੇਖਦੇ ਏਹੁ
ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ ॥ ਗੁਰ ਪਰਸਾਦੀ ਬੁਝਿਆ ਜਾ ਵੇਖਾ
ਹਰਿ ਇਕੁ ਹੈ ਹਰਿ ਬਿਨੁ ਅਵਰੁ ਨ ਕੋਈ ॥ ਕਹੈ ਨਾਨਕੁ [੬]ਏਹਿ ਨੇਤ੍ਰ ਅੰਧ ਸੇ
ਸਤਿਗੁਰਿ ਮਿਲਿਐ [੭]ਦਿਬ ਦ੍ਰਿਸਟਿ ਹੋਈ ॥ ੩੬ ॥ ਏ ਸ੍ਰਵਣਹੁ[੮] ਮੇਰਿਹੋ ਸਾਚੈ
ਸੁਨਣੈ ਨੋ ਪਠਾਏ[੯]॥ਸਾਚੈ ਸੁਨਣੈ ਨੋ ਪਠਾਏ [੧੦]ਸਰੀਰਿ ਲਾਏ ਸੁਣਹੁ ਸਤਿ ਬਾਣੀ॥
ਜਿਤੁ ਸੁਣੀ ਮਨੁ ਤਨੁ ਹਰਿਆ ਹੋਆ [੧੧]ਰਸਨਾ ਰਸਿ ਸਮਾਣੀ ॥ ਸਚੁ ਅਲਖ
ਵਿਡਾਣੀ[੧੨] ਤਾ ਕੀ ਗਤਿ[੧੩] ਕਹੀ ਨ ਜਾਏ ॥ ਕਹੈ ਨਾਨਕੁ ਅੰਮ੍ਰਿਤ ਨਾਮੁ ਸੁਣਹੁ
ਪਵਿਤ੍ਰ ਹੋਵਹੁ ਸਾਚੈ ਸੁਨਣੈ ਨੋ ਪਠਾਏ ॥ ੩੭ ॥ [੧੪]ਹਰਿ ਜੀਉ ਗੁਫਾ ਅੰਦਰਿ ਰਖਿ
ਕੈ ਵਾਜਾ ਪਵਣੁ ਵਜਾਇਆ ॥ ਵਜਾਇਆ ਵਾਜਾ ਪਉਣ [੧੫]ਨਉ ਦੁਆਰੇ ਪਰਗਟੁ
ਕੀਏ ਦਸਵਾ[੧੬] ਗੁਪਤੁ ਰਖਾਇਆ ॥ ਗੁਰਦੁਆਰੈ ਲਾਇ ਭਾਵਨੀ ਇਕਨਾ
ਦਸਵਾ ਦੁਆਰੁ ਦਿਖਾਇਆ ॥ [੧੭]ਤਹ ਅਨੇਕ ਰੂਪ ਨਾਉ ਨਵ ਨਿਧਿ ਤਿਸ ਦਾ
ਅੰਤੁ ਨ ਜਾਈ ਪਾਇਆ ॥ ਕਹੈ ਨਾਨਕੁ ਹਰਿ ਪਿਆਰੈ ਜੀਉ ਗੁਫਾ ਅੰਦਰਿ ਰਖਿ
ਕੈ ਵਾਜਾ ਪਵਣੁ ਵਜਾਇਆ ॥ ੩੮ † ॥ ਏਹੁ ਸਾਚਾ ਸੋਹਿਲਾ ਸਾਚੈ ਘਰਿ[੧੮]
ਗਾਵਹੁ ॥ ਗਾਵਹੁ ਤ ਸੋਹਿਲਾ ਘਰਿ ਸਾਚੈ [੧੯]ਜਿਥੈ ਸਦਾ ਸਚੁ ਧਿਆਵਹੇ ॥
ਸਚੋ ਧਿਆਵਹਿ ਜਾ ਤੁਧੁ ਭਾਵਹਿ ਗੁਰਮੁਖਿ[੨੦] ਜਿਨਾ ਬੁਝਾਵਹੇ ॥ ਇਹੁ ਸਚੁ
ਸਭਨਾ ਕਾ ਖਸਮੁ ਹੈ ਜਿਸੁ ਬਖਸੇ ਸੋ ਜਨੁ ਪਾਵਹੇ ॥ ਕਹੈ ਨਾਨਕੁ ਸਚੁ ਸੋਹਿਲਾ
ਸਚੈ ਘਰਿ ਗਾਵਹੇ ॥ ੩੯ ॥ ਅਨਦੁ[੨੧] ਸੁਣਹੁ ਵਡਭਾਗੀਹੋ ਸਗਲ ਮਨੋਰਥ
ਪੂਰੇ ॥ ਪਾਰਬ੍ਰਹਮੁ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ[੨੨] ॥ ਦੂਖ ਰੋਗ ਸੰਤਾਪ[੨੩]
ਉਤਰੇ ਸੁਣੀ ਸਚੀ ਬਾਣੀ ॥ ਸੰਤ ਸਾਜਨ [੨੪]ਭਏ ਸਰਸੇ ਪੂਰੇ ਗੁਰ ਤੇ ਜਾਣੀ ॥
[੨੫]ਸੁਣਤੇ ਪੁਨੀਤ ਕਹਤੇ ਪਵਿਤੁ [੨੬]ਸਤਿਗੁਰੁ ਰਹਿਆ ਭਰਪੂਰੇ ॥ ਬਿਨਵੰਤਿ[੨੭]
ਨਾਨਕੁ ਗੁਰ ਚਰਣ ਲਾਗੇ [੨੮]ਵਾਜੇ ਅਨਹਦ ਤੂਰੇ ॥ ੪੦ ॥ ੧ ॥

੧ ਤੇਰੀ ਬਣਾਵਟ ਕੀਤੀ, ਤੈਨੂੰ ਪੈਦਾ ਕੀਤਾ।
੨ ਕਿਰਪਾ ਦੁਆਰਾ।
੩ ਜੋ ਪਹਿਲਾਂ ਤੋਂ ਹਰੀ ਵਲੋਂ ਮਿਲਣਾ ਲਿਖਿਆ ਸੀ, ਉਹ ਮਿਲਿਆ।
੪ ਵੇਖਿਆ ਹੈ।
੫ [ਸੰ. ਵਿਸ਼੍ਵ] ਸਾਰਾ।
੬ ਇਹ ਅੱਖਾਂ ਅਗਿਆਨਤਾ ਕਰਕੇ ਅੰਨ੍ਹੀਆਂ ਸਨ, ਪਰ ਹੁਣ ਇਨ੍ਹਾਂ ਵਿਚ ਗੁਰੂ ਦੇ ਮਿਲਣ ਨਾਲ ਗਿਆਨ ਦੀ ਨਜ਼ਰ ਪੈਦਾ ਹੋ ਗਈ ਹੈ।
੭ [ਸੰ. ਦਿਵ੍ਯ ਦ੍ਰਿਸ਼੍ਟਿ]. ਵਿਵੇਕ ਵਾਲੀ ਨਜ਼ਰ, ਗਿਆਨ ਵਾਲੀ ਨਜ਼ਰ।
੮ ਕੰਨੋ!
੯ ਭੇਜੇ ਗਏ, ਨੀਅਤ ਕੀਤੇ ਗਏ।
੧੦ ਸਰੀਰ ਨਾਲ ਲਾਏ ਗਏ ਕੰਨ।
੧੧ ਜੀਭ ਰਸ ਵਿਚ ਸਮਾ ਗਈ।
੧੨ ਅਸਚਰਜ ਹਰੀ।
੧੩ ਹਾਲਤ।
੧੪ ਹਰੀ ਨੇ ਜੀਵ ਨੂੰ ਸਰੀਰ ਰੂਪ ਗੁਫਾ ਵਿਚ ਰਖ ਕੇ ਸੁਆਸਾਂ ਦਾ ਵਾਜਾ ਵਜਾ ਦਿਤਾ, ਭਾਵ ਸੁਆਸ ਚਲਣ ਲਗੇ।
੧੫ ਨੌਂ ਗੋਲਕਾਂ:—ਦੋ ਕੰਨ, ਦੋ ਅੱਖਾਂ, ਮੂੰਹ, ਦੋ ਨਾਸਾਂ, ਗੁਦਾ, ਲਿੰਗ।
੧੬ ਦਸਮ ਦੁਆਰ ਜਿਥੇ ਪ੍ਰਮਾਤਮਾ ਦੀ ਅਨਭਵਤਾ ਹੁੰਦੀ ਹੈ।
੧੭ ਉਥੇ ਤਰ੍ਹਾਂ ਤਰ੍ਹਾਂ ਦੇ ਰੂਪਾਂ ਵਾਲਾ ਅਤੇ ਨੌਂ-ਨਿਧੀਆਂ ਵਾਲਾ ਹਰੀ-ਨਾਮ ਵਸਦਾ ਹੈ। ਦੇਖੋ ਪੰ. ੭੫੦, ਫੁਟ ਨੋਟ ‡।
੧੮ ਹਿਰਦੇ ਘਰ ਵਿਚ।
੧੯ ਜਿਸ ਵਿਚ ਸਦਾ ਸਚੇ ਵਾਹਿਗੁਰੂ ਨੂੰ ਧਿਆਇਆ ਜਾਂਦਾ ਹੈ।
੨੦ ਗੁਰੂ ਦੇ ਰਾਹੀਂ।
੨੧ ਇਹ ਸਾਰੀ ਬਾਣੀ ਜਿਸਦਾ ਸਿਰਲੇਖ 'ਅਨੰਦੁ' ਹੈ।
੨੨ ਝੋਰੇ, ਦੁਖ।
੨੩ ਅੰਦਰ ਦੇ ਦੁਖ।
੨੪ ਖਿੜ ਗਏ, ਖੁਸ਼ ਹੋਏ।
੨੫ ਸੁਣਨ ਵਾਲੇ ਪਵਿੱਤਰ ਹੋ ਗਏ।
੨੬ ਸਤਗੁਰ ਸਭ ਥਾਂ ਭਰਪੂਰ ਦਿਸਦਾ ਹੈ।
੨੭ ਬੇਨਤੀ ਕਰਦਾ ਹੈ।
੨੮ ਭਾਵ ਪੂਰਨ ਅਨੰਦ ਪ੍ਰਾਪਤ ਹੋ ਗਿਆ ਹੈ। ਦੇਖੋ ਪੰ. ੭੬੭, ਫੁਟ ਨੋਟ *।

---

* ਇਸ ਲਈ ਉਹ ਆਪਣੇ ਸਰੀਰ ਦੇ ਹਰ ਇਕ ਅੰਗ ਉਤੇ ਪਹਿਰਾ ਦਿੰਦਾ ਹੈ ਅਤੇ ਮੰਦੇ ਪਾਸੇ ਵਰਤੇ ਜਾਣ ਤੋਂ ਰੋਕਦਾ ਹੈ। ਅੱਖਾਂ ਨੂੰ ਸਮਝਾਉਂਦਾ ਹੈ ਕਿ ਤੁਹਾਡੇ ਵਿਚ ਰੋਸ਼ਨੀ (ਦੇਖਣ ਦੀ ਤਾਕਤ) ਹਰੀ ਦੀ ਆਪਣੀ ਜੋਤ ਹੈ, ਇਸ ਲਈ ਜੋ ਕੁਝ ਦੇਖੋ ਉਸ ਵਿਚ ਹਰੀ ਵਰਤਦਾ ਦੇਖੋ। ਉਸ ਤੋਂ ਲਾਂਭੇ ਲਿਜਾਣ ਵਾਲੀ ਬ੍ਰਿਤੀ ਨਾਲ ਕੁਝ ਨਾ ਦੇਖੋ। ਇਹ ਬ੍ਰਿਤੀ ਗੁਰੂ ਦੀ ਸਿਖਿਆ ਤੋਂ ਮਿਲਦੀ ਹੈ (੩੬)। ਫਿਰ ਕੰਨਾਂ ਨੂੰ ਸਮਝਾਉਂਦਾ ਹੈ ਕਿ ਤੁਸੀ ਭੀ ਹਰੀ ਦੀਆਂ ਗਲਾਂ ਸੁਣਨ ਲਈ ਸਰੀਰ ਨਾਲ ਲਾਏ ਗਏ ਹੋ, ਤਾਕਿ ਤੁਹਾਡੇ ਰਾਹੀਂ ਗੁਰ-ਬਾਣੀ ਸੁਣੀ ਜਾ ਕੇ ਤਨ ਮਨ ਅੰਦਰ ਹਰੀ-ਰਸ ਸਮਾ ਜਾਵੇ ਅਤੇ ਸਾਰਾ ਜੀਵਣ ਪਵਿੱਤਰ ਤੇ ਰਸੀਆ ਹੋ ਜਾਵੇ (੩੭)। ਮਨੁਖ ਦਾ ਸਰੀਰ ਬਣਾਵਟ ਵਿਚ ਨਿਰਾ ਮਾਦੀ ਹੀ ਨਹੀਂ, ਇਸ ਵਿਚ ਪ੍ਰਮਾਤਮ-ਜੋਤ ਨੂੰ ਅਨੁਭਵ ਕਰਨ ਦਾ ਆਲਾ (ਦਸਮ ਦਵਾਰ) ਭੀ ਰਖਿਆ ਹੈ, ਜੋ ਗੁਰੂ ਵਿਚ ਸ਼ਰਧਾ ਰਖਣ ਨਾਲ ਲਭਦਾ ਅਤੇ ਕੰਮ ਕਰਦਾ ਹੈ (੩੮)।

† ਪੁਰਾਣੀ ਰਵਾਇਤ ਹੈ ਕਿ ਇਹ ੩੯ਵੀਂ ਪਉੜੀ ਤੀਜੇ ਪਾਤਸ਼ਾਹ ਦੀ ਰਚੀ ਹੋਈ ਹੈ ਅਤੇ ੪੦ਵੀਂ ਪਉੜੀ ਪੰਜਵੇਂ ਪਾਤਸ਼ਾਹ ਦੀ। ਇਨ੍ਹਾਂ ਵਿਚ ਅਨੰਦ ਸਾਹਿਬ ਦੀ ਬਾਣੀ ਬਾਬਤ ਕਿਹਾ ਹੈ ਕਿ ਇਹ ਸਚਾ ਗੀਤ ਹਰੀ ਸਚੇ ਦੇ ਘਰ (ਭਾਵ ਹਿਰਦੇ) ਵਿਚ ਗਾਵੋ, ਜਿਥੇ ਸਚੇ ਹਰੀ ਦੇ ਖਿਆਲ ਉਮਡਦੇ ਰਹਿੰਦੇ ਹਨ। ਮਨੁਖੀ ਹਿਰਦਾ ਤਦੇ ਹਰੀ ਦੇ ਗੁਣ ਗਾ ਸਕਦਾ ਹੈ ਜੇ ਗੁਰੂ ਆਪਣੀ ਬਾਣੀ ਦੁਆਰਾ ਇਸ ਨੂੰ ਸਵਾਰੇ (੩੯)। ਇਸ ਬਾਣੀ ਦੇ ਪ੍ਰਾਪਤ ਹੋਣ ਨਾਲ ਹਰੀ ਦਾ ਮੇਲ ਪ੍ਰਾਪਤ ਹੁੰਦਾ ਹੈ, ਦੁਖ ਪਾਪ ਦੂਰ ਹੁੰਦੇ ਅਤੇ ਜਨਮ ਸੁਖੀ ਤੇ ਪਵਿੱਤਰ ਹੁੰਦਾ ਹੈ।

## ਰਾਮਕਲੀ ਸਦੁ *

੧ ੳ ਸਤਿਗੁਰ ਪ੍ਰਸਾਦਿ ॥ [1]ਜਗਿ ਦਾਤਾ ਸੋਇ ਭਗਤਿ ਵਛਲੁ ਤਿਹੁ ਲੋਇ ਜੀਉ॥ ਗੁਰ ਸਬਦਿ ਸਮਾਵਏ ਅਵਰੁ ਨ ਜਾਣੈ ਕੋਇ ਜੀਉ॥ ਅਵਰੋ ਨ ਜਾਣਹਿ ਸਬਦਿ ਗੁਰ ਕੈ ਏਕੁ ਨਾਮੁ ਧਿਆਵਹੇ॥ ਪਰਸਾਦਿ ਨਾਨਕ ਗੁਰੂ ਅੰਗਦ ਪਰਮ ਪਦਵੀ ਪਾਵਹੇ ॥ ਆਇਆ ਹਕਾਰਾ[2] ਚਲਣਵਾਰਾ ਹਰਿ ਰਾਮਨਾਮਿ ਸਮਾਇਆ॥ ਜਗਿ [3]ਅਮਰੁ ਅਟਲੁ ਅਤੋਲੁ ਠਾਕੁਰੁ ਭਗਤਿ ਤੇ ਹਰਿ ਪਾਇਆ ॥ ੧ ॥ [4]ਹਰਿ ਭਾਣਾ ਗੁਰ ਭਾਇਆ ਗੁਰੁ ਜਾਵੈ ਹਰਿਪ੍ਰਭ ਪਾਸਿ ਜੀਉ॥ ਸਤਿਗੁਰੁ ਕਰੇ ਹਰਿ ਪਹਿ ਬੇਨਤੀ ਮੇਰੀ ਪੈਜ ਰਖਹੁ ਅਰਦਾਸਿ ਜੀਉ॥ ਪੈਜ ਰਾਖਹੁ ਹਰਿ ਜਨਹ ਕੇਰੀ ਹਰਿ ਦੇਹੁ ਨਾਮੁ ਨਿਰੰਜਨੋ[5] ॥ ਅੰਤਿ ਚਲਦਿਆ ਹੋਇ ਬੇਲੀ ਜਮ ਦੂਤ ਕਾਲੁ ਨਿਖਜਨੋ[6] ॥ ਸਤਿਗੁਰੂ ਕੀ [7]ਬੇਨਤੀ ਪਾਈ ਹਰਿਪ੍ਰਭਿ ਸੁਣੀ ਅਰਦਾਸਿ ਜੀਉ॥ ਹਰਿ ਧਾਰਿ ਕਿਰਪਾ ਸਤਿਗੁਰੁ ਮਿਲਾਇਆ[8] ਧਨੁ ਧਨੁ ਕਹੈ ਸਾਬਾਸਿ ਜੀਉ ॥ ੨ ॥ ਮੇਰੇ ਸਿਖ ਸੁਣਹੁ ਪੁਤ ਭਾਈਹੋ [9]ਮੇਰੈ ਹਰਿ ਭਾਣਾ ਆਉ ਮੈ ਪਾਸਿ ਜੀਉ॥ ਹਰਿ ਭਾਣਾ ਗੁਰ ਭਾਇਆ ਮੇਰਾ ਹਰਿਪ੍ਰਭੁ ਕਰੇ ਸਾਬਾਸਿ ਜੀਉ ॥ ਭਗਤੁ ਸਤਿਗੁਰੁ ਪੁਰਖੁ ਸੋਈ ਜਿਸੁ ਹਰਿਪ੍ਰਭ ਭਾਣਾ ਭਾਵਏ॥ ਆਨੰਦ ਅਨਹਦ[10] ਵਜਹਿ ਵਾਜੇ ਹਰਿ ਆਪਿ ਗਲਿ ਮੇਲਾਵਏ॥ ਤੁਸੀ ਪੁਤ ਭਾਈ ਪਰਵਾਰੁ ਮੇਰਾ ਮਨਿ ਵੇਖਹੁ ਕਰਿ ਨਿਰਜਾਸਿ[11] ਜੀਉ॥ ਧੁਰਿ ਲਿਖਿਆ ਪਰਵਾਣਾ[12] ਫਿਰੈ[13] ਨਾਹੀ ਗੁਰੁ ਜਾਇ ਹਰਿਪ੍ਰਭ ਪਾਸਿ ਜੀਉ ॥ ੩ ॥ [14]ਸਤਿਗੁਰਿ ਭਾਣੈ ਆਪਣੈ ਬਹਿ ਪਰਵਾਰੁ ਸਦਾਇਆ ॥ ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ॥ [15]ਮਿਤੁ ਪੈਝੈ ਮਿਤੁ ਬਿਗਸੈ ਜਿਸੁ ਮਿਤ ਕੀ ਪੈਜ ਭਾਵਏ॥ ਤੁਸੀ ਵੀਚਾਰਿ ਦੇਖਹੁ ਪੁਤ ਭਾਈ [16]ਹਰਿ ਸਤਿਗੁਰੂ ਪੈਨਾਵਏ॥ [17]ਸਤਿਗੁਰੂ ਪਰਤਖਿ ਹੋਦੈ ਬਹਿ ਰਾਜੁ ਆਪਿ ਟਿਕਾਇਆ॥ ਸਭਿ ਸਿਖ ਬੰਧਪ ਪੁਤ ਭਾਈ ਰਾਮਦਾਸ ਪੈਰੀ ਪਾਇਆ॥ ੪ ॥ ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ[18] ਜੀਉ॥ [19]ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ॥ ਹਰਿ ਕਥਾ ਪੜੀਐ ਹਰਿਨਾਮੁ ਸੁਣੀਐ ਬੇਬਾਣੁ[20] ਹਰਿ ਰੰਗੁ ਗੁਰ ਭਾਵਏ॥ ਪਿੰਡੁ ਪਤਲਿ[21] ਕਿਰਿਆ ਦੀਵਾ[22] ਫੁਲ ਹਰਿ ਸਰਿ ਪਾਵਏ॥ ਹਰਿ ਭਾਇਆ ਸਤਿਗੁਰੁ ਬੋਲਿਆ ਹਰਿ ਮਿਲਿਆ ਪੁਰਖੁ ਸੁਜਾਣੁ ਜੀਉ॥ ਰਾਮਦਾਸ ਸੋਢੀ ਤਿਲਕੁ ਦੀਆ ਗੁਰ ਸਬਦੁ ਸਚੁ ਨੀਸਾਣੁ ਜੀਉ॥ ੫॥ ਸਤਿਗੁਰੁ ਪੁਰਖੁ ਜਿ ਬੋਲਿਆ ਗੁਰਸਿਖਾ ਮੰਨਿ ਲਈ ਰਜਾਇ ਜੀਉ॥

੧ ਜਗਤ ਵਿਚ ਦਾਤਾ ਕੇਵਲ ਉਹ ਹਰੀ ਹੈ ਜੋ ਤਿੰਨਾਂ ਲੋਕਾਂ ਵਿਚ ਭਗਤੀ ਦਾ ਪਿਆਰਾ ਹੈ। ਉਹ ਗੁਰਬਾਣੀ ਵਿਚ ਸਮਾਂਦਾ ਹੈ। ਉਸ ਹਰੀ ਨੂੰ ਗੁਰਬਾਣੀ ਤੋਂ ਬਿਨਾਂ ਹੋਰ ਕੋਈ ਨਹੀਂ ਜਾਣਦਾ। ਜਿਹੜੇ ਗੁਰੂ ਦੀ ਬਾਣੀ ਦਵਾਰਾ ਇਕੋ ਨਾਮ ਨੂੰ ਧਿਆਉਂਦੇ ਹਨ, ਓਹ ਇਕ ਹਰੀ ਤੋਂ ਬਿਨਾਂ ਕਿਸੇ ਹੋਰ ਨੂੰ ਨਹੀਂ ਪਛਾਣਦੇ। ਇਹ ਅਨੰਨ ਭਗਤੀ ਦੀ ਪਰਮ-ਪਦਵੀ ਗੁਰੂ ਨਾਨਕ ਅਤੇ ਗੁਰੂ ਅੰਗਦ ਦੀ ਕ੍ਰਿਪਾ ਨਾਲ ਗੁਰੂ ਅਮਰਦਾਸ ਨੇ ਪ੍ਰਾਪਤ ਕੀਤੀ।

੨ ਸੱਦਾ, ਹੁਕਮ। ਜਦ ਮੌਤ ਦਾ ਹੁਕਮ ਆਇਆ ਤਾਂ ਗੁਰੂ ਜੀ ਹਰੀ ਦੇ ਨਾਮ ਵਿਚ ਸਮਾ ਗਏ।

੩ ਭਗਤੀ ਦੁਆਰਾ ਉਸ ਅਟੱਲ, ਅਮਰ ਵਾਹਿਗੁਰੂ ਨੂੰ ਪ੍ਰਾਪਤ ਕੀਤਾ ਗੁਰੂ ਅਮਰਦਾਸ ਨੇ।

੪ ਹਰੀ ਦਾ ਭਾਣਾ ਕਿ ਗੁਰੂ ਅਮਰ ਦਾਸ ਜੀ ਪ੍ਰਲੋਕ ਗਮਨ ਕਰਨ ਗੁਰੂ ਜੀ ਨੂੰ ਭਾਇਆ ਤੇ ਉਹ ਹਰੀ ਪਾਸ ਜਾਣ ਨੂੰ ਤਿਆਰ ਹੋਏ।

੫ ਮਾਇਆ ਤੋਂ ਰਹਿਤ, ਮਾਦੀ ਹਾਲਤਾਂ ਤੋਂ ਸੁਤੰਤਰ।

੬ ਨਿਕੰਮਾ ਕਰ ਦੇਣ ਵਾਲਾ (ਕਾਲ ਨੂੰ)।

੭ ਪਾਈ ਹੋਈ ਬੇਨਤੀ, ਕੀਤੀ ਹੋਈ ਬੇਨਤੀ।

੮ ਆਪਣੇ ਨਾਲ ਮਿਲਾਇਆ।

੯ (ਗੁਰੂ ਅਮਰਦਾਸ ਜੀ ਕਹਿੰਦੇ ਹਨ) ਮੇਰੇ ਹਰੀ ਦਾ ਇਹ ਹੁਕਮ ਆਇਆ ਹੈ ਕਿ ਮੇਰੇ ਪਾਸ ਆਓ।

੧੦ ਦੇਖੋ ਪੰ. ੭੬੭, ਫੁਟ ਨੋਟ *।

੧੧ ਨਿਰਣਾ।

੧੨ ਲਿਖਤ, ਹੁਕਮ।

੧੩ ਫਲਦਾ।

੧੪ ਸਤਿਗੁਰੂ ਅਮਰਦਾਸ ਜੀ ਨੇ ਆਪਣੀ ਮਰਜ਼ੀ ਅਨੁਸਾਰ ਪਰਵਾਰ ਸਦਿਆ।

੧੫ ਜਿਸ ਨੂੰ ਮਿਤਰ ਦੀ ਇਜ਼ਤ ਚੰਗੀ ਲਗਦੀ ਹੈ ਉਹ ਆਪਣੇ ਮਿੱਤਰ ਦੇ ਇਜ਼ਤ ਪਾਉਣ ਤੇ ਖ਼ੁਸ਼ ਹੁੰਦਾ ਹੈ, ਭਾਵ ਗੁਰੂ ਅਮਰਦਾਸ ਜੀ ਦੇ ਪਿਆਰ ਕਰਨ ਵਾਲਿਆਂ ਨੂੰ ਰੋਣ ਦੀ ਥਾਂ ਪ੍ਰਸੰਨ ਹੋਣਾ ਚਾਹੀਦਾ ਹੈ ਕਿ ਉਹ ਵਾਹਿਗੁਰੂ ਦੀ ਦਰਗਾਹ ਵਿਚ ਵਡਿਆਏ ਜਾ ਰਹੇ ਹਨ।

੧੬ ਹਰੀ ਸਤਿਗੁਰੂ ਨੂੰ ਇਜ਼ਤ ਦਾ ਸਰੋਪਾ ਦੇ ਰਿਹਾ ਹੈ।

੧੭ ਗੁਰੂ ਅਮਰਦਾਸ ਜੀ ਨੇ ਆਪਣੀ ਜ਼ਿੰਦਗੀ ਵਿਚ ਹੀ ਗੁਰੂ ਰਾਮਦਾਸ ਜੀ ਨੂੰ ਰਾਜ-ਗੱਦੀ ਦਿਤੀ।

੧੮ ਸ਼ੁਧ। ਨਿਰੋਲ ਕੀਰਤਨ ਕਰਨਾ।

੧੯ ਵਾਹਿਗੁਰੂ ਦੇ [ਦੇਖੋ ਪੰ. ੩੫੯, ਨੋਟ ੧੭]। ਵਾਹਿਗੁਰੂ ਦੇ ਪੰਡਤਾਂ (ਸੰਤ-ਜਨਾਂ) ਨੂੰ ਸਦਣਾ ਜਿਹੜੇ ਆ ਕੇ ਹਰੀ-ਕਥਾ ਰੂਪ ਪੁਰਾਣ ਪੜ੍ਹਨ। ਦੇਖੋ ਨੇਮ ੪। ਜੇ 'ਕੇਸੋ ਗੋਪਾਲ ਨਾਮੇਂ' ਪੰਡਤ ਨੂੰ ਸਦਣਾ ਅਰਥ ਹੁੰਦਾ, ਤਾਂ 'ਗੋਪਾਲ' ਅਤੇ 'ਪੰਡਿਤ' ਦੇ ਅੰਤ ਔਂਕੜ ਹੁੰਦਾ (ਨੇਮ ੨੫ ਅਨੁਸਾਰ)।

੨੦ [ਵਿਮਾਨ ਦੀ ਨਕਲ] ਮੁਰਦਾ ਢੁਕਣ ਲਈ ਤਖ਼ਤਾ, ਜਿਸ ਨੂੰ ਖ਼ੂਬ ਸਜਾ ਕੇ ਮਸਾਣਾਂ ਨੂੰ ਲੈ ਜਾਂਦੇ ਹਨ। ਹਰੀ ਦੇ ਪ੍ਰੇਮ ਰੂਪ ਅਰਥੀ ਗੁਰੂ ਨੂੰ ਭਾਂਵਦੀ ਹੈ, ਭਾਵ ਰੋਣ ਪਿਟਣ ਤੇ ਫ਼ਜ਼ੂਲ ਸਜਾਵਟ ਆਦਿ ਦੇ ਬਿਬਾਣ ਦੀ ਥਾਂ ਹਰੀ-ਕੀਰਤਨ ਨਾਲ ਜਾਂਦੀ ਅਰਥੀ ਸ੍ਰੇਸ਼ਟ ਹੈ।

੨੧ ਪਤਿਆਂ ਦੇ ਬਣੇ ਹੋਏ ਡੂਨੇ ਜਿਨ੍ਹਾਂ ਉਤੇ ਪਿੰਡ ਰਖੀ ਦੇ ਹਨ। ਪਿੰਡ, ਪਤਲ, ਕਿਰਿਆ, ਦੀਵਾ, ਫੁਲ ਇਨ੍ਹਾਂ ਸਭਨਾਂ ਦੀ ਥਾਂ ਹਰੀ-ਸਰ (ਸਤਸੰਗ) ਵਿਚ ਜੁੜਨਾ ਹੋਵੇ। ਦੇਖੋ ਪੰ. ੧੨੮, ਫੁਟ ਨੋਟ †।

੨੨ ਗੁਰੂ ਅਮਰਦਾਸ ਜੀ ਦੀ ਉਲਾਦ ਵਿਚ ਹੁਣ ਤਕ ਦੀਵੇ ਦੀ ਰਸਮ ਨਹੀਂ।

---

* [ਸਦੁ=ਸ਼ਬਦ, ਸੱਦਾ, ਮਰਨ ਦਾ ਬੁਲਾਵਾ] ਇਹ ਬਾਣੀ ਦਾ ਸਿਰਲੇਖ ਹੈ। ਇਸ ਵਿਚ ਗੁਰੂ ਅਮਰਦਾਸ ਜੀ ਦੇ ਜੋਤੀ ਜੋਤਿ ਸਮਾਵਣ ਦੇ ਸਮੇਂ ਦਾ ਵਰਣਨ ਹੈ ਜੋ ਬਾਬਾ ਸੁੰਦਰ ਜੀ ਜੋ ਉਸ ਵੇਲੇ ਮੌਜੂਦ ਸਨ ਕਰ ਰਹੇ ਹਨ। ਗੁਰੂ ਜੀ ਦਾ ਸਿਖ-ਸੰਗਤਾਂ ਤਾਈਂ ਅੰਤਲਾ ਉਪਦੇਸ਼ ਬਾਬਾ ਸੁੰਦਰ ਜੀ ਦੀ ਜ਼ਬਾਨੀ ਹੈ। ਬਾਬਾ ਸੁੰਦਰ ਜੀ ਸ੍ਰੀ ਗੁਰੂ ਅਮਰਦਾਸ ਜੀ ਦੇ ਪੜੋਤੇ (ਮੋਹਰੀ ਜੀ ਦੇ ਪੋਤਰੇ ਅਤੇ ਅਨੰਦ ਜੀ ਦੇ ਸਪੁਤ੍ਰ) ਸਨ। ਜਿਵੇਂ ਅਨੰਦ ਸਾਹਿਬ ਤਿਵੇਂ ਇਸ 'ਸਦੁ' ਦਾ ਭਾਵ ਕੋਈ ਇਤਿਹਾਸਕ ਗੱਲ ਦਸਣ ਦਾ ਨਹੀਂ, ਬਲਕਿ ਉਥੇ ਖ਼ੁਸ਼ੀ ਅਤੇ ਇਥੇ ਗ਼ਮੀ ਦੇ ਮੌਕੇ ਉਤੇ ਗੁਰਬਾਣੀ ਵਰਤਣ ਦਾ ਉਪਦੇਸ਼ ਦਿਤਾ ਹੈ। ਭਾਵ ਦੋਹਾਂ ਦਾ ਬਾਣੀ ਦੀ ਮਹੱਤਤਾ ਹੈ।

ਮੋਹਰੀ[੧] ਪੁਤੁ ਸਨਮੁਖੁ[੨] ਹੋਇਆ ਰਾਮਦਾਸੈ ਪੈਰੀ ਪਾਇ ਜੀਉ ॥ ਸਭ ਪਵੈ ਪੈਰੀ ਸਤਿਗੁਰੂ ਕੇਰੀ ਜਿਥੈ ਗੁਰੂ ਆਪੁ[੩] ਰਖਿਆ ॥ ਕੋਈ ਕਰਿ ਬਖੀਲੀ[੪] ਨਿਵੈ ਨਾਹੀ ਫਿਰਿ ਸਤਿਗੁਰੂ ਆਣਿ[੫] ਨਿਵਾਇਆ ॥ ਹਰਿ ਗੁਰਹਿ ਭਾਣਾ ਦੀਈ ਵਡਿਆਈ ਧੁਰਿ ਲਿਖਿਆ ਲੇਖੁ ਰਜਾਇ ਜੀਉ ॥ ਕਹੈ ਸੁੰਦਰੁ ਸੁਣਹੁ ਸੰਤਹੁ ਸਭੁ ਜਗਤੁ ਪੈਰੀ ਪਾਇ ਜੀਉ ॥ ੬ ॥ ੧ ॥

ਰਾਮਕਲੀ ਮਹਲਾ ੫ ਛੰਤ

੧ ਓ ਸਤਿਗੁਰ ਪ੍ਰਸਾਦਿ * ॥ ਸਾਜਨੜਾ ਮੇਰਾ ਸਾਜਨੜਾ ਨਿਕਟਿ[੬] ਖਲੋਇਅੜਾ ਮੇਰਾ ਸਾਜਨੜਾ ॥ ਜਾਨੀਅੜਾ[੭] ਹਰਿ ਜਾਨੀਅੜਾ ਨੈਣ ਅਲੋਇਅੜਾ[੮] ਹਰਿ ਜਾਨੀਅੜਾ ॥ ਨੈਣ ਅਲੋਇਆ ਘਟਿ ਘਟਿ ਸੋਇਆ[੯] ਅਤਿ [੧੦]ਅੰਮ੍ਰਿਤ ਪ੍ਰਿਅ ਗੂੜਾ ॥ [੧੧]ਨਾਲਿ ਹੋਵੰਦਾ ਲਹਿ ਨ ਸਕੰਦਾ [੧੨]ਸੁਆਉ ਨ ਜਾਣੈ ਮੂੜਾ ॥ [੧੩]ਮਾਇਆ ਮਦਿ ਮਾਤਾ ਹੋਛੀ ਬਾਤਾ ਮਿਲਣੁ ਨ ਜਾਈ ਭਰਮ ਧੜਾ ॥ ਕਹੁ ਨਾਨਕ ਗੁਰ ਬਿਨੁ ਨਾਹੀ ਸੂਝੈ ਹਰਿ ਸਾਜਨੁ ਸਭ ਕੈ ਨਿਕਟਿ[੬] ਖੜਾ ॥ ੧ ॥ ਗੋਬਿੰਦਾ ਮੇਰੇ ਗੋਬਿੰਦਾ [੧੪]ਪ੍ਰਾਣ ਅਧਾਰਾ ਮੇਰੇ ਗੋਬਿੰਦਾ ॥ ਕਿਰਪਾਲਾ ਮੇਰੇ ਕਿਰਪਾਲਾ ਦਾਨ ਦਾਤਾਰਾ ਮੇਰੇ ਕਿਰਪਾਲਾ ॥ ਦਾਨ ਦਾਤਾਰਾ ਅਪਰ ਅਪਾਰਾ [੧੫]ਘਟ ਘਟ ਅੰਤਰਿ ਸੋਹਨਿਆ ॥ [੧੬]ਇਕ ਦਾਸੀ ਧਾਰੀ ਸਬਲ ਪਸਾਰੀ ਜੀਅ ਜੰਤ ਲੈ ਮੋਹਨਿਆ ॥ ਜਿਸ ਨੋ ਰਾਖੈ ਸੋ ਸਚੁ ਭਾਖੈ[੧੭] ਗੁਰ ਕਾ ਸਬਦੁ ਬੀਚਾਰਾ ॥ ਕਹੁ ਨਾਨਕ ਜੋ ਪ੍ਰਭ ਕਉ ਭਾਣਾ ਤਿਸ ਹੀ ਕਉ ਪ੍ਰਭੁ ਪਿਆਰਾ ॥ ੨ ॥ ਮਾਣੋ[੧੮] ਪ੍ਰਭ ਮਾਣੋ ਮੇਰੇ ਪ੍ਰਭ ਕਾ ਮਾਣੋ ॥ ਜਾਣੋ[੧੯] ਪ੍ਰਭੁ ਜਾਣੋ ਸੁਆਮੀ [੨੦]ਸੁਘੜੁ ਸੁਜਾਣੋ ॥ ਸੁਘੜ ਸੁਜਾਨਾ ਸਦ ਪਰਧਾਨਾ ਅੰਮ੍ਰਿਤੁ ਹਰਿ ਕਾ ਨਾਮਾ ॥ ਚਾਖਿ ਅਘਾਣੇ[੨੧] ਸਾਰਿਗਪਾਣੇ[੨੨] ਜਿਨ ਕੈ ਭਾਗ ਮਥਾਨਾ[੨੩] ॥ ਤਿਨ ਹੀ ਪਾਇਆ ਤਿਨਹਿ ਧਿਆਇਆ [੨੪]ਸਗਲ ਤਿਸੈ ਕਾ ਮਾਣੋ ॥ ਕਹੁ ਨਾਨਕ ਥਿਰੁ ਤਖਤਿ ਨਿਵਾਸੀ ਸਚੁ ਤਿਸੈ ਦੀਬਾਣੋ[੨੫] ॥ ੩ ॥ ਮੰਗਲਾ[੨੬] ਹਰਿ ਮੰਗਲਾ ਮੇਰੇ ਪ੍ਰਭ ਕੈ ਸੁਣੀਐ ਮੰਗਲਾ ॥ ਸੋਹਿਲੜਾ ਪ੍ਰਭ ਸੋਹਿਲੜਾ [੨੭]ਅਨਹਦ ਧੁਨੀਐ ਸੋਹਿਲੜਾ ॥ ਅਨਹਦ ਵਾਜੇ ਸਬਦ ਅਗਾਜੇ[੨੮] ਨਿਤ ਨਿਤ ਜਿਸਹਿ ਵਧਾਈ ॥ ਸੋ ਪ੍ਰਭੁ ਧਿਆਈਐ ਸਭੁ ਕਿਛੁ ਪਾਈਐ ਮਰੈ ਨ ਆਵੈ ਜਾਈ ॥ ਚੂਕੀ ਪਿਆਸਾ ਪੂਰਨ ਆਸਾ [੨੯]ਗੁਰਮੁਖਿ ਮਿਲੁ ਨਿਰਗੁਨੀਐ ॥ ਕਹੁ ਨਾਨਕ ਘਰਿ ਪ੍ਰਭ ਮੇਰੇ ਕੈ ਨਿਤ ਨਿਤ ਮੰਗਲੁ ਸੁਨੀਐ ॥ ੪ ॥ ੧ ॥ ਰਾਮਕਲੀ ਮਹਲਾ ੫ † ॥ ਹਰਿ ਹਰਿ ਧਿਆਇ ਮਨਾ ਖਿਨੁ

੧ ਗੁਰੂ ਅਮਰਦਾਸ ਜੀ ਦੇ ਸਪੁਤਰ ਦਾ ਨਾਂ ਹੈ।
੨ ਸਾਮ੍ਹਣੇ, ਆਗਿਆਕਾਰੀ।
੩ ਆਪਣਾ ਆਪ। ਜਿਸ ਰਾਮਦਾਸ ਜੀ ਵਿਚ ਗੁਰੂ ਅਮਰ ਦਾਸ ਜੀ ਨੇ ਆਪਣਾ ਆਪ ਰਖਿਆ (ਜਿਸ ਕਰਕੇ ਉਹ ਗੁਰੂ ਬਣੇ)।
੪ ਈਰਖਾ, ਦੁਸ਼ਮਣੀ।
੫ ਲਿਆ ਕੇ।
੬ ਨੇੜੇ, ਕੋਲ, ਪਾਸ।
੭ ਪਿਆਰਾ।
੮ ਵੇਖਿਆ ਹੈ।
੯ [ ਸੁਤਾ (ਹਿਰਦੇ ਸੇਜ ਉਤੇ) ] ਵਿਰਾਜਿਆ, ਵਸਿਆ।
੧੦ ਮਿਠਾ ਤੇ ਅਤੀ ਪਿਆਰਾ।
੧੧ ਨਾਲ ਵਸਦਾ ਮਹਸੂਸ ਨਹੀਂ ਕਰ ਸਕਦਾ।
੧੨ ਪ੍ਰਯੋਜਨ ਜ਼ਿੰਦਗੀ ਦਾ ਨਹੀਂ ਜਾਣਦਾ ਮੂਰਖ।
੧੩ ਮਾਇਆ ਦੇ ਹੰਕਾਰ ਵਿਚ ਮਸਤ ਹੋ ਕੇ ਹੋਛੀਆਂ ਗਲਾਂ ਕਰਦਾ ਹੈ ਅਤੇ ਭਰਮ ਦਾ ਪਖ ਲੈਣ ਕਾਰਣ ਹਰੀ ਨਾਲ ਮਿਲ ਨਹੀਂ ਸਕਦਾ।
੧੪ (ਸੁਆਸਾਂ) ਜ਼ਿੰਦਗੀ ਦਾ ਆਸਰਾ।
੧੫ ਹਰ ਇਕ ਵਿਚ ਤੂੰ ਸੋਭਦਾ ਹੈਂ।
੧੬ ਤੂੰ ਦਾਸੀ (ਮਾਇਆ) ਬਣਾਈ ਹੈ ਜੋ ਜ਼ਬਰਦਸਤ ਹੋ ਕੇ ਪਸਰ ਰਹੀ ਹੈ ਅਤੇ ਜਿਸ ਨੇ ਸਾਰੇ ਜੀਵਾਂ ਨੂੰ ਮੋਹ ਰਖਿਆ ਹੈ।
੧੭ ਕਹਿੰਦਾ ਹੈ।
੧੮ ਮਾਣ, ਫ਼ਖ਼ਰ।
੧੯ [ਜਾਣੁ] ਜਾਨਣਹਾਰ। "ਆਪੇ ਜਾਣੈ ਜਾਣੋ" (ਵਡਹੰਸ ਮ: ੧, ਪੰ. ੫੮੦)। ਦੇਖੋ ਪੰ. ੩੪੯, ਨੋਟ ੧੮।
੨੦ ਸਿਆਣਾ ਤੇ ਚਤੁਰ।
੨੧ ਰਜ ਗਏ।
੨੨ [ਜਿਸ ਦੇ ਹਥ ਵਿਚ ਧਰਤੀ ਹੈ, ਵਿਸ਼ਨੂੰ] ਵਾਹਿਗੁਰੂ।
੨੩ ਮਥੇ ਤੇ।
੨੪ ਸਾਰਿਆਂ ਨੂੰ ਉਸੇ ਦਾ ਮਾਣ ਹੈ।
੨੫ ਕਚਹਿਰੀ।
੨੬ ਖ਼ੁਸ਼ੀ ਦੇ ਗੀਤ।
੨੭ ਦੇਖੋ ਪੰ. ੭੬੭, ਫੁਟ ਨੋਟ *।
੨੮ ਪ੍ਰਗਟ ਹੋਏ।
੨੯ ਗੁਰਾਂ ਦਵਾਰੇ ਨਿਰਗੁਣ ਵਾਹਿਗੁਰੂ ਨੂੰ ਮਿਲ।

---

* ਹਰੀ ਮਨੁਖ ਦੇ ਕੋਲ ਵਸਦਾ ਹੈ, ਪਰ ਮਾਇਆ-ਮਦ ਦੇ ਕਾਰਣ ਮਨੁਖ ਉਸ ਨੂੰ ਵੇਖ ਨਹੀਂ ਸਕਦਾ (੧)। ਇਹ ਸਬਲ ਮਾਇਆ ਉਸ ਦੀ ਆਪਣੀ ਬਣਾਈ ਹੋਈ ਹੈ, ਇਸ ਲਈ ਜਿਸ ਨੂੰ ਚਾਹੇ ਇਸ ਮਾਇਆ ਤੋਂ ਬਚਾ ਸਕਦਾ ਹੈ (੨)। ਉਹ ਇਸ ਤਰ੍ਹਾਂ ਕਿ ਆਪਣੀ ਸਭ ਉਤੇ ਪ੍ਰਧਾਨ ਅਤੇ ਸਭ ਕੁਝ ਜਾਣਨ ਵਾਲੀ ਹਸਤੀ ਦਾ ਨਾਮ ਬਖ਼ਸ਼ ਦਿੰਦਾ ਹੈ, ਜਿਸ ਦੇ ਸਾਮ੍ਹਣੇ ਮਾਇਆ ਦਾ ਜ਼ੋਰ ਨਹੀਂ ਚਲਦਾ (੩)। ਮਨੁਖ ਜਦ ਹਰੀ ਦੇ ਦੁਆਰੇ ਪੁਜ ਜਾਂਦਾ ਹੈ ਤਾਂ ਉਥੇ ਖ਼ੁਸ਼ੀ ਦੇ ਗੀਤ ਸੁਣਦਾ ਹੈ (੪)।

† ਐਸੇ ਸਰਬ-ਸਮ੍ਰਥ ਹਰੀ ਨੂੰ ਸਦਾ ਯਾਦ ਕਰਨਾ ਚਾਹੀਦਾ ਹੈ (੧)। ਉਸ ਦਾ ਨਾਮ ਸਭ ਦੁਖ ਤੇ ਪਾਪ ਦੂਰ ਕਰਦਾ ਹੈ (੨)। ਉਸ ਦੇ ਗੁਣ ਬੇਅੰਤ ਹਨ; ਜਿਸ ਤੇ ਕਿਰਪਾ ਹੋਵੇ ਓਹੀ ਗਾ ਸਕਦਾ ਹੈ (੩)। ਇਸ ਕਿਰਪਾ ਦੇ ਹੋਣ ਤੇ ਗੁਰੂ ਜੀ ਆਪਣੀ ਖ਼ੁਸ਼ੀ ਪਰਗਟ ਕਰਦੇ ਹਨ (੪)।

ਨ ਵਿਸਾਰੀਐ॥ ਰਾਮ ਰਾਮਾ ਰਾਮ ਰਮਾ[੧] ਕੰਠਿ[੨] ਉਰਧਾਰੀਐ[੩]॥ ਉਰਧਾਰਿ ਹਰਿ ਹਰਿ ਪੁਰਖੁ ਪੂਰਨੁ ਪਾਰਬ੍ਰਹਮੁ ਨਿਰੰਜਨੋ[੪]॥ ਭੈ ਦੂਰਿ ਕਰਤਾ [੫]ਪਾਪ ਹਰਤਾ [੬]ਦੁਸਹ ਦੁਖ [੭]ਭਵ ਖੰਡਨੋ ॥ ਜਗਦੀਸ ਈਸ[੮] ਗੋੁਪਾਲ ਮਾਧੋ[੯] ਗੁਣ ਗੋਵਿੰਦ ਵੀਚਾਰੀਐ ॥ ਬਿਨਵੰਤਿ[੧੦] ਨਾਨਕ ਮਿਲਿ ਸੰਗਿ ਸਾਧੂ [੧੧]ਦਿਨਸੁ ਰੈਣਿ ਚਿਤਾਰੀਐ ॥ ੧ ॥ ਚਰਨ ਕਮਲ ਆਧਾਰੁ[੧੨] ਜਨ ਕਾ ਆਸਰਾ ॥ [੧੩]ਮਾਲੁ ਮਿਲਖ ਭੰਡਾਰ ਨਾਮੁ ਅਨੰਤ ਧਰਾ ॥ ਨਾਮੁ ਨਰਹਰ[੧੪] ਨਿਧਾਨੁ[੧੫] ਜਿਨ ਕੈ ਰਸ ਭੋਗ ਏਕ ਨਰਾਇਣਾ ॥ [੧੬]ਰਸ ਰੂਪ ਰੰਗ ਅਨੰਤ ਬੀਠਲ ਸਾਸਿ ਸਾਸਿ ਧਿਆਇਣਾ॥ ਕਿਲਵਿਖ[੧੭] ਹਰਣਾ[੧੮] ਨਾਮ ਪੁਨਹਚਰਣਾ[੧੯] ਨਾਮੁ ਜਮ ਕੀ ਤ੍ਰਾਸ[੨੦] ਹਰਾ[੨੧] ॥ ਬਿਨਵੰਤਿ ਨਾਨਕ ਰਾਸਿ ਜਨ ਕੀ ਚਰਨ ਕਮਲਹ ਆਸਰਾ॥੨॥ ਗੁਣ ਬੇਅੰਤ ਸੁਆਮੀ ਤੇਰੇ ਕੋਇ ਨ ਜਾਨਈ॥ ਦੇਖਿ ਚਲਤ[੨੨] ਦਇਆਲ ਸੁਣਿ ਭਗਤ ਵਖਾਨਈ ॥ ਜੀਅ ਜੰਤ ਸਭਿ ਤੁਝੁ ਧਿਆਵਹਿ [੨੩]ਪੁਰਖ ਪਤਿ ਪਰਮੇਸਰਾ॥ ਸਰਬ ਜਾਚਿਕ[੨੪] ਏਕੁ ਦਾਤਾ ਕਰੁਣਾਮੈ[੨੫] ਜਗਦੀਸਰਾ[੨੬] ॥ ਸਾਧੂ ਸੰਤੁ ਸੁਜਾਣੁ[੨੭] ਸੋਈ ਜਿਸਹਿ ਪ੍ਰਭ ਜੀ ਮਾਨਈ[੨੮] ॥ ਬਿਨਵੰਤਿ ਨਾਨਕ ਕਰਹੁ ਕਿਰਪਾ ਸੋਇ ਤੁਝਹਿ ਪਛਾਨਈ॥੩॥ ਮੋਹਿ[੨੯] ਨਿਰਗੁਣ ਅਨਾਥੁ[੩੦] ਸਰਣੀ ਆਇਆ ॥ [੩੧]ਬਲਿ ਬਲਿ ਬਲਿ ਗੁਰਦੇਵ ਜਿਨਿ ਨਾਮੁ ਦ੍ਰਿੜਾਇਆ॥ ਗੁਰਿ ਨਾਮੁ ਦੀਆ [੩੨]ਕੁਸਲੁ ਥੀਆ ਸਰਬ ਇਛਾ ਪੁੰਨੀਆ॥ ਜਲਨੇ[੩੩] ਬੁਝਾਈ ਸਾਂਤਿ ਆਈ ਮਿਲੇ [੩੪]ਚਿਰੀ ਵਿਛੁੰਨਿਆ॥ ਆਨੰਦ ਹਰਖ[੩੫] ਸਹਜ ਸਾਚੇ ਮਹਾ ਮੰਗਲ ਗੁਣ ਗਾਇਆ ॥ ਬਿਨਵੰਤਿ ਨਾਨਕ ਨਾਮੁ ਪ੍ਰਭ ਕਾ ਗੁਰ ਪੂਰੇ ਤੇ ਪਾਇਆ ॥੪॥੨॥ ਰਾਮਕਲੀ ਮਹਲਾ ੫ *॥ ਰੁਣਝੁਣੋ[੩੬] ਸਬਦੁ ਅਨਾਹਦੁ ਨਿਤ ਉਠਿ ਗਾਈਐ [੩੭]ਸੰਤਨ ਕੈ॥ ਕਿਲਵਿਖ[੧੭] ਸਭਿ [੩੮]ਦੋਖ ਬਿਨਾਸਨੁ ਹਰਿਨਾਮੁ ਜਪੀਐ [੩੯]ਗੁਰ ਮੰਤਨ ਕੈ ॥ ਹਰਿਨਾਮੁ ਲੀਜੈ ਅਮਿਉ[੪੦] ਪੀਜੈ ਰੈਣਿ ਦਿਨਸੁ ਅਰਾਧੀਐ॥ [੪੧]ਜੋਗ ਦਾਨ ਅਨੇਕ ਕਿਰਿਆ ਲਗਿ ਚਰਣ ਕਮਲਹ ਸਾਧੀਐ ॥ [੪੨]ਭਾਉ ਭਗਤਿ ਦਇਆਲ ਮੋਹਨ ਦੂਖ ਸਗਲੇ ਪਰਹਰੈ ॥ ਬਿਨਵੰਤਿ ਨਾਨਕ ਤਰੈ ਸਾਗਰੁ ਧਿਆਇ ਸੁਆਮੀ ਨਰਹਰੈ[੪੩] ॥ ੧ ॥ ਸੁਖ ਸਾਗਰ ਗੋਬਿੰਦ ਸਿਮਰਣੁ ਭਗਤ ਗਾਵਹਿ ਗੁਣ ਤੇਰੇ ਰਾਮ ॥ ਅਨਦ ਮੰਗਲ ਗੁਰ ਚਰਣੀ ਲਾਗੇ ਪਾਏ ਸੂਖ ਘਨੇਰੇ[੪੪] ਰਾਮ ॥ [੪੫]ਸੁਖਨਿਧਾਨੁ ਮਿਲਿਆ ਦੂਖ ਹਰਿਆ[੪੬] ਕ੍ਰਿਪਾ ਕਰਿ ਪ੍ਰਭਿ ਰਾਖਿਆ ॥ ਹਰਿ ਚਰਣ ਲਾਗਾ ਭ੍ਰਮੁ ਭਉ ਭਾਗਾ ਹਰਿਨਾਮੁ [੪੭]ਰਸਨਾ ਭਾਖਿਆ॥ ਹਰਿ ਏਕੁ ਚਿਤਵੈ ਪ੍ਰਭੁ ਏਕੁ ਗਾਵੈ ਹਰਿ ਏਕੁ ਦ੍ਰਿਸਟੀ[੪੮] ਆਇਆ॥ ਬਿਨਵੰਤਿ ਨਾਨਕ ਪ੍ਰਭਿ ਕਰੀ ਕਿਰਪਾ ਪੂਰਾ ਸਤਿਗੁਰੁ ਪਾਇਆ ॥ ੨ ॥

੧ 'ਰਾਮ' ਦਾ ਰੂਪਾਂਤਰ ।
੨ ਗਲੇ ਭਾਵ ਹਿਰਦੇ ਵਿਚ ।
੩ ਧੁਰ ਅੰਦਰ ਟਿਕਾ ਕੇ ਰਖੀਏ ।
੪ ਮਾਇਆ ਤੋਂ ਰਹਿਤ ਵਾਹਿਗੁਰੂ ।
੫ ਪਾਪ ਦੂਰ ਕਰਨ ਵਾਲਾ ।
੬ ਨਾ ਸਹਾਰੇ ਜਾਣ ਵਾਲੇ ਦੁਖ ।
੭ ਸੰਸਾਰ ਤੋਂ ਛੁਟਕਾਰਾ ਦੇਣ ਵਾਲਾ ।
੮ ਈਸ਼ਵਰ, ਮਾਲਕ ।
੯ [ਮਾਇਆ ਦਾ ਧਵ (ਪਤੀ), ਵਿਸ਼ਨੂੰ] ਵਾਹਿਗੁਰੂ ।
੧੦ ਬੇਨਤੀ ਕਰਦਾ ਹੈ ।
੧੧ ਦਿਨ ਰਾਤ ਯਾਦ ਕਰੀਏ ।
੧੨ ਆਸਰਾ ।
੧੩ ਅਨੰਤ ਦਾ ਨਾਮ ਧਾਰਨ ਕੀਤਾ ਹੈ, ਇਹ ਹੀ ਹੈ ਮਾਲ ਮਿਲਖ ਭੰਡਾਰ । ਮਿਲਖ [ਅ. ਮਿਲਕ] ਜਾਇਦਾਦ ਜ਼ਿਮੀਂ ਦੀ ।
੧੪ [ਨਰ ਸਿੰਘ] ਵਾਹਿਗੁਰੂ ਦਾ ।
੧੫ ਖ਼ਜ਼ਾਨਾ ।
੧੬ ਅਨੰਤ ਰਸ ਰੂਪ ਰੰਗ ਉਹ ਬੀਠਲ (ਵਾਹਿਗੁਰੂ) ਆਪ ਹੈ । ਵੇਖੋ ਪੰ. ੮੫੫, ਫੁਟ ਨੋਟ § ।
੧੭ ਪਾਪ ।
੧੮ ਦੂਰ ਕਰਨ ਵਾਲਾ ।
੧੯ ਪ੍ਰਾਸਚਿਤ ਕਰਮ : ਵੇਖੋ ਪੰ ੮੨੪, ਨੋਟ ੩੦।
੨੦ ਡਰ ।
੨੧ ਦੂਰ ਕਰਨ ਵਾਲਾ ।
੨੨ ਚੋਜ ।
੨੩ ਹੇ ਪ੍ਰਿਥਾਂ ਦੇ ਪਤੀ ਹਰੀ !
੨੪ ਮੰਗਤੇ ।
੨੫ ਦਇਆ ਸਰੂਪ ।
੨੬ ਜਗਤ ਦਾ ਮਾਲਕ ।
੨੭ ਸਿਆਣਾ ।
੨੮ ਪ੍ਰਵਾਨ ਕਰਦਾ ਹੈ ।
੨੯ ਮੈਂ ।
੩੦ ਨਿਖਸਮਾ, ਜਿਸਨੂੰ ਪਨਾਹ ਦੇਣ ਵਾਲਾ ਮਾਲਕ ਕੋਈ ਨਹੀਂ ।
੩੧ ਬਲਿਹਾਰ ਹਾਂ ਗੁਰੂ ਤੋਂ ਜਿਸ ਨੇ ਨਾਮ ਪਕੀ ਤਰ੍ਹਾਂ ਸਮਝਾਇਆ ਹੈ ।
੩੨ ਸੁਖ ਅਨੰਦ ਹੋਇਆ ਅਤੇ ਸਾਰੀਆਂ ਮੁਰਾਦਾਂ ਪੂਰੀਆਂ ਹੋਈਆਂ ।
੩੩ ਈਰਖਾ, ਸਾੜਾ ।
੩੪ ਚਿਰ ਤੋਂ ਵਿਛੜੇ ਹੋਏ ।
੩੫ [ਸੰ. ਹਰਸ਼] ਖੁਸ਼ੀਆਂ । ਜਦ ਹਰੀ ਦੇ ਗੁਣਾਂ ਦੇ ਮਹਾਂ ਖੁਸ਼ੀ ਦੇ ਗੀਤ ਗਾਏ, ਤਾਂ ਸਹਜ ਅਵਸਥਾ ਦੇ ਸਭੇ ਅਨੰਦ ਤੇ ਖੁਸ਼ੀਆਂ ਹੋਈਆਂ। ਦੇਖੋ ਪੰ. ੭੪੧, ਨੋਟ ੨੧ ।
੩੬ ਰੁਣ (ਬਾਰੀਕ ਗਾਵਣ ਦੀ ਆਵਾਜ਼) ਅਤੇ ਝੁਣ (ਝਾਂਜਰਾਂ ਦੀ ਆਵਾਜ਼), ਭਾਵ ਮਿਠੀ ੨ ਆਵਾਜ਼ ਜੋ ਬਹੁਤ ਰਸਦਾਇਕ ਹੋਵੇ, ਆਤਮ ਮੰਡਲ ਦਾ ਸੰਗੀਤ ਜੋ ਖੁਸ਼ੀ ਦਾ ਰੂਪ ਹੈ। 'ਅਨਾਹਦ' ਲਈ ਦੇਖੋ ਪੰ ੭੬੭, ਫੁਟਨੋਟ *।
੩੭ ਸੰਤਾਂ ਦੇ ਘਰ, ਸੰਤਾਂ ਦੀ ਸੰਗਤ ਵਿਚ ।
੩੮ ਦੋਸ਼ ਨਾਸ ਕਰਨ ਵਾਲਾ ।
੩੯ ਗੁਰ-ਉਪਦੇਸ਼ ਦੁਆਰਾ ।
੪੦ ਅੰਮ੍ਰਿਤ ।
੪੧ ਚਰਨ ਕਮਲਾਂ ਵਿਚ ਲਗ ਕੇ ਜੋਗ ਆਦਿਕ ਕਰਮ ਸਭ ਸੰਪੂਰਨ ਹੁੰਦੇ ਹਨ ।
੪੨ ਦਿਆਲੂ ਪਿਆਰੇ ਦੀ ਪ੍ਰੇਮਾ ਭਗਤੀ ਸਾਰੇ ਦੁਖ ਦੂਰ ਕਰ ਦਿੰਦੀ ਹੈ ।
੪੩ [ਨਰ ਸਿੰਘ] ਵਾਹਿਗੁਰੂ ਨੂੰ ।
੪੪ ਬਹੁਤੇ ।
੪੫ ਸੁਖਾਂ ਦਾ ਖ਼ਜ਼ਾਨਾ ।
੪੬ ਦੂਰ ਕੀਤਾ ।
੪੭ ਜੀਭ ਦੁਆਰਾ ਉਚਾਰਿਆ ।
੪੮ ਨਜ਼ਰੀਂ

* ਹਰੀ-ਨਾਮ ਸਿਮਰਨ ਨਾਲ ਪਾਪ ਦੂਰ ਹੁੰਦੇ ਤੇ ਜੋਗ ਦਾਨ ਆਦਿ ਕਰਮਾਂ ਦਾ ਪੁੰਨ ਪ੍ਰਾਪਤ ਹੁੰਦਾ ਹੈ (੧), ਭਰਮ ਤੇ ਭਉ ਦੂਰ ਹੋ ਕੇ ਹਰ ਤਰ੍ਹਾਂ ਦਾ ਸੁਖ ਮਿਲਦਾ ਹੈ (੨), ਸੋਗ ਮੋਹ ਆਦਿ ਦੇ ਦੋਸ਼ ਦੂਰ ਹੁੰਦੇ ਹਨ (੩), ਅਤੇ ਹੁਕਮੀ ਬੰਦਾ ਬਣ ਕੇ ਸਭ ਆਸਾਂ ਪੂਰੀਆਂ ਹੁੰਦੀਆਂ ਅਤੇ ਜਨਮ ਮਰਨ ਕਟਿਆ ਜਾਂਦਾ ਹੈ (੪) ।

ਮਿਲਿ ਰਹੀਐ ਪ੍ਰਭ ਸਾਧ ਜਨਾ ਮਿਲਿ ਹਰਿ ਕੀਰਤਨੁ ਸੁਨੀਐ ਰਾਮ ॥ ਦਇਆਲ ਪ੍ਰਭੂ ਦਾਮੋਦਰ[੧] ਮਾਧੋ[੨] ਅੰਤੁ ਨ ਪਾਈਐ ਗੁਨੀਐ[੩] ਰਾਮ ॥ ਦਇਆਲ [੪]ਦੁਖ ਹਰ ਸਰਣਿ ਦਾਤਾ ਸਗਲ ਦੋਖ ਨਿਵਾਰਣੋ[੫] ॥ ਮੋਹ ਸੋਗ ਵਿਕਾਰ ਬਿਖੜੇ[੬] ਜਪਤ ਨਾਮ ਉਧਾਰਣੋ ॥ ਸਭਿ ਜੀਅ ਤਰੇ ਪ੍ਰਭੂ ਮੇਰੇ ਕਰਿ ਕਿਰਪਾ ਸਭ [੭]ਰੇਣ ਥੀਵਾ ॥ ਬਿਨਵੰਤਿ ਨਾਨਕ ਪ੍ਰਭ ਮਇਆ[੮] ਕੀਜੈ ਨਾਮੁ ਤੇਰਾ ਜਪਿ ਜੀਵਾ ॥ ੩ ॥ ਰਾਖਿ ਲੀਏ ਪ੍ਰਭਿ ਭਗਤ ਜਨਾ ਅਪਣੀ ਚਰਣੀ ਲਾਏ ਰਾਮ ॥ ਆਠ ਪਹਰ ਅਪਨਾ ਪ੍ਰਭੁ ਸਿਮਰਹ ਏਕੋ ਨਾਮੁ ਧਿਆਏ ਰਾਮ ॥ ਧਿਆਇ ਸੋ ਪ੍ਰਭੁ ਤਰੇ ਭਵਜਲ[੯] [੧੦]ਰਹੇ ਆਵਣ ਜਾਣਾ ॥ ਸਦਾ ਸੁਖੁ ਕਲਿਆਣ[੧੧] ਕੀਰਤਨੁ ਪ੍ਰਭ ਲਗਾ ਮੀਠਾ ਭਾਣਾ ॥ [੧੨]ਸਭ ਇਛ ਪੁੰਨੀ ਆਸ ਪੂਰੀ ਮਿਲੇ ਸਤਿਗੁਰ ਪੂਰਿਆ ॥ ਬਿਨਵੰਤਿ ਨਾਨਕ ਪ੍ਰਭਿ ਆਪਿ ਮੇਲੇ ਫਿਰਿ ਨਾਹੀ ਦੂਖ ਵਿਸੂਰਿਆ[੧੩] ॥ ੪ ॥ ੩ ॥ ਰਾਮਕਲੀ ਮਹਲਾ ੫ ਛੰਤ ॥ ਸਲੋਕੁ * ॥ [੧੪]ਚਰਨ ਕਮਲ ਸਰਣਾਗਤੀ ਅਨਦ ਮੰਗਲ ਗੁਣ ਗਾਮ ॥ ਨਾਨਕ ਪ੍ਰਭੁ ਆਰਾਧੀਐ ਬਿਪਤਿ ਨਿਵਾਰਣ ਰਾਮ ॥ ੧ ॥ ਛੰਤੁ ॥ ਪ੍ਰਭ ਬਿਪਤਿ ਨਿਵਾਰਣੋ ਤਿਸੁ ਬਿਨੁ ਅਵਰੁ ਨ ਕੋਇ ਜੀਉ ॥ ਸਦਾ ਸਦਾ ਹਰਿ ਸਿਮਰੀਐ [੧੫]ਜਲਿ ਥਲਿ ਮਹੀਅਲਿ ਸੋਇ ਜੀਉ ॥ ਜਲਿ ਥਲਿ ਮਹੀਅਲਿ ਪੂਰਿ ਰਹਿਆ ਇਕ ਨਿਮਖ[੧੬] ਮਨਹੁ ਨ ਵੀਸਰੈ ॥ ਗੁਰ ਚਰਨ ਲਾਗੇ ਦਿਨ ਸਭਾਗੇ ਸਰਬ ਗੁਣ ਜਗਦੀਸਰੈ[੧੭] ॥ ਕਰਿ ਸੇਵ ਸੇਵਕ [੧੮]ਦਿਨਸੁ ਰੈਣੀ ਤਿਸੁ ਭਾਵੈ ਸੋ ਹੋਇ ਜੀਉ॥ ਬਲਿ[੧੯] ਜਾਇ ਨਾਨਕ ਸੁਖਹ ਦਾਤੇ [੨੦]ਪਰਗਾਸੁ ਮਨਿ ਤਨਿ ਹੋਇ ਜੀਉ ॥ ੧ ॥ ਸਲੋਕੁ ॥ ਹਰਿ ਸਿਮਰਤ ਮਨੁ ਤਨੁ ਸੁਖੀ ਬਿਨਸੀ ਦੁਤੀਆ[੨੧] ਸੋਚ ॥ ਨਾਨਕ ਟੇਕ ਗੋਪਾਲ ਕੀ ਗੋਵਿੰਦ ਸੰਕਟ[੨੨] ਮੋਚ[੨੩] ॥ ੧ ॥ ਛੰਤੁ ॥ ਭੈ ਸੰਕਟ ਕਾਟੇ ਨਾਰਾਇਣ ਦਇਆਲ ਜੀਉ ॥ ਹਰਿ ਗੁਣ ਆਨੰਦ ਗਾਏ ਪ੍ਰਭ ਦੀਨਾਨਾਥ ਪ੍ਰਤਿਪਾਲ ਜੀਉ ॥ ਪ੍ਰਤਿਪਾਲ ਅਚੁਤ[੨੪] ਪੁਰਖੁ ਏਕੋ ਤਿਸਹਿ ਸਿਉ ਰੰਗੁ[੨੫] ਲਾਗਾ ॥ [੨੬]ਕਰ ਚਰਨ ਮਸਤਕੁ ਮੇਲਿ ਲੀਨੇ ਸਦਾ ਅਨਦਿਨੁ ਜਾਗਾ ॥ ਜੀਉ ਪਿੰਡੁ[੨੭] ਗ੍ਰਿਹੁ ਥਾਨੁ ਤਿਸ ਕਾ ਤਨੁ ਜੋਬਨੁ ਧਨੁ ਮਾਲੁ ਜੀਉ ॥ ਸਦ ਸਦਾ ਬਲਿ ਜਾਇ ਨਾਨਕ ਸਰਬ ਜੀਆ ਪ੍ਰਤਿਪਾਲ ਜੀਉ ॥ ੨ ॥ ਸਲੋਕੁ ॥ ਰਸਨਾ[੨੮] ਉਚਰੈ ਹਰਿ ਹਰੇ ਗੁਣ ਗੋਵਿੰਦ ਵਖਿਆਨ ॥ ਨਾਨਕ ਪਕੜੀ ਟੇਕ ਏਕ ਪਰਮੇਸਰੁ ਰਖੈ ਨਿਦਾਨ[੨੯] ॥ ੧ ॥ ਛੰਤੁ ॥ ਸੋ ਸੁਆਮੀ ਪ੍ਰਭੁ ਰਖਕੋ[੩੦] ਅੰਚਲਿ[੩੧] ਤਾ ਕੈ ਲਾਗੁ ਜੀਉ ॥ ਭਜੁ ਸਾਧੂ ਸੰਗਿ ਦਇਆਲ ਦੇਵ ਮਨ ਕੀ ਮਤਿ ਤਿਆਗੁ ਜੀਉ॥ ਇਕ ਓਟ ਕੀਜੈ ਜੀਉ ਦੀਜੈ ਆਸ ਇਕ [੩੨]ਧਰਣੀ ਧਰੈ॥

੧ [ਜਿਸ ਦੇ ਪੇਟ ਦਵਾਲੇ ਦਾਮ (ਰਸੀ) ਹੈ, ਕ੍ਰਿਸ਼ਨ] ਵਾਹਿਗੁਰੂ ।
੨ [ਮਾਇਆ ਦਾ ਧਵ (ਪਤੀ), ਵਿਸ਼ਨੂੰ] ਵਾਹਿਗੁਰੂ।
੩ ਗੁਣਾਂ ਦਾ ।
੪ ਦੁਖਾਂ ਦੇ ਦੂਰ ਕਰਨ ਵਾਲਾ ।
੫ ਦੂਰ ਕਰਨ ਵਾਲਾ।
੬ ਔਖੇ, ਔਖਾ ਕਰਨ ਵਾਲੇ ।
੭ ਚਰਨ-ਧੂੜੀ ਹੋ ਜਾਵਾਂ ।
੮ ਦਇਆ ।
੯ ਸੰਸਾਰ ਸਾਗਰ।
੧੦ ਜਨਮ ਮਰਨ ਮੁਕ ਗਏ।
੧੧ ਖ਼ੈਰੀਅਤ, ਸੁਖ ਸਾਂਦ ।
੧੨ ਸਾਰੀਆਂ ਮੁਰਾਦਾਂ ਪੂਰੀਆਂ ਹੋਈਆਂ ।
੧੩ ਝੇਰੇ ।
੧੪ ਗੁਰੂ ਦੇ ਪਵਿੱਤਰ ਚਰਨਾਂ ਦੀ ਓਟ ਲੈ ਕੇ ਹਰੀ ਦੇ ਅਨੰਦ-ਮੰਗਲ ਰੂਪ ਗੁਣ ਗਾਈਏ ।
੧੫ ਪਾਣੀ ਵਿਚ, ਸੁਕੀ ਧਰਤੀ ਵਿਚ ਅਤੇ ਧਰਤ ਅਸਮਾਨ ਦੇ ਵਿਚਕਾਰ ।
੧੬ ਅੱਖ ਦੇ ਫੋਰ ਜਿੰਨੇ ਸਮੇਂ ਲਈ ਭੀ ।
੧੭ ਜਗਤ ਦੇ ਈਸ਼ਰ (ਮਾਲਕ) ਦੇ।
੧੮ ਦਿਨ ਰਾਤ, ਭਾਵ ਸਦਾ ।
੧੯ ਬਲਿਹਾਰ, ਕੁਰਬਾਨ ।
੨੦ ਜੇ ਮੇਰੇ ਤਨ ਤੇ ਮਨ ਵਿਚ ਤੇਰਾ ਪ੍ਰਕਾਸ਼ ਹੋਵੇ ।
੨੧ ਦੂਸਰੀ । ਪਹਿਲੇ ਮਨ ਤਨ ਸੁਖੀ ਹੋ ਗਏ ਅਤੇ ਦੂਸਰੇ ਸੋਚ ਦੂਰ ਹੋਈ ।
੨੨ [ਸੰ.] ਦੁਖ, ਕਲੇਸ਼।
੨੩ ਮੋਚਣ ਵਾਲਾ, ਦੂਰ ਕਰਨ ਵਾਲਾ ।
੨੪ [ਸੰ. ਅਚ੍ਯੁਤ, ਨਾ ਹਿਲਣ ਵਾਲਾ] ਅਟੱਲ, ਅਬਿਨਾਸ਼ੀ ।
੨੫ ਪਿਆਰ ।
੨੬ ਉਸ ਦੇ ਚਰਨਾਂ ਉਤੇ ਕਰ (ਹਥ) ਤੇ ਮੱਥਾ ਧਰਨ ਤੇ ਉਸ ਨੇ ਮੇਲ ਲਿਆ ਅਤੇ ਜੀਵ ਸਦਾ ਲਈ ਜਾਗ ਪਿਆ ।
੨੭ ਸਰੀਰ ।
੨੮ ਜੀਭ ।
੨੯ ਓੜਕ ਨੂੰ ।
੩੦ ਰਖਿਕ, ਰਖਿਆ ਕਰਨ ਵਾਲਾ ।
੩੧ ਪੱਲੇ ।
੩੨ ਧਰਤੀ ਦੇ ਆਸਰੇ, ਵਾਹਿਗੁਰੂ ਦੀ ।

---

* ਸਲੋਕ ਵਿਚ ਛੰਤ ਦਾ ਤਤ ਸਾਰ ਦਿਤਾ ਹੁੰਦਾ ਹੈ । ਭਾਵ ਇਹ ਹੈ ਕਿ ਹਰੀ ਸਭ ਥਾਂ ਪੂਰਨ ਹੈ; ਜਦ ਉਸ ਦਾ ਨਾਮ ਮਨ ਤਨ ਵਿਚ ਪ੍ਰਕਾਸ਼ ਕਰੇ, ਤਾਂ ਸਭ ਬਿਪਤਾ ਦੂਰ ਹੋ ਜਾਂਦੀ ਹੈ (੧) । ਹਰੀ ਸਰਬ-ਨਿਧਾਨ ਹੋਣ ਕਰਕੇ ਸਭ ਦੀ ਪਾਲਨਾ ਕਰਦਾ ਹੈ, ਇਸ ਲਈ ਉਸ ਦੇ ਨਾਲ ਪ੍ਰੇਮ ਪਾਣ ਨਾਲ ਸਾਰੀਆਂ ਔਕੜਾਂ ਦੂਰ ਹੋ ਜਾਂਦੀਆਂ ਹਨ (੨) । ਹਰੀ ਪੂਰਨ ਤੇ ਸਦੀਵੀ ਪੁਰਖ ਹੋਣ ਕਰਕੇ ਹਰ ਸਮੇਂ ਰਖਿਆ ਕਰ ਸਕਦਾ ਹੈ, ਇਸ ਲਈ ਉਸੇ ਦੀ ਓਟ ਲੈਣੀ ਚਾਹੀਦੀ ਹੈ ਅਤੇ ਉਸੇ ਦੇ ਗੁਣ ਗਾਣੇ ਚਾਹੀਦੇ ਹਨ (੩) । ਹਰੀ ਸਭ ਦੇ ਅੰਦਰ ਵਸ ਕੇ ਸਭ ਇੱਛਾ ਪੂਰੀਆਂ ਕਰਨ ਦੇ ਸਮਰੱਥ ਹੈ, ਇਸ ਲਈ ਉਸ ਨੂੰ ਅੰਦਰ ਵਸਾਇਆ ਹੈ, ਜਿਸ ਨਾਲ ਸਾਰੀਆਂ ਮੁਰਾਦਾਂ ਪੂਰੀਆਂ ਹੋ ਗਈਆਂ ਹਨ (੪) ।

ਸਾਧ ਸੰਗੇ ਹਰਿਨਾਮ ਰੰਗੇ[1] ਸੰਸਾਰੁ ਸਾਗਰੁ ਸਭੁ ਤਰੇ ॥ ਜਨਮ ਮਰਣ ਬਿਕਾਰ ਛੂਟੇ ਫਿਰਿ ਨ ਲਾਗੈ ਦਾਗੁ[2] ਜੀਉ॥ ਬਲਿ ਜਾਇ ਨਾਨਕੁ ਪੁਰਖ ਪੂਰਨ ਥਿਰੁ ਜਾ ਕਾ ਸੋਹਾਗੁ[3] ਜੀਉ ॥ ੩ ॥ ਸਲੋਕੁ ॥ [4]ਧਰਮ ਅਰਥ ਅਰੁ ਕਾਮ ਮੋਖ ਮੁਕਤਿ ਪਦਾਰਥ ਨਾਥ ॥ ਸਗਲ ਮਨੋਰਥ ਪੂਰਿਆ ਨਾਨਕ ਲਿਖਿਆ ਮਾਥ ॥ ੧ ॥ ਛੰਤੁ ॥ [5]ਸਗਲ ਇਛ ਮੇਰੀ ਪੁੰਨੀਆ ਮਿਲਿਆ [6]ਨਿਰੰਜਨ ਰਾਇ ਜੀਉ ॥ ਅਨਦੁ ਭਇਆ ਵਡਭਾਗੀਹੋ ਗ੍ਰਿਹਿ ਪ੍ਰਗਟੇ ਪ੍ਰਭ ਆਇ ਜੀਉ ॥ ਗ੍ਰਿਹਿ ਲਾਲ ਆਏ [7]ਪੁਰਬਿ ਕਮਾਏ ਤਾ ਕੀ ਉਪਮਾ ਕਿਆ ਗਣਾ[8] ॥ ਬੇਅੰਤ ਪੂਰਨ [9]ਸੁਖ ਸਹਜ ਦਾਤਾ [10]ਕਵਨ ਰਸਨਾ ਗੁਣ ਭਣਾ ॥ ਆਪੇ ਮਿਲਾਏ [11]ਗਹਿ ਕੰਠਿ ਲਾਏ ਤਿਸੁ ਬਿਨਾ ਨਹੀ ਜਾਇ[12] ਜੀਉ ॥ ਬਲਿ ਜਾਇ ਨਾਨਕੁ ਸਦਾ ਕਰਤੇ ਸਭ ਮਹਿ ਰਹਿਆ ਸਮਾਇ ਜੀਉ ॥ ੪ ॥ ੪ ॥ ਰਾਗੁ ਰਾਮਕਲੀ ਮਹਲਾ ੫ * ॥ [13]ਰਣਝੁੰਝਨੜਾ ਗਾਉ ਸਖੀ ਹਰਿ ਏਕੁ ਧਿਆਵਹੁ ॥ ਸਤਿਗੁਰੁ ਤੁਮ ਸੇਵਿ ਸਖੀ ਮਨਿ ਚਿੰਦਿਅੜਾ[14] ਫਲੁ ਪਾਵਹੁ ॥

ਰਾਮਕਲੀ ਮਹਲਾ ੫ ਰੁਤੀ † ਸਲੋਕੁ

ੴ ਸਤਿਗੁਰ ਪ੍ਰਸਾਦਿ ‡ ॥ ਕਰਿ ਬੰਦਨ[15] ਪ੍ਰਭ ਪਾਰਬ੍ਰਹਮ ਬਾਛਉ[16] ਸਾਧਹ ਧੂਰਿ ॥ [17]ਆਪੁ ਨਿਵਾਰਿ ਹਰਿ ਹਰਿ ਭਜਉ ਨਾਨਕ ਪ੍ਰਭ ਭਰਪੂਰਿ ॥ ੧ ॥ ਕਿਲਵਿਖ[18] ਕਾਟਣ ਭੈ ਹਰਣ[19] ਸੁਖ ਸਾਗਰ ਹਰਿ ਰਾਇ ॥ ਦੀਨ ਦਇਆਲ ਦੁਖ ਭੰਜਨੋ[20] ਨਾਨਕ ਨੀਤ[21] ਧਿਆਇ ॥ ੨ ॥ ਛੰਤੁ ॥ ਜਸੁ ਗਾਵਹੁ ਵਡਭਾਗੀਹੋ ਕਰਿ ਕਿਰਪਾ ਭਗਵੰਤ ਜੀਉ ॥ ਰੁਤੀ ਮਾਹ[22] ਮੂਰਤ[23] ਘੜੀ ਗੁਣ ਉਚਰਤ ਸੋਭਾਵੰਤ ਜੀਉ ॥ [24]ਗੁਣ ਰੰਗਿ ਰਾਤੇ ਧੰਨਿ ਤੇ ਜਨ ਜਿਨੀ ਇਕ ਮਨਿ ਧਿਆਇਆ ॥ ਸਫਲ ਜਨਮੁ ਭਇਆ ਤਿਨ ਕਾ ਜਿਨੀ ਸੋ ਪ੍ਰਭੁ ਪਾਇਆ ॥ [25]ਪੁੰਨ ਦਾਨ ਨ ਤੁਲਿ ਕਿਰਿਆ ਹਰਿ ਸਰਬ ਪਾਪਾ ਹੰਤ[26] ਜੀਉ॥ ਬਿਨਵੰਤਿ ਨਾਨਕ ਸਿਮਰਿ ਜੀਵਾ ਜਨਮ ਮਰਣ ਰਹੰਤ[27] ਜੀਉ ॥ ੧ ॥ ਸਲੋਕ § ॥ ਉਦਮੁ[28] ਅਗਮੁ ਅਗੋਚਰੋ[29] ਚਰਨ ਕਮਲ ਨਮਸਕਾਰ ॥ [30]ਕਥਨੀ ਸਾ ਤੁਧੁ ਭਾਵਸੀ ਨਾਨਕ ਨਾਮ ਅਧਾਰ ॥ ੧ ॥ ਸੰਤ ਸਰਣਿ ਸਾਜਨ ਪਰਹੁ ਸੁਆਮੀ ਸਿਮਰਿ ਅਨੰਤ ॥ ਸੂਕੇ ਤੇ ਹਰਿਆ ਥੀਆ[31] ਨਾਨਕ ਜਪਿ ਭਗਵੰਤ ॥ ੨ ॥ ਛੰਤੁ ॥ ਰੁਤਿ ਸਰਸ[32] ਬਸੰਤ ਮਾਹ ਚੇਤੁ ਵੈਸਾਖ ਸੁਖ ਮਾਸੁ[33] ਜੀਉ ॥ ਹਰਿ ਜੀਉ ਨਾਹੁ[34] ਮਿਲਿਆ ਮਉਲਿਆ[35] ਮਨੁ ਤਨੁ ਸਾਸੁ ਜੀਉ ॥

੧ ਪ੍ਰੇਮ ਦੁਆਰਾ।
੨ ਦੋਸ਼।
੩ ਜੀਉਂਦਾ ਪਤੀ ਹੋਣ ਦਾ ਭਾਵ; ਸਦੀਵੀ ਪਤੀਪੁਣਾ।
੪ ਉਹ ਵਾਹਿਗੁਰੂ ਨਾਥ (ਮਾਲਕ) ਹੀ ਚਾਰ ਪਦਾਰਥ ਆਦਿਕ ਹੈ। ਦੇਖੋ ਪੰ. ੭੮੫, ਨੋਟ ੪।
੫ ਮੇਰੀਆਂ ਸਾਰੀਆਂ ਮੁਰਾਦਾਂ ਪੂਰੀਆਂ ਹੋ ਗਈਆਂ।
੬ ਨਿਰੰਜਨ (ਮਾਇਆ ਤੋਂ ਰਹਿਤ) ਰਾਜਾ, ਭਾਵ ਵਾਹਿਗੁਰੂ।
੭ ਪਹਿਲੋਂ ਦਾ ਲਿਖਿਆ ਹੁਕਮ ਵਰਤਿਆ।
੮ ਗਿਣਾਂ, ਦਸਾਂ।
੯ ਸਹਜ-ਸੁਖ ਦਾ ਦਾਤਾ। ਦੇਖੋ ਪੰ. ੭੪੧, ਨੋਟ ੨੧।
੧੦ ਕਿਹੜੀ ਜੀਭ ਨਾਲ ਉਸ ਦੇ ਗੁਣ ਉਚਾਰਨ ਕਰਾਂ?
੧੧ ਫੜ ਕੇ ਗਲੇ ਨਾਲ ਲਾਵੇ।
੧੨ ਥਾਂ, ਪਨਾਹ ਦੀ ਥਾਂ, ਓਟ।
੧੩ ਦੇਖੋ ਪ. ੬੨੫, ਨੋਟ ੩੬।
੧੪ ਇੱਛਤ, ਮੰਗਿਆ ਹੋਇਆ।
੧੫ ਨਮਸਕਾਰ।
੧੬ ਮੰਗਦਾ ਹਾਂ।
੧੭ ਆਪਾ ਭਾਵ ਦੂਰ ਕਰ ਕੇ।
੧੮ ਪਾਪ।
੧੯ ਦੂਰ ਕਰਨ ਵਾਲਾ।
੨੦ ਭੰਨਣ ਵਾਲਾ, ਦੂਰ ਕਰਨ ਵਾਲਾ।
੨੧ ਨਿੱਤ, ਸਦਾ।
੨੨ ਮਹੀਨੇ।
੨੩ ਮਹੂਰਤ, ਦੋ ਘੜੀ।
੨੪ ਹਰੀ-ਗੁਣਾਂ ਦੇ ਪ੍ਰੇਮ ਵਿਚ ਰੰਗੇ ਹੋਏ।
੨੫ ਹਰੀ-ਨਾਮ ਸਾਰੇ ਪਾਪ ਦੂਰ ਕਰਨ ਵਾਲਾ ਹੈ, ਇਸ ਦੇ ਬਰਾਬਰ ਪੁੰਨ ਦਾਨ ਆਦਿ ਕਰਮ ਨਹੀਂ ਹੋ ਸਕਦੇ।
੨੬ ਦੂਰ ਕਰਨ ਵਾਲਾ।
੨੭ ਮੁਕ ਜਾਂਦਾ ਹੈ।
੨੮ ਉਹ ਉਦਮ ਅਗੰਮ ਤੇ ਅਗੋਚਰ ਹੈ, ਭਾਵ ਉਹ ਉਦਮ ਇਲਾਹੀ ਹੈ, ਜਿਸ ਦੁਆਰਾ ਹਰੀ ਦੇ ਪਵਿੱਤਰ ਚਰਨਾਂ ਨੂੰ ਨਮਸਕਾਰ ਕੀਤਾ ਜਾਵੇ। (ਇਸ ਤੁਕ ਵਿਚ 'ਮਿਹਨਤ' ਦਾ ਜ਼ਿਕਰ ਹੈ, ਅਤੇ ਅਗਲੀ ਵਿਚ 'ਕਥਨੀ' ਦਾ।)
੨੯ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ, ਭਾਵ ਇਲਾਹੀ।
੩੦ ਗਲ ਬਾਤ ਤੈਨੂੰ ਉਹੋ ਚੰਗੀ ਲਗਦੀ ਹੈ ਜਿਸ ਵਿਚ ਤੇਰੇ ਨਾਮ ਦਾ ਆਸਰਾ ਹੋਵੇ।
੩੧ ਹੋਇਆ।
੩੨ [ਸਹਿਤ ਰਸ ਦੇ] ਅਨੰਦ-ਦਾਇਕ। 'ਰੁਤਿ ਆਈਲੇ ਸਰਸ ਬਸੰਤ ਮਾਹਿ' (ਬਸੰਤੁ ਮ: ੧)।
੩੩ ਮਹੀਨਾ।
੩੪ ਪਿਆਰਾ, ਪਤੀ।
੩੫ ਮੁੜ ਕੇ ਹਰਾ ਹੋ ਗਿਆ, (ਜਿਵੇਂ ਰੁਖ ਬਿਰਖ ਬਸੰਤ ਵਿਚ ਹਰੇ ਹੋ ਜਾਂਦੇ ਹਨ)।

---

* ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਇਸ ਸ਼ਬਦ ਦੀਆਂ ਕੇਵਲ ਦੋ ਤੁਕਾਂ ਦਿਤੀਆਂ ਹਨ, ਪਰ ਭਾਈ ਬੰਨੋ ਵਾਲੀ ਬੀੜ ਵਿਚ ਚਾਰ ਪਦਾਂ ਦਾ ਛੰਦ ਦਿਤਾ ਹੈ। ਮਜ਼ਮੂਨ ਬਾਲਕ ਹਰਿਗੋਬਿੰਦ ਜੀ ਦੀ ਖੁਸ਼ੀ ਵਿਚ ਧੰਨਵਾਦ ਹੈ।

† ਛੇ ਰੁਤਾਂ ਨੂੰ ਲੈ ਕੇ ਹਰ ਇਕ ਦੇ ਕੁਦਰਤੀ ਨਜ਼ਾਰੇ ਤੇ ਵਰਤੀਂਦੇ ਸੁਭਾ ਦੇ ਅਨੁਸਾਰ ਹਰੀ ਦਾ ਵਿਛੋੜਾ ਦੂਰ ਕਰਨ ਅਤੇ ਉਸ ਦੇ ਨਾਲ ਪ੍ਰੇਮ ਦੇ ਰਾਹੀਂ ਮੇਲ ਕਰਨ ਲਈ ਪ੍ਰੇਰਿਆ ਹੈ।

‡ ਭੂਮਿਕਾ ਦੇ ਤੌਰ ਤੇ ਕਹਿੰਦੇ ਹਨ ਕਿ ਹਰੀ ਨੂੰ ਕਿਸੇ ਖ਼ਾਸ ਰੁਤ ਵਿਚ ਗਾਉਣ ਦੀ ਥਾਂ ਨਿਤ ਗਾਉਣਾ ਚਾਹੀਦਾ ਹੈ। ਇਨ੍ਹਾਂ ਰੁਤਾਂ ਵਿਚ ਕੁਝ ਨਹੀਂ ਪਿਆ ਹੋਇਆ। ਰੁਤ ਓਹੀ ਸੁਹਾਵੀ ਹੈ ਜਿਸ ਵਿਚ ਹਰੀ ਦੇ ਗੁਣ ਗਾਏ ਜਾਣ।

§ ਸਲੋਕ ਵਿਚ ਸਮੁੱਚੇ ਤੌਰ ਤੇ ਅਤੇ ਛੰਤ ਵਿਚ ਖੋਲ੍ਹ ਕੇ ਇਕੋ ਗਲ ਦਸੀ ਹੈ ਕਿ ਜਿਵੇਂ ਬਸੰਤ ਵਿਚ ਸੁਕੇ ਰੁਖ ਫਿਰ ਹਰੇ ਹੋ ਜਾਂਦੇ ਹਨ, ਤਿਵੇਂ ਹਰੀ ਦੇ ਸਿਮਰਨ ਨਾਲ ਜਮ ਦੇ ਡਰ ਤੋਂ ਬੇ-ਫ਼ੀਤ ਹੋਈਆਂ ਜ਼ਿੰਦਗੀਆਂ ਮੁੜ ਆਸ ਤੇ ਸੁਖ ਦੀ ਹਾਲਤ ਵਿਚ ਆ ਕੇ ਪ੍ਰਫੁਲਤ ਹੋ ਜਾਂਦੀਆਂ ਹਨ।

ਘਰਿ ਨਾਹੁ[੧] ਨਿਹਚਲੁ ਅਨਦੁ ਸਖੀਏ [੨]ਚਰਨ ਕਮਲ ਪ੍ਰਫੁਲਿਆ ॥ ਸੁੰਦਰੁ ਸੁਘੜੁ ਸੁਜਾਣੁ ਬੇਤਾ[੩] ਗੁਣ ਗੋਵਿੰਦ ਅਮੁਲਿਆ[੪] ॥ ਵਡਭਾਗਿ ਪਾਇਆ ਦੁਖੁ ਗਵਾਇਆ ਭਈ ਪੂਰਨ ਆਸ ਜੀਉ ॥ ਬਿਨਵੰਤਿ ਨਾਨਕ ਸਰਣਿ ਤੇਰੀ ਮਿਟੀ ਜਮ ਕੀ ਤ੍ਰਾਸ[੫] ਜੀਉ ॥ ੨ ॥ ਸਲੋਕ * ॥ ਸਾਧਸੰਗਤਿ ਬਿਨੁ [੬]ਭ੍ਰਮਿ ਮੁਈ ਕਰਤੀ ਕਰਮ ਅਨੇਕ ॥ [੭]ਕੋਮਲ ਬੰਧਨ ਬਾਧੀਆ ਨਾਨਕ [੮]ਕਰਮਹਿ ਲੇਖ ॥੧॥ ਜੋ ਭਾਣੇ ਸੇ ਮੇਲਿਆ ਵਿਛੋੜੇ ਭੀ ਆਪਿ ॥ ਨਾਨਕ ਪ੍ਰਭ ਸਰਣਾਗਤੀ ਜਾ ਕਾ ਵਡ ਪਰਤਾਪੁ ॥ ੨ ॥ ਛੰਤੁ ॥ ਗ੍ਰੀਖਮ[੯] ਰੁਤਿ ਅਤਿ ਗਾਖੜੀ[੧੦] ਜੇਠ ਅਖਾੜੈ[੧੧] ਘਾਮ[੧੨] ਜੀਉ ॥ [੧੩]ਪ੍ਰੇਮ ਬਿਛੋਹੁ ਦੁਹਾਗਣੀ ਦ੍ਰਿਸਟਿ ਨ ਕਰੀ ਰਾਮ ਜੀਉ ॥ [੧੪]ਨਹ ਦ੍ਰਿਸਟਿ ਆਵੈ ਮਰਤ ਹਾਵੈ ਮਹਾ [੧੫]ਗਾਰਬਿ ਮੁਠੀਆ॥ ਜਲ ਬਾਝੁ ਮਛੁਲੀ ਤੜਫੜਾਵੈ ਸੰਗਿ ਮਾਇਆ ਰੁਠੀਆ[੧੬]॥ ਕਰਿ ਪਾਪ ਜੋਨੀ [੧੭]ਭੈ ਭੀਤ ਹੋਈ [੧੮]ਦੇਇ ਸਾਸਨ ਜਾਮ ਜੀਉ॥ ਬਿਨਵੰਤਿ ਨਾਨਕ ਓਟ ਤੇਰੀ ਰਾਖੁ [੧੯]ਪੂਰਨ ਕਾਮ ਜੀਉ ॥ ੩ ॥ ਸਲੋਕ † ॥ ਸਰਧਾ ਲਾਗੀ ਸੰਗਿ ਪ੍ਰੀਤਮੈ ਇਕੁ ਤਿਲੁ ਰਹਣੁ ਨ ਜਾਇ॥ ਮਨ ਤਨ ਅੰਤਰਿ ਰਵਿ ਰਹੇ ਨਾਨਕ [੨੦]ਸਹਜਿ ਸੁਭਾਇ ॥ ੧ ॥ [੨੧]ਕਰੁ ਗਹਿ ਲੀਨੀ ਸਾਜਨਹਿ ਜਨਮ ਜਨਮ ਕੇ ਮੀਤ॥ ਚਰਨਹ ਦਾਸੀ ਕਰਿ ਲਈ ਨਾਨਕ [੨੨]ਪ੍ਰਭ ਹਿਤ ਚੀਤ ॥ ੨ ॥ ਛੰਤੁ ॥ ਰੁਤਿ ਬਰਸੁ[੨੩] ਸੁਹੇਲੀਆ[੨੪] ਸਾਵਣ ਭਾਦਵੇ ਆਨੰਦ ਜੀਉ॥ [੨੫]ਘਣ ਉਨਵਿ ਵੁਠੇ ਜਲ ਥਲ ਪੂਰਿਆ ਮਕਰੰਦ ਜੀਉ॥ ਪ੍ਰਭ ਪੂਰਿ ਰਹਿਆ ਸਰਬ ਠਾਈ [੨੬]ਹਰਿਨਾਮ ਨਵਨਿਧਿ ਗ੍ਰਿਹ ਭਰੇ॥ ਸਿਮਰਿ ਸੁਆਮੀ ਅੰਤਰਜਾਮੀ[੨੭] ਕੁਲ ਸਮੂਹਾ ਸਭਿ ਤਰੇ ॥ [੨੮]ਪ੍ਰਿਅ ਰੰਗਿ ਜਾਗੇ ਨਹ ਛਿਦ੍ਰ ਲਾਗੇ ਕ੍ਰਿਪਾਲੁ ਸਦ ਬਖਸਿੰਦੁ ਜੀਉ॥ ਬਿਨਵੰਤਿ ਨਾਨਕ ਹਰਿ ਕੰਤੁ ਪਾਇਆ ਸਦਾ ਮਨਿ ਭਾਵੰਦੁ ਜੀਉ ॥ ੪ ॥ ਸਲੋਕ ‡ ॥ ਆਸ ਪਿਆਸੀ ਮੈ ਫਿਰਉ ਕਬ ਪੇਖਉ[੨੯] ਗੋਪਾਲ ॥ ਹੈ ਕੋਈ ਸਾਜਨੁ ਸੰਤ ਜਨੁ ਨਾਨਕ ਪ੍ਰਭ ਮੇਲਣਹਾਰ ॥ ੧ ॥ ਬਿਨੁ ਮਿਲਬੇ[੩੦] ਸਾਂਤਿ ਨ ਊਪਜੈ ਤਿਲੁ ਪਲੁ ਰਹਣੁ ਨ ਜਾਇ ॥ ਹਰਿ ਸਾਧਹ ਸਰਣਾਗਤੀ ਨਾਨਕ ਆਸ ਪੁਜਾਇ[੩੧] ॥ ੨ ॥ ਛੰਤੁ ॥ ਰੁਤਿ ਸਰਦ ਅਡੰਬਰੋ[੩੨] ਅਸੂ ਕਤਕੇ ਹਰਿ ਪਿਆਸ ਜੀਉ॥ ਖੋਜੰਤੀ ਦਰਸਨੁ ਫਿਰਤ ਕਬ ਮਿਲੀਐ ਗੁਣਤਾਸ[੩੩] ਜੀਉ ॥ ਬਿਨੁ ਕੰਤ ਪਿਆਰੇ ਨਹ ਸੂਖ ਸਾਰੇ[੩੪] ਹਾਰ ਕੰਙਣ ਧ੍ਰਿਗੁ ਬਨਾ[੩੫]॥ ਸੁੰਦਰਿ ਸੁਜਾਣਿ ਚਤੁਰਿ ਬੇਤੀ[੩੬] ਸਾਸ ਬਿਨੁ ਜੈਸੇ ਤਨਾ[੩੭]॥ ਈਤ ਉਤ ਦਹ ਦਿਸ ਅਲੋਕਨ[੩੮] ਮਨਿ ਮਿਲਨ ਕੀ ਪ੍ਰਭ ਪਿਆਸ ਜੀਉ ॥ ਬਿਨਵੰਤਿ ਨਾਨਕ ਧਾਰਿ ਕਿਰਪਾ ਮੇਲਹੁ ਪ੍ਰਭ ਗੁਣਤਾਸ[੩੩] ਜੀਉ ॥ ੫ ॥ ਸਲੋਕ॥

੧ ਪਤੀ ।
੨ ਪਵਿੱਤਰ ਚਰਨਾਂ ਨਾਲ ਛੋਹ ਕੇ ਹਿਰਦਾ-ਕਮਲ ਖਿੜ ਪਿਆ ਹੈ। 'ਕਮਲ' ਦੋਹਾਂ ਪਾਸੇ ਲਗਦਾ ਹੈ।
੩ ਜਾਨਣ ਵਾਲਾ ।
੪ ਅਮੋਲਕ ।
੫ ਡਰ ।
੬ ਭਟਕ ੨ ਮਰਦੀ ਰਹੀ ।
੭ ਮਾਇਆ ਮੋਹ ਦੇ ਨਾਜ਼ਕ ਬੰਧਨਾਂ ਦੀ ਬਧੀ ਹੋਈ ।
੮ ਕਰਮਾਂ ਦੇ ਲੇਖ ਅਨੁਸਾਰ ।
੯ ਗਰਮੀ ਦੀ ।
੧੦ ਕਠਿਨ, ਔਖਾ ਕਰਨ ਵਾਲੀ।
੧੧ ਅਸਾੜ੍ਹ ਦੀ, ਹਾੜ ਦੀ ।
੧੨ ਗਰਮੀ, ਹੁਸੜ ।
੧੩ ਪਿਆਰੇ ਪਤੀ ਦਾ ਵਿਛੋੜਾ ਹੈ ਛੁਟੜ ਨੂੰ ਜਿਸ ਵਲ ਹਰੀ-ਪਤੀ ਨਜ਼ਰ ਨਹੀਂ ਕਰਦਾ ।
੧੪ ਚੂੰਕਿ ਹਰੀ-ਪਤੀ ਨਹੀਂ ਦਿਸਦਾ, ਇਸ ਲਈ ਅਫ਼ਸੋਸ ਵਿਚ ਪਈ ਮਰਦੀ ਹੈ ।
੧੫ ਹੰਕਾਰ ਵਿਚ ਲੁਟੀ ਗਈ ਹੈ ।
੧੬ ਵਾਹਿਗੁਰੂ ਤੋਂ ਰੁਠੀ ਹੋਈ ।
੧੭ ਡਰੀ ਹੋਈ ।
੧੮ ਤਾੜਨਾ ਕਰਦੇ ਹਨ ਜਾਮ (ਜਮ) ।
੧੯ ਹੇ ਸਭ ਕਾਮਨਾ ਪੂਰਨ ਕਰਨ ਵਾਲੇ !
੨੦ ਕੁਦਰਤੀ ਤੌਰ ਤੇ ।
੨੧ ਹਥ ਫੜ ਕੇ ਆਪਣੇ ਵਲ ਕਰ ਲਈ ਸਜਣ ਨੇ, ਜੋ ਜਨਮਾਂ ਜਨਮਾਤ੍ਰਾਂ ਤੋਂ ਮਿਤਰ ਚਲਾ ਆਉਂਦਾ ਸੀ ।
੨੨ ਮਾਲਕ ਦੇ ਦਿਲੀ ਪਿਆਰ ਕਰਕੇ ।
੨੩ ਵਰਖਾ ।
੨੪ ਸੁਖਦਾਈ ।
੨੫ ਬਦਲ ਝੁਕ ਕੇ ਵਸੇ, ਅਤੇ ਜਲ ਥਲ ਭਰੇ ਗਏ ; ਹਰੀ ਭੀ ਜਲਾਂ ਥਲਾਂ ਨੂੰ ਇਸੇ ਤਰ੍ਹਾਂ ਪੂਰ ਰਿਹਾ ਹੈ, ਜਿਵੇਂ ਫੁਲਾਂ ਵਿਚ ਉਨ੍ਹਾਂ ਦੀ ਰਸ ਸਮਾਈ ਹੁੰਦੀ ਹੈ । 'ਜਲ ਥਲ' ਦੋਹਾਂ ਪਾਸੇ ਲਗਦਾ ਹੈ । ਮਕਰੰਦ=ਫੁਲਾਂ ਦੇ ਅੰਦਰ ਦਾ ਰਸ ।
੨੬ ਨਾਮ ਦੇ ਨੌਂ-ਨਿਧਿ ਨਾਲ ਹਿਰਦੇ ਰੂਪ ਘਰ ਭਰੀ ਰਹੇ ਹਨ । ਦੇਖੋ ਪੰ. ੭੫੦, ਫੁਟ ਨੋਟ ‡।
੨੭ ਅੰਦਰ ਦੀਆਂ ਜਾਨਣ ਵਾਲਾ ।
੨੮ ਪ੍ਰੀਤਮ ਦੇ ਪਿਆਰ ਵਿਚ ਜਾਗੇ ਤਾਂ ਕੋਈ ਦੋਸ਼ ਨਾ ਲਗਾ ।
੨੯ ਦੇਖਾਂ ।
੩੦ ਮਿਲਣ ਦੇ ।
੩੧ ਪੂਰੀ ਕਰ ।
੩੨ ਸਜ ਧਜ । ਸਰਦ ਰੁਤ ਦੀ ਸਜ ਧਜ ਆ ਬਣੀ ਹੈ, ਭਾਵ ਅਰੰਭ ਹੋਇਆ ਹੈ ।
੩੩ ਹਰੀ ਜੋ ਗੁਣਾਂ ਦਾ ਖ਼ਜ਼ਾਨਾ ਹੈ ।
੩੪ ਪਾਈਦੇ ।
੩੫ ਬਣੇ, ਸੰਵਾਰੇ ਹੋਏ ।
੩੬ ਜਾਨਣ ਵਾਲੀ, ਗਿਆਨਵਾਨ ।
੩੭ ਸਰੀਰ ।
੩੮ ਵੇਖਦੀ ਹਾਂ ।

---

* ਜੇਠ ਹਾੜ ਦੀ ਗਰਮੀ ਦਾ ਅਲੰਕਾਰ ਲੈ ਕੇ ਹਰੀ ਤੋਂ ਵਿਛੜੀਆਂ ਹੋਈਆਂ ਰੂਹਾਂ ਦਾ ਜ਼ਿਕਰ ਕਰਦੇ ਹਨ । ਗੁਰੂ ਦੀ ਅਗਵਾਈ ਨਾ ਹੋਣ ਕਰਕੇ ਮਨੁਖ ਤਰ੍ਹਾਂ ਤਰ੍ਹਾਂ ਦੇ ਕਰਮ-ਕਾਂਡ ਵਿਚ ਪਿਆ ਹੋਇਆ ਹਰੀ ਤੋਂ ਦੂਰ ਭਟਕਦਾ ਫਿਰਦਾ ਹੈ, ਅਤੇ ਚਪੇ ਚਪੇ ਤੇ ਮੌਤ ਦਾ ਡਰ ਮਹਿਸੂਸ ਕਰਦਾ ਹੈ ।

† ਸਾਵਣ ਭਾਦਰੋਂ ਦੀ ਸੋਹਣੀ ਰਸ-ਭਿੰਨੀ ਬਰਖਾ ਰੁਤ ਤੋਂ ਜੋ ਜੀ ਵਿਚ ਭਾਵ ਉਠਦਾ ਹੈ, ਉਹ ਪਿਆਰੇ ਦੇ ਮਿਲਣ ਲਈ ਚਾਅ ਹੈ । ਇਸ ਚਾਅ ਨੂੰ ਦੇਖ ਕੇ ਪੀਤਮ ਆਪ ਹੀ ਆਪਣੇ ਪ੍ਰੇਮੀ ਨੂੰ ਨਾਲ ਮਿਲਾ ਲੈਂਦਾ ਹੈ ।

‡ ਅਸੋ ਕਤੇ ਦੀ ਰੁਤ ਤੋਂ ਹਰੀ ਲਈ ਤਾਂਘ ਦਾ ਭਾਵ ਲੈਂਦੇ ਹਨ ।

* ਜਲਣਿ[੧] ਬੁਝੀ [੨]ਸੀਤਲ ਭਏ ਮਨਿ ਤਨਿ ਉਪਜੀ ਸਾਂਤਿ॥ ਨਾਨਕ ਪ੍ਰਭ ਪੂਰਨ ਮਿਲੇ ਦੁਤੀਆ[੩] ਬਿਨਸੀ ਭ੍ਰਾਂਤਿ[੪] ॥੧॥ [੫]ਸਾਧ ਪਠਾਏ ਆਪਿ ਹਰਿ ਹਮ ਤੁਮ ਤੇ ਨਾਹੀ ਦੂਰਿ॥ ਨਾਨਕ ਭ੍ਰਮ ਭੈ ਮਿਟਿ ਗਏ [੬]ਰਮਣ ਰਾਮ ਭਰਪੂਰਿ ॥ ੨ ॥ ਛੰਤੁ॥ ਰੁਤਿ ਸਿਸੀਅਰ[੭] ਸੀਤਲ ਹਰਿ ਪ੍ਰਗਟੇ ਮੰਘਰ ਪੋਹਿ ਜੀਉ॥ ਜਲਨਿ ਬੁਝੀ ਦਰਸੁ ਪਾਇਆ ਬਿਨਸੇ [੮]ਮਾਇਆ ਧ੍ਰੋਹ ਜੀਉ॥ ਸਭਿ ਕਾਮ ਪੂਰੇ ਮਿਲਿ ਹਜੂਰੇ ਹਰਿ ਚਰਣ ਸੇਵਕਿ ਸੇਵਿਆ॥ ਹਾਰ ਡੋਰ[੯] ਸੀਗਾਰ ਸਭਿ ਰਸ ਗੁਣ ਗਾਉ ਅਲਖ ਅਭੇਵਿਆ[੧੦]॥ ਭਾਉ ਭਗਤਿ ਗੋਵਿੰਦ ਬਾਂਛਤ[੧੧] ਜਮੁ ਨ [੧੨]ਸਾਕੈ ਜੋਹਿ ਜੀਉ॥ ਬਿਨਵੰਤਿ ਨਾਨਕ ਪ੍ਰਭਿ ਆਪਿ ਮੇਲੀ ਤਹ ਨ [੧੩]ਪ੍ਰੇਮ ਬਿਛੋਹ ਜੀਉ॥ ੬ ॥ ਸਲੋਕ † ॥ ਹਰਿ ਧਨੁ ਪਾਇਆ ਸੋਹਾਗਣੀ ਡੋਲਤ ਨਾਹੀ ਚੀਤ॥ [੧੪]ਸੰਤ ਸੰਜੋਗੀ ਨਾਨਕਾ ਗ੍ਰਿਹਿ ਪ੍ਰਗਟੇ ਪ੍ਰਭ ਮੀਤ ॥ ੧ ॥ ਨਾਦ[੧੫] ਬਿਨੋਦ[੧੬] ਅਨੰਦ ਕੋਡ[੧੭] ਪ੍ਰਿਅ ਪ੍ਰੀਤਮ ਸੰਗਿ ਬਨੇ॥ [੧੮]ਮਨ ਬਾਂਛਤ ਫਲ ਪਾਇਆ ਹਰਿ ਨਾਨਕ ਨਾਮ ਭਨੇ[੧੯] ॥੨॥ ਛੰਤੁ॥ ਹਿਮਕਰ[੨੦] ਰੁਤਿ ਮਨਿ ਭਾਵਤੀ ਮਾਘੁ ਫਗਣੁ ਗੁਣਵੰਤ ਜੀਉ॥ ਸਖੀ ਸਹੇਲੀ ਗਾਉ ਮੰਗਲੋ[੨੧] ਗ੍ਰਿਹਿ ਆਏ ਹਰਿ ਕੰਤ ਜੀਉ॥ ਗ੍ਰਿਹਿ ਲਾਲ ਆਏ ਮਨਿ ਧਿਆਏ ਸੇਜ ਸੁੰਦਰਿ ਸੋਹੀਆ॥ [੨੨]ਵਣੁ ਤ੍ਰਿਣੁ ਤ੍ਰਿਭਵਣ ਭਏ ਹਰਿਆ ਦੇਖਿ ਦਰਸਨ ਮੋਹੀਆ॥ ਮਿਲੇ ਸੁਆਮੀ [੨੩]ਇਛ ਪੁੰਨੀ ਮਨਿ ਜਪਿਆ ਨਿਰਮਲ ਮੰਤ[੨੪] ਜੀਉ॥ ਬਿਨਵੰਤਿ ਨਾਨਕ ਨਿਤ ਕਰਹੁ ਰਲੀਆ ਹਰਿ ਮਿਲੇ ਸ੍ਰੀਧਰ[੨੫] ਕੰਤ ਜੀਉ॥ ੭ ॥ ਸਲੋਕ ‡ ॥ ਸੰਤ ਸਹਾਈ ਜੀਅ ਕੇ ਭਵਜਲ[੨੬] ਤਾਰਣਹਾਰ ॥ ਸਭ ਤੇ ਊਚੇ ਜਾਣੀਅਹਿ ਨਾਨਕ ਨਾਮ ਪਿਆਰ ॥ ੧ ॥ ਜਿਨ ਜਾਨਿਆ ਸੇਈ ਤਰੇ ਸੇ ਸੂਰੇ ਸੇ ਬੀਰ[੨੭] ॥ ਨਾਨਕ ਤਿਨ ਬਲਿਹਾਰਣੈ ਹਰਿ ਜਪਿ ਉਤਰੇ ਤੀਰ[੨੮]॥ ੨ ॥ ਛੰਤੁ ॥ [੨੯]ਚਰਣ ਬਿਰਾਜਿਤ ਸਭ ਊਪਰੇ ਮਿਟਿਆ ਸਗਲ ਕਲੇਸੁ ਜੀਉ॥ ਆਵਣ ਜਾਵਣ ਦੁਖ ਹਰੇ ਹਰਿ ਭਗਤਿ ਕੀਆ ਪਰਵੇਸੁ ਜੀਉ॥ ਹਰਿ ਰੰਗਿ ਰਾਤੇ [੩੦]ਸਹਜਿ ਮਾਤੇ ਤਿਲੁ ਨ ਮਨ ਤੇ ਬੀਸਰੈ॥ ਤਜਿ ਆਪੁ[੩੧] ਸਰਣੀ ਪਰੇ ਚਰਨੀ ਸਰਬ ਗੁਣ ਜਗਦੀਸਰੈ[੩੨]॥ ਗੋਵਿੰਦ [੩੩]ਗੁਣ ਨਿਧਿ ਸ੍ਰੀਰੰਗ[੩੪] ਸੁਆਮੀ ਆਦਿ ਕਉ ਆਦੇਸੁ[੩੫] ਜੀਉ॥ ਬਿਨਵੰਤਿ ਨਾਨਕ ਮਇਆ[੩੬] ਧਾਰਹੁ ਜੁਗੁ ਜੁਗੋ ਇਕਵੇਸੁ ਜੀਉ॥ ੮ ॥ ੧ ॥ ੬ ॥ ੮ ॥

ਰਾਮਕਲੀ ਮਹਲਾ ੧ ਦਖਣੀ § ਓਅੰਕਾਰੁ

ੴ ਸਤਿਗੁਰ ਪ੍ਰਸਾਦਿ ॥ ੧ ॥ [੩੭]ਓਅੰਕਾਰਿ ਬ੍ਰਹਮਾ ਉਤਪਤਿ ॥ [੩੮]ਓਅੰਕਾਰੁ ਕੀਆ ਜਿਨਿ ਚਿਤਿ ॥ [੩੯]ਓਅੰਕਾਰਿ ਸੈਲ ਜੁਗ ਭਏ ॥

੧ ਸਾੜ, ਈਰਖਾ।
੨ ਠੰਢੇ ਹੋ ਗਏ।
੩ ਦ੍ਵੈਤ ਭਾਵ।
੪ ਭਰਮ। ਦ੍ਵੈਤ ਭਾਵ ਦਾ ਭਰਮ ਦੂਰ ਹੋ ਗਿਆ।
੫ ਵਾਹਿਗੁਰੂ ਨੇ ਆਪ ਸਤਿਗੁਰੁ-ਸਾਧ ਭੇਜੇ ਹਨ ਇਹ ਦਸਣ ਲਈ ਕਿ ਉਹ ਹਮਾਤੜਾਂ ਤੁਮਾਤੜਾਂ ਤੋਂ ਦੂਰ ਨਹੀਂ ਹੈ। ਹਮ ਤੁਮ [ਫ਼ਾ. ਹਮਾ ਓ ਤੁਮਾ] ਸਾਧਾਰਨ ਲੋਕ, ਆਮ ਲੋਕ।
੬ ਸਿਮਰਨ ਨਾਲ ਉਸ ਭਰਪੂਰ ਹਰੀ ਨੂੰ।
੭ ਸਿਆਲ।
੮ ਮਾਇਆ ਦੇ ਧੋਖੇ।
੯ [ਤਾਗਾ] ਇਕ ਕਿਸਮ ਦਾ ਗਹਿਣਾ, ਜੋ ਹਥ ਨਾਲ ਜਾਂ ਬਾਹੂ ਨਾਲ ਬਧਾ ਜਾਂਦਾ ਹੈ।
੧੦ ਅਭੇਵ ਦੇ। ਅਭੇਵ=ਜਿਸ ਦਾ ਭੇਦ ਨਹੀਂ ਪਾਇਆ ਜਾ ਸਕਦਾ।
੧੧ ਮੰਗਦਿਆਂ।
੧੨ ਦੁਖ ਨਹੀਂ ਦੇ ਸਕਦਾ।
੧੩ ਪ੍ਰੇਮ ਸਰੂਪ ਹਰੀ ਤੋਂ ਵਿਛੋੜਾ।
੧੪ ਸੰਤ-ਗੁਰੂ ਦੇ ਮਿਲਣ ਨਾਲ ਘਰ (ਦਿਲ) ਵਿਚ ਪ੍ਰਭੂ-ਸਜਣ ਜੀ ਆ ਜ਼ਾਹਿਰ ਹੋਏ (ਦਿਸ ਪਏ)।
੧੫ ਗਾਣੇ।
੧੬ ਵੇਖਣ ਵਾਲੀਆਂ ਚੀਜ਼ਾਂ ਦੇ ਸਵਾਦ, ਤਮਾਸ਼ੇ।
੧੭ ਕੌਤਕ। ਦੇਖੋ "ਨਾਦ ਬਿਨੋਦ ਕੋਡ ਅਨੰਦੁ" (ਜਪੁ)।
੧੮ ਮਨ-ਮੰਗੇ।
੧੯ ਉਚਾਰਨ ਤੇ।
੨੦ [ਹਿਮ=ਬਰਫ਼; ਕਰ=ਕਰਨ ਵਾਲੀ] ਪਛੇਤ੍ਰੀ ਸਰਦੀ ਜਦੋਂ ਪੰਜਾਬ ਦੇ ਪਹਾੜਾਂ ਤੇ ਬਰਫ਼ ਪੈਂਦੀ ਹੈ, ਜਾਂ ਕਈ ਵੇਰ ਗੜਾ ਵਰ੍ਹਦਾ ਹੈ।
੨੧ ਖ਼ੁਸ਼ੀ ਦਾ ਗੀਤ।
੨੨ ਜੰਗਲ, ਘਾਹ ਬੂਟੇ ਅਤੇ ਤਿੰਨੇ ਭਵਣ (ਸਾਰਾ ਜਹਾਨ)।
੨੩ ਮੁਰਾਦ ਪੂਰੀ ਹੋਈ।
੨੪ ਮੰਤਰ, ਨਾਮ-ਮੰਤਰ।
੨੫ [ਸ੍ਰੀ (ਲਛਮੀ) ਦਾ ਆਸਰਾ, ਵਿਸ਼ਨੂੰ] ਵਾਹਿਗੁਰੂ।
੨੬ ਸੰਸਾਰ ਸਾਗਰ।
੨੭ ਬਹਾਦੁਰ।
੨੮ ਕੰਢਾ; ਸੰਸਾਰ ਸਾਗਰ ਤੋਂ ਪਾਰ।
੨੯ ਹਰੀ ਦੇ ਚਰਨ ਜੋ ਸਭ ਦੇ ਉਪਰ ਹਨ (ਭਾਵ ਜਿਨ੍ਹਾਂ ਦਾ ਸਭ ਆਦਰ ਕਰਦੇ ਹਨ) ਮਨ ਵਿਚ ਬਿਰਾਜਨ ਨਾਲ ਸਾਰਾ ਦੁਖ ਦੂਰ ਹੋ ਗਿਆ।
੩੦ ਅਡੋਲ ਪਿਆਰ ਵਿਚ ਮਤਿਆਂ ਨੂੰ। 'ਸਹਜ' ਦੇ ਅਰਥ ਲਈ ਦੇਖੋ ਪੰ. ੪੨੮, ਨੋਟ ੯।
੩੧ ਆਪਾ ਭਾਵ।
੩੨ ਜਗਤ ਦੇ ਈਸ਼ਰ (ਵਾਹਿਗੁਰੂ) ਪਾਸ।
੩੩ ਗੁਣਾਂ ਦਾ ਭੰਡਾਰ।
੩੪ [ਸ੍ਰੀ (ਲਛਮੀ) ਨਾਲ ਰੰਗ ਕਰਨ ਵਾਲਾ, ਵਿਸ਼ਨੂੰ] ਵਾਹਿਗੁਰੂ।
੩੫ ਪ੍ਰਨਾਮ, ਨਮਸਕਾਰ।
੩੬ ਕ੍ਰਿਪਾ।
੩੭ ਵਾਹਿਗੁਰੂ ਤੋਂ ਬ੍ਰਹਮਾ ਦੀ ਉਤਪਤੀ ਹੋਈ।
੩੮ ਜਿਸ ਬ੍ਰਹਮਾ ਨੇ ਓਅੰਕਾਰ ਨੂੰ ਚਿਤ ਵਿਚ ਆਂਦਾ।
੩੯ ਓਸੇ ਹਰੀ ਤੋਂ ਪਹਾੜ ਤੇ ਸਮੇਂ ਦੀਆਂ ਵੰਡਾਂ ਹੋਈਆਂ।

---

* ਸਿਆਲ ਦੀ ਰੁਤ ਤੋਂ ਹਰੀ ਦੇ ਮੇਲ ਦੀ ਠੰਢ ਲੈਂਦੇ ਹਨ, ਜਿਸ ਵਿਚ ਸਭ ਵਿਛੋੜੇ ਦੇ ਸਾੜੇ ਦੂਰ ਹੋ ਜਾਂਦੇ ਹਨ।

† ਮੌਸਮ ਖੁਲ੍ਹਣ ਤੇ ਫਿਰ ਹਰੀ ਦੇ ਮੇਲ ਦੀ ਖ਼ੁਸ਼ੀ ਮਨਾਉਂਦੇ ਹਨ।

‡ ਗੁਰੂ ਦਾ ਧੰਨਵਾਦ ਕਰਦੇ ਹਨ ਕਿ ਜਿਨ੍ਹਾਂ ਦੇ ਲੜ ਲਗ ਕੇ ਹਰੀ ਨਾਲ ਮੇਲ ਹੋਇਆ, ਅਤੇ ਬਾਵਜੂਦ ਰੁਤਾਂ ਦੇ ਬਦਲਣ ਦੇ ਹਰੀ ਨੂੰ 'ਜੁਗੁ ਜੁਗੋ ਇਕ ਵੇਸੁ' ਦੇਖਿਆ।

§ ਦਖਣੀ ਤਰਜ਼ ਦੀ ਰਾਮਕਲੀ, ਜਿਵੇਂ ਪ੍ਰਭਾਤੀ ਦਖਣੀ, ਵਡਹੰਸ ਦਖਣੀ, ਬਿਲਾਵਲ ਦਖਣੀ, ਮਾਰੂ ਦਖਣੀ। ਏਸੇ ਤਰ੍ਹਾਂ ਪੂਰਬੀ ਢੰਗ ਦੀ ਗੌੜੀ, ਜਾਂ ਮਲਵਈ ਰੰਗ ਦੀ ਗੌੜੀ ਜਿਸਨੂੰ 'ਗਉੜੀ ਮਾਲਵਾ' ਕਰਕੇ ਲਿਖਿਆ ਹੈ। 'ਦਖਣੀ' ਲਫ਼ਜ਼ ਦਾ ਰਾਗ ਰਾਮਕਲੀ ਨਾਲ ਸੰਬੰਧ ਹੈ, 'ਓਅੰਕਾਰ' ਨਾਲ ਨਹੀਂ। ਕਈਆਂ ਬੀੜਾਂ ਵਿਚ ਪਾਠ ਭੀ 'ਦਖਣੀ। ਓਅੰਕਾਰੁ' ਹੈ। 'ਓਅੰਕਾਰੁ' ਬਾਣੀ ਦਾ ਨਾਮ ਹੈ, ਕਿਉਂਕਿ ਇਸ ਬਾਣੀ ਵਿਚ ਹਰੀ-ਓਅੰਕਾਰ ਦਾ ਜ਼ਿਕਰ ਆਉਂਦਾ ਹੈ। ਇਹ ਬਾਣੀ ੫੨ ਅੱਖਰ ਲੈ ਕੇ ਪਟੀ ਦੀ ਤਰਜ਼ ਤੇ ਲਿਖੀ ਗਈ ਹੈ। ਮੁਹਾਰਨੀ ਵਿਚ ਪਹਿਲਾਂ 'ਓਅੰ ਸਿਧਙ ਇਈ ਉਊ ਰਿਰੀ ਲਲੀ' ਬੋਲਦੇ ਹਨ। ਇਥੇ ਭੀ ਓਵੇਂ ਕੀਤਾ ਗਿਆ ਹੈ। ਅੰਤ ਵਿਚ 'ਪਟੀ' ਸ਼ਬਦ ਭੀ ਆਉਂਦਾ ਹੈ।

¶ ਸਭ ਸ੍ਰਿਸ਼ਟੀ, ਬਲਕਿ ਇਸ ਦਾ ਅਖੌਤੀ ਰਚਨਹਾਰ ਬ੍ਰਹਮਾ ਭੀ ਹਰੀ ਨੇ ਬਣਾਇਆ (੧)।

ਓਅੰਕਾਰਿ ਬੇਦ ਨਿਰਮਏ[੧] ॥ [੨]ਓਅੰਕਾਰਿ ਸਬਦਿ ਉਧਰੇ ॥ ਓਅੰਕਾਰਿ ਗੁਰਮੁਖਿ[੩] ਤਰੇ ॥ [੪]ਓਨਮ ਅਖਰ ਸੁਣਹੁ ਬੀਚਾਰੁ ॥ ਓਨਮ ਮਖਰੁ [੫]ਤ੍ਰਿਭਵਣ ਸਾਰੁ ॥ ੧ * ॥ ਸੁਣਿ ਪਾਡੇ ਕਿਆ ਲਿਖਹੁ ਜੰਜਾਲਾ ॥ [੬]ਲਿਖੁ ਰਾਮਨਾਮ ਗੁਰਮੁਖਿ ਗੋਪਾਲਾ ॥ ੧ ॥ ਰਹਾਉ ॥ [੭]ਸਸੈ ਸਭੁ ਜਗੁ ਸਹਜਿ ਉਪਾਇਆ ਤੀਨਿ ਭਵਨ ਇਕ ਜੋਤੀ ॥ ਗੁਰਮੁਖਿ[੮] ਵਸਤੁ[੯] ਪਰਾਪਤਿ ਹੋਵੈ ਚੁਣਿ ਲੈ ਮਾਣਕ ਮੋਤੀ ॥ ਸਮਝੈ ਸੂਝੈ ਪੜਿ ਪੜਿ ਬੂਝੈ ਅੰਤਿ[੧੦] ਨਿਰੰਤਰਿ[੧੧] ਸਾਚਾ ॥ ਗੁਰਮੁਖਿ[੮] ਦੇਖੈ ਸਾਚੁ ਸਮਾਲੇ ਬਿਨੁ ਸਾਚੇ ਜਗੁ ਕਾਚਾ ॥ ੨ ॥ ਧਧੈ ਧਰਮੁ ਧਰੇ ਧਰਮਾਪੁਰਿ[੧੨] ਗੁਣਕਾਰੀ [੧੩]ਮਨੁ ਧੀਰਾ ॥ ਧਧੈ ਧੂਲਿ[੧੪] ਪੜੈ ਮੁਖਿ ਮਸਤਕਿ ਕੰਚਨ ਭਏ ਮਨੂਰਾ[੧੫] ॥ [੧੬]ਧਨੁ ਧਰਣੀਧਰੁ ਆਪਿ ਅਜੋਨੀ ਤੋਲਿ ਬੋਲਿ ਸਚੁ ਪੂਰਾ ॥ ਕਰਤੇ ਕੀ ਮਿਤਿ[੧੭] ਕਰਤਾ ਜਾਣੈ ਕੈ[੧੮] ਜਾਣੈ ਗੁਰੁ ਸੂਰਾ ॥ ੩ ॥ [੧੯]ਙਿਆਨੁ ਗਵਾਇਆ ਦੂਜਾ ਭਾਇਆ ਗਰਬਿ[੨੦] ਗਲੇ ਬਿਖੁ ਖਾਇਆ ॥ ਗੁਰ ਰਸੁ ਗੀਤ ਬਾਦ[੨੧] ਨਹੀ ਭਾਵੈ ਸੁਣੀਐ ਗਹਿਰ ਗੰਭੀਰੁ ਗਵਾਇਆ ॥ ਗੁਰਿ ਸਚੁ ਕਹਿਆ ਅੰਮ੍ਰਿਤੁ ਲਹਿਆ[੨੨] ਮਨਿ ਤਨਿ ਸਾਚੁ ਸੁਖਾਇਆ ॥ ਆਪੇ ਗੁਰਮੁਖਿ[੮] ਆਪੇ ਦੇਵੈ ਆਪੇ ਅੰਮ੍ਰਿਤੁ ਪੀਆਇਆ ॥ ੪ ॥ ਏਕੋ ਏਕੁ ਕਹੈ ਸਭੁ ਕੋਈ ਹਉਮੈ ਗਰਬੁ[੨੦] ਵਿਆਪੈ ॥ ਅੰਤਰਿ ਬਾਹਰਿ ਏਕੁ ਪਛਾਣੈ ਇਉ [੨੩]ਘਰੁ ਮਹਲੁ ਸਿਞਾਪੈ ॥ ਪ੍ਰਭੁ ਨੇੜੈ ਹਰਿ ਦੂਰਿ ਨ ਜਾਣਹੁ [੨੪]ਏਕੋ ਸ੍ਰਿਸਟਿ ਸਬਾਈ ॥ ਏਕੰਕਾਰੁ ਅਵਰੁ ਨਹੀ ਦੂਜਾ ਨਾਨਕ ਏਕੁ ਸਮਾਈ ॥ ੫ ॥ ਇਸੁ ਕਰਤੇ ਕਉ [੨੫]ਕਿਉ ਗਹਿ ਰਾਖਉ [੨੬]ਅਫਰਿਓ ਤੁਲਿਓ ਨ ਜਾਈ ॥ ਮਾਇਆ ਕੇ ਦੇਵਾਨੇ[੨੭] ਪ੍ਰਾਣੀ ਝੂਠਿ ਠਗਉਰੀ[੨੮] ਪਾਈ ॥ ਲਬਿ ਲੋਭਿ ਮੁਹਤਾਜਿ[੨੯] ਵਿਗੂਤੇ[੩੦] [੩੧]ਇਬ ਤਬ ਫਿਰਿ ਪਛੁਤਾਈ ॥ ਏਕੁ ਸਰੇਵੈ[੩੨] ਤਾ [੩੩]ਗਤਿ ਮਿਤਿ ਪਾਵੈ ਆਵਣੁ ਜਾਣੁ ਰਹਾਈ[੩੪] ॥ ੬ ॥ ਏਕੁ ਅਚਾਰੁ ਰੰਗੁ ਇਕੁ ਰੂਪੁ ॥ ਪਉਣ ਪਾਣੀ ਅਗਨੀ ਅਸਰੂਪੁ[੩੫] ॥ ਏਕੋ ਭਵਰੁ[੩੬] ਭਵੈ ਤਿਹੁ ਲੋਇ ॥ ਏਕੋ ਬੂਝੈ ਸੂਝੈ ਪਤਿ ਹੋਇ ॥ ਗਿਆਨੁ ਧਿਆਨੁ ਲੇ ਸਮਸਰਿ[੩੭] ਰਹੈ ॥ [੩੮]ਗੁਰਮੁਖਿ ਏਕੁ ਵਿਰਲਾ ਕੋ ਲਹੈ ॥ ਜਿਸ ਨੋ ਦੇਇ ਕਿਰਪਾ ਤੇ ਸੁਖੁ ਪਾਏ ॥ ਗੁਰੂ ਦੁਆਰੈ ਆਖਿ ਸੁਣਾਏ ॥ ੭ ॥ [੩੯]ਊਰਮ ਧੂਰਮ ਜੋਤਿ ਉਜਾਲਾ ॥ ਤੀਨਿ ਭਵਣ ਮਹਿ ਗੁਰ ਗੋਪਾਲਾ ॥ [੪੦]ਊਗਵਿਆ ਅਸਰੂਪੁ ਦਿਖਾਵੈ ॥ ਕਰਿ ਕਿਰਪਾ ਅਪੁਨੈ ਘਰਿ[੪੧] ਆਵੈ ॥ ਊਨਵਿ[੪੨] ਬਰਸੈ [੪੩]ਨੀਝਰ ਧਾਰਾ ॥ ॥ ਊਤਮ ਸਬਦਿ ਸਵਾਰਣਹਾਰਾ ॥ ਇਸੁ ਏਕੇ ਕਾ ਜਾਣੈ ਭੇਉ[੪੪] ॥ [੪੫]ਆਪੇ ਕਰਤਾ ਆਪੇ ਦੇਉ ॥ ੮ ॥ ਉਗਵੈ ਸੂਰੁ ਅਸੁਰ[੪੬] ਸੰਘਾਰੈ ॥ [੪੭]ਊਚਉ ਦੇਖਿ ਸਬਦਿ ਬੀਚਾਰੈ ॥ ਊਪਰਿ ਆਦਿ ਅੰਤਿ ਤਿਹੁ ਲੋਇ ॥ ਆਪੇ ਕਰੈ ਕਥੈ ਸੁਣੈ

੧ [ਸੰ. ਨਿਰਮਾਣ (ਨਿੰਮਣ)=ਰਚਣਾ] ਉਤਪਤ ਹੋਏ, ਬਣੇ।
੨ ਓਅੰਕਾਰ ਤੋਂ ਹੀ ਸ਼ਬਦ ਦੁਆਰਾ ਤਰੇ।
੩ ਗੁਰੂ ਨੂੰ ਮੰਨਣ ਵਾਲੇ।
੪ 'ਓਅੰ' ਅਖਰ ਦਾ ਭਾਵ ਸੁਣੋ। 'ਓਨਮ' ਓਮਨਮੋ ਦਾ ਸੰਖੇਪ ਹੈ। ਪਟੀਆਂ ਤੇ ਲਿਖਿਆ ਜਾ ਕੇ ਇਕ ਅੱਖਰ ਸਮਝਿਆ ਜਾਂਦਾ ਹੈ, ਭਾਵੇਂ ਕਈ ਅੱਖਰਾਂ ਦਾ ਸਮੁਦਾਇ ਹੈ। ਇਥੇ ਇਸ ਨੂੰ ਇਕ ਅੱਖਰ ਕਰਕੇ ਕਿਹਾ ਹੈ।
੫ ਉਹ ਤਿੰਨ ਲੋਕਾਂ ਦਾ ਤੱਤ ਹੈ।
੬ ਗੁਰਾਂ ਦਵਾਰੇ ਗੋਪਾਲ ਦਾ ਰਾਮ-ਨਾਮ ਲਿਖੋ।
੭ ਸਸੇ ਅੱਖਰ ਦਵਾਰਾ ਕਹਿੰਦੇ ਹਨ ਕਿ ਸਾਰਾ ਜਗਤ ਉਸ ਨੇ ਸਹਿਜੇ ਹੀ ਪੈਦਾ ਕੀਤਾ ਅਤੇ ਤਿੰਨ ਲੋਕਾਂ ਵਿਚ ਇਕੋ ਜੋਤ ਧਰੀ।
੮ ਗੁਰੂ ਦੁਆਰੇ।
੯ ਜੋਤਿ (ਨਾਮ) ਵਸਤ, ਨਾਮ ਪਦਾਰਥ।
੧੦ ਅੰਦਰ।
੧੧ ਚੰਗੀ ਤਰ੍ਹਾਂ ਅੰਦਰ, ਹਿਰਦੇ ਵਿਚ।
੧੨ ਸਤਸੰਗ ਵਿਚ।
੧੩ ਧੀਰਜ ਦਿੰਦਾ ਹੈ ਮਨ ਨੂੰ।
੧੪ ਧੂੜ।
੧੫ ਨਿਕੰਮਾ ਲੋਹਾ। ਸਤਸੰਗ ਦੀ ਧੂੜ ਜਦ ਮਥੇ ਅਤੇ ਮੂੰਹ ਤੇ ਪੈਂਦੀ ਹੈ ਤਾਂ ਮਨੂਰ ਵੀ ਸੋਨਾ ਹੁੰਦਾ ਹੈ, ਭਾਵ ਮਾੜਾ ਪੁਰਸ਼ ਚੰਗਾ ਹੋ ਜਾਂਦਾ ਹੈ।
੧੬ ਧੰਨ ਹੈ ਉਹ ਧਰਨੀ-ਧਰ (ਧਰਤੀ ਦਾ ਸਹਾਰਾ ਵਾਹਿਗੁਰੂ)।
੧੭ ਅੰਦਾਜ਼ਾ।
੧੮ ਜਾਂ। ਜਾਂ ਗੁਰੂ ਸੂਰਮਾ ਜਾਣਦਾ ਹੈ।
੧੯ ਦ੍ਵੈਤ ਭਾਵ ਦੁਆਰਾ ਗਿਆਨ ਗੁਆ ਲਿਆ।
੨੦ ਹੰਕਾਰ ਵਿਚ।
੨੧ ਫ਼ਜ਼ੂਲ। ਗੁਰੂ ਦੇ ਗੀਤਾਂ ਦਾ ਰਸ ਫ਼ਜ਼ੂਲ ਸਮਝਦਾ ਹੈ ਤੇ ਬਚਨਾਂ ਨੂੰ ਸੁਣਨਾ ਨਹੀਂ ਚਾਹੁੰਦਾ, ਗਹਿਰ-ਗੰਭੀਰਤਾ ਗੁਆ ਲੈਂਦਾ ਹੈ।
੨੨ ਪ੍ਰਾਪਤ ਕੀਤਾ।
੨੩ ਹਰੀ ਦਾ ਮਹਿਲ, ਹਜ਼ੂਰੀ।
੨੪ ਸਾਰੀ ਸ੍ਰਿਸ਼ਟੀ ਵਿਚ ਇਕ ਹਰੀ ਹੈ।
੨੫ ਕਿਵੇਂ ਫੜ ਕੇ ਰਖਾਂ ?
੨੬ ਨਾ ਫੜਿਆ ਜਾਂਦਾ ਤੇ ਨਾ ਤੋਲਿਆ ਜਾਂਦਾ ਹੈ।
੨੭ ਮਸਤ ਹੋਏ ਨੂੰ।
੨੮ ਠਗਮੂਰੀ, ਬੂਟੀ ਜੋ ਠਗ ਲੋਕ ਰਾਹੀਆਂ ਨੂੰ ਖੁਆ ਕੇ ਬੇਹੋਸ਼ ਕਰਦੇ ਹਨ। ਮਾਇਆ ਠਗਣ ਵਾਲੀ ਨੂੰ ਠਗਉਰੀ ਕਿਹਾ ਹੈ।
੨੯ ਲੋੜਾਂ ਵਿਚ।
੩੦ ਖ਼ਰਾਬ ਹੁੰਦੇ ਹਨ।
੩੧ ਹੁਣ ਵੀ ਤੇ ਫੇਰ ਵੀ, ਭਾਵ ਸਦਾ।
੩੨ ਸੇਵੇ, ਪੂਜੇ।
੩੩ ਗਤੀ ਦਾ ਅੰਦਾਜ਼ਾ।
੩੪ ਮੁਕ ਜਾਂਦਾ ਹੈ।
੩੫ ਸਰੂਪ। 'ਵਰਨ ਭੇਖ ਅਸਰੂਪ ਨ ਜਾਪੀ' (ਸਿਧ ਗੋਸਟਿ)। ਇਕ ਵਾਹਿਗੁਰੂ ਆਪ ਹੀ ਪਵਣ ਪਾਣੀ ਸਰੂਪ ਹੈ। ਉਹੋ ਹੀ ਕਰਮਾਂ, ਰੂਪਾਂ ਰੰਗਾਂ ਵਿਚ ਹੈ।
੩੬ ਜੀਵ-ਆਤਮਾ (ਵੀ ਉਹ ਹੈ)।
੩੭ ਇਕੋ ਜਿਹਾ।
੩੮ ਐਸੇ ਇਕ ਨੂੰ ਕੋਈ ਵਿਰਲਾ ਹੀ ਗੁਰਾਂ ਦੁਆਰਾ ਲਭਦਾ ਹੈ।
੩੯ [ਸੰ. ਉਰਮਿ=ਲਹਿਰ। ਧੂਲਿਮਯ=ਧੂੜ ਰੂਪ ਧਰਤੀ] ਜਲ ਥਲ ਵਿਚ ਉਸੇ ਜੋਤ ਦਾ ਪ੍ਰਕਾਸ਼ ਹੈ।
੪੦ ਪ੍ਰਕਾਸ਼ ਵਿਚ ਗੁਰੂ ਦੁਆਰਾ ਪ੍ਰਗਟ ਹੋ ਕੇ ਜ਼ਾਹਿਰ ਹੁੰਦਾ ਹੈ।
੪੧ ਹਿਰਦੇ ਵਿਚ।
੪੨ ਝੁਕ ਕੇ।
੪੩ ਲਗਾਤਾਰ, ਇਕ-ਰਸ ਅੰਮ੍ਰਿਤ ਦੀ ਬਰਖਾ ਹੋਈ ਹੈ।
੪੪ ਭੇਦ।
੪੫ ਜੋ ਭੇਦ ਜਾਣਦਾ ਹੈ ਉਹ ਆਪ ਹੀ ਕਰਤਾ ਅਤੇ ਆਪ ਹੀ ਦੇਵ ਹੈ।
੪੬ ਦੈਂਤ। ਜਦ ਨਾਮ ਰੂਪ ਸੂਰਜ ਚੜ੍ਹਦਾ ਹੈ, ਤਾਂ ਜੀਵ ਕਾਮਾਦਿਕ ਦੈਂਤਾਂ ਨੂੰ ਮਾਰ ਲੈਂਦਾ ਹੈ।
੪੭ ਉਹ ਉਚੀ ਨਜ਼ਰ ਨਾਲ ਸ਼ਬਦ ਦੁਆਰਾ ਵਿਚਾਰ ਕਰਦਾ ਹੈ, ਤਾਂ ਉਸ ਨੂੰ ਤਿੰਨਾਂ ਲੋਕਾਂ ਦੇ ਉਤੇ ਅਤੇ ਆਦ ਅੰਤ ਵਿਚ ਇਕੋ ਹਰੀ ਕਰਦਾ, ਕਹਿੰਦਾ ਅਤੇ ਸੁਣਦਾ ਦਿਸਦਾ ਹੈ।

* ਸ੍ਰਿਸ਼ਟੀ ਨੂੰ ਰਚ ਕੇ ਹਰੀ ਆਪ ਹੀ ਉਸ ਵਿਚ ਪ੍ਰਵੇਸ਼ ਕਰ ਕੇ ਉਸ ਨੂੰ ਧਾਰ ਰਿਹਾ ਹੈ ; ਉਸ ਤੋਂ ਬਿਨਾਂ ਇਹ ਸੰਸਾਰ ਕੱਚਾ ਹੈ। ਇਹ ਗਲ ਗੁਰੂ ਤੋਂ ਸਮਝ ਆਉਂਦੀ ਹੈ (੨) ; ਕਿਉਂਕਿ ਕਰਤੇ ਦੀਆਂ ਗਲਾਂ ਗੁਰੂ ਨੂੰ ਮਲੂਮ ਹੁੰਦੀਆਂ ਹਨ (੩)। ਜਿਹੜਾ ਆਦਮੀ ਗੁਰੂ ਨੂੰ ਛਡ ਕੇ ਆਪਣੇ ਗਿਆਨ ਉਤੇ ਹੀ ਨਿਰਭਰ ਰਖਦਾ ਹੈ, ਉਸ ਦਾ ਗਿਆਨ ਕੁਝ ਨਹੀਂ ਸਵਾਰ ਸਕਦਾ ; ਪਰ ਜੇ ਗੁਰੂ ਦੀਆਂ ਗਲਾਂ ਚੰਗੀਆਂ ਲਗਣ, ਤਾਂ ਹਰੀ ਸਚਾ ਭੀ ਚੰਗਾ ਲਗਦਾ ਹੈ (੪)। ਨਿਰਾ ਹਰੀ ਬਾਬਤ ਗਲਾਂ ਕਰਨ ਨਾਲ ਹਰੀ ਦੀ ਪ੍ਰਾਪਤੀ ਨਹੀਂ ਹੁੰਦੀ, ਉਸ ਨੂੰ ਅੰਦਰ ਬਾਹਰ ਆਪਣੇ ਕੋਲ ਸਮਝਣਾ ਜ਼ਰੂਰੀ ਹੈ (੫)। ਪਰ ਮਾਇਆ ਦਾ ਭੁਲਾਇਆ ਹੋਇਆ ਮਨੁਖ ਇਉਂ ਨਹੀਂ ਸਮਝਦਾ (੬)। ਜੇ ਸਮਝੇ ਤਾਂ ਉਸ ਨੂੰ ਕੁਦਰਤ ਦੇ ਰੰਗ ਰੂਪ ਵਿਚ ਇਕੋ ਹਰੀ ਵਰਤਦਾ ਦਿਸੇਗਾ (੭) ; ਜਲ ਥਲ ਵਿਚ ਉਹੀ ਪਸਰਿਆ ਦਿਸੇਗਾ (੮)। ਨਜ਼ਰ ਉਚੀ ਹੋ ਜਾਣ ਕਰਕੇ ਨਾ ਕੇਵਲ ਕੁਦਰਤ ਵਿਚ ਬਲਕਿ ਮਨੁਖ ਦੇ ਤਨ ਮਨ ਵਿਚ ਕਹਿਣ ਸੁਣਨ ਵਿਚ ਉਹੀ ਵਰਤਦਾ ਦਿਸੇਗਾ (੯)।

ਸੋਇ ॥ ਓਹੁ ਬਿਧਾਤਾ[੧] ਮਨੁ ਤਨੁ ਦੇਇ ॥ ਓਹੁ ਬਿਧਾਤਾ [੨]ਮਨਿ ਮੁਖਿ ਸੋਇ ॥
ਪ੍ਰਭੁ ਜਗ ਜੀਵਨੁ ਅਵਰੁ ਨ ਕੋਇ ॥ ਨਾਨਕ ਨਾਮਿ ਰਤੇ ਪਤਿ ਹੋਇ ॥ ੯ * ॥
ਰਾਜਨ ਰਾਮ ਰਵੈ ਹਿਤਕਾਰਿ[੩] ॥ ਰਣ ਮਹਿ ਲੂਝੈ ਮਨੂਆ ਮਾਰਿ ॥ ਰਾਤਿ ਦਿਨੰਤਿ
ਰਹੈ ਰੰਗਿ ਰਾਤਾ ॥ ਤੀਨਿ ਭਵਨ ਜੁਗ ਚਾਰੇ ਜਾਤਾ[੪] ॥ ਜਿਨਿ ਜਾਤਾ ਸੋ ਤਿਸ ਹੀ
ਜੇਹਾ ॥ ਅਤਿ ਨਿਰਮਾਇਲੁ[੫] [੬]ਸੀਝਸਿ ਦੇਹਾ ॥ ਰਹਸੀ[੭] ਰਾਮੁ ਰਿਦੈ [੮]ਇਕ
ਭਾਇ ॥ ਅੰਤਰਿ ਸਬਦੁ ਸਾਚਿ ਲਿਵ ਲਾਇ ॥ ੧੦ ॥ [੯]ਰੋਸੁ ਨ ਕੀਜੈ ਅੰਮ੍ਰਿਤੁ
ਪੀਜੈ ਰਹਣੁ ਨਹੀ ਸੰਸਾਰੇ ॥ ਰਾਜੇ ਰਾਇ ਰੰਕ[੧੦] ਨਹੀ ਰਹਣਾ ਆਇ ਜਾਇ ਜੁਗ
ਚਾਰੇ ॥ [੧੧]ਰਹਣ ਕਹਣ ਤੇ ਰਹੈ ਨ ਕੋਈ ਕਿਸੁ ਪਹਿ ਕਰਉ ਬਿਨੰਤੀ ॥ ਏਕੁ
ਸਬਦੁ ਰਾਮਨਾਮ ਨਿਰੋਧਰੁ[੧੨] ਗੁਰੁ ਦੇਵੈ ਪਤਿ ਮਤੀ[੧੩] ॥ ੧੧ ॥ [੧੪]ਲਾਜ ਮਰੰਤੀ
ਮਰਿ ਗਈ ਘੂਘਟੁ ਖੋਲਿ ਚਲੀ ॥ ਸਾਸੁ ਦਿਵਾਨੀ ਬਾਵਰੀ ਸਿਰ ਤੇ ਸੰਕ ਟਲੀ ॥
ਪ੍ਰੇਮਿ ਬੁਲਾਈ ਰਲੀ ਸਿਉ ਮਨ ਮਹਿ ਸਬਦੁ ਅਨੰਦੁ ॥ ਲਾਲਿ ਰਤੀ ਲਾਲੀ ਭਈ
ਗੁਰਮੁਖਿ[੧੫] ਭਈ ਨਿਚਿੰਦੁ[੧੬] ॥ ੧੨ ॥ ਲਾਹਾ ਨਾਮੁ ਰਤਨੁ ਜਪਿ ਸਾਰੁ[੧੭] ॥ ਲਬੁ
ਲੋਭੁ ਬੁਰਾ ਅਹੰਕਾਰੁ ॥ [੧੮]ਲਾੜੀ ਚਾੜੀ ਲਾਇਤਬਾਰੁ[੧੯] ॥ ਮਨਮੁਖੁ[੨੦] ਅੰਧਾ
ਮੁਗਧੁ[੨੧] ਗਵਾਰ ॥ ਲਾਹੇ ਕਾਰਣਿ ਆਇਆ ਜਗਿ ॥ [੨੨]ਹੋਇ ਮਜੂਰੁ ਗਇਆ
ਠਗਾਇ ਠਗਿ ॥ ਲਾਹਾ ਨਾਮੁ [੨੩]ਪੂੰਜੀ ਵੇਸਾਹੁ ॥ ਨਾਨਕ ਸਚੀ ਪਤਿ ਸਚਾ
ਪਾਤਿਸਾਹੁ ॥ ੧੩ ॥ ਆਇ ਵਿਗੂਤਾ[੨੪] ਜਗੁ ਜਮ ਪੰਥੁ ॥ [੨੫]ਆਈ ਨ ਮੇਟਣ ਕੋ
ਸਮਰਥੁ ॥ [੨੬]ਆਥਿ ਸੈਲ ਨੀਚ ਘਰਿ ਹੋਇ ॥ ਆਥਿ ਦੇਖਿ ਨਿਵੈ ਜਿਸੁ ਦੋਇ ॥
ਆਥਿ ਹੋਇ ਤਾ ਮੁਗਧੁ[੨੧] ਸਿਆਨਾ ॥ ਭਗਤਿ ਬਿਹੂਨਾ[੨੭] ਜਗੁ ਬਉਰਾਨਾ[੨੮] ॥
ਸਭ ਮਹਿ ਵਰਤੈ ਏਕੋ ਸੋਇ ॥ ਜਿਸ ਨੋ ਕਿਰਪਾ ਕਰੇ ਤਿਸੁ ਪਰਗਟੁ ਹੋਇ ॥੧੪॥
ਜੁਗਿ ਜੁਗਿ ਥਾਪਿ[੨੯] ਸਦਾ ਨਿਰਵੈਰੁ ॥ ਜਨਮਿ ਮਰਣਿ ਨਹੀ [੩੦]ਧੰਧਾ ਧੈਰੁ ॥ ਜੋ
ਦੀਸੈ ਸੋ ਆਪੇ ਆਪਿ ॥ ਆਪਿ ਉਪਾਇ ਆਪੇ ਘਟ ਥਾਪਿ ॥ ਆਪਿ ਅਗੋਚਰੁ[੩੧]
ਧੰਧੈ ਲੋਈ[੩੨] ॥ [੩੩]ਜੋਗ ਜੁਗਤਿ ਜਗ ਜੀਵਨੁ ਸੋਈ ॥ ਕਰਿ ਆਚਾਰੁ[੩੪] ਸਚੁ ਸੁਖੁ
ਹੋਈ ॥ ਨਾਮ ਵਿਹੂਣਾ ਮੁਕਤਿ ਕਿਵ[੩੫] ਹੋਈ ॥ ੧੫ ॥ ਵਿਣੁ ਨਾਵੈ ਵੇਰੋਧੁ[੩੬]
ਸਰੀਰ ॥ [੩੭]ਕਿਉ ਨ ਮਿਲਹਿ ਕਾਟਹਿ ਮਨ ਪੀਰ ॥ ਵਾਟ ਵਟਾਊ[੩੮] ਆਵੈ
ਜਾਇ ॥ ਕਿਆ ਲੇ ਆਇਆ ਕਿਆ ਪਲੈ ਪਾਇ ॥ ਵਿਣੁ ਨਾਵੈ ਤੋਟਾ ਸਭ ਥਾਇ ॥
ਲਾਹਾ ਮਿਲੈ ਜਾ ਦੇਇ ਬੁਝਾਇ ॥ ਵਣਜੁ ਵਾਪਾਰੁ ਵਣਜੈ ਵਾਪਾਰੀ ॥ ਵਿਣੁ ਨਾਵੈ
ਕੈਸੀ [੩੯]ਪਤਿ ਸਾਰੀ ॥੧੬॥ ਗੁਣ ਵੀਚਾਰੇ ਗਿਆਨੀ ਸੋਇ ॥ ਗੁਣ ਮਹਿ ਗਿਆਨੁ
ਪਰਾਪਤਿ ਹੋਇ ॥ ਗੁਣਦਾਤਾ ਵਿਰਲਾ ਸੰਸਾਰਿ ॥ ਸਾਚੀ ਕਰਣੀ ਗੁਰ

੧ [ਵਿਧਾਤ੍ਰੀ] ਰਚਨਹਾਰ ।
੨ ਮਨ ਅਤੇ ਮੁਖ ਵਿਚ ਉਹੋ ਹੈ ।
੩ ਹਿਤਕਾਰੀ ਹੋ ਕੇ, ਪਿਆਰ ਵਾਲਾ ਹੋ ਕੇ । ਜੋ ਰਾਜਾ-ਰਾਮ ਦਾ ਹਿਤਕਾਰੀ ਹੋ ਕੇ ਜਪੇ, ਉਹ ਸੰਸਾਰ ਯੁਧ ਵਿਚ ਡਟ ਕੇ ਮਨ ਨੂੰ ਮਾਰ ਲੈਂਦਾ ਹੈ । ਦੇਖੋ ਪੰ. ੬੮੦, ਨੋਟ ੩੭ ।
੪ ਜਾਣਿਆ ਜਾਂਦਾ ਹੈ, ਮਸ਼ਹੂਰ ਹੁੰਦਾ ਹੈ ।
੫ ਮਾਇਆ ਤੋਂ ਰਹਿਤ, ਪਵਿੱਤਰ ।
੬ ਉਸ ਦੀ ਦੇਹੀ ਸਫਲ ਹੋ ਜਾਂਦੀ ਹੈ, ਜੀਵਨ-ਮੁਕਤ ਹੋ ਜਾਂਦਾ ਹੈ ।
੭ ਪ੍ਰਸੰਨ, ਖਿੜਿਆ ਰਹੇਗਾ ।
੮ ਇਕੋ ਜਹੇ ਪਿਆਰ ਨਾਲ ।
੯ ਵਾਹਿਗੁਰੂ ਨਾਲ ਰੋਸਾ ਨਾ ਕਰੇ ।
੧੦ ਕੰਗਾਲ ।
੧੧ ਇਹ ਕਹਿਣ ਤੋਂ ਕਿ ਏਥੇ ਹੀ ਰਹਿਣਾ ਹੈ ਕੋਈ ਨਹੀਂ ਰੁਕਦਾ (ਕਿਉਂਕਿ ਸਭ ਜਗਤ ਨੂੰ ਆਪਣਾ ਬਣਾਈ ਬੈਠੇ ਹਨ) । ਇਸ ਲਈ ਕਿਸ ਪਾਸ ਦੁਖ ਰੋਵਾਂ ?
੧੨ [ਸੰ. ਨਿਰੁੱਧਾਰ=ਬੇਬਦਲ] ਜਿਸ ਦਾ ਅਸਰ ਨਹੀਂ ਰੋਕਿਆ ਜਾ ਸਕਦਾ । ਗ੍ਰਹਿਆਂ ਤੇ ਰੋਗਾਂ ਆਦਿ ਦੇ ਅਸਰ ਨੂੰ ਹਟਾਣ ਲਈ ਸ਼ਾਸ-ਤਰਾਂ ਵਿਚ ਕਈ ਤਰ੍ਹਾਂ ਦੇ ਮੰਤਰ ਦਸੇ ਹਨ । ਰਾਮ-ਨਾਮ ਦਾ ਇਕੋ ਲਫ਼ਜ਼ ਹੀ ਨਿਰੋਧਰ ਹੈ (ਭਾਵ ਅਜੇ ਅਸਰ ਵਾਲਾ ਹੈ ਕਿ ਕਿਸੇ ਤਰ੍ਹਾਂ ਬੇਅਸਰ ਨਹੀਂ ਹੋ ਸਕਦਾ) । ਇਹ ਗੁਰੂ ਦਿੰਦਾ ਹੈ ਪਤਿ ਦੁਆਨ ਵਾਲੀ ਬੁਧੀ ਦੁਆਰਾ ।
੧੩ ਮਤਿ, ਸਿਆਣਪ ।
੧੪ ਮਾਰਨ ਵਾਲੀ ਲੋਕ-ਲਾਜ ਮਰ ਗਈ ਹੈ ਤੇ ਹੁਣ ਪ੍ਰਗਟ ਹੋ ਕੇ ਜੀਵਨ ਗੁਜ਼ਾਰਦੀ ਹੈ । ਅਵਿਦਿਆ ਰੂਪ ਸਸ ਪਾਗਲ ਹੋ ਗਈ ਹੈ, ਹੁਣ ਉਸ ਦੀ ਸੰਗ ਦੂਰ ਹੋ ਗਈ ਹੈ (ਸਿਰ ਤੋਂ ਟਲ ਗਈ ਹੈ) । ਵਾਹਿਗੁਰੂ ਪ੍ਰੇਮ ਸਰੂਪ ਨੇ ਮੌਜ ਵਿਚ ਆ ਕੇ ਸਦਿਆ ਹੈ ।
੧੫ ਗੁਰੂ ਦੇ ਰਾਹੀਂ ।
੧੬ ਬੇਫ਼ਿਕਰ ।
੧੭ ਸ੍ਰੇਸ਼ਟ । ਅਸਲ ਲਾਭ ।
੧੮ ਲਾਈ ਚਾਈ, ਕਿਸੇ ਨੂੰ ਛੇੜਨ ਲਈ ਲਾ ਕੇ ਗਲ ਕਹਿਣੀ, ਅਤੇ ਕਿਸੇ ਨੂੰ ਚੁਕਣਾ ।
੧੯ ਚੁਗ਼ਲੀ ।
੨੦ ਆਪ-ਹੁਦਰਾ ।
੨੧ ਮੂਰਖ ।
੨੨ ਵਿਗਾਰੀ ਦੀ ਤਰ੍ਹਾਂ ਸੇਵਕ ਬਣਿਆ ਫਿਰਦਾ ਹੈ ਤੇ ਠਗਣੀ ਮਾਇਆ ਤੋਂ ਠਗਾਂਦਾ ਹੈ ।
੨੩ ਸਿਦਕ ਰੂਪ ਪੂੰਜੀ ।
੨੪ ਖਰਾਬ ਹੋਇਆ । ਜਗਤ ਜਮ ਦੇ ਰਸਤੇ ਨੂੰ ਫੜਨ ਦੇ ਕਾਰਨ ਇਥੇ ਨਾਸ ਕਰਵਾਂਦਾ ਹੈ ।
੨੫ ਮਾਇਆ ਦੇ ਅਸਰ ਨੂੰ ਮੇਟਣ ਲਈ ਕਿਸੇ ਪਾਸ ਤਾਕਤ ਨਹੀਂ ।
੨੬ ਆਥਿ (ਮਾਇਆ) ਦੀ ਸੈਲ (ਮੌਜ) ਜੇ ਨੀਚ ਦੇ ਘਰ ਹੋਵੇ, ਉਸ ਨੂੰ ਵੇਖ ਕੇ ਦੋਵੇਂ (ਅਮੀਰ ਗ਼ਰੀਬ) ਨਿਵਦੇ ਹਨ ।
੨੭ ਖ਼ਾਲੀ । ੨੮ ਝੱਲਾ, ਸ਼ੁਦਾਈ ।
੨੯ ਕਾਇਮ ਹੈ ।
੩੦ ਧੰਧਿਆਂ ਵਿਚ ਧਾਵਣਾ ।
੩੧ ਮਨ ਇੰਦ੍ਰਿਆਂ ਤੋਂ ਪਰੇ ।
੩੨ ਜਗਤ ।
੩੩ ਜੋਗ ਦੀ ਜੁਗਤ ਵਿਚ ਵੀ ਉਹੋ ਜਗ-ਜੀਵਣ ਹੈ।
੩੪ ਉਤਮ ਕਰਮ ।
੩੫ ਕਿਵੇਂ ?
੩੬ ਵੈਰੀ । ਨਾਮ ਤੋਂ ਬਿਨਾਂ ਸਰੀਰ ਵੀ ਵੈਰੀ ਹੈ ।
੩੭ (ਨਾਮ ਨੂੰ) ਕਿਉਂ ਨਹੀਂ ਮਿਲਦਾ, ਤਾਂ ਜੋ ਆਪਣੀ ਪੀੜ ਕਟ ਲਵੇਂ ?
੩੮ ਮੁਸਾਫ਼ਰ (ਜੀਵ) ।
੩੯ ਸ੍ਰੇਸ਼ਟ ਪਤਿ, ਅਸਲੀ ਇੱਜ਼ਤ ।

---

* ਜੋ ਇਸ ਤਰ੍ਹਾਂ ਸਮਝਦਾ ਹੈ, ਉਹ ਹਰੀ ਜਿਹਾ ਹੋ ਜਾਂਦਾ ਹੈ (੧੦) । ਕੇਵਲ ਏਹੋ ਜਿਹਾ ਆਦਮੀ ਅਮਰ ਹੈ, ਹੋਰ ਸਾਰਾ ਸੰਸਾਰ ਬਿਨਸਨਹਾਰ ਹੈ (੧੧) । ਪਿਆਰੇ ਹਰੀ ਨੂੰ ਮਿਲ ਕੇ ਜੀਵ ਦੀ ਸੰਸਾਰ ਵਲੋਂ ਲੋਕ ਲਾਜ ਦੀ ਸੰਗ ਲਹਿ ਜਾਂਦੀ ਹੈ, ਤੇ ਉਹ ਬੇਫ਼ਿਕਰ ਸੁਰਖ਼ਰੂ ਹੋ ਕੇ ਫਿਰਦਾ ਹੈ (੧੨) । ਉਹ ਮਾਇਆ ਦੇ ਘਾਟੇਵੰਦੇ ਸੌਦੇ ਛਡ ਕੇ ਆਤਮਕ ਲਾਭ ਵਾਲਾ ਤਰੀਕਾ ਪਕੜਦਾ ਹੈ, ਜੋ ਨਾਮ ਤੇ ਸਿਦਕ ਵਾਲਾ ਹੈ (੧੩) । ਪਰ ਬੇਨਸੀਬ ਜਗਤ ਭਗਤੀ-ਭਾਵ ਨੂੰ ਛਡ ਕੇ ਮਾਇਆ ਦੀ ਕਦਰ ਵਧੇਰੇ ਕਰਦਾ ਹੈ (੧੪) । ਪਰ ਭਗਤੀ ਬਿਨਾਂ ਮੁਕਤੀ ਕਿਵੇਂ ਹੋ ਸਕਦੀ ਹੈ ? ਉਸ ਤੋਂ ਬਿਨਾਂ ਤਾਂ ਜਗਤ ਧੰਧੇ ਪਿਟਦਾ ਰਹਿੰਦਾ ਹੈ ; ਜੇਕਰ ਕੋਈ ਧੰਧਿਆਂ ਤੋਂ ਆਜ਼ਾਦ ਹੈ ਤਾਂ ਹਰੀ ਆਪ ਹੈ (੧੫) । ਨਾਮ ਤੋਂ ਬਿਨਾਂ ਤਾਂ ਸਰੀਰ ਭੀ ਵੈਰੀ ਹੈ, ਨਾ ਕੋਈ ਲਾਭ ਹੈ ਤੇ ਨਾ ਇੱਜ਼ਤ (੧੬) । ਸਿਆਣਾ ਉਹ ਹੈ ਜੋ ਗੁਣਾਂ ਦੀ ਵਿਚਾਰ ਕਰੇ (੧੭) ।

ਵੀਚਾਰਿ ॥ ਅਗਮ ਅਗੋਚਰੁ[੧] ਕੀਮਤਿ ਨਹੀ ਪਾਇ ॥ ਤਾ ਮਿਲੀਐ ਜਾ ਲਏ
ਮਿਲਾਇ ॥ ਗੁਣਵੰਤੀ ਗੁਣ ਸਾਰੇ[੨] ਨੀਤ[੩] ॥ ਨਾਨਕ ਗੁਰਮਤਿ ਮਿਲੀਐ ਮੀਤ ॥
੧੭*॥ ਕਾਮੁ ਕ੍ਰੋਧੁ ਕਾਇਆ ਕਉ ਗਾਲੈ[੪] ॥ [੫]ਜਿਉ ਕੰਚਨ ਸੋਹਾਗਾ ਢਾਲੈ॥ ਕਸਿ
ਕਸਵਟੀ ਸਹੈ ਸੁ ਤਾਉ ॥ ਨਦਰਿ ਸਰਾਫ [੬]ਵੰਨੀਸ ਚੜਾਉ ॥ [੭]ਜਗਤੁ ਪਸੂ
ਅਹੰ ਕਾਲੁ ਕਸਾਈ ॥ ਕਰਿ ਕਰਤੈ ਕਰਣੀ ਕਰਿ[੮] ਪਾਈ ॥ ਜਿਨਿ[੯] ਕੀਤੀ ਤਿਨਿ
ਕੀਮਤਿ ਪਾਈ ॥ ਹੋਰ ਕਿਆ ਕਹੀਐ ਕਿਛੁ ਕਹਣੁ ਨ ਜਾਈ ॥ ੧੮ ॥ ਖੋਜਤ
ਖੋਜਤ ਅੰਮ੍ਰਿਤੁ ਪੀਆ ॥ [੧੦]ਖਿਮਾ ਗਹੀ ਮਨੁ ਸਤਗੁਰਿ ਦੀਆ ॥ ਖਰਾ ਖਰਾ
ਆਖੈ ਸਭੁ ਕੋਇ ॥ ਖਰਾ ਰਤਨੁ ਜੁਗ ਚਾਰੇ ਹੋਇ ॥ [੧੧]ਖਾਤ ਪੀਅੰਤ ਮੂਏ ਨਹੀ
ਜਾਨਿਆ ॥ ਖਿਨ ਮਹਿ ਮੂਏ[੧੨] ਜਾ ਸਬਦੁ ਪਛਾਨਿਆ ॥ [੧੩]ਅਸਥਿਰੁ ਚੀਤੁ
ਮਰਨਿ ਮਨੁ ਮਾਨਿਆ ॥ ਗੁਰ ਕਿਰਪਾ ਤੇ ਨਾਮੁ ਪਛਾਨਿਆ ॥ ੧੯ ॥ ਗਗਨ[੧੪]
ਗੰਭੀਰੁ ਗਗਨੰਤਰਿ ਵਾਸੁ ॥ ਗੁਣ ਗਾਵੈ ਸੁਖ ਸਹਜਿ ਨਿਵਾਸੁ ॥ [੧੫]ਗਇਆ ਨ
ਆਵੈ ਆਇ ਨ ਜਾਇ ॥ ਗੁਰ ਪਰਸਾਦਿ[੧੬] ਰਹੈ ਲਿਵ ਲਾਇ ॥ ਗਗਨੁ[੧੪] ਅਗੰਮੁ
ਅਨਾਥੁ[੧੭] ਅਜੋਨੀ ॥ ਅਸਥਿਰੁ ਚੀਤੁ ਸਮਾਧਿ ਸਗੋਨੀ[੧੮] ॥ ਹਰਿਨਾਮੁ ਚੇਤਿ
ਫਿਰਿ ਪਵਹਿ ਨ ਜੂਨੀ[੧੯] ॥ ਗੁਰਮਤਿ ਸਾਰੁ[੨੦] ਹੋਰ ਨਾਮ ਬਿਹੂਨੀ ॥੨੦॥ ਘਰ
ਦਰ ਫਿਰਿ ਥਾਕੀ ਬਹੁਤੇਰੇ ॥ [੨੧]ਜਾਤਿ ਅਸੰਖ ਅੰਤ ਨਹੀ ਮੇਰੇ ॥ ਕੇਤੇ ਮਾਤ ਪਿਤਾ
ਸੁਤ ਧੀਆ ॥ ਕੇਤੇ ਗੁਰ ਚੇਲੇ ਫੁਨਿ[੨੨] ਹੂਆ ॥ ਕਾਚੇ ਗੁਰ ਤੇ ਮੁਕਤਿ ਨ ਹੂਆ ॥
[੨੩]ਕੇਤੀ ਨਾਰਿ ਵਰੁ ਏਕੁ ਸਮਾਲਿ॥ ਗੁਰਮੁਖਿ ਮਰਣੁ ਜੀਵਣੁ ਪ੍ਰਭ ਨਾਲਿ॥ ਦਹਦਿਸ
ਢੂਢਿ ਘਰੈ ਮਹਿ ਪਾਇਆ ॥ ਮੇਲੁ ਭਇਆ ਸਤਿਗੁਰੂ ਮਿਲਾਇਆ ॥ ੨੧ ॥
[੨੪]ਗੁਰਮੁਖਿ ਗਾਵੈ ਗੁਰਮੁਖਿ ਬੋਲੈ ॥ ਗੁਰਮੁਖਿ ਤੋਲਿ ਤੁੋਲਾਵੈ ਤੋਲੈ ॥ ਗੁਰਮੁਖਿ
ਆਵੈ ਜਾਇ ਨਿਸੰਗੁ ॥ ਪਰਹਰਿ[੨੫] ਮੈਲੁ ਜਲਾਇ ਕਲੰਕੁ ॥ [੨੬]ਗੁਰਮੁਖਿ ਨਾਦ
ਬੇਦ ਬੀਚਾਰੁ॥ ਗੁਰਮੁਖਿ ਮਜਨੁ[੨੭] ਚਜੁ[੨੮] ਅਚਾਰੁ[੨੯] ॥ ਗੁਰਮੁਖਿ ਸਬਦੁ ਅੰਮ੍ਰਿਤੁ
ਹੈ ਸਾਰੁ[੩੦] ॥ ਨਾਨਕ ਗੁਰਮੁਖਿ ਪਾਵੈ ਪਾਰੁ ॥ ੨੨ ॥ ਚੰਚਲੁ ਚੀਤੁ ਨ ਰਹਈ
ਠਾਇ[੩੧] ॥ ਚੋਰੀ ਮਿਰਗੁ[੩੨] ਅੰਗੂਰੀ[੩੩] ਖਾਇ॥ ਚਰਨ ਕਮਲ [੩੪]ਉਰਧਾਰੇ ਚੀਤ॥
[੩੫]ਚਿਰੁ ਜੀਵਨੁ ਚੇਤਨੁ ਨਿਤ ਨੀਤ ॥ ਚਿੰਤਤ[੩੬] ਹੀ ਦੀਸੈ ਸਭੁ ਕੋਇ ॥ ਚੇਤਹਿ ਏਕੁ
ਤਹੀ ਸੁਖੁ ਹੋਇ॥ ਚਿਤਿ ਵਸੈ ਰਾਚੈ ਹਰਿਨਾਇ॥ ਮੁਕਤਿ ਭਇਆ ਪਤਿ ਸਿਉ ਘਰਿ
ਜਾਇ ॥੨੩॥ [੩੭]ਛੀਜੈ ਦੇਹ ਖੁਲੈ ਇਕ ਗੰਢਿ॥ [੩੮]ਛੇਆਨਿਤ ਦੇਖਹੁ ਜਗਿ ਹੰਢਿ ॥
[੩੯]ਧੂਪ ਛਾਵ ਜੇ ਸਮ ਕਰਿ ਜਾਣੈ॥ ਬੰਧਨ ਕਾਟਿ ਮੁਕਤਿ ਘਰਿ ਆਣੈ॥ [੪੦]ਛਾਇਆ
ਛੂਛੀ ਜਗਤੁ ਭੁਲਾਨਾ॥ ਲਿਖਿਆ ਕਿਰਤੁ ਧੁਰੇ ਪਰਵਾਨਾ॥ ਛੀਜੈ[੪੧] ਜੋਬਨੁ ਜਰੂਆ[੪੨]

੧ ਜੋ ਮਨ ਅਤੇ ਇੰਦ੍ਰਿਆਂ ਤੋਂ ਪਰੇ ਹੈ, ਵਾਹਿਗੁਰੂ।
੨ ਸੰਭਾਲਦੀ ਹੈ, ਯਾਦ ਕਰਦੀ ਹੈ।
੩ ਨਿਤ, ਰੋਜ਼। ੪ ਗਾਲਦਾ ਹੈ।
੫ ਜਿਵੇਂ ਖਾਰ ਸੋਨੇ ਨੂੰ ਪਿਘਲਾਂਦੀ ਹੈ।
੬ ਸੋਹਣਾ ਰੰਗ ਚੜ੍ਹਦਾ ਹੈ। ਜਦੋਂ ਕਸਵਟੀ ਦੀ ਕਸ ਅਤੇ ਤਾਊ ਨੂੰ ਸਹਿੰਦਾ ਹੈ ਤਾਂ ਸਰਾਫ਼ ਦੀ ਨਜ਼ਰ ਵਿਚ ਸੋਹਣਾ ਰੰਗ ਹੋ ਕੇ ਦਿਸਦਾ ਹੈ।
੭ ਜਗਤ ਪਸ਼ੂ ਹੈ ਤੇ ਅਹੰ (ਹੰਕਾਰ) ਰੂਪ ਕਾਲ ਕਸਾਈ ਹੈ। ਰਚਨਾਂ ਰਚ ਕੇ ਉਸ ਨੇ ਜੀਆਂ ਦੇ ਹਥ ਕਰਨੀ ਪਾਈ ਹੈ, ਭਾਵ ਜੇਹਾ ਕਰਦੇ ਹਨ ਤੇਹਾ ਫਲ ਭੋਗਦੇ ਹਨ।
੮ ਹਥ ਵਿਚ। ੯ ਜਿਸ ਵਾਹਿਗੁਰੂ ਨੇ।
੧੦ ਮਨ ਨੇ ਖਿਮਾ ਪਕੜੀ (ਧਾਰਨ ਕੀਤੀ) ਤਾਂ ਗੁਰੂ ਨੇ ਦਿਤਾ (ਨਾਮ-ਅੰਮ੍ਰਿਤ)।
੧੧ ਖਾਣ ਪੀਣ ਵਿਚ ਹੀ ਮਰ ਗਏ।
੧੨ ਆਪਾ ਭਾਵ ਤੋਂ ਮਰ ਗਏ।
੧੩ ਅਡੋਲ ਚਿਤ ਹੋ ਗਿਆ ਅਤੇ ਇਹ ਮਰਨ ਚੰਗਾ ਲਗਾ।
੧੪ ਵਾਹਿਗੁਰੂ ਜੋ ਅਕਾਸ਼ ਵਤ ਸਾਰੇ ਵਿਆਪਕ ਹੈ। ਹਿਰਦੇ ਰੂਪ ਅਕਾਸ਼ ਵਿਚ ਜਦੋਂ ਵਿਆਪਕ ਹਰੀ ਵਸਿਆ।
੧੫ ਉਹ ਜੰਮਦਾ ਮਰਦਾ ਨਹੀਂ।
੧੬ ਕਿਰਪਾ ਨਾਲ।
੧੭ ਜਿਸ ਦਾ ਨਾਥ (ਮਾਲਕ) ਕੋਈ ਨਹੀਂ ਉਹ ਵਾਹਿਗੁਰੂ।
੧੮ ਗੁਣਾਂ ਸਹਿਤ। ਉਸ ਵਿਚ ਚਿਤ ਦਾ ਟਿਕਾਉ ਹੀ ਸਗੁਣੀ ਸਮਾਧੀ ਹੈ। ੧੯ ਜੂਨਾਂ ਵਿਚ।
੨੦ ਸ੍ਰੇਸ਼ਟ। ਗੁਰਮਤ ਹੀ ਸ੍ਰੇਸ਼ਟ ਮਤ ਹੈ, ਹੋਰ ਮਤ ਨਾਮ ਤੋਂ ਖ਼ਾਲੀ ਹਨ।
੨੧ ਜਿਨ੍ਹਾਂ ਜਾਤਾਂ (ਜਨਮਾਂ) ਵਿਚੋਂ ਮੈਂ ਲੰਘਿਆ ਹਾਂ ਉਨ੍ਹਾਂ ਦਾ ਅੰਤ ਨਹੀਂ ਹੈ। ਕਈ ਵੇਰੀ ਮੈਂ ਮਾਤਾ ਪਿਤਾ ਆਦਿਕ ਬਣਿਆਂ ਹਾਂ।
੨੨ ਫਿਰ, ਭੀ।
੨੩ ਇਹ ਸਮਝ ਕਿ ਵਾਹਿਗੁਰੂ ਇਕ ਪਤੀ ਹੈ ਅਤੇ ਕਿਤਨੀਆਂ ਹੀ ਉਸ ਦੀਆਂ ਨਾਰਾਂ ਹਨ। ਗੁਰਮੁਖ ਦਾ ਮਰਣਾ ਜੀਵਣਾ ਇਸ ਪ੍ਰਭੂ ਪਤੀ ਨਾਲ ਹੀ ਹੁੰਦਾ ਹੈ। ਸੰਭਾਲਿ=ਜਾਣ, ਸਮਝ।
੨੪ ਗੁਰੂ ਦਾ ਅਨੁਸਾਰੀ ਹਰੀ ਨੂੰ ਹੀ ਗਾਉਂਦਾ ਹੈ, ਹਰੀ ਹਰੀ ਹੀ ਬੋਲਦਾ ਹੈ, ਆਪ ਹਰੀ ਦੀ ਪਰਖ ਕਰਦਾ ਅਤੇ ਕਰਾਉਂਦਾ ਹੈ।
੨੫ ਦੂਰ ਕਰਕੇ।
੨੬ ਗੁਰਬਾਣੀ ਹੀ ਨਾਦ-ਬੇਦ ਵਾ ਵਿਚਾਰ ਹੈ, ਭਾਵ ਇਸੇ ਵਿਚ ਮੰਤਰ ਤੇ ਧਾਰਮਕ ਪੁਸਤਕਾਂ ਦਾ ਵਿਚਾਰਨਾ ਆ ਜਾਂਦਾ ਹੈ। ਵੇਖੋ ਪੰ. ੮੭੯, ਨੋਟ ੧੬। ੨੭ ਇਸ਼ਨਾਨ।
੨੮ ਸਿਆਣਪ।
੨੯ ਕਰਮ ਕਾਂਡ। ਗੁਰਬਾਣੀ ਦੇ ਅਭਿਆਸ ਵਿਚ ਹੀ ਇਹ ਪੁੰਨ ਆ ਜਾਂਦੇ ਹਨ।
੩੦ ਸ੍ਰੇਸ਼ਟ। ੩੧ ਥਾਂ ਤੇ।
੩੨ ਜੀਵ ਰੂਪ ਹਿਰਨ।
੩੩ ਪਾਪ ਰੂਪ ਅੰਗੂਰੀ (ਨਵੀਂ ਫੁਟੀ ਹਰਿਆਵਲ)।
੩੪ ਦਿਲ ਦੇ ਧੁਰ ਅੰਦਰ ਟਿਕਾ ਕੇ ਰਖੇ।
੩੫ ਵਡ-ਉਮਰਾ, ਚੇਤਨ ਅਤੇ ਅਮਰ ਹੋ ਜਾਂਦਾ ਹੈ।
੩੬ ਚਿੰਤਾਤੁਰ, ਫ਼ਿਕਰਮੰਦ। ਸਭ ਕੋਈ ਚਿੰਤਾਤੁਰ ਹੀ ਦਿਸਦਾ ਹੈ।
੩੭ ਸਰੀਰ ਟੁਟਣ ਨਾਲ ਜੋ ਅੰਗਾਂ ਦੀ ਇਕ ਗੰਢ ਬਧੀ ਹੋਈ ਸੀ, ਉਹ ਮਾਨੋ ਖੁਲ੍ਹ ਜਾਂਦੀ ਹੈ (ਤੇ ਖਿੰਡ ਫੁੰਡ ਕੇ ਤਤ ਖਿਲਰ ਜਾਂਦੇ ਹਨ)।
੩੮ ਛੈ (ਨਾਸ) ਅਤੇ ਅਨਿਤ, ਭਾਵ ਜਗਤ ਨਾਸ ਰੂਪ ਹੈ, ਫਿਰ ਕੇ ਦੇਖ ਲਵੋ।
੩੯ ਦੁਖ ਅਤੇ ਸੁਖ ਨੂੰ ਇਕੋ ਜਿਹਾ ਕਰਕੇ ਸਮਝੇ।
੪੦ ਮਾਇਆ (ਛਾਇਆ) ਥੋਥੀ ਹੈ, ਪਰ ਜਗਤ ਇਸ ਨਾਲ ਭੁਲਾ ਪਿਆ ਹੈ। ਕਿਰਤ ਅਨੁਸਾਰ ਧੁਰ ਤੋਂ ਪਰਵਾਣਾ ਲਿਖਿਆ ਹੈ। ਦੇਖੋ ਪੰ. ੭੪੫, ਨੋਟ ੯।
੪੧ ਟੁਟਦਾ ਹੈ। ੪੨ ਬੁਢੇਪਾ।

* ਗੁਣਾਂ ਦੀ ਵਿਚਾਰ ਇਹੋ ਹੈ ਕਿ ਬੁਰਾ ਕੰਮ ਨਾ ਕਰੀਏ, ਕਿਉਂਕਿ ਮੰਦੇ ਕੰਮਾਂ ਨਾਲ ਸਿਹਤ ਖ਼ਰਾਬ ਹੁੰਦੀ ਹੈ, ਅਤੇ ਚੰਗੇ ਕੰਮ ਕਰਦਿਆਂ, ਭਾਵੇਂ ਦੁਖ ਹੀ ਸਹਿਣੇ ਪੈਣ, ਸਰੀਰ ਰਿਸ਼ਟ ਪੁਸ਼ਟ ਤੇ ਸੋਹਣਾ ਬਣਦਾ ਹੈ। ਨੇਮ ਭੀ ਇਹੋ ਹੈ ਕਿ ਜਿਹਾ ਕੋਈ ਕਰਦਾ ਹੈ, ਓਹੋ ਜਿਹਾ ਫਲ ਮਿਲਦਾ ਹੈ (੧੮)। ਜੇ ਜੀਵ ਸਰੀਰ ਦੇ ਭੋਗਾਂ ਵਿਚ ਹੀ ਲਗਾ ਰਹੇ ਤਾਂ ਬੇਸਮਝੀ ਵਿਚ ਹੀ ਸਰੀਰ ਗਾਲਦਾ ਰਹਿੰਦਾ ਹੈ, ਪਰ ਜੇ ਗੁਰੂ ਦੁਆਰਾ ਆਪਾ ਮਾਰ ਕੇ ਅੰਮ੍ਰਿਤ-ਨਾਮ ਪ੍ਰਾਪਤ ਕਰੇ, ਤਾਂ ਉਹ ਅਮਰ ਹੋ ਜਾਂਦਾ ਹੈ (੧੯)। ਇਸ ਲਈ ਜੀਵ ਨੂੰ ਚਾਹੀਦਾ ਹੈ ਕਿ ਗੁਰੂ ਦਾ ਸਾਰ ਮਤ ਧਾਰਨ ਕਰੇ ਅਤੇ ਸਿਫ਼ਤ-ਸਲਾਹ ਰਾਹੀਂ ਆਤਮਾ ਨੂੰ ਉਚਿਆਂ ਕਰਕੇ ਉਸ ਵਿਚ ਉਚੇ ਹਰੀ ਨੂੰ ਵਸਾਵੇ; ਫਿਰ ਉਹ ਅਮਰ ਤੇ ਅਜੋਨੀ ਹੋ ਜਾਵੇਗਾ (੨੦)। ਮੈਂ ਤਾਂ ਜਨਮਾਂ ਜਨਮਾਤ੍ਰਾਂ ਵਿਚ ਭੌਂ ੨ ਕੇ ਵੇਖ ਲਿਆ ਹੈ ਕਿ ਪੂਰੇ ਗੁਰੂ ਬਿਨਾਂ ਨਾ ਮੁਕਤੀ ਮਿਲਦੀ ਹੈ, ਨਾ ਹਰੀ ਮਿਲਾਪ (੨੧)। ਗੁਰੂ ਦਾ ਅਨੁਸਾਰੀ ਹੋ ਕੇ ਉਸ ਦੀ ਬਾਣੀ ਦਾ ਅਭਿਆਸ ਕਰਨ ਨਾਲ ਹੀ ਮਨ ਦੀ ਮੈਲ ਦੂਰ ਹੁੰਦੀ ਤੇ ਪਾਰ-ਉਤਾਰਾ ਮਿਲਦਾ ਹੈ (੨੨)। ਨਹੀਂ ਤਾਂ ਮਨ ਚੰਚਲ ਹੀ ਰਹਿੰਦਾ ਹੈ, ਅਤੇ ਉਤੋਂ ੨ ਨਾ ਸਹੀ, ਚੋਰੀ ਚੋਰੀ ਹੀ ਮਨ ਵਿਸ਼ਿਆਂ ਵਲ ਤਾਂਘਦਾ ਰਹਿੰਦਾ ਹੈ। ਪਰ ਜੇ ਹਰੀ ਨੂੰ ਚੇਤੀਏ ਤਾਂ ਮਨ ਟਿਕਾਉ ਤੇ ਬੇਫ਼ਿਕਰੀ ਵਾਲਾ ਹੋ ਕੇ ਮੁਕਤੀ ਦੇ ਲਾਇਕ ਹੋ ਜਾਂਦਾ ਹੈ (੨੩)। ਫਿਰ ਉਸ ਨੂੰ ਸਮਝ ਆ ਜਾਂਦੀ ਹੈ ਕਿ ਮਾਇਆ ਦੇ ਰਸ ਥੋਥੇ ਹਨ, ਇਨ੍ਹਾਂ ਵਿਚ ਲਗ ਕੇ ਜੀਵਨ ਨਾਸ ਹੁੰਦਾ ਹੈ। ਇਹ ਸਮਝ ਕੇ ਮਨ ਦੁਖ ਸੁਖ ਨੂੰ ਸਮ ਕਰਕੇ ਜਾਣਦਾ ਹੈ (੨੪)।

ਸਿਰਿ ਕਾਲੁ ॥ ਕਾਇਆ ਛੀਜੈ[1] ਭਈ ਸਿਬਾਲੁ[2] ॥੨੪*॥ ਜਾਪੈ ਆਪਿ ਪ੍ਰਭੂ [3]ਤਿਹੁ ਲੋਇ ॥ ਜੁਗਿ ਜੁਗਿ ਦਾਤਾ ਅਵਰੁ ਨ ਕੋਇ ॥ ਜਿਉ ਭਾਵੈ ਤਿਉ [4]ਰਾਖਹਿ ਰਾਖੁ ॥ [5]ਜਸੁ ਜਾਚਉ ਦੇਵੈ ਪਤਿ ਸਾਖੁ ॥ ਜਾਗਤੁ ਜਾਗਿ ਰਹਾ ਤੁਧੁ ਭਾਵਾ ॥ ਜਾ ਤੂ ਮੇਲਹਿ ਤਾ ਤੁਝੈ ਸਮਾਵਾ ॥ [6]ਜੈਜੈਕਾਰੁ ਜਪਉ ਜਗਦੀਸ ॥ ਗੁਰਮਤਿ ਮਿਲੀਐ [7]ਬੀਸ ਇਕੀਸ ॥ ੨੫ ॥ ਝਖਿ ਬੋਲਣੁ ਕਿਆ ਜਗ ਸਿਉ ਵਾਦੁ[8] ॥ ਝੂਰਿ ਮਰੈ ਦੇਖੈ ਪਰਮਾਦੁ[9] ॥ [10]ਜਨਮਿ ਮੂਏ ਨਹੀ ਜੀਵਣ ਆਸਾ ॥ ਆਇ ਚਲੇ ਭਏ ਆਸ ਨਿਰਾਸਾ ॥ ਝੁਰਿ ਝੁਰਿ ਝਖਿ ਮਾਟੀ ਰਲਿ ਜਾਇ ॥ [11]ਕਾਲੁ ਨ ਚਾਂਪੈ ਹਰਿ ਗੁਨ ਗਾਇ ॥ ਪਾਈ ਨਵਨਿਧਿ[12] ਹਰਿ ਕੈ ਨਾਇ ॥ ਆਪੇ ਦੇਵੈ [13]ਸਹਜਿ ਸੁਭਾਇ ॥ ੨੬ ॥ ਞਿਆਨੋ[14] ਬੋਲੈ ਆਪੇ ਬੂਝੈ ॥ ਆਪੇ ਸਮਝੈ ਆਪੇ ਸੂਝੈ ॥ ਗੁਰ ਕਾ ਕਹਿਆ ਅੰਕਿ[15] ਸਮਾਵੈ ॥ ਨਿਰਮਲ ਸੂਚੇ ਸਾਚੋ ਭਾਵੈ ॥ ਗੁਰੁ ਸਾਗਰੁ ਰਤਨੀ ਨਹੀ ਤੋਟ ॥ ਲਾਲ ਪਦਾਰਥ ਸਾਚੁ ਅਖੋਟ[16] ॥ ਗੁਰਿ ਕਹਿਆ ਸਾ ਕਾਰ ਕਮਾਵਹੁ ॥ [17]ਗੁਰ ਕੀ ਕਰਣੀ ਕਾਹੇ ਧਾਵਹੁ ॥ ਨਾਨਕ ਗੁਰਮਤਿ ਸਾਚਿ ਸਮਾਵਹੁ ॥ ੨੭ ॥ ਟੂਟ ਨੇਹੁ ਕਿ ਬੋਲਹਿ ਸਹੀ[18] ॥ [19]ਟੂਟੈ ਬਾਹ ਦੁਹੂ ਦਿਸ ਗਹੀ ॥ ਟੂਟਿ ਪਰੀਤਿ ਗਈ [20]ਬੁਰ ਬੋਲਿ ॥ [21]ਦੁਰਮਤਿ ਪਰਹਰਿ ਛਾਡੀ ਢੋਲਿ ॥ [22]ਟੂਟੈ ਗੰਠਿ ਪੜੈ ਵੀਚਾਰ ॥ ਗੁਰ ਸਬਦੀ ਘਰਿ ਕਾਰਜੁ ਸਾਰਿ ॥ ਲਾਹਾ ਸਾਚੁ ਨ ਆਵੈ ਤੋਟਾ ॥ ਤ੍ਰਿਭਵਣ ਠਾਕੁਰੁ ਪ੍ਰੀਤਮੁ ਮੋਟਾ[23] ॥ ੨੮ ॥ ਠਾਕਹੁ[24] ਮਨੂਆ ਰਾਖਹੁ ਠਾਇ ॥ [25]ਠਹਕਿ ਮੁਈ ਅਵਗੁਣਿ ਪਛੁਤਾਇ ॥ [26]ਠਾਕੁਰੁ ਏਕੁ ਸਬਾਈ ਨਾਰਿ ॥ ਬਹੁਤੇ ਵੇਸ ਕਰੇ ਕੂੜਿਆਰਿ ॥ ਪਰ ਘਰਿ [27]ਜਾਤੀ ਠਾਕਿ ਰਹਾਈ ॥ ਮਹਲਿ ਬੁਲਾਈ ਠਾਕ[28] ਨ ਪਾਈ ॥ ਸਬਦਿ ਸਵਾਰੀ ਸਾਚਿ ਪਿਆਰੀ ॥ ਸਾਈ ਸੋੁਹਾਗਣਿ ਠਾਕੁਰਿ ਧਾਰੀ[29] ॥ ੨੯ ॥ ਡੋਲਤ ਡੋਲਤ ਹੇ ਸਖੀ ਫਾਟੇ ਚੀਰ[30] ਸੀਗਾਰ ॥ ਡਾਹਪਣਿ[31] ਤਨਿ ਸੁਖੁ ਨਹੀ ਬਿਨੁ ਡਰ ਬਿਣਠੀ ਡਾਰ[32] ॥ ਡਰਪਿ[33] ਮੁਈ ਘਰਿ ਆਪਣੈ [34]ਡੀਠੀ ਕੰਤਿ ਸੁਜਾਣਿ ॥ ਡਰੁ ਰਾਖਿਆ[35] ਗੁਰਿ ਆਪਣੈ ਨਿਰਭਉ ਨਾਮੁ ਵਖਾਣਿ ॥ [36]ਡੂਗਰਿ ਵਾਸੁ ਤਿਖਾ ਘਣੀ ਜਬ ਦੇਖਾ ਨਹੀ ਦੂਰਿ ॥ ਤਿਖਾ ਨਿਵਾਰੀ[37] ਸਬਦੁ ਮੰਨਿ ਅੰਮ੍ਰਿਤੁ ਪੀਆ ਭਰਪੂਰਿ ॥ ਦੇਹਿ ਦੇਹਿ ਆਖੈ ਸਭੁ ਕੋਈ ਜੈ ਭਾਵੈ ਤੈ ਦੇਇ ॥ ਗੁਰੂ ਦੁਆਰੈ ਦੇਵਸੀ ਤਿਖਾ ਨਿਵਾਰੈ ਸੋਇ ॥ ੩੦ ॥ ਢੰਢੋਲਤ ਢੂਢਤ ਹਉ ਫਿਰੀ ਢਹਿ ਢਹਿ ਪਵਨਿ ਕਰਾਰਿ[38] ॥ ਭਾਰੇ[39] ਢਹਤੇ ਢਹਿ ਪਏ ਹਉਲੇ ਨਿਕਸੇ[40] ਪਾਰਿ ॥ ਅਮਰ ਅਜਾਚੀ[41] ਹਰਿ ਮਿਲੇ ਤਿਨ ਕੈ ਹਉ ਬਲਿ ਜਾਉ ॥ ਤਿਨ ਕੀ ਧੂੜਿ ਅਘੁਲੀਐ[42] ਸੰਗਤਿ ਮੇਲਿ ਮਿਲਾਉ ॥ [43]ਮਨੁ ਦੀਆ ਗੁਰਿ ਆਪਣੈ

੧ ਟੁਟਦੀ ਹੈ ।
੨ ਜਾਲਾ । ਸਰੀਰ ਸਿਵਾਲ ਵਾਂਗ ਢਿਲਾ ਪੈ ਜਾਂਦਾ ਹੈ (ਜਿਵੇਂ ਪਾਣੀ ਦਾ ਬੂਰ ਇਕੱਠਾ ਜੰਮਿਆ ਹੋਇਆ ਦਿਸਦਾ ਹੈ, ਪਰ ਜ਼ਰਾ ਹਿਲਾਣ ਨਾਲ ਖੇਰੂ ਖੇਰੂ ਹੋ ਜਾਂਦਾ ਹੈ) ।
੩ ਤਿੰਨਾਂ ਲੋਕਾਂ ਵਿਚ । ੪ ਰਖੀ ਰਖਦਾ ਹੈ ।
੫ ਮੈਂ ਉਸ ਦੀ ਸਿਫ਼ਤ-ਸਲਾਹ ਮੰਗਦਾ ਹਾਂ, ਉਹ ਪਤ ਅਤੇ ਸਾਖ (ਇਤਬਾਰ) ਦਿੰਦਾ ਹੈ ।
੬ ਹੇ ਜਗਤ ਦੇ ਮਾਲਕ ! ਮੈਂ ਤੇਰੀ ਜੈ ਜੈ ਜਪਦਾ ਹਾਂ, ਭਾਵ ਨਿਤ ਜੈ ਮਨਾਉਂਦਾ ਹਾਂ ।
੭ ਵੀਹ ਵਿਸਵੇ (ਯਕੀਨਨ) ਇਕ ਈਸ਼ਰ ਨੂੰ ਮਿਲੀਦਾ ਹੈ । ੮ ਝਗੜਾ ।
੯ [ਪ੍ਰ-ਮਾਦ] ਬਹੁਤ ਮਸਤੀ, ਪਾਗਲਪੁਣਾ । ਜਦ ਆਪਣੇ ਸ਼ੁਦਾਈਪੁਣੇ ਨੂੰ ਵੇਖਦਾ ਹੈ ਤਾਂ ਝੁਰ ੨ ਮਰਦਾ ਹੈ ।
੧੦ ਜੰਮਦਾ ਮਰਦਾ ਹੈ, ਪਰ ਅਸਲ ਜੀਵਣ ਦੀ ਆਸਾ ਨਹੀਂ ਕਰਦਾ ।
੧੧ ਪਰ ਹਰੀ ਦੇ ਗੁਣ ਗਾਇਆਂ ਕਾਲ ਨਹੀਂ ਚਬਦਾ (ਚਾਂਘੇ) ।
੧੨ ਵੇਖੋ ਪੰ. ੭੫੦, ਫੁਟ ਨੋਟ ‡ ।
੧੩ ਸੁਤੇ ਸਿਧ ਹੀ । ੧੪ ਗਿਆਨ ।
੧੫ ਅੰਗਾਂ ਨਾਲ, ਭਾਵ ਹਿਰਦੇ ਵਿਚ ।
੧੬ ਅਖੁਟ, ਅਮੁਕ ।
੧੭ ਗੁਰੂ ਦੀ ਕਰਣੀ ਵਲ ਕਿਉਂ ਭਜਦੇ ਹੋ ? ਉਹ ਕਰਣੀ ਉਸ ਦੇ ਚੋਜ ਹੋ ਸਕਦੇ ਹਨ, ਜੋ ਸਾਡੀ ਸਮਝ ਤੋਂ ਪਰੇ ਹੋਣ ।
੧੮ ਸਾਹਮਣੇ । ਸਾਹਮਣੇ ਬੋਲਣ ਨਾਲ ਨਿਹੋਂ ਟੁਟ ਜਾਂਦਾ ਹੈ, ਭਾਵ ਹੁਕਮ ਮੰਨਣ ਵਿਚ ਹੀ ਸੁਖ ਹੈ ।
੧੯ ਦੋਪਾਸੀਂ ਖਿਚਣ ਨਾਲ ਬਾਂਹ ਟੁਟ ਜਾਂਦੀ ਹੈ ।
੨੦ ਬੁਰਾ ਬੋਲਣ ਨਾਲ ।
੨੧ ਭੈੜੀ ਮਤ ਵਾਲੀ ਇਸਤ੍ਰੀ ਨੂੰ ਢੋਲ (ਪਤੀ) ਛਡ ਦਿੰਦਾ ਹੈ ।
੨੨ ਜੇ ਗੰਢ ਤੁਟ ਜਾਵੇ, ਤਾਂ ਮੁੜ ਪੈ ਸਕਦੀ ਹੈ ਵਿਚਾਰ ਦੁਆਰਾ । ਭਾਵ ਟੁਟਿਆ ਹੋਇਆ ਸੰਬੰਧ ਫਿਰ ਜੁੜ ਸਕਦਾ ਹੈ, ਜੇ ਮਨੁਖ ਵਿਚਾਰ ਕਰੇ ਕਿ ਮੈਂ ਕੀ ਭੁਲ ਕੀਤੀ ਸੀ ਤੇ ਕਿਉਂ ਵਿਛੜਿਆ ਸਾਂ ।
੨੩ ਵਡਾ, ਗੰਭੀਰ । ੨੪ ਰੋਕੇ ।
੨੫ ਲੁਕਾਈ ਆਪਸ ਵਿਚ ਟਕਰਾ ੨ ਕੇ ਮਰ ਗਈ ।
੨੬ ਮਾਲਕ ਇਕ ਹੈ, ਹੋਰ ਸਾਰੇ ਲੋਕ ਉਸ ਦੀਆਂ ਇਸਤਰੀਆਂ ਵਤ ਹਨ ।
੨੭ ਜਾਂਦੀ ਰੋਕੀ ਗਈ ਹੈ ।
੨੮ ਰੋਕ । ੨੯ ਆਸਰੇ ਸਹਿਤ ਕੀਤੀ ।
੩੦ ਕਪੜੇ । ਭਾਵ ਡੋਲਣ ਦੇ ਕਾਰਨ ਮਿਲਣ ਦੇ ਸਾਰੇ ਆਹਰ ਬਿਰਥਾ ਗਏ ।
੩੧ ਈਂਠਖਾ, ਸਾਝੇ ਵਿਚ ।
੩੨ ਡਾਗਾਂ, ਸਮੂਹ । ਹਰੀ ਦੇ ਡਰ ਤੋਂ ਬਿਨਾਂ ਸਭ ਨਾਸ ਹੁੰਦੇ ਹਨ ।
੩੩ ਦੁਨੀਆਂ ਦੇ ਡਰ ਕਰਕੇ ।
੩੪ ਤਰਸ ਦੀ ਨਜ਼ਰ ਨਾਲ ਵੇਖੀ ਸਿਆਣੇ ਕੰਤ ਨੇ ।
੩੫ ਰੋਕ ਦਿਤਾ, ਹਟਾ ਦਿਤਾ ਆਪਣੇ ਗੁਰੂ ਨੇ, ਅਤੇ ਨਾਮ ਜਪ ਕੇ ਨਿਡਰ ਹੋ ਗਈ ।
੩੬ ਜਦੋਂ ਹਉਮੈ ਰੂਪ ਪਰਬਤ ਉਤੇ ਵਸਦੀ ਸਾਂ ਤਾਂ ਤ੍ਰਿਸ਼ਨਾ ਬਹੁਤ ਸੀ, ਪਰ ਜਦੋਂ ਦੇਖਿਆ ਤਾਂ ਉਹ ਨੇੜੇ ਹੀ (ਹਿਰਦੇ ਵਿਚ) ਸੀ ।
੩੭ ਦੂਰ ਕੀਤੀ ।
੩੮ ਕਿਨਾਰੇ ਤੇ । ਸੰਸਾਰ ਇਕ ਨਦੀ ਹੈ । ਇਸ ਨੂੰ ਪਾਰ ਕਰਨਾ ਬਹੁਤ ਕਠਿਨ ਦਸਿਆ ਹੈ । ਮਨੁਖ ਆਮ ਕਰਕੇ ਕਿਨਾਰੇ ਤੇ ਹੀ (ਜ਼ਿੰਦਗੀ ਦੇ ਸ਼ੁਰੂ ਵਿਚ) ਹੀ ਢਹਿ ਪੈਂਦੇ ਹਨ ।
੩੯ ਪਾਪਾਂ ਨਾਲ ਭਾਰੇ । ੪੦ ਨਿਕਲੇ ।
੪੧ ਜੋ ਜਾਚਿਆ (ਅੰਦਾਜ਼ਾ ਲਾਇਆ) ਨਾ ਜਾਏ, ਅਤੋਲ ਹਰੀ ।
੪੨ ਛੁਟੀਦਾ ਹੈ । "ਧੂੜਿ ਤਿਨ੍ਹਾ ਕੀ ਅਘੁਲੀਐ ਭਾਈ ਸਤਸੰਗਤਿ ਮੇਲਿ ਮਿਲਾਇ" । (ਬਸੰਤ ਮ: ੩) ।
੪੩ ਗੁਰੂ ਦੀ ਰਾਹੀਂ ਮਨ ਵਾਹਿਗੁਰੂ ਨੂੰ ਦਿਤਾ ਹੈ ।

---

* ਤਦ ਉਸ ਨੂੰ ਹਰੀ ਤੋਂ ਬਿਨਾਂ ਕੋਈ ਹੋਰ ਦਾਤਾ ਨਹੀਂ ਦਿਸਦਾ । ਇਹ ਵੇਖ ਕੇ ਉਹ ਰੱਬ ਦੀ ਰਜ਼ਾ ਵਿਚ ਸਮਾਇਆ ਰਹਿੰਦਾ ਹੈ (੨੫) । ਹੁਕਮੀ ਬੰਦਾ ਬਣਨ ਦੀ ਥਾਂ ਅਗੋਂ ਬੋਲਣ ਜਾਂ ਬਹਿਸਾਂ ਕਰਣ ਨਾਲ ਮਨੁਖ ਆਪੇ ਖਿਝਦਾ ਤੇ ਤੰਗ ਹੁੰਦਾ ਰਹਿੰਦਾ ਹੈ । ਸੁਖ ਹਰੀ ਦਾ ਹੋ ਕੇ ਉਸ ਦੇ ਗੁਣ ਗਾਉਣ ਵਿਚ ਹੈ (੨੬) । ਵਾਹਿਗੁਰੂ ਆਪ ਹੀ ਆਪਣੇ ਪਠਾਏ ਗੁਰੂ ਰਾਹੀਂ ਮਨੁਖ ਨੂੰ ਸਮਝਾਂਦਾ ਹੈ । ਗੁਰੂ ਵਿਚ ਉਸ ਨੇ ਬਹੁਤ ਗੁਣ ਰਖੇ ਹਨ । ਸਾਨੂੰ ਚਾਹੀਦਾ ਹੈ ਕਿ ਗੁਰੂ ਦੇ ਵਚਨ ਕਮਾਈਏ, ਉਸ ਦੀ ਕਰਨੀ ਜੋ ਸਮਝ ਨਾ ਆਵੇ ਤਾਂ ਅਗੋਂ ਤਰਕਾਂ ਨਾ ਕਰਦੇ ਰਹੀਏ (੨੭) । ਸਾਮ੍ਹਣੇ ਉਤਰ ਦੇਣ ਨਾਲ ਜਾਂ ਕੁਬੋਲ ਬੋਲਣ ਨਾਲ ਪ੍ਰੀਤੀ ਟੁਟ ਜਾਂਦੀ ਹੈ । ਇਹੋ ਜਹੀ ਇਸਤਰੀ ਨੂੰ ਪਤੀ ਛਡ ਦਿੰਦਾ ਹੈ । ਪਰ ਵਿਛੜੀ ਹੋਈ ਫੇਰ ਮਿਲ ਸਕਦੀ ਹੈ ਜੇ ਹੋਸ਼ ਕਰੇ ਤੇ ਗੁਰੂ ਦੀ ਸਿਖਿਆ ਦੁਆਰਾ ਆਪਣਾ ਕੰਮ ਸੁਆਰਨ ਦੀ ਜਾਚ ਸਿਖੇ (੨੮) । ਹਰੀ ਪਤੀ ਵਾਕਰ ਹੈ ਤੇ ਮਨੁਖ ਉਸ ਦੀ ਇਸਤਰੀ ਵਾਕਰ । ਮਨੁਖ ਰੂਪ ਇਸਤਰੀ ਨੂੰ ਆਪਣੇ ਮਾਲਕ ਦਾ ਘਰ ਛਡ ਕੇ ਕਿਸੇ ਹੋਰ ਦੇ ਘਰ ਨਹੀਂ ਜਾਣਾ ਚਾਹੀਦਾ (੨੯) । ਡੋਲਣ ਵਿਚ ਸੁਖ ਨਹੀਂ, ਗੁਰੂ ਦੀ ਸਿਖਿਆ ਹੀ ਅਡੋਲ ਤੇ ਨਿਡਰ ਕਰ ਸਕਦੀ ਹੈ (੩੦) । ਸਦਕੇ ਜਾਈਏ ਗੁਰੂ ਦੇ ਜੋ ਹਰੀ ਨੂੰ ਆਪ ਮਿਲਿਆ ਹੈ ਅਤੇ ਹੋਰਨਾਂ ਨੂੰ ਨਾਮ ਦੇ ਕੇ ਮਿਲਾ ਲੈਂਦਾ ਹੈ (੩੧) ।

ਪਾਇਆ ਨਿਰਮਲ ਨਾਉ ॥ ਜਿਨਿ ਨਾਮੁ ਦੀਆ ਤਿਸੁ ਸੇਵਸਾ[੧] ਤਿਸੁ ਬਲਿਹਾਰੈ ਜਾਉ ॥ ਜੋ ਉਸਾਰੇ ਸੋ ਢਾਹਸੀ ਤਿਸੁ ਬਿਨੁ ਅਵਰੁ ਨ ਕੋਇ ॥ ਗੁਰ ਪਰਸਾਦੀ[੨] ਤਿਸੁ ਸੰਮ੍ਲਾ[੩] ਤਾ ਤਨਿ ਦੂਖੁ ਨ ਹੋਇ ॥੩੧*॥ ਣਾ ਕੋ ਮੇਰਾ [੪]ਕਿਸੁ ਗਹੀ ਣਾ ਕੋ ਹੋਆ ਨ ਹੋਗੁ ॥ ਆਵਣਿ ਜਾਣਿ ਵਿਗੂਚੀਐ[੫] ਦੁਬਿਧਾ[੬] ਵਿਆਪੈ ਰੋਗੁ ॥ ਣਾਮ ਵਿਹੂਣੇ ਆਦਮੀ [੭]ਕਲਰ ਕੰਧ ਗਿਰੰਤਿ ॥ ਵਿਣੁ ਨਾਵੈ ਕਿਉ ਛੂਟੀਐ ਜਾਇ ਰਸਾਤਲਿ[੮] ਅੰਤਿ ॥ [੯]ਗਣਤ ਗਣਾਵੈ ਅਖਰੀ ਅਗਣਤੁ ਸਾਚਾ ਸੋਇ ॥ ਅਗਿਆਨੀ ਮਤਿਹੀਣੁ ਹੈ ਗੁਰ ਬਿਨੁ ਗਿਆਨੁ ਨ ਹੋਇ ॥ ਤੂਟੀ ਤੰਤੁ[੧੦] ਰਬਾਬ ਕੀ ਵਾਜੈ ਨਹੀ ਵਿਜੋਗਿ ॥ ਵਿਛੁੜਿਆ ਮੇਲੈ ਪ੍ਰਭੁ ਨਾਨਕ [੧੧]ਕਰਿ ਸੰਜੋਗ ॥ ੩੨ ॥ [੧੨]ਤਰਵਰੁ ਕਾਇਆ ਪੰਖਿ ਮਨੁ ਤਰਵਰਿ ਪੰਖੀ ਪੰਚ ॥ ਤਤੁ ਚੁਗਹਿ ਮਿਲਿ ਏਕਸੇ ਤਿਨ ਕਉ ਫਾਸ ਨ ਰੰਚ ॥ ਉਡਹਿ ਤ ਬੇਗੁਲ ਬੇਗੁਲੇ ਤਾਕਹਿ ਚੋਗ ਘਣੀ ॥ ਪੰਖ ਤੁਟੇ ਫਾਹੀ ਪੜੀ ਅਵਗੁਣਿ ਭੀੜ ਬਣੀ ॥ ਬਿਨੁ ਸਾਚੇ ਕਿਉ ਛੂਟੀਐ [੧੩]ਹਰਿ ਗੁਣ ਕਰਮਿ ਮਣੀ ॥ ਆਪਿ ਛਡਾਏ ਛੂਟੀਐ ਵਡਾ ਆਪਿ ਧਣੀ[੧੪] ॥ ਗੁਰ ਪਰਸਾਦੀ ਛੂਟੀਐ ਕਿਰਪਾ ਆਪਿ ਕਰੇਇ ॥ ਅਪਣੈ ਹਾਥਿ ਵਡਾਈਆ ਜੈ ਭਾਵੈ ਤੈ ਦੇਇ ॥ ੩੩ ॥ ਥਰਥਰ ਕੰਪੈ[੧੫] ਜੀਅੜਾ ਥਾਨ ਵਿਹੂਣਾ ਹੋਇ ॥ [੧੬]ਥਾਨਿ ਮਾਨਿ ਸਚੁ ਏਕੁ ਹੈ ਕਾਜੁ ਨ ਫੀਟੈ ਕੋਇ ॥ ਥਿਰੁ[੧੭] ਨਾਰਾਇਣੁ ਥਿਰੁ ਗੁਰੂ ਥਿਰੁ ਸਾਚਾ ਬੀਚਾਰੁ ॥ [੧੮]ਸੁਰਿ ਨਰ ਨਾਥਹ ਨਾਥੁ ਤੂ ਨਿਧਾਰਾ ਆਧਾਰੁ ॥ [੧੯]ਸਰਬੇ ਥਾਨ ਥਨੰਤਰੀ ਤੂ ਦਾਤਾ ਦਾਤਾਰੁ ॥ ਜਹ ਦੇਖਾ ਤਹ ਏਕੁ ਤੂ ਅੰਤੁ ਨ ਪਾਰਾਵਾਰੁ ॥ ਥਾਨ ਥਨੰਤਰਿ ਰਵਿ ਰਹਿਆ ਗੁਰ ਸਬਦੀ ਵੀਚਾਰਿ ॥ ਅਣਮੰਗਿਆ ਦਾਨੁ ਦੇਵਸੀ ਵਡਾ ਅਗਮ ਅਪਾਰੁ ॥ ੩੪ ॥ ਦਇਆ ਦਾਨੁ ਦਇਆਲੁ ਤੂ ਕਰਿ ਕਰਿ ਦੇਖਣਹਾਰੁ[੨੦] ॥ ਦਇਆ ਕਰਹਿ ਪ੍ਰਭ ਮੇਲਿ ਲੈਹਿ ਖਿਨ ਮਹਿ ਢਾਹਿ ਉਸਾਰਿ ॥ ਦਾਨਾ[੨੧] ਤੂ ਬੀਨਾ[੨੨] ਤੁਹੀ [੨੩]ਦਾਨਾ ਕੈ ਸਿਰਿ ਦਾਨੁ ॥ [੨੪]ਦਾਲਦ ਭੰਜਨ ਦੁਖ ਦਲਣ ਗੁਰਮੁਖਿ[੨੫] ਗਿਆਨੁ ਧਿਆਨੁ ॥ ੩੫ ॥ [੨੬]ਧਨਿ ਗਇਐ ਬਹਿ ਝੂਰੀਐ ਧਨ ਮਹਿ ਚੀਤੁ ਗਵਾਰ ॥ [੨੭]ਧਨੁ ਵਿਰਲੀ ਸਚੁ ਸੰਚਿਆ ਨਿਰਮਲੁ ਨਾਮੁ ਪਿਆਰਿ ॥ ਧਨੁ ਗਇਆ ਤਾ ਜਾਣ ਦੇਹਿ ਜੇ ਰਾਚਹਿ ਰੰਗਿ ਏਕ ॥ ਮਨੁ ਦੀਜੈ ਸਿਰੁ ਸਉਪੀਐ [੨੮]ਭੀ ਕਰਤੇ ਕੀ ਟੇਕ ॥ [੨੯]ਧੰਧਾ ਧਾਵਤ ਰਹਿ ਗਏ ਮਨ ਮਹਿ ਸਬਦੁ ਅਨੰਦੁ ॥ [੩੦]ਦੁਰਜਨ ਤੇ ਸਾਜਨ ਭਏ ਭੇਟੇ ਗੁਰ ਗੋਵਿੰਦ ॥ ਬਨੁ ਬਨੁ ਫਿਰਤੀ ਢੂਢਤੀ [੩੧]ਬਸਤੁ ਰਹੀ ਘਰਿ ਬਾਰਿ ॥ ਸਤਿਗੁਰਿ ਮੇਲੀ ਮਿਲਿ ਰਹੀ ਜਨਮ ਮਰਣ ਦੁਖੁ ਨਿਵਾਰਿ[੩੨] ॥ ੩੬ ॥ [੩੩]ਨਾਨਾ ਕਰਤ ਨ ਛੂਟੀਐ ਵਿਣੁ ਗੁਣ ਜਮਪੁਰਿ ਜਾਹਿ ॥ ਨਾ ਤਿਸੁ ਏਹੁ[੩੪]

੧ ਸੇਵਾਂਗਾ।
੨ ਕਿਰਪਾ ਦੁਆਰਾ ।
੩ ਯਾਦ ਕਰਾਂ।
੪ ਕਿਸ ਨੂੰ ਪਕੜਾਂ ? ਕਿਸ ਦੇ ਲੜ ਲਗਾਂ ?
੫ ਖ਼ਰਾਬ ਹੋਈਦਾ ਹੈ ।
੬ ਦੁਚਿਤੇਪਨ ਵਿਚ ।
੭ ਰੇਤ ਦੀ ਕੰਧ ਵਾਂਗ ਗਿਰਦੇ ਹਨ।
੮ ਨਰਕਾਂ ਵਿਚ ।
੯ ਉਸ ਅਗਿਣਤ (ਬੇਅੰਤ) ਨੂੰ ਗਿਣਤੀ ਦੇ ਅਖਰਾਂ ਨਾਲ ਬਿਆਨ ਕਰਦਾ ਹੈ।
੧੦ ਤਾਰ। ਵਿਛੜੇ ਹੋਏ ਜੀਵ ਟੁਟੀ ਤਾਰ ਵਾਲੇ ਰਬਾਬ ਵਾਂਗ ਹਨ ।
੧੧ ਚੇ ਢੁਕਾ ਕੇ. ਮੌਕਾ ਬਣਾ ਕੇ। ਦੇਖੋ ਪੰ. ੭੪੩, ਨੋਟ ੧੫।
੧੨ ਸਰੀਰ ਰੁਖ ਹੈ. ਮਨ ਪੰਛੀ ਹੈ। ਪੰਜ ਗਿਆਨ ਇੰਦ੍ਰੇ ਇਸ ਰੁਖ ਤੇ ਹੋਰ ਪੰਛੀ ਹਨ । ਇਹ ਪੰਜ ਇਕ ਵਾਹਿਗੁਰੂ ਨਾਲ ਮਿਲ ਕੇ ਤਤ ਚੁਗਦੇ ਹਨ ਤੇ ਉਨ੍ਹਾਂ ਨੂੰ ਜ਼ਰਾ ਫਾਹੀ ਨਹੀਂ ਪੈਂਦੀ। ਬਹੁਤੇ ਕਾਹਲੇ ਚੋਖੀ ਚੋਗ ਵੇਖ ਕੇ ਕਾਹਲੀ ੨ ਉਡਦੇ ਹਨ ਤੇ ਉਨ੍ਹਾਂ ਨੂੰ ਫਾਹੀ ਪੈਂਦੀ ਹੈ ਅਤੇ ਉਨ੍ਹਾਂ ਦੇ ਖੰਭ ਟੁਟਦੇ ਹਨ, ਔਗਣ ਕਰਕੇ ਮੁਸੀਬਤ ਆ ਪਈ।
੧੩ ਹਰੀ ਗੁਣ ਰੂਪ ਮਣੀ (ਰਤਨ) ਕਰਮ (ਬਖ਼ਸ਼ਿਸ਼) ਦੁਆਰਾ ਪ੍ਰਾਪਤ ਹੁੰਦੀ ਹੈ।
੧੪ [ਸਿੰਧੀ] ਮਾਲਕ ।
੧੫ ਕੰਬਦਾ ਹੈ। ਜਦ ਜੀਵ (ਥਾਵੋਂ ਥਿੜਕ ਕੇ) ਨਿਥਾਵਾਂ ਹੋ ਜਾਂਦਾ ਹੈ ਤਾਂ ਉਹ ਥਰ ੨ ਕੰਬਦਾ ਹੈ)।
੧੬ ਥਾਂ ਵਾਲਾ ਅਤੇ ਮਾਣ ਵਾਲਾ ਇਕ ਸਚਾ ਹਰੀ ਹੀ ਹੈ; ਉਸਦੇ ਬਣਿਆਂ ਕੰਮ ਨਹੀਂ ਵਿਗੜਦਾ।
੧੭ ਕਾਇਮ ਰਹਿਣ ਵਾਲਾ, ਸਦੀਵੀ ਹਸਤੀ ।
੧੮ ਚੰਗੇ ਪੁਰਸ਼ਾਂ ਦਾ ਤੇ ਨਾਥਾਂ ਦਾ ਮਾਲਕ ਤੂੰ ਹੀ ਹੈਂ; ਤੂੰ ਹੀ ਨਿਆਸਰਿਆਂ ਦਾ ਆਸਰਾ ਹੈਂ ।
੧੯ ਸਾਰਿਆਂ ਥਾਵਾਂ ਵਿਚ ਤੇ ਥਾਵਾਂ ਦੇ ਵਿਚਕਾਰ ਜੋ ਵਿਥਾਂ ਹਨ, ਉਨ੍ਹਾਂ ਵਿਚ ।
੨੦ ਸੰਭਾਲਨਾ ਕਰਨ ਵਾਲਾ।
੨੧ [ਫ਼ਾ.] ਜਾਨਣ ਵਾਲਾ।
੨੨ [ਫ਼ਾ.] ਵੇਖਣ ਵਾਲਾ।
੨੩ ਦਾਤਿਆਂ ਦਾ ਦਾਤਾ।
੨੪ [ਦਾਰਿਦ੍ਰ] ਕੰਗਾਲਤਾ ਦੇ ਤੋੜਨ ਵਾਲਾ ਅਤੇ ਦੁਖਾਂ ਨੂੰ ਦਲਣ ਵਾਲਾ ।
੨੫ ਗੁਰੂ ਦੁਆਰੇ ।
੨੬ ਧਨ ਦੇ ਜਾਣ ਨਾਲ ਬਹੁਤ ਝੁਰੀਦਾ ਹੈ; ਮੂਰਖ ਦਾ ਦਿਲ ਧਨ ਵਿਚ ਹੀ ਰਹਿੰਦਾ ਹੈ।
੨੭ ਵਿਰਲਿਆਂ ਨੇ ਹੀ ਪਿਆਰ ਦੁਆਰਾ ਪਵਿਤ੍ਰ-ਨਾਮ ਰੂਪ ਸਚਾ ਧਨ ਜੋੜਿਆ ਹੈ।
੨੮ (ਇਤਨੀ ਕੁਰਬਾਨੀ ਕਰ ਕੇ) ਫੇਰ ਭੀ ਨਿਮਾਣੇ ਹੋ ਕੇ ਕਰਤਾਰ ਦਾ ਆਸਰਾ ਤਕੀਏ।
੨੯ ਧੰਧਾ ਤੇ ਭਜ-ਦੌੜ ਮੁਕ ਗਏ।
੩੦ ਮਾੜੇ ਤੋਂ ਚੰਗੇ ਪੁਰਸ਼ ਬਣ ਗਏ, ਜਦ ਗੋਬਿੰਦ ਰੂਪ ਗੁਰੂ ਮਿਲੇ।
੩੧ ਜਿਸ ਵਸਤ ਨੂੰ ਜੰਗਲ ੨ ਢੂੰਡਦੀ ਫਿਰਦੀ ਸੀ, ਉਹ ਵਸਤ ਘਰ ਵਿਚ (ਕੋਲ ਹੀ) ਪਈ ਮਿਲ ਗਈ।
੩੨ ਦੂਰ ਕਰ ਕੇ।
੩੩ ਕਈ ਪ੍ਰਕਾਰ ਦੇ (ਕਰਮ) ਕਰਦਿਆਂ।
੩੪ ਲੋਕ ।

---

* ਹਰੀ ਤੋਂ ਬਿਨਾਂ ਸਾਡਾ ਕੋਈ ਨਹੀਂ। ਉਸ ਤੋਂ ਵਿਛੜ ਕੇ ਅਸੀ ਕਿਸੇ ਕੰਮ ਦੇ ਨਹੀਂ (੩੨)। ਮਨੁਖ ਲੋਭ ਕਰ ਕੇ ਆਪਣੇ ਆਪ ਨੂੰ ਫਸਾ ਲੈਂਦਾ ਹੈ, ਪਰ ਹਰੀ ਕਿਰਪਾ ਕਰੇ ਤਾਂ ਛੁਡਾਣ ਦੀ ਬਿਧਿ ਭੀ ਬਣਾ ਦਿੰਦਾ ਹੈ (੩੩)। ਮਾਲਕ ਦੇ ਦਰ ਤੋਂ ਘੁਥਿਆਂ ਕੋਈ ਥਾਂ ਨਹੀਂ ਲਭਦੀ । ਉਹ ਸਦਾ ਕਾਇਮ ਰਹਿੰਦਾ ਹੈ, ਇਸ ਲਈ ਉਸ ਦਾ ਆਸਰਾ ਲੈਣ ਨਾਲ ਮਨੁਖ ਨੂੰ ਟਿਕਾਣਾ ਤੇ ਮਾਣ ਮਿਲ ਜਾਂਦਾ ਹੈ (੩੪)। ਅਰਦਾਸ ਕਰਦੇ ਹਨ ਕਿ ਮੇਲ ਦਾ ਦਾਨ ਦਿਓ (੩੫)। ਨਾਮ ਧਨ ਜਿਹਾ ਕੋਈ ਧਨ ਨਹੀਂ, ਪਰ ਵਿਰਲਾ ਹੀ ਕੋਈ ਇਸ ਨੂੰ ਢੂੰਡਦਾ ਹੈ। ਇਹ ਧਨ ਦੂਰ ਨਹੀਂ, ਸਾਡੇ ਹਿਰਦੇ ਵਿਚ ਹੀ ਹੈ, ਕੇਵਲ ਗੁਰੂ ਦੇ ਰਾਹੀਂ ਅੰਦਰ ਝਾਕਣ ਦੀ ਲੋੜ ਹੈ (੩੬)। ਨਾਮ ਤੋਂ ਬਿਨਾਂ ਹੋਰ ਕੋਈ ਸਾਧਨ ਮੇਲ ਦਾ ਨਹੀਂ। ਦਿਲ ਦੀ ਤਾਂਘ ਨਾਲ ਪੁਕਾਰ ਕਰੀਏ ਤਾਂ ਹਰੀ ਆਪੇ ਮੇਲ ਲੈਂਦਾ ਹੈ (੩੭)।

ਨ ਓਹੁ[੧] ਹੈ ਅਵਗੁਣਿ ਫਿਰਿ ਪਛੁਤਾਹਿ ॥ ਨਾ ਤਿਸੁ ਗਿਆਨੁ ਨ ਧਿਆਨੁ ਹੈ ਨਾ
ਤਿਸੁ ਧਰਮੁ ਧਿਆਨੁ ॥ ਵਿਣੁ ਨਾਵੈ ਨਿਰਭਉ ਕਹਾ [੨]ਕਿਆ ਜਾਣਾ ਅਭਿਮਾਨੁ ॥
ਥਾਕਿ ਰਹੀ ਕਿਵ ਅਪੜਾ [੩]ਹਾਥ ਨਹੀ ਨਾ ਪਾਰੁ ॥ ਨਾ ਸਾਜਨ ਸੇ ਰੰਗੁਲੇ[੪] ਕਿਸੁ
ਪਹਿ ਕਰੀ ਪੁਕਾਰ ॥ ਨਾਨਕ [੫]ਪ੍ਰਿਉ ਪ੍ਰਿਉ ਜੇ ਕਰੀ ਮੇਲੇ ਮੇਲਣਹਾਰੁ ॥ ਜਿਨਿ
ਵਿਛੋੜੀ ਸੋ ਮੇਲਸੀ ਗੁਰ ਕੈ [੬]ਹੇਤਿ ਅਪਾਰਿ ॥ ੩੭* ॥ ਪਾਪੁ ਬੁਰਾ ਪਾਪੀ ਕਉ
ਪਿਆਰਾ ॥ [੭]ਪਾਪਿ ਲਦੇ ਪਾਪੇ ਪਾਸਾਰਾ ॥ [੮]ਪਰਹਰਿ ਪਾਪੁ ਪਛਾਣੈ ਆਪੁ ॥ ਨਾ
ਤਿਸੁ ਸੋਗੁ ਵਿਜੋਗੁ ਸੰਤਾਪੁ[੯] ॥ [੧੦]ਨਰਕਿ ਪੜੰਤਉ ਕਿਉ ਰਹੈ ਕਿਉ ਬੰਚੈ ਜਮਕਾਲੁ ॥
ਕਿਉ ਆਵਣ ਜਾਣਾ ਵੀਸਰੈ ਝੂਠੁ ਬੁਰਾ ਖੈਕਾਲੁ[੧੧] ॥ ਮਨੁ ਜੰਜਾਲੀ ਵੇੜਿਆ[੧੨] ਭੀ
ਜੰਜਾਲਾ ਮਾਹਿ ॥ ਵਿਣੁ ਨਾਵੈ ਕਿਉ ਛੂਟੀਐ [੧੩]ਪਾਪੇ ਪਚਹਿ ਪਚਾਹਿ ॥ ੩੮ ॥
ਫਿਰਿ ਫਿਰਿ ਫਾਹੀ ਫਾਸੈ ਕਊਆ[੧੪] ॥ ਫਿਰਿ ਪਛੁਤਾਨਾ ਅਬ ਕਿਆ ਹੂਆ ॥
ਫਾਥਾ ਚੋਗ ਚੁਗੈ ਨਹੀ ਬੂਝੈ ॥ ਸਤਗੁਰੁ ਮਿਲੈ ਤ ਆਖੀ[੧੫] ਸੂਝੈ ॥ ਜਿਉ ਮਛੁਲੀ
ਫਾਥੀ ਜਮ ਜਾਲਿ ॥ ਵਿਣੁ ਗੁਰ ਦਾਤੇ ਮੁਕਤਿ ਨ ਭਾਲਿ ॥ ਫਿਰਿ ਫਿਰਿ ਆਵੈ ਫਿਰਿ
ਫਿਰਿ ਜਾਇ ॥ [੧੬]ਇਕ ਰੰਗਿ ਰਚੈ ਰਹੈ ਲਿਵ ਲਾਇ ॥ ਇਵ ਛੂਟੈ ਫਿਰਿ ਫਾਸ ਨ
ਪਾਇ ॥ ੩੯ ॥ [੧੭]ਬੀਰਾ ਬੀਰਾ ਕਰਿ ਰਹੀ ਬੀਰ ਭਏ ਬੈਰਾਇ[੧੮] ॥ ਬੀਰ ਚਲੇ
ਘਰਿ ਆਪਣੈ ਬਹਿਣ[੧੯] ਬਿਰਹਿ ਜਲਿ ਜਾਇ ॥ [੨੦]ਬਾਬੁਲ ਕੈ ਘਰਿ ਬੇਟੜੀ
ਬਾਲੀ ਬਾਲੈ ਨੇਹਿ ॥ ਜੇ ਲੋੜਹਿ ਵਰੁ ਕਾਮਣੀ ਸਤਿਗੁਰੁ ਸੇਵਹਿ ਤੇਹਿ[੨੧] ॥
ਬਿਰਲੋ ਗਿਆਨੀ ਬੂਝਣਉ ਸਤਿਗੁਰੁ ਸਾਚਿ ਮਿਲੇਇ ॥ ਠਾਕੁਰ ਹਾਥਿ ਵਡਾਈਆ
ਜੈ ਭਾਵੈ ਤੈ ਦੇਇ ॥ [੨੨]ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ ॥ ਇਹ
ਬਾਣੀ ਮਹਾ ਪੁਰਖ ਕੀ [੨੩]ਨਿਜ ਘਰਿ ਵਾਸਾ ਹੋਇ ॥ ੪੦ ॥ ਭਨਿ ਭਨਿ ਘੜੀਐ
ਘੜਿ ਘੜਿ ਭਜੈ ॥ ਢਾਹਿ ਉਸਾਰੈ ਉਸਰੇ ਢਾਹੈ ॥ [੨੪]ਸਰ ਭਰਿ ਸੋਖੈ ਭੀ ਭਰਿ
ਪੋਖੈ[੨੫] ਸਮਰਥ ਵੇਪਰਵਾਹੈ ॥ ਭਰਮਿ ਭੁਲਾਨੇ ਭਏ ਦਿਵਾਨੇ[੨੬] ਵਿਣੁ ਭਾਗਾ
ਕਿਆ ਪਾਈਐ ॥ [੨੭]ਗੁਰਮੁਖਿ ਗਿਆਨੁ ਡੋਰੀ ਪ੍ਰਭਿ ਪਕੜੀ ਜਿਨ[੨੮] ਖਿੰਚੈ
ਤਿਨ[੨੯] ਜਾਈਐ ॥ ਹਰਿ ਗੁਣ ਗਾਇ ਸਦਾ ਰੰਗਿ ਰਾਤੇ ਬਹੁੜਿ[੩੦] ਨ ਪਛੋਤਾਈਐ ॥
ਭਭੈ ਭਾਲਹਿ ਗੁਰਮੁਖਿ[੩੧] ਬੂਝਹਿ ਤਾ ਨਿਜ ਘਰਿ ਵਾਸਾ ਪਾਈਐ ॥ ਭਭੈ ਭਉਜਲੁ
ਮਾਰਗੁ ਵਿਖੜਾ[੩੨] ਆਸ ਨਿਰਾਸਾ ਤਰੀਐ ॥ ਗੁਰਪਰਸਾਦੀ[੩੩] ਆਪੋ ਚੀਨੈ[੩੪]
ਜੀਵਤਿਆ ਇਵ ਮਰੀਐ ॥ ੪੧ ॥ ਮਾਇਆ ਮਾਇਆ ਕਰਿ ਮੁਏ ਮਾਇਆ
ਕਿਸੈ ਨ ਸਾਥਿ ॥ ਹੰਸੁ ਚਲੈ ਉਠਿ ਡੁਮਣੋ[੩੫] ਮਾਇਆ ਭੂਲੀ ਆਥਿ[੩੬] ॥ ਮਨੁ
ਝੂਠਾ ਜਮਿ ਜੋਹਿਆ[੩੭] ਅਵਗੁਣ ਚਲਹਿ ਨਾਲਿ ॥ ਮਨ ਮਹਿ ਮਨੁ ਉਲਟੋ[੩੮]

੧ ਪੁਲੋਕ।
੨ ਹਉਮੈ ਦੇ ਦੁਖ ਨੂੰ ਮੈਂ ਕੀ ਸਮਝ ਸਕਦੀ ਹਾਂ? ਭਾਵ ਨਾਮਹੀਣ ਮਨੁਖ ਹੰਕਾਰ ਦੇ ਔਗਣ ਨੂੰ ਨਹੀਂ ਸਮਝ ਸਕਦਾ।
੩ ਇਸ ਦੀ ਤਹ ਦਾ ਅੰਦਾਜ਼ਾ ਨਹੀਂ ਹੈ।
੪ ਪਿਆਰ ਵਾਲੇ।
੫ 'ਹੇ ਪਿਆਰੇ! ਹੇ ਪਿਆਰੇ!' ਦੀ ਪੁਕਾਰ।
੬ ਅਪਾਰ ਹਿਤ (ਪਿਆਰ) ਦੁਆਰਾ।
੭ ਪਾਪ ਨਾਲ ਹੀ ਭਾਰ ਲਦਦਾ ਹੈ ਤੇ ਪਾਪ ਨਾਲ ਹੀ ਵਿਹਾਰ ਦਾ ਖਿਲਾਰਾ ਕਰਦਾ ਹੈ।
੮ ਜੇ ਪਾਪ ਨੂੰ ਛਡ ਕੇ ਆਪਣੇ ਆਪ ਨੂੰ ਜਾਣੇ ਕਿ ਮੈਂ ਕਿਹੋ ਜਿਹਾ ਹਾਂ।
੯ ਅੰਦਰ ਦਾ ਦੁਖ।
੧੦ ਨਰਕਾਂ ਵਿਚ ਪੈਂਦਾ ਕਿਵੇਂ ਬਚੇ ਅਤੇ ਜਮਕਾਲ ਨੂੰ ਕਿਵੇਂ ਧੋਖਾ ਦੇਵੇ? ਭਾਵ ਕਿਵੇਂ ਟਾਲੇ?
੧੧ ਖੈ (ਨਾਸ) ਕਰਨ ਵਾਲਾ।
੧੨ ਘੇਰਿਆ ਹੋਇਆ।
੧੩ ਪਾਪਾਂ ਵਿਚ ਹੀ ਗਲਦੇ ਸੜਦੇ ਹਨ।
੧੪ [ਕਾਂ] ਕਾਂ ਵਰਗੀ ਮਾੜੀ ਬਿਰਤੀ ਵਾਲਾ ਜੀਵ।
੧੫ ਅੱਖਾਂ ਨਾਲ।
੧੬ ਇਕ ਹਰੀ ਦੇ ਪ੍ਰੇਮ ਵਿਚ।
੧੭ ਹੇ ਵੀਰ! ਰੂਹ ਨੂੰ ਭਰਾ ਕਿਹਾ ਹੈ ਤੇ ਦੇਹੀ ਨੂੰ ਭੇਣ। ਮਰਣ ਵੇਲੇ ਜਦ ਰੂਹ ਦੇਹੀ ਤੋਂ ਵਿਛੜਨ ਲਗਦਾ ਹੈ ਤਾਂ ਦੇਹੀ ਆਪਣੇ ਸਾਥੀ ਨੂੰ ਵਾਜਾਂ ਮਾਰਦੀ ਹੈ, ਪਰ ਓਹ ਸਿਞਾਣਦਾ ਭੀ ਨਹੀਂ। ਰੂਹ ਹੋਰੀ ਆਪਣੇ ਅਸਲੀ ਘਰ ਵਲ ਚਾਲੇ ਪਾ ਦਿੰਦੇ ਹਨ ਤੇ ਪਿਛੇ ਵਿਛੋੜੇ ਦੇ ਦੁਖ ਨਾਲ ਦੇਹੀ ਸੜ ਮਰਦੀ ਹੈ। (ਦੇਹੀ ਦੇ ਸੜਨ ਵਿਚ ਕਿਹਾ ਸੋਹਣਾ ਵਿਅੰਗ ਰਖਿਆ ਹੈ!)
੧੮ ਵੈਰੀ, ਓਪਰੇ।
੧੯ ਭੇਣ (ਦੇਹੀ ਰੂਪ)।
੨੦ ਭਾਵ ਸੰਸਾਰ ਵਿਚ ਜੀਵ ਰੂਪ ਇਸਤਰੀ ਵਿਆਹੁਣ ਜੋਗ ਲੜਕੀ ਹੈ। ਉਹ ਲੜਕੀ (ਬਾਲੀ) ਲੜਕੇ (ਬਾਲੇ) ਦੇ ਪਿਆਰ ਵਿਚ ਹੁੰਦੀ ਹੈ, ਭਾਵ ਜੀਵ-ਇਸਤਰੀ ਚਾਹੁੰਦੀ ਹੈ ਪ੍ਰਮਾਤਮਾ-ਪਤੀ ਨੂੰ ਮਿਲਣਾ (ਵੇਖੋ ਪੰ. ੭੬੩, ਨੋਟ ੩੯), ਪਰ ਮਿਲਾਪ ਤਦ ਹੁੰਦਾ ਹੈ, ਜੇ ਇਸ ਕਾਰਜ ਲਈ ਗੁਰੂ ਦੀ ਸੇਵਾ ਕਰੇ।
੨੧ ਤਿਸ ਲਈ, ਇਸ ਕਾਰਜ ਲਈ।
੨੨ ਕੋਈ ਵਿਰਲਾ ਹੀ ਗੁਰਬਾਣੀ ਨੂੰ ਵਿਚਾਰਦਾ ਹੈ, ਜੋ ਕੋਈ ਗੁਰੂ ਦਾ ਅਨੁਸਾਰੀ ਹੋਵੇ।
੨੩ ਆਪਣੇ ਅਸਲੀ ਘਰ, ਵਾਹਿਗੁਰੂ ਦੀ ਹਜ਼ੂਰੀ ਵਿਚ।
੨੪ ਸੰਸਾਰ ਸਾਗਰ ਨੂੰ ਭਰ ਕੇ ਸੁਕਾਉਂਦਾ ਹੈ।
੨੫ ਹੋਰ ਭਰਦਾ ਹੈ। ਜੀਵ ਪੈਦਾ ਕਰਦਾ ਹੈ, ਫਿਰ ਮਾਰਦਾ ਹੈ, ਫਿਰ ਪੈਦਾ ਕਰਦਾ ਹੈ।
੨੬ ਪਾਗਲ ਮਾਇਆ ਵਿਚ।
੨੭ ਗੁਰਮੁਖਾਂ ਦੀ ਗਿਆਨ ਰੂਪ ਡੋਰੀ ਪ੍ਰਭੂ ਨੇ ਪਕੜ ਰਖੀ ਹੈ। 'ਪ੍ਰਭਿ' ਕਰਤਾ ਕਾਰਕ ਵਿਚ ਹੈ। ਵੇਖੋ ਨੇਮ ੨੦।
੨੮ ਜਿਧਰ।
੨੯ ਉਧਰ।
੩੦ ਫੇਰ, ਮੁੜ ਕੇ।
੩੧ ਗੁਰੂ ਦੁਆਰਾ। ੩੨ ਔਖਾ।
੩੩ ਕਿਰਪਾ ਨਾਲ।
੩੪ ਪਛਾਣੇ।
੩੫ [ਦੋ-ਮਨਾ] ਦੁਚਿਤਾ ਹੋ ਕੇ। ਜੀਵ ਹੰਸ ਉਦਾਸ ਹੋ ਕੇ ਗਿਆ।
੩੬ [ਅਤ੍ਰ] ਇਥੇ ਹੀ।
੩੭ ਦੁਖੀ ਕੀਤਾ ਹੋਇਆ।
੩੮ ਸੰਸਾਰ ਵਲੋਂ ਉਲਟ ਕੇ।

---

* ਨਾਮ ਹੀ ਪਾਪ ਵਾਲੀ ਬਿਰਤੀ ਬਦਲ ਸਕਦਾ ਹੈ (੩੮)। ਪਾਪ ਵਾਲੀ ਬਿਰਤੀ ਗੁਰੂ ਹੀ ਹਰੀ ਨਾਲ ਪ੍ਰੇਮ ਪੁਆ ਕੇ ਬਦਲਾਂਦਾ ਹੈ (੩੯)। ਜੀਵ ਤੇ ਦੇਹੀ ਦਾ ਵਿਛੋੜਾ ਜ਼ਰੂਰ ਹੋਣਾ ਹੈ। ਇਨ੍ਹਾਂ ਵਿਚ ਸਦੀਵੀ ਚੀਜ਼ ਹਰੀ ਦਾ ਪ੍ਰੇਮ ਹੈ, ਜੋ ਗੁਰੂ ਦੀ ਬਾਣੀ ਰਾਹੀਂ ਤੋੜ ਨਿਭਦਾ ਹੈ (੪੦)। ਗੁਰੂ ਦੇ ਅਨੁਸਾਰੀਆਂ ਦੀ ਵਾਗ ਡੋਰ ਹਰੀ ਆਪਣੇ ਹਥ ਰਖ ਕੇ ਚਲਾਂਦਾ ਹੈ ਅਤੇ ਆਪਣਾ ਅਸਲਾ ਸਮਝਾਂਦਾ ਹੈ (੪੧)। ਓਹ ਇਹ ਕਿ ਮਾਇਆ ਵਾਲੀ ਜ਼ਿੰਦਗੀ ਅਨਿਤ ਹੈ। ਕੇਵਲ ਨਾਮ ਵਾਲੀ ਜ਼ਿੰਦਗੀ ਸਦੀਵੀ ਹੈ (੪੨)।

ਮਰੈ ਜੇ ਗੁਣ ਹੋਵਹਿ ਨਾਲਿ ॥ ਮੇਰੀ ਮੇਰੀ ਕਰਿ ਮੁਏ ਵਿਣੁ ਨਾਵੈ ਦੁਖੁ ਭਾਲਿ ॥
ਗੜ ਮੰਦਰ ਮਹਲਾ ਕਹਾ[੧] ਜਿਉ ਬਾਜੀ ਦੀਬਾਣੁ[੨] ॥ ਨਾਨਕ ਸਚੇ ਨਾਮ ਵਿਣੁ ਝੂਠਾ
ਆਵਣ ਜਾਣੁ ॥ ਆਪੇ ਚਤੁਰੁ ਸਰੂਪੁ[੩] ਹੈ ਆਪੇ ਜਾਣੁ[੪] ਸੁਜਾਣੁ ॥ ੪੨* ॥ ਜੋ
ਆਵਹਿ ਸੇ ਜਾਹਿ ਫੁਨਿ[੫] ਆਇ ਗਏ ਪਛੁਤਾਹਿ ॥ ਲਖ ਚਉਰਾਸੀਹ ਮੇਦਨੀ[੬] ਘਟੈ
ਨ ਵਧੈ ਉਤਾਹਿ[੭] ॥ ਸੇ ਜਨ ਉਬਰੇ ਜਿਨ ਹਰਿ ਭਾਇਆ ॥ [੮]ਧੰਧਾ ਮੁਆ ਵਿਗੂਤੀ
ਮਾਇਆ ॥ ਜੋ ਦੀਸੈ ਸੋ ਚਾਲਸੀ ਕਿਸ ਕਉ ਮੀਤੁ ਕਰੇਉ ॥ ਜੀਉ ਸਮਪਉ[੯]
ਆਪਣਾ ਤਨੁ ਮਨੁ [੧੦]ਆਗੈ ਦੇਉ ॥ ਅਸਥਿਰੁ ਕਰਤਾ ਤੂ ਧਣੀ[੧੧] ਤਿਸ ਹੀ ਕੀ ਮੈ
ਓਟ ॥ [੧੨]ਗੁਣ ਕੀ ਮਾਰੀ ਹਉ ਮੁਈ ਸਬਦਿ ਰਤੀ ਮਨਿ ਚੋਟ ॥ ੪੩ ॥ ਰਾਣਾ
ਰਾਉ ਨ ਕੋ ਰਹੈ ਰੰਗੁ[੧੩] ਨ ਤੁੰਗੁ[੧੪] ਫਕੀਰੁ[੧੫] ॥ ਵਾਰੀ ਆਪੋ ਆਪਣੀ [੧੬]ਕੋਇ ਨ
ਬੰਧੈ ਧੀਰ ॥ ਰਾਹੁ ਬੁਰਾ ਭੀਹਾਵਲਾ[੧੭] ਸਰ ਡੂਗਰ[੧੮] ਅਸਗਾਹ ॥ ਮੈ ਤਨਿ
ਅਵਗਣ ਝੁਰਿ ਮੁਈ ਵਿਣੁ ਗੁਣ ਕਿਉ ਘਰਿ ਜਾਹ ॥ ਗੁਣੀਆ ਗੁਣ ਲੇ ਪ੍ਰਭ ਮਿਲੇ
ਕਿਉ ਤਿਨ ਮਿਲਉ ਪਿਆਰਿ[੧੯] ॥ ਤਿਨ ਹੀ ਜੈਸੀ [੨੦]ਥੀ ਰਹਾਂ ਜਪਿ ਜਪਿ ਰਿਦੈ
ਮੁਰਾਰਿ[੨੧] ॥ ਅਵਗੁਣੀ ਭਰਪੂਰ ਹੈ ਗੁਣ ਭੀ ਵਸਹਿ ਨਾਲਿ ॥ ਵਿਣੁ ਸਤਗੁਰ ਗੁਣ
ਨ ਜਾਪਨੀ[੨੨] ਜਿਚਰੁ ਸਬਦਿ ਨ ਕਰੇ ਬੀਚਾਰੁ ॥ ੪੪ ॥ [੨੩]ਲਸਕਰੀਆ ਘਰ
ਸੰਮਲੇ ਆਏ ਵਜਹੁ[੨੪] ਲਿਖਾਇ ॥ [੨੫]ਕਾਰ ਕਮਾਵਹਿ ਸਿਰਿ ਧਣੀ ਲਾਹਾ ਪਲੈ
ਪਾਇ ॥ ਲਬੁ ਲੋਭੁ ਬੁਰਿਆਈਆ ਛੋਡੇ ਮਨਹੁ ਵਿਸਾਰਿ ॥ [੨੬]ਗੜਿ ਦੋਹੀ ਪਾਤਿਸਾਹ
ਕੀ ਕਦੇ ਨ ਆਵੈ ਹਾਰਿ ॥ ਚਾਕਰੁ ਕਹੀਐ ਖਸਮ ਕਾ ਸਉਹੇ[੨੭] ਉਤਰ ਦੇਇ ॥
ਵਜਹੁ ਗਵਾਏ ਆਪਣਾ ਤਖਤਿ[੨੮] ਨ ਬੈਸਹਿ ਸੇਇ ॥ ਪ੍ਰੀਤਮ ਹਥਿ ਵਡਿਆਈਆ
ਜੈ ਭਾਵੈ ਤੈ ਦੇਇ ॥ ਆਪਿ ਕਰੇ ਕਿਸੁ ਆਖੀਐ ਅਵਰੁ ਨ ਕੋਇ ਕਰੇਇ ॥ ੪੫ ॥
ਬੀਜਉ[੨੯] ਸੂਝੈ ਕੋ ਨਹੀ [੩੦]ਬਹੈ ਦੁਲੀਚਾ ਪਾਇ ॥ ਨਰਕ ਨਿਵਾਰਣੁ[੩੧] [੩੨]ਨਰਹ
ਨਰੁ [੩੩]ਸਾਚਉ ਸਾਚੈ ਨਾਇ ॥ ਵਣੁ ਤ੍ਰਿਣੁ ਢੂਢਤ ਫਿਰਿ ਰਹੀ ਮਨ ਮਹਿ ਕਰਉ
ਬੀਚਾਰੁ ॥ ਲਾਲ ਰਤਨ ਬਹੁ ਮਾਣਕੀ ਸਤਿਗੁਰ ਹਾਥਿ ਭੰਡਾਰੁ ॥ ਊਤਮੁ ਹੋਵਾ ਪ੍ਰਭੁ
ਮਿਲੈ ਇਕ ਮਨਿ ਏਕੈ ਭਾਇ ॥ ਨਾਨਕ ਪ੍ਰੀਤਮ ਰਸਿ[੩੪] ਮਿਲੇ ਲਾਹਾ ਲੈ
ਪਰਥਾਇ[੩੫] ॥ ਰਚਨਾ ਰਾਚਿ ਜਿਨਿ ਰਚੀ ਜਿਨਿ ਸਿਰਿਆ[੩੬] ਆਕਾਰੁ ॥ ਗੁਰਮੁਖਿ[੩੭]
ਬੇਅੰਤੁ ਧਿਆਈਐ ਅੰਤੁ ਨ ਪਾਰਾਵਾਰੁ ॥ ੪੬ ॥ ੜਾੜੈ ਰੂੜਾ[੩੮] ਹਰਿ ਜੀਉ ਸੋਈ ॥
ਤਿਸੁ ਬਿਨੁ ਰਾਜਾ ਅਵਰੁ ਨ ਕੋਈ ॥ ੜਾੜੈ ਗਾਰੁੜੁ[੩੯] ਤੁਮ ਸੁਣਹੁ ਹਰਿ ਵਸੈ ਮਨ
ਮਾਹਿ ॥ ਗੁਰ ਪਰਸਾਦੀ[੪੦] ਹਰਿ ਪਾਈਐ ਮਤੁ ਕੋ ਭਰਮਿ ਭੁਲਾਹਿ ॥ ਸੋ ਸਾਹੁ ਸਾਚਾ
ਜਿਸੁ ਹਰਿ ਧਨੁ ਰਾਸਿ ॥ ਗੁਰਮੁਖਿ[੪੧] ਪੂਰਾ ਤਿਸੁ ਸਾਬਾਸਿ ॥ ਰੂੜੀ[੪੨] ਬਾਣੀ

੧ ਕਿਥੇ ਹਨ ?
੨ ਕਚਹਿਰੀ । ਦੀਬਾਣ, ਗੜ੍ਹ ਆਦਿਕ ਸਭ ਖੇਲ ਦੀ ਨਿਆਈਂ ਅਨਿੱਤ ਹਨ ।
੩ ਸੋਹਣੇ ਰੂਪ ਵਾਲਾ ।
੪ ਜਾਨਣ ਵਾਲਾ, ਸਿਆਣਾ ।
੫ ਮੁੜ ਕੇ, ਫਿਰ ।
੬ [ਮੇਦਿਨੀ] ਸ੍ਰਿਸ਼ਟੀ । ਉਨ੍ਹਾਂ ਲਈ ੮੪ ਲਖ ਜੂਨਾਂ ਵਾਲੀ ਸ੍ਰਿਸ਼ਟੀ ਹੈ, ਜਿਸ ਨੇ ਨਾ ਘਟਣਾ ਹੈ, ਤੇ ਨਾ ੮੪ ਤੋਂ ਉਤਾਹਾਂ ਵਧਣਾ ਹੈ, ਭਾਵ ਪੂਰੀਆਂ ੮੪ ਲਖ ਜੂਨਾਂ ਵਿਚੋਂ ਲੰਘਣਾ ਪੈਣਾ ਹੈ
੭ ਉਪਰ ਨੂੰ ।
੮ ਨਾਸ ਹੁੰਦੀ ਹੈ ਮਾਇਆ ਆਪ ਜਦੋਂ ਕਲਪਨਾ ਮੁਕ ਜਾਏ ।
੯ ਸਉਂਪਾਂ ।
੧੦ ਅਰਪਨ ਕਰਾਂ, ਪੇਸ਼ ਕਰਾਂ ।
੧੧ [ਸਿੰਧੀ] ਮਾਲਕ ।
੧੨ ਹਉਮੈ ਹਰੀ ਦੇ ਗੁਣਾਂ ਨਾਲ ਮਰਦੀ ਹੈ ; ਸ਼ਬਦ ਨਾਲ ਪਿਆਰ ਕਰਨ ਨਾਲ ਮਨ ਤੇ ਚੋਟ ਲਗਦੀ ਹੈ ।
੧੩ ਰੰਕ, ਕੰਗਾਲ ।
੧੪ [ਸੰ. ਉਚਾ] ਅਮੀਰ, ਪ੍ਰਧਾਨ, ਮੁਖੀਆ ।
੧੫ ਮੰਗਤਾ ।
੧੬ ਕੋਈ ਠਹਿਰ ਨਹੀਂ ਸਕਦਾ ।
੧੭ ਡਰਾਉਣਾ ।
੧੮ ਪਰਬਤ ।
੧੯ ਪਿਆਰ ਨਾਲ । ਕਿਵੇਂ ਪਿਆਰ ਧਾਰਨ ਕਰਕੇ ਮਿਲਾਂ ?
੨੦ ਹੋ ਰਹਾਂ ।
੨੧ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਵਾਹਿਗੁਰੂ ।
੨੨ ਜਾਪਦੇ, ਦਿਸਦੇ ।
੨੩ ਸਿਪਾਹੀਆਂ ਨੇ (ਜੋ ਤਿਆਰ ਬਰ ਤਿਆਰ ਹਨ ਅਸਲ ਜੀਵਣ ਖੇਡ ਖੇਡਣ ਲਈ) ਆਪੋ ਆਪਣੇ ਡੇਰੇ ਸੰਭਾਲ ਲਏ ਹਨ ।
੨੪ [ਅ. ਵਜ਼ਹ] ਤਨਖ਼ਾਹ ।
੨੫ ਆਪਣੇ ਸਿਰ ਤੇ ਮਾਲਕ ਦੀ ਕਾਰ ਕਮਾਂਦੇ ਹਨ ।
੨੬ ਸਰੀਰ ਰੂਪ ਗੜ੍ਹ ਵਿਚ ਵਾਹਿਗੁਰੂ ਦਾ ਹੋਕਾ (ਦੋਹੀ) ਦਿੰਦੇ ਹਨ ।
੨੭ ਸਾਹਮਣੇ, ਮੂੰਹ ਤੇ, ਅਗੋਂ ।
੨੮ ਉਚੀ ਪਦਵੀ ਤੇ ।
੨੯ ਦੂਸਰਾ ।
੩੦ ਆਸਣ ਵਿਛਾ ਕੇ ਬੈਠੇ, ਭਾਵ ਹੁਕਮਰਾਨੀ ਕਰੇ।
੩੧ ਦੂਰ ਕਰਨ ਵਾਲਾ ।
੩੨ [ਨਰਾਂ ਦਾ ਨਰ] ਵਾਹਿਗੁਰੂ ।
੩੩ ਸਚਾ ਹੈ ਸਚੇ ਨਾਮ ਕਰਕੇ । 'ਸਾਚਾ ਸਾਹਿਬੁ ਸਾਚ ਨਾਇ' (ਵਾਰ ਆਸਾ) ।
੩੪ ਪ੍ਰੇਮ ਨਾਲ ।
੩੫ ਪ੍ਰਲੋਕ ਲਈ । 'ਕਿਉ ਰਹੀਐ ਚਲਣਾ ਪਰਥਾਇ' (ਮਾਰੂ ਸੋਲਹੇ ਮ: ੧) ।
੩੬ ਸਿਰਜਿਆ ਹੈ, ਪੈਦਾ ਕੀਤਾ ਹੈ ।
੩੭ ਗੁਰੂ ਦੁਆਰਾ ।
੩੮ ਸੁੰਦਰ ।
੩੯ ਮੰਤਰ ਜਿਸ ਨਾਲ ਸਪ ਦੀ ਵਿਹੁ ਲਹਿੰਦੀ ਹੈ । ਏਥੇ ਗੁਰਮੰਤਰ ਲਈ ਵਰਤਿਆ ਹੈ ।
੪੦ ਕਿਰਪਾ ਦੁਆਰਾ ।
੪੧ ਗੁਰੂ ਦਾ ਅਨੁਸਾਰੀ
੪੨ ਸੁੰਦਰ ।

---

* ਮਨੁਖ ਦਾ ਬਚਾਉ ਇਸ ਵਿਚ ਕਿ ਸਦੀਵੀ ਹਰੀ ਦੇ ਗੁਣਾਂ ਦੀ ਅਰਾਧਨਾ ਕਰ ਕੇ ਹਉਮੈ ਅਤੇ ਮਾਇਕ ਪਿਆਰ ਨੂੰ ਦੂਰ ਕਰੇ (੪੩)। ਵਡੇ ਨਿਕੇ ਲੋਕ ਸਭ ਅਨਿਸਥਿਰ ਹਨ, ਸਥਿਰਤਾ ਹਰੀ ਦੇ ਗੁਣ ਗਾਉਣ ਤੋਂ ਮਿਲਦੀ ਹੈ । ਇਹ ਗੁਣ ਗਾਉਣ ਦਾ ਪਿਆਰ ਗੁਰਬਾਣੀ ਦੇ ਵਿਚਾਰ ਤੋਂ ਮਿਲਦਾ ਹੈ (੪੪) । ਜਿਹੜੇ ਹਰੀ ਦੇ ਸੇਵਕ ਹੁੰਦੇ ਹਨ, ਓਹ ਸਿਪਾਹੀਆਂ ਵਾਕਰ ਤਿਆਰ ਬਰ ਤਿਆਰ ਹੋ ਕੇ ਆਪਣਾ ਲਾਲਚ ਛਡ ਕੇ ਆਪਣੇ ਮਾਲਕ ਦੀ ਸੇਵਾ ਉਤੇ ਪਹਿਰਾ ਦਿੰਦੇ ਹਨ (੪੫)। ਮਾਲਕ ਕੇਵਲ ਹਰੀ ਹੈ ਜਿਸ ਦਾ ਹੁਕਮ ਚਲਦਾ ਹੈ । ਉਹ ਬਿਅੰਤ ਗੁਰੂ ਦੀ ਕਿਰਪਾ ਨਾਲ ਦਿਲ ਦੇ ਵਿਚ ਬੈਠਾ ਦਿਸ ਪੈਂਦਾ ਹੈ (੪੬)। ਹਰੀ ਬਿਨਾਂ ਕੋਈ ਸ਼ਾਹ ਨਹੀਂ । ਉਹ ਗੁਰਬਾਣੀ ਤੋਂ ਨਾਮ ਸੁਣਨ ਨਾਲ ਮਨੁਖ ਦੇ ਹਿਰਦੇ ਵਿਚ ਆ ਵਸਦਾ ਹੈ (੪੭) ।

ਹਰਿ ਪਾਇਆ ਗੁਰ ਸਬਦੀ ਬੀਚਾਰਿ ॥ ਆਪੁ[੧] ਗਇਆ ਦੁਖੁ ਕਟਿਆ ਹਰਿ ਵਰੁ ਪਾਇਆ ਨਾਰਿ ॥ ੪੭* ॥ ਸੁਇਨਾ ਰੁਪਾ[੨] ਸੰਚੀਐ[੩] ਧਨੁ ਕਾਚਾ ਬਿਖੁ ਛਾਰੁ[੪] ॥ ਸਾਹੁ ਸਦਾਏ ਸੰਚਿ ਧਨੁ ਦੁਬਿਧਾ[੫] ਹੋਇ ਖੁਆਰੁ ॥ ਸਚਿਆਰੀ[੬] ਸਚੁ ਸੰਚਿਆ ਸਾਚਉ ਨਾਮੁ ਅਮੋਲੁ ॥ ਹਰਿ ਨਿਰਮਾਇਲੁ[੭] ਊਜਲੋ ਪਤਿ ਸਾਚੀ ਸਚੁ ਬੋਲੁ ॥ ਸਾਜਨੁ ਮੀਤੁ ਸੁਜਾਣੁ[੮] ਤੂ ਤੂ ਸਰਵਰੁ ਤੂ ਹੰਸੁ ॥ ਸਾਚਉ ਠਾਕੁਰੁ ਮਨਿ ਵਸੈ ਹਉ ਬਲਿਹਾਰੀ ਤਿਸੁ ॥ ਮਾਇਆ ਮਮਤਾ[੯] ਮੋਹਣੀ [੧੦]ਜਿਨਿ ਕੀਤੀ ਸੋ ਜਾਣੁ ॥ [੧੧]ਬਿਖਿਆ ਅੰਮ੍ਰਿਤੁ ਏਕੁ ਹੈ ਬੂਝੈ ਪੁਰਖੁ ਸੁਜਾਣੁ ॥ ੪੮ ॥ ਖਿਮਾ ਵਿਹੂਣੇ[੧੨] ਖਪਿ ਗਏ ਖੂਹਣਿ[੧੩] ਲਖ ਅਸੰਖ ॥ ਗਣਤ ਨ ਆਵੈ ਕਿਉ ਗਣੀ ਖਪਿ ਖਪਿ ਮੁਏ ਬਿਸੰਖ[੧੪] ॥ ਖਸਮੁ ਪਛਾਣੈ ਆਪਣਾ [੧੫]ਖੂਲੈ ਬੰਧੁ ਨ ਪਾਇ ॥ [੧੬]ਸਬਦਿ ਮਹਲੀ ਖਰਾ ਤੂ ਖਿਮਾ ਸਚੁ [੧੭]ਸੁਖ ਭਾਇ ॥ [੧੮]ਖਰਚੁ ਖਰਾ ਧਨੁ ਧਿਆਨੁ ਤੂ ਆਪੇ ਵਸਹਿ ਸਰੀਰਿ ॥ ਮਨਿ ਤਨਿ ਮੁਖਿ ਜਾਪੈ ਸਦਾ ਗੁਣ ਅੰਤਰਿ ਮਨਿ ਧੀਰ[੧੯] ॥ [੨੦]ਹਉਮੈ ਖਪੈ ਖਪਾਇਸੀ ਬੀਜਉ ਵਥੁ ਵਿਕਾਰੁ ॥ ਜੰਤ ਉਪਾਇ ਵਿਚਿ ਪਾਇਅਨੁ[੨੧] ਕਰਤਾ ਅਲਗੁ ਅਪਾਰੁ ॥ ੪੯ ॥ [੨੨]ਸ੍ਰਿਸਟੇ ਭੇਉ ਨ ਜਾਣੈ ਕੋਇ ॥ ਸ੍ਰਿਸਟਾ ਕਰੈ ਸੁ ਨਿਹਚਉ[੨੩] ਹੋਇ ॥ [੨੪]ਸੰਪੈ ਕਉ ਈਸਰੁ ਧਿਆਈਐ ॥ [੨੫]ਸੰਪੈ ਪੁਰਬਿ ਲਿਖੇ ਕੀ ਪਾਈਐ ॥ ਸੰਪੈ ਕਾਰਣਿ ਚਾਕਰ ਚੋਰ ॥ ਸੰਪੈ ਸਾਥਿ ਨ ਚਾਲੈ ਹੋਰ ॥ ਬਿਨੁ ਸਾਚੇ ਨਹੀ ਦਰਗਹ ਮਾਨੁ ॥ ਹਰਿ ਰਸੁ ਪੀਵੈ ਛੁਟੈ ਨਿਦਾਨਿ[੨੬] ॥ ੫੦ ॥ [੨੭]ਹੇਰਤ ਹੇਰਤ ਹੇ ਸਖੀ ਹੋਇ ਰਹੀ ਹੈਰਾਨੁ ॥ [੨੮]ਹਉ ਹਉ ਕਰਤੀ ਮੈ ਮੁਈ ਸਬਦਿ ਰਵੈ[੨੯] ਮਨਿ ਗਿਆਨੁ ॥ ਹਾਰ ਡੋਰ ਕੰਕਨ[੩੦] ਘਣੇ[੩੧] ਕਰਿ ਥਾਕੀ ਸੀਗਾਰੁ ॥ ਮਿਲਿ ਪ੍ਰੀਤਮ ਸੁਖੁ ਪਾਇਆ ਸਗਲ ਗੁਣਾ ਗਲਿ ਹਾਰੁ ॥ ਨਾਨਕ ਗੁਰਮੁਖਿ[੩੨] ਪਾਈਐ ਹਰਿ ਸਿਉ ਪ੍ਰੀਤਿ ਪਿਆਰੁ ॥ ਹਰਿ ਬਿਨੁ ਕਿਨਿ ਸੁਖੁ ਪਾਇਆ ਦੇਖਹੁ ਮਨਿ ਬੀਚਾਰਿ ॥ ਹਰਿ ਪੜਣਾ ਹਰਿ ਬੁਝਣਾ ਹਰਿ ਸਿਉ ਰਖਹੁ ਪਿਆਰੁ ॥ ਹਰਿ ਜਪੀਐ ਹਰਿ ਧਿਆਈਐ ਹਰਿ ਕਾ ਨਾਮੁ ਅਧਾਰੁ[੩੩] ॥ ੫੧ ॥ ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ ॥ ਆਪੇ ਕਾਰਣੁ ਜਿਨਿ ਕੀਆ ਕਰਿ ਕਿਰਪਾ [੩੪]ਪਗੁ ਧਾਰਿ ॥ ਕਰਤੇ ਹਥਿ ਵਡਿਆਈਆ ਬੂਝਹੁ ਗੁਰ ਬੀਚਾਰਿ ॥ [੩੫]ਲਿਖਿਆ ਫੇਰਿ ਨ ਸਕੀਐ ਜਿਉ ਭਾਵੀ ਤਿਉ ਸਾਰਿ ॥ ਨਦਰਿ ਤੇਰੀ ਸੁਖੁ ਪਾਇਆ ਨਾਨਕ ਸਬਦੁ ਵੀਚਾਰਿ ॥ ਮਨਮੁਖ[੩੬] ਭੂਲੇ [੩੭]ਪਚਿ ਮੁਏ ਉਬਰੇ[੩੮] ਗੁਰ ਬੀਚਾਰਿ ॥ ਜਿ ਪੁਰਖੁ ਨਦਰਿ ਨ ਆਵਈ ਤਿਸ ਕਾ [੩੯]ਕਿਆ ਕਰਿ ਕਹਿਆ ਜਾਇ ॥ ਬਲਿਹਾਰੀ ਗੁਰ ਆਪਣੇ ਜਿਨਿ ਹਿਰਦੇ ਦਿਤਾ ਦਿਖਾਇ ॥ ੫੨ ॥ ਪਾਧਾ ਪੜਿਆ ਆਖੀਐ ਬਿਦਿਆ[੪੦]

੧ ਆਪਾ ਭਾਵ।
੨ ਚਾਂਦੀ।
੩ ਇਕੱਠਾ ਕਰੀਏ।
੪ ਸੁਆਹ।
੫ ਦ੍ਵੈਤ ਭਾਵ ਵਿਚ।
੬ ਸਚਿਆਂ ਨੇ।
੭ ਮਾਇਆ ਤੋਂ ਰਹਿਤ, ਨਿਰਮਲ।
੮ ਸਿਆਣਾ।
੯ ਮੈਂ ਮੇਰੀ ਦੇ ਭਾਵ ਵਾਲੀ।
੧੦ ਜਿਸ ਵਾਹਿਗੁਰੂ ਨੇ (ਇਹ ਮਾਇਆ) ਬਣਾਈ ਹੈ।
੧੧ ਜੋ ਵਾਹਿਗੁਰੂ ਸੁਜਾਨ ਪੁਰਖ ਨੂੰ ਜਾਣਦਾ ਹੈ, ਉਹ ਬਿਖ ਅੰਮ੍ਰਿਤ ਭਾਵ ਦੁਖ ਸੁਖ ਨੂੰ ਇਕ-ਸਮਾਨ ਸਮਝਦਾ ਹੈ।
੧੨ ਬਿਨਾਂ।
੧੩ ਇਕ ਭਾਰੀ ਗਿਣਤੀ ਦਾ ਸਮੁਦਾਇ, ਬਹੁਤ।
੧੪ ਅਣਗਿਣਤ, ਬੇਅੰਤ।
੧੫ ਬੰਧਨ ਖੁਲ੍ਹ ਜਾਂਦਾ ਹੈ ਤੇ ਫੇਰ ਨਹੀਂ ਪੈਂਦਾ। 'ਬੰਧੁ' ਦੋਵੇਂ ਪਾਸੇ ਵਰਤਿਆ ਹੈ।
੧੬ ਸ਼ਬਦ ਦੁਆਰਾ ਖਰਾ (ਪਵਿਤਰ) ਹੋ ਕੇ ਮਹਿਲਾਂ ਵਿਚ ਦਾਖ਼ਲ ਹੋਣ ਦਾ ਅਧਿਕਾਰੀ ਹੋ ਜਾਵੇਂਗਾ, ਅਤੇ ਖਿਮਾ ਤੇ ਸਚ ਸੁਤੇ-ਸਿਧ ਤੇਰੇ ਵਿਚ ਆ ਜਾਣਗੇ।
੧੭ ਸੁਖੈਨ ਹੀ, ਆਸਾਨੀ ਨਾਲ।
੧੮ ਧਿਆਨ ਰੂਪ ਖਰਾ ਧਨ ਖਰਚ; ਫਿਰ ਤੂੰ ਆਪੇ ਹੀ ਸਰੀਰ ਵਿਚ ਵਸ ਪਵੇਂਗਾ, ਭਾਵ ਇਸਥਿਤੀ ਪ੍ਰਾਪਤ ਕਰ ਲਵੇਂਗਾ।
੧੯ ਧੀਰਜ।
੨੦ ਹਉਮੈ ਵਿਚ ਜੀਵ ਖਪਦਾ ਖਪਾਉਂਦਾ ਰਹਿੰਦਾ ਹੈ; ਵਾਹਿਗੁਰੂ ਤੋਂ ਬਿਨਾਂ ਹੋਰ ਦੂਜੀ ਚੀਜ਼ ਹੀ ਵਿਕਾਰ ਰੂਪ ਹੈ।
੨੧ ਆਪਣਾ ਆਪ ਪਾਇਆ ਹੈ।
੨੨ ਸ੍ਰਿਸ਼ਟੀ ਵਾਲੇ (ਵਾਹਿਗੁਰੂ) ਦਾ ਭੇਦ।
੨੩ ਨਿਰਸੰਦੇਹ, ਜ਼ਰੂਰ।
੨੪ ਧਨ ਲਈ।
੨੫ ਪਰ ਮਿਲਦਾ ਧਨ ਉਤਨਾ ਹੀ ਹੈ ਜਿਤਨਾ ਹਰੀ ਵਲੋਂ ਪਹਿਲੋਂ ਹੀ ਲਿਖਿਆ ਹੁੰਦਾ ਹੈ।
੨੬ ਓੜਕ ਨੂੰ।
੨੭ ਵੇਖ ੨ ਕੇ (ਗਿਆਨ ਵਾਲੀ ਅਵਸਥਾ)।
੨੮ ਹਉਂ ੨ ਕਰਨ ਵਾਲੀ ਹਉਮੈ ਮਰ ਗਈ।
੨੯ ਸਿਮਰਦੀ ਹੈ।
੩੦ ਕੰਗਣ, ਕੜੇ।
੩੧ ਬਹੁਤੇ।
੩੨ ਗੁਰੂ ਦੁਆਰਾ।
੩੩ ਆਸਰਾ।
੩੪ ਪੈਰ ਧਰਦਾ ਹੈ, ਚਰਨ ਪਾਉਂਦਾ ਹੈ (ਹਿਰਦੇ ਵਿਚ), ਭਾਵ ਮਿਲਦਾ ਹੈ।
੩੫ ਲਿਖਿਆ ਲੇਖ ਮੇਟ ਨਹੀਂ ਸਕੀਦਾ, ਇਸ ਲਈ, ਹੇ ਵਾਹਿਗੁਰੂ! ਜਿਵੇਂ ਤੈਨੂੰ ਭਾਉਂਦਾ ਹੈ ਤਿਵੇਂ ਸੰਭਾਲ ਕਰ।
੩੬ ਆਪ-ਹੁਦਰੇ।
੩੭ ਸਭ ਮੋਏ।
੩੮ ਤਰੇ।
੩੯ ਕੀ ਆਖ ਕੇ ਬਿਆਨ ਕੀਤਾ ਜਾਵੇ?
੪੦ ਗਿਆਨ ਵਿਦਿਆ।

---

* ਮਾਇਆ ਇਕੱਠੀ ਕਰ ਕੇ ਸ਼ਾਹ ਸਦਾਣ ਵਾਲੇ ਅਸਲ ਸ਼ਾਹ ਨਹੀਂ। ਇਹ ਰੁਤਬਾ ਉਨ੍ਹਾਂ ਦਾ ਹੈ ਜੋ ਸਚ ਇਕੱਠਾ ਕਰ ਕੇ ਸਚੇ ਮਾਲਕ ਨੂੰ ਦਿਲ ਵਿਚ ਵਸਾਂਦੇ ਹਨ, ਜੋ ਮਾਇਆ ਦੇ ਬਣਾਣ ਵਾਲਾ ਹੈ (੪੮)। ਹੋਰ ਨਿਰਦਈ ਸ਼ਾਹ ਅਖਵਾਣ ਵਾਲੇ ਤਾਂ ਖਵਾਰ ਹੀ ਹੁੰਦੇ ਹਨ। ਦੂਜੇ ਪਾਸੇ ਜਿਹੜੇ ਆਪਣੇ ਹਰੀ ਮਾਲਕ ਦੇ ਹੋ ਜਾਂਦੇ ਹਨ, ਉਹ ਸਦਾ ਆਜ਼ਾਦ ਹਨ, ਉਨ੍ਹਾਂ ਨੂੰ ਕੋਈ ਗੁਲਾਮ ਨਹੀਂ ਬਣਾ ਸਕਦਾ। ਉਹ ਤਾਂ ਸਚੇ ਧਨ ਦੇ ਮਾਲਕ ਹੋਣ ਕਰਕੇ ਹਰੀ ਦੇ ਸ਼ਾਹੀ ਮਹਿਲਾਂ ਦੇ 'ਮਹਲੀ' ਹਨ, ਭਾਵ ਮਹਿਲਾਂ ਵਿਚ ਆਉਣ ਜਾਣ ਵਾਲੇ ਹਨ (੪੯)। ਕਈ ਵਾਹਿਗੁਰੂ ਦੇ ਬਣਦੇ ਭੀ ਹਨ, ਪਰ ਦਿਲ ਵਿਚ ਧਨ ਦੀ ਇੱਛਾ ਧਾਰਨ ਕਰਕੇ। ਉਨ੍ਹਾਂ ਨੂੰ ਕੁਝ ਨਹੀਂ ਮਿਲਦਾ। ਹਰੀ-ਰਸ ਪੀਣ ਦੀ ਖਾਹਸ਼ ਰਖਣ ਵਾਲੇ ਹੀ ਹਰੀ ਦੇ ਦਰ ਪ੍ਰਵਾਣ ਹੁੰਦੇ ਹਨ (੫੦)। ਬਾਹਰਲੇ ਭੇਖਾਂ ਦੀ ਥਾਂ ਗੁਰਬਾਣੀ ਦੁਆਰਾ ਪ੍ਰਾਪਤ ਹੋਏ ਹਰੀ-ਗੁਣਾਂ ਦਾ ਧਿਆਨ ਕਰਨ ਨਾਲ ਹਰੀ ਦਾ ਪਿਆਰ ਪੈਦਾ ਹੁੰਦਾ ਹੈ, ਜੋ ਅਸਲ ਚੀਜ਼ ਹੈ (੫੧)। ਇਹ ਹਰੀ ਦੀ ਆਪਣੀ ਬਖ਼ਸ਼ਿਸ਼ ਹੈ ਜੋ ਗੁਰੂ ਦੇ ਸ਼ਬਦ ਦੁਆਰਾ ਮਿਲਦੀ ਹੈ (੫੨)। ਆਪ-ਹੁਦਰੇ ਗਿਆਨੀ ਗੁਰੂ ਦੇ ਸ਼ਬਦ ਦਾ ਵਿਚਾਰ ਕਰਨ ਦੀ ਥਾਂ ਆਪਣੀ ਵਿਦਿਆ ਉਤੇ ਮਾਣ ਕਰਦੇ ਹੋਏ ਪੈਸੇ ਲੈ ਕੇ ਸਿਖਿਆ ਦਿੰਦੇ ਹਨ। ਐਸੀ ਸਿਖਿਆ ਤੋਂ ਕੁਝ ਪਲੇ ਨਹੀਂ ਪੈਂਦਾ (੫੩)। ਅਸਲ ਗਿਆਨੀ ਉਹ ਹੈ ਜੋ ਗੁਰਮੁਖ ਹੋ ਕੇ ਹਰੀ-ਨਾਮ ਦਾ ਵਿਚਾਰ ਸਿਖਾਂਦਾ ਹੈ (੫੪)।

[1]ਬਿਚਰੈ ਸਹਜਿ ਸੁਭਾਇ ॥ [2]ਬਿਦਿਆ ਸੋਧੈ ਤਤੁ ਲਹੈ ਰਾਮਨਾਮ ਲਿਵ ਲਾਇ ॥ ਮਨਮੁਖੁ ਬਿਦਿਆ ਬਿਕ੍ਰਦਾ[3] ਬਿਖੁ ਖਟੇ ਬਿਖੁ ਖਾਇ ॥ ਮੂਰਖੁ ਸਬਦੁ ਨ ਚੀਨਈ[4] ਸੂਝ ਬੂਝ ਨਹ ਕਾਇ[5] ॥ ੫੩ ॥ ਪਾਧਾ ਗੁਰਮੁਖਿ[6] ਆਖੀਐ ਚਾਟੜਿਆ[7] ਮਤਿ ਦੇਇ ॥ ਨਾਮੁ ਸਮਾਲਹੁ ਨਾਮੁ ਸੰਗਰਹੁ[8] ਲਾਹਾ ਜਗ ਮਹਿ ਲੇਇ ॥ [9]ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ[10] ॥ ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ[11] ਜਿਸੁ ਰਾਮਨਾਮੁ ਗਲਿ ਹਾਰੁ ॥ ੫੪ ॥ ੧ ॥

ਰਾਮਕਲੀ ਮਹਲਾ ੧ *ਸਿਧ ਗੋਸਟਿ

ੴ ਸਤਿਗੁਰ ਪ੍ਰਸਾਦਿ ॥ [12]ਸਿਧ ਸਭਾ ਕਰਿ ਆਸਣਿ ਬੈਠੇ ਸੰਤ ਸਭਾ ਜੈਕਾਰੋ ॥ ਤਿਸੁ ਆਗੈ ਰਹਰਾਸਿ ਹਮਾਰੀ ਸਾਚਾ ਅਪਰ ਅਪਾਰੋ ॥ ਮਸਤਕੁ ਕਾਟਿ ਧਰੀ ਤਿਸੁ ਆਗੈ ਤਨੁ ਮਨੁ ਆਗੈ ਦੇਉ ॥ ਨਾਨਕ [13]ਸੰਤੁ ਮਿਲੈ ਸਚੁ ਪਾਈਐ ਸਹਜ ਭਾਇ ਜਸੁ ਲੇਉ ॥ ੧ ॥ [14]ਕਿਆ ਭਵੀਐ ਸਚਿ ਸੂਚਾ ਹੋਇ ॥ ਸਾਚ ਸਬਦ ਬਿਨੁ ਮੁਕਤਿ ਨ ਕੋਇ ॥ ੧ ॥ ਰਹਾਉ ॥ ਕਵਨ ਤੁਮੇ ਕਿਆ ਨਾਉ ਤੁਮਾਰਾ ਕਉਨੁ ਮਾਰਗੁ ਕਉਨੁ ਸੁਆਓ[15] ॥ ਸਾਚੁ ਕਹਉ ਅਰਦਾਸਿ ਹਮਾਰੀ ਹਉ ਸੰਤ ਜਨਾ ਬਲਿ ਜਾਓ ॥ ਕਹ ਬੈਸਹੁ ਕਹ ਰਹੀਐ ਬਾਲੇ[16] ਕਹ ਆਵਹੁ ਕਹ ਜਾਹੋ ॥ ਨਾਨਕੁ ਬੋਲੈ ਸੁਣਿ ਬੈਰਾਗੀ ਕਿਆ ਤੁਮਾਰਾ ਰਾਹੋ ॥ ੨ ॥ [17]ਘਟਿ ਘਟਿ ਬੈਸਿ ਨਿਰੰਤਰਿ ਰਹੀਐ ਚਾਲਹਿ ਸਤਿਗੁਰ ਭਾਏ ॥ [18]ਸਹਜੇ ਆਏ ਹੁਕਮਿ ਸਿਧਾਏ[19] ਨਾਨਕ ਸਦਾ ਰਜਾਏ ॥ [20]ਆਸਣਿ ਬੈਸਣਿ ਥਿਰੁ ਨਾਰਾਇਣੁ ਐਸੀ ਗੁਰਮਤਿ ਪਾਏ ॥ ਗੁਰਮੁਖਿ[21] ਬੂਝੈ ਆਪੁ[22] ਪਛਾਣੈ ਸਚੇ ਸਚਿ ਸਮਾਏ ॥ ੩ ॥ ਦੁਨੀਆ ਸਾਗਰੁ ਦੁਤਰੁ[23] ਕਹੀਐ ਕਿਉਕਰਿ ਪਾਈਐ ਪਾਰੋ ॥ ਚਰਪਟੁ[24] ਬੋਲੈ [25]ਅਉਧੂ ਨਾਨਕ ਦੇਹੁ ਸਚਾ ਬੀਚਾਰੋ ॥ [26]ਆਪੇ ਆਖੈ ਆਪੇ ਸਮਝੈ ਤਿਸੁ ਕਿਆ ਉਤਰੁ ਦੀਜੈ ॥ ਸਾਚੁ ਕਹਹੁ ਤੁਮ ਪਾਰਗਰਾਮੀ ਤੁਝੁ ਕਿਆ ਬੈਸਣੁ ਦੀਜੈ ॥ ੪ ॥ ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ ॥ ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥ ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ ॥ ਅਗਮੁ ਅਗੋਚਰੁ[27] ਦੇਖਿ ਦਿਖਾਏ ਨਾਨਕੁ ਤਾ ਕਾ ਦਾਸੋ ॥ ੫ ॥ [28]ਸੁਣਿ ਸੁਆਮੀ ਅਰਦਾਸਿ ਹਮਾਰੀ ਪੂਛਉ[29] ਸਾਚੁ ਬੀਚਾਰੋ ॥ [30]ਰੋਸੁ ਨ ਕੀਜੈ ਉਤਰੁ ਦੀਜੈ ਕਿਉ ਪਾਈਐ ਗੁਰ ਦੁਆਰੋ ॥ [31]ਇਹੁ ਮਨੁ ਚਲਤਉ ਸਚ ਘਰਿ ਬੈਸੈ ਨਾਨਕ ਨਾਮੁ ਅਧਾਰੋ ॥ ਆਪੇ ਮੇਲਿ ਮਿਲਾਏ ਕਰਤਾ ਲਾਗੈ ਸਾਚਿ ਪਿਆਰੋ ॥ ੬ ॥ [32]ਹਾਟੀ ਬਾਟੀ ਰਹਹਿ ਨਿਰਾਲੇ ਰੂਖਿ ਬਿਰਖਿ ਉਦਿਆਨੇ ॥ ਕੰਦ ਮੂਲੁ

੧ ਵਿਚਾਰੇ ਸ਼ਾਂਤ ਮਨ ਹੋ ਕੇ (ਠੰਢੇ ਦਿਲ ਨਾਲ)।
੨ ਗਿਆਨ ਵਿਦਿਆ ਵਿਚਾਰੇ ਅਤੇ ਅਸਲੀਅਤ ਲਭੇ।
੩ [ਵਿਰੂਧ ਕਰਦਾ] ਵੇਚਦਾ ਹੈ।
੪ ਸਮਝਦਾ। ੫ ਕੋਈ ਵੀ, ਕੁਝ ਵੀ।
੬ ਗੁਰੂ ਦੀ ਮੰਨ ਕੇ ਚਲਣ ਵਾਲਾ।
੭ ਭਾਵ ਜਗਿਆਸੂਆਂ ਨੂੰ।
੮ ਇਕੱਠਾ ਕਰੇ।
੯ ਮਨ ਵਿਚ ਸਚ ਹੋਣਾ, ਇਹ ਸੱਚੀ ਪਟੀ ਹੋਵੇ।
੧੦ ਸ੍ਰੇਸ਼ਟ।
੧੧ [ਫ਼ਾ.] ਦੇਖਣ ਵਾਲਾ, ਸਿਆਣਾ।
੧੨ ਸਿਧ (ਗੁਰੂ ਜੀ ਦੇ ਦੀਵਾਨ ਵਿਚ ਆਏ ਅਤੇ) ਸਭਾ ਵਿਚ ਆਸਣ ਲਾ ਕੇ ਬੈਠ ਗਏ ਅਤੇ ਕਿਹਾ, ਹੇ ਸੰਤਾਂ ਦੀ ਸਭਾ! ਸਾਡੀ ਤੈਨੂੰ ਨਮਸਕਾਰ ਹੈ। ਅਗਲੀਆਂ ਤੁਕਾਂ ਵਿਚ ਗੁਰੂ ਜੀ ਵਲੋਂ ਉਤਰ ਹੈ ਕਿ ਅਸੀਂ ਤਾਂ ਉਸ ਵਾਹਿਗੁਰੂ ਅਗੇ ਹੀ ਬੰਦਨਾ ਕਰਦੇ ਹਾਂ।
੧੩ ਗੁਰੂ-ਸੰਤ ਦੇ ਮਿਲਣ ਨਾਲ ਹੀ ਉਹ ਸਚਾ ਹਰੀ ਪ੍ਰਾਪਤ ਹੁੰਦਾ ਹੈ, ਫਿਰ ਸੁਭਾਵਿਕ ਵਡਿਆਈ ਮਿਲਦੀ ਹੈ।
੧੪ ਜੋਗੀਆਂ ਵਾਂਗ ਫਿਰਦੇ ਰਹਿਣ ਨਾਲ ਕੀ ਬਣਦਾ ਹੈ? ਸਚ ਦੁਆਰਾ ਹੀ ਸੁਚਾ ਹੋ ਸਕੀਦਾ ਹੈ। ਸਚੇ ਸਬਦ ਤੋਂ ਬਿਨਾਂ ਮੁਕਤੀ ਨਹੀਂ ਮਿਲਦੀ।
੧੫ ਪ੍ਰਯੋਜਨ। ਜੋਗੀ ਪੁਛਦੇ ਹਨ, 'ਆਪਦਾ ਪੰਥ ਤੇ ਪ੍ਰਯੋਜਨ ਕੀ ਹੈ?' ਪਰ ਗੁਰੂ ਜੀ ਕਹਿੰਦੇ ਹਨ ਕਿ ਮੈਂ ਤਾਂ ਸੰਤਾਂ ਤੋਂ ਵਾਰਨੇ ਜਾਵਣ ਵਾਲੀ ਤੁਛ ਹਸਤੀ ਹਾਂ।
੧੬ ਲੜਕੇ! ਜੋਗੀ ਪੁਛਦੇ ਹਨ ਕਿ, ਹੇ ਬਾਲਕੇ! ਤੂੰ ਕਿਥੇ ਰਹਿੰਦਾ ਹੈਂ? ਕਿਥੋਂ ਆਇਆ ਹੈਂ? ਆਦਿਕ। ਫਿਰ ਪੁਛਿਆ, ਹੇ ਵੈਰਾਗਵਾਨ! ਤੇਰਾ ਰਸਤਾ ਕੀ ਹੈ? ਜਿਸ ਨੂੰ ਸੁਣ ਕੇ ਗੁਰੂ ਨਾਨਕ ਜੀ ਬੋਲਦੇ ਹਨ, 'ਘਟਿ ਘਟਿ.....'।
੧੭ ਜੋ ਹਰ ਹਿਰਦੇ ਵਿਚ ਬੈਠਾ ਹੈ, ਉਸ ਵਿਚ ਅਸੀਂ ਚੰਗੀ ਤਰਾਂ ਤਨੋਂ ਮਨੋਂ ਵਸਦੇ ਹਾਂ, ਅਤੇ ਸਤਿਗੁਰੂ ਦੇ ਹੁਕਮ ਵਿਚ ਚਲਦੇ ਹਾਂ (ਇਹ ਸਾਡਾ ਮਾਰਗ ਹੈ)।
੧੮ ਸਹਿਜ-ਸੁਭਾ ਇਧਰ ਆ ਨਿਕਲੇ ਹਾਂ।
੧੯ ਚਲੇ ਜਾਂ ਗੇ।
੨੦ ਆਸਣ ਤੇ ਬੈਠਣ ਵਿਚ ਨਾਰਾਇਣ ਹੀ ਥਿਰ ਸਮਝਿਆ ਹੈ। ੨੧ ਗੁਰੂ ਦੁਆਰੇ।
੨੨ ਆਪਣੇ ਆਪ ਨੂੰ।
੨੩ ਔਖਾ ਤਰਿਆ ਜਾਣ ਵਾਲਾ। (ਜੋਗੀ ਪੁਛਦੇ ਹਨ।)
੨੪ ਇਕ ਜੋਗੀ ਦਾ ਨਾਂ ਹੈ ਜੋ ਪ੍ਰਸ਼ਨ ਕਰਦਾ ਹੈ।
੨੫ ਹੇ ਤਿਆਗੀ (ਫਕੀਰ) ਨਾਨਕ!
੨੬ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਹੇ ਜੋਗੀ! ਤੂੰ ਆਪ ਹੀ ਜਗਤ ਨੂੰ 'ਦੁਤਰ' ਕਹਿ ਦਿਤਾ ਹੈ; ਇਸਦਾ ਉਤਰ ਹੀ ਨਹੀਂ ਹੋ ਸਕਦਾ, ਕਿਉਂਕਿ ਜੋ ਦੁਤਰ ਹੈ ਉਹ ਤਰਿਆ ਕਿਵੇਂ ਜਾ ਸਕਦਾ ਹੈ? ਸਚ ਦਸ, ਹੇ ਪਾਰ ਪੁਜੇ ਹੋਏ! ਤੈਨੂੰ ਇਸ ਵਿਚਾਰ ਵਿਚ ਕੀ ਬਹਿਣ ਦਈਏ? (ਭਾਵ ਤੂੰ ਤਾਂ ਜਗਤ ਉਤੇ ਫ਼ੈਸਲਾ ਚਾੜ੍ਹ ਕੇ ਅਗੇ ਹੀ ਇਸ ਨੂੰ ਛਡ ਬੈਠਾ ਹੈਂ, ਅਤੇ ਇਉਂ ਇਸ ਤੋਂ ਪਾਰ ਹੋਇਆ ਸਮਝੀ ਬੈਠਾ ਹੈਂ! ਤੈਨੂੰ ਤਾਂ ਵਿਚਾਰ ਵਿਚ ਬਹਿਣ ਨਹੀਂ ਦੇਣਾ ਚਾਹੀਦਾ, ਕਿਉਂਕਿ ਤੂੰ ਸਵਾਲ ਦਾ ਆਪੇ ਜਵਾਬ ਦੇ ਕੇ ਫਿਰ ਪੁਛਣ ਬੈਠਾ ਹੈਂ ਕਿ ਸੰਸਾਰ ਕਿਵੇਂ ਤਰੀਦਾ ਹੈ।) (ਆਪਣਾ ਉਤਰ ਗੁਰੂ ਜੀ ਅਗਲੀਆਂ ਤੁਕਾਂ ਵਿਚ ਸਪਸ਼ਟ ਦਿੰਦੇ ਹਨ।) ਜਿਵੇਂ ਜਲ ਵਿਚ ਕਮਲ ਨਿਰਲੇਪ ਰਹਿੰਦਾ ਹੈ, ਜਿਵੇਂ ਮੁਰਗਾਈ ਨੈ (ਨਦੀ) ਦੇ ਸਾਣੇ (ਸਾਹਮਣੇ) ਚਲਦੀ ਹੈ, ਪਰ ਉਸਦੇ ਖੰਭ ਨਹੀਂ ਭਿਜਦੇ, ਤਿਵੇਂ ਜਗਤ ਵਿਚ ਰਹਿ ਕੇ ਨਿਰਲੇਪ ਰਹੀਏ। (ਗੁਰੂ ਜੀ ਜੋਗੀਆਂ ਨੂੰ ਅਸਲ ਤਿਆਗ ਦਸ ਰਹੇ ਹਨ ਕਿ ਸੰਸਾਰ ਵਿਚ ਹੀ ਤਿਆਗੀ ਹੋਵੇ।) ਆਪਣੀ ਸੁਰਤੀ ਨੂੰ ਸਬਦ ਵਿਚ ਜੋੜ ਕੇ ਸੰਸਾਰ ਸਾਗਰ ਤਰੀਦਾ ਹੈ।
੨੭ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ, ਵਾਹਿਗੁਰੂ। ੨੮ ਪ੍ਰਸ਼ਨ ਹੈ।
੨੯ ਪੁਛਦਾ ਹਾਂ।
੩੦ ਬੁਰਾ ਨਾ ਮਨਾਉਣਾ, ਭਾਵ ਧੀਰਜ ਨਾਲ ਵਿਚਾਰ ਕੇ ਹੋਰ ਖੋਲ੍ਹ ਕੇ ਉਤਰ ਦਿਉ।
੩੧ ਉਤਰ ਦਿੰਦੇ ਹਨ ਕਿ ਇਹ ਚਲਾਏਮਾਨ ਮਨ ਆਪਣੇ ਅਸਲੀ ਘਰ ਵਿਚ ਟਿਕ ਜਾਂਦਾ ਹੈ ਜੇ ਨਾਮ ਮਨਖ ਦਾ ਆਸਰਾ ਬਣੇ।
੩੨ (ਜੋਗੀ ਕਹਿੰਦਾ ਹੈ ਕਿ) ਹਟੀ ਤੇ ਰਸਤਿਆਂ ਉਤੇ (ਸ਼ਹਿਰ ਤੋਂ ਬਾਹਰ) ਅਸੀਂ ਨਿਆਰੇ ਰਹਿੰਦੇ ਹਾਂ, ਰੁਖਾਂ ਬਿਰਖਾਂ ਤੇ ਜੰਗਲਾਂ ਵਿਚ ਵਾਸਾ ਹੈ, ਕੰਦ (ਫਲ ਆਦਿਕ) ਤੇ ਮੂਲ (ਜੜ੍ਹ-ਗਾਜਰ ਆਦਿਕ) ਖਾ ਕੇ ਗੁਜ਼ਾਰਾ ਕਰਦੇ ਹਾਂ।

---

* ਸਿਧਾਂ ਨਾਲ ਵਿਚਾਰ। ਗੁਰੂ ਨਾਨਕ ਦੇਵ ਜੀ ਦੀ ਸਿਧਾਂ ਨਾਲ ਅਚਲ ਵਟਾਲੇ (ਵੇਖੋ ਭਾ: ਗੁਰਦਾਸ, ਵਾਰ ੧, ਪੌ: ੩੯-੪੪) ਅਤੇ (ਪੁਰਾਤਨ ਜਨਮ ਸਾਖੀ ਅਨੁਸਾਰ) ਗੋਰਖ ਹਟੜੀ ਵਿਚ ਦੁਹੀਂ ਬਾਈਂ ਹੋਈ ਵਿਚਾਰ ਦਾ ਸਾਰ, ਜੋ ਉਨ੍ਹਾਂ ਸਿਖਾਂ ਪ੍ਰਤੀ ਪਿਛੋਂ ਕਹਿ ਸੁਣਾਈ, ਇਸ 'ਸਿਧ ਗੋਸਟਿ' ਬਾਣੀ ਦੇ ਸਿਰਲੇਖ ਹੇਠ ਦਿਤਾ ਹੈ। ਇਸ ਵਿਚ ਹਠ ਜੋਗ ਤੇ ਨਾਮ ਸਿਮਰਨ ਦੀ ਵਿਚਾਰ ਦਿਤੀ ਹੈ। ਗੁਰੂ ਜੀ ਦਾ ਦੀਵਾਨ ਸਜਿਆ, ਤੇ ਸਿਧ ਆ ਕੇ ਆਸਣ ਲਾ ਕੇ ਬੈਠ ਗਏ। ਉਸ ਸਮੇਂ ਦੇ ਪ੍ਰਸ਼ਨ ਉਤਰ ਹਨ।

ਅਹਾਰੋ[੧] ਖਾਈਐ [੨]ਅਉਧੂ ਬੋਲੈ ਗਿਆਨੇ ॥ ਤੀਰਥਿ ਨਾਈਐ ਸੁਖੁ ਫਲੁ ਪਾਈਐ ਮੈਲੁ ਨ ਲਾਗੈ ਕਾਈ[੩] ॥ ਗੋਰਖਪੂਤੁ ਲੋਹਾਰੀਪਾ* ਬੋਲੈ ਜੋਗ ਜੁਗਤਿ ਬਿਧਿ ਸਾਈ[੪] ॥ ੭ ॥ [੫]ਹਾਟੀ ਬਾਟੀ ਨੀਦ ਨ ਆਵੈ ਪਰ ਘਰਿ ਚਿਤੁ ਨ ਡੋੁਲਾਈ ॥ ਬਿਨੁ ਨਾਵੈ ਮਨੁ ਟੇਕ ਨ ਟਿਕਈ ਨਾਨਕ ਭੂਖ ਨ ਜਾਈ ॥ ਹਾਟੁ ਪਟਣੁ[੬] ਘਰੁ ਗੁਰੂ ਦਿਖਾਇਆ ਸਹਜੇ ਸਚੁ ਵਾਪਾਰੋ ॥ ਖੰਡਿਤ ਨਿਦ੍ਰਾ ਅਲਪ ਅਹਾਰੰ ਨਾਨਕ ਤਤੁ ਬੀਚਾਰੋ ॥ ੮ ॥ ਦਰਸਨੁ ਭੇਖ ਕਰਹੁ ਜੋਗਿੰਦ੍ਰਾ[੭] ਮੁੰਦ੍ਰਾ ਝੋਲੀ ਖਿੰਥਾ ॥ ਬਾਰਹ ਅੰਤਰਿ ਏਕੁ ਸਰੇਵਹੁ ਖਟੁ ਦਰਸਨ ਇਕ ਪੰਥਾ ॥ ਇਨ ਬਿਧਿ ਮਨੁ ਸਮਝਾਈਐ ਪੁਰਖਾ ਬਾਹੁੜਿ[੮] ਚੋਟ ਨ ਖਾਈਐ ॥ [੯]ਨਾਨਕੁ ਬੋਲੈ ਗੁਰਮੁਖਿ ਬੂਝੈ ਜੋਗ ਜੁਗਤਿ ਇਵ ਪਾਈਐ ॥ ੯ ॥ [੧੦]ਅੰਤਰਿ ਸਬਦੁ ਨਿਰੰਤਰਿ ਮੁਦ੍ਰਾ ਹਉਮੈ ਮਮਤਾ ਦੂਰਿ ਕਰੀ ॥ ਕਾਮੁ ਕ੍ਰੋਧੁ ਅਹੰਕਾਰੁ ਨਿਵਾਰੈ[੧੧] ਗੁਰ ਕੈ ਸਬਦਿ ਸੁ ਸਮਝ ਪਰੀ ॥ ਖਿੰਥਾ ਝੋਲੀ ਭਰਿਪੁਰਿ ਰਹਿਆ ਨਾਨਕ ਤਾਰੈ ਏਕੁ ਹਰੀ ॥ [੧੨]ਸਾਚਾ ਸਾਹਿਬੁ ਸਾਚੀ ਨਾਈ ਪਰਖੈ ਗੁਰ ਕੀ ਬਾਤ[੧੩] ਖਰੀ ॥ ੧੦ ॥ [੧੪]ਊਂਧਉ ਖਪਰੁ ਪੰਚ ਭੂ ਟੋਪੀ ॥ ਕਾਂਇਆ ਕੜਾਸਣੁ ਮਨੁ ਜਾਗੋਟੀ ॥ ਸਤੁ ਸੰਤੋਖੁ ਸੰਜਮੁ ਹੈ ਨਾਲਿ[੧੫] ॥ ਨਾਨਕ ਗੁਰਮੁਖਿ[੧੬] ਨਾਮੁ ਸਮਾਲਿ ॥ ੧੧† ॥ ਕਵਨੁ ਸੁ ਗੁਪਤਾ ਕਵਨੁ ਸੁ ਮੁਕਤਾ ॥ ਕਵਨੁ ਸੁ ਅੰਤਰਿ ਬਾਹਰਿ ਜੁਗਤਾ[੧੭] ॥ ਕਵਨੁ ਸੁ ਆਵੈ ਕਵਨੁ ਸੁ ਜਾਇ ॥ ਕਵਨੁ ਸੁ ਤ੍ਰਿਭਵਣਿ ਰਹਿਆ ਸਮਾਇ ॥ ੧੨ ॥ [੧੮]ਘਟਿ ਘਟਿ ਗੁਪਤਾ ਗੁਰਮੁਖਿ ਮੁਕਤਾ ॥ [੧੯]ਅੰਤਰਿ ਬਾਹਰਿ ਸਬਦਿ ਸੁ ਜੁਗਤਾ ॥ ਮਨਮੁਖਿ ਬਿਨਸੈ ਆਵੈ ਜਾਇ ॥ ਨਾਨਕ ਗੁਰਮੁਖਿ ਸਾਚਿ ਸਮਾਇ ॥ ੧੩ ॥ [੨੦]ਕਿਉਕਰਿ ਬਾਧਾ ਸਰਪਨਿ ਖਾਧਾ ॥ ਕਿਉਕਰਿ ਖੋਇਆ ਕਿਉਕਰਿ ਲਾਧਾ ॥ ਕਿਉਕਰਿ ਨਿਰਮਲੁ ਕਿਉਕਰਿ ਅੰਧਿਆਰਾ ॥ ਇਹੁ ਤਤੁ ਬੀਚਾਰੈ ਸੁ ਗੁਰੂ ਹਮਾਰਾ ॥ ੧੪ ॥ ਦੁਰਮਤਿ ਬਾਧਾ ਸਰਪਨਿ ਖਾਧਾ ॥ ਮਨਮੁਖਿ ਖੋਇਆ ਗੁਰਮੁਖਿ ਲਾਧਾ ॥ ਸਤਿਗੁਰੁ ਮਿਲੈ ਅੰਧੇਰਾ ਜਾਇ ॥ ਨਾਨਕ ਹਉਮੈ ਮੇਟਿ ਸਮਾਇ ॥ ੧੫ ॥ [੨੧]ਸੁੰਨ ਨਿਰੰਤਰਿ ਦੀਜੈ ਬੰਧੁ ॥ ਉਡੈ ਨ ਹੰਸਾ ਪੜੈ ਨ ਕੰਧੁ ॥ ਸਹਜ ਗੁਫਾ ਘਰੁ ਜਾਣੈ ਸਾਚਾ ॥ ਨਾਨਕ ਸਾਚੇ ਭਾਵੈ ਸਾਚਾ ॥ ੧੬ ॥ ਕਿਸੁ ਕਾਰਣਿ ਗ੍ਰਿਹੁ ਤਜਿਓ ਉਦਾਸੀ ॥ ਕਿਸੁ ਕਾਰਣਿ ਇਹੁ ਭੇਖੁ ਨਿਵਾਸੀ[੨੨] ॥ ਕਿਸੁ ਵਖਰ ਕੇ ਤੁਮ ਵਣਜਾਰੇ ॥ ਕਿਉਕਰਿ ਸਾਥੁ ਲੰਘਾਵਹੁ ਪਾਰੇ ॥ ੧੭ ॥ [੨੩]ਗੁਰਮੁਖਿ ਖੋਜਤ ਭਏ ਉਦਾਸੀ ॥ ਦਰਸਨ ਕੈ ਤਾਈ ਭੇਖ ਨਿਵਾਸੀ ॥ ਸਾਚ ਵਖਰ ਕੇ ਹਮ ਵਣਜਾਰੇ ॥ ਨਾਨਕ [੨੪]ਗੁਰਮੁਖਿ ਉਤਰਸਿ ਪਾਰੇ ॥ ੧੮ ॥ ਕਿਤੁ ਬਿਧਿ ਪੁਰਖਾ ਜਨਮੁ[੨੫] ਵਟਾਇਆ ॥

੧ ਭੋਜਨ ।
੨ ਜੋਗੀ ਸਾਨੂੰ ਗਿਆਨ ਦੀਆਂ ਗਲਾਂ ਦਸਦਾ ਹੈ।
੩ ਕੁਝ ਵੀ, ਰਤਾ ਵੀ ।
੪ ਇਹੋ ਹੈ।
੫ (ਗੁਰੂ ਨਾਨਕ ਜੀ ਕਹਿੰਦੇ ਹਨ) ਹਟੀ ਤੇ ਰਸਤੇ ਤੇ (ਘਰ ਅਤੇ ਬਾਹਰ ਸਭ ਥਾਂ) ਅਵਿੱਦਿਆ ਦੀ ਨੀਂਦ ਨਾ ਆਵੇ, ਅਤੇ ਪਰਾਈ ਇਸਤਰੀ ਤੇ ਧਨ ਵਲ ਵੇਖ ਕੇ ਮਨ ਨੂੰ ਨਾ ਡੁਲਾਏ ।
੬ ਸ਼ਹਿਰ । ਦੇਖੋ ਪੰ. ੯੫, ਨੋਟ ੧੬ । ਗੁਰੂ ਨੇ ਮੇਰੇ ਅੰਦਰ ਦੀ ਵਸੋਂ ਵਿਖਾ ਦਿਤੀ ਹੈ, ਜਿਥੇ ਸਹਜੇ ਹੀ ਸਚ ਦਾ ਵਪਾਰ ਹੁੰਦਾ ਰਹਿੰਦਾ ਹੈ। ਥੋਹੜਾ ਸੌਣਾ ਅਤੇ ਥੋਹੜਾ ਖਾਣਾ ਹੈ ਤੇ ਅਸਲੀਅਤ ਦਾ ਵਿਚਾਰ ਕਰੀਦਾ ਹੈ।
੭ ਜੋਗੀ ਰਾਜ । ਹੇ ਜੋਗੀ ਰਾਜ (ਜੋਗੀਆਂ ਨੂੰ ਗੁਰੂ ਸਾਹਿਬ ਜੋਗੀ ਜਾਂ ਅਉਧੂ ਕਹਿ ਕੇ ਬੁਲਾਂਦੇ ਹਨ) ! ਵਾਹਿਗੁਰੂ ਦਾ ਦਰਸ਼ਨ ਹੀ ਜੋਗ ਦਰਸ਼ਨ (ਮਤ) ਤੇ ਜੋਗ ਭੇਖ ਧਾਰਨ ਕਰੋ ਅਤੇ ਇਹੋ ਮੁੰਦ੍ਰਾਂ, ਝੋਲੀ ਤੇ ਖਿੰਥਾ (ਕਫ਼ਨੀ) ਪਹਿਨੋ, ਛੇ ਦਰਸ਼ਨਾਂ ਨੂੰ ਵਾਹਿਗੁਰੂ ਦਾ ਪੰਥ ਬਣਾਵੋ ਅਤੇ ਜੋ ਬਾਰਾਂ ਫ਼ਿਰਕੇ ਹਨ ਉਹਨਾਂ ਵਿਚ ਇਕ ਵਾਹਿਗੁਰੂ ਨੂੰ ਯਾਦ ਕਰੋ । ਛੇ ਦਰਸ਼ਨ ਲਈ ਦੇਖੋ ਪੰ. ੯੩੯, ਫੁਟ ਨੋਟ * ।
੮ ਮੁੜ ਕੇ, ਫੇਰ ।
੯ ਇਸ ਤੋਂ ਪਿਛੋਂ ਗੁਰੂ ਨਾਨਕ ਜੀ ਕਹਿੰਦੇ ਹਨ, ਕਿ ਹੇ ਯੋਗੀਓ ! ਅਸਲ ਜੋਗ-ਜੁਗਤੀ ਨੂੰ ਕੋਈ ਗੁਰਮੁਖ ਹੀ ਬੁਝਦਾ ਹੈ; ਉਹ ਜੁਗਤਿ ਇਉਂ ਹੈ : "ਅੰਤਰਿ ਸ਼ਬਦੁ........" ।
੧੦ ਹਿਰਦੇ ਅੰਦਰ ਸ਼ਬਦ ਦਾ ਚੰਗੀ ਤਰਾਂ ਵਸਣਾ, ਇਹ ਮੁੰਦ੍ਰਾਂ ਹਨ । ਹਰੀ ਨੂੰ ਭਰਪੂਰ ਵੇਖਣਾ, ਇਹ ਖਿੰਥਾ ਤੇ ਝੋਲੀ ਹੈ, ਆਦਿ ।
੧੧ ਦੂਰ ਕਰੇ ।
੧੨ ਮਾਲਕ ਸਚਾ ਹੈ ਸਚੇ ਨਾਮ ਕਰਕੇ ।
੧੩ ਉਪਦੇਸ਼। ਗੁਰੂ ਦੀ ਦਸੀ ਹੋਈ ਗਲ ਪਰਖ ਕੇ ਦੇਖ ਲੈਂਦਾ ਹੈ ਕਿ ਖਰੀ ਹੈ, ਭਾਵ ਗੁਰੂ ਦੀ ਕਹੀ ਹੋਈ ਗਲ ਸਚੀ ਨਿਕਲਦੀ ਹੈ ।
੧੪ ਸੰਸਾਰਕ ਵਿਸ਼ਿਆਂ ਵਲੋਂ ਉਲਟਿਆ ਮਨ ਖਪਰ ਹੈ ਤੇ ਪੰਜ ਤਤਾਂ ਦੇ ਦੈਵੀ ਗੁਣ ਗ੍ਰਹਣ ਕਰਨੇ ਟੋਪੀ ਹੈ, ਸਰੀਰ ਦਾ ਸੁਚੇਤ ਰਹਿਣਾ ਕੜਾਸਣ (ਕੁਸ਼ਾ ਦਾ ਆਸਨ) ਹੈ, ਮਨ ਨੂੰ ਵਸ ਕਰਨਾ ਲੰਗੋਟੀ (ਜਾਂਗੋਟੀ) ਹੈ । ਪੰਜ ਤਤਾਂ ਦੇ ਦੈਵੀ ਗੁਣ ਇਹ ਹਨ :—ਅਕਾਸ਼ ਤੋਂ ਨਿਰਲੇਪਤਾ, ਅਗਨ ਤੋਂ ਮੈਲ ਸਾੜਨੀ, ਧਰਤੀ ਤੋਂ ਧੀਰਜ, ਪਾਣੀ ਤੋਂ ਮੈਲ ਧੋਣੀ ਅਤੇ ਹਵਾ ਤੋਂ ਸਮ-ਦ੍ਰਿਸ਼ਟਤਾ ।
੧੫ ਸਾਥੀ, ਭਾਵ ਚੇਲੇ ।
੧੬ ਗੁਰੂ ਦੁਆਰਾ ।
੧੭ ਜੁੜਿਆ ਹੋਇਆ ।
੧੮ ਜੋ ਘਟ ੨ ਵਿਚ ਹੈ ਉਹ ਵਾਹਿਗੁਰੂ ਗੁਪਤ ਹੋ ਰਿਹਾ ਹੈ ।
੧੯ ਜੋ ਅੰਦਰੋਂ ਬਾਹਰੋਂ ਭਾਵ ਤਨੋਂ ਮਨੋਂ ਸ਼ਬਦ ਵਿਚ ਜੁੜਿਆ ਹੈ ।
੨੦ ਕਿਸ ਤਰਾਂ ਜੀਵ ਬਧਾ ਹੈ ਤੇ ਸਪਣੀ (ਮਾਇਆ) ਦਾ ਖਾਧਾ ਹੈ?
੨੧ ਅਫੁਰ ਅਵਸਥਾ ਵਿਚ ਟਿਕਾਉ ਕਰ ਦੇਵੇ, ਫਿਰ ਨਾ ਹੰਸ (ਮਨ) ਭਟਕਦਾ ਹੈ, ਨਾ ਕੰਧ ਭਾਵ ਸਰੀਰ ਟੁਟਦਾ (ਘਟਦਾ) ਹੈ । (ਜੋਗੀਆਂ ਦੀ ਬੋਲੀ ਵਿਚ ਸਹਜ, ਤੁਰੀਆ, ਚੌਥੀ ਅਵਸਥਾ, ਇਕੋ ਕੁਝ ਹੈ ।) ਇਸ ਸਹਜ ਅਵਸਥਾ ਰੂਪ ਗੁਫਾ ਨੂੰ ਸਚਾ ਘਰ ਜਾਣਦਾ ਹੈ। ਦੇਖੋ ਪੰ. ੭੩੩, ਫੁਟ ਨੋਟ * ।
੨੨ ਧਾਰਨ ਵਾਲੇ ।
੨੩ ਗੁਰਮੁਖਾਂ ਦੀ ਤਲਾਸ਼ ਵਿਚ ਮੈਂ ਉਦਾਸ ਭੇਖ ਧਾਰਨ ਕੀਤਾ ਹੈ ।
੨੪ ਗੁਰਮੁਖਾਂ ਦੇ ਰਾਹੀਂ ਸਾਥੀਆਂ ਨੂੰ ਪਾਰ ਉਤਾਰਾਂਗੇ ।
੨੫ ਜ਼ਿੰਦਗੀ । ਕਿਸ ਤਰੀਕੇ ਨਾਲ ਤੂੰ ਆਪਣੇ ਜੀਵਨ ਨੂੰ ਪਲਟਾ ਦਿਤਾ ਹੈ, ਹੇ ਪੁਰਖ, ਜਿਸ ਨਾਲ ਮਨੁਖ ਤੋਂ ਦੇਵਤੇ ਬਣੇ ਦਿਸਦੇ ਹੋ ?

---

* ਲੋਹਾਰੀਪਾ ਜੋਗੀ ਦਾ ਨਾਂ ਹੈ, ਜੋ ਗੋਰਖ ਦਾ ਪੁਤਰ (ਚੇਲਾ) ਹੈ । ਸਤਵੇਂ ਅੰਕ ਤੋਂ ਲੈ ਕੇ ਦਸਵੇਂ ਅੰਕ ਦੇ ਅਖ਼ੀਰ ਤਕ ਇਸ ਜੋਗੀ ਦੇ ਪ੍ਰਸ਼ਨਾਂ ਦਾ ਉਤਰ ਹੈ । ਇਹ ਜੋਗੀ ਬਾਹਰਲੇ ਭੇਖ ਤੇ ਸੰਜਮ ਉਤੇ ਜ਼ੋਰ ਦਿੰਦਾ ਹੈ, ਤੇ ਗੁਰੂ ਜੀ ਅੰਦਰ ਦੀ ਰਹਿਣੀ ਉਤੇ ।

† ਇਥੋਂ ਲੈ ਕੇ ਆਮ ਚਰਚਾ ਛਿੜ ਪਈ ਹੈ ਤੇ ਕਿਸੇ ਖ਼ਾਸ ਜੋਗੀ ਨਾਲ ਪ੍ਰਸ਼ਨ ਉਤਰ ਨਹੀਂ ਹੋ ਰਹੇ ।

[੧]ਕਾਹੇ ਕਉ ਤੁਝੁ ਇਹੁ ਮਨੁ ਲਾਇਆ॥ ਕਿਤੁ ਬਿਧਿ ਆਸਾ ਮਨਸਾ ਖਾਈ[੨]॥ ਕਿਤੁ ਬਿਧਿ ਜੋਤਿ[੩] ਨਿਰੰਤਰਿ ਪਾਈ॥ ਬਿਨੁ ਦੰਤਾ[੪] ਕਿਉ ਖਾਈਐ ਸਾਰੁ[੫]॥ ਨਾਨਕ ਸਾਚਾ ਕਰਹੁ ਬੀਚਾਰੁ॥ ੧੯॥ *ਸਤਿਗੁਰ ਕੈ ਜਨਮੇ ਗਵਨੁ ਮਿਟਾਇਆ॥ [੬]ਅਨਹਤਿ ਰਾਤੇ ਇਹੁ ਮਨੁ ਲਾਇਆ॥ ਮਨਸਾ ਆਸਾ ਸਬਦਿ ਜਲਾਈ॥ ਗੁਰਮੁਖਿ[੭] ਜੋਤਿ ਨਿਰੰਤਰਿ ਪਾਈ॥ ਤ੍ਰੈਗੁਣ[੮] ਮੇਟੇ ਖਾਈਐ ਸਾਰੁ॥ ਨਾਨਕ ਤਾਰੇ ਤਾਰਣਹਾਰੁ॥ ੨੦॥ [੯]ਆਦਿ ਕਉ ਕਵਨੁ ਬੀਚਾਰੁ ਕਥੀਅਲੇ ਸੁੰਨ ਕਹਾ ਘਰ ਵਾਸੋ॥ [੧੦]ਗਿਆਨ ਕੀ ਮੁਦ੍ਰਾ ਕਵਨ ਕਥੀਅਲੇ ਘਟਿ ਘਟਿ ਕਵਨ ਨਿਵਾਸੋ॥ ਕਾਲ ਕਾ ਠੀਗਾ[੧੧] ਕਿਉ ਜਲਾਈਅਲੇ ਕਿਉ ਨਿਰਭਉ ਘਰਿ ਜਾਈਐ॥ [੧੨]ਸਹਜ ਸੰਤੋਖ ਕਾ ਆਸਣੁ ਜਾਣੈ ਕਿਉ ਛੇਦੇ ਬੈਰਾਈਐ॥ ਗੁਰ ਕੈ ਸਬਦਿ ਹਉਮੈ ਬਿਖੁ ਮਾਰੈ ਤਾ ਨਿਜ ਘਰਿ ਹੋਵੈ ਵਾਸੋ॥ ਜਿਨਿ ਰਚਿ ਰਚਿਆ ਤਿਸੁ ਸਬਦਿ ਪਛਾਣੈ ਨਾਨਕੁ ਤਾ ਕਾ ਦਾਸੋ॥ ੨੧॥ ਕਹਾ ਤੇ ਆਵੈ ਕਹਾ ਇਹੁ ਜਾਵੈ ਕਹਾ ਇਹੁ ਰਹੈ ਸਮਾਈ॥ [੧੩]ਏਸੁ ਸਬਦ ਕਉ ਜੋ ਅਰਥਾਵੈ ਤਿਸ ਗੁਰ ਤਿਲੁ ਨ ਤਮਾਈ॥ [੧੪]ਕਿਉ ਤਤੈ ਅਵਿਗਤੈ ਪਾਵੈ ਗੁਰਮੁਖਿ ਲਗੈ ਪਿਆਰੋ॥ ਆਪੇ ਸੁਰਤਾ ਆਪੇ ਕਰਤਾ ਕਹੁ ਨਾਨਕ ਬੀਚਾਰੋ॥ ਹੁਕਮੇ ਆਵੈ ਹੁਕਮ ਜਾਵੈ ਹੁਕਮੇ ਰਹੈ ਸਮਾਈ॥ ਪਰੇ ਗੁਰ ਤੇ ਸਾਚੁ ਕਮਾਵੈ [੧੫]ਗਤਿ ਮਿਤਿ ਸਬਦੇ ਪਾਈ॥ ੨੨॥ ਆਦਿ ਕਉ ਬਿਸਮਾਦੁ[੧੬] ਬੀਚਾਰੁ ਕਥੀਅਲੇ [੧੭]ਸੁੰਨ ਨਿਰੰਤਰਿ ਵਾਸੁ ਲੀਆ॥ [੧੮]ਅਕਲਪਤ ਮੁਦ੍ਰਾ ਗੁਰਗਿਆਨੁ ਬੀਚਾਰੀਅਲੇ ਘਟਿ ਘਟਿ ਸਾਚਾ [੧੯]ਸਰਬ ਜੀਆ॥ ਗੁਰ ਬਚਨੀ ਅਵਿਗਤਿ ਸਮਾਈਐ ਤਤੁ ਨਿਰੰਜਨੁ ਸਹਜਿ ਲਹੈ[੨੦]॥ ਨਾਨਕ ਦੂਜੀ ਕਾਰ ਨ ਕਰਣੀ ਸੇਵੈ ਸਿਖੁ ਸੁ ਖੋਜਿ ਲਹੈ॥ [੨੧]ਹੁਕਮੁ ਬਿਸਮਾਦੁ ਹੁਕਮਿ ਪਛਾਣੈ ਜੀਅ ਜੁਗਤਿ ਸਚੁ ਜਾਣੈ ਸੋਈ॥ ਆਪੁ ਮੇਟਿ ਨਿਰਾਲਮੁ[੨੨] ਹੋਵੈ ਅੰਤਰਿ ਸਾਚੁ ਜੋਗੀ ਕਹੀਐ ਸੋਈ॥ ੨੩॥ [੨੩]ਅਵਿਗਤੋ ਨਿਰਮਾਇਲੁ ਉਪਜੇ ਨਿਰਗੁਣ ਤੇ ਸਰਗੁਣੁ ਥੀਆ॥ [੨੪]ਸਤਿਗੁਰ ਪਰਚੈ ਪਰਮਪਦੁ ਪਾਈਐ ਸਾਚੈ ਸਬਦਿ ਸਮਾਇ ਲੀਆ॥ ਏਕੇ ਕਉ ਸਚੁ[੨੫] ਏਕਾ ਜਾਣੈ ਹਉਮੈ ਦੂਜਾ ਦੂਰਿ ਕੀਆ॥ ਸੋ ਜੋਗੀ ਗੁਰ ਸਬਦੁ ਪਛਾਣੈ ਅੰਤਰਿ ਕਮਲੁ[੨੬] ਪ੍ਰਗਾਸੁ ਥੀਆ॥ ਜੀਵਤੁ ਮਰੈ ਤਾ ਸਭੁ ਕਿਛੁ ਸੂਝੈ ਅੰਤਰਿ ਜਾਣੈ [੨੭]ਸਰਬ ਦਇਆ॥ ਨਾਨਕ ਤਾ ਕਉ ਮਿਲੈ ਵਡਾਈ [੨੮]ਆਪੁ ਪਛਾਣੈ ਸਰਬ ਜੀਆ॥ ੨੪॥ [੨੯]ਸਾਚੌ ਉਪਜੈ ਸਾਚਿ ਸਮਾਵੈ ਸਾਚੇ ਸੂਚੇ ਏਕ ਮਇਆ॥ ਝੂਠੇ ਆਵਹਿ ਠਵਰ ਨ ਪਾਵਹਿ ਦੂਜੈ[੩੦] ਆਵਾਗਉਣੁ ਭਇਆ॥ ਆਵਾਗਉਣੁ ਮਿਟੈ ਗੁਰ ਸਬਦੀ ਆਪੇ ਪਰਖੈ ਬਖਸਿ ਲਇਆ॥

੧ ਕਿਸ ਵਿਚ ਤੂੰ ਮਨ ਜੋੜਿਆ ਹੈ ? ਬਿਰਤੀ ਕਿਸ ਵਿਚ ਲਾਈ ਹੈ ?
੨ ਖਾ ਲਈ ਹੈ ।
੩ ਵਾਹਿਗੁਰੂ ਦਾ ਇਕ-ਰਸ ਚਾਨਣ ਲਭ ਲਿਆ ਹੈ ।
੪ ਦੰਦਾਂ ।
੫ ਲੋਹਾ (ਵਿਕਾਰ ਰੂਪ) ।
੬ ਆਤਮ ਮੰਡਲ ਦੇ ਸੰਗੀਤ ਰਸ ਵਿਚ ਲਗ ਕੇ ਇਹ ਮਨ ਜੋੜਿਆ ਹੈ । ਦੇਖੋ ਪੰ. ੭੬੭, ਫੁਟ ਨੋਟ * ।
੭ ਗੁਰੂ ਦੁਆਰਾ ।
੮ ਦੇਖੋ ਪੰ. ੯੪੦, ਫੁਟ ਨੋਟ * ।
੯ ਰਚਨਾ ਦੇ ਮੁਢ ਵਿਚ ਕੀ ਹਾਲਤ ਸੀ ? ਇਸ ਦਾ ਕੀ ਵਿਚਾਰ ਦਸਦੇ ਹੋ ? ਉਸ ਵੇਲੇ ਅਫੁਰ ਨਿਰੰਕਾਰ ਕਿਥੇ ਵਸਦਾ ਸੀ ? ਇਸ ਦਾ ਉਤਰ ਅਗੇ ਆਂਵਦਾ ਹੈ ਕਿ ਆਦਿ ਦਾ ਵਿਚਾਰ ਹੋ ਨਹੀਂ ਸਕਦਾ, ਕਿਉਂਕਿ (ਤਦੋਂ ਵਾਹਿਗੁਰੂ ਨਿਰਗੁਣ ਰੂਪ ਵਿਚ ਹੋਣ ਕਰਕੇ) ਵਿਸਮਾਦ (ਅਸਚਰਜ) ਸੀ । ਹਾਂ 'ਜਿਨਿ ਰਚਿ ਰਚਿਆ' ਉਸ ਸਰਗੁਣ ਰੂਪ ਨੂੰ ਗੁਰਬਾਣੀ ਦੁਆਰਾ ਪਛਾਣ ਸਕੀਦਾ ਹੈ ।
੧੦ ਜੋਗੀਆਂ ਦੇ ਪੰਜ ਪ੍ਰਕਾਰ ਦੇ ਸਾਧਨ (ਖੇਚਰੀ, ਭੂਚਰੀ, ਚੇਚਰੀ, ਗੋਚਰੀ, ਉਨਮਨੀ) ਮੁੰਦ੍ਰਾ (ਨਿਸ਼ਾਨ) ਕਹਾਂਦੇ ਹਨ । ਗਿਆਨ ਦੀ ਮੁੰਦ੍ਰਾ ਕੀ ਹਨ ?
੧੧ ਠੋਕਰ, ਸਟ ।
੧੨ ਵੈਰੀ ਕਿਵੇਂ ਕਟੇ ਜਾਣ ? ਇਸਦਾ ਤੇ ਪਿਛਲੇ ਪ੍ਰਸ਼ਨਾਂ ਦਾ ਉਤਰ ਸਮੁੱਚਾ ਦੇਂਦੇ ਹਨ ਕਿ ਸਹਜ ਸੰਤੋਖ ਦਾ ਆਸਣ ਬਣਾ ਕੇ ਗੁਰੂ ਦੇ ਸ਼ਬਦ ਦੁਆਰਾ ਹਉਮੈ ਮਾਰੇ, ਆਦਿ। ਅੱਡ ੨ ਉਤਰ ਅਗੇ ਚਲ ਕੇ ਦੇਂਦੇ ਹਨ ।
੧੩ ਇਸ ਵਿਚਾਰ ਦਾ ਜੋ ਅਰਥ ਦਸੇ ਉਹ ਪੂਰਾ ਗੁਰੂ ਹੈ ।ਜਸ ਨੂੰ ਤਮ੍ਹਾ ਨਹੀਂ ਹੈ ।
੧੪ ਵਿਅਕਤੀ-ਰਹਤ ਅਸਲੀਅਤ (ਵਾਹਿਗੁਰੂ) ਨੂੰ ਕਿਵੇਂ ਪਾਵੇ ਤੇ ਗੁਰਾਂ ਦੁਆਰੇ ਪਿਆਰ ਕਿਵੇਂ ਲਗੇ ? ਜੋ ਆਪੇ ਸੁਰਤਾ (ਸੁਣਨ ਵਾਲਾ) ਤੇ ਕਰਤਾ ਵਾਹਿਗੁਰੂ ਹੈ, ਉਸਦਾ, ਹੇ ਨਾਨਕ, ਵਿਚਾਰ ਦਸੋ । ਉੱਤਰ ਦੇਂਦੇ ਹਨ ਕਿ ਹੁਕਮ ਵਿਚ ਹੀ ਆਉਂਦਾ ਜਾਉਂਦਾ ਹੈ ।
੧੫ ਗਤੀ ਦਾ ਅੰਦਾਜ਼ਾ ।
੧੬ ਅਸਚਰਜ, ਜੋ ਬਿਆਨ ਕੀਤਾ ਨਾ ਜਾ ਸਕੇ ।
੧੭ ਸੁੰਨ (ਅਫੁਰ ਹਰੀ) ਨੇ ਆਪਣੇ ਆਪ ਵਿਚ ਵਾਸਾ ਕੀਤਾ ਹੋਇਆ ਸੀ ।
੧੮ ਗੁਰੂ ਦੀ ਸਿਖਿਆ ਵਿਚਾਰ ਕੇ ਕਲਪਨਾ ਰਹਿਤ ਹੋਣਾ ਇਹ ਮੁੰਦ੍ਰਾ ਹੈ ।
੧੯ ਜੋ ਸਭ ਨੂੰ ਜੀਵਨ ਦੇਣ ਵਾਲਾ ਹੈ ।
੨੦ ਲਭਦਾ ਹੈ, ਪ੍ਰਾਪਤ ਹੁੰਦਾ ਹੈ ।
੨੧ ਹੁਕਮ ਅਸਚਰਜ (ਅਕਥਨੀਯ) ਹੈ ਤੇ ਹੁਕਮ ਦੁਆਰਾ ਭਾਵ ਹੁਕਮ ਵਿਚ ਚਲਿਆਂ ਹੀ ਪਛਾਣੀਦਾ ਹੈ ਤੇ ਇਸ ਤਰਾਂ ਜੀਵਣ-ਜੁਗਤੀ ਸਮਝ ਵਿਚ ਆ ਜਾਂਦੀ ਹੈ ।
੨੨ ਨਿਰਲੇਪ ।
੨੩ ਵਿਅਕਤੀ (ਸ਼ਖਸੀਅਤ) ਰਹਿਤ ਹੋਣ ਦੀ ਹਾਲਤ ਤੋਂ ਨਿਰਮਲ ਸਰੂਪ ਆਪ ਹੀ ਬਣਿਆ, ਫਿਰ ਨਿਰਗੁਣ ਤੋਂ ਸਰਗੁਣ ਹੋਇਆ । ਦੇਖੋ ਪੰ. ੯੨੭, ਫੁਟ ਨੋਟ ¶ ।
੨੪ ਸਤਗੁਰੂ ਤੋਂ ਮਨ ਦੀ ਨਿਸ਼ਾ ਹੋ ਜਾਣ ਨਾਲ ।
੨੫ ਨਿਸ਼ਚੇ ਕਰਕੇ ।
੨੬ ਹਿਰਦਾ ਕਮਲ ।
੨੭ ਸਭ ਤੇ ਦਇਆ ਕਰਨ ਵਾਲਾ ਹਰੀ ।
੨੮ ਅਪਣੇ ਆਪ ਨੂੰ ਸਭ ਜੀਵਾਂ ਵਿਚ ਪਛਾਣੇ, ਭਾਵ ਇਕ ਜੋਤ ਹਰ ਥਾਂ ਦਿਸੇ ।
੨੯ ਸਚੇ ਹਰੀ ਤੋਂ ਗੁਰਮੁਖ ਉਪਜਦਾ ਹੈ ਤੇ ਸਚ ਵਿਚ ਸਮਾਂਦਾ ਹੈ। ਜੋ ਸਚ ਦੁਆਰਾ ਸੁਚੇ ਹੋਏ ਹਨ ਓਹ ਸਚ ਨਾਲ ਇਕ-ਮਿਕ ਹਨ ।
੩੦ ਦੂਜੇ ਭਾਵ ਵਿਚ ।

* ਸਤਿਗੁਰੂ ਦੇ ਘਰ ਆ ਕੇ ਜਨਮ ਲਿਆ ਤਾਂ ਆਵਾਗਵਨ ਮਿਟਾ ਦਿਤਾ । ਸਤਿਗੁਰੂ ਦੇ ਘਰ ਜੰਮਣ ਤੋਂ ਭਾਵ ਹੈ, ਪਿਛਲੀ ਕਿਰਤ ਮਿਟਾ ਕੇ ਨਵੇਂ ਸਿਰਿਉਂ ਗੁਰੂ ਦੀ ਮਤ ਅਨੁਸਾਰ ਜੀਵਣ ਬਣਾਉਣਾ ।

ਏਕਾ ਬੇਦਨ[1] ਦੂਜੈ[2] ਬਿਆਪੀ ਨਾਮੁ ਰਸਾਇਣੁ[3] ਵੀਸਰਿਆ ॥ ਸੋ ਬੂਝੈ ਜਿਸੁ ਆਪਿ ਬੁਝਾਏ ਗੁਰ ਕੈ ਸਬਦਿ ਸੁ ਮੁਕਤੁ ਭਇਆ ॥ ਨਾਨਕ ਤਾਰੇ ਤਾਰਣਹਾਰਾ ਹਉਮੈ ਦੂਜਾ ਪਰਹਰਿਆ[4] ॥੨੫॥ ਮਨਮੁਖਿ[5] ਭੂਲੈ ਜਮ ਕੀ ਕਾਣਿ[6] ॥ [7]ਪਰ ਘਰੁ ਜੋਹੈ ਹਾਣੇ ਹਾਣਿ ॥ ਮਨਮੁਖਿ ਭਰਮਿ ਭਵੈ ਬੇਬਾਣਿ[8] ॥ [9]ਵੇਮਾਰਗਿ ਮੂਸੈ ਮੰਤ੍ਰਿ ਮਸਾਣਿ ॥ [10]ਸਬਦੁ ਨ ਚੀਨੈ ਲਵੈ ਕੁਬਾਣਿ ॥ ਨਾਨਕ ਸਾਚਿ ਰਤੇ ਸੁਖੁ ਜਾਣਿ ॥ ੨੬* ॥ ਗੁਰਮੁਖਿ[11] ਸਾਚੇ ਕਾ ਭਉ ਪਾਵੈ ॥ ਗੁਰਮੁਖਿ ਬਾਣੀ ਅਘੜੁ[12] ਘੜਾਵੈ ॥ ਗੁਰਮੁਖਿ ਨਿਰਮਲ ਹਰਿ ਗੁਣ ਗਾਵੈ ॥ ਗੁਰਮੁਖਿ ਪਵਿਤ੍ਰੁ ਪਰਮ ਪਦੁ ਪਾਵੈ ॥ ਗੁਰਮੁਖਿ [13]ਰੋਮਿ ਰੋਮਿ ਹਰਿ ਧਿਆਵੈ ॥ ਨਾਨਕ ਗੁਰਮੁਖਿ ਸਾਚਿ ਸਮਾਵੈ ॥੨੭॥ [14]ਗੁਰਮੁਖਿ ਪਰਚੈ ਬੇਦ ਬੀਚਾਰੀ ॥ ਗੁਰਮੁਖਿ ਪਰਚੈ [15]ਤਰੀਐ ਤਾਰੀ ॥ ਗੁਰਮੁਖਿ ਪਰਚੈ ਸੁ [16]ਸਬਦਿ ਗਿਆਨੀ ॥ ਗੁਰਮੁਖਿ ਪਰਚੈ [17]ਅੰਤਰ ਬਿਧਿ ਜਾਨੀ ॥ ਗੁਰਮੁਖਿ ਪਾਈਐ ਅਲਖ ਅਪਾਰੁ ॥ ਨਾਨਕ ਗੁਰਮੁਖਿ ਮੁਕਤਿ ਦੁਆਰੁ ॥੨੮॥ ਗੁਰਮੁਖਿ ਅਕਥੁ ਕਥੈ ਬੀਚਾਰਿ[18] ॥ ਗੁਰਮੁਖਿ [19]ਨਿਬਹੈ ਸਪਰਵਾਰਿ ॥ ਗੁਰਮੁਖਿ ਜਪੀਐ [20]ਅੰਤਰਿ ਪਿਆਰਿ ॥ [21]ਗੁਰਮੁਖਿ ਪਾਈਐ ਸਬਦਿ ਅਚਾਰਿ ॥ [22]ਸਬਦਿ ਭੇਦਿ ਜਾਣੈ ਜਾਣਾਈ ॥ ਨਾਨਕ [23]ਹਉਮੈ ਜਾਲਿ ਸਮਾਈ ॥ ੨੯ ॥ [24]ਗੁਰਮੁਖਿ ਧਰਤੀ ਸਾਚੈ ਸਾਜੀ ॥ [25]ਤਿਸ ਮਹਿ ਓਪਤਿ ਖਪਤਿ ਸੁ ਬਾਜੀ ॥ ਗੁਰ ਕੈ ਸਬਦਿ ਰਪੈ[26] ਰੰਗੁ ਲਾਇ ॥ ਸਾਚਿ ਰਤਉ ਪਤਿ ਸਿਉ ਘਰਿ ਜਾਇ ॥ ਸਾਚ ਸਬਦ ਬਿਨੁ ਪਤਿ ਨਹੀ ਪਾਵੈ ॥ ਨਾਨਕ ਬਿਨੁ ਨਾਵੈ ਕਿਉ ਸਾਚਿ ਸਮਾਵੈ ॥ ੩੦ ॥ [27]ਗੁਰਮੁਖਿ ਅਸਟ ਸਿਧੀ ਸਭਿ ਬੁਧੀ ॥ ਗੁਰਮੁਖਿ ਭਵਜਲੁ ਤਰੀਐ [28]ਸਚ ਸੁਧੀ ॥ ਗੁਰਮੁਖਿ [29]ਸਰ ਅਪਸਰ ਬਿਧਿ ਜਾਣੈ ॥ ਗੁਰਮੁਖਿ [30]ਪਰਵਿਰਤਿ ਨਰਵਿਰਤਿ ਪਛਾਣੈ ॥ ਗੁਰਮੁਖਿ [31]ਤਾਰੇ ਪਾਰਿ ਉਤਾਰੇ ॥ ਨਾਨਕ ਗੁਰਮੁਖਿ ਸਬਦਿ ਨਿਸਤਾਰੇ ॥ ੩੧† ॥ ਨਾਮੇ ਰਾਤੇ ਹਉਮੈ ਜਾਇ ॥ ਨਾਮਿ ਰਤੇ ਸਚਿ ਰਹੇ ਸਮਾਇ ॥ [32]ਨਾਮਿ ਰਤੇ ਜੋਗ ਜੁਗਤਿ ਬੀਚਾਰੁ ॥ ਨਾਮਿ ਰਤੇ ਪਾਵਹਿ ਮੋਖ ਦੁਆਰੁ ॥ ਨਾਮਿ ਰਤੇ ਤ੍ਰਿਭਵਣ[33] ਸੋਝੀ ਹੋਇ ॥ ਨਾਨਕ ਨਾਮਿ ਰਤੇ ਸਦਾ ਸੁਖੁ ਹੋਇ ॥ ੩੨ ॥ [34]ਨਾਮਿ ਰਤੇ ਸਿਧ ਗੋਸਟਿ ਹੋਇ ॥ ਨਾਮਿ ਰਤੇ ਸਦਾ ਤਪੁ ਹੋਇ ॥ ਨਾਮਿ ਰਤੇ ਸਚੁ ਕਰਣੀ ਸਾਰੁ[35] ॥ ਨਾਮਿ ਰਤੇ ਗੁਣ ਗਿਆਨ ਬੀਚਾਰੁ ॥ ਬਿਨੁ ਨਾਵੈ ਬੋਲੈ ਸਭੁ ਵੇਕਾਰੁ ॥ ਨਾਨਕ ਨਾਮਿ ਰਤੇ ਤਿਨ ਕਉ ਜੈਕਾਰੁ ॥ ੩੩ ॥ ਪੂਰੇ ਗੁਰ ਤੇ ਨਾਮੁ ਪਾਇਆ ਜਾਇ ॥ [36]ਜੋਗ ਜੁਗਤਿ ਸਚਿ ਰਹੈ ਸਮਾਇ ॥ [37]ਬਾਰਹ ਮਹਿ ਜੋਗੀ ਭਰਮਾਏ ਸੰਨਿਆਸੀ [38]ਛਿਅ ਚਾਰਿ ॥ ਗੁਰ

੧ [ਸੰ. ਵੇਦਨ] ਪੀੜ, ਦੁਖ ।

੨ ਦੂਜੇ ਭਾਵ ਦੇ ਕਾਰਣ ।

੩ ਰਸਾਂ ਦਾ ਘਰ ।

੪ ਦੂਰ ਕੀਤਾ ।

੫ ਆਪ-ਹੁਦਰਾ, ਮਨ-ਮਤੀ ਜੋ ਗੁਰੂ ਦੀ ਅਗਵਾਈ ਵਿਚ ਨਹੀਂ ਚਲਦਾ ।

੬ ਮੁਥਾਜੀ ।

੭ ਉਹ ਦੂਜਿਆਂ ਦੇ ਧਨ ਜਾਂ ਇਸਤ੍ਰੀ ਨੂੰ ਤਕਦਾ ਹੈ, ਜਿਸ ਵਿਚ ਘਾਟਾ ਹੀ ਘਾਟਾ ਹੈ।

੮ ਬਿਆਬਾਨ ਵਿਚ, ਉਜਾੜ ਵਿਚ ।

੯ ਮਸਾਣਾਂ ਵਿਚ ਮੰਤ੍ਰ ਪੜ੍ਹਨ ਵਾਲਾ ਜੋਗੀ ਕੁਰਾਹੇ ਪੈ ਕੇ ਲੁਟਿਆ ਜਾਂਦਾ ਹੈ ।

੧੦ ਗੁਰ-ਬਚਨ ਨੂੰ ਨਹੀਂ ਸਮਝਦਾ ਅਤੇ ਬੋਲਦਾ ਹੈ ਕੁਬਾਣ (ਦੁਰਬਚਨ) ।

੧੧ ਗੁਰੂ ਦਾ ਅਨੁਸਾਰੀ ।

੧੨ ਅਸਾਧ ਮਨ ਨੂੰ ।

੧੩ ਵਾਲ ਵਾਲ ਦੁਆਰਾ, ਸਾਰੇ ਸਰੀਰ ਨਾਲ, ਤਨੋਂ ਮਨੋਂ ਹੋ ਕੇ ।

੧੪ ਗੁਰੂ ਦੁਆਰਾ ਮਨ ਦੀ ਨਿਸ਼ਾ ਹੋ ਜਾਣ ਨਾਲ ਮਨੁਖ ਨੂੰ ਉਹ ਵਿਚਾਰ (ਗਿਆਨ) ਮਿਲ ਜਾਂਦਾ ਹੈ ਜੋ ਹੋਰ ਲੋਕ ਵੇਦਾਂ ਦੇ ਵਿਚਾਰ ਤੋਂ ਲੈਣਾ ਚਾਹੁੰਦੇ ਹਨ।

੧੫ ਸੰਸਾਰ ਸਾਗਰ ਤੋਂ ਤਰ ਜਾਈਏ ।

੧੬ ਸ਼ਬਦ ਦੁਆਰਾ ਗਿਆਨੀ ਹੁੰਦਾ ਹੈ ।

੧੭ ਅੰਦਰਲੀ ਰਹਿਣੀ ਦੀ ਜੁਗਤੀ ਜਾਣ ਲੈਂਦਾ ਹੈ ।

੧੮ ਵਿਚਾਰ ਦੇ ਰਾਹੀਂ ।

੧੯ ਪਰਵਾਰ ਦੇ ਨਾਲ ਰਹਿੰਦਿਆਂ ਧਰਮ ਨੂੰ ਨਿਬਾਹੀ ਜਾਂਦਾ ਹੈ (ਪੂਰਾ ਕਰੀ ਜਾਂਦਾ ਹੈ) ।

੨੦ ਦਿਲ ਵਿਚ ਪਿਆਰ ਧਾਰ ਕੇ ।

੨੧ ਗੁਰੂ ਦੇ ਰਾਹੀਂ ਪ੍ਰਾਪਤੀ ਹੁੰਦੀ ਹੈ ਸ਼ਬਦ ਤੇ ਅਚਾਰ ਦੁਆਰਾ ।

੨੨ ਸ਼ਬਦ ਦੁਆਰਾ ਵਿੰਨ੍ਹਿਆ ਜਾ ਕੇ ਆਪ ਜਾਣਦਾ ਤੇ ਹੋਰਨਾਂ ਨੂੰ ਦਸਦਾ ਹੈ ।

੨੩ ਹਉਮੈ ਨੂੰ ਸਾੜ ਕੇ ਹਰੀ ਵਿਚ ਜਾ ਲਿਵ-ਲੀਨ ਹੁੰਦਾ ਹੈ ।

੨੪ ਗੁਰਮੁਖਾਂ ਲਈ (ਗੁਰਮੁਖ ਪੈਦਾ ਕਰਨ ਲਈ) ਸਚੇ ਨੇ ਧਰਤੀ ਬਣਾਈ ਹੈ:—"ਹਰਿ ਸਿਮਰਨਿ ਧਾਰੀ ਸਭ ਧਰਨਾ" (ਸੁਖਮਨੀ) ।

੨੫ ਉਸ ਧਰਤੀ ਵਿਚ ਜੀਵਾਂ ਦਾ ਪੈਦਾ ਹੋਣਾ ਜਾਂ ਮਰਨਾ ਉਸ ਦੀ ਖੇਡ ਹੈ ।

੨੬ ਰੰਗੀਜਦਾ ਹੈ। ਪ੍ਰੇਮ ਨਾਲ ਰੰਗਿਆ ਜਾਂਦਾ ਹੈ।

੨੭ ਗੁਰੂ ਦਾ ਅਨੁਸਾਰੀ ਹੋਣ ਨਾਲ ਸਾਰੀਆਂ ਸਿਧੀਆਂ ਤੇ ਬੁਧੀਆਂ ਪ੍ਰਾਪਤ ਹੁੰਦੀਆਂ ਹਨ । ਦੇਖੋ ਪੰ. ੯੧੨, ਫੁਟ ਨੋਟ † ਵਿਚ ਦਿਤੀਆਂ ਸਿਧੀਆਂ ਵਿਚੋਂ ਪਹਿਲੀਆਂ ਅਠ ।

੨੮ ਸਚ ਦੀ ਸੁਧ ਹੋਣ ਕਰਕੇ ।

੨੯ ਚੰਗੇ ਮੰਦੇ ਦੀ ਬਿਧੀ, ਸੱਤ ਅਸੱਤ ਦੀ ਪਛਾਣ ।

੩੦ ਗ੍ਰਹਣ ਅਤੇ ਤਿਆਗ ਪਛਾਣਦਾ ਹੈ, ਭਾਵ ਕਿਥੇ ਮਨ ਲਾਣਾ ਹੈ, ਅਤੇ ਕਿਥੇ ਤਿਆਗ ਕਰਨਾ ਹੈ ।

੩੧ ਹੋਰਨਾਂ ਨੂੰ ਤਾਰ ਕੇ ਪਾਰ ਕਰਦਾ ਹੈ, ਪਰ ਤਰਦਾ ਗੁਰੂ ਦੇ ਸ਼ਬਦ ਰਾਹੀਂ ਹੈ (ਆਪਣੀ ਕਿਸੇ ਤਾਕਤ ਨਾਲ ਨਹੀਂ ।)

੩੨ ਨਾਮ ਵਿਚ ਲਗਿਆਂ ਹੀ ਜੋਗ-ਜੁਗਤੀ ਦੀ ਵਿਚਾਰ ਸਫਲ ਕਹੀ ਜਾ ਸਕਦੀ ਹੈ ।

੩੩ ਤਿੰਨਾਂ ਭਵਣਾਂ ਦੀ ਸੋਝੀ ਹੋ ਜਾਂਦੀ ਹੈ (ਕਿ ਉਨ੍ਹਾਂ ਵਿਚ ਹਰੀ ਦੀ ਇਕੋ ਜੋਤਿ ਵਰਤ ਰਹੀ ਹੈ) ।

੩੪ ਨਾਮ ਵਿਚ ਲਗਿਆਂ ਹੀ ਸਿਧਾਂ ਨਾਲ ਗੋਸ਼ਟ ਸਫਲ ਹੈ, ਭਾਵ ਸਾਰੀ ਵਿਚਾਰ ਦਾ ਸਿਟਾ ਨਾਮ ਵਿਚ ਪ੍ਰਵਿਰਤ ਹੋਣਾ ਹੈ, ਨਹੀਂ ਤਾਂ ਬੇਅਰਥ ਹੈ ।

੩੫ ਸ੍ਰੇਸ਼ਟ ।

੩੬ ਸਭ ਵਿਚ ਸਮਾਇਆ ਰਹਿਣਾ, ਇਹ ਜੋਗ ਦੀ ਜੁਗਤੀ ਹੈ, ਭਾਵ ਨਾਮ ਵਿਚ ਲਿਵ ਲਗ ਜਾਣੀ ਇਹ ਅਸਲ ਜੋਗ ਹੈ ।

੩੭ ਜੋਗੀਆਂ ਦੇ ਬਾਰਾਂ ਫਿਰਕੇ ।

੩੮ ਛੇ ਤੇ ਚਾਰ (ਦਸ) ਫਿਰਕੇ ਜਿਨ੍ਹਾਂ ਵਿਚ ਸੰਨਿਆਸੀ ਭਰਮਦੇ ਹਨ । 'ਦਸ ਨਾਮ ਸੰਨਿਆਸੀਆਂ ਜੋਗੀ ਬਾਰਹ ਪੰਥ ਚਲਾਏ' (ਵਾ: ਗੁਰਦਾਸ) ।

---

* ਅਗਲੀਆਂ ਕੁਝ ਪੌੜੀਆਂ ਵਿਚ ਗੁਰਮੁਖ ਦੀ ਰਹਿਣੀ ਦਸੀ ਹੈ ।

† ਨਾਮ ਜਾਂ ਸ਼ਬਦ ਦੀ ਕਮਾਈ ਕਰਨ ਦਾ ਕੀ ਕੀ ਫਲ ਹੁੰਦਾ ਹੈ ?

ਕੈ ਸਬਦਿ ਜੋ ਮਰਿ ਜੀਵੈ ਸੋ ਪਾਏ ਮੋਖਦੁਆਰੁ ॥ ਬਿਨੁ ਸਬਦੈ ਸਭਿ ਦੂਜੈ[1] ਲਾਗੇ ਦੇਖਹੁ ਰਿਦੈ ਬੀਚਾਰਿ ॥ ਨਾਨਕ ਵਡੇ ਸੇ ਵਡਭਾਗੀ ਜਿਨੀ ਸਚੁ ਰਖਿਆ ਉਰਧਾਰਿ[2] ॥ ੩੪* ॥ ਗੁਰਮੁਖਿ [3]ਰਤਨੁ ਲਹੈ ਲਿਵ ਲਾਇ ॥ ਗੁਰਮੁਖਿ ਪਰਖੈ ਰਤਨੁ ਸੁਭਾਇ[4] ॥ ਗੁਰਮੁਖਿ ਸਾਚੀ ਕਾਰ ਕਮਾਇ ॥ ਗੁਰਮੁਖਿ ਸਾਚੇ ਮਨੁ ਪਤੀਆਇ[5] ॥ [6]ਗੁਰਮੁਖਿ ਅਲਖੁ ਲਖਾਏ ਤਿਸੁ ਭਾਵੈ ॥ ਨਾਨਕ ਗੁਰਮੁਖਿ ਚੋਟ ਨ ਖਾਵੈ ॥ ੩੫ ॥ [7]ਗੁਰਮੁਖਿ ਨਾਮੁ ਦਾਨੁ ਇਸਨਾਨੁ ॥ ਗੁਰਮੁਖਿ [8]ਲਾਗੈ ਸਹਜਿ ਧਿਆਨੁ ॥ ਗੁਰਮੁਖਿ ਪਾਵੈ ਦਰਗਹ ਮਾਨੁ ॥ [9]ਗੁਰਮੁਖਿ ਭਉ ਭੰਜਨੁ ਪਰਧਾਨੁ ॥ ਗੁਰਮੁਖਿ ਕਰਣੀ ਕਾਰ ਕਰਾਏ ॥ ਨਾਨਕ ਗੁਰਮੁਖਿ ਮੇਲਿ ਮਿਲਾਏ ॥ ੩੬ ॥ ਗੁਰਮੁਖਿ [10]ਸਾਸਤ੍ਰ ਸਿਮ੍ਰਿਤਿ ਬੇਦ ॥ ਗੁਰਮੁਖਿ ਪਾਵੈ [11]ਘਟ ਘਟਿ ਭੇਦ ॥ ਗੁਰਮੁਖਿ ਵੈਰ ਵਿਰੋਧ ਗਵਾਵੈ ॥ ਗੁਰਮੁਖਿ ਸਗਲੀ ਗਣਤ[12] ਮਿਟਾਵੈ ॥ ਗੁਰਮੁਖਿ ਰਾਮਨਾਮ ਰੰਗਿ ਰਾਤਾ ॥ ਨਾਨਕ ਗੁਰਮੁਖਿ ਖਸਮੁ ਪਛਾਤਾ ॥੩੭†॥ ਬਿਨੁ ਗੁਰ ਭਰਮੈ ਆਵੈ ਜਾਇ ॥ ਬਿਨੁ ਗੁਰ [13]ਘਾਲ ਨ ਪਵਈ ਥਾਇ ॥ ਬਿਨੁ ਗੁਰ ਮਨੂਆ ਅਤਿ ਡੋਲਾਇ ॥ ਬਿਨੁ ਗੁਰ [14]ਤ੍ਰਿਪਤਿ ਨਹੀ ਬਿਖੁ ਖਾਇ ॥ ਬਿਨੁ ਗੁਰ [15]ਬਿਸੀਅਰੁ ਡਸੈ ਮਰਿ ਵਾਟ ॥ ਨਾਨਕ ਗੁਰ ਬਿਨੁ [16]ਘਾਟੇ ਘਾਟ ॥ ੩੮ ॥ ਜਿਸੁ ਗੁਰੁ ਮਿਲੈ ਤਿਸੁ ਪਾਰਿ ਉਤਾਰੈ ॥ ਅਵਗਣ ਮੇਟੈ ਗੁਣਿ[17] ਨਿਸਤਾਰੈ ॥ ਮੁਕਤਿ ਮਹਾ ਸੁਖ ਗੁਰ ਸਬਦੁ ਬੀਚਾਰਿ ॥ ਗੁਰਮੁਖਿ ਕਦੇ ਨ ਆਵੈ ਹਾਰਿ[18] ॥ ਤਨੁ ਹਟੜੀ ਇਹੁ ਮਨੁ ਵਣਜਾਰਾ ॥ ਨਾਨਕ ਸਹਜੇ ਸਚੁ ਵਾਪਾਰਾ ॥ ੩੯ ॥ ਗੁਰਮੁਖਿ ਬਾਂਧਿਓ ਸੇਤੁ‡ ਬਿਧਾਤੈ ॥ ਲੰਕਾ[19] ਲੂਟੀ [20]ਦੈਤ ਸੰਤਾਪੈ ॥ ਰਾਮਚੰਦਿ[21] ਮਾਰਿਓ [22]ਅਹਿ ਰਾਵਣੁ ॥ [23]ਭੇਦੁ ਬਭੀਖਣ ਗੁਰਮੁਖਿ ਪਰਚਾਇਣੁ ॥ ਗੁਰਮੁਖਿ [24]ਸਾਇਰਿ ਪਾਹਣ ਤਾਰੇ ॥ ਗੁਰਮੁਖਿ [25]ਕੋਟਿ ਤੇਤੀਸ ਉਧਾਰੇ ॥ ੪੦ ॥ ਗੁਰਮੁਖਿ [26]ਚੂਕੈ ਆਵਣ ਜਾਣੁ ॥ ਗੁਰਮੁਖਿ ਦਰਗਹ ਪਾਵੈ ਮਾਣੁ ॥ ਗੁਰਮੁਖਿ ਖੋਟੇ ਖਰੇ ਪਛਾਣੁ ॥ ਗੁਰਮੁਖਿ [8]ਲਾਗੈ ਸਹਜਿ ਧਿਆਨੁ ॥ ਗੁਰਮੁਖਿ ਦਰਗਹ ਸਿਫਤਿ[27] ਸਮਾਇ ॥ ਨਾਨਕ ਗੁਰਮੁਖਿ ਬੰਧੁ ਨ ਪਾਇ ॥ ੪੧ ॥ ਗੁਰਮੁਖਿ [28]ਨਾਮੁ ਨਿਰੰਜਨ ਪਾਏ ॥ ਗੁਰਮੁਖਿ ਹਉਮੈ ਸਬਦਿ ਜਲਾਏ ॥ ਗੁਰਮੁਖਿ ਸਾਚੇ ਕੇ ਗੁਣ ਗਾਏ ॥ ਗੁਰਮੁਖਿ ਸਾਚੈ ਰਹੈ ਸਮਾਏ ॥ ਗੁਰਮੁਖਿ ਸਾਚਿ ਨਾਮਿ ਪਤਿ ਊਤਮ ਹੋਇ ॥ ਨਾਨਕ ਗੁਰਮੁਖਿ [29]ਸਗਲ ਭਵਣ ਕੀ ਸੋਝੀ ਹੋਇ ॥ ੪੨ ॥ [30]ਕਵਣ ਮੂਲੁ ਕਵਣ ਮਤਿ ਵੇਲਾ ॥ ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ ॥ [31]ਕਵਣ ਕਥਾ ਲੇ ਰਹਹੁ ਨਿਰਾਲੇ ॥ § ਬੋਲੈ ਨਾਨਕੁ ਸੁਣਹੁ ਤੁਮ

੧ ਦ੍ਵੈਤ ਭਾਵ ਵਿਚ, ਇਕ ਹਰੀ ਨੂੰ ਛਡ ਕੇ ਕਿਸੇ ਹੋਰ ਵਿਚ ।
੨ ਦਿਲ ਵਿਚ ਧਾਰ ਕੇ ।
੩ ਹਰੀ ਰਤਨ ਪ੍ਰਾਪਤ ਕਰਦਾ ਹੈ ।
੪ ਸੁਭਾਵਕ ਹੀ ।
੫ ਪਤੀਜਦਾ ਹੈ ।
੬ ਗੁਰੂ ਦੁਆਰਾ ਜਦ ਹਰੀ ਦੀ ਮਿਹਰ ਹੁੰਦੀ ਹੈ ਤਾਂ ਨਾ ਲਖੇ ਜਾਣ ਵਾਲੇ ਹਰੀ ਦੀ ਸੂਝ ਹੋ ਜਾਂਦੀ ਹੈ ।
੭ ਗੁਰੂ ਦੁਆਰਾ ਹਰੀ-ਸਿਮਰਨ, ਵੰਡ ਛਕਣ ਅਤੇ ਸ਼ਖ਼ਸੀ ਪਵਿਤਰਤਾ ਦੇ ਉਚੇ ਗੁਣ ਪ੍ਰਾਪਤ ਹੁੰਦੇ ਹਨ ।
੮ ਸਹਿਜ ਅਵਸਥਾ ਵਿਚ ਧਿਆਨ ਲਗ ਜਾਂਦਾ ਹੈ । ਦੇਖੋ ਪੰ. ੭੩੩, ਫੁਟ ਨੋਟ * ।
੯ ਗੁਰਮੁਖ ਭੇ ਨੂੰ ਤੋੜਨ ਵਾਲੇ ਤੇ ਪ੍ਰਧਾਨ ਵਾਹਿਗੁਰੂ ਨੂੰ ਪ੍ਰਾਪਤ ਕਰਦਾ ਹੈ ।
੧੦ ਸ਼ਾਸਤਰ ਆਦਿਕ ਦੇ ਗਿਆਨ ਨੂੰ ਜਾਣਦਾ ਹੈ।
੧੧ ਘਟਾਂ (ਜੀਵਾਂ) ਦੇ ਭੇਦ ਆਪਣੇ ਘਟ (ਦਿਲ) ਵਿਚ ਜਾਣਦਾ ਹੈ ।
੧੨ ਹਿਸਾਬ, ਲੇਖਾ (ਕਿ ਮੈਨੂੰ ਕਿਸੇ ਨੇ ਇਹ ਗਲ ਆਖੀ ਸੀ ਜਾਂ ਮੇਰੇ ਨਾਲ ਮਾੜਾ ਸਲੂਕ ਕੀਤਾ ਸੀ) । ਜਦ ਇਹ ਲੇਖਾ ਹੀ ਮੁਕਾ ਦਈਏ, ਤਾਂ ਲੋਕਾਂ ਨਾਲ ਵੈਰ ਵਿਰੋਧ ਭੀ ਮੁਕ ਜਾਂਦਾ ਹੈ ।
੧੩ ਕਮਾਈ ਕੀਤੀ ਹੋਈ ਪ੍ਰਵਾਨ ਨਹੀਂ ਹੁੰਦੀ ।
੧੪ ਬਿਖ ਖਾ ਖਾ ਕੇ ਰਜੀਦਾ ਨਹੀਂ ।
੧੫ ਸੱਪ ਡਸਦਾ ਹੈ ਅਤੇ ਰਸਤੇ ਵਿਚ ਹੀ ਮਰ ਜਾਂਦਾ ਹੈ ।
੧੬ ਘਾਟਾ ਹੀ ਘਾਟਾ ਹੈ ।
੧੭ ਗੁਣਾਂ ਕਰਕੇ ।
੧੮ ਹਾਰ ਕੇ ।
੧੯ ਦੇਹ ਰੂਪ ਲੰਕਾ ।
੨੦ ਕਾਮਾਦਿਕ ਦੈਂਤਾਂ ਦੇ ਦੁਖ ਤੋਂ । ਦੇਹ ਰੂਪ ਲੰਕਾ ਕਾਮਾਦਿ ਦੈਂਤਾਂ ਦੇ ਦੁਖ ਤੋਂ ਬਚਾ ਲਈ ।
੨੧ ਗੁਰਮੁਖ ਰੂਪ ਰਾਮ ਚੰਦ ਨੇ ।
੨੨ ਹੰਕਾਰ ਰੂਪ ਰਾਵਣ ਨੂੰ ।
੨੩ ਗੁਰੂ ਦੁਆਰੇ ਜੋ ਪਰਚਾ (ਵਾਕਫ਼ੀ, ਗਿਆਨ) ਲਭਾ, ਇਹ ਭਭੀਖਣ ਦਾ ਭੇਦ ਦਸਣਾ ਸੀ ।
੨੪ ਸੰਸਾਰ ਸਾਗਰ ਤੋਂ ਪਾਪੀ ਪਥਰ ਤਾਰ ਦਿਤੇ ; ਜਿਵੇਂ ਰਾਮ ਚੰਦਰ ਨੇ ਸਮੁੰਦਰ ਉਤੇ ਪੁਲ ਬੰਨ੍ਹਦਿਆਂ ਪਾਣੀ ਤੇ ਪਥਰ ਤਾਰੇ ਸਨ ਰਾਮ-ਨਾਮ ਲਿਖ ਕੇ ।
੨੫ ਭਾਵ ਬਿਅੰਤ, ਅਣਗਿਣਤ ਲੁਕਾਈ ।
੨੬ ਮੁਕ ਜਾਂਦਾ ਹੈ ਜਨਮ ਮਰਨ ।
੨੭ ਸਿਫ਼ਤ ਦੁਆਰਾ ।
੨੮ ਮਾਇਆ ਤੋਂ ਰਹਿਤ, ਪਵਿਤਰ ਨਾਮ ।
੨੯ ਦੇਖੋ ਪੰ. ੬੪੧, ਨੋਟ ੩੩ ।
੩੦ ਜੀਵਣ ਦਾ ਮੂਲ (ਅਰੰਭ) ਕਿਥੇ ਹੈ ਅਤੇ ਕਿਸ ਦੀ ਮਤ ਲੈਣ ਦਾ ਵੇਲਾ ਹੈ ? ਭਾਵ ਕਿਹੜੇ ਧਰਮ ਦਾ ਪਹਿਰਾ ਹੈ ?
੩੧ ਕਿਹੜੇ ਵਿਚਾਰਾਂ ਨਾਲ ਤੁਸੀ ਨਿਰਲੇਪ ਰਹਿੰਦੇ ਹੋ ?

---

* ਗੁਰੂ ਦੀ ਰਜ਼ਾ ਮੰਨ ਕੇ ਚਲਣ ਨਾਲ ਜ਼ਿੰਦਗੀ ਕੇਹੋ ਜਹੀ ਬਣਦੀ ਹੈ ?

† ਅਤੇ ਗੁਰੂ ਨੂੰ ਨਾ ਮੰਨਣ ਨਾਲ ਕੀ ਹਾਲ ਹੁੰਦਾ ਹੈ ?

‡ ਪੁਲ । ਵਿਧਾਤੇ (ਕਰਤਾਰ) ਨੇ ਗੁਰਮੁਖ ਰੂਪੀ ਪੁਲ ਬੰਨ੍ਹ ਦਿਤਾ ਹੈ । ਸ੍ਰੀ ਰਾਮ ਚੰਦਰ ਜੀ ਨੇ ਰਾਵਣ ਤੋਂ ਸੀਤਾ ਨੂੰ ਛੁਡਾਵਣ ਲਈ ਲੰਕਾ ਪਹੁੰਚਣ ਲਈ ਪੁਲ ਬੰਨ੍ਹਿਆ ਸੀ । ਉਹ ਤਸਵੀਰ ਖਿਚ ਕੇ ਗੁਰਮੁਖ ਦੀ ਵਡਿਆਈ ਦਸ ਰਹੇ ਹਨ ।

§ ਜੋਗੀਆਂ ਨੇ ਉਪਰਲਾ ਸੁਆਲ ਪੁਛ ਕੇ ਨਾਲ ਇਹ ਕਿਹਾ ਕਿ ਹੇ ਬਾਲੇ ਇਹ ਗਲ ਵੀ ਸੁਣੋ ਤੇ ਇਸ ਗਲ ਦਾ ਵਿਚਾਰ ਵੀ ਦਸੋ ਕਿ (ਜੇਹੜੇ ਸ਼ਬਦ ਦੀ ਤੁਸੀ ਇਨੀ ਮਹਾਨਤਾ ਦਸਦੇ ਆਏ ਹੋ) ਉਸ ਸ਼ਬਦ ਦੁਆਰਾ ਗੁਰੂ ਕਿਵੇਂ ਪਾਰ ਉਤਾਰਦਾ ਹੈ । ਇਸ ਪ੍ਰਸ਼ਨ ਤੇ ਗੁਰੂ ਨਾਨਕ ਜੀ ਇਉਂ ਬੋਲੇ : "ਪਵਨ ਅਰੰਭੁ......" ।

ਬਾਲੇ[੧] ॥ [੨]ਏਸੁ ਕਥਾ ਕਾ ਦੇਇ ਬੀਚਾਰੁ ॥ ਭਵਜਲੁ ਸਬਦਿ ਲੰਘਾਵਣਹਾਰੁ ॥ ੪੩ ॥ [੩]ਪਵਨ ਅਰੰਭੁ ਸਤਿਗੁਰ ਮਤਿ ਵੇਲਾ ॥ [੪]ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥ [੫]ਅਕਥ ਕਥਾ ਲੇ ਰਹਉ ਨਿਰਾਲਾ ॥ ਨਾਨਕ ਜੁਗਿ ਜੁਗਿ ਗੁਰ ਗੋਪਾਲਾ ॥ [੬]ਏਕੁ ਸਬਦੁ ਜਿਤੁ ਕਥਾ ਵੀਚਾਰੀ ॥ ਗੁਰਮੁਖਿ[੭] ਹਉਮੈ ਅਗਨਿ ਨਿਵਾਰੀ[੮] ॥ ੪੪ ॥ ਮੈਣ[੯] ਕੇ ਦੰਤ ਕਿਉ ਖਾਈਐ ਸਾਰੁ ॥ ਜਿਤੁ ਗਰਬੁ ਜਾਇ ਸੁ ਕਵਣੁ ਆਹਾਰੁ[੧੦] ॥ ਹਿਵੈ ਕਾ ਘਰੁ ਮੰਦਰੁ ਅਗਨਿ ਪਿਰਾਹਨੁ[੧੧] ॥ ਕਵਨ ਗੁਫਾ ਜਿਤੁ ਰਹੈ ਅਵਾਹਨੁ[੧੨] ॥ [੧੩]ਇਤ ਉਤ ਕਿਸ ਕਉ ਜਾਣਿ ਸਮਾਵੈ ॥ ਕਵਨ ਧਿਆਨੁ [੧੪]ਮਨੁ ਮਨਹਿ ਸਮਾਵੈ ॥ ੪੫ ॥ ਹਉ ਹਉ ਮੈ ਮੈ ਵਿਚਹੁ ਖੋਵੈ ॥ ਦੂਜਾ ਮੇਟੈ ਏਕੋ ਹੋਵੈ ॥ ਜਗੁ ਕਰੜਾ ਮਨਮੁਖੁ ਗਾਵਾਰੁ ॥ ਸਬਦੁ ਕਮਾਈਐ ਖਾਈਐ ਸਾਰੁ[੧੫] ॥ ਅੰਤਰਿ ਬਾਹਰਿ ਏਕੋ ਜਾਣੈ ॥ ਨਾਨਕ ਅਗਨਿ ਮਰੈ ਸਤਿਗੁਰ ਕੈ ਭਾਣੈ ॥ ੪੬ ॥ ਸਚ[੧੬] ਭੈ ਰਾਤਾ ਗਰਬੁ ਨਿਵਾਰੈ[੮] ॥ ਏਕੋ ਜਾਤਾ ਸਬਦੁ ਵੀਚਾਰੈ ॥ ਸਬਦੁ ਵਸੈ ਸਚੁ [੧੭]ਅੰਤਰਿ ਹੀਆ ॥ ਤਨੁ ਮਨੁ [੧੮]ਸੀਤਲੁ ਰੰਗਿ ਰੰਗੀਆ ॥ ਕਾਮੁ ਕ੍ਰੋਧੁ ਬਿਖੁ ਅਗਨਿ ਨਿਵਾਰੇ[੮] ॥ ਨਾਨਕ [੧੯]ਨਦਰੀ ਨਦਰਿ ਪਿਆਰੇ ॥ ੪੭* ॥ [੨੦]ਕਵਨ ਮੁਖਿ ਚੰਦੁ ਹਿਵੈ ਘਰੁ ਛਾਇਆ ॥ ਕਵਨ ਮੁਖਿ ਸੂਰਜੁ ਤਪੈ ਤਪਾਇਆ ॥ ਕਵਨ ਮੁਖਿ ਕਾਲੁ ਜੋਹਤ ਨਿਤ ਰਹੈ ॥ ਕਵਨ ਬੁਧਿ ਗੁਰਮੁਖਿ[੭] ਪਤਿ ਰਹੈ ॥ ਕਵਨੁ ਜੋਧੁ[੨੧] ਜੋ ਕਾਲੁ ਸੰਘਾਰੈ[੨੨] ॥ ਬੋਲੈ ਬਾਣੀ [੨੩]ਨਾਨਕੁ ਬੀਚਾਰੈ ॥੪੮॥ [੨੪]ਸਬਦੁ ਭਾਖਤ ਸਸਿ ਜੋਤਿ ਅਪਾਰਾ ॥ ਸਸਿ ਘਰਿ ਸੂਰੁ[੨੫] ਵਸੈ ਮਿਟੈ ਅੰਧਿਆਰਾ ॥ ਸੁਖੁ ਦੁਖੁ ਸਮ ਕਰਿ ਨਾਮੁ ਅਧਾਰਾ ॥ ਆਪੇ ਪਾਰਿ ਉਤਾਰਣਹਾਰਾ ॥ [੨੬]ਗੁਰ ਪਰਚੈ ਮਨੁ ਸਾਚਿ ਸਮਾਇ ॥ ਪ੍ਰਣਵਤਿ ਨਾਨਕੁ ਕਾਲੁ ਨ ਖਾਇ ॥ ੪੯ ॥ [੨੭]ਨਾਮ ਤਤੁ ਸਭ ਹੀ ਸਿਰਿ ਜਾਪੈ ॥ ਬਿਨੁ ਨਾਵੈ ਦੁਖੁ ਕਾਲੁ ਸੰਤਾਪੈ ॥ [੨੮]ਤਤੋ ਤਤੁ ਮਿਲੈ ਮਨੁ ਮਾਨੈ ॥ ਦੂਜਾ ਜਾਇ ਇਕਤੁ ਘਰਿ ਆਨੈ ॥ [੨੯]ਬੋਲੈ ਪਵਨਾ ਗਗਨੁ ਗਰਜੈ ॥ ਨਾਨਕ ਨਿਹਚਲੁ ਮਿਲਣੁ ਸਹਜੈ ॥ ੫੦† ॥ ਅੰਤਰਿ ਸੁੰਨੰ[੩੦] ਬਾਹਰਿ ਸੁੰਨੰ ਤ੍ਰਿਭਵਣ ਸੁੰਨਮ ਸੁੰਨੰ ॥ [੩੧]ਚਉਥੇ ਸੁੰਨੈ ਜੋ ਨਰੁ ਜਾਣੈ ਤਾ ਕਉ ਪਾਪੁ ਨ ਪੁੰਨੰ ॥ [੩੨]ਘਟ ਘਟਿ ਸੁੰਨ ਕਾ ਜਾਣੈ ਭੇਉ ॥ ਆਦਿ ਪੁਰਖੁ ਨਿਰੰਜਨ ਦੇਉ ॥ ਜੋ ਜਨੁ ਨਾਮ ਨਿਰੰਜਨ ਰਾਤਾ ॥ ਨਾਨਕ ਸੋਈ ਪੁਰਖੁ ਬਿਧਾਤਾ[੩੩] ॥ ੫੧ ॥ ਸੁੰਨੋ ਸੁੰਨੁ ਕਹੈ ਸਭੁ ਕੋਈ ॥ [੩੪]ਅਨਹਤ ਸੁੰਨੁ ਕਹਾ ਤੇ ਹੋਈ ॥ ਅਨਹਤ ਸੁੰਨਿ ਰਤੇ ਸੇ ਕੈਸੇ ॥ ਜਿਸ ਤੇ ਉਪਜੇ ਤਿਸ ਹੀ ਜੈਸੇ ॥ ਓਇ ਜਨਮਿ ਨ ਮਰਹਿ ਨ ਆਵਹਿ ਜਾਹਿ ॥ ਨਾਨਕ ਗੁਰਮੁਖਿ[੭] ਮਨੁ ਸਮਝਾਹਿ ॥ ੫੨ ॥ [੩੫]ਨਉ ਸਰ ਸੁਭਰ ਦਸਵੈ ਪੂਰੇ ॥ [੩੬]ਤਹ ਅਨਹਤ ਸੁੰਨ ਵਜਾਵਹਿ ਤੂਰੇ ॥ ਸਾਚੈ ਰਾਚੇ ਦੇਖਿ

੧ ਲੜਕੇ ।
੨ ਤੁਸਾਂ ਜੋ ਇਹ ਆਖਿਆ ਹੈ ਕਿ ਸੰਸਾਰ ਸਾਗਰ ਸ਼ਬਦ ਦੁਆਰਾ ਪਾਰ ਕਰੀਦਾ ਹੈ, ਇਸ ਗਲ ਦਾ ਵਿਚਾਰ ਭੀ ਦਸੋ ।
੩ ਗੁਰੂ ਜੀ ਵਲੋਂ ਉਤ੍ਰ : ਪ੍ਰਾਣ ਹੀ ਹਸਤੀ ਦਾ ਮੁਢ ਹਨ ਅਤੇ ਇਹ ਸਮਾਂ ਸਤਿਗੁਰੂ ਦੇ ਮਤ ਦਾ ਹੈ।
੪ ਸ਼ਬਦ ਗੁਰੂ ਹੈ, ਅਤੇ ਸ਼ਬਦ ਵਿਚ ਸੁਰਤੀ ਦਾ ਲਗਾਤਾਰ ਟਿਕਣਾ ਇਹ ਚੇਲਾ ਹੈ ।
੫ ਉਸ ਅਕਥ ਹਰੀ ਦੀ, ਜੋ ਜੁਗਾਂ ੨ ਵਿਚ ਹੈ, ਕਥਾ ਹਿਰਦੇ ਵਿਚ ਰਖ ਕੇ ਮਾਇਆ ਤੋਂ ਨਿਰਲੇਪ ਰਹਿੰਦਾ ਹਾਂ ।
੬ ਕੇਵਲ ਗੁਰ-ਸ਼ਬਦ ਹੀ ਹੈ ਜਿਸ ਰਾਹੀਂ ਹਰੀ ਦੀ ਕਥਾ ਵਿਚਾਰੀ ਜਾਂਦੀ ਹੈ ।
੭ ਗੁਰੂ ਦੁਆਰਾ । ੮ ਦੂਰ ਕੀਤੀ ।
੯ [ਸਿੰਧੀ] ਮੋਮ । ਮੋਮ ਦੇ ਦੰਦਾਂ ਨਾਲ ਸਾਰ (ਲੋਹਾ) ਕਿਵੇਂ ਖਾਈਏ ? ਭਾਵ ਆਪਣੀ ਆਤਮਕ ਨਿਰਬਲਤਾ ਨਾਲ ਹੰਕਾਰ ਕਿਵੇਂ ਖਾਈਏ ? ੧੦ ਭੋਜਨ ।
੧੧ [ਪੈਰਾਹਨ]ਚੋਲਾ । ਬਰਫ਼ ਦਾ ਘਰ ਹੈ ਤੇ ਲਿਬਾਸ ਅੱਗ ਦਾ ਹੈ; ਭਾਵ ਤਾਮਸੀ ਮਨ ਨਾਸਵੰਤ ਸਰੀਰ ਵਿਚ ਰਹਿੰਦਾ ਹੈ । ਜਿਵੇਂ ਬਰਫ਼ ਨੂੰ ਅੱਗ ਗਾਲਦੀ ਹੈ ਤਿਵੇਂ ਇਹ ਸੁਭਾਉ ਸਰੀਰ ਨੂੰ।
੧੨ ਅਹਿਲ । ਜਿਥੇ ਮਨ ਟਿਕਾਉ ਪਕੜੇ ।
੧੩ ਕਿਸ ਨੂੰ ਹਰ ਥਾਂ ਜਾਣ ਕੇ ਲੀਨ ਹੋਵੇ ।
੧੪ ਮਨ ਆਪਣੇ ਆਪ ਵਿਚ ਸਮਾਇਆ ਰਹੇ ।
੧੫ ਲੋਹਾ । ੧੬ ਵਾਹਿਗੁਰੂ ਦੇ ।
੧੭ ਹਿਰਦੇ ਵਿਚ ।
੧੮ ਠੰਢਾ ਹੈ ਪ੍ਰੇਮ ਵਿਚ ਰੰਗਿਆ ਹੋਇਆ ।
੧੯ ਪਿਆਰੇ ਨਦਰੀ (ਵਾਹਿਗੁਰੂ) ਦੀ ਮੇਹਰ ਦੀ ਨਜ਼ਰ ਨਾਲ (ਕਾਮਾਦਿਕ ਦੂਰ ਕਰਦਾ ਹੈ) ।
੨੦ ਕਿਸ ਤਰਾਂ ਚੰਦ੍ਰਮਾ (ਮਨੁਖ ਦਾ ਮਨ) ਠੰਢ ਦਾ ਘਰ ਅਤੇ ਹਨੇਰਾ ਬਣਿਆ ਰਹਿੰਦਾ ਹੈ, ਅਤੇ ਕਿਵੇਂ ਰੋਸ਼ਨ ਕੀਤਾ ਹੋਇਆ ਸੂਰਜ (ਗਿਆਨ) ਪ੍ਰਚੰਡ ਹੁੰਦਾ ਹੈ ? ਕਿਸ ਤਰਾਂ ਕਾਲ ਦਾ ਤਕਣਾ ਮੁਕ ਜਾਂਦਾ ਹੈ ?
੨੧ ਸੂਰਮਾ । ੨੨ ਮਾਰ ਦੇਵੇ ।
੨੩ ਨਾਨਕ ਇਨ੍ਹਾਂ ਪ੍ਰਸ਼ਨਾਂ ਨੂੰ ਵਿਚਾਰਦਾ ਹੈ ਤੇ ਉਤਰ ਵਿਚ ਇਉਂ ਬਾਣੀ ਬੋਲਦਾ ਹੈ :–
੨੪ ਸ਼ਬਦ ਉਚਾਰਦਿਆਂ ਚੰਨ ਵਿਚ (ਭਾਵ ਚੰਨ ਵਾਂਗ ਸਰਦ ਹੋਏ ਹਨੇਰੇ ਦਿਲ ਵਿਚ) ਬਿਅੰਤ ਚਾਨਣਾ ਹੋ ਜਾਂਦਾ ਹੈ, ਜਿਵੇਂ ਚੰਨ ਵਿਚ ਸੂਰਜ ਦਾ ਚਾਨਣਾ ਪੈਂਦਾ ਹੈ, ਤਾਂ ਚੰਨ ਦਾ ਹਨੇਰਾ ਦੂਰ ਹੋ ਜਾਂਦਾ ਹੈ । (ਇਹ ਵਾਕਿਆ ਹੈ ਕਿ ਚੰਨ ਦਾ ਆਪਣਾ ਚਾਨਣਾ ਕੋਈ ਨਹੀਂ, ਇਹ ਤਾਂ ਠੰਢਾ ਤੇ ਹਨੇਰਾ ਹੈ । ਪਰ ਇਸ ਉਤੇ ਸੂਰਜ ਦੀ ਰੋਸ਼ਨੀ ਪੈਂਦੀ ਹੈ, ਤਾਂ ਚਮਕਦਾ ਹੈ।)
੨੫ ਸੂਰਜ (ਗੁਰ-ਗਿਆਨ) । ਪੰ. ੬੪੦ ਨੋਟ ੨੬।
੨੬ ਗੁਰੂ ਤੋਂ ਪਤੀਜ ਕੇ ਮਨ ਸਚ ਵਿਚ ਟਿਕਦਾ ਹੈ।
੨੭ ਨਾਮ ਤਤ ਸਭ ਤੋਂ ਵਡਾ (ਸਰੋਮਣੀ) ਹੈ ।
੨੮ ਪਰਮਾਤਮ ਤਤ ਨਾਲ ਜਦ ਜੀਵ-ਆਤਮਾ ਦਾ ਤਤ ਮਿਲਦਾ ਹੈ ਤਾਂ ਮਨ ਪਤੀਜ ਜਾਂਦਾ ਹੈ ।
੨੯ ਪ੍ਰਾਣ ਰੁਮਕਦੇ ਹਨ, ਭਾਵ ਜ਼ਿੰਦਗੀ ਦੀ ਲਹਿਰ ਚਲ ਪੈਂਦੀ ਹੈ ਅਤੇ ਗਗਨ (ਦਸਮ ਦੁਆਰ) ਗਰਜਦਾ ਹੈ, ਭਾਵ ਮਿਲਾਪ ਦੀ ਅਵਸਥਾ ਬਲਵਾਨ ਹੋ ਜਾਂਦੀ ਹੈ ; ਮਨ ਨਿਹਚਲ ਹੋ ਜਾਂਦਾ ਹੈ ਤੇ ਮੇਲ ਹਰੀ ਨਾਲ ਸਹਜੇ ਹੋ ਜਾਂਦਾ ਹੈ।
੩੦ ਵਾਹਿਗੁਰੂ । ਵੇਖੋ ਪੰ. ੭੭੪. ਫੁਟ ਨੋਟ † ।
੩੧ ਜੋ ਚੌਥੇ ਪਦ (ਸਹਜ) ਵਿਚ ਹੋ ਕੇ ਹਰੀ ਨੂੰ ਜਾਣਦਾ ਹੈ ਉਸਨੂੰ ਪਾਪ ਪੁੰਨ ਦਾ ਲੇਪ ਨਹੀਂ ਹੈ ।
੩੨ ਸਾਰੇ ਘਟਾਂ ਵਿਚ ਵਿਆਪਕ ਹਰੀ ਦਾ ਭੇਦ ਆਪਣੇ ਘਟ ਵਿਚ ਜਾਣੇ ਉਹ ਆਦਿ ਤੇ ਨਿਰਲੇਪ ਹਰੀ ਦਾ ਰੂਪ ਹੈ ।
੩੩ ਰਚਨਹਾਰ ਵਾਹਿਗੁਰੂ । ਜੋ ਨਾਮ ਵਿਚ ਲਗਾ ਹੈ ਉਸ ਵਿਚ ਸ਼ਕਤੀ ਆ ਜਾਂਦੀ ਹੈ, ਉਹ ਹੋਰਨਾਂ ਦੇ ਜੀਵਨ ਰਚਨ ਵਾਲਾ ਹੋ ਜਾਂਦਾ ਹੈ ।
੩੪ ਨਾਮ ਰਹਿਤ ਵਾਹਿਗੁਰੂ । ਕਹਿਣ ਮਾਤਰ ਤਾਂ ਸਾਰੇ ਹੀ ਬ੍ਰਹਮ ੨ ਕਰਦੇ ਹਨ, ਪਰ ਨਾਮ ਰਹਿਤ ਹਰੀ ਦੀ ਪ੍ਰਾਪਤੀ ਕਿਵੇਂ ਹੋਵੇ ?
੩੫ ਨੌਂ ਗੋਲਕਾਂ ਨੂੰ ਨਕੋ ਨਕ ਭਰ ਕੇ (ਲਹਿਰਾਂ ਹੀਨ ਕਰ ਕੇ) ਦਸਮ ਦੁਆਰ ਨੂੰ ਪੂਰੇ, ਭਾਵ ਇੰਦ੍ਰੀਆਂ ਇਤਨੀਆਂ ਸੰਤੋਖ ਵਾਲੀਆਂ ਹੋ ਜਾਣ ਕਿ ਕੋਈ ਸਰੀਰਕ ਭੁਖਾਂ ਮਨ ਨੂੰ ਨਾ ਡੁਲਾਉਣ, ਅਤੇ ਆਤਮਕ ਬ੍ਰਿਤੀ ਭੀ ਪ੍ਰਮਾਤਮਾ ਦੇ ਮੇਲ ਨਾਲ ਭਰੀ ਹੋਈ ਹੋਵੇ ।
੩੬ ਉਥੇ ਆਤਮ ਮੰਡਲ ਦੇ ਗੀਤ ਗਾਂਵਦੇ ਹਨ, ਭਾਵ ਪੂਰਨ ਅਨੰਦ ਪ੍ਰਾਪਤ ਹੁੰਦਾ ਹੈ, ਕੋਈ ਫ਼ਰਜ਼ੀ ਦਸਮ ਦੁਆਰ ਵਿਚ ਮਨ ਦੇ ਛਲਾਵਿਆਂ ਪਿਛੇ ਟਕਰਾਂ ਨਹੀਂ ਮਾਰਦਾ ।

---

* ਜੋਗੀਆਂ ਦੇ ਇਸਤਲਾਹੀ ਸ਼ਬਦ 'ਚੰਨ' ਤੇ 'ਸੂਰਜ' ਲੈ ਕੇ ਸਵਾਲ ਜਵਾਬ ਹੋ ਰਹੇ ਹਨ । ਗੁਰੂ ਜੀ ਦਸਦੇ ਹਨ ਕਿ ਮਨੁਖ ਦੀ ਆਪਣੀ ਸਮਝ ਗੁਰੂ ਦੇ ਗਿਆਨ ਤੋਂ ਬਿਨਾਂ ਇਉਂ ਨਿਘ ਤੋਂ ਸਖਣੀ ਤੇ ਹਨੇਰੀ ਹੈ ਜਿਵੇਂ ਸੂਰਜ ਦੀ ਗਰਮੀ ਤੇ ਚਾਨਣਾ ਪੈਣ ਤੋਂ ਬਿਨਾਂ ਚੰਨ ਦੀ ਹਾਲਤ ਹੁੰਦੀ ਹੈ ।

† ਜੋਗੀ ਲੋਕ ਮਨ ਨੂੰ ਮਾਇਕ ਚੇਸ਼ਟਾ ਤੋਂ ਖ਼ਾਲੀ ਕਰਨ ਦੀ ਹਾਲਤ ਨੂੰ 'ਸੁੰਨ' ਜਾਂ 'ਅਨਹਤ-ਸੁੰਨ' ਕਹਿੰਦੇ ਸਨ । ਗੁਰੂ ਜੀ ਉਸ ਦੀ ਥਾਂ ਨਵਾਂ ਸੋਤਾਂ ਅਤੇ ਆਤਮਕ ਬ੍ਰਿਤੀਆਂ ਨੂੰ 'ਸੁਭਰ ਭਰੇ' ਕਰਨ ਅਤੇ ਸਚ ਰੂਪ ਹਰੀ ਨੂੰ ਪ੍ਰਤੱਖ ਜਾਣ ਕੇ ਉਸ ਵਿਚ ਰਚ ਜਾਣ ਲਈ ਪ੍ਰੇਰਦੇ ਹਨ ।

ਹਜੂਰੇ ॥ ਘਟਿ ਘਟਿ ਸਾਚੁ ਰਹਿਆ ਭਰਪੂਰੇ ॥ [1]ਗੁਪਤੀ ਬਾਣੀ ਪਰਗਟੁ ਹੋਇ ॥ ਨਾਨਕ ਪਰਖਿ ਲਏ ਸਚੁ ਸੋਇ ॥ ੫੩ ॥ ਸਹਜ ਭਾਇ ਮਿਲੀਐ ਸੁਖੁ ਹੋਵੈ ॥ ਗੁਰਮੁਖਿ[2] ਜਾਗੈ ਨੀਦ[3] ਨ ਸੋਵੈ ॥ [4]ਸੁੰਨ ਸਬਦੁ ਅਪਰੰਪਰਿ ਧਾਰੈ ॥ [5]ਕਹਤੇ ਮੁਕਤੁ ਸਬਦਿ ਨਿਸਤਾਰੈ ॥ ਗੁਰ ਕੀ [6]ਦੀਖਿਆ ਸੇ ਸਚਿ ਰਾਤੇ ॥ ਨਾਨਕ [7]ਆਪੁ ਗਵਾਇ ਮਿਲਣ ਨਹੀ ਭ੍ਰਾਤੇ ॥ ੫੪ ॥ ਕੁਬੁਧਿ ਚਵਾਵੈ[8] ਸੋ ਕਿਤੁ ਠਾਇ ॥ ਕਿਉ ਤਤੁ ਨ ਬੂਝੈ ਚੋਟਾ ਖਾਇ ॥ ਜਮ ਦਰਿ ਬਾਧੇ ਕੋਇ ਨ ਰਾਖੈ ॥ ਬਿਨੁ ਸਬਦੈ ਨਾਹੀ [9]ਪਤਿ ਸਾਖੈ ॥ ਕਿਉਕਰਿ ਬੂਝੈ ਪਾਵੈ ਪਾਰੁ ॥ ਨਾਨਕ ਮਨਮੁਖਿ ਨ ਬੁਝੈ ਗਵਾਰੁ ॥ ੫੫ ॥ ਕੁਬੁਧਿ ਮਿਟੈ ਗੁਰ ਸਬਦੁ ਬੀਚਾਰਿ ॥ ਸਤਿਗੁਰੁ ਭੇਟੈ ਮੋਖ ਦੁਆਰ ॥ [10]ਤਤੁ ਨ ਚੀਨੈ ਮਨਮੁਖੁ ਜਲਿ ਜਾਇ ॥ ਦੁਰਮਤਿ ਵਿਛੁੜਿ ਚੋਟਾ ਖਾਇ ॥ ਮਾਨੈ ਹੁਕਮੁ ਸਭੇ ਗੁਣ ਗਿਆਨ ॥ ਨਾਨਕ ਦਰਗਹ ਪਾਵੈ ਮਾਨੁ ॥ ੫੬ ॥ ਸਾਚੁ ਵਖਰੁ ਧਨੁ ਪਲੈ ਹੋਇ ॥ ਆਪਿ ਤਰੈ ਤਾਰੇ ਭੀ ਸੋਇ ॥ ਸਹਜਿ[11] ਰਤਾ ਬੂਝੈ ਪਤਿ ਹੋਇ ॥ ਤਾ ਕੀ ਕੀਮਤਿ ਕਰੈ ਨ ਕੋਇ ॥ ਜਹ ਦੇਖਾ ਤਹ ਰਹਿਆ ਸਮਾਇ ॥ ਨਾਨਕ ਪਾਰਿ ਪਰੈ ਸਚ ਭਾਇ ॥ ੫੭ ॥ *ਸੁ ਸਬਦ ਕਾ ਕਹਾ ਵਾਸੁ ਕਥੀਅਲੇ ਜਿਤੁ ਤਰੀਐ ਭਵਜਲੁ ਸੰਸਾਰੋ ॥ [12]ਤ੍ਰੈ ਸਤ ਅੰਗੁਲ ਵਾਈ ਕਹੀਐ ਤਿਸੁ ਕਹੁ ਕਵਨੁ ਅਧਾਰੋ ॥ ਬੋਲੈ ਖੇਲੈ ਅਸਥਿਰੁ ਹੋਵੈ ਕਿਉਕਰਿ ਅਲਖੁ ਲਖਾਏ ॥ [13]ਸੁਣਿ ਸੁਆਮੀ ਸਚੁ ਨਾਨਕੁ ਪ੍ਰਣਵੈ ਅਪਣੇ ਮਨ ਸਮਝਾਏ ॥ ਗੁਰਮੁਖਿ[2] ਸਬਦੇ ਸਚਿ ਲਿਵ ਲਾਗੈ ਕਰਿ ਨਦਰੀ ਮੇਲਿ ਮਿਲਾਏ ॥ ਆਪੇ [14]ਦਾਨਾ ਆਪੇ ਬੀਨਾ ਪੂਰੈ ਭਾਗਿ ਸਮਾਏ ॥ ੫੮ ॥ [15]ਸੁ ਸਬਦ ਕਉ ਨਿਰੰਤਰਿ ਵਾਸੁ ਅਲਖੰ ਜਹ ਦੇਖਾ ਤਹ ਸੋਈ ॥ [16]ਪਵਨ ਕਾ ਵਾਸਾ ਸੁੰਨ ਨਿਵਾਸਾ ਅਕਲ ਕਲਾ ਧਰ ਸੋਈ ॥ ਨਦਰਿ ਕਰੇ ਸਬਦੁ [17]ਘਟ ਮਹਿ ਵਸੈ ਵਿਚਹੁ ਭਰਮੁ ਗਵਾਏ ॥ ਤਨੁ ਮਨੁ ਨਿਰਮਲੁ ਨਿਰਮਲ ਬਾਣੀ ਨਾਮੋੁ ਮੰਨਿ ਵਸਾਏ ॥ ਸਬਦਿ ਗੁਰੂ ਭਵ ਸਾਗਰੁ ਤਰੀਐ ਇਤ ਉਤ ਏਕੋ ਜਾਣੈ ॥ [18]ਚਿਹਨੁ ਵਰਨੁ ਨਹੀ ਛਾਇਆ ਮਾਇਆ ਨਾਨਕ ਸਬਦੁ ਪਛਾਣੈ ॥ ੫੯ ॥ [19]ਤ੍ਰੈ ਸਤ ਅੰਗੁਲ ਵਾਈ ਅਉਧੂ ਸੁੰਨ[20] ਸਚੁ ਆਹਾਰੋ ॥ ਗੁਰਮੁਖਿ ਬੋਲੈ ਤਤੁ ਬਿਰੋਲੈ[21] ਚੀਨੈ ਅਲਖ ਅਪਾਰੋ ॥ [22]ਤ੍ਰੈ ਗੁਣ ਮੇਟੈ ਸਬਦੁ ਵਸਾਏ ਤਾ ਮਨਿ ਚੂਕੈ ਅਹੰਕਾਰੋ ॥ ਅੰਤਰਿ ਬਾਹਰਿ ਏਕੋ ਜਾਣੈ ਤਾ ਹਰਿਨਾਮਿ ਲਗੈ ਪਿਆਰੋ ॥ [23]ਸੁਖਮਨਾ ਇੜਾ ਪਿੰਗੁਲਾ ਬੂਝੈ ਜਾ ਆਪੇ ਅਲਖੁ ਲਖਾਏ ॥ ਨਾਨਕ [24]ਤਿਹੁ ਤੇ ਊਪਰਿ ਸਾਚਾ ਸਤਿਗੁਰ ਸਬਦਿ ਸਮਾਏ ॥ ੬੦* ॥ [25]ਮਨ ਕਾ ਜੀਉ ਪਵਨੁ ਕਥੀਅਲੇ ਪਵਨੁ ਕਹਾ ਰਸੁ ਖਾਈ ॥ ਗਿਆਨ ਕੀ [26]ਮੁਦ੍ਰਾ ਕਵਨ ਅਉਧੂ ਸਿਧ ਕੀ ਕਵਨ

੧ ਬਾਣੀ ਦਾ ਗੂੜ੍ਹ ਅਰਥ ਸਾਫ਼ ਹੋ ਜਾਂਦਾ ਹੈ, ਫਿਰ ਜਿਸ ਸਚ ਵਲ ਬਾਣੀ ਇਸ਼ਾਰੇ ਕਰਦੀ ਸੀ ਉਹ ਪ੍ਰਤੱਖ ਹੋ ਜਾਂਦਾ ਹੈ।

੨ ਗੁਰੂ ਦੀ ਮੰਨ ਕੇ ਚਲਣ ਵਾਲਾ।

੩ ਅਗਿਆਨਤਾ ਦੀ ਨੀਂਦ।

੪ ਅਜਪਾ ਜਾਪ ਉਸਨੂੰ ਵਾਹਿਗੁਰੂ ਅਪਰੰਪਰ ਵਿਚ ਟਿਕਾਈ ਰਖਦਾ ਹੈ।

੫ ਨਾਮ ਜਪਦਾ ਹੋਇਆ ਮੁਕਤ ਹੋ ਕੇ ਹੋਰਨਾਂ ਨੂੰ ਭੀ ਸ਼ਬਦ ਦੁਆਰਾ ਤਾਰਦਾ ਹੈ।

੬ ਉਪਦੇਸ਼ ਦੁਆਰਾ।

੭ ਆਪਾ ਭਾਵ ਗਵਾ ਕੇ ਮਿਲੇ ਹਨ ਤੇ ਹੁਣ ਕੋਈ ਭੇਦ ਨਹੀਂ ਰਿਹਾ।

੮ [ਸਿੰਧੀ] ਬੋਲਦਾ ਹੈ। (ਸ਼ਬਦ ਨੂੰ ਛਡ ਕੇ) ਜੋ ਕੁਬੁਧੀ ਵਿਚ ਬੋਲਦਾ ਹੈ, ਭਾਵ ਦੈਅਕਲੀ ਦੀਆਂ ਗਲਾਂ ਕਰਦਾ ਹੈ, ਉਸ ਦਾ ਕੀ ਟਿਕਾਣਾ ਹੈ?

੯ ਇਜ਼ਤ ਅਤੇ ਇਤਬਾਰ।

੧੦ ਆਪ-ਹੁਦਰਾ ਮਨੁਖ ਅਸਲੀਅਤ ਨਹੀਂ ਸਮਝਦਾ।

੧੧ ਪੂਰਨ ਬ੍ਰਹਮ ਵਿਚ।

੧੨ ਯੋਗੀ ਇਹ ਮੰਨਦੇ ਹਨ ਕਿ ਜਦ ਸਾਹ ਲਈਦਾ ਹੈ ਤਾਂ ਹਵਾ (ਤਿੰਨ ਤੇ ਸਤ) ਦਸ ਉਂਗਲਾਂ ਤੀਕ ਨਾਸਾਂ ਤੋਂ ਬਾਹਰ ਜਾਂਦੀ ਹੈ। ਇਸ ਲਈ ਪੁਛਦੇ ਹਨ ਕਿ ਦਸ ਉਂਗਲ ਪ੍ਰਮਾਣ ਸੁਆਸ ਜਿਸ ਨੂੰ ਕਹੀਦਾ ਹੈ, ਉਸ ਦਾ ਦਸੋ ਆਸਰਾ ਕੀ ਹੈ? ਜੋ ਸੋਤਾ ਅੰਦਰ ਬੋਲਦੀ ਖੇਲਦੀ ਹੈ ਉਹ ਕਿਵੇਂ ਅਸਥਿਰ ਹੋਵੇ ਤੇ ਅਲੱਖ ਹਰੀ ਨੂੰ ਸਮਝ ਲਵੇ?

੧੩ ਨਾਨਕ ਕਹਿੰਦਾ ਹੈ, ਹੇ ਸੁਆਮੀ! ਸੁਣ, ਮੈਂ ਉਹ ਬੇਨਤੀ ਕਰਦਾ ਹਾਂ ਜਿਸ ਦੁਆਰਾ ਕਿ ਮੈਂ ਆਪਣੇ ਮਨ ਨੂੰ ਸਮਝਾਇਆ ਹੈ (ਮੈਂ ਤਜਰਬੇ ਦੀ ਗਲ ਦਸਦਾ ਹਾਂ)। ਇਥੋਂ ਹੀ ਉਤਰ ਸ਼ੁਰੂ ਹੋ ਜਾਂਦਾ ਹੈ। ਵੇਰਵੇ ਨਾਲ ਉਤਰ 'ਸੁ ਸਬਦ ਕਉ ਨਿਰੰਤਰਿ......" ਤੋਂ ਸ਼ੁਰੂ ਹੁੰਦਾ ਹੈ।

੧੪ [ਫ਼ਾ.] ਦਾਨਾ=ਜਾਨਣ ਵਾਲਾ। ਬੀਨਾ=ਦੇਖਣ ਵਾਲਾ।

੧੫ ਯੋਗੀ ਸਰੀਰ ਵਿਚ ਸ਼ਬਦ ਸੁਨਣਾ ਚਾਹੁੰਦੇ ਹਨ, ਪਰ ਗੁਰੂ ਜੀ ਉਨ੍ਹਾਂ ਨੂੰ ਹੋਰ ਅਰਥਾਂ ਵਿਚ ਵਰਤ ਕੇ ਭਾਵ ਸਮਝਾਂਦੇ ਹਨ। ਉਹ ਸ਼ਬਦ (ਨਾਮ) ਸਭ ਵਿਚ ਪੂਰਨ ਹੈ, ਭਾਵ ਸਰਬ ਵਿਆਪਕ ਹੈ ਅਤੇ ਅਲੱਖ ਹੈ। 'ਜੇਤਾ ਕੀਤਾ ਤੇਤਾ ਨਾਉ। ਵਿਣੁ ਨਾਵੈ ਨਾਹੀ ਕੋ ਥਾਉ' (ਜਪੁ)। ਸ਼ਬਦ=ਨਾਮ, ਹਰੀ ਦੀ ਸਰਬ-ਵਿਆਪੀ ਜੋਤਿ।

੧੬ ਜਿਵੇਂ ਪਵਨ ਦਾ ਵਾਸ ਹੈ, ਤਿਵੇਂ ਸੁੰਨ ਦਾ ਨਿਵਾਸ ਹੈ। ਜੋਗੀ ਪਵਨ ਸੁਆਸਾਂ ਲਈ ਵਰਤਦੇ ਹਨ, ਪਰ ਗੁਰੂ ਸਾਹਿਬ ਹਵਾ ਲਈ ਵਰਤ ਰਹੇ ਹਨ। ਹਰੀ ਪਵਨ ਵਾਂਗ ਸਰਬ ਵਿਆਪਕ ਦਸਿਆ ਹੈ। ਜਿਵੇਂ ਹਵਾ ਦਾ ਬੁੱਲਾ ਆਵੇ ਤਾਂ ਪ੍ਰਤੀਤ ਹੁੰਦੀ ਹੈ, ਤਿਵੇਂ ਜਿਨ੍ਹਾਂ ਨੂੰ ਛੋਹ ਪ੍ਰਾਪਤ ਹੈ ਉਨ੍ਹਾਂ ਨੂੰ ਹਰੀ ਸਰਬ ਵਿਆਪਕ ਪ੍ਰਤੀਤ ਹੁੰਦਾ ਹੈ। ਉਹ ਵਾਹਿਗੁਰੂ ਅੰਸੀ ਕਲਾ ਨਾਲ ਸਰਬ ਵਿਆਪਕ ਹੋ ਰਿਹਾ ਹੈ, ਜਿਸ ਵਿਚ ਕੋਈ ਕਲਾ ਦੀ ਬਣਾਵਟ ਨਜ਼ਰ ਨਹੀਂ ਆਂਵਦੀ। 'ਅਕਲ ਕਲਾ ਭਰਪੂਰਿ ਰਹਿਆ' (ਵਾਰ ਆਸਾ)। ਦੇਖੋ ਪੰ. ੪੧੪, ਫੁਟ ਨੋਟ †।

੧੭ ਦਿਲ ਵਿਚ।

੧੮ ਜਿਸ ਵਾਹਿਗੁਰੂ ਦੀ ਨਿਸ਼ਾਨੀ ਤੇ ਰੰਗ ਨਹੀਂ। ਕਈ ਸੰਸਾਰ ਨੂੰ ਮਾਇਆ ਦੀ ਖੇਡ ਅਤੇ ਕਈ ਅਸਲੀਅਤ ਦਾ ਅਕਸ (ਛਾਇਆ) ਮੰਨਦੇ ਹਨ, ਪਰ ਗੁਰੂ ਜੀ ਕਹਿੰਦੇ ਹਨ ਕਿ ਉਹ ਮਨੁਖ ਇਸ ਮਾਇਆ ਅਤੇ ਛਾਇਆ ਦੇ ਕਰਣਹਾਰ ਨੂੰ ਪਛਾਣਦਾ ਹੈ।

੧੯ ਹੇ ਜੋਗੀ! ਸੁਆਸਾਂ ਦੁਆਰਾ ਹਰੀ ਦਾ ਨਾਮ ਜਪਣਾ ਤੇ ਸਚ ਬੋਲਣਾ ਇਹੋ ਸੁਆਸਾਂ (ਜੀਵਣ) ਦਾ ਆਸਰਾ ਹੈ।

੨੦ ਹਰੀ-ਨਾਮ।

੨੧ ਰਿੜਕਦਾ ਹੈ, ਭਾਵ ਤਤ ਨੂੰ ਕਢਦਾ ਹੈ।

੨੨ ਰਜੋ ਸਤੋ ਤਮੋ ਗੁਣਾਂ ਵਿਚ ਡੋਲਣ ਤੋਂ ਹਟ ਜਾਵੇ। ਦੇਖੋ ਪੰ. ੯੪੦, ਫੁਟ ਨੋਟ *।

੨੩ ਜਦ ਹਰੀ ਆਪਣਾ ਆਪ ਲਖਾਂਦਾ ਹੈ ਤਾਂ ਹਰੀ ਉਸ ਗਿਆਨ ਨੂੰ ਪ੍ਰਾਪਤ ਕਰਦਾ ਹੈ ਜੋ ਤਿੰਨ ਨਾੜੀਆਂ (ਇੜਾ, ਪਿੰਗਲਾ, ਸੁਖਮਨਾ) ਵਿਚ ਸੁਆਸਾਂ ਦੇ ਅਭਿਆਸ ਨਾਲ ਯੋਗ ਪ੍ਰਾਪਤ ਕਰਨਾ ਸਮਝਦਾ ਹੈ। ਦੇਖੋ ਪੰ. ੩੨੭, ਫੁਟ ਨੋਟ †।

੨੪ ਇਨ੍ਹਾਂ ਤਿੰਨਾਂ ਨਾੜੀਆਂ ਵਾਲੇ ਸਾਧਨਾਂ ਤੋਂ ਉਤੇ ਹੈ; ਉਹ ਤਾਂ ਸਤਿਗੁਰੂ ਦੇ ਸ਼ਬਦ ਵਿਚ ਜੁੜਿਆ ਮਿਲਦਾ ਹੈ। ਜੋਗੀਆਂ ਦਾ ਖ਼ਿਆਲ ਸੀ ਕਿ ਅਭਿਆਸ ਦਾ ਜ਼ਿਕਰ ਕਰਨਗੇ, ਪਰ ਉਨ੍ਹਾਂ ਨਾਮ ਦਾ ਕੀਤਾ ਹੈ।

੨੫ ਮਨ ਦਾ ਜੀਵਣ ਪਵਨ ਕਿਹਾ ਜਾਂਦਾ ਹੈ, ਪਰ ਪਵਨ ਨੂੰ ਕਿਥੋਂ ਰਸ ਮਿਲਦਾ ਹੈ?

੨੬ ਗਿਆਨ ਪ੍ਰਾਪਤ ਕਰਨ ਦੀ ਕਿਹੜੀ ਮਰਯਾਦਾ ਹੈ? ਮੁਦ੍ਰਾ=ਯੋਗ ਦੇ ਸਾਧਨ, ਖੇਚਰੀ ਭੂਚਰੀ ਆਦਿ।

---

* ਜੋਗੀਆਂ ਦਾ ਪ੍ਰਸ਼ਨ ਹੈ।

ਕਮਾਈ ॥ ਬਿਨੁ ਸਬਦੈ ਰਸੁ ਨ ਆਵੈ ਅਉਧੂ[੧] ਹਉਮੈ ਪਿਆਸ ਨ ਜਾਈ ॥ ਸਬਦਿ
ਰਤੇ ਅੰਮ੍ਰਿਤ ਰਸੁ ਪਾਇਆ ਸਾਚੇ ਰਹੇ ਅਘਾਈ[੨] ॥ ਕਵਨ ਬੁਧਿ ਜਿਤੁ ਅਸਥਿਰੁ[੩]
ਰਹੀਐ ਕਿਤੁ ਭੋਜਨਿ ਤ੍ਰਿਪਤਾਸੈ[੨] ॥ ਨਾਨਕ [੪]ਦੁਖੁ ਸੁਖੁ ਸਮ ਕਰਿ ਜਾਪੈ ਸਤਿਗੁਰ
ਤੇ ਕਾਲੁ ਨ ਗ੍ਰਾਸੈ[੫] ॥ ੬੧ ॥ [੬]ਰੰਗਿ ਨ ਰਾਤਾ ਰਸਿ ਨਹੀ ਮਾਤਾ ॥ ਬਿਨੁ ਗੁਰ ਸਬਦੈ
ਜਲਿ ਬਲਿ ਤਾਤਾ ॥ [੭]ਬਿੰਦੁ ਨ ਰਾਖਿਆ ਸਬਦੁ ਨ ਭਾਖਿਆ ॥ [੮]ਪਵਨੁ ਨ ਸਾਧਿਆ
ਸਚੁ ਨ ਅਰਾਧਿਆ ॥ [੯]ਅਕਥ ਕਥਾ ਲੇ ਸਮ ਕਰਿ ਰਹੈ ॥ ਤਉ ਨਾਨਕ ਆਤਮਰਾਮ
ਕਉ ਲਹੈ ॥ ੬੨ ॥ ਗੁਰ ਪਰਸਾਦੀ[੧੦] ਰੰਗੇ ਰਾਤਾ ॥ ਅੰਮ੍ਰਿਤੁ ਪੀਆ ਸਾਚੇ
ਮਾਤਾ ॥ ਗੁਰ ਵੀਚਾਰੀ ਅਗਨਿ ਨਿਵਾਰੀ[੧੧] ॥ ਅਪਿਉ[੧੨] ਪੀਓ ਆਤਮ ਸੁਖੁ
ਧਾਰੀ ॥ ਸਚੁ ਅਰਾਧਿਆ [੧੩]ਗੁਰਮੁਖਿ ਤਰੁ ਤਾਰੀ ॥ ਨਾਨਕ ਬੂਝੈ ਕੋ ਵੀਚਾਰੀ ॥
੬੩ ॥ ਇਹੁ ਮਨੁ ਮੈਗਲੁ[੧੪] ਕਹਾ ਬਸੀਅਲੇ ਕਹਾ ਬਸੈ ਇਹੁ ਪਵਨਾ[੧੫] ॥ ਕਹਾ
ਬਸੈ ਸੁ ਸਬਦੁ ਅਉਧੂ[੧੬] ਤਾ ਕਉ ਚੂਕੈ ਮਨ ਕਾ ਭਵਨਾ[੧੭] ॥ ਨਦਰਿ ਕਰੇ ਤਾ
ਸਤਿਗੁਰੁ ਮੇਲੇ ਤਾ [੧੮]ਨਿਜ ਘਰਿ ਵਾਸਾ ਇਹੁ ਮਨੁ ਪਾਏ ॥ ਆਪੈ ਆਪੁ[੧੯] ਖਾਇ
ਤਾ ਨਿਰਮਲੁ ਹੋਵੈ [੨੦]ਧਾਵਤੁ ਵਰਜਿ ਰਹਾਏ ॥ ਕਿਉ ਮੂਲੁ[੨੧] ਪਛਾਣੈ ਆਤਮੁ ਜਾਣੈ
ਕਿਉ [੨੨]ਸਸਿ ਘਰਿ ਸੂਰੁ ਸਮਾਵੈ ॥ ਗੁਰਮੁਖਿ ਹਉਮੈ ਵਿਚਹੁ ਖੋਵੈ ਤਉ ਨਾਨਕ
ਸਹਜਿ[੨੩] ਸਮਾਵੈ ॥ ੬੪ ॥ ਇਹੁ ਮਨੁ ਨਿਹਚਲੁ [੨੪]ਹਿਰਦੈ ਵਸੀਅਲੇ ਗੁਰਮੁਖਿ ਮੂਲੁ
ਪਛਾਣਿ ਰਹੈ ॥ [੨੫]ਨਾਭਿ ਪਵਨੁ ਘਰਿ ਆਸਣਿ ਬੈਸੈ ਗੁਰਮੁਖਿ ਖੋਜਤ ਤਤੁ ਲਹੈ ॥
[੨੬]ਸੁ ਸਬਦੁ ਨਿਰੰਤਰਿ ਨਿਜ ਘਰਿ ਆਛੈ ਤ੍ਰਿਭਵਣ ਜੋਤਿ ਸੁ ਸਬਦਿ ਲਹੈ ॥ [੨੭]ਖਾਵੈ
ਦੂਖ ਭੂਖ ਸਾਚੇ ਕੀ ਸਾਚੇ ਹੀ ਤ੍ਰਿਪਤਾਸਿ[੨] ਰਹੈ ॥ [੨੮]ਅਨਹਦ ਬਾਣੀ ਗੁਰਮੁਖਿ
ਜਾਣੀ ਬਿਰਲੋ ਕੋ ਅਰਥਾਵੈ[੨੯] ॥ ਨਾਨਕੁ [੩੦]ਆਖੈ ਸਚੁ ਸੁਭਾਖੈ ਸਚਿ ਰਪੈ[੩੧] ਰੰਗੁ
ਕਬਹੂ ਨ ਜਾਵੈ ॥ ੬੫ ॥ ਜਾ ਇਹੁ ਹਿਰਦਾ ਦੇਹ ਨ ਹੋਤੀ ਤਉ ਮਨੁ ਕੈਠੈ[੩੨] ਰਹਤਾ ॥
[੩੩]ਨਾਭਿ ਕਮਲ ਅਸਥੰਭੁ ਨ ਹੋਤੋ ਤਾ ਪਵਨੁ ਕਵਨ ਘਰਿ ਸਹਤਾ[੩੪] ॥ ਰੂਪੁ ਨ
ਹੋਤੋ ਰੇਖ ਨ ਕਾਈ ਤਾ [੩੫]ਸਬਦਿ ਕਹਾ ਲਿਵ ਲਾਈ ॥ ਰਕਤੁ ਬਿੰਦੁ ਕੀ ਮੜੀ[੩੬] ਨ
ਹੋਤੀ ਮਿਤਿ ਕੀਮਤਿ ਨਹੀ ਪਾਈ ॥ ਵਰਨੁ[੩੭] ਭੇਖੁ ਅਸਰੂਪੁ[੩੮] ਨ ਜਾਪੀ ਕਿਉ ਕਰਿ
ਜਾਪਸਿ[੩੯] ਸਾਚਾ ॥ ਨਾਨਕ ਨਾਮਿ ਰਤੇ ਬੈਰਾਗੀ [੪੦]ਇਬ ਤਬ ਸਾਚੋ ਸਾਚਾ ॥
੬੬* ॥ ਹਿਰਦਾ ਦੇਹ ਨ ਹੋਤੀ ਅਉਧੂ ਤਉ ਮਨੁ ਸੁੰਨਿ[੪੧] ਰਹੈ ਬੈਰਾਗੀ ॥
ਨਾਭਿ ਕਮਲੁ ਅਸਥੰਭੁ ਨ ਹੋਤੋ ਤਾ [੪੨]ਨਿਜ ਘਰਿ ਬਸਤਉ ਪਵਨੁ ਅਨਰਾਗੀ[੪੩] ॥
ਰੂਪੁ ਨ ਰੇਖਿਆ ਜਾਤਿ ਨ ਹੋਤੀ ਤਉ [੪੪]ਅਕੁਲੀਣਿ ਰਹਤਉ ਸਬਦੁ ਸੁ ਸਾਰੁ ॥
ਗਉਨੁ[੪੫] ਗਗਨੁ ਜਬ ਤਬਹਿ ਨ ਹੋਤਉ ਤ੍ਰਿਭਵਣ ਜੋਤਿ ਆਪੇ ਨਿਰੰਕਾਰੁ ॥ ਵਰਨੁ

੧ ਹੇ ਜੋਗੀ ! ਗੁਰੂ ਜੀ ਜੋਗੀ ਨੂੰ ਉੱਤਰ ਦੇਂਦੇ ਹਨ ਕਿ ਸ਼ਬਦ ਹੀ ਸਵਾਸਾਂ ਨੂੰ ਅਸਥਿਰ ਕਰਨ ਵਾਲਾ ਰਸ ਹੈ ; ਇਸੇ ਨਾਲ ਹਉਮੈ ਦੀ ਤੇਹ ਦੂਰ ਹੁੰਦੀ ਹੈ।

੨ ਰੱਜੇ।

੩ ਟਿਕਾਉ ਵਿਚ। ਏਥੇ ਫਿਰ ਪ੍ਰਸ਼ਨ ਹੈ, ਅਗਲੇ ਬੰਦ ਵਿਚ ਉੱਤਰ ਹੈ।

੪ ਸੁਖ ਦੀ ਲਾਲਸਾ ਤੇ ਦੁਖ ਦਾ ਡਰ ਹੀ ਮਨ ਨੂੰ ਭਟਕਾਂਦਾ ਹੈ। ਜਦ ਦੋਵੇਂ ਇਕੋ ਜਹੇ ਮਲੂਮ ਹੋਣ ਲਗਣ, ਤਾਂ ਮਨ ਅਸਥਿਰ ਹੋ ਜਾਂਦਾ ਹੈ, ਫਿਰ ਮੌਤ ਨਹੀਂ ਪੋਂਹਦੀ।

੫ ਖਾਂਦਾ।

੬ ਹਰੀ-ਰੰਗ ਵਿਚ ਮਨ ਨਹੀਂ ਰਤਾ, ਨਾ ਹੀ ਹਰੀ-ਰਸ ਵਿਚ ਮਗਨ ਹੋਇਆ, ਇਸ ਲਈ ਕਿ ਗੁਰ-ਸ਼ਬਦ ਤੋਂ ਖ਼ਾਲੀ ਹੋਣ ਕਰਕੇ ਸੜਦਾ ਖਿਝਦਾ ਰਿਹਾ।

੭ ਜਤ ਨਹੀਂ ਰਖ ਸਕਿਆ, ਕਿਉਂਕਿ ਗੁਰ-ਸ਼ਬਦ ਨਹੀਂ ਉਚਾਰਿਆ।

੮ ਸੁਆਸ ਅਸਥਿਰ ਨਹੀਂ ਕੀਤੇ, ਕਿਉਂਕਿ ਸਦਾ ਹਰੀ ਨਹੀਂ ਜਪਿਆ।

੯ ਜੇਕਰ ਅਕਹਿ ਹਰੀ ਦਾ ਜ਼ਿਕਰ ਕਰ ਕਰ ਕੇ ਦੁਖ ਸੁਖ ਇਕ ਕਰ ਲੈਂਦਾ ਹੈ, ਤਾਂ ਉਹ ਸਰਬ-ਵਿਆਪੀ ਹਰੀ ਨੂੰ ਲਭ ਲੈਂਦਾ ਹੈ।

੧੦ ਕ੍ਰਿਪਾ ਨਾਲ।

੧੧ ਦੂਰ ਕੀਤੀ।

੧੨ ਅੰਮ੍ਰਿਤ।

੧੩ ਗੁਰੂ ਦੁਆਰਾ ਸੰਸਾਰ ਸਾਗਰ ਤੋਂ ਤਰ ਜਾ।

੧੪ ਹਾਥੀ (ਭਾਵ ਹੰਕਾਰ ਦਾ ਮਤਾ)।

੧੫ ਸੁਆਸ।

੧੬ ਹੇ ਫ਼ਕੀਰ (ਨਾਨਕ)!

੧੭ ਭਟਕਣ। ਅਗਲੀ ਤੁਕ ਵਿਚ ਗੁਰੂ ਜੀ ਪਿਛਲੇ ਪ੍ਰਸ਼ਨ ਦਾ ਉੱਤਰ ਪਹਿਲਾਂ ਦਿੰਦੇ ਹਨ।

੧੮ ਆਪਣੇ ਸਰੂਪ ਵਿਚ।

੧੯ ਹਉਮੈ ਨੂੰ। ਵੇਖੋ ਪੰ. ੮੯, ਨੋਟ ੧੨।

੨੦ ਦੌੜਦੇ ਮਨ ਨੂੰ ਰੋਕ ਰਖੇ।

੨੧ ਅਸਲੇ ਨੂੰ। ਇਸ ਤੁਕ ਵਿਚ ਪ੍ਰਸ਼ਨ ਹੈ; ਉੱਤਰ ਇਸ ਤੋਂ ਅਗੇ ਹੈ।

੨੨ ਚੰਨ ਵਿਚ ਸੂਰਜ ਆ ਵਸੇ ; ਠੰਢੇ ਤੇ ਹਨੇਰੇ ਮਨ ਵਿਚ ਪ੍ਰਕਾਸ਼ ਹੋ ਜਾਵੇ। ਦੇਖੋ ਪੰ. ੯੪੩, ਨੋਟ ੨੪।

੨੩ ਦੇਖੋ ਪੰ. ੭੩੩, ਫੁਟ ਨੋਟ *।

੨੪ ਹਿਰਦੇ (ਸਰੂਪ) ਵਿਚ ਵਸਦਾ ਹੈ।

੨੫ ਨਾਭੀ (ਧੁਨੀ) ਰੂਪ ਘਰ ਵਿਚ ਪਵਨ (ਸੁਆਸ) ਦਾ ਆਸਣ ਕਰ ਕੇ ਬੈਠਦਾ ਹੈ। (ਸੁਆਸਾਂ ਦਾ ਅਰੰਭ ਨਾਭੀ ਤੋਂ ਹੁੰਦਾ ਮੰਨਦੇ ਸਨ)। ਭਾਵ ਇਕਾਗਰਤਾ ਤੋਂ ਹੈ।

੨੬ ਉਹ ਸ਼ਬਦ (ਹਰੀ) ਜੋ ਨਿਰੰਤਰ (ਸਭ ਵਿਚ) ਹੈ, ਆਪਣੇ ਹਿਰਦੇ ਵਿਚ ਆਵੇ, ਤਾਂ ਤਿੰਨਾਂ ਭਵਣਾਂ ਵਿਚ ਵਸਣ ਵਾਲੀ ਜੋਤ ਸ਼ਬਦ ਦੁਆਰਾ ਲਭ ਪੈਂਦੀ ਹੈ। ਇਹ ਉੱਤਰ ਹੈ 'ਕਹਾ ਬਸੈ ਸੁ ਸਬਦੁ' ਦਾ। ਗੁਰੂ ਸਾਹਿਬ 'ਸ਼ਬਦ' ਕਈ ਅਰਥਾਂ ਵਿਚ ਵਰਤ ਰਹੇ ਹਨ।

੨੭ ਸਚੇ ਵਾਹਿਗੁਰੂ ਦੀ ਭੁਖ ਦੁਖਾਂ ਨੂੰ ਖਾਂਦੀ ਹੈ।

੨੮ ਅਨਹਤ-ਸ਼ਬਦ ਨੂੰ ਗੁਰੂ ਦੁਆਰਾ ਹੀ ਸਮਝ ਸਕੀਦਾ ਹੈ। ਦੇਖੋ ਪੰ. ੭੬੭, ਫੁਟ ਨੋਟ *।

੨੯ ਅਰਥ ਸਮਝਦਾ ਹੈ।

੩੦ ਜੋ ਬੋਲਦਾ ਹੈ ਸਚ ਹੀ ਬੋਲਦਾ ਹੈ।

੩੧ ਰੰਗਿਆ ਜਾ ਕੇ। ੩੨ ਕਿਥੇ?

੩੩ ਜੋਗੀਆਂ ਦਾ ਮੰਨਿਆ ਹੋਇਆ ਕਮਲ ਜੋ ਨਾਭੀ ਵਿਚ ਹੁੰਦਾ ਹੈ। ਜਦ (ਪ੍ਰਾਣਾਂ ਲਈ) ਨਾਭਿ-ਕਮਲ ਦਾ ਆਸਰਾ ਨਹੀਂ ਸੀ, ਤਾਂ ਸੁਆਸ ਕਿਹੜੇ ਘਰ ਵਿਚ ਵਸਦੇ ਸਨ? (ਸੁਆਸਾਂ ਦਾ ਆਸਰਾ ਨਾਭੀ ਨੂੰ ਮੰਨਿਆ ਹੈ)।

੩੪ ਟਿਕਦਾ।

੩੫ ਸ਼ਬਦ ਦੁਆਰਾ ਕਿਵੇਂ ਲਿਵ ਲਗ ਸਕਦੀ ਸੀ?

੩੬ ਸਰੀਰ (ਜੋ ਮਾਤਾ ਦੀ ਰਕਤ ਅਤੇ ਪਿਤਾ ਦੇ ਵੀਰਜ ਤੋਂ ਬਣੀ ਦੇਹੀ ਹੈ)। ਜਦ ਸਰੀਰ ਨਹੀਂ ਸੀ ਤਾਂ ਵਾਹਿਗੁਰੂ ਦੀ ਮਿਤ ਤੇ ਕੀਮਤ ਕਿਸ ਤਰਾਂ ਪਾਂਦਾ?

੩੭ ਰੰਗ। ੩੮ ਰੂਪ।

੩੯ ਦਿਸਦਾ।

੪੦ ਹੁਣ ਤੇ ਤਦ, ਹਰ ਸਮੇਂ। ਅੰਤਲੇ ਪ੍ਰਸ਼ਨ ਦਾ ਉੱਤਰ ਪਹਿਲਾਂ ਦਿੰਦੇ ਹਨ। ਪ੍ਰਸ਼ਨ ਸੀ ਕਿ ਜਦ ਹਰੀ ਦਾ ਕੋਈ ਰੂਪ ਰੰਗ ਨਹੀਂ, ਤਾਂ ਉਸ ਦਾ ਧਿਆਨ ਕਿਸ ਤਰਾਂ ਕਰੀਏ? ਉੱਤਰ: ਜੇ ਉਸ ਦੇ ਨਾਮ (ਭਾਵ ਗੁਣਾਂ) ਨੂੰ ਪਿਆਰ ਕਰੀਏ, ਤਾਂ ਹਰ ਸਮੇਂ, ਹਰ ਥਾਂ ਸਚਾ ਹਰੀ ਹੀ ਦਿਸਣ ਲਗ ਪੈਂਦਾ ਹੈ।

੪੧ ਨਿਰਗੁਣ ਪਾਰਬ੍ਰਹਮ ਵਿਚ। (ਪਹਿਲੇ ਪ੍ਰਸ਼ਨ ਦਾ ਉੱਤਰ ਦੇ ਰਹੇ ਹਨ।)

੪੨ ਪਵਨ (ਜੀਵਣ-ਸੱਤਾ) ਆਪਣੇ ਸਰੂਪ ਵਿਚ ਰਤੀ ਹੋਈ ਓਥੇ ਹੀ ਵਸਦੀ ਸੀ।

੪੩ ਪ੍ਰੇਮ ਵਿਚ ਰਤੀ ਹੋਈ।

੪੪ ਤਤ ਰੂਪ ਸ਼ਬਦ ਤਦੋਂ ਕੁਲ-ਰਹਿਤ ਵਾਹਿਗੁਰੂ ਵਿਚ ਵਸਦਾ ਸੀ।

੪੫ ਭਵਨ, ਪ੍ਰਿਥਵੀ।

* ਇਨਾਂ ਉੱਤਰਾਂ ਵਿਚ ਗੁਰੂ ਜੀ ਨੇ ਇਕੋ ਗਲ ਕਹੀ ਹੈ ਕਿ ਸੰਸਾਰ-ਸਾਗਰ ਸਾਜਣ ਦੇ ਮਗਰੋਂ ਚੇਤਨ-ਸੱਤਾ, ਪਵਨ (ਜੀਵਨ-ਸਤਾ) ਆਦਿ ਜੋ ਅੱਡ ੨ ਤਾਕਤਾਂ ਸਾਨੂੰ ਭਾਸ ਰਹੀਆਂ ਹਨ, ਇਸ ਸੰਸਾਰ ਉਤਪਤੀ ਤੋਂ ਪਹਿਲਾਂ ਸਾਰੀਆਂ ਆਪਣੇ ਸੋਮੇ ਵਾਹਿਗੁਰੂ ਵਿਚ ਲੀਨ ਸਨ।

ਭੇਖੁ ਅਸਰੂਪੁ ਸੁ ਏਕੋ ਏਕੋ ਸਬਦੁ ਵਿਡਾਣੀ[੧] ॥ [੨]ਸਾਚ ਬਿਨਾ ਸੂਚਾ ਕੋ ਨਾਹੀ
ਨਾਨਕ ਅਕਥ ਕਹਾਣੀ ॥ ੬੭ ॥ [੩]ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ ਕਿਤੁ
ਕਿਤੁ ਦੁਖਿ ਬਿਨਸਿ ਜਾਈ ॥ ਹਉਮੈ ਵਿਚਿ ਜਗੁ ਉਪਜੈ ਪੁਰਖਾ ਨਾਮਿ
ਵਿਸਰਿਐ ਦੁਖੁ ਪਾਈ ॥ ਗੁਰਮੁਖਿ ਹੋਵੈ ਸੁ ਗਿਆਨੁ ਤਤੁ ਬੀਚਾਰੈ ਹਉਮੈ
ਸਬਦਿ ਜਲਾਏ ॥ ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਾਚੈ ਰਹੈ ਸਮਾਏ ॥
ਨਾਮੇ ਨਾਮਿ ਰਹੈ ਬੈਰਾਗੀ ਸਾਚੁ ਰਖਿਆ ਉਰਿਧਾਰੇ[੪] ॥ ਨਾਨਕ ਬਿਨੁ ਨਾਵੈ
ਜੋਗੁ ਕਦੇ ਨ ਹੋਵੈ ਦੇਖਹੁ ਰਿਦੈ ਬੀਚਾਰੇ ॥ ੬੮ ॥ ਗੁਰਮੁਖਿ[੫] ਸਾਚੁ ਸਬਦੁ ਬੀਚਾਰੈ
ਕੋਇ ॥ ਗੁਰਮੁਖਿ [੬]ਸਚੁ ਬਾਣੀ ਪਰਗਟੁ ਹੋਇ ॥ ਗੁਰਮੁਖਿ ਮਨੁ ਭੀਜੈ ਵਿਰਲਾ
ਬੂਝੈ ਕੋਇ ॥ ਗੁਰਮੁਖਿ [੭]ਨਿਜਘਰਿ ਵਾਸਾ ਹੋਇ ॥ [੮]ਗੁਰਮੁਖਿ ਜੋਗੀ ਜੁਗਤਿ
ਪਛਾਣੈ ॥ ਗੁਰਮੁਖਿ ਨਾਨਕ ਏਕੋ ਜਾਣੈ ॥ ੬੯ ॥ ਬਿਨੁ ਸਤਿਗੁਰ ਸੇਵੇ ਜੋਗੁ ਨ
ਹੋਈ ॥ ਬਿਨੁ ਸਤਿਗੁਰ ਭੇਟੇ[੯] ਮੁਕਤਿ ਨ ਕੋਈ ॥ ਬਿਨੁ ਸਤਿਗੁਰ ਭੇਟੇ ਨਾਮੁ
ਪਾਇਆ ਨ ਜਾਇ ॥ ਬਿਨੁ ਸਤਿਗੁਰ ਭੇਟੇ ਮਹਾ ਦੁਖੁ ਪਾਇ ॥ ਬਿਨੁ ਸਤਿਗੁਰ ਭੇਟੇ
[੧੦]ਮਹਾ ਗਰਬਿ ਗੁਬਾਰਿ ॥ ਨਾਨਕ ਬਿਨੁ ਗੁਰ ਮੁਆ ਜਨਮੁ ਹਾਰਿ ॥ ੭੦ ॥
ਗੁਰਮੁਖਿ ਮਨੁ ਜੀਤਾ ਹਉਮੈ ਮਾਰਿ ॥ ਗੁਰਮੁਖਿ ਸਾਚੁ ਰਖਿਆ ਉਰਧਾਰਿ[੪] ॥
ਗੁਰਮੁਖਿ ਜਗੁ ਜੀਤਾ ਜਮਕਾਲੁ ਮਾਰਿ ਬਿਦਾਰਿ[੧੧] ॥ ਗੁਰਮੁਖਿ ਦਰਗਹ ਨ ਆਵੈ
ਹਾਰਿ ॥ [੧੨]ਗੁਰਮੁਖਿ ਮੇਲਿ ਮਿਲਾਏ ਸੋ ਜਾਣੈ ॥ ਨਾਨਕ ਗੁਰਮੁਖਿ ਸਬਦਿ
ਪਛਾਣੈ ॥ ੭੧* ॥ [੧੩]ਸਬਦੈ ਕਾ ਨਿਬੇੜਾ ਸੁਣਿ ਤੂ ਅਉਧੂ ਬਿਨੁ ਨਾਵੈ ਜੋਗੁ ਨ
ਹੋਈ ॥ ਨਾਮੇ ਰਾਤੇ ਅਨਦਿਨੁ[੧੪] ਮਾਤੇ ਨਾਮੈ ਤੇ ਸੁਖੁ ਹੋਈ ॥ ਨਾਮੈ ਹੀ ਤੇ ਸਭੁ
ਪਰਗਟੁ ਹੋਵੈ ਨਾਮੇ ਸੋਝੀ ਪਾਈ ॥ ਬਿਨੁ ਨਾਵੈ ਭੇਖ ਕਰਹਿ ਬਹੁਤੇਰੇ ਸਚੈ ਆਪਿ
ਖੁਆਈ[੧੫] ॥ ਸਤਿਗੁਰ ਤੇ ਨਾਮੁ ਪਾਈਐ ਅਉਧੂ ਜੋਗ ਜੁਗਤਿ ਤਾ ਹੋਈ ॥
ਕਰਿ ਬੀਚਾਰੁ ਮਨਿ ਦੇਖਹੁ ਨਾਨਕ ਬਿਨੁ ਨਾਵੈ ਮੁਕਤਿ ਨ ਹੋਈ ॥ ੭੨ ॥ ਤੇਰੀ
[੧੬]ਗਤਿ ਮਿਤਿ ਤੂਹੈ ਜਾਣਹਿ ਕਿਆ ਕੋ [੧੭]ਆਖਿ ਵਖਾਣੈ ॥ ਤੂ ਆਪੇ ਗੁਪਤਾ
ਆਪੇ ਪਰਗਟੁ ਆਪੇ ਸਭਿ ਰੰਗ ਮਾਣੈ ॥ ਸਾਧਿਕ[੧੮] ਸਿਧ[੧੯] ਗੁਰੂ ਬਹੁ ਚੇਲੇ
ਖੋਜਤ ਫਿਰਹਿ ਫੁਰਮਾਣੈ[੨੦] ॥ ਮਾਗਹਿ ਨਾਮੁ ਪਾਇ ਇਹ ਭਿਖਿਆ ਤੇਰੇ ਦਰਸਨ
ਕਉ ਕੁਰਬਾਣੈ ॥ ਅਬਿਨਾਸੀ ਪ੍ਰਭਿ ਖੇਲੁ ਰਚਾਇਆ ਗੁਰਮੁਖਿ[੫] ਸੋਝੀ ਹੋਈ ॥
ਨਾਨਕ ਸਭਿ ਜੁਗ ਆਪੇ ਵਰਤੈ ਦੂਜਾ ਅਵਰੁ ਨ ਕੋਈ ॥ ੭੩ ॥

੧ ਅਸਚਰਜ ਵਾਹਿਗੁਰੂ ।

੨ ਸਤਿ ਸਰੂਪ ਵਾਹਿਗੁਰੂ, ਜਿਸ ਦੀ ਗਲ ਅਕਥ ਹੈ, ਨੂੰ ਪਛਾਣੇ ਬਿਨਾਂ ਕੋਈ ਜੀਵ ਪਵਿੱਤਰ ਨਹੀਂ ਹੋ ਸਕਦਾ ।

੩ ਕਿਸ ਕਿਸ ਤਰੀਕੇ ਨਾਲ ?

੪ ਦਿਲ ਵਿਚ ਟਿਕਾ ਕੇ ।

੫ ਗੁਰੂ ਦੇ ਰਾਹੀਂ ।

੬ ਸਚ ਬਾਣੀ ਦੁਆਰਾ ਪ੍ਰਗਟ ਹੁੰਦਾ ਹੈ । 'ਬਾਣੀ' ਇਸਤ੍ਰੀ-ਲਿੰਗ ਹੋਣ ਕਰਕੇ ਔਂਕੜ ਵਾਲਾ 'ਸਚੁ' ਇਸ ਦਾ ਵਿਸ਼ੇਸ਼ਣ ਨਹੀਂ ਹੋ ਸਕਦਾ । ਵੇਖੋ ਨੇਮ ੨ (ਅ) ।

੭ ਆਪਣੇ ਅਸਲੀ ਘਰ (ਵਾਹਿਗੁਰੂ ਦੀ ਹਜ਼ੂਰੀ) ਵਿਚ ।

੮ ਜੋਗੀ ਜੋਗ-ਜੁਗਤ ਨੂੰ ਗੁਰੂ ਦੁਆਰਾ ਸਮਝ ਲੈਂਦਾ ਹੈ ।

੯ ਭੇਟਾ ਲੈ ਕੇ ਮਿਲਣ ਨੂੰ 'ਭੇਟਣਾ' ਕਹਿੰਦੇ ਹਨ।

੧੦ ਹੰਕਾਰ ਦੇ ਮਹਾਨ ਹਨੇਰੇ ਵਿਚ ਰਹਿੰਦਾ ਹੈ ।

੧੧ ਫਾੜ ਕੇ । ਮੌਤ ਦਾ ਡਰ ਦੂਰ ਕਰ ਕੇ ਜਗਤ ਜਿਤ ਲਿਆ ਹੈ ।

੧੨ ਜਿਸ ਨੂੰ ਗੁਰਾਂ ਦੁਆਰੇ ਸੰਜਗ ਬਣਾ ਕੇ ਮੇਲਦਾ ਹੈ ।

੧੩ ਸਾਰੇ ਉਪਦੇਸ਼ ਦਾ ਸਾਰ ਹੈ । ਹੇ ਜੋਗੀ ! ਇਸ ਨੂੰ ਸੁਣ ।

੧੪ ਹਰ ਰੋਜ਼, ਸਦਾ ।

੧੫ ਭੁਲਾਏ ਹਨ ।

੧੬ ਹਾਲਤ ਤੇ ਮਰਜਾਦਾ ।

੧੭ ਆਖ ਕੇ ਬਿਆਨ ਕਰੇ ।

੧੮ ਜੋ ਅਜੇ ਸਾਧਨਾ ਕਰ ਰਹੇ ਹਨ ।

੧੯ ਜੋਗੀ ਜੋ ਸਾਧਨਾ ਕਰ ਕੇ ਸਿਧੀ ਨੂੰ ਪ੍ਰਾਪਤ ਹੋ ਚੁਕੇ ਹਨ ।

੨੦ ਹੁਕਮ ਵਿਚ ।

---

* ਸਾਰੀ ਗੋਸ਼ਟ ਦਾ ਅੰਤਮ ਸਿੱਟਾ ਕਢ ਕੇ ਦਸਦੇ ਹਨ ਕਿ ਨਾਮ ਤੋਂ ਬਿਨਾਂ ਜੋਗ ਨਹੀਂ ਹੋ ਸਕਦਾ । ਨਾਮ ਤੋਂ ਹੀ ਅਸਲੀ ਸੁਖ, ਪੂਰਨ ਗਿਆਨ ਅਤੇ ਮੁਕਤੀ ਮਿਲਦੀ ਹੈ। ਇਹ ਨਾਮ ਗੁਰੂ ਤੋਂ ਪ੍ਰਾਪਤ ਹੁੰਦਾ ਹੈ।

੧ ਓ ਸਤਿਗੁਰ ਪ੍ਰਸਾਦਿ ॥ ਰਾਮਕਲੀ ਕੀ ਵਾਰ ਮਹਲਾ ੩ *ਜੋਧੈ ਵੀਰੈ ਪੂਰਬਾਣੀ ਕੀ ਧੁਨੀ† ॥ ਸਲੋਕੁ ਮਃ ੩ ॥ ਸਤਿਗੁਰੁ ਸਹਜੈ[1] ਦਾ ਖੇਤੁ ਹੈ ਜਿਸ ਨੋ ਲਾਏ ਭਾਉ ॥ ਨਾਉ ਬੀਜੇ ਨਾਉ ਉਗਵੈ ਨਾਮੇ ਰਹੈ ਸਮਾਇ ॥ [2]ਹਉਮੈ ਏਹੋ ਬੀਜੁ ਹੈ ਸਹਸਾ ਗਇਆ ਵਿਲਾਇ ॥ ਨਾ ਕਿਛੁ ਬੀਜੇ ਨ ਉਗਵੈ ਜੋ ਬਖਸੇ ਸੋ ਖਾਇ ॥ ਅੰਭੈ[3] ਸੇਤੀ ਅੰਭੁ ਰਲਿਆ [4]ਬਹੁੜਿ ਨ ਨਿਕਸਿਆ ਜਾਇ ॥ ਨਾਨਕ [5]ਗੁਰਮੁਖਿ ਚਲਤੁ ਹੈ ਵੇਖਹੁ ਲੋਕਾ ਆਇ ॥ ਲੋਕੁ ਕਿ ਵੇਖੈ ਬਪੁੜਾ[6] ਜਿਸ ਨੋ ਸੋਝੀ ਨਾਹਿ ॥ ਜਿਸੁ ਵੇਖਾਲੇ ਸੋ ਵੇਖੈ ਜਿਸੁ ਵਸਿਆ ਮਨ ਮਾਹਿ ॥ ੧ ॥ ਮਃ ੩ ॥ ਮਨਮੁਖੁ ਦੁਖ ਕਾ ਖੇਤੁ ਹੈ ਦੁਖੁ ਬੀਜੇ ਦੁਖੁ ਖਾਇ ॥ ਦੁਖ ਵਿਚਿ ਜੰਮੈ ਦੁਖਿ ਮਰੈ ਹਉਮੈ ਕਰਤ ਵਿਹਾਇ[7] ॥ ਆਵਣੁ ਜਾਣੁ ਨ ਸੁਝਈ ਅੰਧਾ ਅੰਧੁ ਕਮਾਇ ॥ ਜੋ ਦੇਵੈ ਤਿਸੈ ਨ ਜਾਣਈ [8]ਦਿਤੇ ਕਉ ਲਪਟਾਇ ॥ ਨਾਨਕ [9]ਪੂਰਬਿ ਲਿਖਿਆ ਕਮਾਵਣਾ ਅਵਰੁ ਨ ਕਰਣਾ ਜਾਇ ॥੨॥ ਮਃ ੩ ॥ ਸਤਿਗੁਰਿ ਮਿਲਿਐ ਸਦਾ ਸੁਖੁ ਜਿਸ ਨੋ ਆਪੇ ਮੇਲੇ ਸੋਇ ॥ [10]ਸੁਖੈ ਏਹੁ ਬਿਬੇਕੁ ਹੈ ਅੰਤਰੁ ਨਿਰਮਲੁ ਹੋਇ ॥ ਅਗਿਆਨ ਕਾ ਭ੍ਰਮੁ ਕਟੀਐ ਗਿਆਨੁ ਪਰਾਪਤਿ ਹੋਇ ॥ ਨਾਨਕ ਏਕੋ ਨਦਰੀ ਆਇਆ ਜਹ ਦੇਖਾ ਤਹ ਸੋਇ ॥ ੩ ॥ ਪਉੜੀ ॥ [11]ਸਚੈ ਤਖਤੁ ਰਚਾਇਆ ਬੈਸਣ ਕਉ ਜਾਂਈ[12] ॥ ਸਭੁ ਕਿਛੁ ਆਪੇ ਆਪਿ ਹੈ ਗੁਰ ਸਬਦਿ ਸੁਣਾਈ ॥ ਆਪੇ ਕੁਦਰਤਿ ਸਾਜੀਅਨੁ[13] ਕਰਿ ਮਹਲ ਸਰਾਈ ॥ ਚੰਦੁ ਸੂਰਜੁ ਦੁਇ ਚਾਨਣੇ ਪੂਰੀ ਬਣਤ ਬਣਾਈ ॥ ਆਪੇ ਵੇਖੈ ਸੁਣੇ ਆਪਿ ਗੁਰ ਸਬਦਿ ਧਿਆਈ ॥ ੧ ॥ ਵਾਹੁ ਵਾਹੁ ਸਚੇ ਪਾਤਿਸਾਹ [14]ਤੂ ਸਚੀ ਨਾਈ ॥ ੧ ॥ ਰਹਾਉ‡ ॥ ਸਲੋਕੁ ॥ ਕਬੀਰ ਮਹਿਦੀ ਕਰਿ ਕੈ ਘਾਲਿਆ ਆਪੁ[15] ਪੀਸਾਇ ਪੀਸਾਇ ॥ ਤੈ ਸਹ ਬਾਤ ਨ ਪੁਛੀਆ ਕਬਹੂ ਨ ਲਾਈ ਪਾਇ[16] ॥ ੧ ॥ ਮਃ ੩ ॥ ਨਾਨਕ ਮਹਿਦੀ ਕਰਿ ਕੈ ਰਖਿਆ ਸੋ ਸਹੁ ਨਦਰਿ ਕਰੇਇ ॥ ਆਪੇ ਪੀਸੈ ਆਪੇ ਘਸੈ ਆਪੇ ਹੀ ਲਾਇ ਲਏਇ ॥ [17]ਇਹੁ ਪਿਰਮ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ॥ ੨ ॥ ਪਉੜੀ ॥ ਵੇਕੀ[18] ਸ੍ਰਿਸਟਿ ਉਪਾਈਅਨੁ ਸਭ ਹੁਕਮਿ ਆਵੈ ਜਾਇ ਸਮਾਹੀ ॥ ਆਪੇ ਵੇਖਿ ਵਿਗਸਦਾ[19] ਦੂਜਾ ਕੋ ਨਾਹੀ ॥ ਜਿਉ ਭਾਵੈ ਤਿਉ ਰਖੁ ਤੂ ਗੁਰ ਸਬਦਿ ਬੁਝਾਹੀ ॥ ਸਭਨਾ ਤੇਰਾ ਜੋਰੁ ਹੈ ਜਿਉ ਭਾਵੈ ਤਿਵੈ ਚਲਾਹੀ ॥ ਤੁਧੁ ਜੇਵਡ ਮੈ ਨਾਹਿ ਕੋ ਕਿਸੁ ਆਖਿ ਸੁਣਾਈ ॥ ੨ ॥ ਸਲੋਕੁ ਮਃ ੩ ॥ ਭਰਮਿ ਭੁਲਾਈ ਸਭੁ ਜਗੁ ਫਿਰੀ [20]ਫਾਵੀ ਹੋਈ ਭਾਲਿ ॥ ਸੋ ਸਹੁ ਸਾਂਤਿ ਨ ਦੇਵਈ [21]ਕਿਆ ਚਲੈ ਤਿਸੁ ਨਾਲਿ ॥ ਗੁਰ ਪਰਸਾਦੀ[22] ਹਰਿ ਧਿਆਈਐ

੧ ਪੂਰਨ ਅਡੋਲਤਾ ਤੇ ਸ਼ਾਂਤੀ (ਜਿਸ ਦਾ ਰੂਪ ਤੀਜੇ ਸ਼ਲੋਕ ਵਿਚ ਦਿਤਾ ਹੈ)। ਗੁਰੂ ਦੀ ਵਡਿਆਈ ਵਿਚ ਕਿਹਾ ਹੈ ਕਿ ਸਤਿਗੁਰੂ ਪੂਰਨ ਸ਼ਾਂਤੀ ਦਾ ਖੇਤ ਹੈ, ਜਿਸਨੂੰ ਇਸ ਖੇਤ ਨਾਲ ਪਿਆਰ ਪੁਆਂਦਾ ਹੈ; ਉਹ ਨਾਮ ਬੀਜਦਾ ਤੇ ਨਾਮ ਓਸ ਵਿਚੋਂ ਉਗਦਾ ਹੈ ਅਤੇ ਅੰਤ ਨਾਮ ਵਿਚ ਹੀ ਲੀਨ ਹੋ ਜਾਂਦਾ ਹੈ।

੨ ਹਉਮੈਂ ਬੀਜ ਹੈ ਸੰਸਿਆਂ ਦਾ; (ਚੂੰਕਿ ਸਹਜ ਵਾਲੀ ਜ਼ਿੰਦਗੀ ਧਾਰਨ ਕਰਨ ਨਾਲ) ਸੰਸਾ ਦੂਰ ਹੋ ਜਾਂਦਾ ਹੈ, ਇਸ ਲਈ ਹੁਣ ਹਉਮੈਂ ਵਾਲਾ ਬੀਜ ਨਾ ਬੀਜਦਾ ਹੈ ਨਾ ਉਗਦਾ ਹੈ।

੩ ਪਾਣੀ।

੪ ਮੁੜ ਕੇ ਨਹੀਂ ਨਿਕਲ ਸਕਦਾ, ਵਖ ਹੋ ਸਕਦਾ।

੫ ਤਿਵੇਂ ਗੁਰਮੁਖਾਂ ਦੀ ਖੇਡ ਹੈ।

੬ ਵਿਚਾਰਾ।

੭ ਗੁਜ਼ਰਦੀ ਹੈ ਉਮਰ।

੮ ਉਸ ਦੀ ਦਿਤੀ ਹੋਈ ਦਾਤ ਵਿਚ ਹੀ ਫਸਿਆ ਰਹਿੰਦਾ ਹੈ।

੯ ਪਹਿਲਾਂ ਤੋਂ ਜੋ ਵਾਹਿਗੁਰੂ ਵਲੋਂ ਹੁਕਮ ਲਿਖਿਆ ਹੁੰਦਾ ਹੈ ਉਸੇ ਮੁਤਾਬਕ ਕਮਾਈ ਕਰਨੀ ਪੈਂਦੀ ਹੈ।

੧੦ (ਅਸਲ) ਸੁਖ ਦੀ ਵਿਚਾਰ (ਨਿਸ਼ਾਨੀ) ਇਹ ਹੈ ਕਿ ਹਿਰਦਾ ਨਿਰਮਲ ਹੋ ਜਾਂਦਾ ਹੈ।

੧੧ ਸਚੇ ਹਰੀ ਨੇ ਇਹ ਸੰਸਾਰ ਰੂਪ ਤਖ਼ਤ ਆਪਣੇ ਬਹਿਣ ਲਈ ਥਾਂ ਦੇ ਤੌਰ ਤੇ ਬਣਾਇਆ ਹੈ: 'ਇਹ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ' (ਵਾਰ ਆਸਾ)।

੧੨ ਥਾਂ।

੧੩ ਉਸ ਨੇ ਬਣਾਈ।

੧੪ ਤੂੰ ਸਚੇ ਨਾਮ ਕਰਕੇ ਸਚਾ ਹੈਂ।

੧੫ ਆਪਣੇ ਆਪ ਨੂੰ। ਭਾਵ ਵਾਹਿਗੁਰੂ ਨੂੰ ਪ੍ਰਸੰਨ ਕਰਨ ਲਈ ਮੈਂ ਬਹੁਤ ਮਿਹਨਤਾਂ ਨਾਲ ਸਾਧਨ ਸਾਧੇ ਹਨ, ਪਰ ਉਸ ਹਾਲੀਂ ਤੱਕ ਮੈਨੂੰ ਕਬੂਲ ਨਹੀਂ ਕੀਤਾ। ਗੁਰੂ ਸਾਹਿਬ ਅਗਲੇ ਸ਼ਲੋਕ ਵਿਚ ਭਗਤ ਕਬੀਰ ਜੀ ਦੇ ਖ਼ਿਆਲ ਦੀ ਸੁਧਾਈ ਵਿਚ ਦਸਦੇ ਹਨ ਕਿ ਮਾਲਕ ਦੀ ਮਿਹਰ ਕਿਸੇ ਸਾਧਨ ਦੀ ਦਬੇਲ ਨਹੀਂ ਹੈ। ਅਸਾਂ ਤਾਂ ਆਪਣੇ ਆਪ ਨੂੰ ਮਹਿੰਦੀ ਬਣਾ ਕੇ ਰਖਿਆ ਹੋਇਆ ਹੈ, ਜਦ ਭੀ ਉਸ ਦੀ ਮਿਹਰ ਹੋਈ, ਉਹ ਆਪ ਇਸ ਮਹਿੰਦੀ ਨੂੰ ਪੀਹ ਕੇ ਰਗੜ ਕੇ ਲਾ ਲਵੇਗਾ। ਜਦੋਂ ਭੀ ਪ੍ਰਸੰਨ ਹੋ ਕੇ ਕਬੂਲਦਾ ਹੈ ਤਾਂ ਉਸ ਦੀ ਮਿਹਰ ਹੀ ਸਮਝਣੀ ਚਾਹੀਦੀ ਹੈ। 'ਏਵ ਭਿ ਆਖਿ ਨ ਜਾਪਈ ਜਿ ਕਿਸੈ ਆਣੇ ਰਾਸਿ' (ਵਾਰ ਆਸਾ)।

੧੬ ਚਰਨਾਂ ਨਾਲ।

੧੭ ਦੇਖੋ ਫ਼ਰੀਦ ਜੀ ਦਾ ੧੩ਵਾਂ ਸ਼ਲੋਕ।

੧੮ ਅੱਡ ੨ ਤਰਾਂ ਦੀ।

੧੯ ਪ੍ਰਸੰਨ ਹੁੰਦਾ ਹੈ।

੨੦ ਥਕ ਗਈ ਢੂੰਡ ੨ ਕੇ।

੨੧ ਉਸ ਨਾਲ ਚਾਰਾ ਨਹੀਂ ਚਲਦਾ।

੨੨ ਕਿਰਪਾ ਨਾਲ।

---

* ਜੋਧਾ ਅਤੇ ਵੀਰਾ ਦੋ ਭਾਈ ਸਨ ਜੋ ਪੁਰਵਾਨ ਇਕ ਰਾਜਪੂਤ ਦੇ ਬਹਾਦਰ ਪੁਤ੍ਰ ਸਨ। ਇਹ ਇੰਗਲੈਂਡ ਦੇ 'ਰਾਬਨ-ਹੁਡ' ਵਾਂਗ ਲਖੀ ਜੰਗਲ ਵਿਚ ਰਹਿੰਦੇ ਸਨ। ਅਕਬਰ ਇਨ੍ਹਾਂ ਨੂੰ ਮਤੀਹ ਕਰਨਾ ਚਾਹੁੰਦਾ ਸੀ। ਉਨ੍ਹਾਂ ਕਿਹਾ ਕਿ ਅਸੀ ਅਣਖ ਵਾਲੇ ਰਾਜਪੂਤ ਹਾਂ; ਕੋਈ ਉਨ੍ਹਾਂ ਕਮਜ਼ੋਰਾਂ ਵਾਂਗ ਨਹੀਂ ਜੋ ਧੀਆਂ ਦੇ ਕੇ ਉਸਦੀ ਗ਼ੁਲਾਮੀ ਕਰਨਾ ਚਾਹੁੰਦੇ ਹਨ। ਅਕਬਰ ਨੇ ਇਨ੍ਹਾਂ ਤੇ ਚੜ੍ਹਾਈ ਕਰ ਦਿਤੀ, ਇਹ ਬੜੀ ਬਹਾਦਰੀ ਨਾਲ ਕਟ ੨ ਕੇ ਮਰ ਗਏ। ਢਾਡੀਆਂ ਨੇ ਇਨ੍ਹਾਂ ਦੀ ਬਹਾਦਰੀ ਦੀ ਵਾਰ ਬਣਾਈ, ਜਿਸਦਾ ਨਮੂਨਾ ਇਹ ਪੰਜ-ਤੁਕੀ ਪਉੜੀ ਹੈ:—

ਜੋਧੇ ਵੀਰ ਪਰਬਾਣੀਏਂ ਦੋ ਗੱਲਾਂ ਕਰੇਨ ਕਰਾਰੀਆਂ। ਫੌਜਾਂ ਚਾੜ੍ਹੀਆਂ ਬਾਦਸ਼ਾਹ ਅਕਬਰ ਨੇ ਭਾਰੀਆਂ।
ਸਨਮੁਖ ਹੋਏ ਰਾਜਪੂਤ ਸ਼ੁਤਰੀ ਰਣਕਾਰੀਆਂ। ਇੰਦਰ ਸਣੇ ਅਪੱਛਰਾਂ ਮਿਲਿ ਕਰਨਿ ਜੁਹਾਰੀਆਂ।
ਏਹੀ ਕੀਤੀ ਜੋਧ ਵੀਰ ਪਤਸ਼ਾਹੀ ਗੱਲਾਂ ਸਾਰੀਆਂ।

ਜਿਸ ਤਰਜ਼ ਤੇ ਇਹ ਵਾਰ ਗਾਈ ਜਾਂਦੀ ਸੀ, ਉਸੇ ਤੇ ਇਸ ਵਾਰ ਦੀਆਂ ਪਉੜੀਆਂ ਨੂੰ ਗਾਵਣ ਦੀ ਹਦਾਇਤ ਕਰ ਰਹੇ ਹਨ।

† ਸ਼ਲੋਕ: ਗੁਰਮੁਖ ਹੋ ਕੇ ਨਾਮ ਦੇ ਸੁਖ ਵਾਲੀ ਜ਼ਿੰਦਗੀ ਬਣਦੀ ਹੈ; ਮਨਮੁਖ ਤਾਂ ਹਉਮੈਂ ਵਿਚ ਪੈ ਕੇ ਦਾਤੇ ਦੀ ਥਾਂ ਦਾਤ ਨੂੰ ਪਿਆਰਦਾ ਹੋਇਆ ਦੁਖ ਵਿਚ ਹੀ ਪਿਆ ਰਹਿੰਦਾ ਹੈ। ਨਾਮ ਵਾਲਾ ਸੁਖ ਜਿਸ ਨੂੰ ਗੁਰੂ ਦੇਵੇ ਓਹੀ ਲੈ ਸਕਦਾ ਹੈ। ਇਸ ਸੁਖ ਦੀ ਪ੍ਰਾਪਤੀ ਦੀ ਨਿਸ਼ਾਨੀ ਇਹ ਹੈ ਕਿ ਦਿਲ ਭਰਮਾਂ ਤੋਂ ਸਾਫ਼ ਹੋ ਕੇ ਗਿਆਨ ਵਾਲਾ ਹੋ ਜਾਂਦਾ ਹੈ, ਜਿਸ ਨਾਲ ਹਰ ਥਾਂ ਵਾਹਿਗੁਰੂ ਹੀ ਦਿਸਦਾ ਹੈ। ਪਉੜੀ: ਗੁਰੂ ਤੋਂ ਇਹ ਸਮਝ ਆਉਂਦੀ ਹੈ ਕਿ ਵਾਹਿਗੁਰੂ ਆਪ ਕੁਦਰਤ ਵਿਚ ਬੈਠਾ ਸਾਡੇ ਸੁਖ ਲਈ ਬਿਧਾਂ ਬਣਾ ਰਿਹਾ ਹੈ।

‡ ਸ਼ਲੋਕ: ਸਾਨੂੰ ਯਤਨ ਕਰਦਿਆਂ ਹੋਇਆਂ ਫਲ ਦੀ ਇਛਾ ਲਈ ਉਤਾਵਲਾ ਨਹੀਂ ਹੋਣਾ ਚਾਹੀਦਾ, ਬਲਕਿ ਹਰੀ ਦੀ ਮਿਹਰ ਦੀ ਉਡੀਕ ਰਖਣੀ ਚਾਹੀਦੀ ਹੈ। ਜਿਸ ਨੂੰ ਤੇ ਜਦੋਂ ਉਹ ਚਾਹੇ ਆਪਣੇ ਪਿਆਰ ਵਿਚ ਲਾ ਲੈਂਦਾ ਹੈ। ਪਉੜੀ: ਸਭ ਕੁਝ ਹਰੀ ਨੇ ਆਪਣੇ ਹੱਥ ਰਖਿਆ ਹੈ।

ਅੰਤਰਿ ਰਖੀਐ ਉਰਧਾਰਿ[੧] ॥ ਨਾਨਕ ਘਰਿ ਬੈਠਿਆ ਸਹੁ ਪਾਇਆ ਜਾ ਕਿਰਪਾ ਕੀਤੀ ਕਰਤਾਰਿ ॥ ੧ ॥ ਮਃ ੩ ॥ [੨]ਧੰਧਾ ਧਾਵਤ ਦਿਨੁ ਗਇਆ ਰੈਣਿ[੩] ਗਵਾਈ ਸੋਇ ॥ ਕੂੜੁ ਬੋਲਿ ਬਿਖੁ[੪] ਖਾਇਆ ਮਨਮੁਖਿ[੫] ਚਲਿਆ ਰੋਇ ॥ ਸਿਰੈ ਉਪਰਿ ਜਮ ਡੰਡੁ ਹੈ [੬]ਦੂਜੈ ਭਾਇ ਪਤਿ ਖੋਇ ॥ ਹਰਿਨਾਮੁ ਕਦੇ ਨ ਚੇਤਿਓ ਫਿਰਿ ਆਵਣ ਜਾਣਾ ਹੋਇ ॥ ਗੁਰ ਪਰਸਾਦੀ[੭] ਹਰਿ ਮਨਿ ਵਸੈ ਜਮ ਡੰਡੁ ਨ ਲਾਗੈ ਕੋਇ ॥ ਨਾਨਕ ਸਹਜੇ[੮] ਮਿਲਿ ਰਹੈ ਕਰਮਿ[੯] ਪਰਾਪਤਿ ਹੋਇ ॥ ੨ ॥ ਪਉੜੀ* ॥ ਇਕਿ ਆਪਣੀ ਸਿਫਤੀ ਲਾਇਅਨੁ ਦੇ ਸਤਿਗੁਰ ਮਤੀ[੧੦] ॥ ਇਕਨਾ ਨੋ ਨਾਉ ਬਖਸਿਓਨੁ [੧੧]ਅਸਥਿਰੁ ਹਰਿ ਸਤੀ ॥ ਪਉਣੁ ਪਾਣੀ ਬੈਸੰਤਰੋ[੧੨] ਹੁਕਮਿ ਕਰਹਿ ਭਗਤੀ ॥ ਏਨਾ ਨੋ ਭਉ ਅਗਲਾ[੧੩] ਪੂਰੀ ਬਣਤ ਬਣਤੀ ॥ ਸਭੁ ਇਕੋ ਹੁਕਮੁ ਵਰਤਦਾ ਮੰਨਿਐ ਸੁਖੁ ਪਾਈ ॥ ੩ †॥ ਸਲੋਕੁ ॥ ਕਬੀਰ [੧੪]ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ ॥ ਰਾਮ ਕਸਉਟੀ ਸੋ ਸਹੈ [੧੫]ਜੋ ਮਰਜੀਵਾ ਹੋਇ ॥ ੧ ॥ ਮਃ ੩ ॥ ਕਿਉਕਰਿ ਇਹੁ ਮਨੁ ਮਾਰੀਐ ਕਿਉਕਰਿ ਮਿਰਤਕੁ[੧੬] ਹੋਇ ॥ ਕਹਿਆ ਸਬਦੁ ਨ ਮਾਨਈ[੧੭] ਹਉਮੈ ਛਡੈ ਨ ਕੋਇ ॥ ਗੁਰ ਪਰਸਾਦੀ ਹਉਮੈ ਛੁਟੈ ਜੀਵਨ ਮੁਕਤੁ ਸੋ ਹੋਇ ॥ ਨਾਨਕ ਜਿਸ ਨੋ ਬਖਸੇ ਤਿਸੁ ਮਿਲੈ ਤਿਸੁ ਬਿਘਨੁ ਨ ਲਾਗੈ ਕੋਇ ॥ ੨ ॥ ਮਃ ੩ ॥ [੧੮]ਜੀਵਤ ਮਰਣਾ ਸਭੁ ਕੋ ਕਹੈ ਜੀਵਨ ਮੁਕਤਿ ਕਿਉ[੧੯] ਹੋਇ ॥ ਭੈ ਕਾ ਸੰਜਮੁ[੨੦] ਜੇ ਕਰੇ [੨੧]ਦਾਰੂ ਭਾਉ ਲਾਏਇ ॥ ਅਨਦਿਨੁ[੨੨] ਗੁਣ ਗਾਵੈ [੨੩]ਸੁਖ ਸਹਜੇ [੨੪]ਬਿਖੁ ਭਵਜਲੁ ਨਾਮਿ ਤਰੇਇ ॥ ਨਾਨਕ ਗੁਰਮੁਖਿ[੨੫] ਪਾਈਐ ਜਾ ਕਉ ਨਦਰਿ ਕਰੇਇ ॥ ੩ ॥ ਪਉੜੀ ॥ ਦੂਜਾ ਭਾਉ ਰਚਾਇਓਨੁ [੨੬]ਤ੍ਰੈ ਗੁਣ ਵਰਤਾਰਾ ॥ ਬ੍ਰਹਮਾ ਬਿਸਨੁ ਮਹੇਸੁ[੨੭] ਉਪਾਇਅਨੁ [੨੮]ਹੁਕਮਿ ਕਮਾਵਨਿ ਕਾਰਾ ॥ ਪੰਡਿਤ ਪੜਦੇ ਜੋਤਕੀ[੨੯] ਨਾ ਬੂਝਹਿ ਬੀਚਾਰਾ ॥ ਸਭੁ ਕਿਛੁ ਤੇਰਾ ਖੇਲੁ ਹੈ ਸਚੁ ਸਿਰਜਣਹਾਰਾ ॥ ਜਿਸੁ ਭਾਵੈ ਤਿਸੁ ਬਖਸਿ ਲੈਹਿ ਸਚਿ ਸਬਦਿ ਸਮਾਈ ॥ ੪ ‡॥ ਸਲੋਕੁ ਮਃ ੩ ॥ ਮਨ ਕਾ ਝੂਠਾ ਝੂਠੁ ਕਮਾਵੈ ॥ ਮਾਇਆ ਨੋ ਫਿਰੈ ਤਪਾ ਸਦਾਵੈ ॥ ਭਰਮੇ ਭੂਲਾ ਸਭਿ ਤੀਰਥ ਗਹੈ[੩੦] ॥ ਓਹੁ ਤਪਾ ਕੈਸੇ ਪਰਮ ਗਤਿ ਲਹੈ[੩੧] ॥ ਗੁਰ ਪਰਸਾਦੀ ਕੋ ਸਚੁ ਕਮਾਵੈ ॥ ਨਾਨਕ ਸੋ ਤਪਾ ਮੋਖੰਤਰੁ[੩੨] ਪਾਵੈ ॥ ੧ ॥ ਮਃ ੩ ॥ ਸੋ ਤਪਾ ਜਿ ਇਹੁ ਤਪੁ ਘਾਲੇ ॥ ਸਤਿਗੁਰ ਨੋ ਮਿਲੈ ਸਬਦੁ ਸਮਾਲੇ ॥ ਸਤਿਗੁਰ ਕੀ ਸੇਵਾ ਇਹੁ ਤਪੁ ਪਰਵਾਣੁ ॥ ਨਾਨਕ ਸੋ ਤਪਾ ਦਰਗਹਿ ਪਾਵੈ ਮਾਣੁ ॥ ੨ ॥ ਪਉੜੀ ॥ ਰਾਤਿ ਦਿਨਸੁ ਉਪਾਇਅਨੁ ਸੰਸਾਰ ਕੀ ਵਰਤਣਿ[੩੩] ॥ ਗੁਰਮਤੀ ਘਟਿ[੩੪] ਚਾਨਣਾ ਆਨੇਰੁ ਬਿਨਾਸਣਿ ॥ ਹੁਕਮੇ ਹੀ ਸਭ ਸਾਜੀਅਨੁ [੩੫]ਰਵਿਆ ਸਭ

੧ ਦਿਲ ਵਿਚ ਟਿਕਾ ਕੇ।
੨ ਧੰਧਿਆਂ ਵਿਚ ਦੌੜਦਿਆਂ।
੩ ਰਾਤ।
੪ ਜ਼ਹਿਰ।
੫ ਆਪ-ਹੁਦਰਾ ਜੀਵ।
੬ ਇਕ ਵਾਹਿਗੁਰੂ ਨੂੰ ਛਡ ਕੇ ਕਿਸੇ ਹੋਰ ਦੇ ਖ਼ਿਆਲ ਵਿਚ।
੭ ਕਿਰਪਾ ਨਾਲ।
੮ ਸੁਭਾਵਕ ਹੀ।
੯ ਬਖ਼ਸ਼ਿਸ਼ ਦੁਆਰਾ।
੧੦ ਮਤਿ, ਉਪਦੇਸ਼, ਸਿਖਿਆ।
੧੧ ਅਟੱਲ ਅਤੇ ਸਤਿ ਸਰੂਪ ਹਰੀ ਨੇ।
੧੨ ਅੱਗ। ਸਾਰੇ ਤੱਤ ਹੁਕਮ ਵਿਚ ਚਲ ਕੇ ਮਾਨੋ ਓਹ ਭੀ ਹਰੀ ਦੀ ਭਗਤੀ ਕਰ ਰਹੇ ਹਨ।
੧੩ ਬਹੁਤਾ। ਦੇਖੋ ਵਾਰ ਆਸਾ ਵਿਚ 'ਭੈ ਵਿਚਿ ਪਵਣੁ ਵਹੈ' ਵਾਲਾ ਸਲੋਕ।
੧੪ ਭਾਵ ਵਾਹਿਗੁਰੂ ਦੀ ਪਰਖ ਐਸੀ ਪੂਰਨ ਹੈ ਕਿ ਝੂਠਾ ਉਸ ਅਗੇ ਟਿਕ ਨਹੀਂ ਸਕਦਾ। ਦੇਖੋ ਕਬੀਰ ਜੀ ਦਾ ੩੩ਵਾਂ ਸਲੋਕ, ਪੰ. ੧੩੬੬।
੧੫ ਸੰਸਾਰ ਵਲੋਂ ਮਰ ਕੇ ਜੋ ਰੱਬ ਵਿਚ ਜੀਉਂਦਾ ਹੈ।
੧੬ ਸੰਸਾਰ ਵਲੋਂ ਮੁਰਦਾ।
੧੭ ਮੰਨਦਾ।
੧੮ ਜੀਵਤ ਭਾਵ ਤੋਂ ਮਰਨਾ।
੧੯ ਕਿਵੇਂ ?
੨੦ ਪ੍ਰਹੇਜ਼।
੨੧ ਪ੍ਰੇਮ ਦੀ ਦਵਾਈ ਲਾਵੇ।
੨੨ ਹਰ ਰੋਜ਼, ਨਿੱਤ।
੨੩ ਸੁਖੈਨ ਤੇ ਸਹਜੇ ਹੀ।
੨੪ ਵਿਹੁ ਰੂਪ ਸੰਸਾਰ ਨਾਮ ਦੁਆਰਾ ਤਰ ਜਾਵੇਗਾ।
੨੫ ਗੁਰੂ ਦੁਆਰਾ।
੨੬ ਦੇਖੋ ਪੰ ੯੪੦, ਫੁਟ ਨੋਟ *।
੨੭ ਸ਼ਿਵ ਜੀ।
੨੮ ਉਸ ਦੇ ਹੁਕਮ ਵਿਚ ਕਾਰ ਕਮਾਵਣ ਲਈ।
੨੯ ਜੋਤਸ਼ੀ।
੩੦ ਗਾਂਹਦਾ ਹੈ, ਫਿਰਦਾ ਹੈ।
੩੧ ਲਭੇ।
੩੨ ਮੁਕਤੀ।
੩੩ ਵਰਤੋਂ ਵਿਹਾਰ ਲਈ।
੩੪ ਦਿਲ ਵਿਚ।
੩੫ ਵਿਆਪਕ ਹੈ ਸਭ ਥਾਈਂ।

---

*ਸਲੋਕਾਂ ਵਿਚ ਦਸਿਆ ਹੈ ਕਿ ਆਪਣੇ ਜਤਨਾਂ ਨਾਲ ਕੁਝ ਨਹੀਂ ਲਭਦਾ, ਹਰੀ ਦੀ ਬਖਸ਼ਿਸ ਹੋਵੇ ਤਾਂ ਘਰ ਬੈਠਿਆਂ ਹਰੀ ਆਪ ਆ ਮਿਲਦਾ ਹੈ। ਹਰੀ ਨੂੰ ਨਾ ਚੇਤੀਏ ਤਾਂ ਜ਼ਿੰਦਗੀ ਨਿਰੀ ਕੂੜ ਦੀ ਦੌੜ-ਭਜ ਵਾਲੀ ਅਤੇ ਅੰਤ ਖ਼ਰਾਬ ਹੁੰਦਾ ਹੈ। ਪਰ ਜੇ ਨਾਮ ਨੂੰ ਮਨ ਵਿਚ ਵਸਾਈਏ ਤਾਂ ਸੁਭਾਵਕ ਹੀ ਹਰੀ ਨਾਲ ਮਿਲੇ ਰਹੀਦਾ ਹੈ ਤੇ ਅੰਤ ਵੀ ਖ਼ਰਾਬ ਨਹੀਂ ਹੁੰਦਾ। ਪਰ ਹੁੰਦਾ ਸਭ ਕੁਝ ਹਰੀ ਦੇ ਭਾਣੇ ਵਿਚ ਹੈ। ਪਉੜੀ: ਹਰੀ ਆਪ ਸਭ ਨੂੰ ਆਪਣੇ ਹੁਕਮ ਵਿਚ ਚਲਾਉਂਦਾ ਹੈ।

† ਸਲੋਕ: ਹਰੀ ਦਾ ਬਣਨ ਲਈ ਬਹੁਤ ਔਖੀ ਘਾਲ ਕਰਨੀ ਪੈਂਦੀ ਹੈ। ਝੂਠੀ ਮੂਠੀ ਕਰਮ ਕਰਨ ਨਾਲ ਕੁਝ ਨਹੀਂ ਬਣਦਾ। ਮਨ ਨੂੰ ਮਾਰਨਾ ਪੈਂਦਾ ਹੈ। ਮਨ ਦੇ ਮਾਰਨ ਲਈ ਗੁਰੂ ਦੇ ਆਖੇ ਲਗ ਕੇ ਹਉਮੈ ਨੂੰ ਛਡਣਾ ਜ਼ਰੂਰੀ ਹੈ। ਫਿਰ ਭੈ ਤੇ ਪ੍ਰੇਮ ਦੀ ਰਹਿਣੀ ਰਹਿ ਕੇ ਗੁਣ ਗਾਣੇ ਜ਼ਰੂਰੀ ਹਨ। ਪਉੜੀ: ਹਰੀ ਦਾ ਹੁਕਮ ਮੰਨਣਾ ਸਭ ਲਈ ਜ਼ਰੂਰੀ ਹੈ। ਵਡੇ ੨ ਅਵਤਾਰ ਹਰੀ ਦੇ ਹੁਕਮ ਵਿਚ ਕਾਰ ਕਰਨ ਲਈ ਬਣਾਏ ਗਏ ਸਨ। ਉਨ੍ਹਾਂ ਦੇ ਆਪਣੇ ਵਸ ਵਿਚ ਕੁਝ ਨਹੀਂ ਸੀ। ਜੋ ਕੁਝ ਪੰਡਤ ਲੋਕ ਉਨ੍ਹਾਂ ਬਾਬਤ ਪੜ੍ਹ ਕੇ ਸੁਣਾਂਦੇ ਹਨ, ਉਹ ਠੀਕ ਤਰ੍ਹਾਂ ਸਮਝ ਕੇ ਨਹੀਂ ਸੁਣਾਂਦੇ।

‡ ਤਪ ਕਰਨ ਵਾਲੇ ਭੀ ਝੂਠੇ ਆਹਰਾਂ ਵਿਚ ਲਗੇ ਹੋਏ ਤੀਰਥਾਂ ਉਤੇ ਪਏ ਭਟਕਦੇ ਹਨ ਅਤੇ ਸਚ ਨਹੀਂ ਕਮਾਉਂਦੇ। ਸਚ ਇਹ ਹੈ ਕਿ ਗੁਰੂ ਦਾ ਉਪਦੇਸ਼ ਲੈ ਕੇ ਗੁਰੂ ਦੀ ਸੇਵਾ ਕਰਨੀ ਚਾਹੀਦੀ ਹੈ। ਇਹੋ ਸਚਾ ਤਪ ਹੈ। ਪਉੜੀ: ਗੁਰੂ ਦੇ ਰਾਹੀਂ ਹੁਕਮ ਪਛਾਣ ਕੇ ਹਰੀ-ਸਿਮਰਨ ਕਰਨਾ ਚਾਹੀਦਾ ਹੈ।

ਵਣਿ ਤ੍ਰਿਣਿ ॥ ਸਭੁ ਕਿਛੁ ਆਪੇ ਆਪਿ ਹੈ [1]ਗੁਰਮੁਖਿ ਸਦਾ ਹਰਿ ਭਣਿ ॥ ਸਬਦੇ ਹੀ ਸੋਝੀ ਪਈ ਸਚੈ ਆਪਿ ਬੁਝਾਈ ॥ ੫ *॥ ਸਲੋਕ ਮ: ੩ ॥ ਅਭਿਆਗਤ[2] ਏਹਿ ਨ ਆਖੀਅਨਿ ਜਿਨ ਕੇ ਚਿਤ ਮਹਿ ਭਰਮੁ ॥ ਤਿਸ ਦੈ ਦਿਤੈ ਨਾਨਕਾ ਤੇਹੋ ਜੇਹਾ ਧਰਮੁ[3] ॥ [4]ਅਭੈ ਨਿਰੰਜਨੁ ਪਰਮ ਪਦੁ ਤਾ ਕਾ ਭੂਖਾ ਹੋਇ ॥ ਤਿਸ ਕਾ ਭੋਜਨੁ ਨਾਨਕਾ ਵਿਰਲਾ ਪਾਏ ਕੋਇ ॥ ੧ ॥ ਮ: ੩ ॥ ਅਭਿਆਗਤ ਏਹਿ ਨ ਆਖੀਅਨਿ ਜਿ ਪਰ ਘਰਿ ਭੋਜਨੁ ਕਰੇਨਿ ॥ [5]ਉਦਰੈ ਕਾਰਣਿ ਆਪਣੇ ਬਹਲੇ ਭੇਖ ਕਰੇਨਿ ॥ ਅਭਿਆਗਤ ਸੇਈ ਨਾਨਕਾ ਜਿ [6]ਆਤਮ ਗਉਣੁ ਕਰੇਨਿ ॥ ਭਾਲਿ ਲਹਨਿ ਸਹੁ ਆਪਣਾ [7]ਨਿਜ ਘਰਿ ਰਹਣੁ ਕਰੇਨਿ ॥ ੨ ॥ ਪਉੜੀ ॥ ਅੰਬਰੁ[8] ਧਰਤਿ ਵਿਛੋੜਿਅਨੁ ਵਿਚਿ ਸਚਾ ਅਸਰਾਉ ॥ ਘਰੁ ਦਰੁ ਸਭੋ ਸਚੁ ਹੈ ਜਿਸੁ ਵਿਚਿ ਸਚਾ ਨਾਉ ॥ ਸਭੁ ਸਚਾ ਹੁਕਮੁ ਵਰਤਦਾ ਗੁਰਮੁਖਿ[9] ਸਚਿ ਸਮਾਉ ॥ ਸਚਾ ਆਪਿ ਤਖਤੁ ਸਚਾ ਬਹਿ ਸਚਾ ਕਰੇ ਨਿਆਉ ॥ ਸਭੁ ਸਚੋ ਸਚੁ ਵਰਤਦਾ [10]ਗੁਰਮੁਖਿ ਅਲਖੁ ਲਖਾਈ ॥ ੬ † ॥ ਸਲੋਕੁ ਮ: ੩ ॥ ਰੈਣਾਇਰ[11] ਮਾਹਿ ਅਨੰਤੁ ਹੈ ਕੂੜੀ ਆਵੈ ਜਾਇ ॥ ਭਾਣੈ ਚਲੈ ਆਪਣੈ ਬਹੁਤੀ ਲਹੈ ਸਜਾਇ ॥ ਰੈਣਾਇਰ ਮਹਿ ਸਭੁ ਕਿਛੁ ਹੈ ਕਰਮੀ ਪਲੈ ਪਾਇ ॥ ਨਾਨਕ ਨਉਨਿਧਿ[12] ਪਾਈਐ ਜੇ ਚਲੈ ਤਿਸੈ ਰਜਾਇ ॥ ੧ ॥ ਮ: ੩ ॥ ਸਹਜੇ[13] ਸਤਿਗੁਰੁ ਨ ਸੇਵਿਓ ਵਿਚਿ ਹਉਮੈ ਜਨਮਿ ਬਿਨਾਸੁ ॥ ਰਸਨਾ[14] ਹਰਿ ਰਸੁ ਨ ਚਖਿਓ [15]ਕਮਲੁ ਨ ਹੋਇਓ ਪਰਗਾਸੁ ॥ [16]ਬਿਖੁ ਖਾਧੀ ਮਨਮੁਖੁ ਮੁਆ ਮਾਇਆ ਮੋਹਿ ਵਿਣਾਸੁ ॥ ਇਕਸੁ ਹਰਿ ਕੇ ਨਾਮ ਵਿਣੁ [17]ਧ੍ਰਿਗੁ ਜੀਵਣੁ ਧ੍ਰਿਗੁ ਵਾਸੁ ॥ ਜਾ ਆਪੇ ਨਦਰਿ ਕਰੇ ਪ੍ਰਭੁ ਸਚਾ ਤਾ ਹੋਵੈ ਦਾਸਨਿ ਦਾਸੁ ॥ ਤਾ ਅਨਦਿਨੁ[18] ਸੇਵਾ ਕਰੇ ਸਤਿਗੁਰੂ ਕੀ ਕਬਹਿ ਨ ਛੋਡੈ ਪਾਸੁ[19] ॥ ਜਿਉ ਜਲ ਮਹਿ ਕਮਲੁ ਅਲਿਪਤੋ ਵਰਤੈ ਤਿਉ ਵਿਚੇ ਗਿਰਹ[20] ਉਦਾਸੁ ॥ ਜਨ ਨਾਨਕ ਕਰੇ ਕਰਾਇਆ ਸਭੁ ਕੋ ਜਿਉ ਭਾਵੈ ਤਿਵ [21]ਹਰਿ ਗੁਣਤਾਸੁ ॥ ੨ ॥ ਪਉੜੀ ॥ [22]ਛਤੀਹ ਜੁਗ ਗੁਬਾਰੁ ਸਾ ਆਪੇ ਗਣਤ ਕੀਨੀ ॥ ਆਪੇ ਸ੍ਰਿਸਟਿ ਸਭ ਸਾਜੀਅਨੁ ਆਪਿ ਮਤਿ ਦੀਨੀ ॥ ਸਿਮ੍ਰਿਤਿ ਸਾਸਤ ਸਾਜਿਅਨੁ ਪਾਪ ਪੁੰਨ ਗਣਤ ਗਣੀਨੀ[23] ॥ ਜਿਸੁ ਬੁਝਾਏ ਸੋ ਬੁਝਸੀ ਸਚੈ ਸਬਦਿ ਪਤੀਨੀ[24] ॥ ਸਭੁ ਆਪੇ ਆਪਿ ਵਰਤਦਾ ਆਪੇ ਬਖਸਿ ਮਿਲਾਈ ॥ ੭ ‡ ॥ ਸਲੋਕ ਮ: ੩ ॥ [25]ਇਹੁ ਤਨੁ ਸਭੋ ਰਤੁ[26] ਹੈ ਰਤੁ ਬਿਨੁ ਤੰਨੁ ਨ ਹੋਇ ॥ ਜੋ ਸਹਿ ਰਤੇ ਆਪਣੈ ਤਿਨ ਤਨਿ ਲੋਭ ਰਤੁ ਨ ਹੋਇ ॥ ਭੈ ਪਇਐ ਤਨੁ ਖੀਣੁ[27] ਹੋਇ ਲੋਭ ਰਤੁ ਵਿਚਹੁ ਜਾਇ ॥ ਜਿਉ ਬੈਸੰਤਰਿ[28] ਧਾਤੁ ਸੁਧੁ ਹੋਇ ਤਿਉ ਹਰਿ ਕਾ ਭਉ ਦੁਰਮਤਿ ਮੈਲੁ

੧ ਗੁਰੂ ਦੁਆਰਾ ਹਰੀ ਨੂੰ ਸਦਾ ਜਪੇ ।
੨ [ਸੰ. ਸਾਮ੍ਹਣੇ ਆਉਣ ਵਾਲਾ] ਸਾਧੂ, ਫ਼ਕੀਰ ਜੋ ਦਰ ਤੇ ਆ ਕੇ ਮੰਗਦੇ ਹਨ ।
੩ ਪੁੰਨ, ਫਲ । ਏਹੋ ਜਹੇ (ਭਰਮੀ ਅਸਿੱਦਕੀ ਸਾਧੂ) ਨੂੰ ਦਾਨ ਦੇਣ ਦਾ ਫਲ ਭੀ ਉਹੋ ਜਿਹਾ ਹੁੰਦਾ ਹੈ, ਭਾਵ ਮਾੜਾ ਹੀ ਹੁੰਦਾ ਹੈ ।
੪ ਨਿਰਭਉ ਤੇ ਪਵਿੱਤਰ ਵਾਹਿਗੁਰੂ ਦੀ ਪ੍ਰਾਪਤੀ ਜੋ ਪਰਮ ਪਦਵੀ ਹੈ, ਉਸ ਦਾ ਜੋ ਭੁਖਾ ਹੈ ਤੇ ਉਸੇ ਨੂੰ ਮੰਗਦਾ ਹੈ, ਐਸੇ ਅਭਿਆਗਤ ਲਈ ਐਸਾ ਭੋਜਨ ਕੋਈ ਵਿਰਲਾ ਹੀ ਦਿੰਦਾ ਹੈ, ਭਾਵ ਦੇਣ ਦੇ ਸਮ੍ਰਥ ਹੈ । ਪਾਇ=ਪਾਉਂਦਾ ਹੈ, ਦਿੰਦਾ ਹੈ ।
੫ ਆਪਣੇ ਪੇਟ ਲਈ ।
੬ ਆਤਮਾ ਅੰਦਰ ਜਾਂਦੇ ਹਨ, ਭਾਵ ਆਪਾ ਚੀਨਦੇ ਹਨ, ਆਪਣੇ ਅੰਦਰ ਖੋਜ ਕਰਦੇ ਹਨ।
੭ ਆਪਣੇ ਅਸਲੀ ਘਰ ਵਿਚ (ਸ਼ਹੁ ਦੀ ਹਜ਼ੂਰੀ ਵਿਚ) ਨਿਵਾਸ ਕਰਦੇ ਹਨ ।
੮ ਅਕਾਸ਼ । ਅਕਾਸ਼ ਧਰਤੀ ਤੋਂ ਵਿਛੋੜਿਆ ਹੈ ਤੇ ਓਹਨਾਂ ਦੇ ਵਿਚਕਾਰ (ਜੋ ਕੁਝ ਹੈ ਉਸ ਨੂੰ) ਆਪਣੀ ਸ਼ਕਤੀ ਦਾ ਸਚਾ ਆਸਰਾ ਦਿਤਾ ਹੋਇਆ ਹੈ ।
੯ ਗੁਰੂ ਦੁਆਰਾ ।
੧੦ ਗੁਰੂ ਦੇ ਰਾਹੀਂ ਨਾ ਸਮਝ ਆਉਣ ਵਾਲਾ ਸਚ ਭੀ ਸਮਝ ਆ ਜਾਂਦਾ ਹੈ ।
੧੧ ਸਮੁੰਦਰ । ਸੰਸਾਰ ਸਮੁੰਦਰ ਵਿਚ ਬੇਅੰਤ ਵਾਹਿਗੁਰੂ ਵਿਆਪਕ ਹੈ ; ਹੋਰ ਜੋ ਆਉਣ ਜਾਣ ਵਾਲੀ ਸ੍ਰਿਸ਼ਟੀ ਹੈ, ਉਹ ਕੂੜੀ ਹੈ (ਨਾਸਵੰਤ ਹੈ, ਅਨੰਤ ਨਹੀਂ ਹੈ) । 'ਜੋ ਮਰਿ ਜੰਮੈ ਸੁ ਕਚੁ ਨਿਕਚੁ' (ਵਾਰ ਆਸਾ) ।
੧੨ ਦੇਖੋ ਪੰ. ੭੫੦, ਫੁਟ ਨੋਟ ‡ ।
੧੩ ਪੂਰਨ ਪ੍ਰੇਮ ਨਾਲ । ਦੇਖੋ ਪੰ. ੯੨੯, ਨੋਟ ੩੦।
੧੪ ਜੀਭ ਦੁਆਰਾ ।
੧੫ ਜਿਹਦਾ ਰੂਪ ਕਮਲ ਨਾ ਖਿੜਿਆ ।
੧੬ ਵਿਸ਼ੇ ਰੂਪ ਜ਼ਹਿਰ ਖਾਣ ਕਰਕੇ ਆਪ-ਹੁਦਰਾ ਮਰ ਗਿਆ, ਅਤੇ ਇਉਂ ਮਾਇਆ ਦੇ ਮੋਹ ਕਰਕੇ ਨਾਸ ਹੋਇਆ ।
੧੭ ਲਾਨਤ ਹੈ ਐਸੇ ਜੀਵਣ ਉਤੇ ਅਤੇ ਐਸੇ ਵਸੇਬੇ ਉਤੇ । ਵਾਸੁ=ਵਾਸਾ ।
੧੮ ਹਰ ਰੋਜ਼, ਨਿੱਤ ।
੧੯ ਪਾਸਾ । ਸਤਿਗੁਰ ਦਾ ਸਾਥ ।
੨੦ ਗ੍ਰਿਹਸਤ ।
੨੧ ਗੁਣਾਂ ਦੇ ਖ਼ਜ਼ਾਨੇ ਹਰੀ ਨੂੰ (ਜਿਵੇਂ ਭਾਉਂਦਾ ਹੈ ਤਿਵੇਂ ਹਰ ਕੋਈ ਕਰਦਾ ਹੈ) ।
੨੨ ਭਾਵ ਕਈ ਜੁਗ ਹਨੇਰਾ ਵਰਤਿਆ (ਜਦੋਂ ਹਰੀ ਨਿਰਗੁਣ ਰੂਪ ਵਿਚ ਸੀ) । ਫਿਰ ਉਸ ਨੇ ਆਪ ਹੀ ਗਿਣਤੀ ਕੀਤੀ, ਭਾਵ ਸਰਗੁਣ ਵਿਚ ਜ਼ਾਹਰ ਹੋਇਆ । ਦੇਖੋ ਸੁਖਮਨੀ ਦੀ ੨੧ਵੀਂ ਅਸਟਪਦੀ ਅਤੇ ਪੰ. ੮੨੭, ਫੁਟ ਨੋਟ ¶ ।
੨੩ ਗਿਣੀ । ਪਾਪ ਪੁੰਨ ਦਾ ਹਿਸਾਬ ਬਣਾਇਆ, (ਕਿ ਇਹ ਗਲ ਪੁੰਨ ਹੈ, ਇਹ ਪਾਪ ਹੈ) ।
੨੪ ਪਤੀਜੇ ।
੨੫ ਇਹ ਸ਼ਲੋਕ ਫ਼ਰੀਦ ਜੀ ਦੇ ਸ਼ਲੋਕਾਂ ਵਿਚ ਫ਼ਰੀਦ ਜੀ ਦੇ ਪ੧ਵੇਂ ਸ਼ਲੋਕ ਦੇ ਉਤਰ ਵਿਚ ਦਿਤਾ ਹੈ । ਦੇਖੋ ਪੰ. ੧੩੮੦ ।
੨੬ ਲਹੂ ।
੨੭ ਕਮਜ਼ੋਰ ।
੨੮ ਅੱਗ ਵਿਚ ।

* ਸ਼ਲੋਕ : ਹਰੀ-ਨਾਮ ਦੀ ਦਾਤ ਸਭ ਤੋਂ ਅਸਲ ਦਾਤ ਹੈ, ਇਸੇ ਦਾ ਭਿਖਾਰੀ ਹੋਣਾ ਅਸਲ ਭੇਖ ਜਾਂ ਮੰਗਣਾ ਹੈ । ਦਰ ਦਰ ਟੁਕੜ-ਗਦਾਈ ਕਰੀ ਫਿਰਨਾ ਚੰਗਾ ਭੇਖ ਨਹੀਂ; ਸਗੋਂ ਆਪਣੇ ਅੰਤਰ-ਆਤਮੇ ਖੋਜ ਕਰ ਕੇ ਹਰੀ ਨੂੰ ਲਭਣਾ ਅਸਲ ਫਕੀਰੀ ਹੈ । ਪਉੜੀ : ਖੋਜ ਕਰਨ ਤੇ ਇਹ ਹਰੀ ਆਪਣੀ ਕੀਤੀ ਰਚਨਾ ਵਿਚ ਅਸਲੀਅਤ ਜਾਂ ਸਚ ਦੇ ਰੂਪ ਵਿਚ ਪਸਰਿਆ ਹੋਇਆ ਲਭ ਪੈਂਦਾ ਹੈ । ਪਰ ਲਭਦਾ ਗੁਰੂ ਦੇ ਰਾਹੀਂ ਹੈ ।

† ਸ਼ਲੋਕ : ਰਚਨਾ ਵਿਚ ਅਨੰਤ ਹਰੀ ਵਿਆਪਕ ਹੈ, ਜੇ ਉਸ ਦੀ ਰਜ਼ਾ ਦੇ ਅਨੁਸਾਰ ਚਲੀਏ ਤਾਂ ਇਸੇ ਰਚਨਾ ਵਿਚੋਂ ਸਭ ਕੁਝ ਮਿਲ ਸਕਦਾ ਹੈ, ਪਰ ਆਪਣੀ ਰਜ਼ਾ ਉਤੇ ਚਲਦਿਆਂ ਦਿਲ ਨਹੀਂ ਖੁਲ੍ਹਦਾ, ਹਰੀ-ਰਸ ਦਾ ਸੁਆਦ ਨਹੀਂ ਮਿਲਦਾ, ਅਤੇ ਜੀਵਣ ਵਿਅਰਥ ਜਾਂਦਾ ਹੈ । ਜਦ ਫਿਰ ਆਪਣੀ ਰਜ਼ਾ ਛਡ ਕੇ ਜ਼ਿੰਦਗੀ ਗੁਰੂ ਦੇ ਹਵਾਲੇ ਕਰ ਦੇਵੀਏ ਤਾਂ ਗ੍ਰਹਿਸਤ ਵਿਚ ਹੀ ਅਲੇਪ ਰਹਿਣ ਦੀ ਜਾਚ ਆ ਜਾਂਦੀ ਹੈ; ਪਉੜੀ : ਹਰੀ ਦੀ ਰਜ਼ਾ ਹੀ ਸਭ ਕੁਝ ਹੈ । ਇਸੇ ਰਜ਼ਾ ਨੇ ਸ੍ਰਿਸ਼ਟੀ ਰਚੀ, ਇਸੇ ਨੇ ਧਾਰਮਕ ਪੁਸਤਕਾਂ ਦੀ ਅਗਵਾਈ ਅਤੇ ਪਾਪ ਪੁੰਨ ਦਾ ਨਿਖੇੜਾ ਕੀਤਾ ; ਅਤੇ ਇਸੇ ਨੂੰ ਗੁਰ-ਸਬਦ ਰਾਹੀਂ ਸਮਝ ਕੇ ਚਲਣ ਦੀ ਬਣਤ ਬਣਾਈ ।

‡ ਸ਼ਲੋਕ : ਹਰੀ ਦੇ ਡਰ ਨਾਲ ਹਿਰਦਾ ਸ਼ੁਧ ਹੁੰਦਾ ਹੈ ਅਤੇ ਪ੍ਰੇਮ ਨਾਲ ਸਮਝ ਖੁਲ੍ਹਦੀ ਹੈ । ਇਹ ਬਖਸ਼ਿਸ਼ ਗੁਰੂ ਦੁਆਰਾ ਹੁੰਦੀ ਹੈ । ਪਉੜੀ : ਗੁਰੂ ਦੁਆਰਾ ਹੀ ਸਮਝ ਆਉਂਦੀ ਹੈ ਕਿ ਇਸ ਅਸੱਤ ਸੰਸਾਰ ਵਿਚ ਇਕ ਹਰੀ ਦੀ ਹੀ ਅਟੱਲ ਤੇ ਅਲਿਪਤ ਹਸਤੀ ਹੈ । ਉਸ ਦੀ ਸਿਫ਼ਤ ਸਲਾਹ ਕਰਨ ਨਾਲ ਅਸੀ ਭੀ ਉਸ ਜਹੇ ਹੋ ਸਕਦੇ ਹਾਂ ।

ਗਵਾਇ ॥ ਨਾਨਕ ਤੇ ਜਨ ਸੋਹਣੇ ਜੋ ਰਤੇ ਹਰਿ ਰੰਗੁ[੧] ਲਾਇ ॥ ੧ ॥ ਮਃ ੩ ॥
[੨]ਰਾਮਕਲੀ ਰਾਮੁ ਮਨਿ ਵਸਿਆ ਤਾ ਬਨਿਆ ਸੀਗਾਰੁ ॥ ਗੁਰ ਕੈ ਸਬਦਿ [੩]ਕਮਲੁ
ਬਿਗਸਿਆ ਤਾ ਸਉਪਿਆ ਭਗਤਿ ਭੰਡਾਰੁ ॥ ਭਰਮੁ ਗਇਆ ਤਾ ਜਾਗਿਆ ਚੂਕਾ
ਅਗਿਆਨ ਅੰਧਾਰੁ ॥ ਤਿਸ ਨੋ ਰੂਪੁ ਅਤਿ ਅਗਲਾ[੪] ਜਿਸੁ ਹਰਿ ਨਾਲਿ ਪਿਆਰੁ ॥
ਸਦਾ ਰਵੈ[੫] ਪਿਰੁ ਆਪਣਾ ਸੋਭਾਵੰਤੀ ਨਾਰਿ ॥ ਮਨਮੁਖਿ[੬] ਸੀਗਾਰੁ ਨ ਜਾਣਨੀ
ਜਾਸਨਿ ਜਨਮੁ ਸਭੁ ਹਾਰਿ ॥ ਬਿਨੁ ਹਰਿ ਭਗਤੀ ਸੀਗਾਰੁ ਕਰਹਿ ਨਿਤ ਜੰਮਹਿ
ਹੋਇ ਖੁਆਰੁ ॥ [੭]ਸੈਸਾਰੈ ਵਿਚਿ ਸੋਭ ਨ ਪਾਇਨੀ ਅਗੈ ਜਿ ਕਰੇ ਸੁ ਜਾਣੈ ਕਰਤਾਰੁ ॥
ਨਾਨਕ ਸਚਾ ਏਕੁ ਹੈ [੮]ਦੁਹੁ ਵਿਚਿ ਹੈ ਸੰਸਾਰੁ ॥ ਚੰਗੈ ਮੰਦੈ ਆਪਿ ਲਾਇਅਨੁ ਸੋ
ਕਰਨਿ ਜਿ ਆਪਿ ਕਰਾਏ ਕਰਤਾਰੁ ॥ ੨ ॥ ਮਃ ੩ ॥ ਬਿਨੁ ਸਤਿਗੁਰ ਸੇਵੇ ਸਾਂਤਿ ਨ
ਆਵਈ ਦੂਜੀ ਨਾਹੀ ਜਾਇ[੯] ॥ ਜੇ ਬਹੁਤੇਰਾ ਲੋਚੀਐ ਵਿਣੁ ਕਰਮਾ ਪਾਇਆ ਨ
ਜਾਇ ॥ ਅੰਤਰਿ ਲੋਭੁ ਵਿਕਾਰੁ ਹੈ ਦੂਜੈ ਭਾਇ ਖੁਆਇ ॥ ਤਿਨ ਜੰਮਣੁ ਮਰਣੁ ਨ
ਚੁਕਈ[੧੦] ਹਉਮੈ ਵਿਚਿ ਦੁਖੁ ਪਾਇ ॥ ਜਿਨੀ ਸਤਿਗੁਰ ਸਿਉ ਚਿਤੁ ਲਾਇਆ ਸੋ
ਖਾਲੀ ਕੋਈ ਨਾਹਿ ॥ ਤਿਨ ਜਮ ਕੀ ਤਲਬ[੧੧] ਨ ਹੋਵਈ ਨਾ ਓਇ ਦੁਖ ਸਹਾਹਿ ॥
ਨਾਨਕ ਗੁਰਮੁਖਿ[੧੨] ਉਬਰੇ[੧੩] ਸਚੈ ਸਬਦਿ ਸਮਾਹਿ ॥ ੩ ॥ ਪਉੜੀ ॥ ਆਪਿ
ਅਲਿਪਤੁ ਸਦਾ ਰਹੈ ਹੋਰਿ ਧੰਧੈ ਸਭਿ ਧਾਵਹਿ ॥ ਆਪਿ ਨਿਹਚਲੁ ਅਚਲੁ ਹੈ ਹੋਰਿ
ਆਵਹਿ ਜਾਵਹਿ ॥ ਸਦਾ ਸਦਾ ਹਰਿ ਧਿਆਈਐ ਗੁਰਮੁਖਿ[੧੨] ਸੁਖੁ ਪਾਵਹਿ ॥
[੧੪]ਨਿਜ ਘਰਿ ਵਾਸਾ ਪਾਈਐ ਸਚਿ ਸਿਫਤਿ ਸਮਾਵਹਿ ॥ ਸਚਾ ਗਹਿਰ ਗੰਭੀਰੁ
ਹੈ ਗੁਰ ਸਬਦਿ ਬੁਝਾਈ ॥ ੮ * ॥ ਸਲੋਕ ਮਃ ੩ ॥ ਸਚਾ ਨਾਮੁ ਧਿਆਇ ਤੂ
ਸਭੋ ਵਰਤੈ ਸਚੁ ॥ ਨਾਨਕ ਹੁਕਮੈ ਜੋ ਬੁਝੈ ਸੋ ਫਲੁ ਪਾਏ ਸਚੁ ॥ ਕਥਨੀ
ਬਦਨੀ[੧੫] ਕਰਤਾ ਫਿਰੈ ਹੁਕਮੁ ਨ ਬੂਝੈ ਸਚੁ ॥ ਨਾਨਕ ਹਰਿ ਕਾ ਭਾਣਾ ਮੰਨੇ ਸੋ
ਭਗਤੁ ਹੋਇ ਵਿਣੁ ਮੰਨੇ ਕਚੁ ਨਿਕਚੁ[੧੬] ॥ ੧ ॥ ਮਃ ੩ ॥ ਮਨਮੁਖ ਬੋਲਿ ਨ
ਜਾਣਨੀ ਓਨਾ ਅੰਦਰਿ ਕਾਮੁ ਕ੍ਰੋਧੁ ਅਹੰਕਾਰੁ ॥ [੧੭]ਓਇ ਥਾਉ ਕੁਥਾਉ ਨ
ਜਾਣਨੀ ਉਨ ਅੰਤਰਿ ਲੋਭੁ ਵਿਕਾਰੁ ॥ ਓਇ ਆਪਣੈ ਸੁਆਇ[੧੮] ਆਇ ਬਹਿ
ਗਲਾ ਕਰਹਿ ਓਨਾ ਮਾਰੇ ਜਮੁ ਜੰਦਾਰੁ[੧੯] ॥ ਅਗੈ ਦਰਗਹ ਲੇਖੈ ਮੰਗਿਐ
ਮਾਰਿ ਖੁਆਰੁ ਕੀਚਹਿ ਕੂੜਿਆਰ ॥ ਏਹ ਕੂੜੈ ਕੀ ਮਲੁ ਕਿਉ[੨੦] ਉਤਰੈ ਕੋਈ
ਕਢਹੁ ਇਹੁ ਵੀਚਾਰੁ ॥ ਸਤਿਗੁਰੁ ਮਿਲੈ ਤਾ ਨਾਮੁ ਦਿੜਾਏ[੨੧] ਸਭਿ
ਕਿਲਵਿਖ[੨੨] ਕਟਣਹਾਰੁ ॥ ਨਾਮੁ ਜਪੇ ਨਾਮੋ ਆਰਾਧੇ ਤਿਸੁ ਜਨ ਕਉ ਕਰਹੁ
ਸਭਿ ਨਮਸਕਾਰੁ ॥ ਮਲੁ ਕੂੜੀ ਨਾਮਿ ਉਤਾਰੀਅਨੁ ਜਪਿ ਨਾਮੁ ਹੋਆ ਸਚਿਆਰੁ ॥

੧ ਪਿਆਰ ।
੨ ਰਾਮਕਲੀ ਰਾਗ ਗਾਇਆਂ ਵਾਹਿਗੁਰੂ ਮਨ ਵਿਚ ਵਸਿਆ ।
੩ ਹਿਰਦਾ ਰੂਪ ਕਮਲ ਖਿੜਿਆ ।
੪ ਬਹੁਤਾ ।
੫ ਸਿਮਰਦੀ ਹੈ ।
੬ ਆਪ-ਹੁਦਰੇ ।
੭ ਸੰਸਾਰ ਵਿਚ । ਇਥੇ ਲੋਕਾਂ ਵਿਚ ਕੁਝ ਸ਼ੋਭਾ ਨਹੀਂ ਪਾਉਂਦੇ, ਅਤੇ ਅਗੇ ਜਾ ਕੇ ਜੋ ਕੁਝ ਉਨ੍ਹਾਂ ਦੀ ਬਾਬ ਹੁੰਦੀ ਹੈ, ਉਹ ਹਰੀ ਆਪ ਜਾਣਦਾ ਹੈ ।
੮ ਦੋਹਾਂ (ਜਨਮ ਮਰਨ) ਵਿਚ ।
੯ ਥਾਂ (ਜਿਥੋਂ ਕੁਝ ਲਭੇ) ।
੧੦ ਦੂਰ ਹੁੰਦਾ ।
੧੧ [ਅ.] ਸੌਦਾ ।
੧੨ ਗੁਰੂ ਦੀ ਮੰਨ ਕੇ ਚਲਣ ਵਾਲੇ ।
੧੩ ਤਰੇ ।
੧੪ ਆਪਣੇ ਅਸਲੀ ਘਰ ਵਿਚ, ਹਰੀ ਦੀ ਹਜ਼ੂਰੀ ਵਿਚ ।
੧੫ [ਸੰ. ਵਦਨ=ਮੂੰਹ] ਮੂੰਹ ਦੀਆਂ ਗੱਲਾਂ ।
੧੬ ਬਿਲਕੁਲ ਕੱਚਾ ।
੧੭ ਉਹ ਚੰਗਾ ਮੰਦਾ ਥਾਂ ਨਹੀਂ ਜਾਣਦੇ ।
੧੮ ਸੁਆਰਥ, ਮਤਲਬ ਲਈ ।
੧੯ [ਫ਼ਾ. ਜੰਦਾਲ] ਅਵੇੜਾ, ਵਹਿਸ਼ੀ, ਜ਼ਾਲਮ । ਜ਼ਾਲਮ ਜਮ ।
੨੦ ਕਿਵੇਂ ?
੨੧ ਪਕੀ ਤਰਾਂ ਸਮਝਾਏ ।
੨੨ ਪਾਪ ।

* ਸਲੋਕ : ਨਿਰੀਆਂ ਮੂੰਹ-ਜ਼ਬਾਨੀ ਗੱਲਾਂ ਕਰਨ ਨਾਲ ਸਚੇ ਹਰੀ ਦੀ ਭਗਤੀ ਨਹੀਂ ਹੋ ਸਕਦੀ : ਹਰੀ ਦਾ ਭਾਣਾ ਮੰਨ ਕੇ ਹੁਕਮੀ ਬੰਦਾ ਬਣਨਾ ਜ਼ਰੂਰੀ ਹੈ । ਆਪ-ਹੁਦਰੇ ਆਪਣੇ ਸੁਆਰਥਾਂ ਵਿਚ ਲਗੇ ਨਿਰੀਆਂ ਗੱਲਾਂ ਕਰਨੀਆਂ ਹੀ ਜਾਣਦੇ ਹਨ । ਉਨ੍ਹਾਂ ਦਾ ਬੁਰਾ ਹਾਲ ਹੁੰਦਾ ਹੈ । ਪਰ ਜੇ ਗੁਰੂ ਮਿਲ ਜਾਏ ਤਾਂ ਉਹ ਨਾਮ ਦੇ ਕੇ ਪਵਿੱਤਰ ਕਰ ਦਿੰਦਾ ਅਤੇ ਹਰੀ ਸਚੇ ਨਾਲ ਮਿਲਾ ਦਿੰਦਾ ਹੈ । ਪਉੜੀ : ਇਹ ਗੁਰੂ ਮਿਲਾਉਣ ਦੀ ਦਾਤ ਭੀ ਹਰੀ ਆਪ ਹੀ ਕਰਦਾ ਹੈ ।

ਜਨ ਨਾਨਕ ਜਿਸ ਦੇ ਏਹਿ ਚਲਤ[1] ਹਹਿ [2]ਸੋ ਜੀਵਉ ਦੇਵਣਹਾਰੁ ॥ ੨ ॥ ਪਉੜੀ ॥ ਤੁਧੁ ਜੇਵਡੁ ਦਾਤਾ ਨਾਹਿ ਕਿਸੁ ਆਖਿ ਸੁਣਾਈਐ ॥ ਗੁਰ ਪਰਸਾਦੀ[3] ਪਾਇ ਜਿਥਹੁ ਹਉਮੈ ਜਾਈਐ ॥ [4]ਰਸ ਕਸ ਸਾਦਾ ਬਾਹਰਾ ਸਚੀ ਵਡਿਆਈਐ ॥ ਜਿਸ ਨੋ ਬਖਸੇ ਤਿਸੁ ਦੇਇ ਆਪਿ ਲਏ ਮਿਲਾਈਐ ॥ [5]ਘਟ ਅੰਤਰਿ ਅੰਮ੍ਰਿਤੁ ਰਖਿਓਨੁ ਗੁਰਮੁਖਿ[6] ਕਿਸੈ ਪਿਆਈ[7] ॥ ੯ *॥ ਸਲੋਕ ਮਃ ੩ ॥ [8]ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ ॥ ਜਿ ਸਤਿਗੁਰ ਭਾਵੈ ਸੁ ਮੰਨਿ ਲੈਨਿ ਸੇਈ ਕਰਮ ਕਰੇਨਿ ॥ ਜਾਇ ਪੁਛਹੁ ਸਿਮ੍ਰਿਤਿ[9] ਸਾਸਤ[10] ਬਿਆਸ[11] ਸੁਕ[12] ਨਾਰਦ[13] [14]ਬਚਨ ਸਭ ਸ੍ਰਿਸਟਿ ਕਰੇਨਿ ॥ ਸਚੈ ਲਾਏ ਸਚਿ ਲਗੇ ਸਦਾ ਸਚੁ ਸਮਾਲੇਨਿ ॥ ਨਾਨਕ ਆਏ ਸੇ ਪਰਵਾਣੁ ਭਏ ਜਿ ਸਗਲੇ[15] ਕੁਲ ਤਾਰੇਨਿ ॥ ੧ ॥ ਮਃ ੩ ॥ ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ ॥ ਓਇ ਭਾਣੈ ਚਲਨਿ ਆਪਣੈ ਨਿਤ ਝੂਠੋ ਝੂਠੁ ਬੋਲੇਨਿ ॥ ਕੂੜੁ ਕੁਸਤੁ ਕਮਾਵਦੇ ਪਰ ਨਿੰਦਾ ਸਦਾ ਕਰੇਨਿ ॥ ਓਇ ਆਪਿ ਡੁਬੇ [16]ਪਰ ਨਿੰਦਕਾ ਸਗਲੇ ਕੁਲ ਡੋਬੇਨਿ ॥ ਨਾਨਕ ਜਿਤੁ ਓਇ ਲਾਏ ਤਿਤੁ ਲਗੇ ਉਇ [17]ਬਪੁੜੇ ਕਿਆ ਕਰੇਨਿ ॥ ੨ ॥ ਪਉੜੀ ॥ ਸਭ ਨਦਰੀ ਅੰਦਰਿ ਰਖਦਾ ਜੇਤੀ ਸ੍ਰਿਸਟਿ ਸਭ ਕੀਤੀ ॥ ਇਕਿ ਕੂੜਿ ਕੁਸਤਿ ਲਾਇਅਨੁ ਮਨਮੁਖ ਵਿਗੁਤੀ[18] ॥ [19]ਗੁਰਮੁਖਿ ਸਦਾ ਧਿਆਈਐ ਅੰਦਰਿ ਹਰਿ ਪ੍ਰੀਤੀ ॥ ਜਿਨ ਕਉ ਪੋਤੈ[20] ਪੁੰਨੁ ਹੈ [21]ਤਿਨ੍ ਵਾਤਿ ਸਿਪੀਤੀ ॥ ਨਾਨਕ ਨਾਮੁ ਧਿਆਈਐ ਸਚੁ [22]ਸਿਫਤਿ ਸਨਾਈ ॥ ੧੦ †॥ ਸਲੋਕੁ ਮਃ ੧ ॥ ਸਤੀ[23] ਪਾਪੁ ਕਰਿ ਸਤੁ ਕਮਾਹਿ ॥ ਗੁਰ ਦੀਖਿਆ[24] ਘਰਿ ਦੇਵਣ ਜਾਹਿ ॥ ਇਸਤਰੀ ਪੁਰਖੈ [25]ਖਟਿਐ ਭਾਉ ॥ ਭਾਵੈ ਆਵਉ ਭਾਵੈ ਜਾਉ ॥ ਸਾਸਤੁ ਬੇਦੁ ਨ ਮਾਨੈ ਕੋਇ ॥ [26]ਆਪੋ ਆਪੈ ਪੂਜਾ ਹੋਇ ॥ ਕਾਜੀ ਹੋਇ ਕੈ ਬਹੈ ਨਿਆਇ ॥ ਫੇਰੇ ਤਸਬੀ[27] ਕਰੇ ਖੁਦਾਇ ॥ ਵਢੀ ਲੈ ਕੈ ਹਕੁ ਗਵਾਏ ॥ [28]ਜੇ ਕੋ ਪੁਛੈ ਤਾ ਪੜਿ ਸੁਣਾਏ ॥ [29]ਤੁਰਕ ਮੰਤੁ ਕਨਿ ਰਿਦੈ ਸਮਾਹਿ ॥ ਲੋਕ ਮੁਹਾਵਹਿ[30] ਚਾੜੀ[31] ਖਾਹਿ॥ [32]ਚਉਕਾ ਦੇ ਕੈ ਸੁਚਾ ਹੋਇ ॥ ਐਸਾ ਹਿੰਦੂ ਵੇਖਹੁ ਕੋਇ ॥ ਜੋਗੀ ਗਿਰਹੀ[33] ਜਟਾ ਬਿਭੂਤ[34] ॥ ਆਗੈ ਪਾਛੈ ਰੋਵਹਿ ਪੂਤ ॥ ਜੋਗੁ ਨ ਪਾਇਆ ਜੁਗਤਿ ਗਵਾਈ॥ ਕਿਤੁ ਕਾਰਣਿ ਸਿਰਿ ਛਾਈ[35] ਪਾਈ ॥ ਨਾਨਕ [36]ਕਲਿ ਕਾ ਏਹੁ ਪਰਵਾਣੁ॥ ਆਪੇ ਆਖਣੁ ਆਪੇ ਜਾਣੁ ॥ ੧ ॥ ਮਃ ੧ ॥ ਹਿੰਦੂ ਕੈ ਘਰਿ ਹਿੰਦੂ[37] ਆਵੈ ॥ ਸੂਤੁ ਜਨੇਊ ਪੜਿ[38] ਗਲਿ ਪਾਵੈ ॥ ਸੂਤੁ ਪਾਇ ਕਰੇ ਬੁਰਿਆਈ ॥ ਨਾਤਾ ਧੋਤਾ ਥਾਇ ਨ ਪਾਈ ॥ ਮੁਸਲਮਾਨੁ ਕਰੇ ਵਡਿਆਈ॥ਵਿਣੁ ਗੁਰ ਪੀਰੈ ਕੋ [39]ਥਾਇ ਨ ਪਾਈ॥ [40]ਰਾਹੁ ਦਸਾਇ ਓਥੈ ਕੋ ਜਾਇ॥

੧ ਚੋਜ, ਕੌਤਕ ।
੨ ਉਹ ਦਾਤਾ ਜੀਵੇ ! ਭਾਵ ਅਟੱਲ ਰਹੇ !
੩ ਕਿਰਪਾ ਨਾਲ ।
੪ ਕਸੈਲਾ ਆਦਿ ਛੇ ਤਰਾਂ ਦੇ ਰਸਾਂ ਤੋਂ ਉਤੇ ਹੈ ।
੫ ਦਿਲ ਦੇ ਅੰਦਰ ।
੬ ਗੁਰੂ ਦੇ ਰਾਹੀਂ ।
੭ ਪਿਲਾਂਦਾ ਹੈ ।
੮ ਜੋ ਸਪੁਤਰ ਪੁਤਰ ਹੁੰਦੇ ਹਨ, ਓਹ ਬਾਬਿਆਂ (ਆਪਣੇ ਬਜ਼ੁਰਗਾਂ) ਦੀਆਂ ਗੱਲਾਂ ਕਰਦੇ ਹਨ। ਉਨ੍ਹਾਂ ਗੱਲਾਂ ਵਿਚੋਂ ਜੋ ਕੁਝ ਗੁਰੂ ਨੂੰ ਚੰਗਾ ਲਗਦਾ ਹੈ, ਉਹ ਮੰਨ ਲੈਂਦੇ ਹਨ ਅਤੇ ਉਸੇ ਉਤੇ ਅਮਲ ਕਰਦੇ ਹਨ ।
੯ ਦੇਖੋ ਪੰ. ੮੦੪, ਨੋਟ ੧੯ ।
੧੦ ਦੇਖੋ ਪੰ. ੮੦੪, ਨੋਟ ੨੦ ।
੧੧ ਇਕ ਰਿਖੀ ਜਿਸ ਦਾ ਸੰਬੰਧ ਵੇਦਾਂ ਸ਼ਾਸਤਰਾਂ ਨਾਲ ਦਸਦੇ ਹਨ ।
੧੨ ਵਿਆਸ ਦਾ ਪੁਤਰ ਸੁਕਦੇਵ, ਜੋ ਇਕ ਰਿਸ਼ੀ ਹੋਇਆ ਹੈ । ੧੩ ਇਕ ਰਿਸ਼ੀ ।
੧੪ ਇਹ ਸਾਰੇ ਸ੍ਰਿਸ਼ਟੀ ਨੂੰ ਬਚਨ (ਉਪਦੇਸ਼) ਕਰਦੇ ਹਨ । ਇਨ੍ਹਾਂ ਤੋਂ ਪੁਛ ਲਵੋ, ਇਹ ਭੀ ਇਹੋ ਗਲ ਦਸਣਗੇ । ੧੫ ਸਾਰੇ ।
੧੬ ਪਰਾਈ ਨਿੰਦਾ ਕਰਨ ਵਾਲੇ ।
੧੭ ਵਿਚਾਰੇ ਕੀ ਕਰ ਸਕਦੇ ਹਨ ? ਭਾਵ ਉਨ੍ਹਾਂ ਦੇ ਵਸ ਦੀ ਗਲ ਨਹੀਂ ।
੧੮ ਨਾਸ ਹੁੰਦੇ ਹਨ ।
੧੯ ਜੋ ਗੁਰਮੁਖ ਹੁੰਦੇ ਹਨ, ਓਹ ਦਿਲ ਵਿਚ ਹਰੀ ਦੀ ਪ੍ਰੀਤੀ ਰਖਦੇ ਹੋਏ ਸਦਾ ਹਰੀ ਨੂੰ ਧਿਆਉਂਦੇ ਹਨ ।
੨੦ [ਫ਼ਾ. ਪੋਤਹ=ਖ਼ਜ਼ਾਨਾ] ਪਲੇ ।
੨੧ ਉਨ੍ਹਾਂ ਦੇ ਵਾਤਿ (ਮੂੰਹ) ਵਿਚ ਸਿਪੀਤੀ (ਸਿਫ਼ਤ) ਹੈ ਹਰੀ ਦੀ ।
੨੨ ਸਿਫ਼ਤ ਸਲਾਹ ਦੁਆਰਾ । ਸਨਾਈ [ਅ.ਸਨਾ] ਉਸਤਤਿ ।
੨੩ ਦਾਨੀ । ਦਾਨੀ ਲੋਕ ਪਾਪ ਕਰ ਕੇ ਕੱਠੀ ਕੀਤੀ ਹੋਈ ਮਾਇਆ ਵਿਚੋਂ ਸਤ (ਦਾਨ) ਦੇਂਦੇ ਹਨ।
੨੪ ਸਿਖਿਆ । ਗੁਰੂ ਚੇਲਿਆਂ ਦੇ ਘਰੀਂ ਸਿਖਿਆ ਦੇਣ ਜਾਂਦੇ ਹਨ । 'ਸੇਵਕ ਬੈਠਨਿ ਘਰਾਂ ਵਿਚਿ ਗੁਰ ਉਠਿ ਘਰੀਂ ਤਿਨਾੜੇ ਜਾਈ' (ਭਾ: ਗੁਰਦਾਸ) ।
੨੫ ਖਟੀ (ਧਨ) ਲਈ ਪ੍ਰੇਮ ਹੈ । ਜੇ ਖਟੀ ਨਹੀਂ ਤਾਂ ਭਾਵੇਂ ਕਿਥੇ ਕੋਈ ਪਿਆ ਆਵੇ ਜਾਵੇ ਕੋਈ ਪੁਛਦਾ ਨਹੀਂ ।
੨੬ ਆਪੋ ਆਪਣੀ ਗ਼ਰਜ਼ ਦੀ ਪੂਜਾ ।
੨੭ ਮਾਲਾ ।
੨੮ ਜੇ ਕੋਈ ਅਗੋਂ ਪੁਛੇ (ਕਿ ਐਸਾ ਕਿਉਂ ਕਰਦੇ ਹੋ) ਤਾਂ ਕੋਈ ਨਾ ਕੋਈ ਸ਼ਰ੍ਹਾ ਦਾ ਮਸਲਾ ਕਢ ਸੁਣਾਉਂਦਾ ਹੈ ।
੨੯ ਬਦੇਸ਼ੀ ਤੁਰਕਾਂ ਦਾ ਮੰਤ੍ਰ (ਭਾਵ ਇਸਲਾਮੀ ਕਲਮਾ) ਕੰਨ ਅਤੇ ਹਿਰਦੇ ਵਿਚ ਵਸਾਉਂਦੇ ਹਨ । ੩੦ ਲੁਟਦੇ ਹਨ ।
੩੧ [ਚੁਕਣਾ, ਕਿਸੇ ਨੂੰ ਚੁਕਣ ਲਈ ਕਿਸੇ ਹੋਰ ਦੇ ਵਿਰੁਧ ਚੁਗਲੀ ਕਰਨੀ] ਚਗਲੀ । ਦੇਖੋ ਪ ੯੩੧, ਨੋਟ ੧੮ ।
੩੨ ਐਸਾ ਕੋਈ ਹੀ ਹਿੰਦੂ ਹੋਵੇਗਾ ਜੋ ਚੌਕਾ ਦਿੰਦਾ ਹੋਵੇ ਤੇ ਫਿਰ ਸੁਚਾ ਹੋਵੇ, ਭਾਵ ਚੌਕਾ ਦੇਣ ਵਾਲੇ ਹਿੰਦੂ ਖਾਸ ਕਰਕੇ ਭ੍ਰਿਸ਼ਟੇ ਹੋਏ ਹਨ ।
੩੩ ਗ੍ਰਿਹਸਤੀ ।
੩੪ ਸੁਆਹ ਮਲਦੇ ਹਨ । ੩੫ ਸੁਆਹ ।
੩੬ ਕਲਜੁਗ ਦਾ ਇਹ ਮਾਪ ਹੈ ਕਿ ਆਪੇ ਆਖਣ ਵਾਲੇ ਤੇ ਆਪੇ ਜਾਨਣਹਾਰ ਬਣ ਬੈਠਦੇ ਹਨ ।
੩੭ ਬ੍ਰਾਹਮਣ । ੩੮ ਮੰਤਰ ਪੜ੍ਹ ਕੇ ।
੩੯ ਕਬੂਲ ਨਹੀਂ ਪੈਂਦੇ ।
੪੦ ਰਾਹ ਪੁਛ ਕੇ ਓਥੇ ਕੋਈ ਵਿਰਲਾ ਹੀ ਪਹੁੰਚਦਾ ਹੈ ।

* ਸ਼ਲੋਕ : ਜਿਹੜੀ ਚੰਗੀ ਉਲਾਦ ਹੁੰਦੀ ਹੈ, ਉਹ ਆਪਣੇ ਵਡਿਆਂ ਦੀਆਂ ਰਵਾਇਤਾਂ, ਜੋ ਗੁਰ-ਆਸ਼ੇ ਅਨਕੂਲ ਹੋਣ, ਦੁਹਰਾਂਦੀ ਰਹਿੰਦੀ ਹੈ । ਪਰ ਜਿਹੜੇ ਮਾੜੇ ਪੁਰਸ਼ ਹੁੰਦੇ ਹਨ, ਓਹ ਆਪਣੀ ਮਤ ਤੇ ਹੀ ਚਲਦੇ ਹਨ ਅਤੇ ਝੂਠ ਕੁਸੱਤ ਵਿਚ ਪਏ ਹੋਏ ਆਪ ਭੀ ਡੁਬਦੇ ਤੇ ਆਪਣੇ ਸਾਕਾਂ ਸੰਬੰਧੀਆਂ ਨੂੰ ਭੀ ਡੋਬਦੇ ਹਨ । ਪਉੜੀ : ਮੰਦੇ ਜਾਂ ਚੰਗੇ ਸਭ ਹਰੀ ਦੇ ਆਪਣੇ ਭਾਣੇ ਅਨੁਸਾਰ ਹਨ ।

† ਆਪਣੇ ਜ਼ਮਾਨੇ ਦੇ ਹਿੰਦੂਆਂ ਮੁਸਲਮਾਣਾਂ ਦੀ ਗਿਰਾਵਟ ਦਾ ਜ਼ਿਕਰ ਕਰਦੇ ਹਨ ਅਤੇ ਦਸਦੇ ਕਿ ਕਿਵੇਂ ਲੋਕੀ ਬਾਹਰ ਦੀ ਰਹਿਣੀ ਉਤੇ ਜ਼ੋਰ ਦਿੰਦੇ ਹਨ ਅਤੇ ਧਰਮ ਦੀ ਅਸਲੀ ਰਹਿਣੀ (ਸਚ ਤੇ ਨੇਕੀ) ਵਲ ਧਿਆਨ ਕੋਈ ਨਹੀਂ ਦਿੰਦਾ । ਪਉੜੀ : ਜੇ ਗੁਰੂ ਦੀ ਸਿਖਿਆ ਦੁਆਰਾ ਆਪਣੇ ਅੰਦਰ ਝਾਤ ਪਾਈਏ, ਤਾਂ ਤਰਾਂ ਤਰਾਂ ਦੇ ਅਮੋਲਕ ਅੰਦਰੂਨੀ ਗੁਣ ਲਿਸ਼ਕਾਰੇ ਮਾਰਦੇ ਪਏ ਦਿਸਣ ਗੇ ।

ਕਰਣੀ ਬਾਝਹੁ ਭਿਸਤਿ[੧] ਨ ਪਾਇ ॥ ਜੋਗੀ ਕੈ ਘਰਿ [੨]ਜੁਗਤਿ ਦਸਾਈ ॥ [੩]ਤਿਤੁ
ਕਾਰਣਿ ਕਨਿ ਮੁੰਦ੍ਰਾ ਪਾਈ ॥ ਮੁੰਦ੍ਰਾ ਪਾਇ ਫਿਰੈ ਸੰਸਾਰਿ ॥ [੪]ਜਿਥੈ ਕਿਥੈ
ਸਿਰਜਣਹਾਰੁ ॥ ਜੇਤੇ ਜੀਅ ਤੇਤੇ ਵਾਟਾਊ[੫] ॥ ਚੀਰੀ[੬] ਆਈ ਢਿਲ ਨ ਕਾਊ ॥
[੭]ਏਥੈ ਜਾਣੈ ਸੁ ਜਾਇ ਸਿਞਾਣੈ ॥ ਹੋਰੁ ਫਕੜੁ[੮] ਹਿੰਦੂ ਮੁਸਲਮਾਣੈ ॥ ਸਭਨਾ ਕਾ ਦਰਿ
ਲੇਖਾ ਹੋਇ ॥ ਕਰਣੀ ਬਾਝਹੁ ਤਰੈ ਨ ਕੋਇ ॥ [੯]ਸਚੋ ਸਚੁ ਵਖਾਣੈ ਕੋਇ ॥ ਨਾਨਕ
ਅਗੈ ਪੁਛ ਨ ਹੋਇ ॥ ੨ ॥ ਪਉੜੀ ॥ [੧੦]ਹਰਿ ਕਾ ਮੰਦਰੁ ਆਖੀਐ ਕਾਇਆ ਕੋਟੁ
ਗੜੁ ॥ [੧੧]ਅੰਦਰਿ ਲਾਲ ਜਵੇਹਰੀ ਗੁਰਮੁਖਿ ਹਰਿਨਾਮੁ ਪੜੁ ॥ ਹਰਿ ਕਾ ਮੰਦਰੁ
ਸਰੀਰੁ ਅਤਿ ਸੋਹਣਾ ਹਰਿ ਹਰਿ ਨਾਮੁ ਦਿੜੁ ਮਨਮੁਖ ਆਪਿ ਖੁਆਇਅਨੁ
ਮਾਇਆ ਮੋਹ ਨਿਤ ਕੜੁ[੧੨] ॥ ਸਭਨਾ ਸਾਹਿਬੁ ਏਕੁ ਹੈ ਪੂਰੈ ਭਾਗਿ ਪਾਇਆ
ਜਾਈ ॥ ੧੧ * ॥ ਸਲੋਕ ਮ: ੧ ॥ [੧੩]ਨਾ ਸਤਿ ਦੁਖੀਆ ਨਾ ਸਤਿ ਸੁਖੀਆ ਨਾ
ਸਤਿ ਪਾਣੀ ਜੰਤ ਫਿਰਹਿ ॥ ਨਾ ਸਤਿ [੧੪]ਮੂੰਡ ਮੁਡਾਈ ਕੇਸੀ ਨਾ ਸਤਿ ਪੜਿਆ
ਦੇਸ ਫਿਰਹਿ ॥ [੧੫]ਨਾ ਸਤਿ ਰੁਖੀ ਬਿਰਖੀ ਪਥਰ [੧੬]ਆਪੁ ਤਛਾਵਹਿ ਦੁਖ ਸਹਹਿ ॥
ਨਾ ਸਤਿ [੧੭]ਹਸਤੀ ਬਧੇ ਸੰਗਲ ਨਾ ਸਤਿ ਗਾਈ ਘਾਹੁ ਚਰਹਿ ॥ ਜਿਸੁ ਹਥਿ ਸਿਧਿ
ਦੇਵੈ ਜੇ ਸੋਈ ਜਿਸ ਨੋ ਦੇਇ ਤਿਸੁ ਆਇ ਮਿਲੈ ॥ ਨਾਨਕ ਤਾ ਕਉ ਮਿਲੈ ਵਡਾਈ
ਜਿਸੁ ਘਟ ਭੀਤਰਿ ਸਬਦੁ ਰਵੈ[੧੮] ॥ [੧੯]ਸਭਿ ਘਟ ਮੇਰੇ ਹਉ ਸਭਨਾ ਅੰਦਰਿ
ਜਿਸਹਿ ਖੁਆਈ ਤਿਸੁ ਕਉਣੁ ਕਹੈ ॥ ਜਿਸਹਿ ਦਿਖਾਲਾ ਵਾਟੜੀ[੨੦] ਤਿਸਹਿ
ਭੁਲਾਵੈ ਕਉਣੁ ॥ ਜਿਸਹਿ ਭੁਲਾਈ [੨੧]ਪੰਧ ਸਿਰਿ ਤਿਸਹਿ ਦਿਖਾਵੈ ਕਉਣੁ ॥ ੧ ॥
ਮ: ੧ ॥ ਸੋ ਗਿਰਹੀ[੨੨] ਜੋ ਨਿਗ੍ਰਹੁ[੨੩] ਕਰੈ ॥ [੨੪]ਜਪੁ ਤਪੁ ਸੰਜਮੁ ਭੀਖਿਆ ਕਰੈ ॥
ਪੁੰਨ ਦਾਨ ਕਾ ਕਰੇ ਸਰੀਰੁ ॥ ਸੋ ਗਿਰਹੀ [੨੫]ਗੰਗਾ ਕਾ ਨੀਰੁ ॥ ਬੋਲੈ ਈਸਰੁ[੨੬]
ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੂਪੁ ॥ ੨ ॥ ਮ: ੧ ॥ ਸੋ ਅਉਧੂਤੀ[੨੭] ਜੋ [੨੮]ਧੂਪੈ
ਆਪੁ ॥ [੨੯]ਭਿਖਿਆ ਭੋਜਨੁ ਕਰੈ ਸੰਤਾਪੁ ॥ ਅਉਹਠ[੩੦] ਪਟਣ[੩੧] ਮਹਿ ਭੀਖਿਆ
ਕਰੈ ॥ ਸੋ ਅਉਧੂਤੀ ਸਿਵਪੁਰਿ[੩੨] ਚੜੈ ॥ ਬੋਲੈ ਗੋਰਖੁ[੩੩] ਸਤਿ ਸਰੂਪ ॥ ਪਰਮ ਤੰਤ
ਮਹਿ ਰੇਖ ਨ ਰੂਪ ॥ ੩ ॥ ਮ: ੧ ॥ ਸੋ ਉਦਾਸੀ ਜਿ ਪਾਲੇ ਉਦਾਸੁ ॥ [੩੪]ਅਰਧ
ਉਰਧ ਕਰੇ ਨਿਰੰਜਨ ਵਾਸੁ ॥ [੩੫]ਚੰਦ ਸੂਰਜ ਕੀ ਪਾਏ ਗੰਢਿ ॥ ਤਿਸੁ ਉਦਾਸੀ ਕਾ
[੩੬]ਪੜੈ ਨ ਕੰਧੁ ॥ ਬੋਲੈ ਗੋਪੀ ਚੰਦੁ[੩੭] ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੂਪੁ ॥
੪ ॥ ਮ: ੧ ॥ ਸੋ ਪਾਖੰਡੀ[੩੮] ਜਿ ਕਾਇਆ ਪਖਾਲੇ[੩੯] ॥ [੪੦]ਕਾਇਆ ਕੀ ਅਗਨਿ
ਬ੍ਰਹਮੁ ਪਰਜਾਲੇ ॥ ਸੁਪਨੈ ਬਿੰਦੁ[੪੧] ਨ ਦੇਈ ਝਰਣਾ ॥ ਤਿਸੁ ਪਾਖੰਡੀ ਜਰਾ[੪੨]
ਨ ਮਰਣਾ ॥ ਬੋਲੈ ਚਰਪਟੁ[੪੩] ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੂਪੁ ॥

੧ [ਫ਼ਾ. ਬਹਿਸ਼ਤ] ਸੁਰਗ ।
੨ ਜੋਗੀ ਦੀ ਜੁਗਤ ਪੁਛਣ ਲਈ ਜਾਂਦਾ ਹਾਂ ।
੩ ਉਸ ਵਾਹਿਗੁਰੂ ਲਈ ।
੪ ਪਰ ਉਹ ਸਿਰਜਨਹਾਰ ਤਾਂ ਹਰ ਥਾਂ ਹੈ ।
੫ ਵਾਟ ਵਾਲੇ, ਰਾਹੀ ।
੬ ਚਿੱਠੀ ; ਮੌਤ ਦਾ ਸੱਦਾ ।
੭ ਜੋ ਇਸ ਦੁਨੀਆਂ ਵਿਚ ਉਸ ਨੂੰ ਜਾਣਦਾ ਹੈ, ਉਹ ਹੀ ਅਗੇ ਪ੍ਰਾਪਤ ਕਰਦਾ ਹੈ ।
੮ ਫੋਕਟ, ਫ਼ਜ਼ੂਲ ।
੯ ਜੇ ਕੋਈ ਸਚੋ ਸਚ ਆਖੇ, ਤਾਂ ਉਸ ਨੂੰ ਅਗੇ ਜਾ ਕੇ ਲੇਖੇ ਦੀ ਪੁਛ ਨਹੀਂ ਹੋਣੀ ।
੧੦ ਸਰੀਰ (ਕਾਇਆ) ਨੂੰ ਹਰੀ ਦੇ ਰਹਿਣ ਵਾਲਾ ਘਰ ਆਖਣਾ ਚਾਹੀਦਾ ਹੈ, ਬਲਕਿ ਉਸ ਦਾ ਕਿਲ੍ਹਾ ਜਾਂ ਗੜ੍ਹ ਆਖਣਾ ਚਾਹੀਦਾ ਹੈ ।
੧੧ ਗੁਰੂ ਦੁਆਰਾ ਹਰੀ-ਨਾਮ ਪੜ੍ਹੋ ਤਾਂ ਸਰੀਰ ਦੇ ਅੰਦਰ ਹੀਰੇ ਜਵਾਹਰਾਤ ਵਰਗੇ ਅਮੋਲਕ ਗੁਣ ਲਭ ਪੈਣਗੇ । 'ਮਤਿ ਵਿਚਿ ਰਤਨ ਜਵਾਹਰ ਮਾਣਕ ਜੇ ਇਕ ਗੁਰ ਕੀ ਸਿਖ ਸੁਣੀ' (ਜਪੁ)।
੧੨ ਕੜ੍ਹਦੇ ਹਨ ।
੧੩ ਨਹੀਂ ਸਤ, ਭਾਵ ਸਿਧੀ ਨਹੀਂ ਹੈ, ਸਤ ਦੀ ਪ੍ਰਾਪਤੀ ਨਹੀਂ ਹੈ । ਦੁਖੀਆ ਹੋਣ ਵਿਚ ਸਿਧੀ ਨਹੀਂ ਹੈ, (ਇਸ ਸਿਧੀ ਦਾ ਜ਼ਿਕਰ ਅਗੇ ਆਂਵਦਾ ਹੈ) ਨਾ ਪਾਣੀ ਵਿਚ ਜੰਤੂਆਂ ਵਾਂਗ ਫਿਰਨ ਵਿਚ ।
੧੪ ਸਿਰ ਦੇ ਕੇਸ ਮੁਨਾਣ ਨਾਲ ।
੧੫ ਰੁਖ ਬਿਰਖ ਜਾਂ ਪਥਰ ਵਾਂਗ ਸਿਥਰ ਹੋ ਜਾਣ ਵਿਚ ਸਿਧੀ ਨਹੀਂ ਹੈ ।
੧੬ ਆਪਣੇ ਆਪ ਨੂੰ ਕਟਾਂਦੇ ਹਨ ।
੧੭ ਦੁਨਿਆਵੀ ਅੰਸੂਰਜ ਵਿਚ, ਜਦੋਂ ਕਿ ਸੰਗਲਾਂ ਨਾਲ ਹਾਥੀ ਘਰ ਬੰਨ੍ਹੇ ਹਨ ਤੇ ਗਾਈਆਂ ਦੇ ਇਜੜ ਬਾਹਰ ਚੁਗਦੇ ਹਨ, ਸਿਧੀ ਨਹੀਂ ਹੈ ।
੧੮ ਸਿਮਰੀਦਾ ਹੈ ।
੧੯ ਵਾਹਿਗੁਰੂ ਕਹਿੰਦਾ ਹੈ ਕਿ ਸਾਰੇ ਘਟਾਂ ਵਿਚ ਮੈਂ ਹਾਂ, ਜਿਸਨੂੰ ਮੈਂ ਭੁਲਾਵਾਂ ਉਸ ਨੂੰ ਹੋਰ ਕੌਣ ਰਾਹ ਦਸ ਸਕਦਾ ਹੈ ?
੨੦ ਰਸਤਾ ।
੨੧ ਰਸਤੇ ਦੇ ਸਿਰੋਂ (ਮੁਢ ਤੋਂ) ਹੀ ।
੨੨ ਗ੍ਰਹਸਤੀ ।
੨੩ ਇੰਦ੍ਰਿਆਂ ਨੂੰ ਪਾਪਾਂ ਵਲੋਂ ਰੋਕਣ ਦੀ ਕ੍ਰਿਆ ।
੨੪ ਵਾਹਿਗੁਰੂ ਕੋਲੋਂ ਜਪ ਤਪ ਸੰਜਮ ਮੰਗੇ । ਆਪਣੇ ਸਰੀਰ ਨੂੰ ਪੁੰਨ ਦਾਨ ਵਾਲਾ ਬਣਾਵੇ ।
੨੫ ਗੰਗਾ ਦੇ ਪਾਣੀ ਵਾਂਗ ਸਾਫ਼ ਤੇ ਪਵਿੱਤਰ ਹੈ ।
੨੬ ਇਕ ਗ੍ਰਿਹਸਤੀ ਦਾ ਨਾਮ ਹੈ । ('ਈਸਰੁ' ਦਾ ਅਰਥ ਭੀ ਵਡਾ ਆਦਮੀ ਹੈ। ਦੇਖੋ ਪੰ. ੮੧੬, ਨੋਟ ੩੩ ; ਪੰ. ੮੫੮, ਨੋਟ ੧੭ ।) ਈਸ਼ਰ ਕਹਿੰਦਾ ਹੈ ਕਿ ਉਹ ਵਾਹਿਗੁਰੂ ਸਤਿ-ਸਰੂਪ ਹੈ ਅਤੇ ਉਸ ਦਾ ਰੂਪ ਰੇਖ ਨਹੀਂ ਹੈ (ਕਿਸੇ ਖ਼ਾਸ ਫ਼ਿਰਕੇ ਦਾ ਉਹ ਨਹੀਂ ਹੈ; ਸਭ ਦਾ ਹੈ) । ਗੁਰੂ ਸਾਹਿਬ ਕਹਿੰਦੇ ਹਨ ਕਿ ਈਸ਼ਰ ਜਗਿਆਸੂ ਦੇ ਮੱਤ ਦਾ ਸਿਧਾਂਤ ਇਹ ਹੈ ਕਿ ਵਾਹਿਗੁਰੂ ਰੂਪ ਰੇਖ ਤੋਂ ਨਿਆਰਾ ਹੈ, ਤਾਂ ਫਿਰ ਉਹ ਕਿਉਂ ਮਾਇਆ ਦੇ ਬਾਹਰਲੇ ਦਿਖਾਵਿਆਂ ਵਿਚ ਆਪਣੇ ਆਪ ਨੂੰ ਪਾਉਂਦਾ ਹੈ ?
੨੭ ਵਿਰੱਕਤ ।
੨੮ ਆਪਾ ਭਾਵ ਧੁਖਾ ਦੇਵੇ, ਭਾਵ ਸਾੜੇ ।
੨੯ ਸੰਤਾਪ (ਕਸ਼ਟ ਸਹਾਰਨ) ਨੂੰ ਭਿਖਿਆ ਦਾ ਭੋਜਨ ਬਣਾਵੇ ।
੩੦ ਹਿਰਦਾ । ਦੇਖੋ ਪੰ. ੯੦੭, ਨੋਟ ੨੨ ।
੩੧ ਸ਼ਹਿਰ । ਹਿਰਦੇ ਰੂਪ ਸ਼ਹਿਰ ਵਿਚ ਗਿਆਨ ਦੀ ਭਿਖਿਆ ਮੰਗੇ ।
੩੨ ਵਾਹਿਗੁਰੂ ਦੇ ਦੇਸ ਵਿਚ ।
੩੩ ਗੋਰਖ ਇਕ ਅਉਧੂਤ ਦਾ ਨਾਮ ਹੈ ।
੩੪ ਹੇਠ ਉਤੇ ਭਾਵ ਸਭ ਥਾਂ ਉਸ ਦਾ ਵਾਸਾ ਸਮਝੇ।
੩੫ ਆਪਣੇ ਅੰਦਰ ਚੰਦ (ਸੀਤਲਤਾ) ਅਤੇ ਸੂਰਜ (ਗਿਆਨ) ਨੂੰ ਕੱਠਾ ਕਰੇ ।
੩੬ ਕੰਧ (ਸਰੀਰ) ਨਾਸ ਨਹੀਂ ਹੁੰਦਾ ।
੩੭ ਗੋਪੀ ਚੰਦ ਇਕ ਉਦਾਸੀ ਦਾ ਨਾਮ ਹੈ ।
੩੮ ਇਕ ਵਾਮੀ ਮਤ ਹੈ ਜਿਸ ਦੇ ਅਨੁਸਾਰੀ ਲੋਕਾਂ ਦੀ ਨਜ਼ਰ ਤੋਂ ਬਚਣ ਦੀ ਖ਼ਾਤਰ ਜਾਣ ਬੁਝ ਕੇ ਵਿਚੋਂ ਹੋਰ ਤੇ ਉਤੋਂ ਹੋਰ ਕਰਮ ਕਰ ਕੇ ਦਸਦੇ ਸਨ ।
੩੯ ਧੋਵੇ । ਪਾਪ ਦੂਰ ਕਰੇ ਸਰੀਰ ਦੇ !
੪੦ ਸਰੀਰ ਦੀ ਅਗਨੀ ਵਿਚ ਬ੍ਰਹਮ ਨੂੰ ਪ੍ਰਕਾਸ਼ ਕਰੇ, ਭਾਵ ਸਰੀਰਕ ਰੁਚੀਆਂ ਵਿਚੋਂ ਹੀ ਇਲਾਹੀ ਗਿਆਨ ਦਾ ਪ੍ਰਕਾਸ਼ ਕਰੇ ।
੪੧ ਵੀਰਜ । ਭਾਵ ਜਤੀ ਹੋਵੇ । (ਵਾਮੀਆਂ ਦੇ ਖ਼ਾਸ ਔਗੁਣ ਨੂੰ ਰੋਕ ਰਹੇ ਹਨ) ।
੪੨ ਬੁਢੇਪਾ । ੪੩ ਚਰਪਟ ਨਾਮ ਹੈ ।

* ਗੁਰੂ ਜੀ ਪਹਿਲੇ ਸ਼ਲੋਕ ਵਿਚ ਗਿਰਹੀ ਤੇ ਵਿਰਕਤ ਦੋਹਾਂ ਨੂੰ ਇਕੱਠਾ ਕਰਕੇ ਲੈਂਦੇ ਹਨ, ਫਿਰ ਇਕ ਇਕ ਸ਼ਲੋਕ ਵਿਚ ਵਖਰੇ ਵਖਰੇ ਛੀ ਵਰਤਾਰਿਆਂ ਦੇ ਲੋਕਾਂ ਨੂੰ ਲੈਂਦੇ ਹਨ (ਗਿਰਹੀ, ਅਉਧੂਤੀ, ਉਦਾਸੀ, ਪਾਖੰਡੀ, ਬੈਰਾਗੀ, ਕੰਨ-ਪਾਟਾ ਜੋਗੀ), ਅਤੇ ਉਨ੍ਹਾਂ ਦੇ ਬਾਹਰਲੇ ਰੇਖ ਰੂਪ ਵਾਲੇ ਤਰੀਕਿਆਂ ਵਲ ਇਸ਼ਾਰਾ ਕਰਕੇ ਦਸਦੇ ਹਨ ਕਿ ਓਹ ਤਾਂ ਨਾ ਗਿਰਹੀ ਹਨ, ਤੇ ਨਾ ਉਦਾਸੀ ਹੋ ਸਕਦੇ ਹਨ, ਜਦ ਤਕ ਕਿ ਓਹ ਰੂਪ ਰੇਖ ਤੋਂ ਨਿਆਰੇ ਨਿਰੰਕਾਰ ਵਿਚ ਲੀਨ ਹੋਣਾ ਨਹੀਂ ਜਾਣਦੇ । ਪਉੜੀ ਵਿਚ ਦੋਹਾਂ ਤਰਾਂ ਦੇ ਲੋਕਾਂ ਨੂੰ ਉਪਦੇਸ਼ ਹੈ ਕਿ ਗੁਰੂ ਦੇ ਸ਼ਬਦ ਦੁਆਰਾ ਇਹ ਸਮਝ ਆਉਂਦੀ ਹੈ ਕਿ ਬਾਹਰ ਭਟਕਣ ਦੀ ਥਾਂ ਆਪਣੀ ਦੇਹੀ ਵਿਚੋਂ ਹੀ ਹਰੀ ਪ੍ਰਾਪਤ ਹੋ ਸਕਦਾ ਹੈ ।

੫ ॥ ਮਃ ੧ ॥ ਸੋ ਬੈਰਾਗੀ [1]ਜਿ ਉਲਟੇ ਬ੍ਰਹਮੁ ॥ ਗਗਨ ਮੰਡਲ ਮਹਿ ਰੋਪੈ ਥੰਮੁ ॥ ਅਹਿਨਿਸਿ[2] ਅੰਤਰਿ ਰਹੈ ਧਿਆਨਿ ॥ ਤੇ ਬੈਰਾਗੀ [3]ਸਤ ਸਮਾਨਿ ॥ ਬੋਲੈ ਭਰਥਰਿ[4] ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੂਪੁ ॥ ੬ ॥ ਮਃ ੧ ॥ [5]ਕਿਉ ਮਰੈ ਮੰਦਾ ਕਿਉ ਜੀਵੈ ਜੁਗਤਿ ॥ ਕੰਨ ਪੜਾਇ ਕਿਆ ਖਾਜੈ ਭੁਗਤਿ ॥ ਆਸਤਿ ਨਾਸਤਿ ਏਕੋ ਨਾਉ ॥ ਕਉਣੁ ਸੁ ਅਖਰੁ ਜਿਤੁ ਰਹੈ ਹਿਆਉ ॥ ਧੂਪ ਛਾਵ ਜੇ ਸਮ ਕਰਿ ਸਹੈ ॥ ਤਾ ਨਾਨਕੁ ਆਖੈ ਗੁਰੁ ਕੋ ਕਹੈ ॥ ਛਿਅ ਵਰਤਾਰੇ ਵਰਤਹਿ ਪੂਤ ॥ ਨਾ ਸੰਸਾਰੀ ਨਾ ਅਉਧੂਤ ॥ ਨਿਰੰਕਾਰਿ ਜੋ ਰਹੈ ਸਮਾਇ ॥ ਕਾਹੇ ਭੀਖਿਆ ਮੰਗਣਿ ਜਾਇ ॥ ੭ ॥ ਪਉੜੀ ॥ ਹਰਿ ਮੰਦਰੁ ਸੋਈ ਆਖੀਐ ਜਿਥਹੁ ਹਰਿ ਜਾਤਾ ॥ [6]ਮਾਨਸ ਦੇਹ ਗੁਰ ਬਚਨੀ ਪਾਇਆ ਸਭੁ ਆਤਮਰਾਮੁ[7] ਪਛਾਤਾ ॥ ਬਾਹਰਿ ਮੂਲਿ ਨ ਖੋਜੀਐ ਘਰ ਮਾਹਿ ਬਿਧਾਤਾ[8] ॥ [9]ਮਨਮੁਖ ਹਰਿਮੰਦਰ ਕੀ ਸਾਰ ਨ ਜਾਣਨੀ ਤਿਨੀ ਜਨਮੁ ਗਵਾਤਾ ॥ ਸਭ ਮਹਿ ਇਕੁ ਵਰਤਦਾ ਗੁਰ ਸਬਦੀ ਪਾਇਆ ਜਾਈ ॥ ੧੨ *॥ ਸਲੋਕ ਮਃ ੩ ॥ ਮੂਰਖੁ ਹੋਵੈ ਸੋ ਸੁਣੈ ਮੂਰਖ ਕਾ ਕਹਣਾ ॥ ਮੂਰਖ ਕੇ ਕਿਆ ਲਖਣ[10] ਹੈ ਕਿਆ ਮੂਰਖ ਕਾ ਕਰਣਾ ॥ ਮੂਰਖੁ ਓਹੁ ਜਿ ਮੁਗਧੁ[11] ਹੈ ਅਹੰਕਾਰੇ ਮਰਣਾ ॥ ਏਤੁ ਕਮਾਣੈ ਸਦਾ ਦੁਖੁ ਦੁਖ ਹੀ ਮਹਿ ਰਹਣਾ ॥ [12]ਅਤਿ ਪਿਆਰਾ ਪਵੈ ਖੂਹਿ ਕਿਹੁ ਸੰਜਮੁ ਕਰਣਾ ॥ ਗੁਰਮੁਖਿ ਹੋਇ ਸੁ ਕਰੇ ਵੀਚਾਰੁ ਓਸੁ ਅਲਿਪਤੋ ਰਹਣਾ ॥ ਹਰਿਨਾਮੁ ਜਪੈ ਆਪਿ ਉਧਰੈ ਓਸੁ ਪਿਛੈ ਡੁਬਦੇ ਭੀ ਤਰਣਾ ॥ ਨਾਨਕ ਜੋ ਤਿਸੁ ਭਾਵੈ ਸੋ ਕਰੇ ਜੋ ਦੇਇ ਸੁ ਸਹਣਾ ॥ ੧ ॥ ਮਃ ੧ ॥ ਨਾਨਕੁ ਆਖੈ ਰੇ ਮਨਾ ਸੁਣੀਐ [13]ਸਿਖ ਸਹੀ ॥ ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ ॥ [14]ਤਲਬਾ ਪਉਸਨਿ ਆਕੀਆ ਬਾਕੀ[15] ਜਿਨਾ ਰਹੀ ॥ [16]ਅਜਰਾਈਲੁ ਫਰੇਸਤਾ ਹੋਸੀ ਆਇ ਤਈ[17] ॥ ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ[18] ॥ [19]ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ ॥ ੨ ॥ ਪਉੜੀ ॥ ਹਰਿ ਕਾ ਸਭੁ ਸਰੀਰੁ ਹੈ ਹਰਿ [20]ਰਵਿ ਰਹਿਆ ਸਭੁ ਆਪੈ ॥ ਹਰਿ ਕੀ ਕੀਮਤਿ ਨਾ ਪਵੈ [21]ਕਿਛੁ ਕਹਣੁ ਨ ਜਾਪੈ ॥ ਗੁਰ ਪਰਸਾਦੀ[22] ਸਾਲਾਹੀਐ ਹਰਿਭਗਤੀ ਰਾਪੈ[23] ॥ ਸਭੁ ਮਨੁ ਤਨੁ ਹਰਿਆ ਹੋਇਆ ਅਹੰਕਾਰੁ ਗਵਾਪੈ ॥ ਸਭੁ ਕਿਛੁ ਹਰਿ ਕਾ ਖੇਲੁ ਹੈ ਗੁਰਮੁਖਿ[24] ਕਿਸੈ ਬੁਝਾਈ ॥ ੧੩ †॥ ਸਲੋਕੁ ਮਃ ੧ ॥ ਸਹੰਸਰ ਦਾਨ[25] ਦੇ ਇੰਦ੍ਰੁ ਰੋਆਇਆ ॥ [26]ਪਰਸਰਾਮੁ ਰੋਵੈ ਘਰਿ ਆਇਆ ॥ [27]ਅਜੈ ਸੁ ਰੋਵੈ ਭੀਖਿਆ ਖਾਇ ॥ ਐਸੀ ਦਰਗਹ ਮਿਲੈ ਸਜਾਇ ॥ ਰੋਵੈ ਰਾਮੁ ਨਿਕਾਲਾ[28] ਭਇਆ ॥ ਸੀਤਾ ਲਖਮਣੁ

੧ ਜੋ ਬ੍ਰਹਮ ਨੂੰ ਮਨ ਵਲ ਉਲਟੇ ਅਤੇ ਥੰਮ੍ਹ ਰੂਪ ਵਾਹਿਗੁਰੂ ਨੂੰ ਦਸਮ ਦੁਆਰ ਵਿਚ ਖੜਾ ਕਰ ਦੇਵੇ। ਰੋਪੈ [ਗਡਣਾ] ਕਾਇਮ ਕਰੇ।

੨ ਦਿਨ ਰਾਤ।

੩ ਵਾਹਿਗੁਰੂ ਰੂਪ ਹੋ ਜਾਂਦਾ ਹੈ।

੪ ਭਰਥਰੀ ਨਾਮ ਹੈ।

੫ ਕੰਨ ਪੜਵਾ ਕੇ ਭੁਗਤਿ (ਭੋਜਨ) ਖਾਣ ਦਾ ਕੀ ਲਾਭ ? ਇਸ ਨਾਲ ਬੁਰਾਈ ਕਿਵੇਂ ਮਰੇ ਤੇ ਅਸਲ ਜੀਵਣ ਦੀ ਜੁਗਤ ਕਿਵੇਂ ਮਿਲੇ ? ਉਹ ਕਿਹੜਾ ਅੱਖਰ ਹੈ ਜਿਸ ਨਾਲ ਹਿਰਦਾ ਟਿਕੇ ? ਕੇਵਲ ਉਹ ਨਾਮ ਹੀ ਹੈ ਜੋ ਸੰਸਾਰ ਦੀ ਹੋਂਦ ਤੇ ਅਣਹੋਂਦ ਵੇਲੇ ਸੀ। ਤਾਂ ਹੀ ਤੁਹਾਨੂੰ ਹੋ ਜੋਗੀ! ਕੋਈ ਗੁਰੂ ਸਮਝਾ ਸਕਦਾ ਹੈ ਜੇ ਧੁਪ ਛਾਂ (ਦੁਖ ਸੁਖ) ਬਰਾਬਰ ਜਾਣੇ। ਲੋਕੀ ਉਤੇ ਦਸੇ ਛੇ ਵਰਤਾਰਿਆਂ ਵਿਚ ਢੋਲੇ (ਪੁਤ) ਹੋ ਕੇ ਵਰਤਦੇ ਹਨ, ਪਰ ਨਾ ਓਹ ਚੰਗੇ ਗ੍ਰਿਹਸਤੀ ਹੁੰਦੇ ਹਨ ਅਤੇ ਨਾ ਵਿਰੱਕਤ।

੬ ਮਨੁਖਾ ਦੇਹ ਵਿਚ ਹਰੀ ਨੂੰ ਪ੍ਰਾਪਤ ਕੀਤਾ ਗੁਰ-ਉਪਦੇਸ਼ ਦੁਆਰਾ।

੭ ਵਿਆਪਕ ਵਾਹਿਗੁਰੂ।

੮ [ਸੰ· ਵਿਧਾਤ੍ਰਿ] ਰਚਨਹਾਰ, ਵਾਹਿਗੁਰੂ।

੯ ਆਪ-ਹੁਦਰੇ ਲੋਕ ਹਰੀ-ਮੰਦਰ ਦੀ ਸਮਝ ਨਹੀਂ ਰਖਦੇ।

੧੦ ਨਿਸ਼ਾਨੀਆਂ, ਚਿੰਨ੍ਹ।

੧੧ ਅਗਿਆਨੀ।

੧੨ ਜਦੋਂ ਕੋਈ ਬਹੁਤ ਪਿਆਰਾ ਮਿਤਰ ਖੂਹ ਵਿਚ ਪੈਂਦਾ ਹੋਵੇ ਤਾਂ ਕੁਝ ਸੰਜਮ (ਇਲਾਜ) ਕਰਨਾ ਚਾਹੀਦਾ ਹੈ। ਗੁਰਮੁਖ ਇਹ ਇਲਾਜ ਕਰਦਾ ਹੈ ਕਿ ਉਹ ਲਾਂਭੇ ਹੋ ਜਾਂਦਾ ਹੈ, ਉਹ ਵੀ ਖੂਹ ਵਿਚ ਡਿਗਣ ਦੀ ਨਹੀਂ ਕਰਦਾ। ਭਾਵ ਇਹ ਹੈ ਕਿ ਬੁਰਾਈ ਵਲ ਜਾਂਦੇ ਮਿਤਰ ਨੂੰ ਛਡ ਕੇ ਇਕ ਪਾਸੇ ਹੋ ਜਾਂਦਾ ਹੈ। ਉਸ ਦਾ ਸਾਥ ਛਡਣਾ ਹੀ ਇਲਾਜ ਹੈ। ਅਗੇ ਜਾ ਕੇ ਆਖਿਆ ਹੈ ਕਿ ਇਸ ਤਰਾਂ ਜਦ ਉਹ ਵਖਰਾ ਹੋ ਕੇ ਨਾਮ ਜਪਦਾ ਹੈ ਤਾਂ ਖੂਹ ਵਿਚ ਡੁਬਣ ਵਾਲਾ ਵੀ ਉਸ ਦੇ ਸਹਾਰੇ ਬਚ ਜਾਂਦਾ ਹੈ।

੧੩ ਠੀਕ ਸਿਖਿਆ, ਅਸਲ ਉਪਦੇਸ਼।

੧੪ ਬਾਗ਼ੀਆਂ (ਮਨਮੁਖਾਂ) ਨੂੰ ਸੱਦੇ ਪੈਣਗੇ।

੧੫ ਲੇਖੇ ਦੀ ਬਾਕੀ।

੧੬ ਇਸਲਾਮੀ ਕਿਤਾਬਾਂ ਅਨੁਸਾਰ ਮੌਤ ਦਾ ਦੇਵਤਾ।

੧੭ [ਅ. ਤਈਅਨ=ਤਿਆਰ, ਮੁਕਰਰ] ਦੁਆਲੇ ਆ ਹੋਣਾ ਦੁਖ ਦੇਣ ਲਈ।

੧੮ ਵਸੀ ਹੋਈ (ਜਿੰਦ) ਨੂੰ।

੧੯ ਕੂੜੇ ਹਾਰ ਜਾਂਦੇ ਹਨ, ਆਖ਼ਰ ਸਚ ਵਿਚ ਹੀ ਬਚਾਉ ਹੈ।

੨੦ ਵਿਆਪਕ ਹੈ।

੨੧ ਕੁਝ ਕਹਿਣ ਨੂੰ ਨਹੀਂ ਅਹੁੜਦਾ (ਸੁਝਦਾ)।

੨੨ ਕ੍ਰਿਪਾ ਨਾਲ।

੨੩ ਰੰਗੇ ਜਾਈਦਾ ਹੈ।

੨੪ ਗੁਰੂ ਦੁਆਰਾ।

੨੫ ਭੰਨ। ਹਜ਼ਾਰ ਭਗਾਂ ਵਾਲਾ ਭੰਨ, ਜੋ ਇੰਦਰ ਨੂੰ ਗੋਤਮ ਰਿਖੀ ਨੇ ਸਰਾਪ ਦੇ ਕੇ ਲਾਇਆ ਸੀ। ਇੰਦਰ ਨੇ (ਰਿਖੀ ਦੀ ਇਸਤ੍ਰੀ) ਅਹਿਲਿਆ ਨਾਲ ਧੋਖਾ ਦੇ ਕੇ ਸੰਗ ਕੀਤਾ ਸੀ।

੨੬ ਪਰਸਰਾਮ ਦਾ ਬਲ ਸ੍ਰੀ ਰਾਮ ਚੰਦਰ ਜੀ ਨੇ ਖਿਚਿਆ ਸੀ।

੨੭ ਅਜ ਨੇ (ਜੋ ਸ੍ਰੀ ਰਾਮ ਜੀ ਦਾ ਦਾਦਾ ਸੀ) ਇਕ ਸਾਧੂ ਨੂੰ ਲਿਦ ਭਿਖਿਆ ਵਿਚ ਦਿਤੀ, ਪਿਛੋਂ ਆਪਨੂੰ ਖਾਣੀ ਪਈ। ੨੮ ਦੇਸ-ਨਿਕਾਲਾ।

---

* ਸ਼ਲੋਕ : ਹੰਕਾਰ ਕਰਨਾ ਮੂਰਖਤਾ ਦੀ ਨਿਸ਼ਾਨੀ ਹੈ, ਕਿਉਂਕਿ ਇਹ ਤਾਂ ਮਨੁਖ ਨੂੰ ਪਾਪ ਦੇ ਖੂਹ ਵਿਚ ਜਾ ਸੁਟਦਾ ਹੈ। ਸਿਆਣਪ ਇਸ ਵਿਚ ਹੈ ਕਿ ਹੋਰਨਾਂ ਨੂੰ ਦੇਖ ਕੇ ਆਪਣੇ ਆਪ ਨੂੰ ਖੂਹ ਵਿਚ ਨਾ ਸੁਟੀਏ, ਸਗੋਂ ਗੁਰੂ ਦੀ ਸਿਖਿਆ ਅਨੁਸਾਰ ਵਿਚਾਰ ਦਾ ਲੜ ਪਕੜ ਕੇ ਬਚੇ ਰਹੀਏ ਅਤੇ ਹਰੀ ਦਾ ਨਾਮ ਜਪੀਏ। ਸਾਨੂੰ ਵੇਖ ਕੇ ਡਿਗੇ ਹੋਏ ਭੀ ਬਾਹਰ ਨਿਕਲ ਆਉਣਗੇ। ਇਹ ਯਾਦ ਰਖਣਾ ਚਾਹੀਦਾ ਹੈ ਕਿ ਸਾਡੇ ਕਰਮਾਂ ਦਾ ਲੇਖਾ ਹੋਣਾ ਹੈ ਅਤੇ ਅੰਤ ਨਿਬੇੜਾ ਸਚ ਤੇ ਹੋਣਾ ਹੈ। ਪਉੜੀ : ਇਹ ਹੰਕਾਰ ਇਉਂ ਦੂਰ ਹੋ ਸਕਦਾ ਹੈ ਕਿ ਗੁਰੂ ਦੁਆਰਾ ਸਰਵ-ਵਿਆਪੀ ਹਰੀ ਦੇ ਗੁਣ ਗਾਈਏ ਅਤੇ ਇਉਂ ਉਸ ਦੇ ਪ੍ਰੇਮ ਵਿਚ ਰੰਗੇ ਜਾਈਏ।

† ਸ਼ਲੋਕ : ਵਡੇ ਵਡੇ ਦੇਵਤਿਆਂ, ਅਵਤਾਰਾਂ, ਰਾਜਿਆਂ, ਆਦਿ ਦੀਆਂ ਮਿਸਾਲਾਂ ਦੇ ਕੇ ਦਸਦੇ ਹਨ ਕਿ ਨਾਮ ਤੋਂ ਬਿਨਾਂ ਹੋਣ ਕਰਕੇ ਸਭ ਖ਼ਵਾਰ ਹੋਏ। ਜਪ ਤਪ ਕਿਸੇ ਕੰਮ ਦੇ ਨਹੀਂ, ਨਾਮ ਹੀ ਅਸਲ ਕਰਮ ਹੈ। ਪਉੜੀ : ਹਰੀ ਦੇ ਗੁਣ ਗਾ ਕੇ ਹਰੀ ਵਿਚ ਸਮਾ ਸਕਦੇ ਹਾਂ।

ਵਿਛੁੜਿ ਗਇਆ ॥ ਰੋਵੈ ਦਹਸਿਰੁ[੧] ਲੰਕ ਗਵਾਇ ॥ ਜਿਨਿ ਸੀਤਾ ਆਦੀ [੨]ਡਉਰੂ ਵਾਇ ॥ ਰੋਵਹਿ ਪਾਂਡਵ ਭਏ ਮਜੂਰ ॥ [੩]ਜਿਨ ਕੈ ਸੁਆਮੀ ਰਹਤ ਹਦੂਰਿ ॥ ਰੋਵੈ ਜਨਮੇਜਾ [੪]ਖੁਇ ਗਇਆ ॥ [੫]ਏਕੀ ਕਾਰਣਿ ਪਾਪੀ ਭਇਆ ॥ ਰੋਵਹਿ ਸੇਖ ਮਸਾਇਕ[੬] ਪੀਰ ॥ ਅੰਤਿ ਕਾਲਿ [੭]ਮਤੁ ਲਾਗੈ ਭੀੜ ॥ ਰੋਵਹਿ ਰਾਜੇ[੮] ਕੰਨ ਪੜਾਇ ॥ ਘਰਿ ਘਰਿ ਮਾਗਹਿ ਭੀਖਿਆ ਜਾਇ ॥ ਰੋਵਹਿ ਕਿਰਪਨ[੯] ਸੰਚਹਿ ਧਨੁ ਜਾਇ ॥ ਪੰਡਿਤ ਰੋਵਹਿ ਗਿਆਨੁ ਗਵਾਇ ॥ ਬਾਲੀ[੧੦] ਰੋਵੈ [੧੧]ਨਾਹਿ ਭਤਾਰੁ ॥ ਨਾਨਕ ਦੁਖੀਆ ਸਭੁ ਸੰਸਾਰੁ ॥ ਮੰਨੇ ਨਾਉ ਸੋਈ ਜਿਣਿ[੧੨] ਜਾਇ ॥ ਅਉਰੀ[੧੩] ਕਰਮ ਨ ਲੇਖੈ ਲਾਇ ॥ ੧ ॥ ਮਃ ੨ ॥ [੧੪]ਜਪੁ ਤਪੁ ਸਭੁ ਕਿਛੁ ਮੰਨਿਐ ਅਵਰਿ ਕਾਰਾ ਸਭਿ ਬਾਦਿ[੧੫] ॥ ਨਾਨਕ [੧੬]ਮੰਨਿਆ ਮੰਨੀਐ ਬੁਝੀਐ ਗੁਰ ਪਰਸਾਦਿ[੧੭] ॥ ੨ ॥ ਪਉੜੀ ॥ [੧੮]ਕਾਇਆ ਹੰਸ ਧੁਰਿ ਮੇਲੁ ਕਰਤੈ ਲਿਖਿ ਪਾਇਆ ॥ ਸਭ ਮਹਿ ਗੁਪਤੁ ਵਰਤਦਾ [੧੯]ਗੁਰਮੁਖਿ ਪ੍ਰਗਟਾਇਆ ॥ ਗੁਣ ਗਾਵੈ ਗੁਣ ਉਚਰੈ ਗੁਣ ਮਾਹਿ ਸਮਾਇਆ ॥ [੨੦]ਸਚੀ ਬਾਣੀ ਸਚੁ ਹੈ ਸਚੁ ਮੇਲਿ ਮਿਲਾਇਆ ॥ ਸਭੁ ਕਿਛੁ ਆਪੇ ਆਪਿ ਹੈ ਆਪੇ ਦੇਇ ਵਡਿਆਈ ॥ ੧੪ * ॥ ਸਲੋਕ ਮਃ ੨ ॥ ਨਾਨਕ ਅੰਧਾ ਹੋਇ ਕੈ ਰਤਨਾ ਪਰਖਣ ਜਾਇ ॥ ਰਤਨਾ ਸਾਰ ਨ ਜਾਣਈ ਆਵੈ [੨੧]ਆਪੁ ਲਖਾਇ ॥ ੧ ॥ ਮਃ ੨ ॥ ਰਤਨਾ[੨੨] ਕੇਰੀ ਗੁਥਲੀ ਰਤਨੀ[੨੩] ਖੋਲੀ ਆਇ ॥ ਵਖਰ ਤੈ ਵਣਜਾਰਿਆ[੨੪] ਦੁਹਾ ਰਹੀ ਸਮਾਇ ॥ ਜਿਨ ਗੁਣੁ ਪਲੈ ਨਾਨਕਾ ਮਾਣਕ[੨੫] ਵਣਜਹਿ ਸੇਇ ॥ ਰਤਨਾ ਸਾਰ ਨ ਜਾਣਨੀ [੨੬]ਅੰਧੇ ਵਤਹਿ[੨੭] ਲੋਇ ॥੨॥ ਪਉੜੀ ॥ [੨੮]ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ[੨੯] ਗੁਪਤੁ ਰਖੀਜੈ ॥ [੩੦]ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ ॥ [੩੧]ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ ॥ ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ ॥ ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ ॥੧੫ † ॥ ਸਲੋਕ ਮਃ ੨ ॥ ਅੰਧੇ ਕੈ [੩੨]ਰਾਹਿ ਦਸਿਐ ਅੰਧਾ ਹੋਇ ਸੁ ਜਾਇ ॥ ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ ॥ ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ[੩੩] ਨਾਹਿ ॥ ਅੰਧੇ ਸੋਈ ਨਾਨਕਾ [੩੪]ਖਸਮਹੁ ਘੁਥੇ ਜਾਹਿ ॥੧॥ ਮਃ ੨ ॥ ਸਾਹਿਬਿ ਅੰਧਾ ਜੋ ਕੀਆ [੩੫]ਕਰੇ ਸੁਜਾਖਾ ਹੋਇ ॥ [੩੬]ਜੇਹਾ ਜਾਣੈ ਤੇਹੋ ਵਰਤੈ ਜੇ ਸਉ ਆਖੈ ਕੋਇ ॥ [੩੭]ਜਿਥੈ ਸੁ ਵਸਤੁ ਨ ਜਾਪਈ ਆਪੇ ਵਰਤਉ ਜਾਣਿ ॥ ਨਾਨਕ [੩੮]ਗਾਹਕੁ ਕਿਉ ਲਏ ਸਕੈ ਨ ਵਸਤੁ ਪਛਾਣਿ ॥ ੨ ॥ ੨ ॥ ਸੋ ਕਿਉ ਅੰਧਾ ਆਖੀਐ ਜਿ ਹੁਕਮਹੁ ਅੰਧਾ ਹੋਇ ॥ ਨਾਨਕ ਹੁਕਮੁ ਨ ਬੁਝਈ ਅੰਧਾ ਕਹੀਐ ਸੋਇ ॥ ੩ ॥ ਪਉੜੀ ॥ ਕਾਇਆ ਅੰਦਰਿ ਗੜੁ[੩੯] ਕੋਟੁ ਹੈ ਸਭਿ

੧ [ਦਸਾਂ ਸਿਰਾਂ ਵਾਲਾ] ਰਾਵਣ ।
੨ ਡੌਰੂ ਵਜਾ ਕੇ, ਫ਼ਕੀਰ ਦਾ ਭੇਸ ਧਾਰ ਕੇ ।
੩ ਕ੍ਰਿਸ਼ਨ ਜੀ ਜਿਨ੍ਹਾਂ ਦੇ ਕੋਲ ਹੁੰਦੇ ਸਨ ।
੪ ਕੁਰਾਹੇ ਪਿਆ ।
੫ ਇਕ ਗ਼ਲਤੀ ਦੇ ਕਾਰਨ । ਜਨਮੇਜੇ ਨੇ ਇਕ ਬ੍ਰਾਹਮਣ ਨੂੰ ਮਾਰ ਦਿਤਾ ਸੀ ਜਿਸ ਦਾ ਬਦਲਾ ਦੇਣਾ ਪਿਆ ।
੬ [ਮਸ਼ਾਇਖ਼] ਸ਼ੇਖ਼ ਦਾ ਬਹੁ-ਵਚਨ ।
੭ ਮਤੇ ਕੋਈ ਝੇੜਾ ਆ ਬਣੇ ।
੮ ਭਰਥਰੀ, ਗੋਪੀਚੰਦ ਆਦਿਕ ਰਾਜੇ ।
੯ [ਸੰ. ਕਿਰਪਣ] ਸੂਮ । (ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਾਠ 'ਕਿਰਪ' ਹੈ, ਜਿਸ ਨਾਲ ਮਾਤ੍ਰਾਂ ਪੂਰੀਆਂ ਰਹਿੰਦੀਆਂ ਹਨ ।)
੧੦ ਲੜਕੀ ।
੧੧ ਜਿਸ ਦਾ ਪਤੀ ਘਰ ਨਹੀਂ ਹੈ ।
੧੨ ਜਿਤ ।
੧੩ ਹੋਰ ।
੧੪ ਹਰੀ ਦਾ ਨਾਮ ਮੰਨਣ ਵਿਚ ਹੀ ਸਭ ਜਪ ਤਪ ਹੈ ।
੧੫ ਬੇਅਰਥ, ਫ਼ਜ਼ੂਲ ।
੧੬ ਮੰਨਣ ਵਾਲਾ ਹੀ ਮੰਨਿਆ ਜਾਂਦਾ ਹੈ (ਆਦਰ ਪਾਂਦਾ ਹੈ) ।
੧੭ ਕ੍ਰਿਪਾ ਦੁਆਰਾ ।
੧੮ ਸਰੀਰ ਤੇ ਆਤਮਾ ਦਾ ਮੇਲ ਧੁਰ ਤੋਂ (ਹਰੀ ਦੇ ਹਜ਼ੂਰੋਂ) ਹਰੀ ਨੇ ਆਪ ਲਿਖਿਆ ਹੈ ।
੧੯ ਗੁਰੂ ਦੁਆਰਾ ਜ਼ਾਹਰ ਹੁੰਦਾ ਹੈ ।
੨੦ ਸਚੀ ਬਾਣੀ ਦੁਆਰਾ ਸਚ ਰੂਪ ਹੋ ਜਾਂਦਾ ਹੈ ਤੇ ਹੋਰਨਾਂ ਨੂੰ ਸਚੇ ਵਾਹਿਗੁਰੂ ਨਾਲ ਮਿਲਾ ਦਿੰਦਾ ਹੈ ।
੨੧ ਆਪਣਾ ਪਾਜ ਜ਼ਾਹਿਰ ਕਰਾ ਕੇ ।
੨੨ ਨਾਮ ਰਤਨ ।
੨੩ ਰਤਨਾਂ ਦੇ ਪਾਰਖੂਆਂ, ਭਾਵ ਗੁਰੂ ਜੀ ਨੇ ।
੨੪ ਗੁਰਮੁਖ । ਵਖਰ ਵਾਲੇ ਗੁਰੂ ਜੀ ਤੇ ਵਣਜਾਰੇ (ਗੁਰਮੁਖਾਂ) ਦੇ ਮਨ ਵਿਚ ਉਹ ਗੁਥਲੀ ਰਤਨਾਂ ਦੀ ਭਾ ਗਈ, ਕਿਉਂਕਿ ਰਤਨਾਂ ਦੀ ਸੁੰਦਰਤਾ ਉਨ੍ਹਾਂ ਪਾਸ ਹੀ ਸੋਭਦੀ ਹੈ ।
੨੫ ਰਤਨ ।
੨੬ ਅਗਿਆਨੀ ਲੋਕ ਸੰਸਾਰ ਵਿਚ ਟਕਰਾਂ ਮਾਰਦੇ ਫਿਰਦੇ ਹਨ ।
੨੭ ਫਿਰਦੇ ਹਨ ।
੨੮ ਨੌਂ ਗੋਲਕਾਂ ਦਰਵਾਜ਼ੇ ਹਨ ਸਰੀਰ ਕਿਲ੍ਹੇ ਨੂੰ ।
੨੯ ਦਸਵਾਂ ਦੁਆਰਾ, ਜਿਥੇ ਆਤਮਕ ਅਨਭਵਤਾ ਹੁੰਦੀ ਹੈ ।
੩੦ [ਸੰ. ਵਜ੍ਰ] ਕਰੜੇ ਦਰਵਾਜ਼ੇ(ਅਗਿਆਨਤਾ ਦੇ)।
੩੧ ਦੇਖੋ ਪੰ. ੭੬੭, ਫੁਟ ਨੋਟ * ।
੩੨ ਰਾਹ ਦਸਣ ਤੇ । ਦੇਖੋ ਨੋਮ ੧੨ ।
੩੩ ਅੱਖਾਂ ।
੩੪ ਮਾਲਕ ਤੋਂ ਕੁਰਾਹੇ ਜਾਂਦੇ ਹਨ ।
੩੫ ਜੇ ਵਾਹਿਗੁਰੂ ਉਸ ਨੂੰ ਸੁਜਾਖਾ ਕਰੇ ਤਾਂ ਹੀ ਹੋ ਸਕਦਾ ਹੈ ।
੩੬ ਅੰਧਾ ਜੋ ਜਾਣਦਾ ਹੈ ਉਹ ਹੀ ਕਰਦਾ ਹੈ, ਭਾਵੇਂ ਉਸ ਨੂੰ ਕੋਈ ਕੁਝ ਪਿਆ ਆਖੇ ।
੩੭ ਜਿਥੇ ਅਸਲ ਵਸਤ ਪਛਾਣੀ ਨਹੀਂ ਜਾਂਦੀ, ਉਥੇ ਆਪਾ ਭਾਵ ਵਰਤ ਰਿਹਾ ਹੁੰਦਾ ਹੈ ।
੩੮ ਜਿਹੜਾ ਗਾਹਕ ਕਿਸੇ ਵਸਤ ਨੂੰ ਪਛਾਣ ਨਹੀਂ ਸਕਦਾ ਉਹ ਉਸ ਵਸਤ ਨੂੰ ਕਿਵੇਂ ਲਵੇ ?
੩੯ ਕਿਲ੍ਹਾ । ਸਰੀਰ ਦੇ ਅੰਦਰ ਕਿਲ੍ਹੇ ਆਦਿਕ ਤੇ ਸਭ ਦੇਸ ਦੇਸ਼ਾਂਤਰਾਂ ਦੀਆਂ ਵਸਤਾਂ ਹਨ । ਸਭ ਚੀਜ਼ਾਂ ਜੋ ਮਨੁਖ ਪੈਦਾ ਕਰਦਾ ਹੈ ਉਹ ਸਭ ਆਖ਼ਰ ਉਸ ਦੇ ਅੰਦਰੋਂ ਨਿਕਲਦੀਆਂ ਹਨ ।

---

* ਸ਼ਲੋਕ : ਹਰੀ-ਨਾਮ ਇਕ ਗੁਝੀ ਅਮੋਲਕ ਚੀਜ਼ ਹੈ। ਇਸ ਦੀ ਸਾਰ ਇਸ ਦੇ ਪਾਰਖੂ ਹੀ ਜਾਣ ਸਕਦੇ ਹਨ । ਹੋਰ ਲੋਕ ਤਾਂ ਨਿਰੇ ਅੰਨ੍ਹੇ ਹਨ । ਪਉੜੀ : ਹਰੀ-ਨਾਮ ਮਨੁਖ ਦੇ ਅੰਦਰ ਹੀ ਵਸਦਾ ਹੈ, ਘਰ ਆਤਮ-ਮੰਡਲ ਵਿਚ, ਜਿਥੇ ਹਰੀ ਦੇ ਗੁਣ ਗਾਉਣ ਨਾਲ ਮਨੁਖ ਦਾ ਧਿਆਨ ਜੁੜ ਸਕਦਾ ਹੈ ।

† ਸ਼ਲੋਕ : ਅੰਨ੍ਹਾ ਉਹ ਨਹੀਂ ਜਿਸ ਦੀਆਂ ਅੱਖਾਂ ਨਹੀਂ, ਬਲਕਿ ਉਹ ਹੈ ਜੋ ਆਪਣੇ ਮਾਲਕ ਨੂੰ ਨਹੀਂ ਪਛਾਣਦਾ । ਪਰ ਵਿਚਾਰਾ ਮਨੁਖ ਕਰੇ ਭੀ ਕੀ ? ਉਹ ਸੁਜਾਖਾ ਤਦੇ ਹੋ ਸਕਦਾ ਹੈ ਜੇ ਮਾਲਕ ਉਸ ਨੂੰ ਅੱਖਾਂ ਦੇਵੇ । ਅੰਨ੍ਹਾ ਜਾਂ ਸੁਜਾਖਾ ਹੋਣਾ ਹੁਕਮ ਵਿਚ ਹੀ ਹੈ । ਪਉੜੀ : ਮਨੁਖ ਦੇ ਅੰਦਰ ਹੀ ਹਰੀ ਵਸਦਾ ਹੈ, ਪਰ ਦਿਸਦਾ ਗੁਰੂ ਦੇ ਸੋਝੀ ਦੇਣ ਤੇ ਹੀ ਹੈ ।

ਦਿਸੰਤਰ ਦੇਸਾ ॥ [1]ਆਪੇ ਤਾੜੀ ਲਾਈਅਨੁ ਸਭ ਮਹਿ ਪਰਵੇਸਾ ॥ ਆਪੇ ਸ੍ਰਿਸਟਿ ਸਾਜੀਅਨੁ ਆਪਿ ਗੁਪਤੁ ਰਖੇਸਾ ॥ ਗੁਰ ਸੇਵਾ ਤੇ ਜਾਣਿਆ ਸਚੁ ਪਰਗਟੀਏਸਾ[2]॥ ਸਭੁ ਕਿਛੁ ਸਚੋ ਸਚੁ ਹੈ ਗੁਰਿ ਸੋਝੀ ਪਾਈ ॥ ੧੬ * ॥ ਸਲੋਕ ਮਃ ੧ ॥ [3]ਸਾਵਣੁ ਰਾਤਿ ਅਹਾੜੁ ਦਿਹੁ ਕਾਮੁ ਕ੍ਰੋਧੁ ਦੁਇ ਖੇਤ ॥ ਲਬੁ ਵਤ੍ਰ ਦਰੋਗੁ[4] ਬੀਉ ਹਾਲੀ [5]ਰਾਹਕੁ ਹੇਤ ॥ [6]ਹਲੁ ਬੀਚਾਰੁ ਵਿਕਾਰ ਮਣ[7] ਹੁਕਮੀ ਖਟੇ ਖਾਇ ॥ ਨਾਨਕ ਲੇਖੈ ਮੰਗਿਐ [8]ਅਉਤੁ ਜਣੇਦਾ ਜਾਇ ॥ ੧ ॥ ਮਃ ੧ ॥ ਭਉ ਭੁਇ[9] ਪਵਿਤੁ[10] ਪਾਣੀ ਸਤੁ ਸੰਤੋਖੁ ਬਲੇਦ[11]॥ ਹਲੁ ਹਲੇਮੀ[12] ਹਾਲੀ ਚਿਤੁ [13]ਚੇਤਾ ਵਤ੍ਰ [14]ਵਖਤ ਸੰਜੋਗੁ॥ ਨਾਉ ਬੀਜੁ ਬਖਸੀਸ ਬੋਹਲ ਦੁਨੀਆ ਸਗਲ ਦਰੋਗ[4] ॥ ਨਾਨਕ [15]ਨਦਰੀ ਕਰਮੁ ਹੋਇ ਜਾਵਹਿ ਸਗਲ ਵਿਜੋਗ ॥ ੨ ॥ ਪਉੜੀ ॥ ਮਨਮੁਖਿ ਮੋਹੁ ਗੁਬਾਰੁ ਹੈ [16]ਦੂਜੈ ਭਾਇ ਬੋਲੈ ॥ ਦੂਜੈ ਭਾਇ ਸਦਾ ਦੁਖੁ ਹੈ ਨਿਤ [17]ਨੀਰੁ ਵਿਰੋਲੈ ॥ ਗੁਰਮੁਖਿ ਨਾਮੁ ਧਿਆਈਐ ਮਥਿ[18] ਤਤੁ ਕਢੋਲੈ ॥ ਅੰਤਰਿ ਪਰਗਾਸੁ ਘਟਿ[19] ਚਾਨਣਾ ਹਰਿ ਲਧਾ ਟੋਲੈ ॥ ਆਪੇ ਭਰਮਿ ਭੁਲਾਇਦਾ ਕਿਛੁ ਕਹਣੁ ਨ ਜਾਈ ॥ ੧੭ † ॥ ਸਲੋਕ ਮਃ ੨ ॥ ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ ॥ ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ[20] ਦੇਇ ॥ ਓਥੈ ਹਟੁ ਨ ਚਲਈ ਨਾ ਕੋ ਕਿਰਸ[21] ਕਰੇਇ ॥ ਸਉਦਾ ਮੂਲਿ ਨ ਹੋਵਈ ਨਾ ਕੋ ਲਏ ਨ ਦੇਇ ॥ [22]ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ ॥ [23]ਵਿਚਿ ਉਪਾਏ ਸਾਇਰਾ ਤਿਨਾ ਭਿ ਸਾਰ ਕਰੇਇ ॥ ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ ॥ ੧ ॥ ਮਃ ੧ ॥ ਨਾਨਕ ਇਹੁ ਜੀਉ ਮਛੁਲੀ ਝੀਵਰੁ[24] ਤ੍ਰਿਸਨਾ ਕਾਲੁ ॥ ਮਨੂਆ ਅੰਧੁ ਨ ਚੇਤਈ ਪੜੈ ਅਚਿੰਤਾ[25] ਜਾਲੁ ॥ ਨਾਨਕ ਚਿਤੁ ਅਚੇਤੁ[26] ਹੈ ਚਿੰਤਾ ਬਧਾ ਜਾਇ ॥ ਨਦਰਿ ਕਰੇ ਜੇ ਆਪਣੀ ਤਾ ਆਪੇ ਲਏ ਮਿਲਾਇ ॥ ੨ ॥ ਪਉੜੀ ॥ ਸੇ ਜਨ ਸਾਚੇ ਸਦਾ ਸਦਾ ਜਿਨੀ ਹਰਿ ਰਸੁ ਪੀਤਾ॥ ਗੁਰਮੁਖਿ[27] ਸਚਾ ਮਨਿ ਵਸੈ ਸਚੁ ਸਉਦਾ ਕੀਤਾ॥ ਸਭੁ ਕਿਛੁ ਘਰ ਹੀ ਮਾਹਿ ਹੈ ਵਡਭਾਗੀ ਲੀਤਾ॥ ਅੰਤਰਿ ਤ੍ਰਿਸਨਾ ਮਰਿ ਗਈ [28]ਹਰਿ ਗੁਣ ਗਾਵੀਤਾ॥ ਆਪੇ ਮੇਲਿ ਮਿਲਾਇਅਨੁ ਆਪੇ ਦੇਇ ਬੁਝਾਈ ॥ ੧੮ ‡ ॥ ਸਲੋਕ ਮਃ ੧ ॥ ਵੇਲਿ ਪਿੰਞਾਇਆ ਕਤਿ ਵੁਣਾਇਆ ॥ ਕਟਿ ਕੁਟਿ ਕਰਿ ਖੁੰਬਿ ਚੜਾਇਆ ॥ ਲੋਹਾ[29] ਵਢੇ ਦਰਜੀ ਪਾੜੇ ਸੂਈ ਧਾਗਾ ਸੀਵੈ ॥ [30]ਇਉ ਪਤਿ ਪਾਟੀ ਸਿਫਤੀ ਸੀਪੈ ਨਾਨਕ ਜੀਵਤ ਜੀਵੈ ॥ ਹੋਇ ਪੁਰਾਣਾ ਕਪੜੁ ਪਾਟੈ ਸੂਈ ਧਾਗਾ ਗੰਢੈ ॥ [31]ਮਾਹੁ ਪਖੁ ਕਿਹੁ ਚਲੈ ਨਾਹੀ ਘੜੀ ਮੁਹਤੁ ਕਿਛੁ ਹੰਢੈ॥ [32]ਸਚੁ ਪੁਰਾਣਾ ਹੋਵੈ ਨਾਹੀ ਸੀਤਾ ਕਦੇ ਨ ਪਾਟੈ ॥ ਨਾਨਕ ਸਾਹਿਬੁ

੧ ਵਾਹਿਗੁਰੂ ਨੇ ਆਪ ਹੀ ਨਿਰਗੁਣ ਰੂਪ ਵਿਚ ਤਾੜੀ ਆਪਣੇ ਆਪ ਵਿਚ ਲਾਈ ਸੀ ਤੇ ਆਪ ਹੀ ਸਰਗੁਣ ਰੂਪ ਹੋ ਕੇ ਸਭ ਵਿਚ ਪ੍ਰਵੇਸ਼ ਕਰਦਾ ਹੈ । ਆਪ ਹੀ ਉਸ ਨੇ ਸੰਸਾਰ ਬਣਾਇਆ ਹੈ, ਅਤੇ ਆਪ ਹੀ ਉਸ ਵਿਚ ਆਪਣੇ ਆਪ ਨੂੰ ਲੁਕਾ ਰਖਿਆ ਹੈ ।

੨ ਪ੍ਰਗਟਿਆ ਹੈ ।

੩ ਮਨਮੁਖਾਂ ਦੀ ਖੇਤੀ ਦਸੀ ਹੈ:-ਸਾਵਣੀ ਤੇ ਹਾੜ੍ਹੀ ਦੇ ਫ਼ਸਲ ਰਾਤ ਅਤੇ ਦਿਨ ਹਨ, ਜਿਨ੍ਹਾਂ ਵਿਚ ਕਾਮ ਕ੍ਰੋਧ ਦੇ ਖੇਤ ਬੀਜੇ ਜਾਂਦੇ ਹਨ; ਭਾਵ ਜੋ ਦਿਨ ਰਾਤ ਵਿਚ ਵਿਸ਼ੇ ਵਿਕਾਰ ਇਕੱਠੇ ਕਰਦੇ ਹਨ, ਉਹ ਹੀ ਇਨ੍ਹਾਂ ਦੀ ਹਾੜ੍ਹੀ ਸਾਵਣੀ ਦੀ ਪੂੰਜੀ ਹੈ ।

੪ [ਫ਼ਾ.] ਝੂਠ (ਬੀਜ ਹੈ) ।

੫ (ਹਾਲੀ) ਮੁਜ਼ਾਰਾ ਹੈ ਹੇਤ (ਮੋਹ) ।

੬ ਵਿਕਾਰਾਂ ਦੀ ਵਿਚਾਰ ਹਲ ਹੈ ।

੭ ਬੋਹਲ ।

੮ ਜਣਨ ਵਾਲਾ (ਪਿਤਾ) ਅਉਤ੍ਰਾ ਜਾਂਦਾ ਹੈ; ਲੇਖੇ ਵੇਲੇ ਉਸ ਦਾ ਜੀਵਣ ਬੇਅਰਥ ਸਾਬਤ ਹੁੰਦਾ ਹੈ ।

੯ ਧਰਤੀ । ਇਥੇ ਗੁਰਮੁਖ ਦੀ ਖੇਤੀ ਦਾ ਵਰਣਨ ਹੈ ।

੧੦ ਪਵਿੱਤ੍ਰਤਾ ।

੧੧ ਬਲਦ ।

੧੨ ਹਲੀਮੀ, ਨਿੰਮ੍ਰਤਾ ।

੧੩ ਸਿਮਰਨ ਵਤਰ ਹੈ ।

੧੪ ਸੰਜੋਗ (ਹਰੀ ਨਾਲ ਮੇਲ) ਬੀਜਣ ਦਾ ਵਕਤ ਹੈ ।

੧੫ ਜੇ ਮਿਹਰਬਾਨ ਹਰੀ ਦੀ ਮਿਹਰ ਹੋਵੇ ਤਾਂ ਸਾਰੇ ਵਿਛੋੜੇ ਦੂਰ ਹੋ ਜਾਣ ।

੧੬ ਦ੍ਵੈਤ ਭਾਵ ਵਿਚ ।

੧੭ ਪਾਣੀ ਰਿੜਕਦਾ ਹੈ, ਬੇਅਰਥ ਸਮਾਂ ਗਵਾਂਦਾ ਹੈ ।

੧੮ ਰਿੜਕ ਕੇ ।

੧੯ ਦਿਲ ਵਿਚ ।

੨੦ ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਾਠ 'ਰੋਚੀ' ਹੈ ।

੨੧ [ਸੰ. ਕ੍ਰਿਸ਼ਿ] ਖੇਤੀ, ਵਾਹੀ ਦਾ ਕੰਮ ।

੨੨ ਕਈ ਜੀਵਾਂ ਦਾ ਆਹਾਰ ਹੋਰ ਜੀਵ ਕਰ ਦਿੰਦਾ ਹੈ । ਇਹ ਜੀਵ ਉਹਨਾਂ ਦਾ ਭੋਜਨ ਬਣਦੇ ਹਨ; ਭਾਵ ਵਾਹਿਗੁਰੂ ਨੇ ਸਭ ਲਈ ਆਪਣੇ ਤਰੀਕੇ ਅਨੁਸਾਰ ਪ੍ਰਬੰਧ ਕੀਤਾ ਹੋਇਆ ਹੈ ।

੨੩ (ਜਿਹੜੇ ਜੀਵ) ਸਮੁੰਦਰਾਂ ਦੇ ਵਿਚ ਪੈਦਾ ਕੀਤੇ ਹਨ, ਉਨ੍ਹਾਂ ਦੀ ਭੀ ਖ਼ਬਰ ਲੈਂਦਾ ਹੈ, ਸੰਭਾਲ ਕਰਦਾ ਹੈ ।

੨੪ ਮਾਛੀ । ਤ੍ਰਿਸ਼ਨਾ ਰੂਪ ਕਾਲ ਮਾਛੀ ਹੈ ।

੨੫ ਅਗਿਆਤ ਹੀ, ਬੇਖ਼ਬਰੀ ਵਿਚ ਹੀ ।

੨੬ ਲਾਪਰਵਾਹ ।

੨੭ ਗੁਰੂ ਦੁਆਰਾ ।

੨੮ ਜਦ ਹਰੀ ਦੇ ਗੁਣ ਗਾਏ ।

੨੯ ਭਾਵ ਕੰਚੀ ।

੩੦ ਤਿਵੇਂ ਇਜ਼ਤ ਗਵਾਚੀ ਹੋਈ ਸਿਫ਼ਤ-ਸਲਾਹ ਦੁਆਰਾ ਫਿਰ ਬਣ ਜਾਂਦੀ ਹੈ, ਜੇ ਮਨੁਖ ਅਸਲ ਜੀਵਣ ਜੀਵੇ । 'ਸਿਫਤੀ ਗੰਢੁ ਪਵੈ ਦਰਬਾਰਿ' (ਮ: ੧, ਵਾਰ ਮਾਝ) ।

੩੧ ਐਸਾ ਕਪੜਾ ਬਹੁਤਾ ਚਿਰ ਨਹੀਂ ਹੰਢਦਾ (ਤਗਦਾ), ਭਾਵ ਮਾੜਾ ਜੀਵਣ ਬਹੁਤਾ ਚਿਰ ਨਹੀਂ ਤਗਦਾ, ਭਾਵੇਂ ਕਿਤਨੀ ਗੰਢ ਤੁਪ ਕੀਤੀ ਜਾਵੇ । ਮਾਹੁ=ਮਹੀਨਾ । ਪਖੁ [ਸੰ. ਪਖਸ਼] ਚੰਨ ਦੇ ਹਿਸਾਬ ਨਾਲ ੧੪ ਦਿਨ ਦਾ ਸਮਾਂ । ਕਿਹੁ=ਕੁਝ । ਮੁਹਤੁ [ਮੁਹੂਰਤ] ਦੋ ਘੜੀ ਦਾ ਸਮਾਂ ।

੩੨ 'ਸਚੁ ਪੁਰਾਣਾ ਨ ਥੀਐ' (ਮ: ੩, ਵਾਰ ਸਾਰੰਗ ਮ: ੪) ।

---

* ਪਹਿਲੇ ਸ਼ਲੋਕ ਵਿਚ ਮਨਮੁਖ ਦੀ ਰਹਿਣੀ ਅਤੇ ਦੂਜੇ ਵਿਚ ਗੁਰਮੁਖ ਦੀ ਰਹਿਣੀ ਦਸੀ ਹੈ । ਪਉੜੀ ਵਿਚ ਦਸਦੇ ਹਨ ਕਿ ਮਨਮੁਖ ਹਰੀ ਤੋਂ ਵਿਛੜਿਆ ਰਹਿੰਦਾ ਹੈ ਤੇ ਦੁਖ ਵਿਚ ਜ਼ਿੰਦਗੀ ਵਿਅਰਥ ਗੁਆਂਦਾ ਹੈ; ਗੁਰਮੁਖ ਅਸਲੀਅਤ ਨੂੰ ਸਮਝਦਾ ਹੋਇਆ ਹਰੀ ਨਾਲ ਮਿਲਿਆ ਰਹਿੰਦਾ ਹੈ । ਦੋਵੇਂ ਹਾਲਤਾਂ ਹਰੀ ਆਪ ਬਣਾਉਂਦਾ ਹੈ ।

† ਸ਼ਲੋਕ : ਕਈ ਲੋਕ ਆਪਣੀ ਰੋਜ਼ੀ ਦੇ ਫਿਕਰ ਵਿਚ ਰੱਬ ਨੂੰ ਭੁਲਾ ਰਖਦੇ ਹਨ, ਉਨ੍ਹਾਂ ਨੂੰ ਤਸੱਲੀ ਦਿੰਦੇ ਹਨ ਕਿ ਦੇਖੋ ਨਿਕੇ ਨਿਕੇ ਜੀਵਾਂ ਨੂੰ ਔਖੀਆਂ ਥਾਵਾਂ ਤੇ ਭੀ ਰੋਜ਼ੀ ਪੁਚਾਂਦਾ ਹੈ; ਤੁਹਾਨੂੰ ਭੀ ਜ਼ਰੂਰ ਪੁਚਾਏਗਾ । ਬੇਫਿਕਰ ਹੋ ਕੇ ਉਸ ਨੂੰ ਯਾਦ ਕਰੋ । ਉਸ ਵਲੋਂ ਲਾਪਰਵਾਹ ਨਾ ਹੋਵੋ; ਇਸ ਲਾਪਰਵਾਹੀ ਵਿਚ ਮੌਤ ਹੈ । ਪਉੜੀ : ਓਹ ਵਡਭਾਗੀ ਹਨ, ਜੋ ਹਰੀ ਦੇ ਗੁਣ ਗਾ ਕੇ ਆਪਣੇ ਅੰਦਰ ਹੀ ਹਰੀ ਨਾਲ ਮਿਲੇ ਰਹਿੰਦੇ ਹਨ ।

‡ ਸ਼ਲੋਕ : ਸਚੇ ਹਰੀ ਤੋਂ ਵਿਛੜਿਆ ਹੋਇਆ ਮਨੁਖ ਸਿਫਤ-ਸਲਾਹ ਤੇ ਸਚ ਦੁਆਰਾ ਫਿਰ ਮਿਲ ਸਕਦਾ ਹੈ । ਸਚ ਦੀ ਜ਼ਿੰਦਗੀ ਪ੍ਰਵਾਨ ਹੁੰਦੀ ਹੈ । ਹਰ ਜੀ ਨੂੰ ਹੰਕਾਰ ਨਹੀਂ ਭਾਉਂਦਾ । ਪਉੜੀ ਵਿਚ ਵੀ ਸਚ ਤੇ ਗੁਣ ਗਾਉਣ ਨਾਲ ਹਰੀ ਦੀ ਪ੍ਰਾਪਤੀ ਦਸਦੇ ਹਨ ।

ਸਚੋ ਸਚਾ [1]ਤਿਚਰੁ ਜਾਪੀ ਜਾਪੈ ॥ ੧ ॥ ਮਃ ੧ * ॥ ਸਚ ਕੀ ਕਾਤੀ[2] ਸਚੁ ਸਭੁ ਸਾਰੁ[3] ॥ ਘਾੜਤ ਤਿਸ ਕੀ ਅਪਰ ਅਪਾਰ ॥ [4]ਸਬਦੇ ਸਾਣ ਰਖਾਈ ਲਾਇ ॥ ਗੁਣ ਕੀ ਥੇਕੈ[5] ਵਿਚਿ ਸਮਾਇ ॥ ਤਿਸ ਦਾ ਕੁਠਾ[6] ਹੋਵੈ ਸੇਖੁ ॥ ਲੋਹੂ ਲਬੁ ਨਿਕਥਾ[7] ਵੇਖੁ ॥ [8]ਹੋਇ ਹਲਾਲੁ ਲਗੈ ਹਕਿ ਜਾਇ ॥ ਨਾਨਕ ਦਰਿ ਦੀਦਾਰਿ ਸਮਾਇ॥੨॥ ਮਃ ੧ ॥ ਕਮਰਿ ਕਟਾਰਾ[9] ਬੰਕੁੜਾ ਬੰਕੇ ਕਾ ਅਸਵਾਰੁ ॥ ਗਰਬੁ ਨ ਕੀਜੈ ਨਾਨਕਾ ਮਤੁ ਸਿਰਿ ਆਵੈ ਭਾਰੁ ॥ ੩ ॥ ਪਉੜੀ ॥ ਸੋ ਸਤਸੰਗਤਿ ਸਬਦਿ ਮਿਲੈ ਜੋ [10]ਗੁਰਮੁਖਿ ਚਲੈ ॥ ਸਚੁ ਧਿਆਇਨਿ ਸੇ ਸਚੇ ਜਿਨ ਹਰਿ ਖਰਚੁ ਧਨੁ ਪਲੈ ॥ ਭਗਤ ਸੋਹਨਿ ਗੁਣ ਗਾਵਦੇ ਗੁਰਮਤਿ ਅਚਲੈ[11] ॥ ਰਤਨ ਬੀਚਾਰੁ ਮਨਿ ਵਸਿਆ ਗੁਰ ਕੈ ਸਬਦਿ ਭਲੈ[12] ॥ ਆਪੇ [13]ਮੇਲਿ ਮਿਲਾਇਦਾ ਆਪੇ ਦੇਇ ਵਡਿਆਈ ॥ ੧੯ † ॥ ਸਲੋਕ ਮਃ ੩ ॥ ਆਸਾ ਅੰਦਰਿ ਸਭੁ ਕੋ ਕੋਇ ਨਿਰਾਸਾ ਹੋਇ ॥ ਨਾਨਕ ਜੋ ਮਰਿ ਜੀਵਿਆ ਸਹਿਲਾ[14] ਆਇਆ ਸੋਇ ॥ ੧ ॥ ਮਃ ੩ ॥ [15]ਨਾ ਕਿਛੁ ਆਸਾ ਹਥਿ ਹੈ ਕੇਉ ਨਿਰਾਸਾ ਹੋਇ ॥ ਕਿਆ ਕਰੇ ਏਹ ਬਪੁੜੀ ਜਾਂ ਭੁੋਲਾਏ ਸੋਇ ॥ ੨ ॥ ਪਉੜੀ ॥ ਧ੍ਰਿਗੁ ਜੀਵਣੁ ਸੰਸਾਰ ਸਚੇ ਨਾਮ ਬਿਨੁ ॥ ਪ੍ਰਭੁ ਦਾਤਾ ਦਾਤਾਰ ਨਿਹਚਲੁ ਏਹੁ ਧਨੁ ॥ ਸਾਸਿ ਸਾਸਿ ਆਰਾਧੇ ਨਿਰਮਲੁ ਸੋਇ ਜਨੁ ॥ [16]ਅੰਤਰਜਾਮੀ ਅਗਮੁ ਰਸਨਾ ਏਕੁ ਭਨੁ[17] ॥ ਰਵਿ ਰਹਿਆ ਸਰਬਤਿ[18] ਨਾਨਕੁ ਬਲਿ[19] ਜਾਈ ॥ ੨੦ ‡ ॥ ਸਲੋਕੁ ਮਃ ੧ ॥ [20]ਸਰਵਰ ਹੰਸ ਧੁਰੇ ਹੀ ਮੇਲਾ ਖਸਮੈ ਏਵੈ ਭਾਣਾ ॥ ਸਰਵਰ ਅੰਦਰਿ ਹੀਰਾ ਮੋਤੀ ਸੋ ਹੰਸਾ ਕਾ ਖਾਣਾ ॥ ਬਗੁਲਾ ਕਾਗੁ ਨ ਰਹਈ ਸਰਵਰਿ ਜੇ ਹੋਵੈ ਅਤਿ ਸਿਆਣਾ ॥ ਓਨਾ[21] ਰਿਜਕੁ ਨ ਪਇਓ ਓਥੈ ਓਨ੍ਹਾ ਹੋਰੋ ਖਾਣਾ ॥ [22]ਸਚਿ ਕਮਾਣੈ ਸਚੋ ਪਾਈਐ ਕੂੜੈ ਕੂੜਾ ਮਾਣਾ ॥ ਨਾਨਕ ਤਿਨ ਕੌ ਸਤਿਗੁਰੁ ਮਿਲਿਆ ਜਿਨਾ ਧੁਰੇ ਪੈਯਾ ਪਰਵਾਣਾ[23] ॥ ੧ ॥ ਸਾਹਿਬੁ ਮੇਰਾ ਉਜਲਾ ਜੇ ਕੋ [24]ਚਿਤਿ ਕਰੇਇ ॥ ਨਾਨਕ ਸੋਈ ਸੇਵੀਐ ਸਦਾ ਸਦਾ ਜੋ ਦੇਇ ॥ ਨਾਨਕ ਸੋਈ ਸੇਵੀਐ ਜਿਤੁ ਸੇਵਿਐ ਦੁਖੁ ਜਾਇ ॥ ਅਵਗੁਣ ਵੰਞਨਿ[25] ਗੁਣ ਰਵਹਿ[26] ਮਨਿ ਸੁਖੁ ਵਸੈ ਆਇ ॥ ੨ ॥ ਪਉੜੀ ॥ ਆਪੇ ਆਪਿ ਵਰਤਦਾ ਆਪਿ ਤਾੜੀ ਲਾਈਅਨੁ ॥ ਆਪੇ ਹੀ ਉਪਦੇਸਦਾ [27]ਗੁਰਮੁਖਿ ਪਤੀਆਈਅਨੁ ॥ ਇਕਿ ਆਪੇ ਉਝੜਿ[28] ਪਾਇਅਨੁ ਇਕਿ ਭਗਤੀ ਲਾਇਅਨੁ ॥ ਜਿਸੁ ਆਪਿ ਬੁਝਾਏ ਸੋ ਬੁਝਸੀ ਆਪੇ ਨਾਇ ਲਾਈਅਨੁ ॥ ਨਾਨਕ ਨਾਮੁ ਧਿਆਈਐ ਸਚੀ ਵਡਿਆਈ ॥ ੨੧ ॥ ੧ ॥ ਸੁਧੁ §

੧ ਉਤਨਾ ਚਿਰ ਦਿਸਦਾ ਹੈ ਜਿੰਨਾ ਚਿਰ ਜਪਦੇ ਰਹੀਏ ।
੨ ਕਰਦ, ਛੁਰੀ ।
੩ ਲੋਹਾ । ਸਾਰਾ ਲੋਹਾ ਹੀ (ਜਿਸ ਦੀ ਕਰਦ ਬਣੀ ਹੈ) ਸਚ ਦਾ ਹੋਵੇ ।
੪ ਸ਼ਬਦ ਰੂਪ ਸਾਣ ਤੇ ਰਖ ਕੇ ਲਾਓ ।
੫ [ਮੇਰੀ] ਮਿਆਨ ।
੬ ਕੋਹਿਆ ਹੋਇਆ । ਜੇ ਸ਼ੇਖ਼ ਐਸੀ ਛੁਰੀ ਦਾ ਕੁਠਾ ਹੋਇਆ ਹੋਵੇ, ਭਾਵ ਉਸ ਦਾ ਜੀਵਨ ਇਸ ਤਰ੍ਹਾਂ ਘੜਿਆ ਹੋਇਆ ਹੋਵੇ । 'ਸੇਖੁ' ਸੰਬੋਧਨ ਕਾਰਕ ਵਿਚ ਨਹੀਂ ਹੋ ਸਕਦਾ । ਦੇਖੋ ਨੇਮ ੩ (ੳ) ।
੭ ਨਿਕਲਿਆ । ਲਬ ਰੂਪ ਲਹੂ ਨਿਕਲ ਜਾਂਦਾ ਹੈ । (ਜਾਨਵਰ ਤਦੋਂ ਹਲਾਲ ਗਿਣਦੇ ਹਨ, ਜਦ ਲਹੂ ਨਿਕਲ ਜਾਵੇ ।)
੮ ਹਲਾਲ ਹੋ ਕੇ ਹਕ (ਹਰੀ) ਵਿਚ ਜਾ ਲਗਦਾ ਹੈ ਅਤੇ ਉਸ ਦੇ ਦਰ ਤੇ ਉਸ ਦੇ ਦਰਸ਼ਨ ਦੁਆਰਾ ਸਮਾਂਦਾ ਹੈ ।
੯ ਖੰਜਰ । ਕਮਰ ਦਵਾਲੇ ਬਾਂਕਾ (ਸੁੰਦਰ) ਖੰਜਰ ਹੈ ਅਤੇ ਸੋਹਣੇ ਘੋੜੇ ਦਾ ਸਵਾਰ ਹੈ । ਹੰਕਾਰ ਨਾ ਕਰੇ, ਮਤਾਂ ਸਿਰ ਭਾਰ ਪੈ ਜਾਵੇ ।
੧੦ ਜੇ ਗੁਰਮੁਖਾਂ ਦੀ ਰਾਹੀਂ ਚਲਦਾ ਹੈ ।
੧੧ ਅਚਲ ਹਨ ।
੧੨ ਭਲੇ, ਉਤਮ । (ਇਹ ਵਿਸ਼ੇਸ਼ਣ ਹੈ 'ਸ਼ਬਦ' ਦਾ ।)
੧੩ ਗੁਰੂ ਨਾਲ ਮੇਲ ਕੇ ਆਪਣੇ ਨਾਲ ਮਿਲਾ ਦਿੰਦਾ ਹੈ ।
੧੪ ਸਫਲਾ ।
੧੫ ਆਸਾ ਦੇ ਹਥ ਵਿਚ ਕੁਝ ਨਹੀਂ ਹੈ, ਸਭ ਕੁਝ ਹਰੀ ਦੇ ਹਥ ਵਿਚ ਹੈ । ਜਦ ਉਹ ਹੀ ਭੁਲਾਂਦਾ ਹੈ ਤਾਂ ਅਸੀਂ ਆਸਾ ਤੋਂ ਨਿਰਾਸ ਕਿਵੇਂ ਹੋ ਸਕਦੇ ਹਾਂ ?
੧੬ ਤੂੰ ਤਾਂ ਜੀਭ ਦੁਆਰਾ ਇਕੋ ਅੰਦਰ ਦੀਆਂ ਜਾਨਣ ਵਾਲੇ ਅਪਹੁੰਚ ਹਰੀ ਨੂੰ ਜਪ ।
੧੭ ਯਾਦ ਕਰ ।
੧੮ ਸਭ ਵਿਚ ।
੧੯ ਬਲਿਹਾਰ ।
੨੦ ਗੁਰੂ ਰੂਪ ਤਲਾ ਅਤੇ ਗੁਰਮੁਖ ਰੂਪ ਹੰਸਾਂ ਦਾ ਮੇਲ ਹਰੀ ਨੇ ਆਪ ਆਪਣੇ ਹਜ਼ੂਰੋਂ ਬਣਾਇਆ ਹੈ । ਦੇਖੋ ਪੰ. ੬੯੫, ਨੋਟ ੨੪ ।
੨੧ ਉਨ੍ਹਾਂ ਕਾਂ ਬਗਲੇ ਆਦਿਕ ਲਈ ।
੨੨ ਸਚ ਦੀ ਕਮਾਈ ਕਰਨ ਨਾਲ ।
੨੩ ਹੁਕਮ ।
੨੪ ਚਿਤ ਵਿਚ ਯਾਦ ਕਰੇ ।
੨੫ ਦੂਰ ਹੋਣ ।
੨੬ ਅੰਦਰ ਆ ਵਸਣ ।
੨੭ ਗੁਰੂ ਦੁਆਰਾ ਤਸੱਲੀ ਕਰਾਉਂਦਾ ਹੈ ।
੨੮ ਔਝੜ, ਕੁਰਾਹੇ ।

---

* ਮਨੁਖਾ ਜੀਵਨ ਹਲਾਲ ਕਿਵੇਂ ਕੀਤਾ ਜਾ ਸਕਦਾ ਹੈ ? ਇਸ ਨੂੰ ਅਲੰਕਾਰਕ ਢੰਗ ਨਾਲ ਬਿਆਨ ਕੀਤਾ ਹੈ । ਇਸ ਤਰਾਂ ਜੋ ਹਲਾਲ ਹੁੰਦਾ ਹੈ ਉਹ ਹਰੀ ਦੀ ਦਰਗਾਹ ਵਿਚ ਪੁਜਦਾ ਹੈ ।

† ਸ਼ਲੋਕ : ਸੰਸਾਰੀ ਉਮੇਦਾਂ ਲਾਹ ਕੇ ਨਿਸ਼ਕਾਮ ਜ਼ਿੰਦਗੀ ਬਣਾਈਏ ਤਾਂ ਜ਼ਿੰਦਗੀ ਸਫਲ ਹੁੰਦੀ ਹੈ । ਪਰ ਇਉਂ ਨਿਰਾਸਾ ਹੋਣਾ ਭੀ ਤਾਂ ਹਰੀ ਦੇ ਹਥ ਹੈ । ਪਉੜੀ : ਇਸ ਲਈ ਹਰੀ ਦਾਤਾਰ ਨੂੰ ਹੀ ਜਪੋ ।

‡ ਸ਼ਲੋਕ : ਗੁਰਮੁਖ ਲੋਕ ਕੁਦਰਤੀ ਤੌਰ ਤੇ ਹੀ ਹਰੀ ਨਾਲ ਮਿਲੇ ਰਹਿਣ ਦੀ ਰੁਚੀ ਰਖਦੇ ਹਨ, ਤੇ ਮਨਮੁਖ ਮਿਲਣਾ ਹੀ ਗਵਾਰਾ ਨਹੀਂ ਕਰਦੇ । ਪਉੜੀ : ਅਸਲ ਵਿਚ ਹਰੀ ਆਪ ਹੀ ਮੇਲਦਾ ਤੇ ਵਿਛੋੜਦਾ ਹੈ ।

§ ਦੇਖੋ ਪੰ. ੯੫੫, ਨੋਟ ੪ ।

ਰਾਮਕਲੀ ਕੀ ਵਾਰ ਮਹਲਾ ੫

੧ ਓ ਸਤਿਗੁਰ ਪ੍ਰਸਾਦਿ * ॥ ਸਲੋਕ ਮ: ੫ ॥ ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ ॥ ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ[1] ॥ [2]ਹਰਿਨਾਮੋ ਮੰਤ੍ਰੁ ਦ੍ਰਿੜਾਇਦਾ ਕਟੇ ਹਉਮੈ ਰੋਗੁ ॥ ਨਾਨਕ ਸਤਿਗੁਰੁ ਤਿਨਾ ਮਿਲਾਇਆ ਜਿਨਾ [3]ਧੁਰੇ ਪਇਆ ਸੰਜੋਗੁ ॥ ੧ ॥ ਮ: ੫ ॥ ਇਕੁ ਸਜਣੁ ਸਭਿ ਸਜਣਾ ਇਕੁ ਵੈਰੀ ਸਭਿ ਵਾਦਿ[4] ॥ ਗੁਰਿ ਪੂਰੈ ਦੇਖਾਲਿਆ ਵਿਣੁ ਨਾਵੈ ਸਭ ਬਾਦਿ[5] ॥ ਸਾਕਤ[6] ਦੁਰਜਨ[7] ਭਰਮਿਆ ਜੋ ਲਗੇ ਦੂਜੈ ਸਾਦਿ ॥ ਜਨ ਨਾਨਕਿ ਹਰਿਪ੍ਰਭੁ ਬੁਝਿਆ ਗੁਰ ਸਤਿਗੁਰ ਕੈ ਪਰਸਾਦਿ[8] ॥ ੨ ॥ ਪਉੜੀ ॥ [9]ਥਟਣਹਾਰੈ ਥਾਟੁ ਆਪੇ ਹੀ ਥਟਿਆ ॥ ਆਪੇ ਪੂਰਾ ਸਾਹੁ ਆਪੇ ਹੀ ਖਟਿਆ[10] ॥ ਆਪੇ ਕਰਿ ਪਾਸਾਰੁ ਆਪੇ [11]ਰੰਗ ਰਟਿਆ ॥ ਕੁਦਰਤਿ ਕੀਮ[12] ਨ ਪਾਇ ਅਲਖ ਬ੍ਰਹਮਟਿਆ ॥ ਅਗਮ ਅਥਾਹ ਬੇਅੰਤ [13]ਪਰੈ ਪਰਟਿਆ ॥ ਆਪੇ ਵਡ ਪਾਤਿਸਾਹੁ ਆਪਿ ਵਜੀਰਟਿਆ[14] ॥ ਕੋਇ ਨ ਜਾਣੈ ਕੀਮ ਕੇਵਡੁ ਮਟਿਆ[15] ॥ ਸਚਾ ਸਾਹਿਬੁ ਆਪਿ [16]ਗੁਰਮੁਖਿ ਪਰਗਟਿਆ ॥ ੧ † ॥ ਸਲੋਕੁ ਮ: ੫ ॥ ਸੁਣਿ ਸਜਣ[17] ਪ੍ਰੀਤਮ ਮੇਰਿਆ ਮੈ ਸਤਿਗੁਰੁ ਦੇਹੁ ਦਿਖਾਲਿ ॥ ਹਉ ਤਿਸੁ ਦੇਵਾ ਮਨੁ ਆਪਣਾ ਨਿਤ ਹਿਰਦੈ ਰਖਾ ਸਮਾਲਿ ॥ ਇਕਸੁ ਸਤਿਗੁਰ ਬਾਹਰਾ[18] ਧ੍ਰਿਗੁ ਜੀਵਣੁ ਸੰਸਾਰਿ ॥ ਜਨ ਨਾਨਕ ਸਤਿਗੁਰੁ ਤਿਨਾ ਮਿਲਾਇਓਨੁ ਜਿਨ ਸਦਹੀ ਵਰਤੈ ਨਾਲਿ ॥ ੧ ॥ ਮ: ੫ ॥ ਮੇਰੈ ਅੰਤਰਿ ਲੋਚਾ[19] ਮਿਲਣ ਕੀ ਕਿਉ ਪਾਵਾ ਪ੍ਰਭ ਤੋਹਿ[20] ॥ ਕੋਈ ਐਸਾ ਸਜਣੁ ਲੋੜਿ ਲਹੁ ਜੋ ਮੇਲੇ ਪ੍ਰੀਤਮੁ ਮੋਹਿ[21] ॥ ਗੁਰਿ ਪੂਰੈ ਮੇਲਾਇਆ [22]ਜਤ ਦੇਖਾ ਤਤ ਸੋਇ ॥ ਜਨ ਨਾਨਕ ਸੋ ਪ੍ਰਭੁ ਸੇਵਿਆ ਤਿਸੁ ਜੇਵਡੁ ਅਵਰੁ ਨ ਕੋਇ ॥ ੨ ॥ ਪਉੜੀ ॥ ਦੇਵਣਹਾਰੁ ਦਾਤਾਰੁ ਕਿਤੁ ਮੁਖਿ ਸਾਲਾਹੀਐ ॥ ਜਿਸੁ ਰਖੈ ਕਿਰਪਾ ਧਾਰਿ ਰਿਜਕੁ ਸਮਾਹੀਐ[23] ॥ ਕੋਇ ਨ ਕਿਸਹੀ ਵਸਿ ਸਭਨਾ ਇਕ ਧਰ[24] ॥ ਪਾਲੇ ਬਾਲਕ ਵਾਗਿ ਦੇ ਕੈ ਆਪਿ ਕਰ[25] ॥ ਕਰਦਾ ਅਨਦ ਬਿਨੋਦ[26] ਕਿਛੂ ਨ ਜਾਣੀਐ ॥ ਸਰਬਧਾਰ[27] ਸਮਰਥ ਹਉ ਤਿਸੁ ਕੁਰਬਾਣੀਐ ॥ ਗਾਈਐ ਰਾਤਿ ਦਿਨੰਤੁ ਗਾਵਣ ਜੋਗਿਆ ॥ ਜੋ ਗੁਰ ਕੀ ਪੈਰੀ ਪਾਹਿ ਤਿਨੀ ਹਰਿ ਰਸੁ ਭੋਗਿਆ ॥ ੨ ‡ ॥ ਸਲੋਕ ਮ: ੫ ॥ [28]ਭੀੜਹੁ ਮੋਕਲਾਈ ਕੀਤੀਅਨੁ ਸਭ ਰਖੇ ਕੁਟੰਬੈ ਨਾਲਿ ॥ ਕਾਰਜ ਆਪਿ ਸਵਾਰਿਅਨੁ ਸੋ ਪ੍ਰਭ ਸਦਾ ਸਭਾਲਿ[29] ॥ ਪ੍ਰਭੁ [30]ਮਾਤ ਪਿਤਾ ਕੰਠਿ ਲਾਇਦਾ ਲਹੁੜੇ[31] ਬਾਲਕ ਪਾਲਿ ॥ [32]ਦਇਆਲ ਹੋਏ ਸਭ ਜੀਅ ਜੰਤ੍ਰ ਹਰਿ ਨਾਨਕ ਨਦਰਿ ਨਿਹਾਲ ॥ ੧ ॥ ਮ: ੫ ॥

੧ [ਸੰ. ਅਵਸ੍ਰਿਸ਼ਟ=ਭੇਜਿਆ ਹੋਇਆ, ਦੂਤ] ਵਕੀਲ, ਵਿਚੋਲਾ ।
੨ ਹਰੀ-ਨਾਮ ਦਾ ਉਪਦੇਸ਼ ਸਿਖਾ ਦਿੰਦਾ ਹੈ ।
੩ ਧੁਰ ਤੋਂ ਮੇਲ ਲਿਖਿਆ ਹੈ ।
੪ [ਵਾਦੀ] ਝਗੜਾ ਕਰਨ ਵਾਲੇ, ਭਾਵ ਵੈਰੀ ।
੫ ਬੇਅਰਥ ।
੬ [ਸ਼ਕਤੀ ਦੇ ਉਪਾਸ਼ਕ] ਮਾਇਆ ਨੂੰ ਪਿਆਰ ਕਰਨ ਵਾਲੇ ।
੭ [ਸਜਣ ਤੋਂ ਉਲਟ] ਮਾੜੇ ਆਦਮੀ। ਮਾਇਆ ਦੇ ਸੇਵਕ ਮਨਮੁਖ ਦ੍ਵੈਤ ਭਾਵ ਵਿਚ ਲਗੇ ਹੋਏ ਜੂਨਾਂ ਵਿਚ ਭਉਂਦੇ ਫਿਰਦੇ ਹਨ ।
੮ ਮਿਹਰ ਨਾਲ । 'ਨਾਨਕਿ'=ਨਾਨਕ ਨੇ । ਦੇਖੋ ਨੋਮ ੨੦ (ੳ) ।
੯ ਬਣਾਨ ਵਾਲੇ ਨੇ ਆਪ ਹੀ ਬਣਤ ਬਣਾਈ ਹੈ।
੧੦ ਖਟੀ ਖਟਦਾ ਹੈ ।
੧੧ ਉਸ ਪਸਾਰੇ ਦੇ ਰੰਗਾਂ ਵਿਚ ਮਿਲਿਆ ਹੈ ।
੧੨ ਕੀਮਤ। ਅਲਖ ਬ੍ਰਹਮ ਦੀ ਕੁਦਰਤ ਦੀ ਕੀਮਤ ਨਹੀਂ ਪੈਂਦੀ ।
੧੩ ਪਰੇ ਤੋਂ ਪਰੇ ਹੈ ।
੧੪ ਵਜ਼ੀਰ ਹੈ ।
੧੫ ਮਠ, ਅਸਥਾਨ ।
੧੬ ਗੁਰਾਂ ਦੁਆਰੇ ਜ਼ਾਹਰ ਹੁੰਦਾ ਹੈ ।
੧੭ ਹੇ ਹਰੀ ਸਜਣ !
੧੮ ਬਿਨਾਂ ।
੧੯ ਖ਼ਾਹਿਸ਼, ਚਾਹ ।
੨੦ ਤੈਨੂੰ ।
੨੧ ਮੈਨੂੰ ।
੨੨ ਜਿਧਰ ਵੇਖਦਾ ਹਾਂ, ਉਧਰ ਓਹੀ ਦਿਸਦਾ ਹੈ ।
੨੩ ਪੁਚਾਂਦਾ ਹੈ ।
੨੪ ਆਸਰਾ ।
੨੫ ਹੱਥ ।
੨੬ ਚੋਜ, ਤਮਾਸ਼ੇ ।
੨੭ ਸਭ ਨੂੰ ਧਾਰਨ ਵਾਲਾ ।
੨੮ ਤੰਗੀ ਤੋਂ ਖੁਲ੍ਹ ਕੀਤੀ, ਭਾਵ ਦੁਖਾਂ ਮੁਸੀਬਤਾਂ ਤੋਂ ਬਚਾਂਦਾ ਹੈ, ਅਤੇ ਸਾਰੇ ਕੁਟੰਬ ਸਹਿਤ ਰਖਿਆ ਕਰਦਾ ਹੈ ।
੨੯ ਯਾਦ ਕਰ ।
੩੦ ਮਾਤਾ ਪਿਤਾ ਵਾਂਗ ਗਲੇ ਨਾਲ ਲਾਂਦਾ ਹੈ ।
੩੧ ਨਿਕੇ ।
੩੨ ਮਿਹਰ ਵਿਚ ਆਏ ਸਭ ਲੋਕ, ਭਾਵ ਜਦ ਹਰੀ ਮਿਹਰਬਾਨ ਹੋਇਆ, ਤਾਂ ਹੋਰ ਲੋਕ ਭੀ ਸਾਡੇ ਤੇ ਮਿਹਰਬਾਨ ਹੋ ਗਏ । ਦੇਖੋ ਪੰ. ੯੩੧, ਨੋਟ ੬ ।

---

* ਸ਼ਲੋਕ : ਗੁਰੂ ਵਿਚੋਲਾ ਸਾਡੇ ਵਿਚੋਂ ਹਉਮੈ ਕਢ ਕੇ ਅਤੇ ਨਾਮ ਦ੍ਰਿੜ੍ਹਾ ਕੇ ਹਰੀ ਨਾਲ ਮੇਲ ਕਰਾ ਦਿੰਦਾ ਹੈ । ਗੁਰੂ ਸਮਝਾ ਦਿੰਦਾ ਹੈ ਕਿ ਹਰੀ-ਨਾਮ ਤੋਂ ਬਿਨਾਂ ਸਭ ਕੁਝ ਫ਼ਜ਼ੂਲ ਹੈ। ਪਉੜੀ : ਹਰੀ ਸਭ ਕੁਝ ਆਪ ਹੀ ਹੈ, ਪਰ ਪ੍ਰਤੱਖ ਹੁੰਦਾ ਗੁਰੂ ਦੇ ਰਾਹੀਂ ਹੈ ।

† ਸ਼ਲੋਕ : ਗੁਰੂ ਬਿਨਾਂ ਗੁਜ਼ਾਰਾ ਨਹੀਂ । ਗੁਰੂ ਹੀ ਸਰਵ-ਵਿਆਪੀ ਹਰੀ ਨਾਲ ਮੇਲ ਕਰਾਉਂਦਾ ਹੈ । ਪਉੜੀ : ਜਿਹੜੇ ਗੁਰੂ ਦੇ ਪੈਰੀਂ ਪੈਂਦੇ ਹਨ, ਓਹੀ ਹਰੀ ਦੇ ਮਿਲਾਪ ਦਾ ਸਵਾਦ ਚਖਦੇ ਹਨ । (ਇਹ ਪਉੜੀ ਖਾਲਸੇ ਦਾ ਚੂਲਾ ਹੈ ।)

‡ ਸ਼ਲੋਕ : ਐਸੇ ਮੁਸ਼ਕਲ-ਕੁਸ਼ਾ (ਔਕੜਾਂ ਦੂਰ ਕਰਨ ਵਾਲੇ) ਹਰੀ ਨੂੰ ਸਦਾ ਯਾਦ ਰਖਣਾ ਚਾਹੀਦਾ ਹੈ, ਜਿਸ ਦੇ ਮਿਹਰਬਾਨ ਹੋਣ ਨਾਲ ਸਾਰੇ ਮਿਹਰਬਾਨ ਹੋ ਜਾਂਦੇ ਹਨ । ਉਸ ਦਾ ਨਾਮ ਹੀ ਮੰਗਣਾ ਚਾਹੀਦਾ ਹੈ ਜੋ ਸਭ ਦੁਖਾਂ ਦੂਰ ਕਰਨ ਵਾਲਾ ਹੈ । ਪਉੜੀ : ਉਸ ਹਰੀ ਤੋਂ ਬਿਨਾਂ ਸਾਡਾ ਗੁਜ਼ਾਰਾ ਨਹੀਂ ਜੋ ਸਦਾ ਅੰਗ-ਸੰਗ ਰਹਿ ਕੇ ਸਾਡੇ ਗੁਣ ਔਗੁਣ ਦੇਖਦਾ ਅਤੇ ਸਾਡੀਆਂ ਲੋੜਾਂ ਪੂਰੀਆਂ ਕਰਦਾ ਹੈ । ਉਹ ਮਿਲਦਾ ਉਸੇ ਨੂੰ ਹੈ ਜੋ ਗੁਰ-ਉਪਦੇਸ਼ ਮੰਨੇ ।

ਵਿਣੁ ਤੁਧੁ ਹੋਰੁ ਜਿ ਮੰਗਣਾ [੧]ਸਿਰਿ ਦੁਖਾ ਕੈ ਦੁਖ॥ ਦੇਹਿ ਨਾਮੁ ਸੰਤੋਖੀਆ[੨] ਉਤਰੈ ਮਨ ਕੀ ਭੁਖ ॥ ਗੁਰਿ [੩]ਵਣੁ ਤਿਣੁ ਹਰਿਆ ਕੀਤਿਆ ਨਾਨਕ [੪]ਕਿਆ ਮਨੁਖ ॥੨॥ ਪਉੜੀ ॥ ਸੋ ਐਸਾ ਦਾਤਾਰੁ ਮਨਹੁ ਨ ਵੀਸਰੈ ॥ ਘੜੀ ਨ ਮੁਹਤੁ[੫] ਚਸਾ[੬] ਤਿਸੁ ਬਿਨੁ ਨਾ ਸਰੈ[੭]॥ ਅੰਤਰਿ ਬਾਹਰਿ ਸੰਗਿ ਕਿਆ ਕੋ ਲੁਕਿ[੮] ਕਰੈ ॥ ਜਿਸੁ ਪਤਿ ਰਖੈ ਆਪਿ ਸੋ ਭਵਜਲੁ[੯] ਤਰੈ ॥ ਭਗਤੁ ਗਿਆਨੀ ਤਪਾ ਜਿਸੁ ਕਿਰਪਾ ਕਰੈ ॥ ਸੋ ਪੂਰਾ ਪਰਧਾਨੁ ਜਿਸ ਨੋ ਬਲੁ ਧਰੈ ॥ [੧੦]ਜਿਸਹਿ ਜਰਾਏ ਆਪਿ ਸੋਈ ਅਜਰੁ ਜਰੈ ॥ [੧੧]ਤਿਸਹੀ ਮਿਲਿਆ ਸਚੁ ਮੰਤ੍ਰੁ ਗੁਰ ਮਨਿ ਧਰੈ ॥ ੩ *॥ ਸਲੋਕੁ ਮਃ ੫ ॥ ਧੰਨੁ ਸੁ ਰਾਗ ਸੁਰੰਗੜੇ[੧੨] ਆਲਾਪਤੇ[੧੩] ਸਭ ਤਿਖ[੧੪] ਜਾਇ ॥ ਧੰਨੁ ਸੁ ਜੰਤ ਸੁਹਾਵੜੇ ਜੋ ਗੁਰਮੁਖਿ[੧੫] ਜਪਦੇ ਨਾਉ ॥ ਜਿਨੀ [੧੬]ਇਕ ਮਨਿ ਇਕੁ ਅਰਾਧਿਆ ਤਿਨ ਸਦ ਬਲਿਹਾਰੈ ਜਾਉ॥ ਤਿਨ ਕੀ ਧੂੜਿ ਹਮ ਬਾਛਦੇ[੧੭] ਕਰਮੀ[੧੮] ਪਲੈ ਪਾਇ॥ ਜੋ ਰਤੇ ਰੰਗਿ[੧੯] ਗੋਵਿਦ ਕੈ ਹਉ ਤਿਨ ਬਲਿਹਾਰੈ ਜਾਉ॥ਆਖਾ [੨੦]ਬਿਰਥਾ ਜੀਅ ਕੀ ਹਰਿ ਸਜਣੁ ਮੇਲਹੁ ਰਾਇ ॥ ਗੁਰਿ ਪੂਰੈ ਮੇਲਾਇਆ ਜਨਮ ਮਰਣ ਦੁਖੁ ਜਾਇ ॥ ਜਨ ਨਾਨਕ ਪਾਇਆ ਅਗਮ ਰੂਪੁ [੨੧]ਅਨਤ ਨ ਕਾਹੂ ਜਾਇ ॥੧॥ ਮਃ ੫॥ ਧੰਨੁ ਸੁ ਵੇਲਾ ਘੜੀ ਧੰਨੁ ਧਨੁ ਮੂਰਤੁ ਪਲੁ ਸਾਰੁ[੨੨]॥ [੨੩]ਧੰਨੁ ਸੁ ਦਿਨਸੁ ਸੰਜੋਗੜਾ ਜਿਤੁ ਡਿਠਾ ਗੁਰ ਦਰਸਾਰੁ॥ ਮਨ ਕੀਆ ਇਛਾ ਪੂਰੀਆ ਹਰਿ ਪਾਇਆ ਅਗਮ ਅਪਾਰੁ॥ ਹਉਮੈ ਤੁਟਾ ਮੋਹੜਾ[੨੪] ਇਕੁ ਸਚੁ ਨਾਮੁ ਆਧਾਰੁ[੨੫]॥ ਜਨੁ ਨਾਨਕੁ ਲਗਾ ਸੇਵ ਹਰਿ ਉਧਰਿਆ[੨੬] ਸਗਲ ਸੰਸਾਰੁ ॥ ੨ ॥ ਪਉੜੀ ॥ ਸਿਫਤਿ ਸਲਾਹਣੁ ਭਗਤਿ ਵਿਰਲੇ ਦਿਤੀਅਨੁ ॥ ਸਉਪੇ ਜਿਸੁ ਭੰਡਾਰ ਫਿਰਿ ਪੁਛ ਨ ਲੀਤੀਅਨੁ ॥ ਜਿਸ ਨੋ ਲਗਾ ਰੰਗੁ ਸੇ ਰੰਗਿ ਰਤਿਆ ॥ ਓਨਾ ਇਕੋ ਨਾਮੁ ਅਧਾਰੁ ਇਕਾ ਉਨ ਭਤਿਆ[੨੭] ॥ ਓਨਾ ਪਿਛੈ ਜਗੁ ਭੁੰਚੈ[੨੮] ਭੋਗਈ ॥ ਓਨਾ ਪਿਆਰਾ ਰਬੁ [੨੯]ਓਨਾਹਾ ਜੋਗਈ ॥ ਜਿਸੁ ਮਿਲਿਆ ਗੁਰੁ ਆਇ ਤਿਨਿ ਪ੍ਰਭੁ ਜਾਣਿਆ ॥ ਹਉ ਬਲਿਹਾਰੀ ਤਿਨ ਜਿ ਖਸਮੈ ਭਾਣਿਆ[੩੦] ॥ ੪ † ॥ ਸਲੋਕ ਮਃ ੫ ॥ ਹਰਿ ਇਕਸੈ ਨਾਲਿ ਮੈ ਦੋਸਤੀ ਹਰਿ ਇਕਸੈ ਨਾਲਿ ਮੈ ਰੰਗੁ[੩੧] ॥ ਹਰਿ ਇਕੋ ਮੇਰਾ ਸਜਣੋ ਹਰਿ ਇਕਸੈ ਨਾਲਿ ਮੈ ਸੰਗੁ ॥ ਹਰਿ ਇਕਸੈ ਨਾਲਿ ਮੈ ਗੋਸਟੇ[੩੨] [੩੩]ਮੁਹੁ ਮੈਲਾ ਕਰੈ ਨ ਭੰਗੁ ॥ ਜਾਣੈ [੨੦]ਬਿਰਥਾ ਜੀਅ ਕੀ ਕਦੇ ਨ ਮੋੜੈ ਰੰਗੁ[੩੪] ॥ ਹਰਿ ਇਕੋ ਮੇਰਾ ਮਸਲਤੀ[੩੫] ਭੰਨਣ ਘੜਨ ਸਮਰਥੁ ॥ ਹਰਿ ਇਕੋ ਮੇਰਾ ਦਾਤਾਰੁ ਹੈ [੩੬]ਸਿਰਿ ਦਾਤਿਆ ਜਗ ਹਥੁ ॥ ਹਰਿ ਇਕਸੈ ਦੀ ਮੈ ਟੇਕ ਹੈ ਜੋ ਸਿਰਿ ਸਭਨਾ ਸਮਰਥੁ ॥ ਸਤਿਗੁਰਿ ਸੰਤੁ ਮਿਲਾਇਆ ਮਸਤਕਿ[੩੭] ਧਰਿ ਕੈ ਹਥੁ ॥ ਵਡਾ ਸਾਹਿਬੁ ਗੁਰੂ

੧ ਦੁਖਾਂ ਸਿਰ ਦੁਖ, ਵਡੇ ਦੁਖ ।
੨ ਮੈਨੂੰ ਸੰਤੋਖ ਆ ਜਾਵੇ ।
੩ ਬਨ ਤੋਂ ਲੈ ਕੇ ਤੀਲੇ ਤਕ, ਭਾਵ ਸਭ ਕੁਝ ।
੪ ਉਸ ਨੇ ਸਭ ਹਰਾ ਭਰਾ ਕੀਤਾ ਹੈ, ਉਸ ਲਈ ਮੈਂ ਮਨੁਖ ਦਾ ਹਰਾ ਕਰਨਾ ਕੇਹੜੀ ਵਡੀ ਗਲ ਹੈ?
੫ [ਮੁਹੂਰਤ] ਦੋ ਘੜੀ ।
੬ ਪਲ ਦਾ ਤੀਹਵਾਂ ਹਿਸਾ ।
੭ ਨਿਭਦੀ ।
੮ ਲੁਕ ਕੇ, ਲੁਕਾਉ ਕਰ ਕੇ ।
੯ ਸੰਸਾਰ ਸਾਗਰ ।
੧੦ ਜਿਸ ਨੂੰ ਅਜਰ (ਨਾ ਜਰੀ ਜਾਣ ਵਾਲੀ, ਬਲ ਵਾਲੀ ਅਵਸਥਾ) ਜਰਨ ਦੀ ਸਮਰਥਾ ਦੇਂਦਾ ਹੈ ਉਹ ਹੀ ਜਰਦਾ (ਸਹਾਰਦਾ) ਹੈ ।
੧੧ ਸਚਾ ਹਰੀ ਉਸੇ ਨੂੰ ਮਿਲਦਾ ਹੈ ਜਿਹੜਾ ਗੁਟ-ਮੰਤ੍ਰ (ਗੁਰ-ਉਪਦੇਸ਼ ਨੂੰ) ਆਪਣੇ ਦਿਲ ਵਿਚ ਵਸਾਉਂਦਾ ਹੈ ।
੧੨ ਸੁੰਦਰ ।
੧੩ ਗਾਵਣ ਨਾਲ ।
੧੪ ਤਿਹ, ਪਿਆਸ ।
੧੫ ਗੁਰੂ ਦੁਆਰਾ ।
੧੬ ਇਕਾਗਰ ਹੋ ਕੇ ।
੧੭ ਮੰਗਦੇ ਹਾਂ ।
੧੮ ਬਖ਼ਸ਼ਿਸ਼ ਦੁਆਰਾ ।
੧੯ ਪ੍ਰੇਮ ਵਿਚ ।
੨੦ [ਵਜਥਾ=ਪੀੜ, ਦੁਖ] ਦਿਲ ਦੀ ਦੁਖ ਵਾਲੀ ਹਾਲਤ । ਉਨ੍ਹਾਂ ਦੇ ਪਾਸ ਮੈਂ ਆਪਣੇ ਦਿਲ ਦਾ ਦੁਖ ਬਿਆਨ ਕਰਾਂ ਅਤੇ ਆਖਾਂ ਕਿ ਮੈਨੂੰ ਹਰੀ-ਰਾਇ ਜੋ ਸਜਣ ਹੈ ਮਿਲਾ ਦਿਓ । ਰਾਇ=ਰਾਜਾ ।
੨੧ ਹੁਣ ਹੋਰ ਕਿਤੇ ਨਹੀਂ ਜਾਂਦੇ ।
੨੨ ਸ੍ਰੇਸ਼ਟ । ਉਹ ਪਲ ਚੰਗਾ ਹੈ ।
੨੩ ਉਹ ਦਿਨ ਤੇ ਉਹ ਮੌਕਾ ਧੰਨ ਹੈ ਜਦੋਂ ਗੁਰੂ ਦਾ ਦਰਸ਼ਨ ਹੋਇਆ । 'ਸੰਜੋਗ' ਲਈ ਦੇਖੋ ਪੰ. ੭੪੩, ਨੋਟ ੧੫ ।
੨੪ ਮੋਹ । ਹਉਮੈ ਦਾ ਮੋਹ ਟੁਟ ਗਿਆ ।
੨੫ ਆਸਰਾ ।
੨੬ ਤਰਿਆ ਹੈ । ਜਿਸ ਸੇਵਾ ਕਰਕੇ ਸਾਰਾ ਸੰਸਾਰ ਤਰਿਆ ਹੈ ।
੨੭ ਭੋਜਨ । ਨਾਮ ਹੀ ਉਨ੍ਹਾਂ ਦਾ ਭੱਤਾ ਹੈ । (ਆਸ ਪਾਸ ਖਾਣ ਪੀਣ ਦਾ ਜ਼ਿਕਰ ਹੋਣ ਕਰਕੇ 'ਭਤਿਆ' ਦਾ ਅਰਥ ਭੋਜਨ ਹੀ ਠੀਕ ਬੈਠਦਾ ਹੈ ।)
੨੮ ਖਾਂਦਾ ਹੈ ।
੨੯ ਉਨ੍ਹਾਂ ਦੇ ਹੀ ਜੋਗ ਹੈ ।
੩੦ ਭਾਏ ਹਨ ।
੩੧ ਪਿਆਰ ।
੩੨ ਵਿਚਾਰ, ਗਲ ਬਾਤ ।
੩੩ ਭਾਵ ਕਦੇ ਮੂੰਹ ਤੇ ਵਟ ਨਹੀਂ ਪਾਂਦਾ ਅਤੇ ਨਾ ਮੂੰਹ ਮੋੜਦਾ ਹੈ ।
੩੪ ਪਿਆਰ । ਪਿਆਰ ਦਾ ਤ੍ਰਿਸਕਾਰ ਨਹੀਂ ਕਰਦਾ ।
੩੫ ਸਲਾਹਕਾਰ ।
੩੬ ਜਗਤ ਦੇ ਦਾਤਿਆਂ ਦੇ ਸਿਰ ਤੇ ਹਥ ਧਰਦਾ ਹੈ ।
੩੭ ਮੱਥੇ ਤੇ ।

---

* ਸ਼ਲੋਕ : ਧੰਨ ਹਨ ਓਹ ਵਸੀਲੇ, ਓਹ ਪੁਰਖ ਜਿਨ੍ਹਾਂ ਰਾਹੀਂ ਹਰੀ ਚੇਤੇ ਆਉਂਦਾ ਹੈ ! ਧੰਨ ਹੈ ਉਹ ਸਮਾਂ ਜਦੋਂ ਹਉਮੈ ਦਾ ਮੋਹ ਟੁਟ ਕੇ ਇਕੋ ਹਰੀ-ਨਾਮ ਦਾ ਆਸਰਾ ਬਣ ਜਾਂਦਾ ਹੈ । ਪਉੜੀ : ਇਹ ਸਿਫ਼ਤ-ਸਲਾਹ ਦੀ ਦਾਤ ਕਿਸੇ ਭਾਗਾਂ ਵਾਲੇ ਨੂੰ ਮਿਲਦੀ ਹੈ । ਉਸ ਪਿਛੇ ਹੋਰ ਲੁਕਾਈ ਭੀ ਤਰ ਜਾਂਦੀ ਹੈ ।

† ਸ਼ਲੋਕ : ਮੇਰਾ ਤਾਂ ਦੋਸਤ ਪਿਆਰਾ ਸਲਾਹਕਾਰ ਤੇ ਦਾਤਾ ਸਿਰਫ਼ ਰੱਬ ਹੀ ਹੈ । ਉਸ ਤੋਂ ਬਿਨਾਂ ਕਿਸੇ ਸੰਸਾਰੀ ਮਨਮੁਖ ਦੀ ਦੋਸਤੀ ਦੀ ਚਾਹ ਰਖਣੀ ਵਿਅਰਥ ਹੈ, ਕਿਉਂਕਿ ਉਹ ਤਾਂ ਲਾਲਚੀ ਤੇ ਅਪਸਵਾਰਥੀ ਹੋਣ ਕਰਕੇ ਆਪਣੇ ਆਪ ਨੂੰ ਨਹੀਂ ਜਾਣਦਾ, ਉਸ ਨੇ ਕਿਸੇ ਦਾ ਕੀ ਸਵਾਰਨਾ ਹੈ ? ਪਉੜੀ : ਸੰਗਤ ਉਨ੍ਹਾਂ ਦੀ ਹੀ ਢੂੰਡਣੀ ਚਾਹੀਦੀ ਹੈ ਜੋ ਆਪ ਹਰੀ ਸੰਗ ਰਤੇ ਹੋਣ ਅਤੇ ਆਪਣੇ ਨਾਲ ਭਿਟਣ ਵਾਲਿਆਂ ਦੀ ਮੈਲ ਦੂਰ ਕਰ ਸਕਦੇ ਹੋਣ ।

ਮਿਲਾਇਆ ਜਿਨਿ ਤਾਰਿਆ ਸਗਲ ਜਗਤੁ ॥ ਮਨ ਕੀਆ ਇਛਾ ਪੂਰੀਆ [1]ਪਾਇਆ ਧੁਰਿ ਸੰਜੋਗ ॥ ਨਾਨਕ ਪਾਇਆ ਸਚੁ ਨਾਮੁ ਸਦ ਹੀ [2]ਭੋਗੇ ਭੋਗ ॥ ੧ ॥ ਮਃ ੫ ॥ ਮਨਮੁਖਾ ਕੇਰੀ[3] ਦੋਸਤੀ ਮਾਇਆ ਕਾ ਸਨਬੰਧੁ[4] ॥ ਵੇਖਦਿਆ ਹੀ ਭਜਿ ਜਾਨਿ ਕਦੇ ਨ [5]ਪਾਇਨਿ ਬੰਧੁ ॥ ਜਿਚਰੁ ਪੈਨਨਿ ਖਾਵਨੇ ਤਿਚਰੁ ਰਖਨਿ ਗੰਢੁ[6] ॥ ਜਿਤੁ ਦਿਨਿ ਕਿਛੁ ਨ ਹੋਵਈ ਤਿਤੁ ਦਿਨਿ ਬੋਲਨਿ ਗੰਧੁ[7] ॥ [8]ਜੀਅ ਕੀ ਸਾਰ ਨ ਜਾਣਨੀ ਮਨਮੁਖ ਅਗਿਆਨੀ ਅੰਧੁ ॥ ਕੂੜਾ ਗੰਢੁ ਨ ਚਲਈ [9]ਚਿਕੜਿ ਪਥਰ ਬੰਧੁ ॥ ਅੰਧੇ ਆਪੁ ਨ ਜਾਣਨੀ ਫਕੜੁ[10] ਪਿਟਨਿ ਧੰਧੁ ॥ ਝੂਠੈ ਮੋਹਿ ਲਪਟਾਇਆ ਹਉ ਹਉ ਕਰਤ ਬਿਹੰਧੁ[11] ॥ ਕ੍ਰਿਪਾ ਕਰੇ ਜਿਸੁ ਆਪਣੀ [12]ਧੁਰਿ ਪੂਰਾ ਕਰਮੁ ਕਰੇਇ ॥ ਜਨ ਨਾਨਕ ਸੇ ਜਨ ਉਬਰੇ[13] ਜੋ ਸਤਿਗੁਰ ਸਰਣਿ ਪਰੇ ॥ ੨ ॥ ਪਉੜੀ ॥ ਜੋ ਰਤੇ ਦੀਦਾਰ ਸੇਈ ਸਚੁ ਹਾਕੁ[14] ॥ ਜਿਨੀ ਜਾਤਾ ਖਸਮੁ [15]ਕਿਉ ਲਭੈ ਤਿਨਾ ਖਾਕੁ ॥ ਮਨੁ ਮੈਲਾ ਵੇਕਾਰੁ ਹੋਵੈ ਸੰਗਿ ਪਾਕੁ[16] ॥ ਦਿਸੈ ਸਚਾ ਮਹਲੁ ਖੁਲੈ [17]ਭਰਮ ਤਾਕੁ ॥ ਜਿਸਹਿ ਦਿਖਾਲੇ ਮਹਲੁ ਤਿਸੁ ਨ ਮਿਲੈ ਧਾਕੁ[18] ॥ ਮਨੁ ਤਨੁ ਹੋਇ ਨਿਹਾਲੁ [19]ਬਿੰਦਕ ਨਦਰਿ ਝਾਕੁ ॥ ਨਉਨਿਧਿ[20] ਨਾਮੁ ਨਿਧਾਨੁ[21] ਗੁਰ ਕੈ ਸਬਦਿ ਲਾਗੁ ॥ ਤਿਸੈ ਮਿਲੈ ਸੰਤ ਖਾਕੁ ਮਸਤਕਿ[22] ਜਿਸੈ ਭਾਗੁ ॥ ੫ * ॥ ਸਲੋਕ ਮਃ ੫ ॥ [23]ਹਰਣਾਖੀ ਕੂ ਸਚੁ ਵੈਣੁ ਸੁਣਾਈ ਜੋ ਤਉ ਕਰੇ ਉਧਾਰਣੁ ॥ ਸੁੰਦਰ ਬਚਨ ਤੁਮ ਸੁਣਹੁ ਛਬੀਲੀ[24] ਪਿਰੁ ਤੈਡਾ[25] ਮਨ ਸਾਧਾਰਣੁ[26] ॥ [27]ਦੁਰਜਨ ਸੇਤੀ ਨੇਹੁ ਰਚਾਇਓ [28]ਦਸਿ ਵਿਖਾ ਮੈ ਕਾਰਣੁ ॥ ਊਣੀ[29] ਨਾਹੀ ਝੂਣੀ[30] ਨਾਹੀ ਨਾਹੀ ਕਿਸੈ ਵਿਹੂਣੀ ॥ ਪਿਰੁ ਛੈਲੁ ਛਬੀਲਾ ਛਡਿ ਗਵਾਇਓ ਦੁਰਮਤਿ ਕਰਮਿ ਵਿਹੂਣੀ ॥ ਨਾ ਹਉ ਭੁਲੀ ਨਾ ਹਉ ਚੁਕੀ ਨਾ ਮੈ ਨਾਹੀ ਦੋਸਾ ॥ ਜਿਤੁ ਹਉ ਲਾਈ ਤਿਤੁ ਹਉ ਲਗੀ ਤੂ ਸੁਣਿ ਸਚੁ ਸੰਦੇਸਾ[31] ॥ ਸਾਈ ਸੋੁਹਾਗਣਿ ਸਾਈ ਭਾਗਣਿ ਜੈ ਪਿਰਿ ਕਿਰਪਾ ਧਾਰੀ ॥ ਪਿਰਿ ਅਉਗਣ ਤਿਸ ਕੇ ਸਭਿ ਗਵਾਏ ਗਲ ਸੇਤੀ ਲਾਇ ਸਵਾਰੀ[32] ॥ [33]ਕਰਮਹੀਣ ਧਨ ਕਰੈ ਬਿਨੰਤੀ [34]ਕਦਿ ਨਾਨਕ ਆਵੈ ਵਾਰੀ ॥ ਸਭਿ ਸੁਹਾਗਣਿ ਮਾਣਹਿ ਰਲੀਆ ਇਕ ਦੇਵਹੁ ਰਾਤਿ ਮੁਰਾਰੀ[35] ॥ ੧ ॥ ਮਃ ੫ ॥ ਕਾਹੇ ਮਨ ਤੂ ਡੋਲਤਾ ਹਰਿ [36]ਮਨਸਾ ਪੂਰਣਹਾਰੁ ॥ ਸਤਿਗੁਰੁ ਪੁਰਖੁ[37] ਧਿਆਇ ਤੂ ਸਭਿ ਦੁਖ ਵਿਸਾਰਣਹਾਰੁ ॥ ਹਰਿਨਾਮਾ ਆਰਾਧਿ ਮਨ ਸਭਿ ਕਿਲਵਿਖ[38] ਜਾਹਿ ਵਿਕਾਰ ॥ ਜਿਨ ਕਉ ਪੂਰਬਿ[39] ਲਿਖਿਆ ਤਿਨ ਰੰਗੁ[40] ਲਗਾ ਨਿਰੰਕਾਰ ॥ ਓਨੀ ਛਡਿਆ ਮਾਇਆ ਸੁਆਵੜਾ[41] ਧਨੁ ਸੰਚਿਆ[42] ਨਾਮੁ ਅਪਾਰੁ ॥ ਅਠੇ ਪਹਰ ਇਕਤੈ ਲਿਵੈ[43] ਮੰਨਨਿ[44] ਹੁਕਮੁ ਅਪਾਰੁ ॥ ਜਨੁ ਨਾਨਕੁ ਮੰਗੈ ਦਾਨੁ ਇਕੁ ਦੇਹੁ ਦਰਸੁ ਮਨਿ

੧ ਜੋ ਮਿਲਾਪ ਹੋਣਾ ਧੁਰ ਤੋਂ ਲਿਖਿਆ ਸੀ, ਉਹ ਮਿਲ ਗਿਆ ਹੈ।
੨ ਮਿਲਾਪ ਦਾ ਅਨੰਦ ਲੈਂਦਾ ਹਾਂ।
੩ ਦੀ।
੪ ਰਿਸ਼ਤਾ। ਇਹ ਮਾਇਆ ਦਾ ਜੋੜ ਹੈ।
੫ ਕਾਇਮ ਨਹੀਂ ਰਹਿੰਦੇ।
੬ ਜੋੜ।
੭ ਗੰਦ, ਗਾਲਾਂ। ਮੰਦਾ ਬੋਲਦੇ ਹਨ, ਗਾਲਾਂ ਦਿੰਦੇ ਹਨ।
੮ ਆਤਮਾ ਸੰਬੰਧੀ।
੯ ਜਿਵੇਂ ਚਿਕੜ ਨਾਲ ਪਥਰ ਦਾ ਜੋੜ ਕਾਇਮ ਨਹੀਂ ਰਹਿੰਦਾ; ਚਿਕੜ ਨਾਲ ਪਥਰ ਨਹੀਂ ਜੁੜਦਾ।
੧੦ ਫ਼ਜ਼ੂਲ। ਬੇਅਰਥ ਧੰਧੇ ਪਿਟਦੇ ਹਨ।
੧੧ ਵਿਹਾਂਦੀ ਹੈ, ਉਮਰ ਗੁਜ਼ਰਦੀ ਹੈ।
੧੨ ਆਪਣੇ ਹਜ਼ੂਰੋਂ ਹੀ ਉਸ ਦੇ ਭਾਗ ਚੰਗੇ ਬਣਾ ਦਿੰਦਾ ਹੈ।
੧੩ ਬਚ ਜਾਂਦੇ ਹਨ।
੧੪ ਆਖਦੇ ਹਨ।
੧੫ ਉਨ੍ਹਾਂ ਦੀ ਚਰਨ ਧੂੜੀ ਕਿਵੇਂ ਲਭੇ ?
੧੬ [ਫ਼ਾ.] ਪਵਿੱਤਰ।
੧੭ ਭਰਮ ਦਾ ਦਰਵਾਜ਼ਾ।
੧੮ ਧੱਕਾ।
੧੯ ਥੋੜੀ ਜਹੀ ਮੇਹਰ ਦੀ ਨਜ਼ਰ ਨਾਲ ਵੇਖੇ ਤਾਂ।
੨੦ ਦੇਖੋ ਪੰ. ੭੫੦, ਫੁਟ ਨੋਟ ‡।
੨੧ ਖ਼ਜ਼ਾਨਾ।
੨੨ ਮਥੇ ਤੇ।
੨੩ ਹਿਰਨ ਦੀਆਂ ਅੱਖਾਂ ਵਾਲੀ ਨੂੰ ਉਹ ਸਚੀ ਗਲ ਸੁਣਾਂਦਾ ਹਾਂ ਜੇਹੜੀ ਤੇਰਾ ਉਧਾਰ ਕਰੇ।
੨੪ ਹੇ ਸੁੰਦਰੀ !
੨੫ [ਲਹਿੰਦੀ] ਤੇਰਾ।
੨੬ ਆਸਰਾ। ਮਨ ਦਾ ਆਸਰਾ ਹੈ।
੨੭ ਮਾੜੇ ਪੁਰਸ਼ ਨਾਲ, ਭਾਵ ਕਾਮਾਦਿ ਨਾਲ।
੨੮ ਮੈਨੂੰ ਕਾਰਣ ਦਸ।
੨੯ ਖ਼ਾਲੀ, ਕਿਸੇ ਗਲੋਂ ਘਟ।
੩੦ ਉਦਾਸ। ਉਤਰ ਦੇਂਦੀ ਹੈ ਕਿ ਮੈਂ ਕਿਸੇ ਗਲੋਂ ਘਟ ਨਹੀਂ ਹਾਂ, ਉਸ ਸੁੰਦਰ ਬਾਂਕੇ ਪਤੀ ਨੂੰ ਛਡ ਕੇ ਦੁਰਮਤ ਦੇ ਕਾਰਨ ਮੈਂ ਭਾਗਾਂ ਸੜੀ ਹੋਈ ਹਾਂ। ਪਰ ਮੇਰਾ ਇਸ ਵਿਚ ਕੀ ਕਸੂਰ ਹੈ ? ਉਸ ਨੇ ਆਪ ਹੀ ਮੈਨੂੰ ਭੁਲਾਇਆ ਹੈ। ਅਗ ਕਹਿੰਦੀ ਹੈ ਕਿ ਭੈਣ ! ਓਹੋ ਸੁਹਾਗਣ ਜਾਣੋ ਜਿਸ ਤੇ ਉਹ ਆਪ ਹੀ ਕ੍ਰਿਪਾ ਕਰਦਾ ਹੈ।
੩੧ ਸਨੇਹਾ। ਸਚੀ ਗਲ ਇਹ ਹੈ, ਭੈਣ !
੩੨ ਸਵਾਰ ਦਿਤੀ ਹੈ।
੩੩ ਭਾਗਹੀਨ ਇਸਤਰੀ।
੩੪ ਮੇਰੀ ਵਾਰੀ ਮੇਹਰ ਹਾਸਲ ਕਰਨ ਦੀ ਕਦੋਂ ਆਵੇਗੀ ?
੩੫ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਹਰੀ ! ਹੇ ਵਾਹਿਗੁਰੂ ! ਮੈਨੂੰ ਵੀ ਇਕ ਰਾਤ ਲਈ ਮਾਣੋ। ਦੇਖੋ ਪੰ. ੭੯੦, ਨੋਟ ੩੪।
੩੬ ਖ਼ਾਹਸ਼ਾਂ ਪੂਰੀਆਂ ਕਰਨ ਵਾਲਾ ਹੈ।
੩੭ ਸਮਰਥ ਹਸਤੀ।
੩੮ ਪਾਪ।
੩੯ ਪਹਿਲਾਂ ਤੋਂ, ਹਰੀ ਦੇ ਹਜ਼ੂਰੋਂ।
੪੦ ਪ੍ਰੇਮ।
੪੧ ਸੁਆਦ।
੪੨ (ਨਾਮ-ਧਨ) ਕੱਠਾ ਕੀਤਾ।
੪੩ ਲਿਵ ਵਿਚ।
੪੪ ਮੰਨਦੇ ਹਨ।

* ਸ਼ਲੋਕ : ਜੀਵ ਨੂੰ ਸਮਝਾਂਦੇ ਹਨ ਕਿ ਹਰੀ ਜਿਹਾ ਸਰਵ-ਇਛਾ ਪੂਰਨ ਸੁਆਮੀ ਛਡ ਕੇ ਮਾਇਆ ਦੇ ਸਵਾਦਾਂ ਵਿਚ ਕਿਉਂ ਪੈਂਦਾ ਹੈਂ ? ਉਹਦੇ ਵਲੋਂ ਉਤਰ ਦਿੰਦੇ ਹਨ ਕਿ ਜੀਵ ਆਪ ਕੁਝ ਨਹੀਂ ਕਰ ਸਕਦਾ। ਸਭ ਕੁਝ ਹਰੀ ਦੇ ਆਪਣੇ ਵਸ ਹੈ। ਦੂਜੇ ਸਲੋਕ ਵਿਚ ਵੀ ਅਲੰਕਾਰ ਨੂੰ ਛਡ ਕੇ ਇਹੋ ਕਹਿੰਦੇ ਹਨ। ਪਉੜੀ : ਜਿਹੜਾ ਹਰੀ ਨੂੰ ਯਾਦ ਕਰਦਾ ਹੈ, ਉਸ ਨੂੰ ਸਭ ਕੁਝ ਮਿਲ ਜਾਂਦਾ ਹੈ।

ਪਿਆਰੁ ॥੨॥ ਪਉੜੀ ॥ ਜਿਸੁ ਤੂ ਆਵਹਿ ਚਿਤਿ ਤਿਸ ਨੋ ਸਦਾ ਸੁਖ ॥ ਜਿਸੁ ਤੂ ਆਵਹਿ ਚਿਤਿ ਤਿਸੁ ਜਮ ਨਾਹਿ ਦੁਖ ॥ ਜਿਸੁ ਤੂ ਆਵਹਿ ਚਿਤਿ ਤਿਸੁ ਕਿ ਕਾੜਿਆ[1] ॥ ਜਿਸ ਦਾ ਕਰਤਾ ਮਿਤ੍ਰੁ ਸਭਿ ਕਾਜ ਸਵਾਰਿਆ ॥ ਜਿਸੁ ਤੂ ਆਵਹਿ ਚਿਤਿ ਸੋ ਪਰਵਾਣੁ ਜਨੁ ॥ ਜਿਸੁ ਤੂ ਆਵਹਿ ਚਿਤਿ ਬਹੁਤਾ ਤਿਸੁ ਧਨੁ ॥ ਜਿਸੁ ਤੂ ਆਵਹਿ ਚਿਤਿ ਸੋ ਵਡ ਪਰਵਾਰਿਆ ॥ ਜਿਸੁ ਤੂ ਆਵਹਿ ਚਿਤਿ ਤਿਨਿ ਕੁਲ ਉਧਾਰਿਆ[2] ॥ ੬ * ॥ ਸਲੋਕ ਮ: ੫ ॥ ਅੰਦਰਹੁ ਅੰਨਾ ਬਾਹਰਹੁ ਅੰਨਾ [3]ਕੂੜੀ ਕੂੜੀ ਗਾਵੈ ॥ ਦੇਹੀ ਧੋਵੈ ਚਕ੍ਰ[4] ਬਣਾਏ ਮਾਇਆ ਨੋ ਬਹੁ ਧਾਵੈ ॥ ਅੰਦਰਿ ਮੈਲੁ ਨ ਉਤਰੈ ਹਉਮੈ ਫਿਰਿ ਫਿਰਿ ਆਵੈ ਜਾਵੈ ॥ ਨੀਂਦ ਵਿਆਪਿਆ [5]ਕਾਮਿ ਸੰਤਾਪਿਆ ਮੁਖਹੁ ਹਰਿ ਹਰਿ ਕਹਾਵੈ ॥ [6]ਬੈਸਨੋ ਨਾਮੁ ਕਰਮ ਹਉ ਜੁਗਤਾ ਤੁਹ[7] ਕੁਟੇ ਕਿਆ ਫਲੁ ਪਾਵੈ ॥ ਹੰਸਾ ਵਿਚਿ ਬੈਠਾ ਬਗੁ[8] ਨ ਬਣਈ ਨਿਤ ਬੈਠਾ ਮਛੀ ਨੋ ਤਾਰ[9] ਲਾਵੈ ॥ ਜਾ ਹੰਸ ਸਭਾ ਵੀਚਾਰੁ ਕਰਿ ਦੇਖਨਿ ਤਾ ਬਗਾ ਨਾਲਿ ਜੋੜੁ ਕਦੇ ਨ ਆਵੈ॥ ਹੰਸਾ ਹੀਰਾ ਮੋਤੀ ਚੁਗਣਾ ਬਗੁ ਡਡਾ ਭਾਲਣ ਜਾਵੈ ॥ ਉਡਰਿਆ ਵੇਚਾਰਾ ਬਗੁਲਾ ਮਤੁ ਹੋਵੈ ਮੰਞੁ[10] ਲਖਾਵੈ ॥ ਜਿਤੁ ਕੋ ਲਾਇਆ ਤਿਤ ਹੀ ਲਾਗਾ ਕਿਸੁ ਦੋਸੁ ਦਿਚੈ[11] ਜਾ ਹਰਿ ਏਵੈ ਭਾਵੈ ॥ ਸਤਿਗੁਰੁ ਸਰਵਰੁ ਰਤਨੀ ਭਰਪੂਰੇ ਜਿਸੁ ਪ੍ਰਾਪਤਿ ਸੋ ਪਾਵੈ ॥ ਸਿਖ ਹੰਸ ਸਰਵਰਿ ਇਕਠੇ ਹੋਏ ਸਤਿਗੁਰ ਕੈ ਹੁਕਮਾਵੈ[12] ॥ ਰਤਨ ਪਦਾਰਥ ਮਾਣਕ ਸਰਵਰਿ ਭਰਪੂਰੇ ਖਾਇ ਖਰਚਿ ਰਹੇ ਤੋਟਿ ਨ ਆਵੈ॥ ਸਰਵਰ ਹੰਸੁ ਦੂਰਿ ਨ ਹੋਈ ਕਰਤੇ ਏਵੈ ਭਾਵੈ ॥ ਜਨ ਨਾਨਕ ਜਿਸ ਦੈ ਮਸਤਕਿ[13] ਭਾਗੁ ਧੁਰਿ ਲਿਖਿਆ ਸੋ ਸਿਖੁ ਗੁਰੂ ਪਹਿ ਆਵੈ ॥ ਆਪਿ ਤਰਿਆ ਕੁਟੰਬ ਸਭਿ ਤਾਰੇ ਸਭਾ ਸ੍ਰਿਸਟਿ ਛਡਾਵੈ ॥ ੧ ॥ ਮ: ੫ ॥ ਪੰਡਿਤੁ ਆਖਾਏ [14]ਬਹੁਤੀ ਰਾਹੀ ਕੋਰੜ ਮੋਠ ਜਿਨੇਹਾ[15] ॥ ਅੰਦਰਿ ਮੋਹੁ ਨਿਤ ਭਰਮਿ ਵਿਆਪਿਆ ਤਿਸਟਸਿ[16] ਨਾਹੀ ਦੇਹਾ॥ ਕੂੜੀ ਆਵੈ ਕੂੜੀ ਜਾਵੈ [17]ਮਾਇਆ ਕੀ ਨਿਤ ਜੋਹਾ॥ ਸਚੁ ਕਹੈ ਤਾ ਛੋਹੋ[18] ਆਵੈ ਅੰਤਰਿ ਬਹੁਤਾ ਰੋਹਾ[19] ॥ ਵਿਆਪਿਆ ਦੁਰਮਤਿ ਕੁਬੁਧਿ ਕੁਮੂੜਾ[20] ਮਨਿ ਲਾਗਾ ਤਿਸੁ ਮੋਹਾ ॥ [21]ਠਗੈ ਸੇਤੀ ਠਗੁ ਰਲਿ ਆਇਆ ਸਾਥੁ ਭਿ ਇਕੋ ਜੇਹਾ ॥ ਸਤਿਗੁਰੁ ਸਰਾਫੁ [22]ਨਦਰੀ ਵਿਚਦੋ ਕਢੈ ਤਾਂ ਉਘੜਿ ਆਇਆ ਲੋਹਾ॥ ਬਹੁਤੇਰੀ ਥਾਈ ਰਲਾਇ ਰਲਾਇ ਦਿਤਾ ਉਘੜਿਆ ਪੜਦਾ ਅਗੈ ਆਇ ਖਲੋਹਾ॥ ਸਤਿਗੁਰ ਕੀ ਜੇ ਸਰਣੀ ਆਵੈ ਫਿਰਿ ਮਨੂਰਹੁ[23] ਕੰਚਨੁ[24] ਹੋਹਾ ॥ ਸਤਿਗੁਰੁ ਨਿਰਵੈਰੁ ਪੁਤ੍ਰ ਸਤ੍ਰ ਸਮਾਨੇ[25] ਅਉਗਣ ਕਟੇ ਕਰੇ ਸੁਧੁ ਦੇਹਾ ॥ ਨਾਨਕ ਜਿਸੁ ਧੁਰਿ ਮਸਤਕਿ ਹੋਵੈ ਲਿਖਿਆ ਤਿਸੁ ਸਤਿਗੁਰ ਨਾਲਿ ਸਨੇਹਾ[26] ॥ ਅੰਮ੍ਰਿਤ ਬਾਣੀ

੧ ਕਾੜ੍ਹਾ, ਚਿੰਤਾ ।
੨ ਤਾਰਿਆ ਹੈ ।
੩ ਝੂਠੀ ਮੂਠੀ ਗਾਉਂਦਾ ਹੈ ।
੪ ਨਿਸ਼ਾਨ ਜੋ ਵੈਸ਼ਨੋ ਲੋਕ ਬਾਹਾਂ ਪਰ ਲਾਉਂਦੇ ਹਨ । 'ਕਰਿ ਇਸਨਾਨ ਤਨਿ ਚਕ੍ਰ ਬਣਾਏ । ਅੰਤਰ ਕੀ ਮਲੁ ਕਬਹੀ ਨ ਜਾਏ' (ਬਿਭਾਸ ਪ੍ਰਭਾਤੀ ਮ: ੫) ।
੫ ਕਾਮ ਦਾ ਦੁਖੀ ਕੀਤਾ ਹੋਇਆ ।
੬ ਨਾਮ ਤਾਂ ਵੈਸ਼ਨੋ ਹੈ, ਪਰ ਹਉਮੈ ਦੇ ਕਰਮਾਂ ਵਿਚ ਜੁੜਿਆ ਹੋਇਆ ਹੈ ।
੭ ਚਾਵਲਾਂ ਦਾ ਛਿਲਕਾ ।
੮ ਬਗਲਾ ।
੯ ਤਾੜੀ, ਨੀਝ ।
੧੦ ਮੇਰਾ । ਮਤੇ ਮੇਰਾ ਪਾਜ ਉਘੜ ਜਾਵੇ ।
੧੧ ਦੇਈਏ ।
੧੨ ਹੁਕਮ ਵਿਚ ।
੧੩ ਮਥੇ ਤੇ ।
੧੪ ਬਹੁਤ ਰਾਹਾਂ ਕਰਕੇ, ਭਾਵ ਬਹੁਤ ਸ਼ਾਸਤ੍ਰ ਆਦਿਕ ਦੇ ਗਿਆਤਾ ਹੋਣ ਕਰਕੇ ।
੧੫ ਜੇਹਾ ।
੧੬ [ਸੰ. ਤ੍ਰਿਸ਼੍ਰਤਿ] ਇਸਥਿਤ ਹੁੰਦੀ, ਟਿਕਦੀ ।
੧੭ ਮਾਇਆ ਦੀ ਜੋਹ (ਤਕ) ਲਗੀ ਰਹਿੰਦੀ ਹੈ ।
੧੮ ਗੁੱਸਾ, ਖਿਝ ।
੧੯ ਗੁੱਸਾ ।
੨੦ ਬਹੁਤ ਮੂਰਖ ।
੨੧ ਕਾਮਾਦਿਕ ਠਗਾਂ ਨਾਲ ।
੨੨ ਨਜ਼ਰ ਵਿਚੋਂ ਦੀ । ਅਸਲੀਅਤ ਦੀ ਪਰਖ ਗੁਰੂ ਸਰਾਫ਼ ਨੇ ਕੀਤੀ ਤਾਂ ਲੋਹਾ ਸੋਨੇ ਤੋਂ ਵਖਰਾ ਦਿਸਣ ਲਗ ਪਿਆ ।
੨੩ ਨਿਕੰਮੇ ਲੋਹੇ ਤੋਂ।
੨੪ ਸੋਨਾ ।
੨੫ ਇਕੋ ਜਹੇ ।
੨੬ ਪ੍ਰੇਮ।

* ਸ਼ਲੋਕ : ਵੈਸ਼ਨੋ ਦੀ ਜ਼ਿੰਦਗੀ ਲੈ ਕੇ ਦਸਦੇ ਹਨ ਕਿ ਉਤੋਂ ਉਤੋਂ ਪਖੰਡ ਦੀ ਰਹਿਣੀ ਨਾਲ ਕੁਝ ਨਹੀਂ ਸੰਵਰਦਾ, ਗੁਰੂ ਦੀ ਸੰਗਤ ਵਿਚ ਹੋ ਕੇ ਹੁਕਮ ਕਮਾਉਣ ਨਾਲ ਅਸਲ ਜੀਵਣ ਬਣਦਾ ਹੈ । ਫਿਰ ਬਹੁਤੀਆਂ ਸਿਆਣਪਾਂ ਵਾਲੇ ਲੋਭੀ ਪੰਡਤ ਦੀ ਮਿਸਾਲ ਲੈ ਕੇ ਦਸਦੇ ਹਨ ਕਿ ਸਚ ਤੋਂ ਬਿਨਾਂ ਵਿਦਿਆ ਭੀ ਮੂਰਖਤਾ ਸਿਖਾਂਦੀ ਹੈ । ਭਾਗਾਂ ਨਾਲ ਗੁਰੂ ਮਿਲ ਜਾਏ ਤਾਂ ਸਹੀ ਸਮਝ ਮਿਲਦੀ ਹੈ । ਪਉੜੀ : ਹਰੀ ਦੀ ਕਿਰਪਾ ਹੋਵੇ ਤਾਂ ਸਭ ਮਤਾਂ ਆ ਜਾਂਦੀਆਂ ਅਤੇ ਜੀਵਣ ਜੁਗਤੀ ਬਣ ਜਾਂਦੀ ਹੈ ।

ਸਤਿਗੁਰ ਪੂਰੇ ਕੀ ਜਿਸੁ ਕਿਰਪਾਲੁ ਹੋਵੈ ਤਿਸੁ ਰਿਦੈ ਵਸੇਹਾ[1] ॥ ਆਵਣ ਜਾਣਾ ਤਿਸ ਕਾ ਕਟੀਐ ਸਦਾ ਸਦਾ ਸੁਖੁ ਹੋਹਾ ॥ ੨ ॥ ਪਉੜੀ ॥ ਜੋ ਤੁਧੁ ਭਾਣਾ ਜੰਤੁ ਸੋ ਤੁਧੁ ਬੁਝਈ ॥ ਜੋ ਤੁਧੁ ਭਾਣਾ ਜੰਤੁ ਸੁ ਦਰਗਹ ਸਿਝਈ[2] ॥ ਜਿਸ ਨੋ ਤੇਰੀ ਨਦਰਿ ਹਉਮੈ ਤਿਸੁ ਗਈ ॥ ਜਿਸ ਨੋ ਤੂ ਸੰਤੁਸਟੁ[3] ਕਲਮਲ[4] ਤਿਸੁ ਖਈ[5] ॥ ਜਿਸ ਕੈ ਸੁਆਮੀ ਵਲਿ ਨਿਰਭਉ ਸੋ ਭਈ ॥ ਜਿਸ ਨੋ ਤੂ ਕਿਰਪਾਲੁ ਸਚਾ ਸੋ ਥਿਅਈ[6] ॥ ਜਿਸ ਨੋ ਤੇਰੀ ਮਇਆ[7] ਨ ਪੋਹੈ ਅਗਨਈ ॥ ਤਿਸ ਨੋ ਸਦਾ ਦਇਆਲੁ ਜਿਨਿ ਗੁਰ ਤੇ ਮਤਿ ਲਈ ॥ ੭ * ॥ ਸਲੋਕ ਮঃ ੫ ॥ ਕਰਿ ਕਿਰਪਾ ਕਿਰਪਾਲ ਆਪੇ ਬਖਸਿ ਲੈ ॥ ਸਦਾ ਸਦਾ ਜਪੀ ਤੇਰਾ ਨਾਮੁ ਸਤਿਗੁਰ [8]ਪਾਇ ਪੈ ॥ ਮਨ ਤਨ ਅੰਤਰਿ ਵਸੁ ਦੂਖਾ ਨਾਸੁ ਹੋਇ ॥ ਹਥ ਦੇਇ ਆਪਿ ਰਖੁ ਵਿਆਪੈ ਭਉ ਨ ਕੋਇ ॥ ਗੁਣ ਗਾਵਾ [9]ਦਿਨੁ ਰੈਣਿ [10]ਏਤੈ ਕੰਮਿ ਲਾਇ ॥ ਸੰਤ ਜਨਾ ਕੈ ਸੰਗਿ ਹਉਮੈ ਰੋਗੁ ਜਾਇ ॥ [11]ਸਰਬ ਨਿਰੰਤਰਿ ਖਸਮੁ ਏਕੋ [12]ਰਵਿ ਰਹਿਆ ॥ [13]ਗੁਰ ਪਰਸਾਦੀ ਸਚੁ ਸਚੋ ਸਚੁ ਲਹਿਆ[14] ॥ ਦਇਆ ਕਰਹੁ ਦਇਆਲ ਅਪਣੀ ਸਿਫਤਿ ਦੇਹੁ ॥ ਦਰਸਨੁ ਦੇਖਿ ਨਿਹਾਲ ਨਾਨਕ ਪ੍ਰੀਤਿ ਏਹ ॥ ੧ ॥ ਮঃ ੫ ॥ ਏਕੋ ਜਪੀਐ ਮਨੈ ਮਾਹਿ ਇਕਸ ਕੀ ਸਰਣਾਇ ॥ ਇਕਸੁ ਸਿਉ ਕਰਿ ਪਿਰਹੜੀ[15] ਦੂਜੀ ਨਾਹੀ ਜਾਇ[16] ॥ ਇਕੋ ਦਾਤਾ ਮੰਗੀਐ ਸਭੁ ਕਿਛੁ ਪਲੈ ਪਾਇ ॥ ਮਨਿ ਤਨਿ ਸਾਸਿ ਗਿਰਾਸਿ[17] ਪ੍ਰਭੁ ਇਕੋ ਇਕੁ ਧਿਆਇ ॥ ਅੰਮ੍ਰਿਤੁ ਨਾਮੁ ਨਿਧਾਨੁ[18] ਸਚੁ ਗੁਰਮੁਖਿ[19] ਪਾਇਆ ਜਾਇ ॥ ਵਡਭਾਗੀ ਤੇ ਸੰਤ ਜਨ ਜਿਨ ਮਨਿ ਵੁਠਾ[20] ਆਇ ॥ [21]ਜਲਿ ਥਲਿ ਮਹੀਅਲਿ ਰਵਿ ਰਹਿਆ ਦੂਜਾ ਕੋਈ ਨਾਹਿ ॥ ਨਾਮੁ ਧਿਆਈ ਨਾਮੁ ਉਚਰਾ ਨਾਨਕ ਖਸਮ ਰਜਾਇ ॥ ੨ ॥ ਪਉੜੀ ॥ ਜਿਸ ਨੋ ਤੂ ਰਖਵਾਲਾ ਮਾਰੇ ਤਿਸੁ ਕਉਣੁ ॥ ਜਿਸ ਨੋ ਤੂ ਰਖਵਾਲਾ ਜਿਤਾ [22]ਤਿਨੈ ਭੈਣੁ ॥ ਜਿਸ ਨੋ ਤੇਰਾ ਅੰਗੁ[23] [24]ਤਿਸੁ ਮੁਖੁ ਉਜਲਾ ॥ ਜਿਸ ਨੋ ਤੇਰਾ ਅੰਗੁ ਸੁ ਨਿਰਮਲੀ ਹੂੰ ਨਿਰਮਲਾ ॥ ਜਿਸ ਨੋ ਤੇਰੀ ਨਦਰਿ ਨ ਲੇਖਾ ਪੁਛੀਐ ॥ ਜਿਸ ਨੋ ਤੇਰੀ ਖੁਸੀ ਤਿਨਿ ਨਉਨਿਧਿ[25] ਭੁੰਚੀਐ[26] ॥ ਜਿਸ ਨੋ ਤੂ ਪ੍ਰਭ ਵਲਿ ਤਿਸੁ ਕਿਆ ਮੁਹਛੰਦਗੀ[27] ॥ ਜਿਸ ਨੋ ਤੇਰੀ ਮਿਹਰ ਸੁ ਤੇਰੀ ਬੰਦਿਗੀ ॥ ੮ † ॥ ਸਲੋਕ ਮਹਲਾ ੫ ॥ ਹੋਹੁ ਕ੍ਰਿਪਾਲ ਸੁਆਮੀ ਮੇਰੇ ਸੰਤਾਂ ਸੰਗਿ ਵਿਹਾਵੇ[28] ॥ ਤੁਧਹੁ ਭੁਲੇ ਸਿ ਜਮਿ ਜਮਿ ਮਰਦੇ [29]ਤਿਨ ਕਦੇ ਨ ਚੁਕਨਿ ਹਾਵੇ ॥ ੧ ॥ ਮঃ ੫ ॥ [30]ਸਤਿਗੁਰੁ ਸਿਮਰਹੁ ਆਪਣਾ ਘਟਿ ਅਵਘਟਿ ਘਟ ਘਾਟ ॥ ਹਰਿ ਹਰਿ ਨਾਮੁ ਜਪੰਤਿਆ [31]ਕੋਇ ਨ ਬੰਧੈ ਵਾਟ ॥ ੨ ॥ ਪਉੜੀ ॥ ਤਿਥੈ ਤੂ ਸਮਰਥੁ ਜਿਥੈ ਕੋਇ ਨਾਹਿ ॥ ਓਥੈ ਤੇਰੀ ਰਖ[32] ਅਗਨੀ

੧ ਵਸਦਾ ਹੈ ।
੨ ਸਫਲ ਹੁੰਦਾ ਹੈ, ਕਾਮਯਾਬ ਹੁੰਦਾ ਹੈ ।
੩ ਪ੍ਰਸੰਨ ।
੪ ਪਾਪ ।
੫ ਖੈ (ਨਾਸ) ਹੁੰਦੇ ਹਨ ।
੬ [ਲਹਿੰਦੀ] ਹੁੰਦਾ ਹੈ ।
੭ ਮਿਹਰ ।
੮ ਪੈਰੀਂ ਪੈ ਕੇ ।
੯ ਦਿਨ ਰਾਤ ।
੧੦ ਇਸੇ ਕੰਮ ਲਾ ਰਖ ।
੧੧ ਸਾਰਿਆਂ ਦੇ ਅੰਦਰ ।
੧੨ ਵਿਆਪਕ ਹੋ ਰਿਹਾ ਹੈ ।
੧੩ ਗੁਰੂ ਦੀ ਕਿਰਪਾ ਦੁਆਰਾ ਸਚੇ ਹਰੀ ਨੂੰ ਸਚੋ ਸਚ ਪਛਾਣਿਆ ।
੧੪ ਲਭਿਆ, ਪਛਾਣਿਆ ।
੧੫ ਪਿਆਰ ।
੧੬ ਥਾਂ ।
੧੭ ਗਰਾਹੀ ਵਿਚ, ਭਾਵ ਖਾਂਦਿਆਂ ਪੀਂਦਿਆਂ ।
੧੮ ਸੁਖਾਂ ਦਾ ਘਰ ।
੧੯ ਗੁਰੂ ਦੁਆਰਾ ।
੨੦ ਵਸਿਆ ਹੈ ।
੨੧ ਪਾਣੀ ਵਿਚ, ਧਰਤੀ ਵਿਚ ਅਤੇ ਧਰਤ ਅਸਮਾਨ ਦੇ ਵਿਚਕਾਰ ਜੋ ਥਾਂ ਹੈ ਉਸ ਵਿਚ ।
੨੨ ਤਿੰਨੇ ਭਵਨ, ਸਾਰਾ ਸੰਸਾਰ ।
੨੩ ਪਖ, ਸਹਾਰਾ ।
੨੪ ਉਹ ਸੁਰਖ਼ਰੂ ਹੈ ।
੨੫ ਦੇਖੋ ਪੰ. ੭੫੦, ਫੁਟ ਨੋਟ ‡ ।
੨੬ ਭੋਗਦਾ ਹੈ ।
੨੭ ਮੁਥਾਜੀ ।
੨੮ ਗੁਜ਼ਰੇ ਉਮਰ ।
੨੯ ਉਨ੍ਹਾਂ ਦੇ ਦੁਖ ਕਦੇ ਨਹੀਂ ਦੂਰ ਹੁੰਦੇ ; ਓਹ ਸਦਾ ਹਾਹੁਕੇ ਲੈਂਦੇ ਰਹਿੰਦੇ ਹਨ ।
੩੦ ਆਪਣਾ ਸਤਿਗੁਰੂ (ਹਰੀ) ਸਿਮਰੋ ਭਾਵੇਂ ਰਸਤਾ ਹੋਵੇ, ਔਖਾ ਰਸਤਾ ਹੋਵੇ, ਘਾਟੀ ਹੋਵੇ ਭਾਵੇਂ ਪਤਨ ਹੋਵੇ; ਭਾਵ ਹਰ ਥਾਂ ਹਰੀ ਜਪੋ ।
੩੧ ਫਿਰ ਕੋਈ ਰਸਤਾ ਨਹੀਂ ਰੋਕ ਸਕਦਾ ।
੩੨ ਰਖਿਆ । ਮਾਤਾ ਦੇ ਪੇਟ ਦੀ ਅੱਗ ਵਿਚ ਭੀ ਤੇਰੀ ਰਖਿਆ ਹੁੰਦੀ ਹੈ ।

---

ਸ਼ਲੋਕ : ਹਰੀ ਦੀ ਕਿਰਪਾ ਮੰਗਦੇ ਹਨ ਕਿ ਗੁਰੂ ਰਾਹੀਂ ਗੁਣ ਗਾਣ ਤੇ ਨਾਮ ਜਪਣ ਦੀ ਦਾਤ ਮਿਲੇ । ਇਹੋ ਦਾਤ ਮੰਗਣੀ ਸਫਲ ਹੈ । ਪਉੜੀ : ਜਿਸ ਉਤੇ ਹਰੀ ਦੀ ਮਿਹਰ ਹੋ ਜਾਵੇ, ਉਹ ਸਾਰੀਆਂ ਮੁਥਾਜੀਆਂ ਤੋਂ ਆਜ਼ਾਦ ਅਤੇ ਸਭ ਦੁਖਾਂ ਪਾਪਾਂ ਤੋਂ ਬਚ ਕੇ ਬੰਦਗੀ ਵਾਲਾ ਹੋ ਜਾਂਦਾ ਹੈ ।

† ਸ਼ਲੋਕ : ਹਰੀ ਦੀ ਕਿਰਪਾ ਮੰਗਦੇ ਹਨ ਕਿ ਗੁਰੂ ਦੀ ਸੰਗਤ ਵਿਚ ਸਦਾ ਹਰੀ ਨੂੰ ਚੇਤੇ ਕਰਦੇ ਰਹੀਏ । ਹਰੀ ਨੂੰ ਚੇਤੇ ਕਰਨ ਤੋਂ ਬਿਨਾਂ ਜਨਮ ਮਰਨ ਦਾ ਦੁਖ ਨਹੀਂ ਕਟਣ ਹੁੰਦਾ । ਹਰੀ ਨੂੰ ਔਖ ਸੌਖ ਵਿਚ ਹਰ ਥਾਂ ਯਾਦ ਕਰਨਾ ਚਾਹੀਦਾ ਹੈ, ਫਿਰ ਜ਼ਿੰਦਗੀ ਦੀਆਂ ਸਾਰੀਆਂ ਔਕੜਾਂ ਦੂਰ ਹੋ ਜਾਂਦੀਆਂ ਹਨ । ਪਉੜੀ : ਹਰੀ ਹਰ ਥਾਂ ਰਖਵਾਲਾ ਹੈ । ਉਸ ਨੂੰ ਗੁਰੂ ਦੇ ਸ਼ਬਦ ਰਾਹੀਂ ਯਾਦ ਕਰਨ ਨਾਲ ਜੀਵਣ ਤੇ ਮੌਤ ਦੇ ਸਾਰੇ ਡਰ ਦੂਰ ਹੋ ਜਾਂਦੇ ਹਨ ।

ਉਦਰ ਮਾਹਿ ॥ [1]ਸੁਣਿ ਕੈ ਜਮ ਕੇ ਦੂਤ ਨਾਇ ਤੇਰੈ ਛਡਿ ਜਾਹਿ ॥ ਭਉਜਲੁ[2] ਬਿਖਮੁ[3] ਅਸਗਾਹੁ[4] ਗੁਰ ਸਬਦੀ ਪਾਰਿ ਪਾਹਿ ॥ ਜਿਨ ਕਉ ਲਗੀ ਪਿਆਸ ਅੰਮ੍ਰਿਤੁ ਸੇਇ ਖਾਹਿ ॥ [5]ਕਲਿ ਮਹਿ ਏਹੋ ਪੁੰਨੁ ਗੁਣ ਗੋਵਿੰਦ ਗਾਹਿ ॥ ਸਭਸੈ ਨੋ ਕਿਰਪਾਲੁ ਸਮਾਲੇ[6] [7]ਸਾਹਿ ਸਾਹਿ ॥ ਬਿਰਥਾ[8] ਕੋਇ ਨ ਜਾਇ ਜਿ ਆਵੈ ਤੁਧੁ ਆਹਿ[9] ॥ ੯ * ॥ ਸਲੋਕ ਮਃ ੫ ॥ [10]ਦੂਜਾ ਤਿਸੁ ਨ ਬੁਝਾਇਹੁ ਪਾਰਬ੍ਰਹਮ ਨਾਮੁ ਦੇਹੁ ਆਧਾਰੁ ॥ ਅਗਮੁ[11] ਅਗੋਚਰੁ[12] ਸਾਹਿਬੋ ਸਮਰਥੁ ਸਚੁ ਦਾਤਾਰੁ ॥ ਤੂ ਨਿਹਚਲੁ ਨਿਰਵੈਰੁ ਸਚੁ ਸਚਾ ਤੁਧੁ ਦਰਬਾਰੁ ॥ ਕੀਮਤਿ ਕਹਣੁ ਨ ਜਾਈਐ ਅੰਤੁ ਨ ਪਾਰਾਵਾਰੁ ॥ ਪ੍ਰਭੁ ਛੋਡਿ ਹੋਰੁ ਜਿ ਮੰਗਣਾ ਸਭੁ ਬਿਖਿਆ ਰਸ ਛਾਰੁ[13] ॥ ਸੇ ਸੁਖੀਏ ਸਚੁ ਸਾਹ ਸੇ ਜਿਨ ਸਚਾ ਬਿਉਹਾਰੁ ॥ [14]ਜਿਨਾ ਲਗੀ ਪ੍ਰੀਤਿ ਪ੍ਰਭ ਨਾਮ ਸਹਜ ਸੁਖ ਸਾਰੁ[15] ॥ ਨਾਨਕ ਇਕੁ ਆਰਾਧੇ ਸੰਤਨ ਰੇਣਾਰੁ[16] ॥ ੧ ॥ ਮਃ ੫ ॥ ਅਨਦ ਸੂਖ ਬਿਸ੍ਰਾਮ ਨਿਤ ਹਰਿ ਕਾ ਕੀਰਤਨੁ ਗਾਇ ॥ ਅਵਰ ਸਿਆਣਪ ਛਾਡਿ ਦੇਹਿ ਨਾਨਕ [17]ਉਧਰਸਿ ਨਾਇ ॥ ੨ ॥ ਪਉੜੀ ॥ ਨਾ ਤੂ ਆਵਹਿ ਵਸਿ ਬਹੁਤੁ ਘਿਣਾਵਣੇ[18] ॥ ਨਾ ਤੂ ਆਵਹਿ ਵਸਿ ਬੇਦ ਪੜਾਵਣੇ ॥ ਨਾ ਤੂ ਆਵਹਿ ਵਸਿ ਤੀਰਥਿ ਨਾਈਐ ॥ ਨਾ ਤੂ ਆਵਹਿ ਵਸਿ [19]ਧਰਤੀ ਧਾਈਐ ॥ ਨਾ ਤੂ ਆਵਹਿ ਵਸਿ ਕਿਤੈ ਸਿਆਣਪੈ ॥ ਨਾ ਤੂ ਆਵਹਿ ਵਸਿ ਬਹੁਤਾ ਦਾਨੁ ਦੇ ॥ ਸਭੁ ਕੋ ਤੇਰੈ ਵਸਿ ਅਗਮ ਅਗੋਚਰਾ[12] ॥ ਤੂ ਭਗਤਾ ਕੈ ਵਸਿ ਭਗਤਾ ਤਾਣੁ[20] ਤੇਰਾ ॥ ੧੦ † ॥ ਸਲੋਕ ਮਃ ੫ ॥ [21]ਆਪੇ ਵੈਦੁ ਆਪਿ ਨਾਰਾਇਣੁ ॥ ਏਹਿ ਵੈਦ ਜੀਅ ਕਾ ਦੁਖੁ ਲਾਇਣ ॥ ਗੁਰ ਕਾ ਸਬਦੁ ਅੰਮ੍ਰਿਤ ਰਸੁ ਖਾਇਣ[22] ॥ ਨਾਨਕ ਜਿਸੁ ਮਨਿ ਵਸੈ ਤਿਸ ਕੇ ਸਭਿ ਦੂਖ ਮਿਟਾਇਣ ॥ ੧ ॥ ਮਃ ੫ ॥ [23]ਹੁਕਮਿ ਉਛਲੈ ਹੁਕਮੇ ਰਹੈ ॥ ਹੁਕਮੇ ਦੁਖੁ ਸੁਖੁ ਸਮ ਕਰਿ ਸਹੈ ॥ ਹੁਕਮੇ ਨਾਮੁ ਜਪੈ ਦਿਨੁ ਰਾਤਿ ॥ ਨਾਨਕ ਜਿਸ ਨੋ ਹੋਵੈ ਦਾਤਿ ॥ ਹੁਕਮਿ ਮਰੈ ਹੁਕਮੇ ਹੀ ਜੀਵੈ ॥ ਹੁਕਮੇ ਨਾਨ੍ਹਾ[24] ਵਡਾ ਥੀਵੈ ॥ ਹੁਕਮੇ ਸੋਗ ਹਰਖ[25] ਆਨੰਦ ॥ ਹੁਕਮੇ ਜਪੈ [26]ਨਿਰੋਧਰ ਗੁਰਮੰਤ ॥ ਹੁਕਮੇ ਆਵਣੁ ਜਾਣੁ ਰਹਾਏ[27] ॥ ਨਾਨਕ ਜਾ ਕਉ ਭਗਤੀ ਲਾਏ ॥ ੨ ॥ ਪਉੜੀ ॥ ਹਉ ਤਿਸੁ ਢਾਢੀ ਕੁਰਬਾਣੁ ਜਿ ਤੇਰਾ ਸੇਵਦਾਰੁ ॥ ਹਉ ਤਿਸੁ ਢਾਢੀ ਬਲਿਹਾਰ ਜਿ ਗਾਵੈ ਗੁਣ ਅਪਾਰ ॥ ਸੋ ਢਾਢੀ ਧਨੁ ਧੰਨੁ [28]ਜਿਸੁ ਲੋੜੇ ਨਿਰੰਕਾਰੁ ॥ ਸੋ ਢਾਢੀ ਭਾਗਠੁ[29] ਜਿਸੁ ਸਚਾ ਦੁਆਰ ਬਾਰੁ[30] ॥ ਓਹੁ ਢਾਢੀ ਤੁਧੁ ਧਿਆਇ [31]ਕਲਾਣੇ ਦਿਨੁ ਰੈਣਾਰ ॥ ਮੰਗੈ ਅੰਮ੍ਰਿਤ ਨਾਮੁ ਨ ਆਵੈ ਕਦੇ ਹਾਰਿ ॥ [32]ਕਪੜੁ ਭੋਜਨੁ ਸਚੁ ਰਹਦਾ ਲਿਵੈ ਧਾਰ ॥ ਸੋ ਢਾਢੀ ਗੁਣਵੰਤੁ ਜਿਸ ਨੋ ਪ੍ਰਭ ਪਿਆਰੁ ॥ ੧੧ ॥ ਸਲੋਕ ਮਃ ੫ ॥

੧ ਤੇਰੇ ਨਾਮ ਨੂੰ ਸੁਣ ਕੇ ਜਮ-ਦੂਤ ਭੀ ਛਡ ਜਾਂਦੇ ਹਨ।

੨ ਸੰਸਾਰ ਸਾਗਰ।

੩ ਕਠਿਨ, ਔਖਾ ਤਰਿਆ ਜਾਣ ਵਾਲਾ।

੪ ਜੋ ਗਾਹਿਆ ਨਾ ਜਾਏ।

੫ ਕਲਜੁਗ ਵਿਚ।

੬ ਖ਼ਿਆਲ ਰਖਦਾ ਹੈ।

੭ ਸੁਆਸ ਸੁਆਸ, ਭਾਵ ਕਦਮ ਕਦਮ ਤੇ।

੮ ਖ਼ਾਲੀ।

੯ ਚਾਹ ਕਰਕੇ, ਸ਼ਰਧਾ ਨਾਲ। 'ਨਾਨਕ ਆਹਿ ਸਰਣ ਪ੍ਰਭ ਆਇਓ' (ਆਸਾ ਮ: ੫)।

੧੦ ਜਿਸਨੂੰ ਨਾਮ ਦਾ ਆਸਰਾ ਦੇਂਦਾ ਹੈਂ ਉਸਨੂੰ ਹੇ ਵਾਹਿਗੁਰੂ! ਹੋਰ ਕੁਝ ਨਾ ਬੁਝਾਓ, ਭਾਵ ਦੂਜੀ ਟੇਕ ਨਾ ਦਿਖਾਓ।

੧੧ ਅਪਹੁੰਚ।

੧੨ ਜੋ ਇੰਦਰਿਆਂ ਦਾ ਵਿਸ਼ਾ ਨਹੀਂ।

੧੩ ਸੁਆਹ।

੧੪ ਜਿਨ੍ਹਾਂ ਨੂੰ ਪ੍ਰਭੂ ਦੇ ਨਾਮ ਦੀ ਪ੍ਰੀਤੀ ਲਗੀ ਹੈ, ਉਨ੍ਹਾਂ ਨੂੰ ਸਹਜ-ਅਨੰਦ ਦੀ ਅਸਲੀਅਤ ਮਲੂਮ ਹੋ ਜਾਂਦੀ ਹੈ। ਦੇਖੋ ਪੰ. ੭੪੧, ਨੋਟ ੨੧।

੧੫ ਅਸਲੀਅਤ। ਦੇਖੋ ਪੰ. ੯੧੫, ਨੋਟ ੩੧।

੧੬ ਚਰਨ-ਰੇਣ (ਧੂੜੀ)।

੧੭ ਤਰੇਂਗਾ ਨਾਮ ਦੁਆਰਾ।

੧੮ ਘਿਣਾ ਕਰਨ ਨਾਲ, ਜਗਤ ਨਾਲ ਨਫ਼ਰਤ ਕਰਨ ਤੋਂ।

੧੯ ਧਰਤੀ ਉਤੇ ਧਾਉਣ ਨਾਲ। ਕਈ ਸਾਧੂ ਇਸੇ ਵਿਚ ਧਰਮ ਸਮਝਦੇ ਹਨ ਕਿ ਧਰਤੀ ਦਾ ਹੀ ਚਕਰ ਕਢਦੇ ਰਹਿਣ।

੨੦ ਬਲ, ਆਸਰਾ।

੨੧ ਉਹ ਨਾਰਾਇਣ (ਵਾਹਿਗੁਰੂ) ਆਪ ਹੀ ਸਭ ਦਾ ਵੈਦ ਹੈ। ਇਹ ਜੋ ਸੰਸਾਰੀ ਵੈਦ ਹਨ, ਇਹ ਤਾਂ ਜੀਅ (ਆਤਮਾ) ਦਾ ਦੁਖ ਲਾਉਣ ਵਾਲੇ ਹਨ, (ਲਾਹੁਣ ਵਾਲੇ ਨਹੀਂ)। 'ਏਹਿ' ਅਤੇ 'ਵੈਦ' ਦੋਵੇਂ ਬਹੁ-ਵਚਨ ਹਨ। ਦੇਖੋ ਨੋਮ ੧੯ ਅਤੇ ੧ (ੳ)।

੨੨ ਖਾਣ ਲਈ (ਭੋਜਨ) ਹੈ।

੨੩ ਹੁਕਮ ਅੰਦਰ ਹੀ ਮਨੁਖ ਇਧਰ ਉਧਰ ਟਪਦਾ ਹੈ, ਅਤੇ ਹੁਕਮ ਅੰਦਰ ਹੀ ਟਿਕ ਕੇ ਬਹਿੰਦਾ ਹੈ।

੨੪ ਛੋਟਾ। ਛੋਟਾ ਵਡਾ ਹੁੰਦਾ ਹੈ।

੨੫ ਖੁਸ਼ੀ।

੨੬ ਗੁਰੂ ਦਾ ਨਿਰੋਧਰ ਮੰਤਰ। ਦੇਖੋ ਪੰ. ੯੩੧, ਨੋਟ ੧੨।

੨੭ ਮੁਕਾ ਦਿੰਦਾ ਹੈ।

੨੮ ਜਿਸ ਨੂੰ ਚਾਹੁੰਦਾ ਹੈ ਨਿਰੰਕਾਰ।

੨੯ ਭਾਗਾਂ ਵਾਲਾ।

੩੦ ਦੁਆਰਾ, ਟਿਕਾਣਾ।

੩੧ ਸਿਫ਼ਤ ਸਲਾਹ ਕਰਦਾ ਹੈ ਦਿਨ ਰਾਤ।

੩੨ ਸਚ ਹੀ ਉਸਦਾ ਕਪੜਾ ਤੇ ਭੋਜਨ ਹੈ, ਤੇ ਹਿਰਦੇ ਵਿਚ ਹਰੀ ਦੀ ਪ੍ਰੀਤੀ ਧਾਰੀ ਹੈ।

---

* ਸ਼ਲੋਕ: ਇਕ ਸਰਵੋਤਮ ਹਰੀ ਨੂੰ ਛੱਡ ਕੇ ਕਿਸੇ ਹੋਰ ਦੀ ਚਾਹ ਰਖਣੀ ਵਿਅਰਥ ਹੈ। ਹਰੀ ਦੀ ਪ੍ਰੀਤੀ ਤੋਂ ਹੀ ਅਸਲ ਸੁਖ ਮਿਲਦਾ ਹੈ। ਹੋਰ ਸਿਆਣਪਾਂ ਛੱਡ ਕੇ ਇਕ ਹਰੀ ਦਾ ਹੀ ਜਸ ਕਰਨਾ ਚਾਹੀਦਾ ਹੈ, ਜਿਸ ਤੋਂ ਸੁਖ ਵਿਚ ਟਿਕਾਣਾ ਮਿਲਦਾ ਹੈ। ਪਉੜੀ: ਜਗਤ-ਤਿਆਗ, ਪੰਡਤਾਈ, ਤੀਰਥ-ਇਸ਼ਨਾਨ, ਦਾਨ ਆਦਿ ਕਿਸੇ ਸਾਧਨ ਨਾਲ ਹਰੀ ਦੀ ਪ੍ਰਾਪਤੀ ਨਹੀਂ ਹੁੰਦੀ। ਉਹ ਤਾਂ ਭਗਤੀ ਕਰਨ ਤੋਂ ਹੀ ਮਿਲਦਾ ਹੈ।

† ਸ਼ਲੋਕ: ਹਰੀ ਦਾ ਨਾਮ ਅਸਲ ਦਵਾਈ ਹੈ; ਹੋਰ ਤਾਂ ਦੁਖ ਸਹੇੜਨ ਵਾਲੇ ਜਤਨ ਹਨ। ਜਿਸ ਨੂੰ ਹਰੀ ਨਾਮ ਦੀ ਭਗਤੀ ਵਿਚ ਲਾਉਂਦਾ ਹੈ, ਉਹ ਹੁਕਮੀ ਬੰਦਾ ਬਣ ਜਾਂਦਾ ਹੈ। ਪਉੜੀ: ਮੈਂ ਤਾਂ ਐਸੇ ਭਗਤ ਦੇ ਬਲਿਹਾਰ ਜਾਂਦਾ ਹਾਂ ਜੋ ਹਰੀ ਦੀ ਭਗਤੀ ਵਿਚ ਲੱਗਾ ਹੈ।

*ਅੰਮ੍ਰਿਤਬਾਣੀ [1]ਅਮਿਉ ਰਸੁ ਅੰਮ੍ਰਿਤੁ ਹਰਿ ਕਾ ਨਾਉ ॥ ਮਨਿ ਤਨਿ ਹਿਰਦੈ ਸਿਮਰਿ ਹਰਿ ਆਠ ਪਹਰ ਗੁਣ ਗਾਉ ॥ ਉਪਦੇਸੁ ਸੁਣਹੁ ਤੁਮ ਗੁਰਸਿਖਹੁ ਸਚਾ ਇਹੈ ਸੁਆਉ[2] ॥ ਜਨਮੁ ਪਦਾਰਥੁ ਸਫਲੁ ਹੋਇ ਮਨ ਮਹਿ ਲਾਇਹੁ ਭਾਉ[3] ॥ [4]ਸੂਖ ਸਹਜ ਆਨਦੁ ਘਣਾ[5] ਪ੍ਰਭ ਜਪਤਿਆ ਦੁਖੁ ਜਾਇ ॥ ਨਾਨਕ ਨਾਮੁ ਜਪਤ ਸੁਖੁ ਊਪਜੈ ਦਰਗਹ ਪਾਈਐ ਥਾਉ ॥੧॥ ਮਃ ੫ ॥ ਨਾਨਕ ਨਾਮੁ ਧਿਆਈਐ ਗੁਰੁ ਪੂਰਾ ਮਤਿ ਦੇਇ ॥ ਭਾਣੈ ਜਪ ਤਪ ਸੰਜਮੋ[6] ਭਾਣੈ ਹੀ ਕਢਿ ਲੇਇ ॥ ਭਾਣੈ ਜੋਨਿ ਭਵਾਈਐ ਭਾਣੈ ਬਖਸ ਕਰੇਇ ॥ ਭਾਣੈ ਦੁਖੁ ਸੁਖੁ ਭੋਗੀਐ ਭਾਣੈ ਕਰਮ ਕਰੇਇ ॥ ਭਾਣੈ ਮਿਟੀ[7] ਸਾਜਿ ਕੈ ਭਾਣੈ ਜੋਤਿ ਧਰੇਇ ॥ ਭਾਣੈ ਭੋਗ ਭੋਗਾਇਦਾ ਭਾਣੈ [8]ਮਨਹਿ ਕਰੇਇ ॥ ਭਾਣੈ ਨਰਕਿ ਸੁਰਗਿ ਅਉਤਾਰੇ[9] ਭਾਣੈ [10]ਧਰਣਿ ਪਰੇਇ ॥ ਭਾਣੈ ਹੀ ਜਿਸੁ ਭਗਤੀ ਲਾਏ ਨਾਨਕ ਵਿਰਲੇ ਹੇ ॥੨॥ ਪਉੜੀ ॥ ਵਡਿਆਈ ਸਚੇ ਨਾਮ ਕੀ ਹਉ ਜੀਵਾ ਸੁਣਿ ਸੁਣੇ ॥ [11]ਪਸੂ ਪਰੇਤ ਅਗਿਆਨ ਉਧਾਰੇ ਇਕ ਖਣੇ ॥ [12]ਦਿਨਸੁ ਰੈਣਿ ਤੇਰਾ ਨਾਉ ਸਦਾ ਸਦ ਜਾਪੀਐ ॥ ਤ੍ਰਿਸਨਾ ਭੁਖ ਵਿਕਰਾਲ[13] ਨਾਇ ਤੇਰੈ ਧ੍ਰਾਪੀਐ[14] ॥ ਰੋਗੁ ਸੋਗੁ ਦੁਖੁ ਵੰਞੈ[15] ਜਿਸੁ ਨਾਉ ਮਨਿ ਵਸੈ ॥ ਤਿਸਹਿ ਪਰਾਪਤਿ ਲਾਲੁ ਜੋ ਗੁਰ ਸਬਦੀ ਰਸੈ[16] ॥ ਖੰਡ ਬ੍ਰਹਮੰਡ ਬੇਅੰਤ ਉਧਾਰਣਹਾਰਿਆ[17] ॥ ਤੇਰੀ ਸੋਭਾ ਤੁਧੁ ਸਚੇ ਮੇਰੇ ਪਿਆਰਿਆ ॥੧੨ ✝॥ ਸਲੋਕ ਮਃ ੫ ॥ ਮਿਤ੍ਰੁ ਪਿਆਰਾ ਨਾਨਕ ਜੀ ਮੈ ਛਡਿ ਗਵਾਇਆ [18]ਰੰਗਿ ਕਸੁੰਭੈ ਭੁਲੀ ॥ ਤਉ ਸਜਣ ਕੀ ਮੈ ਕੀਮ[19] ਨ ਪਉਦੀ ਹਉ ਤੁਧੁ ਬਿਨੁ [20]ਅਢੁ ਨ ਲਹਦੀ ॥੧॥ ਮਃ ੫ ॥ [21]ਸਸੁ ਵਿਰਾਇਣਿ ਨਾਨਕ ਜੀਉ ਸਸੁਰਾ ਵਾਦੀ ਜੇਠੋ ਪਉ ਪਉ ਲੂਹੇ ॥ ਹਭੇ ਭਸੁ ਪੁਣੇਦੇ ਵਤਨੁ ਜਾ ਮੈ ਸਜਣੁ ਤੂਹੇ ॥੨॥ ਪਉੜੀ ॥ ਜਿਸੁ ਤੂ ਵੁਠਾ[22] ਚਿਤਿ ਤਿਸੁ ਦਰਦੁ ਨਿਵਾਰਣੋ[23] ॥ ਜਿਸੁ ਤੂ ਵੁਠਾ ਚਿਤਿ ਤਿਸੁ ਕਦੇ ਨ ਹਾਰਣੋ ॥ ਜਿਸੁ ਮਿਲਿਆ ਪੂਰਾ ਗੁਰੂ ਸੁ ਸਰਪਰ[24] ਤਾਰਣੋ ॥ ਜਿਸ ਨੋ ਲਾਏ ਸਚਿ ਤਿਸੁ [25]ਸਚੁ ਸਮ੍ਹਾਲਣੋ ॥ ਜਿਸੁ ਆਇਆ ਹਥਿ ਨਿਧਾਨੁ[26] ਸੁ [27]ਰਹਿਆ ਭਾਲਣੋ ॥ ਜਿਸ ਨੋ ਇਕੋ ਰੰਗੁ[28] ਭਗਤੁ ਸੋ ਜਾਨਣੋ ॥ ਓਹੁ ਸਭਨਾ ਕੀ ਰੇਣੁ[29] [30]ਬਿਰਹੀ ਚਾਰਣੋ ॥ ਸਭਿ ਤੇਰੇ ਚੋਜ ਵਿਡਾਣ[31] ਸਭੁ ਤੇਰਾ ਕਾਰਣੋ ॥੧੩ ✝॥ ਸਲੋਕ ਮਃ ੫ ॥ ਉਸਤਤਿ ਨਿੰਦਾ ਨਾਨਕ ਜੀ ਮੈ [32]ਹਭ ਵਞਾਈ ਛੋੜਿਆ ਹਭੁ ਕਿਝੁ ਤਿਆਗੀ[33] ॥ ਹਭੇ ਸਾਕ ਕੂੜਾਵੇ ਡਿਠੇ ਤਉ ਪਲੈ ਤੈਡੈ[34] ਲਾਗੀ ॥੧॥ ਮਃ ੫ ॥ ਫਿਰਦੀ ਫਿਰਦੀ ਨਾਨਕ ਜੀਉ ਹਉ [35]ਫਾਵੀ ਥੀਈ ਬਹੁਤੁ [36]ਦਿਸਾਵਰ ਪੰਧਾ ॥ ਤਾ ਹਉ ਸੁਖਿ ਸੁਖਾਲੀ[37] ਸੁਤੀ ਜਾ ਗੁਰ ਮਿਲਿ ਸਜਣੁ ਮੈ ਲਧਾ ॥੨॥ ਪਉੜੀ ॥ ਸਭੇ ਦੁਖ ਸੰਤਾਪ[38] ਜਾਂ ਤੁਧਹੁ

੧ ਅੰਮ੍ਰਿਤ ਦਾ ਸਵਾਦ।
੨ ਪ੍ਰਯੋਜਨ ਜ਼ਿੰਦਗੀ ਦਾ।
੩ ਪਿਆਰ।
੪ ਦੇਖੋ ਪੰ. ੭੪੧, ਨੋਟ ੨੧।
੫ ਬਹੁਤਾ।
੬ ਇੰਦ੍ਰਿਆਂ ਨੂੰ ਰੋਕਣ ਦੀ ਕ੍ਰਿਆ! ਭਾਣੇ ਵਿਚ ਹੀ ਮਨੁਖ ਜਪ ਤਪ ਸੰਜਮ ਆਦਿ ਕਰਮਾਂ ਵਿਚ ਲਗਦਾ ਹੈ, ਅਤੇ ਭਾਣੇ ਵਿਚ ਹੀ ਇਸ ਕਰਮ-ਕਾਂਡ ਦੇ ਬੰਧਨਾਂ ਵਿਚੋਂ ਵਾਹਿਗੁਰੂ ਕਢ ਲੈਂਦਾ ਹੈ।
੭ ਸਰੀਰ।
੮ [ਅ. ਮਨਅ] ਮਨ੍ਹਾ ਕਰਦਾ ਹੈ, ਰੋਕਦਾ ਹੈ।
੯ ਉਤਾਰਦਾ ਹੈ, ਪਾਂਦਾ ਹੈ।
੧੦ ਧਰਤੀ ਤੇ ਡੇਗਦਾ ਹੈ, ਭਾਵ ਨਾਸ ਕਰਦਾ ਹੈ।
੧੧ ਪਸ਼ੂ ਅਤੇ ਪਰੇਤ ਬਿਰਤੀ ਵਾਲੇ ਅਗਿਆਨੀਆਂ ਨੂੰ ਤਾਰਿਆ ਇਕ ਪਲ ਵਿਚ। ਪਸ਼ੂ ਬਿਰਤੀ ਵਾਲੇ ਓਹ ਹਨ, ਜਿਹੜੇ ਮੂਰਖਤਾ ਕਰਕੇ ਚੰਗੇ ਮੰਦੇ ਦੀ ਪਛਾਣ ਨਹੀਂ ਕਰ ਸਕਦੇ, ਅਤੇ ਪਰੇਤ ਬਿਰਤੀ ਵਾਲੇ ਓਹ ਹਨ ਜੋ ਜਾਣ ਬੁਝ ਕੇ ਮਾੜਾ ਚਿਤਵਦੇ ਹਨ।
੧੨ ਦਿਨ ਰਾਤ।
੧੩ ਡਰਾਉਣੀ।
੧੪ ਰਜਦੀ ਹੈ।
੧੫ [ਲਹਿੰਦੀ] ਦੂਰ ਹੁੰਦਾ ਹੈ।
੧੬ ਰਸਦਾ ਹੈ, ਅਨੰਦ ਲੈਂਦਾ ਹੈ।
੧੭ ਤਾਰਣ ਵਾਲਿਆ!
੧੮ ਮਾਇਆ ਦੇ ਰੰਗ ਨਾਲ ਜੋ ਕਸੁੰਭੇ ਦੇ ਫੁਲ ਦੀ ਤਰਾਂ ਨਾਸਵੰਤ ਹੈ।
੧੯ ਕੀਮਤ।
੨੦ ਅਧੀ ਦਮੜੀ ਦਾ ਮੁਲ ਨਹੀਂ ਪਾਉਂਦੀ।
੨੧ ਸਸ (ਅਵਿਦਿਆ) ਵੈਰਣ ਹੈ, ਸਹੁਰਾ (ਦੇਹ ਅਧਿਆਸ) ਝਗੜਾਲੂ ਹੈ ਅਤੇ ਜੇਠ (ਜਮਰਾਜ) ਪੈ ਪੈ (ਮੁੜ ੨) ਸਾੜਦਾ ਹੈ। ਪਰ ਜੇ ਤੂੰ ਮੇਰਾ ਮਿੱਤਰ ਹੋਵੇਂ ਤਾਂ ਸਾਰੇ ਸੁਆਹ ਪੁਣੇਂਦੇ (ਛਾਣਦੇ) ਵਤਨ (ਫਿਰਨ), ਭਾਵ ਮੈਨੂੰ ਇਨ੍ਹਾਂ ਦੀ ਪਰਵਾਹ ਨਹੀਂ ਹੈ। (ਬੋਲੀ ਲਹਿੰਦੀ ਵਰਤੀ ਹੈ!) ਵਤਨੁ=ਪਏ ਫਿਰਨ। ਜਿਵੇਂ 'ਮਾਰਨੁ' (ਪੰ. ਪ੪੧, ਨੋਟ ੧)।
੨੨ ਵਸਿਆ ਹੈਂ।
੨੩ ਦੂਰ ਕਰਦਾ ਹੈਂ।
੨੪ ਜ਼ਰੂਰ ਹੀ।
੨੫ ਸਚੇ ਵਾਹਿਗੁਰੂ ਨੂੰ ਯਾਦ ਕਰਦਾ ਹੈ।
੨੬ ਖ਼ਜ਼ਾਨਾ।
੨੭ ਭਟਕਣ ਤੋਂ ਰਹਿ ਜਾਂਦਾ ਹੈ।
੨੮ ਪਿਆਰ।
੨੯ ਚਰਨ-ਧੂੜ।
੩੦ ਚਰਨਾਂ ਦਾ ਪ੍ਰੇਮੀ ਹੋ ਜਾਂਦਾ ਹੈ।
੩੧ ਅਸਚਰਜ।
੩੨ ਸਭ ਛੱਡ ਦਿਤੀ ਹੈ।
੩੩ ਤਿਆਗ ਕੇ।
੩੪ [ਲਹਿੰਦੀ] ਤੇਰੇ।
੩੫ ਵਿਆਕਲ ਹੋ ਗਈ।
੩੬ ਪ੍ਰਦੇਸ ਦੇ ਪੰਧ।
੩੭ ਸੁਖੀ।
੩੮ ਅੰਦਰ ਦੇ ਦੁਖ।

---

*ਸ਼ਲੋਕ : ਜ਼ਿੰਦਗੀ ਦਾ ਮੁਖ ਮਨੋਰਥ ਇਹ ਹੈ ਕਿ ਗੁਰਬਾਣੀ ਦੁਆਰਾ ਨਾਮ ਜਪੋ। ਇਹਦੇ ਨਾਲ ਸਾਰੇ ਦੁਖ ਦੂਰ ਹੋ ਕੇ ਪਰਮ ਸੁਖ ਮਿਲੇਗਾ। ਇਸ ਪਾਸੇ ਲਗਣਾ ਵਾਹਿਗੁਰੂ ਦੇ ਭਾਣੇ ਅੰਦਰ ਹੀ ਹੁੰਦਾ ਹੈ। ਪਉੜੀ: ਸਚੇ ਨਾਮ ਦੀ ਵਡਿਆਈ ਸੁਣਨ ਨਾਲ ਮਾੜੇ ਤੋਂ ਮਾੜੇ ਆਦਮੀ ਆਪਣਾ ਜਨਮ ਸੰਵਾਰ ਕੇ ਤਰ ਜਾਂਦੇ ਹਨ।

† ਸ਼ਲੋਕ : ਮਾਇਆ ਦੇ ਰੰਗ ਨਾਲ ਭੁਲ ਕੇ ਮਨੁਖ ਆਪਣੇ ਸਚੇ ਮਿਤਰ ਹਰੀ ਨੂੰ ਵਿਸਾਰ ਦਿੰਦਾ ਹੈ, ਪਰ ਜੇ ਹਰੀ ਨੂੰ ਸਜਣ ਬਣਾ ਲਵੇ ਤਾਂ ਮਾਇਆ ਅਸਰ ਨਹੀਂ ਕਰ ਸਕਦੀ। ਪਉੜੀ: ਜਦ ਹਰੀ ਮਨ ਵਿਚ ਆ ਵਸੇ ਤਾਂ ਮਨੁਖ ਦੇ ਸਭ ਦੁਖ ਪਾਪ ਦੂਰ ਹੋ ਜਾਂਦੇ ਹਨ।

‡ ਸ਼ਲੋਕ : ਹਰੀ ਤੋਂ ਬਿਨਾਂ ਸਾਰੇ ਸਾਕ ਕੂੜੇ ਹਨ। ਹੋਰਨਾਂ ਰੁਚੀਆਂ ਵਿਚ ਟਕਰਾਂ ਮਾਰਨ ਨਾਲ ਕੋਈ ਸੁਖ ਨਹੀਂ ਮਿਲਦਾ; ਸੁਖ ਹਰੀ ਦੇ ਪਿਆਰ ਵਿਚ ਹੈ। ਪਉੜੀ : ਹਰੀ ਦੇ ਵਿਸਰਨ ਨਾਲ ਸਾਰੇ ਦੁਖ ਆ ਪੈਂਦੇ ਹਨ।

ਭੁਲੀਐ॥ ਜੇ ਕੀਚਨਿ[੧] ਲਖ ਉਪਾਵ ਤਾਂ ਕਹੀ ਨ ਘੁਲੀਐ[੨]॥ ਜਿਸ ਨੋ ਵਿਸਰੈ ਨਾਉ ਸੁ ਨਿਰਧਨੁ ਕਾਂਢੀਐ[੩] ॥ ਜਿਸ ਨੋ ਵਿਸਰੈ ਨਾਉ ਸੁ ਜੋਨੀ ਹਾਂਢੀਐ[੪]॥ ਜਿਸੁ ਖਸਮੁ ਨ ਆਵੈ ਚਿਤਿ ਤਿਸੁ ਜਮੁ ਡੰਡੁ ਦੇ ॥ ਜਿਸੁ ਖਸਮੁ ਨ ਆਵੀ ਚਿਤਿ ਰੋਗੀ ਸੇ ਗਣੇ॥ ਜਿਸੁ ਖਸਮੁ ਨ ਆਵੀ ਚਿਤਿ ਸੁ ਖਰੋ[੫] ਅਹੰਕਾਰੀਆ॥ ਸੋਈ ਦੁਹੇਲਾ[੬] ਜਗਿ ਜਿਨਿ ਨਾਉ ਵਿਸਾਰੀਆ ॥੧੪ *॥ ਸਲੋਕ ਮਃ ੫ ॥ ਤੈਡੀ ਬੰਦਸਿ[੭] ਮੈ ਕੋਇ ਨ ਡਿਠਾ ਤੂ ਨਾਨਕ ਮਨਿ ਭਾਣਾ॥ [੮]ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ ਜੈ ਮਿਲਿ ਕੰਤੁ ਪਛਾਣਾ ॥ ੧ ॥ ਮਃ ੫ ॥ [੯]ਪਾਵ ਸੁਹਾਵੇ ਜਾਂ ਤਉ ਧਿਰਿ ਜੁਲਦੇ ਸੀਸੁ ਸੁਹਾਵਾ ਚਰਣੀ॥ ਮੁਖੁ ਸੁਹਾਵਾ ਜਾਂ ਤਉ ਜਸੁ ਗਾਵੈ [੧੦]ਜੀਉ ਪਇਆ ਤਉ ਸਰਣੀ ॥ ੨ ॥ ਪਉੜੀ॥ਮਿਲਿ ਨਾਰੀ[੧੧] ਸਤਸੰਗਿ ਮੰਗਲੁ[੧੨] ਗਾਵੀਆ॥ਘਰ ਕਾ ਹੋਆ ਬੰਧਾਨੁ[੧੩] ਬਹੁੜਿ ਨ ਧਾਵੀਆ[੧੪] ॥ ਬਿਨਠੀ[੧੫] ਦੁਰਮਤਿ ਦੁਰਤੁ[੧੬] ਸੋਇ[੧੭] ਕੂੜਾਵੀਆ ॥ [੧੮]ਸੀਲਵੰਤਿ ਪਰਧਾਨਿ ਰਿਦੈ ਸਚਾਵੀਆ॥ ਅੰਤਰਿ ਬਾਹਰਿ ਇਕੁ ਇਕ ਰੀਤਾਵੀਆ[੧੯] ॥ ਮਨਿ ਦਰਸਨ ਕੀ ਪਿਆਸ ਚਰਣ ਦਾਸਾਵੀਆ[੨੦] ॥ ਸੋਭਾ ਬਣੀ ਸੀਗਾਰੁ ਖਸਮਿ ਜਾਂ ਰਾਵੀਆ[੨੧]॥ਮਿਲੀਆ ਆਇ ਸੰਜੋਗਿ[੨੨] ਜਾਂ ਤਿਸੁ ਭਾਵੀਆ॥ ੧੫ † ॥ ਸਲੋਕ ਮਃ ੫ ॥ ਹਭਿ ਗੁਣ ਤੈਡੇ ਨਾਨਕ ਜੀਉ [੨੩]ਮੈ ਕੂ ਥੀਏ ਮੈ ਨਿਰਗੁਣ ਤੇ ਕਿਆ ਹੋਵੈ॥ ਤਉ ਜੇਵਡੁ ਦਾਤਾਰੁ ਨ ਕੋਈ [੨੪]ਜਾਚਕੁ ਸਦਾ ਜਾਚੋਵੈ॥੧॥ਮਃ ੫॥ ਦੇਹ ਛਿਜੰਦੜੀ[੨੫] ਊਣਮ[੨੬] ਝੂਣਾ[੨੭] ਗੁਰਿ ਸਜਣਿ ਜੀਉ ਧਰਾਇਆ[੨੮]॥ ਹਭੇ ਸੁਖ ਸੁਹੇਲੜਾ[੨੯] ਸੁਤਾ [੩੦]ਜਿਤਾ ਜਗੁ ਸਬਾਇਆ॥੨॥ਪਉੜੀ॥ਵਡਾ ਤੇਰਾ ਦਰਬਾਰੁ ਸਚਾ ਤੁਧੁ ਤਖਤੁ ॥ ਸਿਰਿ ਸਾਹਾ ਪਾਤਿਸਾਹੁ ਨਿਹਚਲੁ ਚਉਰੁ ਛਤੁ[੩੧] ॥ ਜੋ ਭਾਵੈ ਪਾਰਬ੍ਰਹਮ ਸੋਈ ਸਚੁ ਨਿਆਉ ॥ ਜੇ ਭਾਵੈ ਪਾਰਬ੍ਰਹਮ ਨਿਥਾਵੇ ਮਿਲੈ ਥਾਉ ॥ ਜੋ ਕੀਨ੍ਹੀ ਕਰਤਾਰਿ ਸਾਈ ਭਲੀ ਗਲ ॥ ਜਿਨ੍ਹੀ ਪਛਾਤਾ ਖਸਮੁ [੩੨]ਸੇ ਦਰਗਾਹ ਮਲ॥ ਸਹੀ ਤੇਰਾ ਫੁਰਮਾਨੁ ਕਿਨੈ ਨ ਫੇਰੀਐ[੩੩] ॥ ਕਾਰਣ ਕਰਣ ਕਰੀਮ[੩੪] ਕੁਦਰਤਿ ਤੇਰੀਐ॥੧੬ ‡॥ ਸਲੋਕ ਮਃ ੫॥ [੩੫]ਸੋਇ ਸੁਣੰਦੜੀ ਮੇਰਾ ਤਨੁ ਮਨੁ ਮਉਲਾ [੩੬]ਨਾਮੁ ਜਪੰਦੜੀ ਲਾਲੀ ॥ [੩੭]ਪੰਧਿ ਜੁਲੰਦੜੀ ਮੇਰਾ ਅੰਦਰੁ[੩੮] ਠੰਢਾ ਗੁਰ ਦਰਸਨੁ ਦੇਖਿ ਨਿਹਾਲੀ[੩੯] ॥੧॥ਮਃ ੫॥ [੪੦]ਹਠ ਮੰਝਾਹੂ ਮੈ ਮਾਣਕੁ ਲਧਾ॥ ਮੁਲਿ ਨ ਘਿਧਾ[੪੧] ਮੈ ਕੂ[੪੨] ਸਤਿਗੁਰਿ ਦਿਤਾ॥ [੪੩]ਢੂੰਢ ਵਞਾਈ ਥੀਆ ਥਿਤਾ॥ਜਨਮੁ ਪਦਾਰਥੁ ਨਾਨਕ ਜਿਤਾ ॥ ੨ ॥ ਪਉੜੀ ॥ ਜਿਸ ਕੈ [੪੪]ਮਸਤਕਿ ਕਰਮੁ ਹੋਇ ਸੋ ਸੇਵਾ ਲਾਗਾ॥ ਜਿਸੁ ਗੁਰ ਮਿਲਿ [੪੫]ਕਮਲੁ ਪ੍ਰਗਾਸਿਆ ਸੋ ਅਨਦਿਨੁ[੪੬] ਜਾਗਾ ॥ ਲਗਾ ਰੰਗੁ ਚਰਣਾਰਬਿੰਦ[੪੭] ਸਭੁ ਭ੍ਰਮੁ ਭਉ ਭਾਗਾ ॥ ਆਤਮੁ ਜਿਤਾ ਗੁਰਮਤੀ [੪੮]ਆਗੰਜਤ

੧ ਕੀਤੇ ਜਾਵਣ।
੨ ਰਲੀਦਾ। ਕਿਧਰੇ ਨਹੀਂ ਰਲ ਸਕੀਦਾ, ਹਰ ਥਾਂ ਉਪਰਾ ੨ ਹੀ ਲਗੀਦਾ ਹੈ।
੩ ਆਖੀਦਾ ਹੈ।
੪ ਫਿਰਦਾ ਹੈ।
੫ ਖਰਾ, ਬਹੁਤ, ਵਡਾ।
੬ ਦੁਖੀ।
੭ [ਛਾ] ਬਣਾਵਟ ਦਾ, ਸ਼ਕਲ ਦਾ। ਤੇਰੇ ਜਿਹਾ ਮੈਂ ਕੋਈ ਨਹੀਂ ਦੇਖਿਆ।
੮ ਵਾਰਨੇ ਜਾਂਦਾ ਹਾਂ ਉਸ ਮਿਲਾਣ ਵਾਲੇ ਗੁਰੂ ਮਿਤਰ ਤੋਂ।
੯ ਪੈਰ ਸੋਹਣੇ ਲਗਦੇ ਹਨ ਜਦ ਓਹ ਤੇਰੇ ਪਾਸੇ ਚਲਦੇ ਹਨ।
੧੦ ਆਤਮਾ ਤਾਂ ਸੁਹਾਵਾ ਹੈ ਜਾਂ ਤੇਰੀ ਸ਼ਰਨ ਵਿਚ ਪਵੇ।
੧੧ ਭਾਵ ਇੰਦ੍ਰੀਆਂ ਨੇ।
੧੨ ਖੁਸ਼ੀ ਦਾ ਗੀਤ।
੧੩ ਭਾਵ ਇਸਥਿਰਤਾ।
੧੪ ਦੌੜਨਾ, ਭਟਕਣਾ। ਮੁੜ ਕੇ ਭਟਕਣਾ ਨਹੀਂ ਪਿਆ।
੧੫ ਦੂਰ ਹੋਈ।
੧੬ ਪਾਪ।
੧੭ ਖ਼ਬਰ। ਕੂੜ ਨੇੜੇ ਨਹੀਂ ਢੁਕਦਾ। ਦੇਖੋ ਪੰ. ੪੬੯, ਨੋਟ ੩੨, ਅਤੇ ੯੧੯, ਨੋਟ ੧੬।
੧੮ ਜੀਵ ਇਸਤਰੀ ਹੁਣ ਸ਼ੁਭ ਆਚਰਣ ਵਾਲੀ ਅਤੇ ਪ੍ਰਧਾਨ ਹੋਈ ਹੈ ਤੇ ਰਿਦੇ ਵਿਚ ਸਚ ਵਸਿਆ ਹੈ।
੧੯ ਗੀਤ (ਜੁਗਤੀ) ਵਾਲੀਆਂ।
੨੦ ਦਾਸੀਆਂ।
੨੧ ਭੋਗਿਆ।
੨੨ ਸੰਜੋਗ ਨਾਲ। ਦੇਖੋ ਪੰ. ੭੪੩, ਨੋਟ ੧੫।
੨੩ ਮੈਨੂੰ ਮਿਲ ਗਏ। ਥੀਏ=ਥਿਆਏ ਹਨ, ਮਿਲੇ ਹਨ। (ਬੋਲੀ ਲਹਿੰਦੀ ਵਰਤ ਰਹੇ ਹਨ।)
੨੪ ਮੰਗਤਾ ਸਦਾ ਮੰਗਦਾ ਹੈ।
੨੫ ਟੁਟ ਗਈ।
੨੬ ਖ਼ਾਲੀ।
੨੭ ਉਦਾਸ, ਚਿੰਤਾਤੁਰ।
੨੮ ਧਰਵਾਸ ਦਿਤਾ।
੨੯ ਸੌਖਾ।
੩੦ ਸਾਰਾ ਜਗਤ ਜਿਤ ਲਿਆ।
੩੧ ਛਤਰ।
੩੨ ਓਹ ਦਰਗਾਹ ਨੂੰ ਮਲਦੇ ਹਨ, ਹਰੀ ਦੇ ਦਰਬਾਰ ਵਿਚ ਥਾਂ ਪਾਉਂਦੇ ਹਨ।
੩੩ ਟਾਲ ਸਕਦਾ।
੩੪ ਬਖ਼ਸ਼ਿੰਦ।
੩੫ ਸੋਭਾ, ਵਡਿਆਈ ਸੁਣਦਿਆਂ ਮੇਰਾ ਮਨ ਤਨ ਮੁੜ ਹਰਿਆ ਹੋ ਗਿਆ।
੩੬ ਨਾਮ ਜਪਦਿਆਂ ਖੁਸ਼ੀ ਦੀ ਲਾਲੀ ਚੜ੍ਹੀ ਹੈ।
੩੭ ਤੇਰੇ ਰਸਤੇ ਤੇ ਤੁਰਨ ਨਾਲ।
੩੮ ਹਿਰਦਾ।
੩੯ ਨਿਹਾਲ ਹੋਈ ਹਾਂ।
੪੦ ਹਠ (ਹਿਰਦੇ) ਵਿਚ ਮੈਂ ਨਾਮ ਮਾਣਕ (ਰਤਨ) ਪਾਇਆ ਹੈ।
੪੧ [ਲਹਿੰਦੀ] ਲਿਆ।
੪੨ [ਲਹਿੰਦੀ] ਮੈਨੂੰ।
੪੩ ਢੂੰਢ (ਭਟਕਣਾ) ਮੁਕ ਗਈ ਹੈ ਤੇ ਥਿਤਾ (ਟਿਕਾਉ) ਹੋ ਗਿਆ ਹੈ।
੪੪ ਮਥੇ ਤੇ ਭਾਗ ਹੋਣ।
੪੫ ਹਿਰਦਾ ਰੂਪ ਕਮਲ ਖਿੜਿਆ।
੪੬ ਹਰ ਰੋਜ਼, ਸਦਾ।
੪੭ [ਚਰਨ + ਅਰਵਿੰਦ (ਕਮਲ)] ਚਰਨ ਕਮਲਾਂ ਦਾ (ਪਿਆਰ ਲਗਾ)।
੪੮ ਨਾ ਟੁਟਣ ਵਾਲਾ (ਵਾਹਿਗੁਰੂ) ਧਾਗਾ (ਪਾਇਆ ਹੈ।

* ਸਲੋਕ : ਗੁਰੂ ਦੀ ਕਿਰਪਾ ਨਾਲ ਅਦੁਤੀ ਮਾਲਕ ਮਿਲਿਆ ਹੈ। ਤਨ ਮਨ ਸੋਹਣਾ ਲਗਣ ਲਗਾ ਹੈ। ਪਉੜੀ : ਹਰੀ ਪਤੀ ਦੇ ਮਿਲਾਪ ਨਾਲ ਸਾਰਾ ਜੀਵਣ ਸਫਲ ਹੋ ਗਿਆ ਹੈ।

† ਸ਼ਲੋਕ : ਜੋ ਕੁਝ ਮਿਲਦਾ ਹੈ, ਹਰੀ ਦੀ ਆਪਣੀ ਬਖ਼ਸ਼ਿਸ਼ ਤੋਂ ਮਿਲਦਾ ਹੈ। ਮਨੁਖ ਤਾਂ ਸੰਸਾਰ ਦੇ ਦੁਖਾਂ ਨੂੰ ਦੇਖ ਕੇ ਢੇਰੀ ਢਾਹ ਬਹਿੰਦਾ ਹੈ, ਪਰ ਗੁਰੂ ਵਾਹਿਗੁਰੂ ਦੀ ਬਖ਼ਸ਼ਿਸ਼ ਦਾ ਸੁਨੇਹਾ ਦੇ ਕੇ ਧਰਵਾਸ ਬਨ੍ਹਾਉਂਦਾ ਹੈ। ਪਉੜੀ : ਹਰੀ ਕਿਰਪਾ ਕਰੇ ਤਾਂ ਨਿਥਾਵੇਂ ਭੀ ਥਾਂ ਪਾਉਂਦੇ ਹਨ। (ਉਤੇ ਦਸਿਆ ਗੁਰੂ ਵਲੋਂ ਧਰਵਾਸਾ ਇਸ ਪਉੜੀ ਵਿਚ ਦਿਤਾ ਹੈ।)

‡ ਸ਼ਲੋਕ : ਹਰੀ ਵਲ ਲਗਿਆਂ ਸਭ ਸੁਖ ਹੁੰਦੇ ਹਨ। ਗੁਰੂ ਦੀ ਕਿਰਪਾ ਹੋਵੇ ਤਾਂ ਸਾਰੀਆਂ ਭਟਕਣਾਂ ਮੁਕ ਕੇ ਦਿਲ ਵਿਚੋਂ ਹੀ ਹਰੀ ਮਿਲ ਪੈਂਦਾ ਹੈ। ਪਉੜੀ : ਗੁਰੂ ਮਨੁਖ ਦੇ ਦਿਲ ਨੂੰ ਖੋਲ੍ਹ ਕੇ, ਜਾਗ੍ਰਤ ਪੈਦਾ ਕਰ ਕੇ ਹਰੀ ਨਾਮ ਨਾਲ ਪ੍ਰੇਮ ਲਾ ਦਿੰਦਾ ਹੈ।

ਪਾਗਾ[੧] ॥ ਜਿਸਹਿ[੨] ਧਿਆਇਆ ਪਾਰਬ੍ਰਹਮੁ ਸੋ [੩]ਕਲਿ ਮਹਿ ਤਾਗਾ[੪] ॥
ਸਾਧੂ ਸੰਗਤਿ ਨਿਰਮਲਾ ਅਠ ਸਠਿ ਮਜਨਾਗਾ[੫] ॥ ਜਿਸੁ ਪ੍ਰਭੁ ਮਿਲਿਆ ਆਪਣਾ
ਸੋ ਪੁਰਖੁ ਸਭਾਗਾ ॥ ਨਾਨਕ ਤਿਸੁ ਬਲਿਹਾਰਣੈ ਜਿਸੁ ਏਵਡ ਭਾਗਾ ॥ ੧੭ * ॥
ਸਲੋਕ ਮਃ ੫ ॥ [੬]ਜਾਂ ਪਿਰੁ ਅੰਦਰਿ ਤਾਂ ਧਨ ਬਾਹਰਿ ॥ ਜਾਂ ਪਿਰੁ ਬਾਹਰਿ ਤਾਂ
ਧਨ ਮਾਹਰਿ॥ ਬਿਨੁ ਨਾਵੈ ਬਹੁ [੭]ਫੇਰ ਫਿਰਾਹਰਿ ॥ ਸਤਿਗੁਰਿ ਸੰਗਿ ਦਿਖਾਇਆ
ਜਾਹਰਿ ॥ ਜਨ ਨਾਨਕ ਸਚੇ ਸਚਿ ਸਮਾਹਰਿ[੮] ॥ ੧ ॥ ਮਃ ੫ ॥ ਆਹਰ ਸਭਿ
ਕਰਦਾ ਫਿਰੈ [੯]ਆਹਰੁ ਇਕੁ ਨ ਹੋਇ ॥ ਨਾਨਕ ਜਿਤੁ ਆਹਰਿ ਜਗੁ ਉਧਰੈ[੧੦]
ਵਿਰਲਾ ਬੂਝੈ ਕੋਇ ॥ ੨ ॥ ਪਉੜੀ ॥ ਵਡੀ ਹੂ ਵਡਾ ਅਪਾਰੁ ਤੇਰਾ ਮਰਤਬਾ ॥
[੧੧]ਰੰਗ ਪਰੰਗ ਅਨੇਕ ਨ ਜਾਪਨਿ ਕਰਤਬਾ ॥ ਜੀਆ ਅੰਦਰਿ ਜੀਉ[੧੨] ਸਭੁ
ਕਿਛੁ ਜਾਣਲਾ ॥ ਸਭੁ ਕਿਛੁ ਤੇਰੈ ਵਸਿ ਤੇਰਾ ਘਰੁ[੧੩] ਭਲਾ ॥ ਤੇਰੈ ਘਰਿ ਆਨੰਦੁ
ਵਧਾਈ ਤੁਧੁ ਘਰਿ॥ [੧੪]ਮਾਣੁ ਮਹਤਾ ਤੇਜੁ ਆਪਣਾ ਆਪਿ ਜਰਿ॥ [੧੫]ਸਰਬ ਕਲਾ
ਭਰਪੂਰੁ ਦਿਸੈ ਜਤ ਕਤਾ ॥ ਨਾਨਕ ਦਾਸਨਿ ਦਾਸੁ ਤੁਧੁ ਆਗੈ ਬਿਨਵਤਾ[੧੬] ॥
੧੮ † ॥ ਸਲੋਕ ਮਃ ੫ ॥ [੧੭]ਛਤੜੇ ਬਾਜਾਰ ਸੋਹਨਿ ਵਿਚਿ ਵਪਾਰੀਏ[੧੮]॥
[੧੯]ਵਖਰੁ ਹਿਕੁ ਅਪਾਰੁ ਨਾਨਕ ਖਟੇ [੨੦]ਸੋ ਧਣੀ ॥ ੧ ॥ ਮਹਲ ੫ ॥ [੨੧]ਕਬੀਰਾ
ਹਮਰਾ ਕੋ ਨਹੀ ਹਮ ਕਿਸਹੂ ਕੇ ਨਾਹਿ॥ ਜਿਨਿ ਇਹੁ ਰਚਨੁ ਰਚਾਇਆ ਤਿਸ ਹੀ
ਮਾਹਿ ਸਮਾਹਿ ॥ ੨ ॥ ਪਉੜੀ॥ ਸਫਲਿਉ ਬਿਰਖੁ[੨੨] ਸੁਹਾਵੜਾ ਹਰਿ ਸਫਲ
ਅੰਮ੍ਰਿਤਾ॥ ਮਨੁ ਲੋਚੈ ਉਨ੍ਹ ਮਿਲਣ ਕਉ [੨੩]ਕਿਉ ਵੰਞੈ ਘਿਤਾ॥ [੨੪]ਵਰਨਾ ਚਿਹਨਾ
ਬਾਹਰਾ ਓਹੁ ਅਗਮੁ ਅਜਿਤਾ ॥ ਓਹੁ ਪਿਆਰਾ ਜੀਅ ਕਾ ਜੋ ਖੋਲ੍ਹੈ ਭਿਤਾ[੨੫]॥ਸੇਵਾ
ਕਰੀ ਤੁਸਾੜੀਆ ਮੈ ਦਸਿਹੁ ਮਿਤਾ॥ ਕੁਰਬਾਣੀ ਵੰਞਾ ਵਾਰਣੈ [੨੬]ਬਲੇ ਬਲਿ
ਕਿਤਾ॥ [੨੭]ਦਸਨਿ ਸੰਤ ਪਿਆਰਿਆ ਸੁਣਹੁ ਲਾਇ ਚਿਤਾ॥ ਜਿਸੁ ਲਿਖਿਆ
ਨਾਨਕ ਦਾਸ ਤਿਸੁ ਨਾਉ ਅੰਮ੍ਰਿਤੁ ਸਤਿਗੁਰਿ ਦਿਤਾ ॥ ੧੯ ‡ ॥ [੨੮]ਸਲੋਕ
ਮਹਲਾ ੫॥ ਕਬੀਰ ਧਰਤੀ ਸਾਧ ਕੀ [੨੯]ਤਸਕਰ [੩੦]ਬੈਸਹਿ ਗਾਹਿ॥ਧਰਤੀ ਭਾਰਿ
ਨ ਬਿਆਪਈ ਉਨ ਕਉ [੩੧]ਲਾਹੂ ਲਾਹਿ ॥ ੧ ॥ ਮਹਲਾ ੫ ॥ ਕਬੀਰ ਚਾਵਲ
ਕਾਰਣੇ ਤੁਖ ਕਉ ਮੁਹਲੀ ਲਾਇ ॥ ਸੰਗਿ ਕੁਸੰਗੀ ਬੈਸਤੇ ਤਬ ਪੂਛੇ ਧਰਮਰਾਇ ॥
੨ ॥ ਪਉੜੀ ॥ ਆਪੇ ਹੀ ਵਡ ਪਰਵਾਰੁ ਆਪਿ ਇਕਾਤੀਆ[੩੨]॥ ਆਪਣੀ ਕੀਮਤਿ
ਆਪਿ ਆਪੇ ਹੀ ਜਾਤੀਆ ॥ ਸਭੁ ਕਿਛੁ ਆਪੇ ਆਪਿ [੩੩]ਆਪਿ ਉਪੰਨਿਆ ॥
ਆਪਣਾ ਕੀਤਾ ਆਪਿ ਆਪਿ ਵਰੰਨਿਆ[੩੪]॥ ਧੰਨੁ ਸੁ ਤੇਰਾ ਥਾਨੁ ਜਿਥੈ ਤੂ ਵੁਠਾ[੩੫]॥
ਧੰਨੁ ਸੁ ਤੇਰੇ ਭਗਤ ਜਿਨੀ ਸਚੁ ਤੂੰ ਡਿਠਾ॥ ਜਿਸ ਨੋ ਤੇਰੀ ਦਇਆ ਸਲਾਹੇ ਸੋਇ

੧ ਪਾਇਆ ਹੈ।
੨ ਜਿਸ ਨੇ ।
੩ ਕਲਜੁਗ ਵਿਚ।
੪ ਤਗਿਆ, ਭਾਵ ਕਾਇਮ ਰਹਿਆ ।
੫ ਮਜਨ, ਇਸ਼ਨਾਨ। ਮਾਨੋ ੬੮ ਤੀਰਥਾਂ ਤੇ ਇਸ਼ਨਾਨ ਕਰ ਲਿਆ।
੬ ਪਿਰ (ਹਰੀ) ਜਦ ਅੰਦਰ ਸੀ ਤਾਂ ਧਨ (ਮਾਇਆ) ਬਾਹਰ ਹੋ ਗਈ, ਭਾਵ ਉਸ ਦੇ ਅਸਰ ਤੋਂ ਜੀਵ ਨਿਰਲੇਪ ਹੋ ਗਿਆ । ਜਦ ਹਰੀ ਬਾਹਰ ਹੋ ਗਿਆ ਤਾਂ ਮਾਇਆ ਮਾਹਰਿ (ਚੌਧਰਾਣੀ) ਬਣ ਗਈ।
੭ ਫੇਰਾਂ ਵਿਚ ਫਿਰਨਾ, ਭੰਭਲ ਭੂਸੇ ਖਾਣੇ।
੮ ਸਮਾਇਆ (ਸਚ ਵਿਚ) ।
੯ ਹਰੀ ਵਾਲਾ ਇਕ ਆਹਰ।
੧੦ ਤਰਦਾ ਹੈ।
੧੧ ਰੰਗ-ਬਰੰਗੀ।
੧੨ ਜੋਤ ਤੇਰੀ। ਜੀਵਾਂ ਦੇ ਅੰਦਰ ਜ਼ਿੰਦਗੀ ਹੋ ਕੇ ਤੂੰ ਸਭ ਕੁਝ ਜਾਣਦਾ ਹੈਂ।
੧੩ ਸੰਸਾਰ ਰੂਪ ਘਰ, ਜਿਥੇ ਤੂੰ ਵਸਦਾ ਹੈਂ।
੧੪ ਮਾਣ, ਵਡਿਆਈ ਅਤੇ ਆਪਣੇ ਪ੍ਰਤਾਪ ਨੂੰ ਆਪ ਹੀ ਜਰਦਾ ਹੈਂ।
੧੫ ਸਾਰੀਆਂ ਤਾਕਤਾਂ ਨਾਲ ਭਰਪੂਰ ਦਿਸਦਾ ਹੈਂ, ਜਿਧਰ ਭੀ ਦੇਖਦਾ ਹਾਂ। ਜਤ ਕਤਾ=ਜਿਧਰ ਕਿਧਰ, ਸਭ ਥਾਂ।
੧੬ ਬੇਨਤੀ ਕਰਦਾ ਹੈ।
੧੭ ਬ੍ਰਹਮੰਡ ਰੂਪ ਛਤੇ ਹੋਏ ਬਾਜ਼ਾਰ। ਜਿਤਨੀਆਂ ਧਰਤੀਆਂ ਤੇ ਸਤਾਰੇ ਹਨ, ਇਹ ਮਾਨੋਂ ਹਰੀ ਦੇ ਸ਼ਹਿਰ ਦੇ ਬਜ਼ਾਰ ਹਨ, ਜੋ ਅਕਾਸ਼ ਨਾਲ ਛਤੇ ਹੋਏ ਹਨ।
੧੮ ਹਰੀ ਦੇ ਮੁਤਲਾਸ਼ੀ।
੧੯ [ਲਹਿੰਦੀ] ਇਕ ਬਿਅਤ ਨਾਮ ਰੂਪ ਸੌਦਾ।
੨੦ ਉਹੋ ਧਨਵੰਤ ਹੈ।
੨੧ ਦੇਖੋ ਪੰ. ੧੩੭੬ ਉਤੇ੨੧੪ਵਾਂ ਸ਼ਲੋਕ।
੨੨ ਵਾਹਿਗੁਰੂ ਸੋਹਣਾ ਬਿਰਖ ਹੈ, ਉਸ ਨੂੰ ਨਾਮ ਅੰਮ੍ਰਿਤ ਫਲ ਲਗਦਾ ਹੈ।
੨੩ ਕਿਵੇਂ ਘਿਧਾ (ਲਿਆ) ਜਾਵੇ?
੨੪ ਉਹ ਰੰਗਾਂ ਤੇ ਨਿਸ਼ਾਨਾਂ ਤੋਂ ਬਿਨਾਂ ਹੈ; ਅਪਹੁੰਚ ਤੇ ਨਾ ਜਿਤੀਣ ਵਾਲਾ ਹੈ।
੨੫ ਭੇਤ।
੨੬ ਬਲਿਹਾਰ ਜਾਂਦਾ ਹਾਂ ।
੨੭ ਪਿਆਰੇ ਸੰਤ ਦਸਦੇ ਹਨ, ਚਿਤ ਲਾ ਕੇ ਸੁਣੋ।
੨੮ ਦੇਖੋ ਇਹ ਦੋਵੇਂ ਸ਼ਲੋਕ ਕਬੀਰ ਦੇ ਸ਼ਲੋਕਾਂ ਵਿਚ ਪੰ. ੧੩੭੫ ਉਤੇ।
੨੯ ਚੋਰ ਥਾਂ ਮਲ ਬੈਠੇ ਹਨ, ਉਹਨਾਂ ਦੀ ਸੰਗਤ ਵਿਚ ਆ ਬੈਠੇ ਹਨ।
੩੦ ਬਹਿੰਦੇ ਅਤੇ ਗਾਹੁੰਦੇ ਹਨ, ਭਾਵ ਮਲ ਬੈਠਦੇ ਹਨ।
੩੧ ਲਾਹਾ ਹੀ ਲਾਹਾ (ਨਫ਼ਾ) ਹੁੰਦਾ ਹੈ। ਗੁਰਮੁਖਾਂ ਦੀ ਸੰਗਤ ਵਿਚ ਸਦਾ ਲਾਭ ਹੀ ਲਾਭ ਹੈ, ਭਾਵੇਂ ਮਾੜੇ ਪੁਰਸ਼ ਹੀ ਆ ਬੈਠਣ।
੩੨ ਇਕੱਲਾ, ਨਿਰਗੁਣ ਰੂਪ।
੩੩ ਆਪੇ ਪੈਦਾ ਹੋਇਆ, ਭਾਵ 'ਸੈਭੰ' ਹੈ।
੩੪ ਵਰਣਨ ਕੀਤਾ।
੩੫ ਵਸਿਆ।

---

*ਸ਼ਲੋਕ : ਨਾਮ ਤੋਂ ਬਿਨਾਂ ਮਨੁਖ ਮਾਇਆ ਵਿਚ ਭਟਕਦਾ ਰਹਿੰਦਾ ਹੈ, ਪਰ ਗੁਰੂ ਉਸਨੂੰ ਆਪਣੇ ਕੋਲ ਹੀ ਵਸਦਾ ਦਸ ਦਿੰਦਾ ਹੈ। ਹਰੀ ਨੂੰ ਮਿਲਣ ਦਾ ਆਹਰ ਕੋਈ ਵਿਰਲਾ ਹੀ ਕਰਦਾ ਹੈ। ਪਉੜੀ : ਅੰਦਰ ਬਾਹਰ ਵਸਦੇ ਦੀ ਸਿਫ਼ਤ ਕਰਕੇ ਦਸਦੇ ਹਨ।

† ਸ਼ਲੋਕ : ਸਾਰੀ ਰਚਨਾ ਇਕ ਬਜ਼ਾਰ ਵਾਂਗੂ ਹੈ, ਜਿਸ ਵਿਚ ਇਕੋ ਹਰੀ ਰੂਪ ਸੌਦਾ ਪਿਆ ਹੈ। ਕੋਈ ਵਿਰਲਾ ਹੀ ਇਸ ਸੌਦੇ ਦਾ ਗਾਹਕ ਹੈ, ਭਾਵ ਸੰਸਾਰ ਦੇ ਅੰਦਰ ਹਰੀ ਵਿਆਪਕ ਹੈ, ਕੋਈ ਵਿਰਲਾ ਹੀ ਉਸ ਨੂੰ ਢੂੰਡਦਾ ਹੈ। ਦੂਜੇ ਸ਼ਲੋਕ ਵਿਚ ਦਸਦੇ ਹਨ ਕਿ ਸਾਰੀ ਰਚਨਾ ਦਾ ਮਾਲਕ ਹਰੀ ਆਪ ਹੈ; ਸਭ ਕੁਝ ਉਸੇ ਦੇ ਅੰਦਰ ਵਸਦਾ ਹੈ। ਹਰੀ ਅਤੇ ਉਸ ਦੀ ਰਚਨਾ ਦਾ ਸੰਬੰਧ ਦਸ ਕੇ ਪਉੜੀ ਵਿਚ ਕਹਿੰਦੇ ਹਨ ਕਿ ਹਰੀ 'ਵਰਨਾ ਚਿਹਨਾ ਬਾਹਰਾ' ਹੋਣ ਕਰਕੇ ਦਿਸਦਾ ਨਹੀਂ, ਉਸ ਨੂੰ ਕਿਵੇਂ ਲਭੀਏ ? ਸੰਤ ਲੋਕ ਇਹ ਭੇਤ ਖੋਲ੍ਹ ਸਕਦੇ ਹਨ। ਉਹ ਕਹਿੰਦੇ ਹਨ ਕਿ ਗੁਰੂ ਦੇ ਰਾਹੀਂ ਅੰਮ੍ਰਿਤ ਨਾਮ ਲਓ ਤਾਂ ਤੁਹਾਨੂੰ ਹਰੀ ਵਿਆਪਕ ਦਿਸ ਪਏਗਾ।

‡ ਸ਼ਲੋਕ : ਸਤ-ਸੰਗਤ ਏਡੀ ਚੰਗੀ ਹੈ ਕਿ ਮਾੜੇ ਆਦਮੀ ਭੀ ਲਾਭ ਉਠਾ ਸਕਦੇ ਹਨ, ਅਤੇ ਕੁਸੰਗਤ ਏਡੀ ਮਾੜੀ ਹੈ ਕਿ ਚੰਗੇ ਆਦਮੀ ਭੀ ਭੁਲ ਭੁਲੇਖੇ ਉਸ ਵਿਚ ਜਾ ਬੈਠਣ, ਤਾਂ ਨੁਕਸਾਨ ਉਠਾ ਕੇ ਹੀ ਆਉਣਗੇ। ਪਉੜੀ : ਧੰਨ ਹੈ ਸਤ-ਸੰਗਤ ਜਿਸ ਵਿਚ ਰਬ ਆਪ ਵਸਦਾ ਹੈ ਤੇ ਧੰਨ ਹਨ ਸਤ-ਸੰਗੀ ਜਿਹੜੇ ਰਬ ਦਾ ਦੀਦਾਰ ਕਰਦੇ ਹਨ!

ਤੁਧੁ ॥ ਜਿਸੁ ਗੁਰ ਭੇਟੇ[1] ਨਾਨਕ ਨਿਰਮਲ ਸੋਈ ਸੁਧੁ ॥ ੨੦ * ॥ ਸਲੋਕ ਮ: ੫ ॥ [2]ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ[3] ਬਾਗੁ ॥ ਜੋ ਨਰ ਪੀਰਿ ਨਿਵਾਜਿਆ ਤਿਨ੍ਾ ਅੰਚ[4] ਨ ਲਾਗ ॥੧॥ ਮ: ੫॥ ਫਰੀਦਾ ਉਮਰ ਸੁਹਾਵੜੀ[5] ਸੰਗਿ ਸੁਵੰਨੜੀ[5] ਦੇਹ ॥ ਵਿਰਲੇ ਕੇਈ ਪਾਈਅਨਿ ਜਿਨ੍ਾ ਪਿਆਰੇ ਨੇਹ[6] ॥ ੨ ॥ ਪਉੜੀ ॥ ਜਪੁ ਤਪੁ ਸੰਜਮੁ ਦਇਆ ਧਰਮੁ ਜਿਸੁ ਦੇਹਿ ਸੁ ਪਾਏ ॥ ਜਿਸੁ ਬੁਝਾਇਹਿ ਅਗਨਿ ਆਪਿ ਸੋ ਨਾਮੁ ਧਿਆਏ॥ ਅੰਤਰਜਾਮੀ[7] ਅਗਮ ਪੁਰਖੁ ਇਕ ਦ੍ਰਿਸਟਿ[8] ਦਿਖਾਏ॥ ਸਾਧਸੰਗਤਿ ਕੈ ਆਸਰੈ ਪ੍ਰਭ ਸਿਉ ਰੰਗੁ ਲਾਏ ॥ ਅਉਗਣ ਕਟਿ ਮੁਖ ਉਜਲਾ ਹਰਿਨਾਮਿ ਤਰਾਏ ॥ ਜਨਮ ਮਰਣ ਭਉ ਕਟਿਓਨੁ ਫਿਰਿ ਜੋਨਿ ਨ ਪਾਏ ॥ [9]ਅੰਧ ਕੂਪ ਤੇ ਕਾਢਿਅਨੁ ਲੜੁ ਆਪਿ ਫੜਾਏ॥ ਨਾਨਕ ਬਖਸਿ ਮਿਲਾਇਅਨੁ ਰਖੇ ਗਲਿ ਲਾਏ ॥ ੨੧ † ॥ ਸਲੋਕ ਮ: ੫ ॥ ਮੁਹਬਤਿ ਜਿਸੁ ਖੁਦਾਇ ਦੀ ਰਤਾ ਰੰਗਿ ਚਲੂਲਿ[10] ॥ ਨਾਨਕ ਵਿਰਲੇ ਪਾਈਅਹਿ ਤਿਸੁ ਜਨ ਕੀਮ[11] ਨ ਮੂਲ ॥ ੧ ॥ ਮ: ੫ ॥ ਅੰਦਰੁ ਵਿਧਾ ਸਚਿ ਨਾਇ ਬਾਹਰਿ ਭੀ ਸਚੁ ਡਿਠੋਮਿ[12] ॥ ਨਾਨਕ ਰਵਿਆ[13] ਹਭ ਥਾਇ ਵਣਿ ਤ੍ਰਿਣਿ ਤ੍ਰਿਭਵਣਿ ਰੋਮਿ[14] ॥ ੨ ॥ ਪਉੜੀ ॥ ਆਪੇ ਕੀਤੋ ਰਚਨੁ ਆਪੇ ਹੀ ਰਤਿਆ[15] ॥ ਆਪੇ ਹੋਇਓ ਇਕੁ ਆਪੇ ਬਹੁ ਭਤਿਆ[16] ॥ ਆਪੇ ਸਭਨਾ ਮੰਝਿ[17] ਆਪੇ ਬਾਹਰਾ ॥ ਆਪੇ ਜਾਣਹਿ ਦੂਰਿ ਆਪੇ ਹੀ ਜਾਹਰਾ॥ ਆਪੇ ਹੋਵਹਿ ਗੁਪਤੁ ਆਪੇ ਪਰਗਟੀਐ ॥ ਕੀਮਤਿ ਕਿਸੈ ਨ ਪਾਇ ਤੇਰੀ ਥਟੀਐ[18] ॥ ਗਹਿਰ ਗਭੀਰੁ ਅਥਾਹੁ ਅਪਾਰੁ ਅਗਣਤੁ ਤੂੰ ॥ ਨਾਨਕ ਵਰਤੈ ਇਕੁ ਇਕੋ ਇਕੁ ਤੂੰ ॥ ੨੨ ॥ ੧ ॥ ਸੁਧੁ

ਰਾਮਕਲੀ ਕੀ ਵਾਰ ਰਾਇ ‡ ਬਲਵੰਡਿ ਤਥਾ[19] ਸਤੈ ਡੂਮਿ ਆਖੀ

੧ ਓ ਸਤਿਗੁਰ ਪ੍ਰਸਾਦਿ ॥ ॥ [20]ਨਾਉ ਕਰਤਾ ਕਾਦਰੁ ਕਰੇ ਕਿਉ ਬੋਲੁ ਹੋਵੈ ਜੋਖੀਵਦੈ ॥ [21]ਦੇ ਗੁਨਾ ਸਤਿ ਭੈਣ ਭਰਾਵ ਹੈ ਪਾਰੰਗਤਿ ਦਾਨੁ ਪੜੀਵਦੈ ॥ [22]ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ ॥ [23]ਲਹਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ ॥ [24]ਮਤਿ ਗੁਰ ਆਤਮਦੇਵ ਦੀ ਖੜਗਿ ਜੋਰਿ ਪਰਾਕੁਇ[25] ਜੀਅਦੈ॥ [26]ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ ॥ ਸਹਿ ਟਿਕਾ ਦਿਤੋਸੁ ਜੀਵਦੈ ॥੧॥ [27]ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ ॥ [28]ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥ ਝੁਲੈ ਸੁ ਛਤੁ ਨਿਰੰਜਨੀ [29]ਮਲਿ ਤਖਤੁ ਬੈਠਾ ਗੁਰ ਹਟੀਐ ॥ [30]ਕਰਹਿ ਜਿ ਗੁਰ ਫੁਰਮਾਇਆ ਸਿਲ ਜੋਗੁ ਅਲੂਣੀ ਚਟੀਐ ॥ ਲੰਗਰੁ ਚਲੈ

੧ ਮਿਲਦਾ ਹੈ ।
੨ ਇਨ੍ਹਾਂ ਦੋਹਾਂ ਸ਼ਲੋਕਾਂ ਵਿਚ ਗੁਰੂ ਜੀ ਵਲੋਂ ਫਰੀਦ ਦੇ ੯੧ਵੇਂ ਸ਼ਲੋਕ ਦੀ ਉਦਾਸੀਨਤਾ ਦਾ ਜਵਾਬ ਹੈ । ਦੇਖੋ ਪੰ. ੧੩੯੨ ।
੩ ਵਿਹੁਲਾ, ਜ਼ਹਿਰੀਲਾ । ਇਹ ਧਰਤੀ ਰੰਗੀਲੀ, ਸੁੰਦਰ ਹੈ, ਜਿਸ ਵਿਚ ਮਾਇਆ ਰੂਪ ਬਾਗ਼ ਖਿੜਿਆ ਹੈ ।
੪ ਸੋਕ, ਦੁਖ ।
੫ ਸੁੰਦਰ ।
੬ ਪਿਆਰ ।
੭ ਅੰਦਰ ਦੀਆਂ ਜਾਨਣ ਵਾਲਾ ।
੮ ਮਿਹਰ ਦੀ ਨਜ਼ਰ ।
੯ ਅਗਿਆਨਤਾ ਦੇ ਹਨੇਰੇ ਖੂਹ ਵਿਚੋਂ ।
੧੦ [ਫ਼ਾ, ਚੂੰ-ਲਾਲਹ=ਗੁਲੇ ਲਾਲਹ ਵਾਕਰ, ਲਾਲ] ਗੂੜ੍ਹੇ ਲਾਲ ਰੰਗ ਵਿਚ ।
੧੧ ਕੀਮਤ । ੧੨ ਮੈਂ ਡਿਠਾ ।
੧੩ ਵਿਆਪਕ ।
੧੪ ਵਾਲ ਵਾਲ ਵਿਚ ।
੧੫ ਮਿਲਿਆ ਹੋਇਆ ।
੧੬ ਭ੍ਰਾਂਤ । ੧੭ ਵਿਚ ।
੧੮ ਥਾਟ ਦਾ, ਰਚਨਾ ਦਾ ।
੧੯ ਅਤੇ ।
੨੦ ਜਦ ਸਮ੍ਰਥ ਮਾਲਕ ਆਪ ਫ਼ੈਸਲਾ (ਨਾਉ=ਨਿਆਉਂ) ਕਰੇ, ਤਾਂ ਉਸਦਾ ਹੁਕਮ ਕਿਵੇਂ ਜੋਖਿਆ (ਤੋਲਿਆ) ਜਾ ਸਕਦਾ ਹੈ ? (ਭਾਵ ਜਦ ਮਾਲਕ ਨੇ ਆਪ ਫ਼ੈਸਲਾ ਕਰ ਦਿਤਾ ਕਿ ਲਹਿਣੇ ਨੂੰ ਗਦੀ ਮਿਲਣੀ ਹੈ, ਤਾਂ ਕਿਸੇ ਨੂੰ ਕੀ ਉਜ਼ਰ ਹੋ ਸਕਦਾ ਹੈ ?)
੨੧ ਦੈਵੀ ਗੁਣ । ਦੈਵੀ ਗੁਣ ਸਚੇ ਭੈਣ ਭਰਾ ਹਨ. (ਪੁਤਰ ਲਹੂ ਦੇ ਸਾਕ ਕਰਕੇ ਗਦੀ ਮੰਗਦੇ ਸਨ ਪਰ ਅਸਲ ਸਾਕ ਚੰਗੇ ਗੁਣਾਂ ਦਾ ਹੁੰਦਾ ਹੈ, ਜਿਸ ਕਰਕੇ ਲਹਿਣਾ ਜੀ ਨੂੰ ਤਰਜੀਹ ਦਿਤੀ ਗਈ) । ਪੂਰੀ ਉਸੇ ਦੀ ਪੈਂਦੀ ਹੈ ਜਿਸਨੂੰ ਦਾਨ ਮਿਲੇ ।
੨੨ ਗੁਰੂ ਨਾਨਕ ਨੇ ਗੁਰਮਤ ਦਾ ਰਾਜ ਕਾਇਮ ਕੀਤਾ, ਸਚ ਰੂਪ ਕਿਲ੍ਹਾ ਤਕੜੀ ਨੀਂਹ ਤੇ ਉਸਾਰਿਆ ।
੨੩ ਗੁਰੂ ਅੰਗਦ ਜੀ ਦੇ ਸਿਰ ਤੇ ਛਤ੍ਰ ਧਰਿਆ ਗੁਰਿਆਈ ਦਾ, ਜਿਨ੍ਹਾਂ ਨੇ ਹਰੀ ਦੀ ਸਿਫ਼ਤ ਕਰ ਕੇ ਅੰਮ੍ਰਿਤ ਪੀਤਾ ।
੨੪ ਗੁਰੂ ਆਤਮ ਦੇਵ (ਵਾਹਿਗੁਰੂ) ਦੇ ਮਤ (ਗਿਆਨ) ਰੂਪ ਖੜਗ ਦੇ ਜ਼ੋਰ ਨਾਲ ਆਤਮਕ ਬਲ ਦਿਤਾ ਗੁਰੂ ਅੰਗਦ ਨੂੰ ।
੨੫ ਪ੍ਰਾਕਰਮ, ਬਲ । ਜੀਅ ਦਾ (ਆਤਮਕ) ਬਲ ।
੨੬ ਗੁਰੂ ਨਾਨਕ ਨੇ ਸਹੀ ਸਲਾਮਤ (ਜੀਂਵਦਿਆਂ) ਹੀ ਚੇਲੇ ਨੂੰ ਰਹਿਰਾਸ ਕੀਤੀ, ਭਾਵ ਮਥਾ ਟੇਕਿਆ । ਮਾਲਕ ਨੇ ਜੀਂਵਦਿਆਂ ਹੀ ਤਿਲਕ ਗਦੀ ਦਿਤੀ ।
੨੭ ਗੁਰੂ ਨਾਨਕ ਦੀ ਦੋਹੀ ਦੀ ਥਾਂ ਹੁਣ ਲਹਿਣੇ ਦੀ ਦੋਹੀ ਫਿਰਾਈ ਗਈ, ਜੋ ਸੰਸਾਰ ਵਿਚ ਖਟੀਐ (ਫੈਲ) ਗਈ । ਦੋਹੀ=ਦੁਹਾਈ, ਰਾਜਗੀਰੀ ਦਾ ਐਲਾਨ ।
੨੮ ਭਾਵ ਭੀ ਓਹੀ ਤੇ ਉਸ ਨੂੰ ਪ੍ਰਕਾਸ਼ਤ ਕਰਨ ਦਾ ਤਰੀਕਾ ਭੀ ਓਹੀ ਹੈ ; ਮਾਲਕ ਨੇ ਕੇਵਲ ਸਰੀਰ ਹੀ ਬਦਲਾਇਆ ਹੈ ।
੨੯ ਗੁਰੂ ਦੇ ਉਪਦੇਸ਼ ਰੂਪ ਹਟੀ ਮੱਲ ਕੇ ਬੈਠ ਗਏ।
੩੦ ਓਹੋ ਕੁਝ ਕਰਦੇ ਹਨ ਜੋ ਗੁਰੂ ਨਾਨਕ ਨੇ ਹੁਕਮ ਕੀਤਾ । ਜੋਗ (ਵਾਹਿਗੁਰੂ ਨਾਲ ਜੁੜਨ ਦਾ ਰਸਤਾ) ਜੋ ਅਲੂਣੀ ਸਿਲਾ (ਪਥਰ) ਚਟਣ ਵਾਂਗ ਬੇਸੁਆਦ ਮਾਰਗ ਸਮਝਿਆ ਜਾਂਦਾ ਹੈ, ਉਸ ਤੇ ਤੁਰੇ ।

* ਸ਼ਲੋਕ : ਗੁਰੂ ਦੀ ਸ਼ਰਨ ਲੈਣ ਨਾਲ ਮਾਇਆ ਨਹੀਂ ਪੋਂਹਦੀ, ਅਤੇ ਰਬ ਨੂੰ ਪਿਆਰ ਕਰਨ ਨਾਲ ਜੀਵਣ ਸਫਲ ਹੁੰਦਾ ਹੈ । ਪਉੜੀ : ਹਰੀ ਦੀ ਮਿਹਰ ਹੋਵੇ ਤਾਂ ਜੀਵ ਸਾਧ-ਸੰਗਤ ਦੇ ਆਸਰੇ ਮਾਇਆ ਦੀ ਅਗਨ ਵਿਚੋਂ ਨਿਕਲ ਕੇ ਨਾਮ ਨਾਲ ਪਿਆਰ ਪਾ ਸਕਦਾ ਹੈ ।

† ਸ਼ਲੋਕ : ਰਬ ਦਾ ਪਿਆਰ ਜ਼ਿੰਦਗੀ ਸਫਲ ਕਰ ਦਿੰਦਾ ਹੈ । ਰਬ ਦਾ ਪਿਆਰ ਰਬ ਨੂੰ ਹਰ ਥਾਂ ਪਸਰਿਆ ਦਿਖਾ ਦਿੰਦਾ ਹੈ । ਪਉੜੀ : ਹਰੀ ਆਪ ਹੀ ਪਿਆਰ ਦਿੰਦਾ ਅਤੇ ਪਿਆਰ ਕਰਾਉਂਦਾ ਹੈ ।

‡ ਮਰਦਾਨੇ ਦੀ ਔਲਾਦ ਵਿਚ ਸੱਤਾ ਅਤੇ ਬਲਵੰਡ ਦੋ ਭਰਾ ਗੁਰੂ ਅੰਗਦ ਦੇਵ ਜੀ ਦੇ ਦਰਬਾਰ ਵਿਚ ਕੀਰਤਨ ਕਰਦੇ ਸਨ । ਇਨ੍ਹਾਂ ਨੇ ਲੜਕੀ ਦੀ ਸ਼ਾਦੀ ਤੇ ਗੁਰੂ ਜੀ ਤੋਂ ਮਾਇਆ ਦੀ ਮੰਗ ਕੀਤੀ । ਵਿਸਾਖੀ ਵਾਲੇ ਦਿਨ ਦੀ ਸਾਰੀ ਚੜ੍ਹਤ ਲੈਣ ਦਾ ਇਕਰਾਰ ਲਿਆ । ਚੜ੍ਹਤ ਥੋੜੀ ਚੜ੍ਹਨ ਤੇ ਨਾਰਾਜ਼ ਹੋ ਗਏ ਤੇ ਕੀਰਤਨ ਕਰਨਾ ਬੰਦ ਕਰ ਦਿਤਾ । ਗੁਰੂ ਜੀ ਨੇ ਸੇਵਕ ਭੇਜੇ ਤਾਂ ਵੀ ਨਾ ਆਏ । ਆਪ ਉਨ੍ਹਾਂ ਨੂੰ ਮੰਨਾਣ ਲਈ ਉਨ੍ਹਾਂ ਦੇ ਘਰ ਗਏ । ਉਨ੍ਹਾਂ ਅਗੋਂ ਹੰਕਾਰ ਵਿਚ ਆ ਕੇ ਉਨ੍ਹਾਂ ਦੀ ਨਿਰਾਦਰੀ ਕੀਤੀ, ਸਗੋਂ ਗੁਰੂ ਨਾਨਕ ਦੇਵ ਜੀ ਦੀ ਸ਼ਾਨ ਦੇ ਉਲਟ ਬਚਨ ਕਹੇ, ਜਿਸ ਤੇ ਗੁਰੂ ਜੀ ਨੇ ਨਾਰਾਜ਼ ਹੋ ਕੇ ਸਹਜ-ਸੁਭਾ ਕਿਹਾ ਕਿ ਤੁਸੀ ਫਿਟ ਗਏ ਹੋ । ਉਨ੍ਹਾਂ ਨੂੰ ਫਿਟਾ ਪੈ ਗਿਆ, ਭਾਈ ਲਧਾ ਜੀ ਦੀ ਸਿਫ਼ਾਰਸ਼ ਤੇ ਫਿਟਾ ਦੂਰ ਹੋਇਆ, ਜਦੋਂ ਉਨ੍ਹਾਂ ਨੇ ਗੁਰੂ ਸਾਹਿਬਾਨ ਦੀ ਉਸਤਤ ਵਿਚ ਇਹ ਵਾਰ ਉਚਾਰੀ । ਇਹ ਡੂਮ ਗੁਰੂ ਹਰਗੋਬਿੰਦ ਸਾਹਿਬ ਦੇ ਸਮੇਂ ਤਕ ਜੀਉਂਦੇ ਰਹੇ, ਅਤੇ ਹਰ ਇਕ ਗੁਰੂ ਜੀ ਦੀ ਗਦੀ-ਨਸ਼ੀਨੀ ਵੇਲੇ ਉਸਤਤਿ ਦੀ ਪਉੜੀ ਰਚਦੇ ਰਹੇ ।

ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ[੧] ॥ ਖਰਚੇ ਦਿਤਿ[੨] ਖਸੰਮ ਦੀ [੩]ਆਪ ਖਹਦੀ ਖੈਰਿ ਦਬਟੀਐ ॥ ਹੋਵੈ ਸਿਫਤਿ ਖਸੰਮ ਦੀ [੪]ਨੂਰੁ ਅਰਸਹੁ ਕੁਰਸਹੁ ਝਟੀਐ ॥ ਤੁਧੁ ਡਿਠੇ ਸਚੇ ਪਾਤਿਸਾਹ ਮਲ ਜਨਮ ਜਨਮ ਦੀ ਕਟੀਐ ॥ [੫]ਸਚੁ ਜਿ ਗੁਰਿ ਫੁਰਮਾਇਆ ਕਿਉ ਏਦੂ ਬੋਲਹੁ ਹਟੀਐ ॥ ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ ਮੁਰਟੀਐ ॥ ਦਿਲਿ ਖੋਟੈ ਆਕੀ[੬] ਫਿਰਨ੍ਹਿ ਬੰਨ੍ਹਿ ਭਾਰੁ [੭]ਉਚਾਇਨ੍ਹਿ ਛਟੀਐ ॥ [੮]ਜਿਨਿ ਆਖੀ ਸੋਈ ਕਰੇ ਜਿਨਿ ਕੀਤੀ ਤਿਨੈ ਥਟੀਐ ॥ ਕਉਣੁ ਹਾਰੇ ਕਿਨਿ ਉਵਟੀਐ[੯] ॥ ੨ ॥ [੧੦]ਜਿਨਿ ਕੀਤੀ ਸੋ ਮੰਨਣਾ ਕੋ ਸਾਲੁ ਜਿਵਾਹੇ ਸਾਲੀ ॥ ਧਰਮਰਾਇ ਹੈ ਦੇਵਤਾ ਲੈ ਗਲਾ ਕਰੇ ਦਲਾਲੀ ॥ ਸਤਿਗੁਰੁ ਆਖੈ ਸਚਾ ਕਰੇ ਸਾ ਬਾਤੁ ਹੋਵੈ ਦਰਹਾਲੀ[੧੧] ॥ ਗੁਰ ਅੰਗਦ ਦੀ ਦੋਹੀ[੧੨] ਫਿਰੀ [੧੩]ਸਚੁ ਕਰਤੈ ਬੰਧਿ ਬਹਾਲੀ ॥ ਨਾਨਕੁ ਕਾਇਆ ਪਲਟੁ ਕਰਿ ਮਲਿ ਤਖਤੁ ਬੈਠਾ [੧੪]ਸੈ ਡਾਲੀ ॥ ਦਰੁ ਸੇਵੇ ਉਮਤਿ[੧੫] ਖੜੀ [੧੬]ਮਸਕਲੈ ਹੋਇ ਜੰਗਾਲੀ ॥ [੧੭]ਦਰਿ ਦਰਵੇਸੁ ਖਸੰਮ ਦੈ ਨਾਇ ਸਚੈ ਬਾਣੀ ਲਾਲੀ ॥ ਬਲਵੰਡ ਖੀਵੀ[੧੮] ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ[੧੯] ॥ ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ[੨੦] ॥ ਗੁਰਸਿਖਾ ਕੇ ਮੁਖ ਉਜਲੇ ਮਨਮੁਖ ਥੀਏ ਪਰਾਲੀ[੨੧] ॥ ਪਏ ਕਬੂਲੁ [੨੨]ਖਸੰਮ ਨਾਲਿ ਜਾਂ [੨੩]ਘਾਲ ਮਰਦੀ ਘਾਲੀ ॥ [੨੪]ਮਾਤਾ ਖੀਵੀ ਸਹੁ ਸੋਇ ਜਿਨਿ ਗੋਇ[੨੫] ਉਠਾਲੀ ॥ ੩ ॥ [੨੬]ਹੋਰਿੰਓ ਗੰਗ ਵਹਾਈਐ ਦੁਨਿਆਈ ਆਖੈ ਕਿ ਕਿਓਨੁ ॥ [੨੭]ਨਾਨਕ ਈਸਰਿ ਜਗਨਾਥਿ ਉਚਹਦੀ ਵੈਣੁ ਵਿਰਿਕਿਓਨੁ ॥ * [੨੮]ਮਾਧਾਣਾ ਪਰਬਤੁ ਕਰਿ ਨੇਤ੍ਰਿ ਬਾਸਕੁ ਸਬਦਿ ਰਿੜਕਿਓਨੁ ॥ [੨੯]ਚਉਦਹ ਰਤਨ ਨਿਕਾਲਿਅਨੁ ਕਰਿ [੩੦]ਆਵਾਗਉਣੁ ਚਿਲਕਿਓਨੁ ॥ [੩੧]ਕੁਦਰਤਿ ਅਹਿ ਵੇਖਾਲੀਅਨੁ ਜਿਣਿ ਐਵਡ ਪਿਡ ਠਿਣਕਿਓਨੁ ॥ ਲਹਣੇ ਧਰਿਓਨੁ ਛਤ੍ਰੁ ਸਿਰਿ [੩੨]ਅਸਮਾਨਿ ਕਿਆੜਾ ਛਿਕਿਓਨੁ ॥ ਜੋਤਿ ਸਮਾਣੀ ਜੋਤਿ ਮਾਹਿ ਆਪੁ ਆਪੈ ਸੇਤੀ ਮਿਕਿਓਨੁ[੩੩] ॥ ਸਿਖਾਂ ਪੁਤ੍ਰਾਂ [੩੪]ਘੋਖਿ ਕੈ ਸਭ ਉਮਤਿ ਵੇਖਹੁ ਜਿ ਕਿਓਨੁ[੩੫] ॥ ਜਾਂ ਸੁਧੋਸੁ[੩੬] ਤਾਂ ਲਹਣਾ ਟਿਕਿਓਨੁ[੩੭] ॥ ੪ ॥ [੩੮]ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ ॥ ਜਪੁ ਤਪੁ ਸੰਜਮੁ ਨਾਲਿ ਤੁਧੁ [੩੯]ਹੋਰੁ ਮੁਚੁ ਗਰੂਰੁ ॥ ਲਬੁ [੪੦]ਵਿਣਾਹੇ ਮਾਣਸਾ ਜਿਉ ਪਾਣੀ ਬੂਰੁ ॥ ਵਰ੍ਹਿਐ ਦਰਗਹ ਗੁਰੂ ਕੀ ਕੁਦਰਤੀ ਨੂਰੁ ॥ [੪੧]ਜਿਤੁ ਸੁ ਹਾਥ ਨ ਲਭਈ ਤੂੰ ਓਹੁ ਠਰੂਰੁ ॥ ਨਉਨਿਧਿ[੪੨] ਨਾਮੁ ਨਿਧਾਨੁ ਹੈ ਤੁਧੁ ਵਿਚਿ ਭਰਪੂਰੁ ॥ ਨਿੰਦਾ ਤੇਰੀ ਜੋ ਕਰੇ ਸੋ [੪੩]ਵੰਞੈ ਚੂਰੁ ॥ [੪੪]ਨੇੜੈ ਦਿਸੈ ਮਾਤ ਲੋਕ ਤੁਧੁ ਸੁਝੈ ਦੂਰੁ ॥ ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ ॥ ੫ ॥ ਸੋ ਟਿਕਾ ਸੋ ਬੈਹਣਾ[੪੫]

੧ ਖਟੀ ਵਿਚ ; ਭਾਵ ਲੰਗਰ ਦੀ ਆਮਦਨ ਵਿਚ ਤ੍ਰੋਟ ਨਹੀਂ ਆਉਂਦੀ।
੨ ਦਿਤੀ ਦਾਤ।
੩ ਆਪ ਨਾਮ ਦੀ ਦਾਤ ਖਾਂਦੇ ਹਨ ਤੇ ਹੋਰਨਾਂ ਨੂੰ ਖੈਰ (ਦਾਤ) ਦਬ ਕੇ (ਚੰਗੀ ਤਰਾਂ) ਵੰਡਦੇ ਹਨ।
੪ [ਅ. ਅਰਸ਼=ਅਕਾਸ਼ ; ਕਰਸ=ਟਿਕੀ] ਅਕਾਸ਼ ਤੋਂ ਅਤੇ ਸੂਰਜ ਚੰਨ ਦੀ ਟਿਕੀ ਤੋਂ, ਭਾਵ ਈਸ੍ਵਰੀ ਮੰਡਲ ਤੋਂ ਨੂਰ (ਗਿਆਨ) ਝੜਦਾ ਹੈ।
੫ ਜਦ ਗੁਰ (ਨਾਨਕ) ਨੇ ਇਹ ਸਭ ਕਿ ਗੁਰੂ ਅੰਗਦ ਨੂੰ ਗੁਰ ਮੰਨੋ ਫੁਰਮਾ ਦਿਤਾ ਹੈ, ਤਾਂ ਕਿਉਂ ਕੋਈ ਇਸ ਤੋਂ ਮੂੰਹ ਫੇਰੇ ? ਪੁਤਰਾਂ ਨੇ ਹੁਕਮ ਨਾ ਮੰਨਿਆ ; ਕੀਤੇ (ਥਾਪੇ) ਹੋਏ ਪੀਰ ਗੁਰੂ ਅੰਗਦ ਦੇਵ ਤੋਂ ਕੰਨ (ਪਾਸਾ) ਮੋੜ ਲਿਆ। ੬ ਬਾਗ਼ੀ।
੭ ਚੁਕਦੇ ਹਨ ਛਟਾਂ, ਭਾਵ ਪਾਪਾਂ ਦਾ ਭਾਰ ਚੁਕਦੇ ਹਨ।
੮ ਜਿਸ ਗੁਰੂ ਨਾਨਕ ਨੇ ਆਖੀ, ਓਹੋ ਗੁਰੂ ਅੰਗਦ ਨੇ ਕੀਤੀ ਤੇ ਜਿਸ (ਗੁਰੂ ਅੰਗਦ ਨੇ ਕੀਤੀ) ਓਹੋ ਟਿਕਾਇਆ ਗਿਆ, ਭਾਵ ਗਦੀ ਤੇ ਨਿਵਾਜਿਆ ਗਿਆ।
੯ [ਵਟਿਆ, ਖਟਿਆ] ਜਿਤਿਆ। ਲਹਿਣਾ ਜੀ ਅਤੇ ਪੁਤਰਾਂ ਵਿਚੋਂ ਕੌਣ ਹਾਰਿਆ ਤੇ ਕੌਣ ਜਿਤਿਆ ? (ਲਹਿਣਾ ਜੀ ਜਿਤੇ।)
੧੦ ਜਿਸ ਗੁਰੂ ਅੰਗਦ ਨੇ ਹੁਕਮ ਅਨੁਸਾਰ ਕੀਤਾ ਓਹ ਮੰਨਣ ਯੋਗ ਹੋ ਗਿਆ। ਸਾਲ (ਸਾਰ, ਸ੍ਰੇਸ਼ਟ) ਕੌਣ ਹੈ ਸ਼ਾਲੀ (ਚਾਵਲਾਂ) ਅਤੇ ਜਿਵਾਹਾਂ ਵਿਚੋਂ ? ਭਾਵ ਜਿਵੇਂ ਇਹ ਨਿਰਨਾ ਕਰਨਾ ਸੌਖਾ ਹੈ ਤਿਵੇਂ ਗੁਰੂ ਅੰਗਦ ਅਤੇ ਪੁਤਰਾਂ ਵਿਚ ਨਿਰਨਾ ਆਸਾਨ ਹੈ। ਧਰਮ-ਰਾਜਾ ਦੇਵਤਾ ਹੈ ਜੋ ਗਲਾਂ ਲੈ ਕੇ (ਦੋਹਾਂ ਪਾਸਿਆਂ ਦੇ ਗੁਣ ਵੇਖ ਕੇ) ਦਲਾਲੀ (ਦਲੀਲ ਨਾਲ ਇਨਸਾਫ਼) ਕਰਦਾ ਹੈ ਕਿ ਗੁਰੂ ਅੰਗਦ ਬਹੁਤ ਵਡੇ ਹਨ।
੧੧ [ਫ਼ਾ.] ਝਟ। ਜੋ ਸਤਿਗੁਰੂ ਕਹਿੰਦਾ ਹੈ ਓਹੋ ਸਚਾ ਵਾਹਿਗੁਰੂ ਕਰ ਦਿੰਦਾ ਹੈ, ਤੇ ਉਹ ਗਲ ਤੁਰਤ ਹੋ ਜਾਂਦੀ ਹੈ।
੧੨ [ਦੁਹਾਈ] ਐਲਾਨ (ਗੁਰਿਆਈ ਦਾ)।
੧੩ ਕਰਤੇ ਵਾਹਿਗੁਰੂ ਨੇ ਨਿਸਚੇ ਕਰਕੇ ਉਸ ਐਲਾਨ ਦੀ ਪੁਸ਼ਟੀ ਕਰ ਦਿਤੀ (ਦੋਹੀ ਪਕੀ ਕਰ ਦਿਤੀ)।
੧੪ ਜਿਸ ਦੀਆਂ ਸੈਂਕੜੇ ਡਾਲੀਆਂ ਹਨ, ਭਾਵ ਸਾਧ-ਸੰਗਤ ਦਾ ਫੈਲਾਉ ਹੈ।
੧੫ [ਅ.] ਸੰਪ੍ਰਦਾਇ, ਸਿਖ-ਸੰਗਤ।
੧੬ ਜ਼ੰਗਾਲ ਵਾਲਿਆਂ ਦਾ ਜ਼ੰਗ ਲਹਿ ਗਿਆ, ਭਾਵ ਪਾਪੀ ਪਵਿੱਤਰ ਹੋ ਗਏ।
੧੭ ਖਸਮ (ਗੁਰੂ ਨਾਨਕ) ਦੇ ਦਰ ਦੇ ਦਰਵੇਸ਼ (ਗੁਰੂ ਅੰਗਦ) ਨੂੰ ਸਚੇ ਨਾਮ ਦੀ ਲਾਲੀ ਬਾਣੀ (ਬਣੀ) ਹੈ।
੧੮ ਗੁਰੂ ਅੰਗਦ ਜੀ ਦੀ ਪਤਨੀ ਦਾ ਨਾਮ ਹੈ।
੧੯ ਪਤ੍ਰਾਂ ਵਾਲੀ। ਜਿਸਦੀ ਬਹੁਤ ਸੰਘਣੀ ਛਾਉਂ ਹੈ, ਭਾਵ ਜਿਸਦਾ ਲੋਕਾਂ ਨੂੰ ਵਡਾ ਸਹਾਰਾ ਹੈ।
੨੦ ਘਿਉ ਵਾਲੀ। ਗੁਰੂ ਅੰਗਦ ਦੇ ਲੰਗਰ ਵਿਚ ਘਿਉ ਵਾਲੀ ਖੀਰ ਨਿਤ ਹੁੰਦੀ ਹੈ।
੨੧ ਅੰਨਹੀਨ ਫੂਸ ਵਾਂਗ, ਭਾਵ ਜ਼ਰਦ ਰੂ, ਪੀਲੇ ਰੰਗ ਵਾਲੇ। ੨੨ ਗੁਰੂ ਨਾਨਕ ਨਾਲ।
੨੩ ਗੁਰੂ ਅੰਗਦ ਨੇ ਮਰਦਾਂ ਵਾਲੀ ਘਾਲ ਘਾਲੀ।
੨੪ ਮਾਤਾ ਖੀਵੀ ਜੀ ਦਾ ਐਸਾ ਮਾਲਕ ਹੈ ਗੁਰੂ ਅੰਗਦ, ਜਿਸ ਨੇ ਸਾਰੇ ਜਗਤ ਦਾ ਭਾਰ ਚੁਕਿਆ।
੨੫ ਪ੍ਰਿਥਵੀ।
੨੬ ਜਗਤ ਆਖਦਾ ਹੈ ਕਿ ਕੀ ਕੀਤਾ ਹੈ ਗੁਰੂ ਨਾਨਕ ਨੇ ? ਉਲਟੀ ਗੰਗਾ ਵਗਾ ਦਿਤੀ ਹੈ, ਭਾਵ ਚੇਲੇ ਨੂੰ ਰਹਿਰਾਸ ਕੀਤੀ। ਹੋਰਿੰਓ=ਹੋਰ ਪਾਸਿਓਂ।
੨੭ ਗੁਰੂ ਨਾਨਕ ਮਹਾਂ ਪੁਰਸ਼ ਜਗਤ ਦੇ ਨਾਥ ਨੇ ਉਚੀ ਹਦ ਵਾਲਾ ਵੈਣ (ਬਹੁਤ ਉਤਮ ਬਚਨ) ਆਖਿਆ। 'ਈਸਰਿ' ਲਈ ਦੇਖੋ ਪੰ. ੮੫੮, ਨੋਟ ੧੭।
੨੮ ਸੁਰਤ ਰੂਪ ਪਰਬਤ ਦਾ ਮਧਾਣਾ ਕਰਕੇ ਅਤੇ ਇਕਾਗਰਤਾ ਰੂਪ ਬਾਸ਼ਕ ਨਾਗ ਦਾ ਨੇਤ੍ਰਾ ਪਾ ਕੇ ਗੁਰ-ਸ਼ਬਦ ਵਿਚ ਰਿੜਕਣਾ ਪਾਇਆ।
੨੯ ਗੁਣਾਂ ਰੂਪ ਚੌਦਾਂ ਰਤਨ।
੩੦ ਭਾਵ ਸੰਸਾਰ ਨੂੰ ਚਿਲਕਾ (ਪ੍ਰਕਾਸ਼) ਦਿਤਾ।
੩੧ ਇਹੋ ਜੇਹਾ ਕ੍ਰਿਸ਼ਮਾ ਕੀਤਾ ਕਿ ਓਡੇ ਵਡੇ ਸਰੀਰ (ਗੁਰੂ ਅੰਗਦ) ਨੂੰ ਠੋਕ ਵਜਾ ਕੇ ਵੇਖਿਆ।
੩੨ ਅਸਮਾਨ ਤੀਕ ਗਿਚੀ (ਗਰਦਨ) ਖਿਚੀ, ਭਾਵ ਅਕਾਸ਼ ਤਕ ਉਚਿਆ ਕੇ ਲੈ ਗਏ।
੩੩ ਇਕ ਕਰ ਲਿਆ, ਮਿਲਾ ਲਿਆ।
੩੪ ਚੰਗੀ ਤਰਾਂ ਪੜਤਾਲ ਕਰ ਕੇ।
੩੫ ਜੇਹਾ ਕੀਤਾ ਨੇ। ਇਹੋ ਜੇਹਾ ਕੰਮ ਗੁਰੂ ਜੀ ਨੇ ਕੀਤਾ ਹੈ !
੩੬ ਸੋਧਿਆ ਗਿਆ, ਪਰਖਿਆ ਗਿਆ।
੩੭ ਗਦੀ ਦਾ ਟਿਕਾ ਲਾਇਆ, ਗੁਰੂ ਥਾਪਿਆ।
੩੮ ਫੇਰੂ ਦੇ ਪੁਤ, ਭਾਵ ਗੁਰੂ ਅੰਗਦ ਜੀ ਨੇ ਫੇਰ ਖਡੂਰ ਵਿਚ ਆ ਕੇ ਵਾਸਾ ਕੀਤਾ।
੩੯ ਹੋਰ ਸੰਸਾਰ ਨੂੰ ਬਹੁਤ ਹੰਕਾਰ ਹੈ।
੪੦ ਮਨੁਖਾਂ ਨੂੰ ਨਾਸ ਕਰਦਾ ਹੈ।
੪੧ ਜਿਸ ਦਾ ਥਾਹ ਨਹੀਂ ਪਾਇਆ ਜਾਂਦਾ, ਤੂੰ ਉਹ ਸ਼ਾਂਤੀ ਸਮੁੰਦਰ ਹੈਂ।
੪੨ ਦੇਖੋ ਪੰ. ੭੫੦, ਫੁਟ ਨੋਟ‡। ੪੩ ਚੂਰ ਹੁੰਦਾ ਹੈ।
੪੪ ਮਾਤ ਲੋਕ ਨੂੰ ਨੇੜੇ ਦੇ ਪਦਾਰਥ ਦਿਸਦੇ ਹਨ, ਤੈਨੂੰ ਦੂਰ ਭੀ ਸੁਝਦਾ ਹੈ। ੪੫ ਤਖ਼ਤ।

* ਦੇਵਤਿਆਂ ਅਤੇ ਦੈਤਾਂ ਦਾ ਸਮੁੰਦਰ ਨੂੰ ਰਿੜਕ ਕੇ ਚੌਦਾਂ ਰਤਨ ਕਢਣ ਵਾਲਾ ਅਲੰਕਾਰ ਵਰਤਿਆ ਹੈ।

ਸੋਈ ਦੀਬਾਣੁ[1] ॥ [2]ਪਿਊ ਦਾਦੇ ਜੇਵਿਹਾ ਪੋਤਾ ਪਰਵਾਣੁ ॥ ਜਿਨਿ ਬਾਸਕੁ ਨੇਤ੍ਰੈ[3] ਘਤਿਆ ਕਰਿ ਨੇਹੀ ਤਾਣੁ ॥ ਜਿਨਿ ਸਮੁੰਦੁ [4]ਵਿਰੋਲਿਆ ਕਰਿ ਮੇਰੁ ਮਧਾਣੁ ॥ ਚਉਦਹ ਰਤਨ ਨਿਕਾਲਿਅਨੁ ਕੀਤੋਨੁ ਚਾਨਾਣੁ ॥ ਘੋੜਾ ਕੀਤੋ ਸਹਜ[5] ਦਾ ਜਤੁ ਕੀਓ ਪਲਾਣੁ[6] ॥ ਧਣਖੁ ਚੜਾਇਓ ਸਤ ਦਾ ਜਸ ਹੰਦਾ[7] ਬਾਣੁ ॥ ਕਲਿ ਵਿਚਿ ਧੂ ਅੰਧਾਰੁ ਸਾ ਚੜਿਆ [8]ਰੈ ਭਾਣੁ ॥ [9]ਸਤਹੁ ਖੇਤੁ ਜਮਾਇਓ ਸਤਹੁ ਛਾਵਾਣੁ ॥ ਨਿਤ ਰਸੋਈ ਤੇਰੀਐ ਘਿਉ ਮੈਦਾ ਖਾਣੁ[10] ॥ ਚਾਰੇ ਕੁੰਡਾਂ ਸੁਝੀਓਸੁ ਮਨ ਮਹਿ ਸਬਦੁ ਪਰਵਾਣੁ ॥ ਆਵਾਗਉਣੁ ਨਿਵਾਰਿਓ[11] ਕਰਿ ਨਦਰਿ ਨੀਸਾਣੁ ॥ ਅਉਤਰਿਆ[12] ਅਉਤਾਰੁ ਲੈ ਸੋ ਪੁਰਖੁ ਸੁਜਾਣੁ[13] ॥ ਝਖੜਿ ਵਾਉ ਨ ਡੋਲਈ [14]ਪਰਬਤੁ ਮੇਰਾਣੁ ॥ ਜਾਣੈ ਬਿਰਥਾ ਜੀਅ ਕੀ ਜਾਣੀ ਹੂ ਜਾਣੁ ॥ ਕਿਆ ਸਾਲਾਹੀ ਸਚੇ ਪਾਤਿਸਾਹ [15]ਜਾਂ ਤੂ ਸੁਘੜੁ ਸੁਜਾਣੁ ॥ ਦਾਨੁ ਜਿ ਸਤਿਗੁਰ ਭਾਵਸੀ ਸੋ ਸਤੇ[16] ਦ ਣੁ ॥ [17]ਨਾਨਕ ਹੰਦਾ ਛਤ੍ਰੁ ਸਿਰਿ [18]ਉਮਤਿ ਹੈਰਾਣੁ ॥ ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ ॥ ਪਿਊ ਦਾਦੇ ਜੇਵਿਹਾ ਪੋਤ੍ਰਾ ਪਰਵਾਣੁ ॥ ੬ ॥ ਧੰਨੁ ਧੰਨੁ ਰਾਮਦਾਸ ਗੁਰੁ [19]ਜਿਨਿ ਸਿਰਿਆ ਤਿਨੈ ਸਵਾਰਿਆ ॥ ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ ॥ ਸਿਖੀ ਅਤੈ ਸੰਗਤੀ [20]ਪਾਰਬ੍ਰਹਮੁ ਕਰਿ ਨਮਸਕਾਰਿਆ ॥ ਅਟਲੁ ਅਥਾਹੁ ਅਤੋਲੁ ਤੂ ਤੇਰਾ ਅੰਤੁ ਨ ਪਾਰਾਵਾਰਿਆ ॥ ਜਿਨ੍ਹੀ ਤੂੰ ਸੇਵਿਆ [21]ਭਾਉ ਕਰਿ ਸੇ ਤੁਧੁ ਪਾਰਿ ਉਤਾਰਿਆ ॥ ਲਬੁ ਲੋਭੁ ਕਾਮੁ ਕ੍ਰੋਧੁ ਮੋਹੁ ਮਾਰਿ ਕਢੇ ਤੁਧੁ ਸਪਰਵਾਰਿਆ[22] ॥ ਧੰਨੁ ਸੁ ਤੇਰਾ ਥਾਨੁ ਹੈ ਸਚੁ ਤੇਰਾ ਪੈਸਕਾਰਿਆ[23] ॥ ਨਾਨਕੁ ਤੂ ਲਹਣਾ ਤੂ ਹੈ [24]ਗੁਰੁ ਅਮਰੁ ਤੂ ਵੀਚਾਰਿਆ ॥ ਗੁਰੁ ਡਿਠਾ ਤਾਂ ਮਨੁ ਸਾਧਾਰਿਆ[25] ॥ ੭ ॥ [26]ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ ॥ [27]ਆਪੀਨ੍ਹੈ ਆਪੁ ਸਾਜਿਓਨੁ ਆਪੇ ਹੀ ਥੰਮ੍ਹਿ ਖਲੋਆ ॥ ਆਪੇ ਪਟੀ ਕਲਮ ਆਪਿ ਆਪਿ ਲਿਖਣਹਾਰਾ ਹੋਆ ॥ ਸਭ ਉਮਤਿ ਆਵਣ ਜਾਵਣੀ ਆਪੇ ਹੀ ਨਵਾ ਨਿਰੋਆ ॥ ਤਖਤਿ ਬੈਠਾ ਅਰਜਨ ਗੁਰੂ ਸਤਿਗੁਰ ਕਾ ਖਿਵੈ[28] ਚੰਦੋਆ ॥ [29]ਉਗਵਣਹੁ ਤੈ ਆਥਵਣਹੁ ਚਹੁ ਚਕੀ [30]ਕੀਅਨੁ ਲੋਆ ॥ ਜਿਨ੍ਹੀ ਗੁਰੂ ਨ ਸੇਵਿਓ ਮਨਮੁਖਾ ਪਇਆ ਮੋਆ ॥ ਦੂਣੀ ਚਉਣੀ ਕਰਾਮਾਤਿ [31]ਸਚੇ ਕਾ ਸਚਾ ਢੋਆ ॥ ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ ॥ ੮ ॥ *

ਰਾਮਕਲੀ ਬਾਣੀ ਭਗਤਾ ਕੀ † ਕਬੀਰ ਜੀਉ

ੴ ਸਤਿਗੁਰ ਪ੍ਰਸਾਦਿ ॥

‡ਕਾਇਆ ਕਲਾਲਨਿ[32] ਲਾਹਨਿ[33] ਮੇਲਉ[34] ਗੁਰ ਕਾ ਸਬਦੁ ਗੁੜੁ ਕੀਨੁ ਰੇ ॥

੧ ਕਚਹਿਰੀ ।
੨ ਪਿਉ (ਗੁਰੂ ਅੰਗਦ) ਅਤੇ ਦਾਦੇ (ਗੁਰੂ ਨਾਨਕ) ਵਾਕਰ ਪੋਤਰਾ (ਗੁਰੂ ਅਮਰਦਾਸ) ਭੀ ਮੰਨਣ ਜੋਗ ਹੈ ।
੩ ਨੇਤ੍ਰੇ ਦੀ ਥਾਂ । ਬਾਸ਼ਕ ਨਾਗ ਨੂੰ ਨੇਤ੍ਰਾ ਬਣਾ ਕੇ ਪਾਇਆ, ਤਾਣ (ਆਤਮਕ ਬਲ) ਨੂੰ ਨੇਹਣੀ ਬਣਾ ਕੇ ।
੪ ਰਿੜਕਿਆ ਸੁਮੇਰ ਪਰਬਤ ਨੂੰ ਮਧਾਣਾ ਬਣਾ ਕੇ । ਦੇਖੋ ਪਿਛਲੇ ਪੰਨੇ ਦਾ ਫੁਟ ਨੋਟ ।
੫ ਨਿਸ਼ਕਾਮ ਪ੍ਰੇਮ । ਦੇਖੋ ਪੰ. ੯੨੯, ਨੋਟ ੩੦ ।
੬ ਕਾਠੀ ।
੭ ਦਾ ।
੮ ਰੈ=ਕਿਰਣਾਂ ਵਾਲਾ ਭਾਣੁ=ਸੂਰਜ (ਗਿਆਨ ਪ੍ਰਕਾਸ਼ਕ) ।
੯ ਸਤਗੁਣਾਂ ਦਾ ਖੇਤ ਤੇ ਸਤ ਦੀ ਛਾਂਵ ਕੀਤੀ ਹੈ।
੧੦ ਖੰਡ ।
੧੧ ਦੂਰ ਕੀਤਾ ।
੧੨ ਉਤਰ ਆਇਆ ।
੧੩ ਸਿਆਣਾ ।
੧੪ ਸੁਮੇਰ ਪਰਬਤ ਦੀ ਤਰਾਂ ਅਹਿੱਲ ।
੧੫ ਜਦੋਂ ਤੂੰ ਸਭ ਕੁਝ ਆਪ ਜਾਨਣਹਾਰ ਹੈਂ ।
੧੬ ਸਤੇ ਭ੍ਰਮ ਨੂੰ ।
੧੭ ਗੁਰੂ ਨਾਨਕ ਜੀ ਵਾਲਾ ।
੧੮ ਸਿਖ ਸੰਗਤ ਅਸਚਰਜ ਹੁੰਦੀ ਹੈ ।
੧੯ ਜਿਸ ਹਰੀ ਨੇ ਸਿਰਜਿਆ ਉਸੇ ਨੇ ਗੁਰੂ ਰਾਮਦਾਸ ਨੂੰ ਸਵਾਰਿਆ (ਵਡਿਆਈ ਦਿਤੀ)।
੨੦ ਵਾਹਿਗੁਰੂ ਦਾ ਰੂਪ ਜਾਣ ਕੇ ।
੨੧ ਪਿਆਰ ਨਾਲ ।
੨੨ ਪਰਵਾਰ ਸਮੇਤ (ਕਾਮਾਦਿਕ ਦੇ ਵਿਸ਼ੇ ਵਿਕਾਰ ਪਰਵਾਰ ਹਨ) ।
੨੩ [ਡਾ. ਪੇਸ਼ਕਾਰਾ ; ਕਿਸੇ ਵਡੇ ਆਦਮੀ ਦੇ ਆਗਮਨ ਉਤੇ ਜੋ ਜਲੂਸ, ਵਾਜੇ ਗਾਜੇ ਨਾਲ ਇਕਤ੍ਰ ਕੀਤੀ ਜਾਂਦੀ ਹੈ] ਪਸਾਰਾ ।
੨੪ ਗੁਰੂ ਅਮਰਦਾਸ ।
੨੫ ਆਸਰੇ ਵਾਲਾ ਹੋਇਆ ।
੨੬ ਪਹਿਲੇ ਚਾਰ ਗੁਰੂਆਂ ਨੇ ਆਪਣੇ ੨ ਸਮੇਂ ਵਿਚ ਪ੍ਰਕਾਸ਼ ਕੀਤਾ ਅਤੇ ਪੰਜਵਾਂ (ਗੁਰੂ ਅਰਜਨ ਦੇਵ) ਵੀ ਉਨ੍ਹਾਂ ਦਾ ਰੂਪ ਹੋਇਆ ।
੨੭ ਆਪਣੇ ਆਪ ਨੂੰ ਆਪ ਨੇ ਹੀ ਬਣਾਇਆ । ਇਥੇ ਵਡਿਆਈ ਕਰਦਿਆਂ ਓਹਨਾਂ ਨੂੰ ਰਬ ਕਰਕੇ ਲਿਖਿਆ ਹੈ ।
੨੮ ਚਮਕਦਾ ਹੈ ।
੨੯ ਚੜ੍ਹਦੇ ਤੋਂ ਲਹਿੰਦੇ ਤਕ (ਸਾਰੇ ਜਗਤ ਵਿਚ) ।
੩੦ ਪ੍ਰਕਾਸ਼ ਕੀਤਾ ।
੩੧ ਸਰੇ ਵਾਹਿਗੁਰੂ ਦੀ ਇਹ ਸਤੀ ਛੋਟਾ ਹੈ ਕਿ ਤੇਰੀ ਦੂਣੀ ਚੌਣੀ ਕਰਾਮਾਤ ਹੈ ।
੩੨ ਸ਼ਰਾਬ ਕਢਣ ਦੀ ਮੱਟੀ ।
੩੩ ਸਮਿਗਰੀ (ਗੁੜ ਸਕ ਆਦਿਕ ਜੋ ਅਗੇ ਬਿਆਨ ਕੀਤੇ ਹਨ) ।
੩੩ ਤ੍ਰਿਡੰਡੀ ।‡ ਲਾਹਣ ਕਿਹੜੀ ਪਾਵਾਂ ? ਇਸ ਦਾ ਉਤਰ ਵੇਰਵੇ ਨਾਲ ਅਗੇ ਦਿਤਾ ਹੈ । ਗੁਰ-ਸ਼ਬਦ ਗੁੜ ਹੈ, ਇਤਿ ਆਦਿਕ ।

---

* ਏਥੇ ਪੰਜ ਗੁਰੂ ਸਾਹਿਬਾਨ ਦੀ ਸਿਫ਼ਤ ਦਿਤੀ ਹੈ । ਸ਼ਹਿਰ ਰਾਵਲਪਿੰਡੀ ਵਿਚ ਧਰਮਸਾਲ ਭਾਈ ਬੂਟਾ ਸਿੰਘ ਜੀ ਦੀ ਵਿਚ ਇਕ ਪੁਰਾਤਨ ਬੀੜ ਹੈ, ਜਿਸ ਵਿਚ ਛੀਵੇਂ ਪਾਤਸ਼ਾਹ ਜੀ ਦੀ ਸਿਫ਼ਤ ਵਿਚ ਵੀ ਪਉੜੀ ਲਿਖੀ ਹੈ ।

† ਦੇਖੋ ਪੰ. ੭੯੨, ਫੁਟ ਨੋਟ † ।

‡ ਪਹਿਲਿਆਂ ਦੋਹਾਂ ਸ਼ਬਦਾਂ ਵਿਚ ਸ਼ਰਾਬ ਕਢਣ ਦਾ ਅਲੰਕਾਰ ਲੈ ਕੇ ਹਰੀ-ਰਸ ਦਾ ਜ਼ਿਕਰ ਕਰਦੇ ਹਨ ।

ਤ੍ਰਿਸਨਾ ਕਾਮੁ ਕ੍ਰੋਧੁ ਮਦ[੧] ਮਤਸਰ[੨] ਕਾਟਿ ਕਾਟਿ ਕਸੁ[੩] ਦੀਨੁ ਰੇ ॥੧॥ ਕੋਈ ਹੈ ਰੇ ਸੰਤੁ [੪]ਸਹਜ ਸੁਖ ਅੰਤਰਿ ਜਾ ਕਉ ਜਪੁ ਤਪੁ ਦੇਉ ਦਲਾਲੀ[੫] ਰੇ॥ [੬]ਏਕ ਬੂੰਦ ਭਰਿ ਤਨੁ ਮਨੁ ਦੇਵਉ [੭]ਜੋ ਮਦੁ ਦੇਇ ਕਲਾਲੀ ਰੇ ॥ ੧ ॥ ਰਹਾਉ ॥ [੮]ਭਵਨ ਚਤੁਰ ਦਸ ਭਾਠੀ ਕੀਨੀ [੯]ਬ੍ਰਹਮ ਅਗਨਿ ਤਨਿ ਜਾਰੀ ਰੇ ॥ ਮੁਦ੍ਰਾ[੧੦] ਮਦਕ[੧੧] ਸਹਜ ਧੁਨਿ ਲਾਗੀ ਸੁਖਮਨ ਪੋਚਨਹਾਰੀ ਰੇ ॥ ੨ ॥ ਤੀਰਥ ਬਰਤ ਨੇਮ ਸੁਚਿ ਸੰਜਮ ਰਵਿ[੧੨] ਸਸਿ[੧੩] [੧੪]ਗਹਨੈ ਦੇਉ ਰੇ॥ ਸੁਰਤਿ ਪਿਆਲ ਸੁਧਾਰਸੁ[੧੫] ਅੰਮ੍ਰਿਤੁ ਏਹੁ ਮਹਾ ਰਸੁ ਪੇਉ ਰੇ ॥ ੩ ॥ ਨਿਝਰ[੧੬] ਧਾਰ ਚੁਐ ਅਤਿ ਨਿਰਮਲ ਇਹ ਰਸ ਮਨੂਆ[੧੭] ਰਾਤੋ ਰੇ ॥ ਕਹਿ ਕਬੀਰ ਸਗਲੇ ਮਦ ਛੂਛੇ[੧੮] ਇਹੈ ਮਹਾ ਰਸੁ ਸਾਚੋ ਰੇ ॥ ੪ ॥ ੧ ॥ ਗੁੜੁ ਕਰਿ ਗਿਆਨੁ ਧਿਆਨੁ ਕਰਿ ਮਹੂਆ[੧੯] [੨੦]ਭਉ ਭਾਠੀ ਮਨ ਧਾਰਾ ॥ [੨੧]ਸੁਖਮਨ ਨਾਰੀ ਸਹਜ ਸਮਾਨੀ ਪੀਵੈ ਪੀਵਨਹਾਰਾ ॥੧॥ ਅਉਧੂ[੨੨] ਮੇਰਾ ਮਨੁ ਮਤਵਾਰਾ ॥ [੨੩]ਉਨਮਦ ਚਢਾ ਮਦਨ ਰਸੁ ਚਾਖਿਆ ਤ੍ਰਿਭਵਨ ਭਇਆ ਉਜਿਆਰਾ ॥ ੧ ॥ ਰਹਾਉ ॥ [੨੪]ਦੁਇ ਪੁਰ ਜੋਰਿ ਰਸਾਈ ਭਾਠੀ ਪੀਉ ਮਹਾ ਰਸੁ ਭਾਰੀ ॥ ਕਾਮੁ ਕ੍ਰੋਧੁ ਦੁਇ ਕੀਏ ਜਲੇਤਾ[੨੫] ਛੂਟਿ ਗਈ ਸੰਸਾਰੀ ॥੨॥ ਪ੍ਰਗਟ ਪ੍ਰਗਾਸ ਗਿਆਨ [੨੬]ਗੁਰ ਗੰਮਿਤ ਸਤਿਗੁਰ ਤੇ ਸੁਧਿ ਪਾਈ॥ ਦਾਸੁ ਕਬੀਰੁ ਤਾਸੁ[੨੭] ਮਦ ਮਾਤਾ [੨੮]ਉਚਕਿ ਨ ਕਬਹੂ ਜਾਈ ॥੩॥੨॥ *॥ ਤੂੰ ਮੇਰੋ ਮੇਰੁ[੨੯] ਪਰਬਤੁ ਸੁਆਮੀ ਓਟ ਗਹੀ ਮੈ ਤੇਰੀ॥ ਨਾ ਤੁਮ ਡੋਲਹੁ ਨਾ ਹਮ ਗਿਰਤੇ ਰਖਿ ਲੀਨੀ ਹਰਿ ਮੇਰੀ ॥ ੧ ॥ [੩੦]ਅਬ ਤਬ ਜਬ ਕਬ ਤੁਹੀ ਤੁਹੀ॥ ਹਮ [੩੧]ਤੁਅ ਪਰਸਾਦ ਸੁਖੀ ਸਦ ਹੀ ॥ ੧ ॥ ਰਹਾਉ ॥ ਤੋਰੇ ਭਰੋਸੇ ਮਗਹਰ[੩੨] ਬਸਿਓ ਮੇਰੇ ਤਨ ਕੀ ਤਪਤਿ ਬੁਝਾਈ ॥ ਪਹਿਲੇ ਦਰਸਨੁ ਮਗਹਰ ਪਾਇਓ ਫੁਨਿ ਕਾਸੀ ਬਸੇ ਆਈ॥੨॥ [੩੩]ਜੈਸਾ ਮਗਹਰੁ ਤੈਸੀ ਕਾਸੀ ਹਮ ਏਕੈ ਕਰਿ ਜਾਨੀ॥ ਹਮ ਨਿਰਧਨ ਜਿਉ ਇਹੁ ਧਨੁ ਪਾਇਆ [੩੪]ਮਰਤੇ ਫੂਟਿ ਗੁਮਾਨੀ॥੩॥ ਕਰੈ ਗੁਮਾਨੁ ਚੁਭਹਿ ਤਿਸੁ ਸੂਲਾ ਕੋ ਕਾਢਨ ਕਉ ਨਾਹੀ ॥ [੩੫]ਅਜੈ ਸੁ ਚੋਭ ਕਉ ਬਿਲਲ ਬਿਲਾਤੇ ਨਰਕੇ ਘੋਰ ਪਚਾਹੀ ॥ ੪ ॥ ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ[੩੬]॥ ਹਮ ਕਾਹੂ ਕੀ ਕਾਣਿ[੩੭] ਨ ਕਢਤੇ [੩੮]ਅਪਨੇ ਗੁਰ ਪਰਸਾਦੇ ॥ ੫ ॥ ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ[੩੯] ॥ ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥੬॥੩ †॥ [੪੦]ਸੰਤਾ ਮਾਨਉ ਦੂਤਾ ਡਾਨਉ ਇਹ ਕੁਟਵਾਰੀ ਮੇਰੀ॥ [੪੧]ਦਿਵਸ ਰੈਨਿ ਤੇਰੇ ਪਾਉ ਪਲੋਸਉ ਕੇਸ ਚਵਰ ਕਰਿ ਫੇਰੀ ॥ ੧ ॥ ਹਮ ਕੂਕਰ[੪੨] ਤੇਰੇ ਦਰਬਾਰਿ ॥ ਭਉਕਹਿ ਆਗੈ ਬਦਨੁ[੪੩] ਪਸਾਰਿ ॥ ੧ ॥ ਰਹਾਉ ॥ [੪੪]ਪੂਰਬ ਜਨਮ ਹਮ ਤੁਮ੍ਹਰੇ ਸੇਵਕ

੧ ਹੰਕਾਰ ।
੨ ਈਰਖਾ ।
੩ ਸੱਕ । ਕਾਮਾਦਿ ਨੂੰ ਕਟ ੨ ਕੇ ਸੱਕਾਂ ਦੀ ਥਾਂ ਪਾਜ਼ਿ ।
੪ ਦੇਖੋ ਪੰ. ੭੯੧, ਨੋਟ ੨੧ ।
੫ ਬਦਲੇ ਵਿਚ, ਵਟਾਂਦਰੇ ਵਿਚ ।
੬ ਇਕ ਢੂੰਹ ਭਰ ਲਈ ।
੭ ਜਿਹੜਾ ਕੋਈ ਅੰਸੋ ਮੱਟ ਦੀ ਸ਼ਰਾਬ ਦੇਵੇ । ਕਲਾਲੀ=ਸ਼ਰਾਬ ਦੀ ਮੱਟੀ ।
੮ ਚੌਧਾਂ ਭਵਨ (ਸੰਸਾਰ) ਦੀ ਭਠੀ ਬਣਾਈ ਹੈ ।
੯ ਤਨ ਅੰਦਰ ਵਾਹਿਗੁਰੂ ਦੀ ਜੋਤ ਦਾ ਪ੍ਰਕਾਸ਼ ਕਰਨਾ, ਇਹ ਅੱਗ ਬਾਲੀ ਹੈ ਭੱਠੀ ਹੇਠ ।
੧੦ ਮੁੰਦਣ ਵਾਲਾ ਡਟਾ ਮਟਕੀ ਨੂੰ ਉਪਰੋਂ ਮੁੰਦਣਾ, ਤਾਂ ਜੋ ਮਦ ਉਡੇ ਨਾ, ਸਗੋਂ ਨਾਲ ਦੇ ਰਾਹੀਂ ਭਬਕੇ ਵਿਚ ਅਪੜੇ ।
੧੧ ਨਾਲ । ਸ਼ਰਾਬ ਦਾ ਮੁੰਦਣਾ ਕਿ ਨਾਲ ਰਾਹੀਂ ਲੰਘੇ, ਇਹ ਹੈ ਕਿ ਸਹਜ ਵਿਚ ਧੁਨ ਲਗ ਗਈ ਹੈ ਅਤੇ ਸੁਖਮਨਾ ਪੋਚਾ ਦੇਣ ਵਾਲੀ (ਉਹ ਲੀਰ ਹੈ ਜੋ ਨਾਲ ਨੂੰ ਠੰਢਿਆਂ ਕਰਨ ਲਈ ਉਪਰ ਰਖੀਦੀ ਹੈ, ਇਸ ਤਰਾਂ ਨਾਲ ਪਾਟਦੀ ਨਹੀਂ)। ਇਥੇ ਸੁਖਮਨਾ ਇਕਾਗਰਤਾ ਲਈ ਵਰਤਿਆ ਹੈ । ਦੇਖੋ ਪੰ. ੬੬੩, ਨੋਟ ੨੧ ।
੧੨ ਇੜਾ ਸੁਰ ।
੧੩ ਪਿੰਗਲਾ ਸੁਰ ।
੧੪ ਇਹ ਸਭ ਕੁਝ ਗਹਿਣੇ (ਗਿਰਵੀ) ਕਰ ਦੇਵਾਂ ਉਸ ਸ਼ਰਾਬ ਲਈ ।
੧੫ ਅੰਮ੍ਰਿਤ । ੧੬ ਇਕ ਰਸ ।
੧੭ ਮਨ ।
੧੮ ਥੋਥੇ, ਫੋਕਟ ।
੧੯ ਇਕ ਬ੍ਰਿਛ ਜਿਸ ਦੇ ਫੁੱਲਾਂ ਦੀ ਸ਼ਰਾਬ ਬਣਦੀ ਹੈ ।
੨੦ ਭਉ ਹਰੀ ਦਾ ਮਨ ਵਿਚ ਧਾਰਨਾ, ਇਹ ਭੱਠੀ ਹੈ ।
੨੧ ਸੁਖਮਨਾ ਭਾਵ ਇਕਾਗਰਤਾ ਨਾਲੀ ਹੈ ਜੋ ਸਹਜ ਵਿਚ ਸਮਾ ਗਈ ਹੈ । ਇਥੇ 'ਨਾਰੀ' ਦੋਹਾਂ ਅਰਥਾਂ ਵਿਚ ਵਰਤੀ ਹੈ । ਦੇਖੋ ਪੰ. ੬੬੩, ਨੋਟ ੨੧ ।
੨੨ ਹੇ ਯੋਗੀ !
੨੩ ਮਸਤੀ ਚੜ੍ਹੀ ਹੈ, ਜਦ ਇਸ ਮਦਨ (ਅਨੰਦੀ) ਰਸ ਨੂੰ ਚਖਿਆ ਹੈ, ਅਤੇ (ਬਜਾਏ ਬੇਹੋਸ਼ੀ ਦੇ) ਤਿਨਾਂ ਭਵਨਾਂ ਦਾ ਚਾਨਣਾ ਹੋ ਗਿਆ ਹੈ ।
੨੪ ਧਰਤੀ ਤੇ ਅਕਾਸ਼ ਰੂਪ ਪੁੜਾਂ ਨੂੰ ਜੋੜ ਕੇ ਭੱਠੀ ਬਣਾਈ ਹੈ, ਭਾਵ ਸੰਸਾਰ ਦੀ ਸਾਰੀ ਅਸਲੀਅਤ ਨੂੰ ਬੁਝਣਾ ਇਹ ਭੱਠੀ ਕੀਤੀ ਹੈ ।
੨੫ ਬਾਲਣ । ੨੬ ਗੁਰੂ ਪਾਸ ਗਿਆਂ ।
੨੭ ਉਸ ਹਰੀ ਦੇ ।
੨੮ ਜੋ ਕਦੀ ਉਤਰਦਾ ਹੀ ਨਹੀਂ ।
੨੯ ਪਰਬਤ ।
੩੦ ਹੁਣ, ਪਿਛੇ ਤੇ ਅਗੋਂ, ਭਾਵ ਸਦਾ ।
੩੧ ਤੇਰੀ ਕਿਰਪਾ ਨਾਲ ।
੩੨ ਸ਼ਹਿਰ ਦਾ ਨਾਮ ਹੈ । ਇਸ ਸ਼ਹਿਰ ਬਾਬਤ ਇਹ ਭਰਮ ਸੀ ਕਿ ਜੋ ਇਥੇ ਮਰਦਾ ਹੈ ਉਹ ਖੋਤੇ ਦੀ ਜੂਨ ਵਿਚ ਪੈਂਦਾ ਹੈ ਅਤੇ ਕਾਂਸ਼ੀ ਵਿਚ ਮਰਨ ਵਾਲਾ ਸੁਰਗ ਨੂੰ ਜਾਂਦਾ ਹੈ । ਦੇਖੋ ਪੰ. ੩੨੬, ਫੁਟ ਨੋਟ * ।
੩੩ ਦੇਖੋ ਪੰ. ੩੨੬, ਨੋਟ ੧੬ ।
੩੪ ਹੰਕਾਰੀ ਫੁਟ ਮਰਦੇ ਹਨ ।
੩੫ ਇਸ ਜਨਮ ਵਿਚ ਵੀ ਉਸ ਰੋਗ ਨਾਲ ਰੋਂਦੇ ਫਿਰਦੇ ਹਨ ਤੇ ਅਗੇ ਜਾ ਕੇ ਘੋਰ ਨਰਕ ਵਿਚ ਸੜਨ ਗੇ ।
੩੬ ਰੰਦੀ ਕੀਤੇ, ਖ਼ਿਆਲ ਹੀ ਛੱਡ ਦਿਤਾ ।
੩੭ ਮੁਥਾਜੀ ।
੩੮ ਆਪਣੇ ਗੁਰੂ ਦੀ ਕਿਰਪਾ ਦੇ ਆਸਰੇ ।
੩੯ [ਜਿਸ ਦੇ ਹਥ ਵਿਚ ਧਰਤੀ ਹੈ, ਵਿਸ਼ਨੂੰ] ਵਾਹਿਗੁਰੂ ।
੪੦ ਸੰਤਾਂ ਨੂੰ ਆਦਰ ਦਿੰਦਾ ਹਾਂ ਅਤੇ ਦੂਤਾਂ ਦੁਸ਼ਟਾਂ ਨੂੰ ਡੰਨ ਦਿੰਦਾ ਹਾਂ, ਇਹ ਮੇਰੀ ਕੋਤਵਾਲੀ (ਕੋਤਵਾਲ ਹੋਣ ਦਾ ਫ਼ਰਜ਼) ਹੈ ।
੪੧ ਦਿਨ ਰਾਤ ਤੇਰੇ ਚਰਨ ਮਲਦਾ ਹਾਂ, ਅਤੇ ਕੇਸਾਂ ਦੀ ਚੌਰ ਬਣਾ ਕੇ ਫੇਰਦਾ ਹਾਂ ।
੪੨ ਕੁੱਤੇ ।
੪੩ [ਸੰ. ਵਦਨ] ਮੂੰਹ । ਮੂੰਹ ਅੱਗੇ ਲੰਮਾ ਕਰ ਕੇ ਭਉਂਕਦੇ ਹਾਂ ।
੪੪ ਪਿਛਲੇ ਜਨਮ ਤੋਂ ਤੇਰੇ ਸੇਵਕ ਹਾਂ ; ਹੁਣ ਤਾਂ (ਇਸ ਜਨਮ ਵਿਚ) ਹਟਣ ਨਹੀਂ ਹੁੰਦਾ ।

---

* ਹਰੀ ਜਿਹਾ ਬਲੀ ਜਿਸ ਦਾ ਆਸਰਾ ਹੋਵੇ ਉਸਨੂੰ ਕੋਈ ਡਰ ਨਹੀਂ ; ਉਹ ਮਾੜੀ ਥਾਂ ਜਾਂ ਚੰਗੀ ਥਾਂ ਜਿਥੇ ਭੀ ਹੋਵੇ ਮੁਕਤ ਹੈ । ਉਸ ਨੂੰ ਨਰਕ ਦਾ ਡਰ ਨਹੀਂ ਤੇ ਸੁਰਗ ਦੀ ਇਛਾ ਨਹੀਂ, ਕਿਉਂਕਿ ਉਸ ਨੇ ਨਰਕਾਂ ਵਿਚ ਲਿਜਾਣ ਵਾਲੀ ਹਉਮੈ ਛਡ ਦਿਤੀ ਹੈ ਅਤੇ ਹਰੀ ਜਹੇ ਸ਼ਹਨਸ਼ਾਹ ਦਾ ਮੇਲੀ ਹੋ ਜਾਣ ਕਰਕੇ ਉਸ ਨੂੰ ਸੁਰਗ ਦੀ ਲੋੜ ਨਹੀਂ ਰਹੀ ।

† ਕਬੀਰ ਜੀ ਆਪਣੇ ਆਪ ਨੂੰ ਹਰੀ ਦਾ ਸੇਵਕ ਸਮਝ ਕੇ ਆਪਣੀ ਜ਼ਿੰਦਗੀ ਦਾ ਮਿਸ਼ਨ ਦਸਦੇ ਹਨ ਕਿ ਮੈਂ ਹਰੀ ਦੀ ਫ਼ੌਜ ਦਾ ਸਿਪਾਹੀ ਹਾਂ, ਜਿਸ ਦਾ ਕੰਮ ਹੈ ਹਰੀ ਦੇ ਭਗਤਾਂ ਦੀ ਸੇਵਾ ਕਰਨੀ ਅਤੇ ਅਧਰਮੀ ਅਨਾੜੀਆਂ ਦਾ ਮੂੰਹ ਤੋੜਨਾ । ਮੈਨੂੰ ਹਰੀ ਨੇ ਨਾਮ ਦੀ ਦਾਤ ਬਖ਼ਸ਼ੀ ਹੈ, ਜੋ ਮੈਂ ਸੰਸਾਰ ਵਿਚ ਵੰਡਣਾ ਚਾਹੁੰਦਾ ਹਾਂ, ਪਰ ਲੈਂਦਾ ਕੋਈ ਵਿਰਲਾ ਹੀ ਹੈ ।

ਅਬ ਤਉ ਮਿਟਿਆ ਨ ਜਾਈ ॥ ਤੇਰੇ ਦੁਆਰੈ [1]ਧੁਨਿ ਸਹਜ ਕੀ ਮਾਥੈ ਮੇਰੇ ਦਗਾਈ[2] ॥੨॥ [3]ਦਾਗੇ ਹੋਹਿ ਸੁ ਰਨ ਮਹਿ ਜੂਝਹਿ ਬਿਨੁ ਦਾਗੇ ਭਗਿ ਜਾਈ॥ ਸਾਧੂ ਹੋਇ ਸੁ ਭਗਤਿ ਪਛਾਨੈ ਹਰਿ ਲਏ ਖਜਾਨੈ ਪਾਈ ॥ ੩ [4]ਕੋਠਰੇ ਮਹਿ ਕੋਠਰੀ ਪਰਮ ਕੋਠੀ ਬੀਚਾਰਿ॥ ਗੁਰਿ ਦੀਨੀ ਬਸਤੁ[5] ਕਬੀਰ ਕਉ ਲੇਵਹੁ ਬਸਤੁ ਸਮ੍ਹਾਰਿ[6]॥ ੪ ॥ ਕਬੀਰਿ ਦੀਈ ਸੰਸਾਰ ਕਉ ਲੀਨੀ ਜਿਸੁ ਮਸਤਕਿ ਭਾਗੁ ॥ ਅੰਮ੍ਰਿਤ ਰਸੁ ਜਿਨਿ ਪਾਇਆ [7]ਥਿਰੁ ਤਾ ਕਾ ਸੋਹਾਗੁ ॥ ੫ ॥ ੪ * ॥ [8]ਜਿਹ ਮੁਖ ਬੇਦੁ ਗਾਇਤ੍ਰੀ ਨਿਕਸੈ ਸੋ ਕਿਉ ਬ੍ਰਹਮਨੁ ਬਿਸਰੁ ਕਰੈ ॥ ਜਾ ਕੈ ਪਾਇ[9] ਜਗਤ ਸਭੁ ਲਾਗੈ ਸੋ ਕਿਉ ਪੰਡਿਤੁ ਹਰਿ ਨ ਕਹੈ ॥ ੧ ॥ ਕਾਹੇ ਮੇਰੇ ਬਾਮ੍ਹਨ ਹਰਿ ਨ ਕਹਹਿ ॥ ਰਾਮੁ ਨ ਬੋਲਹਿ ਪਾਡੇ ਦੋਜਕੁ ਭਰਹਿ ॥ ੧ ॥ ਰਹਾਉ ॥ [10]ਆਪਨ ਊਚ ਨੀਚ ਘਰਿ ਭੋਜਨੁ ਹਠੇ ਕਰਮ ਕਰਿ ਉਦਰੁ ਭਰਹਿ ॥ [11]ਚਉਦਸ ਅਮਾਵਸ ਰਚਿ ਰਚਿ ਮਾਂਗਹਿ ਕਰ ਦੀਪਕੁ ਲੈ ਕੂਪ ਪਰਹਿ ॥ ੨ ॥ [12]ਤੂੰ ਬ੍ਰਹਮਨੁ ਮੈ ਕਾਸੀ ਕ ਜੁਲਹਾ ਮੁਹਿ ਤੋਹਿ ਬਰਾਬਰੀ ਕੈਸੇ ਕੈ ਬਨਹਿ ॥ ਹਮਰੇ ਰਾਮਨਾਮ ਕਹਿ ਉਬਰੇ[13] ਬੇਦ ਭਰੋਸੇ ਪਾਂਡੇ ਡੂਬਿ ਮਰਹਿ ॥ ੩ ॥ ੫ † ॥ ਤਰਵਰੁ[14] ਏਕੁ ਅਨੰਤ ਡਾਰ ਸਾਖਾ ਪੁਹਪ[15] ਪਤ੍ਰ[16] ਰਸ ਭਰੀਆ ॥ ਇਹ ਅੰਮ੍ਰਿਤ ਕੀ ਬਾੜੀ[17] ਹੈ ਰੇ [18]ਤਿਨਿ ਹਰਿ ਪੂਰੈ ਕਰੀਆ ॥੧॥ ਜਾਨੀ ਜਾਨੀ ਰੇ ਰਾਜਾ ਰਾਮ ਕੀ ਕਹਾਨੀ ॥ ਅੰਤਰਿ ਜੋਤਿ ਰਾਮ ਪਰਗਾਸਾ ਗੁਰਮੁਖਿ[19] ਬਿਰਲੈ[20] ਜਾਨੀ ॥੧॥ ਰਹਾਉ॥ [21]ਭਵਰੁ ਏਕੁ ਪੁਹਪ ਰਸ ਬੀਧਾ ਬਾਰਹ ਲੇ ਉਰ ਧਰਿਆ ॥ ਸੋਰਹ ਮਧੇ ਪਵਨੁ ਝਕੋਰਿਆ ਆਕਾਸੇ ਫਰੁ ਫਰਿਆ ॥ ੨ ॥ [22]ਸਹਜ ਸੁੰਨਿ ਇਕੁ ਬਿਰਵਾ ਉਪਜਿਆ ਧਰਤੀ ਜਲਹਰੁ ਸੋਖਿਆ ॥ ਕਹਿ ਕਬੀਰ ਹਉ ਤਾ ਕਾ ਸੇਵਕੁ ਜਿਨਿ ਇਹੁ ਬਿਰਵਾ ਦੇਖਿਆ ॥ ੩ ॥ ੬ ‡ ॥ ਮੁੰਦ੍ਰਾ ਮੋਨਿ ਦਇਆ ਕਰਿ ਝੋਲੀ ਪਤ੍ਰ ਕਾ[23] ਕਰਹੁ ਬੀਚਾਰੁ ਰੇ ॥ ਖਿੰਥਾ[24] ਇਹੁ ਤਨੁ ਸੀਅਉ ਅਪਨਾ ਨਾਮੁ ਕਰਉ ਆਧਾਰੁ[25] ਰੇ ॥੧॥ ਐਸਾ ਜੋਗੁ ਕਮਾਵਹੁ ਜੋਗੀ ॥ [26]ਜਪ ਤਪ ਸੰਜਮੁ ਗੁਰਮੁਖਿ ਭੋਗੀ ॥ ੧ ॥ ਰਹਾਉ ॥ ਬੁਧਿ ਬਿਭੂਤਿ[27] ਚਢਾਵਉ ਅਪੁਨੀ ਸਿੰਗੀ ਸੁਰਤਿ ਮਿਲਾਈ॥ ਕਰਿ ਬੈਰਾਗੁ ਫਿਰਉ [28]ਤਨਿ ਨਗਰੀ ਮਨ ਕੀ ਕਿੰਗੁਰੀ ਬਜਾਈ ॥੨॥ [29]ਪੰਚ ਤਤੁ ਲੈ ਹਿਰਦੈ ਰਾਖਹੁ ਰਹੈ ਨਿਰਾਲਮ ਤਾੜੀ॥ ਕਹਤੁ ਕਬੀਰੁ ਸੁਨਹੁ ਰੇ ਸੰਤਹੁ ਧਰਮੁ ਦਇਆ ਕਰਿ ਬਾੜੀ[30] ॥ ੩ ॥ ੭ § ॥ ਕਵਨ ਕਾਜ ਸਿਰਜੇ[31] ਜਗ ਭੀਤਰਿ [32]ਜਨਮਿ ਕਵਨ ਫਲੁ ਪਾਇਆ ॥ ਭਵਨਿਧਿ[33] ਤਰਨ ਤਾਰਨ ਚਿੰਤਾਮਨਿ[34] ਇਕ ਨਿਮਖ ਨ ਇਹੁ ਮਨੁ ਲਾਇਆ॥ ੧ ॥ ਗੋਬਿੰਦ ਹਮ ਐਸੇ ਅਪਰਾਧੀ॥ ਜਿਨਿ ਪ੍ਰਭਿ ਜੀਉ ਪਿੰਡੁ[35] ਥਾ ਦੀਆ

੧ ਦੇਖੋ ਪੰ. ੭੩੦, ਨੋਟ ੧੮ ।
੨ ਤਤੇ ਲੋਹੇ ਨਾਲ ਕੀਤਾ ਹੋਇਆ ਦਾਗ. ਗੁਲਾਮ ਹੋਣ ਦਾ ਚਿੰਨ੍ਹ । ਤੇਰਾ ਹੋਣ ਦਾ ਨਿਸ਼ਾਨ ਹੈ ।
੩ ਜਿਨ੍ਹਾਂ ਉਤੇ ਆਪਣੇ ਮਾਲਕ ਦੇ ਸਿਪਾਹੀ ਹੋਣ ਦਾ ਨਿਸ਼ਾਨ ਲਗਾ ਹੁੰਦਾ ਹੈ, ਉਹੋ (ਮਾਲਕ ਦੇ ਪਖੀ ਹੋ ਕੇ) ਜੰਗ ਵਿਚ ਲੜਦੇ ਹਨ ; ਪਰ ਜਿਹੜੇ ਇਸ ਨਿਸ਼ਾਨ ਤੋਂ ਵਿਰਵੇ ਹੁੰਦੇ ਹਨ (ਨਿਰੀਆਂ ਖੁਲ੍ਹੀਆਂ ਦਾੜ੍ਹਾਂ ਹੁੰਦੀਆਂ ਹਨ) ਓਹ ਔਖ ਪੈਣ ਤੇ ਭਜ ਜਾਂਦੇ ਹਨ ।
੪ ਸਰੀਰ ਕੋਠੇ ਵਿਚ ਹਿਰਦੇ ਰੂਪ ਕੋਠੀ ਹੈ ਜੋ ਵਿਚਾਰ ਦੁਆਰਾ ਪਰਮ ਕੋਠੀ ਹੋ ਗਈ ਹੈ ।
੫ ਨਾਮ ਵਸਤੂ ।
੬ ਸਮ੍ਹਾਲ ਕੇ, ਸਾਂਭ ਕੇ ।
੭ ਉਸ ਦਾ ਸੋਹਾਗ ਕਾਇਮ ਹੈ । ਸੁਹਾਗ=ਪਤੀ ਦੇ ਜ਼ਿੰਦਾ ਹੋਣ ਦਾ ਸੁਭਾਗ ।
੮ ਬ੍ਰਾਹਮਣ ਜਿਸ ਵਾਹਿਗੁਰੂ ਦੇ ਮੂੰਹੋਂ ਵੇਦ ਅਤੇ ਗਾਇਤ੍ਰੀ ਨਿਕਲੇ ਮੰਨਦਾ ਹੈ, ਉਸ ਨੂੰ ਕਿਉਂ ਵਿਸਾਰਦਾ ਹੈ ?
੯ ਪੈਰੀਂ ।
੧੦ ਆਪਣੇ ਆਪ ਨੂੰ ਉਚਾ ਕਹਿੰਦਾ ਹੈਂ, ਫਿਰ ਭੀ ਨੀਚਾਂ ਦੇ ਘਰ ਰੋਟੀ ਖਾਂਦਾ ਹੈਂ ; ਤੂੰ ਤਾਂ ਨਿਰਾ ਹੱਠ ਨਾਲ ਕਰਮ ਕਰਕੇ ਪੇਟ ਭਰਦਾ ਹੈਂ ।
੧੧ ਚੌਦੇਂ ਮਸਿਆ ਆਦਿ ਬਣਾ ੨ ਕੇ ਮੰਗਦਾ ਹੈਂ; ਕਰ (ਹੱਥ) ਤੇ ਦੀਵਾ ਹੁੰਦਿਆਂ ਹੋਇਆਂ ਖੂਹ ਵਿਚ ਡਿਗਦਾ ਹੈਂ ।
੧੨ ਦੇਖੋ ਪੰ. ੪੯੨, ਨੋਟ ੨੨ ।
੧੩ ਬਚ ਨਿਕਲੇ ।
੧੪ ਰੁਖ । ਹਰੀ ਰੁਖ ਹੈ ਤੇ ਸੰਸਾਰਕ ਜੀਵ ਕਈ ਸ਼ਾਖ਼ਾਂ ਆਦਿਕ ਹਨ ।
੧੫ [ਸੰ. ਪੁਸ਼ਪ] ਫੁਲ ।
੧੬ ਪਤੇ ।
੧੭ ਸੰਸਾਰ ਰੂਪ ਵਾੜੀ ।
੧੮ ਜੋ ਉਸ ਪੂਰੇ ਹਰੀ ਨੇ ਬਣਾਈ ਹੈ ।
੧੯ ਗੁਰੂ ਦੇ ਰਾਹੀਂ ।
੨੦ ਕਿਸੇ ਵਿਰਲੇ ਨੇ ।
੨੧ ਅਲੰਕਾਰਕ ਢੰਗ ਨਾਲ ਭਵਰ ਦੇ ਦ੍ਰਿਸ਼ਟਾਂਤ ਰਾਹੀਂ ਜੋਗੀ ਦੇ ਦਸਮ ਦੁਆਰ ਦੇ ਅਨੰਦ ਨੂੰ ਬਿਆਨ ਕੀਤਾ ਹੈ । ਬ੍ਰਹਮ ਰੂਪ ਫੁਲ ਦਾ ਰਸੀਆ ਭੋਰ-ਜੀਵ ਬਾਰਾਂ ਪਤੀਆਂ ਵਾਲੇ ਹਿਰਦੇ-ਕਮਲ ਵਿਚ ਟਿਕਿਆ ਤੇ ਫਿਰ ਪਵਨ (ਸੁਆਸਾਂ) ਨੂੰ ਸੋਲਾਂ ਪਤੀਆਂ ਵਾਲੇ ਦਸਮ ਦੁਆਰ (ਅਕਾਸ਼) ਵਿਚ ਲਿਜਾ ਕੇ ਅਨੰਦ ਮਾਣਿਆ, ਭਾਵ ਇਹ ਹੈ ਕਿ ਇਕਾਗਰਤਾ ਦੁਆਰਾ ਦਸਮ ਦੁਆਰ ਵਿਚ ਉਡਾਰੀਆਂ ਲਾਈਆਂ । ਫਹੁਫਰਿਆ=ਫੜ-ਫੜਾਇਆ, ਖੰਭਾਂ ਨਾਲ ਫੜ ਫੜ ਕੀਤੀ, ਉਡਾਰੀ ਲਾਈ ।
੨੨ ਸਹਜ ਅਵਸਥਾ ਰੂਪ ਸੁੰਨ (ਅਫੁਰ ਸਮਾਧੀ) ਵਿਚ ਇਕ ਵਾਹਿਗੁਰੂ ਰੂਪ ਬਿਰਵਾ (ਰੁਖ) ਪ੍ਰਗਟ ਹੋਇਆ ਹੈ ਜਿਸ ਨੇ ਸਰੀਰ ਰੂਪ ਧਰਤੀ ਦਾ ਜਲਹਰ (ਬਦਲ) ਤ੍ਰਿਸ਼ਨਾ ਰੂਪ ਸੁਕਾ ਦਿਤਾ ।
੨੩ ਪਾਤ੍ਰ, ਖਪਰ । ਵਿਚਾਰ ਖਪਰ ਬਣਾਵੇ ।
੨੪ ਚੋਗਾ, ਕਫਨੀ । ਵਿਸ਼ਿਆਂ ਵਲੋਂ ਸਰੀਰ ਨੂੰ ਸੀਵਣਾ, ਇਹ ਖਿੰਥਾ ਹੈ ।
੨੫ ਭੋਜਨ ।
੨੬ ਗੁਰਾਂ ਦੁਆਰੇ ਜਪ ਤਪ ਅਤੇ ਆਤਮਕ ਛਬਤ ਦਾ ਭੋਗੀ (ਮਾਨਣਹਾਰ) ਬਣ ਜਾਵੇਂ ।
੨੭ ਸੁਆਹ ।
੨੮ ਸਰੀਰ ਨਗਰੀ ਵਿਚ ਹੀ ।
੨੯ ਪੰਜ ਤਤਾਂ ਦ ਸਤੋਗੁਣੀ ਸੁਭਾਵ ਨੂੰ ਆਪਣਾ ਸਾਥੀ ਬਣਾਵੇ ਤਾਂ ਜੋ ਨਿਰਾਲਮ (ਇਕ ਰਸ) ਸੁਰਤ ਜੁੜੀ ਰਹੇ ।
੩੦ ਬਗੀਚੀ ।
੩੧ ਪੈਦਾ ਕੀਤੇ ਗਏ ।
੩੨ ਜਨਮ ਲੈ ਕੇ ਕੀ ਫਲ ਪ੍ਰਾਪਤ ਕੀਤਾ ?
੩੩ ਸੰਸਾਰ ਸਮੁੰਦਰ ।
੩੪ ਚਿੰਤਨ ਕੀਤਿਆਂ (ਮਨ-ਮੰਗੀਆਂ) ਦੇਣ ਵਾਲਾ, ਵਾਹਿਗੁਰੂ ।
੩੫ ਸਰੀਰ ।

---

* ਧਾਰਮਕ ਪੁਸਤਕਾਂ ਤੇ ਮੰਤਰਾਂ ਦੇ ਪੜ੍ਹਨ ਵਾਲੇ ਬ੍ਰਾਹਮਣ ਨੂੰ ਸਿਖਿਆ ਦਿੰਦੇ ਹਨ ਕਿ ਇਨ੍ਹਾਂ ਦੇ ਸੋਮੇ ਹਰੀ ਨੂੰ ਕਿਉਂ ਨਹੀਂ ਸਿਮਰਦਾ, ਜਿਸ ਦੇ ਸਿਮਰਨ ਵਿਚ ਵੇਦ ਗਾਇਤ੍ਰੀ ਆਦਿ ਸਭ ਆ ਜਾਂਦੇ ਹਨ ? ਫਿਰ ਉਸ ਨੂੰ ਜਾਤ-ਪਾਤ ਦੇ ਭਰਮ ਅਤੇ ਚੌਦੇਂ ਮਸਿਆ ਆਦਿ ਥਿਤਾਂ ਦੇ ਪਖੰਡ ਜਾਲ ਨੂੰ ਤੋੜਦੇ ਹਨ । ਅੰਤ ਵਿਚ ਉਸ ਨੂੰ ਨਾਮ ਦੇ ਮਹਾਤਮ ਨੂੰ ਸਾਰੇ ਕਰਮਾਂ ਤੋਂ ਉਤੇ ਦਸਦੇ ਹਨ ।

† ਇਹ ਸੰਸਾਰ ਹਰੀ ਦਾ ਬਾਗ ਹੈ, ਇਸ ਵਿਚ ਹਰੀ ਆਪ ਸਮਾ ਰਿਹਾ ਹੈ । ਮਨ ਨੂੰ ਇਕਾਗਰ ਕਰ ਕੇ ਪ੍ਰੇਮ ਨਾਲ ਉਸ ਦੀ ਹੋਂਦ ਨੂੰ ਅਨੁਭਵ ਕਰ ਸਕਦੇ ਹਾਂ ।

‡ ਜੋਗ ਦੇ ਕਰਮਾਂ ਤੇ ਚਿੰਨ੍ਹਾਂ ਨੂੰ ਲੈ ਕੇ ਅਸਲ ਜੋਗ ਦੀ ਰਹਿਣੀ ਦਸਦੇ ਹਨ ।

§ ਆਪਣੇ ਮਨ ਦੇ ਔਗੁਣ ਦਸ ਕੇ ਹਰੀ ਅਗੇ ਬੇਨਤੀ ਕਰਦੇ ਹਨ ਕਿ ਐਸੀ ਬਿਰਤੀ ਵਿਚੋਂ ਕਢੋ।

ਤਿਸ ਕੀ ਭਾਉ ਭਗਤਿ ਨਹੀ ਸਾਧੀ ॥ ੧ ॥ ਰਹਾਉ ॥ ਪਰ ਧਨ [1]ਪਰ ਤਨ [2]ਪਰ ਤੀ ਨਿੰਦਾ ਪਰ ਅਪਬਾਦੁ[3] ਨ ਛੂਟੈ॥ ਆਵਾਗਵਨੁ ਹੋਤੁ ਹੈ [4]ਫੁਨਿ ਫੁਨਿ ਇਹੁ [5]ਪਰਸੰਗੁ ਨ ਤੂਟੈ ॥ ੨ ॥ ਜਿਹ ਘਰ ਕਥਾ ਹੋਤ ਹਰਿ ਸੰਤਨ ਇਕ ਨਿਮਖ ਨ ਕੀਨ੍ਹੋ ਮੈ ਫੇਰਾ ॥ ਲੰਪਟ[6] ਚੋਰ ਦੂਤ[7] ਮਤਵਾਰੇ[8] ਤਿਨ ਸੰਗਿ ਸਦਾ ਬਸੇਰਾ ॥ ੩ ॥ ਕਾਮ ਕ੍ਰੋਧ ਮਾਇਆ ਮਦ ਮਤਸਰ[9] [10]ਏ ਸੰਪੈ ਮੋ ਮਾਹੀ ॥ ਦਇਆ ਧਰਮੁ ਅਰੁ ਗੁਰ ਕੀ ਸੇਵਾ ਏ ਸੁਪਨੰਤਰਿ[11] ਨਾਹੀ ॥੪॥ ਦੀਨ ਦਇਆਲ ਕ੍ਰਿਪਾਲ ਦਮੋਦਰ[12] [13]ਭਗਤਿ ਬਛਲ [14]ਭੈ ਹਾਰੀ ॥ ਕਹਤ ਕਬੀਰ [15]ਭੀਰ ਜਨ ਰਾਖਹੁ ਹਰਿ ਸੇਵਾ ਕਰਉ ਤੁਮਾਰੀ ॥ ੫ ॥ ੮ * ॥ ਜਿਹ ਸਿਮਰਨਿ ਹੋਇ ਮੁਕਤਿ ਦੁਆਰੁ ॥ [16]ਜਾਹਿ ਬੈਕੁੰਠਿ ਨਹੀ ਸੰਸਾਰਿ ॥ ਨਿਰਭਉ ਕੈ ਘਰਿ ਬਜਾਵਹਿ ਤੂਰ ॥ ਅਨਹਦ[17] ਬਜਹਿ ਸਦਾ ਭਰਪੂਰ ॥ ੧ ॥ ਐਸਾ ਸਿਮਰਨੁ ਕਰਿ ਮਨ ਮਾਹਿ ॥ ਬਿਨੁ ਸਿਮਰਨ ਮੁਕਤਿ ਕਤ[18] ਨਾਹਿ ॥ ੧ ॥ ਰਹਾਉ ॥ ਜਿਹ ਸਿਮਰਨ ਨਾਹੀ ਨਨਕਾਰੁ[19] ॥ ਮੁਕਤਿ ਕਰੈ ਉਤਰੈ ਬਹੁ ਭਾਰੁ ॥ ਨਮਸਕਾਰੁ ਕਰਿ ਹਿਰਦੈ ਮਾਹਿ ॥ ਫਿਰਿ ਫਿਰਿ ਤੇਰਾ ਆਵਨੁ ਨਾਹਿ ॥੨॥ ਜਿਹ ਸਿਮਰਨਿ ਕਰਹਿ ਤੂ ਕੇਲ[20]॥ [21]ਦੀਪਕੁ ਬਾਂਧਿ ਧਰਿਓ ਬਿਨੁ ਤੇਲ ॥ ਸੋ ਦੀਪਕੁ ਅਮਰਕੁ[22] ਸੰਸਾਰਿ ॥ ਕਾਮ ਕ੍ਰੋਧ ਬਿਖੁ ਕਾਢੀਲੇ ਮਾਰਿ ॥੩॥ ਜਿਹ ਸਿਮਰਨਿ ਤੇਰੀ ਗਤਿ ਹੋਇ॥ ਸੋ ਸਿਮਰਨੁ ਰਖੁ ਕੰਠਿ[23] ਪਰੋਇ॥ ਸੋ ਸਿਮਰਨੁ ਕਰਿ [24]ਨਹੀ ਰਾਖੁ ਉਤਾਰਿ ॥ ਗੁਰ ਪਰਸਾਦੀ[25] ਉਤਰਹਿ ਪਾਰਿ ॥੪॥ ਜਿਹ ਸਿਮਰਨਿ ਨਾਹੀ ਤੁਹਿ ਕਾਨਿ[26]॥ ਮੰਦਰਿ ਸੋਵਹਿ ਪਟੰਬਰ[27] ਤਾਨਿ ॥ ਸੇਜ ਸੁਖਾਲੀ[28] ਬਿਗਸੈ[29] ਜੀਉ ॥ ਸੋ ਸਿਮਰਨੁ ਤੂ ਅਨਦਿਨੁ[30] ਪੀਉ ॥ ੫ ॥ ਜਿਹ ਸਿਮਰਨ ਤੇਰੀ ਜਾਇ ਬਲਾਇ ॥ ਜਿਹ ਸਿਮਰਨ ਤੁਝੁ ਪੋਹੈ ਨ ਮਾਇ[31] ॥ ਸਿਮਰਿ ਸਿਮਰਿ ਹਰਿ ਹਰਿ ਮਨਿ ਗਾਈਐ ॥ ਇਹੁ ਸਿਮਰਨੁ ਸਤਿਗੁਰ ਤੇ ਪਾਈਐ ॥ ੬ ॥ ਸਦਾ ਸਦਾ ਸਿਮਰਿ ਦਿਨੁ ਰਾਤਿ ॥ ਊਠਤ ਬੈਠਤ [32]ਸਾਸਿ ਗਿਰਾਸਿ ॥ [33]ਜਾਗੁ ਸੋਇ ਸਿਮਰਨ ਰਸ ਭੋਗ ॥ [34]ਹਰਿ ਸਿਮਰਨੁ ਪਾਈਐ ਸੰਜੋਗ ॥ ੭ ॥ [35]ਜਿਹ ਸਿਮਰਨ ਨਾਹੀ ਤੁਝੁ ਭਾਰ ॥ ਸੋ ਸਿਮਰਨੁ ਰਾਮਨਾਮ ਅਧਾਰੁ ॥ ਕਹਿ ਕਬੀਰ ਜਾ ਕਾ ਨਹੀ ਅੰਤੁ ॥ ਤਿਸ ਕੇ ਆਗੇ [36]ਤੰਤੁ ਨ ਮੰਤੁ ॥ ੮ ॥ ੯ ॥

ਰਾਮਕਲੀ ਘਰੁ ੨ ਬਾਣੀ ਕਬੀਰ ਜੀ ਕੀ

ੴ ਸਤਿਗੁਰ ਪ੍ਰਸਾਦਿ ॥

†ਬੰਧਚਿ[37] ਬੰਧਨੁ ਪਾਇਆ॥ ਮੁਕਤੈ ਗੁਰਿ ਅਨਲੁ ਬੁਝਾਇਆ ॥ ਜਬ [38]ਨਖ ਸਿਖ

੧ ਪਰਾਏ ਸਰੀਰ ਨੂੰ ਆਪਣੇ ਮਤਲਬ ਲਈ ਵਰਤਣਾ (ਵਗਾਰ ਵਿਚ ਜਾਂ ਘਟ ਮਜੂਰੀ ਦੇ ਕੇ)।
੨ ਪਰ-ਤ੍ਰਿਆ, ਪਰਾਈ ਇਸਤਰੀ।
੩ ਝਗੜਾ।
੪ ਮੂੜ੍ਹ।
੫ ਸਿਲਸਿਲਾ ਮੁਕਦਾ ਹੀ ਨਹੀਂ।
੬ ਵਿਸ਼ਿਆਂ ਨਾਲ ਚੰਬੜਿਆ ਹੋਇਆ।
੭ ਵੈਰੀ, ਮਾੜੇ ਆਦਮੀ।
੮ ਸ਼ਰਾਬੀ।
੯ ਈਰਖਾ।
੧੦ ਇਹੋ ਧਨ ਮੇਰੇ ਵਿਚ ਹੈ।
੧੧ ਸੁਪਨੇ ਵਿਚ ਵੀ।
੧੨ [ਜਿਸ ਦੇ ਉਦਰ (ਪੇਟ) ਦੁਆਲੇ ਦਾਮ (ਰਸੀ) ਹੈ, ਕ੍ਰਿਸ਼ਨ] ਵਾਹਿਗੁਰੂ।
੧੩ ਭਗਤੀ ਦਾ ਪਿਆਰਾ।
੧੪ ਭੈ ਦੂਰ ਕਰਨ ਵਾਲਾ।
੧੫ ਸੇਵਕ ਨੂੰ ਮੁਸ਼ਕਲ ਤੋਂ ਰਖ ਲਵੇ।
੧੬ ਸਵਰਗਾਂ ਵਿਚ ਜਾਵੇਂ ਅਤੇ ਫਿਰ ਸੰਸਾਰ ਵਿਚ ਆਉਣਾ ਨਾ ਹੋਵੀ, ਭਾਵ ਜਨਮ ਮਰਨ ਮੁਕ ਜਾਵੇ।
੧੭ ਦੇਖੋ ਪੰ. ੭੬੭, ਫੁਟ ਨੋਟ *।
੧੮ ਕਿਤੇ, ਕਿਧਰੇ ਵੀ, ਕਿਸੇ ਹਾਲਤ ਵਿਚ ਵੀ।
੧੯ [ਇਨਕਾਰ] ਰੋਕ ਟੋਕ।
੨੦ ਖੇਲ ਖੁਸ਼ੀ ਵਿਚ।
੨੧ ਗਿਆਨ ਰੂਪ ਦੀਵਾ ਤੇਰੇ ਅੰਦਰ ਬੰਨ੍ਹ ਰਖਿਆ ਹੈ ਜੋ ਤੇਲ ਤੋਂ ਬਿਨਾਂ ਬਲਦਾ ਹੈ।
੨੨ ਅਮਰ ਕਰਨ ਵਾਲਾ।
੨੩ ਗਲੇ ਭਾਵ ਹਿਰਦੇ ਵਿਚ।
੨੪ ਉਤਾਰ ਕੇ ਨਾ ਰਖ, ਪਰੇ ਨਾ ਕਰ।
੨੫ ਕਿਰਪਾ ਨਾਲ।
੨੬ ਮੁਥਾਜੀ।
੨੭ ਪਟ ਦੇ ਕਪੜੇ। ਰੇਸ਼ਮੀ ਚਾਦਰ ਤਾਣ ਕੇ (ਬੇਫ਼ਿਕਰ ਹੋ ਕੇ) ਸੌਂਦਾ ਹੈਂ, ਭਾਵ ਟਿਕਦਾ ਹੈਂ।
੨੮ ਆਰਾਮ ਵਾਲੀ।
੨੯ ਖਿੜਦਾ ਹੈ।
੩੦ ਹਰ ਰੋਜ਼।
੩੧ ਮਾਇਆ।
੩੨ ਸੁਆਸ ਲੈਂਦਿਆਂ ਤੇ ਖਾਂਦਿਆਂ ਪੀਂਦਿਆਂ, ਭਾਵ ਸਦਾ।
੩੩ ਜਾਗਦਿਆਂ ਸੁਤਿਆਂ।
੩੪ ਹਰਿ ਸਿਮਰਨ ਸੰਜੋਗਾਂ (ਭਾਗਾਂ) ਨਾਲ ਮਿਲਦਾ ਹੈ।
੩੫ ਜਿਸ ਸਿਮਰਨ ਨਾਲ ਤੇਰਾ ਪਾਪਾਂ ਦਾ ਭਾਰ ਨਹੀਂ ਰਹਿੰਦਾ, ਉਹ ਸਿਮਰਨ ਕੀ ਹੈ—ਰਾਮ-ਨਾਮ ਦਾ ਆਸਰਾ।
੩੬ ਤੰਤਰ ਮੰਤਰ ਦੀ ਲੋੜ ਨਹੀਂ ਹੈ।
੩੭ ਬੰਨ੍ਹਣ ਵਾਲੀ ਮਾਇਆ ਨੇ। ਮਾਇਆ ਨੇ ਬੰਧਨ ਪਾਇਆ, ਪਰ ਮੁਕਤ ਗੁਰੂ ਨੇ ਤ੍ਰਿਸ਼ਨਾ ਰੂਪ ਅਨਲ (ਅਗ) ਬੁਝਾ ਦਿਤੀ ਹੈ।
੩੮ ਨਹੁੰ ਤੋਂ ਸਿਰ ਤਕ ਭਾਵ ਪੂਰੇ ਤੌਰ ਤੇ।

---

* ਇਸ ਸ਼ਬਦ ਵਿਚ ਹਰੀ ਸਿਮਰਨ ਦੀ ਮਹਿਮਾ ਦਸ ਕੇ ਮਨ ਨੂੰ ਸਿਮਰਨ ਵਿਚ ਲਗਣ ਲਈ ਪ੍ਰੇਰਿਆ ਹੈ।

† ਮਨ ਦੀਆਂ ਸਾਰੀਆਂ ਕਮਜ਼ੋਰੀਆਂ ਨੂੰ ਸਮਝ ਕੇ ਇਸ ਨੂੰ ਮਾਇਆ ਦੀਆਂ ਚੇਸ਼ਟਾ ਤੋਂ ਉਤਾਂਹ ਚੁਕ ਕੇ ਗੁਰੂ ਦੇ ਦਸੇ ਨਾਮ ਦੇ ਪਿਆਰ ਨਾਲ ਸਹਿਜ ਅਵਸਥਾ ਵਿਚ ਟਿਕਾਇਆ ਹੈ।

ਇਹੁ ਮਨੁ ਚੀਨਾ[੧] ॥ ਤਬ ਅੰਤਰਿ ਮਜਨੁ[੨] ਕੀਨਾ ॥ ੧ ॥ [੩]ਪਵਨ ਪਤਿ ਉਨਮਨਿ ਰਹਨੁ ਖਰਾ ॥ ਨਹੀ ਮਿਰਤੁ ਨ ਜਨਮੁ ਜਰਾ ॥ ੧ ॥ ਰਹਾਉ ॥ [੪]ਉਲਟੀ ਲੇ ਸਕਤਿ ਸਹਾਰੰ ॥ ਪੈਸੀਲੇ ਗਗਨ ਮਝਾਰੰ ॥ ਬੇਧੀਅਲੇ ਚਕ੍ਰ ਭੁਅੰਗਾ ॥ ਭੇਟੀਅਲੇ ਰਾਇ ਨਿਸੰਗਾ ॥ ੨ ॥ [੫]ਚੂਕੀਅਲੇ ਮੋਹ ਮਇਆਸਾ ॥ ਸਸਿ ਕੀਨੋ ਸੂਰ ਗਿਰਾਸਾ ॥ ਜਬ ਕੁੰਭਕੁ[੬] ਭਰਿਪੁਰਿ ਲੀਣਾ ॥ ਤਹ ਬਾਜੇ [੭]ਅਨਹਦ ਬੀਣਾ ॥ ੩ ॥ ਬਕਤੈ[੮] ਬਕਿ ਸਬਦੁ ਸੁਨਾਇਆ ॥ ਸੁਨਤੈ[੯] ਸੁਨਿ ਮੰਨਿ ਬਸਾਇਆ ॥ [੧੦]ਕਰਿ ਕਰਤਾ ਉਤਰਸਿ ਪਾਰੰ ॥ ਕਹੈ ਕਬੀਰਾ ਸਾਰੰ[੧੧] ॥ ੪ ॥ ੧ ॥ ੧੦ * ॥ ਚੰਦੁ ਸੂਰਜੁ ਦੁਇ [੧੨]ਜੋਤਿ ਸਰੂਪੁ ॥ [੧੩]ਜੋਤੀ ਅੰਤਰਿ ਬ੍ਰਹਮੁ ਅਨੂਪੁ ॥ ੧ ॥ ਕਰੁ ਰੇ ਗਿਆਨੀ ਬ੍ਰਹਮ ਬੀਚਾਰੁ ॥ ਜੋਤੀ ਅੰਤਰਿ ਧਰਿਆ ਪਸਾਰੁ ॥ ੧ ॥ ਰਹਾਉ ॥ [੧੪]ਹੀਰਾ ਦੇਖਿ ਹੀਰੇ ਕਰਉ ਆਦੇਸੁ ॥ ਕਹੈ ਕਬੀਰ ਨਿਰੰਜਨ[੧੫] ਅਲੇਖੁ ॥ ੨ ॥ ੨ ॥ ੧੧ † ॥ ਦੁਨੀਆ ਹੁਸੀਆਰ ਬੇਦਾਰ[੧੬] [੧੭]ਜਾਗਤ ਮੁਸੀਅਤ ਹਉ ਰੇ ਭਾਈ ॥ ਨਿਗਮ[੧੮] ਹੁਸੀਆਰ ਪਹਰੂਆ ਦੇਖਤ ਜਮੁ ਲੇ ਜਾਈ ॥ ੧ ॥ ਰਹਾਉ ॥ ਨੀੰਬੁ ਭਇਓ ਆਂਬੁ ਆਂਬੁ ਭਇਓ ਨੀੰਬਾ [੧੯]ਕੇਲਾ ਪਾਕਾ ਝਾਰਿ ॥ [੨੦]ਨਾਲੀਏਰ ਫਲੁ ਸੇਬਰਿ ਪਾਕਾ [੨੧]ਮੂਰਖ ਮੁਗਧ ਗਵਾਰ ॥ ੧ ॥ ਹਰਿ ਭਇਓ ਖਾਂਡੁ ਰੇਤੁ ਮਹਿ ਬਿਖਰਿਓ ਹਸਤੀੰ[੨੨] ਚੁਨਿਓ ਨ ਜਾਈ ॥ ਕਹਿ ਕਮੀਰ[੨੩] ਕੁਲ ਜਾਤਿ ਪਾਂਤਿ ਤਜਿ [੨੪]ਚੀਟੀ ਹੋਇ ਚੁਨਿ ਖਾਈ ॥ ੨ ॥ ੩ ॥ ੧੨ ॥

ਬਾਣੀ ਨਾਮਦੇਉ ‡ ਜੀਉ ਕੀ ਰਾਮਕਲੀ ਘਰੁ ੧

ੴ ਸਤਿਗੁਰ ਪ੍ਰਸਾਦਿ ॥ § ॥ ਆਨੀਲੇ[੨੫] ਕਾਗਦੁ ਕਾਟੀਲੇ[੨੬] ਗੂਡੀ [੨੭]ਆਕਾਸ ਮਧੇ ਭਰਮੀਅਲੇ ॥ [੨੮]ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ ॥ ੧ ॥ ਮਨੁ ਰਾਮਨਾਮਾ ਬੇਧੀਅਲੇ[੨੯] ॥ ਜੈਸੇ [੩੦]ਕਨਿਕ ਕਲਾ ਚਿਤੁ ਮਾਂਡੀਅਲੇ ॥ ੧ ॥ ਰਹਾਉ ॥ ਆਨੀਲੇ ਕੁੰਭੁ[੩੧] ਭਰਾਈਲੇ ਊਦਕ[੩੨] ਰਾਜ ਕੁਆਰਿ ਪੁਰੰਦਰੀਏ ॥ ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ ॥ ੨ ॥ [੩੩]ਮੰਦਰੁ ਏਕੁ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ ॥ ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ ॥ ੩ ॥ ਕਹਤ ਨਾਮਦੇਉ ਸੁਨਹੁ ਤਿਲੋਚਨ[੩੪] ਬਾਲਕੁ ਪਾਲਨ[੩੫] ਪਉਢੀਅਲੇ[੩੬] ॥ ਅੰਤਰਿ ਬਾਹਰਿ ਕਾਜ ਬਿਰੂਧੀ[੩੭] ਚੀਤੁ ਸੁ ਬਾਰਿਕ ਰਾਖੀਅਲੇ ॥ ੪ ॥ ੧ ॥ ਬੇਦ ਪੁਰਾਨ ਸਾਸਤ੍ਰ ਆਨੰਤਾ[੩੮] ਗੀਤ ਕਬਿਤ ਨ ਗਾਵਉਗੋ ॥ ਅਖੰਡ ਮੰਡਲ ਨਿਰੰਕਾਰ ਮਹਿ [੭]ਅਨਹਦ ਬੇਨੁ ਬਜਾਵਉਗੋ ॥ ੧ ॥ [੩੯]ਬੈਰਾਗੀ

੧ ਸਮਝਿਆ ।
੨ ਇਸ਼ਨਾਨ ।
੩ ਪਵਨ ਦੇ ਪਤੀ (ਮਨ) ਦਾ ਵਾਸਾ ਠੀਕ ਸਹਿਜ ਅਵਸਥਾ ਵਿਚ ਹੋ ਗਿਆ ਹੈ, ਇਸ ਲਈ ਹੁਣ ਨਾ ਮੌਤ, ਨਾ ਜਨਮ ਹੈ ਅਤੇ ਨਾ ਬੁਢੇਪਾ ।
੪ ਮਾਇਆ ਵਲੋਂ ਉਲਟ ਕੇ ਮਨ ਨੂੰ ਸਹਾਰਾ (ਟਿਕਾਉ) ਆ ਗਿਆ ਹੈ ਅਤੇ ਗਗਨ (ਦਸਮ ਦੁਆਰ) ਵਿਚ ਪਹੁੰਚ ਜਾਈਦਾ ਹੈ । ਭੁਅੰਗਮ ਚਕ੍ਰ ਵਿੰਨ੍ਹੇ ਜਾਂਦੇ ਹਨ ਅਤੇ ਹਰੀ ਵਿਚ ਬਿਨਾਂ ਸ਼ੰਕੇ ਮਿਲੀਦਾ ਹੈ । ਸਰੀਰ ਵਿਚ ਛੀ ਚੱਕਰ ਹਨ ਜੋ ਸਪ ਵਾਂਗ ਕੁੰਡਲਦਾਰ ਹਨ । ਵੇਖੋ ਪੰ ੯੦੩, ਫੁਟ ਨੋਟ ‡ ।
੫ ਮਾਇਆ ਮੋਹ ਦੂਰ ਹੋਇਆ ਹੈ । ਸਸਿ (ਚੰਦਰਮਾ ਭਾਵ ਸ਼ਾਂਤੀ) ਨੇ ਸੂਰ (ਸੂਰਜ ਭਾਵ ਤਪਸ਼) ਗਵਾ ਦਿਤੀ ਹੈ ।
੬ ਪ੍ਰਾਣਾਂ ਨੂੰ ਅੰਦਰ ਖਿਚ ਕੇ ਭਰਨਾ । ਭਾਵ ਜਦ ਮਨ ਦੀ ਬਿਰਤੀ ਭਰਪੂਰ ਹਰੀ ਵਿਚ ਲਗੀ ਤਾਂ ਪੂਰਨ ਆਤਮਕ ਅਨੰਦ ਪ੍ਰਾਪਤ ਹੋਇਆ ।
੭ ਵੇਖੋ ਪੰ. ੭੬੭, ਫੁਟ ਨੋਟ * ।
੮ ਕਥਨ ਕਰਨ ਵਾਲੇ ਵਕਤੇ ਗੁਰੂ ਨੇ ।
੯ ਸੁਣਨ ਵਾਲੇ ਜਗਿਆਸੂ ਨੇ ।
੧੦ 'ਕਰਤਾ' ਕਰ ੨ ਕੇ ਭਾਵ ਨਾਮ ਜਪ ਕੇ ਪਾਰ ਉਤਰਿਆ ।    ੧੧ ਤਤ, ਅਸਲ ਗਲ ।
੧੨ ਚਾਨਣ ਰੂਪ ਹਨ ।
੧੩ ਪਰ ਇਨ੍ਹਾਂ ਦੀ ਰੋਸ਼ਨੀ ਵਿਚ ਅਨੂਪ ਬ੍ਰਹਮ ਵਸਦਾ ਹੈ, ਭਾਵ ਇਨ੍ਹਾਂ ਦੀ ਜੋਤ ਦੀ ਵਡਿਆਈ ਦਾ ਕਾਰਨ ਉਹ ਆਪ ਪ੍ਰਕਾਸ਼ ਸਰੂਪ ਹੈ ।
੧੪ ਚਮਕਦੇ ਰਤਨ ਨੂੰ ਵੇਖ ਕੇ ਅਸਲ ਹੀਰੇ (ਵਾਹਿਗੁਰੂ) ਅਗੇ ਮੈਂ ਨਮਸਕਾਰ ਕਰਦਾ ਹਾਂ, ਜਿਸ ਨੇ ਰਤਨ ਨੂੰ ਚਮਕ ਦਿਤੀ ।
੧੫ ਮਾਇਆ ਤੋਂ ਰਹਿਤ ਵਾਹਿਗੁਰੂ ।
੧੬ [ਫ਼ਾ.] ਜਾਗਦੀ, ਖ਼ਬਰਦਾਰ ਹੈ ।
੧੭ ਪਰ, ਹੇ ਭਾਈ, ਜਾਗਦਿਆਂ ਜਾਗਦਿਆਂ ਹੀ ਲੁਟੇ ਜਾ ਰਹੇ ਹੋ ।
੧੮ ਵੇਦ । ਵੇਦ ਸ਼ਾਸਤ੍ਰ ਰੂਪ ਹੁਸ਼ਿਆਰ ਪਹਿਰੂਆਂ ਦੇ ਵੇਖਦਿਆਂ ਭੀ ਜਮ ਲਈ ਜਾਂਦਾ ਹੈ (ਦੁਨੀਆਂ ਮੌਤ ਵਾਲੇ ਪਾਸੇ ਜਾ ਰਹੀ ਹੈ) ।
੧੯ ਝਾੜ ਨਾਲ ਕੇਲਾ ਲਗਾ ਹੈ !
੨੦ ਸਿੰਬਲ ਨਾਲ ਨਰੇਲ ਦਾ ਫਲ ਲਗਾ ਹੈ ।
੨੧ ਮੂਰਖਾਂ ਦੇ ਭਾਣੇ । ਮੂਰਖ ਲੋਕ ਚੰਗੀ ਨੂੰ ਮੰਦੀ ਅਤੇ ਮੰਦੀ ਨੂੰ ਚੰਗੀ ਕਹਿੰਦੇ ਹਨ ।
੨੨ ਹਾਥੀ ਤੋਂ, ਭਾਵ ਹਉਮੈ ਤਿਆਗਣ ਨਾਲ ਹੀ ਪ੍ਰਾਪਤੀ ਹੈ ।
੨੩ ਕਬੀਰ ।
੨੪ ਕੀੜੀ ਹੋ ਕੇ, ਭਾਵ ਨਿੰਮਰਤਾ ਨਾਲ ।
੨੫ ਲਿਆਂਦਾ ।
੨੬ ਕਟ ਕੇ ਬਣਾਈ ।
੨੭ ਆਸਮਾਨਾਂ ਵਿਚ ਉਡਦੀ ਹੈ ।
੨੮ ਯਾਰਾਂ ਮਿਤ੍ਰਾਂ ਨਾਲ ਗਲ ਬਾਤ ਕਰਦਾ ਹੈ, ਦਿਲ ਗੁਡੀ ਦੀ ਡੋਰ ਵਿਚ ਹੁੰਦਾ ਹੈ ।
੨੯ ਵਿੰਨ੍ਹਿਆ ਹੈ ।
੩੦ ਸੋਨੇ ਦੇ ਹੁਨਰ ਵਿਚ ਸੁਨਿਆਰਾ ਚਿਤ ਮਾਂਡੀਅਲੇ (ਧਾਰਦਾ ਹੈ) ।
੩੧ ਘੜਾ ।
੩੨ ਪਾਣੀ । ਰਾਜਕੁਮਾਰੀਆਂ (ਜਵਾਨ ਲੜਕੀਆਂ) ਪੁਰੀ ਅੰਦਰ ਭਾਵ ਸ਼ਹਿਰ ਵਿਚ ਪਾਣੀ ਦਾ ਘੜਾ ਭਰਦੀਆਂ ਹਨ; ਹਸਦੀਆਂ, ਤਮਾਸ਼ੇ ਕਰਦੀਆਂ ਤੇ ਵਿਚਾਰਾਂ ਵਿਚ ਲਗੀਆਂ ਰਹਿੰਦੀਆਂ ਹਨ, ਪਰ ਧਿਆਨ ਗਾਗਰ ਵਿਚ ਰਖਦੀਆਂ ਹਨ ।
੩੩ ਸ਼ਹਿਰ ਜਿਸ ਦੇ ਦਸ ਦਰਵਾਜ਼ੇ ਹਨ ।
੩੪ ਇਸ ਭਗਤ ਜੀ ਦਾ ਜਨਮ ਬਾਰਸੀ, ਜ਼ਿਲਾ ਸ਼ੋਲਾਪੁਰ ਵਿਚ ਸੰਨ ੧੨੬੯ ਵਿਚ ਹੋਇਆ ।
੩੫ ਪੰਘੂੜੇ ਤੇ ।    ੩੬ ਪਾਉਂਦੀ ਹੈ ।
੩੭ ਰੁਝਦੀ ਹੈ ।
੩੮ ਬੇਅੰਤ । ਭਾਵ ਕਰਮ-ਕਾਂਡ ਵਿਚ ਲਗਣ ਦੀ ਥਾਂ ਮੈਂ ਹਰੀ ਦੀ ਭਗਤੀ ਵਿਚ ਆਤਮਕ ਅਨੰਦ ਪ੍ਰਾਪਤ ਕਰਾਂਗਾ ।
੩੯ ਨਿਰਲੇਪ ਹਰੀ ਦੇ ਗੁਣ ਗਾਵਾਂਗਾ ।

---

* 'ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ' ਵਾਲਾ ਖ਼ਿਆਲ ਹੈ । ਚੰਨ ਸੂਰਜ ਤੇ ਹੀਰੇ ਵਿਚ ਰੋਸ਼ਨੀ ਹਰੀ ਦੀ ਹੀ ਹੈ, ਇਸ ਲਈ ਦ੍ਰਿਸ਼ਟਮਾਨ ਸੰਸਾਰ ਦੀ ਮਾਇਆ ਵਿਚ ਖਚਿਤ ਹੋਣ ਦੀ ਥਾਂ ਇਸ ਦੇ ਮੂਲ-ਅਧਾਰ ਹਰੀ ਵਿਚ ਮਨ ਜੋੜਨਾ ਚਾਹੀਦਾ ਹੈ ।

† ਸੰਸਾਰ ਦੇ ਲੋਕ ਹਉਮੈ ਦੇ ਕਾਰਣ ਵੇਦ ਸ਼ਾਸਤਰ ਦੇ ਹੁੰਦਿਆਂ ਅੰਨ੍ਹੇ ਹੋ ਕੇ ਵਰਤਦੇ ਹਨ ਅਤੇ ਚੰਗੇ ਨੂੰ ਮੰਦਾ ਤੇ ਮੰਦੇ ਨੂੰ ਚੰਗਾ ਕਰਕੇ ਮੰਨਦੇ ਹਨ ।

‡ ਵੇਖੋ ਪੰ. ੭੩੩, ਨੋਟ ੧੬ ।

§ ਗੁੱਡੀ ਚੜ੍ਹਾਨ ਵਾਲੇ, ਪਾਣੀ ਭਰਨ ਵਾਲੀ, ਗਊ ਚਾਰਨ ਵਾਲੇ ਅਤੇ ਪੰਘੂੜੇ ਪਏ ਬਾਲ ਦੀ ਮਾਂ ਦੀਆਂ ਮਿਸਾਲਾਂ ਲੈ ਕੇ ਦਸਦੇ ਹਨ ਕਿ ਮਨੁਖ ਹਥ ਕਾਰ ਵਲ ਅਤੇ ਦਿਲ ਕਰਤਾਰ ਵਲ ਰਖ ਸਕਦਾ ਹੈ ।

¶ ਵੇਦ ਪੁਰਾਣ ਅਤੇ ਜੋਗ-ਮਾਰਗ ਦੇ ਦਸੇ ਹੋਏ ਤਰੀਕਿਆਂ ਦੀ ਥਾਂ ਮੈਂ ਗੁਰੂ ਦੀ ਦਸੀ ਹੋਈ ਨਿਰਾਕਾਰ ਪੂਜਾ ਵਿਚ ਲੀਨ ਹੋਵਾਂਗਾ ।

ਰਾਮਹਿ ਗਾਵਉ ਗੋ ॥ [੧]ਸਬਦਿ ਅਤੀਤ ਅਨਾਹਦਿ ਰਾਤਾ ਆਕੁਲ[੨] ਕੈ ਘਰਿ
ਜਾਉਗੋ ॥ ੧ ॥ ਰਹਾਉ ॥ [੩]ਇੜਾ ਪਿੰਗੁਲਾ ਅਉਰੁ ਸੁਖਮਨਾ ਪਉਨੈ ਬੰਧਿ
[੪]ਰਹਾਉਗੋ ॥ [੫]ਚੰਦੁ ਸੂਰਜੁ ਦੁਇ ਸਮ ਕਰਿ ਰਾਖਉ ਬ੍ਰਹਮ ਜੋਤਿ ਮਿਲਿ ਜਾਉਗੋ ॥
੨ ॥ ਤੀਰਥ ਦੇਖਿ [੬]ਨ ਜਲ ਮਹਿ ਪੈਸਉ ਜੀਅ ਜੰਤ ਨ ਸਤਾਵਉਗੋ ॥ ਅਠ ਸਠਿ
ਤੀਰਥ ਗੁਰੂ ਦਿਖਾਏ [੭]ਘਟ ਹੀ ਭੀਤਰਿ ਨ੍ਹਾਉਗੋ ॥ ੩ ॥ [੮]ਪੰਚ ਸਹਾਈ ਜਨ
ਕੀ ਸੋਭਾ ਭਲੋ ਭਲੋ ਨ ਕਹਾਵਉਗੋ ॥ ਨਾਮਾ ਕਹੈ ਚਿਤੁ ਹਰਿ ਸਿਉ ਰਾਤਾ
[੯]ਸੁੰਨ ਸਮਾਧਿ ਸਮਾਉਗੋ ॥ ੪ ॥ ੨ * ॥ [੧੦]ਮਾਇ ਨ ਹੋਤੀ ਬਾਪੁ ਨ ਹੋਤਾ ਕਰਮੁ
ਨ ਹੋਤੀ ਕਾਇਆ ॥ ਹਮ ਨਹੀ ਹੋਤੇ ਤੁਮ ਨਹੀ ਹੋਤੇ ਕਵਨੁ ਕਹਾਂ ਤੇ ਆਇਆ ॥
੧ ॥ ਰਾਮ [੧੧]ਕੋਇ ਨ ਕਿਸਹੀ ਕੇਰਾ ॥ [੧੨]ਜੈਸੇ ਤਰਵਰ ਪੰਖਿ ਬਸੇਰਾ ॥ ੧ ॥
ਰਹਾਉ ॥ ਚੰਦੁ ਨ ਹੋਤਾ ਸੂਰੁ ਨ ਹੋਤਾ [੧੩]ਪਾਨੀ ਪਵਨੁ ਮਿਲਾਇਆ ॥ ਸਾਸਤੁ ਨ
ਹੋਤਾ ਬੇਦੁ ਨ ਹੋਤਾ ਕਰਮੁ ਕਹਾਂ ਤੇ ਆਇਆ ॥੨॥ [੧੪]ਖੇਚਰ ਭੂਚਰ ਤੁਲਸੀ ਮਾਲਾ
ਗੁਰ ਪਰਸਾਦੀ ਪਾਇਆ ॥ ਨਾਮਾ ਪ੍ਰਣਵੈ [੧੫]ਪਰਮ ਤਤੁ ਹੈ ਸਤਿਗੁਰ ਹੋਇ
ਲਖਾਇਆ ॥ ੩ ॥ ੩ † ॥ ਰਾਮਕਲੀ ਘਰੁ ੨ ॥ ਬਾਨਾਰਸੀ ਤਪੁ ਕਰੈ ਉਲਟਿ
ਤੀਰਥ ਮਰੈ ਅਗਨਿ ਦਹੈ[੧੬] [੧੭]ਕਾਇਆ ਕਲਪੁ ਕੀਜੈ ॥ [੧੮]ਅਸੁਮੇਧ ਜਗੁ ਕੀਜੈ
[੧੯]ਸੋਨਾ ਗਰਭ ਦਾਨੁ ਦੀਜੈ [੨੦]ਰਾਮਨਾਮ ਸਰਿ ਤਊ ਨ ਪੂਜੈ ॥੧॥ ਛੋਡਿ ਛੋਡਿ ਰੇ
ਪਾਖੰਡੀ ਮਨ ਕਪਟੁ ਨ ਕੀਜੈ ॥ ਹਰਿ ਕਾ ਨਾਮੁ ਨਿਤ ਨਿਤਹਿ ਲੀਜੈ ॥ ੧ ॥
ਰਹਾਉ ॥ ਗੰਗਾ ਜਉ[੨੧] ਗੋਦਾਵਰਿ ਜਾਈਐ ਕੁੰਭਿ ਜਉ ਕੇਦਾਰ ਨ੍ਹਾਈਐ ਗੋਮਤੀ
[੨੨]ਸਹਸ ਗਊ ਦਾਨੁ ਕੀਜੈ ॥ ਕੋਟਿ ਜਉ ਤੀਰਥ ਕਰੈ ਤਨੁ ਜਉ [੨੩]ਹਿਵਾਲੇ
ਗਾਰੈ ਰਾਮਨਾਮ ਸਰਿ ਤਊ ਨ ਪੂਜੈ ॥ ੨ ॥ ਅਸੁ[੨੪] ਦਾਨ ਗਜ[੨੫] ਦਾਨ ਸਿਹਜਾ
ਨਾਰੀ ਭੂਮਿ ਦਾਨ ਐਸੋ ਦਾਨੁ ਨਿਤ ਨਿਤਹਿ ਕੀਜੈ ॥ ਆਤਮ ਜਉ ਨਿਰਮਾਇਲੁ[੨੬]
ਕੀਜੈ ਆਪ ਬਰਾਬਰਿ ਕੰਚਨੁ[੨੭] ਦੀਜੈ ਰਾਮਨਾਮ ਸਰਿ ਤਊ ਨ ਪੂਜੈ ॥ ੩ ॥
ਮਨਹਿ ਨ ਕੀਜੈ ਰੋਸੁ ਜਮਹਿ ਨ ਦੀਜੈ ਦੋਸੁ ਨਿਰਮਲ [੨੮]ਨਿਰਬਾਣ ਪਦੁ ਚੀਨਿ੍
ਲੀਜੈ ॥ [੨੯]ਜਸਰਥ ਰਾਇ ਨੰਦੁ ਰਾਜਾ ਮੇਰਾ ਰਾਮਚੰਦੁ ਪ੍ਰਣਵੈ[੩੦] ਨਾਮਾ ਤਤੁ
ਰਸੁ ਅੰਮ੍ਰਿਤੁ ਪੀਜੈ ॥ ੪ ॥ ੪ ॥

ਰਾਮਕਲੀ ਬਾਣੀ ਰਵਿਦਾਸ ‡ ਜੀ ਕੀ

ੴ ਸਤਿਗੁਰ ਪ੍ਰਸਾਦਿ ॥ ॥ [੩੧]ਪੜੀਐ ਗੁਨੀਐ ਨਾਮੁ ਸਭੁ ਸੁਨੀਐ
[੩੨]ਅਨਭਉ ਭਾਉ ਨ ਦਰਸੈ ॥ ਲੋਹਾ ਕੰਚਨੁ[੨੭] ਹਿਰਨ[੩੩] ਹੋਇ ਕੈਸੇ [੩੪]ਜਉ ਪਾਰਸਹਿ
ਨ ਪਰਸੈ ॥੧॥ ਦੇਵ [੩੫]ਸੰਸੈ ਗਾਂਠਿ ਨ ਛੂਟੈ ॥ ਕਾਮ ਕ੍ਰੋਧ [੩੬]ਮਾਇਆ ਮਦ ਮਤਸਰ[੩੭]

੧ ਸ਼ਬਦ ਦੁਆਰਾ ਤਿੰਨਾਂ ਗੁਣਾਂ ਵਾਲੀ ਹਾਲਤ ਤੋਂ ਆਜ਼ਾਦ ਹੋ ਕੇ ਅਵਿਨਾਸੀ ਹਾਲਤ ਵਿਚ ਲੀਨ ਹੋਇਆ ੨। ਦੇਖੋ ਪੰ. ੩੨੭, ਨੋਟ ੮ ਤੇ ੯।
੨ ਕੁਲ ਰਹਤ ਹਰੀ।
੩ 'ਸੁਖਮਨਾ' ਜੋਗੀਆਂ ਦੀ ਮੰਨੀ ਹੋਈ ਇਕ ਨਾੜੀ ਜੋ ਨੱਕ ਦੇ ਮੁਢ ਤੋਂ ਲੈ ਕੇ ਕੰਗਰੋੜ ਦੇ ਨਾਲ ਹੁੰਦੀ ਹੋਈ ਦਮਾਗ਼ ਤਕ ਜਾਂਦੀ ਹੈ। ਇਸ ਦੇ ਖਬੇ ਪਾਸੇ 'ਇੜਾ' ਮੰਨੀ ਹੈ (ਜੋ ਖਬੀ ਨਾਸ ਤੋਂ ਲੈ ਕੇ ਪਿਛੋਂ ਦੀ ਹੁੰਦੀ ਹੋਈ ਦਿਮਾਗ਼ ਤਕ ਜਾਂਦੀ ਹੈ) ਅਤੇ ਸੱਜੇ ਪਾਸੇ 'ਪਿੰਗਲਾ' ਮੰਨੀ ਹੈ। ਜੋਗੀ ਲੋਕ ਅਭਿਆਸ ਕਰ ਕੇ ਜਦ ਪ੍ਰਾਣ 'ਸੁਖਮਨਾ' ਵਿਚ ਚਲਾਂਦੇ ਹਨ, ਤਾਂ ਅਨਹਦ ਸ਼ਬਦ ਸੁਣੀਦਾ ਦਸਦੇ ਹਨ।
੪ ਛਡ ਦਿਆਂਗਾ ਇਨ੍ਹਾਂ ਪ੍ਰਾਣਾਯਾਮ ਦੇ ਸਾਧਨਾਂ ਨੂੰ।
੫ ਇੜਾ (ਚੰਦ) ਅਤੇ ਪਿੰਗਲਾ (ਸੂਰਜ) ਹੁਣ ਮੇਰੇ ਲਈ ਇਕੋ ਹਨ, ਭਾਵ ਇਨ੍ਹਾਂ ਸਾਧਨਾਂ ਤੋਂ ਉਤੇ ਹੋ ਕੇ ਮੈਂ ਕੇਵਲ ਹਰੀ-ਭਗਤ ਹੋ ਗਿਆ ਹਾਂ।
੬ ਇਸ਼ਨਾਨ ਨਹੀਂ ਕਰਦਾ ਤੇ ਮਛੀਆਂ ਆਦਿ ਜੀਵ ਜੰਤ ਨੂੰ ਖੇਚਲ ਨਹੀਂ ਦਿੰਦਾ।
੭ ਦਿਲ ਦੇ ਅੰਦਰ ਹੀ ਇਸ਼ਨਾਨ ਕਰਾਂਗਾ (ਬਜਾਇ ਤੀਰਥਾਂ ਉਤੇ ਨ੍ਹਾਉਣ ਦੇ)।
੮ ਪੰਜ ਸਹਾਇਕ ਭਾਵ ਖੁਸ਼ਾਮਦੀ ਲੋਕ। ਇਨ੍ਹਾਂ ਖੁਸ਼ਾਮਦੀਆਂ ਦੀ ਲੋੜ ਨਹੀਂ ਹੈ।
੯ ਅਫੁਰ ਸਮਾਧੀ ਵਿਚ।
੧੦ ਜਦੋਂ ਮਾਂ ਬਾਪ ਆਦਿ ਕੋਈ ਨਹੀਂ ਸਨ; ਨਾ ਕਾਇਆ ਅਤੇ ਨਾ ਉਸ ਦੇ ਕਰਮ ਸਨ।
੧੧ ਕੋਈ ਕਿਸੇ ਦਾ ਨਹੀਂ ਸੀ।
੧੨ ਰੁਖ ਤੇ ਪੰਛੀ ਦੇ ਵਾਸੇ ਵਾਂਗ ਅਨਿਸਥਿਰ।
੧੩ ਪਾਣੀ ਪਵਨ ਆਦਿ ਨੂੰ ਹਰੀ ਨੇ ਆਪਣੇ ਆਪ ਵਿਚ ਰਖਿਆ ਹੋਇਆ ਸੀ (ਅਜੇ ਤਤ ਨਹੀਂ ਬਣੇ ਸਨ)।
੧੪ ਪ੍ਰਾਣਾਂ ਨੂੰ ਹੇਠ ਉਤੇ ਕਰਨ ਦੇ ਜੋਗ ਸਾਧਨ ਤੇ ਤੁਲਸੀ ਮਾਲਾ ਮੈਨੂੰ ਗੁਰਾਂ ਦੀ ਕਿਰਪਾ ਨਾਲ ਲਭ ਪਈ ਹੈ, ਭਾਵ ਜੋ ਇਨ੍ਹਾਂ ਸਾਧਨਾਂ ਦੁਆਰਾ ਲਭਦਾ ਹੈ ਉਹ ਮੈਨੂੰ ਬਿਨਾਂ ਸਾਧਨ ਕੀਤੇ ਪ੍ਰਾਪਤ ਹੋ ਚੁਕਾ ਹੈ। ਖੇਚਰੀ ਮੁਦ੍ਰਾ= ਗਲੇ ਵਿਚ ਜੀਭ ਅੜਾ ਕੇ ਪ੍ਰਾਣ ਰੋਕਣੇ। ਭੂਚਰੀ ਮੁਦ੍ਰਾ=ਭੌਹਾਂ ਦੇ ਵਿਚਕਾਰ ਨਜ਼ਰ ਟਿਕਾ ਕੇ ਪ੍ਰਾਣਾਯਾਮ ਕਰਨਾ।
੧੫ ਵਾਹਿਗੁਰੂ ਪਰਮ ਤਤ ਹੈ। ਸਤਿਗੁਰ ਦੇ ਹੋਇਆਂ ਉਸਦੀ ਸਮਝ ਆਂਵਦੀ ਹੈ।
੧੬ ਸਾੜ ਦੇਵੇ ਆਪਣੇ ਆਪ ਨੂੰ।
੧੭ ਯੋਗ ਸਾਧਨ ਨਾਲ ਤੇ ਖਾਸ ਦੁਆਈਆਂ ਨਾਲ ਸਰੀਰ ਨੂੰ ਬੁਢੇਪੇ ਤੋਂ ਬਚਾ ਕੇ ਨਵਾਂ ਨਿਰੋਆ ਕਰ ਲੈਣਾ।
੧੮ ਯਗ ਜਿਸ ਵਿਚ ਘੋੜਾ ਮਾਰਿਆ ਜਾਂਦਾ ਹੈ।
੧੯ ਸੋਨੇ ਨੂੰ ਫਲ ਵਿਚ ਲੁਕਾ ਕੇ ਗੁਪਤ ਦਾਨ ਦੇਣਾ।
੨੦ ਫਿਰ ਭੀ ਰਾਮ-ਨਾਮ ਦੇ ਬਰਾਬਰ ਨਹੀਂ ਪੁਜਦਾ।
੨੧ ਜੇ।
੨੨ ਹਜ਼ਾਰ ਗਊ ਦਾ ਦਾਨ।
੨੩ ਹਿਮਾਲੇ ਪਰਬਤ ਦੀ ਬਰਫ਼ ਵਿਚ ਗਾਲੇ।
੨੪ ਘੋੜੇ। 'ਅਸੁ' ਦੇ ਅੰਤ ਔਂਕੜ ਛੋਟੇ ਵਵੇ ਦੀ ਥਾਂ ਹੈ, ਇਕ-ਵਚਨ ਦੀ ਨਿਸ਼ਾਨੀ ਨਹੀਂ। ਦੇਖੋ ਨੰਮ ੨੫ ਦਾ ਨੋਟ।
੨੫ ਹਾਥੀ।
੨੬ [ਸੰ. ਨਿਰਮਾਲਜ=ਦੇਵਤਾ ਪਾਸ ਚੜ੍ਹਾਈ ਹੋਈ ਚੀਜ਼] ਅਰਪਣ। ਆਪਣੇ ਆਪ ਨੂੰ ਬਲੀਦਾਨ ਕਰੇ। ੨੭ ਸੋਨਾ।
੨੮ ਮੋਖ ਪਦ ਪਛਾਣ ਲਈਏ।
੨੯ ਰਾਜਾ ਜਸਰਥ ਦਾ ਪੁਤਰ, ਰਾਮ। ਇਥੇ ਸ੍ਰੀ ਰਾਮ ਚੰਦਰ ਜੀ ਵਿਚ ਰਬ ਕੰਮ ਕਰਦਾ ਦਸਿਆ ਹੈ, ਕਿਸੇ ਸਾਕਾਰ ਦੀ ਪੂਜਾ ਦਾ ਭਾਵ ਨਹੀਂ ਲਿਆ ਜਾ ਸਕਦਾ। ਰਾਮ ਚੰਦਰ ਜੀ ਨੇ ਵਡੇ ੨ ਕੰਮ ਕੀਤੇ, ਉਨ੍ਹਾਂ ਕੰਮਾਂ ਦੀ ਵਡਿਆਈ ਵਾਹਿਗੁਰੂ ਦੀ ਵਡਿਆਈ ਹੈ, ਇਸ ਲਈ ਇਥੇ ਵਾਹਿਗੁਰੂ ਦੇ ਅਰਥਾਂ ਵਿਚ ਹੀ ਲੈਣਾ ਹੈ। ੩੦ ਕਹਿੰਦਾ ਹੈ।
੩੧ ਪੜ੍ਹੀਦਾ ਤੇ ਵਿਚਾਰੀਦਾ ਵੀ ਹੈ।
੩੨ ਫਿਰ ਭੀ ਗਿਆਨ ਅਤੇ ਪ੍ਰੇਮ ਸਰੂਪ ਵਾਹਿਗੁਰੂ ਦਾ ਦਰਸ਼ਨ ਨਹੀਂ ਹੁੰਦਾ।
੩੩ [ਸੰ. ਹਿਰਣਜ] ਸੋਨਾ।
੩੪ ਜਦ ਤੋੜੀ ਪਾਰਸ ਨਾਲ ਨਾ ਛੁਹੇ।
੩੫ ਸੰਸਿਆਂ ਦੀ ਗੰਢ।
੩੬ ਮਾਇਆ ਦਾ ਹੰਕਾਰ।
੩੭ ਈਰਖਾ।

---

* ਜਦੋਂ ਸਾਕਾਰ ਸ੍ਰਿਸ਼ਟੀ ਨਹੀਂ ਬਣੀ ਸੀ, ਅਤੇ ਹਰੀ ਤੋਂ ਬਿਨਾਂ ਨਾ ਕੋਈ ਵੇਦ ਸੀ ਨਾ ਸ਼ਾਸਤਰ ਸੀ, ਤਦੋਂ ਦੀ ਹਾਲਤ ਵਲ ਧਿਆਨ ਦੁਆ ਕੇ ਕਰਮ-ਕਾਂਡ ਦੀ ਸਾਕਾਰ ਪੂਜਾ ਵਲੋਂ ਹਟਾ ਕੇ ਪਰਮ-ਤਤ ਵਾਹਿਗੁਰੂ ਦੀ ਨਿਰਾਕਾਰ ਪੂਜਾ ਦ੍ਰਿੜਾਉਂਦੇ ਹਨ।

† ਕਰਮ-ਕਾਂਡ ਨੂੰ ਰੱਦ ਕਰਕੇ ਹਰੀ-ਨਾਮ ਦਾ ਸਿਮਰਨ ਦ੍ਰਿੜਾਉਂਦੇ ਹਨ।

‡ ਦੇਖੋ ਪੰਨਾ ੭੩੩, ਨੋਟ ੧੨। ਹਉਮੈ ਵਿਚ ਹੋ ਕੇ ਕਰਮ ਕਰਨ ਨਾਲ ਭਰਮ ਦੇ ਬੰਧਨ ਨਹੀਂ ਟੁਟਦੇ, ਜਦ ਤਕ ਹਰੀ-ਨਾਮ ਨੂੰ ਜੀਵਣ ਦਾ ਆਸਰਾ ਨਾ ਬਣਾ ਲਈਏ।

ਇਨ ਪੰਚਹੁ ਮਿਲਿ ਲੂਟੇ ॥ ੧ ॥ ਰਹਾਉ ॥ ਹਮ ਬਡ ਕਬਿ[1] ਕੁਲੀਨ[2] ਹਮ ਪੰਡਿਤ ਹਮ ਜੋਗੀ ਸੰਨਿਆਸੀ॥ ਗਿਆਨੀ ਗੁਨੀ ਸੂਰ[3] ਹਮ ਦਾਤੇ [4]ਇਹ ਬੁਧਿ ਕਬਹਿ ਨ ਨਾਸੀ ॥ ੨ ॥ ਕਹੁ ਰਵਿਦਾਸ ਸਭੈ ਨਹੀ ਸਮਝਸਿ ਭੂਲਿ ਪਰੇ ਜੈਸੇ ਬਉਰੇ ॥ [5]ਮੋਹਿ ਅਧਾਰੁ ਨਾਮੁ ਨਾਰਾਇਨ ਜੀਵਨ ਪ੍ਰਾਨ ਧਨ ਮੋਰੇ ॥ ੩ ॥ ੧ ॥

## ਰਾਮਕਲੀ ਬਾਣੀ ਬੇਣੀ[6] ਜੀਉ ਕੀ

ੴ ਸਤਿਗੁਰ ਪ੍ਰਸਾਦਿ ॥ * ॥ [7]ਇੜਾ ਪਿੰਗੁਲਾ ਅਉਰ ਸੁਖਮਨਾ ਤੀਨਿ ਬਸਹਿ [8]ਇਕ ਠਾਈ ॥ ਬੇਣੀ ਸੰਗਮੁ ਤਹ ਪਿਰਾਗੁ ਮਨੁ ਮਜਨੁ ਕਰੇ ਤਿਥਾਈ ॥ ੧ ॥ ਸੰਤਹੁ ਤਹਾ ਨਿਰੰਜਨ[9] ਰਾਮੁ ਹੈ ॥ [10]ਗੁਰ ਗਮਿ ਚੀਨੈ ਬਿਰਲਾ ਕੋਇ॥ ਤਹਾਂ ਨਿਰੰਜਨੁ ਰਮਈਆ ਹੋਇ ॥ ੧ ॥ ਰਹਾਉ ॥ [11]ਦੇਵ ਸਥਾਨੈ ਕਿਆ ਨੀਸਾਣੀ ॥ ਤਹ ਬਾਜੇ ਸਬਦ ਅਨਾਹਦ[12] ਬਾਣੀ ॥ [13]ਤਹ ਚੰਦੁ ਨ ਸੂਰਜੁ ਪਉਣੁ ਨ ਪਾਣੀ॥ [14]ਸਾਖੀ ਜਾਗੀ ਗੁਰਮੁਖਿ ਜਾਣੀ ॥ ੨ ॥ ਉਪਜੈ ਗਿਆਨੁ ਦੁਰਮਤਿ ਛੀਜੈ[15] ॥ ਅੰਮ੍ਰਿਤ ਰਸਿ [16]ਗਗਨੰਤਰਿ ਭੀਜੈ॥ ਏਸੁ ਕਲਾ[17] ਜੋ ਜਾਣੈ ਭੇਉ[18]॥ ਭੇਟੈ ਤਾਸੁ[19] ਪਰਮ ਗੁਰਦੇਉ ॥ ੩ ॥ ਦਸਮ ਦੁਆਰਾ ਅਗਮ ਅਪਾਰਾ ਪਰਮ ਪੁਰਖ ਕੀ ਘਾਟੀ[20] ॥ [21]ਊਪਰਿ ਹਾਟੁ ਹਾਟ ਪਰਿ ਆਲਾ ਆਲੇ ਭੀਤਰਿ ਥਾਤੀ ॥ ੪ ॥ [22]ਜਾਗਤੁ ਰਹੈ ਸੁ ਕਬਹੁ ਨ ਸੋਵੈ ॥ [23]ਤੀਨਿ ਤਿਲੋਕ ਸਮਾਧਿ ਪਲੋਵੈ ॥ [24]ਬੀਜ ਮੰਤ੍ਰੁ ਲੈ ਹਿਰਦੈ ਰਹੈ ॥ ਮਨੂਆ [25]ਉਲਟਿ ਸੁੰਨ ਮਹਿ ਗਹੈ ॥ ੫ ॥ ਜਾਗਤੁ ਰਹੈ ਨ ਅਲੀਆ[26] ਭਾਖੈ ॥ ਪਾਚਉ ਇੰਦ੍ਰੀ ਬਸਿ ਕਰਿ ਰਾਖੈ॥ ਗੁਰ ਕੀ ਸਾਖੀ[27] ਰਾਖੈ ਚੀਤਿ ॥ ਮਨੁ ਤਨੁ ਅਰਪੈ ਕ੍ਰਿਸਨ[28] ਪਰੀਤਿ ॥ ੬ ॥ ਕਰ ਪਲਵ[29] ਸਾਖਾ ਬੀਚਾਰੇ ॥ ਅਪਨਾ ਜਨਮੁ ਨ ਜੂਐ ਹਾਰੇ ॥ [30]ਅਸੁਰ ਨਦੀ ਕਾ ਬੰਧੈ ਮੂਲੁ ॥ ਪਛਿਮ ਫੇਰਿ ਚੜਾਵੈ ਸੂਰੁ ॥ ਅਜਰੁ ਜਰੈ ਸੁ ਨਿਝਰੁ ਝਰੈ ॥ ਜਗੰਨਾਥ ਸਿਉ [31]ਗੋਸਟਿ ਕਰੈ ॥੭॥ [32]ਚਉਮੁਖ ਦੀਵਾ ਜੋਤਿ ਦੁਆਰ ॥ [33]ਪਲੂ ਅਨਤ ਮੂਲੁ ਬਿਚਕਾਰਿ ॥ ਸਰਬ ਕਲਾ ਲੇ ਆਪੇ ਰਹੈ ॥ [34]ਮਨੁ ਮਾਣਕੁ ਰਤਨਾ ਮਹਿ ਗੁਹੈ ॥ ੮ ॥ [35]ਮਸਤਕਿ ਪਦਮੁ ਦੁਆਲੈ ਮਣੀ ॥ ਮਾਹਿ ਨਿਰੰਜਨੁ [36]ਤ੍ਰਿਭਵਣ ਧਣੀ ॥ ਪੰਚ ਸਬਦ ਨਿਰਮਾਇਲ[37] ਬਾਜੇ ॥ ਢੁਲਕੇ[38] ਚਵਰ ਸੰਖ ਘਨ[39] ਗਾਜੇ ॥ [40]ਦਲਿ ਮਲਿ ਦੈਤਹੁ ਗੁਰਮੁਖਿ ਗਿਆਨੁ॥ ਬੇਣੀ ਜਾਚੈ[41] ਤੇਰਾ ਨਾਮੁ ॥ ੯ ॥ ੧ ॥

੧ ਕਵੀ ।
੨ ਚੰਗੀ ਕੁਲ ਵਾਲੇ, ਖ਼ਾਨਦਾਨੀ ।
੩ ਬਹਾਦੁਰ ।
੪ ਇਹ ਹਉਮੈ ਵਾਲੀ ਬੁਧੀ ਕਿ ਅਸੀ ਗੁਣੀ ਗਿਆਨੀ ਹਾਂ ਨਾਸ ਨਹੀਂ ਹੁੰਦੀ ।
੫ ਮੈਨੂੰ ਆਸਰਾ ਹੈ ।
੬ ਇਕ ਭਗਤ ਹੋਇਆ ਹੈ । ਵੇਖੋ ਭਾ: ਗੁਰਦਾਸ, ਵਾਰ ੧੦, ਪੌ. ੧੪ ।
੭ ਵੇਖੋ ਪਿਛਲੇ ਪੰਨੇ ਦਾ ਨੋਟ ੩ ।
੮ ਇਕ ਓਹ ਥਾਂ ਜਿਥੇ ਜਿਵੇਂ ਰਹਾਉ ਦੀ ਤੁਕ ਵਿਚ ਦਸਿਆ ਹੈ ਕਿ ਵਾਹਿਗੁਰੂ ਦਾ ਅਨਭਵ ਹੋ ਜਾਂਦਾ ਹੈ। ਇੜਾ ਪਿੰਗਲਾ ਸੁਖਮਨਾ ਕਠੇ ਵਸਦੇ ਹਨ, ਭਾਵ ਇਹ ਸਾਧਨਾ ਦਾ ਫਲ ਆਪੇ ਹੀ ਪ੍ਰਾਪਤ ਹੋ ਜਾਂਦਾ ਹੈ, ਉਥੇ ਹੀ ਮਨ ਬੇਣੀ (ਤ੍ਰਿਬੇਣੀ) ਆਦਿ ਤੀਰਥਾਂ ਤੇ ਇਸ਼ਨਾਨ ਕਰਦਾ ਹੈ। ਹੁਣ ਨਾ ਉਸ ਨੂੰ ਤੀਰਥਾਂ ਦੀ ਲੋੜ ਤੇ ਨਾ ਇੜਾ ਪਿੰਗਲਾ ਆਦਿ ਪ੍ਰਾਣਾਯਾਮ ਦੀ ਲੋੜ ਹੈ । ਬੇਣੀ ਸੰਗਮੁ=ਜਿਥੇ ਗੰਗਾ, ਜਮਨਾ ਤੇ ਸਰਸ੍ਵਤੀ ਨਦੀਆਂ ਮਿਲਦੀਆਂ ਹਨ । ਪਿਰਾਗੁ (ਪ੍ਰਯਾਗ) ਭੀ ਉਥੇ ਹੀ ਹੈ । ਇਥੇ ਇਸ਼ਨਾਨ ਕਰਨ ਦਾ ਖ਼ਾਸ ਮਹਾਤਮ ਮੰਨਦੇ ਹਨ ।
੯ ਮਾਇਆ ਤੋਂ ਰਹਿਤ ।
੧੦ ਕੋਈ ਵਿਰਲਾ ਗੁਰੂ ਨੂੰ ਪਹੁੰਚ ਕੇ ਜਾਣਦਾ ਹੈ ।
੧੧ ਉਤੇ ਦਸੇ ਦੇਵ ਅਸਥਾਨ ਦੀ ਜਿਥੇ ਵਾਹਿਗੁਰੂ ਦੀ ਅਨਭਵਤਾ ਹੁੰਦੀ ਹੈ ਕੀ ਨਿਸ਼ਾਨੀ ਹੈ ?
੧੨ ਵੇਖੋ ਪੰ. ੭੬੭, ਫੁਟ ਨੋਟ * ।
੧੩ ਇੰਨੀ ਪੂਰਨਤਾ ਹੈ ਕਿ ਬਾਹਰਲੇ ਵੇਦ ਆਦਿਕ ਦੀ ਲੋੜ ਪ੍ਰਤੀਤ ਨਹੀਂ ਕਰਦਾ ।
੧੪ ਸਿਖਿਆ ਪ੍ਰਗਟ ਹੋਈ ਹੈ ਜੋ ਗੁਰੂ ਦੁਆਰਾ ਸਮਝੀ ਜਾਂਦੀ ਹੈ ।
੧੫ ਨਾਸ ਹੁੰਦੀ ਹੈ ।
੧੬ ਦਸਮ ਦੁਆਰ ਵਿਚ ਪ੍ਰਸੰਨ ਰਹਿੰਦਾ ਹੈ (ਨਾਮ ਦੇ ਅੰਮ੍ਰਿਤ-ਰਸ ਨਾਲ) ।
੧੭ ਹੁਨਰ, ਵਿਉਂਤ, ਗੁਹਜ ਢੰਗ ਦਾ ।
੧੮ ਭੇਦ ।
੧੯ ਉਸ ਨੂੰ ।
੨੦ ਰਹਿਣ ਦੀ ਥਾਂ ।
੨੧ ਜੀਵ ਸ੍ਰੇਣੀ ਵਿਚ ਸਭ ਤੋਂ ਉਪਰ ਮਨੁਖ ਰੂਪ ਹੱਟ ਹੈ, ਉਸ ਤੇ ਸਿਰ ਰੂਪ ਆਲਾ ਹੈ ਤੇ ਉਸ ਵਿਚ ਦਿਮਾਗ਼ ਰੂਪ ਤਾਕੀ (ਬਾਰੀ) ਹੈ ।
੨੨ ਗਿਆਨ ਵਿਚ ਜਾਗੇ ।
੨੩ ਉਸ ਦੀ ਸਮਾਧੀ ਵਿਚ ਤਿੰਨਾਂ ਗੁਣਾਂ ਵਾਲੀ ਤ੍ਰੈਲੋਕੀ ਲੋਪ ਹੋ ਜਾਏਗੀ, ਭਾਵ ਬੇਅਸਰ ਹੋਵੇਗੀ ।
੨੪ ਹਰੀ ਦਾ ਨਾਮ ਜੋ ਬੀਜ ਦੇ ਤੌਰ ਤੇ ਹਰ ਇਕ ਦੇ ਅੰਦਰ ਮੌਜੂਦ ਹੈ ।
੨੫ ਮਾਇਆ ਵਲੋਂ ਉਲਟ ਕੇ ਅਫੁਰ ਸਰੂਪ ਹਰੀ ਵਿਚ ਰਹੇ ।
੨੬ [ਸੰ. ਅਲੀਕ] ਝੂਠ । ਝੂਠ ਨਾ ਬੋਲੇ ।
੨੭ ਸਿਖਿਆ, ਉਪਦੇਸ਼ ।
੨੮ ਵਾਹਿਗੁਰੂ ਦੀ ।
੨੯ ਪਤੇ । ਕਰ (ਹਥਾਂ) ਨੂੰ ਪਤੇ ਤੇ ਸ਼ਾਖ਼ਾਂ ਸਰੀਰ ਰੂਪ ਰੁਖ ਦੀਆਂ ਜਾਣੋ । ਜਿਵੇਂ ਸ਼ਾਖ਼ਾਂ ਦੁਆਰਾ ਹੀ ਰੁਖ ਦਾ ਫੈਲਾਉ ਹੁੰਦਾ ਹੈ ਤਿਵੇਂ ਹਥਾਂ ਨਾਲ ਸੇਵਾ ਕੀਤਿਆਂ ਹੀ ਮਨੁਖ ਦਾ ਵਾਧਾ ਹੁੰਦਾ ਹੈ ।
੩੦ ਮੰਦੇ ਖ਼ਿਆਲਾਂ ਦੀ ਨਦੀ ਦੇ ਨਿਕਾਸ ਨੂੰ ਬੰਦ ਕਰੇ । ਪਛਮ ਵਲੋਂ ਫੇਰ ਕੇ ਸੂਰਜ ਚੜ੍ਹਾਵੇ, ਭਾਵ ਅਗਿਆਨਤਾ ਦੂਰ ਕਰ ਕੇ ਗਿਆਨ ਦਾ ਪ੍ਰਕਾਸ਼ ਕਰੇ । ਅਜਰ ਅਵਸਥਾ ਨੂੰ ਜਰੇ ਤਾਂ ਅਨੰਦ ਇਕ ਰਸ ਪ੍ਰਾਪਤ ਹੁੰਦਾ ਹੈ ।
੩੧ ਗਲਾਂ ਕਰੇ, ਮੌਜ ਮਾਣੇ ।
੩੨ ਚਉਮੁਖਾ ਦੀਵਾ (ਗਿਆਨ) ਬਲ ਰਿਹਾ ਹੈ ਦਸਮ ਦੁਆਰ ਵਿਚ ।
੩੩ ਹਰੀ (ਮੂਲ) ਵਿਚਕਾਰ ਹੈ ਤੇ ਪਤੇ ਰੂਪ ਸ੍ਰਿਸ਼ਟੀ ਦੁਆਲੇ ਹੈ । ਪਲੂ=ਪੱਲਵ, ਪਤੇ ।
੩੪ ਮਨ ਮਾਣਕ ਨੂੰ ਸ਼ੁਭ ਖ਼ਿਆਲਾਂ ਰੂਪ ਰਤਨਾਂ ਵਿਚ ਪਰੋ ਦੇਵੇ ।
੩੫ ਮਥੇ ਤੇ ਕਮਲ ਹੈ ਤੇ ਆਸ ਪਾਸ ਰਤਨ ਹਨ ।
੩੬ ਤਿੰਨਾਂ ਭਵਨਾਂ ਦਾ ਮਾਲਕ ਹੈ ।
੩੭ ਪਵਿੱਤਰ । ਸ਼ੁਧ ਸ਼ਬਦ । ਵੇਖੋ ਪੰ. ੭੬੪, ਨੋਟ ੧੧ ।
੩੮ ਝੁਲ ਰਿਹਾ ਹੈ । ਆਤਮਕ ਅਨੰਦ ਨੂੰ ਚਵਰਾਂ ਦੇ ਝੁਲਣ ਤੇ ਸ਼ਬਦ ਨਾਦ ਦੇ ਵਜਣ ਨਾਲ ਬਿਆਨ ਕੀਤਾ ਹੈ ।
੩੯ ਬਹੁਤ ।
੪੦ ਉਹ ਕਾਮਾਦਿ ਦੈਂਤਾਂ ਨੂੰ ਮਲ ਕੇ ਦਲ ਦਿੰਦਾ ਹੈ ਜਿਸ ਨੂੰ ਗੁਰਾਂ ਦੁਆਰਾ ਗਿਆਨ ਹੁੰਦਾ ਹੈ ।
੪੧ ਮੰਗਦਾ ਹੈ ।

---

* ਜੋਗੀਆਂ ਦੀ ਬੋਲੀ ਵਿਚ ਉਨ੍ਹਾਂ ਦੇ ਤਰੀਕਿਆਂ ਦੇ ਟਾਕਰੇ ਤੇ ਨਿਰਾਕਾਰ ਵਾਹਿਗੁਰੂ ਵਿਚ ਮਨ ਨੂੰ ਜੋੜਨ ਅਤੇ ਨਾਮ ਜਪਣ ਦਾ ਢੰਗ ਦਸਿਆ ਹੈ ।

ਮ:੪ : ਚਉਪਦੇ ੬ + ਦੁਪਦੇ ੩ + ਅਸਟ ੬ ਛੰਤ = ੨੫

ਰਾਗੁ ਨਟ ਨਾਰਾਇਨ ਮਹਲਾ ੪

## ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

*ਮੇਰੇ ਮਨ ਜਪਿ ਅਹਿਨਿਸਿ[1] ਨਾਮੁ ਹਰੇ ॥ [2]ਕੋਟਿ ਕੋਟਿ ਦੋਖ ਬਹੁ ਕੀਨੇ ਸਭ [3]ਪਰਹਰਿ ਪਾਸਿ ਧਰੇ ॥੧॥ ਰਹਾਉ ॥ ਹਰਿ ਹਰਿ ਨਾਮੁ ਜਪਹਿ ਆਰਾਧਹਿ [4]ਸੇਵਕ ਭਾਇ ਖਰੇ ॥ ਕਿਲਬਿਖ[5] ਦੋਖ ਗਏ ਸਭ ਨੀਕਰਿ[6] ਜਿਉ ਪਾਨੀ ਮੈਲੁ ਹਰੇ[7] ॥੧॥ ਖਿਨੁ ਖਿਨੁ [8]ਨਰੁ ਨਾਰਾਇਨੁ ਗਾਵਹਿ ਮੁਖਿ ਬੋਲਹਿ [9]ਨਰ ਨਰਹਰੇ ॥ [10]ਪੰਚ ਦੋਖ ਅਸਾਧ ਨਗਰ ਮਹਿ ਇਕੁ ਖਿਨੁ ਪਲੁ ਦੂਰਿ ਕਰੇ ॥੨॥ ਵਡਭਾਗੀ ਹਰਿਨਾਮੁ ਧਿਆਵਹਿ ਹਰਿ ਕੇ ਭਗਤ ਹਰੇ ॥ ਤਿਨ ਕੀ ਸੰਗਤਿ ਦੇਹਿ ਪ੍ਰਭ ਜਾਚਉ[11] ਮੈ ਮੂੜ ਮੁਗਧ[12] ਨਿਸਤਰੇ ॥੩॥ ਕ੍ਰਿਪਾ ਕ੍ਰਿਪਾ ਧਾਰਿ[13] ਜਗ ਜੀਵਨ ਰਖਿ ਲੇਵਹੁ ਸਰਨਿ ਪਰੇ ॥ ਨਾਨਕੁ ਜਨੁ ਤੁਮਰੀ ਸਰਨਾਈ ਹਰਿ ਰਾਖਹੁ ਲਾਜ ਹਰੇ ॥੪॥੧॥ †ਨਟ ਮਹਲਾ ੪ ॥ ਰਾਮ ਜਪਿ ਜਨ ਰਾਮੈ ਨਾਮਿ ਰਲੇ ॥ ਰਾਮਨਾਮੁ ਜਪਿਓ ਗੁਰ ਬਚਨੀ ਹਰਿ ਧਾਰੀ ਹਰਿ ਕ੍ਰਿਪਲੇ[14] ॥੧॥ ਰਹਾਉ ॥ ਹਰਿ ਹਰਿ ਅਗਮ ਅਗੋਚਰੁ[15] ਸੁਆਮੀ ਜਨ ਜਪਿ [16]ਮਿਲਿ ਸਲਲ ਸਲਲੇ ॥ ਹਰਿ ਕੇ ਸੰਤ ਮਿਲਿ ਰਾਮ ਰਸੁ ਪਾਇਆ ਹਮ ਜਨ ਕੈ [17]ਬਲਿ ਬਲਲੇ ॥੧॥ [18]ਪੁਰਖੋਤਮੁ ਹਰਿਨਾਮੁ ਜਨਿ ਗਾਇਓ ਸਭਿ ਦਾਲਦ[19] ਦੁਖ ਦਲਲੇ[20] ॥ ਵਿਚਿ ਦੇਹੀ ਦੋਖ ਅਸਾਧ ਪੰਚ ਧਾਤੂ[21] ਹਰਿ ਕੀਏ ਖਿਨ ਪਰਲੇ[22] ॥੨॥ ਹਰਿ ਕੇ ਸੰਤ ਮਨਿ ਪ੍ਰੀਤਿ ਲਗਾਈ ਜਿਉ ਦੇਖੈ ਸਸਿ[23] ਕਮਲੇ ॥ ਉਨਵੈ[24] ਘਨੁ[25] ਘਨ[26] ਘਨਿਹਰੁ[27] ਗਰਜੈ ਮਨਿ ਬਿਗਸੈ ਮੋਰ ਮੁਰਲੇ[28] ॥੩॥ ਹਮਰੈ ਸੁਆਮੀ ਲੋਚ ਹਮ ਲਾਈ ਹਮ ਜੀਵਹ ਦੇਖਿ ਹਰਿ ਮਿਲੇ ॥ ਜਨ

੧ ਦਿਨ ਰਾਤ, ਭਾਵ ਸਦਾ।
੨ ਕ੍ਰੋੜਾਂ ਪਾਪ।
੩ ਦੂਰ ਕਰ ਕੇ ਇਕ ਪਾਸੇ ਸੁਟ ਦਿਤੇ ਹਨ।
੪ ਖਰੇ (ਚੰਗੇ) ਸੇਵਾ ਭਾਵ ਨਾਲ।
੫ ਪਾਪ।
੬ ਨਿਕਲ।
੭ ਦੂਰ ਕਰਦਾ ਹੈ।
੮ [ਨਰ ਤੇ ਨਾਰਾਇਣ ਵਿਸ਼ਨੂੰ ਦੇ ਅੰਸ਼ਾ ਅਵਤਾਰ ਮੰਨੇ ਜਾਂਦੇ ਹਨ] ਵਾਹਿਗੁਰੂ।
੯ 'ਵਾਹਿਗੁਰੂ'। ਮੂੰਹੋਂ ਆਖਦੇ ਹਨ: 'ਨਰ-ਨਰਹਰ'।
੧੦ ਸਰੀਰ ਨਗਰ ਵਿਚ ਕਾਮਾਦਿਕ ਪੰਜ ਅਸਾਧ ਦੋਸ਼ ਹਨ।
੧੧ ਮੰਗਦਾ ਹਾਂ।
੧੨ ਮੂਰਖ।
੧੩ ਹੇ ਸੰਸਾਰ ਦੇ ਜੀਵਨ ਹਰੀ!
੧੪ ਕ੍ਰਿਪਾ।
੧੫ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ, ਹਰੀ।
੧੬ ਜਿਵੇਂ ਪਾਣੀ ਪਾਣੀ ਨਾਲ ਮਿਲਦਾ ਹੈ। ਸਲਲ [ਸੰ. ਸਲਿਲ, ਵਹਾਉ (ਪਾਣੀ ਦਾ)] ਪਾਣੀ।
੧੭ ਬਲਿਹਾਰ ਹਾਂ।
੧੮ ਉਤਮ ਪੁਰਖ ਹਰੀ ਦਾ ਨਾਮ ਹਰੀ-ਜਨ ਨੇ ਗਾਇਆ। 'ਪੁਰਖੋਤਮੁ' ਹਰੀ ਦਾ ਵਿਸ਼ੇਸ਼ਣ ਹੈ। 'ਜਨਿ' ਕਰਤਾ ਕਾਰਕ ਵਿਚ ਹੈ। ਦੇਖੋ ਨੇਮ ੨੦ (ੳ)।
੧੯ [ਸੰ. ਦਾਰਿਦ੍ਰ] ਗ਼ਰੀਬੀ।
੨੦ ਦਲ ਲਏ, ਦੂਰ ਕਰ ਲਏ।
੨੧ ਵਿਸ਼ੇ (ਕਾਮਾਦਿਕ)।
੨੨ ਨਾਸ।
੨੩ ਚੰਨ। ਜਿਵੇਂ ਕਮਲ (ਏਥੇ ਕੰਮੀਆਂ ਲਈ ਹੈ) ਚੰਦਰਮਾ ਨੂੰ ਦੇਖ ਕੇ ਖਿੜਦਾ ਹੈ।
੨੪ ਝੁਕਦਾ ਹੈ ਵਸਣ ਲਈ।
੨੫ ਬੱਦਲ।
੨੬ ਬਹੁਤ।
੨੭ ਬੱਦਲ।
੨੮ ਮੋਰ ਦੇ ਬਚੇ।

---

*ਹਰੀ-ਨਾਮ ਜਪੋ, ਜਿਸ ਨਾਲ ਪਾਪ ਦੂਰ ਹੁੰਦੇ ਹਨ।

†ਹਰੀ-ਨਾਮ ਜਪ ਕੇ ਹਰੀ ਨਾਲ ਇਕ-ਮਿਕ ਹੋ ਜਾਈਦਾ ਹੈ। ਇਸ ਦੇ ਲਈ ਉਦਮ ਗੁਰੂ ਤੋਂ ਮਿਲਦਾ ਹੈ।

ਨਾਨਕ [੧]ਹਰਿ ਅਮਲ ਹਰਿ ਲਾਇ ਹਰਿ ਮੇਲਹੁ ਅਨਦ ਭਲੇ ॥ ੪ ॥ ੨ ॥ *ਨਟ
ਮਹਲਾ ੪ ॥ ਮੇਰੇ ਮਨ ਜਪਿ ਹਰਿ ਹਰਿ ਨਾਮੁ ਸਖੇ[੨] ॥ ਗੁਰ ਪਰਸਾਦੀ[੩] ਹਰਿਨਾਮੁ
ਧਿਆਇਓ ਹਮ ਸਤਿਗੁਰ ਚਰਨ ਪਖੇ[੪] ॥ ੧ ॥ ਰਹਾਉ ॥ ਊਤਮ ਜਗੰਨਾਥ
ਜਗਦੀਸੁਰ ਹਮ ਪਾਪੀ ਸਰਨਿ ਰਖੇ ॥ ਤੁਮ ਵਡ ਪੁਰਖ [੫]ਦੀਨ ਦੁਖ ਭੰਜਨ ਹਰਿ
ਦੀਓ ਨਾਮੁ ਮੁਖੇ ॥ ੧ ॥ ਹਰਿ ਗੁਨ ਊਚ ਨੀਚ ਹਮ ਗਾਏ [੬]ਗੁਰ ਸਤਿਗੁਰ ਸੰਗਿ
ਸਖੇ ॥ ਜਿਉ ਚੰਦਨ ਸੰਗਿ ਬਸੈ ਨਿੰਮੁ ਬਿਰਖਾ [੭]ਗੁਨ ਚੰਦਨ ਕੇ ਬਸਖੇ ॥ ੨ ॥
ਹਮਰੇ ਅਵਗਨ [੮]ਬਿਖਿਆ ਬਿਖੈ ਕੇ ਬਹੁ ਬਾਰ ਬਾਰ ਨਿਮਖੇ ॥ ਅਵਗਨਿਆਰੇ
ਪਾਥਰ ਭਾਰੇ ਹਰਿ ਤਾਰੇ ਸੰਗਿ ਜਨਖੇ[੯] ॥ ੩ ॥ ਜਿਨ ਕਉ ਤੁਮ ਹਰਿ ਰਾਖਹੁ
ਸੁਆਮੀ ਸਭ ਤਿਨ ਕੇ ਪਾਪ ਕ੍ਰਿਖੇ[੧੦] ॥ ਜਨ ਨਾਨਕ ਕੇ ਦਇਆਲ ਪ੍ਰਭ ਸੁਆਮੀ
ਤੁਮ ਦੁਸਟ ਤਾਰੇ ਹਰਣਖੇ[੧੧] ॥ ੪ ॥ ੩ ॥ †ਨਟ ਮਹਲਾ ੪ ॥ ਮੇਰੇ ਮਨ ਜਪਿ
ਹਰਿ ਹਰਿ [੧੨]ਰਾਮ ਰੰਗੇ ॥ ਹਰਿ ਹਰਿ ਕ੍ਰਿਪਾ ਕਰੀ ਜਗਦੀਸੁਰਿ[੧੩] ਹਰਿ
ਧਿਆਇਓ ਜਨ ਪਗਿ[੧੪] ਲਗੇ ॥ ੧ ॥ ਰਹਾਉ ॥ ਜਨਮ ਜਨਮ ਕੇ ਭੂਲ ਚੂਕ ਹਮ
ਅਬ ਆਏ ਪ੍ਰਭ ਸਰਨਗੇ[੧੫] ॥ ਤੁਮ ਸਰਣਾਗਤਿ ਪ੍ਰਤਿਪਾਲਕ ਸੁਆਮੀ ਹਮ ਰਾਖਹੁ
ਵਡ ਪਾਪਗੇ[੧੬] ॥ ੧ ॥ ਤੁਮਰੀ ਸੰਗਤਿ ਹਰਿ ਕੋ ਕੋ ਨ ਉਧਰਿਓ ਪ੍ਰਭ ਕੀਏ ਪਤਿਤ
ਪਵਗੇ[੧੭] ॥ ਗੁਨ ਗਾਵਤ [੧੮]ਛੀਪਾ ਦੁਸਟਾਰਿਓ ਪ੍ਰਭਿ ਰਾਖੀ ਪੈਜ ਜਨਗੇ[੧੯] ॥ ੨ ॥
ਜੋ ਤੁਮਰੇ ਗੁਨ ਗਾਵਹਿ ਸੁਆਮੀ ਹਉ ਬਲਿ ਬਲਿ ਬਲਿ ਤਿਨਗੇ[੨੦] ॥ ਭਵਨ[੨੧]
ਭਵਨ ਪਵਿਤ੍ਰ ਸਭਿ ਕੀਏ ਜਹ ਧੂਰਿ ਪਰੀ ਜਨ ਪਗੇ[੨੨] ॥ ੩ ॥ ਤੁਮਰੇ ਗੁਨ ਪ੍ਰਭ
ਕਹਿ ਨ ਸਕਹਿ ਹਮ ਤੁਮ ਵਡ ਵਡ ਪੁਰਖ ਵਡਗੇ ॥ ਜਨ ਨਾਨਕ ਕਉ ਦਇਆ ਪ੍ਰਭ
ਧਾਰਹੁ ਹਮ ਸੇਵਹ ਤੁਮ ਜਨ ਪਗੇ[੨੨] ॥ ੪ ॥ ੪ ॥ ‡ਨਟ ਮਹਲਾ ੪ ॥ ਮੇਰੇ ਮਨ
ਜਪਿ ਹਰਿ ਹਰਿ ਨਾਮੁ ਮਨੇ[੨੩] ॥ [੨੪]ਜਗੰਨਾਥਿ ਕਿਰਪਾ ਪ੍ਰਭਿ ਧਾਰੀ ਮਤਿ
ਗੁਰਮਤਿ ਨਾਮ ਬਨੇ ॥ ੧ ॥ ਰਹਾਉ ॥ ਹਰਿ ਜਨ ਹਰਿ ਜਸੁ ਹਰਿ ਹਰਿ ਗਾਇਓ
ਉਪਦੇਸਿ ਗੁਰੂ ਗੁਰ ਸੁਨੇ ॥ ਕਿਲਬਿਖ[੨੫] ਪਾਪ ਨਾਮ ਹਰਿ ਕਾਟੇ ਜਿਵ ਖੇਤ
[੨੬]ਕ੍ਰਿਸਾਨਿ ਲੁਨੇ ॥ ੧ ॥ ਤੁਮਰੀ ਉਪਮਾ ਤੁਮਹੀ ਪ੍ਰਭ ਜਾਨਹੁ ਹਮ ਕਹਿ ਨ
ਸਕਹਿ ਹਰਿ ਗੁਨੇ ॥ ਜੈਸੇ ਤੁਮ ਤੈਸੇ ਪ੍ਰਭ ਤੁਮਹੀ ਗੁਨ ਜਾਨਹੁ ਪ੍ਰਭ ਅਪੁਨੇ ॥ ੨ ॥
ਮਾਇਆ ਫਾਸ ਬੰਧ ਬਹੁ ਬੰਧੇ ਹਰਿ ਜਪਿਓ [੨੭]ਖੁਲ ਖੁਲਨੇ ॥ ਜਿਉ ਜਲ ਕੁੰਚਰੁ[੨੮]
ਤਦੂਐ ਬਾਂਧਿਓ [੨੯]ਹਰਿ ਚੇਤਿਓ ਮੋਖ ਮੁਖਨੇ ॥ ੩ ॥ ਸੁਆਮੀ ਪਾਰਬ੍ਰਹਮ
ਪਰਮੇਸਰੁ ਤੁਮ ਖੋਜਹੁ [੩੦]ਜੁਗ ਜੁਗਨੇ ॥ ਤੁਮਰੀ ਥਾਹ [੩੧]ਪਾਈ ਨਹੀ ਪਾਵੈ ਜਨ
ਨਾਨਕ ਕੇ ਪ੍ਰਭ ਵਡਨੇ[੨੬] ॥ ੪ ॥ ੫ ॥ ਨਟ ਮਹਲਾ ੪§ ॥ ਮੇਰੇ ਮਨ ਕਲਿ[੩੨]

੧ ਹਰੀ ਨਾਮ ਰੂਪ ਅਮਲ (ਨਸ਼ਾ)।
੨ ਸਖਾ, ਮਿੱਤਰ।
੩ ਕਿਰਪਾ ਨਾਲ।
੪ ਪਖਾਲੇ, ਧੋਤੇ।
੫ ਦੀਨਾਂ ਦੇ ਦੁਖ ਦੂਰ ਕਰਨ ਵਾਲੇ ਹੋ।
੬ ਗੁਰੂ ਸਖੇ (ਮਿਤਰ) ਦੇ ਨਾਲ ਮਿਲ ਕੇ।
੭ ਚੰਦਨ ਦੇ ਗੁਣ ਨਿੰਮ ਵਿਚ ਵਸਦੇ ਹਨ, ਭਾਵ ਨਿੰਮ ਵੀ ਖੁਸ਼ਬੋ ਵਾਲਾ ਹੋ ਜਾਂਦਾ ਹੈ।
੮ ਸਾਡੇ ਔਗਣ ਮਾਇਆ ਦੇ ਵਿਸ਼ਿਆਂ ਦੇ ਸਨ, ਜੋ ਅਸਾਂ ਕਈ ਕਈ ਵਾਰ ਹਰ ਘੜੀ ਕੀਤੇ ਸਨ। ਨਿਮਖ=ਘੜੀ ਘੜੀ।
੯ ਜਨਾਂ (ਭਗਤਾਂ) ਦੇ।
੧੦ ਖਿਚ ਲਏ, ਵਾਹ ਸੁਟੇ, ਦੂਰ ਕੀਤੇ।
੧੧ ਹਰਨਾਕਸ਼ ਵਰਗੇ। ਦੇਖੋ ਪੰ. ੭੯੯, ਫੁਟ ਨੋਟ *।
੧੨ ਰਾਮ ਦੇ ਪਿਆਰ ਨਾਲ।
੧੩ ਜਗਤ ਦੇ ਈਸਰ, ਵਾਹਿਗੁਰੂ ਨੇ।
੧੪ ਚਰਨੀਂ।
੧੫ ਸ਼ਰਨ ਵਿਚ।
੧੬ ਪਾਪੀਆਂ ਨੂੰ।
੧੭ ਪਾਵਨ, ਪਵਿੱਤਰ।
੧੮ ਜਿਸ ਨਾਮਦੇਵ ਛੀਂਬੇ ਨੂੰ ਤੇਰੇ ਗੁਣ ਗਾਂਦਿਆਂ ਦੁਸ਼ਟ ਕਹਿ ਕੇ ਕਢ ਦਿਤਾ ਗਿਆ ਸੀ ਮੰਦਰ ਵਿਚੋਂ, ਉਸ ਜਨ ਦੀ ਤੂੰ ਇਜ਼ਤ ਰਖ ਲਈ। ਦੇਖੋ ਪੰ. ੭੩੩, ਨੋਟ ੧੭।
੧੯ ਜਨ ਦੀ, ਨਾਮਦੇਵ ਭਗਤ ਦੀ।
੨੦ ਤਿਨ੍ਹਾਂ ਦੇ।
੨੧ ਘਰ, ਅਸਥਾਨ।
੨੨ ਪੈਰਾਂ ਦੀ।
੨੩ ਮੰਨ ਕੇ।
੨੪ ਜਗਤ ਦੇ ਮਾਲਕ ਪ੍ਰਭੂ ਨੇ ਕਿਰਪਾ ਕੀਤੀ, ਤਾਂ ਸਾਡੀ ਮਤ ਗੁਰੂ ਦੀ ਸਿਖਿਆ ਦੁਆਰਾ ਨਾਮ ਵਾਲੀ ਬਣ ਗਈ।
੨੫ ਪਾਪ।
੨੬ ਕਿਸਾਨ ਨੇ ਕਟਿਆ ਹੁੰਦਾ ਹੈ।
੨੭ ਬੰਧਨ ਚੰਗੀ ਤਰਾਂ ਖੁਲ੍ਹ ਗਏ।
੨੮ ਹਾਥੀ। ਗਜ ਨੂੰ ਤੰਦੂਏ ਨੇ ਗ੍ਰਸ ਲਿਆ ਸੀ। ਇਸ ਨੇ ਰਾਮ-ਨਾਮ ਕਹਿ ਕੇ ਛੁਟਕਾਰਾ ਪਾਇਆ। ਦੇਖੋ ਪੰ. ੯੩੦, ਨੋਟ ੩੦।
੨੯ ਤੈਨੂੰ ਮੁਖਨੋ (ਮੁਕਤ ਸਰੂਪ) ਨੂੰ ਚੇਤ ਕੇ ਮੁਕਤ ਹੋ ਗਿਆ।
੩੦ ਜੁਗਾਂ ੨ ਵਿਚ, ਸਦਾ।
੩੧ ਪਾਈ ਨਹੀਂ ਜਾਂਦੀ।
੩੨ ਵਡੇ।
੩੩ ਕਲਜੁਗ ਵਿਚ।

---

* ਗੁਰੂ ਦੀ ਕਿਰਪਾ ਨਾਲ ਨਾਮ ਧਿਆਇਆ ਜਾਂਦਾ ਹੈ। ਗੁਰੂ ਆਪਣੀ ਸੰਗਤ ਦੇ ਕੇ ਸਾਡੇ ਪਾਪ ਦੂਰ ਕਰਦਾ ਅਤੇ ਸਾਡੇ ਵਿਚ ਆਪਣੇ ਜਹੇ ਗੁਣ ਪੈਦਾ ਕਰਕੇ ਹਰੀ ਨਾਲ ਮਿਲਾ ਦਿੰਦਾ ਹੈ।

† ਹਰੀ-ਜਨਾਂ ਦੇ ਚਰਨੀਂ ਲਗ ਕੇ ਨਾਮ ਜਪਣ ਨਾਲ ਪਵਿੱਤਰ ਹੋਈਦਾ ਹੈ।

‡ ਗੁਰੂ ਦੇ ਉਪਦੇਸ਼ ਰਾਹੀਂ ਆਪਣੀ ਮਤ ਨਾਮ ਵਾਲੀ ਕਰ ਲਈਏ, ਤਾਂ ਮਾਇਆ ਦੀ ਫਾਹੀ ਕਟੀ ਜਾ ਕੇ ਹਰੀ ਦਾ ਜਸ ਕਰਨਾ ਆਉਂਦਾ ਹੈ। (ਇਸ ਜਸ ਦੇ ਕਰਨ ਦਾ ਨਮੂਨਾ ਦਿਤਾ ਹੈ ਕਿ ਅਸੀ ਜਸ ਕਰ ਨਹੀਂ ਸਕਦੇ, ਕੇਵਲ ਹਰੀ ਦੀ ਵਡਿਆਈ ਦਾ ਇਹਸਾਹ ਹੀ ਰਖ ਸਕਦੇ ਹਾਂ।)

§ ਹਰੀ ਦੇ ਅਥਾਹ ਗੁਣ ਹਨ, ਜੋ ਗੁਰੂ ਦੁਆਰਾ ਦਿਸਦੇ ਅਤੇ ਜਪੇ ਜਾ ਸਕਦੇ ਹਨ।

ਕੀਰਤਿ ਹਰਿ ਪ੍ਰਵਣੇ[1] ॥ ਹਰਿ ਹਰਿ ਦਇਆਲਿ ਦਇਆ ਪ੍ਰਭ ਧਾਰੀ ਲਗਿ ਸਤਿਗੁਰ ਹਰਿ ਜਪਣੇ ॥ ੧ ॥ ਰਹਾਉ ॥ ਹਰਿ ਤੁਮ ਵਡ ਅਗਮ ਅਗੋਚਰ[2] ਸੁਆਮੀ ਸਭਿ ਧਿਆਵਹਿ [3]ਹਰਿ ਰੁੜਣੇ ॥ ਜਿਨ ਕਉ ਤੁਮ੍ਰੇ ਵਡ ਕਟਾਖ[4] ਹੈ ਤੇ ਗੁਰਮੁਖਿ[5] ਹਰਿ ਸਿਮਰਣੇ ॥ ੧ ॥ ਇਹ ਪਰਪੰਚੁ[6] ਕੀਆ ਪ੍ਰਭ ਸੁਆਮੀ ਸਭੁ [7]ਜਗ ਜੀਵਨੁ ਜੁਗਣੇ ॥ ਜਿਉ [8]ਸਲਲੈ ਸਲਲ ਉਠਹਿ ਬਹੁ ਲਹਰੀ ਮਿਲਿ ਸਲਲੈ ਸਲਲ ਸਮਣੇ ॥ ੨ ॥ ਜੋ ਪ੍ਰਭ ਕੀਆ ਸੁ ਤੁਮ ਹੀ ਜਾਨਹੁ ਹਮ ਨਹ ਜਾਣੀ ਹਰਿ ਗਹਣੇ[9] ॥ ਹਮ ਬਾਰਿਕ ਕਉ ਰਿਦ ਉਸਤਤਿ ਧਾਰਹੁ ਹਮ ਕਰਹ ਪ੍ਰਭੂ ਸਿਮਰਣੇ ॥ ੩ ॥ ਤੁਮ ਜਲਨਿਧਿ[10] ਹਰਿ ਮਾਨਸਰੋਵਰ[11] ਜੋ ਸੇਵੈ [12]ਸਭ ਫਲਣੇ ॥ ਜਨੁ ਨਾਨਕੁ ਹਰਿ ਹਰਿ ਹਰਿ ਹਰਿ ਬਾਂਛੈ[13] ਹਰਿ ਦੇਵਹੁ ਕਰਿ ਕ੍ਰਿਪਣੇ[14] ॥ ੪ ॥ ੬ ॥

ਨਟ ਨਾਰਾਇਨ ਮਹਲਾ ੪ ਪੜਤਾਲ[15]

ੴ ਸਤਿਗੁਰ ਪ੍ਰਸਾਦਿ ॥ * ॥ ਮੇਰੇ ਮਨ [16]ਸੇਵ ਸਫਲ ਹਰਿ ਘਾਲ ॥ ਲੇ [17]ਗੁਰ ਪਗ ਰੇਨ ਰਵਾਲ ॥ ਸਭਿ ਦਾਲਿਦ[18] ਭੰਜਿ ਦੁਖ ਦਾਲ ॥ ਹਰਿ ਹੋ ਹੋ ਹੋ ਨਦਰਿ ਨਿਹਾਲ ॥ ੧ ॥ ਰਹਾਉ ॥ ਹਰਿ ਕਾ ਗ੍ਰਿਹੁ[19] ਹਰਿ ਆਪਿ ਸਵਾਰਿਓ ਹਰਿ ਰੰਗ [20]ਰੰਗ ਮਹਲ ਬੇਅੰਤ ਲਾਲ ਲਾਲ ਹਰਿ ਲਾਲ ॥ ਹਰਿ ਆਪਨੀ ਕ੍ਰਿਪਾ ਕਰੀ ਆਪਿ ਗ੍ਰਿਹਿ ਆਇਓ ਹਮ ਹਰਿ ਕੀ ਗੁਰ ਕੀਈ ਹੈ ਬਸੀਠੀ[21] ਹਮ ਹਰਿ ਦੇਖੇ ਭਈ ਨਿਹਾਲ ਨਿਹਾਲ ਨਿਹਾਲ ਨਿਹਾਲ ॥ ੧ ॥ ਹਰਿ ਆਵਤੇ ਕੀ ਖਬਰਿ ਗੁਰਿ ਪਾਈ ਮਨਿ ਤਨਿ ਆਨਦੋ ਆਨੰਦ ਭਏ ਹਰਿ ਆਵਤੇ ਸੁਨੇ ਮੇਰੇ ਲਾਲ[22] ਹਰਿ ਲਾਲ ॥ ਜਨੁ ਨਾਨਕੁ ਹਰਿ ਹਰਿ ਮਿਲੇ ਭਏ [23]ਗਲਤਾਨ ਹਾਲ ਨਿਹਾਲ ਨਿਹਾਲ ॥ ੨ ॥ ੧ ॥ ੭ ॥ † ਨਟ ਮਹਲਾ ੪ ॥ ਮਨ ਮਿਲੁ ਸੰਤ ਸੰਗਤਿ ਸੁਭਵੰਤੀ[24] ॥ ਸੁਨਿ [25]ਅਕਥ ਕਥਾ ਸੁਖਵੰਤੀ ॥ ਸਭ ਕਿਲਬਿਖ[26] ਪਾਪ ਲਹੰਤੀ ॥ ਹਰਿ [27]ਹੋ ਹੋ ਹੋ ਲਿਖਤੁ ਲਿਖੰਤੀ ॥ ੧ ॥ ਰਹਾਉ ॥ [28]ਹਰਿ ਕੀਰਤਿ ਕਲਜੁਗ ਵਿਚਿ ਊਤਮ ਮਤਿ ਗੁਰਮਤਿ ਕਥਾ ਭਜੰਤੀ ॥ ਜਿਨਿ ਜਨਿ ਸੁਣੀ ਮਨੀ ਹੈ ਜਿਨਿ ਜਨਿ ਤਿਸੁ ਜਨ ਕੈ [29]ਹਉ ਕੁਰਬਾਨੰਤੀ ॥ ੧ ॥ ਹਰਿ ਅਕਥ ਕਥਾ ਕਾ ਜਿਨਿ ਰਸੁ ਚਾਖਿਆ ਤਿਸੁ ਜਨ ਸਭ ਭੂਖ ਲਹੰਤੀ ॥ ਨਾਨਕ ਜਨ ਹਰਿ ਕਥਾ ਸੁਣਿ ਤ੍ਰਿਪਤੇ[30] ਜਪਿ ਹਰਿ ਹਰਿ ਹਰਿ ਹੋਵੰਤੀ ॥ ੨ ॥ ੨ ॥ ੮ ॥ ‡ ਨਟ ਮਹਲਾ ੪ ॥ ਕੋਈ ਆਨਿ ਸੁਨਾਵੈ ਹਰਿ ਕੀ ਹਰਿ ਗਾਲ[31] ॥ ਤਿਸ ਕਉ ਹਉ ਬਲਿ ਬਲਿ ਬਾਲ[32] ॥ ਸੋ ਹਰਿ ਜਨੁ ਹੈ ਭਲ ਭਾਲ[33] ॥

੧ ਪ੍ਰਵਾਣ ਹੈ । ਕਲਯੁਗ ਵਿਚ ਹਰੀ-ਜਸ ਹੀ ਕਬੂਲ ਪੈਂਦਾ ਹੈ ।
੨ ਜੋ ਮਨ ਅਤੇ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ ।
੩ [ਰੂੜ੍ਹ] ਸੁੰਦਰ ਹਰੀ ਨੂੰ ।
੪ ਕ੍ਰਿਪਾ ਦ੍ਰਿਸ਼ਟੀ ।
੫ ਗੁਰੂ ਦੁਆਰਾ ।
੬ [ਪੰਜ ਤਤਾਂ ਦਾ ਖਿਲਾਰ] ਸ੍ਰਿਸ਼ਟੀ ।
੭ ਜਗਤ ਦਾ ਜੀਵਨ ਹੈ ਅਤੇ ਜੁਗਤੇ (ਸਭ ਵਿਚ ਜੁੜਿਆ) ਹੈ ।
੮ [ਸੰ. ਸਲਿਲ=ਵਹਾਉ਼ ਪਾਣੀ ਦਾ] ਪਾਣੀ ਤੋਂ ਪਾਣੀ ਦੀਆਂ ਲਹਿਰਾਂ ਉਠਦੀਆਂ ਹਨ ਤੇ ਫਿਰ ਉਸ ਵਿਚ ਹੀ ਸਮਾ ਜਾਂਦੀਆਂ ਹਨ ।
੯ ਡੂੰਘਾਈ ।
੧੦ ਜਲ ਦਾ ਭੰਡਾਰ, ਸਮੁੰਦਰ ।
੧੧ [ਤਿਬਤ ਦੀ ਇਕ ਵਡੀ ਝੀਲ ਦਾ ਨਾਂ ਹੈ] ਝੀਲ ਜਿਸ ਵਿਚੋਂ ਮੋਤੀ ਨਿਕਲਦੇ ਅਤੇ ਹੰਸਾਂ ਦਾ ਚੋਗ ਬਣਦੇ ਹਨ ।
੧੨ ਉਸ ਨੂੰ ਸਾਰੇ ਫਲ ਮਿਲਦੇ ਹਨ ।
੧੩ ਮੰਗਦਾ ਹੈ ।
੧੪ ਕ੍ਰਿਪਾ ।
੧੫ [ਪਰਤਾਓ ਤਾਲ] ਇਥੇ ਗਾਉਣ ਵਿਚ ਮੁੜ ੨ ਤਾਲ ਪਰਤਾਇਆ ਜਾਂਦਾ ਹੈ ।
੧੬ ਹਰੀ ਦੀ ਸੇਵਾ ਕਰ ਕੇ ਘਾਲ ਸਫਲੀ ਕਰ ।
੧੭ ਗੁਰੂ ਦੇ ਚਰਨ ਦੀ ਮਿਟੀ ਤੇ ਧੂੜੀ ।
੧੮ [ਸੰ. ਦਾਰਿਦ੍ਰ] ਗ਼ਰੀਬੀ । ਹਰ ਤਰਾਂ ਦੀ ਗ਼ਰੀਬੀ ਦੂਰ ਕਰ ਕੇ ਦੁਖਾਂ ਨੂੰ ਦੱਲ ਦੇਹ ।
੧੯ ਘਰ (ਸਰੀਰ ਰੂਪ) ।
੨੦ ਆਨੰਦ ਭਵਨ, ਖੁਸ਼ੀ ਮਾਨਣ ਲਈ ਘਰ, ਜਿਸ ਵਿਚ ਬਿਅੰਤ ਲਾਲ ਲਗੇ ਹਨ–ਸੰਸਾਰੀ ਲਾਲ ਨਹੀਂ–ਹਰੀ ਦੇ ਲਾਲ, ਇਲਾਹੀ ਗੁਣਾਂ ਦੇ ਲਾਲ ।
੨੧ ਵਿਚੋਲਾ ਪਨ । ਸਾਡੇ ਲਈ ਗੁਰੂ ਨੇ ਹਰੀ ਦੀ ਬਸੀਠੀ ਕੀਤੀ ਹੈ (ਸਾਡੇ ਲਈ ਹਰੀ ਪਾਸ ਵਕਾਲਤ ਕੀਤੀ ਹੈ) ਅਤੇ ਅਸਾਂ ਹਰੀ ਨੂੰ ਦੇਖਿਆ ਹੈ, ਅਤੇ ਦੇਖ ਕੇ ਨਿਹਾਲ ੨ ਹੋਏ ਹਾਂ ।
੨੨ ਪਿਆਰਾ ।
੨੩ ਮਗਨਤਾ ਦੀ ਹਾਲਤ ਵਾਲੇ ।
੨੪ ਸੁਭਵਤੀ, ਅਨੰਦ ਵਾਲੀ ਹੋ ਜਾ ।
੨੫ ਹਰੀ ਦੀ ਅਕਹਿ ਗਲ ।
੨੬ ਪਾਪ ।
੨੭ ਲਿਖਤ ਅਨੁਸਾਰ ਪ੍ਰਾਪਤ ਹੋ ਜਾਂਦਾ ਹੈ ।
੨੮ ਹਰੀ ਦੀ ਸਿਫ਼ਤ ।
੨੯ ਮੈਂ ਕੁਰਬਾਣ ਹਾਂ ।
੩੦ ਰਜ ਗਏ ।
੩੧ ਗਲਾਂ ਕਥਾਂ ।
੩੨ ਬਲਿਹਾਰ ।
੩੩ ਭਲਾ ।

---

* ਹਰੀ ਦੀ ਸੇਵਾ ਕਰਨ ਨਾਲ ਮਿਹਨਤ ਸਫਲ ਹੁੰਦੀ ਹੈ, ਹਰ ਤਰਾਂ ਦੀਆਂ ਗ਼ਰੀਬੀਆਂ ਤੇ ਦੁਖ ਦੂਰ ਹੁੰਦੇ ਹਨ, ਹਰੀ ਆਪ ਸਾਡੇ ਅੰਦਰ ਆ ਵਸਦਾ ਹੈ, ਜਿਸ ਨਾਲ ਸਾਡੇ ਅੰਦਰ ਕੀਮਤੀ ਗੁਣ ਪ੍ਰਗਟ ਹੋ ਪੈਂਦੇ ਹਨ, ਅਤੇ ਅਸੀ ਨਿਹਾਲ ਹੋ ਜਾਂਦੇ ਹਾਂ । ਹਰੀ ਦੇ ਅੰਦਰ ਵਸਣ ਦੀ ਸੋਝੀ ਗੁਰੂ ਹੀ ਦਿੰਦਾ ਹੈ ।

† ਹਰੀ ਅਕਹਿ ਹਸਤੀ ਹੈ, ਪਰ ਗੁਰੂ ਇਸ ਅਕਹਿ ਹਸਤੀ ਦੀ ਹੋਂਦ ਭੀ ਸੁਝਾ ਦਿੰਦਾ ਹੈ । ਉਹ ਕਿਵੇਂ ? ਹਰੀ ਦੇ ਗੁਣ ਸਾਡੇ ਸਾਮ੍ਹਣੇ ਲਿਆ ਕੇ ਤੇ ਸਾਨੂੰ ਉਨ੍ਹਾਂ ਦੀ ਭੁਖ ਦੇ ਕੇ ।

‡ ਜਿਹੜਾ ਮੈਨੂੰ ਹਰੀ ਦੀਆਂ ਗੱਲਾਂ ਸੁਣਾਵੇ, ਮੈਂ ਉਸ ਤੋਂ ਕੁਰਬਾਨ ਹੋਵਾਂ । ਇਹ ਕੰਮ ਗੁਰੂ ਹੀ ਕਰ ਸਕਦਾ ਹੈ । ਉਹ ਦਸਦਾ ਹੈ ਕਿ ਜੇ ਅੰਦਰੋਂ ਸਰਲ ਹੋ ਕੇ ਹਰੀ ਦੀ ਸੇਵਾ ਕਰੀਏ ਤਾਂ ਉਹ ਸਾਡੇ ਨਾਲ ਹੀ ਵਸਦਾ ਦਿਸ ਪੈਂਦਾ ਹੈ ।

ਹਰਿ ਹੋ ਹੋ ਹੋ ਮੇਲਿ ਨਿਹਾਲ ॥ ੧ ॥ ਰਹਾਉ ॥ ਹਰਿ ਕਾ ਮਾਰਗੁ[1] ਗੁਰ ਸੰਤਿ ਬਤਾਇਓ ਗੁਰਿ ਚਾਲ[2] ਦਿਖਾਈ ਹਰਿ ਚਾਲ ॥ [3]ਅੰਤਰਿ ਕਪਟੁ ਚੁਕਾਵਹੁ ਮੇਰੇ ਗੁਰਸਿਖਹੁ ਨਿਹਕਪਟ[4] ਕਮਾਵਹੁ ਹਰਿ ਕੀ ਹਰਿ ਘਾਲ[5] ਨਿਹਾਲ ਨਿਹਾਲ ਨਿਹਾਲ ॥ ੧ ॥ ਤੇ ਗੁਰ ਕੇ ਸਿਖ ਮੇਰੇ ਹਰਿਪ੍ਰਭਿ ਭਾਏ ਜਿਨਾ ਹਰਿਪ੍ਰਭੁ ਜਾਨਿਓ ਮੇਰਾ ਨਾਲਿ ॥ ਜਨ ਨਾਨਕ ਕਉ ਮਤਿ ਹਰਿਪ੍ਰਭਿ ਦੀਨੀ ਹਰਿ ਦੇਖਿ ਨਿਕਟਿ[6] ਹਦੂਰਿ[7] ਨਿਹਾਲ ਨਿਹਾਲ ਨਿਹਾਲ ਨਿਹਾਲ ॥ ੨ ॥ ੩ ॥ ੯ ॥

ਰਾਗੁ ਨਟ ਨਾਰਾਇਨ ਮਹਲਾ ੫

ੴ ਸਤਿਗੁਰ ਪ੍ਰਸਾਦਿ ॥ * ॥ ਰਾਮ ਹਉ ਕਿਆ ਜਾਨਾ [8]ਕਿਆ ਭਾਵੈ ॥ ਮਨਿ ਪਿਆਸ ਬਹੁਤੁ ਦਰਸਾਵੈ[9] ॥ ੧ ॥ ਰਹਾਉ ॥ ਸੋਈ ਗਿਆਨੀ ਸੋਈ ਜਨੁ ਤੇਰਾ ਜਿਸੁ ਊਪਰਿ ਰੁਚ[10] ਆਵੈ ॥ ਕ੍ਰਿਪਾ ਕਰਹੁ ਜਿਸੁ ਪੁਰਖ ਬਿਧਾਤੇ[11] ਸੋ ਸਦਾ ਸਦਾ ਤੁਧੁ ਧਿਆਵੈ ॥ ੧ ॥ ਕਵਨ ਜੋਗ ਕਵਨ ਗਿਆਨ ਧਿਆਨਾ ਕਵਨ [12]ਗੁਨੀ ਰੀਝਾਵੈ ॥ ਸੋਈ ਜਨੁ ਸੋਈ [13]ਨਿਜ ਭਗਤਾ ਜਿਸੁ ਊਪਰਿ ਰੰਗੁ[14] ਲਾਵੈ ॥ ੨ ॥ ਸਾਈ ਮਤਿ ਸਾਈ ਬੁਧਿ ਸਿਆਨਪ ਜਿਤੁ ਨਿਮਖ[15] ਨ ਪ੍ਰਭੁ ਬਿਸਰਾਵੈ ॥ ਸੰਤ ਸੰਗਿ ਲਗਿ ਏਹੁ ਸੁਖੁ ਪਾਇਓ ਹਰਿ ਗੁਨ ਸਦਹੀ ਗਾਵੈ ॥ ੩ ॥ ਦੇਖਿਓ ਅਚਰਜੁ [16]ਮਹਾ ਮੰਗਲ ਰੂਪ [17]ਕਿਛੁ ਆਨ ਨਹੀ ਦਿਸਟਾਵੈ ॥ ਕਹੁ ਨਾਨਕ ਮੋਰਚਾ[18] ਗੁਰਿ ਲਾਹਿਓ ਤਹ ਗਰਭ ਜੋਨਿ ਕਹ[19] ਆਵੈ ॥ ੪ ॥ ੧ ॥

ਨਟ ਨਾਰਾਇਨ ਮਹਲਾ ੫ ਦੁਪਦੇ

ੴ ਸਤਿਗੁਰ ਪ੍ਰਸਾਦਿ † ॥ ਉਲਾਹਨੋ[20] ਮੈ ਕਾਹੂ[21] ਨ ਦੀਓ ॥ [22]ਮਨ ਮੀਠ ਤੁਹਾਰੋ ਕੀਓ ॥ ੧ ॥ ਰਹਾਉ ॥ ਆਗਿਆ ਮਾਨਿ ਜਾਨਿ ਸੁਖੁ ਪਾਇਆ ਸੁਨਿ ਸੁਨਿ ਨਾਮੁ ਤੁਹਾਰੋ ਜੀਓ[23] ॥ [24]ਈਹਾਂ ਊਹਾ ਹਰਿ ਤੁਮਹੀ ਤੁਮਹੀ ਇਹੁ ਗੁਰ ਤੇ [25]ਮੰਤ੍ਰੁ ਦ੍ਰਿੜੀਓ ॥੧॥ ਜਬ ਤੇ ਜਾਨਿ ਪਾਈ ਏਹ ਬਾਤਾ ਤਬ [26]ਕੁਸਲ ਖੇਮ ਸਭ ਥੀਓ ॥ [27]ਸਾਧ ਸੰਗਿ ਨਾਨਕ ਪਰਗਾਸਿਓ ਆਨ[28] ਨਾਹੀ ਰੇ ਬੀਓ[29] ॥੨॥੧॥੨॥ ਨਟ ਮਹਲਾ ੫ ‡ ॥ ਜਾ ਕਉ ਭਈ ਤੁਮਾਰੀ ਧੀਰ[30] ॥ ਜਮ ਕੀ ਤ੍ਰਾਸ[31] ਮਿਟੀ ਸੁਖੁ ਪਾਇਆ [32]ਨਿਕਸੀ ਹਉਮੈ ਪੀਰ ॥੧॥ ਰਹਾਉ ॥ ਤਪਤਿ ਬੁਝਾਨੀ ਅੰਮ੍ਰਿਤ ਬਾਨੀ [33]ਤ੍ਰਿਪਤੇ ਜਿਉ ਬਾਰਿਕ ਖੀਰ ॥ ਮਾਤ

੧ ਰਸਤਾ (ਉਸ ਤਕ ਪਹੁੰਚਣ ਦਾ)।
੨ ਉਸ ਰਸਤੇ ਉਤੇ ਚਲਣ ਦਾ ਤਰੀਕਾ, ਹਰੀ ਦੇ ਮਿਲਣ ਦੀ ਰੀਤੀ।
੩ ਅੰਦਰੋਂ ਵਲ ਛਲ ਦੂਰ ਕਰੋ।
੪ [ਸੰ. ਨਿਸ਼ਕਪਟ] ਬਿਨਾਂ ਛਲ ਦੇ, ਸਰਲ ਹੋ ਕੇ।
੫ ਮਿਹਨਤ, ਸੇਵਾ।
੬ ਨੇੜੇ।
੭ ਪ੍ਰਤੱਖ, ਸਾਮ੍ਹਣੇ।
੮ ਤੈਨੂੰ ਕੀ ਚੰਗਾ ਲਗਦਾ ਹੈ ?
੯ ਦਰਸ਼ਨ ਦੀ।
੧੦ ਪ੍ਰਸੰਨਤਾ ਦੀ ਨਜ਼ਰ।
੧੧ [ਸੰ. ਵਿਧਾਤ੍ਰਿ] ਹੇ ਰਚਨਹਾਰ ਵਾਹਿਗੁਰੂ !
੧੨ ਗੁਣਾਂ ਕਰਕੇ ਪ੍ਰਸੰਨ ਹੁੰਦਾ ਹੈ।
੧੩ ਆਪਣਾ ਖਾਸ ਭਗਤ।
੧੪ ਪਿਆਰ।
੧੫ ਅੱਖ ਦੇ ਫੋਰ ਜਿੰਨੇ ਸਮੇਂ ਲਈ ਭੀ।
੧੬ ਅਤੀ ਅਨੰਦ ਰੂਪ ਵਾਹਿਗੁਰੂ।
੧੭ (ਉਸ ਤੋਂ ਬਿਨਾਂ) ਹੋਰ ਕੁਝ ਨਹੀਂ ਨਜ਼ਰ ਆਉਂਦਾ।
੧੮ ਚੰਗਾਲ (ਪਾਪਾਂ ਦਾ)।
੧੯ ਕਿਵੇਂ ? ਤਦ ਜੂਨੀ ਵਿਚ ਮੁੜ ਕਿਵੇਂ ਪੈ ਸਕਦਾ ਹੈ ?
੨੦ ਉਲਾਹਮੇ, ਸ਼ਿਕਾਇਤ।
੨੧ ਕਿਸੇ ਨੂੰ।
੨੨ ਤੇਰਾ ਕੀਤਾ ਮਨ ਨੂੰ ਮਿਠਾ ਲਗਦਾ ਹੈ।
੨੩ ਜੀਂਵਦਾ ਹਾਂ।
੨੪ ਇਥੇ ਉਥੇ, ਲੋਕ ਪ੍ਰਲੋਕ।
੨੫ ਸਿਖਿਆ ਪੱਕੀ ਤਰਾਂ ਲਈ ਹੈ।
੨੬ ਹਰ ਤਰਾਂ ਦਾ ਸੁਖ ਅਨੰਦ ਹੋ ਗਿਆ ਹੈ।
੨੭ ਇਹ ਹਰੀ ਸਾਧ-ਸੰਗ ਦੁਆਰਾ ਪ੍ਰਗਟ ਹੋਇਆ ਹੈ।
੨੮ ਹੋਰ।
੨੯ ਦੂਸਰਾ।
੩੦ ਆਸਰਾ।
੩੧ ਡਰ।
੩੨ ਹਉਮੈ ਰੂਪ ਪੀੜ ਨਿਕਲ ਗਈ।
੩੩ ਅਤੇ ਰੱਜ ਗਏ ਹਾਂ ਜਿਵੇਂ ਬਾਲਕ ਦੁਧ ਪੀ ਕੇ ਰਜ ਜਾਂਦਾ ਹੈ।

---

* ਹਰੀ ਦੇ ਮਿਲਣ ਲਈ ਜੋਗ ਸਾਧਨ, ਗਿਆਨ ਧਿਆਨ ਆਦਿ ਦਾ ਕੋਈ ਫ਼ਾਇਦਾ ਨਹੀਂ। ਅਸਲ ਚੀਜ਼ ਹਰੀ ਦਾ ਪ੍ਰੇਮ ਹੈ, ਐਸਾ ਪ੍ਰੇਮ ਕਿ ਮਨੁਖ ਹਰੀ ਨੂੰ ਇਕ ਪਲ ਵੀ ਨਾ ਵਿਸਾਰੇ ਅਤੇ ਸਦਾ ਗੁਰੂ ਦੇ ਦਰਸਾਏ ਹੋਏ ਹਰੀ ਦੇ ਗੁਣ ਗਾਉਂਦਾ ਰਹੇ।

† ਹਰੀ ਦੇ ਭਗਤ ਉਤੇ ਕੁਝ ਪਿਆ ਵਾਪਰੇ, ਉਹ ਸ਼ਿਕਾਇਤ ਨਹੀਂ ਕਰਦਾ, ਬਲਕਿ ਹਰੀ ਦਾ ਭਾਣਾ ਮਿਠਾ ਕਰਕੇ ਮੰਨਦਾ ਹੈ। ਇਊਂ ਕਰਨ ਨਾਲ ਉਹ ਸੁਖੀ ਰਹਿੰਦਾ ਹੈ। ਇਹ ਰੁਚੀ ਸਤਿ-ਸੰਗ ਤੋਂ ਮਿਲਦੀ ਹੈ।

‡ ਹਰੀ ਦਾ ਆਸਰਾ ਪਕੜਨ ਨਾਲ ਮੌਤ ਦਾ ਡਰ ਦੂਰ ਹੁੰਦਾ ਤੇ ਹਉਮੈ ਦੀ ਪੀੜ ਨਿਕਲ ਜਾਂਦੀ ਹੈ, ਜਿਸ ਨਾਲ ਮਨੁਖ ਸੁਖੀ ਹੋ ਜਾਂਦਾ ਹੈ। ਇਹ ਸਾਰੀ ਗਲ ਕਿਵੇਂ ਹੁੰਦੀ ਹੈ ? ਗੁਰੂ ਭਰਮ ਦੇ ਪੜਦੇ ਲਾਹ ਕੇ ਸਾਡੇ ਦਿਲ ਨੂੰ ਮਹਿਸੂਸ ਕਰਨ ਵਾਲਾ ਬਣਾ ਦਿੰਦਾ ਹੈ, ਅਤੇ ਅਸੀਂ ਹਰੀ ਜਸ ਗਾ ਕੇ ਉਸ ਦੇ ਮਿਲਾਪ ਨੂੰ ਹੈਰਾਨੀ ਵਾਲੇ ਸੁਆਦ ਨਾਲ ਮਾਣਦੇ ਹਾਂ।

ਪਿਤਾ ਸਾਜਨ ਸੰਤ ਮੇਰੇ ਸੰਤ ਸਹਾਈ ਬੀਰ[੧] ॥ ੧ ॥ ਖੁਲੇ ਭ੍ਰਮ ਭੀਤਿ[੨] ਮਿਲੇ ਗੋਪਾਲਾ[੩] ਹੀਰੈ ਬੇਧੇ ਹੀਰ ॥ ਬਿਸਮ[੪] ਭਏ ਨਾਨਕ ਜਸੁ ਗਾਵਤ ਠਾਕੁਰ [੫]ਗੁਨੀ ਗਹੀਰ ॥ ੨ ॥ ੨ ॥ ੩ ॥ * ਨਟ ਮਹਲਾ ੫ ॥ ਅਪਨਾ ਜਨੁ ਆਪਹਿ ਆਪਿ ਉਧਾਰਿਓ[੬] ॥ ਆਠ ਪਹਰ ਜਨ ਕੈ ਸੰਗਿ ਬਸਿਓ ਮਨ ਤੇ ਨਾਹਿ ਬਿਸਾਰਿਓ ॥ ੧ ॥ ਰਹਾਉ ॥ [੭]ਬਰਨੁ ਚਿਹਨੁ ਨਾਹੀ ਕਿਛੁ ਪੇਖਿਓ ਦਾਸ ਕਾ ਕੁਲੁ ਨ ਬਿਚਾਰਿਓ ॥ ਕਰਿ ਕਿਰਪਾ ਨਾਮੁ ਹਰਿ ਦੀਓ ਸਹਜਿ ਸੁਭਾਇ ਸਵਾਰਿਓ ॥ ੧ ॥ ਮਹਾ ਬਿਖਮੁ[੮] ਅਗਨਿ ਕਾ ਸਾਗਰੁ ਤਿਸ ਤੇ ਪਾਰਿ ਉਤਾਰਿਓ ॥ [੯]ਪੇਖਿ ਪੇਖਿ ਨਾਨਕ ਬਿਗਸਾਨੋ[੧੦] [੧੧]ਪੁਨਹ ਪੁਨਹ ਬਲਿਹਾਰਿਓ ॥ ੨ ॥ ੩ ॥ ੪ ॥ ਨਟ ਮਹਲਾ ੫ † ॥ ਹਰਿ ਹਰਿ ਮਨ ਮਹਿ ਨਾਮੁ ਕਹਿਓ ॥ ਕੋਟਿ ਅਪ੍ਰਾਧ ਮਿਟਹਿ ਖਿਨ ਭੀਤਰਿ ਤਾ ਕਾ ਦੁਖੁ ਨ ਰਹਿਓ ॥ ੧ ॥ ਰਹਾਉ ॥ ਖੋਜਤ ਖੋਜਤ ਭਇਓ ਬੈਰਾਗੀ ਸਾਧੂ ਸੰਗਿ ਲਹਿਓ[੧੨] ॥ [੧੩]ਸਗਲ ਤਿਆਗਿ ਏਕ ਲਿਵ ਲਾਗੀ ਹਰਿ ਹਰਿ ਚਰਨ ਗਹਿਓ[੧੪] ॥ ੧ ॥ ਕਹਤ ਮੁਕਤ ਸੁਨਤੇ ਨਿਸਤਾਰੇ[੧੫] ਜੋ ਜੋ ਸਰਨਿ ਪਇਓ ॥ ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪੁਨਾ ਕਹੁ ਨਾਨਕ ਅਨਦ ਭਇਓ ॥ ੨ ॥ ੪ ॥ ੫ ॥ ਨਟ ਮਹਲਾ ੫ ‡ ॥ ਚਰਨ ਕਮਲ ਸੰਗਿ ਲਾਗੀ ਡੋਰੀ[੧੬] ॥ ਸੁਖ ਸਾਗਰ ਕਰਿ ਪਰਮ ਗਤਿ ਮੋਰੀ ॥ ੧ ॥ ਰਹਾਉ ॥ [੧੭]ਅੰਚਲਾ ਗਹਾਇਓ ਜਨ ਅਪੁਨੇ ਕਉ ਮਨੁ ਬੀਧੋ ਪ੍ਰੇਮ ਕੀ ਖੋਰੀ[੧੮] ॥ ਜਸੁ ਗਾਵਤ ਭਗਤਿ ਰਸੁ ਉਪਜਿਓ ਮਾਇਆ ਕੀ ਜਾਲੀ ਤੋਰੀ[੧੯] ॥ ੧ ॥ ਪੂਰਨ ਪੂਰਿ ਰਹੇ ਕਿਰਪਾਨਿਧਿ[੨੦] [੨੧]ਆਨ ਨ ਪੇਖਉ ਹੋਰੀ ॥ ਨਾਨਕ ਮੇਲਿ ਲੀਓ ਦਾਸੁ ਅਪੁਨਾ ਪ੍ਰੀਤਿ ਨ ਕਬਹੂ ਥੋਰੀ ॥ ੨ ॥ ੫ ॥ ੬ ॥ ਨਟ ਮਹਲਾ ੫ § ॥ ਮੇਰੇ ਮਨ ਜਪੁ ਜਪਿ ਹਰਿ ਨਾਰਾਇਣ ॥ ਕਬਹੂ ਨ ਬਿਸਰਹੁ ਮਨ ਮੇਰੇ ਤੇ ਆਠ ਪਹਰ ਗੁਨ ਗਾਇਣ ॥ ੧ ॥ ਰਹਾਉ ॥ ਸਾਧੂ ਧੂਰਿ ਕਰਉ ਨਿਤ ਮਜਨੁ[੨੨] ਸਭ ਕਿਲਬਿਖ[੨੩] ਪਾਪ ਗਵਾਇਣ ॥ ਪੂਰਨ ਪੂਰਿ ਰਹੇ ਕਿਰਪਾਨਿਧਿ [੨੪]ਘਟਿ ਘਟਿ ਦਿਸਟਿ ਸਮਾਇਣੁ ॥ ੧ ॥ ਜਾਪ ਤਾਪ [੨੫]ਕੋਟਿ ਲਖ ਪੂਜਾ ਹਰਿ ਸਿਮਰਣ [੨੬]ਤੁਲਿ ਨ ਲਾਇਣ ॥ ਦੁਇ ਕਰ[੨੭] ਜੋੜਿ ਨਾਨਕੁ ਦਾਨੁ ਮਾਂਗੈ ਤੇਰੇ [੨੮]ਦਾਸਨਿ ਦਾਸ ਦਸਾਇਣੁ ॥ ੨ ॥ ੬ ॥ ੭ ॥ ਨਟ ਮਹਲਾ ੫ ¶ ॥ ਮੇਰੈ ਸਰਬਸੁ[੨੯] ਨਾਮੁ ਨਿਧਾਨੁ ॥ ਕਰਿ ਕਿਰਪਾ ਸਾਧੂ ਸੰਗਿ ਮਿਲਿਓ ਸਤਿਗੁਰਿ ਦੀਨੋ ਦਾਨੁ ॥ ੧ ॥ ਰਹਾਉ ॥ ਸੁਖ ਦਾਤਾ ਦੁਖ ਭੰਜਨਹਾਰਾ[੩੦] ਗਾਉ ਕੀਰਤਨੁ ਪੂਰਨ ਗਿਆਨੁ ॥ ਕਾਮੁ ਕ੍ਰੋਧੁ ਲੋਭੁ [੩੧]ਖੰਡ ਖੰਡ ਕੀਨ੍ਹੇ ਬਿਨਸਿਓ ਮੂੜ ਅਭਿਮਾਨੁ ॥ ੧ ॥ ਕਿਆ ਗੁਣ ਤੇਰੇ ਆਖਿ ਵਖਾਣਾ[੩੨] ਪ੍ਰਭ ਅੰਤਰਜਾਮੀ[੩੩] ਜਾਨੁ[੩੪] ॥ ਚਰਨ ਕਮਲ ਸਰਨਿ

੧ ਵੀਰ, ਭਨਾ ਵਤ।

੨ ਭਿਤ, ਕਿਵਾੜ।

੩ ਹੀਰਾ ਜਿਵੇਂ ਹੀਰੇ ਨੂੰ ਵਿੰਨ੍ਹ ਦਿੰਦਾ ਹੈ, (ਤਿਵੇਂ ਸਾਡੇ ਕਰੜੇ ਦਿਲ ਨੂੰ ਵਿੰਨ੍ਹ ਕੇ ਹਰੀ ਦੀਆਂ ਗੱਲਾਂ ਪੋਹਣ ਜੋਗਾ ਬਣਾ ਦਿਤਾ)।

੪ ਹਰਾਨਗੀ ਵਾਲੀ ਖੁਸ਼ੀ ਵਾਲੇ, ਅਤੀ ਅਨੰਦ।

੫ ਗਹਿਰੇ (ਡੂੰਘੇ) ਗੁਣਾਂ ਵਾਲੇ ਹਰੀ ਦੇ।

੬ ਤਾਰਿਆ ਹੈ।

੭ ਹਰੀ ਨੇ ਮੇਰਾ ਰੰਗ ਰੂਪ ਕੁਝ ਨਹੀਂ ਵੇਖਿਆ, ਅਤੇ ਨਾ ਮੇਰੇ ਘਰਾਣੇ ਦੀ ਵਿਚਾਰ ਕੀਤੀ; ਕੇਵਲ ਕਿਰਪਾ ਕਰ ਕੇ ਹੀ ਆਪਣਾ ਨਾਮ ਦੇ ਦਿਤਾ ਅਤੇ ਸੁਤੇ ਸਿਧ ਹੀ ਸੁਧਾਰ ਲਿਆ।

੮ ਕਠਿਨ। ਕਠਿਨ ਸੰਸਾਰ ਸਾਗਰ ਜਿਸ ਵਿਚ ਪਾਣੀ ਦੀ ਥਾਂ ਵਿਸ਼ਿਆਂ ਦੀ ਅਗਨੀ ਹੈ। 'ਤਿਤੁ ਸਰਵਰੜੈ ਭਈਲੇ ਨਿਵਾਸਾ ਪਾਣੀ ਪਾਵਕੁ ਤਿਨਹਿ ਕੀਆ' (ਆਸਾ ਮ: ੧)।

੯ ਦੇਖ ਦੇਖ ਕੇ (ਇਹ ਚੋਜ)।

੧੦ ਖਿੜਦਾ ਹੈ।

੧੧ ਮੁੜ ੨, ਬਾਰ ਬਾਰ ਕੁਰਬਾਨ ਜਾਂਦਾ ਹੈ।

੧੨ ਲਭਿਆ ਹੈ। ਸਾਧ-ਸੰਗ ਵਿਚ ਪ੍ਰਾਪਤ ਹੋਇਆ ਹੈ।

੧੩ ਸਾਰਿਆਂ ਨੂੰ ਛਡ ਕੇ।

੧੪ ਪਕੜੇ ਹਨ।

੧੫ ਪਾਰ ਕਰ ਦਿਤੇ।

੧੬ ਮਨ ਦੀ ਨੀਂਹ।

੧੭ ਪੱਲਾ ਪਕੜਾਇਆ ਸੁ।

੧੮ ਖ਼ੁਮਾਰੀ। 'ਮਨੁ ਖਚਿਤ ਪ੍ਰੇਮ ਰਸ ਖੋਰੀ' (ਸਾਰਗ ਮ: ੫)।

੧੯ ਤੋੜ ਦਿਤੀ।

੨੦ ਕਿਰਪਾ ਦਾ ਖ਼ਜ਼ਾਨਾ।

੨੧ ਮੈਂ ਹੋਰ ਕੋਈ ਦੂਸਰਾ ਨਹੀਂ ਦੇਖਦਾ।

੨੨ ਇਸ਼ਨਾਨ।

੨੩ ਪਾਪ।

੨੪ ਹਰ ਇਕ ਵਿਚ ਸਮਾਇਆ ਹੋਇਆ ਦਿਸਦਾ ਹੈ।

੨੫ ਲਖਾਂ ਕ੍ਰੋੜਾਂ ਤਰ੍ਹਾਂ ਦੀ ਪੂਜਾ।

੨੬ ਬਰਾਬਰੀ ਨਹੀਂ ਕਰ ਸਕਦੇ।

੨੭ ਹਥ।

੨੮ ਦਾਸਾਂ ਦੇ ਦਾਸਾਂ ਦਾ ਦਾਸ।

੨੯ ਸਭ ਕੁਝ।

੩੦ ਦੂਰ ਕਰਨ ਵਾਲਾ।

੩੧ ਟੋਟੇ ੨।

੩੨ ਧਿਆਨ ਕਰਾਂ।

੩੩ ਅੰਦਰ ਦੀਆਂ ਜਾਨਣ ਵਾਲਾ।

੩੪ ਜਾਨਣਹਾਰ।

---

* ਭਾਵੇਂ ਮਨੁਖ ਕਿਸ ਸ਼ਕਲ ਯਾ ਜ਼ਾਤ ਦਾ ਹੋਵੇ, ਹਰੀ ਦੀ ਮਿਹਰ ਦਾ ਪਾਤਰ ਬਣ ਸਕਦਾ ਹੈ। ਜੇ ਉਹ ਹਰੀ ਦਾ ਬਣ ਜਾਵੇ ਤਾਂ ਹਰੀ ਉਸ ਦੇ ਪਾਪ ਦੂਰ ਕਰ ਕੇ, ਸੁਧਾਰ ਕਰ ਕੇ ਉਸ ਦੇ ਅੰਗ ਸੰਗ ਵਸਦਾ ਹੈ।

† ਜੋ ਭੀ ਹਰੀ ਦਾ ਨਾਮ ਦਿਲੋਂ ਮਨੋਂ ਹੋ ਕੇ ਜਪੇ, ਉਸ ਦੇ ਸਾਰੇ ਪਾਪ ਦੂਰ ਹੁੰਦੇ ਤੇ ਉਹ ਤਰ ਜਾਂਦਾ ਹੈ।

‡ ਹਰੀ ਦੇ ਜਸ ਗਾਉਣ ਨਾਲ ਮਾਇਆ ਦਾ ਜਾਲ ਟੁਟਦਾ ਅਤੇ ਹਰੀ ਲਈ ਪ੍ਰੇਮ ਪੈਦਾ ਹੁੰਦਾ ਹੈ, ਹਰ ਪਾਸੇ ਹਰੀ ਹਰੀ ਹੀ ਦਿਸਦਾ ਅਤੇ ਮਨੁਖ ਅੰਦਰੋਂ ਬਾਹਰੋਂ ਉਸ ਨਾਲ ਮਿਲਿਆ ਰਹਿੰਦਾ ਹੈ।

§ ਜਪ ਤਪ ਆਦਿ ਪੂਜਾ ਦੇ ਸਾਧਨ ਨਾਮ-ਸਿਮਰਣ ਦੇ ਤੁਲ ਨਹੀਂ ਹੋ ਸਕਦੇ।

¶ ਪਾਪ ਖੰਡਨ ਵਾਲਾ ਤੇ ਸਰਬ-ਸੁਖ ਦਾਤਾ ਨਾਮ ਹੀ ਹੈ।

ਸੁਖ ਸਾਗਰ ਨਾਨਕੁ ਸਦ ਕੁਰਬਾਨੁ ॥੨॥੭॥੮॥ ਨਟ ਮਹਲਾ ੫ * ॥ ਹਉ ਵਾਰਿ ਵਾਰਿ ਜਾਉ ਗੁਰ ਗੋਪਾਲ ॥ ੧ ॥ ਰਹਾਉ ॥ ਮੋਹਿ[1] ਨਿਰਗੁਨ ਤੁਮ ਪੂਰਨ ਦਾਤੇ ਦੀਨਾ ਨਾਥ ਦਇਆਲ ॥ ੧ ॥ ਊਠਤ ਬੈਠਤ ਸੋਵਤ ਜਾਗਤ ਜੀਅ ਪ੍ਰਾਨ ਧਨ ਮਾਲ ॥ ੨ ॥ ਦਰਸਨ ਪਿਆਸ ਬਹੁਤੁ ਮਨਿ ਮੇਰੈ ਨਾਨਕ ਦਰਸ ਨਿਹਾਲ ॥ ੩ ॥ ੮ ॥ ੯ ॥

ਨਟ ਪੜਤਾਲ ਮਹਲਾ ੫

ੴ ਸਤਿਗੁਰ ਪ੍ਰਸਾਦਿ † ॥ ਕੋਊ ਹੈ ਮੇਰੋ ਸਾਜਨੁ ਮੀਤੁ ॥ ਹਰਿਨਾਮੁ ਸੁਨਾਵੈ ਨੀਤ[2] ॥ ਬਿਨਸੈ ਦੁਖੁ ਬਿਪਰੀਤਿ[3] ॥ ॥ ਸਭੁ ਅਰਪਉ ਮਨੁ ਤਨੁ ਚੀਤੁ ॥ ੧ ॥ ਰਹਾਉ ॥ ਕੋਈ ਵਿਰਲਾ ਆਪਨ ਕੀਤ ॥ ਸੰਗਿ ਚਰਨ ਕਮਲ ਮਨੁ ਸੀਤ[4] ॥ ਕਰਿ ਕਿਰਪਾ ਹਰਿ ਜਸੁ ਦੀਤ[5] ॥ ੧ ॥ ਹਰਿ ਭਜਿ [6]ਜਨਮੁ ਪਦਾਰਥੁ ਜੀਤ ॥ [7]ਕੋਟਿ ਪਤਿਤ ਹੋਹਿ ਪੁਨੀਤ ॥ ਨਾਨਕ ਦਾਸ [8]ਬਲਿ ਬਲਿ ਕੀਤ ॥ ੨ ॥ ੧ ॥ ੧੦ ॥

ਨਟ ਅਸਟਪਦੀਆ ਮਹਲਾ ੪

ੴ ਸਤਿਗੁਰ ਪ੍ਰਸਾਦਿ ॥ ‡ ॥ ਰਾਮ ਮੇਰੇ ਮਨਿ ਤਨਿ ਨਾਮੁ ਅਧਾਰੇ[9] ॥ ਖਿਨੁ ਪਲੁ ਰਹਿ ਨ ਸਕਉ ਬਿਨੁ ਸੇਵਾ ਮੈ [10]ਗੁਰਮਤਿ ਨਾਮੁ ਸਮ੍ਾਰੇ ॥ ੧ ॥ ਰਹਾਉ ॥ ਹਰਿ ਹਰਿ ਹਰਿ ਹਰਿ ਹਰਿ ਮਨਿ ਧਿਆਵਹੁ ਮੈ ਹਰਿ ਹਰਿ ਨਾਮੁ ਪਿਆਰੇ ॥ ਦੀਨ ਦਇਆਲ ਭਏ ਪ੍ਰਭ ਠਾਕੁਰ ਗੁਰ ਕੈ ਸਬਦਿ ਸਵਾਰੇ ॥ ੧ ॥ ਮਧਸੂਦਨ[11] ਜਗ ਜੀਵਨ ਮਾਧੋ[12] ਮੇਰੇ ਠਾਕੁਰ ਅਗਮ ਅਪਾਰੇ ॥ ਇਕ ਬਿਨਉ[13] ਬੇਨਤੀ ਕਰਉ ਗੁਰ ਆਗੈ [14]ਮੈ ਸਾਧੂ ਚਰਨ ਪਖਾਰੇ ॥ ੨ ॥ [15]ਸਹਸ ਨੇਤ੍ਰ ਨੇਤ੍ਰ ਹੈ ਪ੍ਰਭ ਕਉ ਪ੍ਰਭ ਏਕੋ ਪੁਰਖੁ ਨਿਰਾਰੇ ॥ ਸਹਸ ਮੂਰਤਿ ਏਕੋ ਪ੍ਰਭੁ ਠਾਕੁਰੁ ਪ੍ਰਭੁ ਏਕੋ ਗੁਰਮਤਿ ਤਾਰੇ ॥ ੩ ॥ ਗੁਰਮਤਿ ਨਾਮੁ ਦਮੋਦਰੁ[16] ਪਾਇਆ ਹਰਿ ਹਰਿ ਨਾਮੁ ਉਰਿਧਾਰੇ[17] ॥ ਹਰਿ ਹਰਿ ਕਥਾ ਬਨੀ ਅਤਿ ਮੀਠੀ ਜਿਉ ਗੂੰਗਾ ਗਟਕ[18] ਸਮ੍ਾਰੇ ॥ ੪ ॥ ਰਸਨਾ[19] ਸਾਦ ਚਖੈ [20]ਭਾਇ ਦੂਜੈ ਅਤਿ ਫੀਕੇ ਲੋਭ ਬਿਕਾਰੇ ॥ ਜੋ ਗੁਰਮੁਖਿ[21] ਸਾਦ ਚਖਹਿ ਰਾਮਨਾਮਾ ਸਭ [22]ਅਨਰਸ ਸਾਦ ਬਿਸਾਰੇ ॥ ੫ ॥ ਗੁਰਮਤਿ ਰਾਮਨਾਮੁ ਧਨੁ ਪਾਇਆ ਸੁਣਿ ਕਹਤਿਆ ਪਾਪ ਨਿਵਾਰੇ[23] ॥ ਧਰਮਰਾਇ

੧ ਮੈਂ ।
੨ ਨਿੱਤ ।
੩ [ਸੰ. ਵੇਪਰੀਤਜ] ਉਲਟਾਪਣ, ਪੁੱਠਾ ਚਲਣ ਦਾ ਸੁਭਾ ।
੪ ਸੀਤਾ, ਪਰੋਇਆ ।
੫ ਦਿਤਾ ।
੬ ਪਦਾਰਥ ਰੂਪ ਜਨਮ ਜਿਤ ਲਿਆ, ਮਨੁਖਾ ਜਨਮ ਸਫਲ ਕਰ ਲਿਆ ।
੭ ਕ੍ਰੋੜਾਂ ਡਿਗੇ ਹੋਏ (ਭਾਵ ਪਾਪੀ) ਪਵਿੱਤਰ ਹੋਂਦੇ ਹਨ ।
੮ ਬਲਿਹਾਰ ਹਾਂ ।
੯ ਆਸਰਾ ਹੈ।
੧੦ ਗੁਰੂ ਕੀ ਸਿਖਿਆ ਦੁਆਰਾ ਨਾਮ ਯਾਦ ਕਰਦਾ ਹਾਂ ।
੧੧ [ਮਧੁ ਰਾਖਸ਼ ਨੂੰ ਮਾਰਨ ਵਾਲਾ, ਵਿਸ਼ਨੂੰ] ਹੇ ਵਾਹਿਗੁਰੂ !
੧੨ [ਮਾਇਆ ਦਾ ਧਵ (ਪਤੀ), ਵਿਸ਼ਨੂੰ] ਹੇ ਵਾਹਿਗੁਰੂ !
੧੩ ਬੇਨਤੀ ।
੧੪ (ਇਹ ਦਾਨ ਦੇਵੇ ਕਿ) ਮੈਂ ਸੰਤਾਂ ਦੇ ਚਰਨ ਧੋਵਾਂ (ਸੇਵਾ ਕਰਾਂ) ।
੧੫ ਹਜ਼ਾਰਾਂ ਅੱਖਾਂ ਜੋ ਲੋਕਾਂ ਦੀਆਂ ਹਨ, ਓਹ ਪ੍ਰਭੂ ਦੀਆਂ ਹੀ ਹਨ; ਕਿਉਂਕਿ ਸਮਰਥ ਹਸਤੀ ਓਹ ਇਕੋ ਹੈ, ਫਿਰ ਭੀ ਉਹ ਨਿਰਾਲਾ ਹੈ। ਦੇਖੋ ਪੰ. ੧੩, ਫੁਟ ਨੋਟ § ।
੧੬ [ਜਿਸ ਦੇ ਪੇਟ ਦੁਆਲੇ ਰਸੀ ਹੈ, ਕ੍ਰਿਸ਼ਨ ਜੀ] ਵਾਹਿਗੁਰੂ ।
੧੭ ਦਿਲ ਵਿਚ ਧਾਰਿਆ।
੧੮ ਖੁਸ਼ ਹੋ ਕੇ ਪੀਣਾ। ਜਿਵੇਂ ਗੁੰਗਾ ਪਚਾਕੇ ਮਾਰ ਕੇ ਪੀਂਦਾ ਹੋਇਆ ਸੁਆਦ ਲੈਂਦਾ ਹੈ, ਤਿਵੇਂ ਮੈਂ ਵਾਹਿਗੁਰੂ ਨੂੰ ਯਾਦ ਕਰ ਕੇ ਅਨੰਦ ਲੈਂਦਾ ਹਾਂ ।
੧੯ ਜੀਭ ।
੨੦ ਦ੍ਵੈਤ ਭਾਵ ਵਿਚ, ਹਰੀ ਨੂੰ ਛਡ ਕੇ ਕਿਸੇ ਹੋਰ ਦੇ ਪਿਆਰ ਵਿਚ ।
੨੧ ਗੁਰੂ ਦੁਆਰਾ ।
੨੨ ਹੋਰ ਰਸਾਂ ਦੇ ਸੁਆਦ ।
੨੩ ਦੂਰ ਕੀਤੇ ।

---

• ਵਾਹਿਗੁਰੂ ਦੇ ਗੁਣਾਂ ਦੇ ਮੁਕਾਬਲੇ ਤੇ ਆਪਣੀ ਤੁਛਤਾ ਅਤੇ ਉਸ ਦੇ ਦਰਸ਼ਨਾਂ ਲਈ ਤਾਂਘ ਦਸਦੇ ਹਨ ।

† ਹਰੀ-ਨਾਮ ਸੁਣਨ ਨਾਲ ਦੁਖ ਅਤੇ ਉਲਟਾ ਸੁਭਾ ਦੂਰ ਹੁੰਦਾ ਅਤੇ ਪ੍ਰਭੂ ਨਾਲ ਪ੍ਰੇਮ ਲਗ ਕੇ ਜਨਮ ਸਫਲ ਹੁੰਦਾ ਹੈ ।

‡ ਗੁਰੂ ਦੁਆਰਾ ਮਿਲਣ ਵਾਲੇ ਨਾਮ ਲਈ ਤਾਂਘ ਦਸਦੇ ਹਨ । ਪਹਿਲਾਂ ਤਾਂ ਗੁਰੂ ਦੀ ਸ਼ਰਨ ਮੰਗਦੇ ਹਨ , ਫਿਰ ਉਹ ਨਾਮ ਮੰਗਦੇ ਹਨ ਜੋ ਨਿਰਾਕਾਰ ਹਰੀ ਦਾ ਸਰੂਪ ਦ੍ਰਿੜਾਂਦਾ ਹੈ, ਜੋ ਐਸਾ ਮਿਠਾ ਹੈ ਕਿ ਗੂੰਗੇ ਵਤ ਦਸ ਨਹੀਂ ਸਕਦੇ, ਜਿਸ ਦੇ ਮੁਕਾਬਲੇ ਤੇ ਹੋਰ ਸਾਰੇ ਸੁਆਦ ਫਿਕੇ ਹਨ, ਜੋ ਪਾਪ ਅਤੇ ਮੌਤ ਦਾ ਡਰ ਦੂਰ ਕਰਦਾ ਹੈ ਅਤੇ ਜਿਸ ਦੇ ਬਿਨਾਂ ਜ਼ਿੰਦਗੀ ਦੇ ਸੁਆਸ ਬਿਰਥੇ ਹਨ । ਐਸੀ ਦਾਤ ਦੇਣ ਵਾਲੇ ਗੁਰੂ ਦੀ ਸੰਗਤ ਦਾ ਮਾਣ ਮੰਗਦੇ ਹਨ ।

ਜਮੁ ਨੇੜਿ ਨ ਆਵੈ ਮੇਰੇ ਠਾਕੁਰ ਕੇ ਜਨ ਪਿਆਰੇ ॥੬॥ ਸਾਸ ਸਾਸ ਸਾਸ ਹੈ ਜੇਤੇ ਮੈ ਗੁਰਮਤਿ ਨਾਮੁ ਸਮ੍ਾਰੇ[1] ॥ ਸਾਸੁ ਸਾਸੁ ਜਾਇ ਨਾਮੈ ਬਿਨੁ ਸੋ ਬਿਰਥਾ[2] ਸਾਸੁ ਬਿਕਾਰੇ[3] ॥੭॥ ਕ੍ਰਿਪਾ ਕ੍ਰਿਪਾ ਕਰਿ ਦੀਨ ਪ੍ਰਭ ਸਰਨੀ ਮੋ ਕਉ ਹਰਿਜਨ ਮੇਲਿ ਪਿਆਰੇ ॥ ਨਾਨਕ ਦਾਸਨਿ ਦਾਸੁ ਕਹਤੁ ਹੈ ਹਮ ਦਾਸਨ ਕੇ ਪਨਿਹਾਰੇ[4] ॥ ੮॥੧॥ * ਨਟ ਮਹਲਾ ੪ ॥ ਰਾਮ ਹਮ ਪਾਥਰ ਨਿਰਗੁਨੀਆਰੇ ॥ ਕ੍ਰਿਪਾ ਕ੍ਰਿਪਾ ਕਰਿ ਗੁਰੂ ਮਿਲਾਏ ਹਮ ਪਾਹਨ[5] ਸਬਦਿ ਗੁਰ ਤਾਰੇ ॥੧॥ ਰਹਾਉ ॥ ਸਤਿਗੁਰ ਨਾਮੁ ਦ੍ਰਿੜਾਏ ਅਤਿ ਮੀਠਾ [6]ਮੈਲਾਗਰੁ ਮਲਗਾਰੇ ॥ [7]ਨਾਮੈ ਸੁਰਤਿ ਵਜੀ ਹੈ ਦਹਦਿਸਿ ਹਰਿ ਮੁਸਕੀ ਮੁਸਕ ਗੰਧਾਰੇ ॥੧॥ ਤੇਰੀ ਨਿਰਗੁਣ[8] ਕਥਾ ਕਥਾ ਹੈ ਮੀਠੀ ਗੁਰਿ ਨੀਕੇ[9] ਬਚਨ ਸਮਾਰੇ[1] ॥ ਗਾਵਤ ਗਾਵਤ ਹਰਿ ਗੁਨ ਗਾਏ ਗੁਨ ਗਾਵਤ ਗੁਰਿ ਨਿਸਤਾਰੇ ॥੨॥ ਬਿਬੇਕੁ[10] ਗੁਰੂ ਗੁਰੂ ਸਮਦਰਸੀ[11] ਤਿਸੁ ਮਿਲੀਐ ਸੰਕ ਉਤਾਰੇ ॥ ਸਤਿਗੁਰ ਮਿਲਿਐ ਪਰਮ ਪਦੁ ਪਾਇਆ ਹਉ ਸਤਿਗੁਰ ਕੈ ਬਲਿਹਾਰੇ ॥੩॥ ਪਾਖੰਡ ਪਾਖੰਡ ਕਰਿ ਕਰਿ ਭਰਮੇ ਲੋਭੁ ਪਾਖੰਡੁ ਜਗਿ ਬੁਰਿਆਰੇ[12]॥ [13]ਹਲਤਿ ਪਲਤਿ ਦੁਖਦਾਈ ਹੋਵਹਿ ਜਮਕਾਲੁ ਖੜਾ ਸਿਰਿ ਮਾਰੇ॥ ੪॥ [14]ਉਗਵੈ ਦਿਨਸੁ [15]ਆਲੁ ਜਾਲੁ ਸਮ੍ਾਲੈ ਬਿਖੁ ਮਾਇਆ ਕੇ ਬਿਸਥਾਰੇ ॥ ਆਈ ਰੈਨਿ[16] ਭਇਆ ਸੁਪਨੰਤਰੁ[17] [18]ਬਿਖੁ ਸੁਪਨੈ ਭੀ ਦੁਖ ਸਾਰੇ ॥੫॥ ਕਲਰੁ ਖੇਤੁ ਲੈ ਕੂੜੁ ਜਮਾਇਆ ਸਭ ਕੂੜੈ ਕੇ ਖਲਵਾਰੇ[19] ॥ [20]ਸਾਕਤ ਨਰ ਸਭਿ ਭੂਖ ਭੁਖਾਨੇ ਦਰਿ ਠਾਢੇ[21] [22]ਜਮ ਜੰਦਾਰੇ ॥੬॥ ਮਨਮੁਖ ਕਰਜੁ ਚੜਿਆ ਬਿਖੁ ਭਾਰੀ ਉਤਰੈ ਸਬਦੁ ਵੀਚਾਰੇ ॥ [23]ਜਿਤਨੇ ਕਰਜ ਕਰਜ ਕੇ ਮੰਗੀਏ ਕਰਿ ਸੇਵਕ ਪਗਿ ਲਗਿ ਵਾਰੇ ॥੭॥ [24]ਜਗੰਨਾਥ ਸਭਿ ਜੰਤ੍ਰ ਉਪਾਏ [25]ਨਕਿ ਖੀਨੀ ਸਭ ਨਥਹਾਰੇ ॥ ਨਾਨਕ ਪ੍ਰਭੁ ਖਿੰਚੈ ਤਿਵ ਚਲੀਐ ਜਿਉ ਭਾਵੈ ਰਾਮ ਪਿਆਰੇ ॥੮॥੨॥ † ਨਟ ਮਹਲਾ ੪ ॥ ਰਾਮ ਹਰਿ ਅੰਮ੍ਰਿਤਸਰਿ ਨਾਵਾਰੇ[26] ॥ ਸਤਿਗੁਰਿ ਗਿਆਨੁ ਮਜਨੁ ਹੈ ਨੀਕੋ[27] ਮਿਲਿ ਕਲਮਲ[28] ਪਾਪ ਉਤਾਰੇ ॥੧॥ ਰਹਾਉ ॥ ਸੰਗਤਿ ਕਾ ਗੁਨੁ ਬਹੁਤੁ ਅਧਿਕਾਈ[29] ਪੜਿ ਸੂਆ[30] ਗਨਕ[31] ਉਧਾਰੇ ॥ [32]ਪਰਸਨ ਪਰਸ ਭਏ ਕੁਬਿਜਾ ਕਉ ਲੈ ਬੈਕੁੰਠਿ ਸਿਧਾਰੇ ॥੧॥ [33]ਅਜਾਮਲ ਪ੍ਰੀਤਿ ਪੁਤ੍ਰ ਪ੍ਰਤਿ ਕੀਨੀ ਕਰਿ ਨਾਰਾਇਣ ਬੋਲਾਰੇ ॥ ਮੇਰੇ ਠਾਕੁਰ ਕੈ ਮਨਿ ਭਾਇ ਭਾਵਨੀ [34]ਜਮ ਕੰਕਰ ਮਾਰਿ ਬਿਦਾਰੇ ॥੨॥ ਮਾਨੁਖੁ ਕਥੈ ਕਥਿ ਲੋਕ ਸੁਨਾਵੈ ਜੋ ਬੋਲੈ ਸੋ ਨ ਬੀਚਾਰੇ ॥ ਸਤਸੰਗਤਿ ਮਿਲੈ ਤ ਦ੍ਰਿੜਤਾ[35] ਆਵੈ ਹਰਿ ਰਾਮ ਨਾਮਿ ਨਿਸਤਾਰੇ ॥੩॥ ਜਬ ਲਗੁ ਜੀਉ ਪਿੰਡੁ[36] ਹੈ ਸਾਬਤੁ ਤਬ ਲਗਿ ਕਿਛੁ ਨ ਸਮਾਰੇ[37] ॥ ਜਬ ਘਰ ਮੰਦਰਿ ਆਗਿ

੧ ਯਾਦ ਕਰਦਾ ਹਾਂ ।

੨ ਬੇਅਰਥ, ਫ਼ਜ਼ੂਲ ।

੩ ਨਿਕਾਰਾ, ਨਿਕੰਮਾ ।

੪ ਪਾਣੀ ਢੋਵਣ ਵਾਲੇ ਸੇਵਕ ।

੫ ਪਥਰ, ਜੜ੍ਹ ਬੁਧੀ ਵਾਲੇ ।

੬ ਨਾਮ ਜੋ ਚੰਦਨ ਦਾ ਭੀ ਚੰਦਨ ਹੈ, ਭਾਵ ਅਤਿ ਠੰਢਾ ਤੇ ਸੁਗੰਧਤ ਹੈ ।

੭ ਨਾਮ ਕਰਕੇ ਮੇਰੀ ਸੁਰਤੀ ਦਸ ਦਿਸ਼ਾ ਵਲ ਫੈਲੀ ਹੈ, ਭਾਵ ਸਭ ਸੋਝੀ ਹੋਈ ਹੈ ਤੇ ਹਰੀ ਸੁਗੰਧ ਵਾਲੇ ਦੀ ਸੁਗੰਧ ਸਭ ਥਾਂ ਪਸਰੀ ਹੈ। ਮੁਸਕੀ=ਮੁਸ਼ਕ, ਖੁਸ਼ਬੋ ਫੈਲੀ ਹੈ । ਗੰਧਾਰੇ= ਸੁਗੰਧ ਵਾਲੇ ਦੀ ।

੮ ਤਿੰਨਾਂ ਗੁਣਾਂ ਤੋਂ ਉਪਰ ਲੈ ਜਾਵਣ ਵਾਲੀ ।

੯ ਚੰਗੇ, ਉਤਮ ।

੧੦ ਵਿਵੇਕ (ਵਿਚਾਰ) ਵਾਲਾ ।

੧੧ ਸਭ ਨੂੰ ਇਕੋ ਨਜ਼ਰ ਦੇਖਣ ਵਾਲਾ ।

੧੨ ਬੁਰੇ ।

੧੩ ਲੋਕ ਪ੍ਰਲੋਕ ਵਿਚ ।

੧੪ ਦਿਨ ਚੜ੍ਹਦਿਆਂ ਹੀ ਘਰ ਦੇ ਧੰਦਿਆਂ ਵਿਚ ਲਗ ਪੈਂਦੇ ਹਨ ।

੧੫ ਘਰ ਅਤੇ ਘਤ ਦਾ ਧੰਧਾ ।

੧੬ ਰਾਤ ।

੧੭ ਸੁਪਨੇ ਵਿਚ ।

੧੮ ਸੁਫਨੇ ਵਿਚ ਵੀ ਮਾਇਆ ਤੇ ਦੁਖ ਹੀ ਸੰਭਾਲਦਾ ਹੈ ।

੧੯ ਖਲਵਾੜੇ ।

੨੦ (ਸ਼ਕਤੀ) ਮਾਇਆ ਦੇ ਪਿਆਰੇ ।

੨੧ ਖੜੇ ।

੨੨ ਜ਼ਾਲਮ ਜਮ । ਜ਼ਾਲਮ ਜਮ ਦਰ ਤੇ ਖੜੇ ਰਹਿੰਦੇ ਹਨ (ਆਪਣੀ ਬਾਕੀ ਮੰਗਣ ਲਈ, ਜਿਵੇਂ ਕਰਜ਼ਾ ਮੰਗਣ ਵਾਲੇ ਖੜੇ ਹੁੰਦੇ ਹਨ ਕਰਜ਼ਦਾਰਾਂ ਦੇ ਬੂਹੇ) । ਜੰਦਾਰ [ਫ਼ਾ. ਜੰਦਾਲ, ਸ਼ਰਾਬੀ, ਅਵੈੜਾ] ਜ਼ਾਲਮ ।

੨੩ ਜਿਤਨੇ ਕਰਜ਼ ਭਾਵ ਪਾਪ ਤੇ ਜਿਤਨੇ ਕਰਜ਼ ਦੇ ਮੰਗਣ ਵਾਲੇ (ਜਮਦੂਤ) ਸਨ, ਓਹ ਗੁਰੂ ਨੇ ਪੈਰੀਂ ਲਗਣ ਵਾਲੇ ਸੇਵਕ ਕਰ ਦਿਤੇ ।

੨੪ ਜਗਤ ਦੇ ਮਾਲਕ ਨੇ ਹੀ ਸਾਰੇ ਜੀਵ ਪੈਦਾ ਕੀਤੇ ਹਨ ।

੨੫ ਨਕ ਫਾੜ ਕੇ ਨਥ ਵਾਲੇ ਕੀਤੇ ਹਨ, ਭਾਵ ਸਭ ਅਧੀਨ ਕੀਤੇ ਹਨ ।

੨੬ ਨੁਵਾਏ । ਨਾਮ-ਅੰਮ੍ਰਿਤ ਦੇ ਸਰੋਵਰ ਵਿਚ ਇਸ਼ਨਾਨ ਕਰਾਇਆ ।

੨੭ [ਸੰ. ਨਿਕੁ=ਸਾਫ਼] ਉਤਮ ।

੨੮ ਪਾਪ ।

੨੯ ਬਹੁਤਾ ।

੩੦ ਤੋਤਾ ।

੩੧ ਵੇਸਵਾ ਗਨਕਾ ਜੋ ਤੋਤੇ ਨੂੰ ਵਾਹਿਗੁਰੂ ਦਾ ਨਾਮ ਪੜ੍ਹਾਂਦੀ ਮੁਕਤ ਹੋ ਗਈ । ਦੇਖੋ ਪੰ. ੯੩੦, ਨੋਟ ੨੯ ।

੩੨ (ਕ੍ਰਿਸ਼ਨ ਨੂੰ ਵਿਹੁ ਪਿਆਣ ਵਾਲੀ) ਕੁਬਜਾ ਨੂੰ ਪ੍ਰਸੰਨ ਹੋ ਕੇ (ਚਰਨਾਂ ਦੀ) ਛੋਹ ਦਿਤੀ ਤੇ ਉਸ ਨੂੰ ਬੈਕੁੰਠ ਲੈ ਗਏ । "ਪਰਸਨਿ ਪਰਸੁ ਭਏ ਸਾਧੂ ਜਨ" (ਕਲਿਆਨੁ ਮ: ੪)।

੩੩ ਅਜਾਮਲ ਪਾਪੀ ਨੇ ਆਪਣੇ ਪੁਤਰ ਨਾਰਾਇਣ ਨਾਲ ਪ੍ਰੀਤ ਕੀਤੀ, ਅਤੇ ਇਸ ਤਰਾਂ ਨਾਰਾਇਣ ਨਾਮ ਉਚਾਰਿਆਂ, ਉਸ ਦੀ ਭਾਵਨੀ (ਸ਼ਰਧਾ) ਮੇਰੇ ਮਾਲਕ ਨੂੰ ਪਸੰਦ ਆ ਗਈ, ਅਤੇ ਉਸਨੇ ਅਜਾਮਲ ਲਈ ਮੌਤ ਦਾ ਡਰ ਦੂਰ ਕਰ ਦਿਤਾ । ਦੇਖੋ ਪੰ. ੯੩੦, ਨੋਟ ੨੮ ।

੩੪ ਜਮ-ਦੂਤ ਨੂੰ ਮਾਰ ਕੇ ਦੂਰ ਕਰ ਦਿਤਾ । ਕੰਕਰ=ਕਿੰਕਰ=ਦਾਸ, ਦੂਤ ।

੩੫ ਪਕਿਆਈ ਨਿਸਚੇ ਦੀ ।

੩੬ ਸਰੀਰ ।

੩੭ ਯਾਦ ਕਰਦਾ ।

---

* ਗੁਰੂ ਹੀ ਨਾਮ ਦ੍ਰਿੜਾ ਸਕਦਾ ਹੈ, ਜੋ ਮਿਠਾ ਸੁਗੰਧਤ ਅਤੇ ਚਾਨਣਾ ਦੇਣ ਵਾਲਾ ਹੈ। ਜਿਹੜੇ ਉਸ ਦੇ ਗੁਣ ਗਾਂਦੇ ਹਨ, ਉਹ ਤਾਂ ਤਰ ਜਾਂਦੇ ਹਨ, ਪਰ ਜਿਹੜੇ ਪਖੰਡ ਕਰਕੇ ਦੂਰ ੨ ਟਕਰਾਂ ਮਾਰਦੇ ਰਹਿੰਦੇ ਹਨ, ਓਹ ਆਪਣਾ ਅਗਾ ਪਿਛਾ ਵਿਗਾੜ ਲੈਂਦੇ ਹਨ । ਇਥੇ ਨਿਕੰਮੇ ਧੰਧਿਆਂ ਵਿਚ ਸਮਾਂ ਗੁਆਉਂਦੇ ਹਨ, ਅਤੇ ਪਾਪ ਕਰ ਕਰਕੇ ਜੀਵਨ ਮਨੋਰਥ ਤੋਂ ਪਛੜ ਜਾਂਦੇ ਹਨ । ਗੁਰੂ ਦੇ ਸ਼ਬਦ ਦੀ ਵਿਚਾਰ ਕਰਨ ਨਾਲ ਹੀ ਫਿਰ ਮੁੜ ਕੇ ਹਰੀ ਦੀ ਰਜ਼ਾ ਵਿਚ ਨਥੇ ਜਾ ਸਕਦੇ ਹਨ ।

† ਸੰਗਤ ਦਾ ਬੜਾ ਅਸਰ ਹੁੰਦਾ ਹੈ, ਇਸੇ ਨਾਲ ਦ੍ਰਿੜ੍ਹਤਾ ਆਉਂਦੀ ਹੈ । ਵਡੇ ੨ ਪਾਪੀ ਸੰਗਤ ਕਰਕੇ ਤਰ ਜਾਂਦੇ ਹਨ । ਕੁਸੰਗਤੀਆਂ ਦੇ ਮੇਲ ਤੋਂ ਦੁਖ ਹੀ ਪੈਦਾ ਹੁੰਦਾ ਹੈ । ਸਤ-ਸੰਗਤ ਕਰਨ ਨਾਲ ਹਰੀ ਨਾਲ ਪ੍ਰੀਤੀ ਲਗ ਜਾਂਦੀ ਹੈ, ਅਤੇ ਹਰੀ-ਗੁਣ ਗਾਉਣ ਵਿਚ ਸੁਆਦ ਪ੍ਰਤੀਤ ਹੁੰਦਾ ਹੈ । ਹਰੀ ਆਪ ਹੀ ਰੰਗ ਲਾਵੇ ਤਾਂ ਲਗਦਾ ਹੈ । ਜੀਵ ਵਿਚਾਰਾ ਆਪਣੇ ਆਪ ਕੁਝ ਨਹੀਂ ਕਰ ਸਕਦਾ ।

ਲਗਾਨੀ ਕਢਿ ਕੂਪੁ[1] ਕਢੈ ਪਨਿਹਾਰੇ ॥੪॥ ਸਾਕਤ[2] ਸਿਉ ਮਨ ਮੇਲੁ ਨ ਕਰੀਅਹੁ ਜਿਨਿ ਹਰਿ ਹਰਿ ਨਾਮੁ ਬਿਸਾਰੇ॥ ਸਾਕਤ ਬਚਨ ਬਿਛੂਆ ਜਿਉ ਡਸੀਐ ਤਜਿ ਸਾਕਤ ਪਰੈ ਪਰਾਰੇ[3] ॥੫॥ ਲਗਿ ਲਗਿ ਪ੍ਰੀਤਿ ਬਹੁ ਪ੍ਰੀਤਿ ਲਗਾਈ ਲਗਿ ਸਾਧੂ ਸੰਗਿ ਸਵਾਰੇ॥ ਗੁਰ ਕੇ ਬਚਨ ਸਤਿ ਸਤਿ ਕਰਿ ਮਾਨੇ ਮੇਰੇ ਠਾਕੁਰ ਬਹੁਤੁ ਪਿਆਰੇ॥ ੬ ॥ ਪੂਰਬਿ ਜਨਮਿ ਪਰਚੂਨ[4] ਕਮਾਏ ਹਰਿ ਹਰਿ ਹਰਿ ਨਾਮਿ ਪਿਆਰੇ॥ ਗੁਰ ਪ੍ਰਸਾਦਿ ਅੰਮ੍ਰਿਤ ਰਸੁ ਪਾਇਆ ਰਸੁ ਗਾਵੈ ਰਸੁ ਵੀਚਾਰੇ॥੭॥ ਹਰਿ ਹਰਿ ਰੂਪ ਰੰਗ ਸਭਿ ਤੇਰੇ ਮੇਰੇ ਲਾਲਨ ਲਾਲ ਗੁਲਾਰੇ[5]॥ ਜੈਸਾ ਰੰਗੁ ਦੇਹਿ ਸੋ ਹੋਵੈ ਕਿਆ ਨਾਨਕ ਜੰਤ ਵਿਚਾਰੇ ॥ ੮ ॥ ੩ ॥ * ਨਟ ਮਹਲਾ ੪॥ ਰਾਮ [6]ਗੁਰ ਸਰਨਿ ਪ੍ਰਭੂ ਰਖਵਾਰੇ॥ ਜਿਉ ਕੁੰਚਰੁ[7] ਤਦੂਐ ਪਕਰਿ ਚਲਾਇਓ ਕਰਿ ਊਪਰੁ ਕਢਿ ਨਿਸਤਾਰੇ ॥ ੧ ॥ ਰਹਾਉ ॥ ਪ੍ਰਭ ਕੇ ਸੇਵਕ ਬਹੁਤੁ ਅਤਿ ਨੀਕੇ[8] ਮਨਿ ਸਰਧਾ ਕਰਿ ਹਰਿ ਧਾਰੇ ॥ ਮੇਰੇ ਪ੍ਰਭਿ ਸਰਧਾ ਭਗਤਿ ਮਨਿ[9] ਭਾਵੈ [10]ਜਨ ਕੀ ਪੈਜ ਸਵਾਰੇ ॥ ੧ ॥ ਹਰਿ ਹਰਿ ਸੇਵਕੁ ਸੇਵਾ ਲਾਗੈ [11]ਸਭੁ ਦੇਖੈ ਬ੍ਰਹਮ ਪਸਾਰੇ ॥ ਏਕੁ ਪੁਰਖੁ[12] ਇਕੁ ਨਦਰੀ ਆਵੈ ਸਭ ਏਕਾ ਨਦਰਿ ਨਿਹਾਰੇ[13]॥੨॥ ਹਰਿ ਪ੍ਰਭੁ ਠਾਕੁਰੁ ਰਵਿਆ[14] ਸਭ ਠਾਈ [15]ਸਭੁ ਚੇਰੀ ਜਗਤੁ ਸਮਾਰੇ॥ ਆਪਿ ਦਇਆਲੁ ਦਇਆ ਦਾਨੁ ਦੇਵੈ ਵਿਚਿ ਪਾਥਰ [16]ਕੀਰੇ ਕਾਰੇ॥ ੩ ॥ ਅੰਤਰਿ ਵਾਸੁ ਬਹੁਤੁ ਮੁਸਕਾਈ ਭ੍ਰਮਿ ਭੂਲਾ ਮਿਰਗੁ ਸਿੰਙ੍ਹਾਰੇ[17] ॥ ਬਨੁ ਬਨੁ ਢੂਢਿ ਢੂਢਿ ਫਿਰਿ ਥਾਕੀ [18]ਗੁਰਿ ਪੂਰੈ ਘਰਿ ਨਿਸਤਾਰੇ ॥ ੪॥ ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ[19] ॥ ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥੫॥ ਸਭੁ ਹੈ ਬ੍ਰਹਮੁ ਬ੍ਰਹਮੁ ਹੈ ਪਸਰਿਆ ਮਨਿ [20]ਬੀਜਿਆ ਖਾਵਾਰੇ ॥ ਜਿਉ ਜਨ ਚੰਦ੍ਰਹਾਂਸੁ[21] ਦੁਖਿਆ ਧ੍ਰਿਸਟਬੁਧੀ ਅਪੁਨਾ ਘਰੁ [22]ਲੂਕੀ ਜਾਰੇ॥੬॥ ਪ੍ਰਭ ਕਉ ਜਨੁ ਅੰਤਰਿ ਰਿਦ ਲੋਚੈ ਪ੍ਰਭ [23]ਜਨ ਕੇ ਸਾਸ ਨਿਹਾਰੇ ॥ ਕ੍ਰਿਪਾ ਕ੍ਰਿਪਾ ਕਰਿ ਭਗਤਿ ਦ੍ਰਿੜਾਏ ਜਨ ਪੀਛੈ ਜਗੁ ਨਿਸਤਾਰੇ ॥ ॥ ੭ ॥ ਆਪਨ ਆਪਿ ਆਪਿ ਪ੍ਰਭੁ ਠਾਕੁਰੁ ਪ੍ਰਭੁ ਆਪੇ ਸ੍ਰਿਸਟਿ ਸਵਾਰੇ ॥ ਜਨ ਨਾਨਕ ਆਪੇ ਆਪਿ ਸਭੁ ਵਰਤੈ ਕਰਿ ਕ੍ਰਿਪਾ ਆਪਿ ਨਿਸਤਾਰੇ ॥ ੮ ॥ ੪ ॥ † ਨਟ ਮਹਲਾ ੪ ॥ ਰਾਮ ਕਰਿ ਕਿਰਪਾ [24]ਲੇਹੁ ਉਬਾਰੇ ॥ ਜਿਉ ਪਕਰਿ ਦ੍ਰੋਪਤੀ ਦੁਸਟਾਂ ਆਨੀ[25] ਹਰਿ ਹਰਿ [26]ਲਾਜ ਨਿਵਾਰੇ ॥ ੧ ॥ ਰਹਾਉ ॥ ਕਰਿ ਕਿਰਪਾ ਜਾਚਿਕ[27] ਜਨ ਤੇਰੇ ਇਕੁ ਮਾਗਉ ਦਾਨੁ ਪਿਆਰੇ ॥ ਸਤਿਗੁਰ ਕੀ ਨਿਤ ਸਰਧਾ ਲਾਗੀ ਮੋਕਉ ਹਰਿ ਗੁਰੁ ਮੇਲਿ ਸਵਾਰੇ ॥੧॥ ਸਾਕਤ ਕਰਮ ਪਾਣੀ ਜਿਉ ਮਥੀਐ[28] ਨਿਤ ਪਾਣੀ [29]ਝੋਲ ਝੁਲਾਰੇ ॥ ਮਿਲਿ ਸਤਸੰਗਤਿ ਪਰਮ ਪਦੁ[30] ਪਾਇਆ ਕਢਿ

੧ ਖੂਹ । ਜੀਵ ਰੂਪ ਪਾਣੀ ਭਰਨ ਵਾਲਾ ਉਸ ਵੇਲੇ ਖੂਹ ਖੁਣਦਾ ਹੈ । ਜਦ ਘਰ ਨੂੰ ਅੱਗ ਲਗ ਜਾਵੇ ਤਾਂ ਉਸ ਵੇਲੇ ਖੂਹ ਕਢ ਕੇ ਪਾਣੀ ਨਾਲ ਬੁਝਾਣ ਵਾਲਾ ਮੂਰਖ ਹੁੰਦਾ ਹੈ, ਤਿਵੇਂ ਸਮੇਂ ਸਿਰ ਹਰੀ ਨੂੰ ਯਾਦ ਨਾ ਕਰਨ ਵਾਲੇ ਦੇ ਪਿਛੋਂ ਕੀਤੇ ਸਾਰੇ ਯਤਨ ਨਿਸਫਲ ਹਨ ।

੨ ਸ਼ਕਤੀ ਦਾ ਉਪਾਸ਼ਕ, ਮਾਦਾ-ਪ੍ਰਸਤ ।

੩ ਬਹੁਤ ਪਰੇ ।

੪ ਥੋੜੇ ਥੋੜੇ ਕਰਮ । ਪਿਛਲੇ ਜਨਮ ਵਿਚ ਹਰੀ-ਨਾਮ ਦੇ ਪਿਆਰ ਨਾਲ ਕੁਝ ਕੁ ਕਰਮ ਕੀਤੇ ਹੋਏ ਸਨ, (ਜਿਨ੍ਹਾਂ ਦੇ ਸਦਕੇ) ਹੁਣ ਗੁਰੂ ਦੀ ਕਿਰਪਾ ਦੁਆਰਾ ਅਮਰ ਕਰਨ ਵਾਲਾ ਨਾਮ-ਰਸ ਮਿਲਿਆ ਹੈ, ਉਸੇ ਨੂੰ ਗਾਉਂਦਾ ਹੈ ਤੇ ਉਸੇ ਨੂੰ ਵਿਚਾਰਦਾ ਹੈ ।

੫ ਗੁਲਾਲ [ਗੁਲੇ ਲਾਲਾ ਵਰਗਾ] ਗੂੜ੍ਹਾ ਲਾਲ ।

੬ ਗੁਰੂ ਦੀ ਸ਼ਰਨ ਵਿਚ ਆਉਣ ਨਾਲ ਪ੍ਰਭੂ ਰਖਵਾਲਾ ਬਣ ਜਾਂਦਾ ਹੈ ।

੭ ਹਾਥੀ । ਤੰਦੂਏ ਦਾ ਗ੍ਰਸਿਆ ਹਾਥੀ ਜੋ ਅੰਤ ਵੇਲੇ ਹਰੀ ਦਾ ਸਿਮਰਨ ਕਰ ਕੇ ਬਚਿਆ, ਉਸ ਦਾ ਸੁੰਡ ਉਪਰ ਨੂੰ ਕਰ ਕੇ ਉਸ ਦਾ ਨਿਸਤਾਰਾ ਕੀਤਾ (ਡੁਬਣ ਨਾ ਦਿਤਾ) । ਦੇਖੋ ਪੰ. ੮੩੦, ਨੋਟ ੩੦ ।

੮ [ਸੰ. ਨਿਕੁ=ਸਾਫ਼, ਸੁਥਰੇ] ਚੰਗੇ ।

੯ ਮੇਰੇ ਪ੍ਰਭੂ ਦੇ ਮਨ ਵਿਚ ।

੧੦ ਆਪਣੇ ਸੇਵਕ ਦੀ ਇਜ਼ਤ ਰਖਦਾ ਹੈ ।

੧੧ ਸਭ ਕੁਝ ਬ੍ਰਹਮ ਦਾ ਪਸਾਰਾ ਹੀ ਸਮਝਦਾ ਹੈ; ਉਹ ਸਮਝਦਾ ਹੈ ਕਿ ਜੋ ਕੁਝ ਦਿਸ ਰਿਹਾ ਹੈ, ਹਰੀ ਦੀ ਆਪਣੀ ਹਸਤੀ ਦਾ ਖਿਲਾਰਾ ਹੈ ।

੧੨ ਸਮ੍ਰਥ ਹਸਤੀ ।

੧੩ ਵੇਖਦਾ ਹੈ ।

੧੪ ਵਿਆਪਕ ।

੧੫ ਸਭ ਜਗਤ ਨੂੰ ਚੇਰੀ ਕਰਕੇ ਸੰਭਾਲਦਾ ਹੈ ।

੧੬ ਕੀੜੇ ਕੀਤੇ ਹਨ (ਉਹਨਾਂ ਨੂੰ ਟੋਗੀ ਦਿੰਦਾ ਹੈ) ।

੧੭ ਸਿੰਗ ਮਾਰਦਾ ਹੈ । ਕਸਤੂਰੀ ਹਿਰਨ ਦੇ ਅੰਦਰ ਹੀ ਹੈ ਜੋ ਉਸ ਨੂੰ ਖੁਸ਼ਬੋ ਦਿੰਦੀ ਹੈ ਪਰ ਉਹ ਬਾਹਰ ਤਲਾਸ਼ ਵਿਚ ਸਿੰਗ ਮਾਰਦਾ ਫਿਰਦਾ ਹੈ ।

੧੮ ਪੂਰੇ ਗੁਰੂ ਨੇ ਘਰ ਵਿਚ ਹੀ ਨਿਸਤਾਰਾ ਕਰ ਦਿਤਾ ।

੧੯ ਫੈਲਿਆ ਹੋਇਆ, ਪਸਰਿਆ ਹੋਇਆ, ਸਮਾਇਆ ਹੋਇਆ ।

੨੦ ਕਰਮਾਂ ਦਾ ਬੀਜਿਆ ਹੋਇਆ ਭੋਗਾਉਂਦਾ ਹੈ ।

੨੧ ਧਰਮ ਨਾਮੇ ਰਾਜਾ ਦਾ ਪੁਤਰ ਚੰਦ੍ਰਹਾਸ ਸੀ । ਧ੍ਰਿਸ਼ਟ-ਬੁਧੀ ਦੀ ਉਸ ਨਾਲ ਈਰਖਾ ਸੀ, ਉਸਨੇ ਉਹਨੂੰ ਮਰਵਾਣਾ ਚਾਹਿਆ, ਪਰ ਭੁਲੇਖੇ ਵਿਚ ਉਸਦਾ ਆਪਣਾ ਪੁਤਰ ਮਦਨ ਸਿੰਘ ਮਾਰਿਆ ਗਿਆ ਅਤੇ ਚੰਦ੍ਰਹਾਸ ਨੂੰ ਰਾਜ ਪ੍ਰਾਪਤ ਹੋਇਆ ।

੨੨ ਚੁਆਤੀ ਨਾਲ ਸਾੜਦਾ ਹੈ ।

੨੩ ਆਪਣੇ ਸੇਵਕ ਦੇ ਸ੍ਵਾਸ ਸ੍ਵਾਸ ਵੇਖਦਾ ਹੈ, ਭਾਵ ਭਗਤਾਂ ਦੀ ਹਰ ਦਮ ਰਖਿਆ ਕਰਦਾ ਹੈ ।

੨੪ ਬਚਾ ਲਓ ।

੨੫ ਲਿਆਂਦੀ ।

੨੬ ਨਗਨ ਹੋਣ ਦੀ ਲਜਾ (ਸ਼ਰਮ) ਤੋਂ ਬਚਾਇਆ ।

੨੭ ਮੰਗਤੇ ।

੨੮ ਰਿਝਕੀਦਾ ਹੈ ।

੨੯ ਰਿਝਕਦਾ ਹੈ ।

੩੦ ਸਭ ਤੋਂ ਉਚੀ ਪਦਵੀ, ਮੁਕਤੀ ।

---

* ਹਰੀ ਹਰ ਥਾਂ ਵਿਆਪਕ ਹੈ, ਇਸ ਲਈ ਜੋ ਐਸੇ ਮਾਲਕ ਦੀ ਭਗਤੀ ਕਰਦਾ ਹੈ, ਉਸ ਦੀ ਹਰ ਪ੍ਰਕਾਰ ਰਖਿਆ ਹੁੰਦੀ ਹੈ ।

† ਮਨਮੁਖ ਹੋ ਕੇ ਕਰਮ ਕਰਨੇ ਵਿਅਰਥ ਹਨ । ਗੁਰਮੁਖ ਹੋ ਕੇ ਸੇਵਾ ਕਰਨੀ ਹਰੀ ਨੂੰ ਭਾਉਂਦੀ ਹੈ । ਗੁਰੂ ਦੇ ਸ਼ਰਧਾਲੂ ਹੋਣ ਨਾਲ ਹਰੀ ਦੀਆਂ ਸਿਫ਼ਤਾਂ ਵਿਚ ਸ਼ਰਧਾ ਲਗਦੀ ਹੈ ਅਤੇ ਅਮਰ ਕਰਨ ਵਾਲਾ ਨਾਮ ਸਵਾਦੀ ਲਗਦਾ ਹੈ ।

ਮਾਖਨ ਕੇ ਗਟਕਾਰੇ[੧] ॥ ੨ ॥ ਨਿਤ ਨਿਤ ਕਾਇਆ ਮਜਨੁ[੨] ਕੀਆ ਨਿਤ ਮਲਿ ਮਲਿ ਦੇਹ ਸਵਾਰੇ ॥ ਮੇਰੇ ਸਤਿਗੁਰ ਕੇ ਮਨਿ ਬਚਨ ਨ ਭਾਏ ਸਭ ਫੋਕਟ [੩]ਚਾਰ ਸੀਗਾਰੇ ॥੩॥ [੪]ਮਟਕਿ ਮਟਕਿ ਚਲੁ ਸਖੀ ਸਹੇਲੀ ਮੇਰੇ ਠਾਕੁਰ ਕੇ ਗੁਨ ਸਾਰੇ[੫]॥ ਗੁਰਮੁਖਿ[੬] ਸੇਵਾ ਮੇਰੇ ਪ੍ਰਭ ਭਾਈ [੭]ਮੈ ਸਤਿਗੁਰ ਅਲਖੁ ਲਖਾਰੇ ॥ ੪ ॥ [੮]ਨਾਰੀ ਪੁਰਖੁ ਪੁਰਖੁ ਸਭ ਨਾਰੀ ਸਭੁ ਏਕੋ ਪੁਰਖੁ ਮੁਰਾਰੇ[੯] ॥ ਸੰਤ ਜਨਾ ਕੀ ਰੇਨੁ[੧੦] ਮਨਿ ਭਾਈ ਮਿਲਿ ਹਰਿਜਨ ਹਰਿ ਨਿਸਤਾਰੇ ॥ ੫ ॥ ਗ੍ਰਾਮ ਗ੍ਰਾਮ ਨਗਰ ਸਭ ਫਿਰਿਆ [੧੧]ਰਿਦ ਅੰਤਰਿ ਹਰਿਜਨ ਭਾਰੇ ॥ ਸਰਧਾ ਸਰਧਾ ਉਪਾਇ ਮਿਲਾਏ ਮੋਕਉ ਹਰਿ ਗੁਰ ਗੁਰਿ ਨਿਸਤਾਰੇ ॥ ੬ ॥ [੧੨]ਪਵਨ ਸੂਤੁ ਸਭੁ ਨੀਕਾ ਕਰਿਆ ਸਤਿਗੁਰਿ ਸਬਦੁ ਵੀਚਾਰੇ ॥ ਨਿਜਘਰਿ[੧੩] ਜਾਇ ਅੰਮ੍ਰਿਤ ਰਸੁ ਪੀਆ ਬਿਨੁ ਨੈਨਾ [੧੪]ਜਗਤੁ ਨਿਹਾਰੇ ॥੭॥ [੧੫]ਤਉ ਗੁਨ ਈਸ ਬਰਨਿ ਨਹੀ ਸਾਕਉ ਤੁਮ ਮੰਦਰ ਹਮ [੧੬]ਨਿਕ ਕੀਰੇ ॥ ਨਾਨਕ ਕ੍ਰਿਪਾ ਕਰਹੁ ਗੁਰ ਮੇਲਹੁ ਮੈ ਰਾਮੁ ਜਪਤ ਮਨ ਧੀਰੇ[੧੭] ॥ ੮ ॥ ਪੰ ॥ * ਨਟ ਮਹਲਾ ੪ ॥ ਮੇਰੇ ਮਨ ਭਜੁ [੧੮]ਠਾਕੁਰ ਅਗਮ ਅਪਾਰੇ ॥ ਹਮ ਪਾਪੀ ਬਹੁ ਨਿਰਗੁਣੀਆਰੇ ਕਰਿ ਕਿਰਪਾ ਗੁਰਿ ਨਿਸਤਾਰੇ ॥ ਰਹਾਉ ॥ ਸਾਧੂ ਪੁਰਖ ਸਾਧ ਜਨ ਪਾਏ ਇਕੁ ਬਿਨਉ[੧੯] ਕਰਉ ਗੁਰ ਪਿਆਰੇ ॥ ਰਾਮਨਾਮੁ ਧਨੁ ਪੂਜੀ ਦੇਵਹੁ ਸਭੁ ਤਿਸਨਾ ਭੂਖ ਨਿਵਾਰੇ[੨੦]॥੧॥ ਪਚੈ ਪਤੰਗੁ ਮ੍ਰਿਗ ਭ੍ਰਿੰਗ[੨੧] ਕੁੰਚਰ ਮੀਨ ਇਕ ਇੰਦ੍ਰੀ ਪਕਰਿ ਸਘਾਰੇ ॥ [੨੨]ਪੰਚ ਭੂਤ ਸਬਲ ਹੈ ਦੇਹੀ ਗੁਰੁ ਸਤਿਗੁਰੁ ਪਾਪ ਨਿਵਾਰੇ ॥੨॥ ਸਾਸਤ੍ਰ ਬੇਦ ਸੋਧਿ ਸੋਧਿ ਦੇਖੇ ਮੁਨਿ ਨਾਰਦ ਬਚਨ ਪੁਕਾਰੇ ॥ ਰਾਮਨਾਮੁ ਪੜਹੁ ਗਤਿ ਪਾਵਹੁ ਸਤਸੰਗਤਿ ਗੁਰਿ ਨਿਸਤਾਰੇ ॥ ੩ ॥ ਪ੍ਰੀਤਮ ਪ੍ਰੀਤਿ ਲਗੀ ਪ੍ਰਭ ਕੇਰੀ ਜਿਵ ਸੂਰਜੁ ਕਮਲੁ ਨਿਹਾਰੇ[੨੩] ॥ ਮੇਰ[੨੪] ਸੁਮੇਰ ਮੋਰੁ ਬਹੁ ਨਾਚ ਜਬ ਉਨਵੈ[੨੫] ਘਨ[੨੬] ਘਨਹਾਰੇ[੨੭] ॥ ੪ ॥ ਸਾਕਤ[੨੮] ਕਉ ਅੰਮ੍ਰਿਤ ਬਹੁ ਸਿੰਚਹੁ ਸਭ ਡਾਲ ਫੂਲ ਬਿਸੁਕਾਰੇ[੨੯] ॥ ਜਿਉ ਜਿਉ ਨਿਵਹਿ ਸਾਕਤ ਨਰ ਸੇਤੀ ਛੇੜਿ ਛੇੜਿ ਕਢੈ ਬਿਖੁ ਖਾਰੇ[੩੦] ॥ ੫ ॥ ਸੰਤਨ ਸੰਤ ਸਾਧ ਮਿਲਿ ਰਹੀਐ ਗੁਣ ਬੋਲਹਿ ਪਰਉਪਕਾਰੇ ॥ ਸੰਤੈ ਸੰਤੁ ਮਿਲੈ ਮਨੁ ਬਿਗਸੈ[੩੧] ਜਿਉ ਜਲ ਮਿਲਿ ਕਮਲ ਸਵਾਰੇ ॥ ੬ ॥ ਲੋਭ ਲਹਰਿ ਸਭੁ [੩੨]ਸੁਆਨੁ ਹਲਕੁ ਹੈ [੩੩]ਹਲਕਿਓ ਸਭਹਿ ਬਿਗਾਰੇ ॥ ਮੇਰੇ ਠਾਕੁਰ ਕੈ ਦੀਬਾਨਿ[੩੪] ਖਬਰਿ ਹੋਈ ਗੁਰਿ ਗਿਆਨੁ ਖੜਗੁ ਲੈ ਮਾਰੇ ॥ ੭ ॥ ਰਾਖੁ ਰਾਖੁ ਰਾਖੁ ਪ੍ਰਭ ਮੇਰੇ ਮੈ ਰਾਖਹੁ ਕਿਰਪਾ ਧਾਰੇ ॥ ਨਾਨਕ ਮ ਧਰ[੩੫] ਅਵਰ ਨ ਕਾਈ ਮੈ ਸਤਿਗੁਰੁ ਗੁਰੁ ਨਿਸਤਾਰੇ ॥ ੮ ॥ ੬ ॥ ਛਕਾ[੩੬] ੧

੧ ਸੁਆਦ ਨਾਲ ਖਾਣਾ। ਮਖਣ ਕਢ ਕੇ (ਉਸ ਨੂੰ ਖਾਂਦਿਆਂ) ਗਟਕਾਰੇ ਮਾਰਦੇ ਹਨ, ਭਾਵ ਸਵਾਦ ਲਾ ਲਾ ਖਾਂਦੇ ਹਨ।
੨ ਇਸ਼ਨਾਨ। ਸਰੀਰ ਨੂੰ ਨੁਵਾਲਿਆ।
੩ ਸੁੰਦਰ ਸੀਗਾਰ।
੪ ਨਖਰੇ ਨਾਲ, ਮੌਜ ਨਾਲ।
੫ ਯਾਦ ਕਰ ਕੇ।
੬ ਗੁਰੂ ਦੁਆਰਾ ਕੀਤੀ ਹੋਈ।
੭ ਮੈਨੂੰ ਸਤਿਗੁਰੂ ਨੇ ਨਾ ਸਮਝੇ ਜਾਣ ਵਾਲੇ ਹਰੀ ਨੂੰ ਲਖਾ ਦਿਤਾ, ਉਸ ਦਾ ਗਿਆਨ ਕਰਾ ਦਿਤਾ।
੮ ਜੋ ਨਾਰੀ (ਪ੍ਰਕ੍ਰਿਤੀ) ਦਾ ਪੁਰਖ ਹੈ ਓਹੋ ਸਭ ਨਾਰੀਆਂ (ਜੀਵਾਂ) ਦਾ ਪੁਰਖ (ਪਤੀ) ਹੈ; ਸਭ ਕੁਝ ਇਕੋ ਪੁਰਖ ਹੀ ਹੈ, ਅਰਥਾਤ ਵਾਹਿਗੁਰੂ।
੯ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਵਾਹਿਗੁਰੂ।
੧੦ ਚਰਨ-ਧੂੜ।
੧੧ ਹਰੀ-ਜਨਾਂ ਨੇ ਦਿਲ ਦੇ ਅੰਦਰੋਂ ਹੀ ਢੂੰਢ ਕੇ (ਦਸ ਦਿਤਾ)। ਭਾਹਿ=ਭਾਲੇ, ਭਾਲ ਲਿਆ।
੧੨ ਪ੍ਰਾਣਾਂ ਰੂਪ ਸੂਤ ਸੁਥਰਾ ਕੀਤਾ ਹੈ, ਭਾਵ ਜਨਮ ਸਫਲ ਕੀਤਾ ਹੈ। ਨੀਕਾ [ਸੰ. ਨਿਕ੍ਰ] ਸਾਫ਼, ਸੁਥਰਾ, ਚੰਗਾ।
੧੩ ਆਪਣੇ ਅਸਲੀ ਘਰ ਵਿਚ, ਅੰਤਰ-ਆਤਮੇ।
੧੪ ਜਗਤ ਦੀ ਅਸਲੀਅਤ ਨੂੰ ਵੇਖ ਲਿਆ ਹੈ ਗਿਆਨ ਅੱਖਾਂ ਨਾਲ।
੧੫ ਤੇਰੇ ਗੁਣ, ਹੇ ਵਾਹਿਗੁਰੂ! ਵਰਣਨ ਨਹੀਂ ਕਰ ਸਕਦਾ।
੧੬ ਨਿਕੇ ਕੀੜੇ।
੧੭ ਧੀਰਜ ਫੜਦਾ ਹੈ।
੧੮ ਅਪਹੁੰਚ ਤੇ ਬਿਅੰਤ ਮਾਲਕ ਨੂੰ।
੧੯ ਬੇਨਤੀ।
੨੦ ਦੂਰ ਕਰ ਦੇਵੇ।
੨੧ ਭੌਰਾ। ਇਨ੍ਹਾਂ ਨੂੰ ਕੇਵਲ ਇਕ ਇੰਦ੍ਰੇ ਦਾ ਦੋਸ਼ ਨਾਸ ਕਰਦਾ ਹੈ। ਪਤੰਗਾ ਦੀਵੇ ਦੀ ਲਾਟ ਦੇ ਇਸ਼ਕ ਵਿਚ ਸੜਦਾ ਹੈ, ਹਿਰਨ ਨਾਦ ਦੇ ਰਸ ਲਈ ਫਸਦਾ ਹੈ, ਭੌਰਾ ਵਾਸ਼ਨਾ ਲਈ, ਹਾਥੀ ਕਾਮ ਵਸ ਅਤੇ ਮਛੀ ਲੋਭ ਵਸ ਮਰਦੇ ਹਨ। ਦੇਖੋ ਪੰ. ੪੯੯, ਨੋਟ ੬।
੨੨ ਪੰਜ ਭੂਤਕ (ਪੰਜਾਂ ਤਤਾਂ ਤੇ ਉਨ੍ਹਾਂ ਦੇ ਅੱਡ ੨ ਵਿਸ਼ਿਆਂ ਵਾਲੀ) ਦੇਹੀ ਤਾਕਤਵਰ ਹੈ; ਇਸ ਦੇ ਪਾਪ ਗੁਰੂ ਹੀ ਦੂਰ ਕਰ ਸਕਦਾ ਹੈ।
੨੩ ਵੇਖਦਾ ਹੈ।
੨੪ ਪਰਬਤ।
੨੫ ਝੁਕਦਾ ਹੈ।
੨੬ ਬਹੁਤ।
੨੭ [ਘਨਹਰ] ਬਦਲ। ਜਦ ਬਦਲ ਬਹੁਤ ਉਮਡਦਾ ਹੈ। ਦੇਖੋ ਪੰ. ੯੭੫, ਨੋਟ ੨੭।
੨੮ [ਸ਼ਕਤੀ ਦਾ ਉਪਾਸ਼ਕ] ਮਨਮੁਖ।
੨੯ ਵਿਸ ਵਾਲੇ।
੩੦ ਕੌੜੇ, ਦੁਖਦਾਈ (ਵਰਨ)। ਜਿਉਂ ੨ ਭਲੇ ਆਦਮੀ ਸਾਕਤ ਆਦਮੀ ਨਾਲ ਨਿਮ੍ਰਤਾ ਵਰਤਦੇ ਹਨ, ਉਹ ਸਗੋਂ ਛੋੜਾਂ ਛੋੜ ਛੋੜ ਕੇ ਅੰਦਰੋਂ ਵਿਹੁ ਰੂਪ ਕੌੜੇ ਬਚਨ ਕਢਦਾ ਹੈ।
੩੧ ਖਿਝਦਾ ਹੈ।
੩੨ ਹਲਕਾਏ ਕੁਤੇ ਵਾਕਰ ਹੈ।
੩੩ ਹਲਕਾ ਹੋਇਆ ਕੁਤਾ ਹੋਰ ਸਭਨਾਂ ਨੂੰ ਭੀ ਓਹੀ ਬੀਮਾਰੀ ਲਾ ਕੇ ਵਿਗਾੜ ਦਿੰਦਾ ਹੈ।
੩੪ ਕਚਹਿਰੀ ਵਿਚ।
੩੫ ਆਸਰਾ।
੩੬ ਛੇ ਸ਼ਬਦਾਂ ਦੇ ਜੋੜ ਨੂੰ ਛੱਕਾ ਕਹਿੰਦੇ ਹਨ।

---

* ਗੁਰੂ ਅਗੇ ਨਾਮ ਦੀ ਪ੍ਰਾਪਤੀ ਲਈ ਬੇਨਤੀ ਕਰਦੇ ਹਨ। ਸਭ ਧਾਰਮਕ ਪੁਸਤਕਾਂ ਦਾ ਨਿਚੋੜ ਇਹੋ ਹੈ ਕਿ ਮੁਕਤੀ ਰਾਮ-ਨਾਮ ਦੁਆਰਾ ਹੁੰਦੀ ਹੈ ਜੋ ਗੁਰੂ ਦੀ ਸੰਗਤ ਤੋਂ ਮਿਲਦਾ ਹੈ। ਮਾੜੇ ਦੀ ਸੰਗਤ ਤੋਂ ਮਾੜਾ ਹੀ ਬਣੀਦਾ ਹੈ।

ਮ:੪, — ਚਉਪਦੇ ੬

ਰਾਗੁ ਮਾਲੀ ਗਉੜਾ ਮਹਲਾ ੪

## ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

*ਅਨਿਕ ਜਤਨ ਕਰਿ ਰਹੇ ਹਰਿ ਅੰਤੁ ਨਾਹੀ ਪਾਇਆ ॥ ਹਰਿ [1]ਅਗਮ ਅਗਮ [2]ਅਗਾਧਿ ਬੋਧਿ ਆਦੇਸੁ[3] ਹਰਿਪ੍ਰਭ ਰਾਇਆ[4] ॥ ੧ ॥ ਰਹਾਉ ॥ ਕਾਮੁ ਕ੍ਰੋਧੁ ਲੋਭ ਮੋਹੁ ਨਿਤ [5]ਝਗਰਤੇ ਝਗਰਾਇਆ ॥ ਹਮ ਰਾਖੁ ਰਾਖੁ ਦੀਨ ਤੇਰੇ ਹਰਿ ਸਰਨਿ ਹਰਿਪ੍ਰਭਿ ਆਇਆ ॥ ੧ ॥ ਸਰਣਾਗਤੀ[6] ਪ੍ਰਭਿ ਪਾਲਤੇ ਹਰਿ [7]ਭਗਤਿ ਵਛਲੁ ਨਾਇਆ[8] ॥ ਪ੍ਰਹਿਲਾਦੁ ਜਨੁ ਹਰਨਾਖਿ[9] ਪਕਰਿਆ ਹਰਿ ਰਾਖਿ ਲੀਓ ਤਰਾਇਆ ॥ ੨ ॥ ਹਰਿ ਚੇਤਿ ਰੇ ਮਨ ਮਹਲੁ ਪਾਵਣ[10] ਸਭ ਦੂਖ ਭੰਜਨੁ[11] ਰਾਇਆ[4]॥ [12]ਭਉ ਜਨਮ ਮਰਨ ਨਿਵਾਰਿ ਠਾਕੁਰ ਹਰਿ ਗੁਰਮਤੀ ਪ੍ਰਭੁ ਪਾਇਆ ॥ ੩ ॥ ਹਰਿ [13]ਪਤਿਤ ਪਾਵਨ ਨਾਮੁ ਸੁਆਮੀ [14]ਭਉ ਭਗਤ ਭੰਜਨੁ ਗਾਇਆ॥ [15]ਹਰਿ ਹਾਰੁ ਹਰਿ ਉਰਿ ਧਾਰਿਓ ਜਨ ਨਾਨਕ ਨਾਮਿ ਸਮਾਇਆ॥੪॥ ੧ ॥ † ਮਾਲੀ ਗਉੜਾ ਮਹਲਾ ੪॥ ਜਪਿ ਮਨ ਰਾਮਨਾਮੁ ਸੁਖਦਾਤਾ ॥ ਸਤਸੰਗਤਿ ਮਿਲਿ ਹਰਿ ਸਾਦੁ ਆਇਆ ਗੁਰਮੁਖਿ[16] ਬ੍ਰਹਮੁ ਪਛਾਤਾ॥੧॥ ਰਹਾਉ॥ ਵਡਭਾਗੀ ਗੁਰ ਦਰਸਨੁ ਪਾਇਆ ਗੁਰਿ ਮਿਲਿਐ ਹਰਿਪ੍ਰਭੁ ਜਾਤਾ ॥ ਦੁਰਮਤਿ ਮੈਲੁ ਗਈ ਸਭ ਨੀਕਰਿ[17] [18]ਹਰਿ ਅੰਮ੍ਰਿਤਿ ਹਰਿ ਸਰਿ ਨਾਤਾ ॥ ੧ ॥ ਧਨੁ ਧਨੁ ਸਾਧ ਜਿਨ੍ਹੀ ਹਰਿਪ੍ਰਭੁ ਪਾਇਆ ਤਿਨ ਪੂਛਉ ਹਰਿ ਕੀ ਬਾਤਾ ॥ ਪਾਇ[19] ਲਗਉ ਨਿਤ ਕਰਉ ਜੁਦਰੀਆ[20] ਹਰਿ [21]ਮੇਲਹੁ ਕਰਮਿ ਬਿਧਾਤਾ ॥ ੨ ॥ [22]ਲਿਲਾਟ ਲਿਖੇ ਪਾਇਆ ਗੁਰੁ ਸਾਧੂ ਗੁਰ ਬਚਨੀ ਮਨੁ ਤਨੁ ਰਾਤਾ ॥ ਹਰਿਪ੍ਰਭੁ ਆਇ ਮਿਲੇ ਸੁਖੁ ਪਾਇਆ ਸਭ ਕਿਲਵਿਖ[23] ਪਾਪ ਗਵਾਤਾ ॥੩॥ ਰਾਮ ਰਸਾਇਣੁ[24] ਜਿਨ੍ ਗੁਰਮਤਿ ਪਾਇਆ ਤਿਨ੍ ਕੀ ਊਤਮ ਬਾਤਾ ॥ ਤਿਨ ਕੀ ਪੰਕ[25] ਪਾਈਐ ਵਡਭਾਗੀ ਜਨ ਨਾਨਕੁ ਚਰਨਿ ਪਰਾਤਾ[26] ॥ ੪ ॥ ੨ ॥ ਮਾਲੀ ਗਉੜਾ ਮਹਲਾ ੪॥

੧ ਜੋ ਪਹੁੰਚ ਤੋਂ ਪਰੇ ਹੈ।
੨ ਜਿਸ ਦਾ ਬੋਧ (ਗਿਆਨ) ਅਗਾਧ (ਅਥਾਹ) ਹੈ।
੩ ਨਮਸਕਾਰ ਹੈ।
੪ ਰਾਜੇ ਹਰੀ ਨੂੰ।
੫ ਇਨ੍ਹਾਂ ਦੇ ਝਗੜਾਏ ਹੋਏ ਜੀਵ ਝਗੜਦੇ ਹਨ।
੬ ਸਰਨ ਆਏ ਨੂੰ।
੭ ਭਗਤੀ ਨੂੰ ਪਿਆਰ ਕਰਨ ਵਾਲਾ।
੮ ਤੇਰਾ ਨਾਮ ਹੈ।
੯ ਹਰਨਾਖਸ਼ ਨੇ ਫੜਿਆ ਸੀ। ਵੇਖੋ ਪੰ. ੭੯੯, ਫੁਟ ਨੋਟ *।
੧੦ ਪਾਉਣ ਲਈ।
੧੧ ਤੋੜਨ ਵਾਲਾ।
੧੨ ਜਨਮ ਮਰਨ ਦੇ ਡਉ ਨੂੰ ਦੂਰ ਕਰਨ ਵਾਲਾ ਮਾਲਕ।
੧੩ ਡਿਗਿਆਂ ਹੋਇਆਂ ਨੂੰ ਪਵਿੱਤਰ ਕਰਨ ਵਾਲਾ।
੧੪ ਭਗਤਾਂ ਦੇ ਡਉ-ਭੰਜਨ ਨੂੰ ਗਾਇਆ ਹੈ।
੧੫ ਹਰੀ ਰੂਪ ਹਾਰ ਨੂੰ ਹਿਰਦੇ ਰੂਪ ਗਲੇ ਵਿਚ ਪਾਇਆ ਹੈ।
੧੬ ਗੁਰੂ ਦੇ ਰਾਹੀਂ।
੧੭ ਨਿਕਲ। ਖੋਟੀ ਮਤ ਦੀ ਮੈਲ ਸਾਰੀ ਨਿਕਲ ਗਈ।
੧੮ ਜਦ ਹਰੀ ਦੇ ਅੰਮ੍ਰਿਤ ਸਰੋਵਰ, ਭਾਵ ਸਾਧ-ਸੰਗਤ ਵਿਚ ਨ੍ਹਾਤਾ।
੧੯ ਚਰਨੀਂ।
੨੦ ਜ਼ੁਹਦੀ [ਅ. ਜ਼ੁਹਦ=ਮਿਹਨਤ, ਕਰੜੀ ਭਗਤੀ] ਬਹੁਤ ਤੰਗ ਹੋ ਕੇ ਕੀਤੀ ਬੇਨਤੀ।
੨੧ ਬਖ਼ਸ਼ਿਸ਼ ਦੁਆਰਾ ਬਿਧਾਤੇ (ਰਚਨਹਾਰ ਹਰੀ) ਨੂੰ ਮੇਲੇ।
੨੨ ਮਥੇ ਤੇ (ਭਾਗਾਂ ਵਿਚ) ਲਿਖੇ ਹੁਕਮ ਅਨੁਸਾਰ।
੨੩ ਪਾਪ।
੨੪ ਰਸਾਂ ਦਾ ਘਰੁ।
੨੫ ਧੂੜ।
੨੬ ਪਇਆ।

---

* ਅਸੀ ਪਾਪਾਂ ਵਿਚ ਪਏ ਹੋਏ ਝਗੜੇ ਕਰਦੇ ਰਹਿੰਦੇ ਹਾਂ, ਹਰੀ ਨੂੰ ਕਿਵੇਂ ਮਿਲੀਏ ? ਅਗੋਂ ਉਹ ਭੀ ਅਗਮ ਅਗਾਧ ਹੋਣ ਕਰਕੇ ਛੇਤੀ ਸਮਝ ਵਿਚ ਨਹੀਂ ਆਉਣ ਵਾਲਾ। ਪਰ ਉਹ ਭਗਤੀ ਨੂੰ ਪਿਆਰ ਕਰਨ ਵਾਲਾ ਪਤਿਤ-ਪਾਵਨ ਅਤੇ ਸ਼ਰਨ ਆਏ ਦੀ ਲਾਜ ਰਖਣ ਵਾਲਾ ਹੈ, ਇਸ ਲਈ ਜੇ ਗੁਰੂ ਦੀ ਮਤ ਲੈ ਕੇ ਹਰੀ ਦੀ ਸਰਨ ਲਵਾਂਗੇ ਤਾਂ ਜ਼ਰੂਰ ਬਚਾ ਲਵੇਗਾ।

† ਗੁਰੂ ਦੀ ਸੰਗਤ ਵਿਚ ਰਹਿ ਕੇ ਹਰੀ ਲਈ ਚਾਉ ਪੈਦਾ ਹੁੰਦਾ ਹੈ, ਜਿਸ ਨਾਲ ਖੋਟੀ ਮਤ ਦੂਰ ਹੋ ਕੇ ਹਰੀ ਨਾਲ ਮਿਲਣ ਜੋਗੇ ਹੋ ਜਾਈਦਾ ਹੈ।

*ਸਭਿ [1]ਸਿਧ ਸਾਧਿਕ ਮੁਨਿ ਜਨਾ ਮਨਿ ਭਾਵਨੀ[2] ਹਰਿ ਧਿਆਇਓ ॥ ਅਪਰੰਪਰੋ[3] ਪਾਰਬ੍ਰਹਮੁ ਸੁਆਮੀ [4]ਹਰਿ ਅਲਖੁ ਗੁਰੂ ਲਖਾਇਓ ॥ ੧ ॥ ਰਹਾਉ ॥ ਹਮ ਨੀਚ ਮਧਿਮ[5] ਕਰਮ ਕੀਏ ਨਹੀ ਚੇਤਿਓ ਹਰਿ ਰਾਇਓ[6] ॥ ਹਰਿ ਆਨਿ ਮੇਲਿਓ ਸਤਿਗੁਰੂ ਖਿਨੁ [7]ਬੰਧ ਮੁਕਤਿ ਕਰਾਇਓ ॥ ੧ ॥ [8]ਪ੍ਰਭਿ ਮਸਤਕੇ ਧੁਰਿ ਲੀਖਿਆ ਗੁਰਮਤੀ ਹਰਿ ਲਿਵ ਲਾਇਓ ॥ [9]ਪੰਚ ਸਬਦ ਦਰਗਹ ਬਾਜਿਆ ਹਰਿ ਮਿਲਿਓ ਮੰਗਲੁ[10] ਗਾਇਓ ॥ ੨ ॥ [11]ਪਤਿਤ ਪਾਵਨੁ ਨਾਮੁ ਨਰਹਰਿ ਮੰਦ ਭਾਗੀਆਂ ਨਹੀ ਭਾਇਓ ॥ ਤੇ ਗਰਭ ਜੋਨੀ ਗਾਲੀਅਹਿ ਜਿਉ ਲੋਨੁ[12] ਜਲਹਿ ਗਲਾਇਓ ॥ ੩ ॥ ਮਤਿ ਦੇਹਿ ਹਰਿ ਪ੍ਰਭ ਅਗਮ ਠਾਕੁਰ ਗੁਰ ਚਰਨ ਮਨੁ [13]ਮੈ ਲਾਇਓ ॥ ਹਰਿ ਰਾਮ ਨਾਮੈ ਰਹਉ ਲਾਗੋ ਜਨ ਨਾਨਕ ਨਾਮਿ ਸਮਾਇਓ ॥ ੪ ॥ ੩ ॥ †ਮਾਲੀ ਗਉੜਾ ਮਹਲਾ ੪ ॥ ਮੇਰਾ ਮਨੁ ਰਾਮਨਾਮਿ ਰਸਿ ਲਾਗਾ ॥ [14]ਕਮਲ ਪ੍ਰਗਾਸੁ ਭਇਆ ਗੁਰੁ ਪਾਇਆ ਹਰਿ ਜਪਿਓ ਭ੍ਰਮੁ ਭਉ ਭਾਗਾ ॥ ੧ ॥ ਰਹਾਉ ॥ ਭੈ ਭਾਇ ਭਗਤਿ ਲਾਗੋ ਮੇਰਾ ਹੀਅਰਾ[15] ਮਨੁ ਸੋਇਓ[16] ਗੁਰਮਤਿ ਜਾਗਾ ॥ ਕਿਲਬਿਖ[17] ਖੀਨ[18] ਭਏ ਸਾਂਤਿ ਆਈ ਹਰਿ ਉਰਧਾਰਿਓ[19] ਵਡਭਾਗਾ ॥ ੧ ॥ [20]ਮਨਮੁਖੁ ਰੰਗੁ ਕਸੁੰਭੁ ਹੈ ਕਚੂਆ ਜਿਉ ਕੁਸਮ ਚਾਰਿ ਦਿਨ ਚਾਗਾ ॥ ਖਿਨ ਮਹਿ ਬਿਨਸਿ ਜਾਇ ਪਰਤਾਪੈ[21] ਡੰਡੁ ਧਰਮਰਾਇ ਕਾ ਲਾਗਾ ॥ ੨ ॥ ਸਤ ਸੰਗਤਿ ਪ੍ਰੀਤਿ ਸਾਧ ਅਤਿ ਗੂੜੀ ਜਿਉ ਰੰਗੁ ਮਜੀਠ[22] ਬਹੁ ਲਾਗਾ ॥ ਕਾਇਆ ਕਾਪਰੁ ਚੀਰ[23] ਬਹੁ ਫਾਰੇ ਹਰਿ ਰੰਗੁ ਨ ਲਹੈ ਸਭਾਗਾ ॥ ੩ ॥ ਹਰਿ ਚਾਰ੍ਹਿਓ[24] ਰੰਗੁ ਮਿਲੈ ਗੁਰੁ ਸੋਭਾ ਹਰਿ ਰੰਗਿ ਚਲੂਲੈ[25] ਰਾਂਗਾ ॥ ਜਨੁ ਨਾਨਕੁ ਤਿਨ ਕੇ ਚਰਨ ਪਖਾਰੈ[26] ਜੋ ਹਰਿ ਚਰਨੀ ਜਨੁ ਲਾਗਾ ॥ ੪ ॥ ੪ ॥ ‡ਮਾਲੀ ਗਉੜਾ ਮਹਲਾ ੪ ॥ ਮੇਰ ਮਨ ਭਜੁ ਹਰਿ ਹਰਿ ਨਾਮੁ ਗੁਪਾਲਾ ॥ ਮੇਰਾ ਮਨੁ ਤਨੁ ਲੀਨੁ ਭਇਆ ਰਾਮਨਾਮੈ ਮਤਿ ਗੁਰਮਤਿ ਰਾਮ ਰਸਾਲਾ[27] ॥ ੧ ॥ ਰਹਾਉ ॥ ਗੁਰਮਤਿ ਨਾਮੁ ਧਿਆਈਐ ਹਰਿ ਹਰਿ [28]ਮਨਿ ਜਪੀਐ ਹਰਿ ਜਪਮਾਲਾ ॥ ਜਿਨ੍ ਕੇ ਮਸਤਕਿ[29] ਲੀਖਿਆ ਹਰਿ ਮਿਲਿਆ ਹਰਿ ਬਨਮਾਲਾ[30] ॥ ੧ ॥ ਜਿਨ੍ ਹਰਿਨਾਮੁ ਧਿਆਇਆ ਤਿਨ [31]ਚੂਕੇ ਸਰਬ ਜੰਜਾਲਾ ॥ ਤਿਨ ਜਮੁ ਨੇੜਿ ਨ ਆਵਈ ਗੁਰਿ ਰਾਖੇ ਹਰਿ ਰਖਵਾਲਾ ॥ ੨ ॥ ਹਮ ਬਾਰਿਕ ਕਿਛੂ ਨ ਜਾਣਹੂ ਹਰਿ ਮਾਤ ਪਿਤਾ ਪ੍ਰਤਿਪਾਲਾ ॥ [32]ਕਰੁ ਮਾਇਆ ਅਗਨਿ ਨਿਤ ਮੇਲਤੇ ਗੁਰਿ ਰਾਖੇ ਦੀਨ ਦਇਆਲਾ ॥ ੩ ॥ ਬਹੁ ਮੈਲੇ ਨਿਰਮਲ ਹੋਇਆ ਸਭ ਕਿਲਬਿਖ[33] ਹਰਿ ਜਸਿ ਜਾਲਾ ॥ ਮਨਿ ਅਨਦੁ ਭਇਆ ਗੁਰੁ ਪਾਇਆ ਜਨ ਨਾਨਕ ਸਬਦਿ ਨਿਹਾਲਾ ॥ ੪ ॥ ੫ ॥

੧ 'ਸਿਧ' ਓਹ ਹਨ ਜੋ ਜੋਗ ਸਾਧਨਾ ਪੂਰੀ ਕਰ ਕੇ ਸਿਧੀ ਨੂੰ ਪ੍ਰਾਪਤ ਹੋ ਚੁਕੇ ਹਨ; 'ਸਾਧਿਕ' ਓਹ ਹਨ ਜੋ ਅਜੇ ਸਾਧਨਾ ਕਰ ਰਹੇ ਹਨ।
੨ ਸ਼ਰਧਾ ਨਾਲ।
੩ ਪਰੇ ਤੋਂ ਪਰੇ।
੪ ਗੁਰੂ ਨੇ ਨਾ ਸਮਝ ਆਉਣ ਵਾਲਾ ਹਰੀ ਸਮਝਾ ਦਿਤਾ।
੫ ਨੀਵੇਂ।
੬ ਰਾਜੇ ਨੂੰ।
੭ ਬੰਧਨਾਂ ਤੋਂ ਆਜ਼ਾਦ।
੮ ਪ੍ਰਭੂ ਨੇ ਮਥੇ ਤੇ ਧੁਰ ਤੋਂ ਹੀ ਜੋ ਹੁਕਮ ਲਿਖਿਆ ਸੀ, ਉਸ ਅਨੁਸਾਰ ਗੁਰ-ਉਪਦੇਸ਼ ਦੁਆਰਾ ਹਰੀ ਵਿਚ ਲਗਨ ਲਾਈ।
੯ ਦੇਖੋ ਪੰ: ੭੬੪, ਨੋਟ ੧੧।
੧੦ ਖੁਸ਼ੀ ਦਾ ਗੀਤ।
੧੧ ਵਾਹਿਗੁਰੂ ਦਾ ਨਾਮ ਪਤਤਾਂ ਨੂੰ ਪਾਵਨ (ਪਵਿੱਤਰ) ਕਰਨ ਵਾਲਾ ਹੈ।
੧੨ ਲੂਣ।
੧੩ ਮੈਂ ਲਾਵਾਂ।
੧੪ ਹਿਰਦਾ ਰੂਪ ਕੰਵਲ ਖਿੜ ਪਿਆ, ਜਦ ਗੁਰੂ ਮਿਲਿਆ।
੧੫ ਦਿਲ।
੧੬ ਅਗਿਆਨਤਾ ਵਿਚ ਸੁਤਾ ਹੋਇਆ।
੧੭ ਪਾਪ।
੧੮ ਨਾਸ।
੧੯ ਦਿਲ ਵਿਚ ਟਿਕਾਇਆ।
੨੦ ਮਨਮੁਖ ਕਸੁੰਭੇ ਰੰਗ ਵਰਗਾ ਕਚਾ ਹੈ, ਜਿਵੇਂ ਫੁਲ ਚਾਰ ਦਿਨ ਚੰਗਾ ਰਹਿੰਦਾ ਹੈ। ਦੇਖੋ ਪੰ. ੭੫੧, ਫੁਟ ਨੋਟ †।
੨੧ ਤਪਦਾ (ਦੁਖੀ ਹੁੰਦਾ) ਹੈ।
੨੨ ਦੇਖੋ ਪੰ. ੭੨੯, ਨੋਟ ੧੫।
੨੩ ਕਪੜੇ। ਕਾਇਆ ਰੂਪ ਕਪੜਾ ਜਿਸ ਨੂੰ ਨਾਮ ਦਾ ਮਜੀਠੀ ਰੰਗ ਚੜ੍ਹਿਆ ਹੈ, ਆਪਣਾ ਰੰਗ ਨਹੀਂ ਛਡਦਾ, ਭਾਵੇਂ ਲੀਰਾਂ ੨ ਹੋ ਜਾਵੇ, ਭਾਵ ਬਹੁਤ ਦੁਖਤ ਸਰੀਰ ਵੀ ਖਿੜਾਉ ਵਿਚ ਰਹਿੰਦਾ ਹੈ।
੨੪ ਚੜ੍ਹਾਇਆ।
੨੫ ਬਹੁਤ ਗੂੜ੍ਹੇ (ਰੰਗ ਵਿਚ)।
੨੬ ਧੋਂਦਾ ਹੈ।
੨੭ ਰਸ ਵਾਲਾ।
੨੮ ਹਰੀ ਦੀ ਮਾਲਾ ਮਨ ਵਿਚ ਜਪੀਏ। 'ਹਰਿ ਮਾਲਾ ਉਰ ਅੰਤਰਿ ਧਾਰੈ' (ਆਸਾ ਮ: ੫)।
੨੯ ਮੱਥੇ ਤੇ, ਭਾਗਾਂ ਵਿਚ।
੩੦ ਬਨਵਾਲੀ [ਜੰਗਲੀ ਫੁਲਾਂ ਦੀ ਮਾਲਾ ਪਹਿਰਣ ਵਾਲਾ, ਵਿਸ਼ਨੂੰ] ਵਾਹਿਗੁਰੂ।
੩੧ ਸਾਰੇ ਧੰਧੇ ਮੁਕ ਗਏ।
੩੨ ਮਾਇਆ ਰੂਪ ਅਗਨੀ ਵਿਚ ਮਨ ਰੂਪ ਕਰ (ਹਥ) ਸਦਾ ਮੇਲਤੇ (ਪਾਉਂਦੇ) ਸਾਂ, (ਜਿਵੇਂ ਕਈ ਬਚੇ ਕਰਦੇ ਹਨ)।
੩੩ ਪਾਪ। ਪਾਪ ਹਰੀ-ਜਸ ਨਾਲ ਜਲ ਗਏ ਹਨ।

---

* ਜਿਸ ਬਿਅੰਤ ਤੇ ਅਲੱਖ ਹਰੀ ਨੂੰ ਵਡੇ ਵਡੇ ਸਾਧਨਾ ਕਰਨ ਵਾਲੇ ਧਿਆਉਂਦੇ ਰਹੇ, ਪਰ ਨਹੀਂ ਪਾ ਸਕੇ, ਉਹ ਗੁਰੂ ਨੇ ਝਟ ਹੀ ਸਾਨੂੰ ਮਿਲਾ ਦਿਤਾ।

† ਗੁਰੂ ਤੋਂ ਬੇਮੁਖ ਹੋ ਕੇ ਵਰਤਣ ਨਾਲ ਹੋਛੀ ਜ਼ਿੰਦਗੀ ਬਣਦੀ ਹੈ, ਅਤੇ ਗੁਰੂ ਨੂੰ ਮਿਲ ਕੇ ਰਹਿਣ ਨਾਲ ਭਰਮ ਤੇ ਭਉ ਦੂਰ ਹੋ ਕੇ ਪੱਕੀ ਦ੍ਰਿੜ੍ਹਤਾ ਵਾਲੀ ਜ਼ਿੰਦਗੀ ਬਣਦੀ ਹੈ, ਜਿਸ ਵਿਚ ਮਨੁਖ ਹਰੀ ਦੇ ਪ੍ਰੇਮ ਵਿਚ ਰੰਗਿਆ ਰਹਿੰਦਾ ਹੈ।

‡ ਜਿਹੜੇ ਹਰੀ-ਨਾਮ ਦਾ ਆਸਰਾ ਲੈਂਦੇ ਹਨ, ਉਨ੍ਹਾਂ ਦੇ ਪਾਪ ਤੇ ਦੁਖ ਸਭ ਦੂਰ ਹੋ ਜਾਂਦੇ ਹਨ, ਅਤੇ ਹਰ ਪ੍ਰਕਾਰ ਰਖਿਆ ਹੁੰਦੀ ਹੈ।

*ਮਾਲੀ ਗਉੜਾ ਮਹਲਾ ੪ ॥ ਮੇਰੇ ਮਨ ਹਰਿ ਭਜੁ ਸਭ ਕਿਲਬਿਖ[੧] ਕਾਟ ॥ ਹਰਿ ਹਰਿ ਉਰਧਾਰਿਓ[੨] ਗੁਰਿ ਪੂਰੈ [੩]ਮੇਰਾ ਸੀਸੁ ਕੀਜੈ ਗੁਰ ਵਾਟ ॥ ੧ ॥ ਰਹਾਉ ॥ ਮੇਰੇ ਹਰਿਪ੍ਰਭ ਕੀ ਮੈ ਬਾਤ ਸੁਨਾਵੈ ਤਿਸੁ ਮਨੁ ਦੇਵਉ ਕਟਿ ਕਾਟ ॥ ਹਰਿ ਸਾਜਨੁ ਮੇਲਿਓ ਗੁਰਿ ਪੂਰੈ [੪]ਗੁਰ ਬਚਨਿ ਬਿਕਾਨੋ ਹਟਿ ਹਾਟ ॥੧॥ [੫]ਮਕਰ ਪ੍ਰਾਗਿ ਦਾਨੁ ਬਹੁ ਕੀਆ ਸਰੀਰੁ ਦੀਓ ਅਧ ਕਾਟਿ ॥ ਬਿਨੁ ਹਰਿਨਾਮ ਕੋ ਮੁਕਤਿ ਨ ਪਾਵੈ ਬਹੁ ਕੰਚਨੁ[੬] ਦੀਜੈ ਕਟਿ ਕਾਟ ॥ ੨ ॥ ਹਰਿ ਕੀਰਤਿ ਗੁਰਮਤਿ ਜਸੁ ਗਾਇਓ ਮਨਿ [੭]ਉਘਰੇ ਕਪਟ ਕਪਾਟ ॥ [੮]ਤ੍ਰਿਕੁਟੀ ਫੋਰਿ ਭਰਮੁ ਭਉ ਭਾਗਾ [੯]ਲਜ ਭਾਨੀ ਮਟੁਕੀ ਮਾਟ ॥ ੩ ॥ ਕਲਜੁਗਿ ਗੁਰੁ ਪੂਰਾ ਤਿਨਿ ਪਾਇਆ ਜਿਨ ਧੁਰਿ ਮਸਤਕਿ[੧੦] ਲਿਖੇ ਲਿਲਾਟ[੧੦] ॥ ਜਨ ਨਾਨਕ ਰਸੁ ਅੰਮ੍ਰਿਤੁ ਪੀਆ ਸਭ ਲਾਥੀ ਭੂਖ ਤਿਖਾਟ[੧੧] ॥ ੪ ॥ ੬ ॥ ਛਕਾ ੧

ਮਾਲੀ ਗਉੜਾ ਮਹਲਾ ੫

੧ ਓ ਸਤਿਗੁਰ ਪ੍ਰਸਾਦਿ† ॥ ਰੇ ਮਨ ਟਹਲ ਹਰਿ ਸੁਖ ਸਾਰ[੧੨] ॥ ਅਵਰ ਟਹਲਾ ਝੂਠੀਆ ਨਿਤ ਕਰੈ ਜਮੁ ਸਿਰਿ ਮਾਰ ॥ ੧ ॥ ਰਹਾਉ ॥ ਜਿਨਾ ਮਸਤਕਿ ਲੀਖਿਆ ਤੇ ਮਿਲੇ ਸੰਗਾਰ[੧੩] ॥ ਸੰਸਾਰੁ ਭਉਜਲੁ ਤਾਰਿਆ [੧੪]ਹਰਿ ਸੰਤ ਪੁਰਖ ਅਪਾਰ ॥ ੧ ॥ ਨਿਤ ਚਰਨ ਸੇਵਹੁ ਸਾਧ ਕੇ ਤਜਿ ਲੋਭ ਮੋਹ ਬਿਕਾਰ ॥ ਸਭੁ ਤਜਹੁ ਦੂਜੀ ਆਸੜੀ[੧੫] ਰਖੁ ਆਸ ਇਕ ਨਿਰੰਕਾਰ ॥ ੨ ॥ ਇਕਿ ਭਰਮਿ ਭੂਲੇ ਸਾਕਤਾ[੧੬] ਬਿਨੁ ਗੁਰ ਅੰਧ ਅੰਧਾਰ ॥ [੧੭]ਧੁਰਿ ਹੋਵਨਾ ਸੁ ਹੋਇਆ ਕੋ ਨ ਮੇਟਣਹਾਰ ॥ ੩ ॥ ਅਗਮ ਰੂਪੁ ਗੋਬਿੰਦ ਕਾ ਅਨਿਕ ਨਾਮ ਅਪਾਰ ॥ ਧਨ ਧੰਨੁ ਤੇ ਜਨ ਨਾਨਕਾ ਜਿਨ ਹਰਿਨਾਮਾ ਉਰਿਧਾਰ[੧੮] ॥ ੪ ॥ ੧ ॥ ‡ਮਾਲੀ ਗਉੜਾ ਮਹਲਾ ੫ ॥ ਰਾਮਨਾਮ ਕਉ ਨਮਸਕਾਰ ॥ [੧੯]ਜਾਸੁ ਜਪਤ ਹੋਵਤ ਉਧਾਰ ॥ ੧ ॥ ਰਹਾਉ ॥ ਜਾ ਕੈ ਸਿਮਰਨਿ ਮਿਟਹਿ ਧੰਧ ॥ ਜਾ ਕੈ ਸਿਮਰਨਿ ਛੂਟਹਿ ਬੰਧ[੨੦] ॥ ਜਾ ਕੈ ਸਿਮਰਨਿ ਮੂਰਖ ਚਤੁਰ ॥ ਜਾ ਕੈ ਸਿਮਰਨਿ [੨੧]ਕੁਲਹ ਉਧਰ ॥ ੧ ॥ ਜਾ ਕੈ ਸਿਮਰਨਿ ਭਉ ਦੁਖ ਹਰੈ[੨੨] ॥ ਜਾ ਕੈ ਸਿਮਰਨਿ [੨੩]ਅਪਦਾ ਟਰੈ ॥ ਜਾ ਕੈ ਸਿਮਰਨਿ ਮੁਚਤ[੨੪] ਪਾਪ ॥ ਜਾ ਕੈ ਸਿਮਰਨਿ ਨਹੀ ਸੰਤਾਪ[੨੫] ॥ ੨ ॥ ਜਾ ਕੈ ਸਿਮਰਨਿ [੨੬]ਰਿਦ ਬਿਗਾਸ ॥ ਜਾ ਕੈ ਸਿਮਰਨਿ [੨੭]ਕਵਲਾ ਦਾਸਿ ॥ ਜਾ ਕੈ ਸਿਮਰਨਿ [੨੮]ਨਿਧਿ ਨਿਧਾਨ ॥ ਜਾ ਕੈ ਸਿਮਰਨਿ ਤਰੇ ਨਿਦਾਨ[੨੯] ॥ ੩ ॥ [੩੦]ਪਤਿਤ ਪਾਵਨੁ ਨਾਮੁ ਹਰੀ ॥ [੩੧]ਕੋਟਿ ਭਗਤ ਉਧਾਰੁ ਕਰੀ ॥ [੩੨]ਹਰਿ ਦਾਸ ਦਾਸਾ ਦੀਨੁ ਸਰਨ ॥ [੩੩]ਨਾਨਕ ਮਾਥਾ ਸੰਤ ਚਰਨ ॥ ੪ ॥ ੨ ॥ §ਮਾਲੀ ਗਉੜਾ ਮਹਲਾ ੫ ॥ ਐਸੋ ਸਹਾਈ ਹਰਿ ਕੋ ਨਾਮ ॥ ਸਾਧਸੰਗਤਿ ਭਜੁ [੩੪]ਪੂਰਨ ਕਾਮ ॥ ੧ ॥ ਰਹਾਉ ॥

੧ ਪਾਪ ।
੨ ਦਿਲ ਵਿਚ ਟਿਕਾਇਆ ।
੩ ਮੇਰਾ ਸਿਰ ਅੱਸੇ ਪੂਰੇ ਗੁਰੂ ਦੇ ਰਸਤੇ ਤੇ ਟਿਕੇ।
੪ ਗੁਰੂ ਦੇ ਬਚਨ ਲਈ ਮੈਂ ਹਟੀ ਹਟੀ ਵਿਕਿਆ (ਗ਼ੁਲਾਮ) ਹਾਂ ।
੫ ਸੂਰਜ ਦੇ ਮਕਰ ਰਾਸ ਵਿਚ ਜਾਣ ਵੇਲੇ (ਮਾਘ ਮਹੀਨੇ) ਪ੍ਰਯਾਗ ਤੀਰਥ ਤੇ ਜਾ ਕੇ ਦਾਨ ਕੀਤਾ ਜਾਂ (ਕਾਂਸ਼ੀ ਜਾ ਕੇ) ਸਰੀਰ ਨੂੰ ਕਲਵੱਤ੍ਰ ਤੇ ਕਟਵਾ ਦਿਤਾ, ਪਰ ਨਾਮ ਬਿਨਾਂ ਬਿਰਥਾ ਹੀ ਗਿਆ ।
੬ ਸੋਨਾ।
੭ ਕਪਟ ਦੇ ਦਰਵਾਜ਼ੇ ਖੁਲ੍ਹ ਗਏ ।
੮ ਤਿੰਨਾਂ ਗੁਣਾਂ ਦਾ ਭਰਮ ਤੋੜ ਕੇ ।
੯ ਲੋਕ ਲਾਜ ਰੂਪ ਕਚੀ ਮਟਕੀ ਭਜ ਗਈ । ਮਾਟ=ਮਿਟੀ ਦੀ, ਕੱਚੀ ।
੧੦ ਮੱਥੇ ਤੇ ।
੧੧ ਤ੍ਰਿਖਾ, ਪਿਆਸ ।
੧੨ ਅਸਲ । ਹਰੀ ਦੀ ਟਹਿਲ ਵਿਚ ਅਸਲ ਸੁਖ ਹਨ ।
੧੩ ਸਤਿਸੰਗ ਵਿਚ ।
੧੪ ਹਰੀ ਅਪਾਰ ਪੁਰਖ ਦੇ ਸੰਤਾਂ ਨੇ ।
੧੫ ਆਸ ।
੧੬ [ਸ਼ਕਤੀ ਦੇ ਉਪਾਸ਼ਕ] ਮਨਮੁਖ ।
੧੭ ਧੁਰ ਤੋਂ (ਹਰੀ ਦੇ ਹਜ਼ੂਰੋਂ) ਜੋ ਹੋਣਾ ਲਿਖਿਆ ਸੀ, ਉਹੋ ਹੋਇਆ ।
੧੮ ਦਿਲ ਵਿਚ ਧਾਰਿਆ ਹੈ ।
੧੯ ਜਿਸ ਨੂੰ ਜਪਦਿਆਂ ਨਿਸਤਾਰਾ ਹੁੰਦਾ ਹੈ ।
੨੦ ਬੰਧਨ ।
੨੧ ਖ਼ਾਨਦਾਨ ਦਾ ਉਧਾਰ ਹੁੰਦਾ ਹੈ ।
੨੨ ਦੂਰ ਹੁੰਦਾ ਹੈ ।
੨੩ ਮੁਸੀਬਤ ਟਲਦੀ ਹੈ ।
੨੪ ਕਟੇ ਜਾਂਦੇ ਹਨ ।
੨੫ ਅੰਦਰ ਦੇ ਦੁਖ ।
੨੬ ਦਿਲ ਖਿੜਦਾ ਹੈ ।
੨੭ ਮਾਇਆ ਦਾਸੀ ਬਣ ਜਾਂਦੀ ਹੈ ।
੨੮ ਨਿਧੀਆਂ ਦੇ ਖ਼ਜ਼ਾਨੇ ਮਿਲ ਜਾਂਦੇ ਹਨ । ਵੇਖੋ ਪੰ. ੭੫੦, ਫੁਟ ਨੋਟ ‡ ।
੨੯ ਓੜਕ ਨੂੰ ।
੩੦ ਡਿਗਿਆਂ ਹੋਇਆਂ ਨੂੰ ਪਵਿੱਤਰ ਕਰਨ ਵਾਲਾ।
੩੧ ਕ੍ਰੋੜਾਂ ਭਗਤਾਂ ਨੂੰ ਤਾਰਨ ਵਾਲਾ ਹੈ ।
੩੨ ਮੈਂ ਦੀਨ (ਨਿਮਾਣਾ) ਹਰੀ ਦੇ ਦਾਸਾਂ ਦੇ ਦਾਸਾਂ ਦੀ ਸ਼ਰਨ ਆਇਆ ਹਾਂ ।
੩੩ ਨਾਨਕ ਦਾ ਮਥਾ ਸੰਤਾਂ ਦੇ ਚਰਨਾਂ ਤੇ ਹੈ ।
੩੪ ਤੇਰੇ ਮਨੋਰਥ ਪੂਰੇ ਹੋ ਜਾਣ ।

---

* ਹਰੀ-ਨਾਮ ਬਿਨਾਂ ਸਭ ਸਾਧਨ ਵਿਅਰਥ ਹਨ । ਹਰੀ-ਜਸ ਕਰਨ ਨਾਲ ਮਨ ਵਿਚ ਜਾਗ੍ਰਤ ਆਉਂਦੀ ਹੈ, ਜਿਸ ਨਾਲ ਮਨੁਖ ਭਰਮ ਤੇ ਲੋਕ ਲਾਜ ਛਡ ਕੇ ਹਰੀ ਦਾ ਅਨੰਨ ਸੇਵਕ ਹੋ ਜਾਂਦਾ ਹੈ । ਇਹ ਦਾਤ ਗੁਰੂ ਤੋਂ ਹੀ ਮਿਲ ਸਕਦੀ ਹੈ ।

† ਜੇ ਇਕ ਹਰੀ ਨੂੰ ਮਿਲਣਾ ਚਾਹੁੰਦੇ ਹੋ ਤਾਂ ਸਾਰੇ ਲੋਭ ਮੋਹ ਛਡ ਕੇ ਗੁਰੂ ਦੀ ਸੇਵਾ ਕਰੋ ।

‡ ਹਰੀ-ਨਾਮ ਨਮਸਕਾਰ ਕਰਨ ਦੇ ਯੋਗ ਹੈ, ਕਿਉਂਕਿ ਇਸੇ ਨਾਲ ਸੰਸਾਰ ਦੇ ਬੰਧਨ ਟੁਟਦੇ, ਦੁਖ ਤੇ ਪਾਪ ਦੂਰ ਹੁੰਦੇ ਅਤੇ ਮਨ ਵਿਚ ਜਾਗ੍ਰਤ ਪੈਦਾ ਹੋ ਕੇ ਅੰਤ ਮੁਕਤੀ ਮਿਲ ਜਾਂਦੀ ਹੈ ।

§ ਹਰੀ-ਨਾਮ ਹਰ ਤਰਾਂ ਦਾ ਸਹਾਈ ਹੈ, ਮਿਸਾਲਾਂ ਦੇ ਕੇ ਸਮਝਾਂਦੇ ਹਨ ।

[੧]ਬੂਡਤ ਕਉ ਜੈਸੇ ਬੇੜੀ ਮਿਲਤ ॥ [੨]ਬੂਝਤ ਦੀਪਕ ਮਿਲਤ ਤਿਲਤ ॥ [੩]ਜਲਤ ਅਗਨੀ ਮਿਲਤ ਨੀਰ ॥ ਜੈਸੇ ਬਾਰਿਕ ਮੁਖਹਿ ਖੀਰ[੪] ॥੧॥ ਜੈਸੇ ਰਣ ਮਹਿ [੫]ਸਖਾ ਭ੍ਰਾਤ ॥ ਜੈਸੇ ਭੂਖੇ ਭੋਜਨ ਮਾਤ[੬] ॥ ਜੈਸੇ [੭]ਕਿਰਖਹਿ ਬਰਸ ਮੇਘ ॥ ਜੈਸੇ [੮]ਪਾਲਨ ਸਰਨਿ ਸੇਂਘ ॥੨॥ [੯]ਗਰੁੜ ਮੁਖਿ ਨਹੀ ਸਰਪ ਤ੍ਰਾਸ ॥ [੧੦]ਸੂਆ ਪਿੰਜਰਿ ਨਹੀ ਖਾਇ ਬਿਲਾਸੁ[੧੧] ॥ ਜੈਸੋ [੧੨]ਆਂਡੋ ਹਿਰਦੇ ਮਾਹਿ ॥ ਜੈਸੋ [੧੩]ਦਾਨੋ ਚਕੀ ਦਰਾਹਿ ॥੩॥ ਬਹੁਤੁ ਓਪਮਾ ਥੋਰ[੧੪] ਕਹੀ ॥ ਹਰਿ ਅਗਮ ਅਗਮ ਅਗਾਧਿ[੧੫] ਤੁਹੀ ॥ ਊਚ [੧੬]ਮੂਚੌ ਬਹੁ ਅਪਾਰ ॥ ਸਿਮਰਤ ਨਾਨਕ ਤਰੇ ਸਾਰ[੧੭] ॥੪॥੩॥

*ਮਾਲੀ ਗਉੜਾ ਮਹਲਾ ੫ ॥ ਇਹੀ ਹਮਾਰੈ ਸਫਲ ਕਾਜ ॥ ਅਪੁਨੇ ਦਾਸ ਕਉ [੧੮]ਲੇਹੁ ਨਿਵਾਜਿ ॥੧॥ ਰਹਾਉ ॥ ਚਰਨ ਸੰਤਹ ਮਾਥ ਮੋਰ[੧੯] ॥ ਨੈਨਿ ਦਰਸੁ ਪੇਖਉ [੨੦]ਨਿਸਿ ਭੋਰ ॥ ਹਸਤ[੨੧] ਹਮਰੇ ਸੰਤ ਟਹਲ ॥ ਪ੍ਰਾਨ ਮਨੁ ਧਨੁ ਸੰਤ ਬਹਲ[੨੨] ॥੧॥ ਸੰਤ ਸੰਗਿ ਮੇਰੇ ਮਨ ਕੀ ਪ੍ਰੀਤਿ ॥ ਸੰਤ ਗੁਨ ਬਸਹਿ ਮੇਰੈ ਚੀਤਿ ॥ ਸੰਤ ਆਗਿਆ ਮਨਹਿ ਮੀਠ ॥ ਮੇਰਾ [੨੩]ਕਮਲੁ ਬਿਗਸੈ ਸੰਤ ਡੀਠ ॥੨॥ ਸੰਤ ਸੰਗਿ ਮੇਰਾ ਹੋਇ ਨਿਵਾਸੁ ॥ ਸੰਤਨ ਕੀ ਮੋਹਿ ਬਹੁਤੁ ਪਿਆਸ ॥ ਸੰਤ ਬਚਨ ਮੇਰੇ ਮਨਹਿ ਮੰਤ[੨੪] ॥ ਸੰਤ ਪ੍ਰਸਾਦਿ[੨੫] ਮੇਰੇ [੨੬]ਬਿਖੈ ਹੰਤ ॥੩॥ [੨੭]ਮੁਕਤਿ ਜੁਗਤਿ ਏਹਾ ਨਿਧਾਨ ॥ ਪ੍ਰਭ ਦਇਆਲ ਮੋਹਿ ਦੇਵਹੁ ਦਾਨ ॥ ਨਾਨਕ ਕਉ ਪ੍ਰਭ ਦਇਆ ਧਾਰਿ ॥ ਚਰਨ ਸੰਤਨ ਕੇ ਮੇਰੇ ਰਿਦੇ ਮਝਾਰਿ[੨੮] ॥੪॥੪॥

†ਮਾਲੀ ਗਉੜਾ ਮਹਲਾ ੫ ॥ ਸਭ ਕੈ ਸੰਗੀ ਨਾਹੀ ਦੂਰਿ ॥ ਕਰਨ ਕਰਾਵਨ ਹਾਜਰਾ ਹਜੂਰਿ ॥੧॥ ਰਹਾਉ ॥ [੨੯]ਸੁਨਤ ਜੀਓ ਜਾਸੁ ਨਾਮੁ ॥ ਦੁਖ ਬਿਨਸੇ ਸੁਖ ਕੀਓ ਬਿਸ੍ਰਾਮੁ[੩੦] ॥ [੩੧]ਸਗਲ ਨਿਧਿ ਹਰਿ ਹਰਿ ਹਰੇ ॥ ਮੁਨਿ ਜਨ ਤਾ ਕੀ ਸੇਵ ਕਰੇ ॥੧॥ ਜਾ ਕੈ ਘਰਿ ਸਗਲੇ ਸਮਾਹਿ ॥ ਜਿਸ ਤੇ ਬਿਰਥਾ ਕੋਇ ਨਾਹਿ ॥ ਜੀਅ ਜੰਤ੍ਰ ਕਰੇ ਪ੍ਰਤਿਪਾਲ ॥ ਸਦਾ ਸਦਾ ਸੇਵਹੁ ਕਿਰਪਾਲ ॥੨॥ [੩੨]ਸਦਾ ਧਰਮੁ ਜਾ ਕੈ ਦੀਬਾਣਿ ॥ ਬੇਮੁਹਤਾਜ ਨਹੀ ਕਿਛੁ ਕਾਣਿ[੩੩] ॥ ਸਭ ਕਿਛੁ ਕਰਨਾ ਆਪਨ ਆਪਿ ॥ ਰੇ ਮਨ ਮੇਰੇ ਤੂ ਤਾ ਕਉ ਜਾਪਿ ॥੩॥ ਸਾਧਸੰਗਤਿ ਕਉ ਹਉ ਬਲਿਹਾਰ ॥ [੩੪]ਜਾਸੁ ਮਿਲਿ ਹੋਵੈ ਉਧਾਰੁ ॥ ਨਾਮ ਸੰਗਿ ਮਨ ਤਨਹਿ ਰਾਤ[੩੫] ॥ ਨਾਨਕ ਕਉ ਪ੍ਰਭਿ ਕਰੀ ਦਾਤਿ ॥੪॥੫॥

ਮਾਲੀ ਗਉੜਾ ਮਹਲਾ ੫ ਦੁਪਦੇ

੧ ਓ ਸਤਿਗੁਰ ਪ੍ਰਸਾਦਿ ॥ ‡ ਹਰਿ ਸਮਰਥ ਕੀ ਸਰਨਾ ॥ ਜੀਉ ਪਿੰਡੁ[੩੬] ਧਨੁ ਰਾਸਿ ਮੇਰੀ ਪ੍ਰਭ ਏਕ ਕਾਰਨ ਕਰਨਾ ॥੧॥ ਰਹਾਉ ॥ ਸਿਮਰਿ ਸਿਮਰਿ ਸਦਾ ਸੁਖੁ ਪਾਈਐ ਜੀਵਣੈ ਕਾ ਮੂਲੁ ॥ [੩੭]ਰਵਿ ਰਹਿਆ ਸਰਬਤ ਠਾਈ ਸੂਖਮੋ ਅਸਥੂਲ ॥

੧ ਡੁਬਦੇ ਨੂੰ।
੨ ਬੁਝਦੇ ਦੀਵੇ ਨੂੰ ਤੇਲ ਮਿਲਦਾ ਹੈ।
੩ ਅੱਗ ਵਿਚ ਸੜਦੇ ਨੂੰ ਪਾਣੀ ਮਿਲਦਾ ਹੈ।
੪ ਦੁਧ।
੫ ਭਾਈ ਹੀ ਸਹਾਈ ਹੁੰਦਾ ਹੈ।
੬ ਮਾਂ ਦਾ ਦਿਤਾ ਹੋਇਆ।
੭ ਖੇਤੀ ਨੂੰ ਬੱਦਲ ਵਸਣ ਤੋਂ (ਸਹਾਇਤਾ ਹੁੰਦੀ ਹੈ)।
੮ ਸਿੰਘ (ਸ਼ੇਰ, ਬਹਾਦਰ) ਦੀ ਸ਼ਰਨ ਵਿਚ ਪਾਲਣਾ ਹੁੰਦੀ ਹੈ।
੯ ਜਿਸ ਦੇ ਮੂੰਹ ਵਿਚ ਗਾਰੜੂ ਮੰਤ੍ਰ ਹੈ ਉਸ ਨੂੰ ਸਪ ਦਾ ਡਰ ਨਹੀਂ, ਕਿਉਂਕਿ ਵਿਹੁ ਨਹੀਂ ਚੜ੍ਹਦੀ।
੧੦ ਤੋਤਾ ਪਿੰਜਰੇ ਵਿਚ ਹੋਵੇ, ਤਾਂ ਬਿੱਲਾ ਨਹੀਂ ਖਾਂਦਾ।
੧੧ ਬਿੱਲਾ।
੧੨ ਕੂੰਜ ਆਂਡਿਆਂ ਨੂੰ ਹਿਰਦੇ ਵਿਚ ਸਿਮਰਦੀ ਰਹਿੰਦੀ ਹੈ ਤੇ ਉਨ੍ਹਾਂ ਨੂੰ ਉਹਦੀ ਗ਼ੈਰਹਾਜ਼ਰੀ ਵਿਚ ਨੁਕਸਾਨ ਨਹੀਂ ਹੁੰਦਾ।
੧੩ ਦਾਣੇ ਚੱਕੀ ਦੀ ਕਿੱਲੀ ਨਾਲ ਬਚੇ ਰਹਿੰਦੇ ਹਨ।
੧੪ ਬੇੜੀ।
੧੫ ਅਥਾਹ।
੧੬ ਬਹੁਤ ਵੱਡਾ।
੧੭ ਲੋਹਾ। ਲੋਹੇ ਵਾਂਗ ਭਾਰੇ ਪਾਪਾਂ ਕਰਕੇ।
੧੮ ਵਡਿਆ ਲਓ।
੧੯ ਮੇਰਾ।
੨੦ ਰਾਤ ਅਤੇ ਦਿਨ।
੨੧ ਹੱਥ।
੨੨ [ਫ਼ਾ. ਬਿਹਿਲ] ਅਰਪਣ।
੨੩ ਹਿਰਦਾ ਕਮਲ ਖਿੜਦਾ ਹੈ ਸੰਤਾਂ ਨੂੰ ਦੇਖ ਕੇ।
੨੪ [ਮੰਤ੍ਰ] ਉਪਦੇਸ਼।
੨੫ ਕਿਰਪਾ ਨਾਲ।
੨੬ ਵਿਕਾਰ ਦੂਰ ਹੁੰਦੇ ਹਨ।
੨੭ ਇਹੋ (ਸੰਤਾਂ ਦਾ ਸੰਗ) ਮੁਕਤੀ ਦਾ ਤਰੀਕਾ ਅਤੇ ਸੁਖਾਂ ਦੇ ਖ਼ਜ਼ਾਨੇ ਹੈ।
੨੮ ਵਿਚ।
੨੯ ਜਿਸ ਦਾ ਨਾਮ ਸੁਣ ਕੇ ਜੀਵੀਦਾ ਹੈ।
੩੦ ਟਿਕਾਣਾ।
੩੧ ਹਰੀ ਦਾ ਨਾਮ ਸਾਰੀਆਂ ਨਿਧੀਆਂ ਹੈ। ਦੇਖੋ ਪੰ. ੭੫੦, ਫੁਟ ਨੋਟ ‡।
੩੨ ਜਿਸ ਦੀ ਕਚਹਿਰੀ ਵਿਚ ਸਦਾ ਧਰਮ-ਨਿਆਂ ਹੁੰਦਾ ਹੈ।
੩੩ ਮੁਥਾਜੀ।
੩੪ ਜਿਸ ਨੂੰ ਮਿਲ ਕੇ ਨਿਸਤਾਰਾ ਹੁੰਦਾ ਹੈ।
੩੫ ਰੱਤਾ ਰਹਿੰਦਾ ਹੈ।
੩੬ ਸਰੀਰ।
੩੭ ਸਭ ਥਾਈਂ ਵਿਆਪਕ ਹੋ ਰਿਹਾ ਹੈ, ਕਿਤੇ ਸੂਖਮ ਕਿਤੇ ਅਸਥੂਲ (ਭਾਵ ਕਿਤੇ ਨਿੱਕਾ ਕਿਤੇ ਵੱਡਾ ਹੋ ਕੇ)।

* ਹਰੀ ਪਾਸੋਂ ਸੰਤਾਂ ਦਾ ਸੰਗ ਤੇ ਉਸ ਵਿਚ ਤਨੋ ਮਨੋ ਹੋ ਕੇ ਸੇਵਾ ਕਰਨ ਦਾ ਅਵਸਰ ਮੰਗਦੇ ਹਨ।

† ਸਾਧ-ਸੰਗਤ ਰਾਹੀਂ ਹਰੀ ਦਾ ਨਾਮ ਜਪਣਾ ਚਾਹੀਦਾ ਹੈ, ਕਿਉਂਕਿ ਉਹ ਸਰਬ-ਸਮ੍ਰੱਥ ਸਾਡੀਆਂ ਸਾਰੀਆਂ ਲੋੜਾਂ ਪੂਰੀਆਂ ਕਰਦਾ ਹੈ, ਸੁਖ ਦਿੰਦਾ ਅਤੇ ਇਨਸਾਫ਼ ਕਰਦਾ ਹੈ।

‡ ਹਰੀ ਸਮ੍ਰਥ ਦੀ ਸ਼ਰਨ ਲੈਣੀ ਚਾਹੀਦੀ ਹੈ, ਕਿਉਂਕਿ ਉਹ ਸਾਡੇ ਜੀਵਣ ਦਾ ਅਸਲਾ ਹੈ। ਉਸ ਦੀ ਸ਼ਰਨ ਕਿਥੇ ਲਈਏ? ਉਹ ਸਭ ਥਾਂ ਵਿਆਪਕ ਹੈ। ਉਸ ਦੀ ਸ਼ਰਨ ਲੈਣ ਤੋਂ ਭਾਵ ਉਸ ਦੇ ਗੁਣ ਗਾਣਾ ਹੈ।

੧ ॥ [੧]ਆਲ ਜਾਲ ਬਿਕਾਰ ਤਜਿ ਸਭਿ ਹਰਿ ਗੁਨਾ ਨਿਤਿ ਗਾਉ ॥ ਕਰ[੨] ਜੋੜਿ ਨਾਨਕੁ ਦਾਨੁ ਮਾਂਗੈ ਦੇਹੁ ਅਪਨਾ ਨਾਉ ॥੨॥੧॥੬॥ *ਮਾਲੀ ਗਉੜਾ ਮਹਲਾ ੫ ॥ ਪ੍ਰਭ ਸਮਰਥ ਦੇਵ ਅਪਾਰ ॥ ਕਉਨੁ ਜਾਨੈ ਚਲਿਤ[੩] ਤੇਰੇ ਕਿਛੁ ਅੰਤੁ ਨਾਹੀ ਪਾਰ ॥ ੧ ॥ ਰਹਾਉ ॥ ਇਕ ਖਿਨਹਿ[੪] ਥਾਪਿ ਉਥਾਪਦਾ[੫] ਘੜਿ ਭੰਨਿ ਕਰਨੈਹਾਰੁ ॥ [੬]ਜੇਤ ਕੀਨ ਉਪਾਰਜਨਾ ਪ੍ਰਭੁ ਦਾਨੁ ਦੇਇ ਦਤਾਰ ॥ ੧ ॥ ਹਰਿ ਸਰਨਿ ਆਇਓ ਦਾਸੁ ਤੇਰਾ ਪ੍ਰਭ ਊਚ ਅਗਮ ਮੁਰਾਰ[੭] ॥ ਕਢਿ ਲੇਹੁ ਭਉਜਲ ਬਿਖਮ[੮] ਤੇ ਜਨੁ ਨਾਨਕੁ ਸਦ ਬਲਿਹਾਰ ॥ ੨ ॥ ੨ ॥ ੭ ॥ †ਮਾਲੀ ਗਉੜਾ ਮਹਲਾ ੫ ॥ ਮਨਿ ਤਨਿ ਬਸਿ ਰਹੇ ਗੋਪਾਲ ॥ [੯]ਦੀਨ ਬਾਂਧਵ [੧੦]ਭਗਤਿ ਵਛਲ ਸਦਾ ਸਦਾ ਕ੍ਰਿਪਾਲ ॥ ੧ ॥ ਰਹਾਉ ॥ [੧੧]ਆਦਿ ਅੰਤੇ ਮਧਿ ਤੂਹੈ ਪ੍ਰਭ ਬਿਨਾ ਨਾਹੀ ਕੋਇ ॥ [੧੨]ਪੂਰਿ ਰਹਿਆ ਸਗਲ ਮੰਡਲ ਏਕੁ ਸੁਆਮੀ ਸੋਇ ॥ ੧ ॥ [੧੩]ਕਰਨਿ ਹਰਿ ਜਸੁ ਨੇਤ੍ਰ ਦਰਸਨੁ ਰਸਨਿ ਹਰਿ ਗੁਨ ਗਾਉ ॥ ਬਲਿਹਾਰਿ ਜਾਏ ਸਦਾ ਨਾਨਕੁ ਦੇਹੁ ਅਪਣਾ ਨਾਉ ॥ ੨ ॥ ੩ ॥ ੯ ॥

ਮਾਲੀ ਗਉੜਾ ਬਾਣੀ ਭਗਤ ਨਾਮਦੇਵ‡ ਜੀ ਕੀ

ੴ ਸਤਿਗੁਰ ਪ੍ਰਸਾਦਿ ॥ §॥ ਧਨਿ ਧੰਨਿ ਓ [੧੪]ਰਾਮ ਬੇਨੁ ਬਾਜੈ ॥ [੧੫]ਮਧੁਰ ਮਧੁਰ ਧੁਨਿ ਅਨਹਤ ਗਾਜੈ ॥ ੧ ॥ ਰਹਾਉ ॥ ਧਨਿ ਧਨਿ [੧੬]ਮੇਘਾ ਰੋਮਾਵਲੀ ॥ ਧਨਿ ਧਨਿ ਕ੍ਰਿਸਨ ਓਢੈ ਕਾਂਬਲੀ[੧੭] ॥ ੧ ॥ ਧਨਿ ਧਨਿ ਤੂ ਮਾਤਾ ਦੇਵਕੀ[੧੮] ॥ ਜਿਹ ਗ੍ਰਿਹ ਰਮਈਆ ਕਵਲਾਪਤੀ[੧੯] ॥ ੨ ॥ ਧਨਿ ਧਨਿ [੨੦]ਬਨ ਖੰਡ ਬਿੰਦ੍ਰਾਬਨਾ ॥ ਜਹ ਖੇਲੈ ਸ੍ਰੀ ਨਾਰਾਇਨਾ ॥੩॥ ਬੇਨੁ ਬਜਾਵੈ [੨੧]ਗੋਧਨੁ ਚਰੈ ॥ ਨਾਮੇ ਕਾ ਸੁਆਮੀ ਆਨਦ ਕਰੈ ॥ ੪ ॥ ੧ ¶ ॥ [੨੨]ਮੇਰੋ ਬਾਪੁ ਮਾਧਉ ਤੂ ਧਨੁ ਕੇਸੌ ਸਾਂਵਲੀਓ ਬੀਠੁਲਾਇ ॥ ੧ ॥ ਰਹਾਉ ॥ [੨੩]ਕਰ ਧਰੇ ਚਕ੍ਰ ਬੈਕੁੰਠ ਤੇ ਆਏ ਗਜ ਹਸਤੀ ਕੇ ਪ੍ਰਾਨ ਉਧਾਰੀਅਲੇ ॥ ਦੁਹਸਾਸਨ ਕੀ ਸਭਾ ਦ੍ਰੋਪਤੀ [੨੪]ਅੰਬਰ ਲੇਤ ਉਬਾਰੀਅਲੇ[੨੫] ॥ ੧ ॥ ਗੋਤਮ ਨਾਰਿ ਅਹਲਿਆ[੨੬] ਤਾਰੀ [੨੭]ਪਾਵਨ ਕੇਤਕ ਤਾਰੀਅਲੇ ॥ ਐਸਾ ਅਧਮੁ[੨੮] [੨੯]ਅਜਾਤਿ ਨਾਮਦੇਉ ਤਉ ਸਰਨਾਗਤਿ ਆਈਅਲੇ ॥ ੨ ॥ ੨ ॥ ॥ ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥ ਰਾਮ ਬਿਨਾ ਕੋ[੩੦] ਬੋਲੈ ਰੇ ॥ ੧ ॥ ਰਹਾਉ ॥ [੩੧]ਏਕਲ ਮਾਟੀ ਕੁੰਜਰ ਚੀਟੀ [੩੨]ਭਾਜਨ ਹੈਂ ਬਹੁ ਨਾਨਾ ਰੇ ॥ ਅਸਥਾਵਰ[੩੩] ਜੰਗਮ[੩੪] ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ ॥ ੧ ॥ [੩੫]ਏਕਲ ਚਿੰਤਾ ਰਾਖੁ ਅਨੰਤਾ ਅਉਰ ਤਜਹੁ ਸਭ ਆਸਾ ਰੇ ॥ ਪ੍ਰਣਵੈ ਨਾਮਾ [੩੬]ਭਏ ਨਿਹਕਾਮਾ [੩੭]ਕੋ ਠਾਕੁਰੁ ਕੋ ਦਾਸਾ ਰੇ ॥ ੨ ॥ ੩ ॥

੧ ਘਰ ਦੇ ਟੰਟੇ ਅਤੇ ਮੰਦੇ ਖ਼ਿਆਲ ਛਡ ਕੇ ।
੨ ਹੱਥ ।
੩ ਚੋਜ ।
੪ ਛਿਨ ਵਿਚ ; ਥੋੜ੍ਹੇ ਚਿਰ ਵਿਚ ਹੀ ।
੫ ਪੁਟਦਾ ਹੈ, ਨਾਸ ਕਰਦਾ ਹੈ ।
੬ ਜਿਤਨੀ ਸ੍ਰਿਸ਼ਟੀ (ਉਤਪਤੀ) ਕੀਤੀ ਹੈ, ਉਤਨੀ ਨੂੰ ਪ੍ਰਭੂ ਦਾਤਾ ਦਾਤ ਦਿੰਦਾ ਹੈ ।
੭ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਵਾਹਿਗੁਰੂ ।
੮ ਕਠਿਨ । ਔਖੇ ਤਰੇ ਜਾਣ ਵਾਲੇ ਸੰਸਾਰ ਸਾਗਰ ਤੋਂ ।
੯ ਦੀਨਾਂ ਦੇ ਬੰਧੂ (ਸਾਕ, ਸਹਾਇਕ) ।
੧੦ ਭਗਤੀ ਨੂੰ ਪਿਆਰ ਕਰਨ ਵਾਲਾ ।
੧੧ ਆਦਿ ਅੰਤ ਅਤੇ ਵਿਚਕਾਰਲੇ ਸਮੇਂ, ਭਾਵ ਹਰ ਸਮੇਂ ।
੧੨ ਸਾਰੇ ਭਵਨਾਂ ਵਿਚ ਸਮਾ ਰਿਹਾ ਹੈ ।
੧੩ ਕੰਨਾਂ ਦੁਆਰਾ ਹਰੀ ਦਾ ਜਸ, ਅੱਖਾਂ ਦੁਆਰਾ ਹਰੀ ਦਾ ਦੀਦਾਰ ਅਤੇ ਜੀਭ ਦੁਆਰਾ ਹਰੀ ਦੇ ਗੁਣ ਗਾਉਂਦਾ ਹਾਂ । ਦੇਖੋ ਪੰ. ੫੦੮, ਨੋਟ ੧੩ ।
੧੪ ਰਾਮ ਜੀ ਦੀ ਬੀਣ ਵਜ ਰਹੀ ਹੈ ।
੧੫ ਭਿੰਨੀ ਤੇ ਮਿਠੀ ਸੁਰ ਬਿਨਾਂ ਵਜਾਇਆਂ ਪ੍ਰਗਟ ਹੋ ਰਹੀ ਹੈ ।
੧੬ [ਮੀਂਢਾ, ਭੇਡੂ] ਮੀਂਢੇ ਦੀ ਉੱਨ ।
੧੭ ਕੰਬਲੀ ।
੧੮ ਕ੍ਰਿਸ਼ਨ ਜੀ ਦੀ ਮਾਤਾ ਦਾ ਨਾਮ ਹੈ ।
੧੯ [ਮਾਇਆ ਦਾ ਪਤੀ] ਵਿਸ਼ਨੂੰ ; ਵਿਸ਼ਨੂੰ ਦਾ ਅਵਤਾਰ, ਕ੍ਰਿਸ਼ਨ ।
੨੦ ਬਨਖੰਡ, ਜੰਗਲ ।
੨੧ ਗਾਈਆਂ ਚਾਰਦਾ ਹੈ ।
੨੨ ਹੇ ਮੇਰੇ ਬਾਪ ਮਾਧੋ, ਕੇਸਾਂ ਵਾਲੇ ਸਾਂਵਲੇ ਬੀਠੁਲ ! ਦੇਖੋ ਪੰ. ੯੫੫, ਫੁਟ ਨੋਟ § ।
੨੩ ਹਥ ਵਿਚ ਚਕ੍ਰ ਲੈ ਕੇ ਤੂੰ ਆਇਓਂ ਤੇ ਹਾਥੀ ਨੂੰ ਤੰਦੂਏ ਤੋਂ ਬਚਾਇਆ । ਦੇਖੋ ਪੰ. ੯੩੦, ਨੋਟ ੩੦ ।
੨੪ ਕਪੜੇ ਲਾਹੁੰਦਿਆਂ ।
੨੫ ਬਚਾ ਲਿਆ ।
੨੬ ਦੇਖੋ ਪੰ. ੯੭੪, ਨੋਟ ੩੨ ।
੨੭ ਕਿਤਨੇ ਹੀ ਤਾਰ ਕੇ ਪਾਵਨ (ਪਵਿੱਤਰ) ਕੀਤੇ।
੨੮ ਨੀਚ ।
੨੯ ਕੁਜਾਤ ਨਾਮ ਦੇਵ ਜੋ ਹੈ ਉਹ ਤੇਰੀ ਸ਼ਰਨੀ ਆਇਆ ਹੈ ।
੩੦ ਹੋਰ ਕਿਹੜਾ ?
੩੧ ਇਕੋ ਮਿਟੀ ਦੇ ਹਾਥੀ ਕੀੜੇ ਹੁੰਦੇ ਹਨ ।
੩੨ ਭਾਂਡੇ ਕਈ ਤਰਾਂ ਦੇ ਹੁੰਦੇ ਹਨ ।
੩੩ ਰੁਖ ਆਦਿਕ ਇਕ ਥਾਂ ਖੜੇ।
੩੪ ਲਤਾਂ ਵਾਲੇ, ਤੁਰਨ ਵਾਲੇ ਜੀਵ ।
੩੫ ਇਕੋ ਅਨੰਤ ਦੀ ਹੀ ਆਸ ਰਖੋ ।
੩੬ ਮੈਂ ਨਿਸ਼ਕਾਮ ਹੋ ਗਿਆ ਹਾਂ ।
੩੭ ਠਾਕਰ ਤੇ ਦਾਸ ਇਕ ਰੂਪ ਹੋ ਗਏ ਹਨ ।

---

* ਹਰੀ ਹੀ ਸਭ ਦਾ ਦਾਤਾ ਹੈ ; ਓਹੀ ਸ੍ਰਿਸ਼ਟੀ ਨੂੰ ਬਣਾਂਦਾ ਢਾਹੁੰਦਾ ਅਤੇ ਸੰਵਾਰ ਕੇ ਤਾਰਦਾ ਹੈ । ਐਸੇ ਹਰੀ ਦੀ ਸ਼ਰਨ ਲੈਣੀ ਚਾਹੀਦੀ ਹੈ ।

† ਹਰੀ ਬਿਨਾਂ ਅੰਤ ਪ੍ਰਜੰਤ ਸਹਾਇਤਾ ਕਰਨ ਵਾਲਾ ਕੋਈ ਨਹੀਂ । ਉਸੇ ਦੇ ਗੁਣ ਗਾਣੇ ਚਾਹੀਦੇ ਹਨ ।

‡ ਦੇਖੋ ਪੰ. ੭੩੩, ਨੋਟ ੧੬ ।

§ ਇਸ ਸ਼ਬਦ ਵਿਚ ਕ੍ਰਿਸ਼ਨ ਜੀ ਵਿਚ ਵਾਹਿਗੁਰੂ ਵਡੇ ੨ ਕੰਮ ਕਰਦਾ ਦਸਿਆ ਹੈ । ਇਥੇ ਕਿਸੇ ਸਾਕਾਰ ਕ੍ਰਿਸ਼ਨ ਜੀ ਦੀ ਪੂਜਾ ਦਾ ਉਪਦੇਸ਼ ਨਹੀਂ, ਸਗੋਂ ਕ੍ਰਿਸ਼ਨ ਜੀ ਵਿਚ ਵਾਹਿਗੁਰੂ ਦੀ ਵਡਿਆਈ ਦਾ ਕੁਝ ਚਮਤਕਾਰਾ ਵੇਖ ਕੇ ਧੰਨ ਧੰਨ ਮੂੰਹੋਂ ਨਿਕਲ ਰਹੀ ਹੈ । ਕ੍ਰਿਸ਼ਨ ਜੀ ਦੇ ਸੰਬੰਧੀ, ਉਨ੍ਹਾਂ ਦੀ ਮੇਘਾ ਆਦਿ ਸਭ ਕੁਝ ਪਿਆਰੇ ਲਗਦੇ ਹਨ ।

¶ ਭਗਤਾਂ ਦੇ ਸਹਾਇਕ ਹਰੀ ਦੇ ਕੌਤਕ ਜੋ ਰਾਮ ਤੇ ਕ੍ਰਿਸ਼ਨ ਦੇ ਰਾਹੀਂ ਪ੍ਰਗਟ ਹੋਏ, ਉਨ੍ਹਾਂ ਦਾ ਜ਼ਿਕਰ ਕਰ ਕੇ ਭਗਤੀ ਵਲ ਪ੍ਰੇਰਦੇ ਹਨ ।

⁂ ਇਸ ਸ਼ਬਦ ਤੋਂ ਜ਼ਾਹਰ ਹੁੰਦਾ ਹੈ ਕਿ ਨਾਮਦੇਵ ਅਨੰਤ ਹਰੀ ਦੀ ਪੂਜਾ ਦੇ ਹਾਮੀ ਹਨ, ਜੋ ਹਰ ਥਾਂ ਸਮਾ ਰਿਹਾ ਹੈ ।

ਰਾਗੁ ਮਾਰੂ ਮਹਲਾ ੧ ਘਰੁ ੧ ਚਉਪਦੇ

## ੧ ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

* ਸਲੋਕੁ ॥ ਸਾਜਨ ਤੇਰੇ ਚਰਨ ਕੀ ਹੋਇ ਰਹਾ ਸਦ ਧੂਰਿ ॥ ਨਾਨਕ [੧]ਸਰਣਿ ਤੁਹਾਰੀਆ ਪੇਖਉ ਸਦਾ ਹਜੂਰਿ ॥ ੧ ॥ ਸਬਦ ॥ [੨]ਪਿਛਹੁ ਰਾਤੀ ਸਦੜਾ ਨਾਮੁ ਖਸਮ ਕਾ ਲੇਹਿ ॥ [੩]ਖੇਮੇ ਛਤ੍ਰ ਸਰਾਇਚੇ ਦਿਸਨਿ ਰਥ ਪੀੜੇ ॥ ਜਿਨੀ ਤੇਰਾ ਨਾਮੁ ਧਿਆਇਆ ਤਿਨ ਕਉ [੪]ਸਦਿ ਮਿਲੇ ॥ ੧ ॥ ਬਾਬਾ ਮੈ ਕਰਮਹੀਣ[੫] ਕੂੜਿਆਰ ॥ ਨਾਮੁ ਨ ਪਾਇਆ ਤੇਰਾ ਅੰਧਾ ਭਰਮਿ ਭੂਲਾ ਮਨੁ ਮੇਰਾ ॥ ੧ ॥ ਰਹਾਉ ॥ [੬]ਸਾਦ ਕੀਤੇ ਦੁਖ ਪਰਫੁੜੇ [੭]ਪੂਰਬਿ ਲਿਖੇ ਮਾਇ ॥ ਸੁਖ ਥੋੜੇ ਦੁਖ ਅਗਲੇ[੮] ਦੂਖੇ ਦੂਖਿ ਵਿਹਾਇ[੯] ॥ ੨ ॥ [੧੦]ਵਿਛੁੜਿਆ ਕਾ ਕਿਆ ਵੀਛੁੜੈ ਮਿਲਿਆ ਕਾ ਕਿਆ ਮੇਲੁ ॥ ਸਾਹਿਬੁ ਸੋ ਸਾਲਾਹੀਐ ਜਿਨਿ ਕਰਿ ਦੇਖਿਆ ਖੇਲੁ[੧੧] ॥ ੩ ॥ [੧੨]ਸੰਜੋਗੀ ਮੇਲਾਵੜਾ ਇਨਿ ਤਨਿ ਕੀਤੇ ਭੋਗ ॥ ਵਿਜੋਗੀ ਮਿਲਿ ਵਿਛੁੜੇ ਨਾਨਕ ਭੀ ਸੰਜੋਗ ॥ ੪ ॥ ੧ ॥ † ॥ ਮਾਰੂ ਮਹਲਾ ੧ ॥ [੧੩]ਮਿਲਿ ਮਾਤ ਪਿਤਾ ਪਿੰਡੁ ਕਮਾਇਆ ॥ [੧੪]ਤਿਨਿ ਕਰਤੈ ਲੇਖੁ ਲਿਖਾਇਆ ॥ [੧੫]ਲਿਖੁ ਦਾਤਿ ਜੋਤਿ ਵਡਿਆਈ ॥ ਮਿਲਿ ਮਾਇਆ ਸੁਰਤਿ ਗਵਾਈ ॥ ੧ ॥ ਮੂਰਖ ਮਨ ਕਾਹੇ ਕਰਸਹਿ ਮਾਣਾ ॥ ਉਠਿ ਚਲਣਾ ਖਸਮੈ ਭਾਣਾ ॥ ੧ ॥ ਰਹਾਉ ॥ ਤਜਿ ਸਾਦ [੧੬]ਸਹਜ ਸੁਖੁ ਹੋਈ ॥ ਘਰ ਛਡਣੇ ਰਹੈ ਨ ਕੋਈ ॥ ਕਿਛੁ ਖਾਜੈ ਕਿਛੁ ਧਰਿ ਜਾਈਐ ॥ ਜੇ ਬਾਹੁੜਿ[੧੭] ਦੁਨੀਆ ਆਈਐ ॥ ੨ ॥ ਸਜੁ[੧੮] ਕਾਇਆ ਪਟੁ ਹਢਾਏ ॥ [੧੯]ਫੁਰਮਾਇਸਿ ਬਹੁਤੁ ਚਲਾਏ ॥ ਕਰਿ ਸੇਜ ਸੁਖਾਲੀ[੨੦] ਸੋਵੈ ॥ [੨੧]ਹਥੀ ਪਉਦੀ ਕਾਹੇ ਰੋਵੈ ॥ ੩ ॥ [੨੨]ਘਰ ਘੁੰਮਣਵਾਣੀ

੧ ਤੇਰੀ ਸ਼ਰਨ ਵਿਚ ਹੋ ਕੇ ਤੈਨੂੰ ਸਦਾ ਸਾਮ੍ਹਣੇ ਦੇਖਦਾ ਰਹਾਂ ।

੨ ਜਿਨ੍ਹਾਂ ਨੂੰ ਪਿਛਲੀ ਰਾਤ (ਪ੍ਰਭਾਤ ਵੇਲੇ) ਸੱਦਾ ਹੁੰਦਾ ਹੈ ਮਾਲਕ ਦਾ, ਓਹੀ ਮਾਲਕ ਦਾ ਨਾਮ ਲੈਂਦੇ ਹਨ ।

੩ ਉਹਨਾਂ ਲਈ ਖ਼ੇਮੇ (ਤੰਬੂ), ਛਤ੍ਰ, ਕਨਾਤਾਂ ਅਤੇ ਰੱਥ ਸਦਾ ਤਿਆਰ ਰਹਿੰਦੇ ਹਨ, ਭਾਵ ਉਹਨਾਂ ਨੂੰ ਵਡਿਆਈ ਮਿਲਦੀ ਹੈ ।

੪ ਸੱਦ ਕੇ (ਬੁਲਾ ਕੇ) ਦੇਂਦਾ ਹੈ ।

੫ ਭਾਗਹੀਨ, ਅਭਾਗਾ ।

੬ ਸ੍ਵਾਦਾਂ ਕਰਕੇ ਦੁਖ ਪ੍ਰਫੁਲਤ ਹੋਏ, ਭਾਵ ਵਧੇ ।

੭ ਜੋ ਪਹਿਲਾਂ ਤੋਂ ਲਿਖੇ ਹੋਏ ਸਨ, ਹੇ ਮਾਈ !

੮ ਬਹੁਤ ।

੯ ਗੁਜ਼ਰਦੀ ਹੈ ਉਮਰ ।

੧੦ ਜੋ ਹਰੀ ਨਾਲੋਂ ਵਿਛੜੇ ਹਨ, ਉਨ੍ਹਾਂ ਦਾ ਹੋਰ ਵਿਛੋੜਾ ਕੀ ਹੋਣਾ ਹੈ ? ਕਿਉਂਕਿ ਵਡੇ ਤੋਂ ਵਡਾ ਵਿਛੋੜਾ ਤਾਂ ਇਹੋ ਹੈ ।

੧੧ ਜਗਤ ਰਚਨਾ ।

੧੨ ਸੰਜੋਗਾਂ ਕਰਕੇ ਮਨੁੱਖਾ ਜਨਮ ਵਿਚ ਹਰੀ ਨਾਲ ਮੇਲ ਹੋਇਆ, ਪਰ ਇਸ ਸਰੀਰ ਵਿਚ ਆ ਕੇ ਭੋਗਾਂ ਵਿਚ ਲਗ ਗਏ ਅਤੇ ਇਉਂ ਵਿਜੋਗ ਵਿਚ ਆ ਕੇ ਮਿਲੇ ਹੋਏ ਭੀ ਵਿਛੜ ਗਏ । ਪਰ ਹੇ ਨਾਨਕ ! ਸੰਜੋਗ ਮੁੜ ਕੇ ਫੇਰ ਭੀ ਹੋ ਸਕਦਾ ਹੈ । ਦੇਖੋ ਪੰ. ੬, ਫੁਟ ਨੋਟ [], ਅਤੇ ਪੰ. ੪੬੪, ਨੋਟ ੩ ।

੧੩ ਮਾਤਾ ਪਿਤਾ ਦੇ ਮੇਲ ਤੋਂ ਸਰੀਰ ਪ੍ਰਾਪਤ ਕੀਤਾ।

੧੪ ਉਸ ਵਿਚ ਕਰਤੇ ਨੇ ਆਪਣੀ ਰਜ਼ਾ ਦਾ ਲੇਖ ਉਕਰ ਦਿਤਾ । ਦੇਖੋ ਪੰ. ੧, ਫੁਟ ਨੋਟ § ।

੧੫ ਉਹ ਲਿਖਤ 'ਜੋਤਿ' ਅਤੇ'ਵਡਿਆਈ'ਦੀ ਸੀ ; ਭਾਵ ਸਾਡੇ ਸਰੀਰ ਵਿਚ ਹਰੀ ਨੇ ਦੋ ਦਾਤਾਂ ਪਾਈਆਂ : ਇਕ ਆਪਣੀ ਜੋਤਿ, ਜਿਸਦੇ ਚਾਨਣੇ ਨਾਲ ਰਾਹ ਕੁਰਾਹ ਦੇਖੀਦਾ ਹੈ, ਅਤੇ ਦੂਜੀ ਵਡਿਆਈ, ਉਤਾਹਾਂ ਜਾਣ ਦੀ ਰੁਚੀ । ਇਹ ਦੋਵੇਂ ਭਾਵ ਸਾਡੇ ਅੰਦਰ 'ਸੰਜੋਗ' ਦਾ ਕੰਮ ਕਰਦੇ ਅਤੇ ਸਾਨੂੰ ਰਬ ਵਲ ਖਿਚੀ ਲਿਜਾਂਦੇ ਹਨ । ਪਰ ਸਾਡੇ ਵਿਚ ਆਪਣੀ ਕਿਰਤਿ ਅਨੁਸਾਰ ਨੀਵਾਂ ਲਿਜਾਣ ਵਾਲੇ ਭਾਵ ਭੀ ਹੁੰਦੇ ਹਨ ਜੋ 'ਵਿਜੋਗ' ਦਾ ਕੰਮ ਕਰਦੇ ਅਤੇ ਸਾਨੂੰ ਮਾਇਆ ਦੇ ਪਿਆਰ ਵਿਚ ਪਾ ਕੇ ਹਰੀ ਦੀ ਸੁਝ ਗੁਆ ਦਿੰਦੇ ਹਨ ।

੧੬ ਹੋਰ ਸੁਖਾਂ ਦੇ ਮੁਕਾਬਲੇ ਤੇ ਸਹਜ ਅਵਸਥਾ ਵਾਲਾਅਸਲ ਸੁਖ। ਦੇਖੋ ਪੰ. ੭੪੧, ਨੋਟ ੨੧।

੧੭ ਮੁੜ ਕੇ ।

੧੮ ਸਜਾਵਟ ।

੧੯ ਹੁਕਮ ਵੀ ਬਹੁਤ ਚਲਾਉਂਦਾ ਹੈ ।

੨੦ ਆਰਾਮ ਵਾਲੀ ।

੨੧ ਜਮਾਂ ਦੇ ਹਥ ਪੈਂਦੇ ਹਨ, ਤਾਂ ਕਿਉਂ ਰੋਂਦਾ ਹੈ?

੨੨ ਇਕ ਤਾਂ ਘਰ ਦੀ ਘੁੰਮਣਘੇਰ ਹੈ (ਗ੍ਰਹਿਸਤ ਦੇ ਸਮੁੰਦਰ ਦਾ ਭੰਵਰ ਹੈ) ਤੇ ਦੂਜਾ ਪਾਪਾਂ ਦੇ ਪਥਰ ਗਲ ਵਿਚ ਬੰਨ੍ਹੇ ਹਨ ।

---

* ਮਨੁਖ ਸੰਜੋਗਾਂ ਅਨੁਸਾਰ ਹਰੀ ਨਾਲ ਮਿਲ ਰਹਿੰਦਾ ਹੈ, ਅਤੇ ਵਿਜੋਗ ਵਿਚ ਆ ਕੇ ਉਸ ਤੋਂ ਵਿਛੜ ਕੇ ਟਕਰਾਂ ਮਾਰਦਾ ਫਿਰਦਾ ਹੈ । ਪਰ ਕਿਸੇ ਨੂੰ ਨਿਰਾਸ ਨਹੀਂ ਹੋਣਾ ਚਾਹੀਦਾ। ਹਰੀ ਨੇ ਮਨੁਖ ਨੂੰ ਮੇਲ ਵਿਚ ਲਿਆਉਣ ਦਾ ਪ੍ਰਬੰਧ ਭੀ ਕੀਤਾ ਹੋਇਆ ਹੈ ।

† ਮਨੁਖ ਦੀ ਪ੍ਰਕ੍ਰਿਤੀ ਵਿਚ ਹਰੀ ਦੇ ਮੇਲ ਦੇ ਸਾਧਨ (ਜੋਤਿ ਤੇ ਵਡਿਆਈ) ਭੀ ਹਨ, ਤੇ ਵਿਛੋੜੇ ਦੇ ਭੀ (ਭਾਵ ਮਾਇਆ ਦੇ ਰਸ) ।

ਭਾਈ ॥ [1]ਪਾਪ ਪਥਰ ਤਰਣੁ ਨ ਜਾਈ ॥ [2]ਭਉ ਬੇੜਾ ਜੀਉ ਚੜਾਊ ॥ ਕਹੁ ਨਾਨਕ ਦੇਵੈ ਕਾਹੂ[3] ॥ ੪ ॥ ੨ ॥ * ਮਾਰੂ ਮਹਲਾ ੧ ਘਰੁ ੧ ॥ [4]ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ ॥ ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ ॥ ੧ ॥ ਚਿਤ ਚੇਤਸਿ ਕੀ ਨਹੀ ਬਾਵਰਿਆ ॥ ਹਰਿ ਬਿਸਰਤ ਤੇਰੇ ਗੁਣ ਗਲਿਆ ॥ ੧ ॥ ਰਹਾਉ ॥ [5]ਜਾਲੀ ਰੈਨਿ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ ॥ [6]ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ [7]ਕਵਨ ਗੁਣੀ ॥ ੨ ॥ ਕਾਇਆ ਆਰਣੁ[8] ਮਨੁ ਵਿਚਿ ਲੋਹਾ [9]ਪੰਚ ਅਗਨਿ ਤਿਤੁ ਲਾਗਿ ਰਹੀ ॥ ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ [10]ਸੰਨ੍ਹੀ ਚਿੰਤ ਭਈ ॥੩॥ ਭਇਆ ਮਨੂਰੁ[11] ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ[12]॥ ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ[13] ਦੇਹਾ[14] ॥ ੪ ॥ ੩ ॥ † ਮਾਰੂ ਮਹਲਾ ੧॥ [15]ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ ॥ ਪਦਮਨਿ ਜਾਵਲ ਜਲ ਰਸ ਸੰਗਤਿ ਸੰਗਿ ਦੋਖ ਨਹੀ ਰੇ ॥ ੧ ॥ ਦਾਦਰ ਤੂ ਕਬਹਿ ਨ ਜਾਨਸਿ ਰੇ ॥ ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ ॥ ੧ ॥ ਰਹਾਉ ॥ ਬਸੁ ਜਲ ਨਿਤ ਨ ਵਸਤ ਅਲੀਅਲ ਮੇਰ ਚਚਾ ਗੁਨ ਰੇ ॥ ਚੰਦ ਕੁਮੁਦਨੀ[16] ਦੂਰਹੁ ਨਿਵਸਸਿ ਅਨਭਉ ਕਾਰਨਿ ਰੇ ॥ ੨ ॥ ਅੰਮ੍ਰਿਤ ਖੰਡੁ ਦੂਧਿ ਮਧੁ ਸੰਚਸਿ ਤੂ ਬਨ[17] ਚਾਤੁਰ ਰੇ ॥ ਅਪਨਾ ਆਪੁ ਤੂ ਕਬਹੁ ਨ ਛੋਡਸਿ ਪਿਸਨ ਪ੍ਰੀਤਿ ਜਿਉ ਰੇ ॥ ੩ ॥ ਪੰਡਿਤ ਸੰਗਿ ਵਸਹਿ ਜਨ ਮੂਰਖ [18]ਆਗਮ ਸਾਸ ਸੁਨੇ ॥ ਅਪਨਾ ਆਪੁ ਤੂ ਕਬਹੁ ਨ ਛੋਡਸਿ ਸੁਆਨ[19] ਪੂਛਿ ਜਿਉ ਰੇ ॥ ੪ ॥ ਇਕਿ ਪਾਖੰਡੀ ਨਾਮਿ ਨ ਰਾਚਹਿ ਇਕਿ ਹਰਿ ਹਰਿ ਚਰਣੀ ਰੇ ॥ ਪੂਰਬਿ[20] ਲਿਖਿਆ ਪਾਵਸਿ ਨਾਨਕ ਰਸਨਾ ਨਾਮੁ ਜਪਿ ਰੇ ॥ ੫ ॥ ੪ ॥ ‡ ਮਾਰੂ ਮਹਲਾ ੧ ॥ ਸਲੋਕੁ ॥ [21]ਪਤਿਤ ਪੁਨੀਤ ਅਸੰਖ ਹੋਹਿ ਹਰਿ ਚਰਨੀ ਮਨੁ ਲਾਗ ॥ ਅਠਸਠਿ ਤੀਰਥ ਨਾਮੁ ਪ੍ਰਭ ਨਾਨਕ ਜਿਸੁ ਮਸਤਕਿ[22] ਭਾਗ ॥ ੧ ॥ ਸਬਦੁ ॥ ਸਖੀ ਸਹੇਲੀ [23]ਗਰਬਿ ਗਹੇਲੀ ॥ [24]ਸੁਣਿ ਸਹ ਕੀ ਇਕ ਬਾਤ ਸੁਹੇਲੀ ॥ ੧ ॥ ਜੋ ਮੈ ਬੇਦਨ[25] ਸਾ ਕਿਸੁ ਆਖਾ ਮਾਈ ॥ ਹਰਿ ਬਿਨੁ ਜੀਉ ਨ ਰਹੈ ਕੈਸੇ ਰਾਖਾ ਮਾਈ ॥ ੧ ॥ ਰਹਾਉ ॥ ਹਉ ਦੋਹਾਗਣਿ [26]ਖਰੀ ਰੰਞਾਣੀ ॥ ਗਇਆ ਸੁ ਜੋਬਨੁ ਧਨ ਪਛੁਤਾਣੀ ॥ ੨ ॥ ਤੂ ਦਾਨਾ ਸਾਹਿਬੁ [27]ਸਿਰਿ ਮੇਰਾ ॥ ਖਿਜਮਤਿ ਕਰੀ ਜਨੁ ਬੰਦਾ[28] ਤੇਰਾ ॥ ੩ ॥ ਭਣਤਿ[29] ਨਾਨਕੁ ਅੰਦੇਸਾ[30] ਏਹੀ॥ ਬਿਨੁ ਦਰਸਨ ਕੈਸੇ ਰਵਉ[31] ਸਨੇਹੀ[32] ॥ ੪ ॥ ੫ ॥ ਮਾਰੂ ਮਹਲਾ ੧ ॥

੧ ਪਾਪਾਂ ਦੇ ਪਥਰਾਂ ਨਾਲ ਸੰਸਾਰ ਸਾਗਰ ਤੋਂ ਤਰਿਆ ਨਹੀਂ ਜਾਂਦਾ।
੨ ਵਾਹਿਗੁਰੂ ਦਾ ਭਉ ਰੂਪ ਬੇੜਾ।
੩ ਕਿਸੇ ਵਿਰਲੇ ਨੂੰ।
੪ ਸਾਡਾ ਆਚਰਣ ਕਾਗਜ਼ ਹੈ ਅਤੇ ਉਸ ਕਾਗਜ਼ ਤੇ ਲਿਖਣ ਦਾ ਸਾਧਨ ਭਾਵ ਦਵਾਤ ਮਨ ਹੈ। ਬੁਰਾ ਅਤੇ ਭਲਾ ਦੋ ਕਿਸਮ ਦੇ ਲੇਖ ਲਿਖੇ ਜਾਂਦੇ ਹਨ। ਇਹ ਲੇਖ ਸਾਡੀ ਕਿਰਤ (ਸੁਭਾਵ) ਬਣ ਜਾਂਦਾ ਹੈ, ਜੋ ਸੰਸਕਾਰਾਂ ਦੇ ਰੂਪ ਵਿਚ ਪਕ ਕੇ ਸਾਨੂੰ ਕਰਮਾਂ ਵਲ ਤੋਰਦਾ ਹੈ। ਕਰਮਾਂ ਦੇ ਅਸਰ ਨੂੰ ਜ਼ਾਇਲ ਕਰਨ ਲਈ ਗੁਣ ਭਰਨ ਦੀ ਲੋੜ ਹੈ ਅਤੇ ਵਾਹਿਗੁਰੂ ਗੁਣਾਂ ਦਾ ਖ਼ਜ਼ਾਨਾ ਹੈ ਜਿਸ ਦੇ ਗੁਣਾਂ ਦਾ ਅੰਤ ਨਹੀਂ। ਉਸ ਨੂੰ ਹੇ ਪਾਗਲ ਮਨ! ਯਾਦ ਕਿਉਂ ਨਹੀਂ ਕਰਦਾ? ਉਸ ਨੂੰ ਵਿਸਾਰਨ ਨਾਲ ਤੇਰੇ ਗੁਣ ਨਸ਼ਟ ਹੋ ਰਹੇ ਹਨ।
੫ (ਜਾਲ ਵਿਚ ਪੰਛੀ ਦਾ ਲੋਭ ਦੇ ਅਧੀਨ ਹੋ ਕੇ ਫਸਣਾ ਇਹ ਅਲੰਕਾਰ ਲਿਆ ਹੈ।) ਸਾਡੇ ਲਈ ਦਿਨ ਰਾਤ ਜਾਲ ਵਿਛਿਆ ਪਿਆ ਹੈ। ਹਰ ਸਮੇਂ ਹਰ ਘੜੀ ਕੋਈ ਨਾ ਕੋਈ ਚੀਜ਼ ਸਾਨੂੰ ਆਪਣੇ ਅਸੂਲਾਂ ਤੋਂ ਡੇਗਣ ਲਈ ਆ ਖੜੋਂਦੀ ਹੈ ਤੇ ਅਸੀਂ ਰੋਜ਼ ਮੁੜ ੨ ਡਿਗਦੇ ਹਾਂ।
੬ ਸੁਆਦ ਨਾਲ।
੭ ਕਿਹੜੇ ਗੁਣਾਂ ਕਰਕੇ ?
੮ ਭੱਠੀ।
੯ ਕਾਮਾਦਿਕ ਅਗਨੀ ਹਨ।
੧੦ ਚਿੰਤਾ ਰੂਪ ਸੰਨ੍ਹੀ।
੧੧ ਨਿਕੰਮਾ ਲੋਹਾ। ਇਹ ਨਿਕੰਮਾ ਲੋਹਾ ਰੂਪ ਮਨ ਮੁੜ ਸੋਨਾ ਹੋ ਸਕਦਾ ਹੈ।
੧੨ ਇਹੋ ਜੇਹਾ।
੧੩ ਇਸਥਿਤ, ਭਟਕਣਾ ਰਹਿਤ ਹੋ ਸਕਦੀ ਹੈ। ਦੇਖੋ ਪੰ. ੯੯੦, ਨੋਟ ੧੬।
੧੪ ਸਰੀਰ, ਭਾਵ ਜੀਵਨ।
੧੫ ਪਵਿੱਤਰ (ਤਲਾ) ਵਿਚ ਪਵਿੱਤਰ ਜਲ ਵਸਦਾ ਹੈ, ਉਸ ਵਿਚ ਪਦਮਨਿ (ਕੰਵਲ) ਅਤੇ ਜਾਵਲ (ਜਾਲਾ) ਦੋਵੇਂ ਵੀ ਹਨ। ਕੰਵਲ ਦੋਹਾਂ ਜਾਲਾ ਅਤੇ ਪਾਣੀ ਦੀ ਸੰਗਤ ਕਰਦਾ ਹੋਇਆ ਦੋਹਾਂ ਤੋਂ ਨਿਰਲੇਪ ਰਹਿੰਦਾ ਹੈ, ਪਰ ਹੇ ਦਾਦਰ (ਡਡੂ)! ਤੈਨੂੰ ਕੁਝ ਸਮਝ ਨਹੀਂ ਹੈ; ਤੂੰ ਭੀ ਉਥੇ ਰਹਿੰਦਾ ਹੈਂ ਪਰ ਅੰਮ੍ਰਿਤ ਜਲ ਦੀ ਖ਼ੂਬੀ ਨਾ ਜਾਣਦਾ ਹੋਇਆ ਤੂੰ ਸਿਬਾਲ (ਜਾਲਾ) ਖਾਂਦਾ ਹੈਂ। (ਗੁਰਮੁਖ ਕੰਵਲ ਦੀ ਨਿਆਈਂ ਹਨ ਅਤੇ ਮਨਮੁਖ ਡਡੂ ਵਾਂਗ ਗੰਦਗੀ ਖਾਂਦੇ ਹਨ।) ਤੂੰ ਹੇ ਡਡੂ! ਨਿਤ ਜਲ ਵਿਚ ਵਸਦਾ ਹੈਂ ਅਤੇ ਅਲੀਅਲ (ਭੌਰੇ) ਉਥੇ ਨਹੀਂ ਵਸਦੇ, ਪਰ ਫਿਰ ਵੀ ਓਹ ਭੌਰੇ ਕੰਵਲ ਦੇ ਗੁਣਾਂ ਦੀ ਚਰਾ (ਚਰਚਾ) ਵਿਚ ਮਸਤ ਰਹਿੰਦੇ ਹਨ। ਮੇਰ= ਮਸਤ।
੧੬ ਕਮੀਆਂ। ਚੰਦ ਨੂੰ ਦੇਖ ਕੇ ਕਮੀਆਂ ਖਿੜਦੀਆਂ ਹੋਈਆਂ ਨੀਵੀਂਆਂ ਹੁੰਦੀਆਂ ਹਨ, ਓਹਨਾਂ ਦੀ ਖ਼ੁਸ਼ੀ ਦਾ ਕਾਰਨ ਚੰਦਰਮਾਂ ਦੀ ਵਡਿਆਈ ਨੂੰ ਅਨਭਵ ਕਰਨਾ ਹੈ (ਵਾਹਿਗੁਰੂ ਦੇ ਪਿਆਰ ਵਾਲੇ ਉਸਦੇ ਪਿਆਰ ਵਿਚ ਜੀਂਵਦੇ ਹਨ)।
੧੭ ਪਾਣੀ। ਹੇ ਪਾਣੀ ਵਿਚ ਹੀ ਆਪਣੇ ਆਪ ਨੂੰ ਚਤਰ ਸਮਝਣ ਵਾਲੇ ਡੱਡੂ, ਦੇਖ! ਦੁਧ ਵਿਚ ਅੰਮ੍ਰਿਤ ਖੰਡ ਮਧੁ (ਸ਼ਹਦ) ਆਦਿ ਪਈਆਂ ਹਨ, ਪਰ ਪਿਸਨ (ਚਿਚੜ) ਉਹਨਾਂ ਨੂੰ ਛਡ ਕੇ ਕੇਵਲ ਲਹੂ ਚੂਸਣ ਵਿਚ ਪ੍ਰੀਤੀ ਰਖਦਾ ਹੈ, ਤਿਵੇਂ ਤੂੰ ਆਪਣਾ ਆਪ ਭਾਵ ਆਪਣੇ ਸੁਭਾਵ ਨੂੰ ਨਾ ਛਡਦਾ ਹੋਇਆ ਗੰਦਗੀ ਖਾਂਦਾ ਹੈਂ।
੧੮ ਵੇਦ ਤੇ ਸ਼ਾਸਤ੍ਰ।
੧੯ ਕੁੱਤੇ ਦੀ। ਕੁਤੇ ਦੀ ਪੂਛਲ ਕਦੀ ਸਿਧੀ ਨਹੀਂ ਹੁੰਦੀ।
੨੦ ਪਹਿਲੋਂ ਦਾ।
੨੧ ਅਣਗਿਣਤ ਪਾਪੀ ਪਵਿੱਤਰ ਹੋ ਜਾਂਦੇ ਹਨ।
੨੨ ਮਥੇ ਤੇ।
੨੩ ਹੰਕਾਰ ਵਿਚ ਪਕੜੀ (ਗ੍ਰਸੀ) ਹੋਈ।
੨੪ ਪਤੀ ਦੀ ਸੁਖਦਾਇਕ ਗਲ ਸੁਣ।
੨੫ [ਵੇਦਨਾ] ਪੀੜ, ਦੁਖ।
੨੬ ਬਹੁਤ ਦੁਖੀ।
੨੭ ਮੇਰਾਂ ਦੇ ਸਿਰ ਤੇ ਹੈਂ ਭਾਵ ਬਹੁਤ ਉਚਾ ਹੈ।
੨੮ ਦਾਸ।
੨੯ ਕਹਿੰਦਾ ਹੈ।
੩੦ ਫ਼ਿਕਰ।
੩੧ ਭੋਗਾਂ, ਮੇਲ ਦਾ ਰਸ ਮਾਣਾਂ।
੩੨ ਪਿਆਰੇ ਨੂੰ।

* ਮਨੁਖ ਦੇ ਆਚਰਣ ਵਿਚ ਚੰਗੇ ਮੰਦੇ ਭਾਵ ਹੁੰਦੇ ਹਨ। ਗੁਣਾਂ ਦੇ ਸੋਮੇ ਹਰੀ ਨੂੰ ਵਿਸਾਰਨ ਤੇ ਚੰਗੇ ਭਾਵ ਮਧਮ ਪੈ ਜਾਂਦੇ ਅਤੇ ਮੰਦੇ ਭਾਵ ਪ੍ਰਬਲ ਹੋ ਜਾਂਦੇ ਹਨ, ਜਿਨ੍ਹਾਂ ਨਾਲ ਆਤਮਕ ਮੌਤ ਹੋ ਜਾਂਦੀ ਹੈ, ਪਰ ਗੁਰੂ ਤੋਂ ਅਮਰ ਕਰਨ ਵਾਲੇ ਨਾਮ ਦੀ ਦਾਤ ਮਿਲ ਜਾਵੇ ਤਾਂ ਮੋਇਆ ਹੋਇਆ ਮਨ ਫਿਰ ਸੁਰਜੀਤ ਹੋ ਸਕਦਾ ਹੈ। (ਇਹ ਸ਼ਬਦ ਗੁਰੂ ਅਮਰਦਾਸ ਜੀ ਨੇ ਬੀਬੀ ਅਮਰੋ ਪਾਸੋਂ ਸੁਣਿਆ ਸੀ, ਜਦੋਂ ਉਹ ਸਚੇ ਗੁਰੂ ਦੀ ਭਾਲ ਵਿਚ ਸਨ।)

† ਮਨੁਖ ਦੀਆਂ ਦੋ ਬਿਰਤੀਆਂ ਹਨ ਇਕ ਕੰਵਲ ਵਾਲੀ ਤੇ ਇਕ ਡਡੂ ਵਾਲੀ। ਮਨਮੁਖ ਆਪਣੇ ਅੰਦਰ ਨਾਮ ਅੰਮ੍ਰਿਤ ਦੇ ਹੁੰਦਿਆਂ ਉਸ ਦੀ ਸਾਰ ਨਹੀਂ ਜਾਣਦਾ ਤੇ ਮਾਇਆ ਦੀ ਗੰਦਗੀ ਵਿਚ ਖ਼ੁਸ਼ੀ ਮਾਣਦਾ ਹੈ।

‡ ਹਰੀ ਪਤੀ ਦੇ ਵਿਛੋੜੇ ਵਿਚ ਦੁਖ ਅਤੇ ਮੇਲ ਵਿਚ ਸੁਖ ਹੈ।

*ਮੁਲਖਰੀਦੀ ਲਾਲਾ[੧] ਗੋਲਾ[੨] [੩]ਮੇਰਾ ਨਾਉ ਸਭਾਗਾ ॥ [੪]ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ ॥ ੧ ॥ ਤੇਰੇ ਲਾਲੇ ਕਿਆ ਚਤੁਰਾਈ ॥ ਸਾਹਿਬ ਕਾ [੫]ਹੁਕਮੁ ਨ ਕਰਣਾ ਜਾਈ ॥ ੧ ॥ ਰਹਾਉ ॥ [੬]ਮਾ ਲਾਲੀ ਪਿਉ ਲਾਲਾ ਮੇਰਾ ਹਉ ਲਾਲੇ ਕਾ ਜਾਇਆ ॥ [੭]ਲਾਲੀ ਨਾਚੈ ਲਾਲਾ ਗਾਵੈ ਭਗਤਿ ਕਰਉ ਤੇਰੀ ਰਾਇਆ ॥ ੨ ॥ [੮]ਪੀਅਹਿ ਤ ਪਾਨੀ ਆਨੀ ਮੀਰਾ ਖਾਹਿ ਤ ਪੀਸਣ ਜਾਉ ॥ ਪਖਾ ਫੇਰੀ ਪੈਰ ਮਲੋਵਾ ਜਪਤ ਰਹਾ ਤੇਰਾ ਨਾਉ ॥ ੩ ॥ [੯]ਲੂਣ ਹਰ ਮੀ ਨਾਨਕੁ ਲਾਲਾ ਬਖਸਿਹਿ ਤੁਧੁ ਵਡਿਆਈ ॥ ਆਦਿ ਜੁਗਾਦਿ [੧੦]ਦਇਆਪਤਿ ਦਾਤਾ ਤੁਧੁ ਵਿਣੁ ਮੁਕਤਿ ਨ ਪਾਈ ॥ ੪ ॥ ੬ ॥ †ਮਾਰੂ ਮਹਲਾ ੧ ॥ ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ ॥ ਕੋਈ ਆਖੈ ਆਦਮੀ [੧੧]ਨਾਨਕੁ ਵੇਚਾਰਾ ॥ ੧ ॥ ਭਇਆ [੧੨]ਦਿਵਾਨਾ ਸਾਹ ਕਾ ਨਾਨਕੁ ਬਉਰਾਨਾ ॥ ਹਉ ਹਰਿ ਬਿਨੁ ਅਵਰੁ ਨ ਜਾਨਾ ॥ ੧ ॥ ਰਹਾਉ ॥ ਤਉ ਦੇਵਾਨਾ ਜਾਣੀਐ ਜਾ [੧੩]ਭੈ ਦੇਵਾਨਾ ਹੋਇ ॥ [੧੪]ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ ॥ ੨ ॥ ਤਉ ਦੇਵਾਨਾ ਜਾਣੀਐ ਜਾ ਏਕਾ ਕਾਰ ਕਮਾਇ ॥ ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ[੧੫] ॥ ੩ ॥ ਤਉ ਦੇਵਾਨਾ ਜਾਣੀਐ ਜਾ [੧੬]ਸਾਹਿਬ ਧਰੇ ਪਿਆਰੁ ॥ ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ ॥ ੪ ॥ ੭ ॥ ‡ਮਾਰੂ ਮਹਲਾ ੧ ॥ ਇਹੁ ਧਨੁ[੧੭] ਸਰਬ ਰਹਿਆ ਭਰਪੂਰਿ ॥ [੧੮]ਮਨਮੁਖ ਫਿਰਹਿ ਸਿ ਜਾਣਹਿ ਦੂਰਿ ॥ ੧ ॥ ਸੋ ਧਨੁ ਵਖਰੁ ਨਾਮੁ ਰਿਦੈ ਹਮਾਰੈ ॥ ਜਿਸੁ ਤੂ ਦੇਹਿ [੧੯]ਤਿਸੈ ਨਿਸਤਾਰੈ ॥ ੧ ॥ ਰਹਾਉ ॥ ਨ ਇਹੁ ਧਨੁ ਜਲੈ ਨ ਤਸਕਰੁ[੨੦] ਲੈ ਜਾਇ ॥ ਨ ਇਹੁ ਧਨੁ ਡੂਬੈ ਨ ਇਸੁ ਧਨ ਕਉ ਮਿਲੈ ਸਜਾਇ ॥ ੨ ॥ ਇਸੁ ਧਨ ਕੀ ਦੇਖਹੁ ਵਡਿਆਈ ॥ [੨੧]ਸਹਜੇ ਮਾਤੇ ਅਨਦਿਨੁ ਜਾਈ ॥ ੩ ॥ ਇਕ ਬਾਤ ਅਨੂਪ[੨੨] ਸੁਨਹੁ ਨਰ ਭਾਈ ॥ ਇਸੁ ਧਨ ਬਿਨੁ ਕਹਹੁ ਕਿਨੈ ਪਰਮ ਗਤਿ ਪਾਈ ॥ ੪ ॥ ਭਣਤਿ[੨੩] ਨਾਨਕੁ [੨੪]ਅਕਥ ਕੀ ਕਥਾ ਸੁਣਾਏ ॥ ਸਤਿਗੁਰੁ ਮਿਲੈ ਤ ਇਹੁ ਧਨੁ ਪਾਇ ॥ ੫ ॥ ੮ ॥ §ਮਾਰੂ ਮਹਲਾ ੧ ॥ [੨੫]ਸੂਰ ਸਰੁ ਸੋਸਿ ਲੈ [੨੬]ਸੋਮ ਸਰੁ ਪੋਖਿ ਲੈ ਜੁਗਤਿ ਕਰਿ ਮਰਤੁ[੨੭] ਸੁ [੨੮]ਸਨਬੰਧੁ ਕੀਜੈ ॥ [੨੯]ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ ਉਡੈ ਨਹ ਹੰਸੁ[੩੦] ਨਹ ਕੰਧੁ[੩੧] ਛੀਜੈ ॥ ੧ ॥ ਮੂੜੇ ਕਾਇਚੇ ਭਰਮਿ ਭੁਲਾ ॥ [੩੨]ਨਹ ਚੀਨਿਆ ਪਰਮਾਨੰਦੁ ਬੈਰਾਗੀ ॥ ੧ ॥ ਰਹਾਉ ॥ [੩੩]ਅਜਰ ਗਹੁ ਜਾਰਿ ਲੈ ਅਮਰ ਗਹੁ ਮਾਰਿ ਲੈ ਭ੍ਰਾਤਿ[੩੪] ਤਜਿ ਛੋਡਿ ਤਉ ਅਪਿਉ[੩੫] ਪੀਜੈ ॥ ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ ਉਡੈ ਨਹ ਹੰਸੁ ਨਹ ਕੰਧੁ ਛੀਜੈ ॥ ੨ ॥ ਭਣਤਿ[੨੩] ਨਾਨਕੁ ਜਨੋ ਰਵੈ ਜੇ ਹਰਿ ਮਨੋ ਮਨ ਪਵਨ

੧ [ਫ਼ਾ] ਗ਼ੁਲਾਮ, ਸੇਵਕ ।
੨ ਗ਼ੁਲਾਮ, ਦਾਸ ।
੩ ਤੇਰਾ ਸੇਵਕ ਹੋ ਕੇ ਮੈਂ ਸੁਭਾਗਾ ਹਾਂ ।
੪ ਗੁਰੂ ਦੇ ਉਪਦੇਸ਼ ਦੁਆਰਾ ਹਟੀ ੨ ਵਿਕਿਆ ਹਾਂ, ਭਾਵ ਆਪਣੇ ਆਪ ਨੂੰ ਸੇਵਕ ਬਣਾਇਆ ਹੈ । ਦੇਖੋ ਪੰ. ੯੯੬, ਨੋਟ ੪ ।
੫ ਚੰਗੀ ਤਰਾਂ ਹੁਕਮ ਤੇਰਾ ਮੈਥੋਂ ਮੰਨਿਆ ਨਹੀਂ ਜਾਂਦਾ ।
੬ ਭਾਵ ਮੇਰੀ ਰਗ ਰਗ ਵਿਚ ਤੇਰਾ ਸੇਵਕਪੁਣਾ ਸਮਾਇਆ ਹੋਇਆ ਹੈ, ਅਗੋਂ ਪਿਛੋਂ ਮੇਰਾ ਸਾਰਾ ਸੰਬੰਧ ਤੇਰੇ ਸੇਵਕ ਵਾਲਾ ਹੈ ।
੭ ਭਾਵ ਤੇਰੀ ਸੇਵਾ ਕਰਨ ਵਾਲੇ ਘਰਾਣੇ ਵਿਚੋਂ ਹਾਂ ; ਇਹ ਸੇਵਕ ਹੋਣ ਦਾ ਕੰਮ ਮੇਰਾ ਖ਼ਾਨ-ਦਾਨੀ ਪੇਸ਼ਾ ਹੈ । (ਇਨ੍ਹਾਂ ਤੁਕਾਂ ਵਿਚ ਆਪਣੇ ਮਾਲਕ ਦਾ ਪੂਰਾ ਪਰਾ ਗ਼ੁਲਾਮ ਹੋਣਾ ਦਸਿਆ ਹੈ, ਜਿਵੇਂ ਉਸ ਵੇਲੇ ਪਾਤਸ਼ਾਹਾਂ ਤੇ ਅਮੀਰਾਂ ਪਾਸ ਕਈਆਂ ਪੀੜ੍ਹੀਆਂ ਤੋਂ ਚਲੇ ਆਉਂਦੇ ਗ਼ੁਲਾਮ ਹੁੰਦੇ ਸਨ, ਜਿਨ੍ਹਾਂ ਦਾ ਕੰਮ ਬਿਨਾਂ ਸੇਵਾ ਕਰਨ ਦੇ ਕੁਝ ਨਹੀਂ ਸੀ ਹੁੰਦਾ ਅਤੇ ਜਿਨ੍ਹਾਂ ਦਾ ਆਪਣਾ ਅਧਿਕਾਰ ਜਾਂ ਮਲਕੀਅਤ ਵੀ ਕੁਝ ਨਹੀਂ ਸੀ ਹੁੰਦੀ ।)
੮ ਹੇ ਮਾਲਕ ! ਜੇ ਤੂੰ ਪੀਵੇਂ ਤਾਂ ਪਾਣੀ ਲੈ ਆਵਾਂ, ਭਾਵ ਜੋ ਕੰਮ ਤੈਨੂੰ ਮਨਜ਼ੂਰ ਹੋਵਣ ਉਹੋ ਕਰਾਂ ।
੯ ਮੈਂ ਨਿਮਕ-ਹਰਾਮ ਗ਼ੁਲਾਮ ਹਾਂ ; ਜੇ ਤੂੰ ਮੇਰੇ ਔਗਣ ਬਖ਼ਸ਼ ਦੇਵੇਂ, ਤਾਂ ਇਸ ਵਿਚ ਤੇਰੀ ਬਜ਼ੁਰਗੀ ਹੈ ।
੧੦ ਦਇਆ ਦਾ ਮਾਲਕ, ਦਇਆ ਸਰੂਪ ।
੧੧ ਵਿਚਾਰੇ ਨਾਨਕ ਨੂੰ ਕੋਈ ਆਦਮੀ ਕਹਿ ਦਿੰਦਾ ਹੈ, ਕੋਈ ਭੂਤਨਾ ਆਦਿ ।
੧੨ ਵਾਹਿਗੁਰੂ ਦੇ ਪਿਆਰ ਵਿਚ ਮਤਵਾਲਾ ਹੋਇਆ ।
੧੩ ਵਾਹਿਗੁਰੂ ਦੇ ਭੈ ਦੇ ਕਾਰਣ ਸ਼ੁਦਾਈ ਹੋ ਜਾਵੇ, ਭਾਵ ਮਾਲਕ ਦੇ ਡਰ ਦੇ ਕਾਰਣ ਸੰਸਾਰੀਆਂ ਦੀ ਆਮ ਵਰਤੋਂ ਦੇ ਵਿਰੁਧ ਐਸੀਆਂ ਗਲਾਂ ਕਰੇ ਜਿਨ੍ਹਾਂ ਨੂੰ ਲੋਕੀ ਵਿਚਾਰਹੀਨ ਆਖਣ ।
੧੪ ਇਕ ਮਾਲਕ ਤੋਂ ਬਿਨਾਂ । ੧੫ ਕਾਹਦੀ ?
੧੬ ਸਾਹਿਬ ਦਾ ਪਿਆਰ ਧਰੇ । ੧੭ ਨਾਮ ਧਨ ।
੧੮ ਆਪ-ਹੁਦਰੇ ਭਟਕਦੇ ਫਿਰਦੇ ਹਨ ।
੧੯ ਨਾਮ ਉਸ ਨੂੰ ਤਾਰ ਲੈਂਦਾ ਹੈ । ੨੦ ਚੋਰ ।
੨੧ ਇਸ ਧਨ ਦੀ ਇਹ ਬਰਕਤ ਹੈ ਕਿ ਸਹਜ ਅਵਸਥਾ ਵਿਚ ਲੀਨ ਹੋਇਆਂ ਹਰ ਦਿਨ ਗੁਜ਼ਰਦਾ ਹੈ, ਭਾਵ ਹਰ ਸਮੇਂ ਪ੍ਰਸੰਨ ਖਿੜਾਉ ਰਹਿੰਦਾ ਹੈ । ਦੇਖੋ ਪੰ. ੭੩੩, ਫੁਟ ਨੋਟ * ।
੨੨ ਸੁੰਦਰ । ੨੩ ਕਹਿੰਦਾ ਹੈ ।
੨੪ ਅਕਥ ਹਰੀ ਦੀ ।
੨੫ ਸੂਰਜ ਦੀ ਸੁਰ (ਇੜਾ) । ਤਮੋ ਗੁਣੀ ਸੁਭਾਵ ਨੂੰ ਸਾੜ ਕੇ ਸੁਕਾ ਦੇ, ਇਹ ਹੈ ਇੜਾ ਵਿਚ ਪ੍ਰਾਣ ਚਾੜ੍ਹਨੇ ।
੨੬ ਚੰਦਰਮਾਂ ਦੀ ਸੁਰ (ਪਿੰਗਲਾ) । ਸਤੋ ਗੁਣੀ ਸੁਭਾਵ ਨੂੰ ਤਕੜਾ ਕਰ, ਇਹ ਹੈ ਪਿੰਗਲਾ ਵਿਚੋਂ ਪ੍ਰਾਣ ਉਤਾਰਨੇ ।
੨੭ [ਸੰ. ਮਾਰੁਤ] ਹਵਾ, ਪ੍ਰਾਣ । ਜ਼ਿੰਦਗੀ ਨੂੰ ਇਕ ਜੁਗਤੀ ਵਿਚ ਤੋਰੋ, ਇਹ ਹੈ ਪ੍ਰਾਣਾਂ ਨੂੰ ਸੁਖਮਨਾ ਵਿਚ ਟਿਕਾਣਾ ।
੨੮ ਇਹੋ ਜੇਹਾ ਸਾਰਾ ਸੰਬੰਧ (ਮੇਲ) ਜੋੜੇ ।
੨੯ ਇਸ ਜੁਗਤ ਨਾਲ ਮਛੀ ਵਾਲੀ ਚਪਲ (ਚੰਚਲਤਾ) ਵਾਲੇ ਮਨ ਨੂੰ ਸਾਂਭਿਆ ਜਾ ਸਕਦਾ ਹੈ, ਫਿਰ ਜਨਮ ਮਰਨ ਮੁਕ ਜਾਂਦਾ ਹੈ ।
੩੦ ਆਤਮਾ । ੩੧ ਸਰੀਰ । ਦੇਹੀ ਨਹੀਂ ਛਿਝਦੀ ।
੩੨ ਨਿਰਲੇਪ ਪਰਮ-ਅਨੰਦ ਰੂਪ ਹਰੀ ਨੂੰ ਨਾ ਸਮਝਿਆ ।
੩੩ ਨਾ ਡਲੀ ਜਾਣ ਵਾਲੀ ਮਾਇਆ ਨੂੰ ਪਕੜ ਕੇ ਸਾੜ ਦੇ, ਅਤੇ ਨਾ ਮਰਨ ਵਾਲੇ ਮਨ ਨੂੰ ਮਾਰ ਦੇ । ੩੪ ਭਟਕਣਾ, ਭਰਮ ।
੩੫ ਅੰਮ੍ਰਿਤ । ਨਾਨਕ ਕਹਿੰਦਾ ਹੈ, ਹੇ ਜਨੋ, ਜੋ ਹਰੀ ਨੂੰ ਮਨੋਂ ਸਿਮਰਦਾ ਹੈ ਉਸ ਦੇ ਪਵਨ (ਸੁਆਸਾਂ) ਨਾਲ ਅੰਮ੍ਰਿਤ ਅੰਦਰ ਜਾਂਦਾ ਹੈ, ਭਾਵ ਸੁਆਸ ੨ ਨਾਮ ਜਪਦਾ ਹੋਇਆ ਅਨੰਦ ਲੈਂਦਾ ਹੈ ।

* ਮੈਂ ਤਾਂ ਹਰੀ ਮਾਲਕ ਦਾ ਸਰੇ-ਬਾਜ਼ਾਰ ਮੁਲ-ਖ਼ਰੀਦਿਆ ਗ਼ੁਲਾਮ ਹਾਂ, ਜਿਸ ਦੀ ਜ਼ਿੰਦਗੀ ਦਾ ਮਨੋਰਥ ਹੀ ਸੇਵਾ ਕਰਨਾ ਹੈ । ਚਾ ਤਾਂ ਇਹੋ ਹੈ ਕਿ ਸੇਵਾ ਕਰੀ ਜਾਵਾਂ, ਪਰ ਸਮ੍ਰਥਾ ਨਾ ਹੋਣ ਕਰਕੇ ਸੇਵਾ ਪੂਰੀ ਤਰਾਂ ਨਹੀਂ ਹੋਂਦੀ । ਮਾਲਕ ਆਪ ਹੀ ਆਪਣੀ ਵਡਿਆਈ ਅਨੁਸਾਰ ਮੇਰੀਆਂ ਊਣਤਾਈਆਂ ਬਖ਼ਸ਼ ਦੇਵੇ ਤਾਂ, ਨਹੀਂ ਤਾਂ ਮੈਂ ਨਕਾਰਾ ਹੀ ਸਾਬਤ ਹੋਵਾਂ ।

† ਗੁਰੂ ਜੀ ਹਰੀ ਦੇ ਪ੍ਰੇਮ ਵਿਚ ਕਈ ਵੇਰੀ ਐਹੋ ਜਹੀ ਵਰਤੋਂ ਕਰਦੇ ਸਨ, ਜਿਸ ਕਰਕੇ ਲੋਕ ਉਨ੍ਹਾਂ ਨੂੰ ਸ਼ੁਦਾਈ ਕਹਿਣ ਲਗ ਪੈਂਦੇ ਸਨ; ਕਿਉਂਕਿ ਇਹ ਵਰਤੋਂ ਲੋਕਾਂ ਦੇ ਆਮ ਵਤੀਰੇ ਤੋਂ ਉਲਟ ਹੁੰਦੀ ਸੀ । ਮਸਲਨ, ਨਵਾਬ ਦੌਲਤ ਖਾਨ ਵਰਗੇ ਵਡੇ ੨ ਅੱਸੂਰਜ ਵਾਲਿਆਂ ਨੂੰ ਛਡ ਕੇ ਇਕ ਵਾਹਿਗੁਰੂ ਨੂੰ ਮਾਲਕ ਧਾਰਨਾ, ਹੋਰ ਸਭ ਕਾਰਾਂ ਜਾਂ ਸੰਸਾਰੀ ਸਿਆਣਪਾਂ ਛਡ ਕੇ ਇਕੋ ਹਰੀ ਦੇ ਪਿਆਰ ਵਿਚ ਜੁਟਿਆ ਰਹਿਣਾ, ਆਪਣੇ ਆਪ ਨੂੰ ਮੰਦਾ ਅਤੇ ਹੋਰਨਾਂ ਨੂੰ ਚੰਗਾ ਖਿਆਲ ਕਰਨਾ ।

‡ ਹਰੀ-ਨਾਮ ਇਕ ਅਦੁਤੀ ਧਨ ਹੈ । ਦੇਖੋ ਪੰ.੭੩੪ ਉਤੇ 'ਹਰਿ-ਧਨ' ਦੀ ਉਪਮਾ ।

§ ਇੜਾ ਪਿੰਗਲਾ ਵਾਲੇ ਭਰਮ ਰੂਪ ਸਾਧਨਾਂ ਨੂੰ ਛਡ ਕੇ ਚੰਚਲ ਮਨ ਨੂੰ ਹਰੀ-ਨਾਮ ਦੇ ਅਭਿਆਸ ਦੁਆਰਾ ਟਿਕਾਉ ਵਿਚ ਲਿਆਉਣਾ ਚਾਹੀਦਾ ਹੈ ।

ਸਿਉ ਅੰਮ੍ਰਿਤੁ ਪੀਜੈ ॥ ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ ਉਡੈ ਨਹ ਹੰਸੁ ਨਹ ਕੰਧੁ ਛੀਜੈ ॥ ੩ ॥ ੯ ॥ *ਮਾਰੂ ਮਹਲਾ ੧ ॥ [੧]ਮਾਇਆ ਮੁਈ ਨ ਮਨੁ ਮੂਆ [੨]ਸਰੁ ਲਹਰੀ ਮੈ ਮਤੁ ॥ [੩]ਬੋਹਿਥੁ ਜਲ ਸਿਰਿ ਤਰਿ ਟਿਕੈ ਸਾਚਾ ਵਖਰੁ ਜਿਤੁ ॥ [੪]ਮਾਣਕੁ ਮਨ ਮਹਿ ਮਨੁ ਮਾਰਸੀ ਸਚਿ ਨ ਲਾਗੈ ਕਤੁ ॥ ਰਾਜਾ[੫] ਤਖਤਿ ਟਿਕੈ ਗੁਣੀ[੬] [੭]ਭੈ ਪੰਚਾਇਣ ਰਤੁ ॥ ੧ ॥ ਬਾਬਾ ਸਾਚਾ ਸਾਹਿਬੁ ਦੂਰਿ ਨ ਦੇਖੁ ॥ ਸਰਬ ਜੋਤਿ ਜਗ ਜੀਵਨਾ [੮]ਸਿਰਿ ਸਿਰਿ ਸਾਚਾ ਲੇਖੁ ॥ ੧ ॥ ਰਹਾਉ ॥ ਬ੍ਰਹਮਾ ਬਿਸਨੁ ਰਿਖੀ ਮੁਨੀ ਸੰਕਰੁ ਇੰਦੁ ਤਪੈ ਭੇਖਾਰੀ ॥ [੯]ਮਾਨੈ ਹੁਕਮੁ ਸੋਹੈ ਦਰਿ ਸਾਚੈ ਆਕੀ ਮਰਹਿ ਅਫਾਰੀ[੧੦] ॥ ਜੰਗਮ[੧੧] ਜੋਧ[੧੨] ਜਤੀ ਸੰਨਿਆਸੀ [੧੩]ਗੁਰਿ ਪੂਰੈ ਵੀਚਾਰੀ ॥ ਬਿਨੁ ਸੇਵਾ ਫਲੁ ਕਬਹੁ ਨ ਪਾਵਸਿ ਸੇਵਾ ਕਰਣੀ ਸਾਰੀ[੧੪] ॥ ੨ ॥ ਨਿਧਨਿਆ ਧਨੁ ਨਿਗੁਰਿਆ ਗੁਰੁ ਨਿੰਮਾਣਿਆ ਤੂ ਮਾਣੁ ॥ [੧੫]ਅੰਧੁਲੈ ਮਾਣਕੁ ਗੁਰੁ ਪਕੜਿਆ ਨਿਤਾਣਿਆ ਤੂ ਤਾਣੁ ॥ ਹੋਮ ਜਪਾ ਨਹੀ ਜਾਣਿਆ ਗੁਰਮਤੀ ਸਾਚੁ ਪਛਾਣੁ ॥ ਨਾਮ ਬਿਨਾ ਨਾਹੀ ਦਰਿ ਢੋਈ ਝੂਠਾ ਆਵਣ ਜਾਣੁ ॥ ੩ ॥ ਸਾਚਾ ਨਾਮੁ ਸਲਾਹੀਐ ਸਾਚੇ ਤੇ ਤ੍ਰਿਪਤਿ ਹੋਇ ॥ ਗਿਆਨ ਰਤਨਿ ਮਨੁ ਮਾਜੀਐ ਬਹੁੜਿ[੧੬] ਨ ਮੈਲਾ ਹੋਇ ॥ ਜਬ ਲਗੁ ਸਾਹਿਬੁ ਮਨਿ ਵਸੈ ਤਬ ਲਗੁ ਬਿਘਨੁ ਨ ਹੋਇ ॥ ਨਾਨਕ [੧੭]ਸਿਰੁ ਦੇ ਛੁਟੀਐ ਮਨਿ ਤਨਿ ਸਾਚਾ ਸੋਇ ॥ ੪ ॥ ੧੦ ॥ †ਮਾਰੂ ਮਹਲਾ ੧ ॥ [੧੮]ਜੋਗੀ ਜੁਗਤਿ ਨਾਮੁ ਨਿਰਮਾਇਲੁ ਤਾ ਕੈ ਮੈਲੁ ਨ ਰਾਤੀ[੧੯] ॥ [੨੦]ਪ੍ਰੀਤਮ ਨਾਥੁ ਸਦਾ ਸਚੁ ਸੰਗੇ ਜਨਮ ਮਰਣ ਗਤਿ ਬੀਤੀ ॥ ੧ ॥ ਗੁਸਾਈ [੨੧]ਤੇਰਾ ਕਹਾ ਨਾਮੁ ਕੈਸੇ ਜਾਤੀ ॥ ਜਾ ਤਉ ਭੀਤਰਿ ਮਹਲਿ ਬੁਲਾਵਹਿ ਪੂਛਉ ਬਾਤ ਨਿਰੰਤੀ[੨੨] ॥ ੧ ॥ ਰਹਾਉ ॥ [੨੩]ਬ੍ਰਹਮਣੁ ਬ੍ਰਹਮੁ ਗਿਆਨ ਇਸਨਾਨੀ ਹਰਿ ਗੁਣ ਪੂਜੇ ਪਾਤੀ ॥ ਏਕੋ ਨਾਮੁ ਏਕੁ ਨਾਰਾਇਣੁ ਤ੍ਰਿਭਵਣ ਏਕਾ ਜੋਤੀ ॥ ੨ ॥ ਜਿਹਵਾ[੨੪] ਡੰਡੀ ਇਹੁ ਘਟੁ[੨੫] ਛਾਬਾ ਤੋਲਉ ਨਾਮੁ ਅਜਾਚੀ[੨੬] ॥ ਏਕੋ [੨੭]ਹਾਟੁ ਸਾਹੁ ਸਭਨਾ ਸਿਰਿ ਵਣਜਾਰੇ ਇਕ ਭਾਤੀ ॥ ੩ ॥ [੨੮]ਦੋਵੈ ਸਿਰੇ ਸਤਿਗੁਰੂ ਨਿਬੇੜੇ ਸੋ ਬੂਝੈ ਜਿਸੁ ਏਕ ਲਿਵ ਲਾਗੀ ਜੀਅਹੁ ਰਹੈ ਨਿਭਰਾਤੀ[੨੯] ॥ ਸਬਦੁ ਵਸਾਏ ਭਰਮੁ ਚੁਕਾਏ[੩੦] ਸਦਾ ਸੇਵਕੁ ਦਿਨੁ ਰਾਤੀ ॥ ੪ ॥ [੩੧]ਊਪਰਿ ਗਗਨੁ ਗਗਨ ਪਰਿ ਗੋਰਖੁ ਤਾ ਕਾ ਅਗਮੁ ਗੁਰੂ ਪੁਨਿ ਵਾਸੀ ॥ ਗੁਰ ਬਚਨੀ[੩੨] [੩੩]ਬਾਹਰਿ ਘਰਿ ਏਕੋ ਨਾਨਕੁ ਭਇਆ ਉਦਾਸੀ ॥ ੫ ॥ ੧੧ ॥

੧ ਪਿਛਲੇ ਸਫ਼ੇ ਉੱਤੇ 'ਅਜਰ ਗਹੁ ਜਾਰਿ ਲੈ ਅਮਰ ਗਹੁ ਮਾਰਿ ਲੈ' ਵਿਚ ਭੀ ਮਾਇਆ ਅਤੇ ਮਨ ਦੇ ਮਾਰਨ ਦਾ ਜ਼ਿਕਰ ਹੈ ।

੨ ਸੰਸਾਰ ਸਾਗਰ ਲਹਿਰਾਂ ਕਰਕੇ ਮਸਤ ਹੈ, ਭਾਵ ਭਾਵਾ ਚੜ੍ਹਾਉ ਉਤੇ ਹੈ, ਪ੍ਰਬਲ ਹੈ । ਮੈ-ਮਤੁ= ਸ਼ਰਾਬ ਦਾ ਮਤਾ ਹੋਇਆ । ਵੇਖੋ ਪੰ. ੬੬੫, ਨੋਟ ੨੩ ।

੩ ਉਹ ਸਰੀਰ ਰੂਪ ਬੋਹਿਥ (ਜਹਾਜ਼) ਜਿਸ ਅੰਦਰ ਨਾਮ ਵਖਰ ਹੈ ਇਸ ਸਾਗਰ ਦੇ ਜਲ ਉੱਤੇ ਤਰ ਕੇ ਪਾਰ ਟਿਕਦਾ ਹੈ ।

੪ ਨਾਮ ਮਾਣਕ, ਜੋ ਮਨ ਦੇ ਅੰਦਰ ਹੀ ਹੈ, ਮਨ ਨੂੰ ਵਸ ਵਿਚ ਲਿਆਉਂਦਾ ਹੈ ; ਸਚ ਦੇ ਕਾਰਨ ਕੋਈ ਕਤ (ਤ੍ਰੇੜ, ਛੇਕ) ਨਹੀਂ ਪੈਂਦਾ । ਵੇਖੋ ਪੰ. ੬੪੨, ਨੋਟ ੧੩ ।

੫ ਜੀਵਾਤਮਾ ।

੬ ਗੁਣਾਂ ਕਰਕੇ ।

੭ ਵਾਹਿਗੁਰੂ ਦੇ ਭੈ ਦੁਆਰਾ ਉਹ ਪੰਜਾਂ (ਸਤ, ਸੰਤੋਖ, ਦਇਆ, ਧਰਮ, ਧੀਰਜ) ਗੁਣਾਂ ਵਿਚ ਰਤਿਆ ਜਾਂਦਾ ਹੈ ।

੮ ਹਰੇਕ ਦੇ ਸਿਰ ਤੇ ।

੯ ਇਹਨਾਂ ਵਿਚੋਂ ਜਿਹੜਾ ਵੀ ਹੁਕਮ ਮੰਨਦਾ ਹੈ।

੧੦ ਆਫਰੇ ਹੋਏ, ਅਮੋੜ ।

੧੧ ਜੋਗੀਆਂ ਦਾ ਇਕ ਫ਼ਿਰਕਾ ।

੧੨ ਜੋਧੇ ।

੧੩ ਪੂਰੇ ਗੁਰੂ ਦੁਆਰਾ ਵਿਚਾਰਿਆ ਹੈ ਕਿ ਜੰਗਮ ਆਦਿ ਸਭ ਬਿਨਾਂ ਸੇਵਾ ਦੇ ਫਲ ਪ੍ਰਾਪਤ ਨਹੀਂ ਕਰ ਸਕਦੇ ।

੧੪ ਸ੍ਰੇਸ਼ਟ ।

੧੫ ਮੈਂ ਅਗਿਆਨੀ ਨੇ ਗੁਰੂ ਮਾਣਕ ਨੂੰ ਫੜਿਆ ਹੈ ।

੧੬ ਮੁੜ ਕੇ ।

੧੭ ਭਾਵ ਆਪਣਾ ਆਪ ਅਰਪਣ ਕਰ ਕੇ ।

੧੮ ਉਹ ਜੋਗੀ ਜਿਸ ਦੀ ਜੁਗਤੀ ਨਿਰਮਲ ਨਾਮ ਹੈ ਉਸ ਨੂੰ ਰਤੀ ਵੀ ਮੈਲ ਨਹੀਂ ।

੧੯ ਰਤੀ ਵੀ ।

੨੦ ਜਿਸ ਦੇ ਨਾਲ ਸਚਾ ਪ੍ਰੀਤਮ ਹੈ ਉਸ ਦੀ ਜਨਮ ਮਰਨ ਵਾਲੀ ਅਵਸਥਾ ਮੁਕ ਜਾਂਦੀ ਹੈ।

੨੧ ਤੇਰਾ ਨਾਮ ਕੈਸਾ ਹੈ ਤੇ ਕਿਵੇਂ ਜਾਣਿਆ ਜਾਂਦਾ ਹੈ ?

੨੨ ਅਛਿਦਤਾ ਦੀ ।

੨੩ ਬ੍ਰਹਮਣ ਉਹ ਹੈ ਜਿਸ ਦਾ ਇਸ਼ਨਾਨ ਬ੍ਰਹਮ ਨੂੰ ਜਾਨਣਾ ਹੈ ਅਤੇ ਜਿਸ ਦੀ ਪਤ੍ਰਾਂ ਨਾਲ ਪੂਜਾ ਕਰਨੀ ਹਰੀ ਦੇ ਗੁਣ ਗਾਵਣੇ ਹਨ ।

੨੪ ਜੀਭ ।

੨੫ ਹਿਰਦਾ, ਦਿਲ ।

੨੬ ਜੋ ਤੋਲਿਆ ਨਹੀਂ ਜਾ ਸਕਦਾ ।

੨੭ ਵਾਹਿਗੁਰੂ ਦਾ ਦਰ ਹਟੀ ਹੈ, ਜਿਸ ਦਾ ਮਾਲਕ ਉਹ ਆਪ ਹੈ । ਗੁਰਮੁਖ ਵਣਜਾਰੇ ਇਕੋ ਭਾਂਤ ਦੇ ਉਥੇ ਕੱਠੇ ਹੁੰਦੇ ਹਨ । ਵੇਖੋ ਪੰਨਾ ੪੪੨, ਨੋਟ ੨੦ ।

੨੮ ਲੋਕ ਪ੍ਰਲੋਕ ।

੨੯ ਭਰਾਂਤੀ ਰਹਿਤ, ਭਰਮ ਰਹਿਤ । ਜੋ ਅੰਦਰੋਂ ਭਟਕਣਾ ਰਹਿਤ ਹੁੰਦਾ ਹੈ ।

੩੦ ਦੂਰ ਕਰਦਾ ਹੈ ।

੩੧ ਸਭ ਤੋਂ ਉਪਰ (ਸ੍ਰੇਸ਼ਟ) ਗਗਨ (ਦਸਮ ਦੁਆਰ) ਹੈ, ਉਥੇ ਆਤਮਾ ਗੋਰਖ ਦਾ ਵਾਸਾ ਹੈ, ਫਿਰ ਪ੍ਰਮਾਤਮਾ ਅਗਮ ਗੁਰੂ ਉਥੇ ਆਤਮਾ ਦਾ ਮੇਲੀ ਹੈ ।

੩੨ ਉਪਦੇਸ਼ ਦੁਆਰਾ ।

੩੩ ਘਰ ਤੇ ਬਾਹਰ ਇਕੋ ਹਾਲਤ ਵਿਚ ਦਿਸ ਪਏ ਹਨ, ਜਿਸ ਕਰਕੇ ਮੈਂ ਹੁਣ ਅਸਲ ਉਦਾਸੀ (ਤਿਆਗੀ) ਹੋ ਗਿਆ ਹਾਂ ।

---

* ਮਾਇਆ ਬੜੀ ਪ੍ਰਬਲ ਹੈ, ਇਸ ਕਰਕੇ ਮਨ ਕਾਬੂ ਵਿਚ ਨਹੀਂ ਆਉਂਦਾ ; ਪਰ ਜੇ ਮਨ ਵਿਚ ਨਾਮ ਹੋਵੇ ਤਾਂ ਮਾਇਆ ਬੇਅਸਰ ਹੋ ਜਾਂਦੀ ਹੈ ਅਤੇ ਮਨ ਦੇ ਤਖ਼ਤ ਉਤੇ ਜੀਵਾਤਮਾ ਮਾਲਕ ਹੋ ਕੇ ਬੈਠਦਾ ਹੈ, ਉਸ ਦੇ ਨਾਲ ਹਰੀ ਦਾ ਭੈ ਅਤੇ ਸਤਿ ਸੰਤੋਖ ਆਦਿ ਗੁਣ ਮੁਸਾਹਿਬ ਹੋ ਕੇ ਬੈਠਦੇ ਹਨ । ਦੇਵਤਿਆਂ ਅਤੇ ਮਨੁਖਾਂ ਵਿਚੋਂ ਵਡਿਆਈ ਉਸੇ ਨੂੰ ਮਿਲੀ, ਜਿਸ ਨੇ ਹਰੀ ਦੀ ਆਗਿਆ ਵਿਚ ਰਹਿ ਕੇ ਸੇਵਾ ਕੀਤੀ ਅਤੇ ਨਾਮ ਜਪਿਆ ।

† ਜੋਗੀਆਂ ਤੇ ਬ੍ਰਾਹਮਣਾਂ ਵਾਲੇ ਭਰਮ ਛੱਡ ਕੇ ਸਤਿਗੁਰੂ ਦੇ ਦ੍ਰਿੜ੍ਹਾਏ ਹੋਏ ਨਾਮ ਦੀ ਜੁਗਤਿ ਧਾਰਨ ਕਰੀਏ, ਤਾਂ ਗ੍ਰਿਹਸਥ ਅਤੇ ਉਦਾਸ ਇਕੋ ਜਹੇ ਹਰੀ ਦੇ ਮਿਲਾਪ ਦੇ ਸਾਧਨ ਬਣ ਜਾਂਦੇ ਹਨ ।

ਰਾਗੁ ਮਾਰੂ ਮਹਲਾ ੧ ਘਰੁ ੫

੧ ੴ ਸਤਿਗੁਰ ਪ੍ਰਸਾਦਿ* ॥ ਅਹਿਨਿਸਿ[੧] ਜਾਗੈ ਨੀਦ[੨] ਨ ਸੋਵੈ ॥ ਸੋ ਜਾਣੈ ਜਿਸੁ ਵੇਦਨ[੩] ਹੋਵੈ ॥ ਪ੍ਰੇਮ ਕੇ ਕਾਨ[੪] ਲਗੇ ਤਨ ਭੀਤਰਿ ਵੈਦੁ ਕਿ ਜਾਣੈ ਕਾਰੀ[੫] ਜੀਉ ॥ ੧ ॥ ਜਿਸ ਨੋ ਸਾਚਾ ਸਿਫਤੀ ਲਾਏ ॥ ਗੁਰਮੁਖਿ[੬] ਵਿਰਲੇ ਕਿਸੈ ਬੁਝਾਏ ॥ ਅੰਮ੍ਰਿਤ ਕੀ ਸਾਰ ਸੋਈ ਜਾਣੈ ਜਿ ਅੰਮ੍ਰਿਤ ਕਾ ਵਾਪਾਰੀ ਜੀਉ ॥ ੧ ॥ ਰਹਾਉ ॥ ਪਿਰ ਸੇਤੀ ਧਨ ਪ੍ਰੇਮੁ ਰਚਾਏ ॥ ਗੁਰ ਕੈ ਸਬਦਿ ਤਥਾ[੭] ਚਿਤੁ ਲਾਏ ॥ [੮]ਸਹਜ ਸੇਤੀ ਧਨ ਖਰੀ ਸੁਹੇਲੀ[੯] ਤ੍ਰਿਸਨਾ ਤਿਖਾ ਨਿਵਾਰੀ[੧੦] ਜੀਉ ॥ ੨ ॥ ਸਹਸਾ[੧੧] ਤੋੜੇ ਭਰਮੁ ਚੁਕਾਏ ॥ [੧੨]ਸਹਜੇ ਸਿਫਤੀ ਧਣਖੁ ਚੜਾਏ ॥ ਗੁਰ ਕੈ ਸਬਦਿ ਮਰੈ ਮਨੁ ਮਾਰੇ ਸੁੰਦਰਿ ਜੋਗਾਧਾਰੀ[੧੩] ਜੀਉ ॥ ੩ ॥ [੧੪]ਹਉਮੈ ਜਲਿਆ ਮਨਹੁ ਵਿਸਾਰੇ ॥ ਜਮਪੁਰਿ ਵਜਹਿ ਖੜਗ ਕਰਾਰੇ[੧੫] ॥ [੧੬]ਅਬ ਕੈ ਕਹਿਐ ਨਾਮੁ ਨ ਮਿਲਈ ਤੂ ਸਹੁ ਜੀਅੜੇ ਭਾਰੀ ਜੀਉ ॥ ੪ ॥ [੧੭]ਮਾਇਆ ਮਮਤਾ ਪਵਹਿ ਖਿਆਲੀ ॥ ਜਮਪੁਰਿ ਫਾਸਹਿਗਾ ਜਮ ਜਾਲੀ ॥ ਹੇਤ[੧੮] ਕੇ ਬੰਧਨ ਤੋੜਿ ਨ ਸਾਕਹਿ ਤਾ ਜਮੁ ਕਰੇ ਖੁਆਰੀ ਜੀਉ ॥ ੫ ॥ [੧੯]ਨਾ ਹਉ ਕਰਤਾ ਨਾ ਮੈ ਕੀਆ ॥ ਅੰਮ੍ਰਿਤੁ ਨਾਮੁ ਸਤਿਗੁਰਿ ਦੀਆ ॥ ਜਿਸੁ ਤੂ ਦੇਹਿ ਤਿਸੈ [੨੦]ਕਿਆ ਚਾਰਾ ਨਾਨਕ ਸਰਣਿ ਤੁਮਾਰੀ ਜੀਉ ॥ ੬ ॥ ੧ ॥ ੧੨ ॥

ਮਾਰੂ ਮਹਲਾ ੩ ਘਰੁ ੧

੧ ੴ ਸਤਿਗੁਰ ਪ੍ਰਸਾਦਿ† ॥ ਜਹ ਬੈਸਾਲਹਿ ਤਹ ਬੈਸਾ ਸੁਆਮੀ ਜਹ ਭੇਜਹਿ ਤਹ ਜਾਵਾ ॥ [੨੧]ਸਭ ਨਗਰੀ ਮਹਿ ਏਕੋ ਰਾਜਾ ਸਭੇ ਪਵਿਤੁ ਹਹਿ ਥਾਵਾ ॥ ੧ ॥ ਬਾਬਾ [੨੨]ਦੇਹਿ ਵਸਾ ਸਚ ਗਾਵਾ ॥ ਜਾ ਤੇ ਸਹਜੇ ਸਹਜਿ ਸਮਾਵਾ ॥ ੧ ॥ ਰਹਾਉ ॥ ਬੁਰਾ ਭਲਾ ਕਿਛੁ ਆਪਸ ਤੇ ਜਾਨਿਆ [੨੩]ਏਈ ਸਗਲ ਵਿਕਾਰਾ ॥ ਇਹੁ ਫੁਰਮਾਇਆ ਖਸਮ ਕਾ ਹੋਆ ਵਰਤੈ ਇਹੁ ਸੰਸਾਰਾ ॥ ੨ ॥ ਇੰਦ੍ਰੀ[੨੪] ਧਾਤੁ[੨੫] ਸਬਲ[੨੬] ਕਹੀਅਤ ਹੈ ਇੰਦ੍ਰੀ ਕਿਸ ਤੇ ਹੋਈ ॥ ਆਪੇ ਖੇਲ ਕਰੈ ਸਭਿ ਕਰਤਾ ਐਸਾ ਬੂਝੈ ਕੋਈ ॥ ੩ ॥ ਗੁਰ ਪਰਸਾਦੀ[੨੭] ਏਕ ਲਿਵ ਲਾਗੀ ਦੁਬਿਧਾ ਤਦੇ ਬਿਨਾਸੀ ॥ ਜੋ ਤਿਸੁ ਭਾਣਾ ਸੋ ਸਤਿ ਕਰਿ ਮਾਨਿਆ ਕਾਟੀ ਜਮ ਕੀ ਫਾਸੀ ॥ ੪ ॥ ਭਣਤਿ[੨੮] ਨਾਨਕੁ ਲੇਖਾ ਮਾਗੈ ਕਵਨਾ[੨੯] ਜਾ ਚੂਕਾ ਮਨਿ ਅਭਿਮਾਨਾ ॥ [੩੦]ਤਾਸੁ ਤਾਸੁ ਧਰਮਰਾਇ ਜਪਤੁ ਹੈ ਪਏ ਸਚੇ ਕੀ ਸਰਨਾ ॥ ੫ ॥ ੧ ॥ ‡ਮਾਰੂ ਮਹਲਾ ੩ ॥ ਆਵਣ ਜਾਣਾ ਨਾ ਥੀਐ[੩੧] ਨਿਜਘਰਿ[੩੨] ਵਾਸਾ ਹੋਇ ॥ ਸਚੁ ਖਜਾਨਾ ਬਖਸਿਆ ਆਪੇ ਜਾਣੈ ਸੋਇ ॥ ੧ ॥ ਏ ਮਨ ਹਰਿ ਜੀਉ ਚੇਤਿ ਤੂ ਮਨਹੁ ਤਜਿ ਵਿਕਾਰ ॥

੧ ਦਿਨ ਰਾਤ, ਭਾਵ ਸਦਾ।
੨ ਅਗਿਆਨਤਾ ਦੀ ਨੀਂਦ ਵਿਚ।
੩ [ਸੰ: ਵੇਦਨਾ] ਪੀੜਾ (ਅਗਿਆਨਤਾ ਵਿਚ ਹੋਣ ਦੀ)।
੪ ਤੀਰ।
੫ ਇਲਾਜ।
੬ ਗੁਰੂ ਦੇ ਅਨੁਸਾਰੀ ਨੂੰ।
੭ ਤਿਵੇਂ। ਜਿਵੇਂ ਇਸਤਰੀ ਆਪਣੇ ਪਤੀ ਨਾਲ ਪਿਆਰ ਪਾਉਂਦੀ ਹੈ, ਤਿਵੇਂ ਸਿਖ ਆਪਣੇ ਗੁਰੂ ਦੇ ਸ਼ਬਦ ਵਿਚ ਦਿਲ ਲਾਵੇ।
੮ ਪੂਰਨ ਅਨੰਦ ਤੇ ਸ਼ਾਂਤੀ ਨਾਲ।
੯ ਸੂਪੀ।
੧੦ ਦੂਰ ਕੀਤੀ।
੧੧ ਸ਼ਕ।
੧੨ ਸੁਤੇ-ਸਿਧ ਹੀ ਹਰੀ-ਜਸ ਦੀ ਕਮਾਣ ਦਾ ਚਿੱਲਾ ਚੜ੍ਹਾਵੇ, ਭਾਵ ਖ਼ਾਸ ਯਤਨ ਨਾਲ ਨਹੀਂ, ਸਗੋਂ ਸਧਾਰਨ ਬ੍ਰਿਤੀ ਨਾਲ ਜਸ ਵਿਚ ਤਤਪਰ ਰਹੇ।
੧੩ ਜੋਗ ਅਧਾਰੀ। ਹਰੀ ਦਾ ਜੋਗ (ਮਿਲਾਪ) ਉਸਦਾ ਆਸਰਾ ਹੈ।
੧੪ ਜੋ ਹਉਮੈ ਵਿਚ ਸੜਿਆ ਪਿਆ ਹੈ।
੧੫ ਕਰੜੇ, ਸਖ਼ਤ, ਭਾਰੇ।
੧੬ ਮਾਰ ਪੈਣ ਵੇਲੇ ਮੰਗਿਆਂ ਨਾਮ ਨਹੀਂ ਮਿਲਦਾ; ਹੁਣ ਤਾਂ, ਹੇ ਜੀਵ! ਤੈਨੂੰ ਭਾਰੀ ਸਜ਼ਾ ਸਹਿਣੀ ਪਵੇਗੀ।
੧੭ ਮਾਇਆ ਤੇ ਮੈਂ-ਮੇਰੀ ਦੇ ਖਿਆਲਾਂ ਵਿਚ ਪੈਂਦਾ ਹੈਂ।
੧੮ ਮੋਹ।
੧੯ ਨਾ ਮੈਂ ਅੱਗੇ ਕੁਝ ਕੀਤਾ ਹੈ, ਨਾ ਹੁਣ ਕਰ ਰਿਹਾ ਹਾਂ।
੨੦ ਹੋਰ ਯਤਨ ਕਰਨ ਦੀ ਕੀ ਲੋੜ ਹੈ? ਵੇਖੋ ਪੰ: ੯, ਨੋਟ ੧੨।
੨੧ ਸਭ ਸ੍ਰਿਸ਼ਟੀ ਵਿਚ ਇਕ ਹਰੀ ਰਾਜਾ ਹੈ।
੨੨ ਸਚ ਗ੍ਰਾਮ ਭਾਵ ਸਤ-ਸੰਗ ਵਿਚ ਵਸਾ ਦੇ, ਜਿਸ ਸਦਕੇ ਮੈਂ ਸੁਤੇ-ਸਿਧ ਹੀ ਪੂਰਨ ਸ਼ਾਂਤੀ ਤੇ ਅਨੰਦ ਵਾਲੀ ਹਾਲਤ ਵਿਚ ਸਮਾ ਜਾਵਾਂ।
੨੩ ਇਹ ਅਪਣਤ ਹੀ ਸਾਰੇ ਵਿਕਾਰਾਂ ਦਾ ਕਾਰਨ ਹੈ।
੨੪ ਕਾਮਾਦਿ ਵਾਸ਼ਨਾ।
੨੫ ਧਾਵਨ ਵਾਲੀ।
੨੬ ਬਲਵਾਨ।
੨੭ ਕਿਰਪਾ ਨਾਲ।
੨੮ ਕਹਿੰਦਾ ਹੈ।
੨੯ ਕੌਣ? ਕੌਣ ਲੇਖਾ ਮੰਗ ਸਕਦਾ ਹੈ, ਜਦ ਮਨ ਤੋਂ ਹੰਕਾਰ ਹੀ ਮੁਕ ਗਿਆ ਹੈ?
੩੦ ਐਸੇ ਸਚੇ ਦੀ ਸ਼ਰਨ ਪਏ ਹਾਂ, ਜਿਸ ਅਗੇ ਧਰਮਰਾਜ ਵੀ ਤ੍ਰਾਹ ਤ੍ਰਾਹ (ਰਖਿਆ ਕਰੋ ੨) ਕਰ ਰਿਹਾ ਹੈ।
੩੧ [ਲਹਿੰਦੀ] ਹੁੰਦਾ।
੩੨ ਆਪਣੇ ਅਸਲੀ ਘਰ (ਵਾਹਿਗੁਰੂ ਦੀ ਹਜ਼ੂਰੀ) ਵਿਚ।

---

* ਜਦ ਤੋੜੀ ਮਨੁਖ ਹਉਮੈ, ਮੋਹ ਅਤੇ ਭਰਮ ਛਡ ਕੇ ਸਿਫ਼ਤ ਸਲਾਹ ਵਾਲੀ ਜ਼ਿੰਦਗੀ ਨਾ ਬਣਾ ਲਵੇ, ਤਦ ਤੋੜੀ ਹਰੀ ਦਾ ਪ੍ਰੇਮ ਨਹੀਂ ਲਗਦਾ।

† ਸਭ ਦਾ ਕਰਨ ਕਾਰਣ ਹਰੀ ਨੂੰ ਹੀ ਮੰਨ ਕੇ ਹੁਕਮੀ ਬੰਦਾ ਬਣਨ ਨਾਲ ਜ਼ਿੰਦਗੀ ਸਫਲ ਹੁੰਦੀ ਹੈ।

‡ ਬੁਰਾਈਆਂ ਦਾ ਖਿਆਲ ਛਡ ਕੇ ਗੁਰੂ ਦੇ ਦਰਸਾਏ ਹੋਏ ਨਾਮ ਦਾ ਅਭਿਆਸ ਕਰਨ ਨਾਲ ਜਨਮ ਮਰਨ ਕਟੀ ਕੇ ਹਰੀ ਵਿਚ ਵਾਸਾ ਹੁੰਦਾ ਹੈ।

ਗੁਰ ਕੈ ਸਬਦਿ ਧਿਆਇ ਤੂ ਸਚਿ ਲਗੀ ਪਿਆਰੁ ॥ ੧ ॥ ਰਹਾਉ ॥ ਐਥੈ[੧] ਨਾਵਹੁ ਭੁਲਿਆ ਫਿਰਿ ਹਥੁ ਕਿਥਾਊ[੨] ਨ ਪਾਇ ॥ ਜੋਨੀ ਸਭਿ ਭਵਾਈਅਨਿ ਬਿਸਟਾ ਮਾਹਿ ਸਮਾਇ ॥ ੩ ॥ ਵਡਭਾਗੀ ਗੁਰੁ ਪਾਇਆ ਪੂਰਬਿ[੩] ਲਿਖਿਆ ਮਾਇ[੪] ॥ ਅਨਦਿਨੁ[੫] ਸਚੀ ਭਗਤਿ ਕਰਿ ਸਚਾ ਲਏ ਮਿਲਾਇ ॥ ੩ ॥ ਆਪੇ ਸ੍ਰਿਸਟਿ ਸਭ ਸਾਜੀਅਨੁ ਆਪੇ ਨਦਰਿ ਕਰੇਇ ॥ ਨਾਨਕ ਨਾਮਿ ਵਡਿਆਈਆ ਜੈ ਭਾਵੈ ਤੈ ਦੇਇ ॥ ੪ ॥ ੨ ॥ *ਮਾਰੂ ਮਹਲਾ ੩ ॥ ਪਿਛਲੇ ਗੁਨਹ[੬] ਬਖਸਾਇ ਜੀਉ ਅਬ ਤੂ ਮਾਰਗਿ[੭] ਪਾਇ ॥ ਹਰਿ ਕੀ ਚਰਣੀ ਲਾਗਿ ਰਹਾ ਵਿਚਹੁ ਆਪੁ[੮] ਗਵਾਇ ॥ ੧ ॥ ਮੇਰੇ ਮਨ ਗੁਰਮੁਖਿ[੯] ਨਾਮੁ ਹਰਿ ਧਿਆਇ ॥ ਸਦਾ ਹਰਿ ਚਰਣੀ ਲਾਗਿ ਰਹਾ [੧੦]ਇਕ ਮਨਿ ਏਕੈ ਭਾਇ ॥ ੧ ॥ ਰਹਾਉ ॥ ਨਾ ਮੈ ਜਾਤਿ ਨ ਪਤਿ ਹੈ ਨਾ ਮੈ ਥੇਹੁ ਨ ਥਾਉ ॥ [੧੧]ਸਬਦਿ ਭੇਦਿ ਭ੍ਰਮੁ ਕਟਿਆ ਗੁਰਿ ਨਾਮੁ ਦੀਆ ਸਮਝਾਇ ॥ ੨ ॥ ਇਹੁ ਮਨੁ ਲਾਲਚ ਕਰਦਾ ਫਿਰੈ ਲਾਲਚਿ ਲਾਗਾ ਜਾਇ ॥ ਧੰਧੈ ਕੂੜਿ ਵਿਆਪਿਆ ਜਮਪੁਰਿ ਚੋਟਾ ਖਾਇ ॥ ੩ ॥ ਨਾਨਕ ਸਭੁ ਕਿਛੁ ਆਪੇ ਆਪਿ ਹੈ ਦੂਜਾ ਨਾਹੀ ਕੋਇ ॥ ਭਗਤਿ ਖਜਾਨਾ ਬਖਸਿਓਨ ਗੁਰਮੁਖਾ ਸੁਖੁ ਹੋਇ ॥ ੪ ॥ ੩ ॥ †ਮਾਰੂ ਮਹਲਾ ੩ ॥ ਸਚਿ ਰਤੇ ਸੇ ਟੋਲਿ ਲਹੁ ਸੇ ਵਿਰਲੇ ਸੰਸਾਰਿ ॥ ਤਿਨ ਮਿਲਿਆ ਮੁਖੁ ਉਜਲਾ ਜਪਿ ਨਾਮੁ ਮੁਰਾਰਿ[੧੨] ॥ ੧ ॥ ਬਾਬਾ ਸਾਚਾ ਸਾਹਿਬੁ ਰਿਦੈ ਸਮਾਲਿ[੧੩] ॥ ਸਤਿਗੁਰੁ ਅਪਨਾ ਪੁਛਿ ਦੇਖੁ ਲੇਹੁ ਵਖਰੁ[੧੪] ਭਾਲਿ ॥ ੧ ॥ ਰਹਾਉ ॥ ਇਕੁ ਸਚਾ [੧੫]ਸਭ ਸੇਵਦੀ [੧੬]ਧੁਰਿ ਭਾਗਿ ਮਿਲਾਵਾ ਹੋਇ ॥ ਗੁਰਮੁਖਿ[੯] ਮਿਲੇ ਸੇ ਨ ਵਿਛੁੜਹਿ ਪਾਵਹਿ ਸਚੁ ਸੋਇ ॥ ੨ ॥ ਇਕਿ ਭਗਤੀ ਸਾਰ ਨ ਜਾਣਨੀ ਮਨਮੁਖ ਭਰਮਿ ਭੁਲਾਇ ॥ ਓਨਾ ਵਿਚਿ ਆਪਿ ਵਰਤਦਾ ਕਰਣਾ ਕਿਛੂ ਨ ਜਾਇ ॥ ੩ ॥ ਜਿਸੁ ਨਾਲਿ ਜੋਰੁ ਨ ਚਲਈ [੧੭]ਖਲੇ ਕੀਚੈ ਅਰਦਾਸਿ ॥ ਨਾਨਕ ਗੁਰਮੁਖਿ[੯] ਨਾਮੁ ਮਨਿ ਵਸੈ ਤਾ ਸੁਣਿ ਕਰੇ ਸਾਬਾਸਿ ॥ ੪ ॥ ੪ ॥ ‡ਮਾਰੂ ਮਹਲਾ ੩ ॥ [੧੮]ਮਾਰੂ ਤੇ ਸੀਤਲੁ ਕਰੇ [੧੯]ਮਨੂਰਹੁ ਕੰਚਨੁ ਹੋਇ ॥ ਸੋ ਸਾਚਾ ਸਾਲਾਹੀਐ ਤਿਸੁ ਜੇਵਡੁ ਅਵਰੁ ਨ ਕੋਇ ॥ ੧ ॥ ਮੇਰੇ ਮਨ ਅਨਦਿਨੁ[੫] ਧਿਆਇ ਹਰਿ ਨਾਉ ॥ ਸਤਿਗੁਰ ਕੈ ਬਚਨਿ ਅਰਾਧਿ ਤੂ ਅਨਦਿਨੁ ਗੁਣ ਗਾਉ ॥ ੧ ॥ ਰਹਾਉ ॥ ਗੁਰਮੁਖਿ[੯] ਏਕੋ ਜਾਣੀਐ ਜਾ ਸਤਿਗੁਰੁ ਦੇਇ ਬੁਝਾਇ ॥ ਸੋ ਸਤਿਗੁਰੁ ਸਾਲਾਹੀਐ ਜਿਦੂ[੨੦] ਏਹ ਸੋਝੀ ਪਾਇ ॥ ੨ ॥ ਸਤਿਗੁਰੁ ਛੋਡਿ ਦੂਜੈ ਲਗੇ ਕਿਆ ਕਰਨਿ ਅਗੈ ਜਾਇ ॥ ਜਮਪੁਰਿ ਬਧੇ ਮਾਰੀਅਹਿ ਬਹੁਤੀ ਮਿਲੈ ਸਜਾਇ ॥ ੩ ॥ ਮੇਰਾ ਪ੍ਰਭੁ ਵੇਪਰਵਾਹੁ ਹੈ ਨਾ ਤਿਸੁ ਤਿਲੁ ਨ ਤਮਾਇ[੨੧] ॥ ਨਾਨਕ

੧ ਇਸ ਜਨਮ ਵਿਚ ।
੨ ਕਿਤੇ ਵੀ ।
੩ ਪਹਿਲਾਂ ਤੋਂ ।
੪ ਹੇ ਮਾਈ !
੫ ਹਰ ਰੋਜ਼ ।
੬ [ਫ਼ਾ.] ਗੁਨਾਹ, ਅਵਗੁਣ ।
੭ ਰਸਤੇ ਤੇ, ਠੀਕ ਰਾਹ ਤੇ ।
੮ ਆਪਾ ਭਾਵ, ਹਉਮੈ ।
੯ ਗੁਰੂ ਦੇ ਰਾਹੀਂ ।
੧੦ ਪੂਰਨ ਇਕਾਗਰਤਾ ਦੁਆਰਾ ।
੧੧ ਆਪਣੀ ਬਾਣੀ ਨਾਲ ਵਿਨ੍ਹ ਕੇ ਮੇਰਾ ਭਰਮ ਦੂਰ ਕੀਤਾ ।
੧੨ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਵਾਹਿਗੁਰੂ ਦਾ।
੧੩ ਚੇਤੇ ਕਰ ।
੧੪ ਸੌਦਾ, ਜ਼ਿੰਦਗੀ ਦਾ ਅਸਲ ਮਨੋਰਥ ।
੧੫ ਸਾਰੀ ਸ੍ਰਿਸ਼ਟੀ ਉਸ ਨੂੰ ਪੂਜਦੀ ਹੈ ।
੧੬ ਧੁਰੋਂ (ਹਰੀ ਦੇ ਹਜ਼ੂਰੋਂ) ਸੰਜੋਗ ਲਿਖੇ ਹੋਣ ਤਾਂ ਮੇਲ ਹੁੰਦਾ ਹੈ ।
੧੭ ਉਸ ਦੇ ਅਗੇ ਖੜੇ ਕੇ ਬੇਨਤੀ ਕਰਨੀ ਚਾਹੀਦੀ ਹੈ ।
੧੮ ਤਪਦੇ ਥਲ(ਵਰਗੇ ਦਿਲ)ਨੂੰ ਠੰਢਾ ਕਰ ਦਿੰਦਾਹੈ।
੧੯ ਨਿਕੰਮੇ ਲੋਹੇ ਤੋਂ ਸੋਨਾ ਹੋ ਜਾਂਦਾ ਹੈ ; ਭਾਵ ਗਈ ਗੁਜ਼ਰੀ ਹਾਲਤ ਤੋਂ ਮੁੜ ਚੰਗਾ ਹੋ ਜਾਂਦਾ ਹੈ ।
੨੦ ਜਿਸ ਤੋਂ ।
੨੧ [ਅ. ਤਮਅ] ਲਾਲਚ ।

---

* ਮੈਂ ਨੀਚ ਅਜਾਣ ਸਾਂ, ਪਰ ਗੁਰੂ ਨੇ ਕਿਰਪਾ ਕਰ ਕੇ ਆਪਣੀ ਬਾਣੀ ਦੁਆਰਾ ਭਰਮ ਕਟ ਕੇ ਸਿਧੇ ਰਸਤੇ ਪਾਇਆ ਅਤੇ ਹਰੀ ਦੀ ਲਗਨ ਲਾ ਦਿਤੀ ।

† ਗੁਰੂ ਦੇ ਰਾਹੀਂ ਭਗਤੀ ਦੀ ਸੂਝ ਹੁੰਦੀ ਤੇ ਨਾਮ ਮਨ ਵਿਚ ਵਸਾਉਣਾ ਆਉਂਦਾ ਹੈ, ਨਹੀਂ ਤਾਂ ਮਨੁਖ ਭਟਕਦਾ ਹੀ ਰਹਿੰਦਾ ਹੈ ।

‡ ਗੁਰੂ ਦੇ ਸ਼ਬਦ ਰਾਹੀਂ ਹਰੀ ਨੂੰ ਧਿਆਉਣ ਨਾਲ ਜੀਵਣ ਸਫਲ ਹੁੰਦਾ ਹੈ, ਨਹੀਂ ਤਾਂ ਬਹੁਤ ਖੁਆਰ ਹੋਈਦਾ ਹੈ ।

ਤਿਸੁ ਸਰਣਾਈ ਭਜਿ ਪਉ ਆਪੇ ਬਖਸਿ ਮਿਲਾਇ ॥ ੪ ॥ ੫ ॥

ਮਾਰੂ ਮਹਲਾ ੪* ਘਰੁ ੨

੧ ਓ ਸਤਿਗੁਰ ਪ੍ਰਸਾਦਿ ॥ ਜਪਿਓ ਨਾਮੁ ਸੁਕ[੧] ਜਨਕ ਗੁਰ ਬਚਨੀ ਹਰਿ ਹਰਿ ਸਰਣਿ ਪਰੇ ॥ ਦਾਲਦੁ[੨] ਭੰਜਿ ਸੁਦਾਮੇ ਮਿਲਿਓ ਭਗਤੀ ਭਾਇ ਤਰੇ ॥ [੩]ਭਗਤਿ ਵਛਲੁ ਹਰਿਨਾਮੁ ਕ੍ਰਿਤਾਰਥੁ[੪] ਗੁਰਮੁਖਿ[੫] ਕ੍ਰਿਪਾ ਕਰੇ ॥ ੧ ॥ ਮੇਰੇ ਮਨ ਨਾਮੁ ਜਪਤ ਉਧਰੇ ॥ ਧ੍ਰੂ ਪ੍ਰਹਿਲਾਦੁ ਬਿਦਰੁ [੬]ਦਾਸੀ ਸੁਤੁ ਗੁਰਮੁਖਿ[੫] ਨਾਮਿ ਤਰੇ ॥ ੧ ॥ ਰਹਾਉ ॥ ਕਲਿਜੁਗਿ ਨਾਮੁ ਪ੍ਰਧਾਨੁ ਪਦਾਰਥੁ ਭਗਤ ਜਨਾ ਉਧਰੇ ॥ [੭]ਨਾਮਾ ਜੈਦੇਉ ਕਬੀਰੁ ਤ੍ਰਿਲੋਚਨੁ ਸਭਿ ਦੋਖ ਗਏ ਚਮਰੇ[੮] ॥ ਗੁਰਮੁਖਿ[੫] ਨਾਮਿ ਲਗੇ ਸੇ ਉਧਰੇ ਸਭਿ ਕਿਲਬਿਖ[੯] ਪਾਪ ਟਰੇ[੧੦] ॥ ੨ ॥ ਜੋ ਜੋ ਨਾਮੁ ਜਪੈ ਅਪਰਾਧੀ ਸਭਿ ਤਿਨ ਕੇ ਦੋਖ ਪਰਹਰੇ[੧੧] ॥ [੧੨]ਬੇਸੁਆ ਰਵਤ ਅਜਾਮਲੁ ਉਧਰਿਓ ਮੁਖਿ ਬੋਲੈ ਨਾਰਾਇਣੁ ਨਰਹਰੇ[੧੩] ॥ ਨਾਮੁ ਜਪਤ ਉਗ੍ਰਸੈਣਿ[੧੪] ਗਤਿ ਪਾਈ ਤੋੜਿ ਬੰਧਨ ਮੁਕਤਿ ਕਰੇ ॥ ੩ ॥ ਜਨ ਕਉ ਆਪਿ ਅਨੁਗ੍ਰਹੁ[੧੫] ਕੀਆ ਹਰਿ ਅੰਗੀਕਾਰੁ[੧੬] ਕਰੇ ॥ ਸੇਵਕ ਪੈਜ[੧੭] ਰਖੈ ਮੇਰਾ ਗੋਵਿਦੁ ਸਰਣਿ ਪਰੇ ਉਧਰੇ ॥ ਜਨ ਨਾਨਕ ਹਰਿ ਕਿਰਪਾ ਧਾਰੀ ਉਰਧਰਿਓ[੧੮] ਨਾਮੁ ਹਰੇ ॥ ੪ ॥ ੧ ॥ ਮਾਰੂ ਮਹਲਾ ੪ ॥ ਸਿਧ[੧੯] ਸਮਾਧਿ ਜਪਿਓ ਲਿਵ ਲਾਈ ਸਾਧਿਕ[੨੦] ਮੁਨਿ ਜਪਿਆ ॥ ਜਤੀ ਸਤੀ[੨੧] ਸੰਤੋਖੀ ਧਿਆਇਆ [੨੨]ਮੁਖਿ ਇੰਦ੍ਰਾਦਿਕ ਰਵਿਆ ॥ ਸਰਣਿ ਪਰੇ ਜਪਿਓ ਤੇ ਭਾਏ ਗੁਰਮੁਖਿ[੫] ਪਾਰਿ ਪਇਆ ॥ ੧ ॥ ਮੇਰੇ ਮਨ ਨਾਮੁ ਜਪਤ ਤਰਿਆ ॥ ਧੰਨਾ[੨੩] ਜਟੁ ਬਾਲਮੀਕੁ[੨੪] ਬਟਵਾਰਾ[੨੫] ਗੁਰਮੁਖਿ[੫] ਪਾਰਿ ਪਇਆ ॥ ੧ ॥ ਰਹਾਉ ॥ ਸੁਰਿ ਨਰ[੨੬] ਗਣ[੨੭] ਗੰਧਰਬੇ[੨੮] ਜਪਿਓ [੨੯]ਰਿਖਿ ਬਪੁਰੈ ਹਰਿ ਗਾਇਆ ॥ ਸੰਕਰਿ[੩੦] ਬ੍ਰਹਮੈ ਦੇਵੀ ਜਪਿਓ ਮੁਖਿ ਹਰਿ ਹਰਿ ਨਾਮੁ ਜਪਿਆ ॥ ਹਰਿ ਹਰਿ ਨਾਮਿ ਜਿਨਾ ਮਨੁ ਭੀਨਾ[੩੧] ਤੇ ਗੁਰਮੁਖਿ[੫] ਪਾਰਿ ਪਇਆ ॥ ੨ ॥ [੩੨]ਕੋਟਿ ਕੋਟਿ ਤੇਤੀਸ ਧਿਆਇਓ ਹਰਿ ਜਪਤਿਆ ਅੰਤੁ ਨ ਪਾਇਆ ॥ ਬੇਦ ਪੁਰਾਣ ਸਿਮ੍ਰਿਤਿ ਹਰਿ ਜਪਿਆ ਮੁਖਿ ਪੰਡਿਤ ਹਰਿ ਗਾਇਆ ॥ ਨਾਮੁ ਰਸਾਲੁ[੩੩] ਜਿਨਾ ਮਨਿ ਵਸਿਆ ਤੇ ਗੁਰਮੁਖਿ[੫] ਪਾਰਿ ਪਇਆ ॥ ੩ ॥ [੩੪]ਅਨਤ ਤਰੰਗੀ ਨਾਮੁ ਜਿਨ ਜਪਿਆ ਮੈ ਗਣਤ ਨ ਕਰਿ ਸਕਿਆ ॥ ਗੋਬਿਦੁ ਕ੍ਰਿਪਾ ਕਰੇ ਥਾਇ ਪਾਏ ਜੋ ਹਰਿ ਪ੍ਰਭ ਮਨਿ ਭਾਇਆ ॥ ਗੁਰਿ ਧਾਰਿ ਕ੍ਰਿਪਾ ਹਰਿ ਨਾਮੁ ਦ੍ਰਿੜਾਇਓ ਜਨ ਨਾਨਕ ਨਾਮੁ ਲਇਆ ॥ ੪ ॥ ੨ ॥

੧ ਸੁਕਦੇਵ ਜੋ ਵਿਆਸ ਦਾ ਪੁਤ੍ਰ ਅਤੇ ਜਨਕ ਦਾ ਚੇਲਾ ਸੀ ।

੨ [ਸੰ: ਦਾਰਿਦ੍ਰ] ਗ਼ਰੀਬੀ। ਸੁਦਾਮੇ ਨੂੰ ਉਸ ਦੀ ਗ਼ਰੀਬੀ ਦੂਰ ਕਰ ਕੇ ਮਿਲਿਆ, ਅਤੇ ਇਉਂ ਪ੍ਰੇਮ-ਭਾਵ ਕਰਕੇ ਲੋਕ ਤਰਦੇ ਆਏ ਹਨ ।

੩ ਭਗਤੀ ਨੂੰ ਪਿਆਰਨ ਵਾਲਾ ਹਰੀ-ਨਾਮ ਜੀਵ ਨੂੰ ਸਫਲ-ਮਨੋਰਥ ਕਰਦਾ ਹੈ, ਜਦ ਉਹ ਗੁਰੂ ਦੁਆਰਾ ਕਿਰਪਾ ਕਰਦਾ ਹੈ ।

੪ [ਸੰ.] ਜਿਸ ਦਾ ਮਨੋਰਥ ਪੂਰਾ ਹੋ ਗਿਆ ਹੋਵੇ, ਕਾਮਯਾਬ ।

੫ ਗੁਰੂ ਦੁਆਰਾ ।

੬ ਗੋਲੀ ਦਾ ਪੁਤਰ। ਬਿਦਰ ਗੋਲੀ ਦੀ ਕੁਖੋਂ ਹੋਇਆ ਸੀ । ਦੇਖੋ ਪੰ: ੭੩੩, ਨੋਟ ੧੦ ।

੭ ਦੇਖੋ ਪੰ: ੭੩੩, ਨੋਟ ੧੬ ; ਪੰ: ੫੨੬, ਫੁਟ ਨੋਟ †; ਪੰ: ੭੯੨, ਫੁਟ ਨੋਟ †; ਪੰ: ੯੭੨, ਨੋਟ ੩੪ ।

੮ ਰਵਿਦਾਸ ਚਮਿਆਰ ਦੇ । ਦੇਖੋ ਪੰ: ੭੩੩, ਨੋਟ ੧੨ ।

੯ ਪਾਪ ।

੧੦ ਟਲ ਗਏ ।

੧੧ ਦੂਰ ਹੁੰਦੇ ਹਨ ।

੧੨ ਵੇਸਵਾ ਭੋਗਣ ਵਾਲਾ ਅਜਾਮਲ । ਦੇਖੋ ਪੰ. ੮੩੦, ਨੋਟ ੨੮ ।

੧੩ [ਨਰਸਿੰਘ] ਵਾਹਿਗੁਰੂ ਨੂੰ ।

੧੪ ਕੰਸ ਦੇ ਪਿਤਾ ਉਗ੍ਰਸੈਣ ਨੇ ।

੧੫ ਕ੍ਰਿਪਾ ।

੧੬ ਪੱਖ, ਸਹਾਇਤਾ ।

੧੭ ਇੱਜ਼ਤ ।

੧੮ ਹਿਰਦੇ ਵਿਚ ਧਾਰਿਆ ਹੈ ।

੧੯ ਸਾਧਨਾ ਕਰ ਕੇ ਪਹੁਚ ਵਾਲੇ ਜੋਗੀ ।

੨੦ ਜੋਗੀ ਜੋ ਅਜੇ ਸਾਧਨਾ ਕਰ ਰਹੇ ਹਨ ।

੨੧ ਦਾਨੀ ।

੨੨ ਇੰਦ੍ਰ ਆਦਿਕ ਨੇ ਮੁਖਿ (ਮੂੰਹ ਨਾਲ) ਸਿਮਰਿਆ ।

੨੩ ਧੰਨਾ ਜੱਟ ਰਾਮਾ ਨੰਦ ਦਾ ਚੇਲਾ ਇਕ ਉਘਾ ਭਗਤ ਹੋਇਆ ਹੈ, ਜਿਸ ਦਾ ਜਨਮ ਸੰਨ ੧੪੧੫ ਦਾ ਦਸਦੇ ਹਨ। ਇਹ ਟਾਂਕ ਦੇ ਇਲਾਕੇ ਧੁਆਨ ਪਿੰਡ ਦਾ ਵਸਨੀਕ ਸੀ ।

੨੪ ਇਕ ਡਾਕੂ ਚੰਡਾਲ ਜੋ ਭਗਤੀ ਭਾਵ ਕਰਕੇ ਰਿਸ਼ੀਆਂ ਵਿਚ ਗਿਣਿਆ ਗਿਆ। ਚੂਹੜੇ ਇਸ ਨੂੰ ਗੁਰੂ ਮੰਨਦੇ ਹਨ ।

੨੫ ਰਾਹ ਮਾਰਨ ਵਾਲਾ, ਲੁਟੇਰਾ ।

੨੬ ਸੁਰੀ ਨਰ, ਦੈਵੀ ਗੁਣਾਂ ਵਾਲੇ ਪੁਰਸ਼ ।

੨੭ ਦੇਵਤਿਆਂ ਦੇ ਸੇਵਕ ।

੨੮ ਇੰਦ੍ਰ ਲੋਕ ਦੇ ਗਵੱਯੇ ।

੨੯ ਵਿਚਾਰੇ ਧਰਮਰਾਜ ਨੇ । ਦੇਖੋ ਪੰ: ੮੩੦, ਨੋਟ ੨੫ ।

੩੦ ਸ਼ਿਵ ਜੀ ਨੇ ।

੩੧ ਭਿਜ ਗਿਆ, ਪ੍ਰਸੰਨ ਹਇਆ ।

੩੨ ਤੇਤੀ ਕ੍ਰੋੜ ਦੇਵਤਿਆਂ ਨੇ ।

੩੩ ਰਸਾਂ ਦਾ ਘਰ ।

੩੪ ਕਈ ਲਹਿਰਾਂ ਵਾਲੇ ਵਾਹਿਗੁਰੂ ਦਾ ।

---

* ਇਨ੍ਹਾਂ ਦੋਹਾਂ ਸ਼ਬਦਾਂ ਵਿਚ ਭਗਤੀ ਕਰਨ ਵਾਲਿਆਂ ਦੇ ਨਾਮ ਦੇ ਕੇ ਨਾਮ ਦੀ ਮਹਿਮਾ ਕਰਦੇ ਹਨ। ਪਹਿਲੇ ਵਿਚ ਨੀਵਿਓਂ ਉਚੇ ਹੋਣ ਵਾਲੇ ਭਗਤਾਂ ਦਾ ਜ਼ਿਕਰ ਹੈ, ਅਤੇ ਦੂਜੇ ਵਿਚ ਉਚੇ ਉਚੇ ਲੋਕਾਂ ਦਾ ਭੀ ਜ਼ਿਕਰ ਹੈ, ਜਿਨ੍ਹਾਂ ਨੇ ਬਾਵਜੂਦ ਵਡੇ ਹੋਣ ਦੇ ਨਾਮ ਜਪਣ ਦੀ ਲੋੜ ਮਹਿਸੂਸ ਕੀਤੀ ।

ਮਾਰੂ ਮਹਲਾ ੪ ਘਰੁ ੩

੧ ਓ ਸਤਿਗੁਰ ਪ੍ਰਸਾਦਿ* ॥ ਹਰਿ ਹਰਿ ਨਾਮੁ ਨਿਧਾਨੁ[੧] ਲੈ ਗੁਰਮਤਿ ਹਰਿ ਪਤਿ ਪਾਇ ॥ [੨]ਹਲਤਿ ਪਲਤਿ ਨਾਲਿ ਚਲਦਾ ਹਰਿ ਅੰਤੇ ਲਏ ਛਡਾਇ ॥ ਜਿਥੈ ਅਵਘਟ[੩] ਗਲੀਆ ਭੀੜੀਆ ਤਿਥੈ ਹਰਿ ਹਰਿ ਮੁਕਤਿ ਕਰਾਇ ॥ ੧ ॥ ਮੇਰੇ ਸਤਿਗੁਰਾ ਮੈ ਹਰਿ ਹਰਿ ਨਾਮੁ ਦ੍ਰਿੜਾਇ[੪] ॥ ਮੇਰਾ ਮਾਤ ਪਿਤਾ ਸੁਤ[੫] ਬੰਧਪੋ[੬] ਮੈ ਹਰਿ ਬਿਨੁ ਅਵਰੁ ਨ ਮਾਇ[੭] ॥ ੧ ॥ ਰਹਾਉ ॥ ਮੈ ਹਰਿ ਬਿਰਹੀ[੮] ਹਰਿਨਾਮੁ ਹੈ ਕੋਈ ਆਣਿ ਮਿਲਾਵੈ ਮਾਇ ॥ ਤਿਸੁ ਆਗੈ ਮੈ ਜੋਦੜੀ[੯] ਮੇਰਾ ਪ੍ਰੀਤਮੁ ਦੇਇ ਮਿਲਾਇ ॥ ਸਤਿਗੁਰੁ ਪੁਰਖੁ ਦਇਆਲ ਪ੍ਰਭੁ ਹਰਿ ਮੇਲੇ ਢਿਲ ਨ ਪਾਇ ॥ ੨ ॥ ਜਿਨ ਹਰਿ ਹਰਿ ਨਾਮੁ ਨ ਚੇਤਿਓ ਸੇ ਭਾਗਹੀਣ ਮਰਿ ਜਾਇ ॥ ਓਇ ਫਿਰਿ ਫਿਰਿ ਜੋਨਿ ਭਵਾਈਅਹਿ ਮਰਿ ਜੰਮਹਿ ਆਵੈ ਜਾਇ ॥ ਓਇ ਜਮ ਦਰਿ ਬਧੇ ਮਾਰੀਅਹਿ ਹਰਿ ਦਰਗਹ ਮਿਲੈ ਸਜਾਇ ॥ ੩ ॥ ਤੂ ਪ੍ਰਭੁ ਹਮ ਸਰਣਾਗਤੀ[੧੦] ਮੋ ਕਉ ਮੇਲਿ ਲੈਹੁ [੧੧]ਹਰਿ ਰਾਇ ॥ ਹਰਿ ਧਾਰਿ ਕ੍ਰਿਪਾ ਜਗ ਜੀਵਨਾ ਗੁਰ ਸਤਿਗੁਰ ਕੀ ਸਰਣਾਇ ॥ ਹਰਿ ਜੀਉ ਆਪਿ ਦਇਆਲੁ ਹੋਇ ਜਨ ਨਾਨਕ ਹਰਿ ਮੇਲਾਇ ॥ ੪ ॥ ੧ ॥ ੩ ॥ ਮਾਰੂ ਮਹਲਾ ੪ † ॥ ਹਉ ਪੂੰਜੀ ਨਾਮੁ ਦਸਾਇਦਾ[੧੨] ਕੋ ਦਸੇ ਹਰਿ ਧਨੁ ਰਾਸਿ ॥ [੧੩]ਹਉ ਤਿਸੁ ਵਿਟਹੁ ਖਨ ਖੰਨੀਐ ਮੈ ਮੇਲੇ ਹਰਿਪ੍ਰਭ ਪਾਸਿ ॥ ਮੈ ਅੰਤਰਿ ਪ੍ਰੇਮੁ [੧੪]ਪਿਰੰਮ ਕਾ [੧੫]ਕਿਉ ਸਜਣੁ ਮਿਲੈ ਮਿਲਾਸਿ ॥ ੧ ॥ ਮਨ ਪਿਆਰਿਆ ਮਿਤ੍ਰਾ ਮੈ ਹਰਿ ਹਰਿ ਨਾਮੁ ਧਨੁ ਰਾਸਿ ॥ ਗੁਰਿ ਪੂਰੈ ਨਾਮੁ ਦ੍ਰਿੜਾਇਆ [੧੬]ਹਰਿ ਧੀਰਕ ਹਰਿ ਸਾਬਾਸਿ ॥ ੧ ॥ ਰਹਾਉ ॥ ਹਰਿ ਹਰਿ ਆਪਿ ਮਿਲਾਇ ਗੁਰੂ ਮੈ ਦਸੇ ਹਰਿ ਧਨੁ ਰਾਸਿ ॥ ਬਿਨੁ ਗੁਰ ਪ੍ਰੇਮੁ[੧੭] ਨ ਲਭਈ ਜਨ ਵੇਖਹੁ ਮਨਿ ਨਿਰਜਾਸਿ[੧੮] ॥ ਹਰਿ ਗੁਰ ਵਿਚਿ ਆਪੁ[੧੯] ਰਖਿਆ ਹਰਿ ਮੇਲੇ [੨੦]ਗੁਰ ਸਾਬਾਸਿ ॥ ੨ ॥ ਸਾਗਰ ਭਗਤਿ ਭੰਡਾਰ ਹਰਿ ਪੂਰੇ ਸਤਿਗੁਰ ਪਾਸਿ ॥ ਸਤਿਗੁਰੁ ਤੁਠਾ[੨੧] ਖੋਲਿ ਦੇਇ [੨੨]ਮੁਖਿ ਗੁਰਮੁਖਿ ਹਰਿ ਪਰਗਾਸਿ ॥ [੨੩]ਮਨਮੁਖਿ ਭਾਗ ਵਿਹੂਣਿਆ ਤਿਖ ਮੁਈਆ ਕੰਧੀ ਪਾਸਿ ॥ ੩ ॥ ਗੁਰੁ ਦਾਤਾ ਦਾਤਾਰੁ ਹੈ ਹਉ ਮਾਗਉ ਦਾਨੁ ਗੁਰ ਪਾਸਿ ॥ [੨੪]ਚਿਰੀ ਵਿਛੁੰਨਾ ਮੇਲਿ ਪ੍ਰਭ ਮੈ ਮਨਿ ਤਨਿ ਵਡੜੀ ਆਸ ॥ ਗੁਰ ਭਾਵੈ ਸੁਣਿ ਬੇਨਤੀ ਜਨ ਨਾਨਕ ਕੀ ਅਰਦਾਸਿ ॥ ੪ ॥ ੨ ॥ ੪ ॥ ਮਾਰੂ ਮਹਲਾ ੪ ‡ ॥ ਹਰਿ ਹਰਿ ਕਥਾ ਸੁਣਾਇ ਪ੍ਰਭ ਗੁਰਮਤਿ ਹਰਿ ਰਿਦੈ ਸਮਾਣੀ ॥ ਜਪਿ ਹਰਿ ਹਰਿ ਕਥਾ ਵਡਭਾਗੀਆ ਹਰਿ ਉਤਮ [੨੫]ਪਦੁ ਨਿਰਬਾਣੀ ॥ ਗੁਰਮੁਖਾ ਮਨਿ ਪਰਤੀਤਿ ਹੈ ਗੁਰਿ ਪੂਰੈ ਨਾਮਿ ਸਮਾਣੀ ॥ ੧ ॥ ਮਨ

੧ ਨਿਧੀਆਂ ਦਾ ਘਰ, ਉਰੇ ਤੋਂ ਉਰੇ ਸੁਖਾਂ ਦਾ ਭੰਡਾਰ ।
੨ ਲੋਕ ਤੇ ਪ੍ਰਲੋਕ ।
੩ ਔਖੇ ਰਸਤੇ ।
੪ ਪੱਕੀ ਤਰ੍ਹਾਂ ਸਮਝਾੜਿ ।
੫ ਪੁੱਤਰ ।
੬ ਸੰਬੰਧੀ ।
੭ ਹੇ ਮਾਏ !
੮ ਪਿਆਰਾ ।
੯ [ਅ. ਜ਼ੁਹਦ=ਕਰੜੀ ਮਿਹਨਤ] ਅਥੱਕ ਸੇਵਾ ਕਰ ਕੇ ਕੀਤੀ ਹੋਈ ਬੇਨਤੀ, ਮਿੰਨਤ ।
੧੦ ਸ਼ਰਣ ਆਏ ਹਾਂ ।
੧੧ ਹਰੀ ਰਾਜੇ !
੧੨ ਪੁਛਦਾ ਹਾਂ ।
੧੩ ਮੈਂ ਉਸ ਤੋਂ ਟੋਟੇ ਟੋਟੇ ਭਾਵ ਵਾਰਨੇ ਹੋਵਾਂ ।
੧੪ ਪਿਆਰੇ ਦਾ ।
੧੫ ਮੈਨੂੰ ਉਹ ਸਜਣ ਕਿਵੇਂ ਮਿਲੇ ਕਿ ਮੈਂ ਉਸ ਨੂੰ ਮਿਲਾਂ ।
੧੬ ਹਰੀ ਮੇਰੀ ਧੀਰਜ ਹੈ; ਉਸ ਹਰੀ ਦੇ ਸ਼ਬਾਸ਼ ਹੈ !
੧੭ ਪ੍ਰੇਮ ਸਰੂਪ ਹਰੀ ।
੧੮ ਨਿਰਣਾ ਕਰ ਕੇ ।
੧੯ ਆਪਣਾ ਆਪ ।
੨੦ ਗੁਰੂ ਦੇ ਸ਼ਾਬਾਸ਼ ਹੈ !
੨੧ ਕ੍ਰਿਪਾਲੂ ਹੋ ਕੇ ।
੨੨ ਗੁਰਮੁਖਾਂ ਨੂੰ ਮੂੰਹੋਂ (ਉਪਦੇਸ਼ ਦੁਆਰਾ) ਹਰੀ ਦਾ ਚਾਨਣਾ ਦਿੰਦਾ ਹੈ ।
੨੩ ਆਪ-ਹੁਦਰਾ ਬਦ-ਕਿਸਮਤ ਕੰਢੇ ਦੇ ਕੋਲ ਹੀ ਤਿਹਾਇਆ ਮਰ ਜਾਂਦਾ ਹੈ, ਭਾਵ ਗੁਰੂ ਸਰੋਵਰ ਦੇ ਹੁੰਦਿਆਂ ਤਿਹਾਇਆ ਰਹਿੰਦਾ ਹੈ ।
੨੪ ਚਿਰ ਤੋਂ ਵਿਛੜਿਆ ਹੋਇਆ ।
੨੫ ਨਿਰਬਾਣ (ਮੋਖ) ਪਦ ਨੂੰ ਪ੍ਰਾਪਤ ਹੁੰਦਾ ਹੈ ।

---

* ਗੁਰੂ ਅਗੇ ਬੇਨਤੀ ਕਰਦੇ ਹਨ ਕਿ ਹਰ ਭੀੜਾ ਵੇਲੇ ਬਹੁੜਨ ਵਾਲਾ ਨਾਮ ਬਖਸ਼ੇ ।

† ਪੂਰੇ ਗੁਰੂ ਦੇ ਪਾਸ ਹਰੀ-ਨਾਮ ਦੇ ਭੰਡਾਰ ਹਨ । ਉਸ ਅਗੇ ਨਾਮ ਦਾਨ ਲਈ ਅਰਦਾਸ ਕਰਦੇ ਹਨ ।

‡ ਹਰੀ ਦੀ ਕਥਾ ਬਹੁਤ ਮਨ-ਭਾਉਂਦੀ ਚੀਜ਼ ਹੈ, ਪਰ ਹੈ ਅਕਥ । ਜੇ ਗੁਰੂ ਮਿਹਰ ਕਰੇ ਤਾਂ ਆਪਣੀ ਮਿਠੀ ਬਾਣੀ ਦੁਆਰਾ ਇਹ ਕਥਾ ਸਮਝਾ ਦਿੰਦਾ ਹੈ ।

ਮੇਰੇ ਮੈ ਹਰਿ ਹਰਿ ਕਥਾ ਮਨਿ ਭਾਣੀ ॥ ਹਰਿ ਹਰਿ ਕਥਾ ਨਿਤ ਸਦਾ ਕਰਿ [੧]ਗੁਰਮੁਖਿ ਅਕਥ ਕਹਾਣੀ ॥ ੧ ॥ ਰਹਾਉ ॥ ਮੈ ਮਨੁ ਤਨੁ ਖੋਜਿ ਢੰਢੋਲਿਆ ਕਿਉ ਪਾਈਐ ਅਕਥ ਕਹਾਣੀ ॥ ਸੰਤ ਜਨਾ ਮਿਲਿ ਪਾਇਆ ਸੁਣਿ ਅਕਥ ਕਥਾ ਮਨਿ ਭਾਣੀ ॥ ਮੇਰੈ ਮਨਿ ਤਨਿ ਨਾਮੁ ਅਧਾਰੁ[੨] ਹਰਿ ਮੈ ਮੇਲੇ ਪੁਰਖੁ ਸੁਜਾਣੀ[੩] ॥ ੨ ॥ [੪]ਗੁਰ ਪੁਰਖੈ ਪੁਰਖੁ ਮਿਲਾਇ ਪ੍ਰਭ ਮਿਲਿ ਸੁਰਤੀ ਸੁਰਤਿ ਸਮਾਣੀ ॥ ਵਡਭਾਗੀ ਗੁਰੁ ਸੇਵਿਆ ਹਰਿ ਪਾਇਆ ਸੁਘੜ ਸੁਜਾਣੀ ॥ [੫]ਮਨਮੁਖ ਭਾਗ ਵਿਹੂਣਿਆ ਤਿਨ [੬]ਦੁਖੀ ਰੈਣਿ ਵਿਹਾਣੀ ॥ ੩ ॥ ਹਮ ਜਾਚਿਕ[੭] ਦੀਨ ਪ੍ਰਭ ਤੇਰਿਆ ਮੁਖਿ ਦੀਜੈ ਅੰਮ੍ਰਿਤ ਬਾਣੀ ॥ ਸਤਿਗੁਰੁ ਮੇਰਾ ਮਿਤ੍ਰੁ ਪ੍ਰਭ ਹਰਿ ਮੇਲਹੁ ਸੁਘੜ ਸੁਜਾਣੀ ॥ ਜਨ ਨਾਨਕ ਸਰਣਾਗਤੀ[੮] ਕਰਿ ਕਿਰਪਾ ਨਾਮਿ ਸਮਾਣੀ ॥ ੪ ॥ ੩ ॥ ੫ ॥ ਮਾਰੂ ਮਹਲਾ ੪* ॥ [੯]ਹਰਿ ਭਾਉ ਲਗਾ ਬੈਰਾਗੀਆ ਵਡਭਾਗੀ ਹਰਿ ਮਨਿ ਰਾਖੁ ॥ ਮਿਲਿ ਸੰਗਤਿ ਸਰਧਾ ਊਪਜੈ ਗੁਰ ਸਬਦੀ ਹਰਿ ਰਸੁ ਚਾਖੁ ॥ ਸਭੁ ਮਨੁ ਤਨੁ ਹਰਿਆ ਹੋਇਆ ਗੁਰ ਬਾਣੀ ਹਰਿ ਗੁਣ ਭਾਖੁ[੧੦] ॥ ੧ ॥ ਮਨ ਪਿਆਰਿਆ ਮਿਤ੍ਰਾ ਹਰਿ ਹਰਿ ਨਾਮ ਰਸੁ ਚਾਖੁ ॥ ਗੁਰਿ ਪੂਰੈ ਹਰਿ ਪਾਇਆ [੧੧]ਹਲਤਿ ਪਲਤਿ ਪਤਿ ਰਾਖੁ ॥ ੧ ॥ ਰਹਾਉ ॥ ਹਰਿ ਹਰਿ ਨਾਮੁ ਧਿਆਈਐ [੧੨]ਹਰਿ ਕੀਰਤਿ ਗੁਰਮੁਖਿ ਚਾਖੁ ॥ [੧੩]ਤਨੁ ਧਰਤੀ ਹਰਿ ਬੀਜੀਐ [੧੪]ਵਿਚਿ ਸੰਗਤਿ ਹਰਿ ਪ੍ਰਭ ਰਾਖੁ ॥ ਅੰਮ੍ਰਿਤੁ ਹਰਿ ਹਰਿ ਨਾਮੁ ਹੈ ਗੁਰਿ ਪੂਰੈ ਹਰਿ ਰਸੁ ਚਾਖੁ ॥ ੨ ॥ ਮਨਮੁਖ ਤ੍ਰਿਸਨਾ ਭਰਿ ਰਹੇ ਮਨਿ ਆਸਾ ਦਹ ਦਿਸ ਬਹੁ ਲਾਖੁ[੧੫] ॥ ਬਿਨੁ ਨਾਵੈ ਧ੍ਰਿਗੁ ਜੀਵਦੇ [੧੬]ਵਿਚਿ ਬਿਸਟਾ ਮਨਮੁਖ ਰਾਖੁ ॥ ਓਇ ਆਵਹਿ ਜਾਹਿ ਭਵਾਈਅਹਿ ਬਹੁ ਜੋਨੀ [੧੭]ਦੁਰਗੰਧ ਭਾਖੁ ॥ ੩ ॥ [੧੮]ਤ੍ਰਾਹਿ ਤ੍ਰਾਹਿ ਸਰਣਾਗਤੀ ਹਰਿ ਦਇਆ ਧਾਰਿ ਪ੍ਰਭ ਰਾਖੁ ॥ ਸੰਤ ਸੰਗਤਿ ਮੇਲਾਪੁ ਕਰਿ ਹਰਿ ਨਾਮੁ ਮਿਲੈ ਪਤਿ ਸਾਖੁ[੧੯] ॥ ਹਰਿ ਹਰਿ ਨਾਮੁ ਧਨੁ ਪਾਇਆ ਜਨ ਨਾਨਕ ਗੁਰਮਤਿ ਭਾਖੁ[੨੦] ॥ ੪ ॥ ੪ ॥ ੬ ॥

ਮਾਰੂ ਮਹਲਾ ੪ ਘਰੁ ੫

ੴ ਸਤਿਗੁਰ ਪ੍ਰਸਾਦਿ ॥

†॥ ਹਰਿ ਹਰਿ ਭਗਤਿ ਭਰੇ ਭੰਡਾਰਾ ॥ ਗੁਰਮੁਖਿ[੨੧] ਰਾਮੁ ਕਰੇ ਨਿਸਤਾਰਾ ॥ ਜਿਸ ਨੋ ਕ੍ਰਿਪਾ ਕਰੇ ਮੇਰਾ ਸੁਆਮੀ ਸੋ ਹਰਿ ਕੇ ਗੁਣ ਗਾਵੈ ਜੀਉ ॥ ੧ ॥ ਹਰਿ ਹਰਿ ਕ੍ਰਿਪਾ ਕਰੇ ਬਨਵਾਲੀ[੨੨] ॥ ਹਰਿ ਹਿਰਦੈ ਸਦਾ ਸਦਾ ਸਮਾਲੀ[੨੩] ॥ ਹਰਿ ਹਰਿ ਨਾਮੁ ਜਪਹੁ ਮੇਰੇ ਜੀਅੜੇ ਜਪਿ ਹਰਿ ਹਰਿ ਨਾਮੁ ਛਡਾਵੈ ਜੀਉ ॥ ੧ ॥ ਰਹਾਉ ॥ ਸੁਖ

੧ ਗੁਰਬਾਣੀ ਦੀ ਅਕਹਿ ਗਲ ਹੈ । ਦੇਖੋ ਪੰ. ੯੭੯, ਨੋਟ ੮ ।

੨ ਆਸਰਾ ।

੩ ਸਿਆਣਾ ।

੪ ਗੁਰੂ ਪੁਰਖ ਨੇ ਹਰੀ ਪੁਰਖ ਨੂੰ ਮਿਲਾਇਆ ; ਉਸ ਨੂੰ ਮਿਲ ਕੇ ਸੁਰਤ ਉਸ ਸੁਰਤ ਵਾਲੇ ਵਿਚ ਸਮਾ ਗਈ ।

੫ ਆਪ-ਹੁਦਰੇ ਭਾਗਾਂ ਤੋਂ ਖਾਲੀ ਹਨ ।

੬ ਰਾਤ ਦੁਖ ਵਿਚ ਗੁਜ਼ਰਦੀ ਹੈ ।

੭ ਮੰਗਤੇ ।

੮ ਸ਼ਰਨ ਆਇਆ ਹਾਂ ।

੯ ਹਰੀ ਦਾ ਵਿਰਾਗ ਵਾਲਾ ਪ੍ਰੇਮ ਲਗਾ ਹੈ । ਦੇਖੋ ਪੰ. ੭੭੪, ਨੋਟ ੬ ।

੧੦ ਉਚਾਰ ।

੧੧ ਲੋਕ ਪ੍ਰਲੋਕ ਵਿਚ ।

੧੨ ਹਰੀ ਦੀ ਸਿਫ਼ਤ (ਦਾ ਸੁਆਦ) ਗੁਰਬਾਣੀ ਦੁਆਰਾ ਦਖੀਏ ।

੧੩ ਸਰੀਰ ਨੂੰ ਜ਼ਿਮੀ ਬਣਾ ਉਸ ਵਿਚ ਹਰੀ-ਨਾਮ ਉਗਾਈਏ । ਦੇਖੋ ਪੰ. ੪੬੮, ਨੋਟ ੧੯ ।

੧੪ ਹਰੀ ਮਾਲਕ ਆਪਣੇ ਆਪ ਨੂੰ ਸੰਗਤ ਵਿਚ ਰਖਦਾ ਹੈ, ਭਾਵ ਰਹਿੰਦਾ ਹੈ ।

੧੫ ਲਖਾਂ ਹੀ । ਹਰ ਤਰਫ਼ ਬਹੁਤ ਹੀ ਆਸਾਂ ਬੰਨ੍ਹੀ ਬੈਠੇ ਹਨ ।

੧੬ ਮਨਮੁਖ ਗੰਦਗੀ ਵਿਚ ਰਖੇ ਜਾਂਦੇ ਹਨ ।

੧੭ ਦੁਰਗੰਧ ਭਖਦੇ ਹਨ (ਖਾਂਦੇ ਹਨ) ।

੧੮ 'ਰਖ ਲਓ, ਰਖ ਲਓ' ਕਹਿੰਦੇ ਤੇਰੀ ਸ਼ਰਨ ਆਏ ਹਾਂ ।

੧੯ ਇਤਬਾਰ ।

੨੦ ਉਚਾਰੇ ।

੨੧ ਗੁਰੂ ਦੇ ਰਾਹੀਂ ।

੨੨ [ਜੰਗਲੀ ਫੁਲ ਜਿਸ ਦੀ ਮਾਲਾ ਹਨ, ਵਿਸ਼ਨੂੰ] ਵਾਹਿਗੁਰੂ ।

੨੩ ਯਾਦ ਕਰਾਂ ।

---

* ਸੰਗਤ ਵਿਚ ਗੁਰਬਾਣੀ ਦੇ ਰਾਹੀਂ ਸਿਫ਼ਤ ਕਰਨ ਨਾਲ ਹਰੀ ਪ੍ਰਾਪਤ ਹੁੰਦਾ ਹੈ ।

† ਸੁਖਾਂ ਦਾ ਸੋਮਾ ਤੇ ਪਾਪਾਂ ਦੀ ਮੈਲ ਦੂਰ ਕਰਨ ਵਾਲਾ ਹਰੀ-ਨਾਮ ਤਦ ਪ੍ਰਾਪਤ ਹੁੰਦਾ ਹੈ, ਜੇ ਹਰੀ ਆਪ ਮਿਹਰ ਕਰੇ ।

ਸਾਗਰੁ ਅੰਮ੍ਰਿਤੁ ਹਰਿਨਾਉ॥ ਮੰਗਤ ਜਨੁ ਜਾਚੈ[1] ਹਰਿ ਦੇਹੁ ਪਸਾਉ[2]॥ ਹਰਿ ਸਤਿ ਸਤਿ ਸਦਾ ਹਰਿ ਸਤਿ ਹਰਿ ਸਤਿ ਮੇਰੈ ਮਨਿ ਭਾਵੈ ਜੀਉ॥ ੨ ॥ ਨਵੇ ਛਿਦ੍ਰ ਸ੍ਰਵਹਿ[3] ਅਪਵਿਤ੍ਰਾ ॥ ਬੋਲਿ ਹਰਿਨਾਮ ਪਵਿਤ੍ਰ ਸਭਿ ਕਿਤਾ[4] ॥ ਜੇ ਹਰਿ ਸੁਪ੍ਰਸੰਨੁ ਹੋਵੈ ਮੇਰਾ ਸੁਆਮੀ ਹਰਿ ਸਿਮਰਤ ਮਲੁ ਲਹਿ ਜਾਵੈ ਜੀਉ ॥ ੩ ॥ ਮਾਇਆ ਮੋਹੁ ਬਿਖਮੁ[5] ਹੈ ਭਾਰੀ ॥ ਕਿਉ ਤਰੀਐ ਦੁਤਰੁ[6] ਸੰਸਾਰੀ ॥ ਸਤਿਗੁਰੁ ਬੋਹਿਥੁ[7] ਦੇਇ ਪ੍ਰਭੁ ਸਾਚਾ ਜਪਿ ਹਰਿ ਹਰਿ ਪਾਰਿ ਲੰਘਾਵੈ ਜੀਉ ॥ ੪ ॥ ਤੂ ਸਰਬਤ੍ਰ[8] ਤੇਰਾ ਸਭੁ ਕੋਈ ॥ ਜੋ ਤੂ ਕਰਹਿ ਸੋਈ ਪ੍ਰਭ ਹੋਈ ॥ ਜਨੁ ਨਾਨਕੁ ਗੁਣ ਗਾਵੈ ਬੇਚਾਰਾ [9]ਹਰਿ ਭਾਵੈ ਹਰਿ ਥਾਇ ਪਾਵੈ ਜੀਉ ॥ ੫ ॥ ੧ ॥ ੭ ॥ ਮਾਰੂ ਮਹਲਾ ੪* ॥ ਹਰਿ ਹਰਿ ਨਾਮੁ ਜਪਹੁ ਮਨ ਮੇਰੇ ॥ ਸਭਿ ਕਿਲਵਿਖ[10] ਕਾਟੈ ਹਰਿ ਤੇਰੇ ॥ ਹਰਿ ਧਨੁ ਰਾਖਹੁ ਹਰਿ ਧਨੁ ਸੰਚਹੁ[11] ਹਰਿ ਚਲਦਿਆ ਨਾਲਿ ਸਖਾਈ[12] ਜੀਉ ॥ ੧ ॥ ਜਿਸ ਨੋ ਕ੍ਰਿਪਾ ਕਰੇ ਸੋ ਧਿਆਵੈ ॥ ਨਿਤ ਹਰਿ ਜਪੁ ਜਾਪੈ ਜਪਿ ਹਰਿ ਸੁਖੁ ਪਾਵੈ ॥ ਗੁਰ ਪਰਸਾਦੀ[13] ਹਰਿ ਰਸੁ ਆਵੈ ਜਪਿ ਹਰਿ ਹਰਿ ਪਾਰਿ ਲੰਘਾਈ ਜੀਉ ॥ ੧ ॥ ਰਹਾਉ॥ ਨਿਰਭਉ ਨਿਰੰਕਾਰੁ ਸਤਿ ਨਾਮੁ ॥ ਜਗ ਮਹਿ [14]ਸ੍ਰੇਸਟੁ ਊਤਮ ਕਾਮੁ ॥ ਦੁਸਮਨ ਦੂਤ [15]ਜਮਕਾਲੁ ਠੇਹ ਮਾਰਉ ਹਰਿ ਸੇਵਕ ਨੇੜਿ ਨ ਜਾਈ ਜੀਉ ॥ ੨ ॥ ਜਿਸੁ ਊਪਰਿ ਹਰਿ ਕਾ ਮਨੁ ਮਾਨਿਆ ॥ ਸੋ ਸੇਵਕੁ ਚਹੁ ਜੁਗ ਚਹੁ ਕੁੰਟ ਜਾਨਿਆ ॥ ਜੇ ਉਸ ਕਾ ਬੁਰਾ ਕਹੈ ਕੋਈ ਪਾਪੀ ਤਿਸੁ [16]ਜਮ ਕੰਕਰੁ ਖਾਈ ਜੀਉ ॥ ੩ ॥ ਸਭ ਮਹਿ ਏਕੁ ਨਿਰੰਜਨ[17] ਕਰਤਾ ॥ ਸਭਿ ਕਰਿ ਕਰਿ ਵੇਖੈ ਅਪਣੇ ਚਲਤਾ[18] ॥ ਜਿਸੁ ਹਰਿ ਰਾਖੈ ਤਿਸੁ ਕਉਣੁ ਮਾਰੈ ਜਿਸੁ ਕਰਤਾ ਆਪਿ ਛਡਾਈ ਜੀਉ ॥ ੪ ॥ ਹਉ ਅਨਦਿਨੁ[19] ਨਾਮੁ ਲਈ ਕਰਤਾਰੇ ॥ ਜਿਨਿ ਸੇਵਕ ਭਗਤ ਸਭੇ ਨਿਸਤਾਰੇ ॥ [20]ਦਸ ਅਠ ਚਾਰਿ ਵੇਦ ਸਭਿ ਪੂਛਹੁ ਜਨ ਨਾਨਕ ਨਾਮੁ ਛਡਾਈ ਜੀਉ ॥ ੫ ॥ ੨ ॥ ੮ ॥

ਮਾਰੂ ਮਹਲਾ ੫ ਘਰੁ ੨

੧ ਓ ਸਤਿਗੁਰ ਪ੍ਰਸਾਦਿ॥ †॥ ਡਰਪੈ ਧਰਤਿ ਅਕਾਸੁ ਨਖ੍ਯਤ੍ਰਾ[21] [22]ਸਿਰ ਊਪਰਿ [23]ਅਮਰੁ ਕਰਾਰਾ ॥ ਪਉਣੁ ਪਾਣੀ ਬੈਸੰਤਰੁ[24] ਡਰਪੈ ਡਰਪੈ ਇੰਦ੍ਰ ਬਿਚਾਰਾ ॥ ੧ ॥ [25]ਏਕਾ ਨਿਰਭਉ ਬਾਤ ਸੁਨੀ ॥ ਸੋ ਸੁਖੀਆ ਸੋ ਸਦਾ ਸੁਹੇਲਾ ਜੋ ਗੁਰ ਮਿਲਿ ਗਾਇ ਗੁਨੀ[26] ॥ ੧ ॥ ਰਹਾਉ॥ ਦੇਹਧਾਰ ਅਰੁ ਦੇਵਾ ਡਰਪਹਿ ਸਿਧ ਸਾਧਿਕ ਡਰਿ ਮੁਇਆ ॥ ਲਖ ਚਉਰਾਸੀਹ ਮਰਿ ਮਰਿ ਜਨਮੇ ਫਿਰਿ ਫਿਰਿ [27]ਜੋਨੀ ਜੋਇਆ ॥ ੨ ॥ [28]ਰਾਜਸੁ ਸਾਤਕੁ ਤਾਮਸੁ ਡਰਪਹਿ ਕੇਤੇ ਰੂਪ

੧ ਮੰਗਦਾ ਹੈ।
੨ [ਪ੍ਰਸਾਦ] ਕ੍ਰਿਪਾਲਤਾ।
੩ ਸਿੰਮਦੇ ਹਨ, ਵਗਦੇ ਹਨ। ਸਰੀਰ ਦੀਆਂ ਨੌਂ ਗੋਲਕਾਂ ਅਪਵਿਤ੍ਰ ਵਗਦੀਆਂ ਹਨ। ਨਵੇ ਛਿਦ੍ਰ=ਨੌਂ ਮੋਰੀਆਂ, ਨਕ, ਮੂੰਹ ਆਦਿ।
੪ ਕੀਤਾ।
੫ ਕਠਿਨ।
੬ [ਸੰ: ਦੁਸਤਰ] ਜੋ ਔਖਾ ਤਰਨ ਹੋਵੇ।
੭ ਜਹਾਜ਼।
੮ ਸਭ ਥਾਂ, ਹਰਥੇ।
੯ ਜੇ ਹਰੀ ਨੂੰ ਮਨਜ਼ੂਰ ਹੋਵੇ, ਤਾਂ ਉਹ ਕਬੂਲ ਕਰਦਾ ਹੈ।
੧੦ ਪਾਪ।
੧੧ ਇਕੱਠਾ ਕਰੋ।
੧੨ ਸਹਾਈ।
੧੩ ਕਿਰਪਾ ਨਾਲ।
੧੪ ਨਾਮ ਜਪਣਾ ਉਤਮ ਕੰਮ ਹੈ।
੧੫ ਥਾਂ ਮਾਰਦਾ ਹਾਂ ਕਾਲ ਨੂੰ (ਜੋ ਜੀਵਾਂ ਦਾ ਵੈਰੀ ਤੇ ਦੁਸ਼ਮਨ ਹੈ)।
੧੬ [ਕਿੰਕਰ=ਸੇਵਕ, ਦੂਤ] ਜਮ ਦੂਤ।
੧੭ ਮਾਇਆ ਤੋਂ ਰਹਿਤ।
੧੮ ਚੋਜ।
੧੯ ਹਰ ਰੋਜ਼।
੨੦ ਅਠਾਰਾਂ ਪੁਰਾਣਾਂ ਤੇ ਚਾਰ ਵੇਦਾਂ ਦੀ ਗਵਾਹੀ ਲਵੋ।
੨੧ ਤਾਰੇ।
੨੨ ਸਭ ਉਤੇ ਕਰੜਾ ਹੁਕਮ ਚਲਦਾ ਹੈ।
੨੩ ਡਾਢਾ ਹੁਕਮ।
੨੪ ਅੱਗ।
੨੫ ਇਹ ਗਲ ਸੁਣੀ ਹੈ ਕਿ ਨਿਰਭਉ ਕੇਵਲ ਇਕ ਵਾਹਿਗੁਰੂ ਹੀ ਹੈ।
੨੬ ਗੁਣਾਂ ਵਾਲੇ ਹਰੀ ਨੂੰ।
੨੭ ਜੂਨਾਂ ਵਿਚ ਧਕੇ ਜਾਂਦੇ ਹਨ।
੨੮ ਤਿੰਨ ਗੁਣਾਂ (ਰਜ ਸਤ ਤਮ) ਵਿਚ ਜੀਵ ਸਭ ਡਰਦੇ ਹਨ। ਦੇਖੋ ਪੰ. ੮੪੦, ਫੁਟ ਨੋਟ *।

---

* ਹਰੀ-ਨਾਮ ਪਾਪ ਤੇ ਡਰ ਦੂਰ ਕਰਨ ਵਾਲਾ ਹੈ। ਸਭ ਧਾਰਮਕ ਪੁਸਤਕਾਂ ਏਹੋ ਕਹਿੰਦੀਆਂ ਹਨ। ਇਸ ਲਈ ਇਸੇ ਨੂੰ ਜਪੋ।

† ਧਰਤ ਅਸਮਾਨ ਅਤੇ ਉਨ੍ਹਾਂ ਵਿਚ ਹਰ ਪ੍ਰਕਾਰ ਦੀਆਂ ਹਸਤੀਆਂ ਡਰ ਵਿਚ ਹਨ, ਪਰ ਹਰੀ ਆਪ ਨਿਰਭਉ ਹੈ। ਅਸੀ ਹਰੀ ਦੇ ਸੇਵਕ ਭੀ ਉਸੇ ਜਹੇ ਨਿਰਭਉ ਹੋ ਕੇ ਖੁਸ਼ ਰਹਿੰਦੇ ਹਨ।

ਉਪਾਇਆ ॥ ਛਲ ਬਪੁਰੀ ਇਹ ਕਉਲਾ[੧] ਡਰਪੈ ਅਤਿ ਡਰਪੈ ਧਰਮਰਾਇਆ ॥ [੨]ਸਗਲ ਸਮਗ੍ਰੀ ਡਰਹਿ ਬਿਆਪੀ ਬਿਨੁ ਡਰ ਕਰਣੈਹਾਰਾ ॥ ਕਹੁ ਨਾਨਕ ਭਗਤਨ ਕਾ ਸੰਗੀ ਭਗਤ ਸੋਹਹਿ ਦਰਬਾਰਾ ॥ ੪ ॥ ੧ ॥ ਮਾਰੂ ਮਹਲਾ ੫* ॥ ਪਾਂਚ [੩]ਬਰਖ ਕੋ ਅਨਾਥੁ ਧ੍ਰੂ ਬਾਰਿਕੁ ਹਰਿ ਸਿਮਰਤ [੪]ਅਮਰ ਅਟਾਰੇ ॥ [੫]ਪੁਤ੍ਰ ਹੇਤਿ ਨਾਰਾਇਣੁ ਕਹਿਓ ਜਮ ਕੰਕਰ[੬] ਮਾਰਿ ਬਿਦਾਰੇ[੭] ॥ ੧ ॥ ਮੇਰੇ ਠਾਕੁਰ ਕੇਤੇ ਅਗਨਤ ਉਧਾਰੇ ॥ ਮੋਹਿ ਦੀਨ [੮]ਅਲਪ ਮਤਿ ਨਿਰਗੁਣ ਪਰਿਓ ਸਰਣਿ ਦੁਆਰੇ ॥ ੧ ॥ ਰਹਾਉ ॥ ਬਾਲਮੀਕੁ ਸੁਪਚਾਰੋ[੯] ਤਰਿਓ ਬਧਿਕ[੧੦] ਤਰੇ ਬਿਚਾਰੇ ॥ ਏਕ ਨਿਮਖ[੧੧] ਮਨ ਮਾਹਿ ਅਰਾਧਿਓ ਗਜਪਤਿ[੧੨] ਪਾਰਿ ਉਤਾਰੇ ॥ ੨ ॥ ਕੀਨੀ ਰਖਿਆ ਭਗਤ ਪ੍ਰਹਿਲਾਦੈ [੧੩]ਹਰਨਾਖਸ ਨਖਹਿ ਬਿਦਾਰੇ ॥ [੧੪]ਬਿਦਰੁ ਦਾਸੀ ਸੁਤੁ ਭਇਓ ਪੁਨੀਤਾ ਸਗਲੇ ਕੁਲ ਉਜਾਰੇ ॥ ੩ ॥ ਕਵਨ ਪਰਾਧ[੧੫] ਬਤਾਵਉ ਅਪੁਨੇ ਮਿਥਿਆ ਮੋਹ ਮਗਨਾਰੇ[੧੬] ॥ ਆਇਓ ਸਾਮ[੧੭] ਨਾਨਕ ਓਟ ਹਰਿ ਕੀ [੧੮]ਲੀਜੈ ਭੁਜਾ ਪਸਾਰੇ ॥ ੪ ॥ ੨ ॥ ਮਾਰੂ ਮਹਲਾ ੫ † ॥ [੧੯]ਵਿਤ ਨਵਿਤ ਭ੍ਰਮਿਓ ਬਹੁ ਭਾਤੀ ਅਨਿਕ ਜਤਨ ਕਰਿ ਧਾਏ ॥ ਜੋ ਜੋ ਕਰਮ ਕੀਏ ਹਉ ਹਉਮੈ ਤੇ ਤੇ ਭਏ ਅਜਾਏ[੨੦] ॥ ੧ ॥ ਅਵਰ ਦਿਨ ਕਾਹੂ ਕਾਜ ਨ ਲਾਏ ॥ ਸੋ ਦਿਨੁ ਮੋ ਕਉ ਦੀਜੈ ਪ੍ਰਭ ਜੀਉ ਜਾ ਦਿਨ ਹਰਿ ਜਸੁ ਗਾਏ ॥ ੧ ॥ ਰਹਾਉ ॥ ਪੁਤ੍ਰ ਕਲਤ੍ਰ[੨੧] ਗ੍ਰਿਹ ਦੇਖਿ ਪਸਾਰਾ ਇਸਹੀ ਮਹਿ ਉਰਝਾਏ[੨੨] ॥ [੨੩]ਮਾਇਆ ਮਦ ਚਾਖਿ ਭਏ ਉਦਮਾਤੇ ਹਰਿ ਹਰਿ ਕਬਹੁ ਨ ਗਾਏ ॥ ੨ ॥ ਇਹ ਬਿਧਿ ਖੋਜੀ ਬਹੁ ਪਰਕਾਰਾ ਬਿਨੁ ਸੰਤਨ ਨਹੀ ਪਾਏ ॥ ਤੁਮ ਦਾਤਾਰ ਵਡੇ ਪ੍ਰਭ ਸੰਮ੍ਰਥ ਮਾਗਨ ਕਉ ਦਾਨੁ ਆਏ ॥ ੩ ॥ ਤਿਆਗਿਓ ਸਗਲਾ ਮਾਨੁ ਮਹਤਾ[੨੪] ਦਾਸ ਰੇਣ[੨੫] ਸਰਣਾਏ ॥ ਕਹੁ ਨਾਨਕ ਹਰਿ ਮਿਲਿ ਭਏ ਏਕੈ ਮਹਾ ਅਨੰਦ ਸੁਖ ਪਾਏ ॥ ੪ ॥ ੩ ॥ ਮਾਰੂ ਮਹਲਾ ੫ ‡ ॥ ਕਵਨ ਥਾਨ ਧੀਰਿਓ ਹੈ ਨਾਮਾ[੨੬] ਕਵਨ ਬਸਤੁ ਅਹੰਕਾਰਾ ॥ [੨੭]ਕਵਨ ਚਿਹਨ ਸੁਨਿ ਊਪਰਿ ਛੋਹਿਓ ਮੁਖ ਤੇ ਸੁਨਿ ਕਰਿ ਗਾਰਾ[੨੮] ॥ ੧ ॥ ਸੁਨਹੁ ਰੇ ਤੂ ਕਉਨੁ ਕਹਾ ਤੇ ਆਇਓ ॥ ਏਤੀ ਨ ਜਾਨਉ ਕੇਤੀਕ ਮੁਦਤਿ ਚਲਤੇ ਖਬਰਿ ਨ ਪਾਇਓ ॥ ੧ ॥ ਰਹਾਉ ॥ [੨੯]ਸਹਨ ਸੀਲ ਪਵਨ ਅਰੁ ਪਾਣੀ ਬਸੁਧਾ ਖਿਮਾ ਨਿਭਰਾਤੇ[੩੦] ॥ ਪੰਚ ਤਤ ਮਿਲਿ ਭਇਓ ਸੰਜੋਗਾ [੩੧]ਇਨ ਮਹਿ ਕਵਨ ਦੁਰਾਤੇ ॥ ੨ ॥ ਜਿਨਿ ਰਚਿ ਰਚਿਆ ਪੁਰਖਿ ਬਿਧਾਤੈ[੩੨] ਨਾਲੇ ਹਉਮੈ ਪਾਈ ॥ ਜਨਮ ਮਰਣੁ ਉਸਹੀ ਕਉ ਹੈ ਰੇ ਓਹਾ[੩੩] ਆਵੈ ਜਾਈ ॥ ੩ ॥ [੩੪]ਬਰਨੁ ਚਿਹਨੁ ਨਾਹੀ ਕਿਛੁ ਰਚਨਾ ਮਿਥਿਆ ਸਗਲ ਪਸਾਰਾ ॥ ਭਣਤਿ[੩੫] ਨਾਨਕੁ ਜਬ ਖੇਲੁ ਉਝਾਰੈ[੩੬] ਤਬ ਏਕੈ ਏਕੰਕਾਰਾ ॥੪॥੪॥

੧ [ਕਮਲਾ=ਲਖ਼ਸ਼ਮੀ ਜੋ ਕੰਵਲ ਵਿਚ ਰਹਿੰਦੀ ਹੈ] ਮਾਇਆ। ਮਾਇਆ ਜੋ ਛਲ ਦਾ ਰੂਪ ਹੈ ਉਹ ਭੀ ਡਰਦੀ ਹੈ।
੨ ਸਾਰੀ ਰਚਨਾ ਡਰ ਵਿਚ ਰਹਿੰਦੀ ਹੈ।
੩ ਬਰਸਾਂ ਦਾ।
੪ ਅਮਰ ਅਟਾਰੇ ਉਤੇ, ਅਮਰ ਪਦ ਤੇ (ਪੁਜ ਗਿਆ)।
੫ ਅਜਾਮਲ ਜਿਸ ਨੇ ਨਰਾਇਣ ਨਾਮ ਵਾਲੇ ਪੁਤ੍ਰ ਦੇ ਸਦਕੇ ਹਰੀ ਦਾ ਨਾਮ ਲਿਆ ਸੀ।
੬ [ਕਿੰਕਰ] ਦਾਸ, ਦੂਤ। ਜਮ ਦੂਤ ਮਾਰ ਕੇ ਦੂਰ ਕੀਤੇ।
੭ ਪਾੜ ਦਿਤੇ, ਦੂਰ ਕੀਤੇ।
੮ ਥੋੜੀ ਮਤ ਵਾਲਾ।
੯ [ਸੰ. ਸ੍ਵਪਚ] ਸ੍ਵ (ਕੁੱਤਾ) ਪਚਨਹਾਰਾ (ਰਿੰਨ੍ਹਣ ਵਾਲਾ), ਚੰਡਾਲ।
੧੦ ਸ਼ਿਕਾਰੀ ਜਰੇ, ਜਿਸ ਨੇ ਕ੍ਰਿਸ਼ਨ ਜੀ ਦੇ ਪੈਰ ਵਿਚ ਪਦਮ ਨੂੰ ਹਿਰਨ ਦੀ ਅਖ ਜਾਣ ਕੇ ਨਿਸ਼ਾਨ ਮਾਰਿਆ ਤੇ ਮੁਕਤ ਕੀਤਾ ਗਿਆ।
੧੧ ਅੱਖ ਦੇ ਫੋਰ ਜਿੰਨੇ ਸਮੇਂ ਲਈ।
੧੨ ਸ਼੍ਰੋਮਣੀ ਹਾਥੀ, ਉਹ ਮਸ਼ਹੂਰ ਹਾਥੀ ਜਿਸ ਨੂੰ ਤੰਦੂਏ ਤੋਂ ਛੁਡਾਇਆ ਸੀ। ਵੇਖੋ ਪ: ੮੩੦, ਨੋਟ ੩੦।
੧੩ ਹਰਨਾਖਸ਼ ਨੂੰ ਨੌਹਾਂ ਨਾਲ ਫਾੜਿਆ। ਵੇਖੋ ਪੰ: ੭੯੯, ਫੁਟ ਨੋਟ *।
੧੪ ਬਿਦਰ ਜੋ ਗੋਲੀ ਦਾ ਪੁਤ੍ਰ ਸੀ ਪਵਿੱਤਰ ਹੋ ਗਿਆ, ਅਤੇ ਉਸ ਨੇ ਸਾਰਾ ਖਾਨਦਾਨ ਉਜਲਾ ਕਰ ਦਿਤਾ। ਵੇਖੋ ਪੰ. ੭੩੩, ਨੋਟ ੧੦।
੧੫ ਅਪ੍ਰਾਧ, ਪਾਪ।
੧੬ ਮਗਨਤਾ, ਮਸਤੀ।
੧੭ ਸ਼ਰਨ।
੧੮ ਲੈ ਲਓ, ਫੜ ਲਓ ਬਾਂਹ ਲੰਮੀ ਕਰ ਕੇ।
੧੯ ਧਨ ਨਮਿਤ, ਧਨ ਦੀ ਖਾਤਰ ਫਿਰਦਾ ਰਿਹਾ।
੨੦ ਫ਼ਾਇਆ, ਫ਼ਜ਼ੂਲ।
੨੧ ਇਸਤ੍ਰੀ।
੨੨ ਫਸਿਆ ਹੈ।
੨੩ ਮਾਇਆ ਦੀ ਸ਼ਰਾਬ ਪੀ ਕੇ ਮਤਵਾਲੇ ਹੋ ਗਏ।
੨੪ ਮਹਤਤਾ, ਵਡਿਆਈ।
੨੫ ਚਰਨ-ਧੂੜ।
੨੬ ਨਾਮਵਰੀ, ਵਡਿਆਈ। ਵਡਿਆਈ ਕਿਥੇ ਟਿਕੀ ਹੈ ਤੇ ਹੰਕਾਰ ਕਿਥੇ ਵਸਦਾ ਹੈ?
੨੭ ਕਿਹੜਾ ਚਿਹਨ (ਨਿਸ਼ਾਨ, ਫਟ) ਲੱਗਾ ਹੈ ਮੂੰਹ ਤੋਂ ਗਾਲ੍ਹਾਂ ਸੁਣ ਕੇ, (ਜਿਸ ਤੋਂ ਤੂੰ ਇੰਨਾ ਕੋਪਵਾਨ ਹੋਇਆ ਹੈਂ)?
੨੮ ਗਾਲ੍ਹਾਂ।
੨੯ ਬਰਦਾਸ਼ਤ ਵਾਲੇ, ਠੰਢੇ ਜਿਗਰੇ ਵਾਲੇ। ਪਵਨ ਤੇ ਪਾਣੀ ਸਹਿਨ-ਸ਼ੀਲ ਹਨ ਤੇ ਧਰਤੀ ਨਿਰਸੰਦੇਹ ਖਿਮਾ ਸਰੂਪ ਹੈ।
੩੦ ਨਿਰਸੰਦੇਹ।
੩੧ ਇੰਨਾਂ ਪੰਜਾਂ ਤਤਾਂ ਵਿਚ ਕਿਹੜਾ ਭੈੜ ਹੈ? ਦੁਰਾਤੇ=ਦੁਰਤ [ਦੁਰਿਤ] ਪਾਪ, ਭੈੜ।
੩੨ ਰਚਨਹਾਰੇ ਨੇ।
੩੩ ਉਹ ਵਾਹਿਗੁਰੂ ਆਪ ਹੀ।
੩੪ ਥਿਰ ਰਹਿਣ ਵਾਲਾ ਵਰਨ ਚਿਹਨ ਕੋਈ ਨਹੀਂ ਹੈ।
੩੫ ਕਹਿੰਦਾ ਹੈ।
੩੬ ਉਜਾੜ ਦੇਵੇ। "ਜਬ ਆਕਰਖ ਕਰਤ ਹੋ ਕਬਹੂੰ, ਤੁਮ ਮਹਿ ਮਿਲਤ ਦੇਹ ਧਰ ਸਭਹੂੰ।"

---

* ਹਰੀ ਅਗੇ ਬੇਨਤੀ ਕਰਦੇ ਹਨ ਕਿ ਵਡੇ ੨ ਪਾਪੀ ਤੇ ਨੀਚ, ਜਿਨ੍ਹਾਂ ਨੇ ਤੇਰੀ ਭਗਤੀ ਕੀਤੀ, ਤਰ ਗਏ। ਮੈਂ ਭੀ ਤੇਰੀ ਸ਼ਰਨ ਆਇਆ ਹਾਂ; ਤਾਰ ਲਓ।

† ਹਉਮੈਂ ਵਿਚ ਲਗ ਕੇ ਜਿਹੜਾ ਭੀ ਕਰਮ ਕਰੀਏ, ਉਹ ਭਾਵੇਂ ਕਿੰਨਾ ਹੀ ਚੰਗਾ ਹੋਵੇ, ਕਿਸੇ ਮੁਲ ਦਾ ਨਹੀਂ। ਹਰੀ ਕੋਲੋਂ ਨਿਰਮਾਣ ਹੋ ਕੇ ਦਾਨ ਮੰਗਦੇ ਹਨ ਕਿ ਸਭ ਤੋਂ ਵਡ-ਮੁੱਲਾ ਕੰਮ (ਹਰੀ-ਜਸ) ਕਰਨਾ ਸਿਖਾਓ।

‡ ਇਥੋਂ ਪ੍ਰਤੀਤ ਹੁੰਦਾ ਹੈ ਕਿ ਕਿਤੇ ਕਿਸੇ ਨੂੰ ਲੜਦਿਆਂ ਤੇ ਇਕ ਦੂਜੇ ਨੂੰ ਗਾਲੀ ਕਢਦਿਆਂ ਵੇਖ ਗੁਰੂ ਜੀ ਉਪਦੇਸ਼ ਦੇ ਤੌਰ ਤੇ ਵਿਚਾਰ ਪੇਸ਼ ਕਰਦੇ ਹਨ। ਮਨੁਖ ਤੱਤਾਂ ਦੇ ਬਣੇ ਹਨ, ਜੋ ਸਤੋ ਗੁਣੀ ਸੁਭਾਵ ਵਾਲੇ ਹੋਣੇ ਚਾਹੀਦੇ ਹਨ, ਪਰ ਪਤਾ ਨਹੀਂ ਲਗਦਾ ਕਿ ਹੰਕਾਰ ਤੇ ਵਡਿਆਈ ਦੀ ਚਾਹ ਕਿਥੋਂ ਲੁਕੇ ੨ ਸਾਹਮਣੇ ਆ ਮਨੁਖ ਦੀ ਹਾਲਤ ਹੀ ਬਦਲ ਦਿੰਦੇ ਹਨ। ਗੁਰੂ ਜੀ ਹੈਰਾਨ ਹੋ ਪੁਛਦੇ ਹਨ ਕਿ ਇਹ ਹੰਕਾਰ ਆਦਿ ਕਿਥੋਂ ਆ ਗਏ! ਇਹ ਕੋਈ ਭੁਲੇਖਾ ਹੀ ਹੋ ਸਕਦਾ ਹੈ; ਮਨੁਖ ਦੇ ਸਰੀਰ ਦੇ ਤਤਾਂ ਵਿਚੋਂ ਤਾਂ ਕਿਤੇ ਨਹੀਂ ਨਿਕਲ ਸਕਦੇ। ਇਹ ਝਗੜੇ ਤਦੋਂ ਹੁੰਦੇ ਹਨ ਜਦ ਮਨੁਖ ਹਰੀ ਤੋਂ ਅਲਗ ਹੋ ਕੇ ਆਪਣੇ ਅਧਾਰ ਉਤੇ ਜੀਉਣਾ ਚਾਹੁੰਦਾ ਹੈ।

ਮਾਰੂ ਮਹਲਾ ੫ *॥ ਮਾਨ ਮੋਹ ਅਰੁ ਲੋਭ ਵਿਕਾਰਾ ਬੀਓ[1] ਚੀਤਿ ਨ ਘਾਲਿਓ[2] ॥ ਨਾਮ ਰਤਨੁ ਗੁਣਾ ਹਰਿ ਬਣਜੇ ਲਾਦਿ ਵਖਰੁ[3] ਲੈ ਚਾਲਿਓ ॥ ੧ ॥ ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ॥ ਜੀਵਤ ਸਾਹਿਬੁ ਸੇਵਿਓ ਅਪਨਾ [4]ਚਲਤੇ ਰਾਖਿਓ ਚੀਤਿ ॥ ੧ ॥ ਰਹਾਉ ॥ ਜੈਸੀ ਆਗਿਆ ਕੀਨੀ ਠਾਕੁਰਿ[5] ਤਿਸ ਤੇ ਮੁਖੁ ਨਹੀ ਮੋਰਿਓ ॥ [6]ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ ਉਠਿ ਉਆਹੂ ਕਉ ਦਉਰਿਓ ॥ ੨ ॥ ਆਗਿਆ ਮਹਿ ਭੂਖ ਸੋਈ ਕਰਿ ਸੂਖਾ ਸੋਗ ਹਰਖ[7] ਨਹੀ ਜਾਨਿਓ ॥ ਜੋ ਜੋ ਹੁਕਮੁ ਭਇਓ ਸਾਹਿਬ ਕਾ ਸੋ ਮਾਥੈ ਲੇ ਮਾਨਿਓ ॥ ੩ ॥ ਭਇਓ ਕ੍ਰਿਪਾਲੁ ਠਾਕੁਰੁ ਸਵਕ ਕਉ ਸਵਰੇ [8]ਹਲਤ ਪਲਾਤਾ ॥ ਧੰਨੁ ਸੇਵਕੁ ਸਫਲੁ ਓਹੁ ਆਇਆ ਜਿਨਿ ਨਾਨਕ ਖਸਮੁ ਪਛਾਤਾ ॥ ੪ ॥ ੫ ॥ ਮਾਰੂ ਮਹਲਾ ੫ †॥ [9]ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ ਕੀਰਤਨੁ ਹਰਿ ਹਰਿ ਗਾਈ ॥ [10]ਸ੍ਰਮੁ ਥਾਕਾ ਪਾਏ ਬਿਸ੍ਰਾਮਾ ਮਿਟਿ ਗਈ ਸਗਲੀ ਧਾਈ[11] ॥ ੧ ॥ ਅਬ ਮੋਹਿ ਜੀਵਨ ਪਦਵੀ ਪਾਈ ॥ ਚੀਤਿ ਆਇਓ ਮਨਿ ਪੁਰਖੁ ਬਿਧਾਤਾ[12] ਸੰਤਨ ਕੀ ਸਰਣਾਈ ॥ ੧ ॥ ਰਹਾਉ ॥ ਕਾਮੁ ਕ੍ਰੋਧੁ ਲੋਭੁ ਮੋਹੁ ਨਿਵਾਰੇ[13] ਨਿਵਰੇ ਸਗਲ ਬੈਰਾਈ[14] ॥ ਸਦ ਹਜੂਰਿ ਹਾਜਰੁ ਹੈ ਨਾਜਰੁ[15] ਕਤਹਿ ਨ ਭਇਓ ਦੂਰਾਈ[16] ॥ ੨ ॥ ਸੁਖ ਸੀਤਲ ਸਰਧਾ ਸਭ ਪੂਰੀ ਹੋਏ ਸੰਤ ਸਹਾਈ ॥ ਪਾਵਨ[17] ਪਤਿਤ ਕੀਏ ਖਿਨ ਭੀਤਰਿ ਮਹਿਮਾ ਕਥਨੁ ਨ ਜਾਈ ॥ ੩ ॥ ਨਿਰਭਉ ਭਏ ਸਗਲ ਭੈ ਖੋਏ ਗੋਬਿਦ ਚਰਣ ਓਟਾਈ[18] ॥ ਨਾਨਕੁ ਜਸੁ ਗਾਵੈ ਠਾਕੁਰ ਕਾ [19]ਰੈਨਿ ਦਿਨਸੁ ਲਿਵ ਲਾਈ ॥੪॥੬॥ ਮਾਰੂ ਮਹਲਾ ੫ ‡॥ ਜੋ ਸਮਰਥੁ ਸਰਬ ਗੁਣ ਨਾਇਕੁ[20] ਤਿਸ ਕਉ ਕਬਹੁ ਨ ਗਾਵਸਿ ਰੇ ॥ ਛੋਡਿ ਜਾਇ ਖਿਨ ਭੀਤਰਿ ਤਾ ਕਉ [21]ਉਆ ਕਉ ਫਿਰਿ ਫਿਰਿ ਧਾਵਸਿ ਰੇ ॥ ੧ ॥ ਅਪੁਨੇ ਪ੍ਰਭ ਕਉ ਕਿਉ ਨ ਸਮਾਰਸਿ[22] ਰੇ ॥ ਬੈਰੀ ਸੰਗਿ ਰੰਗ ਰਸਿ ਰਚਿਆ ਤਿਸੁ ਸਿਉ ਜੀਅਰਾ ਜਾਰਸਿ[23] ਰੇ ॥ ੧ ॥ ਰਹਾਉ ॥ ਜਾ ਕੈ ਨਾਮਿ ਸੁਨਿਐ ਜਮੁ ਛੋਡੈ ਤਾ ਕੀ ਸਰਨਿ ਨ ਪਾਵਸਿ ਰੇ ॥ ਕਾਢਿ ਦੇਇ ਸਿਆਲ[24] ਬਪੁਰੇ ਕਉ ਤਾ ਕੀ ਓਟ ਟਿਕਾਵਸਿ ਰੇ ॥ ੨ ॥ ਜਿਸ ਕਾ ਜਾਸੁ[25] ਸੁਨਤ ਭਵ[26] ਤਰੀਐ ਤਾ ਸਿਉ ਰੰਗੁ[27] ਨ ਲਾਵਸਿ ਰੇ ॥ ਥੋਰੀ ਬਾਤ ਅਲਪ[28] ਸੁਪਨੇ ਕੀ ਬਹੁਰਿ ਬਹੁਰਿ ਅਟਕਾਵਸਿ[29] ਰੇ ॥ ੩ ॥ [30]ਭਇਓ ਪ੍ਰਸਾਦੁ ਕ੍ਰਿਪਾਨਿਧਿ ਠਾਕੁਰ ਸੰਤ ਸੰਗਿ ਪਤਿ ਪਾਈ ॥ ਕਹੁ ਨਾਨਕ [31]ਤ੍ਰੈ ਗੁਣ ਭ੍ਰਮੁ ਛੂਟਾ ਜਉ ਪ੍ਰਭ ਭਏ ਸਹਾਈ ॥ ੪ ॥ ੭ ॥ ਮਾਰੂ ਮਹਲਾ ੫ §॥ ਅੰਤਰਜਾਮੀ[32] ਸਭ ਬਿਧਿ ਜਾਨੈ ਤਿਸ ਤੇ ਕਹਾ ਦੁਲਾਰਿਓ[33] ॥ [34]ਹਸਤ ਪਾਵ ਝਰ ਖਿਨ ਭੀਤਰਿ ਅਗਨਿ ਸੰਗਿ ਲੈ ਜਾਰਿਓ ॥ ੧ ॥

੧ ਦੂਜੇ ਨੂੰ। ਹਰੀ ਤੋਂ ਬਿਨਾਂ ਦੂਜੇ ਕਿਸੇ ਨੂੰ ਦਿਲ ਵਿਚ ਨਹੀਂ ਲਿਆਂਦਾ।
੨ ਪਾਇਆ। 'ਹਮਰੀ ਭੂਮਿ ਕਰੈਣੁ ਘਾਲੈ ਪੈਰੁ' (ਗਉੜੀ ਮ: ੫)।
੩ ਸੌਦਾ (ਨਾਮ ਦਾ)।
੪ ਜਾਣ ਵੇਲੇ ਭੀ ਉਸੇ ਨੂੰ ਦਿਲ ਵਿਚ ਰਖਿਆ।
੫ ਮਾਲਕ ਨੇ।
੬ ਜੇ ਉਸ ਨੇ ਘਰ ਵਿਚ ਰਖਿਆ ਤਾਂ ਓਥੇ ਹੀ ਪੂਰਨ ਅਨੰਦ ਜਾਤਾ, ਅਤੇ ਜੇ ਉਸ ਆਖਿਆ ਉਠੋ ਤਾਂ ਮੈਂ ਉਥੇ ਹੀ ਦੌੜ ਪਿਆ। 'ਸਹਜੁ-ਅਨੰਦੁ' ਲਈ ਦੇਖੋ ਪੰ: ੭੪੧, ਨੋਟ ੨੧।
੭ ਖੁਸ਼ੀ।
੮ ਹਲਤ ਪਲਤ, ਲੋਕ ਪ੍ਰਲੋਕ।
੯ ਭਾਗ ਖੁਲ੍ਹ ਪਿਆ ਅਤੇ ਮਾਲਕ ਦੀ ਕਿਰਪਾ ਹੋਈ, ਜਿਸ ਕਰਕੇ ਅਮੋਲਕ ਹਰੀ-ਨਾਮ ਗਾਉਂਦਾ ਹਾਂ।
੧੦ ਦੌੜ ਭਜ ਮੁਕ ਗਈ ਤੇ ਟਿਕਾਉ ਹੋ ਗਿਆ।
੧੧ ਧਾਵਨਾ, ਭਟਕਣਾ।
੧੨ ਰਚਨ ਹਾਰਾ।
੧੩ ਦਬ ਕੀਤੇ।
੧੪ ਵੈਰੀ।
੧੫ [ਅ. ਨਾਜ਼ਿਰ] ਦੇਖਣ ਵਾਲਾ।
੧੬ ਦੂਰ। ਕਿਧਰੇ ਦੂਰ ਨਹੀਂ ਹੁੰਦਾ।
੧੭ ਪਵਿੱਤ੍ਰ। ਪਤਤਾਂ ਨੂੰ ਪਵਿਤ੍ਰ ਕਰ ਦਿਤਾ।
੧੮ ਓਟ ਲਈ, ਪਨਾਹ ਲਈ।
੧੯ ਰਾਤ ਦਿਨ।
੨੦ ਮਾਲਕ। ਜੋ ਸਾਰੇ ਗੁਣਾਂ ਦਾ ਮਾਲਕ ਹੈ।
੨੧ ਉਸੇ ਵਲ ਮੁੜ ੨ ਭਜਦਾ ਹੈ।
੨੨ ਯਾਦ ਕਰਦਾ।
੨੩ ਸਾੜ ਰਿਹਾ ਹੈਂ। ਕਈ ਬੀੜਾਂ ਵਿਚ ਪਾਠ 'ਜਾਗਸਿ' ਹੈ।
੨੪ ਗਿਦੜ। ਆਲਸ ਰੂਪ ਗਿਦੜ ਨੂੰ ਕਢ ਦੇ ਅਤੇ ਉਸ ਹਰੀ ਦੀ ਓਟ ਪਕੜ।
੨੫ ਜਸ।
੨੬ ਹਸਤੀ ਦਾ ਸਮੁੰਦਰ, ਸੰਸਾਰ ਸਾਗਰ।
੨੭ ਪ੍ਰੇਮ।
੨੮ ਥੋੜ੍ਹੀ।
੨੯ ਰੋਕਦਾ ਹੈਂ, ਠਹਿਰਾਂਦਾ ਹੈਂ। ਜਿਹੜੀ ਥੋੜ੍ਹੀ ਜਹੀ ਗਲ ਛਿਨ-ਭੰਗਰ ਸੁਪਨੇ ਦੀ ਹੈ (ਭਾਵ ਸੰਸਾਰ ਦਾ ਥੋੜ੍ਹੇ ਚਿਰ ਵਾਲਾ ਰੰਗ ਰੂਪ), ਉਸ ਵਿਚ ਮੁੜ ਮੁੜ ਮਨ ਨੂੰ ਟਿਕਾਂਦਾ ਹੈ।
੩੦ ਕਿਰਪਾ ਦੇ ਭੰਡਾਰ ਮਾਲਕ ਦੀ ਮਿਹਰ ਹੋਈ।
੩੧ ਤਿੰਨਾਂ ਗੁਣਾਂ ਵਾਲੀ ਮਾਇਆ ਦਾ ਭੁਲੇਖਾ ਦੂਰ ਹੋਇਆ।
੩੨ ਅੰਦਰ ਦੀਆਂ ਜਾਨਣ ਵਾਲਾ।
੩੩ [ਦੁਰਾਇਓ] ਲੁਕਾਉ।
੩੪ ਹਥ ਪੈਰ ਝੜਦੇ ਹਨ।

* ਪੂਰਨ ਆਗਿਆਕਾਰੀ ਸੇਵਕ ਦੀ ਰਹਿਣੀ ਦਸਦੇ ਹਨ।

† ਗੁਰੂ ਦੇ ਰਾਹੀਂ ਹਰੀ ਦੀ ਓਟ ਲੈਣ ਨਾਲ ਜੋ ਬਖ਼ਸ਼ਿਸ਼ ਦਾ ਦਰ ਖੁਲ੍ਹਿਆ ਅਤੇ ਜੀਵਨ-ਪਦਵੀ ਮਿਲੀ, ਉਸ ਦਾ ਜ਼ਿਕਰ ਕਰਦੇ ਹਨ।

‡ ਹਰੀ ਵਲੋਂ ਘੁਥੇ ਹੋਏ ਜੀਵ ਨੂੰ ਸਮਝਾਂਦੇ ਹਨ ਕਿ ਸਰਬ-ਗੁਣੀ ਸਮ੍ਰੱਥ ਹਰੀ ਨੂੰ ਛਡ ਕੇ ਹੋਛੇ ਰਸਾਂ ਵਿਚ ਕਿਉਂ ਲਗਦਾ ਹੈਂ? ਇਸ ਵਿਚ ਤੇਰਾ ਛੁਟਕਾਰਾ ਨਹੀਂ।

§ ਹਰੀ ਨੂੰ ਵਿਸਾਰਨ ਨਾਲ ਮਨੁਖ ਦਾ ਬੁਰਾ ਹਾਲ ਹੁੰਦਾ ਹੈ।

ਮੂੜੇ ਤੈ ਮਨ ਤੇ ਰਾਮੁ ਬਿਸਾਰਿਓ ॥ ਲੂਣੁ ਖਾਇ ਕਰਹਿ ਹਰਾਮਖੋਰੀ [1]ਪੇਖਤ ਨੈਨ ਬਿਦਾਰਿਓ ॥ ੧ ॥ ਰਹਾਉ ॥ ਅਸਾਧ[2] ਰੋਗੁ ਉਪਜਿਓ ਤਨ ਭੀਤਰਿ [3]ਟਰਤ ਨ ਕਾਹੂ ਟਾਰਿਓ ॥ ਪ੍ਰਭ ਬਿਸਰਤ ਮਹਾ ਦੁਖੁ ਪਾਇਓ ਇਹੁ ਨਾਨਕ ਤਤੁ ਬੀਚਾਰਿਓ ॥ ੨ ॥ ੮ ॥ ਮਾਰੂ ਮਹਲਾ ੫ *॥ ਚਰਨ ਕਮਲ ਪ੍ਰਭ ਰਾਖੇ ਚੀਤਿ ॥ ਹਰਿ ਗੁਣ ਗਾਵਹ [4]ਨੀਤਾ ਨੀਤ ॥ ਤਿਸੁ ਬਿਨੁ ਦੂਜਾ ਅਵਰੁ ਨ ਕੋਊ ॥ [5]ਆਦਿ ਮਧਿ ਅੰਤਿ ਹੈ ਸੋਊ ॥ ੧ ॥ ਸੰਤਨ ਕੀ ਓਟ ਆਪੇ ਆਪਿ ॥ ੧ ॥ ਰਹਾਉ ॥ ਜਾ ਕੈ ਵਸਿ ਹੈ ਸਗਲ[6] ਸੰਸਾਰੁ ॥ ਆਪੇ ਆਪਿ ਆਪਿ ਨਿਰੰਕਾਰੁ ॥ ਨਾਨਕ ਗਹਿਓ[7] ਸਾਚਾ ਸੋਇ ॥ ਸੁਖੁ ਪਾਇਆ ਫਿਰਿ ਦੂਖੁ ਨ ਹੋਇ ॥ ੨ ॥ ੯ ॥

ਮਾਰੂ ਮਹਲਾ ੫ ਘਰੁ ੩

੧ ਓ ਸਤਿਗੁਰ ਪ੍ਰਸਾਦਿ ॥

†॥ ਪ੍ਰਾਨ ਸੁਖਦਾਤਾ ਜੀਅ ਸੁਖਦਾਤਾ ਤੁਮ ਕਾਹੇ ਬਿਸਾਰਿਓ ਅਗਿਆਨਥ[8] ॥ [9]ਹੋਛਾ ਮਦੁ ਚਾਖਿ ਹੋਏ ਤੁਮ ਬਾਵਰ ਦੁਲਭ ਜਨਮੁ ਅਕਾਰਥ[10] ॥ ੧ ॥ ਰੇ ਨਰ ਐਸੀ ਕਰਹਿ ਇਆਨਥ[11] ॥ ਤਜਿ ਸਾਰੰਗਧਰ[12] ਭ੍ਰਮਿ ਤੂ ਭੂਲਾ ਮੋਹਿ ਲਪਟਿਓ [13]ਦਾਸੀ ਸੰਗਿ ਸਾਨਥ[14] ॥ ੧ ॥ ਰਹਾਉ ॥ ਧਰਣੀਧਰੁ[12] ਤਿਆਗਿ ਨੀਚ ਕੁਲ ਸੇਵਹਿ ਹਉ ਹਉ ਕਰਤ ਬਿਹਾਵਥ[15] ॥ ਫੋਕਟ ਕਰਮ ਕਰਹਿ ਅਗਿਆਨੀ [16]ਮਨਮੁਖਿ ਅੰਧ ਕਹਾਵਥ ॥ ੨ ॥ ਸਤਿ ਹੋਤਾ ਅਸਤਿ ਕਰਿ ਮਾਨਿਆ ਜੋ ਬਿਨਸਤ ਸੋ ਨਿਹਚਲੁ ਜਾਨਥ[17] ॥ [18]ਪਰ ਕੀ ਕਉ ਅਪਨੀ ਕਰਿ ਪਕਰੀ ਐਸੇ ਭੂਲ ਭੁਲਾਨਥ[19] ॥ ੩ ॥ ਖਤ੍ਰੀ ਬ੍ਰਾਹਮਣ ਸੂਦ ਵੈਸ ਸਭ ਏਕੈ ਨਾਮਿ ਤਰਾਨਥ[20] ॥ ਗੁਰੁ ਨਾਨਕੁ ਉਪਦੇਸੁ ਕਹਤੁ ਹੈ ਜੋ ਸੁਨੈ ਸੋ ਪਾਰਿ ਪਰਾਨਥ[21] ॥ ੪ ॥ ੧ ॥ ੧੦ ॥ ਮਾਰੂ ਮਹਲਾ ੫ ‡॥ [22]ਗੁਪਤੁ ਕਰਤਾ ਸੰਗਿ ਸੋ ਪ੍ਰਭੁ ਡਹਕਾਵਏ ਮਨੁਖਾਇ ॥ ਬਿਸਾਰਿ ਹਰਿ ਜੀਉ ਬਿਖੈ[23] ਭੋਗਹਿ ਤਪਤ ਥੰਮ ਗਲਿ ਲਾਇ ॥ ੧ ॥ ਰੇ ਨਰ [24]ਕਾਇ ਪਰਗ੍ਰਿਹਿ ਜਾਇ ॥ [25]ਕੁਚਲ ਕਠੋਰ ਕਾਮਿ ਗਰਧਭ [26]ਤੁਮ ਨਹੀ ਸੁਨਿਓ ਧਰਮਰਾਇ ॥ ੧ ॥ ਰਹਾਉ ॥ ਬਿਕਾਰ ਪਾਥਰ ਗਲਹਿ ਬਾਧੇ [27]ਨਿੰਦ ਪੋਟ ਸਿਰਾਇ ॥ ਮਹਾ ਸਾਗਰੁ ਸਮੁਦੁ ਲੰਘਨਾ ਪਾਰਿ ਨ ਪਰਨਾ ਜਾਇ ॥ ੨ ॥ ਕਾਮਿ ਕ੍ਰੋਧਿ ਲੋਭਿ ਮੋਹਿ ਬਿਆਪਿਓ [28]ਨੇਤ੍ਰ ਰਖੇ ਫਿਰਾਇ ॥ [29]ਸੀਸੁ ਉਠਾਵਨ ਨ ਕਬਹੂ ਮਿਲਈ ਮਹਾ ਦੁਤਰ ਮਾਇ ॥ ੩ ॥ ਸੂਰੁ ਮੁਕਤਾ[30] ਸਸੀ ਮੁਕਤਾ ਬ੍ਰਹਮ ਗਿਆਨੀ ਅਲਿਪਾਇ[31] ॥ ਸੁਭਾਵਤ ਜੈਸੇ ਬੈਸੰਤਰ ਅਲਿਪਤ ਸਦਾ ਨਿਰਮਲਾਇ ॥

੧ ਅੱਖੀਂ ਵੇਖਦਿਆਂ ੨ ਤੂੰ ਧਾੜਿਆ ਜਾਵੇਂਗਾ ।
੨ ਲਾਇਲਾਜ ।
੩ ਕਿਸੇ ਤਰਾਂ ਭੀ ਹਟਦਾ ਨਹੀਂ ਹੈ ਹਟਾਇਆਂ ।
੪ ਨਿੱਤ ਨਿੱਤ ।
੫ ਸ੍ਰਿਸ਼ਟੀ ਦੇ ਸ਼ੁਰੂ ਵਿਚ, ਵਿਚਕਾਰਲੇ ਸਮੇਂ ਵਿਚ ਅਤੇ ਅੰਤ ਵਿਚ ਉਹ ਹਰੀ ਹੀ ਨਿਭਦਾ ਹੈ ।
੬ ਸਾਰਾ ।
੭ ਪਕੜਿਆ ਹੈ ।
੮ ਅਗਿਆਨੀ ।
੯ ਫੋਕਟ ਨਸ਼ਾ ਮਾਇਆ ਦਾ ।
੧੦ ਬੇਅਰਥ ।
੧੧ ਬੇਸਮਝੀ ।
੧੨ ਧਰਤੀ ਨੂੰ ਆਸਰਾ ਦੇਣ ਵਾਲਾ, ਵਾਹਿਗੁਰੂ ।
੧੩ ਮਾਇਆ ਦਾਸੀ ਨਾਲ ।
੧੪ [ਸੈਨ (ਸੰਬੰਧੀ) ਹੋਣ ਦਾ ਭਾਵ] ਸਾਕੇਦਾਰੀ, ਮੇਲ ਜੋਲ ।
੧੫ ਗੁਜ਼ਰਦੀ ਹੈ ਉਮਰ ।
੧੬ ਆਪ-ਹੁਦਰੇ ਅਤੇ ਅੰਨ੍ਹੇ ਅਖਵਾਂਦੇ ਹਨ ।
੧੭ ਜਾਣਦਾ (ਸਮਝਦਾ) ਹੈ ।
੧੮ ਪਰਾਈ ਨੂੰ ਆਪਣੀ ਸਮਝ ਕੇ ਫੜ ਲੈਂਦਾ ਹੈ ।
੧੯ ਭੁਲਾ ਹੋਇਆ ਹੈ ।
੨੦ ਤਰਦੇ ਹਨ ।
੨੧ ਪੈਂਦਾ ਹੈ ।
੨੨ ਜੋ ਕੰਮ ਤੂੰ ਗੁਪਤ ਕਰਦਾ ਹੈਂ ਉਹ ਵਾਹਿਗੁਰੂ ਨਾਲ ਹੋਣ ਕਰਕੇ (ਜਾਣਦਾ ਹੈ); ਤੂੰ ਕੇਵਲ ਮਨੁਖਾਂ ਨੂੰ ਹੀ ਧੋਖਾ ਦੇ ਸਕਦਾ ਹੈਂ ।
੨੩ ਵਿਸ਼ੇ ਨੂੰ ।
੨੪ ਕਿਸ ਲਈ ਪਰਾਏ ਘਰ ਜਾਂਦਾ ਹੈਂ (ਭਾਵ ਪਰਾਈ ਇਸਤ੍ਰੀ ਦਾ ਪਿਛਾ ਕਰਦਾ ਹੈਂ) ?
੨੫ ਹੇ ਗੰਦੇ, ਜ਼ਾਲਮ ਅਤੇ ਕਾਮੀ ਖੋਤੇ !
੨੬ ਕੀ ਧਰਮਰਾਜ ਦਾ ਤੈਨੂੰ ਡਰ ਨਹੀਂ ?
੨੭ ਨਿੰਦਾ ਦੀ ਪੋਟਲੀ ਸਿਰ ਤੇ ਹੈ ।
੨੮ ਨੇਤਰ ਫੇਰ ਦਿਤੇ ਹਨ, ਭਾਵ ਅਸਲੀਅਤ ਨਹੀਂ ਦਿਸਦੀ ।
੨੯ ਤੈਨੂੰ ਦੁਤਰ ਮਾਇਆ ਵਲੋਂ ਸਿਰ ਚੁਕਣਾ ਨਹੀਂ ਮਿਲਦਾ ; ਇਤਨਾ ਤੂੰ ਮਾਇਆ ਵਿਚ ਖਚਿਤ ਹੋ ਚੁਕਾ ਹੈਂ । ਦੁਤਰ [ਦੁਸਤਰ] ਔਖੀ ਤਰੀ ਜਾਣ ਵਾਲੀ ।
੩੦ ਅਲਿਪਤ ।
੩੧ ਅਲੇਪ । ਸੂਰਜ ਤੇ ਚੰਨ ਵਾਂਗ ਬ੍ਰਹਮ-ਗਿਆਨੀ ਅਲੇਪ ਹੈ । ਸੂਰਜ ਤੇ ਚੰਨ ਆਪਣੀ ਰੌਸ਼ਨੀ ਗੰਦੀ ਤੋਂ ਗੰਦੀ ਚੀਜ਼ ਤੇ ਸੁਟਦੇ ਭੀ ਆਪ ਗੰਦੇ ਨਹੀਂ ਹੁੰਦੇ, ਤਿਵੇਂ ਬ੍ਰਹਮ-ਗਿਆਨੀ ਮਾੜਿਆਂ ਨੂੰ ਸੁਅੱਛ ਕਰਨ ਲਈ ਉਨ੍ਹਾਂ ਦੀ ਸੰਗਤ ਕਰਦਾ ਹੋਇਆ ਆਪ ਨਿਰਦੋਸ਼ ਰਹਿੰਦਾ ਹੈ । ਦੇਖੋ ਪੰ. ੨੭੨, ਨੋਟ ੨੩ ।

* ਸੁਖ ਇਸ ਵਿਚ ਹੈ ਕਿ ਸਰਬ-ਸਮ੍ਰਥ ਹਰੀ ਨੂੰ ਮਨ ਵਿਚ ਵਸਾ ਕੇ ਉਸ ਦੇ ਗੁਣ ਗਾਈਏ।

† ਸਰਬ-ਸੁਖ ਦਾਤਾ ਹਰੀ ਵਿਸਾਰ ਕੇ ਮਾਇਆ ਮੋਹ ਵਿਚ ਭਟਕਦੇ ਫਿਰਦੇ ਮਨੁਖ ਦਾ ਜ਼ਿਕਰ ਹੈ।

‡ ਦੂਜੇ ਭਾਵ ਵਿਚ ਲਗੇ ਹੋਣ ਕਰਕੇ ਮਨੁਖ ਪਾਪਾਂ ਵਿਚ ਫਿਸਿਆ ਰਹਿੰਦਾ ਹੈ, ਪਰ ਹਰੀ ਦੀ ਮਿਹਰ ਹੋਣ ਤੇ ਨਾਮ ਦੀ ਪ੍ਰਾਪਤੀ ਦੁਆਰਾ ਭਰਮ ਦਾ ਪੜਦਾ ਖੁਲ੍ਹਦਾ ਹੈ ਅਤੇ ਮਨੁਖ ਬ੍ਰਹਮ-ਗਿਆਨੀ ਹੋ ਕੇ ਪਾਪੀਆਂ ਵਿਚ ਰਹਿੰਦਾ ਹੋਇਆ ਅਲੇਪ ਰਹਿੰਦਾ ਹੈ।

ਇਸ ਸ਼ਬਦ ਦੇ ਦੋ ਹਿਸੇ ਹਨ । ਇਕ ਵਿਚ ਦੂਜੇ ਭਾਵ ਵਾਲੀ ਬੀਮਾਰੀ ਦਾ ਜ਼ਿਕਰ ਹੈ, ਤੇ ਦੂਜੇ ਵਿਚ ਉਸ ਦਾ ਇਲਾਜ । ਇਸ ਲਈ ਦੋ 'ਰਹਾਉ' ਆਏ ਹਨ ।

੪ ॥ ਜਿਸੁ [੧]ਕਰਮੁ ਖੁਲਿਆ ਤਿਸੁ ਲਹਿਆ ਪੜਦਾ[੨] ਜਿਨਿ [੩]ਗੁਰ ਪਹਿ ਮੰਨਿਆ ਸੁਭਾਇ ॥ ਗੁਰਿ ਮੰਤ੍ਰੁ ਅਵਖਧੁ[੪] ਨਾਮੁ ਦੀਨਾ ਜਨ ਨਾਨਕ [੫]ਸੰਕਟ ਜੋਨਿ ਨ ਪਾਇ ॥ ੫ ॥ ੨ ॥ ਰੇ ਨਰ ਇਨ ਬਿਧਿ ਪਾਰਿ ਪਰਾਇ ॥ ਧਿਆਇ ਹਰਿ ਜੀਉ ਹੋਇ ਮਿਰਤਕੁ[੬] ਤਿਆਗਿ [੭]ਦੂਜਾ ਭਾਉ ॥ ਰਹਾਉ ਦੂਜਾ ॥੨॥੧੧॥ ਮਾਰੂ ਮਹਲਾ ੫*॥ ਬਾਹਰਿ ਢੂਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ[੮] ॥ ਅਨਭਉ[੯] ਅਚਰਜ ਰੂਪੁ ਪ੍ਰਭ ਪੇਖਿਆ[੧੦] ਮੇਰਾ ਮਨੁ ਛੋਡਿ ਨ ਕਤਹੂ[੧੧] ਜਾਇਆ ਥਾ ॥੧॥ ਮਾਨਕੁ[੧੨] ਪਾਇਓ ਰੇ ਪਾਇਓ ਹਰਿ ਪੂਰਾ ਪਾਇਆ ਥਾ ॥ [੧੩]ਮੋਲਿ ਅਮੋਲੁ ਨ ਪਾਇਆ ਜਾਈ ਕਰਿ ਕਿਰਪਾ ਗੁਰੂ ਦਿਵਾਇਆ ਥਾ ॥ ੧ ॥ ਰਹਾਉ ॥ ਅਦਿਸਟੁ[੧੪] ਅਗੋਚਰੁ[੧੫] ਪਾਰਬ੍ਰਹਮੁ [੧੬]ਮਿਲਿ ਸਾਧੂ ਅਕਥੁ ਕਥਾਇਆ ਥਾ ॥ [੧੭]ਅਨਹਦ ਸਬਦੁ [੧੮]ਦਸਮ ਦੁਆਰਿ ਵਜਿਓ ਤਹ ਅੰਮ੍ਰਿਤ ਨਾਮੁ ਚੁਆਇਆ ਥਾ ॥ ੨ ॥ ਤੋਟਿ ਨਾਹੀ ਮਨਿ ਤ੍ਰਿਸਨਾ ਬੂਝੀ ਅਖੁਟ ਭੰਡਾਰ ਸਮਾਇਆ ਥਾ ॥ ਚਰਣ ਚਰਣ ਚਰਣ ਗੁਰ ਸੇਵੇ [੧੯]ਅਘੜੁ ਘੜਿਓ ਰਸੁ ਪਾਇਆ ਥਾ ॥ ੩ ॥ ਸਹਜੇ[੨੦] ਆਵਾ ਸਹਜੇ ਜਾਵਾ ਸਹਜੇ ਮਨੁ ਖੇਲਾਇਆ ਥਾ ॥ ਕਹੁ ਨਾਨਕ ਭਰਮੁ ਗੁਰਿ ਖੋਇਆ ਤਾ ਹਰਿ ਮਹਲੀ ਮਹਲੁ ਪਾਇਆ ਥਾ ॥ ੪ ॥ ੩ ॥ ੧੨ ॥ ਮਾਰੂ ਮਹਲਾ ੫ †॥ ਜਿਸਹਿ ਸਾਜਿ ਨਿਵਾਜਿਆ ਤਿਸਹਿ ਸਿਉ ਰੁਚ[੨੧] ਨਾਹਿ ॥ [੨੨]ਆਨ ਰੂਤੀ ਆਨ ਬੋਈਐ ਫਲੁ ਨ ਫੂਲੈ ਤਾਹਿ ॥੧॥ ਰੇ ਮਨ ਵਤ੍ਰ ਬੀਜਣ ਨਾਉ ॥ ਬੋਇ ਖੇਤੀ ਲਾਇ ਮਨੂਆ ਭਲੋ ਸਮਉ[੨੩] ਸੁਆਉ[੨੪] ॥ ੧ ॥ ਰਹਾਉ ॥ ਖੋਇ ਖਹੜਾ[੨੫] ਭਰਮੁ ਮਨ ਕਾ ਸਤਿਗੁਰ ਸਰਣੀ ਜਾਇ ॥ [੨੬]ਕਰਮੁ ਜਿਸ ਕਉ ਧੁਰਹੁ ਲਿਖਿਆ ਸੋਈ ਕਾਰ ਕਮਾਇ ॥ ੨ ॥ ਭਾਉ[੨੭] ਲਾਗਾ ਗੋਬਿਦ ਸਿਉ [੨੮]ਘਾਲ ਪਾਈ ਥਾਇ ॥ ਖੇਤਿ ਮੇਰੈ ਜੰਮਿਆ ਨਿਖੁਟਿ ਨ ਕਬਹੂ ਜਾਇ ॥ ੩ ॥ ਪਾਇਆ ਅਮੋਲੁ ਪਦਾਰਥੋ ਛੋਡਿ ਨ ਕਤਹੂ ਜਾਇ ॥ ਕਹੁ ਨਾਨਕ ਸੁਖੁ ਪਾਇਆ [੨੯]ਤ੍ਰਿਪਤਿ ਰਹੇ ਆਘਾਇ ॥ ੪ ॥ ੪ ॥ ੧੩ ॥ ਮਾਰੂ ਮਹਲਾ ੫ ‡॥ ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ[੩੦] ॥ ਕਾਟੀ ਬੇਰੀ[੩੧] ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ ॥ ੧ ॥ ਆਵਣ ਜਾਣੁ ਰਹਿਓ ॥ ਤਪਤ ਕੜਾਹਾ[੩੨] ਬੁਝਿ ਗਇਆ ਗੁਰਿ ਸੀਤਲ[੩੩] ਨਾਮੁ ਦੀਓ ॥ ੧ ॥ ਰਹਾਉ ॥ ਜਬ ਤੇ ਸਾਧੂ ਸੰਗੁ ਭਇਆ ਤਉ ਛੋਡਿ ਗਏ ਨਿਗਹਾਰ[੩੪] ॥ ਜਿਸ ਕੀ ਅਟਕ[੩੫] ਤਿਸ ਤੇ ਛੁਟੀ ਤਉ ਕਹਾ ਕਰੈ ਕੋਟਵਾਰ[੩੬] ॥ ੨ ॥ [੩੭]ਚੂਕਾ ਭਾਰਾ ਕਰਮ ਕਾ ਹੋਏ ਨਿਹਕਰਮਾ ॥ ਸਾਗਰ ਤੇ ਕੰਢੈ ਚੜੇ ਗੁਰਿ ਕੀਨੇ ਧਰਮਾ[੩੮] ॥ ੩ ॥ ਸਚੁ ਥਾਨੁ ਸਚੁ ਬੈਠਕਾ ਸਚੁ ਸੁਆਉ[੩੯] ਬਣਾਇਆ ॥

੧ ਭਾਗ ਖੁਲ੍ਹਿਆ ।
੨ ਭਰਮ ਦਾ ਪੜਦਾ ।
੩ ਗੁਰੂ ਪਾਸ ਰਹਿ ਕੇ ਹੁਕਮ ਮੰਨਿਆ ਪ੍ਰੇਮ ਸਹਿਤ ।
੪ ਦਵਾਈ ।
੫ ਦੁਖ ਜੂਨਾਂ ਦਾ ।
੬ ਸੰਸਾਰ ਵਲੋਂ ਮੋਇਆ ਹੋਇਆ, ਨਿਰਮਾਣ ।
੭ ਹਰੀ ਤੋਂ ਛੁਟ ਕਿਸੇ ਹੋਰ ਨੂੰ ਪਿਆਰ ਕਰਨਾ ।
੮ ਜਿਵੇਂ ਪਿਛਲੇ ਪੰਨੇ ਉਤੇ ਪਹਿਲੇ ਸ਼ਬਦ ਵਿਚ ਤੁਕਾਂ ਦੇ ਅੰਤ ਵਿਚ 'ਬ' ਵਾਧੂ ਹੈ, ਤਿਵੇਂ ਇਨ੍ਹਾਂ ਤੁਕਾਂ ਦੇ ਅੰਤ ਵਿਚ 'ਬਾ' ਵਾਧੂ ਹੈ ; ਕੇਵਲ ਤੁਕਾਂਤ ਲਈ ਵਰਤਿਆ ਹੈ ।
੯ ਗਿਆਨ ਸਰੂਪ ਹਰੀ ।
੧੦ ਵੇਖਿਆ ।
੧੧ ਕਿਧਰੇ ।
੧੨ ਨਾਮ ਹੀਰਾ ।
੧੩ ਇਤਨਾ ਅਮੋਲਕ ਹੈ ਕਿ ਕਿਸੇ ਮੁਲ ਤੋਂ ਨਹੀਂ ਮਿਲ ਸਕਦਾ ।
੧੪ ਜੋ ਦਿਸਦਾ ਨਹੀਂ ।
੧੫ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ ।
੧੬ ਗੁਰੂ-ਸਾਧ ਨੂੰ ਮਿਲ ਕੇ ਉਹ ਨਾ ਬਿਆਨ ਹੋਣ ਵਾਲਾ ਹਰੀ ਭੀ ਬਿਆਨ ਹੋ ਗਿਆ ।
੧੭ ਵੇਖੋ ਪੰ. ੭੬੭, ਫੁਟਨੋਟ * ।
੧੮ ਸੁਰਤ ਦੀ ਉਸ ਉਚੀ ਤੇ ਸਾਫ਼ ਹਾਲਤ ਵਿਚ ਜਿਸ ਵਿਚ ਨਾ ਸਰੀਰਕ ਰੁਝੇਵਿਆਂ ਦਾ ਖ਼ਿਆਲ ਤੇ ਨਾ ਮਨ ਦੀ ਉਧੇੜ ਬੁਣ ਬਾਕੀ ਰਹਿ ਜਾਂਦੀ ਹੈ ; ਆਤਮਾ ਦੇ ਧੁਰ ਅੰਦਰ ਜਿਥੇ ਵਾਹਿਗੁਰੂ ਅਨਭਵ ਹੁੰਦਾ ਹੈ ।
੧੯ ਨਾ ਘੜੇ ਹੋਏ, ਬੇਸੁਰੇ ਮਨ ਨੂੰ ਸੰਵਾਰਿਆ ।
੨੦ ਪੂਰਨ ਅਡੋਲਤਾ ਤੇ ਸ਼ਾਂਤੀ ਵਾਲੀ ਹਾਲਤ ਵਿਚ ।
੨੧ ਪਿਆਰ ।
੨੨ ਰੁਤ ਹੋਰ ਹੋਵੇ ਤੇ ਬੀਜੀਏ ਕੁਝ ਹੋਰ, ਤਾਂ ਉਸ ਨੂੰ ਨਾ ਫਲ ਲਗਦਾ ਹੈ ਤੇ ਨਾ ਫੁਲ ।
੨੩ ਸਮਾਂ ।
੨੪ ਲਾਭ ।
੨੫ ਖਹਿੜਾ, ਪਿੱਛਾ ਕਰਨਾ, ਜ਼ਿਦ । ਮਨ ਦੀ ਜ਼ਿਦ ਤੇ ਭਰਮ ਛਡ ਦੇ ।
੨੬ ਜਿਸ ਦੇ ਭਾਗਾਂ ਵਿਚ ਧੁਰ ਤੋਂ (ਹਰੀ ਦੇ ਹਜ਼ੂਰੋਂ) ਇਉਂ ਕਰਨਾ ਲਿਖਿਆ ਹੈ ।
੨੭ ਪ੍ਰੇਮ ।
੨੮ ਸੇਵਾ ਸਫਲ ਹੋਈ ਹੈ ।
੨੯ [ਪੀ ਤੇ ਖਾ ਕੇ ਰਜ ਗਏ] ਪੂਰੀ ਤਰਾਂ ਰਜ ਗਏ ।
੩੦ ਚਾਨਣਾ ।
੩੧ ਬੇੜੀ । ਪੈਰਾਂ ਤੋਂ ਬੇੜੀ ਕਟ ਦਿਤੀ ।
੩੨ ਹਿਰਦਾ ਰੂਪ ਕੜਾਹਾ ।
੩੩ ਠੰਢਾ ।
੩੪ [ਨਿਗਾਹ ਵਿਚ ਰਖਣ ਵਾਲੇ] ਨਿਗਰਾਨੀ ਕਰਨ ਵਾਲੇ ਸਿਪਾਹੀ, ਜਮਦੂਤ ।
੩੫ ਰੋਕ । ਜਿਸ ਵਾਹਿਗੁਰੂ ਤੋਂ ਰੋਕ ਪਈ ਸੀ ਉਸੇ ਕਟੀ ਹੈ ।
੩੬ ਕੋਤਵਾਲ, ਜਮਦੂਤ ।
੩੭ ਕਰਮਾਂ ਦਾ ਭਾਰ ਮੁਕ ਗਿਆ ।
੩੮ ਪੁੰਨ ਕਰਮ, ਉਪਕਾਰ ।
੩੯ ਜ਼ਿੰਦਗੀ ਦਾ ਪ੍ਰਯੋਜਨ ।

---

* ਇਸ ਸ਼ਬਦ ਵਿਚ ਦਸਿਆ ਹੈ ਕਿ ਕਿਵੇਂ ਗੁਰੂ ਮਨੁਖ ਦੇ ਮਨ ਨੂੰ ਤ੍ਰਿਸ਼ਨਾ ਤੋਂ ਸਾਫ਼ ਕਰ ਕੇ ਇਸ ਦੇ ਅੰਦਰੋਂ ਹੀ ਹਰੀ ਜਹੀ ਅਕਹਿ ਹਸਤੀ ਦਾ ਅਨਭਵ ਕਰਾ ਕੇ ਪੂਰੀ ਸ਼ਾਂਤੀ ਤੇ ਅਡੋਲਤਾ ਬਖ਼ਸ਼ਦਾ ਹੈ ।

† ਖੇਤੀ ਬੀਜਣ ਦਾ ਅਲੰਕਾਰ ਲੈ ਕੇ ਦਸਦੇ ਹਨ ਕਿ ਇਹ ਸਮਾਂ ਨਾਮ ਬੀਜਣ ਦਾ ਹੈ । ਜਿਨ੍ਹਾਂ ਨੇ ਆਪਣੇ ਜੀਵਣ ਰੂਪ ਖੇਤੀ ਵਿਚ ਨਾਮ ਬੀਜਿਆ ਹੈ, ਉਨ੍ਹਾਂ ਨੂੰ ਅਮੁਕ ਤੇ ਅਮੋਲਕ ਪਦਾਰਥ ਮਿਲਿਆ ਹੈ, ਜਿਸ ਨਾਲ ਉਹ ਸਦੀਵੀ ਸੁਖ ਨੂੰ ਪ੍ਰਾਪਤ ਹੋਏ ਹਨ ।

‡ ਨਾਮ ਦੀ ਦਾਤ ਮਿਲਣ ਤੇ ਸਾਰਾ ਜੀਵਣ ਬਦਲ ਜਾਂਦਾ ਹੈ : ਭਰਮ ਦੂਰ ਹੋ ਕੇ ਅੰਦਰ ਚਾਨਣਾ ਹੋ ਜਾਂਦਾ ਹੈ, ਅਤੇ ਰੂਹ ਆਜ਼ਾਦੀ ਮਹਿਸੂਸ ਕਰਦਾ ਹੈ । ਮੌਤ ਦਾ ਡਰ ਉਕਾ ਹੀ ਨਹੀਂ ਰਹਿੰਦਾ ਅਤੇ ਜਨਮਾਂ ਜਨਮਾਤਰਾਂ ਦੇ ਕਰਮਾਂ ਦੇ ਭਾਰ ਲਹਿ ਕੇ ਹਉਲਾ ਜਿਹਾ ਮਹਿਸੂਸ ਕਰੀਦਾ ਹੈ । ਮਨੁਖ ਨਰੋਲ ਸਚ ਲਈ ਜੀਂਦਾ ਤੇ ਅੰਦਰ ਭੀ ਸਚ ਦੀ ਟੇਕ ਰਖਦਾ ਹੈ ।

ਸਚੁ ਪੂੰਜੀ ਸਚੁ ਵਖਰੋ[੧] ਨਾਨਕ ਘਰਿ[੨] ਪਾਇਆ ॥ ੪ ॥ ੫ ॥ ੧੪ ॥ ਮਾਰੂ ਮਹਲਾ ੫ * ॥ ਬੇਦੁ ਪੁਕਾਰੇ ਮੁਖ ਤੇ ਪੰਡਤ [੩]ਕਾਮਾਮਨ ਕਾ ਮਾਠਾ ॥ ਮੋਨੀ ਹੋਇ ਬੈਠਾ ਇਕਾਂਤੀ ਹਿਰਦੈ ਕਲਪਨ ਗਾਠਾ[੪] ॥ ਹੋਇ ਉਦਾਸੀ ਗ੍ਰਿਹੁ ਤਜਿ ਚਲਿਓ ਛੁਟਕੈ ਨਾਹੀ ਨਾਠਾ[੫] ॥ ੧ ॥ [੬]ਜੀਅ ਕੀ ਕੈ ਪਹਿ ਬਾਤ ਕਹਾ ॥ ਆਪਿ ਮੁਕਤੁ ਮੋ ਕਉ ਪ੍ਰਭੁ ਮੇਲੇ ਐਸੋ ਕਹਾ ਲਹਾ[੭] ॥ ੧ ॥ ਰਹਾਉ ॥ ਤਪਸੀ ਕਰਿ ਕੈ ਦੇਹੀ ਸਾਧੀ ਮਨੂਆ ਦਹ ਦਿਸ ਧਾਨਾ[੮] ॥ ਬ੍ਰਹਮਚਾਰਿ ਬ੍ਰਹਮਚਜੁ ਕੀਨਾ ਹਿਰਦੈ ਭਇਆ ਗੁਮਾਨਾ ॥ ਸੰਨਿਆਸੀ ਹੋਇ ਕੈ ਤੀਰਥਿ ਭ੍ਰਮਿਓ ਉਸੁ ਮਹਿ ਕ੍ਰੋਧੁ ਬਿਗਾਨਾ[੯] ॥ ੨ ॥ ਘੂੰਘਰ ਬਾਧਿ ਭਏ ਰਾਮਦਾਸਾ[੧੦] ਰੋਟੀਅਨ ਕੇ ਓਪਾਵਾ[੧੧] ॥ ਬਰਤ ਨੇਮ [੧੨]ਕਰਮ ਖਟ ਕੀਨੇ ਬਾਹਰਿ ਭੇਖ ਦਿਖਾਵਾ ॥ ਗੀਤ ਨਾਦ[੧੩] ਮੁਖਿ ਰਾਗ ਅਲਾਪੇ ਮਨਿ ਨਹੀ ਹਰਿ ਹਰਿ ਗਾਵਾ ॥ ੩ ॥ ਹਰਖ[੧੪] ਸੋਗ ਲੋਭ ਮੋਹ ਰਹਤ ਹਹਿ ਨਿਰਮਲ ਹਰਿ ਕੇ ਸੰਤਾ ॥ ਤਿਨ ਕੀ ਧੂੜਿ ਪਾਏ ਮਨੁ ਮੇਰਾ ਜਾ ਦਇਆ ਕਰੇ ਭਗਵੰਤਾ ॥ ਕਹੁ ਨਾਨਕ ਗੁਰੁ ਪੂਰਾ ਮਿਲਿਆ ਤਾਂ ਉਤਰੀ ਮਨ ਕੀ ਚਿੰਤਾ ॥ ੪ ॥ ਮੇਰਾ ਅੰਤਰਜਾਮੀ[੧੫] ਹਰਿ ਰਾਇਆ[੧੬] ॥ ਸਭੁ ਕਿਛੁ ਜਾਣੈ ਮੇਰੇ ਜੀਅ ਕਾ ਪ੍ਰੀਤਮੁ ਬਿਸਰਿ ਗਏ ਬਕਬਾਇਆ[੧੭] ॥ ੧ ॥ ਰਹਾਉ ਦੂਜਾ ॥ ੬ ॥ ੧੫ ॥ ਮਾਰੂ ਮਹਲਾ ੫ † ॥ [੧੮]ਕੋਟਿ ਲਾਖ ਸਰਬ ਕੋ ਰਾਜਾ ਜਿਸੁ ਹਿਰਦੈ ਨਾਮੁ ਤੁਮਾਰਾ ॥ ਜਾ ਕਉ ਨਾਮੁ ਨ ਦੀਆ ਮੇਰੈ ਸਤਿਗੁਰਿ ਸੇ ਮਰਿ ਜਨਮਹਿ ਗਾਵਾਰਾ ॥ ੧ ॥ ਮੇਰੇ ਸਤਿਗੁਰ ਹੀ ਪਤਿ ਰਾਖੁ ॥ ਚੀਤਿ ਆਵਹਿ ਤਬ ਹੀ ਪਤਿ ਪੂਰੀ ਬਿਸਰਤ ਰਲੀਐ ਖਾਕੁ ॥ ੧ ॥ ਰਹਾਉ ॥ ਰੂਪ ਰੰਗ ਖੁਸੀਆ ਮਨ ਭੋਗਣ ਤੇਤੇ ਛਿਦ੍ਰ[੧੯] ਵਿਕਾਰਾ ॥ ਹਰਿ ਕਾ ਨਾਮੁ ਨਿਧਾਨੁ[੨੦] ਕਲਿਆਣਾ[੨੧] [੨੨]ਸੂਖ ਸਹਜੁ ਇਹੁ ਸਾਰਾ[੨੩] ॥ ੨ ॥ ਮਾਇਆ ਰੰਗ ਬਿਰੰਗ ਖਿਨੈ ਮਹਿ ਜਿਉ ਬਾਦਰ[੨੪] ਕੀ ਛਾਇਆ ॥ ਸੇ ਲਾਲ ਭਏ ਗੂੜੈ ਰੰਗਿ ਰਾਤੇ ਜਿਨ ਗੁਰ ਮਿਲਿ ਹਰਿ ਹਰਿ ਗਾਇਆ ॥ ੩ ॥ ਊਚ ਮੂਚ[੨੫] ਅਪਾਰ ਸੁਆਮੀ ਅਗਮ ਦਰਬਾਰਾ ॥ ਨਾਮੋ ਵਡਿਆਈ ਸੋਭਾ ਨਾਨਕ ਖਸਮੁ ਪਿਆਰਾ ॥ ੪ ॥ ੭ ॥ ੧੬ ॥

ਮਾਰੂ ਮਹਲਾ ੫ ਘਰੁ ੪

ੴ ਸਤਿਗੁਰ ਪ੍ਰਸਾਦਿ ॥

‡ ॥ [੨੬]ਓਅੰਕਾਰਿ ਉਤਪਾਤੀ ॥ ਕੀਆ ਦਿਨਸੁ ਸਭ ਰਾਤੀ ॥ [੨੭]ਵਣੁ ਤ੍ਰਿਣੁ ਤ੍ਰਿਭਵਣ ਪਾਣੀ ॥ ਚਾਰਿ ਬੇਦ ਚਾਰੇ ਖਾਣੀ[੨੮] ॥ ਖੰਡ ਦੀਪ ਸਭਿ ਲੋਆ ॥ [੨੯]ਏਕ ਕਵਾਵੈ ਤੇ ਸਭਿ ਹੋਆ ॥ ੧ ॥ ਕਰਣੈਹਾਰਾ ਬੂਝਹੁ ਰੇ ॥ ਸਤਿਗੁਰੁ ਮਿਲੈ ਤ ਸੂਝੈ[੩੦] ਰੇ ॥ ੧ ॥ ਰਹਾਉ ॥ [੩੧]ਤ੍ਰੈ ਗੁਣ ਕੀਆ ਪਸਾਰਾ ॥ ਨਰਕ ਸੁਰਗ ਅਵਤਾਰਾ ॥ ਹਉਮੈ ਆਵੈ ਜਾਈ ॥

੧ ਸੌਦਾ ।

੨ ਹਿਰਦੇ ਰੂਪ ਘਰ ਵਿਚ ਹੀ ।

੩ ਕਮਾਵਨ ਦਾ ਮਠਾ ਹੈ, ਭਾਵ ਕਮਾਈ ਨਹੀਂ ਕਰਦਾ ।

੪ ਗੰਢ । ਪਰ ਦਿਲ ਵਿਚ ਕਲਪਨਾ ਦੀ ਗੰਢ ਹੈ ।

੫ ਨਠਣਾ, ਭਟਕਣਾ ।

੬ ਦਿਲ ਦੀ ਗਲ ਕਿਸ ਪਾਸ ਆਖਾਂ ?

੭ ਲਭਾਂ । ਐਸਾ ਕੋਈ ਕਿਥੋਂ ਲਭਾਂ, ਜੋ ਆਪ ਮੁਕਤ ਹੋਵੇ ਅਤੇ ਮੈਨੂੰ ਪ੍ਰਭੂ ਮਿਲਾ ਦੇਵੇ ?

੮ ਧਾਉਂਦਾ ਰਿਹਾ । ਤਪੀ ਹੋ ਕੇ ਸਰੀਰ ਦੀ ਸਾਧਨਾ ਕਰਦਾ ਰਿਹਾ, ਪਰ ਮਨ ਫਿਰ ਵੀ ਸਾਰੇ ਪਾਸੇ ਦੌੜਦਾ ਰਿਹਾ ।

੯ [ਬਿ-ਗਿਆਨਾ] ਮੂਰਖਤਾ ਵਾਲਾ ।

੧੦ ਦੇਵ-ਮੰਦਰਾਂ ਵਿਚ ਕੀਰਤਨ ਦੀ ਸੇਵਾ ਕਰਨ ਵਾਲੇ ਭਗਤੀਏ । ਅਸਲੀ 'ਰਾਮ-ਦਾਸ' ਦਾ ਰੂਪ ਸੁਖਮਨੀ ਦੀ ਨੌਵੀਂ ਅਸ਼ਟਪਦੀ ਦੀ ਛੇਵੀਂ ਪੌੜੀ ਵਿਚ ਖਿਚਿਆ ਹੈ । ਦੇਖੋ ਪੰਨਾ ੨੭੫ ।

੧੧ ਸਾਧਨ । ਰੋਟੀਆਂ ਦੇ ਕਾਰਨ ।

੧੨ ਦੇਖੋ ਪੰ. ੮੩੪, ਨੋਟ ੨੪ ।

੧੩ ਗਾਣੇ ।

੧੪ ਖੁਸ਼ੀ ।

੧੫ ਅੰਦਰ ਦੀਆਂ ਜਾਨਣ ਵਾਲਾ ।

੧੬ ਰਾਜਾ ।

੧੭ ਬਕਬਾਦ, ਫ਼ਜ਼ੂਲ ਗੱਲਾਂ (ਉਤੇ ਦਸ ਸਾਧਨ : ਗੀਤ ਨਾਦ ਆਦਿ) ।

੧੮ ਜਿਸ ਦੇ ਦਿਲ ਵਿਚ ਤੇਰਾ ਨਾਮ ਹੈ, ਉਹ ਲੱਖਾਂ ਕਰੋੜਾਂ ਬਲਕਿ ਸਾਰੇ ਲੋਕਾਂ ਦਾ ਰਾਜਾ ਹੈ ।

੧੯ ਦੇਸ਼ ।

੨੦ ਸੁਖਾਂ ਦਾ ਘਰ ।

੨੧ ਧੀਰੀਅਤ ਦੇਣ ਵਾਲਾ, ਸ੍ਰਭ ।

੨੨ ਦੇਖੋ ਪੰ. ੭੪੧, ਨੋਟ ੨੧ ।

੨੩ ਸ੍ਰਿਸ਼ਟ ।

੨੪ ਬੱਦਲ ।

੨੫ ਵੱਡਾ ।

੨੬ ਵਾਹਿਗੁਰੂ ਤੋਂ ਉਤਪਤੀ ਹੋਈ ਹੈ ।

੨੭ ਜੰਗਲ, ਘਾਹ, ਤਿੰਨੇ ਭਵਣ, ਅਤੇ ਪਾਣੀ ।

੨੮ ਦੇਖੋ ਪੰ. ੮੧੬, ਨੋਟ ੨੧ ।

੨੯ ਇਕ ਆਵਾਜ਼ ਨਾਲ, ਇਕੋ ਹੁਕਮ ਤੋਂ । ਦੇਖੋ ਪੰ. ੩, ਨੋਟ ੧੮ ।

੩੦ ਸੁਝਦਾ ਹੈ, ਮਲੂਮ ਹੁੰਦਾ ਹੈ ।

੩੧ ਹਰੀ ਨੇ ਇਹ ਜਗਤ ਤਿੰਨਾਂ ਗੁਣਾਂ ਦਾ ਖਿਲਾਰਾ ਕੀਤਾ ਹੈ, ਭਾਵ ਮਾਦੀ ਤਤਾਂ ਦਾ ਵਿਸਥਾਰ ਹੈ ਜਿਨ੍ਹਾਂ ਵਿਚ ਰਜੋ, ਤਮੋ ਤੇ ਸਤੋ ਦੇ ਗੁਣ ਵਰਤ ਰਹੇ ਹਨ ।

---

* ਪੂਰੀ ਕਮਾਈ ਵਾਲੇ ਗੁਰੂ ਤੋਂ ਬਿਨਾਂ ਦਿਲ ਦਾ ਪੂਰੀ ਤਸੱਲੀ ਕੋਈ ਨਹੀਂ ਕਰ ਸਕਦਾ । ਗੁਰੂ ਹੀ ਘਟ ਘਟ ਦੇ ਜਾਨਣ ਵਾਲੇ ਹਰੀ ਨੂੰ ਦਿਲ ਵਿਚ ਵਸਾ ਕੇ ਪੂਰੀ ਨਿਸ਼ਾ ਕਰਾਉਂਦਾ ਹੈ ।

ਇਸ ਸ਼ਬਦ ਦੇ ਦੋ ਹਿਸੇ ਹਨ । ਇਕ ਵਿਚ ਅਮਲਾਂ ਤੋਂ ਸਖਣੇ ਪੰਡਿਤਾਂ, ਸੰਕਲਪਾਂ ਵਿਕਲਪਾਂ ਵਾਲੇ ਮੋਨੀਆਂ, ਮਾਇਆ ਪਿਛੇ ਭਜਣ ਵਾਲਿਆਂ ਉਦਾਸੀਆਂ ਤੇ ਤਪੀਆਂ, ਆਪਣੇ ਜਤ ਉਤੇ ਗੁਮਾਨ ਕਰਨ ਵਾਲੇ ਬ੍ਰਹਮਚਾਰੀਆਂ, ਕ੍ਰੋਧਵਾਨ ਸੰਨਿਆਸੀਆਂ ਅਤੇ ਪੇਟ ਦੀ ਖਾਤਰ ਨਚਣ ਟਪਣ ਵਾਲੇ ਭਗਤੀਆਂ ਵਲ ਇਸ਼ਾਰਾ ਕਰ ਕੇ ਨਿਰਾਸਤਾ ਪ੍ਰਗਟ ਕਰਦੇ ਹਨ, ਜੋ ਪਹਿਲੇ ਰਹਾਉ ਵਿਚ ਦਰਜ ਹੈ । ਦੂਜੇ ਹਿਸੇ ਵਿਚ ਹਰਖ ਸੋਗ ਤੋਂ ਰਹਿਤ ਨਰੋਲ ਜ਼ਿੰਦਗੀ ਵਾਲੇ ਗੁਰੂ-ਸੰਤ ਦੀ ਸਰਨ ਵਲ ਧਿਆਨ ਦੁਆ ਕੇ ਆਸ ਬੰਨ੍ਹਾਉਂਦੇ ਹਨ । ਇਸ ਲਈ ਦੂਜੇ ਰਹਾਉ ਦੀ ਲੋੜ ਪਈ ।

† ਮਾਇਆ ਦੇ ਰੰਗ ਥੋੜੇ ਚਿਰ ਲਈ ਹੁੰਦੇ ਹਨ, ਸਦੀਵੀ ਸੁਖ ਹਰੀ-ਨਾਮ ਵਿਚ ਹੀ ਹੈ ।

‡ ਸਾਰੇ ਜਗਤ ਦੀ ਤਹ ਵਿਚ ਹਰੀ ਆਪ ਹੈ । ਭਾਵੇਂ ਜੀਵ ਹਉਮੈ ਕਰਕੇ ਜਨਮ ਮਰਨ ਅਤੇ ਕਰਮਾਂ ਦੇ ਬੰਧਨਾਂ ਵਿਚ ਪੈਂਦਾ ਹੈ, ਪਰ ਵਾਸਤਵ ਵਿਚ ਸਭ ਕੁਝ ਹਰੀ ਦੇ ਹੁਕਮ ਦੇ ਦਾਇਰੇ ਅੰਦਰ ਹੋ ਰਿਹਾ ਹੈ ।

ਮਨੁ ਟਿਕਣੁ ਨ ਪਾਵੈ ਰਾਈ[੧] ॥ ਬਾਝੁ ਗੁਰੂ ਗੁਬਾਰਾ[੨] ॥ ਮਿਲਿ ਸਤਿਗੁਰ
ਨਿਸਤਾਰਾ ॥ ੨ ॥ ਹਉ ਹਉ ਕਰਮ ਕਮਾਣੇ ॥ ਤੇਤੇ ਬੰਧ ਗਲਾਣੇ[੩] ॥ ਮੇਰੀ ਮੇਰੀ
ਧਾਰੀ ॥ ਓਹਾ ਪੈਰਿ ਲੋਹਾਰੀ[੪] ॥ ਸੋ ਗੁਰ ਮਿਲਿ ਏਕੁ ਪਛਾਣੈ ॥ ਜਿਸੁ ਹੋਵੈ ਭਾਗੁ
ਮਥਾਣੈ[੫] ॥ ੩ ॥ ਸੋ ਮਿਲਿਆ ਜਿ ਹਰਿ ਮਨਿ ਭਾਇਆ ॥ ਸੋ ਭੂਲਾ ਜਿ ਪ੍ਰਭੂ
ਭੁਲਾਇਆ ॥ [੬]ਨਹ ਆਪਹੁ ਮੂਰਖੁ ਗਿਆਨੀ ॥ ਜਿ ਕਰਾਵੈ ਸੁ ਨਾਮੁ ਵਖਾਨੀ ॥
ਤੇਰਾ ਅੰਤੁ ਨ ਪਾਰਾਵਾਰਾ ॥ ਜਨ ਨਾਨਕ ਸਦ ਬਲਿਹਾਰਾ ॥ ੪ ॥ ੧ ॥ ੧੭ ॥ ਮਾਰੂ
ਮਹਲਾ ੫ * ॥ [੭]ਮੋਹਨੀ ਮੋਹਿ ਲੀਏ ਤ੍ਰੈ ਗੁਨੀਆ ॥ ਲੋਭਿ ਵਿਆਪੀ ਝੂਠੀ
ਦੁਨੀਆ ॥ ਮੇਰੀ ਮੇਰੀ ਕਰਿ ਕੈ ਸੰਚੀ[੮] ਅੰਤ ਕੀ ਬਾਰ [੯]ਸਗਲ ਲੇ ਛਲੀਆ ॥
੧ ॥ ਨਿਰਭਉ ਨਿਰੰਕਾਰੁ ਦਇਅਲੀਆ[੧੦] ॥ ਜੀਅ ਜੰਤ ਸਗਲੇ ਪ੍ਰਤਿਪਲੀਆ[੧੧] ॥
੧ ॥ ਰਹਾਉ ॥ ਏਕੈ [੧੨]ਸ੍ਰਮੁ ਕਰਿ ਗਾਡੀ ਗਡਹੈ ॥ ਏਕਹਿ ਸੁਪਨੈ ਦਾਮੁ[੧੩] ਨ
ਛਡਹੈ ॥ ਰਾਜੁ ਕਮਾਇ ਕਰੀ ਜਿਨਿ ਥੈਲੀ ਤਾ ਕੈ ਸੰਗਿ ਨ ਚੰਚਲਿ[੧੪] ਚਲੀਆ ॥
੨ ॥ [੧੫]ਏਕਹਿ ਪ੍ਰਾਣ ਪਿੰਡ ਤੇ ਪਿਆਰੀ ॥ ਏਕ ਸੰਚੀ ਤਜਿ ਬਾਪ ਮਹਤਾਰੀ[੧੬] ॥
ਸੁਤ ਮੀਤ ਭ੍ਰਾਤ ਤੇ ਗੁਹਜੀ[੧੭] ਤਾ ਕੈ ਨਿਕਟਿ[੧੮] ਨ ਹੋਈ ਖਲੀਆ[੧੯] ॥੩॥ ਹੋਇ
ਅਉਧੂਤ[੨੦] ਬੈਠੇ ਲਾਇ ਤਾਰੀ[੨੧] ॥ ਜੋਗੀ ਜਤੀ ਪੰਡਿਤ ਬੀਚਾਰੀ ॥ ਗ੍ਰਿਹਿ ਮੜੀ
ਮਸਾਣੀ ਬਨ ਮਹਿ ਬਸਤੇ ਊਠਿ ਤਿਨਾ ਕੈ ਲਾਗੀ ਪਲੀਆ[੨੨] ॥ ੪ ॥ ਕਾਟੇ
ਬੰਧਨ ਠਾਕੁਰਿ ਜਾ ਕੇ ॥ ਹਰਿ ਹਰਿ ਨਾਮੁ ਬਸਿਓ ਜੀਅ ਤਾ ਕੈ ॥ ਸਾਧ ਸੰਗਿ ਭਏ
ਜਨ ਮੁਕਤੇ ਗਤਿ ਪਾਈ ਨਾਨਕ ਨਦਰਿ ਨਿਹਲੀਆ[੨੩] ॥ ੫ ॥ ੨ ॥ ੧੮ ॥ ਮਾਰੂ
ਮਹਲਾ ੫ † ॥ ਸਿਮਰਹੁ ਏਕੁ ਨਿਰੰਜਨ[੨੪] ਸੋਊ ॥ ਜਾ ਤੇ ਬਿਰਥਾ[੨੫] ਜਾਤ ਨ
ਕੋਊ ॥ ਮਾਤ ਗਰਭ ਮਹਿ ਜਿਨਿ ਪ੍ਰਤਿਪਾਰਿਆ[੧੧] ॥ ਜੀਉ ਪਿੰਡੁ ਦੇ ਸਾਜਿ
ਸਵਾਰਿਆ ॥ ਸੋਈ ਬਿਧਾਤਾ[੨੬] ਖਿਨੁ ਖਿਨੁ ਜਪੀਐ ॥ ਜਿਸੁ ਸਿਮਰਤ ਅਵਗੁਣ
ਸਭਿ ਢਕੀਐ ॥ ਚਰਣ ਕਮਲ [੨੭]ਉਰ ਅੰਤਰਿ ਧਾਰਹੁ ॥ ਬਿਖਿਆ ਬਨ[੨੮] ਤੇ ਜੀਉ
ਉਧਾਰਹੁ ॥ [੨੯]ਕਰਣ ਪਲਾਹ ਮਿਟਹਿ ਬਿਲਲਾਟਾ[੩੦] ॥ ਜਪਿ ਗੋਵਿਦ ਭਰਮੁ ਭਉ
ਫਾਟਾ ॥ ਸਾਧ ਸੰਗਿ ਵਿਰਲਾ ਕੋ ਪਾਏ ॥ ਨਾਨਕੁ ਤਾ ਕੈ ਬਲਿ ਬਲਿ ਜਾਏ ॥ ੧ ॥
ਰਾਮ ਨਾਮੁ ਮਨਿ ਤਨਿ ਆਧਾਰਾ[੩੧] ॥ ਜੋ ਸਿਮਰੈ ਤਿਸ ਕਾ ਨਿਸਤਾਰਾ ॥ ੧ ॥
ਰਹਾਉ ॥ ਮਿਥਿਆ[੩੨] ਵਸਤੁ ਸਤਿ ਕਰਿ ਮਾਨੀ ॥ ਹਿਤੁ ਲਾਇਓ ਸਠ[੩੩] ਮੂੜ
ਅਗਿਆਨੀ ॥ ਕਾਮ ਕ੍ਰੋਧ ਲੋਭ ਮਦ ਮਾਤਾ ॥ ਕਉਡੀ ਬਦਲੈ ਜਨਮੁ ਗਵਾਤਾ ॥
ਅਪਨਾ ਛੋਡਿ ਪਰਾਇਐ ਰਾਤਾ ॥ ਮਾਇਆ ਮਦ ਮਨ ਤਨ ਸੰਗਿ ਜਾਤਾ ॥ ਤ੍ਰਿਸਨ[੩੪]
ਨ ਬੂਝੈ [੩੫]ਕਰਤ ਕਲੋਲਾ ॥ ਊਣੀ[੩੬] ਆਸ ਮਿਥਿਆ ਸਭਿ ਬੋਲਾ[੩੭] ॥ ਆਵਤ

੧ ਰਤਾ ਵੀ।
੨ ਹਨੇਰਾ।
੩ ਗਲੇ ਵਿਚ।
੪ ਲੋਹੇ ਦੀ ਬੇੜੀ।
੫ ਮੱਥੇ ਤੇ।
੬ ਆਪਣੇ ਆਪ ਨਾ ਕੋਈ ਮੂਰਖ ਤੇ ਨਾ ਗਿਆਨੀ ਹੈ। ਜੇਹੋ ਜੇਹਾ ਕਰਾਂਦਾ ਹੈ, ਉਹੋ ਜੇਹਾ ਨਾਮ ਪੈਂਦਾ ਹੈ। ਵਖਾਨੀ=ਬਿਆਨ ਹੁੰਦਾ ਹੈ, ਕਹਾਉਂਦਾ ਹੈ।
੭ ਮੋਹਨੀ ਮਾਇਆ ਤ੍ਰਿਗੁਣੀ ਸੰਸਾਰ ਨੂੰ ਮੋਹ ਲੈਂਦੀ ਹੈ।
੮ ਇਕੱਠੀ ਕੀਤੀ।
੯ ਸਾਰਿਆਂ ਨੂੰ ਛੱਲ ਲੈਂਦੀ ਹੈ।
੧੦ ਦਿਆਲੂ।
੧੧ ਪਾਲਦਾ ਹੈ।
੧੨ ਕਿਸੇ ਨੇ ਮਿਹਨਤ ਨਾਲ ਇਕੱਠੀ ਕਰ ਕੇ ਟੋਏ ਵਿਚ ਦਬ ਦਿਤੀ ਹੈ।
੧੩ [ਫ਼ਾ.] ਪੈਸੇ, ਧਨ।
੧੪ ਚਲਾਇਮਾਨ (ਮਾਇਆ)।
੧੫ ਕਿਸੇ ਨੂੰ ਜਿੰਦ ਤੇ ਸਰੀਰ ਨਾਲੋਂ ਵੀ ਪਿਆਰੀ ਹੈ।
੧੬ ਮਾਤਾ। ਮਾਤਾ ਪਿਤਾ ਨੂੰ ਤਿਆਗ ਕੇ ਵੀ ਕੱਠੀ ਕੀਤੀ ਹੈ।
੧੭ ਲੁਕਾ ਕੇ ਰਖੀ।
੧੮ ਨੇੜੇ।
੧੯ ਖਲੋਂਦੀ।
੨੦ ਵਿਰਕਤ ਸਾਧੂ।
੨੧ ਤਾੜੀ।
੨੨ ਪੱਲੇ।
੨੩ ਨਿਹਾਲ।
੨੪ ਮਾਇਆ ਤੋਂ ਰਹਿਤ।
੨੫ ਖ਼ਾਲੀ।
੨੬ [ਸੰ. ਵਿਧਾਤ੍ਰਿ] ਰਚਨਹਾਰਾ, ਕਰਤਾਰ।
੨੭ ਹਿਰਦੇ ਵਿਚ।
੨੮ ਪਾਣੀ। ਵਿਸ਼ਿਆਂ ਦੇ ਪਾਣੀ (ਸੰਸਾਰ ਸਾਗਰ) ਤੋਂ ਆਤਮਾ ਨੂੰ ਬਚਾਓ।
੨੯ [ਸੰ. ਕਾਰੁਣ੍ਯ ਪ੍ਰਲਾਪ] ਓਹ ਰੋਣੇ ਜੋ ਆਪਣੇ ਲਈ ਕਰੁਣ (ਤਰਸ) ਪੈਦਾ ਕਰਨ ; ਕੀਰਨੇ।
੩੦ ਰੋਣੇ।
੩੧ ਆਸਰਾ।
੩੨ ਅਸੱਤ, ਝੂਠੀ, ਨਾਸਵੰਤ।
੩੩ [ਸੰ. ਸ਼ਠ; ਅੰ. sot] ਮੂਰਖ।
੩੪ ਤ੍ਰਿਸ਼ਨਾ।
੩੫ ਚੋਹਲ ਕਰਦਿਆਂ, ਖ਼ੁਸ਼ੀਆਂ ਭੋਗਦਿਆਂ।
੩੬ ਖ਼ਾਲੀ।
੩੭ ਬਚਨ।

* ਹਰੀ ਤੋਂ ਬਿਨਾਂ ਸਾਰਾ ਸੰਸਾਰ ਬਲਕਿ ਵਡੇ ਜਪੀ ਤਪੀ ਭੀ ਮਾਇਆ ਦੇ ਵਸ ਵਿਚ ਹਨ। ਇਸ ਤੋਂ ਬਚਾਉ ਕੇਵਲ ਹਰੀ-ਨਾਮ ਦੀ ਸ਼ਰਨ ਲੈਣ ਵਿਚ ਹੈ।

† ਮਨੁਖ ਮਾਇਆ ਦੇ ਮੋਹ ਵਿਚ ਲਗਾ ਹੋਇਆ ਝੂਠ ਨੂੰ ਸਚ ਤੇ ਸਚ ਨੂੰ ਝੂਠ ਸਮਝ ਕੇ ਭੁਲੇਖੇ ਵਿਚ ਪਿਆ ਰਹਿੰਦਾ ਹੈ ਅਤੇ ਕਈ ਤਰ੍ਹਾਂ ਦੀਆਂ ਜੂਨਾਂ ਵਿਚ ਪੈਂਦਾ ਦੁਖ ਪਾਂਦਾ ਰਹਿੰਦਾ ਹੈ, ਅੰਤ ਨਿਸਤਾਰਾ ਮਾਇਆ ਤੋਂ ਰਹਿਤ ਹਰੀ ਦੀ ਸ਼ਰਨ ਲਿਆਂ ਹੀ ਹੋਂਦਾ ਹੈ।

ਇਕੇਲਾ ਜਾਤ ਇਕੇਲਾ ॥ ਹਮ ਤੁਮ ਸੰਗਿ ਝੂਠੇ ਸਭਿ ਬੋਲਾ ॥ ਪਾਇ ਠਗਉਰੀ[੧] ਆਪਿ ਭੁਲਾਇਓ ॥ ਨਾਨਕ ਕਿਰਤੁ[੨] ਨ ਜਾਇ ਮਿਟਾਇਓ ॥ ੨ ॥ ਪਸੁ ਪੰਖੀ ਭੂਤ ਅਰੁ ਪ੍ਰੇਤਾ ॥ ਬਹੁ ਬਿਧਿ ਜੋਨੀ ਫਿਰਤ ਅਨੇਤਾ[੩] ॥ [੪]ਜਹ ਜਾਨੋ ਤਹ ਰਹਨੁ ਨ ਪਾਵੈ ॥ ਥਾਨ ਬਿਹੂਨ ਉਠਿ ਉਠਿ ਫਿਰਿ ਧਾਵੈ ॥ ਮਨਿ ਤਨਿ ਬਾਸਨਾ[੫] ਬਹੁਤੁ ਬਿਸਥਾਰਾ ॥ ਅਹੰਮੇਵ[੬] ਮੂਠੋ ਬੇਚਾਰਾ ॥ ਅਨਿਕ ਦੋਖ ਅਰੁ ਬਹੁਤੁ ਸਜਾਈ ॥ ਤਾ ਕੀ ਕੀਮਤਿ ਕਹਣੁ ਨ ਜਾਈ ॥ ਪ੍ਰਭ ਬਿਸਰਤ ਨਰਕ ਮਹਿ ਪਾਇਆ ॥ ਤਹ ਮਾਤ ਨ ਬੰਧੁ ਨ ਮੀਤ ਨ ਜਾਇਆ[੭] ॥ ਜਿਸ ਕਉ ਹੋਤ ਕ੍ਰਿਪਾਲ ਸੁਆਮੀ ॥ ਸੋ ਜਨੁ ਨਾਨਕ ਪਾਰਗਰਾਮੀ[੮] ॥ ੩ ॥ [੯]ਭ੍ਰਮਤ ਭ੍ਰਮਤ ਪ੍ਰਭ ਸਰਨੀ ਆਇਆ ॥ ਦੀਨਾਨਾਥ ਜਗਤ [੧੦]ਪਿਤ ਮਾਇਆ ॥ ਪ੍ਰਭ ਦਇਆਲ ਦੁਖ ਦਰਦ ਬਿਦਾਰਣ[੧੧] ॥ ਜਿਸੁ ਭਾਵੈ ਤਿਸ ਹੀ ਨਿਸਤਾਰਣ[੧੨] ॥ [੧੩]ਅੰਧ ਕੂਪ ਤੇ ਕਾਢਨਹਾਰਾ ॥ ਪ੍ਰੇਮ ਭਗਤਿ ਹੋਵਤ ਨਿਸਤਾਰਾ ॥ [੧੪]ਸਾਧ ਰੂਪ ਅਪਨਾ ਤਨੁ ਧਾਰਿਆ ॥ ਮਹਾ ਅਗਨਿ ਤੇ ਆਪਿ ਉਬਾਰਿਆ[੧੫] ॥ ਜਪ ਤਪ ਸੰਜਮ[੧੬] [੧੭]ਇਸ ਤੇ ਕਿਛੁ ਨਾਹੀ ॥ ਆਦਿ ਅੰਤਿ ਪ੍ਰਭ ਅਗਮ ਅਗਾਹੀ[੧੮] ॥ ਨਾਮੁ ਦੇਹਿ ਮਾਗੈ ਦਾਸੁ ਤੇਰਾ ॥ ਹਰਿ ਜੀਵਨ ਪਦੁ ਨਾਨਕ ਪ੍ਰਭੁ ਮੇਰਾ ॥ ੪ ॥ ੩ ॥ ੧੯ ॥ ਮਾਰੂ ਮਹਲਾ ੫ * ॥ [੧੯]ਕਤ ਕਉ ਡਹਕਾਵਉ ਲੋਗਾ ਮੋਹਨ ਦੀਨ ਕਿਰਪਾਈ ॥ ੧ ॥ [੨੦]ਐਸੀ ਜਾਨਿ ਪਾਈ ॥ ਸਰਣਿ ਸੂਰੋ ਗੁਰ ਦਾਤਾ ਰਾਖੈ ਆਪਿ ਵਡਾਈ ॥੧॥ ਰਹਾਉ ॥ ਭਗਤਾ ਕਾ ਆਗਿਆਕਾਰੀ[੨੧] ਸਦਾ ਸਦਾ ਸੁਖਦਾਈ ॥ ੨ ॥ ਅਪਨੇ ਕਉ ਕਿਰਪਾ ਕਰੀਅਹੁ ਇਕੁ ਨਾਮੁ ਧਿਆਈ ॥ ੩ ॥ ਨਾਨਕੁ ਦੀਨੁ ਨਾਮੁ ਮਾਗੈ ਦੁਤੀਆ[੨੨] ਭਰਮੁ ਚੁਕਾਈ[੨੩] ॥ ੪ ॥ ॥੪॥੨੦॥ ਮਾਰੂ ਮਹਲਾ ੫ † ॥ ਮੇਰਾ ਠਾਕੁਰੁ[੨੪] ਅਤਿ ਭਾਰਾ[੨੫] ॥ ਮੋਹਿ ਸੇਵਕੁ ਬੇਚਾਰਾ ॥ ੧ ॥ ਮੋਹਨੁ ਲਾਲੁ ਮੇਰਾ [੨੬]ਪ੍ਰੀਤਮ ਮਨ ਪ੍ਰਾਨਾ ॥ ਮੋ ਕਉ ਦੇਹੁ ਦਾਨਾ ॥ ੧ ॥ ਰਹਾਉ ॥ ਸਗਲੇ ਮੈ ਦੇਖੇ ਜੋਈ[੨੭] ॥ [੨੮]ਬੀਜਉ ਅਵਰੁ ਨ ਕੋਈ ॥ ੨ ॥ ਜੀਅਨ ਪ੍ਰਤਿਪਾਲਿ ਸਮਾਹੈ[੨੯] ॥ ਹੈ ਹੋਸੀ ਆਹੇ[੩੦] ॥ ੩ ॥ ਦਇਆ ਮੋਹਿ ਕੀਜੈ ਦੇਵਾ ॥ ਨਾਨਕ ਲਾਗੋ ਸੇਵਾ ॥ ੪ ॥ ੫ ॥ ੨੧ ॥ ਮਾਰੂ ਮਹਲਾ ੫ ‡ ॥ [੩੧]ਪਤਿਤ ਉਧਾਰਨ ਤਾਰਨ ਬਲਿ ਬਲਿ ਬਲੇ ਬਲਿ ਜਾਈਐ ॥ ਐਸਾ ਕੋਈ ਭੇਟੈ[੩੨] ਸੰਤੁ ਜਿਤੁ ਹਰਿ ਹਰੇ ਹਰਿ ਧਿਆਈਐ ॥ ੧ ॥ ਮੋ ਕਉ ਕੋਇ ਨ ਜਾਨਤ ॥ [੩੩]ਕਹੀਅਤ ਦਾਸੁ ਤੁਮਾਰਾ ॥ ਏਹਾ ਓਟ ਆਧਾਰਾ[੩੪] ॥ ੧ ॥ ਰਹਾਉ ॥ [੩੫]ਸਰਬ ਧਾਰਨ ਪ੍ਰਤਿਪਾਰਨ ਇਕ ਬਿਨਉ ਦੀਨਾ ॥ ਤੁਮਰੀ ਬਿਧਿ ਤੁਮ ਹੀ ਜਾਨਹੁ ਤੁਮ ਜਲ ਹਮ ਮੀਨਾ[੩੬] ॥ ੨ ॥ ਪੂਰਨ ਬਿਸਥੀਰਨ[੩੭] ਸੁਆਮੀ ਆਹਿ[੩੮]

੧ ਠਗਮੂਰੀ, ਇਕ ਬੂਟੀ ਜੋ ਡਾਕੂ ਲੋਕ ਰਾਹੀਆਂ ਨੂੰ ਖੁਆ ਕੇ ਉਨ੍ਹਾਂ ਨੂੰ ਬੇਹੋਸ਼ ਕਰਕੇ ਧਨ ਲੁਟਦੇ ਸਨ, ਭਾਵ ਮਾਇਆ ਦਾ ਭਰਮ ।
੨ ਸੁਭਾਵ । ਦੇਖੋ ਪੰ. ੭੪੫, ਨੋਟ ੯ ।
੩ ਅਨੀਤ, ਝੂਠਾ ।
੪ ਜਿਥੇ ੨ ਜਾਂਦਾ ਹੈ ਉਥੇ ੨ ਟਿਕਦਾ ਨਹੀਂ ।
੫ ਖ਼ਾਹਸ਼ਾਂ ।
੬ ਹਉਮੈ ।
੭ ਇਸਤਰੀ ।
੮ ਪਾਰ ਹੁੰਦਾ ਹੈ ।
੯ ਫਿਰਦਾ ਫਿਰਦਾ ।
੧੦ ਪਿਤਾ ਤੇ ਮਾਤਾ ।
੧੧ [ਧਾੜਨ ਵਾਲਾ] ਦੂਰ ਕਰਨ ਵਾਲਾ ।
੧੨ ਤਾਰਣ ਵਾਲਾ ।
੧੩ ਸੰਸਾਰ ਤੋਂ ਜੋ ਅੰਨ੍ਹੇ ਖੂਹ ਵਾਂਗ ਹੈ ।
੧੪ ਹਰੀ ਆਪ ਹੀ ਸਾਧ ਰੂਪ ਹੁੰਦਾ ਹੈ ।
੧੫ ਬਚਾ ਲਿਆ ।
੧੬ ਇੰਦ੍ਰਿਆਂ ਨੂੰ ਪਾਪਾਂ ਤੋਂ ਰੋਕਣ ਦੇ ਸਾਧਨ ।
੧੭ ਇਸ ਜੀਵ ਤੋਂ ਹੋ ਨਹੀਂ ਸਕਦੇ ।
੧੮ ਅਗਾਧ, ਅਥਾਹ ।
੧੯ ਕਿਸ ਲਈ ਠਗਦੇ ਹੋ, ਹੇ ਲੋਕੋ ! ਮੈਂ ਦੀਨ ਉਤੇ ਹੁਣ ਮੋਹਨ ਦੀ ਕ੍ਰਿਪਾ ਹੈ ।
੨੦ ਐਸੀ ਗੱਲ ਜਾਣ ਲਈ ਹੈ, ਇਹ ਸਮਝ ਆ ਗਈ ਹੈ ਕਿ......।
੨੧ ਮੰਨ ਲੈਣ ਵਾਲਾ ।
੨੨ ਦੂਜਾ ।
੨੩ ਦੂਰ ਕਰ ਕੇ ।
੨੪ ਮਾਲਕ ।
੨੫ ਵੱਡਾ, ਵਡਿਆਈ ਵਾਲਾ ।
੨੬ ਜੋ ਮਨ ਅਤੇ ਪ੍ਰਾਣਾਂ ਦਾ ਪਿਆਰਾ ਹੈ ।
੨੭ [ਫ਼ਾ. ਜੋਈਦਨ=ਢੂਢਣਾ, ਖੋਜਣਾ] ਪਰਤਾ ਕੇ, ਟੋਹ ਟਾਹ ਕੇ ।
੨੮ ਦੂਸਰਾ ਹੋਰ ।
੨੯ (ਰਿਜ਼ਕ) ਪੁਚਾਉਂਦਾ ਹੈ । ਜੀਵਾਂ ਨੂੰ ਪਾਲਦਾ ਤੇ ਰੋਜ਼ੀ ਅਪੜਾਂਦਾ ਹੈ ।
੩੦ ਸੀ ।
੩੧ ਹੇ ਡਿਗਿਆਂ ਹੋਇਆਂ ਦੇ ਤਾਰਨ ਵਾਲੇ ਅਤੇ ਪਾਰ ਕਰਨ ਵਾਲੇ ! ਤੇਰੇ ਉਤੋਂ ਕੁਰਬਾਨ ਜਾਈਏ ।
੩੨ ਮਿਲੇ ।
੩੩ ਕਿਹਾ ਜਾਂਦਾ ਹਾਂ ਤੇਰਾ ਦਾਸ ।
੩੪ ਆਸਰਾ ।
੩੫ ਸਾਰਿਆਂ ਨੂੰ ਆਸਰਾ ਦੇਣ ਵਾਲੇ ਅਤੇ ਪਾਲਣ ਹਾਰੇ ! ਮੈਂ ਦੀਨ ਇਕ ਬੇਨਤੀ ਕਰਦਾ ਹਾਂ ।
੩੬ ਮੱਛੀ ।
੩੭ ਪਸਾਰੇ ਵਾਲੇ ।
੩੮ ਚਾਹ ਨਾਲ ।

---

* ਮੈਂ ਤਾਂ ਦ੍ਵੈਤ ਭਾਵ (ਮਾਇਆ ਦਾ ਭਰਮ) ਛਡ ਕੇ ਇਕ ਹਰੀ ਦੀ ਸਰਨ ਲਈ ਹੈ, ਅਤੇ ਉਸ ਨੇ ਮੈਨੂੰ ਅਪਣਿਆ ਕੇ ਨਾਮ ਦਿਤਾ ਹੈ ।

† ਹਰੀ ਤੋਂ ਬਿਨਾਂ ਹੋਰ ਕੋਈ ਸਦੀਵੀ ਹਸਤੀ ਨਹੀਂ ਜੋ ਸਭਨਾਂ ਦੀ ਪ੍ਰਤਿਪਾਲਨਾ ਕਰ ਸਕੇ । ਇਸ ਲਈ ਉਸੇ ਦੇ ਮਿਲਣ ਦੀ ਤਾਂਘ ਕਰਦੇ ਹਾਂ ।

‡ ਅਰਦਾਸ ਕਰਦੇ ਹਨ ਕਿ ਕੋਈ ਐਸਾ ਸੰਤ ਮਿਲੇ ਜਿਸ ਦੀ ਸੰਗਤ ਵਿਚ ਹਰੀ ਜਿਹਾ ਸਰਬ-ਪ੍ਰਤਿਪਾਲਕ ਪਿਆਰਾ ਮਾਲਕ ਸਿਮਰਦੇ ਰਹੀਏ ।

ਆਇਓ ਪਾਛੈ ॥ [1]ਸਗਲੋ ਭੂ ਮੰਡਲ ਖੰਡਲ ਪ੍ਰਭ ਤੁਮ ਹੀ ਆਛੈ ॥ ੩ ॥ ਅਟਲ ਅਖਇਓ[2] ਦੇਵਾ ਮੋਹਨ ਅਲਖ ਅਪਾਰਾ ॥ ਦਾਨੁ ਪਾਵਉ ਸੰਤਾ ਸੰਗੁ ਨਾਨਕ [3]ਰੇਨੁ ਦਾਸਾਰਾ ॥ ੪ ॥ ੬ ॥ ੨੨ ॥ ਮਾਰੂ ਮਹਲਾ ੫ * ॥ ਤ੍ਰਿਪਤਿ ਆਘਾਏ[4] ਸੰਤਾ ॥ [5]ਗੁਰ ਜਾਨੇ ਜਿਨ ਮੰਤਾ ॥ ਤਾ ਕੀ ਕਿਛੁ ਕਹਨੁ ਨ ਜਾਈ ॥ ਜਾ ਕਉ ਨਾਮ ਬਡਾਈ ॥ ੧ ॥ ਲਾਲੁ ਅਮੋਲਾ ਲਾਲੋ ॥ ਅਗਹ[6] ਅਤੋਲਾ ਨਾਮੋ ॥ ੧ ॥ ਰਹਾਉ ॥ [7]ਅਵਿਗਤ ਸਿਉ ਮਾਨਿਆ ਮਾਨੋ[8] ॥ ਗੁਰਮੁਖਿ ਤਤੁ ਗਿਆਨੋ ॥ [9]ਪੇਖਤ ਸਗਲ ਧਿਆਨੋ ॥ ਤਜਿਓ ਮਨ ਤੇ ਅਭਿਮਾਨੋ ॥ ੨ ॥ ਨਿਹਚਲੁ ਤਿਨ ਕਾ ਠਾਣਾ[10] ॥ ਗੁਰ ਤੇ ਮਹਲੁ[11] ਪਛਾਣਾ ॥ ਅਨਦਿਨੁ[12] ਗੁਰ ਮਿਲਿ ਜਾਗੇ ॥ ਹਰਿ ਕੀ ਸੇਵਾ ਲਾਗੇ ॥ ੩ ॥ ਪੂਰਨ ਤ੍ਰਿਪਤਿ ਅਘਾਏ[4] ॥ [13]ਸਹਜ ਸਮਾਧਿ ਸੁਭਾਏ ॥ ਹਰਿ ਭੰਡਾਰੁ ਹਾਥਿ ਆਇਆ ॥ ਨਾਨਕ ਗੁਰ ਤੇ ਪਾਇਆ ॥ ੪ ॥ ੭ ॥ ੨੩ ॥

ਮਾਰੂ ਮਹਲਾ ੫ ਘਰੁ ੬ ਦੁਪਦੇ

ੴ ਸਤਿਗੁਰ ਪ੍ਰਸਾਦਿ ॥ † ॥ ਛੋਡਿ ਸਗਲ ਸਿਆਣਪਾ ਮਿਲਿ ਸਾਧ ਤਿਆਗਿ ਗੁਮਾਨੁ ॥ ਅਵਰੁ ਸਭੁ ਕਿਛੁ ਮਿਥਿਆ [14]ਰਸਨਾ ਰਾਮ ਰਾਮ ਵਖਾਨੁ ॥ ੧ ॥ ਮੇਰੇ ਮਨ ਕਰਨ[15] ਸੁਣਿ ਹਰਿਨਾਮੁ ॥ ਮਿਟਹਿ ਅਘ[16] ਤੇਰੇ ਜਨਮ ਜਨਮ ਕੇ ਕਵਨੁ ਬਪੁਰੋ[17] ਜਾਮੁ[18] ॥੧॥ ਰਹਾਉ॥ ਦੂਖ ਦੀਨ[19] ਨ ਭਉ ਬਿਆਪੈ ਮਿਲੈ ਸੁਖ ਬਿਸ੍ਰਾਮੁ ॥ ਗੁਰ ਪ੍ਰਸਾਦਿ[20] ਨਾਨਕੁ ਬਖਾਨੈ ਹਰਿ ਭਜਨੁ ਤਤੁ ਗਿਆਨੁ ॥ ੨ ॥ ੧ ॥ ੨੪॥ ਮਾਰੂ ਮਹਲਾ ੫ ‡ ॥ ਜਿਨੀ ਨਾਮੁ ਵਿਸਾਰਿਆ ਸੇ ਹੋਤ ਦੇਖੇ ਖੇਹ ॥ ਪੁਤ੍ਰ ਮਿਤ੍ਰ ਬਿਲਾਸ[21] ਬਨਿਤਾ[22] ਤੂਟਤੇ ਏ ਨੇਹ ॥੧॥ ਮੇਰੇ ਮਨ ਨਾਮੁ ਨਿਤ ਨਿਤ ਲੇਹ॥ ਜਲਤ ਨਾਹੀ ਅਗਨਿ ਸਾਗਰ ਸੂਖੁ ਮਨਿ ਤਨਿ ਦੇਹ ॥੧॥ਰਹਾਉ॥ ਬਿਰਖ ਛਾਇਆ ਜੈਸੇ ਬਿਨਸਤ [23]ਪਵਨ ਝੂਲਤ ਮੇਹ॥ ਹਰਿ ਭਗਤਿ ਦ੍ਰਿੜੁ ਮਿਲੁ ਸਾਧ ਨਾਨਕ ਤੇਰੈ ਕਾਮਿ ਆਵਤ ਏਹ ॥ ੨ ॥ ੨ ॥ ੨੫ ॥ ਮਾਰੂ ਮਹਲਾ ੫ § ॥ ਪੁਰਖੁ ਪੂਰਨ ਸੁਖਹ ਦਾਤਾ ਸੰਗਿ ਬਸਤੋ ਨੀਤ ॥ ਮਰੈ ਨ ਆਵੈ ਨ ਜਾਇ ਬਿਨਸੈ [24]ਬਿਆਪਤ ਉਸਨ ਨ ਸੀਤ ॥ ੧ ॥ ਮੇਰੇ ਮਨ ਨਾਮ ਸਿਉ ਕਰਿ ਪ੍ਰੀਤਿ ॥ ਚੇਤਿ ਮਨ ਮਹਿ ਹਰਿ ਹਰਿ ਨਿਧਾਨਾ[25] ਏਹ ਨਿਰਮਲ ਰੀਤਿ ॥ ੧ ॥ ਰਹਾਉ ॥ ਕ੍ਰਿਪਾਲ ਦਇਆਲ ਗੋਪਾਲ ਗੋਬਿਦ ਜੋ ਜਪੈ ਤਿਸੁ ਸੀਧਿ[26] ॥ ਨਵਲ[27] ਨਵਤਨ[28] ਚਤੁਰ ਸੁੰਦਰ ਮਨੁ ਨਾਨਕ ਤਿਸੁ ਸੰਗਿ ਬੀਧਿ[29] ॥ ੨ ॥ ੩ ॥ ੨੬ ॥ ਮਾਰੂ ਮਹਲਾ ੫ ¶ ॥ ਚਲਤ ਬੈਸਤ ਸੋਵਤ ਜਾਗਤ ਗੁਰ ਮੰਤ੍ਰੁ ਰਿਦੈ ਚਿਤਾਰਿ ॥ ਚਰਣ ਸਰਣ ਭਜੁ ਸੰਗਿ

੧ ਸਾਰੇ ਧਰਤੀ ਦੇ ਮੰਡਲ (ਦੇਸ) ਤੇ ਖੰਡਲ (ਹਿਸੇ) ਤੂੰ ਆਪ ਹੀ ਹੈਂ ।
੨ ਨਾਸ ਰਹਿਤ ।
੩ ਦਾਸਾਂ ਦੀ ਚਰਨ-ਧੂੜ ।
੪ ਰੱਜ ਗਏ ।
੫ ਜਿਨ੍ਹਾਂ ਨੇ ਗੁਰੂ ਦਾ ਉਪਦੇਸ਼ ਜਾਣਿਆ ਹੈ ।
੬ ਨਾ ਫੜਿਆ ਜਾਣ ਵਾਲਾ ।
੭ ਅਬਿਨਾਸ਼ੀ ਹਰੀ ਨਾਲ ਜਿਨ੍ਹਾਂ ਦਾ ਮਨ ਮੰਨਿਆ ਹੈ, ਉਨ੍ਹਾਂ ਨੂੰ ਗੁਰੂ ਦੁਆਰਾ ਸਹੀ ਗਿਆਨ ਮਿਲਿਆ ਹੈ ।
੮ ਮਨ ।
੯ ਸਭ ਕੁਝ ਦੇਖਦਿਆਂ ਉਨ੍ਹਾਂ ਦਾ ਧਿਆਨ ਫਿਰ ਭੀ ਹਰੀ ਵਿਚ ਹੀ ਲਗਾ ਰਹਿੰਦਾ ਹੈ, ਕਿਉਂਕਿ ਉਨ੍ਹਾਂ ਨੇ ਦਿਲ ਤੋਂ ਹੰਕਾਰ ਛਡ ਦਿਤਾ ਹੁੰਦਾ ਹੈ ।
੧੦ ਥਾਂ, ਟਿਕਾਣਾ ।
੧੧ ਆਪਣਾ ਅਸਲੀ ਘਰ, ਹਰੀ ਦੀ ਹਜ਼ੂਰੀ ।
੧੨ ਹਰ ਰੋਜ਼ ।
੧੩ ਸੁਭਾਵਕ ਹੀ ਓਹ ਸਹਜ-ਸਮਾਧੀ ਵਿਚ ਜੁੜੇ ਰਹਿੰਦੇ ਹਨ । ਵੇਖੋ ਪੰ ੯੦੭, ਨੋਟ ੩੧ ।
੧੪ ਜੀਭ ਨਾਲ ਹਰੀ-ਨਾਮ ਹੀ ਉਚਾਰਣ ਕਰ ।
੧੫ ਕੰਨਾਂ ਨਾਲ ।
੧੬ ਪਾਪ ।
੧੭ ਵਿਚਾਰਾ ।
੧੮ ਜਮ ।
੧੯ ਦੀਨਤਾ ।
੨੦ ਕਿਰਪਾ ਨਾਲ ।
੨੧ ਖੁਸ਼ੀਆਂ, ਰੰਗ-ਰਲੀਆਂ ।
੨੨ ਇਸਤਰੀ ।
੨੩ ਪਵਨ ਮੇਘਾਂ (ਬੱਦਲਾਂ) ਨੂੰ ਲੈ ਜਾਂਦੀ ਹੈ ।
੨੪ ਨਾ ਗਰਮੀ ਤੇ ਨਾ ਸਰਦੀ ਪੋਂਹਦੀ ਹੈ ।
੨੫ ਸੁਖਾਂ ਦਾ ਘਰ ।
੨੬ ਸਿਧੀ, ਸਫਲਤਾ ।
੨੭ ਨਵਾਂ, ਸਜਰਾ ।
੨੮ ਨਵਾਂ ।
੨੯ ਵਿੰਨ੍ਹਿਆ ਗਿਆ ਹੈ ।

---

* ਨਾਮ ਅਜੇਹੀ ਅਮੋਲਕ ਤੇ ਗੁਣਕਾਰੀ ਵਸਤੂ ਹੈ ਕਿ ਜਿਸ ਨੂੰ ਇਹ ਮਿਲ ਜਾਏ ਉਹ ਪੂਰੀ ਤਰਾਂ ਰਜ ਜਾਂਦਾ ਹੈ ਅਤੇ ਉਸ ਨੂੰ ਅਜੇਹੀ ਸਮਝ ਆ ਜਾਂਦੀ ਹੈ ਕਿ ਮਾਇਆ ਦੇ ਸਾਰੇ ਰੰਗ ਦੇਖਦਾ ਹੋਇਆ ਭੀ ਉਸ ਦਾ ਧਿਆਨ ਹਰੀ ਵਿਚ ਅਡੋਲ ਰਹਿੰਦਾ ਹੈ ।

† ਮਨੁਖ ਨੂੰ ਸਲਾਹ ਦਿੰਦੇ ਹਨ ਕਿ ਹਉਮੈਂ ਛਡ ਕੇ ਨਾਮ ਦਾ ਸਿਮਰਨ ਕਰੋ, ਤਾਂਕਿ ਤੁਹਾਨੂੰ ਕੋਈ ਦੁਖ ਨਾ ਪੋਹੇ ।

‡ ਹਰੀ-ਨਾਮ ਤੋਂ ਬਿਨਾਂ ਹੋਰ ਹਰ ਤਰ੍ਹਾਂ ਦੀ ਲਗਨ ਛਿਨ-ਭੰਗਰ ਅਤੇ ਦੁਖ ਦਾ ਕਾਰਨ ਹੈ ।

§ ਹਰੀ-ਨਾਮ ਸਦੀਵੀ ਸੁਖ ਦਾਤਾ ਤੇ ਸਦਾ ਅੰਗ ਸੰਗ ਰਹਿਣ ਵਾਲਾ ਹੈ । ਇਸ ਨਾਲ ਜੀਵਨ ਵਿਚ ਹਰ ਤਰ੍ਹਾਂ ਦੀ ਸੁੰਦਰਤਾ ਤੇ ਤਾਜ਼ਗੀ ਕਾਇਮ ਰਹਿੰਦੀ ਹੈ ।

¶ ਹਰੀ-ਨਾਮ ਸਿਮਰਣ ਨਾਲ ਜੀਵਨ ਵਿਚ ਹਰ ਤਰ੍ਹਾਂ ਦੀ ਸਫਲਤਾ ਮਿਲਦੀ ਹੈ ।

ਸਾਧੂ [੧]ਭਵ ਸਾਗਰ ਉਤਰਹਿ ਪਾਰਿ ॥ ੧ ॥ ਮੇਰੇ ਮਨ ਨਾਮੁ ਹਿਰਦੈ ਧਾਰਿ ॥ ਕਰਿ ਪ੍ਰੀਤਿ ਮਨੁ ਤਨੁ ਲਾਇ ਹਰਿ ਸਿਉ ਅਵਰ ਸਗਲ ਵਿਸਾਰਿ ॥ ੧ ॥ ਰਹਾਉ ॥ ਜੀਉ ਮਨੁ ਤਨੁ ਪ੍ਰਾਣ ਪ੍ਰਭ ਕੇ ਤੂ ਆਪਨ ਆਪੁ ਨਿਵਾਰਿ[੨] ॥ ਗੋਵਿਦ ਭਜੁ ਸਭਿ ਸੁਆਰਥ[੩] ਪੂਰੇ ਨਾਨਕ ਕਬਹੁ ਨ ਹਾਰਿ ॥ ੨ ॥ ੪ ॥ ੨੭ ॥ ਮਾਰੂ ਮਹਲਾ ੫ * ॥ ਤਜਿ ਆਪੁ[੪] ਬਿਨਸੀ ਤਾਪੁ [੫]ਰੇਣ ਸਾਧੂ ਥੀਉ ॥ ਤਿਸਹਿ ਪਰਾਪਤਿ ਨਾਮੁ ਤੇਰਾ ਕਰਿ ਕ੍ਰਿਪਾ ਜਿਸੁ ਦੀਉ ॥ ੧ ॥ ਮੇਰੇ ਮਨ ਨਾਮੁ ਅੰਮ੍ਰਿਤੁ ਪੀਉ ॥ [੬]ਆਨ ਸਾਦ ਬਿਸਾਰਿ ਹੋਛੇ ਅਮਰੁ ਜੁਗੁ ਜੁਗੁ ਜੀਉ ॥ ੧ ॥ ਰਹਾਉ ॥ ਨਾਮੁ ਇਕ ਰਸ ਰੰਗ ਨਾਮਾ ਨਾਮਿ ਲਾਗੀ ਲੀਉ[੭] ॥ ਮੀਤੁ ਸਾਜਨੁ [੮]ਸਖਾ ਬੰਧਪੁ ਹਰਿ ਏਕੁ ਨਾਨਕ ਕੀਉ ॥ ੨ ॥ ੫ ॥ ੨੮ ॥ ਮਾਰੂ ਮਹਲਾ ੫ † ॥ ਪ੍ਰਤਿਪਾਲਿ [੯]ਮਾਤਾ ਉਦਰਿ ਰਾਖੈ ਲਗਨਿ ਦੇਤ ਨ ਸੇਕ ॥ ਸੋਈ ਸੁਆਮੀ ਈਹਾ ਰਾਖੈ ਬੂਝੁ [੧੦]ਬੁਧਿ ਬਿਬੇਕ ॥ ੧ ॥ ਮੇਰੇ ਮਨ ਨਾਮ ਕੀ ਕਰਿ ਟੇਕ ॥ ਤਿਸਹਿ ਬੂਝੁ ਜਿਨਿ ਤੂ ਕੀਆ ਪ੍ਰਭੁ ਕਰਣ ਕਾਰਣ ਏਕ ॥ ੧ ॥ ਰਹਾਉ ॥ ਚੇਤਿ ਮਨ ਮਹਿ ਤਜਿ ਸਿਆਣਪ ਛੋਡਿ ਸਗਲੇ ਭੇਖ ॥ ਸਿਮਰਿ ਹਰਿ ਹਰਿ ਸਦਾ ਨਾਨਕ ਤਰੇ ਕਈ ਅਨੇਕ ॥ ੨ ॥ ੬ ॥ ੨੯ ॥ ਮਾਰੂ ਮਹਲਾ ੫ ‡ ॥ [੧੧]ਪਤਿਤ ਪਾਵਨ ਨਾਮੁ ਜਾ ਕੋ ਅਨਾਥ ਕੋ ਹੈ ਨਾਥੁ ॥ ਮਹਾ ਭਉਜਲ ਮਾਹਿ ਤੁਲਹੋ[੧੨] ਜਾ ਕੋ ਲਿਖਿਓ ਮਾਥ[੧੩] ॥ ੧ ॥ ਡੂਬੇ ਨਾਮ ਬਿਨੁ [੧੪]ਘਨ ਸਾਥ ॥ ਕਰਣ ਕਾਰਣੁ ਚਿਤਿ ਨ ਆਵੈ ਦੇ ਕਰਿ ਰਾਖੈ ਹਾਥ ॥ ੧ ॥ ਰਹਾਉ ॥ ਸਾਧਸੰਗਤਿ ਗੁਣ ਉਚਾਰਣ ਹਰਿਨਾਮ ਅੰਮ੍ਰਿਤ ਪਾਥ[੧੫] ॥ ਕਰਹੁ ਕ੍ਰਿਪਾ ਮੁਰਾਰਿ[੧੬] ਮਾਧਉ[੧੭] ਸੁਣਿ ਨਾਨਕ ਜੀਵੈ ਗਾਥ[੧੮] ॥ ੨ ॥ ੭ ॥ ੩੦ ॥

ਮਾਰੂ ਅੰਜੁਲੀ[੧੯] ਮਹਲਾ ੫ ਘਰੁ ੭

ੴ ਸਤਿਗੁਰ ਪ੍ਰਸਾਦਿ ॥ § ॥ [੨੦]ਸੰਜੋਗੁ ਵਿਜੋਗੁ ਧੁਰਹੁ ਹੀ ਹੂਆ ॥ [੨੧]ਪੰਚ ਧਾਤੁ ਕਰਿ ਪੁਤਲਾ ਕੀਆ ॥ [੨੨]ਸਾਹੈ ਕੈ ਫੁਰਮਾਇਅੜੈ ਜੀ ਦੇਹੀ ਵਿਚਿ ਜੀਉ ਆਇ ਪਇਆ ॥ ੧ ॥ ਜਿਥੈ ਅਗਨਿ ਭਖੈ ਭੜਹਾਰੇ[੨੩] ॥ [੨੪]ਊਰਧ ਮੁਖ ਮਹਾ ਗੁਬਾਰੇ ॥ [੨੫]ਸਾਸਿ ਸਾਸਿ ਸਮਾਲੇ ਸੋਈ ਓਥੈ ਖਸਮਿ ਛਡਾਇ ਲਇਆ ॥ ੨ ॥ ਵਿਚਹੁ ਗਰਭੈ ਨਿਕਲਿ ਆਇਆ ॥ ਖਸਮੁ ਵਿਸਾਰਿ ਦੁਨੀ ਚਿਤੁ ਲਾਇਆ ॥ ਆਵੈ ਜਾਇ ਭਵਾਈਐ ਜੋਨੀ ਰਹਣੁ ਨ ਕਤਹੀ ਥਾਇ ਪਇਆ ॥ ੩ ॥ [੨੬]ਮਿਹਰਵਾਨਿ ਰਖਿ ਲਇਅਨੁ ਆਪੇ ॥ ਜੀਅ ਜੰਤ ਸਭਿ ਤਿਸ ਕੇ ਥਾਪੇ ॥ ਜਨਮੁ ਪਦਾਰਥੁ ਜਿਣਿ[੨੭] ਚਲਿਆ ਨਾਨਕ ਆਇਆ ਸੋ

੧ ਹਸਤੀ ਦਾ ਸਮੁੰਦਰ, ਸੰਸਾਰ ਸਾਗਰ।
੨ ਦੂਰ ਕਰ।
੩ ਲੋੜਾਂ।
੪ ਆਪਾ ਭਾਵ।
੫ ਸਾਧੂ-ਗੁਰੂ ਦੀ ਚਰਨ-ਧੂੜ ਹੋ ਜਾਓ।
੬ ਹੋਰ ਹੋਛੇ ਸੁਆਦ ਛਡ ਦੇ, ਤਾਕਿ ਸਦਾ ਲਈ ਮੌਤ-ਰਹਿਤ ਹੋ ਕੇ ਜੀਵੇ।
੭ ਲਿਵ।
੮ ਦੋਸਤ ਤੇ ਰਿਸ਼ਤੇਦਾਰ।
੯ ਮਾਂ ਦੇ ਪੇਟ ਵਿਚ।
੧੦ ਵਿਚਾਰ ਵਾਲੀ ਬੁਧੀ ਨਾਲ।
੧੧ ਪਤਿਤਾਂ ਨੂੰ ਪਵਿੱਤਰ ਕਰਨ ਵਾਲਾ।
੧੨ [ਤੁਲ੍ਹਾ] ਪਾਣੀ ਵਿਚ ਵਜ਼ਨ ਬਰਾਬਰ ਰਖਣ ਲਈ ਲਕੜਾਂ ਜਾਂ ਵੇੜ੍ਹਾਂ ਦਾ ਬਝਾ ਹੋਇਆ ਇਕ ਤਖ਼ਤਾ ਜਿਸ ਉਤੇ ਬਹਿ ਕੇ ਨਦੀਓਂ ਪਾਰ ਹੋਈਦਾ ਹੈ।
੧੩ ਮਥੇ ਤੇ।
੧੪ ਬਹੁਤ ਸਾਰੇ ਪੂਰ।
੧੫ [ਸੰ. ਪਥ ; ਅੰ. path] ਰਸਤਾ ਹੈ।
੧੬ [ਮੁਰ ਰਾਖ਼ਸ਼ ਦਾ ਵੈਰੀ, ਕ੍ਰਿਸ਼ਨ] ਵਾਹਿਗੁਰੂ।
੧੭ [ਮਾਇਆ ਦਾ ਧਵ (ਪਤੀ), ਵਿਸ਼ਨੂੰ] ਵਾਹਿਗੁਰੂ।
੧੮ ਉਪਦੇਸ਼।
੧੯ [ਸੰ. ਅੰਜਲਿ=ਜੁੜੇ ਹੋਏ ਹਥ; ਇਸ਼ਟ ਦੇਵ ਅਗੇ ਅਰਪਣ ਕੀਤੀ ਹੋਈ ਕੋਈ ਚੀਜ਼] ਭਾਣਾ ਮੰਨਣ ਲਈ ਹਥ ਜੋੜਨੇ। ਇਨ੍ਹਾਂ ਦੋਹਾਂ ਸ਼ਬਦਾਂ ਵਿਚ ਮਨੁਖ ਨੂੰ ਆਪਣਾ ਆਪ ਹਰੀ ਦੇ ਅਗੇ ਸੁਟ ਦੇਣ ਲਈ ਪ੍ਰੇਰਨਾ ਹੈ। ਦੇਖੋ ਪੰ ੧੦੧੯।
੨੦ ਹਰੀ ਨਾਲ ਮਿਲੇ ਰਹਿਣਾ ਜਾਂ ਵਿਛੜ ਜਾਣਾ ਹਰੀ ਦੇ ਹਜ਼ੂਰੋਂ ਪਏ ਹੁਕਮ ਅਨੁਸਾਰ ਹੀ ਹੁੰਦਾ ਹੈ। ਦੇਖੋ ਪੰ. ੯੯੯, ਨੋਟ ੧੨।
੨੧ ਪੰਜਾਂ ਤਤਾਂ ਤੋਂ ਸਰੀਰ ਬਣਾਇਆ।
੨੨ ਮਾਲਕ ਦੇ ਹੁਕਮ ਵਿਚ।
੨੩ ਭੜਕ ਕਰਕੇ। (ਪੇਟ ਦੀ ਅਗਨੀ ਵਲ ਇਸ਼ਾਰਾ ਹੈ।)
੨੪ ਉਲਟੇ ਮੂੰਹ। (ਮਾਤ ਗਰਭ ਵਿਚ ਜੀਵ ਉਲਟਾ ਹੁੰਦਾ ਹੈ।)
੨੫ ਮਾਤ ਗਰਭ ਵਿਚ ਜੀਵ ਵਾਹਿਗੁਰੂ ਨੂੰ ਦਮ-ਬਦਮ ਯਾਦ ਕਰਦਾ ਹੈ (ਇਹ ਮੰਨੀ ਹੋਈ ਗਲ ਹੈ)।
੨੬ ਕਿਰਪਾਲੂ (ਹਰੀ) ਨੇ ਆਪ ਹੀ ਬਚਾ ਲਿਆ।
੨੭ ਜਿਤ ਕੇ।

---

* ਜੇ ਆਪਣਾ ਮਾਣ ਤੇ ਸੰਸਾਰਕ ਸੰਬੰਧਾਂ ਦਾ ਆਸਰਾ ਛਡ ਕੇ ਇਕ ਹਰੀ ਵਿਚ ਲਗਨ ਲਾ ਲਈਏ ਤਾਂ ਅਮਰ ਪਦਵੀ ਮਿਲ ਸਕਦੀ ਹੈ।

† ਸਾਰੀਆਂ ਚਤੁਰਾਈਆਂ ਛਡ ਕੇ ਇਕ ਹਰੀ ਦਾ ਆਸਰਾ ਢੂੰਢਣਾ ਚਾਹੀਦਾ ਹੈ ਜੋ ਹਰ ਔਕੜ ਵਿਚ ਸਹਾਇਤਾ ਕਰਨ ਦੇ ਸਮ੍ਰਥ ਹੈ।

‡ ਹਰੀ-ਨਾਮ ਹੀ ਪਾਪ ਦੂਰ ਕਰਨ ਵਾਲਾ ਅਤੇ ਅਨਾਥਾਂ ਦਾ ਨਾਥ ਹੈ।

§ ਮਨੁਖ ਨੂੰ ਹਰੀ ਆਪ ਬਣਾਉਂਦਾ ਹੈ, ਹਰ ਹਾਲਤ ਵਿਚ ਓਹੀ ਰਖਿਆ ਕਰਦਾ ਹੈ। ਇਹ ਗਲ ਮਨੁਖ ਗਰਭ-ਜੋਨ ਵਿਚ ਤਾਂ ਜਾਣਦਾ ਤੇ ਮੰਨਦਾ ਹੈ, ਪਰ ਬਾਹਰ ਆ ਕੇ ਆਪਣੇ ਸਿਰਜਣਹਾਰ ਦਾਤਾਰ ਨੂੰ ਵਿਸਾਰ ਦਿੰਦਾ ਹੈ। ਫਿਰ ਭੀ ਰੱਬ ਉਸਦੀ ਰਖਿਆ ਕਰੀ ਜਾਂਦਾ ਹੈ। ਜਨਮ ਸਫਲਾ ਓਹੀ ਕਰਦਾ ਹੈ ਜੋ ਇਹ ਗਲ ਮੰਨ ਕੇ ਟੁਰੇ।

ਪਰਵਾਣੁ ਥਿਆ[1] ॥ ੪ ॥ ੧ ॥ ੩੧ ॥ * ॥ ਵੈਦੋ[2] ਨ ਵਾਈ[3] ਭੈਣੋ ਨ ਭਾਈ ਏਕੋ ਸਹਾਈ ਰਾਮੁ ਹੇ ॥ ੧ ॥ ਕੀਤਾ ਜਿਸੋ[4] ਹੋਵੈ ਪਾਪਾਂ ਮਲੋ[5] ਧੋਵੈ ਸੋ ਸਿਮਰਹੁ ਪਰਧਾਨੁ ਹੇ ॥ ੨ ॥ [6]ਘਟਿ ਘਟੇ ਵਾਸੀ ਸਰਬ ਨਿਵਾਸੀ ਅਸਥਿਰੁ ਜਾ ਕਾ ਥਾਨੁ ਹੇ ॥ ੩ ॥ ਆਵੈ ਨ ਜਾਵੈ ਸੰਗੇ ਸਮਾਵੈ ਪੂਰਨ ਜਾ ਕਾ ਕਾਮੁ ਹੇ ॥ ੪ ॥ ਭਗਤ ਜਨਾ ਕਾ ਰਾਖਣਹਾਰਾ ॥ ਸੰਤ ਜੀਵਹਿ ਜਪਿ [7]ਪ੍ਰਾਨ ਅਧਾਰਾ ॥ ਕਰਨ ਕਾਰਨ ਸਮਰਥੁ ਸੁਆਮੀ ਨਾਨਕੁ ਤਿਸੁ ਕੁਰਬਾਨੁ ਹੇ ॥ ੫ ॥ ੨ ॥ ੩੨ ॥

੧ ਓ ਸਤਿਗੁਰ ਪ੍ਰਸਾਦਿ ॥ ਮਾਰੂ ਮਹਲਾ ੯ † ॥ ਹਰਿ ਕੋ ਨਾਮੁ ਸਦਾ ਸੁਖਦਾਈ॥ ਜਾ ਕਉ ਸਿਮਰਿ ਅਜਾਮਲੁ[8] ਉਧਰਿਓ ਗਨਕਾ[9] ਹੂ[10] ਗਤਿ ਪਾਈ॥ ੧ ॥ ਰਹਾਉ ॥ ਪੰਚਾਲੀ[11] ਕਉ [12]ਰਾਜ ਸਭਾ ਮੈ ਰਾਮਨਾਮ ਸੁਧਿ ਆਈ ॥ ਤਾ ਕੋ ਦੂਖੁ ਹਰਿਓ[13] ਕਰੁਣਾਮੈ[14] ਅਪਨੀ ਪੈਜ ਬਢਾਈ[15] ॥ ੧ ॥ ਜਿਹ ਨਰ ਜਸੁ [16]ਕਿਰਪਾਨਿਧਿ ਗਾਇਓ ਤਾ ਕਉ ਭਇਓ ਸਹਾਈ ॥ ਕਹੁ ਨਾਨਕ ਮੈ ਇਹੀ ਭਰੋਸੈ ਗਹੀ ਆਨ[17] ਸਰਨਾਈ ॥ ੨ ॥ ੧ ॥ ਮਾਰੂ ਮਹਲਾ ੯ ‡ ॥ ਅਬ ਮੈ ਕਹਾ[18] ਕਰਉ ਰੀ ਮਾਈ ॥ ਸਗਲ ਜਨਮੁ [19]ਬਿਖਿਅਨ ਸਿਉ ਖੋਇਆ ਸਿਮਰਿਓ ਨਾਹਿ ਕਨ੍ਹਾਈ[20] ॥ ੧ ॥ ਰਹਾਉ ॥ ਕਾਲ ਫਾਸ ਜਬ [21]ਗਰ ਮੈ ਮੇਲੀ ਤਿਹ ਸੁਧਿ ਸਭ ਬਿਸਰਾਈ ॥ ਰਾਮਨਾਮ ਬਿਨੁ [22]ਯਾ ਸੰਕਟ ਮੈ ਕੋ ਅਬ ਹੋਤ ਸਹਾਈ ॥ ੧ ॥ ਜੋ ਸੰਪਤਿ[23] ਅਪਨੀ ਕਰਿ ਮਾਨੀ ਛਿਨ ਮੋ ਭਈ ਪਰਾਈ ॥ ਕਹੁ ਨਾਨਕ ਯਹ ਸੋਚ ਰਹੀ ਮਨਿ ਹਰਿ ਜਸੁ ਕਬਹੂ ਨ ਗਾਈ ॥ ੨ ॥ ੨ ॥ ਮਾਰੂ ਮਹਲਾ ੯ § ॥ ਮਾਈ ਮੈ ਮਨ ਕੋ ਮਾਨੁ ਨ ਤਿਆਗਿਓ ॥ ਮਾਇਆ ਕੇ ਮਦਿ ਜਨਮੁ ਸਿਰਾਇਓ[24] ਰਾਮ ਭਜਨ ਨਹੀ ਲਾਗਿਓ ॥ ੧ ॥ ਰਹਾਉ ॥ ਜਮ ਕੋ ਡੰਡੁ ਪਰਿਓ ਸਿਰ ਊਪਰਿ ਤਬ ਸੋਵਤ ਤੈ[25] ਜਾਗਿਓ ॥ ਕਹਾ[18] ਹੋਤ ਅਬ ਕੈ ਪਛੁਤਾਏ [26]ਛੂਟਤ ਨਾਹਨਿ ਭਾਗਿਓ ॥ ੧ ॥ ਇਹ ਚਿੰਤਾ ਉਪਜੀ [27]ਘਟ ਮੈ ਜਬ ਗੁਰ ਚਰਨਨ ਅਨੁਰਾਗਿਓ[28] ॥ ਸੁਫਲੁ ਜਨਮੁ ਨਾਨਕ ਤਬ ਹੂਆ ਜੋ ਪ੍ਰਭ ਜਸ ਮੈ ਪਾਗਿਓ[29] ॥ ੨ ॥ ੩ ॥

ਮਾਰੂ ਅਸਟਪਦੀਆ ਮਹਲਾ ੧ ਘਰੁ ੧

੧ ਓ ਸਤਿਗੁਰ ਪ੍ਰਸਾਦਿ ॥ ¶ ॥ ਬੇਦ ਪੁਰਾਣ ਕਥੇ ਸੁਣੇ ਹਾਰੇ ਮੁਨੀ ਅਨੇਕਾ ॥ ਅਠਸਠਿ ਤੀਰਥ ਬਹੁ ਘਣਾ[30] ਭ੍ਰਮਿ[31]

੧ [ਲਹਿੰਦੀ] ਹੋਇਆ।
੨ ਵੇਦ।
੩ [ਅ. ਇਕਰਾਰ ਕਰਨ ਵਾਲਾ, ਜ਼ਮਾਨਤ ਦੇਣ ਵਾਲਾ] ਰਖਿਆ ਕਰਨ ਵਾਲਾ।
੪ ਜਿਸ ਦਾ।
੫ ਮਲੁ, ਮੈਲ।
੬ ਹਰ ਇਕ ਵਿਚ ਅਤੇ ਹਰ ਥਾਂ ਰਹਿਣ ਵਾਲਾ।
੭ ਜੀਵਨ ਦਾ ਆਸਰਾ।
੮ ਉਹ ਪਾਪੀ ਜੋ ਪੁਤ (ਨਾਰਾਇਣ) ਦਾ ਨਾਮ ਉਚਾਰਦਾ ਪਾਰ ਉਤਰਿਆ। ਦੇਖੋ ਪੰ. ੯੩੦, ਨੋਟ ੨੮।
੯ ਵੇਸਵਾ ਜੋ ਤੋਤੇ ਨੂੰ ਨਾਰਾਇਣ ਪੜ੍ਹਾਂਦੀ ਮੁਕਤ ਹੋਈ। ਦੇਖੋ ਪੰ. ੯੩੦, ਨੋਟ ੨੯।
੧੦ ਭੀ।
੧੧ ਪੰਚਾਲ ਦੇਸ਼ ਦੀ ਸ਼ਾਹਜ਼ਾਦੀ, ਦ੍ਰੋਪਦੀ।
੧੨ ਦੁਰਜੋਧਨ ਦੇ ਦਰਬਾਰ ਵਿਚ (ਜਿਥੇ ਦ੍ਰੋਪਦੀ ਨੂੰ ਨੰਗਾ ਕਰਨ ਦਾ ਹੁਕਮ ਮਿਲਿਆ ਸੀ)।
੧੩ ਦੂਰ ਕੀਤਾ।
੧੪ ਦਇਆ ਸਰੂਪ ਹਰੀ ਨੇ।
੧੫ ਵਧਾਈ।
੧੬ ਮਿਹਰ ਦੇ ਭੰਡਾਰ (ਹਰੀ) ਦਾ।
੧੭ [ਫ਼ਾ.] ਉਸ ਦੀ। ਇਸੇ ਗਲ ਦੇ ਆਸਰੇ ਮੈਂ ਉਸ ਦੀ ਓਟ ਪਕੜੀ ਹੈ। (ਚੰਗਾ ਹੁੰਦਾ ਜੇ 'ਆਨ' ਦਾ ਅਰਥ 'ਆਣ ਕੇ' ਹੁੰਦਾ, ਪਰ ਉਸ ਹਾਲਤ ਵਿਚ ਪਾਠ 'ਆਨਿ' ਹੁੰਦਾ। ਦੇਖੋ ਨੇਮ ੯।)
੧੮ ਕੀ?
੧੯ ਵਿਸ਼ਿਆਂ ਨਾਲ।
੨੦ ਕਨ੍ਹਈਆ, ਭਾਵ ਵਾਹਿਗੁਰੂ।
੨੧ ਗਲ ਵਿਚ।
੨੨ ਇਸ ਮੁਸੀਬਤ ਵਿਚ ਕੌਣ ਮਦਦਗਾਰ ਹੋ ਸਕਦਾ ਹੈ?
੨੩ [ਸੰ. ਸੰਪਦ] ਧਨ।
੨੪ ਗੁਜ਼ਾਰਿਆ ਹੈ।
੨੫ ਤੂੰ।
੨੬ ਭਜ ਕੇ ਛੁਟ ਨਹੀਂ ਸਕੀਦਾ। (ਪਾਠ 'ਨਾਹ' ਨਹੀਂ ਹੋ ਸਕਦਾ, ਕਿਉਂਕਿ ਜਦੋਂ ਅਰਥ 'ਨਹੀਂ' ਹੋਵੇ ਤਾਂ ਪਾਠ 'ਨਾਹਿ' ਹੁੰਦਾ ਹੈ, ਜਾਂ 'ਨਾਹਨਿ'।)
੨੭ ਦਿਲ ਵਿਚ।
੨੮ ਪਿਆਰ।
੨੯ ਪਿਆ, ਲਗਾ।
੩੦ ਬਹੁਤੇ।
੩੧ ਭੌਂ ਭੌਂ ਕੇ।

---

* ਸੰਬੰਧੀਆਂ ਜਾਂ ਹਕੀਮਾਂ ਵਿਚੋਂ ਕੋਈ ਨਹੀਂ ਬਚਾ ਸਕਦਾ। ਇਕ ਹਰੀ ਹੀ ਸਰਬ-ਸਮ੍ਰਥ ਹੈ, ਇਸ ਲਈ ਜੀਵਣ ਉਸੇ ਦੇ ਅਰਪਣ ਕਰਨਾ ਚਾਹੀਦਾ ਹੈ।

† ਵਡੇ ੨ ਪਾਪੀ ਅਤੇ ਕਸ਼ਟ ਵਿਚ ਪਏ ਭਗਤ ਨਾਮ ਨੂੰ ਸਿਮਰ ਕੇ ਬਚ ਗਏ। ਮੈਂ ਭੀ ਇਸੇ ਭਰੋਸੇ ਹਰੀ-ਨਾਮ ਵਿਚ ਲਗਾ ਹਾਂ।

‡ ਸੰਸਾਰੀ ਵਿਸ਼ਿਆਂ ਵਿਚ ਲਗਣ ਨਾਲ ਅੰਤਮ ਸੁਖ ਨਹੀਂ ਮਿਲਦਾ। ਹਰੀ-ਜਸ ਹੀ ਤੋੜ ਨਿਭਦਾ ਹੈ।

§ ਮਨ ਦੇ ਮਾਣ ਕਰਕੇ ਮਨੁਖ ਆਪਣਾ ਜਨਮ ਵਿਅਰਥ ਗੁਆ ਲੈਂਦਾ ਹੈ। ਬਚਾਉ ਹਰੀ-ਜਸ ਵਿਚ ਹੈ।

¶ ਧਾਰਮਕ ਪੁਸਤਕਾਂ ਦੇ ਪਾਠ ਤੇ ਤੀਰਥ ਯਾਤਰਾ ਆਦਿ ਕਰਮ ਸਤਿਗੁਰ ਦੇ ਦਿਤੇ ਨਾਮ ਤੁਲ ਨਹੀਂ।

ਥਾਕੇ ਭੇਖਾ[੧] ॥ ਸਾਚੋ ਸਾਹਿਬੁ ਨਿਰਮਲੋ ਮਨਿ ਮਾਨੈ ਏਕਾ ॥੧॥ ਤੂ ਅਜਰਾਵਰੁ[੨] ਅਮਰੁ ਤੂ ਸਭ ਚਾਲਣਹਾਰੀ ॥ ਨਾਮੁ ਰਸਾਇਣੁ[੩] [੪]ਭਾਇ ਲੈ ਪਰਹਰਿ[੫] ਦੁਖੁ ਭਾਰੀ ॥ ੧ ॥ ਰਹਾਉ ॥ ਹਰਿ ਪੜੀਐ ਹਰਿ ਬੁਝੀਐ ਗੁਰਮਤੀ ਨਾਮਿ ਉਧਾਰਾ[੬] ॥ ਗੁਰਿ ਪੂਰੈ ਪੂਰੀ ਮਤਿ ਹੈ ਪੂਰੈ ਸਬਦਿ ਬੀਚਾਰਾ ॥ ਅਠਸਠਿ ਤੀਰਥ ਹਰਿਨਾਮੁ ਹੈ ਕਿਲਵਿਖ[੭] ਕਾਟਣਹਾਰਾ ॥ ੨ ॥ [੮]ਜਲੁ ਬਿਲੋਵੈ ਜਲੁ ਮਥੈ[੯] ਤਤੁ ਲੋੜੈ ਅੰਧੁ ਅਗਿਆਨਾ ॥ ਗੁਰਮਤੀ ਦਧਿ[੧੦] ਮਥੀਐ ਅੰਮ੍ਰਿਤੁ ਪਾਈਐ ਨਾਮੁ ਨਿਧਾਨਾ ॥ ਮਨਮੁਖ ਤਤੁ ਨ ਜਾਣਨੀ [੧੧]ਪਸੂ ਮਾਹਿ ਸਮਾਨਾ ॥ ੩ ॥ [੧੨]ਹਉਮੈ ਮੇਰਾ ਮਰੀ ਮਰੁ ਮਰਿ ਜੰਮੈ ਵਾਰੋ ਵਾਰ ॥ ਗੁਰ ਕੈ ਸਬਦੇ ਜੇ ਮਰੈ ਫਿਰਿ ਮਰੈ ਨ ਦੂਜੀ ਵਾਰ ॥ ਗੁਰਮਤੀ ਜਗ ਜੀਵਨੁ ਮਨਿ ਵਸੈ ਸਭਿ ਕੁਲ ਉਧਾਰਣਹਾਰ ॥ ੪ ॥ ਸਚਾ ਵਖਰੁ[੧੩] ਨਾਮੁ ਹੈ ਸਚਾ ਵਾਪਾਰਾ ॥ ਲਾਹਾ ਨਾਮੁ ਸੰਸਾਰਿ ਹੈ ਗੁਰਮਤੀ ਵੀਚਾਰਾ ॥ [੧੪]ਦੂਜੈ ਭਾਇ ਕਾਰ ਕਮਾਵਣੀ ਨਿਤ ਤੋਟਾ ਸੈਸਾਰਾ ॥ ੫ ॥ ਸਾਚੀ ਸੰਗਤਿ ਥਾਨੁ ਸਚੁ ਸਚੇ ਘਰ ਬਾਰਾ ॥ ਸਚਾ ਭੋਜਨੁ ਭਾਉ ਸਚੁ ਸਚੁ ਨਾਮੁ ਅਧਾਰਾ[੧੫] ॥ ਸਚੀ ਬਾਣੀ ਸੰਤੋਖਿਆ ਸਚਾ ਸਬਦੁ ਵੀਚਾਰਾ ॥ ੬ ॥ ਰਸ ਭੋਗਣ ਪਾਤਿਸਾਹੀਆ ਦੁਖ ਸੁਖ ਸੰਘਾਰਾ[੧੬] ॥ ਮੋਟਾ[੧੭] ਨਾਉ ਧਰਾਈਐ ਗਲਿ ਅਉਗਣ ਭਾਰਾ ॥ ਮਾਣਸ ਦਾਤਿ ਨ ਹੋਵਈ ਤੂ ਦਾਤਾ ਸਾਰਾ[੧੮] ॥੭॥ ਅਗਮ ਅਗੋਚਰੁ[੧੯] ਤੂ ਧਣੀ[੨੦] ਅਵਿਗਤੁ[੨੧] ਅਪਾਰਾ ॥ ਗੁਰ ਸਬਦੀ ਦਰੁ ਜੋਈਐ[੨੨] ਮੁਕਤੇ ਭੰਡਾਰਾ ॥ ਨਾਨਕ ਮੇਲੁ ਨ ਚੂਕਈ[੨੩] ਸਾਚੇ ਵਾਪਾਰਾ ॥ ੮ ॥ ੧ ॥ ਮਾਰੂ ਮਹਲਾ ੧ * ॥ [੨੪]ਬਿਖੁ ਬੋਹਿਥਾ ਲਾਦਿਆ ਦੀਆ ਸਮੁੰਦ ਮੰਝਾਰਿ[੨੫] ॥ [੨੬]ਕੰਧੀ ਦਿਸਿ ਨ ਆਵਈ ਨਾ ਉਰਵਾਰੁ ਨ ਪਾਰੁ ॥ ਵੰਝੀ[੨੭] ਹਾਥਿ ਨ ਖੇਵਟੂ ਜਲੁ ਸਾਗਰੁ ਅਸਰਾਲੁ[੨੮] ॥੧॥ ਬਾਬਾ ਜਗੁ ਫਾਥਾ ਮਹਾ ਜਾਲਿ ॥ ਗੁਰ ਪਰਸਾਦੀ[੨੯] ਉਬਰੇ[੩੦] ਸਚਾ ਨਾਮੁ ਸਮਾਲਿ ॥ ੧ ॥ ਰਹਾਉ ॥ ਸਤਿਗੁਰੂ ਹੈ ਬੋਹਿਥਾ ਸਬਦਿ ਲੰਘਾਵਣਹਾਰੁ ॥ ਤਿਥੈ ਪਵਣੁ ਨ ਪਾਵਕੋ[੩੧] ਨਾ ਜਲੁ ਨਾ ਆਕਾਰੁ ॥ ਤਿਥੈ ਸਚਾ ਸਚਿ ਨਾਇ ਭਵਜਲ ਤਾਰਣਹਾਰੁ ॥੨॥ ਗੁਰਮੁਖਿ[੩੨] ਲੰਘੇ ਸੇ ਪਾਰਿ ਪਏ ਸਚੇ ਸਿਉ ਲਿਵ ਲਾਇ ॥ ਆਵਾਗਉਣੁ ਨਿਵਾਰਿਆ[੩੩] ਜੋਤੀ ਜੋਤਿ ਮਿਲਾਇ ॥ ਗੁਰਮਤੀ ਸਹਜੁ[੩੪] ਊਪਜੈ ਸਚੇ ਰਹੈ ਸਮਾਇ ॥੩॥ ਸਪੁ ਪਿੜਾਈ[੩੫] ਪਾਈਐ ਬਿਖੁ ਅੰਤਰਿ ਮਨਿ ਰੋਸੁ ॥ ਪੂਰਬਿ ਲਿਖਿਆ ਪਾਈਐ ਕਿਸ ਨੋ ਦੀਜੈ ਦੋਸੁ ॥ ਗੁਰਮੁਖਿ ਗਾਰੜੁ[੩੬] ਜੇ ਸੁਣੇ ਮੰਨੇ ਨਾਉ ਸੰਤੋਸੁ[੩੭] ॥੪॥ ਮਾਗਰਮਛੁ ਫਹਾਈਐ ਕੁੰਡੀ ਜਾਲੁ ਵਤਾਇ[੩੮] ॥ ਦੁਰਮਤਿ ਫਾਥਾ ਫਾਹੀਐ ਫਿਰਿ ਫਿਰਿ ਪਛੋਤਾਇ ॥ ਜੰਮਣ ਮਰਣੁ ਨ ਸੁਝਈ ਕਿਰਤੁ[੩੯] ਨ ਮੇਟਿਆ ਜਾਇ ॥ ੫ ॥ ਹਉਮੈ ਬਿਖੁ ਪਾਇ ਜਗਤੁ

੧ ਛੇਖਾਂ ਵਾਲੇ।
੨ ਉਹ ਸ੍ਰੇਸ਼ਟ ਪੁਰਸ਼ ਜਿਸ ਨੂੰ ਜਰ (ਬੁਢੇਪਾ) ਨਹੀਂ ਆਂਵਦਾ।
੩ ਰਸਾਂ ਦਾ ਘਰ।
੪ ਜੋ ਪ੍ਰੇਮ ਨਾਲ ਲੈਂਦਾ ਹੈ।
੫ ਦੂਰ ਕਰਦਾ ਹੈ।
੬ ਨਿਸਤਾਰਾ ਹੁੰਦਾ ਹੈ।
੭ ਪਾਪ।
੮ ਪਾਣੀ ਰਿੜਕਦਾ ਹੈ ਤੇ ਅੰਨ੍ਹਾ ਮੂਰਖ ਤਤ (ਮਖਣ) ਕਢਣਾ ਚਾਹੁੰਦਾ ਹੈ।
੯ ਰਿੜਕਦਾ ਹੈ।
੧੦ ਦਹੀਂ। ਜੇ ਗੁਰ-ਉਪਦੇਸ਼ ਦੁਆਰਾ ਦਹੀਂ (ਭਾਵ ਸ਼ਬਦ) ਰਿੜਕੀਏ ਤਾਂ ਨਾਮ-ਨਿਧਾਨ ਰੂਪ ਮਖਣ ਨਿਕਲਦਾ ਹੈ।
੧੧ ਪਸ਼ੂ ਸੁਭਾਵ ਵਿਚ।
੧੨ ਜੋ ਹਉਮੈਂ-ਮੇਰਾ ਦੀ ਮਰੁ (ਮੌਤ) ਮਰਦਾ ਹੈ, ਉਹ ਮੁੜ ੨ ਜੰਮਦਾ ਮਰਦਾ ਰਹਿੰਦਾ ਹੈ।
੧੩ ਸੌਦਾ।
੧੪ ਇਕ ਹਰੀ ਨੂੰ ਛੱਡ ਕੇ ਕਿਸੇ ਹੋਰ ਲਗਨ ਦੁਆਰਾ ਕੰਮ ਕਰਨ ਨਾਲ ਸੰਸਾਰ ਵਿਚ ਨਿਤ ਘਾਟਾ ਹੀ ਰਹਿੰਦਾ ਹੈ।
੧੫ ਆਸਰਾ।
੧੬ ਮਾਰਦੇ ਹਨ।
੧੭ ਵੱਡਾ।
੧੮ ਉੱਤਮ, ਅਸਲ। ਮਨੁਖ ਦੀ ਦਿਤੀ ਦਾਤ ਨਹੀਂ ਹੁੰਦੀ, ਅਸਲ ਦਾਤਾ ਤੂੰ ਹੀ ਹੈਂ।
੧੯ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ।
੨੦ [ਸਿੰਧੀ] ਮਾਲਕ।
੨੧ ਅਬਿਨਾਸੀ।
੨੨ [ਫ਼ਾ ਜੋਈਦਨ=ਢੂੰਢਣਾ] ਭਾਲੀਏ। ਗੁਰ-ਸ਼ਬਦ ਦੁਆਰਾ ਹਰੀ ਦਾ ਦਰ ਢੂੰਢੀਦੇ, ਤਾਂ ਉਹ ਮੁਕਤੀ ਦਾ ਭੰਡਾਰ ਮਿਲ ਜਾਂਦਾ ਹੈ।
੨੩ ਦੂਰ ਹੁੰਦਾ, ਮੁਕਦਾ। ਭਾਵ ਸਦੀਵੀ ਮੇਲ ਹੁੰਦਾ ਹੈ।
੨੪ ਵਿਸ਼ਿਆਂ ਦਾ ਜਹਾਜ਼ ਲਦ ਕੇ ਸੰਸਾਰ ਸਾਗਰ ਵਿਚ ਠੇਲ੍ਹ ਦਿਤਾ।
੨੫ ਵਿਚ।
੨੬ (ਉਸ ਸਮੁੰਦਰ ਦਾ) ਕੰਢਾ ਨਹੀਂ ਦਿਸਦਾ।
੨੭ ਵੰਝ। ਨਾ ਹਥ ਵਿਚ ਵੰਝ ਹੈ ਨਾ ਖੇਵਟ (ਮਲਾਹ) ਹੈ।
੨੮ ਭਿਆਨਕ।
੨੯ ਕਿਰਪਾ ਨਾਲ।
੩੦ ਤਰੇ।
੩੧ ਅੱਗ।
੩੨ ਗੁਰੂ ਦੇ ਵਸੀਲੇ ਨਾਲ।
੩੩ ਦੂਰ ਕੀਤਾ।
੩੪ ਪੂਰਨ ਸ਼ਾਂਤੀ ਤੇ ਅਡੋਲਤਾ ਵਾਲੀ ਹਾਲਤ।
੩੫ ਪਟਾਰੀ। ਸਪ ਨੂੰ ਪਟਾਰੀ ਵਿਚ ਪਾ ਦਈਏ ਤਾਂ ਭੀ ਉਸ ਵਿਚ ਜ਼ਹਿਰ ਰਹਿੰਦੀ ਹੈ, ਇਸੇ ਤਰਾਂ ਜੇ ਜੀਵ ਆਪਣੇ ਆਪ ਨੂੰ ਭੇਖ ਵਿਚ ਪਾ ਦੇਵੇ, ਤਾਂ ਭੀ ਮਨ ਵਿਚ ਰੋਹ ਰੂਪ ਜ਼ਹਿਰ ਕਾਇਮ ਰਹਿੰਦਾ ਹੈ। ਇਸ ਵਿਚ ਉਸ ਦਾ ਦੋਸ਼ ਨਹੀਂ, ਉਹ ਤਾਂ ਪਿਛਲੇ ਕਰਮਾਂ ਅਨੁ-ਸਾਰ ਵਰਤਾਉ ਕਰ ਰਿਹਾ ਹੈ। ਹਾਂ ਜੇ ਗੁਰੂ ਦੁਆਰਾ ਸ਼ਬਦ ਰੂਪ ਗਾਰੜੂ ਮੰਤਰ ਸੁਣੇ ਅਤੇ ਨਾਮ ਨੂੰ ਮੰਨੇ ਤਾਂ ਜ਼ਹਿਰ ਦੂਰ ਹੋ ਕੇ ਮਨ ਸ਼ਾਂਤ ਹੋ ਸਕਦਾ ਹੈ।
੩੬ ਗਾਰੜੂ ਮੰਤਰ ਜੋ ਸੱਪ ਦੀ ਵਿਹੁ ਲਾਹ ਦਿੰਦਾ ਹੈ। ਗੁਰ-ਸ਼ਬਦ ਗਾਰੜੂ ਹੈ।
੩੭ ਸੰਤੋਖ, ਸ਼ਾਂਤੀ (ਇਸੇ ਨੂੰ ਉਤਲੇ ਅੰਕ ਵਿਚ 'ਸਹਜੁ' ਆਖਿਆ ਹੈ।)
੩੮ ਫੇਰ ਕੇ, ਪਾ ਕੇ।
੩੯ ਕੀਤੇ ਕਰਮਾਂ ਦਾ ਅਸਰ, ਸੁਭਾਵ।

---

* ਮਨੁਖ ਦੇ ਅੰਦਰ ਹਉਮੈਂ ਦੀ ਜ਼ਹਿਰ ਹੈ, ਜਿਸ ਕਰਕੇ ਉਹ ਜਨਮ ਮਰਨ ਵਿਚ ਪੈਂਦਾ ਰਹਿੰਦਾ ਹੈ। ਬਚਾਉ ਇਸ ਵਿਚ ਹੈ ਕਿ ਗੁਰੂ ਦੇ ਰਾਹੀਂ ਸ਼ਬਦ ਦਾ ਵਿਚਾਰ ਕਰੇ।

ਉਪਾਇਆ ਸਬਦੁ ਵਸੈ ਬਿਖੁ ਜਾਇ ॥ [1]ਜਰਾ ਜੋਹਿ ਨ ਸਕਈ ਸਚਿ ਰਹੈ ਲਿਵ ਲਾਇ ॥ ਜੀਵਨ ਮੁਕਤੁ ਸੋ ਆਖੀਐ ਜਿਸੁ ਵਿਚਹੁ ਹਉਮੈ ਜਾਇ ॥ ੬ ॥ ਧੰਧੈ ਧਾਵਤ ਜਗੁ ਬਾਧਿਆ ਨਾ ਬੂਝੈ ਵੀਚਾਰੁ ॥ ਜੰਮਣ ਮਰਣੁ ਵਿਸਾਰਿਆ [2]ਮਨਮੁਖ ਮੁਗਧੁ ਗਵਾਰੁ ॥ ਗੁਰਿ ਰਾਖੇ ਸੇ ਉਬਰੇ[3] ਸਚਾ ਸਬਦੁ ਵੀਚਾਰਿ ॥ ੭ ॥ ਸੂਹਟੁ[4] ਪਿੰਜਰਿ ਪ੍ਰੇਮ ਕੈ ਬੋਲੈ ਬੋਲਣਹਾਰੁ ॥ ਸਚੁ ਚੁਗੈ ਅੰਮ੍ਰਿਤੁ ਪੀਐ [5]ਉਡੈ ਤ ਏਕਾ ਵਾਰ ॥ ਗੁਰਿ ਮਿਲਿਐ ਖਸਮੁ ਪਛਾਣੀਐ ਕਹੁ ਨਾਨਕ ਮੋਖ ਦੁਆਰੁ ॥ ੮ ॥ ੨ ॥

ਮਾਰੂ ਮਹਲਾ ੧ * ॥ [6]ਸਬਦਿ ਮਰੈ ਤਾ ਮਾਰਿ ਮਰੁ ਭਾਗੋ ਕਿਸੁ ਪਹਿ ਜਾਉ ॥ [7]ਜਿਸ ਕੈ ਡਰਿ ਭੈ ਭਾਗੀਐ ਅੰਮ੍ਰਿਤੁ ਤਾ ਕੋ ਨਾਉ ॥ ਮਾਰਹਿ ਰਾਖਹਿ ਏਕੁ ਤੂ ਬੀਜਉ[8] ਨਾਹੀ ਥਾਉ ॥ ੧ ॥ ਬਾਬਾ ਮੈ ਕੁਚੀਲੁ[9] ਕਾਚਉ[10] ਮਤਿਹੀਨ ॥ ਨਾਮ ਬਿਨਾ ਕੋ ਕਛੁ ਨਹੀ ਗੁਰਿ ਪੂਰੈ ਪੂਰੀ ਮਤਿ ਕੀਨ[11] ॥ ੧ ॥ ਰਹਾਉ ॥ [12]ਅਵਗਣਿ ਸੁਭਰ ਗੁਣ ਨਹੀ ਬਿਨੁ ਗੁਣ ਕਿਉ ਘਰਿ ਜਾਉ ॥ [13]ਸਹਜਿ ਸਬਦਿ ਸੁਖੁ ਊਪਜੈ ਬਿਨੁ ਭਾਗਾ ਧਨੁ ਨਾਹਿ ॥ ਜਿਨ ਕੈ ਨਾਮੁ ਨ ਮਨਿ ਵਸੈ ਸੇ ਬਾਧੇ ਦੂਖ ਸਹਾਹਿ ॥ ੨ ॥ ਜਿਨੀ ਨਾਮੁ ਵਿਸਾਰਿਆ ਸੇ ਕਿਤੁ[14] ਆਏ ਸੰਸਾਰਿ ॥ ਆਗੈ ਪਾਛੈ ਸੁਖੁ ਨਹੀ [15]ਗਾਡੇ ਲਾਦੇ ਛਾਰੁ ॥ ਵਿਛੁੜਿਆ ਮੇਲਾ ਨਹੀ ਦੂਖੁ ਘਣੋ[16] ਜਮ ਦੁਆਰਿ ॥ ੩ ॥ ਅਗੈ ਕਿਆ ਜਾਣਾ ਨਾਹਿ ਮੈ ਭੂਲੇ ਤੂ ਸਮਝਾਇ ॥ ਭੂਲੇ ਮਾਰਗੁ[17] ਜੋ ਦਸੇ ਤਿਸ ਕੈ ਲਾਗਉ ਪਾਇ[18] ॥ ਗੁਰ ਬਿਨੁ ਦਾਤਾ ਕੋ ਨਹੀ ਕੀਮਤਿ ਕਹਣੁ ਨ ਜਾਇ ॥ ੪ ॥ ਸਾਜਨੁ ਦੇਖਾ ਤਾ ਗਲਿ ਮਿਲਾ [19]ਸਾਚੁ ਪਠਾਇਓ ਲੇਖੁ ॥ [20]ਮੁਖਿ ਧਿਮਾਣੈ ਧਨ ਖੜੀ [21]ਗੁਰਮੁਖਿ ਆਖੀ ਦੇਖੁ ॥ ਤੁਧੁ ਭਾਵੈ ਤੂ ਮਨਿ ਵਸਹਿ ਨਦਰੀ [22]ਕਰਮਿ ਵਿਸੇਖੁ ॥ ੫ ॥ ਭੂਖ ਪਿਆਸੋ ਜੇ ਭਵੈ [23]ਕਿਆ ਤਿਸੁ ਮਾਗਉ ਦੇਇ ॥ ਬੀਜਉ ਸੂਝੈ ਕੋ ਨਹੀ ਮਨਿ ਤਨਿ ਪੂਰਨੁ ਦੇਇ ॥ ਜਿਨਿ ਕੀਆ ਤਿਨਿ ਦੇਖਿਆ ਆਪਿ ਵਡਾਈ ਦੇਇ ॥ ੬ ॥ [24]ਨਗਰੀ ਨਾਇਕੁ ਨਵਤਨੋ[25] [26]ਬਾਲਕੁ ਲੀਲ ਅਨੂਪੁ ॥ [27]ਨਾਰਿ ਨ ਪੁਰਖੁ ਨ ਪੰਖਣੂ ਸਾਚਉ ਚਤੁਰੁ ਸਰੂਪੁ ॥ ਜੋ ਤਿਸੁ ਭਾਵੈ ਸੋ ਥੀਐ[28] ਤੂ ਦੀਪਕੁ ਤੂ ਧੂਪੁ[29] ॥ ੭ ॥ ਗੀਤ ਸਾਦ ਚਾਖੇ ਸੁਣੇ ਬਾਦ[30] ਸਾਦ ਤਨਿ ਰੋਗੁ ॥ ਸਚੁ ਭਾਵੈ [31]ਸਾਚਉ ਚਵੈ ਛੂਟੈ ਸੋਗ ਵਿਜੋਗੁ ॥ ਨਾਨਕ ਨਾਮੁ ਨ ਵੀਸਰੈ ਜੋ ਤਿਸੁ ਭਾਵੈ ਸੁ ਹੋਗੁ ॥ ੮ ॥ ੩ ॥

ਮਾਰੂ ਮਹਲਾ ੧ † ॥ ਸਾਚੀ ਕਾਰ ਕਮਾਵਣੀ ਹੋਰਿ ਲਾਲਚ ਬਾਦਿ[30] ॥ ਇਹੁ ਮਨੁ ਸਾਚੈ ਮੋਹਿਆ ਜਿਹਵਾ[32] ਸਚਿ ਸਾਦਿ ॥ ਬਿਨੁ ਨਾਵੈ ਕੋ ਰਸੁ ਨਹੀ ਹੋਰਿ ਚਲਹਿ ਬਿਖੁ ਲਾਦਿ[33] ॥ ੧ ॥ ਐਸਾ ਲਾਲਾ[34] [35]ਮੇਰੇ ਲਾਲ ਕੋ ਸੁਣਿ ਖਸਮ ਹਮਾਰੇ ॥ ਜਿਉ ਫੁਰਮਾਵਹਿ ਤਿਉ ਚਲਾ ਸਚੁ ਲਾਲ ਪਿਆਰੇ ॥ ੧ ॥ ਰਹਾਉ ॥ ਅਨਦਿਨੁ[36] ਲਾਲੇ[37]

੧ ਬੁਢੇਪਾ ਦੁਖ ਨਹੀਂ ਦਿੰਦਾ।
੨ ਆਪ-ਹੁਦਰੇ ਨੇ ਜੋ ਮੂਰਖ ਤੇ ਅਵੇੜਾ ਹੈ।
੩ ਤਰੇ ਹਨ।
੪ ਤੋਤਾ। ਪ੍ਰੇਮ ਦੇ ਪਿੰਜਰੇ ਵਿਚ ਤੋਤਾ ਪ੍ਰੇਮ ਦੇ ਬੋਲ ਬੋਲਦਾ ਹੈ।
੫ ਭਾਵ ਮੁੜ ਕੇ ਜਨਮ ਨਹੀਂ ਹੁੰਦਾ (ਜਨਮ ਮਰਨ ਮੁਕ ਜਾਂਦਾ ਹੈ ਜੀਵ ਤੋਤੇ ਦਾ)।
੬ ਮਰੂ (ਮੌਤ) ਨੂੰ ਸ਼ਬਦ ਦੁਆਰਾ ਮਾਰ; ਸ਼ਬਦ ਨਾਲ ਮਾਰਨ ਤੋਂ ਬਿਨਾਂ ਇਸ ਮੌਤ ਤੋਂ ਕਿਥੇ ਭਜ (ਬਚ) ਕੇ ਜਾਵੋਗੇ?
੭ ਜਿਸ ਹਰੀ ਦੇ ਡਰ ਨਾਲ ਡਰ ਆਪ ਨਸ ਜਾਂਦਾ ਹੈ, ਉਸ ਦਾ ਨਾਮ ਹੀ ਅੰਮ੍ਰਿਤ (ਅਮਰ ਕਰਨ ਵਾਲਾ) ਹੈ।
੮ ਦੂਸਰਾ। ੯ ਗੰਦਾ।
੧੦ ਕੱਚਾ।
੧੧ ਕੀਤੀ, ਦਿਤੀ ਹੈ।
੧੨ ਔਗੁਣਾਂ ਨਾਲ ਨਕਾ-ਨਕ ਭਰਿਆ ਹੋਇਆ ਹਾਂ, ਅਤੇ ਗੁਣ ਕੋਈ ਨਹੀਂ; ਗੁਣਾਂ ਤੋਂ ਬਿਨਾਂ ਕਿਵੇਂ ਆਪਣੇ ਅਸਲੀ ਘਰ (ਹਰੀ ਦੀ ਹਜ਼ੂਰੀ ਵਿਚ) ਜਾਵਾਂ?
੧੩ ਸਹਜ ਵਾਲੇ ਸ਼ਬਦ ਦੁਆਰਾ; ਪੂਰਨ ਅਡੋਲਤਾ ਤੇ ਸ਼ਾਂਤੀ ਦੇਣ ਵਾਲੇ ਸ਼ਬਦ ਦੁਆਰਾ।
੧੪ ਕਿਸ ਲਈ?
੧੫ ਓਹ ਸੁਆਹ ਦੇ ਲਦੇ ਹੋਏ ਗੱਡੇ ਹਨ, ਭਾਵ ਪਾਪਾਂ ਦੇ ਭਰੇ ਹੋਏ ਸਰੀਰ ਹਨ।
੧੬ ਬਹੁਤਾ। ੧੭ ਰਸਤਾ।
੧੮ ਪੌੜੀਂ।
੧੯ ਸਚ ਰੂਪ ਲੇਖ (ਚਿੱਠੀ) ਉਸ ਨੂੰ ਭੇਜੀ ਹੈ। ਸਚੀ ਜ਼ਿੰਦਗੀ ਬਤੀਤ ਕਰਨੀ, ਇਹ ਚਿੱਠੀ ਉਸ ਨੂੰ ਭੇਜੀ ਹੈ।
੨੦ ਮੂੰਹ-ਧਿਆਨ ਹੋ ਕੇ। ਸੋਚ ਵਿਚ ਡੁਬੀ ਹੋਈ ਇਸਤ੍ਰੀ ਖੜੋਤੀ ਹੈ।
੨੧ ਹੇ ਇਸਤ੍ਰੀ! ਉਸ ਨੂੰ ਗੁਰਾਂ ਦੁਆਰੇ ਅੱਖਾਂ ਨਾਲ ਵੇਖ ਲੈ (ਭਾਵ ਆਪਣੀਆਂ ਸੋਚਾਂ ਛਡ ਕੇ ਅੱਖਾਂ ਖੋਲ੍ਹ ਕੇ ਦੇਖ)।
੨੨ ਬਖ਼ਸ਼ਿਸ਼ ਦੁਆਰਾ ਉਨ੍ਹਾਂ ਨੂੰ ਵਿਸੇਖੁ (ਵਿਸ਼ਿਸ਼ਤਾ, ਵਡਿਆਈ) ਪ੍ਰਾਪਤ ਹੁੰਦੀ ਹੈ।
੨੩ ਉਸ ਪਾਸੋਂ ਕੀ ਮੰਗਣਾ ਹੋਇਆ ਤੇ ਉਹ ਕੀ ਦੇ ਸਕਦਾ ਹੈ? ਦੇਣ ਵਾਲਾ ਹੋਰ ਬੀਜਉ (ਦੂਸਰਾ) ਕੋਈ ਨਹੀਂ ਦਿਸਦਾ; ਜੋ ਮਨ ਤਨ ਵਿਚ ਵਿਆਪਕ ਹੈ ਓਹੀ ਦੇਂਦਾ ਹੈ।
੨੪ ਸਰੀਰ ਰੂਪ ਨਗਰੀ ਦਾ ਮਾਲਕ ਹੈ।
੨੫ ਨਵਾਂ।
੨੬ ਉਹ ਬਾਲਕ ਹੈ ਜੋ ਲੀਲ੍ਹਾ ਵਿਚ ਸੁੰਦਰ ਹੈ। ਸਦਾ ਤਾਜ਼ਾ ਤੇ ਨਿੱਤ ਨਵਾਂ ਹੋ ਕੇ ਕਈ ਤਰਾਂ ਦੇ ਚੋਜ ਕਰਨ ਕਰਕੇ 'ਬਾਲਕੁ' ਕਿਹਾ ਗਿਆ ਹੈ।
੨੭ ਨਾਰ ਪੁਰਖ ਆਦਿ ਦੀਆਂ ਪਾਬੰਦੀਆਂ ਤੇ ਹਦਾਂ ਤੋਂ ਪਰੇ ਹੈ। ਪੰਖਣੁ=ਪੰਛੀ।
੨੮ [ਲਹਿੰਦੀ] ਹੁੰਦਾ ਹੈ।
੨੯ ਸੁਗੰਧਤ ਚੀਜ਼ਾਂ ਦੇ ਜਲਨ ਤੋਂ ਉਪਜਿਆ ਧੂੰਆ। ਤੂੰ ਪ੍ਰਕਾਸ਼ ਸਰੂਪ ਦੀਪਕ ਅਤੇ ਸੁਗੰਧਤਾ ਦਾ ਰੂਪ ਹੈਂ।
੩੦ ਬੇਅਰਥ, ਫ਼ਜ਼ੂਲ। ੩੧ ਸਚ ਬੋਲੇ (ਚਵੇ)।
੩੨ ਜੀਭ। ੩੩ ਲਦ ਕੇ।
੩੪ [ਫ਼ਾ.] ਗ਼ੁਲਾਮ, ਨੌਕਰ।
੩੫ ਮੇਰੇ ਲਾਲ (ਹਰੀ) ਦਾ।
੩੬ ਹਰ ਰੋਜ਼। ੩੭ ਸੇਵਕ ਦੀ।

* ਜੇ ਅਮਰ ਕਰਨ ਵਾਲੇ ਨਾਮ ਨੂੰ ਮਨ ਵਿਚ ਵਸਾਈਏ ਤਾਂ ਮੌਤ ਦਾ ਡਰ ਨਹੀਂ ਰਹਿੰਦਾ (੧)। ਸ਼ਬਦ ਦੀ ਕਮਾਈ ਨਾਲ ਔਗੁਣ ਦੂਰ ਹੋ ਕੇ ਗੁਣ ਪ੍ਰਗਟ ਹੁੰਦੇ ਹਨ, ਜਿਨ੍ਹਾਂ ਨਾਲ ਮਨੁਖ ਹਰੀ ਦੀ ਹਜ਼ੂਰੀ ਵਿਚ ਜਾਣ ਜੋਗਾ ਹੋ ਜਾਂਦਾ ਹੈ (੨)। ਨਾਮ ਤੋਂ ਸਖਣੀ ਜ਼ਿੰਦਗੀ ਬਿਅਰਥ ਜਾਂਦੀ ਅਤੇ ਹਰੀ ਨਾਲ ਮੇਲ ਨਹੀਂ ਹੋਣ ਦਿੰਦੀ (੩)। ਗੁਰੂ ਹੀ ਹਰੀ ਪਾਸ ਜਾਣ ਦਾ ਰਸਤਾ ਦਸ ਸਕਦਾ ਹੈ (੪)। ਮਨੁਖ ਆਪਣੀਆਂ ਸੋਚਾਂ ਵਿਚ ਪਿਆ ਹਰੀ ਨੂੰ ਨਹੀਂ ਦੇਖ ਸਕਦਾ। ਗੁਰੂ ਦੇ ਮਿਲਣ ਨਾਲ ਇਹ ਗੁਮਰਾਹੀ ਦੂਰ ਹੋ ਕੇ ਸੁਚੇਤਤਾ ਮਿਲ ਜਾਂਦੀ ਹੈ (੫)। ਇਹ ਮਿਲਾਪ ਦੀ ਬਖ਼ਸ਼ਿਸ਼ ਹਰੀ ਆਪ ਹੀ ਕਰੇ ਤਾਂ ਮਿਲਦੀ ਹੈ (੬)। ਉਹ ਮਨੁਖ, ਪੰਛੀ ਜਾਂ ਕੋਈ ਹੋਰ ਦਿਸਣ ਵਾਲੀ ਹਸਤੀ ਨਹੀਂ, ਉਹ ਤਾਂ ਇਕ ਅਦਿੱਖ ਹਸਤੀ ਹੈ ਜੋ ਸਦਾ ਨਵੀਂ ਨਰੋਈ ਤੇ ਸੋਹਣੀ ਚਤੁਰ ਹੋ ਕੇ ਵਰਤਦੀ ਹੈ (੭)। ਜਿਸ ਨੂੰ ਉਸ ਸਚ ਸਰੂਪ ਦੀ ਲਗਨ ਲਗ ਜਾਵੇ, ਉਹ ਸਦਾ ਸਚ ਬੋਲਦਾ ਅਤੇ ਸੋਗ ਵਿਜੋਗ ਤੋਂ ਰਹਿਤ ਹੋ ਜਾਂਦਾ ਹੈ (੮)।

† ਇਸ ਅਤੇ ਅਗਲੀ ਅਸ਼ਟਪਦੀ ਵਿਚ ਹਰੀ ਦੇ ਅਨਿੰਨ ਸੇਵਕ ਦੀ ਰਹਿਣੀ ਦਸੀ ਹੈ।

ਚਾਕਰੀ [੧]ਗੋਲੇ ਸਿਰਿ ਮੀਰਾ ॥ ਗੁਰ ਬਚਨੀ ਮਨੁ ਵੇਚਿਆ ਸਬਦਿ ਮਨੁ ਧੀਰਾ[੨] ॥ ਗੁਰ ਪੂਰੇ ਸਾਬਾਸਿ ਹੈ ਕਾਟੈ ਮਨ ਪੀਰਾ[੩] ॥ ੨ ॥ [੪]ਲਾਲਾ ਗੋਲਾ ਧਣੀ ਕੋ ਕਿਆ ਕਹਉ ਵਡਿਆਈਐ ॥ ਭਾਣੈ ਬਖਸੇ ਪੂਰਾ ਧਣੀ ਸਚੁ ਕਾਰ ਕਮਾਈਐ ॥ ਵਿਛੁੜਿਆ ਕਉ ਮੇਲਿ ਲਏ ਗੁਰ ਕਉ ਬਲਿ ਜਾਈਐ ॥ ੩ ॥ ਲਾਲੇ ਗੋਲੇ ਮਤਿ ਖਰੀ ਗੁਰ ਕੀ ਮਤਿ ਨੀਕੀ[੫] ॥ ਸਾਚੀ ਸੁਰਤਿ ਸੁਹਾਵਣੀ ਮਨਮੁਖ ਮਤਿ ਫੀਕੀ ॥ ਮਨੁ ਤਨੁ ਤੇਰਾ ਤੂ ਪ੍ਰਭੂ ਸਚੁ ਧੀਰਕ[੬] ਧੁਰ ਕੀ ॥ ੪ ॥ ਸਾਚੈ ਬੈਸਣੁ ਉਠਣਾ ਸਚੁ ਭੋਜਨੁ ਭਾਖਿਆ[੭] ॥ ਚਿਤਿ ਸਚੈ ਵਿਤੋ[੮] ਸਚਾ ਸਾਚਾ ਰਸੁ ਚਾਖਿਆ ॥ [੯]ਸਾਚੈ ਘਰਿ ਸਾਚੈ ਰਖੇ ਗੁਰ ਬਚਨਿ ਸੁਭਾਖਿਆ ॥ ੫ ॥ ਮਨਮੁਖ ਕਉ ਆਲਸੁ ਘਣੋ[੧੦] ਫਾਥੇ ਓਜਾੜੀ ॥ ਫਾਥਾ ਚੁਗੈ ਨਿਤ ਚੋਗੜੀ [੧੧]ਲਗਿ ਬੰਧੁ ਵਿਗਾੜੀ ॥ ਗੁਰ ਪਰਸਾਦੀ[੧੨] ਮੁਕਤੁ ਹੋਇ [੧੩]ਸਾਚੇ ਨਿਜ ਤਾੜੀ ॥ ੬ ॥ ਅਨਹਤਿ[੧੪] ਲਾਲਾ ਬੇਧਿਆ ਪ੍ਰਭ ਹੇਤਿ ਪਿਆਰੀ ॥ [੧੫]ਬਿਨੁ ਸਾਚੇ ਜੀਉ ਜਲਿ ਬਲਉ ਝੂਠੇ ਵੇਕਾਰੀ ॥ [੧੬]ਬਾਦਿ ਕਾਰਾ ਸਭਿ ਛੋਡੀਆ [੧੭]ਸਾਚੀ ਤਰੁ ਤਾਰੀ ॥ ੭ ॥ ਜਿਨੀ ਨਾਮੁ ਵਿਸਾਰਿਆ [੧੮]ਤਿਨਾ ਠਉਰ ਨ ਠਾਉ ॥ ਲਾਲੈ ਲਾਲਚੁ ਤਿਆਗਿਆ ਪਾਇਆ ਹਰਿਨਾਉ ॥ ਤੂ ਬਖਸਹਿ ਤਾ ਮੇਲਿ ਲੈਹਿ ਨਾਨਕ [੧੯]ਬਲਿ ਜਾਉ ॥ ੮ ॥ ੪ ॥ ਮਾਰੂ ਮਹਲਾ ੧ ॥ ਲਾਲੈ ਗਾਰਬੁ[੨੦] ਛੋਡਿਆ [੨੧]ਗੁਰ ਕੈ ਭੈ ਸਹਜਿ ਸੁਭਾਈ ॥ ਲਾਲੈ ਖਸਮੁ[੨੨] ਪਛਾਣਿਆ ਵਡੀ ਵਡਿਆਈ ॥ ਖਸਮਿ ਮਿਲਿਐ ਸੁਖੁ ਪਾਇਆ ਕੀਮਤਿ ਕਹਣੁ ਨ ਜਾਈ ॥ ੧ ॥ ਲਾਲਾ ਗੋਲਾ ਖਸਮ ਕਾ ਖਸਮੈ ਵਡਿਆਈ ॥ ਗੁਰ ਪਰਸਾਦੀ ਉਬਰੇ[੨੩] ਹਰਿ ਕੀ ਸਰਣਾਈ ॥੧॥ਰਹਾਉ॥ ਲਾਲੇ ਨੋ [੨੪]ਸਿਰਿ ਕਾਰ ਹੈ ਧੁਰਿ ਖਸਮਿ ਫੁਰਮਾਈ ॥ ਲਾਲੈ ਹੁਕਮੁ ਪਛਾਣਿਆ ਸਦਾ ਰਹੈ ਰਜਾਈ[੨੫] ॥ ਆਪੇ ਮੀਰਾ[੨੬] ਬਖਸਿ ਲਏ ਵਡੀ ਵਡਿਆਈ ॥ ੨ ॥ ਆਪਿ ਸਚਾ ਸਭੁ ਸਚੁ ਹੈ ਗੁਰ ਸਬਦਿ ਬੁਝਾਈ ॥ ਤੇਰੀ ਸੇਵਾ ਸੋ ਕਰੇ ਜਿਸ ਨੋ ਲੈਹਿ ਤੂ ਲਾਈ ॥ ਬਿਨੁ ਸੇਵਾ ਕਿਨੈ ਨ ਪਾਇਆ ਦੂਜੈ ਭਰਮਿ ਖੁਆਈ * ॥ ੩ ॥ ਸੋ ਕਿਉ ਮਨਹੁ ਵਿਸਾਰੀਐ ਨਿਤ ਦੇਵੈ [੨੭]ਚੜੈ ਸਵਾਇਆ ॥ [੨੮]ਜੀਉ ਪਿੰਡੁ ਸਭੁ ਤਿਸ ਦਾ ਸਾਹੁ[੨੯] ਤਿਨੈ ਵਿਚਿ ਪਾਇਆ ॥ ਜਾ ਕ੍ਰਿਪਾ ਕਰੇ ਤਾ ਸੇਵੀਐ ਸੇਵਿ ਸਚਿ ਸਮਾਇਆ ॥ ੪ ॥ [੩੦]ਲਾਲਾ ਸੋ ਜੀਵਤੁ ਮਰੈ ਮਰਿ ਵਿਚਹੁ ਆਪੁ ਗਵਾਏ ॥ ਬੰਧਨ ਤੂਟਹਿ ਮੁਕਤਿ ਹੋਇ ਤ੍ਰਿਸਨਾ ਅਗਨਿ ਬੁਝਾਏ ॥ ਸਭ ਮਹਿ ਨਾਮੁ ਨਿਧਾਨੁ[੩੧] ਹੈ [੩੨]ਗੁਰਮੁਖਿ ਕੋ ਪਾਏ ॥੫॥ ਲਾਲੇ ਵਿਚਿ ਗੁਣੁ ਕਿਛੁ ਨਹੀ ਲਾਲਾ ਅਵਗਣਿਆਰੁ ॥ ਤੁਧੁ ਜੇਵਡੁ ਦਾਤਾ ਕੋ ਨਹੀ ਤੂ ਬਖਸਣਹਾਰੁ ॥ ਤੇਰਾ ਹੁਕਮੁ ਲਾਲਾ ਮੰਨੇ ਏਹ ਕਰਣੀ ਸਾਰੁ[੩੩] ॥ ੬ ॥ ਗੁਰੁ ਸਾਗਰੁ

੧ ਗੋਲੇ (ਸੇਵਕ) ਦੇ ਸਿਰ ਤੇ ਮਾਲਕ ਹੈ। ਮੀਰਾ [ਫ਼ਾ. 'ਅਮੀਰ' ਦਾ ਸੰਖੇਪ] ਸਰਦਾਰ, ਮਾਲਕ।

੨ ਧੀਰਜਵਾਨ ਹੋਇਆ ।

੩ ਪੀੜ।

੪ ਹਰੀ ਧਣੀ (ਮਾਲਕ) ਦੇ ਗੋਲੇ ਦੀ ਕੀ ਵਡਿਆਈ ਦਸੀਏ ?

੫ [ਸੰ. ਨਿਕ੍=ਸੁਅੱਛ. ਸਾਫ਼] ਉੱਤਮ। ਗੁਰੂ ਦੀ ਮਤ ਚੰਗੀ ਹੋਣ ਕਰਕੇ. ਉਸ ਦੇ ਸੇਵਕ ਦੀ ਮਤ ਭੀ ਚੰਗੀ ਹੋ ਗਈ ਹੈ। ਉਸ ਦੀ ਬਿਰਤੀ ਸਚ ਵਾਲੀ ਹੋਣ ਕਰਕੇ ਸੋਹਣੀ ਹੋ ਗਈ ਹੈ. ਪਰ ਜਿਹੜਾ ਗੁਰੂ ਤੋਂ ਮੁਨਕਰ ਹੈ, ਉਸ ਦੀ ਮਤ ਫਿਕੀ ਹੁੰਦੀ ਹੈ।

੬ ਧੀਰਜ। ਸਚ ਉਹਨਾਂ ਨੂੰ ਧੁਰ ਤੋਂ ਹੀ ਧੀਰਜ ਦੇਣ ਵਾਲਾ ਹੈ।

੭ ਖਾਧਾ।

੮ ਧਨ। ਚਿਤ ਵਿਚ ਸੱਚਾ ਹੋਣ ਕਰਕੇ ਓਹਨਾਂ ਦਾ ਧਨ ਵੀ ਸਚਾ ਹੈ।

੯ ਜਿਨ੍ਹਾਂ ਦੀ ਬੋਲੀ ਗੁਰੂ ਦੇ ਬਚਨ (ਉਪਦੇਸ਼) ਦੁਆਰਾ ਚੰਗੀ ਹੋ ਗਈ ਹੈ, ਓਹਨਾਂ ਨੂੰ ਸਚੇ ਨੇ ਸਚੇ ਘਰ ਵਿਚ ਰਖਿਆ ਹੈ।

੧੦ ਬਹੁਤਾ।

੧੧ ਪਦਾਰਥਾਂ ਰੂਪ ਚੋਗ ਵਿਚ ਲਗ ਕੇ ਹਰੀ ਨਾਲ ਸੰਬੰਧ ਵਿਗਾੜ ਲੈਂਦਾ ਹੈ।

੧੨ ਕਿਰਪਾ ਨਾਲ ।

੧੩ ਆਪਣੇ ਸਚੇ ਸਰੂਪ ਵਿਚ ਤਾੜੀ ਲਾ ਕੇ।

੧੪ ਇਕ ਰਸ, ਲਗਾਤਾਰ। ਹਰੀ ਦਾ ਸੇਵਕ ਆਪਣੇ ਮਾਲਕ ਦੇ ਪ੍ਰੇਮ ਪਿਆਰ ਵਿਚ ਲਗਾਤਾਰ ਵਿੰਨ੍ਹਿਆ ਰਹਿੰਦਾ ਹੈ।

੧੫ ਜਿਹੜੇ ਸਚੇ ਹਰੀ ਤੋਂ ਬਿਨਾਂ ਹਨ, ਓਹ ਝੂਠੇ ਤੇ ਵਿਕਾਰੀ ਹਨ, ਉਨ੍ਹਾਂ ਦਾ ਦਿਲ ਜਲਦਾ ਬਲਦਾ ਰਹਿੰਦਾ ਹੈ।

੧੬ ਫ਼ਜ਼ੂਲ ਕੰਮ।

੧੭ ਸਚੀ ਤਾਰੀ ਤਰੇ।

੧੮ ਉਨ੍ਹਾਂ ਦਾ ਥਾਂ ਟਿਕਾਣਾ ਕੋਈ ਨਹੀਂ ਹੁੰਦਾ।

੧੯ ਬਲਿਹਾਰ ਜਾਵਾਂ।

੨੦ ਹੰਕਾਰ।

੨੧ ਗੁਰੂ ਦੇ ਭੈ ਅਤੇ ਉਸ ਦੇ ਸ਼ਾਂਤ ਸੁਭਾ ਕਰਕੇ, ਭਾਵ ਗੁਰੂ ਤੋਂ ਭੈ ਅਤੇ ਸ਼ਾਂਤ ਸੁਭਾ ਸਿਖ ਕੇ।

੨੨ ਮਾਲਕ।

੨੩ ਡਰ ਗਏ।

੨੪ ਸਿਰ ਤੇ ਕਾਰ। ਹੁਕਮ ਮੰਨਣਾ ਇਹ ਉਸ ਦੇ ਸਿਰ ਤੇ (ਜ਼ਿਮੇ) ਕੰਮ ਹੈ, ਜੋ ਧੁਰ ਤੋਂ ਮਾਲਕ ਨੇ ਫ਼ੁਰਮਾਇਆ ਹੈ।

੨੫ ਰਜ਼ਾ ਵਿਚ, ਹੁਕਮ ਵਿਚ।

੨੬ ਮਾਲਕ। ਦੇਖੋ ਉਤਲਾ ਨੋਟ ੧।

੨੭ (ਉਸ ਦਾ ਦਿਤਾ ਹੋਇਆ) ਵਧਦਾ ਰਹਿੰਦਾ ਹੈ।

੨੮ ਜਿੰਦ ਤੇ ਸਰੀਰ।

੨੯ ਸੁਆਸ।

੩੦ ਸੇਵਕ ਉਹ ਹੈ ਜੋ ਜੀਉਂਦਿਆਂ ਹੀ ਮਰ ਜਾਵੇ, ਅਤੇ ਇਉਂ ਮਰ ਕੇ ਆਪਣੇ ਵਿਚੋਂ ਇਸ ਮਰਨ ਦਾ ਹੰਕਾਰ ਭੀ ਦੂਰ ਕਰ ਦੇਵੇ।

੩੧ ਉਚੇ ਤੋਂ ਉਚੇ ਸੁਖਾਂ ਦਾ ਘਰ।

੩੨ ਗੁਰੂ ਦੇ ਰਾਹੀਂ ਕੋਈ ਵਿਰਲਾ ਹੀ ਪ੍ਰਾਪਤ ਕਰਦਾ ਹੈ।

੩੩ ਸ੍ਰੇਸ਼ਟ।

* ਖੋਹੇ ਗਏ ਹਨ। ਦ੍ਵੈਤ ਭਾਵ ਦੇ ਭਰਮ ਕਰਕੇ ਸੇਵਾ ਤੋਂ ਖੁੰਝ ਜਾਂਦੇ ਹਨ।

ਅੰਮ੍ਰਿਤਸਰੁ[1] ਜੋ ਇਛੇ ਸੋ ਫਲੁ ਪਾਏ ॥ ਨਾਮੁ ਪਦਾਰਥੁ ਅਮਰੁ ਹੈ ਹਿਰਦੈ ਮੰਨਿ ਵਸਾਏ ॥ ਗੁਰ ਸੇਵਾ ਸਦਾ ਸੁਖੁ ਹੈ ਜਿਸ ਨੋ ਹੁਕਮੁ ਮਨਾਏ ॥ ੭ ॥ ਸੁਇਨਾ ਰੁਪਾ[2] ਸਭ ਧਾਤੁ[3] ਹੈ ਮਾਟੀ ਰਲਿ ਜਾਈ ॥ ਬਿਨੁ ਨਾਵੈ ਨਾਲਿ ਨ ਚਲਈ ਸਤਿਗੁਰਿ ਬੂਝ ਬੁਝਾਈ ॥ ਨਾਨਕ ਨਾਮਿ ਰਤੇ ਸੇ ਨਿਰਮਲੇ ਸਾਚੈ ਰਹੇ ਸਮਾਈ ॥ ੮ ॥ ੫ ॥ ਮਾਰੂ ਮਹਲਾ ੧ * ॥ ਹੁਕਮੁ ਭਇਆ ਰਹਣਾ ਨਹੀ [4]ਧੁਰਿ ਫਾਟੇ ਚੀਰੈ ॥ ਏਹੁ ਮਨੁ ਅਵਗਣਿ ਬਾਧਿਆ [5]ਸਹੁ ਦੇਹ ਸਰੀਰੈ ॥ ਪੂਰੈ ਗੁਰਿ ਬਖਸਾਈਅਹਿ ਸਭਿ [6]ਗੁਨਹ ਫਕੀਰੈ ॥੧॥ ਕਿਉ ਰਹੀਐ ਉਠਿ ਚਲਣਾ ਬੁਝੁ ਸਬਦ ਬੀਚਾਰਾ ॥ ਜਿਸੁ ਤੂ ਮੇਲਹਿ ਸੋ ਮਿਲੈ [7]ਧੁਰਿ ਹੁਕਮੁ ਅਪਾਰਾ ॥ ੧ ॥ ਰਹਾਉ ॥ ਜਿਉ ਤੂ ਰਾਖਹਿ ਤਿਉ ਰਹਾ ਜੋ ਦੇਹਿ ਸੁ ਖਾਉ ॥ ਜਿਉ ਤੂ ਚਲਾਵਹਿ ਤਿਉ ਚਲਾ [8]ਮੁਖਿ ਅੰਮ੍ਰਿਤ ਨਾਉ ॥ [9]ਮੇਰੇ ਠਾਕੁਰ ਹਥਿ ਵਡਿਆਈਆ ਮੇਲਹਿ ਮਨਿ ਚਾਉ ॥ ੨ ॥ [10]ਕੀਤਾ ਕਿਆ ਸਾਲਾਹੀਐ ਕਰਿ ਦੇਖੈ ਸੋਈ ॥ ਜਿਨਿ ਕੀਆ ਸੋ ਮਨਿ ਵਸੈ ਮੈ ਅਵਰੁ ਨ ਕੋਈ ॥ ਸੋ ਸਾਚਾ ਸਾਲਾਹੀਐ ਸਾਚੀ ਪਤਿ ਹੋਈ ॥ ੩ ॥ ਪੰਡਿਤੁ ਪੜਿ ਨ ਪਹੁਚਈ ਬਹੁ [11]ਆਲ ਜੰਜਾਲਾ ॥ ਪਾਪ ਪੁੰਨ ਦੁਇ ਸੰਗਮੇ ਖੁਧਿਆ[12] ਜਮਕਾਲਾ ॥ ਵਿਛੋੜਾ ਭਉ ਵੀਸਰੈ [13]ਪੂਰਾ ਰਖਵਾਲਾ ॥ ੪ ॥ ਜਿਨ ਕੀ ਲੇਖੈ ਪਤਿ ਪਵੈ ਸੇ ਪੂਰੇ ਭਾਈ ॥ ਪੂਰੇ ਪੂਰੀ ਮਤਿ ਹੈ ਸਚੀ ਵਡਿਆਈ ॥ [14]ਦੇਦੇ ਤੋਟਿ ਨ ਆਵਈ ਲੈ ਲੈ ਥਕਿ ਪਾਈ ॥ ੫ ॥ ਖਾਰ ਸਮੁਦ੍ਰ ਢੰਢੋਲੀਐ ਇਕੁ ਮਣੀਆ[15] ਪਾਵੈ ॥ ਦੁਇ ਦਿਨ ਚਾਰਿ ਸੁਹਾਵਣਾ ਮਾਟੀ ਤਿਸੁ ਖਾਵੈ ॥ [16]ਗੁਰੁ ਸਾਗਰੁ ਸਤਿ ਸੇਵੀਐ ਦੇ ਤੋਟਿ ਨ ਆਵੈ ॥ ੬ ॥ ਮੇਰੇ ਪ੍ਰਭ ਭਾਵਨਿ ਸੇ ਊਜਲੇ [17]ਸਭ ਮੈਲੁ ਭਰੀਜੈ ॥ ਮੈਲਾ ਊਜਲੁ ਤਾ ਥੀਐ[18] [19]ਪਾਰਸ ਸੰਗਿ ਭੀਜੈ ॥ [20]ਵੰਨੀ ਸਾਚੇ ਲਾਲ ਕੀ ਕਿਨਿ ਕੀਮਤਿ ਕੀਜੈ ॥ ੭ ॥ [21]ਭੇਖੀ ਹਾਥ ਨ ਲਭਈ ਤੀਰਥਿ ਨਹੀ ਦਾਨੇ ॥ ਪੂਛਉ ਬੇਦ ਪੜੰਤਿਆ [22]ਮੂਠੀ ਵਿਣੁ ਮਾਨੇ ॥ ਨਾਨਕ ਕੀਮਤਿ ਸੋ ਕਰੇ [23]ਪੂਰਾ ਗੁਰੁ ਗਿਆਨੇ ॥ ੮ ॥ ੬ ॥ ਮਾਰੂ ਮਹਲਾ ੧ † ॥ ਮਨਮੁਖੁ [24]ਲਹਰਿ ਘਰੁ ਤਜਿ ਵਿਗੂਚੈ ਅਵਰਾ ਕੇ ਘਰ ਹੇਰੈ ॥ [25]ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ ਦੁਰਮਤਿ ਘੂਮਨ ਘੇਰੈ ॥ ਦਿਸੰਤਰੁ[26] ਭਵੈ ਪਾਠ ਪੜਿ ਥਾਕਾ ਤ੍ਰਿਸਨਾ ਹੋਇ ਵਧੇਰੈ ॥ [27]ਕਾਚੀ ਪਿੰਡੀ ਸਬਦੁ ਨ ਚੀਨੈ ਉਦਰੁ ਭਰੈ ਜੈਸੇ ਢੋਰੈ ॥੧॥ ਬਾਬਾ ਐਸੀ ਰਵਤ[28] ਰਵੈ ਸੰਨਿਆਸੀ ॥ ਗੁਰ ਕੈ ਸਬਦਿ ਏਕ ਲਿਵ ਲਾਗੀ ਤੇਰੈ ਨਾਮਿ ਰਤੇ ਤ੍ਰਿਪਤਾਸੀ[29] ॥੧॥ਰਹਾਉ॥ [30]ਘੋਲੀ ਗੇਰੂ ਰੰਗੁ ਚੜਾਇਆ ਵਸਤ੍ਰ ਭੇਖ ਭੇਖਾਰੀ ॥ ਕਾਪੜ ਫਾਰਿ ਬਨਾਈ ਖਿੰਥਾ[31] ਝੋਲੀ ਮਾਇਆਧਾਰੀ ॥ ਘਰਿ ਘਰਿ ਮਾਗੈ ਜਗੁ

੧ (ਗੁਰੂ) ਨਾਮ ਰੂਪ ਅੰਮ੍ਰਿਤ ਦਾ ਸਰੋਵਰ ਹੈ।
੨ ਚਾਂਦੀ।
੩ ਮਾਇਆ।
੪ ਧੁਰ ਤੋਂ ਚਿਠੀ ਦੇ ਫਾਟਣ ਨਾਲ; ਹਰੀ ਦੇ ਹਜ਼ੂਰੋਂ ਫਟੀ ਹੋਈ ਚਿਠੀ ਆਉਣ ਤੇ। (ਸਾਡੇ ਦੇਸ ਵਿਚ ਰਿਵਾਜ ਹੈ ਕਿ ਮੌਤ ਦਾ ਸੁਨੇਹਾ ਦੇਣ ਵਾਲੀ ਚਿਠੀ ਉਤਲੇ ਸਿਰਿਉਂ ਪਾਟੀ ਹੁੰਦੀ ਹੈ।)
੫ ਦੇਹ-ਸਰੀਰ ਵਿਚ ਦੁਖ (ਅਵਗੁਣਾਂ ਦੇ ਕਾਰਣ) ਸਹਾਰ।
੬ ਮੈਂ ਫ਼ਕੀਰ (ਦਾਸ) ਦੇ ਗੁਨਾਹ (ਅਵਗੁਣ)। ਦਾਸ ਦੇ ਸਾਰੇ ਅਵਗੁਣ ਪੂਰੇ ਗੁਰੂ ਦੇ ਰਾਹੀਂ ਬਖ਼ਸ਼ਾਏ ਜਾਣਗੇ।
੭ ਇਹ ਬੇਅੰਤ ਹੁਕਮ ਧੁਰ ਤੋਂ ਹੀ ਪਿਆ ਹੈ।
੮ ਤੇਰਾ ਅੰਮ੍ਰਿਤ ਨਾਮ ਮੂੰਹ ਵਿਚ ਰਖ ਕੇ।
੯ ਸਭ ਬਖ਼ਸ਼ਿਸ਼ਾਂ ਮੇਰੇ ਮਾਲਕ ਦੇ ਵਸ ਵਿਚ ਹਨ; ਮੇਰੇ ਮਨ ਵਿਚ ਇਹ ਚਾ ਹੈ ਕਿ ਮੈਨੂੰ ਮੇਲ ਲਵੇਂ।
੧੦ ਪੈਦਾ ਕੀਤੇ ਜੀਵ ਨੂੰ ਕੀ ਸਲਾਹੀਏ, ਜਦ ਕਿ ਪੈਦਾ ਕਰ ਕੇ ਸੰਭਾਲਨਾ ਉਹ ਹਰੀ ਆਪ ਹੀ ਕਰਦਾ ਹੈ?
੧੧ ਘਰ ਦੇ ਟੱਟੇ।
੧੨ ਭੁਖ। ਪਾਪ ਪੁੰਨ ਦੇ ਬੰਧਨਾਂ ਵਿਚ ਤੇ ਭੁਖ ਤੇ ਜਮਕਾਲ ਦੇ ਦੁਖਾਂ ਦਾ ਭਾਗੀ ਹੈ।
੧੩ ਜਿਸ ਦਾ ਰਖਵਾਲਾ ਪੂਰਾ ਹਰੀ ਹੋ ਜਾਵੇ।
੧੪ 'ਦੇਦਾ ਦੇ ਲੈਦੇ ਥਕਿ ਪਾਹਿ' (ਜਪੁ)।
੧੫ ਰਤਨ। ਭਾਵ ਇਹ ਹੈ ਕਿ ਸਧਾਰਨ ਸਮੁੰਦਰ ਦੀ ਖੋਜ ਕਰੀਏ ਤਾਂ ਕੋਈ ਰਤਨ ਲਭ ਪੈਂਦਾ ਹੈ, ਜਿਸ ਦੀ ਸ਼ੋਭਾ ਦੋ ਚਾਰ ਦਿਨ ਰਹਿੰਦੀ ਹੈ, ਫਿਰ ਉਹ ਨਾਸ ਹੋ ਜਾਂਦਾ ਹੈ। ਪਰ ਗੁਰੂ ਐਸੇ ਗੁਣ ਰੂਪ ਰਤਨਾਂ ਦਾ ਸਮੁੰਦਰ ਹੈ ਕਿ ਜਿਹੜੇ ਕਦੀ ਮੁਕਦੇ ਹੀ ਨਹੀਂ, ਅਤੇ ਨਾ ਨਾਸ ਹੁੰਦੇ ਹਨ।
੧੬ ਜੇ ਸਚੇ ਸਮੁੰਦਰ ਗੁਰੂ ਨੂੰ ਸੇਵੀਏ।
੧੭ ਹੋਰ ਸਾਰੇ ਮੈਲ ਨਾਲ ਭਰੇ ਹੋਏ ਹਨ।
੧੮ [ਲਹਿੰਦੀ] ਹੁੰਦਾ ਹੈ।
੧੯ ਗੁਰੂ ਪਾਰਸ ਨਾਲ ਭਿਜੇ, ਭਾਵ ਛੋਹੇ।
੨੦ ਨਾਮ ਰੂਪ ਸਚੇ ਲਾਲ ਦੇ ਪ੍ਰਾਪਤ ਹੋਣ ਕਰਕੇ ਜੋ ਰੰਗ ਉਸ ਨੂੰ ਚੜ੍ਹਿਆ ਹੈ, ਉਸ ਦੀ ਕੀਮਤ ਨਹੀਂ ਪੈ ਸਕਦੀ।
੨੧ ਭੇਖਾਂ ਨਾਲ, ਤੀਰਥ ਕੀਤਿਆਂ, ਦਾਨ ਕੀਤਿਆਂ ਇਹ ਲਾਲ ਹਥ ਨਹੀਂ ਆਂਵਦਾ।
੨੨ ਬਿਨਾਂ ਇਹ ਮੰਨਣ ਦੇ ਜਗਤ ਲੁਟਿਆ ਗਿਆ ਹੈ।
੨੩ ਜਿਸ ਨੂੰ ਪੂਰਾ ਗੁਰੂ ਅਤੇ ਉਸ ਦਾ ਗਿਆਨ ਮਿਲਿਆ ਹੈ।
੨੪ ਕਿਸੇ ਜੋਸ਼ ਜਾਂ ਝੂਠੇ ਵੈਰਾਗ ਦੀ ਲਹਿਰ ਵਿਚ ਘਰ (ਗ੍ਰਿਹਸਤ) ਤਿਆਗ ਕੇ ਖ਼ਰਾਬ ਹੁੰਦਾ ਹੈ ਤੇ ਮੁੜ (ਪੇਟ ਭਰਨ ਲਈ) ਹੋਰਨਾਂ ਦੇ ਘਰਾਂ ਵਲ ਤਕਦਾ ਹੈ।
੨੫ ਗ੍ਰਿਹਸਤ ਧਰਮ। ਗ੍ਰਿਹਸਤ ਨਿਬਾਹੁਣਾ ਜੋ ਉਸਦਾ ਧਰਮ ਸੀ ਛਡ ਬਹਿੰਦਾ ਹੈ, ਅਤੇ ਗੁਰੂ ਨੂੰ ਨਾ ਮਿਲਣ ਕਰਕੇ ਉਲਟੀ ਮਤ ਦੇ ਭੰਵਰ ਵਿਚ ਪਿਆ ਰਹਿੰਦਾ ਹੈ।
੨੬ ਦੇਸ਼ਾਂ ਅੰਦਰ।
੨੭ ਕਚੇ (ਅਨਿਸਥਿਰ) ਸਰੀਰ ਦੇ ਅੰਦਰ। ਇਹ ਸਰੀਰ ਥੋੜੇ ਸਮੇਂ ਲਈ ਹੈ, ਉਸ ਸਮੇਂ ਅੰਦਰ ਯਾਦ ਨਹੀਂ ਕਰਦਾ, ਅਤੇ ਪਸ਼ੂ ਵਾਕਰ ਪੇਟ ਭਰਦਾ ਹੈ।
੨੮ ਸਿਮਰਨ, ਰਟਨ। ਐਸੀ ਰਟਨ ਰਟੇ, ਭਾਵ ਜ਼ਿੰਦਗੀ ਦਾ ਢੰਗ ਐਸਾ ਬਣਾਵੇ
੨੯ ਰਜੀਦਾ ਹੈ।
੩੦ ਗੇਰੂ (ਲਾਲ) ਰੰਗ ਘੋਲ ਕੇ ਸੰਨਿਆਸੀ ਕਪੜਿਆਂ ਤੇ ਚੜ੍ਹਾ ਲੈਂਦਾ ਹੈ।
੩੧ ਚੋਗਾ, ਕਫ਼ਨੀ। ਮਾਇਆਧਾਰੀ ਸੰਨਿਆਸੀ ਇਸ ਤਰਾਂ ਕਫ਼ਨੀ ਬਣਾ ਲੈਂਦੇ ਹਨ

---

* ਮੌਤ ਸਿਰ ਤੇ ਹੈ। ਹਰ ਇਕ ਨੂੰ ਹਰੀ ਨਾਲ ਮਿਲਣ ਦਾ ਯਤਨ ਕਰਨਾ ਚਾਹੀਦਾ ਹੈ। ਪਰ ਲਾਲਚੀ ਪੰਡਤਾਂ ਵਾਲੇ ਢੰਗ ਜਾਂ ਭੇਖਧਾਰੀਆਂ ਵਾਲੇ ਕਰਮਾਂ (ਤੀਰਥ ਦਾਨ ਆਦਿ) ਨਾਲ ਇਹ ਮੇਲ ਪ੍ਰਾਪਤ ਨਹੀਂ ਹੁੰਦਾ। ਗੁਰੂ ਦੀ ਸਰਨ ਲੈਣੀ ਜ਼ਰੂਰੀ ਹੈ।

† ਗ੍ਰਿਹਸਤ ਦੇ ਫ਼ਰਜ਼ ਛਡ ਕੇ ਸੰਨਿਆਸ ਆਦਿ ਦੇ ਭੇਖ ਧਾਰਨ ਕਰਨ ਨਾਲ ਪ੍ਰਾਪਤੀ ਨਹੀਂ ਹੁੰਦੀ। ਇਕ ਹਰੀ ਦੀ ਪ੍ਰੇਮਾ ਭਗਤੀ ਜ਼ਰੂਰੀ ਹੈ।

ਪਰਬੋਧੈ[1] ਮਨਿ ਅੰਧੈ ਪਤਿ ਹਾਰੀ॥ ਭਰਮਿ ਭੁਲਾਣਾ ਸਬਦੁ ਨ ਚੀਨੈ[2] ਜੂਐ ਬਾਜੀ ਹਾਰੀ ॥ ੨ ॥ ਅੰਤਰਿ ਅਗਨਿ ਨ ਗੁਰ ਬਿਨੁ ਬੂਝੈ ਬਾਹਰਿ ਪੂਅਰ[3] ਤਾਪੈ ॥ ਗੁਰ ਸੇਵਾ ਬਿਨੁ ਭਗਤਿ ਨ ਹੋਵੀ ਕਿਉਕਰਿ [4]ਚੀਨਸਿ ਆਪੈ ॥ ਨਿੰਦਾ ਕਰਿ ਕਰਿ ਨਰਕ ਨਿਵਾਸੀ ਅੰਤਰਿ ਆਤਮ[5] ਜਾਪੈ ॥ ਅਠਸਠਿ ਤੀਰਥ ਭਰਮਿ ਵਿਗੂਚਹਿ[6] ਕਿਉ ਮਲੁ ਧੋਪੈ ਪਾਪੈ[7] ॥੩॥ ਛਾਣੀ ਖਾਕੁ [8]ਬਿਭੂਤ ਚੜਾਈ [9]ਮਾਇਆ ਕਾ ਮਗੁ ਜੋਹੈ ॥ ਅੰਤਰਿ ਬਾਹਰਿ ਏਕੁ ਨ ਜਾਣੈ [10]ਸਾਚੁ ਕਹੇ ਤੇ ਛੋਹੈ ॥ ਪਾਠੁ ਪੜੈ ਮੁਖਿ ਝੂਠੋ ਬੋਲੈ ਨਿਗੁਰੇ ਕੀ ਮਤਿ ਓਹੈ ॥ ਨਾਮੁ ਨ ਜਪਈ ਕਿਉ ਸੁਖੁ ਪਾਵੈ ਬਿਨੁ ਨਾਵੈ ਕਿਉ ਸੋਹੈ॥ ੪ ॥ [11]ਮੂੰਡੁ ਮੁਡਾਇ ਜਟਾ ਸਿਖ[12] ਬਾਧੀ ਮੋਨਿ ਰਹੈ ਅਭਿਮਾਨਾ ॥ ਮਨੂਆ ਡੋਲੈ [13]ਦਹ ਦਿਸ ਧਾਵੈ ਬਿਨੁ ਰਤ[14] ਆਤਮ ਗਿਆਨਾ ॥ ਅੰਮ੍ਰਿਤੁ ਛੋਡਿ ਮਹਾ ਬਿਖੁ ਪੀਵੈ ਮਾਇਆ ਕਾ ਦੇਵਾਨਾ[15]॥ ਕਿਰਤੁ[16] ਨ ਮਿਟਈ ਹੁਕਮੁ ਨ ਬੂਝੈ [17]ਪਸੂਆ ਮਾਹਿ ਸਮਾਨਾ ॥ ੫॥ ਹਾਥ ਕਮੰਡਲੁ[18] ਕਾਪੜੀਆ[19] ਮਨਿ ਤ੍ਰਿਸਨਾ ਉਪਜੀ ਭਾਰੀ॥ ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ ਚਿਤੁ ਲਾਇਆ ਪਰ ਨਾਰੀ॥ਸਿਖ[20] ਕਰੇ ਕਰਿ ਸਬਦੁ ਨ ਚੀਨੈ ਲੰਪਟੁ[21] ਹੈ ਬਾਜਾਰੀ[22]॥ ਅੰਤਰਿ ਬਿਖੁ ਬਾਹਰਿ ਨਿਭਰਾਤੀ[23] ਤਾ ਜਮੁ ਕਰੇ ਖੁਆਰੀ ॥੬॥ ਸੋ ਸੰਨਿਆਸੀ ਜੋ ਸਤਿਗੁਰ ਸੇਵੈ ਵਿਚਹੁ ਆਪੁ[24] ਗਵਾਏ ॥ ਛਾਦਨ[25] ਭੋਜਨ ਕੀ ਆਸ ਨ ਕਰਈ ਅਚਿੰਤੁ[26] ਮਿਲੈ ਸੋ ਪਾਏ ॥ ਬਕੈ[27] ਨ ਬੋਲੈ ਖਿਮਾ ਧਨੁ ਸੰਗ੍ਰਹੈ[28] ਤਾਮਸੁ ਨਾਮਿ ਜਲਾਏ ॥ ਧਨੁ ਗਿਰਹੀ ਸੰਨਿਆਸੀ ਜੋਗੀ ਜਿ ਹਰਿ ਚਰਣੀ ਚਿਤੁ ਲਾਏ ॥ ੭ ॥ ਆਸ ਨਿਰਾਸ ਰਹੈ ਸੰਨਿਆਸੀ ਏਕਸੁ ਸਿਉ ਲਿਵ ਲਾਏ ॥ ਹਰਿ ਰਸੁ ਪੀਵੈ ਤਾ ਸਾਤਿ ਆਵੈ[29]ਨਿਜ ਘਰਿ ਤਾੜੀ ਲਾਏ ॥ ਮਨੂਆ ਨ ਡੋਲੈ ਗੁਰਮੁਖਿ[30] ਬੂਝੈ [31]ਧਾਵਤੁ ਵਰਜਿ ਰਹਾਏ ॥ ਗ੍ਰਿਹੁ ਸਰੀਰੁ ਗੁਰਮਤੀ ਖੋਜੇ ਨਾਮੁ ਪਦਾਰਥੁ ਪਾਏ ॥ ੮ ॥ [32]ਬ੍ਰਹਮਾ ਬਿਸਨੁ ਮਹੇਸੁ ਸਰੇਸਟ ਨਾਮਿ ਰਤੇ ਵੀਚਾਰੀ॥ [33]ਖਾਣੀ ਬਾਣੀ ਗਗਨ ਪਤਾਲੀ ਜੰਤਾ ਜੋਤਿ ਤੁਮਾਰੀ ॥ [34]ਸਭਿ ਸੁਖ ਮੁਕਤਿ ਨਾਮ ਧੁਨਿ ਬਾਣੀ ਸਚੁ ਨਾਮੁ ਉਰ ਧਾਰੀ॥ਨਾਮ ਬਿਨਾ ਨਹੀ ਛੂਟਸਿ ਨਾਨਕ [35]ਸਾਚੀ ਤਰੁ ਤੂ ਤਾਰੀ॥ ੯॥੭॥ਮਾਰੂ ਮਹਲਾ ੧ *॥ [36]ਮਾਤ ਪਿਤਾ ਸੰਜੋਗਿ ਉਪਾਏ ਰਕਤੁ ਬਿੰਦੁ ਮਿਲਿ ਪਿੰਡੁ ਕਰੇ ॥ ਅੰਤਰਿ ਗਰਭ ਉਰਧਿ[37] ਲਿਵ ਲਾਗੀ ਸੋ ਪ੍ਰਭੁ ਸਾਰੇ[38] ਦਾਤਿ ਕਰੇ॥ ੧ ॥ ਸੰਸਾਰੁ ਭਵਜਲੁ[39] ਕਿਉ ਤਰੈ ॥ [40]ਗੁਰਮੁਖਿ ਨਾਮੁ ਨਿਰੰਜਨੁ ਪਾਈਐ [41]ਅਫਰਿਓ ਭਾਰੁ ਅਫਾਰੁ ਟਰੈ ॥੧॥ ਰਹਾਉ॥ [42]ਤੇ ਗੁਣ ਵਿਸਰਿ ਗਏ ਅਪਰਾਧੀ ਮੈ ਬਉਰਾ ਕਿਆ ਕਰਉ ਹਰੇ॥ ਤੂ ਦਾਤਾ ਦਇਆਲੁ [43]ਸਭੈ ਸਿਰਿ ਅਹਿਨਿਸਿ[44]

੧ ਉਪਦੇਸ਼ ਦਿੰਦਾ ਹੈ ।
੨ ਸਮਝਦਾ ।
੩ ਧੂਣੀ । ਅੰਦਰ ਤ੍ਰਿਸ਼ਨਾ ਅਗਨੀ ਹੈ ਤੇ ਬਾਹਰੋਂ ਧੂਣੀ ਤਪਾਉਂਦਾ ਹੈ। 'ਧੂੰਅਰ ਤਾਪ ਗੇਰੀ ਕੇ ਬਸਤ੍ਰਾ' (ਪ੍ਰਭਾਤੀ ਮ: ੫) ।
੪ ਸਮਝੇ ਆਪਣੇ ਆਪ ਨੂੰ ।
੫ [ਆ-ਤਮ] ਗਾੜ੍ਹਾ ਹਨੇਰਾ (ਅਗਿਆਨਤਾ ਦਾ)। ਇਥੇ 'ਆਤਸ' ਪਾਠ ਅਸ਼ੁਧ ਹੈ।
੬ ਖ਼ਰਾਬ ਹੁੰਦੇ ਹਨ ।
੭ ਪਾਪਾਂ ਦੀ (ਮੈਲ)।
੮ ਸੁਆਹ ਮਲੀ ਹੈ ।
੯ ਮਾਇਆ ਦਾ ਰਸਤਾ ਵੇਖਦਾ ਹੈ।
੧੦ ਸਚ ਆਖਣ ਤੇ ਗੁੱਸਾ ਲਗਦਾ ਸੂ ।
੧੧ ਸਿਰ ਮੁਨਾ ਕੇ ।
੧੨ [ਸੰ. ਸ਼ਿਖਾ] ਬੋਦੀ, ਚੋਟੀ ।
੧੩ ਦਸੋਂ ਤਰਫ਼ਾਂ (ਭਾਵ ਸਾਰੇ ਪਾਸੇ) ਦੌੜਦਾ ਹੈ ।
੧੪ ਪਿਆਰ । ਆਤਮਕ ਗਿਆਨ ਦੇ ਪਿਆਰ ਤੋਂ ਬਿਨਾਂ ।
੧੫ [ਫ਼ਾ ਦੀਵਾਨਾ] ਮਸਤ।
੧੬ ਕਰਮਾਂ ਕਰਕੇ ਬਣਿਆ ਸੁਭਾਵ । ਦੇਖੋ ਪੰ. ੭੪੫, ਨੋਟ ੯ ।
੧੭ ਪਸ਼ੂਆਂ ਵਿਚ ਸ਼ਾਮਿਲ ਹੈ ; ਪਸ਼ੂ ਬਿਰਤੀ ਵਾਲਾ ਹੈ। ਦੇਖੋ ਪੰ. ੧੦੦੯, ਨੋਟ ੧੧ ।
੧੮ ਚਿਪੀ।
੧੯ ਲੀਰਾਂ ਦਾ ਚੋਲਾ ਪਾਣ ਵਾਲੇ ਫ਼ਕੀਰ । ਦੇਖੋ ਪੰ. ੫੨੬, ਨੋਟ ੪ । ੨੦ ਉਪਦੇਸ਼ ।
੨੧ ਸੰਸਾਰਕ ਪਦਾਰਥਾਂ ਵਿਚ ਖਚਿਤ ।
੨੨ ਬਜ਼ਾਰ ਵਿਚ ਇਧਰ ਉਧਰ ਫਿਰਨ ਵਾਲਾ, ਭੌਂਦੂ ।
੨੩ [ਸੰ. ਨਿਭ੍ਰਿਤ=ਚੁਪ ਚਾਂ] ਸ਼ਾਂਤ । ਦੇਖੋ 'ਕਾਇਆ ਅਗਨਿ ਕਰੇ ਨਿਭਰਾਂਤਿ' (ਮਲਾਰ ਮ: ੧) ।
੨੪ ਆਪਾ ਭਾਵ, ਹਉਮੈਂ ।
੨੫ ਬਸਤਰ ।
੨੬ ਬਿਨਾਂ ਬਹੁਤਾ ਫ਼ਿਕਰ ਕੀਤੇ, ਸੁਤੇ ਹੀ ।
੨੭ ਬੋਲੇ । ੨੮ ਇਕੱਠਾ ਕਰੇ।
੨੯ ਆਪਣੇ ਅਸਲ ਘਰ (ਹਰੀ ਦੀ ਹਜ਼ੂਰੀ) ਵਿਚ ਟਿਕਿਆ ਰਹੇ ।
੩੦ ਗੁਰੂ ਦੁਆਰਾ ।
੩੧ ਦੌੜਦੇ ਮਨ ਨੂੰ ਰੋਕ ਕੇ ਰਖੇ ।
੩੨ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵਜੀ ਇਸ ਲਈ ਉੱਤਮ ਹਨ ਕਿ ਓਹ ਨਾਮ ਨੂੰ ਵਿਚਾਰ ਕੇ ਉਸ ਵਿਚ ਰਤੇ ਹੋਏ ਸਨ ।
੩੩ ਚਾਰੇ ਖਾਣੀਆਂ ਤੇ ਉਨ੍ਹਾਂ ਦੀਆਂ ਬੋਲੀਆਂ ਵਿਚ, ਅਸਮਾਨਾਂ ਤੇ ਪਤਾਲਾਂ ਵਿਚ, ਅਤੇ ਉਨ੍ਹਾਂ ਵਿਚ ਵਸਦੇ ਜੀਵਾਂ ਵਿਚ ਤੇਰੀ ਹੀ ਜੋਤਿ (ਸੱਤਾ) ਕੰਮ ਕਰ ਰਹੀ ਹੈ । 'ਖਾਣੀਆਂ' ਲਈ ਦੇਖੋ ਪੰ. ੮੧੬, ਨੋਟ ੨੧ ।
੩੪ ਸਾਰੀਆਂ ਮੁਕਤੀਆਂ ਦੇ ਸੁਖ ਨਾਮ ਬਾਣੀ ਦੇ ਉਚਾਰਨ ਵਿਚ ਹਨ, ਇਸ ਲਈ ਸਤਿ-ਨਾਮ ਨੂੰ ਦਿਲ ਵਿਚ ਟਿਕਾਉਂਦਾ ਹਾਂ ।
੩੫ ਸਚੀ ਤਾਰੀ (ਤਰਣਾ) ਤਰੇ ।
੩੬ ਮਾਤਾ ਪਿਤਾ ਦੇ ਮੇਲ ਤੋਂ (ਮਾਤਾ ਦੇ) ਲਹੂ ਅਤੇ (ਪਿਤਾ ਦੇ) ਵੀਰਜ ਨੇ ਮਨੁਖ ਦਾ ਸਰੀਰ ਬਣਾਇਆ ।
੩੭ ਉਲਟਾ । ਮਾਤਾ ਦੇ ਪੇਟ ਵਿਚ ਉਲਟੇ ਪਏ ਨੂੰ ਜਿਸ ਦੀ ਲਗਨ ਲਗੀ ਹੋਈ ਸੀ, ਉਹੀ ਪ੍ਰਭੂ (ਬਾਹਰ ਭੀ) ਸੰਭਾਲਨਾ ਕਰਦਾ ਤੇ ਦਾਤ ਦਿੰਦਾ ਹੈ ।
੩੮ ਸੰਭਾਲਦਾ ਹੈ । ੩੯ ਹਸਤੀ ਦਾ ਸਮੁੰਦਰ ।
੪੦ ਗੁਰੂ ਦੁਆਰਾ ਨਿਟੋਲ ਨਾਮ ਮਿਲਦਾ ਹੈ ।
੪੧ ਅਫਰਿਓ (ਹੰਕਾਰੇ ਹੋਏ) ਦਾ ਵਡਾ ਭਾਰ (ਪਾਪਾਂ ਦਾ) ਟਲ ਜਾਂਦਾ ਹੈ । ਅਫਾਰੁ=ਭਾਰਾ ।
੪੨ ਵਾਹਿਗੁਰੂ ਦੇ ਕੀਤੇ ਹੋਏ ਓਹ ਗੁਣ ਭੁਲ ਗਏ ਮੈਂ ਪਾਪੀ ਨੂੰ ; ਮੈਂ ਸ਼ੁਦਾਈ ਕੀ ਕਰਾ, ਹੇ ਹਰੀ !
੪੩ ਸਾਰਿਆਂ ਦੇ ਸਿਰ ਤੇ ।
੪੪ ਦਿਨ ਰਾਤ ।

---

* ਜੀਵ ਮਾਤਾ ਦੇ ਪੇਟ ਵਿਚ ਤਾਂ ਹਰੀ ਵਿਚ ਧਿਆਨ ਰਖਦਾ ਹੈ (੧), ਪਰ ਬਾਹਰ ਆ ਕੇ ਸ਼ੁਦਾਈ ਹੋ ਕੇ ਹਰੀ ਦੇ ਹਸਾਨ ਭੁਲ ਜਾਂਦਾ ਹੈ (੨) । ਆਉਣ ਵੇਲੇ ਤਾਂ ਜੀਵ ਚੰਗੇ ਆਦਰਸ਼ ਲੈ ਕੇ ਆਉਂਦਾ ਹੈ, ਪਰ ਮਾਇਆ ਦੇ ਮੋਹ ਕਰਕੇ ਓਹ ਆਦਰਸ਼ ਭੁਲ ਜਾਂਦਾ ਹੈ (੩), ਅਤੇ ਕਾਮ ਕ੍ਰੋਧ ਵਿਚ ਪੈ ਜਾਂਦਾ ਹੈ (੪) । ਖੁਸ਼ੀਆਂ ਭੋਗਦਾ ਹੋਇਆ ਭੁਲ ਜਾਂਦਾ ਹੈ ਕਿ ਕਾਲ ਸਿਰ ਤੇ ਖੜਾ ਹੈ (੫) । ਇਹ ਨਹੀਂ ਜਾਣਦਾ ਕਿ ਮੇਰੀ ਮੇਰੀ ਕਰਦਿਆਂ ਇਹ ਪਦਾਰਥ ਮੌਤ ਖੋਹ ਲੈ ਜਾਵੇਗੀ । ਇਨ੍ਹਾਂ ਦੇ ਨਾਸ ਹੋਣ ਨਾਲ ਜਦ ਭਰਮ ਦਾ ਪੜਦਾ ਲਹਿ ਜਾਏਗਾ, ਤਾਂ ਫਿਰ ਪਛਤਾਵੇਗਾ (੬) । ਜਵਾਨੀ ਚਲੀ ਜਾਣ ਤੇ ਜਦ ਬੁਢੇਪਾ ਆ ਜਾਂਦਾ ਹੈ ਤੇ ਸਾਰੇ ਇੰਦ੍ਰੇ ਕੰਮ ਕਰਨੋਂ ਰਹਿ ਜਾਂਦੇ ਹਨ, ਤਾਂ ਭੀ ਭੁਲੜ ਮਨੁਖ ਹਰੀ ਨੂੰ ਯਾਦ ਨਹੀਂ ਕਰਦਾ (੭) । ਉਸ ਗਈ ਗੁਜ਼ਰੀ ਹਾਲਤ ਵਿਚ ਘਰ ਵਾਲੇ ਭੀ ਚਾਹੁੰਦੇ ਹਨ ਕਿ ਛੇਤੀ ਕੂਚ ਕਰੇ । ਅੰਤ ਮਰ ਕੇ ਜਮਾਂ ਦੇ ਵਸ ਪੈਂਦਾ ਹੈ । ਐਸੀ ਦੁਰਦਸ਼ਾ ਕਿਉਂ ਹੋਈ? ਹਰੀ ਨੂੰ ਵਿਸਾਰਨ ਕਰਕੇ (੮) । ਗੁਰੂ ਦੀ ਅਗਵਾਈ ਤੋਂ ਬਿਨਾਂ ਜੀਵਣ ਵਿਅਰਥ ਜਾਂਦਾ ਹੈ (੯) । ਨਾਮ ਨੂੰ ਵਿਸਾਰ ਕੇ ਐਸ਼ ਕਰਨ ਨਾਲ ਜ਼ਿੰਦਗੀ ਖੁਆਰ ਹੋਈ (੧੦) । ਜਿਹੜੇ ਜੀਵ ਹਰੀ ਦੀ ਮਿਹਰ ਨਾਲ ਗੁਰੂ ਦੇ ਰਾਹੀਂ ਹਰੀ ਦਾ ਜਸ ਕਰਦੇ ਹਨ ਓਹ ਪਵਿੱਤਰ ਹੋ ਕੇ ਇਲਾਹੀ ਜੀਵਣ ਵਾਲੇ ਪੂਰਨ ਪੁਰਖ ਹੋ ਜਾਂਦੇ ਹਨ (੧੧) । ਇਸ ਲਈ ਇਹੋ ਜਹੇ ਹਰੀ-ਜਨਾਂ ਨੂੰ ਪ੍ਰੇਮ ਕਰ ਕੇ ਉਨ੍ਹਾਂ ਦੀ ਸੰਗਤ ਵਿਚ ਹਰੀ ਨੂੰ ਸਿਮਰੇ (੧੨) ।

ਦਾਤਿ ਸਮਾਰਿ[੧] ਕਰੇ ॥੨॥ [੨]ਚਾਰਿ ਪਦਾਰਥ ਲੈ ਜਗਿ ਜਨਮਿਆ [੩]ਸਿਵ ਸਕਤੀ ਘਰਿ ਵਾਸੁ ਧਰੇ ॥ ਲਾਗੀ ਭੂਖ [੪]ਮਾਇਆ ਮਗੁ ਜੋਹੈ ਮੁਕਤਿ ਪਦਾਰਥੁ [੫]ਮੋਹਿ ਖਰੇ ॥ ੩ ॥ [੬]ਕਰਣ ਪਲਾਵ ਕਰੇ ਨਹੀ ਪਾਵੈ [੭]ਇਤ ਉਤ ਢੂਢਤ ਥਾਕਿ ਪਰੇ ॥ ਕਾਮਿ ਕ੍ਰੋਧਿ ਅਹੰਕਾਰਿ ਵਿਆਪੇ ਕੂੜ ਕੁਟੰਬ ਸਿਉ ਪ੍ਰੀਤਿ ਕਰੇ ॥ ੪ ॥ ਖਾਵੈ ਭੋਗੈ ਸੁਣਿ ਸੁਣਿ ਦੇਖੈ ਪਹਿਰਿ ਦਿਖਾਵੈ [੮]ਕਾਲ ਘਰੇ ॥ ਬਿਨੁ ਗੁਰ ਸਬਦ ਨ ਆਪੁ[੯] ਪਛਾਣੈ ਬਿਨੁ ਹਰਿਨਾਮ ਨ ਕਾਲੁ ਟਰੇ[੧੦] ॥ ੫ ॥ ਜੇਤਾ ਮੋਹੁ ਹਉਮੈ ਕਰਿ ਭੂਲੇ ਮੇਰੀ ਮੇਰੀ ਕਰਤੇ [੧੧]ਛੀਨਿ ਖਰੇ ॥ [੧੨]ਤਨੁ ਧਨੁ ਬਿਨਸੈ ਸਹਸੈ ਸਹਸਾ ਫਿਰਿ ਪਛੁਤਾਵੈ ਮੁਖਿ ਧੂਰਿ ਪਰੇ ॥ ੬ ॥ ਬਿਰਧਿ ਭਇਆ ਜੋਬਨੁ ਤਨੁ ਖਿਸਿਆ[੧੩] [੧੪]ਕਫੁ ਕੰਠੁ ਬਿਰੂਧੋ ਨੈਨਹੁ ਨੀਰੁ ਢਰੇ ॥ ਚਰਣ ਰਹੇ ਕਰ[੧੫] ਕੰਪਣ ਲਾਗੇ [੧੬]ਸਾਕਤ ਰਾਮੁ ਨ ਰਿਦੈ ਹਰੇ ॥ ੭ ॥ ਸੁਰਤਿ ਗਈ [੧੭]ਕਾਲੀ ਹੂ ਧਉਲੇ [੧੮]ਕਿਸੈ ਨ ਭਾਵੈ ਰਖਿਓ ਘਰੇ ॥ ਬਿਸਰਤ ਨਾਮ ਐਸੇ ਦੋਖ ਲਾਗਹਿ [੧੯]ਜਮੁ ਮਾਰਿ ਸਮਾਰੇ ਨਰਕਿ ਖਰੇ ॥ ੮ ॥ [੨੦]ਪੂਰਬ ਜਨਮ ਕੋ ਲੇਖੁ ਨ ਮਿਟਈ ਜਨਮਿ ਮਰੈ ਕਾ ਕਉ ਦੋਸੁ ਧਰੇ ॥ ਬਿਨੁ ਗੁਰ ਬਾਦਿ[੨੧] ਜੀਵਣੁ ਹੋਰੁ ਮਰਣਾ ਬਿਨੁ ਗੁਰ ਸਬਦੈ ਜਨਮੁ ਜਰੇ[੨੨] ॥ ੯ ॥ ਖੁਸੀ ਖੁਆਰ ਭਏ ਰਸ ਭੋਗਣ ਫੋਕਟ ਕਰਮ ਵਿਕਾਰ ਕਰੇ ॥ ਨਾਮੁ ਬਿਸਾਰਿ [੨੩]ਲੋਭਿ ਮੂਲੁ ਖੋਇਓ ਸਿਰਿ ਧਰਮਰਾਇ ਕਾ ਡੰਡੁ ਪਰੇ ॥ ੧੦ ॥ ਗੁਰਮੁਖਿ[੨੪] ਰਾਮਨਾਮ ਗੁਣ ਗਾਵਹਿ ਜਾ ਕਉ ਹਰਿਪ੍ਰਭੁ ਨਦਰਿ ਕਰੇ ॥ ਤੇ ਨਿਰਮਲ ਪੁਰਖ ਅਪਰੰਪਰ[੨੫] ਪੂਰੇ [੨੬]ਤੇ ਜਗ ਮਹਿ ਗੁਰ ਗੋਵਿੰਦ ਹਰੇ ॥ ੧੧ ॥ ਹਰਿ ਸਿਮਰਹੁ ਗੁਰ ਬਚਨ ਸਮਾਰਹੁ ਸੰਗਤਿ ਹਰਿ ਜਨ ਭਾਉ ਕਰੇ॥ [੨੭]ਹਰਿ ਜਨ ਗੁਰੁ ਪਰਧਾਨੁ ਦੁਆਰੈ ਨਾਨਕ ਤਿਨ ਜਨ ਕੀ ਰੇਣੁ[੨੮] ਹਰੇ ॥ ੧੨ ॥ ੮ ॥

ੴ ਸਤਿਗੁਰ ਪ੍ਰਸਾਦਿ ॥ ਮਾਰੂ ਕਾਫੀ * ਮਹਲਾ ੧ ਘਰੁ ੨ † ॥

[੨੯]ਆਵਉ ਵੰਞਉ ਡੁੰਮਣੀ ਕਿਤੀ ਮਿਤ੍ਰ ਕਰੇਉ ॥ ਸਾਧਨ[੩੦] ਢੋਈ ਨ ਲਹੈ ਵਾਢੀ[੩੧] ਕਿਉ ਧੀਰੇਉ[੩੨] ॥ ੧ ॥ ਮੈਡਾ ਮਨੁ ਰਤਾ ਆਪਨੜੇ ਪਿਰ ਨਾਲਿ ॥ ਹਉ ਘੋਲਿ ਘੁਮਾਈ ਖੰਨੀਐ[੩੩] ਕੀਤੀ ਹਿਕ ਭੋਰੀ ਨਦਰਿ ਨਿਹਾਲਿ ॥ ੧ ॥ ਰਹਾਉ ॥ [੩੪]ਪੇਈਅੜੈ ਡੋਹਾਗਣੀ ਸਾਹੁਰੜੈ ਕਿਉ ਜਾਉ ॥ ਮੈ ਗਲਿ ਅਉਗਣ ਮੁਠੜੀ[੩੫] ਬਿਨੁ ਪਿਰ ਝੂਰਿ ਮਰਾਉ ॥ ੨ ॥ ਪੇਈਅੜੈ ਪਿਰੁ ਸੰਮਲਾ[੩੬] ਸਾਹੁਰੜੈ ਘਰਿ ਵਾਸੁ॥ ਸੁਖਿ ਸਵੰਧਿ[੩੭] ਸੋਹਾਗਣੀ ਪਿਰੁ ਪਾਇਆ ਗੁਣਤਾਸੁ[੩੮] ॥ ੩ ॥ ਲੇਫੁ ਨਿਹਾਲੀ[੩੯] ਪਟ ਕੀ ਕਾਪੜੁ ਅੰਗਿ ਬਣਾਇ ॥ ਪਿਰੁ ਮੁਤੀ[੪੦] ਡੋਹਾਗਣੀ ਤਿਨ ਡੁਖੀ[੪੧]

੧ ਸੰਭਾਲ ਕੇ, ਖ਼ਿਆਲ ਕਰ ਕੇ ।
੨ ਦੇਖੋ ਪੰ: ੭੯੫, ਨੋਟ ੪ ।
੩ ਸਿਵ (ਜੀਵ) ਦਾ ਸ਼ਕਤੀ (ਮਾਇਆ) ਦੇ ਘਰ ਵਿਚ ਵਾਸਾ ਹੋਇਆ ।
੪ ਮਾਇਆ ਦਾ ਰਾਹ ਭਾਲਦਾ ਫਿਰਦਾ ਹੈ । ਦੇਖੋ ਪਿਛਲੇ ਪੰਨੇ ਦਾ ਨੋਟ ੯ ।
੫ ਮੋਹ ਦੇ ਕਾਰਨ ਖੜੇ (ਗਵਾਚ) ਗਏ ਹਨ ।
੬ [ਸੰ. ਕਾਰੁਣਜ ਪ੍ਰਲਾਪ] ਤਰਲੇ ਮਿੰਨਤਾਂ ।
੭ ਇਧਰ ਉਧਰ ।
੮ ਮੌਤ ਦੇ ਘਰ ਭਾਵ ਚਲਣਹਾਰ ਸੰਸਾਰ ਵਿਚ ।
੯ ਆਪਣਾ ਆਪ ।
੧੦ ਟਲਦਾ ।
੧੧ ਖੋਹ ਕੇ ਲੈ ਜਾਂਦਾ ਹੈ (ਕਾਲ) ।
੧੨ ਤਨ ਧਨ ਨਾਸ ਹੋ ਜਾਂਦਾ ਹੈ ਜੋ ਭਰਮ ਰੂਪ ਸੀ, ਤੇ ਇਸ ਦੇ ਨਾਲ ਭਰਮ ਭੀ ਦੂਰ ਹੋ ਜਾਂਦਾ ਹੈ । ਸਹਸੈ ਸਹਸਾ=ਸੰਸੈ ਨਾਲ ਸੰਸਾ, ਤਨ ਧਨ ਦੇ ਸੰਸੇ ਨਾਲ ਜੀਵਣ ਦਾ ਭਰਮ ।
੧੩ ਘਟਿਆ ।
੧੪ ਬਲਗ਼ਮ ਗਲੇ ਨੂੰ ਰੋਕਦੀ ਹੈ ਤੇ ਅੱਖਾਂ ਵਿਚੋਂ ਪਾਣੀ ਵਗਦਾ ਹੈ ।
੧੫ ਹੱਥ ।
੧੬ ਫਿਰ ਭੀ ਮਾਦਾ-ਪ੍ਰਸਤ ਜੀਵ ਰਾਮ-ਹਰੀ ਨੂੰ ਦਿਲ ਵਿਚ ਨਹੀਂ ਲਿਆਉਂਦਾ ।
੧੭ ਕਾਲਿਆਂ ਤੋਂ ਚਿੱਟੇ ਹੋ ਗਏ (ਵਾਲ) ।
੧੮ ਘਰ ਵਿਚ ਰਖਣਾ ਕਿਸੇ ਨੂੰ ਚੰਗਾ ਨਹੀਂ ਲਗਦਾ ।
੧੯ ਜਮ ਮਾਰ ਮਾਰ ਕੇ ਸੰਭਾਲ ਲੈਂਦਾ (ਕਾਬੂ ਕਰ ਲੈਂਦਾ) ਹੈ ਅਤੇ ਨਰਕੀਂ ਲੈ ਜਾਂਦਾ ਹੈ ।
੨੦ ਪਿਛਲੇ ਜਨਮ ਵਿਚ ਕੀਤੇ ਕਰਮਾਂ ਦਾ ਅਸਰ ਨਹੀਂ ਜਾਂਦਾ ।
੨੧ ਫ਼ਜ਼ੂਲ ।
੨੨ ਸੜਦਾ, ਭਾਵ ਜਨਮ ਗੁਆਇਆ ਜਾਂਦਾ ਹੈ ।
੨੩ ਲੋਭ ਦੇ ਕਾਰਨ ਮੂਲ ਵੀ ਗਵਾ ਬੈਠਾ ਹੈ ।
੨੪ ਗੁਰੂ ਦੁਆਰਾ ।
੨੫ ਪਰੇ ਤੋਂ ਪਰੇ ।
੨੬ ਓਹ ਸੰਸਾਰ ਵਿਚ ਗੁਰੂ ਤੇ ਹਰੀ-ਗੋਵਿੰਦ ਦਾ ਰੂਪ ਹਨ ।
੨੭ ਹਰੀ-ਜਨ ਹਰੀ ਦੇ ਦੁਆਰੇ ਗੁਰੂ (ਪੂਜਯ) ਅਤੇ ਪ੍ਰਧਾਨ (ਪੈਂਚ) ਹਨ ।
੨੮ ਚਰਨ-ਧੂੜੀ ।
੨੯ ਮੈਂ ਡੁੰਮਣੀ (ਦੁਚਿਤੀ, ਉਦਾਸ) ਆਉਂਦੀ ਜਾਂਦੀ ਹਾਂ ਤੇ ਕਿਤਨੇ ਹੀ ਆਪਣੇ ਮਿਤਰ ਬਣਾਂਦੀ ਹਾਂ ।
੩੦ ਇਸਤਰੀ ।
੩੧ [ਪਰਦੇਸ ਗਈ ਹੋਈ] ਵਿਛੜੀ ਹੋਈ ।
੩੨ ਧੀਰਜ ਫੜੇ ।
੩੩ ਟੋਟੇ ਹੋ ਜਾਵਾਂ (ਵਾਰਨੇ ਜਾਵਾਂ) ਜੇ ਤੂੰ ਇਕ ਰਤਾ ਭਰ ਮਿਹਰ ਦੀ ਨਜ਼ਰ ਨਾਲ ਵੇਖੇਂ ।
੩੪ ਪੇਕੇ (ਇਸ ਜਨਮ ਵਿਚ) ਛੁਟੜ ਹਾਂ; ਸੌਹਰੇ (ਪਤੀ ਦੇ ਹਜ਼ੂਰ) ਕਿਵੇਂ ਜਾ ਸਕਦੀ ਹਾਂ ?
੩੫ ਮੋਹੀ ਹੋਈ ।
੩੬ ਯਾਦ ਕਰਾਂ ।
੩੭ ਸੋਂਦੀ ਹੈ ।
੩੮ ਗੁਣਾਂ ਦਾ ਖ਼ਜ਼ਾਨਾ ।
੩੯ ਤੁਲਾਈ ।
੪੦ ਛਡੀ ਹੋਈ ।
੪੧ ਦੁਖੀ ।

---

* ਇਕ ਰਾਗਣੀ ਹੈ ਜੋ ਇਥੇ ਮਾਰੂ ਨਾਲ ਰਲਾ ਕੇ ਗਾਵਣ ਦੀ ਹਦਾਇਤ ਹੈ । ਇਹ ਪਛਮੀ ਤਰਜ਼ ਦੀ ਹੋਣ ਕਰਕੇ ਇਸ ਵਿਚ ਲਹਿੰਦੀ ਦੇ ਬਹੁਤ ਲਫ਼ਜ਼ ਆਉਂਦੇ ਹਨ; ਜਿਵੇਂ-ਡੁੰਮਣੀ, ਵਾਂਢੀ, ਮੰਡਾ, ਡੋਹਾਗਣੀ, ਸਾਡੜੇ, ਡੇਖੈ, ਮੂ, ਦਿਤਮੁ, ਵੰਞਨਿ, ਲਡੇ, ਥੀਐ, ਡੇਹੁ, ਹਿਕਨੀ ।

† ਇਸਤਰੀ ਭਾਵੇਂ ਕਿੰਨੇ ਸੁਖ ਦੇ ਵੇਸ ਪਈ ਕਰੇ, ਜਦ ਤੋੜੀ ਪਤੀ ਦੀ ਨਹੀਂ ਬਣਦੀ ਤੇ ਉਹ ਇਸ ਨੂੰ ਨਹੀਂ ਅਪਣਿਆਂਦਾ, ਤਦ ਤੋੜੀ ਉਸ ਦਾ ਸਾਰਾ ਸਿੰਗਾਰ ਵਿਅਰਥ ਜਾਂਦਾ ਹੈ । ਇਸੇ ਤਰ੍ਹਾਂ ਮਨੁਖ ਭਾਵੇਂ ਕਿਤਨੇ ਸਾਧਨ ਪਿਆ ਕਰੇ, ਜਦ ਤੋੜੀ ਹਰੀ ਨੂੰ ਪਿਆਰ ਕਰ ਕੇ ਉਸ ਦਾ ਭਗਤ ਨਹੀਂ ਬਣ ਜਾਂਦਾ ਤਦ ਤੋੜੀ ਉਸ ਦਾ ਜੀਵਨ ਸਫ਼ਲ ਨਹੀਂ ਹੋ ਸਕਦਾ । ਮਨੁਖ ਨੂੰ ਚਾਹੀਦਾ ਹੈ ਕਿ ਹਉਮੈਂ ਛਡ ਕੇ ਗੁਰੂ ਤੋਂ ਸਚਾ ਗਿਆਨ ਹਾਸਲ ਕਰੇ ਤੇ ਹਰੀ ਦਾ ਬਣ ਜਾਏ ।

[੧]ਰੈਣਿ ਵਿਹਾਇ ॥ ੪ ॥ ਕਿਤੀ[੨] ਚਖਉ ਸਾਡੜੇ[੩] ਕਿਤੀ ਵੇਸ ਕਰੇਉ ॥ ਪਿਰ ਬਿਨੁ ਜੋਬਨੁ [੪]ਬਾਦਿ ਗਇਅਮੁ ਵਾਢੀ[੫] ਝੂਰੇਦੀ ਝੂਰੇਇ ॥ ੫ ॥ [੬]ਸਚੇ ਸੰਦਾ ਸਦੜਾ ਸੁਣੀਐ ਗੁਰ ਵੀਚਾਰਿ ॥ [੭]ਸਚੇ ਸਚਾ ਬੈਹਣਾ ਨਦਰੀ ਨਦਰਿ ਪਿਆਰਿ ॥ ੬ ॥ ਗਿਆਨੀ ਅੰਜਨੁ[੮] ਸਚ ਕਾ ਡੇਖੈ ਡੇਖਣਹਾਰੁ[੯] ॥ ਗੁਰਮੁਖਿ[੧੦] ਬੂਝੈ ਜਾਣੀਐ ਹਉਮੈ [੧੧]ਗਰਬੁ ਨਿਵਾਰਿ ॥ ੭ ॥ [੧੨]ਤਉ ਭਾਵਨਿ ਤਉ ਜੇਹੀਆ ਮੂ ਜੇਹੀਆ ਕਿਤੀਆਹ ॥ ਨਾਨਕ ਨਾਹੁ[੧੩] ਨ ਵੀਛੁੜੈ ਤਿਨ ਸਚੈ ਰਤੜੀਆਹ ॥ ੮ ॥ ੧ ॥੯॥ ਮਾਰੂ ਮਹਲਾ ੧ * ॥ [੧੪]ਨਾ ਭੈਣਾ ਭਰਜਾਈਆ ਨਾ ਸੇ ਸਸੁੜੀਆਹ ॥ ਸਚਾ ਸਾਕੁ ਨ ਤੁਟਈ ਗੁਰੁ ਮੇਲੇ ਸਹੀਆਹ[੧੫] ॥ ੧ ॥ ਬਲਿਹਾਰੀ ਗੁਰ ਆਪਣੇ ਸਦ ਬਲਿਹਾਰੈ ਜਾਉ ॥ ਗੁਰ ਬਿਨੁ ਏਤਾ ਭਵਿ ਥਕੀ [੧੬]ਗੁਰਿ ਪਿਰੁ ਮੇਲਿਮੁ ਦਿਤਮੁ ਮਿਲਾਇ ॥ ੧ ॥ ਰਹਾਉ ॥ ਫੁਫੀ ਨਾਨੀ ਮਾਸੀਆ ਦੇਰ ਜੇਠਾਨੜੀਆਹ ॥ ਆਵਨਿ ਵੰਞਨਿ[੧੭] ਨਾ ਰਹਨਿ [੧੮]ਪੂਰ ਭਰੇ ਪਹੀਆਹ ॥ ੨ ॥ ਮਾਮੇ ਤੈ ਮਾਮਾਣੀਆ[੧੯] ਭਾਇਰ[੨੦] ਬਾਪ ਨ ਮਾਉ ॥ [੨੧]ਸਾਥ ਲਡੇ ਤਿਨ ਨਾਠੀਆ ਭੀੜ ਘਣੀ[੨੨] ਦਰੀਆਉ ॥ ੩ ॥ ਸਾਚਉ ਰੰਗਿ ਰੰਗਾਵਲੋ[੨੩] ਸਖੀ ਹਮਾਰੋ ਕੰਤੁ ॥ ਸਚਿ ਵਿਛੋੜਾ ਨਾ ਥੀਐ[੨੪] [੨੫]ਸੋ ਸਹੁ ਰੰਗਿ ਰਵੰਤੁ ॥ ੪ ॥ ਸਭੇ ਰੁਤੀ ਚੰਗੀਆ ਜਿਤੁ ਸਚੇ ਸਿਉ ਨੇਹੁ ॥ ਸਾਧਨ[੨੬] ਕੰਤੁ ਪਛਾਣਿਆ ਸੁਖਿ ਸੁਤੀ [੨੭]ਨਿਸਿ ਡੇਹੁ ॥ ੫ ॥ ਪਤਣਿ ਕੂਕੇ ਪਾਤਣੀ[੨੮] ਵੰਞਹੁ ਧ੍ਰਕਿ[੨੯] ਵਿਲਾੜਿ[੩੦] ॥ ਪਾਰਿ ਪਵੰਦੜੇ ਡਿਠੁ ਮੈ [੩੧]ਸਤਿਗੁਰ ਬੋਹਿਥਿ ਚਾੜਿ ॥ ੬ ॥ ਹਿਕਨੀ[੩੨] ਲਦਿਆ ਹਿਕਿ ਲਦਿ ਗਏ ਹਿਕਿ ਭਾਰੇ [੩੩]ਭਰ ਨਾਲਿ ॥ ਜਿਨੀ ਸਚੁ ਵਣੰਜਿਆ ਸੇ ਸਚੇ ਪ੍ਰਭ ਨਾਲਿ ॥ ੭ ॥ ਨਾ ਹਮ ਚੰਗੇ ਆਖੀਅਹ ਬੁਰਾ ਨ ਦਿਸੈ ਕੋਇ ॥ ਨਾਨਕ ਹਉਮੈ ਮਾਰੀਐ ਸਚੇ ਜੇਹੜਾ[੩੪] ਸੋਇ॥ ੮ ॥ ੨ ॥ ੧੦ ॥ ਮਾਰੂ ਮਹਲਾ ੧ † ॥ ਨਾ ਜਾਣਾ ਮੂਰਖੁ ਹੈ ਕੋਈ ਨਾ ਜਾਣਾ ਸਿਆਣਾ ॥ [੩੫]ਸਦਾ ਸਾਹਿਬ ਕੈ ਰੰਗੇ ਰਾਤਾ ਅਨਦਿਨੁ ਨਾਮੁ ਵਖਾਣਾ ॥ ੧ ॥ ਬਾਬਾ ਮੂਰਖੁ ਹਾ ਨਾਵੈ ਬਲਿ ਜਾਉ ॥ ਤੂ ਕਰਤਾ ਤੂ [੩੬]ਦਾਨਾ ਬੀਨਾ ਤੇਰੈ ਨਾਮਿ ਤਰਾਉ ॥੧॥ ਰਹਾਉ ॥ ਮੂਰਖੁ ਸਿਆਣਾ ਏਕੁ ਹੈ ਏਕ ਜੋਤਿ ਦੁਇ ਨਾਉ ॥ ਮੂਰਖਾ ਸਿਰਿ ਮੂਰਖੁ ਹੈ ਜਿ ਮੰਨੇ ਨਾਹੀ ਨਾਉ ॥ ੨ ॥ ਗੁਰ ਦੁਆਰੈ ਨਾਉ ਪਾਈਐ ਬਿਨੁ ਸਤਿਗੁਰ ਪਲੈ ਨ ਪਾਇ ॥ ਸਤਿਗੁਰ ਕੈ ਭਾਣੈ ਮਨਿ ਵਸੈ ਤਾ ਅਹਿਨਿਸਿ[੩੭] ਰਹੈ ਲਿਵ ਲਾਇ ॥ ੩ ॥ [੩੮]ਰਾਜੰ ਰੰਗੰ ਰੂਪੰ ਮਾਲੰ ਜੋਬਨੁ ਤੇ[੩੯] ਜੂਆਰੀ ॥ ਹੁਕਮੀ ਬਾਧੇ ਪਾਸੈ ਖੇਲਹਿ ਚਉਪੜਿ ਏਕਾ ਸਾਰੀ[੪੦] ॥ ੪ ॥ ਜਗਿ ਚਤੁਰੁ ਸਿਆਣਾ ਭਰਮਿ ਭੁਲਾਣਾ ਨਾਉ ਪੰਡਿਤ ਪੜਹਿ ਗਾਵਾਰੀ[੪੧] ॥ ਨਾਉ ਵਿਸਾਰਹਿ ਬੇਦੁ ਸਮਾਲਹਿ

੧ ਉਮਰ ਰੂਪ ਰਾਤ ਗੁਜ਼ਰਦੀ ਹੈ ।
੨ ਕਿਤਨੇ ਹੀ ।
੩ ਸੁਆਦ ।
੪ ਭੁੱਲ, ਬੇਅਰਥ ਜਾਂਦਾ ਹੈ ਮੇਰਾ ।
੫ [ਪਰਦੇਸ ਗਈ ਹੋਈ] ਵਿਛੜੀ ਹੋਈ ।
੬ ਸਚੇ ਦਾ ਉਪਦੇਸ਼ ਗੁਰੂ ਦੀ ਵਿਚਾਰ ਦੁਆਰਾ ਸੁਣੀਏ ।
੭ ਸਚੇ ਦਾ ਸਚਾ ਅਸਥਾਨ ਹੈ (ਸਤਸੰਗ ਰੂਪ) ; ਨਦਰੀ (ਬਖਸ਼ਿੰਦ) ਦੀ ਮਿਹਰ ਹੋਵੇ ਤਾਂ ਉਸ ਦੇ ਪਿਆਰ ਵਿਚ ਲਗੀਦਾ ਹੈ ।
੮ ਸੁਰਮਾ ।
੯ ਦੇਖਣਹਾਰ ਹਰੀ ਨੂੰ ।
੧੦ ਗੁਰੂ ਦੁਆਰਾ ।
੧੧ ਹੰਕਾਰ ਦੂਰ ਕਰ ਕੇ ।
੧੨ ਜਿਹੜੀਆਂ ਤੈਨੂੰ ਚੰਗੀਆਂ ਲਗਦੀਆਂ ਹਨ, ਓਹ ਤੇਰੇ ਵਰਗੀਆਂ ਹਨ, ਹੋਰ ਮੇਰੇ ਜਹੀਆਂ ਤਾਂ ਕਈ ਹਨ ।
੧੩ ਪਤੀ ।
੧੪ ਇਨ੍ਹਾਂ ਭੈਣਾਂ ਭਰਜਾਈਆਂ ਤੇ ਸੱਸਾਂ ਵਿਚੋਂ ਕੋਈ ਵੀ ਨਹੀਂ ਰਹਿੰਦਾ । ਸਚਾ ਸਾਕ ਵਾਹਿਗੁਰੂ ਦਾ ਹੀ ਹੈ ਜੋ ਕਦੀ ਨਹੀਂ ਟੁਟਦਾ ।
੧੫ ਸਤਸੰਗ ਰੂਪ ਸਖੀਆਂ ਵਿਚ ।
੧੬ ਗੁਰੂ ਨੇ ਮੈਨੂੰ ਆਪਣੇ ਨਾਲ ਮੇਲ ਕੇ ਪਤੀ ਨਾਲ ਮਿਲਾ ਦਿਤਾ ।
੧੭ [ਲਹਿੰਦੀ] ਜਾਂਦੀਆਂ ਹਨ ।
੧੮ ਸਦਾ ਪੂਰ ਭਰੇ ਪਏ ਹਨ ਪਹੀਆਹ(ਰਾਹੀਆਂ) ਦੇ ।
੧੯ ਮਾਮੀਆਂ ।
੨੦ ਭਾਈ ।
੨੧ ਕਾਫ਼ਲੇ ਲੱਦੇ ਹੋਏ ਹਨ ਇਨ੍ਹਾਂ ਪ੍ਰਾਹੁਣਿਆਂ ਦੇ (ਚਲਣਹਾਰ ਜੀਵਾਂ ਦੇ) ।
੨੨ ਬਹੁਤੀ । ਸੰਸਾਰ ਸਾਗਰ ਤੇ ਇਹ ਆਵਾਜਾਈ (ਜਨਮ ਮਰਨ) ਦੀ ਭੀੜ ਬਣੀ ਰਹਿੰਦੀ ਹੈ ।
੨੩ ਰੰਗੀਲਾ, ਮੌਜੀ ।
੨੪ [ਲਹਿੰਦੀ] ਹੁੰਦਾ ।
੨੫ ਜੋ ਉਸ ਮਾਲਕ ਨੂੰ ਪਿਆਰ ਨਾਲ ਸਿਮਰਦੀ ਹੈ ।
੨੬ ਇਸਤਰੀ ।
੨੭ ਰਾਤ ਦਿਨ ।
੨੮ ਗੁਰੂ ਮਲਾਹ ।
੨੯ [ਲਹਿੰਦੀ] ਦੌੜ ਕੇ ।
੩੦ [ਲਹਿੰਦੀ] ਲੰਘ ਜਾਵੇ । ਗੁਰੂ ਪੁਕਾਰ ਕੇ ਕਹਿੰਦਾ ਹੈ, ਦੌੜ ਕੇ ਇਸ ਸਾਗਰ ਤੋਂ ਲੰਘ ਜਾਵੇ ।
੩੧ ਗੁਰੂ ਦੇ ਜਹਾਜ਼ ਤੇ ਚੜ੍ਹ ਕੇ ।
੩੨ ਇਕਨਾਂ ਨੇ ।
੩੩ ਭਰ ਨਾਲਿ=ਭਾਰ ਨਾਲ ; ਪਾਪਾਂ ਦੇ ਭਾਰ ਨਾਲ । ਦੇਖੋ ਪੰ. ੪੨੦, ਨੋਟ ੧੫ ।
੩੪ ਜੇਹਾ । ਉਹ ਸਚੇ ਵਰਗਾ ਹੈ ।
੩੫ ਸਦਾ ਮਾਲਕ ਦੇ ਪ੍ਰੇਮ ਵਿਚ ਰੰਗਿਆ ਹੋਇਆ ਮੈਂ ਹਰ ਰੋਜ਼ ਨਾਮ ਉਚਾਰਦਾ ਹਾਂ ।
੩੬ [ਫ਼ਾ.] ਜਾਨਣ ਵਾਲਾ ਤੇ ਦੇਖਣ ਵਾਲਾ ।
੩੭ ਦਿਨ ਰਾਤ ।
੩੮ ਰਾਜ ਰੰਗ ਆਦਿ ਇਨ੍ਹਾਂ ਕਰਕੇ ਸਭ ਜੁਆਰੀਏ ਹਨ, ਕਿਉਂਕਿ ਇਹ ਚੀਜ਼ਾਂ ਸਥਿਰ ਨਹੀਂ ।
੩੯ ਓਹ ।
੪੦ ਨਰਦਾਂ । ਦੇਖੋ ਪੰ. ੯੪੨, ਫੁਟ ਨੋਟ * । ਸ੍ਰਿਸ਼ਟੀ ਰੂਪ ਚੋਪੜ ਵਿਚ ਨਰਦਾਂ ਹੋ ਕੇ ।
੪੧ ਗਵਾਰ, ਮੂਰਖ ।

---

* ਘਰ ਦੇ ਸਾਕ ਸੰਬੰਧ ਪ੍ਰਾਹੁਣਿਆਂ ਤੇ ਮੁਸਾਫ਼ਰਾਂ ਵਾਕਰ ਚਲਣਹਾਰ ਹਨ । ਤੋੜ ਨਿਭਣ ਵਾਲਾ ਕੇਵਲ ਇਕ ਹਰੀ ਹੈ, ਜਿਸ ਨੂੰ ਹਉਮੈ ਛਡ ਕੇ ਤੇ ਗੁਰੂ ਦੁਆਰਾ ਸਚ ਗ੍ਰਹਿਣ ਕਰ ਕੇ ਮਿਲ ਸਕਦੇ ਹਾਂ । ਹਉਮੈ ਛਡਣ ਤੋਂ ਭਾਵ ਇਹ ਹੈ ਕਿ ਕਿਸੇ ਨੂੰ ਆਪਣੇ ਤੋਂ ਨੀਵਾਂ ਨਹੀਂ ਸਮਝਣਾ ।

† ਆਪਣੇ ਆਪ ਵਿਚ ਕੋਈ ਮੂਰਖ ਨਹੀਂ, ਨਾ ਕੋਈ ਸਿਆਣਾ ਹੈ । ਸਾਰੇ ਹਰੀ ਦੇ ਹੁਕਮ ਵਿਚ ਜ਼ਿੰਦਗੀ ਦੀ ਖੇਡ ਖੇਡ ਰਹੇ ਹਨ । ਵਡੇ ੨ ਪੰਡਿਤ ਅਖਵਾਣ ਵਾਲੇ ਨਾਸਮਾਨ ਚੀਜ਼ਾਂ ਨੂੰ ਸਥਿਰ ਮੰਨ ਕੇ ਮੂਰਖਤਾ ਕਰ ਰਹੇ ਹਨ । ਅਸਲ ਮੂਰਖਤਾ ਨਾਮ ਦੇ ਵਿਸਾਰਨ ਵਿਚ ਹੈ ।

[1]ਬਿਖੁ ਭੂਲੇ ਲੇਖਾਰੀ ॥ ੫ ॥ ਕਲਰ ਖੇਤੀ ਤਰਵਰ ਕੰਠੇ[2] [3]ਬਾਗਾ ਪਹਿਰਹਿ ਕਜਲੁ ਝਰੈ ॥ ਏਹੁ ਸੰਸਾਰੁ [4]ਤਿਸੈ ਕੀ ਕੋਠੀ ਜੋ ਪੈਸੈ[5] ਸੋ [6]ਗਰਬਿ ਜਰੈ ॥ ੬ ॥ ਰਯਤਿ ਰਾਜੇ [7]ਕਹਾ ਸਬਾਏ [8]ਦੁਹੁ ਅੰਤਰਿ ਸੋ ਜਾਸੀ ॥ ਕਹਤ ਨਾਨਕੁ ਗੁਰ ਸਚੇ ਕੀ ਪਉੜੀ[9] ਰਹਸੀ ਅਲਖੁ ਨਿਵਾਸੀ ॥ ੭ ॥ ੩ ॥ ੧੧ ॥

ਮਾਰੂ ਮਹਲਾ ੩ ਘਰੁ ੫ ਅਸਟਪਦੀ *

੧ ਓ ਸਤਿਗੁਰ ਪ੍ਰਸਾਦਿ ॥ ਜਿਸ ਨੋ ਪ੍ਰੇਮੁ ਮੰਨਿ ਵਸਾਏ ॥ ਸਾਚੈ ਸਬਦਿ [10]ਸਹਜਿ ਸੁਭਾਏ ॥ ਏਹਾ ਵੇਦਨ[11] ਸੋਈ ਜਾਣੈ ਅਵਰੁ ਕਿ ਜਾਣੈ ਕਾਰੀ[12] ਜੀਉ ॥ ੧ ॥ ਆਪੇ ਮੇਲੇ ਆਪਿ ਮਿਲਾਏ ॥ ਆਪਣਾ ਪਿਆਰੁ ਆਪੇ ਲਾਏ ॥ ਪ੍ਰੇਮ ਕੀ ਸਾਰ ਸੋਈ ਜਾਣੈ ਜਿਸ ਨੋ ਨਦਰਿ ਤੁਮਾਰੀ ਜੀਉ ॥ ੧ ॥ ਰਹਾਉ ॥ [13]ਦਿਬ ਦ੍ਰਿਸਟਿ ਜਾਗੈ ਭਰਮੁ ਚੁਕਾਏ ॥ [14]ਗੁਰ ਪਰਸਾਦਿ ਪਰਮ ਪਦੁ ਪਾਏ ॥ ਸੋ ਜੋਗੀ ਇਹ ਜੁਗਤਿ ਪਛਾਣੈ ਗੁਰ ਕੈ ਸਬਦਿ ਬੀਚਾਰੀ ਜੀਉ ॥ ੨ ॥ [15]ਸੰਜੋਗੀ ਧਨ ਪਿਰ ਮੇਲਾ ਹੋਵੈ ॥ ਗੁਰਮਤਿ ਵਿਚਹੁ ਦੁਰਮਤਿ[16] ਖੋਵੈ ॥ [17]ਰੰਗ ਸਿਉ ਨਿਤ ਰਲੀਆ ਮਾਣੈ ਅਪਣੇ ਕੰਤ ਪਿਆਰੀ ਜੀਉ ॥ ੩ ॥ ਸਤਿਗੁਰ ਬਾਝਹੁ ਵੈਦੁ ਨ ਕੋਈ ॥ ਆਪੇ ਆਪਿ ਨਿਰੰਜਨੁ[18] ਸੋਈ ॥ ਸਤਿਗੁਰ ਮਿਲਿਐ ਮਰੈ ਮੰਦਾ[19] ਹੋਵੈ ਗਿਆਨ ਬੀਚਾਰੀ ਜੀਉ ॥ ੪ ॥ ਏਹੁ ਸਬਦੁ ਸਾਰੁ[20] ਜਿਸ ਨੋ ਲਾਏ ॥ ਗੁਰਮੁਖਿ[21] ਤ੍ਰਿਸਨਾ ਭੁਖ ਗਵਾਏ ॥ ਆਪਣ ਲੀਆ ਕਿਛੂ ਨ ਪਾਈਐ ਕਰਿ ਕਿਰਪਾ [22]ਕਲ ਧਾਰੀ ਜੀਉ ॥ ੫ ॥ [23]ਅਗਮ ਨਿਗਮੁ ਸਤਿਗੁਰੂ ਦਿਖਾਇਆ ॥ ਕਰਿ ਕਿਰਪਾ ਅਪਨੈ ਘਰਿ ਆਇਆ ॥ [24]ਅੰਜਨ ਮਾਹਿ ਨਿਰੰਜਨੁ[18] ਜਾਤਾ ਜਿਨ ਕਉ ਨਦਰਿ ਤੁਮਾਰੀ ਜੀਉ ॥ ੬ ॥ ਗੁਰਮੁਖਿ[25] ਹੋਵੈ ਸੋ ਤਤੁ ਪਾਏ ॥ ਆਪਣਾ ਆਪੁ ਵਿਚਹੁ ਗਵਾਏ ॥ ਸਤਿਗੁਰ ਬਾਝਹੁ ਸਭੁ ਧੰਧੁ[26] ਕਮਾਵੈ ਵੇਖਹੁ ਮਨਿ ਵੀਚਾਰੀ ਜੀਉ ॥ ੭ ॥ ਇਕਿ ਭ੍ਰਮਿ ਭੂਲੇ ਫਿਰਹਿ ਅਹੰਕਾਰੀ ॥ ਇਕਨਾ ਗੁਰਮੁਖਿ[21] ਹਉਮੈ ਮਾਰੀ ॥ ਸਚੈ ਸਬਦਿ ਰਤੇ ਬੈਰਾਗੀ ਹੋਰਿ ਭਰਮਿ ਭੁਲੇ ਗਾਵਾਰੀ ਜੀਉ ॥ ੮ ॥ ਗੁਰਮੁਖਿ[21] ਜਿਨੀ ਨਾਮੁ ਨ ਪਾਇਆ ॥ ਮਨਮੁਖਿ ਬਿਰਥਾ ਜਨਮੁ ਗਵਾਇਆ ॥ ਅਗੈ ਵਿਣੁ ਨਾਵੈ ਕੋ ਬੇਲੀ ਨਾਹੀ ਬੂਝੈ ਗੁਰ ਬੀਚਾਰੀ ਜੀਉ ॥ ੯ ॥ ਅੰਮ੍ਰਿਤ ਨਾਮੁ ਸਦਾ ਸੁਖਦਾਤਾ ॥ [27]ਗੁਰਿ ਪੂਰੈ ਜੁਗ ਚਾਰੇ ਜਾਤਾ ॥ ਜਿਸੁ ਤੂ ਦੇਵਹਿ ਸੋਈ ਪਾਏ ਨਾਨਕ [28]ਤਤੁ ਬੀਚਾਰੀ ਜੀਉ ॥ ੧੦ ॥ ੧ ॥

੧ ਮਾਇਆ ਦੇ ਭੁਲਾਏ ਹੋਏ ਲਿਖਦੇ ਹਨ (ਵਿਚਾਰ ਦੀਆਂ ਗਲਾਂ)।
੨ ਕੰਢੇ। ਦਰਿਆ ਦੇ ਕੰਢੇ ਤੇ ਰੁਖ (ਦੀ ਮਿਆਦ ਨਹੀਂ ਹੁੰਦੀ)।
੩ ਚਿਟੇ ਕਪੜੇ ਪਾ ਕੇ ਉਨ੍ਹਾਂ ਉਤੇ ਕਜਲ ਝੜਦਾ ਹੋਵੇ (ਤਾਂ ਉਹ ਚਿਟੇ ਨਹੀਂ ਰਹਿ ਸਕਦੇ)।
੪ ਤ੍ਰਿਸ਼ਨਾ ਦੀ।
੫ ਪੈਂਦਾ ਹੈ।
੬ ਹੰਕਾਰ ਵਿਚ ਸੜਦਾ ਹੈ।
੭ ਸਾਰੇ ਕਿਥੇ ਹਨ ? ਭਾਵ ਥਿਰ ਨਹੀਂ।
੮ ਦ੍ਵੈਤ ਵਿਚ, ਦੂਜੇ ਭਾਵ ਵਿਚ।
੯ ਉਪਦੇਸ਼। ਗੁਰੂ ਦਾ ਉਪਦੇਸ਼ ਦਸਦਾ ਹੈ ਨਾਨਕ ਕਿ ਉਹ ਅਲਖ ਵਾਹਿਗੁਰੂ ਹੀ ਸਦਾ ਰਹਿੰਦਾ ਹੈ।
੧੦ ਸੁਤੇ ਸਿਧ ਹੀ।
੧੧ [ਸੰ: ਵੇਦਨਾ] ਪੀੜ।
੧੨ ਇਲਾਜ।
੧੩ ਆਤਮਕ ਦ੍ਰਿਸ਼ਟੀ।
੧੪ ਗੁਰੂ ਦੀ ਕਿਰਪਾ ਨਾਲ ਉਚੀ ਤੋਂ ਉਚੀ ਪਦਵੀ ਮਿਲਦੀ ਹੈ।
੧੫ ਸੰਜੋਗਾਂ ਨਾਲ (ਢੰਗਾ ਦੇ ਢੁਕਣ ਨਾਲ) ਇਸਤ੍ਰੀ ਪਤੀ (ਜੀਵਾਤਮਾ ਤੇ ਪਰਮੇਸ਼ਰ) ਦਾ ਮੇਲ ਹੁੰਦਾ ਹੈ।
੧੬ ਖੋਟੀ ਮਤ।
੧੭ ਪ੍ਰੇਮ ਨਾਲ।
੧੮ ਮਾਇਆ ਤੋਂ ਰਹਿਤ।
੧੯ ਬੁਰਾਈ।
੨੦ ਸ੍ਰੇਸ਼ਟ।
੨੧ ਗੁਰੂ ਦੁਆਰਾ।
੨੨ ਸ਼ਕਤੀ ਧਾਰਦਾ ਹੈ।
੨੩ ਸ਼ਾਸਤ੍ਰਾਂ ਅਤੇ ਵੇਦਾਂ ਦਾ ਤਤ ਗੁਰੂ ਨੇ ਦਸ ਦਿਤਾ ਹੈ।
੨੪ ਮਾਇਆ ਵਿਚ।
੨੫ ਗੁਰੂ ਦਾ ਅਨੁਸਾਰੀ।
੨੬ ਧੰਧਾ, ਪਿੱਟਣਾ, ਚੱਟੀ ਬਧਾ।
੨੭ ਪੂਰੇ ਗੁਰੂ ਦੀ ਰਾਹੀਂ ਹਰ ਸਮੇਂ ਜਾਣਿਆ ਜਾਂਦਾ ਹੈ।
੨੮ ਉਹ ਤਤ ਦਾ ਵਿਚਾਰ ਕਰਨ ਵਾਲਾ ਹੋ ਜਾਂਦਾ ਹੈ।

---

* ਵਾਹਿਗੁਰੂ ਆਪ ਹੀ ਮਨੁਖ ਦੇ ਦਿਲ ਦੀ ਬੀਮਾਰੀ ਸਮਝਦਾ ਤੇ ਆਪ ਹੀ ਇਲਾਜ ਕਰਦਾ ਹੈ। ਉਹ ਇਉਂ ਕਿ ਮਿਹਰ ਕਰ ਕੇ ਪਹਿਲਾਂ ਗੁਰੂ ਮਿਲਾ ਦਿੰਦਾ ਹੈ, ਜਿਸ ਦੇ ਰਾਹੀਂ ਭਰਮ ਦੂਰ ਹੋ ਕੇ ਆਤਮਕ ਜਾਗ੍ਰਤਾ ਆਉਂਦੀ ਹੈ ; ਸਭ ਬੁਰਾਈਆਂ ਦੂਰ ਹੋ ਕੇ ਨਿਰਲੇਪ ਹਰੀ ਨਾਲ ਪ੍ਰੇਮ ਲਗਦਾ ਹੈ ; ਗੁਰੂ ਦੇ ਸ਼ਬਦ ਵਿਚੋਂ ਹੀ ਵੇਦ ਸ਼ਾਸਤਰ ਦਾ ਤਤ ਪ੍ਰਾਪਤ ਹੋ ਜਾਂਦਾ ਹੈ, ਜੋ ਨਾਮ ਦੀ ਪ੍ਰਾਪਤੀ ਹੈ।

ਮਾਰੂ ਮਹਲਾ ੫ ਘਰੁ ੩ ਅਸਟਪਦੀਆ

੧ ੳ ਸਤਿਗੁਰ ਪ੍ਰਸਾਦਿ *॥ [1]ਲਖ ਚਉਰਾਸੀਹ ਭ੍ਰਮਤੇ ਭ੍ਰਮਤੇ ਦੁਲਭ ਜਨਮੁ ਅਬ ਪਾਇਓ ॥ ੧ ॥ ਰੇ ਮੂੜੇ ਤੂ [2]ਹੋਛੈ ਰਸਿ ਲਪਟਾਇਓ ॥ [3]ਅੰਮ੍ਰਿਤੁ ਸੰਗਿ ਬਸਤੁ ਹੈ ਤੇਰੈ ਬਿਖਿਆ ਸਿਉ ਉਰਝਾਇਓ ॥ ੧ ॥ ਰਹਾਉ ॥ ਰਤਨ ਜਵੇਹਰ ਬਨਜਨਿ ਆਇਓ ਕਾਲਰੁ[4] ਲਾਦਿ ਚਲਾਇਓ ॥ ੨ ॥ ਜਿਹ ਘਰ[5] ਮਹਿ ਤੁਧੁ ਰਹਨਾ ਬਸਨਾ ਸੋ ਘਰੁ ਚੀਤਿ ਨ ਆਇਓ ॥ ੩ ॥ ਅਟਲ ਅਖੰਡ ਪ੍ਰਾਣ ਸੁਖਦਾਈ ਇਕ ਨਿਮਖ[6] ਨਹੀ ਤੁਝੁ ਗਾਇਓ ॥ ੪ ॥ ਜਹਾ ਜਾਣਾ ਸੋ ਥਾਨੁ ਵਿਸਾਰਿਓ ਇਕ ਨਿਮਖ ਨਹੀ ਮਨੁ ਲਾਇਓ ॥ ੫ ॥ [7]ਪੁਤ੍ਰ ਕਲਤ ਗ੍ਰਿਹ ਦੇਖਿ ਸਮਗ੍ਰੀ ਇਸ ਹੀ ਮਹਿ ਉਰਝਾਇਓ ॥ ੬ ॥ ਜਿਤੁ ਕੋ ਲਾਇਓ ਤਿਤ ਹੀ ਲਾਗਾ ਤੈਸੇ ਕਰਮ ਕਮਾਇਓ ॥ ੭ ॥ ਜਉ ਭਇਓ ਕ੍ਰਿਪਾਲੁ ਤਾ ਸਾਧ ਸੰਗੁ ਪਾਇਆ ਜਨ ਨਾਨਕ ਬ੍ਰਹਮੁ ਧਿਆਇਓ ॥ ੮ ॥ ੧ ॥ ਮਾਰੂ ਮਹਲਾ ੫ † ॥ ਕਰਿ ਅਨੁਗ੍ਰਹੁ[8] ਰਾਖਿ ਲੀਨੋ ਭਇਓ ਸਾਧੂ ਸੰਗੁ ॥ ਹਰਿਨਾਮ ਰਸੁ ਰਸਨਾ[9] ਉਚਾਰੈ ਮਿਸਟ[10] ਗੂੜਾ ਰੰਗੁ ॥੧॥ ਮੇਰੇ [11]ਮਾਨ ਕੋ ਅਸਥਾਨੁ॥ ਮੀਤ ਸਾਜਨ [12]ਸਖਾ ਬੰਧਪੁ ਅੰਤਰਜਾਮੀ ਜਾਨੁ[13] ॥ ੧ ॥ ਰਹਾਉ ॥ ਸੰਸਾਰ ਸਾਗਰੁ ਜਿਨਿ ਉਪਾਇਓ ਸਰਣਿ ਪ੍ਰਭ ਕੀ ਗਹੀ[14] ॥ ਗੁਰ ਪ੍ਰਸਾਦੀ[15] ਪ੍ਰਭੁ ਅਰਾਧੇ[16] ਜਮ ਕੰਕਰੁ[17] ਕਿਛੁ ਨ ਕਹੀ ॥੨॥ [18]ਮੋਖ ਮੁਕਤਿ ਦੁਆਰਿ ਜਾ ਕੈ ਸੰਤ ਰਿਦਾ ਭੰਡਾਰੁ॥ [19]ਜੀਅ ਜੁਗਤਿ ਸੁਜਾਣੁ[20] ਸੁਆਮੀ ਸਦਾ ਰਾਖਣਹਾਰੁ ॥ ੩ ॥ ਦੂਖ ਦਰਦ ਕਲੇਸ ਬਿਨਸਹਿ ਜਿਸੁ ਬਸੈ ਮਨ ਮਾਹਿ ॥ ਮਿਰਤੁ[21] ਨਰਕੁ ਅਸਥਾਨ ਬਿਖੜੇ[22] ਬਿਖੁ[23] ਨ ਪੋਹੈ ਤਾਹਿ ॥ ੪ ॥ [24]ਰਿਧਿ ਸਿਧਿ [25]ਨਵ ਨਿਧਿ ਜਾ ਕੈ [26]ਅੰਮ੍ਰਿਤਾ ਪਰਵਾਹ ॥ [27]ਆਦਿ ਅੰਤੇ ਮਧਿ ਪੂਰਨ ਊਚ ਅਗਮ ਅਗਾਹ ॥ ੫ ॥ [28]ਸਿਧ ਸਾਧਿਕ ਦੇਵ ਮੁਨਿਜਨ ਬੇਦ ਕਰਹਿ ਉਚਾਰੁ ॥ ਸਿਮਰਿ ਸੁਆਮੀ [29]ਸੁਖ ਸਹਜਿ ਭੁੰਚਹਿ[30] ਨਹੀ ਅੰਤੁ ਪਾਰਾਵਾਰੁ ॥ ੬ ॥ ਅਨਿਕ ਪ੍ਰਾਛਤ[31] ਮਿਟਹਿ ਖਿਨ ਮਹਿ ਰਿਦੈ ਜਪਿ ਭਗਵਾਨ॥ [32]ਪਾਵਨਾ ਤੇ ਮਹਾ ਪਾਵਨ ਕੋਟਿ ਦਾਨ ਇਸਨਾਨ ॥ ੭ ॥ [33]ਬਲ ਬੁਧਿ ਸੁਧਿ ਪਰਾਣ ਸਰਬਸੁ ਸੰਤਨਾ ਕੀ ਰਾਸਿ॥ ਬਿਸਰੁ ਨਾਹੀ ਨਿਮਖ[6] ਮਨ ਤੇ ਨਾਨਕ ਕੀ ਅਰਦਾਸਿ ॥ ੮ ॥ ੨ ॥ ਮਾਰੂ ਮਹਲਾ ੫ ‡ ॥ ਸਸਤ੍ਰਿ ਤੀਖਣਿ[34] ਕਾਟਿ ਡਾਰਿਓ ਮਨਿ ਨ ਕੀਨੋ ਰੋਸੁ ॥ ਕਾਜੁ ਉਆ ਕੋ ਲੇ ਸਵਾਰਿਓ ਤਿਲੁ ਨ ਦੀਨੋ ਦੋਸੁ ॥ ੧ ॥ ਮਨ ਮੇਰੇ ਰਾਮ ਰਉ[35] ਨਿਤ ਨੀਤਿ ॥ ਦਇਆਲ ਦੇਵ ਕ੍ਰਿਪਾਲ ਗੋਬਿੰਦ ਸੁਨਿ ਸੰਤਨਾ ਕੀ ਰੀਤਿ[36] ॥ ੧ ॥ ਰਹਾਉ ॥ [37]ਚਰਣ ਤਲੈ ਉਗਾਹਿ ਬੈਸਿਓ

੧ ਸਾਰੀਆਂ ਜੂਨਾਂ ਵਿਚ ਭੌਂਦਿਆਂ ੨ ਹੁਣ ਮਨੁਖ ਦਾ ਅਮੋਲਕ ਜਨਮ ਮਿਲਿਆ ਹੈ।

੨ ਨਿਕੰਮੇ, ਫਿਕੇ ਰਸ ਵਿਚ, ਮਾਇਆ ਦੇ ਫਿਕੇ ਸਵਾਦ ਵਿਚ।

੩ ਹਰੀ ਰੂਪ ਅੰਮ੍ਰਿਤ ਤੇਰੇ ਨਾਲ ਵਸਦਾ ਹੈ, ਪਰ ਤੂੰ ਮਾਇਆ ਰੂਪ ਜ਼ਹਿਰ ਨਾਲ ਚੰਮੜਿਆ (ਫਸਿਆ) ਹੈਂ।

੪ ਕੱਲਰ।

੫ ਅਸਲ ਘਰ, ਵਾਹਿਗੁਰੂ ਦੀ ਹਜ਼ੂਰੀ।

੬ ਅੱਖ ਦੇ ਫੋਰ ਜਿੰਨੇ ਸਮੇਂ ਲਈ।

੭ ਪੁਤਰ, ਇਸਤਰੀ ਅਤੇ ਘਰ ਦਾ ਸਮਾਨ ਦੇਖ ਕੇ।

੮ ਕ੍ਰਿਪਾ। ੯ ਜੋੜ।

੧੦ ਮਿੱਠਾ।

੧੧ ਮਨ ਦਾ ਟਿਕਾਣਾ (ਆਸਰਾ) ਉਹ ਹੈ।

੧੨ ਸਾਥੀ, ਰਿਸ਼ਤੇਦਾਰ, ਅੰਦਰ ਦੀਆਂ ਜਾਨਣ ਵਾਲਾ।

੧੩ ਜਾਨਣਹਾਰ।

੧੪ ਪਕੜੀ।

੧੫ ਕਿਰਪਾ ਨਾਲ।

੧੬ ਸਿਮਰਿਆ।

੧੭ [ਸੰ. ਕਿੰਕਰ=ਦਾਸ, ਸੇਵਕ] ਦੂਤ।

੧੮ ਜਿਸ ਹਰੀ ਦੇ ਦੁਆਰੇ ਮੋਖ ਮੁਕਤ ਹੈ ਤੇ ਇਸ ਮੋਖ ਮੁਕਤ ਦਾ ਭੰਡਾਰਾ ਸੰਤਾਂ ਦਾ ਹਿਰਦਾ ਹੈ।

੧੯ ਜੀਵਣ ਜੁਗਤੀ ਦਸਦਾ ਹੈ।

੨੦ ਸਿਆਣਾ। ੨੧ ਮੌਤ।

੨੨ ਔਖੇ।

੨੩ ਵਿਹੁ ਰੂਪ ਮਾਇਆ।

੨੪ ਕਰਾਮਾਤੀ ਸ਼ਕਤੀਆਂ।

੨੫ ਦੇਖੋ ਪੰ. ੭੫੦, ਫੁਟ ਨੋਟ ‡।

੨੬ ਜਿਸ ਹਰੀ ਕੋਲ ਅੰਮ੍ਰਿਤ ਦਾ ਪ੍ਰਵਾਹ ਹੈ।

੨੭ ਸ੍ਰਿਸ਼ਟੀ ਦੇ ਸ਼ੁਰੂ, ਅੰਤ ਅਤੇ ਵਿਚਕਾਰਲੇ ਸਮੇਂ ਵਿਚ ਜੋ ਵਿਆਪਕ ਹੈ; ਉਚਾ, ਅਪਹੁੰਚ ਤੇ ਅਥਾਹ ਹੈ।

੨੮ ਸਿਧੀ ਨੂੰ ਪਹੁੰਚੇ ਹੋਏ, ਸਾਧਨਾ ਕਰਨ ਵਾਲੇ, ਦੇਵਤੇ ਤੇ ਮੁਨੀ ਲੋਕ ਜੋ ਵੇਦਾਂ ਦਾ ਉਚਾਰਨ ਕਰਦੇ ਹਨ, ਓਹ ਹਰੀ ਮਾਲਕ ਨੂੰ ਸਿਮਰ ਕੇ ਪੂਰਨ ਸੁਖ ਵਿਚ ਮੌਜਾਂ ਮਾਣਦੇ ਹਨ, ਪਰ ਉਸ ਦਾ ਅੰਤ ਤੇ ਪਾਰ ਨਹੀਂ ਪਾ ਸਕਦੇ।

੨੯ ਦੇਖੋ ਪੰ. ੭੪੧, ਨੋਟ ੨੧।

੩੦ ਮਾਣਦੇ ਹਨ, ਭੋਗਦੇ ਹਨ।

੩੧ [ਪ੍ਰਾਸਚਿਤ] ਪਾਪ।

੩੨ ਪਵਿੱਤਰ ਤੋਂ ਬਹੁਤ ਪਵਿੱਤਰ।

੩੩ ਹਰੀ-ਨਾਮ ਹੀ ਸੰਤਾਂ ਦੀ ਰਾਸ ਹੈ, ਇਹੀ ਬਲ ਬੁਧ ਆਦਿਕ ਹੈ। ਸਰਬਸੁ=ਸਭ ਕੁਝ।

੩੪ ਤੇਜ਼। ਗੁਰਮੁਖਾਂ ਦੀ ਜੀਵਣ-ਜੁਗਤ ਰੁਖ ਆਦਿਕ ਦੇ ਦ੍ਰਿਸ਼ਟਾਂਤਾਂ ਨਾਲ ਦਸੀ ਹੈ। ਰੁਖ ਨੂੰ ਕਟਿਆ ਜਾਂਦਾ ਹੈ, ਪਰ ਉਹ ਗੁਸਾ ਨਹੀਂ ਕਰਦਾ, ਸਗੋਂ ਉਹਨਾਂ ਦੇ ਕੰਮ ਸਵਾਰਦਾ ਹੈ ਤੇ ਬੁਰਾ ਭੀ ਸ਼ਕਾਇਤ ਨਹੀਂ ਕਰਦਾ।

੩੫ ਰਵੇ, ਸਿਮਰੇ।

੩੬ ਮਰਯਾਦਾ। ਜੀਵਨ-ਜੁਗਤ ਸੰਤਾਂ ਦੀ ਸੁਣੋ।

੩੭ (ਬੇੜੀ) ਨੂੰ ਮੁਸਾਫ਼ਰ ਚਰਨਾਂ ਹੇਠ ਉਗਾਹਿ (ਦਬ ਕੇ) ਹੇਠ ਜਾਂਦਾ ਹੈ, ਤੇ ਸਰੀਰ ਦਾ ਥਕੇਵਾਂ ਦੂਰ ਹੋ ਜਾਂਦਾ ਹੈ।

---

* ਹਰੀ ਮਨੁਖ ਦੇ ਅੰਗ-ਸੰਗ ਵਸਦਾ ਹੈ, ਪਰ ਮੂਰਖ ਮਾਇਆ ਦੇ ਹੋਛੇ ਰਸ ਵਿਚ ਲਗਾ ਹੋਇਆ ਉਸ ਨੂੰ ਨਹੀਂ ਪਛਾਣਦਾ। ਮਨੁਖ ਵਿਚਾਰਾ ਵੀ ਕੀ ਕਰੇ ? ਜਿਸ ਪਾਸੇ ਉਸ ਨੂੰ ਲਾਇਆ ਜਾਂਦਾ ਹੈ, ਉਸੇ ਪਾਸੇ ਲਗਦਾ ਹੈ। ਜੇ ਮਿਹਰ ਹੋ ਜਾਵੇ ਤਾਂ ਸਾਧ-ਸੰਗਤ ਵਿਚ ਲਗ ਕੇ ਹਰੀ ਨੂੰ ਚੇਤੇ ਕਰ ਸਕਦਾ ਹੈ।

† ਹਰੀ ਸਾਰੇ ਸਾਕ ਅੰਗ ਤੇ ਦੋਹਾਂ ਜਹਾਨਾਂ ਦੇ ਸੁਖ ਦੇਣ ਵਾਲਾ ਹੈ। ਉਸ ਬਿਅੰਤ ਨੂੰ ਵਡੇ ੨ ਰਿਸ਼ੀ ਮੁਨੀ ਧਿਆ ੨ ਕੇ ਸੁਖ ਮਾਣਦੇ ਆਏ ਹਨ। ਉਹ ਸੰਤਾਂ ਦੇ ਹਿਰਦੇ ਵਿਚ ਵਸਦਾ ਹੈ ਅਤੇ ਸਾਧ-ਸੰਗਤ ਰਾਹੀਂ ਸਾਡੇ ਅੰਦਰ ਭੀ ਵਸ ਸਕਦਾ ਹੈ। ਗੁਰੂ ਜੀ ਉਸ ਦੇ ਮਿਲਣ ਲਈ ਅਰਦਾਸ ਕਰਦੇ ਹਨ।

‡ ਸੰਤਾਂ ਦੀ ਰਹਿਣੀ ਦਸਦੇ ਹਨ, ਜਿਨ੍ਹਾਂ ਰਾਹੀਂ ਹਰੀ ਦਾ ਮੇਲ ਹੁੰਦਾ ਹੈ। ਉਨ੍ਹਾਂ ਵਿਚ ਰੁਖ, ਬੇੜੀ, ਧਰਤੀ, ਆਕਾਸ਼, ਸੂਰਜ, ਹਵਾ, ਅੱਗ ਵਾਲੇ ਗੁਣ (ਧੀਰਜ, ਸਮਾਨ-ਦ੍ਰਿਸ਼ਟੀ, ਬੁਰੇ ਨਾਲ ਭਲਾ ਕਰਨਾ ਆਦਿ) ਹੁੰਦੇ ਹਨ। ਇਸ ਸਾਰੀ ਅਸ਼ਟਪਦੀ ਲਈ ਦੇਖੋ ਸੁਖਮਨੀ ਦੀ ਅਠਵੀਂ ਅਸ਼ਟਪਦੀ ਦੀ ਪਹਿਲੀ ਪਉੜੀ।

ਸੂੰਮੁ[1] ਨ ਰਹਿਓ ਸਰੀਰਿ ॥ ਮਹਾ ਸਾਗਰੁ ਨਹ ਵਿਆਪੈ ਖਿਨਹਿ[2] ਉਤਰਿਓ ਤੀਰਿ[3] ॥ ੨ ॥ [4]ਚੰਦਨ ਅਗਰ ਕਪੂਰ ਲੇਪਨ ਤਿਸੁ ਸੰਗੇ ਨਹੀ ਪ੍ਰੀਤਿ ॥ ਬਿਸਟਾ ਮੂਤ੍ਰ ਖੋਦਿ ਤਿਲੁ ਤਿਲੁ ਮਨਿ ਨ ਮਨੀ ਬਿਪਰੀਤਿ ॥ ੩ ॥ ਊਚ ਨੀਚ ਬਿਕਾਰ ਸੁਕ੍ਰਿਤ ਸੰਲਗਨ[5] ਸਭ ਸੁਖ ਛਤ੍ਰ ॥ ਮਿਤ੍ਰ ਸਤ੍ਰੁ ਨ ਕਛੂ ਜਾਨੈ ਸਰਬ ਜੀਅ ਸਮਤ[6] ॥ ੪ ॥ ਕਰਿ ਪ੍ਰਗਾਸੁ ਪ੍ਰਚੰਡ[7] ਪ੍ਰਗਟਿਓ [8]ਅੰਧਕਾਰ ਬਿਨਾਸ ॥ ਪਵਿਤ੍ਰ ਅਪਵਿਤ੍ਰਹ ਕਿਰਣ ਲਾਗੇ ਮਨਿ ਨ ਭਇਓ ਬਿਖਾਦੁ[9] ॥ ੫ ॥ ਸੀਤ[10] ਮੰਦ[11] ਸੁਗੰਧ ਚਲਿਓ ਸਰਬ ਥਾਨ ਸਮਾਨ ॥ [12]ਜਹਾ ਸਾ ਕਿਛੁ ਤਹਾ ਲਾਗਿਓ ਤਿਲੁ ਨ ਸੰਕਾ ਮਾਨ ॥ ੬ ॥ [13]ਸੁਭਾਇ ਅਭਾਇ ਜੁ ਨਿਕਟਿ ਆਵੈ ਸੀਤੁ ਤਾ ਕਾ ਜਾਇ ॥ ਆਪ ਪਰ ਕਾ ਕਛੁ ਨ ਜਾਣੈ ਸਦਾ ਸਹਜਿ ਸੁਭਾਇ ॥ ੭ ॥ [14]ਚਰਣ ਸਰਣ ਸਨਾਥ ਇਹੁ ਮਨੁ ਰੰਗਿ ਰਾਤੇ ਲਾਲ ॥ ਗੋਪਾਲ ਗੁਣ ਨਿਤ ਗਾਉ ਨਾਨਕ ਭਏ ਪ੍ਰਭ ਕਿਰਪਾਲ ॥ ੮ ॥ ੩ ॥

ਮਾਰੂ ਮਹਲਾ ੫ ਘਰੁ ੪ ਅਸਟਪਦੀਆ

ੴ ਸਤਿਗੁਰ ਪ੍ਰਸਾਦਿ ॥ * ॥ ਚਾਦਨਾ ਚਾਦਨੁ ਆਂਗਨਿ[15] ਪ੍ਰਭ ਜੀਉ ਅੰਤਰਿ ਚਾਦਨਾ ॥ ੧ ॥ ਆਰਾਧਨਾ[16] ਅਰਾਧਨੁ ਨੀਕਾ[17] ਹਰਿ ਹਰਿ ਨਾਮੁ ਅਰਾਧਨਾ ॥ ੨ ॥ ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ ॥ ੩ ॥ ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ ॥ ੪ ॥ ਜਾਗਨਾ ਜਾਗਨੁ ਨੀਕਾ ਹਰਿ ਕੀਰਤਨ ਮਹਿ ਜਾਗਨਾ ॥ ੫ ॥ ਲਾਗਨਾ ਲਾਗਨੁ ਨੀਕਾ ਗੁਰ ਚਰਣੀ ਮਨੁ ਲਾਗਨਾ ॥ ੬ ॥ ਇਹ ਬਿਧਿ ਤਿਸਹਿ ਪਰਾਪਤੇ ਜਾ ਕੈ [18]ਮਸਤਕਿ ਭਾਗਨਾ ॥ ੭ ॥ ਕਹੁ ਨਾਨਕ ਤਿਸੁ ਸਭੁ ਕਿਛੁ ਨੀਕਾ ਜੋ ਪ੍ਰਭ ਕੀ ਸਰਨਾਗਨਾ[19] ॥ ੮ ॥ ੧ ॥ ੪ ॥ ਮਾਰੂ ਮਹਲਾ ੫ † ॥ ਆਉ ਜੀ [20]ਤੂ ਆਉ ਹਮਾਰੈ ਹਰਿ ਜਸੁ ਸ੍ਰਵਨ ਸੁਨਾਵਨਾ ॥੧॥ ਰਹਾਉ ॥ ਤੁਧੁ ਆਵਤ ਮੇਰਾ ਮਨੁ ਤਨੁ ਹਰਿਆ ਹਰਿ ਜਸੁ ਤੁਮ ਸੰਗਿ ਗਾਵਨਾ ॥ ੧ ॥ ਸੰਤ ਕ੍ਰਿਪਾ ਤੇ ਹਿਰਦੈ ਵਾਸੈ [21]ਦੂਜਾ ਭਾਉ ਮਿਟਾਵਨਾ ॥੨॥ [22]ਭਗਤ ਦਇਆ ਤੇ ਬੁਧਿ ਪਰਗਾਸੈ ਦੁਰਮਤਿ ਦੂਖ ਤਜਾਵਨਾ ॥ ੩ ॥ [23]ਦਰਸਨੁ ਭੇਟਤ ਹੋਤ ਪੁਨੀਤਾ [24]ਪੁਨਰਪਿ ਗਰਭਿ ਨ ਪਾਵਨਾ ॥੪॥ [25]ਨਉ ਨਿਧਿ [26]ਰਿਧਿ ਸਿਧਿ [27]ਪਾਈ ਜੋ ਤੁਮਰੈ ਮਨਿ ਭਾਵਨਾ ॥ ੫ ॥ ਸੰਤ ਬਿਨਾ ਮੈ ਥਾਉ ਨ ਕੋਈ ਅਵਰ ਨ ਸੂਝੈ ਜਾਵਨਾ ॥ ੬ ॥ ਮੋਹਿ ਨਿਰਗੁਨ ਕਉ ਕੋਇ ਨ ਰਾਖੈ ਸੰਤਾ ਸੰਗਿ ਸਮਾਵਨਾ ॥ ੭ ॥ ਕਹੁ ਨਾਨਕ ਗੁਰਿ ਚਲਤੁ[28] ਦਿਖਾਇਆ ਮਨ ਮਧੇ ਹਰਿ ਹਰਿ ਰਾਵਨਾ[29] ॥ ੮ ॥ ੨ ॥ ੫ ॥ ਮਾਰੂ ਮਹਲਾ ੫ ‡ ॥ ਜੀਵਨਾ ਸਫਲ ਜੀਵਨ ਸੁਨਿ

੧ ਥਕਾਵਟ ।
੨ ਖਿਨ ਵਿਚ, ਛੇਤੀ ।
੩ ਕੰਢੇ ਤੇ ।
੪ ਪ੍ਰਿਥਵੀ ਦਾ ਨਾ ਚੰਦਨ, ਊਦ, ਕਪੂਰ ਦੇ ਲੇਪਣ ਨਾਲ ਪਿਆਰ ਹੈ ਤੇ ਨਾ ਗੂੰਹ ਮੂਤ ਸਿਟਣ ਜਾਂ ਜ਼ਰਾ ਜ਼ਰਾ ਕਰਕੇ ਖੁਣਨ ਨਾਲ ਮਨ ਵਿਚ ਵਿਰੋਧਤਾ ਮੰਨਦੀ ਹੈ । ਯਥਾ: "ਬ੍ਰਹਮ ਗਿਆਨੀ ਕੈ ਧੀਰਜੁ ਏਕ। ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ" (ਸੁਖਮਨੀ)।
੫ ਸਾਰਾ ਇਕੋ ਜੇਹਾ ਲਗਿਆ ਹੋਇਆ । ਅਕਾਸ਼ ਉਚ ਨੀਚ ਮਾੜਾ ਚੰਗਾ ਸਭ ਨੂੰ ਇਕੋ ਜੇਹਾ ਲਗ ਕੇ ਸੁਖ ਦਾ ਛਤਰ ਹੈ ਤੇ ਸਭ ਨੂੰ ਇਕ ਰੂਪ ਜਾਣਦਾ ਹੈ ।
੬ ਇਕੋ ਜੇਹਾ ।
੭ ਬਹੁਤ ਤੇਜ ਪ੍ਰਕਾਸ਼ ਨਾਲ । (ਸੂਰਜ ਦਾ ਦ੍ਰਿਸ਼ਟਾਂਤ ਹੈ ।)
੮ ਹਨੇਰਾ ਦੂਰ ਕਰਦਾ ਹੈ ।
੯ ਦੁਖ।
੧੦ ਠੰਢੀ ।
੧੧ ਹੌਲੀ ੨ ਚਲਣ ਵਾਲੀ । (ਪਵਨ ਦਾ ਦ੍ਰਿਸ਼ਟਾਂਤ ਹੈ ।)
੧੨ ਜਿਥੇ ਵੀ ਕੋਈ ਚੰਗੀ ਮੰਦੀ ਚੀਜ਼ ਹੈ ਉਸੇ ਨੂੰ ਛੋਂਹਦੀ ਹੈ, ਜ਼ਰਾ ਭੀ ਸ਼ੰਕਾ ਨਹੀਂ ਮੰਨਦੀ (ਨਹੀਂ ਝਿਜਕਦੀ) ।
੧੩ ਚੰਗੇ ਜਾਂ ਮੰਦੇ ਕਿਸੇ ਖ਼ਿਆਲ ਨਾਲ ਕੋਈ (ਅਗਨੀ ਦੇ) ਨੇੜੇ ਆਵੇ, ਉਸ ਦਾ ਪਾਲਾ ਦੂਰ ਹੁੰਦਾ ਹੈ, ਬਾਲਣ ਵਾਲੇ ਤੇ ਬੁਝਾਣ ਵਾਲੇ ਦੋਹਾਂ ਨੂੰ ਇਕੋ ਜੇਹਾ ਵੇਖਦੀ ਹੈ। ਯਥਾ: 'ਜਿਉ ਪਾਵਕ ਕਾ ਸਹਜ ਸੁਭਾਉ' (ਸੁਖਮਨੀ) ।
੧੪ ਚਰਨ ਸ਼ਰਨ ਵਿਚ ਆ ਕੇ ਓਹ ਸਨਾਥ (ਮਾਲਕ ਵਾਲੇ) ਬਣ ਜਾਂਦੇ ਹਨ, ਤੇ ਮਨ ਲਾਲ (ਹਰੀ) ਦੇ ਰੰਗ ਵਿਚ ਰਤ ਜਾਂਦਾ ਹੈ ।
੧੫ ਵੇਹੜੇ ਵਿਚ (ਹਿਰਦਾ ਰੂਪ) । ਚਾਨਣ ਵਿਚੋਂ ਅਸਲ ਚਾਨਣ ਉਹ ਹੈ ਜਿਸ ਨਾਲ ਪ੍ਰਭੂ ਦਾ ਅੰਦਰ ਪ੍ਰਕਾਸ਼ ਹੋ ਜਾਵੇ ।
੧੬ ਸਿਮਰਨ ।
੧੭ [ਸੰ. ਨਿਕੁ=ਸਾਫ਼] ਉੱਤਮ, ਚੰਗਾ।
੧੮ ਮਥੇ ਤੇ ਚੰਗੇ ਭਾਗ ਹਨ ।
੧੯ ਸ਼ਰਣ ਆਉਂਦਾ ਹੈ ।
੨੦ ਹੇ ਸੰਤ ਜਨੋ ! ਤੁਸੀ ਆਵੋ ।
੨੧ ਹਰੀ ਨੂੰ ਛਡ ਕੇ ਕਿਸੇ ਹੋਰ ਨੂੰ ਪਿਆਰਨਾ ।
੨੨ ਭਗਤਾਂ ਦੀ ਕਿਰਪਾ ਨਾਲ ਜੀਵ ਦੀ ਬੁਧੀ ਉਜਲ ਹੁੰਦੀ ਹੈ ਅਤੇ ਖੋਟੀ ਮਤ ਤੇ ਦੁਖ ਦੂਰ ਹੁੰਦੇ ਹਨ ।
੨੩ ਦਰਸ਼ਨ ਕਰਦਿਆਂ ਹੀ ਪਵਿੱਤਰ ਹੋ ਜਾਈਦਾ ਹੈ ।
੨੪ ਫੇਰ, ਮੁੜ ਕੇ ਜਨਮ ਵਿਚ ਨਹੀਂ ਪਈਦਾ ।
੨੫ ਦੇਖੋ ਪੰ. ੭੫੦ ਫੁਟ ਨੋਟ ‡ ।
੨੬ ਕਰਾਮਾਤੀ ਸ਼ਕਤੀਆਂ ।
੨੭ ਉਹਨਾਂ ਪ੍ਰਾਪਤ ਕੀਤੀ ਹੈ ਜਿਹੜੇ ਤੇਰੇ ਦਿਲ ਨੂੰ ਚੰਗੇ ਲਗੇ ਹਨ ।
੨੮ ਚੋਜ । ਇਹ ਕ੍ਰਿਸ਼ਮਾ ਕਿ ਮਨ ਦੇ ਅੰਦਰ ਹੀ ਹਰੀ ਦਾ ਮੇਲ ਮਾਣਿਆ ਹੈ ।
੨੯ ਭੋਗਣਾ, ਮੇਲ ਦੀ ਖ਼ੁਸ਼ੀ ਮਾਨਣੀ ।

---

* ਛਡਣ ਵਾਲੀਆਂ ਕਿਹੜੀਆਂ ਚੀਜ਼ਾਂ ਹਨ ?—ਕਾਮ, ਕ੍ਰੋਧ, ਲੋਭ, ਆਦਿ ; ਗ੍ਰਹਿਣ ਕਰਨ ਵਾਲੀਆਂ ਕਿਹੜੀਆਂ ਚੀਜ਼ਾਂ ਹਨ ?—ਗੁਰੂ ਦੀ ਸੰਗਤ ਵਿਚ ਲਗ ਕੇ ਦਿਲ ਦੇ ਅੰਦਰ ਜੋਤ ਜਗਾਣਾ ਤੇ ਹਰੀ ਦਾ ਸਿਮਰਨ ਕਰਨਾ ।

† ਹਰੀ ਦਾ ਜਸ ਜਾਂ ਸਿਮਰਨ ਕਰਨਾ ਗੁਰੂ ਤੋਂ ਹੀ ਮਿਲ ਸਕਦਾ ਹੈ ।

‡ ਜੀਊਣਾ ਉਹ ਸਫਲ ਹੈ ਜਿਸ ਵਿਚ ਖਾਣ ਪੀਣ ਵਾਕਰ ਨਾਮ ਹੀ ਜੀਵਨ ਦਾ ਅਧਾਰ ਹੋਵੇ ।

ਹਰਿ ਜਪਿ ਜਪਿ ਸਦ ਜੀਵਨਾ ॥ ੧ ॥ ਰਹਾਉ ॥ ਪੀਵਨਾ ਜਿਤੁ ਮਨੁ ਆਘਾਵੈ[1] ਨਾਮੁ ਅੰਮ੍ਰਿਤ ਰਸੁ ਪੀਵਨਾ ॥ ੧ ॥ ਖਾਵਨਾ ਜਿਤੁ ਭੂਖ ਨ ਲਾਗੈ ਸੰਤੋਖਿ ਸਦਾ ਤ੍ਰਿਪਤੀਵਨਾ[2] ॥ ੨ ॥ [3]ਪੈਨਣਾ ਰਖੁ ਪਤਿ ਪਰਮੇਸੁਰ ਫਿਰਿ ਨਾਗੇ ਨਹੀ ਥੀਵਨਾ[4] ॥ ੩ ॥ [5]ਭੋਗਨਾ ਮਨ ਮਧੇ ਹਰਿ ਰਸੁ ਸੰਤਸੰਗਤਿ ਮਹਿ ਲੀਵਨਾ ॥੪॥ ਬਿਨੁ ਤਾਗੇ ਬਿਨੁ ਸੂਈ ਆਨੀ[6] ਮਨੁ ਹਰਿ ਭਗਤੀ ਸੰਗਿ ਸੀਵਨਾ ॥ ੫ ॥ ਮਾਤਿਆ ਹਰਿ ਰਸ ਮਹਿ ਰਾਤੇ ਤਿਸੁ ਬਹੁੜਿ[7] ਨ ਕਬਹੂ ਅਉਖੀਵਨਾ[8] ॥ ੬ ॥ ਮਿਲਿਓ ਤਿਸੁ [9]ਸਰਬ ਨਿਧਾਨਾ [10]ਪ੍ਰਭਿ ਕ੍ਰਿਪਾਲਿ ਜਿਸੁ ਦੀਵਨਾ ॥ ੭ ॥ ਸੁਖੁ ਨਾਨਕ ਸੰਤਨ ਕੀ ਸੇਵਾ ਚਰਣ ਸੰਤ ਧੋਇ ਪੀਵਨਾ ॥ ੮ ॥ ੩ ॥ ੬ ॥

ਮਾਰੂ ਮਹਲਾ ੫ ਘਰੁ ੮ ਅੰਜੁਲੀਆ[11]

ੴ ਸਤਿਗੁਰ ਪ੍ਰਸਾਦਿ ॥ * ॥ [12]ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ[13]॥ ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ[14] ॥ [15]ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ[16] ਭਾਲੀਐ ॥ ੧ ॥ [17]ਗ੍ਰਿਹ ਰਾਜ ਮਹਿ ਨਰਕੁ ਉਦਾਸ ਕਰੋਧਾ ॥ ਬਹੁ ਬਿਧਿ ਬੇਦ ਪਾਠ ਸਭਿ ਸੋਧਾ ॥ ਦੇਹੀ ਮਹਿ ਜੋ ਰਹੈ ਅਲਿਪਤਾ ਤਿਸੁ ਜਨ ਕੀ ਪੂਰਨ ਘਾਲੀਐ ॥ ੨ ॥ [18]ਜਾਗਤ ਸੂਤਾ ਭਰਮਿ ਵਿਗੂਤਾ ॥ ਬਿਨੁ ਗੁਰ ਮੁਕਤਿ ਨ ਹੋਈਐ ਮੀਤਾ ॥ ਸਾਧਸੰਗਿ ਤੁਟਹਿ ਹਉ ਬੰਧਨ ਏਕੋ ਏਕੁ ਨਿਹਾਲੀਐ[19] ॥ ੩ ॥ ਕਰਮ ਕਰੈ ਤ ਬੰਧਾ[20] ਨਹ ਕਰੈ ਤ ਨਿੰਦਾ[21] ॥ ਮੋਹ ਮਗਨ ਮਨੁ ਵਿਆਪਿਆ ਚਿੰਦਾ[22] ॥ ਗੁਰਪ੍ਰਸਾਦਿ[23] ਸੁਖੁ ਦੁਖੁ ਸਮ[24] ਜਾਣੈ ਘਟਿ ਘਟਿ ਰਾਮੁ ਹਿਆਲੀਐ[25] ॥੪॥ ਸੰਸਾਰੈ ਮਹਿ [26]ਸਹਸਾ ਬਿਆਪੈ ॥ ਅਕਥ ਕਥਾ ਅਗੋਚਰ[27] ਨਹੀ ਜਾਪੈ ॥ ਜਿਸਹਿ ਬੁਝਾਏ ਸੋਈ ਬੂਝੈ ਓਹੁ[28] ਬਾਲਕ [29]ਵਾਗੀ ਪਾਲੀਐ ॥੫॥ ਛੋਡਿ ਬਹੈ ਤਉ [30]ਛੂਟੈ ਨਾਹੀ ॥ ਜਉ ਸੰਚੈ[31] ਤਉ ਭਉ ਮਨ ਮਾਹੀ ॥ [32]ਇਸ ਹੀ ਮਹਿ ਜਿਸ ਕੀ ਪਤਿ ਰਾਖੈ [33]ਤਿਸੁ ਸਾਧੂ ਚਉਰੁ ਢਾਲੀਐ ॥੬॥ ਜੋ ਸੂਰਾ[34] ਤਿਸ ਹੀ ਹੋਇ ਮਰਣਾ[35] ॥ ਜੋ ਭਾਗੈ ਤਿਸੁ ਜੋਨੀ ਫਿਰਣਾ ॥ ਜੋ ਵਰਤਾਏ ਸੋਈ ਭਲ ਮਾਨੈ ਬੁਝਿ ਹੁਕਮੈ [36]ਦੁਰਮਤਿ ਜਾਲੀਐ ॥੭॥ ਜਿਤੁ ਜਿਤੁ ਲਾਵਹਿ ਤਿਤੁ ਤਿਤੁ ਲਗਨਾ ॥ ਕਰਿ ਕਰਿ ਵੇਖੈ ਅਪਣੇ ਜਚਨਾ[37] ॥ ਨਾਨਕ ਕੇ ਪੂਰਨ ਸੁਖਦਾਤੇ ਤੂ ਦੇਹਿ ਤ ਨਾਮੁ ਸਮਾਲੀਐ[38] ॥ ੮ ॥ ੧ ॥ ੭ ॥ ਮਾਰੂ ਮਹਲਾ ੫ † ॥ ਬਿਰਖੈ[39] ਹੇਠਿ ਸਭਿ ਜੰਤ ਇਕਠੇ ॥ ਇਕਿ ਤਤੇ[40] ਇਕਿ ਬੋਲਨਿ ਮਿਠੇ ॥ [41]ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ [42]ਅਉਧ ਵਿਹਾਣੀਆ ॥੧॥ ਪਾਪ ਕਰੇਦੜ ਸਰਪਰ[43] ਮੁਠੇ[44] ॥ ਅਜਰਾਈਲਿ[45]

੧ ਰੱਜ ਜਾਵੇ ।
੨ ਰੱਜ ਜਾਣਾ ।
੩ ਪਹਿਨਣਾ ਉਹ ਸਫਲ ਹੈ ਕਿ ਹੇ ਹਰੀ ! ਤੂੰ ਮੇਰੀ ਪੱਤ ਰਖੇਂ ।
੪ [ਲਹਿੰਦੀ] ਹੋਵਣਾ ।
੫ ਭੋਗਣਾ ਇਹ ਹੈ ਕਿ ਦਿਲ ਵਿਚ ਸੰਤ-ਸੰਗਤ ਦੇ ਰਾਹੀਂ ਨਾਮ-ਰਸ ਪੀਵੀਏ । ਲੀਵਨਾ= ਲੀਹਣਾ, ਪੀਣਾ ।
੬ ਲਿਆਵਣ ਦੇ । ੭ ਮੁੜ ਕੇ, ਫੇਰ ।
੮ [ਅਪ-ਖੀਵਨ] ਨਸ਼ਾ ਹੀਨ ਹੋਣਾ, ਅਮਲ ਦੀ ਤੋਟ ਵਿਚ ਹੋਣਾ । ਭਾਵ ਇਹ ਹੈ ਕਿ ਹਰੀ-ਰਸ ਦਾ ਐਸਾ ਨਸ਼ਾ ਹੈ ਜਿਸ ਵਿਚ ਮੁੜ ਕਦੀ ਤੋਟ ਨਹੀਂ ਆਉਂਦੀ ।
੯ ਸਾਰੇ ਖ਼ਜ਼ਾਨਿਆਂ ਵਾਲਾ ।
੧੦ ਜਿਸ ਨੂੰ ਪ੍ਰਭ ਕਿਰਪਾਲ ਨੇ ਦਿਤਾ । 'ਪ੍ਰਭੁ ਕ੍ਰਿਪਾਲਿ' ਦੀ ਅੰਤਲੀ ਸਿਹਾਰੀ ਨੇਮ ੨੦ (ੳ) ਵਾਲੀ ਹੈ ।
੧੧ [ਸੰ. ਅੰਜਲਿ=ਦੋਵੇਂ ਹਥ ਜੋੜਨਾ] ਭਾਣਾ ਮੰਨਣ ਲਈ ਦੋਵੇਂ ਹਥ ਜੋੜਨੇ । ਇਹ ਦੋਹਾਂ ਸ਼ਬਦਾਂ ਦਾ ਸਿਰਲੇਖ ਹੈ ਜਿਨ੍ਹਾਂ ਵਿਚ 'ਜੋ ਵਰਤਾਏ ਸੋਈ ਭਲ ਮਾਨ' ਵਾਲਾ ਉਪਦੇਸ਼ ਹੈ । ਦੇਖੋ ਪੰ. ੧੦੦੭, ਨੋਟ ੧੯ ।
੧੨ ਜਿਸ ਘਰ ਵਿਚ ਬਹੁਤ ਮਾਇਆ ਹੈ ।
੧੩ ਚੁਰਾਏ ਜਾਣ ਦੀ ਚਿੰਤਾ ।
੧੪ ਭਉਂਦਾ ਫਿਰਦਾ ਹੈ ਤਲਾਸ਼ ਵਿਚ ।
੧੫ ਇਨ੍ਹਾਂ ਦੋਹਾਂ ਹਾਲਤਾਂ ਤੋਂ ਜੋ ਆਜ਼ਾਦ ਹੈ ।
੧੬ ਸੁਖੀ ।
੧੭ ਬੇਦ ਆਦਿ ਬਹੁਤ ਚੰਗੀ ਤਰਾਂ ਸੋਧ ਵੇਖੇ ਹਨ ਤੇ ਕਹਿੰਦੇ ਹਨ ਕਿ ਗ੍ਰਿਹਸਤ ਦੇ ਐਸ਼੍ਵਰਜ ਵਿਚ ਨਰਕ ਹੀ ਹੈ ਤੇ ਉਦਾਸ ਵਿਚ ਕ੍ਰੋਧ ਵਧਦਾ ਹੈ, ਪਰ ਜੋ ਸਰੀਰਕ ਹਾਲਤ ਵਿਚ ਰਹਿੰਦਾ ਹੋਇਆ ਨਿਰਲੇਪ ਰਹਿੰਦਾ ਹੈ ਉਸਦੀ ਮਿਹਨਤ ਸਫਲ ਹੈ ।
੧੮ ਜਾਗਦਾ ਸੁਤਾ, ਭਾਵ ਹਰ ਵੇਲੇ, ਭਰਮਾਂ ਵਿਚ ਹੀ ਖਰਾਬ ਹੋ ਰਿਹਾ ਹੈ ।
੧੯ ਵੇਖੀਦਾ ਹੈ ।
੨੦ ਬੰਧਨਾਂ ਵਿਚ ਪੈਂਦਾ ਹੈ ।
੨੧ ਲੋਕ ਨਿੰਦਾ ਕਰਦੇ ਹਨ ।
੨੨ ਚਿੰਤਾ ਵਿਚ । ੨੩ ਕਿਰਪਾ ਨਾਲ ।
੨੪ ਇਕੋ ਜੇਹਾ ।
੨੫ ਹਿਰਦੇ ਵਿਚ ਮਹਸੂਸ ਕਰੇ । ਹਰ ਇਕ ਵਿਚ ਤੇ ਆਪਣੇ ਅੰਦਰ ਰਾਮ ਮਹਸੂਸ ਕਰੇ ।
੨੬ ਭਰਮ ਫੰਬੜਿਆ ਰਹਿੰਦਾ ਹੈ ।
੨੭ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ ।
੨੮ ਉਹ ਹਰੀ । ੨੯ ਵਾਂਗ ਪਾਲਦਾ ਹੈ ।
੩੦ ਮਾਇਆ ਛੁਟਦੀ ਨਹੀਂ ।
੩੧ ਇਕੱਠੀ ਕਰੇ ।
੩੨ ਮਾਇਆ ਵਿਚ ਹੀ ।
੩੩ ਉਸ ਸਾਧੂ ਤੇ ਚਵਰ ਝੁਲਦੇ ਹਨ ।
੩੪ ਸੂਰਮਾ । ੩੫ ਜੀਵਤ ਭਾਵ ਤੋਂ ਮਰਨਾ ।
੩੬ ਖੋਟੀ ਮਤ ਸਾੜ ਦੇਈਏ ।
੩੭ ਖ਼ਿਆਲ ਜੋ ਉਸ ਨੂੰ ਜਚਦੇ (ਜਾਂ ਚੰਗੇ ਲਗਦੇ) ਹਨ । ਦੇਖੋ ਪੰ. ੯੦੩, ਨੋਟ ੩੨ ।
੩੮ ਯਾਦ ਕਰੀਦਾ ਹੈ ।
੩੯ ਰੁਖ ਦੇ । ਰੁਖ ਦੇ ਦ੍ਰਿਸ਼ਟਾਂਤ ਨਾਲ ਸੰਸਾਰ ਨੂੰ ਚਲਣਹਾਰ ਦਰਸਾਇਆ ਹੈ ।
੪੦ ਗਰਮ, ਗੁਸੇ ਵਾਲੇ, ਦੁਖਦਾਈ (ਬੋਲ) ।
੪੧ ਡੁਬਿਆ ਸੂਰਜ ਉਦੇ ਹੋਇਆ (ਚੜ੍ਹਿਆ), ਭਾਵ ਉਮਰ ਰੂਪ ਰਾਤ ਗੁਜ਼ਰ ਗਈ ।
੪੨ ਉਮਰ ਗੁਜ਼ਰ ਗਈ ।
੪੩ ਜ਼ਰੂਰ, ਅਵੱਸ਼ਯ ।
੪੪ ਲੁਟੇ ਗਏ, ਬਰਬਾਦ ਹੋਏ ।
੪੫ [ਮੁਸਲਮਾਣੀ ਕਿਤਾਬਾਂ ਅਨੁਸਾਰ ਮੌਤ ਦਾ ਫ਼ਰਿਸ਼ਤਾ] ਅਜ਼ਰਾਈਲ ਨੇ ।

* ਪੂਰਨ ਸੁਖ ਹਰੀ ਦੀ ਰਜ਼ਾ ਮੰਨਣ ਵਿਚ ਹੈ । ਮਨੁਖ ਨੂੰ ਚਾਹੀਦਾ ਹੈ ਕਿ ਨਾ ਮਾਇਆ ਦੇ ਪਿਛੇ ਪੈ ਜਾਵੇ ਅਤੇ ਨਾ ਇਸ ਤੋਂ ਪਿਆ ਭਜੇ । ਵਿਰਕਾਰਲੀ ਹਾਲਤ ਵਿਚ ਕੇਵਲ ਗੁਰੂ ਹੀ ਰਖ ਸਕਦਾ ਹੈ । ਉਹ ਇਉਂ ਕਿ ਮਨੁਖ ਨੂੰ ਸਮਝ ਆ ਜਾਂਦੀ ਹੈ ਕਿ ਜਿਸ ਹਾਲਤ ਵਿਚ ਵਾਹਿਗੁਰੂ ਰਖੇ ਓਹੀ ਚੰਗੀ ਹੈ । ਇਸ ਤਰਾਂ ਉਸ ਨੂੰ ਦੁਖ ਤੇ ਸੁਖ ਦੋਵੇਂ ਇਕੋ ਜਹੇ ਮਲੂਮ ਹੁੰਦੇ ਹਨ, ਤੇ ਉਹਨੂੰ ਨਾ ਮਾਇਆ ਦੀ ਖਿਚ ਹੁੰਦੀ ਹੈ ਤੇ ਨਾ ਉਸ ਤੋਂ ਨਫ਼ਰਤ ।

† ਹਰੀ ਨੂੰ ਭੁਲਾ ਕੇ ਮਨੁਖ ਦੁਖ ਪਾਉਂਦਾ ਹੈ । ਪਰ ਜਦ ਮਿਹਰ ਹੋ ਜਾਵੇ ਤਾਂ ਗੁਰੂ ਦੀ ਰਾਹੀਂ ਇਹ ਸਮਝ ਆ ਜਾਂਦੀ ਹੈ ਕਿ ਸੁਖ ਭਾਣਾ ਮੰਨਣ ਵਿਚ ਹੈ ।

ਫੜੇ ਫੜਿ ਕੁਠੇ[1] ॥ ਦੋਜਕਿ ਪਾਏ ਸਿਰਜਣਹਾਰੈ ਲੇਖਾ ਮੰਗੈ ਬਾਣੀਆ[2] ॥ ੨ ॥ ਸੰਗਿ ਨ ਕੋਈ ਭਈਆ[3] ਬੇਬਾ[4] ॥ ਮਾਲੁ ਜੋਬਨੁ ਧਨੁ ਛੋਡਿ ਵਞੇਸਾ[5] ॥ ਕਰਣ ਕਰੀਮ ਨ ਜਾਤੋ ਕਰਤਾ ਤਿਲ ਪੀੜੇ ਜਿਉ ਘਾਣੀਆ ॥ ੩ ॥ ਖੁਸਿ ਖੁਸਿ ਲੈਦਾ ਵਸਤੁ ਪਰਾਈ ॥ ਵੇਖੈ ਸੁਣੇ ਤੇਰੈ ਨਾਲਿ ਖੁਦਾਈ[6] ॥ ਦੁਨੀਆ ਲਬਿ ਪਇਆ [7]ਖਾਤ ਅੰਦਰਿ ਅਗਲੀ ਗਲ ਨ ਜਾਣੀਆ ॥ ੪ ॥ ਜਮਿ ਜਮਿ ਮਰੈ ਮਰੈ ਫਿਰਿ ਜੰਮੈ ॥ ਬਹੁਤੁ ਸਜਾਇ ਪਇਆ [8]ਦੇਸਿ ਲੰਮੈ ॥ ਜਿਨਿ ਕੀਤਾ ਤਿਸੈ ਨ ਜਾਣੀ ਅੰਧਾ ਤਾ ਦੁਖੁ ਸਹੈ ਪਰਾਣੀਆ ॥ ੫ ॥ [9]ਖਾਲਕ ਥਾਵਹੁ ਭੁਲਾ ਮੁਠਾ ॥ ਦੁਨੀਆ ਖੇਲੁ ਬੁਰਾ ਰੁਠ ਤੁਠਾ ॥ ਸਿਦਕੁ ਸਬੂਰੀ ਸੰਤੁ ਨ ਮਿਲਿਓ ਵਤੈ ਆਪਣ ਭਾਣੀਆ ॥ ੬ ॥ ਮਉਲਾ[10] ਖੇਲ ਕਰੇ ਸਭਿ ਆਪੇ ॥ ਇਕਿ ਕਢੇ ਇਕਿ [11]ਲਹਰਿ ਵਿਆਪੇ ॥ ਜਿਉ ਨਚਾਏ ਤਿਉ ਤਿਉ ਨਚਨਿ [12]ਸਿਰਿ ਸਿਰਿ ਕਿਰਤ ਵਿਹਾਣੀਆ ॥ ੭ ॥ ਮਿਹਰ ਕਰੇ ਤਾ ਖਸਮੁ ਧਿਆਈ ॥ ਸੰਤਾ ਸੰਗਤਿ ਨਰਕਿ ਨ ਪਾਈ ॥ ਅੰਮ੍ਰਿਤ ਨਾਮ ਦਾਨੁ ਨਾਨਕ ਕਉ ਗੁਣ ਗੀਤਾ[13] ਨਿਤ ਵਖਾਣੀਆ ॥ ੮ ॥ ੨ ॥ ੮ ॥ ੧੨ ॥ ੨੦ ॥

ਮਾਰੂ ਸੋਲਹੇ[14] ਮਹਲਾ ੧

੧ ਓ ਸਤਿਗੁਰ ਪ੍ਰਸਾਦਿ *॥ ਸਾਚਾ ਸਚੁ ਸੋਈ ਅਵਰੁ ਨ ਕੋਈ॥ ਜਿਨਿ ਸਿਰਜੀ[15] ਤਿਨ ਹੀ [16]ਫੁਨਿ ਗੋਈ ॥ ਜਿਉ ਭਾਵੈ ਤਿਉ ਰਾਖਹੁ ਰਹਣਾ ਤੁਮ ਸਿਉ ਕਿਆ ਮੁਕਰਾਈ[17] ਹੇ ॥੧॥ ਆਪਿ ਉਪਾਏ ਆਪਿ ਖਪਾਏ ॥ ਆਪੇ [18]ਸਿਰਿ ਸਿਰਿ ਧੰਧੈ ਲਾਏ ॥ ਆਪੇ ਵੀਚਾਰੀ ਗੁਣਕਾਰੀ ਆਪੇ [19]ਮਾਰਗਿ ਲਾਈ ਹੇ ॥੨॥ ਆਪੇ ਦਾਨਾ[20] ਆਪੇ ਬੀਨਾ[21]॥ ਆਪੇ ਆਪੁ ਉਪਾਇ ਪਤੀਨਾ[22]॥ ਆਪੇ ਪਉਣੁ ਪਾਣੀ ਬੈਸੰਤਰੁ[23] ਆਪੇ ਮੇਲਿ ਮਿਲਾਈ ਹੇ ॥੩॥ ਆਪੇ ਸਸਿ[24] ਸੂਰਾ[25] ਪੂਰੋ ਪੂਰਾ ॥ ਆਪੇ ਗਿਆਨਿ ਧਿਆਨਿ ਗੁਰੁ ਸੂਰਾ ॥ [26]ਕਾਲੁ ਜਾਲੁ ਜਮੁ ਜੋਹਿ ਨ ਸਾਕੈ ਸਾਚੇ ਸਿਉ ਲਿਵ ਲਾਈ ਹੇ॥੪॥ ਆਪੇ ਪੁਰਖੁ ਆਪੇ ਹੀ ਨਾਰੀ॥ ਆਪੇ ਪਾਸਾ[27] ਆਪੇ ਸਾਰੀ[28]॥ ਆਪੇ ਪਿੜ ਬਾਧੀ ਜਗੁ ਖੇਲੈ ਆਪੇ ਕੀਮਤਿ ਪਾਈ ਹੇ ॥੫॥ ਆਪੇ ਭਵਰੁ ਫੁਲੁ ਫਲੁ ਤਰਵਰੁ[29]॥ ਆਪੇ ਜਲੁ ਥਲੁ[30] ਸਾਗਰੁ ਸਰਵਰੁ ॥ ਆਪੇ ਮਛੁ ਕਛੁ ਕਰਣੀਕਰੁ[31] ਤੇਰਾ ਰੂਪੁ ਨ ਲਖਣਾ ਜਾਈ ਹੇ ॥ ੬ ॥ ਆਪੇ ਦਿਨਸੁ[32] ਆਪੇ ਹੀ ਰੈਣੀ[33]॥ ਆਪਿ ਪਤੀਜੈ[22] ਗੁਰ ਕੀ ਬੈਣੀ[34] ॥ [35]ਆਦਿ ਜੁਗਾਦਿ ਅਨਾਹਦਿ ਅਨਦਿਨੁ[36] ਘਟਿ ਘਟਿ ਸਬਦੁ ਰਜਾਈ[37] ਹੇ ॥੭॥ ਆਪੇ ਰਤਨੁ ਅਨੂਪੁ ਅਮੋਲੋ ॥ ਆਪੇ ਪਰਖੇ ਪੂਰਾ ਤੋਲੋ॥

੧ ਕੋਹੇ, ਭਾਵ ਕੋਂਹਦਾ ਹੈ ।
੨ ਧਰਮ ਰਾਜ (ਜੋ ਸਾਡੇ ਕਰਮਾਂ ਦਾ ਲੇਖਾ ਕਰਦਾ ਹੈ) ।
੩ ਭਾਈ ।
੪ ਭੈਣ ।
੫ ਚਲਾ ਜਾਂਦਾ ਹੈ ।
੬ [ਫ਼ਾ.] ਖ਼ੁਦਾ, ਹਰੀ ।
੭ ਟੋਏ ਵਿਚ ।
੮ ਭਾਵ ਜਨਮ ਮਰਨ ਦੇ ਲੰਮੇ ਗੇੜ ਵਿਚ ।
੯ ਹਰੀ ਵਲੋਂ ਭੁਲ ਕੇ ਲੁਟਿਆ ਗਿਆ ਹੈ । ਦੁਨੀਆਂ ਦੀ ਖੇਡ ਭੈੜੀ ਹੈ; ਇਸ ਵਿਚ ਮਾਇਆ ਦੇ ਪ੍ਰਭਾਵ ਨਾਲ ਰੁਸਦਾ ਮੰਨੀਜਦਾ ਹੈ, ਸਿਦਕ ਸਬੂਰੀ ਵਾਲੇ ਗੁਰੂ-ਸੰਤ ਨੂੰ ਮਿਲਦਾ ਨਹੀਂ ਤੇ ਆਪਣੀ ਮਰਜ਼ੀ ਅਨੁਸਾਰ ਹੀ ਪਿਆ ਫਿਰਦਾ ਹੈ ।
੧੦ [ਅ.] ਮੁਕਤਿ ਦਾਤਾ, ਵਾਹਿਗੁਰੂ ।
੧੧ ਮਾਇਆ ਦੀ ਲਹਿਰ ਵਿਚ ਫਸੇ ।
੧੨ ਹਰ ਇਕ ਦੇ ਸਿਰ ਤੇ ਕਿਰਤ ਚਲਦੀ ਹੈ (ਕੀਤੇ ਕਰਮਾਂ ਅਨੁਸਾਰ ਮਨੁਖ ਤੁਰਦੇ ਹਨ) । 'ਕਿਰਤੁ' ਲਈ ਦੇਖੋ ਪੰ. ੭੪੫, ਨੋਟ ੯ ।
੧੩ 'ਗੀਤ' ਦਾ ਬਹੁ-ਵਚਨ ।
੧੪ ਸੋਲ੍ਹਾਂ ਪਦਾਂ ਵਾਲੇ ਸ਼ਬਦ ਨੂੰ 'ਸੋਲਹੇ' ਕਿਹਾ ਹੈ, ਪਰ ਸੋਲਹੇ ੧੫, ੧੭, ੨੧ ਪਦਾਂ ਦੇ ਵੀ ਆਉਂਦੇ ਹਨ ।
੧੫ ਬਣਾਈ ।
੧੬ ਫੇਰ ਨਾਸ ਕੀਤੀ ।
੧੭ ਉਜੜ ।
੧੮ ਹਰ ਇਕ ਨੂੰ ।
੧੯ ਰਸਤੇ ਪਾਉਂਦਾ ਹੈ ।
੨੦ [ਫ਼ਾ.] ਜਾਨਣ ਵਾਲਾ, ਸਿਆਣਾ ।
੨੧ [ਫ਼.] ਦੇਖਣ ਵਾਲਾ ।
੨੨ ਪਤੀਜਦਾ (ਪ੍ਰਸੰਨ ਹੁੰਦਾ ਹੈ) ।
੨੩ ਅੱਗ ।
੨੪ ਚੰਦਰਮਾ ।
੨੫ ਸੂਰਜ ।
੨੬ ਜਿਸ ਨੇ ਉਸ ਸਚੇ ਨਾਲ ਲਿਵ ਲਾਈ ਹੈ, ਉਸ ਨੂੰ ਕਾਲ ਦੁਖ ਨਹੀਂ ਦਿੰਦਾ ।
੨੭ ਚੌਪੜ ਭਾਵ ਸੰਸਾਰ ।
੨੮ ਨਰਦਾਂ ਭਾਵ ਜੀਵ ।
੨੯ ਰੁਖ ।
੩੦ ਸੁਕੀ ਧਰਤੀ ।
੩੧ ਕਰਣ ਕਾਰਣ ।
੩੨ ਦਿਨ ।
੩੩ ਰਾਤ ।
੩੪ ਬਚਨਾਂ ਦੁਆਰਾ ।
੩੫ ਸਦਾ ਇਕ ਰਸ ਹੈ ।
੩੬ ਹਰ ਰੋਜ਼ ।
੩੭ ਰਜ਼ਾ ਵਾਲੇ ਹਰੀ ਦਾ । ਘਟ ੨ ਵਿਚ ਉਸ ਦਾ ਸ਼ਬਦ (ਹੁਕਮ) ਵਰਤਦਾ ਹੈ ।

---

* ਸ੍ਰਿਸ਼ਟੀ ਦਾ ਰਚਣ ਵਾਲਾ ਸਭ ਕੁਝ ਆਪ ਹੀ ਹੈ, ਫਿਰ ਆਪ ਹੀ ਨਿਰਲੇਪ ਹੈ । ਇਹ ਗਲ ਗੁਰੂ ਤੋਂ ਸਮਝ ਆਉਂਦੀ ਹੈ ।

ਆਪੇ ਕਿਸਹੀ ਕਸਿ[1] ਬਖਸੇ ਆਪੇ ਦੇ ਲੈ ਭਾਈ ਹੇ ॥ ੮ ॥ ਆਪੇ ਧਨਖੁ ਆਪੇ ਸਰਬਾਣਾ[2] ॥ ਆਪੇ ਸੁਘੜੁ ਸਰੂਪੁ ਸਿਆਣਾ ॥ ਕਹਤਾ ਬਕਤਾ[3] ਸੁਣਤਾ ਸੋਈ ਆਪੇ ਬਣਤ ਬਣਾਈ ਹੇ ॥ ੯ ॥ ਪਉਣੁ ਗੁਰੂ ਪਾਣੀ [4]ਪਿਤ ਜਾਤਾ ॥ [5]ਉਦਰ ਸੰਜੋਗੀ ਧਰਤੀ ਮਾਤਾ ॥ [6]ਰੈਣਿ ਦਿਨਸੁ ਦੁਇ ਦਾਈ ਦਾਇਆ ਜਗੁ ਖੇਲੈ ਖੇਲਾਈ ਹੇ ॥ ੧੦ ॥ ਆਪੇ ਮਛੁਲੀ ਆਪੇ ਜਾਲਾ ॥ ਆਪੇ ਗਊ ਆਪੇ ਰਖਵਾਲਾ ॥ ਸਰਬ ਜੀਆ ਜਗਿ ਜੋਤਿ ਤੁਮਾਰੀ ਜੈਸੀ ਪ੍ਰਭਿ ਫੁਰਮਾਈ ਹੇ ॥ ੧੧ ॥ [7]ਆਪੇ ਜੋਗੀ ਆਪੇ ਭੋਗੀ ॥ ਆਪੇ ਰਸੀਆ ਪਰਮ ਸੰਜੋਗੀ[8] ॥ ਆਪੇ ਵੇਬਾਣੀ[9] ਨਿਰੰਕਾਰੀ ਨਿਰਭਉ ਤਾੜੀ ਲਾਈ ਹੇ ॥ ੧੨ ॥ [10]ਖਾਣੀ ਬਾਣੀ ਤੁਝਹਿ ਸਮਾਣੀ ॥ ਜੋ ਦੀਸੈ ਸਭ ਆਵਣ ਜਾਣੀ ॥ ਸੇਈ ਸਾਹ ਸਚੇ ਵਾਪਾਰੀ [11]ਸਤਿਗੁਰਿ ਬੂਝ ਬੁਝਾਈ ਹੇ ॥ ੧੩ ॥ ਸਬਦੁ ਬੁਝਾਏ ਸਤਿਗੁਰੁ ਪੂਰਾ ॥ ਸਰਬ ਕਲਾ ਸਾਚੇ ਭਰਪੂਰਾ ॥ ਅਫਰਿਓ[12] ਵੇਪਰਵਾਹੁ ਸਦਾ ਤੂ ਨਾ ਤਿਸੁ ਤਿਲੁ ਨ ਤਮਾਈ[13] ਹੇ ॥ ੧੪ ॥ [14]ਕਾਲੁ ਬਿਕਾਲੁ ਭਏ ਦੇਵਾਨੇ ॥ ਸਬਦੁ ਸਹਜ ਰਸੁ ਅੰਤਰਿ ਮਾਨੇ ॥ ਆਪੇ ਮੁਕਤਿ ਤ੍ਰਿਪਤਿ[15] ਵਰ ਦਾਤਾ ਭਗਤਿ ਭਾਇ ਮਨਿ ਭਾਈ ਹੇ ॥ ੧੫ ॥ ਆਪਿ ਨਿਰਾਲਮੁ[16] [17]ਗੁਰ ਗਮ ਗਿਆਨਾ ॥ ਜੋ ਦੀਸੈ ਤੁਝ ਮਾਹਿ ਸਮਾਨਾ ॥ ਨਾਨਕੁ ਨੀਚੁ ਭਿਖਿਆ ਦਰਿ ਜਾਚੈ[18] ਮੈ ਦੀਜੈ ਨਾਮੁ ਵਡਾਈ ਹੇ ॥ ੧੬ ॥ ੧ ॥ ਮਾਰੂ ਮਹਲਾ ੧ * ॥ ਆਪੇ ਧਰਤੀ ਧਉਲੁ[19] ਅਕਾਸੰ ॥ ਆਪੇ ਸਾਚੇ ਗੁਣ ਪਰਗਾਸੰ ॥ ਜਤੀ ਸਤੀ ਸੰਤੋਖੀ ਆਪੇ ਆਪੇ ਕਾਰ ਕਮਾਈ ਹੇ ॥ ੧ ॥ ਜਿਸੁ ਕਰਣਾ ਸੋ ਕਰਿ ਕਰਿ ਵੇਖੈ ॥ ਕੋਇ ਨ ਮੇਟੈ ਸਾਚੇ ਲੇਖੈ ॥ ਆਪੇ ਕਰੇ ਕਰਾਏ ਆਪੇ ਆਪੇ ਦੇ ਵਡਿਆਈ ਹੇ ॥ ੨ ॥ [20]ਪੰਚ ਚੋਰ ਚੰਚਲ ਚਿਤੁ ਚਾਲਹਿ ॥ ਪਰਘਰ ਜੋਹਹਿ[21] ਘਰੁ[22] ਨਹੀ ਭਾਲਹਿ ॥ ਕਾਇਆ ਨਗਰੁ ਢਹੈ ਢਹਿ ਢੇਰੀ ਬਿਨੁ ਸਬਦੈ ਪਤਿ ਜਾਈ ਹੇ ॥ ੩ ॥ ਗੁਰ ਤੇ ਬੂਝੈ ਤ੍ਰਿਭਵਣੁ ਸੂਝੈ ॥ ਮਨਸਾ ਮਾਰਿ ਮਨੈ ਸਿਉ ਲੂਝੈ[23] ॥ ਜੋ ਤੁਧੁ ਸੇਵਹਿ ਸੇ ਤੁਧ ਹੀ ਜੇਹੇ [24]ਨਿਰਭਉ ਬਾਲ ਸਖਾਈ ਹੇ ॥੪॥ ਆਪੇ ਸੁਰਗੁ ਮਛੁ[25] ਪਇਆਲਾ[26] ॥ ਆਪੇ ਜੋਤਿ ਸਰੂਪੀ ਬਾਲਾ[27] ॥ ਜਟਾ ਬਿਕਟ[28] ਬਿਕਰਾਲ[29] ਸਰੂਪੀ[30] ਰੂਪੁ ਨ ਰੇਖਿਆ ਕਾਈ ਹੇ ॥੫॥ ਬੇਦ ਕਤੇਬੀ ਭੇਦੁ ਨ ਜਾਤਾ ॥ ਨਾ ਤਿਸੁ ਮਾਤ ਪਿਤਾ [31]ਸੁਤ ਭ੍ਰਾਤਾ ॥ ਸਗਲੇ ਸੈਲ[32] ਉਪਾਇ ਸਮਾਏ[33] ਅਲਖੁ ਨ ਲਖਣਾ ਜਾਈ ਹੇ ॥ ੬ ॥ ਕਰਿ ਕਰਿ ਥਾਕੀ ਮੀਤ ਘਨੇਰੇ[34] ॥ ਕੋਇ ਨ ਕਾਟੈ ਅਵਗੁਣ ਮੇਰੇ ॥ ਸੁਰਿ ਨਰ[35] ਨਾਥੁ ਸਾਹਿਬੁ ਸਭਨਾ ਸਿਰਿ ਭਾਇ[36] ਮਿਲੈ ਭਉ ਜਾਈ ਹੇ ॥ ੭ ॥ [37]ਭੂਲੇ ਚੂਕੇ ਮਾਰਗਿ ਪਾਵਹਿ ॥ ਆਪਿ ਭੁਲਾਇ ਤੂਹੈ ਸਮਝਾਵਹਿ ॥ ਬਿਨੁ ਨਾਵੈ ਮੈ ਅਵਰੁ ਨ

੧ ਕਸਵਟੀ ਲਾ ਕੇ, ਭਾਵ ਪਰਖ ਕੇ ।
੨ [ਸੰ. ਸ਼ਰਵਾਣਿ] ਤੀਰ ਚਲਾਣ ਵਾਲਾ ।
੩ ਵਕਤਾ, ਬੋਲਣਹਾਰ ।
੪ ਪਿਤਾ ਜਾਣਿਆ ਹੈ ; ਮਾਨੇ ਪਿਤਾ ਹੈ । ਦੇਖੋ ਪੰ. ੮, ਨੋਟ ੧੪ ।
੫ ਪੇਟ ਦੇ ਸੰਬੰਧ ਕਰਕੇ ਧਰਤੀ ਮਾਤਾ ਹੈ ; ਭਾਵ ਧਰਤੀ ਇਸ ਕਰਕੇ ਮਾਤਾ ਕਹਾਉਣ ਜੋਗ ਹੈ, ਕਿ ਇਹ ਭੀ ਮਾਤਾ ਵਾਂਗੂ ਚੀਜ਼ਾਂ ਨੂੰ ਪੇਟ ਵਿਚ ਰਖਦੀ ਹੈ ਤੇ ਪੇਟ ਵਿਚੋਂ ਪੈਦਾ ਕਰਦੀ ਹੈ ।
੬ ਰਾਤ ਤੇ ਦਿਨ ।
੭ ਹਰੀ ਆਪੇ ਸ੍ਰਿਸ਼ਟੀ ਤੋਂ ਨਿਰਲੇਪ ਰਹਿਣ ਕਰਕੇ ਜੋਗੀ ਹੈ, ਤੇ ਭੋਗਣ ਵਾਲਿਆਂ ਦੇ ਅੰਦਰ ਵਰਤਣ ਕਰਕੇ ਭੋਗੀ ਭੀ ਆਪ ਹੀ ਹੈ ।
੮ ਮੇਲ ਕਰਨ ਵਾਲਾ ।
੯ ਜੋ ਬਾਣੀ (ਕਥਨ) ਤੋਂ ਰਹਿਤ ਹੈ ।
੧੦ ਖਾਣੀਆਂ ਦੇ ਜੀਵ ਅਤੇ ਉਨ੍ਹਾਂ ਦੀਆਂ ਬੋਲੀਆਂ ਤੇਰੇ ਵਿਚ ਹੀ ਸਮਾ ਜਾਂਦੀਆਂ ਹਨ ।
੧੧ ਜਿਨ੍ਹਾਂ ਨੂੰ ਸਚੇ ਗੁਰੂ ਨੇ ਸਮਝ ਦਿਤੀ ਹੈ ।
੧੨ ਜੋ ਫੜਿਆ ਨਾ ਜਾ ਸਕੇ, ਭਾਵ ਪਹੁੰਚ ਤੋਂ ਰਹਿਤ ।
੧੩ [ਅ. ਤਮ੍ਹਾ] ਲਾਲਚ ।
੧੪ ਮੌਤ ਤੇ ਜਨਮ ਉਹਨਾਂ ਲਈ ਕਮਲੇ ਹੋ ਗਏ ਹਨ, ਭਾਵ ਮੁਕ ਚੁਕੇ ਹਨ, ਜੋ ਸ਼ਬਦ ਰੂਪ ਅਡੋਲ ਰਸ ਨੂੰ ਆਪਣੇ ਅੰਦਰ ਮਾਣਦੇ ਹਨ । ਬਿਕਾਲ=ਕਾਲ ਤੋਂ ਉਲਟ, ਜਨਮ । ਦੇਖੋ ਪੰ. ੭੬੪, ਨੋਟ ੩੦ ।
੧੫ ਤ੍ਰਿਪਤੀ, ਰਜੇਵਾਂ ।
੧੬ ਨਿਰਲੇਪ ।
੧੭ ਉਸ ਦਾ ਗਿਆਨ ਗੁਰੂ ਨੂੰ ਪਹੁੰਚ (ਮਿਲ) ਕੇ ਪ੍ਰਾਪਤ ਹੁੰਦਾ ਹੈ ।
੧੮ ਮੰਗਦਾ ਹੈ ।
੧੯ ਬਲਦ, ਜਿਸ ਤੇ ਧਰਤੀ ਟਿਕੀ ਹੋਈ ਮੰਨੀ ਜਾਂਦੀ ਹੈ ।
੨੦ ਕਾਮਾਦਿਕ ਚੋਰ ਚੰਚਲ ਚਿਤ ਨੂੰ ਭੁਲਾਂਦੇ ਹਨ।
੨੧ ਤਕਦੇ ਹਨ ।
੨੨ ਅਸਲ ਘਰ (ਜਿਸ ਵਿਚ ਜਾ ਕੇ ਰਹਿਣਾ ਹੈ), ਹਰੀ ਦੀ ਹਜ਼ੂਰੀ ।
੨੩ ਧੁਧ ਕਰੇ ।
੨੪ ਉਹ ਨਿਰਭਉ ਹਰੀ ਉਹਨਾਂ ਦਾ ਬਚਪਨ ਤੋਂ ਹੀ ਮਿੱਤਰ ਹੈ ।
੨੫ ਮਾਤ ਲੋਕ ।
੨੬ ਪਤਾਲ ਲੋਕ ।
੨੭ ਜਵਾਨ ।
੨੮ [ਵਿ-ਕਟ] ਨਾ ਕਟੀਆਂ ਹੋਈਆਂ, ਲੰਮੀਆਂ ।
੨੯ ਭਿਆਨਕ ।
੩੦ ਸੋਹਣੇ ਰੂਪ ਵਾਲਾ । ਤੂੰ ਲੰਮੀਆਂ ਜਟਾਂ ਵਾਲਾ ਭਿਆਨਕ ਵੀ ਹੈਂ ਅਤੇ ਸੋਹਣਾ ਵੀ ਹੈ ; ਅਸਲ ਵਿਚ ਤੇਰਾ ਕੋਈ ਰੂਪ ਰੇਖ ਨਹੀਂ ।
੩੧ ਪੁਤਰ ਤੇ ਭਰਾ ।
੩੨ ਪਰਬਤ ।
੩੩ ਲੈ (ਨਾਸ) ਕਰ ਦਿਤੇ ।
੩੪ ਬਹੁਤੇ ।
੩੫ ਦੇਵਤੇ ਪੁਰਸ਼, ਚੰਗੇ ਲੋਕ ।
੩੬ ਪਿਆਰ ਨਾਲ ।
੩੭ ਤੂੰ ਭੁਲਿਆਂ ਘੁਥਿਆਂ ਨੂੰ ਸਿਧੇ ਰਸਤੇ ਪਾਉਂਦਾ ਹੈਂ ।

---

* ਵਾਹਿਗੁਰੂ ਸਭ ਕੁਝ ਆਪ ਹੈ, ਕਿਉਂਕਿ ਸਾਰੀ ਸਮ੍ਰਥਾ ਉਸੇ ਦੀ ਹੈ । ਕੋਈ ਦੇਵੀ ਦੇਵਤਾ ਉਸ ਦੇ ਤੁਲ ਨਹੀਂ । ਉਸੇ ਦੀ ਕੀਰਤ ਵੇਦਾਂ ਪੁਰਣਾਂ ਵਿਚ ਹੈ । ਇਸ ਲਈ ਉਸ ਨੂੰ ਯਾਦ ਕਰਨਾ ਚਾਹੀਦਾ ਹੈ ।

ਦੀਸੈ ਨਾਵਹੁ [1]ਗਤਿ ਮਿਤਿ ਪਾਈ ਹੇ ॥ ੮ ॥ ਗੰਗਾ ਜਮੁਨਾ ਕੇਲ[2] ਕੇਦਾਰਾ[3] ॥ ਕਾਸੀ ਕਾਂਤੀ[4] [5]ਪੁਰੀ ਦੁਆਰਾ ॥ ਗੰਗਾ ਸਾਗਰੁ [6]ਬੇਣੀ ਸੰਗਮੁ ਅਠਸਠਿ [7]ਅੰਕਿ ਸਮਾਈ ਹੇ ॥ ੯ ॥ [8]ਆਪੇ ਸਿਧ ਸਾਧਿਕੁ ਵੀਚਾਰੀ ॥ ਆਪੇ ਰਾਜਨੁ [9]ਪੰਚਾ ਕਾਰੀ॥ ਤਖਤਿ ਬਹੈ ਅਦਲੀ[10] ਪ੍ਰਭੁ ਆਪੇ ਭਰਮੁ ਭੇਦੁ ਭਉ ਜਾਈ ਹੇ ॥ ੧੦ ॥ ਆਪੇ ਕਾਜੀ ਆਪੇ ਮੁਲਾ ॥ ਆਪਿ ਅਭੁਲੁ ਨ ਕਬਹੂ ਭੁਲਾ ॥ ਆਪੇ ਮਿਹਰ ਦਇਆ ਪਤਿ ਦਾਤਾ ਨਾ ਕਿਸੈ ਕੋ ਬੈਰਾਈ[11] ਹੇ ॥੧੧॥ ਜਿਸੁ ਬਖਸੇ ਤਿਸੁ ਦੇ ਵਡਿਆਈ॥ ਸਭਸੈ ਦਾਤਾ ਤਿਲੁ ਨ ਤਮਾਈ[12] ॥ ਭਰਪੁਰਿ ਧਾਰਿ ਰਹਿਆ ਨਿਹਕੇਵਲੁ[13] ਗੁਪਤੁ ਪ੍ਰਗਟੁ ਸਭ ਠਾਈ[14] ਹੇ ॥ ੧੨ ॥ [15]ਕਿਆ ਸਾਲਾਹੀ ਅਗਮ ਅਪਾਰੈ ॥ ਸਾਚੇ ਸਿਰਜਣਹਾਰ ਮੁਰਾਰੈ[16] ॥ ਜਿਸ ਨੋ ਨਦਰਿ ਕਰੇ ਤਿਸੁ ਮੇਲੇ ਮੇਲਿ ਮਿਲੈ ਮੇਲਾਈ ਹੇ ॥ ੧੩ ॥ ਬ੍ਰਹਮਾ ਬਿਸਨੁ ਮਹੇਸੁ ਦੁਆਰੈ[17] ॥ ਊਭੇ[18] ਸੇਵਹਿ ਅਲਖ ਅਪਾਰੈ ॥ ਹੋਰ ਕੇਤੀ ਦਰਿ ਦੀਸੈ ਬਿਲਲਾਦੀ[19] ਮੈ ਗਣਤ ਨ ਆਵੈ ਕਾਈ ਹੇ ॥ ੧੪ ॥ ਸਾਚੀ ਕੀਰਤਿ[20] ਸਾਚੀ ਬਾਣੀ ॥ [21]ਹੋਰ ਨ ਦੀਸੈ ਬੇਦ ਪੁਰਾਣੀ ॥ ਪੂੰਜੀ ਸਾਚੁ ਸਚੇ ਗੁਣ ਗਾਵਾ ਮੈ ਧਰ[22] ਹੋਰ ਨ ਕਾਈ ਹੇ ॥ ੧੫ ॥ ਜੁਗੁ ਜੁਗੁ ਸਾਚਾ ਹੈ ਭੀ ਹੋਸੀ ॥ ਕਉਣੁ ਨ ਮੂਆ ਕਉਣੁ ਨ ਮਰਸੀ ॥ ਨਾਨਕੁ ਨੀਚੁ ਕਹੈ ਬੇਨੰਤੀ ਦਰਿ ਦੇਖਹੁ ਲਿਵ ਲਾਈ ਹੇ ॥ ੧੬ ॥ ੨ ॥ ਮਾਰੂ ਮਹਲਾ ੧ * ॥ [23]ਦੂਜੀ ਦੁਰਮਤਿ ਅੰਨੀ ਬੋਲੀ॥ ਕਾਮ ਕ੍ਰੋਧ ਕੀ ਕਚੀ ਚੋਲੀ॥ [24]ਘਰਿ ਵਰੁ ਸਹਜੁ ਨ ਜਾਣੈ ਛੋਹਰਿ[25] ਬਿਨੁ ਪਿਰ ਨੀਦ ਨ ਪਾਈ ਹੇ॥੧॥ ਅੰਤਰਿ [26]ਅਗਨਿ ਜਲੈ ਭੜਕਾਰੇ॥ [27]ਮਨਮੁਖੁ ਤਕੇ ਕੁੰਡਾ ਚਾਰੇ ॥ ਬਿਨੁ ਸਤਿਗੁਰ ਸੇਵੇ ਕਿਉ ਸੁਖੁ ਪਾਈਐ ਸਾਚੇ ਹਾਥਿ ਵਡਾਈ ਹੇ ॥ ੨ ॥ ਕਾਮੁ ਕ੍ਰੋਧੁ ਅਹੰਕਾਰੁ ਨਿਵਾਰੇ[28] ॥ ਤਸਕਰ[29] ਪੰਚ [30]ਸਬਦਿ ਸੰਘਾਰੇ ॥ ਗਿਆਨ ਖੜਗੁ ਲੈ ਮਨ ਸਿਉ ਲੂਝੈ[31] ਮਨਸਾ [32]ਮਨਹਿ ਸਮਾਈ ਹੇ ॥ ੩ ॥ ਮਾ[33] ਕੀ ਰਕਤੁ ਪਿਤਾ ਬਿਦੁ[34] ਧਾਰਾ ॥ ਮੂਰਤਿ ਸੂਰਤਿ ਕਰਿ ਆਪਾਰਾ ॥ ਜੋਤਿ ਦਾਤਿ ਜੇਤੀ ਸਭ ਤੇਰੀ ਤੂ ਕਰਤਾ ਸਭ ਠਾਈ ਹੇ ॥ ੪ ॥ ਤੁਝ ਹੀ ਕੀਆ ਜੰਮਣ ਮਰਣਾ ॥ ਗੁਰ ਤੇ ਸਮਝ ਪੜੀ ਕਿਆ ਡਰਣਾ ॥ ਤੂ ਦਇਆਲੁ ਦਇਆ ਕਰਿ ਦੇਖਹਿ ਦੁਖੁ ਦਰਦੁ ਸਰੀਰਹੁ ਜਾਈ ਹੇ ॥ ੫ ॥ [35]ਨਿਜਘਰਿ ਬੈਸਿ ਰਹੇ ਭਉ ਖਾਇਆ[36] ॥ [37]ਧਾਵਤ ਰਾਖੇ ਠਾਕਿ ਰਹਾਇਆ ॥ [38]ਕਮਲ ਬਿਗਾਸ ਹਰੇ ਸਰ ਸੁਭਰ ਆਤਮਰਾਮੁ[39] ਸਖਾਈ ਹੇ ॥ ੬ ॥ [40]ਮਰਣੁ ਲਿਖਾਇ ਮੰਡਲ ਮਹਿ ਆਏ ॥ ਕਿਉ ਰਹੀਐ ਚਲਣਾ ਪਰਥਾਏ[41]॥ਸਚਾ ਅਮਰੁ [42]ਸਚੇ ਅਮਰਾਪੁਰਿ ਸੋ ਸਚੁ ਮਿਲੈ ਵਡਾਈ ਹੇ ॥ ੭ ॥ ਆਪਿ ਉਪਾਇਆ ਜਗਤੁ ਸਬਾਇਆ[43] ॥ ਜਿਨਿ ਸਿਰਿਆ[44]

੧ ਗਤੀ ਤੇ ਮਰਯਾਦਾ।

੨ ਖੇਡ ; ਕ੍ਰਿਸ਼ਨ ਜੀ ਦੇ ਖੇਡਣ ਦੀ ਥਾਂ ਭਾਵ ਬਿੰਦ੍ਰਾਬਨ।

੩ ਗੜ੍ਹਵਾਲ ਵਿਚ ਇਕ ਤੀਰਥ-ਅਸਥਾਨ ਹੈ।

੪ ਮਥਰਾ ਪੁਰੀ।

੫ ਦੁਆਰਕਾ ਪੁਰੀ।

੬ ਤ੍ਰਿਬੇਣੀ (ਗੰਗਾ ਜਮਨਾ ਸਰਸ੍ਵਤੀ) ਦਾ ਸੰਗਮ (ਮੇਲ)।

੭ ਇਹ ਸਾਰੇ ਅਸਥਾਨ ਤੇਰੇ ਅੰਗ ਵਿਚ (ਸਰੂਪ ਵਿਚ) ਸਮਾਏ ਹੋਏ ਹਨ।

੮ ਤੂੰ ਆਪੇ ਸਿਧ, ਸਾਧਕ ਅਤੇ ਵਿਚਾਰਵਾਨ ਹੈਂ। ਸਿਧ=ਕਮਾਈ ਕਰ ਕੇ ਪੂਰਨ ਹੋਏ ਜੋਗੀ। ਸਾਧਿਕ=ਜੋ ਅਜੇ ਸਾਧਨਾ ਕਰ ਰਿਹਾ ਹੈ।

੯ ਪੰਜਾਂ ਦੀ ਕੌਂਸਲ ਬਨਾਣ ਵਾਲਾ।

੧੦ ਨਿਆਂ ਕਰਨ ਵਾਲਾ, ਮੁਨਸਿਫ਼।

੧੧ ਵੈਰੀ। ਤੂੰ ਕਿਸੇ ਦਾ ਵੈਰੀ ਨਹੀਂ।

੧੨ [ਅ. ਤਮ੍ਹਾ] ਲਾਲਚ।

੧੩ ਸ਼ੁਧ।

੧੪ ਥਾਈਂ।

੧੫ ਕੀ ਸਲਾਹਵਾਂ ਅਪਹੁੰਚ ਤੇ ਬੇਅੰਤ ਨੂੰ ?

੧੬ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਵਾਹਿਗੁਰੂ ਨੂੰ।

੧੭ ਤੇਰੇ ਦੁਆਰੇ ਤੇ।

੧੮ ਖਲੋਤੇ ਹੋਏ।

੧੯ ਵਿਲਕਦੀ, ਰੋਂਦੀ।

੨੦ ਸਿਫ਼ਤ।

੨੧ ਬੇਦ ਪੁਰਾਣਾਂ ਵਿਚ (ਉਸ ਦੀ ਕੀਰਤੀ ਹੀ ਹੈ), ਹੋਰ ਕੁਝ ਨਹੀਂ ਦਿਸਦਾ।

੨੨ ਆਸਰਾ।

੨੩ ਦ੍ਵੈਤ ਭਾਵ ਤੇ ਖੋਟੀ ਬੁਧ ਦੇ ਕਾਰਨ ਜੀਵ ਰੂਪ ਇਸਤ੍ਰੀ ਅੰਨ੍ਹੀ ਬੋਲੀ ਫਿਰਦੀ ਹੈ। ਉਸ ਨੇ ਕਾਮ ਕ੍ਰੋਧ ਦੀ ਨਾਸਮਾਨ ਕਚੀ ਚੋਲੀ ਪਾਈ ਹੈ, ਭਾਵ ਕਾਮਾਦਿਕ ਵਾਲਾ ਜਰਜਰੀ ਸਰੀਰ ਹੈ।

੨੪ ਆਪਣੇ ਅੰਦਰ ਹੀ ਪਤੀ ਅਤੇ ਉਸ ਦਾ ਪ੍ਰੇਮ ਹੈ, ਪਰ ਅੰਞਾਣ ਇਸਤ੍ਰੀ ਨਹੀਂ ਜਾਣਦੀ। ਵੇਖੋ ਪੰ. ੯੨੯, ਨੋਟ ੩੦।

੨੫ ਇਆਣੀ ਇਸਤ੍ਰੀ।

੨੬ ਤ੍ਰਿਸ਼ਨਾ ਦੀ ਅਗਨੀ ਭੜ ੨ ਕਰਕੇ ਬਲ ਰਹੀ ਹੈ।

੨੭ ਆਪ-ਹੁਦਰਾ ਤਕਦਾ ਹੈ ਚਵ੍ਹਾਂ ਪਾਸੇ।

੨੮ ਦੂਰ ਕਰੇ।

੨੯ ਚੋਰ (ਕਾਮਾਦਿਕ)।

੩੦ ਸ਼ਬਦ ਦੇ ਨਾਲ ਮਾਰ ਦੇਵੇ।

੩੧ ਯੁਧ ਕਰੇ।

੩੨ ਮਨ ਦੇ ਵਿਚ ਹੀ ਸਮਾ (ਮੁਕ) ਗਈ ਹੈ।

੩੩ ਮਾਂ।

੩੪ ਬਿੰਦ, ਬੂੰਦ (ਵੀਰਜ ਦੀ)।

੩੫ ਭਾਵ ਆਪਣੇ ਅਸਲੇ ਨੂੰ ਪਛਾਣ ਕੇ।

੩੬ ਮੁਕਾ ਦਿਤਾ।

੩੭ ਦੌੜਦੇ ਮਨ ਨੂੰ ਰੋਕਿਆ ਤੇ ਰੋਕ ਕੇ ਆਪਣੇ ਅਸਲੇ ਵਿਚ ਟਿਕਾਇਆ।

੩੮ ਹਿਰਦਾ ਰੂਪ ਕਮਲ ਖਿੜਿਆ ; ਇੰਦ੍ਰੇ ਰੂਪ ਸਰੋਵਰ ਹਰੇ ਭਰੇ ਹੋ ਕੇ ਪ੍ਰੇਮ ਨਾਲ ਨਕਾ ਨਕ ਭਰ ਗਏ, ਭਾਵ ਪੂਰਨ ਅਨੰਦ ਹੋਇਆ।

੩੯ ਵਿਆਪਕ ਵਾਹਿਗੁਰੂ।

੪੦ ਵੇਖੋ ਪੰ. ੬੯੬, ਨੋਟ ੨ ਅਤੇ ਪੰ. ੮੭੬, ਨੋਟ ੮।

੪੧ ਪ੍ਰਲੋਕ। ਵੇਖੋ ਪੰ. ੫੬੮, ਨੋਟ ੨੭।

੪੨ ਸਚੇ ਵਾਹਿਗੁਰੂ ਦੇ ਦੇਸ ਵਿਚ ਹਨ, ਉਹ ਸਚ ਸਰੂਪ ਹਰੀ ਉਹਨਾਂ ਨੂੰ ਮਿਲਦਾ ਹੈ, ਇਹੋ ਉਨ੍ਹਾਂ ਦੀ ਵਡਿਆਈ ਹੈ।

੪੩ ਸਾਰਾ।

੪੪ ਉਪਾਇਆ।

---

* ਸਰਬ-ਵਿਆਪੀ ਹਰੀ ਮਨੁਖ ਦੇ ਅੰਦਰ ਹੀ ਹੈ, ਪਰ ਅੰਦਰ ਕਾਮ ਕ੍ਰੋਧ ਦੀ ਅਗਨਿ ਹੋਣ ਕਰਕੇ ਮਨੁਖ ਉਸ ਦੀ ਸੋਝੀ ਨਹੀਂ ਰਖਦਾ। ਗੁਰੂ ਦੇ ਸ਼ਬਦ ਰਾਹੀਂ ਇਹ ਅੰਦਰ ਦੇ ਚੋਰ ਮਰ ਜਾਂਦੇ ਹਨ, ਫਿਰ ਪਤਾ ਲਗ ਜਾਂਦਾ ਹੈ ਕਿ ਮਨੁਖ ਦੇ ਅੰਦਰ ਸਾਰੀ ਸਤਾ ਹਰੀ ਦੀ ਆਪਣੀ ਹੈ ਜੋ ਹਰ ਥਾਂ ਵਿਆਪਕ ਹੈ। ਇਸ ਨਾਲ ਮਨੁਖ ਦਾ ਡਰ ਦੂਰ ਹੋ ਜਾਂਦਾ ਹੈ ਤੇ ਮਨ ਟਿਕਾਣੇ ਰਹਿੰਦਾ ਹੈ। ਉਸ ਨੂੰ ਫਿਰ ਮਰ ਜਾਣਾ ਦੁਖਦਾਈ ਨਹੀਂ ਮਲੂਮ ਹੁੰਦਾ ਹੈ, ਕਿਉਂਕਿ ਉਸ ਨੂੰ ਪਤਾ ਹੁੰਦਾ ਹੈ ਕਿ ਮਰਣਾ ਕੁਦਰਤੀ ਹੈ, ਅਤੇ ਇਥੇ ਦਾ ਜੀਊਣਾ ਭੀ ਰੈਣਿ-ਵਾਸੇ ਵਾਂਗੂ ਹੈ। ਇਉਂ ਭਰਮ ਦੂਰ ਹੋ ਕੇ ਸਚ ਦੀ ਪ੍ਰਾਪਤੀ ਹੁੰਦੀ ਹੈ, ਜਿਸ ਨਾਲ ਮਨੁਖ ਪੂਰੀ ਤ੍ਰਿਪਤੀ ਵਿਚ ਰਹਿੰਦਾ ਹੈ।

ਤਿਨਿ ਧੰਧੈ ਲਾਇਆ ॥ ਸਚੇ ਊਪਰਿ ਅਵਰ ਨ ਦੀਸੈ ਸਾਚੇ ਕੀਮਤਿ ਪਾਈ ਹੇ ॥
੮ ॥ ਐਥੈ ਗੋਇਲੜਾ[੧] ਦਿਨ ਚਾਰੇ ॥ ਖੇਲੁ ਤਮਾਸਾ ਧੁੰਧੂਕਾਰੇ[੨] ॥ ਬਾਜੀ ਖੇਲਿ
ਗਏ ਬਾਜੀਗਰ[੩] [੪]ਜਿਉ ਨਿਸਿ ਸੁਪਨੈ ਭਖਲਾਈ ਹੇ ॥ ੯ ॥ ਤਿਨ ਕਉ ਤਖਤਿ
ਮਿਲੀ ਵਡਿਆਈ ॥ ਨਿਰਭਉ ਮਨਿ ਵਸਿਆ ਲਿਵ ਲਾਈ ॥ [੫]ਖੰਡੀ ਬ੍ਰਹਮੰਡੀ
ਪਾਤਾਲੀ ਪੁਰੀਈ ਤ੍ਰਿਭਵਣ ਤਾੜੀ ਲਾਈ ਹੇ ॥ ੧੦ ॥ ਸਾਚੀ ਨਗਰੀ[੬] ਤਖਤੁ[੭]
ਸਚਾਵਾ ॥ ਗੁਰਮੁਖਿ[੮] ਸਾਚੁ ਮਿਲੈ ਸੁਖੁ ਪਾਵਾ ॥ ਸਾਚੇ ਸਾਚੈ ਤਖਤਿ ਵਡਾਈ
ਹਉਮੈ ਗਣਤ[੯] ਗਵਾਈ ਹੇ ॥ ੧੧ ॥ ਗਣਤ ਗਣੀਐ [੧੦]ਸਹਸਾ ਜੀਐ ॥ ਕਿਉ
ਸੁਖੁ ਪਾਵੈ ਦੂਐ[੧੧] ਤੀਐ[੧੨] ॥ ਨਿਰਮਲੁ ਏਕੁ ਨਿਰੰਜਨੁ[੧੩] ਦਾਤਾ ਗੁਰ ਪੂਰੇ ਤੇ
ਪਤਿ ਪਾਈ ਹੇ ॥ ੧੨ ॥ [੧੪]ਜੁਗਿ ਜੁਗਿ ਵਿਰਲੀ ਗੁਰਮੁਖਿ ਜਾਤਾ ॥ ਸਾਚਾ ਰਵਿ
ਰਹਿਆ ਮਨੁ ਰਾਤਾ ॥ ਤਿਸ ਕੀ ਓਟ ਗਹੀ[੧੫] ਸੁਖੁ ਪਾਇਆ ਮਨਿ ਤਨਿ ਮੈਲੁ
ਨ ਕਾਈ ਹੇ ॥ ੧੩ ॥ ਜੀਭ ਰਸਾਇਣਿ[੧੬] ਸਾਚੈ ਰਾਤੀ ॥ ਹਰਿ ਪ੍ਰਭੁ ਸੰਗੀ ਭਉ
ਨ ਭਰਾਤੀ[੧੭] ॥ [੧੮]ਸ੍ਰਵਣ ਸ੍ਰੋਤ ਰਜੇ ਗੁਰ ਬਾਣੀ ਜੋਤੀ ਜੋਤਿ ਮਿਲਾਈ ਹੇ ॥ ੧੪ ॥
ਰਖਿ ਰਖਿ ਪੈਰ ਧਰੇ ਪਉ[੧੯] ਧਰਣਾ ॥ [੨੦]ਜਤ ਕਤ ਦੇਖਉ ਤੇਰੀ ਸਰਣਾ ॥ [੨੧]ਦੁਖੁ
ਸੁਖੁ ਦੇਹਿ ਤੂਹੈ ਮਨਿ ਭਾਵਹਿ ਤੁਝ ਹੀ ਸਿਉ ਬਣਿ ਆਈ ਹੇ ॥ ੧੫ ॥ ਅੰਤ ਕਾਲਿ
ਕੋ ਬੇਲੀ ਨਾਹੀ ॥ ਗੁਰਮੁਖਿ[੮] ਜਾਤਾ ਤੁਧੁ ਸਾਲਾਹੀ ॥ ਨਾਨਕ ਨਾਮਿ ਰਤੇ ਬੈਰਾਗੀ
[੨੨]ਨਿਜ ਘਰਿ ਤਾੜੀ ਲਾਈ ਹੇ ॥ ੧੬ ॥ ੩ ॥ ਮਾਰੂ ਮਹਲਾ ੧ * ॥ [੨੩]ਆਦਿ
ਜੁਗਾਦੀ ਅਪਰ ਅਪਾਰੇ ॥ ਆਦਿ ਨਿਰੰਜਨ ਖਸਮ ਹਮਾਰੇ ॥ ਸਾਚੇ ਜੋਗ ਜੁਗਤਿ
ਵੀਚਾਰੀ ਸਾਚੇ ਤਾੜੀ ਲਾਈ ਹੇ ॥ ੧ ॥ [੨੪]ਕੇਤੜਿਆ ਜੁਗ ਧੁੰਧੂਕਾਰੈ ॥ ਤਾੜੀ
ਲਾਈ ਸਿਰਜਣਹਾਰੈ ॥ ਸਚੁ ਨਾਮੁ ਸਚੀ ਵਡਿਆਈ ਸਾਚੈ ਤਖਤਿ ਵਡਾਈ ਹੇ ॥੨॥
[੨੫]ਸਤਜੁਗਿ ਸਤੁ ਸੰਤੋਖੁ ਸਰੀਰਾ ॥ ਸਤਿ ਸਤਿ ਵਰਤੈ ਗਹਿਰ ਗੰਭੀਰਾ ॥ ਸਚਾ
ਸਾਹਿਬੁ ਸਚੁ ਪਰਖੈ ਸਾਚੈ ਹੁਕਮਿ ਚਲਾਈ ਹੇ ॥ ੩ ॥ ਸਤ ਸੰਤੋਖੀ ਸਤਿਗੁਰੁ
ਪੂਰਾ ॥ ਗੁਰ ਕਾ ਸਬਦੁ ਮਨੇ ਸੋ ਸੂਰਾ[੨੬] ॥ ਸਾਚੀ ਦਰਗਹ ਸਾਚੁ ਨਿਵਾਸਾ ਮਾਨੈ
ਹੁਕਮੁ ਰਜਾਈ ਹੇ ॥ ੪ ॥ ਸਤਜੁਗਿ ਸਾਚੁ ਕਹੈ ਸਭੁ ਕੋਈ ॥ ਸਚਿ ਵਰਤੈ ਸਾਚਾ
ਸੋਈ ॥ [੨੭]ਮਨਿ ਮੁਖਿ ਸਾਚੁ ਭਰਮ ਭਉ ਭੰਜਨੁ ਗੁਰਮੁਖਿ ਸਾਚੁ ਸਖਾਈ ਹੇ ॥ ੫ ॥
ਤ੍ਰੇਤੈ [੨੮]ਧਰਮ ਕਲਾ ਇਕ ਚੂਕੀ ॥ ਤੀਨਿ ਚਰਣ ਇਕ ਦੁਬਿਧਾ ਸੂਕੀ[੨੯] ॥
ਗੁਰਮੁਖਿ[੩੦] ਹੋਵੈ ਸੁ ਸਾਚੁ ਵਖਾਣੈ [੩੧]ਮਨਮੁਖਿ ਪਚੈ ਅਵਾਈ[੩੨] ਹੇ ॥੬॥ ਮਨਮੁਖਿ
ਕਦੇ ਨ ਦਰਗਹ ਸੀਝੈ[੩੩] ॥ ਬਿਨੁ ਸਬਦੈ ਕਿਉ ਅੰਤਰੁ[੩੪] ਰੀਝੈ ॥ ਬਾਧੇ ਆਵਹਿ
ਬਾਧੇ ਜਾਵਹਿ ਸੋਝੀ ਬੂਝ ਨ ਕਾਈ ਹੇ ॥ ੭ ॥ [੩੫]ਦਇਆ ਦੁਆਪੁਰਿ ਅਧੀ ਹੋਈ ॥

੧ ਗੋਇਲ, ਜਿਥੇ ਔੜ ਦੇ ਕਾਰਨ ਲੋਕ ਮਾਲ ਡੰਗਰ ਚਾਰਨ ਲਈ ਕੁਝ ਸਮਾਂ ਬਤੀਤ ਕਰਦੇ ਹਨ।

੨ [ਸੰ. ਧੁੰਤਕਾਰ] ਹਨੇਰੇ ਵਿਚ।

੩ ਜੀਵ ਰੂਪ ਬਾਜ਼ੀਗਰ।

੪ ਜਿਵੇਂ ਰਾਤ ਵੇਲੇ ਸੁਪਨੇ ਵਿਚ ਮਨੁਖ ਬੁੜਾਉਂਦਾ ਹੈ (ਪਰ ਉਸਦੀ ਅਸਲੀਅਤ ਨਹੀਂ ਹੁੰਦੀ)।

੫ ਜਿਸ ਹਰੀ ਨੇ ਖੰਡਾਂ, ਬ੍ਰਹਮੰਡਾਂ, ਪਤਾਲਾਂ ਅਤੇ ਪੁਰੀਆਂ ਵਿਚ ਤਾੜੀ ਲਾਈ, ਭਾਵ ਵਿਆਪਕ ਹੋ ਰਿਹਾ ਹੈ।

੬ ਸਰੀਰ ਰੂਪ ਨਗਰੀ।

੭ ਹਿਰਦਾ ਰੂਪ ਤਖ਼ਤ।

੮ ਗੁਰੂ ਦੁਆਰਾ।

੯ ਗਿਣਤੀਆਂ (ਆਪਣੇ ਕਰਮਾਂ ਦੀਆਂ)।

੧੦ ਆਤਮਾ ਲਈ ਸੰਸੇ ਹਨ।

੧੧ ਦ੍ਵੈਤ ਭਾਵ ਵਿਚ।

੧੨ ਤਿੰਨ ਗੁਣਾਂ ਵਿਚ।

੧੩ ਮਾਇਆ ਤੋਂ ਰਹਿਤ ਹਰੀ।

੧੪ ਹਰ ਇਕ ਯੁਗ ਵਿਚ ਕਿਸੇ ਵਿਰਲੇ ਨੇ ਹੀ ਹਰੀ ਨੂੰ ਗੁਰੂ ਦੁਆਰਾ ਜਾਣਿਆ ਹੈ, ਅਤੇ ਜੋ ਸਚਾ ਹਰ ਥਾਂ ਵਿਆਪਕ ਹੈ, ਉਸ ਵਿਚ ਮਨ ਰੰਗਿਆ ਹੈ।

੧੫ ਪਕੜੀ।

੧੬ ਰਸਾਂ ਦੇ ਘਰ ਵਿਚ।

੧੭ ਭਰਮ।

੧੮ ਕੰਨ ਗੁਰਬਾਣੀ ਦੀ ਸ੍ਰੋਤ (ਧੁਨੀ) ਨਾਲ ਰਜ ਗਏ।

੧੯ ਉਪਰ। ਧਰਣਾ (ਧਰਤੀ) ਤੇ ਸੋਚ ੨ ਕੇ ਪੈਰ ਧਰੇ ਹਨ, ਭਾਵ ਵਿਚਾਰ ਨਾਲ ਜੀਵਨ ਬਤੀਤ ਕਰੀਦਾ ਹੈ।

੨੦ ਜਿਧਰ ਕਿਧਰ, ਹਰ ਥਾਂ। ਜਿਥੇ ਹੋਵਾਂ ਤੇਰੀ ਓਟ ਢੂੰਡਦਾ ਹਾਂ।

੨੧ ਦੁਖ ਦੇਵੇਂ, ਸੁਖ ਦੇਵੇਂ (ਦੋਹਾਂ ਹਾਲਤਾਂ ਵਿਚ) ਤੂੰਹੀ ਮਨ ਨੂੰ ਚੰਗਾ ਲਗਦਾ ਹੈਂ।

੨੨ ਆਪਣੇ ਅਸਲੇ ਵਿਚ, ਭਾਵ ਹਰੀ ਦੀ ਹਜ਼ੂਰੀ ਵਿਚ ਧਿਆਨ ਜੋੜਿਆ ਹੈ।

੨੩ ਹੇ ਸਭ ਤੋਂ ਪਹਿਲਾਂ ਦੇ ਬੇਅੰਤ ਹਰੀ! ਹੇ ਸਾਡੇ ਮੁਢਲੇ ਬੇਲਾਗ ਮਾਲਕ! ਹੇ ਸਚੇ! ਤੇਰੇ ਨਾਲ ਜੁੜਨ ਦੀ ਜੁਗਤੀ ਵਿਚਾਰਦਾ ਹਾਂ ਤੇ ਤੁਧ ਸਚੇ ਅੰਦਰ ਧਿਆਨ ਜੋੜਦਾ ਹਾਂ।

੨੪ ਹਰੀ ਨੇ ਕਈ ਜੁਗਾਂ ਦੇ ਹਨੇਰੇ ਵਿਚ ਸੁੰਨ ਸਮਾਧ ਲਾਈ। (ਸ੍ਰਿਸ਼ਟੀ ਬਣਨ ਤੋਂ ਪਹਿਲੋਂ ਕਈ ਯੁਗਾਂ ਤੀਕ ਹਨੇਰਾ ਹੀ ਹਨੇਰਾ ਸੀ। ਉਸ ਵਕਤ ਹਰੀ ਨਿਰਗੁਣ ਰੂਪ ਵਿਚ ਆਪਣੇ ਅੰਦਰ ਸਮਾਧੀ ਲਾਈ ਬੈਠਾ ਸੀ।)

੨੫ (ਫਿਰ ਸਰਗੁਣ ਰੂਪ ਵਿਚ ਜੁਗ ਉਪਾਏ।) ਸਤਜੁਗ ਦਾ ਵਰਣਨ ਕਰਦੇ ਹਨ ਕਿ ਇਸ ਜੁਗ ਵਿਚ ਸਰੀਰਾਂ (ਮਨੁਖਾਂ) ਅੰਦਰ ਸਤ ਸੰਤੋਖ ਵਰਤਦਾ ਸੀ।

੨੬ ਸੂਰਮਾ, ਬਹਾਦੁਰ।

੨੭ ਮਨੁਖ ਦੇ ਮਨ ਤੇ ਮੁਖ ਵਿਚ ਸਚ ਹੁੰਦਾ ਸੀ ਜੋ ਭਰਮ ਤੇ ਡਰ ਨੂੰ ਤੋੜ ਦਿੰਦਾ ਹੈ, ਅਤੇ ਇਹੋ ਜਹੇ ਗੁਰਮੁਖ (ਸਤਿ-ਪੁਰਸ਼) ਦਾ ਸਚ ਹੀ ਸਹਾਈ ਹੁੰਦਾ ਸੀ।

੨੮ ਧਰਮ ਰੂਪ ਧਵਲ ਦੇ ਚਾਰ ਪੈਰਾਂ ਵਿਚੋਂ ਇਕ ਦੂਰ ਹੋਇਆ। ਧਰਮ ਦੀ ਇਕ ਕਲਾ (ਸ਼ਕਤੀ) ਦੂਰ ਹੋ ਗਈ, ਉਸ ਦੀ ਥਾਂ ਦੁਬਿਧਾ ਨੇ ਜ਼ੋਰ ਪਾਇਆ।

੨੯ ਸੁਕੀ, ਪ੍ਰਬਲ ਹੋਈ।

੩੦ [ਗੁਰੂ ਦਾ ਅਨੁਸਾਰੀ] ਸਤਿ-ਪੁਰਸ਼।

੩੧ ਆਪ-ਹੁਦਰਾ ਮਨੁਖ ਸੜਦਾ ਹੈ ਵਿਅਰਥ ਗਲਾਂ ਵਿਚ।

੩੨ ਵਿਅਰਥ ਗਲਾਂ ਵਿਚ।

੩੩ ਸਫਲ ਹੁੰਦਾ, ਕਾਮਯਾਬ ਹੁੰਦਾ।

੩੪ ਹਿਰਦਾ। ਹਿਰਦਾ ਕਿਵੇਂ ਪ੍ਰਸੰਨ ਹੋਵੇ?

੩੫ ਦੁਆਪਰ ਵਿਚ ਦਇਆ ਦੀ ਇਕ ਹੋਰ ਕਲ ਦੇ ਚਲੇ ਜਾਣ ਨਾਲ ਧਰਮ ਦੀ ਸ਼ਕਤੀ ਅਧੀ ਰਹਿ ਗਈ।

* ਹਰ ਇਕ ਜੁਗ ਵਿਚ ਜਿਵੇਂ ਲੋਕਾਂ ਦੀ ਧਾਰਮਕ ਬ੍ਰਿਤੀ ਬਦਲਦੀ ਆਈ ਹੈ, ਉਸ ਦਾ ਜ਼ਿਕਰ ਕਰ ਕੇ ਦਸਦ ਹਨ ਕਿ ਧਰਮ ਵਿਰਲੇ ਲੋਕ ਹੀ ਪਛਾਣਦੇ ਹਨ, ਉਹ ਭੀ ਗੁਰੂ ਦੇ ਰਾਹੀਂ। ਦੇਖੋ ਪੰ. ੪੪੫।

ਗੁਰਮੁਖਿ ਵਿਰਲਾ ਚੀਨੈ[੭] ਕੋਈ॥ ਦੁਇ ਪਗ[੨] ਧਰਮੁ ਧਰੇ ਧਰਣੀਧਰ[੩] ਗੁਰਮੁਖਿ ਸਾਚੁ ਤਿਥਾਈ[੪] ਹੇ ॥ ੮ ॥ ਰਾਜੇ ਧਰਮੁ ਕਰਹਿ ਪਰਥਾਏ[੫] ॥ ਆਸਾ ਬੰਧੇ ਦਾਨੁ ਕਰਾਏ ॥ ਰਾਮਨਾਮ ਬਿਨੁ ਮੁਕਤਿ ਨ ਹੋਈ ਥਾਕੇ ਕਰਮ ਕਮਾਈ ਹੇ ॥ ੯ ॥ [੬]ਕਰਮ ਧਰਮ ਕਰਿ ਮੁਕਤਿ ਮੰਗਾਹੀ[੭] ॥ ਮੁਕਤਿ ਪਦਾਰਥੁ ਸਬਦਿ ਸਲਾਹੀ॥ ਬਿਨੁ ਗੁਰ ਸਬਦੈ ਮੁਕਤਿ ਨ ਹੋਈ ਪਰਪੰਚੁ[੮] ਕਰਿ ਭਰਮਾਈ ਹੇ ॥੧੦॥ ਮਾਇਆ ਮਮਤਾ[੯] ਛੋਡੀ ਨ ਜਾਈ॥ ਸੇ ਛੂਟੇ ਸਚੁ ਕਾਰ ਕਮਾਈ ॥ ਅਹਿਨਿਸਿ[੧੦] ਭਗਤਿ ਰਤੇ ਵੀਚਾਰੀ ਠਾਕੁਰ[੧੧] ਸਿਉ ਬਣਿ ਆਈ ਹੇ ॥੧੧॥ ਇਕਿ ਜਪ ਤਪ ਕਰਿ ਕਰਿ ਤੀਰਥ ਨਾਵਹਿ ॥ ਜਿਉ ਤੁਧੁ ਭਾਵੈ ਤਿਵੈ ਚਲਾਵਹਿ ॥ ਹਠਿ ਨਿਗ੍ਰਹਿ[੧੨] ਅਪਤੀਜੁ[੧੩] ਨ ਭੀਜੈ ਬਿਨੁ ਹਰਿ ਗੁਰ ਕਿਨਿ ਪਤਿ ਪਾਈ ਹੇ॥ ੧੨॥ ਕਲੀ ਕਾਲ ਮਹਿ ਇਕ ਕਲ[੧੪] ਰਾਖੀ॥ ਬਿਨੁ ਗੁਰ ਪੂਰੇ ਕਿਨੈ ਨ ਭਾਖੀ[੧੫]॥ ਮਨਮੁਖਿ ਕੂੜੁ ਵਰਤੈ ਵਰਤਾਰਾ ਬਿਨੁ ਸਤਿਗੁਰ ਭਰਮੁ ਨ ਜਾਈ ਹੇ॥ ੧੩ ॥ ਸਤਿਗੁਰੁ ਵੇਪਰਵਾਹੁ ਸਿਰੰਦਾ[੧੬] ॥ ਨਾ ਜਮ ਕਾਣਿ[੧੭] ਨ [੧੮]ਛੰਦਾ ਬੰਦਾ ॥ ਜੋ ਤਿਸੁ ਸੇਵੇ ਸੋ ਅਬਿਨਾਸੀ ਨਾ ਤਿਸੁ ਕਾਲੁ ਸੰਤਾਈ[੧੯] ਹੇ॥ ੧੪ ॥ [੨੦]ਗੁਰ ਮਹਿ ਆਪੁ ਰਖਿਆ ਕਰਤਾਰੇ॥ ਗੁਰਮੁਖਿ ਕੋਟਿ ਅਸੰਖ ਉਧਾਰੇ ॥ ਸਰਬ ਜੀਆ ਜਗਜੀਵਨੁ ਦਾਤਾ ਨਿਰਭਉ ਮੈਲੁ ਨ ਕਾਈ ਹੇ॥ ੧੫॥ [੨੧]ਸਗਲੇ ਜਾਚਹਿ ਗੁਰ ਭੰਡਾਰੀ॥ [੨੨]ਆਪਿ ਨਿਰੰਜਨੁ ਅਲਖ ਅਪਾਰੀ॥ [੨੩]ਨਾਨਕੁ ਸਾਚੁ ਕਹੈ ਪ੍ਰਭ ਜਾਚੈ ਮੈ ਦੀਜੈ ਸਾਚੁ ਰਜਾਈ ਹੇ ॥੧੬॥ ੪॥ ਮਾਰੂ ਮਹਲਾ ੧ * ॥ ਜਾਚੇ ਮੇਲੇ ਸਬਦਿ ਮਿਲਾਏ॥ ਜਾ ਤਿਸੁ ਭਾਣਾ ਸਹਜਿ[੨੪] ਸਮਾਏ॥ [੨੫]ਤ੍ਰਿਭਵਣ ਜੋਤਿ ਧਰੀ ਪਰਮੇਸਰਿ ਅਵਰੁ ਨ ਦੂਜਾ ਭਾਈ ਹੇ ॥ ੧ ॥ ਜਿਸ ਕੇ ਚਾਕਰ ਤਿਸ ਕੀ ਸੇਵਾ॥ [੨੬]ਸਬਦਿ ਪਤੀਜੈ ਅਲਖ ਅਭੇਵਾ[੨੭]॥ ਭਗਤਾ ਕਾ ਗੁਣਕਾਰੀ[੨੮] ਕਰਤਾ ਬਖਸਿ ਲਏ ਵਡਿਆਈ ਹੇ॥ ੨ ॥ ਦੇਦੇ ਤੋਟਿ ਨ ਆਵੈ ਸਾਚੇ॥ ਲੈ ਲੈ ਮੁਕਰਿ ਪਉਦੇ ਕਾਚੇ ॥ ਮੂਲੁ ਨ ਬੂਝਹਿ ਸਾਚਿ ਨ ਰੀਝਹਿ ਦੂਜੈ ਭਰਮਿ ਭੁਲਾਈ ਹੇ॥ ੩ ॥ ਗੁਰਮੁਖਿ ਜਾਗਿ ਰਹੇ ਦਿਨ ਰਾਤੀ॥ ਸਾਚੇ ਕੀ ਲਿਵ ਗੁਰਮਤਿ ਜਾਤੀ॥ ਮਨਮੁਖ ਸੋਇ[੨੯] ਰਹੇ ਸੇ ਲੂਟੇ ਗੁਰਮੁਖਿ ਸਾਬਤੁ[੩੦] ਭਾਈ ਹੇ॥੪॥ ਕੂੜੇ ਆਵੈ ਕੂੜੇ ਜਾਵੈ॥ ਕੂੜੇ ਰਾਤੀ ਕੂੜੁ ਕਮਾਵੈ॥ ਸਬਦਿ ਮਿਲੇ ਸੇ ਦਰਗਹ ਪੈਧੇ[੩੧] ਗੁਰਮੁਖਿ ਸੁਰਤਿ ਸਮਾਈ ਹੇ॥੫॥ ਕੂੜਿ ਮੁਠੀ [੩੨]ਠਗੀ ਠਗਵਾੜੀ॥ [੩੩]ਜਿਉ ਵਾੜੀ ਓਜਾੜਿ ਉਜਾੜੀ ॥ ਨਾਮ ਬਿਨਾ ਕਿਛੁ ਸਾਦਿ ਨ ਲਾਗੈ ਹਰਿ ਬਿਸਰਿਐ ਦੁਖੁ ਪਾਈ ਹੇ ॥ ੬ ॥ ਭੋਜਨੁ ਸਾਚੁ ਮਿਲੈ ਆਘਾਈ[੩੪] ॥ ਨਾਮ ਰਤਨੁ ਸਾਚੀ ਵਡਿਆਈ॥ [੩੫]ਚੀਨੈ ਆਪੁ ਪਛਾਣੈ ਸੋਈ ਜੋਤੀ ਜੋਤਿ

੧ ਪਛਾਣਦਾ ਹੈ, ਸਮਝਦਾ ਹੈ ।
੨ ਪੈਰ ।
੩ ਧਰਤੀ ਨੂੰ ਧਾਰਨ ਵਾਲਾ, ਭਾਵ ਧੌਲ ਰੂਪੀ ਧਰਮ ।
੪ ਓਥੇ । ਗੁਰਾਂ ਦੁਆਰੇ ਹੀ ਓਥੇ ਸਚ ਪ੍ਰਾਪਤ ਹੁੰਦਾ ਹੈ ।
੫ ਕਿਸੇ ਨਮਿਤ, ਕਿਸੇ ਕੰਮ ਦੀ ਪੂਰਤੀ ਲਈ, ਕਿਸੇ ਗਰਜ਼ ਲਈ ।
੬ ਕਰਮ ਕਾਂਡ ।
੭ ਮੰਗਦੇ ਹਨ ।
੮ ਸ੍ਰਿਸ਼ਟੀ ਦੀ ਖੇਡ ।
੯ ਮੈਂ-ਮੇਰੀ ਦਾ ਭਾਵ ।
੧੦ ਦਿਨ ਰਾਤ ।
੧੧ ਮਾਲਕ ।
੧੨ ਮਨ ਇੰਦ੍ਰਿਆਂ ਨੂੰ ਰੋਕਣ ਨਾਲ ।
੧੩ ਨਾ ਪਤੀਜਨ ਵਾਲਾ ਮਨ ।
੧੪ ਧਰਮ ਦੀ ਸ਼ਕਤੀ ।
੧੫ ਵਰਣਨ ਕੀਤੀ ।
੧੬ ਸਿਰਜਨਹਾਰ ।
੧੭ ਡਰ ।
੧੮ ਬੰਦਾ (ਮਨੁਖਾਂ) ਦੀ ਛੰਦਾ (ਦੀਨਤਾ, ਮੁਥਾਜੀ) ਹੈ ।
੧੯ ਸਤਾਉਂਦਾ ਹੈ, ਦੁਖ ਦੇਂਦਾ ਹੈ ।
੨੦ ਕਰਤਾਰ ਨੇ ਆਪਣੇ ਆਪ ਨੂੰ ਗੁਰੂ ਵਿਚ ਰਖਿਆ ਹੈ, ਅਤੇ ਗੁਰੂ ਦੇ ਰਾਹੀਂ ਅਣਗਿਣਤ ਕ੍ਰੋੜਾਂ ਨੂੰ ਤਾਰਿਆ ਹੈ ।
੨੧ ਸਾਰੇ ਗੁਰੂ ਦੇ ਖ਼ਜ਼ਾਨੇ ਵਿਚੋਂ ਮੰਗਦੇ ਹਨ ।
੨੨ ਹਰੀ ਆਪ ਮਾਇਆ ਤੋਂ ਨਿਰਲੇਪ, ਬਿਅੰਤ ਅਤੇ ਸਮਝ ਵਿਚ ਨਾ ਆਉਣ ਵਾਲਾ ਹੈ ।
੨੩ ਨਾਨਕ ਸਚ ਕਹਿੰਦਾ ਹੈ, ਹੇ ਪ੍ਰਭੂ ! ਅਤੇ ਮੰਗਦਾ ਹੈ ਕਿ ਹੇ ਰਜ਼ਾ ਵਾਲੇ ਹਰੀ ! ਮੈਨੂੰ ਸੱਚ ਦਿਓ ।
੨੪ ਸ਼ਾਂਤ ਤੇ ਅਡੋਲ ਪੂਰਣ ਅਵਸਥਾ ਵਿਚ ।
੨੫ ਹਰੀ ਨੇ ਤਿੰਨਾਂ ਭਵਨਾਂ ਨੂੰ ਚਾਨਣਾ ਦੇਣ ਵਾਲੀ ਜੋਤਿ ਸਾਡੇ ਅੰਦਰ ਰਖ ਦਿਤੀ, ਜਿਸ ਕਰਕੇ ਹੁਣ ਹੋਰ ਕੋਈ ਦੰਗਾ ਹੀ ਨਹੀਂ ਲਗਦਾ ।
੨੬ ਸ਼ਬਦ ਦੁਆਰਾ ਹਰੀ ਪਤੀਜਦਾ ਹੈ ।
੨੭ ਜਿਸ ਦਾ ਭੇਦ ਨਹੀਂ ਪੈ ਸਕਦਾ ।
੨੮ ਭਲਾ ਕਰਨ ਵਾਲਾ ।
੨੯ ਅਗਿਆਨਤਾ ਵਿਚ ਸੁਤੇ ।
੩੦ ਸਹੀ ਸਲਾਮਤ ।
੩੧ ਮਾਣ ਪਾਂਦੇ ਹਨ ।
੩੨ ਠਗਾਂ (ਕਾਮਾਦਿਕਾਂ) ਦੀ ਵਾੜੀ ਵਿਚ ਠਗੀ ਗਈ ਹੈ ।
੩੩ ਜਿਵੇਂ ਪਸ਼ੂ ਆਦਿ ਵਾੜੀ ਉਜਾੜ ਦਿੰਦੇ ਹਨ, ਤਿਵੇਂ ਸਰੀਰ ਵਾੜੀ ਉਜੜੀ ਹੈ ।
੩੪ ਰਜੀਦਾ ਹੈ ।
੩੫ ਆਪਣੇ ਆਪ ਨੂੰ ਸਮਝੇ ਤਾਂ ਉਸ ਹਰੀ ਨੂੰ ਪਛਾਣਦਾ ਹੈ ।

---

* ਗੁਰੂ ਦਾ ਅਨੁਸਾਰੀ ਹੋਣ ਨਾਲ ਮਨੁਖ ਦੇ ਅੰਦਰ ਆਤਮਕ ਜਾਗ੍ਰਤਾ ਉਪਜਦੀ ਹੈ, ਨਹੀਂ ਤਾਂ ਆਪਣੇ ਅਧਾਰ ਤੇ ਰਹਿਣ ਵਾਲੇ ਆਪਣੀ ਅਕਲ ਤੋਂ ਧੋਖਾ ਖਾ ਜਾਂਦੇ ਹਨ, ਅਤੇ ਵਾਦ ਵਿਰੋਧ ਵਿਚ ਪੈ ਜਾਂਦੇ ਹਨ, ਜਾਂ ਭੁਖੇ ਨੰਗੇ ਰਹਿ ਕੇ ਤੀਰਥਾਂ ਉਤੇ ਭਟਕਦੇ ਫਿਰਦੇ ਹਨ । ਨਾਮ ਤੋਂ ਬਿਨਾਂ ਸ਼ਾਂਤੀ ਨਹੀਂ ਆਉਂਦੀ । ਇਹ ਨਾਮ ਗੁਰੂ ਤੋਂ ਮਿਲਦਾ ਹੈ ।

ਮਿਲਾਈ ਹੇ ॥ ੭ ॥ ਨਾਵਹੁ ਭੂਲੀ ਚੋਟਾ ਖਾਏ ॥ ਬਹੁਤੁ ਸਿਆਣਪ ਭਰਮੁ ਨ
ਜਾਏ ॥ [1]ਪਚਿ ਪਚਿ ਮੁਏ ਅਚੇਤ[2] ਨ ਚੇਤਹਿ ਅਜਗਰਿ[3] ਭਾਰਿ ਲਦਾਈ ਹੇ ॥
੮ ॥ [4]ਬਿਨੁ ਬਾਦ ਬਿਰੋਧਹਿ ਕੋਈ ਨਾਹੀ ॥ ਮੈ ਦੇਖਾਲਿਹੁ ਤਿਸੁ ਸਾਲਾਹੀ ॥
ਮਨੁ ਤਨੁ ਅਰਪਿ ਮਿਲੈ ਜਗਜੀਵਨੁ ਹਰਿ ਸਿਉ ਬਣਤ ਬਣਾਈ ਹੇ ॥ ੯ ॥
ਪ੍ਰਭ ਕੀ [5]ਗਤਿ ਮਿਤਿ ਕੋਇ ਨ ਪਾਵੈ॥ ਜੇ ਕੋ ਵਡਾ ਕਹਾਇ [6]ਵਡਾਈ ਖਾਵੈ ॥ ਸਾਚੇ
ਸਾਹਿਬ ਤੋਟਿ ਨ ਦਾਤੀ [7]ਸਗਲੀ ਤਿਨਹਿ ਉਪਾਈ ਹੇ॥ ੧੦॥ ਵਡੀ ਵਡਿਆਈ
ਵੇਪਰਵਾਹੇ ॥ ਆਪਿ ਉਪਾਏ ਦਾਨੁ ਸਮਾਹੇ[8] ॥ ਆਪਿ ਦਇਆਲੁ ਦੂਰਿ ਨਹੀ
ਦਾਤਾ [9]ਮਿਲਿਆ ਸਹਜਿ ਰਜਾਈ ਹੇ ॥ ੧੧ ॥ ਇਕਿ ਸੋਗੀ ਇਕਿ [10]ਰੋਗਿ
ਵਿਆਪੇ॥ ਜੋ ਕਿਛੁ ਕਰੇ ਸੁ ਆਪੇ ਆਪੇ ॥ ਭਗਤਿ ਭਾਉ ਗੁਰ ਕੀ ਮਤਿ ਪੂਰੀ
[11]ਅਨਹਦਿ ਸਬਦਿ ਲਖਾਈ ਹੇ ॥ ੧੨ ॥ ਇਕਿ ਨਾਗੇ ਭੂਖੇ ਭਵਹਿ ਭਵਾਏ ॥
ਇਕਿ ਹਠੁ ਕਰਿ ਮਰਹਿ ਨ ਕੀਮਤਿ ਪਾਏ ॥ [12]ਗਤਿ ਅਵਿਗਤਿ ਕੀ ਸਾਰ ਨ
ਜਾਣੈ ਬੂਝੈ ਸਬਦੁ ਕਮਾਈ ਹੇ ॥ ੧੩ ॥ ਇਕਿ ਤੀਰਥਿ ਨਾਵਹਿ ਅੰਨੁ ਨ ਖਾਵਹਿ ॥
ਇਕਿ ਅਗਨਿ ਜਲਾਵਹਿ ਦੇਹ ਖਪਾਵਹਿ॥ ਰਾਮਨਾਮ ਬਿਨੁ ਮੁਕਤਿ ਨ ਹੋਈ
ਕਿਤੁ ਬਿਧਿ ਪਾਰਿ ਲੰਘਾਈ ਹੇ ॥ ੧੪ ॥ ਗੁਰਮਤਿ ਛੋਡਹਿ [13]ਉਝੜਿ ਜਾਈ ॥
ਮਨਮੁਖਿ ਰਾਮੁ ਨ ਜਪੈ ਅਵਾਈ[14] ॥ ਪਚਿ ਪਚਿ ਬੂਡਹਿ[15] ਕੂੜੁ ਕਮਾਵਹਿ ਕੂੜਿ
ਕਾਲੁ ਬੈਰਾਈ[16] ਹੇ ॥ ੧੫ ॥ ਹੁਕਮੇ ਆਵੈ ਹੁਕਮੇ ਜਾਵੈ ॥ ਬੂਝੈ ਹੁਕਮੁ ਸੋ
ਸਾਚਿ ਸਮਾਵੈ ॥ ਨਾਨਕ ਸਾਚੁ ਮਿਲੈ ਮਨਿ ਭਾਵੈ ਗੁਰਮੁਖਿ[17] ਕਾਰ ਕਮਾਈ ਹੇ ॥
੧੬ ॥ ੫ ॥ ਮਾਰੂ ਮਹਲਾ ੧ * ॥ ਆਪੇ ਕਰਤਾ ਪੁਰਖੁ ਬਿਧਾਤਾ[18] ॥ ਜਿਨਿ
ਆਪੇ ਆਪਿ ਉਪਾਇ ਪਛਾਤਾ॥ ਆਪੇ ਸਤਿਗੁਰੁ ਆਪੇ ਸੇਵਕੁ ਆਪੇ ਸ੍ਰਿਸਟਿ
ਉਪਾਈ ਹੇ ॥ ੧ ॥ ਆਪੇ ਨੇੜੈ ਨਾਹੀ ਦੂਰੇ ॥ ਬੂਝਹਿ ਗੁਰਮੁਖਿ[17] ਸੇ ਜਨ ਪੂਰੇ॥
ਤਿਨ ਕੀ ਸੰਗਤਿ [19]ਅਹਿਨਿਸਿ ਲਾਹਾ ਗੁਰ ਸੰਗਤਿ ਏਹ ਵਡਾਈ ਹੇ ॥ ੨ ॥
ਜੁਗਿ ਜੁਗਿ ਸੰਤ ਭਲੇ ਪ੍ਰਭ ਤੇਰੇ ॥ ਹਰਿ ਗੁਣ ਗਾਵਹਿ [20]ਰਸਨ ਰਸੇਰੇ ॥
ਉਸਤਤਿ ਕਰਹਿ ਪਰਹਰਿ[21] ਦੁਖੁ ਦਾਲਦੁ[22] ਜਿਨ ਨਾਹੀ ਚਿੰਤ[23] ਪਰਾਈ
ਹੇ ॥ ੩ ॥ ਓਇ ਜਾਗਤ[24] ਰਹਹਿ ਨ ਸੂਤੇ ਦੀਸਹਿ॥ ਸੰਗਤਿ ਕੁਲ ਤਾਰੇ ਸਾਚੁ
ਪਰੀਸਹਿ[25] ॥ ਕਲਿਮਲ[26] ਮੈਲੁ ਨਾਹੀ ਤੇ ਨਿਰਮਲ ਓਇ ਰਹਹਿ ਭਗਤਿ
ਲਿਵ ਲਾਈ ਹੇ ॥ ੪ ॥ ਬੂਝਹੁ ਹਰਿ ਜਨ ਸਤਿਗੁਰ ਬਾਣੀ ॥ ਏਹੁ [27]ਜੋਬਨੁ ਸਾਸੁ
ਹੈ ਦੇਹ ਪੁਰਾਣੀ ॥ ਆਜੁ ਕਾਲਿ ਮਰਿ ਜਾਈਐ ਪ੍ਰਾਣੀ ਹਰਿ ਜਪੁ ਜਪਿ ਰਿਦੈ
ਧਿਆਈ ਹੇ ॥ ੫ ॥ ਛੋਡਹੁ ਪ੍ਰਾਣੀ ਕੂੜ ਕਬਾੜਾ[28] ॥ ਕੂੜੁ[28] ਮਾਰੇ ਕਾਲੁ

੧ ਸੜ ੨ ਕੇ ।

੨ ਬੇਸਮਝ, ਮੂਰਖ ।

੩ [ਅਜ (ਬਕਰੇ) ਨੂੰ ਗਰ (ਨਿਗਲ) ਲੈਣ ਵਾਲਾ ਸਪ] ਭਾਰੀ, ਵੱਡਾ । ਪਾਪਾਂ ਦੇ ਵਡੇ ਭਾਰ ਨਾਲ ਲਦੇ ਹੋਏ ।

੪ ਝਗੜੇ ਤੇ ਵਿਰੋਧ ਤੋਂ ਖ਼ਾਲੀ ਕੋਈ ਨਹੀਂ । ਜੇ ਕੋਈ ਹੈ, ਤਾਂ ਮੈਨੂੰ ਦਿਖਾ ਦਿਓ, ਤਾਂ ਜੋ ਉਸ ਨੂੰ ਸਲਾਹਵਾਂ, ਅਤੇ ਤਨ ਮਨ ਉਸ ਨੂੰ ਭੇਟ ਕਰਾਂ, ਤਾਕਿ ਮੈਨੂੰ ਜਗਤ ਦੀ ਜਿੰਦ-ਜਾਨ ਹਰੀ ਮਿਲ ਜਾਵੇ ਅਤੇ ਹਰੀ ਨਾਲ ਮੇਰੀ ਡੋਲ ਬਣ ਜਾਵੇ ।

੫ ਹਾਲਤ ਤੇ ਅੰਦਾਜ਼ਾ ।

੬ ਮਾਣ ਉਸਨੂੰ ਗ਼ਰਕ ਕਰ ਦਿੰਦਾ ਹੈ ।

੭ ਸਾਰੀ ਸ੍ਰਿਸ਼ਟੀ ਉਸੇ ਨੇ ਪੈਦਾ ਕੀਤੀ ਹੈ ।

੮ ਅਪੜਾਂਦਾ ਹੈ ।

੯ ਨੇੜਾ ਵਾਲਾ ਵਾਹਿਗੁਰੂ ਸੁਤੇ-ਸਿਧ ਹੀ ਮਿਲ ਪੈਂਦਾ ਹੈ (ਦੂਰ ਜੋ ਨਾ ਹੋਇਆ) ।

੧੦ ਰੋਗ ਵਿਚ ਫਸੇ ਹੋਏ ਹਨ, ਰੋਗੀ ਹਨ ।

੧੧ ਅਨਹਤ ਸ਼ਬਦ ਦੁਆਰਾ ਸਮਝ ਆਉਂਦੀ ਹੈ । ਇਥੇ ਗੁਰੂ ਦੇ ਸ਼ਬਦ ਨੂੰ 'ਅਨਹਦ ਸ਼ਬਦ' ਕਿਹਾ ਹੈ । 'ਅਨਹਦ' ਲਈ ਦੇਖੋ ਪੰ. ੭੬੭, ਫੁਟ ਨੋਟ * ।

੧੨ ਚੰਗੇ ਮੰਦੇ ਦੀ ਪਛਾਣ ਨਹੀਂ ਕਰਦੇ । (ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਾਠ 'ਅਵਿਗਤ' ਹੈ ।)

੧੩ ਔਝੜ ਪੈਂਦੇ ਹਨ, ਕੁਰਾਹੇ ਜਾਂਦੇ ਹਨ ।

੧੪ ਅਵੈੜਾ, ਬੇਮੁਹਾਰਾ ।

੧੫ ਡੁਬਦੇ ਹਨ ।

੧੬ ਵੈਰੀ । ਕੂੜ ਦੇ ਕਾਰਨ ਕਾਲ ਵੈਰੀ ਹੋ ਗਿਆ ਹੈ ।

੧੭ ਗੁਰੂ ਦੁਆਰਾ ।

੧੮ [ਸੰ. ਵਿਧਾਤ੍ਰਿ] ਰਚਨਹਾਰ ।

੧੯ ਦਿਨ ਰਾਤ ਭਾਵ ਸਦਾ ਲਾਭ ਹੈ ।

੨੦ ਜੀਭ ਦੁਆਰਾ ਅਨੰਦ ਨਾਲ ।

੨੧ ਦੂਰ ਕਰ ਕੇ ।

੨੨ [ਸੰ. ਦਾਰਿਦ੍ਰਜ] ਗ਼ਰੀਬੀ । (ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਾਠ 'ਦਾਲਧੁ' ਹੈ ।)

੨੩ ਭਾਵ ਡਰ ।

੨੪ ਗਿਆਨ ਵਿਚ ਜਾਗਦੇ ।

੨੫ ਪਰੋਸਦੇ ਹਨ । ਸਚ ਨੂੰ ਵਰਤਾ ਕੇ ਸੰਗਤਾਂ ਤੇ ਕੁਲਾਂ ਨੂੰ ਤਾਰਦੇ ਹਨ ।

੨੬ ਪਾਪਾਂ ਦੀ ।

੨੭ ਜੋਬਨ, ਸ੍ਵਾਸ ਅਤੇ ਦੇਹ ਪੁਰਾਣੇ ਹੋ ਜਾਣ ਵਾਲੇ ਹਨ ।

੨੮ [ਟੁਟੀਆਂ ਫੁਟੀਆਂ ਚੀਜ਼ਾਂ ਨੂੰ ਚੰਗੀਆਂ ਕਰਕੇ ਦਸਣਾ, ਜਿਵੇਂ ਕਬਾੜੀ ਲੋਕ ਕਰਦੇ ਹਨ] ਗੱਪਾਂ ।

੨੯ ਭਾਵ ਝੂਠ ਬੋਲਣ ਵਾਲੇ ਨੂੰ ।

---

* ਗੁਰੂ ਦੇ ਰਾਹੀਂ ਇਹ ਸਮਝ ਆਉਂਦੀ ਹੈ ਕਿ ਸਭ ਕੁਝ ਹਰੀ ਆਪ ਹੀ ਹੈ । ਇਹ ਨਿਸਚਾ ਹੋ ਜਾਣ ਨਾਲ ਮਨੁਖ ਆਪਣੀ ਹਸਤੀ ਅਨਿਸਥਿਰ ਮੰਨਦਾ ਹੈ ਅਤੇ ਹਉਮੈ, ਕੂੜ, ਨਿੰਦਾ, ਕਾਮ, ਕ੍ਰੋਧ ਆਦਿ ਬੁਰਿਆਈਆਂ ਛਡ ਦਿੰਦਾ ਹੈ । ਅੰਦਰਾ ਸਾਫ਼ ਹੋ ਜਾਣ ਨਾਲ ਹਿਰਦੇ ਵਿਚ ਹਰੀ ਦਾ ਵਾਸਾ ਹੋ ਜਾਂਦਾ ਹੈ, ਅ ਜੀਵ ਆਪ ਤਰਦਾ ਤੇ ਹੋਰਨਾਂ ਨੂੰ ਤਾਰਦਾ ਹੈ ।

ਉਛਾਹਾੜਾ[੧] ॥ [੨]ਸਾਕਤ ਕੂੜਿ ਪਚਹਿ ਮਨਿ ਹਉਮੈ [੩]ਦੁਹੁ ਮਾਰਗਿ ਪਚੈ ਪਚਾਈ ਹੇ ॥ ੬ ॥ ਛੋਡਿਹੁ ਨਿੰਦਾ ਤਾਤਿ[੪] ਪਰਾਈ ॥ ਪੜਿ ਪੜਿ ਦਝਹਿ[੫] ਸਾਤਿ ਨ ਆਈ॥ ਮਿਲਿ ਸਤਸੰਗਤਿ ਨਾਮੁ ਸਲਾਹਹੁ [੬]ਆਤਮਰਾਮੁ ਸਖਾਈ ਹੇ ॥ ੭ ॥ ਛੋਡਹੁ ਕਾਮ ਕ੍ਰੋਧੁ ਬੁਰਿਆਈ ॥ ਹਉਮੈ ਧੰਧੁ ਛੋਡਹੁ ਲੰਪਟਾਈ[੭] ॥ ਸਤਿਗੁਰ ਸਰਣਿ ਪਰਹੁ ਤਾ ਉਬਰਹੁ[੮] ਇਉ ਤਰੀਐ ਭਵਜਲੁ[੯] ਭਾਈ ਹੇ ॥ ੮ ॥ ਆਗੈ [੧੦]ਬਿਮਲ ਨਦੀ ਅਗਨਿ ਬਿਖੁ ਝੇਲਾ ॥ ਤਿਥੈ ਅਵਰੁ ਨ ਕੋਈ ਜੀਉ ਇਕੇਲਾ ॥ ਭੜ ਭੜ ਅਗਨਿ ਸਾਗਰੁ ਦੇ ਲਹਰੀ [੧੧]ਪੜਿ ਦਝਹਿ ਮਨਮੁਖ ਤਾਈ[੧੨] ਹੇ ॥ ੯ ॥ [੧੩]ਗੁਰ ਪਹਿ ਮੁਕਤਿ ਦਾਨੁ ਦੇ ਭਾਣੈ ॥ ਜਿਨਿ ਪਾਇਆ ਸੋਈ ਬਿਧਿ ਜਾਣੈ ॥ ਜਿਨ ਪਾਇਆ ਤਿਨ ਪੂਛਹੁ ਭਾਈ ਸੁਖੁ ਸਤਿਗੁਰ ਸੇਵ ਕਮਾਈ ਹੇ ॥ ੧੦ ॥ ਗੁਰ ਬਿਨੁ [੧੪]ਉਰਝਿ ਮਰਹਿ ਬੇਕਾਰਾ ॥ ਜਮੁ ਸਿਰਿ ਮਾਰੇ ਕਰੇ ਖੁਆਰਾ ॥ [੧੫]ਬਾਧੇ ਮੁਕਤਿ ਨਾਹੀ ਨਰ ਨਿੰਦਕ ਡੂਬਹਿ ਨਿੰਦ ਪਰਾਈ ਹੇ ॥ ੧੧ ॥ ਬੋਲਹੁ ਸਾਚੁ ਪਛਾਣਹੁ ਅੰਦਰਿ ॥ ਦੂਰਿ ਨਾਹੀ ਦੇਖਹੁ ਕਰਿ ਨੰਦਰਿ[੧੬] ॥ ਬਿਘਨੁ ਨਾਹੀ [੧੭]ਗੁਰਮੁਖਿ ਤਰੁ ਤਾਰੀ ਇਉ ਭਵਜਲੁ[੯] ਪਾਰਿ ਲੰਘਾਈ ਹੇ ॥੧੨॥ ਦੇਹੀ ਅੰਦਰਿ [੧੮]ਨਾਮੁ ਨਿਵਾਸੀ॥ ਆਪੇ ਕਰਤਾ ਹੈ ਅਬਿਨਾਸੀ ॥ ਨਾ ਜੀਉ ਮਰੈ ਨ ਮਾਰਿਆ ਜਾਈ ਕਰਿ ਦੇਖੈ ਸਬਦਿ ਰਜਾਈ[੧੯] ਹੇ ॥੧੩॥ ਓਹੁ ਨਿਰਮਲੁ ਹੈ ਨਾਹੀ ਅੰਧਿਆਰਾ ॥ ਓਹੁ ਆਪੇ ਤਖਤਿ ਬਹੈ ਸਚਿਆਰਾ ॥ ਸਾਕਤ ਕੂੜੇ ਬੰਧਿ ਭਵਾਈਅਹਿ ਮਰਿ ਜਨਮਹਿ ਆਈ ਜਾਈ ਹੇ ॥ ੧੪ ॥ ਗੁਰ ਕੇ ਸੇਵਕ ਸਤਿਗੁਰ ਪਿਆਰੇ ॥ ਓਇ ਬੈਸਹਿ ਤਖਤਿ ਸੁ ਸਬਦੁ ਵੀਚਾਰੇ ॥ ਤਤੁ ਲਹਹਿ ਅੰਤਰਗਤਿ[੨੦] ਜਾਣਹਿ ਸਤਸੰਗਤਿ ਸਾਚੁ ਵਡਾਈ ਹੇ ॥ ੧੫ ॥ ਆਪਿ ਤਰੈ ਜਨੁ ਪਿਤਰਾ[੨੧] ਤਾਰੇ ॥ ਸੰਗਤਿ ਮੁਕਤਿ ਸੁ ਪਾਰਿ ਉਤਾਰੇ ॥ ਨਾਨਕੁ ਤਿਸ ਕਾ ਲਾਲਾ[੨੨] ਗੋਲਾ[੨੩] ਜਿਨਿ ਗੁਰਮੁਖਿ[੨੪] ਹਰਿ ਲਿਵ ਲਾਈ ਹੇ ॥ ੧੬ ॥ ੬ ॥ ਮਾਰੂ ਮਹਲਾ ੧ * ॥ ਕੇਤੇ ਜੁਗ ਵਰਤੇ ਗੁਬਾਰੈ[੨੫] ॥ ਤਾੜੀ ਲਾਈ [੨੬]ਅਪਰ ਅਪਾਰੈ ॥ ਧੁੰਧੂਕਾਰਿ ਨਿਰਾਲਮੁ[੨੭] ਬੈਠਾ ਨਾ ਤਦਿ[੨੮] ਧੰਧੁ ਪਸਾਰਾ ਹੇ ॥੧॥ ਜੁਗ ਛਤੀਹ ਤਿਨੈ ਵਰਤਾਏ ॥ ਜਿਉ ਤਿਸੁ ਭਾਣਾ ਤਿਵੈ ਚਲਾਏ॥ ਤਿਸਹਿ ਸਰੀਕੁ ਨ ਦੀਸੈ ਕੋਈ ਆਪੇ ਅਪਰ ਅਪਾਰਾ ਹੇ ॥ ੨ ॥ ਗੁਪਤੇ ਬੂਝਹੁ ਜੁਗ ਚਤੁਆਰੇ[੨੯] ॥ ਘਟਿ ਘਟਿ ਵਰਤੈ [੩੦]ਉਦਰ ਮਝਾਰੇ ॥ ਜੁਗੁ ਜੁਗੁ ਏਕਾ ਏਕੀ ਵਰਤੈ ਕੋਈ ਬੂਝੈ ਗੁਰ ਵੀਚਾਰਾ ਹੇ ॥ ੩ ॥ ਬਿੰਦੁ[੩੧] ਰਕਤੁ[੩੨] ਮਿਲਿ ਪਿੰਡੁ[੩੩] ਸਰੀਆ[੩੪] ॥ [੩੫]ਪਉਣੁ ਪਾਣੀ ਅਗਨੀ ਮਿਲਿ ਜੀਆ ॥ ਆਪੇ ਚੋਜ ਕਰੇ [੩੬]ਰੰਗ ਮਹਲੀ ਹੋਰ ਮਾਇਆ ਮੋਹ ਪਸਾਰਾ ਹੇ ॥ ੪ ॥ [੩੭]ਗਰਭ ਕੁੰਡਲ ਮਹਿ

੧ ਉਛਲ ਕੇ । ਕੂੜੇ ਨੂੰ ਕਾਲ ਉਛਲ ਕੇ ਭਾਵ ਚਾਈਂ ੨ ਮਾਰਦਾ ਹੈ।
੨ ਮਾਦਾ-ਪ੍ਰਸਤ ਲੋਕ ਕੂੜ ਵਿਚ ਸੜਦੇ ਹਨ।
੩ ਦੈਂਤ ਵਾਲੇ ਰਸਤੇ ਵਿਚ।
੪ ਈਰਖਾ, ਸਾੜਾ।
੫ ਸੜਦੇ ਹਨ।
੬ [ਸਭ ਵਿਚ ਰਮਿਆ ਹੋਇਆ ਆਤਮਾ] ਵਾਹਿਗੁਰੂ ਮਿਤ੍ਰ ਹੈ।
੭ ਖਚਿਤ ਹੋਣਾ।
੮ ਤਰੇ।
੯ ਸੰਸਾਰ ਸਾਗਰ।
੧੦ ਨਿਰੋਲ ਅੱਗ ਦੀ ਨਦੀ ਹੈ ਜਿਸ ਵਿਚੋਂ ਵਿਹੁਲੇ ਲੰਬੇ ਨਿਕਲਦੇ ਹਨ। ਝੋਲਾ [ਝਲ] ਲਾਟਾਂ।
੧੧ ਪੈ ਕੇ ਸੜਦੇ ਹਨ।
੧੨ ਉਸ ਵਿਚ।
੧੩ ਗੁਰੂ ਦੇ ਪਾਸ ਮੁਕਤੀ ਹੈ ਜੋ ਉਹ ਆਪਣੀ ਰਜ਼ਾ ਅਨੁਸਾਰ ਦੇਂਦਾ ਹੈ।
੧੪ ਵਿਕਾਰਾਂ ਵਿਚ ਫਸ ਕੇ ਮਰਦੇ ਹਨ।
੧੫ ਬਧੇ ਹੋਏ ਹਨ, ਆਜ਼ਾਦ ਨਹੀਂ।
੧੬ [ਨਦਰਿ] ਨਜ਼ਰ।
੧੭ ਗੁਰਾਂ ਦੁਆਰੇ ਤਾਰੀ ਤਰੇ
੧੮ ਵਾਹਿਗੁਰੂ ਵਸਦਾ ਹੈ।
੧੯ ਰਜ਼ਾ ਵਾਲਾ ਹਰੀ। ਉਹ ਵਾਹਿਗੁਰੂ ਸ਼ਬਦ (ਹੁਕਮ) ਦੁਆਰਾ ਕਰ ਕੇ ਵੇਖਦਾ ਹੈ, ਭਾਵ ਬਣਾ ੨ ਕੇ ਸਾਰ ਲੈਂਦਾ ਹੈ।
੨੦ ਅੰਦਰਵਾਰ ਹੀ।
੨੧ ਬਾਪ ਦਾਦਾ ਆਦਿ ਬਜ਼ੁਰਗਾਂ ਨੂੰ।
੨੨ [ਫ਼ਾ] ਗ਼ੁਲਾਮ, ਸੇਵਕ।
੨੩ ਗ਼ੁਲਾਮ।
੨੪ ਗੁਰਾਂ ਦੁਆਰੇ।
੨੫ ਹਨੇਰੇ ਵਿਚ। (ਵਾਹਿਗੁਰੂ ਦੇ ਨਿਰਗੁਣ ਰੂਪ ਦਾ ਵਰਣਨ ਹੈ।)
੨੬ ਬੇਅੰਤ ਹਰੀ ਨੇ।
੨੭ ਨਿਰਲੇਪ।
੨੮ ਤਦੋਂ।
੨੯ ਚਾਰ। ਚਾਰ ਜੁਗਾਂ ਵਿਚ ਗੁਪਤ ਹੋ ਕੇ ਸਭ ਵਿਚ ਵਰਤਦਾ ਸੀ।
੩੦ ਪੇਟ ਵਿਚ ਭਾਵ ਹਿਰਦੇ ਅੰਦਰ।
੩੧ ਬੂੰਦ (ਪਿਤਾ ਦੇ ਵੀਰਜ ਦੀ)।
੩੨ ਰਤ (ਮਾਤਾ ਦੀ)।
੩੩ ਸਰੀਰ।
੩੪ ਬਣਾਇਆ।
੩੫ ਪਵਣ ਪਾਣੀ ਆਦਿਕ ਤਤਾਂ ਨੇ ਮਿਲ ਕੇ ਜੀਵ ਖੜਾ ਕਰ ਦਿਤਾ।
੩੬ ਰੰਗ ਰਲੀਆਂ (ਚੋਜ) ਕਰਨ ਲਈ ਹਰੀ ਦੇ ਮਹਲ ਵਿਚ, ਸਰੀਰ ਵਿਚ।
੩੭ ਮਾਤਾ ਦੇ ਪੇਟ ਵਿਚ।

---

* ਹਰੀ ਪਹਿਲਾਂ ਨਿਰਗੁਣ ਸੀ, ਫਿਰ ਸਰਗੁਣ ਹੋ ਕੇ ਸੰਸਾਰ ਪੈਦਾ ਕੀਤਾ, ਜੀਵ ਪੈਦਾ ਹੋਏ। ਜੰਮਣ ਵੇਲੇ ਤਾਂ ਮਨੁਖ ਉੱਚਾ ਆਦ੍ਰਸ਼ ਲੈ ਕੇ ਆਉਂਦਾ ਹੈ, ਪਰ ਸੰਸਾਰ ਦੀ ਮਾਇਆ ਵਿਚ ਪੈ ਕੇ ਉਹ ਆਦ੍ਰਸ਼ ਭੁਲ ਜਾਂਦਾ ਹੈ ਅਤੇ ਦੁਰਮਤ ਵਿਚ ਪੈ ਕੇ ਹਰੀ ਨੂੰ ਨਹੀਂ ਸਿਮਰਦਾ। ਗੁਰੂ ਕਪਾਟ ਖੋਲ੍ਹਦਾ ਹੈ, ਤੇ ਹੁਕਮ ਪਛਾਣ ਕੇ ਸਚ ਵਿਚ ਲਗਦਾ ਹੈ।

ਉਰਧ[੧] ਧਿਆਨੀ ॥ ਆਪੇ ਜਾਣੈ ਅੰਤਰਜਾਮੀ ॥ ਸਾਸਿ ਸਾਸਿ ਸਚੁ ਨਾਮੁ ਸਮਾਲੇ[੨] ਅੰਤਰਿ [੩]ਉਦਰ ਮਝਾਰਾ ਹੇ ॥੫॥ [੪]ਚਾਰਿ ਪਦਾਰਥ ਲੈ ਜਗਿ ਆਇਆ॥ [੫]ਸਿਵ ਸਕਤੀ ਘਰਿ ਵਾਸਾ ਪਾਇਆ ॥ [੬]ਏਕੁ ਵਿਸਾਰੇ ਤਾ ਪਿੜ ਹਾਰੇ ਅੰਧੁਲੈ ਨਾਮੁ ਵਿਸਾਰਾ ਹੇ ॥ ੬ ॥ [੭]ਬਾਲਕੁ ਮਰੈ ਬਾਲਕ ਕੀ ਲੀਲਾ ॥ ਕਹਿ ਕਹਿ ਰੋਵਹਿ ਬਾਲੁ ਰੰਗੀਲਾ ॥ ਜਿਸ ਕਾ ਸਾ ਸੋ ਤਿਨ ਹੀ ਲੀਆ ਭੂਲਾ ਰੋਵਣਹਾਰਾ ਹੇ ॥ ੭ ॥ ਭਰਿ ਜੋਬਨਿ ਮਰਿ ਜਾਹਿ ਕਿ ਕੀਜੈ ॥ ਮੇਰਾ ਮੇਰਾ ਕਰਿ ਰੋਵੀਜੈ ॥ ਮਾਇਆ ਕਾਰਣਿ ਰੋਇ ਵਿਗੂਚਹਿ[੮] ਧ੍ਰਿਗੁ ਜੀਵਣੁ ਸੰਸਾਰਾ ਹੇ ॥ ੮ ॥ [੯]ਕਾਲੀ ਹੂ ਫੁਨਿ ਧਉਲੇ ਆਏ ॥ ਵਿਣੁ ਨਾਵੈ ਗਥੁ[੧੦] ਗਇਆ ਗਵਾਏ ॥ [੧੧]ਦੁਰਮਤਿ ਅੰਧੁਲਾ ਬਿਨਸਿ ਬਿਨਾਸੈ ਮੂਠੇ ਰੋਇ ਪੂਕਾਰਾ ਹੇ ॥ ੯ ॥ [੧੨]ਆਪੁ ਵੀਚਾਰਿ ਨ ਰੋਵੈ ਕੋਈ ॥ ਸਤਿਗੁਰੁ ਮਿਲੈ ਤ ਸੋਝੀ ਹੋਈ॥ ਬਿਨੁ ਗੁਰ ਬਜਰ[੧੩] ਕਪਾਟ[੧੪] ਨ ਖੂਲਹਿ ਸਬਦਿ ਮਿਲੈ ਨਿਸਤਾਰਾ ਹੇ ॥ ੧੦ ॥ [੧੫]ਬਿਰਧਿ ਭਇਆ ਤਨੁ ਛੀਜੈ ਦੇਹੀ ॥ ਰਾਮੁ ਨ ਜਪਈ ਅੰਤਿ ਸਨੇਹੀ[੧੬] ॥ ਨਾਮੁ ਵਿਸਾਰਿ ਚਲੈ ਮੁਹਿ ਕਾਲੈ ਦਰਗਹ ਝੂਠੁ ਖੁਆਰਾ ਹੇ ॥ ੧੧ ॥ ਨਾਮੁ ਵਿਸਾਰਿ ਚਲੈ ਕੂੜਿਆਰੋ ॥ ਆਵਤ ਜਾਤ ਪੜੈ ਸਿਰਿ ਛਾਰੋ[੧੭] ॥ ਸਾਹੁਰੜੈ[੧੮] ਘਰਿ ਵਾਸੁ ਨ ਪਾਏ ਪੇਈਅੜੈ[੧੯] ਸਿਰਿ ਮਾਰਾ ਹੇ ॥੧੨॥ ਖਾਜੈ ਪੈਝੈ [੨੦]ਰਲੀ ਕਰੀਜੈ ॥ ਬਿਨੁ [੨੧]ਅਭ ਭਗਤੀ ਬਾਦਿ[੨੨] ਮਰੀਜੈ ॥ [੨੩]ਸਰ ਅਪਸਰ ਕੀ ਸਾਰ ਨ ਜਾਣੈ ਜਮੁ ਮਾਰੇ ਕਿਆ ਚਾਰਾ ਹੇ ॥ ੧੩ ॥ [੨੪]ਪਰਵਿਰਤੀ ਨਰਵਿਰਤਿ ਪਛਾਣੈ ॥ ਗੁਰ ਕੈ ਸੰਗਿ ਸਬਦਿ ਘਰੁ[੨੫] ਜਾਣੈ ॥ [੨੬]ਕਿਸ ਹੀ ਮੰਦਾ ਆਖਿ ਨ ਚਲੈ ਸਚਿ ਖਰਾ ਸਚਿਆਰਾ ਹੇ ॥ ੧੪ ॥ ਸਾਚ ਬਿਨਾ ਦਰਿ ਸਿਝੈ[੨੭] ਨ ਕੋਈ ॥ ਸਾਚ ਸਬਦਿ ਪੈਝੈ[੨੮] ਪਤਿ ਹੋਈ ॥ ਆਪੇ ਬਖਸਿ ਲਏ ਤਿਸੁ ਭਾਵੈ ਹਉਮੈ ਗਰਬੁ[੨੯] ਨਿਵਾਰਾ[੩੦] ਹੇ ॥ ੧੫ ॥ ਗੁਰ ਕਿਰਪਾ ਤੇ ਹੁਕਮੁ ਪਛਾਣੈ ॥ ਜੁਗਹ ਜੁਗੰਤਰ ਕੀ ਬਿਧਿ[੩੧] ਜਾਣੈ ॥ ਨਾਨਕ ਨਾਮੁ ਜਪਹੁ [੩੨]ਤਰੁ ਤਾਰੀ ਸਚੁ[੩੩] ਤਾਰੇ ਤਾਰਣਹਾਰਾ ਹੇ ॥੧੬॥੧॥੭॥ ਮਾਰੂ ਮਹਲਾ ੧ * ॥ ਹਰਿ ਸਾ[੩੪] ਮੀਤੁ ਨਾਹੀ ਮੈ ਕੋਈ ॥ ਜਿਨਿ ਤਨੁ ਮਨੁ ਦੀਆ [੩੫]ਸੁਰਤਿ ਸਮੋਈ ॥ [੩੬]ਸਰਬ ਜੀਆ ਪ੍ਰਤਿਪਾਲਿ ਸਮਾਲੇ ਸੋ ਅੰਤਰਿ ਦਾਨਾ ਬੀਨਾ ਹੇ ॥ ੧ ॥ ਗੁਰੁ ਸਰਵਰੁ ਹਮ ਹੰਸ ਪਿਆਰੇ ॥ [੩੭]ਸਾਗਰ ਮਹਿ ਰਤਨ ਲਾਲ ਬਹੁ ਸਾਰੇ ॥ ਮੋਤੀ ਮਾਣਕ ਹੀਰਾ ਹਰਿ ਜਸੁ ਗਾਵਤ ਮਨੁ ਤਨੁ ਭੀਨਾ[੩੮] ਹੇ ॥ ੨ ॥ ਹਰਿ ਅਗਮ ਅਗਾਹੁ[੩੯] ਅਗਾਧਿ ਨਿਰਾਲਾ ॥ ਹਰਿ ਅੰਤੁ ਨ ਪਾਈਐ ਗੁਰ ਗੋਪਾਲਾ ॥ ਸਤਿਗੁਰ ਮਤਿ ਤਾਰੇ ਤਾਰਣਹਾਰਾ ਮੇਲਿ ਲਏ [੪੦]ਰੰਗਿ ਲੀਨਾ ਹੇ॥੩॥ ਸਤਿਗੁਰ ਬਾਝਹੁ ਮੁਕਤਿ ਕਿਨੇਹੀ[੪੧]॥ ਓਹੁ ਆਦਿ ਜੁਗਾਦੀ

੧ ਉਲਟਾ। ਪੇਟ ਵਿਚ ਜੀਵ ਉਲਟਾ ਹੁੰਦਾ ਹੈ ਤੇ ਹਰੀ ਦੇ ਧਿਆਨ ਵਿਚ ਬੈਠਾ ਮੰਨਿਆ ਜਾਂਦਾ ਹੈ।
੨ ਯਾਦ ਕਰਦਾ ਹੈ।
੩ ਪੇਟ ਦੇ ਅੰਦਰ।
੪ ਚਾਰ ਪਦਾਰਥਾਂ ਨੂੰ ਪ੍ਰਾਪਤ ਕਰਨ ਦਾ ਆਦੇਸ਼। ਦੇਖੋ ਪੰ. ੭੮੫. ਨੋਟ ੪।
੫ ਸ਼ਿਵ (ਜੀਵ) ਨੇ ਸ਼ਕਤੀ (ਮਾਇਆ) ਦੇ ਘਰ ਵਿਚ ਵਾਸਾ ਲਿਆ। ਦੇਖੋ ਪੰ. ੧੦੧੪, ਨੋਟ ੨ ਤੇ ੩।
੬ ਇਕ ਵਾਹਿਗੁਰੂ ਨੂੰ ਵਿਸਾਰ ਕੇ ਪਿੜ (ਸੰਸਾਰ ਖੇਡ ਭਾਵ ਇਹ ਜਨਮ) ਹਾਰ ਦੇਂਦਾ ਹੈ।
੭ ਜਦ ਬਾਲਕ ਮਰ ਜਾਂਦਾ ਹੈ ਤਾਂ ਉਸ ਦੀਆਂ ਖੇਡਾਂ ਯਾਦ ਕਰਦੇ ਹਨ, ਅਤੇ ਬਾਲਕ ਨੂੰ ਬੜਾ ਰੰਗੀਲਾ ਆਖ ੨ ਕੇ ਰੋਂਦੇ ਹਨ।
੮ ਖੁਆਰ ਹੁੰਦੇ ਹਨ।
੯ ਕਾਲੇ ਕੇਸਾਂ ਤੋਂ ਚਿਟੇ ਆ ਗਏ; ਜੁਆਨੀ ਤੋਂ ਬੁਢੇਪਾ ਆ ਗਿਆ।
੧੦ [ਸੰ.] ਪੂੰਜੀ।
੧੧ ਖੋਟੀ ਮਤ ਕਰਕੇ ਅੰਨ੍ਹਾ ਜੀਵ ਨਾਸ ਹੁੰਦਾ ਤੇ ਹੋਰਨਾਂ ਨੂੰ ਨਾਸ ਕਰਦਾ ਹੈ, ਜਦ ਠਗਿਆ ਜਾਂਦਾ ਹੈ ਤਾਂ ਰੋ ੨ ਕੁਰਲਾਂਦਾ ਹੈ।
੧੨ ਆਪਣੇ ਆਪ ਨੂੰ ਵਿਚਾਰ ਕੇ।
੧੩ [ਸੰ.ਵਜ੍ਰ] ਕਰੜੇ।
੧੪ ਕਿਵਾੜ, ਦਰਵਾਜ਼ੇ (ਭਰਮ ਦੇ)।
੧੫ ਤਨ ਬੁਢਾ ਹੋ ਜਾਂਦਾ ਹੈ, ਤਾਂ ਦੇਹੀ ਟੁਟਣ ਲਗਦੀ ਹੈ।
੧੬ ਬੇਲੀ।
੧੭ ਸੁਆਹ।
੧੮ ਪ੍ਰਲੋਕ।
੧੯ ਇਸ ਲੋਕ ਵਿਚ।
੨੦ ਮੌਜਾਂ ਕਰਦਾ ਹੈ।
੨੧ ਦਿਲੀ ਭਗਤੀ। ਅਭ=ਦਿਲ ਦੀ।
੨੨ ਬੇਅਰਥ, ਫ਼ਜ਼ੂਲ।
੨੩ ਚੰਗੇ ਮੰਦੇ ਦੀ ਸੋਝੀ ਨਹੀਂ ਸੂ ਹੁੰਦੀ।
੨੪ ਇਸ ਗਲ ਦੀ ਪਛਾਣ ਕਰੇ ਕਿ ਕਿਥੇ ਗ੍ਰਹਣ ਤੇ ਕਿਥੇ ਤਿਆਗ ਵਰਤਣਾ ਹੈ। ਪ੍ਰਵ੍ਰਿਤਿ=ਵਿਹਾਰਕ ਅਵਸਥਾ। ਨਿਵ੍ਰਿਤਿ=ਭੋਗਾਂ ਤੋਂ ਉਪਰਾਮਤਾ ਦੀ ਹਾਲਤ। ਦੇਖੋ ਪੰ. ੯੪੧, ਨੋਟ ੩੦।
੨੫ ਆਪਣੇ ਅਸਲੇ ਨੂੰ।
੨੬ ਕਿਸੇ ਨੂੰ ਮੰਦਾ ਸਮਝ ਕੇ ਨਹੀਂ ਵਰਤਦਾ। ਸਚ ਦਆਰਾ ਹੀ ਖਰਾ (ਚੰਗਾ) ਸਚਿਆਰ ਹੋਵੰਦਾ ਹੈ।
੨੭ ਕਾਮਯਾਬ ਹੁੰਦਾ।
੨੮ ਮਾਨ ਪਾਉਂਦਾ ਹੈ।
੨੯ ਹੰਕਾਰ।
੩੦ ਦੂਰ ਕਰਦਾ ਹੈ।
੩੧ ਜੀਵਣ ਦੀ ਵਿਧੀ (ਜੁਗਤੀ)। ਸਮੇਂ ਸਮੇਂ ਦੀ ਰਹਿਣੀ ਦੇ ਤਰੀਕੇ ਜਾਣਦਾ ਹੈ, ਭਾਵ ਉਸ ਨੂੰ ਪਤਾ ਹੁੰਦਾ ਹੈ ਕਿ ਕਿਸੇ ਜੁਗ ਵਿਚ ਭਗਤੀ ਮਾਰਗ ਪ੍ਰਚਲਤ ਸੀ, ਕਿਸੇ ਵਿਚ ਗਿਆਨ ਮਾਰਗ। (ਇਸ ਦੀ ਆਪਣੀ ਵਿਧੀ ਅਗਲੀ ਤੁਕ ਵਿਚ ਦਸੀ ਹੈ।)
੩੨ ਤਾਰੀ ਤਰੇ।
੩੩ ਸਚਾ ਵਾਹਿਗੁਰੂ।
੩੪ ਵਰਗਾ।
੩੫ ਮੇਰੇ ਵਿਚ ਸੁਰਤੀ ਪਾਈ ਹੈ।
੩੬ ਜਿਹੜਾ ਸਾਰੇ ਜੀਵਾਂ ਨੂੰ ਪਾਲਦਾ ਤੇ ਸਮ੍ਹਾਲਦਾ ਹੈ, ਉਹ ਸਿਆਣਾ ਸਾਡੇ ਅੰਦਰ ਹੀ ਹੈ। [ਫ਼ਾ] ਦਾਨਾ=ਜਾਨਣ ਵਾਲਾ। ਬੀਨਾ=ਦੇਖਣ ਵਾਲਾ।
੩੭ ਗੁਰੂ ਸਾਗਰ ਵਿਚ ਕੀਮਤੀ ਗੁਣ ਅਤੇ ਹਰੀ-ਜਸ ਰੂਪ ਰਤਨ ਹਨ।
੩੮ ਭਿਜ ਜਾਂਦਾ ਹੈ, ਪ੍ਰਸੰਨ ਹੁੰਦਾ ਹੈ।
੩੯ ਅਥਾਹ।
੪੦ ਪ੍ਰੇਮ ਵਿਚ ਲੀਨ ਕਰ ਕੇ।
੪੧ ਕਾਹਦੀ?

* ਹਰੀ ਜਿਹਾ ਕੋਈ ਮਿਤੱਰ ਨਹੀਂ (੧), ਪਰ ਮਿਲਦਾ ਗੁਰੂ ਦੇ ਰਾਹੀਂ ਹੈ। ਕਿਵੇਂ? ਗੁਰੂ ਦੀ ਸੰਗਤ ਵਿਚ ਹਰੀ-ਜਸ ਕਰ ਕੇ (੨)। ਹਰੀ ਅਗੰਮ ਅਗਾਧ ਹੈ, ਪਰ ਗੁਰੂ ਸਾਨੂੰ ਪ੍ਰੇਮ ਵਿਚ ਲੀਨ ਕਰਾ ਕੇ ਮਿਲਾ ਦਿੰਦਾ ਹੈ (੩)। ਉਹ ਹਰੀ ਦਾ ਪਿਆਰਾ ਇਸ ਸੰਸਾਰ ਤੋਂ ਮੁਕਤ ਕਰਦਾ ਅਤੇ ਅਗੇ ਔਗਣ ਕੀਤੇ ਬਖਸ਼ਵਾ ਦਿੰਦਾ ਹੈ (੪)। ਉਹ ਕਿਵੇਂ? ਪਹਿਲਾਂ ਸਾਡੇ ਅੰਦਰੋਂ ਦੋਸ਼ ਦੂਰ ਕਰਦਾ ਹੈ, ਫਿਰ ਅੰਦਰ ਹਰੀ ਦਾ ਪ੍ਰੇਮ ਰੂਪ ਅੰਮ੍ਰਤ ਪਾ ਦਿੰਦਾ ਹੈ, ਜਿਸ ਨਾਲ ਤ੍ਰਿਸ਼ਨਾ ਦੂਰ ਹੋ ਕੇ ਠੰਢ ਵਰਤ ਜਾਂਦੀ ਹੈ, ਫਿਰ ਕੋਈ ਲੇਖਾ ਨਹੀਂ ਰਹਿੰਦਾ (੫)। ਗੁਰੂ ਜੀ ਸਮਝਾ ਦਿੰਦੇ ਹਨ ਕਿ ਸਰੀਰ ਤੇ ਰੂਹ ਦਾ ਮੇਲਾ ਸਦਾ ਨਹੀਂ ਰਹਿਣ ਵਾਲਾ (੬)। ਸਰੀਰ ਤਾਂ ਪੰਜਾਂ ਤਤਾਂ ਦੇ ਮੇਲ ਤੋਂ ਬਣਿਆ ਹੈ, ਅੰਦਰ ਵਾਹਿਗੁਰੂ ਦੀ ਜੋਤਿ ਪਸਰੀ ਹੋਣ ਕਰਕੇ ਸਰੀਰ ਗੱਜ ੨ ਕੇ ਬੋਲਦਾ ਹੈ, ਪਰ ਕਾਮਾਦਿਕਾਂ ਦੀ ਮਾੜੀ ਸੰਗਤ ਕਰਕੇ ਮਨ ਉਸ ਜੋਤਿ ਉਤੇ ਟਿਕ ਕੇ ਨਹੀਂ ਰਹਿੰਦਾ ਅਤੇ ਮਾੜੇ ਕਰਮ ਕਰਾਉਂਦਾ ਤੇ ਉਨ੍ਹਾਂ ਦਾ ਫਲ ਭੋਗਾਉਂਦਾ ਹੈ (੭)। ਸਾਰੇ ਦੁਖ ਹਰੀ ਨੂੰ ਵਿਸਾਰਨ ਕਰਕੇ ਵਾਪਰਦੇ ਹਨ (੮-੧੦)। ਗੁਰੂ ਤੇ ਹਰੀ ਤੋਂ ਬਿਨਾਂ ਅੰਤ ਕੋਈ ਨਹੀਂ ਬਹੁੜਦਾ,ਇਸ ਲਈ ਗੁਰੂ ਦੀ ਸੇਵਾ ਅਤੇ ਹਰੀ ਦਾ ਜਸ ਕਰਨਾ ਚਾਹੀਦਾ ਹੈ (੧੧), ਸਚ ਅਤੇ ਨਾਮ ਦੀ ਵਰਤੋਂ ਕਰਨੀ ਚਾਹੀਦੀ ਹੈ (੧੨-੧੩)। ਇਹ ਨਾਮ ਗੁਰਬਾਣੀ ਤੋਂ ਮਿਲਦਾ ਹੈ (੧੪), ਜਿਸ ਦਾ ਨਮੂਨਾ ਦਿਤਾ ਹੈ (੧੫)। ਗੁਰੂ ਹਉਮੈ ਕਢ ਕੇ ਮਨ ਨੂੰ ਇਕਾਗਰ ਕਰਦਾ ਤੇ ਮੁਕਤੀ ਦਿੰਦਾ ਹੈ (੧੬)। ਇਉਂ ਕਰਮਾਂ ਦੀ ਗਣਤ ਮਿਟ ਕੇ ਹਰੀ ਨਾਲ ਮੇਲ ਹੋ ਜਾਂਦਾ ਹੈ (੧੭)।

ਰਾਮ ਸਨੇਹੀ[1] ॥ ਦਰਗਹ ਮੁਕਤਿ ਕਰੇ ਕਰਿ ਕਿਰਪਾ ਬਖਸੇ ਅਵਗੁਣ ਕੀਨਾ ਹੇ॥ ੪ ॥ ਸਤਿਗੁਰੁ ਦਾਤਾ ਮੁਕਤਿ ਕਰਾਏ ॥ ਸਭਿ ਰੋਗ ਗਵਾਏ ਅੰਮ੍ਰਿਤੁ ਰਸੁ ਪਾਏ ॥ ਜਮੁ ਜਾਗਾਤਿ[2] ਨਾਹੀ ਕਰੁ[3] ਲਾਗੈ ਜਿਸੁ ਅਗਨਿ ਬੁਝੀ [4]ਠਰੁ ਸੀਨਾ ਹੇ ॥ ੫ ॥ ਕਾਇਆ ਹੰਸ[5] ਪ੍ਰੀਤਿ ਬਹੁ ਧਾਰੀ ॥ [6]ਓਹੁ ਜੋਗੀ ਪੁਰਖੁ ਓਹ ਸੁੰਦਰਿ ਨਾਰੀ ॥ [7]ਅਹਿਨਿਸਿ ਭੋਗੈ ਚੋਜ ਬਿਨੋਦੀ ਉਠਿ ਚਲਤੈ ਮਤਾ ਨ ਕੀਨਾ ਹੇ ॥ ੬ ॥ ਸ੍ਰਿਸਟਿ ਉਪਾਇ ਰਹੇ ਪ੍ਰਭ ਛਾਜੈ[8] ॥ ਪਉਣ ਪਾਣੀ ਬੈਸੰਤਰੁ ਗਾਜੈ[9] ॥ ਮਨੂਆ ਡੋਲੈ ਦੂਤ[10] ਸੰਗਤਿ ਮਿਲਿ ਸੋ ਪਾਏ ਜੋ ਕਿਛੁ ਕੀਨਾ[11] ਹੇ ॥ ੭ ॥ ਨਾਮੁ ਵਿਸਾਰਿ ਦੋਖ ਦੁਖ ਸਹੀਐ ॥ ਹੁਕਮੁ ਭਇਆ ਚਲਣਾ [12]ਕਿਉ ਰਹੀਐ ॥ ਨਰਕ ਕੂਪ[13] ਮਹਿ ਗੋਤੇ ਖਾਵੈ ਜਿਉ ਜਲ ਤੇ ਬਾਹਰਿ ਮੀਨਾ[14] ਹੇ ॥ ੮ ॥ [15]ਚਉਰਾਸੀਹ ਨਰਕ ਸਾਕਤੁ ਭੋਗਾਈਐ॥ਜੈਸਾ ਕੀਚੈ ਤੈਸੋ ਪਾਈਐ॥ ਸਤਿਗੁਰ ਬਾਝਹੁ ਮੁਕਤਿ ਨ ਹੋਈ [16]ਕਿਰਤਿ ਬਾਧਾ ਗ੍ਰਸਿ ਦੀਨਾ ਹੇ॥੯॥ [17]ਖੰਡੇ ਧਾਰ ਗਲੀ ਅਤਿ ਭੀੜੀ ॥ ਲੇਖਾ ਲੀਜੈ ਤਿਲ ਜਿਉ ਪੀੜੀ ॥ ਮਾਤ ਪਿਤਾ ਕਲਤ੍ਰ[18] ਸੁਤ[19] ਬੇਲੀ ਨਾਹੀ ਬਿਨੁ ਹਰਿ ਰਸ ਮੁਕਤਿ ਨ ਕੀਨਾ ਹੇ ॥੧੦॥ [20]ਮੀਤ ਸਖੇ ਕੇਤੇ ਜਗ ਮਾਹੀ ॥ ਬਿਨੁ ਗੁਰ ਪਰਮੇਸਰ ਕੋਈ ਨਾਹੀ ॥ ਗੁਰ ਕੀ ਸੇਵਾ ਮੁਕਤਿ ਪਰਾਇਣਿ[21] ਅਨਦਿਨੁ ਕੀਰਤਨੁ ਕੀਨਾ ਹੇ ॥ ੧੧ ॥ ਕੂੜੁ ਛੋਡਿ ਸਾਚੇ ਕਉ ਧਾਵਹੁ ॥ ਜੋ ਇਛਹੁ [22] ਸੋਈ ਫਲੁ ਪਾਵਹੁ ॥ ਸਾਚ ਵਖਰ[23] ਕੇ ਵਾਪਾਰੀ ਵਿਰਲੇ ਲੈ ਲਾਹਾ ਸਉਦਾ ਕੀਨਾ ਹੇ ॥੧੨॥ ਹਰਿ ਹਰਿ ਨਾਮੁ ਵਖਰੁ ਲੈ ਚਲਹੁ ॥ [24]ਦਰਸਨੁ ਪਾਵਹੁ ਸਹਜਿ ਮਹਲਹੁ ॥ ਗੁਰਮੁਖਿ[25] ਖੋਜਿ ਲਹਹਿ ਜਨ ਪੂਰੇ ਇਉ ਸਮਦਰਸੀ[26] ਚੀਨਾ[27] ਹੇ॥੧੩॥ ਪ੍ਰਭ ਬੇਅੰਤ [28]ਗੁਰਮਤਿ ਕੋ ਪਾਵਹਿ ॥ ਗੁਰ ਕੈ ਸਬਦਿ ਮਨ ਕਉ ਸਮਝਾਵਹਿ ॥ ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਮਾਨਹੁ ਇਉ ਆਤਮਰਾਮੈ[29] ਲੀਨਾ ਹੇ ॥ ੧੪ ॥ ਨਾਰਦ[30] ਸਾਰਦ[31] ਸੇਵਕ ਤੇਰੇ ॥ [32]ਤ੍ਰਿਭਵਣਿ ਸੇਵਕ ਵਡਹੁ ਵਡੇਰੇ ॥ ਸਭ ਤੇਰੀ ਕੁਦਰਤਿ ਤੂ [33]ਸਿਰਿ ਸਿਰਿ ਦਾਤਾ [34]ਸਭੁ ਤੇਰੋ ਕਾਰਣੁ ਕੀਨਾ ਹੇ ॥ ੧੫ ॥ ਇਕਿ ਦਰ ਸੇਵਹਿ ਦਰਦੁ ਵਞਾਏ[35] ॥ ਓਇ ਦਰਗਹ ਪੈਧੇ[36] ਸਤਿਗੁਰੂ ਛਡਾਏ ॥ ਹਉਮੈ ਬੰਧਨ ਸਤਿਗੁਰਿ ਤੋੜੇ [37]ਚਿਤੁ ਚੰਚਲੁ ਚਲਣਿ ਨ ਦੀਨਾ ਹੇ ॥ ੧੬ ॥ ਸਤਿਗੁਰ ਮਿਲਹੁ [38]ਚੀਨਹੁ ਬਿਧਿ ਸਾਈ ॥ ਜਿਤੁ ਪ੍ਰਭੁ ਪਾਵਹੁ ਗਣਤ ਨ ਕਾਈ ॥ ਹਉਮੈ ਮਾਰਿ ਕਰਹੁ ਗੁਰ ਸੇਵਾ ਜਨ ਨਾਨਕ [39]ਹਰਿ ਰੰਗਿ ਭੀਨਾ ਹੇ ॥੧੭॥੨॥੮॥ ਮਾਰੂ ਮਹਲਾ ੧ *॥ [40]ਅਸੁਰ ਸਘਾਰਣ ਰਾਮੁ ਹਮਾਰਾ ॥ [41]ਘਟਿ ਘਟਿ ਰਮਈਆ ਰਾਮੁ ਪਿਆਰਾ ॥ [42]ਨਾਲੇ ਅਲਖੁ ਨ ਲਖੀਐ ਮੂਲੇ ਗੁਰਮੁਖਿ ਲਿਖੁ ਵੀਚਾਰਾ ਹੇ ॥ ੧ ॥

੧ ਬੇਲੀ ।
੨ ਮਸੂਲੀਆ ।
੩ ਟੈਕਸ, ਮਸੂਲ ।
੪ ਸੀਨਾ ਠੰਢਾ ਹੋ ਗਿਆ ਹੈ ।
੫ ਜੀਵ ਰੂਪ ਹੰਸ ।
੬ ਜੀਵਾਤਮਾ ਜੋਗੀ (ਭਾਵ ਜੋਗੀ ਵਾਕਰ ਫੇਰੀ ਪਾ ਕੇ ਚਲਾ ਜਾਣ ਵਾਲਾ) ਹੈ, ਤੇ ਦੇਹੀ ਸੋਹਣੀ ਇਸਤਰੀ ਵਾਕਰ ਹੈ ।
੭ ਰੰਗ ਰਲੀਆਂ ਮਾਨਣ ਵਾਲਾ ਬਣ ਕੇ ਦਿਨ ਰਾਤ ਉਸ ਨੂੰ ਭੋਗਦਾ ਹੈ, ਪਰ ਤੁਰਨ ਲਗਿਆਂ (ਮੌਤ ਵੇਲੇ) ਦੇਹੀ ਨਾਲ ਸਲਾਹ ਨਹੀਂ ਕਰਦਾ (ਤੇ ਐਵੇਂ ਹੀ ਛਡ ਜਾਂਦਾ ਹੈ) ।
੮ ਛਾ ਰਿਹਾ ਹੈ, ਵਿਆਪਕ ਹੋ ਰਿਹਾ ਹੈ ।
੯ ਗੱਜਦਾ । ਪਵਣ ਪਾਣੀ ਆਦਿ ਤਤਾਂ ਦਾ ਸਰੀਰ ਗੱਜਦਾ ਹੈ ।
੧੦ ਮਾੜਿਆਂ ਦੀ । ਕਾਮਾਦਿਕ ਦੂਤਾਂ ਦੀ ਸੰਗਤ ਵਿਚ ਮਿਲ ਕੇ ਮਨ ਡੋਲਦਾ ਰਹਿੰਦਾ ਹੈ ।
੧੧ ਕੀਤਾ ਹੋਇਆ ।
੧੨ ਕਿਵੇਂ ਰਹਿ ਸਕਦੇ ਹਾਂ ?
੧੩ ਖੁਹ ।
੧੪ ਮੌਛੀ ।
੧੫ ਚੁਰਾਸੀ ਲਖ ਜੂਨਾਂ ਰੂਪ ਨਰਕ ਮਾਇਆਧਾਰੀ ਨੂੰ ਭੋਗਾਏ ਜਾਂਦੇ ਹਨ ।
੧੬ ਕੀਤੇ ਕਰਮਾਂ ਦਾ ਬਧਾ ।
੧੭ ਅਗੇ ਜਿਥੋਂ ਰੂਹ ਨੇ ਲੰਘਣਾ ਹੈ, ਉਹ ਗਲੀ ਬੜੀ ਤੰਗ ਅਤੇ ਖੰਡੇ ਦੀ ਧਾਰ ਵਰਗੀ ਤਿੱਖੀ ਹੋਵੇਗੀ ।
੧੮ ਇਸਤਰੀ ।
੧੯ ਪੁਤਰ ।
੨੦ ਜਗਤ ਵਿਚ ਮਿਤਰ ਤੇ ਸੰਗੀ ਸਾਥੀ ਭਾਵੇਂ ਕਿਤਨੇ ਹੀ ਹੋਣ, ਬਿਨਾਂ ਗੁਰੂ ਜਾਂ ਪ੍ਰਮੇਸ਼ਰ ਦੇ ਕੋਈ ਭੀ ਨਹੀਂ ਬਹੁੜਦਾ ।
੨੧ ਆਸਰਾ । ਮੁਕਤੀ ਦਾ ਵਸੀਲਾ ਗੁਰੂ ਦੀ ਸੇਵਾ ਹੈ, ਜਾਂ ਹਰ ਰੋਜ਼ ਜੋ ਹਰੀ-ਜਸ ਗਾਂਵਿਆ ਹੁੰਦਾ ਹੈ ।
੨੨ ਚਾਹਵੇ ।
੨੩ ਸੌਦਾ ।
੨੪ ਤਾਂ ਸਹਿਜੇ ਹੀ ਹਰੀ ਦੇ ਮਹਲਾਂ ਵਿਚੋਂ ਦਰਸ਼ਨ ਹੋਣਗੇ ।
੨੫ ਗੁਰੂ ਦੁਆਰਾ ।
੨੬ ਇਕੋ ਨਜ਼ਰ ਨਾਲ ਵੇਖਣ ਵਾਲੇ ਵਾਹਿਗੁਰੂ ਨੂੰ ।
੨੭ ਪਛਾਣਿਆ ।
੨੮ ਗੁਰੂ ਦੀ ਸਿਖਿਆ ਦੁਆਰਾ ਕੋਈ ਵਿਰਲੇ ਹੀ ਪਾਉਂਦੇ ਹਨ ।
੨੯ ਸਾਰੇ ਵਿਆਪ ਰਹੀ ਆਤਮਾ ਵਿਚ ਭਾਵ ਵਾਹਿਗੁਰੂ ਵਿਚ ।
੩੦ ਇਕ ਉਘਾ ਰਿਸ਼ੀ ।
੩੧ ਸਾਰਦਾ, ਸਰਸ੍ਵਤੀ ਦੇਵੀ ।
੩੨ ਤਿੰਨਾਂ ਭਵਣਾਂ ਵਿਚ ਜੋ ਵਡੇ ਤੋਂ ਵਡੇ ਲੋਕ ਹਨ, ਉਹ ਤੇਰੇ ਦਾਸ ਹਨ ।
੩੩ ਹਰ ਇਕ ਦਾ ।
੩੪ ਸਾਰਾ ਕਾਰਣ (ਸੰਸਾਰ) ਤੇਰਾ ਬਣਾਇਆ ਹੋਇਆ ਹੈ ।
੩੫ ਗਵਾਂਦੇ ਹਨ ।
੩੬ ਵਡਿਆਏ ਜਾਂਦੇ ਹਨ ।
੩੭ ਚੰਚਲ ਚਿਤ ਨੂੰ ਚਲਾਇਮਾਨ ਹੋਣ ਨਹੀਂ ਦਿਤਾ ।
੩੮ ਉਹ ਤਰੀਕਾ ਸਮਝ ਲਓ ਜਿਸ ਨਾਲ ਪ੍ਰਭੂ ਮਿਲ ਜਾਵੇ ਅਤੇ ਕਰਮਾਂ ਦਾ ਲੇਖਾ ਮੁਕ ਜਾਵੇ ।
੩੯ ਹਰੀ ਦੇ ਪ੍ਰੇਮ ਵਿਚ ਭਿਜ ਗਿਆ ਹੈ ।
੪੦ ਦੈਂਤਾਂ (ਕਾਮਾਦਿਕਾਂ) ਨੂੰ ਮਾਰਨ ਵਾਲਾ ।
੪੧ ਸਭ ਵਿਚ ਵਿਆਪਕ ।
੪੨ ਅਲਖ ਹਰੀ ਨਾਲ ਹੀ ਹੈ, ਪਰ ਉਕਾ ਹੀ ਸਮਝ ਵਿਚ ਨਹੀਂ ਆਉਂਦਾ ; ਪਰ ਗੁਰੂ ਦੁਆਰਾ ਉਹ ਲਿਖਿਆ (ਬਿਆਨ ਹੋਇਆ) ਮਿਲ ਜਾਂਦਾ ਹੈ ਅਤੇ (ਉਸ ਲੇਖ ਦੁਆਰਾ) ਵੀਚਾਰਿਆ ਜਾਂਦਾ ਹੈ ।

---

* ਹਰੀ ਪਾਪ ਕਟਣ ਵਾਲਾ ਸਾਡੇ ਨਾਲ ਹੀ ਵਸਦਾ ਹੈ, ਪਰ ਗੁਰੂ ਬਿਨਾਂ ਸਮਝ ਨਹੀਂ ਆਉਂਦਾ (੧) । ਪਾਪਾਂ ਦੀ ਅੱਗ ਵਿਚੋਂ ਗੁਰੂ ਹੀ ਕਢ ਸਕਦਾ ਹੈ ਤੇ ਸ਼ਰਨ ਆਏ ਨੂੰ ਗੁਰਮੁਖ ਬਣਾਉਂਦਾ ਹੈ (੨) । ਮਨਮੁਖ ਅਗਿਆਨਤਾ ਵਿਚ ਹੀ ਭਟਕਦੇ ਰਹਿੰਦੇ ਹਨ (੩) । ਇਹ ਭਟਕਣਾ ਕਿਰਤ ਅਨੁਸਾਰ ਹੀ ਬਣਦੀ ਹੈ, ਜਿਸ ਅਨੁਸਾਰ ਮਨੁਖ ਲੋਭ ਤੇ ਹੰਕਾਰ ਵਿਚ ਪਿਆ ਰਹਿੰਦਾ ਹੈ (੪) । ਮਾਲਕ ਨੂੰ ਵਿਸਾਰਨ ਨਾਲ ਜਨਮ ਬਿਅਰਥ ਜਾਂਦਾ ਹੈ (੫), ਅਤੇ ਬਹੁਤ ਦੁਖ ਮਿਲਦਾ ਹੈ (੬-੭) । ਪਾਰ-ਉਤਾਰਾ ਗੁਰੂ ਦੇ ਰਾਹੀਂ ਦਿਤੇ ਰਾਮ-ਨਾਮ ਦੁਆਰਾ ਹੋ ਸਕਦਾ ਹੈ (੮) । ਗੁਰੂ ਜਗਤ ਦੇ ਮੋਹ ਕਟਦਾ ਅਤੇ ਤਤ-ਵਿਚਾਰ ਦਿੰਦਾ ਹੈ (੯), ਮਨਮੁਖਤਾ ਦੇ ਰਾਹੀਂ ਸਹੇੜੇ ਕੂੜ ਤੇ ਉਨ੍ਹਾਂ ਤੋਂ ਉਪਜੇ ਦੁਖ ਕਟ ਕੇ ਸਰਬ-ਸੁਖਦਾਤਾ ਨਾਮ ਦਿੰਦਾ ਹੈ (੧੦), ਸਚ ਦ੍ਰਿੜ੍ਹਾ ਕੇ ਦੁਖ ਦੂਰ ਕਰਦਾ ਤੇ ਸਿਧੇ ਰਸਤੇ ਪਾਉਂਦਾ ਹੈ (੧੧) । ਜੋ ਗੁਰੂ ਤੋਂ ਵਿਹਵੇ ਰਹਿੰਦੇ ਹਨ, ਉਨ੍ਹਾਂ ਦਾ ਬੁਰਾ ਹਾਲ ਹੁੰਦਾ ਹੈ (੧੨), ਕਿਉਂਕਿ ਗੁਰੂ ਤੋਂ ਬਿਨਾਂ ਪ੍ਰੇਮ ਨਹੀਂ ਲਗਦਾ ਜਿਸ ਦੁਆਰਾ ਪੂਰੀ ਨਿਸ਼ਾ ਹੋ ਸਕਦੀ ਹੈ (੧੩) । ਸਾਕਤ ਮਾਇਆ ਵਿਚ ਪਏ ਹੋਏ ਖੁਆਰ ਹੁੰਦੇ ਹਨ (੧੪-੧੫) । ਗੁਰੂ ਦੇ ਮੇਲ ਨਾਲ ਟਿਕਾਉ ਤੇ ਨਾਮ ਮਿਲਦਾ ਹੈ (੧੬-੧੭) ।

[੧]ਗੁਰਮੁਖਿ ਸਾਧੂ ਸਰਣਿ ਤੁਮਾਰੀ ॥ ਕਰਿ ਕਿਰਪਾ ਪ੍ਰਭਿ ਪਾਰਿ ਉਤਾਰੀ ॥ [੨]ਅਗਨਿ ਪਾਣੀ ਸਾਗਰੁ ਅਤਿ ਗਹਰਾ ਗੁਰੁ ਸਤਿਗੁਰੁ ਪਾਰਿ ਉਤਾਰਾ ਹੇ ॥ ੨ ॥ ਮਨਮੁਖ[੩] ਅੰਧੁਲੇ ਸੋਝੀ ਨਾਹੀ ॥ ਆਵਹਿ ਜਾਹਿ ਮਰਹਿ ਮਰਿ ਜਾਹੀ ॥ ਪੂਰਬਿ[੪] ਲਿਖਿਆ ਲੇਖੁ ਨ ਮਿਟਈ ਜਮ ਦਰਿ ਅੰਧੁ ਖੁਆਰਾ ਹੇ ॥ ੩ ॥ ਇਕਿ ਆਵਹਿ ਜਾਵਹਿ ਘਰਿ[੫] ਵਾਸੁ ਨ ਪਾਵਹਿ ॥ [੬]ਕਿਰਤ ਕੇ ਬਾਧੇ ਪਾਪ ਕਮਾਵਹਿ ॥ ਅੰਧੁਲੇ ਸੋਝੀ ਬੂਝ ਨ ਕਾਈ ਲੋਭੁ ਬੁਰਾ ਅਹੰਕਾਰਾ ਹੇ ॥ ੪ ॥ ਪਿਰ ਬਿਨੁ ਕਿਆ ਤਿਸੁ ਧਨ[੭] ਸੀਗਾਰਾ ॥ ਪਰ ਪਿਰ ਰਾਤੀ ਖਸਮੁ ਵਿਸਾਰਾ ॥ [੮]ਜਿਉ ਬੇਸੁਆ ਪੂਤ ਬਾਪੁ ਕੋ ਕਹੀਐ ਤਿਉ ਫੋਕਟ ਕਾਰ ਵਿਕਾਰਾ ਹੇ ॥ ੫ ॥ [੯]ਪ੍ਰੇਤ ਪਿੰਜਰ ਮਹਿ ਦੂਖ ਘਨੇਰੇ ॥ ਨਰਕਿ ਪਚਹਿ[੧੦] ਅਗਿਆਨ ਅੰਧੇਰੇ ॥ [੧੧]ਧਰਮਰਾਇ ਕੀ ਬਾਕੀ ਲੀਜੈ ਜਿਨਿ ਹਰਿ ਕਾ ਨਾਮੁ ਵਿਸਾਰਾ ਹੇ ॥ ੬ ॥ ਸੂਰਜੁ ਤਪੈ ਅਗਨਿ ਬਿਖੁ ਝਾਲਾ * ॥ ਅਪਤੁ[੧੨] ਪਸੂ ਮਨਮੁਖੁ ਬੇਤਾਲਾ[੧੩] ॥ ਆਸਾ ਮਨਸਾ ਕੂੜੁ ਕਮਾਵਹਿ ਰੋਗੁ ਬੁਰਾ ਬੁਰਿਆਰਾ ਹੇ ॥ ੭ ॥ ਮਸਤਕਿ [੧੪]ਭਾਰੁ ਕਲਰ ਸਿਰਿ ਭਾਰਾ ॥ ਕਿਉ ਕਰਿ ਭਵਜਲੁ[੧੫] ਲੰਘਸਿ ਪਾਰਾ ॥ [੧੬]ਸਤਿਗੁਰੁ ਬੋਹਿਥੁ ਆਦਿ ਜੁਗਾਦੀ ਰਾਮਨਾਮਿ ਨਿਸਤਾਰਾ ਹੇ ॥ ੮ ॥ ਪੁਤ੍ਰ ਕਲਤ੍ਰ[੭] ਜਗਿ ਹੇਤੁ ਪਿਆਰਾ ॥ ਮਾਇਆ ਮੋਹੁ ਪਸਰਿਆ ਪਾਸਾਰਾ ॥ ਜਮ ਕੇ ਫਾਹੇ ਸਤਿਗੁਰਿ ਤੋੜੇ [੧੭]ਗੁਰਮੁਖਿ ਤਤੁ ਬੀਚਾਰਾ ਹੇ ॥ ੯ ॥ [੧੮]ਕੂੜਿ ਮੁਠੀ ਚਾਲੈ ਬਹੁ ਰਾਹੀ ॥ ਮਨਮੁਖੁ [੧੯]ਦਾਝੈ ਪੜਿ ਪੜਿ ਭਾਹੀ ॥ ਅੰਮ੍ਰਿਤ ਨਾਮੁ ਗੁਰੂ ਵਡ ਦਾਣਾ ਨਾਮੁ ਜਪਹੁ ਸੁਖ ਸਾਰਾ[੨੦] ਹੇ ॥ ੧੦ ॥ [੨੧]ਸਤਿਗੁਰੁ ਤੁਠਾ ਸਚੁ ਦ੍ਰਿੜਾਏ ॥ ਸਭਿ ਦੁਖ ਮੇਟੇ ਮਾਰਗਿ ਪਾਏ ॥ ਕੰਡਾ ਪਾਇ[੨੨] ਨ ਗਡਈ ਮੂਲੇ ਜਿਸੁ ਸਤਿਗੁਰੁ ਰਾਖਣਹਾਰਾ ਹੇ ॥ ੧੧ ॥ ਖੇਹੂ ਖੇਹ ਰਲੈ ਤਨੁ ਛੀਜੈ[੨੩] ॥ ਮਨਮੁਖੁ [੨੪]ਪਾਥਰੁ ਸੈਲੁ ਨ ਭੀਜੈ ॥ [੨੫]ਕਰਣ ਪਲਾਵ ਕਰੇ ਬਹੁਤੇਰੇ [੨੬]ਨਰਕਿ ਸੁਰਗਿ ਅਵਤਾਰਾ ਹੇ ॥ ੧੨ ॥ ਮਾਇਆ ਬਿਖੁ ਭੁਇਅੰਗਮ[੨੭] ਨਾਲੇ ॥ ਇਨਿ ਦੁਬਿਧਾ ਘਰ ਬਹੁਤੇ ਗਾਲੇ ॥ ਸਤਿਗੁਰ ਬਾਝਹੁ ਪ੍ਰੀਤਿ ਨ ਉਪਜੈ ਭਗਤਿ ਰਤੇ ਪਤੀਆਰਾ[੨੮] ਹੇ ॥ ੧੩ ॥ ਸਾਕਤ ਮਾਇਆ ਕਉ ਬਹੁ ਧਾਵਹਿ ॥ ਨਾਮੁ ਵਿਸਾਰਿ ਕਹਾ[੨੯] ਸੁਖੁ ਪਾਵਹਿ ॥ [੩੦]ਤ੍ਰਿਹੁ ਗੁਣ ਅੰਤਰਿ ਖਪਹਿ ਖਪਾਵਹਿ ਨਾਹੀ ਪਾਰਿ ਉਤਾਰਾ ਹੇ ॥ ੧੪ ॥ [੩੧]ਕੂਕਰ ਸੂਕਰ ਕਹੀਅਹਿ ਕੂੜਿਆਰਾ ॥ ਭਉਕਿ ਮਰਹਿ [੩੨]ਭਉ ਭਉ ਭਉਹਾਰਾ[੩੩] ॥ ਮਨਿ ਤਨਿ ਝੂਠੇ ਕੂੜੁ ਕਮਾਵਹਿ ਦੁਰਮਤਿ ਦਰਗਹ ਹਾਰਾ ਹੇ ॥ ੧੫ ॥ ਸਤਿਗੁਰੁ ਮਿਲੈ ਤ ਮਨੂਆ ਟੇਕੈ[੩੪] ॥ ਰਾਮਨਾਮੁ ਦੇ [੩੫]ਸਰਣਿ ਪਰੇਕੈ ॥ ਹਰਿ ਧਨੁ ਨਾਮੁ ਅਮੋਲਕੁ ਦੇਵੈ ਹਰਿ ਜਸੁ ਦਰਗਹ ਪਿਆਰਾ ਹੇ ॥ ੧੬ ॥

੧ ਗੁਰਮੁਖ ਜਾਂ ਸਾਧੂ ਉਹ ਹੈ ਜੋ ਤੇਰੀ ਸ਼ਰਨ ਵਿਚ ਆਉਂਦਾ ਹੈ।
੨ ਵਿਸ਼ਿਆਂ ਦੀ ਅੱਗ ਰੂਪ ਪਾਣੀ ਵਾਲਾ ਸਾਗਰ।
੩ ਆਪ-ਹੁਦਰੇ ਜੋ ਗੁਰੂ ਨੂੰ ਨਹੀਂ ਮੰਨਦੇ।
੪ ਪਹਿਲੋਂ ਦਾ।
੫ ਅਸਲੀ ਘਰ ਵਿਚ, ਰਬ ਦੀ ਹਜ਼ੂਰੀ ਵਿਚ।
੬ ਕੀਤੇ ਕਰਮਾਂ ਅਨੁਸਾਰ ਬਧੇ ਹੋਏ। ਦੇਖੋ ਪੰ. ੭੪੫, ਨੋਟ ੯।
੭ ਇਸਤਰੀ।
੮ ਜਿਵੇਂ ਕੰਜਰੀ ਦੇ ਪੁਤਰ ਦਾ ਪਿਉ ਕਿਹੜਾ ਕਹੀਏ? ਭਾਵ ਕੋਈ ਨਹੀਂ ਹੁੰਦਾ, ਤਿਵੇਂ ਮਾਲਕ ਹਰੀ ਨੂੰ ਨਾ ਮੰਨਣ ਵਾਲਾ ਹੁੰਦਾ ਹੈ, ਉਸ ਦੇ ਸਾਰੇ ਕੰਮ ਫ਼ਜ਼ੂਲ ਤੇ ਨਿਕੰਮੇ ਹੁੰਦੇ ਹਨ।
੯ ਸਰੀਰ ਜੋ ਮਨ ਪ੍ਰੇਤ ਦੇ ਰਹਿਣ ਦਾ ਪਿੰਜਰਾ ਹੈ।
੧੦ ਸੜਦੇ ਹਨ।
੧੧ ਧਰਮਰਾਜ ਦੇ ਕਰਜ਼ੇ ਦੀ ਬਾਕੀ ਜੋ ਮਨੁਖ ਵਲ ਰਹਿ ਜਾਂਦੀ ਹੈ, ਭਾਵ ਕਰਮਾਂ ਦੇ ਹਿਸਾਬ ਨਾਲ ਜੋ ਸਜ਼ਾ ਭੁਗਤਣੀ ਰਹਿੰਦੀ ਹੈ।
੧੨ ਬੇਪਤਾ।
੧੩ ਭੁਤਨਾ।
੧੪ ਪਾਪਾਂ ਰੂਪ ਕਲਰ ਦਾ ਭਾਰ।
੧੫ ਸੰਸਾਰ ਸਾਗਰ।
੧੬ ਸਤਿਗੁਰੂ ਮੁਢ-ਕਦੀਮ ਦਾ ਜਹਾਜ਼ ਹੈ, ਜੋ ਹਰੀ-ਨਾਮ ਦੁਆਰਾ ਪਾਰ ਕਰ ਦਿੰਦਾ ਹੈ।
੧੭ ਜਿਨ੍ਹਾਂ ਗੁਰੂ ਦੇ ਅਨੁਸਾਰੀ ਹੋ ਕੇ ਅਸਲੀਅਤ ਦਾ ਵਿਚਾਰ ਕੀਤਾ ਹੈ।
੧੮ ਝੂਠ ਦੀ ਠਗੀ ਹੋਈ ਦੁਨੀਆਂ (ਇਕ ਨੂੰ ਛਡ ਕੇ) ਕਈ ਹੋਰ ਰਸਤਿਆਂ ਤੇ ਚਲਦੀ ਹੈ।
੧੯ ਸੜਦਾ ਹੈ ਪੈ ਪੈ ਕੇ ਅੱਗ ਵਿਚ।
੨੦ ਸ੍ਰਿਸ਼ਟ।
੨੧ ਸਤਿਗੁਰੂ ਮਿਹਰਬਾਨ ਹੋ ਕੇ ਸੱਚ ਸਿਖਾਉਂਦਾ ਹੈ।
੨੨ ਪੈਰ ਵਿਚ। ਪੈਰ ਵਿਚ ਕੰਡਾ ਉਕਾ ਨਹੀਂ ਚੁਭਦਾ।
੨੩ ਟੁਟਦਾ ਹੈ।
੨੪ ਸੈਲ-ਪਥਰ, ਚਿੱਟਾਨ। ਆਪ-ਹੁਦਰਾ ਚਿੱਟਾਨ ਵਾਕਰ ਕਰੜੇ ਦਿਲ ਵਾਲਾ ਹੋਣ ਕਰਕੇ ਨਹੀਂ ਭਿਜਦਾ।
੨੫ [ਕਾਰੁਣਕ ਪ੍ਰਲਾਪ] ਰੋਣ, ਤਰਲੇ।
੨੬ ਮੁੜ ਮੁੜ ਨਰਕ ਤੇ ਸੁਰਗ ਵਿਚ ਪੈਂਦਾ ਹੈ।
੨੭ ਸਪ। ਮਨ ਰੂਪ ਸਪ ਨੂੰ ਮਾਇਆ ਜ਼ਹਿਰ ਚੰਬੜੀ ਹੈ।
੨੮ ਪਤੀਜਦਾ ਹੈ।
੨੯ ਕਿਥੇ?
੩੦ ਤਿੰਨਾਂ ਗੁਣਾਂ ਵਾਲੇ ਸੰਸਾਰ ਵਿਚ ਹੀ।
੩੧ ਕੁੱਤੇ ਅਤੇ ਸੂਰ।
੩੨ ਭੌਂ ੨ ਕੇ।
੩੩ ਭੈ ਵਾਲਾ, ਭੈ-ਭੀਤ ਹੋਇਆ।
੩੪ ਟਿਕਾਉਂਦਾ ਹੈ, ਸਥਿਰ ਕਰਦਾ ਹੈ।
੩੫ ਸਰਨ ਵਿਚ ਪਏ ਹੋਏ ਨੂੰ।

* [ਝਲ] ਲਾਟਾਂ। ਵਿਹੁਲੇ ਲੰਬੇ, ਲਾਟਾਂ। ਦੇਖੋ ਪੰ. ੧੦੨੬, ਨੋਟ ੧੦।

ਰਾਮਨਾਮੁ ਸਾਧੂ ਸਰਣਾਈ ॥ ਸਤਿਗੁਰ ਬਚਨੀ [1]ਗਤਿ ਮਿਤਿ ਪਾਈ ॥ ਨਾਨਕ ਹਰਿ ਜਪਿ ਹਰਿ ਮਨ ਮੇਰੇ ਹਰਿ ਮੇਲੇ ਮੇਲਣਹਾਰਾ ਹੇ ॥ ੧੭ ॥ ੩ ॥ ੯ ॥ ਮਾਰੂ ਮਹਲਾ ੧ * ॥ [2]ਘਰਿ ਰਹੁ ਰੇ ਮਨ ਮੁਗਧ ਇਆਨੇ ॥ ਰਾਮ ਜਪਹੁ [3]ਅੰਤਰਗਤਿ ਧਿਆਨੇ ॥ ਲਾਲਚ ਛੋਡਿ ਰਚਹੁ ਅਪਰੰਪਰਿ[4] ਇਉ ਪਾਵਹੁ ਮੁਕਤਿ ਦੁਆਰਾ ਹੇ ॥ ੧ ॥ ਜਿਸੁ ਬਿਸਰਿਐ ਜਮੁ ਜੋਹਣਿ[5] ਲਾਗੈ ॥ ਸਭਿ ਸੁਖ ਜਾਹਿ ਦੁਖਾ ਫੁਨਿ[6] ਆਗੈ ॥ ਰਾਮਨਾਮੁ ਜਪਿ ਗੁਰਮੁਖਿ[7] ਜੀਅੜੇ ਏਹੁ ਪਰਮ ਤਤੁ ਵੀਚਾਰਾ ਹੇ ॥ ੨ ॥ ਹਰਿ ਹਰਿ ਨਾਮੁ ਜਪਹੁ ਰਸੁ ਮੀਠਾ ॥ ਗੁਰਮੁਖਿ[7] ਹਰਿ ਰਸੁ ਅੰਤਰਿ ਡੀਠਾ ॥ ਅਹਿਨਿਸਿ[8] ਰਾਮ ਰਹਹੁ ਰੰਗਿ ਰਾਤੇ ਏਹੁ ਜਪੁ ਤਪੁ ਸੰਜਮੁ[9] ਸਾਰਾ[10] ਹੇ ॥ ੩ ॥ ਰਾਮਨਾਮੁ ਗੁਰ ਬਚਨੀ ਬੋਲਹੁ ॥ ਸੰਤ ਸਭਾ ਮਹਿ ਇਹੁ ਰਸੁ ਟੋਲਹੁ ॥ ਗੁਰਮਤਿ ਖੋਜਿ ਲਹਹੁ ਘਰੁ ਅਪਨਾ ਬਹੁੜਿ[11] ਨ [12]ਗਰਭ ਮਝਾਰਾ ਹੇ ॥ ੪ ॥ ਸਚੁ ਤੀਰਥਿ ਨਾਵਹੁ ਹਰਿ ਗੁਣ ਗਾਵਹੁ ॥ ਤਤੁ ਵੀਚਾਰਹੁ ਹਰਿ ਲਿਵ ਲਾਵਹੁ ॥ ਅੰਤ ਕਾਲਿ ਜਮੁ ਜੋਹਿ[5] ਨ ਸਾਕੈ ਹਰਿ ਬੋਲਹੁ ਰਾਮੁ ਪਿਆਰਾ ਹੇ ॥ ੫ ॥ ਸਤਿਗੁਰੁ ਪੁਰਖੁ ਦਾਤਾ ਵਡ ਦਾਣਾ ॥ ਜਿਸੁ ਅੰਤਰਿ ਸਾਚੁ ਸੁ ਸਬਦਿ ਸਮਾਣਾ ॥ ਜਿਸ ਕਉ ਸਤਿਗੁਰੁ [13]ਮੇਲਿ ਮਿਲਾਏ ਤਿਸੁ ਚੂਕਾ ਜਮ ਭੈ ਭਾਰਾ ਹੇ ॥ ੬ ॥ ਪੰਚ ਤਤੁ ਮਿਲਿ ਕਾਇਆ ਕੀਨੀ ॥ ਤਿਸ ਮਹਿ ਰਾਮ ਰਤਨੁ ਲੈ ਚੀਨੀ[14] ॥ [15]ਆਤਮ ਰਾਮੁ ਰਾਮੁ ਹੈ ਆਤਮ ਹਰਿ ਪਾਈਐ ਸਬਦਿ ਵੀਚਾਰਾ ਹੇ ॥ ੭ ॥ ਸਤ ਸੰਤੋਖਿ ਰਹਹੁ ਜਨ ਭਾਈ ॥ ਖਿਮਾ ਗਹਹੁ[16] ਸਤਿਗੁਰ ਸਰਣਾਈ ॥ ਆਤਮੁ ਚੀਨਿ ਪਰਾਤਮੁ[17] ਚੀਨਹੁ ਗੁਰ ਸੰਗਤਿ ਇਹੁ ਨਿਸਤਾਰਾ ਹੇ ॥ ੮ ॥ ਸਾਕਤ ਕੂੜ ਕਪਟ ਮਹਿ ਟੇਕਾ ॥ ਅਹਿਨਿਸਿ[8] ਨਿੰਦਾ ਕਰਹਿ ਅਨੇਕਾ ॥ ਬਿਨੁ ਸਿਮਰਨ ਆਵਹਿ ਫੁਨਿ ਜਾਵਹਿ ਗ੍ਰਭ ਜੋਨੀ ਨਰਕ ਮਝਾਰਾ[18] ਹੇ ॥ ੯ ॥ ਸਾਕਤ ਜਮ ਕੀ ਕਾਣਿ[19] ਨ ਚੂਕੈ ॥ ਜਮ ਕਾ ਡੰਡੁ ਨ ਕਬਹੂ ਮੂਕੈ[20] ॥ [21]ਬਾਕੀ ਧਰਮਰਾਇ ਕੀ ਲੀਜੈ ਸਿਰਿ ਅਫਰਿਓ[22] ਭਾਰੁ ਅਫਾਰਾ ਹੇ ॥ ੧੦ ॥ ਬਿਨੁ ਗੁਰ ਸਾਕਤੁ ਕਹਹੁ ਕੋ ਤਰਿਆ ॥ ਹਉਮੈ ਕਰਤਾ ਭਵਜਲਿ ਪਰਿਆ ॥ ਬਿਨੁ ਗੁਰ ਪਾਰੁ ਨ ਪਾਵੈ ਕੋਈ ਹਰਿ ਜਪੀਐ ਪਾਰਿ ਉਤਾਰਾ ਹੇ ॥ ੧੧ ॥ ਗੁਰ ਕੀ ਦਾਤਿ ਨ ਮੇਟੈ ਕੋਈ ॥ ਜਿਸੁ ਬਖਸੇ ਤਿਸੁ ਤਾਰੇ ਸੋਈ ॥ ਜਨਮ ਮਰਣ ਦੁਖੁ ਨੇੜਿ ਨ ਆਵੈ ਮਨਿ ਸੋ ਪ੍ਰਭੁ ਅਪਰ ਅਪਾਰਾ ਹੇ ॥ ੧੨ ॥ ਗੁਰ ਤੇ ਭੂਲੇ ਆਵਹੁ ਜਾਵਹੁ ॥ ਜਨਮਿ ਮਰਹੁ ਫੁਨਿ ਪਾਪ ਕਮਾਵਹੁ ॥ ਸਾਕਤ ਮੂੜ ਅਚੇਤ ਨ ਚੇਤਹਿ ਦੁਖੁ ਲਾਗੈ ਤਾ ਰਾਮੁ ਪੁਕਾਰਾ ਹੇ ॥ ੧੩ ॥ [23]ਸੁਖੁ ਦੁਖੁ ਪੁਰਬ ਜਨਮ ਕੇ ਕੀਏ ॥ ਸੋ ਜਾਣੈ [24]ਜਿਨਿ ਦਾਤੈ ਦੀਏ ॥ ਕਿਸ ਕਉ ਦੋਸੁ ਦੇਹਿ ਤੂ ਪ੍ਰਾਣੀ

੧ ਹਾਲਤ ਅਤੇ ਮਰਯਾਦਾ (ਹਰੀ ਦੀ)।
੨ ਆਪਣੇ ਅਸਲੀ ਟਿਕਾਣੇ ਤੇ ਰਹੋ, ਹੇ ਮੂਰਖ ਤੇ ਅੰਜਾਣ ਮਨ!
੩ ਅੰਦਰ-ਮੁਖੀ ਧਿਆਨ ਲਾ ਕੇ।
੪ ਵਾਹਿਗੁਰੂ ਵਿਚ ਜੋ ਪਰੇ ਤੋਂ ਪਰੇ ਹੈ।
੫ ਦੁਖ ਦੇਣ।
੬ ਫੇਰ ਭੀ। ਅੱਗੇ ਭੀ ਦੁਖ ਮਿਲਦੇ ਹਨ।
੭ ਗੁਰੂ ਦੇ ਰਾਹੀਂ।
੮ ਦਿਨ ਰਾਤ ਭਾਵ ਸਦਾ।
੯ ਮਨ ਇੰਦ੍ਰਿਆਂ ਨੂੰ ਰੋਕਣ ਦੀ ਕ੍ਰਿਆ।
੧੦ ਸ੍ਰੇਸ਼ਟ।
੧੧ ਮੁੜ ਕੇ।
੧੨ ਪੇਟ ਵਿਚ ਭਾਵ ਜਨਮ ਮਰਨ ਵਿਚ।
੧੩ ਆਪਣੇ ਨਾਲ ਮੇਲ ਕੇ ਹਰੀ ਨਾਲ ਮਿਲਾਉਂਦਾ ਹੈ।
੧੪ ਪਛਾਣਿਆ।
੧੫ ('ਆਤਮ' ਬਹੁ-ਵਚਨ ਹੈ।) ਆਤਮੇ ਰਾਮ ਹਨ ਅਤੇ ਰਾਮ ਆਤਮੇ ਹੈ; ਭਾਵ ਜੀਵ ਹਰੀ ਦਾ ਰੂਪ ਹਨ, ਅਤੇ ਹਰੀ ਆਪ ਹੀ ਜੀਵਾਂ ਦੇ ਰੂਪ ਵਿਚ ਹੈ; ਐਸਾ ਹਰੀ ਗੁਰੂ ਦੀ ਬਾਣੀ ਦੀ ਵਿਚਾਰ ਦੁਆਰਾ ਮਿਲਦਾ ਹੈ।
੧੬ ਪਕੜੇ, ਧਾਰਨ ਕਰੇ।
੧੭ ਵਡਾ ਆਤਮਾ, ਵਾਹਿਗੁਰੂ। ਜੀਵਾਤਮਾ ਨੂੰ ਸਮਝ ਕੇ ਫਿਰ ਪਰਮਾਤਮਾ ਨੂੰ ਸਮਝੇ।
੧੮ ਵਿਚ।
੧੯ ਡਰ। ਮਾਦਾ-ਪ੍ਰਸਤ ਲਈ ਮੌਤ ਦਾ ਡਰ ਨਹੀਂ ਮੁਕਦਾ।
੨੦ ਮੁਕਦਾ।
੨੧ ਦੇਖੋ ਪਿਛਲੇ ਪੰਨੇ ਦਾ ਨੋਟ ੧੧।
੨੨ ਅਮੋੜ, ਹੰਕਾਰੀ। ਹੰਕਾਰੀ ਜੀਵ ਦੇ ਸਿਰ ਤੇ ਅਫਾਰਾ (ਵੱਡਾ) ਭਾਰ ਹੈ।
੨੩ ਸੁਖ ਤੇ ਦੁਖ ਪਿਛਲੇ ਜਨਮ ਦੇ ਕੀਤੇ ਕਰਮਾਂ ਅਨੁਸਾਰ ਮਿਲਦੇ ਹਨ।
੨੪ ਜਿਸ ਦਾਤੇ ਨੇ ਦੁਖ ਸੁਖ ਦਿਤੇ ਹਨ।

---

* ਮਨ ਨੂੰ ਟਿਕਾ ਕੇ ਹਰੀ ਨੂੰ ਯਾਦ ਕਰੋ (੧)। ਤਤ ਵਿਚਾਰ ਕਰੋ ਤਾਂ ਪਤਾ ਲਗੇਗਾ ਕਿ ਹਰੀ ਦੇ ਵਿਸਰਨ ਨਾਲ ਹੀ ਸਾਰੇ ਦੁਖ ਆ ਪੈਂਦੇ ਹਨ (੨)। ਸਾਰੇ ਸੁਖ, ਬਲਕਿ ਧਾਰਮਕ ਕਰਮਾਂ ਦੇ ਪੁੰਨ ਭੀ ਹਰੀ-ਨਾਮ ਜਪਣ ਵਿਚ ਆ ਜਾਂਦੇ ਹਨ (੩)। ਇਹ ਨਾਮ ਗੁਰੂ ਦੀ ਸੰਗਤ ਵਿਚੋਂ ਲਭਦਾ ਹੈ (੪)। ਉਥੇ ਹਰੀ ਦੇ ਗੁਣ ਗਾਵੋ, ਫਿਰ ਤੁਹਾਨੂੰ ਕਿਸੇ ਦਾ ਡਰ ਨਹੀਂ ਰਹੇਗਾ (੫)। ਗੁਰੂ ਆਪਣੇ ਸ਼ਬਦ ਦੁਆਰਾ ਹਰੀ ਨਾਲ ਮੇਲ ਕਰਾਉਂਦਾ ਹੈ (੬), ਅਤੇ ਮਾਦੀ ਜ਼ਿੰਦਗੀ ਵਿਚੋਂ ਆਮਤਕ ਅਵਸਥਾ ਪ੍ਰਗਟ ਕਰ ਦਿੰਦਾ ਹੈ (੭-੮)। ਸਾਕਤ ਲੋਕ ਇਹ ਗਲ ਨਹੀਂ ਸਮਝਦੇ ਤੇ ਕੂੜ ਕਪਟ ਵਿਚ ਲਗੇ ਰਹਿੰਦੇ ਹਨ (੯), ਇਸ ਲਈ ਉਨ੍ਹਾਂ ਲਈ ਮੌਤ ਦਾ ਡਰ ਬਣਿਆ ਰਹਿੰਦਾ ਹੈ (੧੦)। ਗੁਰੂ ਤੋਂ ਬਿਨਾਂ ਕੋਈ ਨਹੀਂ ਤਰ ਸਕਦਾ (੧੧)। ਉਸ ਦੀ ਦਾਤ ਕੋਈ ਨਹੀਂ ਮੇਟ ਸਕਦਾ (੧੨)। ਗੁਰੂ ਤੋਂ ਬੇਮੁਖ ਜੂਨਾਂ ਵਿਚ ਭਟਕਦੇ ਰਹਿੰਦੇ ਹਨ (੧੩)। ਇਨ੍ਹਾਂ ਦੁਖਾਂ ਦਾ ਮਨੁਖ ਆਪ ਜ਼ਿਮੇਵਾਰ ਹੈ (੧੪)। ਜਿਵੇਂ ਉਹ ਪਿਛੇ ਕਰਦਾ ਆਉਂਦਾ ਹੈ, ਉਹੋ ਜਹੀ ਗਤੀ ਬਣ ਜਾਂਦੀ ਸੁ (੧੫)। ਇਸ ਲਈ ਦੁਖ ਕਟਣ ਲਈ ਭਗਤੀ ਕਰਨੀ ਚਾਹੀਦੀ ਹੈ (੧੬), ਜੋ ਗੁਰੂ ਦੇ ਰਾਹੀਂ ਮਿਲਦੀ ਹੈ (੧੭)।

ਸਹੁ ਅਪਣਾ ਕੀਆ ਕਰਾਰਾ[੧] ਹੇ ॥ ੧੪ ॥ ਹਉਮੈ ਮਮਤਾ[੨] ਕਰਦਾ ਆਇਆ ॥ ਆਸਾ ਮਨਸਾ ਬੰਧਿ ਚਲਾਇਆ ॥ ਮੇਰੀ ਮੇਰੀ ਕਰਤ ਕਿਆ ਲੇ ਚਾਲੇ ਬਿਖੁ ਲਾਦੇ [੩]ਛਾਰ ਬਿਕਾਰਾ ਹੇ ॥ ੧੫ ॥ ਹਰਿ ਕੀ ਭਗਤਿ ਕਰਹੁ ਜਨ ਭਾਈ ॥ ਅਕਥੁ[੪] ਕਥਹੁ [੫]ਮਨੁ ਮਨਹਿ ਸਮਾਈ ॥ [੬]ਉਠਿ ਚਲਤਾ ਠਾਕਿ ਰਖਹੁ ਘਰਿ ਅਪੁਨੈ ਦੁਖੁ ਕਾਟੇ ਕਾਟਣਹਾਰਾ ਹੇ ॥ ੧੬ ॥ ਹਰਿ ਗੁਰ ਪੂਰੇ ਕੀ ਓਟ ਪਰਾਤੀ[੭] ॥ [੮]ਗੁਰਮੁਖਿ ਹਰਿ ਲਿਵ ਗੁਰਮੁਖਿ ਜਾਤੀ ॥ ਨਾਨਕ ਰਾਮਨਾਮਿ ਮਤਿ ਊਤਮ ਹਰਿ ਬਖਸੇ ਪਾਰਿ ਉਤਾਰਾ ਹੇ ॥ ੧੭ ॥ ੪ ॥ ੧੦ ॥ ਮਾਰੂ ਮਹਲਾ ੧ * ॥ ਸਰਣਿ ਪਰੇ ਗੁਰਦੇਵ ਤੁਮਾਰੀ ॥ ਤੂ ਸਮਰਥੁ ਦਇਆਲੁ ਮੁਰਾਰੀ[੯] ॥ ਤੇਰੇ ਚੋਜ ਨ ਜਾਣੈ ਕੋਈ ਤੂ ਪੂਰਾ ਪੁਰਖੁ ਬਿਧਾਤਾ[੧੦] ਹੇ ॥ ੧ ॥ ਤੂ ਆਦਿ ਜੁਗਾਦਿ ਕਰਹਿ ਪ੍ਰਤਿਪਾਲਾ ॥ [੧੧]ਘਟਿ ਘਟਿ ਰੂਪੁ ਅਨੂਪੁ ਦਇਆਲਾ ॥ ਜਿਉ ਤੁਧੁ ਭਾਵੈ ਤਿਵੈ ਚਲਾਵਹਿ ਸਭੁ ਤੇਰੋ ਕੀਆ ਕਮਾਤਾ ਹੇ ॥ ੨ ॥ ਅੰਤਰਿ ਜੋਤਿ ਭਲੀ [੧੨]ਜਗਜੀਵਨ ॥ [੧੩]ਸਭਿ ਘਟ ਭੋਗੈ ਹਰਿ ਰਸੁ ਪੀਵਨ ॥ ਆਪੇ ਲੇਵੈ ਆਪੇ ਦੇਵੈ [੧੪]ਤਿਹੁ ਲੋਈ ਜਗਤ ਪਿਤ ਦਾਤਾ ਹੇ ॥ ੩ ॥ ਜਗਤੁ ਉਪਾਇ ਖੇਲੁ ਰਚਾਇਆ ॥ [੧੫]ਪਵਣੈ ਪਾਣੀ ਅਗਨੀ ਜੀਉ ਪਾਇਆ ॥ ਦੇਹੀ ਨਗਰੀ ਨਉ ਦਰਵਾਜੇ[੧੬] ਸੋ ਦਸਵਾ[੧੭] ਗੁਪਤੁ ਰਹਾਤਾ ਹੇ ॥ ੪ ॥ ਚਾਰਿ ਨਦੀ ਅਗਨੀ ਅਸਰਾਲਾ[੧੮] ॥ [੧੯]ਕੋਈ ਗੁਰਮੁਖਿ ਬੂਝੈ ਸਬਦਿ ਨਿਰਾਲਾ ॥ ਸਾਕਤ ਦੁਰਮਤਿ ਡੂਬਹਿ ਦਾਝਹਿ[੨੦] ਗੁਰਿ ਰਾਖੇ ਹਰਿ ਲਿਵ ਰਾਤਾ ਹੇ ॥ ੫ ॥ ਅਪੁ[੨੧] ਤੇਜੁ[੨੨] ਵਾਇ[੨੩] ਪ੍ਰਿਥਮੀ ਆਕਾਸਾ ॥ [੨੪]ਤਿਨ ਮਹਿ ਪੰਚ ਤਤੁ ਘਰਿ ਵਾਸਾ ॥ ਸਤਿਗੁਰ ਸਬਦਿ ਰਹਹਿ ਰੰਗਿ ਰਾਤਾ ਤਜਿ ਮਾਇਆ ਹਉਮੈ ਭ੍ਰਾਤਾ[੨੫] ਹੇ ॥ ੬ ॥ ਇਹੁ ਮਨੁ ਭੀਜੈ ਸਬਦਿ ਪਤੀਜੈ ॥ ਬਿਨੁ ਨਾਵੈ ਕਿਆ ਟੇਕ ਟਿਕੀਜੈ ॥ ਅੰਤਰਿ ਚੋਰੁ[੨੬] ਮੁਹੈ ਘਰੁ ਮੰਦਰੁ ਇਨਿ ਸਾਕਤਿ ਦੂਤੁ ਨ ਜਾਤਾ ਹੇ ॥ ੭ ॥ ਦੁੰਦਰ[੨੭] ਦੂਤ ਭੂਤ ਭੀਹਾਲੇ[੨੮] ॥ ਖਿੰਚੋਤਾਣਿ[੨੯] ਕਰਹਿ ਬੇਤਾਲੇ[੩੦] ॥ ਸਬਦ ਸੁਰਤਿ ਬਿਨੁ ਆਵੈ ਜਾਵੈ ਪਤਿ ਖੋਈ ਆਵਤ ਜਾਤਾ ਹੇ ॥ ੮ ॥ ਕੂੜੁ ਕਲਰੁ ਤਨੁ ਭਸਮੈ ਢੇਰੀ ॥ ਬਿਨੁ ਨਾਵੈ ਕੈਸੀ ਪਤਿ ਤੇਰੀ ॥ ਬਾਧੇ ਮੁਕਤਿ ਨਾਹੀ ਜੁਗ ਚਾਰੇ [੩੧]ਜਮਕੰਕਰਿ ਕਾਲਿ ਪਰਾਤਾ[੩੨] ਹੇ ॥ ੯ ॥ ਜਮ ਦਰਿ ਬਾਧੇ ਮਿਲਹਿ ਸਜਾਈ ॥ ਤਿਸੁ ਅਪਰਾਧੀ ਗਤਿ ਨਹੀ ਕਾਈ ॥ [੩੩]ਕਰਣ ਪਲਾਵ ਕਰੇ ਬਿਲਲਾਵੈ[੩੪] ਜਿਉ ਕੁੰਡੀ ਮੀਨੁ[੩੫] ਪਰਾਤਾ[੩੬] ਹੇ ॥ ੧੦ ॥ ਸਾਕਤੁ ਫਾਸੀ ਪੜੈ ਇਕੇਲਾ ॥ ਜਮ ਵਸਿ ਕੀਆ ਅੰਧੁ ਦੁਹੇਲਾ[੩੭] ॥ ਰਾਮਨਾਮ ਬਿਨੁ ਮੁਕਤਿ ਨ ਸੂਝੈ ਆਜੁ ਕਾਲਿ [੩੮]ਪਚਿ ਜਾਤਾ ਹੇ ॥ ੧੧ ॥ ਸਤਿਗੁਰ ਬਾਝੁ ਨ ਬੇਲੀ ਕੋਈ ॥ ਐਥੈ ਓਥੈ ਰਾਖਾ ਪ੍ਰਭੁ ਸੋਈ ॥ ਰਾਮਨਾਮੁ ਦੇਵੈ ਕਰਿ ਕਿਰਪਾ

੧ ਸਖ਼ਤ। ਆਪਣੇ ਕੀਤੇ ਦੇ ਕਾਰਣ ਸਖ਼ਤ ਦੁਖ ਨੂੰ ਝਲ।
੨ ਮੈਂ-ਮੇਰੀ ਦਾ ਭਾਵ।
੩ ਸੁਆਹ ਵਿਕਾਰਾਂ ਦੀ।
੪ ਵਾਹਿਗੁਰੂ ਨੂੰ।
੫ ਮਨ ਨੂੰ ਮਨ ਵਿਚ ਹੀ ਸਮਾ ਕੇ, ਭਾਵ ਖ਼ਾਹਿਸ਼ਾਂ ਤੇ ਫੁਰਨੇ ਅੰਦਰ ਹੀ ਰੋਕ ਕੇ।
੬ ਦੌੜਦੇ ਮਨ ਨੂੰ ਰੋਕ ਕੇ ਆਪਣੇ ਅਸਲੀ ਘਰ (ਵਾਹਿਗੁਰੂ ਦੀ ਹਜ਼ੂਰੀ) ਵਿਚ ਟਿਕਾਓ।
੭ ਪਛਾਤੀ ਹੈ।
੮ ਗੁਰੂ-ਪਰਾਇਣ ਸਿਖ ਨੇ ਹਰੀ ਦੀ ਲਗਨ ਗੁਰੂ ਦੁਆਰਾ ਜਾਣੀ ਹੈ।
੯ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਵਾਹਿਗੁਰੂ।
੧੦ [ਸੰ. ਵਿਧਾਤ੍ਰਿ] ਰਚਨਹਾਰ।
੧੧ ਹਰ ਇਕ ਸਰੀਰ ਵਿਚ ਤੇਰਾ ਸੋਹਣਾ ਰੂਪ ਹੈ, ਹੇ ਦਿਆਲੂ!
੧੨ ਜਗਤ ਦੀ ਜਿੰਦ ਜਾਨ ਹਰੀ ਦੀ।
੧੩ ਹਰੀ ਸਾਰੇ ਸਰੀਰਾਂ ਨੂੰ ਭੋਗਦਾ ਅਤੇ ਉਨ੍ਹਾਂ ਦੇ ਸਵਾਦ ਨੂੰ ਮਾਣਦਾ ਹੈ।
੧੪ ਸੰਸਾਰ ਦੇ ਤਿੰਨਾਂ ਲੋਕਾਂ ਦਾ ਪਿਤਾ ਤੇ ਦਾਤਾ ਹੈ।
੧੫ ਇਨ੍ਹਾਂ ਤਤਾਂ ਤੋਂ ਜੀਵ ਬਣਾ ਦਿਤਾ। 'ਜੀਉ' ਦਾ 'ਉ' 'ਪਾਇਆ' ਨਾਲ ਭੀ ਲਗਦਾ ਹੈ।
੧੬ ਭਾਵ ਨਕ ਮੂੰਹ ਆਦਿ ਗੋਲਕਾਂ।
੧੭ ਦਸਮ ਦੁਆਰ। ਵੇਖੋ ਪੰ. ੧੦੦੨, ਨੋਟ ੧੮।
੧੮ ਭਿਆਨਕ। ਵੇਖੋ ਪੰ. ੯੦੬, ਨੋਟ ੪੦। ਅੱਗ ਦੀਆਂ ਭਿਆਨਕ ਨਦੀਆਂ ਇਹ ਚਾਰ ਹਨ:— ਹਿੰਸਾ, ਮੋਹ, ਲੋਭ ਤੇ ਗੁੱਸਾ। ਯਥਾ—'ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ। ਪਵਹਿ ਦਝਹਿ ਨਾਨਕਾ ਤਰੀਐ ਕਰਮੀ ਲਗਿ' (ਮ: ੧, ਵਾਰ ਮਾਝ)।
੧੯ ਉਹ ਕੋਈ ਵਿਰਲਾ ਗੁਰਮੁਖ ਬੁਝਦਾ ਹੈ ਜੋ ਸ਼ਬਦ ਦੁਆਰਾ ਨਿਰਲੇਪ ਰਹਿੰਦਾ ਹੈ।
੨੦ ਸੜਦੇ ਹਨ।
੨੧ [ਸੰ. ਅਪੁ; ਫ਼ਾ. ਆਬ] ਪਾਣੀ।
੨੨ ਅਗਨੀ। ੨੩ ਪਵਨ।
੨੪ ਇਨ੍ਹਾਂ ਵਿਚ ਜੋ ਪੰਜ ਤਤ ਭਾਵ ਸਤੋ ਗੁਣੀ ਸੁਭਾਵ ਹਨ ਉਹਨਾਂ ਵਿਚ ਗੁਰਮੁਖਾਂ ਦਾ ਵਾਸਾ ਹੈ। ਵੇਖੋ ਪੰ ੩੨੭, ਫੁਟ ਨੋਟ ‡।
੨੫ ਭਰਮ।
੨੬ ਹੰਕਾਰ ਚੋਰ ਸਰੀਰ ਮੰਦਰ ਨੂੰ ਲੁਟ ਰਿਹਾ ਹੈ।
੨੭ [ਸੰ. ਦ੍ਵੰਦ੍ਵਾਲੁ=ਝਗੜਾਲੂ] ਝੰਡ ਪਾਣ ਵਾਲੇ, ਸ਼ੋਰ ਕਰਨ ਵਾਲੇ (ਕਾਮਾਦਿਕ)।
੨੮ ਡਰਾਉਣੇ। ੨੯ ਝਗੜਾ।
੩੦ ਘੇਸੂੰ ਕੁਤਨੇ ਵਾਂਗ।
੩੧ [ਕਿੰਕਰ=ਸੇਵਕ, ਦੂਤ] ਜਮ-ਦੂਤ ਨੇ, ਕਾਲ ਨੇ। (ਅੰਤਲੀ ਸਿਹਾਰੀ ਨੇਮ ੨੦ ਵਾਲੀ ਹੈ।)
੩੨ ਪਛਾਣਿਆ। ਜਮ ਕਾਲ ਨੇ ਪਛਾਣ ਲਿਆ ਹੈ ਉਨ੍ਹਾਂ ਨੂੰ। ਵੇਖੋ ਉਤਲਾ ਨੋਟ ੭।
੩੩ [ਸੰ. ਕਾਰੁਣਜ ਪ੍ਰਲਾਪ] ਤਰਲੇ, ਕੀਰਨੇ।
੩੪ ਰੋਂਦਾ ਹੈ।
੩੫ ਮੰਡੀ। ੩੬ ਪਰੋਇਆ।
੩੭ ਦੁਖੀ।
੩੮ ਸੜ ਜਾਂਦਾ ਹੈ।

---

* ਹਰੀ ਆਪ ਹੀ ਗੁਰਦੇਵ ਹੋ ਕੇ ਸਭ ਦੀ ਅਗਵਾਈ ਕਰਦਾ ਹੈ, ਕਿਉਂਕਿ ਉਹ ਆਪ ਹੀ ਸਭ ਦਾ ਕਰਤਾ ਹੈ (੧), ਮੁਢ ਤੋਂ ਸਭ ਦੇ ਅੰਦਰ ਹੋ ਕੇ ਜਿਵਾਲਦਾ, ਪਾਲਦਾ ਅਤੇ ਕਰਮ ਕਰਾਉਂਦਾ ਆਇਆ ਹੈ (੨-੪)। ਮਨੁਖ ਦੇ ਅੰਦਰ ਮਾੜੇ ਭਾਵ ਭੀ ਤੇ ਚੰਗੇ ਭਾਵ ਭੀ ਰਖੇ ਹਨ। ਜਿਹੜਾ ਗੁਰਮੁਖ ਹੁੰਦਾ ਹੈ, ਉਹ ਸ਼ਬਦ ਦੁਆਰਾ ਨਿਰਣਾ ਕਰ ਕੇ ਬਚਿਆ ਰਹਿੰਦਾ ਹੈ, ਅਤੇ ਸਾਕਤ ਖੋਟੀ ਬੁਧ ਦੇ ਕਾਰਣ ਮਾੜੇ ਭਾਵਾਂ ਵਿਚ ਪੈ ਕੇ ਗਲਦਾ ਰਹਿੰਦਾ ਹੈ, (੫-੬), ਅੰਦਰੋਂ ਲੁਟੀਂਦਾ ਹੋਇਆ ਭੀ ਬੇਸੁਰਤ ਰਹਿੰਦਾ ਹੈ (੭)। ਉਸ ਦੇ ਅੰਦਰ ਮਾੜੇ ਭਾਵ ਕੁਤਨਿਆਂ ਵਾਕਰ ਸ਼ੋਰ ਮਚਾ ਰਖਦੇ ਹਨ; ਇਸ ਸ਼ੋਰ ਵਿਚ ਉਹ ਗੁਰ-ਸਬਦ ਨਹੀਂ ਸੁਣ ਸਕਦਾ, ਇਸ ਲਈ ਭਟਕਦਾ ਰਹਿੰਦਾ ਹੈ (੮)। ਕੂੜੇ ਕੰਮ ਕਰਦਾ ਹੈ ਜੋ ਕਲਰ ਸਮਾਨ ਨਿਕੰਮੇ ਹਨ, ਇਸ ਲਈ ਉਸ ਦਾ ਸਾਰਾ ਜੀਵਨ ਬਿਅਰਥ ਜਾਂਦਾ ਹੈ, ਜਿਸ ਵਿਚ ਨਾ ਇਥੇ ਇਜ਼ਤ ਅਤੇ ਨਾ ਅਗੇ ਮੁਕਤੀ ਮਿਲਦੀ ਹੈ, ਬਲਕਿ ਬਹੁਤ ਦੁਖ ਹੁੰਦਾ ਹੈ (੯-੧੧)। ਸਤਿਗੁਰੂ ਦੇ ਦਿਤੇ ਨਾਮ ਦੁਆਰਾ ਹੀ ਜੀਵਨ ਸਫਲ ਹੋ ਕੇ ਹਰੀ-ਮਿਲਾਪ ਹੁੰਦਾ ਹੈ (੧੨)। ਗੁਰੂ ਹੀ ਸਿਧੇ ਰਸਤੇ ਪਾ ਸਕਦਾ ਹੈ; ਉਸੇ ਦੀ ਸੇਵਾ ਕਰਨੀ ਚਾਹੀਦੀ ਹੈ (੧੩), ਪਰ ਇਹ ਸੇਵਾ ਬੜੀ ਔਖੀ ਹੈ (੧੪)। ਇਹ ਮਿਲਦੀ ਤਾਂ ਹੈ ਜੇ ਅੰਦਰ ਪ੍ਰੇਮ ਹੋਵੇ, ਗੁਰਬਾਣੀ ਨਾਲ ਪਿਆਰ ਹੋਵੇ, ਜਿਸ ਦੁਆਰਾ ਅੰਦਰ ਬਾਹਰ ਹਰੀ ਦੀ ਜੋਤ ਪਸਰੀ ਦਿਸਦੀ ਹੈ (੧੫); ਨਾਲ ਹੀ ਗਿਆਨ ਦਾ ਅਧਾਰ ਹੋਵੇ (੧੬)। ਇਉਂ ਗੁਰੂ ਨੂੰ ਹਰੀ-ਪ੍ਰਭੂ ਜਾਣ ਕੇ ਸੇਵਾ ਕਰਨ ਨਾਲ ਪੂਰਨ ਬ੍ਰਹਮ ਦੀ ਪ੍ਰਾਪਤੀ ਹੁੰਦੀ ਹੈ (੧੭)।

ਇਉ ਸਲਲੈ[1] ਸਲਲ ਮਿਲਾਤਾ ਹੇ ॥ ੧੨ ॥ ਭੂਲੇ ਸਿਖ ਗੁਰੂ ਸਮਝਾਏ ॥ ਉਝੜਿ ਜਾਦੇ ਮਾਰਗਿ ਪਾਏ ॥ ਤਿਸੁ ਗੁਰ ਸੇਵਿ ਸਦਾ ਦਿਨੁ ਰਾਤੀ [2]ਦੁਖਭੰਜਨ ਸੰਗਿ ਸਖਾਤਾ[3] ਹੇ ॥ ੧੩ ॥ [4]ਗੁਰ ਕੀ ਭਗਤਿ ਕਰਹਿ ਕਿਆ ਪ੍ਰਾਣੀ ॥ ਬ੍ਰਹਮੈ ਇੰਦ੍ਰਿ ਮਹੇਸਿ[5] ਨ ਜਾਣੀ ॥ ਸਤਿਗੁਰੁ ਅਲਖੁ ਕਹਹੁ ਕਿਉ ਲਖੀਐ ਜਿਸੁ ਬਖਸੇ ਤਿਸਹਿ ਪਛਾਤਾ ਹੇ ॥ ੧੪ ॥ ਅੰਤਰਿ ਪ੍ਰੇਮੁ ਪਰਾਪਤਿ ਦਰਸਨੁ ॥ ਗੁਰਬਾਣੀ ਸਿਉ ਪ੍ਰੀਤਿ ਸੁ ਪਰਸਨੁ[6] ॥ [7]ਅਹਿਨਿਸਿ ਨਿਰਮਲ ਜੋਤਿ ਸਬਾਈ ਘਟਿ ਦੀਪਕੁ ਗੁਰਮੁਖਿ ਜਾਤਾ ਹੇ ॥ ੧੫ ॥ ਭੋਜਨ ਗਿਆਨੁ ਮਹਾ ਰਸੁ ਮੀਠਾ ॥ ਜਿਨਿ ਚਾਖਿਆ ਤਿਨਿ ਦਰਸਨੁ ਡੀਠਾ ॥ ਦਰਸਨੁ ਦੇਖਿ ਮਿਲੇ ਬੈਰਾਗੀ[8] ਮਨੁ ਮਨਸਾ ਮਾਰਿ ਸਮਾਤਾ ਹੇ ॥ ੧੬ ॥ ਸਤਿਗੁਰੁ ਸੇਵਹਿ ਸੇ ਪਰਧਾਨਾ ॥ ਤਿਨ ਘਟ ਘਟ ਅੰਤਰਿ ਬ੍ਰਹਮੁ ਪਛਾਨਾ ॥ ਨਾਨਕ ਹਰਿ ਜਸੁ ਹਰਿ ਜਨ ਕੀ ਸੰਗਤਿ ਦੀਜੈ ਜਿਨ ਸਤਿਗੁਰੁ ਹਰਿਪ੍ਰਭੁ ਜਾਤਾ ਹੇ ॥ ੧੭ ॥ ੫ ॥ ੧੧ ॥ ਮਾਰੂ ਮਹਲਾ ੧ * ॥ ਸਾਚੇ ਸਾਹਿਬ ਸਿਰਜਣਹਾਰੇ ॥ [9]ਜਿਨਿ ਧਰ ਚਕ੍ਰ ਧਰੇ ਵੀਚਾਰੇ ॥ ਆਪੇ ਕਰਤਾ [10]ਕਰਿ ਕਰਿ ਵੇਖੈ ਸਾਚਾ ਵੇਪਰਵਾਹਾ ਹੇ ॥ ੧ ॥ [11]ਵੇਕੀ ਵੇਕੀ ਜੰਤ ਉਪਾਏ ॥ ਦੁਇ ਪੰਦੀ[12] ਦੁਇ ਰਾਹ ਚਲਾਏ ॥ ਗੁਰ ਪੂਰੇ ਵਿਣੁ ਮੁਕਤਿ ਨ ਹੋਈ ਸਚੁ ਨਾਮੁ ਜਪਿ ਲਾਹਾ ਹੇ ॥ ੨ ॥ ਪੜਹਿ ਮਨਮੁਖ ਪਰੁ ਬਿਧਿ[13] ਨਹੀ ਜਾਨਾ ॥ ਨਾਮੁ ਨ ਬੂਝਹਿ ਭਰਮਿ ਭੁਲਾਨਾ ॥ ਲੈ ਕੈ ਵਢੀ ਦੇਨਿ ਉਗਾਹੀ ਦੁਰਮਤਿ ਕਾ ਗਲਿ ਫਾਹਾ ਹੇ ॥ ੩ ॥ [14]ਸਿਮ੍ਰਿਤਿ ਸਾਸਤ੍ਰ ਪੜਹਿ ਪੁਰਾਣਾ ॥ [15]ਵਾਦੁ ਵਖਾਣਹਿ ਤਤੁ ਨ ਜਾਣਾ ॥ ਵਿਣੁ ਗੁਰ ਪੂਰੇ ਤਤੁ ਨ ਪਾਈਐ [16]ਸਚ ਸੂਚੇ ਸਚੁ ਰਾਹਾ ਹੇ ॥ ੪ ॥ ਸਭ ਸਾਲਾਹੇ ਸੁਣਿ ਸੁਣਿ ਆਖੈ ॥ ਆਪੇ ਦਾਨਾ[17] ਸਚੁ ਪਰਾਖੈ[18] ॥ ਜਿਨ ਕਉ ਨਦਰਿ ਕਰੇ ਪ੍ਰਭੁ ਅਪਨੀ ਗੁਰਮੁਖਿ[19] ਸਬਦੁ ਸਲਾਹਾ ਹੇ ॥ ੫ ॥ ਸੁਣਿ ਸੁਣਿ ਆਖੈ ਕੇਤੀ ਬਾਣੀ ॥ ਸੁਣਿ ਕਹੀਐ ਕੋ ਅੰਤੁ ਨ ਜਾਣੀ ॥ ਜਾ ਕਉ ਅਲਖੁ ਲਖਾਏ ਆਪੇ [20]ਅਕਥ ਕਥਾ ਬੁਧਿ ਤਾਹਾ ਹੇ ॥ ੬ ॥ ਜਨਮੇ ਕਉ [21]ਵਾਜਹਿ ਵਾਧਾਏ ॥ ਸੋਹਿਲੜੇ[22] ਅਗਿਆਨੀ ਗਾਏ ॥ ਜੋ ਜਨਮੈ ਤਿਸੁ ਸਰਪਰ[23] ਮਰਣਾ [24]ਕਿਰਤੁ ਪਇਆ ਸਿਰਿ ਸਾਹਾ ਹੇ ॥ ੭ ॥ [25]ਸੰਜੋਗੁ ਵਿਜੋਗੁ ਮੇਰੈ ਪ੍ਰਭਿ ਕੀਏ ॥ ਸ੍ਰਿਸਟਿ ਉਪਾਇ ਦੁਖਾ ਸੁਖ ਦੀਏ ॥ ਦੁਖ ਸੁਖ ਹੀ ਤੇ ਭਏ ਨਿਰਾਲੇ[26] ਗੁਰਮੁਖਿ[27] ਸੀਲੁ ਸਨਾਹਾ[28] ਹੇ ॥ ੮ ॥ ਨੀਕੇ[29] ਸਾਚੇ ਕੇ ਵਾਪਾਰੀ ॥ ਸਚੁ ਸਉਦਾ ਲੈ ਗੁਰ ਵੀਚਾਰੀ ॥ ਸਚਾ ਵਖਰੁ[30] ਜਿਸੁ ਧਨੁ ਪਲੈ ਸਬਦਿ ਸਚੈ ਓਮਾਹਾ[31] ਹੇ ॥ ੯ ॥ ਕਾਚੀ ਸਉਦੀ ਤੋਟਾ ਆਵੈ ॥ ਗੁਰਮੁਖਿ[19] ਵਣਜੁ ਕਰੇ ਪ੍ਰਭ ਭਾਵੈ ॥ ਪੂੰਜੀ ਸਾਬਤੁ ਰਾਸਿ ਸਲਾਮਤਿ ਚੂਕਾ[32]

੧ [ਸੰ. ਸਲਿਲ=ਵਹਾਉ ਪਾਣੀ ਦਾ] ਪਾਣੀ ਵਿਚ। ਜਿਵੇਂ ਪਾਣੀ ਵਿਚ ਪਾਣੀ ਮਿਲ ਜਾਂਦਾ ਹੈ।
੨ ਦੁਖਾਂ ਦੇ ਦੂਰ ਕਰਨ ਵਾਲਾ।
੩ ਸਾਥੀ।
੪ ਸਧਾਰਣ ਜੀਵ ਗੁਰੂ ਦੀ ਭਗਤੀ ਕੀ ਕਰ ਸਕਦੇ ਹਨ, ਜਦ ਬ੍ਰਹਮਾ, ਇੰਦਰ ਅਤੇ ਸ਼ਿਵਜੀ ਨੇ ਭੀ ਇਸ ਦੀ ਸਾਰ ਨਹੀਂ ਜਾਣੀ।
੫ ਸ਼ਿਵਜੀ ਨੇ।
੬ ਛੋਹ, ਮੇਲ। ਜਿਸ ਨੂੰ ਗੁਰੂ ਦੀ ਬਾਣੀ ਨਾਲ ਪ੍ਰੇਮ ਹੋਵੇ ਉਸ ਨੂੰ ਗੁਰੂ ਦੀ ਛੋਹ ਮਿਲਦੀ ਹੈ।
੭ ਉਸ ਗੁਰਮੁਖ ਨੂੰ ਹਰ ਥਾਂ ਹਰ ਸਮੇਂ ਸਾਫ਼ ਚਾਨਣਾ ਪਸਰਿਆ ਦਿਸਦਾ ਹੈ, ਅਤੇ ਦਿਲ ਵਿਚ ਭੀ ਦੀਵਾ ਗਿਆਨ ਦਾ ਬਲਦਾ ਦਿਸਦਾ ਹੈ।
੮ ਪ੍ਰੇਮੀ ਜੀਵ।
੯ ਜਿਸ ਨੇ ਧਰਤੀ ਦਾ ਚਕ੍ਰ (ਭਾਵ ਗੋਲਾਕਾਰ ਧਰਤੀ ਨੂੰ) ਬੜੀ ਸਿਆਣਪ ਨਾਲ ਚੁਕਿਆ ਹੈ।
੧੦ ਬਣਾ ਬਣਾ ਕੇ ਸੰਭਾਲਨਾ ਕਰਦਾ ਹੈ।
੧੧ ਵਖਰੇ ਵਖਰੇ, ਤਰ੍ਹਾਂ ਤਰ੍ਹਾਂ ਦੇ।
੧੨ [ਫ਼ਾ. ਪੰਦ=ਨਸੀਹਤ, ਸਿਖਿਆ] ਸਿਖਿਆ ਵਾਲੇ। ਗੁਰਮੁਖ ਤੇ ਮਨਮੁਖ ਦੋ ਤਰਾਂ ਦੀ ਸਿਖਿਆ ਵਾਲੇ ਅਤੇ ਚੰਗੇ ਤੇ ਮੰਦੇ ਦੋ ਰਾਹ ਚਲਾਏ ਹਨ।
੧੩ ਜੀਵਣ ਜੁਗਤੀ।
੧੪ ਦੇਖੋ ਪੰ. ੯੦੪, ਨੋਟ ੧੯ ਤੇ ੨੦।
੧੫ ਝਗੜੇ ਬਿਆਨ ਕਰਦੇ ਹਨ, ਅਸਲੀਅਤ ਨਹੀਂ ਜਾਣਦੇ।
੧੬ ਸਚੇ ਸੂਰਿਆਂ ਨੇ ਸਚ ਨੂੰ ਆਪਣਾ ਰਸਤਾ ਬਣਾਇਆ ਹੋਇਆ ਹੈ।
੧੭ [ਫ਼ਾ.] ਸਿਆਣਾ।
੧੮ ਪਰਖਦਾ ਹੈ।
੧੯ ਗੁਰੂ ਦੁਆਰਾ।
੨੦ ਅਕਥ ਹਰੀ ਨੂੰ ਕਥਨ ਵਾਲੀ ਬੁਧੀ ਉਸੇ ਦੀ ਹੈ।
੨੧ ਵਾਜੇ ਵਜਦੇ ਹਨ ਤੇ ਵਧਾਈਆਂ ਮਿਲਦੀਆਂ ਹਨ।
੨੨ ਖੁਸ਼ੀ ਦੇ ਗੀਤ।
੨੩ ਜ਼ਰੂਰ ਹੀ।
੨੪ ਜਿਵੇਂ ਕਰਮ ਹਨ ਤਿਵੇਂ ਸਾਹਾ (ਮੌਤ ਦਾ ਦਿਨ) ਲਿਖਿਆ ਗਿਆ ਹੈ।
੨੫ ਦੇਖੋ ਪੰ. ੯੮੯, ਨੋਟ ੧੨।
੨੬ ਨਿਰਲੇਪ।
੨੭ ਗੁਰੂ ਦੇ ਅਨੁਸਾਰੀਆਂ ਦੀ।
੨੮ ਜ਼ਰਾ ਬਕਤਰ, ਲੋਹੇ ਦੀ ਪੁਸ਼ਾਕ ਜੋ ਰਾਖੀ ਲਈ ਜੰਗ ਵੇਲੇ ਪਾਂਦੇ ਹਨ। ਸੀਲੁ (ਸ਼ਰਾਫ਼ਤ) ਉਨ੍ਹਾਂ ਦਾ ਸਨਾਹ ਹੈ।
੨੯ [ਸੰ. ਨਿਰ੍ਮ=ਸਾਫ਼ ਸੁਥਰੇ] ਚੰਗੇ ਹਨ।
੩੦ ਸੌਦਾ।
੩੧ ਉਤਸ਼ਾਹ। ਸਚੇ ਸ਼ਬਦ ਦੁਆਰਾ ਉਤਸ਼ਾਹ ਹੁੰਦਾ ਹੈ।
੩੨ ਦੂਰ ਹੋਇਆ।

* ਹਰੀ ਆਪ ਹੀ ਸਭ ਕੁਝ ਕਰਨ ਵਾਲਾ ਹੈ (੧)। ਉਹ ਆਪ ਹੀ ਵਖੋ ਵਖਰੇ ਤਰੀਕੇ ਬਣਾ ਕੇ ਉਨ੍ਹਾਂ ਉਤੇ ਲੋਕਾਂ ਨੂੰ ਚਲਾਉਂਦਾ ਹੈ (੨)। ਕਈ ਮਨਮੁਖ ਹਨ, ਜੋ ਨਾਮ ਨੂੰ ਨਹੀਂ ਬੁਝਦੇ ਤੇ ਮੰਦੇ ਪਾਸੇ ਪਏ ਹੋਏ ਹਨ (੩)। ਉਹ ਧਾਰਮਕ ਪੁਸਤਕਾਂ ਪੜ੍ਹਦੇ ਹੋਏ ਭੀ ਅਸਲੀਅਤ ਨਹੀਂ ਬੁਝਦੇ, ਜੋ ਗੁਰੂ ਤੋਂ ਹੀ ਸਮਝੀ ਜਾ ਸਕਦੀ ਹੈ (੪)। ਇਹ ਸੁਮੱਤ ਭੀ ਹਰੀ ਦੀ ਕਿਰਪਾ ਹੋਵੇ ਤਾਂ ਮਿਲਦੀ ਹੈ। ਉਹ ਕਿਵੇਂ ? ਗੁਰ-ਸ਼ਬਦ ਦੀ ਪ੍ਰਾਪਤੀ ਨਾਲ (੫)। ਹੋਰਨਾਂ ਬਾਣੀਆਂ ਤੋਂ ਇਹ ਸਮਝ ਨਹੀਂ ਮਿਲਦੀ (੬)। ਗੁਰਬਾਣੀ ਇਉਂ ਸਮਝਾਂਦੀ ਹੈ ਕਿ ਮਨੁਖ ਜੰਮਣ ਦੀ ਬੜੀ ਖੁਸ਼ੀ ਕਰਦਾ ਹੈ, ਪਰ ਚੰਗਾ ਜਨਮ ਉਸੇ ਦਾ ਹੈ ਜਿਸ ਦੀ ਕਿਰਤ ਚੰਗੀ ਹੈ, ਨਹੀਂ ਤਾਂ ਜੰਮਣਾ ਮੌਤ ਦੇ ਬ੍ਰਾਬਰ ਹੈ (੭)। ਹਰੀ ਆਪ ਹੀ ਜਨਮ ਸੰਜੋਗ ਵਾਲਾ ਜਾਂ ਵਿਜੋਗ ਵਾਲਾ ਬਣਾਂਦਾ ਹੈ (੮)। ਚੰਗੇ ਉਹ ਹਨ ਜੋ ਹਰੀ ਨਾਲ ਸੰਜੋਗ ਦੇ ਚਾਹਵਾਨ ਹਨ (੯)। ਇਹੋ ਸੌਦਾ (ਕਿਰਤ) ਚੰਗਾ ਹੈ (੧੦)। ਮਨਮੁਖ ਤਾਂ ਹਨੇਰਾ ਹੀ ਢੋਂਦੇ ਰਹਿੰਦੇ ਹਨ (੧੧) ਅਤੇ ਸਦਾ ਦੁਖ ਵਿਚ ਰਹਿੰਦੇ ਹਨ (੧੨)। ਦੂਜੇ ਪਾਸੇ ਜਿਹੜੇ ਗੁਰੂ ਕੇ ਹੋ ਕੇ ਰਹਿੰਦੇ ਹਨ, ਉਨ੍ਹਾਂ ਨੂੰ ਮੌਤ ਦਾ ਡਰ ਨਹੀਂ ਹੁੰਦਾ, ਕਿਉਂਕਿ ਉਹ ਨਿਕੰਮੇ ਕੰਮ ਛਡ ਕੇ ਅਸਲੀ ਗਲ ਪਿਛੇ ਲਗਦੇ ਹਨ (੧੩)। ਉਹ ਇਕੋ ਨਾਮ ਦੀ ਪੂਜਾ ਵਿਚ ਲਗੇ ਰਹਿੰਦੇ ਹਨ ਇਸ ਲਈ ਮੌਤ ਦਾ ਡਰ ਜਾਂ ਦੁਖ ਨਹੀਂ ਹੁੰਦਾ (੧੪)। ਉਹ ਹਰੀ ਦੀਆਂ ਗਲਾਂ ਕਰਦੇ, ਉਸਦੇ ਗੁਣ ਗਾਂਦੇ ਥਕਦੇ ਨਹੀਂ, ਉਨ੍ਹਾਂ ਦੀ ਹਰੀ ਆਪ ਇੱਜ਼ਤ ਕਰਦਾ ਹੈ (੧੫)। ਇਉਂ ਗੁਣ ਗਾਂਦਿਆਂ ਤੇ ਸਚ ਦੀ ਰਹਿਣੀ ਰਹਿੰਦਿਆਂ ਹਰੀ ਪਤ ਰਖਦਾ ਹੈ (੧੬)।

ਜਮ ਕਾ ਫਾਹਾ ਹੇ ॥ ੧੦ ॥ ਸਭੁ ਕੋ ਬੋਲੈ [1]ਆਪਣ ਭਾਣੈ ॥ ਮਨਮੁਖੁ ਦੂਜੈ[2] ਬੋਲਿ ਨ ਜਾਣੈ ॥ ਅੰਧੁਲੇ ਕੀ ਮਤਿ ਅੰਧਲੀ ਬੋਲੀ [3]ਆਇ ਗਇਆ ਦੁਖੁ ਤਾਹਾ ਹੇ ॥੧੧॥ ਦੁਖ ਮਹਿ ਜਨਮੈ ਦੁਖ ਮਹਿ ਮਰਣਾ ॥ ਦੂਖੁ ਨ ਮਿਟੈ ਬਿਨੁ ਗੁਰ ਕੀ ਸਰਣਾ ॥ ਦੂਖੀ ਉਪਜੈ ਦੂਖੀ ਬਿਨਸੈ ਕਿਆ ਲੈ ਆਇਆ ਕਿਆ ਲੈ ਜਾਹਾ ਹੇ ॥ ੧੨ ॥ [4]ਸਚੀ ਕਰਣੀ ਗੁਰ ਕੀ ਸਿਰਕਾਰਾ ॥ ਆਵਣੁ ਜਾਣੁ ਨਹੀ ਜਮ ਧਾਰਾ[5]॥ [6]ਡਾਲ ਛੋਡਿ ਤਤੁ ਮੂਲੁ ਪਰਾਤਾ ਮਨਿ ਸਾਚਾ ਓਮਾਹਾ[7] ਹੇ ॥ ੧੩ ॥ ਹਰਿ ਕੇ ਲੋਗ ਨਹੀ ਜਮੁ ਮਾਰੈ॥ ਨਾ ਦੁਖੁ ਦੇਖਹਿ [8]ਪੰਥਿ ਕਰਾਰੈ ॥ ਰਾਮਨਾਮੁ ਘਟ ਅੰਤਰਿ ਪੂਜਾ ਅਵਰੁ ਨ ਦੂਜਾ ਕਾਹਾ[9] ਹੇ ॥ ੧੪ ॥ ਓੜੁ ਨ ਕਥਨੈ [10]ਸਿਫਤਿ ਸਜਾਈ ॥ ਜਿਉ ਤੁਧੁ ਭਾਵਹਿ ਰਹਹਿ ਰਜਾਈ[11]॥ ਦਰਗਹ ਪੈਧੇ[12] ਜਾਨਿ ਸੁਹੇਲੇ[13] ਹੁਕਮਿ ਸਚੇ ਪਾਤਿਸਾਹਾ ਹੇ ॥ ੧੫ ॥ [14]ਕਿਆ ਕਹੀਐ ਗੁਣ ਕਥਹਿ ਘਨੇਰੇ ॥ ਅੰਤੁ ਨ ਪਾਵਹਿ ਵਡੇ ਵਡੇਰੇ ॥ ਨਾਨਕ ਸਾਚੁ ਮਿਲੈ ਪਤਿ ਰਾਖਹੁ ਤੂ ਸਿਰਿ ਸਾਹਾ ਪਾਤਿਸਾਹਾ ਹੇ॥ ੧੬ ॥ ੬ ॥ ੧੨ ॥ ਮਾਰੂ ਮਹਲਾ ੧ * ਦਖਣੀ[15] ॥ [16]ਕਾਇਆ ਨਗਰੁ ਨਗਰ ਗੜ ਅੰਦਰਿ ॥ ਸਾਚਾ ਵਾਸਾ ਪੁਰਿ ਗਗਨੰਦਰਿ ॥ ਅਸਥਿਰੁ ਥਾਨੁ ਸਦਾ ਨਿਰਮਾਇਲੁ[17] [18]ਆਪੇ ਆਪੁ ਉਪਾਇਦਾ ॥ ੧ ॥ ਅੰਦਰਿ ਕੋਟ[19] ਛਜੇ ਹਟਨਾਲੇ[20] ॥ ਆਪੇ ਲੇਵੈ ਵਸਤੁ ਸਮਾਲੇ ॥ [21]ਬਜਰ ਕਪਾਟ ਜੜੇ ਜੜਿ ਜਾਣੈ ਗੁਰ ਸਬਦੀ ਖੋਲਾਇਦਾ ॥੨॥ [22]ਭੀਤਰਿ ਕੋਟ ਗੁਫਾ ਘਰ ਜਾਈ[23]॥ [24]ਨਉ ਘਰ ਥਾਪੇ ਹੁਕਮਿ ਰਜਾਈ॥ ਦਸਵੈ[25] ਪੁਰਖੁ ਅਲੇਖੁ ਅਪਾਰੀ ਆਪੇ ਅਲਖੁ ਲਖਾਇਦਾ॥ ੩॥ [26]ਪਉਣ ਪਾਣੀ ਅਗਨੀ ਇਕ ਵਾਸਾ॥ ਆਪੇ ਕੀਤੋ ਖੇਲੁ ਤਮਾਸਾ॥ [27]ਬਲਦੀ ਜਲਿ ਨਿਵਰੈ ਕਿਰਪਾ ਤੇ ਆਪੇ ਜਲਨਿਧਿ ਪਾਇਦਾ ॥ ੪ ॥ ਧਰਤਿ ਉਪਾਇ ਧਰੀ ਧਰਮਸਾਲਾ[28] ॥ [29]ਉਤਪਤਿ ਪਰਲਉ ਆਪਿ ਨਿਰਾਲਾ ॥ [30]ਪਵਣੈ ਖੇਲੁ ਕੀਆ ਸਭ ਥਾਈ ਕਲਾ ਖਿੰਚਿ ਢਾਹਾਇਦਾ ॥ ੫ ॥ [31]ਭਾਰ ਅਠਾਰਹ ਮਾਲਣਿ ਤੇਰੀ ॥ [32]ਚਉਰੁ ਢੁਲੈ ਪਵਣੈ ਲੈ ਫੇਰੀ ॥ ਚੰਦੁ ਸੂਰਜੁ ਦੁਇ ਦੀਪਕ ਰਾਖੇ [33]ਸਸਿ ਘਰਿ ਸੂਰੁ ਸਮਾਇਦਾ ॥ ੬ ॥ [34]ਪੰਖੀ ਪੰਚ ਉਡਰਿ ਨਹੀ ਧਾਵਹਿ ॥ ਸਫਲਿਓ ਬਿਰਖੁ ਅੰਮ੍ਰਿਤ ਫਲੁ ਪਾਵਹਿ ॥ [35]ਗੁਰਮੁਖਿ ਸਹਜਿ ਰਵੈ ਗੁਣ ਗਾਵੈ ਹਰਿ ਰਸੁ ਚੋਗ ਚੁਗਾਇਦਾ ॥ ੭ ॥ [36]ਝਿਲਿਮਿਲਿ ਝਿਲਕੈ ਚੰਦੁ ਨ ਤਾਰਾ ॥ ਸੂਰਜ ਕਿਰਣਿ ਨ ਬਿਜੁਲਿ ਗੈਣਾਰਾ[37]॥ [38]ਅਕਥੀ ਕਥਉ ਚਿਹਨੁ ਨਹੀ ਕੋਈ ਪੂਰਿ ਰਹਿਆ ਮਨਿ ਭਾਇਦਾ ॥ ੮ ॥ ਪਸਰੀ ਕਿਰਣਿ[39] ਜੋਤਿ ਉਜਿਆਲਾ ॥ ਕਰਿ ਕਰਿ ਦੇਖੈ ਆਪਿ ਦਇਆਲਾ ॥ ਅਨਹਦ ਰੁਣ ਝੁਣਕਾਰੁ[40] ਸਦਾ ਧੁਨਿ ਨਿਰਭਉ ਕੈ ਘਰਿ

੧ ਆਪਣੀ ਮਰਜ਼ੀ ਅਨੁਸਾਰ ।
੨ ਦੂਜੇ ਭਾਵ ਵਿਚ ਹੋਣ ਕਰਕੇ ।
੩ ਜੰਮਦਾ ਮਰਦਾ ਹੈ ਤੇ ਉਸ ਨੂੰ ਦੁਖ ਲਗਾ ਰਹਿੰਦਾ ਹੈ । ਤਾਹਾ=ਉਸ ਨੂੰ ।
੪ ਜੋ ਗੁਰੂ ਦੀ ਰਈਅਤ ਹਨ, ਭਾਵ ਗੁਰੂ ਦੇ ਹੋ ਕੇ ਰਹਿੰਦੇ ਹਨ, ਉਨ੍ਹਾਂ ਦੀ ਕਰਣੀ ਸਚ ਵਾਲੀ ਹੈ।
੫ ਕਾਨੂੰਨ ਦੀ ਦਫ਼ਾ । ਜਮ ਦੇ ਕਾਨੂੰਨ ਦੀ ਦਫ਼ਾ ਨਹੀਂ ਲਗਦੀ, (ਕਿਉਂਕਿ ਓਹ ਗੁਰੂ ਦੀ ਸਿਰਕਾਰ ਵਿਚ ਹਨ, ਜਮ ਦੀ ਸਿਰਕਾਰ ਵਿਚ ਨਹੀਂ) ।
੬ ਉਸ ਨੇ ਮਾਇਆ ਰੂਪ ਡਾਲਾਂ ਨੂੰ ਛਡ ਕੇ ਵਾਹਿਗੁਰੂ ਰੂਪ ਮੂਲ ਨੂੰ ਪਛਾਤਾ ਹੈ ।
੭ ਉਤਸ਼ਾਹ । ੮ ਕਰੜੇ ਰਸਤੇ ਤੇ ।
੯ ਕੋਈ ਹੋਰ ।
੧੦ ਸਜੀ ਹੋਈ ਸਿਫ਼ਤ.ਜਿਵੇਂ 'ਸਿਫ਼ਤਿ ਸੁਆਲਿਓ'। (ਤੈਹਨਾਂ ਵਲੋਂ) ਸੋਹਣੇ ਹਰੀ-ਜਸ ਦੇ ਕਥਨ ਦਾ ਓੜਕ ਨਹੀਂ । ੧੧ ਰੰਜ਼ਾ ਵਿਚ ।
੧੨ ਵਡਿਆਏ ਹੋਏ । ੧੩ ਸੁਖੀ ।
੧੪ ਹਰੀ ਦੇ ਗੁਣ ਬਹੁਤ ਕਥਦੇ ਹਨ, ਉਹਨਾਂ ਗੁਣਾਂ ਸੰਬੰਧੀ ਕੀ ਕਿਹਾ ਜਾ ਸਕਦਾ ਹੈ ? ਭਾਵ ਬੇਅੰਤ ਹਨ ।
੧੫ ਦਖਣੀ ਤਰਜ਼ ਦਾ ਮਾਰੂ ਰਾਗ । ਵੇਖੋ ਪੰ. ੯੨੯, ਫੁਟ ਨੋਟ § ।
੧੬ ਨਗਰਾਂ ਤੇ ਗੜ੍ਹਾਂ ਵਿਚੋਂ ਇਕ ਕਾਇਆਂ ਵੀ ਨਗਰ ਹੈ । ਸਚੇ ਦਾ ਵਾਸਾ ਗਗਨੰਦਰ ਪੁਰੀ (ਦਸਮ ਦੁਆਰ) ਵਿਚ ਹੈ। ਵੇਖੋ ਪੰ. ੧੦੦੨, ਫੁਟ ਨੋਟ ੧੮ । ੧੭ ਨਿਰਮਲ ।
੧੮ ਆਪ ਹੀ ਆਪਣੇ ਆਪ ਨੂੰ ਹਰੀ ਉਸ ਥਾਂ ਤੇ ਟਿਕਾਂਦਾ ਹੈ । ੧੯ ਕਿਲ੍ਹੇ ।
੨੦ ਜਿਥੇ ਹਟੀਆਂ ਨਾਲ ੨ ਹੋਣ, ਬਾਜ਼ਾਰ । 'ਜੋ ਬ੍ਰਹਮੰਡੇ ਸੋਈ ਪਿੰਡੇ' ਵਾਲਾ ਭਾਵ ਹੈ । ਵੇਖੋ ਪੰ. ੭੫੪, ਫੁਟ ਨੋਟ * ਵਾਲਾ ਸ਼ਬਦ, ਅਤੇ ਪੰ ੯੫, ਨੋਟ ੧੬ ।
੨੧ ਕਰੜੇ ਦਰਵਾਜ਼ੇ ਜੜੇ (ਮਾਰੇ ਹੋਏ) ਹਨ; ਉਹ ਹਰੀ ਆਪ ਹੀ ਦਰਵਾਜ਼ੇ ਬੰਦ ਕਰਨਾ ਜਾਣਦਾ ਹੈ ਅਤੇ ਆਪ ਹੀ ਗੁਰ-ਸ਼ਬਦ ਦੁਆਰਾ ਉਹ ਦਰਵਾਜ਼ੇ ਖੋਲ੍ਹਦਾ ਹੈ ।
੨੨ ਸਰੀਰ ਰੂਪ ਕੋਟ ਵਿਚ ਦਸਮ ਦੁਆਰ ਰੂਪ ਗੁਫਾ ਹੈ ਜਿਥੇ ਹਰੀ ਨੇ ਘਰ ਦੀ ਥਾਂ ਬਣਾਈ ਹੈ । ੨੩ ਥਾਵਾਂ ।
੨੪ ਨੌ ਗੋਲਕਾਂ । ੨੫ ਦਸਮ ਦੁਆਰ ਵਿਚ ।
੨੬ ਇਨ੍ਹਾਂ ਤਤਾਂ ਦੇ ਸਰੀਰ ਵਿਚ ਇਕ ਦਾ ਵਾਸ ਹੈ।
੨੭ ਜਿਹੜੀ ਬਲਦੀ ਅੱਗ ਪਾਣੀ ਨਾਲ ਬੁਝਦੀ ਹੈ, ਉਹੋ (ਬੜਵਾ ਅਗਨੀ) ਸਮੁੰਦਰ ਵਿਚ ਪਾਈ ਸੁ (ਇਹ ਉਸ ਦੀ ਵਡੀ ਵਡਿਆਈ ਹੈ) । ਜਲ-ਨਿਧਿ=ਸਮੁੰਦਰ ਵਿਚ ।
੨੮ ਧਰਮ ਕਮਾਵਨ ਦੀ ਥਾਂ । ਵੇਖੋ ਪੰ. ੭, ਨੋਟ ੧੨ ।
੨੯ ਰਚਨਾ ਨੂੰ ਪੈਦਾ ਕਰਦਾ ਅਤੇ ਖੈ ਕਰਦਾ ਹੋਇਆ ਆਪ ਵਖਰਾ ਰਹਿੰਦਾ ਹੈ ।
੩੦ ਸੁਆਸਾਂ ਦਾ ਖੇਲ । ਜੀਵਾਂ ਵਿਚ ਸੁਆਸ ਚਲਾ ਕੇ ਖੇਡ ਰਚੀ ਹੈ । ਜੇ ਸ਼ਕਤੀ ਖਿਚ ਲਵੇ ਤਾਂ ਇਹ ਖੇਡ ਢਹਿ-ਢੇਰੀ ਹੋ ਜਾਂਦੀ ਹੈ ।
੩੧ ਸਾਰੀ ਬਨਸਪਤੀ । ਵੇਖੋ ਪੰ. ੮੩੪, ਫੁਟ ਨੋਟ * ।
੩੨ ਪਵਨ ਜੋ ਫੇਰੀ ਲੈਂਦੀ ਹੈ ਮਾਨੋ ਤੇਰੇ ਸਿਰ ਤੇ ਚਉਰ ਫਿਰਦਾ ਹੈ ।
੩੩ ਚੰਦ੍ਰਮਾ ਦੇ ਘਰ ਵਿਚ ਸੂਰਜ ਆਉਂਦਾ ਹੈ (ਸੂਰਜ ਤੋਂ ਰੋਸ਼ਨੀ ਚੰਦ੍ਰਮਾ ਲੈਂਦਾ ਹੈ) ।
੩੪ ਗੁਰਮੁਖ ਬਿਰਖ ਦੇ ਗਿਆਨ ਰਿੰਦੇ ਪੰਛੀ ਉਡ ਕੇ ਕਿਤੇ ਦੌੜਦੇ ਨਹੀਂ ਹਨ ।
੩੫ ਗੁਰੂ ਦਾ ਅਨੁਸਾਰੀ ਮਨ ਦੇ ਪੂਰਨ ਟਿਕਾਉ ਨਾਲ ਸਿਮਰਨ ਕਰਦਾ ਹੈ ।
੩੬ ਚਮਕ ਦਮਕ ਨਾਲ ਚਮਕਾਰ ਹੁੰਦਾ ਹੈ, ਭਾਵੇਂ ਉਥੇ ਨਾ ਚੰਨ ਹੈ ਨਾ ਤਾਰਾ । ਓਥੇ ਇਤਨੀ ਰੋਸ਼ਨੀ ਦਾ ਪ੍ਰਕਾਸ਼ ਹੈ ਕਿ ਚੰਦ ਸੂਰਜ ਮਾਤ ਹੁੰਦੇ ਹਨ । ੩੭ ਆਸਮਾਨ ।
੩੮ ਮੈਂ ਤਾਂ ਉਸ ਅਕਥ ਅਵਸਥਾ ਦਾ ਜ਼ਿਕਰ ਕਰ ਰਿਹਾ ਹਾਂ,ਜਿਸ ਦਾ ਚਿਹਨ ਚਕ੍ਰ ਕੋਈ ਨਹੀਂ ਹੈ।
੩੯ ਗਿਆਨ ਕਿਰਣ ।
੪੦ ਅਨਹਦ ਸ਼ਬਦ ਦੀ ਮਿਠੀ ਮਿਠੀ ਆਵਾਜ਼ । ਵੇਖੋ ਪੰ ੭੬੭, ਫੁਟ ਨੋਟ * ।

* ਮਨੁੱਖੀ ਸਰੀਰ ਦੇ ਅੰਦਰ ਹੀ ਰੱਬ ਵਸਦਾ ਹੈ (੧) । ਮਨੁਖ ਦੇ ਅੰਦਰ ਮਾਦੀ ਬਿਰਤੀਆਂ ਨਾਲ ਨਾਲ ਇਕ ਆਤਮਕ ਬ੍ਰਿਤੀ ਭੀ ਹੈ ਜਿਸ ਰਾਹੀਂ ਹਰੀ ਅਨੁਭਵ ਹੁੰਦਾ ਹੈ (੨-੩) । ਰੱਬ ਦੀ ਇਹ ਅੰਦਰਲੀ ਹੋਂਦ ਹੀ ਮਾਦੀ ਭਾਵਾਂ ਅਤੇ ਤ੍ਰਿਸ਼ਨਾ ਉਤੇ ਕਾਬੂ ਪਾਉਣ ਦੀ ਸਮਥਾ ਦਿੰਦੀ ਹੈ (੪) । ਸਾਰਿਆਂ ਅਕਾਰਾਂ ਵਿਚ ਇਕ ਧਰਤੀ ਧਰਮ ਕਮਾਉਣ ਦੀ ਥਾਂ ਬਣਾਈ ਹੈ, ਉਸ ਵਿਚ ਵੀ ਹਰੀ ਆਪ ਹੀ ਨਿਰਾਲਮ ਹੋ ਕੇ ਕੰਮ ਕਰਦਾ ਹੈ (੫) । ਸਾਰੀ ਰਚਨਾ ਅਤੇ ਚੰਦ ਸੂਰਜ ਵਿਚ ਉਸੇ ਦੀ ਜੋਤ ਵਰਤ ਰਹੀ ਹੈ (੬)। ਉਹੀ ਜੋਤ ਮਨੁਖ ਦੇ ਅੰਦਰ ਹੋ ਕੇ ਮਾੜੀਆਂ ਵਾਸਨਾਂ ਤੋਂ ਬਚਾਈ ਰਖਦੀ ਹੈ (੭)। ਇਹ ਜੋਤ ਸੂਰਜ ਚੰਨ ਵਾਂਗੂ ਕੋਈ ਮਾਦੀ ਚੀਜ਼ ਨਹੀਂ (੮), ਫਿਰ ਭੀ ਇਹ ਜੋਤਿ ਸਭ ਥਾਂ ਵਰਤ ਕੇ ਗਿਆਨ ਅਤੇ ਅਨੰਦ ਦੇ ਰੂਪ ਵਿਚ ਅਗਵਾਈ ਕਰ ਰਹੀ ਹੈ (੯) । ਇਹੋ ਜੋਤਿ ਅੰਦਰ ਪ੍ਰਗਟ ਹੋਣ ਨਾਲ ਭਰਮ ਤੇ ਡਉ ਦੂਰ ਹੁੰਦੇ ਅਤੇ ਹਰ ਥਾਂ ਇਕੋ ਹਰੀ ਪਸਰਿਆ ਦਿਸਦਾ ਹੈ (੧੦-੧੨) । ਉਸ ਦੇ ਪਸਾਰੇ ਦਾ ਕੋਈ ਅੰਤ ਨਹੀਂ (੧੩)। ਮਿਹਰ ਹੋਵੇ ਤਾਂ ਹਰੀ ਆਪ ਮਿਲ ਪੈਂਦਾ ਹੈ (੧੪-੧੫)। ਉਹ ਇਉਂ ਸਭ ਦੇ ਅੰਦਰ ਹੋ ਕੇ ਅਤੇ ਸਭ ਨੂੰ ਆਪਣੇ ਅੰਦਰ ਰਖ ਕੇ ਓਤ ਪੋਤ ਮਿਲਦਾ ਤੇ ਸੁਖ ਦਿੰਦਾ ਹੈ (੧੬) ।

ਵਾਇਦਾ[੧] ॥ ੯ ॥ ਅਨਹਦੁ[੨] ਵਾਜੇ ਭ੍ਰਮੁ ਭਉ ਭਾਜੈ ॥ ਸਗਲ ਬਿਆਪਿ ਰਹਿਆ ਪ੍ਰਭੁ ਛਾਜੈ[੩] ॥ ਸਭ ਤੇਰੀ ਤੂ ਗੁਰਮੁਖਿ[੪] ਜਾਤਾ ਦਰਿ ਸੋਹੈ ਗੁਣ ਗਾਇਦਾ ॥੧੦॥ ਆਦਿ ਨਿਰੰਜਨੁ[੫] ਨਿਰਮਲੁ ਸੋਈ ॥ ਅਵਰੁ ਨ ਜਾਣਾ ਦੂਜਾ ਕੋਈ ॥ ਏਕੰਕਾਰੁ[੬] ਵਸੈ ਮਨਿ ਭਾਵੈ ਹਉਮੈ ਗਰਬੁ[੭] ਗਵਾਇਦਾ ॥ ੧੧ ॥ ਅੰਮ੍ਰਿਤੁ ਪੀਆ ਸਤਿਗੁਰਿ ਦੀਆ ॥ ਅਵਰੁ ਨ ਜਾਣਾ ਦੂਆ ਤੀਆ ॥ ਏਕੋ ਏਕੁ ਸੁ [੮]ਅਪਰ ਪਰੰਪਰੁ ਪਰਖਿ ਖਜਾਨੈ ਪਾਇਦਾ ॥ ੧੨ ॥ ਗਿਆਨੁ ਧਿਆਨੁ ਸਚੁ [੯]ਗਹਿਰ ਗੰਭੀਰਾ ॥ ਕੋਇ ਨ ਜਾਣੈ ਤੇਰਾ ਚੀਰਾ[੧੦] ॥ ਜੇਤੀ ਹੈ ਤੇਤੀ ਤੁਧੁ ਜਾਚੈ[੧੧] ਕਰਮਿ[੧੨] ਮਿਲੈ ਸੋ ਪਾਇਦਾ॥ ੧੩ ॥ ਕਰਮੁ ਧਰਮੁ ਸਚੁ ਹਾਥਿ ਤੁਮਾਰੈ ॥ ਵੇਪਰਵਾਹ ਅਖੁਟ ਭੰਡਾਰੈ ॥ ਤੂ ਦਇਆਲੁ ਕਿਰਪਾਲੁ ਸਦਾ ਪ੍ਰਭੁ ਆਪੇ ਮੇਲਿ ਮਿਲਾਇਦਾ ॥ ੧੪ ॥ ਆਪੇ ਦੇਖਿ ਦਿਖਾਵੈ ਆਪੇ ॥ ਆਪੇ ਥਾਪਿ ਉਥਾਪੇ[੧੩] ਆਪੇ ॥ ਆਪੇ ਜੋੜਿ ਵਿਛੋੜੇ ਕਰਤਾ ਆਪੇ ਮਾਰਿ ਜੀਵਾਇਦਾ ॥ ੧੫ ॥ ਜੇਤੀ ਹੈ ਤੇਤੀ ਤੁਧੁ ਅੰਦਰਿ ॥ ਦੇਖਹਿ ਆਪਿ [੧੪]ਬੈਸਿ ਬਿਜ ਮੰਦਰਿ ॥ ਨਾਨਕੁ ਸਾਚੁ ਕਹੈ ਬੇਨੰਤੀ ਹਰਿ ਦਰਸਨਿ ਸੁਖੁ ਪਾਇਦਾ॥ ੧੬ ॥ ੧ ॥ ੧੩ ॥ ਮਾਰੂ ਮਹਲਾ ੧ * ॥ ਦਰਸਨੁ ਪਾਵਾ ਜੇ ਤੁਧੁ ਭਾਵਾ ॥ ਭਾਇ ਭਗਤਿ ਸਾਚੇ ਗੁਣ ਗਾਵਾ ॥ ਤੁਧੁ ਭਾਣੇ ਤੂ ਭਾਵਹਿ ਕਰਤੇ ਆਪੇ [੧੫]ਰਸਨ ਰਸਾਇਦਾ ॥ ੧ ॥ ਸੋਹਨਿ ਭਗਤ [੧੬]ਪ੍ਰਭੂ ਦਰਬਾਰੇ ॥ ਮੁਕਤੁ ਭਏ ਹਰਿ ਦਾਸ ਤੁਮਾਰੇ ॥ ਆਪੁ[੧੭] ਗਵਾਇ ਤੇਰੈ ਰੰਗਿ ਰਾਤੇ ਅਨਦਿਨੁ[੧੮] ਨਾਮੁ ਧਿਆਇਦਾ ॥ ੨ ॥ ਈਸਰੁ[੧੯] ਬ੍ਰਹਮਾ ਦੇਵੀ ਦੇਵਾ ॥ ਇੰਦ੍ਰ ਤਪੇ ਮੁਨਿ ਤੇਰੀ ਸੇਵਾ ॥ ਜਤੀ ਸਤੀ ਕੇਤੇ ਬਨਵਾਸੀ ਅੰਤੁ ਨ ਕੋਈ ਪਾਇਦਾ ॥ ੩ ॥ ਵਿਣੁ ਜਾਣਾਏ ਕੋਇ ਨ ਜਾਣੈ ॥ ਜੋ ਕਿਛੁ ਕਰੇ ਸੁ ਆਪਣ ਭਾਣੈ ॥ [੨੦]ਲਖ ਚਉਰਾਸੀਹ ਜੀਅ ਉਪਾਏ ਭਾਣੈ [੨੧]ਸਾਹ ਲਵਾਇਦਾ ॥ ੪ ॥ ਜੋ ਤਿਸੁ ਭਾਵੈ ਸੋ ਨਿਹਚਉ[੨੨] ਹੋਵੈ ॥ ਮਨਮੁਖੁ [੨੩]ਆਪੁ ਗਣਾਏ ਰੋਵੈ ॥ ਨਾਵਹੁ ਭੁਲਾ ਠਉਰ ਨ ਪਾਏ ਆਇ ਜਾਇ ਦੁਖੁ ਪਾਇਦਾ ॥ ੫॥ ਨਿਰਮਲ ਕਾਇਆ ਊਜਲ ਹੰਸਾ[੨੪] ॥ [੨੫]ਤਿਸੁ ਵਿਚਿ ਨਾਮੁ ਨਿਰੰਜਨ ਅੰਸਾ ॥ ਸਗਲੇ ਦੂਖ ਅੰਮ੍ਰਿਤੁ ਕਰਿ ਪੀਵੈ ਬਾਹੁੜਿ[੨੬] ਦੂਖੁ ਨ ਪਾਇਦਾ ॥ ੬ ॥ ਬਹੁ ਸਾਦਹੁ ਦੂਖੁ ਪਰਾਪਤਿ ਹੋਵੈ ॥ [੨੭]ਭੋਗਹੁ ਰੋਗ ਸੁ ਅੰਤਿ ਵਿਗੋਵੈ[੨੮] ॥ [੨੯]ਹਰਖਹੁ ਸੋਗੁ ਨ ਮਿਟਈ ਕਬਹੂ ਵਿਣੁ ਭਾਣੇ ਭਰਮਾਇਦਾ ॥ ੭ ॥ ਗਿਆਨ ਵਿਹੂਣੀ[੩੦] ਭਵੈ ਸਬਾਈ[੩੧] ॥ [੩੨]ਸਾਚਾ ਰਵਿ ਰਹਿਆ ਲਿਵ ਲਾਈ ॥ [੩੩]ਨਿਰਭਉ ਸਬਦੁ ਗੁਰੂ ਸਚੁ ਜਾਤਾ ਜੋਤੀ ਜੋਤਿ ਮਿਲਾਇਦਾ ॥ ੮ ॥ ਅਟਲੁ ਅਡੋਲੁ ਅਤੋਲੁ ਮੁਰਾਰ[੩੪] ॥ ਖਿਨ ਮਹਿ ਢਾਹਿ ਫੇਰਿ ਉਸਾਰੇ ॥ ਰੂਪੁ ਨ ਰੇਖਿਆ ਮਿਤਿ[੩੫] ਨਹੀ ਕੀਮਤਿ ਸਬਦਿ

੧ ਵਜਾਉਂਦਾ ਹੈ।
੨ ਦੇਖੋ ਪੰ. ੭੬੭, ਫੁਟ ਨੋਟ *।
੩ ਛਾਉਂਦਾ ਹੈ। ਜੋ ਸਭ ਥਾਂ ਪਸਰ ਰਿਹਾ ਹੈ, ਉਹ ਪ੍ਰਭੂ ਸਾਡੇ ਉਤੇ ਭੀ ਛਾਇਆ ਕਰਦਾ ਹੈ।
੪ ਗੁਰੂ ਦੁਆਰਾ।
੫ ਮਾਇਆ ਤੋਂ ਰਹਿਤ।
੬ ਇਕ ਬ੍ਰਹਮ।
੭ ਹੰਕਾਰ।
੮ ਬਿਅੰਤ ਤੇ ਪਰੇ ਤੋਂ ਪਰੇ।
੯ ਡੂੰਘਾ ਤੇ ਸੰਜੀਦਾ, ਭਾਵ ਬਹੁਤ ਸਿਆਣਾ।
੧੦ [ਫ਼ਾ.] ਪੱਲਾ, ਵਿਸਥਾਰ, ਖਿਲਾਰਾ।
੧੧ ਮੰਗਦੀ ਹੈ।
੧੨ ਬਖ਼ਸ਼ਿਸ਼ ਦੁਆਰਾ।
੧੩ ਪੁਟਦਾ ਹੈ, ਢਾਹੁੰਦਾ ਹੈ, ਨਾਸ ਕਰਦਾ ਹੈ।
੧੪ ਬੈਠ ਕੇ ਪੱਕੇ ਮੰਦਰ (ਸਰੀਰ) ਵਿਚ।
੧੫ ਰਸਨਾ ਵਿਚ ਰਸ ਪੈਦਾ ਕਰਦਾ ਹੈ।
੧੬ ਹਰੀ ਦੇ ਦਰਬਾਰ (ਹਜ਼ੂਰੀ) ਵਿਚ।
੧੭ ਆਪਾ ਭਾਵ।
੧੮ ਹਰ ਰੋਜ਼, ਨਿੱਤ।
੧੯ ਸ਼ਿਵਜੀ।
੨੦ ਚੁਰਾਸੀ ਲਖ ਜੂਨਾਂ ਵਾਲੇ।
੨੧ ਸੁਆਸ ਲੈਣ ਦਿੰਦਾ ਹੈ। ਦੇਖੋ ਪੰ. ੧੫, ਨੋਟ ੭।
੨੨ ਨਿਸਚੇ ਕਰਕੇ, ਜ਼ਰੂਰ, ਅਵੱਸ਼ਯ।
੨੩ ਆਪਣੇ ਆਪ ਨੂੰ ਜਤਾਂਵਦਾ ਹੈ ਤੇ ਇਸ ਲਈ ਰੋਂਦਾ ਹੈ।
੨੪ ਜੀਵ ਰੂਪ ਹੰਸ।
੨੫ ਉਸ ਵਿਚ ਨਾਮ, ਜੋ ਨਿਰਲੇਪ ਹਰੀ ਦੀ ਅੰਸ਼ ਹੈ, ਮੌਜੂਦ ਹੈ।
੨੬ ਮੁੜ ਕੇ, ਫਿਰ
੨੭ ਭੋਗ ਤੋਂ ਰੋਗ ਪੈਦਾ ਹੁੰਦੇ ਹਨ।
੨੮ ਖੁਆਰ ਹੁੰਦਾ ਹੈ।
੨੯ ਖੁਸ਼ੀ ਤੋਂ ਸੋਗ ਪੈਦਾ ਹੁੰਦਾ ਹੈ, ਜੋ ਕਦੀ ਮਿਟਦਾ ਹੀ ਨਹੀਂ।
੩੦ ਖਾਲੀ
੩੧ ਸਾਰੀ ਦੁਨੀਆਂ।
੩੨ ਸਦਾ ਹਰੀ ਅੰਦਰ ਗੁਪਤ ਵਰਤ ਰਿਹਾ ਹੈ।
੩੩ ਗੁਰੂ ਦਾ ਸ਼ਬਦ ਨਿਰਭਉ ਕਰ ਦਿੰਦਾ ਹੈ।
੩੪ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਵਾਹਿਗੁਰੂ।
੩੫ ਅੰਦਾਜ਼, ਮਾਪ।

---

* ਹਰੀ ਆਪ ਚਾਹੇ ਤਾਂ ਮੇਲ ਕਰਾਉਂਦਾ ਹੈ (੧)। ਆਪਾ ਭਾਵ ਗੁਆ ਕੇ ਪ੍ਰੇਮ ਕਰੀਏ ਤਾਂ ਉਸ ਦਾ ਉਹ ਨਾਮ ਪ੍ਰਾਪਤ ਹੁੰਦਾ ਹੈ (੨), ਜਿਸ ਦਾ ਅੰਤ ਵਡੇ ੨ ਦੇਵੀ ਦੇਵਤੇ ਨਹੀਂ ਪਾ ਸਕੇ (੩)। ਉਹ ਆਪ ਜਣਾਏ ਤਾਂ ਜਾਣੀਦਾ ਹੈ (੪)। ਜੋ ਕੁਝ ਹਰੀ ਕਰਨਾ ਚਾਹੇ ਉਹੋ ਹੁੰਦਾ ਹੈ, ਇਸੇ ਲਈ ਮਨੁਖ ਨੂੰ ਹੰਕਾਰ ਕਰਨ ਦੀ ਕੋਈ ਥਾਂ ਨਹੀਂ, ਜਿਹੜਾ ਹੰਕਾਰ ਕਰੇ ਉਹ ਦੁਖ ਪਾਉਂਦਾ ਹੈ (੫)। ਜਿਹੜਾ ਮਨੁਖ ਆਪਣੇ ਅੰਦਰ ਨਾਮ ਵਸਾਵੇ ਉਹ ਸੁਖੀ ਹੁੰਦਾ ਹੈ (੬)। ਹਰੀ ਦੀ ਰਜ਼ਾ ਮੰਨਣ ਤੋਂ ਬਿਨਾਂ ਸਾਰੇ ਸੁਖ ਤੇ ਭੋਗ ਦੁਖ ਦਾ ਕਾਰਣ ਬਣ ਜਾਂਦੇ ਹਨ (੭)। ਹਰੀ ਦੇ ਅੰਦਰ ਹੋਣ ਦੇ ਗਿਆਨ ਤੋਂ ਬਿਨਾਂ ਲੋਕ ਭਰਮਦੇ ਫਿਰਦੇ ਹਨ। ਇਹ ਗਿਆਨ ਗੁਰੂ ਦੇ ਸ਼ਬਦ ਤੋਂ ਮਿਲਦਾ ਹੈ (੮-੯)। ਜੋ ਇਸ ਨਾਮ ਨੂੰ ਮੰਨੇ ਉਹ ਜਿਤਦਾ ਹੈ (੧੦)। ਸਚ ਦੀ ਪਛਾਣ ਤੇ ਕਮਾਈ ਹੀ ਸਫਲ ਹੁੰਦੀ ਹੈ (੧੧)। ਗੁਰੂ ਹੀ ਸਚ ਦੀ ਸਮਝ ਦਿੰਦਾ ਹੈ (੧੨)। ਇਹ ਗਲ ਭੀ ਬਖ਼ਸ਼ਿਸ਼ ਦੇ ਆਸਰੇ ਹੈ (੧੩)। ਹਰੀ ਸਭ ਕੁਝ ਆਪਣੇ ਹਥ ਰਖਦਾ ਹੈ (੧੪-੧੬)।

[1]ਭੇਦਿ ਪਤੀਆਇਦਾ ॥ ੯ ॥ ਹਮ ਦਾਸਨ ਕੇ ਦਾਸ ਪਿਆਰੇ ॥ [2]ਸਾਧਿਕ ਸਾਚ ਭਲੇ ਵੀਚਾਰੇ ॥ ਮੰਨੇ ਨਾਉ ਸੋਈ ਜਿਣਿ[3] ਜਾਸੀ ਆਪੇ ਸਾਚੁ ਦ੍ਰਿੜਾਇਦਾ[4] ॥੧੦॥ ਪਲੈ ਸਾਚੁ ਸਚੇ ਸਚਿਆਰਾ ॥ [5]ਸਾਚੇ ਭਾਵੈ ਸਬਦੁ ਪਿਆਰਾ ॥ [6]ਤ੍ਰਿਭਵਣਿ ਸਾਚੁ ਕਲਾ ਧਰਿ ਥਾਪੀ ਸਾਚੇ ਹੀ ਪਤੀਆਇਦਾ ॥ ੧੧ ॥ ਵਡਾ ਵਡਾ ਆਖੈ ਸਭੁ ਕੋਈ॥ ਗੁਰ ਬਿਨੁ ਸੋਝੀ ਕਿਨੈ ਨ ਹੋਈ ॥ [7]ਸਾਚਿ ਮਿਲੈ ਸੋ ਸਾਚੇ ਭਾਏ ਨਾ ਵੀਛੁੜਿ ਦੁਖੁ ਪਾਇਦਾ॥ ੧੨ ॥ [8]ਧੁਰਹੁ ਵਿਛੁੰਨੇ ਧਾਹੀ ਰੁੰਨੇ ॥ ਮਰਿ ਮਰਿ ਜਨਮਹਿ [9]ਮੁਹਲਤਿ ਪੁੰਨੇ ॥ ਜਿਸੁ ਬਖਸੇ ਤਿਸੁ ਦੇ ਵਡਿਆਈ ਮੇਲਿ ਨ ਪਛੋਤਾਇਦਾ ॥ ੧੩ ॥ ਆਪੇ ਕਰਤਾ ਆਪੇ ਭੁਗਤਾ[10] ॥ ਆਪੇ ਤ੍ਰਿਪਤਾ[11] ਆਪੇ ਮੁਕਤਾ[12] ॥ ਆਪੇ ਮੁਕਤਿ ਦਾਨੁ ਮੁਕਤੀਸਰੁ[13] ਮਮਤਾ ਮੋਹੁ ਚੁਕਾਇਦਾ[14] ॥੧੪॥ [15]ਦਾਨਾ ਕੈ ਸਿਰਿ ਦਾਨੁ ਵੀਚਾਰਾ ॥ ਕਰਣ ਕਾਰਣ ਸਮਰਥੁ ਅਪਾਰਾ ॥ ਕਰਿ ਕਰਿ ਵੇਖੈ ਕੀਤਾ ਅਪਣਾ ਕਰਣੀ ਕਾਰ ਕਰਾਇਦਾ ॥ ੧੫ ॥ ਸੇ ਗੁਣ ਗਾਵਹਿ ਸਾਚੇ ਭਾਵਹਿ ॥ ਤੁਝ ਤੇ ਉਪਜਹਿ ਤੁਝ ਮਾਹਿ ਸਮਾਵਹਿ ॥ ਨਾਨਕੁ ਸਾਚੁ ਕਹੈ ਬੇਨੰਤੀ ਮਿਲਿ ਸਾਚੇ ਸੁਖੁ ਪਾਇਦਾ ॥ ੧੬ ॥ ੨ ॥ ੧੪ ॥ ਮਾਰੂ ਮਹਲਾ ੧ * ॥ ਅਰਬਦ[16] ਨਰਬਦ[17] ਧੁੰਧੂਕਾਰਾ॥ [18]ਧਰਣਿ ਨ ਗਗਨਾ ਹੁਕਮੁ ਅਪਾਰਾ॥ ਨਾ ਦਿਨੁ ਰੈਨਿ[19] ਨ ਚੰਦੁ ਨ ਸੂਰਜੁ [20]ਸੁੰਨ ਸਮਾਧਿ ਲਗਾਇਦਾ ॥ ੧ ॥ [21]ਖਾਣੀ ਨ ਬਾਣੀ ਪਉਣ ਨ ਪਾਣੀ ॥ [22]ਓਪਤਿ ਖਪਤਿ ਨ ਆਵਣ ਜਾਣੀ ॥ ਖੰਡ ਪਤਾਲ ਸਪਤ[23] ਨਹੀ ਸਾਗਰ ਨਦੀ ਨ ਨੀਰੁ ਵਹਾਇਦਾ ॥੨॥ ਨਾ ਤਦਿ[24] ਸੁਰਗੁ ਮਛੁ[25] ਪਇਆਲਾ[26]॥ [27]ਦੋਜਕੁ ਭਿਸਤੁ ਨਹੀ ਖੈ ਕਾਲਾ ॥ ਨਰਕੁ ਸੁਰਗੁ ਨਹੀ ਜੰਮਣੁ ਮਰਣਾ ਨਾ ਕੋ ਆਇ ਨਾ ਜਾਇਦਾ ॥੩॥ ਬ੍ਰਹਮਾ ਬਿਸਨੁ ਮਹੇਸੁ[28] ਨ ਕੋਈ॥ ਅਵਰੁ ਨ ਦੀਸੈ ਏਕੋ ਸੋਈ॥ ਨਾਰਿ ਪੁਰਖੁ ਨਹੀ ਜਾਤਿ ਨ ਜਨਮਾ ਨਾ ਕੋ ਦੁਖੁ ਸੁਖੁ ਪਾਇਦਾ ॥੪॥ ਨਾ ਤਦਿ[24] ਜਤੀ ਸਤੀ ਬਨਵਾਸੀ ॥ [29]ਨਾ ਤਦਿ ਸਿਧ ਸਾਧਿਕ ਸੁਖ ਵਾਸੀ ॥ ਜੋਗੀ ਜੰਗਮ[30] ਭੇਖੁ ਨ ਕੋਈ ਨਾ ਕੋ ਨਾਥੁ[31] ਕਹਾਇਦਾ ॥੫॥ ਜਪ ਤਪ ਸੰਜਮ[32] ਨਾ ਬ੍ਰਤ ਪੂਜਾ ॥ [33]ਨਾ ਕੋ ਆਖਿ ਵਖਾਣੈ ਦੂਜਾ ॥ ਆਪੇ ਆਪਿ ਉਪਾਇ ਵਿਗਸੈ[34] ਆਪੇ ਕੀਮਤਿ ਪਾਇਦਾ ॥੬॥ ਨਾ ਸੁਚਿ ਸੰਜਮੁ [35]ਤੁਲਸੀ ਮਾਲਾ॥ ਗੋਪੀ ਕਾਨੁ ਨ ਗਊ ਗੋੁਆਲਾ॥ ਤੰਤੁ ਮੰਤੁ ਪਾਖੰਡੁ ਨ ਕੋਈ ਨਾ ਕੋ ਵੰਸੁ[36] ਵਜਾਇਦਾ ॥੭॥ [37]ਕਰਮ ਧਰਮ ਨਹੀ [38]ਮਾਇਆ ਮਾਖੀ ॥ ਜਾਤਿ ਜਨਮੁ ਨਹੀ ਦੀਸੈ ਆਖੀ[39] ॥ ਮਮਤਾ ਜਾਲੁ ਕਾਲੁ ਨਹੀ ਮਾਥੈ[40] ਨਾ ਕੋ ਕਿਸੈ ਧਿਆਇਦਾ ॥੮॥ ਨਿੰਦੁ ਬਿੰਦੁ[41] ਨਹੀ ਜੀਉ ਨ ਜਿੰਦੋ॥ ਨ ਤਦਿ ਗੋਰਖੁ ਨਾ ਮਾਛਿੰਦੋ[42]॥ ਨਾ ਤਦਿ ਗਿਆਨੁ ਧਿਆਨੁ [43]ਕੁਲ ਓਪਤਿ

੧ (ਸ਼ਬਦ ਦੁਆਰਾ) ਵਿੰਨ੍ਹਿਆ ਜਾ ਕੇ ਮਨੁਖ ਪਤੀਜਦਾ ਹੈ।
੨ ਜਿਹੜੇ ਸਾਧਨਾ ਕਰਨ ਵਾਲੇ ਸੱਚੇ, ਚੰਗੇ ਤੇ ਵਿਚਾਰਵਾਨ ਹਨ।
੩ ਜਿੱਤ।
੪ ਸਮਝਾਂਦਾ ਹੈ।
੫ ਸਚੇ ਹਰੀ ਨੂੰ ਉਹ ਮਨੁਖ ਭਾਉਂਦਾ ਹੈ ਜਿਸਨੂੰ ਸ਼ਬਦ ਪਿਆਰਾ ਲਗਦਾ ਹੈ।
੬ ਹਰੀ ਨੇ ਤਿੰਨਾਂ ਭਵਣਾਂ ਵਿਚ ਸਚ ਨੂੰ ਸ਼ਕਤੀ ਕਰਕੇ ਟਿਕਾਇਆ ਹੈ; ਅਤੇ ਮਨੁਖ ਉੱਤੇ ਸਚਾ ਹੋਣ ਤੇ ਹੀ ਰਾਜ਼ੀ ਹੁੰਦਾ ਹੈ।
੭ ਜਿਹੜਾ ਮਨੁਖ ਸਚ ਵਿਚ ਲੀਨ ਹੁੰਦਾ ਹੈ, ਉਹੋ ਸਚੇ ਹਰੀ ਨੂੰ ਭਾਉਂਦਾ ਹੈ।
੮ ਜਿਹੜੇ ਮੁਢ ਤੋਂ ਹੀ ਵਿਛੜੇ ਹਨ, ਓਹ ਧਾਹੀਂ ਮਾਰ ਕੇ ਰੋਂਦੇ ਹਨ।
੯ ਆਪਣਾ ਸਮਾਂ ਗੁਜ਼ਰਨ ਨਾਲ। ਮੁਹਲਤਿ [ਅਰਬੀ] ਸਮੇਂ ਦੀ ਹਦ।
੧੦ ਭੋਗਣ ਵਾਲਾ।
੧੧ ਰੋਜ਼ਿਆ।
੧੨ ਨਿਰਲੇਪ।
੧੩ ਮੁਕਤੀ ਦਾ ਮਾਲਕ, ਮੁਕਤੀ ਦਾਤਾ।
੧੪ ਦੂਰ ਕਰਦਾ ਹੈ।
੧੫ ਤੇਰਾ ਦਾਨ (ਮੁਕਤੀ ਦਾਨ) ਸਭ ਦਾਨਾਂ ਤੋਂ ਸ੍ਰੇਸ਼ਟ ਵਿਚਾਰਿਆ ਹੈ।
੧੬ [ਸੰ. ਅਰਬੁਦ=ਦਸ ਕਰੋੜ] ਕਈ ਅਰਬ।
੧੭ ਨ-ਅਰਬਦ, ਅਰਬਾਂ ਤੋਂ ਪਰੇ, ਬੇਅੰਤ। ਬਹੁਤ ਸਮਾਂ ਹਨੇਰਾ ਸੀ (ਹਰੀ ਦੇ ਨਿਰਗੁਣ ਰੂਪ ਦਾ ਵਰਣਨ ਹੈ)।
੧੮ ਓਦੋਂ ਨਾ ਧਰਤੀ ਸੀ, ਤੇ ਨਾ ਆਕਾਸ਼ ਸੀ; ਕੇਵਲ ਬੇਅੰਤ ਹੁਕਮ ਹੀ ਵਰਤ ਰਿਹਾ ਸੀ।
੧੯ ਰਾਤ।
੨੦ ਅਫੁਰ ਸਮਾਧੀ।
੨੧ ਨਾ ਓਦੋਂ ਜੀਵਾਂ ਦੀ ਕੋਈ ਖਾਣੀ ਸੀ, ਨਾ ਉਨ੍ਹਾਂ ਦੀ ਬੋਲੀ ਸੀ। ਵੇਖੋ ਪੰ. ੮੧੬, ਨੋਟ ੨੧।
੨੨ ਨਾ ਪੈਦਾਇਸ਼ ਨਾ ਮੌਤ। ੨੩ ਸਤ।
੨੪ ਤਦੋਂ। ੨੫ ਮਾਤ ਲੋਕ।
੨੬ ਪਾਤਾਲ।
੨੭ ਨਾ ਨਰਕ ਸੁਰਗ ਸਨ ਅਤੇ ਨਾ ਹੀ ਖੈ (ਨਾਸ) ਕਰਨ ਵਾਲਾ ਕਾਲ।
੨੮ ਸ਼ਿਵਜੀ।
੨੯ ਓਦੋਂ ਨਾ ਕੋਈ ਔਖੀਆਂ ਕਮਾਈਆਂ ਕਰਨ ਵਾਲੇ ਸਾਧੂ ਸਨ, ਅਤੇ ਨਾ ਸੁਖ-ਰਹਿਣੇ ਭੋਗੀ ਸਨ।
੩੦ ਸ਼ੈਵ ਮਤ ਦਾ ਇਕ ਫ਼ਿਰਕਾ।
੩੧ ਜੋਗੀਆਂ ਦਾ ਗੁਰੂ।
੩੨ ਇੰਦ੍ਰਿਆਂ ਨੂੰ ਰੋਕਣ ਦੇ ਸਾਧਨ।
੩੩ ਨਾ ਕੋਈ ਦ੍ਵੈਤ ਭਾਵ ਦਾ ਬਿਆਨ ਕਰਨ ਵਾਲਾ ਸੀ।
੩੪ ਖੁਸ਼ ਹੁੰਦਾ ਸੀ।
੩੫ ਵੈਸ਼ਨੂੰ ਲੋਕ ਤੁਲਸੀ ਦੀ ਲਕੜ ਦੀ ਕੰਠੀ ਮਾਲਾ ਪਹਿਨਦੇ ਹਨ, ਕਿਉਂਕਿ ਤੁਲਸੀ ਦਾ ਬੂਟਾ ਬਹੁਤ ਪਵਿੱਤਰ ਮੰਨਿਆ ਜਾਂਦਾ ਹੈ।
੩੬ ਬੰਸੀ, ਵੰਝਲੀ।
੩੭ ਕਰਮ-ਕਾਂਡ।
੩੮ ਮਾਇਆ ਰੂਪੀ ਮੱਖੀ।
੩੯ ਅੱਖਾਂ ਨਾਲ।
੪੦ ਕਿਸੇ ਦੇ ਭਾਗਾਂ ਵਿਚ।
੪੧ ਖਿੰਦਣਾ, ਕਿਸੇ ਨੂੰ ਰੱਦ ਕਰਨਾ। ਨਾ ਨਿੰਦਣਾ ਸੀ, ਨਾ ਖਿੰਦਣਾ ਸੀ।
੪੨ ਮਛੰਦਰ ਜੋਗੀ।
੪੩ ਖ਼ਾਨਦਾਨ ਦਾ ਮੁਢ ਬਝਣਾ (ਜਿਸ ਦਾ ਲੋਕ ਮਾਣ ਕਰਦੇ ਹਨ)।

---

* ਪਹਿਲਿਆਂ ੧੩ ਅੰਕਾਂ ਵਿਚ ਹਰੀ ਦੀ ਨਿਰਗੁਣ ਅਵਸਥਾ ਦਾ ਜ਼ਿਕਰ ਹੈ, ਜਦੋਂ ਉਸ ਤੋਂ ਬਿਨਾਂ ਹੋਰ ਕੁਝ ਨਹੀਂ ਸੀ। ਬਾਕੀ ਦੇ ਤਿੰਨਾਂ ਅੰਕਾਂ ਵਿਚ ਉਸ ਹਾਲਤ ਦਾ ਵਰਣਨ ਹੈ ਜਦੋਂ ਵਾਹਿਗੁਰੂ ਨੇ ਸਰਗੁਣ ਰੂਪ ਹੋ ਕੇ ਸ੍ਰਿਸ਼ਟੀ ਰਚੀ। ਇਹ ਦੋਵੇਂ ਹਾਲਤਾਂ ਗੁਰੂ ਤੋਂ ਸਮਝ ਆਉਂਦੀਆਂ ਹਨ, ਅਤੇ ਜਦ ਸਮਝ ਆ ਜਾਣ ਤਾਂ ਵਿਸਮਾਦੀ ਹਾਲਤ ਤਾਰੀ ਹੋ ਕੇ ਮਨੁਖ ਗੁਣ ਗਾਉਣ ਲਗ ਪੈਂਦਾ ਹੈ।

ਨਾ ਕੋ ਗਣਤ[1] ਗਣਾਇਦਾ ॥ ੯ ॥ ਵਰਨ[2] ਭੇਖ ਨਹੀ ਬ੍ਰਹਮਣ ਖਤ੍ਰੀ ॥ [3]ਦੇਉ ਨ ਦੇਹੁਰਾ ਗਊ ਗਾਇਤ੍ਰੀ[4]॥ ਹੋਮ ਜਗ ਨਹੀ ਤੀਰਥਿ ਨਾਵਣੁ ਨਾ ਕੋ ਪੂਜਾ ਲਾਇਦਾ॥ ੧੦॥ ਨਾ ਕੋ ਮੁਲਾ ਨਾ ਕੋ ਕਾਜੀ॥ ਨਾ ਕੋ ਸੇਖੁ ਮਸਾਇਕੁ[5] ਹਾਜੀ॥ ਰਈਅਤਿ ਰਾਉ[6] ਨ ਹਉਮੈ ਦੁਨੀਆ ਨਾ ਕੋ ਕਹਣੁ ਕਹਾਇਦਾ ॥ ੧੧ ॥ ਭਾਉ ਨ ਭਗਤੀ ਨਾ [7]ਸਿਵ ਸਕਤੀ ॥ ਸਾਜਨੁ ਮੀਤੁ [8]ਬਿੰਦੁ ਨਹੀ ਰਕਤੀ॥ ਆਪੇ ਸਾਹੁ ਆਪੇ ਵਣਜਾਰਾ ਸਾਚੇ ਏਹੋ ਭਾਇਦਾ ॥ ੧੨ ॥ ਬੇਦ ਕਤੇਬ[9] ਨ [10]ਸਿੰਮ੍ਰਿਤਿ ਸਾਸਤ ॥ ਪਾਠ ਪੁਰਾਣ ਉਦੈ[11] ਨਹੀ ਆਸਤ[12] ॥ ਕਹਤਾ ਬਕਤਾ[13] ਆਪਿ ਅਗੋਚਰੁ[14] ਆਪੇ ਅਲਖੁ ਲਖਾਇਦਾ ॥ ੧੩ ॥ ਜਾ ਤਿਸੁ ਭਾਣਾ ਤਾ ਜਗਤੁ ਉਪਾਇਆ ॥ ਬਾਝੁ ਕਲਾ ਆਡਾਣੁ[15] ਰਹਾਇਆ ॥ ਬ੍ਰਹਮਾ ਬਿਸਨੁ ਮਹੇਸੁ[16] ਉਪਾਏ ਮਾਇਆ ਮੋਹੁ ਵਧਾਇਦਾ ॥ ੧੪ ॥ ਵਿਰਲੇ ਕਉ ਗੁਰਿ ਸਬਦੁ ਸੁਣਾਇਆ ॥ ਕਰਿ ਕਰਿ ਦੇਖੈ ਹੁਕਮੁ ਸਬਾਇਆ[17]॥ਖੰਡ ਬ੍ਰਹਮੰਡ ਪਾਤਾਲ ਅਰੰਭੇ ਗੁਪਤਹੁ ਪਰਗਟੀ ਆਇਦਾ॥ ੧੫ ॥ ਤਾ ਕਾ ਅੰਤੁ ਨ ਜਾਣੈ ਕੋਈ ॥ ਪੂਰੇ ਗੁਰ ਤੇ ਸੋਝੀ ਹੋਈ ॥ ਨਾਨਕ ਸਾਚਿ ਰਤੇ ਬਿਸਮਾਦੀ[18] ਬਿਸਮ[19] ਭਏ ਗੁਣ ਗਾਇਦਾ ॥ ੧੬ ॥ ੩ ॥ ੧੫ ॥

ਮਾਰੂ ਮਹਲਾ ੧ * ॥ ਆਪੇ ਆਪੁ ਉਪਾਇ ਨਿਰਾਲਾ ॥ ਸਾਚਾ ਥਾਨੁ ਕੀਓ ਦਇਆਲਾ॥ [20]ਪਉਣ ਪਾਣੀ ਅਗਨੀ ਕਾ ਬੰਧਨੁ ਕਾਇਆ ਕੋਟੁ ਰਚਾਇਦਾ॥ ੧ ॥ [21]ਨਉ ਘਰ ਥਾਪੇ ਥਾਪਣਹਾਰੈ ॥ [22]ਦਸਵੈ ਵਾਸਾ ਅਲਖ ਅਪਾਰੈ ॥ [23]ਸਾਇਰ ਸਪਤ ਭਰੇ ਜਲਿ ਨਿਰਮਲਿ ਗੁਰਮੁਖਿ ਮੈਲੁ ਨ ਲਾਇਦਾ ॥ ੨ ॥ [24]ਰਵਿ ਸਸਿ ਦੀਪਕ ਜੋਤਿ ਸਬਾਈ ॥ ਆਪੇ ਕਰਿ ਵੇਖੈ ਵਡਿਆਈ ॥ ਜੋਤਿ ਸਰੂਪ ਸਦਾ ਸੁਖਦਾਤਾ ਸਚੇ ਸੋਭਾ ਪਾਇਦਾ ॥੩॥ [25]ਗੜ ਮਹਿ ਹਾਟ ਪਟਣ[26] ਵਾਪਾਰਾ॥ ਪੂਰੈ ਤੋਲਿ ਤੋਲੈ ਵਣਜਾਰਾ ॥ ਆਪੇ ਰਤਨੁ ਵਿਸਾਹੇ[27] ਲੇਵੈ ਆਪੇ ਕੀਮਤਿ ਪਾਇਦਾ ॥੪॥ ਕੀਮਤਿ ਪਾਈ ਪਾਵਣਹਾਰੈ॥ ਵੇਪਰਵਾਹ ਪੂਰੇ ਭੰਡਾਰੈ॥ ਸਰਬ ਕਲਾ ਲੇ ਆਪੇ ਰਹਿਆ ਗੁਰਮੁਖਿ[28] ਕਿਸੈ ਬੁਝਾਇਦਾ ॥ ੫ ॥ [29]ਨਦਰਿ ਕਰੇ ਪੂਰਾ ਗੁਰੁ ਭੇਟੈ॥ ਜਮ ਜੰਦਾਰੁ[30] ਨ ਮਾਰੈ ਫੇਟੈ[31]॥ ਜਿਉ ਜਲ ਅੰਤਰਿ ਕਮਲੁ ਬਿਗਾਸੀ[32] ਆਪੇ ਬਿਗਸਿ ਧਿਆਇਦਾ ॥੬॥ ਆਪੇ ਵਰਖੈ ਅੰਮ੍ਰਿਤ ਧਾਰਾ ॥ ਰਤਨ ਜਵੇਹਰ ਲਾਲ ਅਪਾਰਾ ॥ ਸਤਿਗੁਰੁ ਮਿਲੈ ਤ ਪੂਰਾ ਪਾਈਐ ਪ੍ਰੇਮ ਪਦਾਰਥੁ ਪਾਇਦਾ ॥੭॥ ਪ੍ਰੇਮ ਪਦਾਰਥੁ ਲਹੈ ਅਮੋਲੋ ॥ ਕਬਹੀ ਨ ਘਾਟਸਿ ਪੂਰਾ ਤੋਲੋ ॥ ਸਚੇ ਕਾ ਵਾਪਾਰੀ ਹੋਵੈ ਸਚੋ ਸਉਦਾ ਪਾਇਦਾ ॥ ੮ ॥ ਸਚਾ ਸਉਦਾ ਵਿਰਲਾ ਕੋ ਪਾਏ ॥ ਪੂਰਾ ਸਤਿਗੁਰੁ ਮਿਲੈ ਮਿਲਾਏ ॥ ਗੁਰਮੁਖਿ[33] ਹੋਇ ਸੁ ਹੁਕਮੁ ਪਛਾਣੈ ਮਾਨੈ ਹੁਕਮੁ

੧ ਕਰਮਾਂ ਧਰਮਾਂ ਦੀਆਂ ਗਿਣਤੀਆਂ ।
੨ ਜਾਤਿ ਭੇਦ ।
੩ ਨਾ ਕੋਈ ਦੇਵਤਾ ਮੰਨਿਆ ਜਾਂਦਾ ਸੀ, ਅਤੇ ਨਾ ਕੋਈ ਉਸ ਦਾ ਪੂਜਾ-ਅਸਥਾਨ ਸੀ ।
੪ ਗਾਇਤ੍ਰੀ ਜੋ ਤ੍ਰਿਨ-ਪਾਲਾ ਮੰਤ੍ਰ ਹੈ, ਇਸ ਦਾ ਜਾਪ ਕੇਵਲ ਦ੍ਵਿਜ ਜਾਤੀਆਂ ਵਾਲੇ (ਬ੍ਰਾਹਮਣ, ਕਸ਼ੱਤ੍ਰੀ, ਵੈਸ਼) ਹੀ ਕਰ ਸਕਦੇ ਹਨ ।
੫ ਮਸ਼ਾਇਖ, ਸ਼ੇਖ ਦਾ ਬਹੁ-ਵਚਨ ।
੬ ਰਾਜਾ ।
੭ ਚੇਤੰਨ ਤੇ ਜੜ੍ਹ, ਜੀਵਾਤਮਾ ਤੇ ਮਾਇਆ ਦਾ ਦ੍ਵੰਦ ।
੮ ਪਿਤਾ ਦੀ ਵੀਰਯ-ਬੂੰਦ ਅਤੇ ਮਾਤਾ ਦੀ ਰਕਤ (ਜਿਨ੍ਹਾਂ ਦੇ ਮੇਲ ਤੋਂ ਜੀਵ ਬਣਦਾ ਹੈ) ਨਹੀਂ ਸਨ ।
੯ ਮੁਸਲਮਾਣਾਂ ਦੀਆਂ ਧਰਮ-ਪੁਸਤਕਾਂ ।
੧੦ ਵੇਖੋ ਪੰ. ੯੦੪, ਨੋਟ ੧੯ ਤੇ ੨੦ ।
੧੧ ਸੂਰਜ ਦਾ ਚੜ੍ਹਨਾ ।
੧੨ ਸੂਰਜ ਦਾ ਡੁਬਣਾ ।
੧੩ ਬੋਲਣ ਵਾਲਾ ।
੧੪ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ ।
੧੫ ਫੈਲਾਉ, ਰਚਨਾ । ਰਚਨਾਂ ਨੂੰ ਬਿਨਾਂ ਸਰੀਰਕ ਕਲਾ ਦੇ ਸਹਾਰਾ ਦਿਤਾ ਹੈ ।
੧੬ ਸ਼ਿਵਜੀ ।
੧੭ ਸਭ ਕੁਝ ।
੧੮ ਅਸਚਰਜ ਰੂਪ ਹੋ ਕੇ ।
੧੯ ਅਨੰਦਤ (ਹੋ ਗਏ) ।
੨੦ ਤੱਤਾਂ ਨੂੰ ਕੱਠਿਆਂ ਕਰ ਕੇ ਸਰੀਰ ਰੂਪ ਕੋਟ ਬਣਾ ਦਿਤਾ । ਕੋਟੁ=ਗੜ੍ਹ, ਕਿਲ੍ਹਾ ।
੨੧ ਨੌਂ ਗੋਲਕਾਂ (ਨਕ, ਕੰਨ ਆਦਿ) ।
੨੨ ਦਸਮ ਦੁਆਰ ਵਿਚ ਵਾਸਾ ਹੈ ਅਲਖ ਅਪਾਰ ਦਾ । ਵੇਖੋ ਪੰ. ੧੦੦੨, ਨੋਟ ੧੮ ।
੨੩ ਗੁਰਮੁਖ ਦੇ ਸੱਤ ਸਰੋਵਰ (ਪੰਜ ਗਿਆਨ ਇੰਦ੍ਰੇ, ਮਨ ਅਤੇ ਬੁਧਿ) ਨਾਮ ਰੂਪ ਨਿਰਮਲ ਜਲ ਨਾਲ ਭਰੇ ਗਏ, ਅਤੇ ਹੁਣ ਉਸ ਨੂੰ ਮੈਲ ਨਹੀਂ ਲਗਦੀ ।
੨੪ ਸੂਰਜ ਤੇ ਚੰਨ ਜੋ ਦੀਵੇ ਹਨ, ਇਨ੍ਹਾਂ ਵਿਚ ਸਾਰੀ ਰੋਸ਼ਨੀ ਉਸੇ ਦੀ ਹੈ ।
੨੫ ਸਰੀਰ ਰੂਪ ਕਿਲ੍ਹੇ ਵਿਚ ।
੨੬ ਸ਼ਹਿਰ । ਵੇਖੋ ਪੰਨਾ ੧੦੩੩, ਨੋਟ ੨੦ ।
੨੭ ਖ਼ਰੀਦਦਾ ਹੈ । ਨਾਮ ਰਤਨ ਦਾ ਅੰਦਰ ਵਪਾਰ ਹੁੰਦਾ ਹੈ ।
੨੮ ਗੁਰੂ ਦੁਆਰਾ ।
੨੯ ਜੇ ਹਰੀ ਸਵੱਲੀ ਨਜ਼ਰ ਕਰੇ, ਤਾਂ ਪੂਰਾ ਗੁਰੂ ਮਿਲਦਾ ਹੈ ।
੩੦ [ਫ਼ਾ. ਜੰਦਾਲ] ਅਵੈੜਾ, ਜ਼ਾਲਮ ।
੩੧ ਫੇਟ, ਸੱਟ, ਧੱਕਾ ।
੩੨ ਖਿਡਦਾ ਹੈ ।
੩੩ ਗੁਰੂ ਦੀ ਮੱਤ ਕੇ ਤੁਰਨ ਵਾਲਾ ।

---

* ਹਰੀ ਨੇ ਤੱਤਾਂ ਦੇ ਮੇਲ ਤੋਂ ਮਨੁਖ ਦਾ ਸਰੀਰ ਰਚਿਆ (੧) । ਉਸ ਵਿਚ ਆਪਣੇ ਰਹਿਣ ਦਾ ਥਾਂ ਮਨੁੱਖੀ ਦਿਮਾਗ਼ ਰਚਿਆ (੨) । ਉਸ ਵਿਚ ਸਭ ਨੂੰ ਚਾਨਣਾ ਦੇਣ ਵਾਲਾ ਹਰੀ ਮੋਹਰਾ ਪਾਉਂਦਾ ਹੈ (੩)। ਮਨੁਖੀ ਸਰੀਰ ਵਿਚ ਜੋ ਅਮੋਲਕ ਗੁਣ ਰਖੇ ਹਨ, ਓਹ ਹਰੀ ਆਪ ਹੀ ਅੰਦਰ ਵਸਦਾ ਹੋਇਆ ਆਪਣੀ ਜੋਤਿ ਨਾਲ ਦਿਖਾਂਦਾ ਹੈ (੪-੫) । ਇਹ ਜੋਤਿ ਗੁਰੂ ਦੇ ਰਾਹੀਂ ਕੰਮ ਕਰਦੀ ਦਿਸਦੀ ਹੈ (੬), ਅਤੇ ਕੀਮਤੀ ਗੁਣਾਂ ਦੀ ਪਰਖ ਕਰਨੀ ਸਿਖਾਉਂਦੀ ਹੈ (੭-੯) । ਇਸ ਸਿਖਿਆ ਦੁਆਰਾ ਪਤਾ ਲਗਦਾ ਹੈ ਕਿ ਸਭ ਕੁਝ ਹਰੀ ਦੇ ਹੁਕਮ ਵਿਚ ਹੋ ਰਿਹਾ ਹੈ (੧੦-੧੬) ।

ਸਮਾਇਦਾ[੧] ॥ ੯ ॥ ਹੁਕਮੇ ਆਇਆ ਹੁਕਮਿ ਸਮਾਇਆ[੨] ॥ ਹੁਕਮੇ ਦੀਸੈ ਜਗਤੁ ਉਪਾਇਆ ॥ ਹੁਕਮੇ ਸੁਰਗੁ ਮਛੁ[੩] ਪਇਆਲਾ[੪] ਹੁਕਮੇ [੫]ਕਲਾ ਰਹਾਇਦਾ ॥ ੧੦ ॥ ਹੁਕਮੇ [੬]ਧਰਤੀ ਧਉਲ ਸਿਰਿ ਭਾਰੰ ॥ ਹੁਕਮੇ ਪਉਣ ਪਾਣੀ ਗੈਣਾਰੰ[੭] ॥ ਹੁਕਮੇ [੮]ਸਿਵ ਸਕਤੀ ਘਰਿ ਵਾਸਾ ਹੁਕਮੇ ਖੇਲ ਖੇਲਾਇਦਾ ॥ ੧੧ ॥ ਹੁਕਮੇ [੯]ਆਡਾਣੇ ਆਗਾਸੀ ॥ ਹੁਕਮੇ ਜਲ ਥਲ ਤ੍ਰਿਭਵਣ ਵਾਸੀ ॥ ਹੁਕਮੇ ਸਾਸ ਗਿਰਾਸ[੧੦] ਸਦਾ [੧੧]ਫੁਨਿ ਹੁਕਮੇ ਦੇਖਿ ਦਿਖਾਇਦਾ ॥ ੧੨ ॥ ਹੁਕਮਿ ਉਪਾਏ [੧੨]ਦਸ ਅਉਤਾਰਾ ॥ ਦੇਵ ਦਾਨਵ[੧੩] ਅਗਣਤ ਅਪਾਰਾ ॥ ਮਾਨੈ ਹੁਕਮੁ ਸੁ ਦਰਗਹ ਪੈਝੈ[੧੪] ਸਾਚਿ ਮਿਲਾਇ ਸਮਾਇਦਾ ॥ ੧੩ ॥ ਹੁਕਮੇ ਜੁਗ ਛਤੀਹ ਗੁਦਾਰੇ[੧੫] ॥ [੧੬]ਹੁਕਮੇ ਸਿਧ ਸਾਧਿਕ ਵੀਚਾਰੇ ॥ [੧੭]ਆਪਿ ਨਾਥੁ [੧੮]ਨਥੀ ਸਭ ਜਾ ਕੀ ਬਖਸੇ ਮੁਕਤਿ ਕਰਾਇਦਾ ॥੧੪॥ ਕਾਇਆ ਕੋਟੁ ਗੜੈ ਮਹਿ ਰਾਜਾ[੧੯] ॥ ਨੇਬ[੨੦] ਖਵਾਸ[੨੧] [੨੨]ਭਲਾ ਦਰਵਾਜਾ ॥ ਮਿਥਿਆ ਲੋਭੁ ਨਾਹੀ ਘਰਿ[੨੩] ਵਾਸਾ [੨੪]ਲਬਿ ਪਾਪਿ ਪਛੁਤਾਇਦਾ ॥ ੧੫ ॥ ਸਤੁ ਸੰਤੋਖੁ [੨੫]ਨਗਰ ਮਹਿ ਕਾਰੀ ॥ ਜਤੁ ਸਤੁ ਸੰਜਮੁ[੨੬] ਸਰਣਿ ਮੁਰਾਰੀ[੨੭] ॥ ਨਾਨਕ ਸਹਜਿ[੨੮] ਮਿਲੈ ਜਗਜੀਵਨੁ ਗੁਰ ਸਬਦੀ ਪਤਿ ਪਾਇਦਾ ॥੧੬॥੪॥੧੬॥ ਮਾਰੂ ਮਹਲਾ ੧* ॥ ਸੁੰਨ ਕਲਾ ਅਪਰੰਪਰਿ[੨੯] ਧਾਰੀ ॥ ਆਪਿ ਨਿਰਾਲਮੁ[੩੦] ਅਪਰ ਅਪਾਰੀ ॥ ਆਪੇ ਕੁਦਰਤਿ ਕਰਿ ਕਰਿ ਦੇਖੈ [੩੧]ਸੁੰਨਹੁ ਸੁੰਨੁ ਉਪਾਇਦਾ ॥੧॥ ਪਉਣੁ ਪਾਣੀ ਸੁੰਨੈ[੩੨] ਤੇ ਸਾਜੇ ॥ ਸ੍ਰਿਸਟਿ ਉਪਾਇ ਕਾਇਆ ਗੜ ਰਾਜੇ[੩੩] ॥ [੩੪]ਅਗਨਿ ਪਾਣੀ ਜੀਉ ਜੋਤਿ ਤੁਮਾਰੀ [੩੫]ਸੁੰਨੇ ਕਲਾ ਰਹਾਇਦਾ ॥ ੨ ॥ ਸੁੰਨਹੁ ਬ੍ਰਹਮਾ ਬਿਸਨੁ ਮਹੇਸੁ[੩੬] ਉਪਾਏ ॥ ਸੁੰਨੇ ਵਰਤੇ ਜੁਗ ਸਬਾਏ ॥ ਇਸੁ ਪਦ ਵੀਚਾਰੇ ਸੋ ਜਨੁ ਪੂਰਾ ਤਿਸੁ ਮਿਲੀਐ ਭਰਮੁ ਚੁਕਾਇਦਾ ॥੩॥ ਸੁੰਨਹੁ [੩੭]ਸਪਤ ਸਰੋਵਰ ਥਾਪੇ ॥ ਜਿਨਿ ਸਾਜੇ ਵੀਚਾਰੇ ਆਪੇ ॥ [੩੮]ਤਿਤੁ ਸਤ ਸਰਿ ਮਨੂਆ ਗੁਰਮੁਖਿ ਨਾਵੈ ਫਿਰਿ ਬਾਹੁੜਿ ਜੋਨਿ ਨ ਪਾਇਦਾ ॥ ੪ ॥ ਸੁੰਨਹੁ ਚੰਦੁ ਸੂਰਜੁ ਗੈਣਾਰੇ[੩੯] ॥ ਤਿਸ ਕੀ ਜੋਤਿ ਤ੍ਰਿਭਵਣ ਸਾਰੇ ॥ ਸੁੰਨੇ ਅਲਖ ਅਪਾਰ ਨਿਰਾਲਮੁ ਸੁੰਨੇ ਤਾੜੀ ਲਾਇਦਾ ॥ ੫ ॥ ਸੁੰਨਹੁ ਧਰਤਿ ਅਕਾਸੁ ਉਪਾਏ ॥ ਬਿਨੁ ਥੰਮਾ ਰਾਖੇ ਸਚੁ [੪੦]ਕਲ ਪਾਏ ॥ ਤ੍ਰਿਭਵਣ ਸਾਜਿ ਮੇਖੁਲੀ[੪੧] ਮਾਇਆ ਆਪਿ ਉਪਾਇ ਖਪਾਇਦਾ ॥ ੬ ॥ [੪੨]ਸੁੰਨਹੁ ਖਾਣੀ ਸੁੰਨਹੁ ਬਾਣੀ ॥ ਸੁੰਨਹੁ ਉਪਜੀ ਸੁੰਨਿ ਸਮਾਣੀ ॥ [੪੩]ਉਤਭੁਜੁ ਚਲਤੁ ਕੀਆ ਸਿਰਿ ਕਰਤੈ ਬਿਸਮਾਦੁ ਸਬਦਿ ਦੇਖਾਇਦਾ ॥ ੭ ॥ ਸੁੰਨਹੁ ਰਾਤਿ ਦਿਨਸੁ ਦੁਇ ਕੀਏ ॥ [੪੪]ਓਪਤਿ ਖਪਤਿ ਸੁਖਾ ਦੁਖ ਦੀਏ ॥ [੪੫]ਸੁਖ ਦੁਖ ਹੀ ਤੇ ਅਮਰੁ ਅਤੀਤਾ ਗੁਰਮੁਖਿ ਨਿਜ ਘਰੁ ਪਾਇਦਾ ॥੮॥ [੪੬]ਸਾਮ ਵੇਦੁ ਰੁਗੁ ਜੁਜਰੁ ਅਥਰਬਣੁ ॥

੧ ਉਹ ਹਰੀ ਵਿਚ ਸਮਾ ਜਾਂਦਾ ਹੈ (ਜੋ ਹੁਕਮ ਮੰਨਦਾ ਹੈ)।
੨ ਸਮਾ ਗਿਆ, ਮੁਕ ਗਿਆ।
੩ ਮਾਤ ਲੋਕ।
੪ ਪਾਤਾਲ।
੫ ਸ਼ਕਤੀ ਧਾਰਨ ਕਰਦਾ ਹੈ।
੬ ਬਲਦ ਦੇ ਸਿਰ ਤੇ ਧਰਤੀ ਦਾ ਭਾਰ ਹੈ।
੭ ਆਕਾਸ਼।
੮ ਜੀਵਾਤਮਾ ਦਾ ਮਾਇਆ ਦੇ ਘਰ ਵਿਚ ਵਾਸਾ ਹੁੰਦਾ ਹੈ।
੯ ਅੜੇ ਹੋਏ ਹਨ ਆਕਾਸ਼।
੧੦ ਗਿਰਾਹੀ, ਭੋਜਨ।
੧੧ ਮਤਿ ਹੁਕਮ ਨਾਲ ਦੇਖ ਕੇ ਦਿਖਾਂਦਾ ਹੈ, ਭਾਵ ਹੁਕਮ ਨਾਲ ਹੀ ਨਜ਼ਰ ਕੰਮ ਕਰਦੀ ਹੈ।
੧੨ ਵਿਸ਼ਨੂੰ ਦੇ ਦਸ ਅਵਤਾਰ। ਦੇਖੋ ਪੰ. ੭੪੭, ਨੋਟ ੧੭।
੧੩ ਰਾਖਸ਼, ਦੈਂਤ।
੧੪ ਮਾਣ ਪਾਂਦਾ ਹੈ।
੧੫ ਗੁਜ਼ਾਰੇ। ਛਤੀ ਜੁਗ ਹਰੀ ਨੇ ਸੁੰਨ ਸਮਾਧ ਵਿਚ ਗੁਜ਼ਾਰੇ।
੧੬ ਹੁਕਮ ਵਿਚ ਹੀ ਸਾਧਨਾ ਕਰਨ ਵਾਲੇ ਤੇ ਵਿਚਾਰਵਾਨ ਹੋਏ।
੧੭ ਆਪ ਹਰੀ ਮਾਲਕ ਹੈ।
੧੮ ਜਿਸ ਦੀ ਸਭ ਰਚਨਾ ਨਵੀਂ ਹੋਈ ਹੈ, ਆਪਣੀ ਰਜ਼ਾ ਵਿਚ ਪ੍ਰੋਈ ਹੈ। ਦੇਖੋ ਪੰ.੬, ਫੁਟ ਨੋਟ +।
੧੯ ਮਨ ਰਾਜਾ।
੨੦ ਨਾਇਬ (ਕਰਮ ਇੰਦ੍ਰੇ)।
੨੧ ਖਾਸ ਸੇਵਕ (ਗਿਆਨ ਇੰਦ੍ਰੇ)।
੨੨ ਮੂੰਹ ਚੰਗਾ ਦਰਵਾਜ਼ਾ ਹੈ।
੨੩ ਆਪਣੇ ਅਸਲੀ ਘਰ ਵਿਚ, ਹਰੀ ਦੀ ਹਜ਼ੂਰੀ ਵਿਚ।
੨੪ ਲਬ ਪਾਪ ਦੇ ਕਾਰਨ।
੨੫ ਸਰੀਰ ਨਗਰ ਵਿਚ ਕਾਰੀ (ਕਾਰਿੰਦੇ) ਹਨ।
੨੬ ਮਨ ਨੂੰ ਬੁਰੇ ਪਾਸੇ ਤੋਂ ਰੋਕਣ ਦੇ ਸਾਧਨ।
੨੭ ਵਾਹਿਗੁਰੂ ਦੀ।
੨੮ ਸੁਤੇ-ਸਿਧ ਹੀ।
੨੯ ਪਰੇ ਤੋਂ ਪਰੇ ਨੇ। ਹਰੀ ਨੇ ਅਫੁਰ ਸਮਾਧ ਧਾਰਨ ਕੀਤੀ ਸੀ (ਨਿਰਗੁਣ ਰੂਪ ਵਿਚ)।
੩੦ ਨਿਰਲੇਪ।
੩੧ ਸੁੰਨ (ਅਫੁਰ ਸਮਾਧੀ ਦੀ ਹਾਲਤ) ਵਿਚੋਂ ਹੀ ਕੁਦਰਤ ਦੀ ਜੜ ਹਾਲਤ (ਸੁੰਞ) ਪੈਦਾ ਕਰਦਾ ਹੈ।
੩੨ ਅਫੁਰ ਹਾਲਤ ਤੋਂ।
੩੩ ਮਨ ਰਾਜੇ ਨੂੰ।
੩੪ ਅਗ ਪਾਣੀ ਆਦਿ ਤਤਾਂ ਦੇ ਸਰੀਰ ਵਿਚ ਜੀਵਾਤਮਾ ਜੋ ਤੇਰੀ ਜੋਤ ਹੈ ਧਰ ਦਿਤਾ।
੩੫ ਪੈਦਾ ਕਰਨ ਦੀ ਸ਼ਕਤੀ ਸੁੰਨ ਵਿਚ ਹੀ ਰਖੀ ਹੋਈ ਸੀ। ੩੬ ਸ਼ਿਵਜੀ।
੩੭ ਸਤ ਸਰੋਵਰ (ਪੰਜ ਗਿਆਨ ਇੰਦ੍ਰੇ, ਮਨ ਤੇ ਬੁਧਿ)।
੩੮ ਜੇ ਮਨ ਉਸ ਸਚੇ ਸਰੋਵਰ (ਸਤ-ਸੰਗ ਰੂਪ) ਵਿਚ ਗੁਰੂਦੁਆਰਾ ਨ੍ਹਾਵੇ, ਤਾਂ ਮੁੜ ਕੇ ਜੂਨਾਂ ਵਿਚ ਨਹੀਂ ਪੈਂਦਾ।
੩੯ ਆਕਾਸ਼।
੪੦ ਕਲਾ ਪਾ ਕੇ।
੪੧ ਤਕ੍ਰਾਗੀ, ਰੱਸੀ (ਬੰਨ੍ਹਣ ਲਈ)। ਮਾਇਆ ਨੂੰ ਰੱਸੀ ਇਸ ਲਈ ਕਿਹਾ ਹੈ, ਕਿ ਇਸ ਨੇ ਸਾਰੇ ਜਗਤ ਨੂੰ ਆਪਣੇ ਅਸਰ ਵਿਚ ਬੰਨ੍ਹ ਰਖਿਆ ਹੈ।
੪੨ ਸੁੰਨ ਤੋਂ ਹੀ ਖਾਣੀਆਂ ਅਤੇ ਉਨ੍ਹਾਂ ਦੀਆਂ ਬੋਲੀਆਂ ਹੋਈਆਂ। ਦੇਖੋ ਪੰ. ੮੧੬, ਨੋਟ ੨੧।
੪੩ ਸਭ ਤੋਂ ਪਹਿਲਾਂ ਉਤਭੁਜ ਚਲਤ ਹੋਇਆ। ਆਪਣੇ ਸ਼ਬਦ (ਹੁਕਮ) ਦੁਆਰਾ ਅਸਚਰਜ ਖੇਲ ਦਿਖਾ (ਵਰਤਾ) ਦਿਤਾ।
੪੪ ਪੈਦਾਇਸ਼ ਤੇ ਮੌਤ।
੪੫ ਅਮਰ ਹੋ ਕੇ ਸੁਖ ਦੁਖ ਤੋਂ ਨਿਰਲੇਪ ਹੋ ਗਿਆ ਗੁਰਮੁਖ, ਅਤੇ ਆਪਣਾ ਅਸਲੀ ਘਰ (ਹਰੀ ਦਾ ਮਹਿਲ) ਪ੍ਰਾਪਤ ਕਰ ਲਿਆ।
੪੬ ਇਹ ਚਾਰ, ਚਾਰ ਵੇਦਾਂ ਦੇ ਨਾਮ ਹਨ।

* ਸਭ ਕੁਝ ਸੁੰਨ-ਰੂਪ ਹਰੀ ਤੋਂ ਪੈਦਾ ਹੋਇਆ ਹੈ। ਇਹ ਵਿਚਾਰ ਗੁਰੂ ਦੇ ਸ਼ਬਦ ਤੋਂ ਮਿਲਦਾ ਹੈ।

[1]ਬ੍ਰਹਮੇ ਮੁਖਿ ਮਾਇਆ ਹੈ ਤ੍ਰੈਗੁਣ ॥ ਤਾ ਕੀ ਕੀਮਤਿ ਕਹਿ ਨ ਸਕੈ ਕੋ ਤਿਉ ਬੋਲੇ ਜਿਉ ਬੋਲਾਇਦਾ ॥ ੯ ॥ ਸੁੰਨਹੁ ਸਪਤ[2] ਪਾਤਾਲ ਉਪਾਏ ॥ ਸੁੰਨਹੁ ਭਵਣ ਰਖੇ ਲਿਵ ਲਾਏ ॥ ਆਪੇ ਕਾਰਣੁ ਕੀਆ ਅਪਰੰਪਰਿ[3] ਸਭੁ ਤੇਰੋ ਕੀਆ ਕਮਾਇਦਾ ॥ ੧੦ ॥ [4]ਰਜ ਤਮ ਸਤ ਕਲ ਤੇਰੀ ਛਾਇਆ ॥ ਜਨਮ ਮਰਣ ਹਉਮੈ ਦੁਖੁ ਪਾਇਆ ॥ [5]ਜਿਸ ਨੋ ਕ੍ਰਿਪਾ ਕਰੇ ਹਰਿ ਗੁਰਮੁਖਿ ਗੁਣਿ ਚਉਥੈ ਮੁਕਤਿ ਕਰਾਇਦਾ ॥੧੧॥ ਸੁੰਨਹੁ ਉਪਜੇ [6]ਦਸ ਅਵਤਾਰਾ ॥ ਸ੍ਰਿਸਟਿ ਉਪਾਇ ਕੀਆ ਪਾਸਾਰਾ ॥ ਦੇਵ ਦਾਨਵ[7] [8]ਗਣ ਗੰਧਰਬ ਸਾਜੇ ਸਭਿ ਲਿਖਿਆ ਕਰਮ ਕਮਾਇਦਾ ॥ ੧੨ ॥ ਗੁਰਮੁਖਿ[9] ਸਮਝੈ ਰੋਗੁ ਨ ਹੋਈ ॥ ਇਹ ਗੁਰ ਕੀ ਪਉੜੀ ਜਾਣੈ ਜਨੁ ਕੋਈ ॥ ਜੁਗਹ ਜੁਗੰਤਰਿ ਮੁਕਤਿ ਪਰਾਇਣ[10] ਸੋ ਮੁਕਤਿ ਭਇਆ ਪਤਿ ਪਾਇਦਾ ॥੧੩॥ ਪੰਚ ਤਤੁ ਸੁੰਨਹੁ ਪਰਗਾਸਾ ॥ [11]ਦੇਹ ਸੰਜੋਗੀ ਕਰਮ ਅਭਿਆਸਾ ॥ ਬੁਰਾ ਭਲਾ ਦੁਇ ਮਸਤਕਿ ਲੀਖੇ ਪਾਪੁ ਪੁੰਨੁ ਬੀਜਾਇਦਾ ॥ ੧੪ ॥ ਊਤਮ ਸਤਿਗੁਰ ਪੁਰਖ ਨਿਰਾਲੇ ॥ ਸਬਦਿ ਰਤੇ ਹਰਿ ਰਸਿ ਮਤਵਾਲੇ ॥ [12]ਰਿਧਿ ਬੁਧਿ ਸਿਧਿ ਗਿਆਨੁ ਗੁਰੂ ਤੇ ਪਾਈਐ ਪੂਰੈ ਭਾਗਿ ਮਿਲਾਇਦਾ ॥ ੧੫ ॥ ਇਸੁ ਮਨ ਮਾਇਆ ਕਉ[13] ਨੇਹੁ ਘਨੇਰਾ ॥ ਕੋਈ ਬੂਝਹੁ ਗਿਆਨੀ ਕਰਹੁ ਨਿਬੇਰਾ ॥ ਆਸਾ ਮਨਸਾ ਹਉਮੈ ਸਹਸਾ[14] ਨਰੁ ਲੋਭੀ ਕੂੜੁ ਕਮਾਇਦਾ ॥ ੧੬ ॥ [15]ਸਤਿਗੁਰ ਤੇ ਪਾਏ ਵੀਚਾਰਾ ॥ ਸੁੰਨ ਸਮਾਧਿ ਸਚੇ ਘਰ ਬਾਰਾ ॥ ਨਾਨਕ ਨਿਰਮਲ ਨਾਦੁ ਸਬਦ ਧੁਨਿ ਸਚੁ ਰਾਮੈ ਨਾਮਿ ਸਮਾਇਦਾ ॥ ੧੭ ॥ ੫ ॥ ੧੭ ॥ ਮਾਰੂ ਮਹਲਾ ੧ * ॥ ਜਹ ਦੇਖਾ ਤਹ ਦੀਨ ਦਇਆਲਾ ॥ ਆਇ ਨ ਜਾਈ ਪ੍ਰਭੁ ਕਿਰਪਾਲਾ ॥ ਜੀਆ ਅੰਦਰਿ ਜੁਗਤਿ ਸਮਾਈ ਰਹਿਓ ਨਿਰਾਲਮੁ[16] ਰਾਇਆ[17] ॥ ੧ ॥ ਜਗੁ ਤਿਸ ਕੀ ਛਾਇਆ[18] ਜਿਸੁ ਬਾਪੁ ਨ ਮਾਇਆ ॥ ਨਾ ਤਿਸੁ ਭੈਣ ਨ ਭਰਾਉ[19] ਕਮਾਇਆ ॥ ਨਾ ਤਿਸੁ ਓਪਤਿ ਖਪਤਿ ਕੁਲ ਜਾਤੀ ਓਹੁ ਅਜਰਾਵਰੁ[20] ਮਨਿ ਭਾਇਆ ॥ ੨ ॥ ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ ॥ ਤੂ ਪੁਰਖੁ ਅਲੇਖ ਅਗੰਮ ਨਿਰਾਲਾ ॥ ਸਤ ਸੰਤੋਖਿ ਸਬਦਿ ਅਤਿ ਸੀਤਲੁ[21] [22]ਸਹਜ ਭਾਇ ਲਿਵ ਲਾਇਆ ॥ ੩ ॥ [23]ਤ੍ਰੈ ਵਰਤਾਇ ਚਉਥੈ ਘਰਿ ਵਾਸਾ ॥ [24]ਕਾਲ ਬਿਕਾਲ ਕੀਏ ਇਕ ਗ੍ਰਾਸਾ ॥ ਨਿਰਮਲ ਜੋਤਿ ਸਰਬ ਜਗਜੀਵਨੁ [25]ਗੁਰਿ ਅਨਹਦ ਸਬਦਿ ਦਿਖਾਇਆ ॥ ੪ ॥ ਊਤਮ ਜਨ ਸੰਤ ਭਲੇ ਹਰਿ ਪਿਆਰੇ ॥ ਹਰਿ ਰਸ ਮਾਤੇ ਪਾਰਿ ਉਤਾਰੇ ॥ ਨਾਨਕ ਰੇਣ[26] ਸੰਤ ਜਨ ਸੰਗਤਿ ਹਰਿ ਗੁਰ ਪਰਸਾਦੀ[27] ਪਾਇਆ ॥ ੫ ॥ ਤੂ ਅੰਤਰਜਾਮੀ[28] ਜੀਅ ਸਭਿ ਤੇਰੇ ॥ ਤੂ ਦਾਤਾ ਹਮ ਸੇਵਕ

੧ ਬ੍ਰਹਮਾ ਦੇ ਮੂੰਹੋਂ ਜੋ ਨਿਕਲਿਆ ਤ੍ਰਿ-ਗੁਣੀ ਮਾਇਆ ਹੀ ਸੀ, ਭਾਵ ਤਿੰਨਾਂ ਗੁਣਾਂ ਦਾ ਵਿਚਾਰ ਕਰਨ ਵਾਲੇ ਵੇਦ ਨਿਕਲੇ । 'ਚਾਰੇ ਵੇਦ ਕਥਹਿ ਆਕਾਰੁ । ਤੀਨਿ ਅਵਸਥਾ ਕਹਹਿ ਵਖਿਆਨੁ । ਤੁਰੀਆਵਸਥਾ ਸਤਿਗੁਰ ਤੇ ਹਰਿ ਜਾਨੁ' (ਗੌ. ਮ: ੧) । ਦੇਖੋ ਪੰ. ੮੪੦, ਫੁਟ ਨੋਟ * ।

੨ ਸੱਤ ।

੩ ਪਰੇ ਤੋਂ ਪਰੇ ਹਰੀ ਨੇ ।

੪ ਰਜੋ ਸਤੋ ਤਮੋ ਇਹ ਤੇਰੀ ਕਲਾ ਵਰਤੀ ਹੈ ।

੫ ਜਿਸ ਨੂੰ ਹਰੀ ਗੁਰੂ ਦੁਆਰਾ ਮਿਹਰ ਕਰੇ, ਉਹ ਤਿੰਨਾ ਗੁਣਾਂ ਤੋਂ ਉਤਾਂਹ ਉਠ ਕੇ ਚੌਥੇ ਪਦ ਵਿਚ ਹੋ ਕੇ ਮੁਕਤ ਹੋ ਜਾਂਦਾ ਹੈ ।

੬ ਵਿਸ਼ਨੂੰ ਦੇ ਦਸ ਅਵਤਾਰ । ਦੇਖੋ ਪੰ. ੭੪੭, ਨੋਟ ੧੭ ।

੭ ਰਾਖਸ਼ ।

੮ ਦੇਵਤਿਆਂ ਦੇ ਸੇਵਕ ਅਤੇ ਪਿੱਤਰ ਲੋਕ ਦੇ ਗਾਇਣ ਕਰਨ ਵਾਲੇ ।

੯ ਗੁਰੂ ਦੁਆਰਾ ।

੧੦ ਆਸਰਾ ।

੧੧ ਜੀਵ ਇਨ੍ਹਾਂ ਤਤਾਂ ਤੋਂ ਦੇਹ ਦਾ ਸੰਜੋਗੀ ਹੋ ਕੇ ਕਰਮਾਂ ਦਾ ਅਭਿਆਸ ਕਰਦਾ ਹੈ ।

੧੨ ਸੰਸਾਰੀ ਪਦਾਰਥ, ਅਕਲ, ਆਤਮਕ ਬਲ ਅਤੇ ਗਿਆਨ ।

੧੩ ਨਾਲ । ਮਾਇਆ ਨਾਲ ਮਨ ਦਾ ਬਹੁਤ ਪਿਆਰ ਹੈ ।

੧੪ ਸ਼ਕ, ਭਰਮ ।

੧੫ ਸਤਿਗੁਰੂ ਤੋਂ ਵਿਚਾਰ ਪ੍ਰਾਪਤ ਕਰਦਾ ਹੈ, ਜਿਸ ਨਾਲ ਸਚੇ ਦੇ ਘਰ ਵਿਚ ਪੂਰਨ ਟਿਕਾਉ ਵਿਚ ਰਹਿੰਦਾ ਹੈ। ਉਸ ਹਾਲਤ ਵਿਚ ਸ਼ਬਦ ਦੀ ਧੁਨੀ ਨਾਲ ਨਿਰਮਲ ਨਾਮ ਦਾ ਨਾਦ ਸੁਣੀਦਾ ਹੈ ਅਤੇ ਨਿਸਚਰ ਕਰਕੇ ਨਾਮ ਵਿਚ ਸਮਾ ਜਾਂਦਾ ਹੈ ।

੧੬ ਨਿਰਲੇਪ ।

੧੭ ਰਾਜਾ, ਹਰੀ ।

੧੮ ਪ੍ਰਤਿਬਿੰਬ, ਅਕਸ ।

੧੯ ਛਾਈ ।

੨੦ ਬੁਢੇਪਾ-ਰਹਿਤ ਸ੍ਰੇਸ਼ਟ ਵਾਹਿਗੁਰੂ । ਦੇਖੋ ਪੰ. ੧੦੦੯, ਨੋਟ ੨ ।

੨੧ ਠੰਢਾ ।

੨੨ ਸੁਤੇ-ਸਿਧ ਹੀ ।

੨੩ ਜਿਸ ਨੇ ਤਿੰਨਾਂ ਗੁਣਾਂ ਦਾ ਵਿਸਥਾਰ ਕਰ ਕੇ ਤੁਰੀਆ ਅਵਸਥਾ ਵਿਚ ਵਾਸਾ ਕੀਤਾ ਹੈ ।

੨੪ ਮਰਣ ਜਨਮ ਖਾ ਲਏ, ਭਾਵ ਮੁਕਾ ਦਿਤੇ ।

੨੫ ਐਸਾ ਹਰੀ ਗੁਰੂ ਨੇ ਆਪਣੇ ਅਨਹਦ ਸ਼ਬਦ ਭਾਵ ਬਾਣੀ ਦੇ ਰਾਹੀਂ ਦਿਖਾ ਦਿਤਾ । ਦੇਖੋ ਪੰ. ੭੬੭, ਫੁਟ ਨੋਟ * ।

੨੬ ਚਰਨ-ਧੂੜੀ ।

੨੭ ਕਿਰਪਾ ਨਾਲ ।

੨੮ ਅੰਦਰ ਦੀਆਂ ਜਾਨਣ ਵਾਲਾ ।

---

* ਸਭ ਕੁਝ ਹਰੀ ਤੋਂ ਹੀ ਪੈਦਾ ਹੋਇਆ ਹੈ, ਪਰ ਉਹ ਆਪ ਨਿਰਾਲਮ ਰਹਿੰਦਾ ਹੈ । ਇਹ ਸੋਝੀ ਗੁਰੂ ਦੇ ਸ਼ਬਦ ਤੋਂ ਮਿਲਦੀ ਹੈ ।

ਤੇਰੇ ॥ ਅੰਮ੍ਰਿਤ ਨਾਮੁ ਕ੍ਰਿਪਾ ਕਰਿ ਦੀਜੈ ਗੁਰਿ ਗਿਆਨ ਰਤਨੁ ਦੀਪਾਇਆ[1] ॥
੬ ॥ ਪੰਚ ਤਤੁ ਮਿਲਿ ਇਹੁ ਤਨੁ ਕੀਆ ॥ ਆਤਮਰਾਮ[2] ਪਾਏ ਸੁਖੁ ਥੀਆ[3] ॥
ਕਰਮ ਕਰਤੂਤਿ ਅੰਮ੍ਰਿਤ ਫਲੁ ਲਾਗਾ ਹਰਿਨਾਮ ਰਤਨੁ ਮਨਿ ਪਾਇਆ ॥ ੭ ॥
[4]ਨਾ ਤਿਸੁ ਭੂਖ ਪਿਆਸ ਮਨੁ ਮਾਨਿਆ॥ ਸਰਬ ਨਿਰੰਜਨੁ ਘਟਿ ਘਟਿ ਜਾਨਿਆ॥
ਅੰਮ੍ਰਿਤ ਰਸਿ ਰਾਤਾ ਕੇਵਲ ਬੈਰਾਗੀ ਗੁਰਮਤਿ ਭਾਇ ਸੁਭਾਇਆ ॥ ੮ ॥
[5]ਅਧਿਆਤਮ ਕਰਮ ਕਰੇ ਦਿਨੁ ਰਾਤੀ ॥ ਨਿਰਮਲ ਜੋਤਿ ਨਿਰੰਤਰਿ[6] ਜਾਤੀ ॥
[7]ਸਬਦੁ ਰਸਾਲੁ ਰਸਨ ਰਸਿ ਰਸਨਾ ਬੇਣੁ ਰਸਾਲੁ ਵਜਾਇਆ ॥ ੯ ॥ ਬੇਣੁ
ਰਸਾਲ ਵਜਾਵੈ ਸੋਈ ॥ ਜਾ ਕੀ ਤ੍ਰਿਭਵਣ ਸੋਝੀ ਹੋਈ ॥ ਨਾਨਕ ਬੂਝਹੁ ਇਹ
ਬਿਧਿ ਗੁਰਮਤਿ ਹਰਿ ਰਾਮ ਨਾਮਿ ਲਿਵ ਲਾਇਆ ॥੧੦॥ ਐਸੇ ਜਨ ਵਿਰਲੇ
ਸੰਸਾਰੇ[8] ॥ ਗੁਰ ਸਬਦੁ ਵੀਚਾਰਹਿ ਰਹਹਿ ਨਿਰਾਰੇ[9] ॥ ਆਪਿ ਤਰਹਿ ਸੰਗਤਿ
ਕੁਲ ਤਾਰਹਿ ਤਿਨ ਸਫਲ ਜਨਮੁ ਜਗਿ ਆਇਆ ॥ ੧੧ ॥ [10]ਘਰੁ ਦਰੁ ਮੰਦਰੁ
ਜਾਣੈ ਸੋਈ ॥ ਜਿਸੁ ਪੂਰੇ ਗੁਰ ਤੇ ਸੋਝੀ ਹੋਈ॥ ਕਾਇਆ ਗੜ ਮਹਲ ਮਹਲੀ[11]
ਪ੍ਰਭੁ ਸਾਚਾ ਸਚੁ ਸਾਚਾ ਤਖਤੁ[12] ਰਚਾਇਆ ॥ ੧੨ ॥ [13]ਚਤੁਰ ਦਸ ਹਾਟ ਦੀਵੇ
ਦੁਇ ਸਾਖੀ ॥ ਸੇਵਕ ਪੰਚ ਨਾਹੀ ਬਿਖੁ ਚਾਖੀ ॥ ਅੰਤਰਿ ਵਸਤੁ ਅਨੂਪ
ਨਿਰਮੋਲਕ ਗੁਰਿ ਮਿਲਿਐ ਹਰਿ ਧਨੁ ਪਾਇਆ ॥ ੧੩ ॥ ਤਖਤਿ ਬਹੈ ਤਖਤੈ
ਕੀ ਲਾਇਕ ॥ ਪੰਚ ਸਮਾਏ ਗੁਰਮਤਿ ਪਾਇਕ[14] ॥ ਆਦਿ ਜੁਗਾਦੀ ਹੈ ਭੀ ਹੋਸੀ
ਸਹਸਾ ਭਰਮੁ ਚੁਕਾਇਆ ॥ ੧੪ ॥ ਤਖਤਿ ਸਲਾਮੁ ਹੋਵੈ ਦਿਨੁ ਰਾਤੀ ॥ ਇਹੁ
ਸਾਚੁ ਵਡਾਈ ਗੁਰਮਤਿ ਲਿਵ ਜਾਤੀ ॥ ਨਾਨਕ ਰਾਮੁ ਜਪਹੁ [15]ਤਰੁ ਤਾਰੀ ਹਰਿ
ਅੰਤਿ ਸਖਾਈ[16] ਪਾਇਆ ॥ ੧੫ ॥ ੧ ॥ ੧੮ ॥ ਮਾਰੂ ਮਹਲਾ ੧ * ॥
ਹਰਿ ਧਨੁ ਸੰਚਹੁ[17] ਰੇ ਜਨ ਭਾਈ ॥ ਸਤਿਗੁਰ ਸੇਵਿ ਰਹਹੁ ਸਰਣਾਈ ॥
[18]ਤਸਕਰੁ ਚੋਰੁ ਨ ਲਾਗੈ ਤਾ ਕਉ ਧੁਨਿ ਉਪਜੈ ਸਬਦਿ ਜਗਾਇਆ ॥ ੧ ॥ ਤੂ
ਏਕੰਕਾਰੁ ਨਿਰਾਲਮੁ[19] ਰਾਜਾ ॥ ਤੂ ਆਪਿ ਸਵਾਰਹਿ ਜਨ ਕੇ ਕਾਜਾ ॥ ਅਮਰੁ
ਅਡੋਲੁ ਅਪਾਰੁ ਅਮੋਲਕੁ ਹਰਿ ਅਸਥਿਰ ਥਾਨਿ ਸੁਹਾਇਆ ॥੨॥ [20]ਦੇਹੀ ਨਗਰੀ
ਊਤਮ ਥਾਨਾ ॥ ਪੰਚ ਲੋਕ ਵਸਹਿ ਪਰਧਾਨਾ ॥ ਊਪਰਿ ਏਕੰਕਾਰੁ ਨਿਰਾਲਮੁ
ਸੁੰਨ ਸਮਾਧਿ ਲਗਾਇਆ ॥ ੩ ॥ ਦੇਹੀ ਨਗਰੀ [21]ਨਉ ਦਰਵਾਜੇ ॥ [22]ਸਿਰਿ
ਸਿਰਿ ਕਰਣੈਹਾਰੈ ਸਾਜੇ ॥ ਦਸਵੈ[23] ਪੁਰਖੁ ਅਤੀਤੁ[24] ਨਿਰਾਲਾ ਆਪੇ ਅਲਖੁ
ਲਖਾਇਆ ॥੪॥ ਪੁਰਖੁ ਅਲੇਖੁ ਸਚੇ ਦੀਵਾਨਾ ॥ ਹੁਕਮਿ ਚਲਾਏ ਸਚੁ ਨੀਸਾਨਾ ॥
ਨਾਨਕ ਖੋਜਿ ਲਹਹੁ[25] ਘਰੁ ਅਪਨਾ ਹਰਿ ਆਤਮਰਾਮ[2] ਨਾਮੁ ਪਾਇਆ ॥੫॥

੧ ਪ੍ਰਕਾਸ਼ਿਆ, ਚਾਨਣਾ ਕੀਤਾ ।

੨ [ਸਭ ਵਿਚ ਰਮਿਆ ਹੋਇਆ ਆਤਮਾ] ਵਾਹਿਗੁਰੂ ।

੩ [ਲਹਿੰਦੀ] ਹੋਇਆ ।

੪ ਜਿਹੜਾ ਉੱਤਮ ਬੈਰਾਗੀ ਗੁਰੂ ਦੀ ਮਤ ਅਤੇ ਪ੍ਰੇਮ-ਭਾਵ ਅਨੁਸਾਰ ਨਾਮ ਦੇ ਮਿਠੇ ਸਵਾਦ ਵਿਚ ਲਗਾ ਹੈ, ਉਸ ਨੂੰ ਭੁਖ ਪਿਆਸ ਨਹੀਂ ਰਹਿ ਜਾਂਦੀ, ਉਸ ਦਾ ਮਨ ਰਜਿਆ ਹੁੰਦਾ ਹੈ; ਕਿਉਂਕਿ ਉਸ ਨੇ ਸਭ ਤੋਂ ਨਿਰਲੇਪ ਹਰੀ ਨੂੰ ਸਾਰੇ ਦਿਲਾਂ ਵਿਚ ਜਾਣਿਆ ਹੁੰਦਾ ਹੈ ।

੫ ਆਤਮ ਗਿਆਨ ਨੂੰ ਸਾਧਨ ਲਈ ਕੀਤੇ ਕਰਮ।

੬ ਧੁਰ ਅੰਦਰ ।

੭ ਸ਼ਬਦ ਜੋ ਰਸਾਂ ਦਾ ਘਰ ਹੈ, ਉਸ ਦੇ ਰਸਾਂ ਦੀ ਰਸੀ ਹੋਈ ਜੀਭ ਰਸੀਲਾ ਬੇਣ ਵਜਾਂਦੀ ਹੈ । ਰਸਾਲੁ=ਰਸਾਂ ਦਾ ਘਰ । ਰਸਨ ਰਸਿ=ਰਸਾਂ ਦੀ ਰਸੀ ਹੋਈ, ਸਵਾਦਾਂ ਨਾਲ ਅਨੰਦਤ ਹੋਈ। ਬੇਣੁ=ਬੀਣ ।

੮ [ਸੰਸਾਰਿ] ਸੰਸਾਰ ਵਿਚ ।

੯ ਨਿਰਲੇਪ ।

੧੦ ਉਹ ਘਰ ਦਰ, ਜਿਸ ਦਾ ਜ਼ਿਕਰ ਤੀਜੀ ਤੁਕ ਵਿਚ ਹੈ, ਭਾਵ ਸਰੀਰ ਕਿਲ੍ਹਾ ਤੇ ਮਹਲ ਹੈ, ਅਤੇ ਉਸ ਘਰ ਦਾ ਮਾਲਕ ਸਚਾ ਪ੍ਰਭੂ ਹੈ ।

੧੧ ਮਹਲ ਵਾਲਾ ਹਰੀ ।

੧੨ ਦਸਮ ਦੁਆਰ ਰੂਪ ਤਖ਼ਤ ।

੧੩ ਦੋਵਾਂ ਭਵਨ ਤੇ ਚੰਦ ਸੂਰਜ ਦੋ ਦੀਵੇ ਗਵਾਹ ਹਨ ਕਿ ਸੇਵਕਾਂ ਤੇ ਪੰਚਾਂ ਨੇ ਬਿਖ (ਮਾਇਆ) ਨਹੀਂ ਚਖੀ, ਕਿਉਂਕਿ ਉਨ੍ਹਾਂ ਦੇ ਅੰਦਰ (ਇਸ ਵਿਹੁ ਤੋਂ ਬਚਾ ਕੇ ਰਖਣ ਵਾਲੀ) ਅਮੋਲਕ ਸੋਹਣੀ ਚੀਜ਼ ਹਰੀ-ਨਾਮ ਹੈ, ਜੋ ਗੁਰੂ ਤੋਂ ਮਿਲਦਾ ਹੈ ।

੧੪ [ਫ਼ਾ. ਪੈਂਰ] ਪਿਆਦਾ, ਸੇਵਕ । ਉਸ ਤਖ਼ਤ ਉਤੇ ਓਹੀ ਬੈਠਦਾ ਹੈ, ਜੋ ਉਸ ਦੇ ਯੋਗ ਹੁੰਦਾ ਹੈ । ਉਹ ਕੌਣ ? ਉਹ ਦਾਸ ਜਿਸ ਦੇ ਕਾਮ ਕ੍ਰੋਧ ਆਦਿ ਪੰਜ ਦੋਸ਼ ਮੁਕ ਗਏ ਹੁੰਦੇ ਹਨ, ਅਤੇ ਜਿਸ ਨੇ ਸ਼ਕ ਤੇ ਭਰਮ ਦੂਰ ਕੀਤਾ ਹੁੰਦਾ ਹੈ, ਆਦਿ ।

੧੫ ਤਾਰੀ ਤਰੇ ।

੧੬ ਸਹਾਈ, ਮਦਦਗਾਰ ।

੧੭ ਇਕੱਠਾ ਕਰੇ ।

੧੮ ਚੋਰ (ਕਾਮਾਦਿਕ) ਨਹੀਂ ਪੈਂਦੇ ਉਸਨੂੰ, ਕਿਉਂਕਿ ਉਸ ਦੇ ਅੰਦਰ ਆਵਾਜ਼ ਪੈਂਦੀ ਰਹਿੰਦੀ ਹੈ, ਉਸ ਨੂੰ ਸ਼ਬਦ ਜਗਾ ਰਖਦਾ ਹੈ ।

੧੯ ਨਿਰਲੇਪ ।

੨੦ ਉਹ ਦੇਹੀ ਉਤਮ ਹੈ ਜਿਸ ਵਿਚ ਪੰਚ (ਸਤ ਸੰਤੋਖ ਆਦਿ ਗੁਣ) ਪਰਧਾਨ ਹੋ ਕੇ ਵਸਦੇ ਹਨ ।

੨੧ ਨੌਂ ਗੋਲਕਾਂ (ਨਕ ਕੰਨ ਆਦਿ) ।

੨੨ ਹਰ ਇਕ ਦੇ ।

੨੩ ਦਸਵੇਂ ਦੁਆਰ ਵਿਚ । ਦੇਖੋ ਪੰ. ੧੦੦੨, ਨੋਟ ੧੮ ।

੨੪ ਨਿਰਲੇਪ ।

੨੫ ਲਭੇ ।

---

* ਜੇ ਅੰਦਰ ਨਾਮ ਦਾ ਵਾਸਾ ਹੋਵੇ ਤਾਂ ਮਨ ਵਿਚ ਮਾੜੇ ਭਾਵ ਨਹੀਂ ਟਿਕ ਸਕਦੇ (੧), ਹਰ ਪ੍ਰਕਾਰ ਦੀ ਸਫਲਤਾ ਹੁੰਦੀ ਹੈ (੨), ਅਤੇ ਚੰਗੇ ਗੁਣ ਆ ਵਸਦੇ ਹਨ (੩), ਅਡੋਲ ਹਿਰਦੇ ਅੰਦਰ ਹਰੀ ਦਾ ਪ੍ਰਕਾਸ਼ ਰਹਿੰਦਾ ਹੈ (੪) । ਓਹੀ ਸਾਰੀ ਜ਼ਿੰਦਗੀ ਨੂੰ ਚਲਾਉਂਦਾ ਹੈ (੫); ਕਾਮ ਕ੍ਰੋਧ ਨੂੰ ਮਾਰ ਕੇ (੬) ਆਵਾਗਉਣ ਮੁਕਾ ਦਿੰਦਾ ਹੈ (੭); ਮਨ ਨੂੰ ਪੂਰੀ ਅਡੋਲਤਾ ਵਿਚ (੮), ਅਤੇ ਭੈ ਵਾਲੇ ਪ੍ਰੇਮ ਵਿਚ ਰਖਦਾ ਹੈ (੯) ; ਦੁਖ ਤੇ ਰੋਗ ਕਟੇ ਜਾਂਦੇ ਹਨ (੧੦); ਮੌਤ ਦਾ ਡਰ ਭੀ ਦੂਰ ਹੋ ਕੇ ਮਿਹਰ ਦਾ ਪਾਤਰ ਬਣੀਦਾ ਹੈ (੧੧), ਅਤੇ ਪਰਖ ਵਿਚ ਪੂਰਾ ਨਿਕਲੀਦਾ ਹੈ (੧੨) । ਇਉਂ ਗੁਰੂ ਜੀ ਹਰੀ ਨਾਲ ਮੇਲ ਕਰਾਉਂਦੇ ਹਨ (੧੩), ਅਤੇ ਜ਼ਿੰਦਗੀ ਸਫਲ ਹੁੰਦੀ ਹੈ (੧੪-੧੫) ।

[੧]ਸਰਬ ਨਿਰੰਜਨ ਪੁਰਖੁ ਸੁਜਾਨਾ॥ ਅਦਲੁ[੨] ਕਰੇ [੩]ਗੁਰ ਗਿਆਨ ਸਮਾਨਾ॥ ਕਾਮੁ ਕ੍ਰੋਧੁ ਲੈ [੪]ਗਰਦਨਿ ਮਾਰੇ ਹਉਮੈ ਲੋਭੁ ਚੁਕਾਇਆ[੫] ॥ ੬ ॥ ਸਚੇ ਥਾਨਿ ਵਸੈ ਨਿਰੰਕਾਰਾ ॥ ਆਪਿ ਪਛਾਣੈ ਸਬਦੁ ਵੀਚਾਰਾ ॥ ਸਚੈ ਮਹਲਿ ਨਿਵਾਸੁ ਨਿਰੰਤਰਿ[੬] ਆਵਣ ਜਾਣੁ ਚੁਕਾਇਆ[੫] ॥ ੭ ॥ ਨਾ ਮਨੁ ਚਲੈ ਨ ਪਉਣੁ[੭] ਉਡਾਵੈ ॥ ਜੋਗੀ ਸਬਦੁ ਅਨਾਹਦੁ[੮] ਵਾਵੈ[੯] ॥ [੧੦]ਪੰਚ ਸਬਦ ਝੁਣਕਾਰੁ ਨਿਰਾਲਮੁ ਪ੍ਰਭਿ ਆਪੇ ਵਾਇ[੧੧] ਸੁਣਾਇਆ ॥ ੮ ॥ [੧੨]ਭਉ ਬੈਰਾਗਾ ਸਹਜਿ ਸਮਾਤਾ॥ ਹਉਮੈ ਤਿਆਗੀ ਅਨਹਦਿ ਰਾਤਾ ॥ [੧੩]ਅੰਜਨੁ ਸਾਰਿ ਨਿਰੰਜਨੁ ਜਾਣੈ [੧]ਸਰਬ ਨਿਰੰਜਨੁ ਰਾਇਆ[੧੪] ॥ ੯ ॥ [੧੫]ਦੁਖ ਭੈ ਭੰਜਨੁ ਪ੍ਰਭੁ ਅਬਿਨਾਸੀ ॥ ਰੋਗ ਕਟੇ ਕਾਟੀ ਜਮ ਫਾਸੀ॥ ਨਾਨਕ ਹਰਿ ਪ੍ਰਭੁ ਸੋ ਭਉ ਭੰਜਨੁ ਗੁਰਿ ਮਿਲਿਐ ਹਰਿ ਪ੍ਰਭੁ ਪਾਇਆ॥ ੧੦॥ ਕਾਲੈ ਕਵਲੁ[੧੬] ਨਿਰੰਜਨੁ ਜਾਣੈ॥ ਬੂਝੈ ਕਰਮੁ[੧੭] ਸੁ ਸਬਦੁ ਪਛਾਣੈ ॥ਆਪੇ ਜਾਣੈ ਆਪਿ ਪਛਾਣੈ [੧੮]ਸਭੁ ਤਿਸ ਕਾ ਚੋਜੁ ਸਬਾਇਆ॥ ੧੧ ॥ ਆਪੇ ਸਾਹੁ ਆਪੇ ਵਣਜਾਰਾ॥ ਆਪੇ ਪਰਖੇ ਪਰਖਣਹਾਰਾ॥ ਆਪੇ ਕਸਿ[੧੯] ਕਸਵਟੀ ਲਾਏ ਆਪੇ ਕੀਮਤਿ ਪਾਇਆ॥ ੧੨ ॥ ਆਪਿ ਦਇਆਲਿ ਦਇਆ ਪ੍ਰਭਿ ਧਾਰੀ॥ [੨੦]ਘਟਿ ਘਟਿ ਰਵਿ ਰਹਿਆ ਬਨਵਾਰੀ[੨੧] ॥ ਪੁਰਖੁ ਅਤੀਤੁ[੨੨] ਵਸੈ ਨਿਹਕੇਵਲੁ[੨੩] [੨੪]ਗੁਰ ਪੁਰਖੈ ਪੁਰਖੁ ਮਿਲਾਇਆ॥ ੧੩ ॥ ਪ੍ਰਭੁ [੨੫]ਦਾਨਾ ਬੀਨਾ ਗਰਬੁ[੨੬] ਗਵਾਏ॥ ਦੂਜਾ[੨੭] ਮੇਟੈ ਏਕੁ ਦਿਖਾਏ॥ [੨੮]ਆਸਾ ਮਾਹਿ ਨਿਰਾਲਮੁ ਜੋਨੀ ਅਕੁਲ[੨੯] ਨਿਰੰਜਨੁ ਗਾਇਆ॥ ੧੪ ॥ ਹਉਮੈ ਮੇਟਿ ਸਬਦਿ ਸੁਖੁ ਹੋਈ ॥ ਆਪੁ[੩੦] ਵੀਚਾਰੇ ਗਿਆਨੀ ਸੋਈ ॥ ਨਾਨਕ ਹਰਿ ਜਸੁ ਹਰਿ ਗੁਣ ਲਾਹਾ ਸਤਸੰਗਤਿ ਸਚੁ ਫਲੁ ਪਾਇਆ ॥੧੫॥੨॥੧੯॥ ਮਾਰੂ ਮਹਲਾ ੧ *॥ [੩੧]ਸਚੁ ਕਹਹੁ ਸਚੈ ਘਰਿ ਰਹਣਾ॥ ਜੀਵਤ ਮਰਹੁ ਭਵਜਲੁ ਜਗੁ ਤਰਣਾ ॥ ਗੁਰੁ ਬੋਹਿਥੁ[੩੨] ਗੁਰੁ ਬੇੜੀ ਤੁਲਹਾ[੩੩] ਮਨ[੩੪] ਹਰਿ ਜਪਿ ਪਾਰਿ ਲੰਘਾਇਆ॥ ੧ ॥ ਹਉਮੈ ਮਮਤਾ[੩੫] ਲੋਭ ਬਿਨਾਸਨੁ ॥ [੩੬]ਨਉ ਦਰ ਮੁਕਤੇ ਦਸਵੈ[੩੭] ਆਸਨੁ ॥ ਊਪਰਿ ਪਰੈ ਪਰੈ ਅਪਰੰਪਰੁ[੩੮] ਜਿਨਿ ਆਪੇ ਆਪੁ[੩੯] ਉਪਾਇਆ ॥੨॥ ਗੁਰਮਤਿ ਲੇਵਹੁ ਹਰਿ ਲਿਵ ਤਰੀਐ॥ ਅਕਲੁ[੪੦] ਗਾਇ ਜਮ ਤੇ ਕਿਆ ਡਰੀਐ॥ [੪੧]ਜਤ ਜਤ ਦੇਖਉ [੪੨]ਤਤ ਤਤ ਤੁਮ ਹੀ ਅਵਰੁ ਨ ਦੁਤੀਆ[੪੩] ਗਾਇਆ॥ ੩ ॥ ਸਚੁ ਹਰਿ ਨਾਮੁ ਸਚੁ ਹੈ ਸਰਣਾ॥ ਸਚੁ ਗੁਰ ਸਬਦੁ ਜਿਤੈ ਲਗਿ ਤਰਣਾ॥ ਅਕਥੁ ਕਥੈ ਦੇਖੈ ਅਪਰੰਪਰੁ[੩੮] ਫੁਨਿ[੪੪] ਗਰਭਿ ਨ ਜੋਨੀ ਜਾਇਆ[੪੫] ॥ ੪ ॥ ਸਚ ਬਿਨੁ ਸਤੁ ਸੰਤੋਖੁ ਨ ਪਾਵੈ॥ ਬਿਨੁ ਗੁਰ ਮੁਕਤਿ ਨ ਆਵੈ ਜਾਵੈ ॥ [੪੬]ਮੂਲ ਮੰਤ੍ਰੁ ਹਰਿ ਨਾਮੁ ਰਸਾਇਣੁ[੪੭] ਕਹੁ ਨਾਨਕ ਪੂਰਾ ਪਾਇਆ॥

੧ ਸਭ ਤੋਂ ਨਿਰਲੇਪ ਹਰੀ ।
੨ [ਅ.] ਇਨਸਾਫ਼, ਨਿਆਂ ।
੩ ਗੁਰੂ ਦੇ ਗਿਆਨ ਵਿਚ ਸਮਾਇਆ ਹੈ, ਭਾਵ ਗਿਆਨ ਦੁਆਰਾ ਪ੍ਰਾਪਤ ਹੁੰਦਾ ਹੈ।
੪ ਗਰਦਨੋਂ ਮਾਰਦਾ ਹੈ ।
੫ ਦੂਰ ਕੀਤਾ ।
੬ ਅੰਤਰੇ ਬਿਨਾਂ, ਲਗਾਤਾਰ ।
੭ ਵਾਸ਼ਨਾ ਰੂਪ ਹਵਾ ।
੮ ਦੇਖੋ ਪੰ. ੭੬੭, ਫੁਟ ਨੋਟ * ।
੯ ਵਜਾਂਵਦਾ ਹੈ।
੧੦ ਪੰਜ ਤਰਾਂ ਦੇ ਸ਼ਬਦਾਂ ਦੀ ਮਿਠੀ ੨ ਤੇ ਸਾਫ਼ ਆਵਾਜ਼ । ਦੇਖੋ ਪੰ. ੭੬੪, ਨੋਟ ੧੧ ।
੧੧ ਵਜਾ ਕੇ ।
੧੨ ਡਰ ਤੇ ਪ੍ਰੇਮ ਵਾਲਾ ਹੋ ਕੇ ਸਹਜ ਅਵਸਥਾ ਵਿਚ ਲੀਨ ਹੋ ਗਿਆ । ਦੇਖੋ ਪੰ. ੭੩੩, ਫੁਟ ਨੋਟ * ।
੧੩ ਗਿਆਨ ਅੰਜਨ (ਸੁਰਮੇ) ਨੂੰ ਪਾ ਕੇ ।
੧੪ ਰਾਜਾ (ਹਰੀ) ।
੧੫ ਦੁਖ ਤੇ ਡੈ ਦੂਰ ਕਰਨ ਵਾਲਾ ।
੧੬ [ਸੰ.] ਗਰਾਹੀ । ਜੋ ਹਰੀ ਨੂੰ ਜਾਣਦਾ ਹੈ ਉਹ ਕਾਲ ਨੂੰ ਖਾਂਦਾ ਹੈ ।
੧੭ ਬਖ਼ਸ਼ਿਸ਼ ਹਰੀ ਦੀ ।
੧੮ ਸਾਰਾ ਸੰਸਾਰ ਸਭ ਉਸੇ ਦੀ ਖੇਡ ਹੈ।
੧੯ ਖਿਚ ਕੇ, ਘਸਾ ਕੇ ।
੨੦ ਹਰ ਇਕ ਵਿਚ ਵਿਆਪਕ ਹੈ ।
੨੧ ਬਨਵਾਲੀ, ਵਾਹਿਗੁਰੂ ।
੨੨ ਨਿਰਲੇਪ ।
੨੩ ਸ਼ੁਧ ।
੨੪ ਸਮ੍ਰਥ ਗੁਰੂ ਨੇ ਸਮ੍ਰਥ ਹਰੀ ਮਿਲਾ ਦਿਤਾ ।
੨੫ [ਫ਼ਾ] ਸਿਆਣਾ ਤੇ ਦੇਖਣ ਵਾਲਾ ।
੨੬ ਹੰਕਾਰ ।
੨੭ ਦ੍ਵੈਤ ਭਾਵ ।
੨੮ ਮਨੁਖ ਜੋਨੀ ਵਾਲਾ ਹੁੰਦਾ ਹੋਇਆ ਆਸਾ ਵਿਚ ਨਿਰਲੇਪ ਰਹਿੰਦਾ ਹੈ, ਕਿਉਂਕਿ ਉਸ ਨੇ ਅਕੁਲ ਨਿਰੰਜਨ ਨੂੰ ਗਾਇਆ ਹੁੰਦਾ ਹੈ ।
੨੯ ਕੁਲ-ਰਹਿਤ ।
੩੦ ਆਪਣਾ ਆਪ ।
੩੧ ਜੇ ਸਚੇ ਘਰ ਰਹਿਣਾ ਜੇ, ਤਾਂ ਸਚ ਬੋਲੋ ; ਜੇ ਹਸਤੀ ਦੇ ਸਮੁੰਦਰ ਰੂਪ ਸੰਸਾਰ ਨੂੰ ਤਰਨਾ ਜੇ, ਤਾਂ ਜੀਂਵਦਿਆਂ ਹੀ ਮਰੋ, ਭਾਵ ਨਿਰਮਾਣ ਹੋਵੋ।
੩੨ ਜਹਾਜ਼।
੩੩ ਲਕੜਾਂ ਦਾ ਬਧਾ ਹੋਇਆ ਢੱਟਾ, ਜਿਸ ਨਾਲ ਨਦੀ ਵਿਚ ਤਰ ਸਕੀਦਾ ਹੈ ।
੩੪ ਹੇ ਮਨ !
੩੫ ਮੈਂ-ਮੇਰੀ ਦਾ ਭਾਵ ।
੩੬ ਨੌਂ ਗੋਲਕਾਂ ਦੇ ਵਿਸ਼ਿਆਂ ਤੋਂ ਖਲਾਸੀ ਹੁੰਦੀ ਹੈ ।
੩੭ ਦਸਮ ਦੁਆਰ ਵਿਚ । ਦੇਖੋ ਪੰ ੧੦੦੨, ਨੋਟ ੧੮ ।
੩੮ ਪਰੇ ਤੋਂ ਪਰੇ ਹਰੀ ।
੩੯ ਆਪਣੇ ਆਪ ਨੂੰ ।
੪੦ ਬਣਾਵਟ ਤੋਂ ਰਹਿਤ ਹਰੀ ਨੂੰ ।
੪੧ ਜਿਧਰ ਕਿਧਰੇ ।
੪੨ ਉਥੇ ਹੀ ।
੪੩ ਦੂਜਾ ।
੪੪ ਮੁੜ ਕੇ, ਫੇਰ ।
੪੫ ਜੰਮਦਾ ।
੪੬ ਹਰੀ-ਨਾਮ ਜੋ ਮੁਢਲਾ ਮੰਤਰ ਹੈ, ਭਾਵ ਜਿਸ ਵਿਚੋਂ ਹੋਰ ਸਾਰੇ ਮੰਤਰ ਨਿਕਲਦੇ ਹਨ, ਸ਼੍ਰੋਮਣੀ ਮੰਤਰ ।
੪੭ ਰਸਾਂ ਦਾ ਘਰ ।

* ਹਉਮੈ ਦੂਰ ਕਰ ਕੇ ਸਚ ਦੀ ਰਹਿਣੀ ਰਹਿਣ ਨਾਲ ਜਨਮ ਸਫਲ ਹੁੰਦਾ ਤੇ ਹਰੀ ਮਿਲਦਾ ਹੈ (੧-੮) । ਇਹ ਰਹਿਣੀ ਗੁਰੂ ਦੀ ਮਤ ਲੈਣ ਤੋਂ ਹੀ ਪ੍ਰਾਪਤ ਹੋ ਸਕਦੀ ਹੈ (੯-੧੫) ।

੫॥ ਸਚ ਬਿਨੁ ਭਵਜਲੁ[1] ਜਾਇ ਨ ਤਰਿਆ ॥ ਏਹੁ ਸਮੁੰਦੁ ਅਥਾਹੁ ਮਹਾ ਬਿਖੁ
ਭਰਿਆ॥ ਰਹੈ ਅਤੀਤੁ[2] ਗੁਰਮਤਿ ਲੇ ਊਪਰਿ[3] ਹਰਿ ਨਿਰਭਉ ਕੈ ਘਰਿ
ਪਾਇਆ॥ ੬ ॥ ਝੂਠੀ [4]ਜਗ ਹਿਤ ਕੀ ਚਤੁਰਾਈ॥ ਬਿਲਮ[5] ਨ ਲਾਗੈ ਆਵੈ
ਜਾਈ॥ ਨਾਮੁ ਵਿਸਾਰਿ ਚਲਹਿ ਅਭਿਮਾਨੀ ਉਪਜੈ ਬਿਨਸਿ ਖਪਾਇਆ ॥੭॥
ਉਪਜਹਿ ਬਿਨਸਹਿ ਬੰਧਨ ਬੰਧੇ ॥ ਹਉਮੈ ਮਾਇਆ ਕੇ ਗਲਿ ਫੰਧੇ ॥ ਜਿਸੁ
ਰਾਮਨਾਮੁ ਨਾਹੀ ਮਤਿ ਗੁਰਮਤਿ ਸੋ ਜਮਪੁਰਿ ਬੰਧਿ ਚਲਾਇਆ ॥ ੮ ॥ ਗੁਰ ਬਿਨੁ
ਮੋਖਮੁਕਤਿ ਕਿਉ ਪਾਈਐ॥ ਬਿਨੁ ਗੁਰ ਰਾਮਨਾਮੁ ਕਿਉ ਧਿਆਈਐ ॥
ਗੁਰਮਤਿ ਲੇਹੁ ਤਰਹੁ [6]ਭਵ ਦੁਤਰੁ ਮੁਕਤਿ ਭਏ ਸੁਖੁ ਪਾਇਆ ॥ ੯ ॥ ਗੁਰਮਤਿ
ਕ੍ਰਿਸਨਿ ਗੋਵਰਧਨ[7] ਧਾਰੇ॥ ਗੁਰਮਤਿ [8]ਸਾਇਰਿ ਪਾਹਣ ਤਾਰੇ ॥ ਗੁਰਮਤਿ
ਲੇਹੁ ਪਰਮ ਪਦੁ ਪਾਈਐ ਨਾਨਕ ਗੁਰਿ ਭਰਮੁ ਚੁਕਾਇਆ[9] ॥੧੦॥ ਗੁਰਮਤਿ
ਲੇਹੁ ਤਰਹੁ ਸਚੁ ਤਾਰੀ ॥ ਆਤਮ ਚੀਨਹੁ[10] ਰਿਦੈ ਮੁਰਾਰੀ[11]॥ ਜਮ ਕੇ ਫਾਹੇ
ਕਾਟਹਿ ਹਰਿ ਜਪਿ ਅਕੁਲ[12] ਨਿਰੰਜਨੁ[13] ਪਾਇਆ॥ ੧੧ ॥ [14]ਗੁਰਮਤਿ ਪੰਚ
ਸਖੇ ਗੁਰ ਭਾਈ ॥ ਗੁਰਮਤਿ [15]ਅਗਨਿ ਨਿਵਾਰਿ ਸਮਾਈ॥ [16]ਮਨਿ ਮੁਖਿ ਨਾਮੁ
ਜਪਹੁ ਜਗਜੀਵਨ ਰਿਦ ਅੰਤਰਿ ਅਲਖੁ ਲਖਾਇਆ ॥ ੧੨ ॥ [17]ਗੁਰਮੁਖਿ ਬੂਝੈ
ਸਬਦਿ ਪਤੀਜੈ॥ ਉਸਤਤਿ ਨਿੰਦਾ ਕਿਸ ਕੀ ਕੀਜੈ ॥ ਚੀਨਹੁ ਆਪੁ ਜਪਹੁ
ਜਗਦੀਸਰੁ[18] ਹਰਿ ਜਗੰਨਾਥੁ[18] ਮਨਿ ਭਾਇਆ ॥੧੩॥ [19]ਜੋ ਬ੍ਰਹਮੰਡਿ ਖੰਡਿ
ਸੋ ਜਾਣਹੁ॥ ਗੁਰਮੁਖਿ ਬੂਝਹੁ ਸਬਦਿ ਪਛਾਣਹੁ॥ ਘਟਿ ਘਟਿ ਭੋਗੀ ਭੋਗਣਹਾਰਾ
ਰਹੈ ਅਤੀਤੁ[2] ਸਬਾਇਆ[20] ॥ ੧੪॥ [21]ਗੁਰਮਤਿ ਬੋਲਹੁ ਹਰਿਜਸੁ ਸੂਚਾ॥
ਗੁਰਮਤਿ ਆਖੀ ਦੇਖਹੁ ਊਚਾ ॥ ਸ੍ਰਵਣੀ ਨਾਮੁ ਸੁਣੈ ਹਰਿ ਬਾਣੀ ਨਾਨਕ
ਹਰਿ ਰੰਗਿ ਰੰਗਾਇਆ ॥ ੧੫ ॥ ੩ ॥ ੨੦॥ ਮਾਰੂ ਮਹਲਾ ੧ * ॥ ਕਾਮੁ ਕ੍ਰੋਧੁ
ਪਰਹਰੁ[22] ਪਰਨਿੰਦਾ॥ ਲਬੁ ਲੋਭੁ ਤਜਿ ਹੋਹੁ ਨਿਚਿੰਦਾ[23]॥ ਭ੍ਰਮ ਕਾ ਸੰਗਲੁ
ਤੋੜਿ ਨਿਰਾਲਾ[24] ਹਰਿ ਅੰਤਰਿ ਹਰਿ ਰਸੁ ਪਾਇਆ ॥ ੧ ॥ ਨਿਸਿ ਦਾਮਨਿ
ਜਿਉ ਚਮਕਿ ਚੰਦਾਇਣੁ[25] ਦੇਖੈ ॥ ਅਹਿਨਿਸਿ[26] ਜੋਤਿ ਨਿਰੰਤਰਿ[27] ਪੇਖੈ ॥
ਆਨੰਦ ਰੂਪੁ ਅਨੂਪੁ ਸਰੂਪਾ ਗੁਰਿ ਪੂਰੈ ਦੇਖਾਇਆ ॥ ੨ ॥ ਸਤਿਗੁਰ ਮਿਲਹੁ
ਆਪੇ ਪ੍ਰਭੁ ਤਾਰੇ ॥ ਸਸਿ ਘਰਿ ਸੂਰੁ ਦੀਪਕੁ ਗੈਣਾਰੇ[28] ॥ ਦੇਖਿ ਅਦਿਸਟੁ[29]
ਰਹਹੁ ਲਿਵ ਲਾਗੀ [30]ਸਭੁ ਤ੍ਰਿਭਵਣਿ ਬ੍ਰਹਮੁ ਸਬਾਇਆ ॥ ੩ ॥ ਅੰਮ੍ਰਿਤ ਰਸੁ
ਪਾਇ ਤ੍ਰਿਸਨਾ ਭਉ ਜਾਏ॥ [31]ਅਨਭਉ ਪਦੁ ਪਾਵੈ ਆਪੁ[32] ਗਵਾਏ ॥ ਊਚੀ
ਪਦਵੀ ਊਚੋ ਊਚਾ ਨਿਰਮਲ ਸਬਦੁ ਕਮਾਇਆ ॥ ੪ ॥ ਅਦ੍ਰਿਸਟ

੧ ਸੰਸਾਰ ਸਾਗਰ।
੨ ਤਿਆਗੀ, ਨਿਰਲੇਪ।
੩ 'ਮਹਾਂ ਬਿਖੁ' ਤੋਂ ਉਪਰ, ਵਿਸ਼ੇ ਵਿਕਾਰਾਂ ਤੋਂ ਉਪਰ।
੪ ਜਗਤ ਦੇ ਮੋਹ ਦੀ।
੫ [ਸੰ. ਵਿਲੰਬ] ਦੇਰੀ, ਢਿਲ।
੬ ਸੰਸਾਰ (ਸਾਗਰ) ਜੋ ਤਰਨ ਵਿਚ ਔਖਾ ਹੈ।
੭ ਇਕ ਪਰਬਤ ਜੋ ਬਿੰਦ੍ਰਾਬਨ ਦੇ ਨੇੜੇ ਹੈ। ਇਸ ਨੂੰ ਕ੍ਰਿਸ਼ਨ ਜੀ ਨੇ ਮੀਂਹ ਤੋਂ ਬਚਾਣ ਲਈ ਉਂਗਲ ਤੇ ਚੁਕ ਲਿਆ ਸੀ।
੮ ਸਮੁੰਦਰ ਤੇ ਰਾਮ ਚੰਦਰ ਜੀ ਨੇ ਪਥਰ ਤਾਰੇ।
੯ ਦੂਰ ਕੀਤਾ।
੧੦ ਵਿਚਾਰੇ।
੧੧ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਵਾਹਿਗੁਰੂ।
੧੨ ਜਿਸ ਦੀ ਕਲ ਨਹੀਂ।
੧੩ ਮਾਇਆ ਤੋਂ ਰਹਿਤ ਵਾਹਿਗੁਰੂ।
੧੪ ਸੰਤ, ਮਿਤਰ, ਅਤੇ ਗੁਰਬਾਣੀ ਦੀ ਗੁਰਮਤ ਦੁਆਰਾ ਹੀ ਸਾਂਝ ਹੈ।
੧੫ ਤ੍ਰਿਸ਼ਨਾ ਅਗਨੀ ਦੂਰ ਕਰ ਕੇ ਮੁਕਾ ਦਿਤੀ।
੧੬ ਮਨ ਤੇ ਮੁਖ ਨਾਲ।
੧੭ ਜਿਸ ਨੂੰ ਗੁਰੂ ਦੁਆਰਾ ਸਮਝ ਆਉਂਦੀ ਹੈ, ਉਹ ਨਾਮ ਨਾਲ ਪਤੀਜ ਜਾਂਦਾ ਹੈ।
੧੮ ਜਗਤ ਦਾ ਮਾਲਕ, ਵਾਹਿਗੁਰੂ।
੧੯ ਜੋ ਖੰਡ ਬ੍ਰਹਮੰਡ (ਭਾਵ ਸਾਰੇ ਸੰਸਾਰ) ਵਿਚ ਹੈ, ਉਸ ਨੂੰ ਜਾਣੇ।
੨੦ ਸਭ ਤੋਂ।
੨੧ ਪਹਿਲੀ ਤੁਕ ਵਿਚ ਜੀਭ ਦੁਆਰਾ ਬੋਲਣ ਦਾ ਜ਼ਿਕਰ ਹੈ, ਦੂਜੀ ਵਿਚ ਅਖਾਂ ਨਾਲ ਵੇਖਣ ਦਾ, ਤੀਜੀ ਵਿਚ ਕੰਨਾਂ ਨਾਲ ਸੁਣਨ ਦਾ।
੨੨ ਦੂਰ ਕਰੇ।
੨੩ ਬੇਫ਼ਿਕਰ।
੨੪ ਨਿਰਲੇਪ, ਆਜ਼ਾਦ।
੨੫ ਚਾਨਣਾ। ਰਾਤ ਵੇਲੇ ਬਿਜਲੀ ਦੀ ਚਮਕ ਨਾਲ ਜਿਵੇਂ ਚਾਨਣਾ ਵੇਖੀਦਾ ਹੈ।
੨੬ ਦਿਨ ਰਾਤ।
੨੭ ਧੁਰ ਅੰਦਰ।
੨੮ ਆਕਾਸ਼। ਤੁਹਾਡੇ ਹਿਰਦੇ ਰੂਪ ਆਕਾਸ਼ ਦੇ ਚੰਨ (ਮਨੁਖੀ ਅਕਲ) ਵਿਚ ਗੁਰ-ਗਿਆਨ ਰੂਪ ਸੂਰਜ ਦੀਵੇ ਦਾ ਪ੍ਰਕਾਸ਼ ਹੋ ਜਾਵੇਗਾ। ਵੇਖੋ ਪੰ. ੯੪੩, ਫੁਟ ਨੋਟ *।
੨੯ ਜੋ ਦਿਸਦਾ ਨਹੀਂ, ਹਰੀ।
੩੦ ਸਾਰੇ ਬ੍ਰਹਮੰਡ ਵਿਚ ਬ੍ਰਹਮ ਹੀ ਬ੍ਰਹਮ ਦਿਸੇਗਾ।
੩੧ ਗਿਆਨ ਪਦ।
੩੨ ਆਪਾ ਭਾਵ।

---

* ਅੰਦਰੋਂ ਕਾਮ ਕ੍ਰੋਧ ਆਦਿ ਔਗੁਣ ਕਢੀਏ, ਤਾਂ ਹਰੀ ਦਾ ਸੁਆਦ ਆਉਂਦਾ ਹੈ (੧), ਅਤੇ ਹਰੀ ਦੀ ਜੋਤਿ ਅੰਦਰ ਪ੍ਰਗਟ ਹੁੰਦੀ ਹੈ (੨)। ਇਹ ਸਮੁਝਾ ਗੁਰੂ ਦਿੰਦਾ ਹੈ, ਜਿਸ ਨਾਲ ਬਾਹਰ ਭੀ ਸਭ ਥਾਂ ਹਰੀ ਹੀ ਦਿਸਦਾ ਹੈ, (੩)। ਸ਼ਬਦ ਦੀ ਕਮਾਈ ਨਾਲ ਅੰਦਰੋਂ ਤ੍ਰਿਸ਼ਨਾ ਤੇ ਡਰ ਦੂਰ ਹੁੰਦੇ ਤੇ ਹਰੀ ਪਿਆਰਾ ਲਗਦਾ ਹੈ (੪-੬)। ਸ਼ਬਦ ਦੇ ਅਭਿਆਸ ਨਾਲ ਹਰੀ ਦੀ ਭਗਤੀ ਲਈ ਚਾਉ ਪੈਂਦਾ ਹੁੰਦਾ ਹੈ, (੭), ਰਹਿਣੀ ਬਹਿਣੀ ਚੰਗੀ ਹੁੰਦੀ ਹੈ, ਮੌਤ ਦਾ ਡਰ ਨਹੀਂ ਰਹਿੰਦਾ ਅਤੇ ਮੁਕਤੀ ਦੇ ਰਸਤੇ ਤੇ ਪੈ ਜਾਈਦਾ ਹੈ (੮-੯)। ਸਾਕਤ ਨੂੰ ਸ਼ਬਦ ਦੀ ਸਾਰ ਨਹੀਂ ਹੁੰਦੀ (੧੦)। ਗੁਰਮੁਖ ਹੋ ਕੇ ਸ਼ਬਦ ਦੀ ਕਮਾਈ ਕਰਨ ਨਾਲ ਅਨੰਦ ਸਰੂਪ ਨਿਰਲੇਪ ਹਰੀ ਮਿਲਦਾ ਹੈ (੧੧-੧੨)। ਸ਼ਬਦ ਰਾਹੀਂ ਆਪਣੇ ਆਪੇ ਦੀ ਪਛਾਣ ਹੋ ਕੇ ਹਰੀ ਦੀ ਪਛਾਣ ਹੁੰਦੀ ਹੈ, ਜੋ ਸਭ ਥਾਂ ਸਮਾ ਰਿਹਾ ਹੈ (੧੩-੧੫)।

ਅਗੋਚਰੁ[੧] ਨਾਮੁ ਅਪਾਰਾ ॥ ਅਤਿ ਰਸੁ ਮੀਠਾ ਨਾਮੁ ਪਿਆਰਾ ॥ ਨਾਨਕ ਕਉ ਜੁਗਿ ਜੁਗਿ ਹਰਿ ਜਸੁ ਦੀਜੈ ਹਰਿ ਜਪੀਐ ਅੰਤੁ ਨ ਪਾਇਆ ॥ ੫ ॥ ਅੰਤਰਿ ਨਾਮੁ ਪਰਾਪਤਿ ਹੀਰਾ ॥ ਹਰਿ ਜਪਤੇ ਮਨੁ ਮਨ ਤੇ ਧੀਰਾ[੨] ॥ [੩]ਦੁਘਟ ਘਟ ਭਉਭੰਜਨੁ ਪਾਈਐ [੪]ਬਾਹੁੜਿ ਜਨਮਿ ਨ ਜਾਇਆ ॥ ੬ ॥ [੫]ਭਗਤਿ ਹੇਤਿ ਗੁਰ ਸਬਦਿ ਤਰੰਗਾ ॥ ਹਰਿ ਜਸੁ ਨਾਮੁ ਪਦਾਰਥੁ ਮੰਗਾ ॥ ਹਰਿ ਭਾਵੈ ਗੁਰ ਮੇਲਿ ਮਿਲਾਏ ਹਰਿ ਤਾਰੇ ਜਗਤੁ ਸਬਾਇਆ[੬] ॥ ੭ ॥ ਜਿਨਿ ਜਪੁ ਜਪਿਓ ਸਤਿਗੁਰ ਮਤਿ [੭]ਵਾ ਕੇ ॥ [੮]ਜਮ ਕੰਕਰ ਕਾਲੁ ਸੇਵਕ ਪਗ ਤਾ ਕੇ ॥ ਊਤਮ ਸੰਗਤਿ [੯]ਗਤਿ ਮਿਤਿ ਊਤਮ [੧੦]ਜਗੁ ਭਉਜਲੁ ਪਾਰਿ ਤਰਾਇਆ ॥ ੮ ॥ ਇਹੁ ਭਵਜਲੁ ਜਗਤੁ ਸਬਦਿ ਗੁਰ ਤਰੀਐ ॥ ਅੰਤਰ ਕੀ ਦੁਬਿਧਾ [੧੧]ਅੰਤਰਿ ਜਰੀਐ ॥ [੧੨]ਪੰਚ ਬਾਣ ਲੇ ਜਮ ਕਉ ਮਾਰੈ [੧੩]ਗਗਨੰਤਰਿ ਧਣਖੁ ਚੜਾਇਆ ॥ ੯ ॥ [੧੪]ਸਾਕਤ ਨਰਿ ਸਬਦਿ ਸੁਰਤਿ ਕਿਉ ਪਾਈਐ ॥ ਸਬਦ ਸੁਰਤਿ ਬਿਨੁ [੧੫]ਆਈਐ ਜਾਈਐ ॥ ਨਾਨਕ [੧੬]ਗੁਰਮੁਖਿ ਮੁਕਤਿ ਪਰਾਇਣੁ ਹਰਿ ਪੂਰੈ ਭਾਗਿ ਮਿਲਾਇਆ ॥੧੦॥ ਨਿਰਭਉ ਸਤਿਗੁਰੁ ਹੈ ਰਖਵਾਲਾ ॥ ਭਗਤਿ ਪਰਾਪਤਿ ਗੁਰ ਗੋਪਾਲਾ ॥ ਧੁਨਿ ਅਨੰਦ ਅਨਾਹਦੁ[੧੭] ਵਾਜੈ ਗੁਰ ਸਬਦਿ ਨਿਰੰਜਨੁ[੧੮] ਪਾਇਆ ॥ ੧੧ ॥ [੧੯]ਨਿਰਭਉ ਸੋ ਸਿਰਿ ਨਾਹੀ ਲੇਖਾ ॥ ਆਪਿ ਅਲੇਖੁ ਕੁਦਰਤਿ ਹੈ ਦੇਖਾ ॥ ਆਪਿ ਅਤੀਤੁ[੨੦] ਅਜੋਨੀ[੨੧] ਸੰਭਉ[੨੨] ਨਾਨਕ ਗੁਰਮਤਿ ਸੋ ਪਾਇਆ ॥ ੧੨ ॥ ਅੰਤਰ ਕੀ ਗਤਿ ਸਤਿਗੁਰੁ ਜਾਣੈ ॥ ਸੋ ਨਿਰਭਉ ਗੁਰ ਸਬਦਿ ਪਛਾਣੈ ॥ [੨੩]ਅੰਤਰੁ ਦੇਖਿ ਨਿਰੰਤਰਿ ਬੂਝੈ ਅਨਤ[੨੪] ਨ ਮਨੁ ਡੋਲਾਇਆ ॥੧੩॥ ਨਿਰਭਉ ਸੋ [੨੫]ਅਭ ਅੰਤਰਿ ਵਸਿਆ ॥ [੨੬]ਅਹਿਨਿਸਿ ਨਾਮਿ ਨਿਰੰਜਨ ਰਸਿਆ ॥ ਨਾਨਕ ਹਰਿ ਜਸੁ ਸੰਗਤਿ ਪਾਈਐ ਹਰਿ [੨੭]ਸਹਜੇ ਸਹਜਿ ਮਿਲਾਇਆ ॥ ੧੪ ॥ ਅੰਤਰਿ ਬਾਹਰਿ ਸੋ ਪ੍ਰਭੁ ਜਾਣੈ ॥ ਰਹੈ ਅਲਿਪਤੁ [੨੮]ਚਲਤੇ ਘਰਿ ਆਣੈ ॥ [੨੯]ਊਪਰਿ ਆਦਿ ਸਰਬ [੩੦]ਤਿਹੁ ਲੋਈ ਸਚੁ ਨਾਨਕ ਅੰਮ੍ਰਿਤ ਰਸੁ ਪਾਇਆ ॥ ੧੫ ॥ ੪ ॥ ੨੧ ॥ ਮਾਰੂ ਮਹਲਾ ੧ *॥ ਕੁਦਰਤਿ ਕਰਨੈਹਾਰ ਅਪਾਰਾ ॥ [੩੧]ਕੀਤੇ ਕਾ ਨਾਹੀ ਕਿਹੁ ਚਾਰਾ ॥ ਜੀਅ ਉਪਾਇ ਰਿਜਕੁ ਦੇ ਆਪੇ [੩੨]ਸਿਰਿ ਸਿਰਿ ਹੁਕਮੁ ਚਲਾਇਆ ॥੧॥ ਹੁਕਮੁ ਚਲਾਇ ਰਹਿਆ ਭਰਪੂਰੇ ॥ ਕਿਸੁ ਨੇੜੈ ਕਿਸੁ ਆਖਾਂ ਦੂਰੇ ॥ ਗੁਪਤ ਪ੍ਰਗਟ ਹਰਿ ਘਟਿ ਘਟਿ ਦੇਖਹੁ [੩੩]ਵਰਤੈ ਤਾਕੁ ਸਬਾਇਆ ॥ ੨ ॥ ਜਿਸ ਕਉ ਮੇਲੇ [੩੪]ਸੁਰਤਿ ਸਮਾਏ ॥ ਗੁਰ ਸਬਦੀ ਹਰਿ ਨਾਮੁ ਧਿਆਏ ॥ ਆਨਦ ਰੂਪ ਅਨੂਪ ਅਗੋਚਰ[੧] ਗੁਰ ਮਿਲਿਐ ਭਰਮੁ ਜਾਇਆ ॥ ੩ ॥ ਮਨ ਤਨ ਧਨ ਤੇ ਨਾਮੁ

੧ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ ।

੨ ਧੀਰਜ ਵਾਲਾ ਹੋ ਗਿਆ, ਟਿਕ ਗਿਆ । ਵੇਖੋ ਪੰ. ੫੯੭, ਨੋਟ ੨੧ ।

੩ ਔਖੇ ਰਸਤੇ ਦੇ ਡਰ੍ਹ ਨੂੰ ਦੂਰ ਕਰਨ ਵਾਲਾ ਵਾਹਿਗੁਰੂ ।

੪ ਮੁੜ ਕੇ ਜਨਮ ਵਿਚ ਨਹੀਂ ਪੈਂਦਾ ।

੫ ਗੁਰ-ਸ਼ਬਦ ਦੁਆਰਾ ਭਗਤੀ ਦੀ ਖ਼ਾਤਰ ਤਰੰਗ (ਉਤਸ਼ਾਹ) ਮੰਗਦਾ ਹਾਂ ।

੬ ਸਾਰੇ ਨੂੰ ।

੭ ਉਸ ਦੇ=ਉਸ ਦੇ ਪਾਸ । ਜਿਸ ਨੇ ਹਰੀ-ਜਾਪ ਜਪਿਆ ਹੈ, ਉਸ ਨੂੰ ਗੁਰੂ ਦੀ ਮਤ ਆਈ ਹੈ ।

੮ ਜਮ-ਦੂਤ ਤੇ ਕਾਲ ਉਸ ਦੇ ਪੈਰਾਂ ਦੇ ਸੇਵਕ ਹਨ । ਕੰਕਰ [ਸੰ. ਕਿੰਕਰ=ਦਾਸ] ਦੂਤ ।

੯ ਉਸ ਦੀ ਹਾਲਤ ਤੇ ਮਰਯਾਦਾ ਚੰਗੀ ਹੋ ਜਾਂਦੀ ਹੈ ।

੧੦ ਸੰਸਾਰ ਸਾਗਰ ।

੧੧ ਅੰਦਰ ਹੀ ਸਾੜ ਦੇਵੀਏ ।

੧੨ ਪੰਜ ਸ਼ੁਭ ਗੁਣ ਰੂਪ ਬਾਣ (ਸਤ, ਸੰਤੋਖ, ਦਇਆ, ਧਰਮ, ਧੀਰਜ) ।

੧੩ ਦਸਮ ਦੁਆਰ ਵਿਚ ਸ਼ਬਦ ਰੂਪ ਧਨਖ ਨੂੰ ਚੜ੍ਹਾਇਆ ।

੧੪ ਮਨਮੁਖ ਆਦਮੀ ਵਿਚ ਸ਼ਬਦ ਦੀ ਸੋਝੀ ਕਿਵੇਂ ਪੈ ਸਕਦੀ ਹੈ ?

੧੫ ਜਨਮ ਮਰਣ ਹੁੰਦਾ ਰਹਿੰਦਾ ਹੈ ।

੧੬ ਗੁਰਮੁਖ ਨੂੰ ਹੀ ਮੁਕਤੀ ਦਾ ਆਸਰਾ ਮਿਲਦਾ ਹੈ ।

੧੭ ਵੇਖੋ ਪੰ. ੭੬੭, ਫੁਟ ਨੋਟ * ।

੧੮ ਮਾਇਆ ਤੋਂ ਰਹਿਤ ਹਰੀ ।

੧੯ ਡਰ-ਰਹਿਤ ਉਹ ਹੈ ਜਿਸ ਦੇ ਸਿਰ ਤੇ ਲੇਖ (ਕਿਸੇ ਦਾ ਹੁਕਮ) ਨਹੀਂ । ਐਸੀ ਅਲੇਖ ਹਸਤੀ ਹਰੀ ਆਪ ਹੈ, ਜੋ ਕੁਦਰਤ ਦੇ ਰਾਹੀਂ ਦਿਸਦਾ ਹੈ ।

੨੦ ਆਜ਼ਾਦ (ਸੰਸਾਰ ਦੇ ਬੰਧਨਾਂ ਤੋਂ) ।

੨੧ ਜਨਮ ਵਿਚ ਨਾ ਆਉਣ ਵਾਲਾ ।

੨੨ ਆਪਣੇ ਆਪ ਤੋਂ ।

੨੩ ਹਿਰਦੇ ਨੂੰ ਵੇਖ ਕੇ ਹਰੀ ਨੂੰ ਆਪਣੇ ਅੰਦਰ ਹੀ ਬੁਝ ਲਏ ।

੨੪ ਹੋਰ ਤਰਫ਼ ।

੨੫ ਹਿਰਦੇ ਦੇ ਅੰਦਰ ।

੨੬ ਦਿਨ ਰਾਤ ਨਿਰਲੇਪ ਹਰੀ ਦੇ ਨਾਮ ਵਿਚ ਰਸਿਆ ਰਹਿੰਦਾ ਹੈ (ਸੁਆਦ ਮਾਣਦਾ ਰਹਿੰਦਾ ਹੈ) ।

੨੭ ਸੁਤੇ-ਸਿਧ ਹੀ ।

੨੮ ਦੌੜਦੇ ਮਨ ਨੂੰ ਆਪਣੇ ਅਸਲੀ ਘਰ (ਰੱਬ ਦੀ ਹਜ਼ੂਰੀ) ਵਿਚ ਟਿਕਾਵੇ ।

੨੯ ਜੋ ਹਰੀ ਸਭ ਤੋਂ ਉਤੇ, ਸਭ ਦੇ ਮੁਢ ਵਿਚ ਅਤੇ ਤਿੰਨਾਂ ਲੋਕਾਂ ਵਿਚ ਹੈ, ਨਿਸਚਾ ਕਰਕੇ ਉਸਦਾ ਮਿਠਾ ਰਸ ਮਿਲਿਆ ।

੩੦ ਤਿੰਨਾਂ ਲੋਕਾਂ ਵਿਚ ।

੩੧ ਕੀਤੇ ਹੋਏ ਜੀਵ ਦਾ ਉਚਰ ਕੁਝ ਨਹੀਂ ਹੈ ।

੩੨ ਹਰ ਇਕ ਉਤੇ ।

੩੩ ਸਭ ਵਿਚ ਤਾਕ ਹੋ ਕੇ (ਸੋਚ ਸਮਝ ਕੇ) ਵਰਤਦਾ ਹੈ । ਵੇਖੋ ਪੰ. ੪੬੪, ਨੋਟ ੧੫ ।

੩੪ ਉਸ ਦੀ ਸੁਰਤੀ ਵਿਚ ਸਮਾ ਜਾਂਦਾ ਹੈ ।

---

* ਹਰੀ ਹਰ ਥਾਂ ਤੇ ਹਰ ਇਕ ਵਿਚ ਵਰਤ ਰਿਹਾ ਹੈ (੧-੨) । ਜਿਸ ਨੂੰ ਮਿਲਣਾ ਹੁੰਦਾ ਹੈ, ਗੁਰੂ ਦੇ ਸ਼ਬਦ ਰਾਹੀਂ ਉਸ ਦੀ ਸੁਰਤ ਵਿਚ ਆ ਕੇ ਪ੍ਰਵੇਸ਼ ਕਰਦਾ ਹੈ (੩) । ਇਹ ਗੁਰ-ਸ਼ਬਦ ਸਭ ਤੋਂ ਉਤਮ ਹੈ (੪) । ਇਸ ਸ਼ਬਦ ਦੀ ਪ੍ਰਾਪਤੀ ਲਈ ਗੁਰੂ ਦੀ ਸ਼ਰਨ ਲੈਣੀ ਚਾਹੀਦੀ ਹੈ (੫-੯) । ਗੁਰੂ ਹਰੀ ਦਾ ਰੂਪ ਹੈ (੧੦) । ਗੁਰੂ ਤੋਂ ਬਿਨਾਂ ਹੋਰਨਾਂ ਦੀਆਂ ਕਥਨੀਆਂ ਮਨੁਖ ਦੇ ਕਪਾਟ ਨਹੀਂ ਖੋਲ੍ਹ ਸਕਦੀਆਂ (੧੧), ਨਾ ਕੋਈ ਭੇਖ (੧੨) ਜਾਂ ਕਰਮ ਧਰਮ ਹੀ ਕੁਝ ਸਵਾਰ ਸਕਦੇ ਹਨ (੧੩-੧੪) । ਗੁਰੂ ਦਾ ਸ਼ਬਦ ਹੀ ਮਨ ਦੀ ਪੂਰੀ ਤਸੱਲੀ ਕਰ ਸਕਦਾ ਹੈ (੧੫) ।

ਪਿਆਰਾ ॥ ਅੰਤਿ ਸਖਾਈ[1] ਚਲਣਵਾਰਾ[2] ॥ ਮੋਹ ਪਸਾਰ ਨਹੀ ਸੰਗਿ ਬੇਲੀ ਬਿਨੁ ਹਰਿ ਗੁਰ ਕਿਨਿ[3] ਸੁਖੁ ਪਾਇਆ ॥੪॥ ਜਿਸ ਕਉ ਨਦਰਿ[4] ਕਰੇ ਗੁਰੁ ਪੂਰਾ ॥ ਸਬਦਿ ਮਿਲਾਏ ਗੁਰਮਤਿ ਸੂਰਾ[5] ॥ ਨਾਨਕ ਗੁਰ ਕੇ ਚਰਨ ਸਰੇਵਹੁ[6] ਜਿਨਿ ਭੂਲਾ ਮਾਰਗਿ[7] ਪਾਇਆ ॥ ੫ ॥ ਸੰਤ ਜਨਾਂ ਹਰਿ ਧਨੁ ਜਸੁ ਪਿਆਰਾ ॥ ਗੁਰਮਤਿ ਪਾਇਆ ਨਾਮੁ ਤੁਮਾਰਾ ॥ ਜਾਚਿਕੁ[8] ਸੇਵ ਕਰੇ ਦਰਿ ਹਰਿ ਕੈ ਹਰਿ ਦਰਗਹ ਜਸੁ ਗਾਇਆ ॥ ੬ ॥ ਸਤਿਗੁਰੁ ਮਿਲੈ ਤ ਮਹਲਿ[9] ਬੁਲਾਏ ॥ ਸਾਚੀ ਦਰਗਹ ਗਤਿ ਪਤਿ ਪਾਏ ॥ [10]ਸਾਕਤ ਠਉਰ ਨਾਹੀ ਹਰਿ ਮੰਦਰ ਜਨਮ ਮਰੈ ਦੁਖੁ ਪਾਇਆ ॥ ੭ ॥ ਸੇਵਹੁ ਸਤਿਗੁਰ ਸਮੁੰਦੁ ਅਥਾਹਾ ॥ ਪਾਵਹੁ ਨਾਮੁ ਰਤਨੁ ਧਨੁ ਲਾਹਾ ॥ [11]ਬਿਖਿਆ ਮਲੁ ਜਾਇ ਅੰਮ੍ਰਿਤਸਰਿ[12] ਨਾਵਹੁ ਗੁਰ ਸਰ ਸੰਤੋਖੁ ਪਾਇਆ ॥ ੮ ॥ ਸਤਿਗੁਰ ਸੇਵਹੁ ਸੰਕ[13] ਨ ਕੀਜੈ ॥ ਆਸਾ ਮਾਹਿ ਨਿਰਾਸੁ ਰਹੀਜੈ ॥ [14]ਸੰਸਾ ਦੂਖ ਬਿਨਾਸਨੁ ਸੇਵਹੁ ਫਿਰਿ ਬਾਹੁੜਿ[15] ਰੋਗੁ ਨ ਲਾਇਆ ॥੯॥ ਸਾਚੇ[16] ਭਾਵੈ ਤਿਸੁ ਵਡੀਆਏ ॥ [17]ਕਉਨੁ ਸੁ ਦੂਜਾ ਤਿਸੁ ਸਮਝਾਏ ॥ [18]ਹਰਿ ਗੁਰ ਮੂਰਤਿ ਏਕਾ ਵਰਤੈ ਨਾਨਕ ਹਰਿ ਗੁਰ ਭਾਇਆ ॥ ੧੦ ॥ ਵਾਚਹਿ ਪੁਸਤਕ ਵੇਦ ਪੁਰਾਨਾਂ ॥ ਇਕ ਬਹਿ ਸੁਨਹਿ ਸੁਨਾਵਹਿ ਕਾਨਾਂ[19] ॥ ਅਜਗਰ[20] ਕਪਟੁ[21] ਕਹਹੁ ਕਿਉ ਖੁਲ੍ਹੈ ਬਿਨੁ ਸਤਿਗੁਰ ਤਤੁ ਨ ਪਾਇਆ ॥ ੧੧ ॥ ਕਰਹਿ ਬਿਭੂਤਿ ਲਗਾਵਹਿ ਭਸਮੈ ॥ ਅੰਤਰਿ ਕ੍ਰੋਧੁ ਚੰਡਾਲੁ ਸੁ ਹਉਮੈ ॥ ਪਾਖੰਡ ਕੀਨੇ ਜੋਗੁ ਨ ਪਾਈਐ ਬਿਨੁ ਸਤਿਗੁਰ ਅਲਖੁ ਨ ਪਾਇਆ ॥ ੧੨ ॥ ਤੀਰਥ ਵਰਤ ਨੇਮ ਕਰਹਿ ਉਦਿਆਨਾ[22] ॥ ਜਤੁ ਸਤੁ ਸੰਜਮੁ[23] ਕਥਹਿ ਗਿਆਨਾ ॥ ਰਾਮਨਾਮ ਬਿਨੁ ਕਿਉ ਸੁਖੁ ਪਾਈਐ ਬਿਨੁ ਸਤਿਗੁਰ ਭਰਮੁ ਨ ਜਾਇਆ ॥ ੧੩ ॥ [24]ਨਿਉਲੀ ਕਰਮ ਭੁਇਅੰਗਮ[25] ਭਾਠੀ ॥ [26]ਰੇਚਕ ਕੁੰਭਕ ਪੂਰਕ [27]ਮਨ ਹਾਠੀ ॥ ਪਾਖੰਡ ਧਰਮੁ ਪ੍ਰੀਤਿ ਨਹੀ ਹਰਿ ਸਉ ਗੁਰ ਸਬਦ ਮਹਾ ਰਸੁ ਪਾਇਆ ॥ ੧੪ ॥ ਕੁਦਰਤਿ ਦੇਖਿ ਰਹੇ ਮਨੁ ਮਾਨਿਆ ॥ ਗੁਰ ਸਬਦੀ ਸਭੁ ਬ੍ਰਹਮੁ ਪਛਾਨਿਆ ॥ ਨਾਨਕ ਆਤਮਰਾਮੁ[28] ਸਬਾਇਆ ਗੁਰ ਸਤਿਗੁਰ ਅਲਖੁ ਲਖਾਇਆ ॥ ੧੫ ॥ ੫ ॥ ੨੨ ॥

ਮਾਰੂ ਸੋਲਹੇ ਮਹਲਾ ੩

੧ ਓ ਸਤਿਗੁਰ ਪ੍ਰਸਾਦਿ ॥ * ॥ ਹੁਕਮੀ ਸਹਜੇ[29] ਸ੍ਰਿਸਟਿ ਉਪਾਈ ॥ ਕਰਿ ਕਰਿ ਵੇਖੈ ਅਪਣੀ ਵਡਿਆਈ ॥ ਆਪੇ ਕਰੇ ਕਰਾਏ ਆਪੇ ਹੁਕਮੇ ਰਹਿਆ ਸਮਾਈ ਹੇ ॥ ੧ ॥ ਮਾਇਆ ਮੋਹੁ ਜਗਤੁ ਗੁਬਾਰਾ[30] ॥ ਗੁਰਮੁਖਿ[31] ਬੂਝੈ

੧ ਸਹਾਇਤਾ ਕਰਨ ਵਾਲਾ।
੨ ਚਲਣ ਦੇ ਵੇਲੇ।
੩ ਕਿਸ ਨੇ ?
੪ ਮਿਹਰ ਦੀ ਨਜ਼ਰ।
੫ ਸੂਰਮਾ, ਬਹਾਦਰ।
੬ ਸੇਵੇ, ਪੂਜੇ।
੭ ਰਾਹ ਤੇ, ਠੀਕ ਰਸਤੇ।
੮ ਮੰਗਤਾ।
੯ ਅਸਲੀ ਘਰ ਵਿਚ, ਹਰੀ ਦੀ ਹਜ਼ੂਰੀ ਵਿਚ।
੧੦ ਸ਼ਕਤੀ ਦੇ ਪੁਜਾਰੀ ਨੂੰ ਭਾਵ ਮਾਇਆ ਵਿਚ ਰਚਣ ਵਾਲੇ ਨੂੰ ਹਰੀ-ਮਹਲ ਦਾ ਟਿਕਾਣਾ ਨਹੀਂ ਮਿਲਦਾ ; ਉਹ ਤਾਂ ਜੂਨਾਂ ਵਿਚ ਭਟ-ਕਦਾ ਤੇ ਦੁਖ ਪਾਉਂਦਾ ਰਹਿੰਦਾ ਹੈ।
੧੧ ਵਿਸ਼ਿਆਂ ਦੀ ਮੈਲ।
੧੨ ਨਾਮ ਅੰਮ੍ਰਿਤ ਦੇ ਸਰੋਵਰ ਵਿਚ।
੧੩ ਝਿਜਕ।
੧੪ ਭਰਮਾਂ ਤੇ ਦੁਖਾਂ ਦੇ ਨਾਸ ਕਰਨ ਵਾਲੇ ਨੂੰ।
੧੫ ਮੁੜ ਕੇ, ਫੇਰ।
੧੬ ਹਰੀ ਨੂੰ।
੧੭ ਉਸ ਨੂੰ ਕੋਈ ਹੋਰ ਆਖਣ ਜੋਗਾ ਨਹੀਂ ਹੈ।
੧੮ ਹਰੀ ਤੇ ਗੁਰੂ ਦੀ ਮੂਰਤ ਇਕੋ ਹੋ ਕੇ ਵਰਤਦੀ ਹੈ; ਹਰੀ ਨੂੰ ਗੁਰੂ ਤੇ ਗੁਰੂ ਨੂੰ ਹਰੀ ਚੰਗਾ ਲਗਦਾ ਹੈ। 'ਮੂਰਤਿ' ਲਈ ਦੇਖੋ ਪੰ. ੮੬੪, ਨੋਟ ੯।
੧੯ ਕੰਨੀਂ।
੨੦ ਬਹੁਤ ਵਡਾ।
੨੧ ਕਪਾਟ, ਦਰਵਾਜ਼ਾ (ਭਰਮ ਦਾ)।
੨੨ ਬਨ ਵਿਚ।
੨੩ ਇੰਦ੍ਰਿਆਂ ਦੇ ਰੋਕਣ ਦੇ ਸਾਧਨ।
੨੪ ਸਿਧੇ ਬੈਠ ਕੇ ਪੇਟ ਨੂੰ ਇਧਰ ਉਧਰ ਘੁਮਾਣ ਦੀ ਯੋਗ ਕ੍ਰਿਆ। ਦੇਖੋ ਪੰ. ੯੦੫, ਨੋਟ ੨੦।
੨੫ ਕੁੰਡਲਣੀ ਨਾੜੀ ਜਿਸ ਵਿਚ ਸੁਆਸ ਲੰਘ ਕੇ ਦਸਮ ਦੁਆਰ ਜਾਂਦੇ ਹਨ। ਦੇਖੋ ਪੰ. ੯੧੨, ਨੋਟ ੨੪।
੨੬ ਯੋਗ ਮਤ ਅਨੁਸਾਰ ਪ੍ਰਾਣਾਯਾਮ ਸਮੇਂ ਸੁਆਸਾਂ ਨੂੰ ਅੰਦਰ ਭਰਨਾ 'ਕੁੰਭਕ' ਅਖਵਾਂਦਾ ਹੈ, ਰੁਕੇ ਹੋਏ ਸੁਆਸਾਂ ਨੂੰ ਬਾਹਰ ਕਢਣਾ 'ਰੇਚਕ' ਹੈ ਅਤੇ ਅੰਦਰ ਠਹਿਰਾਉਣਾ 'ਪੂਰਕ' ਹੈ।
੨੭ ਇਹ ਕਰਮ ਮਨ ਦੇ ਹਠ ਕਰਕੇ ਕਰਦੇ ਹਨ।
੨੮ ਵਿਆਪਕ ਹਰੀ।
੨੯ ਸੁਭਾਵਕ ਹੀ।
੩੦ ਹਨੇਰਾ।
੩੧ ਗੁਰੂ ਦੁਆਰਾ।

---

* ਹਰੀ ਸਭ ਕੁਝ ਆਪਣੇ ਹੁਕਮ ਅੰਦਰ ਕਰਦਾ ਹੈ, ਇਸ ਲਈ ਮਨੁਖ ਨੂੰ ਹਉਮੈ ਕਰਨੀ ਬਣਦੀ ਨਹੀਂ। ਇਹ ਗੱਲ ਗੁਰੂ ਹੀ ਆਪਣੀ ਬਾਣੀ ਦੁਆਰਾ ਸਮਝਾਂਦਾ ਹੈ। ਪਰ ਗੁਰੂ ਦਾ ਮਿਲਣਾ ਭੀ ਹਰੀ ਦੀ ਆਪਣੀ ਮਿਹਰ ਨਾਲ ਹੀ ਹੁੰਦਾ ਹੈ।

ਕੋ ਵੀਚਾਰ॥ ਆਪੇ ਨਦਰਿ ਕਰੇ ਸੋ ਪਾਏ [1]ਆਪੇ ਮੇਲਿ ਮਿਲਾਈ ਹੇ ॥ ੨ ॥ ਆਪੇ ਮੇਲੇ ਦੇ ਵਡਿਆਈ ॥ ਗੁਰਪਰਸਾਦੀ[2] ਕੀਮਤਿ ਪਾਈ॥ [3]ਮਨਮੁਖਿ ਬਹੁਤੁ ਫਿਰੈ ਬਿਲਲਾਦੀ ਦੂਜੈ ਭਾਇ ਖੁਆਈ ਹੇ ॥ ੩ ॥ ਹਉਮੈ ਮਾਇਆ ਵਿਚੇ ਪਾਈ॥ ਮਨਮੁਖ ਭੂਲੇ ਪਤਿ ਗਵਾਈ॥ ਗੁਰਮੁਖਿ[4] ਹੋਵੈ ਸੋ [5]ਨਾਇ ਰਾਚੈ ਸਾਚੈ ਰਹਿਆ ਸਮਾਈ ਹੇ ॥ ੪ ॥ ਗੁਰ ਤੇ ਗਿਆਨੁ ਨਾਮ ਰਤਨੁ ਪਾਇਆ॥ [6]ਮਨਸਾ ਮਾਰਿ ਮਨ ਮਾਹਿ ਸਮਾਇਆ॥ ਆਪੇ ਖੇਲ ਕਰੇ ਸਭਿ ਕਰਤਾ ਆਪੇ ਦੇਇ ਬੁਝਾਈ ਹੇ ॥ ੫ ॥ ਸਤਿਗੁਰੁ ਸੇਵੇ ਆਪੁ[7] ਗਵਾਏ॥ ਮਿਲਿ ਪ੍ਰੀਤਮ ਸਬਦਿ ਸੁਖੁ ਪਾਏ ॥ ਅੰਤਰਿ ਪਿਆਰੁ ਭਗਤੀ ਰਾਤਾ [8]ਸਹਜਿ ਮਤੇ ਬਣਿ ਆਈ ਹੇ ॥ ੬ ॥ [9]ਦੂਖ ਨਿਵਾਰਣੁ ਗੁਰ ਤੇ ਜਾਤਾ ॥ ਆਪਿ ਮਿਲਿਆ ਜਗ ਜੀਵਨੁ ਦਾਤਾ ॥ ਜਿਸ ਨੋ ਲਾਏ ਸੋਈ ਬੂਝੈ ਭਉ ਭਰਮੁ ਸਰੀਰਹੁ ਜਾਈ ਹੇ ॥੭॥ ਆਪੇ ਗੁਰਮੁਖਿ [10]ਆਪੇ ਦੇਵੈ॥ ਸਚੈ ਸਬਦਿ ਸਤਿਗੁਰੁ ਸੇਵੈ ॥ ਜਰਾ[11] ਜਮੁ ਤਿਸੁ [12]ਜੋਹਿ ਨ ਸਾਕੈ ਸਾਚੇ ਸਿਉ ਬਣਿ ਆਈ ਹੇ ॥ ੮ ॥ ਤ੍ਰਿਸਨਾ ਅਗਨਿ ਜਲੈ ਸੰਸਾਰਾ ॥ ਜਲਿ ਜਲਿ ਖਪੈ ਬਹੁਤੁ ਵਿਕਾਰਾ ॥ ਮਨਮੁਖੁ ਠਉਰ ਨ ਪਾਏ ਕਬਹੂ ਸਤਿਗੁਰ ਬੂਝ ਬੁਝਾਈ ਹੇ ॥ ੯ ॥ ਸਤਿਗੁਰੁ ਸੇਵਨਿ ਸੇ ਵਡਭਾਗੀ ॥ ਸਾਚੈ ਨਾਮਿ ਸਦਾ ਲਿਵ ਲਾਗੀ ॥ ਅੰਤਰਿ ਨਾਮੁ ਰਵਿਆ ਨਿਹਕੇਵਲੁ[13] ਤ੍ਰਿਸਨਾ ਸਬਦਿ ਬੁਝਾਈ ਹੇ ॥ ੧੦॥ ਸਚਾ ਸਬਦੁ ਸਚੀ ਹੈ ਬਾਣੀ॥ ਗੁਰਮੁਖਿ[14] ਵਿਰਲੈ ਕਿਨੈ ਪਛਾਣੀ ॥ ਸਚੈ ਸਬਦਿ ਰਤੇ ਬੈਰਾਗੀ ਆਵਣੁ ਜਾਣੁ [15]ਰਹਾਈ ਹੇ ॥ ੧੧ ॥ ਸਬਦੁ ਬੁਝੈ ਸੋ ਮੈਲੁ ਚੁਕਾਏ[16]॥ ਨਿਰਮਲ ਨਾਮੁ ਵਸੈ ਮਨਿ ਆਏ॥ ਸਤਿਗੁਰੁ ਅਪਣਾ ਸਦਹੀ ਸੇਵਹਿ ਹਉਮੈ ਵਿਚਹੁ ਜਾਈ ਹੇ॥ ੧੨ ॥ ਗੁਰ ਤੇ ਬੂਝੈ ਤਾ ਦਰੁ[17] ਸੂਝੈ॥ [18]ਨਾਮ ਵਿਹੂਣਾ ਕਥਿ ਕਥਿ ਲੂਝੈ॥ ਸਤਿਗੁਰ ਸੇਵੇ ਕੀ ਵਡਿਆਈ ਤ੍ਰਿਸਨਾ ਭੂਖ ਗਵਾਈ ਹੇ ॥ ੧੩ ॥ [19]ਆਪੇ ਆਪਿ ਮਿਲੈ ਤਾ ਬੂਝੈ॥ ਗਿਆਨ ਵਿਹੂਣਾ ਕਿਛੂ ਨ ਸੂਝੈ॥ ਗੁਰ ਕੀ ਦਾਤਿ[20] ਸਦਾ ਮਨ ਅੰਤਰਿ [21]ਬਾਣੀ ਸਬਦਿ ਵਜਾਈ ਹੇ ॥੧੪॥ ਜੋ ਧੁਰਿ[22] ਲਿਖਿਆ ਸੁ ਕਰਮ ਕਮਾਇਆ॥ ਕੋਇ ਨ ਮੇਟੈ ਧੁਰਿ ਫੁਰਮਾਇਆ॥ ਸਤਸੰਗਤਿ ਮਹਿ ਤਿਨ ਹੀ ਵਾਸਾ ਜਿਨ ਕਉ ਧੁਰਿ ਲਿਖਿ ਪਾਈ ਹੇ ॥ ੧੫ ॥ ਅਪਣੀ ਨਦਰਿ ਕਰੇ ਸੋ ਪਾਏ॥ ਸਚੈ ਸਬਦਿ [23]ਤਾੜੀ ਚਿਤੁ ਲਾਏ ॥ ਨਾਨਕ ਦਾਸੁ ਕਹੈ ਬੇਨੰਤੀ ਭੀਖਿਆ ਨਾਮੁ ਦਰਿ ਪਾਈ ਹੇ ॥ ੧੬ ॥ ੧ ॥ ਮਾਰੂ ਮਹਲਾ ੩ * ॥ ਏਕੋ ਏਕੁ ਵਰਤੈ ਸਭੁ ਸੋਈ ॥ ਗੁਰਮੁਖਿ[14] ਵਿਰਲਾ ਬੂਝੈ ਕੋਈ ॥ ਏਕੋ [24]ਰਵਿ ਰਹਿਆ ਸਭ ਅੰਤਰਿ ਤਿਸੁ ਬਿਨੁ ਅਵਰੁ ਨ ਕੋਈ ਹੇ ॥ ੧ ॥ ਲਖ ਚਉਰਾਸੀਹ

੧ ਹਰੀ ਆਪ ਹੀ ਗੁਰੂ ਨਾਲ ਮਿਲਾ ਕੇ ਆਪਣੇ ਨਾਲ ਮਿਲਾ ਲੈਂਦਾ ਹੈ ।
੨ ਕਿਰਪਾ ਨਾਲ ।
੩ ਆਪ-ਹੁਦਰੀ ਦੁਨੀਆਂ ਬਹੁਤ ਰੋਂਦੀ ਟਕਰਾਂ ਮਾਰਦੀ ਹੈ, ਕਿਉਂਕਿ ਉਹ ਦ੍ਵੈਤ ਭਾਵ ਵਿਚ ਖੁੰਝੀ ਹੋਈ ਹੈ ।
੪ ਗੁਰੂ ਦਾ ਅਨੁਸਾਰੀ ।
੫ ਨਾਮ ਵਿਚ ਮਗਨ ਹੋਵੇ ।
੬ ਖ਼ਾਹਸ਼ਾਂ ਮਾਰ ਕੇ ਮਨ ਵਿਚੋਂ ਹੀ ਸ਼ਾਂਤੀ ਲਭ ਲਈ ।
੭ ਆਪਾ ਭਾਵ ।
੮ ਸਹਜ-ਅਵਸਥਾ ਵਿਚ ਮਗਨ ਹੋਇਆਂ ਹਰੀ ਨਾਲ ਡੌਲ ਬਣ ਗਈ ਹੈ । ਦੇਖੋ ਪੰ. ੭੩੩, ਫੁਟ ਨੋਟ * ।
੯ ਦੁਖਾਂ ਦੇ ਦੂਰ ਕਰਨ ਵਾਲਾ ਵਾਹਿਗੁਰੂ ।
੧੦ (ਗੁਰਮੁਖਾਂ ਦੀ ਸੰਗਤਿ) ਆਪ ਹੀ ਦੇਂਦਾ ਹੈ ।
੧੧ ਬੁਢੇਪਾ ।
੧੨ ਦੁਖ ਨਹੀਂ ਦੇ ਸਕਦਾ ।
੧੩ ਪਵਿੱਤਰ, ਸ਼ੁਧ । ਉਨ੍ਹਾਂ ਦੇ ਅੰਦਰ ਪਵਿੱਤਰ ਨਾਮ ਰਮਿਆ ਹੋਇਆ ਹੈ ।
੧੪ ਗੁਰੂ ਦੁਆਰਾ ।
੧੫ ਰਹਿ ਜਾਂਦਾ ਹੈ, ਮੁਕ ਜਾਂਦਾ ਹੈ ।
੧੬ ਦੂਰ ਕਰਦਾ ਹੈ ।
੧੭ ਹਰੀ ਦਾ ਦਰ ।
੧੮ ਨਾਮ ਤੋਂ ਜੋ ਖ਼ਾਲੀ ਹੈ, ਉਹ ਐਵੇਂ ਗਲਾਂ ਕਰ ਕਰ ਕੇ ਝਗੜਦਾ ਹੈ ।
੧੯ ਜਦ ਹਰੀ ਆਪ ਹੀ (ਕ੍ਰਿਪਾ ਕਰ ਕੇ) ਮਿਲਦਾ ਹੈ ।
੨੦ ਉਪਦੇਸ਼ ਰੂਪ ਦਾਤ ।
੨੧ ਸ਼ਬਦ ਵਿਚ ਜੁੜ ਕੇ ਬਾਣੀ ਉਚਾਰੀ ਹੈ ।
੨੨ ਧੁਰ-ਹਜ਼ੂਰੋਂ, ਹਰੀ ਵਲੋਂ ।
੨੩ ਸਮਾਧੀ ਵਿਚ ਚਿਤ ਲਾਂਦਾ ਹੈ ।
੨੪ ਵਿਆਪਕ ।

* ਭਾਵ ਉਤਲਾ ਹੀ ਹੈ ।

ਜੀਅ ਉਪਾਏ ॥ ਗਿਆਨੀ ਧਿਆਨੀ ਆਖਿ ਸੁਣਾਏ ॥ ਸਭਨਾ ਰਿਜਕੁ ਸਮਾਹੇ[1] ਆਪੇ ਕੀਮਤਿ ਹੋਰ ਨ ਹੋਈ ਹੇ ॥ ੨ ॥ ਮਾਇਆ ਮੋਹੁ ਅੰਧੁ ਅੰਧਾਰਾ ॥ ਹਉਮੈ ਮੇਰਾ ਪਸਰਿਆ ਪਾਸਾਰਾ ॥ ਅਨਦਿਨੁ[2] ਜਲਤ ਰਹੈ ਦਿਨੁ ਰਾਤੀ ਗੁਰ ਬਿਨੁ ਸਾਂਤਿ ਨ ਹੋਈ ਹੇ ॥ ੩ ॥ ਆਪੇ ਜੋੜਿ ਵਿਛੋੜੇ ਆਪੇ ॥ ਆਪੇ ਥਾਪਿ ਉਥਾਪੇ[3] ਆਪੇ ॥ ਸਚਾ ਹੁਕਮੁ ਸਚਾ ਪਾਸਾਰਾ ਹੋਰਨਿ[4] ਹੁਕਮੁ ਨ ਹੋਈ ਹੇ ॥ ੪ ॥ ਆਪੇ ਲਾਇ ਲਏ ਸੋ ਲਾਗੈ ॥ ਗੁਰ ਪਰਸਾਦੀ[5] ਜਮ ਕਾ ਭਉ ਭਾਗੈ ॥ ਅੰਤਰਿ ਸਬਦੁ ਸਦਾ ਸੁਖਦਾਤਾ ਗੁਰਮੁਖਿ[6] ਬੂਝੈ ਕੋਈ ਹੇ ॥ ੫ ॥ ਆਪੇ ਮੇਲੇ ਮੇਲਿ ਮਿਲਾਏ ॥ [7]ਪੁਰਬਿ ਲਿਖਿਆ ਸੋ ਮੇਟਣਾ ਨ ਜਾਏ ॥ ਅਨਦਿਨੁ ਭਗਤਿ ਕਰੇ ਦਿਨੁ ਰਾਤੀ ਗੁਰਮੁਖਿ[6] ਸੇਵਾ ਹੋਈ ਹੇ ॥ ੬ ॥ ਸਤਿਗੁਰੁ ਸੇਵਿ ਸਦਾ ਸੁਖੁ ਜਾਤਾ ॥ ਆਪੇ ਆਇ ਮਿਲਿਆ ਸਭਨਾ ਕਾ ਦਾਤਾ ॥ ਹਉਮੈ ਮਾਰਿ ਤ੍ਰਿਸਨਾ ਅਗਨਿ ਨਿਵਾਰੀ[8] ਸਬਦੁ ਚੀਨਿ[9] ਸੁਖੁ ਹੋਈ ਹੇ ॥ ੭ ॥ ਕਾਇਆ ਕੁਟੰਬੁ ਮੋਹੁ ਨ ਬੂਝੈ ॥ ਗੁਰਮੁਖਿ[10] ਹੋਵੈ ਤ ਆਖੀ ਸੂਝੈ ॥ ਅਨਦਿਨੁ ਨਾਮੁ ਰਵੈ[11] ਦਿਨੁ ਰਾਤੀ ਮਿਲਿ ਪ੍ਰੀਤਮ ਸੁਖੁ ਹੋਈ ਹੇ ॥੮॥ [12]ਮਨਮੁਖ ਧਾਤੁ ਦੂਜੈ ਹੈ ਲਾਗਾ ॥ [13]ਜਨਮਤ ਕੀ ਨ ਮੂਓ ਆਭਾਗਾ ॥ ਆਵਤ ਜਾਤ ਬਿਰਥਾ ਜਨਮੁ ਗਵਾਇਆ ਬਿਨੁ ਗੁਰ ਮੁਕਤਿ ਨ ਹੋਈ ਹੇ ॥ ੯ ॥ ਕਾਇਆ ਕੁਸੁਧ ਹਉਮੈ ਮਲੁ ਲਾਈ ॥ ਜੇ ਸਉ ਧੋਵਹਿ ਤਾ ਮੈਲੁ ਨ ਜਾਈ ॥ ਸਬਦਿ ਧੋਪੈ ਤਾ ਹਛੀ ਹੋਵੈ ਫਿਰਿ ਮੈਲੀ ਮੂਲਿ ਨ ਹੋਈ ਹੇ ॥੧੦॥ ਪੰਚ ਦੂਤ[14] ਕਾਇਆ ਸੰਘਾਰਹਿ[15] ॥ ਮਰਿ ਮਰਿ ਜੰਮਹਿ ਸਬਦੁ ਨ ਵੀਚਾਰਹਿ ॥ ਅੰਤਰਿ ਮਾਇਆ ਮੋਹ ਗੁਬਾਰਾ[16] ਜਿਉ ਸੁਪਨੈ ਸੁਧਿ ਨ ਹੋਈ ਹੇ ॥ ੧੧ ॥ ਇਕਿ ਪੰਚਾ ਮਾਰਿ ਸਬਦਿ ਹੈ ਲਾਗੇ ॥ ਸਤਿਗੁਰੁ ਆਇ ਮਿਲਿਆ ਵਡਭਾਗੇ ॥ [17]ਅੰਤਰਿ ਸਾਚੁ ਰਵਹਿ ਰੰਗਿ ਰਾਤੇ ਸਹਜਿ ਸਮਾਵੈ ਸੋਈ ਹੇ ॥ ੧੨ ॥ ਗੁਰ ਕੀ ਚਾਲ[18] ਗੁਰੂ ਤੇ ਜਾਪੈ ॥ ਪੂਰਾ ਸੇਵਕੁ ਸਬਦਿ ਸਿਞਾਪੈ ॥ ਸਦਾ ਸਬਦੁ [19]ਰਵੈ ਘਟ ਅੰਤਰਿ [20]ਰਸਨਾ ਰਸੁ ਚਾਖੈ ਸਚੁ ਸੋਈ ਹੇ ॥੧੩॥ ਹਉਮੈ ਮਾਰੇ [21]ਸਬਦਿ ਨਿਵਾਰੇ ॥ ਹਰਿ ਕਾ ਨਾਮੁ ਰਖੈ [22]ਉਰਿ ਧਾਰੇ ॥ ਏਕਸੁ ਬਿਨੁ ਹਉ ਹੋਰੁ ਨ ਜਾਣਾ ਸਹਜੇ[23] ਹੋਇ ਸੁ ਹੋਈ ਹੇ ॥ ੧੪ ॥ ਬਿਨੁ ਸਤਿਗੁਰ ਸਹਜੁ[24] ਕਿਨੈ ਨਹੀ ਪਾਇਆ ॥ ਗੁਰਮੁਖਿ[10] ਬੂਝੈ ਸਚਿ ਸਮਾਇਆ ॥ ਸਚਾ ਸੇਵਿ ਸਬਦਿ ਸਚ ਰਾਤੇ ਹਉਮੈ ਸਬਦੇ ਖੋਈ ਹੇ ॥ ੧੫ ॥ ਆਪੇ ਗੁਣਦਾਤਾ ਬੀਚਾਰੀ ॥ ਗੁਰਮੁਖਿ ਦੇਵਹਿ ਪਕੀ ਸਾਰੀ[25] ॥ ਨਾਨਕ ਨਾਮਿ ਸਮਾਵਹਿ ਸਾਚੈ ਸਾਚੇ ਤੇ ਪਤਿ ਹੋਈ ਹੇ ॥ ੧੬ ॥ ੨ ॥ ਮਾਰੂ ਮਹਲਾ ੩ * ॥ ਜਗਜੀਵਨੁ ਸਾਚਾ ਏਕੋ ਦਾਤਾ ॥ ਗੁਰ ਸੇਵਾ ਤੇ ਸਬਦਿ ਪਛਾਤਾ ॥ ਏਕੋ

੧ ਪੁਚਾਂਦਾ ਹੈ ।
੨ ਹਰ ਰੋਜ਼ ।
੩ ਨਾਸ ਕਰਦਾ ਹੈ ।
੪ ਕਿਸੇ ਹੋਰ ਪਾਸੇਂ ।
੫ ਕਿਰਪਾ ਨਾਲ ।
੬ ਗੁਰੂ ਦੁਆਰਾ ।
੭ ਜੋ ਪਹਿਲਾਂ ਤੋਂ ਹੁਕਮ ਲਿਖਿਆ ਹੈ ।
੮ ਦੂਰ ਕੀਤੀ ।
੯ ਸਮਝ ਕੇ ।
੧੦ ਗੁਰੂ ਦੀ ਮੰਨ ਕੇ ਚਲਣ ਵਾਲਾ ।
੧੧ ਉਚਾਰੇ ।
੧੨ ਮਨਮੁਖ ਨੂੰ ਭਟਕਣਾ ਬਣੀ ਰਹਿੰਦੀ ਹੈ, ਕਿਉਂਕਿ ਹਰੀ ਨੂੰ ਛਡ ਕੇ ਕਿਸੇ ਹੋਰ ਵਿਚ ਲਗਾ ਰਹਿੰਦਾ ਹੈ ।
੧੩ ਜੰਮਦਾ ਹੀ ਕਿਉਂ ਨਾ ਮਰ ਗਿਆ ਇਹ ਬਦਕਿਸਮਤ ? ਦੇਖੋ ਪੰ. ੩੨੯, ਨੋਟ ੨੦ ।
੧੪ ਕਾਮਾਦਿਕ ਵੈਰੀ ।
੧੫ ਮਾਰਦੇ ਹਨ ।
੧੬ ਹਨੇਰਾ ।
੧੭ ਜੋ ਆਪਣੇ ਅੰਦਰ ਸਚੇ ਹਰੀ ਨੂੰ ਮਾਣਦੇ ਹਨ ਪ੍ਰੇਮ ਵਿਚ ਰਤੇ ਹੋਏ, ਉਹੋ ਪੂਰਨ ਅਡੋਲਤਾ ਵਿਚ ਲੀਨ ਰਹਿੰਦੇ ਹਨ ।
੧੮ ਜੀਵਣ ਜੁਗਤੀ ।
੧੯ ਸਿਮਰਦਾ ਹੈ ਦਿਲ ਵਿਚ ।
੨੦ ਜੀਭ ਦੁਆਰਾ ਸਚਾ ਰਸ ਓਹੀ ਚਖਦਾ ਹੈ ।
੨੧ ਸ਼ਬਦ ਦੁਆਰਾ ਦੂਰ ਕਰੇ ।
੨੨ ਦਿਲ ਵਿਚ ਟਿਕਾ ਕੇ ।
੨੩ ਸੁਤੇ-ਸਿਧ ਹੀ ।
੨੪ ਪੂਰਨ ਗਿਆਨ ।
੨੫ ਨਰਦ । ਗੁਰਮੁਖ ਹਰੀ ਨੂੰ ਨਰਦ ਪਕਾ ਕੇ ਦੇਂਦੇ ਹਨ, ਭਾਵ ਪੁਗ ਜਾਂਦੇ ਹਨ । ਦੇਖੋ ਪੰ. ੯੪੨, ਫੁਟ ਨੋਟ * ।

---

* ਇਕੋ ਹਰੀ ਦਾ ਰਾਜ ਸਭ ਉਤੇ ਮੰਨਣ ਦੀ ਸਮਝ ਗੁਰੂ ਦੇ ਸ਼ਬਦ ਤੋਂ ਹੀ ਮਿਲਦੀ ਹੈ । ਅਸਲ ਪਰਮ-ਹੰਸ, ਵੈਰਾਗੀ, ਪੰਡਿਤ, ਉਦਾਸੀ ਆਦਿ ਓਹੀ ਹੈ, ਜੋ ਗੁਰੂ ਦੇ ਸ਼ਬਦ ਰਾਹੀਂ ਹਉਮੈ ਮਾਰ ਕੇ ਹਰੀ-ਨਾਮ ਵਿਚ ਲਗਦੇ ਹਨ ।

ਅਮਰੁ[1] ਏਕਾ ਪਤਿਸਾਹੀ [2]ਜੁਗੁ ਜੁਗੁ ਸਿਰਿ ਕਾਰ ਬਣਾਈ ਹੇ ॥ ੧ ॥ ਸੋ ਜਨੁ ਨਿਰਮਲੁ ਜਿਨਿ ਆਪੁ[3] ਪਛਾਤਾ ॥ ਆਪੇ ਆਇ ਮਿਲਿਆ ਸੁਖਦਾਤਾ ॥ ਰਸਨਾ[4] ਸਬਦਿ ਰਤੀ ਗੁਣ ਗਾਵੈ ਦਰਿ ਸਾਚੈ ਪਤਿ ਪਾਈ ਹੇ ॥੨॥ ਗੁਰਮੁਖਿ[5] ਨਾਮਿ ਮਿਲੈ ਵਡਿਆਈ ॥ [6]ਮਨਮੁਖਿ ਨਿੰਦਕਿ ਪਤਿ ਗਵਾਈ ॥ ਨਾਮਿ ਰਤੇ ਪਰਮਹੰਸ[7] ਬੈਰਾਗੀ ਨਿਜਘਰਿ[8] ਤਾੜੀ ਲਾਈ ਹੇ ॥ ੩ ॥ ਸਬਦਿ ਮਰੈ ਸੋਈ ਜਨੁ ਪੂਰਾ ॥ ਸਤਿਗੁਰੁ ਆਖਿ ਸੁਣਾਏ ਸੂਰਾ[9] ॥ ਕਾਇਆ ਅੰਦਰਿ ਅੰਮ੍ਰਿਤਸਰੁ ਸਾਚਾ ਮਨੁ ਪੀਵੈ [10]ਭਾਇ ਸੁਭਾਈ ਹੇ ॥ ੪ ॥ ਪੜਿ ਪੰਡਿਤੁ ਅਵਰਾ ਸਮਝਾਏ ॥ ਘਰ ਜਲਤੇ ਕੀ ਖਬਰਿ ਨ ਪਾਏ ॥ ਬਿਨੁ ਸਤਿਗੁਰ ਸੇਵੇ ਨਾਮੁ ਨ ਪਾਈਐ ਪੜਿ ਥਾਕੇ ਸਾਂਤਿ ਨ ਆਈ ਹੇ ॥ ੫ ॥ ਇਕਿ ਭਸਮ ਲਗਾਇ ਫਿਰਹਿ ਭੇਖਧਾਰੀ ॥ ਬਿਨੁ ਸਬਦੈ ਹਉਮੈ ਕਿਨਿ[11] ਮਾਰੀ ॥ ਅਨਦਿਨੁ[12] ਜਲਤ ਰਹਹਿ ਦਿਨੁ ਰਾਤੀ ਭਰਮਿ ਭੇਖਿ ਭਰਮਾਈ ਹੇ ॥ ੬ ॥ ਇਕਿ ਗ੍ਰਿਹ ਕੁਟੰਬ ਮਹਿ ਸਦਾ ਉਦਾਸੀ ॥ ਸਬਦਿ ਮੁਏ ਹਰਿਨਾਮਿ ਨਿਵਾਸੀ ॥ ਅਨਦਿਨੁ ਸਦਾ ਰਹਹਿ ਰੰਗਿ ਰਾਤੇ [13]ਭੈ ਭਾਇ ਭਗਤਿ ਚਿਤੁ ਲਾਈ ਹੇ ॥ ੭ ॥ ਮਨਮੁਖੁ ਨਿੰਦਾ ਕਰਿ ਕਰਿ ਵਿਗੁਤਾ[14] ॥ [15]ਅੰਤਰਿ ਲੋਭੁ ਭਉਕੈ ਜਿਸੁ ਕੁਤਾ ॥ ਜਮਕਾਲੁ ਤਿਸੁ ਕਦੇ ਨ ਛੋਡੈ ਅੰਤਿ ਗਇਆ ਪਛੁਤਾਈ ਹੇ ॥ ੮ ॥ ਸਚੈ ਸਬਦਿ ਸਚੀ ਪਤਿ ਹੋਈ ॥ ਬਿਨੁ ਨਾਵੈ ਮੁਕਤਿ ਨ ਪਾਵੈ ਕੋਈ ॥ ਬਿਨੁ ਸਤਿਗੁਰ ਕੋ ਨਾਉ ਨ ਪਾਏ ਪ੍ਰਭਿ ਐਸੀ ਬਣਤ ਬਣਾਈ ਹੇ ॥ ੯ ॥ ਇਕਿ [16]ਸਿਧ ਸਾਧਿਕ ਬਹੁਤੁ ਵੀਚਾਰੀ ॥ ਇਕਿ ਅਹਿਨਿਸਿ[17] ਨਾਮਿ ਰਤੇ ਨਿਰੰਕਾਰੀ ॥ ਜਿਸ ਨੋ ਆਪਿ ਮਿਲਾਏ ਸੋ ਬੂਝੈ ਭਗਤਿ ਭਾਇ ਭਉ ਜਾਈ ਹੇ ॥ ੧੦ ॥ ਇਸਨਾਨੁ ਦਾਨੁ ਕਰਹਿ ਨਹੀ ਬੂਝਹਿ ॥ ਇਕਿ ਮਨੂਆ ਮਾਰਿ ਮਨੈ ਸਿਉ ਲੂਝਹਿ[18] ॥ ਸਾਚੈ ਸਬਦਿ ਰਤੇ *ਇਕ ਰੰਗੀ ਸਾਚੈ ਸਬਦਿ ਮਿਲਾਈ ਹੇ ॥ ੧੧ ॥ ਆਪੇ ਸਿਰਜੇ[19] ਦੇ ਵਡਿਆਈ ॥ ਆਪੇ ਭਾਣੈ ਦੇਇ ਮਿਲਾਈ ॥ ਆਪੇ ਨਦਰਿ ਕਰੇ ਮਨਿ ਵਸਿਆ ਮੇਰੈ ਪ੍ਰਭਿ ਇਉ ਫੁਰਮਾਈ ਹੇ ॥ ੧੨ ॥ ਸਤਿਗੁਰੁ ਸੇਵਹਿ ਸੇ ਜਨ ਸਾਚੇ ॥ ਮਨਮੁਖ ਸੇਵਿ ਨ ਜਾਣਨਿ ਕਾਚੇ ॥ ਆਪੇ ਕਰਤਾ ਕਰਿ ਕਰਿ ਵੇਖੈ ਜਿਉ ਭਾਵੈ [20]ਤਿਉ ਲਾਈ ਹੇ ॥ ੧੩ ॥ ਜੁਗਿ ਜੁਗਿ ਸਾਚਾ ਏਕੋ ਦਾਤਾ ॥ ਪੂਰੈ ਭਾਗਿ ਗੁਰ ਸਬਦੁ ਪਛਾਤਾ ॥ ਸਬਦਿ ਮਿਲੇ ਸੇ ਵਿਛੁੜੇ ਨਾਹੀ ਨਦਰੀ ਸਹਜਿ ਮਿਲਾਈ ਹੇ ॥ ੧੪ ॥ ਹਉਮੈ ਮਾਇਆ ਮੈਲੁ ਕਮਾਇਆ ॥ ਮਰਿ ਮਰਿ ਜੰਮਹਿ ਦੂਜਾ ਭਾਇਆ ॥ ਬਿਨੁ ਸਤਿਗੁਰ ਸੇਵੇ ਮੁਕਤਿ ਨ ਹੋਈ ਮਨਿ ਦੇਖਹੁ [21]ਲਿਵ ਲਾਈ ਹੇ ॥ ੧੫ ॥ ਜੋ ਤਿਸੁ ਭਾਵੈ ਸੋਈ ਕਰਸੀ ॥ ਆਪਹੁ[22]

੧ ਹੁਕਮ ।
੨ ਸਦਾ ਸਿਰ ਤੇ ਉਸ ਦਾ ਹੁਕਮ ਹੈ ।
੩ ਆਪਣੇ ਆਪ ਨੂੰ ।
੪ ਜੀਭ ।
੫ ਗੁਰੂ ਦੇ ਅਨੁਸਾਰੀ ਨੂੰ ।
੬ ਗੁਰੂ ਤੋਂ ਬੇਮੁਖ ਨਿੰਦਕ ਨੇ ।
੭ ਪੂਰਨ ਪੁਰਖ, ਬ੍ਰਹਮ-ਗਿਆਨੀ ।
੮ ਆਪਣੇ ਅਸਲੀ ਘਰ, ਭਾਵ ਹਰੀ ਵਿਚ ।
੯ ਬਹਾਦਰ । (ਗੁਰੂ ਦਾ ਵਸ਼ੇਸ਼ਣ ਹੈ ।)
੧੦ ਪ੍ਰੇਮ ਭਾਵਨਾ ਨਾਲ ।
੧੧ ਕਿਸ ਨੇ ? ਭਾਵ ਕਿਸੇ ਨਹੀਂ ।
੧੨ ਹਰ ਰੋਜ਼ ।
੧੩ ਹਰੀ ਦੇ ਡਰ ਅਤੇ ਭਗਤੀ-ਭਾਵ ਵਿਚ ਚਿਤ ਲਾ ਕੇ ।
੧੪ ਖੁਆਰ ਹੁੰਦਾ ਹੈ ।
੧੫ ਜਿਸ ਅੰਦਰ ਲੋਭ ਕੁੱਤਾ ਭੌਂਕਦਾ ਹੈ ।
੧੬ ਸਾਧਨਾ ਕਰਨ ਵਾਲੇ ਜੋਗੀ ।
੧੭ ਦਿਨ ਰਾਤ ।
੧੮ ਲੜਤੇ ਹਨ ।
੧੯ ਪੈਦਾ ਕਰਦਾ ਹੈ ।
੨੦ ਤਿਵੇਂ ਕਾਰੇ ਲਾਉਂਦਾ ਹੈ ।
੨੧ ਧਿਆਨ ਲਾ ਕੇ, ਡੂੰਘੀ ਵਿਚਾਰ ਕਰ ਕੇ ।
੨੨ ਆਪਣੇ ਆਪ ।

* ਇਕੋ ਰੰਗ ਵਿਚ ਰਹਿਣ ਵਾਲੇ, ਇਕੋ ਲਗਨ ਵਾਲੇ ।

ਹੋਆ ਨਾ ਕਿਛੁ ਹੋਸੀ ॥ ਨਾਨਕ ਨਾਮੁ ਮਿਲੈ ਵਡਿਆਈ ਦਰਿ ਸਾਚੈ ਪਤਿ ਪਾਈ ਹੇ ॥ ੧੬ ॥੩॥ ਮਾਰੂ ਮਹਲਾ ੩ *॥ ਜੋ ਆਇਆ ਸੋ ਸਭੁ ਕੋ ਜਾਸੀ॥ [੧]ਦੂਜੈ ਭਾਇ ਬਾਧਾ ਜਮ ਫਾਸੀ ॥ ਸਤਿਗੁਰਿ ਰਾਖੇ ਸੇ ਜਨ ਉਬਰੇ[੨] ਸਾਚੇ ਸਾਚਿ ਸਮਾਈ ਹੇ ॥ ੧ ॥ ਆਪੇ ਕਰਤਾ ਕਰਿ ਕਰਿ ਵੇਖੈ ॥ ਜਿਸ ਨੋ ਨਦਰਿ ਕਰੇ ਸੋਈ ਜਨੁ ਲੇਖੈ[੩] ॥ [੪]ਗੁਰਮੁਖਿ ਗਿਆਨੁ ਤਿਸੁ ਸਭੁ ਕਿਛੁ ਸੂਝੈ ਅਗਿਆਨੀ ਅੰਧੁ ਕਮਾਈ ਹੇ ॥ ੨ ॥ [੫]ਮਨਮੁਖ ਸਹਸਾ ਬੂਝ ਨ ਪਾਈ ॥ ਮਰਿ ਮਰਿ ਜੰਮੈ ਜਨਮੁ ਗਵਾਈ ॥ ਗੁਰਮੁਖਿ[੬] ਨਾਮਿ ਰਤੇ ਸੁਖੁ ਪਾਇਆ ਸਹਜੇ[੭] ਸਾਚਿ ਸਮਾਈ ਹੇ ॥ ੩ ॥ ਧੰਧੈ ਧਾਵਤ ਮਨੁ ਭਇਆ ਮਨੂਰਾ[੮] ॥ [੯]ਫਿਰਿ ਹੋਵੈ ਕੰਚਨੁ ਭੇਟੈ ਗੁਰੁ ਪੂਰਾ ॥ ਆਪੇ ਬਖਸਿ ਲਏ ਸੁਖੁ ਪਾਏ ਪੂਰੈ ਸਬਦਿ ਮਿਲਾਈ ਹੇ ॥੪॥ ਦੁਰਮਤਿ[੧੦] ਝੂਠੀ ਬੁਰੀ ਬੁਰਿਆਰਿ[੧੧]॥ ਅਉਗਣਿਆਰੀ ਅਉਗਣਿਆਰਿ[੧੧] ॥ ਕਚੀ ਮਤਿ ਫੀਕਾ ਮੁਖਿ ਬੋਲੈ ਦੁਰਮਤਿ ਨਾਮੁ ਨ ਪਾਈ ਹੇ ॥ ੫ ॥ ਅਉਗਣਿਆਰੀ ਕੰਤ ਨ ਭਾਵੈ ॥ ਮਨ ਕੀ ਜੂਠੀ[੧੨] ਜੂਠੁ ਕਮਾਵੈ ॥ ਪਿਰ ਕਾ ਸਾਉ[੧੩] ਨ ਜਾਣੈ ਮੂਰਖਿ[੧੧] ਬਿਨੁ ਗੁਰ ਬੂਝ ਨ ਪਾਈ ਹੇ ॥ ੬ ॥ ਦੁਰਮਤਿ[੧੦] ਖੋਟੀ ਖੋਟੁ ਕਮਾਵੈ ॥ ਸੀਗਾਰੁ ਕਰੇ ਪਿਰ ਖਸਮ ਨ ਭਾਵੈ॥ ਗੁਣਵੰਤੀ ਸਦਾ ਪਿਰੁ ਰਾਵੈ[੧੪] [੧੫]ਸਤਿਗੁਰਿ ਮੇਲਿ ਮਿਲਾਈ ਹੇ ॥੭॥ ਆਪੇ ਹੁਕਮੁ ਕਰੇ ਸਭੁ ਵੇਖੈ ॥ ਇਕਨਾ ਬਖਸਿ ਲਏ [੧੬]ਧੁਰਿ ਲੇਖੈ ॥ ਅਨਦਿਨੁ[੧੭] ਨਾਮਿ ਰਤੇ ਸਚੁ ਪਾਇਆ ਆਪੇ ਮੇਲਿ ਮਿਲਾਈ ਹੇ ॥ ੮ ॥ ਹਉਮੈ ਧਾਤੁ[੧੮] ਮੋਹ ਰਸਿ ਲਾਈ ॥ ਗੁਰਮੁਖਿ[੬] ਲਿਵ ਸਾਚੀ ਸਹਜਿ[੧੯] ਸਮਾਈ ॥ ਆਪੇ ਮੇਲੈ ਆਪੇ ਕਰਿ ਵੇਖੈ ਬਿਨੁ ਸਤਿਗੁਰ ਬੂਝ ਨ ਪਾਈ ਹੇ ॥ ੯ ॥ ਇਕਿ ਸਬਦੁ ਵੀਚਾਰਿ ਸਦਾ ਜਨ ਜਾਗੇ ॥ ਇਕਿ ਮਾਇਆ ਮੋਹਿ ਸੋਇ ਰਹੇ ਅਭਾਗੇ ॥ ਆਪੇ ਕਰੇ ਕਰਾਏ ਆਪੇ ਹੋਰੁ ਕਰਣਾ ਕਿਛੂ ਨ ਜਾਈ ਹੇ ॥ ੧੦ ॥ ਕਾਲੁ ਮਾਰਿ ਗੁਰ ਸਬਦਿ ਨਿਵਾਰੇ[੨੦] ॥ ਹਰਿ ਕਾ ਨਾਮੁ ਰਖੈ ਉਰਧਾਰੇ[੨੧]॥ ਸਤਿਗੁਰ ਸੇਵਾ ਤੇ ਸੁਖੁ ਪਾਇਆ ਹਰਿ ਕੈ ਨਾਮਿ ਸਮਾਈ ਹੇ ॥ ੧੧ ॥ [੧]ਦੂਜੈ ਭਾਇ ਫਿਰੈ ਦੇਵਾਨੀ[੨੨] ॥ ਮਾਇਆ ਮੋਹਿ ਦੁਖ ਮਾਹਿ ਸਮਾਨੀ ॥ ਬਹੁਤੇ ਭੇਖ ਕਰੈ ਨਹ ਪਾਏ ਬਿਨੁ ਸਤਿਗੁਰ ਸੁਖੁ ਨ ਪਾਈ ਹੇ ॥ ੧੨ ॥ ਕਿਸ ਨੋ ਕਹੀਐ ਜਾ ਆਪਿ ਕਰਾਏ ॥ ਜਿਤੁ ਭਾਵੈ ਤਿਤੁ ਰਾਹਿ ਚਲਾਏ ॥ ਆਪੇ ਮਿਹਰਵਾਨੁ ਸੁਖਦਾਤਾ ਜਿਉ ਭਾਵੈ ਤਿਵੈ ਚਲਾਈ ਹੇ ॥ ੧੩ ॥ ਆਪੇ ਕਰਤਾ ਆਪੇ ਭੁਗਤਾ[੨੩] ॥ ਆਪੇ ਸੰਜਮੁ[੨੪] ਆਪੇ ਜੁਗਤਾ[੨੫] ॥ ਆਪੇ ਨਿਰਮਲੁ ਮਿਹਰਵਾਨੁ ਮਧੁਸੂਦਨੁ[੨੬] ਜਿਸ ਦਾ ਹੁਕਮੁ ਨ ਮੇਟਿਆ ਜਾਈ ਹੇ ॥ ੧੪ ॥ ਸੇ ਵਡਭਾਗੀ ਜਿਨੀ ਏਕੋ ਜਾਤਾ ॥ [੨੭]ਘਟਿ ਘਟਿ ਵਸਿ ਰਹਿਆ ਜਗਜੀਵਨੁ ਦਾਤਾ ॥ ਇਕਥੈ

੧ ਦ੍ਵੈਤ ਭਾਵ ਵਿਚ. ਇਕ ਹਰੀ ਨੂੰ ਛਡ ਕੇ ਕਿਸੇ ਹੋਰ ਪਾਸੇ ਲੱਗਾ ਹੋਣ ਕਰਕੇ।

੨ ਤਰ ਗਏ।

੩ ਲੇਖੇ ਵਿਚ ਪੈਂਦਾ ਹੈ. ਭਾਵ ਕਬੂਲ ਹੁੰਦਾ ਹੈ।

੪ ਜਿਸ ਨੂੰ ਗੁਰੂ ਦੁਆਰਾ ਗਿਆਨ ਪ੍ਰਾਪਤ ਹੋਇਆ ਹੈ।

੫ ਆਪ-ਹੁਦਰੇ ਨੂੰ ਭਰਮ ਪਿਆ ਰਹਿੰਦਾ ਹੈ, ਇਸ ਲਈ ਉਸ ਨੂੰ ਸਮਝ ਨਹੀਂ ਪੈਂਦੀ।

੬ ਗੁਰੂ ਦੁਆਰਾ।

੭ ਸੁਤੇ-ਸਿਧ ਹੀ, ਸੁਭਾਵਕ ਹੀ।

੮ ਨਿਕੰਮਾ ਲੋਹਾ।

੯ ਜੇ ਪੂਰੇ ਗੁਰੂ ਨੂੰ ਮਿਲੇ ਤਾਂ ਮੁੜ ਕੇ ਸੋਨਾ ਹੋ ਜਾਂਦਾ ਹੈ।

੧੦ ਖੋਟੀ ਬੁਧੀ ਵਾਲੀ।

੧੧ ਅੰਤਲੀ ਸਿਹਾਰੀ ਇਸਤ੍ਰੀ-ਲਿੰਗ ਦੀ ਨਿਸ਼ਾਨੀ ਹੈ। ਵੇਖੋ ਨੇਮ ੧੭।

੧੨ ਝੂਠੀ।

੧੩ ਸ੍ਵਾਦ, ਭਾਵ ਮਰਜ਼ੀ।

੧੪ ਭੋਗਦੀ ਹੈ।

੧੫ ਸਤਿਗੁਰੂ ਨੇ ਆਪਣੇ ਨਾਲ ਮੇਲ ਕੇ ਹਰੀ ਨਾਲ ਮਿਲਾਈ ਹੈ।

੧੬ ਆਪਣੇ ਧੁਰ-ਹਜ਼ੂਰੋਂ ਪਏ ਹੁਕਮ ਅਨੁਸਾਰ।

੧੭ ਹਰ ਰੋਜ਼।

੧੮ ਦੌੜ-ਭੱਜ ਵਾਲੀ, ਮਾਇਆ ('ਸਹਜ' ਦੇ ਟਾਕਰੇ ਤੇ)। ਹਉਮੈ ਵਾਲੀ ਮਾਇਆ ਜੀਵ ਨੂੰ ਮੋਹ ਦੇ ਰਸ ਵਿਚ ਲਾਂਦੀ ਹੈ।

੧੯ ਸਹਜ ਅਵਸਥਾ ਵਿਚ, ਦੌੜ-ਭੱਜ ਤੋਂ ਉਤਾਹਾਂ ਪੂਰਣ ਟਿਕਾਊ ਤੇ ਸ਼ਾਂਤੀ ਵਿਚ।

੨੦ ਦੂਰ ਕਰੇ।

੨੧ ਦਿਲ ਵਿਚ ਟਿਕਾ ਕੇ।

੨੨ ਕਮਲੀ।

੨੩ ਭੋਗਣਹਾਰ।

੨੪ ਸੰਕੋਚ, ਨਿਰਲੇਪਤਾ (ਜੁਗਤਾ ਦੇ ਮੁਕਾਬਲੇ ਤੇ)।

੨੫ ਸਭ ਵਿਚ ਜੁੜਿਆ ਹੋਇਆ ਹੋਣਾ।

੨੬ [ਮਧੁ ਰਾਖਸ਼ ਦਾ ਵੈਰੀ, ਕ੍ਰਿਸ਼ਨ] ਵਾਹਿਗੁਰੂ।

੨੭ ਹਰ ਇਕ ਵਿਚ।

---

* ਗੁਰੂ ਦੀ ਮਤ ਲੈਣ ਤੋਂ ਬਿਨਾਂ ਮਨੁਖ ਕਦੀ ਸਮਝਦਾਰ ਨਹੀਂ ਬਣ ਸਕਦਾ, ਨਾ ਉਸ ਨੂੰ ਮਾਇਆ ਦੇ ਪੰਜੇ ਤੋਂ ਛੁਟਕਾਰਾ ਮਿਲ ਸਕਦਾ ਹੈ। ਗੁਰੂ ਹਰੀ ਦੀ ਆਪਣੀ ਮਿਹਰ ਦਾ ਸਦਕਾ ਮਿਲਦਾ ਹੈ, ਫਿਰ ਤਾਂ ਹਰੀ ਹਰ ਥਾਂ ਪਸਰਿਆ ਦਿਸ ਪੈਂਦਾ ਹੈ, ਅਤੇ ਅੰਦਰ ਭੀ ਉਸੇ ਦੀ ਜੋਤਿ ਦਾ ਪ੍ਰਕਾਸ਼ ਦਿਸਦਾ ਹੈ।

ਗੁਪਤੁ ਪਰਗਟੁ ਹੈ ਆਪੇ ਗੁਰਮੁਖਿ[੧] ਭ੍ਰਮੁ ਭਉ ਜਾਈ ਹੇ ॥੧੫॥ ਗੁਰਮੁਖਿ[੧]
ਹਰਿ ਜੀਉ ਏਕੋ ਜਾਤਾ ॥ ਅੰਤਰਿ ਨਾਮੁ ਸਬਦਿ ਪਛਾਤਾ ॥ ਜਿਸੁ ਤੂ ਦੇਹਿ ਸੋਈ
ਜਨੁ ਪਾਏ ਨਾਨਕ ਨਾਮਿ ਵਡਾਈ ਹੇ ॥੧੬॥੪॥ ਮਾਰੂ ਮਹਲਾ ੩ * ॥
[੨]ਸਚੁ ਸਾਲਾਹੀ ਗਹਿਰ ਗੰਭੀਰੈ ॥ ਸਤੁ ਜਗੁ ਹੈ ਤਿਸ ਹੀ ਕੈ ਚੀਰੈ[੩] ॥ [੪]ਸਭਿ
ਘਟ ਭੋਗਵੈ ਸਦਾ ਦਿਨੁ ਰਾਤੀ ਆਪੇ ਸੂਖ ਨਿਵਾਸੀ ਹੇ ॥੧॥ [੫]ਸਚਾ ਸਾਹਿਬੁ
ਸਚੀ ਨਾਈ ॥ ਗੁਰਪਰਸਾਦੀ[੬] ਮੰਨਿ ਵਸਾਈ ॥ ਆਪੇ ਆਇ ਵਸਿਆ ਘਟ
ਅੰਤਰਿ ਤੂਟੀ ਜਮ ਕੀ ਫਾਸੀ ਹੇ ॥੨॥ ਕਿਸੁ ਸੇਵੀ[੭] ਤੈ ਕਿਸੁ ਸਾਲਾਹੀ ॥ ਸਤਿਗੁਰੁ
ਸੇਵੀ ਸਬਦਿ ਸਾਲਾਹੀ ॥ ਸਚੈ ਸਬਦਿ ਸਦਾ ਮਤਿ ਊਤਮ ਅੰਤਰਿ ਕਮਲੁ[੮]
ਪ੍ਰਗਾਸੀ ਹੇ ॥੩॥ ਦੇਹੀ ਕਾਚੀ ਕਾਗਦ ਮਿਕਦਾਰਾ[੯] ॥ ਬੂੰਦ ਪਵੈ ਬਿਨਸੈ ਢਹਤ
ਨ ਲਾਗੈ ਬਾਰਾ[੧੦] ॥ [੧੧]ਕੰਚਨ ਕਾਇਆ ਗੁਰਮੁਖਿ ਬੂਝੈ ਜਿਸੁ ਅੰਤਰਿ ਨਾਮੁ
ਨਿਵਾਸੀ ਹੇ ॥੪॥ [੧੨]ਸਚਾ ਚਉਕਾ ਸੁਰਤਿ ਕੀ ਕਾਰਾ ॥ ਹਰਿਨਾਮੁ ਭੋਜਨੁ ਸਚੁ
ਆਧਾਰਾ[੧੩] ॥ ਸਦਾ ਤ੍ਰਿਪਤਿ[੧੪] ਪਵਿਤ੍ਰੁ ਹੈ ਪਾਵਨੁ[੧੫] ਜਿਤੁ ਘਟਿ ਹਰਿਨਾਮੁ
ਨਿਵਾਸੀ ਹੇ ॥੫॥ ਹਉ ਤਿਨ ਬਲਿਹਾਰੀ ਜੋ ਸਾਚੈ ਲਾਗੇ ॥ ਹਰਿ ਗੁਣ ਗਾਵਹਿ
ਅਨਦਿਨੁ[੧੬] ਜਾਗੇ ॥ ਸਾਚਾ ਸੂਖੁ ਸਦਾ ਤਿਨ ਅੰਤਰਿ ਰਸਨਾ[੧੭] ਹਰਿ ਰਸਿ ਰਾਸੀ[੧੮]
ਹੇ ॥੬॥ [੧੯]ਹਰਿਨਾਮੁ ਚੇਤਾ ਅਵਰੁ ਨ ਪੂਜਾ ॥ ਏਕੋ ਸੇਵੀ ਅਵਰੁ ਨ ਦੂਜਾ ॥ ਪੂਰੈ
ਗੁਰਿ ਸਭੁ ਸਚੁ ਦਿਖਾਇਆ ਸਚੈ ਨਾਮਿ ਨਿਵਾਸੀ ਹੇ ॥੭॥ [੨੦]ਭ੍ਰਮਿ ਭ੍ਰਮਿ ਜੋਨੀ
ਫਿਰਿ ਫਿਰਿ ਆਇਆ ॥ ਆਪਿ ਭੂਲਾ ਜਾ ਖਸਮਿ ਭੁਲਾਇਆ ॥ ਹਰਿ ਜੀਉ ਮਿਲੈ
ਤਾ ਗੁਰਮੁਖਿ[੧] ਬੂਝੈ [੨੧]ਚੀਨੈ ਸਬਦੁ ਅਬਿਨਾਸੀ ਹੇ ॥੮॥ ਕਾਮਿ ਕ੍ਰੋਧਿ ਭਰੇ ਹਮ
ਅਪਰਾਧੀ ॥ [੨੨]ਕਿਆ ਮੁਹੁ ਲੈ ਬੋਲਹ ਨਾ ਹਮ ਗੁਣ ਨ ਸੇਵਾ ਸਾਧੀ ॥ ਡੁਬਦੇ ਪਾਥਰ[੨੩]
ਮੇਲਿ ਲੈਹੁ ਤੁਮ ਆਪੇ ਸਾਚੁ ਨਾਮੁ ਅਬਿਨਾਸੀ ਹੇ ॥੯॥ ਨਾ ਕੋਈ ਕਰੇ ਨ ਕਰਣੈ ਜੋਗਾ ॥
ਆਪੇ ਕਰਹਿ ਕਰਾਵਹਿ ਸੁ ਹੋਇਗਾ ॥ [੨੪]ਆਪੇ ਬਖਸਿ ਲੈਹਿ ਸੁਖੁ ਪਾਏ ਸਦ ਹੀ
ਨਾਮਿ ਨਿਵਾਸੀ ਹੇ ॥੧੦॥ [੨੫]ਇਹੁ ਤਨੁ ਧਰਤੀ ਸਬਦੁ ਬੀਜਿ ਅਪਾਰਾ ॥ ਹਰਿ
ਸਾਚੇ ਸੇਤੀ ਵਣਜੁ ਵਾਪਾਰਾ ॥ ਸਚੁ ਧਨੁ ਜੰਮਿਆ ਤੋਟਿ ਨ ਆਵੈ ਅੰਤਰਿ ਨਾਮੁ
ਨਿਵਾਸੀ ਹੇ ॥੧੧॥ ਹਰਿ ਜੀਉ ਅਵਗਣਿਆਰੇ ਨੋ ਗੁਣੁ ਕੀਜੈ ॥ ਆਪੇ ਬਖਸਿ
ਲੈਹਿ ਨਾਮੁ ਦੀਜੈ ॥ ਗੁਰਮੁਖਿ[੨੬] ਹੋਵੈ ਸੋ ਪਤਿ ਪਾਏ [੨੭]ਇਕਤੁ ਨਾਮਿ ਨਿਵਾਸੀ
ਹੇ ॥੧੨॥ ਅੰਤਰਿ ਹਰਿ ਧਨੁ ਸਮਝ ਨ ਹੋਈ ॥ ਗੁਰਪਰਸਾਦੀ ਬੂਝੈ ਕੋਈ ॥
ਗੁਰਮੁਖਿ[੨੬] ਹੋਵੈ ਸੋ ਧਨੁ ਪਾਏ ਸਦ ਹੀ ਨਾਮਿ ਨਿਵਾਸੀ ਹੇ ॥੧੩॥ ਅਨਲ[੨੮]
ਵਾਉ[੨੯] ਭਰਮਿ ਭੁਲਾਈ ॥ ਮਾਇਆ ਮੋਹਿ ਸੁਧਿ ਨ ਕਾਈ ॥ ਮਨਮੁਖ ਅੰਧੇ

੧ ਗੁਰੂ ਦੁਆਰਾ ।

੨ ਮੈਂ ਸਚੇ ਤੇ ਗਹਿਰ-ਗੰਭੀਰ ਹਰੀ ਨੂੰ ਸਲਾਹੁੰਦਾ ਹਾਂ ।

੩ [ਫ਼ਾ. ਚੀਰਾ=ਕਪੜਾ, ਪੱਲਾ] ਪੱਲੇ ਵਿਚ, ਹਦ ਵਿਚ, ਵਸੀਕਾਰ ਵਿਚ।

੪ ਸਾਰੇ ਸਰੀਰ (ਜੀਵ) ਭੋਗਦਾ ਹੈ ।

੫ ਉਹ ਸਚਾ ਮਾਲਕ ਹੈ ਸੱਚੇ ਨਾਮ ਕਰਕੇ । ਵੇਖੋ ਪੰ. ੫੮੪, ਫੁਟ ਨੋਟ * ।

੬ ਕਿਰਪਾ ਦੁਆਰਾ ।

੭ ਮੈਂ ਸੇਵਾਂ ।

੮ ਹਿਰਦਾ ਰੂਪ ਕਮਲ ।

੯ [ਅ.] ਵਾਂਗ ।

੧੦ ਦੇਹੀ ।

੧੧ (ਦੂਜੇ ਪਾਸੇ) ਉਸ ਦੀ ਦੇਹੀ ਸੋਨੇ ਵਰਗੀ ਪੱਕੀ, ਸੋਹਣੀ ਤੇ ਅਰੋਗ ਹੁੰਦੀ ਹੈ ਜਿਸ ਨੂੰ ਗੁਰੂ ਦੁਆਰੇ ਸਮਝ ਆ ਜਾਂਦੀ ਹੈ ਅਤੇ ਜਿਸ ਦੇ ਅੰਦਰ ਨਾਮ ਆ ਵਸਦਾ ਹੈ ।

੧੨ ਉਨ੍ਹਾਂ ਦਾ ਚੌਕਾ ਸਚ ਦਾ ਹੈ ਅਤੇ ਉਚੀ ਸੁਰਤ ਦੀਆਂ ਕਾਰਾਂ ਹਨ । ਕਾਰਾਂ=ਲੀਕਾਂ (ਚੌਕੇ ਦੀਆਂ) ।

੧੩ ਖ਼ੁਰਾਕ ।

੧੪ ਰਜੇ ਹੋਏ।

੧੫ ਪਵਿੱਤਰ ।

੧੬ ਹਰ ਰੋਜ਼ ।

੧੭ ਜੀਭ ।

੧੮ ਰਸੀ ਹੋਈ ਹੈ ।

੧੯ ਹਰੀ-ਨਾਮ ਹੀ ਚੇਤਦਾ ਹਾਂ, ਹੋਰ ਕਿਸੇ ਨੂੰ ਨਹੀਂ ਪੂਜਦਾ ।

੨੦ ਭੌਂ ਭੌਂ ਕੇ ।

੨੧ ਅਮਿਟ ਸ਼ਬਦ ਨੂੰ ਸਮਝਦਾ ਹੈ ।

੨੨ ਕਿਹੜਾ ਮੂੰਹ ਲੈ ਕੇ ਅਸੀ ਕੁਝ ਆਖੀਏ ? ਭਾਵ ਸਾਨੂੰ ਬੋਲਣ ਲਈ ਕਿਵੇਂ ਹੀਆ ਹੋ ਸਕਦਾ ਹੈ, ਜਦ ਸਾਡੇ ਪਾਸ ਨਾ ਗੁਣ ਹਨ, ਅਤੇ ਨਾ ਕੋਈ ਸੇਵਾ ਕਮਾਈ ਹੈ ?

੨੩ ਪਾਪਾਂ ਦੇ ਕਾਰਨ ਭਾਰੇ ਹੋਏ ਹੋਏ ।

੨੪ ਜੇ ਤੂੰ ਆਪੇ ਬਖ਼ਸ਼ ਲਵੇਂ, ਤਾਂ ਜੀਵ ਸੁਖ ਪਾ ਸਕਦਾ ਹੈ ਅਤੇ ਸਦਾ ਨਾਮ ਵਿਚ ਰਹਿੰਦਾ ਹੈ ।

੨੫ ਇਹ ਸਰੀਰ ਜਿਮੀਂ ਹੈ ; ਇਸ ਵਿਚ ਬੇਅੰਤ ਹਰੀ ਦਾ ਨਾਮ ਬੀਜੋ।

੨੬ ਗੁਰੂ ਦਾ ਅਨੁਸਾਰੀ ।

੨੭ ਕੇਵਲ ਨਾਮ ਵਿਚ ਹੀ ਨਿਵਾਸ ਕਰਨ ਵਾਲਾ।

੨੮ ਤ੍ਰਿਸ਼ਨਾ ਰੂਪ ਅਗਨੀ ।

੨੯ ਵਾਸ਼ਨਾ ਰੂਪ ਪਵਨ । ਅੱਗ ਤੇ ਹਵਾ ਭਰਮ ਵਿਚ ਭੁਲਾਈ ਜਾਂਦੀ ਹੈ, ਭਾਵ ਤ੍ਰਿਸ਼ਨਾ ਅਤੇ ਵਾਸ਼ਨਾ ਵਾਲੇ ਲੋਕ ਭਰਮ ਵਿਚ ਭਟਕਦੇ ਰਹਿੰਦੇ ਹਨ ।

* ਹਰੀ ਨੂੰ ਅੰਦਰ ਵਸਾਉਣ ਨਾਲ ਮੌਤ ਦਾ ਡਰ ਦੂਰ ਹੁੰਦਾ ਹੈ, ਮਤ ਉੱਜਲ ਹੁੰਦੀ, ਦੇਹੀ ਅਰੋਗ ਤੇ ਸੁਖੀ ਹੁੰਦੀ ਹੈ । ਇਹ ਅੰਦਰ ਵਸਦੇ ਹਰੀ ਦੀ ਸੋਝੀ ਗੁਰੂ ਤੋਂ ਮਿਲਦੀ ਹੈ। ਗੁਰੂ ਦੇ ਰਾਹੀਂ ਸਮਝਾਣਾ ਭੀ ਹਰੀ ਵਲੋਂ ਹੀ ਹੈ ।

ਕਿਛੂ ਨ ਸੂਝੈ ਗੁਰਮਤਿ ਨਾਮੁ ਪ੍ਰਗਾਸੀ ਹੇ ॥ ੧੪ ॥ ਮਨਮੁਖ[੧] ਹੳਮੈ ਮਾਇਆ ਸੂਤੇ ॥ [੨]ਅਪਣਾ ਘਰੁ ਨ ਸਮਾਲਹਿ ਅੰਤਿ ਵਿਗੂਤੇ[੩] ॥ ਪਰਨਿੰਦਾ ਕਰਹਿ ਬਹੁ ਚਿੰਤਾ ਜਾਲੈ [੪]ਦੁਖੇ ਦੁਖਿ ਨਿਵਾਸੀ ਹੇ ॥ ੧੫ ॥ ਆਪੇ ਕਰਤੈ ਕਾਰ ਕਰਾਈ ॥ ਆਪੇ ਗੁਰਮੁਖਿ[੫] ਦੇਇ ਬੁਝਾਈ ॥ ਨਾਨਕ ਨਾਮਿ ਰਤੇ ਮਨੁ ਨਿਰਮਲੁ ਨਾਮੇ ਨਾਮਿ ਨਿਵਾਸੀ ਹੇ ॥ ੧੬ ॥ ੫ ॥ ਮਾਰੂ ਮਹਲਾ ੩ * ॥ [੬]ਏਕੋ ਸੇਵੀ ਸਦਾ ਥਿਰੁ ਸਾਚਾ ॥ ਦੂਜੈ[੭] ਲਾਗਾ ਸਭੁ ਜਗੁ ਕਾਚਾ ॥ ਗੁਰਮਤੀ ਸਦਾ ਸਚੁ ਸਾਲਾਹੀ [੮]ਸਾਚੇ ਹੀ ਸਾਚਿ ਪਤੀਜੈ ਹੇ ॥ ੧ ॥ ਤੇਰੇ ਗੁਣ ਬਹੁਤੇ ਮੈ ਏਕੁ ਨ ਜਾਤਾ ॥ ਆਪੇ ਲਾਇ ਲਏ ਜਗਜੀਵਨੁ ਦਾਤਾ ॥ ਆਪੇ ਬਖਸੇ ਦੇ ਵਡਿਆਈ ਗੁਰਮਤਿ ਇਹੁ ਮਨੁ ਭੀਜੈ ਹੇ ॥ ੨ ॥ ਮਾਇਆ ਲਹਰਿ [੯]ਸਬਦਿ ਨਿਵਾਰੀ ॥ ਇਹੁ ਮਨੁ ਨਿਰਮਲੁ ਹਉਮੈ ਮਾਰੀ ॥ ਸਹਜੇ[੧੦] ਗੁਣ ਗਾਵੈ [੧੧]ਰੰਗਿ ਰਾਤਾ [੧੨]ਰਸਨਾ ਰਾਮੁ ਰਵੀਜੈ ਹੇ ॥ ੩ ॥ ਮੇਰੀ ਮੇਰੀ ਕਰਤ ਵਿਹਾਣੀ[੧੩] ॥ ਮਨਮੁਖਿ ਨ ਬੂਝੈ ਫਿਰੈ ਇਆਣੀ ॥ ਜਮਕਾਲੁ ਘੜੀ ਮੂਹਤੁ[੧੪] ਨਿਹਾਲੇ[੧੫] [੧੬]ਅਨਦਿਨੁ ਆਰਜਾ ਛੀਜੈ ਹੇ ॥ ੪ ॥ ਅੰਤਰਿ ਲੋਭੁ ਕਰੈ ਨਹੀ ਬੂਝੈ ॥ ਸਿਰ ਊਪਰਿ ਜਮਕਾਲੁ ਨ ਸੂਝੈ ॥ ਐਥੈ ਕਮਾਣਾ ਸੁ ਅਗੈ ਆਇਆ ਅੰਤਕਾਲਿ ਕਿਆ ਕੀਜੈ ਹੇ ॥ ੫ ॥ ਜੋ ਸਚਿ ਲਾਗੇ ਤਿਨ ਸਾਚੀ ਸੋਇ[੧੭] ॥ ਦੂਜੈ[੭] ਲਾਗੇ ਮਨਮੁਖਿ ਰੋਇ ॥ [੧੮]ਦੁਹਾ ਸਿਰਿਆ ਕਾ ਖਸਮੁ ਹੈ ਆਪੇ ਆਪੇ ਗੁਣ ਮਹਿ [੧੯]ਭੀਜੈ ਹੇ ॥ ੬ ॥ ਗੁਰ ਕੈ ਸਬਦਿ ਸਦਾ ਜਨੁ ਸੋਹੈ ॥ ਨਾਮ ਰਸਾਇਣਿ[੨੦] ਇਹੁ ਮਨੁ ਮੋਹੈ ॥ ਮਾਇਆ ਮੋਹ ਮੈਲੁ ਪਤੰਗੁ[੨੧] ਨ ਲਾਗੈ ਗੁਰਮਤੀ ਹਰਿਨਾਮਿ ਭੀਜੈ ਹੇ ॥ ੭ ॥ ਸਭਨਾ ਵਿਚਿ ਵਰਤੈ ਇਕੁ ਸੋਈ ॥ ਗੁਰਪਰਸਾਦੀ[੨੨] ਪਰਗਟੁ ਹੋਈ ॥ ਹਉਮੈ ਮਾਰਿ ਸਦਾ ਸੁਖੁ ਪਾਇਆ ਨਾਇ ਸਾਚੈ ਅੰਮ੍ਰਿਤੁ ਪੀਜੈ ਹੇ ॥ ੮ ॥ [੨੩]ਕਿਲਬਿਖ ਦੂਖ ਨਿਵਾਰਣਹਾਰਾ ॥ ਗੁਰਮੁਖਿ ਸੇਵਿਆ ਸਬਦਿ ਵੀਚਾਰਾ ॥ ਸਭੁ ਕਿਛੁ ਆਪੇ ਆਪਿ ਵਰਤੈ ਗੁਰਮੁਖਿ ਤਨੁ ਮਨੁ ਭੀਜੈ ਹੇ ॥ ੯ ॥ [੨੪]ਮਾਇਆ ਅਗਨਿ ਜਲੈ ਸੰਸਾਰੇ ॥ ਗੁਰਮੁਖਿ ਨਿਵਾਰੈ ਸਬਦਿ ਵੀਚਾਰੇ ॥ ਅੰਤਰਿ ਸਾਂਤਿ ਸਦਾ ਸੁਖੁ ਪਾਇਆ ਗੁਰਮਤੀ ਨਾਮੁ ਲੀਜੈ ਹੇ ॥ ੧੦ ॥ ਇੰਦ੍ਰ ਇੰਦ੍ਰਾਸਣਿ[੨੫] ਬੈਠੇ ਜਮ ਕਾ ਭਉ ਪਾਵਹਿ ॥ ਜਮੁ ਨ ਛੋਡੈ ਬਹੁ ਕਰਮ ਕਮਾਵਹਿ ॥ ਸਤਿਗੁਰੁ ਭੇਟੈ[੨੬] ਤਾ ਮੁਕਤਿ ਪਾਈਐ ਹਰਿ ਹਰਿ ਰਸਨਾ ਪੀਜੈ ਹੇ ॥ ੧੧ ॥ ਮਨਮੁਖਿ ਅੰਤਰਿ ਭਗਤਿ ਨ ਹੋਈ ॥ ਗੁਰਮੁਖਿ ਭਗਤਿ ਸਾਂਤਿ ਸੁਖੁ ਹੋਈ ॥ ਪਵਿਤ੍ਰ [੨੭]ਪਾਵਨ ਸਦਾ ਹੈ ਬਾਣੀ ਗੁਰਮਤਿ ਅੰਤਰੁ[੨੮] ਭੀਜੈ ਹੇ ॥ ੧੨ ॥ ਬ੍ਰਹਮਾ ਬਿਸਨੁ ਮਹੇਸੁ[੨੯] ਵੀਚਾਰੀ ॥ [੩੦]ਤ੍ਰੈਗੁਣ ਬਧਕ ਮੁਕਤਿ ਨਿਰਾਰੀ ॥ [੩੧]ਗੁਰਮੁਖਿ ਗਿਆਨੁ ਏਕੋ ਹੈ ਜਾਤਾ

੧ ਆਪ-ਹੁਦਰੇ ਜੋ ਗੁਰੂ ਦੀ ਮੰਨ ਕੇ ਨਹੀਂ ਚਲਦੇ।

੨ ਆਪਣਾ ਅਸਲੀ ਘਰ, ਜਿਥੇ ਜਾ ਕੇ ਵਸਣਾ ਹੈ, ਨਹੀਂ ਪਛਾਣਦੇ।

੩ ਖੁਆਰ ਹੁੰਦੇ ਹਨ।

੪ ਦੁਖ ਹੀ ਦੁਖ ਵਿਚ ਰਹਿੰਦੇ ਹਨ।

੫ ਗੁਰੂ ਦੀ ਮੰਨ ਕੇ ਚਲਣ ਵਾਲੇ ਨੂੰ।

੬ ਮੈਂ ਇਕੋ ਹਰੀ ਨੂੰ ਸੇਂਵਦਾ ਹਾਂ ਜੋ ਸਦਾ ਕਾਇਮ ਰਹਿਣ ਵਾਲਾ ਅਤੇ ਸਚਾ ਹੈ।

੭ ਦ੍ਵੈਤ ਭਾਵ ਵਿਚ।

੮ ਸਚੇ ਲੋਕ ਹੀ ਸਚ ਦੁਆਰਾ ਪਤੀਜਦੇ ਹਨ, ਭਾਵ ਜਿਨ੍ਹਾਂ ਅੰਦਰ ਸਚ ਹੈ, ਉਨ੍ਹਾਂ ਨੂੰ ਹੀ ਸਚ ਚੰਗਾ ਲਗਦਾ ਹੈ, ਨਹੀਂ ਤਾਂ ਆਮ ਸੰਸਾਰੀ ਤਾਂ ਹੋਰਨਾਂ ਸਵਾਦਾਂ ਵਿਚ ਹੀ ਲਗੇ ਰਹਿੰਦੇ ਹਨ।

੯ ਸ਼ਬਦ ਦੁਆਰਾ ਦੂਰ ਕੀਤੀ ਹੈ।

੧੦ ਸੁਤੇ-ਸਿਧ ਹੀ।

੧੧ ਪ੍ਰੇਮ ਵਿਚ ਰੰਗਿਆ ਹੋਇਆ।

੧੨ ਜੀਭ ਦੁਆਰਾ ਰਾਮ-ਨਾਮ ਸਿਮਰਦਾ ਹੈ।

੧੩ ਗੁਜ਼ਰ ਗਈ (ਉਮਰ)।

੧੪ [ਮਹੂਰਤ] ਦੋ ਘੜੀ ਦਾ ਸਮਾਂ।

੧੫ ਵੇਖਦਾ ਹੈ, ਤਾੜਦਾ ਹੈ।

੧੬ ਹਰ ਰੋਜ਼ ਉਮਰ ਘਟਦੀ ਹੈ।

੧੭ ਸੋਭਾ, ਸ਼ੁਹਰਤ।

੧੮ ਲੋਕ ਪ੍ਰਲੋਕ ਦਾ।

੧੯ ਪ੍ਰਸੰਨ ਹੁੰਦਾ ਹੈ।

੨੦ [ਰਸਾਂ ਦਾ ਘਰ] ਰਸਾਇਣ ਨਾਲ, ਉਤਮ ਰਸ ਨਾਲ। ਨਾਮ ਦੇ ਉਤਮ ਰਸ ਨਾਲ ਇਸ ਮਨ ਨੂੰ ਮੋਹਿਤ ਕਰਦਾ ਹੈ। ਇਸ ਰਸੀਲੇ ਨਾਮ ਦੇ ਮੋਹ ਕਰਕੇ ਮਾਇਆ ਦੇ ਮੋਹ ਦੀ ਮੈਲ ਰਤਾ ਭਰ ਨਹੀਂ ਲਗਦੀ।

੨੧ ਰਤਾ ਵੀ।

੨੨ ਕਿਰਪਾ ਨਾਲ।

੨੩ ਪਾਪ ਅਤੇ ਦੁਖ ਦੂਰ ਕਰਨ ਵਾਲਾ ਹਰੀ ਗੁਰੂ ਦੇ ਰਾਹੀਂ ਸ਼ਬਦ ਦੁਆਰਾ ਵਿਚਾਰ ਕਰ ਕੇ ਸੇਵਿਆ।

੨੪ ਮਾਇਆ ਦੀ ਅੱਗ ਸੰਸਾਰ ਵਿਚ ਬਲ ਰਹੀ ਹੈ; ਇਸ ਨੂੰ ਗੁਰਮੁਖ ਆਦਮੀ ਦੂਰ ਕਰਦਾ ਹੈ, ਸ਼ਬਦ ਰਾਹੀਂ ਵਿਚਾਰ ਕਰ ਕੇ।

੨੫ ਇੰਦਰ ਦੇ ਆਸਣ ਤੇ। ਇੰਦਰ ਜਹੇ ਮੁਖੀ ਦੇਵਤੇ ਭੀ ਆਪਣੇ ਤਖ਼ਤ ਉਤੇ ਬੈਠੇ ਮੌਤ ਦਾ ਡਰ ਰਖਦੇ ਹਨ।

੨੬ ਮਿਲੇ।

੨੭ ਪਵਿੱਤਰ ਹਨ ਉਨ੍ਹਾਂ ਦੇ ਬਚਨ।

੨੮ ਹਿਰਦਾ।

੨੯ ਸ਼ਿਵਜੀ।

੩੦ ਤਿੰਨਾਂ ਗੁਣਾਂ ਦੇ ਬਧੇ ਹਨ ਤੇ ਮੁਕਤ ਉਨ੍ਹਾਂ ਤੋਂ ਦੂਰ ਹੈ। ਦੇਖੋ ਪੰ. ੯੪੦, ਫੁਟ ਨੋਟ *।

੩੧ ਗੁਰਮੁਖ ਲਈ ਗਿਆਨ ਇਹੋ ਹੈ, ਕਿ ਕੇਵਲ ਇਕ ਹਰੀ ਨੂੰ ਜਾਣਦਾ ਹੈ ਅਤੇ ਹਰ ਰੋਜ਼ ਨਾਮ ਸਿਮਰਦਾ ਹੈ।

---

* ਸਦੀਵੀ ਹਸਤੀ ਕੇਵਲ ਹਰੀ ਦੀ ਹੈ ; ਉਸ ਨੂੰ ਸਲਾਹ ਕੇ ਸਦੀਵੀ ਜ਼ਿੰਦਗੀ ਮਿਲ ਸਕਦੀ ਹੈ (੧)। ਇਹ ਸ਼ਲਾਘਾ ਗੁਰਮਤ ਦੁਆਰਾ ਸਿਖੀਦੀ ਹੈ (੨)। ਪਹਿਲਾਂ ਗੁਰ-ਸ਼ਬਦ ਦੁਆਰਾ ਮਾਇਆ ਦੀ ਚੇਸ਼ਟਾ ਵਲੋਂ ਹਟ ਕੇ ਮਨ ਸਾਫ਼ ਹੁੰਦਾ ਹੈ ; ਫਿਰ ਪ੍ਰੇਮ ਨਾਲ ਹਰੀ ਦੇ ਗੁਣ ਗਾਉਂਦਾ ਹੈ (੩)। ਮਨਮੁਖ ਹਉਮੈ ਵਿਚ ਲਗੇ ਹੋਏ ਮੌਤ ਦਾ ਸ਼ਿਕਾਰ ਹੁੰਦੇ ਰਹਿੰਦੇ ਹਨ (੪-੬)। ਗੁਰੂ ਦੇ ਸ਼ਬਦ ਵਿਚ ਲਗਿਆਂ ਮਨ ਨਾਮ ਵਿਚ ਮਗਨ ਰਹਿੰਦਾ ਹੈ, ਇਸ ਲਈ ਮਾਇਆ ਦਾ ਮੋਹ ਅਸਰ ਨਹੀਂ ਕਰਦਾ (੭), ਅਤੇ ਹਰ ਇਕ ਵਿਚ ਹਰੀ ਵਰਤਦਾ ਦੇਖ ਕੇ ਹਉਮੈ ਆਦਿ ਪਾਪ ਅਤੇ ਉਨ੍ਹਾਂ ਤੋਂ ਉਪਜੇ ਦੁਖ ਦੂਰ ਹੁੰਦੇ ਰਹਿੰਦੇ ਹਨ (੮-੧੦)। ਮੌਤ ਤੋਂ ਛੁਟਕਾਰਾ ਵਡੇ ੨ ਦੇਵਤੇ ਭੀ ਨਹੀਂ ਲੈ ਸਕੇ। ਇਹ ਛੁਟਕਾਰਾ ਕੇਵਲ ਗੁਰੂ ਭੇਟਣ ਤੋਂ ਮਿਲਦਾ ਹੈ (੧੧)। ਗੁਰੂ ਨੂੰ ਨਾ ਭੇਟਣ ਵਾਲੇ ਭਗਤੀ ਨਹੀਂ ਕਰ ਸਕਦੇ ; ਕੇਵਲ ਗੁਰਮੁਖ ਹੀ ਬਾਣੀ ਦੁਆਰਾ ਭਗਤੀ ਤੇ ਸ਼ਾਂਤੀ ਪ੍ਰਾਪਤ ਕਰਦੇ ਹਨ (੧੨)। ਵਡੇ ੨ ਦੇਵਤੇ ਤਿੰਨਾਂ ਗੁਣਾਂ ਦੀ ਉਧੇੜ-ਬੁਣ ਵਿਚ ਬੰਦ ਰਹਿੰਦੇ ਹਨ; ਕੇਵਲ ਗੁਰਮੁਖ ਹੀ ਪੂਰਨ ਗਿਆਨ ਦੁਆਰਾ ਤ੍ਰਿਗੁਣ-ਅਤੀਤ ਹੋ ਕੇ ਨਾਮ ਵਿਚ ਲੀਨ ਹੁੰਦੇ ਹਨ (੧੩)। ਵੇਦਾਂ ਦੇ ਪੜ੍ਹਨ ਵਾਲੇ ਪਾਪ ਪੁੰਨ ਦੀਆਂ ਫੋਕੀਆਂ ਵਿਚਾਰਾਂ ਵਿਚ ਲਗੇ ਰਹਿੰਦੇ ਹਨ। (੧੪-੧੫)। ਗੁਰੂ ਦੁਆਰਾ ਨਾਮ ਪ੍ਰਾਪਤ ਕਰਨ ਵਾਲੇ ਹੀ ਸਚੇ ਹਰੀ ਵਿਚ ਲੀਨ ਹੋ ਸਕਦੇ ਹਨ (੧੬)।

ਅਨਦਿਨੁ[1] ਨਾਮੁ ਰਵੀਜੈ[2] ਹੇ ॥ ੧੩ ॥ ਬੇਦ ਪੜਹਿ ਹਰਿਨਾਮੁ ਨ ਬੂਝਹਿ ॥
ਮਾਇਆ ਕਾਰਣਿ ਪੜਿ ਪੜਿ ਲੂਝਹਿ[3] ॥ ਅੰਤਰਿ ਮੈਲੁ ਅਗਿਆਨੀ ਅੰਧਾ
ਕਿਉਕਰਿ [4]ਦੁਤਰੁ ਤਰੀਜੈ ਹੇ ॥ ੧੪ ॥ [5]ਬੇਦ ਬਾਦ ਸਭਿ ਆਖਿ ਵਖਾਣਹਿ ॥ ਨ
ਅੰਤਰੁ ਭੀਜੈ ਨ ਸਬਦੁ ਪਛਾਣਹਿ ॥ [6]ਪੁੰਨੁ ਪਾਪੁ ਸਭੁ ਬੇਦਿ ਦ੍ਰਿੜਾਇਆ ਗੁਰਮੁਖਿ
ਅੰਮ੍ਰਿਤੁ ਪੀਜੈ ਹੇ ॥ ੧੫ ॥ ਆਪੇ ਸਾਚਾ ਏਕੋ ਸੋਈ ॥ ਤਿਸੁ ਬਿਨੁ ਦੂਜਾ ਅਵਰੁ
ਨ ਕੋਈ ॥ ਨਾਨਕ ਨਾਮਿ ਰਤੇ ਮਨੁ ਸਾਚਾ ਸਚੋ ਸਚੁ ਰਵੀਜੈ[2] ਹੇ ॥ ੧੬ ॥ ੬ ॥
ਮਾਰੂ ਮਹਲਾ ੩ * ॥ [7]ਸਚੈ ਸਚਾ ਤਖਤੁ ਰਚਾਇਆ ॥ [8]ਨਿਜਘਰਿ ਵਸਿਆ
ਤਿਥੈ ਮੋਹੁ ਨ ਮਾਇਆ ॥ ਸਦਹੀ ਸਾਚੁ ਵਸਿਆ [9]ਘਟ ਅੰਤਰਿ ਗੁਰਮੁਖਿ
ਕਰਣੀ ਸਾਰੀ[10] ਹੇ ॥ ੧ ॥ ਸਚਾ ਸਉਦਾ ਸਚੁ ਵਾਪਾਰਾ ॥ ਨ ਤਿਥੈ ਭਰਮੁ ਨ
ਦੂਜਾ ਪਸਾਰਾ ॥ ਸਚਾ ਧਨੁ[11] ਖਟਿਆ ਕਦੇ ਤੋਟਿ ਨ ਆਵੈ ਬੂਝੈ ਕੋ ਵੀਚਾਰੀ ਹੇ॥
੨ ॥ ਸਚੈ ਲਾਏ ਸੇ ਜਨ ਲਾਗੇ ॥ ਅੰਤਰਿ ਸਬਦੁ [12]ਮਸਤਕਿ ਵਡ ਭਾਗੇ ॥ ਸਚੈ
ਸਬਦਿ ਸਦਾ ਗੁਣ ਗਾਵਹਿ ਸਬਦਿ ਰਤੇ ਵੀਚਾਰੀ ਹੇ ॥ ੩ ॥ ਸਚੋ ਸਚਾ ਸਚੁ
ਸਾਲਾਹੀ ॥ ਏਕੋ ਵੇਖਾ ਦੂਜਾ ਨਾਹੀ ॥ ਗੁਰਮਤਿ ਊਚੋ ਊਚੀ ਪਉੜੀ ਗਿਆਨਿ
ਰਤਨਿ ਹਉਮੈ ਮਾਰੀ ਹੇ ॥ ੪ ॥ ਮਾਇਆ ਮੋਹੁ ਸਬਦਿ ਜਲਾਇਆ ॥ ਸਚੁ ਮਨਿ
ਵਸਿਆ ਜਾ ਤੁਧੁ ਭਾਇਆ॥ ਸਚੇ ਕੀ ਸਭ ਸਚੀ ਕਰਣੀ ਹਉਮੈ ਤਿਖਾ ਨਿਵਾਰੀ[13]
ਹੇ॥ ੫ ॥ ਮਾਇਆ ਮੋਹੁ ਸਭੁ ਆਪੇ ਕੀਨਾ ॥ ਗੁਰਮੁਖਿ ਵਿਰਲੈ ਕਿਨਹੀ
ਚੀਨਾ[14] ॥ ਗੁਰਮੁਖਿ ਹੋਵੈ ਸੁ ਸਚੁ ਕਮਾਵੈ ਸਾਚੀ ਕਰਣੀ ਸਾਰੀ[10] ਹੇ ॥ ੬ ॥
ਕਾਰ ਕਮਾਈ ਜੋ ਮੇਰੇ ਪ੍ਰਭ ਭਾਈ ॥ ਹਉਮੈ ਤ੍ਰਿਸਨਾ ਸਬਦਿ ਬੁਝਾਈ ॥ ਗੁਰਮਤਿ
ਸਦਹੀ ਅੰਤਰੁ ਸੀਤਲੁ[15] ਹਉਮੈ ਮਾਰਿ ਨਿਵਾਰੀ ਹੇ ॥ ੭ ॥ ਸਚਿ ਲਗੇ ਤਿਨ
ਸਭੁ ਕਿਛੁ ਭਾਵੈ ॥ ਸਚੈ ਸਬਦੇ ਸਚਿ ਸੁਹਾਵੈ ॥ ਐਥੈ ਸਾਚੇ ਸੇ ਦਰਿ ਸਾਚੇ
[16]ਨਦਰੀ ਨਦਰਿ ਸਵਾਰੀ ਹੇ ॥ ੮ ॥ ਬਿਨੁ ਸਾਚੇ ਜੋ ਦੂਜੈ ਲਾਇਆ ॥ ਮਾਇਆ
ਮੋਹ [17]ਦੁਖ ਸਬਾਇਆ ॥ ਬਿਨੁ ਗੁਰ ਦੁਖੁ ਸੁਖੁ ਜਾਪੈ ਨਾਹੀ ਮਾਇਆ ਮੋਹ ਦੁਖੁ
ਭਾਰੀ ਹੇ ॥ ੯ ॥ ਸਾਚਾ ਸਬਦੁ ਜਿਨਾ ਮਨਿ ਭਾਇਆ ॥ [18]ਪੂਰਬਿ ਲਿਖਿਆ
ਤਿਨੀ ਕਮਾਇਆ ॥ ਸਚੋ ਸੇਵਹਿ ਸਚੁ ਧਿਆਵਹਿ ਸਚਿ ਰਤੇ ਵੀਚਾਰੀ ਹੇ ॥੧੦॥
ਗੁਰ ਕੀ ਸੇਵਾ ਮੀਠੀ ਲਾਗੀ ॥ [19]ਅਨਦਿਨੁ ਸੂਖ ਸਹਜ ਸਮਾਧੀ ॥ ਹਰਿ ਹਰਿ
ਕਰਤਿਆ ਮਨੁ ਨਿਰਮਲੁ ਹੋਆ ਗੁਰ ਕੀ ਸੇਵ ਪਿਆਰੀ ਹੇ ॥ ੧੧ ॥ ਸੇ ਜਨ
ਸੁਖੀਏ ਸਤਿਗੁਰਿ ਸਚੇ ਲਾਏ ॥ ਆਪੇ ਭਾਣੇ ਆਪਿ ਮਿਲਾਏ ॥ ਸਤਿਗੁਰਿ ਰਾਖੇ
ਸੇ ਜਨ ਉਬਰੇ[20] ਹੋਰ ਮਾਇਆ ਮੋਹ ਖੁਆਰੀ ਹੇ ॥ ੧੨ ॥ ਗੁਰਮੁਖਿ[21]

੧ ਹਰ ਰੋਜ਼ ।

੨ ਸਿਮਰਦਾ ਹੈ ।

੩ ਝਗੜਦੇ ਹਨ ।

੪ [ਸੰ. ਦੁਸਤਰ] ਔਖਾ ਤਰਿਆ ਜਾਣ ਵਾਲਾ (ਸੰਸਾਰ ਸਾਗਰ) ।

੫ ਸਾਰੇ ਵੇਦ ਵਿਚਾਰਾਂ ਦੇ ਝਗੜੇ ਬਿਆਨ ਕਰਦੇ ਹਨ, ਜਿਨ੍ਹਾਂ ਨਾਲ ਨਾ ਉਨ੍ਹਾਂ ਦਾ ਹਿਰਦਾ ਸ਼ਾਂਤ ਹੁੰਦਾ ਹੈ ਤੇ ਨਾ ਹਰੀ ਦਾ ਹੁਕਮ ਲਭ ਸਕਦੇ ਹਨ ।

੬ ਵੇਦ ਨੇ ਤਾਂ ਸਾਰਾ ਪੁੰਨ ਪਾਪ ਹੀ ਸਮਝਾਇਆ, ਪਰ ਗੁਰਮੁਖ ਨੇ ਨਾਮ-ਅੰਮ੍ਰਿਤ ਪੀਣਾ ਹੋਇਆ ।

੭ ਸਚੇ ਹਰੀ ਨੇ ਆਪਣਾ ਸਚਾ ਤਖ਼ਤ ਬਣਾਇਆ ਹੈ । ਉਹ ਕਿਥੇ ? ਆਪਣੇ ਨਿਜ-ਸਰੂਪ ਵਿਚ।

੮ ਨਿਜ ਸਰੂਪ ਵਿਚ ।

੯ ਦਿਲ ਵਿਚ ।

੧੦ ਸ੍ਰੇਸ਼ਟ । ਗੁਰੂ ਦੁਆਰਾ ਕਰਨੀ ਚੰਗੀ ਹੋ ਜਾਂਦੀ ਹੈ ।

੧੧ ਨਾਮ ਧਨ ।

੧੨ ਮਥੇ ਤੇ ਚੰਗੇ ਭਾਗ ਹਨ ।

੧੩ ਦੂਰ ਕੀਤੀ ਹੈ । ਹਉਮੈ ਦੀ ਤਹ ਦੂਰ ਕੀਤੀ ਹੈ।

੧੪ ਸਮਝਿਆ । ਗੁਰੂ ਦੁਆਰਾ ਕਿਸੇ ਵਿਰਲੇ ਨੇ ਹੀ ਇਹ ਗਲ ਸਮਝੀ ਹੈ ।

੧੫ ਠੰਢਾ ।

੧੬ ਮਿਹਰਬਾਨ ਹਰੀ ਨੇ ਮਿਹਰ ਦੀ ਨਜ਼ਰ ਨਾਲ ਉਨ੍ਹਾਂ ਨੂੰ ਸੰਵਾਰ ਲਿਆ ਹੈ ।

੧੭ ਹਰ ਤਰਾਂ ਦੇ ਦੁਖ (ਮਾਇਆ-ਮੋਹ ਦੇ) ।

੧੮ ਪਹਿਲੋਂ ਦਾ ਲਿਖਿਆ ਹੋਇਆ ਹੁਕਮ ।

੧੯ ਹਰ ਰੋਜ਼ ਸਹਿਜ-ਸਮਾਧੀ ਵਾਲੇ ਸੁਖ ਪ੍ਰਾਪਤ ਰਹਿੰਦੇ ਹਨ । ਦੇਖੋ ਪੰ. ੭੪੧, ਨੋਟ ੨੧ ।

੨੦ ਤਰ ਗਏ ।

੨੧ ਗੁਰੂ ਦੁਆਰਾ ।

---

* ਸਚਾ ਹਰੀ ਉਸ ਹਿਰਦੇ ਵਿਚ ਆਪਣਾ ਤਖ਼ਤ ਬਣਾ ਕੇ ਬਹਿੰਦਾ ਹੈ ਜਿਸ ਵਿਚ ਮਾਇਆ-ਮੋਹ ਨਹੀਂ ਹੁੰਦਾ, ਸਚੀ ਕਰਨੀ ਦੇ ਨਾਲ ਕੇਵਲ ਸਚ ਹੀ ਵਸਿਆ ਹੁੰਦਾ ਹੈ (੧). ਸਚ ਤੋਂ ਬਿਨਾਂ ਉਥੇ ਕੋਈ ਭਰਮ ਨਹੀਂ ਟਿਕ ਸਕਦਾ (੨) । ਇਹ ਸਚ ਦੀ ਲਗਨ ਹਰੀ ਦੀ ਮਿਹਰ ਹੋਣ ਤੇ ਸ਼ਬਦ ਦੀ ਕਮਾਈ ਤੋਂ ਮਿਲਦੀ ਹੈ (੩) । ਸ਼ਬਦ ਦੁਆਰਾ ਹਉਮੈ, ਮੋਹ ਆਦਿ ਦੇ ਮੰਦੇ ਭਾਵ ਮਰਦੇ ਹਨ (੪-੫), ਅਤੇ ਇਹ ਨਿਸਚਾ ਹੋ ਜਾਂਦਾ ਹੈ ਕਿ ਮੋਹ-ਮਾਇਆ ਭੀ ਹਰੀ ਆਪ ਹੀ ਪੈਦਾ ਕਰਦਾ ਹੈ (੬), ਅਤੇ ਆਪ ਹੀ ਗੁਰੂ ਦੇ ਸ਼ਬਦ ਰਾਹੀਂ ਹਉਮੈ ਆਦਿ ਦੇ ਭਾਵ ਦੂਰ ਕਰ ਕੇ ਸਚੀ ਕਾਰ ਵਿਚ ਲਾਉਂਦਾ ਹੈ (੭) । ਜਿਹੜੇ ਸਚ ਵਿਚ ਲਗਦੇ ਹਨ, ਓਹ ਜਨਮ ਸਫਲ ਕਰ ਜਾਂਦੇ ਹਨ (੮), ਦੂਜੇ ਭਾਵ ਵਾਲੇ ਤਾਂ ਦੁਖ ਵਿਚ ਹੀ ਪਏ ਰਹਿੰਦੇ ਹਨ (੯) । ਸਚ ਵਿਚ ਤਦ ਲਗ ਸਕੀਦਾ ਹੈ ਜੇ ਸਚੇ ਸ਼ਬਦ ਦੀ ਕਮਾਈ ਕਰੀਏ (੧੦) ਅਤੇ ਗੁਰੂ ਦੀ ਸੇਵਾ ਕਰੀਏ (੧੧) । ਸਚ ਵਿਚ ਗੁਰੂ ਹੀ ਲਾਉਂਦਾ ਹੈ ਅਤੇ ਗੁਰੂ ਹੀ ਮੋਹ-ਮਾਇਆ ਤੋਂ ਬਚਾਂਦਾ ਹੈ (੧੨) । ਗੁਰੂ ਤੋਂ ਹੀ ਇਹ ਸਮਝ ਆਉਂਦੀ ਹੈ ਕਿ ਸਚਾ ਹਰੀ ਸਭ ਵਿਚ ਵਿਆਪ ਰਿਹਾ ਹੈ, ਸਭ ਨੂੰ ਉਸੇ ਦਾ ਆਸਰਾ ਹੈ (੧੩) । ਹਉਮੈ ਆਦਿ ਦਾ ਕੋਈ ਆਸਰਾ ਨਹੀਂ । ਸਚੇ ਗੁਰੂ ਦੇ ਦਿਤੇ ਸਚ ਦੁਆਰਾ ਹੀ ਦੁਖ ਦੂਰ ਹੁੰਦਾ ਤੇ ਸਚ ਕਮਾਇਆ ਜਾਂਦਾ ਹੈ (੧੪) । ਸਭ ਕੁਝ ਹਰੀ ਦੇ ਆਪਣੇ ਵਸ ਹੈ, ਉਹ ਜੋ ਕੁਝ ਕਰਾਵੇ ਉਹੋ ਹੁੰਦਾ ਹੈ (੧੫-੧੬) ।

[1]ਸਾਚਾ ਸਬਦਿ ਪਛਾਤਾ ॥ ਨਾ ਤਿਸੁ ਕੁਟੰਬੁ ਨਾ ਤਿਸੁ ਮਾਤਾ ॥ ਏਕੋ ਏਕੁ ਰਵਿਆ[2]
ਸਭ ਅੰਤਰਿ ਸਭਨਾ ਜੀਆ ਕਾ ਆਧਾਰੀ[3] ਹੇ ॥ ੧੩ ॥ ਹਉਮੈ ਮੇਰਾ [4]ਦੂਜਾ
ਭਾਇਆ ॥ [5]ਕਿਛੁ ਨ ਚਲੈ ਧੁਰਿ ਖਸਮਿ ਲਿਖਿ ਪਾਇਆ ॥ ਗੁਰ ਸਾਚੇ ਤੇ ਸਾਚੁ
ਕਮਾਵਹਿ ਸਾਚੈ ਦੂਖ ਨਿਵਾਰੀ[6] ਹੇ ॥ ੧੪ ॥ ਜਾ ਤੂ ਦੇਹਿ ਸਦਾ ਸੁਖੁ ਪਾਏ ॥ ਸਾਚੈ
ਸਬਦੇ ਸਾਚੁ ਕਮਾਏ ॥ ਅੰਦਰੁ[7] ਸਾਚਾ ਮਨੁ ਤਨੁ ਸਾਚਾ ਭਗਤਿ ਭਰੇ ਭੰਡਾਰੀ ਹੇ ॥
੧੫ ॥ ਆਪੇ ਵੇਖੈ ਹੁਕਮਿ ਚਲਾਏ ॥ ਅਪਣਾ ਭਾਣਾ ਆਪਿ ਕਰਾਏ ॥ ਨਾਨਕ
ਨਾਮਿ ਰਤੇ ਬੈਰਾਗੀ[8] ਮਨੁ ਤਨੁ ਰਸਨਾ[9] ਨਾਮਿ ਸਵਾਰੀ ਹੇ ॥ ੧੬ ॥ ੭ ॥ ਮਾਰੂ
ਮਹਲਾ ੩ * ॥ ਆਪੇ ਆਪੁ ਉਪਾਇ ਉਪੰਨਾ[10] ॥ ਸਭ ਮਹਿ ਵਰਤੈ ਏਕੁ
ਪਰਛੰਨਾ[11] ॥ [12]ਸਭਨਾ ਸਾਰ ਕਰੇ ਜਗ ਜੀਵਨੁ ਜਿਨਿ ਅਪਣਾ ਆਪੁ ਪਛਾਤਾ ਹੇ ॥
੧ ॥ ਜਿਨਿ ਬ੍ਰਹਮਾ ਬਿਸਨੁ ਮਹੇਸੁ[13] ਉਪਾਏ ॥ [14]ਸਿਰਿ ਸਿਰਿ ਧੰਧੇ ਆਪੇ ਲਾਏ ॥
ਜਿਸੁ ਭਾਵੇ ਤਿਸੁ ਆਪੇ ਮੇਲੇ ਜਿਨਿ ਗੁਰਮੁਖਿ[15] ਏਕੋ ਜਾਤਾ ਹੇ ॥ ੨ ॥ [16]ਆਵਾਗਉਣੁ
ਹੈ ਸੰਸਾਰਾ ॥ ਮਾਇਆ ਮੋਹੁ ਬਹੁ ਚਿਤੈ[17] ਬਿਕਾਰਾ ॥ [18]ਥਿਰੁ ਸਾਚਾ ਸਾਲਾਹੀ
ਸਦਹੀ ਜਿਨਿ ਗੁਰ ਕਾ ਸਬਦੁ ਪਛਾਤਾ ਹੇ ॥ ੩ ॥ ਇਕਿ ਮੂਲਿ[19] ਲਗੇ ਓਨੀ ਸੁਖੁ
ਪਾਇਆ ॥ ਡਾਲੀ[20] ਲਾਗੇ ਤਿਨੀ ਜਨਮੁ ਗਵਾਇਆ ॥ ਅੰਮ੍ਰਿਤ ਫਲ ਤਿਨ ਜਨ
ਕਉ ਲਾਗੇ ਜੋ ਬੋਲਹਿ ਅੰਮ੍ਰਿਤ ਬਾਤਾ ਹੇ ॥ ੪ ॥ ਹਮ ਗੁਣ ਨਾਹੀ ਕਿਆ ਬੋਲਹ
ਬੋਲ ॥ [21]ਤੂ ਸਭਨਾ ਦੇਖਹਿ ਤੋਲਹਿ ਤੋਲ ॥ ਜਿਉ ਭਾਵੈ ਤਿਉ ਰਾਖਹਿ ਰਹਣਾ
ਗੁਰਮੁਖਿ[15] ਏਕੋ ਜਾਤਾ ਹੇ ॥ ੫ ॥ ਜਾ ਤੁਧੁ ਭਾਣਾ ਤਾ ਸਚੀ ਕਾਰੈ ਲਾਏ ॥
ਅਵਗਣ ਛੋਡਿ ਗੁਣ ਮਾਹਿ ਸਮਾਏ ॥ ਗੁਣ ਮਹਿ ਏਕੋ ਨਿਰਮਲੁ ਸਾਚਾ ਗੁਰ ਕੈ
ਸਬਦਿ ਪਛਾਤਾ ਹੇ ॥ ੬ ॥ ਜਹ ਦੇਖਾ ਤਹ ਏਕੋ ਸੋਈ ॥ [22]ਦੂਜੀ ਦੁਰਮਤਿ ਸਬਦੇ
ਖੋਈ ॥ ਏਕਸੁ[23] ਮਹਿ ਪ੍ਰਭੁ ਏਕੁ ਸਮਾਣਾ ਅਪਣੈ ਰੰਗਿ ਸਦ ਰਾਤਾ ਹੇ ॥ ੭ ॥
ਕਾਇਆ ਕਮਲੁ ਹੈ ਕੁਮਲਾਣਾ ॥ ਮਨਮੁਖੁ[24] ਸਬਦੁ ਨ ਬੁਝੈ ਇਆਣਾ ॥
ਗੁਰ ਪਰਸਾਦੀ[25] ਕਾਇਆ ਖੋਜੇ ਪਾਏ ਜਗ ਜੀਵਨੁ ਦਾਤਾ ਹੇ ॥੮॥ [26]ਕੋਟ ਗਹੀ
ਕੇ ਪਾਪ ਨਿਵਾਰੇ ॥ ਸਦਾ ਹਰਿ ਜੀਉ ਰਾਖੈ ਉਰਧਾਰੇ[27] ॥ ਜੋ ਇਛੇ ਸੋਈ ਫਲੁ
ਪਾਏ ਜਿਉ ਰੰਗੁ ਮਜੀਠੈ[28] ਰਾਤਾ ਹੇ ॥੯॥ [29]ਮਨਮੁਖੁ ਗਿਆਨੁ ਕਥੇ ਨ ਹੋਈ ॥
ਫਿਰਿ ਫਿਰਿ ਆਵੈ ਠਉਰ[30] ਨ ਕੋਈ ॥ [31]ਗੁਰਮੁਖਿ ਗਿਆਨੁ ਸਦਾ ਸਾਲਾਹੇ
ਜੁਗਿ ਜੁਗਿ ਏਕੋ ਜਾਤਾ ਹੇ ॥੧੦॥ ਮਨਮੁਖੁ ਕਾਰ ਕਰੇ ਸਭਿ ਦੁਖ ਸਬਾਏ[32] ॥
ਅੰਤਰਿ ਸਬਦੁ ਨਾਹੀ ਕਿਉ ਦਰਿ[33] ਜਾਏ ॥ ਗੁਰਮੁਖਿ ਸਬਦੁ ਵਸੈ ਮਨਿ ਸਾਚਾ ਸਦ
ਸੇਵੇ ਸੁਖਦਾਤਾ ਹੇ ॥ ੧੧ ॥ ਜਹ ਦੇਖਾ ਤੂ ਸਭਨੀ ਥਾਈ ॥ ਪੂਰੈ ਗੁਰਿ ਸਭ ਸੋਝੀ

੧ ਸਚੇ ਵਾਹਿਗੁਰੂ ਨੂੰ ਸ਼ਬਦ ਦੁਆਰਾ ਪਛਾਣਿਆ ਹੈ।
੨ ਵਿਆਪਕ।
੩ ਆਸਰਾ।
੪ ਦੂਜਾ ਭਾਵ, ਇਕ ਹਰੀ ਨੂੰ ਛਡ ਕੇ ਕਿਸੇ ਹੋਰ ਦਾ ਪਿਆਰ।
੫ ਇਨ੍ਹਾਂ ਵਿਚੋਂ ਕੋਈ ਭੀ ਨਾਲ ਨਹੀਂ ਚਲਦਾ (ਭਾਵ ਕੁਝ ਭੀ ਕੰਮ ਨਹੀਂ ਆਉਂਦਾ); ਇਹ ਗਲ ਧੁਰ ਤੋਂ ਹਰੀ ਮਾਲਕ ਨੇ ਫੁਰਮਾ ਦਿਤੀ ਹੈ।
੬ ਦੂਰ ਕੀਤਾ।
੭ ਹਿਰਦਾ।
੮ ਪ੍ਰੇਮੀ ਜੀਵ।
੯ ਜੀਭ।
੧੦ [ਉਤਪੰਨ] ਪੈਦਾ ਹੋਇਆ। ਹਰੀ ਆਪ ਹੀ ਆਪਣੇ ਆਪ ਨੂੰ ਪੈਦਾ ਕਰ ਕੇ ਪ੍ਰਗਟ ਹੋਇਆ।
੧੧ [ਸੰ. ਪਰਿਛੰਨ] ਗੁਪਤ, ਲੁਕਿਆ ਹੋਇਆ, ਸੂਖਮ।
੧੨ ਜਿਸ ਮਨੁਖ ਨੇ ਆਪਣਾ ਅਸਲਾ ਪਛਾਣਿਆ ਹੈ, ਉਹ ਜਾਣਦਾ ਹੈ ਕਿ ਹਰੀ ਜਗਤ ਦਾ ਜੀਵਨ ਹੋ ਕੇ ਸਾਰਿਆਂ ਦੀ ਸੰਭਾਲ ਕਰਦਾ ਹੈ।
੧੩ ਸ਼ਿਵਜੀ।
੧੪ ਹਰ ਇਕ ਨੂੰ ਆਪਣੇ ੨ ਕੰਮ ਤੇ ਹਰੀ ਆਪ ਹੀ ਲਾਉਂਦਾ ਹੈ।
੧੫ ਗੁਰੂ ਦੁਆਰਾ।
੧੬ ਸੰਸਾਰ ਆਉਣ ਜਾਣ (ਜੰਮਣ ਮਰਨ) ਵਾਲਾ ਹੈ।
੧੭ ਚਿਤਵਦਾ ਹੈ।
੧੮ ਜਿਸ ਨੇ ਗੁਰੂ ਦਾ ਸ਼ਬਦ ਸਮਝਿਆ ਹੈ, ਉਹ ਸਚੇ ਹਰੀ ਨੂੰ ਸਦਾ ਕਾਇਮ ਰਹਿਣ ਵਾਲੀ ਹਸਤੀ ਕਰਕੇ ਸਲਾਹੁੰਦਾ ਹੈ।
੧੯ ਹਰੀ ਰੂਪ ਜੜ੍ਹ ਨਾਲ।
੨੦ ਮਾਇਆ ਰੂਪ ਸ਼ਾਖ਼ਾਂ ਨਾਲ।
੨੧ ਤੂੰ ਸਾਰਿਆਂ ਨੂੰ ਦੇਖਦਾ ਭਾਲਦਾ ਹੈਂ, ਅਤੇ ਉਨ੍ਹਾਂ ਦੇ ਕਰਮਾਂ ਦਾ ਮਾਪ ਕਰਦਾ ਹੈਂ, ਭਾਵ ਇਹ ਪਛਾਣ ਕਰਦਾ ਹੈਂ ਕਿ ਉਹ ਕਿਤਨੇ ਕੁ ਚੰਗੇ ਜਾਂ ਮੰਦੇ ਹਨ।
੨੨ ਦੂਜੇ ਭਾਵ ਵਾਲੀ ਖੋਟੀ ਸਮਝ ਸ਼ਬਦ ਦੁਆਰਾ ਦੂਰ ਕਰ ਦਿਤੀ।
੨੩ ਦ੍ਵੈਤ ਦਾ ਅਭਾਵ, ਵਾਹਦਾਨੀਅਤ, ਇਕਤ-ਭਾਵ, ਇਕੋ ਹਰੀ ਦੀ ਮਨੌਤ। ਜਦ ਮਨ ਦ੍ਵੈਤ ਨੂੰ ਛਡ ਕੇ ਇਕੋ ਹਰੀ ਨੂੰ ਮੰਨਣ ਵਾਲੀ ਹਾਲਤ ਵਿਚ ਹੋਇਆ ਤਾਂ ਉਸ ਵਿਚ ਇਕੋ ਹਰੀ ਆ ਕੇ ਸਮਾ ਗਿਆ।
੨੪ ਆਪ-ਹੁਦਰਾ।
੨੫ ਕਿਰਪਾ ਨਾਲ।
੨੬ ਸਰੀਰ ਰੂਪ ਕਿਲ੍ਹਾ ਜੋ ਗਹੀਂ (ਪਕੜਿਆ ਹੈ ਪਾਪਾਂ ਨਾਲ)।
੨੭ ਦਿਲ ਵਿਚ ਟਿਕਾ ਕੇ।
੨੮ ਮਜੀਠ ਦਾ, ਪੱਕਾ। ਦੇਖੋ ਪੰ. ੭੨੯, ਨੋਟ ੧੫।
੨੯ ਮਨਮੁਖ ਆਦਮੀ ਗਿਆਨ ਕਰਦਾ ਹੈ, ਪਰ ਉਸਨੂੰ ਗਿਆਨ ਹੁੰਦਾ ਨਹੀਂ।
੩੦ ਥਾਂ, ਟਿਕਾਣਾ।
੩੧ ਗੁਰਮੁਖ ਦਾ ਗਿਆਨ ਇਹੋ ਹੈ ਕਿ ਉਹ ਸਦਾ ਹਰੀ ਨੂੰ ਸਲਾਹੁੰਦਾ ਹੈ, ਅਤੇ ਹਰ ਸਮੇਂ ਵਿਚ ਇਕੋ ਹਰੀ ਨੂੰ ਵਰਤਦਾ ਦੇਖਦਾ ਹੈ।
੩੨ ਹਰ ਤਰ੍ਹਾਂ ਦੇ।
੩੩ ਹਰੀ ਦੇ ਦਰ ਤੇ, ਹਰੀ ਦੇ ਦਰਬਾਰ, ਹਜ਼ੂਰ।

---

* ਇਕ ਹਰੀ ਹੀ ਸਦੀਵੀ ਹਸਤੀ ਹੈ, ਮਨੁਖ ਤਾਂ ਆਉਣ ਜਾਣ ਵਾਲੇ ਹਨ (੧-੩)। ਜੇ ਮਨੁਖ ਅਟਲ ਪਦਵੀ ਦਾ ਸੁਖ ਮਾਨਣਾ ਚਾਹੇ, ਤਾਂ ਅਟਲ ਹਰੀ ਦੀ ਅਰਾਧਨਾ ਕਰੇ (੪), ਉਸ ਨੂੰ ਸਰਬ-ਸਮਰਥ ਸਮਝ ਕੇ ਭਾਣਾ ਮੰਨੇ (੫-੬), ਅਤੇ ਦ੍ਵੈਤ ਭਾਵ ਦੂਰ ਕਰਕੇ ਮਨ ਨੂੰ ਇਕਤ-ਘਰ ਆਣੇ (੭)। ਗੁਰ-ਸ਼ਬਦ ਰਾਹੀਂ ਉਹ ਇਕ ਹਰੀ ਆਪਣੇ ਅੰਦਰ ਹੀ ਵਸਦਾ ਦਿਸ ਪਏਗਾ (੮), ਅਤੇ ਪਾਪ ਦੂਰ ਹੋ ਕੇ ਪੱਕਾ ਪ੍ਰੇਮ ਲਗ ਜਾਏਗਾ (੯)। ਮਨਮੁਖ ਨੂੰ ਕੋਈ ਗਿਆਨ ਨਹੀਂ ਹੁੰਦਾ, ਅਤੇ ਜੋ ਕੁਝ ਉਹ ਕਰਦਾ ਹੈ ਦੁਖ ਹੀ ਸਹੇੜਦਾ ਹੈ, ਪਰ ਗੁਰਮੁਖ ਸਦਾ ਸਿਫ਼ਤ-ਸਲਾਹ ਕਰਦਾ ਹੋਇਆ ਸਦਾ ਸੇਵਾ ਵਿਚ ਜੁਟਿਆ ਰਹਿੰਦਾ ਹੈ (੧੦-੧੧)। ਕਿਉਂਕਿ ਉਸ ਨੂੰ ਗੁਰੂ ਦੇ ਗਿਆਨ ਤੋਂ ਹਰ ਥਾਂ ਹਰੀ ਆਪ ਵਸਦਾ ਦਿਸਦਾ ਹੈ, ਅਤੇ ਨਾਮ ਵਿਚ ਲਗਨ ਲਗ ਜਾਂਦੀ ਹੈ (੧੨)। ਨਾਮ ਤੋਂ ਬਿਨਾਂ ਜੀਵਨ ਵਿਅਰਥ ਜਾਂਦਾ ਹੈ (੧੩)। ਇਹ ਨਾਮ ਗੁਰੂ ਦੇ ਸ਼ਬਦ ਤੋਂ ਮਿਲਦਾ ਹੈ। ਇਹ ਪ੍ਰਾਪਤੀ ਭੀ ਹਰੀ ਦੀ ਮਿਹਰ ਤੋਂ ਹੁੰਦੀ ਹੈ (੧੪-੧੬)।

ਪਾਈ ॥ ਨਾਮੋ ਨਾਮੁ ਧਿਆਈਐ ਸਦਾ ਸਦ ਇਹੁ ਮਨੁ ਨਾਮੇ ਰਾਤਾ ਹੇ ॥ ੧੨ ॥
ਨਾਮੇ ਰਾਤਾ ਪਵਿਤੁ ਸਰੀਰਾ ॥ ਬਿਨੁ ਨਾਵੈ ਡੂਬਿ ਮੁਏ ਬਿਨੁ ਨੀਰਾ[1] ॥ ਆਵਹਿ
ਜਾਵਹਿ ਨਾਮੁ ਨਹੀ ਬੂਝਹਿ ਇਕਨਾ ਗੁਰਮੁਖਿ[2] ਸਬਦੁ ਪਛਾਤਾ ਹੇ ॥੧੩॥ ਪੂਰੈ
ਸਤਿਗੁਰਿ ਬੂਝ ਬੁਝਾਈ ॥ ਵਿਣੁ ਨਾਵੈ ਮੁਕਤਿ ਕਿਨੈ ਨ ਪਾਈ ॥ ਨਾਮੇ ਨਾਮਿ
ਮਿਲੈ ਵਡਿਆਈ [3]ਸਹਜਿ ਰਹੈ ਰੰਗਿ ਰਾਤਾ ਹੇ ॥ ੧੪ ॥ ਕਾਇਆ ਨਗਰੁ ਢਹੈ
ਢਹਿ ਢੇਰੀ ॥ ਬਿਨੁ ਸਬਦੈ ਚੂਕੈ[3] ਨਹੀ ਫੇਰੀ[4] ॥ ਸਾਚੁ ਸਲਾਹੇ ਸਾਚਿ ਸਮਾਵੈ
ਜਿਨਿ ਗੁਰਮੁਖਿ[2] ਏਕੋ ਜਾਤਾ ਹੇ ॥੧੫॥ ਜਿਸਨੋ ਨਦਰਿ ਕਰੇ ਸੋ ਪਾਏ ॥ ਸਾਚ
ਸਬਦੁ ਵਸੈ ਮਨਿ ਆਏ ॥ ਨਾਨਕ ਨਾਮਿ ਰਤੇ ਨਿਰੰਕਾਰੀ ਦਰਿ ਸਾਚੈ ਸਾਚੁ
ਪਛਾਤਾ ਹੇ ॥੧੬॥੯॥ ਮਾਰੂ ਸੋਲਹੇ ੩ * ॥ ਆਪੇ ਕਰਤਾ ਸਭੁ ਜਿਸੁ ਕਰਣਾ ॥
ਜੀਅ ਜੰਤ ਸਭਿ ਤੇਰੀ ਸਰਣਾ ॥ ਆਪੇ ਗੁਪਤੁ ਵਰਤੈ ਸਭ ਅੰਤਰਿ ਗੁਰ ਕੈ ਸਬਦਿ
ਪਛਾਤਾ ਹੇ ॥੧॥ ਹਰਿ ਕੇ ਭਗਤਿ ਭਰੇ ਭੰਡਾਰਾ ॥ ਆਪੇ ਬਖਸੇ ਸਬਦਿ ਵੀਚਾਰਾ ॥
ਜੋ ਤੁਧੁ ਭਾਵੈ ਸੋਈ ਕਰਸਹਿ ਸਚੇ ਸਿਉ ਮਨੁ ਰਾਤਾ ਹੇ ॥੨॥ ਆਪੇ ਹੀਰਾ ਰਤਨੁ
ਅਮੋਲੋ ॥ ਆਪੇ ਨਦਰੀ ਤੋਲੇ ਤੋਲੋ ॥ ਜੀਅ ਜੰਤ ਸਭਿ ਸਰਣਿ ਤੁਮਾਰੀ ਕਰਿ
ਕਿਰਪਾ ਆਪਿ ਪਛਾਤਾ ਹੇ ॥੩॥ ਜਿਸਨੋ ਨਦਰਿ ਹੋਵੈ ਧੁਰਿ[6] ਤੇਰੀ ॥ ਮਰੈ ਨ ਜੰਮੈ
ਚੂਕੇ ਫੇਰੀ[4] ॥ ਸਾਚੇ ਗੁਣ ਗਾਵੈ ਦਿਨੁ ਰਾਤੀ ਜੁਗਿ ਜੁਗਿ ਏਕੋ ਜਾਤਾ ਹੇ ॥ ੪ ॥
ਮਾਇਆ ਮੋਹਿ ਸਭੁ ਜਗਤੁ ਉਪਾਇਆ ॥ ਬ੍ਰਹਮਾ ਬਿਸਨੁ [7]ਦੇਵ ਸਬਾਇਆ ॥ ਜੋ
ਤੁਧੁ ਭਾਣੇ ਸੇ ਨਾਮਿ ਲਾਗੇ [8]ਗਿਆਨ ਮਤੀ ਪਛਾਤਾ ਹੇ ॥ ੫ ॥ ਪਾਪ ਪੁੰਨ ਵਰਤੈ
ਸੰਸਾਰਾ ॥ ਹਰਖੁ[9] ਸੋਗੁ ਸਭੁ ਦੁਖੁ ਹੈ ਭਾਰਾ ॥ ਗੁਰਮੁਖਿ ਹੋਵੈ ਸੋ ਸੁਖੁ ਪਾਏ
ਜਿਨਿ ਗੁਰਮੁਖਿ[2] ਨਾਮੁ ਪਛਾਤਾ ਹੇ ॥੬॥ ਕਿਰਤੁ[10] ਨ ਕੋਈ ਮੇਟਣਹਾਰਾ ॥ ਗੁਰ
ਕੈ ਸਬਦੇ ਮੋਖ ਦੁਆਰਾ ॥ ਪੂਰਬਿ[11] ਲਿਖਿਆ ਸੋ ਫਲੁ ਪਾਇਆ ਜਿਨਿ ਆਪੁ[12]
ਮਾਰਿ ਪਛਾਤਾ ਹੇ ॥੭॥ ਮਾਇਆ ਮੋਹਿ ਹਰਿ ਸਿਉ ਚਿਤੁ ਨ ਲਾਗੈ ॥ [13]ਦੂਜੈ ਭਾਇ
ਘਣਾ[14] ਦੁਖੁ ਆਗੈ ॥ ਮਨਮੁਖ[15] ਭਰਮਿ ਭੁਲੇ ਭੇਖਧਾਰੀ ਅੰਤਕਾਲਿ ਪਛੁਤਾਤਾ
ਹੇ ॥੮॥ ਹਰਿ ਕੈ ਭਾਣੈ ਹਰਿ ਗੁਣ ਗਾਏ ॥ ਸਭਿ ਕਿਲਬਿਖ[16] ਕਾਟੇ ਦੂਖ ਸਬਾਏ ॥
ਹਰਿ ਨਿਰਮਲ ਨਿਰਮਲ ਹੈ ਬਾਣੀ ਹਰਿ ਸੇਤੀ ਮਨੁ ਰਾਤਾ ਹੇ ॥ ੯ ॥ ਜਿਸਨੋ
ਨਦਰਿ ਕਰੇ ਸੋ [17]ਗੁਣ ਨਿਧਿ ਪਾਏ ॥ ਹਉਮੈ ਮੇਰਾ [18]ਠਾਕਿ ਰਹਾਏ ॥ ਗੁਣ
ਅਵਗਣ ਕਾ ਏਕੋ ਦਾਤਾ ਗੁਰਮੁਖਿ[2] ਵਿਰਲੀ ਜਾਤਾ ਹੇ ॥ ੧੦ ॥ ਮੇਰਾ ਪ੍ਰਭੁ
ਨਿਰਮਲੁ ਅਤਿ ਅਪਾਰਾ ॥ ਆਪੇ ਮੇਲੈ ਗੁਰ ਸਬਦਿ ਵੀਚਾਰਾ ॥ ਆਪੇ ਬਖਸੇ
ਸਚੁ ਦ੍ਰਿੜਾਏ[19] ਮਨੁ ਤਨੁ ਸਾਚੈ ਰਾਤਾ ਹੇ ॥੧੧॥ ਮਨੁ ਤਨੁ ਮੈਲਾ ਵਿਚਿ ਜੋਤਿ

੧ ਪਾਣੀ। ਬਿਨਾਂ ਪਾਣੀ ਦੇ ਡੁਬ ਮੋਏ ਹਨ।
੨ ਗੁਰੂ ਦੇ ਰਾਹੀਂ।
੩ ਕੁਦਰਤੀ ਤੌਰ ਤੇ ਪ੍ਰੇਮ ਵਿਚ ਰੰਗਿਆ ਰਹਿੰਦਾ ਹੈ।
੪ ਮੁਕਦੀ।
੫ ਜਨਮ ਮਰਨ ਰੂਪ ਫੇਰੀ।
੬ ਦੂਰ ਤੋਂ, ਆਪਣੇ ਹਜ਼ੂਰੋਂ।
੭ ਸਾਰੇ ਦੇਵਤੇ।
੮ ਸਹੀ ਗਿਆਨ ਵਾਲੀ ਮਤ ਦੁਆਰਾ, ਗੁਰਮਤਿ ਦੁਆਰਾ।
੯ ਸੁਖ।
੧੦ ਦੇਖੋ ਪੰ. ੭੪੫, ਨੋਟ ੯।
੧੧ ਪਹਿਲੋਂ ਦਾ।
੧੨ ਆਪਾ ਭਾਵ, ਹਉਮੈ।
੧੩ ਇਕ ਹਰੀ ਨੂੰ ਛਡ ਕੇ ਕਿਸੇ ਹੋਰ ਵਿਚ ਮਨ ਲਾਉਣਾ।
੧੪ ਬਹੁਤਾ।
੧੫ ਆਪ-ਹੁਦਰੇ, ਗੁਰੂ ਨੂੰ ਨਾ ਮੰਨਣ ਵਾਲੇ।
੧੬ ਪਾਪ।
੧੭ ਰੂਪਾਂ ਦੇ ਖ਼ਜ਼ਾਨੇ।
੧੮ ਰੋਕ ਰਖਦਾ ਹੈ।
੧੯ ਪੱਕੀ ਤਰਾਂ ਸਮਝਾਂਦਾ ਹੈ।

* ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਇਥੇ ਨਾ 'ਮਹਲਾ' ਦਿਤਾ ਹੈ ਤੇ ਨਾ ਅੰਕ ੩। ਸਮੁੱਚਾ ਭਾਵ : ਹਰੀ ਸਭ ਕੁਝ ਆਪ ਕਰਦਾ ਹੈ (੧-੪)। ਮਾਇਆ ਮੋਹ ਭੀ ਉਸ ਨੇ ਆਪ ਹੀ ਪੈਦਾ ਕੀਤਾ ਹੈ, ਜਿਸ ਨੂੰ ਚਾਹੇ ਇਸ ਤੋਂ ਬਚਾ ਲੈਂਦਾ ਹੈ ਗੁਰਮਤ ਦੇ ਗਿਆਨ ਦੁਆਰਾ ਨਾਮ ਦੇ ਕੇ (੫-੬)। ਮਨੁਖ ਆਪਣੀ ਪਿਛਲੀ ਕਿਰਤ ਅਨੁਸਾਰ ਮਾਇਆ-ਮੋਹ ਵਿਚ ਪਿਆ ਰਹਿੰਦਾ ਤੇ ਦੁਖ ਪਾਂਦਾ ਹੈ (੭-੮)। ਹਰੀ ਦੀ ਮਿਹਰ ਹੋਵੇ ਤਾਂ ਨਾਮ ਪ੍ਰਾਪਤ ਕਰਕੇ ਦੁਖ ਤੇ ਪਾਪ ਦੂਰ ਕਰਦਾ ਹੈ (੯-੧੦)। ਹਰੀ ਆਪ ਹੀ ਗੁਰ-ਸ਼ਬਦ ਦੀ ਵਿਚਾਰ ਦੁਆਰਾ ਆਪਣੇ ਨਾਲ ਮੇਲਦਾ ਹੈ (੧੧)। ਉਹ ਇਉਂ ਕਿ ਮਨੁਖ ਨੂੰ ਗੁਰਮਤਿ ਦੁਆਰਾ ਸਮਝ ਪੈ ਜਾਂਦੀ ਹੈ ਕਿ ਸਾਡੇ ਅੰਦਰ ਪਾਪ-ਬ੍ਰਿਤੀ ਦੇ ਨਾਲ ੨ ਹਰੀ ਦੀ ਜੋਤਿ ਭੀ ਪਈ ਹੋਈ ਹੈ, ਜਿਸ ਨਾਲ ਹਉਮੈ ਦੀ ਮੱਲ ਦੂਰ ਹੋ ਕੇ ਮਨ ਸਾਫ਼ ਹੁੰਦਾ ਰਹਿੰਦਾ ਹੈ (੧੨), ਪਰ ਇਸ ਜੋਤਿ ਦੀ ਸੋਝੀ ਸ਼ਬਦ ਦੇ ਰਾਹੀਂ ਹੁੰਦੀ ਹੈ (੧੩-੧੪). ਸਿਮ੍ਰਿਤੀਆਂ ਸ਼ਾਸਤ੍ਰਾਂ ਰਾਹੀਂ ਨਹੀਂ ਹੁੰਦੀ (੧੫)। ਹਰੀ ਦੀ ਮਿਹਰ ਹੋਵੇ ਤਾਂ ਗੁਰ-ਸ਼ਬਦ ਦੀ ਪ੍ਰਾਪਤੀ ਹੁੰਦੀ ਹੈ (੧੬)।

ਅਪਾਰਾ ॥ ਗੁਰਮਤਿ ਬੂਝੈ ਕਰਿ ਵੀਚਾਰਾ ॥ ਹਉਮੈ ਮਾਰਿ ਸਦਾ ਮਨੁ ਨਿਰਮਲੁ
ਰਸਨਾ[1] ਸੇਵਿ ਸੁਖ ਦਾਤਾ ਹੇ ॥੧੨॥ [2]ਗੜ੍ਹ ਕਾਇਆ ਅੰਦਰਿ ਬਹੁ ਹਟ ਬਾਜਾਰਾ॥
ਤਿਸੁ ਵਿਚਿ ਨਾਮੁ ਹੈ ਅਤਿ ਅਪਾਰਾ ॥ ਗੁਰ ਕੈ ਸਬਦਿ ਸਦਾ ਦਰਿ ਸੋਹੈ ਹਉਮੈ
ਮਾਰਿ ਪਛਾਤਾ ਹੇ ॥ ੧੩ ॥ ਰਤਨੁ ਅਮੋਲਕੁ [3]ਅਗਮ ਅਪਾਰਾ ॥ ਕੀਮਤਿ ਕਵਣੁ
ਕਰੇ ਵੇਚਾਰਾ ॥ ਗੁਰ ਕੈ ਸਬਦੇ ਤੋਲਿ ਤੋਲਾਏ ਅੰਤਰਿ ਸਬਦਿ ਪਛਾਤਾ ਹੇ ॥੧੪॥
[4]ਸਿਮ੍ਰਿਤਿ ਸਾਸਤ੍ਰ ਬਹੁਤੁ ਬਿਸਥਾਰਾ[5] ॥ ਮਾਇਆ ਮੋਹੁ ਪਸਰਿਆ ਪਾਸਾਰਾ ॥
ਮੂਰਖ ਪੜਹਿ ਸਬਦੁ ਨ ਬੂਝਹਿ ਗੁਰਮੁਖਿ[6] ਵਿਰਲੈ ਜਾਤਾ ਹੇ ॥ ੧੫ ॥ ਆਪੇ
ਕਰਤਾ ਕਰੇ ਕਰਾਏ ॥ [7]ਸਚੀ ਬਾਣੀ ਸਚੁ ਦ੍ਰਿੜਾਏ ॥ ਨਾਨਕ ਨਾਮੁ ਮਿਲੈ
ਵਡਿਆਈ ਜੁਗਿ ਜੁਗਿ ਏਕੋ ਜਾਤਾ ਹੇ ॥੧੬॥੯॥ ਮਾਰੂ ਮਹਲਾ ੩ * ॥ ਸੋ ਸਚੁ
ਸੇਵਿਹੁ ਸਿਰਜਣਹਾਰਾ ॥ [8]ਸਬਦੇ ਦੂਖ ਨਿਵਾਰਣਹਾਰਾ ॥ ਅਗਮੁ ਅਗੋਚਰੁ[9]
ਕੀਮਤਿ ਨਹੀ ਪਾਈ ਆਪੇ ਅਗਮ ਅਥਾਹਾ ਹੇ ॥੧॥ ਆਪੇ ਸਚਾ ਸਚੁ ਵਰਤਾਏ ॥
ਇਕਿ ਜਨ ਸਾਚੈ ਆਪੇ ਲਾਏ ॥ ਸਾਚੋ ਸੇਵਹਿ ਸਾਚੁ ਕਮਾਵਹਿ ਨਾਮੇ ਸਚਿ
ਸਮਾਹਾ[10] ਹੇ ॥ ੨ ॥ ਧੁਰਿ ਭਗਤਾ ਮੇਲੇ ਆਪਿ ਮਿਲਾਏ ॥ ਸਚੀ ਭਗਤੀ ਆਪੇ
ਲਾਏ ॥ ਸਾਚੀ ਬਾਣੀ ਸਦਾ ਗੁਣ ਗਾਵੈ ਇਸੁ ਜਨਮੈ ਕਾ ਲਾਹਾ ਹੇ ॥ ੩ ॥
ਗੁਰਮੁਖਿ[11] ਵਣਜੁ ਕਰਹਿ [12]ਪਰੁ ਆਪੁ ਪਛਾਣਹਿ ॥ ਏਕਸ ਬਿਨੁ ਕੋ ਅਵਰੁ
ਨ ਜਾਣਹਿ ॥ ਸਚਾ ਸਾਹੁ ਸਚੇ ਵਣਜਾਰੇ ਪੂੰਜੀ ਨਾਮੁ ਵਿਸਾਹਾ[13] ਹੇ ॥ ੪ ॥ ਆਪੇ
ਸਾਜੇ ਸ੍ਰਿਸਟਿ ਉਪਾਏ ॥ ਵਿਰਲੇ ਕਉ ਗੁਰ ਸਬਦੁ ਬੁਝਾਏ ॥ ਸਤਿਗੁਰੁ ਸੇਵਹਿ ਸੇ
ਜਨ ਸਾਚੇ ਕਾਟੇ ਜਮ ਕਾ ਫਾਹਾ ਹੇ ॥੫॥ ਭੰਨੈ ਘੜੇ ਸਵਾਰੇ ਸਾਜੇ॥ ਮਾਇਆ ਮੋਹਿ
ਦੂਜੈ ਜੰਤ ਪਾਜੇ[14]॥ ਮਨਮੁਖ[15] ਫਿਰਹਿ ਸਦਾ ਅੰਧੁ ਕਮਾਵਹਿ ਜਮ ਕਾ ਜੇਵੜਾ[16]
ਗਲਿ ਫਾਹਾ ਹੇ ॥ ੬ ॥ ਆਪੇ ਬਖਸੇ ਗੁਰ ਸੇਵਾ ਲਾਏ ॥ ਗੁਰਮਤੀ ਨਾਮੁ ਮੰਨਿ
ਵਸਾਏ ॥ ਅਨਦਿਨੁ[17] ਨਾਮੁ ਧਿਆਏ ਸਾਚਾ ਇਸੁ ਜਗ ਮਹਿ ਨਾਮੋ ਲਾਹਾ ਹੇ ॥
੭ ॥ ਆਪੇ ਸਚਾ [18]ਸਚੀ ਨਾਈ ॥ ਗੁਰਮੁਖਿ[6] ਦੇਵੈ ਮੰਨਿ ਵਸਾਈ ॥ ਜਿਨ ਮਨਿ
ਵਸਿਆ ਸੇ ਜਨ ਸੋਹਹਿ ਤਿਨ ਸਿਰਿ ਚੂਕਾ ਕਾਹਾ[19] ਹੇ ॥ ੮ ॥ ਅਗਮ ਅਗੋਚਰੁ[9]
ਕੀਮਤਿ ਨਹੀ ਪਾਈ ॥ ਗੁਰਪਰਸਾਦੀ[20] ਮੰਨਿ ਵਸਾਈ ॥ ਸਦਾ ਸਬਦਿ
ਸਾਲਾਹੀ ਗੁਣਦਾਤਾ ਲੇਖਾ ਕੋਇ ਨ ਮੰਗੈ ਤਾਹਾ[21] ਹੇ ॥ ੯ ॥ ਬ੍ਰਹਮਾ ਬਿਸਨੁ
ਰੁਦ੍ਰ[22] ਤਿਸ ਕੀ ਸੇਵਾ ॥ ਅੰਤੁ ਨ ਪਾਵਹਿ ਅਲਖ ਅਭੇਵਾ[23] ॥ ਜਿਨ ਕਉ ਨਦਰਿ
ਕਰਹਿ ਤੂ ਅਪਣੀ ਗੁਰਮੁਖਿ[6] ਅਲਖੁ ਲਖਾਹਾ ਹੇ ॥ ੧੦ ॥ ਪੂਰੈ ਸਤਿਗੁਰਿ
ਸੋਝੀ ਪਾਈ ॥ ਏਕੋ ਨਾਮੁ ਮੰਨਿ ਵਸਾਈ ॥ ਨਾਮੁ ਜਪੀ ਤੈ ਨਾਮੁ ਧਿਆਈ

੧ ਜੀਭ ਦੁਆਰਾ ।

੨ ਸਰੀਰ ਰੂਪ ਕਿਲ੍ਹੇ ਵਿਚ ਮਨ ਬੁਧੀ ਆਦਿ ਹਟ ਬਾਜ਼ਾਰ ਹਨ, ਨਾਮ ਵਸਤ ਦਾ ਓਥੇ ਵਪਾਰ ਹੁੰਦਾ ਹੈ। ਵੇਖੋ ਪੰ. ੭੫੪, ਫੁਟ ਨੋਟ * ।

੩ ਅਪਹੁੰਚ ਤੇ ਬੇਅੰਤ।

੪ ਵੇਖੋ ਪੰ. ੯੦੪, ਨੋਟ ੧੯ ਤੇ ੨੦ ।

੫ ਫੈਲਾਉ ।

੬ ਗੁਰੂ ਦੇ ਰਾਹੀਂ ।

੭ ਸਚੀ ਬਾਣੀ ਦੁਆਰਾ ਅਸਲੀਅਤ ਸਮਝਾਂਦਾ ਹੈ।

੮ ਜੋ ਗੁਰ-ਉਪਦੇਸ਼ ਦੁਆਰਾ ਦੁਖ ਦੂਰ ਕਰਨ ਵਾਲਾ ਹੈ।

੯ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ ।

੧੦ ਸਮਾਂਦੇ ਹਨ ।

੧੧ ਗੁਰੂ ਦੀ ਮੰਨ ਕੇ ਚਲਣ ਵਾਲੇ ।

੧੨ ਪ੍ਰੰਤੂ ਆਪਣੇ ਆਪ ਨੂੰ ਪਛਾਣਦੇ ਹਨ ।

੧੩ ਖਰੀਦਦੇ ਹਨ ।

੧੪ ਪਾਗੇ, ਖਰਚ ਕੀਤੇ ਹਨ ।

੧੫ ਆਪ-ਹੁਦਰੇ ।

੧੬ ਰਸੀ।

੧੭ ਹਰ ਰੋਜ਼, ਨਿਤ ।

੧੮ ਸਚੇ ਨਾਮ ਕਰਕੇ ।

੧੯ [ਸਿੰਧੀ] ਹਮਲਾ, ਦੰਗਾ ਫ਼ਸਾਦ, ਝਗੜਾ ਝਾਂਜਾ ।

੨੦ ਕਿਰਪਾ ਨਾਲ।

੨੧ ਉਸ ਤੋਂ ।

੨੨ ਸ਼ਿਵਜੀ।

੨੩ ਜਿਸ ਹਰੀ ਦਾ ਭੇਦ ਨਹੀਂ ਪਾਇਆ ਜਾ ਸਕਦਾ ।

* ਸਤਿ-ਸਰੂਪ ਹਰੀ ਸਭ ਕੁਝ ਆਪ ਹੀ ਕਰਦਾ ਹੈ, ਆਪ ਹੀ ਗੁਰਮੁਖ ਬਣਾ ਕੇ ਮੇਲਦਾ ਹੈ।

ਮਹਲੁ[1] ਪਾਇ ਗੁਣ ਗਾਹਾ[2] ਹੇ ॥ ੧੧ ॥ ਸੇਵਕ ਸੇਵਹਿ ਮੰਨਿ ਹੁਕਮੁ ਅਪਾਰਾ॥ [3]ਮਨਮੁਖ ਹੁਕਮ ਨ ਜਾਣਹਿ ਸਾਰਾ ॥ ਹੁਕਮੇ ਮੰਨੇ ਹੁਕਮੇ ਵਡਿਆਈ ਹੁਕਮੇ ਵੇਪਰਵਾਹਾ ਹੇ ॥ ੧੨ ॥ ਗੁਰ ਪਰਸਾਦੀ[4] ਹੁਕਮੁ ਪਛਾਣੈ॥ [5]ਧਾਵਤੁ ਰਾਖੈ ਇਕਤੁ ਘਰਿ ਆਣੈ ॥ ਨਾਮੇ ਰਾਤਾ ਸਦਾ ਬੈਰਾਗੀ[6] ਨਾਮੁ ਰਤਨੁ ਮਨਿ ਤਾਹਾ[7] ਹੇ ॥੧੩॥ ਸਭ ਜਗ ਮਹਿ ਵਰਤੈ ਏਕੋ ਸੋਈ ॥ ਗੁਰ ਪਰਸਾਦੀ ਪਰਗਟ ਹੋਈ ॥ ਸਬਦੁ ਸਲਾਹਹਿ ਸੇ ਜਨ ਨਿਰਮਲ [8]ਨਿਜ ਘਰਿ ਵਾਸਾ ਤਾਹਾ ਹੇ ॥ ੧੪ ॥ ਸਦਾ ਭਗਤ ਤੇਰੀ ਸਰਣਾਈ ॥ ਅਗਮ ਅਗੋਚਰ[9] ਕੀਮਤਿ ਨਹੀ ਪਾਈ ॥ ਜਿਉ ਤੁਧੁ ਭਾਵੈ ਤਿਉ ਤੂ ਰਾਖਹਿ [10]ਗੁਰਮੁਖਿ ਨਾਮੁ ਧਿਆਹਾ ਹੇ ॥ ੧੫ ॥ ਸਦਾ ਸਦਾ ਤੇਰੇ ਗੁਣ ਗਾਵਾ ॥ ਸਚੇ ਸਾਹਿਬ ਤੇਰੈ ਮਨਿ ਭਾਵਾ ॥ ਨਾਨਕੁ ਸਾਚੁ ਕਹੈ ਬੇਨੰਤੀ ਸਚੁ ਦੇਵਹੁ ਸਚਿ ਸਮਾਹਾ[11] ਹੇ ॥ ੧੬ ॥ ੧ ॥ ੧੦ ॥ ਮਾਰੂ ਮਹਲਾ ੩ * ॥ ਸਤਿਗੁਰੁ ਸੇਵਨਿ ਸੇ ਵਡਭਾਗੀ ॥ ਅਨਦਿਨੁ[12] ਸਾਚਿ ਨਾਮਿ ਲਿਵ ਲਾਗੀ ॥ ਸਦਾ ਸੁਖਦਾਤਾ [13]ਰਵਿਆ ਘਟ ਅੰਤਰਿ ਸਬਦਿ ਸਚੈ ਓਮਾਹਾ[14] ਹੇ ॥ ੧ ॥ ਨਦਰਿ ਕਰੇ ਤਾ ਗੁਰੂ ਮਿਲਾਏ॥ ਹਰਿ ਕਾ ਨਾਮੁ ਮੰਨਿ ਵਸਾਏ॥ ਹਰਿ ਮਨਿ ਵਸਿਆ ਸਦਾ ਸੁਖਦਾਤਾ ਸਬਦੇ ਮਨਿ ਓਮਾਹਾ[14] ਹੇ ॥ ੨ ॥ ਕ੍ਰਿਪਾ ਕਰੇ ਤਾ ਮੇਲਿ ਮਿਲਾਏ ॥ ਹਉਮੈ ਮਮਤਾ[15] ਸਬਦਿ ਜਲਾਏ ॥ ਸਦਾ ਮੁਕਤੁ ਰਹੈ ਇਕ ਰੰਗੀ ਨਾਹੀ ਕਿਸੈ ਨਾਲਿ ਕਾਹਾ[16] ਹੇ ॥ ੩ ॥ ਬਿਨੁ ਸਤਿਗੁਰ ਸੇਵੇ [17]ਘੋਰ ਅੰਧਾਰਾ ॥ ਬਿਨੁ ਸਬਦੈ ਕੋਇ ਨ ਪਾਵੈ ਪਾਰਾ ॥ ਜੋ ਸਬਦਿ ਰਾਤੇ ਮਹਾ ਬੈਰਾਗੀ[6] ਸੋ ਸਚੁ ਸਬਦੇ ਲਾਹਾ ਹੇ॥ ॥ ੪ ॥ ਦੁਖੁ ਸੁਖੁ ਕਰਤੈ ਧੁਰਿ ਲਿਖਿ ਪਾਇਆ ॥ [18]ਦੂਜਾ ਭਾਉ ਆਪਿ ਵਰਤਾਇਆ ॥ ਗੁਰਮੁਖਿ ਹੋਵੈ ਸੁ ਅਲਿਪਤੋ ਵਰਤੈ ਮਨਮੁਖ ਕਾ ਕਿਆ ਵੇਸਾਹਾ[19] ਹੇ ॥੫॥ ਸੇ ਮਨਮੁਖ ਜੋ ਸਬਦੁ ਨ ਪਛਾਣਹਿ ॥ ਗੁਰ ਕੇ ਭੈ ਕੀ ਸਾਰ ਨ ਜਾਣਹਿ ॥ ਭੈ ਬਿਨੁ ਕਿਉ ਨਿਰਭਉ ਸਚੁ ਪਾਈਐ ਜਮੁ ਕਾਢਿ ਲਏਗਾ ਸਾਹਾ ਹੇ ॥ ੬ ॥ ਅਫਰਿਓ[20] ਜਮੁ ਮਾਰਿਆ ਨ ਜਾਈ ॥ ਗੁਰ ਕੈ ਸਬਦੇ ਨੇੜਿ ਨ ਆਈ ॥ ਸਬਦੁ ਸੁਣੇ ਤਾ ਦੂਰਹੁ ਭਾਗੈ ਮਤੁ[21] ਮਾਰੇ ਹਰਿ ਜੀਉ ਵੇਪਰਵਾਹਾ ਹੇ ॥ ੭ ॥ ਹਰਿ ਜੀਉ ਕੀ ਹੈ ਸਭ ਸਿਰਕਾਰਾ[22] ॥ ਏਹੁ ਜਮੁ ਕਿਆ ਕਰੇ ਵਿਚਾਰਾ ॥ [23]ਹੁਕਮੀ ਬੰਦਾ ਹੁਕਮੁ ਕਮਾਵੈ ਹੁਕਮੇ ਕਢਦਾ ਸਾਹਾ ਹੇ ॥੮॥ [24]ਗੁਰਮੁਖਿ ਸਾਚੈ ਕੀਆ ਅਕਾਰਾ॥ ਗੁਰਮੁਖਿ ਪਸਰਿਆ ਸਭੁ ਪਾਸਾਰਾ ॥ ਗੁਰਮੁਖਿ ਹੋਵੈ ਸੋ ਸਚੁ ਬੂਝੈ ਸਬਦਿ ਸਚੈ ਸੁਖੁ ਤਾਹਾ[7] ਹੇ ॥ ੯ ॥ ਗੁਰਮੁਖਿ ਜਾਤਾ [25]ਕਰਮਿ ਬਿਧਾਤਾ ॥ ਜੁਗ ਚਾਰੇ ਗੁਰ ਸਬਦਿ ਪਛਾਤਾ ॥ ਗੁਰਮੁਖਿ ਮਰੈ ਨ ਜਨਮੈ ਗੁਰਮੁਖਿ ਗੁਰਮੁਖਿ ਸਬਦਿ

੧ ਪਤੀ-ਮਹਿਲ, ਮਾਲਕ ਦੇ ਘਰ ਵਿਚ ਟਿਕਾਣਾ।
੨ ਗਾਹਵਾਂ, ਵਿਚਾਰ ਕਰਾਂ। ਦੇਖੋ ਪੰ. ੪ ਨੋਟ ੧੦।
੩ ਆਪ-ਹੁਦਰੇ ਹੁਕਮ ਦੀ ਸਾਰ ਨਹੀਂ ਜਾਣਦੇ।
੪ ਕਿਰਪਾ ਦੁਆਰਾ।
੫ ਦੌੜਦੇ ਮਨ ਨੂੰ ਰੋਕ ਕੇ ਵਾਹਿਗੁਰੂ ਨਾਲ ਏਕਤਾ ਦੀ ਹਾਲਤ ਵਿਚ ਟਿਕਾ ਦੇਵੇ।
੬ ਪ੍ਰੇਮੀ ਜਨ।
੭ ਉਸ ਦੇ।
੮ ਆਪਣੇ ਅਸਲੀ ਘਰ ਵਿਚ, ਹਰੀ ਦੀ ਹਜ਼ੂਰੀ ਵਿਚ।
੯ ਜੇ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ।
੧੦ ਗੁਰ ਦੁਆਰਾ ਨਾਮ ਧਿਆਇਆ ਜਾਂਦਾ ਹੈ।
੧੧ ਸਮਾ ਜਾਵਾਂ।
੧੨ ਹਰ ਰੋਜ਼।
੧੩ ਦਿਲ ਵਿਚ ਸਮਾਇਆ।
੧੪ ਉਤਸ਼ਾਹ, ਪਿਆਰ।
੧੫ ਮੈਂ-ਮੇਰੀ ਦਾ ਭਾਵ।
੧੬ ਝਗੜਾ। ਦੇਖੋ ਪਿਛਲੇ ਪੰਨੇ ਦਾ ਨੋਟ ੧੯।
੧੭ ਘੁਪ ਹਨੇਰਾ।
੧੮ ਇਕ ਹਰੀ ਨੂੰ ਛਡ ਕੇ ਕਿਸੇ ਹੋਰ ਨਾਲ ਪਿਆਰ।
੧੯ ਇਤਬਾਰ।
੨੦ ਅਮੋੜ।
੨੧ ਮਤਾਂ, ਐਸਾ ਨਾ ਹੋਵੇ ਕਿ।
੨੨ ਰਈਅਤ, ਹਕੂਮਤ।
੨੩ ਜਮ ਹੁਕਮੀ ਬੰਦਾ ਹੈ।
੨੪ ਗੁਰਮੁਖ ਜਾਣਦਾ ਹੈ ਕਿ ਸਚੇ ਨੇ ਸਾਰਾ ਅਕਾਰ ਕੀਤਾ ਹੈ।
੨੫ ਕਰਮਾਂ ਅਨੁਸਾਰ ਫਲ ਦੇਣ ਵਾਲਾ।

* ਗੁਰੂ ਤੋਂ ਬਿਨਾਂ ਹਰੀ ਦਾ ਮੇਲ ਨਹੀਂ ਹੁੰਦਾ, ਪਰ ਗੁਰੂ ਦਾ ਮਿਲਾਪ ਭੀ ਹਰੀ ਆਪ ਹੀ ਕਰਾਉਂਦਾ ਹੈ। ਗੁਰਮੁਖ ਹੋਣ ਦੀ ਵਡਿਆਈ ਦਸੀ ਹੈ।

ਸਮਾਹਾ ਹੇ ॥ ੧੦ ॥ ਗੁਰਮੁਖਿ[੧] ਨਾਮਿ ਸਬਦਿ ਸਾਲਾਹੇ ॥ ਅਗਮ ਅਗੋਚਰ[੨] ਵੇਪਰਵਾਹੇ ॥ [੩]ਏਕ ਨਾਮਿ ਜੁਗ ਚਾਰਿ ਉਧਾਰੇ ਸਬਦੇ ਨਾਮ ਵਿਸਾਹਾ[੪] ਹੇ ॥੧੧॥ ਗੁਰਮੁਖਿ[੧] ਸਾਂਤਿ ਸਦਾ ਸੁਖੁ ਪਾਇ॥ ਗੁਰਮੁਖਿ[੧] ਹਿਰਦੈ ਨਾਮੁ ਵਸਾਏ ॥ ਗੁਰਮੁਖਿ ਹੋਵੈ ਸੋ ਨਾਮੁ ਬੂਝੈ ਕਾਟੇ ਦੁਰਮਤਿ ਫਾਹਾ ਹੇ ॥ ੧੨ ॥ [੫]ਗੁਰਮੁਖਿ ਉਪਜੈ ਸਾਚਿ ਸਮਾਵੈ ॥ ਨਾ ਮਰਿ ਜੰਮੈ ਨ ਜੂਨੀ ਪਾਵੈ ॥ ਗੁਰਮੁਖਿ ਸਦਾ ਰਹਹਿ ਰੰਗਿ ਰਾਤੇ ਅਨਦਿਨੁ[੬] ਲੈਦੇ ਲਾਹਾ ਹੇ ॥ ੧੩ ॥ ਗੁਰਮੁਖਿ ਭਗਤ ਸੋਹਹਿ ਦਰਬਾਰੇ ॥ ਸਚੀ ਬਾਣੀ ਸਬਦਿ ਸਵਾਰੇ ॥ ਅਨਦਿਨੁ ਗੁਣ ਗਾਵੈ ਦਿਨੁ ਰਾਤੀ [੭]ਸਹਜ ਸੇਤੀ ਘਰਿ ਜਾਹਾ ਹੇ ॥ ੧੪ ॥ ਸਤਿਗੁਰੁ ਪੂਰਾ ਸਬਦੁ ਸੁਣਾਏ ॥ ਅਨਦਿਨੁ ਭਗਤਿ ਕਰਹੁ ਲਿਵ ਲਾਇ ॥ ਹਰਿ ਗੁਣ ਗਾਵਹਿ ਸਦਹੀ ਨਿਰਮਲ ਨਿਰਮਲ ਗੁਣ ਪਾਤਿਸਾਹਾ ਹੇ ॥ ੧੫ ॥ ਗੁਣ ਕਾ ਦਾਤਾ ਸਚਾ ਸੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥ ਨਾਨਕ ਜਨੁ ਨਾਮੁ ਸਲਾਹੇ ਬਿਗਸੈ[੮] ਸੋ ਨਾਮੁ ਬੇਪਰਵਾਹਾ ਹੇ ॥ ੧੬ ॥ ੨ ॥ ੧੧ ॥

ਮਾਰੂ ਮਹਲਾ ੩ * ॥ ਹਰਿ ਜੀਉ ਸੇਵਿਹੁ ਅਗਮ ਅਪਾਰਾ ॥ ਤਿਸ ਦਾ ਅੰਤੁ ਨ ਪਾਈਐ ਪਾਰਾਵਾਰਾ॥ [੯]ਗੁਰ ਪਰਸਾਦਿ ਰਵਿਆ ਘਟ ਅੰਤਰਿ ਤਿਤੁ ਘਟਿ ਮਤਿ ਅਗਾਹਾ ਹੇ ॥ ੧ ॥ ਸਭ ਮਹਿ ਵਰਤੈ ਏਕੋ ਸੋਈ ॥ ਗੁਰ ਪਰਸਾਦੀ ਪਰਗਟੁ ਹੋਈ ॥ ਸਭਨਾ ਪ੍ਰਤਿਪਾਲ ਕਰੇ ਜਗਜੀਵਨੁ ਦੇਦਾ ਰਿਜਕੁ ਸੰਬਾਹਾ[੧੦] ਹੇ ॥ ੨ ॥ ਪੂਰੈ ਸਤਿਗੁਰਿ [੧੧]ਬੂਝਿ ਬੁਝਾਇਆ ॥ ਹੁਕਮੇ ਹੀ ਸਭੁ ਜਗਤੁ ਉਪਾਇਆ ॥ ਹੁਕਮੁ ਮੰਨੇ ਸੋਈ ਸੁਖੁ ਪਾਏ ਹੁਕਮੁ ਸਿਰਿ ਸਾਹਾ ਪਾਤਿਸਾਹਾ ਹੇ ॥ ੩ ॥ ਸਚਾ ਸਤਿਗੁਰੁ ਸਬਦੁ ਅਪਾਰਾ ॥ ਤਿਸ ਦੈ ਸਬਦਿ ਨਿਸਤਰੈ[੧੨] ਸੰਸਾਰਾ ॥ ਆਪੇ ਕਰਤਾ [੧੩]ਕਰਿ ਕਰਿ ਵੇਖੈ ਦੇਦਾ ਸਾਸ ਗਿਰਾਹਾ[੧੪] ਹੇ ॥ ੪ ॥ [੧੫]ਕੋਟਿ ਮਧੇ ਕਿਸਹਿ ਬੁਝਾਏ ॥ ਗੁਰ ਕੈ ਸਬਦਿ ਰਤੇ ਰੰਗੁ ਲਾਏ ॥ ਹਰਿ ਸਾਲਾਹਹਿ ਸਦਾ ਸੁਖਦਾਤਾ ਹਰਿ ਬਖਸੇ ਭਗਤਿ ਸਲਾਹਾ ਹੇ ॥ ੫ ॥ ਸਤਿਗੁਰੁ ਸੇਵਹਿ ਸੇ ਜਨ ਸਾਚੇ ॥ ਜੋ ਮਰਿ ਜੰਮਹਿ ਕਾਚ ਨਿਕਾਚੇ[੧੬] ॥ ਅਗਮ ਅਗੋਚਰੁ ਵੇਪਰਵਾਹਾ [੧੭]ਭਗਤਿ ਵਛਲੁ ਅਥਾਹਾ ਹੇ ॥ ੬ ॥ ਸਤਿਗੁਰੁ ਪੂਰਾ ਸਾਚੁ ਦ੍ਰਿੜਾਏ ॥ ਸਚੈ ਸਬਦਿ ਸਦਾ ਗੁਣ ਗਾਏ ॥ ਗੁਣ ਦਾਤਾ ਵਰਤੈ ਸਭ ਅੰਤਰਿ ਸਿਰਿ ਸਿਰਿ ਲਿਖਦਾ ਸਾਹਾ[੧੮] ਹੇ ॥੭॥ ਸਦਾ ਹਦੂਰਿ ਗੁਰਮੁਖਿ[੧੯] ਜਾਪੈ॥ ਸਬਦੇ ਸੇਵੈ ਸੋ ਜਨੁ ਧ੍ਰਾਪੈ[੨੦]॥ ਅਨਦਿਨੁ ਸੇਵਹਿ ਸਚੀ ਬਾਣੀ ਸਬਦਿ ਸਚੈ ਓਮਾਹਾ ਹੇ ॥ ੮ ॥ ਅਗਿਆਨੀ ਅੰਧਾ ਬਹੁ ਕਰਮ ਦ੍ਰਿੜਾਏ ॥ ਮਨਹਠਿ ਕਰਮ ਫਿਰਿ ਜੋਨੀ ਪਾਏ ॥ ਬਿਖਿਆ ਕਾਰਣਿ ਲਬੁ ਲੋਭੁ ਕਮਾਵਹਿ ਦੁਰਮਤਿ ਕਾ ਦੋਰਾਹਾ[੨੧] ਹੇ ॥ ੯ ॥ ਪੂਰਾ

੧ ਗੁਰੂ ਦੀ ਮੰਨ ਕੇ ਚਲਣ ਵਾਲਾ ।

੨ ਜੋ ਮਨ ਇੰਦ੍ਰਿਆਂ ਦਾ ਵਿਤ੍ਰਾ ਨਹੀਂ ਹੈ ।

੩ ਇਕ ਦੇ ਨਾਮ ਨੇ ਚਾਰੇ ਜੁਗਾਂ ਦੇ ਲੋਕ ਤਾਰ ਦਿਤੇ ; ਸ਼ਬਦ ਦੁਆਰਾ ਨਾਮ ਦਾ ਵਪਾਰ ਹੁੰਦਾ ਹੈ ।

੪ ਖ਼ਰੀਦ, ਸੌਦਾ ।

੫ ਗੁਰਮੁਖ ਜਿਸ ਸਚੇ ਤੋਂ ਉਪਜਦਾ ਹੈ ਉਸ ਵਿਚ ਹੀ ਸਮਾਂਦਾ ਹੈ ।

੬ ਹਰ ਰੋਜ਼ ।

੭ ਪੂਰੇ ਅਨੰਦ ਨਾਲ ਆਪਣੇ ਅਸਲੀ ਘਰ (ਰੱਬ ਦੀ ਹਜ਼ੂਰੀ ਵਿਚ) ਜਾਂਦੇ ਹਨ ।

੮ ਖਿੜਦਾ ਹੈ ।

੯ ਗੁਰੂ ਦੀ ਕ੍ਰਿਪਾ ਨਾਲ ਜਿਸ ਦੇ ਅੰਦਰ ਵਸਿਆ ਹੈ ਉਸ ਦੇ ਅੰਦਰ ਅਗਾਹ (ਅਥਾਹ) ਮਤ ਪ੍ਰਗਟ ਹੁੰਦੀ ਹੈ ।

੧੦ ਪੂਰਾਂਦਾ ਹੈ ।

੧੧ ਬੁਝ ਕੇ ਬੁਝਾਇਆ ਹੈ ਕਿ ਹਰੀ ਨੇ ਹੁਕਮ ਵਿਚ ਸਭ ਕੁਝ ਕੀਤਾ ਹੈ ।

੧੨ ਤਰਦਾ ਹੈ ।

੧੩ ਬਣ ਬਣਾ ਕੇ ਜੀਵਾਂ ਦੀ ਸਾਰ ਲੈਂਦਾ ਹੈ ।

੧੪ ਗਿਰਾਹੀ, ਭੋਜਨ ।

੧੫ ਕ੍ਰੋੜਾਂ ਵਿਚੋਂ ਕਿਸੇ ਵਿਰਲੇ ਨੂੰ ।

੧੬ ਨਿਰੋਲ ਕੱਚੇ । ਦੇਖੋ ਪੰ. ੪੬੩, ਨੋਟ ੨੧ ।

੧੭ ਭਗਤੀ ਭਾਵ ਨੂੰ ਪਿਆਰ ਕਰਨ ਵਾਲਾ ਹਰੀ ।

੧੮ ਮਹੂਰਤ ।

੧੯ ਗੁਰੂ ਦੁਆਰਾ ।

੨੦ ਰਜਦਾ ਹੈ ।

੨੧ ਦੋਰਾਹ, ਦੋਚਿਤਾਪਣ ।

---

* ਹਰੀ ਅਗਮ ਅਗੋਚਰ ਹੈ, ਪਰ ਗੁਰੂ ਦੀ ਕਿਰਪਾ ਨਾਲ ਹਿਰਦੇ ਦੇ ਅੰਦਰ ਹੀ ਦਿਸ ਪੌਂਦਾ ਹੈ । ਗੁਰੂ ਆਪਣੇ ਸ਼ਬਦ ਦੁਆਰਾ ਇਹ ਸਮਝ ਦਿੰਦਾ ਹੈ ।

ਸਤਿਗੁਰੁ ਭਗਤਿ ਦ੍ਰਿੜਾਏ ॥ ਗੁਰ ਕੈ ਸਬਦਿ ਹਰਿਨਾਮਿ ਚਿਤੁ ਲਾਏ ॥ [1]ਮਨਿ
ਤਨਿ ਹਰਿ ਰਵਿਆ ਘਟ ਅੰਤਰਿ ਮਨਿ ਭੀਨੈ ਭਗਤਿ ਸਲਾਹਾ ਹੇ ॥੧੦॥ ਮੇਰਾ
ਪ੍ਰਭੁ ਸਾਚਾ [2]ਅਸੁਰ ਸੰਘਾਰਣੁ ॥ ਗੁਰ ਕੈ ਸਬਦਿ ਭਗਤਿ ਨਿਸਤਾਰਣੁ ॥ ਮੇਰਾ
ਪ੍ਰਭੁ ਸਾਚਾ ਸਦਹੀ ਸਾਚਾ ਸਿਰਿ ਸਾਹਾ ਪਾਤਿਸਾਹਾ ਹੇ ॥ ੧੧ ॥ ਸੇ ਭਗਤ ਸਚੇ
ਤੇਰੈ ਮਨਿ ਭਾਏ ॥ ਦਰਿ ਕੀਰਤਨੁ ਕਰਹਿ ਗੁਰ ਸਬਦਿ ਸੁਹਾਏ ॥ ਸਾਚੀ ਬਾਣੀ
ਅਨਦਿਨੁ[3] ਗਾਵਹਿ ਨਿਰਧਨ ਕਾ ਨਾਮੁ ਵੇਸਾਹਾ[4] ਹੇ ॥੧੨॥ ਜਿਨ ਆਪੇ ਮੇਲਿ
ਵਿਛੋੜਹਿ ਨਾਹੀ ॥ ਗੁਰ ਕੈ ਸਬਦਿ ਸਦਾ ਸਾਲਾਹੀ ॥ ਸਭਨਾ ਸਿਰਿ ਤੂ ਏਕੋ
ਸਾਹਿਬੁ ਸਬਦੇ ਨਾਮੁ ਸਲਾਹਾ ਹੇ ॥੧੩॥ ਬਿਨੁ ਸਬਦੈ ਤੁਧੁ ਨੋ ਕੋਈ ਨ ਜਾਣੀ ॥
[5]ਤੁਧੁ ਆਪੇ ਕਥੀ ਅਕਥ ਕਹਾਣੀ ॥ ਆਪੇ ਸਬਦੁ ਸਦਾ ਗੁਰੁ ਦਾਤਾ ਹਰਿਨਾਮੁ
ਜਪਿ ਸੰਬਾਹਾ ਹੇ ॥ ੧੪ ॥ ਤੂ ਆਪੇ ਕਰਤਾ ਸਿਰਜਣਹਾਰਾ ॥ ਤੇਰਾ ਲਿਖਿਆ
ਕੋਇ ਨ ਮੇਟਣਹਾਰਾ ॥ ਗੁਰਮੁਖਿ[6] ਨਾਮੁ ਦੇਵਹਿ ਤੂ ਆਪੇ ਸਹਸਾ ਗਣਤ ਨ
ਤਾਹਾ[7] ਹੇ ॥ ੧੫ ॥ ਭਗਤ ਸਚੇ ਤੇਰੈ ਦਰਵਾਰੇ ॥ ਸਬਦੇ ਸੇਵਨਿ ਭਾਇ ਪਿਆਰੇ ॥
ਨਾਨਕ ਨਾਮਿ ਰਤੇ ਬੈਰਾਗੀ[8] ਨਾਮੇ ਕਾਰਜੁ ਸੋਹਾ ਹੇ ॥ ੧੬ ॥ ੩ ॥ ੧੨ ॥
ਮਾਰੂ ਮਹਲਾ ੩ * ॥ ਮੇਰੈ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ ॥ ਕੋਇ ਨ
ਕਿਸਹੀ ਜੇਹਾ ਉਪਾਇਆ ॥ ਆਪੇ ਫਰਕੁ ਕਰੇ ਵੇਖਿ ਵਿਗਸੈ[9] ਸਭਿ ਰਸ ਦੇਹੀ
ਮਾਹਾ[10] ਹੇ ॥ ੧ ॥ [11]ਵਾਜੈ ਪਉਣੁ ਤੈ ਆਪਿ ਵਜਾਏ ॥ [12]ਸਿਵ ਸਕਤੀ ਦੇਹੀ
ਮਹਿ ਪਾਏ ॥ ਗੁਰਪਰਸਾਦੀ[13] ਉਲਟੀ[14] ਹੋਵੈ ਗਿਆਨ ਰਤਨੁ ਸਬਦੁ ਤਾਹਾ[7]
ਹੇ ॥ ੨ ॥ ਅੰਧੇਰਾ ਚਾਨਣੁ ਆਪੇ ਕੀਆ ॥ ਏਕੋ ਵਰਤੈ ਅਵਰੁ ਨ ਬੀਆ[15] ॥
ਗੁਰਪਰਸਾਦੀ ਆਪੁ[16] ਪਛਾਣੈ [17]ਕਮਲੁ ਬਿਗਸੈ ਬੁਧਿ ਤਾਹਾ ਹੇ ॥੩॥ ਅਪਣੀ
[18]ਗਹਣ ਗਤਿ ਆਪੇ ਜਾਣੈ ॥ ਹੋਰੁ ਲੋਕੁ ਸੁਣਿ ਸੁਣਿ ਆਖਿ ਵਖਾਣੈ ॥ ਗਿਆਨੀ
ਹੋਵੈ ਸੁ ਗੁਰਮੁਖਿ[19] ਬੂਝੈ ਸਾਚੀ ਸਿਫਤਿ ਸਲਾਹਾ ਹੇ ॥ ੪ ॥ ਦੇਹੀ ਅੰਦਰਿ
ਵਸਤੁ ਅਪਾਰਾ ॥ ਆਪੇ ਕਪਟ[20] ਖੁਲਾਵਣਹਾਰਾ ॥ ਗੁਰਮੁਖਿ[6] ਸਹਜੇ ਅੰਮ੍ਰਿਤੁ
ਪੀਵੈ ਤ੍ਰਿਸਨਾ ਅਗਨਿ ਬੁਝਾਹਾ ਹੇ ॥ ੫ ॥ ਸਭਿ ਰਸ ਦੇਹੀ ਅੰਦਰਿ ਪਾਏ ॥
ਵਿਰਲੇ ਕਉ ਗੁਰੁ ਸਬਦੁ ਬੁਝਾਏ ॥ ਅੰਦਰੁ[21] ਖੋਜੇ ਸਬਦੁ ਸਾਲਾਹੇ ਬਾਹਰਿ
ਕਾਹੇ ਜਾਹਾ ਹੇ ॥ ੬ ॥ ਵਿਣੁ ਚਾਖੇ ਸਾਦੁ ਕਿਸੈ ਨ ਆਇਆ ॥ ਗੁਰ ਕੈ ਸਬਦਿ
ਅੰਮ੍ਰਿਤੁ ਪੀਆਇਆ ॥ ਅੰਮ੍ਰਿਤੁ ਪੀ ਅਮਰਾਪਦੁ[22] ਹੋਏ ਗੁਰ ਕੈ ਸਬਦਿ ਰਸੁ
ਤਾਹਾ[7] ਹੇ ॥ ੭ ॥ ਆਪੁ ਪਛਾਣੈ ਸੋ ਸਭਿ ਗੁਣ ਜਾਣੈ ॥ ਗੁਰ ਕੈ ਸਬਦਿ
ਹਰਿਨਾਮੁ ਵਖਾਣੈ ॥ ਅਨਦਿਨੁ ਨਾਮਿ ਰਤਾ ਦਿਨੁ ਰਾਤੀ ਮਾਇਆ ਮੋਹੁ

੧ ਮਨ, ਤਨ ਤੇ ਦਿਲ ਵਿਚ ਜੋ ਹਰੀ ਸਮਾਇਆ ਹੋਇਆ ਹੈ, ਉਸ ਦੇ ਨਾਲ ਮਨ ਭਿਜ ਜਾਵੇ ਤਾਂ ਸਿਫ਼ਤ ਸਲਾਹ ਹੁੰਦੀ ਹੈ । 'ਮਨਿ ਭੀਨੈ' ਲਈ ਦੇਖੋ ਨੋਮ ੧੨ ।

੨ ਕਾਮਾਦਿਕ ਰਾਖਸ਼ਾਂ ਨੂੰ ਮਾਰਨ ਵਾਲਾ ।

੩ ਹਰ ਰੋਜ਼ ।

੪ ਸਾਖ, ਉਹ ਇਤਬਾਰ ਜੋ ਵਿਹਾਰ ਵਿਚ ਕਿਸੇ ਵਿਹਾਰੀ ਦਾ ਹੁੰਦਾ ਹੈ, ਜਿਸ ਦੇ ਅਧਾਰ ਤੇ ਸੌਦਾ ਖਰੀਦ ਸਕਦਾ ਹੈ । ਇਹ ਭੀ ਇਕ ਕਿਸਮ ਦੀ ਪੂੰਜੀ ਹੀ ਹੈ ।

੫ ਤੂੰ ਆਪ ਹੀ ਨਾਮ ਜਪ ਕੇ ਨਾਮ ਪੂੰਜੀ ਨੂੰ ਵੰਡਦਾ ਹੈਂ । ਸੰਬਾਹਾ=ਪੁਚਾਂਦਾ ਹੈਂ ।

੬ ਗੁਰੂ ਦੀ ਮੰਨ ਕੇ ਚਲਣ ਵਾਲੇ ਨੂੰ ।

੭ ਉਸ ਨੂੰ । ਉਸ (ਗੁਰਮੁਖ) ਨੂੰ ਫਿਰ ਕੋਈ ਭਰਮਾਂ ਜਾਂ ਕਰਮਾਂ ਦਾ ਲੇਖਾ ਨਹੀਂ ਰਹਿੰਦਾ ।

੮ ਪ੍ਰੇਮੀ ਜਨ ।

੯ ਖੁਸ਼ ਹੁੰਦਾ ਹੈ ।

੧੦ ਵਿਚ ।

੧੧ ਭਾਵ ਸਰੀਰ ਅੰਦਰ ਸੁਆਸ ਚਲਦਾ ਹੈ ।

੧੨ ਆਤਮਾ ਅਤੇ ਮਾਇਆ ਸ਼ਕਤੀ ਦਾ ਮੇਲ ।

੧੩ ਕਿਰਪਾ ਨਾਲ ।

੧੪ ਮਾਇਆ ਵਲੋਂ ਉਲਟੇ ।

੧੫ ਦੂਸਰਾ ।

੧੬ ਆਪਣਾ ਆਪ ।

੧੭ ਹਿਰਦਾ ਰੂਪ ਕਮਲ ਖਿੜਦਾ ਹੈ ਤੇ ਉਸ ਨੂੰ ਸ੍ਰੇਸ਼ਟ ਬੁਧੀ ਆਉਂਦੀ ਹੈ ।

੧੮ ਡੂੰਘਾਈ ਤੇ ਉਚਾਈ ।

੧੯ ਗੁਰੂ ਦੇ ਰਾਹੀਂ ।

੨੦ ਕਿਵਾੜ, ਦਰਵਾਜ਼ਾ ।

੨੧ ਹਿਰਦਾ ।

੨੨ ਅਮਰ ਪਦਵੀ ਵਾਲਾ ।

---

* ਹਰੀ ਨੇ ਮਨੁਖ ਦੇ ਅੰਦਰ ਹਨੇਰੇ ਤੇ ਚਾਨਣ ਵਾਲੇ ਗੁਣ ਰਖ ਦਿਤੇ ਹਨ, ਭਾਵ ਹਰੀ ਦੀ ਆਪਣੀ ਜੋਤਿ ਅਤੇ ਮਾਇਆ ਦੇ ਸਵਾਦ ਪਾ ਦਿਤੇ ਹਨ । ਗੁਰੂ ਦੇ ਸ਼ਬਦ ਦੁਆਰਾ ਆਪਣੇ ਅੰਦਰ ਦੀ ਸੋਝੀ ਹੁੰਦੀ ਹੈ ਅਤੇ ਮਾਇਆ ਦੇ ਹੋਛੇ ਰਸ ਤੋਂ ਹਟ ਕੇ ਹਰੀ ਦੇ ਅੰਮ੍ਰਿਤ ਰਸ ਲਈ ਰੁਚੀ ਪੈਦਾ ਹੁੰਦੀ ਹੈ ।

ਚੁਕਾਹਾ[1] ਹੇ ॥ ੮ ॥ ਗੁਰ ਸੇਵਾ ਤੇ ਸਭੁ ਕਿਛੁ ਪਾਏ ॥ ਹਉਮੈ ਮੇਰਾ ਆਪੁ[2] ਗਵਾਏ॥ ਆਪੇ ਕ੍ਰਿਪਾ ਕਰੇ ਸੁਖਦਾਤਾ ਗੁਰ ਕੈ ਸਬਦੇ ਸੋਹਾ ਹੇ ॥ ੯ ॥ [3]ਗੁਰ ਕਾ ਸਬਦੁ ਅੰਮ੍ਰਿਤ ਹੈ ਬਾਣੀ॥ ਅਨਦਿਨੁ ਹਰਿ ਕਾ ਨਾਮੁ ਵਖਾਣੀ॥ ਹਰਿ ਹਰਿ ਸਚਾ ਵਸੈ [4]ਘਟ ਅੰਤਰਿ ਸੋ ਘਟੁ ਨਿਰਮਲੁ ਤਾਹਾ[5] ਹੇ ॥ ੧੦॥ ਸੇਵਕ ਸੇਵਹਿ [6]ਸਬਦਿ ਸਲਾਹਹਿ ॥ ਸਦਾ ਰੰਗਿ ਰਾਤੇ ਹਰਿ ਗੁਣ ਗਾਵਹਿ ॥ ਆਪੇ ਬਖਸੇ ਸਬਦਿ ਮਿਲਾਏ ਪਰਮਲ[7] ਵਾਸੁ ਮਨਿ ਤਾਹਾ[5] ਹੇ ॥੧੧॥ [8]ਸਬਦੇ ਅਕਥੁ ਕਥੇ ਸਾਲਾਹੇ॥ ਮੇਰੇ ਪ੍ਰਭ ਸਾਚੇ ਵੇਪਰਵਾਹੇ ॥ ਆਪੇ ਗੁਣਦਾਤਾ ਸਬਦਿ ਮਿਲਾਏ ਸਬਦੈ ਕਾ ਰਸੁ ਤਾਹਾ ਹੇ ॥ ੧੨ ॥ ਮਨਮੁਖੁ[9] ਭੂਲਾ ਠਉਰ[10] ਨ ਪਾਏ ॥ [11]ਜੋ ਧੁਰਿ ਲਿਖਿਆ ਸੁ ਕਰਮ ਕਮਾਏ ॥ [12]ਬਿਖਿਆ ਰਾਤੇ ਬਿਖਿਆ ਖੋਜੈ ਮਰਿ ਜਨਮੈ ਦੁਖੁ ਤਾਹਾ ਹੇ॥ ੧੩ ॥ ਆਪੇ ਆਪਿ ਆਪਿ ਸਾਲਾਹੇ ॥ ਤੇਰੇ ਗੁਣ ਪ੍ਰਭ [13]ਤੁਝ ਹੀ ਮਾਹੇ ॥ ਤੂ ਆਪਿ ਸਚਾ ਤੇਰੀ ਬਾਣੀ ਸਚੀ ਆਪੇ ਅਲਖੁ ਅਥਾਹਾ ਹੇ ॥ ੧੪ ॥ ਬਿਨੁ ਗੁਰ ਦਾਤੇ ਕੋਇ ਨ ਪਾਏ ॥ [14]ਲਖ ਕੋਟੀ ਜੇ ਕਰਮ ਕਮਾਏ ॥ ਗੁਰ ਕਿਰਪਾ ਤੇ ਘਟ ਅੰਤਰਿ ਵਸਿਆ ਸਬਦੇ ਸਚੁ ਸਾਲਾਹਾ ਹੇ ॥ ੧੫॥ ਸੇ ਜਨ ਮਿਲੇ ਧੁਰਿ ਆਪਿ ਮਿਲਾਏ॥ ਸਾਚੀ ਬਾਣੀ ਸਬਦਿ ਸੁਹਾਏ॥ ਨਾਨਕ ਜਨੁ ਗੁਣ ਗਾਵੈ ਨਿਤ ਸਾਚੇ [15]ਗੁਣ ਗਾਵਹ ਗੁਣੀ ਸਮਾਹਾ ਹੇ ॥ ੧੬ ॥ ੪ ॥ ੧੩ ॥ ਮਾਰੂ ਮਹਲਾ ੩ * ॥ ਨਿਹਚਲੁ ਏਕੁ ਸਦਾ ਸਚੁ ਸੋਈ॥ ਪੂਰੇ ਗੁਰ ਤੇ ਸੋਝੀ ਹੋਈ॥ [16]ਹਰਿ ਰਸਿ ਭੀਨੇ ਸਦਾ ਧਿਆਇਨਿ [17]ਗੁਰਮਤਿ ਸੀਲੁ ਸੰਨਾਹਾ ਹੇ ॥ ੧ ॥ ਅੰਦਰਿ ਰੰਗੁ ਸਦਾ ਸਚਿਆਰਾ॥ ਗੁਰ ਕੈ ਸਬਦਿ ਹਰਿਨਾਮਿ ਪਿਆਰਾ॥ [18]ਨਉ ਨਿਧਿ ਨਾਮੁ ਵਸਿਆ ਘਟ ਅੰਤਰਿ ਛੋਡਿਆ ਮਾਇਆ ਕਾ ਲਾਹਾ ਹੇ ॥ ੨ ॥ ਰਈਅਤਿ ਰਾਜੇ ਦੁਰਮਤਿ ਦੋਈ[19] ॥ ਬਿਨੁ ਸਤਿਗੁਰ ਸੇਵੇ ਏਕੁ ਨ ਹੋਈ ॥ ਏਕੁ ਧਿਆਇਨਿ ਸਦਾ ਸੁਖੁ ਪਾਇਨਿ ਨਿਹਚਲੁ ਰਾਜੁ ਤਿਨਾਹਾ ਹੇ ॥ ੩ ॥ [20]ਆਵਣੁ ਜਾਣਾ ਰਖੈ ਨ ਕੋਈ॥ ਜੰਮਣੁ ਮਰਣੁ ਤਿਸੈ ਤੇ ਹੋਈ ॥ ਗੁਰਮੁਖਿ[21] ਸਾਚਾ ਸਦਾ ਧਿਆਵਹੁ ਗਤਿ ਮੁਕਤਿ ਤਿਸੈ ਤੇ ਪਾਹਾ ਹੇ ॥ ੪ ॥ ਸਚੁ ਸੰਜਮੁ[22] ਸਤਿਗੁਰੂ ਦੁਆਰੈ ॥ ਹਉਮੈ ਕ੍ਰੋਧੁ ਸਬਦਿ ਨਿਵਾਰੈ[23]॥ ਸਤਿਗੁਰੁ ਸੇਵਿ ਸਦਾ ਸੁਖੁ ਪਾਈਐ ਸੀਲੁ ਸੰਤੋਖੁ ਸਭੁ ਤਾਹਾ[24] ਹੇ ॥ ੫ ॥ ਹਉਮੈ ਮੋਹੁ ਉਪਜੈ ਸੰਸਾਰਾ ॥ ਸਭੁ ਜਗੁ ਬਿਨਸੈ ਨਾਮੁ ਵਿਸਾਰਾ॥ ਬਿਨੁ ਸਤਿਗੁਰ ਸੇਵੇ ਨਾਮੁ ਨ ਪਾਈਐ ਨਾਮੁ ਸਚਾ ਜਗਿ ਲਾਹਾ ਹੇ ॥ ੬ ॥ [25]ਸਚਾ ਅਮਰੁ ਸਬਦਿ ਸੁਹਾਇਆ॥ ਪੰਚ ਸਬਦ ਮਿਲਿ ਵਾਜਾ ਵਾਇਆ[26] ॥ ਸਦਾ ਕਾਰਜੁ ਸਚਿ ਨਾਮਿ ਸੁਹੇਲਾ[27] ਬਿਨੁ ਸਬਦੈ ਕਾਰਜੁ ਕੇਹਾ ਹੇ ॥ ੭॥ ਖਿਨ

੧ ਦੂਰ ਕੀਤਾ ।
੨ ਆਪਾ ਭਾਵ ।
੩ ਗੁਰੂ ਦਾ ਸ਼ਬਦ ਮਿਠਾ ਵਾਕ ਹੈ ; ਇਸ ਨੂੰ ਹਰ ਰੋਜ਼ ਹਰੀ ਦਾ ਨਾਮ ਕਰਕੇ ਉਚਾਰਨ ਕਰੀਂ ।
੪ ਦਿਲ ਦੇ ਅੰਦਰ ।
੫ ਉਸ ਦਾ ।
੬ ਗੁਰ-ਸ਼ਬਦ ਦੁਆਰਾ ਹਰੀ ਨੂੰ ਸਲਾਹੁੰਦੇ ਹਨ ।
੭ ਚੰਦਨ ਦੀ ਖੁਸ਼ਬੋ ।
੮ ਜਿਹੜਾ ਮਨੁਖ ਸ਼ਬਦ ਦੁਆਰਾ ਅਕਹਿ ਹਰੀ ਨੂੰ ਬਿਆਨ ਕਰੇ ਅਤੇ ਸਲਾਹਵੇ—ਉਸ ਮੇਰੇ ਸਚੇ ਤੇ ਬੇਪਰਵਾਹ ਮਾਲਕ ਨੂੰ—ਤਾਂ ਉਹ ਗੁਣ-ਦਾਤਾ ਆਪੇ ਉਸ ਨੂੰ ਸ਼ਬਦ ਦੁਆਰਾ ਆਪਣੇ ਨਾਲ ਮਿਲਾ ਲੈਂਦਾ ਹੈ ; ਸ਼ਬਦ ਦਾ ਸਵਾਦ ਭੀ ਉਸੇ ਨੂੰ ਆਉਂਦਾ ਹੈ ।
੯ ਆਪ-ਹੁਦਰਾ ਜੋ ਗੁਰੂ ਦੀ ਮੰਨ ਕੇ ਨਹੀਂ ਚਲਦਾ ।
੧੦ ਠਿਕਾਣਾ ।
੧੧ ਜਿਵੇਂ ਧੁਰੋਂ (ਹਰੀ ਵਲੋਂ) ਉਸ ਲਈ ਹੁਕਮ ਲਿਖਿਆ ਹੁੰਦਾ ਹੈ, ਤਿਵੇਂ ਹੀ ਉਹ ਕਰਮ ਕਰਦਾ ਹੈ ।
੧੨ ਵਿਹੁ ਰੂਪ ਮਾਇਆ ਵਿਚ ਲੱਗਾ ਹੋਣ ਕਰਕੇ ।
੧੩ ਡੇਰੇ ਵਿਚ ਹੀ ।
੧੪ ਲਖਾਂ ਕ੍ਰੋੜਾਂ ।
੧੫ ਅਸੀਂ ਗੁਣ ਗਾਉਂਦੇ ਗੁਣਾਂ ਵਾਲੇ ਹਰੀ ਵਿਚ ਸਮਾ ਜਾਵਾਂਗੇ ।
੧੬ ਜੋ ਹਰੀ-ਨਾਮ ਦੇ ਰਸ ਵਿਚ ਭਿਜੇ ਹਨ ; ਭਾਵ ਜਿਨ੍ਹਾਂ ਨੂੰ ਹਰੀ ਦੇ ਗੁਣ ਗਾਉਣ ਦਾ ਸੁਆਦ ਲਗਾ ਹੈ ।
੧੭ ਉਹਨਾਂ ਦਾ ਗੁਰਮਤ ਦੁਆਰਾ ਬਣਿਆ ਸੀਲ (ਆਚਰਣ) ਹੀ ਸੰਨਾਹ (ਜ਼ਰਾ ਬਕਤ੍ਰ) ਹੈ।
੧੮ ਸਭ ਸੁਖਾਂ ਦਾ ਭੰਡਾਰ । ਦੇਖੋ ਪੰ. ੭੫੦, ਫੁਟ ਨੋਟ ‡ ।
੧੯ ਦ੍ਵੈਤ ਭਾਵ ਵਿਚ ।
੨੦ ਜਨਮ ਮਰਨ ਤੋਂ ਬਚਾ ਨਹੀਂ ਸਕਦਾ ।
੨੧ ਗੁਰੂ ਦੁਆਰਾ ।
੨੨ ਵਿਸ਼ਿਆਂ ਵਲੋਂ ਸੰਕੋਚ ।
੨੩ ਦੂਰ ਕਰੇ ।
੨੪ ਓਥੇ ।
੨੫ ਹਰੀ ਦਾ ਸਚਾ ਅਮਰ (ਹੁਕਮ) ਸ਼ਬਦ ਵਿਚ ਜੁੜਿਆਂ ਸੋਹਣਾ ਲਗਦਾ ਹੈ ।
੨੬ ਵਜਾਇਆ । ਪੂਰਨ ਆਤਮਕ ਅਨੰਦ ਪ੍ਰਾਪਤ ਹੋਇਆ । ਦੇਖੋ ਪੰ. ੭੬੪, ਨੋਟ ੧੧ ।
੨੭ ਸੁਖੀ । ਉਸ ਦਾ ਕਾਰਜ ਸਦਾ ਸਫਲ ਹੈ ਅਤੇ ਸਚੇ ਨਾਮ ਦਵਾਰਾ ਉਹ ਸੁਖੀ ਹੈ ।

---

* ਹਰੀ ਸਦਾ ਇੱਕ ਹੈ, ਪਰ ਇਸ ਗਲ ਦਾ ਪਤਾ ਗੁਰੂ ਦੇ ਰਾਹੀਂ ਹੀ ਲਗ ਸਕਦਾ ਹੈ (੧-੩)। ਹਉਮੈ ਕ੍ਰੋਧ ਆਦਿ ਔਗਣ ਦੂਰ ਹੋ ਕੇ ਸਚ ਦੀ ਰਹਿਣੀ ਤੇ ਉਸ ਦਾ ਸਿੱਟਾ ਆਵਾਗਉਣ ਦੂਰ ਹੋ ਕੇ ਗਤੀ ਹੋ ਜਾਣੀ ਗੁਰੂ ਤੋਂ ਹੀ ਮਿਲ ਸਕਦੀ ਹੈ (੪-੬) । ਗੁਰੂ ਦੇ ਸ਼ਬਦ ਰਾਹੀਂ ਜਨਮ ਸਫਲ ਹੁੰਦਾ ਹੈ (੭), ਮਨ-ਮਤ ਰਾਹੀਂ ਨਹੀਂ ਹੁੰਦਾ (੮) । ਜੀਵਨ-ਮੁਕਤ ਭੀ ਗੁਰ-ਸ਼ਬਦ ਦੇ ਕਮਾਉਣ ਨਾਲ ਹੋਈਦਾ ਹੈ (੯), ਨਹੀਂ ਤਾਂ ਮਨੁਖ ਦੀ ਜ਼ਿੰਦਗੀ ਰਸਾਂ ਕਸਾਂ ਵਿਚ ਪੈ ਕੇ ਤਬਾਹ ਹੋ ਜਾਂਦੀ ਹੈ (੧੦), ਜਾਂ ਜੇ ਧਾਰਮਕ ਪੁਸਤਕਾਂ ਵਾਲੇ ਪਾਸੇ ਭੀ ਲਗੇ, ਤਾਂ ਭੀ ਨਿਰੀਆਂ ਬਹਿਸਾਂ ਵਿਚ ਪੈ ਕੇ ਅੰਦਰ ਵਸਦੇ ਹਰੀ ਦੀ ਸੋਝੀ ਨਹੀਂ ਹੁੰਦੀ (੧੧), ਜਾਂ ਜੋਗੀ ਸੰਨਿਆਸੀ ਬਣ ਕੇ ਬਾਹਰ ਭਟਕਦਾ ਰਹਿੰਦਾ ਹੈ, ਤੇ ਹਰੀ-ਰਸ ਵਿਚ ਨਹੀਂ ਲਗਦਾ (੧੨) । ਮਨਮੁਖ ਦੀ ਜ਼ਿੰਦਗੀ ਭਰਮ ਦੇ ਅਸਰ ਹੇਠਾਂ ਰਹਿੰਦੀ ਹੈ (੧੩), ਤੇ ਗੁਰਮੁਖ ਦੀ ਸ਼ਬਦ ਦੇ ਅਸਰ ਹੇਠਾਂ (੧੪) । ਸ਼ਬਦ ਦੀ ਦਾਤ ਹਰੀ ਆਪ ਦੇਵੇ ਤਾਂ ਮਿਲਦੀ ਹੈ (੧੫) ; ਉਹ ਆਪ ਜੋ ਮਾਲਕ ਹੋਇਆ । ਇਉਂ ਗੁਰ-ਬਾਣੀ ਰਾਹੀਂ ਹਰੀ ਦੀ ਸਮਝ ਪੈਂਦੀ ਹੈ ਤੇ ਨਾਮ ਦੇ ਜਾਪ ਦੁਆਰਾ ਉਸ ਵਿਚ ਸਮਾ ਜਾਈਦਾ ਹੈ (੧੬) ।

ਮਹਿ ਹਸੈ ਖਿਨ ਮਹਿ ਰੋਵੈ ॥ [੧]ਦੂਜੀ ਦੁਰਮਤਿ ਕਾਰਜੁ ਨ ਹੋਵੈ ॥ [੨]ਸੰਜੋਗੁ ਵਿਜੋਗੁ ਕਰਤੈ ਲਿਖਿ ਪਾਏ [੩]ਕਿਰਤੁ ਨ ਚਲੈ ਚਲਾਹਾ ਹੇ ॥੮॥ ਜੀਵਨ ਮੁਕਤਿ ਗੁਰ ਸਬਦੁ ਕਮਾਏ ॥ ਹਰਿ ਸਿਉ ਸਦ ਹੀ ਰਹੈ ਸਮਾਏ ॥ ਗੁਰ ਕਿਰਪਾ ਤੇ ਮਿਲੈ ਵਡਿਆਈ ਹਉਮੈ ਰੋਗੁ ਨ ਤਾਹਾ[੪] ਹੇ ॥੯॥ [੫]ਰਸ ਕਸ ਖਾਏ ਪਿੰਡੁ[੬] ਵਧਾਏ ॥ ਭੇਖ ਕਰੈ ਗੁਰ ਸਬਦੁ ਨ ਕਮਾਏ ॥ ਅੰਤਰਿ ਰੋਗੁ ਮਹਾ ਦੁਖੁ ਭਾਰੀ [੭]ਬਿਸਟਾ ਮਾਹਿ ਸਮਾਹਾ ਹੇ ॥੧੦॥ ਬੇਦ ਪੜਹਿ ਪੜਿ [੮]ਬਾਦੁ ਵਖਾਣਹਿ ॥ [੯]ਘਟ ਮਹਿ ਬ੍ਰਹਮੁ ਤਿਸੁ ਸਬਦਿ ਨ ਪਛਾਣਹਿ ॥ ਗੁਰਮੁਖਿ ਹੋਵੈ ਸੁ ਤਤੁ ਬਿਲੋਵੈ[੧੦] [੧੧]ਰਸਨਾ ਹਰਿ ਰਸੁ ਤਾਹਾ[੪] ਹੇ ॥੧੧॥ ਘਰਿ ਵਥੁ[੧੨] ਛੋਡਹਿ ਬਾਹਰਿ ਧਾਵਹਿ ॥ ਮਨਮੁਖ[੧੩] ਅੰਧੇ ਸਾਦੁ ਨ ਪਾਵਹਿ ॥ ਅਨਰਸ[੧੪] ਰਾਤੀ ਰਸਨਾ ਫੀਕੀ ਬੋਲੇ ਹਰਿ ਰਸੁ ਮੂਲਿ[੧੫] ਨ ਤਾਹਾ[੪] ਹੇ ॥੧੨॥ [੧੬]ਮਨਮੁਖ ਦੇਹੀ ਭਰਮੁ ਭਤਾਰੋ ॥ ਦੁਰਮਤਿ ਮਰੈ ਨਿਤ ਹੋਇ ਖੁਆਰੋ ॥ ਕਾਮਿ ਕ੍ਰੋਧਿ ਮਨੁ ਦੂਜੈ ਲਾਇਆ ਸੁਪਨੈ ਸੁਖੁ ਨ ਤਾਹਾ[੪] ਹੇ ॥੧੩॥ [੧੭]ਕੰਚਨ ਦੇਹੀ ਸਬਦੁ ਭਤਾਰੋ ॥ ਅਨਦਿਨੁ[੧੮] ਭੋਗ ਭੋਗੇ ਹਰਿ ਸਿਉ ਪਿਆਰੋ ॥ ਮਹਲਾ ਅੰਦਰਿ [੧੯]ਗੈਰ ਮਹਲੁ ਪਾਏ ਭਾਣਾ ਬੁਝਿ ਸਮਾਹਾ ਹੇ ॥੧੪॥ ਆਪੇ ਦੇਵੈ ਦੇਵਣਹਾਰਾ ॥ ਤਿਸੁ ਆਗੈ ਨਹੀ ਕਿਸੈ ਕਾ ਚਾਰਾ[੨੦] ॥ ਆਪੇ ਬਖਸੇ ਸਬਦਿ ਮਿਲਾਏ ਤਿਸ ਦਾ ਸਬਦੁ[੨੧] ਅਥਾਹਾ ਹੇ ॥੧੫॥ [੨੨]ਜੀਉ ਪਿੰਡੁ ਸਭੁ ਹੈ ਤਿਸੁ ਕੇਰਾ ॥ ਸਚਾ ਸਾਹਿਬੁ ਠਾਕੁਰੁ[੨੩] ਮੇਰਾ ॥ ਨਾਨਕ ਗੁਰਬਾਣੀ ਹਰਿ ਪਾਇਆ ਹਰਿ ਜਪੁ ਜਾਪਿ ਸਮਾਹਾ ਹੇ ॥੧੬॥੫॥੧੪॥ ਮਾਰੂ ਮਹਲਾ ੩ * ॥ [੨੪]ਗੁਰਮੁਖਿ ਨਾਦ ਬੇਦ ਬੀਚਾਰੁ ॥ ਗੁਰਮੁਖਿ ਗਿਆਨੁ ਧਿਆਨੁ ਆਪਾਰੁ ॥ ਗੁਰਮੁਖਿ ਕਾਰ ਕਰੇ ਪ੍ਰਭ ਭਾਵੈ ਗੁਰਮੁਖਿ ਪੂਰਾ ਪਾਇਦਾ ॥੧॥ ਗੁਰਮੁਖਿ ਮਨੂਆ [੨੫]ਉਲਟਿ ਪਰਾਵੈ ॥ ਗੁਰਮੁਖਿ ਬਾਣੀ ਨਾਦੁ ਵਜਾਵੈ ॥ ਗੁਰਮੁਖਿ ਸਚਿ ਰਤੇ ਬੈਰਾਗੀ[੨੬] [੨੭]ਨਿਜ ਘਰਿ ਵਾਸਾ ਪਾਇਦਾ ॥੨॥ [੨੮]ਗੁਰ ਕੀ ਸਾਖੀ ਅੰਮ੍ਰਿਤ ਭਾਖੀ ॥ ਸਚੈ ਸਬਦੇ ਸਚੁ ਸੁਭਾਖੀ ॥ ਸਦਾ ਸਚਿ ਰੰਗਿ ਰਾਤਾ ਮਨੁ ਮੇਰਾ ਸਚੇ ਸਚਿ ਸਮਾਇਦਾ ॥੩॥ ਗੁਰਮੁਖਿ ਮਨੁ ਨਿਰਮਲੁ [੨੯]ਸਤ ਸਰਿ ਨਾਵੈ ॥ ਮੈਲੁ ਨ ਲਾਗੈ ਸਚਿ ਸਮਾਵੈ ॥ ਸਚੋ ਸਚੁ ਕਮਾਵੈ ਸਦ ਹੀ ਸਚੀ ਭਗਤਿ ਦ੍ਰਿੜਾਇਦਾ[੩੦] ॥੪॥ [੩੧]ਗੁਰਮੁਖਿ ਸਚੁ ਬੈਣੀ ਗੁਰਮੁਖਿ ਸਚੁ ਨੈਣੀ ॥ ਗੁਰਮੁਖਿ ਸਚੁ ਕਮਾਵੈ ਕਰਣੀ ॥ ਸਦ ਹੀ ਸਚੁ ਕਹੈ ਦਿਨੁ ਰਾਤੀ ਅਵਰਾ ਸਚੁ ਕਹਾਇਦਾ ॥੫॥ ਗੁਰਮੁਖਿ ਸਚੀ ਊਤਮ ਬਾਣੀ ॥ ਗੁਰਮੁਖਿ ਸਚੋ ਸਚੁ ਵਖਾਣੀ ॥ ਗੁਰਮੁਖਿ ਸਦ ਸੇਵਹਿ ਸਚੋ ਸਚਾ ਗੁਰਮੁਖਿ ਸਬਦੁ ਸੁਣਾਇਦਾ ॥੬॥ ਗੁਰਮੁਖਿ ਹੋਵੈ ਸੁ ਸੋਝੀ ਪਾਏ ॥ ਹਉਮੈ ਮਾਇਆ

੧ ਦ੍ਵੈਤ ਭਾਵ ਵਾਲੀ ਖੋਟੀ ਮਤ ਦੁਆਰਾ ਕੰਮ ਸਿਰੇ ਨਹੀਂ ਚੜ੍ਹਦਾ। ਕਾਰਜੁ=ਜਨਮ ਸਫਲ ਕਰਨ ਰੂਪ ਕਾਰਜ।
੨ ਦੇਖੋ ਪੰ. ੯੬੯, ਨੋਟ ੧੨।
੩ ਟਾਲਿਆਂ ਕਿਰਤ ਟਲਦੀ ਨਹੀਂ। ਦੇਖੋ ਪੰ. ੭੪੫, ਨੋਟ ੯।
੪ ਉਸ ਨੂੰ।
੫ ਕਸੈਲਾ ਆਦਿ ਛੇ ਕਿਸਮ ਦੇ ਰਸ।
੬ ਸਰੀਰ।
੭ ਜਿਵੇਂ ਵਿਸ਼ਟਾ ਦਾ ਕੀੜਾ ਵਿਸ਼ਟੇ ਵਿਚ ਰਹਿੰਦਾ ਹੈ, ਤਿਵੇਂ ਇਸ ਨੂੰ ਵਿਸ਼ਿਆਂ ਦੀ ਗੰਦਗੀ ਵਿਚ ਰਹਿਣਾ ਮਿਲਦਾ ਹੈ।
੮ ਝਗੜੇ ਬਿਆਨ ਕਰਦੇ ਹਨ।
੯ ਦਿਲ ਦੇ ਅੰਦਰ ਹਰੀ ਹੈ, ਪਰ ਉਸ ਨੂੰ ਸ਼ਬਦ ਦੇ ਰਾਹੀਂ ਨਹੀਂ ਪਛਾਣਦੇ।
੧੦ ਰਿੜਕਦਾ ਹੈ।
੧੧ ਉਸ ਦੀ ਜੀਭ ਨੂੰ ਹਰੀ ਦਾ ਸਵਾਦ ਆਉਂਦਾ ਹੈ।
੧੨ ਵਸਤੂ (ਨਾਮ ਰੂਪ)।
੧੩ ਆਪ-ਹੁਦਰੇ ਜੋ ਗੁਰੂ ਦੀ ਨਹੀਂ ਮੰਨਦੇ।
੧੪ ਹੋਰ ਰਸਾਂ ਵਿਚ।
੧੫ ਬਿਲਕੁਲ, ਉੱਕਾ ਹੀ।
੧੬ ਮਨਮੁਖ ਦੀ ਦੇਹੀ ਦਾ ਪਤੀ ਭਰਮ ਬਣਿਆ ਹੈ (ਕਿਉਂ ਜੋ ਭਰਮ ਦੇ ਕਾਰਨ ਹੀ ਉਹ ਭਟਕਦਾ ਫਿਰਦਾ ਹੈ; ਭਰਮ ਦੇ ਅਸਰ ਹੇਠਾਂ ਹੀ ਸਭ ਕੁਝ ਕਰਦਾ ਹੈ)।
੧੭ ਗੁਰਮੁਖ ਦੀ ਸੋਨੇ ਵਰਗੀ ਦੇਹੀ ਦਾ ਮਾਲਕ ਗੁਰ-ਸ਼ਬਦ ਹੈ।
੧੮ ਹਰ ਟੋਹ।
੧੯ ਲਾ-ਮਕਾਨ ਹਰੀ, ਜਿਸ ਦਾ ਕੋਈ ਘਰ ਨਹੀਂ।
੨੦ [ਫ਼ਾ.] ਉਜ਼ਰ।
੨੧ ਹੁਕਮ।
੨੨ ਸਰੀਰ ਤੇ ਜੀਵ ਸਭ ਉਸੇ ਦਾ ਹੈ।
੨੩ ਮਾਲਕ।
੨੪ ਗੁਰਮੁਖ ਦਾ ਵਿਚਾਰ ਹੀ ਨਾਦ ਵੇਦ ਤੇ ਗਿਆਨ ਧਿਆਨ ਹੈ। ਦੇਖੋ ਪੰ. ੬੫੪, ਨੋਟ ੨੯।
੨੫ ਮਾਇਆ ਵਲੋਂ ਉਲਟਾ ਕੇ ਮਨ ਨੂੰ ਪਰਾਵੇ (ਰੋਕਦਾ) ਹੈ।
੨੬ ਪ੍ਰੇਮੀ ਗੁਰਮੁਖ।
੨੭ ਆਪਣੇ ਅਸਲੀ ਘਰ (ਹਰੀ ਦੀ ਹਜ਼ੂਰੀ) ਵਿਚ।
੨੮ ਗੁਰੂ ਦੀ ਸਿਖਿਆ ਮੈਂ ਅੰਮ੍ਰਿਤ ਕਰਕੇ ਭਾਖੀ (ਉਚਾਰੀ) ਹੈ। ਸਚੇ ਸ਼ਬਦ ਦੁਆਰਾ ਸਚ ਨੂੰ ਉਚਾਰਿਆ ਹੈ।
੨੯ ਸਤਸੰਗ ਸਰੋਵਰ ਵਿਚ।
੩੦ (ਹੋਰਨਾਂ ਨੂੰ) ਸਿਖਾਂਦਾ ਹੈ।
੩੧ ਗੁਰਮੁਖ ਦੇ ਬਚਨਾਂ ਵਿਚ ਸਚ ਹੈ, ਉਸ ਦੀਆਂ ਅੱਖਾਂ ਵਿਚ ਸਚ ਹੈ; ਭਾਵ ਉਹ ਸਚ ਹੀ ਬੋਲਦਾ ਹੈ ਤੇ ਸਚ ਹੀ ਦੇਖਦਾ ਹੈ।

* ਗੁਰੂ ਦਾ ਅਨੁਸਾਰੀ ਹੋ ਜਾਣ ਨਾਲ ਜੋ ਜ਼ਿੰਦਗੀ ਬਣਦੀ ਹੈ, ਉਸ ਦਾ ਰੂਪ ਦਸਿਆ ਹੈ।

ਭਰਮੁ ਗਵਾਏ ॥ ਗੁਰ ਕੀ ਪਉੜੀ ਊਤਮ ਊਚੀ ਦਰਿ ਸਚੈ ਹਰਿ ਗੁਣ ਗਾਇਦਾ ॥
੭ ॥ ਗੁਰਮੁਖਿ ਸਚੁ ਸੰਜਮੁ[1] ਕਰਣੀ ਸਾਰੁ[2] ॥ ਗੁਰਮੁਖਿ ਪਾਏ ਮੋਖ ਦੁਆਰੁ ॥
ਭਾਇ ਭਗਤਿ ਸਦਾ ਰੰਗਿ ਰਾਤਾ ਆਪੁ[3] ਗਵਾਇ ਸਮਾਇਦਾ ॥ ੮ ॥ ਗੁਰਮੁਖਿ
ਹੋਵੈ ਮਨੁ ਖੋਜਿ ਸੁਣਾਏ ॥ ਸਚੈ ਨਾਮਿ ਸਦਾ ਲਿਵ ਲਾਏ ॥ ਜੋ ਤਿਸੁ ਭਾਵੈ ਸੋਈ
ਕਰਸੀ ਜੋ ਸਚੇ ਮਨਿ ਭਾਇਦਾ ॥ ੯ ॥ ਜਾ ਤਿਸੁ ਭਾਵੈ ਸਤਿਗੁਰੂ ਮਿਲਾਏ ॥ ਜਾ
ਤਿਸੁ ਭਾਵੈ ਤਾ ਮੰਨਿ ਵਸਾਏ ॥ ਆਪਣੈ ਭਾਣੈ ਸਦਾ ਰੰਗਿ ਰਾਤਾ ਭਾਣੈ ਮੰਨਿ
ਵਸਾਇਦਾ ॥੧੦॥ [4]ਮਨ ਹਠਿ ਕਰਮ ਕਰੇ ਸੋ ਛੀਜੈ ॥ ਬਹੁਤੇ ਭੇਖ ਕਰੇ [5]ਨਹੀ
ਭੀਜੈ ॥ ਬਿਖਿਆ[6] ਰਾਤੇ ਦੁਖੁ ਕਮਾਵਹਿ ਦੁਖੇ ਦੁਖਿ ਸਮਾਇਦਾ ॥ ੧੧ ॥
ਗੁਰਮੁਖਿ ਹੋਵੈ ਸੁ ਸੁਖੁ ਕਮਾਏ ॥ ਮਰਣ ਜੀਵਣ ਕੀ ਸੋਝੀ ਪਾਏ ॥ ਮਰਣੁ ਜੀਵਣੁ
ਜੋ ਸਮ[7] ਕਰਿ ਜਾਣੈ ਸੋ ਮੇਰੇ ਪ੍ਰਭ ਭਾਇਦਾ ॥ ੧੨ ॥ ਗੁਰਮੁਖਿ ਮਰਹਿ ਸੁ ਹਹਿ
ਪਰਵਾਣੁ ॥ [8]ਆਵਣ ਜਾਣਾ ਸਬਦੁ ਪਛਾਣੁ ॥ ਮਰੈ ਨ ਜੰਮੈ ਨਾ ਦੁਖੁ ਪਾਏ [9]ਮਨ
ਹੀ ਮਨਹਿ ਸਮਾਇਦਾ ॥ ੧੩ ॥ ਸੇ ਵਡਭਾਗੀ ਜਿਨੀ ਸਤਿਗੁਰੁ ਪਾਇਆ ॥
ਹਉਮੈ ਵਿਚਹੁ ਮੋਹੁ ਚੁਕਾਇਆ[10] ॥ ਮਨੁ ਨਿਰਮਲੁ ਫਿਰਿ ਮੈਲੁ ਨ ਲਾਗੈ ਦਰਿ
ਸਚੈ ਸੋਭਾ ਪਾਇਦਾ ॥ ੧੪ ॥ ਆਪੇ ਕਰੇ ਕਰਾਏ ਆਪੇ ॥ ਆਪੇ ਵੇਖੈ ਥਾਪਿ
ਉਥਾਪੇ[11] ॥ ਗੁਰਮੁਖਿ ਸੇਵਾ ਮੇਰੇ ਪ੍ਰਭ ਭਾਵੈ ਸਚੁ ਸੁਣਿ [12]ਲੇਖੈ ਪਾਇਦਾ ॥੧੫॥
ਗੁਰਮੁਖਿ ਸਚੋ ਸਚੁ ਕਮਾਵੈ ॥ ਗੁਰਮੁਖਿ ਨਿਰਮਲੁ ਮੈਲੁ ਨ ਲਾਵੈ ॥ ਨਾਨਕ
ਨਾਮਿ ਰਤੇ ਵੀਚਾਰੀ ਨਾਮੇ ਨਾਮਿ ਸਮਾਇਦਾ ॥ ੧੬ ॥ ੧ ॥ ੧੫ ॥ ਮਾਰੂ
ਮਹਲਾ ੩ * ॥ ਆਪੇ ਸ੍ਰਿਸਟਿ ਹੁਕਮਿ ਸਭ ਸਾਜੀ ॥ ਆਪੇ ਥਾਪਿ ਉਥਾਪਿ[11]
ਨਿਵਾਜੀ ॥ ਆਪੇ ਨਿਆਉ ਕਰੇ ਸਭੁ ਸਾਚਾ ਸਾਚੇ ਸਾਚਿ ਮਿਲਾਇਦਾ ॥ ੧ ॥
ਕਾਇਆ ਕੋਟੁ[13] ਹੈ ਆਕਾਰਾ ॥ ਮਾਇਆ ਮੋਹੁ ਪਸਰਿਆ ਪਾਸਾਰਾ ॥ ਬਿਨੁ
ਸਬਦੈ ਭਸਮੈ ਕੀ ਢੇਰੀ ਖੇਹੂ ਖੇਹ ਰਲਾਇਦਾ ॥ ੨ ॥ [14]ਕਾਇਆ ਕੰਚਨ ਕੋਟੁ
ਅਪਾਰਾ ॥ ਜਿਸੁ ਵਿਚਿ ਰਵਿਆ ਸਬਦੁ[15] ਅਪਾਰਾ ॥ ਗੁਰਮੁਖਿ ਗਾਵੈ ਸਦਾ ਗੁਣ
ਸਾਚੇ ਮਿਲਿ ਪ੍ਰੀਤਮ ਸੁਖੁ ਪਾਇਦਾ ॥ ੩ ॥ [16]ਕਾਇਆ ਹਰਿ ਮੰਦਰੁ ਹਰਿ ਆਪਿ
ਸਵਾਰੇ ॥ ਤਿਸੁ ਵਿਚਿ ਹਰਿ ਜੀਉ ਵਸੈ ਮੁਰਾਰੇ[17] ॥ ਗੁਰ ਕੈ ਸਬਦਿ ਵਣਜਨਿ
ਵਾਪਾਰੀ ਨਦਰੀ ਆਪਿ ਮਿਲਾਇਦਾ ॥ ੪ ॥ ਸੋ ਸੂਚਾ ਜਿ ਕਰੋਧੁ ਨਿਵਾਰੇ[18] ॥
ਸਬਦੇ ਬੂਝੈ ਆਪੁ[19] ਸਵਾਰੇ ॥ ਆਪੇ ਕਰੇ ਕਰਾਏ ਕਰਤਾ ਆਪੇ ਮੰਨਿ
ਵਸਾਇਦਾ ॥ ੫ ॥ ਨਿਰਮਲ ਭਗਤਿ ਹੈ ਨਿਰਾਲੀ ॥ ਮਨੁ ਤਨੁ ਧੋਵਹਿ ਸਬਦਿ
ਵੀਚਾਰੀ ॥ ਅਨਦਿਨੁ[20] ਸਦਾ ਰਹੈ ਰੰਗਿ ਰਾਤਾ ਕਰਿ ਕਿਰਪਾ ਭਗਤਿ

੧ ਤਰੀਕਾ, ਜੀਵਨ ਜੁਗਤੀ ।
੨ ਸ੍ਰੇਸ਼ਟ ।
੩ ਆਪਾ ਭਾਵ, ਹਉਮੈ ।
੪ ਜਿਹੜਾ ਮਨ ਦੇ ਹਠ ਨਾਲ ਕਰਮ ਕਰਦਾ ਹੈ, ਉਹ ਨਾਸ ਹੁੰਦਾ ਹੈ ।
੫ ਖੁਸ਼ ਨਹੀਂ ਹੁੰਦਾ, ਨਹੀਂ ਰਜਦਾ ।
੬ ਮਾਇਆ ਵਿਚ ।
੭ ਇਕੋ ਜਿਹਾ ।
੮ ਜਮਣਾ ਮਰਣਾ ਹਰੀ ਦਾ ਹੁਕਮ ਹੀ ਸਮਝ ।
੯ ਮਨ ਵਿਚ ਹੀ ਮਨ ਸਮਾ ਜਾਂਦਾ ਹੈ ; ਹਰੀ ਦੇ ਵਡੇ ਮਨ ਵਿਚ ਮਨੁਖ ਦਾ ਮਨ ਲੀਨ ਹੋ ਜਾਂਦਾ ਹੈ ; ਜੋਤਿ ਵਿਚ ਜੋਤਿ ਰਲ ਜਾਂਦੀ ਹੈ ।
੧੦ ਦੂਰ ਕੀਤਾ ।
੧੧ ਨਾਸ ਕਰਦਾ ਹੈ ।
੧੨ ਪ੍ਰਵਾਣ ਕਰਦਾ ਹੈ ।
੧੩ ਕਿਲ੍ਹਾ ।
੧੪ ਇਹ ਸਰੀਰ ਸੁਨੇ ਦਾ ਇਕ ਬਿਅੰਤ ਕਿਲ੍ਹਾ ਹੈ ।
੧੫ ਬ੍ਰਹਮ, ਹਰੀ ।
੧੬ ਦੇਖੋ ਪੰ. ੯੫੨, ਨੋਟ ੧੦ ।
੧੭ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਵਾਹਿਗੁਰੂ ।
੧੮ ਦੂਰ ਕਰੇ ।
੧੯ ਆਪਣੇ ਆਪ ਨੂੰ ।
੨੦ ਹਰ ਰੋਜ਼ ।

* ਇਸ ਦੇਹੀ ਨੂੰ ਹਰੀ ਦੇ ਰਹਿਣ ਦਾ ਮੰਦਰ ਦਸ ਕੇ ਸਮਝਾਇਆ ਹੈ ਕਿ ਹਰੀ ਸਾਡੇ ਅੰਦਰ ਹੀ ਹੈ, ਪਰ ਮਾਇਆ-ਮੋਹ ਵਿਚ ਲਗ ਕੇ ਮਨੁਖ ਬਾਹਰ ਭਟਕਦਾ ਰਹਿੰਦਾ ਹੈ । ਗੁਰੂ ਦੇ ਸ਼ਬਦ ਦੀ ਕਮਾਈ ਕਰਨ ਨਾਲ ਮਨ ਕਾਮ ਕ੍ਰੋਧ ਆਦਿ ਮਾਇਆ ਦੇ ਅਸਰ ਤੋਂ ਬਚਿਆ ਰਹਿੰਦਾ ਹੈ ਅਤੇ ਅਸਲੀਅਤ ਨੂੰ ਸਮਝ ਕੇ ਹਰੀ ਵਿਚ ਜੁੜਿਆ ਰਹਿੰਦਾ ਹੈ ।

ਕਰਾਇਦਾ ॥ ੬ ॥ ਇਸੁ [1]ਮਨ ਮੰਦਰ ਮਹਿ ਮਨੂਆ ਧਾਵੈ[2] ॥ [3]ਸੁਖੁ ਪਲਰਿ ਤਿਆਗਿ ਮਹਾ ਦੁਖੁ ਪਾਵੈ ॥ ਬਿਨੁ ਸਤਿਗੁਰ ਭੇਟੇ[4] ਠਉਰ ਨ ਪਾਵੈ ਆਪੇ ਖੇਲੁ ਕਰਾਇਦਾ ॥ ੭ ॥ ਆਪਿ ਅਪਰੰਪਰੁ[5] ਆਪਿ ਵੀਚਾਰੀ ॥ ਆਪੇ ਮੇਲੇ ਕਰਣੀ ਸਾਰੀ[6] ॥ ਕਿਆ ਕੋ ਕਾਰ ਕਰੇ ਵੇਚਾਰਾ ਆਪੇ ਬਖਸਿ ਮਿਲਾਇਦਾ ॥ ੮ ॥ ਆਪੇ ਸਤਿਗੁਰੁ ਮੇਲੇ ਪੂਰਾ[7] ॥ ਸਚੈ [8]ਸਬਦਿ ਮਹਾਬਲ ਸੂਰਾ ॥ ਆਪੇ ਮੇਲੇ ਦੇ ਵਡਿਆਈ ਸਚੇ ਸਿਉ ਚਿਤੁ ਲਾਇਦਾ ॥ ੯ ॥ ਘਰ ਹੀ ਅੰਦਰਿ ਸਾਚਾ ਸੋਈ ॥ ਗੁਰਮੁਖਿ[9] ਵਿਰਲਾ ਬੂਝੈ ਕੋਈ ॥ ਨਾਮੁ ਨਿਧਾਨੁ[10] ਵਸਿਆ [11]ਘਟ ਅੰਤਰਿ ਰਸਨਾ[12] ਨਾਮੁ ਧਿਆਇਦਾ ॥ ੧੦ ॥ [13]ਦਿਸੰਤਰੁ ਭਵੈ ਅੰਤਰੁ ਨਹੀ ਭਾਲੇ ॥ ਮਾਇਆ ਮੋਹਿ ਬਧਾ ਜਮਕਾਲੇ ॥ ਜਮ ਕੀ ਫਾਸੀ ਕਬਹੂ ਨ ਤੂਟੈ [14]ਦੂਜੈ ਭਾਇ ਭਰਮਾਇਦਾ ॥੧੧॥ ਜਪੁ ਤਪੁ ਸੰਜਮੁ[15] ਹੋਰੁ ਕੋਈ ਨਾਹੀ ॥ ਜਬ ਲਗੁ ਗੁਰ ਕਾ ਸਬਦੁ ਨ ਕਮਾਹੀ ॥ ਗੁਰ ਕੈ ਸਬਦਿ ਮਿਲਿਆ ਸਚੁ ਪਾਇਆ ਸਚੇ ਸਚਿ ਸਮਾਇਦਾ ॥੧੨॥ ਕਾਮ ਕਰੋਧੁ [16]ਸਬਲ ਸੰਸਾਰਾ ॥ ਬਹੁ ਕਰਮ ਕਮਾਵਹਿ ਸਭੁ ਦੁਖ ਕਾ ਪਸਾਰਾ ॥ ਸਤਿਗੁਰ ਸੇਵਹਿ ਸੇ ਸੁਖੁ ਪਾਵਹਿ ਸਚੈ ਸਬਦਿ ਮਿਲਾਇਦਾ ॥ ੧੩ ॥ [17]ਪਉਣੁ ਪਾਣੀ ਹੈ ਬੈਸੰਤਰੁ ॥ ਮਾਇਆ ਮੋਹੁ ਵਰਤੈ ਸਭ ਅੰਤਰਿ ॥ ਜਿਨਿ ਕੀਤੇ ਜਾ ਤਿਸੈ ਪਛਾਣਹਿ ਮਾਇਆ ਮੋਹੁ ਚੁਕਾਇਦਾ[18] ॥ ੧੪ ॥ ਇਕਿ ਮਾਇਆ ਮੋਹਿ ਗਰਬਿ[19] ਵਿਆਪੇ ॥ ਹਉਮੈ ਹੋਇ ਰਹੇ ਹੈ ਆਪੇ ॥ ਜਮਕਾਲੈ ਕੀ ਖਬਰਿ ਨ ਪਾਈ ਅੰਤਿ ਗਇਆ ਪਛੁਤਾਇਦਾ ॥ ੧੫ ॥ ਜਿਨਿ ਉਪਾਏ ਸੋ ਬਿਧਿ[20] ਜਾਣੈ ॥ ਗੁਰਮੁਖਿ[9] ਦੇਵੈ ਸਬਦੁ ਪਛਾਣੈ ॥ ਨਾਨਕ ਦਾਸੁ ਕਹੈ ਬੇਨੰਤੀ ਸਚਿ ਨਾਮਿ ਚਿਤੁ ਲਾਇਦਾ ॥ ੧੬ ॥ ੨ ॥ ੧੬ ॥ ਮਾਰੂ ਮਹਲਾ ੩ * ॥ ਆਦਿ ਜੁਗਾਦਿ ਦਇਆਪਤਿ ਦਾਤਾ ॥ ਪੂਰੇ ਗੁਰ ਕੈ ਸਬਦਿ ਪਛਾਤਾ ॥ ਤੁਧੁ ਨੋ ਸੇਵਹਿ ਸੇ ਤੁਝਹਿ ਸਮਾਵਹਿ ਤੂ ਆਪੇ ਮੇਲਿ ਮਿਲਾਇਦਾ ॥ ੧ ॥ ਅਗਮ ਅਗੋਚਰੁ[21] ਕੀਮਤਿ ਨਹੀ ਪਾਈ ॥ ਜੀਅ ਜੰਤ ਤੇਰੀ ਸਰਣਾਈ ॥ ਜਿਉ ਤੁਧੁ ਭਾਵੈ ਤਿਵੈ ਚਲਾਵਹਿ ਤੂ ਆਪੇ ਮਾਰਗਿ[22] ਪਾਇਦਾ ॥ ੨ ॥ ਹੈ ਭੀ ਸਾਚਾ ਹੋਸੀ ਸੋਈ ॥ ਆਪੇ ਸਾਜੇ ਅਵਰੁ ਨ ਕੋਈ ॥ [23]ਸਭਨਾ ਸਾਰ ਕਰੇ ਸੁਖਦਾਤਾ ਆਪੇ ਰਿਜਕੁ ਪਹੁਚਾਇਦਾ ॥ ੩ ॥ ਅਗਮ ਅਗੋਚਰੁ[21] ਅਲਖ ਅਪਾਰਾ ॥ ਕੋਇ ਨ ਜਾਣੈ ਤੇਰਾ ਪਰਵਾਰਾ[24] ॥ ਆਪਣਾ ਆਪੁ ਪਛਾਣਹਿ ਆਪੇ ਗੁਰਮਤੀ ਆਪਿ ਬੁਝਾਇਦਾ ॥ ੪ ॥ ਪਾਤਾਲ ਪੁਰੀਆ ਲੋਅ ਆਕਾਰਾ ॥ ਤਿਸੁ ਵਿਚਿ ਵਰਤੈ ਹੁਕਮੁ ਕਰਾਰਾ[25] ॥ ਹੁਕਮੇ ਸਾਜੇ ਹੁਕਮੇ ਢਾਹੇ ਹੁਕਮੇ ਮੇਲਿ ਮਿਲਾਇਦਾ ॥ ੫ ॥

੧ ਮਨ ਦੇ ਮੰਦਰ ਭਾਵ ਸਰੀਰ ਵਿਚ ।
੨ ਭਟਕਦਾ ਹੈ ।
੩ ਆਤਮਕ ਸੁਖ ਨੂੰ ਪਰਾਲੀ ਵਾਕਰ ਛਡ ਕੇ ਬਹੁਤ ਦੁਖ ਪਾਉਂਦਾ ਹੈ। ਦੇਖੋ ਪੰ. ੧੧੩, ਨੋਟ ੨੩। ਪਲਰਿ [ਸੰ. ਪਲਾਲ] ਫੂਸ. ਛੋਹ, ਛਜ਼ੂਲ ।
੪ ਮਿਲਣ ਦੇ ।
੫ ਪਰੇ ਤੋਂ ਪਰੇ ਹਰੀ ।
੬ ਸ੍ਰੇਸ਼ਟ । ਚੰਗੀ ਕਰਣੀ ਦਾ ਮੌਕਾ ਬਣਾਉਂਦਾ ਹੈ ।
੭ ਪੂਰੇ ਸਤਿਗੁਰੂ ਨੂੰ ।
੮ ਸ਼ਬਦ ਦੁਆਰਾ ਮਹਾਂਬਲੀ ਤੇ ਸੂਰਮਾ ਬਣਾ ਦਿੰਦਾ ਹੈ ।
੯ ਗੁਰੂ ਦੁਆਰਾ ।
੧੦ ਸੁਖਾਂ ਦਾ ਘਰ ।
੧੧ ਦਿਲ ਦੇ ਅੰਦਰ ।
੧੨ ਜੀਭ ਦੁਆਰਾ ।
੧੩ ਸਭ ਪਾਸੇ ਭਟਕਦਾ ਹੈ ਤੇ ਹਿਰਦਾ ਨਹੀਂ ਭਾਲਦਾ ।
੧੪ ਇਕ ਹਰੀ ਨੂੰ ਛਡ ਕੇ ਕਿਸੇ ਹੋਰ ਦੇ ਪਿਆਰ ਵਿਚ ।
੧੫ ਮਨ ਇੰਦ੍ਰਿਆਂ ਨੂੰ ਰੋਕਣ ਦੀ ਕ੍ਰਿਆ ।
੧੬ ਬਲਵਾਨ ਹਨ ਸੰਸਾਰ ਵਿਚ ।
੧੭ ਪਉਣ ਪਾਣੀ ਆਦਿਕ ਤਤਾਂ ਦੇ ਬਣੇ ਸਰੀਰਾਂ ਵਿਚ ਮਾਇਆ ਮੋਹ ਵਰਤ ਰਿਹਾ ਹੈ ।
੧੮ ਦੂਰ ਕਰਦਾ ਹੈ ।
੧੯ ਹੰਕਾਰ ਵਿਚ ।
੨੦ ਵਿਧੀ, ਜੀਵਨ ਜੁਗਤੀ ।
੨੧ ਜੋ ਹਰੀ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ।
੨੨ ਰਸਤੇ ਉਤੇ. ਠੀਕ ਰਸਤੇ ।
੨੩ ਸਾਰਿਆਂ ਦੀ ਖ਼ਬਰ ਰਖਦਾ ਹੈ ।
੨੪ ਪਾਰਾਵਾਰ, ਆਰ ਪਾਰ, ਹਦ ਬੰਨਾ ।
੨੫ ਕਰੜਾ, ਪ੍ਰਬਲ ।

---

* ਹਰੀ ਬਿਅੰਤ ਤੇ ਅਗਮ ਅਗੋਚਰ ਹੈ, ਪਰ ਗੁਰੂ ਦੇ ਸ਼ਬਦ ਰਾਹੀਂ ਹੁਕਮ ਦੇ ਰੂਪ ਵਿਚ ਹਰ ਥਾਂ ਤੇ ਹਰ ਇਕ ਵਿਚ ਸਮਾ ਰਿਹਾ ਦਿਸਦਾ ਹੈ ।

ਹੁਕਮੈ ਬੂਝੈ ਸੁ ਹੁਕਮੁ ਸਲਾਹੇ ॥ ਅਗਮ ਅਗੋਚਰ[1] ਵੇਪਰਵਾਹੇ ॥ ਜੇਹੀ ਮਤਿ ਦੇਹਿ ਸੋ ਹੋਵੈ ਤੂ ਆਪੇ ਸਬਦਿ ਬੁਝਾਇਦਾ ॥ ੬ ॥ [2]ਅਨਦਿਨੁ ਆਰਜਾ ਛਿਜਦੀ ਜਾਏ ॥ [3]ਰੈਣਿ ਦਿਨਸੁ ਦੁਇ ਸਾਖੀ ਆਏ ॥ ਮਨਮੁਖੁ ਅੰਧੁ ਨ ਚੇਤੈ ਮੂੜਾ ਸਿਰ ਊਪਰਿ ਕਾਲੁ ਰੂਆਇਦਾ ॥ ੭ ॥ ਮਨੁ ਤਨੁ ਸੀਤਲੁ[4] ਗੁਰਚਰਣੀ ਲਾਗਾ ॥ ਅੰਤਰਿ ਭਰਮੁ ਗਇਆ ਭਉ ਭਾਗਾ ॥ ਸਦਾ ਅਨੰਦੁ ਸਚੇ ਗੁਣ ਗਾਵਹਿ ਸਚੁ ਬਾਣੀ ਬੋਲਾਇਦਾ ॥ ੮ ॥ ਜਿਨਿ ਤੂ ਜਾਤਾ [5]ਕਰਮ ਬਿਧਾਤਾ ॥ ਪੂਰੈ ਭਾਗਿ ਗੁਰਸਬਦਿ ਪਛਾਤਾ ॥ [6]ਜਤਿ ਪਤਿ ਸਚੁ ਸਚਾ ਸਚੁ ਸੋਈ ਹਉਮੈ ਮਾਰਿ ਮਿਲਾਇਦਾ ॥੯॥ ਮਨੁ ਕਠੋਰੁ[7] ਦੂਜੈ ਭਾਇ ਲਾਗਾ ॥ ਭਰਮੇ ਭੂਲਾ ਫਿਰੈ ਅਭਾਗਾ॥ ਕਰਮੁ[8] ਹੋਵੈ ਤਾ ਸਤਿਗੁਰੁ ਸੇਵੇ ਸਹਜੇ ਹੀ ਸੁਖੁ ਪਾਇਦਾ ॥ ੧੦॥ [9]ਲਖ ਚਉਰਾਸੀਹ ਆਪਿ ਉਪਾਏ ॥ ਮਾਨਸ ਜਨਮਿ ਗੁਰ ਭਗਤਿ ਦ੍ਰਿੜਾਏ ॥ [10]ਬਿਨੁ ਭਗਤੀ ਬਿਸਟਾ ਵਿਚਿ ਵਾਸਾ ਬਿਸਟਾ ਵਿਚਿ ਫਿਰਿ ਪਾਇਦਾ ॥ ੧੧ ॥ ਕਰਮੁ[8] ਹੋਵੈ ਗੁਰੁ ਭਗਤਿ ਦ੍ਰਿੜਾਏ ॥ ਵਿਣੁ ਕਰਮਾ ਕਿਉ ਪਾਇਆ ਜਾਏ ॥ ਆਪੇ ਕਰੇ ਕਰਾਏ ਕਰਤਾ ਜਿਉ ਭਾਵੈ ਤਿਵੈ ਚਲਾਇਦਾ ॥੧੨॥ [11]ਸਿਮ੍ਰਿਤਿ ਸਾਸਤ ਅੰਤੁ ਨ ਜਾਣੈ ॥ ਮੂਰਖੁ ਅੰਧਾ ਤਤੁ ਨ ਪਛਾਣੈ ॥ ਆਪੇ ਕਰੇ ਕਰਾਏ ਕਰਤਾ ਆਪੇ ਭਰਮਿ ਭੁਲਾਇਦਾ ॥ ੧੩ ॥ ਸਭੁ ਕਿਛੁ ਆਪੇ ਆਪਿ ਕਰਾਏ ॥ ਆਪੇ [12]ਸਿਰਿ ਸਿਰਿ ਧੰਧੈ ਲਾਏ॥ ਆਪੇ [13]ਥਾਪਿ ਉਥਾਪੇ ਵੇਖੈ ਗੁਰਮੁਖਿ[14] ਆਪਿ ਬੁਝਾਇਦਾ ॥੧੪॥ ਸਚਾ ਸਾਹਿਬੁ [15]ਗਹਿਰ ਗੰਭੀਰਾ ॥ [16]ਸਦਾ ਸਲਾਹੀ ਤਾ ਮਨੁ ਧੀਰਾ ॥ ਅਗਮ ਅਗੋਚਰੁ[1] ਕੀਮਤਿ ਨਹੀ ਪਾਈ ਗੁਰਮੁਖਿ[14] ਮੰਨਿ ਵਸਾਇਦਾ ॥ ੧੫ ॥ ਆਪਿ ਨਿਰਾਲਮੁ[17] ਹੋਰ ਧੰਧੈ ਲੋਈ॥ ਗੁਰਪਰਸਾਦੀ[18] ਬੂਝੈ ਕੋਈ ॥ ਨਾਨਕ ਨਾਮੁ ਵਸੈ [19]ਘਟ ਅੰਤਰਿ ਗੁਰਮਤੀ ਮੇਲਿ ਮਿਲਾਇਦਾ ॥ ੧੬ ॥ ੩ ॥ ੧੭ ॥ ਮਾਰੂ ਮਹਲਾ ੩*॥ ਜੁਗ ਛਤੀਹ ਕੀਓ ਗੁਬਾਰਾ[20]॥ ਤੂ ਆਪੇ ਜਾਣਹਿ ਸਿਰਜਣਹਾਰਾ॥ ਹੋਰ ਕਿਆ ਕੋ ਕਹੈ ਕਿ [21]ਆਖਿ ਵਖਾਣੈ ਤੂ ਆਪੇ ਕੀਮਤਿ ਪਾਇਦਾ ॥ ੧ ॥ ਓਅੰਕਾਰਿ[22] ਸਭ ਸ੍ਰਿਸਟਿ ਉਪਾਈ ॥ ਸਭੁ ਖੇਲੁ ਤਮਾਸਾ ਤੇਰੀ ਵਡਿਆਈ ॥ ਆਪੇ ਵੇਕ[23] ਕਰੇ ਸਭਿ ਸਾਚਾ ਆਪੇ ਭੰਨਿ ਘੜਾਇਦਾ ॥ ੨ ॥ ਬਾਜੀਗਰਿ ਇਕ ਬਾਜੀ ਪਾਈ ॥ ਪੂਰੇ ਗੁਰ ਤੇ ਨਦਰੀ ਆਈ ॥ ਸਦਾ ਅਲਿਪਤੁ ਰਹੈ ਗੁਰਸਬਦੀ ਸਾਚੇ ਸਿਉ ਚਿਤੁ ਲਾਇਦਾ ॥ ੩ ॥ [24]ਬਾਜਹਿ ਬਾਜੇ ਧੁਨਿ ਆਕਾਰਾ ॥ ਆਪਿ ਵਜਾਏ ਵਜਾਵਣਹਾਰਾ॥ [25]ਘਟਿ ਘਟਿ ਪਉਣੁ ਵਹੈ ਇਕ ਰੰਗੀ ਮਿਲਿ ਪਵਣੈ ਸਭ ਵਜਾਇਦਾ ॥ ੪ ॥ ਕਰਤਾ ਕਰੇ ਸੁ ਨਿਹਚਉ[26] ਹੋਵੈ ॥ ਗੁਰ ਕੈ ਸਬਦੇ ਹਉਮੈ

੧ ਹਰੀ ਜੋ ਮਨ ਅਤੇ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ ।
੨ ਹਰ ਰੋਜ਼ ਉਮਰ ਘਟਦੀ ਰਹਿੰਦੀ ਹੈ ।
੩ ਰਾਤ ਤੇ ਦਿਨ ਦੋਵੇਂ ਗਵਾਹ ਹਨ ।
੪ ਠੰਢਾ ।
੫ [ਕਰਮਾਂ ਅਨੁਸਾਰ ਫਲ ਦੇਣ ਵਾਲਾ] ਕਰਮ-ਵਿਧਾਤਾ ਕਰਕੇ ।
੬ ਜ਼ਾਤ ਪਤ ਸਭ ਕੁਝ ਸਚਾ ਹਰੀ ਹੈ ।
੭ [ਕਾਠ ਦੇ ਉਰ (ਦਿਲ) ਵਾਲਾ] ਸਖ਼ਤ, ਕਰੜਾ। ਮਨ ਸਖ਼ਤ ਹੋਣ ਕਰਕੇ ਦ੍ਵੈਤ-ਭਾਵ ਵਿਚ ਲਗ ਰਿਹਾ ਹੈ ।
੮ ਬਖ਼ਸ਼ਿਸ਼ ।
੯ ਚੁਰਾਸੀ ਲਖ ਜੂਨਾਂ ਦੇ ਜੀਵ ।
੧੦ ਭਗਤੀ ਤੋਂ ਬਿਨਾਂ ਹੋਣ ਕਰਕੇ ਜੀਵ ਵਿਸ਼ਿਆਂ ਦਾ ਕੀੜਾ ਹੋ ਕੇ ਗੰਦਗੀ ਵਿਚ ਪਿਆ ਰਹਿੰਦਾ ਹੈ, ਅਤੇ ਅੰਤ ਮਰਨ ਪਿਛੋਂ ਫੇਰ ਭੀ ਕੀੜਾ ਬਣ ਕੇ ਗੰਦਗੀ ਵਿਚ ਹੀ ਪੈਂਦਾ ਹੈ ।
੧੧ ਸਿੰਮ੍ਰਿਤ ਸਾਸਤ੍ਰ ਵਿਚ ਲਗਾ ਹਰੀ ਦਾ ਅੰਤ ਨਹੀਂ ਜਾਣਦਾ । ਦੇਖੋ ਪੰ. ੮੦੪, ਨੋਟ ੧੯ ਤੇ ੨੦ ।
੧੨ ਹਰ ਇਕ ਨੂੰ ਆਪੇ ਆਪਣੇ ਕੰਮ ਤੇ ਲਾਉਂਦਾ ਹੈ ।
੧੩ ਬਣਾ ਕੇ ਉਖੇੜਦਾ ਹੈ ।
੧੪ ਗੁਰੂ ਦੁਆਰਾ ।
੧੫ ਡੂੰਘਾ ਸਿਆਣਾ, ਬਹੁਤ ਸਿਆਣਾ ।
੧੬ ਜੇ ਉਸ ਨੂੰ ਸਦਾ ਸਲਾਹਵਾਂ ਤਾਂ ਮੇਰਾ ਮਨ ਧੀਰਜ ਫੜਦਾ ਹੈ ।
੧੭ ਨਿਰਲੇਪ ।
੧੮ ਕਿਰਪਾ ਨਾਲ ।
੧੯ ਦਿਲ ਦੇ ਅੰਦਰ ।
੨੦ ਹਨੇਰਾ । ਦੇਖੋ ਪੰ. ੫੫੫, ਨੋਟ ੩੨ ।
੨੧ ਆਖ ਕੇ ਬਿਆਨ ਕਰੇ ।
੨੨ ਸਰਗੁਣ ਰੂਪ ਹਰੀ ਨੇ ।
੨੩ ਅੱਡ ਅੱਡ ।
੨੪ ਸਰੀਰ ਰੂਪ ਵਾਜੇ ਵਜ ਰਹੇ ਹਨ ।
੨੫ ਹਰ ਜੀਵ ਵਿਚ ਸੁਆਸ ਚਲਦਾ ਹੈ ਇਕ-ਰਸ।
੨੬ ਨਿਸਚੇ ਕਰਕੇ, ਜ਼ਰੂਰ ।

---

* ਨਿਰਗੁਣ ਤੋਂ ਸਰਗੁਣ ਹੋ ਕੇ ਹਰੀ ਸ੍ਰਿਸ਼ਟੀ ਰਚਦਾ ਅਤੇ ਉਸ ਵਿਚ ਅਲੇਪ ਰਹਿ ਕੇ ਕੰਮ ਕਰਦਾ ਕਰਾਉਂਦਾ ਹੈ। ਉਸ ਦੀ ਹੋਂਦ ਦਾ ਪ੍ਰਕਾਸ਼ ਗੁਰੂ ਦੇ ਸ਼ਬਦ ਤੋਂ ਹੁੰਦਾ ਹੈ । ਗੁਰੂ ਦੇ ਸ਼ਬਦ ਦੀ ਕਮਾਈ ਤੁੱਲ ਹੋਰ ਕੋਈ ਕਰਮ ਨਹੀਂ । ਇਸੇ ਨਾਲ ਭਰਮ ਦੂਰ ਹੋ ਕੇ ਕਰਮਾਂ ਦੀ ਗਣਤ ਅਤੇ ਪਾਪਾਂ ਦੀ ਮੈਲ ਦੂਰ ਹੁੰਦੀ ਅਤੇ ਮਨ ਸਹਜ ਵਿਚ ਸਮਾਉਂਦਾ ਹੈ ।

ਖੋਵੈ ॥ ਗੁਰਪਰਸਾਦੀ[੧] ਕਿਸੈ ਦੇ ਵਡਿਆਈ ਨਾਮੋ ਨਾਮੁ ਧਿਆਇਦਾ ॥ ੫ ॥
[੨]ਗੁਰ ਸੇਵੇ ਜੇਵਡੁ ਹੋਰੁ ਲਾਹਾ ਨਾਹੀ ॥ ਨਾਮੁ ਮੰਨਿ ਵਸੈ ਨਾਮੋ ਸਾਲਾਹੀ ॥ ਨਾਮੋ
ਨਾਮੁ ਸਦਾ ਸੁਖਦਾਤਾ ਨਾਮੋ ਲਾਹਾ ਪਾਇਦਾ ॥ ੬ ॥ ਬਿਨੁ ਨਾਵੈ ਸਭ ਦੁਖੁ
ਸੰਸਾਰਾ ॥ ਬਹੁ ਕਰਮ ਕਮਾਵਹਿ ਵਧਹਿ ਵਿਕਾਰਾ ॥ ਨਾਮੁ ਨ ਸੇਵਹਿ ਕਿਉ
ਸੁਖੁ ਪਾਈਐ ਬਿਨੁ ਨਾਵੈ ਦੁਖੁ ਪਾਇਦਾ ॥ ੭ ॥ ਆਪਿ ਕਰੇ ਤੈ ਆਪਿ ਕਰਾਏ ॥
ਗੁਰਪਰਸਾਦੀ ਕਿਸੈ[੩] ਬੁਝਾਏ ॥ ਗੁਰਮੁਖਿ[੪] ਹੋਵਹਿ ਸੇ ਬੰਧਨ ਤੋੜਹਿ ਮੁਕਤੀ
ਕੈ ਘਰਿ ਪਾਇਦਾ ॥ ੮ ॥ [੫]ਗਣਤ ਗਣੈ ਸੋ ਜਲੈ ਸੰਸਾਰਾ ॥ ਸਹਸਾ ਮੂਲਿ ਨ
ਚੁਕੈ[੬] ਵਿਕਾਰਾ ॥ ਗੁਰਮੁਖਿ[੪] ਹੋਵੈ ਸੁ ਗਣਤ ਚੁਕਾਏ ਸਚੇ ਸਚਿ ਸਮਾਇਦਾ ॥
੯ ॥ ਜੇ ਸਚੁ ਦੇਇ ਤ ਪਾਏ ਕੋਈ ॥ ਗੁਰਪਰਸਾਦੀ ਪਰਗਟੁ ਹੋਈ ॥ ਸਚੁ ਨਾਮੁ
ਸਾਲਾਹੇ ਰੰਗਿ ਰਾਤਾ ਗੁਰ ਕਿਰਪਾ ਤੇ ਸੁਖੁ ਪਾਇਦਾ ॥ ੧੦ ॥ [੭]ਜਪੁ ਤਪੁ ਸੰਜਮੁ
ਨਾਮੁ ਪਿਆਰਾ ॥ ਕਿਲਵਿਖ[੮] ਕਾਟੇ ਕਾਟਣਹਾਰਾ ॥ ਹਰਿ ਕੈ ਨਾਮਿ ਤਨੁ ਮਨੁ
ਸੀਤਲੁ[੯] ਹੋਆ [੧੦]ਸਹਜੇ ਸਹਜਿ ਸਮਾਇਦਾ ॥ ੧੧ ॥ [੧੧]ਅੰਤਰਿ ਲੋਭੁ ਮਨਿ
ਮੈਲੈ ਮਲੁ ਲਾਏ ॥ ਮੈਲੇ ਕਰਮ ਕਰੇ ਦੁਖੁ ਪਾਏ ॥ ਕੂੜੋ ਕੂੜੁ ਕਰੇ ਵਾਪਾਰਾ ਕੂੜੁ
ਬੋਲਿ ਦੁਖੁ ਪਾਇਦਾ ॥ ੧੨ ॥ ਨਿਰਮਲ ਬਾਣੀ ਕੋ ਮੰਨਿ ਵਸਾਏ ॥
ਗੁਰਪਰਸਾਦੀ ਸਹਸਾ ਜਾਏ ॥ ਗੁਰ ਕੈ ਭਾਣੈ ਚਲੈ ਦਿਨੁ ਰਾਤੀ ਨਾਮੁ ਚੇਤਿ
ਸੁਖੁ ਪਾਇਦਾ ॥ ੧੩ ॥ ਆਪਿ ਸਿਰੰਦਾ[੧੨] ਸਚਾ ਸੋਈ ॥ ਆਪਿ ਉਪਾਇ ਖਪਾਏ
ਸੋਈ ॥ ਗੁਰਮੁਖਿ[੪] ਹੋਵੈ ਸੁ ਸਦਾ ਸਲਾਹੇ ਮਿਲਿ ਸਾਚੇ ਸੁਖੁ ਪਾਇਦਾ ॥ ੧੪ ॥
ਅਨੇਕ ਜਤਨ ਕਰੇ ਇੰਦ੍ਰੀ[੧੩] ਵਸਿ ਨ ਹੋਈ ॥ ਕਾਮਿ ਕਰੋਧਿ ਜਲੈ ਸਭੁ ਕੋਈ ॥
ਸਤਿਗੁਰ ਸੇਵੇ ਮਨੁ ਵਸਿ ਆਵੈ ਮਨ ਮਾਰ ਮਨਹਿ ਸਮਾਇਦਾ ॥ ੧੫ ॥ ਮੇਰਾ
ਤੇਰਾ ਤੁਧੁ ਆਪੇ ਕੀਆ ॥ ਸਭਿ ਤੇਰੇ ਜੰਤ ਤੇਰੇ ਸਭਿ ਜੀਆ ॥ ਨਾਨਕ ਨਾਮੁ
ਸਮਾਲਿ ਸਦਾ ਤੂ ਗੁਰਮਤੀ ਮੰਨਿ ਵਸਾਇਦਾ ॥ ੧੬ ॥ ੪ ॥ ੧੮ ॥ ਮਾਰੂ
ਮਹਲਾ ੩ * ॥ ਹਰਿ ਜੀਉ ਦਾਤਾ ਅਗਮ ਅਥਾਹਾ ॥ ਓਸੁ ਤਿਲੁ ਨ ਤਮਾਇ[੧੪]
ਵੇਪਰਵਾਹਾ ॥ ਤਿਸ ਨੋ ਅਪੜਿ ਨ ਸਕੈ ਕੋਈ ਆਪੇ ਮੇਲਿ ਮਿਲਾਇਦਾ ॥ ੧ ॥
ਜੋ ਕਿਛੁ ਕਰੈ ਸੁ ਨਿਹਚਉ[੧੫] ਹੋਈ ॥ ਤਿਸੁ ਬਿਨੁ ਦਾਤਾ ਅਵਰੁ ਨ ਕੋਈ ॥ ਜਿਸ
ਨੋ ਨਾਮ ਦਾਨੁ ਕਰੇ ਸੋ ਪਾਏ ਗੁਰਸਬਦੀ ਮੇਲਾਇਦਾ ॥ ੨ ॥ ਚਉਦਹ ਭਵਣ
ਤੇਰੇ ਹਟਨਾਲੇ[੧੬] ॥ ਸਤਿਗੁਰਿ ਦਿਖਾਏ ਅੰਤਰਿ ਨਾਲੇ ॥ ਨਾਵੈ ਕਾ ਵਾਪਾਰੀ
ਹੋਵੈ ਗੁਰਸਬਦੀ ਕੋ ਪਾਇਦਾ ॥ ੩ ॥ ਸਤਿਗੁਰਿ ਸੇਵਿਐ [੧੭]ਸਹਜ ਅਨੰਦਾ ॥
ਹਿਰਦੈ ਆਇ ਵੁਠਾ[੧੮] ਗੋਵਿੰਦਾ ॥ ਸਹਜੇ[੧੯] ਭਗਤਿ ਕਰੇ

੧ ਕਿਰਪਾ ਨਾਲ।
੨ ਗੁਰੂ ਦੇ ਸੇਵਨ ਵਰਗਾ ਹੋਰ ਕੋਈ ਲਾਭ ਨਹੀਂ।
੩ ਕਿਸੇ ਵਿਰਲੇ ਨੂੰ।
੪ ਗੁਰੂ ਦੀ ਮੰਨ ਕੇ ਚਲਣ ਵਾਲੇ।
੫ ਜੋ ਗਿਣਤੀਆਂ ਗਿਣਦਾ ਹੈ, ਭਾਵ ਮਨ ਨੂੰ ਵਿਸ਼ਾਲ ਨਹੀਂ ਬਣਾਂਦਾ, ਉਹ ਸੰਸਾਰ ਵਿਚ ਸੜਦਾ ਰਹਿੰਦਾ ਹੈ।
੬ ਦੂਰ ਹੁੰਦਾ।
੭ ਪਿਆਰਾ ਨਾਮ ਹੀ (ਹੋਰਨਾਂ ਧਰਮਾਂ ਦੇ ਦਰਸਾਏ) ਜਪ ਤਪ ਤੇ ਸੰਜਮ ਹੈ। ਸੰਜਮੁ= ਇੰਦਰਿਆਂ ਨੂੰ ਰੋਕਣ ਦੇ ਸਾਧਨ।
੮ ਪਾਪ।
੯ ਠੰਡਾ।
੧੦ ਸੁਤੇ-ਸਿਧ ਹੀ ਪੂਰਨ ਅਡੋਲ ਅਵਸਥਾ ਵਿਚ ਲੀਨ ਹੋ ਜਾਂਦਾ ਹੈ।
੧੧ ਅੰਦਰ ਲੋਭ ਹੈ, ਇਸ ਲਈ ਮਨ ਦੇ ਮੈਲਾ ਹੋਣ ਕਰਕੇ ਮੈਲ ਲਗਦੀ ਹੈ।
੧੨ ਸਿਰਜਨਹਾਰ।
੧੩ ਵਿਸ਼ਿਆਂ ਵਾਲੀ ਬ੍ਰਿਤੀ।
੧੪ [ਅ.] ਤਮ੍ਹਾ, ਲਾਲਚ।
੧੫ ਚਰੂਰ।
੧੬ ਹਟੀਆਂ ਦਾ ਨਾਲ ੨ ਹੋਣਾ, ਬਾਜ਼ਾਰ। ਚੌਦਾਂ ਭਵਣ ਜਗਤ ਤੇਰੇ ਬਾਜ਼ਾਰ ਹਨ ਜੋ ਅੰਦਰ ਹੀ ਹਨ। 'ਜੋ ਬ੍ਰਹਮੰਡੇ ਸੋਈ ਪਿੰਡੇ' ਵਾਲਾ ਖ਼ਿਆਲ ਹੈ।
੧੭ ਦੇਖੋ ਪੰ. ੭੪੧, ਨੋਟ ੨੧।
੧੮ ਵਸਿਆ।
੧੯ ਸੁਭਾਵਕ ਹੀ, ਨਿਰਯਤਨ ਹੀ।

---

* ਅਗੰਮ ਹਰੀ ਸਾਡੇ ਨਾਲ ਹੈ, ਪਰ ਗੁਰੂ ਹੀ ਦਸ ਸਕਦਾ ਹੈ। ਗੁਰੂ ਦੀ ਸੇਵਾ ਕਰੀਏ ਤਾਂ ਉਹ ਹਰੀ ਨਾਲ ਸਚੀ ਲਿਵ ਲਾ ਦਿੰਦਾ ਹੈ, ਜਿਸ ਨਾਲ ਮਨੁਖ ਦੀ ਰਹਿਣੀ ਸਚ ਵਾਲੀ ਹੋ ਕੇ ਸਚੇ ਵਿਚ ਲੀਨ ਹੋਣ ਦੇ ਲਾਇਕ ਬਣਾ ਦਿੰਦੀ ਹੈ।

ਦਿਨੁ ਰਾਤੀ ਆਪੇ ਭਗਤਿ ਕਰਾਇਦਾ ॥ ੪ ॥ ਸਤਿਗੁਰ ਤੇ ਵਿਛੁੜੇ ਤਿਨੀ ਦੁਖੁ ਪਾਇਆ ॥ [1]ਅਨਦਿਨੁ ਮਾਰੀਅਹਿ ਦੁਖੁ ਸਬਾਇਆ ॥ ਮਥੇ ਕਾਲੇ ਮਹਲੁ[2] ਨ ਪਾਵਹਿ ਦੁਖ ਹੀ ਵਿਚਿ ਦੁਖੁ ਪਾਇਦਾ ॥ ੫ ॥ ਸਤਿਗੁਰੁ ਸੇਵਹਿ ਸੇ ਵਡਭਾਗੀ ॥ [3]ਸਹਜ ਭਾਇ ਸਚੀ ਲਿਵ ਲਾਗੀ ॥ ਸਚੋ ਸਚੁ ਕਮਾਵਹਿ ਸਦ ਹੀ [4]ਸਚੈ ਮੇਲਿ ਮਿਲਾਇਦਾ ॥ ੬ ॥ ਜਿਸ ਨੋ ਸਚਾ ਦੇਇ ਸੁ ਪਾਏ ॥ ਅੰਤਰਿ ਸਾਚੁ ਭਰਮੁ ਚੁਕਾਏ ॥ ਸਚੁ ਸਚੇ ਕਾ ਆਪੇ ਦਾਤਾ ਜਿਸੁ ਦੇਵੈ ਸੋ ਸਚੁ ਪਾਇਦਾ ॥ ੭ ॥ ਆਪੇ ਕਰਤਾ ਸਭਨਾ ਕਾ ਸੋਈ ॥ ਜਿਸ ਨੋ ਆਪਿ ਬੁਝਾਏ ਬੂਝੈ ਕੋਈ ॥ ਆਪੇ ਬਖਸੇ ਦੇ ਵਡਿਆਈ ਆਪੇ ਮੇਲਿ ਮਿਲਾਇਦਾ ॥ ੮ ॥ ਹਉਮੈ ਕਰਦਿਆ ਜਨਮੁ ਗਵਾਇਆ ॥ ਆਗੈ ਮੋਹੁ ਨ ਚੂਕੈ[5] ਮਾਇਆ ॥ ਅਗੈ ਜਮਕਾਲੁ ਲੇਖਾ ਲੇਵੈ ਜਿਉ ਤਿਲ ਘਾਣੀ ਪੀੜਾਇਦਾ ॥ ੯ ॥ ਪੂਰੈ ਭਾਗਿ ਗੁਰ ਸੇਵਾ ਹੋਈ ॥ ਨਦਰਿ[6] ਕਰੇ ਤਾ ਸੇਵੇ ਕੋਈ ॥ ਜਮਕਾਲੁ ਤਿਸੁ ਨੇੜਿ ਨ ਆਵੈ ਮਹਲਿ ਸਚੈ ਸੁਖੁ ਪਾਇਦਾ ॥ ੧੦ ॥ ਤਿਨ ਸੁਖੁ ਪਾਇਆ ਜੋ ਤੁਧੁ ਭਾਏ ॥ ਪੂਰੈ ਭਾਗਿ ਗੁਰ ਸੇਵਾ ਲਾਏ ॥ ਤੇਰੈ ਹਥਿ ਹੈ ਸਭ ਵਡਿਆਈ ਜਿਸੁ ਦੇਵਹਿ ਸੋ ਪਾਇਦਾ ॥ ੧੧ ॥ ਅੰਦਰਿ ਪਰਗਾਸੁ[7] ਗੁਰੂ ਤੇ ਪਾਏ ॥ ਨਾਮੁ ਪਦਾਰਥੁ ਮੰਨਿ ਵਸਾਏ ॥ ਗਿਆਨ ਰਤਨੁ ਸਦਾ ਘਟਿ[8] ਚਾਨਣੁ ਅਗਿਆਨ ਅੰਧੇਰੁ ਗਵਾਇਦਾ ॥ ੧੨ ॥ ਅਗਿਆਨੀ ਅੰਧੇ ਦੂਜੈ[9] ਲਾਗੇ ॥ ਬਿਨੁ ਪਾਣੀ ਡੁਬਿ ਮੂਏ ਅਭਾਗੇ ॥ ਚਲਦਿਆ [10]ਘਰੁ ਦਰੁ ਨਦਰਿ ਨ ਆਵੈ ਜਮ ਦਰਿ ਬਾਧਾ ਦੁਖੁ ਪਾਇਦਾ ॥ ੧੩ ॥ ਬਿਨੁ ਸਤਿਗੁਰ ਸੇਵੇ ਮੁਕਤਿ ਨ ਹੋਈ ॥ ਗਿਆਨੀ ਧਿਆਨੀ ਪੂਛਹੁ ਕੋਈ ॥ ਸਤਿਗੁਰੁ ਸੇਵੇ ਤਿਸੁ ਮਿਲੈ ਵਡਿਆਈ ਦਰਿ ਸਚੈ ਸੋਭਾ ਪਾਇਦਾ ॥ ੧੪ ॥ ਸਤਿਗੁਰ ਨੋ ਸੇਵੇ ਤਿਸੁ ਆਪਿ ਮਿਲਾਏ ॥ ਮਮਤਾ[11] ਕਾਟਿ ਸਚਿ ਲਿਵ ਲਾਏ ॥ ਸਦਾ ਸਚੁ ਵਣਜਹਿ ਵਾਪਾਰੀ ਨਾਮੋ ਲਾਹਾ ਪਾਇਦਾ ॥ ੧੫ ॥ ਆਪੇ ਕਰੇ ਕਰਾਏ ਕਰਤਾ ॥ [12]ਸਬਦਿ ਮਰੈ ਸੋਈ ਜਨੁ ਮੁਕਤਾ ॥ ਨਾਨਕ ਨਾਮੁ ਵਸੈ ਮਨ ਅੰਤਰਿ ਨਾਮੋ ਨਾਮੁ ਧਿਆਇਦਾ ॥ ੧੬ ॥ ੫ ॥ ੧੯ ॥ ਮਾਰੂ ਮਹਲਾ ੩ * ॥ ਜੋ ਤੁਧੁ ਕਰਣਾ [13]ਸੋ ਕਰਿ ਪਾਇਆ ॥ [14]ਭਾਣੇ ਵਿਚਿ ਕੋ ਵਿਰਲਾ ਆਇਆ ॥ ਭਾਣਾ ਮੰਨੇ ਸੋ ਸੁਖੁ ਪਾਏ ਭਾਣੇ ਵਿਚਿ ਸੁਖੁ ਪਾਇਦਾ ॥ ੧ ॥ ਗੁਰਮੁਖਿ[15] ਤੇਰਾ ਭਾਣਾ ਭਾਵੈ ॥ ਸਹਜੇ[3] ਹੀ ਸੁਖੁ ਸਚੁ ਕਮਾਵੈ ॥ ਭਾਣੇ ਨੋ ਲੋਚੈ ਬਹੁਤੇਰੀ ਆਪਣਾ ਭਾਣਾ ਆਪਿ ਮਨਾਇਦਾ ॥ ੨ ॥ ਤੇਰਾ ਭਾਣਾ ਮੰਨੇ ਸੁ ਮਿਲੈ ਤੁਧੁ ਆਏ ॥ ਜਿਸੁ ਭਾਣਾ ਭਾਵੈ ਸੋ ਤੁਝਹਿ ਸਮਾਏ ॥ ਭਾਣੇ ਵਿਚਿ ਵਡੀ ਵਡਿਆਈ ਭਾਣਾ ਕਿਸਹਿ[16] ਕਰਾਇਦਾ ॥

੧ ਹਰ ਰੋਜ਼ ਮਾਰੇ ਜਾਂਦੇ ਹਨ, ਤੇ ਉਨ੍ਹਾਂ ਨੂੰ ਹਰ ਤਰਾਂ ਦਾ ਦੁਖ ਹੁੰਦਾ ਹੈ ।
੨ ਠਿਕਾਣਾ, ਬਿਸਰਾਮ !
੩ ਸੁਤੇ-ਸਿਧ ਹੀ ।
੪ ਗੁਰੂ ਆਪਣੇ ਨਾਲ ਮੇਲ ਕੇ ਸਚੇ ਹਰੀ ਨਾਲ ਮਿਲਾ ਦਿੰਦਾ ਹੈ ।
੫ ਦੂਰ ਹੁੰਦਾ (ਮੋਹ ਮਾਇਆ) ।
੬ ਮਿਹਰ ਦੀ ਨਜ਼ਰ ।
੭ ਚਾਨਣਾ ਗਿਆਨ ਦਾ ।
੮ ਦਿਲ ਵਿਚ ।
੯ ਦ੍ਵੈਤ ਭਾਵ ਵਿਚ ; ਹਰੀ ਨੂੰ ਛਡ ਕੇ ਕਿਸੇ ਹੋਰ ਵਿਚ ।
੧੦ ਆਪਣਾ ਅਸਲੀ ਘਰ ਜਿਥੇ ਜਾਣਾ ਚਾਹੀਦਾ ਹੈ, ਪਤੀ-ਮਹਲ, ਹਰੀ ਦੀ ਹਜ਼ੂਰੀ ।
੧੧ ਮੈਂ-ਮੇਰੀ ਦਾ ਭਾਵ ।
੧੨ ਸ਼ਬਦ ਦੁਆਰਾ ਜੀਵਤ-ਭਾਵ ਤੋਂ ਮਰੇ ।
੧੩ ਸੋ ਅਸਾਂ ਪਾ ਲਿਆ ਹੈ ।
੧੪ ਪਰ ਭਾਣੇ ਵਿਚ ਕੋਈ ਵਿਰਲਾ ਹੀ ਰਹਿੰਦਾ ਹੈ ।
੧੫ ਗੁਰੂ ਦੇ ਅਨੁਸਾਰੀ ਨੂੰ ।
੧੬ ਕਿਸੇ ਵਿਰਲੇ ਤੋਂ ।

* ਭਾਣਾ ਮੰਨਣ ਵਿਚ ਸੁਖ ਹੈ (੧) । ਇਹ ਭਾਣਾ ਹਰੀ ਆਪ ਮਨਾਵੇ ਤਾਂ ਮੰਨਿਆ ਜਾਂਦਾ ਹੈ (੨) । ਭਾਣਾ ਮੰਨਣ ਨਾਲ ਹਰੀ ਮਿਲਦਾ ਹੈ; ਇਹ ਵਡਿਆਈ ਕਿਸੇ ਵਿਰਲੇ ਨੂੰ ਮਿਲਦੀ ਹੈ (੩) । ਜਿਸ ਨੂੰ ਹਰੀ ਆਪ ਇਹ ਵਡਿਆਈ ਦੇਂਦਾ ਹੈ, ਉਸ ਨੂੰ ਗੁਰੂ ਮਿਲਾ ਦਿੰਦਾ ਹੈ, ਜਿਸ ਤੋਂ ਨਾਮ ਦੀ ਦਾਤ ਮਿਲਦੀ ਹੈ (੪) । ਗੁਰੂ ਤੋਂ ਬੇਮੁਖ ਆਪਣੀਆਂ ਚਤੁਰਾਈਆਂ ਦੇ ਬਾਵਜੂਦ ਭਰਮ ਵਿਚ ਭੁਲਾ ਹੋਇਆ ਦੁਖ ਪਾਂਦਾ ਰਹਿੰਦਾ ਹੈ, ਕਿਉਂਕਿ ਉਹ ਭਾਣਾ ਨਹੀਂ ਮੰਨਦਾ (੫) । ਗੁਰੂ ਨੂੰ ਮੰਨਣ ਨਾਲ ਨਾਮ ਮਿਲਦਾ ਹੈ, ਜਿਸ ਤੋਂ ਸੁਖ ਦੀ ਪ੍ਰਾਪਤੀ ਹੁੰਦੀ ਹੈ (੬) । ਨਾਮ ਦੀ ਮਹਿਮਾ (੭-੧੧) । ਇਹ ਨਾਮ ਹਰੀ ਦੀ ਕਿਰਪਾ ਨਾਲ ਗੁਰੂ ਤੋਂ ਮਿਲਦਾ ਹੈ (੧੨-੧੩) । ਇਹ ਨਾਮ ਸਾਡੇ ਸਰੀਰ ਦੇ ਅੰਦਰ ਹੀ ਵਸਦਾ ਹੈ, ਪਰ ਲਭਦਾ ਗੁਰੂ ਦੀ ਮਦਦ ਨਾਲ ਹੀ ਹੈ (੧੪-੧੬) ।

੩ ॥ ਜਾ ਤਿਸੁ ਭਾਵੈ ਤਾ ਗੁਰੂ ਮਿਲਾਏ ॥ ਗੁਰਮੁਖਿ[1] ਨਾਮੁ ਪਦਾਰਥੁ ਪਾਏ ॥ ਤੁਧੁ ਆਪਣੈ ਭਾਣੈ ਸਭ ਸ੍ਰਿਸਟਿ ਉਪਾਈ ਜਿਸ ਨੋ ਭਾਣਾ ਦੇਹਿ [2]ਤਿਸੁ ਭਾਇਦਾ ॥ ੪ ॥ ਮਨਮੁਖੁ[3] ਅੰਧੁ ਕਰੇ ਚਤੁਰਾਈ ॥ ਭਾਣਾ ਨ ਮੰਨੇ ਬਹੁਤੁ ਦੁਖੁ ਪਾਈ ॥ ਭਰਮੇ ਭੂਲਾ ਆਵੈ ਜਾਇ [4]ਘਰੁ ਮਹਲੁ ਨ ਕਬਹੂ ਪਾਇਦਾ ॥ ੫ ॥ ਸਤਿਗੁਰੁ ਮੇਲੇ ਦੇ ਵਡਿਆਈ ॥ ਸਤਿਗੁਰ ਕੀ ਸੇਵਾ ਧੁਰਿ[5] ਫੁਰਮਾਈ ॥ ਸਤਿਗੁਰ ਸੇਵੇ ਤਾ ਨਾਮੁ ਪਾਏ ਨਾਮੇ ਹੀ ਸੁਖੁ ਪਾਇਦਾ ॥ ੬ ॥ ਸਭ ਨਾਵਉ[6] ਉਪਜੈ ਨਾਵਹੁ ਛੀਜੈ[7] ॥ ਗੁਰ ਕਿਰਪਾ ਤੇ ਮਨੁ ਤਨੁ ਭੀਜੈ[8] ॥ ਰਸਨਾ[9] ਨਾਮੁ ਧਿਆਏ ਰਸਿ ਭੀਜੈ ਰਸ ਹੀ ਤੇ ਰਸੁ ਪਾਇਦਾ ॥ ੭ ॥ [10]ਮਹਲੈ ਅੰਦਰਿ ਮਹਲੁ ਕੋ ਪਾਏ ॥ ਗੁਰ ਕੈ ਸਬਦਿ ਸਚਿ ਚਿਤੁ ਲਾਏ ॥ ਜਿਸ ਨੋ ਸਚੁ ਦੇਇ ਸੋਈ ਸਚੁ ਪਾਏ ਸਚੇ ਸਚਿ ਮਿਲਾਇਦਾ ॥ ੮ ॥ ਨਾਮੁ ਵਿਸਾਰਿ ਮਨਿ ਤਨਿ ਦੁਖੁ ਪਾਇਆ ॥ ਮਾਇਆ ਮੋਹੁ ਸਭੁ ਰੋਗੁ ਕਮਾਇਆ ॥ ਬਿਨੁ ਨਾਵੈ ਮਨੁ ਤਨੁ ਹੈ ਕੁਸਟੀ[11] ਨਰਕੇ ਵਾਸਾ ਪਾਇਦਾ ॥੯॥ ਨਾਮਿ ਰਤੇ ਤਿਨ ਨਿਰਮਲ ਦੇਹਾ ॥ ਨਿਰਮਲ ਹੰਸਾ[12] ਸਦਾ ਸੁਖੁ ਨੇਹਾ ॥ ਨਾਮੁ ਸਲਾਹਿ ਸਦਾ ਸੁਖੁ ਪਾਇਆ ਨਿਜਘਰਿ[4] ਵਾਸਾ ਪਾਇਦਾ ॥ ੧੦ ॥ ਸਭੁ ਕੋ ਵਣਜੁ ਕਰੇ ਵਾਪਾਰਾ ॥ ਵਿਣੁ ਨਾਵੈ ਸਭੁ ਤੋਟਾ ਸੰਸਾਰਾ ॥ ਨਾਗੋ ਆਇਆ ਨਾਗੋ ਜਾਸੀ ਵਿਣੁ ਨਾਵੈ ਦੁਖੁ ਪਾਇਦਾ ॥ ੧੧ ॥ ਜਿਸ ਨੋ ਨਾਮੁ ਦੇਇ ਸੋ ਪਾਏ ॥ ਗੁਰ ਕੈ ਸਬਦਿ ਹਰਿ ਮੰਨਿ ਵਸਾਏ ॥ ਗੁਰ ਕਿਰਪਾ ਤੇ ਨਾਮੁ ਵਸਿਆ ਘਟ ਅੰਤਰਿ ਨਾਮੋ ਨਾਮੁ ਧਿਆਇਦਾ ॥ ੧੨ ॥ ਨਾਵੈ ਨੋ ਲੋਚੈ ਜੇਤੀ ਸਭ ਆਈ ॥ [13]ਨਾਉ ਤਿਨਾ ਮਿਲੈ ਧੁਰਿ ਪੁਰਬਿ ਕਮਾਈ ॥ ਜਿਨੀ ਨਾਉ ਪਾਇਆ ਸੇ ਵਡਭਾਗੀ ਗੁਰ ਕੈ ਸਬਦਿ ਮਿਲਾਇਦਾ ॥੧੩॥ ਕਾਇਆ ਕੋਟੁ[14] ਅਤਿ ਅਪਾਰਾ ॥ ਤਿਸੁ ਵਿਚਿ ਬਹਿ ਪ੍ਰਭੁ ਕਰੇ ਵੀਚਾਰਾ ॥ ਸਚਾ ਨਿਆਉ ਸਚੋ ਵਾਪਾਰਾ ਨਿਹਚਲੁ ਵਾਸਾ ਪਾਇਦਾ॥੧੪॥ ਅੰਤਰ ਘਰ ਬੰਕੇ[15] ਥਾਨੁ ਸੁਹਾਇਆ॥ ਗੁਰਮੁਖਿ[1] ਵਿਰਲੈ ਕਿਨੈ ਥਾਨੁ ਪਾਇਆ॥ [16]ਇਤੁ ਸਾਥਿ ਨਿਬਹੈ ਸਾਲਾਹੇ ਸਚੇ ਹਰਿ ਸਚਾ ਮੰਨਿ ਵਸਾਇਦਾ ॥ ੧੫ ॥ ਮੇਰੈ ਕਰਤੈ ਇਕ ਬਣਤ ਬਣਾਈ ॥ ਇਸੁ ਦੇਹੀ ਵਿਚਿ ਸਭ ਵਥੁ ਪਾਈ ॥ ਨਾਨਕ ਨਾਮੁ ਵਣਜਹਿ [17]ਰੰਗਿ ਰਾਤੇ ਗੁਰਮੁਖਿ[1] ਕੋ ਨਾਮੁ ਪਾਇਦਾ ॥ ੧੬ ॥ ੬ ॥ ੨੦ ॥ ਮਾਰੂ ਮਹਲਾ ੩ * ॥ [18]ਕਾਇਆ ਕੰਚਨੁ ਸਬਦੁ ਵੀਚਾਰਾ॥ ਤਿਥੈ[19] ਹਰਿ ਵਸੈ ਜਿਸ ਦਾ ਅੰਤੁ ਨ ਪਾਰਾਵਾਰਾ॥ [20]ਅਨਦਿਨੁ ਹਰਿ ਸੇਵਿਹੁ ਸਚੀ ਬਾਣੀ ਹਰਿ ਜੀਉ ਸਬਦਿ ਮਿਲਾਇਦਾ ॥ ੧ ॥ ਹਰਿ ਚੇਤਹਿ ਤਿਨ ਬਲਿਹਾਰੈ ਜਾਉ ॥ ਗੁਰ ਕੈ ਸਬਦਿ ਤਿਨ ਮੇਲਿ ਮਿਲਾਉ ॥

੧ ਗੁਰੂ ਦੇ ਰਾਹੀਂ।
੨ ਉਸੇ ਨੂੰ ਭਾਣਾ ਚੰਗਾ ਲਗਦਾ ਹੈ।
੩ ਆਪ-ਹੁਦਰਾ ਜੋ ਗੁਰੂ ਦੀ ਮੰਨ ਕੇ ਨਹੀਂ ਚਲਦਾ।
੪ ਆਪਣਾ ਅਸਲੀ ਘਰ, ਪਤੀ-ਮਹਿਲ, ਹਰੀ ਦੀ ਹਜ਼ੂਰੀ।
੫ ਧੁਰੋਂ, ਹਰੀ ਦੇ ਹਜ਼ੂਰੋਂ।
੬ ਵਾਹਿਗੁਰੂ ਤੋਂ।
੭ ਨਾਸ ਹੁੰਦੇ ਹਨ।
੮ ਪ੍ਰਸੰਨ ਹੁੰਦਾ ਹੈ, ਨਿਸ਼ਾ ਹੁੰਦੀ ਹੈ।
੯ ਜੀਭ।
੧੦ ਸਰੀਰ ਰੂਪ ਮਹਿਲ ਅੰਦਰ ਹਰੀ ਦਾ ਮਹਿਲ (ਟਿਕਾਣਾ) ਕੋਈ ਵਿਰਲਾ ਪ੍ਰਾਪਤ ਕਰਦਾ ਹੈ।
੧੧ ਕੋਹੜਾ।
੧੨ ਆਤਮਾ। ਉਹਨਾਂ ਦਾ ਆਤਮਾ ਨਿਰਮਲ ਹੈ ਤੇ ਉਹਨਾਂ ਨੂੰ ਪ੍ਰੇਮ ਦੇ ਕਾਰਨ ਸਦਾ ਸੁਖ ਹੈ।
੧੩ ਨਾਮ ਉਨ੍ਹਾਂ ਨੂੰ ਮਿਲਦਾ ਹੈ ਜਿਨ੍ਹਾਂ ਨੇ ਮੁਢ ਤੋਂ ਅੱਗੇ ਕਮਾਈ ਕੀਤੀ ਹੁੰਦੀ ਹੈ।
੧੪ ਕਿਲ੍ਹਾ।
੧੫ ਸੁੰਦਰ। ਅੰਦਰ ਹਿਰਦਾ ਮਨ ਬੁਧੀ ਰੂਪ ਥਾਂ ਸਭ ਸੋਹਣੇ ਹਨ।
੧੬ ਇਸ ਸਾਥ ਵਿਚ ਪੂਰਾ ਉਤਰੇ, ਭਾਵ ਇਸ ਟਿਕਾਣੇ ਟਿਕ ਕੇ ਬੈਠੇ।
੧੭ ਪ੍ਰੇਮ ਵਿਚ ਰੰਗੇ ਹੋਏ।
੧੮ ਸ਼ਬਦ ਨੂੰ ਵਿਚਾਰੀਏ ਤਾਂ ਸਰੀਰ ਸੋਨੇ ਵਰਗਾ ਸੁੰਦਰ ਤੇ ਅਰੋਗ ਹੋ ਜਾਂਦਾ ਹੈ।
੧੯ ਉਥੇ, ਭਾਵ ਸਰੀਰ ਵਿਚ।
੨੦ ਹਰ ਰੋਜ਼ ਹਰੀ ਨੂੰ ਸੇਵੋ ਸਚੀ ਗੁਰਬਾਣੀ ਦੁਆਰਾ; ਹਰੀ ਗੁਰਬਾਣੀ ਦੁਆਰਾ ਮਿਲਦਾ ਜੇ।

* ਇਹ ਸਰੀਰ ਉੱਤਮ ਹੈ ਕਿਉਂਕਿ ਇਸ ਵਿਚ ਹਰੀ ਆਪ ਵਸਦਾ ਹੈ, ਪਰ ਇਹ ਹਰੀ ਦਾ ਵਾਸਾ ਗੁਰ ਦੇ ਸ਼ਬਦ ਤੋਂ ਪਛਾਣੀਦਾ ਹੈ।

ਤਿਨ ਕੀ ਧੂਰਿ ਲਾਈ [੧]ਮੁਖਿ ਮਸਤਕਿ ਸਤਸੰਗਤਿ ਬਹਿ ਗੁਣ ਗਾਇਦਾ ॥ ੨ ॥
ਹਰਿ ਕੇ ਗੁਣ ਗਾਵਾ ਜੇ ਹਰਿ ਪ੍ਰਭ ਭਾਵਾ ॥ [੨]ਅੰਤਰਿ ਹਰਿ ਨਾਮੁ ਸਬਦਿ ਸੁਹਾਵਾ ॥
ਗੁਰਬਾਣੀ ਚਹੁ ਕੁੰਡੀ ਸੁਣੀਐ ਸਾਚੈ ਨਾਮਿ ਸਮਾਇਦਾ ॥ ੩ ॥ ਸੋ ਜਨੁ ਸਾਚਾ ਜਿ
ਅੰਤਰੁ[੩] ਭਾਲੇ ॥ ਗੁਰ ਕੈ ਸਬਦਿ ਹਰਿ ਨਦਰਿ ਨਿਹਾਲੇ[੪] ॥ ਗਿਆਨ ਅੰਜਨੁ[੫] ਪਾਇ
ਗੁਰ ਸਬਦੀ [੬]ਨਦਰੀ ਨਦਰਿ ਮਿਲਾਇਦਾ ॥ ੪ ॥ ਵਡੈ ਭਾਗਿ ਇਹੁ ਸਰੀਰੁ
ਪਾਇਆ ॥ ਮਾਣਸ ਜਨਮਿ ਸਬਦਿ ਚਿਤੁ ਲਾਇਆ ॥ ਬਿਨੁ ਸਬਦੈ ਸਭੁ ਅੰਧ
ਅੰਧੇਰਾ ਗੁਰਮੁਖਿ[੭] ਕਿਸਹਿ ਬੁਝਾਇਦਾ ॥ ੫ ॥ ਇਕਿ [੮]ਕਿਤੁ ਆਏ ਜਨਮੁ
ਗਵਾਏ ॥ [੯]ਮਨਮੁਖ ਲਾਗੇ ਦੂਜੈ ਭਾਏ ॥ ਏਹ ਵੇਲਾ ਫਿਰਿ ਹਾਥਿ ਨ ਆਵੈ
[੧੦]ਪਗਿ ਖਿਸਿਐ ਪਛੁਤਾਇਦਾ ॥ ੬ ॥ ਗੁਰ ਕੈ ਸਬਦਿ ਪਵਿਤ੍ਰੁ ਸਰੀਰਾ ॥ ਤਿਸੁ
ਵਿਚਿ ਵਸੈ ਸਚੁ [੧੧]ਗੁਣੀ ਗਹੀਰਾ ॥ ਸਚੋ ਸਚੁ ਵੇਖੈ ਸਭ ਥਾਈ ਸਚੁ ਸੁਣਿ ਮੰਨਿ
ਵਸਾਇਦਾ ॥ ੭ ॥ ਹਉਮੈ ਗਣਤ ਗੁਰ ਸਬਦਿ ਨਿਵਾਰੇ[੧੨] ॥ ਹਰਿ ਜੀਉ ਹਿਰਦੈ
ਰਖਹੁ ਉਰਧਾਰੇ[੧੩] ॥ ਗੁਰ ਕੈ ਸਬਦਿ ਸਦਾ ਸਾਲਾਹੇ ਮਿਲਿ ਸਾਚੇ ਸੁਖੁ ਪਾਇਦਾ ॥
੮ ॥ ਸੋ ਚੇਤੇ ਜਿਸੁ ਆਪਿ ਚੇਤਾਏ ॥ ਗੁਰ ਕੈ ਸਬਦਿ ਵਸੈ ਮਨਿ ਆਏ ॥ ਆਪੇ ਵੇਖੈ
ਆਪੇ ਬੂਝੈ [੧੪]ਆਪੈ ਆਪੁ ਸਮਾਇਦਾ ॥ ੯ ॥ ਜਿਨਿ ਮਨ ਵਿਚਿ ਵਥੁ[੧੫] ਪਾਈ
ਸੋਈ ਜਾਣੈ ॥ ਗੁਰ ਕੈ ਸਬਦੇ ਆਪੁ ਪਛਾਣੈ ॥ ਆਪੁ ਪਛਾਣੈ ਸੋਈ ਜਨੁ ਨਿਰਮਲੁ
ਬਾਣੀ ਸਬਦੁ ਸੁਣਾਇਦਾ ॥ ੧੦ ॥ ਏਹ ਕਾਇਆ ਪਵਿਤੁ ਹੈ ਸਰੀਰੁ ॥
ਗੁਰ ਸਬਦੀ ਚੇਤੈ [੧੧]ਗੁਣੀ ਗਹੀਰੁ ॥ ਅਨਦਿਨੁ[੧੬] ਗੁਣ ਗਾਵੈ ਰੰਗਿ ਰਾਤਾ ਗੁਣ
ਕਹਿ ਗੁਣੀ[੧੭] ਸਮਾਇਦਾ ॥ ੧੧ ॥ [੧੮]ਏਹੁ ਸਰੀਰੁ ਸਭ ਮੂਲੁ ਹੈ ਮਾਇਆ ॥
ਦੂਜੈ ਭਾਇ ਭਰਮਿ ਭੁਲਾਇਆ ॥ ਹਰਿ ਨ ਚੇਤੈ ਸਦਾ ਦੁਖੁ ਪਾਏ ਬਿਨੁ ਹਰਿ ਚੇਤੇ
ਦੁਖੁ ਪਾਇਦਾ ॥ ੧੨ ॥ ਜਿ ਸਤਿਗੁਰੁ ਸੇਵੇ ਸੋ ਪਰਵਾਣੁ ॥ ਕਾਇਆ ਹੰਸੁ[੧੯]
ਨਿਰਮਲੁ ਦਰਿ ਸਚੈ ਜਾਣੁ ॥ ਹਰਿ ਸੇਵੇ ਹਰਿ ਮੰਨਿ ਵਸਾਏ ਸੋਹੈ[੨੦] ਹਰਿ ਗੁਣ
ਗਾਇਦਾ ॥ ੧੩ ॥ ਬਿਨੁ ਭਾਗਾ ਗੁਰੁ ਸੇਵਿਆ ਨ ਜਾਇ ॥ ਮਨਮੁਖ ਭੂਲੇ ਮੁਏ
ਬਿਲਲਾਇ[੨੧] ॥ ਜਿਨ ਕਉ ਨਦਰਿ ਹੋਵੈ ਗੁਰ ਕੇਰੀ[੨੨] ਹਰਿ ਜੀਉ ਆਪਿ
ਮਿਲਾਇਦਾ ॥ ੧੪ ॥ ਕਾਇਆ ਕੋਟੁ[੨੩] ਪਕੇ ਹਟਨਾਲੇ[੨੪] ॥ ਗੁਰਮੁਖਿ[੨੫] ਲੇਵੈ
ਵਸਤੁ ਸਮਾਲੇ ॥ ਹਰਿ ਕਾ ਨਾਮੁ ਧਿਆਇ ਦਿਨੁ ਰਾਤੀ ਊਤਮ ਪਦਵੀ ਪਾਇਦਾ ॥
੧੫ ॥ ਆਪੇ ਸਚਾ ਹੈ ਸੁਖਦਾਤਾ ॥ ਪੂਰੇ ਗੁਰ ਕੈ ਸਬਦਿ ਪਛਾਤਾ ॥ ਨਾਨਕ ਨਾਮੁ
ਸਲਾਹੇ ਸਾਚਾ ਪੂਰੈ ਭਾਗਿ ਕੋ ਪਾਇਦਾ ॥ ੧੬ ॥ ੭ ॥ ੨੧ ॥ ਮਾਰੂ ਮਹਲਾ ੩ * ॥
[੨੬]ਨਿਰੰਕਾਰਿ ਆਕਾਰੁ ਉਪਾਇਆ ॥ ਮਾਇਆ ਮੋਹੁ [੨੭]ਹੁਕਮਿ ਬਣਾਇਆ ॥

੧ ਆਪਣੇ ਮੂੰਹ ਮਥੇ ਤੇ ।

੨ ਗੁਰਬਾਣੀ ਦੁਆਰਾ ਹਰੀ-ਨਾਮ ਸਾਡੇ ਅੰਦਰ ਹੀ ਸੋਹਣਾ ਪਿਆ ਲਗਦਾ ਹੈ । ਹਰ ਪਾਸੇ ਗੁਰਬਾਣੀ ਹੀ ਗੂੰਜਦੀ ਸੁਣੀਦੀ ਹੈ ਅਤੇ ਇਸ ਰਾਹੀਂ ਹਰੀ ਦੇ ਨਾਮ ਵਿਚ ਸਮਾਏ ਰਹੀਦਾ ਹੈ। ਵੇਖੋ ਅਗਲੇ ਪੰਨੇ ਦਾ ਨੋਟ ੩ ।

੩ ਹਿਰਦਾ ।

੪ ਵੇਖਦਾ ਹੈ ।

੫ ਸੂਰਮਾ ।

੬ ਮਿਹਰਵਾਨ ਹਰੀ ਮਿਹਰ ਦੀ ਨਜ਼ਰ ਕਰ ਕੇ ਆਪਣੇ ਨਾਲ ਮੇਲ ਲੈਂਦਾ ਹੈ ।

੭ ਗੁਰੂ ਦੁਆਰਾ ।

੮ ਕਿਸ ਕੰਮ ਆਏ ?

੯ ਆਪ-ਹੁਦਰੇ ਲੋਕ ਦ੍ਵੈਤ ਭਾਵ ਵਿਚ ਲਗੇ ਰਹਿੰਦੇ ਹਨ ।

੧੦ ਪੈਰ ਤਿਲਕਣ ਨਾਲ ।

੧੧ ਗੁਣਾਂ ਵਿਚ ਜੋ ਡੂੰਘਾ ਹੈ, ਵਾਹਿਗੁਰੂ ।

੧੨ ਦੂਰ ਕਰਦਾ ਹੈ ।

੧੩ ਦਿਲ ਵਿਚ ਟਿਕਾ ਕੇ ।

੧੪ ਆਪਣੇ ਆਪ ਵਿਚ (ਸ੍ਵੈ ਸਰੂਪ ਵਿਚ) ਆਪਣਾ ਆਪ ਸਮਾਉਂਦਾ ਹੈ ; ਭਾਵ ਸਮਾਉਣ ਵਾਲਾ ਅਤੇ ਜਿਸ ਵਿਚ ਸਮਾਉਣਾ ਹੈ, ਦੋਵੇਂ ਹਰੀ ਆਪ ਹੀ ਹੈ ; ਮਨੁਖ ਆਪਣੇ ਆਪ ਵਿਚ ਕੁਝ ਨਹੀਂ, ਹਰੀ ਸਭ ਕੁਝ ਆਪ ਕਰਦਾ ਕਰਾਉਂਦਾ ਹੈ ।

੧੫ ਨਾਮ ਵਸਤੂ ।

੧੬ ਹਰ ਰੋਜ਼ ।

੧੭ ਗੁਣਾਂ ਵਾਲੇ ਹਰੀ ਵਿਚ । ਗੁਰੂ ਜੀ ਕਈਆਂ ਹੋਰਨਾਂ ਥਾਵਾਂ ਤੇ 'ਗੁਣ ਕਹਿ ਗੁਣੀ ਸਮਾਵਣਿਆ' ਦਾ ਖਿਆਲ ਪ੍ਰਗਟ ਕਰਦੇ ਹਨ। ਵੇਖੋ ਪੰ. ੧੧੦, ਨੋਟ ੧੩ ।

੧੮ ਏਹੋ ਸਰੀਰ (ਜੋ ਉਤੇ ਪਵਿੱਤਰ ਦਸਿਆ ਸੀ) ਸਾਰਾ ਮਾਇਆ ਦਾ ਮੂਦ ਹੋ ਜਾਂਦਾ ਹੈ ਜਦ ਇਹ ਦ੍ਵੈਤ ਭਾਵ ਦੇ ਕਾਰਣ ਭਰਮ ਵਿਚ ਭੁਲਦਾ ਹੈ ।

੧੯ ਆਤਮਾਂ ।

੨੦ ਸੋਭਦਾ ਹੈ ।

੨੧ ਵਿਲਕ ਵਿਲਕ ਕੇ ।

੨੨ ਦੀ ।

੨੩ ਕਿਲ੍ਹਾ ।

੨੪ ਜਿਥੇ ਨਾਲ ਨਾਲ ਹਟੀਆਂ ਹੋਣ ; ਬਾਜ਼ਾਰ ।

੨੫ ਗੁਰੂ ਦਾ ਅਨੁਸਾਰੀ ।

੨੬ ਆਕਾਰ-ਰਹਿਤ ਹਰੀ ਨੇ ਸਾਕਾਰ ਸ੍ਰਿਸ਼ਟੀ ਬਣਾਈ ।

੨੭ ਹੁਕਮ ਵਿਚ ਪੈਂਦਾ ਕੀਤਾ ।

---

* ਤ੍ਰਿਗੁਣੀ ਮਾਇਆ ਹਰੀ ਦੇ ਆਪਣੇ ਹੁਕਮ ਅਨੁਸਾਰ ਬਣਾਈ ਗਈ ਹੈ । ਗੁਰੂ ਦੇ ਸ਼ਬਦ ਰਾਹੀਂ ਇਨ੍ਹਾਂ ਤਿੰਨਾਂ ਗੁਣਾਂ ਦੇ ਬੰਧਨ ਤੋਂ ਛੁਟਕਾਰਾ ਪਾ ਕੇ ਸਹਜ ਅਵਸਥਾ ਵਿਚ ਹਰੀ ਨਾਲ ਮੇਲ ਹੁੰਦਾ ਹੈ । ਇਹ ਮੇਲ ਕਾਇਆਂ ਵਿਚ ਰਹਿ ਕੇ ਹੋ ਜਾਂਦਾ ਹੈ, ਕਿਉਂਕਿ ਹਰੀ ਇਸ ਕਾਇਆਂ ਵਿਚ ਭੀ ਵਸਦਾ ਹੈ ਤੇ ਬਾਹਰ ਭੀ ।

ਆਪੇ ਖੇਲ ਕਰੇ ਸਭਿ ਕਰਤਾ ਸੁਣਿ ਸਾਚਾ ਮੰਨਿ ਵਸਾਇਦਾ ॥ ੧ ॥ * ਮਾਇਆ
ਮਾਈ ਤ੍ਰੈ ਗੁਣ ਪਰਸੂਤਿ ਜਮਾਇਆ ॥ ਚਾਰੇ ਬੇਦ ਬ੍ਰਹਮੇ ਨੋ ਫੁਰਮਾਇਆ ॥ ਵਰ੍ਹੇ
ਮਾਹ ਵਾਰ ਥਿਤੀ ਕਰਿ ਇਸੁ ਜਗ ਮਹਿ ਸੋਝੀ ਪਾਇਦਾ ॥ ੨ ॥ ਗੁਰ ਸੇਵਾ ਤੇ
ਕਰਣੀ ਸਾਰ[1] ॥ ਰਾਮਨਾਮੁ ਰਾਖਹੁ ਉਰਿਧਾਰ[2] ॥ ਗੁਰਬਾਣੀ ਵਰਤੀ[3] ਜਗ
ਅੰਤਰਿ ਇਸੁ ਬਾਣੀ ਤੇ ਹਰਿਨਾਮੁ ਪਾਇਦਾ ॥ ੩ ॥ ਵੇਦੁ ਪੜੈ [4]ਅਨਦਿਨੁ ਵਾਦ
ਸਮਾਲੇ ॥ ਨਾਮੁ ਨ ਚੇਤੈ ਬਧਾ ਜਮਕਾਲੇ ॥ [5]ਦੂਜੈ ਭਾਇ ਸਦਾ ਦੁਖੁ ਪਾਏ [6]ਤ੍ਰੈ ਗੁਣ
ਭਰਮਿ ਭੁਲਾਇਦਾ ॥ ੪ ॥ ਗੁਰਮੁਖਿ[7] ਏਕਸੁ ਸਿਉ ਲਿਵ ਲਾਏ ॥ [8]ਤ੍ਰਿਬਿਧਿ
ਮਨਸਾ ਮਨਹਿ ਸਮਾਏ ॥ ਸਾਚੈ ਸਬਦਿ ਸਦਾ ਹੈ ਮੁਕਤਾ ਮਾਇਆ ਮੋਹੁ ਚੁਕਾਇਦਾ[9] ॥
੫ ॥ ਜੋ ਧੁਰਿ[10] ਰਾਤੇ ਸੇ ਹੁਣਿ[11] ਰਾਤੇ ॥ ਗੁਰਪਰਸਾਦੀ[12] ਸਹਜੇ[13] ਮਾਤੇ ॥
ਸਤਿਗੁਰੁ ਸੇਵਿ ਸਦਾ ਪ੍ਰਭੁ ਪਾਇਆ [14]ਆਪੈ ਆਪੁ ਮਿਲਾਇਦਾ ॥ ੬ ॥
ਮਾਇਆ ਮੋਹਿ [15]ਭਰਮਿ ਨ ਪਾਏ ॥ ਦੂਜੈ ਭਾਇ ਲਗਾ ਦੁਖੁ ਪਾਏ ॥ ਸੂਹਾ ਰੰਗੁ
ਦਿਨ ਥੋੜੇ ਹੋਵੈ ਇਸੁ ਜਾਦੇ ਬਿਲਮ[16] ਨ ਲਾਇਦਾ ॥੭॥ ਏਹੁ ਮਨੁ [17]ਭੈ ਭਾਇ
ਰੰਗਾਏ ॥ ਇਤੁ ਰੰਗਿ ਸਾਚੇ ਮਾਹਿ ਸਮਾਏ ॥ ਪੂਰੈ ਭਾਗਿ ਕੋ ਇਹੁ ਰੰਗੁ ਪਾਏ
ਗੁਰਮਤੀ ਰੰਗੁ ਚੜਾਇਦਾ ॥ ੮ ॥ ਮਨਮੁਖੁ ਬਹੁਤੁ ਕਰੇ ਅਭਿਮਾਨੁ ॥ ਦਰਗਹ
ਕਬਹੀ ਨ ਪਾਵੈ ਮਾਨੁ ॥ ਦੂਜੈ ਲਾਗੇ ਜਨਮੁ ਗਵਾਇਆ ਬਿਨੁ ਬੂਝੇ ਦੁਖੁ ਪਾਇਦਾ ॥
੯ ॥ ਮੇਰੈ ਪ੍ਰਭਿ ਅੰਦਰਿ ਆਪੁ[18] ਲੁਕਾਇਆ ॥ ਗੁਰਪਰਸਾਦੀ ਹਰਿ ਮਿਲੈ
ਮਿਲਾਇਆ ॥ ਸਚਾ ਪ੍ਰਭੁ ਸਚਾ ਵਾਪਾਰਾ ਨਾਮੁ ਅਮੋਲਕੁ ਪਾਇਦਾ ॥ ੧੦ ॥ ਇਸੁ
ਕਾਇਆ ਕੀ ਕੀਮਤਿ ਕਿਨੈ ਨ ਪਾਈ ॥ ਮੇਰੈ ਠਾਕੁਰਿ[19] ਇਹ ਬਣਤ ਬਣਾਈ ॥
ਗੁਰਮੁਖਿ ਹੋਵੈ ਸੁ ਕਾਇਆ ਸੋਧੈ ਆਪਹਿ ਆਪੁ ਮਿਲਾਇਦਾ ॥ ੧੧ ॥ ਕਾਇਆ
ਵਿਚਿ ਤੋਟਾ ਕਾਇਆ ਵਿਚਿ ਲਾਹਾ ॥ ਗੁਰਮੁਖਿ ਖੋਜੇ ਵੇਪਰਵਾਹਾ ॥ ਗੁਰਮੁਖਿ
ਵਣਜਿ ਸਦਾ ਸੁਖੁ ਪਾਏ [20]ਸਹਜੇ ਸਹਜਿ ਮਿਲਾਇਦਾ ॥ ੧੨ ॥ ਸਚਾ ਮਹਲੁ
ਸਚੇ ਭੰਡਾਰਾ ॥ ਆਪੇ ਦੇਵੈ ਦੇਵਣਹਾਰਾ ॥ ਗੁਰਮੁਖਿ ਸਾਲਾਹੇ ਸੁਖਦਾਤੇ ਮਨਿ
ਮੇਲੇ ਕੀਮਤਿ ਪਾਇਦਾ ॥ ੧੩ ॥ ਕਾਇਆ ਵਿਚਿ ਵਸਤੁ ਕੀਮਤਿ ਨਹੀ
ਪਾਈ ॥ ਗੁਰਮੁਖਿ ਆਪੇ ਦੇ ਵਡਿਆਈ ॥ ਜਿਸ ਦਾ ਹਟੁ ਸੋਈ ਵਥੁ ਜਾਣੈ
ਗੁਰਮੁਖਿ ਦੇਇ ਨ ਪਛੋਤਾਇਦਾ ॥ ੧੪ ॥ ਹਰਿ ਜੀਉ ਸਭ ਮਹਿ ਰਹਿਆ
ਸਮਾਈ ॥ ਗੁਰਪਰਸਾਦੀ ਪਾਇਆ ਜਾਈ ॥ ਆਪੇ ਮੇਲਿ ਮਿਲਾਏ ਆਪੇ ਸਬਦੇ
ਸਹਜਿ ਸਮਾਇਦਾ ॥ ੧੫ ॥ ਆਪੇ ਸਚਾ ਸਬਦਿ ਮਿਲਾਏ ॥ ਸਬਦੇ
ਵਿਚਹੁ ਭਰਮੁ ਚੁਕਾਏ ॥ ਨਾਨਕ ਨਾਮਿ ਮਿਲੈ ਵਡਿਆਈ ਨਾਮੇ ਹੀ

੧ ਸ੍ਰੇਸ਼ਟ ।

੨ ਦਿਲ ਵਿਚ ਟਿਕਾ ਕੇ ।

੩ ਫੈਲੀ । ਦੇਖੋ ਪਿਛਲੇ ਪੰਨੇ ਦਾ ਨੋਟ ੨ ।

੪ ਨਿੱਤ ਝਗੜੇ ਸਹੇੜਦਾ ਹੈ ।

੫ ਦ੍ਵੈਤ ਭਾਵ ਵਿਚ ।

੬ ਤ੍ਰੈ-ਗੁਣੀ (ਮਾਇਆ) ਦੇ ਭਰਮ ਵਿਚ ਭੁਲਿਆ ਫਿਰਦਾ ਹੈ ।

੭ ਗੁਰੂ ਦਾ ਅਨੁਸਾਰੀ ।

੮ ਤਿੰਨ ਪ੍ਰਕਾਰ ਦੀ (ਰਜੋ ਸਤੋ ਤਮੋ ਵਾਲੀ) ਵਾਸ਼ਨਾ ਮਨ ਅੰਦਰ ਹੀ ਮੁਕਾ ਦਿੰਦਾ ਹੈ । ਦੇਖੋ ਪੰ. ੧੧੭, ਨੋਟ ੬ ।

੯ ਦੂਰ ਕਰਦਾ ਹੈ ।

੧੦ ਮੁਢ ਤੋਂ, ਹਰੀ ਦੇ ਹਜ਼ੂਰੋਂ ।

੧੧ ਮਨੁਖ ਜਨਮ ਵਿਚ ।

੧੨ ਕਿਰਪਾ ਨਾਲ ।

੧੩ ਪੂਰਨ ਅਡੋਲ ਹਾਲਤ ਵਿਚ ।

੧੪ ਦੇਖੋ ਪਿਛਲੇ ਪੰਨੇ ਦਾ ਨੋਟ ੧੪ ।

੧੫ ਭਰਮ ਦੇ ਕਾਰਨ ਹਰੀ ਨੂੰ ਨਹੀਂ ਪਾਂਦਾ।

੧੬ [ਸੰ. ਵਿਲੰਬ] ਦੇਰ।

੧੭ ਹਰੀ ਦੇ ਡਰ ਅਤੇ ਪਿਆਰ ਵਿਚ ।

੧੮ ਆਪਣੇ ਆਪ ਨੂੰ ।

੧੯ ਮਾਲਕ ਨੇ ।

੨੦ ਸੁਤੇ-ਸਿਧ ਹੀ ਸਹਜ-ਅਵਸਥਾ ਵਿਚ ਲਿਆ ਕੇ ਮਿਲਾ ਲੈਂਦਾ ਹੈ।

---

*ਮਾਇਆ ਮਾਈ ਦੀ ਰਾਹੀਂ (ਹਰੀ ਪਿਤਾ ਨੇ) ਉਸ ਨੂੰ ਪਰਸਤ ਕਰ ਕੇ ਤਿੰਨ ਗੁਣ ਪੈਦਾ ਕੀਤੇ, ਭਾਵ ਤਿੰਨਾਂ ਗੁਣਾਂ ਵਾਲਾ ਸੰਸਾਰ ਪੈਦਾ ਕੀਤਾ । ਦੇਖੋ ਪੰ. ੯੪੦, ਫੁਟ ਨੋਟ * ।

ਸੁਖੁ ਪਾਇਦਾ॥੧੬॥੯॥੨੨॥ ਮਾਰੂ ਮਹਲਾ ੩ * ॥ ਅਗਮ ਅਗੋਚਰ[1] ਵੇਪਰਵਾਹੇ ॥ ਆਪੇ ਮਿਹਰਵਾਨ ਅਗਮ ਅਥਾਹੇ ॥ ਅਪੜਿ ਕੋਇ ਨ ਸਕੈ ਤਿਸ ਨੋ ਗੁਰ ਸਬਦੀ ਮੇਲਾਇਆ ॥ ੧ ॥ ਤੁਧੁ ਨੋ ਸੇਵਹਿ ਜੋ ਤੁਧੁ ਭਾਵਹਿ ॥ ਗੁਰ ਕੈ ਸਬਦਿ ਸਚਿ ਸਮਾਵਹਿ ॥ ਅਨਦਿਨੁ[2] ਗੁਣ ਰਵਹਿ[3] ਦਿਨੁ ਰਾਤੀ [4]ਰਸਨਾ ਹਰਿ ਰਸੁ ਭਾਇਆ॥ ੨ ॥ ਸਬਦਿ ਮਰਹਿ ਸੇ [5]ਮਰਣੁ ਸਵਾਰਹਿ ॥ ਹਰਿ ਕੇ ਗੁਣ [6]ਹਿਰਦੈ ਉਰਧਾਰਹਿ ॥ ਜਨਮੁ ਸਫਲੁ ਹਰਿ ਚਰਣੀ ਲਾਗੇ [7]ਦੂਜਾ ਭਾਉ ਚੁਕਾਇਆ[8] ॥ ੩॥ ਹਰਿ ਜੀਉ ਮੇਲੇ ਆਪਿ ਮਿਲਾਏ ॥ ਗੁਰ ਕੈ ਸਬਦੇ ਆਪੁ[9] ਗਵਾਏ ॥ ਅਨਦਿਨੁ ਸਦਾ ਹਰਿ ਭਗਤੀ ਰਾਤੇ ਇਸੁ ਜਗ ਮਹਿ ਲਾਹਾ ਪਾਇਆ॥ ੪ ॥ ਤੇਰੇ ਗੁਣ ਕਹਾ ਮੈ ਕਹਣੁ ਨ ਜਾਈ ॥ ਅੰਤੁ ਨ ਪਾਰਾ ਕੀਮਤਿ ਨਹੀ ਪਾਈ ॥ ਆਪੇ ਦਇਆ ਕਰੇ ਸੁਖਦਾਤਾ ਗੁਣ ਮਹਿ ਗੁਣੀ[10] ਸਮਾਇਆ ॥ ੫ ॥ ਇਸੁ ਜਗ ਮਹਿ ਮੋਹੁ ਹੈ ਪਾਸਾਰਾ ॥ ਮਨਮੁਖੁ[11] ਅਗਿਆਨੀ ਅੰਧੁ ਅੰਧਾਰਾ ॥ ਧੰਧੈ ਧਾਵਤੁ ਜਨਮੁ ਗਵਾਇਆ ਬਿਨੁ ਨਾਵੈ ਦੁਖੁ ਪਾਇਆ ॥ ੬ ॥ ਕਰਮੁ[12] ਹੋਵੈ ਤਾ ਸਤਿਗੁਰੁ ਪਾਏ ॥ ਹਉਮੈ ਮੈਲੁ ਸਬਦਿ ਜਲਾਏ ॥ ਮਨੁ ਨਿਰਮਲੁ ਗਿਆਨੁ ਰਤਨੁ ਚਾਨਣੁ ਅਗਿਆਨੁ ਅੰਧੇਰੁ ਗਵਾਇਆ ॥ ੭ ॥ ਤੇਰੇ ਨਾਮ ਅਨੇਕ ਕੀਮਤਿ ਨਹੀ ਪਾਈ ॥ ਸਚੁ ਨਾਮੁ ਹਰਿ ਹਿਰਦੈ ਵਸਾਈ ॥ ਕੀਮਤਿ ਕਉਣੁ ਕਰੇ ਪ੍ਰਭ ਤੇਰੀ ਤੂ ਆਪੇ ਸਹਜਿ[13] ਸਮਾਇਆ ॥ ੮ ॥ ਨਾਮੁ ਅਮੋਲਕੁ ਅਗਮ ਅਪਾਰਾ ॥ ਨਾ ਕੋ ਹੋਆ ਤੋਲਣਹਾਰਾ ॥ ਆਪੇ ਤੋਲੇ ਤੋਲਿ ਤੋਲਾਏ ਗੁਰ ਸਬਦੀ ਮੇਲਿ ਤੋਲਾਇਆ ॥ ੯ ॥ ਸੇਵਕ ਸੇਵਹਿ ਕਰਹਿ ਅਰਦਾਸਿ ॥ ਤੂ ਆਪੇ ਮੇਲਿ ਬਹਾਲਹਿ ਪਾਸਿ ॥ ਸਭਨਾ ਜੀਆ ਕਾ ਸੁਖਦਾਤਾ ਪੂਰੈ ਕਰਮਿ[14] ਧਿਆਇਆ ॥ ੧੦ ॥ ਜਤੁ ਸਤੁ ਸੰਜਮੁ[15] ਜਿ ਸਚੁ ਕਮਾਵੈ ॥ ਇਹੁ ਮਨੁ ਨਿਰਮਲੁ ਜਿ ਹਰਿ ਗੁਣ ਗਾਵੈ ॥ [16]ਇਸੁ ਬਿਖੁ ਮਹਿ ਅੰਮ੍ਰਿਤੁ ਪਰਾਪਤਿ ਹੋਵੈ ਹਰਿ ਜੀਉ ਮੇਰੇ ਭਾਇਆ ॥ ੧੧॥ ਜਿਸ ਨੋ ਬੁਝਾਏ ਸੋਈ ਬੂਝੈ ॥ ਹਰਿ ਗੁਣ ਗਾਵੈ ਅੰਦਰੁ ਸੂਝੈ ॥ ਹਉਮੈ ਮੇਰਾ [17]ਠਾਕਿ ਰਹਾਏ ਸਹਜੇ ਹੀ ਸਚੁ ਪਾਇਆ ॥ ੧੨ ॥ ਬਿਨੁ ਕਰਮਾ[18] ਹੋਰ ਫਿਰੈ ਘਨੇਰੀ[18]॥ ਮਰਿ ਮਰਿ ਜੰਮੈ ਚੁਕੈ ਨ ਫੇਰੀ[19]॥ ਬਿਖੁ ਕਾ ਰਾਤਾ ਬਿਖੁ ਕਮਾਵੈ ਸੁਖੁ ਨ ਕਬਹੂ ਪਾਇਆ॥੧੩॥ ਬਹੁਤੇ ਭੇਖ ਕਰੇ ਭੇਖਧਾਰੀ॥ ਬਿਨੁ ਸਬਦੈ ਹਉਮੈ ਕਿਨੈ ਨ ਮਾਰੀ॥ ਜੀਵਤੁ ਮਰੈ ਤਾ ਮੁਕਤਿ ਪਾਏ ਸਚੈ ਨਾਇ ਸਮਾਇਆ॥੧੪॥ ਅਗਿਆਨੁ ਤ੍ਰਿਸਨਾ ਇਸੁ ਤਨਹਿ ਜਲਾਏ ॥ [20]ਤਿਸ ਦੀ ਬੂਝੈ ਜਿ ਗੁਰ ਸਬਦੁ ਕਮਾਏ ॥ ਤਨੁ ਮਨੁ ਸੀਤਲੁ[21] ਕ੍ਰੋਧੁ ਨਿਵਾਰੇ[22] ਹਉਮੈ ਮਾਰਿ ਸਮਾਇਆ ॥ ੧੫ ॥ ਸਚਾ ਸਾਹਿਬੁ

੧ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ।
੨ ਹਰ ਰੋਜ਼, ਨਿੱਤ।
੩ ਸਿਮਰਦੇ ਹਨ।
੪ ਜੀਭ ਨੂੰ ਹਰੀ-ਰਸ ਚੰਗਾ ਲਗਦਾ ਹੈ।
੫ ਮੌਤ ਸਫਲੀ ਕਰਦੇ ਹਨ।
੬ ਧੁਰ ਹਿਰਦੇ ਅੰਦਰ ਟਿਕਾਉਂਦੇ ਹਨ।
੭ ਹਰੀ ਨੂੰ ਛਡ ਕੇ ਕਿਸੇ ਹੋਰ ਦਾ ਪਿਆਰ।
੮ ਦੂਰ ਕੀਤਾ।
੯ ਆਪਾ ਭਾਵ, ਹਉਮੈ।
੧੦ ਗੁਣਾਂ ਵਾਲਾ ਹਰੀ। ਆਪਣੇ ਗੁਣਾਂ ਵਿਚ ਸਮਾਇਆ ਦਿਸ ਪੈਂਦਾ ਹੈ।
੧੧ ਆਪ-ਹੁਦਰਾ, ਜੋ ਗੁਰੂ ਦੀ ਮੰਨ ਕੇ ਨਹੀਂ ਚਲਦਾ।
੧੨ ਬਖਸ਼ਿਸ਼।
੧੩ ਬ੍ਰਹਮਾਨੰਦ ਵਿਚ। ਹੇ ਹਰੀ! ਤੂੰ ਆਪਣੇ ਬ੍ਰਹਮਾਨੰਦ ਵਿਚ ਆਪੇ ਲੀਨ ਹੈਂ।
੧੪ ਭਾਗਾਂ ਨਾਲ।
੧੫ ਇੰਦ੍ਰਿਆਂ ਨੂੰ ਰੋਕਣ ਦੇ ਸਾਧਨ। ਜਿਹੜਾ ਮਨੁਖ ਸਚ ਨੂੰ ਕਮਾਉਂਦਾ ਹੈ, ਉਹਦੇ ਭਾਣੇ ਜਤ ਸਤ ਸੰਜਮ ਹੋ ਗਏ ਸਮਝੋ।
੧੬ ਇਸ ਵਿਹੁ ਰੂਪ ਮਾਇਕ ਸੰਸਾਰ ਵਿਚ ਰਹਿੰਦਿਆਂ ਹਰੀ-ਨਾਮ ਰੂਪ ਅੰਮ੍ਰਿਤ ਮਿਲ ਜਾਂਦਾ ਹੈ।
੧੭ ਰੋਕ ਕੇ ਰਖੇ।
੧੮ ਬਹੁਤੀ ਦੁਨੀਆਂ।
੧੯ ਜਨਮ ਮਰਨ ਦਾ ਗੇੜ।
੨੦ (ਇਹ ਤ੍ਰਿਸ਼ਨਾ ਦੀ ਅੱਗ) ਉਸ ਦੀ ਬੁਝ ਜਾਂਦੀ ਹੈ ਜਿਹੜਾ ਗੁਰ-ਸ਼ਬਦ ਨੂੰ ਕਮਾਉਂਦਾ ਹੈ।
੨੧ ਠੰਢਾ।
੨੨ ਦੂਰ ਕਰੇ।

* ਹਰੀ ਅਪਹੁੰਚ ਹੈ, ਪਰ ਗੁਰੂ ਦੇ ਸ਼ਬਦ ਦੀ ਕਮਾਈ ਦੁਆਰਾ ਮਿਲ ਹੋ ਸਕਦਾ ਹੈ। ਇਹ ਸ਼ਬਦ ਦੀ ਕਮਾਈ ਕੀ ਹੈ? ਆਪਾ ਭਾਵ ਅਤੇ ਦ੍ਵੈਤ ਭਾਵ ਮਿਟਾ ਕੇ ਹਰੀ ਦੇ ਲਗਾਤਾਰ ਗੁਣ ਗਾਣਾ, ਜਿਸ ਨਾਲ ਅੰਦਰ ਦੇ ਪਾਪ ਅਗਿਆਨਤਾ ਤੇ ਤ੍ਰਿਸ਼ਨਾ ਆਦਿ ਦੂਰ ਹੋ ਕੇ ਨਾਮ ਵਿਚ ਸੁਰਤ ਜੁੜ ਜਾਂਦੀ ਹੈ।

ਸਚੀ ਵਡਿਆਈ ॥ ਗੁਰਪਰਸਾਦੀ[1] ਵਿਰਲੈ ਪਾਈ ॥ ਨਾਨਕੁ ਏਕੁ ਕਹੈ ਬੇਨੰਤੀ [2]ਨਾਮੇ ਨਾਮਿ ਸਮਾਇਆ ॥ ੧੬ ॥ ੧ ॥ ੨੩ ॥ ਮਾਰੂ ਮਹਲਾ ੩ * ॥ [3]ਨਦਰੀ ਭਗਤਾ ਲੈਹੁ ਮਿਲਾਏ ॥ ਭਗਤ ਸਲਾਹਨਿ ਸਦਾ ਲਿਵ ਲਾਏ ॥ ਤਉ ਸਰਣਾਈ ਉਬਰਹਿ[4] ਕਰਤੇ ਆਪੇ ਮੇਲਿ ਮਿਲਾਇਆ ॥ ੧ ॥ ਪੂਰੈ ਸਬਦਿ ਭਗਤਿ ਸੁਹਾਈ॥ ਅੰਤਰਿ ਸੁਖੁ ਤੇਰੈ ਮਨਿ ਭਾਈ ॥ ਮਨੁ ਤਨੁ ਸਚੀ ਭਗਤੀ ਰਾਤਾ ਸਚੇ ਸਿਉ ਚਿਤੁ ਲਾਇਆ ॥ ੨ ॥ ਹਉਮੈ ਵਿਚਿ ਸਦ ਜਲੈ ਸਰੀਰਾ ॥ ਕਰਮੁ[5] ਹੋਵੈ ਭੇਟੇ[6] ਗੁਰੁ ਪੂਰਾ ॥ ਅੰਤਰਿ ਅਗਿਆਨੁ ਸਬਦਿ ਬੁਝਾਏ ਸਤਿਗੁਰ ਤੇ ਸੁਖੁ ਪਾਇਆ ॥ ੩ ॥ ਮਨਮੁਖੁ[7] ਅੰਧਾ ਅੰਧੁ ਕਮਾਏ ॥ ਬਹੁ ਸੰਕਟ[8] ਜੋਨੀ ਭਰਮਾਏ ॥ ਜਮ ਕਾ ਜੇਵੜਾ[9] ਕਦੇ ਨ ਕਾਟੈ ਅੰਤੇ ਬਹੁ ਦੁਖੁ ਪਾਇਆ ॥ ੪ ॥ ਆਵਣ ਜਾਣਾ ਸਬਦਿ ਨਿਵਾਰੇ[10] ॥ ਸਚੁ ਨਾਮੁ ਰਖੈ ਉਰਧਾਰੇ[11] ॥ ਗੁਰ ਕੈ ਸਬਦਿ ਮਰੈ ਮਨੁ ਮਾਰੇ ਹਉਮੈ ਜਾਇ ਸਮਾਇਆ ॥ ੫ ॥ ਆਵਣ ਜਾਣੈ ਪਰਜ[12] ਵਿਗੋਈ[13] ॥ ਬਿਨੁ ਸਤਿਗੁਰ ਥਿਰੁ ਕੋਇ ਨ ਹੋਈ ॥ ਅੰਤਰਿ ਜੋਤਿ ਸਬਦਿ ਸੁਖੁ ਵਸਿਆ [14]ਜੋਤੀ ਜੋਤਿ ਮਿਲਾਇਆ ॥ ੬ ॥ [15]ਪੰਚ ਦੂਤ ਚਿਤਵਹਿ ਵਿਕਾਰਾ ॥ ਮਾਇਆ ਮੋਹ ਕਾ ਏਹੁ ਪਸਾਰਾ ॥ ਸਤਿਗੁਰੁ ਸੇਵੇ ਤਾ ਮੁਕਤੁ ਹੋਵੈ ਪੰਚ ਦੂਤ ਵਸਿ ਆਇਆ ॥ ੭ ॥ ਬਾਝੁ ਗੁਰੂ ਹੈ ਮੋਹੁ ਗੁਬਾਰਾ[16] ॥ ਫਿਰਿ ਫਿਰਿ ਡੁਬੈ ਵਾਰੋ ਵਾਰਾ ॥ ਸਤਿਗੁਰ ਭੇਟੇ ਸਚੁ ਦ੍ਰਿੜਾਏ[17] ਸਚੁ ਨਾਮੁ ਮਨਿ ਭਾਇਆ ॥ ੮ ॥ ਸਾਚਾ ਦਰੁ ਸਾਚਾ ਦਰਵਾਰਾ[18] ॥ ਸਚੇ ਸੇਵਹਿ ਸਬਦਿ ਪਿਆਰਾ ॥ ਸਚੀ ਧੁਨਿ ਸਚੇ ਗੁਣ ਗਾਵਾ ਸਚੇ ਮਾਹਿ ਸਮਾਇਆ ॥ ੯ ॥ [19]ਘਰੈ ਅੰਦਰਿ ਕੋ ਘਰੁ ਪਾਏ ॥ [20]ਗੁਰ ਕੈ ਸਬਦੇ ਸਹਜਿ ਸੁਭਾਏ ॥ ਓਥੈ ਸੋਗੁ ਵਿਜੋਗੁ ਨ ਵਿਆਪੈ [21]ਸਹਜੇ ਸਹਜਿ ਸਮਾਇਆ ॥ ੧੦ ॥ [22]ਦੂਜੈ ਭਾਇ ਦੁਸਟਾ ਕਾ ਵਾਸਾ ॥ ਭਉਦੇ ਫਿਰਹਿ ਬਹੁ ਮੋਹ ਪਿਆਸਾ ॥ ਕੁਸੰਗਤਿ ਬਹਹਿ ਸਦਾ ਦੁਖੁ ਪਾਵਹਿ ਦੁਖੋ ਦੁਖੁ ਕਮਾਇਆ ॥ ੧੧ ॥ ਸਤਿਗੁਰ ਬਾਝਹੁ ਸੰਗਤਿ ਨ ਹੋਈ ॥ ਬਿਨੁ ਸਬਦੇ ਪਾਰੁ ਨ ਪਾਏ ਕੋਈ ॥ ਸਹਜੇ ਗੁਣ ਰਵਹਿ[23] ਦਿਨੁ ਰਾਤੀ ਜੋਤੀ ਜੋਤਿ ਮਿਲਾਇਆ ॥ ੧੨ ॥ ਕਾਇਆ ਬਿਰਖੁ ਪੰਖੀ[24] ਵਿਚਿ ਵਾਸਾ ॥ ਅੰਮ੍ਰਿਤੁ ਚੁਗਹਿ ਗੁਰ ਸਬਦਿ ਨਿਵਾਸਾ ॥ [25]ਉਡਹਿ ਨ ਮੂਲੇ ਨ ਆਵਹਿ ਨ ਜਾਹੀ [26]ਨਿਜਘਰਿ ਵਾਸਾ ਪਾਇਆ ॥ ੧੩ ॥ ਕਾਇਆ ਸੋਧਹਿ ਸਬਦੁ ਵੀਚਾਰਹਿ ॥ ਮੋਹ ਠਗਉਰੀ[27] ਭਰਮੁ ਨਿਵਾਰਹਿ[28] ॥ ਆਪੇ ਕ੍ਰਿਪਾ ਕਰੇ ਸੁਖਦਾਤਾ ਆਪੇ ਮੇਲਿ ਮਿਲਾਇਆ ॥ ੧੪ ॥ ਸਦ ਹੀ ਨੇੜੈ ਦੂਰਿ ਨ ਜਾਣਹੁ ॥ ਗੁਰ ਕੈ ਸਬਦਿ ਨਜੀਕਿ[29] ਪਛਾਣਹੁ ॥ ਬਿਗਸੈ[30] ਕਮਲੁ[31] ਕਿਰਣਿ ਪਰਗਾਸੈ ਪਰਗਟੁ ਕਰਿ

੧ ਕਿਰਪਾ ਨਾਲ।

੨ ਨਾਮ ਦੁਆਰਾ ਨਾਮ (ਵਾਹਿਗੁਰੂ) ਵਿਚ ਸਮਾਂਦਾ ਹੈ। (ਪਹਿਲੇ 'ਨਾਮ' ਦਾ ਅਰਥ ਗੁਰ-ਸ਼ਬਦ ਹੈ, ਤੇ ਦੂਜੇ 'ਨਾਮ' ਦਾ ਅਰਥ ਵਾਹਿਗੁਰੂ ਹੈ।)

੩ ਆਪਣੀ ਮਿਹਰ ਨਾਲ ਭਗਤਾਂ ਨੂੰ ਆਪਣੇ ਨਾਲ ਮਿਲਾ ਲਓ।

੪ ਤਰਦੇ ਹਨ।

੫ ਬਖਸ਼ਿਸ਼।

੬ ਮਿਲਦਾ ਹੈ।

੭ ਆਪ-ਹੁਦਰਾ, ਜੋ ਗੁਰੂ ਦੀ ਮੰਨ ਕੇ ਨਹੀਂ ਚਲਦਾ।

੮ ਦੁਖਾਂ ਵਿਚ।

੯ ਰੱਸੀ, ਫਾਹੀ।

੧੦ ਦੂਰ ਕਰਦਾ ਹੈ।

੧੧ ਦਿਲ ਵਿਚ ਟਿਕਾ ਕੇ।

੧੨ ਸ੍ਰਿਸ਼ਟੀ।

੧੩ ਨਾਸ ਹੁੰਦੀ ਹੈ।

੧੪ ਮਨੁਖ ਦੀ ਆਤਮ-ਜੋਤਿ ਹਰੀ ਦੀ ਪ੍ਰਮਾਤਮ-ਜੋਤਿ ਵਿਚ ਰਲ ਜਾਂਦੀ ਹੈ।

੧੫ ਪੰਜ ਕਾਮਾਦਿਕ ਦੂਤ।

੧੬ ਹਨੇਰਾ (ਅਗਿਆਨਤਾ)।

੧੭ ਸਿਖਾਂਦਾ ਹੈ।

੧੮ ਦਰਬਾਰ।

੧੯ ਸਰੀਰ ਘਰ ਵਿਚ ਵਾਹਿਗੁਰੂ ਦਾ ਟਿਕਾਣਾ ਕੋਈ ਵਿਰਲਾ ਪਾਂਦਾ ਹੈ।

੨੦ ਗੁਰੂ ਦੇ ਸ਼ਬਦ ਦੁਆਰਾ ਸੁਤੇ-ਸਿਧ ਹੀ।

੨੧ ਸੁਭਾਵਕ ਹੀ ਪੂਰਨ ਅਡੋਲ ਅਵਸਥਾ ਵਿਚ ਸਮਾ ਜਾਂਦਾ ਹੈ।

੨੨ ਇਕ ਹਰੀ ਨੂੰ ਛਡ ਕੇ ਕਿਸੇ ਹੋਰ ਦੇ ਪਿਆਰ ਵਿਚ।

੨੩ ਉਚਾਰਦੇ ਹਨ।

੨੪ ਮਨ ਪੰਛੀ।

੨੫ ਭਟਕਦੇ ਨਹੀਂ ਹਨ ਉਕੇ ਹੀ।

੨੬ ਆਪਣੇ ਅਸਲੀ ਘਰ, ਰੱਬ ਦੀ ਹਜ਼ੂਰੀ ਵਿਚ।

੨੭ ਠਗਮੂਰੀ, ਉਹ ਬੂਟੀ ਜੋ ਠਗ ਰਾਹੀਆਂ ਨੂੰ ਪਿਲਾ ਕੇ ਬੇਹੋਸ਼ ਕਰ ਕੇ ਉਹਨਾਂ ਦਾ ਧਨ ਲੁਟਦੇ ਸਨ। ਮੋਹ ਨੂੰ ਠਗਮੂਰੀ ਕਿਹਾ ਹੈ ਕਿਉਂ ਜੋ ਇਹ ਮੋਹ ਮਨੁਖ ਦੀ ਸੁਧ ਖੋਹ ਕੇ ਅਸਲੀਅਤ ਦੀ ਪਛਾਣ ਨਹੀਂ ਕਰਨ ਦਿੰਦਾ।

੨੮ ਦੂਰ ਕਰਦੇ ਹਨ।

੨੯ [ਨਜ਼ਦੀਕ] ਨੇੜੇ।

੩੦ ਖਿੜਦਾ ਹੈ।

੩੧ ਹਿਰਦਾ ਰੂਪ ਕਮਲ।

---

* ਹਰੀ ਦੀ ਮਿਹਰ ਨਾਲ ਭਗਤ ਲੋਕ ਹਰੀ ਨਾਲ ਜੁੜ ਜਾਂਦੇ ਹਨ। ਉਹ ਕਿਵੇਂ? ਗੁਰ-ਸ਼ਬਦ ਦੁਆਰਾ, ਜਿਵੇਂ ਉਪਰਲੇ ਸ਼ਬਦ ਵਿਚ ਦਸਿਆ ਸੀ।

ਦੇਖਾਇਆ ॥ ੧੫ ॥ ਆਪੇ ਕਰਤਾ ਸਚਾ ਸੋਈ ॥ ਆਪੇ ਮਾਰਿ ਜੀਵਾਲੇ ਅਵਰੁ ਨ ਕੋਈ ॥ ਨਾਨਕ ਨਾਮੁ ਮਿਲੈ ਵਡਿਆਈ ਆਪੁ[੧] ਗਵਾਇ ਸੁਖੁ ਪਾਇਆ ॥ ੧੬ ॥ ੨ ॥ ੨੪ ॥

ਮਾਰੂ ਸੋਲਹੇ ਮਹਲਾ ੪

੧ ਓ ਸਤਿਗੁਰ ਪ੍ਰਸਾਦਿ ॥ *॥ [੨]ਸਚਾ ਆਪਿ ਸਵਾਰਣਹਾਰਾ ॥ ਅਵਰ ਨ ਸੂਝਸਿ ਬੀਜੀ[੩] ਕਾਰਾ ॥ [੪]ਗੁਰਮੁਖਿ ਸਚੁ ਵਸੈ ਘਟ ਅੰਤਰਿ ਸਹਜੇ ਸਚਿ ਸਮਾਈ ਹੇ ॥ ੧ ॥ ਸਭਨਾ ਸਚੁ ਵਸੈ ਮਨ ਮਾਹੀ ॥ ਗੁਰਪਰਸਾਦੀ[੫] ਸਹਜਿ ਸਮਾਹੀ ॥ ਗੁਰੁ ਗੁਰੁ ਕਰਤ ਸਦਾ ਸੁਖੁ ਪਾਇਆ ਗੁਰਚਰਣੀ ਚਿਤੁ ਲਾਈ ਹੇ ॥ ੨ ॥ ਸਤਿਗੁਰੁ ਹੈ ਗਿਆਨੁ ਸਤਿਗੁਰੁ ਹੈ ਪੂਜਾ ॥ ਸਤਿਗੁਰੁ ਸੇਵੀ ਅਵਰੁ ਨ ਦੂਜਾ ॥ ਸਤਿਗੁਰ ਤੇ ਨਾਮੁ ਰਤਨਧਨੁ ਪਾਇਆ ਸਤਿਗੁਰ ਕੀ ਸਵਾ ਭਾਈ[੬] ਹੇ ॥ ੩ ॥ ਬਿਨੁ ਸਤਿਗੁਰ ਜੋ ਦੂਜੈ ਲਾਗੇ ॥ ਆਵਹਿ ਜਾਹਿ ਭ੍ਰਮਿ ਮਰਹਿ ਅਭਾਗੇ ॥ ਨਾਨਕ ਤਿਨ ਕੀ ਫਿਰਿ ਗਤਿ[੭] ਹੋਵੈ ਜਿ ਗੁਰਮੁਖਿ ਰਹਹਿ ਸਰਣਾਈ ਹੇ ॥੪॥ ਗੁਰਮੁਖਿ ਪ੍ਰੀਤਿ ਸਦਾ ਹੈ ਸਾਚੀ ॥ ਸਤਿਗੁਰ ਤੇ ਮਾਗਉ ਨਾਮੁ ਅਜਾਚੀ[੮] ॥ ਹੋਹੁ ਦਇਆਲੁ ਕ੍ਰਿਪਾ ਕਰਿ ਹਰਿਜੀਉ ਰਖਿ ਲੇਵਹੁ ਗੁਰਸਰਣਾਈ ਹੇ ॥ ੫ ॥ ਅੰਮ੍ਰਿਤ ਰਸੁ ਸਤਿਗੁਰੂ ਚੁਆਇਆ ॥ [੯]ਦਸਵੈ ਦੁਆਰਿ ਪ੍ਰਗਟੁ ਹੋਇ ਆਇਆ ॥ [੧੦]ਤਹ ਅਨਹਦ ਸਬਦ ਵਜਹਿ ਧੁਨਿ ਬਾਣੀ ਸਹਜੇ ਸਹਜਿ ਸਮਾਈ ਹੇ ॥ ੬ ॥ ਜਿਨ ਕਉ ਕਰਤੈ ਧੁਰਿ ਲਿਖਿ ਪਾਈ ॥ ਅਨਦਿਨੁ[੧੧] ਗੁਰੁ ਗੁਰੁ ਕਰਤ ਵਿਹਾਈ[੧੨] ॥ ਬਿਨੁ ਸਤਿਗੁਰ ਕੋ ਸੀਝੈ[੧੩] ਨਾਹੀ ਗੁਰਚਰਣੀ ਚਿਤੁ ਲਾਈ ਹੇ ॥ ੭ ॥ ਜਿਸੁ ਭਾਵੈ ਤਿਸੁ ਆਪੇ ਦੇਇ ॥ ਗੁਰਮੁਖਿ[੧੪] ਨਾਮੁ ਪਦਾਰਥੁ ਲੇਇ ॥ ਆਪੇ ਕ੍ਰਿਪਾ ਕਰੇ ਨਾਮੁ ਦੇਵੈ ਨਾਨਕ ਨਾਮਿ ਸਮਾਈ ਹੇ ॥ ੮ ॥ ਗਿਆਨ ਰਤਨੁ ਮਨਿ ਪਰਗਟੁ ਭਇਆ ॥ ਨਾਮੁ ਪਦਾਰਥੁ ਸਹਜੇ ਲਇਆ ॥ ਏਹ ਵਡਿਆਈ ਗੁਰ ਤੇ ਪਾਈ ਸਤਿਗੁਰ ਕਉ ਸਦ ਬਲਿ ਜਾਈ ਹੇ ॥ ੯ ॥ ਪ੍ਰਗਟਿਆ ਸੂਰੁ[੧੫] ਨਿਸਿ[੧੬] ਮਿਟਿਆ ਅੰਧਿਆਰਾ ॥ ਅਗਿਆਨੁ ਮਿਟਿਆ ਗੁਰ ਰਤਨਿ ਅਪਾਰਾ ॥ ਸਤਿਗੁਰ ਗਿਆਨੁ ਰਤਨੁ ਅਤਿ ਭਾਰੀ ਕਰਮਿ[੧੭] ਮਿਲੈ ਸੁਖੁ ਪਾਈ ਹੇ ॥੧੦॥ [੧੮]ਗੁਰਮੁਖਿ ਨਾਮੁ ਪ੍ਰਗਟੀ ਹੈ ਸੋਇ[੧੯] ॥ ਚਹੁ ਜੁਗਿ ਨਿਰਮਲੁ ਹਛਾ ਲੋਇ[੨੦] ॥ [੨੧]ਨਾਮੇ ਨਾਮਿ ਰਤੇ ਸੁਖੁ ਪਾਇਆ ਨਾਮਿ ਰਹਿਆ ਲਿਵ ਲਾਈ ਹੇ ॥ ੧੧ ॥ ਗੁਰਮੁਖਿ ਨਾਮੁ ਪਰਾਪਤਿ ਹੋਵੈ ॥ ਸਹਜੇ ਜਾਗੈ ਸਹਜੇ ਸੋਵੈ ॥ ਗੁਰਮੁਖਿ ਨਾਮਿ ਸਮਾਇ ਸਮਾਵੈ ਨਾਨਕ ਨਾਮੁ ਧਿਆਈ ਹੇ ॥ ੧੨ ॥ ਭਗਤਾ ਮੁਖਿ ਅੰਮ੍ਰਿਤ ਹੈ ਬਾਣੀ ॥

੧ ਆਪਾ ਭਾਵ, ਹਉਮੈਂ ।
੨ ਵਾਹਿਗੁਰੂ ਗੁਰਮੁਖ ਨੂੰ ਆਪ ਸਵਾਰਦਾ ਹੈ। ਉਸ ਗੁਰਮੁਖ ਨੂੰ ਫਿਰ ਕੋਈ ਹੋਰ ਕਾਰ, ਜੋ ਹਰੀ ਤੋਂ ਲਾਂਭੇ ਲੈ ਜਾਵੇ, ਨਹੀਂ ਸੁਝਦੀ।
੩ ਦੂਜੀ ।
੪ ਗੁਰਮੁਖ ਦੇ ਦਿਲ ਵਿਚ ਸਚਾ ਹਰੀ ਵਸਦਾ ਹੈ, ਅਤੇ ਉਹ ਸੁਤੇ-ਸਿਧ ਹੀ ਸਚ ਵਿਚ ਸਮਾਇਆ ਰਹਿੰਦਾ ਹੈ ।
੫ ਕਿਰਪਾ ਨਾਲ ।
੬ ਚੰਗੀ ਲਗੀ ਹੈ ।
੭ ਛੁਟਕਾਰਾ ।
੮ ਅਡੋਲ, ਅਮਿਣਵਾਂ ।
੯ ਆਤਮ-ਮੰਡਲ ਵਿਚ ਹਰੀ ਜ਼ਾਹਿਰ ਹੋ ਪਿਆ । ਵੇਖੋ ਪੰ. ੧੦੦੨, ਨੋਟ ੧੮ ।
੧੦ ਉਥੇ (ਦਸਮ-ਦੁਆਰ ਵਿਚ) ਬਾਣੀ ਦੀ ਧੁਨੀ ਦੁਆਰਾ ਅਨਹਦ-ਸ਼ਬਦ ਵਜਦੇ ਹਨ (ਭਾਵ ਉਸ ਆਤਮਕ ਅਵਸਥਾ ਵਿਚ ਬਾਣੀ ਦਾ ਉਚਾਰਨ ਉਚੇ ਤੋਂ ਉਚਾ ਸੰਗੀਤਕ ਅਨੰਦ ਦਿੰਦਾ ਹੈ), ਅਤੇ ਸੁਭਾਵਕ ਹੀ ਪੂਰਨ ਅਡੋਲ ਅਵਸਥਾ ਵਿਚ ਸਮਾਇ ਰਹੀਦਾ ਹੈ। ਵੇਖੋ ਪੰ. ੭੬੭, ਫੁਟ ਨੋਟ * ।
੧੧ ਹਰ ਰੋਜ਼ ।
੧੨ ਗੁਜ਼ਰਦੀ ਹੈ (ਉਮਰ)
੧੩ ਕਾਮਯਾਬ ਹੁੰਦਾ ।
੧੪ ਗੁਰੂ ਦੁਆਰਾ ।
੧੫ ਗੁਰ-ਗਿਆਨ ਰੂਪ ਸੂਰਜ ।
੧੬ ਰਾਤ ਦਾ, ਅਗਿਆਨਤਾ ਦੀ ਰਾਤ ਦਾ ।
੧੭ ਬਖ਼ਸ਼ਿਸ਼ ਦੁਆਰਾ ।
੧੮ ਗੁਰੂ ਦੁਆਰਾ ਨਾਮ ਮਿਲਣ ਨਾਲ ਮਸ਼ਹੂਰੀ ਹੋ ਗਈ, ਅਤੇ ਚਹੁਆਂ ਜੁਗਾਂ ਵਿਚ ਪਵਿੱਤਰ ਅਤੇ ਸਾਰੇ ਲੋਕਾਂ ਵਿਚ ਚੰਗਾ ਗਿਣਿਆ ਜਾਣ ਲਗਾ ।
੧੯ ਸੋਭਾ ।
੨੦ ਲੋਕਾਂ ਵਿਚ ।
੨੧ ਨਾਮ ਦੁਆਰਾ ਨਾਮ (ਹਰੀ) ਵਿਚ ਰਤਿਆਂ ਸੁਖ ਪਾਇਆ ਹੈ।

---

* ਸਚਾ ਹਰੀ ਗੁਰੂ ਦੇ ਰਾਹੀਂ ਮਨੁਖ ਦ ਅੰਦਰ ਵਸਦਾ ਦਿਸਦਾ ਹੈ, ਇਸ ਲਈ ਗੁਰੂ ਦੀ ਸ਼ਰਨੀ ਲਗਣਾ ਚਾਹੀਦਾ ਹੈ ।

[੧]ਗੁਰਮੁਖਿ ਹਰਿਨਾਮੁ ਆਖਿ ਵਖਾਣੀ ॥ ਹਰਿ ਹਰਿ ਕਰਤ ਸਦਾ ਮਨੁ ਬਿਗਸੈ[੨]
ਹਰਿ ਚਰਣੀ ਮਨੁ ਲਾਈ ਹੇ ॥੧੩॥ ਹਮ ਮੂਰਖ ਅਗਿਆਨ ਗਿਆਨੁ ਕਿਛੁ
ਨਾਹੀ ॥ ਸਤਿਗੁਰ ਤੇ ਸਮਝ ਪੜੀ ਮਨ ਮਾਹੀ ॥ ਹੋਹੁ ਦਇਆਲੁ ਕ੍ਰਿਪਾ ਕਰਿ
ਹਰਿ ਜੀਉ ਸਤਿਗੁਰ ਕੀ ਸੇਵਾ ਲਾਈ ਹੇ ॥੧੪॥ ਜਿਨਿ ਸਤਿਗੁਰੁ ਜਾਤਾ ਤਿਨਿ
ਏਕੁ ਪਛਾਤਾ ॥ [੩]ਸਰਬੇ ਰਵਿ ਰਹਿਆ ਸੁਖਦਾਤਾ ॥ ਆਤਮੁ ਚੀਨਿ[੪] ਪਰਮ ਪਦੁ
ਪਾਇਆ [੫]ਸੇਵਾ ਸੁਰਤਿ ਸਮਾਈ ਹੇ ॥ ੧੫ ॥ ਜਿਨ ਕਉ ਆਦਿ[੬] ਮਿਲੀ
ਵਡਿਆਈ ॥ ਸਤਿਗੁਰੁ ਮਨਿ ਵਸਿਆ ਲਿਵ ਲਾਈ ॥ ਆਪਿ ਮਿਲਿਆ
ਜਗਜੀਵਨੁ ਦਾਤਾ ਨਾਨਕ ਅੰਕਿ[੭] ਸਮਾਈ ਹੇ ॥੧੬॥੧॥ ਮਾਰੂ ਮਹਲਾ ੪*॥
ਹਰਿ ਅਗਮ ਅਗੋਚਰੁ[੮] ਸਦਾ ਅਬਿਨਾਸੀ ॥ ਸਰਬੇ ਰਵਿ ਰਹਿਆ [੯]ਘਟ ਵਾਸੀ ॥
ਤਿਸੁ ਬਿਨੁ ਅਵਰੁ ਨ ਕੋਈ ਦਾਤਾ ਹਰਿ ਤਿਸਹਿ ਸਰੇਵਹੁ[੧੦] ਪ੍ਰਾਣੀ ਹੇ ॥੧॥
ਜਾ ਕਉ ਰਾਖੈ ਹਰਿ ਰਾਖਣਹਾਰਾ ॥ ਤਾ ਕਉ ਕੋਇ ਨ [੧੧]ਸਾਕਸਿ ਮਾਰਾ ॥ ਸੋ ਐਸਾ
ਹਰਿ ਸੇਵਹੁ ਸੰਤਹੁ ਜਾ ਕੀ ਊਤਮ ਬਾਣੀ ਹੇ ॥੨॥ [੧੨]ਜਾ ਜਾਪੈ ਕਿਛੁ ਕਿਥਾਊ
ਨਾਹੀ ॥ ਤਾ ਕਰਤਾ ਭਰਪੂਰਿ ਸਮਾਹੀ ॥ ਸੂਕੇ ਤੇ ਫੁਨਿ[੧੩] ਹਰਿਆ ਕੀਤੋਨੁ[੧੪] ਹਰਿ
ਧਿਆਵਹੁ [੧੫]ਚੋਜ ਵਿਡਾਣੀ ਹੇ ॥੩॥ ਜੋ ਜੀਆ ਕੀ ਵੇਦਨ[੧੬] ਜਾਣੈ ॥ ਤਿਸੁ ਸਾਹਿਬ
ਕੈ ਹਉ ਕੁਰਬਾਣੈ ॥ ਤਿਸੁ ਆਗੈ ਜਨ ਕਰਿ ਬੇਨੰਤੀ ਜੋ ਸਰਬ ਸੁਖਾ ਕਾ ਦਾਨੀ[੧੭]
ਹੇ ॥੪॥ ਜੋ [੧੮]ਜੀਐ ਕੀ ਸਾਰ ਨ ਜਾਣੈ ॥ ਤਿਸੁ ਸਿਉ ਕਿਛੁ ਨ ਕਹੀਐ ਅਜਾਣੈ[੧੯] ॥
ਮੂਰਖ ਸਿਉ ਨਹ ਲੂਝੁ[੨੦] ਪਰਾਣੀ ਹਰਿ ਜਪੀਐ [੨੧]ਪਦੁ ਨਿਰਬਾਣੀ ਹੇ ॥੫॥ ਨਾ ਕਰਿ
ਚਿੰਤ [੨੨]ਚਿੰਤਾ ਹੈ ਕਰਤੇ ॥ [੨੩]ਹਰਿ ਦੇਵੈ ਜਲਿ ਥਲਿ ਜੰਤਾ ਸਭਤੈ ॥ ਅਚਿੰਤ[੨੪] ਦਾਨੁ
ਦੇਇ ਪ੍ਰਭੁ ਮੇਰਾ ਵਿਚਿ ਪਾਥਰ ਕੀਟ ਪਖਾਣੀ[੨੫] ਹੇ ॥੬॥ ਨਾ ਕਰਿ ਆਸ ਮੀਤ ਸੁਤ
ਭਾਈ ॥ ਨਾ ਕਰਿ ਆਸ ਕਿਸੈ ਸਾਹ ਬਿਉਹਾਰ ਕੀ ਪਰਾਈ ॥ ਬਿਨੁ ਹਰਿਨਾਵੈ ਕੋ
ਬੇਲੀ ਨਾਹੀ ਹਰਿ ਜਪੀਐ ਸਾਰਿੰਗਪਾਣੀ[੨੬] ਹੇ ॥ ੭ ॥ ਅਨਦਿਨੁ[੨੭] ਨਾਮੁ ਜਪਹੁ
ਬਨਵਾਰੀ[੨੮] ॥ ਸਭ ਆਸਾ ਮਨਸਾ ਪੂਰੈ ਥਾਰੀ[੨੯] ॥ ਜਨ ਨਾਨਕ ਨਾਮੁ ਜਪਹੁ
[੩੦]ਭਵ ਖੰਡਨੁ [੩੧]ਸੁਖਿ ਸਹਜੇ [੩੨]ਰੈਣਿ ਵਿਹਾਣੀ ਹੇ ॥੮॥ ਜਿਨਿ ਹਰਿ ਸੇਵਿਆ ਤਿਨਿ
ਸੁਖੁ ਪਾਇਆ ॥ ਸਹਜੇ ਹੀ ਹਰਿਨਾਮਿ ਸਮਾਇਆ ॥ ਜੋ ਸਰਣਿ ਪਰੈ ਤਿਸ ਕੀ ਪਤਿ
ਰਾਖੈ ਜਾਇ ਪੂਛਹੁ ਵੇਦ ਪੁਰਾਣੀ ਹੇ ॥ ੯ ॥ ਜਿਸੁ ਹਰਿ ਸੇਵਾ ਲਾਏ ਸੋਈ ਜਨੁ
ਲਾਗੈ ॥ ਗੁਰ ਕੈ ਸਬਦਿ ਭਰਮ ਭਉ ਭਾਗੈ ॥ ਵਿਚੇ ਗ੍ਰਿਹ[੩੩] ਸਦਾ ਰਹੈ ਉਦਾਸੀ
ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥੧੦॥ ਵਿਚਿ ਹਉਮੈ ਸੇਵਾ [੩੪]ਥਾਇ ਨ ਪਾਏ ॥
ਜਨਮਿ ਮਰੈ ਫਿਰਿ ਆਵੈ ਜਾਏ ॥ ਸੋ ਤਪੁ ਪੂਰਾ ਸਾਈ ਸੇਵਾ ਜੋ ਹਰਿ ਮੇਰੇ ਮਨਿ

੧ ਓਹ ਗੁਰੂ ਦੁਆਰਾ ਹਰੀ-ਨਾਮ ਨੂੰ ਆਖ ੨ ਕੇ ਬਿਆਨ ਕਰਦੇ ਹਨ ।
੨ ਖਿੜਦਾ ਹੈ ।
੩ ਸਭ ਵਿਚ ਵਿਆਪਕ ਹੈ ।
੪ ਵਿਚਾਰ ਕੇ ।
੫ ਸੇਵਾ ਵਿਚ ਸੁਰਤੀ ਜੁੜੀ ਹੈ ।
੬ ਧੁਰ ਤੋਂ ।
੭ ਬਗ਼ਲ ਵਿਚ. ਗੋਦੀ ਵਿਚ ।
੮ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ ।
੯ ਦਿਲਾਂ ਵਿਚ ਵਸਣ ਵਾਲਾ ।
੧੦ ਸੇਵੇ, ਪੂਜੇ ।
੧੧ ਮਾਰ ਸਕਦਾ ।
੧੨ ਇਉਂ ਮਲੂਮ ਹੁੰਦਾ ਹੈ ਕਿ ਉਥ ਕੁਝ ਭੀ ਨਹੀਂ, ਓਥੇ ਕਰਤਾਰ ਭਰਪੂਰ ਹੋ ਕੇ ਸਮਾ ਰਿੱਹਾ ਹੁੰਦਾ ਹੈ ।
੧੩ ਮੁੜ ਕੇ ਫੇਰ ।
੧੪ ਉਸ ਨੇ ਕੀਤਾ ।
੧੫ ਅਸਚਰਜ ਚੋਜ ਕਰਨ ਵਾਲਾ ਹਰੀ ।
੧੬ [ਸੰ. ਵੇਦਨਾ] ਪੀੜ ।
੧੭ ਦਾਨੀ, ਦੇਣ ਵਾਲਾ ।
੧੮ ਦਿਲ ਦੀ ਖ਼ਬਰ ।
੧੯ ਮੂਰਖ ਨੂੰ ।
੨੦ ਝਗੜਾ ਕਰ ।
੨੧ ਨਿਰਬਾਣ ਪਦ (ਮੁਕਤੀ) ਦੇਣ ਵਾਲੇ ਨੂੰ ।
੨੨ ਹਰੀ ਨੂੰ ਸਭ ਚਿੰਤਾ ਹੈ ।
੨੩ ਹਰੀ ਸਮੁੰਦਰ ਵਿਚ ਤੇ ਧਰਤੀ ਵਿਚ ਹਰ ਥਾਂ ਜੀਵਾਂ ਨੂੰ ਦਿੰਦਾ ਹੈ ।
੨੪ ਸੁਤੇ ਹੀ ।
੨੫ ਪਥਰਾਂ ਦੇ । ਪਥਰਾਂ ਦੇ ਕੀੜਿਆਂ ਨੂੰ ਪਥਰਾਂ ਵਿਚ ਰੋਜ਼ੀ ਦਿੰਦਾ ਹੈ ।
੨੬ [ਜਿਸ ਦੇ ਪਾਣ (ਹਥਾਂ) ਵਿਚ ਧਰਤੀ ਹੈ, ਜੋ ਧਰਤੀ ਨੂੰ ਆਸਰਾ ਦਿੰਦਾ ਹੈ] ਵਾਹਿਗੁਰੂ ।
੨੭ ਹਰ ਰੋਜ ।
੨੮ [ਸਾਰੇ ਬਨ ਜਿਸ ਦੀ ਮਾਲਾ ਹਨ] ਬਨਵਾਲੀ ਦਾ, ਵਾਹਿਗੁਰੂ ਦਾ ।
੨੯ ਤੇਰੀ ।
੩੦ ਭਵ (ਸੰਸਾਰ) ਕਟਣਹਾਰ ।
੩੧ ਸੁਖ ਅਨੰਦ ਵਿਚ ।
੩੨ ਉਮਰ ਰੂਪੀ ਰਾਤ ਲੰਘੇਗੀ ।
੩੩ ਗ੍ਰਹਿਸਥ ।
੩੪ ਕਬੂਲ ਨਹੀਂ ਹੁੰਦੀ ।

* ਸਭ ਦਾ ਦਾਤਾ ਹਰੀ ਹੀ ਹੈ । ਉਸ ਜਿਹਾ ਕੋਈ ਸਾਕ ਸੰਬੰਧ ਨਹੀਂ । ਉਸ ਦੇ ਬਿਨਾਂ ਕਿਸੇ ਦਾ ਜ਼ੋਰ ਨਹੀਂ ਚਲਦਾ । ਉਸੇ ਦੇ ਨਾਮ ਦਾ ਆਸਰਾ ਢੂੰਡਣਾ ਚਾਹੀਦਾ ਹੈ ।

ਭਾਣੀ ਹੇ ॥ ੧੧ ॥ ਹਉ ਕਿਆ ਗੁਣ ਤੇਰੇ ਆਖਾ ਸੁਆਮੀ ॥ [1]ਤੂ ਸਰਬ ਜੀਆ ਕਾ ਅੰਤਰਜਾਮੀ ॥ ਹਉ ਮਾਗਉ ਦਾਨੁ ਤੁਝੈ ਪਹਿ[2] ਕਰਤੇ ਹਰਿ ਅਨਦਿਨੁ ਨਾਮੁ ਵਖਾਣੀ ਹੇ ॥ ੧੨ ॥ ਕਿਸਹੀ ਜੋਰੁ ਅਹੰਕਾਰ ਬੋਲਣ ਕਾ ॥ ਕਿਸ ਹੀ ਜੋਰੁ ਦੀਬਾਨ[3] ਮਾਇਆ ਕਾ ॥ ਮੈ ਹਰਿ ਬਿਨੁ ਟੇਕ ਧਰ[4] ਅਵਰ ਨ ਕਾਈ ਤੂ ਕਰਤੇ ਰਾਖੁ ਮੈ ਨਿਮਾਣੀ ਹੇ ॥ ੧੩ ॥ ਨਿਮਾਣੇ ਮਾਣੁ ਕਰਹਿ ਤੁਧੁ ਭਾਵੈ ॥ ਹੋਰ ਕੇਤੀ ਝਖਿ ਝਖਿ ਆਵੈ ਜਾਵੈ ॥ ਜਿਨ ਕਾ ਪਖੁ ਕਰਹਿ ਤੂ ਸੁਆਮੀ [5]ਤਿਨ ਕੀ ਊਪਰਿ ਗਲ ਤੁਧੁ ਆਣੀ ਹੇ ॥ ੧੪ ॥ ਹਰਿ ਹਰਿ ਨਾਮੁ ਜਿਨੀ ਸਦਾ ਧਿਆਇਆ ॥ ਤਿਨੀ [6]ਗੁਰਪਰਸਾਦਿ ਪਰਮਪਦੁ ਪਾਇਆ ॥ ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ ਬਿਨੁ ਸੇਵਾ ਪਛੋਤਾਣੀ ਹੇ ॥ ੧੫ ॥ ਤੂ ਸਭ ਮਹਿ ਵਰਤਹਿ ਹਰਿ ਜਗੰਨਾਥੁ[7] ॥ ਸੋ ਹਰਿ ਜਪੈ [8]ਜਿਸੁ ਗੁਰ ਮਸਤਕਿ ਹਾਥੁ ॥ ਹਰਿ ਕੀ ਸਰਣਿ ਪਇਆ ਹਰਿ ਜਾਪੀ ਜਨੁ ਨਾਨਕੁ [9]ਦਾਸੁ ਦਸਾਣੀ ਹੇ ॥ ੧੬ ॥ ੨ ॥

ਮਾਰੂ ਸੋਲਹੇ ਮਹਲਾ ੫

੧ ਓ ਸਤਿਗੁਰ ਪ੍ਰਸਾਦਿ ॥ * ॥ ਕਲਾ ਉਪਾਇ ਧਰੀ ਜਿਨਿ ਧਰਣਾ[10] ॥ [11]ਗਗਨੁ ਰਹਾਇਆ ਹੁਕਮੇ ਚਰਣਾ ॥ ਅਗਨਿ ਉਪਾਇ [12]ਈਧਨ ਮਹਿ ਬਾਧੀ ਸੋ ਪ੍ਰਭੁ ਰਾਖੈ ਭਾਈ ਹੇ ॥੧॥ ਜੀਅ ਜੰਤ ਕਉ ਰਿਜਕੁ ਸੰਬਾਹੇ[13] ॥ ਕਰਣ ਕਾਰਣ ਸਮਰਥ ਆਪਾਹੇ[14] ॥ ਖਿਨ ਮਹਿ ਥਾਪਿ ਉਥਾਪਨਹਾਰਾ[15] ਸੋਈ ਤੇਰਾ ਸਹਾਈ ਹੇ ॥੨॥ ਮਾਤ ਗਰਭ ਮਹਿ ਜਿਨਿ ਪ੍ਰਤਿਪਾਲਿਆ ॥ [16]ਸਾਸਿ ਗਾਸਿ ਹੋਇ ਸੰਗਿ ਸਮਾਲਿਆ ॥ ਸਦਾ ਸਦਾ ਜਪੀਐ ਸੋ ਪ੍ਰੀਤਮੁ ਵਡੀ ਜਿਸੁ ਵਡਿਆਈ ਹੇ ॥ ੩ ॥ [17]ਸੁਲਤਾਨ ਖਾਨ ਕਰੇ ਖਿਨ ਕੀਰੇ ॥ [18]ਗਰੀਬ ਨਿਵਾਜਿ ਕਰੇ ਪ੍ਰਭੁ ਮੀਰੇ ॥ [19]ਗਰਬ ਨਿਵਾਰਣ ਸਰਬ ਸਧਾਰਣ ਕਿਛੁ ਕੀਮਤਿ ਕਹੀ ਨ ਜਾਈ ਹੇ ॥ ੪ ॥ ਸੋ ਪਤਿਵੰਤਾ ਸੋ ਧਨਵੰਤਾ ॥ ਜਿਸੁ ਮਨਿ ਵਸਿਆ ਹਰਿ ਭਗਵੰਤਾ ॥ ਮਾਤ ਪਿਤਾ ਸੁਤ ਬੰਧਪ[20] ਭਾਈ ਜਿਨਿ ਇਹ ਸ੍ਰਿਸਟਿ ਉਪਾਈ[21] ਹੇ ॥ ੫ ॥ ਪ੍ਰਭ ਆਏ ਸਰਣਾ ਭਉ ਨਹੀ ਕਰਣਾ ॥ ਸਾਧਸੰਗਤਿ ਨਿਹਚਉ[22] ਹੈ ਤਰਣਾ ॥ [23]ਮਨ ਬਚ ਕਰਮ ਅਰਾਧੇ ਕਰਤਾ ਤਿਸੁ ਨਾਹੀ ਕਦੇ ਸਜਾਈ ਹੇ ॥ ੬ ॥ [24]ਗੁਣ ਨਿਧਾਨ ਮਨ ਤਨ ਮਹਿ ਰਵਿਆ[25] ॥ ਜਨਮ ਮਰਣ ਕੀ ਜੋਨਿ ਨ ਭਵਿਆ ॥ ਦੂਖ ਬਿਨਾਸ ਕੀਆ ਸੁਖਿ ਡੇਰਾ ਜਾ ਤ੍ਰਿਪਤਿ ਰਹੇ ਆਘਾਈ[26] ਹੇ ॥ ੭ ॥ ਮੀਤੁ ਹਮਾਰਾ ਸੋਈ ਸੁਆਮੀ ॥ ਥਾਨ ਥਨੰਤਰਿ[27] ਅੰਤਰਜਾਮੀ ॥ ਸਿਮਰਿ ਸਿਮਰਿ

੧ ਤੂੰ ਸਾਰੇ ਜੀਵਾਂ ਦੇ ਦਿਲ ਦੀਆਂ ਜਾਨਣ ਵਾਲਾ ਹੈਂ।

੨ ਪਾਸੋਂ। ਹੇ ਸਿਰਜਨਹਾਰ! ਮੈਂ ਤੇਰੇ ਪਾਸੋਂ ਇਹ ਦਾਨ ਮੰਗਦਾ ਹਾਂ ਕਿ ਹਰ ਰੋਜ਼ ਹਰੀ-ਨਾਮ ਉਚਾਰਨ ਕਰਦਾ ਰਹਾਂ।

੩ [ਉਹ ਹਾਕਮ ਜਿਸ ਪਾਸ ਦਾਦ ਫਰਿਆਦ ਕਰ ਸਕੀਏ] ਆਸਰਾ।

੪ ਆਸਰਾ।

੫ ਉਨ੍ਹਾਂ ਦੀ ਗੱਲ ਸਾਰਿਆਂ ਦੇ ਉਤੇ ਤੂੰ ਲਿਆਂਦੀ ਹੈ; ਭਾਵ ਉਨ੍ਹਾਂ ਦੀ ਗੱਲ ਮੰਨੀ ਜਾਂਦੀ ਹੈ।

੬ ਗੁਰੂ ਦੀ ਕਿਰਪਾ ਨਾਲ ਉਚੀ ਤੋਂ ਉਚੀ ਪਦਵੀ, ਜਿਥੇ ਤਕ ਮਨੁਖ ਉਨਤੀ ਕਰਦਾ ੨ ਪੁਜ ਸਕਦਾ ਹੈ, ਮਿਲ ਜਾਂਦੀ ਹੈ।

੭ ਜਗਤ ਦਾ ਮਾਲਕ ਹੋ ਕੇ।

੮ ਜਿਸ ਦੇ ਮੱਥੇ ਤੇ ਗੁਰੂ ਦਾ ਹਥ ਹੁੰਦਾ ਹੈ, ਭਾਵ ਗੁਰੂ ਦੀ ਮਿਹਰ ਹੁੰਦੀ ਹੈ।

੯ ਦਾਸਾਂ ਦਾ ਦਾਸ ਹੈ।

੧੦ ਧਰਤੀ। ਜਿਸ ਨੇ ਸ਼ਕਤੀ ਪੈਦਾ ਕਰ ਕੇ ਧਰਤੀ ਕਾਇਮ ਕੀਤੀ ਹੈ।

੧੧ ਆਕਾਸ਼ ਨੂੰ ਹੁਕਮ ਰੂਪ ਚਰਨਾਂ ਤੇ ਟਿਕਾ ਕੇ ਰਖਿਆ ਹੈ।

੧੨ ਲਕੜਾਂ ਵਿਚ।

੧੩ ਪੁਚਾਂਦਾ ਹੈ।

੧੪ ਆਪ ਹੀ ਹੈ।

੧੫ ਨਾਸ ਕਰਨ ਵਾਲਾ।

੧੬ ਸੁਆਸ ਲੈਂਦਿਆਂ ਤੇ ਖਾਂਦਿਆਂ ਪੀਂਦਿਆਂ ਨਾਲ ਹੋ ਕੇ ਧਿਆਨ ਰਖਦਾ ਹੈ।

੧੭ ਬਾਦਸ਼ਾਹਾਂ ਤੇ ਸਰਦਾਰਾਂ ਨੂੰ ਛਿਨ ਵਿਚ ਕੀੜੇ (ਕੰਗਾਲ) ਕਰ ਦਿੰਦਾ ਹੈ।

੧੮ ਪ੍ਰਭੂ ਗਰੀਬਾਂ ਨੂੰ ਨਿਵਾਜ ਕੇ ਅਮੀਰ ਕਰਦਾ ਹੈ।

੧੯ ਹੰਕਾਰ ਦੂਰ ਕਰਨ ਵਾਲਾ ਤੇ ਸਭ ਦਾ ਆਸਰਾ।

੨੦ ਸੰਬੰਧੀ, ਰਿਸ਼ਤੇਦਾਰ।

੨੧ ਪੈਦਾ ਕੀਤੀ।

੨੨ ਜ਼ਰੂਰ ਹੀ।

੨੩ ਜੋ ਮਨ, ਬਚਨ, ਅਤੇ ਕਰਮ ਕਰਕੇ ਕਰਤਾਰ ਨੂੰ ਯਾਦ ਕਰੇ, ਉਸ ਨੂੰ ਕਦੀ ਦੰਡ ਨਹੀਂ ਮਿਲਦਾ।

੨੪ ਗੁਣਾਂ ਦਾ ਖਜ਼ਾਨਾ।

੨੫ ਸਿਮਰਿਆ।

੨੬ ਰਜੇ।

੨੭ ਥਾਵਾਂ ਵਿਚ।

---

* ਹਰੀ ਸਰਬ-ਸਮ੍ਰਥ ਹੈ। ਉਸ ਨੂੰ ਸਿਮਰਨ ਨਾਲ ਜਨਮ ਮਰਨ ਕਟਿਆ ਜਾ ਸਕਦਾ ਹੈ।

ਪੂਰਨ ਪਰਮੇਸੁਰ ਚਿੰਤਾ ਗਣਤ ਮਿਟਾਈ ਹੇ ॥ ੮ ॥ ਹਰਿ ਕਾ ਨਾਮੁ [੧]ਕੋਟਿ ਲਖ ਬਾਹਾ ॥ ਹਰਿ ਜਸੁ ਕੀਰਤਨੁ ਸੰਗਿ ਧਨੁ ਤਾਹਾ[੨] ॥ ਗਿਆਨ ਖੜਗੁ[੩] ਕਰਿ ਕਿਰਪਾ ਦੀਨਾ ਦੂਤ ਮਾਰੇ [੪]ਕਰਿ ਧਾਈ ਹੇ ॥ ੯ ॥ [੫]ਹਰਿ ਕਾ ਜਾਪੁ ਜਪਹੁ ਜਪੁ ਜਪਨੇ ॥ ਜੀਤਿ ਆਵਹੁ ਵਸਹੁ [੬]ਘਰਿ ਅਪਨੇ ॥ ਲਖ ਚਉਰਾਸੀਹ ਨਰਕ ਨ ਦੇਖਹੁ [੭]ਰਸਕਿ ਰਸਕਿ ਗੁਣ ਗਾਈ ਹੇ ॥੧੦॥ [੮]ਖੰਡ ਬ੍ਰਹਮੰਡ ਉਧਾਰਣਹਾਰਾ[੯]॥ ਊਚ ਅਥਾਹ ਅਗੰਮ ਅਪਾਰਾ ॥ ਜਿਸ ਨੋ ਕ੍ਰਿਪਾ ਕਰੇ ਪ੍ਰਭੁ ਅਪਨੀ ਸੋ ਜਨੁ ਤਿਸਹਿ ਧਿਆਈ ਹੇ ॥੧੧॥ ਬੰਧਨ ਤੋੜਿ [੧੦]ਲੀਏ ਪ੍ਰਭਿ ਮੋਲੇ ॥ ਕਰਿ ਕਿਰਪਾ ਕੀਨੇ [੧੧]ਘਰ ਗੋਲੇ ॥ [੧੨]ਅਨਹਦ ਰੁਣ ਝੁਣਕਾਰੁ [੧੩]ਸਹਜ ਧੁਨਿ ਸਾਚੀ ਕਾਰ ਕਮਾਈ ਹੇ ॥੧੨॥ [੧੪]ਮਨਿ ਪਰਤੀਤਿ ਬਨੀ ਪ੍ਰਭ ਤੇਰੀ ॥ ਬਿਨਸਿ ਗਈ ਹਉਮੈ ਮਤਿ ਮੇਰੀ ॥ [੧੫]ਅੰਗੀਕਾਰੁ ਕੀਆ ਪ੍ਰਭਿ ਅਪਨੈ ਜਗ ਮਹਿ ਸੋਭ ਸੁਹਾਈ ਹੇ ॥ ੧੩ ॥ ਜੈਜਕਾਰੁ ਜਪਹੁ ਜਗਦੀਸੈ ॥ ਬਲਿ ਬਲਿ ਜਾਈ ਪ੍ਰਭ ਅਪੁਨੇ ਈਸੈ[੧੬]॥ ਤਿਸੁ ਬਿਨੁ ਦੂਜਾ ਅਵਰੁ ਨ ਦੀਸੈ [੧੭]ਏਕਾ ਜਗਤਿ ਸਬਾਈ ਹੇ ॥ ੧੪ ॥ ਸਤਿ ਸਤਿ ਸਤਿ ਪ੍ਰਭੁ ਜਾਤਾ ॥ ਗੁਰ ਪਰਸਾਦਿ[੧੮] ਸਦਾ ਮਨੁ ਰਾਤਾ ॥ ਸਿਮਰਿ ਸਿਮਰਿ ਜੀਵਹਿ ਜਨ ਤੇਰੇ ਏਕੰਕਾਰਿ[੧੯] ਸਮਾਈ ਹੇ ॥ ੧੫ ॥ ਭਗਤ ਜਨਾ ਕਾ ਪ੍ਰੀਤਮੁ ਪਿਆਰਾ ॥ ਸਭੈ ਉਧਾਰਣੁ[੨੦] ਖਸਮੁ ਹਮਾਰਾ ॥ ਸਿਮਰਿ ਨਾਮੁ ਪੁੰਨੀ[੨੧] ਸਭ ਇਛਾ ਜਨ ਨਾਨਕ [੨੨]ਪੈਜ ਰਖਾਈ ਹੇ ॥ ੧੬ ॥ ੧ ॥

ਮਾਰੂ ਸੋਲਹੇ ਮਹਲਾ ੫

ੴ ਸਤਿਗੁਰ ਪ੍ਰਸਾਦਿ ॥

* ॥ ਸੰਗੀ[੨੩] ਜੋਗੀ ਨਾਰਿ[੨੪] ਲਪਟਾਣੀ ॥ [੨੫]ਉਰਝਿ ਰਹੀ ਰੰਗ ਰਸ ਮਾਣੀ ॥ [੨੬]ਕਿਰਤ ਸੰਜੋਗੀ ਭਏ ਇਕਤ੍ਰਾ ਕਰਤੇ ਭੋਗ ਬਿਲਾਸਾ ਹੇ ॥ ੧ ॥ ਜੋ ਪਿਰੁ ਕਰੈ ਸੁ ਧਨ ਤਤੁ[੨੭] ਮਾਨੈ ॥ [੨੮]ਪਿਰੁ ਧਨਹਿ ਸੀਗਾਰਿ ਰਖੈ ਸੰਗਾਨੈ ॥ ਮਿਲਿ ਏਕਤ੍ਰ ਵਸਹਿ ਦਿਨੁ ਰਾਤੀ ਪ੍ਰਿਉ ਦੇ ਧਨਹਿ ਦਿਲਾਸਾ ਹੇ ॥ ੨ ॥ ਧਨ ਮਾਗੈ ਪ੍ਰਿਉ ਬਹੁ ਬਿਧਿ ਧਾਵੈ ॥ ਜੋ ਪਾਵੈ ਸੋ ਆਨਿ ਦਿਖਾਵੈ ॥ ਏਕ ਵਸਤੁ[੨੯] ਕਉ ਪਹੁਚਿ ਨ ਸਾਕੈ ਧਨ ਰਹਤੀ ਭੂਖ ਪਿਆਸਾ ਹੇ ॥ ੩ ॥ ਧਨ ਕਰੈ ਬਿਨਉ[੩੦] ਦੋਊ ਕਰ ਜੋਰੈ ॥ ਪ੍ਰਿਅ ਪਰਦੇਸਿ ਨ ਜਾਹੁ ਵਸਹੁ ਘਰਿ ਮੋਰੈ ॥ ਐਸਾ ਬਣਜੁ ਕਰਹੁ ਗ੍ਰਿਹ ਭੀਤਰਿ ਜਿਤੁ ਉਤਰੈ ਭੂਖ ਪਿਆਸਾ ਹੇ ॥ ੪ ॥ ਸਗਲੇ ਕਰਮ ਧਰਮ ਜੁਗ ਸਾਧਾ ॥ ਬਿਨੁ ਹਰਿ ਰਸ ਸੁਖੁ ਤਿਲੁ ਨਹੀ ਲਾਧਾ ॥ ਭਈ ਕ੍ਰਿਪਾ ਨਾਨਕ ਸਤਸੰਗੇ ਤਉ ਧਨ ਪਿਰ ਅਨੰਦ ਉਲਾਸਾ[੩੧] ਹੇ ॥ ੫ ॥ ਧਨ ਅੰਧੀ[੩੨] ਪਿਰੁ ਚਪਲੁ[੩੩] ਸਿਆਨਾ ॥

੧ ਲਖਾਂ ਕ੍ਰੋੜਾਂ ਬਾਹਾਂ ਦੀ ਤਾਕਤ ਹੈ।
੨ ਉਸ ਦੇ।
੩ ਤਲਵਾਰ।
੪ ਧਾਵਾ ਕਰ ਕੇ।
੫ ਹੋਰ ਜਪ ਜਪਣ ਦੀ ਥਾਂ ਹਰੀ ਜਾਪ ਜਪੇ।
੬ ਆਪਣੇ ਅਸਲੀ ਘਰ ਵਿਚ, ਹਰੀ ਦੀ ਹਜ਼ੂਰੀ ਵਿਚ।
੭ ਸਵਾਦ ਲਾ ਲਾ ਕੇ।
੮ ਸਾਰਾ ਜਹਾਨ ਤੇ ਉਸਦੇ ਹਿਸੇ।
੯ ਤਾਰਨ ਵਾਲਾ।
੧੦ ਪ੍ਰਭੂ ਨੇ ਮੁਲ ਲਿਆ ਸੂ।
੧੧ ਘਰ ਦੇ ਗੁਲਾਮ।
੧੨ ਅਨਹੱਦ ਦੀ ਮਿਠੀ ਆਵਾਜ਼; ਆਤਮ ਮੰਡਲ ਦਾ ਸੰਗੀਤ। ਦੇਖੋ ਪੰ. ੭੬੭, ਫੁਟ ਨੋਟ *।
੧੩ ਦੇਖੋ ਪੰ. ੭੩੦, ਨੋਟ ੧੮।
੧੪ ਹੇ ਪ੍ਰਭੂ! ਮਨ ਵਿਚ ਤੇਰਾ ਨਿਸਚਾ ਬਣਿਆ ਹੈ।
੧੫ ਆਪਣੇ ਮਾਲਕ ਨੇ ਸਹਾਇਤਾ ਕੀਤੀ ਹੈ।
੧੬ ਈਸ਼ਰ (ਵਾਹਿਗੁਰੂ) ਤੋਂ।
੧੭ ਸਾਰੇ ਸੰਸਾਰ ਵਿਚ ਇਕ ਹੀ ਹੈ।
੧੮ ਕਿਰਪਾ ਦੁਆਰਾ।
੧੯ ਇਕ ਸਰਗੁਨ ਰੂਪ ਬ੍ਰਹਮ ਵਿਚ।
੨੦ ਤਾਰਨ ਵਾਲਾ।
੨੧ ਪੂਰੀ ਹੋਈ।
੨੨ ਇਜ਼ਤ ਰਖ ਲਈ।
੨੩ ਜੀਵ ਜੋ ਜੋਗੀ ਵਾਕਰ ਫਿਰਦਾ ਫਿਰਾਂਦਾ ਇਸ ਸਰੀਰ ਵਿਚ ਆ ਪਿਆ ਹੈ; ਜਿਸ ਨੇ ਜੋਗੀ ਵਾਕਰ ਟਿਕ ਕੇ ਨਹੀਂ ਰਹਿਣਾ।
੨੪ ਸਰੀਰ, ਦੇਹ। ਦੇਹ ਜੀਵਾਤਮਾ ਨੂੰ ਸੰਗੀ ਬਣਾ ਕੇ ਉਸ ਨਾਲ ਲਿਪਟੀ ਹੈ। (ਆਮ ਮਨੁਖੀ ਹਾਲਤ ਦਾ ਵਰਣਨ ਹੈ ਕਿ ਕਿਵੇਂ ਦੇਹ ਅਧਿਆਸ ਵਿਚ ਫਸਿਆ ਜੀਵ ਭਟਕਦਾ ਫਿਰਦਾ ਹੈ।)
੨੫ ਫਸੀ ਹੈ, ਚੰਬੜੀ ਹੈ।
੨੬ ਕਰਮਾਂ ਦੀ ਕਿਰਤ ਦੇ ਮੇਲ ਕਰਕੇ ਦੇਹ ਤੇ ਜੀਵਾਤਮਾ ਇਕੱਠੇ ਹੋ ਗਏ ਤੇ ਭੋਗ ਬਿਲਾਸ ਵਿਚ ਲਗ ਗਏ। ਦੇਖੋ ਪੰ. ੭੪੫, ਨੋਟ ੯।
੨੭ ਤੁਰਤ।
੨੮ ਜੀਵਾਤਮਾ-ਪਿਰ ਦੇਹ-ਇਸਤ੍ਰੀ ਨੂੰ ਸ਼ਿੰਗਾਰ ਕੇ ਨਾਲ ਰਖਦਾ ਹੈ।
੨੯ ਨਾਮ ਰੂਪ ਵਸਤ।
੩੦ ਬੇਨਤੀ। ਇਸਤ੍ਰੀ ਦੇਵੇਂ ਹਥ ਜੋੜ ਕੇ ਬੇਨਤੀ ਕਰਦੀ ਹੈ ਕਿ ਹੇ ਪਤੀ! ਬਾਹਰ ਨਾ ਭਟਕੇ; ਆਪਣੇ ਸਰੂਪ ਵਿਚ ਟਿਕ ਕੇ ਵਣਜ ਕਰੋ ਤਾਂ ਜੋ ਨਿਤ ਦੀ ਭੁਖ ਪਿਆਸ ਮੁਕ ਜਾਵੇ। (ਅਗਲੇ ਬੰਦਾਂ ਵਿਚ ਇਲਾਜ ਦਸਿਆ ਹੈ।)
੩੧ ਅਨੰਦ।
੩੨ ਅਗਿਆਨਤਾ ਦੇ ਕਾਰਨ।
੩੩ ਚੰਚਲ।

---

* ਦੇਹ ਤੇ ਜੀਵਾਤਮਾ ਦੀ ਆਪੋ ਵਿਚ ਗਲ-ਬਾਤ ਕਰਾ ਕੇ ਦਸਦੇ ਹਨ ਕਿ ਇਨ੍ਹਾਂ ਦੋਹਾਂ ਦਾ ਮੇਲ ਸਦੀਵੀ ਨਹੀਂ। ਇਸ ਮੇਲ ਦੀਆਂ ਖੁਸ਼ੀਆਂ ਮਾਨਣ ਨਾਲ ਅਸਲੀ ਖੁਸ਼ੀ ਨਹੀਂ ਮਿਲਦੀ; ਉਹ ਤਾਂ ਹਰੀ-ਰਸ ਮਾਨਣ ਨਾਲ ਮਿਲਦੀ ਹੈ। ਇਹ ਹਰੀ-ਰਸ ਗੁਰੂ ਤੋਂ ਮਿਲਦਾ ਹੈ।

ਪੰਚ ਤਤੁ ਕਾ ਰਚਨੁ ਰਚਾਨਾ ॥ ਜਿਸੁ [੧]ਵਖਰ ਕਉ ਤੁਮ ਆਏ ਹਹੁ ਸੋ ਪਾਇਓ ਸਤਿਗੁਰ ਪਾਸਾ ਹੇ ॥ ੬ ॥ [੨]ਧਨ ਕਹੈ ਤੂ ਵਸੁ ਮੈ ਨਾਲੇ ॥ [੩]ਪ੍ਰਿਅ ਸੁਖਵਾਸੀ ਬਾਲ ਗੁਪਾਲੇ ॥ ਤੁਝੈ ਬਿਨਾ ਹਉ ਕਿਤਹੀ ਨ ਲੇਖੈ [੪]ਵਚਨੁ ਦੇਹਿ ਛੋਡਿ ਨ ਜਾਸਾ ਹੇ ॥ ੭ ॥ ਪਿਰਿ ਕਹਿਆ ਹਉ ਹੁਕਮੀ ਬੰਦਾ ॥ ਓਹੁ ਭਾਰੋ ਠਾਕੁਰੁ ਜਿਸੁ ਕਾਣਿ[੫] ਨ ਛੰਦਾ[੬] ॥ ਜਿਚਰੁ ਰਾਖੈ ਤਿਚਰੁ ਤੁਮ ਸੰਗਿ ਰਹਣਾ ਜਾ ਸਦੇ ਤ ਊਠਿ ਸਿਧਾਸਾ[੭] ਹੇ ॥ ੮ ॥ ਜਉ ਪ੍ਰਿਅ ਬਚਨ ਕਹੇ ਧਨ ਸਾਚੇ ॥ ਧਨ ਕਛੂ ਨ ਸਮਝੈ ਚੰਚਲਿ ਕਾਚੇ ॥ [੮]ਬਹੁਰਿ ਬਹੁਰਿ ਪਿਰ ਹੀ ਸੰਗੁ ਮਾਗੈ ਓਹੁ ਬਾਤ ਜਾਨੈ ਕਰਿ ਹਾਸਾ ਹੇ ॥ ੯ ॥ ਆਈ ਆਗਿਆ ਪਿਰਹੁ ਬੁਲਾਇਆ ॥ ਨਾ ਧਨ ਪੁਛੀ [੯]ਨ ਮਤਾ ਪਕਾਇਆ ॥ ਊਠਿ ਸਿਧਾਇਓ ਛੂਟਰਿ[੧੦] ਮਾਟੀ[੧੧] ਦਖੁ ਨਾਨਕ [੧੨]ਮਿਥਨ ਮੋਹਾਸਾ ਹੇ ॥ ੧੦ ॥ ਰੇ ਮਨ ਲੋਭੀ ਸੁਣਿ ਮਨ ਮੇਰੇ ॥ ਸਤਿਗੁਰੁ ਸੇਵਿ ਦਿਨੁ ਰਾਤਿ ਸਦੇਰੇ[੧੩] ॥ ਬਿਨੁ ਸਤਿਗੁਰ [੧੪]ਪਚਿ ਮੂਏ ਸਾਕਤ[੧੫] ਨਿਗੁਰੇ ਗਲਿ ਜਮ ਫਾਸਾ ਹੇ ॥ ੧੧ ॥ [੧੬]ਮਨਮੁਖਿ ਆਵੈ ਮਨਮੁਖਿ ਜਾਵੈ ॥ ਮਨਮੁਖਿ ਫਿਰਿ ਫਿਰਿ ਚੋਟਾ ਖਾਵੈ ॥ ਜਿਤਨੇ ਨਰਕ ਸੇ ਮਨਮੁਖਿ ਭੋਗੈ ਗੁਰਮੁਖਿ[੧੭] ਲੇਪੁ ਨ ਮਾਸਾ ਹੇ ॥ ੧੨ ॥ ਗੁਰਮੁਖਿ ਸੋਇ ਜਿ ਹਰਿ ਜੀਉ ਭਾਇਆ ॥ ਤਿਸੁ ਕਉਣੁ ਮਿਟਾਵੈ [੧੮]ਜਿ ਪ੍ਰਭਿ ਪਹਿਰਾਇਆ ॥ ਸਦਾ ਅਨੰਦੁ ਕਰੇ ਆਨੰਦੀ [੧੯]ਜਿਸੁ ਸਿਰਪਾਉ ਪਇਆ ਗਲਿ ਖਾਸਾ ਹੇ ॥ ੧੩ ॥ ਹਉ ਬਲਿਹਾਰੀ ਸਤਿਗੁਰ ਪੂਰੇ ॥ ਸਰਣਿ ਕੇ ਦਾਤੇ ਬਚਨ ਕੇ ਸੂਰੇ ॥ ਐਸਾ ਪ੍ਰਭੁ ਮਿਲਿਆ ਸੁਖਦਾਤਾ [੨੦]ਵਿਛੁੜਿ ਨ ਕਤਹੀ ਜਾਸਾ ਹੇ ॥ ੧੪ ॥ [੨੧]ਗੁਣ ਨਿਧਾਨ ਕਿਛੁ ਕੀਮ[੨੨] ਨ ਪਾਈ ॥ [੨੩]ਘਟਿ ਘਟਿ ਪੂਰਿ ਰਹਿਓ ਸਭ ਠਾਈ ॥ ਨਾਨਕ ਸਰਣਿ [੨੪]ਦੀਨ ਦੁਖ ਭੰਜਨ ਹਉ ਰੇਣ[੨੫] ਤੇਰੇ ਜੋ ਦਾਸਾ ਹੇ ॥ ੧੫ ॥ ੧ ॥ ੨ ॥

ਮਾਰੂ ਸੋਲਹੇ ਮਹਲਾ ੫

ੴ ਸਤਿਗੁਰ ਪ੍ਰਸਾਦਿ ॥

* ॥ ਕਰੈ ਅਨੰਦੁ ਅਨੰਦੀ ਮੇਰਾ ॥ ਘਟਿ ਘਟਿ ਪੂਰਨੁ [੨੬]ਸਿਰ ਸਿਰਹਿ ਨਿਬੇਰਾ ॥ ਸਿਰਿ ਸਾਹਾ ਕੈ ਸਚਾ ਸਾਹਿਬੁ ਅਵਰੁ ਨਾਹੀ ਕੋ ਦੂਜਾ ਹੇ ॥ ੧ ॥ [੨੭]ਹਰਖਵੰਤ ਆਨੰਤ ਦਇਆਲਾ ॥ ਪ੍ਰਗਟਿ ਰਹਿਓ ਪ੍ਰਭੁ ਸਰਬ ਉਜਾਲਾ[੨੮] ॥ ਰੂਪ ਕਰੇ ਕਰਿ ਵੇਖੈ ਵਿਗਸੈ[੨੯] ਆਪੇ ਹੀ ਆਪਿ ਪੂਜਾ[੩੦] ਹ ॥ ੨ ॥ ਆਪੇ ਕੁਦਰਤਿ ਕਰੇ ਵੀਚਾਰਾ ॥ ਆਪੇ ਹੀ ਸਚੁ ਕਰੇ ਪਸਾਰਾ ॥ ਆਪੇ ਖੇਲ ਖਿਲਾਵੈ ਦਿਨੁ ਰਾਤੀ ਆਪੇ ਸੁਣਿ ਸੁਣਿ [੩੧]ਭੀਜਾ ਹੇ ॥ ੩ ॥ ਸਾਚਾ ਤਖਤੁ ਸਚੀ ਪਾਤਿਸਾਹੀ ॥ ਸਚੁ ਖਜੀਨਾ[੩੨] ਸਾਚਾ ਸਾਹੀ[੩੩] ॥ ਆਪੇ ਸਚੁ ਧਾਰਿਓ ਸਭੁ ਸਾਚਾ ਸਚੇ ਸਚਿ ਵਰਤੀਜਾ ਹੇ ॥ ੪ ॥

੧ ਸੌਦੇ ਲਈ ।
੨ ਦੇਹ ਰੂਪ ਇਸਤ੍ਰੀ ਕਹਿੰਦੀ ਹੈ ਜੀਵਾਤਮਾ ਰੂਪ ਪਤੀ ਨੂੰ ।
੩ ਹੇ ਸੁਖ-ਰਹਿਣੇ ਲਾਡਲੇ ਪਤੀ !
੪ ਬਚਨ ਦੇਹ ਕਿ ਮੈਂ ਛੱਡ ਕੇ ਨਹੀਂ ਜਾਵਾਂਗਾ ।
੫ ਡਰ ।
੬ ਮੁਥਾਜੀ ।
੭ ਤੁਰਨਾ ਹੈ ।
੮ ਮੁੜ ਮੁੜ ਪਤੀ ਦਾ ਸਦੀਵੀ ਸੰਗ ਹੀ ਮੰਗੇ, ਅਤੇ ਪਤੀ ਇਸ ਗਲ ਨੂੰ ਮਖੌਲ ਹੀ ਜਾਣੇ ।
੯ ਨਾ ਸਲਾਹ ਕੀਤੀ ।
੧੦ ਰੰਡੀ ।
੧੧ ਮਿਟੀ (ਦੇਹ)।
੧੨ ਮੋਹ ਮਿਥਿਆ ਸੀ ।
੧੩ ਸਦਾ ।
੧੪ ਸੜ ਮੋਏ ।
੧੫ [ਸ਼ਕਤੀ ਦੇ ਉਪਾਸ਼ਕ] ਮਾਇਆ ਵਿਚ ਲੀਨ ।
੧੬ ਆਪ-ਹੁਦਰਾ ਆਉਂਦਾ ਜਾਂਦਾ ਹੈ, ਭਾਵ ਜੰਮਦਾ ਮਰਦਾ ਰਹਿੰਦਾ ਹੈ ।
੧੭ ਗੁਰੂ ਦੀ ਮੰਨ ਕੇ ਚਲਣ ਵਾਲਾ ।
੧੮ ਜਿਸ ਨੂੰ ਪ੍ਰਭੂ ਨੇ ਆਦਰ ਦਿਤਾ ।
੧੯ ਜਿਸ ਨੂੰ (ਹਰੀ ਵਲੋਂ) ਗਲ ਵਿਚ ਚੰਗਾ ਸਿਰੋਪਾਉ ਮਿਲਿਆ ।
੨੦ ਜੋ ਕਿਧਰੇ ਭੀ ਜੁਦਾ ਨਹੀਂ ਹੁੰਦਾ ।
੨੧ ਗੁਣਾਂ ਦੇ ਖ਼ਜ਼ਾਨੇ (ਹਰੀ) ਦੀ ।
੨੨ ਕੀਮਤ ।
੨੩ ਜੋ ਹਰ ਇਕ ਸਰੀਰ ਵਿਚ ਸਮਾ ਰਿਹਾ ਹੈ, ਅਤੇ ਸਭ ਥਾਵਾਂ ਵਿਚ ।
੨੪ ਦੀਨਾਂ ਦੇ ਦੁਖ ਦੂਰ ਕਰਨ ਵਾਲੇ ਦੀ ।
੨੫ ਮਿਟੀ, ਚਰਨ-ਧੂੜੀ ।
੨੬ ਹਰ ਇਕ ਦੇ ਕਰਮਾਂ ਅਨੁਸਾਰ ਨਿਬੇੜਾ ਕਰਦਾ ਹੈ ।
੨੭ ਖ਼ੁਸ਼ੀ ਵਾਲਾ, ਅਨੰਦੀ ।
੨੮ ਚਾਨਣਾ ।
੨੯ ਖ਼ੁਸ਼ ਹੁੰਦਾ ਹੈ ।
੩੦ ਪੂਜਾ ਕਰਦਾ ਹੈ । ਭਾਵ ਇਹ ਹੈ ਕਿ ਹਰੀ ਸ੍ਵਾਂਗ ਧਾਰਦਾ ਹੈ ਕਦੀ ਪੂਜਯ ਹੋਣ ਦਾ ਤੇ ਕਦੀ ਪੁਜਾਰੀ ਦਾ ।
੩੧ ਪ੍ਰਸੰਨ ਹੁੰਦਾ ਹੈ ।
੩੨ ਖ਼ਜ਼ਾਨਾ
੩੩ ਸ਼ਾਹ ।

---

* ਹਰੀ ਸਭ ਕੁਝ ਆਪ ਹੀ ਹੈ, ਗੁਰੂ ਦੇ ਰਾਹੀਂ ਉਹ ਸਭ ਦੇ ਅੰਦਰ ਵਰਤਦਾ ਦਿਸ ਪੌਂਦਾ ਹੈ, ਅਤੇ ਗੁਰ-ਸ਼ਬਦ ਰਾਹੀਂ ਉਹ ਸਾਨੂੰ ਨਾਮ ਦੇ ਰੂਪ ਵਿਚ ਚਿਤ ਆਉਂਦਾ ਹੈ, ਜਿਸ ਨਾਲ ਅਸੀ ਸ਼ੁਧ ਹੋ ਕੇ ਅਮਰ ਪਦਵੀ ਨੂੰ ਪ੍ਰਾਪਤ ਹੁੰਦੇ ਹਾਂ ।

ਸਚੁ ਤਪਾਵਸੁ[੧] ਸਚੇ ਕੇਰਾ[੨] ॥ ਸਾਚਾ ਥਾਨੁ ਸਦਾ ਪ੍ਰਭ ਤੇਰਾ॥ ਸਚੀ ਕੁਦਰਤਿ ਸਚੀ ਬਾਣੀ[੩] ਸਚੁ ਸਾਹਿਬ ਸੁਖੁ ਕੀਜਾ[੪] ਹੇ ॥ ੫ ॥ ਏਕੋ ਆਪਿ ਤੂਹੈ ਵਡ ਰਾਜਾ ॥ ਹੁਕਮਿ ਸਚੇ ਕੈ ਪੂਰੇ ਕਾਜਾ ॥ ਅੰਤਰਿ ਬਾਹਰਿ ਸਭੁ ਕਿਛੁ ਜਾਣੈ ਆਪੇ ਹੀ ਆਪਿ ਪਤੀਜਾ[੫] ਹੇ ॥ ੬ ॥ ਤੂ ਵਡ ਰਸੀਆ ਤੂ ਵਡ ਭੋਗੀ ॥ ਤੂ ਨਿਰਬਾਣੁ[੬] ਤੂਹੈ ਹੀ ਜੋਗੀ ॥ [੭]ਸਰਬ ਸੂਖ ਸਹਜ ਘਰਿ ਤੇਰੈ ਅਮਿਉ[੮] ਤੇਰੀ ਦ੍ਰਿਸਟੀਜਾ ਹੇ ॥ ੭ ॥ ਤੇਰੀ ਦਾਤਿ ਤੁਝੈ ਤੇ ਹੋਵੈ ॥ [੯]ਦੇਹਿ ਦਾਨੁ ਸਭਸੈ ਜੰਤ ਲੋਐ ॥ ਤੋਟਿ ਨ ਆਵੈ ਪੂਰ ਭੰਡਾਰੈ ਤ੍ਰਿਪਤਿ ਰਹੇ ਆਘੀਜਾ[੧੦] ਹੇ ॥੮॥ [੧੧]ਜਾਚਹਿ ਸਿਧ ਸਾਧਿਕ ਬਨਵਾਸੀ ॥ ਜਾਚਹਿ ਜਤੀ ਸਤੀ ਸੁਖਵਾਸੀ ॥ ਇਕੁ ਦਾਤਾਰੁ ਸਗਲ ਹੈ ਜਾਚਿਕ ਦੇਹਿ ਦਾਨੁ ਸ੍ਰਿਸਟੀਜਾ[੧੨] ਹੇ ॥ ੯ ॥ ਕਰਹਿ ਭਗਤਿ ਅਰੁ ਰੰਗ ਅਪਾਰਾ ॥ ਖਿਨ ਮਹਿ ਥਾਪਿ ਉਥਾਪਨਹਾਰਾ[੧੩] ॥ ਭਾਰੋ ਤੋਲੁ ਬੇਅੰਤ ਸੁਆਮੀ ਹੁਕਮੁ ਮੰਨਿ ਭਗਤੀਜਾ[੧੪] ਹੇ ॥ ੧੦ ॥ ਜਿਸੁ ਦੇਹਿ ਦਰਸੁ ਸੋਈ ਤੁਧੁ ਜਾਣੈ ॥ ਓਹੁ ਗੁਰ ਕੈ ਸਬਦਿ ਸਦਾ ਰੰਗ ਮਾਣੈ ॥ ਚਤੁਰੁ ਸਰੂਪੁ[੧੫] ਸਿਆਣਾ ਸੋਈ ਜੋ ਮਨਿ ਤੇਰੈ ਭਾਵੀਜਾ ਹੇ ॥੧੧॥ ਜਿਸੁ ਚੀਤਿ ਆਵਹਿ ਸੋ ਵੇਪਰਵਾਹਾ ॥ ਜਿਸੁ ਚੀਤਿ ਆਵਹਿ ਸੋ ਸਾਚਾ ਸਾਹਾ ॥ ਜਿਸੁ ਚੀਤਿ ਆਵਹਿ ਤਿਸੁ ਭਉ ਕੇਹਾ[੧੬] ਅਵਰੁ ਕਹਾ ਕਿਛੁ ਕੀਜਾ ਹੇ ॥ ੧੨ ॥ ਤ੍ਰਿਸਨਾ ਬੂਝੀ ਅੰਤਰੁ[੧੭] ਠੰਢਾ ॥ ਗੁਰਿ ਪੂਰੈ ਲੈ ਤੂਟਾ ਗੰਢਾ ॥ ਸੁਰਤਿ ਸਬਦੁ ਰਿਦ ਅੰਤਰਿ ਜਾਗੀ [੧੮]ਅਮਿਉ ਝੋਲਿ ਝੋਲਿ ਪੀਜਾ ਹੇ ॥੧੩॥ ਮਰੈ ਨਾਹੀ ਸਦ ਸਦ ਹੀ ਜੀਵੈ ॥ ਅਮਰੁ ਭਇਆ ਅਬਿਨਾਸੀ ਥੀਵੈ[੧੯] ॥ ਨਾ ਕੋ ਆਵੈ ਨਾ ਕੋ ਜਾਵੈ ਗੁਰਿ ਦੂਰਿ ਕੀਆ ਭਰਮੀਜਾ[੨੦] ਹੇ ॥ ੧੪ ॥ ਪੂਰੇ ਗੁਰ ਕੀ ਪੂਰੀ ਬਾਣੀ ॥ ਪੂਰੈ ਲਾਗਾ ਪੂਰੇ ਮਾਹਿ ਸਮਾਣੀ ॥ [੨੧]ਚੜੈ ਸਵਾਇਆ ਨਿਤ ਨਿਤ ਰੰਗਾ ਘਟੈ ਨਾਹੀ ਤੋਲੀਜਾ[੨੨] ਹੇ ॥੧੫॥ [੨੩]ਬਾਰਹਾ ਕੰਚਨੁ ਸੁਧੁ ਕਰਾਇਆ ॥ ਨਦਰਿ ਸਰਾਫ ਵੰਨੀਸ[੨੪] ਚੜਾਇਆ ॥ ਪਰਖਿ ਖਜਾਨੈ ਪਾਇਆ ਸਰਾਫੀ ਫਿਰਿ [੨੫]ਨਾਹੀ ਤਾਈਜਾ ਹੇ ॥ ੧੬ ॥ ਅੰਮ੍ਰਿਤ ਨਾਮੁ ਤੁਮਾਰਾ ਸੁਆਮੀ ॥ ਨਾਨਕ ਦਾਸ ਸਦਾ ਕੁਰਬਾਨੀ ॥ ਸੰਤਸੰਗਿ ਮਹਾ ਸੁਖੁ ਪਾਇਆ ਦੇਖਿ ਦਰਸਨੁ ਇਹੁ ਮਨੁ ਭੀਜਾ[੨੬] ਹੇ ॥ ੧੭ ॥ ੧ ॥ ੩ ॥

### ਮਾਰੂ ਮਹਲਾ ੫ ਸੋਲਹੇ

ੴ ਸਤਿਗੁਰ ਪ੍ਰਸਾਦਿ * ॥ ਗੁਰੁ ਗੋਪਾਲੁ ਗੁਰੁ ਗੋਵਿੰਦਾ ॥ ਗੁਰੁ ਦਇਆਲੁ ਸਦਾ ਬਖਸਿੰਦਾ ॥ ਗੁਰੁ [੨੭]ਸਾਸਤ ਸਿਮ੍ਰਿਤ [੨੮]ਖਟੁ ਕਰਮਾ ਗੁਰੁ ਪਵਿਤ੍ਰੁ ਅਸਥਾਨਾ ਹੇ ॥ ੧ ॥ ਗੁਰੁ ਸਿਮਰਤ ਸਭਿ ਕਿਲਵਿਖ[੨੯] ਨਾਸਹਿ ॥ ਗੁਰੁ ਸਿਮਰਤ

੧ ਨਿਆਉਂ ।
੨ ਦਾ ।
੩ ਬਨਾਵਟ ਰਚਨਾ ਦੀ ।
੪ ਕੀਤਾ ਹੈ ।
੫ ਪਤੀਜਦਾ ਹੈ, ਪ੍ਰਸੰਨ ਹੁੰਦਾ ਹੈ ।
੬ ਨਿਰਲੇਪ ।
੭ ਸਾਰੇ ਪੂਰਨ ਅਨੰਦ । ਵੇਖੋ ਪੰ. ੭੪੧, ਨੋਟ ੨੧ ।
੮ ਅੰਮ੍ਰਿਤ । ਤੇਰੀ ਨਜ਼ਰ ਵਿਚੋਂ ਅੰਮ੍ਰਿਤ ਵਰ੍ਹਦਾ ਹੈ ।
੯ ਤੂੰ ਦੇਂਦਾ ਹੈਂ ਦਾਨ ਸਾਰਿਆਂ ਜੀਵਾਂ ਤੇ ਲੋਕਾਂ ਨੂੰ ।
੧੦ ਰਜੇ ।
੧੧ ਮੰਗਦੇ ਹਨ ਤੈਨੂੰ ਕਮਾਈ ਕਰਨ ਵਾਲੇ ਜੋਗੀ ਅਤੇ ਬਨਾਂ ਵਿਚ ਰਹਿਣ ਵਾਲੇ ਸਾਧ ।
੧੨ ਸ੍ਰਿਸ਼ਟੀ ਨੂੰ ।
੧੩ ਨਾਸ ਕਰਨ ਵਾਲਾ ।
੧੪ ਭਗਤ ਹੋਈਦਾ ਹੈ ।
੧੫ ਸੋਹਣਾ ।
੧੬ ਕਾਹਦਾ ?
੧੭ ਹਿਰਦਾ ।
੧੮ ਅੰਮ੍ਰਿਤ ਖੁਲ੍ਹੇ ਹਥੀਂ ਪੀਤਾ । ਪਾਣੀ ਨੂੰ ਹਿਲਾ ਕੇ ਬੁਕ ਭਰਨ ਨੂੰ 'ਝੋਲਣਾ' ਕਹਿੰਦੇ ਹਨ ।
੧੯ ਹੁੰਦਾ ਹੈ ।
੨੦ ਭਰਮ ।
੨੧ ਵਧਦਾ ਹੈ ।
੨੨ ਤੋਲ ।
੨੩ ਪੂਰੇ ਬਾਰਾਂ ਮਾਸੇ ਤੋਲ ਤੇ ਵਿਕਣ ਵਾਲਾ ਸੋਨਾ, ਭਾਵ ਸ਼ੁਧ ਸੋਨਾ ।
੨੪ ਉਤਮ ਰੰਗ ਵਾਲਾ । ਗੁਰੂ ਸਰਾਫ਼ ਦੀ ਨਜ਼ਰ ਵਿਚ ਸੋਹਣੇ ਰੰਗ ਵਾਲਾ ਸਾਬਤ ਹੋਇਆ । ਵੇਖੋ ਪੰ. ੯੩੨, ਨੋਟ ੬ ।
੨੫ ਤਾਇਆ ਨਹੀਂ ਜਾਂਦਾ ।
੨੬ ਪ੍ਰਸੰਨ ਹੋਇਆ ।
੨੭ ਵੇਖੋ ਪੰ. ੮੦੪, ਨੋਟ ੨੦ ਅਤੇ ੧੯ ।
੨੮ ਸ਼ਾਸਤਰਾਂ ਦੇ ਦਸੇ ਛੇ ਤਰ੍ਹਾਂ ਦੇ ਕਰਮ:– ਯਗ ਕਰਨਾ, ਕਰਵਾਣਾ, ਵਿਦਿਆ ਪੜ੍ਹਨਾ, ਪੜ੍ਹਾਵਣਾ, ਦਾਨ ਦੇਨਾ ਅਤੇ ਲੈਣਾ ।
੨੯ ਪਾਪ । ਗੁਰੂ ਨੂੰ ਯਾਦ ਕਰਦਿਆਂ ਸਾਰੇ ਪਾਪ ਦੂਰ ਹੁੰਦੇ ਹਨ ।

---

* ਗੁਰੂ ਇਸ਼ਟ-ਦੇਵ, ਧਾਰਮਕ ਪੁਸਤਕਾਂ, ਧਾਰਮਕ ਕਰਮਾਂ ਅਤੇ ਧਾਰਮਕ ਅਸਥਾਨਾਂ ਦਾ ਕੰਮ ਦਿੰਦਾ ਹੈ, ਇਸ ਲਈ ਗੁਰੂ ਦੀ ਅਰਾਧਨਾ ਕਰਨੀ ਚਾਹੀਦੀ ਹੈ । ਇਸੇ ਦੁਆਰਾ ਪਾਪ ਖੰਡਨ ਹੋ ਕੇ ਹਿਰਦਾ ਸ਼ੁਧ ਹੁੰਦਾ ਤੇ ਜੀਅ-ਦਾਨ ਮਿਲਦਾ ਹੈ । ਗੁਰੂ ਹੀ ਆਪਣੀ ਬਾਣੀ ਦੁਆਰਾ ਭਰਮ ਕਟ ਕੇ ਹਰੀ ਨਾਲ ਮਿਲਾਪ ਕਰਾਉਂਦਾ ਹੈ ।

ਜਮ ਸੰਗਿ ਨ ਫਾਸਹਿ ॥ ਗੁਰੁ ਸਿਮਰਤ ਮਨੁ ਨਿਰਮਲੁ ਹੋਵੈ ਗੁਰੁ ਕਾਟੇ ਅਪਮਾਨਾ[੧] ਹੇ ॥ ੨ ॥ ਗੁਰ ਕਾ ਸੇਵਕੁ ਨਰਕਿ ਨ ਜਾਏ ॥ ਗੁਰ ਕਾ ਸੇਵਕੁ ਪਾਰਬ੍ਰਹਮੁ ਧਿਆਏ ॥ ਗੁਰ ਕਾ ਸੇਵਕੁ ਸਾਧਸੰਗੁ ਪਾਏ ਗੁਰੁ ਕਰਦਾ ਨਿਤ [੨]ਜੀਅ ਦਾਨਾ ਹੇ ॥ ੩ ॥ ਗੁਰਦੁਆਰੈ ਹਰਿ ਕੀਰਤਨੁ ਸੁਣੀਐ ॥ ਸਤਿਗੁਰੁ ਭੇਟਿ ਹਰਿ ਜਸੁ ਮੁਖਿ ਭਣੀਐ[੩] ॥ ਕਲਿ ਕਲੇਸ ਮਿਟਾਏ ਸਤਿਗੁਰੁ ਹਰਿ ਦਰਗਹ ਦੇਵੈ ਮਾਨਾਂ[੪] ਹੇ ॥ ੪ ॥ ਅਗਮੁ ਅਗੋਚਰੁ[੫] ਗੁਰੂ ਦਿਖਾਇਆ ॥ [੬]ਭੂਲਾ ਮਾਰਗਿ ਸਤਿਗੁਰਿ ਪਾਇਆ ॥ ਗੁਰਸੇਵਕ ਕਉ ਬਿਘਨੁ ਨ ਭਗਤੀ[੭] [੮]ਹਰਿ ਪੂਰ ਦ੍ਰਿੜਾਇਆ ਗਿਆਨਾਂ ਹੇ ॥੫॥ ਗੁਰਿ ਦ੍ਰਿਸਟਾਇਆ[੯] ਸਭਨੀ ਠਾਂਈ ॥ [੧੦]ਜਲਿ ਥਲਿ ਪੂਰਿ ਰਹਿਆ ਗੋਸਾਈ[੧੧] ॥ ਊਚ ਊਨ[੧੨] ਸਭ ਏਕ ਸਮਾਨਾਂ ਮਨਿ [੧੩]ਲਾਗਾ ਸਹਜਿ ਧਿਆਨਾ ਹ ॥ ੬ ॥ ਗੁਰਿ ਮਿਲਿਐ ਸਭ ਤ੍ਰਿਸਨ ਬੁਝਾਈ ॥ ਗੁਰਿ ਮਿਲਿਐ [੧੪]ਨਹ ਜੋਹੈ ਮਾਈ ॥ ਸਤੁ ਸੰਤੋਖੁ ਦੀਆ ਗੁਰਿ ਪੂਰੈ ਨਾਮੁ ਅੰਮ੍ਰਿਤੁ [੧੫]ਪੀ ਪਾਨਾਂ ਹੇ ॥ ੭ ॥ ਗੁਰ ਕੀ ਬਾਣੀ ਸਭ ਮਾਹਿ ਸਮਾਣੀ ॥ ਆਪਿ ਸੁਣੀ ਤੈ ਆਪਿ ਵਖਾਣੀ[੧੬] ॥ ਜਿਨਿ ਜਿਨਿ ਜਪੀ ਤੇਈ ਸਭਿ ਨਿਸਤ੍ਰੇ[੧੭] ਤਿਨ ਪਾਇਆ ਨਿਹਚਲ ਥਾਨਾਂ ਹੇ ॥ ੮ ॥ ਸਤਿਗੁਰ ਕੀ ਮਹਿਮਾ ਸਤਿਗੁਰੁ ਜਾਣੈ ॥ ਜੋ ਕਿਛੁ ਕਰੇ ਸੁ ਆਪਣ ਭਾਣੈ ॥ ਸਾਧੂ ਧੂਰਿ ਜਾਚਹਿ[੧੮] ਜਨ ਤੇਰੇ ਨਾਨਕ ਸਦ ਕੁਰਬਾਨਾਂ ਹੇ ॥ ੯ ॥ ੧ ॥ ੪ ॥

ਮਾਰੂ ਸੋਲਹੇ ਮਹਲਾ ੫

ੴ ਸਤਿਗੁਰ ਪ੍ਰਸਾਦਿ ॥

* ॥ ਆਦਿ ਨਿਰੰਜਨੁ[੧੯] ਪ੍ਰਭੁ ਨਿਰੰਕਾਰਾ[੨੦] ॥ ਸਭ ਮਹਿ ਵਰਤੈ ਆਪਿ ਨਿਰਾਰਾ[੨੧] ॥ ਵਰਨੁ[੨੨] ਜਾਤਿ ਚਿਹਨੁ ਨਹੀ ਕੋਈ ਸਭੁ ਹੁਕਮੇ ਸ੍ਰਿਸਟਿ ਉਪਾਇਦਾ ॥ ੧ ॥ ਲਖ ਚਉਰਾਸੀਹ ਜੋਨਿ ਸਬਾਈ[੨੩] ॥ [੨੪]ਮਾਣਸ ਕਉ ਪ੍ਰਭਿ ਦੀਈ ਵਡਿਆਈ ॥ [੨੫]ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ ॥ ੨ ॥ [੨੬]ਕੀਤਾ ਹੋਵੈ ਤਿਸੁ ਕਿਆ ਕਹੀਐ ॥ ਗੁਰਮੁਖਿ[੨੭] ਨਾਮੁ ਪਦਾਰਥੁ ਲਹੀਐ ॥ ਜਿਸੁ ਆਪਿ ਭੁਲਾਏ ਸੋਈ ਭੂਲੈ ਸੋ ਬੂਝੈ ਜਿਸਹਿ ਬੁਝਾਇਦਾ ॥ ੩ ॥ [੨੮]ਹਰਖ ਸੋਗ ਕਾ ਨਗਰੁ[੨੯] ਇਹੁ ਕੀਆ ॥ ਸੇ ਉਬਰੇ[੩੦] ਜੋ ਸਤਿਗੁਰ ਸਰਣੀਆ ॥ [੩੧]ਤ੍ਰਿਹਾ ਗੁਣਾ ਤੇ ਰਹੈ ਨਿਰਾਰਾ[੩੨] ਸੋ ਗੁਰਮੁਖਿ[੩੩] ਸੋਭਾ ਪਾਇਦਾ ॥੪॥ ਅਨਿਕ ਕਰਮ ਕੀਏ ਬਹੁਤੇਰੇ ॥ ਜੋ ਕੀਜੈ ਸੋ ਬੰਧਨੁ ਪੈਰੇ[੩੪] ॥ [੩੫]ਕੁਰੁਤਾ ਬੀਜੁ ਬੀਜੇ ਨਹੀ ਜੰਮੈ ਸਭੁ ਲਾਹਾ ਮੂਲੁ ਗਵਾਇਦਾ ॥ ੫ ॥ ਕਲਜੁਗ ਮਹਿ ਕੀਰਤਨੁ ਪਰਧਾਨਾ ॥ ਗੁਰਮੁਖਿ[੨੭]

੧ ਅਭਿਮਾਨ ।
੨ ਆਤਮਕ ਜ਼ਿੰਦਗੀ ਦਾਨ ।
੩ ਉਚਾਰੀਏ ।
੪ ਵਡਿਆਈ ।
੫ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ ਉਹ ਹਰੀ ।
੬ ਸਤਿਗੁਰੂ ਨੇ ਭੁਲੇ ਹੋਏ ਨੂੰ ਸਿਧੇ ਰਸਤੇ ਲਾਇਆ ।
੭ ਭਗਤੀ ਦੇ ਕਾਰਨ ।
੮ ਹਰੀ ਦਾ ਪੂਰਾ ਗਿਆਨ ਸਿਖਾਇਆ ।
੯ ਦਿਖਾਇਆ ਹੈ ਹਰੀ ।
੧੦ ਪਾਣੀ ਵਿਚ ਤੇ ਸੁਕੀ ਧਰਤੀ ਵਿਚ ।
੧੧ ਪ੍ਰਿਥਵੀ ਦਾ ਮਾਲਕ ਵਾਹਿਗੁਰੂ ।
੧੨ ਖ਼ਾਲੀ, ਮੁਥਾਜ ।
੧੩ ਪੂਰਨ ਅਡੋਲਤਾ ਵਾਲੀ ਹਾਲਤ ਵਿਚ ਧਿਆਨ ਲਗ ਗਿਆ ।
੧੪ ਮਾਇਆ ਦੁਖ ਨਹੀਂ ਦਿੰਦੀ ।
੧੫ ਪੀਤਾ ਅਤੇ ਪਿਆਇਆ ਹੈ ।
੧੬ ਉਚਾਰੀ ।
੧੭ ਤਰ ਗਏ ।
੧੮ ਮੰਗਦੇ ਹਨ ।
੧੯ ਮਾਇਆ ਤੋਂ ਰਹਿਤ ਵਾਹਿਗੁਰੂ ।
੨੦ ਅਕਾਰ-ਰਹਿਤ ।
੨੧ ਨਿਰਲੇਪ ਹਰੀ ।
੨੨ [ਰੰਗ] ਬ੍ਰਾਹਮਣ, ਕਸ਼ੱਤ੍ਰੀ, ਵੈਸ਼ ਜਾਂ ਸ਼ੂਦ ਦੀ ਸ਼ਰੇਣੀ ।
੨੩ ਸਾਰੀ, ਕੁਲ ।
੨੪ ਦੇਖੋ ਪੰ. ੧ ਨੋਟ ੧੩ ।
੨੫ ਮਨੁਖਾ ਜਨਮ ਤੋਂ ।
੨੬ ਜੋ ਹਰੀ ਦਾ ਕੀਤਾ ਹੋਇਆ ਹੈ, ਉਸ ਨੂੰ ਕੀ ਸਲਾਹੁਣਾ ਹੈ? (ਕਰਣ ਵਾਲੇ ਨੂੰ ਸਲਾਹੋ) ।
੨੭ ਗੁਰ ਦੁਆਰਾ ।
੨੮ ਖੁਸ਼ੀ ਤੇ ਗ਼ਮੀ ।
੨੯ ਸਰੀਰ ਨਗਰ ।
੩੦ ਤਰਦਾ ਹੈ ।
੩੧ ਦੇਖੋ ਪੰ. ੯੪੦, ਫੁਟ ਨੋਟ * ।
੩੨ ਨਿਰਲੇਪ ।
੩੩ ਗੁਰੂ ਦਾ ਅਨੁਸਾਰੀ ।
੩੪ ਪੈਰਾਂ ਵਿਚ ।
੩੫ ਠੀਕ ਰੁਤ ਨਾ ਹੋਵੇ ਤਾਂ ਬੀਂ ਬੀਜਿਆ ਹੋਇਆ ਨਹੀਂ ਜੰਮਦਾ, ਸਗੋਂ ਅਸਲ ਦੇ ਨਾਲ ਜੋ ਲਾਭ ਹੋਣਾ ਸੀ, ਉਹ ਭੀ ਗੁਆ ਲਈਦਾ ਹੈ । ਭਾਵ ਇਹ ਹੈ ਕਿ ਅਜ ਕਲ ਦੇ ਸਮੇਂ ਵਿਚ ਨਾਮ-ਕੀਰਤਨ ਦੀ ਰੁਤ ਹੈ, ਖਟ-ਕਰਮਾਂ ਦੀ ਨਹੀਂ । ਜੇ ਕਰਮ ਬੀਜੋਗੇ, ਤਾਂ ਵਿਅਰਥ ਜਾਣਗੇ ।

---

* ਹਰੀ ਨਿਰਲੇਪ ਤੇ ਨਿਰਾਕਾਰ ਹੈ, ਪਰ ਫਿਰ ਭੀ ਸਭ ਵਿਚ ਵਰਤਦਾ ਹੈ (੧) । ਉਸ ਨੇ ਹੋਰਨਾਂ ਜੂਨਾਂ ਵਿਚ ਮਨੁਖ ਨੂੰ ਉਚਾ ਦਰਜਾ ਦਿਤਾ ਹੈ (੨) । ਇਸ ਲਈ ਮਨੁਖ ਦੀ ਉਪਮਾ ਕੀ ਕਰਨੀ ਹੋਈ, ਉਸ ਦੇ ਰਚਨਹਾਰ ਦੀ ਕਰਨੀ ਬਣਦੀ ਹੈ (੩) । ਮਨੁਖ ਤਿੰਨਾਂ ਗੁਣਾਂ ਦੇ ਘੇਰੇ ਅੰਦਰ ਹੋਣ ਕਰਕੇ ਦੁਖ ਸੁਖ ਵਿਚ ਭੁਲਦਾ ਰਹਿੰਦਾ ਹੈ, ਪਰ ਗੁਰੂ ਦੀ ਓਟ ਲੈਣ ਨਾਲ ਤ੍ਰਿਗੁਣ-ਅਤੀਤ ਹੋ ਸਕਦਾ ਹੈ (੪) । ਇਹ ਗਲ ਹੋਰ ਕਿਸੇ ਕਰਮ ਕਰਨ ਤੋਂ ਨਹੀਂ ਹੋ ਸਕਦੀ (੫), ਕੇਵਲ ਨਾਮ-ਕੀਰਤਨ ਕਰਨ ਨਾਲ ਹੋ ਸਕਦੀ ਹੈ (੬) । ਮਨੁਖ ਨਿਹਚਲ ਹਰੀ ਦਾ ਧਿਆਨ ਕਰਨ ਨਾਲ ਹੀ ਨਿਹਚਲ ਹੋ ਸਕਦਾ ਹੈ (੭), ਕਿਉਂਕਿ 'ਜੈਸਾ ਸੇਵੈ ਤੈਸੋ ਹੋਇ' (੮) । ਇਹ ਬਖਸ਼ਿਸ਼ ਹਰੀ ਆਪ ਚਾਹੇ ਤਾਂ ਹੁੰਦੀ ਹੈ (੯), ਹਰੀ ਆਪ ਮਾਲਕ ਜੋ ਹੋਇਆ । ਪਰ ਉਹ ਆਪਣਿਆਂ ਸੰਤਾਂ ਦੀ ਮੰਨਦਾ ਹੈ (੧੦) । ਜੋ ਉਸ ਦੀ ਅਰਾਧਨਾ ਕਰੇ, ਉਸ ਦੀ ਰਖਿਆ ਕਰਦਾ ਹੈ (੧੧) । ਉਹ ਕਿਥੋਂ ਲਭੇ ? ਸਾਧ-ਸੰਗਤ ਵਿਚੋਂ (੧੨), ਹੁਕਮੀ ਬੰਦਾ ਬਣ ਕੇ (੧੩) ਅਤੇ ਬਾਲ-ਸੁਭਾਈ ਹੋ ਕੇ (੧੪) । ਫਿਰ ਭੀ ਮਿਲਦਾ ਤਦ ਹੈ ਜੇ ਉਸ ਦੀ ਆਪਣੀ ਮਰਜ਼ੀ ਹੋਵੇ (੧੫) । ਅਸੀਂ ਤਾਂ ਉਸ ਦੀ ਸ਼ਰਨ ਵਿਚ ਢਹਿ ਪਏ ਹਾਂ (੧੬) ।

ਜਪੀਐ ਲਾਇ ਧਿਆਨਾ ॥ ਆਪਿ ਤਰੈ [੧]ਸਗਲੇ ਕੁਲ ਤਾਰੇ ਹਰਿ ਦਰਗਹ ਪਤਿ ਸਿਉ ਜਾਇਦਾ ॥ ੬ ॥ ਖੰਡ ਪਤਾਲ ਦੀਪ[੨] ਸਭਿ ਲੋਆ[੩] ॥ ਸਭਿ ਕਾਲੈ ਵਸਿ ਆਪਿ ਪ੍ਰਭਿ ਕੀਆ ॥ ਨਿਹਚਲੁ ਏਕੁ ਆਪਿ ਅਬਿਨਾਸੀ ਸੋ ਨਿਹਚਲੁ ਜੋ ਤਿਸਹਿ ਧਿਆਇਦਾ ॥ ੭ ॥ ਹਰਿ ਕਾ ਸੇਵਕੁ ਸੋ ਹਰਿ ਜੇਹਾ ॥ ਭੇਦੁ ਨ ਜਾਣਹੁ [੪]ਮਾਣਸ ਦੇਹਾ ॥ ਜਿਉ ਜਲ ਤਰੰਗ[੫] ਉਠਹਿ ਬਹੁ ਭਾਤੀ[੬] ਫਿਰਿ [੭]ਸਲਲੈ ਸਲਲ ਸਮਾਇਦਾ ॥ ੮ ॥ ਇਕੁ ਜਾਚਿਕੁ[੮] ਮੰਗੈ ਦਾਨੁ ਦੁਆਰੈ[੯] ॥ ਜਾ ਪ੍ਰਭ ਭਾਵੈ ਤਾ ਕਿਰਪਾ ਧਾਰੇ ॥ ਦੇਹੁ ਦਰਸੁ ਜਿਤੁ ਮਨੁ ਤ੍ਰਿਪਤਾਸੈ[੧੦] ਹਰਿ ਕੀਰਤਨਿ ਮਨੁ ਠਹਰਾਇਦਾ ॥ ੯ ॥ ਰੂੜੋ[੧੧] ਠਾਕੁਰੁ ਕਿਤੈ ਵਸਿ ਨ ਆਵੈ ॥ ਹਰਿ ਸੋ ਕਿਛੁ ਕਰੇ ਜਿ ਹਰਿ ਕਿਆ ਸੰਤਾ ਭਾਵੈ ॥ ਕੀਤਾ ਲੋੜਨਿ ਸੋਈ ਕਰਾਇਨਿ ਦਰਿ ਫੇਰੁ[੧੨] ਨ ਕੋਈ ਪਾਇਦਾ ॥ ੧੦ ॥ ਜਿਥੈ ਅਉਘਟੁ[੧੩] ਆਇ ਬਨਤੁ ਹੈ ਪ੍ਰਾਣੀ ॥ ਤਿਥੈ ਹਰਿ ਧਿਆਈਐ ਸਾਰਿੰਗਪਾਣੀ[੧੪] ॥ ਜਿਥੈ ਪੁਤ੍ਰੁ ਕਲਤ੍ਰੁ[੧੫] ਨ ਬੇਲੀ ਕੋਈ ਤਿਥੈ ਹਰਿ ਆਪਿ ਛਡਾਇਦਾ ॥ ੧੧ ॥ ਵਡਾ ਸਾਹਿਬੁ ਅਗਮ ਅਥੋਹਾ ॥ ਕਿਉ ਮਿਲੀਐ ਪ੍ਰਭ ਵੇਪਰਵਾਹਾ ॥ ਕਾਟਿ ਸਿਲਕ[੧੬] ਜਿਸੁ ਮਾਰਗਿ ਪਾਏ ਸੋ ਵਿਚਿ ਸੰਗਤਿ ਵਾਸਾ ਪਾਇਦਾ ॥ ੧੨ ॥ ਹੁਕਮੁ ਬੂਝੈ ਸੋ ਸੇਵਕੁ ਕਹੀਐ ॥ ਬੁਰਾ ਭਲਾ ਦੁਇ ਸਮਸਰਿ[੧੭] ਸਹੀਐ ॥ ਹਉਮੈ ਜਾਇ ਤ ਏਕੋ ਬੂਝੈ [੧੮]ਸੋ ਗੁਰਮੁਖਿ ਸਹਜਿ ਸਮਾਇਦਾ ॥ ੧੩ ॥ ਹਰਿ ਕੇ ਭਗਤ ਸਦਾ ਸੁਖਵਾਸੀ ॥ ਬਾਲ ਸੁਭਾਇ ਅਤੀਤ[੧੯] ਉਦਾਸੀ ॥ ਅਨਿਕ ਰੰਗ ਕਰਹਿ ਬਹੁ ਭਾਤੀ ਜਿਉ ਪਿਤਾ ਪੂਤੁ ਲਾਡਾਇਦਾ ॥ ੧੪ ॥ ਅਗਮ ਅਗੋਚਰੁ[੨੦] ਕੀਮਤਿ ਨਹੀ ਪਾਈ ॥ ਤਾ ਮਿਲੀਐ ਜਾ ਲਏ ਮਿਲਾਈ ॥ [੨੧]ਗੁਰਮੁਖਿ ਪ੍ਰਗਟੁ ਭਇਆ ਤਿਨ ਜਨ ਕਉ ਜਿਨ ਧੁਰਿ ਮਸਤਕਿ ਲੇਖੁ ਲਿਖਾਇਦਾ ॥ ੧੫ ॥ ਤੂ ਆਪੇ ਕਰਤਾ ਕਾਰਣ ਕਰਣਾ ॥ ਸ੍ਰਿਸਟਿ ਉਪਾਇ ਧਰੀ ਸਭ ਧਰਣਾ[੨੨] ॥ ਜਨ ਨਾਨਕੁ ਸਰਣਿ ਪਇਆ ਹਰ ਦੁਆਰੈ ਹਰਿ ਭਾਵੈ ਲਾਜ ਰਖਾਇਦਾ ॥ ੧੬ ॥ ੧ ॥ ੫ ॥

ਮਾਰੂ ਸੋਲਹੇ ਮਹਲਾ ੫

ੴ ਸਤਿਗੁਰ ਪ੍ਰਸਾਦਿ ॥ * ॥ ਜੋ ਦੀਸੈ ਸੋ ਏਕੋ ਤੂਹੈ ॥ [੨੩]ਬਾਣੀ ਤੇਰੀ ਸ੍ਰਵਣਿ ਸੁਣੀਐ ॥ ਦੂਜੀ ਅਵਰ ਨ ਜਾਪਸਿ ਕਾਈ ਸਗਲ ਤੁਮਾਰੀ ਧਾਰਣਾ[੨੪] ॥ ੧ ॥ ਆਪਿ [੨੫]ਚਿਤਾਰੇ ਅਪਣਾ ਕੀਆ ॥ ਆਪੇ ਆਪਿ ਆਪਿ ਪ੍ਰਭੁ ਥੀਆ[੨੬] ॥ ਆਪਿ ਉਪਾਇ ਰਚਿਓਨੁ ਪਸਾਰਾ ਆਪੇ ਘਟਿ ਘਟਿ ਸਾਰਣਾ[੨੭] ॥ ੨ ॥ ਇਕਿ ਉਪਾਏ [੨੮]ਵਡ ਦਰਵਾਰੀ ॥ ਇਕਿ ਉਦਾਸੀ

੧ ਸਾਰੀਆਂ ਕੁਲਾਂ, ਸਾਰੇ ਸੰਬੰਧੀ, ਨਾਨਕੇ ਦਾਦਕੇ ਆਦਿ ।
੨ ਦ੍ਵੀਪ, ਦੇਸ ।
੩ ਲੋਕ, ਰਚਨਾ ਦੇ ਮੰਡਲ ।
੪ ਮਨੁਖ ਦੇਹ ਕਰਕੇ । 'ਜਿਨਾ ਨ ਵਿਸਰੈ ਨਾਮ ਸੇ ਕਿਨੇਹਿਆ । ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ' (ਆਸਾ ਮ: ੫) ।
੫ ਲਹਿਰਾਂ ।
੬ ਤਰੀਕੇ ਨਾਲ ।
੭ ਪਾਣੀ ਵਿਚ ਪਾਣੀ ਅਭੇਦ ਹੋ ਜਾਂਦਾ ਹੈ ।
੮ ਮੰਗਤਾ ।
੯ ਦੁਆਰੇ ਉਤੇ ।
੧੦ ਰਜ ਜਾਵੇ ।
੧੧ ਸੁੰਦਰ ।
੧੨ ਰੋਕ ।
੧੩ ਔਕੜ, ਤਕਲੀਫ ।
੧੪ [ਜਿਸ ਦੇ ਹਥ ਵਿਚ ਧਰਤੀ ਹੈ] ਵਾਹਿਗੁਰੂ ।
੧੫ ਇਸਤਰੀ ।
੧੬ [ਅ.] ਰਸੀ, ਫਾਹੀ । ਭਰਮ ਦੀ ਰਸੀ ਸਾਡੇ ਗਲੋਂ ਕਟ ਕੇ ਜਿਸ ਨੇ ਰਸਤੇ ਪਾਇਆ, ਉਹ ਹਰੀ ਸੰਗਤ ਵਿਚ ਵਸਦਾ ਹੈ ।
੧੭ ਇਕ ਸਮਾਨ ।
੧੮ ਉਹ ਗੁਰੂ ਦਾ ਅਨੁਸਾਰੀ ਪੂਰਨ ਅਡੋਲ ਅਵਸਥਾ ਵਿਚ ਸਮਾ ਜਾਂਦਾ ਹੈ ।
੧੯ ਤਿਆਗੀ ।
੨੦ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ ।
੨੧ ਗੁਰਾਂ ਦੁਆਰੇ ਤਿਨ੍ਹਾਂ ਸੇਵਕਾਂ ਪ੍ਰਤੀ ਜ਼ਾਹਰ ਹੋਇਆ, ਜਿਨ੍ਹਾਂ ਦੇ ਭਾਗਾਂ ਵਿਚ ਧੁਰ-ਹਜ਼ੂਰੋਂ ਇਹ ਹੁਕਮ ਲਿਖਿਆ ਹੋਇਆ ਸੀ ।
੨੨ ਧਰਤੀ ।
੨੩ ਜੋ ਅਵਾਜ਼ ਕੰਨਾਂ ਦੁਆਰਾ ਸੁਣੀ ਜਾਂਦੀ ਹੈ, ਉਹ ਤੇਰੀ ਹੀ ਹੈ ।
੨੪ ਆਸਰਾ ਦਿਤੀ ਹੋਈ ।
੨੫ ਧਿਆਨ ਰਖਦਾ ਹੈ ਆਪਣੇ ਬਣਾਏ ਹੋਏ ਦਾ ।
੨੬ ਹੋਇਆ ਹੈ ।
੨੭ ਸੰਭਾਲਨਾ ਕਰਦਾ ਹੈ ।
੨੮ ਵਡੇ ਦਰਬਾਰਾਂ ਵਾਲੇ ।

---

* ਹਰੀ ਸਭ ਕੁਝ ਆਪ ਹੀ ਹੈ, ਤੇ ਆਪ ਹੀ ਕਰਨ ਕਰਾਵਣਹਾਰ ਹੈ । ਇਹ ਗਲ ਤਦ ਸਮਝ ਆਉਂਦੀ ਹੈ ਜੇ ਹੁਕਮੀ ਬੰਦਾ ਬਣ ਕੇ ਗੁਰੂ ਦਾ ਉਪਦੇਸ਼ ਗ੍ਰਹਿਣ ਕਰੀਏ । ਇਹ ਬਖਸ਼ਿਸ਼ ਹਰੀ ਆਪ ਕਰੇ ਤਾਂ ਮਿਲਦੀ ਹੈ ।

ਇਕਿ ਘਰਬਾਰੀ[1] ॥ ਇਕਿ ਭੂਖੇ ਇਕਿ [2]ਤ੍ਰਿਪਤਿ ਅਘਾਏ ਸਭਸੈ ਤੇਰਾ ਪਾਰਣਾ[3]॥ ੩ ॥ ਆਪੇ ਸਤਿ ਸਤਿ ਸਤਿ ਸਾਚਾ ॥ [4]ਓਤਿ ਪੋਤਿ ਭਗਤਨ ਸੰਗਿ ਰਾਚਾ॥ ਆਪੇ ਗੁਪਤੁ ਆਪੇ ਹੈ ਪਰਗਟੁ ਅਪਣਾ ਆਪੁ ਪਸਾਰਣਾ ॥ ੪ ॥ ਸਦਾ ਸਦਾ ਸਦ ਹੋਵਣਹਾਰਾ॥ ਊਚਾ ਅਗਮੁ ਅਥਾਹੁ ਅਪਾਰਾ ॥ ਊਣੇ[5] ਭਰੇ ਭਰੇ ਭਰਿ ਊਣੇ ਏਹਿ ਚਲਤ ਸੁਆਮੀ ਕੇ ਕਾਰਣਾ ॥ ੫ ॥ ਮੁਖਿ ਸਾਲਾਹੀ ਸਚੇ ਸਾਹਾ ॥ [6]ਨੈਣੀ ਪੇਖਾ ਅਗਮ ਅਥਾਹਾ ॥ ਕਰਨੀ[7] ਸੁਣਿ ਸੁਣਿ ਮਨੁ ਤਨੁ ਹਰਿਆ[8] ਮੇਰੇ ਸਾਹਿਬ [9]ਸਗਲ ਉਧਾਰਣਾ ॥ ੬ ॥ ਕਰਿ ਕਰਿ ਵੇਖਹਿ ਕੀਤਾ ਅਪਣਾ ॥ ਜੀਅ ਜੰਤ ਸੋਈ ਹੈ ਜਪਣਾ ॥ ਅਪਣੀ ਕੁਦਰਤਿ ਆਪੇ ਜਾਣੈ [10]ਨਦਰੀ ਨਦਰਿ ਨਿਹਾਲਣਾ॥ ੭ ॥ [11]ਸੰਤ ਸਭਾ ਜਹ ਬੈਸਹਿ ਪ੍ਰਭ ਪਾਸੇ ॥ ਅਨੰਦ ਮੰਗਲ[12] ਹਰਿ ਚਲਤ[13] ਤੁਮਾਸੇ॥ ਗੁਣ ਗਾਵਹਿ [14]ਅਨਹਦ ਧੁਨਿ ਬਾਣੀ [15]ਤਹ ਨਾਨਕ ਦਾਸੁ ਚਿਤਾਰਣਾ॥ ੮ ॥ ਆਵਣੁ ਜਾਣਾ ਸਭੁ ਚਲਤੁ ਤੁਮਾਰਾ ॥ ਕਰਿ ਕਰਿ ਦੇਖੈ ਖੇਲੁ ਅਪਾਰਾ ॥ ਆਪਿ ਉਪਾਏ ਉਪਾਵਣਹਾਰਾ ਅਪਣਾ ਕੀਆ ਪਾਲਣਾ ॥ ੯ ॥ ਣਿ ਸੁਣਿ ਜੀਵਾ ਸੋਇ[16] ਤੁਮਾਰੀ ॥ ਸਦਾ ਸਦਾ ਜਾਈ ਬਲਿਹਾਰੀ ॥ ਦੁਇ ਕਰ[17] ਜੋੜਿ ਸਿਮਰਉ ਦਿਨੁ ਰਾਤੀ ਮੇਰੇ ਸੁਆਮੀ ਅਗਮ ਅਪਾਰਣਾ[18] ॥ ੧੦ ॥ ਤੁਧੁ ਬਿਨੁ ਦੂਜੇ ਕਿਸੁ ਸਾਲਾਹੀ ॥ ਏਕੋ ਏਕੁ ਜਪੀ [19]ਮਨ ਮਾਹੀ ॥ ਹੁਕਮੁ ਬੂਝਿ ਜਨ ਭਏ ਨਿਹਾਲਾ ਇਹ ਭਗਤਾ ਕੀ ਘਾਲਣਾ[20] ॥ ੧੧ ॥ ਗੁਰ ਉਪਦੇਸਿ ਜਪੀਐ ਮਨਿ ਸਾਚਾ ॥ ਗੁਰ ਉਪਦੇਸਿ ਰਾਮ ਰੰਗਿ ਰਾਚਾ ॥ ਗੁਰ ਉਪਦੇਸਿ ਤੁਟਹਿ ਸਭਿ ਬੰਧਨ ਇਹੁ ਭਰਮੁ ਮੋਹ ਪਰਜਾਲਣਾ[21] ॥੧੨॥ ਜਹ ਰਾਖੈ ਸੋਈ ਸੁਖ ਥਾਨਾ ॥ ਸਹਜੇ[22] ਹੋਇ ਸੋਈ ਭਲ ਮਾਨਾ ॥ ਬਿਨਸੇ ਬੈਰ ਨਾਹੀ ਕੋ ਬੈਰੀ [23]ਸਭੁ ਏਕੋ ਹੈ ਭਾਲਣਾ ॥ ੧੩ ॥ ਡਰ ਚੂਕੇ[24] ਬਿਨਸੇ ਅੰਧਿਆਰੇ ॥ ਪ੍ਰਗਟ ਭਏ ਪ੍ਰਭ ਪੁਰਖ ਨਿਰਾਰੇ[25] ॥ ਆਪੁ ਛੋਡਿ ਪਏ ਸਰਣਾਈ ਜਿਸ ਕਾ ਸਾ [26]ਤਿਸੁ ਘਾਲਣਾ ॥ ੧੪ ॥ ਐਸਾ ਕੋ ਵਡਭਾਗੀ ਆਇਆ ॥ ਆਠ ਪਹਰ ਜਿਨਿ ਖਸਮੁ ਧਿਆਇਆ ॥ ਤਿਸੁ ਜਨ ਕੈ ਸੰਗਿ ਤਰੈ ਸਭੁ ਕੋਈ [27]ਸੋ ਪਰਵਾਰ ਸਧਾਰਣਾ ॥ ੧੫ ॥ ਇਹ ਬਖਸੀਸ ਖਸਮ ਤੇ ਪਾਵਾ ॥ ਆਠ ਪਹਰ ਕਰ[17] ਜੋੜਿ ਧਿਆਵਾ ॥ ਨਾਮੁ ਜਪੀ ਨਾਮਿ ਸਹਜਿ[28] ਸਮਾਵਾ ਨਾਮੁ ਨਾਨਕ ਮਿਲੈ ਉਚਾਰਣਾ ॥ ੧੬ ॥ ੧ ॥ ੬ ॥ ਮਾਰੂ ਮਹਲਾ ੫ *॥ ਸੂਰਤਿ ਦੇਖਿ ਨ ਭੂਲੁ ਗਵਾਰਾ ॥ [29]ਮਿਥਨ ਮੋਹਾਰਾ ਝੂਠੁ ਪਸਾਰਾ ॥ ਜਗ ਮਹਿ ਕੋਈ ਰਹਣੁ ਨ ਪਾਏ ਨਿਹਚਲੁ ਏਕੁ ਨਾਰਾਇਣਾ ॥ ੧ ॥ ਗੁਰ ਪੂਰੇ ਕੀ ਪਉ ਸਰਣਾਈ ॥ ਮੋਹੁ ਸੋਗੁ ਸਭੁ ਭਰਮੁ ਮਿਟਾਈ ॥ ਏਕੋ [30]ਮੰਤ੍ਰੁ ਦ੍ਰਿੜਾਏ

੧ ਗ੍ਰਹਸਤੀ ।
੨ ਖਾ ਪੀ ਕੇ ਰਜੇ ਹੋਏ ।
੩ ਪਰਣਾ [ਸੰ. ਪ੍ਰਣਯ] ਭਰੋਸਾ, ਆਸਰਾ ।
੪ ਤਾਣੇ ਪੇਟੇ ਵਾਕਰ ।
੫ ਖ਼ਾਲੀ ।
੬ ਅੱਖਾਂ ਨਾਲ ਦੇਖਾਂ ਅਪਹੁੰਚ ਤੇ ਅਥਾਹ ਹਰੀ ਨੂੰ ।
੭ ਕੰਨਾਂ ਨਾਲ ।
੮ ਪ੍ਰਫੁੱਲਤ ਹੋਇਆ ।
੯ ਸਾਰਿਆਂ ਨੂੰ ਤਾਰਨਹਾਰੇ !
੧੦ ਉਹ ਨਦਰ ਕਰਨ ਵਾਲਾ ਵਾਹਿਗੁਰੂ ਇਕ ਨਜ਼ਰ ਨਾਲ ਨਿਹਾਲ ਕਰਦਾ ਹੈ ।
੧੧ ਜਿਥੇ ਸੰਤ-ਸਭਾ ਬਣਾ ਕੇ ਬੈਠਦੇ ਹਨ ਉਥੇ ਤੂੰ ਪਾਸ ਹੀ ਹੁੰਦਾ ਹੈਂ ।
੧੨ ਖੁਸ਼ੀਆਂ ।
੧੩ ਚੋਜ ।
੧੪ ਦੇਖੋ ਪੰ. ੭੬੭, ਫੁਟ ਨੋਟ * ।
੧੫ ਓਥੇ ਨਾਨਕ ਦਾਸ ਭੀ ਚੇਤੇ ਕਰਦਾ ਹੈ ।
੧੬ ਖ਼ਬਰ ।
੧੭ ਹੱਥ ।
੧੮ ਅਪਾਰ ।
੧੯ ਦਿਲ ਵਿਚ ।
੨੦ ਕਮਾਈ ।
੨੧ ਚੰਗੀ ਤਰਾਂ ਸਾੜਨਾ ।
੨੨ ਸੁਭਾਵਕ ਹੀ ।
੨੩ ਸਭ ਨੂੰ ਇਕ ਹਰੀ ਦਾ ਰੂਪ ਹੀ ਵੇਖਣਾ ਹੈ ।
੨੪ ਦੂਰ ਹੋਏ ।
੨੫ ਨਿਰਲੇਪ ਹਰੀ ।
੨੬ ਉਸ ਹਰੀ ਨੇ ਆਪ ਹੀ ਭੇਜਿਆ ਸ਼ਰਨ ਵਿਚ।
੨੭ ਉਹ ਪਰਵਾਰ ਨੂੰ ਸੁਧਾਰਦਾ ਹੈ ।
੨੮ ਸਹਜ ਅਵਸਥਾ ਵਿਚ । ਦੇਖੋ ਪੰ. ੭੩੩, ਫੁਟ ਨੋਟ * ।
੨੯ ਝੂਠਾ ਮੋਹ ।
੩੦ ਉਪਦੇਸ਼ ਦਿੰਦਾ ਹੈ ।

---

* ਹਰੀ ਬਿਨਾਂ ਕੋਈ ਚੀਜ਼ ਸਦੀਵੀ ਨਹੀਂ, ਇਸ ਲਈ ਕਿਸੇ ਚੀਜ਼ ਨੂੰ ਨਿਹਚਲ ਜਾਣ ਕੇ ਉਸ ਵਿਚ ਮੋਹ ਨਹੀਂ ਪਾਣਾ ਚਾਹੀਦਾ (੧) । ਇਹ ਮੋਹ ਤੇ ਭਰਮ ਗੁਰੂ ਹੀ ਕਟ ਸਕਦਾ ਹੈ ਨਾਮ ਦੇ ਕੇ (੨) । ਇਹ ਨਾਮ ਜਿਸ ਨੂੰ ਵਡੇ ੨ ਦੇਵਤੇ ਤੇ ਭਗਤ ਤਰਸਦੇ ਆਏ ਹਨ, ਗੁਰੂ ਤੋਂ ਮਿਲਦਾ ਹੈ (੩-੪) । ਗੁਰੂ ਦ ਹਸਤੀ ਹੀ ਪਵਿੱਤਰ ਕਰ ਕੇ ਤਰਨ ਜੋਗ ਬਣਾਣ ਵਾਲੀ ਹੈ (੫) । ਗੁਰੂ ਦੀ ਸੇਵਾ ਤੇ ਨਾਮ-ਪ੍ਰਾਪਤੀ ਵਿਚ ਪਾਰਜਾਤ ਅਤੇ ਕਾਮਧੇਨ ਆ ਜਾਂਦੇ ਹਨ (੬) । ਗੁਰੂ-ਪਾਰਸ ਦੀ ਛੁਹ ਤੋਂ ਪਵਿਤਰ ਹੋ ਜਾਈਦਾ ਹੈ (੭) । ਗੁਰੂ ਦੇ ਦਰਸ਼ਨ ਤੋਂ ਵਧ ਕੇ ਕੋਈ ਬੈਕੁੰਠ ਜਾਂ ਮੁਕਤੀ ਦਾਤਾ ਨਹੀਂ (੮) । ਗੁਰੂ ਦੀ ਸੇਵਾ ਵਡੇ ਭਾਗਾਂ ਨਾਲ ਮਿਲਦੀ ਹੈ (੯) । ਉਸ ਦੀ ਮਹਿਮਾ ਹਰੀ ਵਾਕਰ ਅਪਾਰ ਹੈ (੧੦) । ਇਹ ਮਹਿਮਾ ਸੁਣਨ ਨਾਲ ਤੇ ਦਿਲ ਵਿਚ ਵਸਾਉਣ ਨਾਲ ਮਨ ਦੀ ਸ਼ਾਂਤੀ ਹੁੰਦੀ ਹੈ (੧੧) । ਮੇਲ ਲਈ ਅਰਦਾਸ ਕਰਦੇ ਹਨ (੧੨-੧੪) । ਫਿਰ ਅਰਦਾਸ ਸੁਣੀ ਗਈ ਤੇ ਗੁਰੂ ਦੇ ਦਰਸ਼ਨ ਹੋ ਕੇ ਪੂਰਨ ਅਨੰਦ ਹੋਇਆ (੧੫) ।

ਅਉਖਧੁ[1] ਸਚੁ ਨਾਮੁ ਰਿਦ ਗਾਇਣਾ ॥ ੨ ॥ ਜਿਸੁ ਨਾਮੈ ਕਉ ਤਰਸਹਿ ਬਹੁ ਦੇਵਾ ॥ ਸਗਲ[2] ਭਗਤ ਜਾ ਕੀ ਕਰਦੇ ਸੇਵਾ ॥ [3]ਅਨਾਥਾ ਨਾਥੁ ਦੀਨਦੁਖਭੰਜਨੁ ਸੋ ਗੁਰ ਪੂਰੇ ਤੇ ਪਾਇਣਾ ॥ ੩ ॥ ਹੋਰੁ ਦੁਆਰਾ ਕੋਇ ਨ ਸੂਝੈ ॥ [4]ਤ੍ਰਿਭਵਣ ਧਾਵੈ ਤਾ ਕਿਛੂ ਨ ਬੂਝੈ॥ ਸਤਿਗੁਰੁ ਸਾਹੁ ਭੰਡਾਰੁ ਨਾਮ ਜਿਸੁ ਇਹੁ ਰਤਨੁ ਤਿਸੈ ਤੇ ਪਾਇਣਾ॥ ੪ ॥ ਜਾ ਕੀ ਧੂਰਿ ਕਰੇ ਪੁਨੀਤਾ[5] ॥ [6]ਸੁਰਿ ਨਰ ਦੇਵ ਨ ਪਾਵਹਿ ਮੀਤਾ ॥ ਸਤਿਪੁਰਖੁ ਸਤਿਗੁਰੁ ਪਰਮੇਸਰੁ [7]ਜਿਸੁ ਭੇਟਤ ਪਾਰਿ ਪਰਾਇਣਾ ॥ ੫ ॥ [8]ਪਾਰਜਾਤੁ ਲੋੜਹਿ ਮਨ ਪਿਆਰੇ ॥ ਕਾਮਧੇਨੁ ਸੋਹੀ ਦਰਬਾਰੇ ॥ ਤ੍ਰਿਪਤਿ ਸੰਤੋਖੁ ਸੇਵਾ ਗੁਰ ਪੂਰੇ ਨਾਮੁ ਕਮਾਇ ਰਸਾਇਣਾ[9] ॥੬॥ ਗੁਰ ਕੈ ਸਬਦਿ ਮਰਹਿ [10]ਪੰਚ ਧਾਤੂ ॥ ਭੈ ਪਾਰਬ੍ਰਹਮ ਹੋਵਹਿ ਨਿਰਮਲਾ ਤੂ ॥ ਪਾਰਸੁ ਜਬ ਭੇਟੈ ਗੁਰੁ ਪੂਰਾ ਤਾ ਪਾਰਸੁ ਪਰਸਿ ਦਿਖਾਇਣਾ ॥ ੭ ॥ ਕਈ ਬੈਕੁੰਠ [12]ਨਾਹੀ ਲਵੈ ਲਾਗੇ ॥ ਮੁਕਤਿ ਬਪੁੜੀ[13] ਭੀ ਗਿਆਨੀ ਤਿਆਗੇ ॥ ਏਕਕਾਰੁ ਸਤਿਗੁਰ ਤੇ ਪਾਈਐ ਹਉ ਬਲਿ ਬਲਿ ਗੁਰ ਦਰਸਾਇਣਾ[14] ॥ ੮॥ ਗੁਰ ਕੀ ਸੇਵ ਨ ਜਾਣੈ ਕੋਈ ॥ ਗੁਰੁ ਪਾਰਬ੍ਰਹਮੁ ਅਗੋਚਰੁ[15] ਸੋਈ ॥ ਜਿਸਨੋ ਲਾਇ ਲਏ ਸੋ ਸੇਵਕੁ ਜਿਸੁ ਵਡਭਾਗ ਮਥਾਇਣਾ[16] ॥ ੯ ॥ ਗੁਰ ਕੀ ਮਹਿਮਾ ਬੇਦ ਨ ਜਾਣਹਿ ॥ [17]ਤੁਛ ਮਾਤ ਸੁਣਿ ਸੁਣਿ ਵਖਾਣਹਿ ॥ ਪਾਰਬ੍ਰਹਮ ਅਪਰੰਪਰ[18] ਸਤਿਗੁਰ ਜਿਸੁ ਸਿਮਰਤ ਮਨੁ ਸੀਤਲਾਇਣਾ[19] ॥ ੧੦ ॥ ਜਾ ਕੀ ਸੋਇ[20] ਸੁਣੀ ਮਨੁ ਜੀਵੈ ॥ ਰਿਦੈ ਵਸੈ ਤਾ ਠੰਢਾ ਥੀਵੈ[21] ॥ [22]ਗੁਰਮੁਖਹੁ ਅਲਾਇ ਤਾ ਸੋਭਾ ਪਾਏ ਤਿਸੁ [23]ਜਮ ਕੈ ਪੰਥਿ ਨ ਪਾਇਣਾ॥ ੧੧ ॥ ਸੰਤਨ ਕੀ ਸਰਣਾਈ ਪੜਿਆ ॥ ਜੀਉ ਪ੍ਰਾਣ ਧਨੁ ਆਗੈ ਧਰਿਆ ॥ ਸੇਵਾ ਸੁਰਤਿ ਨ ਜਾਣਾ ਕਾਈ ਤੁਮ ਕਰਹੁ ਦਇਆ ਕਿਰਮਾਇਣਾ[24] ॥੧੨॥ ਨਿਰਗੁਣ ਕਉ ਸੰਗਿ ਲੇਹੁ ਰਲਾਏ ॥ ਕਰਿ ਕਿਰਪਾ ਮੋਹਿ ਟਹਲੈ ਲਾਏ ॥ ਪਖਾ ਫੇਰਉ ਪੀਸਉ[25] ਸੰਤ ਆਗੈ ਚਰਣ ਧੋਇ ਸੁਖੁ ਪਾਇਣਾ ॥ ੧੩ ॥ ਬਹੁਤੁ ਦੁਆਰੇ [26]ਭ੍ਰਮਿ ਭ੍ਰਮਿ ਆਇਆ ॥ ਤੁਮਰੀ ਕ੍ਰਿਪਾ ਤੇ ਤੁਮ ਸਰਣਾਇਆ ॥ ਸਦਾ ਸਦਾ ਸੰਤਹ ਸੰਗਿ ਰਾਖਹੁ ਏਹੁ ਨਾਮ ਦਾਨੁ ਦੇਵਾਇਣਾ ॥ ੧੪ ॥ ਭਏ ਕ੍ਰਿਪਾਲ ਗੁਸਾਈ[27] ਮੇਰੇ ॥ ਦਰਸਨੁ ਪਾਇਆ ਸਤਿਗੁਰ ਪੂਰੇ ॥ [28]ਸੂਖ ਸਹਜ ਸਦਾ ਆਨੰਦਾ ਨਾਨਕ [29]ਦਾਸ ਦਸਾਇਣਾ ॥ ੧੫ ॥ ੨ ॥ ੭ ॥

ਮਾਰੂ ਸੋਲਹੇ ਮਹਲਾ ੫

ੴ ਸਤਿਗੁਰ ਪ੍ਰਸਾਦਿ ॥

* ॥ ਸਿਮਰੈ ਧਰਤੀ ਅਰੁ ਆਕਾਸਾ ॥ ਸਿਮਰਹਿ ਚੰਦ ਸੂਰਜ [30]ਗੁਣ ਤਾਸਾ ॥ ਪਉਣ

੧ ਦਵਾਈ ।
੨ ਸਾਰੇ ।
੩ ਨਿਖਸਮਿਆਂ ਦਾ ਮਾਲਕ ਅਤੇ ਨਿਮਾਣਿਆਂ ਦਾ ਦੁਖ ਕਟਣ ਵਾਲਾ (ਹਰੀ) ।
੪ ਤਿੰਨਾਂ ਲੋਕਾਂ ਵਿਚ ਭਟਕਦਾ ਫਿਰੇ ।
੫ ਪਵਿੱਤਰ ।
੬ ਉਹ ਧੁਰ ਉੱਤਮ ਪੁਰਸ਼ ਅਤੇ ਦੇਵਤੇ ਭੀ ਨਹੀਂ ਲਭ ਸਕਦੇ, ਹੇ ਮਿਤਰ!
੭ ਜਿਸ ਨੂੰ ਮਿਲਿਆਂ ਪਾਰ ਪਈਦਾ ਹੈ ।
੮ ਹੇ ਪਿਆਰੇ ਮਨ! ਜੇ ਤੂੰ ਪਾਰਜਾਤ ਰੁਖ ਲੋੜਦਾ ਹੈਂ ਅਤੇ ਕਾਮਧੇਨ ਗਊ ਆਪਣੇ ਦੁਆਰੇ ਸੋਭਦੀ ਵੇਖਣਾ ਚਾਹੁੰਦਾ ਹੈ, ਤਾਂ ਪੂਰੇ ਗੁਰੂ ਦੀ ਸੇਵਾ ਕਰ ਜਿਸ ਤੋਂ ਤ੍ਰਿਪਤੀ ਤੇ ਸੰਤੋਖ ਮਿਲਦਾ ਹੈ ਅਤੇ ਨਾਮ ਦੀ ਕਮਾਈ ਕਰ ਜੋ ਰਸਾਂ ਦਾ ਘਰ ਹੈ । (ਭਾਵ ਜਦ ਪੂਰਾ ਰਜੇਵਾਂ ਤੇ ਸੰਤੋਖ ਆ ਗਿਆ ਅਤੇ ਰਸਾਂ ਦਾ ਘਰ ਭੀ ਮਿਲ ਗਿਆ ਤਾਂ ਸਮਝੋ ਕਿ ਪਾਰਜਾਤ ਅਤੇ ਕਾਮਧੇਨ ਮਿਲ ਗਏ । ਦੇਖੋ ਪੰ. ੨੬੫, ਫੁਟ ਨੋਟ * ਅਤੇ † ।)
੯ ਰਸਾਂ ਦਾ ਘਰ ।
੧੦ ਕਾਮਾਦਿਕ ਪੰਜ ਵਿਸ਼ੇ ।
੧੧ ਇਕ ਕਲਪਿਤ ਪਥਰ ਜਿਸ ਦੇ ਛੁਹਣ ਨਾਲ ਲੋਹਾ ਆਦਿ ਧਾਤਾਂ ਸੋਨਾ ਬਣ ਜਾਂਦੀਆਂ ਮੰਨਦੇ ਹਨ । ਜਦ ਪੂਰੇ ਗੁਰੂ ਜਿਹਾ ਪਾਰਸ ਮਿਲ ਜਾਵੇ, ਤਾਂ ਉਸ ਨੂੰ ਛੁਹ ਕੇ ਮਨੁਖ ਪਾਰਸ ਬਣ ਕੇ ਦਿਸ ਪੈਂਦਾ ਹੈ ।
੧੨ ਬਰਾਬਰੀ ਨਹੀਂ ਕਰ ਸਕਦੇ ।
੧੩ ਵਿਚਾਰੀ ।
੧੪ ਦਰਸ਼ਨ ਤੋਂ ।
੧੫ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ ।
੧੬ ਮਥੇ ਤੇ ।
੧੭ ਤੁਛ ਮਾਤਰ (ਥੋੜ੍ਹੀ ਜਹੀ) ਸੁਣ ੨ ਕੇ ਬਿਆਨ ਕਰਦੇ ਹਨ ।
੧੮ ਪਰੇ ਤੋਂ ਪਰੇ ਹਰੀ ।
੧੯ ਠੰਢਾ ਹੁੰਦਾ ਹੈ ।
੨੦ ਸੋਝਾ, ਖ਼ਬਰ ।
੨੧ [ਲਹਿੰਦੀ] ਹੁੰਦਾ ਹੈ ।
੨੨ ਗੁਰਾਂ ਦੁਆਰੇ ਸਿਮਰਨ ਕਰੇ ।
੨੩ ਮੌਤ ਦੇ ਰਸਤੇ ਨਹੀਂ ਪੈਂਦਾ ।
੨੪ ਕਿਰਮ (ਕੀੜੇ) ਤੇ ।
੨੫ ਚੱਕੀ ਪੀਹਾਂ ।
੨੬ ਫਿਰ ਫਿਰ ਕੇ ।
੨੭ ਧਰਤੀ ਦਾ ਮਾਲਕ, ਹਰੀ ।
੨੮ ਦੇਖੋ ਪੰ. ੭੪੧, ਨੋਟ ੨੧ ।
੨੯ ਦਾਸਾਂ ਦਾ ਦਾਸ ਹੈ ਉਹ ।
੩੦ ਗੁਣਾਂ ਦੇ ਖ਼ਜ਼ਾਨੇ ਹਰੀ ਨੂੰ ।

---

* ਸਾਰੀ ਰਚਨਾ ਹਰੀ ਨੂੰ ਯਾਦ ਕਰਦੀ ਹੈ (੧-੭) । ਮਨੁਖ ਭੀ, ਜਿਸ ਉਤੇ ਮਿਹਰ ਹੋਵੇ, ਹਰੀ ਨੂੰ ਸਿਮਰਦਾ ਹੈ (੮) । ਹਰੀ ਦੇ ਸਿਮਰਨ ਨਾਲ ਜਨਮ-ਮਰਨ ਕਟਿਆ ਜਾਂਦਾ ਹੈ (੯), ਸਦੀਵੀ ਸੁਖ, ਧਨ ਤੇ ਪਤਿ ਮਿਲਦੀ ਹੈ (੧੦-੧੧) । ਗੁਰੂ ਦੇ ਗਿਆਨ ਨਾਲ ਹਰ ਪਾਸੇ ਇੱਕੋ ਹਰੀ ਦਿਸਦਾ ਹੈ (੧੨); ਓਹੀ ਉੱਚੇ ਤੋਂ ਉੱਚਾ ਤੇ ਸਿਆਣਿਆਂ ਚੋਂ ਸਿਆਣਾ ਦਿਸਦਾ ਹੈ (੧੩) । ਸਭ ਦਾ ਕਰਤਾ ਤੇ ਸਭ ਦੀ ਤਹ ਵਿਚ ਉਹੀ ਨਜ਼ਰ ਆਉਂਦਾ ਹੈ (੧੪) । ਜਿਹੜਾ ਮਨੁਖ ਅਜੇਹੇ ਹਰੀ ਨੂੰ ਸਿਮਰੇ, ਉਹ ਅਮਰ ਹੋ ਜਾਂਦਾ ਹੈ (੧੫) । ਇਹ ਉੱਨਤੀ ਓਹੀ ਕਰ ਸਕਦਾ ਹੈ ਜਿਸ ਉਤੇ ਹਰੀ ਦੀ ਮਿਹਰ ਹੋਵੇ (੧੬) ।

ਪਾਣੀ ਬੈਸੰਤਰ[1] ਸਿਮਰਹਿ ਸਿਮਰੈ [2]ਸਗਲ ਉਪਾਰਜਨਾ ॥ ੧ ॥ ਸਿਮਰਹਿ
ਖੰਡ ਦੀਪ ਸਭਿ ਲੋਆ ॥ ਸਿਮਰਹਿ ਪਾਤਾਲ ਪੁਰੀਆ [3]ਸਚੁ ਸੋਆ ॥ [4]ਸਿਮਰਹਿ
ਖਾਣੀ ਸਿਮਰਹਿ ਬਾਣੀ ਸਿਮਰਹਿ ਸਗਲੇ ਹਰਿਜਨਾ ॥ ੨ ॥ ਸਿਮਰਹਿ ਬ੍ਰਹਮੇ
ਬਿਸਨ ਮਹੇਸਾ[5] ॥ ਸਿਮਰਹਿ ਦੇਵਤੇ [6]ਕੋੜਿ ਤੇਤੀਸਾ ॥ ਸਿਮਰਹਿ ਜਖ੍ਯ[7] ਦੈਤ
ਸਭਿ ਸਿਮਰਹਿ ਅਗਨਤੁ ਨ ਜਾਈ ਜਸੁ ਗਨਾ[8] ॥ ੩ ॥ ਸਿਮਰਹਿ ਪਸੁ ਪੰਖੀ
ਸਭਿ ਭੂਤਾ[9] ॥ ਸਿਮਰਹਿ ਬਨ [10]ਪਰਬਤ ਅਉਧੂਤਾ ॥ ਲਤਾ[11] ਬਲੀ[12] ਸਾਖ
ਸਤ ਸਿਮਰਹਿ ਰਵਿ ਰਹਿਆ ਸੁਆਮੀ ਸਭ ਮਨਾ ॥ ੪ ॥ ਸਿਮਰਹਿ ਥੂਲ[13]
ਸੂਖਮ ਸਭਿ ਜੰਤਾ ॥ ਸਿਮਰਹਿ [14]ਸਿਧ ਸਾਧਿਕ ਹਰਿਮੰਤਾ[15] ॥ [16]ਗੁਪਤ
ਪ੍ਰਗਟ ਸਿਮਰਹਿ ਪ੍ਰਭ ਮੇਰੇ ਸਗਲ ਭਵਨ ਕਾ ਪ੍ਰਭੁ ਧਨਾ[17] ॥ ੫ ॥ ਸਿਮਰਹਿ
ਨਰ ਨਾਰੀ ਆਸਰਮਾ[18] ॥ ਸਿਮਰਹਿ [19]ਜਾਤਿ ਜੋਤਿ ਸਭਿ ਵਰਨਾ[20] ॥ ਸਿਮਰਹਿ
ਗੁਣੀ ਚਤੁਰ ਸਭਿ ਬੇਤੇ[21] ਸਿਮਰਹਿ ਰੈਣੀ[22] ਅਰੁ ਦਿਨਾ ॥੬॥ ਸਿਮਰਹਿ ਘੜੀ
ਮੂਰਤ[23] ਪਲ ਨਿਮਖਾ[24] ॥ ਸਿਮਰੈ [25]ਕਾਲੁ ਅਕਾਲੁ ਸੁਚਿ ਸੋਚਾ ॥ ਸਿਮਰਹਿ
ਸਉਣ[26] ਸਾਸਤ੍ਰ ਸੰਜੋਗਾ ਅਲਖੁ ਨ ਲਖੀਐ ਇਕੁ ਖਿਨਾ ॥ ੭ ॥ ਕਰਨ
ਕਰਾਵਨਹਾਰ ਸੁਆਮੀ ॥ [27]ਸਗਲ ਘਟਾ ਕੇ ਅੰਤਰਜਾਮੀ ॥ ਕਰਿ ਕਿਰਪਾ ਜਿਸੁ
ਭਗਤੀ ਲਾਵਹੁ ਜਨਮੁ ਪਦਾਰਥੁ ਸੋ ਜਿਨਾ[28] ॥ ੮ ॥ ਜਾ ਕੈ ਮਨਿ ਵੂਠਾ[29] ਪ੍ਰਭੁ
ਅਪਨਾ ॥ ਪੂਰੈ ਕਰਮਿ[30] ਗੁਰ ਕਾ ਜਪੁ ਜਪਨਾ ॥ [31]ਸਰਬ ਨਿਰੰਤਰਿ ਸੋ ਪ੍ਰਭੁ
ਜਾਤਾ ਬਹੁੜਿ [32]ਨ ਜੋਨੀ ਭਰਮਿ ਰੁਨਾ ॥੯॥ ਗੁਰ ਕਾ ਸਬਦੁ ਵਸੈ ਮਨਿ ਜਾ ਕੈ ॥
ਦੂਖੁ ਦਰਦੁ ਭ੍ਰਮੁ ਤਾ ਕਾ ਭਾਗੈ ॥ [33]ਸੂਖ ਸਹਜ ਆਨੰਦ ਨਾਮ ਰਸੁ [34]ਅਨਹਦ ਬਾਣੀ
[35]ਸਹਜ ਧੁਨਾ ॥ ੧੦ ॥ ਸੋ ਧਨਵੰਤਾ ਜਿਨਿ ਪ੍ਰਭੁ ਧਿਆਇਆ ॥ ਸੋ ਪਤਿਵੰਤਾ
ਜਿਨਿ ਸਾਧਸੰਗੁ ਪਾਇਆ ॥ ਪਾਰਬ੍ਰਹਮੁ ਜਾ ਕੈ ਮਨਿ ਵੂਠਾ[29] ਸੋ [36]ਪੂਰ ਕਰੰਮਾ
ਨਾ ਛਿਨਾ[37] ॥੧੧॥ [38]ਜਲਿ ਥਲਿ ਮਹੀਅਲਿ ਸੁਆਮੀ ਸੋਈ ॥ ਅਵਰੁ ਨ ਕਹੀਐ
ਦੂਜਾ ਕੋਈ ॥ [39]ਗੁਰ ਗਿਆਨ ਅੰਜਨਿ ਕਾਟਿਓ ਭ੍ਰਮੁ ਸਗਲਾ ਅਵਰੁ ਨ ਦੀਸੈ ਏਕ
ਬਿਨਾ ॥ ੧੨ ॥ ਊਚੇ ਤੇ ਊਚਾ ਦਰਬਾਰਾ ॥ ਕਹਣੁ ਨ ਜਾਈ ਅੰਤੁ ਨ ਪਾਰਾ ॥
[40]ਗਹਿਰ ਗੰਭੀਰ ਅਥਾਹ ਸੁਆਮੀ ਅਤੁਲੁ ਨ ਜਾਈ [41]ਕਿਆ ਮਿਨਾ ॥ ੧੩ ॥ ਤੂ
ਕਰਤਾ ਤੇਰਾ ਸਭੁ ਕੀਆ ॥ ਤੁਝੁ ਬਿਨੁ ਅਵਰੁ ਨ ਕੋਈ ਬੀਆ[42] ॥ [43]ਆਦਿ ਮਧਿ
ਅੰਤਿ ਪ੍ਰਭੁ ਤੂਹੈ *ਸਗਲ ਪਸਾਰਾ ਤੁਮ ਤਨਾ ॥੧੪॥ ਜਮ ਦੂਤੁ ਤਿਸੁ ਨਿਕਟਿ[44] ਨ
ਆਵੈ ॥ ਸਾਧਸੰਗਿ ਹਰਿ ਕੀਰਤਨੁ ਗਾਵੈ ॥ ਸਗਲ ਮਨੋਰਥ ਤਾ ਕੇ ਪੂਰਨ ਜੋ ਸ੍ਰਵਣੀ
ਪ੍ਰਭ ਕਾ ਜਸੁ ਸੁਨਾ ॥ ੧੫ ॥ ਤੂ ਸਭਨਾ ਕਾ ਸਭੁ ਕੋ ਤੇਰਾ ॥ ਸਾਚੇ ਸਾਹਿਬ ਗਹਿਰ

੧ ਅੱਗਾਂ, ਕਈ ਤਰਾਂ ਦੀਆਂ ਅੱਗਾਂ ।
੨ ਸਾਰੀ ਸ੍ਰਿਸ਼ਟੀ ।
੩ ਉਸ ਸਚੇ ਨੂੰ ।
੪ ਖਾਣੀਆਂ ਦੇ ਜੀਵ ਸਮੇਤ ਆਪੋ ਆਪਣੀਆਂ ਬੋਲੀਆਂ ਦੇ ਉਸ ਨੂੰ ਸਿਮਰਦੇ ਹਨ । ਦੇਖੋ ਪੰ. ੯੧੬, ਨੋਟ ੨੧ ।
੫ ਸ਼ਿਵਜੀ ।
੬ ੩੩ ਕ੍ਰੋੜ ।
੭ [ਸੰ. ਯਕਸ਼] ਦੇਵਤਿਆਂ ਦੀ ਇਕ ਕਿਸਮ ਹੈ ।
੮ ਗਿਣਾਂ ।
੯ ਹਸਤੀਆਂ ।
੧੦ ਅਉਧੂਤ (ਨੰਗੇ) ਪਰਬਤ ।
੧੧ [ਸੰ.] ਵੇਲਾਂ ਆਦਿ ।
੧੨ ਵਲੀਾਂ ।
੧੩ ਅਸਬੂਲ । ਵਡੇ ਨਿਕੇ ਸਾਰੇ ਜੀਵ ਸਿਮਰਦੇ ਹਨ ।
੧੪ ਕਮਾਈ ਕਰ ਚੁਕੇ ਜੋਗੀ ਅਤੇ ਕਮਾਈ ਕਰਨ ਵਾਲੇ ਸਾਧੂ ।
੧੫ ਉਪਦੇਸ਼ ਨੂੰ ।
੧੬ ਨਾ ਦਿਸਣ ਵਾਲੀਆਂ ਅਤੇ ਦਿਸਣ ਵਾਲੀਆਂ ਹਸਤੀਆਂ ।
੧੭ [ਧਣੀ] ਮਾਲਕ ਹੈ ।
੧੮ ਚਾਰੇ ਆਸ਼ਰਮ (ਬ੍ਰਹਮਚਰਜ, ਗ੍ਰਿਹਸਥ, ਵਾਨ ਪ੍ਰਸਥ, ਸੰਨਿਆਸ; ਚਾਰੇ ਆਸ਼ਰਮਾਂ ਦੇ ਲੋਕ ।
੧੯ ਭਿੰਨ ਭਿੰਨ ਜਾਤਾਂ ਵਾਲੇ ਤੇ ਜੋਤਿ ਵਾਲੇ। ਭਿੰਨ ਭਿੰਨ ਜੋਤਿ ਵਾਲਿਆਂ ਤੋਂ ਭਾਵ ਹੈ ਮਨੁਖਾਂ ਦੀਆਂ ਸ਼੍ਰੇਣੀਆਂ ਆਪੋ ਆਪਣੀ ਸਮਝ ਮੁਤਾਬਕ ।
੨੦ ਬ੍ਰਹਮਣ, ਖਤਰੀ, ਵੈਸ਼, ਸ਼ੂਦਰ ।
੨੧ ਜਾਨਣ ਵਾਲੇ, ਸਿਆਣੇ ਪੁਰਸ਼ ।
੨੨ ਰਾਤ ।
੨੩ ਮਹੂਰਤ, ਦੋ ਘੜੀ ।
੨੪ ਅੱਖ ਦੇ ਫੋਰ ਜਿੰਨਾ ਸਮਾਂ ।
੨੫ ਜਨਮ ਮਰਨ ਅਤੇ ਸੁਚ ਸੋਚ ।
੨੬ ਸ਼ਗਨ । ਸ਼ਗਨ ਸੰਜੋਗ ਆਦਿ ਦਸਣ ਵਾਲੇ ਸ਼ਾਸਤ੍ਰ ।
੨੭ ਸਾਰੇ ਦਿਲਾਂ ਦੇ ਅੰਦਰ ਦੀਆਂ ਗੱਲਾਂ ਜਾਨਣ ਵਾਲਾ ।
੨੮ ਜਿਤਦਾ ਹੈ ।
੨੯ ਵਸਿਆ ਹੈ ।
੩੦ ਭਾਗਾਂ ਨਾਲ ।
੩੧ ਸਭ ਦੇ ਧੁਰ ਅੰਦਰ ।
੩੨ ਮੁੜ ੨ ਜੂਨਾਂ ਵਿਚ ਭੌਂਦਾ ਹੋਇਆ ਰੋਂਦਾ ਨਹੀਂ ਹੈ ।
੩੩ ਦੇਖੋ ਪੰ. ੭੪੧, ਨੋਟ ੨੧ ।
੩੪ ਦੇਖੋ ਪੰ. ੭੬੭, ਫੁਟ ਨੋਟ * ।
੩੫ ਦੇਖੋ ਪੰ. ੭੩੦, ਨੋਟ ੧੮ ।
੩੬ ਪੂਰੇ ਭਾਗਾਂ ਵਾਲਾ ।
੩੭ ਲੁਕਿਆ ਹੋਇਆ । ਭਾਵ ਪ੍ਰਗਟ ਹੁੰਦਾ ਹੈ।
੩੮ ਪਾਣੀ ਵਿਚ, ਸੁਕੀ ਧਰਤੀ ਵਿਚ ਅਤੇ ਧਰਤ ਅਸਮਾਨ ਦੇ ਵਿਚਕਾਰ ।
੩੯ ਗੁਰੂ ਦੇ ਗਿਆਨ ਰੂਪ ਸੁਰਮੇ ਨਾਲ ।
੪੦ ਡੂੰਘਾ ਤੇ ਸਿਆਣਾ ।
੪੧ ਕੀ ਮਿਣਾਂ (ਤੋਲਾਂ) ?
੪੨ ਦੂਸਰਾ ।
੪੩ ਸ੍ਰਿਸ਼ਟੀ ਦੇ ਮੁਢ ਵਿਚ, ਵਿਚਕਾਰ ਅਤੇ ਅੰਤ ਵਿਚ ।
੪੪ ਨੇੜੇ ।

---

* ਸਾਰਾ ਪਸਾਰਾ (ਸਾਰੀ ਸ੍ਰਿਸ਼ਟੀ) ਤੇਰਾ ਸਰੀਰ ਹੈ । 'ਸਗਲ ਸਮਗ੍ਰੀ ਜਾ ਕਾ ਤਨਾ' (ਸੁਖਮਨੀ)।

ਗੰਭੀਰਾ॥ ਕਹੁ ਨਾਨਕ ਸੇਈ ਜਨ ਊਤਮ ਜੋ ਭਾਵਹਿ ਸੁਆਮੀ ਤੁਮ ਮਨਾ॥ ੧੬॥੧॥੮॥ ਮਾਰੂ ਮਹਲਾ ੫ * ॥ ਪ੍ਰਭ ਸਮਰਥ [੧]ਸਰਬ ਸੁਖ ਦਾਨਾ॥ ਸਿਮਰਉ ਨਾਮੁ ਹੋਹੁ ਮਿਹਰਵਾਨਾ॥ ਹਰਿ ਦਾਤਾ ਜੀਅ ਜੰਤ ਭੇਖਾਰੀ ਜਨੁ [੨]ਬਾਂਛੈ ਜਾਚੰਗਨਾ॥੧॥ [੩]ਮਾਗਉ ਜਨ ਧੂਰਿ ਪਰਮਗਤਿ ਪਾਵਉ॥ ਜਨਮ ਜਨਮ ਕੀ ਮੈਲੁ ਮਿਟਾਵਉ॥ ਦੀਰਘ[੪] ਰੋਗ ਮਿਟਹਿ ਹਰਿ ਅਉਖਧਿ[੫] [੬]ਹਰਿ ਨਿਰਮਲਿ ਰਾਪੈ ਮੰਗਨਾ॥੨॥ ਸ੍ਰਵਣੀ[੭] ਸੁਣਉ [੮]ਬਿਮਲ ਜਸੁ ਸੁਆਮੀ॥ [੯]ਏਕਾ ਓਟ ਤਜਉ ਬਿਖੁ ਕਾਮੀ॥ ਨਿਵਿ ਨਿਵਿ ਪਾਇ[੧੦] ਲਗਉ ਦਾਸ ਤੇਰੇ ਕਰਿ ਸੁਕ੍ਰਿਤੁ[੧੧] ਨਾਹੀ ਸੰਗਨਾ[੧੨]॥੩॥ ਰਸਨਾ[੧੩] ਗੁਣ ਗਾਵੈ ਹਰਿ ਤੇਰੇ॥ ਮਿਟਹਿ ਕਮਾਤੇ ਅਵਗੁਣ ਮੇਰੇ॥ ਸਿਮਰਿ ਸਿਮਰਿ ਸੁਆਮੀ ਮਨੁ ਜੀਵੈ ਪੰਚ ਦੂਤ ਤਜਿ ਤੰਗਨਾ[੧੪]॥੪॥ ਚਰਨ ਕਮਲ ਜਪਿ [੧੫]ਬੋਹਿਥਿ ਚਰੀਐ॥ ਸੰਤਸੰਗਿ ਮਿਲਿ ਸਾਗਰੁ ਤਰੀਐ॥ ਅਰਚਾ[੧੬] ਬੰਦਨ ਹਰਿ ਸਮਤ ਨਿਵਾਸੀ ਬਾਹੁੜਿ ਜੋਨਿ ਨ ਨੰਗਨਾ॥੫॥ ਦਾਸ ਦਾਸਨ ਕੋ ਕਰਿ ਲੇਹੁ ਗੋਪਾਲਾ॥ [੧੭]ਕ੍ਰਿਪਾ ਨਿਧਾਨ ਦੀਨ ਦਇਆਲਾ॥ ਸਖਾ[੧੮] ਸਹਾਈ ਪੂਰਨ ਪਰਮੇਸੁਰ ਮਿਲੁ ਕਦੇ ਨ ਹੋਵੀ ਭੰਗਨਾ[੧੯]॥੬॥ ਮਨੁ ਤਨੁ ਅਰਪਿ ਧਰੀ ਹਰਿ ਆਗੈ॥ ਜਨਮ ਜਨਮ ਕਾ ਸੋਇਆ ਜਾਗੈ॥ ਜਿਸ ਕਾ ਸਾ ਸੋਈ ਪ੍ਰਤਿਪਾਲਕੁ [੨੦]ਹਤਿ ਤਿਆਗੀ ਹਉਮੈ ਹੰਤਨਾ॥੭॥ [੨੧]ਜਲਿ ਥਲਿ ਪੂਰਨ ਅੰਤਰਜਾਮੀ॥ ਘਟਿ ਘਟਿ ਰਵਿਆ[੨੨] ਅਛਲ ਸੁਆਮੀ॥ [੨੩]ਭਰਮ ਭੀਤਿ ਖੋਈ ਗੁਰਿ ਪੂਰੈ ਏਕੁ ਰਵਿਆ ਸਰਬੰਗਨਾ[੨੪]॥੮॥ [੨੫]ਜਤ ਕਤ ਪੇਖਉ ਪ੍ਰਭ ਸੁਖ ਸਾਗਰ॥ ਹਰਿ ਤੋਟਿ ਭੰਡਾਰ ਨਾਹੀ ਰਤਨਾਗਰ[੨੬]॥ [੨੭]ਅਗਹ ਅਗਾਹ ਕਿਛੁ ਮਿਤਿ[੨੮] ਨਹੀ ਪਾਈਐ ਸੋ ਬੂਝੈ ਜਿਸੁ ਕਿਰਪੰਗਨਾ[੨੯]॥੯॥ ਛਾਤੀ ਸੀਤਲ[੩੦] ਮਨੁ ਤਨੁ ਠੰਢਾ॥ ਜਨਮ ਮਰਣ ਕੀ ਮਿਟਵੀ ਡੰਝਾ[੩੧]॥ [੩੨]ਕਰੁ ਗਹਿ ਕਾਢਿ ਲੀਏ ਪ੍ਰਭਿ ਅਪੁਨੈ ਅਮਿਉ[੩੩] ਧਾਰਿ ਦ੍ਰਿਸਟੰਗਨਾ[੩੪]॥੧੦॥ ਏਕੋ ਏਕੁ ਰਵਿਆ ਸਭ ਠਾਈ॥ ਤਿਸੁ ਬਿਨੁ ਦੂਜਾ ਕੋਈ ਨਾਹੀ॥ [੩੫]ਆਦਿ ਮਧਿ ਅੰਤਿ ਪ੍ਰਭੁ ਰਵਿਆ ਤ੍ਰਿਸਨ ਬੁਝੀ ਭਰਮੰਗਨਾ[੩੬]॥੧੧॥ ਗੁਰੁ ਪਰਮੇਸਰੁ ਗੁਰੁ ਗੋਬਿੰਦੁ॥ ਗੁਰੁ ਕਰਤਾ ਗੁਰੁ ਸਦ ਬਖਸੰਦੁ॥ ਗੁਰ ਜਪੁ ਜਾਪਿ ਜਪਤ ਫਲੁ ਪਾਇਆ ਗਿਆਨ ਦੀਪਕੁ[੩੭] ਸੰਤ ਸੰਗਨਾ॥੧੨॥ ਜੋ ਪੇਖਾ[੩੮] ਸੋ ਸਭੁ ਕਿਛੁ ਸੁਆਮੀ॥ [੩੯]ਜੋ ਸੁਨਣਾ ਸੋ ਪ੍ਰਭ ਕੀ ਬਾਨੀ॥ ਜੋ ਕੀਨੋ ਸੋ ਤੁਮਹਿ ਕਰਾਇਓ ਸਰਣਿ ਸਹਾਈ [੪੦]ਸੰਤਹ ਤਨਾ॥ ੧੩॥ [੪੧]ਜਾਚਕੁ ਜਾਚੈ ਤੁਮਹਿ ਅਰਾਧੈ॥ [੪੨]ਪਤਿਤ ਪਾਵਨ ਪੂਰਨ ਪ੍ਰਭ ਸਾਧੈ॥ ਏਕੋ ਦਾਨੁ ਸਰਬ ਸੁਖ ਗੁਣਨਿਧਿ ਆਨ ਮੰਗਨ ਨਿਹ ਕਿੰਚਨਾ[੪੩]॥

੧ ਸਾਰੇ ਸੁਖ ਦੇਣ ਵਾਲਾ ।
੨ ਮੰਗਣਾ ਚਾਹੁੰਦਾ ਹੈ ।
੩ ਮੈਂ ਹਰੀ ਦੇ ਸੇਵਕਾਂ ਦੀ ਚਰਨ-ਧੂੜ ਮੰਗਦਾ ਹਾਂ, ਜਿਸ ਨਾਲ ਉਚੀ ਤੋਂ ਉਚੀ ਗਤੀ ਮਿਲਦੀ ਹੈ।
੪ ਵਡੇ।
੫ ਦਵਾਈ ਨਾਲ।
੬ ਨਿਰਮਲ ਹਰੀ ਵਿਚ ਰੰਗਿਆ ਜਾਣਾ ਮੰਗਦਾ ਹਾਂ।
੭ ਕੰਨਾਂ ਨਾਲ।
੮ ਪਵਿੱਤ੍ਰ ਜਸ।
੯ ਇਕੋ ਹਰੀ ਦੀ ਓਟ ਰਖਦਾ ਹੋਇਆ ਵਿਸ਼ੇ ਵਾਲੀ ਕਾਮਨਾ ਛਡ ਦਿਆਂ।
੧੦ ਚਰਨੀਂ।
੧੧ ਸ਼ੁਭ ਕਰਮ।
੧੨ ਝੁਕ।
੧੩ ਜੀਭ।
੧੪ ਤੰਗ ਕਰਨ ਵਾਲੇ (ਕਾਮਾਦਿਕ ਦੂਤ)।
੧੫ ਨਾਮ ਰੂਪ ਜਹਾਜ਼ ਤੇ ਚੜ੍ਹੀਏ।
੧੬ ਫੁਲ ਆਦਿ ਸੁਟ ਕੇ ਪੂਜਾ ਕਰਨਾ । ਇਕ ਸਮਾਨ ਵਰਤ ਰਹੇ ਹਰੀ ਨੂੰ ਜਾਣਨਾ ਇਹ ਅਰਚਾ ਬੰਦਨ ਹੈ; ਫਿਰ ਜੂਨਾਂ ਵਿਚ ਪ੍ਰਾਪਤ ਹੋ ਕੇ ਜੀਵ ਨੰਗਾ (ਬੇਪਤ) ਨਹੀਂ ਹੁੰਦਾ।
੧੭ ਮਿਹਰ ਦਾ ਭੰਡਾਰ।
੧੮ ਸਾਥੀ, ਦੋਸਤ।
੧੯ ਨਾਸ।
੨੦ ਮਾਰਨ ਵਾਲੀ ਹਉਮੈਂ ਨੂੰ ਮਾਰ ਕੇ ਤਿਆਗ ਦਿਤਾ ਹੈ।
੨੧ ਪਾਣੀ ਵਿਚ ਤੇ ਸੁਕੀ ਧਰਤੀ ਵਿਚ ਵਿਆਪਕ ਹੈ ਉਹ ਅੰਦਰ ਦੀਆਂ ਜਾਨਣ ਵਾਲਾ।
੨੨ ਭਰਪੂਰ।
੨੩ ਭਰਮ ਦੀ ਕੰਧ।
੨੪ ਸਭ ਵਿਚ।
੨੫ ਜਿਥੇ ਕਿਥੇ ਵੇਖਦਾ ਹਾਂ।
੨੬ [ਸੰ. ਰਤਨਾਕਰ] ਰਤਨਾਂ ਦੀ ਖਾਣ।
੨੭ ਅਥਾਹ।
੨੮ ਮਿਣਤੀ, ਅੰਦਾਜ਼ਾ।
੨੯ ਕ੍ਰਿਪਾ।
੩੦ ਠੰਢੀ।
੩੧ ਭਟਕਣਾ, ਪਿਆਸ।
੩੨ ਹਥ ਫੜ ਕੇ।
੩੩ ਅੰਮ੍ਰਿਤ।
੩੪ ਨਜ਼ਰ ਵਿਚ।
੩੫ ਸ੍ਰਿਸ਼ਟੀ ਦੇ ਸ਼ੁਰੂ ਵਿਚ, ਵਿਚਕਾਰਲੇ ਸਮੇਂ ਵਿਚ ਅਤੇ ਅੰਤ ਵਿਚ।
੩੬ ਭਰਮ।
੩੭ ਦੀਵਾ।
੩੮ ਦੇਖਦਾ ਹਾਂ।
੩੯ 'ਬਾਣੀ ਪ੍ਰਭ ਕੀ ਸਭੁ ਕੋ ਬੋਲੈ' (ਸੁਖਮਨੀ)।
੪੦ ਸੰਤ ਜਿਸ ਦੇ ਤਨ (ਪੁਤਰ) ਹਨ।
੪੧ ਮੰਗਤਾ ਇਹ ਮੰਗਦਾ ਹੈ ਕਿ ਤੈਨੂੰ ਹੀ ਅਰਾਧਦਾ ਰਹੇ।
੪੨ ਡਿਗਿਆਂ ਹੋਇਆਂ (ਪਾਪੀਆਂ) ਨੂੰ ਪਵਿੱਤਰ ਕਰਨ ਵਾਲਾ।
੪੩ ਰਤਾ ਵੀ। ਹੋਰ ਕੁਝ ਨਹੀਂ ਮੰਗਦੇ।

---

* ਅਰਦਾਸ ਕਰਦੇ ਹਨ ਕਿ ਹੇ ਹਰੀ! ਆਪਣਾ ਨਾਮ ਦਾਨ ਦੇ ਕੇ ਸਦਾ ਲਈ ਆਪਣਾ ਬਣਾ ਲਓ।

੧੪ ॥ ਕਾਇਆ ਪਾਤ੍ਰੁ[1] ਪ੍ਰਭੁ ਕਰਣੈਹਾਰਾ ॥ [2]ਲਗੀ ਲਾਗਿ ਸੰਤ ਸੰਗਾਰਾ ॥ ਨਿਰਮਲ ਸੋਇ[3] ਬਣੀ ਹਰਿ ਬਾਣੀ ਮਨੁ ਨਾਮਿ ਮਜੀਠੈ ਰੰਗਨਾ ॥ ੧੫ ॥ [4]ਸੋਲਹ ਕਲਾ ਸੰਪੂਰਨ ਫਲਿਆ ॥ [5]ਅਨਤ ਕਲਾ ਹੋਇ ਠਾਕੁਰੁ ਚੜਿਆ[6] ॥ [7]ਅਨਦ ਬਿਨੋਦ ਹਰਿਨਾਮਿ ਸੁਖ ਨਾਨਕ ਅੰਮ੍ਰਿਤ ਰਸੁ ਹਰਿ ਭੁੰਚਨਾ[8] ॥ ੧੬ ॥ ੨ ॥ ੯ ॥

## ਮਾਰੂ ਸੋਲਹੇ ਮਹਲਾ ੫

੧ ਓ ਸਤਿਗੁਰ ਪ੍ਰਸਾਦਿ ॥ * ॥ ਤੂ ਸਾਹਿਬੁ ਹਉ ਸੇਵਕੁ ਕੀਤਾ ॥ ਜੀਉ ਪਿੰਡੁ[9] ਸਭੁ ਤੇਰਾ ਦੀਤਾ ॥ ਕਰਨ ਕਰਾਵਨ ਸਭੁ ਤੂਹੈ ਤੂਹੈ ਹੈ ਨਾਹੀ ਕਿਛੁ ਅਸਾੜਾ[10] ॥ ੧ ॥ [11]ਤੁਮਹਿ ਪਠਾਏ ਤਾ ਜਗਿ ਮਹਿ ਆਏ ॥ ਜੋ ਤੁਧੁ ਭਾਣਾ ਸੇ ਕਰਮ ਕਮਾਏ ॥ ਤੁਝ ਤੇ ਬਾਹਰਿ ਕਿਛੂ ਨ ਹੋਆ [12]ਤਾ ਭੀ ਨਾਹੀ ਕਿਛੁ ਕਾੜਾ[13] ॥ ੨ ॥ [14]ਊਹਾ ਹੁਕਮੁ ਤੁਮਾਰਾ ਸੁਣੀਐ ॥ ਈਹਾ[15] ਹਰਿ ਜਸੁ ਤੇਰਾ ਭਣੀਐ[16] ॥ ਆਪੇ ਲੇਖ ਅਲੇਖੈ[17] ਆਪੇ ਤੁਮ ਸਿਉ ਨਾਹੀ ਕਿਛੁ ਝਾੜਾ[18] ॥ ੩ ॥ ਤੂ ਪਿਤਾ ਸਭਿ ਬਾਰਿਕ ਥਾਰੇ[19] ॥ ਜਿਉ ਖੇਲਾਵਹਿ ਤਿਉ ਖੇਲਣਹਾਰੇ ॥ ਉਝੜ[20] ਮਾਰਗੁ[21] ਸਭੁ ਤੁਮ ਹੀ ਕੀਨਾ ਚਲੈ ਨਾਹੀ ਕੋ ਵੇਪਾੜਾ[22] ॥੪॥ [23]ਇਕਿ ਬੈਸਾਇ ਰਖੇ ਗ੍ਰਿਹ ਅੰਤਰਿ ॥ ਇਕਿ ਪਠਾਏ[11] ਦੇਸ ਦਿਸੰਤਰਿ ॥ ਇਕ ਹੀ ਕਉ ਘਾਸੁ[24] ਇਕ ਹੀ ਕਉ ਰਾਜਾ ਇਨ ਮਹਿ ਕਹੀਐ ਕਿਆ ਕੂੜਾ ॥੫॥ ਕਵਨ ਸੁ ਮੁਕਤੀ ਕਵਨ ਸੁ ਨਰਕਾ ॥ ਕਵਨੁ ਸੈਸਾਰੀ ਕਵਨੁ ਸੁ ਭਗਤਾ ॥ ਕਵਨ ਸੁ ਦਾਨਾ[25] ਕਵਨੁ ਸੁ ਹੋਛਾ ਕਵਨੁ ਸੁ ਸੁਰਤਾ[26] ਕਵਨੁ ਜੜਾ[27] ॥ ੬ ॥ ਹੁਕਮੇ ਮੁਕਤੀ ਹੁਕਮੇ ਨਰਕਾ ॥ ਹੁਕਮਿ ਸੈਸਾਰੀ ਹੁਕਮੇ ਭਗਤਾ ॥ ਹੁਕਮੇ ਹੋਛਾ ਹੁਕਮੇ ਦਾਨਾ ਦੂਜਾ ਨਾਹੀ ਅਵਰੁ ਧੜਾ ॥ ੭ ॥ ਸਾਗਰੁ ਕੀਨਾ ਅਤਿ ਤੁਮ ਭਾਰਾ ॥ ਇਕਿ ਖੜੇ[28] ਰਸਾਤਲਿ[29] ਕਰਿ ਮਨਮੁਖ ਗਾਵਾਰਾ ॥ ਇਕਨਾ ਪਾਰਿ ਲੰਘਾਵਹਿ ਆਪੇ ਸਤਿਗੁਰੁ ਜਿਨ ਕਾ ਸਚੁ ਬੇੜਾ ॥੮॥ [30]ਕਉਤਕੁ ਕਾਲੁ ਇਹੁ ਹੁਕਮਿ ਪਠਾਇਆ ॥ ਜੀਅ ਜੰਤ ਓਪਾਇ ਸਮਾਇਆ[31] ॥ ਵੇਖੈ ਵਿਗਸੈ[32] ਸਭਿ ਰੰਗ ਮਾਣੇ [33]ਰਚਨੁ ਕੀਨਾ ਇਕੁ ਆਖਾੜਾ ॥ ੯ ॥ ਵਡਾ ਸਾਹਿਬੁ [34]ਵਡੀ ਨਾਈ ॥ ਵਡ ਦਾਤਾਰੁ ਵਡੀ ਜਿਸੁ ਜਾਈ[35] ॥ ਅਗਮ ਅਗੋਚਰੁ[36] ਬੇਅੰਤ ਅਤੋਲਾ ਹੈ ਨਾਹੀ ਕਿਛੁ ਆਹਾੜਾ[37] ॥ ੧੦ ॥ ਕੀਮਤਿ ਕੋਇ ਨ ਜਾਣੈ ਦੂਜਾ ॥ [38]ਆਪੇ ਆਪਿ ਨਿਰੰਜਨ ਪੂਜਾ ॥ ਆਪਿ ਸੁ ਗਿਆਨੀ ਆਪਿ ਧਿਆਨੀ ਆਪਿ ਸਤਵੰਤਾ[39] ਅਤਿ ਗਾੜਾ[40] ॥ ੧੧ ॥ [41]ਕੇਤੜਿਆ ਦਿਨ ਗੁਪਤੁ ਕਹਾਇਆ ॥

੧ ਭਾਂਡਾ; ਸਰੀਰ ਰੂਪ ਭਾਂਡਾ ।
੨ ਸੰਤਾਂ ਦੀ ਸੰਗਤ ਵਿਚ ਲਾਗ (ਚੰਗੇ ਅਸਰ ਦੀ) ਲੱਗੀ ਹੈ ।
੩ ਸੋਭਾ । ਉਸ ਸੰਗਤ ਦੀ ਲਾਗ ਨਾਲ ਦੇਹ ਦੀ ਮੱਟੀ ਵਿਚ ਮਨ ਨੂੰ ਮਜੀਠੀ ਰੰਗ ਵਾਲੇ ਨਾਮ ਵਿਚ ਰੰਗਿਆ ਗਿਆ; ਜਿਸ ਨਾਲ ਹਰੀ ਦੀ ਬਾਣੀ ਦੁਆਰਾ ਪਵਿੱਤਰ ਸ਼ੋਭਾ ਬਣ ਗਈ । ਦੇਖੋ ਪੰ. ੪੬੮, ਨੋਟ ੩੨ ।
੪ ਮੇਰਾ ਆਤਮਾ ਪੂਰਨ ਗਿਆਨ ਵਾਲਾ ਹੋ ਗਿਆ ਜਦੋਂ ਕਿ ਮਾਲਕ ਹਰੀ ਪ੍ਰਗਟ ਤੌਰ ਤੇ ਅੰਦਰ ਵਸ ਪਿਆ ।
੫ ਅਨੰਤ ਸ਼ਕਤੀਆਂ ਵਾਲਾ ਹਰੀ ।
੬ ਪ੍ਰਗਟਿਆ ।
੭ ਅਨੰਦ ਤੇ ਤਮਾਸ਼ੇ ।
੮ ਭੋਗਦਾ ਹਾਂ ।
੯ ਸਰੀਰ ।
੧੦ [ਲਹਿੰਦੀ] ਸਾਡਾ ।
੧੧ ਤੂੰਹੀ ਭੇਜੇ ।
੧੨ ਤਦੋਂ ਹੀ ।
੧੩ ਚਿੰਤਾ ।
੧੪ ਕਿਸੇ ਥਾਂ ਤੇਰਾ ਹੁਕਮੁ ਸੁਣੀਂਦਾ ਹੈ ।
੧੫ ਕਿਸੇ ਥਾਂ ।
੧੬ ਉਚਾਰਨ ਕੀਤਾ ਜਾਂਦਾ ਹੈ ।
੧੭ ਲੇਖੇ ਤੋਂ ਰਹਿਤ ਕਰ ਦਿੰਦਾ ਹੈ ।
੧੮ ਝੇੜਾ, ਝਗੜਾ ।
੧੯ ਤੇਰੇ ।
੨੦ ਔਝੜ, ਕੁਰਾਹੇ ।
੨੧ ਰਸਤਾ, ਸਿਧਾ ਰਸਤਾ ।
੨੨ ਉਲਟੇ ਰਾਹ । ਕੋਈ ਮਨੁਖ ਆਪਣੇ ਆਪ ਉਲਟੇ ਰਾਹ ਨਹੀਂ ਤੁਰਦਾ, ਭਾਵ ਤੂੰ ਹੀ ਤੋਰਦਾ ਹੈਂ ।
੨੩ ਕਈ ਤਾਂ ਤੂੰ ਘਰ ਹੀ ਬਿਠਾ ਰਖੇ ਹਨ ।
੨੪ ਘਾਹ ਖੋਤਰਨ ਲਈ ।
੨੫ [ਫ਼ਾ] ਸਿਆਣਾ ।
੨੬ ਸੁਰਤੀ ਵਾਲਾ, ਸੋਝੀ ਵਾਲਾ, ਚੇਤੰਨ ।
੨੭ ਜੜ, ਭਾਵ ਮੂਰਖ ।
੨੮ ਲੈ ਖੜੇ, ਪਾਏ ਗਏ ।
੨੯ ਨਰਕਾਂ ਵਿਚ । ਕਈ ਆਪ-ਹੁਦਰੇ ਮੂਰਖ ਬਣਾ ਕੇ ਨਰਕਾਂ ਵਿਚ ਜਾ ਪਾਏ ।
੩੦ ਅਜੀਬ ਕਾਲ ਜੋ ਹੈ ਇਹ ਉਸ ਦੇ ਹੁਕਮ ਦਾ ਭੇਜਿਆ ਹੋਇਆ ਹੈ ।
੩੧ ਮੁਕਾ ਦਿੰਦਾ ਹੈ ।
੩੨ ਖੁਸ਼ ਹੁੰਦਾ ਹੈ ।
੩੩ ਸੰਸਾਰ ਇਕ ਖੇਲ-ਘਰ ਬਣਾਇਆ ਹੈ ।
੩੪ ਵਡੇ ਨਾਮ ਕਰਕੇ ਹੈ ।
੩੫ ਥਾਂ ।
੩੬ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ ।
੩੭ ਟੋਲ ।
੩੮ ਆਪੇ ਉਹ ਨਿਰੰਜਨ (ਪਵਿਤ੍ਰ ਹਰੀ) ਆਪਣੇ ਆਪ ਤੋਂੜੀ ਪੁਜਿਆ ਹੈ; ਭਾਵ ਹੋਰ ਕੋਈ ਉਸ ਦੇ ਬਰਾਬਰ ਦਾ ਨਹੀਂ ।
੩੯ ਸਤ ਵਾਲਾ ।
੪੦ ਡੂੰਘਾ ।
੪੧ ਕਿਤਨੇ ਚਿਰ ਤਾਂਈ ਹਰੀ ਅਦਿੱਖ ਹਾਲਤ ਵਿਚ ਰਿਹਾ । (ਨਿਰਗੁਣ ਸਰੂਪ ਦਾ ਜ਼ਿਕਰ ਹੈ ।)

* ਹਰੀ ਦੀ ਉਸਤਤਿ ਕਰਦੇ ਹਨ ਕਿ ਉਹ ਸਰਬ-ਸਮੱਥ ਹੈ ।

ਕੇਤੜਿਆ ਦਿਨ ਸੁੰਨਿ[1] ਸਮਾਇਆ ॥ ਕੇਤੜਿਆ ਦਿਨ ਧੁੰਧੂਕਾਰਾ[2] [3]ਆਪੇ ਕਰਤਾ ਪਰਗਟੜਾ ॥ ੧੨ ॥ ਆਪੇ ਸਕਤੀ[4] ਸਬਲੁ[5] ਕਹਾਇਆ ॥ [6]ਆਪੇ ਸੂਰਾ ਅਮਰੁ ਚਲਾਇਆ ॥ ਆਪੇ ਸਿਵ[7] ਵਰਤਾਈਅਨੁ ਅੰਤਰਿ ਆਪੇ ਸੀਤਲੁ ਠਾਰੁ ਗੜਾ[8] ॥ ੧੩ ॥ [9]ਜਿਸਹਿ ਨਿਵਾਜੇ ਗੁਰਮੁਖਿ ਸਾਜੇ ॥ ਨਾਮੁ ਵਸੈ ਤਿਸੁ ਅਨਹਦ ਵਾਜੇ ॥ ਤਿਸ ਹੀ ਸੁਖੁ ਤਿਸ ਹੀ ਠਕੁਰਾਈ[10] ਤਿਸਹਿ ਨ ਆਵੈ ਜਮੁ ਨੇੜਾ ॥੧੪॥ [11]ਕੀਮਤਿ ਕਾਗਦ ਕਹੀ ਨ ਜਾਈ ॥ ਕਹੁ ਨਾਨਕ ਬੇਅੰਤ ਗੁਸਾਈ[12] ॥ [13]ਆਦਿ ਮਧਿ ਅੰਤਿ ਪ੍ਰਭੁ ਸੋਈ ਹਾਥਿ ਤਿਸੈ ਕੈ ਨੇਬੇੜਾ[14] ॥ ੧੫ ॥ ਤਿਸਹਿ ਸਰੀਕੁ[15] ਨਾਹੀ ਰੇ ਕੋਈ ॥ ਕਿਸ ਹੀ ਬੁਤੈ[16] ਜਬਾਬੁ ਨ ਹੋਈ ॥ ਨਾਨਕ ਕਾ ਪ੍ਰਭੁ ਆਪੇ ਆਪੇ ਕਰਿ ਕਰਿ ਵੇਖੈ ਚੋਜ ਖੜਾ ॥ ੧੬ ॥ ੧ ॥ ੧੦ ॥ ਮਾਰੂ ਮਹਲਾ ੫ * ॥ ਅਚੁਤ[17] ਪਾਰਬ੍ਰਹਮ ਪਰਮੇਸੁਰ ਅੰਤਰਜਾਮੀ ॥ ਮਧੁਸੂਦਨ[18] ਦਾਮੋਦਰ[19] ਸੁਆਮੀ ॥ ਰਿਖੀਕੇਸ[20] ਗੋਵਰਧਨਧਾਰੀ[21] [22]ਮੁਰਲੀ ਮਨੋਹਰ ਹਰਿ ਰੰਗਾ ॥ ੧ ॥ ਮੋਹਨ ਮਾਧਵ[23] ਕ੍ਰਿਸ੍ਨ ਮੁਰਾਰੇ[24] ॥ ਜਗਦੀਸੁਰ ਹਰਿ ਜੀਉ [25]ਅਸੁਰ ਸੰਘਾਰੇ ॥ ਜਗਜੀਵਨ ਅਬਿਨਾਸੀ ਠਾਕੁਰ [26]ਘਟ ਘਟ ਵਾਸੀ ਹੈ ਸੰਗਾ ॥ ੨ ॥ ਧਰਣੀਧਰ[27] ਈਸ[28] ਨਰਸਿੰਘ[29] ਨਾਰਾਇਣ[30] ॥ ਦਾੜਾ[31] ਅਗ੍ਰੇ[32] [33]ਪ੍ਰਿਥਮਿ ਧਰਾਇਣ ॥ [33]ਬਾਵਨ ਰੂਪੁ ਕੀਆ ਤੁਧੁ ਕਰਤੇ ਸਭ ਹੀ ਸੇਤੀ ਹੈ ਚੰਗਾ ॥ ੩ ॥ ਸ੍ਰੀ ਰਾਮਚੰਦ ਜਿਸੁ ਰੂਪੁ ਨ ਰੇਖਿਆ ॥ ਬਨਵਾਲੀ[34] ਚਕ੍ਰਪਾਣਿ[35] ਦਰਸਿ ਅਨੂਪਿਆ ॥ [36]ਸਹਸ ਨੇਤ੍ਰ ਮੂਰਤਿ ਹੈ ਸਹਸਾ ਇਕੁ ਦਾਤਾ ਸਭ ਹੇ ਮੰਗਾ ॥੪॥ [37]ਭਗਤਿ ਵਛਲੁ [38]ਅਨਾਥਹ ਨਾਥੇ ॥ ਗੋਪੀਨਾਥੁ[39] ਸਗਲ ਹੈ ਸਾਥੇ ॥ [40]ਬਾਸੁਦੇਵ ਨਿਰੰਜਨ ਦਾਤੇ ਬਰਨਿ[41] ਨ ਸਾਕਉ ਗੁਣ ਅੰਗਾ ॥੫॥ ਮੁਕੰਦ[42] ਮਨੋਹਰ ਲਖਮੀ ਨਾਰਾਇਣ ॥ [43]ਦ੍ਰੋਪਤੀ ਲਜਾ ਨਿਵਾਰਿ ਉਧਾਰਣ ॥ [44]ਕਮਲਾਕੰਤ ਕਰਹਿ ਕੰਤੂਹਲ[45] ਅਨਦ ਬਿਨੋਦੀ ਨਿਹਸੰਗਾ[46] ॥੬॥ [47]ਅਮੋਘ ਦਰਸਨ ਆਜੂਨੀ ਸੰਭਉ[48] ॥ ਅਕਾਲ ਮੂਰਤਿ ਜਿਸੁ ਕਦੇ ਨਾਹੀ ਖਉ[49] ॥ ਅਬਿਨਾਸੀ ਅਬਿਗਤ[50] ਅਗੋਚਰ[51] ਸਭੁ ਕਿਛੁ ਤੁਝ ਹੀ ਹੈ ਲਗਾ[52] ॥ ੭ ॥ [53]ਸ੍ਰੀ ਰੰਗ ਬੈਕੁੰਠ ਕੇ ਵਾਸੀ ॥ ਮਛੁ ਕਛੁ ਕੂਰਮੁ[54] ਆਗਿਆ ਅਉਤਰਾਸੀ ॥ ਕੇਸਵ[55] ਚਲਤ ਕਰਹਿ ਨਿਰਾਲੇ ਕੀਤਾ ਲੋੜਹਿ ਸੋ ਹੋਇਗਾ ॥੮॥ ਨਿਰਾਹਾਰੀ[56] ਨਿਰਵੈਰੁ ਸਮਾਇਆ ॥ ਧਾਰਿ ਖੇਲੁ ਚਤੁਰਭੁਜੁ[57] ਕਹਾਇਆ ॥ ਸਾਵਲ ਸੁੰਦਰ ਰੂਪ ਬਣਾਵਹਿ ਬੇਣੁ[58] ਸੁਨਤ ਸਭ ਮੋਹੈਗਾ ॥ ੯ ॥ ਬਨਮਾਲਾ[59] ਬਿਭੂਖਨ ਕਮਲ ਨੈਨ ॥ ਸੁੰਦਰ ਕੁੰਡਲ ਮੁਕਟ ਬੈਨ[60] ॥ ਸੰਖ ਚਕ੍ਰ ਗਦਾ[61] ਹੈ ਧਾਰੀ [62]ਮਹਾ ਸਾਰਥੀ ਸਤ ਸੰਗਾ ॥ ੧੦ ॥ [63]ਪੀਤ ਪੀਤੰਬਰ [64]ਤ੍ਰਿਭਵਣ ਧਣੀ ॥ ਜਗੰਨਾਥੁ ਗੋਪਾਲੁ ਮੁਖਿ

੧ ਅਫੁਰ ਅਵਸਥਾ ਵਿਚ। ਦੇਖੋ ਪੰ. ੭੭੪, ਫੁਟ ਨੋਟ †।

੨ ਹਨੇਰਾ (ਨਿਰਗੁਣ ਰੂਪ ਦਾ ਜ਼ਿਕਰ ਹੈ)।

੩ ਫੇਰ ਆਪ ਹੀ ਕਰਤਾ ਹੋ ਕੇ ਪ੍ਰਗਟਿਆ। (ਸਰਗੁਣ ਰੂਪ ਦਾ ਜ਼ਿਕਰ ਹੈ।)

੪ ਮਾਇਆ ਸ਼ਕਤ ਦਾ ਰੂਪ।

੫ ਬਲ ਸਹਿਤ।

੬ ਆਪੇ ਬਹਾਦਰ ਹੋ ਕੇ ਹਕੂਮਤ ਚਲਾਈ।

੭ ਸ਼ਾਂਤੀ।

੮ ਗੜੇ ਵਾਂਗ। ਆਪੇ ਗੜੇ ਵਾਂਗ ਠੰਢਾ ਠਾਰ ਹੈ।

੯ ਜਿਸ ਨੂੰ ਹਰੀ ਇਜ਼ਤ ਬਖਸ਼ੇ ਅਤੇ ਗੁਰੂ ਦਾ ਅਨੁਸਾਰੀ ਬਣਾਵੇ, ਉਸ ਦੇ ਅੰਦਰ ਨਾਮ ਆ ਕੇ ਵਸਦਾ ਹੈ ਅਤੇ ਅਨਹਦ ਸ਼ਬਦ ਵਜਦਾ ਹੈ। ਦੇਖੋ ਪੰ. ੭੬੭, ਫੁਟ ਨੋਟ *।

੧੦ ਠਾਕਰ ਪੁਣਾ, ਸਰਦਾਰੀ।

੧੧ ਜੇ ਕਾਗਜ਼ ਲੈ ਕੇ ਕੀਮਤ ਲਿਖਣ ਲਗੀਏ, ਤਾਂ ਆਖੀ ਨਹੀਂ ਜਾ ਸਕਦੀ।

੧੨ ਪ੍ਰਿਥਵੀ ਦਾ ਮਾਲਕ ਹਰੀ।

੧੩ ਸ੍ਰਿਸ਼ਟੀ ਦੇ ਸ਼ੁਰੂ ਵਿਚ, ਵਿਚਕਾਰਲੇ ਸਮੇਂ ਅਤੇ ਅੰਤ ਵਿਚ ਰੱਬ ਇਕੋ ਜਿਹਾ ਰਹਿੰਦਾ ਹੈ।

੧੪ ਫ਼ੈਸਲਾ। ੧੫ ਨਾਲ ਦਾ ਹਿਸੇਦਾਰ।

੧੬ ਬਹਾਨੇ। ਕਿਸੇ ਬਹਾਨੇ ਉਹਦੀ ਤਸੱਲੀ ਨਹੀਂ ਕੀਤੀ ਜਾ ਸਕਦੀ।

੧੭ [ਸੰ ਅਚਯੁਤ=ਨਾ ਹਿਲਣਵਾਲਾ] ਅਬਿਨਾਸੀ ਹਰੀ।

੧੮ [ਮਧੂ ਰਾਖਸ਼ ਨੂੰ ਮਾਰਨ ਵਾਲਾ, ਕ੍ਰਿਸ਼ਨ] ਵਾਹਿਗੁਰੂ।

੧੯ [ਜਿਸ ਦੇ ਉਦਰ (ਪੇਟ) ਦੁਆਲੇ ਦਾਮ (ਰਸੀ) ਹੈ, ਕ੍ਰਿਸ਼ਨ] ਵਾਹਿਗੁਰੂ।

੨੦ ਸਾਰੇ ਜਗਤ ਦੇ ਇੰਦ੍ਰਿਆਂ ਦਾ ਮਾਲਕ, ਵਾਹਿਗੁਰੂ।

੨੧ [ਗੁਰਧਨ ਪਹਾੜ ਚੁਕਣ ਵਾਲਾ, ਕ੍ਰਿਸ਼ਨ] ਹਰੀ।

੨੨ [ਮਨੋਹਰ ਬੰਸਰੀ ਵਾਲਾ ਕ੍ਰਿਸ਼ਨ] ਵਾਹਿਗੁਰੂ।

੨੩ [ਮਾਇਆ ਦਾ ਪਤੀ ਵਿਸ਼ਨੂੰ] ਹਰੀ।

੨੪ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਵਾਹਿਗੁਰੂ।

੨੫ ਦੈਂਤਾਂ ਨੂੰ ਮਾਰਨ ਵਾਲਾ, ਹਰੀ।

੨੬ ਹਰ ਇਕ ਦੇ ਅੰਦਰ ਤੇ ਨਾਲ ਵਸਣ ਵਾਲਾ।

੨੭ ਧਰਤੀ ਨੂੰ ਧਾਰਨ ਵਾਲਾ ਹਰੀ।

੨੮ ਈਸ਼ਰ।

੨੯ ਨਰਸਿੰਘ ਰੂਪ ਧਾਰਨ ਵਾਲਾ ਹਰੀ।

੩੦ [ਜਲ ਉਤੇ ਜਿਸ ਦਾ ਘਰ ਹੈ, ਵਿਸ਼ਨੂੰ] ਵਾਹਿਗੁਰੂ।

੩੧ ਸੂਰ ਦੇ ਬਾਹਰ ਨਿਕਲੇ ਦੰਦ।

੩੨ ਅਗੇ। ਦੈਂਤਾਂ ਪਾਸੋਂ ਜ਼ਮੀਨ ਨੂੰ ਬਚਾਣ ਲਈ, ਸੂਰ ਦਾ ਰੂਪ ਧਾਰ ਕੇ ਹੁਡਾਂ ਅਗੇ ਲਾਵਨ ਵਾਲਾ, ਹਰੀ।

੩੩ ਰਾਜਾ ਬਲ ਪਾਸ ਬਉਣਾ ਰੂਪ ਧਾਰ ਕੇ ਢਾਈ ਕਰੂ ਧਰਤੀ ਮੰਗ ਕੇ ਠਗਣ ਵਾਲਾ ਹਰੀ।

੩੪ [ਬਨ ਹੈ ਜਿਸ ਦੀ ਮਾਲਾ] ਵਾਹਿਗੁਰੂ।

੩੫ [ਜਿਸ ਦੇ ਹਥ ਵਿਚ ਚੱਕ੍ਰ ਹਨ, ਵਿਸ਼ਨੂੰ] ਹਰੀ।

੩੬ [ਹਜ਼ਾਰ ਅੱਖਾਂ ਵਾਲਾ, ਵਿਸ਼ਨੂੰ] ਹਰੀ।

੩੭ ਭਗਤੀ ਨੂੰ ਪਿਆਰ ਕਰਨ ਵਾਲਾ।

੩੮ ਗ਼ਰੀਬਾਂ ਦਾ ਮਾਲਕ। ੩੯ [ਕ੍ਰਿਸ਼ਨ] ਹਰੀ।

੪੦ ਜੋ ਸਭ ਵਿਚ ਨਿਵਾਸ ਕਰਕੇ ਪ੍ਰਕਾਸ਼ ਕਰ ਰਿਹਾ ਹੈ, ਵਾਹਿਗੁਰੂ। ੪੧ ਵਰਣਨ।

੪੨ ਮੁਕਤੀ ਦਾਤਾ।

੪੩ ਦ੍ਰੋਪਤੀ ਦੀ ਬੇਪਤੀ ਹੋਣ ਤੋਂ ਬਚਾਵਣ ਵਾਲਾ ਹਰੀ।

੪੪ [ਲਛਮੀ ਦਾ ਕੰਤ (ਪਤੀ)] ਵਾਹਿਗੁਰੂ।

੪੫ ਕੌਤਕ, ਅਨੰਦ। ੪੬ ਨਿਰਲੇਪ ਹਰੀ।

੪੭ ਜਿਸ ਦਾ ਦਰਸ਼ਨ ਸਫਲ ਹੈ।

੪੮ ਜੋ ਆਪਣੇ ਆਪ ਤੋਂ ਹੈ।

੪੯ ਨਾਸ। ੫੦ ਅਬਿਨਾਸ਼ੀ।

੫੧ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ।

੫੨ ਫਬਦਾ। ਇਹ ਸਾਰੇ ਵਿਸ਼ੇਸ਼ਣ ਤੈਨੂੰ ਹੀ ਫਬਦੇ ਹਨ।

੫੩ [ਸ੍ਰੀ (ਲਛਮੀ) ਨਾਲ ਅਨੰਦ ਕਰਨ ਵਾਲਾ ਵਿਸ਼ਨੂੰ] ਵਾਹਿਗੁਰੂ।

੫੪ [ਸੰ.] ਕਛੂ ਕੁੰਮਾ। ਉਸ ਨੇ ਮਛ ਕਛ ਆਦਿ ਦਾ ਹੁਕਮ ਵਿਚ ਅਵਤਾਰ ਲਿਆ।

੫੫ [ਸੋਹਣੇ ਕੇਸਾਂ ਵਾਲਾ] ਵਾਹਿਗੁਰੂ।

੫੬ ਆਹਾਰ ਤੋਂ ਬਿਨਾਂ, ਭੁਖ ਪਿਆਸ—ਜੋ ਪ੍ਰਾਣਾਂ ਦਾ ਧਰਮ ਹੈ-ਤੋਂ ਉਤੇ।

੫੭ [ਚਾਰ ਬਾਹਾਂ ਵਾਲਾ, ਬ੍ਰਹਮਾ] ਵਾਹਿਗੁਰੂ।

੫੮ ਬੀਨ (ਕ੍ਰਿਸ਼ਨ ਜੀ ਵਾਲੀ)।

੫੯ ਬੈਜਯੰਤੀ ਮਾਲਾ ਜੋ ਗਿਟਿਆਂ ਤਾਈਂ ਹੁੰਦੀ ਹੈ ਕ੍ਰਿਸ਼ਨ ਜੀ ਪਾਂਦੇ ਸਨ। ਬਨਮਾਲਾ ਜਿਸ ਦਾ ਗਹਿਣਾ ਹੈ, ਅੱਖਾਂ ਜਿਸ ਦੀਆਂ ਕੰਵਲ ਵਾਕਰ ਹਨ।

੬੦ ਬੀਨ।

੬੧ ਗੁਰਜ।

੬੨ ਵਡੇ ਰਥ ਵਾਲਾ, ਜਿਸ ਨੇ ਅਰਜਨ ਦਾ ਰਥ ਚਲਾਇਆ, ਕ੍ਰਿਸ਼ਨ; ਵਾਹਿਗੁਰੂ।

੬੩ [ਪੀਲਾ ਅਤੇ ਪੀਲੇ ਕਪੜਿਆਂ ਵਾਲਾ] ਵਾਹਿਗੁਰੂ।

੬੪ ਤਿੰਨ ਲੋਕਾਂ ਦਾ ਮਾਲਕ।

---

* ਸਾਰੇ ਹੀ ਪ੍ਰਚਲਤ ਨਾਵ ਜੋ ਲੋਕ ਆਪਣੇ ਇਸ਼ਟ ਲਈ ਵਰਤਦੇ ਸਨ ਇਥੇ ਗੁਰੂ ਜੀ ਨੇ ਵਾਹਿਗੁਰੂ ਲਈ ਵਰਤੇ ਹਨ। ਸਭ ਅਵਤਾਰਾਂ ਆਦਿ ਵਿਚ ਵਾਹਿਗੁਰੂ ਦੀ ਵਡਿਆਈ ਹੀ ਕੰਮ ਕਰਦੀ ਦਿਸ ਆਈ ਹੈ, ਇਸ ਲਈ ਉਨ੍ਹਾਂ ਨਾਵਾਂ ਨਾਲ ਵਾਹਿਗੁਰੂ ਨੂੰ ਯਾਦ ਕੀਤਾ ਹੈ।

ਭਣੀ[੧]॥ ਸਾਰਿੰਗਧਰ[੨] ਭਗਵਾਨ ਬੀਠੁਲਾ[੩] [੪]ਮੈ ਗਣਤ ਨ ਆਵੈ ਸਰਬੰਗਾ॥੧੧॥
ਨਿਹਕੰਟਕੁ[੫] ਨਿਹਕੇਵਲੁ[੬] ਕਹੀਐ ॥ ਧਨੰਜੈ[੭] [੮]ਜਲਿ ਥਲਿ ਹੈ ਮਹੀਐ॥
[੯]ਮਿਰਤ ਲੋਕ ਪਇਆਲ[੧੦] ਸਮੀਪਤ[੧੧] ਅਸਥਿਰ ਥਾਨੁ ਜਿਸੁ ਹੈ ਅਭਗਾ[੧੨]॥
੧੨॥[੧੩]ਪਤਿਤ ਪਾਵਨ [੧੪]ਦੁਖ ਭੈ ਭੰਜਨੁ॥ਅਹੰਕਾਰ ਨਿਵਾਰਣੁ[੧੫] ਹੈ [੧੬]ਭਵ ਖੰਡਨੁ॥
[੧੭]ਭਗਤੀ ਤੋਖਿਤ ਦੀਨ ਕ੍ਰਿਪਾਲਾ [੧੮]ਗੁਣੇ ਨ ਕਿਤ ਹੀ ਹੈ ਭਿਗਾ॥੧੩॥ਨਿਰੰਕਾਰੁ
ਅਛਲ ਅਡੋਲੋ॥ ਜੋਤਿ ਸਰੂਪੀ ਸਭੁ ਜਗੁ ਮਉਲੋ[੧੯] ॥ ਸੋ ਮਿਲੈ ਜਿਸੁ ਆਪਿ
ਮਿਲਾਇਏ ਆਪਹੁ ਕੋਇ ਨ ਪਾਵੈਗਾ॥੧੪॥ [੨੦]ਆਪੇ ਗੋਪੀ ਆਪੇ ਕਾਨਾ॥ ਆਪੇ ਗਊ
ਚਰਾਵੈ ਬਾਨਾ[੨੧]॥ ਆਪਿ ਉਪਾਵਹਿ ਆਪਿ ਖਪਾਵਹਿ ਤੁਧੁ ਲੇਪੁ ਨਹੀ ਇਕੁ
ਤਿਲੁ ਰੰਗਾ॥੧੫॥ [੨੨]ਏਕ ਜੀਹ ਗੁਣ ਕਵਨ ਬਖਾਨੈ ॥ [੨੩]ਸਹਸ ਫਨੀ ਸੇਖ
ਅੰਤੁ ਨ ਜਾਨੈ॥ ਨਵਤਨ[੨੪] ਨਾਮ ਜਪੈ ਦਿਨੁ ਰਾਤੀ ਇਕੁ ਗੁਣੁ ਨਾਹੀ ਪ੍ਰਭ ਕਹਿ
ਸੰਗਾ॥੧੬॥ [੨੫]ਓਟ ਗਹੀ ਜਗਤ ਪਿਤ ਸਰਣਾਇਆ॥ ਭੈ ਭਇਆਨਕ ਜਮਦੂਤ
ਦੁਤਰ ਹੈ ਮਾਇਆ॥ ਹੋਹੁ ਕ੍ਰਿਪਾਲ ਇਛਾ ਕਰਿ ਰਾਖਹੁ ਸਾਧ ਸੰਤਨ ਕੈ ਸੰਗਿ
ਸੰਗਾ॥੧੭॥ ਦ੍ਰਿਸਟਿਮਾਨ ਹੈ ਸਗਲ ਮਿਥੇਨਾ[੨੬] ॥ ਇਕੁ ਮਾਗਉ ਦਾਨੁ
ਗੋਬਿਦ ਸੰਤ ਰੇਨਾ[੨੭] ॥ ਮਸਤਕਿ[੨੮] ਲਾਇ ਪਰਮ ਪਦੁ ਪਾਵਉ [੨੯]ਜਿਸੁ ਪ੍ਰਾਪਤਿ
ਸੋ ਪਾਵੈਗਾ॥੧੮॥ ਜਿਨ ਕਉ ਕ੍ਰਿਪਾ ਕਰੀ ਸੁਖ ਦਾਤੇ॥ ਤਿਨ ਸਾਧੂ ਚਰਣ ਲੈ ਰਿਦੈ
ਪਰਾਤੇ[੩੦]॥ ਸਗਲ ਨਾਮ ਨਿਧਾਨੁ ਤਿਨ ਪਾਇਆ [੩੧]ਅਨਹਦ ਸਬਦ ਮਨਿ
ਵਾਜੰਗਾ॥੧੯ ॥ [੩੨]ਕਿਰਤਮ ਨਾਮ ਕਥੇ ਤੇਰੇ ਜਿਹਬਾ॥ ਸਤਿ ਨਾਮੁ ਤੇਰਾ ਪਰਾ
ਪੂਰਬਲਾ॥ ਕਹੁ ਨਾਨਕ ਭਗਤ ਪਏ ਸਰਣਾਈ ਦੇਹੁ ਦਰਸੁ ਮਨਿ ਰੰਗੁ[੩੩] ਲਗਾ॥
੨੦॥ ਤੇਰੀ [੩੪]ਗਤਿ ਮਿਤਿ ਤੂਹੈ ਜਾਣਹਿ ॥ [੩੫]ਤੂ ਆਪੇ ਕਥਹਿ ਤੈ ਆਪਿ
ਵਖਾਣਹਿ॥ ਨਾਨਕ ਦਾਸੁ ਦਾਸਨ ਕੋ ਕਰੀਅਹੁ ਹਰਿ ਭਾਵੈ ਦਾਸਾ ਰਾਖੁ ਸੰਗਾ॥
੨੧॥੨॥੧੧॥ ਮਾਰੂ ਮਹਲਾ ੫ * ॥ [੩੬]ਅਲਹ ਅਗਮ ਖੁਦਾਈ ਬੰਦੇ॥ ਛੋਡਿ
ਖਿਆਲ ਦਨੀਆ ਕੇ ਧੰਧੇ॥ ਹੋਇ ਪੈਖਾਕ[੩੭] ਫਕੀਰ ਮੁਸਾਫਰੁ ਇਹੁ ਦਰਵੇਸੁ[੩੮]
ਕਬੂਲੁ ਦਰਾ[੩੯]॥੧॥ ਸਚੁ ਨਿਵਾਜ ਯਕੀਨ ਮੁਸਲਾ[੪੦]॥ ਮਨਸਾ ਮਾਰਿ ਨਿਵਾਰਿਹੁ
ਆਸਾ[੪੧]॥ ਦੇਹ ਮਸੀਤਿ ਮਨੁ ਮਉਲਾਣਾ ਕਲਮ[੪੨] ਖੁਦਾਈ ਪਾਕੁ ਖਰਾ ॥੨॥
[੪੩]ਸਰਾ ਸਰੀਅਤਿ ਲੇ ਕੰਮਾਵਹੁ ॥ [੪੪]ਤਰੀਕਤਿ ਤਰਕ ਖੋਜਿ ਟੋਲਾਵਹੁ ॥
[੪੫]ਮਾਰਫਤਿ ਮਨੁ ਮਾਰਹੁ ਅਬਦਾਲਾ ਮਿਲਹੁ [੪੬]ਹਕੀਕਤਿ ਜਿਤੁ ਫਿਰਿ ਨ ਮਰਾ॥
੩॥ ਕੁਰਾਣੁ ਕਤੇਬ ਦਿਲ ਮਾਹਿ ਕਮਾਹੀ॥ ਦਸ ਅਉਰਾਤ[੪੭] ਰਖਹੁ ਬਦ ਰਾਹੀ॥
[੪੮]ਪੰਚ ਮਰਦ ਸਿਦਕਿ ਲੇ ਬਾਧਹੁ ਖੈਰਿ[੪੯] ਸਬੂਰੀ ਕਬੂਲ ਪਰਾ॥੪॥ ਮਕਾ

੧ ਉਚਾਰਦਾ ਹਾਂ ।
੨ [ਧਨਖਧਾਰੀ ਵਿਸ਼ਨੂੰ] ਹਰੀ ।
੩ [ਬਿਠ (ਇਟ) ਤੇ, ਜੋ ਵਿਸ਼ਨੂੰ ਜੀ ਦੇ ਭਗਤ ਨੇ ਆਦਰ ਲਈ ਬੈਠਣ ਹਿਤ ਦਿਤੀ ਸੀ, ਬੈਠਣ ਵਾਲਾ] ਵਾਹਿਗੁਰੂ । ਦੇਖੋ ਪੰ. ੮੫੫, ਫੁਟ ਨੋਟ § ।
੪ ਤੇਰੇ ਸਾਰੇ ਅੰਗਾਂ (ਗੁਣਾਂ) ਦੀ ਗਿਣਤੀ ਮੈਥੋਂ ਨਹੀਂ ਹੋ ਸਕਦੀ ।
੫ [ਕੰਟਕ=ਕੰਡਾ, ਦੁਖ] ਦੁਖਾਂ ਤੋਂ ਰਹਿਤ ਵਾਹਿਗੁਰੂ । ੬ ਸੁਧ ।
੭ ਧਨ ਨੂੰ ਜਿਤਣ ਵਾਲਾ, ਹਰੀ ।
੮ ਜਲ ਵਿਚ, ਸੁਕੀ ਧਰਤੀ ਵਿਚ ਅਤੇ ਦੋਹਾਂ ਦੇ ਵਿਚਕਾਰ । ੯ ਮਾਤ ਲੋਕ ।
੧੦ ਪਤਾਲ । ੧੧ ਨੇੜੇ ।
੧੨ ਅਟੁਟ, ਅਟੱਲ ।
੧੩ ਪਤਤਾਂ ਨੂੰ ਪਵਿੱਤਰ ਕਰਨ ਵਾਲਾ ।
੧੪ ਦੁਖ ਤੇ ਡਰ ਦੂਰ ਕਰਨ ਵਾਲਾ ।
੧੫ ਦੂਰ ਕਰਨ ਵਾਲਾ ।
੧੬ ਸੰਸਾਰ (ਜਨਮ ਮਰਨ) ਨੂੰ ਤੋੜਨ ਵਾਲਾ ।
੧੭ ਭਗਤੀ ਦੁਆਰਾ ਤੂੰ ਪ੍ਰਸੰਨ ਹੁੰਦਾ ਹੈਂ ।
੧੮ ਕਿਸੇ ਹੋਰ ਗੁਣ ਕਰਕੇ ਤੂੰ ਰੀਝਦਾ ਨਹੀਂ ਹੈਂ।
੧੯ ਖਿਝਾਨ ਵਾਲਾ ।
੨੦ ਯਥਾ–"ਆਪੇ ਗੋਪੀ ਕਾਨੁ ਹੈ ਪਿਆਰਾ" (ਸੋਰਠਿ ਮ: ੪), ਪੰ. ੬੦੬, ਨੋਟ ੨੨ । "ਗੋਪੀ ਨੈ ਗੋਆਲੀਆ । ਤੁਧੁ ਆਪੇ ਗੋਇ ਉਠਾਲੀਆ । ਹੁਕਮੀ ਭਾਂਡੇ ਸਾਜਿਆ ਤੂੰ ਆਪੇ ਭੰਨਿ ਸਵਾਰਿ ਜੀਉ" (ਸਿਰੀ ਰਾਗੁ ਮ: ੫) । ਪੰ. ੭੩, ਨੋਟ ੩ । ੨੧ ਬਨ ਵਿਚ ।
੨੨ ਇਕ ਜੀਭ ਗੁਣ ਕਿਹੜੇ ੨ ਬਿਆਨ ਕਰੇ ? ਦੇਖੋ ਪੰ. ੪੦੨, ਨੋਟ ੧੪ ।
੨੩ ਹਜ਼ਾਰ ਫਣਾਂ ਵਾਲਾ ਸ਼ੇਸ਼ਨਾਗ ।
੨੪ ਨਵੇਂ । ਨਵੇਂ ਤੋਂ ਨਵੇਂ ਨਾਮ ਸ਼ੇਸ਼ਨਾਗ ਜਪਦਾ ਹੈ, ਪਰ ਪ੍ਰਭੂ ਦਾ ਇਕ ਗੁਣ ਭੀ ਨਹੀਂ ਕਹਿ ਸਕਦਾ ।
੨੫ ਹੇ ਸੰਸਾਰ ਦੇ ਪਿਤਾ (ਹਰੀ) ! ਆਪਦੀ ਸ਼ਰਨ ਦੀ ਓਟ ਪਕੜੀ ਹੈ, ਕਿਉਂਕਿ ਜਮ-ਦੂਤ ਬਹੁਤ ਡਰਾਉਣਾ ਡਰ ਦੇਣ ਵਾਲਾ ਅਤੇ ਮਾਇਆ ਔਖੀ ਤਾਰਨ ਵਾਲੀ ਹੈ ।
੨੬ ਮਿਥਿਆ, ਨਾਸ ਰੂਪ । ਜੋ ਕੁਝ ਦਿਸਦਾ ਹੈ ਉਹ ਸਭ ਨਾਸਵੰਤ ਹੈ ।
੨੭ ਚਰਨ ਧੂੜੀ । ੨੮ ਮਥੇ ਤੇ ।
੨੯ ਜਿਸ ਨੂੰ ਇਹ ਧੂੜ ਮਿਲਣੀ ਲਿਖੀ ਹੈ ।
੩੦ ਪਰੋਏ ।
੩੧ ਮਨ ਵਿਚ ਅਨਹਦ ਸ਼ਬਦ ਵਜੇਗਾ, ਪੂਰਨ ਆਤਮਕ ਅਨੰਦ ਮਿਲੇਗਾ । ਦੇਖੋ ਪੰ. ੭੬੭, ਫੁਟ ਨੋਟ * ।
੩੨ ਮੇਰੀ ਜ਼ਬਾਨ ਨੇ ਤੇਰੇ ਓਹ ਨਾਮ ਜਪੇ ਹਨ ਜੋ ਤੇਰੇ ਕੀਤੇ ਕੰਮਾਂ ਦੇ ਕਾਰਨ ਪਏ ਹਨ, ਪਰ 'ਸਤਿ-ਨਾਮ' ਤੇਰਾ ਮੁਢਲਾ ਨਾਮ ਹੈ । ਜਦੋਂ ਤੂੰ ਸਰਗੁਣ ਹੋ ਕੇ ਆਪਣੇ ਆਪ ਨੂੰ ਜ਼ਾਹਿਰ ਕੀਤਾ ਤਾਂ ਤੇਰੇ ਕਈ ਨਾਮ ਹੋ ਗਏ, ਪਰ ਇਹ ਨਾਮ ਕਿ ਤੂੰ ਸਦਾ ਹੈਂ ਤੇਰਾ ਮੁਢਲਾ ਨਾਮ ਹੈ ਜੋ ਹਰ ਸਮੇਂ ਰਹਿੰਦਾ ਹੈ ।
੩੩ ਪਿਆਰ ।
੩੪ ਅਵਸਥਾ ਤੇ ਅੰਦਾਜ਼ਾ ।
੩੫ ਤੂੰ ਆਪ ਹੀ ਕਹਿੰਦਾ ਹੈਂ ਤੇ ਆਪ ਹੀ ਬਿਆਨ ਕਰਦਾ ਹੈਂ ।
੩੬ ਹੇ ਅਪਹੁੰਚ ਅਲਹ ਜਾਂ ਖੁਦਾ ਦੇ ਬੰਦੇ !
੩੭ ਪੈਰਾਂ ਦੀ ਖ਼ਾਕ (ਧੂੜ) ।
੩੮ ਫ਼ਕੀਰ । ਐਸਾ ਫ਼ਕੀਰ ਰੱਬ ਦੇ ਦਰ ਤੇ ਪ੍ਰਵਾਨ ਹੁੰਦਾ ਹੈ ।
੩੯ ਹਰੀ ਦੇ ਦਰ ਤੇ ।
੪੦ ਫੂਹੜੀ, ਜਿਸ ਤੇ ਬਹਿ ਕੇ ਨਮਾਜ਼ ਪੜ੍ਹੀ ਜਾਂਦੀ ਹੈ ।
੪੧ [ਅ. ਆਸਾ] ਡੰਡਾ (ਫ਼ਕੀਰੀ ਦਾ) । ਮਨਸਾ ਨੂੰ ਮਾਰ ਕੇ ਦੂਰ ਕਰੇ ਇਹ ਆਸਾ ਹੈ ।
੪੨ ਕਲਮਾ । ਸਰੀਰ ਮਸੀਤ ਹੈ ਤੇ ਮਨ ਉਸ ਵਿਚ ਮੁਲਾਂ ਹੈ; ਇਸ ਦਾ ਚੰਗੀ ਤਰਾਂ ਪਵਿੱਤਰ ਹੋਣਾ ਖੁਦਾਈ ਕਲਮਾ ਹੈ ।
੪੩ ਨਾਮ ਦੀ ਕਮਾਈ ਹੀ ਸ਼ਰ੍ਹਾ ਸ਼ਰੀਅਤ (ਧਾਰਮਕ ਰਹਿਣੀ) ਹੈ । ਸੂਫ਼ੀ ਫ਼ਕੀਰਾਂ ਦੀ ਰਹਿਤ ਦੇ ਚਾਰ ਦਰਜੇ ਇਹ ਹਨ : ਸ਼ਰੀਅਤ, ਤਰੀਕਤ, ਮਾਰਫ਼ਤ, ਹਕੀਕਤ ।
੪੪ ਮਨ ਦੀ ਸ਼ੁਧੀ ਦੇ ਢੰਗ ਨੂੰ 'ਤਰੀਕਤ' ਕਹਿੰਦੇ ਹਨ । ਤਰੀਕਤ ਇਹ ਹੈ ਕਿ ਵੈਰਾਗ ਦੁਆਰਾ ਖੋਜ ਕੇ ਹਰੀ ਨੂੰ ਲਭਣਾ ।
੪੫ ਮਾਰਫ਼ਤ (ਗਿਆਨ) ਇਹ ਹੈ, ਹੇ ਅਬਦਾਲ ਫ਼ਕੀਰ ! ਕਿ ਤੂੰ ਮਨ ਨੂੰ ਮਾਰ ।
੪੬ ਇਸਲਾਮ ਅਨੁਸਾਰ ਚੌਥੇ ਪਦ ਨੂੰ, ਜਿਥੇ ਮਨੁਖ ਸਚਾਈ ਰੂਪ ਹੁੰਦਾ ਹੈ, 'ਹਕੀਕਤ' ਕਹਿੰਦੇ ਹਨ। ਹਰੀ ਨੂੰ ਮਿਲੋ, ਇਹ ਹਕੀਕਤ ਹੈ ਤਾਂ ਜੋ ਫਿਰ ਜਨਮ ਮਰਨ ਨਾ ਹੋਵੇ ।
੪੭ ਔਰਤਾਂ । ਦਸ ਇੰਦ੍ਰੀਆਂ ਨੂੰ ਬਦ (ਭੈੜੇ) ਰਾਹ ਤੋਂ ਰੋਕੇ ।
੪੮ ਕਾਮਾਦਿਕ ਨੂੰ ਸਿਦਕ ਨਾਲ ਬੰਨ੍ਹੇ ।
੪੯ ਦਾਨ । ਦਾਨ ਦੇਣਾ ਇਹ ਸਬੂਰੀ ਉਸ ਦੀ ਦਰਗਹ ਵਿਚ ਕਬੂਲ ਪੈਂਦੀ ਹੈ । ਸਬੂਰੀ= ਸਬਰ ਦਾ ਭਾਵ, ਸੰਤੋਖ ।

* ਇਕ ਮੁਸਲਮਾਣ ਨੂੰ ਉਸ ਦੇ ਧਰਮ ਦੀ ਰਹਿਤ ਦੇ ਮੁਕਾਬਲੇ ਉਤੇ ਅਸਲੀ ਰਹਿਣੀ ਦਸੀ ਹੈ ।

ਮਿਹਰ ਰੋਜਾ ਪੈਖਾਕਾ[੧]॥ ਭਿਸਤੁ[੨] ਪੀਰ ਲਫਜ ਕਮਾਇ ਅੰਦਾਜਾ[੩] ॥ [੪]ਹੂਰ ਨੂਰ ਮੁਸਕੁ ਖੁਦਾਇਆ ਬੰਦਗੀ ਅਲਹ ਆਲਾ ਹੁਜਰਾ[੫] ॥ ੫ ॥ ਸਚੁ ਕਮਾਵੈ ਸੋਈ ਕਾਜੀ ॥ ਜੋ ਦਿਲੁ ਸੋਧੈ ਸੋਈ ਹਾਜੀ ॥ ਸੋ ਮੁਲਾ [੬]ਮਲਊਨ ਨਿਵਾਰੈ ਸੋ ਦਰਵੇਸੁ ਜਿਸੁ ਸਿਫਤਿ ਧਰਾ[੭] ॥੬॥ ਸਭੇ ਵਖਤ ਸਭੇ ਕਰਿ ਵੇਲਾ ॥ ਖਾਲਕੁ ਯਾਦਿ ਦਿਲੈ ਮਹਿ ਮਉਲਾ ॥ [੮]ਤਸਬੀ ਯਾਦਿ ਕਰਹੁ ਦਸ ਮਰਦਨੁ ਸੁੰਨਤਿ ਸੀਲੁ ਬੰਧਾਨਿ ਬਰਾ[੯] ॥ ੭ ॥ ਦਿਲ ਮਹਿ ਜਾਨਹੁ ਸਭ ਫਿਲਹਾਲਾ[੧੦] ॥ ਖਿਲਖਾਨਾ[੧੧] ਬਿਰਾਦਰ ਹਮੂ ਜੰਜਾਲਾ ॥ ਮੀਰ ਮਲਕ ਉਮਰੇ[੧੨] ਫਾਨਾਇਆ[੧੩] ਏਕ ਮੁਕਾਮ[੧੪] ਖੁਦਾਇ ਦਰਾ ॥੮॥ ਅਵਲਿ ਸਿਫਤਿ ਦੂਜੀ ਸਾਬੂਰੀ[੧੫] ॥ ਤੀਜੈ ਹਲੇਮੀ[੧੬] ਚਉਥੈ ਖੈਰੀ[੧੭] ॥ ਪੰਜਵੈ [੧੮]ਪੰਜੇ ਇਕਤੁ ਮੁਕਾਮੈ ਏਹਿ ਪੰਜਿ ਵਖਤ ਤੇਰੇ ਅਪਰਪਰਾ[੧੯]॥ ੯ ॥ ਸਗਲੀ ਜਾਨਿ ਕਰਹੁ ਮਉਦੀਫਾ[੨੦] ॥ ਬਦ ਅਮਲ ਛੋਡਿ ਕਰਹੁ ਹਥਿ ਕੂਜਾ ॥ ਖੁਦਾਇ ਏਕੁ ਬੁਝਿ ਦੇਵਹੁ ਬਾਂਗਾਂ ਬੁਰਗੂ[੨੧] ਬਰਖੁਰਦਾਰ ਖਰਾ ॥ ੧੦ ॥ ਹਕੁ ਹਲਾਲੁ ਬਖੋਰਹੁ[੨੨] ਖਾਣਾ ॥ ਦਿਲ ਦਰੀਆਉ ਧੋਵਹੁ ਮੈਲਾਣਾ[੨੩] ॥ [੨੪]ਪੀਰੁ ਪਛਾਣੈ ਭਿਸਤੀ ਸੋਈ ਅਜਰਾਈਲੁ ਨ ਦੋਜ ਠਰਾ ॥੧੧॥ ਕਾਇਆ ਕਿਰਦਾਰ[੨੫] ਅਉਰਤ ਯਕੀਨਾ ॥ ਰੰਗ ਤਮਾਸੇ ਮਾਣਿ ਹਕੀਨਾ[੨੬] ॥ ਨਾਪਾਕ ਪਾਕੁ ਕਰਿ ਹਦੂਰਿ ਹਦੀਸਾ[੨੭] ਸਾਬਤ ਸੂਰਤਿ ਦਸਤਾਰ ਸਿਰਾ ॥੧੨॥ ਮੁਸਲਮਾਣੁ ਮੋਮ ਦਿਲਿ ਹੋਵੈ ॥ ਅੰਤਰ ਕੀ ਮਲੁ ਦਿਲ ਤੇ ਧੋਵੈ ॥ ਦੁਨੀਆ ਰੰਗ ਨ ਆਵੈ ਨੇੜੈ [੨੮]ਜਿਉ ਕੁਸਮ ਪਾਟੁ ਘਿਉ ਪਾਕੁ ਹਰਾ ॥੧੩॥ ਜਾ ਕਉ ਮਿਹਰ ਮਿਹਰ ਮਿਹਰਵਾਨਾ ॥ ਸੋਈ ਮਰਦੁ ਮਰਦੁ ਮਰਦਾਨਾ ॥ ਸੋਈ ਸੇਖੁ ਮਸਾਇਕੁ ਹਾਜੀ ਸੋ ਬੰਦਾ ਜਿਸੁ ਨਜਰਿ ਨਰਾ[੨੯] ॥ ੧੪॥ [੩੦]ਕੁਦਰਤਿ ਕਾਦਰ ਕਰਣ ਕਰੀਮਾ ॥ ਸਿਫਤਿ ਮੁਹਬਤਿ ਅਥਾਹ ਰਹੀਮਾ ॥ ਹਕੁ ਹੁਕਮੁ ਸਚੁ ਖੁਦਾਇਆ ਬੁਝਿ ਨਾਨਕ ਬੰਦਿ ਖਲਾਸ ਤਰਾ ॥੧੫॥੩॥੧੨॥

ਮਾਰੂ ਮਹਲਾ ੫ * ॥ ਪਾਰਬ੍ਰਹਮ ਸਭ ਊਚ ਬਿਰਾਜੇ ॥ ਆਪੇ ਥਾਪਿ ਉਥਾਪੇ[੩੧] ਸਾਜੇ ॥ ਪ੍ਰਭ ਕੀ ਸਰਣਿ ਗਹਤ[੩੨] ਸੁਖੁ ਪਾਈਐ ਕਿਛੁ ਭਉ ਨ ਵਿਆਪੈ [੩੩]ਬਾਲ ਕਾ ॥੧॥ ਗਰਭ ਅਗਨਿ ਮਹਿ ਜਿਨਹਿ ਉਬਾਰਿਆ[੩੪]॥ [੩੫]ਰਕਤ ਕਿਰਮ ਮਹਿ ਨਹੀ ਸੰਘਾਰਿਆ[੩੬] ॥ ਅਪਨਾ ਸਿਮਰਨੁ ਦੇ ਪ੍ਰਤਿਪਾਲਿਆ ਓਹੁ [੩੭]ਸਗਲ ਘਟਾ ਕਾ ਮਾਲਕਾ ॥ ੨ ॥ ਚਰਣ ਕਮਲ ਸਰਣਾਈ ਆਇਆ ॥ ਸਾਧਸੰਗਿ ਹੈ ਹਰਿ ਜਸੁ ਗਾਇਆ ॥ ਜਨਮ ਮਰਣ ਸਭਿ ਦੂਖ ਨਿਵਾਰੇ[੩੮] ਜਪਿ ਹਰਿ ਹਰਿ ਭਉ ਨਹੀ [੩੯]ਕਾਲ ਕਾ ॥ ੩ ॥ ਸਮਰਥ ਅਕਥ ਅਗੋਚਰ[੪੦] ਦੇਵਾ ॥ ਜੀਅ ਜੰਤ ਸਭਿ ਤਾ ਕੀ ਸੇਵਾ ॥ [੪੧]ਅੰਡਜ ਜੇਰਜ ਸੇਤਜ ਉਤਭੁਜ ਬਹੁ ਪਰਕਾਰੀ

੧ ਚਰਨ-ਧੂੜ ਹੋਣਾ ।

੨ ਬਹਿਸ਼ਤ । ਗੁਰੂ ਦਾ ਹੁਕਮ ਪੂਰੇ ਤੌਰ ਤੇ ਕਮਾਣਾ ਬਹਿਸ਼ਤ ਹੈ ।

੩ ਅੰਦਾਜ਼ੇ ਨਾਲ, ਜਿਤਨਾ ਚਾਹੀਦਾ ਹੈ, ਪੂਰੀ ਤਰਾਂ ।

੪ ਹੂਰ, ਨੂਰ ਤੇ ਸੁਗੰਧੀ ਹੈ ਖੁਦਾ ਦੀ ਯਾਦ ।

੫ ਕੋਠਾ, ਬੰਦਗੀ ਕਰਨ ਲਈ ਫ਼ਕੀਰ ਦਾ ਕੋਠਾ । ਅੱਲਾ ਦੀ ਬੰਦਗੀ ਆਲ੍ਹਾ (ਚੰਗਾ) ਕੋਠਾ ਹੈ ।

੬ ਨਾਪਾਕ ਕੰਮ ਦੂਰ ਕਰੇ ।

੭ ਆਸਰਾ । ਸਿਫ਼ਤ ਹੀ ਜਿਸ ਦਾ ਆਸਰਾ ਹੈ ।

੮ ਦਸ ਇੰਦ੍ਰੀਆਂ ਨੂੰ ਮਾਰਨਾ ਇਹ ਤਸਬੀ ਬਣਾ ਕੇ ਹਰੀ ਨੂੰ ਯਾਦ ਕਰੇ । ਸੀਲ (ਸ਼ਰਾਫ਼ਤ) ਅਤੇ ਬੰਧਾਨ (ਜ਼ਬਤ ਵਿਚ ਰਹਿਣਾ) ਇਹ ਸੁੰਨਤ ਹਨ । ੯ ਚੰਗਾ ।

੧੦ ਹੁਣ ਲਈ, ਥੋੜ੍ਹੇ ਚਿਰ ਵਾਸਤੇ । ਦੇਖੋ ਪੰ. ੭੨੪, ਨੋਟ ੨੭ ।

੧੧ [ਖ਼ੈਲ ਖ਼ਾਨਾ] ਟਬਰ ਤੇ ਘਰ । ਹੇ ਬਿਰਾਦਰ (ਭਾਈ)! ਇਹ ਟਬਰ ਟੋਰ ਸਭ ਫਾਹੀਆਂ ਹਨ।

੧੨ ਅਮੀਰ ਲੋਕ ।

੧੩ ਨਾਸਵੰਤ ।

੧੪ ਟਿਕਣ ਵਾਲਾ ।

੧੫ ਸੰਤੋਖ ।

੧੬ ਨਿਮਰਤਾ ।

੧੭ ਦਾਨ ਦੇਣਾ ।

੧੮ ਪੰਜਾਂ ਇੰਦਰਿਆਂ ਨੂੰ ਇਕੋ ਥਾਂ ਤੇ ਰਖਣਾ, ਇਹ ਤੇਰੇ ਸਭ ਤੋਂ ਚੰਗੇ ਪੰਜ ਵਕਤ ਹਨ (ਪੰਜ ਵੇਲਿਆਂ ਦੀਆਂ ਨਮਾਜ਼ਾਂ ਹਨ) ।

੧੯ ਵਡੇ ਤੋਂ ਵਡੇ, ਸੋਹਣੇ ਹਨ ।

੨੦ [ਅ. ਵਜ਼ੀਫ਼ਾ] ਇਕ ਪਾਠ ਹੈ ਜੋ ਮੁਸਲਮਾਣ ਜਾਰੀ ਰਖਦੇ ਹਨ । ਵਜ਼ੀਫ਼ਾ ਇਹ ਹੈ ਕਿ ਸਭ ਵਿਚ ਹਰੀ ਨੂੰ ਜਾਨਣਾ ।

੨੧ ਤੂਤੀ, ਨਾਦ । ਦੇਖੋ ਪੰ. ੭੯੦, ਨੋਟ ੧੫ । ਚੰਗਾ ਬਰਖੁਰਦਾਰ ਹੋਣਾ, ਇਹ ਨਾਦ ਵਜਾ ।

੨੨ [ਫ਼ਾ. ਬਖ਼ੁਰ] ਖਾਵੇ ।

੨੩ ਮੈਲ । ਦਰਿਆ ਵਾਂਗ ਦਿਲ ਨੂੰ ਵਡਾ ਕਰ ਕੇ ਉਸ ਵਿਚ ਮੈਲ ਧੋਵੇ ।

੨੪ ਜੋ ਗੁਰੂ ਨੂੰ ਪਛਾਣਦਾ ਹੈ ਉਹ ਬਹਿਸ਼ਤ ਦਾ ਹਕਦਾਰ ਹੈ । ਅਜਰਾਈਲ ਉਸ ਨੂੰ ਦੋਜ਼ਖ਼ ਵਿਚ ਨਹੀਂ ਠੇਹਲਦਾ ।

੨੫ ਚੰਗੇ ਕਰਮ ।

੨੬ ਹਕੀਨਾ (ਹਕ ਦੇ, ਰਬੀ) ਰੰਗ ਤਮਾਸ਼ੇ ਮਾਣ ।

੨੭ ਪੈਗੰਬਰੀ ਪੁਸਤਕ ਜਿਸ ਨੂੰ ਕੁਰਾਣ ਤੋਂ ਬਲੇ ਦਰਜਾ ਮਿਲਦਾ ਹੈ । ਨਾਪਾਕ ਮਨ ਨੂੰ ਪਾਕ ਕਰਨਾ ਇਹ ਰੱਬੀ ਹਦੀਸ ਹੈ ਤੇ ਸਾਬਤ ਸੂਰਤ ਹੋਣਾ, ਭਾਵ ਸਰੀਰ ਦੇ ਕਿਸੇ ਅੰਗ ਨੂੰ ਖੰਡਤ ਨਾ ਕਰਨਾ–ਸੁਨੰਤ ਨਾ ਕਰਨੀ–ਇਹ ਸਿਰ ਤੇ ਦਸਤਾਰ ਹੋਵੇ ।

੨੮ ਉਹ ਐਸਾ ਪਵਿਤ੍ਰ ਹੈ ਜਿਵੇਂ ਫੁਲ, ਰੇਸ਼ਮ, ਘਿਤ੍ਰ ਅਤੇ ਹਰਾ (ਮਿਰਗਾਨ) ਹਨ । ਹਰਾ– [ਹਾਰਿਣ [ਮ੍ਰਿਗ–ਚਰਮ, ਮਿਰਗਾਣ ।

੨੯ ਹਰੀ ਦੀ ।

੩੦ ਕਾਦਰ ਦੀ ਕੁਦਰਤ ਨੂੰ, ਕਰੀਮ ਦੇ ਕਰਣ ਨੂੰ, ਅਥਾਹ ਰਹੀਮ ਦੀ ਸਿਫ਼ਤ ਤੇ ਮੁਹਬਤ ਨੂੰ, ਹਕ, ਹੁਕਮ ਤੇ ਖੁਦਾਈ ਸਚ ਨੂੰ ਬੁਝ ਕੇ ਬੰਦੀ ਤੋਂ ਖਲਾਸੀ ਪਾ ਕੇ ਤਰ ਜਾਈਦਾ ਹੈ ।

੩੧ ਨਾਸ ਕਰਦਾ ਹੈ ।

੩੨ ਪਕੜਿਆਂ ।

੩੩ ਬਾਲਾ (ਇਸਤ੍ਰੀ) ਦਾ ਭਾਵ ਮਾਇਆ ਦਾ ।

੩੪ ਬਚਾਇਆ ।

੩੫ ਮਾਤਾ ਦੀ ਰਤ ਦੇ ਕਿਰਮ ਹੋਣ ਦੀ ਹਾਲਤ ਵਿਚ ਤੈਨੂੰ ਨਹੀਂ ਮਰਨ ਦਿੱਤਾ ।

੩੬ ਮਾਰਿਆ ।

੩੭ ਸਾਰੇ ਦਿਲਾਂ ਦਾ ਮਾਲਕ ਹੈ ।

੩੮ ਦੂਰ ਕੀਤੇ ।

੩੯ ਮੌਤ ਦਾ ।

੪੦ ਮਨ ਇੰਦ੍ਰਿਆਂ ਦਾ ਜੋ ਵਿਸ਼ਾ ਨਹੀਂ ਹੈ ।

੪੧ ਚਾਰ ਖਾਣੀਆਂ ਦੇ ਨਾਮ । ਦੇਖੋ ਪੰ. ੮੧੬, ਨੋਟ ੨੧ ।

---

* ਹਰੀ ਦੇ ਉਪਕਾਰ ਮਾਤਾ ਦੇ ਗਰਭ ਤੋਂ ਲੈ ਕੇ ਉਚੀ ਤੋਂ ਉਚੀ ਅਵਸਥਾ ਤਕ ਦਸ ਕੇ ਪ੍ਰੇਰਨਾ ਕਰਦੇ ਹਨ ਕਿ ਮਨੁਖ ਨੂੰ ਸਾਧ-ਸੰਗਤ ਵਿਚ ਹੋ ਕੇ ਸਿਮਰਨ ਕਰਨਾ ਚਾਹੀਦਾ ਹੈ ।

ਪਾਲਕਾ[੧] ॥ ੪ ॥ [੨]ਤਿਸਹਿ ਪਰਾਪਤਿ ਹੋਇ ਨਿਧਾਨਾ ॥ ਰਾਮਨਾਮ ਰਸੁ ਅੰਤਰਿ ਮਾਨਾ ॥ [੩]ਕਰੁ ਗਹਿ ਲੀਨੇ ਅੰਧ ਕੂਪ ਤੇ ਵਿਰਲੇ ਕੇਈ ਸਾਲਕਾ[੪] ॥ ੫ ॥ [੫]ਆਦਿ ਅੰਤਿ ਮਧਿ ਪ੍ਰਭੁ ਸੋਈ ॥ ਆਪੇ ਕਰਤਾ ਕਰੇ ਸੁ ਹੋਈ ॥ ਭ੍ਰਮੁ ਭਉ ਮਿਟਿਆ ਸਾਧ ਸੰਗ ਤੇ ਦਾਲਿਦ[੬] ਨ ਕੋਈ ਘਾਲਕਾ[੭] ॥ ੬ ॥ ਊਤਮ ਬਾਣੀ ਗਾਉ ਗੋੁਪਾਲਾ॥ ਸਾਧਸੰਗਤਿ ਕੀ ਮੰਗਹੁ ਰਵਾਲਾ[੮] ॥ [੯]ਬਾਸਨ ਮੇਟਿ ਨਿਬਾਸਨ ਹੋਈਐ ਕਲਮਲ[੧੦] ਸਗਲੇ ਜਾਲਕਾ[੧੧] ॥੭॥ ਸੰਤਾ ਕੀ ਇਹ ਰੀਤਿ ਨਿਰਾਲੀ॥ ਪਾਰਬ੍ਰਹਮੁ ਕਰਿ ਦੇਖਹਿ ਨਾਲੀ[੧੨]॥ ਸਾਸਿ ਸਾਸਿ ਆਰਾਧਨਿ ਹਰਿ ਹਰਿ ਕਿਉ ਸਿਮਰਤ ਕੀਜੈ ਆਲਕਾ[੧੩] ॥ ੮ ॥ ਜਹ ਦੇਖਾ ਤਹ ਅੰਤਰਜਾਮੀ[੧੪]॥ ਨਿਮਖ[੧੫] ਨ ਵਿਸਰਹੁ ਪ੍ਰਭ ਮੇਰੇ ਸੁਆਮੀ ॥ ਸਿਮਰਿ ਸਿਮਰਿ ਜੀਵਹਿ ਤੇਰੇ ਦਾਸਾ ਬਨਿ ਜਲਿ ਪੂਰਨ ਥਾਲਕਾ[੧੬] ॥੯॥ [੧੭]ਤਤੀ ਵਾਉ ਨ ਤਾ ਕਉ ਲਾਗੈ ॥ ਸਿਮਰਤ ਨਾਮੁ ਅਨਦਿਨੁ[੧੮] ਜਾਗੈ॥ ਅਨਦ ਬਿਨੋਦ[੧੯] ਕਰੇ ਹਰਿ ਸਿਮਰਨੁ ਤਿਸੁ ਮਾਇਆ ਸੰਗਿ ਨ ਤਾਲਕਾ[੨੦] ॥ ੧੦ ॥ ਰੋਗ ਸੋਗ ਦੂਖ ਤਿਸੁ ਨਾਹੀ ॥ ਸਾਧਸੰਗਿ ਹਰਿ ਕੀਰਤਨੁ ਗਾਹੀ ॥ ਆਪਣਾ ਨਾਮੁ ਦੇਹਿ ਪ੍ਰਭ ਪ੍ਰੀਤਮ ਸੁਣਿ ਬੇਨੰਤੀ ਖਾਲਕਾ[੨੧] ॥ ੧੧ ॥ ਨਾਮ ਰਤਨੁ ਤੇਰਾ ਹੈ ਪਿਆਰੇ ॥ ਰੰਗਿ ਰਤੇ ਤੇਰੈ ਦਾਸ ਅਪਾਰੇ ॥ ਤੇਰੈ ਰੰਗਿ ਰਤੇ ਤੁਧੁ ਜੇਹੇ ਵਿਰਲੇ ਕੇਈ ਭਾਲਕਾ[੨੨] ॥ ੧੨ ॥ ਤਿਨ ਕੀ ਧੂੜਿ ਮਾਂਗੈ ਮਨੁ ਮੇਰਾ॥ ਜਿਨ ਵਿਸਰਹਿ ਨਾਹੀ [੨੩]ਕਾਹੂ ਬੇਰਾ ॥ ਤਿਨ ਕੈ ਸੰਗਿ [੨੪]ਪਰਮਪਦੁ ਪਾਈ ਸਦਾ ਸੰਗੀ ਹਰਿ ਨਾਲਕਾ[੨੫] ॥੧੩॥ ਸਾਜਨੁ ਮੀਤੁ ਪਿਆਰਾ ਸੋਈ ॥ ਏਕੁ ਦ੍ਰਿੜਾਏ[੨੬] ਦੁਰਮਤਿ ਖੋਈ॥ ਕਾਮੁ ਕ੍ਰੋਧੁ ਅਹੰਕਾਰੁ ਤਜਾਏ[੨੭] ਤਿਸੁ ਜਨ ਕਉ ਉਪਦੇਸੁ ਨਿਰਮਾਲਕਾ[੨੮] ॥ ੧੪ ॥ ਤੁਧੁ ਵਿਣੁ ਨਾਹੀ ਕੋਈ ਮੇਰਾ॥ ਗੁਰਿ ਪਕੜਾਏ ਪ੍ਰਭ ਕੇ ਪੈਰਾ ॥ ਹਉ ਬਲਿਹਾਰੀ ਸਤਿਗੁਰ ਪੂਰੇ ਜਿਨਿ ਖੰਡਿਆ ਭਰਮੁ ਅਨਾਲਕਾ[੨੯] ॥ ੧੫॥ ਸਾਸਿ ਸਾਸਿ ਪ੍ਰਭੁ ਬਿਸਰੈ ਨਾਹੀ॥ ਆਠ ਪਹਰ ਹਰਿ ਹਰਿ ਕਉ ਧਿਆਈ॥ ਨਾਨਕ ਸੰਤ ਤੇਰੈ ਰੰਗਿ ਰਾਤੇ ਤੂ ਸਮਰਥੁ ਵਡਾਲਕਾ[੩੦] ॥ ੧੬ ॥ ੪ ॥ ੧੩ ॥

ਮਾਰੂ ਮਹਲਾ ੫

ੴ ਸਤਿਗੁਰ ਪ੍ਰਸਾਦਿ ॥ * ॥ ਚਰਨ ਕਮਲ ਹਿਰਦੈ ਨਿਤ ਧਾਰੀ[੩੧] ॥ ਗੁਰੁ ਪੂਰਾ ਖਿਨੁ ਖਿਨੁ ਨਮਸਕਾਰੀ ॥ ਤਨੁ ਮਨੁ ਅਰਪਿ ਧਰੀ ਸਭੁ ਆਗੈ ਜਗ ਮਹਿ ਨਾਮੁ ਸੁਹਾਵਣਾ ॥ ੧ ॥ ਸੋ ਠਾਕੁਰੁ[੩੨] ਕਿਉ ਮਨਹੁ ਵਿਸਾਰੇ ॥ ਜੀਉ ਪਿੰਡੁ[੩੩] ਦੇ ਸਾਜਿ ਸਵਾਰੇ॥ ਸਾਸਿ ਗਰਾਸਿ[੩੪] ਸਮਾਲੇ ਕਰਤਾ ਕੀਤਾ ਅਪਣਾ ਪਾਵਣਾ ॥ ੨ ॥ ਜਾ ਤੇ ਬਿਰਥਾ[੩੫] ਕੋਊ ਨਾਹੀ ॥

੧ ਪਾਲਦਾ ਹੈ ।
੨ ਇਹ ਸੁਖਾਂ ਦਾ ਘਰ (ਹਰੀ) ਉਸ ਨੂੰ ਮਿਲਦਾ ਹੈ ਜੋ ਰਾਮ-ਨਾਮ ਦਾ ਰਸ ਆਪਣੇ ਅੰਦਰ ਮਾਣਦਾ ਹੈ ।
੩ ਹਥ ਪਕੜ ਕੇ ਸੰਸਾਰ ਰੂਪ ਅੰਨ੍ਹੇ ਖੂਹ ਵਿਚੋਂ ਕਢ ਲਏ ।
੪ [ਅ. ਸਾਲਿਕ] ਰਸਤਾ ਦਿਖਾਣ ਵਾਲੇ ।
੫ ਸ੍ਰਿਸ਼ਟੀ ਦੇ ਮੁਢ ਵਿਚ, ਵਿਚਕਾਰਲੇ ਸਮੇਂ ਵਿਚ ਅਤੇ ਅੰਤ ਵਿਚ ।
੬ [ਦਾਰਿਦ੍ਰ] ਕੰਗਾਲੀ, ਦੁਖ ।
੭ ਭੰਜਨ ਵਾਲਾ । ਕੋਈ ਨਸ਼ਟ ਕਰਨ ਵਾਲਾ ਦਲਿਦ੍ਰ ਨਹੀਂ ਰਿਹਾ ।
੮ ਚਰਨ-ਧੂੜੀ ।
੯ ਵਾਸ਼ਨਾ ਮਿਟਾ ਕੇ ਵਾਸ਼ਨਾ-ਰਹਿਤ ਹੋਈਏ ।
੧੦ ਪਾਪ ।
੧੧ ਸਾੜ ਕੇ ।
੧੨ ਨਾਲ ਹੀ ।
੧੩ ਆਲਸ ।
੧੪ ਅੰਦਰ ਦੀਆਂ ਜਾਨਣ ਵਾਲਾ, ਹਰੀ ।
੧੫ ਅੱਖ ਦੇ ਫੋਰ ਜਿੰਨੇ ਸਮੇਂ ਲਈ ।
੧੬ ਥਲਾਂ ਵਿਚ । ਜੋ ਜੰਗਲ ਵਿਚ, ਪਾਣੀ ਵਿਚ ਅਤੇ ਸੁਕੀ ਧਰਤੀ ਵਿਆਪਕ ਹੈਂ ।
੧੭ ਦੁਖ ।
੧੮ ਹਰ ਰੋਜ਼, ਨਿਤ ।
੧੯ [ਵੇਖਣ ਵਾਲੀਆਂ ਚੀਜ਼ਾਂ ਦੇ ਸਵਾਦ] ਖੁਸ਼ੀ ।
੨੦ ਤਅੱਲਕ, ਸਬੰਧ, ਵਾਸਤਾ ।
੨੧ ਹੇ ਖਾਲਕ ! ਹੇ ਕਰਤਾਰ !
੨੨ ਡਾਲੀਦੇ ਹਨ, ਲਭੀਦੇ ਹਨ ।
੨੩ ਕਿਸੇ ਵੇਲੇ ।
੨੪ ਉੱਚੀ ਤੋਂ ਉੱਚੀ ਪਦਵੀ ।
੨੫ ਨਾਲ ਹੀ ।
੨੬ ਸਮਝਾਉਂਦਾ ਹੈ ।
੨੭ ਛੁਡਾਉਂਦਾ ਹੈ ।
੨੮ ਨਿਰਮਲ ।
੨੯ ਜੋ ਨਾਲ ਦਾ ਨਹੀਂ ਸੀ, ਏਵੇਂ ਚੰਬੜਿਆ ਸੀ, ਭਾਵ ਓਪਰਾ ।
੩੦ ਵੱਡਾ ।
੩੧ ਮੈਂ ਧਾਰਾਂ, ਰੱਖਾਂ ।
੩੨ ਮਾਲਕ ।
੩੩ ਸਰੀਰ ।
੩੪ ਭਾਵ ਖਾਂਦਿਆਂ ਪੀਂਦਿਆਂ ।
੩੫ ਖਾਲੀ । ਭਾਵ ਜੋ ਉਸ ਪਾਸ ਜਾਂਦਾ ਹੈ, ਕੁਝ ਲੈ ਕੇ ਆਉਂਦਾ ਹੈ ।

* ਹਰੀ ਦੇ ਉਪਕਾਰ ਦਸ ਕੇ ਪ੍ਰੇਰਦੇ ਹਨ ਕਿ ਉਸ ਨੂੰ ਯਾਦ ਕਰੋ ।

ਆਠ ਪਹਰ ਹਰਿ ਰਖੁ ਮਨ ਮਾਹੀ ॥ ਸਾਧ ਸੰਗਿ ਭਜੁ ਅਚੁਤ[੧] ਸੁਆਮੀ ਦਰਗਹ ਸੋਭਾ ਪਾਵਣਾ ॥ ੩ ॥ [੨]ਚਾਰਿ ਪਦਾਰਥ [੩]ਅਸਟਦਸਾ ਸਿਧਿ ॥ ਨਾਮੁ ਨਿਧਾਨੁ[੪] [੫]ਸਹਜ ਸੁਖੁ [੬]ਨਉ ਨਿਧਿ ॥ ਸਰਬ ਕਲਿਆਣ[੭] ਜੇ ਮਨ ਮਹਿ ਚਾਹਹਿ ਮਿਲਿ ਸਾਧੂ ਸੁਆਮੀ ਰਾਵਣਾ[੮] ॥ ੪ ॥ [੯]ਸਾਸਤ ਸਿੰਮ੍ਰਿਤਿ ਬੇਦ ਵਖਾਣੀ ॥ ਜਨਮੁ ਪਦਾਰਥੁ ਜੀਤੁ ਪਰਾਣੀ ॥ ਕਾਮੁ ਕ੍ਰੋਧੁ ਨਿੰਦਾ ਪਰਹਰੀਐ[੧੦] ਹਰਿ ਰਸਨਾ[੧੧] ਨਾਨਕ ਗਾਵਣਾ ॥ ੫ ॥ ਜਿਸੁ ਰੂਪੁ ਨ ਰੇਖਿਆ[੧੨] ਕੁਲੁ ਨਹੀ ਜਾਤੀ[੧੩] ॥ ਪੂਰਨ ਪੂਰਿ ਰਹਿਆ ਦਿਨੁ ਰਾਤੀ ॥ ਜੋ ਜੋ ਜਪੈ ਸੋਈ ਵਡਭਾਗੀ ਬਹੁੜਿ[੧੪] ਨ ਜੋਨੀ ਪਾਵਣਾ ॥ ੬ ॥ ਜਿਸ ਨੋ ਬਿਸਰੈ ਪੁਰਖੁ ਬਿਧਾਤਾ[੧੫] ॥ ਜਲਤਾ ਫਿਰੈ ਰਹੈ ਨਿਤ ਤਾਤਾ[੧੬] ॥ ਅਕਿਰਤਘਣੈ ਕਉ ਰਖੈ ਨ ਕੋਈ ਨਰਕ ਘੋਰ ਮਹਿ ਪਾਵਣਾ ॥ ੭ ॥ ਜੀਉ ਪ੍ਰਾਣ ਤਨੁ ਧਨੁ ਜਿਨਿ ਸਾਜਿਆ ॥ ਮਾਤ ਗਰਭ ਮਹਿ ਰਾਖਿ ਨਿਵਾਜਿਆ ॥ ਤਿਸ ਸਿਉ ਪ੍ਰੀਤਿ ਛਾਡਿ [੧੭]ਅਨ ਰਾਤਾ [੧੮]ਕਾਹੂ ਸਿਰੈ ਨ ਲਾਵਣਾ ॥੮॥ ਧਾਰਿ ਅਨੁਗ੍ਰਹੁ[੧੯] ਸੁਆਮੀ ਮੇਰੇ ॥ ਘਟਿ ਘਟਿ ਵਸਹਿ ਸਭਨ ਕੈ ਨੇਰੇ ॥ ਹਾਥਿ ਹਮਾਰੈ ਕਛੂਐ ਨਾਹੀ ਜਿਸੁ ਜਣਾਇਹਿ ਤਿਸੈ ਜਣਾਵਣਾ ॥ ੯ ॥ [੨੦]ਜਾ ਕੈ ਮਸਤਕਿ ਧੁਰਿ ਲਿਖਿ ਪਾਇਆ ॥ ਤਿਸ ਹੀ ਪੁਰਖ ਨ ਵਿਆਪੈ ਮਾਇਆ ॥ ਨਾਨਕ ਦਾਸ ਸਦਾ ਸਰਣਾਈ ਦੂਸਰ [੨੧]ਲਵੈ ਨ ਲਾਵਣਾ ॥੧੦॥ ਆਗਿਆ ਦੂਖ ਸੂਖ ਸਭਿ ਕੀਨੇ ॥ ਅੰਮ੍ਰਿਤ ਨਾਮੁ ਬਿਰਲੈ ਹੀ ਚੀਨੇ[੨੨] ॥ ਤਾ ਕੀ ਕੀਮਤਿ ਕਹਣੁ ਨ ਜਾਈ [੨੩]ਜਤ ਕਤ ਓਹੀ ਸਮਾਵਣਾ ॥ ੧੧ ॥ ਸੋਈ ਭਗਤੁ ਸੋਈ ਵਡ ਦਾਤਾ ॥ ਸੋਈ ਪੂਰਨ ਪੁਰਖੁ ਬਿਧਾਤਾ[੨੪] ॥ [੨੪]ਬਾਲ ਸਹਾਈ ਸੋਈ ਤੇਰਾ ਜੋ ਤੇਰੈ ਮਨਿ ਭਾਵਣਾ ॥੧੨॥ ਮਿਰਤੁ[੨੫] ਦੂਖ ਸੂਖ ਲਿਖਿ ਪਾਏ ॥ ਤਿਲੁ ਨਹੀ ਬਧਹਿ ਘਟਹਿ ਨ ਘਟਾਏ ॥ ਸੋਈ ਹੋਇ ਜਿ ਕਰਤੇ ਭਾਵੈ ਕਹਿ ਕੈ ਆਪੁ ਵਞਾਵਣਾ[੨੬] ॥ ੧੩ ॥ [੨੭]ਅੰਧ ਕੂਪ ਤੇ ਸੇਈ ਕਾਢੇ ॥ ਜਨਮ ਜਨਮ ਕੇ ਟੂਟੇ ਗਾਂਢੇ ॥ ਕਿਰਪਾ ਧਾਰਿ ਰਖੇ ਕਰਿ ਅਪੁਨੇ ਮਿਲਿ ਸਾਧੂ ਗੋਬਿੰਦੁ ਧਿਆਵਣਾ ॥ ੧੪ ॥ ਤੇਰੀ ਕੀਮਤਿ ਕਹਣੁ ਨ ਜਾਈ ॥ ਅਚਰਜ ਰੂਪੁ ਵਡੀ ਵਡਿਆਈ ॥ ਭਗਤਿ ਦਾਨੁ ਮੰਗੈ ਜਨੁ ਤੇਰਾ ਨਾਨਕ ਬਲਿ ਬਲਿ ਜਾਵਣਾ ॥ ੧੫ ॥ ੧ ॥ ੧੪ ॥ ੨੨ ॥ ੨੪ ॥ ੨ ॥ ੧੪ ॥ ੬੨ ॥

ਮਾਰੂ ਵਾਰ ਮਹਲਾ ੩ ਸਲੋਕੁ ਮਃ ੧

੧ ਓ ਸਤਿਗੁਰ ਪ੍ਰਸਾਦਿ ॥ * ॥ ਵਿਣੁ ਗਾਹਕ ਗੁਣੁ ਵੇਚੀਐ ਤਉ ਗੁਣੁ ਸਹਘੋ[੨੮]

੧ [ਸੰ ਅਚਲਤ=ਨਾ ਹਿਲਣ ਵਾਲਾ] ਅਟਲ, ਅਬਿਨਾਸੀ ।
੨ ਦੇਖੋ ਪੰ. ੭੮੫, ਨੋਟ ੪ ।
੩ ਅਠਾਰਾਂ ਸਿਧੀਆਂ । ਵੇਖੋ ਪੰ. ੮੧੨, ਫੁਟ ਨੋਟ † ।
੪ ਸੁਖਾਂ ਦਾ ਘਰ ਹੈ ।
੫ ਦੇਖੋ ਪੰ. ੭੪੧, ਨੋਟ ੨੧ ।
੬ ਦੇਖੋ ਪੰ. ੭੫੦, ਫੁਟ ਨੋਟ ‡ ।
੭ ਸੁਖ, ਖੈਰ ਖਰੀਅਤ ।
੮ ਸਿਮਰੇ ।
੯ ਸ਼ਾਸਤ੍ਰ ਆਦਿਕ ਆਖਦੇ ਹਨ । ਦੇਖੋ ਪੰ ੮੦੪, ਨੋਟ ੨੦ ਅਤੇ ੧੯ ।
੧੦ ਦੂਰ ਕਰੀਏ ।
੧੧ ਜੀਭ ਦੁਆਰਾ ।
੧੨ [ਰੇਖ, ਲੀਕ] ਚਿਹਨ ਚਕ੍ਰ ।
੧੩ ਜ਼ਾਤਿ ।
੧੪ ਮੁੜ ਕੇ, ਫੇਰ ।
੧੫ [ਵਿਧਾਤ੍ਰਿ] ਰਚਨਹਾਰ ।
੧੬ ਸੜਿਆ ਹੋਇਆ ।
੧੭ ਹੋਰ ਨਾਲ ਪ੍ਰੀਤ ਜੋੜੀ ।
੧੮ ਹੋਰ ਕਿਸੇ ਨੇ ਬੰਨੇ ਨਹੀਂ ਲਾਵਣਾ ।
੧੯ ਕ੍ਰਿਪਾ ।
੨੦ ਜਿਸ ਦੇ ਮਥੇ ਤੇ (ਭਾਗਾਂ ਵਿਚ) ਹਰੀ ਨੇ ਧੁਰ-ਹਜ਼ੂਰੋਂ ਹੁਕਮ ਲਿਖ ਦਿਤਾ, ਉਸੇ ਆਦਮੀ ਨੂੰ ਮਾਇਆ ਨਹੀਂ ਚੰਬੜਦੀ ।
੨੧ ਬ੍ਰਾਬਰ ਨਹੀਂ ਸਮਝਦਾ । ਦਾਸ ਨਾਨਕ ਉਸੇ ਦੀ ਸ਼ਰਨੀ ਪੈਂਦਾ ਹੈ; ਹੋਰ ਕਿਸੇ ਨੂੰ ਨੇੜੇ ਨਹੀਂ ਢੁਕਣ ਦਿੰਦਾ, ਭਾਵ ਉਸ ਦੀ ਬ੍ਰਾਬਰੀ ਨਹੀਂ ਦਿੰਦਾ ।
੨੨ ਸਮਝਿਆ ।
੨੩ ਜਿਥੇ ਕਿਥੇ, ਭਾਵ ਹਰ ਥਾਂ ।
੨੪ ਬਾਲ ਅਵਸਥਾ ਤੋਂ ਤੇਰਾ ਸਹਾਈ ਹੈ ।
੨੫ [ਮ੍ਰਿਤ੍ਯੁ] ਮੌਤ ।
੨੬ ਗਵਾਵਣਾ । ਇਹ ਆਖ ਕੇ (ਕਿ ਮੈਂ ਕੁਝ ਕਰ ਸਕਦਾ ਹਾਂ) ਆਪਣੇ ਆਪ ਨੂੰ ਖਵਾਰ ਕਰਨਾ ਹੈ
੨੭ ਮਾਇਕ ਸੰਸਾਰ ਰੂਪ ਅੰਨ੍ਹੇ ਖੂਹ ਤੋਂ ।
੨੮ ਸਸਤਾ (ਮਹਿੰਘੇ ਦੇ ਉਲਟ) ।

---

* ਸਲੋਕ : ਗੁਣੀ ਕੋਲੋਂ ਹੀ ਗੁਣ ਮਿਲ ਸਕਦਾ ਹੈ ; ਭਾਵ ਨਾਮ ਜਹੀ ਚੰਗੀ ਚੀਜ਼ ਗੁਰੂ ਤੋਂ ਹੀ ਮਿਲ ਸਕਦੀ ਹੈ । ਇਸ ਪ੍ਰਾਪਤੀ ਤੋਂ ਬਿਨਾਂ ਆਦਮੀ ਭਟਕਦਾ ਰਹਿੰਦਾ ਹੈ ਤੇ ਸਚੀ ਰਹਿਣੀ ਵਾਲੀ ਸਦੀਵੀ ਜ਼ਿੰਦਗੀ ਪ੍ਰਾਪਤ ਨਹੀਂ ਕਰਦਾ । ਪਉੜੀ : ਗੁਰੂ ਦੇ ਦਸੇ ਗਿਆਨ ਤੋਂ ਭਰਮ, ਮੋਹ, ਲੋਭ ਹੰਕਾਰ ਆਦਿ ਪਾਪ ਦੂਰ ਹੋ ਕੇ ਨਾਮ ਮਨ ਵਿਚ ਵਸਦਾ ਹੈ, ਜਿਸ ਨਾਲ ਸਚੀ ਰਹਿਣੀ ਬਣਦੀ ਹੈ ਅਤੇ ਸਚਾ ਹਰੀ ਪਿਆਰਾ ਲਗਦਾ ਹੈ ।

ਜਾਇ ॥ ਗੁਣ ਕਾ ਗਾਹਕੁ ਜੇ ਮਿਲੈ ਤਉ ਗੁਣੁ [1]ਲਾਖ ਵਿਕਾਇ ॥ [2]ਗੁਣ ਤੇ ਗੁਣ ਮਿਲਿ ਪਾਈਐ ਸਤਿਗੁਰ ਮਾਹਿ ਸਮਾਇ ॥ [3]ਮੋੁਲਿ ਅਮੋੁਲੁ ਨ ਪਾਈਐ ਵਣਜਿ ਨ ਲੀਜੈ ਹਾਟਿ ॥ ਨਾਨਕ ਪੂਰਾ ਤੋਲੁ ਹੈ ਕਬਹੁ ਨ ਹੋਵੈ ਘਾਟਿ ॥ ੧ ॥ ਮਃ ੪ ॥ ਨਾਮ ਵਿਹੂਣੇ ਭਰਮਸਹਿ[4] ਆਵਹਿ ਜਾਵਹਿ ਨੀਤ ॥ [5]ਇਕਿ ਬਾਂਧੇ ਇਕਿ ਢੀਲਿਆ ਇਕਿ ਸੁਖੀਏ ਹਰਿ ਪ੍ਰੀਤਿ ॥ ਨਾਨਕ ਸਚਾ ਮੰਨਿ ਲੈ ਸਚੁ ਕਰਣੀ ਸਚੁ ਰੀਤਿ ॥ ੨ ॥ ਪਉੜੀ ॥ ਗੁਰ ਤੇ ਗਿਆਨੁ ਪਾਇਆ ਅਤਿ ਖੜਗੁ ਕਰਾਰਾ[6] ॥ ਦੂਜਾ ਭ੍ਰਮੁ ਗੜੁ ਕਟਿਆ ਮੋਹੁ ਲੋਭੁ ਅਹੰਕਾਰਾ ॥ ਹਰਿ ਕਾ ਨਾਮੁ ਮਨਿ ਵਸਿਆ ਗੁਰ ਸਬਦਿ ਵੀਚਾਰਾ ॥ ਸਚ ਸੰਜਮਿ ਮਤਿ ਊਤਮਾ ਹਰਿ ਲਗਾ ਪਿਆਰਾ ॥ ਸਭੁ ਸਚੋ ਸਚੁ ਵਰਤਦਾ ਸਚੁ ਸਿਰਜਣਹਾਰਾ ॥ ੧ ॥ * ਸਲੋਕੁ ਮਃ ੩ ॥ [7]ਕੇਦਾਰਾ ਰਾਗਾ ਵਿਚਿ ਜਾਣੀਐ ਭਾਈ ਸਬਦੇ ਕਰੇ ਪਿਆਰੁ ॥ ਸਤ ਸੰਗਤਿ ਸਿਉ ਮਿਲਦੋ ਰਹੈ ਸਚੇ ਧਰੇ ਪਿਆਰੁ ॥ ਵਿਚਹੁ ਮਲੁ ਕਟੇ ਆਪਣੀ ਕੁਲਾ ਕਾ ਕਰੇ ਉਧਾਰੁ ॥ ਗੁਣਾ ਕੀ ਰਾਸਿ ਸੰਗ੍ਰਹੈ[8] ਅਵਗਣ ਕਢੈ ਵਿਡਾਰਿ[9] ॥ ਨਾਨਕ ਮਿਲਿਆ ਸੋ ਜਾਣੀਐ ਗੁਰੂ ਨ ਛੋਡੈ ਆਪਣਾ ਦੂਜੈ ਨ ਧਰੇ ਪਿਆਰੁ ॥ ੧ ॥ ਮਃ ੪ ॥ ਸਾਗਰੁ[10] ਦੇਖਉ ਡਰਿ ਮਰਉ [11]ਭੈ ਤੇਰੈ ਡਰੁ ਨਾਹਿ ॥ ਗੁਰ ਕੈ ਸਬਦਿ ਸੰਤੋਖੀਆ ਨਾਨਕ [12]ਬਿਗਸਾ ਨਾਇ ॥ ੨ ॥ ਮਃ ੪ ॥ ਚੜਿ ਬੋਹਿਥੈ[13] ਚਾਲਸਉ ਸਾਗਰੁ ਲਹਰੀ ਦੇਇ ॥ ਠਾਕ ਨ ਸਚੈ ਬੋਹਿਥੈ ਜੇ ਗੁਰੁ ਧੀਰਕ[14] ਦੇਇ ॥ [15]ਤਿਤੁ ਦਰਿ ਜਾਇ ਉਤਾਰੀਆ ਗੁਰੁ ਦਿਸੈ ਸਾਵਧਾਨੁ[16] ॥ ਨਾਨਕ ਨਦਰੀ ਪਾਈਐ ਦਰਗਹ ਚਲੈ ਮਾਨੁ ॥ ੩ ॥ ਪਉੜੀ ॥ [17]ਨਿਹਕੰਟਕ ਰਾਜੁ ਭੁੰਚਿ ਤੂ [18]ਗੁਰਮੁਖਿ ਸਚੁ ਕਮਾਈ ॥ ਸਚੈ ਤਖਤਿ ਬੈਠਾ ਨਿਆਉ ਕਰਿ ਸਤ ਸੰਗਤਿ ਮੇਲਿ ਮਿਲਾਈ ॥ ਸਚਾ ਉਪਦੇਸੁ ਹਰਿ ਜਾਪਣਾ ਹਰਿ ਸਿਉ ਬਣਿ ਆਈ ॥ ਐਥੈ ਸੁਖਦਾਤਾ ਮਨਿ ਵਸੈ ਅੰਤਿ ਹੋਇ ਸਖਾਈ ॥ ਹਰਿ ਸਿਉ ਪ੍ਰੀਤਿ ਊਪਜੀ ਗੁਰਿ ਸੋਝੀ ਪਾਈ ॥ ੨ ॥ † ਸਲੋਕੁ ਮਃ ੧ ॥ ਭੂਲੀ ਭੂਲੀ ਮੈ ਫਿਰੀ ਪਾਧਰੁ[19] ਕਹੈ ਨ ਕੋਇ ॥ ਪੂਛਹੁ ਜਾਇ ਸਿਆਣਿਆ ਦੁਖੁ ਕਾਟੈ ਮੇਰਾ ਕੋਇ ॥ ਸਤਿਗੁਰੁ ਸਾਚਾ ਮਨਿ ਵਸੈ [20]ਸਾਜਨੁ ਉਤਹੀ ਠਾਇ ॥ ਨਾਨਕ ਮਨੁ ਤ੍ਰਿਪਤਾਸੀਐ[21] ਸਿਫਤੀ ਸਾਚੈ ਨਾਇ ॥ ੧ ॥ ਮਃ ੩ ॥ ਆਪੇ ਕਰਣੀ ਕਾਰ ਆਪਿ ਆਪੇ ਕਰੇ ਰਜਾਇ ॥ ਆਪੇ ਕਿਸਹੀ ਬਖਸਿ ਲਏ ਆਪੇ ਕਾਰ ਕਮਾਇ ॥ ਨਾਨਕ ਚਾਨਣੁ ਗੁਰ ਮਿਲੇ [22]ਦੁਖ ਬਿਖੁ ਜਾਲੀ ਨਾਇ ॥ ੨ ॥ ਪਉੜੀ ॥ ਮਾਇਆ ਵੇਖਿ ਨ ਭੁਲੁ ਤੂ ਮਨਮੁਖ ਮੂਰਖਾ ॥ ਚਲਦਿਆ ਨਾਲਿ ਨ ਚਲਈ ਸਭੁ ਝੂਠੁ ਦਰਬੁ[23] ਲਖਾ ॥ ਅਗਿਆਨੀ ਅੰਧੁ ਨ ਬੂਝਈ ਸਿਰ ਊਪਰਿ ਜਮ ਖੜਗੁ

੧ ਲਖ ਕੀਮਤ ਤੋਂ ਵਿਕਦਾ ਹੈ।
੨ ਗੁਣ ਵਾਲੇ ਨੂੰ ਮਿਲ ਕੇ ਗੁਣ ਮਿਲਦੇ ਹਨ।
੩ ਅਮੁਲ ਧਨ, ਮੁਲ ਨਾਲ ਨਹੀਂ ਲਭਦੇ, ਨਾ ਕਿਸੇ ਹਟੀ ਤੋਂ ਖਰੀਦੇ ਜਾ ਸਕਦੇ ਹਨ।
੪ ਭਟਕਦੇ ਹਨ।
੫ ਇਕ ਬੰਧਨਾਂ ਨਾਲ ਬਧੇ ਹਨ ਤੇ ਇਕਨਾਂ ਨੇ ਕੁਝ ਬੰਧਨ ਢਿਲੇ ਕੀਤੇ ਹਨ।
੬ ਕਰੜਾ। ਗੁਰੂ ਦਾ ਗਿਆਨ ਕਰੜਾ ਖੜਗ (ਤਲਵਾਰ) ਹੈ।
੭ ਕੇਦਾਰਾ ਗਾਵਿਆਂ ਤਾਂ ਸ੍ਰੇਸ਼ਟ ਹੈ ਜੇ ਸ਼ਬਦ ਵਿਚ ਪਿਆਰ ਧਰੇ (ਕੇਦਾਰਾ ਤੇ ਮਾਰੂ ਵਿਚ ਥੋੜਾ ਹੀ ਫਰਕ ਹੈ, ਇਸ ਲਈ ਕੇਦਾਰਾ ਵਰਤਿਆ ਹੈ)।
੮ ਇਕੱਠੀ ਕਰੇ।
੯ ਵਿਦਾਰਨ ਕਰ ਕੇ, ਪਾੜ ਕੇ, ਮਾਰ ਕੇ।
੧੦ ਸੰਸਾਰ ਸਾਗਰ।
੧੧ ਤੇਰੇ ਭੈ ਕਰਕੇ ਸੰਸਾਰਕ ਭੈ ਨਸ ਜਾਂਦਾ ਹੈ। 'ਜਿਨਾ ਭਉ ਤਿਨ ਨਾਹਿ ਭਉ' (ਮ: ੨, ਵਾਰ ਸੂਹੀ)।
੧੨ ਖਿੜਦਾ ਹਾਂ ਨਾਮ ਕਰਕੇ।
੧੩ ਜਹਾਜ਼ ਤੇ। ਜੇ ਸਾਧਾਰਨ ਜਹਾਜ਼ ਤੇ ਚੜ੍ਹੀਏ ਤਾਂ ਸਮੁੰਦਰ ਠਾਠਾਂ ਮਾਰਦਾ ਡਰਾਉਂਦਾ ਹੈ,ਪਰ ਜੇ ਗੁਰ ਗਿਆਨ ਦੇ ਸਚੇ ਜਹਾਜ਼ ਤੇ ਚੜ੍ਹੀਏ, ਜਿਸ ਵਿਚ ਗੁਰੂ ਜਿਹਾ ਮੁਹਾਣਾ ਧੀਰਜ ਦੇਣ ਵਾਲਾ ਹੋਵੇ, ਤਾਂ ਰਸਤੇ ਵਿਚ ਵਿਸ਼ੇ ਵਿਕਾਰਾਂ ਦੀਆਂ ਲਹਿਰਾਂ ਰੋਕ ਨਹੀਂ ਪਾਉਂਦੀਆਂ। 'ਨਾਨਕ ਲਹਰੀ ਲਖ ਸੈਆਨ ਡੁਬਣ ਦੇਇ ਨ ਮਾ ਪਿਰੀ' (ਮ: ੫, ਵਾਰ ਗੂਜਰੀ)।
੧੪ ਧੀਰਜ, ਦਿਲਾਸਾ।
੧੫ ਹਰੀ ਦੇ ਦਰ ਤੇ।
੧੬ ਸਹੀ ਸਲਾਮਤ, ਤਿਆਰ ਬਰ ਤਿਆਰ।
੧੭ [ਸੰ. ਕੰਟਕ=ਕੰਡਾ, ਦੁਖ] ਦੁਖ ਤੋਂ ਰਹਿਤ ਰਾਜ ਮਾਣ। ਭੁੰਚਿ= ਤੂੰ ਖਾਹ, ਭੋਗ।
੧੮ ਗੁਰੂ ਦੁਆਰਾ ਸਚ ਕਮਾ ਕੇ।
੧੯ ਰਸਤਾ। ਕੋਈ ਰਸਤਾ ਦਸਦਾ ਨਹੀਂ ਹੈ।
੨੦ ਹਰੀ ਮਿੱਤਰ ਭੀ ਉਥੇ ਹੀ (ਦਿਲ ਵਿਚ) ਵਸਦਾ ਦਿਸ ਪੈਂਦਾ ਹੈ।
੨੧ ਰਜ ਜਾਈਏ।
੨੨ ਤਾਂ ਵਿਹੁ ਰੂਪ ਮਾਇਆ ਦੇ ਦੁਖ ਨਾਮ ਦੁਆਰਾ ਸਾੜ ਦੇਵਾਂ।
੨੩ ਧਨ।

---

* ਸਲੋਕ: ਗੁਰੂ ਦੀ ਸੰਗਤ ਵਿਚ ਰਹਿ ਕੇ ਸ਼ਬਦ ਦੇ ਰਾਹੀਂ ਸਚੇ ਹਰੀ ਨੂੰ ਪਿਆਰ ਕਰੀਏ, ਤਾਂ ਵਿਚੋਂ ਪਾਪ ਦੂਰ ਹੋ ਕੇ ਪਾਰ ਉਤਾਰਾ ਹੋ ਜਾਂਦਾ ਹੈ। ਸੰਸਾਰ ਦੀ ਯਾਤਰਾ ਬੜੀ ਡਰਾਉਣੀ ਦਿੱਸਦੀ ਹੈ, ਪਰ ਗੁਰੂ ਦੇ ਸ਼ਬਦ ਰਾਹੀਂ ਹਰੀ ਦਾ ਭਉ ਮਨ ਵਿਚ ਰਖਣ ਨਾਲ ਸਭ ਡਰ ਦੂਰ ਹੁੰਦੇ ਤੇ ਨਾਮ ਦੀ ਖੁਸ਼ੀ ਪ੍ਰਾਪਤ ਹੁੰਦੀ ਹੈ। ਪਉੜੀ: ਗੁਰੂ ਦੁਆਰਾ ਸਚ ਦੀ ਕਮਾਈ ਕਰਨ ਨਾਲ ਬੇਫਿਕਰੀ ਦਾ ਰਾਜ ਭੋਗੀਦਾ ਹੈ।

† ਸਲੋਕ: ਗੁਰੂ ਨੂੰ ਪਿਆਰ ਕਰਨ ਨਾਲ ਹਰੀ ਦਾ ਪਿਆਰ ਮਨ ਵਿਚ ਆ ਵਸਦਾ ਹੈ ਜਿਸ ਨਾਲ ਸਭ ਦੁਖ ਕੱਟੇ ਜਾਂਦੇ ਹਨ। ਇਹ ਕਾਰ ਹਰੀ ਦੀ ਆਪਣੀ ਮਿਹਰ ਨਾਲ ਮਿਲਦੀ ਹੈ। ਪਉੜੀ: ਗੁਰੂ ਦੀ ਕਿਰਪਾ ਨਾਲ ਹਰੀ-ਰਸ ਪ੍ਰਾਪਤ ਕਰ ਕੇ ਮਾਇਆ ਦਾ ਰਸ ਭੁਲ ਜਾਂਦਾ ਹੈ। ਇਹ ਭੀ ਤਦ ਹੁੰਦਾ ਹੈ ਜੇ ਹਰੀ ਆਪ ਮਿਹਰ ਕਰੇ।

ਕਲਖਾ[੧] ॥ [੨]ਗੁਰਪਰਸਾਦੀ ਉਬਰੇ ਜਿਨਿ ਹਰਿ ਰਸੁ ਚਖਾ ॥ ਆਪਿ ਕਰਾਏ ਕਰੇ ਆਪਿ ਆਪੇ ਹਰਿ ਰਖਾ ॥ ੩ ॥ * ਸਲੋਕੁ ਮ: ੩ ॥ ਜਿਨਾ ਗੁਰੁ ਨਹੀ ਭੇਟਿਆ[੩] [੪]ਭੈ ਕੀ ਨਾਹੀ ਬਿੰਦ ॥ ਆਵਣੁ ਜਾਵਣੁ ਦੁਖੁ ਘਣਾ[੫] ਕਦੇ ਨ ਚੂਕੈ ਚਿੰਦ[੬] ॥ [੭]ਕਾਪੜ ਜਿਵੈ ਪਛੋੜੀਐ ਘੜੀ ਮੁਹਤ ਘੜੀਆਲੁ ॥ ਨਾਨਕ ਸਚੇ ਨਾਮ ਬਿਨੁ ਸਿਰਹੁ ਨ ਚੁਕੈ ਜੰਜਾਲੁ ॥ ੧ ॥ ਮ: ੩ ॥ ਤ੍ਰਿਭਵਣ ਢੂਢੀ ਸਜਣਾ ਹਉਮੈ ਬੁਰੀ ਜਗਤਿ ॥ ਨਾ ਝੁਰੁ ਹੀਅੜੇ[੮] ਸਚੁ ਚਉ[੯] ਨਾਨਕ ਸਚੋ ਸਚੁ ॥ ੨ ॥ ਪਉੜੀ ॥ ਗੁਰਮੁਖਿ[੧੦] ਆਪੇ ਬਖਸਿਓਨੁ ਹਰਿਨਾਮਿ ਸਮਾਣੇ ॥ ਆਪੇ ਭਗਤੀ ਲਾਇਓਨੁ ਗੁਰ ਸਬਦਿ ਨੀਸਾਣੇ[੧੧] ॥ ਸਨਮੁਖ ਸਦਾ ਸੋਹਣੇ ਸਚੈ ਦਰਿ ਜਾਣੇ ॥ ਐਥੈ ਓਥੈ ਮੁਕਤਿ ਹੈ ਜਿਨ ਰਾਮ ਪਛਾਣੇ ॥ ਧੰਨੁ ਧੰਨੁ ਸੇ ਜਨ ਜਿਨ ਹਰਿ ਸੇਵਿਆ ਤਿਨ ਹਉ ਕੁਰਬਾਣੇ ॥ ੪ ॥ † ਸਲੋਕੁ ਮ: ੧ ॥ ਮਹਲ ਕੁਚਜੀ ਮੜਵੜੀ[੧੨] ਕਾਲੀ ਮਨਹੁ ਕਸੁਧ ॥ ਜੇ ਗੁਣ ਹੋਵਨਿ ਤਾ ਪਿਰੁ ਰਵੈ[੧੩] ਨਾਨਕ ਅਵਗੁਣ ਮੁੰਧ[੧੪] ॥ ੧ ॥ ਮ: ੧ ॥ [੧੫]ਸਾਚੁ ਸੀਲ ਸਚੁ ਸੰਜਮੀ ਸਾ ਪੂਰੀ ਪਰਵਾਰਿ[੧੬] ॥ ਨਾਨਕ ਅਹਿਨਿਸਿ[੧੭] ਸਦਾ ਭਲੀ ਪਿਰ ਕੈ ਹੇਤਿ ਪਿਆਰਿ ॥ ੨ ॥ ਪਉੜੀ ॥ ਆਪਣਾ ਆਪੁ ਪਛਾਣਿਆ ਨਾਮੁ ਨਿਧਾਨੁ ਪਾਇਆ ॥ ਕਿਰਪਾ ਕਰਿ ਕੈ ਆਪਣੀ ਗੁਰ ਸਬਦਿ ਮਿਲਾਇਆ ॥ ਗੁਰ ਕੀ ਬਾਣੀ ਨਿਰਮਲੀ ਹਰਿ ਰਸੁ ਪੀਆਇਆ ॥ ਹਰਿ ਰਸੁ ਜਿਨੀ ਚਾਖਿਆ [੧੮]ਅਨ ਰਸ ਠਾਕਿ ਰਹਾਇਆ ॥ ਹਰਿ ਰਸੁ ਪੀ ਸਦਾ ਤ੍ਰਿਪਤਿ ਭਏ ਫਿਰਿ ਤ੍ਰਿਸਨਾ ਭੁਖ ਗਵਾਇਆ ॥ ੫ ॥ ‡ ਸਲੋਕੁ ਮ: ੩ ॥ [੧੯]ਪਿਰ ਖੁਸੀਏ ਧਨ ਰਾਵੀਏ ਧਨ ਉਰਿ ਨਾਮੁ ਸੀਗਾਰੁ ॥ ਨਾਨਕ ਧਨ ਆਗੈ ਖੜੀ ਸੋਭਾਵੰਤੀ ਨਾਰਿ ॥ ੧ ॥ ਮ: ੧ ॥ [੨੦]ਸਸੁਰੈ ਪੇਈਐ ਕੰਤ ਕੀ ਕੰਤੁ ਅਗੰਮੁ ਅਥਾਹੁ ॥ ਨਾਨਕ ਧੰਨੁ ਸੋਹਾਗਣੀ ਜੋ ਭਾਵਹਿ ਵੇਪਰਵਾਹ ॥ ੨ ॥ ਪਉੜੀ ॥ ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ ॥ ਜਿਨੀ ਸਚੁ ਪਛਾਣਿਆ ਸਚੁ ਰਾਜੇ ਸੇਈ ॥ ਏਹਿ ਭੂਪਤਿ[੨੧] ਰਾਜੇ ਨ ਆਖੀਅਹਿ [੨੨]ਦੂਜੈ ਭਾਇ ਦੁਖੁ ਹੋਈ ॥ ਕੀਤਾ[੨੩] ਕਿਆ ਸਾਲਾਹੀਐ ਜਿਸੁ ਜਾਦੇ ਬਿਲਮ[੨੪] ਨ ਹੋਈ ॥ ਨਿਹਚਲੁ ਸਚਾ ਏਕੁ ਹੈ ਗੁਰਮੁਖਿ[੨੫] ਬੂਝੈ ਸੁ ਨਿਹਚਲੁ ਹੋਈ ॥ ੬ ॥ § ਸਲੋਕੁ ਮ: ੩ ॥ ਸਭਨਾ ਕਾ ਪਿਰੁ ਏਕੁ ਹੈ ਪਿਰ ਬਿਨੁ ਖਾਲੀ ਨਾਹਿ ॥ ਨਾਨਕ ਸੇ ਸੋਹਾਗਣੀ ਜਿ ਸਤਿਗੁਰ ਮਾਹਿ ਸਮਾਹਿ ॥ ੧ ॥ ਮ: ੩ ॥ ਮਨ ਕੇ [੨੬]ਅਧਿਕ ਤਰੰਗ ਕਿਉ ਦਰਿ ਸਾਹਿਬ ਛੁਟੀਐ ॥ ਜੇ ਰਾਚੈ ਸਚ ਰੰਗਿ ਗੂੜੈ ਰੰਗਿ [੨੭]ਅਪਾਰ ਕੈ ॥ ਨਾਨਕ ਗੁਰਪਰਸਾਦੀ ਛੁਟੀਐ ਜੇ ਚਿਤੁ ਲਗੈ ਸਚਿ ॥ ੨ ॥ ਪਉੜੀ ॥ ਹਰਿ ਕਾ ਨਾਮੁ ਅਮੋਲੁ

੧ ਕਾਲਾ, ਭੈ-ਦਾਇਕ ।
੨ ਗੁਰੂ ਜੀ ਦੀ ਕਿਰਪਾ ਨਾਲ ਬਚ ਗਏ ।
੩ ਭੇਟਾ ਲੈ ਕੇ ਮਿਲਣ ਨੂੰ 'ਭੇਟਣਾ' ਕਹਿੰਦੇ ਹਨ।
੪ ਰਤਾ ਮਾਤ੍ਰ ਭੈ ਨਹੀਂ ਹੈ ।
੫ ਬਹੁਤਾ ।
੬ ਚਿੰਤਾ ।
੭ ਧੋਣ ਵੇਲੇ ਜਿਵੇਂ ਕਪੜੇ ਕੁਟੀਦੇ ਹਨ, ਜਾਂ ਜਿਵੇਂ ਘੜਿਆਲ ਘੜੀਆਂ ਮੁਹਤ ਵਜਾਂਦਾ ਮਾਰੀਦਾ ਹੈ ।
੮ ਦਿਲ ਵਿਚ ।
੯ [ਸਿੰਧੀ] ਬੋਲ ।
੧੦ ਗੁਰੂ ਦੀ ਮੰਨ ਕੇ ਚਲਣ ਵਾਲੇ ।
੧੧ ਬਖਸ਼ੇ ਜਾਣ ਦਾ ਨਿਸ਼ਾਨ ਪੈਂਦਾ ਹੈ ।
੧੨ [ਮੜ੍ਹ-ਵੜੀ=ਦੇਹੀ ਦੇ ਮੜ੍ਹ ਵਿਚ ਵੜੀ ਹੋਈ] ਦੇਹ ਨਾਲ ਆਪਣੇ ਆਪ ਨੂੰ ਇਕ ਸਮਝਣ ਵਾਲੀ, ਦੇਹ-ਅਭਿਮਾਨ ਵਾਲੀ ।
੧੩ ਸਿਮਰੇ ।
੧੪ ਇਸਤ੍ਰੀ ।
੧੫ ਓਹੀ ਸਚੇ ਆਚਰਨ ਵਾਲੀ, ਸਚੀ ਰਹਿਣੀ ਵਾਲੀ ਅਤੇ ਟਬਰ ਵਿਚ ਪੂਰੀ ਉਤਰਨ ਵਾਲੀ ਹੈ ।
੧੬ ਭਾਵ ਸਤਸੰਗ ਵਿਚ ।
੧੭ ਦਿਨ ਰਾਤ ।
੧੮ ਹੋਰ ਰਸ ਰੋਕ ਰਖੇ ।
੧੯ ਹਰੀ ਆਪਣੀ ਖੁਸ਼ੀ ਵਿਚ ਜੀਵ-ਇਸਤ੍ਰੀ ਨੂੰ ਭੋਗਦਾ ਹੈ ਜਿਸ ਇਸਤ੍ਰੀ ਦੇ ਹਿਰਦੇ ਵਿਚ ਨਾਮ ਰੂਪ ਸ਼ਿੰਗਾਰ ਹੈ ।
੨੦ ਸਹੁਰੇ ਤੇ ਪੇਕੇ, ਇਸ ਸੰਸਾਰ ਤੇ ਅਗਲੇ ਜਹਾਨ । ਦੇਖੋ ਫਰੀਦ ਦੇ ਸ਼ਲੋਕਾਂ ਵਿਚ, ਸਲੋਕ ੩੨ ।
੨੧ ਜਿਮੀਂ ਦੇ ਮਾਲਕ, ਰਾਜੇ ।
੨੨ ਹਰੀ ਨੂੰ ਛਡ ਕੇ ਕਿਸੇ ਹੋਰ ਨੂੰ ਪਿਆਰ ਕਰਨ ਨਾਲ ।
੨੩ ਪੈਦਾ ਕੀਤਾ ਹੋਇਆ ।
੨੪ [ਸੰ. ਵਿਲੰਬ] ਦੇਰੀ ।
੨੫ ਗੁਰੂ ਦੇ ਰਾਹੀਂ ।
੨੬ ਬਹੁਤ ਲਹਿਰਾਂ ।
੨੭ ਅਪਾਰ ਹਰੀ ਦੇ ।

---

* ਸਲੋਕ: ਗੁਰੂ ਨੂੰ ਮਿਲੇ ਬਿਨਾਂ ਹਰੀ ਦਾ ਭੈ ਨਹੀਂ ਮਿਲਦਾ ਤੇ ਨਾਹੀ ਜਨਮ ਮਰਨ ਦਾ ਦੁਖ ਦੂਰ ਹੁੰਦਾ ਹੈ । ਸਚਾ ਨਾਮ ਉਚਾਰਨ ਕਰਨ ਨਾਲ ਹਉਮੈਂ ਅਤੇ ਉਸ ਤੋਂ ਸਹੇੜੇ ਝੇਰੇ ਦੂਰ ਹੁੰਦੇ ਹਨ । ਪਉੜੀ: ਹਰੀ ਨੂੰ ਸਿਮਰਨ ਵਾਲੇ ਜੀਵਨ ਸਫਲ ਕਰ ਲੈਂਦੇ ਹਨ ।

† ਸਲੋਕ: ਔਗਣਾਂ ਕਰਕੇ ਹਰੀ ਨਾਲ ਮੇਲ ਨਹੀਂ ਹੁੰਦਾ । ਗੁਣ ਹੋਣ ਤਾਂ ਮੇਲ ਹੁੰਦਾ ਹੈ । ਪਉੜੀ : ਗੁਰੂ ਦੇ ਸ਼ਬਦ ਰਾਹੀਂ ਹਰੀ-ਰਸ ਪੈਦਾ ਹੁੰਦਾ ਹੈ, ਜਿਸ ਰਸ ਨਾਲ ਹੋਰ ਰਸ ਭੁਲ ਜਾਂਦੇ ਹਨ ।

‡ ਸ਼ਲੋਕ: ਨਾਮ ਨਾਲ ਸੰਗਾਰੇ ਹੋਏ ਦਿਲ ਵਿਚ ਹਰੀ-ਪਤੀ ਦਾ ਵਾਸਾ ਹੁੰਦਾ ਹੈ । ਜੋ ਜੀਵ ਹਰੀ ਨੂੰ ਮਨਜ਼ੂਰ ਹੁੰਦਾ ਹੈ, ਉਹ ਦੋਹਾਂ ਜਹਾਨਾਂ ਵਿਚ ਸੁਰਖਰੂ ਹੁੰਦਾ ਹੈ ।ਪਉੜੀ: ਸੰਸਾਰੀ ਪ੍ਰਭਤਾ ਵਾਲੇ ਮਨੁਖ ਕਿਸੇ ਕੰਮ ਦੇ ਨਹੀਂ, ਨਿਹਚਲ ਵਡਿਆਈ ਸਚ ਦੇ ਪਛਾਨਣ ਨਾਲ ਮਿਲਦੀ ਹੈ ।

§ ਸਲੋਕ: ਹਰੀ ਸਭ ਨੂੰ ਮਿਲ ਸਕਦਾ ਹੈ, ਪਰ ਗੁਰੂ ਰਾਹੀਂ । ਸੰਸਾਰ ਦੀਆਂ ਖਿਚੋਂ ਮਨ ਨੂੰ ਇਕ ਪਾਸੇ ਨਹੀਂ ਲਗਣ ਦਿੰਦੀਆਂ, ਪਰ ਜੇ ਸਚੇ ਹਰੀ ਨੂੰ ਪਿਆਰ ਕਰੀਏ, ਤਾਂ ਇਨ੍ਹਾਂ ਖਿਚੋਂ ਤੋਂ ਬਚ ਸਕੀਦਾ ਹੈ। ਪਉੜੀ: ਗੁਰੂ ਦੇ ਸ਼ਬਦ ਰਾਹੀਂ ਸਚੇ ਹਰੀ ਦੀ ਕਦਰ ਲਭਦੀ ਹੈ, ਅਤੇ ਦਿਲ ਵਿਚ ਹਰੀ-ਰਸ ਪੈਦਾ ਹੁੰਦਾ ਹੈ ।

ਹੈ ਕਿਉ ਕੀਮਤਿ ਕੀਜੈ ॥ ਆਪੇ ਸ੍ਰਿਸਟਿ ਸਭ ਸਾਜੀਅਨੁ[੧] [੨]ਆਪੇ ਵਰਤੀਜੈ ॥
ਗੁਰਮੁਖਿ[੩] ਸਦਾ ਸਲਾਹੀਐ ਸਚੁ ਕੀਮਤਿ ਕੀਜੈ ॥ ਗੁਰ ਸਬਦੀ ਕਮਲੁ[੪]
ਬਿਗਾਸਿਆ[੫] ਇਵ ਹਰਿ ਰਸੁ ਪੀਜੈ ॥ ਆਵਣ ਜਾਣਾ ਠਾਕਿਆ[੬] [੭]ਸੁਖਿ ਸਹਜਿ
ਸਵੀਜੈ[੮] ॥ ੭ ॥ * ਸਲੋਕੁ ਮਃ ੧ ॥ [੯]ਨਾ ਮੈਲਾ ਨਾ ਧੁੰਧਲਾ ਨਾ ਭਗਵਾ ਨਾ ਕਚੁ ॥
ਨਾਨਕ ਲਾਲੋ ਲਾਲੁ ਹੈ ਸਚੈ ਰਤਾ ਸਚੁ ॥ ੧ ॥ ਮਃ ੩ ॥ [੧੦]ਸਹਜਿ ਵਣਸਪਤਿ
ਫੁਲੁ ਫਲੁ ਭਵਰੁ ਵਸੈ ਭੈ ਖੰਡਿ ॥ ਨਾਨਕ ਤਰਵਰੁ ਏਕੁ ਹੈ ਏਕੋ ਫੁਲੁ ਭਿਰੰਗੁ[੧੧] ॥
੨ ॥ ਪਉੜੀ ॥ ਜੋ ਜਨ ਲੂਝਹਿ[੧੨] ਮਨੈ ਸਿਉ ਸੇ ਸੂਰੇ ਪਰਧਾਨਾ ॥ ਹਰਿ ਸੇਤੀ
ਸਦਾ ਮਿਲਿ ਰਹੇ ਜਿਨੀ ਆਪੁ[੧੩] ਪਛਾਨਾ ॥ ਗਿਆਨੀਆ ਕਾ ਇਹੁ ਮਹਤੁ[੧੪] ਹੈ
ਮਨ ਮਾਹਿ ਸਮਾਨਾ ॥ ਹਰਿ ਜੀਉ ਕਾ ਮਹਲੁ ਪਾਇਆ ਸਚੁ ਲਾਇ ਧਿਆਨਾ ॥
ਜਿਨ ਗੁਰਪਰਸਾਦੀ[੧੫] ਮਨੁ ਜੀਤਿਆ ਜਗੁ ਤਿਨਹਿ ਜਿਤਾਨਾ[੧੬] ॥ ੮ ॥
† ਸਲੋਕੁ ਮਃ ੩ ॥ ਜੋਗੀ ਹੋਵਾ ਜਗਿ ਭਵਾ ਘਰਿ ਘਰਿ ਭੀਖਿਆ ਲੇਉ ॥ ਦਰਗਹ
ਲੇਖਾ ਮੰਗੀਐ ਕਿਸੁ ਕਿਸੁ ਉਤਰੁ ਦੇਉ ॥ [੧੭]ਭਿਖਿਆ ਨਾਮੁ ਸੰਤੋਖੁ ਮੜੀ ਸਦਾ
ਸਚੁ ਹੈ ਨਾਲਿ ॥ ਭੇਖੀ ਹਾਥ[੧੮] ਨ ਲਧੀਆ ਸਭ ਬਧੀ ਜਮਕਾਲਿ ॥ ਨਾਨਕ ਗਲਾ
ਝੂਠੀਆ ਸਚਾ ਨਾਮੁ ਸਮਾਲਿ ॥ ੧ ॥ ਮਃ ੩ ॥ [੧੯]ਜਿਤੁ ਦਰਿ ਲੇਖਾ ਮੰਗੀਐ ਸੋ
ਦਰੁ ਸੇਵਿਹੁ ਨ ਕੋਇ ॥ ਐਸਾ ਸਤਿਗੁਰੁ ਲੋੜਿ ਲਹੁ ਜਿਸੁ ਜੇਵਡੁ ਅਵਰੁ ਨ ਕੋਇ ॥
ਤਿਸੁ ਸਰਣਾਈ ਛੂਟੀਐ ਲੇਖਾ ਮੰਗੈ ਨ ਕੋਇ ॥ [੨੦]ਸਚੁ ਦ੍ਰਿੜਾਏ ਸਚੁ ਦ੍ਰਿੜੁ ਸਚਾ
ਓਹ ਸਬਦੁ ਦੇਇ ॥ ਹਿਰਦ ਜਿਸਦੈ ਸਚੁ ਹੈ ਤਨੁ ਮਨੁ ਭੀ ਸਚਾ ਹੋਇ ॥ ਨਾਨਕ
ਸਚੈ ਹੁਕਮਿ ਮੰਨਿਐ ਸਚੀ ਵਡਿਆਈ ਦੇਇ ॥ ਸਚੇ ਮਾਹਿ ਸਮਾਵਸੀ ਜਿਸਨੋ
ਨਦਰਿ ਕਰੇਇ ॥ ੨ ॥ ਪਉੜੀ ॥ ਸੂਰੇ[੨੧] ਏਹਿ ਨ ਆਖੀਅਹਿ ਅਹੰਕਾਰਿ ਮਰਹਿ
ਦੁਖੁ ਪਾਵਹਿ ॥ ਅੰਧੇ ਆਪੁ ਨ ਪਛਾਣਨੀ [੨੨]ਦੂਜੈ ਪਚਿ ਜਾਵਹਿ ॥ ਅਤਿ ਕਰੋਧ
ਸਿਉ ਲੂਝਦੇ[੧੨] ਅਗੈ ਪਿਛੈ ਦੁਖੁ ਪਾਵਹਿ ॥ ਹਰਿ ਜੀਉ ਅਹੰਕਾਰੁ ਨ ਭਾਵਈ
ਵੇਦ ਕੂਕਿ ਸੁਣਾਵਹਿ ॥ ਅਹੰਕਾਰਿ ਮੁਏ ਸੇ ਵਿਗਤੀ[੨੩] ਗਏ ਮਰਿ ਜਨਮਹਿ
ਫਿਰਿ ਆਵਹਿ ॥੯॥ ‡ ਸਲੋਕੁ ਮਃ ੩॥ [੨੪]ਕਾਗਉ ਹੋਇ ਨ ਊਜਲਾ ਲੋਹੇ ਨਾਵ ਨ
ਪਾਰੁ॥ [੨੫]ਪਿਰਮ ਪਦਾਰਥੁ ਮੰਨਿ ਲੈ ਧੰਨੁ ਸਵਾਰਣਹਾਰੁ॥ ਹੁਕਮੁ ਪਛਾਣੈ ਊਜਲਾ
[੨੬]ਸਿਰਿ ਕਾਸਟ ਲੋਹਾ ਪਾਰ॥ ਤ੍ਰਿਸਨਾ ਛੋਡੈ ਭੈ ਵਸੈ ਨਾਨਕ ਕਰਣੀ ਸਾਰੁ[੨੭]॥੧॥
ਮਃ ੩ ॥ ਮਾਰੂ[੨੮] ਮਾਰਣ ਜੋ ਗਏ ਮਾਰਿ ਨ ਸਕਹਿ ਗਵਾਰ॥ ਨਾਨਕ ਜੇ ਇਹੁ
ਮਾਰੀਐ ਗੁਰ ਸਬਦੀ ਵੀਚਾਰਿ ॥ ਇਹੁ ਮਨੁ ਮਾਰਿਆ ਨਾ ਮਰੈ ਜੇ ਲੋਚੈ ਸਭੁ ਕੋਇ॥
ਨਾਨਕ ਮਨ ਹੀ ਕਉ ਮਨੁ ਮਾਰਸੀ ਜੇ ਸਤਿਗੁਰੁ ਭੇਟੈ[੨੯] ਸੋਇ ॥ ੨ ॥ ਪਉੜੀ ॥

੧ ਉਸ ਨੇ ਬਣਾਈ ।
੨ ਆਪੇ ਉਸ ਵਿਚ ਵਿਆਪਕ ਹੈ ।
੩ ਗੁਰੂ ਦਾ ਮਾਰਾ ।
੪ ਹਿਰਦਾ ਰੂਪ ਕਮਲ ।
੫ ਖਿੜਿਆ ।
੬ ਰੋਕਿਆ, ਭਾਵ ਮੁਕਾ ਦਿਤਾ ।
੭ ਵੇਖੋ ਪੰ. ੭੪੧, ਨੋਟ ੨੧ ।
੮ ਸੌਂਦਾ ਹੈ ।
੯ ਨਾ ਮੈਲਾ (ਤਮੋ ਗੁਣ), ਨਾ ਧੁੰਧਲਾ (ਰਜੋ ਗੁਣ), ਨਾ ਭਗਵਾ (ਸਤੋ ਗੁਣ) ਅਤੇ ਨਾ ਇਨ੍ਹਾਂ ਦੇ ਕਾਰਨ ਮਾਇਆ ਦਾ ਕੱਚਾ ਰੰਗ ਚੜ੍ਹਿਆ ਹੈ, ਸਗੋਂ ਨਾਮ ਦੀ ਲਾਲੀ ਦੇ ਕਾਰਨ ਪੂਰਨ ਅਨੰਦ ਪ੍ਰਾਪਤ ਹੈ, ਕਿਉਂਕਿ ਸਚ ਨਾਲ ਸਚ ਮਿਲ ਗਿਆ ਹੈ ।
੧੦ ਸਹਜ ਅਵਸਥਾ ਦੁਆਰਾ ਵਨਸਪਤੀ, ਫੁਲ, ਫਲ ਦੀ ਪ੍ਰਾਪਤੀ ਹੈ, ਗੁਰਮੁਖ ਭੌਰਾ ਭੌ ਦੂਰ ਕਰ ਕੇ ਇਸ ਵਿਚ ਵਸਦਾ ਹੈ, ਵਾਹਿਗੁਰੂ ਤਰਵਰ (ਰੁਖ) ਹੈ, ਉਸਦਾ ਨਾਮ ਫੁਲ ਹੈ ਅਤੇ ਗੁਰਮੁਖ ਭੌਰਾ ਹੈ ।
੧੧ [ਸੰ. ਭ੍ਰਿੰਗ] ਭੌਰਾ ।
੧੨ ਝਗੜਦੇ ਹਨ, ਲੜਦੇ ਹਨ ।
੧੩ ਆਪਣਾ ਆਪ । ਸਿਆਣਿਆਂ ਦੀ ਇਹ ਵਡਿਆਈ ਹੁੰਦੀ ਹੈ ਕਿ ਓਹ ਆਪਣੇ ਮਨ ਵਿਚ ਹੀ ਸਮਾਏ ਰਹਿੰਦੇ ਹਨ, ਭਾਵ ਆਪਣੇ ਆਪ ਵਿਚ ਹੀ ਸੰਤੁਸ਼ਟ ਰਹਿੰਦੇ ਹਨ ।
੧੪ [ਸੰ. ਮਹਤ੍ਵ] ਵਡਿਆਈ ।
੧੫ ਕਿਰਪਾ ਨਾਲ ।
੧੬ ਜਿਤਿਆ ਹੈ । 'ਮਨਿ ਜੀਤੈ ਜਗੁ ਜੀਤੁ' (ਜਪੁ)।
੧੭ ਨਾਮ ਨੂੰ ਭਿਖਿਆ ਬਣਾਇਆ ਹੈ ਤੇ ਸੰਤੋਖ ਨੂੰ ਮੜ੍ਹੀ (ਕੋਠਾ) ।
੧੮ ਤਹਿ ਭਾਵ ਅਸਲੀਅਤ ।
੧੯ ਜਿਸ ਦਰ ਤੇ ਰਹਿਆਂ ਫਿਰ ਵੀ ਲੇਖਾ ਮੰਗਿਆ ਜਾਵੇ ।
੨੦ ਉਹ ਆਪ ਸਚ ਸਮਝਦਾ ਹੈ ਅਤੇ ਸਚ ਹੋਰਨਾਂ ਨੂੰ ਸਮਝਾਉਂਦਾ ਹੈ ।
੨੧ ਸੂਰਮੇ ।
੨੨ ਦੂੈਤ ਭਾਵ ਵਿਚ ਸੜ ਜਾਂਦੇ ਹਨ ।
੨੩ ਬਿਨਾਂ ਗਤੀ ਦੇ ।
੨੪ ਕਾਂ ਤੋਂ ਚਿੱਟਾ ਹੰਸ ਨਹੀਂ ਬਣਦਾ, ਲੋਹੇ ਦੀ ਬੇੜੀ ਤੇ ਪਾਰ ਨਹੀਂ ਉਤਰੀਦਾ ।
੨੫ ਪਿਆਰੇ ਹਰੀ ਦੇ ਨਾਮ ਪਦਾਰਥ ਉਤੇ ਸ਼ਰਧਾ ਲਿਆਵੇ ।
੨੬ ਇਸ ਤਰਾਂ ਲਕੜ ਦੇ ਸਿਰ ਤੇ ਲੋਹਾ ਤਰਦਾ ਹੈ, ਲਕੜ ਦੀ ਬੇੜੀ ਉਤੇ ਲੋਹਾ ਪਾਰ ਹੋ ਜਾਂਦਾ ਹੈ , ਭਾਵ ਪਾਪੀ ਭੀ ਨਾਮ ਦੇ ਅਧਾਰ ਤੇ ਤਰ ਜਾਂਦਾ ਹੈ ।
੨੭ ਸ੍ਰੇਸ਼ਟ ।
੨੮ ਮਾਰੂ ਥਲ (ਰੇਤਲੇ ਥਲ) ਵਿਚ । ਜੋ ਜੰਗਲ ਆਦਿ ਵਿਚ ਮਨ ਨੂੰ ਮਾਰਨ ਗਏ ਹਨ, ਓਹ ਮੂਰਖ ਮਨ ਨੂੰ ਮਾਰ ਨਹੀਂ ਸਕਦੇ ।
੨੯ ਮਿਲੇ ।

---

* ਸਲੋਕ: ਮਨ ਤਿੰਨਾਂ ਗੁਣਾਂ ਤੋਂ ਉਤੇ ਹੋ ਕੇ ਸਚੇ ਹਰੀ ਵਿਚ ਰਚ ਜਾਵੇ ਤਾਂ ਸਫਲ ਹੁੰਦਾ ਹੈ । ਪਉੜੀ: ਮਨ ਜਿਤਣ ਨਾਲ ਜਗ ਜਿਤਣ ਹੁੰਦਾ ਹੈ, ਅਤੇ ਹਰੀ ਵਿਚ ਵਾਸਾ ਮਿਲਦਾ ਹੈ ।

† ਸਲੋਕ: ਜੋਗ ਆਦਿ ਭੇਖ ਕਿਸੇ ਕੰਮ ਦੇ ਨਹੀਂ; ਨਾਮ ਹੀ ਅਸਲ ਸਾਧਨ ਹੈ । ਇਹ ਪ੍ਰਾਪਤੀ ਕਿਸੇ ਐਰੇ ਗ਼ੈਰੇ ਤੋਂ ਨਹੀਂ ਹੋ ਸਕਦੀ, ਕੇਵਲ ਸਚ ਦੇ ਪਾਰਖੂ ਗੁਰੂ ਤੋਂ ਮਿਲਦੀ ਹੈ । ਪਉੜੀ: ਅਸਲ ਬਹਾਦਰ ਉਹ ਹੈ ਜੋ ਹੰਕਾਰ ਨਾ ਕਰੇ ਅਤੇ ਆਪਣੀ ਵਿਤ ਨੂੰ ਪਛਾਣ ਕੇ ਇਕ ਹਰੀ ਵਿਚ ਸਮਾਉਣ ਦੀ ਕੋਸ਼ਸ਼ ਕਰੇ ।

‡ ਸਲੋਕ: ਹੁਕਮੀ ਬੰਦਾ ਬਣਨ ਨਾਲ ਮੰਦਾ ਮਨੁਖ ਭੀ ਚੰਗਾ ਬਣ ਕੇ ਤਰ ਜਾਂਦਾ ਹੈ । ਜੰਗਲਾਂ ਵਿਚ ਭਉਣ ਦੀ ਥਾਂ ਮਨ ਨੂੰ ਮਾਰਨਾ ਚੰਗਾ ਹੈ । ਇਹ ਮਨ ਦਾ ਮਾਰਨਾ ਗੁਰੂ ਦੇ ਮੇਲ ਤੋਂ ਪ੍ਰਾਪਤ ਹੁੰਦਾ ਹੈ । ਪਉੜੀ: ਚੰਗੇ ਮੰਦੇ ਦੋਵੇਂ ਭਾਵ ਰੱਬ ਦੇ ਹੁਕਮ ਅਨੁਸਾਰ ਹਨ । ਜਿਹੜੇ ਮਾਇਆ ਦੇ ਪ੍ਰਭਾਵ ਹੇਠਾਂ ਆ ਗਏ ਓਹ ਮੰਦੇ ਬਣ ਗਏ ; ਅਤੇ ਜਿਹੜੇ ਹਰੀ ਦੇ ਦਾਸ ਬਣੇ, ਓਹ ਚੰਗੇ ਬਣ ਗਏ ।

[੧]ਦੋਵੈ ਤਰਫਾ ਉਪਾਈਓਨੁ ਵਿਚਿ [੨]ਸਕਤਿ ਸਿਵ ਵਾਸਾ ॥ ਸਕਤੀ ਕਿਨੈ ਨ ਪਾਇਓ ਫਿਰਿ ਜਨਮਿ ਬਿਨਾਸਾ ॥ ਗੁਰਿ ਸੇਵਿਐ ਸਾਤਿ ਪਾਈਐ [੩]ਜਪਿ ਸਾਸ ਗਿਰਾਸਾ ॥ [੪]ਸਿਮ੍ਰਿਤਿ ਸਾਸਤ ਸੋਧਿ ਦੇਖੁ ਊਤਮ ਹਰਿ ਦਾਸਾ ॥ ਨਾਨਕ ਨਾਮ ਬਿਨਾ ਕੋ ਥਿਰੁ ਨਹੀ ਨਾਮੇ [੫]ਬਲਿ ਜਾਸਾ ॥੧੦॥* ਸਲੋਕੁ ਮਃ ੩॥ [੬]ਹੋਵਾ ਪੰਡਿਤੁ ਜੋਤਕੀ[੭] [੮]ਬੇਦ ਪੜਾ ਮੁਖਿ ਚਾਰਿ ॥ [੯]ਨਵਖੰਡ ਮਧੇ ਪੂਜੀਆ ਅਪਣੈ ਚਜਿ[੧੦] ਵੀਚਾਰਿ ॥ [੧੧]ਮਤੁ ਸਚਾ ਅਖਰੁ ਭੁਲਿ ਜਾਇ ਚਉਕੈ ਭਿਟੈ ਨ ਕੋਇ ॥ ਝੂਠੇ ਚਉਕੇ ਨਾਨਕਾ ਸਚਾ ਏਕੋ ਸੋਇ ॥੧॥ ਮਃ ੩ ॥ ਆਪਿ ਉਪਾਏ ਕਰੇ ਆਪਿ ਆਪੇ ਨਦਰਿ ਕਰੇਇ ॥ ਆਪੇ ਦੇ ਵਡਿਆਈਆ ਕਹੁ ਨਾਨਕ ਸਚਾ ਸੋਇ ॥ ੨ ॥ ਪਉੜੀ ॥ [੧੨]ਕੰਟਕੁ ਕਾਲੁ ਏਕੁ ਹੈ ਹੋਰੁ ਕੰਟਕੁ ਨ ਸੂਝੈ ॥ ਅਫਰਿਓ[੧੩] ਜਗ ਮਹਿ ਵਰਤਦਾ ਪਾਪੀ ਸਿਉ ਲੂਝੈ[੧੪] ॥ ਗੁਰ ਸਬਦੀ ਹਰਿ ਭੇਦੀਐ[੧੫] ਹਰਿ ਜਪਿ ਹਰਿ ਬੂਝੈ ॥ ਸੋ ਹਰਿ ਸਰਣਾਈ ਛੁਟੀਐ ਜੋ ਮਨ ਸਿਉ ਜੂਝੈ[੧੬] ॥ ਮਨਿ ਵੀਚਾਰਿ ਹਰਿ ਜਪੁ ਕਰੇ ਹਰਿ ਦਰਗਹ ਸੀਝੈ[੧੭] ॥ ੧੧ ॥ † ਸਲੋਕੁ ਮਃ ੧ ॥ ਹੁਕਮਿ ਰਜਾਈ ਸਾਖਤੀ[੧੮] ਦਰਗਹ ਸਚੁ ਕਬੂਲੁ ॥ ਸਾਹਿਬੁ ਲੇਖਾ ਮੰਗਸੀ ਦੁਨੀਆ ਦੇਖਿ ਨ ਭੂਲੁ ॥ [੧੯]ਦਿਲ ਦਰਵਾਨੀ ਜੋ ਕਰੇ ਦਰਵੇਸੀ ਦਿਲੁ ਰਾਸਿ ॥ ਇਸਕ ਮੁਹਬਤਿ ਨਾਨਕਾ ਲੇਖਾ ਕਰਤੇ ਪਾਸਿ ॥੧॥ ਮਃ ੧ ॥ ਅਲਗਉ ਜੋਇ ਮਧੂਕੜਉ[੨੦] ਸਾਰੰਗਪਾਣਿ ਸਬਾਇ ॥ ਹੀਰੈ ਹੀਰਾ ਬੇਧਿਆ ਨਾਨਕ ਕੰਠਿ ਸੁਭਾਇ ॥੨॥ ਪਉੜੀ ॥ ਮਨਮੁਖ ਕਾਲੁ ਵਿਆਪਦਾ ਮੋਹਿ ਮਾਇਆ ਲਾਗੇ ॥ ਖਿਨ ਮਹਿ ਮਾਰਿ [੨੧]ਪਛਾੜਸੀ ਭਾਇ ਦੂਜੈ ਠਾਗੇ ॥ ਫਿਰਿ ਵੇਲਾ ਹਥਿ ਨ ਆਵਈ ਜਮ ਕਾ ਡੰਡੁ ਲਾਗੇ ॥ ਤਿਨ ਜਮ ਡੰਡੁ ਨ ਲਗਈ ਜੋ ਹਰਿ ਲਿਵ ਜਾਗੇ ॥ ਸਭ ਤੇਰੀ ਤੁਧੁ ਛਡਾਵਣੀ ਸਭ ਤੁਧੈ ਲਾਗੇ ॥ ੧੨ ॥ ‡ ਸਲੋਕੁ ਮਃ ੧ ॥ [੨੨]ਸਰਬੇ ਜੋਇ ਅਗਛਮੀ ਦੂਖੁ ਘਨੇਰੋ ਆਥਿ ॥ ਕਾਲਰੁ ਲਾਦਸਿ ਸਰੁ ਲਾਘਣਉ ਲਾਭੁ ਨ ਪੂਜੀ ਸਾਥਿ ॥ ੧ ॥ ਮਃ ੧ ॥ ਪੂੰਜੀ ਸਾਚਉ ਨਾਮੁ ਤੂ ਅਖੁਟਉ ਦਰਬੁ[੨੩] ਅਪਾਰੁ ॥ ਨਾਨਕ ਵਖਰੁ ਨਿਰਮਲਉ ਧੰਨੁ ਸਾਹੁ ਵਾਪਾਰੁ ॥੨॥ ਮਃ ੧ ॥ [੨੪]ਪੂਰਬ ਪ੍ਰੀਤਿ ਪਿਰਾਣਿ ਲੈ ਮੋਟਉ ਠਾਕੁਰੁ ਮਾਣਿ ॥ [੨੫]ਮਾਥੈ ਊਭੈ ਜਮੁ ਮਾਰਸੀ ਨਾਨਕ ਮੇਲਣੁ ਨਾਮਿ ॥ ੩ ॥ ਪਉੜੀ ॥ ਆਪੇ ਪਿੰਡੁ[੨੬] ਸਵਾਰਿਓਨੁ ਵਿਚਿ [੨੭]ਨਵ ਨਿਧਿ ਨਾਮੁ ॥ ਇਕਿ ਆਪੇ ਭਰਮਿ ਭੁਲਾਇਅਨੁ ਤਿਨ ਨਿਹਫਲ ਕਾਮੁ ॥ ਇਕਨੀ ਗੁਰਮੁਖਿ[੨੮] ਬੁਝਿਆ [੨੯]ਹਰਿ ਆਤਮ ਰਾਮੁ ॥ ਇਕਨੀ ਸੁਣਿ ਕੈ ਮੰਨਿਆ ਹਰਿ ਊਤਮ ਕਾਮੁ ॥ ਅੰਤਰਿ ਹਰਿ ਰੰਗੁ[੩੦] ਉਪਜਿਆ ਗਾਇਆ ਹਰਿ ਗੁਣ ਨਾਮੁ ॥ ੧੩ ॥ ਸਲੋਕੁ ਮਃ ੧ ॥ [੩੧]ਭੋਲਤਣਿ ਭੈ ਮਨਿ ਵਸੈ ਹੇਕੈ[੩੨] ਪਾਧਰ[੩੩] ਹੀਡੁ[੩੪] ॥

੧ ਗੁਰਮੁਖਾਂ ਵਾਲਾ ਤੇ ਮਨਮੁਖਾਂ ਵਾਲਾ ਰਾਹ, ਜਿਨ੍ਹਾਂ ਨੂੰ ਸਲੋਕਾਂ ਵਿਚ ਕਾਂ ਅਤੇ ਹੰਸ ਕਿਹਾ ਹੈ। ਦੇਖੋ ਵਾਰ ਮਲਾਰ ਮ: ੧, ਪਉੜੀ ੪, ਪੰ. ੧੨੮੦।

੨ ਸ਼ਕਤੀ (ਮਾਇਆ) ਵਿਚ ਸ਼ਿਵ (ਜੀਵ) ਦਾ ਵਾਸਾ ਹੈ।

੩ ਭਾਵ ਖਾਂਦਿਆਂ ਪੀਂਦਿਆਂ ਜਪ ਕੇ।

੪ ਦੇਖੋ ਪੰ. ੯੦੪, ਨੋਟ ੧੯ ਤੇ ੨੦।

੫ ਬਲਿਹਾਰ ਜਾਵਾਂ।

੬ ਦੇਖੋ ਪੰ. ੧੪੧੩, ਸਲੋਕ ੩।

੭ ਜੋਤਸ਼ੀ।

੮ ਚਾਰੇ ਵੇਦ ਮੁਖੋਂ ਪੜ੍ਹਾਂ, ਮੂੰ-ਜ਼ਬਾਨੀ ਉਚਾਰਨ ਕਰਾਂ।

੯ ਨੌਂ ਖੰਡ, ਪ੍ਰਿਥਵੀ ਵਿਚ ਪੂਜਿਆ ਜਾਵਾਂ।

੧੦ ਪੰਡਤਾਂ ਵਾਲੇ ਕਰਮ ਕਾਂਡ ਦੇ ਕਾਰਨ।

੧੧ ਇਹ ਸਭ ਕੁਝ ਹੁੰਦਿਆਂ ਇਹ ਸਚੀ ਗਲ ਨਾ ਭੁਲ ਜਾਵੇ ਕਿ ਚਉਕੇ ਵਿਚ ਕੁਝ ਨਹੀਂ ਭਿਟਦਾ, ਕਿਉਂਕਿ ਚਉਕੇ ਝੂਠੇ ਹੁੰਦੇ ਹਨ; ਸਚਾ ਕੇਵਲ ਇਕ ਹਰੀ ਹੀ ਹੈ।

੧੨ [ਸੰ. ਕੰਡਾ] ਦੁਖਦਾਈ ਕਾਲ।

੧੩ ਅਮੋੜ। ਮੌਤ ਜਗਤ ਵਿਚ ਅਮੋੜ ਵਰਤਦੀ ਹੈ, ਕਿਉਂ ਜੋ ਟਲਦੀ ਨਹੀਂ।

੧੪ ਝਗੜਾ ਕਰਦਾ ਹੈ, ਜੁਧ ਕਰਦਾ ਹੈ।

੧੫ ਲੀਨ ਹੋਵੀਏ।

੧੬ ਜੁਧ ਕਰਦਾ ਹੈ।

੧੭ ਸਫਲ ਹੁੰਦਾ ਹੈ।

੧੮ [ਫ਼ਾ.] ਬਣਾਵਟ। ਰਜ਼ਾ ਵਾਲੇ ਹਰੀ ਦੇ ਹੁਕਮ ਵਿਚ ਰਹਿਣ ਨਾਲ ਹਰੀ ਨਾਲ ਬਣ ਆਉਂਦੀ ਹੈ।

੧੯ ਦਿਲ ਦੀ ਨਿਗਰਾਨੀ ਕਰਨੀ ਤੇ ਇਸ ਨੂੰ ਸਿਧੇ ਰਾਹ ਤੋਰਨਾ, ਇਹ ਹੈ ਦਰਵੇਸ਼ੀ।

੨੦ [ਮਧੁਕਰ=ਭੌਰਾ] ਫ਼ਕੀਰ ਰੂਪ ਭੌਰਾ; ਭੌਰੇ ਵਾਂਗ ਫ਼ਕੀਰ ਥਾਂ ਥਾਂ ਫਿਰ ਕੇ ਸਾਰ ਗ੍ਰਹਿਣ ਕਰਨ ਵਾਲਾ। ਜੋ ਮਨੁਖ ਅੱਡ ਹੋ ਕੇ ਫ਼ਕੀਰ ਵਾਂਗ ਰਹਿੰਦਾ ਹੈ, ਉਹ ਸਭ ਵਿਚ ਸਾਰੰਗਪਾਣ (ਹਰੀ) ਨੂੰ ਵੇਖਦਾ ਹੈ, ਉਸ ਦਾ ਮਨ-ਹੀਰਾ ਨਾਮ-ਹੀਰੇ ਨਾਲ ਵਿਨ੍ਹਿਆ ਗਿਆ ਹੈ ਤੇ ਸੁਭਾਵਕ ਹੀ ਉਸ ਦੇ ਹਿਰਦੇ ਰੂਪ ਗਲੇ ਵਿਚ ਹਰੀ ਆ ਵਸਦਾ ਹੈ।

੨੧ ਨਾਸ ਕਰਦਾ ਹੈ ਉਨ੍ਹਾਂ ਦਾ ਜੋ ਦੂਜੇ ਭਾਵ ਵਿਚ ਠਗੇ ਹੋਏ ਹਨ।

੨੨ ਸਭ ਵਿਚ ਹਰੀ ਅਗੋਛਮੀ (ਥਿਰ ਰਹਿਣ ਵਾਲੇ ਨੂੰ) ਵੇਖ; ਆਥਿ (ਮਾਇਆ) ਵਿਚ ਬਹੁਤ ਦੁਖ ਹੈ। ਕਲਰ ਲਦਦਾ ਹੈ ਤੇ ਸੰਸਾਰ ਸਾਗਰ ਨੂੰ ਲੰਘਣਾ ਹੈ, ਪਰ ਪਲੇ ਨਾ ਰਾਸ ਹੈ ਨਾ ਲਾਭ ਹੈ। ਸਰੁ=ਤਲਾ, ਸੰਸਾਰ ਸਾਗਰ। ਲਾਘਣਉ= ਲੰਘਣਾ ਹੈ।

੨੩ ਧਨ।

੨੪ ਹਰੀ ਦੀ ਪਹਿਲੋਂ ਦੀ ਪ੍ਰੀਤੀ ਪਛਾਣੇ ਅਤੇ ਉਸ ਵਡੇ ਮਾਲਕ ਨੂੰ ਪੂਜੇ।

੨੫ ਨਾਮ ਵਿਚ ਮਿਲਣ ਨਾਲ ਜਮ ਨੂੰ ਭੀ ਮੂੰਹ ਭਾਰ ਮਾਰੇਗਾ।

੨੬ ਸਰੀਰ।

੨੭ ਦੇ੦ ਪੰ. ੭੫੦, ਫੁਟ ਨੋਟ ‡।

੨੮ ਗੁਰੂ ਦੁਆਰੇ।

੨੯ ਆਤਮਾ ਵਿਚ ਰਮੇ ਹੋਏ ਹਰੀ ਨੂੰ।

੩੦ ਪਿਆਰ।

੩੧ ਭੋਲਾਪਨ ਧਾਰਿਆਂ ਹਰੀ ਦਾ ਭੈ ਮਨ ਵਿਚ ਵਸਦਾ ਹੈ। ਇਹੋ ਇਕ ਰਸਤਾ ਹੈ, ਇਹੀ ਇਕ ਚਾਲ ਹੈ।

੩੨ [ਲਹਿੰਦੀ 'ਹਿਕ'] ਇਕੋ।

੩੩ ਰਸਤਾ।

੩੪ [ਸੰ.] ਚਾਲ।

* ਸਲੋਕ: ਪੰਡਤਾਂ ਦੀ ਸੁਚ ਭਿਟ ਅਤੇ ਚੌਕੇ ਦੇ ਖਿਆਲ ਨੂੰ ਝੂਠਾ ਦਸਦੇ ਹਨ, ਅਤੇ ਕਹਿੰਦੇ ਹਨ ਕਿ ਸਚਾ ਇਕੋ ਹਰੀ ਹੀ ਹੈ। ਓਹੀ ਸਰਬ-ਸਮ੍ਰਥ ਹੈ। ਪਉੜੀ: ਮਨ ਨੂੰ ਕਾਬੂ ਵਿਚ ਰਖ ਕੇ ਹਰੀ ਦੇ ਪਾਸੇ ਲਗਣ ਨਾਲ ਮੌਤ ਦਾ ਡਰ ਦੂਰ ਹੁੰਦਾ ਅਤੇ ਜਨਮ ਸਫਲ ਹੁੰਦਾ ਹੈ।

† ਸਲੋਕ: ਰਜ਼ਾ ਵਾਲੇ ਦੇ ਹੁਕਮ ਵਿਚ ਰਹਿਣ ਨਾਲ ਹਰੀ ਨਾਲ ਬਣ ਆਉਂਦੀ ਹੈ ਅਤੇ ਉਸ ਦੇ ਦਰਬਾਰ ਵਿਚ ਪ੍ਰਵਾਨਗੀ ਮਿਲਦੀ ਹੈ। ਦੁਨੀਆਂ ਵਲੋਂ ਚੌਕਸ ਰਹਿ ਕੇ ਮਨ ਨੂੰ ਠੀਕ ਕਰ ਕੇ ਹਰੀ ਵਲ ਜੋੜਨਾ ਚਾਹੀਦਾ ਹੈ। ਮਨ ਨੂੰ ਹਰੀ ਵਿਚ ਲਾਉਣਾ ਅਤੇ ਹਰ ਇਕ ਵਿਚ ਹਰੀ ਨੂੰ ਵੇਖਣਾ ਅਸਲ ਫਕੀਰੀ ਹੈ। ਪਉੜੀ: ਹਰੀ ਵਿਚ ਦਿਲ ਲਾਉਣ ਨਾਲ ਮੌਤ ਨਹੀਂ ਪੋਂਹਦੀ।

‡ ਸਲੋਕ: ਮਾਇਆ ਵਿਚ ਲਗਣ ਨਾਲ ਬਹੁਤ ਦੁਖ ਵਾਪਰਦੇ ਹਨ। ਸਚੇ ਨਾਮ ਵਿਚ ਲਗਣ ਨਾਲ ਮਾਲਾ ਮਾਲ ਹੋ ਜਾਈਦਾ ਹੈ। ਪਉੜੀ: ਹਰੀ ਵਿਚ ਲਗਣਾ ਜਾਂ ਉਸ ਤੋਂ ਭੁਲਿਆ ਰਹਿਣਾ ਹਰੀ ਦੀ ਆਪਣੀ ਰਜ਼ਾ ਵਿਚ ਹੁੰਦਾ ਹੈ।

ਅਤਿ ਡਾਹਪਣਿ[੧] ਦੁਖੁ ਘਣੋ ਤੀਨੇ ਥਾਵ ਭਰੀਡੁ ॥ ੧ ॥ ਮਃ ੧ ॥ ਮਾਂਦਲੁ[੨] ਬੇਦਿ ਸਿ ਬਾਜਣੋ ਘਣੋ ਧੜੀਐ ਜੋਇ ॥ ਨਾਨਕ ਨਾਮੁ ਸਮਾਲਿ ਤੂ ਬੀਜਉ[੩] ਅਵਰੁ ਨ ਕੋਇ ॥੨॥ ਮਃ ੧ ॥ ਸਾਗਰੁ[੪] ਗੁਣੀ[੫] ਅਥਾਹੁ ਕਿਨਿ ਹਾਥਾਲਾ[੬] ਦੇਖੀਐ ॥ ਵਡਾ ਵੇਪਰਵਾਹੁ ਸਤਿਗੁਰੁ ਮਿਲੈ ਤ ਪਾਰਿ ਪਵਾ ॥ ਮਝ[੭] ਭਰਿ ਦੁਖ ਬਦੁਖ ॥ ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ ॥ ੩ ॥ ਪਉੜੀ * ॥ ਜਿਨੀ ਅੰਦਰੁ[੮] ਭਾਲਿਆ ਗੁਰ ਸਬਦਿ ਸੁਹਾਵੈ ॥ ਜੋ ਇਛਨਿ ਸੋ ਪਾਇਦੇ ਹਰਿਨਾਮੁ ਧਿਆਵੈ ॥ ਜਿਸ ਨੋ ਕ੍ਰਿਪਾ ਕਰੇ ਤਿਸੁ ਗੁਰ ਮਿਲੈ ਸੋ ਹਰਿ ਗੁਣ ਗਾਵੈ॥ ਧਰਮਰਾਇ ਤਿਨ ਕਾ ਮਿਤੁ ਹੈ [੯]ਜਮ ਮਗਿ ਨ ਪਾਵੈ ॥ ਹਰਿਨਾਮੁ ਧਿਆਵਹਿ ਦਿਨਸੁ ਰਾਤਿ ਹਰਿਨਾਮਿ ਸਮਾਵੈ ॥ ੧੪ ॥ † ਸਲੋਕੁ ਮਃ ੧ ॥ ਸੁਣੀਐ ਏਕੁ ਵਖਾਣੀਐ ਸੁਰਗਿ ਮਿਰਤਿ[੧੦] ਪਇਆਲਿ[੧੧] ॥ ਹੁਕਮੁ ਨ ਜਾਈ ਮੇਟਿਆ ਜੋ ਲਿਖਿਆ ਸੋ ਨਾਲਿ ॥ ਕਉਣੁ ਮੂਆ ਕਉਣੁ ਮਾਰਸੀ [੧੨]ਕਉਣੁ ਆਵੈ ਕਉਣੁ ਜਾਇ ॥ ਕਉਣੁ ਰਹਸੀ[੧੩] ਨਾਨਕਾ [੧੪]ਕਿਸ ਕੀ ਸੁਰਤਿ ਸਮਾਇ ॥ ੧ ॥ ਮਃ ੧ ॥ [੧੫]ਹਉ ਮੁਆ ਮੈ ਮਾਰਿਆ ਪਉਣੁ ਵਹੈ ਦਰੀਆਉ ॥ ਤ੍ਰਿਸਨਾ ਥਕੀ[੧੬] ਨਾਨਕਾ ਜਾ ਮਨੁ ਰਤਾ ਨਾਇ ॥ [੧੭]ਲੋਇਣ ਰਤੇ ਲੋਇਣੀ ਕੰਨੀ ਸੁਰਤਿ ਸਮਾਇ ॥ ਜੀਭ ਰਸਾਇਣਿ[੧੮] ਚੂਨੜੀ[੧੯] [੨੦]ਰਤੀ ਲਾਲ ਲਵਾਇ[੨੧] ॥ ਅੰਦਰੁ[੮] [੨੨]ਮੁਸਕਿ ਝਕੋਲਿਆ ਕੀਮਤਿ ਕਹੀ ਨ ਜਾਇ ॥੨॥ ਪਉੜੀ ॥ ਇਸੁ ਜੁਗ ਮਹਿ ਨਾਮੁ ਨਿਧਾਨੁ[੨੩] ਹੈ ਨਾਮੋ ਨਾਲਿ ਚਲੈ ॥ ਏਹੁ ਅਖੁਟੁ ਕਦੇ ਨ ਨਿਖੁਟਈ ਖਾਇ ਖਰਚਿਉ ਪਲੈ ॥ ਹਰਿ ਜਨ ਨੇੜਿ ਨ ਆਵਈ [੨੪]ਜਮ ਕੰਕਰ ਜਮਕਲੈ[੨੫] ॥ ਸੇ ਸਾਹ ਸਚੇ ਵਣਜਾਰਿਆ ਜਿਨ ਹਰਿ ਧਨੁ ਪਲੈ ॥ ਹਰਿ ਕਿਰਪਾ ਤੇ ਹਰਿ ਪਾਈਐ ਜਾ ਆਪਿ ਹਰਿ ਘਲੈ ॥੧੫॥ ‡ ਸਲੋਕੁ ਮਃ ੩ ॥ [੨੬]ਮਨਮੁਖ ਵਾਪਾਰੈ ਸਾਰ ਨ ਜਾਣਨੀ ਬਿਖੁ ਵਿਹਾਝਹਿ ਬਿਖੁ ਸੰਗ੍ਰਹਹਿ[੨੭] ਬਿਖ ਸਿਉ ਧਰਹਿ ਪਿਆਰੁ ॥ ਬਾਹਰਹੁ ਪੰਡਿਤ ਸਦਾਇਦੇ ਮਨਹੁ ਮੂਰਖ ਗਾਵਾਰ ॥ ਹਰਿ ਸਿਉ ਚਿਤੁ ਨ ਲਾਇਨੀ ਵਾਦੀ[੨੮] ਧਰਨਿ ਪਿਆਰੁ ॥ ਵਾਦਾ ਕੀਆ ਕਰਨਿ ਕਹਾਣੀਆ ਕੂੜੁ ਬੋਲਿ ਕਰਹਿ ਆਹਾਰੁ[੨੯]॥ਜਗ ਮਹਿ ਰਾਮਨਾਮੁ ਹਰਿ ਨਿਰਮਲਾ ਹੋਰੁ ਮੈਲਾ ਸਭੁ ਆਕਾਰੁ ॥ ਨਾਨਕ ਨਾਮੁ ਨ ਚੇਤਨੀ ਹੋਇ ਮੈਲੇ ਮਰਹਿ ਗਵਾਰ ॥ ੧ ॥ ਮਃ ੩ ॥ ਦੁਖੁ ਲਗਾ ਬਿਨੁ ਸੇਵਿਐ ਹੁਕਮੁ ਮਨੇ ਦੁਖੁ ਜਾਇ ॥ ਆਪੇ ਦਾਤਾ ਸੁਖੈ ਦਾ ਆਪੇ ਦੇਇ ਸਜਾਇ ॥ ਨਾਨਕ ਏਵੈ ਜਾਣੀਐ ਸਭੁ ਕਿਛੁ ਤਿਸੈ ਰਜਾਇ ॥ ੨ ॥ ਪਉੜੀ ॥ ਹਰਿਨਾਮ ਬਿਨਾ ਜਗਤੁ ਹੈ ਨਿਰਧਨੁ ਬਿਨੁ ਨਾਵੈ ਤ੍ਰਿਪਤਿ[੩੦] ਨਾਹੀ ॥ ਦੂਜੈ[੩੧] ਭਰਮਿ ਭੁਲਾਇਆ ਹਉਮੈ ਦੁਖੁ ਪਾਹੀ ॥ ਬਿਨੁ ਕਰਮਾ

੧ [ਦਾਹਪਣ] ਜਲਨ, ਸਾੜੇ, ਈਰਖਾ ਵਿਚ। ਸਾੜੇ ਵਿਚ ਬਹੁਤ ਦੁਖ ਹੈ ; ਮਨ ਬਾਣੀ ਤੇ ਸਰੀਰ ਤਿੰਨੇ ਭਰਿਸ਼ਟੇ ਰਹਿੰਦੇ ਹਨ ।
੨ [ਸੰ. ਮਰਦਲ] ਢੋਲ। ਜੋ ਜੀਵਣ ਵਿਚ ਬਹੁਤੇ ਧੜੇ ਕਰਦਾ ਹੈ, ਭਾਵ ਪਖਪਾਤ ਵਾਲਾ ਹੈ. ਉਸ ਲਈ ਵੇਦ ਵਿਚ ਵੀ ਓਹੋ ਢੋਲ (ਪਖਪਾਤ ਦਾ) ਵੱਜ ਰਿਹਾ ਪ੍ਰਤੀਤ ਹੁੰਦਾ ਹੈ। ਜੋਇ ('ਸਿ' ਦੇ ਮੁਕਾਬਲੇ ਤੇ)=ਜਿਹੜਾ।
੩ ਦੂਸਰਾ।
੪ ਸੰਸਾਰ ਸਾਗਰ।
੫ ਤਿੰਨ ਗੁਣਾਂ ਸੰਜੁਗਤ ।
੬ ਥਾਹ, ਤਹਿ।
੭ ਵਿਚ, ਸੰਸਾਰ ਵਿਚ। ਸੰਸਾਰ ਦੁਖਾਂ ਹੀ ਦੁਖਾਂ ਨਾਲ ਭਰਿਆ ਹੈ।
੮ ਹਿਰਦਾ, ਆਪਣਾ ਸਰੂਪ। ਜਿਨ੍ਹਾਂ ਨੇ ਸੋਹਣੇ ਗੁਰ-ਸ਼ਬਦ ਰਾਹੀਂ ਆਪਣਾ ਹਿਰਦਾ ਟੋਲਿਆ ਹੈ, ਉਹ ਨਾਮ ਧਿਆ ਕੇ ਜੋ ਕੁਝ ਚਾਹੁੰਦੇ ਹਨ ਪਾ ਲੈਂਦੇ ਹਨ।
੯ ਜਮਾਂ ਦੇ ਰਸਤੇ ਤੇ।
੧੦ ਮਾਤਲੋਕ ਵਿਚ।
੧੧ ਪਤਾਲ ਵਿਚ। ਸੁਰਗ ਮਾਤਲੋਕ ਅਤੇ ਪਤਾਲ ਵਿਚ (ਭਾਵ ਹਰ ਥਾਂ) ਇਕੋ ਵਾਹਿਗੁਰੂ ਸੁਣੀਦਾ ਹੈ ਤੇ ਬਿਆਨ ਹੁੰਦਾ ਹੈ।
੧੨ ਕੌਣ ਜੰਮਦਾ ਮਰਦਾ ਹੈ।
੧੩ [ਸੰ. ਹਰਸ਼] ਅਨੰਦ ਨੂੰ ਪ੍ਰਾਪਤ ਹੁੰਦਾ ਹੈ।
੧੪ ਕਿਸ ਦੀ ਸੁਰਤੀ ਹਰੀ ਵਿਚ ਸਮਾਂਦੀ ਹੈ ?
੧੫ ਜੀਵ ਹਉਂ ਕਰਕੇ ਮਰਦਾ ਹੈ, ਮਮਤਾ ਉਸ ਨੂੰ ਮਾਰਦੀ ਹੈ ; ਸੁਆਸ ਨਦੀ ਵਾਂਗ ਚਲਦੇ ਹਨ; ਭਾਵ ਹਉਂ ਜੰਮਦੀ ਮਰਦੀ ਹੈ ਤੇ ਸੁਆਸਾਂ ਕਰਕੇ ਜ਼ਿੰਦਗੀ ਜਾਰੀ ਰਹਿੰਦੀ ਹੈ।
੧੬ ਮੁਕ ਗਈ।
੧੭ ਅੱਖਾਂ ਨੇਤ੍ਰਾਂ ਵਾਲੇ ਹਰੀ ਵਿਚ ਅਤੇ ਸੁਰਤਿ ਕੰਨਾਂ ਵਿਚ ਸਮਾ ਜਾਂਦੀ ਹੈ; ਭਾਵ ਮਨੁਖ ਦੀ ਸੁਰਤੀ ਕੰਨਾਂ ਦੁਆਰਾ ਜਸ ਸੁਣਨ ਵਿਚ ਲੀਨ ਹੋ ਜਾਂਦੀ ਹੈ।
੧੮ ਰੋਗਾਂ ਤੇ ਮੌਤ ਨੂੰ ਨਾਸ ਕਰਨ ਵਾਲੀ ਔਖਧੀ, ਭਾਵ ਨਾਮ।
੧੯ ਢੂੰਢਣ ਵਾਲੀ।
੨੦ ਲਾਲ (ਹਰੀ) ਨੂੰ ਜਪ ਕੇ ਰਤੀ ਗਈ ਹੈ।
੨੧ ਜਪ ਕੇ ।
੨੨ ਖੁਸ਼ਬੋ ਵਿਚ ਡਬੋਇਆ, ਸੁਗੰਧਤ ਹੋ ਗਿਆ।
੨੩ ਸੁਖਾਂ ਦਾ ਘਰ।
੨੪ [ਕਿੰਕਰ=ਦਾਸ, ਦੂਤ] ਜਮ-ਦੂਤ।
੨੫ ਜਮਕਾਲ।
੨੬ ਆਪ-ਹੁਦਰੇ ਲੋਕ ਅਸਲੀ ਵਪਾਰ ਦੀ ਸੋਝੀ ਨਹੀਂ ਰਖਦੇ ; ਓਹ ਤਾਂ ਜ਼ਹਿਰ ਖ਼ਰੀਦਦੇ ਹਨ, ਤੇ ਜ਼ਹਿਰ ਹੀ ਇਕੱਤਰ ਕਰਦੇ ਹਨ।
੨੭ ਇਕੱਠੀ ਕਰਦੇ ਹਨ।
੨੮ ਝਗੜਿਆਂ ਵਿਚ।
੨੯ ਭੋਜਨ, ਗੁਜ਼ਾਰਾ।
੩੦ ਰਜੇਵਾਂ।
੩੧ ਦੂਜੇ ਭਾਵ ਵਿਚ, ਹਰੀ ਨੂੰ ਛੱਡ ਕੇ ਕਿਸੇ ਹੋਰ ਦੇ ਪਿਆਰ ਵਿਚ।

---

* ਸ਼ਲੋਕ: ਭੋਲਾਪਣ ਚੰਗਾ ਹੈ ਜਿਸ ਨਾਲ ਹਰੀ ਦਾ ਡਰ ਮਨ ਵਿਚ ਕਾਇਮ ਰਹਿੰਦਾ ਹੈ। ਈਰਖਾ ਮਾੜੀ ਹੈ, ਜਿਸ ਨਾਲ ਸਾਰਾ ਤਨ ਮਨ ਵਿਗੜਿਆ ਰਹਿੰਦਾ ਹੈ। ਧੜੇਬਾਜ਼ ਨੂੰ ਹਰ ਪਾਸੇ ਧੜੇਬਾਜ਼ੀ ਹੀ ਦਿਸਦੀ ਹੈ। ਸੁਖ ਹਰੀ ਦੇ ਨਾਮ ਵਿਚ ਹੈ। ਹਰੀ ਅਗਮ ਅਥਾਹ ਹੈ, ਪਰ ਗੁਰੂ ਨੂੰ ਮਿਲਣ ਨਾਲ ਨਾਮ ਦੇ ਰੂਪ ਵਿਚ ਮਿਲ ਪੈਂਦਾ ਹੈ। ਪਉੜੀ: ਗੁਰ-ਸ਼ਬਦ ਦੇ ਰਾਹੀਂ ਹਰੀ ਆਪਣੇ ਅੰਦਰੋਂ ਹੀ ਦਿਸ ਪੈਂਦਾ ਹੈ।

† ਸ਼ਲੋਕ: ਸੰਸਾਰ ਵਿਚ ਹੋਰਨਾਂ ਹਸਤੀਆਂ ਦੇ ਨਾਲ ਇਕ ਹਰੀ ਦੀ ਹੋਂਦ ਵਿਆਪਕ ਹੈ। ਇਸੇ ਤਰ੍ਹਾਂ ਮਨੁਖ ਦੀ ਹਉਂ ਦੇ ਨਾਲ ਭੀ ਹਰੀ ਦਾ ਨਾਮ ਜਾਂ ਹੁਕਮ ਵਰਤ ਰਿਹਾ ਹੈ, ਜਿਸ ਵਲ ਧਿਆਨ ਦੇਣ ਨਾਲ ਅੰਦਰ ਦੀ ਹਉਮੈ ਦੂਰ ਹੋ ਕੇ ਅੱਖਾਂ, ਕੰਨ ਆਦਿ ਇੰਦਰੇ ਹਰੀ-ਰਸ ਵਿਚ ਲੀਨ ਹੋ ਜਾਂਦੇ ਹਨ। ਪਉੜੀ: ਨਾਮ ਦੇ ਗ੍ਰਹਿਣ ਕਰਨ ਨਾਲ ਮੌਤ ਦਾ ਡਰ ਦੂਰ ਹੁੰਦਾ ਤੇ ਮਨੁਖ ਮਾਲਾ ਮਾਲ ਹੋ ਜਾਂਦਾ ਹੈ।

‡ ਸ਼ਲੋਕ: ਮਾਇਆ ਦਾ ਪਿਆਰ ਜੀਵਣ ਨੂੰ ਸਫਲ ਨਹੀਂ ਹੋਣ ਦਿੰਦਾ, ਨਾਮ ਦਾ ਪਿਆਰ ਹੀ ਅਸਲ ਲਾਹਾ, ਅਸਲ ਸਿਆਣਪ ਹੈ। ਉਸ ਦੇ ਹੁਕਮ ਮੰਨਣ ਵਿਚ ਹੀ ਸੁਖ ਹੈ। ਪਉੜੀ: ਨਾਮ ਹੀ ਅਸਲ ਧਨ ਹੈ, ਜੋ ਮਨੁਖ ਨੂੰ ਰਜਾ ਸਕਦਾ ਹੈ।

ਕਿਛੂ ਨ ਪਾਈਐ ਜੇ ਬਹੁਤੁ ਲੋਚਾਹੀ[1] ॥ ਆਵੈ ਜਾਇ ਜੰਮੈ ਮਰੈ ਗੁਰ ਸਬਦਿ ਛੁਟਾਹੀ[2] ॥ ਆਪਿ ਕਰੈ ਕਿਸੁ ਆਖੀਐ ਦੂਜਾ ਕੋ ਨਾਹੀ ॥੧੬॥ * ਸਲੋਕੁ ਮ: ੩ ॥ ਇਸੁ ਜਗ ਮਹਿ [3]ਸੰਤੀ ਧਨੁ ਖਟਿਆ ਜਿਨਾ ਸਤਿਗੁਰੁ ਮਿਲਿਆ ਪ੍ਰਭੁ ਆਇ ॥ ਸਤਿਗੁਰਿ ਸਚੁ ਦ੍ਰਿੜਾਇਆ[4] ਇਸੁ ਧਨ ਕੀ ਕੀਮਤਿ ਕਹੀ ਨ ਜਾਇ ॥ ਇਤੁ ਧਨਿ ਪਾਇਐ ਭੁਖ ਲਥੀ ਸੁਖੁ ਵਸਿਆ ਮਨਿ ਆਇ ॥ ਜਿੰਨ੍ਾ ਕਉ ਧੁਰਿ ਲਿਖਿਆ ਤਿਨੀ ਪਾਇਆ ਆਇ ॥ [5]ਮਨਮੁਖੁ ਜਗਤੁ ਨਿਰਧਨੁ ਹੈ [6]ਮਾਇਆ ਨੋ ਬਿਲਲਾਇ ॥ ਅਨਦਿਨੁ[7] ਫਿਰਦਾ ਸਦਾ ਰਹੈ ਭੁਖ ਨ ਕਦੇ ਜਾਇ ॥ ਸਾਂਤਿ ਨ ਕਦੇ ਆਵਈ ਨਹ ਸੁਖੁ ਵਸੈ ਮਨਿ ਆਇ ॥ ਸਦਾ ਚਿੰਤ ਚਿਤਵਦਾ ਰਹੈ ਸਹਸਾ[8] ਕਦੇ ਨ ਜਾਇ ॥ ਨਾਨਕ ਵਿਣੁ ਸਤਿਗੁਰ [9]ਮਤਿ ਭਵੀ ਸਤਿਗੁਰ ਨੋ ਮਿਲੈ ਤਾ ਸਬਦੁ ਕਮਾਇ ॥ ਸਦਾ ਸਦਾ ਸੁਖ ਮਹਿ ਰਹੈ ਸਚੇ ਮਾਹਿ ਸਮਾਇ ॥ ੧ ॥ ਮ: ੩ ॥ ਜਿਨਿ ਉਪਾਈ ਮੇਦਨੀ[10] ਸੋਈ ਸਾਰ ਕਰੇਇ॥ ਏਕੋ ਸਿਮਰਹੁ ਭਾਇਰਹੁ[11] ਤਿਸੁ ਬਿਨੁ ਅਵਰੁ ਨ ਕੋਇ ॥ ਖਾਣਾ ਸਬਦੁ ਚੰਗਿਆਈਆ ਜਿਤੁ ਖਾਧੈ ਸਦਾ [12]ਤ੍ਰਿਪਤਿ ਹੋਇ॥ ਪੈਨਣੁ ਸਿਫਤਿ ਸਨਾਇ[13] ਹ ਸਦਾ ਸਦਾ ਓਹੁ ਊਜਲਾ ਮੈਲਾ ਕਦੇ ਨ ਹੋਇ॥ ਸਹਜੇ ਸਚੁ ਧਨੁ ਖਟਿਆ ਥੋੜਾ ਕਦੇ ਨ ਹੋਇ॥ ਦੇਹੀ ਨੋ ਸਬਦੁ ਸੀਗਾਰੁ ਹੈ ਜਿਤੁ ਸਦਾ ਸਦਾ ਸੁਖੁ ਹੋਇ॥ ਨਾਨਕ ਗੁਰਮੁਖਿ[14] ਬੁਝੀਐ ਜਿਸ ਨੋ ਆਪਿ ਵਿਖਾਲੇ ਸੋਇ॥ ੨ ॥ ਪਉੜੀ ॥ ਅੰਤਰਿ ਜਪੁ ਤਪੁ ਸੰਜਮੋ[15] ਗੁਰ ਸਬਦੀ ਜਾਪੈ॥ ਹਰਿ ਹਰਿ ਨਾਮੁ ਧਿਆਈਐ ਹਉਮੈ ਅਗਿਆਨੁ ਗਵਾਪੈ[16]॥ [17]ਅੰਦਰੁ ਅੰਮ੍ਰਿਤਿ ਭਰਪੂਰੁ ਹੈ ਚਾਖਿਆ ਸਾਦੁ ਜਾਪੈ॥ ਜਿਨ ਚਾਖਿਆ ਸੇ ਨਿਰਭਉ ਭਏ ਸੇ ਹਰਿ ਰਸਿ ਧ੍ਰਾਪੈ[18] ॥ ਹਰਿ ਕਿਰਪਾ ਧਾਰਿ ਪੀਆਇਆ ਫਿਰਿ ਕਾਲੁ ਨ ਵਿਆਪੈ ॥ ੧੭ ॥ † ਸਲੋਕੁ ਮ: ੩ ॥ ਲੋਕੁ ਅਵਗਣਾ ਕੀ ਬੰਨੈ੍ ਗੰਠੜੀ ਗੁਣ ਨ ਵਿਹਾਝੈ ਕੋਇ॥ ਗੁਣ ਕਾ ਗਾਹਕੁ ਨਾਨਕਾ ਵਿਰਲਾ ਕੋਈ ਹੋਇ॥ ਗੁਰ ਪਰਸਾਦੀ[19] ਗੁਣ ਪਾਈਅਨਿ[20] ਜਿਸ ਨੋ ਨਦਰਿ ਕਰੇਇ ॥ ੧ ॥ ਮ: ੩ ॥ ਗੁਣ ਅਵਗੁਣ ਸਮਾਨਿ ਹਹਿ ਜਿ[21] ਆਪਿ ਕੀਤੇ ਕਰਤਾਰਿ॥ ਨਾਨਕ ਹੁਕਮਿ ਮੰਨਿਐ ਸੁਖੁ ਪਾਈਐ ਗੁਰ ਸਬਦੀ ਵੀਚਾਰਿ॥ ੨ ॥ ਪਉੜੀ ॥ ਅੰਦਰਿ [22]ਰਾਜਾ ਤਖਤੁ ਹੈ ਆਪੇ ਕਰੇ ਨਿਆਉ॥ ਗੁਰ ਸਬਦੀ ਦਰੁ ਜਾਣੀਐ ਅੰਦਰਿ ਮਹਲੁ ਅਸਰਾਉ[23] ॥ ਖਰੇ ਪਰਖਿ ਖਜਾਨੈ ਪਾਈਅਨਿ ਖੋਟਿਆ ਨਾਹੀ ਥਾਉ॥ ਸਭੁ ਸਚੋ ਸਚੁ ਵਰਤਦਾ ਸਦਾ ਸਚੁ ਨਿਆਉ ॥ ਅੰਮ੍ਰਿਤ ਕਾ ਰਸੁ ਆਇਆ ਮਨਿ ਵਸਿਆ ਨਾਉ ॥ ੧੮ ॥ ‡ ਸਲੋਕ ਮ: ੧ ॥ ਹਉਮੈ ਕਰੀ ਤਾਂ ਤੂ ਨਾਹੀ ਤੂ ਹੋਵਹਿ ਹਉ[24] ਨਾਹਿ॥ ਬੂਝਹੁ

੧ ਖ਼ਾਹਸ਼ ਕਰੀਏ ।
੨ ਛੁਟਦਾ ਹੈ ।
੩ ਸੰਤਾਂ ਨੇ ਨਾਮ ਧਨ ਖਟਿਆ ਹੈ ।
੪ ਸਮਝਾਇਆ ।
੫ ਆਪ ਹੁਦਰਾ ਸੰਸਾਰ ।
੬ ਮਾਇਆ ਲਈ ਰੋਂਦਾ ਫਿਰਦਾ ਹੈ ।
੭ ਹਰ ਰੋਜ਼ ।
੮ ਭਰਮ, ਸ਼ਕ ।
੯ ਮਤ ਫਿਰੀ ਹੋਈ ਹੈ, ਹੋਸ਼ ਮਾਰੀ ਹੋਈ ਹੈ ।
੧੦ [ਸੰ. ਮੇਦਿਨੀ] ਸ੍ਰਿਸ਼ਟੀ । ਜਿਸ ਨੇ ਰਚਨਾ ਬਣਾਈ ਹੈ, ਉਹ ਆਪ ਹੀ ਇਸ ਦੀ ਸੰਭਾਲ ਕਰਦਾ ਹੈ ।
੧੧ ਭਾਈਓ !
੧੨ ਰੱਜੇ ਰਹੀਦਾ ਹੈ ।
੧੩ [ਅ. ਸਨਾ] ਉਸਤਤਿ ।
੧੪ ਗੁਰੂ ਦੁਆਰਾ ।
੧੫ ਮਨ ਇੰਦ੍ਰਿਆਂ ਨੂੰ ਰੋਕਣ ਦੀ ਕ੍ਰਿਆ ।
੧੬ ਦੂਰ ਹੁੰਦਾ ਹੈ ।
੧੭ ਹਿਰਦਾ ਅੰਮ੍ਰਿਤ ਨਾਲ ਭਰ ਜਾਂਦਾ ਹੈ ।
੧੮ ਰਜੇ ਹਨ ।
੧੯ ਕਿਰਪਾ ਨਾਲ ।
੨੦ ਪ੍ਰਾਪਤ ਕਰੀਦੇ ਹਨ ।
੨੧ ਕਿਉਂਕਿ ।
੨੨ ਹਰੀ ਦੀ ਹੋਂਦ ਰੂਪ ਰਾਜਾ ਤੇ ਹਿਰਦਾ ਰੂਪ ਤਖਤ । ਦੇਖੋ ਪੰ. ੪੬੩, ਨੋਟ ੩੨ ।
੨੩ ਆਸਰਾ ।
੨੪ ਮੈਂ, ਹਉਮੈ ।

---

* ਸ਼ਲੋਕ: ਨਾਮ-ਧਨ ਦੇ ਵਪਾਰੀ ਗੁਰਮੁਖ ਲੋਕ ਹੀ ਹੁੰਦੇ ਹਨ; ਮਨਮੁਖ ਤਾਂ ਮਾਇਆ ਵਿਚ ਲਗੇ ਨਿਰਧਨ ਤੇ ਚਿੰਤਾਤੁਰ ਹੀ ਰਹਿੰਦੇ ਹਨ । ਹਰੀ ਦੀ ਸਿਫਤ ਵਿਚ ਲਗਿਆਂ ਹੀ ਆਦਮੀ ਰਜ ਸਕਦਾ ਹੈ । ਪਉੜੀ: ਨਾਮ ਹੀ ਜਪ ਤਪ ਸੰਜਮ ਹੈ, ਏਹੋ ਸਭ ਭੁਖਾਂ ਦੂਰ ਕਰਨ ਵਾਲਾ ਹੈ । ਇਹ ਅੰਦਰ ਵਸਦਾ ਹੈ, ਪਰ ਗੁਰ-ਸ਼ਬਦ ਰਾਹੀਂ ਮਹਿਸੂਸ ਹੁੰਦਾ ਹੈ ।

† ਸ਼ਲੋਕ: ਆਮ ਤੌਰ ਤੇ ਲੋਕ ਇਸ ਅੰਦਰਲੇ ਗੁਣ (ਨਾਮ) ਦੀ ਸੋਝੀ ਨਹੀਂ ਰਖਦੇ, ਪਾਪਾਂ ਵਲ ਹੀ ਭਜਦੇ ਹਨ । ਜੇ ਮਿਹਰ ਹੋਵੇ ਤਾਂ ਗੁਰੂ ਦਾ ਮਿਲਾਪ ਹੋ ਕੇ ਨਾਮ ਦੀ ਪ੍ਰਾਪਤੀ ਹੁੰਦੀ ਹੈ । ਮਨੁਖ ਨੂੰ ਹੁਕਮ ਮੰਨਣਾ ਚਾਹੀਦਾ ਹੈ, ਭਾਵੇਂ ਵਾਹਿਗੁਰੂ ਸਾਨੂੰ ਚੰਗੀ ਜਾਂ ਮੰਦੀ ਹਾਲਤ ਵਿਚ ਰਖੇ । ਪਉੜੀ: ਵਾਹਿਗੁਰੂ ਦਾ ਹੁਕਮ ਸਾਡੇ ਅੰਦਰ ਮੁਨਸਫ਼ ਦੇ ਤੌਰ ਤੇ ਬੈਠਾ ਹੈ, ਅਤ ਨਾਲ ਨਾਲ ਚੰਗੇ ਮੰਦੇ ਦੀ ਪਛਾਣ ਕਰਾਈ ਜਾਂਦਾ ਹੈ ।

‡ ਸ਼ਲੋਕ: ਹਉਮੈ ਕਰਨ ਨਾਲ ਹਰੀ ਦੇ ਅੰਦਰ ਹੋਣ ਦੀ ਸੋਝੀ ਨਹੀਂ ਹੁੰਦੀ । ਇਹ ਗਲ ਗੁਰੂ ਸਮਝਾਉਂਦਾ ਹੈ ਕਿ ਹਰੀ ਸਭ ਦੇ ਅੰਦਰ ਵਸਦਾ ਹੈ । ਪਹਿਲਾਂ ਮਨੁਖ ਨੂੰ ਆਪਣੇ ਮਨ ਦੀ ਸੋਝੀ ਹੁੰਦੀ ਹੈ, ਜਿਸ ਤੋਂ ਹਉਮੈ ਮਰਦੀ ਤੇ ਮਨ ਹਰੀ ਵਿਚ ਲੀਨ ਹੋਣਾ ਸਿਖਦਾ ਹੈ । ਪਉੜੀ: ਮਨਮੁਖ ਆਪਣੀ ਹਉਂ ਵਿਚ ਲਗੇ ਹੋਏ ਤਰ੍ਹਾਂ ਤਰ੍ਹਾਂ ਦੇ ਸਾੜਿਆਂ ਵਿਚ ਸੜਦੇ ਰਹਿੰਦੇ ਹਨ; ਉਨ੍ਹਾਂ ਨੂੰ ਹਰੀ-ਨਾਮ ਦੀ ਸੋਝੀ ਨਹੀਂ ਹੁੰਦੀ ।

ਗਿਆਨੀ ਬੂਝਣਾ ਏਹ ਅਕਥ ਕਥਾ ਮਨ ਮਾਹਿ ॥ ਬਿਨੁ ਗੁਰ [1]ਤਤੁ ਨ ਪਾਈਐ ਅਲਖੁ[2] ਵਸੈ ਸਭ ਮਾਹਿ ॥ ਸਤਿਗੁਰੁ ਮਿਲੈ ਤ ਜਾਣੀਐ ਜਾਂ ਸਬਦੁ ਵਸੈ ਮਨ ਮਾਹਿ ॥ ਆਪੁ[3] ਗਇਆ ਭ੍ਰਮੁ ਭਉ ਗਇਆ ਜਨਮ ਮਰਨ ਦੁਖ ਜਾਹਿ॥ ਗੁਰਮਤਿ ਅਲਖੁ ਲਖਾਈਐ ਊਤਮ ਮਤਿ ਤਰਾਹਿ ॥ ਨਾਨਕ [4]ਸੋਹੰ ਹੰਸਾ ਜਪੁ ਜਾਪਹੁ [5]ਤ੍ਰਿਭਵਣ ਤਿਸੈ ਸਮਾਹਿ ॥੧॥ ਮਃ ੩॥ ਮਨੁ ਮਾਣਕੁ ਜਿਨਿ ਪਰਖਿਆ ਗੁਰ ਸਬਦੀ ਵੀਚਾਰਿ ॥ ਸੇ ਜਨ ਵਿਰਲੇ ਜਾਣੀਅਹਿ ਕਲਜੁਗ ਵਿਚਿ ਸੰਸਾਰਿ ॥ [6]ਆਪੈ ਨੋ ਆਪੁ ਮਿਲਿ ਰਹਿਆ ਹਉਮੈ ਦੁਬਿਧਾ ਮਾਰਿ ॥ ਨਾਨਕ ਨਾਮਿ ਰਤੇ ਦੁਤਰੁ[7] ਤਰੇ ਭਉਜਲੁ[8] ਬਿਖਮੁ[9] ਸੰਸਾਰੁ ॥ ੨ ॥ ਪਉੜੀ ॥ ਮਨਮੁਖ ਅੰਦਰੁ[10] ਨ ਭਾਲਨੀ ਮੁਠੇ ਅਹੰਮਤੇ[11] ॥ ਚਾਰੇ ਕੁੰਡਾਂ ਭਵਿ ਥਕੇ ਅੰਦਰਿ [12]ਤਿਖ ਤਤੇ ॥ ਸਿੰਮ੍ਰਿਤਿ ਸਾਸਤ ਨ ਸੋਧਨੀ ਮਨਮੁਖ ਵਿਗੁਤੇ[13] ॥ ਬਿਨੁ ਗੁਰ ਕਿਨੈ ਨ ਪਾਇਓ ਹਰਿਨਾਮੁ ਹਰਿ ਸਤੇ ॥ ਤਤੁ ਗਿਆਨੁ ਵੀਚਾਰਿਆ ਹਰਿ ਜਪਿ ਹਰਿ ਗਤੇ[14] ॥ ੧੯ ॥ * ਸਲੋਕ ਮਃ ੨ ॥ ਆਪੇ ਜਾਣੈ ਕਰੇ ਆਪਿ ਆਪੇ [15]ਆਣੈ ਰਾਸਿ ॥ [16]ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ ॥ ੧ ॥ ਮਃ ੧ ॥ [17]ਜਿਨਿ ਕੀਆ ਤਿਨਿ ਦੇਖਿਆ ਆਪੇ ਜਾਣੈ ਸੋਇ ॥ [18]ਕਿਸ ਨੋ ਕਹੀਐ ਨਾਨਕਾ ਜਾ [19]ਘਰਿ ਵਰਤੈ ਸਭੁ ਕੋਇ ॥ ੨ ॥ ਪਉੜੀ ॥ ਸਭੇ ਥੋਕ ਵਿਸਾਰਿ ਇਕੋ ਮਿਤੁ ਕਰਿ ॥ ਮਨੁ ਤਨੁ ਹੋਇ ਨਿਹਾਲੁ ਪਾਪਾ [20]ਦਹੈ ਹਰਿ ॥ ਆਵਣ ਜਾਣਾ ਚੁਕੈ[21] ਜਨਮਿ ਨ ਜਾਹਿ ਮਰਿ ॥ ਸਚੁ ਨਾਮੁ ਆਧਾਰੁ ਸੋਗਿ ਨ ਮੋਹਿ ਜਰਿ[22] ॥ ਨਾਨਕ ਨਾਮੁ ਨਿਧਾਨੁ ਮਨ ਮਹਿ [23]ਸੰਜਿ ਧਰਿ ॥ ੨੦ ॥ † ਸਲੋਕ ਮਃ ੫[24] ॥ ਮਾਇਆ ਮਨਹੁ ਨ ਵੀਸਰੈ ਮਾਂਗੈ [25]ਦੰਮਾ ਦੰਮ ॥ ਸੋ ਪ੍ਰਭੁ ਚਿਤਿ ਨ ਆਵਈ ਨਾਨਕ [26]ਨਹੀ ਕਰੰਮ ॥੧॥ ਮਃ ੫ ॥ ਮਾਇਆ ਸਾਥਿ ਨ ਚਲਈ ਕਿਆ ਲਪਟਾਵਹਿ ਅੰਧ[27] ॥ ਗੁਰ ਕੇ ਚਰਣ ਧਿਆਇ ਤੂ ਤੂਟਹਿ ਮਾਇਆ ਬੰਧ॥੨॥ਪਉੜੀ॥ ਭਾਣੈ ਹੁਕਮੁ ਮਨਾਇਓਨੁ ਭਾਣੈ ਸੁਖੁ ਪਾਇਆ॥ ਭਾਣੈ ਸਤਿਗੁਰੁ ਮੇਲਿਓਨੁ ਭਾਣੈ ਸਚੁ ਧਿਆਇਆ॥ ਭਾਣੇ ਜੇਵਡ ਹੋਰ ਦਾਤਿ ਨਾਹੀ ਸਚੁ ਆਖਿ ਸੁਣਾਇਆ ॥ ਜਿਨ ਕਉ ਪੂਰਬਿ[28] ਲਿਖਿਆ ਤਿਨ ਸਚੁ ਕਮਾਇਆ॥ ਨਾਨਕ ਤਿਸੁ ਸਰਣਾਗਤੀ[29] ਜਿਨਿ ਜਗਤੁ ਉਪਾਇਆ ॥ ੨੧ ॥ ‡ ਸਲੋਕ ਮਃ ੩ ॥ ਜਿਨ ਕਉ ਅੰਦਰਿ ਗਿਆਨੁ ਨਹੀ ਭੈ ਕੀ ਨਾਹੀ ਬਿੰਦ[30] ॥ ਨਾਨਕ ਮੁਇਆ ਕਾ ਕਿਆ ਮਾਰਣਾ ਜਿ ਆਪਿ ਮਾਰੇ ਗੋਵਿੰਦ ॥ ੧ ॥ ਮਃ ੩ ॥ ਮਨ ਕੀ ਪਤ੍ਰੀ ਵਾਚਣੀ ਸੁਖੀ ਹੂ ਸੁਖੁ ਸਾਰੁ[31] ॥ ਸੋ ਬ੍ਰਹਮਣੁ ਭਲਾ ਆਖੀਐ ਜਿ ਬੂਝੈ ਬ੍ਰਹਮੁ ਬੀਚਾਰੁ ॥ ਹਰਿ ਸਾਲਾਹੇ ਹਰਿ ਪੜੈ ਗੁਰ ਕੈ ਸਬਦਿ ਵੀਚਾਰਿ ॥ ਆਇਆ

੧ ਅਸਲੀਅਤ ਨਹੀਂ ਲਭਦੀ ; ਇਹ ਅਸਲ ਗਲ ਨਹੀਂ ਸਮਝ ਆਉਂਦੀ, ਕਿ ਅਦਿਖ ਹਰੀ ਸਭ ਦੇ ਅੰਦਰ ਵਸਦਾ ਹੈ।
੨ ਜੋ ਸਮਝ ਵਿਚ ਨਹੀਂ ਆਉਂਦਾ, ਵਾਹਿਗੁਰੂ।
੩ ਆਪਾ ਭਾਵ, ਹਉਮੈ।
੪ ਉਹ ਮੈਂ ਹਾਂ ਤੇ ਮੈਂ ਓਹ ਹੈ, ਭਾਵ ਅਭੇਦਤਾ ਵਾਲਾ ਜਪ ਜਪੇ।
੫ ਤ੍ਰੈ-ਲੋਕੀ ਉਸੇ ਵਿਚ ਸਮਾਈ ਹੈ।
੬ ਭਾਵ ਆਪਣੇ ਸਰੂਪ ਦੀ ਲਖਤਾ ਆਪ ਹੀ ਕਰ ਲਈ ਹੈ।
੭ ਔਖਾ ਤਰਿਆ ਜਾਣ ਵਾਲਾ।
੮ ਸੰਸਾਰ ਸਾਗਰ।
੯ ਕਠਿਨ।
੧੦ ਹਿਰਦਾ, ਆਪਣਾ ਸਰੂਪ।
੧੧ ਹੰਕਾਰ ਵਾਲੀ ਬੁਧ ਵਿਚ।
੧੨ ਤਤੀ ਤ੍ਰਿਖਾ, ਸਾੜਨ ਵਾਲੀ ਤ੍ਰਿਸ਼ਨਾ।
੧੩ ਨਾਸ ਹੁੰਦੇ ਹਨ। ਆਪ-ਹੁਦਰੇ ਧਾਰਮਕ ਪੁਸਤਕਾਂ ਨਹੀਂ ਵਿਚਾਰਦੇ ਤੇ ਇਉਂ ਨਾਸ ਹੁੰਦੇ ਹਨ। ਦੇਖੋ ਪੰ. ੮੦੪, ਨੋਟ ੧੯ ਅਤੇ ੨੦।
੧੪ ਗਤੀ ਹੁੰਦੀ ਹੈ।
੧੫ ਠੀਕ ਕਰਦਾ ਹੈ, ਸੁਧਾਰਦਾ ਹੈ।
੧੬ ਉਸੇ ਦੇ ਅਗੇ ਖਲੋ ਕੇ ਬੇਨਤੀ ਕਰਨੀ ਚਾਹੀਦੀ ਹੈ।
੧੭ ਜਿਸ (ਹਰੀ) ਨੇ ਇਹ ਸੰਸਾਰ ਬਣਾਇਆ ਹੈ, ਓਹੀ ਇਸ ਦੀ ਸਾਰ ਕਰਦਾ ਹੈ।
੧੮ ਹੋਰ ਕਿਸ ਨੂੰ।
੧੯ ਜਦ ਸਭ ਕੁਝ ਅੰਦਰ ਹੀ ਹੈ।
੨੦ ਸਾੜ ਕੇ ਦੂਰ ਕਰ ਦੇਂਦਾ ਹੈ।
੨੧ ਦੂਰ ਹੋਵੇ।
੨੨ ਸੜ। ਸਚੇ ਨਾਮ ਨੂੰ ਆਸਰਾ ਬਣਾ, ਤਾਕਿ ਗ਼ਮ ਜਾਂ ਮੋਹ ਵਿਚ ਨਾ ਸੜੇਂ।
੨੩ ਇਕੱਠਾ ਕਰ ਰਖ।
੨੪ ਇਹੋ ਸਲੋਕ ਪੰ. ੧੩੧੯ ਉਤੇ ਮ: ੫ ਦਾ ੧੯ਵਾਂ ਸਲੋਕ ਕਰਕੇ ਦਿਤਾ ਹੈ।
੨੫ ਮਾਇਆ ਹੀ ਮਾਇਆ।
੨੬ ਚੰਗੇ ਭਾਗ ਜੇ ਨਾ ਹੋਣ।
੨੭ ਹੇ ਅੰਨ੍ਹੇ!
੨੮ ਪਹਿਲੋਂ ਦਾ, ਹਰੀ ਦੇ ਹਜ਼ੂਰੋਂ।
੨੯ ਸ਼ਰਨ ਆਇਆ ਹਾਂ।
੩੦ [ਸੰ. ਬਿੰਦੁ=ਬੂੰਦ] ਰਤਾ ਮਾਤਰ।
੩੧ ਸ੍ਰੇਸ਼ਟ। ਸੁਖ ਵਿਚੋਂ ਸ੍ਰੇਸ਼ਟ ਸੁਖ ਇਹ ਹੈ ਕਿ ਮਨ ਦਾ ਧਿਆਨ ਰਖੀਏ। ਪੰਡਿਤ ਥਿਤਾਂ ਦੀ ਪਤਰੀ ਵਾਚਦਾ ਰਹਿੰਦਾ ਹੈ; ਉਸਨੂੰ ਚਾਹੀਦਾ ਹੈ ਕਿ ਮਨ ਦਾ ਇਉਂ ਖਿਆਲ ਰਖੇ ਕਿ ਇਸ ਦੀ ਨੀਅਤ ਵਿਚ ਅਜ ਕੀ ਹੈ ਤੇ ਕਲ ਕੀ।

---

* ਸ਼ਲੋਕ: ਹਰੀ ਆਪ ਹੀ ਸਭ ਕੁਝ ਕਰਦਾ ਹੈ। ਪਉੜੀ: ਇਕੋ ਹਰੀ ਨੂੰ ਸਰਬ-ਸਮ੍ਰਥ ਸਮਝ ਕੇ ਅਪਣਿਆਉਣਾ ਚਾਹੀਦਾ ਹੈ। ਇਸੇ ਵਿਚ ਸੁਖ ਹੈ।

† ਸ਼ਲੋਕ: ਮਾਇਆ ਦਾ ਖਿਆਲ ਕਰਨ ਨਾਲ ਹਰੀ ਚੇਤੇ ਨਹੀਂ ਆਉਂਦਾ। ਮਾਇਆ ਤੋਂ ਛੁਟਕਾਰਾ ਗੁਰੂ ਹੀ ਕਰਾ ਸਕਦਾ ਹੈ।

‡ ਸ਼ਲੋਕ: ਜਿਹੜੇ ਹਰੀ ਵਲ ਜ਼ਰਾ ਭੀ ਖਿਆਲ ਨਹੀਂ ਕਰਦੇ, ਓਹ ਅਸਲੋਂ ਮੋਏ ਹੋਏ ਹਨ। ਹਰੀ ਵਲ ਧਿਆਨ ਰਖਣਾ ਹੀ ਅਸਲੀ ਪੰਡਿਤਾਈ ਹੈ। ਹੋਰ ਬ੍ਰਾਹਮਣ ਜ਼ਾਤ ਨੇ ਤਾਂ ਨਾਲ ਨਹੀਂ ਜਾਣਾ। ਪਉੜੀ: ਹਰੀ ਦੀ ਮੰਨ ਕੇ ਚਲਣ ਵਾਲਾ ਹੀ ਸਚਾ ਹੋ ਸਕਦਾ ਹੈ।

ਓਹੁ ਪਰਵਾਣੁ ਹੈ ਜਿ ਕੁਲ ਕਾ ਕਰੇ ਉਧਾਰੁ[੧] ॥ ਅਗੈ ਜਾਤਿ ਨ ਪੁਛੀਐ [੨]ਕਰਣੀ ਸਬਦੁ ਹੈ ਸਾਰੁ ॥ ਹੋਰੁ ਕੂੜੁ ਪੜਣਾ ਕੂੜੁ ਕਮਾਵਣਾ ਬਿਖਿਆ ਨਾਲਿ ਪਿਆਰੁ ॥ ਅੰਦਰਿ ਸੁਖੁ ਨ ਹੋਵਈ [੩]ਮਨਮੁਖ ਜਨਮੁ ਖੁਆਰੁ ॥ ਨਾਨਕ ਨਾਮਿ ਰਤੇ ਸੇ ਉਬਰੇ[੪] ਗੁਰ ਕੈ [੫]ਹੇਤਿ ਅਪਾਰਿ ॥ ੨ ॥ ਪਉੜੀ ॥ ਆਪੇ ਕਰਿ ਕਰਿ ਵੇਖਦਾ ਆਪੇ ਸਭੁ ਸਚਾ ॥ ਜੋ ਹੁਕਮੁ ਨ ਬੂਝੈ ਖਸਮ ਕਾ ਸੋਈ ਨਰੁ ਕਚਾ ॥ ਜਿਤੁ ਭਾਵੈ ਤਿਤੁ ਲਾਇਦਾ ਗੁਰਮੁਖਿ[੬] ਹਰਿ ਸਚਾ ॥ ਸਭਨਾ ਕਾ ਸਾਹਿਬੁ ਏਕੁ ਹੈ [੭]ਗੁਰ ਸਬਦੀ ਰਚਾ ॥ ਗੁਰਮੁਖਿ ਸਦਾ ਸਲਾਹੀਐ ਸਭਿ ਤਿਸ ਦੇ ਜਚਾ[੮] ॥ ਜਿਉ ਨਾਨਕ ਆਪਿ ਨਚਾਇਦਾ ਤਿਵ ਹੀ ਕੋ ਨਚਾ ॥ ੨੨ ॥ ੧ ॥ ਸੁਧੁ[੯] ॥

ਮਾਰੂ ਵਾਰ ਮਹਲਾ ੫ ਡਖਣੇ[੧੦] ਮ: ੫

੧ ੳ ਸਤਿਗੁਰ ਪ੍ਰਸਾਦਿ ॥ * ॥ ਤੂ ਚਉ[੧੧] ਸਜਣ ਮੈਡਿਆ ਡੇਈ ਸਿਸੁ ਉਤਾਰਿ ॥ ਨੈਣ ਮਹਿੰਜੇ[੧੨] ਤਰਸਦੇ ਕਦਿ ਪਸੀ[੧੩] ਦੀਦਾਰੁ ॥ ੧ ॥ ਮ: ੫ ॥ [੧੪]ਨੀਹੁ ਮਹਿੰਜਾ ਤਊ ਨਾਲਿ ਬਿਆ ਨੇਹ ਕੂੜਾਵੇ ਡੇਖੁ ॥ ਕਪੜ ਭੋਗ ਡਰਾਵਣੇ ਜਿਚਰੁ ਪਿਰੀ ਨ ਡੇਖੁ ॥ ੨ ॥ ਮ: ੫ ॥ ਉਠੀ ਝਾਲੂ[੧੫] ਕੰਤੜੇ ਹਉ ਪਸੀ[੧੩] ਤਉ ਦੀਦਾਰੁ ॥ ਕਾਜਲੁ[੧੬] ਹਾਰੁ [੧੭]ਤਮੋਲ ਰਸੁ [੧੮]ਬਿਨੁ ਪਸੇ ਹਭਿ ਰਸ ਛਾਰੁ ॥ ੩ ॥ ਪਉੜੀ ॥ ਤੂ ਸਚਾ ਸਾਹਿਬੁ ਸਚੁ ਸਚੁ ਸਭੁ ਧਾਰਿਆ ॥ [੧੯]ਗੁਰਮੁਖਿ ਕੀਤੋ ਥਾਟੁ ਸਿਰਜਿ ਸੰਸਾਰਿਆ॥ [੨੦]ਹਰਿ ਆਗਿਆ ਹੋਏ ਬੇਦ ਪਾਪੁ ਪੁੰਨੁ ਵੀਚਾਰਿਆ॥ ਬ੍ਰਹਮਾ ਬਿਸਨੁ ਮਹੇਸੁ [੨੧]ਤ੍ਰੈ ਗੁਣ ਬਿਸਥਾਰਿਆ ॥ ਨਵ ਖੰਡ ਪ੍ਰਿਥਮੀ ਸਾਜਿ ਹਰਿ ਰੰਗ ਸਵਾਰਿਆ ॥ ਵੇਕੀ[੨੨] ਜੰਤ ਉਪਾਇ ਅੰਤਰਿ ਕਲ[੨੩] ਧਾਰਿਆ॥ ਤੇਰਾ ਅੰਤੁ ਨ ਜਾਣੈ ਕੋਇ ਸਚੁ ਸਿਰਜਣਹਾਰਿਆ ॥ ਤੂ ਜਾਣਹਿ ਸਭ ਬਿਧਿ ਆਪਿ ਗੁਰਮੁਖਿ[੨੪] ਨਿਸਤਾਰਿਆ ॥ ੧ ॥ † ਡਖਣੇ ਮ: ੫ ॥ ਜੇ ਤੂ ਮਿਤ੍ਰੁ ਅਸਾਡੜਾ [੨੫]ਹਿਕ ਭੋਰੀ ਨਾ ਵੇਛੋੜਿ ॥ ਜੀਉ ਮਹਿਜਾ[੧੨] ਤਉ ਮੋਹਿਆ ਕਦਿ ਪੋਸੀ[੧੩] ਜਾਨੀ[੨੬] ਤੋਹਿ ॥ ੧ ॥ ਮ: ੫ ॥ [੨੭]ਦੁਰਜਨ ਤੂ ਜਲੁ ਭਾਹੜੀ ਵਿਛੋੜੇ ਮਰਿ ਜਾਹਿ ॥ ਕੰਤਾ ਤੂ ਸਉ ਸੇਜੜੀ ਮੈਡਾ ਹਭੋ ਦੁਖੁ ਉਲਾਹਿ[੨੮] ॥ ੨ ॥ ਮ: ੫ ॥ ਦੁਰਜਨੁ ਦੂਜਾ ਭਾਉ ਹੈ ਵੇਛੋੜਾ ਹਉਮੈ ਰੋਗੁ ॥ ਸਜਣੁ ਸਚਾ ਪਾਤਿਸਾਹੁ ਜਿਸੁ ਮਿਲਿ ਕੀਚੈ ਭੋਗੁ ॥ ੩ ॥ ਪਉੜੀ ॥ ਤੂ ਅਗਮ ਦਇਆਲੁ ਬੇਅੰਤੁ ਤੇਰੀ ਕੀਮਤਿ ਕਹੈ ਕਉਣੁ ॥ ਤੁਧੁ ਸਿਰਜਿਆ ਸਭੁ ਸੰਸਾਰੁ ਤੂ ਨਾਇਕੁ[੨੯] [੩੦]ਸਗਲ ਭਉਣ ॥ ਤੇਰੀ ਕੁਦਰਤਿ ਕੋਇ ਨ ਜਾਣੈ ਮੇਰੇ ਠਾਕੁਰ ਸਗਲ ਰਉਣ[੩੧] ॥ ਤੁਧੁ ਅਪੜਿ ਕੋਇ ਨ

੧ ਪਾਰ ਉਤਾਰਾ।
੨ ਸ਼ਬਦ ਰੂਪ ਕਰਣੀ ਹੀ ਸਾਰ (ਚੰਗੀ) ਹੈ।
੩ ਆਪ-ਹੁਦਰੇ ਦਾ ਜੀਵਣ ਹੀ ਬਰਬਾਦ ਜਾਂਦਾ ਹੈ।
੪ ਤਰੇ।
੫ ਬਿਅੰਤ ਪਿਆਰ ਦੁਆਰਾ।
੬ ਗੁਰੂ ਦੇ ਅਨੁਸਾਰੀ ਨੂੰ। ਜੋ ਗੁਰੂ ਦੀ ਮੰਨ ਕੇ ਚਲਦਾ ਹੈ, ਉਸ ਨੂੰ ਸਚਾ ਹਰੀ ਜਿਸ ਪਾਸੇ ਚਾਹੁੰਦਾ ਹੈ ਉਸੇ ਪਾਸੇ ਲਾਉਂਦਾ ਹੈ।
੭ ਗੁਰ ਸ਼ਬਦ ਵਿਚ ਰਚਿਆ ਹੋਇਆ(ਵਿਆਪਕ) ਹੈ।
੮ ਜਰਨਾ, ਚੋਜ। ਵੇਖੋ ਪੰ. ੮੦੩, ਨੋਟ ੩੨।
੯ ਅਸਲ ਨਾਲ ਮੇਲ ਕੇ ਸੋਧੀ ਗਈ, ਠੀਕ ਹੈ।
੧੦ ਸਲੋਕ ਜਾਂ ਦੋਹੇ ਜੋ ਪੰਜਾਬ ਦੇ ਦਖਣ ਵਿਚ ਵਰਤੀਂਦੇ ਸਨ। ਇਨ੍ਹਾਂ ਦੀ ਬੋਲੀ ਮੁਲਤਾਨੀ ਲਫ਼ਜ਼ਾਂ ਨਾਲ ਭਰੀ ਪਈ ਹੈ, ਆਮ ਤੌਰ ਤੇ ਦ ਦੀ ਥਾਂ ਡ ਤੇ ਸ ਦੀ ਥਾਂ ਹ ਵਰਤਿਆ ਹੈ।
੧੧ ਬੋਲ। ਜੇ ਤੂੰ ਆਖੇਂ ਤਾਂ ਮੈਂ ਆਪਣਾ ਸਿਰ ਉਤਾਰ ਦਿਆਂ।
੧੨ ਮੇਰੇ।
੧੩ ਵੇਖਾਂ।
੧੪ ਪਿਆਰ ਮੇਰਾ ਤੇਰੇ ਨਾਲ ਹੈ; ਹੋਰ ਨਿਹੋਂ ਕੂੜੇ ਵੇਖੇ ਹਨ।
੧੫ ਸਵੇਰੇ।
੧੬ ਸੁਰਮਾ।
੧੭ [ਸੰ. ਤਾਂਬੂਲ] ਪਾਨ ਦਾ ਰਸ।
੧੮ ਦੀਦਾਰ ਤੋਂ ਬਿਨਾਂ ਸਭ ਰਸ ਸੁਆਹ ਵਤ ਹਨ।
੧੯ ਸੰਸਾਰ ਨੂੰ ਬਣਾ ਕੇ ਤੂੰ ਗੁਰਮੁਖਤਾ ਦਾ ਅਸਥਾਨ ਬਣਾਇਆ, ਭਾਵ ਧਰਮ ਕਮਾਉਣ ਦੀ ਥਾਂ ਬਣਾਈ। 'ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ' (ਜਪੁ)।
੨੦ ਹਰੀ ਦੇ ਹੁਕਮ ਨਾਲ ਵੇਦ ਬਣੇ, ਜਿਨ੍ਹਾਂ ਨੇ ਪਾਪ ਪੁੰਨ ਦਾ ਨਿਰਨਾ ਕੀਤਾ।
੨੧ ਤਿੰਨਾਂ ਗੁਣਾਂ ਦਾ ਫੈਲਾਉ ਕੀਤਾ। ਵੇਖੋ ਪੰ. ੯੪੦, ਫੁਟ ਨੋਟ *।
੨੨ ਭਾਂਤ ੨ ਦੇ।
੨੩ ਸ਼ਕਤੀ।
੨੪ ਗੁਰੂ ਦੁਆਰੇ।
੨੫ ਇਕ ਰਤਾ ਵੀ।
੨੬ ਪਿਆਰੇ!
੨੭ ਹੇ ਦੁਰਜਨ! ਤੂੰ ਸੜ ਜਾ ਅਤੇ ਹੇ ਵਿਛੋੜੇ! ਤੂੰ ਮਰ ਜਾ। (ਅਗਲੇ ਸਲੋਕ ਵਿਚ ਦੁਰਜਨ ਤੇ ਵਿਛੋੜੇ ਦੀ ਤਾਰੀਫ਼ ਕੀਤੀ ਹੈ।)
੨੮ ਲਾਹ ਦੇ, ਦੂਰ ਕਰ।
੨੯ ਮਾਲਕ।
੩੦ ਸਾਰੇ ਭਵਨਾਂ ਦਾ, ਸ੍ਰਿਸ਼ਟੀ ਦਾ।
੩੧ ਰਮਣ ਵਾਲੇ, ਵਿਆਪਕ।

---

* ਡਖਣੇ: ਹਰੀ ਦੇ ਦੀਦਾਰ ਦੀ ਤਾਂਘ ਬਹੁਤ ਪ੍ਰਬਲ ਹੈ। ਪਉੜੀ: ਹਰੀ ਨੇ ਇਹ ਸੰਸਾਰ ਧਰਮ ਕਮਾਉਣ ਦਾ ਥਾਂ ਬਣਾਇਆ, ਇਸੇ ਲਈ ਵੇਦ ਪ੍ਰਗਟ ਹੋਏ, ਤੇ ਗੁਰਮੁਖਤਾ ਦਾ ਰਸਤਾ ਤਾਰਨ ਵਾਲਾ ਬਣਿਆ।

† ਡਖਣੇ: ਹਰੀ ਨਾਲ ਮਿਲੇ ਰਹਿਣ ਦੀ ਤਾਂਘ ਹੈ। ਵਿਛੋੜਾ ਬਹੁਤ ਦੁਖਦਾਈ ਹੈ। ਵਿਛੋੜਾ ਹਉਮੈ ਕਰਕੇ ਹੈ। ਪਉੜੀ: ਇਹ ਵਿਛੋੜਾ ਦੂਰ ਹੋ ਕੇ ਮਿਲਾਪ ਤਦੇ ਹੋ ਸਕਦਾ ਹੈ ਜੇ ਸਤਿਗੁਰੂ ਮਿਲੇ।

ਸਕੈ ਤੂ ਅਬਿਨਾਸੀ ਜਗਉਧਰਣ[1] ॥ ਤੁਧੁ ਥਾਪੇ ਚਾਰੇ ਜੁਗ ਤੂ ਕਰਤਾ [2]ਸਗਲ ਧਰਣ ॥ ਤੁਧੁ ਆਵਣ ਜਾਣਾ ਕੀਆ ਤੁਧੁ ਲੇਪੁ ਨ ਲਗੈ ਤ੍ਰਿਣ[3] ॥ ਜਿਸੁ ਹੋਵਹਿ ਆਪਿ ਦਇਆਲੁ ਤਿਸੁ ਲਾਵਹਿ ਸਤਿਗੁਰ ਚਰਣ ॥ ਤੂ ਹੋਰਤੁ ਉਪਾਇ ਨ ਲਭਹੀ ਅਬਿਨਾਸੀ ਸ੍ਰਿਸਟਿ ਕਰਣ ॥ ੨ ॥ * ਡਖਣੇ ਮਃ ੫ ॥ [4]ਜੇ ਤੂ ਵਤਹਿ ਅੰਙਣੇ ਹਭ ਧਰਤਿ ਸੁਹਾਵੀ ਹੋਇ ॥ ਹਿਕਸੁ ਕੰਤੈ ਬਾਹਰੀ ਮੈਡੀ[5] ਵਾਤ ਨ ਪੁਛੈ ਕੋਇ ॥ ੧ ॥ ਮਃ ੫ ॥ ਹਭੇ ਟੋਲ[6] ਸੁਹਾਵਣੇ ਸਹੁ ਬੈਠਾ ਅੰਙਣੁ[7] ਮਲਿ ॥ ਪਹੀ[8] ਨ ਵੰਞੈ ਬਿਰਥੜਾ ਜੋ ਘਰਿ ਆਵੈ ਚਲਿ ॥ ੨ ॥ ਮਃ ੫ ॥ ਸੇਜ ਵਿਛਾਈ ਕੰਤ ਕੂੰ[9] ਕੀਆ ਹਭੁ ਸੀਗਾਰੁ ॥ [10]ਇਤੀ ਮੰਝਿ ਨ ਸਮਾਵਈ ਜੇ ਗਲਿ ਪਹਿਰਾ ਹਾਰੁ ॥ ੩ ॥ ਪਉੜੀ ॥ ਤੂ ਪਾਰਬ੍ਰਹਮੁ ਪਰਮੇਸਰੁ ਜੋਨਿ ਨ ਆਵਹੀ ॥ ਤੂ ਹੁਕਮੀ ਸਾਜਹਿ ਸ੍ਰਿਸਟਿ ਸਾਜਿ ਸਮਾਵਹੀ ॥ ਤੇਰਾ ਰੂਪੁ ਨ ਜਾਈ ਲਖਿਆ ਕਿਉ[11] ਤੁਝਹਿ ਧਿਆਵਹੀ ॥ ਤੂ ਸਭ ਮਹਿ ਵਰਤਹਿ ਆਪਿ ਕੁਦਰਤਿ ਦੇਖਾਵਹੀ ॥ ਤੇਰੀ ਭਗਤਿ ਭਰੇ ਭੰਡਾਰ ਤੋਟਿ ਨ ਆਵਹੀ ॥ ਏਹਿ ਰਤਨ ਜਵੇਹਰ ਲਾਲ ਕੀਮ[12] ਨ ਪਾਵਹੀ ॥ ਜਿਸ ਹੋਵਹਿ ਆਪਿ ਦਇਆਲੁ ਤਿਸੁ ਸਤਿਗੁਰ ਸੇਵਾ ਲਾਵਹੀ ॥ ਤਿਸੁ ਕਦੇ ਨ ਆਵੈ ਤੋਟਿ ਜੋ ਹਰਿ ਗੁਣ ਗਾਵਹੀ ॥ ੩ ॥ † ਡਖਣੇ ਮਃ ੫ ॥ [13]ਜਾ ਮੂ ਪਸੀ ਹਠ ਮੈ ਪਿਰੀ ਮਹਿਜੈ ਨਾਲਿ ॥ ਹਭੇ ਡੁਖ ਉਲਾਹਿਅਮੁ[14] ਨਾਨਕ ਨਦਰਿ ਨਿਹਾਲਿ ॥ ੧ ॥ ਮਃ ੫ ॥ [15]ਨਾਨਕ ਬੈਠਾ ਭਖੇ ਵਾਉ ਲੰਮੇ ਸੇਵਹਿ ਦਰੁ ਖੜਾ ॥ ਪਿਰੀਏ ਤੂ ਜਾਣੁ ਮਹਿਜਾ ਸਾਉ ਜੋਈ[16] ਸਾਈ ਮੁਹੁ ਖੜਾ ॥ ੨ ॥ ਮਃ ੫ ॥ ਕਿਆ ਗਾਲਾਇਓ[17] ਭੂਛ[18] ਪਰ ਵੇਲਿ[19] ਨ ਜੋਹੇ[20] ਕੰਤ ਤੂ ॥ ਨਾਨਕ ਫੁਲਾ ਸੰਦੀ ਵਾੜਿ ਖਿੜਿਆ ਹਭੁ ਸੰਸਾਰੁ ਜਿਉ ॥ ੩ ॥ ਪਉੜੀ ॥ [21]ਸੁਘੜੁ ਸੁਜਾਣੁ ਸਰੂਪੁ ਤੂ ਸਭ ਮਹਿ ਵਰਤੰਤਾ ॥ [22]ਤੂ ਆਪੇ ਠਾਕੁਰੁ ਸੇਵਕੋ ਆਪੇ ਪੂਜੰਤਾ[23] ॥ [24]ਦਾਨਾ ਬੀਨਾ ਆਪਿ ਤੂ ਆਪੇ ਸਤਵੰਤਾ ॥ ਜਤੀ ਸਤੀ ਪ੍ਰਭੁ ਨਿਰਮਲਾ ਮੇਰੇ ਹਰਿ ਭਗਵੰਤਾ ॥ ਸਭੁ ਬ੍ਰਹਮ ਪਸਾਰੁ ਪਸਾਰਿਓ ਆਪੇ ਖੇਲੰਤਾ ॥ ਇਹੁ ਆਵਾਗਵਣੁ ਰਚਾਇਓ ਕਰਿ ਚੋਜ ਦੇਖੰਤਾ ॥ [25]ਤਿਸੁ ਬਾਹੁੜਿ ਗਰਭਿ ਨ ਪਾਵਹੀ ਜਿਸੁ ਦੇਵਹਿ ਗੁਰ ਮੰਤਾ[26] ॥ ਜਿਉ ਆਪਿ ਚਲਾਵਹਿ ਤਿਉ ਚਲਦੇ ਕਿਛੁ ਵਸਿ ਨ ਜੰਤਾ ॥ ੪ ॥ ‡ ਡਖਣੇ ਮਃ ੫ ॥ [27]ਕੁਰੀਏ ਕੁਰੀਏ ਵੈਦਿਆ[28] ਤਲਿ ਗਾੜਾ ਮਹਰੇਰੁ ॥ [29]ਵੇਖੇ ਛਿਟੜਿ ਥੀਵਦੋ ਜਾਮਿ ਖਿਸੰਦੋ ਪੇਰੁ ॥ ੧ ॥ ਮਃ ੫ ॥ [30]ਸਚੁ ਜਾਣੈ ਕਚੁ ਵੈਦਿਓ ਤੂ [31]ਆਘੂ ਆਘੇ ਸਲਵੇ ॥ ਨਾਨਕ [32]ਆਤਸੜੀ ਮੰਝਿ ਨੈਣੂ ਬਿਆ ਢਲਿ ਪਬਣਿ[33] ਜਿਉ ਜੁੰਮਿਓ[34] ॥ ੨ ॥ ਮਃ ੫ ॥ [35]ਭੋਰੇ ਭੋਰੇ ਰੂਹੜੇ ਸੇਵੇਦੇ ਆਲਕੁ ॥ ਮੁਦਤਿ

੧ ਤਾਰਣ ਵਾਲਾ ।
੨ ਸਾਰੀਆਂ ਧਰਤੀਆਂ ਦਾ ।
੩ ਤੀਲੇ ਜਿਤਨਾ, ਰਤਾ ਵੀ ।
੪ ਜੇ ਤੂੰ ਮੇਰੇ ਹਿਰਦੇ ਰੂਪ ਵਿਹੜੇ ਵਿਚ ਜਾਵੇਂ ।
੫ ਮੇਰੀ । ਇਕ ਪਤੀ ਤੋਂ ਬਿਨਾਂ ਹੋਣ ਕਰਕੇ ਮੇਰੀ ਕੋਈ ਖ਼ਬਰ ਭੀ ਨਹੀਂ ਲੈਂਦਾ ।
੬ ਪਦਾਰਥ, ਸੋਭਾ ਦੇ ਸਾਮਾਨ ।
੭ ਵਿਹੜਾ (ਹਿਰਦਾ ਰੂਪ) ।
੮ ਰਾਹੀ । ਕੋਈ ਜਗਿਆਸੂ ਐਸੇ ਘਰੋਂ ਖ਼ਾਲੀ ਨਹੀਂ ਜਾਂਦਾ ।
੯ ਵਾਸਤੇ ।
੧੦ ਮੰਝ (ਮੈਥੋਂ) ਇੰਨੀ ਗੱਲ ਨਹੀਂ ਸਹਾਰੀ ਜਾਂਦੀ, ਭਾਵ ਮੈਨੂੰ ਇਹ ਵੀ ਨਹੀਂ ਸੁਖਾਂਦਾ, ਕਿ ਮੈਂ ਗੱਲ ਵਿਚ ਹਾਰ ਪਾਵਾਂ, ਕਿਉਂਕਿ ਹਾਰ ਮੇਰੇ ਤੇ ਮੇਰੇ ਪਤੀ ਵਿਚ ਕੁਝ ਵਿਥ ਦਾ ਕਾਰਣ ਬਣਦਾ ਹੈ ।
੧੧ ਕਿਵੇਂ ? ੧੨ ਕੀਮਤ ।
੧੩ ਜੇ ਮੈਂ ਹਠ (ਹਿਰਦੇ) ਵਿਚ ਵੇਖਾਂ ਤਾਂ ਮੇਰੇ ਨਾਲ ਹੀ ਪਤੀ ਦਿਸੇਗਾ ।
੧੪ ਮੈਂ ਲਾਹੇ ਹਨ ।
੧੫ ਹੇ ਨਾਨਕ ! ਤੂੰ ਹਰੀ ਦੀਆਂ ਕਨਸੋਆਂ ਲੈਂਦਾ ਹੈਂ ਤੇ ਚਿਰ ਤੋਂ ਉਸ ਦੇ ਦਰ ਨੂੰ ਸੇਂਵਦਾ ਹੈਂ। ਹੇ ਪਤੀ ! ਤੂੰ ਮੇਰਾ ਸਾਉ (ਪ੍ਰਯੋਜਨ ਖੜੇ ਹੋਣ ਦਾ) ਜਾਣਦਾ ਹੈਂ ਕਿ ਮੈਂ ਕਿਉਂ ਖੜਾ ਹਾਂ, ਉਹ ਇਹ ਹੈ ਕਿ ਮੈਂ ਸਾਈਂ ਦੇ ਮੂੰਹ ਨੂੰ ਤਕ ਰਿਹਾ ਹਾਂ ।
੧੬ [ਫ਼ਾ. ਜੋਈਦਨ=ਢੂੰਢਣਾ] ਤਕਦਾ ਹਾਂ।
੧੭ ਗਲਾਂ ਕਰਦਾ ਹੈਂ ।
੧੮ ਜੰਗਲੀ, ਮੂਰਖ ।
੧੯ ਪਰਾਈ ਇਸਤਰੀ (ਇਸਤਰੀ ਨੂੰ ਪਰ-ਆਸਰਾ ਹੋਣ ਕਰਕੇ ਵੇਲ ਕਿਹਾ ਹੈ ਜੋ ਕਿਸੇ ਰੁਖ ਦੇ ਸਹਾਰੇ ਖੜੀ ਰਹਿੰਦੀ ਹੈ) ।
੨੦ ਤਕੇਂ । ਹੇ ਮੂਰਖ ! ਤੂੰ ਕੀ ਗੱਲਾਂ ਕਰਦਾ ਹੈਂ? ਪਰਾਈ ਇਸਤਰੀ ਵਲ ਨਾ ਤਕੇਂ ਤਾਂ ਤੂੰ ਅਸਲ ਕੰਤ ਹੈਂ, ਵੇਖ ਸਾਰਾ ਸੰਸਾਰ ਹੀ ਖਿੜਿਆ ਹੈ, ਤੂੰ ਇਕ ਵਲ ਵਧੀਕ ਵੇਖ ਕੇ ਆਪਣੇ ਆਪ ਨੂੰ ਕਿਉਂ ਬੰਨ੍ਹਦਾ ਹੈਂ ?
੨੧ ਸੁਚੱਜਾ, ਸਿਆਣਾ ਅਤੇ ਸੋਹਣਾ ।
੨੨ ਤੂੰ ਆਪ ਹੀ ਮਾਲਕ ਹੈਂ ਤੇ ਆਪ ਹੀ ਨੌਕਰ ।
੨੩ ਪੂਜਣ ਵਾਲਾ ।
੨੪ [ਫ਼ਾ. ਦਾਨਾ ਓ ਬੀਨਾ] ਜਾਨਣ ਵਾਲਾ ਤੇ ਵੇਖਣ ਵਾਲਾ ।
੨੫ ਉਸ ਨੂੰ ਤੂੰ ਮੁੜ ਕੇ ਜੂਨ ਵਿਚ ਨਹੀਂ ਪਾਉਂਦਾ।
੨੬ ਉਪਦੇਸ਼ ।
੨੭ ਪਗਡੰਡੀ ਤੇ ਜੋ ਨਦੀ ਕਿਨਾਰੇ ਹੋਵੇ ।
੨੮ ਹੇ ਜਾਣ ਵਾਲਿਆ ! ਹੇ ਰਾਹ ਜਾਣ ਵਾਲੇ ਜਗਿਆਸੂ ! ਤੇਰੇ ਹੇਠ ਵਡੀ ਰੋੜ੍ਹ (ਢਾਹ) ਲਗੀ ਹੋਈ ਹੈ ।
੨੯ ਵੇਖੀਂ ਕਿਤੇ ਜੇ ਪੈਰ ਖਿਸਕ ਗਿਆ ਤਾਂ ਛਿਟਾਂ ਵਾਲਾ (ਦਾਗ਼ੀ) ਹੋ ਜਾਵੇਂਗਾ ;
੩੦ ਕਰ ਨੂੰ ਤੂੰ ਸਰ ਜਾਣ ਕੇ ਅਗੇ ੨ ਜਾਂਦਾ ਹੈਂ।
੩੧ ਅਗੇ ੨ ਜਾਂਦਾ ਹੈਂ ।
੩੨ ਜਿਵੇਂ ਅੱਗ ਵਿਚ ਨੈਣੂ (ਮਖਣ) ਨਹੀਂ ਰਹਿ ਸਕਦਾ ਅਤੇ ਬਿਆ (ਦੂਜੀ) ਮਿਸਾਲ ਇਹ ਹੈ ਕਿ ਜਿਵੇਂ ਚੁਪਤੀ ਢਲ ਕੇ ਨਾਸ ਹੁੰਦੀ ਹੈ ।
੩੩ [ਸਿੰਧੀ] ਚੁਪਤੀ, ਨੀਲੋਫ਼ਰ ।
੩੪ [ਸਿੰਧੀ] ਨਾਸ ਹੁੰਦੀ ਹੈ । ਵੇਖੋ ਪੰ. ੨੩, ਫੁਟ ਨੋਟ † ।
੩੫ ਹੇ ਭੋਲੇ ਤੇ ਭੁਲੇ ਹੋਏ ਰੂਹ ! ਤੂੰ ਹਰੀ ਸੇਵਨ ਵਿਚ ਆਲਸ ਕਰਦਾ ਹੈਂ ।

---

* ਡਖਣੇ: ਜੀਵਨ ਤਦ ਸਫਲ ਹੁੰਦਾ ਹੈ ਜੇ ਹਰੀ ਨਾਲ ਮੇਲ ਹੋਵੇ । ਪਉੜੀ: ਮੇਲ ਕਿਵੇਂ ਹੋਵੇ, ਜਦ ਉਹ ਦਿਸਦਾ ਹੀ ਨਹੀਂ ? ਹਰੀ ਦੀ ਆਪਣੀ ਮਿਹਰ ਨਾਲ ਗੁਰੂ ਦਾ ਮੇਲ ਹੁੰਦਾ ਹੈ, ਜਿਸ ਤੋਂ ਹਰੀ ਕੁਦਰਤ ਵਿਚ ਵਰਤਦਾ ਦਿਸ ਪੈਂਦਾ ਹੈ ।

† ਡਖਣੇ: ਜੇ ਗਹੁ ਨਾਲ ਦੇਖੀਏ ਤਾਂ ਹਰੀ ਸਾਡੇ ਦਿਲ ਦੇ ਅੰਦਰ ਹੀ ਬੈਠਾ ਦਿਸ ਪੈਂਦਾ ਹੈ । ਕੇਵਲ ਮਿਲਣ ਦਾ ਚਾਉ ਹੋਣਾ ਚਾਹੀਦਾ ਹੈ । ਵਿਸ਼ੇ ਵਾਲੀ ਨਜ਼ਰ ਛਡ ਕੇ ਸ੍ਰਿਸ਼ਟੀ ਵਿਚੋਂ ਹਰੀ ਨੂੰ ਦੇਖਣ ਦੀ ਕੋਸ਼ਸ਼ ਕਰਨੀ ਚਾਹੀਦੀ ਹੈ । ਪਉੜੀ: ਜੀਵ ਹਰੀ ਦੇ ਵਸ ਹੈ: ਜਿਵੇਂ ਹਰੀ ਚਾਹੇ ਜੀਵ ਚਲਦਾ ਹੈ ।

‡ ਡਖਣੇ: ਸਚਾਈ ਦੇ ਰਸਤੇ ਚਲਣਾ ਬੜਾ ਔਖਾ ਹੈ । ਜ਼ਰਾ ਇੱਧਰ ਉਧਰ ਹੋਵੀਏ, ਤਾਂ ਗੰਦਗੀ ਵਿਚ ਤਿਲਕ ਜਾਈਦਾ ਹੈ । ਸਾਬਤ ਰਹਿਣਾ ਇਵੇਂ ਹੀ ਔਖਾ ਹੈ ਜਿਵੇਂ ਮਖਣ ਦਾ ਅਗ ਵਿਚ ਜਾਂ ਨਾਜ਼ਕ ਚੁਪਤੀ ਦਾ ਪਾਣੀ ਵਿਚ; ਇਸ ਲਈ ਪਾਪਾਂ ਤੋਂ ਬਚਣ ਲਈ ਹਰੀ ਦੀ ਸੇਵਾ ਵਿਚ ਜੁਟੇ ਰਹਿਣਾ ਚਾਹੀਦਾ ਹੈ । ਪਉੜੀ: ਹਰੀ ਨੂੰ ਸਭ ਵਿਚ ਵਰਤਦਾ ਜਾਣ ਕੇ ਸੇਵਾ ਕਰਨੀ ਚਾਹੀਦੀ ਹੈ ।

ਪਈ ਚਿਰਾਣੀਆ[1] ਫਿਰਿ [2]ਕਤੂ ਆਵੈ ਰੁਤਿ ॥ ੩ ॥ ਪਉੜੀ ॥ ਤੁਧੁ ਰੂਪੁ ਨ ਰੇਖਿਆ[3] ਜਾਤਿ ਤੂ ਵਰਨਾ[4] ਬਾਹਰਾ ॥ ਏ ਮਾਣਸ[5] ਜਾਣਹਿ ਦੂਰਿ ਤੂ ਵਰਤਹਿ ਜਾਹਰਾ ॥ ਤੂ ਸਭਿ ਘਟ[6] ਭੋਗਹਿ ਆਪਿ ਤੁਧੁ ਲੇਪੁ ਨ ਲਾਹਰਾ[7] ॥ ਤੂ ਪੁਰਖੁ ਅਨੰਦੀ ਅਨੰਤ ਸਭ ਜੋਤਿ ਸਮਾਹਰਾ[8] ॥ ਤੂ ਸਭ ਦੇਵਾ ਮਹਿ ਦੇਵ ਬਿਧਾਤੇ[9] ਨਰਹਰਾ[10] ॥ [11]ਕਿਆ ਆਰਾਧੇ ਜਿਹਵਾ ਇਕ ਤੂ ਅਬਿਨਾਸੀ ਅਪਰਪਰਾ[12] ॥ ਜਿਸੁ ਮੇਲਹਿ ਸਤਿਗੁਰੁ ਆਪਿ ਤਿਸ ਕੇ ਸਭਿ ਕੁਲ ਤਰਾ ॥ ਸੇਵਕ ਸਭਿ ਕਰਦੇ ਸੇਵ ਦਰਿ ਨਾਨਕੁ ਜਨੁ ਤੇਰਾ ॥ ੫ ॥ * ਡਖਣੇ ਮਃ ੫ ॥ ਗਹਡੜੜਾ[13] ਤ੍ਰਿਣਿ ਛਾਇਆ ਗਾਫਲ ਜਲਿਓਹੁ ਭਾਹਿ[14] ॥ ਜਿਨਾ ਭਾਗ ਮਥਾਹੜੈ[15] ਤਿਨ [16]ਉਸਤਾਦ ਪਨਾਹਿ ॥ ੧ ॥ ਮਃ ੫ ॥ ਨਾਨਕ ਪੀਠਾ ਪਕਾ ਸਾਜਿਆ ਧਰਿਆ ਆਣਿ ਮਉਜੂਦੁ ॥ ਬਾਝਹੁ ਸਤਿਗੁਰ ਆਪਣੇ ਬੈਠਾ ਝਾਕੁ ਦਰੂਦ[17] ॥ ੨ ॥ ਮਃ ੫ ॥ ਨਾਨਕ ਭੁਸਰੀਆ[18] ਪਕਾਈਆ ਪਾਈਆ ਥਾਲੈ ਮਾਹਿ ॥ ਜਿਨੀ ਗੁਰੂ ਮਨਾਇਆ ਰਜਿ ਰਜਿ ਸੇਈ ਖਾਹਿ ॥ ੩ ॥ ਪਉੜੀ ॥ ਤੁਧੁ ਜਗ ਮਹਿ ਖੇਲੁ ਰਚਾਇਆ ਵਿਚਿ ਹਉਮੈ ਪਾਈਆ ॥ ਏਕੁ ਮੰਦਰੁ [19]ਪੰਚ ਚੋਰ ਹਹਿ ਨਿਤ ਕਰਹਿ ਬੁਰਿਆਈਆ ॥ ਦਸ ਨਾਰੀ[20] ਇਕੁ ਪੁਰਖੁ[21] ਕਰਿ ਦਸ ਸਾਦਿ ਲੋਭਾਈਆ ॥ ਏਨਿ ਮਾਇਆ ਮੋਹਣੀ ਮੋਹੀਆ ਨਿਤ ਫਿਰਹਿ ਭਰਮਾਈਆ ॥ ਹਾਠਾ[22] ਦੋਵੈ ਕੀਤੀਓ ਸਿਵ[23] ਸਕਤਿ[24] ਵਰਤਾਈਆ ॥ ਸਿਵ ਅਗੈ ਸਕਤੀ ਹਾਰਿਆ ਏਵੈ ਹਰਿ ਭਾਈਆ[25] ॥ ਇਕਿ ਵਿਚਹੁ[26] ਹੀ ਤੁਧੁ ਰਖਿਆ ਜੋ ਸਤ ਸੰਗਿ ਮਿਲਾਈਆ ॥ ਜਲ ਵਿਚਹੁ ਬਿੰਬੁ[27] ਉਠਾਲਿਓ ਜਲ ਮਾਹਿ ਸਮਾਈਆ ॥ ੬ ॥ † ਡਖਣੇ ਮਃ ੫ ॥ ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ ॥ ਨਾਨਕ [28]ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ ॥ ੧ ॥ ਮਃ ੫ ॥ ਸਜਣੁ ਮੈਡਾ ਚਾਈਆ[29] [30]ਹਭ ਕਹੀ ਦਾ ਮਿਤੁ ॥ ਹਭੇ ਜਾਣਨਿ ਆਪਣਾ [31]ਕਹੀ ਨ ਠਾਹੇ ਚਿਤੁ ॥ ੨ ॥ ਮਃ ੫ ॥ ਗੁਝੜਾ ਲਧਮੁ ਲਾਲੁ ਮਥੈ[32] ਹੀ ਪਰਗਟੁ ਥਿਆ ॥ ਸੋਈ ਸੁਹਾਵਾ ਥਾਨੁ ਜਿਥੈ ਪਿਰੀਏ ਨਾਨਕ ਜੀ ਤੂ ਵੁਠਿਆ[33] ॥ ੩ ॥ ਪਉੜੀ ॥ ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ[34] ॥ ਤੁਧੁ ਸਭੁ ਕਿਛੁ ਮੈਨੋ ਸਉਪਿਆ ਜਾ ਤੇਰਾ ਬੰਦਾ ॥ ਲਖਮੀ ਤੋਟਿ ਨ ਆਵਈ ਖਾਇ ਖਰਚਿ ਰਹੰਦਾ ॥ ਲਖ ਚਉਰਾਸੀਹ ਮੇਦਨੀ[35] ਸਭ ਸੇਵ ਕਰੰਦਾ ॥ ਏਹ ਵੈਰੀ ਮਿਤ੍ਰ ਸਭਿ ਕੀਤਿਆ ਨਹ ਮੰਗਹਿ ਮੰਦਾ ॥ ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ ॥ ਅਨੰਦੁ ਭਇਆ ਸੁਖੁ ਪਾਇਆ ਮਿਲਿ ਗੁਰ ਗੋਵਿੰਦਾ ॥ ਸਭੇ ਕਾਜ ਸਵਾਰਿਐ ਜਾ ਤੁਧੁ ਭਾਵੰਦਾ ॥ ੭ ॥ ‡ ਡਖਣੇ ਮਃ ੫ ॥ [36]ਡੇਖਣ ਕੂ ਮੁਸਤਾਕੁ ਮੁਖੁ ਕਿਜੇਹਾ ਤਉ ਧਣੀ[37] ॥ ਫਿਰਦਾ

੧ ਚਿਰੰਕਣੀ ।
੨ ਕਦੋਂ ਰੁਤ ਆਵੇ, ਭਾਵ ਕਦ ਜਨਮ ਮਿਲੇਗਾ?
੩ ਰੇਖ=ਲੀਕ, ਚਿਹਨ ਚਕ੍ਰ ।
੪ [ਰੰਗ] ਬ੍ਰਾਹਮਣ, ਖਤ੍ਰੀ, ਵੈਸ਼, ਸੂਦਰ ਚਾਰ ਵਰਨ ਹਨ ।
੫ ਮਨੁਖ ।
੬ ਸਰੀਰ ।
੭ ਲਗਦਾ ।
੮ ਸਮਾਇਆ ਹੋਇਆ ।
੯ ਹੇ ਰਚਨਹਾਰ !
੧੦ [ਨਰਸਿੰਘ ਅਵਤਾਰ] ਵਾਹਿਗੁਰੂ ।
੧੧ ਇਕ ਜੀਭ ਤੈਨੂੰ ਕਿਵੇਂ ਅਰਾਧੇ ?
੧੨ ਪਰੇ ਤੋਂ ਪਰੇ ।
੧੩ ਛਪਰ । ਛਪਰ ਘਾਹ ਨਾਲ ਬਣਾਇਆ ।
੧੪ ਅਗ ਨਾਲ । "ਛਾਪਰੁ ਬਾਧਿ ਸਵਾਰੈ ਤ੍ਰਿਣ ਕੋ ਦੁਆਰੈ ਪਾਵਕੁ ਜਾਰੈ" (ਸਾਰਗ ਮ: ੫) ।
੧੫ ਮਥੇ ਤੇ ।
੧੬ ਗੁਰੂ ਦੀ ਸ਼ਰਨ ਮਿਲਦੀ ਹੈ ।
੧੭ [ਫ਼ਾ.] ਦੁਆ (ਜੋ ਕਿਸੇ ਪੁਰਬ ਤੇ ਰੋਟੀ ਭੇਟਾ ਕਰਨ ਸਮੇਂ ਪੜ੍ਹੀ ਜਾਂਦੀ ਹੈ) । ਭਾਵ ਇਹ ਕਿ ਰੋਟੀ ਤਿਆਰ ਹੋਵੇ, ਪਰ ਜੇ ਪੀਰ ਦੀ ਮਿਹਰ ਪ੍ਰਾਪਤ ਨਹੀਂ ਹੋਈ ਤਾਂ ਮਨੁਖ ਪਿਆ ਭਾਕੇ ਕਿ ਕਦੋਂ ਦਰੂਦ ਪੜ੍ਹਦੇ ਹਨ ਤੇ ਰੋਟੀ ਖਾਣ ਨੂੰ ਮਿਲਦੀ ਹੈ ; ਪੀਰ ਦੀ ਮਿਹਰ ਬਿਨਾਂ ਇਹ ਭਾਕ ਵਿਅਰਥ ਹੀ ਜਾਏਗੀ ।
੧੮ [ਭੂ-ਸ੍ਰਿਤਾ, ਧਰਤੀ ਤੇ ਪਕਾਈ ਹੋਈ] ਰੋਟ, ਮੰਨ ।
੧੯ ਕਾਮਾਦਿਕ ਚੋਰ ।
੨੦ ਇੰਦ੍ਰੇ ।
੨੧ ਮਨ ਪੁਰਖ ।
੨੨ ਪਾਸੇ, ਤਰਫ਼ਾਂ । ਦੇਖੋ ਪੰ. ੧੦੯੦, ਨੋਟ ੧ ।
੨੩ ਚੇਤੰਨ ਆਤਮਾ ।
੨੪ ਮਾਇਆ ।
੨੫ ਭਾਇਆ, ਚੰਗਾ ਲਗਾ ।
੨੬ ਮਾਇਆ ਵਿਚੋਂ ।
੨੭ ਬੁਲਬੁਲੇ ਰੂਪ ਜੀਵ-ਆਤਮਾ ।
੨੮ ਸਫਲ ਕਰ ਇਹ ਜਨਮ ।
੨੯ ਚਾ ਵਾਲਾ ।
੩੦ ਸਭ ਕਿਸੇ ਦਾ ।
੩੧ ਕਿਸੇ ਦਾ ਦਿਲ ਨਹੀਂ ਦੁਖਾਂਦਾ ।
੩੨ ਭਾਵ ਧੁਰੋਂ ਹੀ ।
੩੩ ਵਸਿਆ ।
੩੪ ਮੁਥਾਜੀ ।
੩੫ [ਸੰ. ਮੇਦਿਨੀ] ਸ੍ਰਿਸ਼ਟੀ, ਜੀਵ ।
੩੬ ਤੇਰੇ ਦਰਸ਼ਨ ਦਾ ਚਾਹਵਾਨ ਹਾਂ, ਤੇਰਾ ਮੂੰਹ ਕੇਹੋ ਜਿਹਾ ਹੈ, ਹੇ ਮਾਲਕ !
੩੭ ਮਾਲਕ !

---

* ਭਖਣੇ: ਮਨੁਖ ਲਈ ਪਾਪਾਂ ਵਿਚ ਡਿਗਣਾ ਬੜਾ ਸੌਖਾ ਹੈ । ਗੁਰੂ ਹੀ ਪਨਾਹ ਦੇਵੇ ਤਾਂ ਬਚੀਦਾ ਹੈ । ਸਭ ਬਿਧਾਂ ਮਿਲ ਭੀ ਜਾਣ ਤਦ ਭੀ ਕੁਝ ਨਹੀਂ ਸੌਰਦਾ, ਜਦ ਤੋੜੀ ਗੁਰੂ ਸਹਾਇਤਾ ਨਾ ਦੇਵੇ । ਪਉੜੀ: ਮਨੁਖ ਵਿਚ ਜਿਥੇ ਚੰਗੀਆਂ ਰੁਚੀਆਂ ਪਾਈਆਂ ਹਨ, ਉਥੇ ਮਾਇਆ ਵਲ ਲਿਜਾਣ ਵਾਲੀ ਹਉਮੈ ਭੀ ਪਾ ਦਿਤੀ ਹੈ । ਹਰੀ ਦੀ ਮਿਹਰ ਹੋਵੇ ਤਾਂ ਮਾਇਆ ਵਿਚ ਰਹਿੰਦਿਆਂ ਭੀ ਮਨੁਖ ਬਚਿਆ ਰਹਿੰਦਾ ਹੈ ।

† ਭਖਣੇ: ਮਨੁਖ ਨੂੰ ਹਮੇਸ਼ਾਂ ਚੜ੍ਹਦੀਆਂ ਕਲਾਂ ਵਿਚ ਰਹਿਣਾ ਚਾਹੀਦਾ ਹੈ ਅਤੇ ਯਕੀਨ ਰਖਣਾ ਚਾਹੀਦਾ ਹੈ ਕਿ ਹਰੀ ਸਭ ਦਾ ਭਲਾ ਚਾਹੁਣ ਵਾਲਾ ਮਿਤਰ ਹੈ. ਉਹ ਖ਼ੁਦ ਮਨੁਖ ਨੂੰ ਬਚਾਉਣ ਦਾ ਚਾਹਵਾਨ ਹੈ । ਕੇਵਲ ਮਨੁਖ ਨੂੰ ਚਾਹੀਦਾ ਹੈ ਕਿ ਉਹ ਗੁਝੇ ਲਾਲ ਰੂਪ ਹਰੀ ਦੀ ਕਦਰ ਮਨ ਵਿਚ ਵਸਾਵੇ। ਪਉੜੀ : ਜੇ ਮਨੁਖ ਆਪਣੇ ਆਪ ਨੂੰ ਹਰੀ ਦੇ ਹਵਾਲੇ ਕਰ ਦੇਵੇ ਤਾਂ ਸਭ ਕੋਈ ਉਸ ਦੇ ਭਲੇ ਵਿਚ ਹੋ ਜਾਂਦਾ ਹੈ, ਅਤੇ ਸਾਰੇ ਕੰਮ ਸਉਰ ਜਾਂਦੇ ਹਨ ।

‡ ਭਖਣੇ : ਹਰੀ ਦਾ ਮੇਲ ਸਭ ਸੁਖਾਂ ਦਾ ਸੋਮਾ ਹੈ । ਉਸ ਦੇ ਵਿਛੋੜੇ ਵਿਚ ਭਾਵੇ ਦੁਖ ਹਨ । ਦੁਨੀਆਂ ਵਿਛੋੜੇ ਵਿਚ ਮਰ ਰਹੀ ਹੈ, ਬਚਾਉ ਗੁਰੂ ਦੇ ਮਿਲਣ ਤੇ ਹੁੰਦਾ ਹੈ । ਪਉੜੀ : ਜਿਨ੍ਹਾਂ ਅੰਦਰ ਹਰੀ ਦੀ ਚਾਹ ਹੈ, ਉਨ੍ਹਾਂ ਨੂੰ ਕੋਈ ਦੁਖ ਨਹੀਂ ਲਗਦਾ, ਪਾਪ ਭੀ ਉਨ੍ਹਾਂ ਤੋਂ ਕੰਬਦੇ ਹਨ।

[੧]ਕਿਤੈ ਹਾਲਿ ਜਾ ਡਿਠਮੁ ਤਾ ਮਨੁ ਧ੍ਰਾਪਿਆ[੨] ॥੧॥ ਮਃ ੫॥ ਦੁਖੀਆ ਦਰਦ ਘਣੇ[੩] ਵੇਦਨ[੪] ਜਾਣੇ ਤੂ ਧਣੀ[੫] ॥ [੬]ਜਾਣਾ ਲਖ ਭਵੇ ਪਿਰੀ ਡਿਖੰਦੋ ਤਾ ਜੀਵਸਾ ॥੨॥ ਮਃ ੫॥ ਢਹਦੀ ਜਾਇ ਕਰਾਰਿ[੭] ਵਹਣਿ ਵਹੰਦੇ ਮੈ ਡਿਠਿਆ॥ ਸੇਈ ਰਹੇ ਅਮਾਣ[੮] ਜਿਨਾ ਸਤਿਗੁਰੁ ਭੇਟਿਆ[੯] ॥੩॥ ਪਉੜੀ॥ ਜਿਸੁ ਜਨ ਤੇਰੀ ਭੁਖ ਹੈ ਤਿਸੁ ਦੁਖੁ ਨ ਵਿਆਪੈ॥ ਜਿਨਿ ਜਨਿ ਗੁਰਮੁਖਿ[੧੦] ਬੁਝਿਆ ਸੁ [੧੧]ਚਹੁ ਕੁੰਡੀ ਜਾਪੈ[੧੨]॥ ਜੋ ਨਰੁ ਉਸ ਕੀ ਸਰਣੀ ਪਰੈ [੧੩]ਤਿਸੁ ਕੰਬਹਿ ਪਾਪੈ ॥ ਜਨਮ ਜਨਮ ਕੀ ਮਲੁ ਉਤਰੈ ਗੁਰ ਧੂੜੀ ਨਾਪੈ[੧੪]॥ ਜਿਨਿ ਹਰਿ ਭਾਣਾ ਮੰਨਿਆ ਤਿਸੁ ਸੋਗੁ ਨ ਸੰਤਾਪੈ[੧੫]॥ ਹਰਿ ਜੀਉ ਤੂ ਸਭਨਾ ਕਾ ਮਿਤੁ ਹੈ [੧੬]ਸਭਿ ਜਾਣਹਿ ਆਪੈ ॥ ਐਸੀ ਸੋਭਾ ਜਨੈ ਕੀ ਜੇਵਡੁ ਹਰਿ ਪਰਤਾਪੈ ॥ [੧੭]ਸਭ ਅੰਤਰਿ ਜਨ ਵਰਤਾਇਆ ਹਰਿ ਜਨ ਤੇ ਜਾਪੈ॥੮॥ * ਡਖਣੇ ਮਃ ੫॥ [੧੮]ਜਿਨਾ ਪਿਛੈ ਹਉ ਗਈ ਸੇ ਮੈ ਪਿਛੈ ਭੀ ਰਵਿਆਸੁ ॥ ਜਿਨਾ ਕੀ ਮੈ ਆਸੜੀ ਤਿਨਾ ਮਹਿਜੀ[੧੯] ਆਸ॥੧॥ ਮਃ ੫॥ ਗਿਲੀ ਗਿਲੀ ਰੋਡੜੀ[੨੦] ਭਉਦੀ[੨੧] ਭਵਿ ਭਵਿ ਆਇ॥ ਜੋ ਬੈਠੇ ਸੇ ਫਾਥਿਆ ਉਬਰੇ[੨੨] ਭਾਗ ਮਥਾਇ[੨੩]॥੨॥ ਮਃ ੫॥ ਡਿਠਾ [੨੪]ਹਭ ਮਝਾਹਿ ਖਾਲੀ ਕੋਇ ਨ ਜਾਣੀਐ ॥ ਤੈ ਸਖੀ ਭਾਗ ਮਥਾਹਿ ਜਿਨੀ ਮੇਰਾ ਸਜਣੁ ਰਾਵਿਆ[੨੫] ॥੩॥ ਪਉੜੀ॥ ਹਉ ਢਾਢੀ ਦਰਿ ਗੁਣ ਗਾਵਦਾ ਜੇ ਹਰਿ ਪ੍ਰਭ ਭਾਵੈ॥ ਪ੍ਰਭੁ ਮੇਰਾ [੨੬]ਥਿਰ ਥਾਵਰੀ ਹੋਰ ਆਵੈ ਜਾਵੈ ॥ ਸੋ ਮੰਗਾ ਦਾਨੁ ਗੋੁਸਾਈਆ[੨੭] ਜਿਤੁ ਭੁਖ ਲਹਿ ਜਾਵੈ ॥ ਪ੍ਰਭ ਜੀਉ ਦੇਵਹੁ ਦਰਸਨੁ ਆਪਣਾ ਜਿਤੁ ਢਾਢੀ ਤ੍ਰਿਪਤਾਵੈ[੨੮]॥ ਅਰਦਾਸਿ ਸੁਣੀ ਦਾਤਾਰਿ ਪ੍ਰਭਿ ਢਾਢੀ ਕਉ ਮਹਲਿ ਬੁਲਾਵੈ॥ ਪ੍ਰਭ ਦੇਖਦਿਆ ਦੁਖ ਭੁਖ ਗਈ ਢਾਢੀ ਕਉ [੨੯]ਮੰਗਣੁ ਚਿਤਿ ਨ ਆਵੈ॥ ਸਭੇ ਇਛਾ ਪੂਰੀਆ ਲਗਿ ਪ੍ਰਭ ਕੈ ਪਾਵੈ[੩੦] ॥ ਹਉ ਨਿਰਗੁਣੁ ਢਾਢੀ ਬਖਸਿਓਨੁ ਪ੍ਰਭਿ ਪੁਰਖਿ ਵੇਦਾਵੈ[੩੧] ॥੯॥ † ਡਖਣੇ ਮਃ ੫॥ ਜਾ ਛੁਟੇ ਤਾ ਖਾਕੁ ਤੂ ਸੁੰਞੀ[੩੨] ਕੰਤੁ ਨ ਜਾਣਹੀ॥ ਦੁਰਜਨ ਸੇਤੀ ਨੇਹੁ ਤੂ [੩੩]ਕੈ ਗੁਣਿ ਹਰਿ ਰੰਗੁ ਮਾਣਹੀ॥੧॥ ਮਃ ੫॥ ਨਾਨਕ ਜਿਸੁ ਬਿਨੁ ਘੜੀ ਨ ਜੀਵਣਾ ਵਿਸਰੇ ਸਰੈ ਨ ਬਿੰਦ[੩੪]॥ ਤਿਸੁ ਸਿਉ ਕਿਉ ਮਨ ਰੂਸੀਐ[੩੫] ਜਿਸਹਿ ਹਮਾਰੀ ਚਿੰਦ[੩੬] ॥੨॥ ਮਃ ੫॥ ਰਤੇ ਰੰਗਿ[੩੭] ਪਾਰਬ੍ਰਹਮ ਕੈ ਮਨੁ ਤਨੁ ਅਤਿ ਗੁਲਾਲੁ[੩੮] ॥ ਨਾਨਕ ਵਿਣੁ ਨਾਵੈ ਆਲੂਦਿਆ[੩੯] ਜਿਤੀ ਹੋਰੁ ਖਿਆਲੁ ॥੩॥ ਪਵੜੀ ॥ ਹਰਿ ਜੀਉ ਜਾ ਤੂ ਮੇਰਾ ਮਿਤ੍ਰੁ ਹੈ ਤਾ ਕਿਆ ਮੈ ਕਾੜਾ[੪੦] ॥ ਜਿਨੀ ਠਗੀ[੪੧] ਜਗੁ ਠਗਿਆ ਸੇ ਤੁਧੁ ਮਾਰਿ ਨਿਵਾੜਾ[੪੨] ॥ ਗੁਰਿ ਭਉਜਲੁ[੪੩] ਪਾਰਿ ਲੰਘਾਇਆ ਜਿਤਾ ਪਾਵਾੜਾ[੪੪]॥ ਗੁਰਮਤੀ ਸਭਿ ਰਸ ਭੋਗਦਾ ਵਡਾ ਆਖਾੜਾ[੪੫]॥ ਸਭਿ ਇੰਦ੍ਰੀਆ ਵਸਿ ਕਰਿ ਦਿਤੀਓ [੪੬]ਸਤਵੰਤਾ ਸਾੜਾ॥ [੪੭]ਜਿਤੁ

੧ ਕਿਸ ਹਾਲ ਵਿਚ ਫਿਰਦਾ ਸਾਂ, ਭਾਵ ਬੁਰੇ ਹਾਲ ਫਿਰਦਾ ਸਾਂ, ਪਰ ਜਦ ਤੈਨੂੰ ਡਿਠਾ, ਤਾਂ ਦਿਲ ਰਾਜ਼ੀ ਹੋ ਗਿਆ ।
੨ ਰਜਿਆ, ਸ਼ਾਂਤ ਹੋਇਆ ।
੩ ਬਹੁਤ ।
੪ [ਵੇਦਨਾ] ਪੀੜ ।
੫ [ਸਿੰਧੀ] ਹੇ ਮਾਲਕ !
੬ ਮੈਂ ਭਾਵੇਂ ਲਖ ਇਲਾਜ ਜਾਣਾਂ, ਪਰ ਮੈਂ ਤਦ ਹੀ ਜੀਵਸਾਂ ਜੇ ਆਪ ਦਾ ਦਰਸ਼ਨ ਕਰਾਂ ।
੭ ਕਿਨਾਰਾ (ਸੰਸਾਰ ਰੂਪ ਨਦੀ ਦਾ) ।
੮ [ਅ. ਅਮਾਨ=ਰਖਿਆ] ਸੁਰਖਿਅਤ, ਸਹੀ ਸਲਾਮਤ, ਬਚੇ ਹੋਏ ।
੯ ਭੇਟਾ ਲੈ ਕੇ ਮਿਲੇ ।
੧੦ ਗੁਰੂ ਦੁਆਰਾ ।
੧੧ ਚੁਤਰਫ਼ੀ, ਹਰ ਪਾਸੇ ।
੧੨ ਮਸ਼ਹੂਰ ਹੁੰਦਾ ਹੈ ।
੧੩ ਪਾਪ ਉਸ ਤੋਂ ਕੰਬਦੇ ਹਨ ।
੧੪ ਨ੍ਹਾਉਂਦਾ ਹੈ ।
੧੫ ਸਤਾਉਂਦਾ ਹੈ ।
੧੬ ਸਾਰਿਆਂ ਨੂੰ ਤੂੰ ਆਪ ਹੀ ਜਾਣਦਾ ਹੈਂ ।
੧੭ ਸਭਨਾਂ ਅੰਦਰ ਆਪਣੇ ਜਨ ਨੂੰ ਵਰਤਾਂਦਾ ਹੈ, ਭਾਵ ਉਘਾ ਕਰਦਾ ਹੈ, ਅਤੇ ਹਰੀ ਆਪਣੇ ਜਨਾਂ ਦੀ ਵਡਿਆਈ ਤੋਂ ਹੀ ਆਪ ਜਾਣਿਆ ਜਾਂਦਾ ਹੈ ।
੧੮ ਜਿਨ੍ਹਾਂ ਮਗਰ ਮੈਂ ਕੁਝ ਲੈਣ ਲਈ ਗਈ, ਓਹ ਮੇਰੇ ਪਿਛੇ ਗਏ, ਭਾਵ ਸਭ ਆਪ ਮੰਗਣਹਾਰ ਹਨ, ਦੇਣ ਜੋਗਾ ਕੋਈ ਨਹੀਂ ਹੈ । ਰਵਿਆਸੁ [ਰਮਣ ਤੋਂ] ਫਿਰਦੇ ਰਹੇ ।
੧੯ [ਸਿੰਧੀ] ਮੇਰੀ ।
੨੦ ਗੁੜ ਦੀ ਰੋੜੀ, ਭਾਵ ਮਾਇਆ ।
੨੧ ਉਡਦੀ ੨ ਮਖੀ, ਭਾਵ ਜੀਵ ।
੨੨ ਬਚ ਗਏ ।
੨੩ ਮਥੇ ਤੇ ।
੨੪ ਸਭ ਵਿਚ ।
੨੫ ਭੋਗਿਆ, ਮਿਲਾਪ ਦਾ ਰਸ ਮਾਣਿਆ ।
੨੬ ਥਿਰ ਥਾਂਵ ਵਾਲਾ, ਥਿਰ ਰਹਿਣ ਵਾਲਾ ।
੨੭ ਹੇ ਪ੍ਰਿਥਵੀ ਦੇ ਮਾਲਕ, ਹਰੀ !
੨੮ ਰੱਜ ਜਾਵੇ ।
੨੯ ਦਰਸ਼ਨ ਵਿਚ ਮਸਤ ਹੋ ਕੇ ਮੰਗਣ ਦਾ ਖ਼ਿਆਲ ਹੀ ਭੁਲ ਗਿਆ ।
੩੦ ਚਰਨੀਂ ।
੩੧ ਨਿਰਮਾਣ । ਮੈਨੂੰ ਨਿਰਗੁਣ, ਨਿਰਮਾਣ ਵਾਦੀ ਨੂੰ ਪ੍ਰਭ-ਪੁਰਖ (ਸਮ੍ਰਥ ਮਾਲਕ) ਨੇ ਬਖ਼ਸ਼ਿਆ ।
੩੨ ਹੇ ਸੁੰਵੀ ਦੇਹ !
੩੩ ਕਿਹੜੇ ਗੁਣਾਂ ਨਾਲ ਹਰੀ ਦਾ ਪ੍ਰੇਮ ਮਾਣ ਸਕਦੀ ਹੈਂ, (ਜਦ ਤੇਰਾ ਪਿਆਰ ਮਾੜੇ ਪੁਰਸ਼ ਨਾਲ ਹੈ) ?
੩੪ ਰਤਾ ਵੀ । ਵਿਸਰਿਆਂ ਰਤਾ ਵੀ ਨਹੀਂ ਪੁਜ ਆਵੀਦਾ । ੩੫ ਰੁਸੀਏ ।
੩੬ ਚਿੰਤਾ, ਫ਼ਿਕਰ ।
੩੭ ਪਿਆਰ ਵਿਚ ।
੩੮ [ਗੁਲੇ ਲਾਲਾ ਵਰਗਾ] ਗੂੜ੍ਹਾ ਲਾਲ ।
੩੯ [ਫ਼ਾ. ਆਲੂਦਾ] ਮਲੀਨ ।
੪੦ ਝੇੜਾ ।
੪੧ ਕਾਮਾਦਿਕ ਠੱਗਾਂ ਨੇ ।
੪੨ [ਨਿਵਾਰੇ] ਦੂਰ ਕੀਤੇ ।
੪੩ ਸੰਸਾਰ ਸਾਗਰ ।
੪੪ ਪਵਾੜੇ । ਝਗੜੇ ਜਿਤ ਲਏ ।
੪੫ ਸੰਸਾਰ ਅਖਾੜਾ ।
੪੬ ਸਤਵੰਤ ਅਸਾੜਾ । ਜਦ ਸਤ-ਵਾਲਾ ਵਾਹਿਗੁਰੂ ਸਾਡਾ ਹੋ ਗਿਆ ।
੪੭ ਜਿਸ ਪਾਸੇ ਇੰਦ੍ਰੀਆਂ ਨੂੰ ਲਾਈਦਾ ਹੈ ।

---

* ਡਖਣੇ : ਸੰਸਾਰ ਸਾਰਾ ਆਪ ਮੰਗਣਹਾਰ ਹੈ, ਹੋਰ ਕਿਸੇ ਦੀ ਕੀ ਆਸ ਪੂਰੀ ਕਰ ਸਕਦਾ ਹੈ? ਸੰਸਾਰ ਲਾਲਚ ਦਾ ਘਰ ਹੈ, ਪਰ ਹਰੀ ਭੀ ਇਸੇ ਵਿਚ ਵਸਦਾ ਹੈ । ਭਾਗਾਂ ਵਾਲੇ ਉਸ ਨੂੰ ਵਿਆਪਕ ਦੇਖਦੇ ਹਨ । ਪਉੜੀ : ਉਸ ਦੇ ਦਰਸ਼ਨਾਂ ਲਈ ਅਰਦਾਸ ਕਰਦੇ ਹਨ । ਇਹ ਅਰਦਾਸ ਸੁਣੀ ਜਾਂਦੀ ਹੈ, ਜਿਸ ਨਾਲ ਸਾਰੇ ਲਾਲਚ ਦੂਰ ਹੋ ਕੇ ਸਦੀਵੀ ਰਜੇਵਾਂ ਮਿਲ ਜਾਂਦਾ ਹੈ ।

† ਡਖਣੇ : ਦ੍ਵੈਤ ਭਾਵ ਵਿਚ ਹਰੀ ਦੀ ਸਾਰ ਨਹੀਂ ਹੁੰਦੀ । ਹਰੀ-ਪ੍ਰੇਮ ਵਿਚ ਘਣੀ ਖ਼ੁਸ਼ੀ ਹੈ । ਪਉੜੀ : ਹਰੀ-ਪ੍ਰੇਮ ਨਾਲ ਦੁਖ ਤੇ ਪਾਪ ਸਾਰੇ ਦੂਰ ਹੋ ਜਾਂਦੇ ਹਨ, ਕਿਉਂਕਿ ਇਕ ਪਾਸੇ ਦਿਲ ਰਖਣ ਨਾਲ ਅੰਦਰਲੀ ਖਿਚੋਤਾਣ ਮਿਟ ਜਾਂਦੀ ਹੈ ਅਤੇ ਹਰੀ ਅੰਗ-ਸੰਗ ਦਿਸਦਾ ਹੈ ।

ਲਾਈਅਨਿ ਤਿਤੈ ਲਗਦੀਆ ਨਹ ਖਿੰਜੋਤਾੜਾ[੧]॥ਜੋ ਇਛੀ ਸੋ ਫਲੁ ਪਾਇਦਾ [੨]ਗੁਰਿ ਅੰਦਰਿ ਵਾੜਾ॥ ਗੁਰੁ ਨਾਨਕੁ ਤੁਠਾ ਭਾਇਰਹੁ[੩] ਹਰਿ ਵਸਦਾ ਨੇੜਾ॥੧੦॥ *ਡਖਣੇ ਮ: ੫॥ਜਾ ਮੂੰ[੪] ਆਵਹਿ ਚਿਤਿ ਤੂ ਤਾ [੫]ਹਭੇ ਸੁਖ ਲਹਾਉ॥ ਨਾਨਕ ਮਨ ਹੀ ਮੰਝਿ[੬] ਰੰਗਾਵਲਾ[੭] ਪਿਰੀ ਤਹਿਜਾ[੮] ਨਾਉ॥ ੧ ॥ ਮ: ੫॥ ਕਪੜ ਭੋਗ ਵਿਕਾਰ ਏ ਹਭੇ ਹੀ ਛਾਰ[੯]॥ ਖਾਕੁ[੧੦] ਲੋੜੇਦਾ ਤੰਨਿਖੇ[੧੧] ਜੋ ਰਤੇ ਦੀਦਾਰ॥ ੨ ॥ ਮ: ੫ ॥ ਕਿਆ ਤਕਹਿ [੧੨]ਬਿਆ ਪਾਸ [੧੩]ਕਰਿ ਹੀਅੜੇ ਹਿਕੁ ਅਧਾਰੁ॥ ਥੀਉ[੧੪] ਸੰਤਨ ਕੀ ਰੇਣੁ ਜਿਤੁ ਲਭੀ ਸੁਖ ਦਾਤਾਰੁ ॥੩॥ ਪਉੜੀ ॥ ਵਿਣੁ ਕਰਮਾ[੧੫] ਹਰਿ ਜੀਉ ਨ ਪਾਈਐ ਬਿਨੁ ਸਤਿਗੁਰ ਮਨੂਆ ਨ ਲਗੈ[੧੬]॥ ਧਰਮੁ ਧੀਰਾ[੧੭] ਕਲਿਅੰਦਰੇ ਇਹੁ ਪਾਪੀ ਮੂਲਿ ਨ ਤਗੈ[੧੮]॥ [੧੯]ਅਹਿਕਰੁ ਕਰੇ ਸੁ ਅਹਿਕਰੁ ਪਾਏ ਇਕ ਘੜੀ ਮੁਹਤੁ ਨ ਲਗੈ॥ ਚਾਰੇ ਜੁਗ ਮੈ ਸੋਧਿਆ ਵਿਣੁ ਸੰਗਤਿ ਅਹੰਕਾਰੁ ਨ ਭਗੈ[੨੦] ॥ ਹਉਮੈ ਮੂਲਿ ਨ ਛੁਟਈ ਵਿਣੁ ਸਾਧੂ ਸਤ ਸੰਗੈ ॥ ਤਿਚਰੁ ਥਾਹ[੨੧] ਨ ਪਾਵਈ ਜਿਚਰੁ ਸਾਹਿਬ ਸਿਉ [੨੨]ਮਨ ਭੰਗੈ॥ਜਿਨਿ ਜਨਿ ਗੁਰਮੁਖਿ[੨੩] ਸੇਵਿਆ ਤਿਸੁ ਘਰਿ ਦੀਬਾਣੁ[੨੪] ਅਭਗੈ[੨੫]॥ ਹਰਿ ਕਿਰਪਾ ਤੇ ਸੁਖੁ ਪਾਇਆ ਗੁਰ ਸਤਿਗੁਰ ਚਰਣੀ ਲਗੈ ॥ ੧੧ ॥ † ਡਖਣੇ ਮ: ੫॥ [੨੬]ਲੋੜੀਦੋ ਹਭ ਜਾਇ ਸੋ ਮੀਰਾ ਮੀਰੰਨ ਸਿਰਿ॥ [੨੭]ਹਠ ਮੰਝਾਹੂ ਸੋ ਧਣੀ ਚਉਦੋ[੨੮] ਮੁਖਿ ਅਲਾਇ॥੧॥ਮ: ੫॥ [੨੯]ਮਾਣਿਕੂ ਮੋਹਿ ਮਾਉ ਡਿੰਨਾ ਧਣੀ ਅਪਾਹਿ॥ ਹਿਆਉ[੩੦] ਮਹਿਜਾ ਠੰਢੜਾ ਮੁਖਹੁ ਸਚੁ ਅਲਾਇ॥੨॥ਮ: ੫॥ਮੂ ਥੀਆਊ[੩੧] ਸੇਜ ਨੈਣਾ ਪਿਰੀ ਵਿਛਾਵਣਾ॥ ਜੇ ਡੇਖੈ ਹਿਕ ਵਾਰ ਤਾ ਸੁਖ ਕੀਮਾਹੂ[੩੨] ਬਾਹਰੇ ॥ ੩ ॥ ਪਉੜੀ॥ ਮਨੁ ਲੋਚੈ ਹਰਿ ਮਿਲਣ ਕਉ ਕਿਉ ਦਰਸਨੁ ਪਾਈਆ ॥ ਮੈ ਲਖ ਵਿੜਤੇ[੩੩] ਸਾਹਿਬਾ ਜੇ ਬਿੰਦ[੩੪] ਬੋੁਲਾਈਆ॥ਮੈ ਚਾਰੇ ਕੁੰਡਾ ਭਾਲੀਆ ਤੁਧੁ ਜੇਵਡੁ ਨ ਸਾਈਆ॥ ਮੈ ਦਸਿਹੁ ਮਾਰਗੁ ਸੰਤਹੋ ਕਿਉ ਪ੍ਰਭੂ ਮਿਲਾਈਆ ॥ ਮਨੁ ਅਰਪਿਹੁ ਹਉਮੈ ਤਜਹੁ [੩੫]ਇਤੁ ਪੰਥਿ ਜੁਲਾਈਆ ॥ ਨਿਤ ਸੇਵਿਹੁ ਸਾਹਿਬੁ ਆਪਣਾ ਸਤ ਸੰਗਿ ਮਿਲਾਈਆ ॥ ਸਭੇ ਆਸਾ ਪੂਰੀਆ ਗੁਰ ਮਹਲਿ ਬੁਲਾਈਆ॥ ਤੁਧੁ ਜੇਵਡੁ ਹੋਰੁ ਨ ਸੁਝਈ ਮੇਰੇ ਮਿਤ੍ਰ ਗੋੁਸਾਈਆ[੩੬]॥ ੧੨ ॥ ‡ ਡਖਣੇ ਮ: ੫ ॥ [੩੭]ਮੂ ਥੀਆਉ ਤਖਤੁ ਪਿਰੀ ਮਹਿੰਜੇ ਪਾਤਿਸਾਹ ॥ [੩੮]ਪਾਵ ਮਿਲਾਵੇ ਕੋਲਿ ਕਵਲ ਜਿਵੈ ਬਿਗਸਾਵਦੋ॥ ੧ ॥ ਮ: ੫ ॥ [੩੯]ਪਿਰੀਆ ਸੰਦੜੀ ਭੁਖ ਮੂ ਲਾਵਣ ਥੀ ਵਿਥਰਾ॥ [੪੦]ਜਾਣੁ ਮਿਠਾਈ ਇਖ ਬੇਈ ਪੀੜੇ ਨਾ ਹੁਟੈ॥੨॥ ਮ: ੫॥ [੪੧]ਠਗਾ ਨੀਹੁ ਮਤ੍ਰੋੜਿ ਜਾਣੁ ਗੰਧ੍ਰਬਾ ਨਗਰੀ॥ ਸੁਖ ਘਟਾਊ[੪੨] ਡੂਇ[੪੩] [੪੪]ਇਸੁ ਪੰਧਾਣੂ ਘਰ ਘਣੇ॥ ੩ ॥ ਪਉੜੀ ॥ [੪੫]ਅਕਲ ਕਲਾ ਨਹ ਪਾਈਐ ਪ੍ਰਭੁ ਅਲਖ[੪੬]

੧ ਖਿਚੋਤਾਣ, ਕਸ਼ਮਕਸ਼। ਇੰਦ੍ਰੀਆਂ ਹੁਣ ਸੰਤੋਖ ਵਿਚ ਆ ਗਈਆਂ ਹਨ।
੨ ਗੁਰੂ ਨੇ ਅੰਦਰਮੁਖੀ ਕਰ ਦਿਤਾ ਹੈ।
੩ ਹੇ ਭਾਈਓ !
੪ ਮੈਨੂੰ।
੫ ਸਾਰੇ ਸੁਖ ਪ੍ਰਾਪਤ ਕਰਦਾ ਹਾਂ।
੬ ਵਿਚ।
੭ ਸੁੰਦਰ।
੮ [ਸੰਧੀ] ਤੇਰਾ।
੯ ਸੁਆਹ।
੧੦ ਚਰਨ-ਧੂੜੀ।
੧੧ ਤਿੰਨ੍ਹਾਂ ਦੀ।
੧੨ ਦੂਜੇ ਪਾਸੇ।
੧੩ ਹਿਰਦੇ ਵਿਚ ਇਕੋ ਆਸਰਾ ਬਣਾ।
੧੪ [ਲਹਿੰਦੀ] ਹੋ ਜਾ।
੧੫ ਭਾਗਾਂ।
੧੬ ਟਿਕਦਾ।
੧੭ ਧੀਰਜ ਵਾਲਾ, ਕਾਇਮ ਰਹਿਣ ਵਾਲਾ। ਕਲ-ਜੁਗ ਵਿਚ ਧਰਮ ਹੀ ਕਾਇਮ ਰਹਿੰਦਾ ਹੈ।
੧੮ ਨਿਭਦਾ।
੧੯ ਅੰਸ ਹਥ ਕਰਦਾ ਹੈ ਤੇ ਐਸ ਹਥ ਫਲ ਪਾਂਦਾ ਹੈ। ਸਚ਼ਾ ਪਾਉਣ ਵਿਚ ਇਕ ਘੜੀ ਅਧੀ ਘੜੀ ਵੀ ਨਹੀਂ ਲਗਦੀ।
੨੦ ਭਜਦਾ, ਦੂਰ ਹੁੰਦਾ।
੨੧ ਟਿਕਾਣਾ।
੨੨ ਮਨ ਟੁਟਿਆ ਹੈ, ਭਾਵ ਬੇਮੁਖ ਹੈ।
੨੩ ਗੁਰੂ ਦੁਆਰਾ।
੨੪ ਆਸਰਾ।
੨੫ ਅਤੁਟ। ਅਤੁਟ ਆਸਰਾ।
੨੬ ਢੂੰਢਦਾ ਹਾਂ ਸਭ ਥਾਂ ਉਸ ਸ਼ਾਹਾਂ ਦੇ ਸ਼ਾਹ ਹਰੀ ਨੂੰ।
੨੭ ਉਹ ਅੰਦਰ ਹਿਰਦੇ ਵਿਚ ਹੀ ਹੈ ਤੇ ਮੂੰਹ ਖੋਲ੍ਹ ਕੇ ਬੋਲ ਰਿਹਾ ਹੈ। ਭਾਵ ਅੰਦਰੋਂ ਵਾਜਾਂ ਮਾਰ ਰਿਹਾ ਹੈ, ਪਰ ਅਸੀ ਸੁਣਦੇ ਨਹੀਂ। ਵੇਖੋ ਪੰ. ੯੯੭, ਨੋਟ ੧੦।
੨੮ ਬੋਲਦਾ।
੨੯ ਹੇ ਮਾਂ ! ਉਸ ਮਾਲਕ ਨੇ ਆਪ ਹੀ ਮੈਨੂੰ ਨਾਮ ਮਾਣਕ ਦਿਤਾ ਹੈ।
੩੦ ਹਿਰਦਾ। ਮੇਰਾ ਹਿਰਦਾ ਠੰਢਾ ਹੋ ਗਿਆ ਹੈ, ਉਸ ਸਚੇ ਨੂੰ ਸਿਮਰ ਕੇ।
੩੧ ਹੋਵਾਂ। ਮੈਂ ਆਪ ਸੇਜ (ਮੰਜਾ) ਹੋ ਜਾਵਾਂ ਤੇ ਨੈਣਾਂ ਨੂੰ ਪਿਆਰੇ ਦਾ ਵਿਛੌਣਾ ਬਣਾਵਾਂ।
੩੨ ਕੀਮਤ ਤੋਂ। ਸੁਖ ਕੀਮਤ ਤੋਂ ਰਹਿਤ ਹੋ ਜਾਂਦੇ ਹਨ, ਭਾਵ ਬੇਅੰਤ ਸੁਖ।
੩੩ ਵਿਆੜ ਲਿਤੇ, ਹਿਸਾਬ ਵਿਚ ਮੁਜਰਾਈ ਲਏ। ਮੈਂ ਲਖ ਵੱਟੇ।
੩੪ ਇਕ ਰਤਾ ਵੀ।
੩੫ ਇਸ ਰਸਤੇ ਤੇ ਚਲਾਂ। ਜੁਲਾਈਆ=ਜੁਲਾਂ, ਚੱਲਾਂ।
੩੬ ਪ੍ਰਿਥਵੀ ਦੇ ਮਾਲਕ ਹਰੀ !
੩੭ ਮੈਂ ਤਖ਼ਤ ਹੋ ਜਾਵਾਂ, ਮੇਰਾ ਪਿਆਰਾ ਪਾਤਸ਼ਾਹ ਹੋਵੇ (ਉਸ ਉਤੇ ਬੈਠਣ ਵਾਲਾ)।
੩੮ ਜਦ ਚਰਨ ਮੇਰੇ ਨਾਲ ਛੁਹਾਵੇ, ਤਾਂ ਮੈਂ ਕਵਲ ਵਾਂਗ ਖਿੜ ਜਾਵਾਂ।
੩੯ ਪਿਆਰੇ ਨੂੰ ਭੁਖ ਹੋਵੇ ਤੇ ਮੈਂ ਸਲੂਣਾ ਹੋ ਕੇ ਅਗੇ ਵਿਥਰਾਂ (ਪਈ ਹੋਵਾਂ)।
੪੦ ਤੂੰ ਇਹ ਜਾਣ ਲੈ ਕਿ ਮੈਂ ਇਖ (ਗੰਨੇ) ਦੀ ਮਿਠਾਸ ਹਾਂ ਕਿ ਜੇ ਮੁੜ ੨ ਪੀੜੇ ਤਾਂ ਭੀ ਨਾ ਹੁਟੇ (ਥਕੇ)।
੪੧ ਕਾਮਾਦਿਕ ਠਗਾਂ ਨਾਲ ਪ੍ਰੀਤੀ ਤੋੜ, ਜਗਤ ਨੂੰ ਗੰਧਰਬ ਨਗਰ (ਅਸਮਾਨ ਵਿਚ ਨਜ਼ਰ ਦੇ ਧੋਖੇ ਨਾਲ ਦਿਸਣ ਵਾਲਾ ਨਗਰ, ਭਾਵ ਛਲਾਵਾ) ਸਮਝ। ਵੇਖੋ ਪੰ. ੮੦੩, ਨੋਟ ੩ !
੪੨ ਘੜੀਆਂ।
੪੩ ਦੋ। ਦੋ ਘੜੀਆਂ।
੪੪ ਇਸ ਰਾਹੀ ਲਈ ਕਈ ਜੂਨਾਂ ਰੂਪ ਘਰ ਹਨ।
੪੫ ਪ੍ਰਭ ਅਕਲ ਕਲਾ (ਭਾਵ ਚੰਗੀ ਤੋਂ ਚੰਗੀ ਹੁਨਰ) ਨਾਲ ਭੀ ਨਹੀਂ ਪ੍ਰਾਪਤ ਹੁੰਦਾ, ਉਹ ਤਾਂ ਅਲਖ ਤੇ ਬੇਅੰਤ ਹੈ। ਵੇਖੋ ਪੰ. ੪੧੪, ਫੁਟ ਨੋਟ †। 'ਅਕਲਿ', ਜਿਸ ਦਾ ਅਰਥ ਸਮਝ ਹੈ, ਸਿਹਾਰੀ-ਅੰਤ ਹੁੰਦਾ ਹੈ।
੪੬ ਜੋ ਸਮਝ ਵਿਚ ਨਹੀਂ ਆਉਂਦਾ।

---

* ਡਖਣੇ : ਹਰੀ ਦੀ ਯਾਦ ਵਿਚ ਸਭ ਸੁਖ ਹਨ ; ਹੋਰ ਕਿਸੇ ਵਿਚ ਸੁਖ ਨਹੀਂ। ਸੰਤਾਂ ਦੀ ਚਰਨ-ਧੂੜ ਹੋਣ ਨਾਲ ਸੁਖਾਂ ਦਾ ਦਾਤਾ ਹਰੀ ਮਿਲ ਪੈਂਦਾ ਹੈ। ਪਉੜੀ : ਗੁਰੂ-ਸੰਤ ਦੀ ਸੰਗਤ ਤੋਂ ਬਿਨਾਂ ਮਨੁਖ ਦਾ ਹੰਕਾਰ ਨਹੀਂ ਦੂਰ ਹੁੰਦਾ ਤੇ ਨਾ ਹੀ ਅੰਦਰ ਹਰੀ ਦਾ ਖ਼ਿਆਲ ਟਿਕਦਾ ਹੈ।

† ਡਖਣੇ : ਹਰੀ ਅੰਦਰ ਹੀ ਹੈ ; ਕੇਵਲ ਦਿਲ ਵਿਚ ਪਿਆਰ ਚਾਹੀਦਾ ਹੈ। ਪਉੜੀ: ਸਤ-ਸੰਗ ਰਾਹੀਂ ਹਰੀ ਲਈ ਚਾਅ ਪੈਦਾ ਹੁੰਦਾ ਹੈ, ਜਿਸ ਨਾਲ ਹਰੀ ਦੀ ਵਡਿਆਈ ਕਰਦੇ ੨ ਉਸ ਵਿਚ ਲੀਨ ਹੋ ਜਾਈਦਾ ਹੈ।

‡ ਡਖਣੇ : ਹਰੀ-ਮਿਲਾਪ ਲਈ ਤਾਂਘ ਦਸਦੇ ਹਨ। ਪਉੜੀ : ਹੁਨਰ, ਭੇਖ, ਪਾਠ, ਕਰਮ-ਕਾਂਡ ਆਦਿ ਨਾਲ ਅਲਖ ਹਰੀ ਨਹੀਂ ਮਿਲਦਾ। ਉਹ ਮਿਲਦਾ ਸਚੇ ਗੁਰੂ ਦੀ ਸਿਖਿਆ ਉਤੇ ਚਲਣ ਨਾਲ ਹੈ।

ਅਲੇਖੰ[1]॥ [2]ਖਟੁ ਦਰਸਨ ਭ੍ਰਮਤੇ ਫਿਰਹਿ ਨਹ ਮਿਲੀਐ ਭੇਖੰ[3]॥ [4]ਵਰਤ ਕਰਹਿ
ਚੰਦ੍ਰਾਇਣਾ ਸੇ ਕਿਤੈ ਨ ਲੇਖੰ॥ ਬੇਦ ਪੜਹਿ ਸੰਪੂਰਨਾ ਤਤੁ ਸਾਰ ਨ ਪੇਖੰ[5]॥
ਤਿਲਕੁ ਕਢਹਿ ਇਸਨਾਨੁ ਕਰਿ ਅੰਤਰਿ ਕਾਲੇਖੰ[6]॥ ਭੇਖੀ ਪ੍ਰਭੂ ਨ ਲਭਈ ਵਿਣੁ
ਸਚੀ ਸਿਖੰ[7]॥ ਭੂਲਾ ਮਾਰਗਿ ਸੋ ਪਵੈ [8]ਜਿਸੁ ਧੁਰਿ ਮਸਤਕਿ ਲੇਖੰ॥ ਤਿਨਿ ਜਨਮੁ
ਸਵਾਰਿਆ ਆਪਣਾ ਜਿਨਿ ਗੁਰੁ ਅਖੀ ਦੇਖੰ॥ ੧੩ ॥ * ਡਖਣੇ ਮਃ ੫ ॥ ਸੋ
ਨਿਵਾਹੂ[9] ਗਡਿ[10] ਜੋ ਚਲਾਊ ਨ ਥੀਐ[11]॥ ਕਾਰ ਕੂੜਾਵੀ[12] ਛਡਿ [13]ਸੰਮਲੁ ਸਚੁ
ਧਣੀ॥ ੧ ॥ ਮਃ ੫ ॥ ਹਭ ਸਮਾਣੀ ਜੋਤਿ [14]ਜਿਉ ਜਲ ਘਟਾਊ ਚੰਦ੍ਰਮਾ ॥
[15]ਪਰਗਟੁ ਥੀਆ ਆਪਿ ਨਾਨਕ ਮਸਤਕਿ ਲਿਖਿਆ ॥੨॥ ਮਃ ੫ ॥ ਮੁਖ ਸੁਹਾਵੇ
ਨਾਮੁ ਚਉ[16] ਆਠ ਪਹਰ ਗੁਣ ਗਾਉ॥ ਨਾਨਕ ਦਰਗਹ ਮੰਨੀਅਹਿ ਮਿਲੀ
ਨਿਥਾਵੇ ਥਾਉ ॥ ੩ ॥ ਪਉੜੀ ॥ ਬਾਹਰ ਭੇਖਿ ਨ ਪਾਈਐ ਪ੍ਰਭੁ ਅੰਤਰਜਾਮੀ[17] ॥
ਇਕਸੁ ਹਰਿ ਜੀਉ ਬਾਹਰੀ[18] ਸਭ ਫਿਰੈ ਨਿਕਾਮੀ[19]॥ ਮਨੁ ਰਤਾ ਕੁਟੰਬ ਸਿਉ
ਨਿਤ [20]ਗਰਬਿ ਫਿਰਾਮੀ ॥ ਫਿਰਹਿ ਗੁਮਾਨੀ ਜਗ ਮਹਿ ਕਿਆ ਗਰਬਹਿ
ਦਾਮੀ[21]॥ ਚਲਦਿਆ ਨਾਲਿ ਨ ਚਲਈ [22]ਖਿਨ ਜਾਇ ਬਿਲਾਮੀ॥ [23]ਬਿਚਰਦੇ
ਫਿਰਹਿ ਸੰਸਾਰ ਮਹਿ ਹਰਿ ਜੀ ਹੁਕਾਮੀ ॥ [24]ਕਰਮੁ ਖੁਲਾ ਗੁਰੁ ਪਾਇਆ ਹਰਿ
ਮਿਲਿਆ ਸੁਆਮੀ ॥ ਜੋ ਜਨੁ ਹਰਿ ਕਾ ਸੇਵਕੋ ਹਰਿ ਤਿਸ ਕੀ ਕਾਮੀ[25]॥ ੧੪ ॥
† ਡਖਣੇ ਮਃ ੫ ॥ [26]ਮੁਖਹੁ ਅਲਾਇ ਹਭ ਮਰਣੁ ਪਛਾਣੰਦੋ ਕੋਇ॥ ਨਾਨਕ ਤਿਨਾ
ਖਾਕੁ[27] ਜਿਨਾ ਯਕੀਨਾ ਹਿਕ ਸਿਉ॥੧॥ਮਃ ੫॥ [28]ਜਾਣੁ ਵਸੰਦੋ ਮੰਝਿ[29] ਪਛਾਣੂ
[30]ਕੋ ਹੇਕੜੋ ॥ [31]ਤੈ ਤਨਿ ਪੜਦਾ ਨਾਹਿ ਨਾਨਕ ਜੈ ਗੁਰੁ ਭੇਟਿਆ ॥੨॥ ਮਃ ੫॥
ਮਤੜੀ ਕਾਂਢਕੁ[32] ਆਹ[33] ਪਾਵ ਧੋਵੰਦੋ ਪੀਵਸਾ॥ ਮੂ ਤਨਿ ਪ੍ਰੇਮੁ ਅਥਾਹ [34]ਪਸਣ
ਕੂ ਸਚਾ ਧਣੀ ॥੩॥ ਪਉੜੀ॥ ਨਿਰਭਉ ਨਾਮੁ ਵਿਸਾਰਿਆ ਨਾਲਿ ਮਾਇਆ ਰਚਾ॥
ਆਵੈ ਜਾਇ ਭਵਾਈਐ ਬਹੁ ਜੋਨੀ ਨਚਾ[35]॥ ਬਚਨੁ ਕਰੇ ਤੈ ਖਿਸਕਿ ਜਾਇ ਬੋਲੇ
ਸਭੁ ਕਚਾ ॥ ਅੰਦਰਹੁ ਥੋਥਾ ਕੂੜਿਆਰੁ ਕੂੜੀ ਸਭ ਖਚਾ[36] ॥ ਵੈਰੁ ਕਰੇ ਨਿਰਵੈਰ
ਨਾਲਿ ਝੂਠੇ ਲਾਲਚਾ ॥ ਮਾਰਿਆ ਸਚੈ ਪਾਤਿਸਾਹਿ ਵੇਖਿ [37]ਧੁਰਿ ਕਰਮਚਾ ॥
ਜਮਦੂਤੀ ਹੈ ਹੇਰਿਆ[38] ਦੁਖ ਹੀ ਮਹਿ ਪਚਾ[39]॥ ਹੋਆ ਤੁਪਾਵਸੁ[40] ਧਰਮ ਕਾ
ਨਾਨਕ ਦਰਿ ਸਚਾ ॥੧੫॥ ‡ ਡਖਣੇ ਮਃ ੫ ॥ ਪਰਭਾਤੇ ਪ੍ਰਭ ਨਾਮੁ ਜਪਿ ਗੁਰ ਕੇ
ਚਰਣ ਧਿਆਇ॥ ਜਨਮ ਮਰਣ ਮਲੁ ਉਤਰੈ ਸਚੇ ਕੇ ਗੁਣ ਗਾਇ ॥੧॥ ਮਃ ੫ ॥
[41]ਦੇਹ ਅੰਧਾਰੀ ਅੰਧੁ ਸੁੰਞੀ ਨਾਮ ਵਿਹੂਣੀਆ ॥ ਨਾਨਕ ਸਫਲ ਜਨੰਮੁ ਜੈ ਘਟਿ
ਵੁਠਾ ਸਚੁ ਧਣੀ ॥੨॥ ਮਃ ੫॥ ਲੋਇਣ ਲੋਈ[42] ਡਿਠ ਪਿਆਸ ਨ ਬੁਝੈ ਮੂ ਘਣੀ॥

੧ ਗਿਣਤੀਆਂ ਤੇ ਹਦਬੰਦੀਆਂ ਤੋਂ ਪਰੇ, ਬੇਅੰਤ।
੨ ਛੇ ਭੇਖਾਂ ਵਾਲੇ ਨਾਥ ਆਦਿ ਭਟਕਦੇ ਫਿਰਦੇ ਹਨ।
੩ ਭੇਖਾਂ ਦੁਆਰਾ।
੪ ਜਿਹੜੇ ਚੰਦਰਮਾ ਸੰਬੰਧੀ ਵਰਤ ਰਖਦੇ ਹਨ।
੫ ਵੇਖਦੇ। ਅਸਲੀਅਤ ਨਹੀਂ ਲਭ ਸਕਦੇ।
੬ ਕਾਲਖ।
੭ ਸਿਖਿਆ।
੮ ਜਿਸ ਦੇ ਮਥੇ ਤੇ ਧੁਰ ਹਜ਼ੂਰੋਂ ਇਹ ਪ੍ਰਾਪਤੀ ਲਿਖੀ ਹੈ।
੯ ਨਿਬੜਣ ਵਾਲਾ।
੧੦ ਇਸਥਿਤ ਕਰ।
੧੧ ਹੁੰਦਾ।
੧੨ ਕੂੜੀ।
੧੩ ਯਾਦ ਕਰ ਸਚੇ ਧਣੀ (ਮਾਲਕ) ਨੂੰ।
੧੪ ਜਿਵੇਂ ਜਲ ਦੇ ਘੜਿਆਂ ਵਿਚ ਚੰਨ ਹੁੰਦਾ ਹੈ।
੧੫ ਪਰ ਪਰਗਟ ਉਸ ਨੂੰ ਹੁੰਦਾ ਹੈ ਜਿਸ ਦੇ ਮਥੇ ਤੇ ਭਾਗ ਲਿਖਿਆ ਹੈ।
੧੬ [ਸਿੱਧੀ] ਉਚਾਰਨ ਕਰ, ਸਿਮਰ।
੧੭ ਅੰਦਰ ਦੀਆਂ ਜਾਨਣ ਵਾਲਾ।
੧੮ ਬਿਨਾਂ।
੧੯ ਨਿਕੰਮੀ।
੨੦ ਹੰਕਾਰ ਵਿਚ ਫਿਰਦੇ ਹਨ।
੨੧ ਦਮਾਂ (ਧਨ) ਵਾਲੇ।
੨੨ ਖਿਨ ਬਿਲਮ (ਥੋੜੇ ਸਮੇਂ) ਵਿਚ ਚਲੀ ਜਾਂਦੀ ਹੈ।
੨੩ ਉਸ ਹਰੀ ਜੀ ਦੇ ਹੁਕਮ ਨਾਲ ਸੰਸਾਰ ਵਿਚ ਭਟਕਦੇ ਫਿਰਦੇ ਹਨ।
੨੪ ਭਾਗ ਉਦੇ ਹੋਇਆ।
੨੫ ਕੰਮ ਆਉਂਦਾ ਹੈ।
੨੬ ਮੂੰਹੋਂ ਸਭ ਕੋਈ ਗੱਲਾਂ ਕਰਦਾ ਹੈ।
੨੭ ਚਰਨ-ਧੂੜੀ।
੨੮ ਅੰਤਰਜਾਮੀ ਹਰੀ ਅੰਦਰ ਵਸਦਾ ਹੈ।
੨੯ ਵਿਚ, ਅੰਦਰ।
੩੦ ਕੋਈ ਇਕ। ਇਹ ਗਲ ਕੋਈ ਵਿਰਲਾ ਹੀ ਬੁਝਦਾ ਹੈ।
੩੧ ਉਹਨਾਂ ਦੇ ਸਰੀਰ ਅੰਦਰ ਕੋਈ ਵਿਥ ਨਹੀਂ ਰਹਿੰਦੀ, ਜਿਹੜੇ ਗੁਰੂ ਨੂੰ ਮਿਲਦੇ ਹਨ।
੩੨ ਕਹਿਣ ਵਾਲਾ, ਉਪਦੇਸ਼ਕ। ਜੋ ਰੱਬ ਸੰਬੰਧੀ ਮਤ ਦੇਵੇ ਉਸ ਦੇ ਮੈਂ ਚਰਨ ਧੋ ਕੇ ਪੀਵਾਂ।
੩੩ ਹੈ। ੩੪ ਵੇਖਣ ਨੂੰ।
੩੫ ਨਚਦਾ ਹੈ।
੩੬ ਕੰਮ ਵਿਚ ਪ੍ਰਵਿਰਤੀ।
੩੭ ਧੁਰ ਕਰਮ। ਧੁਰੋਂ ਹੀ ਐਸੇ ਕਰਮ ਕਰਨ ਵਾਲਾ ਵੇਖ ਕੇ ਸਚੇ ਪਾਤਸ਼ਾਹ ਨੇ ਮਾਰਿਆ ਹੈ।
੩੮ ਦੁਖ ਦਿਤਾ।
੩੯ ਸੜਿਆ।
੪੦ ਨਿਆਉਂ।
੪੧ ਨਾਮ ਤੋਂ ਖ਼ਾਲੀ ਹੋਣ ਕਰਕੇ ਦੇਹੀ ਹਨੇਰੀ ਅੰਨ੍ਹੀ ਹੁੰਦੀ ਹੈ। ਹੇ ਨਾਨਕ! ਉਸ ਦਾ ਜਨਮ ਸਫਲ ਹੁੰਦਾ ਹੈ, ਜਿਸ ਦੇ ਦਿਲ ਵਿਚ ਸਚਾ ਮਾਲਕ ਵਸਦਾ ਹੈ।
੪੨ ਜੋਤਿ। ਅੱਖਾਂ ਨਾਲ ਹਰੀ ਦੀ ਜੋਤਿ ਸਾਰੇ ਵੇਖੀ ਹੈ, ਜਿਸ ਨਾਲ ਮੇਰੀ ਪਿਆਸ ਇਤਨੀ ਵਧ ਗਈ ਹੈ ਕਿ ਬੁਝਦੀ ਹੀ ਨਹੀਂ। ਦੇਖੋ ਇਹੋ ਡਖਣਾ ਵਡਹੰਸ ਮ: ੫ ਦੇ ਦੂਜੇ ਛੰਤ ਦਾ ਸਲੋਕ ਕਰਕੇ ਦਿਤਾ ਹੈ। ਪੰਨਾ ੫੭੭, ਨੋਟ ੧੯।

* ਡਖਣੇ : ਤੋੜ ਨਿਬੜਣ ਵਾਲਾ ਹਰੀ ਹੀ ਮੰਨ, ਜੋ ਹਰ ਇਕ ਵਿਚ ਵਿਆਪਕ ਹੈ। ਇਸ ਵਿਚ ਤੇਰਾ ਭਲਾ ਹੈ। ਪਉੜੀ : ਭੇਖ ਜਾਂ ਧਨ-ਕੁਟੰਬ ਦਾ ਗੁਮਾਨ ਕਰਨ ਨਾਲ ਮਨੁਖ ਕੁਰਾਹੇ ਭਟਕਦਾ ਰਹਿੰਦਾ ਹੈ, ਗੁਰੂ ਮਿਲਣ ਨਾਲ ਭਟਕਣਾ ਮੁਕਦੀ ਤੇ ਇਕ ਹਰੀ ਵਾਲੇ ਪਾਸੇ ਲਗੀਦਾ ਹੈ।

† ਡਖਣੇ : ਹਰੀ ਅੰਦਰ ਵਸਦਾ ਹੈ, ਪਰ ਇਹ ਗਲ ਕੋਈ ਵਿਰਲਾ ਹੀ ਬੁਝਦਾ ਹੈ। ਇਹ ਗਲ ਗੁਰੂ ਤੋਂ ਮਿਲਦੀ ਹੈ। ਪਉੜੀ : ਗੁਰੂ ਨੂੰ ਨਾ ਮੰਨਣ ਕਰਕੇ ਮਨੁਖ ਹਰੀ ਨੂੰ ਨਾ ਪਛਾਣਦਾ ਹੋਇਆ ਮਾਇਆ ਵਿਚ ਖਚਿਤ ਰਹਿੰਦਾ ਅਤੇ ਤਰਾਂ ਤਰਾਂ ਦੇ ਔਗਣਾਂ ਵਿਚ ਪੈ ਜਾਂਦਾ ਹੈ।

‡ ਡਖਣੇ : ਨਾਮ ਦੇ ਚਾਨਣੇ ਤੋਂ ਬਿਨਾਂ ਮਨੁਖ ਦੀ ਜ਼ਿੰਦਗੀ ਅਗਿਆਨਤਾ ਦੇ ਹਨੇਰੇ ਵਿਚ ਪਈ ਰਹਿੰਦੀ ਹੈ। ਜੇ ਨਾਮ ਦੀ ਪਸਰੀ ਜੋਤ ਨੂੰ ਵੇਖ ਲਵੀਏ ਤਾਂ ਹਰੀ ਦੇ ਮਿਲਣ ਲਈ ਅਤਿ ਤੀਬਰ ਇੱਛਾ ਪੈਦਾ ਹੁੰਦੀ ਹੈ। ਜੋਤਿ ਦਾ ਦੇਖਣਾ ਇਨ੍ਹਾਂ ਸੰਸਾਰਕ ਅੱਖਾਂ ਨਾਲ ਨਹੀਂ ਹੋ ਸਕਦਾ, ਸਗੋਂ ਓਹ ਅੱਖਾਂ ਹੋਰ ਹੀ ਹਨ। ਪਉੜੀ : ਜਿਹੜਾ ਹਰੀ ਨਾਲ ਲਿਵ ਲਾਉਂਦਾ ਹੈ, ਉਸ ਦੀਆਂ ਸਾਰੀਆਂ ਖ਼ਾਹਸ਼ਾਂ ਪੂਰੀਆਂ ਹੋ ਕੇ ਮਿਤਰ ਸ਼ਤ੍ਰੂ ਨੂੰ ਇਕੋ ਜਿਹਾ ਸਮਝਣ ਲਗ ਪੈਂਦਾ ਹੈ ਅਤੇ ਹਰ ਇਕ ਨਾਲ ਪ੍ਰੇਮ ਨਾਲ ਵਰਤਦਾ ਹੈ।

ਨਾਨਕ ਸੇ ਅਖੜੀਆ ਬਿਅੰਨਿ[੧] ਜਿਨੀ ਡਿਸੰਦੋ ਮਾ ਪਿਰੀ ॥ ੩ ॥ ਪਉੜੀ ॥ ਜਿਨਿ ਜਨਿ ਗੁਰਮੁਖਿ[੨] ਸੇਵਿਆ ਤਿਨਿ ਸਭਿ ਸੁਖ ਪਾਈ ॥ ਓਹੁ ਆਪਿ ਤਰਿਆ ਕੁਟੰਬ ਸਿਉ ਸਭੁ ਜਗਤੁ ਤਰਾਈ॥ ਓਨਿ ਹਰਿਨਾਮਾ ਧਨੁ ਸੰਚਿਆ[੩] ਸਭ ਤਿਖਾ ਬੁਝਾਈ॥ ਓਨਿ ਛਡੇ ਲਾਲਚ ਦੁਨੀ ਕੇ ਅੰਤਰਿ ਲਿਵ ਲਾਈ ॥ ਓਸੁ ਸਦਾ ਸਦਾ ਘਰਿ ਅਨੰਦੁ ਹੈ ਹਰਿ ਸਖਾ ਸਹਾਈ॥ ਓਨਿ ਵੈਰੀ ਮਿਤ੍ਰ [੪]ਸਮ ਕੀਤਿਆ ਸਭ ਨਾਲਿ ਸੁਭਾਈ[੫]॥ ਹੋਆ ਓਹੀ ਅਲੁ[੬] ਜਗ ਮਹਿ ਗੁਰਗਿਆਨੁ ਜਪਾਈ ॥ ਪੂਰਬਿ[੭] ਲਿਖਿਆ ਪਾਇਆ ਹਰਿ ਸਿਉ ਬਣਿ ਆਈ ॥ ੧੬ ॥ * ਡਖਣੇ ਮਃ ੫ ॥ ਸਚੁ ਸੁਹਾਵਾ ਕਾਢੀਐ[੮] ਕੂੜੈ ਕੂੜੀ ਸੋਇ[੯] ॥ ਨਾਨਕ ਵਿਰਲੇ ਜਾਣੀਅਹਿ ਜਿਨ ਸਚੁ ਪਲੈ ਹੋਇ॥ ੧ ॥ ਮਃ ੫ ॥ [੧੦]ਸਜਣ ਮੁਖੁ ਅਨੂਪੁ ਅਠੇ ਪਹਰ ਨਿਹਾਲਸਾ[੧੧] ॥ ਸੁਤੜੀ ਸੋ ਸਹੁ ਡਿਠੁ [੧੨]ਤੈ ਸੁਪਨੇ ਹਉ ਖੰਨੀਐ ॥ ੨ ॥ ਮਃ ੫ ॥ ਸਜਣ ਸਚੁ ਪਰਖਿ [੧੩]ਮੁਖਿ ਅਲਾਵਣੁ ਥੋਥਰਾ ॥ [੧੪]ਮੰਨ ਮਝਾਹੂ ਲਖਿ ਤੁਧਹੁ ਦੂਰਿ ਨ ਸੁ ਪਿਰੀ ॥੩॥ਪਉੜੀ॥ ਧਰਤਿ ਆਕਾਸੁ ਪਾਤਾਲੁ ਹ ਚੰਦੁ ਸੂਰੁ ਬਿਨਾਸੀ ॥ ਬਾਦਿਸਾਹ ਸਾਹ ਉਮਰਾਵ[੧੫] ਖਾਨ ਢਾਹਿ ਡੇਰੇ ਜਾਸੀ॥ ਰੰਗ[੧੬] ਤੁੰਗ[੧੭] ਗਰੀਬ ਮਸਤ[੧੮] ਸਭੁ ਲੋਕੁ ਸਿਧਾਸੀ ॥ ਕਾਜੀ ਸੇਖ ਮਸਾਇਕਾ[੧੯] ਸਭੇ ਉਠਿ ਜਾਸੀ ॥ ਪੀਰ ਪੈਕਾਬਰ ਅਉਲੀਏ[੨੦] ਕੋ ਥਿਰੁ ਨ ਰਹਾਸੀ ॥ ਰੋਜਾ ਬਾਗ ਨਿਵਾਜ ਕਤੇਬ ਵਿਣੁ ਬੁਝੇ ਸਭ ਜਾਸੀ ॥ ਲਖ ਚਉਰਾਸੀਹ ਮੇਦਨੀ[੨੧] ਸਭ ਆਵੈ ਜਾਸੀ ॥ ਨਿਹਚਲੁ ਸਚੁ ਖੁਦਾਇ ਏਕ [੨੨]ਖੁਦਾਇ ਬੰਦਾ ਅਬਿਨਾਸੀ ॥੧੭॥ † ਡਖਣੇ ਮਃ੫॥ ਡਿਠੀ ਹਭ ਢੰਢੋਲਿ ਹਿਕਸੁ ਬਾਝੁ ਨ ਕੋਇ॥ ਆਉ ਸਜਣ ਤੂ ਮੁਖਿ ਲਗੁ ਮੇਰਾ ਤਨੁ ਮਨੁ ਠੰਢਾ ਹੋਇ ॥ ੧ ॥ ਮਃ ੫॥ [੨੩]ਆਸਕੁ ਆਸਾ ਬਾਹਰਾ ਮੂ ਮਨਿ ਵਡੀ ਆਸ॥ [੨੪]ਆਸ ਨਿਰਾਸਾ ਹਿਕੁ ਤੂ ਹਉ ਬਲਿ ਬਲਿ ਬਲਿ ਗਈਆਸ ॥੨॥ ਮਃ ੫ ॥ [੨੫]ਵਿਛੋੜਾ ਸੁਣੇ ਡੁਖੁ ਵਿਣੁ ਡਿਠੇ ਮਰਿਓਦਿ ॥ [੨੬]ਬਾਝੁ ਪਿਆਰੇ ਆਪਣੇ ਬਿਰਹੀ ਨਾ ਧੀਰੋਦਿ ॥੩॥ਪਉੜੀ॥ ਤਟ[੨੭] ਤੀਰਥ [੨੮]ਦੇਵ ਦੇਵਾਲਿਆ ਕਦਾਰੁ ਮਥੁਰਾ ਕਾਸੀ ॥ [੨੯]ਕੋਟਿ ਤੇਤੀਸਾ ਦੇਵਤੇ ਸਣੁ ਇੰਦ੍ਰੈ ਜਾਸੀ ॥ [੩੦]ਸਿਮ੍ਰਿਤਿ ਸਾਸਤ੍ਰ ਬੇਦ ਚਾਰਿ [੩੧]ਖਟੁ ਦਰਸ ਸਮਾਸੀ[੩੨] ॥ ਪੋਥੀ ਪੰਡਿਤ ਗੀਤ ਕਵਿਤ ਕਵਤੇ[੩੩] ਭੀ ਜਾਸੀ ॥ ਜਤੀ ਸਤੀ ਸੰਨਿਆਸੀਆ ਸਭਿ [੩੪]ਕਾਲੈ ਵਾਸੀ॥ ਮੁਨਿ ਜੋਗੀ ਦਿਗੰਬਰਾ[੩੫] ਜਮੈ ਸਣੁ[੩੬] ਜਾਸੀ॥ ਜੋ ਦੀਸੈ ਸੋ ਵਿਣਸਣਾ[੩੭] ਸਭ ਬਿਨਸਿ ਬਿਨਾਸੀ ॥ ਥਿਰੁ ਪਾਰਬ੍ਰਹਮੁ ਪਰਮੇਸਰੋ ਸੇਵਕੁ ਥਿਰੁ ਹੋਸੀ ॥ ੧੮ ॥ ‡ ਸਲੋਕ ਡਖਣੇ ਮਃ ੫ ॥ [੩੮]ਸੇ ਨੰਗੇ ਨਹ ਨੰਗ ਭੁਖੇ ਲਖ ਨ ਭੁਖਿਆ ॥ ਡੁਖੇ ਕੋੜਿ ਨ ਡੁਖ ਨਾਨਕ ਪਿਰੀ ਪਿਖੰਦੋ ਸੁਭਦਿਸਟਿ ॥

੧ ਹੋਰ ਹਨ। ਓਹ ਅੱਖਾਂ ਹੋਰ ਹੀ ਹਨ ਜਿਨ੍ਹਾਂ ਨਾਲ ਮੇਰਾ ਪਿਆਰਾ ਦਿਸਦਾ ਹੈ।
੨ ਗੁਰੂ ਦੁਆਰਾ। ੩ ਇਕੱਠਾ ਕੀਤਾ।
੪ ਇਕੋ ਜੇਹੇ ਸਮਝੇ ਹਨ।
੫ ਚੰਗੀ ਭਾਵਨਾ।
੬ ਪੂਰਣ। ਦੇਖੋ ਪੰ. ੪੬੨, ਨੋਟ ੧੫।
੭ ਪਹਿਲੋਂ ਦਾ, ਹਰੀ ਦੇ ਹਜ਼ੂਰੋਂ।
੮ ਆਖੀਦਾ ਹੈ। ੯ ਸੋਅ, ਮਸ਼ਹੂਰੀ।
੧੦ ਮੈਂ ਸੁਤਿਆਂ ਹੋਇਆਂ ਉਹ ਮਾਲਕ ਡਿਠਾ ਸੀ: ਉਸ ਸਜਣ ਦਾ ਮੂੰਹ ਇਤਨਾ ਸੋਹਣਾ ਸੀ ਕਿ ਮੈਂ ਚਾਹੁੰਦੀ ਹਾਂ ਕਿ ਅਠੇ ਪਹਿਰ ਉਸ ਨੂੰ ਦੇਖਦੀ ਰਹਾਂ। ਤੇਰੇ ਐਸੇ ਸੁਫਨੇ ਤੋਂ ਮੈਂ ਕੁਰਬਾਨ ਜਾਵਾਂ!
੧੧ ਵੇਖਦੀ ਰਹਾਂ।
੧੨ ਤੇਰੇ ਸੁਪਨੇ ਥੋਂ ਮੈਂ ਵਾਰਨੇ ਜਾਵਾਂ!
੧੩ ਮੂੰਹੋਂ ਬੋਲਣਾ ਬੇਅਰਥ ਹੈ।
੧੪ ਮਨ ਵਿਚ ਹੀ ਵੇਖ।
੧੫ ਅ. ਅਮਰਾ, ਅਮੀਰ ਦਾ ਬਹੁਵਚਨ।
੧੬ ਰੰਕ, ਕੰਗਾਲ।
੧੭ [ਸੰ. ਉੱਚਾ] ਅਮੀਰ। ਦੇਖੋ 'ਰੰਗੁ ਨ ਤੁੰਗੁ ਫਕੀਰੁ' (ਓਅੰਕਾਰ), ਪੰ. ੯੩੬। ਇਹ ਪਾਠ ਸ੍ਰੀ ਕਰਤਾਰਪੁਰ ਵਾਲੀ ਬੀੜ ਦਾ ਹੈ। ਆਮ ਬੀੜਾਂ ਵਿਚ ਪਾਠ 'ਤੁਰੰਗ' ਹੈ।
੧੮ ਹੰਕਾਰੀ।
੧੯ ਅ. ਮਸ਼ਾਇਖ, ਸ਼ੇਖ਼ ਦਾ ਬਹੁਵਚਨ।
੨੦ ਅ. ਔਲੀਆ, ਬਹੁਵਚਨ ਹੈ 'ਵਲੀ' ਦਾ= ਸਾਧੂ, ਧਰਮ ਦੇ ਆਗੂ।
੨੧ [ਸੰ. ਮੇਦਿਨੀ] ਸ੍ਰਿਸ਼ਟੀ।
੨੨ ਹਰੀ ਦਾ ਸੇਵਕ ਅਬਿਨਾਸੀ ਹੈ।
੨੩ ਅਸਲ ਪ੍ਰੇਮੀ ਉਹ ਹੈ ਜੋ ਕੋਈ ਸੁਆਰਥ ਨਹੀਂ ਰਖਦਾ, ਪਰ ਮੈਂ ਤਾਂ ਆਸਾਂ ਦਾ ਭਰਿਆ ਹਾਂ।
੨੪ ਆਸਾਂ ਤੋਂ ਰਹਿਤ (ਨਿਰਾਸ) ਕੇਵਲ ਤੂੰ ਹੀ ਹੈਂ।
੨੫ ਵਿਛੋੜੇ ਦੀ ਸੋਅ ਸੁਣ ਕੇ ਹੀ ਦੁਖ ਹੁੰਦਾ ਹੈ, ਪਰ ਦਰਸ਼ਨ ਤੋਂ ਬਿਨਾਂ ਤਾਂ ਮਰਨ ਲਗੀਦਾ ਹੈ।
੨੬ ਬਿਰਹੀ ਨੂੰ ਬਿਨਾਂ ਪਿਆਰੇ ਦੇ ਮਿਲੇ ਧੀਰਜ ਨਹੀਂ ਆਉਂਦਾ।
੨੭ ਕਿਨਾਰੇ ਦਰਿਆਵਾਂ ਦੇ।
੨੮ ਦੇਵਤਿਆਂ ਦੇ ਦਿਵਾਲੇ (ਮੰਦਰ)।
੨੯ ਤੇਤੀ ਕਰੋੜ ਦੇਵਤੇ, ਸਮੇਤ ਇੰਦਰ ਰਾਜੇ ਦੇ, ਨਾਸ ਹੋ ਜਾਣਗੇ।
੩੦ ਦੇਖੋ ਪੰ. ੮੦੪, ਨੋਟ ੧੯ ਤੇ ੨੦।
੩੧ ਦੇਖੋ ਪੰ. ੮੩੪, ਨੋਟ ੨੪।
੩੨ ਸਮਾ ਜਾਣਗੇ, ਨਾਸ ਹੋ ਜਾਣਗੇ।
੩੩ ਕਵੀ ਲੋਕ।
੩੪ ਕਾਲ ਦੇ ਵਸ ਵਿਚ।
੩੫ ਨਾਂਗੇ।
੩੬ ਸਮੇਤ, ਨਾਲ। ਜਮ ਦੇ ਨਾਲ ਜਾਣਗੇ।
੩੭ ਨਾਸਵੰਤ।
੩੮ ਜੇ ਨੰਗੇ ਹੋਣ—ਓਹ ਨੰਗਾਪਨ ਮਹਿਸੂਸ ਨਹੀਂ ਕਰਦੇ; ਲਖ ਭੁਖੇ ਹੋਣ--ਓਹ ਭੁਖ ਪਰਤੀਤ ਨਹੀਂ ਕਰਦੇ; ਕ੍ਰੋੜ ਦੁਖੀ ਹੋਣ--ਓਹ ਦੁਖ ਨਹੀਂ ਮੰਨਦੇ, ਜੇ ਉਨ੍ਹਾਂ ਵਲ ਹਰੀ ਦੀ ਨਜ਼ਰ ਸਵੱਲੀ ਹੋਵੇ।

---

* ਡਖਣੇ: ਸਚ ਸੋਹਣਾ ਹੁੰਦਾ ਹੈ ਤੇ ਕੂੜ ਕੋਝਾ; ਫਿਰ ਭੀ ਸਚ ਪਿਛੇ ਵਿਰਲੇ ਹੀ ਲਗਦੇ ਹਨ। ਮੈਂ ਤਾਂ ਸੁਫਨੇ ਵਿਚ ਸਚਾ ਮਿੱਤਰ (ਹਰੀ) ਦੇਖਿਆ ਤਾਂ ਇੰਨਾ ਸੋਹਣਾ ਲੱਗਾ ਕਿ ਸਦਾ ਲਈ ਉਸੇ ਦਾ ਹੋ ਗਿਆ। ਇਹ ਸਜਣ ਮਨ ਦੇ ਅੰਦਰ ਹੀ ਹੈ। ਪਉੜੀ: ਦੁਨੀਆਂ ਵਿਚ ਹੋਰ ਕੋਈ ਹਸਤੀ ਸਚੀ (ਸਦਾ ਕਾਇਮ ਰਹਿਣ ਵਾਲੀ) ਨਹੀਂ, ਕੇਵਲ ਹਰੀ ਹੀ ਅਬਿਨਾਸ਼ੀ ਹੈ, ਜਾਂ ਉਸ ਦਾ ਅਨੰਨ ਸੇਵਕ।

† ਡਖਣੇ: ਇਕ ਹਰੀ ਤੋਂ ਬਿਨਾਂ ਕੋਈ ਹਸਤੀ ਸਥਿਰ ਨਹੀਂ, ਨਾ ਹੀ ਉਸ ਤੋਂ ਬਿਨਾਂ ਕੋਈ ਆਸਾ-ਰਹਿਤ ਹੈ (ਸਭ ਮੰਗਤੇ ਹਨ)। ਉਸ ਤੋਂ ਬਿਨਾਂ ਕੋਈ ਜੀਵ ਰਹਿ ਨਹੀਂ ਸਕਦਾ। ਪਉੜੀ: ਦੇਵੀ ਦੇਵਤੇ, ਵਡੇ ਵਡੇ ਮਨੁਖ ਤੇ ਉਨ੍ਹਾਂ ਦੇ ਧਰਮ ਤੇ ਧਾਰਮਕ ਪੁਸਤਕਾਂ ਸਭ ਨਾਸਵੰਤ ਹਨ। ਅਬਿਨਾਸ਼ੀ ਕੇਵਲ ਹਰੀ ਹੀ ਹੈ।

‡ ਡਖਣੇ: ਹਰੀ ਦੀ ਮਿਹਰ ਹੋਵੇ ਤਾਂ ਭੁਖ ਨੰਗ ਸਭ ਜਰੀ ਜਾਂਦੀ ਹੈ। ਦੂਜੇ ਪਾਸੇ ਸਭੇ ਸੁਖ ਹੋਣ, ਪਰ ਜੇ ਨਾਮ ਦਾ ਪਿਆਰ ਨਹੀਂ, ਤਾਂ ਸਾਰੇ ਰੋਗ ਸਮਾਨ ਹਨ, ਇਸ ਲਈ ਹੋਰਨਾਂ ਪਾਸਿਆਂ ਦੀਆਂ ਆਸਾਂ ਲਾਹ ਕੇ ਇਕ ਹਰੀ ਵਲ ਧਿਆਨ ਕਰੇ। ਪਉੜੀ: ਕਿਉਂਕਿ ਇਕ ਹਰੀ ਹੀ ਨਿਹਚਲ ਹੈ, ਜਾਂ ਉਸਦੀ ਭਗਤੀ ਜਾਂ ਉਸ ਦੇ ਭਗਤ।

੧ ॥ ਮਃ ੫ ॥ [੧]ਸੁਖ ਸਮੂਹਾ ਭੋਗ ਭੂਮਿ ਸਬਾਈ ਕੋ ਧਣੀ ॥ ਨਾਨਕ ਹਭੋ ਰੋਗੁ ਮਿਰਤਕ ਨਾਮ ਵਿਹੂਣਿਆ ॥ ੨ ॥ ਮਃ ੫ ॥ [੨]ਹਿਕਸ ਕੂੰ ਤੂ ਆਹਿ ਪਛਾਣੂ ਭੀ ਹਿਕੁ ਕਰਿ ॥ ਨਾਨਕ ਆਸੜੀ ਨਿਬਾਹਿ ਮਾਨੁਖ ਪਰਥਾਈ ਲਜੀਵਦੋ ॥ ੩ ॥ ਪਉੜੀ ॥ ਨਿਹਚਲੁ ਏਕੁ ਨਰਾਇਣੋ ਹਰਿ ਅਗਮ ਅਗਾਧਾ[੩] ॥ ਨਿਹਚਲੁ ਨਾਮੁ ਨਿਧਾਨੁ[੪] ਹੈ ਜਿਸੁ ਸਿਮਰਤ ਹਰਿ ਲਾਧਾ ॥ ਨਿਹਚਲੁ ਕੀਰਤਨੁ ਗੁਣ ਗੋਬਿੰਦ [੫]ਗੁਰਮੁਖਿ ਗਾਵਾਧਾ ॥ ਸਚੁ ਧਰਮੁ ਤਪੁ ਨਿਹਚਲੋ ਦਿਨੁ ਰੈਨਿ[੬] ਅਰਾਧਾ[੭] ॥ ਦਇਆ ਧਰਮੁ ਤਪੁ ਨਿਹਚਲੋ ਜਿਸੁ [੮]ਕਰਮਿ ਲਿਖਾਧਾ ॥ ਨਿਹਚਲੁ ਮਸਤਕਿ[੯] ਲੇਖੁ ਲਿਖਿਆ ਸੋ ਟਲੈ ਨ ਟਲਾਧਾ[੧੦] ॥ ਨਿਹਚਲੁ ਸੰਗਤਿ ਸਾਧ ਜਨ ਬਚਨ ਨਿਹਚਲੁ [੧੧]ਗੁਰ ਸਾਧਾ ॥ ਜਿਨ ਕਉ ਪੂਰਬਿ[੧੨] ਲਿਖਿਆ ਤਿਨਾ ਸਦਾ ਸਦਾ ਆਰਾਧਾ[੭] ॥ ੧੯ ॥ * ਸਲੋਕ ਡਖਣੇ ਮਃ ੫ ॥ ਜੋ ਡੁਬੰਦੋ ਆਪਿ ਸੋ ਤਰਾਇ ਕਿਨੑਖੇ[੧੩] ॥ [੧੪]ਤਾਰੇਦੜੋ ਭੀ ਤਾਰਿ ਨਾਨਕ ਪਿਰ ਸਿਉ ਰਤਿਆ ॥ ੧ ॥ ਮਃ ੫ ॥ [੧੫]ਜਿਥੈ ਕੋਇ ਕਥੰਨਿ ਨਾਉ ਸੁਣੰਦੋ ਮਾ ਪਿਰੀ ॥ ਮੂੰ ਜੁਲਾਊਂ[੧੬] ਤਥਿ ਨਾਨਕ ਪਿਰੀ ਪਸੰਦੋ[੧੭] ਹਰਿਓ ਥੀਓਸਿ ॥੨॥ ਮਃ ੫ ॥ ਮੇਰੀ ਮੇਰੀ ਕਿਆ ਕਰਹਿ ਪੁਤ੍ਰ ਕਲਤ੍ਰ[੧੮] ਸਨੇਹ ॥ ਨਾਨਕ ਨਾਮ ਵਿਹੂਣੀਆ[੧੯] ਨਿਮੁਣੀਆਦੀ[੨੦] ਦੇਹ ॥ ੩ ॥ ਪਉੜੀ ॥ ਨੈਨੀ ਦੇਖਉ ਗੁਰ ਦਰਸਨੋ ਗੁਰ ਚਰਣੀ ਮਥਾ ॥ ਪੈਰੀ ਮਾਰਗਿ ਗੁਰ ਚਲਦਾ ਪਖਾ ਫੇਰੀ ਹਥਾ ॥ ਅਕਾਲ ਮੂਰਤਿ ਰਿਦ ਧਿਆਇਦਾ ਦਿਨੁ ਰੈਨਿ ਜਪੰਥਾ[੨੧] ॥ ਮੈ ਛਡਿਆ ਸਗਲ ਅਪਾਇਣੋ[੨੨] ਭਰਵਾਸੈ ਗੁਰ ਸਮਰਥਾ ॥ ਗੁਰਿ ਬਖਸਿਆ ਨਾਮੁ ਨਿਧਾਨੁ ਸਭੋ ਦੁਖੁ ਲਥਾ ॥ ਭੋਗਹੁ ਭੁੰਚਹੁ[੨੩] ਭਾਈਹੋ ਪਲੈ ਨਾਮੁ ਅਗਥਾ[੨੪] ॥ [੨੫]ਨਾਮੁ ਦਾਨੁ ਇਸਨਾਨੁ ਦਿੜੁ ਸਦਾ ਕਰਹੁ ਗੁਰ ਕਥਾ ॥ ਸਹਜੁ[੨੬] ਭਇਆ ਪ੍ਰਭੁ ਪਾਇਆ ਜਮ ਕਾ ਭਉ ਲਥਾ ॥ ੨੦ ॥ † ਸਲੋਕ ਡਖਣੇ ਮਃ ੫ ॥ [੨੭]ਲਗੜੀਆ ਪਿਰੀਅੰਨਿ ਪੇਖੰਦੀਆ ਨਾ ਤਿਪੀਆ ॥ [੨੮]ਹਭ ਮਝਾਹੂ ਸੋ ਧਣੀ ਬਿਆ[੨੯] ਨ ਡਿਠੋ ਕੋਇ ॥੧॥ ਮਃ ੫ ॥ [੩੦]ਕਥੜੀਆ ਸੰਤਾਹ ਤੇ ਸੁਖਾਊ ਪੰਧੀਆ ॥ ਨਾਨਕ ਲਧੜੀਆ ਤਿੰਨਾਹ ਜਿਨਾ ਭਾਗੁ ਮਥਾਹੜੈ[੩੧] ॥ ੨ ॥ ਮਃ ੫ ॥ [੩੨]ਡੂੰਗਰਿ ਜਲਾ ਥਲਾ ਭੂਮਿ ਬਨਾ ਫਲ ਕੰਦਰਾ ॥ ਪਾਤਾਲਾ ਆਕਾਸ ਪੂਰਨੁ ਹਭ ਘਟਾ ॥ ਨਾਨਕ [੩੩]ਪੇਖਿ ਜੀਓ ਇਕਤੁ ਸੂਤਿ ਪਰੋਤੀਆ ॥ ੩ ॥ ਪਉੜੀ ॥ ਹਰਿ ਜੀ ਮਾਤਾ ਹਰਿ ਜੀ ਪਿਤਾ ਹਰਿ ਜੀਉ ਪ੍ਰਤਿਪਾਲਕ ॥ ਹਰਿ ਜੀ [੩੪]ਮੇਰੀ ਸਾਰ ਕਰੇ ਹਮ ਹਰਿ ਕੇ ਬਾਲਕ ॥ ਸਹਜੇ ਸਹਜਿ ਖਿਲਾਇਦਾ ਨਹੀ ਕਰਦਾ ਆਲਕ[੩੫] ॥ ਅਉਗਣੁ ਕੋ ਨ ਚਿਤਾਰਦਾ [੩੬]ਗਲ ਸੇਤੀ ਲਾਇਕ ॥ ਮੁਹ ਮੰਗਾਂ ਸੋਈ ਦੇਵਦਾ ਹਰਿ ਪਿਤਾ

੧ ਕੋਈ ਸਾਰੇ ਸੁਖ ਭੋਗਣ ਵਾਲਾ ਤੇ ਸਾਰੀ ਪ੍ਰਿਥਵੀ ਦਾ ਮਾਲਕ ਪਿਆ ਹੋਵੇ, ਪਰ ਨਾਮ ਤੋਂ ਬਿਨਾਂ ਸਭ ਰੋਗ ਹਨ ਤੇ ਉਹ ਮੁਰਦਾ ਹੈ।
੨ ਇਕ ਹਰੀ ਨੂੰ ਹੀ ਤੂੰ ਚਾਹ ਅਤੇ ਉਸੇ ਨੂੰ ਦੋਸਤ ਬਣਾ। ਓਹੀ ਤੇਰੀ ਆਸ ਨਿਬਾਹੁੰਦਾ ਹੈ (ਪੂਰੀ ਕਰਦਾ ਹੈ); ਮਨੁਖ ਤੋਂ ਮੰਗਦਾ ਲਜਿਆਵਾਨ ਹੁੰਦਾ ਹੈਂ।
੩ ਅਥਾਹ ਹਰੀ।
੪ ਸੁਖਾਂ ਦਾ ਘਰ।
੫ ਗੁਰਮੁਖ ਲੋਕ ਗਾਉਂਦੇ ਹਨ।
੬ ਰਾਤ।
੭ ਸਿਮਰਿਆ।
੮ ਕਰਮਾਂ ਵਿਚ ਲਿਖਿਆ ਹੈ।
੯ ਮਥੇ ਤੇ।
੧੦ ਟਾਲਿਆਂ।
੧੧ ਗੁਰੂ-ਸਾਧ ਦੇ।
੧੨ ਪਹਿਲਾਂ ਤੋਂ।
੧੩ ਕਿਸ ਨੂੰ ?
੧੪ ਹਰੀ ਨਾਲ ਰਤਾ ਹੋਇਆ ਤਰਦਾ ਹੈ ਤੇ ਤਾਰਦਾ ਹੈ।
੧੫ ਜਿਥੇ ਕੋਈ ਮੇਰੇ ਪਿਆਰੇ ਦਾ ਨਾਮ ਕਥਨ ਕਰਦਾ ਹੈ ਜਾਂ ਸੁਣਦਾ ਹੈ, ਮੈਂ ਓਥੇ ਜਾਵਾਂ ਅਤੇ ਹਰੀ ਦਾ ਦਰਸ਼ਨ ਕਰ ਕੇ ਹਰਿਆ ਹੋਵਾਂ।
੧੬ ਜਾਵਾਂ।
੧੭ ਵੇਖ ਕੇ।
੧੮ ਇਸਤਰੀ।
੧੯ ਖਾਲੀ।
੨੦ ਜਿਸ ਦੀ ਬੁਨਿਆਦ ਕੋਈ ਨਹੀਂ, ਅਸਾਰ।
੨੧ ਜਪਦਾ।
੨੨ ਅਪਣਤ, ਆਪਾ ਭਾਵ।
੨੩ ਖਾਵੇ।
੨੪ ਅਕਥ ਪ੍ਰਮਾਤਮਾ ਦਾ।
੨੫ ਨਾਮ ਜਪਣਾ, ਵੰਡ ਛਕਣਾ ਅਤੇ ਪਵਿੱਤਰ ਰਹਿਣਾ ਚੰਗੀ ਤਰਾਂ ਸਿਖੇ।
੨੬ ਪੂਰਨ ਅਨੰਦ।
੨੭ ਮੇਰੀਆਂ ਅੱਖਾਂ ਪਿਆਰੇ ਨਾਲ ਲਗੀਆਂ ਹਨ, ਪਰ ਰਜੀਆਂ ਨਹੀਂ।
੨੮ ਸਭ ਦੇ ਵਿਚ ਉਹ ਮਾਲਕ ਹੈ।
੨੯ ਹੋਰ ਦੂਸਰਾ।
੩੦ ਜੋ ਸੰਤਾਂ ਦੀਆਂ ਕਥਾਵਾਂ ਹਨ, ਉਹ ਸੁਖ ਦੇਣ ਵਾਲੇ ਰਸਤੇ ਹਨ।
੩੧ ਮਥੇ ਤੇ।
੩੨ ਪਰਬਤਾਂ ਵਿਚ, ਸਮੁੰਦਰਾਂ ਵਿਚ, ਰੇਤਲੇ ਮਦਾਨਾਂ ਵਿਚ, ਧਰਤੀ ਵਿਚ, ਜੰਗਲਾਂ ਵਿਚ, ਫਲਾਂ ਵਿਚ, ਗੁਫਾਂ ਵਿਚ, ਪਤਾਲਾਂ, ਅਕਾਸ਼ਾਂ ਵਿਚ, ਸਾਰੇ ਸਰੀਰਾਂ ਵਿਚ ਵਾਹਿਗੁਰੂ ਭਰਪੂਰ ਹੈ।
੩੩ ਉਸ ਨੂੰ ਵੇਖ ਕੇ ਮੈਂ ਜੀਂਵਦਾ ਹਾਂ, ਜਿਸ ਨੇ ਇਹ ਸਭ ਇਕ ਸੂਤ੍ਰ ਵਿਚ ਪਰੋਤੀਆਂ ਹਨ।
੩੪ ਮੇਰੀ ਸੰਭਾਲਨਾ ਕਰਦਾ ਹੈ।
੩੫ ਆਲਸ।
੩੬ ਗਲ ਨਾਲ ਲਾਂਦਾ ਹੈ।

* ਡਖਣੇ : ਕਚੇ ਪਿਲੇ ਆਗੂ ਜੋ ਆਪ ਨਹੀਂ ਤਰ ਸਕਦੇ, ਓਹ ਹੋਰਨਾਂ ਨੂੰ ਕਿਵੇਂ ਤਾਰ ਸਕਦੇ ਹਨ ? ਤਾਰ ਕੇਵਲ ਓਹ ਸਕਦੇ ਹਨ ਜੋ ਹਰੀ ਨਾਲ ਰਤੇ ਹੋਣ ; ਮੈਂ ਤਾਂ ਉਨ੍ਹਾਂ ਪਾਸ ਹੀ ਜਾਵਾਂਗਾ, ਜੋ ਹਰੀ-ਨਾਮ ਸੁਣਦੇ ਤੇ ਬੋਲਦੇ ਹਨ। ਨਾਮ ਤੋਂ ਬਿਨਾਂ ਜੀਵਨ ਵਿਅਰਥ ਹੈ। ਪਉੜੀ : ਮੈਂ ਤਾਂ ਨਾਮ ਦ੍ਰਿੜਾਉਣ ਵਾਲੇ ਗੁਰੂ ਨੂੰ ਹੀ ਆਪਣਾ ਜੀਵਨ ਅਰਪਣ ਕਰਾਂਗਾ।

† ਡਖਣੇ : ਸਭ ਵਿਚ ਹਰੀ ਵਸਦਾ ਵੇਖ ਕੇ ਬੜਾ ਚਾਉ ਪੈਦਾ ਹੁੰਦਾ ਹੈ। ਉਸ ਦੀਆਂ ਗੱਲਾਂ ਸੰਤਾਂ ਪਾਸੋਂ ਸੁਣ ਕੇ ਜੀਵਨ ਸੌਖਾ ਹੋ ਜਾਂਦਾ ਹੈ। ਹਰ ਥਾਂ ਵਿਚ ਹਰੀ ਨੂੰ ਵਿਆਪਕ ਦੇਖ ਕੇ ਆਤਮਾ ਪ੍ਰਫੁਲਤ ਹੁੰਦਾ ਹੈ। ਪਉੜੀ : ਗੁਰੂ ਦੀ ਮੇਹਰ ਨਾਲ ਹਰੀ ਅੰਗ ਸੰਗ ਸਰਬ-ਸੁਖ-ਦਾਤਾ ਮਲੂਮ ਹੁੰਦਾ ਹੈ।

ਸੁਖ ਦਾਇਕ ॥ ਗਿਆਨੁ ਰਾਸਿ ਨਾਮੁ ਧਨੁ ਸਉਪਿਓਨੁ [1]ਇਸੁ ਸਉਦੇ ਲਾਇਕ ॥ ਸਾਝੀ[2] ਗੁਰ ਨਾਲਿ ਬਹਾਲਿਆ ਸਰਬ ਸੁਖ ਪਾਇਕ ॥ ਮੈ ਨਾਲਹੁ ਕਦੇ ਨ ਵਿਛੁੜੈ ਹਰਿ ਪਿਤਾ ਸਭਨਾ ਗਲਾ ਲਾਇਕ[3] ॥੨੧॥ * ਸਲੋਕ ਡਖਣੇ ਮਃ ੫ ॥ ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ ॥ ਓਇ[4] ਜੀਵੰਦੇ ਵਿਛੁੜਹਿ ਓਇ[5] ਮੁਇਆ ਨ ਜਾਹੀ ਛੋੜਿ ॥ ੧ ॥ ਮਃ ੫ ॥ ਨਾਨਕ ਬਿਜੁਲੀਆ ਚਮਕੰਨਿ [6]ਘੁਰਨਿ੍ ਘਟਾ ਅਤਿ ਕਾਲੀਆ ॥ ਬਰਸਨਿ ਮੇਘ[7] ਅਪਾਰ ਨਾਨਕ [8]ਸੰਗਮਿ ਪਿਰੀ ਸੁਹੰਦੀਆ ॥੨॥ ਮਃ ੫॥ [9]ਜਲ ਥਲ ਨੀਰਿ ਭਰੇ ਸੀਤਲ ਪਵਣ ਝੁਲਾਰਦੇ॥ ਸੇਜੜੀਆ ਸੋਇੰਨ[10] ਹੀਰੇ ਲਾਲ ਜੜੰਦੀਆ ॥ [11]ਸੁਭਰ ਕਪੜ ਭੋਗ ਨਾਨਕ [12]ਪਿਰੀ ਵਿਹੂਣੀ ਤਤੀਆ॥ ੩ ॥ ਪਉੜੀ ॥ ਕਾਰਣੁ ਕਰਤੈ ਜੋ ਕੀਆ ਸੋਈ ਹੈ ਕਰਣਾ॥ ਜੇ ਸਉ ਧਾਵਹਿ ਪ੍ਰਾਣੀਆ [13]ਪਾਵਹਿ ਧੁਰਿ ਲਹਣਾ॥ ਬਿਨੁ ਕਰਮਾ[14] ਕਿਛੂ ਨ ਲਭਈ ਜੇ ਫਿਰਹਿ ਸਭ ਧਰਣਾ[15]॥ [16]ਗੁਰ ਮਿਲਿ ਭਉ ਗੋਵਿੰਦ ਕਾ ਭੈ ਡਰੁ ਦੂਰਿ ਕਰਣਾ ॥ ਭੈ ਤੇ ਬੈਰਾਗੁ ਊਪਜੈ ਹਰਿ ਖੋਜਤ ਫਿਰਣਾ ॥ ਖੋਜਤ ਖੋਜਤ ਸਹਜੁ[17] ਉਪਜਿਆ ਫਿਰਿ ਜਨਮਿ ਨ ਮਰਣਾ ॥ [18]ਹਿਆਇ ਕਮਾਇ ਧਿਆਇਆ ਪਾਇਆ ਸਾਧ ਸਰਣਾ ॥ ਬੋਹਿਥੁ[19] ਨਾਨਕ ਦੇਉ ਗੁਰੁ ਜਿਸੁ ਹਰਿ ਚੜਾਏ ਤਿਸੁ ਭਉਜਲੁ[20] ਤਰਣਾ ॥ ੨੨ ॥ † ਸਲੋਕ ਮਃ ੫॥ ਪਹਿਲਾ ਮਰਣੁ ਕਬੂਲਿ[21] ਜੀਵਣ ਕੀ ਛਡਿ ਆਸ॥ ਹੋਹੁ ਸਭਨਾ ਕੀ ਰੇਣੁਕਾ[22] ਤਉ ਆਉ ਹਮਾਰੈ ਪਾਸਿ॥ ੧ ॥ ਮਃ ੫ ॥ [23]ਮੁਆ ਜੀਵੰਦਾ ਪੇਖੁ ਜੀਵੰਦੇ ਮਰਿ ਜਾਨਿ ॥ ਜਿਨਾ ਮੁਹਬਤਿ ਇਕ ਸਿਉ ਤੇ ਮਾਣਸ ਪਰਧਾਨ॥ ੨ ॥ ਮਃ ੫ ॥ ਜਿਸੁ ਮਨਿ ਵਸੈ ਪਾਰਬ੍ਰਹਮੁ ਨਿਕਟਿ[24] ਨ ਆਵੈ ਪੀਰ[25]॥ ਭੁਖ ਤਿਖ ਤਿਸੁ ਨ ਵਿਆਪਈ ਜਮੁ ਨਹੀ ਆਵੈ ਨੀਰ[26] ॥ ੩ ॥ ਪਉੜੀ॥ ਕੀਮਤਿ ਕਹਣੁ ਨ ਜਾਈਐ ਸਚੁ ਸਾਹ ਅਡੋਲੈ ॥ [27]ਸਿਧ ਸਾਧਿਕ ਗਿਆਨੀ ਧਿਆਨੀਆ ਕਉਣੁ ਤੁਧੁ ਨੋ ਤੋਲੈ॥ ਭੰਨਣ ਘੜਣ ਸਮਰਥੁ ਹੈ [28]ਓਪਤਿ ਸਭ ਪਰਲੈ॥ ਕਰਣ ਕਾਰਣ ਸਮਰਥੁ ਹੈ [29]ਘਟਿ ਘਟਿ ਸਭ ਬੋਲੈ॥ ਰਿਜਕੁ ਸਮਾਹੇ[30] ਸਭਸੈ ਕਿਆ ਮਾਣਸੁ ਡੋਲੈ॥ [31]ਗਹਿਰ ਗਭੀਰੁ ਅਥਾਹੁ ਤੂ ਗੁਣ ਗਿਆਨ ਅਮੋਲੈ॥ ਸੋਈ ਕੰਮੁ ਕਮਾਵਣਾ ਕੀਆ ਧੁਰਿ ਮਉਲੈ[32]॥ ਤੁਧਹੁ ਬਾਹਰਿ ਕਿਛੁ ਨਹੀ ਨਾਨਕੁ ਗੁਣ ਬੋਲੈ ॥ ੨੩ ॥ ੧ ॥ ੨ ॥

ਰਾਗੁ ਮਾਰੂ ਬਾਣੀ ਕਬੀਰ ‡ ਜੀਉ ਕੀ

ੴ ਸਤਿਗੁਰ ਪ੍ਰਸਾਦਿ ॥ § ॥ ਪਡੀਆ[33]

ਕਵਨ ਕੁਮਤਿ ਤੁਮ ਲਾਗੇ ॥ [34]ਬੂਡਹੁਗੇ ਪਰਵਾਰ ਸਕਲ ਸਿਉ ਰਾਮੁ ਨ

੧ ਨਾਲੇ ਮੈਨੂੰ ਇਸ ਨਾਮ-ਧਨ ਦੇ ਵਿਹਾਜਣ ਦੇ ਲਾਇਕ ਬਣਾਇਆ ਸੂ।

੨ ਭਾਈਵਾਲ। ਹਰੀ ਨੇ ਗੁਰੂ ਨਾਲ ਭਾਈਵਾਲ ਬਣਾ ਦਿਤਾ ਹੈ, ਜਿਸ ਤੋਂ ਸਾਰੇ ਸੁਖ ਮੇਰੇ ਦਾਸ ਬਣ ਗਏ ਹਨ। ਪਾਇਕ [ਫ਼ਾ. ਪੈਕ] ਹਰਕਾਰਾ, ਸੇਵਕ।

੩ ਸਮ੍ਰਥ।

੪ ਕਚੇ।

੫ ਪੱਕੇ ਸੰਤ।

੬ ਗਜਦੀਆਂ ਹਨ ਬਹੁਤ ਕਾਲੀਆਂ ਹਾਠਾਂ।

੭ ਬੱਦਲ।

੮ ਉਨ੍ਹਾਂ ਲਈ ਜੋ ਪਤੀ ਦੇ ਮੇਲ ਨਾਲ ਸੋਭਾ ਪਾਉਂਦੀਆਂ ਹਨ।

੯ ਧਰਤੀ ਤੇ ਦਰਿਆ ਪਾਣੀ ਨਾਲ ਭਰੇ ਹੋਏ ਹੋਣ ਅਤੇ ਠੰਢੀ ਹਵਾ ਚਲ ਰਹੀ ਹੋਵੇ।

੧੦ ਸੋਨੇ ਦੀਆਂ।

੧੧ [ਸੁਰ੍ਹੂ] ਸ਼ਗਨ ਦਾ ਕਪੜਾ ਜੋ ਸ਼ਾਦੀ ਵੇਲੇ ਪਾਂਦੇ ਹਨ।

੧੨ ਸਭ ਕੁਝ ਪਤੀ ਤੋਂ ਬਿਨਾਂ ਦੁਖਦਾਇਕ ਹੈ।

੧੩ ਪਾਉਂਦੇ ਉਹੋ ਕੁਝ ਹਨ ਜੋ ਧੁਰ ਤੋਂ ਲਹਿਣਾ ਲਿਖਿਆ ਹੈ।

੧੪ ਭਾਗਾਂ।

੧੫ ਧਰਤੀ।

੧੬ ਗੁਰੂ ਨੂੰ ਮਿਲ ਕੇ ਹਰੀ ਦਾ ਡਰ ਮਿਲਦਾ ਹੈ, ਜਿਸ ਨਾਲ ਸੰਸਾਰੀ ਡਰ ਭੈ ਦੂਰ ਹੋ ਜਾਂਦਾ ਹੈ।

੧੭ ਸਹਜ ਅਵਸਥਾ। ਦੇਖੋ ਪੰ. ੭੩੩, ਫੁਟ ਨੋਟ *।

੧੮ ਹਿਰਦੇ ਵਿਚ ਧਿਆ ਕੇ ਕਮਾਈ ਕੀਤੀ ਹੈ।

੧੯ ਜਹਾਜ਼।

੨੦ ਸੰਸਾਰ ਸਾਗਰ।

੨੧ ਕਬੂਲ ਕਰ।

੨੨ ਮਿਟੀ, ਚਰਨ ਧੂੜੀ।

੨੩ ਆਪਾ ਭਾਵ ਤੋਂ ਮੋਇਆ ਜੀਉਂਦਾ ਸਮਝ, ਤੇ ਹੰਕਾਰ ਵਿਚ ਜੀਉਂਦੇ ਮੋਏ ਹੋਏ ਜਾਣ।

੨੪ ਨੇੜੇ।

੨੫ ਪੀੜ।

੨੬ ਨੇੜੇ।

੨੭ ਸਿਧੀ ਨੂੰ ਪ੍ਰਾਪਤ ਹੋਏ ਜੋਗੀ 'ਸਿਧ' ਅਤੇ ਜੋ ਅਜੇ ਪ੍ਰਾਪਤੀ ਲਈ ਸਾਧਨਾ ਕਰ ਰਹੇ ਹਨ, ਓਹ 'ਸਾਧਿਕ' ਹਨ।

੨੮ ਸਭ ਨੂੰ ਪੈਦਾ ਕਰਨ ਅਤੇ ਖੈ ਕਰਨ ਦੇ ਸਮ੍ਰਥ।

੨੯ ਸਭਨਾਂ ਦੇ ਦਿਲਾਂ ਵਿਚ ਬੋਲਦਾ ਹੈ।

੩੦ ਪੁਚਾਂਦਾ ਹੈ।

੩੧ ਡੂੰਘਾ ਤੇ ਸਿਆਣਾ।

੩੨ ਹਰੀ ਨੇ।

੩੩ ਹੇ ਪੰਡਤ!

੩੪ ਡੁਬੇ ਗੇ ਸਾਰੇ ਟਬਰ ਸਮੇਤ।

---

* ਭਖਣੇ : ਗੁਰੂ ਪਕਾ ਕਰਨਾ ਚਾਹੀਦਾ ਹੈ, ਜੋ ਸਦਾ ਅੰਗ ਸੰਗ ਰਹੇ ਅਤੇ ਹਰੀ ਨਾਲ ਮਿਲਾ ਦੇਵੇ। ਹਰੀ-ਮਿਲਾਪ ਦੀਆਂ ਖੁਸ਼ੀਆਂ ਬਿਅੰਤ ਹਨ, ਅਤੇ ਵਿਛੋੜੇ ਦੇ ਦੁਖ ਬਹੁਤ। ਪਉੜੀ : ਇਸ ਲਈ ਹਰੀ-ਮਿਲਾਪ ਲਈ ਹਰੀ ਦਾ 'ਭਉ' ਧਾਰਨ ਕਰਨਾ ਚਾਹੀਦਾ ਹੈ। ਇਸ 'ਭਉ' ਵਿਚੋਂ 'ਵੈਰਾਗ' ਤੇ ਵੈਰਾਗ ਵਿਚੋਂ 'ਸਹਜ' ਦਾ ਦਰਜਾ ਮਿਲਦਾ ਹੈ।

† ਭਖਣੇ : ਅਤਿ ਨਿਮ੍ਰਤਾ ਧਾਰਨ ਕੀਤਿਆਂ ਹਰੀ ਨੂੰ ਮਿਲਣ ਜੋਗੇ ਹੋ ਸਕੀਦਾ ਹੈ। ਜਿਹੜੇ ਨਿਮ੍ਰਤਾ ਕਰਦੇ ਹਨ, ਓਹ ਜੀਉਂਦੇ ਹਨ, ਬਾਕੀ ਮੋਏ ਸਮਝੋ। ਜਿਸ ਦੇ ਮਨ ਵਿਚ ਹਰੀ ਵਸਦਾ ਹੈ, ਉਸ ਨੂੰ ਕੋਈ ਦੁਖ ਨਹੀਂ ਵਾਪਰਦਾ। ਪਉੜੀ : ਹਰੀ ਸਰਬ-ਸਮ੍ਰਥ ਹੈ।

‡ ਦੇਖੋ ਪੰ. ੭੯੨, ਫੁਟ ਨੋਟ †।

§ ਧਾਰਮਕ ਪੁਸਤਕਾਂ ਰਟਣ ਵਾਲੇ, ਯੱਗਾਂ ਵਿਚ ਜਾਨਵਰਾਂ ਦੀ ਕੁਰਬਾਨੀ ਦੇਣ ਵਾਲੇ, ਪੈਸਾ ਲੈ ਕੇ ਪਾਠ ਵੇਚਣ ਵਾਲੇ ਪੰਡਿਤ ਨੂੰ ਸਮਝਾਉਂਦੇ ਹਨ ਕਿ ਇਹ ਕੁਮੱਤਾਂ ਛਡ ਦੇਹ ਅਤੇ ਕੇਵਲ ਹਰੀ-ਨਾਮ ਦਾ ਜਾਪ ਕਰ।

ਜਪਹੁ ਅਭਾਗੇ ॥ ੧ ॥ ਰਹਾਉ॥ ਬੇਦ ਪੁਰਾਨ ਪੜੇ ਕਾ ਕਿਆ ਗੁਨੁ [1]ਖਰ ਚੰਦਨ ਜਸ[2] ਭਾਰਾ ॥ ਰਾਮਨਾਮ ਕੀ ਗਤਿ ਨਹੀ ਜਾਨੀ ਕੈਸੇ ਉਤਰਸਿ ਪਾਰਾ ॥ ੧ ॥ [3]ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ ॥ ਆਪਸ ਕਉ ਮੁਨਿਵਰ[4] ਕਰਿ ਥਾਪਹੁ [5]ਕਾ ਕਉ ਕਹਹੁ ਕਸਾਈ ॥੨॥ ਮਨ ਕੇ ਅੰਧੇ ਆਪਿ ਨ ਬੂਝਹੁ ਕਾਹਿ[6] ਬੁਝਾਵਹੁ ਭਾਈ ॥ ਮਾਇਆ ਕਾਰਨ ਬਿਦਿਆ ਬੇਚਹੁ ਜਨਮੁ ਅਬਿਰਥਾ[7] ਜਾਈ ॥ ੩ ॥ [8]ਨਾਰਦ ਬਚਨ ਬਿਆਸੁ ਕਹਤ ਹੈ ਸੁਕ ਕਉ ਪੂਛਹੁ ਜਾਈ ॥ ਕਹਿ ਕਬੀਰ ਰਾਮੈ ਰਮਿ[9] ਛੂਟਹੁ ਨਾਹਿ ਤ ਬੂਡੇ[10] ਭਾਈ ॥ ੪ ॥ ੧ *॥ [11]ਬਨਹਿ ਬਸੇ ਕਿਉ ਪਾਈਐ ਜਉ ਲਉ ਮਨਹੁ ਨ ਤਜਹਿ ਬਿਕਾਰ ॥ ਜਿਹ ਘਰੁ ਬਨੁ ਸਮਸਰਿ[12] ਕੀਆ ਤੇ ਪੂਰੇ ਸੰਸਾਰ ॥ ੧ ॥ [13]ਸਾਰ ਸੁਖੁ ਪਾਈਐ ਰਾਮਾ ॥ [14]ਰੰਗਿ ਰਵਹੁ ਆਤਮੈ ਰਾਮ ॥ ੧ ॥ ਰਹਾਉ ॥ ਜਟਾ ਭਸਮ ਲੇਪਨ ਕੀਆ ਕਹਾ ਗੁਫਾ ਮਹਿ ਬਾਸੁ ॥ ਮਨੁ ਜੀਤੇ ਜਗੁ ਜੀਤਿਆ ਜਾਂ ਤੇ [15]ਬਿਖਿਆ ਤੇ ਹੋਇ ਉਦਾਸੁ ॥੨॥ [16]ਅੰਜਨੁ ਦੇਇ ਸਭੈ ਕੋਈ ਟੁਕੁ ਚਾਹਨ ਮਾਹਿ ਬਿਡਾਨੁ ॥ ਗਿਆਨ ਅੰਜਨੁ ਜਿਹ ਪਾਇਆ ਤੇ ਲੋਇਨ ਪਰਵਾਨੁ ॥ ੩ ॥ ਕਹਿ ਕਬੀਰ ਅਬ ਜਾਨਿਆ ਗੁਰਿ ਗਿਆਨ ਦੀਆ ਸਮਝਾਇ ॥ ਅੰਤਰਗਤਿ[17] ਹਰਿ ਭੇਟਿਆ ਅਬ ਮੇਰਾ ਮਨੁ ਕਤਹੂ ਨ ਜਾਇ ॥ ੪ ॥ ੨ † ॥ [18]ਰਿਧਿ ਸਿਧਿ ਜਾ ਕਉ ਫੁਰੀ ਤਬ ਕਾਹੂ ਸਿਉ ਕਿਆ ਕਾਜ ॥ [19]ਤੇਰੇ ਕਹਨੇ ਕੀ ਗਤਿ ਕਿਆ ਕਹਉ ਮੈ ਬੋਲਤ ਹੀ ਬਡ ਲਾਜ ॥ ੧ ॥ [20]ਰਾਮੁ ਜਿਹ ਪਾਇਆ ਰਾਮ ॥ ਤੇ ਭਵਹਿ ਨ ਬਾਰੈ ਬਾਰ ॥ ੧ ॥ ਰਹਾਉ ॥ ਝੂਠਾ ਜਗੁ [21]ਡਹਕੈ ਘਨਾ ਦਿਨ ਦੁਇ ਬਰਤਨ ਕੀ ਆਸ ॥ [22]ਰਾਮ ਉਦਕੁ ਜਿਹ ਜਨ ਪੀਆ ਤਿਹਿ ਬਹੁਰਿ[23] ਨ ਭਈ ਪਿਆਸ ॥ ੨ ॥ ਗੁਰਪ੍ਰਸਾਦਿ[24] ਜਿਹ ਬੂਝਿਆ ਆਸਾ ਤੇ ਭਇਆ ਨਿਰਾਸੁ ॥ ਸਭੁ ਸਚੁ ਨਦਰੀ ਆਇਆ ਜਉ ਆਤਮ ਭਇਆ ਉਦਾਸੁ ॥ ੩ ॥ ਰਾਮਨਾਮ ਰਸੁ ਚਾਖਿਆ ਹਰਿਨਾਮਾ [25]ਹਰ ਤਾਰਿ ॥ ਕਹੁ ਕਬੀਰ ਕੰਚਨੁ[26] ਭਇਆ ਭ੍ਰਮੁ ਗਇਆ ਸਮੁਦ੍ਰੈ ਪਾਰਿ ॥ ੪ ॥ ੩ ‡ ॥ ਉਦਕ ਸਮੁੰਦ ਸਲਲ ਕੀ ਸਾਖਿਆ[27] ਨਦੀ ਤਰੰਗ ਸਮਾਵਹਿਗੇ॥ [28]ਸੁੰਨਹਿ ਸੁੰਨੁ ਮਿਲਿਆ ਸਮਦਰਸੀ ਪਵਨ ਰੂਪ ਹੋਇ ਜਾਵਹਿਗੇ ॥ ੧ ॥ ਬਹੁਰਿ ਹਮ ਕਾਹੇ ਆਵਹਿਗੇ ॥ ਆਵਨ ਜਾਨਾ ਹੁਕਮੁ ਤਿਸੈ ਕਾ ਹੁਕਮੈ ਬੁਝਿ ਸਮਾਵਹਿਗੇ ॥ ੧ ॥ ਰਹਾਉ ॥ [29]ਜਬ ਚੂਕੈ ਪੰਚ ਧਾਤੁ ਕੀ ਰਚਨਾ ਐਸੇ ਭਰਮੁ[30] ਚੁਕਾਵਹਿਗੇ ॥ ਦਰਸਨੁ[31] ਛੋਡਿ ਭਏ ਸਮਦਰਸੀ ਏਕੋ ਨਾਮੁ ਧਿਆਵਹਿਗੇ ॥ ੨ ॥ ਜਿਤ ਹਮ ਲਾਏ ਤਿਤ ਹੀ ਲਾਗੇ ਤੈਸੇ ਕਰਮ ਕਮਾਵਹਿਗੇ ॥ ਹਰਿ ਜੀ ਕ੍ਰਿਪਾ ਕਰੇ ਜਉ

੧ ਇਹ ਖੋਤੇ ਤੇ ਚੰਦਨ ਦੇ ਭਾਰ ਜੈਸਾ ਹੈ, ਭਾਵ ਨਿਸਫਲ ਹੈ।
੨ ਜੈਸਾ।
੩ ਜੀਵਾਂ ਨੂੰ ਮਾਰਦੇ ਹੋ ਯੱਗਾਂ ਵਿਚ ਤੇ ਇਸ ਨੂੰ ਧਰਮ ਦਾ ਕੰਮ ਸਮਝਦੇ ਹੋ,ਫਿਰ ਦਸੋ ਪਾਪ ਕੀ ਹੋਇਆ ?—ਪੰਡਤ ਅਸ੍ਵਮੇਧ (ਘੋੜੇ ਕੁਰਬਾਨੀ ਦੇ ਕੇ ਯੱਗ ਕਰਨਾ) ਤੇ ਗੋਮੇਧ (ਗਊ ਦੀ ਕੁਰਬਾਨੀ) ਦੇਂਦੇ ਸਨ। ਉਸ ਪ੍ਰਥਾਇ ਕਹਿੰਦੇ ਹਨ।
੪ ਸ੍ਰੇਸ਼ਟ ਮੁਨੀ।
੫ ਕਿਸ ਨੂੰ ?
੬ ਕਿਸ ਨੂੰ ?
੭ ਵਿਸ਼ੇਸ਼ ਕਰਕੇ ਬੇਅਰਥ।
੮ ਨਾਰਦ ਦੇ ਬਚਨ ਬਿਆਸ ਕਹਿੰਦਾ ਹੈ। ਸੁਕ (ਬਿਆਸ ਦੇ ਪੁਤਰ) ਨੂੰ ਪੁਛ ਲਵੋ।
੯ ਸਿਮਰ ਕੇ।
੧੦ ਡੁਬੇ ਸਮਝੋ।
੧੧ ਬਨ ਵਿਚ ਵਸਿਆਂ ਕਿਵੇਂ ਹਰੀ ਮਿਲਦਾ ਹੈ, ਜਦ ਤਕ ਮਨ ਦੇ ਵਿਕਾਰ ਦੂਰ ਨਹੀਂ ਹੁੰਦੇ।
੧੨ ਇਕੋ ਜੇਹਾ।
੧੩ ਅਸਲ ਦਾ ਸੁਖ।
੧੪ ਦਿਲ ਵਿਚ ਪ੍ਰੇਮ ਨਾਲ ਰਾਮ ਨੂੰ ਸਿਮਰੋ।
੧੫ ਮਾਇਆ ਤੋਂ।
੧੬ ਸੁਰਮਾ ਸਭ ਕੋਈ ਪਾਂਦਾ ਹੈ, ਪਰ ਟੁਕ (ਜ਼ਰਾ) ਭਾਵਨਾ ਵਿਚ ਫ਼ਰਕ ਹੁੰਦਾ ਹੈ (ਕੋਈ ਸੋਹਣਾ ਬਣਨ ਲਈ ਤੇ ਵਿਕਾਰਾਂ ਵਸ ਹੋ ਕੇ ਪਾਂਦਾ ਹੈ ਤੇ ਕੋਈ ਅਖਾਂ ਦੀ ਨਜ਼ਰ ਨੂੰ ਵਧਾਣ ਲਈ ਪਾਂਦਾ ਹੈ,ਤਿਵੇਂ ਗਿਆਨ ਦਾ ਸੁਰਮਾ ਹਰ ਕੋਈ ਪਾਣਾ ਲੋਚਦਾ ਹੈ, ਪਰ ਕੋਈ ਚਾਤ੍ਰਤਾ ਲਈ ਪਾਂਦਾ ਹੈ ਤੇ ਕੋਈ ਅਸਲ ਗਿਆਨ ਵਾਲੇ ਹੋਣ ਲਈ।
੧੭ ਅੰਦਰਮੁਖੀ ਬਿਰਤੀ ਨਾਲ।
੧੮ ਜੇ ਕਿਸੇ ਨੂੰ ਕਰਾਮਾਤਾਂ ਕਰਨ ਦਾ ਖ਼ਿਆਲ ਆਇਆ, ਤਾਂ ਐਸੇ ਕਿਸੇ ਨਾਲ ਤੈਨੂੰ ਕੀ ਵਾਸਤਾ ? (ਕਿਸੇ ਯੋਗੀ ਪਰਥਾਇ ਉਚਾਰਿਆ ਹੈ ਜੋ ਕਰਾਮਾਤਾਂ ਤੇ ਰਿਧੀਆਂ ਸਿਧੀਆਂ ਦੇ ਦਾਹਵੇ ਕਰਦਾ ਸੀ, ਪਰ ਲੋਕਾਂ ਦੇ ਘਰ ਮੰਗਦਾ ਫਿਰਦਾ ਸੀ।)
੧੯ ਤੇਰੀਆਂ ਗਲਾਂ ਨੂੰ ਮੈਂ ਕੀ ਮਹਾਨਤਾ ਦਿਆਂ? ਮੈਨੂੰ ਤਾਂ ਕਹਿੰਦਿਆਂ ਵੀ ਸ਼ਰਮ ਆਂਵਦੀ ਹੈ।
੨੦ ਜਿਨ੍ਹਾਂ ਨੇ ਰਾਮ ਪ੍ਰਾਪਤ ਕੀਤਾ ਹੁੰਦਾ ਹੈ, ਓਹ ਦਰ ਦਰ ਤੇ ਨਹੀਂ ਭਰਮਦੇ।
੨੧ ਭਟਕਦਾ ਹੈ ਬਹੁਤ।
੨੨ ਰਾਮ-ਨਾਮ ਰੂਪ ਉਦਕ (ਪਾਣੀ)।
੨੩ ਮੁੜ ਕੇ।
੨੪ ਕਿਰਪਾ ਦੁਆਰਾ।
੨੫ ਹਰ ਇਕ ਨੂੰ ਤਾਰਦਾ ਹੈ।
੨੬ ਸੋਨਾ।
੨੭ ਵਾਂਗ। ਸਮੁੰਦਰ ਦੇ ਪਾਣੀ ਵਿਚ ਪਾਣੀ ਵਾਂਗ ਤੇ ਨਦੀ ਵਿਚ ਲਹਿਰ ਵਾਂਗ ਅਸੀ ਤੇਰੇ ਵਿਚ ਸਮਾ ਜਾਵਾਂਗੇ।
੨੮ ਜਦੋਂ ਆਤਮਾ ਬ੍ਰਹਮ ਵਿਚ ਲੀਨ ਹੋ ਗਿਆ ਤਾਂ ਹਵਾ ਵਾਂਗ ਸਮਦਰਸੀ ਹੋ ਜਾਵਾਂਗੇ। ਦੇਖੋ ਪੰ. ੨੭੨, ਨੋਟ ੨੬।
੨੯ ਜਦੋਂ ਪੰਜ ਤਤਾਂ ਦੀ ਰਚਨਾ ਭਾਵ ਮਾਇਆ ਦੂਰ ਹੋ ਜਾਵੇਗੀ।
੩੦ ਭਟਕਣਾ।
੩੧ ਭੇਖ, ਵਖ ਵਖ ਸੰਪ੍ਰਦਾਵਾਂ ਦਾ ਖ਼ਿਆਲ।

---

* ਘਰ ਛਡ ਕੇ ਬਨਾਂ ਵਿਚ ਰਹਿਣਾ, ਜਟਾ ਭਸਮ ਲਾ ਕੇ ਜੋਗੀ ਬਣਨਾ, ਗਿਆਨ ਚਰਚਾ ਵਿਚ ਲਗੇ ਰਹਿਣਾ, ਆਦਿ, ਕਰਮ ਕਿਸੇ ਅਰਥ ਨਹੀਂ। ਇਨ੍ਹਾਂ ਦੀ ਥਾਂ ਵਿਕਾਰ ਛਡ ਕੇ ਮਨ ਨੂੰ ਜਿਤਣਾ ਅਤੇ ਹਰੀ ਵਿਚ ਮਗਨ ਹੋਣਾ ਚੰਗਾ ਹੈ।

† ਕਰਾਮਾਤ ਕਰਨ ਦਾ ਚਾਅ ਸਾਰੇ ਧਾਰਮਕ ਭਾਵਾਂ ਨੂੰ ਵਿਗਾੜ ਦਿੰਦਾ ਹੈ। ਸਭ ਆਸਾਂ ਤੋਂ ਨਿਰਾਸ ਹੋ ਕੇ ਹਰੀ ਦਾ ਪ੍ਰੇਮ-ਰਸ ਗ੍ਰਹਿਣ ਕਰਨਾ ਚੰਗਾ ਹੈ।

‡ ਮਾਇਆ ਦਾ ਭਰਮ ਤੇ ਭੇਖ ਛਡ ਕੇ ਹੁਕਮੀ ਬੰਦੇ ਬਣੀਏ ਤਾਂ ਹਰੀ ਵਿਚ ਲੀਨ ਹੋ ਜਾਈਦਾ ਹੈ।

ਅਪਨੀ ਤੇ ਗੁਰ ਕੇ ਸਬਦਿ ਸਮਾਵਹਿਗੇ ॥ ੩ ॥ ਜੀਵਤ ਮਰਹੁ ਮਰਹੁ ਫੁਨਿ[੧] ਜੀਵਹੁ ਪੁਨਰਪਿ[੧] ਜਨਮੁ ਨ ਹੋਈ ॥ ਕਹੁ ਕਬੀਰ ਜੋ ਨਾਮਿ ਸਮਾਨੇ [੨]ਸੁੰਨ ਰਹਿਆ ਲਿਵ ਸੋਈ ॥੪॥੪ *॥ [੩]ਜਉ ਤੁਮ ਮੋ ਕਉ ਦੂਰਿ ਕਰਤ ਹਉ ਤਉ ਤੁਮ ਮੁਕਤਿ ਬਤਾਵਹੁ॥ ਏਕ ਅਨੇਕ ਹੋਇ ਰਹਿਓ ਸਗਲ ਮਹਿ ਅਬ ਕੈਸੇ ਭਰਮਾਵਹੁ॥ ੧ ॥ ਰਾਮ ਮੋ ਕਉ [੪]ਤਾਰਿ ਕਹਾਂ ਲੈ ਜਈ ਹੈ ॥ [੫]ਸੋਧਉ ਮੁਕਤਿ ਕਹਾ ਦੇਉ ਕੈਸੀ ਕਰਿ ਪ੍ਰਸਾਦੁ ਮੋਹਿ ਪਾਈ ਹੈ ॥ ੧ ॥ ਰਹਾਉ ॥ [੬]ਤਾਰਨ ਤਰਨੁ ਤਬੈ ਲਗੁ ਕਹੀਐ ਜਬ ਲਗੁ ਤਤੁ ਨ ਜਾਨਿਆ॥ ਅਬ ਤਉ ਬਿਮਲ ਭਏ [੭]ਘਟ ਹੀ ਮਹਿ ਕਹਿ ਕਬੀਰ ਮਨੁ ਮਾਨਿਆ ॥ ੨ ॥ ੫ †॥ ਜਿਨਿ ਗੜ ਕੋਟ[੮] ਕੀਏ [੯]ਕੰਚਨ ਕੇ ਛੋਡਿ ਗਇਆ ਸੋ ਰਾਵਨੁ ॥ ੧ ॥ ਕਾਹੇ ਕੀਜਤੁ ਹੇ [੧੦]ਮਨਿ ਭਾਵਨੁ ॥ ਜਬ ਜਮੁ ਆਇ ਕੇਸ ਤੇ ਪਕਰੈ ਤਹ ਹਰਿ ਕੋ ਨਾਮੁ ਛਡਾਵਨ॥ ੧ ॥ ਰਹਾਉ ॥ ਕਾਲੁ ਅਕਾਲੁ[੧੧] ਖਸਮ ਕਾ ਕੀਨਾ ਇਹੁ ਪਰਪੰਚੁ[੧੨] ਬਧਾਵਨੁ[੧੩] ॥ ਕਹਿ ਕਬੀਰ ਤੇ ਅੰਤੇ ਮੁਕਤੇ ਜਿਨ ਹਿਰਦੈ ਰਾਮ ਰਸਾਇਨੁ[੧੪] ॥ ੨ ॥ ੬ ॥ ਦੇਹੀ ਗਾਵਾ[੧੫] ਜੀਉ [੧੬]ਧਰ ਮਹਤਉ ਬਸਹਿ [੧੭]ਪੰਚ ਕਿਰਸਾਨਾ ॥ [੧੮]ਨੈਨੂ ਨਕਟੂ ਸ੍ਰਵਨੂ ਰਸਪਤਿ ਇੰਦ੍ਰੀ ਕਹਿਆ ਨ ਮਾਨਾ ॥ ੧ ॥ ਬਾਬਾ [੧੯]ਅਬ ਨ ਬਸਉ ਇਹ ਗਾਉ ॥ [੨੦]ਘਰੀ ਘਰੀ ਕਾ ਲੇਖਾ ਮਾਗੈ ਕਾਇਥੁ[੨੧] ਚੇਤੂ[੨੨] ਨਾਉ ॥੧॥ ਰਹਾਉ ॥ ਧਰਮਰਾਇ ਜਬ ਲੇਖਾ ਮਾਗੈ ਬਾਕੀ ਨਿਕਸੀ ਭਾਰੀ॥ ਪੰਚ ਕ੍ਰਿਸਾਨਵਾ ਭਾਗਿ ਗਏ ਲੈ ਬਾਧਿਓ ਜੀਉ ਦਰਬਾਰੀ[੨੩] ॥ ੨ ॥ ਕਹੈ ਕਬੀਰ ਸੁਨਹੁ ਰੇ ਸੰਤਹੁ [੨੪]ਖੇਤ ਹੀ ਕਰਹੁ ਨਿਬੇਰਾ ॥ ਅਬ ਕੀ ਬਾਰ ਬਖਸਿ ਬੰਦੇ ਕਉ ਬਹੁਰਿ ਨ ਭਉਜਲਿ[੨੫] ਫੇਰਾ ॥ ੩ ॥ ੭ ॥

ਰਾਗੁ ਮਾਰੂ ਬਾਣੀ ਕਬੀਰ ਜੀਉ ਕੀ

੧ ਓ ਸਤਿਗੁਰ ਪ੍ਰਸਾਦਿ॥ ‡॥ [੨੬]ਅਨਭਉ ਕਿਨੈ ਨ ਦੇਖਿਆ ਬੈਰਾਗੀਅੜੇ ॥ [੨੭]ਬਿਨੁ ਭੈ ਅਨਭਉ ਹੋਇ ਵਣਾਹੰਬੈ[੨੮] ॥੧॥ ਸਹੁ ਹਦੂਰਿ ਦੇਖੈ ਤਾਂ ਭਉ[੨੯] ਪਵੈ ਬੈਰਾਗੀਅੜੇ ॥ ਹੁਕਮੈ ਬੂਝੈ ਤ ਨਿਰਭਉ ਹੋਇ ਵਣਾਹੰਬੈ ॥ ੨ ॥ ਹਰਿ ਪਾਖੰਡੁ ਨ ਕੀਜਈ ਬੈਰਾਗੀਅੜੇ ॥ ਪਾਖੰਡਿ ਰਤਾ ਸਭੁ ਲੋਕੁ ਵਣਾਹੰਬੈ ॥ ੩ ॥ ਤ੍ਰਿਸਨਾ ਪਾਸੁ[੩੦] ਨ ਛੋਡਈ ਬੈਰਾਗੀਅੜੇ ॥ [੩੧]ਮਮਤਾ ਜਾਲਿਆ ਪਿੰਡੁ ਵਣਾਹੰਬੈ ॥ ੪ ॥ [੩੨]ਚਿੰਤਾ ਜਾਲਿ ਤਨੁ ਜਾਲਿਆ ਬੈਰਾਗੀਅੜੇ ॥ ਜੇ ਮਨੁ ਮਿਰਤਕੁ[੩੩] ਹੋਇ ਵਣਾਹੰਬੈ ॥੫॥ ਸਤਿਗੁਰ ਬਿਨੁ ਬੈਰਾਗੁ ਨ ਹੋਵਈ ਬੈਰਾਗੀਅੜੇ ॥ ਜੇ ਲੋਚੈ ਸਭੁ ਕੋਇ ਵਣਾਹੰਬੈ॥ ੬ ॥ ਕਰਮੁ[੩੪] ਹੋਵੈ ਸਤਿਗੁਰੁ ਮਿਲੈ ਬੈਰਾਗੀਅੜੇ ॥ ਸਹਜੇ ਪਾਵੈ ਸੋਇ ਵਣਾਹੰਬੈ ॥ ੭ ॥ ਕਹੁ ਕਬੀਰ ਇਕ ਬੇਨਤੀ ਬੈਰਾਗੀਅੜੇ ॥

੧ ਫੇਰ।
੨ ਹਰੀ ਦੀ ਲਿਵ ਵਿਚ।
੩ ਹੇ ਹਰੀ! ਜੇ ਤੁਸੀ ਮੈਨੂੰ ਦੂਰ ਕਰੋ ਤਾਂ ਦਸੋ ਮੁਕਤੀ ਕੀ ਹੋਈ? ਭਾਵ ਤੇਰਾ ਮੇਲ ਹੀ ਮੁਕਤੀ ਹੈ।
੪ ਤਾਰਨ ਲਈ ਕਿਥੇ ਲੈ ਜਾਂਦੇ ਹੋ?
੫ ਮੈਂ ਪੁਛਦਾ ਹਾਂ ਕਿ ਹੋਰ ਮੁਕਤੀ ਕਿਹੋ ਜਹੀ ਤੇ ਕਿਥੇ ਦਿਓਗੇ, ਕਿਉਂਕਿ ਤੁਸਾਂ ਕ੍ਰਿਪਾ ਕਰਕੇ ਮੁਕਤੀ ਤਾਂ ਮੈਨੂੰ ਦੇ ਦਿਤੀ ਹੈ ਤੇ ਮੈਂ ਪਾ ਲਈ ਹੈ।
੬ ਇਹ ਗਲਾਂ ਕਿ ਉਹ ਤਾਰਦਾ ਹੈ ਤੇ ਅਸੀਂ ਤਰਦੇ ਹਾਂ ਉਤਨਾ ਚਿਰ ਹੀ ਕਹੀਦੀਆਂ ਹਨ।
੭ ਹਿਰਦੇ ਵਿਚ ਹੀ।
੮ ਕਿਲ੍ਹੇ।
੯ ਸੋਨੇ ਦੇ।
੧੦ ਮਨ-ਭਾਉਂਦੀਆਂ ਗਲਾਂ, ਭਾਵ ਮਨਮਤ।
੧੧ ਕਾਲ ਨੂੰ ਅਕਾਲ ਕਿਹਾ ਹੈ ਕਿਉਂ ਜੋ ਕਾਲ ਸਭ ਨੂੰ ਖਾਂਦਾ ਹੈ, ਇਸ ਨੂੰ ਕੋਈ ਨਹੀਂ ਖਾਂਦਾ।
੧੨ ਸ੍ਰਿਸ਼ਟੀ।
੧੩ ਬਧ ਕਰਨ ਲਈ, ਮਾਰਨ ਲਈ।
੧੪ ਰਸਾਂ ਦਾ ਘਰ।
੧੫ ਗ੍ਰਾਂਵ, ਪਿੰਡ। ਸਰੀਰ ਇਕ ਪਿੰਡ ਨਿਆਈਂ ਹੈ।
੧੬ ਧਰਤੀ (ਜ਼ਮੀਨ) ਦਾ ਮਾਲਕ, ਵਿਸਵੇਦਾਰ, ਚੌਧਰੀ। ਜੀਵ ਉਸ ਧਰਤੀ ਦਾ ਮਾਲਕ ਹੈ।
੧੭ ਕਾਮਾਦਿਕ ਪੰਜ ਕਿਸਾਨ।
੧੮ ਅੱਖਾਂ, ਨਕ, ਕੰਨ ਅਤੇ ਜੀਭ (ਰਸਾਂ ਨੂੰ ਅਨਭਵ ਕਰਨ ਵਾਲੀ)।
੧੯ ਹੁਣ ਮੈਂ ਇਸ ਪਿੰਡ ਨਹੀਂ ਵਸਦਾ, ਭਾਵ ਮੈਂ ਇਨ੍ਹਾਂ ਇੰਦ੍ਰਿਆਂ ਦੇ ਜੀਵਣ ਤੋਂ ਉਚਾ ਹੋ ਗਿਆ ਹਾਂ।
੨੦ ਘੜੀ ੨ ਦਾ।
੨੧ ਮੁਣਸ਼ੀ।
੨੨ ਚਿਤ੍ਰ ਗੁਪਤ। ਉਹ ਮੁਣਸ਼ੀ, ਜਿਸ ਦਾ ਨਾਂ ਚਿਤ੍ਰ-ਗੁਪਤ ਹੈ, ਘੜੀ ੨ ਦਾ ਲੇਖਾ ਮੰਗਦਾ ਹੈ।
੨੩ ਦਰਬਾਰੀਆਂ ਨੇ।
੨੪ ਇਸ ਸਰੀਰ ਵਿਚ ਹੀ, ਤਾਂ ਜੋ ਫਿਰ ਲੇਖਾ ਅਗੇ ਨਾ ਦੇਣਾ ਪਵੇ; ਏਥੇ ਹੀ ਫ਼ੈਸਲਾ ਹੋ ਜਾਵੇ।
੨੫ ਸੰਸਾਰ ਸਾਗਰ ਵਿਚ।
੨੬ ਗਿਆਨ ਸਰੂਪ ਹਰੀ। ਰੱਬ ਅਨਭਵੀ ਹਸਤੀ ਹੈ।
੨੭ ਸੰਸਾਰਕ ਭੈ ਰਹਿਤ ਹੋਇਆਂ ਅਨਭਵ (ਗਿਆਨ) ਹੁੰਦਾ ਹੈ।
੨੮ ਇਸ ਲਫ਼ਜ਼ ਦਾ ਅਰਥ ਕੋਈ ਨਹੀਂ; ਛੰਦ ਦੀ ਟੇਕ ਹੈ; ਜਿਵੇਂ 'ਹਰਿਹਾਂ' ਛੰਦ ਦੀ ਟੇਕ ਹੈ।
੨੯ ਹਰੀ ਦਾ ਡਰ।
੩੦ ਪਾਸਾ, ਸਾਥ।
੩੧ ਮਮਤਾ ਸਰੀਰ ਨੂੰ ਸਾੜ ਰਹੀ ਹੈ।
੩੨ ਚਿੰਤਾ ਸਾੜ ਕੇ ਦੇਹ ਅਧਿਆਸ ਨੂੰ ਵੀ ਸਾੜ ਲਈਦਾ ਹੈ।
੩੩ ਆਪਾ ਭਾਵ ਵਲੋਂ ਮੁਰਦਾ।
੩੪ ਬਖ਼ਸ਼ਿਸ਼।

---

* ਹਰੀ ਵਿਚ ਲੀਨ ਹੋਣਾ ਹੀ ਪਰਮ-ਪਦ ਹੈ, ਕਿਉਂਕਿ ਜੇ ਹਰੀ ਦਾ ਨੇੜ ਪ੍ਰਾਪਤ ਨਹੀਂ ਤਾਂ ਮੁਕਤੀ ਦਾ ਅਰਥ ਹੀ ਕੀ ਹੋਇਆ? ਮੁਕਤੀ ਦਾ ਅਰਥ ਇਹ ਨਹੀਂ ਕਿ ਇਥੋਂ ਕਿਸੇ ਹੋਰ ਥਾਂ ਜਾ ਵਸੀਦਾ ਹੈ; ਸਗੋਂ ਮੁਕਤੀ ਤਾਂ ਉਥੇ ਹੈ ਜਿਥੇ ਹਰੀ ਦੇ ਨਾਲ ਵਸੀਏ। ਇਸ ਲਈ ਤਰਨ ਤੇ ਤਾਰਨ ਦੀਆਂ ਗਲਾਂ ਫ਼ਜ਼ੂਲ ਹਨ, ਕਿਉਂਕਿ ਜਿਥੇ ਭੀ ਹੋਵੇ, ਜੇਕਰ ਹਰੀ ਨੂੰ ਮਨ ਵਿਚ ਵਸਾਇਆ ਹੈ, ਤਾਂ ਤਰ ਗਏ ਸਮਝੋ।

† ਮਨ-ਭਾਉਂਦੀਆਂ ਮੌਜਾਂ ਕਰਨ ਨਾਲ ਮੌਤ ਦਾ ਸ਼ਿਕਾਰ ਹੀ ਹੋਈਦਾ ਹੈ। ਬਚਾਉ ਹਰੀ-ਨਾਮ ਦੇ ਸਿਮਰਨ ਵਿਚ ਹੈ।

‡ ਹਰੀ ਇਕ ਅਨਭਵੀ ਹਸਤੀ ਹੈ, ਉਸ ਨੂੰ ਪ੍ਰਾਪਤ ਕਰਨ ਲਈ ਸੰਸਾਰਕ ਭਉ ਦੂਰ ਕਰ ਕੇ ਹਰੀ ਦਾ ਭਉ ਅਤੇ ਨਿਮਰਤਾ ਧਾਰਨ ਕਰਨਾ ਜ਼ਰੂਰੀ ਹੈ।

ਮੋ ਕਉ [1]ਭਉਜਲੁ ਪਾਰਿ ਉਤਾਰਿ ਵਣਾਹਿਬੈ ॥੮॥੧॥੮ *॥ [2]ਰਾਜਨ ਕਉਨੁ ਤੁਮਾਰੈ ਆਵੈ ॥ ਐਸੋ ਭਾਉ[3] ਬਿਦਰ[4] ਕੋ ਦੇਖਿਓ ਓਹੁ ਗਰੀਬੁ ਮੋਹਿ ਭਾਵੈ ॥੧॥ ਰਹਾਉ ॥ ਹਸਤੀ[5] ਦੇਖਿ ਭਰਮਤੇ ਭੂਲਾ ਸ੍ਰੀ ਭਗਵਾਨੁ ਨ ਜਾਨਿਆ ॥ ਤੁਮਰੋ ਦੂਧੁ ਬਿਦਰ ਕੋ ਪਾਨੋ[6] ਅੰਮ੍ਰਿਤੁ ਕਰਿ ਮੈ ਮਾਨਿਆ ॥ ੧ ॥ ਖੀਰ[7] ਸਮਾਨਿ ਸਾਗੁ ਮੈ ਪਾਇਆ ਗੁਨ ਗਾਵਤ ਰੈਨਿ ਬਿਹਾਨੀ[8] ॥ ਕਬੀਰ ਕੋ ਠਾਕੁਰੁ ਅਨਦ ਬਿਨੋਦੀ[9] ਜਾਤਿ ਨ ਕਾਹੂ ਕੀ ਮਾਨੀ ॥੨॥੯॥ ਸਲੋਕ ਕਬੀਰ † ॥ [10]ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ ॥ ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ ॥ ੧ ॥ ਸੂਰਾ ਸੋ ਪਹਿਚਾਨੀਐ ਜੁ ਲਰੈ [11]ਦੀਨ ਕੇ ਹੇਤ ॥ ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥੨॥੨॥

ਕਬੀਰ ਕਾ ਸਬਦੁ ਰਾਗੁ ਮਾਰੂ ਬਾਣੀ ਨਾਮਦੇਉ ‡ ਜੀਉ ਕੀ

੧ ੳ ਸਤਿਗੁਰ ਪ੍ਰਸਾਦਿ ॥ [12]ਚਾਰਿ ਮੁਕਤਿ ਚਾਰੈ ਸਿਧਿ ਮਿਲਿ ਕੈ ਦੂਲਹ ਪ੍ਰਭ ਕੀ ਸਰਨਿ ਪਰਿਓ ॥ ਮੁਕਤਿ ਭਇਓ ਚਉਹੂੰ ਜੁਗ ਜਾਨਿਓ ਜਸੁ ਕੀਰਤਿ ਮਾਥੈ ਛਤ੍ਰ ਧਰਿਓ ॥ ੧ ॥ ਰਾਜਾ ਰਾਮ ਜਪਤ ਕੋ ਕੋ ਨ ਤਰਿਓ ॥ ਗੁਰ ਉਪਦੇਸਿ ਸਾਧ ਕੀ ਸੰਗਤਿ ਭਗਤੁ ਭਗਤੁ ਤਾ ਕੋ ਨਾਮੁ ਪਰਿਓ ॥ ੧ ॥ ਰਹਾਉ ॥ ਸੰਖ ਚਕ੍ਰ ਮਾਲਾ ਤਿਲਕੁ ਬਿਰਾਜਿਤ[13] ਦੇਖਿ ਪ੍ਰਤਾਪੁ ਜਮੁ ਡਰਿਓ ॥ ਨਿਰਭਉ ਭਏ [14]ਰਾਮ ਬਲ ਗਰਜਿਤ ਜਨਮ ਮਰਨ ਸੰਤਾਪ ਹਿਰਿਓ ॥ ੨ ॥ ਅੰਬਰੀਕ[15] ਕਉ ਦੀਓ ਅਭੈ ਪਦੁ ਰਾਜੁ [16]ਭਭੀਖਨ ਅਧਿਕ ਕਰਿਓ ॥ [17]ਨਉ ਨਿਧਿ ਠਾਕੁਰਿ ਦਈ ਸੁਦਾਮੈ ਧ੍ਰੂ[18] ਅਟਲੁ [19]ਅਜਹੂ ਨ ਟਰਿਓ ॥ ੩ ॥ ਭਗਤ ਹੇਤਿ ਮਾਰਿਓ ਹਰਨਾਖਸੁ[20] ਨਰਸਿੰਘ ਰੂਪ ਹੋਇ ਦੇਹ ਧਰਿਓ ॥ ਨਾਮਾ ਕਹੈ ਭਗਤਿ ਬਸਿ ਕੇਸਵ[21] [22]ਅਜਹੂੰ ਬਲਿ ਕੇ ਦੁਆਰ ਖਰੋ ॥ ੪ ॥ ੧ ॥ ਮਾਰੂ ਕਬੀਰ ਜੀਉ § ॥ ਦੀਨੁ[23] ਬਿਸਾਰਿਓ ਰੇ ਦਿਵਾਨੇ ਦੀਨੁ ਬਿਸਾਰਿਓ ਰੇ ॥ ਪੇਟੁ ਭਰਿਓ ਪਸੂਆ ਜਿਉ ਸੋਇਓ ਮਨੁਖੁ ਜਨਮੁ ਹੈ ਹਾਰਿਓ ॥ ੧ ॥ ਰਹਾਉ ॥ ਸਾਧ ਸੰਗਤਿ ਕਬਹੂ ਨਹੀ ਕੀਨੀ ਰਚਿਓ ਧੰਧੈ ਝੂਠ ॥ [24]ਸੁਆਨ ਸੂਕਰ ਬਾਇਸ ਜਿਵੈ ਭਟਕਤੁ ਚਾਲਿਓ ਊਠਿ ॥ ੧ ॥ ਆਪਸ ਕਉ ਦੀਰਘੁ[25] ਕਰਿ ਜਾਨੈ ਅਉਰਨ ਕਉ ਲਗ ਮਾਤ[26] ॥ [27]ਮਨਸਾ ਬਾਚਾ ਕਰਮਨਾ ਮੈ ਦੇਖੇ ਦੋਜਕ ਜਾਤ ॥ ੨ ॥ ਕਾਮੀ ਕ੍ਰੋਧੀ ਚਾਤੁਰੀ ਬਾਜੀਗਰ[28] ਬੇਕਾਮ[29] ॥ ਨਿੰਦਾ ਕਰਤੇ ਜਨਮੁ ਸਿਰਾਨੋ[30] ਕਬਹੂ ਨ ਸਿਮਰਿਓ ਰਾਮੁ ॥ ੩ ॥ ਕਹਿ ਕਬੀਰ ਚੇਤੈ ਨਹੀ ਮੂਰਖੁ ਮੁਗਧੁ[31] ਗਵਾਰੁ ॥ ਰਾਮਨਾਮੁ ਜਾਨਿਓ ਨਹੀ ਕੈਸੇ ਉਤਰਸਿ ਪਾਰਿ ॥ ੪ ॥ ੧ ॥

੧ ਸੰਸਾਰ ਸਾਗਰ ਪਾਰ ਕਰਾ ਦੇ ।
੨ ਕ੍ਰਿਸ਼ਨ ਜੀ ਰਾਜਾ ਦਰਜੋਧਨ ਨੂੰ ਕਹਿੰਦੇ ਹਨ, ਜਿਸ ਦਾ ਘਰ ਛਡ ਕੇ ਵਿਦੁਰ ਦੇ ਘਰ ਚਲੇ ਗਏ ਸਨ, ਕਿ ਹੇ ਰਾਜਾ ! ਤੇਰੇ ਘਰ ਕਿਹੜਾ ਆਵੇ ? ਮੈਂ ਵਿਦੁਰ ਦਾ ਐਸਾ ਪ੍ਰੇਮ ਦੇਖਿਆ ਹੈ ਕਿ ਭਾਵੇਂ ਉਹ ਗਰੀਬ ਹੈ, ਪਰ ਮੈਨੂੰ ਚੰਗਾ ਲਗਦਾ ਹੈ ।
੩ ਭਾਉ ਭਗਤੀ ।
੪ ਕ੍ਰਿਸ਼ਨ ਜੀ ਦਾ ਅਤਿ ਗਰੀਬ ਇਕ ਭਗਤ : 'ਭਾਉ ਜਿਵੇਹਾ ਬਿਦਰ ਦੇ ਹੋਰੀ ਦੇ ਚਿਤ ਚਾਉ ਨ ਚੁਖਾ । ਗੋਵਿੰਦ ਭਾਉ ਭਗਤਿ ਦਾ ਭੁਖਾ' (ਭਾਈ ਗੁਰਦਾਸ) ।
੫ ਹਾਥੀ ਆਦਿ ।
੬ ਪਾਣੀ ।
੭ ਦੁਧ ।
੮ ਲੰਘ ਗਈ ।
੯ ਚੋਜ ਤਮਾਸ਼ੇ ਕਰਨ ਵਾਲਾ ।
੧੦ ਦਸਮ ਦੁਆਰ ਵਿਚ ਦਮਾਮਾ (ਧੌਂਸਾ ਉਪਦੇਸ਼ ਰੂਪ) ਵਜਿਆ ਤਾਂ ਹਿਰਦੇ ਰੂਪ ਨਿਸ਼ਾਨੇ ਤੇ ਸੱਟ ਵਜੀ । ਜੀਵਣ ਰੂਪ ਮੈਦਾਨਿ ਜੰਗ ਸੂਰਮੇ ਨੇ ਮਾਂਡਿਓ (ਮਲਿਆ) ; ਹੁਣ ਵੇਲਾ ਲੜਨ ਦਾ ਹੈ (ਕਾਮਾਦਿਕ ਦੁਸ਼ਮਨਾਂ ਨਾਲ) ।
੧੧ ਹੀਣਿਆਂ ਅਨਾਥਾਂ ਦੀ ਖ਼ਾਤਰ ।
੧੨ ਜਦੋਂ ਅਸੀਂ ਦੂਲਹ (ਪਤੀ, ਹਰੀ) ਦੀ ਸ਼ਰਨ ਪਏ ਤਾਂ ਚਾਰ ਮੁਕਤੀਆਂ ਜੋ ਹਨ, ਚਾਰੇ ਹੀ ਸਿਧ (ਪ੍ਰਾਪਤ) ਹੋ ਗਈਆਂ ਤੇ ਕਠੀਆਂ ਹੋ ਕੇ ਆਪੇ ਆਉਂਦੀਆਂ ਹਨ । ਚਾਰ ਮੁਕਤੀਆਂ ਇਹ ਮੰਨੀਆਂ ਗਈਆਂ ਹਨ:–(੧) ਸਾਲੋਕਜ=ਇਸ਼ਟ ਦੇ ਲੋਕ ਵਿਚ ਰਹਿਣਾ ; (੨) ਸਾਮੀਪਜ=ਇਸ਼ਟ ਦੇ ਕੋਲ ਰਹਿਣਾ; (੩) ਸਾਰੂਪਜ=ਇਸ਼ਟ ਦੇਵ ਜਹੀ ਸ਼ਕਲ ਵਾਲਾ ਹੋਣਾ ; (੪) ਸਾਯੁਜਜ=ਇਸ਼ਟ ਦੇਵ ਨਾਲ ਜੁੜ ਕੇ ਇਕ ਮਿਕ ਹੋ ਜਾਣਾ ।
੧੩ ਸੋਭ ਰਿਹਾ ਹੈ ।
੧੪ ਆਤਮਕ ਬਲ ਪ੍ਰਗਟ ਹੋ ਰਿਹਾ ਹੈ ਤੇ ਜਨਮ ਮਰਨ ਦਾ ਦੁਖ ਦੂਰ ਹੋਇਆ ਹੈ ।
੧੫ ਇਕ ਭਗਤ ਰਾਜਾ ਹੋਇਆ ਹੈ ਜਿਸ ਲਈ ਹਰੀ ਨੇ ਦੁਰਬਾਸਾ ਰਿਖੀ ਦਾ ਮਾਨ ਭੰਗ ਕੀਤਾ ਸੀ । ਦੇਖੋ ਭਾ: ਗੁਰਦਾਸ ਵਾਰ ੧੦, ਪੌ. ੪ ।
੧੬ ਵਿਭੀਸ਼ਣ ਨੂੰ ਵਡਿਆਇਆ ; ਰਾਵਣ ਦਾ ਭਰਾ ਹੋਣ ਤੋਂ ਵਡਿਆ ਕੇ ਲੰਕਾ ਦਾ ਰਾਜ ਦਿਵਾਇਆ ।
੧੭ ਸੁਦਾਮੇ ਭਗਤ ਨੂੰ ਮਾਲਕ ਨੇ ਸਾਰੇ ਸੁਖ ਦਿਤੇ । ਦੇਖੋ ਪੰ ੭੫੫, ਫੁਟ ਨੋਟ ‡, ਅਤੇ ਭਾਈ ਗੁਰਦਾਸ ਵਾਰ ੧੦, ਪੌ. ੯ ।
੧੮ ਦੇਖੋ ਭਾਈ ਗੁਰਦਾਸ ਵਾਰ ੧੦, ਪੌ. ੧ ।
੧੯ ਜੋ ਪਦਵੀ ਅਜੇ ਵੀ ਨਾਸ ਨਹੀਂ ਹੋਈ ।
੨੦ ਦੇਖੋ ਪੰ. ੭੯੯, ਫੁਟ ਨੋਟ * ।
੨੧ [ਸੋਹਣੇ ਕੇਸਾਂ ਵਾਲਾ] ਹਰੀ ।
੨੨ ਅਜੇ ਵੀ ਰਾਜੇ ਬਲ (ਜਿਸ ਨੂੰ ਬਾਵਨ ਰੂਪ ਹੋ ਕੇ ਠਗਿਆ ਸੀ) ਦੇ ਦੁਆਰੇ ਤੇ ਖੜਾ ਹੈ ।
੨੩ [ਅ.] ਧਰਮ ।
੨੪ ਕੁਤੇ, ਸੂਰ, ਕਾਂ ਵਾਂਗ ਹੈ ਤੇ ਭਟਕਦਾ ਹੋਇਆ ਉਠ ਤੁਰਦਾ ਹੈ । ਬਾਇਸ [ਸੰ. ਵਾਇਸ] ਕਾਂ।
੨੫ ਵਡਾ ।
੨੬ ਲੱਗਾਂ ਮਾਤ੍ਰਾਂ, ਛੋਟੇ ਜੇਹੇ ।
੨੭ ਮਨ ਬਚ ਕਰਮ ਦੁਆਰਾ ਜੋ ਹੋਰਨਾਂ ਨੂੰ ਛੋਟਾ ਜਾਣਦੇ ਸਨ, ਓਹ ਮੈਂ ਨਰਕਾਂ ਨੂੰ ਜਾਂਦੇ ਦੇਖੇ ਹਨ ।
੨੮ ਛਲ ਕਰਨ ਵਾਲੇ ।
੨੯ ਬਿਨਾਂ ਕੰਮ ਦੇ, ਨਿਕੰਮੇ ।
੩੦ ਲੰਘ ਗਿਆ, ਗੁਜ਼ਰ ਗਿਆ ।
੩੧ ਮੂਰਖ ।

---

* ਕ੍ਰਿਸ਼ਨ ਤੇ ਵਿਦੁਰ ਦੀ ਕਥਾ ਵਲ ਧਿਆਨ ਦੁਆ ਕੇ ਸਿਖਿਆ ਦਿੰਦੇ ਹਨ ਕਿ ਵਾਹਿਗੁਰੂ ਭਾਉ ਭਗਤ ਦਾ ਭੁਖਾ ਹੈ । ਦੇਖੋ ਕ੍ਰਿਸ਼ਨ ਨੇ ਦੁਰਜੋਧਨ ਦੇ ਰੰਗ-ਮਹਿਲ ਦੇ ਸਵਾਦ ਛਡ ਕੇ ਕੰਗਲੇ ਵਿਦੁਰ ਦੇ ਘਰ ਜਾ ਕੇ ਅਲੂਣਾ ਸਾਗ ਖਾਣਾ ਪਸੰਦ ਕੀਤਾ ਅਤੇ ਉਸ ਨਾਲ ਬੈਠ ਕੇ ਸਾਰੀ ਰਾਤ ਹਰੀ ਦਾ ਭਜਨ ਕਰਦੇ ਰਹੇ, ਕਿਉਂਕਿ ਵਿਦੁਰ ਕੋਲ ਪ੍ਰੇਮ ਸੀ, ਭਾਵੇਂ ਹੋਰ ਕੁਝ ਨਹੀਂ ਸੀ ।

† ਇਹ ਜੀਵਣ ਇਕ ਰਣਭੂਮੀ ਹੈ । ਇਸ ਵਿਚ ਅਵੇਸਲਾ ਰਹਿਣ ਲਈ ਕੋਈ ਥਾਂ ਨਹੀਂ । ਪਾਪਾਂ ਨਾਲ ਲੜ ਕੇ ਆਪਣੇ ਆਪ ਨੂੰ ਤਿਆਰ-ਬਰ-ਤਿਆਰ ਰਖਣਾ ਅਤੇ ਜ਼ੁਲਮ ਨੂੰ ਹਟਾ ਕੇ ਦੀਨਾਂ ਦੀ ਰਖਿਆ ਕਰਨੀ ਅਸਲੀ ਸੂਰਮੇ ਦਾ ਕੰਮ ਹੈ ।

‡ ਦੇਖੋ ਪੰ. ੭੩੩, ਨੋਟ ੧੬ । ਭਗਤਾਂ ਦੀਆਂ ਮਿਸਾਲਾਂ ਦੇ ਕੇ ਦਸਦੇ ਹਨ ਕਿ ਨਾਮ ਜਪਣ ਵਿਚ ਉਚੇ ਤੋਂ ਉਚੇ ਪ੍ਰਯੋਜਨਾਂ ਦੀ ਸਿਧੀ ਹੈ ।

§ ਦੂਜੇ ਪਾਸੇ ਜਿਹੜੇ ਨਾਮ ਨੂੰ ਵਿਸਾਰ ਕੇ ਸੰਸਾਰੀ ਸੁਖਾਂ ਵਿਚ ਮਗਨ ਰਹਿੰਦੇ ਹਨ, ਉਨ੍ਹਾਂ ਦਾ ਅੰਤ ਖਰਾਬ ਹੁੰਦਾ ਹੈ ।

ਰਾਗੁ ਮਾਰੂ ਬਾਣੀ ਜੈਦੇਉ * ਜੀਉ ਕੀ

੧ ਓ ਸਤਿਗੁਰ ਪ੍ਰਸਾਦਿ †॥ ਚੰਦਸਤ[1] ਭੇਦਿਆ ਨਾਦਸਤ[2] ਪੂਰਿਆ ਸੂਰਸਤ[3] ਖੋੜਸਾਦਤੁ[4] ਕੀਆ ॥ ਅਬਲ ਬਲੁ ਤੋੜਿਆ ਅਚਲ ਚਲੁ ਥਪਿਆ ਅਘੜੁ ਘੜਿਆ ਤਹਾ ਅਪਿਉ ਪੀਆ ॥ ੧ ॥ [5]ਮਨ ਆਦਿ ਗੁਣ ਆਦਿ ਵਖਾਣਿਆ ॥ ਤੇਰੀ ਦੁਬਿਧਾ ਦ੍ਰਿਸਟਿ ਸੰਮਾਨਿਆ[6] ॥੧॥ ਰਹਾਉ ॥ [7]ਅਰਧਿ ਕਉ ਅਰਧਿਆ ਸਰਧਿ ਕਉ ਸਰਧਿਆ ਸਲਲ ਕਉ ਸਲਲਿ ਸੰਮਾਨਿ ਆਇਆ ॥ ਬਦਤਿ[8] ਜੈਦੇਉ [9]ਜੈਦੇਵ ਕਉ ਰੰਮਿਆ[10] ਬ੍ਰਹਮੁ ਨਿਰਬਾਣੁ[11] ਲਿਵਲੀਣੁ[12] ਪਾਇਆ॥੨॥ ੧ ॥ ਕਬੀਰੁ ॥ ਮਾਰੂ ‡॥ ਰਾਮੁ ਸਿਮਰੁ ਪਛੁਤਾਹਿਗਾ ਮਨ ॥ ਪਾਪੀ ਜੀਅਰਾ ਲੋਭੁ ਕਰਤੁ ਹੈ ਆਜੁ ਕਾਲਿ ਉਠਿ ਜਾਹਿਗਾ ॥ ੧ ॥ ਰਹਾਉ ॥ ਲਾਲਚ ਲਾਗੇ ਜਨਮੁ ਗਵਾਇਆ ਮਾਇਆ ਭਰਮ ਭੁਲਾਹਿਗਾ ॥ ਧਨ ਜੋਬਨ ਕਾ ਗਰਬੁ ਨ ਕੀਜੈ ਕਾਗਦ ਜਿਉ ਗਲਿ ਜਾਹਿਗਾ ॥ ੧ ॥ ਜਉ ਜਮੁ ਆਇ ਕੇਸ [13]ਗਹਿ ਪਟਕੈ ਤਾ ਦਿਨ [14]ਕਿਛੁ ਨ ਬਸਾਹਿਗਾ ॥ ਸਿਮਰਨੁ ਭਜਨੁ ਦਇਆ ਨਹੀ ਕੀਨੀ ਤਉ ਮੁਖਿ ਚੋਟਾ ਖਾਹਿਗਾ ॥ ੨ ॥ ਧਰਮਰਾਇ ਜਬ ਲੇਖਾ ਮਾਗੈ ਕਿਆ ਮੁਖੁ ਲੇ ਕੈ ਜਾਹਿਗਾ ॥ ਕਹਤੁ ਕਬੀਰੁ ਸੁਨਹੁ ਰੇ ਸੰਤਹੁ ਸਾਧ ਸੰਗਤਿ ਤਰਿ ਜਾਂਹਿਗਾ॥੩॥੧॥

ਰਾਗੁ ਮਾਰੂ ਬਾਣੀ ਰਵਿਦਾਸ § ਜੀਉ ਕੀ

੧ ਓ ਸਤਿਗੁਰ ਪ੍ਰਸਾਦਿ ॥ ॥ [15]ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥ [16]ਗਰੀਬ ਨਿਵਾਜੁ ਗੁਸਈਆ[17] ਮੇਰਾ ਮਾਥੈ ਛਤ੍ਰੁ ਧਰੈ ॥ ੧ ॥ ਰਹਾਉ ॥ [18]ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀ ਢਰੈ ॥ ਨੀਚਹ ਊਚ ਕਰੈ ਮੇਰਾ ਗੋਬਿੰਦੁ [19]ਕਾਹੂ ਤੇ ਨ ਡ ॥ ੧ ॥ ਨਾਮਦੇਵ ਕਬੀਰੁ ਤ੍ਰਿਲੋਚਨੁ[20] ਸਧਨਾ[21] ਸੈਨੁ[22] ਤਰੈ ॥ ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ[23] ॥ ੨॥੧॥ ਮਾਰੂ ॥ [24]ਸੁਖ ਸਾਗਰ ਸੁਰਿਤ ਚਿੰਤਾਮਨਿ ਕਾਮਧੇਨ ਬਸਿ ਜਾ ਕੇ ਰੇ ॥ ਚਾਰਿ ਪਦਾਰਥ ਅਸਟ ਮਹਾ ਸਿਧਿ ਨਵ ਨਿਧਿ ਕਰਤਲ ਤਾ ਕੈ ॥ ੧ ॥ ਹਰਿ ਹਰਿ ਹਰਿ ਨ ਜਪਸਿ ਰਸਨਾ ॥ ਅਵਰ ਸਭ ਛਾਡਿ ਬਚਨ ਰਚਨਾ ॥੧॥ਰਹਾਉ॥ ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਛਰ ਮਾਹੀ ॥ ਬਿਆਸ ਬੀਚਾਰਿ ਕਹਿਓ ਪਰਮਾਰਥੁ ਰਾਮਨਾਮ ਸਰਿ ਨਾਹੀ ॥ ੨ ॥ ਸਹਜ ਸਮਾਧਿ ਉਪਾਧਿ ਰਹਤ ਹੋਇ ਬਡੇ ਭਾਗਿ ਲਿਵ ਲਾਗੀ ॥ ਕਹਿ ਰਵਿਦਾਸ ਉਦਾਸ ਦਾਸ ਮਤਿ ਜਨਮ ਮਰਨ ਭੈ ਭਾਗੀ ॥ ੩ ॥ ੨ ॥ ੧੫ ॥

੧ ਚੰਦਰਮਾਂ ਦੀ ਨਾੜੀ,ਇੜਾ। ਸਤ=ਸਤ੍ਰ=ਪ੍ਰਾਣ।
੨ ਸੁਖਮਨਾ ਨਾੜੀ।
੩ ਸੂਰਜ ਦੀ ਨਾੜੀ, ਪਿੰਗਲਾ।
੪ ਖੋੜਸ (ਸੋਲਾਂ ਵੇਰ) ਆਦਤੁ (ਅਭਿਆਸ)। ਹਰੀ ਦੇ ਗੁਣ ਵਖਾਣਿਆਂ, ਜਿਸਦਾ ਜ਼ਿਕਰ ਰਹਾਉ ਦੀ ਤੁਕ ਵਿਚ ਹੈ, ਯੋਗ ਦੀ ਵਡੀ ਤੋਂ ਵਡੀ ਵਡਿਆਈ ਪ੍ਰਾਪਤ ਹੋ ਜਾਂਦੀ ਹੈ। ਖਬੀ ਸੁਰ ਵਿਚ ਪ੍ਰਾਣ ਵਿੰਨ੍ਹੇ ਜਾਂਦੇ ਹਨ ਤੇ ਸੁਖਮਨਾ ਵਿਚ ਰੋਕੇ ਜਾਂਦੇ ਹਨ ਤੇ ਪਿੰਗਲਾ ਰਾਹੀਂ ਸੋਲਾਂ ਵੇਰ ਓਮ ਆਖ ਕੇ ਬਾਹਰ ਕਢੇ ਜਾਂਦੇ ਹਨ। ਵਿਕਾਰਾਂ ਵਿਚ ਪਏ ਮਨ ਦਾ ਵਿਸ਼ੇ ਵਿਕਾਰਾਂ ਵਾਲਾ ਬਲ ਟੁਟ ਕੇ ਅਬਲ ਹੋ ਜਾਂਦਾ ਹੈ; ਮਨ ਦਾ ਚੰਚਲ ਸੁਭਾਉ ਰੋਕ ਕੇ ਅਚਲ ਕਰ ਲਈਦਾ ਹੈ; ਅਮੋੜ ਮਨ ਘੜਿਆ ਜਾਂਦਾ ਹੈ, ਤੇ ਅੰਮ੍ਰਿਤ ਪੀਤਾ ਹੈ। (ਨਾਮ ਸਿਮਰਨ ਨਾਲ ਇਕ ਅਸਚਰਜ ਇਕਾਗਰਤਾ ਪੈਦਾ ਹੁੰਦੀ ਹੈ, ਜਿਸ ਨੂੰ ਯੋਗੀਆਂ ਦੀ ਬੋਲੀ ਵਿਚ ਬਿਆਨ ਕੀਤਾ ਹੈ)।
੫ ਹੇ ਮਨ! ਉਸ ਆਦਿ ਹਰੀ ਨੂੰ ਜੋ ਸਭ ਗੁਣਾਂ ਦਾ ਆਦਿ ਹੈ ਸਿਮਰਿਆ, ਤਾਂ ਤੇਰੀ ਦੁਬਿਧਾ ਮੁਕ ਗਈ।
੬ ਸਮਾ ਜਾਂਦੀ ਹੈ, ਮੁਕ ਜਾਂਦੀ ਹੈ।
੭ ਅਰਾਧਨ ਯੋਗ ਹਰੀ ਨੂੰ ਅਰਾਧਿਆ, ਸ਼ਰਧਾ ਕਰਨ ਯੋਗ ਵਿਚ ਸ਼ਰਧਾ ਕੀਤੀ, ਤਾਂ ਪਾਣੀ ਵਿਚ ਰਲਣ ਵਾਂਗ ਇਕ-ਰੂਪ ਹੋ ਗਿਆ।
੮ ਕਹਿੰਦਾ ਹੈ।
੯ ਹਰੀ ਨੂੰ।
੧੦ ਸਿਮਰਿਆ।
੧੧ ਮੋਖ ਸਰੂਪ ਹਰੀ।
੧੨ ਜੋ ਸਭ ਵਿਚ ਮਿਲਿਆ ਹੈ, ਹਰੀ।
੧੩ ਫੜ ਕੇ ਪਟਕਾਂਦਾ ਹੈ।
੧੪ ਕੁਝ ਵਸ ਨਹੀਂ ਚਲੇਗਾ।
੧੫ ਹੇ ਹਰੀ! ਤੇਰੇ ਬਿਨਾਂ ਅਜੇਹੀ ਕ੍ਰਿਪਾ ਕੌਣ ਕਰ ਸਕਦਾ ਹੈ?
੧੬ [ਫ਼.] ਨਿਮਾਣਿਆਂ ਨੂੰ ਮਾਣ ਦੇਣ ਵਾਲਾ।
੧੭ ਪ੍ਰਿਥਵੀ ਦਾ ਮਾਲਕ, ਹਰੀ।
੧੮ ਜਿਸ ਮਨੁਖ ਦੀ ਛੋਹ ਸਾਰੇ ਜਗਤ ਨੂੰ ਲਗਦੀ ਹੈ, ਭਾਵ ਜਿਸ ਨੂੰ ਸਭ ਅਛੂਤ ਸਮਝਦੇ ਹਨ, ਉਸ ਉਤੇ ਤੂੰ ਹੀ ਕ੍ਰਿਪਾਲੂ ਹੁੰਦਾ ਹੈਂ।
੧੯ ਕਿਸੇ ਤੋਂ।
੨੦ ਦੇਖੋ ਪੰ. ੬੭੨, ਨੋਟ ੩੪।
੨੧ ਦੇਖੋ ਪੰ. ੮੫੮, ਫੁਟ ਨੋਟ ‡।
੨੨ ਇਹ ਗਗਰੋਨ ਗੜ੍ਹ ਦਾ ਰਾਜਾ ਸੀ, ਜੋ ਰਾਮਾ ਨੰਦ ਦੇ ਰਾਹੀਂ ਭਗਤੀ ਵਿਚ ਲਗਾ।
੨੩ ਪੁਜ ਆਉਂਦਾ ਹੈ।
੨੪ ਇਹੋ ਸ਼ਬਦ, ਥੋੜੇ ਜੇਹੇ ਅਖਰੀ ਭਿੰਨ ਭੇਤ ਨਾਲ, ਸੋਰਠਿ ਰਾਗ ਦੇ ਪੰ. ੬੫੮ ਉਤੇ ਆ ਚੁਕਾ ਹੈ। ਅਰਥ ਉਥੇ ਦੇਖੋ।

---

* ਇਹ ਭਗਤ, ਜੋ 'ਗੀਤ ਗੋਵਿੰਦ' ਨਾਮੇ ਸੰਸਕ੍ਰਿਤ ਕਵਿਤਾ ਦਾ ਕਰਤਾ ਸੀ, ੧੨ ਵੀਂ ਸਦੀ ਵਿਚ ਦਖਣੀ ਬੰਗਾਲ ਦੇ ਪਿੰਡ ਕੰਨਦੁਲੀ ਵਿਚ ਪੈਦਾ ਹੋਇਆ। ਸ਼ੁਰੂ ਸ਼ੁਰੂ ਵਿਚ ਜੈਦੇਵ ਮੂਰਤੀ ਪੂਜਾ ਅਤੇ ਕ੍ਰਿਸ਼ਨ ਭਗਤੀ ਵਿਚ ਲੀਨ ਰਿਹਾ, ਪਰ ਅੰਤ ਨੂੰ ਨਿਰੰਕਾਰ ਦੀ ਸੂਝ ਹੋ ਗਈ।

† ਜੋਗੀਆਂ ਦੀ ਬੋਲੀ ਵਿਚ ਦਸਦੇ ਹਨ ਕਿ ਜਦ ਅਸਾਂ ਜੋਗ ਸਾਧਨਾ ਆਦਿ ਗੁਣਾਂ ਤੋਂ ਭੀ ਪਹਿਲੋਂ ਦੇ ਹਰੀ ਨੂੰ ਸਿਮਰਿਆ ਤਾਂ ਮਨ ਦੀ ਸਾਰੀ ਡੋਲਣਾ ਦੂਰ ਹੋ ਗਈ ਅਤੇ ਉਹ ਇਕਾਗਰਤਾ ਪੈਦਾ ਹੋ ਗਈ ਜੋ ਜੋਗੀ ਲੋਕ ਸੁਆਸਾਂ ਨੂੰ ਅੰਦਰ ਬਾਹਰ ਕਰਨ ਦੇ ਅਭਿਆਸ ਤੋਂ ਪ੍ਰਾਪਤ ਕਰਨਾ ਲੋੜਦੇ ਹਨ।

‡ ਉਤਲੇ ਖਿਆਲ ਦੀ ਪੁਸ਼ਟੀ ਲਈ ਗੁਰੂ ਜੀ ਕਬੀਰ ਜੀ ਦਾ ਸ਼ਬਦ ਇਥੇ ਲਿਆਉਂਦੇ ਹਨ, ਜਿਸ ਦਾ ਭਾਵ ਇਹ ਹੈ ਕਿ ਹਰੀ-ਨਾਮ ਦਾ ਸਿਮਰਨ ਕਰਨਾ ਚਾਹੀਦਾ ਹੈ, ਅਤੇ ਆਪਣੇ ਆਪ ਨੂੰ ਮਾਇਆ ਦੀਆਂ ਖਿੱਚਾਂ ਤੋਂ ਬਚਾਣ ਲਈ ਸਾਧ-ਸੰਗਤ ਵਿਚ ਪਨਾਹ ਲੈਣੀ ਚਾਹੀਦੀ ਹੈ।

§ ਦੇਖੋ ਪੰ. ੭੩੩, ਨੋਟ ੧੨। ਮਨੁਖਾਂ ਦੇ ਸਮਾਜ ਵਿਚ ਭਾਵੇਂ ਗਰੀਬਾਂ ਅਨਾਥਾਂ ਨੂੰ ਅਛੂਤ ਸਮਝ ਕੇ ਦੂਰ ਦੂਰ ਕੀਤਾ ਜਾਵੇ, ਪਰ ਹਰੀ ਰਾਜੇ ਦੇ ਸਾਮ੍ਹਣੇ ਤਾਂ ਕੋਈ ਅਛੂਤ ਨਹੀਂ। ਉਹ ਤਾਂ ਸਭ ਉਤੇ ਇਕੋ ਜਹੀ ਮਿਹਰ ਦੀ ਨਜ਼ਰ ਕਰਦਾ ਹੈ ਅਤੇ ਭਗਤੀ ਕਰਨ ਵਾਲਾ ਭਾਵੇਂ ਕਿੰਨੀ ਨੀਚ ਜਾਤ ਵਿਚੋਂ ਹੋਵੇ, ਉਸ ਨੂੰ ਉਚੀ ਤੋਂ ਉਚੀ ਪਦਵੀ ਦਿੰਦਾ ਹੈ। ਅਗਲੇ ਸ਼ਬਦ ਵਿਚ ਦਸਿਆ ਹੈ ਕਿ ਹਰੀ-ਨਾਮ ਜਹੀ ਕੋਈ ਚੀਜ਼ ਨਹੀਂ। ਜਿਸ ਪਾਸ ਇਹ ਹੋਵੇ ਉਸ ਦੇ ਸਭ ਦੁਖ ਤੇ ਭੈ ਦੂਰ ਹੋ ਜਾਂਦੇ ਹਨ।

## ਤੁਖਾਰੀ ਛੰਤ ਮਹਲਾ ੧ ਬਾਰਹਮਾਹਾ*

## ੧ ਓ ਸਤਿਗੁਰ ਪ੍ਰਸਾਦਿ ॥

[੧]ਤੂ ਸੁਣਿ ਕਿਰਤ ਕਰੰਮਾ ਪੁਰਬਿ ਕਮਾਇਆ ॥ [੨]ਸਿਰਿ ਸਿਰਿ ਸੁਖ ਸਹੰਮਾ[੩] ਦੇਹਿ ਸੁ ਤੂ ਭਲਾ ॥ [੪]ਹਰਿ ਰਚਨਾ ਤੇਰੀ ਕਿਆ ਗਤਿ ਮੇਰੀ ਹਰਿ ਬਿਨੁ ਘੜੀ ਨ ਜੀਵਾ ॥ ਪ੍ਰਿਅ ਬਾਝੁ ਦੁਹੇਲੀ[੫] ਕੋਇ ਨ ਬੇਲੀ [੬]ਗੁਰਮੁਖਿ ਅੰਮ੍ਰਿਤੁ ਪੀਵਾਂ ॥ [੭]ਰਚਨਾ ਰਾਚਿ ਰਹੇ ਨਿਰੰਕਾਰੀ ਪ੍ਰਭ ਮਨਿ ਕਰਮ ਸੁਕਰਮਾ ॥ ਨਾਨਕ ਪੰਥੁ[੮] ਨਿਹਾਲੇ[੯] ਸਾਧਨ[੧੦] ਤੂ ਸੁਣਿ ਆਤਮਰਾਮਾ[੧੧] ॥ ੧ ॥ [੧੨]ਬਾਬੀਹਾ ਪ੍ਰਿਉ ਬੋਲੇ ਕੋਕਿਲ ਬਾਣੀਆ ॥ ਸਾਧਨ ਸਭਿ ਰਸ ਚੋਲੈ[੧੩] ਅੰਕਿ[੧੪] ਸਮਾਣੀਆ ॥ ਹਰਿ ਅੰਕਿ ਸਮਾਣੀ ਜਾ ਪ੍ਰਭ ਭਾਣੀ ਸਾ ਸੋਹਾਗਣਿ ਨਾਰੇ ॥ [੧੫]ਨਵ ਘਰ ਥਾਪਿ ਮਹਲ ਘਰੁ ਊਚਉ ਨਿਜ ਘਰਿ ਵਾਸੁ ਮੁਰਾਰੇ ॥ ਸਭ ਤੇਰੀ ਤੂ ਮੇਰਾ ਪ੍ਰੀਤਮੁ [੧੬]ਨਿਸਿ ਬਾਸੁਰ ਰੰਗਿ ਰਾਵੈ ॥ ਨਾਨਕ ਪ੍ਰਿਉ ਪ੍ਰਿਉ ਚਵੈ[੧੭] ਬਬੀਹਾ [੧੮]ਕੋਕਿਲ ਸਬਦਿ ਸੁਹਾਵੈ ॥ ੨ ॥ ਤੂ ਸੁਣਿ [੧੯]ਹਰਿ ਰਸ ਭਿੰਨੇ ਪ੍ਰੀਤਮ ਆਪਣੇ ॥ ਮਨਿ ਤਨਿ ਰਵਤ ਰਵੰਨੇ ਘੜੀ ਨ ਬੀਸਰੈ ॥ ਕਿਉ ਘੜੀ ਬਿਸਾਰੀ ਹਉ ਬਲਿਹਾਰੀ ਹਉ ਜੀਵਾ ਗੁਣ ਗਾਏ ॥ ਨਾ ਕੋਈ ਮੇਰਾ ਹਉ [੨੦]ਕਿਸੁ ਕੇਰਾ ਹਰਿ ਬਿਨੁ ਰਹਣੁ ਨ ਜਾਏ ॥ [੨੧]ਓਟ ਗਹੀ ਹਰਿ ਚਰਣ ਨਿਵਾਸੇ ਭਏ ਪਵਿਤ੍ਰ ਸਰੀਰਾ ॥ ਨਾਨਕ [੨੨]ਦ੍ਰਿਸਟਿ ਦੀਰਘ ਸੁਖੁ ਪਾਵੈ ਗੁਰ ਸਬਦੀ ਮਨੁ ਧੀਰਾ[੨੩] ॥ ੩ ॥ [੨੪]ਬਰਸੈ ਅੰਮ੍ਰਿਤ ਧਾਰ ਬੂੰਦ ਸੁਹਾਵਣੀ ॥ ਸਾਜਨ ਮਿਲੇ ਸਹਜਿ ਸੁਭਾਇ ਹਰਿ ਸਿਉ ਪ੍ਰੀਤਿ ਬਣੀ ॥ ਹਰਿ ਮੰਦਰਿ ਆਵੈ ਜਾ ਪ੍ਰਭ ਭਾਵੈ ਧਨ[੨੫] [੨੬]ਊਭੀ ਗੁਣ ਸਾਰੀ ॥ [੨੭]ਘਰਿ ਘਰਿ ਕੰਤੁ ਰਵੈ ਸੋਹਾਗਣਿ ਹਉ ਕਿਉ ਕੰਤਿ ਵਿਸਾਰੀ ॥ [੨੮]ਉਨਵਿ ਘਨ ਛਾਏ ਬਰਸੁ ਸੁਭਾਏ ਮਨਿ ਤਨਿ ਪ੍ਰੇਮੁ ਸੁਖਾਵੈ ॥ ਨਾਨਕ ਵਰਸੈ ਅੰਮ੍ਰਿਤ ਬਾਣੀ [੨੯]ਕਰਿ ਕਿਰਪਾ ਘਰਿ ਆਵੈ ॥

੧ ਹੇ ਹਰੀ ! ਤੂੰ ਸੁਣ : ਆਪਣੇ ਪਿਛਲੇ ਕਮਾਏ ਹੋਏ ਕਰਮਾਂ ਦੀ ਕਿਰਤ (ਕਮਾਈ) ਅਨੁਸਾਰ ਹਰ ਇਕ ਜੀਵ ਸੁਖ ਜਾਂ ਦੁਖ ਸਹਿੰਦਾ ਹੈ ; ਜੋ ਤੂੰ ਦੇਵੇਂ ਸੋਈ ਭਲਾ ਹੈ ।

੨ ਹਰ ਇਕ ਜੀਵ ਨੇ । ੩ ਸਹਮ, ਦੁਖ ।

੪ ਹੇ ਵਾਹਿਗੁਰੂ ! ਇਹ ਸਭ ਤੇਰੀ ਰਚਨਾ ਹੈ. ਮੇਰੀ ਇਸ ਵਿਚ ਕੀ ਮਜਾਲ ਹੈ ?

੫ ਦੁਖੀ ।

੬ ਗੁਰਾਂ ਦਵਾਰੇ (ਸ਼ੁਭ ਸਿਖਿਆ ਰੂਪ) ਅੰਮ੍ਰਿਤ ਪੀਂਦੀ ਹਾਂ (ਜੋ ਅਗਲੀ ਤੁਕ ਵਿਚ ਦਿਤਾ ਹੈ)।

੭ ਨਿਰੰਕਾਰ ਦੀ ਰਚਨਾ ਵਿਚ ਰਚ ਰਹੇ ਹਾਂ, ਪਰ ਅਸਲ ਵਿਚ ਹਰੀ ਦਾ ਮਨ ਵਿਚ ਵਸਾਣਾ ਸਭ ਤੋਂ ਉਤਮ ਕੰਮ ਹੈ ।

੮ ਰਸਤਾ । ੯ ਵੇਖਦੀ ਹੈ।

੧੦ ਇਸਤ੍ਰੀ । ੧੧ ਹੇ ਵਾਹਿਗੁਰੂ !

੧੨ ਚਿਤ ਰੂਪ ਬਾਬੀਹਾ ਪਤੀ ੨ ਕਰਦਾ ਹੈ ਤੇ ਜੀਭ ਰੂਪ ਕੋਇਲ ਪਿਆਰ ਦੀਆਂ ਬੋਲੀਆਂ ਬੋਲਦੀ ਹੈ ।

੧੩ ਖਾਂਦੀ ਹੈ, ਮਾਣਦੀ ਹੈ ।

੧੪ ਅੰਗ ਨਾਲ । ਭਾਵ ਪਤੀ ਦੇ ਦਿਲ ਅੰਦਰ ਵਸੀ ਹੈ ।

੧੫ ਨੌ ਗੋਲਕਾਂ (ਵਾਲੇ ਸਰੀਰ) ਨੂੰ ਪਤੀ ਦਾ ਉਚਾ ਨਿਵਾਸ ਅਸਥਾਨ ਬਣਾ ਕੇ, ਉਥੇ ਆਪਣੇ ਸ੍ਵੈ-ਸਰੂਪ ਵਿਚ ਹਰੀ ਦਾ ਵਾਸਾ ਵੇਖਦੀ ਹੈ । ਮੁਰਾਰੇ=ਮੁਰ ਰਾਖਸ਼ ਦਾ ਵੈਰੀ, ਹਰੀ ।

੧੬ ਰਾਤ ਦਿਨ ਭਾਵ ਸਦਾ ਉਸਨੂੰ ਪ੍ਰੇਮ ਨਾਲ ਸਿਮਰਦੀ ਹੈ ।

੧੭ [ਸਿੰਧਾਂ] ਬੋਲਦਾ ਹੈ ।

੧੮ ਉਸਦੀ ਜੀਭ ਰੂਪ ਕੋਇਲ ਸ਼ਬਦ ਦਵਾਰਾ ਸੋਭਦੀ ਹੈ ।

੧੯ ਪ੍ਰੀਤਮ ਆਪਣੇ ਦੇ ਹਰੀ-ਰਸ ਵਿਚ ਭਿਜੇ ਹੋਏ ਅਤੇ ਜਿਸ ਦੇ ਮਨ ਤਨ ਵਿਚ ਉਹ ਹਰੀ ਜਪਣ ਨਾਲ ਰਵਿਆ (ਸਮਾਇਆ) ਹੈ, ਉਸਦਾ ਹਾਲ ਸੁਣ, ਭਾਵ ਮੇਰਾ ਹਾਲ ਇਹ ਹੈ ।

੨੦ ਕਿਸ ਦਾ । ੨੧ ਆਸਰਾ ਪਕੜਿਆ ਹੈ ।

੨੨ ਡੂੰਘੀ ਨਜ਼ਰ ਵਾਲਾ ਹੋ ਜਾਂਦਾ ਹੈ ।

੨੩ ਧੀਰਜ ਫੜਦਾ ਹੈ।

੨੪ ਭਾਵ ਅੰਦਰ ਆਤਮੇ ਠੰਢ ਵਰਤ ਗਈ ਹੈ, ਗੁਰਬਾਣੀ ਰੂਪ ਅੰਮ੍ਰਿਤ ਦੇ ਵਸਣ ਨਾਲ ।

੨੫ ਇਸਤ੍ਰੀ ।

੨੬ ਖੜੀ ਹੋ ਕੇ (ਤਤਪਰ ਹੋ ਕੇ) ਗੁਣਾਂ ਨੂੰ ਸੰਭਾਲਦੀ (ਯਾਦ ਕਰਦੀ) ਹੈ ।

੨੭ ਘਰ ੨ ਵਿਚ ਉਹ ਹਰੀ ਸੁਹਾਗਣੀਆਂ ਨੂੰ ਭੋਗਦਾ ਹੈ, ਫਿਰ ਮੈਨੂੰ ਕਿਵੇਂ ਉਸ ਕੰਤ ਨੇ ਵਿਸਾਰ ਦਿਤਾ ਹੈ ?

੨੮ ਝੁਕ ਕੇ ਬਦਲ ਆਏ ਹਨ, ਬਰਸ (ਵਰਖਾ) ਹੋਈ ਹੈ ਤੇ ਮੇਰੇ ਤਨ ਮਨ ਵਿਚ ਪ੍ਰੇਮ (ਹਰੀ) ਸੁਖਾਂਦਾ ਹੈ ।

੨੯ ਕਿਰਪਾ ਕਰ ਕੇ ਉਹ ਹਰੀ ਮਨ ਵਿਚ ਆ ਵਸਦਾ ਹੈ ।

* ਇਹ ਬਾਣੀ ਗੁਰੂ ਨਾਨਕ ਸਾਹਿਬ ਦੀ ਅੰਤਮ ਰਚਨਾ ਹੈ, ਜੋ ਗੁਰੂ ਜੀ ਨੇ ਆਪਣੇ ਜੋਤੀ ਜੋਤਿ ਸਮਾਉਣ ਵੇਲੇ ਸ੍ਰੀ ਕਰਤਾਰਪੁਰ ਵਿਚ ਉਚਾਰਨ ਕੀਤੀ । ਵਾਹਿਗੁਰੂ ਵਲੋਂ ਸੱਦਾ ਆਉਣ ਵੇਲੇ ਇਉਂ ਮਹਸੂਸ ਕਰਦੇ ਹਨ ਜਿਵੇਂ ਪੇਕੇ ਰਹਿੰਦੀ ਇਸਤ੍ਰੀ ਆਪਣੇ ਪਤੀ ਨੂੰ ਮਿਲਣ ਜਾਣ ਲਈ ਤਿਆਰ ਹੁੰਦੀ ਹੈ । ਪਹਿਲਾਂ ਬਿਰਹੋਂ ਦਾ ਭਾਵ ਜਾਗਦਾ ਹੈ, ਅਤੇ 'ਪ੍ਰਿਅ ਬਾਝੁ ਦੁਹੇਲੀ' ਮਹਿਸੂਸ ਕਰਦੀ ਹੋਈ ਪ੍ਰਿਉ ਪ੍ਰਿਉ ਕਰਦੀ ਪਤੀ ਦਾ ਰਾਹ ਤਕਦੀ ਹੈ । ਨਾਲ ਨਾਲ ਉਸ ਦੇ ਮਿਠੇ ੨ ਗੁਣ ਯਾਦ ਕਰਦੀ ਹੋਈ ਮੇਲ ਦੀ ਤਾਂਘ ਦਸਦੀ ਹੈ । ਜਦ ਇਹ ਤਾਂਘ ਪੂਰੀ ਹੁੰਦੀ ਦਿਸਦੀ ਹੈ, ਅਤੇ ਆਪਣੇ ਪਤੀ ਦੇ ਮੇਲ ਦੀ ਉਮੈਦ ਬਝਦੀ ਹੈ, ਤਾਂ ਆਪਣੀਆਂ ਅੱਖਾਂ ਅੱਗੇ ਆਪਣੇ ਪੇਕੇ ਘਰ ਦੀਆਂ ਝਾਕੀਆਂ ਇਕ ਇਕ ਕਰਕੇ ਆਉਂਦੀਆਂ ਹਨ. ਅਤੇ ਪਤੀ-ਵਿਛੋੜੇ ਦਾ ਸੱਲ ਦੁਆਉਂਦੀਆਂ ਹਨ । ਬਿਰਹੋਂ ਦੀਆਂ ਤੜਪਾਂ ਤੋਂ ਸ਼ੁਰੂ ਹੋ ਕੇ ਅੰਤ ਮੇਲ ਦੇ ਅਨੰਦ ਤਕ ਦਾ ਬੜਾ ਸੁੰਦਰ ਤੇ ਦਿਲ-ਖਿਚਵਾਂ ਵਰਣਨ ਹੈ ਤੇ ਆਮ ਮਨੁਖਾਂ ਅੰਦਰ ਵੀ ਪਿਆਰ ਜਗਾਉਣ ਦੀ ਸਮਰਥਾ ਰਖਦਾ ਹੈ । ਇਹ ਯਾਦ ਰਖਣ ਵਾਲੀ ਗੱਲ ਹੈ ਕਿ ਭਾਵੇਂ ਗੁਰੂ ਜੀ ਸ੍ਰੀ ਕਰਤਾਰਪੁਰ ਵਿਚ ਆਪਣੀਆਂ ਅੱਖਾਂ ਮੀਟਦੇ ਹਨ, ਪਰ ਜਿਹੜੇ ਨਜ਼ਾਰੇ ਅੱਖਾਂ ਅੱਗੇ ਲਿਆਉਂਦੇ ਹਨ, ਓਹ ਨਨਕਾਣੇ ਸਾਹਿਬ ਦੇ ਹਨ. ਜਿਥੇ ਬਚਪਨ ਗੁਜ਼ਾਰਿਆ ਸੀ. ਅਤੇ ਜਿਥੇ ਪਸ਼ੂ ਚਾਰਦਿਆਂ ਕੜਕਦੀ ਦੁਪਹਿਰ ਵੇਲੇ ਕਿਧਰੇ ਲੰਮੇ ਪਿਆਂ 'ਟੀਡੁ ਲਵੈ ਮੰਝਿ ਬਾਰੇ' ਸੁਣਿਆ ਸੀ । ਅਧੀ ਸਦੀ ਮਗਰੋਂ ਚੇਤੇ ਆ ਰਿਹਾ ਹੈ ਕਿ ਹੁਣ ਮੇਰੀ ਜਨਮ-ਭੂਮੀ 'ਬਾਰ' ਵਿਚ ਵਣ ਦਾ ਰੁਖ ਫੁਲਿਆ ਹੋਣਾ ਹੈ, ਹੁਣ ਉਥੇ ਲੰਮੇ ੨ ਘਾਹਾਂ ਨੇ ਬੁੰਬਲ ਕਢੇ ਹੋਣੇ ਨੇ । ਪਹਿਲੇ ਚਾਰ ਛੰਦਾਂ ਵਿਚ ਵਿਛੋੜੇ ਤੇ ਫੇਰ ਮੇਲ ਨੂੰ ਸਧਾਰਣ ਢੰਗ ਨਾਲ ਥੋੜੇ ਸ਼ਬਦਾਂ ਵਿਚ ਅਦਾ ਕੀਤਾ ਹੈ, ਫਿਰ ਵਿਸਥਾਰ ਨਾਲ ਬਾਰਾਂ ਮਹੀਨਿਆਂ ਰਾਹੀਂ ਬਿਆਨ ਕੀਤਾ ਹੈ, ਅੰਤ ਦਾ ਛੰਦ ਸਮੁਚਵੀਂ ਵਿਚਾਰ ਹੈ ਜੋ ਮਿਲਾਪ ਦੀ ਤਸਵੀਰ ਹੈ ।

੪ ॥ ਚੇਤੁ ਬਸੰਤੁ ਭਲਾ ਭਵਰ ਸੁਹਾਵੜੇ ॥ [੧]ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ ॥ ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖੁ ਪਾਵੈ [੨]ਬਿਰਹਿ ਬਿਰੋਧ ਤਨੁ ਛੀਜੈ ॥ ਕੋਕਿਲ ਅੰਬਿ ਸੁਹਾਵੀ ਬੋਲੈ [੩]ਕਿਉ ਦੁਖੁ ਅੰਕਿ ਸਹੀਜੈ ॥ ਭਵਰੁ ਭਵੰਤਾ ਫੂਲੀ ਡਾਲੀ ਕਿਉ ਜੀਵਾ ਮਰੁ[੪] ਮਾਏ ॥ ਨਾਨਕ ਚੇਤਿ ਸਹਜਿ ਸੁਖੁ ਪਾਵੈ ਜੇ ਹਰਿ ਵਰੁ ਘਰਿ ਧਨ ਪਾਏ ॥ ੫ ॥ ਵੈਸਾਖੁ ਭਲਾ ਸਾਖਾ ਵੇਸ ਕਰੇ ॥ ਧਨ ਦੇਖੈ ਹਰਿ ਦੁਆਰਿ ਆਵਹੁ ਦਇਆ ਕਰੇ ॥ ਘਰਿ ਆਉ ਪਿਆਰੇ ਦੁਤਰ[੫] ਤਾਰੇ [੬]ਤੁਧੁ ਬਿਨੁ ਅਢੁ ਨ ਮੋਲੋ ॥ ਕੀਮਤਿ ਕਉਣ ਕਰੇ ਤੁਧੁ ਭਾਵਾਂ ਦੇਖਿ ਦਿਖਾਵੈ ਢੋਲੋ ॥ ਦੂਰਿ ਨ ਜਾਨਾ ਅੰਤਰਿ ਮਾਨਾ ਹਰਿ ਕਾ ਮਹਲੁ ਪਛਾਨਾ ॥ ਨਾਨਕ ਵੈਸਾਖੀ ਪ੍ਰਭੁ ਪਾਵੈ [੭]ਸੁਰਤਿ ਸਬਦਿ ਮਨੁ ਮਾਨਾ ॥ ੬ ॥ ਮਾਹੁ ਜੇਠੁ ਭਲਾ ਪ੍ਰੀਤਮੁ ਕਿਉ ਬਿਸਰੈ ॥ [੮]ਥਲ ਤਾਪਹਿ ਸਰ ਭਾਰ ਸਾਧਨ ਬਿਨਉ[੯] ਕਰੈ ॥ [੧੦]ਧਨ ਬਿਨਉ ਕਰੇਦੀ ਗੁਣ ਸਾਰੇਦੀ ਗੁਣ ਸਾਰੀ ਪ੍ਰਭ ਭਾਵਾ ॥ ਸਾਚੈ ਮਹਲਿ ਰਹੈ ਬੈਰਾਗੀ[੧੧] ਆਵਣ ਦੇਹਿ ਤ ਆਵਾ ॥ ਨਿਮਾਣੀ ਨਿਤਾਣੀ ਹਰਿ ਬਿਨੁ ਕਿਉ ਪਾਵੈ [੧੨]ਸੁਖ ਮਹਲੀ ॥ ਨਾਨਕ ਜੇਠਿ ਜਾਣੈ [੧੩]ਤਿਸੁ ਜੈਸੀ ਕਰਮਿ[੧੪] ਮਿਲੈ [੧੫]ਗੁਣ ਗਹਿਲੀ ॥ ੭ ॥ ਆਸਾੜੁ ਭਲਾ ਸੂਰਜੁ ਗਗਨਿ[੧੬] ਤਪੈ ॥ ਧਰਤੀ ਦੂਖ ਸਹੈ [੧੭]ਸੋਖੈ ਅਗਨਿ ਭਖੈ ॥ [੧੮]ਅਗਨਿ ਰਸੁ ਸੋਖੈ ਮਰੀਐ ਧੋਖੈ ਭੀ ਸੋ ਕਿਰਤੁ ਨ ਹਾਰੇ ॥ ਰਥੁ ਫਿਰੈ ਛਾਇਆ ਧਨ ਤਾਕੈ ਟੀਡੁ ਲਵੈ ਮੰਝਿ ਬਾਰੇ ॥ [੧੯]ਅਵਗਣ ਬਾਧਿ ਚਲੀ ਦੁਖੁ ਆਗੈ ਸੁਖੁ ਤਿਸੁ ਸਾਚੁ ਸਮਾਲੇ ॥ ਨਾਨਕ ਜਿਸ ਨੋ [੨੦]ਇਹੁ ਮਨੁ ਦੀਆ ਮਰਣੁ ਜੀਵਣੁ ਪ੍ਰਭ ਨਾਲੇ ॥ ੮ ॥ ਸਾਵਣਿ ਸਰਸ[੨੧] ਮਨਾ [੨੨]ਘਣ ਵਰਸਹਿ ਰੁਤਿ ਆਏ ॥ ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ ॥ ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ[੨੩] ਚਮਕਿ ਡਰਾਏ ॥ ਸੇਜ ਇਕੇਲੀ [੨੪]ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ ॥ ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ[੨੫] ਤਨਿ ਨ ਸੁਖਾਵਏ ॥ ਨਾਨਕ ਸਾ ਸੋਹਾਗਣਿ ਕੰਤੀ[੨੬] ਪਿਰ ਕੈ ਅੰਕਿ ਸਮਾਵਏ ॥ ੯ ॥ *ਭਾਦਉ ਭਰਮਿ ਭੁਲੀ ਭਰਿ ਜੋਬਨਿ ਪਛੁਤਾਣੀ ॥ ਜਲ ਥਲ ਨੀਰਿ ਭਰੇ [੨੭]ਬਰਸ ਰੁਤੇ ਰੰਗੁ ਮਾਣੀ ॥ ਬਰਸੈ ਨਿਸਿ[੨੮] ਕਾਲੀ ਕਿਉ ਸੁਖੁ ਬਾਲੀ[੨੯] ਦਾਦਰ[੩੦] ਮੋਰ ਲਵੰਤੇ[੩੧] ॥ ਪ੍ਰਿਉ ਪ੍ਰਿਉ ਚਵੈ[੩੨] ਬਬੀਹਾ ਬੋਲੇ ਭੁਇਅੰਗਮ[੩੩] ਫਿਰਹਿ ਡਸੰਤੇ ॥ ਮਛਰ ਡੰਗ [੩੪]ਸਾਇਰ ਭਰ ਸੁਭਰ ਬਿਨੁ ਹਰਿ ਕਿਉ ਸੁਖੁ ਪਾਈਐ ॥ ਨਾਨਕ ਪੂਛਿ ਚਲਉ ਗੁਰ ਅਪੁਨੇ ਜਹ ਪ੍ਰਭੁ ਤਹ ਹੀ ਜਾਈਐ ॥ ੧੦ ॥ ਅਸੁਨਿ ਆਉ ਪਿਰਾ ਸਾਧਨ ਝੂਰਿ ਮੁਈ ॥ ਤਾ ਮਿਲੀਐ ਪ੍ਰਭ ਮੇਲੇ ਦੂਜੈ ਭਾਇ ਖੁਈ[੩੫] ॥ ਝੂਠਿ ਵਿਗੁਤੀ[੩੬] ਤਾ ਪਿਰ ਮੁਤੀ[੩੭]

੧ ਬਾਰ ਦੇ ਇਲਾਕੇ ਵਿਚ ਵਣ ਫੁਲ ਪਵੇ, ਜੇ ਮੇਰੇ ਘਰ ਪਤੀ ਵਾਪਸ ਆਵੇ, ਭਾਵ ਜਿਵੇਂ ਉਜਾੜ ਬਾਰ ਵਿਚ ਵਣ ਫੁਲਦਾ ਹੈ, ਤਾਂ ਬਹੁਤ ਰੌਣਕ ਬਣ ਜਾਂਦੀ ਹੈ, ਤਿਵੇਂ ਪਤੀ ਦੇ ਪੈਰ ਪਾਉਣ ਨਾਲ ਘਰ ਵਿਚ ਮੰਗਲ ਹੋ ਜਾਵੇ।

੨ ਵਿਛੋੜੇ ਦੀ ਖਿਚਾ-ਖਿਚੀ ਦੇ ਕਾਰਣ ਸਰੀਰ ਟੁਟ ਰਿਹਾ ਹੈ।

੩ ਕਿਵੇਂ ਦੁਖ ਨੂੰ ਜੋ ਦਿਲ ਅੰਦਰ ਹੈ ਸਹਾਰਾਂ? ਬਾਹਰ ਦੀਆਂ ਰੰਗ-ਬਰੰਗੀਆਂ ਤੇ ਰੌਣਕਾਂ ਸਗੋਂ ਜੁਦਾਈ ਦੇ ਦੁਖ ਨੂੰ ਤੇਜ਼ ਕਰਦੀਆਂ ਹਨ।

੪ ਮੌਤ। ਹੇ ਮਾਏ! ਇਹ ਤਾਂ ਮੌਤ ਰੂਪ ਹੈ, ਮੈਂ ਕਿਵੇਂ ਜੀਵਾਂ? ਸਭ ਚੀਜ਼ ਬਸੰਤ ਦੀ ਖੁਸ਼ੀ ਮਨਾ ਰਹੀ ਹੈ, ਪਰ ਮੇਰੀ ਖੁਸ਼ੀ ਕਿਥੇ ਗਈ?

੫ ਮੁਸ਼ਕਲ ਨਾਲ ਤਰਨ ਵਾਲਿਆਂ ਨੂੰ।

੬ ਤੇਰੇ ਬਿਨਾਂ ਮੇਰਾ ਅਧੀ ਕੌਡੀ ਮੁੱਲ ਨਹੀਂ ਹੈ; ਪਰ ਜੇ ਮੈਂ ਤੈਨੂੰ ਭਾਵਾਂ ਤਾਂ ਮੇਰੀ ਕੀਮਤ ਕੌਣ ਪਾਵੇ? ਐਸੇ ਪ੍ਰੀਤਮ (ਹਰੀ) ਨੂੰ ਕੋਈ ਮੈਨੂੰ ਦੇਖ ਕੇ ਦਿਖਾਵੇ।

੭ ਜਿਸ ਦੀ ਸੁਰਤੀ ਸ਼ਬਦ ਵਿਚ ਜੁੜ ਕੇ ਮਨ ਪਤੀਜ ਗਿਆ ਹੈ।

੮ ਬਲ ਤਪ ਰਹੇ ਹਨ ਭਾੜ ਸਰ (ਵਾਂਗ)।

੯ ਬੇਨਤੀ।

੧੦ ਇਸਤਰੀ ਬੇਨਤੀ ਕਰਦੀ ਹੈ ਗੁਣ ਯਾਦ ਕਰਦੀ ਹੋਈ ਕਿ ਹੇ ਪ੍ਰਭੂ ਮੈਂ ਤੇਰੇ ਗੁਣ ਯਾਦ ਕਰਦੀ ਹਾਂ ਤਾਕਿ ਤੈਨੂੰ ਭਾ ਜਾਵਾਂ।

੧੧ ਨਿਰਲੇਪ ਹਰੀ।

੧੨ ਪਤੀ ਦੇ ਸੁਖ-ਮਹਿਲਾਂ ਵਿਚ ਸੁਖ। 'ਸੁਖ' ਦੋਵੇਂ ਪਾਸੇ ਲਗਦਾ ਹੈ।

੧੩ ਹਰੀ ਰੂਪ ਹੋ ਜਾਂਦੀ ਹੈ।

੧੪ ਬਖਸ਼ਿਸ਼ ਦਵਾਰਾ।

੧੫ ਗੁਣ ਗਹਿਣ ਕਰਨ ਵਾਲੀ।

੧੬ ਅਕਾਸ਼ ਵਿਚ।

੧੭ ਸੁਕਦੀ ਹੈ ਤੇ ਅਗਨੀ ਵਾਂਗ ਭਖ ਰਹੀ ਹੈ।

੧੮ ਸੂਰਜ ਜੋ ਅਗਨ ਰੂਪ ਹੈ ਰਸ (ਪਾਣੀ) ਨੂੰ ਸੁਕਾਂਦਾ ਹੈ, ਧੁਖ ੨ ਮਰਦਾ ਹੈ, ਤਾਂ ਭੀ ਉਸਦਾ ਕੰਮ ਜਾਰੀ ਹੈ। ਇਸ ਸੂਰਜ ਦਾ ਰਥ ਫਿਰਦਾ ਹੈ ਤੇ ਇਸਤ੍ਰੀ ਗਰਮੀ ਤੋਂ ਬਚਣ ਲਈ ਛਾਂ ਤਕਦੀ ਫਿਰਦੀ ਹੈ, ਬੀਂਡਾ ਬਾਰ ਦੇ ਇਲਾਕੇ ਵਿਚ ਚੀਂ ਚੀਂ ਕਰਦਾ ਹੈ।

੧੯ ਜਿਹੜੀ ਜੀਵ-ਇਸਤ੍ਰੀ ਇਥੋਂ ਅਉਗਣਾਂ ਦੀ ਪੰਡ ਬੰਨ੍ਹ ਕੇ ਚਲਦੀ ਹੈ, ਉਸਨੂੰ ਅਗੇ ਜਾ ਕੇ ਦੁਖ ਮਿਲਦਾ ਹੈ; ਸੁਖ ਉਸੇ ਨੂੰ ਹੁੰਦਾ ਹੈ ਜਿਹੜੀ ਸਚ ਨੂੰ ਸੰਭਾਲਦੀ ਹੈ।

੨੦ ਐਸਾ ਮਨ ਜੋ ਸਚ ਨੂੰ ਸੰਭਾਲਦਾ ਹੈ।

੨੧ ਖਿੜ ਜਾ।

੨੨ ਬੱਦਲ ਵਸਦੇ ਹਨ।

੨੩ ਬਿਜਲੀ।

੨੪ ਬਹੁਤ ਔਖੀ ਹਾਂ ਤੇ ਇਹ ਦੁਖ ਮੌਤ ਬਰਾਬਰ ਹੈ, ਹੇ ਮਾਂ!

੨੫ ਕਪੜੇ।

੨੬ ਕੰਤ ਵਾਲੀ।

੨੭ ਮੌਜ ਮਾਨਣ ਵਾਲੀ ਬਰਖਾ ਰੁਤ।

੨੮ ਰਾਤ।

੨੯ ਇਸਤ੍ਰੀ ਨੂੰ।

੩੦ ਡਡੂ।

੩੧ ਬੋਲਦੇ ਹਨ।

੩੨ [ਸਿੰਧੀ] ਬੋਲਦਾ ਹੈ।

੩੩ ਸੱਪ।

੩੪ ਸਰੋਵਰ ਨਕਾ ਨਕ ਭਰੇ ਹਨ।

੩੫ ਖੋਹੀ ਗਈ, ਖੁੰਝ ਗਈ (ਰਸਤੇ ਤੋਂ), ਔਝੜ ਪੈ ਗਈ।

੩੬ ਨਾਸ ਹੋਈ।

੩੭ ਛਡੀ ਹੋਈ, ਛੁਟੜ।

---

* ਦੇਖੋ ਪੰਨਾ ੧੩੪, ਫੁਟ ਨੋਟ *।

[1]ਕੁਕਹ ਕਾਹ ਸਿ ਫੁਲੇ ॥ ਆਗੈ ਘਾਮ[2] ਪਿਛੈ ਰੁਤਿ ਜਾਡਾ[3] ਦੇਖਿ ਚਲਤ ਮਨੁ
ਡੋਲੇ ॥ ਦਹਦਿਸਿ ਸਾਖ ਹਰੀ ਹਰੀਆਵਲ ਸਹਜਿ ਪਕੈ ਸੋ ਮੀਠਾ ॥ ਨਾਨਕ
ਅਸੁਨਿ ਮਿਲਹੁ ਪਿਆਰੇ ਸਤਿਗੁਰ ਭਏ ਬਸੀਠਾ[4] ॥ ੧੧ ॥ ਕਤਕਿ [5]ਕਿਰਤੁ
ਪਇਆ ਜੋ ਪ੍ਰਭ ਭਾਇਆ ॥ [6]ਦੀਪਕੁ ਸਹਜਿ ਬਲੈ ਤਤਿ ਜਲਾਇਆ ॥ ਦੀਪਕ ਰਸ
ਤੇਲੋ ਧਨ ਪਿਰ ਮੇਲੋ ਧਨ ਓਮਾਹੈ ਸਰਸੀ ॥ [7]ਅਵਗਣ ਮਾਰੀ ਮਰੈ ਨ ਸੀਝੈ ਗੁਣਿ
ਮਾਰੀ ਤਾ ਮਰਸੀ ॥ [8]ਨਾਮੁ ਭਗਤਿ ਦੇ ਨਿਜਘਰਿ ਬੈਠੇ ਅਜਹੁ ਤਿਨਾੜੀ ਆਸਾ ॥
ਨਾਨਕ ਮਿਲਹੁ ਕਪਟ ਦਰ ਖੋਲਹ ਏਕ ਘੜੀ ਖਟੁ ਮਾਸਾ ॥ ੧੨ ॥ ਮੰਘਰ ਮਾਹੁ
ਭਲਾ ਹਰਿ ਗੁਣ ਅੰਕਿ[9] ਸਮਾਵਏ ॥ ਗੁਣਵੰਤੀ ਗੁਣ [10]ਰਵੈ ਮੈ ਪਿਰੁ ਨਿਹਚਲੁ
ਭਾਵਏ ॥ ਨਿਹਚਲੁ ਚਤੁਰੁ ਸੁਜਾਣੁ ਬਿਧਾਤਾ[11] ਚੰਚਲੁ[12] ਜਗਤੁ ਸਬਾਇਆ ॥
ਗਿਆਨੁ ਧਿਆਨੁ ਗੁਣ ਅੰਕਿ ਸਮਾਣੇ ਪ੍ਰਭ ਭਾਣੇ ਤਾ ਭਾਇਆ ॥ [13]ਗੀਤ ਨਾਦ
ਕਵਿਤ ਕਵੇ ਸੁਣਿ ਰਾਮਨਾਮਿ ਦੁਖੁ ਭਾਗੈ ॥ ਨਾਨਕ ਸਾਧਨ ਨਾਹ[14] ਪਿਆਰੀ
[15]ਅਭ ਭਗਤੀ ਪਿਰ ਆਗੈ ॥ ੧੩ ॥ ਪੋਖਿ ਤੁਖਾਰੁ[16] ਪੜੈ ਵਣੁ ਤ੍ਰਿਣੁ ਰਸੁ ਸੋਖੈ[17] ॥
[18]ਆਵਤ ਕੀ ਨਾਹੀ ਮਨਿ ਤਨਿ ਵਸਹਿ ਮੁਖੇ ॥ ਮਨਿ ਤਨਿ ਰਵਿ ਰਹਿਆ
ਜਗ ਜੀਵਨੁ ਗੁਰ ਸਬਦੀ ਰੰਗੁ ਮਾਣੀ ॥ *ਅੰਡਜ ਜੇਰਜ ਸੇਤਜ ਉਤਭੁਜ ਘਟਿ
ਘਟਿ ਜੋਤਿ ਸਮਾਣੀ ॥ ਦਰਸਨੁ ਦੇਹੁ ਦਇਆਪਤਿ ਦਾਤੇ [19]ਗਤਿ ਪਾਵਉ ਮਤਿ
ਦੇਹੋ ॥ ਨਾਨਕ [20]ਰੰਗਿ ਰਵੈ ਰਸਿ ਰਸੀਆ ਹਰਿ ਸਿਉ ਪ੍ਰੀਤਿ ਸਨੇਹੋ ॥ ੧੪ ॥
ਮਾਘਿ ਪੁਨੀਤ[21] ਭਈ ਤੀਰਥੁ[22] ਅੰਤਰਿ ਜਾਨਿਆ ॥ ਸਾਜਨ ਸਹਜਿ ਮਿਲੇ
[23]ਗੁਣ ਗਹਿ ਅੰਕਿ ਸਮਾਨਿਆ ॥ ਪ੍ਰੀਤਮ ਗੁਣ ਅੰਕੇ ਸੁਣਿ ਪ੍ਰਭ ਬੰਕ[24] [25]ਤੁਧੁ
ਭਾਵਾ ਸਰਿ ਨਾਵਾ ॥ ਗੰਗ ਜਮੁਨ ਤਹ ਬੇਣੀ ਸੰਗਮ ਸਾਤ ਸਮੁੰਦ ਸਮਾਵਾ ॥ ਪੁੰਨ ਦਾਨ
ਪੂਜਾ ਪਰਮੇਸੁਰ ਜੁਗਿ ਜੁਗਿ ਏਕੋ ਜਾਤਾ ॥ ਨਾਨਕ ਮਾਘਿ [26]ਮਹਾਰਸੁ ਹਰਿ ਜਪਿ
ਅਠਸਠਿ ਤੀਰਥ ਨਾਤਾ ॥ ੧੫ ॥ ਫਲਗੁਨਿ [27]ਮਨਿ ਰਹਸੀ ਪ੍ਰੇਮੁ ਸੁਭਾਇਆ ॥
ਅਨਦਿਨੁ[28] ਰਹਸੁ[29] ਭਇਆ ਆਪੁ ਗਵਾਇਆ ॥ ਮਨ ਮੋਹੁ ਚੁਕਾਇਆ ਜਾ ਤਿਸੁ
ਭਾਇਆ ਕਰਿ ਕਿਰਪਾ ਘਰਿ ਆਓ ॥ ਬਹੁਤੇ ਵੇਸ ਕਰੀ ਪਿਰ ਬਾਝਹੁ [30]ਮਹਲੀ
ਲਹਾ ਨ ਥਾਓ ॥ [31]ਹਾਰ ਡੋਰ ਰਸ ਪਾਟ ਪਟੰਬਰ ਪਿਰਿ ਲੋੜੀ ਸੀਗਾਰੀ ॥ ਨਾਨਕ
ਮੇਲਿ ਲਈ ਗੁਰਿ ਅਪਣੈ ਘਰਿ ਵਰੁ ਪਾਇਆ ਨਾਰੀ ॥ ੧੬ ॥ [32]ਬੇ ਦਸ ਮਾਹ ਰੁਤੀ
ਥਿਤੀ ਵਾਰ ਭਲੇ ॥ ਘੜੀ ਮੂਰਤ ਪਲ ਸਾਚ ਆਏ ਸਹਜਿ ਮਿਲੇ ॥ ਪ੍ਰਭ ਮਿਲੇ
ਪਿਆਰੇ ਕਾਰਜ ਸਾਰੇ ਕਰਤਾ ਸਭ ਬਿਧਿ ਜਾਣੈ ॥ ਜਿਨਿ ਸੀਗਾਰੀ ਤਿਸਹਿ ਪਿਆਰੀ
ਮੇਲੁ ਭਇਆ ਰੰਗੁ ਮਾਣੈ ॥ ਘਰਿ ਸੇਜ ਸੁਹਾਵੀ [33]ਜਾ ਪਿਰਿ ਰਾਵੀ [34]ਗੁਰਮੁਖਿ

੧ ਪਿਲਛੀ ਤੇ ਸਰਕੜਾ ਆਦਿ ਫੁਲ ਪਏ ਹਨ (ਪਿਲਛੀ ਆਦਿ ਦੇ ਫੁਲਾਂ ਦਾ ਰੰਗ ਸਫੈਦ ਹੁੰਦਾ ਹੈ); ਭਾਵ ਜਵਾਨੀ ਗਈ ਹੈ ਤੇ ਬੁਢੇਪਾ ਆ ਪੁਜਾ ਹੈ।

੨ ਗਰਮੀ।

੩ ਜਾੜਾ, ਸਰਦੀ।

੪ [ਸੰ: ਅਵਸ੍ਰਿਸ਼ਟ=ਭੇਜਿਆ ਹੋਇਆ] ਵਿਚੋਲਾ। ਹੁਣ ਤਾਂ ਗੁਰੂ ਵਿਚੋਲਾ ਬਣਿਆ ਹੈ।

੫ ਉਹ ਹੀ ਫਲ ਪਾਇਆ ਜੋ ਉਸ ਨੂੰ ਭਾਇਆ।

੬ ਉਹ ਹੀ ਦੀਵਾ ਸਹਜ ਨਾਲ ਬਲਦਾ ਹੈ ਜੋ ਗਿਆਨ ਤਤ ਨਾਲ ਬਾਲਿਆ ਗਿਆ। ਦੀਵੇ ਵਿਚ ਤੇਲ ਰਸ (ਪ੍ਰੇਮ) ਦਾ ਹੈ, ਜਿਸ ਨਾਲ ਇਸਤ੍ਰੀ ਦਾ ਪਤੀ ਨਾਲ ਮੇਲ ਹੁੰਦਾ ਹੈ ਤੇ ਫਿਰ ਉਹ ਉਮਾਹ ਨਾਲ ਪ੍ਰਸੰਨ ਹੁੰਦੀ ਹੈ।

੭ ਪਾਪਾਂ ਦੀ ਮਾਰੀ ਹੋਈ ਮਰ ਕੇ ਮੁਕਤ ਨਹੀਂ ਹੁੰਦੀ, ਗੁਣਾਂ ਨਾਲ ਮਾਰੀ ਜਾ ਕੇ ਹੀ ਮੁਕਤ ਹੁੰਦੀ ਹੈ।

੮ ਜਿਨ੍ਹਾਂ ਨੂੰ ਤੂੰ ਨਾਮ ਤੇ ਭਗਤੀ ਦਿੰਦਾ ਹੈਂ ਓਹ ਆਪਣੇ ਅਸਲੀ ਘਰ (ਹਰੀ ਦੀ ਹਜ਼ੂਰੀ) ਵਿਚ ਬੈਠੇ ਹਨ ਤੇ ਸਦਾ ਉਨ੍ਹਾਂ ਨੂੰ ਤੇਰੀ ਹੀ ਆਸ ਲਗੀ ਹੈ। ਹੇ ਪ੍ਰਭੂ! ਦਰਵਾਜ਼ੇ ਦੇ ਭਿਤ ਖੋਲ੍ਹ ਕੇ ਮਿਲੋ: ਇਕ ਘੜੀ ਛੇ ਮਹੀਨੇ ਬਰਾਬਰ ਹੋ ਰਹੀ ਹੈ।

੯ ਹਿਰਦੇ ਵਿਚ।

੧੦ ਯਾਦ ਕਰਦੀ ਹੈ, ਕਾਸ਼ ਕਿ ਮੈਨੂੰ ਵੀ ਨਿਹਚਲ ਹਰੀ ਚੰਗਾ ਲਗਦਾ ਤੇ ਮੈਂ ਵੀ ਯਾਦ ਕਰਦੀ!

੧੧ [ਸੰ: ਵਿਧਾਤ੍ਰਿ] ਰਚਨਹਾਰ।

੧੨ ਜੋ ਥਿਰ ਨਾ ਰਹੇ (ਨਿਹਚਲੁ ਦੇ ਉਲਟ)।

੧੩ ਕਵੀ ਜਨਾਂ ਪਾਸੋਂ ਰਾਮ ਨਾਮ ਸੰਬੰਧੀ ਗੀਤ ਆਦਿ।

੧੪ ਪਤੀ ਦੀ।

੧੫ ਦਿਲੀ ਭਗਤੀ ਪਤੀ ਦੀ ਕਰਦੀ ਹੈ। ਪਿਰ ਆਗੈ=ਪਤੀ ਦੇ ਸਾਮ੍ਹਣੇ, ਉਸਦੇ ਹਜ਼ੂਰ।

੧੬ ਬਰਫ਼।

੧੭ ਸੁਕ ਜਾਂਦਾ ਹੈ।

੧੮ ਤੂੰ ਜੋ ਮਨ ਤਨ ਤੇ ਮੁਖ ਵਿਚ ਸਮਾ ਰਿਹਾ ਹੈਂ ਕਿਉਂ ਨਹੀਂ ਆਉਂਦਾ?

੧੯ ਉਚੀ ਅਵਸਥਾ ਪ੍ਰਾਪਤ ਕਰਾਂ।

੨੦ ਜਿਸ ਨੂੰ ਹਰੀ ਨਾਲ ਪ੍ਰੇਮ ਪਿਆ ਹੈ, ਉਹ ਉਸ ਰਸ ਵਿਚ ਰਸੇ ਹੋਏ ਨੂੰ ਪ੍ਰੇਮ ਨਾਲ ਭੋਗਦੀ ਹੈ।

੨੧ ਪਵਿੱਤਰ।

੨੨ ਗਿਆਨ ਤੀਰਥ। ਇਥੇ ਤੀਰਥ ਦਾ ਜ਼ਿਕਰ ਇਸ ਲਈ ਆਇਆ ਹੈ ਕਿ ਮਾਘੀ ਵਾਲੇ ਦਿਨ ਤੀਰਥਾਂ ਉਤੇ ਇਸ਼ਨਾਨ ਬਹੁਤ ਹੁੰਦੇ ਹਨ। ਦੇਖੋ ਪੰ: ੧੩੪, ਫੁਟ ਨੋਟ *, ਅੰਤਲੀ ਸਤਰ।

੨੩ ਹਰੀ ਦੇ ਗੁਣ ਹਿਰਦੇ ਵਿਚ ਧਾਰ ਕੇ।

੨੪ ਸੁੰਦਰ।

੨੫ ਤੈਨੂੰ ਭਾਵਾਂ, ਇਹੋ ਸਰੋਵਰ ਦਾ ਇਸ਼ਨਾਨ ਹੈ ਤੇ ਇਸ ਵਿਚ ਹੀ ਗੰਗਾ ਆਦਿ ਆ ਜਾਂਦੇ ਹਨ। ਦੇਖੋ ਪੰ: ੧੦੨੨, ਨੋਟ ੬।

੨੬ ਹਰੀ ਜਾਪ ਦਾ ਮਹਾਂ ਰਸ ਇਹੋ ਅਠਾਹਠ ਤੀਰਥਾਂ ਦਾ ਇਸ਼ਨਾਨ ਹੈ।

੨੭ ਜਿਨਾਂ ਨੂੰ ਹਰੀ ਦਾ ਪ੍ਰੇਮ ਭਾ ਗਿਆ ਉਨ੍ਹਾਂ ਦੇ ਮਨ ਵਿਚ ਖਿੜਾਉ ਹੈ।

੨੮ ਹਰ ਰੋਜ਼, ਸਦਾ।

੨੯ ਖਿੜਾਉ, ਖੁਸ਼ੀ।

੩੦ ਮਹਲ ਵਿਚ ਟਿਕਣ ਨਹੀਂ ਲਭਦਾ।

੩੧ ਜੇ ਪਿਰ ਨੇ ਮੈਨੂੰ ਲੋੜਿਆ ਤਾਂ ਮੈਂ ਹਾਰ ਡੋਰ ਆਦਿ ਨਾਲ ਸਿੰਗਾਰੀ ਗਈ।

੩੨ ਦੋ ਤੇ ਦਸ ਭਾਵ ਬਾਰਾਂ।

੩੩ ਜਦੋਂ ਪਤੀ ਨੇ ਭੋਗਿਆ, ਆਪਣਾ ਮੇਲ ਦਿਤਾ।

੩੪ ਗੁਰੂ ਦੁਆਰੇ ਮਥੇ ਤੇ ਭਾਗ ਆ ਪਿਆ।

---

* ਚਾਰੇ ਖਾਣੀਆਂ ਦੇ ਹਰ ਇਕ ਜੀਵ ਵਿਚ ਹਰੀ ਦੀ ਜੋਤ ਸਮਾ ਰਹੀ ਹੈ। ਅੰਡਜ (ਅੰਡਿਆਂ ਤੋਂ ਪੈਦਾ ਹੋਏ ਜੀਵ); ਜੇਰਜ (ਜੇਰ ਤੋਂ ਪੈਦਾ ਹੋਏ ਜੀਵ); ਸੇਤਜ (ਮੁੜ੍ਹਕੇ ਤੋਂ ਦਾ ਹੋਏ ਜੀਵ; ਅਤੇ ਉਤਭੁਜ (ਧਰਤੀ ਵਿਚੋਂ ਪੈਦਾ ਹੋਏ ਜੀਵ)।

ਮਸਤਕਿ ਭਾਗੋ ॥ ਨਾਨਕ [੧]ਅਹਿਨਿਸਿ ਰਾਵੈ ਪ੍ਰੀਤਮੁ ਹਰਿ ਵਰੁ ਥਿਰੁ ਸੋਹਾਗੋ ॥ ੧੭ ॥ ੧ ॥ ਤੁਖਾਰੀ ਮਹਲਾ ੧*॥ ਪਹਿਲੈ ਪਹਰੈ[੨] [੩]ਨੈਣ ਸਲੋਨੜੀਏ ਰੈਣਿ ਅੰਧਿਆਰੀ ਰਾਮ ॥ [੪]ਵਖਰੁ ਰਾਖੁ ਮੁਈਏ ਆਵੈ ਵਾਰੀ ਰਾਮ ॥ ਵਾਰੀ ਆਵੈ ਕਵਣੁ ਜਗਾਵੈ ਸੂਤੀ[੫] ਜਮ [੬]ਰਸੁ ਚੂਸਏ ॥ ਰੈਣਿ ਅੰਧੇਰੀ ਕਿਆ ਪਤਿ ਤੇਰੀ ਚੋਰੁ[੭] ਪੜੈ ਘਰੁ ਮੂਸਏ[੮] ॥ ਰਾਖਣਹਾਰਾ ਅਗਮ ਅਪਾਰਾ ਸੁਣਿ ਬੇਨੰਤੀ ਮੇਰੀਆ ॥ ਨਾਨਕ ਮੂਰਖੁ ਕਬਹਿ ਨ ਚੇਤੈ ਕਿਆ ਸੂਝੈ ਰੈਣਿ ਅੰਧੇਰੀਆ ॥ ੧ ॥ ਦੂਜਾ ਪਹਰੁ ਭਇਆ ਜਾਗੁ ਅਚੇਤੀ[੯] ਰਾਮ ॥ ਵਖਰੁ ਰਾਖੁ ਮੁਈਏ ਖਾਜੈ[੧੦] ਖੇਤੀ ਰਾਮ ॥ ਰਾਖਹੁ ਖੇਤੀ [੧੧]ਹਰਿ ਗੁਰ ਹੇਤੀ ਜਾਗਤ ਚੋਰੁ ਨ ਲਾਗੈ ॥ [੧੨]ਜਮ ਮਗਿ ਨ ਜਾਵਹੁ ਨਾ ਦੁਖੁ ਪਾਵਹੁ ਜਮ ਕਾ ਡਰੁ ਭਉ ਭਾਗੈ ॥ [੧੩]ਰਵਿ ਸਸਿ ਦੀਪਕ ਗੁਰਮਤਿ ਦੁਆਰੈ ਮਨਿ ਸਾਚਾ ਮੁਖਿ ਧਿਆਵਏ ॥ ਨਾਨਕ ਮੂਰਖੁ ਅਜਹੁ ਨ ਚੇਤੈ [੧੪]ਕਿਵ ਦੂਜੈ ਸੁਖੁ ਪਾਵਏ ॥ ੨ ॥ ਤੀਜਾ ਪਹਰੁ ਭਇਆ ਨੀਦ ਵਿਆਪੀ ਰਾਮ ॥ ਮਾਇਆ ਸੁਤ[੧੫] ਦਾਰਾ[੧੬] ਦੂਖਿ ਸੰਤਾਪੀ ਰਾਮ ॥ ਮਾਇਆ ਸੁਤ ਦਾਰਾ ਜਗਤ ਪਿਆਰਾ ਚੋਗ[੧੭] ਚੁਗੈ ਨਿਤ ਫਾਸੈ ॥ ਨਾਮੁ ਧਿਆਵੈ ਤਾ ਸੁਖੁ ਪਾਵੈ ਗੁਰਮਤਿ ਕਾਲੁ ਨ ਗ੍ਰਾਸੈ[੧੮] ॥ ਜੰਮਣੁ ਮਰਣੁ ਕਾਲੁ ਨਹੀ ਛੋਡੈ ਵਿਣੁ ਨਾਵੈ ਸੰਤਾਪੀ ॥ ਨਾਨਕ ਤੀਜੈ [੧੯]ਤ੍ਰਿਬਿਧਿ ਲੋਕਾ ਮਾਇਆ ਮੋਹਿ ਵਿਆਪੀ ॥ ੩ ॥ ਚਉਥਾ ਪਹਰੁ ਭਇਆ ਦਉਤੁ[੨੦] ਬਿਹਾਗੈ[੨੧] ਰਾਮ ॥ ਤਿਨ [੨੨]ਘਰੁ ਰਾਖਿਅੜਾ ਜੋੁ ਅਨਦਿਨੁ ਜਾਗੈ ਰਾਮ ॥ ਗੁਰ ਪੂਛਿ ਜਾਗੇ ਨਾਮਿ ਲਾਗੇ ਤਿਨਾ ਰੈਣਿ ਸੁਹੇਲੀਆ[੨੩] ॥ ਗੁਰ ਸਬਦੁ ਕਮਾਵਹਿ ਜਨਮਿ ਨ ਆਵਹਿ ਤਿਨਾ ਹਰਿ ਪ੍ਰਭੁ ਬੇਲੀਆ[੨੪] ॥ [੨੫]ਕਰ ਕੰਪਿ ਚਰਣ ਸਰੀਰੁ ਕੰਪੈ ਨੈਣ ਅੰਧੁਲੇ ਤਨੁ [੨੬]ਭਸਮ ਸੇ ॥ ਨਾਨਕ ਦੁਖੀਆ ਜੁਗ ਚਾਰੇ ਬਿਨੁ ਨਾਮ ਹਰਿ ਕੇ ਮਨਿ ਵਸੇ ॥ ੪ ॥ [੨੭]ਖੂਲੀ ਗੰਠਿ ਉਠੋ ਲਿਖਿਆ ਆਇਆ ਰਾਮ ॥ [੨੮]ਰਸ ਕਸ ਸੁਖ ਠਾਕੇ ਬੰਧਿ ਚਲਾਇਆ ਰਾਮ ॥ ਬੰਧਿ ਚਲਾਇਆ ਜਾ ਪ੍ਰਭ ਭਾਇਆ ਨਾ ਦੀਸੈ ਨਾ ਸੁਣੀਐ ॥ ਆਪਣ ਵਾਰੀ ਸਭਸੈ ਆਵੈ ਪਕੀ ਖੇਤੀ ਲੁਣੀਐ[੨੯] ॥ ਘੜੀ ਚਸੇ ਕਾ ਲੇਖਾ ਲੀਜੈ ਬੁਰਾ ਭਲਾ ਸਹੁ[੩੦] ਜੀਆ ॥ ਨਾਨਕ [੩੧]ਸੁਰਿ ਨਰ ਸਬਦਿ ਮਿਲਾਏ ਤਿਨਿ ਪ੍ਰਭਿ ਕਾਰਣੁ ਕੀਆ ॥ ੫ ॥ ੨ ॥ ਤੁਖਾਰੀ ਮਹਲਾ ੧† ॥ [੩੨]ਤਾਰਾ ਚੜਿਆ ਲੰਮਾ ਕਿਉ ਨਦਰਿ ਨਿਹਾਲਿਆ ਰਾਮ ॥ [੩੩]ਸੇਵਕ ਪੂਰ ਕਰੰਮਾ ਸਤਿਗੁਰਿ ਸਬਦਿ ਦਿਖਾਲਿਆ ਰਾਮ ॥ ਗੁਰ ਸਬਦਿ ਦਿਖਾਲਿਆ ਸਚੁ ਸਮਾਲਿਆ ਅਹਿਨਿਸਿ[੩੪] ਦੇਖਿ ਬੀਚਾਰਿਆ ॥ [੩੫]ਧਾਵਤ ਪੰਚ ਰਹੇ ਘਰੁ ਜਾਣਿਆ ਕਾਮੁ ਕ੍ਰੋਧੁ ਬਿਖੁ ਮਾਰਿਆ ॥ ਅੰਤਰਿ ਜੋਤਿ ਭਈ [੩੬]ਗੁਰ ਸਾਖੀ [੩੭]ਚੀਨੇ ਰਾਮ ਕਰੰਮਾ ॥ ਨਾਨਕ

੧ ਸਦਾ ਮੇਲ ਦਾ ਰਸ ਮਾਣਦੀ ਹੈ।
੨ ਉਮਰ ਰੂਪੀ ਰਾਤ ਨੂੰ ਚਾਰ ਪਹਿਰਾਂ (ਜ਼ਿੰਦਗੀ ਦੇ ਅਡ ੨ ਹਿਸਿਆਂ) ਵਿਚ ਵੰਡਿਆ ਹੈ।
੩ ਸੁੰਦਰ ਲੋਇਣ (ਨੈਣਾਂ) ਵਾਲੀਏ!
੪ ਨਾਮ ਰੂਪ ਵਖਰ (ਸੌਦਾ) ਬਚਾ ਲੈ।
੫ ਅਗਿਆਨਤਾ ਵਿਚ ਸੁਤੀ ਹੋਈ।
੬ ਭਾਵ ਸੁਖ ਗਵਾ ਦੇਣਗੇ।
੭ ਕਾਮਾਦਿਕ ਚੋਰ।
੮ ਲੁਟਦਾ ਹੈ।
੯ ਹੇ ਮੂਰਖ!
੧੦ ਖਾਧੀ ਜਾ ਰਹੀ ਹੈ।
੧੧ ਹਰੀ ਗੁਰੂ ਨਾਲ ਪਿਆਰ ਲਾ ਕੇ।
੧੨ ਮੌਤ ਵਾਲੇ ਰਸਤੇ ਤੇ।
੧੩ ਸੂਰਜ ਤੇ ਚੰਨ, ਭਾਵ ਗਿਆਨ ਤੇ ਸੀਤਲਤਾ ਦੇ ਦੋ ਦੀਵੇ ਜਗ ਪੈਂਦੇ ਹਨ।
੧੪ ਕਿਵੇਂ ਦੂਜੇ ਭਾਵ ਵਿਚ।
੧੫ ਪੁਤਰ।
੧੬ ਇਸਤਰੀ।
੧੭ ਭੋਗਾਂ ਦੇ ਚੋਗ।
੧੮ ਖਾਂਦਾ।
੧੯ ਤਿੰਨ ਪ੍ਰਕਾਰ ਦੀ ਮਾਇਆ (ਰਜ, ਸਤ, ਤਮ)। ਵੇਖੋ ਪੰ: ੧੧੧੯, ਫੁਟ ਨੋਟ ‡।
੨੦ [ਸੰ: ਦਦ੍ਯੋਤ] ਪ੍ਰਕਾਸ਼, ਉਦਯ, ਚੜ੍ਹਨਾ।
੨੧ [ਸੰ: ਵਿਹਗ=ਸੂਰਜ] ਦਿਨ। ਦਿਨ ਚੜ੍ਹ ਪਿਆ; ਉਮਰ ਮੁਕਣ ਤੇ ਆ ਗਈ।
੨੨ ਜਿਹੜਾ ਸਦਾ ਗਿਆਨ ਵਿਚ ਜਾਗਿਆ ਉਸ ਨੇ ਘਰ ਬਚਾ ਰਖਿਆ।
੨੩ ਸੁਖਦਾਈ।
੨੪ ਮਿੱਤਰ।
੨੫ ਹਥ ਕੰਬਦੇ ਹਨ।
੨੬ ਸੁਆਹ ਵਾਂਗ ਭਾਵ ਬੇ-ਰੌਣਕ।
੨੭ ਗੰਢੜੀ ਲੇਖੇ ਦੀ ਖੁਲ੍ਹੀ ਤੇ ਹੁਕਮ ਆ ਗਿਆ ਕਿ ਚਲੋ।
੨੮ ਕਸੈਲਾ ਆਦਿ ਛੇ ਪ੍ਰਕਾਰ ਦੇ ਰਸ ਮੁਕ ਗਏ।
੨੯ ਕਟੀਂਦੀ ਹੈ।
੩੦ ਸਹਾਰ।
੩੧ ਸੁਰੀ-ਨਰਾਂ ਭਾਵ ਮਹਾਤਮਾ ਪੁਰਸ਼ਾਂ ਨੂੰ ਹਰੀ ਨੇ ਆਪਣੇ ਨਾਲ ਸ਼ਬਦ ਦਵਾਰਾ ਮਿਲਾ ਲਿਆ ਹੈ। ਐਸਾ ਉਸ ਨੇ ਕਾਰਣ ਰਚਿਆ ਹੈ, ਸਬੱਬ ਬਣਾਇਆ ਹੈ।
੩੨ ਵਿਆਪਕ ਸਰੂਪ ਹਰੀ ਸਾਰੇ ਪ੍ਰਕਾਸ਼ ਕਰ ਰਿਹਾ ਹੈ, ਕਿਵੇਂ ਵੇਖਿਆ ਜਾਏ? ਲੰਮਾ ਤਾਰਾ=ਬੋਦੀ ਵਾਲਾ ਤਾਰਾ, ਜੋ ਪ੍ਰਤੱਖ ਪਿਆ ਦਿਸਦਾ ਹੈ।
੩੩ ਸੇਵਕ ਦੇ ਭਾਗ ਖੁਲ੍ਹ ਪਏ।
੩੪ ਦਿਨ ਰਾਤ, ਸਦਾ।
੩੫ ਪੰਜ ਇੰਦ੍ਰੇ ਦੌੜਨ ਤੋਂ ਰੁਕ ਗਏ।
੩੬ ਗੁਰੂ ਦੀ ਸਿਖਿਆ ਦਵਾਰਾ।
੩੭ ਰਾਮ ਦੇ ਨਿਆਰੇ ਕਰਮ ਵੇਖੇ।

---

* ਰਾਤ ਦੇ ਚਾਰ ਪਹਿਰਿਆਂ ਵਾਂਗ ਉਮਰ ਨੂੰ ਚਾਰ ਹਿਸਿਆਂ ਵਿਚ ਵੰਡ ਕੇ ਦਸਿਆ ਹੈ ਕਿ ਜਿਵੇਂ ਬੇਸੁਰਤ ਹੋ ਕੇ ਰਾਤ ਲੰਘਾਉਣ ਵਾਲਿਆਂ ਦੇ ਘਰ ਚੋਰ ਪੈਂਦੇ ਹਨ ਤਿਵੇਂ ਹਰੀ ਨੂੰ ਵਿਸਾਰ ਕੇ ਜੀਉਣ ਵਾਲਿਆਂ ਦੇ ਗੁਣ ਲੁਟੇ ਜਾਂਦੇ ਹਨ। ਪਹਿਲੇ ਦੋ ਪਹਿਰਿਆਂ ਵਿਚ ਮਨੁਖ ਨੂੰ ਆਪਣੇ ਰੂਪ ਰਸ ਦੇ ਮਦ ਵਲੋਂ, ਜੋ ਜਮ ਦੇ ਮਗ ਵਲ ਲਿਜਾਂਦੇ ਹਨ, ਸੁਚੇਤ ਕੀਤਾ ਹੈ, ਤੀਜੇ ਵਿਚ ਸੁਤ ਦਾਰਾ ਦੇ ਮੋਹ ਮਾਇਆ ਵਿਚ ਪੈ ਕੇ ਹਰੀ ਵਲੋਂ ਅਚੇਤ ਹੋਣ ਤੋਂ ਵਰਜਿਆ ਹੈ, ਚੌਥੇ ਤੇ ਪੰਜਵੇਂ ਵਿਚ ਸਰੀਰ ਦੇ ਕਮਜ਼ੋਰ ਪੈ ਜਾਣ ਵਲ ਇਸ਼ਾਰਾ ਕਰ ਕੇ ਰਸ ਕਸ ਵਾਲੀ ਜ਼ਿੰਦਗੀ ਤੋਂ ਰੋਕਿਆ ਹੈ।

† ਉਮਰ ਰੂਪੀ ਰਾਤ ਦੇ ਹਨੇਰੇ ਵਿਚ ਆਤਮਕ ਪ੍ਰਕਾਸ਼ ਰੂਪ ਬੋਦੀ ਵਾਲਾ ਤਾਰਾ ਚੜ੍ਹ ਸਕਦਾ ਹੈ, ਜੇਕਰ ਗੁਰੂ ਦੇ ਸ਼ਬਦ ਵਲ ਧਿਆਨ ਦੇਵੀਏ। ਇਸ ਚਾਨਣੇ ਵਿਚ ਪਾਪ ਰੂਪ ਚੋਰ ਘਰ ਦੇ ਨੇੜੇ ਨਹੀਂ ਆਉਂਦੇ, ਸਗੋਂ ਗੁਣਾਂ ਦੀ ਸੋਝੀ ਰਹਿੰਦੀ ਹੈ, ਅਤੇ ਹਰ ਇਕ ਵਿਚ ਬਿਅੰਤ ਹਰੀ ਦੀ ਜੋਤਿ ਸਮਾਈ ਹੋਈ ਦਸਦੀ ਹੈ, ਜਿਸ ਨਾਲ ਮਨੁਖ ਹਉਮੈ ਨਹੀਂ ਕਰ ਸਕਦਾ ਅਤੇ ਹਰੀ ਨਾਲ ਮਿਲਿਆ ਰਹਿੰਦਾ ਹੈ।

ਹਉਮੈ ਮਾਰਿ ਪਤੀਣੇ[1] ਤਾਰਾ ਚੜਿਆ ਲੰਮਾ ॥ ੧ ॥ ਗੁਰਮੁਖਿ[2] ਜਾਗਿ ਰਹੇ ਚੂਕੀ ਅਭਿਮਾਨੀ[3] ਰਾਮ ॥ ਅਨਦਿਨੁ[4] ਭੋਰੁ[5] ਭਇਆ ਸਾਚਿ ਸਮਾਨੀ ਰਾਮ ॥ ਸਾਚਿ ਸਮਾਨੀ ਗੁਰਮੁਖਿ ਮਨਿ ਭਾਨੀ ਗੁਰਮੁਖਿ ਸਾਬਤੁ ਜਾਗੇ ॥ ਸਾਚੁ ਨਾਮੁ ਅੰਮ੍ਰਿਤੁ ਗੁਰਿ ਦੀਆ ਹਰਿ ਚਰਨੀ ਲਿਵ ਲਾਗੇ ॥ ਪ੍ਰਗਟੀ ਜੋਤਿ ਜੋਤਿ ਮਹਿ ਜਾਤਾ[6] ਮਨਮੁਖਿ[7] ਭਰਮਿ ਭੁਲਾਣੀ ॥ ਨਾਨਕ ਭੋਰੁ ਭਇਆ ਮਨੁ ਮਾਨਿਆ [8]ਜਾਗਤ ਰੈਣਿ ਵਿਹਾਣੀ ॥ ੨ ॥ ਅਉਗੁਣ ਵੀਸਰਿਆ [9]ਗੁਣੀ ਘਰੁ ਕੀਆ ਰਾਮ ॥ ਏਕੋ ਰਵਿ ਰਹਿਆ ਅਵਰੁ ਨ ਬੀਆ[10] ਰਾਮ ॥ ਰਵਿ ਰਹਿਆ ਸੋਈ ਅਵਰੁ ਨ ਕੋਈ [11]ਮਨ ਹੀ ਤੇ ਮਨੁ ਮਾਨਿਆ ॥ ਜਿਨਿ ਜਲ ਥਲ ਤ੍ਰਿਭਵਣ ਘਟੁ ਘਟੁ ਥਾਪਿਆ ਸੋ ਪ੍ਰਭੁ ਗੁਰਮੁਖਿ[12] ਜਾਨਿਆ ॥ ਕਰਣ ਕਾਰਣ ਸਮਰਥ ਅਪਾਰਾ [13]ਤ੍ਰਿਬਿਧਿ ਮੇਟਿ ਸਮਾਈ ॥ ਨਾਨਕ ਅਵਗਣ [14]ਗੁਣਹ ਸਮਾਣੇ ਐਸੀ ਗੁਰਮਤਿ ਪਾਈ ॥ ੩ ॥ ਆਵਣ ਜਾਣ ਰਹੇ[15] ਚੂਕਾ ਭੋਲਾ[16] ਰਾਮ ॥ ਹਉਮੈ ਮਾਰਿ ਮਿਲੇ [17]ਸਾਚਾ ਚੋਲਾ ਰਾਮ ॥ ਹਉਮੈ ਗੁਰਿ ਖੋਈ ਪਰਗਟ ਹੋਈ ਚੂਕੇ[18] ਸੋਗ ਸੰਤਾਪੈ ॥ ਜੋਤੀ ਅੰਦਰਿ ਜੋਤਿ ਸਮਾਣੀ ਆਪੁ[19] ਪਛਾਤਾ ਆਪੈ ॥ ਪੇਈਅੜੈ[20] ਘਰਿ ਸਬਦਿ ਪਤੀਣੀ[21] ਸਾਹੁਰੜੈ[22] ਪਿਰ ਭਾਣੀ ॥ ਨਾਨਕ ਸਤਿਗੁਰਿ ਮੇਲਿ ਮਿਲਾਈ ਚੂਕੀ [23]ਕਾਣਿ ਲੋਕਾਣੀ ॥੪॥੩॥ ਤੁਖਾਰੀ ਮਹਲਾ ੧* ॥ ਭੋਲਾਵੜੈ[24] ਭੁਲੀ ਭੁਲਿ ਭੁਲਿ ਪਛੋਤਾਣੀ ॥ ਪਿਰਿ ਛੋਡਿਅੜੀ ਸੁਤੀ ਪਿਰ ਕੀ ਸਾਰ ਨ ਜਾਣੀ ॥ ਪਿਰਿ ਛੋਡੀ ਸੁਤੀ ਅਵਗਣਿ ਮੁਤੀ[25] ਤਿਸੁ ਧਨ ਵਿਧਣ[26] ਰਾਤੇ ॥ ਕਾਮਿ ਕ੍ਰੋਧਿ ਅਹੰਕਾਰਿ ਵਿਗੁਤੀ[27] ਹਉਮੈ ਲਗੀ ਤਾਤੇ ॥ ਉਡਰਿ [28]ਹੰਸੁ ਚਲਿਆ ਫੁਰਮਾਇਆ ਭਸਮੈ ਭਸਮ ਸਮਾਣੀ ॥ ਨਾਨਕ ਸਚੇ ਨਾਮ ਵਿਹੂਣੀ[29] ਭੁਲਿ ਭੁਲਿ ਪਛੋਤਾਣੀ ॥ ੧ ॥ ਸੁਣਿ ਨਾਹ[30] ਪਿਆਰੇ ਇਕ ਬੇਨੰਤੀ ਮੇਰੀ ॥ ਤੂ ਨਿਜਘਰਿ[31] ਵਸਿਅੜਾ ਹਉ ਰੁਲਿ ਭਸਮੈ ਢੇਰੀ ॥ ਬਿਨੁ ਅਪਨੇ ਨਾਹੈ ਕੋਇ ਨ ਚਾਹੈ ਕਿਆ ਕਹੀਐ ਕਿਆ ਕੀਜੈ ॥ [32]ਅੰਮ੍ਰਿਤ ਨਾਮ ਰਸਨ ਰਸੁ ਰਸਨਾ ਗੁਰ ਸਬਦੀ ਰਸੁ ਪੀਜੈ ॥ ਵਿਣੁ ਨਾਵੈ ਕੋ ਸੰਗਿ ਨ ਸਾਥੀ ਆਵੈ ਜਾਇ ਘਨੇਰੀ[33] ॥ ਨਾਨਕ ਲਾਹਾ ਲੈ ਘਰਿ ਜਾਈਐ ਸਾਚੀ ਸਚੁ ਮਤਿ ਤੇਰੀ ॥ ੨ ॥ [34]ਸਾਜਨ ਦੇਸਿ ਵਿਦੇਸੀਅੜੇ ਸਾਨੇਹੜੇ ਦੇਦੀ ॥ ਸਾਰਿ ਸਮਾਲੇ ਤਿਨ ਸਜਣਾ ਮੁੰਧ ਨੈਣ ਭਰੇਦੀ ॥ ਮੁੰਧ ਨੈਣ ਭਰੇਦੀ ਗੁਣ ਸਾਰੇਦੀ ਕਿਉ ਪ੍ਰਭ ਮਿਲਾ ਪਿਆਰੇ ॥ ਮਾਰਗੁ ਪੰਥ ਨ ਜਾਣਉ ਵਿਖੜਾ[35] ਕਿਉ ਪਾਈਐ ਪਿਰੁ ਪਾਰੇ[36] ॥ ਸਤਿਗੁਰ ਸਬਦੀ ਮਿਲੈ ਵਿਛੁੰਨੀ[37] ਤਨੁ ਮਨੁ ਆਗੈ ਰਾਖੈ ॥ ਨਾਨਕ [38]ਅੰਮ੍ਰਿਤ ਬਿਰਖੁ ਮਹਾਰਸ ਫਲਿਆ ਮਿਲਿ ਪ੍ਰੀਤਮ ਰਸੁ ਚਾਖੈ ॥ ੩ ॥

੧ ਪਤੀਜ ਗਏ ।
੨ ਗੁਰੂ ਦੇ ਆਗਿਆਕਾਰੀ ।
੩ ਅਭਿਮਾਨ ਅਵਸਥਾ ।
੪ ਹਰ ਰੋਜ਼, ਸਦਾ ।
੫ ਪ੍ਰਕਾਸ਼ (ਗਿਆਨ ਦਾ) ।
੬ ਜਾਣਿਆ ।
੭ ਆਪ-ਹੁਦਰੇ, ਗੁਰੂ ਨੂੰ ਨਾ ਮੰਨਣ ਵਾਲੇ ।
੮ ਉਮਰ ਰੂਪੀ ਰਾਤ ਸੁਚੇਤ ਹੋ ਕੇ ਲੰਘੀ ।
੯ ਗੁਣਾਂ ਨੇ ਟਿਕਾਣਾ ਬਣਾ ਲਿਆ ਹੈ ।
੧੦ ਦੂਸਰਾ ।
੧੧ ਮਨ ਨੂੰ ਮਨ ਵਿਚੋਂ ਹੀ ਸ਼ਾਂਤੀ ਮਿਲ ਗਈ । ਵੇਖੋ ਪੰ: ੫੯੭, ਨੋਟ ੨੧ ।
੧੨ ਗੁਰੂ ਦੁਆਰਾ ।
੧੩ ਤਿੰਨ ਪ੍ਰਕਾਰ ਦੀ ਮਾਇਆ ਮੇਟ ਕੇ ਮੁਕਾ ਦਿਤੀ ।
੧੪ ਗੁਣਾਂ ਦੇ ਕਾਰਨ ਮੁਕ ਗਏ ।
੧੫ ਰਹਿ ਗਿਆ, ਮੁਕ ਗਿਆ ।
੧੬ ਭੁਲੇਖਾ ।
੧੭ ਸਰੀਰ ਰੂਪ ਚੋਲਾ ਸਫਲ ਹੋ ਗਿਆ ।
੧੮ ਮੁਕੇ ।
੧੯ ਆਪਣੇ ਆਪ ਨੂੰ ।
੨੦ ਇਸ ਲੋਕ ਵਿਚ ।
੨੧ ਪਤੀਜੀ ।
੨੨ ਪ੍ਰਲੋਕ ਵਿਚ ।
੨੩ ਮੁਥਾਜੀ ਲੋਕਾਂ ਦੀ ।
੨੪ ਭੁਲੇਖੇ ਵਿਚ ।
੨੫ ਛੁਟੜ ।
੨੬ ਧਣੀ (ਪਤੀ) ਤੋਂ ਬਿਨਾਂ । ਉਸ ਇਸਤਰੀ ਲਈ ਰਾਤ ਰੰਡੇਪੇ ਵਾਲੀ ਹੈ ।
੨੭ ਨਾਸ ਹੋਈ ।
੨੮ ਜੀਵ ਹਰੀ ਦੇ ਹੁਕਮ ਵਿਚ ਤੁਰ ਪਿਆ ।
੨੯ ਖ਼ਾਲੀ ।
੩੦ ਹੇ ਪਤੀ !
੩੧ ਆਪਣੇ ਘਰ ਵਿਚ ।
੩੨ ਅੰਮ੍ਰਿਤ ਨਾਮ ਜੋ ਰਸਾਂ ਦਾ ਰਸ ਹੈ ਗੁਰ-ਸ਼ਬਦ ਦਵਾਰਾ ਰਸਨਾ ਨਾਲ ਪੀਵੀਏ ।
੩੩ ਬਹੁਤੀ ।
੩੪ ਸਜਣ ਕਿਸੇ ਪ੍ਰਦੇਸ ਦੇ ਦੇਸ ਗਿਆ ਹੈ ਤੇ ਸੁਨੇਹੇ ਘਲਦੀ ਹੈ, ਉਨ੍ਹਾਂ ਸਜਣਾਂ ਨੂੰ ਯਾਦ ਕਰਦੀ ਹੈ ਤੇ ਇਸਤਰੀ ਨੈਣ ਭਰਦੀ ਹੈ ।
੩੫ ਕਠਿਨ (ਰਸਤਾ) ।
੩੬ ਪਾਰਲੇ ਪਾਸੇ । ਕਿਵੇਂ ਪ੍ਰਾਪਤ ਕਰੀਏ ਪਿਰ ਨੂੰ ਜੋ ਪਾਰਲੇ ਪਾਸੇ ਹੈ ?
੩੭ ਵਿਛੜੀ ਹੋਈ ।
੩੮ ਨਾਮ ਅੰਮ੍ਰਿਤ ਦਾ ਬਿਰਖ ।

* ਦੇਹ ਅਤੇ ਪ੍ਰਮਾਤਮਾ-ਰੂਪ ਆਤਮਾ ਦੇ ਸੰਬੰਧ ਨੂੰ ਇਸਤ੍ਰੀ ਪਤੀ ਵਾਲਾ ਸੰਬੰਧ ਦਸ ਕੇ ਕਹਿੰਦੇ ਹਨ ਕਿ ਔਗਣਾਂ ਕਰਕੇ ਵਿਛੋੜਾ ਹੁੰਦਾ ਹੈ, ਪਰ ਜੇ ਗੁਣ ਯਾਦ ਕਰੀਏ, ਤਾਂ ਫੇਰ ਮੇਲ ਹੋ ਸਕਦਾ ਹੈ । ਗੁਣਾਂ ਦਾ ਯਾਦ ਕਰਨਾ ਗੁਰੂ ਦੇ ਸ਼ਬਦ ਰਾਹੀਂ ਹੋਂਦਾ ਹੈ, ਅਤੇ ਅੰਤ ਪਤੀ ਆਪਣੇ ਮਹਿਲ ਵਿਚ ਬੁਲਾ ਕੇ ਸਹਜਾਨੰਦ ਵਾਲਾ ਮੇਲ ਬਖਸ਼ਦਾ ਹੈ ।

[੧]ਮਹਲਿ ਬੁਲਾਇੜੀਏ ਬਿਲਮੁ ਨ ਕੀਜੈ ॥ [੨]ਅਨਦਿਨੁ ਰਤੜੀਏ ਸਹਜਿ
ਮਿਲੀਜੈ ॥ [੩]ਸੁਖਿ ਸਹਜਿ ਮਿਲੀਜੈ ਰੋਸੁ ਨ ਕੀਜੈ [੪]ਗਰਬੁ ਨਿਵਾਰਿ ਸਮਾਣੀ ॥
[੫]ਸਾਚੈ ਰਾਤੀ ਮਿਲੈ ਮਿਲਾਈ ਮਨਮੁਖਿ ਆਵਣ ਜਾਣੀ ॥ ਜਬ ਨਾਚੀ ਤਬ
ਘੂਘਟੁ[੬] ਕੈਸਾ ਮਟੁਕੀ ਫੋੜਿ ਨਿਰਾਰੀ ॥ ਨਾਨਕ ਆਪੈ ਆਪੁ ਪਛਾਣੈ ਗੁਰਮੁਖਿ
ਤਤੁ ਬੀਚਾਰੀ ॥ ੪ ॥ ੪ ॥ ਤੁਖਾਰੀ ਮਹਲਾ ੧ * ॥ ਮੇਰੇ ਲਾਲ ਰੰਗੀਲੇ ਹਮ
[੭]ਲਾਲਨ ਕੇ ਲਾਲੇ[੮] ॥ ਗੁਰ ਅਲਖੁ ਲਖਾਇਆ ਅਵਰੁ ਨ ਦੂਜਾ ਭਾਲੇ ॥ ਗੁਰਿ
ਅਲਖੁ ਲਖਾਇਆ ਜਾ ਤਿਸੁ ਭਾਇਆ ਜਾ ਪ੍ਰਭਿ ਕਿਰਪਾ ਧਾਰੀ ॥ ਜਗਜੀਵਨੁ
ਦਾਤਾ ਪੁਰਖੁ ਬਿਧਾਤਾ[੯] ਸਹਜਿ ਮਿਲੇ ਬਨਵਾਰੀ[੧੦] ॥ ਨਦਰਿ ਕਰਹਿ ਤੂ ਤਾਰਹਿ
ਤਰੀਐ ਸਚੁ ਦੇਵਹੁ ਦੀਨ ਦਇਆਲਾ ॥ [੧੧]ਪ੍ਰਣਵਤਿ ਨਾਨਕ ਦਾਸਨਿ ਦਾਸਾ ਤੂ
ਸਰਬ ਜੀਆ ਪ੍ਰਤਿਪਾਲਾ ॥੧॥ [੧੨]ਭਰਿਪੁਰਿ ਧਾਰਿ ਰਹੇ ਅਤਿ ਪਿਆਰੇ ॥ ਸਬਦੇ
ਰਵਿ ਰਹਿਆ [੧੩]ਗੁਰ ਰੂਪਿ ਮੁਰਾਰੇ ॥ ਗੁਰ ਰੂਪ ਮਰਾਰੇ ਤ੍ਰਿਭਵਣ ਧਾਰੇ ਤਾ ਕਾ
ਅੰਤੁ ਨ ਪਾਇਆ ॥ [੧੪]ਰੰਗੀ ਜਿਨਸੀ ਜੰਤ ਉਪਾਏ ਨਿਤ ਦੇਵੈ ਚੜੈ ਸਵਾਇਆ ॥
[੧੫]ਅਪਰੰਪਰੁ ਆਪੇ ਥਾਪਿ ਉਥਾਪੇ ਤਿਸੁ ਭਾਵੈ ਸੋ ਹੋਵੈ ॥ ਨਾਨਕ [੧੬]ਹੀਰਾ ਹੀਰੈ
ਬੇਧਿਆ ਗੁਣ ਕੈ ਹਾਰਿ ਪਰੋਵੈ ॥ ੨ ॥ ਗੁਣ ਗੁਣਹਿ ਸਮਾਣੇ [੧੭]ਮਸਤਕਿ ਨਾਮ
ਨੀਸਾਣੋ ॥ ਸਚੁ ਸਾਚਿ ਸਮਾਇਆ [੧੮]ਚੂਕਾ ਆਵਣ ਜਾਣੋ ॥ ਸਚੁ ਸਾਚਿ ਪਛਾਤਾ
ਸਾਚੈ ਰਾਤਾ ਸਾਚੁ ਮਿਲੈ ਮਨਿ ਭਾਵੈ ॥ ਸਾਚੇ ਊਪਰਿ ਅਵਰੁ ਨ ਦੀਸੈ ਸਾਚੇ ਸਾਚਿ
ਸਮਾਵੈ ॥ ਮੋਹਨਿ[੧੯] ਮੋਹਿ ਲੀਆ ਮਨੁ ਮੇਰਾ ਬੰਧਨ ਖੋਲਿ ਨਿਰਾਰੇ[੨੦] ॥ ਨਾਨਕ
ਜੋਤੀ ਜੋਤਿ ਸਮਾਣੀ ਜਾ ਮਿਲਿਆ ਅਤਿ ਪਿਆਰੇ ॥ ੩ ॥ ਸਚ ਘਰੁ ਖੋਜਿ ਲਹੇ
ਸਾਚਾ ਗੁਰ ਥਾਨੋ ॥ [੨੧]ਮਨਮੁਖਿ ਨਹ ਪਾਈਐ ਗੁਰਮੁਖਿ ਗਿਆਨੋ ॥ ਦੇਵੈ ਸਚੁ
ਦਾਨੋ ਸੋ ਪਰਵਾਨੋ ਸਦ ਦਾਤਾ ਵਡ ਦਾਣਾ ॥ ਅਮਰੁ[੨੨] ਅਜੋਨੀ[੨੩] ਅਸਥਿਰੁ ਜਾਪੈ
ਸਾਚਾ ਮਹਲੁ ਚਿਰਾਣਾ[੨੪] ॥ ਦੋਤਿ[੨੫] ਉਚਾਪਤਿ ਲੇਖੁ ਨ ਲਿਖੀਐ ਪ੍ਰਗਟੀ ਜੋਤਿ
ਮੁਰਾਰੀ ॥ ਨਾਨਕ ਸਾਚਾ ਸਾਚੈ ਰਾਚਾ ਗੁਰਮੁਖਿ[੨੬] ਤਰੀਐ ਤਾਰੀ ॥ ੪ ॥ ੫ ॥
ਤੁਖਾਰੀ ਮਹਲਾ ੧ † ॥ ਏ ਮਨ ਮੇਰਿਆ ਤੂ ਸਮਝੁ ਅਚੇਤ[੨੭] ਇਆਣਿਆ ਰਾਮ ॥
ਏ ਮਨ ਮੇਰਿਆ ਛਡਿ ਅਵਗਣ ਗੁਣੀ ਸਮਾਣਿਆ ਰਾਮ ॥ ਬਹੁ ਸਾਦ ਲੁਭਾਣੇ
ਕਿਰਤ[੨੮] ਕਮਾਣੇ ਵਿਛੁੜਿਆ ਨਹੀ ਮੇਲਾ ॥ ਕਿਉ ਦੁਤਰੁ[੨੯] ਤਰੀਐ ਜਮ ਡਰਿ
ਮਰੀਐ ਜਮ ਕਾ ਪੰਥੁ[੩੦] ਦੁਹੇਲਾ[੩੧] ॥ ਮਨਿ ਰਾਮੁ ਨਹੀ ਜਾਤਾ [੩੨]ਸਾਝ ਪ੍ਰਭਾਤਾ
[੩੩]ਅਵਘਟਿ ਰੁਧਾ ਕਿਆ ਕਰੇ ॥ ਬੰਧਨਿ ਬਾਧਿਆ ਇਨ ਬਿਧਿ ਛੂਟੈ ਗੁਰਮੁਖਿ[੨੬]
ਸੇਵੈ ਨਰਹਰੇ[੩੪] ॥ ੧ ॥ ਏ ਮਨ ਮੇਰਿਆ ਤੂ ਛੋਡਿ [੩੫]ਆਲ ਜੰਜਾਲਾ ਰਾਮ ॥ ਏ ਮਨ

ਹਰ ਮਹਲ ਵਿਚ ਸਦੀਏ ਹੋਈਏ ! ਦੇਰ ਨਾ ਕਰ ।

੨ ਹੇ ਹਰ ਰੋਜ਼ (ਸਦਾ) ਪ੍ਰੇਮ ਵਿਚ ਰਤੀ ਰਹਿਣ ਵਾਲੀਏ ! ਪੂਰਨ ਅਡੋਲਤਾ ਵਿਚ ਮਿਲੇਂਗੀ।

੩ ਸਹਿਜ ਵਾਲੇ ਸੁਖ ਵਿਚ । ਗੁਰਮਤਿ ਵਿਚ ਹੋਰਨਾਂ ਸੁਖਾਂ ਦੇ ਮੁਕਾਬਲੇ ਤੇ 'ਸਹਜ-ਸੁਖ' ਜਾਂ 'ਸਹਜ ਆਨੰਦ' ਆਉਂਦਾ ਹੈ ਜੋ ਅਸਲੀ ਸੁਖ ਹੈ ਤੇ ਮਨ ਨੂੰ ਟਿਕਾਣੇ ਰਖਦਾ ਹੈ ।

੪ ਹੰਕਾਰ ਦੂਰ ਕਰ ਕੇ ।

੫ ਸਚੇ ਹਰੀ ਵਿਚ ਰਤੀ ਹੋਈ ਹਰੀ ਨੂੰ ਮਿਲ ਪੈਂਦੀ ਹੈ ਗੁਰੂ ਦੁਆਰਾ ਮਿਲਾਈ ਹੋਈ ; ਪਰ ਗੁਰੂ ਤੋਂ ਬੇਮੁਖ ਜਨਮ ਮਰਨ ਦੇ ਗੇੜ ਵਿਚ ਭਟਕਦੀ ਰਹਿੰਦੀ ਹੈ ।

੬ ਘੁੰਡ । ਭਾਵ ਜਦ ਪਰਮਾਰਥ ਨਾਲ ਸੰਬੰਧ ਜੋੜਿਆ ਤਾਂ ਲੋਕ-ਲਾਜ ਦੀ ਮਟਕੀ ਭੰਨ ਕੇ ਅਲਗ ਹੋਣਾ ਪੈਂਦਾ ਹੈ ।

੭ ਪਿਆਰੇ ਦੇ ।

੮ [ਫ਼ਾ. ਲਾਲਾ=ਗ਼ੁਲਾਮ] ਸੇਵਕ ।

੯ [ਸੰ. ਵਿਧਾਤ੍ਰਿ] ਰਚਨਹਾਰ।

੧੦ [ਬਨ ਜਿਸ ਦੀ ਮਾਲਾ ਹਨ] ਵਾਹਿਗੁਰੂ ।

੧੧ ਬੇਨਤੀ ਕਰਦਾ ਹੈ ਦਾਸਾਂ ਦਾ ਦਾਸ ਨਾਨਕ ।

੧੨ ਭਰਪੂਰ ਹਰੀ ਵਿਚ ਅਤ ਪਿਆਰਾ ਗੁਰੂ ਟਿਕਿਆ ਹੈ ।

੧੩ ਗੁਰੂ ਜੋ ਪ੍ਰਮਾਤਮਾ ਦਾ ਰੂਪ ਹੈ । ਮੁਰਾਰੀ=[ਮੁਰ ਰਾਖਸ਼ ਦਾ ਵੈਰੀ] ਵਾਹਿਗੁਰੂ ।

੧੪ ਕਈ ਰੰਗਾਂ ਤੇ ਕਿਸਮਾਂ ਦੇ ਜੀਵ ਪੈਦਾ ਕੀਤੇ ਅਤੇ ਉਨ੍ਹਾਂ ਨੂੰ ਹਰ ਰੋਜ਼ ਦਾਨ ਵਧ ਤੋਂ ਵਧ ਦਿੰਦਾ ਰਹਿੰਦਾ ਹੈ ।

੧੫ ਪਰੇ ਤੋਂ ਪਰੇ ਹਰੀ ਆਪੇ ਬਣਾ ਕੇ ਢਾਹੁੰਦਾ ਹੈ ।

੧੬ ਗੁਰੂ ਗੁਣਾਂ ਦੇ ਹਾਰ ਵਿਚ ਆਪਣੇ ਆਪ ਨੂੰ ਪਰੋਂਦਾ ਹੈ ਤੇ ਹੀਰੇ ਵਿਚ ਹੀਰਾ ਹੋ ਵਿੰਨ੍ਹਿਆ ਜਾਂਦਾ ਹੈ ।

੧੭ ਮਥੇ ਤੇ ਨਾਮ ਦਾ ਨਿਸ਼ਾਨ ਪਿਆ, ਭਾਵ ਭਾਗਾਂ ਵਿਚ ਨਾਮ ਜਪਣਾ ਲਿਖਿਆ ਗਿਆ ।

੧੮ ਮੁਕ ਜਾਂਦਾ ਹੈ ਜੰਮਣ ਮਰਣ ।

੧੯ ਮੋਹਨ ਨੇ ।

੨੦ ਆਜ਼ਾਦ ਕਰ ਦਿਤਾ ਹੈ ।

੨੧ ਆਪ-ਹੁਦਰਾ ਹੋਣ ਨਾਲ ਗਿਆਨ ਨਹੀਂ ਮਿਲਦਾ, ਗੁਰੂ ਦਾ ਆਗਿਆਕਾਰੀ ਹੋਣ ਨਾਲ ਮਿਲਦਾ ਹੈ ।

੨੨ ਜੋ ਮਰਦਾ ਨਹੀਂ ।

੨੩ ਜੋ ਜੂਨ ਵਿਚ ਨਹੀਂ ਆਉਂਦਾ, ਨਹੀਂ ਜੰਮਦਾ ।

੨੪ ਚਿਰਾਂ ਦਾ, ਪੁਰਾਣਾ, ਅਟੱਲ ।

੨੫ ਦਿਨ ਦਾ, ਰੋਜ਼ ਦਾ । ਹੁਣ ਰੋਜ਼ਾਨਾ ਉਚਾਪਤ (ਕਰਜ਼ਾ ਕਰਮਾਂ ਦਾ) ਦਾ ਹਿਸਾਬ ਨਹੀਂ ਲਿਖਿਆ ਜਾਂਦਾ ।

੨੬ ਗੁਰੂ ਦੁਆਰਾ ।

੨੭ ਮੂਰਖ ।

੨੮ ਕੀਤੇ ਕੰਮਾਂ ਦੇ ਫਲ ।

੨੯ ਔਖਾ ਤਰਿਆ ਜਾਣ ਵਾਲਾ (ਸੰਸਾਰ ਸਾਗਰ)।

੩੦ ਰਸਤਾ ।

੩੧ ਦੁਖਦਾਈ ।

੩੨ ਭਾਵ ਕਿਸੇ ਵੇਲੇ ਵੀ ।

੩੩ ਔਖੇ ਰਸਤੇ ਪਿਆ ਹੋਇਆ ।

੩੪ [ਨਰਸਿੰਘ] ਹਰੀ ਨੂੰ ।

੩੫ ਘਰ ਦੇ ਜੰਜਾਲ ।

---

* ਗੁਰੂ ਹਰੀ ਪਿਆਰੇ ਦੇ ਗੁਣ ਲਖਾ ਕੇ ਉਸ ਨਾਲ ਮੇਲ ਕਰ ਦਿੰਦਾ ਹੈ, ਫਿਰ ਕਰਮਾਂ ਦਾ ਲੇਖਾ ਮੁਕ ਜਾਂਦਾ ਹੈ ਅਤੇ ਸਚੇ ਮਹਿਲ ਵਿਚ ਵਾਸਾ ਮਿਲ ਜਾਂਦਾ ਹੈ ।

† ਮਨ ਨੂੰ ਸੰਬੋਧਨ ਕਰ ਕੇ ਸਮਝਾਂਦੇ ਹਨ ਕਿ ਅਵਗੁਣ ਛਡ ਕੇ ਹਰੀ ਦੇ ਗੁਣ ਯਾਦ ਕਰ, ਤਾਕਿ ਸੰਸਾਰ ਦੇ ਬੰਧਨ ਟੁਟ ਕੇ ਵਿਛੋੜਾ ਦੂਰ ਹੋਵੇ ਅਤੇ ਆਪਣੇ ਮਾਲਕ ਦੇ ਸਚੇ ਮਹਿਲ ਵਿਚ ਵਾਸਾ ਮਿਲੇ । ਉਸ ਮਹਿਲ ਤਕ ਪਹੁੰਚਣ ਲਈ ਗੁਰੂ ਹੀ ਪਉੜੀ ਹੈ, ਉਸ ਦੀ ਸੰਗਤਿ ਵਿਚ ਸ਼ਬਦ ਨੂੰ ਸੁਣੋ ਅਤੇ ਹਰੀ ਦਾ ਜਸ ਕਰਦੇ ਹੋਏ ਉਸ ਅਪਾਰ ਸਜਣ ਨਾਲ ਇਕ-ਮਿਕ ਹੋ ਜਾਓ ।

ਮੇਰਿਆ ਹਰਿ ਸੇਵਹੁ ਪੁਰਖੁ ਨਿਰਾਲਾ ਰਾਮ॥ ਹਰਿ ਸਿਮਰਿ ਏਕੰਕਾਰੁ ਸਾਚਾ ਸਭੁ ਜਗਤੁ ਜਿੰਨਿ ਉਪਾਇਆ ॥ ਪਉਣੁ ਪਾਣੀ ਅਗਨਿ ਬਾਧੇ[੧] ਗੁਰਿ[੨] ਖੇਲੁ ਜਗਤਿ ਦਿਖਾਇਆ॥ ਆਚਾਰਿ[੩] ਤੂ ਵੀਚਾਰਿ[੪] ਆਪੇ ਹਰਿਨਾਮੁ ਸੰਜਮ ਜਪ ਤਪੋ ॥ [੫]ਸਖਾ ਸੈਨੁ ਪਿਆਰੁ ਪ੍ਰੀਤਮੁ ਨਾਮੁ ਹਰਿ ਕਾ ਜਪੁ ਜਪੋ ॥ ੨ ॥ ਏ ਮਨ ਮੇਰਿਆ ਤੂ ਥਿਰੁ ਰਹੁ [੬]ਚੋਟ ਨ ਖਾਵਹੀ ਰਾਮ ॥ ਏ ਮਨ ਮੇਰਿਆ ਗੁਣ ਗਾਵਹਿ ਸਹਜਿ[੭] ਸਮਾਵਹੀ ਰਾਮ ॥ [੮]ਗੁਣ ਗਾਇ ਰਾਮ ਰਸਾਇ ਰਸੀਅਹਿ ਗੁਰ ਗਿਆਨ ਅੰਜਨੁ[੯] ਸਾਰਹੇ ॥ ਤ੍ਰੈਲੋਕ ਦੀਪਕੁ ਸਬਦਿ ਚਾਨਣੁ ਪੰਚ ਦੂਤ ਸੰਘਾਰਹੇ[੧੦] ॥ ਭੈ ਕਾਟਿ ਨਿਰਭਉ ਤਰਹਿ ਦੁਤਰੁ[੧੧] ਗੁਰਿ ਮਿਲਿਐ ਕਾਰਜ ਸਾਰਏ ॥ ਰੂਪੁ ਰੰਗੁ ਪਿਆਰੁ ਹਰਿ ਸਿਉ ਹਰਿ ਆਪਿ ਕਿਰਪਾ ਧਾਰਏ ॥ ੩ ॥ ਏ ਮਨ ਮੇਰਿਆ ਤੂ ਕਿਆ ਲੈ ਆਇਆ ਕਿਆ ਲੈ ਜਾਇਸੀ ਰਾਮ ॥ ਏ ਮਨ ਮੇਰਿਆ ਤਾ ਛੁਟਸੀ ਜਾ ਭਰਮੁ ਚੁਕਾਇਸੀ[੧੨] ਰਾਮ ॥ ਧਨੁ ਸੰਚਿ[੧੩] ਹਰਿ ਹਰਿ ਨਾਮ ਵਖਰੁ [੧੪]ਗੁਰ ਸਬਦਿ ਭਾਉ ਪਛਾਣਹੇ ॥ ਮੈਲੁ ਪਰਹਰਿ[੧੫] ਸਬਦਿ ਨਿਰਮਲੁ ਮਹਲੁ ਘਰੁ ਸਚੁ ਜਾਣਹੇ॥ ਪਤਿ[੧੬] ਨਾਮੁ ਪਾਵਹਿ ਘਰਿ ਸਿਧਾਵਹਿ ਝੋਲਿ ਅੰਮ੍ਰਿਤ ਪੀ ਰਸੋ ॥ ਹਰਿਨਾਮੁ ਧਿਆਈਐ ਸਬਦਿ ਰਸੁ ਪਾਈਐ ਵਡ ਭਾਗਿ ਜਪੀਐ ਹਰਿ ਜਸੋ ॥ ੪ ॥ ਏ ਮਨ ਮੇਰਿਆ ਬਿਨੁ ਪਉੜੀਆ ਮੰਦਰਿ ਕਿਉ ਚੜੈ ਰਾਮ ॥ ਏ ਮਨ ਮੇਰਿਆ ਬਿਨੁ ਬੇੜੀ ਪਾਰਿ ਨ ਅੰਬੜੈ[੧੭] ਰਾਮ॥ ਪਾਰਿ[੧੮] ਸਾਜਨੁ ਅਪਾਰੁ ਪ੍ਰੀਤਮੁ [੧੯]ਗੁਰ ਸਬਦ ਸੁਰਤਿ ਲੰਘਾਵਏ ॥ ਮਿਲਿ ਸਾਧ ਸੰਗਤਿ ਕਰਹਿ ਰਲੀਆ[੨੦] ਫਿਰਿ ਨ ਪਛੋਤਾਵਏ ॥ [੨੧]ਕਰਿ ਦਇਆ ਦਾਨੁ ਦਇਆਲ ਸਾਚਾ ਹਰਿਨਾਮ ਸੰਗਤਿ ਪਾਵਓ ॥ ਨਾਨਕੁ ਪਇਅੰਪੈ[੨੨] ਸੁਣਹੁ ਪ੍ਰੀਤਮ ਗੁਰ ਸਬਦਿ ਮਨੁ ਸਮਝਾਵਓ ॥ ੫ ॥ ੬ ॥

### ਤੁਖਾਰੀ ਛੰਤ ਮਹਲਾ ੪

ੴ ਸਤਿਗੁਰ ਪ੍ਰਸਾਦਿ ॥ * ॥ ਅੰਤਰਿ [੨੩]ਪਿਰੀ ਪਿਆਰੁ ਕਿਉ ਪਿਰ ਬਿਨੁ ਜੀਵੀਐ ਰਾਮ॥ [੨੪]ਜਬ ਲਗੁ ਦਰਸੁ ਨ ਹੋਇ ਕਿਉ ਅੰਮ੍ਰਿਤੁ ਪੀਵੀਐ ਰਾਮ॥ ਕਿਉ ਅੰਮ੍ਰਿਤੁ ਪੀਵੀਐ ਹਰਿ ਬਿਨੁ ਜੀਵੀਐ ਤਿਸੁ ਬਿਨੁ ਰਹਨੁ ਨ ਜਾਏ ॥ ਅਨਦਿਨੁ[੨੫] ਪ੍ਰਿਉ ਪ੍ਰਿਉ ਕਰੇ ਦਿਨੁ ਰਾਤੀ ਪਿਰ ਬਿਨੁ ਪਿਆਸ[੨੬] ਨ ਜਾਏ ॥ ਅਪਣੀ ਕ੍ਰਿਪਾ ਕਰਹੁ ਹਰਿ ਪਿਆਰੇ ਹਰਿ ਹਰਿ ਨਾਮੁ ਸਦ ਸਾਰਿਆ[੨੭]॥ ਗੁਰ ਕੈ ਸਬਦਿ ਮਿਲਿਆ ਮੈ ਪ੍ਰੀਤਮੁ ਹਉ ਸਤਿਗੁਰ ਵਿਟਹੁ[੨੮] ਵਾਰਿਆ॥੧॥ ਜਬ ਦੇਖਾਂ

੧ ਬੰਨ੍ਹ ਕੇ ਰਖੇ ਹਨ । ਦੇਖੋ ਪੰ. ੩੫੦, ਨੋਟ ੩੧।
੨ ਗੁਰੂ (ਹਰੀ) ਨੇ ।
੩ ਕਰਮਕਾਂਡੀ ।
੪ ਵਿਚਾਰਵਾਨ, ਗਿਆਨੀ । ਹੇ ਮਨ ! ਜੇ ਤੂੰ ਹਰੀ-ਨਾਮ ਨੂੰ ਸੰਜਮ ਜਪ ਤਪ ਬਣਾਵੇਂ ਤਾਂ ਤੂੰ ਆਚਾਰੀ ਤੇ ਵੀਚਾਰੀ ਹੈਂ ।
੫ ਹਰੀ-ਨਾਮ ਜੋ ਸਾਥੀ, ਸੰਬੰਧੀ ਤੇ ਪਿਆਰਾ ਪ੍ਰੀਤਮ ਹੈ।
੬ ਫੇਰ ਤੂੰ ਸੱਟ ਨਹੀਂ ਖਾਵੇਂਗਾ।
੭ ਪੂਰਨ ਅਡੋਲ ਤੇ ਸ਼ਾਂਤੀ ਵਾਲੀ ਅਵਸਥਾ ਵਿਚ।
੮ ਰਾਮ ਦੇ ਗੁਣ ਗਾ ਕੇ ਰਸਾਇ (ਪ੍ਰੇਮ ਨਾਲ) ਤੂੰ ਰਸ ਵਾਲਾ ਹੋ ਜਾ ।
੯ ਸੁਰਮਾ । ਗੁਰੂ ਦੇ ਗਿਆਨ ਦਾ ਸੁਰਮਾ ਪਾ, ਜਿਸ ਨਾਲ ਸਾਰੇ ਜਹਾਨ ਦਾ ਜੋ ਦੀਵਾ ਹੈ (ਹਰੀ) ਉਸ ਦਾ ਚਾਨਣਾ ਸ਼ਬਦ ਰਾਹੋਂ ਮਿਲ ਜਾਏਗਾ; (ਉਸ ਚਾਨਣ ਨਾਲ) ਕਾਮਾਦੀ ਪੰਜ ਵੈਰੀ ਮਾਰ ਲਵੇਂਗਾ ।
੧੦ ਸੰਘਾਰਹਿ, ਮਾਰ ਲਵੇਂ ।
੧੧ [ਸੰ. ਦੁਸਤਰ] ਔਖਾ ਤਰਿਆ ਜਾਣ ਵਾਲਾ ।
੧੨ ਦੂਰ ਕਰੇਂਗਾ ।
੧੩ ਇਕੱਠਾ ਕਰ ।
੧੪ ਗੁਰੂ ਦੇ ਉਪਦੇਸ਼ ਦੁਆਰਾ ਉਸ ਨਾਮਰੂਪ ਸੌਦੇ ਦਾ ਭਾ ਨਿਰਣਾ ਕਰ ਕੇ ।
੧੫ ਦੂਰ ਕਰ ਕੇ । ਸ਼ਬਦ ਦੁਆਰਾ ਮੈਲ ਦੂਰ ਕਰ ਕੇ ਨਿਰਮਲ ਹੋ ਜਾ, ਅਤੇ ਆਪਣਾ ਅਸਲੀ ਘਰ ਠਿਕਾਣਾ ਲਭ ਲੈ ।
੧੬ ਸ਼ੋਭਾ । ਨਾਮ ਰੂਪ ਸ਼ੋਭਾ ਲੈ ਕੇ ਘਰ ਵਾਪਸ ਜਾਵੇਂ, ਅਤੇ ਅੰਮ੍ਰਿਤ-ਰਸ ਝੋਲ ਕੇ (ਖੁਲ੍ਹੇ ਬੁਕੀਂ) ਪੀਵੇਂ ।
੧੭ ਅਪੜੇ, ਪਹੁੰਚਦਾ ।
੧੮ ਪਾਰਲੇ ਪਾਸੇ ।
੧੯ ਗੁਰ-ਸ਼ਬਦ ਦੀ ਸੋਝੀ ਨਾਲ।
੨੦ ਮੌਜਾਂ, ਖੁਸ਼ੀਆਂ ।
੨੧ ਹੇ ਸਚੇ ਦਿਆਲੂ ! ਦਇਆ ਦਾ ਦਾਨ ਕਰ।
੨੨ [ਸੰ. ਪ੍ਰਲਪਨ] ਬੇਨਤੀ ਕਰਦਾ ਹੈ ।
੨੩ ਪਤੀ ਦਾ ਪ੍ਰੇਮ ਹੈ ।
੨੪ ਜਿਤਨਾ ਚਿਰ ।
੨੫ ਹਰ ਰੋਜ਼, ਨਿਤ ।
੨੬ ਪਪੀਹੇ ਦੀ ਮਿਸਾਲ ਲਈ ਹੈ ।
੨੭ ਸੰਭਾਲਿਆ, ਯਾਦ ਕੀਤਾ ਹੈ ।
੨੮ ਉਤੋਂ ।

* ਪਪੀਹੇ ਵਤ ਹਰੀ ਪਿਆਰੇ ਦੇ ਮਿਲਣ ਦੀ ਤਾਂਘ ਦਸਦੇ ਹਨ । ਜਿਵੇਂ ਸ੍ਵਾਂਤੀ ਬੂੰਦ ਦੇ ਮਿਲਣ ਖੁਣੋਂ ਪਪੀਹਾ ਰਹਿ ਨਹੀਂ ਸਕਦਾ, ਤਿਵੇਂ ਹਰੀ ਪਿਆਰੇ ਦੇ ਮਿਲਾਪ ਰੂਪ ਅੰਮ੍ਰਿਤ ਬਾਝੋਂ ਜੀਵ ਨੂੰ ਸ਼ਾਂਤੀ ਨਹੀਂ ਆਉਂਦੀ (੧) । ਗੁਰ-ਸ਼ਬਦ ਰਾਹੀਂ ਹਰੀ ਦੇ ਗੁਣ ਗਾਵੀਏ, ਤਾਂ ਹਰੀ ਦੇ ਦਰਸ਼ਨ ਹੁੰਦੇ ਹਨ । ਇਸ ਲਈ ਗੁਰੂ ਦੇ ਚਰਨੀਂ ਲਗਣਾ ਚਾਹੀਦਾ ਹੈ (੨) । ਮਨੁਖ ਪਾਪਾਂ ਕਰਕੇ ਕਈ ਜਨਮ ਵਿਛੜਿਆ ਰਹਿੰਦਾ ਹੈ, ਪਰ ਗੁਰੂ ਦੇ ਸ਼ਬਦ ਦੁਆਰਾ ਤਰ ਜਾਂਦਾ ਹੈ (੩) । ਗੁਰੂ ਪਾਰਸ ਦੀ ਛੋਹ ਮਨੁਖ ਨੂੰ ਪਵਿੱਤਰ ਕਰ ਕੇ ਹਰੀ ਦੇ ਮਿਲਣ ਜੋਗਾ ਬਣਾ ਦਿੰਦੀ ਹੈ (੪) ।

ਪਿਰੁ ਪਿਆਰਾ ਹਰਿ ਗੁਣ [1]ਰਸਿ ਰਵਾ ਰਾਮ॥ ਮੇਰੈ ਅੰਤਰਿ ਹੋਇ ਵਿਗਾਸੁ[2] ਪ੍ਰਿਉ ਪ੍ਰਿਉ ਸਚੁ ਨਿਤ ਚਵਾ[3] ਰਾਮ ॥ ਪ੍ਰਿਉ ਚਵਾ ਪਿਆਰੇ ਸਬਦਿ ਨਿਸਤਾਰੇ[4] ਬਿਨੁ ਦੇਖੇ [5]ਤ੍ਰਿਪਤਿ ਨ ਆਵਏ ॥ ਸਬਦਿ ਸੀਗਾਰੁ ਹੋਵੈ ਨਿਤ ਕਾਮਣਿ[6] ਹਰਿ ਹਰਿ ਨਾਮੁ ਧਿਆਵਏ ॥ ਦਇਆ ਦਾਨੁ [7]ਮੰਗਤ ਜਨ ਦੀਜੈ ਮੈ ਪ੍ਰੀਤਮੁ ਦੇਹੁ ਮਿਲਾਏ ॥ ਅਨਦਿਨੁ[8] ਗੁਰੁ ਗੋਪਾਲੁ ਧਿਆਈ ਹਮ ਸਤਿਗੁਰ [9]ਵਿਟਹੁ ਘੁਮਾਏ ॥ ੨ ॥ ਹਮ ਪਾਥਰ ਗੁਰੁ ਨਾਵ[10] [11]ਬਿਖੁ ਭਵਜਲੁ ਤਾਰੀਅ ਰਾਮ ॥ ਗੁਰ ਦੇਵਹੁ ਸਬਦੁ ਸੁਭਾਇ[12] ਮੈ ਮੂੜ ਨਿਸਤਾਰੀਐ ਰਾਮ॥ ਹਮ ਮੂੜ ਮੁਗਧ[13] ਕਿਛੁ ਮਿਤਿ[14] ਨਹੀ ਪਾਈ ਤੂ ਅਗੰਮੁ[15] ਵਡ ਜਾਣਿਆ ॥ ਤੂ ਆਪਿ ਦਇਆਲੁ ਦਇਆ ਕਰਿ ਮੇਲਹਿ ਹਮ ਨਿਰਗੁਣੀ ਨਿਮਾਣਿਆ॥ [16]ਅਨੇਕ ਜਨਮ ਪਾਪ ਕਰਿ ਭਰਮੇ ਹੁਣਿ ਤਉ ਸਰਣਾਗਤਿ ਆਏ ॥ ਦਇਆ ਕਰਹੁ ਰਖਿ ਲੇਵਹੁ ਹਰਿ ਜੀਉ ਹਮ ਲਾਗਹ ਸਤਿਗੁਰ ਪਾਏ[17]॥੩॥ [18]ਗੁਰ ਪਾਰਸ ਹਮ ਲੋਹ ਮਿਲਿ ਕੰਚਨੁ[19] ਹੋਇਆ ਰਾਮ॥ ਜੋਤੀ ਜੋਤਿ ਮਿਲਾਇ ਕਾਇਆ ਗੜੁ ਸੋਹਿਆ[20] ਰਾਮ ॥ ਕਾਇਆ ਗੜੁ ਸੋਹਿਆ ਮੇਰੈ ਪ੍ਰਭਿ ਮੋਹਿਅ [21] ਕਿਉ [22]ਸਾਸ ਗਿਰਾਸਿ ਵਿਸਾਰੀਐ ॥ ਅਦ੍ਰਿਸਟੁ[23] ਅਗੋਚਰੁ[24] ਪਕੜਿਆ ਗੁਰ ਸਬਦੀ ਹਉ ਸਤਿਗੁਰ ਕੈ ਬਲਿਹਾਰੀਐ॥ ਸਤਿਗੁਰ ਆਗੈ ਸੀਸੁ ਭੇਟ ਦੇਉ ਜੇ ਸਤਿਗੁਰ ਸਾਚੇ ਭਾਵੈ॥ ਆਪੇ ਦਇਆ ਕਰਹੁ ਪ੍ਰਭ ਦਾਤੇ [25]ਨਾਨਕ ਅੰਕਿ ਸਮਾਵੈ ॥ ੪ ॥ ੧ ॥ ਤੁਖਾਰੀ ਮਹਲਾ ੪ *॥ਹਰਿ ਹਰਿ ਅਗਮ ਅਗਾਧਿ[26] ਅਪਰੰਪਰ[27] ਅਪਰਪਰਾ[28] ॥ ਜੋ ਤੁਮ ਧਿਆਵਹਿ ਜਗਦੀਸ[29] ਤੇ ਜਨ ਭਉ[30] ਬਿਖਮੁ[31] ਤਰਾ॥ ਬਿਖਮ ਭਉ ਤਿਨ ਤਰਿਆ ਸੁਹੇਲਾ[32] ਜਿਨ ਹਰਿ ਹਰਿ ਨਾਮੁ ਧਿਆਇਆ ॥ [33]ਗੁਰ ਵਾਕਿ ਸਤਿਗੁਰ ਜੋ ਭਾਇ[34] ਚਲੇ ਤਿਨ ਹਰਿ ਹਰਿ ਆਪਿ ਮਿਲਾਇਆ ॥ ਜੋਤੀ ਜੋਤਿ ਮਿਲਿ ਜੋਤਿ ਸਮਾਣੀ ਹਰਿ ਕ੍ਰਿਪਾ ਕਰਿ ਧਰਣੀਧਰਾ[35] ॥ ਹਰਿ ਹਰਿ ਅਗਮ ਅਗਾਧਿ ਅਪਰੰਪਰ ਅਪਰਪਰਾ ॥ ੧ ॥ ਤੁਮ ਸੁਆਮੀ ਅਗਮ ਅਥਾਹ [36]ਤੂ ਘਟਿ ਘਟਿ ਪੂਰਿ ਰਹਿਆ॥ ਤੂ ਅਲਖ ਅਭੇਉ[37] ਅਗੰਮੁ ਗੁਰ ਸਤਿਗੁਰ ਬਚਨਿ ਲਹਿਆ[38] ॥ ਧਨੁ ਧੰਨੁ ਤੇ ਜਨ ਪੁਰਖ ਪੂਰੇ ਜਿਨ ਗੁਰ ਸੰਤ ਸੰਗਤਿ ਮਿਲਿ ਗੁਣ ਰਵੇ[39] ॥ [40]ਬਿਬੇਕ ਬੁਧਿ ਬੀਚਾਰਿ ਗੁਰਮੁਖਿ ਗੁਰ ਸਬਦਿ ਖਿਨੁ ਖਿਨੁ ਹਰਿ ਨਿਤ ਚਵੇ ॥ [41]ਜਾ ਬਹਹਿ ਗੁਰਮੁਖਿ ਹਰਿ ਨਾਮੁ ਬੋਲਹਿ ਜਾ ਖੜੇ ਗੁਰਮੁਖਿ ਹਰਿ ਹਰਿ ਕਹਿਆ॥ਤੁਮ ਸੁਆਮੀ ਅਗਮ ਅਥਾਹ ਤੂ ਘਟਿ ਘਟਿ ਪੂਰਿ ਰਹਿਆ ॥ ੨ ॥ ਸੇਵਕ ਜਨ ਸੇਵਹਿ ਤੇ ਪਰਵਾਣੁ ਜਿਨ ਸੇਵਿਆ ਗੁਰਮਤਿ[42] ਹਰੇ ॥ ਤਿਨ ਕੇ ਕੋਟਿ[43] ਸਭਿ ਪਾਪ ਖਿਨੁ ਪਰਹਰਿ ਹਰਿ ਦੂਰਿ ਕਰੇ॥

੧ ਸਵਾਦ ਨਾਲ ਸਿਮਰਾਂ ।
੨ [ਸੰ. ਵਿਕਾਸ਼] ਖਿੜਾਉ, ਖ਼ੁਸ਼ੀ ।
੩ [ਸਿੰਧੀ] ਬੋਲਾਂ ।
੪ ਤਾਰ ਦੇਵੇ ।
੫ ਸ਼ਾਂਤੀ ਨਹੀਂ ਹੁੰਦੀ, ਰੱਜੀਦਾ ਨਹੀਂ ।
੬ ਇਸਤਰੀ ।
੭ ਦਾਸ ਮੰਗਤੇ ਨੂੰ ।
੮ ਹਰ ਰੋਜ਼ ।
੯ ਉੱਤੋਂ ਕੁਰਬਾਨ ਹਾਂ ।
੧੦ ਬੇੜੀ ।
੧੧ ਵਿਸ਼ੇ ਰੂਪ ਸੰਸਾਰ ਸਾਗਰ ਤਰਾ ਦਿਓ ।
੧੨ ਪ੍ਰੇਮ ਨਾਲ (ਗੁਰ-ਸ਼ਬਦ ਦੇਵੇ, ਹੇ ਹਰੀ !) ।
੧੩ ਮੂਰਖ !
੧੪ ਅੰਦਾਜ਼ਾ ।
੧੫ ਅਪਹੁੰਚ ।
੧੬ ਕਈ ਜਨਮ ਪਾਪਾਂ ਕਰਕੇ ਭੌਂਦੇ ਰਹੇ, ਹੁਣ (ਇਸ ਜਨਮ ਵਿਚ) ਤੇਰੀ ਸ਼ਰਨ ਵਿਚ ਆਏ ਹਾਂ ।
੧੭ ਪੈਰੀਂ, ਚਰਨੀਂ ।
੧੮ ਗੁਰੂ ਪਾਰਸ ਹੈ, ਅਸੀਂ ਲੋਹਾ ਹਾਂ । 'ਪਾਰਸ' ਇਕ ਖ਼ਿਆਲੀ ਪਥਰ ਮੰਨਿਆ ਗਿਆ ਹੈ, ਜਿਸ ਦੇ ਛੋਹਣ ਨਾਲ ਲੋਹਾ ਸੋਨਾ ਬਣ ਜਾਂਦਾ ਹੈ ।
੧੯ ਸੋਨਾ ।
੨੦ ਸੋਹਣਾ ਬਣਿਆ ਹੈ ।
੨੧ ਮੋਹ ਲਿਆ ਹੈ ।
੨੨ ਸਾਹ ਲੈਂਦਿਆਂ ਅਤੇ ਖਾਂਦਿਆਂ ਪੀਂਦਿਆਂ ।
੨੩ ਨਾ ਦਿਸਣ ਵਾਲਾ (ਹਰੀ) ।
੨੪ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ ਉਹ ਹਰੀ ।
੨੫ ਦਾਸ ਆਪ ਦੀ ਗੋਦੀ ਵਿਚ ਸਮਾ ਜਾਵੇ ।
੨੬ ਅਥਾਹ ।
੨੭ ਪਰੇ ਤੋਂ ਪਰੇ ।
੨੮ ਬੇਹਦ ।
੨੯ ਹੇ ਜਗਤ ਦੇ ਮਾਲਕ !
੩੦ ਭਵਜਲ, ਸੰਸਾਰ ਸਾਗਰ ।
੩੧ ਕਠਿਨ ।
੩੨ ਸੌਖੇ ਹੀ ।
੩੩ ਸਤਿਗੁਰੂ ਦੇ ਗੁਰਵਾਕ ਅਨੁਸਾਰ ।
੩੪ ਪ੍ਰੇਮ ਨਾਲ ।
੩੫ ਧਰਤੀ ਦਾ ਆਸਰਾ ।
੩੬ ਤੂੰ ਹਰ ਇਕ ਵਿਚ ਭਰ ਕੇ ਵਸ ਰਿਹਾ ਹੈਂ ।
੩੭ ਜਿਸ ਦਾ ਭੇਦ ਨਾ ਪਾਇਆ ਜਾ ਸਕੇ ।
੩੮ ਲਖਿਆ ਹੈ, ਲਭਿਆ ਹੈ, ਸਮਝਿਆ ਹੈ ।
੩੯ ਯਾਦ ਕੀਤੇ ।
੪੦ ਗੁਰਮੁਖ ਲੋਕ ਵਿਚਾਰ ਵਾਲੀ ਬੁਧੀ ਦੁਆਰਾ ਵਿਚਾਰ ਕੇ ਗੁਰ-ਸ਼ਬਦ ਦੁਆਰਾ ਪਲ ਪਲ ਹਰੀ ਨੂੰ ਸਿਮਰਦੇ ਹਨ । ਚਵੇ=ਉਚਾਰਦੇ ਹਨ।
੪੧ ਗੁਰਮੁਖ ਲੋਕ ਜਦ ਬਹਿੰਦੇ ਹਨ ਤਾਂ ਹਰੀ-ਨਾਮ ਹੀ ਉਚਾਰਦੇ ਹਨ ; ਜਦ ਗੁਰਮੁਖ ਲੋਕ ਖੜੇ ਹੁੰਦੇ ਹਨ ਤਾਂ ਭੀ ਹਰੀ-ਹਰੀ ਹੀ ਆਖਦੇ ਹਨ ।
੪੨ ਗੁਰੂ ਦੇ ਉਪਦੇਸ਼ ਅਨੁਸਾਰ ।
੪੩ ਕੂੜਾਂ ।

* ਹਰੀ ਇਕ ਅਪਹੁੰਚ ਹਸਤੀ ਹੈ, ਪਰ ਗੁਰ-ਸ਼ਬਦ ਰਾਹੀਂ ਮਨੁਖ ਐਸੀ ਹਸਤੀ ਨੂੰ ਭੀ ਮਿਲ ਸਕਦਾ ਹੈ (੧), ਕਿਉਂਕਿ ਗੁਰਬਾਣੀ ਦੁਆਰਾ ਇਹ ਸਮਝ ਆ ਜਾਂਦੀ ਹੈ ਕਿ ਹਰੀ ਹਰ ਇਕ ਜੀਵ ਵਿਚ ਸਮਾ ਰਿਹਾ ਹੈ; ਖਾਸ ਕਰਕੇ ਗੁਰੂ ਦੀ ਸੰਗਤ ਵਿਚ ਬਿਬੇਕ-ਬੁਧੀ ਵਾਲੀ ਵਿਚਾਰ ਅਤੇ ਹਰੀ ਦਾ ਸਿਮਰਨ ਹੁੰਦਾ ਰਹਿੰਦਾ ਹੈ, ਜਿਥੋਂ ਹਰੀ ਹਰ ਪਾਸੇ ਪਸਰਿਆ ਦਿਸਦਾ ਹੈ (੨) । ਨਾਲੇ ਸੇਵਾ ਕਰਨ ਕਰਕੇ ਜੀਵ ਦੇ ਜਨਮਾਂ ਜਨਮਾਂਤਰਾਂ ਦੇ ਪਾਪ ਦੂਰ ਹੋ ਜਾਂਦੇ ਹਨ (੩) । ਗੁਰੂ ਦਾ ਭਾਣਾ ਮੰਨਣੇ ਨਾਲ ਹਰੀ ਪ੍ਰਸੰਨ ਹੋ ਕੇ ਕਰਮਾਂ ਦਾ ਲੇਖਾ ਮੇਟ ਦਿੰਦਾ ਹੈ ਅਤੇ ਜੀਵ ਨੂੰ ਆਪਣੇ ਭਾਣੇ ਅਨੁਸਾਰ ਚਲਾ ਕੇ ਆਪਣੇ ਨਾਲ ਮੇਲ ਲੈਂਦਾ ਹੈ (੪) ।

ਤਿਨ ਕੇ ਪਾਪ ਦੋਖ[1] ਸਭਿ ਬਿਨਸੇ ਜਿਨ [2]ਮਨਿ ਚਿਤਿ ਇਕੁ ਅਰਾਧਿਆ ॥ ਤਿਨ ਕਾ ਜਨਮੁ ਸਫਲਿਓ ਸਭੁ ਕੀਆ ਕਰਤੈ ਜਿਨ ਗੁਰ ਬਚਨੀ ਸਚੁ ਭਾਖਿਆ[3] ॥ ਤੇ ਧੰਨੁ ਜਨ ਵਡ ਪੁਰਖ ਪੂਰੇ ਜੋ ਗੁਰਮਤਿ ਹਰਿ ਜਪਿ ਭਉ[4] ਬਿਖਮੁ[5] ਤਰੇ ॥ ਸੇਵਕ ਜਨ ਸੇਵਹਿ ਤੇ ਪਰਵਾਣੁ ਜਿਨ ਸੇਵਿਆ ਗੁਰਮਤਿ ਹਰੇ ॥ ੩ ॥ ਤੂ ਅੰਤਰਜਾਮੀ[6] ਹਰਿ ਆਪਿ ਜਿਉ ਤੂ ਚਲਾਵਹਿ ਪਿਆਰੇ ਹਉ ਤਿਵੈ ਚਲਾ ॥ ਹਮਰੈ ਹਾਥਿ ਕਿਛੁ ਨਾਹਿ ਜਾ ਤੂ ਮੇਲਹਿ ਤਾ ਹਉ ਆਇ ਮਿਲਾ ॥ ਜਿਨ ਕਉ ਤੂ ਹਰਿ ਮੇਲਹਿ ਸੁਆਮੀ ਸਭੁ ਤਿਨ ਕਾ ਲੇਖਾ[7] ਛੁਟਕਿ ਗਇਆ ॥ ਤਿਨ ਕੀ ਗਣਤ[8] ਨ ਕਰਿਅਹੁ ਕੋ ਭਾਈ ਜੋ ਗੁਰ ਬਚਨੀ ਹਰਿ ਮੇਲਿ ਲਇਆ ॥ ਨਾਨਕ ਦਇਆਲੁ ਹੋਆ ਤਿਨ ਊਪਰਿ ਜਿਨ ਗੁਰ ਕਾ ਭਾਣਾ ਮੰਨਿਆ ਭਲਾ ॥ ਤੂ ਅੰਤਰਜਾਮੀ ਹਰਿ ਆਪਿ ਜਿਉ ਤੂ ਚਲਾਵਹਿ ਪਿਆਰੇ ਹਉ ਤਿਵੈ ਚਲਾ ॥ ੪ ॥ ੨ ॥ ਤੁਖਾਰੀ ਮਹਲਾ ੪ * ॥ ਤੂ ਜਗ ਜੀਵਨੁ ਜਗਦੀਸੁ[8] ਸਭ ਕਰਤਾ [9]ਸ੍ਰਿਸਟਿ ਨਾਥੁ ॥ ਤਿਨ ਤੂ ਧਿਆਇਆ ਮੇਰਾ ਰਾਮੁ ਜਿਨ ਕੈ ਧੁਰਿ ਲੇਖੁ ਮਾਥੁ[10] ॥ ਜਿਨ ਕਉ ਧੁਰਿ ਹਰਿ ਲਿਖਿਆ ਸੁਆਮੀ ਤਿਨ ਹਰਿ ਹਰਿ ਨਾਮੁ ਅਰਾਧਿਆ ॥ ਤਿਨ ਕੇ ਪਾਪ ਇਕ ਨਿਮਖ[11] ਸਭਿ ਲਾਥੇ ਜਿਨ ਗੁਰ ਬਚਨੀ ਹਰਿ ਜਾਪਿਆ ॥ ਧਨੁ ਧੰਨੁ ਤੇ ਜਨ ਜਿਨ ਹਰਿਨਾਮੁ ਜਪਿਆ ਤਿਨ ਦੇਖੇ ਹਉ ਭਇਆ ਸਨਾਥੁ[12] ॥ ਤੂ ਜਗ ਜੀਵਨੁ ਜਗਦੀਸੁ ਸਭ ਕਰਤਾ ਸ੍ਰਿਸਟਿ ਨਾਥੁ ॥੧॥ ਤੂ [13]ਜਲਿ ਥਲਿ ਮਹੀਅਲਿ ਭਰਪੂਰਿ ਸਭ ਊਪਰਿ ਸਾਚੁ ਧਣੀ[14] ॥ ਜਿਨ ਜਪਿਆ ਹਰਿ ਮਨਿ ਚੀਤਿ ਹਰਿ ਜਪਿ ਜਪਿ ਮੁਕਤੁ ਘਣੀ[15] ॥ ਜਿਨ ਜਪਿਆ ਹਰਿ ਤੇ ਮੁਕਤ ਪ੍ਰਾਣੀ ਤਿਨ ਕੇ ਊਜਲ ਮੁਖ ਹਰਿ ਦੁਆਰਿ ॥ ਓਇ [16]ਹਲਤਿ ਪਲਤਿ ਜਨ ਭਏ ਸੁਹੇਲੇ[17] ਹਰਿ ਰਾਖਿ ਲੀਏ ਰਖਨਹਾਰਿ॥ ਹਰਿ ਸੰਤ ਸੰਗਤਿ ਜਨ ਸੁਣਹੁ ਭਾਈ [18]ਗੁਰਮੁਖਿ ਹਰਿ ਸੇਵਾ ਸਫਲ ਬਣੀ ॥ ਤੂ ਜਲਿ ਥਲਿ ਮਹੀਅਲਿ ਭਰਪੂਰਿ ਸਭ ਊਪਰਿ ਸਾਚੁ ਧਣੀ ॥ ੨ ॥ ਤੂ [19]ਥਾਨ ਥਨੰਤਰਿ ਹਰਿ ਏਕੁ ਹਰਿ ਏਕੋ ਏਕੁ ਰਵਿਆ[20] ॥ ਵਣਿ ਤ੍ਰਿਣਿ ਤ੍ਰਿਭਵਣਿ ਸਭ ਸ੍ਰਿਸਟਿ ਮੁਖਿ ਹਰਿ ਹਰਿ ਨਾਮੁ ਚਵਿਆ[21] ॥ ਸਭਿ ਚਵਹਿ ਹਰਿ ਹਰਿ ਨਾਮੁ ਕਰਤੇ ਅਸੰਖ ਅਗਣਤ ਹਰਿ ਧਿਆਵਏ ॥ ਸੋ ਧੰਨੁ ਧਨੁ ਹਰਿ ਸੰਤੁ ਸਾਧੂ ਜੋ ਹਰਿਪ੍ਰਭ ਕਰਤੇ ਭਾਵਏ ॥ [22]ਸੋ ਸਫਲੁ ਦਰਸਨੁ ਦੇਹੁ ਕਰਤੇ ਜਿਸੁ ਹਰਿ ਹਿਰਦੈ ਨਾਮੁ ਸਦ ਚਵਿਆ ॥ ਤੂ ਥਾਨ ਥਨੰਤਰਿ ਹਰਿ ਏਕੁ ਹਰਿ ਏਕੋ ਏਕੁ ਰਵਿਆ ॥ ੩॥ ਤੇਰੀ ਭਗਤਿ ਭੰਡਾਰ ਅਸੰਖ ਜਿਸੁ ਤੂ ਦੇਵਹਿ ਮੇਰੇ ਸੁਆਮੀ ਤਿਸੁ ਮਿਲਹਿ॥ ਜਿਸ ਕੈ ਮਸਤਕਿ[10] ਗੁਰ ਹਾਥੁ ਤਿਸੁ ਹਿਰਦੈ ਹਰਿ ਗੁਣ ਟਿਕਹਿ ॥ ਹਰਿ ਗੁਣ

੧ ਦੋਸ਼, ਕਸੂਰ, ਔਗਣ ।
੨ ਦਿਲੋਂ ਮਨੋਂ ਹੋ ਕੇ ਇਕ ਹਰੀ ਨੂੰ ਯਾਦ ਕੀਤਾ ਹੈ ।
੩ ਆਖਿਆ ਹੈ ।
੪ ਭਵਜਲ, ਸੰਸਾਰ ਸਾਗਰ ।
੫ ਕਠਿਨ, ਜੋ ਔਖਾ ਤਰਿਆ ਜਾਣ ਵਾਲਾ ਹੈ ।
੬ ਅੰਦਰ ਦੀਆਂ ਗੱਲਾਂ ਜਾਨਣ ਵਾਲਾ ।
੭ ਹਿਸਾਬ ਕਰਮਾਂ ਦਾ ।
੮ ਲੇਖਾ ।
੯ ਜਗਤ ਦਾ ਮਾਲਕ ।
੧੦ ਮੱਥਾ । ਭਾਵ ਜਿਨ੍ਹਾਂ ਦੇ ਭਾਗ ਧੁਰੋਂ ਲਿਖੇ ਹੋਏ ਹਨ ।
੧੧ ਅੱਖ ਦੇ ਫੇਰ ਜਿੱਨੇ ਸਮੇਂ ਵਿਚ, ਝਟ ਪਟ ।
੧੨ ਖਸਮ ਵਾਲਾ । ਉਨ੍ਹਾਂ ਨੂੰ ਦੇਖ ਕੇ (ਦਰਸ਼ਨ ਕਰ ਕੇ) ਮੈਂ ਮਾਲਕ ਵਾਲਾ ਹੋਇਆ ਹਾਂ; ਭਾਵ ਮਾਲਕ ਦਾ ਸੇਵਕ ਅਖਵਾਣ ਜੋਗਾ ਹੋਇਆ ਹਾਂ ।
੧੩ ਪਾਣੀ ਵਿਚ, ਸੁਕੀ ਧਰਤੀ ਵਿਚ ਅਤੇ ਦੋਹਾਂ ਦੇ ਵਿਚਕਾਰਲੀ ਥਾਂ ਵਿਚ ।
੧੪ [ਸਿੰਧੀ] ਮਾਲਕ ।
੧੫ ਬਹੁਤੀ (ਦੁਨੀਆਂ) ।
੧੬ ਲੋਕ ਪ੍ਰਲੋਕ ਵਿਚ ।
੧੭ ਸੁਖੀ ।
੧੮ ਗੁਰਮੁਖਾਂ ਦੀ ਹਰੀ-ਸੇਵਾ ਸਫਲ ਹੋਈ, ਭਾਵ ਜਿਹੜੇ ਹਰੀ ਦੀ ਸੇਵਾ ਗੁਰੂ ਦੇ ਆਗਿਆਕਾਰੀ ਹੋ ਕੇ ਕਰਦੇ ਹਨ, ਉਨ੍ਹਾਂ ਦੀ ਸੇਵਾ ਤੋੜ ਚੜ੍ਹਦੀ ਹੈ ।
੧੯ ਥਾਵਾਂ ਅਤੇ ਥਾਵਾਂ ਦੇ ਵਿਚਕਾਰ ਜੋ ਵਿੱਥਾਂ ਹਨ, ਉਨ੍ਹਾਂ ਵਿਚ ।
੨੦ ਵਿਆਪਕ ।
੨੧ ਉਚਾਰਿਆ । ਜੰਗਲ ਵਿਚ, ਘਾਹ ਵਿਚ, ਤਿੰਨਾਂ ਭਵਣਾਂ ਵਿਚ ਦੀ ਸਾਰੀ ਰਚਨਾ ਨੇ ਮੂੰਹ ਨਾਲ ਹਰੀ-ਨਾਮ ਉਚਾਰਿਆ ।
੨੨ ਹੇ ਕਰਤਾਰ ! ਮੈਨੂੰ ਉਹ ਸਫਲ-ਦਰਸ਼ਨ ਦੇਹ, ਭਾਵ ਉਸ ਗੁਰੂ ਦਾ ਫਲ-ਦਾਇਕ ਦਰਸ਼ਨ ਕਰਾ, ਜਿਸ ਨੇ ਆਪਣੇ ਦਿਲੋਂ ਸਦਾ ਹਰੀ ਦਾ ਨਾਮ ਉਚਾਰਿਆ ਹੈ । 'ਸਫਲ ਦਰਸ਼ਨ' ਉਹ ਦਰਸ਼ਨ ਜਿਸ ਤੋਂ ਜ਼ਰੂਰ ਲਾਭ ਪੁਜੇ, ਕਦੇ ਵਿਅਰਥ ਨਾ ਜਾਵੇ ।

---

* ਸਾਰੀ ਸ੍ਰਿਸ਼ਟੀ ਦੇ ਮਾਲਕ ਹਰੀ ਨੂੰ ਕੋਈ ਕਰਮਾਂ ਵਾਲਾ ਹੀ ਧਿਆਉਂਦਾ ਹੈ । ਉਸ ਦੇ ਪਾਪ ਦੂਰ ਹੋ ਜਾਂਦੇ ਹਨ, ਅਤੇ ਉਸ ਦਾ ਦਰਸ਼ਨ ਕਰਨ ਨਾਲ ਹੋਰ ਭੀ ਬਚ ਨਿਕਲਦੇ ਹਨ (੧) । ਸਭ ਥਾਂ ਭਰਪੂਰ ਹਰੀ ਨੂੰ ਜਪਣ ਵਾਲਾ ਮੁਕਤ ਹੋ ਜਾਂਦਾ ਹੈ । ਇਹ ਜਪਣਾ ਗੁਰੂ ਦੀ ਸੰਗਤ ਤੋਂ ਮਿਲਦਾ ਹੈ (੨) । ਹਰ ਥਾਂ ਵਸਣ ਵਾਲਾ ਹਰੀ ਗੁਰੂ-ਸੰਤ ਦੇ ਦਰਸ਼ਨਾਂ ਤੋਂ ਲਭਦਾ ਹੈ (੩) । ਹਰੀ ਦੀ ਭਗਤੀ ਉਸ ਨੂੰ ਮਿਲਦੀ ਹੈ, ਜਿਸ ਦੇ ਮਥੇ ਤੇ ਗੁਰੂ ਦਾ ਹਥ ਹੋਵੇ । ਉਹ ਭਾਗਾਂ ਵਾਲਾ ਪ੍ਰਾਣੀ ਭਉ ਦੇ ਰਾਹੀਂ ਪ੍ਰੇਮ ਸਿਖਦਾ ਅਤੇ ਗੁਣ ਗਾਉਂਦਾ ਹੋਇਆ ਹਰੀ ਨਾਲ ਜਾ ਮਿਲਦਾ ਹੈ (੪) ।

ਹਿਰਦੈ ਟਿਕਹਿ ਤਿਸ ਕੈ ਜਿਸੁ ਅੰਤਰਿ ਭਉ ਭਾਵਨੀ[1] ਹੋਈ ॥ [2]ਬਿਨੁ ਭੈ ਕਿਨੈ ਨ ਪ੍ਰੇਮੁ ਪਾਇਆ ਬਿਨੁ ਭੈ ਪਾਰਿ ਨ ਉਤਰਿਆ ਕੋਈ ॥ ਭਉ ਭਾਉ ਪ੍ਰੀਤਿ ਨਾਨਕ ਤਿਸਹਿ ਲਾਗੈ ਜਿਸੁ ਤੂ ਆਪਣੀ ਕਿਰਪਾ ਕਰਹਿ ॥ ਤੇਰੀ ਭਗਤਿ ਭੰਡਾਰ ਅਸੰਖ ਜਿਸੁ ਤੂ ਦੇਵਹਿ ਮੇਰੇ ਸੁਆਮੀ ਤਿਸੁ ਮਿਲਹਿ ॥ ੪ ॥ ੩ ॥ ਤੁਖਾਰੀ ਮਹਲਾ ੪ * ॥ ਨਾਵਣੁ ਪੁਰਬੁ ਅਭੀਚੁ[3] ਗੁਰ ਸਤਿਗੁਰ ਦਰਸੁ ਭਇਆ ॥ [4]ਦੁਰਮਤਿ ਮੈਲੁ ਹਰੀ ਅਗਿਆਨੁ ਅੰਧੇਰੁ ਗਇਆ ॥ ਗੁਰ ਦਰਸੁ ਪਾਇਆ ਅਗਿਆਨੁ ਗਵਾਇਆ [5]ਅੰਤਰਿ ਜੋਤਿ ਪ੍ਰਗਾਸੀ ॥ ਜਨਮ ਮਰਣ ਦੁਖ ਖਿਨ ਮਹਿ ਬਿਨਸੇ ਹਰਿ ਪਾਇਆ ਪ੍ਰਭੁ ਅਬਿਨਾਸੀ ॥ ਹਰਿ ਆਪਿ ਕਰਤੈ ਪੁਰਬੁ ਕੀਆ ਸਤਿਗੁਰੂ ਕੁਲਖੇਤਿ[6] ਨਾਵਣਿ ਗਇਆ ॥ ਨਾਵਣੁ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ ॥੧॥ [7]ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ ॥ ਅਨਦਿਨੁ[8] ਭਗਤਿ ਬਣੀ ਖਿਨੁ ਖਿਨੁ ਨਿਮਖ ਵਿਖਾ[9] ॥ ਹਰਿ ਹਰਿ ਭਗਤਿ ਬਣੀ ਪ੍ਰਭ ਕੇਰੀ ਸਭੁ ਲੋਕੁ ਵੇਖਣਿ ਆਇਆ ॥ ਜਿਨ ਦਰਸੁ ਸਤਿਗੁਰ ਗੁਰੂ ਕੀਆ ਤਿਨ ਆਪਿ ਹਰਿ ਮੇਲਾਇਆ ॥ ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ[10] ॥ ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ ॥ ੨ ॥ ਪ੍ਰਥਮ[11] ਆਏ ਕੁਲਖੇਤਿ [12]ਗੁਰ ਸਤਿਗੁਰ ਪੁਰਬੁ ਹੋਆ ॥ ਖਬਰਿ ਭਈ ਸੰਸਾਰਿ ਆਏ ਤ੍ਰੈਲੋਆ[13] ॥ ਦੇਖਣਿ ਆਏ ਤੀਨਿ ਲੋਕ [14]ਸੁਰਿ ਨਰ ਮੁਨਿ ਜਨ ਸਭਿ ਆਇਆ ॥ ਜਿਨ ਪਰਸਿਆ[15] ਗੁਰੁ ਸਤਿਗੁਰੂ ਪੂਰਾ ਤਿਨ ਕੇ ਕਿਲਵਿਖ[16] ਨਾਸ ਗਵਾਇਆ ॥ ਜੋਗੀ ਦਿਗੰਬਰ[17] ਸੰਨਿਆਸੀ [18]ਖਟੁ ਦਰਸਨ ਕਰਿ ਗਏ ਗੋਸਟਿ[19] ਢੋਆ ॥ ਪ੍ਰਥਮ ਆਏ ਕੁਲਖੇਤਿ ਗੁਰ ਸਤਿਗੁਰ ਪੁਰਬੁ ਹੋਆ ॥ ੩ ॥ [20]ਦੁਤੀਆ ਜਮੁਨ ਗਏ ਗੁਰਿ ਹਰਿ ਹਰਿ ਜਪਨੁ ਕੀਆ ॥ [21]ਜਾਗਾਤੀ ਮਿਲੇ ਦੇ ਭੇਟ [22]ਗੁਰ ਪਿਛੈ ਲੰਘਾਇ ਦੀਆ ॥ ਸਭ ਛੁਟੀ ਸਤਿਗੁਰੂ ਪਿਛੈ ਜਿਨਿ ਹਰਿ ਹਰਿ ਨਾਮੁ ਧਿਆਇਆ ॥ ਗੁਰ ਬਚਨਿ ਮਾਰਗਿ ਜੋ ਪੰਥਿ ਚਾਲੇ ਤਿਨ ਜਮੁ ਜਾਗਾਤੀ ਨੇੜਿ ਨ ਆਇਆ ॥ ਸਭ ਗੁਰੂ ਗੁਰੂ ਜਗਤੁ ਬੋਲੈ ਗੁਰ ਕੈ ਨਾਇ ਲਇਐ ਸਭਿ ਛੁਟਕਿ ਗਇਆ ॥ ਦੁਤੀਆ ਜਮੁਨ ਗਏ ਗੁਰਿ ਹਰਿ ਹਰਿ ਜਪਨੁ ਕੀਆ ॥ ੪ ॥ ਤ੍ਰਿਤੀਆ[23] ਆਏ ਸੁਰਸਰੀ[24] ਤਹ ਕਉਤਕੁ ਚਲਤੁ ਭਇਆ ॥ [25]ਸਭ ਮੋਹੀ ਦੇਖਿ ਦਰਸਨੁ ਗੁਰ ਸੰਤ ਕਿਨੈ ਆਢੁ ਨ ਦਾਮੁ ਲਇਆ ॥ ਆਢੁ ਦਾਮੁ ਕਿਛੁ ਪਇਆ ਨ ਬੋਲਕ[26] ਜਾਗਾਤੀਆ [27]ਮੋਹਣ ਮੁੰਦਣਿ ਪਈ ॥ ਭਾਈ ਹਮ ਕਰਹ[28] ਕਿਆ ਕਿਸੁ ਪਾਸਿ ਮਾਂਗਹ ਸਭ

੧ ਸ਼ਰਧਾ ।

੨ 'ਜਿਨ ਮਨਿ ਭਉ ਤਿਨ੍ਹਾ ਮਨਿ ਭਾਉ' (ਵਾਰ ਆਸਾ) ।

੩ ਅਭਿਜਿਤ ਲਗਨ ਵਾਲਾ । ਇਸ ਪੁਰਬ ਸਮੇਂ ਲੋਕੀ ਗੰਗਾ ਇਕੱਠੇ ਹੁੰਦੇ ਸਨ । ਇਸ ਸਮੇਂ ਪੁੰਨ ਦਾਨ ਸਫਲ ਸਮਝੇ ਜਾਂਦੇ ਸਨ ਤੇ ਸੂਰਮਾ ਜੇ ਸਿਧਾ ਦੁਸ਼ਮਣ ਨਾਲ ਲੜੇ ਤਾਂ ਫ਼ਤਹ ਪਾਂਦਾ ਮੰਨਿਆ ਗਿਆ ਸੀ । ਨ੍ਹਾਵਣ ਤੇ ਪੁਰਬ ਅਭੀਚ ਦਾ ਮਹਾਤਮ ਮਿਲ ਗਿਆ, ਜਦ ਸਤਿਗੁਰ ਦੇ ਉਥੇ ਦਰਸ਼ਨ ਹੋ ਗਏ ।

੪ ਉਸ ਦਰਸ਼ਨ ਨੇ ਖੋਟੀ ਮਤ ਦੀ ਮੈਲ ਦੂਰ ਕੀਤੀ ਅਤੇ ਅਗਿਆਨਤਾ ਵਾਲਾ ਹਨੇਰਾ ਚਲਾ ਗਿਆ ।

੫ ਅੰਦਰ ਆਤਮਕ ਚਾਨਣਾ ਜਗ ਪਿਆ ।

੬ ਕੁਲਖੇਤ੍ਰ ਵਿਚ ।

੭ ਰਾਹ ਵਿਚ

੮ ਹਰ ਰੋਜ਼ ।

੯ ਕਦਮ ੨ ਤੇ ।

੧੦ ਖਾਤਰ । ਲੋਕਾਂ ਦੇ ਉਧਾਰ ਦੀ ਖਾਤਰ ।

੧੧ ਪਹਿਲਾਂ ।

੧੨ ਸਚੇ ਗੁਰੂ ਦਾ ਪੁਰਬ ਹੋਇਆ ।

੧੩ ਤ੍ਰੈਲੋਕੀ

੧੪ ਦੈਵੀ ਰੁਣਾਂ ਵਾਲੇ ਪੁਰਸ਼ ।

੧੫ ਛੋਹਿਆ, ਦਰਸ਼ਨ ਕੀਤੇ ।

੧੬ ਪਾਪ ।

੧੭ [ਦਿਗ (ਦਿਸ਼ਾ) ਹਨ ਜਿਨ੍ਹਾਂ ਦੇ ਅੰਬਰ (ਕਪੜੇ) ] ਨਾਂਗੇ ।

੧੮ ਛੇ ਭੇਖ : ਜੋਗੀ, ਸੰਨਿਆਸੀ, ਜੰਗਮ, ਬੋਧੀ, ਸਰੇਵੜੇ, ਬੈਰਾਗੀ ;

੧੯ ਵਿਚਾਰਾਂ ਕਰ ੨ ਕੇ ਢੋਆ (ਭੇਟਾ) ਦੇ ਗਏ ।

੨੦ ਫੇਰ ਗੁਰੂ ਜੀ ਜਮਨਾ ਗਏ ।

੨੧ ਮਸੂਲੀਏ ਵੀ ਭੇਟਾ ਦੇ ਕੇ ਮਿਲੇ ।

੨੨ ਜੋ ਕੋਈ ਆਪਣੇ ਆਪ ਨੂੰ ਗੁਰੂ ਦਾ ਸਿਖ ਜ਼ਾਹਰ ਕਰਦਾ ਸੀ, ਉਸਨੂੰ ਮਸੂਲ ਨਹੀਂ ਸੀ ਲਗਦਾ, ਇਸ ਲਈ ਗੁਰੂ ਆਸਰੇ ਸਭ ਲੰਘ ਗਏ ।

੨੩ ਤੀਜੀ ਥਾਂ ।

੨੪ ਗੰਗਾ ।

੨੫ ਸਾਰੀ ਲੁਕਾਈ ਸੰਤ-ਗੁਰੂ ਦਾ ਦਰਸ਼ਨ ਕਰ ਕੇ ਮੋਹੀ ਗਈ, ਅਤੇ ਕਿਸੇ ਨੇ ਉਸ ਪਾਸੋਂ ਅਧੀ ਕੌਡੀ ਵੀ ਨਾ ਲਈ ।

੨੬ ਗੋਲਕਾਂ ਵਿਚ । ਪੈਸੇ ਪਾਣ ਲਈ ਜੋ ਭਾਂਡਾ ਹੁੰਦਾ ਹੈ, ਉਸ ਨੂੰ ਗੋਲਕ ਜਾਂ ਬੋਲਕ ਕਹਿੰਦੇ ਹਨ ।

੨੭ ਮੋਹਣ (ਮੂੰਹ) ਬੰਦ ਹੋ ਗਏ, ਭਾਵ ਹੱਕੇ ਬੱਕੇ ਹੋ ਗਏ ।

੨੮ ਜਦ ਕਰਤਾ 'ਹਮ' ਹੋਵੇ ਤਾਂ ਕਿਰਿਆ ਦਾ ਅੰਤਲਾ 'ਹ' ਮੁਕਤਾ ਹੁੰਦਾ ਹੈ, ਜਿਵੇਂ 'ਕਰਹ', 'ਮੰਗਹ' ; ਪਰ ਜਦ ਕਰਤਾ ਓਹ ਬਹੁਵਚਨ ਹੋਵੇ ਤਾਂ ਅੰਤਲੇ 'ਹ' ਨਾਲ ਸਿਹਾਰੀ ਹੁੰਦੀ ਹੈ, ਜਿਵੇਂ 'ਕਰਹਿ', 'ਮੰਗਹਿ' ।

---

* ਗੁਰੂ ਅਮਰ ਦਾਸ ਜੀ ਸਿਖ ਬਣਨ ਤੋਂ ਪਹਿਲਾਂ ੧੯ ਵਾਰੀ ਤੀਰਥਾਂ ਦੀ ਯਾਤਰਾ ਕਰਨ ਗਏ ਸਨ, ਪਰ ਜਦ ਗੁਰੂ ਅੰਗਦ ਸਾਹਿਬ ਦੀ ਭੇਟਣਾ ਹੋਈ, ਤਾਂ ਤੀਰਥ-ਯਾਤਰਾ ਦਾ ਖਿਆਲ ਮਿਟ ਗਿਆ । "ਸਚਾ ਤੀਰਥੁ ਜਿਤੁ ਸਤਸਰਿ ਨਾਵਣੁ ਗੁਰਮੁਖਿ ਆਪਿ ਬੁਝਾਏ । ਅਠਿਸਠਿ ਤੀਰਥ ਗੁਰ ਸਬਦਿ ਦਿਖਾਏ ਤਿਤੁ ਨਾਤੈ ਮਲੁ ਜਾਏ" (ਸੂਹੀ ਮ: ੩, ਪੰ. ੭੫੩) । ਗੁਰੂ ਜੀ ਫੇਰ ਉਨ੍ਹਾਂ ਹੀ ਤੀਰਥ-ਅਸਥਾਨਾਂ ਤੇ ਫੇਰੀ ਪਾਂਦੇ ਹਨ, ਪਰ ਹੁਣ ਮਨਤਵ ਕੁਝ ਹੋਰ ਹੈ । ਮੈਕਾਲਿਫ਼ ਆਦਿ ਨੇ ਗ਼ਲਤ ਲਿਖਿਆ ਹੈ ਕਿ ਗੁਰੂ ਜੀ ਬਾਦਸ਼ਾਹ ਦੇ ਆਖੇ ਲੱਗ ਕੇ ਹਿੰਦੂ ਸ਼ਿਕਾਇਤੀਆਂ ਨੂੰ ਖੁਸ਼ ਕਰਨ ਲਈ ਤੀਰਥ ਯਾਤਰਾ ਲਈ ਗਏ । ਗੁਰੂ ਜੀ ਦਾ ਮਨਤਵ ਇਸੇ ਬਾਣੀ ਵਿਚ ਸਾਫ਼ ਦਰਜ ਹੈ ਕਿ 'ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ' ਭਾਵ ਗੁਰੂ ਜੀ ਨੇ ਤੀਰਥਾਂ ਉਤੇ ਜਾਣ ਦੀ ਤਕਲੀਫ਼ ਲੋਕਾਂ ਦੇ ਉਧਾਰ ਲਈ ਕੀਤੀ; ਮਤਲਬ ਕੇਵਲ ਧਰਮ ਪ੍ਰਚਾਰ ਸੀ ।

ਉਨ੍ਹੀਂ ਦਿਨੀਂ ਸਰਕਾਰ ਵਲੋਂ ਹਿੰਦੂ ਯਾਤਰੂਆਂ ਪਾਸੋਂ ਮਸੂਲ ਲਿਆ ਜਾਂਦਾ ਸੀ, ਪਰ ਇਸ ਮੌਕੇ ਤੇ ਬਾਦਸ਼ਾਹ ਵਲੋਂ ਗੁਰੂ ਦੀਆਂ ਸੰਗਤਾਂ ਨੂੰ ਮਾਫ਼ੀ ਸੀ, ਜਿਵੇਂ ਹੋਰ ਗ਼ੈਰ-ਹਿੰਦੂਆਂ ਨੂੰ ਮਾਫ਼ੀ ਸੀ । ਇਸ ਰਿਆਇਤ ਤੋਂ ਫ਼ਾਇਦਾ ਉਠਾ ਕੇ ਹੋਰ ਲੋਕ ਭੀ ਸਿਖ ਹੋਣ ਦਾ ਦਾਹਵਾ ਕਰ ਕੇ ਬਿਨਾਂ ਮਸੂਲ ਦਿਤੇ ਸਿਖਾਂ ਨਾਲ ਪਾਰ ਲੰਘ ਗਏ । ਸਿਟਾ ਇਹ ਨਿਕਲਿਆ ਕਿ ਮਸੂਲੀਆਂ ਨੂੰ ਇਕ ਕੌਡੀ ਭੀ ਗੋਲਕ ਵਿਚ ਨਾ ਪਈ ।

ਭਾਗਿ ਸਤਿਗੁਰ ਪਿਛੈ ਪਈ ॥ ਜਾਗਾਤੀਆ ਉਪਾਵ ਸਿਆਣਪ ਕਰਿ ਵੀਚਾਰੁ ਡਿਠਾ ਭੰਨਿ ਬੋਲਕਾ[੧] ਸਭਿ ਉਠਿ ਗਇਆ ॥ ਤ੍ਰਿਤੀਆ ਆਏ ਸੁਰਸਰੀ ਤਹ ਕਉਤਕੁ ਚਲਤੁ ਭਇਆ ॥ ੫ ॥ [੨]ਮਿਲਿ ਆਏ ਨਗਰ ਮਹਾਜਨਾ ਗੁਰ ਸਤਿਗੁਰ ਓਟ ਗਹੀ[੩] ॥ [੪]ਗੁਰ ਸਤਿਗੁਰ ਗੁਰੁ ਗੋਵਿਦੁ ਪੁਛਿ ਸਿਮ੍ਰਿਤਿ ਕੀਤਾ ਸਹੀ ॥ ਸਿਮ੍ਰਿਤਿ ਸਾਸਤ੍ਰ ਸਭਨੀ ਸਹੀ ਕੀਤਾ ਸੁਕਿ ਪ੍ਰਹਿਲਾਦਿ ਸ੍ਰੀਰਾਮਿ ਕਰਿ ਗੁਰ ਗੋਵਿਦੁ ਧਿਆਇਆ ॥ ਦੇਹੀ ਨਗਰਿ ਕੋਟਿ ਪੰਚ ਚੋਰ ਵਟਵਾਰੇ[੫] ਤਿਨ ਕਾ ਥਾਉ ਥੇਹੁ ਗਵਾਇਆ ॥ [੬]ਕੀਰਤਨ ਪੁਰਾਣ ਨਿਤ ਪੁੰਨ ਹੋਵਹਿ ਗੁਰ ਬਚਨਿ ਨਾਨਕਿ ਹਰਿ ਭਗਤਿ ਲਹੀ ॥ ਮਿਲਿ ਆਏ ਨਗਰ ਮਹਾਜਨਾ ਗੁਰ ਸਤਿਗੁਰ ਓਟ ਗਹੀ ॥ ੬ ॥ ੪ ॥ ੧੦ ॥

ਤੁਖਾਰੀ ਛੰਤ ਮਹਲਾ ੫

੧ ਓ ਸਤਿਗੁਰ ਪ੍ਰਸਾਦਿ ॥ * ॥ [੭]ਘੋਲਿ ਘੁਮਾਈ ਲਾਲਨਾ ਗੁਰਿ ਮਨੁ ਦੀਨਾ ॥ ਸੁਣਿ ਸਬਦੁ ਤੁਮਾਰਾ ਮੇਰਾ ਮਨੁ ਭੀਨਾ[੮] ॥ ਇਹੁ ਮਨੁ ਭੀਨਾ ਜਿਉ ਜਲ ਮੀਨਾ[੯] ਲਾਗਾ [੧੦]ਰੰਗੁ ਮੁਰਾਰਾ ॥ ਕੀਮਤਿ ਕਹੀ ਨ ਜਾਈ ਠਾਕੁਰ[੧੧] ਤੇਰਾ ਮਹਲੁ ਅਪਾਰਾ ॥ ਸਗਲ ਗੁਣਾ ਕੇ ਦਾਤੇ ਸੁਆਮੀ ਬਿਨਉ[੧੨] ਸੁਨਹੁ ਇਕ ਦੀਨਾ[੧੩] ॥ ਦੇਹੁ ਦਰਸੁ ਨਾਨਕ ਬਲਿਹਾਰੀ ਜੀਅੜਾ [੧੪]ਬਲਿ ਬਲਿ ਕੀਨਾ ॥੧॥ ਇਹੁ ਤਨੁ ਮਨੁ ਤੇਰਾ ਸਭਿ ਗੁਣ ਤੇਰੇ ॥ [੧੫]ਖੰਨੀਐ ਵੰਞਾ ਦਰਸਨ ਤੇਰੇ ॥ ਦਰਸਨ ਤੇਰੇ ਸੁਣਿ ਪ੍ਰਭ ਮੇਰੇ [੧੬]ਨਿਮਖ ਦ੍ਰਿਸਟਿ ਪੇਖਿ ਜੀਵਾ ॥ ਅੰਮ੍ਰਿਤ ਨਾਮੁ ਸੁਨੀਜੈ ਤੇਰਾ ਕਿਰਪਾ ਕਰਹਿ ਤ ਪੀਵਾ ॥ ਆਸ ਪਿਆਸੀ ਪਿਰ ਕੈ ਤਾਈ ਜਿਉ ਚਾਤ੍ਰਿਕੁ ਬੂੰਦੇਰੇ[੧੭] ॥ ਕਹੁ ਨਾਨਕ ਜੀਅੜਾ ਬਲਿਹਾਰੀ ਦੇਹੁ ਦਰਸੁ ਪ੍ਰਭ ਮੇਰੇ ॥ ੨ ॥ ਤੂ ਸਾਚਾ ਸਾਹਿਬੁ ਸਾਹੁ ਅਮਿਤਾ[੧੮] ॥ ਤੂ ਪ੍ਰੀਤਮੁ ਪਿਆਰਾ [੧੯]ਪ੍ਰਾਨ ਹਿਤ ਚਿਤਾ ॥ ਪ੍ਰਾਨ ਸੁਖਦਾਤਾ ਗੁਰਮੁਖਿ[੨੦] ਜਾਤਾ ਸਗਲ ਰੰਗ ਬਨਿ ਆਏ ॥ ਸੋਈ ਕਰਮੁ ਕਮਾਵੈ ਪ੍ਰਾਣੀ ਜੇਹਾ ਤੂ ਫੁਰਮਾਏ ॥ ਜਾ ਕਉ ਕ੍ਰਿਪਾ ਕਰੀ ਜਗਦੀਸੁਰਿ[੨੧] ਤਿਨਿ ਸਾਧਸੰਗਿ ਮਨੁ ਜਿਤਾ[੨੨] ॥ ਕਹੁ ਨਾਨਕ ਜੀਅੜਾ ਬਲਿਹਾਰੀ ਜੀਉ ਪਿੰਡੁ[੨੩] ਤਉ[੨੪] ਦਿਤਾ ॥ ੩ ॥ ਨਿਰਗੁਣੁ[੨੫] ਰਾਖਿ ਲੀਆ ਸੰਤਨ ਕਾ ਸਦਕਾ ॥ ਸਤਿਗੁਰਿ ਢਾਕਿ ਲੀਆ ਮੋਹਿ ਪਾਪੀ ਪੜਦਾ ॥ ਢਾਕਨਹਾਰੇ ਪ੍ਰਭੂ ਹਮਾਰੇ ਜੀਅ ਪ੍ਰਾਨ ਸੁਖਦਾਤੇ ॥ ਅਬਿਨਾਸੀ ਅਬਿਗਤ[੨੬] ਸੁਆਮੀ ਪੂਰਨ ਪੁਰਖ ਬਿਧਾਤੇ[੨੭] ॥ ਉਸਤਤਿ ਕਹਨੁ ਨ ਜਾਇ ਤੁਮਾਰੀ [੨੮]ਕਉਣੁ ਕਹੈ ਤੂ ਕਦ ਕਾ ॥ ਨਾਨਕ ਦਾਸੁ ਤਾ ਕੈ ਬਲਿਹਾਰੀ ਮਿਲੈ ਨਾਮੁ ਹਰਿ ਨਿਮਕਾ[੨੯] ॥ ੪ ॥ ੧ ॥ ੧੧ ॥

੧ ਗੋਲਕਾਂ ।

੨ ਨਗਰ ਦੇ ਪੈਂਚ ਇਕੱਠੇ ਹੋ ਕੇ ਆਏ ।

੩ ਪਕੜੀ, ਲਈ ।

੪ ਪੈਂਚਾਂ ਨੇ ਗੁਰੂ ਪਾਸੋਂ ਪੁਛ ਕੀਤੀ ਤੇ ਉਨ੍ਹਾਂ ਸਿੰਮ੍ਰਤੀ ਵਿਚੋਂ ਹੀ ਸਭ ਕੁਝ ਸਹੀ ਕਰ ਦਸਿਆ ਕਿ ਕਿਵੇਂ ਸੁਕਦੇਵ ਪ੍ਰਹਿਲਾਦ ਰਾਮ ਚੰਦਰ ਜੀ ਨੇ ਗੁਰ ਗੋਬਿੰਦ ਕਰਕੇ ਧਿਆਇਆ ਤੇ ਦੇਹੀ ਰੂਪ ਨਗਰ ਤੇ ਕਿਲ੍ਹੇ ਵਿਚੋਂ ਕਾਮਾਦਿਕ ਚੋਰਾਂ ਦਾ ਡੇਰਾ ਚੁਕ ਦਿਤਾ । 'ਸ੍ਰੀਰਾਮਿ' ਦੀ ਅੰਤਲੀ ਸਿਹਾਰੀ ਨੇਮ ੨੦ (ੳ) ਵਾਲੀ ਹੈ; ਭਾਵ ਸੁਕ ਤੇ ੍ਰਹਿਲਾਦ ਵਾਕਰ ਸ੍ਰੀਰਾਮ ਭੀ 'ਧਿਆਇਆ' ਦਾ ਕਰਤਾ ਹੈ ।

੫ ਵਾਟ-ਪਾਰ, ਰਸਤੇ ਪਾੜਨ ਵਾਲੇ, ਰਾਹਗੀਰ, ਲੁਟੇਰੇ, ਠੱਗ ।

੬ ਅਗੇ ਉਥੇ ਨਿਤ ਕੀਰਤਨ, ਪੁਰਾਣਾਂ ਦੀ ਕਥਾ ਤੇ ਪੁੰਨ ਆਦਿ ਹੁੰਦੇ ਸਨ, ਹੁਣ ਗੁਰੂ ਦੇ ਬਚਨ ਦੁਆਰਾ ਗੁਰੂ ਨਾਨਕ ਤੋਂ ਉਨ੍ਹਾਂ ਨੂੰ ਹਰੀ ਦੀ ਭਗਤੀ ਹੀ ਲਭੀ ।

੭ ਹੇ ਪਿਆਰੇ ! ਮੈਂ ਤੇਥੋਂ ਘੋਲੀ ਜਾਂਦਾ ਹਾਂ । ਮੈਂ ਤੈਨੂੰ ਗੁਰੂ ਦੀ ਰਾਹੀਂ ਆਪਣਾ ਮਨ ਦਿਤਾ ਹੈ ।

੮ ਭਿਜਿਆ ਹੈ ।

੯ ਮੱਛੀ ।

੧੦ ਹਰੀ ਦਾ ਪਿਆਰ । ਮੁਰਾਰੀ [ਮੁਰ ਰਾਖਸ਼ ਦਾ ਵੈਰੀ] ਵਾਹਿਗੁਰੂ ।

੧੧ ਹੇ ਮਾਲਕ !

੧੨ ਬੇਨਤੀ ।

੧੩ ਦੀਨ ਦੀ ।

੧੪ ਕੁਰਬਾਨ ਕੀਤਾ ਹੈ ।

੧੫ ਟੋਟੇ ੨ ਹੋ ਜਾਵਾਂ ।

੧੬ ਅੱਖ ਦੇ ਇਕ ਫੋਰ ਜਿੱਨੇ ਸਮੇਂ ਲਈ ਨਜ਼ਰ ਨਾਲ ਦੇਖ ਕੇ ਜੀਵਾਂ ।

੧੭ ਬੂੰਦ ਲਈ । ਜਿਵੇਂ ਬਬੀਹਾ ਇਕ ਸ੍ਵਾਂਤੀ ਬੂੰਦ ਲਈ ਤਿਹਾਇਆ ਹੁੰਦਾ ਹੈ । ਚਾਤ੍ਰਿਕ=ਪਪੀਹਾ, ਜਿਸਨੂੰ ਬੰਬੀਹਾ, ਸਾਰੰਗ ਆਦਿ ਭੀ ਕਹਿੰਦੇ ਹਨ । ਇਸ ਪੰਛੀ ਬਾਬਤ ਰਵਾਇਤ ਹੈ ਕਿ ਇਹ ਬੱਦਲਾਂ ਵਲ ਮੂੰਹ ਕਰ ਕੇ ਇਕ ਖ਼ਾਸ ਬੂੰਦ ਲਈ (ਜਿਸ ਨੂੰ ਸ੍ਵਾਂਤੀ ਬੂੰਦ ਕਹਿੰਦੇ ਹਨ) ਲਿਊਂ ੨ ਕਰਦਾ ਰਹਿੰਦਾ ਹੈ । ਇਸ ਨੂੰ ਸ਼ਾਂਤੀ ਤਦ ਆਉਂਦੀ ਹੈ, ਜਦ ਉਹ ਬੂੰਦ ਇਸ ਦੇ ਮੂੰਹ ਵਿਚ ਪੈਂਦੀ ਹੈ ।

੧੮ ਬੇਹਦ, ਬੇਅੰਤ ।

੧੯ ਪ੍ਰਾਣ ਤੇ ਚਿਤ ਦਾ ਪਿਆਰਾ ।

੨੦ ਗੁਰੂ ਦੁਆਰਾ ।

੨੧ ਜਗਤ ਦੇ ਮਾਲਕ ।

੨੨ ਜਿਤਿਆ ।

੨੩ ਸਰੀਰ ।

੨੪ ਤੂੰ ।

੨੫ ਮੈਂ ਨਿਰਗੁਣ ਨੂੰ ।

੨੬ ਨਾਸ ਰਹਿਤ ।

੨੭ [ਵਿਧਾਤ੍ਰਿ] ਰਚਨਹਾਰ ।

੨੮ ਕਉਣ ਕਹਿ ਸਕਦਾ ਹੈ ਕਿ ਤੂੰ ਕਿਸ ਸਮੇਂ ਤੋਂ ਹੈਂ ? ਭਾਵ ਤੂੰ ਅਨਾਦੀ ਹੈਂ, ਸਦਾ ਤੋਂ ਹੈਂ ।

੨੯ ਨਿਮਖ ਮਾਤ੍ਰ, ਇਕ ਅੱਖ ਦੇ ਫੋਰ ਜਿੰਨੇ ਸਮੇ ਲਈ ।

---

* ਹਰੀ ਦੇ ਦਰਸ਼ਨ ਤੇ ਮਿਲਾਪ ਲਈ ਮਛੀ ਤੇ ਪਪੀਹੇ ਵਾਲੀ ਤਾਂਘ ਦਸ ਕੇ ਫੁਰਮਾਉਂਦੇ ਹਨ ਕਿ ਇਹ ਮੇਲ ਗੁਰੂ ਜਾਂ ਗੁਰੂ ਦੀ ਸੰਗਤ ਤੋਂ ਪ੍ਰਾਪਤ ਹੁੰਦਾ ਹੈ ।

ਕੇਦਾਰਾ ਮਹਲਾ ੪ ਘਰੁ ੧

## ੴ ਸਤਿਗੁਰ ਪ੍ਰਸਾਦਿ ॥

* ॥ ਮੇਰੇ ਮਨ ਰਾਮਨਾਮ ਨਿਤ ਗਾਵੀਐ ਰੇ ॥ ਅਗਮ[1] ਅਗੋਚਰੁ[2] ਨ ਜਾਈ ਹਰਿ ਲਖਿਆ ਗੁਰੁ ਪੂਰਾ ਮਿਲੈ ਲਖਾਵੀਐ[3] ਰੇ ॥ ਰਹਾਉ ॥ ਜਿਸੁ ਆਪੇ ਕਿਰਪਾ ਕਰੇ ਮੇਰਾ ਸੁਆਮੀ ਤਿਸੁ ਜਨ ਕਉ ਹਰਿ ਲਿਵ ਲਾਵੀਐ ਰੇ ॥ ਸਭੁ ਕੋ ਭਗਤਿ ਕਰੇ ਹਰਿ ਕੇਰੀ ਹਰਿ ਭਾਵੈ ਸੋ [4]ਥਾਇ ਪਾਵੀਐ ਰੇ ॥ ੧ ॥ ਹਰਿ ਹਰਿ ਨਾਮੁ ਅਮੋਲਕੁ ਹਰਿ ਪਹਿ[5] ਹਰਿ ਦੇਵੈ ਤਾ ਨਾਮੁ ਧਿਆਵੀਐ ਰੇ ॥ ਜਿਸ ਨੋ ਨਾਮੁ ਦੇਇ ਮੇਰਾ ਸੁਆਮੀ ਤਿਸੁ ਲੇਖਾ ਸਭੁ ਛਡਾਵੀਐ ਰੇ ॥ ੨ ॥ ਹਰਿਨਾਮੁ ਅਰਾਧਹਿ ਸੇ ਧੰਨੁ ਜਨ ਕਹੀਅਹਿ [6]ਤਿਨ ਮਸਤਕਿ ਭਾਗੁ ਧੁਰਿ ਲਿਖਿ ਪਾਵੀਐ ਰੇ ॥ ਤਿਨ ਦੇਖੇ ਮੇਰਾ ਮਨੁ ਬਿਗਸੈ[7] ਜਿਉ ਸੁਤੁ[8] ਮਿਲਿ ਮਾਤ[9] ਗਲਿ ਲਾਵੀਐ ਰੇ ॥ ੩ ॥ ਹਮ ਬਾਰਿਕ ਹਰਿ ਪਿਤਾ ਪ੍ਰਭ ਮੇਰੇ ਮੋ ਕਉ ਦੇਹੁ ਮਤੀ ਜਿਤੁ ਹਰਿ ਪਾਵੀਐ ਰੇ ॥ ਜਿਉ ਬਛੁਰਾ ਦੇਖਿ ਗਊ ਸੁਖੁ ਮਾਨੈ ਤਿਉ ਨਾਨਕ ਹਰਿ ਗਲਿ ਲਾਵੀਐ ਰੇ ॥ ੪ ॥ ੧ ॥

ਕੇਦਾਰਾ ਮਹਲਾ ੪ ਘਰੁ ੧

ੴ ਸਤਿਗੁਰ ਪ੍ਰਸਾਦਿ † ॥ ਮੇਰੇ ਮਨ ਹਰਿ ਹਰਿ ਗੁਨ ਕਹੁ ਰੇ ॥ ਸਤਿਗੁਰੂ ਕੇ ਚਰਨ ਧੋਇ ਧੋਇ ਪੂਜਹੁ [10]ਇਨ ਬਿਧਿ ਮੇਰਾ ਹਰਿਪ੍ਰਭੁ ਲਹੁ[11] ਰੇ ॥ ਰਹਾਉ ॥ ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ [12]ਬਿਖੈ ਰਸ ਇਨ ਸੰਗਤਿ ਤੇ ਤੂ ਰਹੁ ਰੇ ॥

੧ ਜੋ ਪਹੁੰਚ ਤੋਂ ਪਰੇ ਹੈ।
੨ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ।
੩ ਸਮਝ ਸਕੀਦਾ ਹੈ।
੪ ਕਬੂਲ ਪੈਂਦਾ ਹੈ।
੫ ਪਾਸ ਹੈ।
੬ ਉਨ੍ਹਾਂ ਦੇ ਮੱਥੇ ਤੇ (ਸਿਮਰਨ ਕਰਨ ਦੇ) ਭਾਗ ਧੁਰ-ਹਜ਼ੂਰੋਂ ਲਿਖੇ ਹੁੰਦੇ ਹਨ।
੭ ਖਿੜਦਾ ਹੈ।
੮ ਪੁਤਰ।
੯ ਮਾਤਾ।
੧੦ ਇਸ ਤਰ੍ਹਾਂ।
੧੧ ਲਭੇ।
੧੨ ਵਿਸ਼ੇ ਵਾਲੇ ਸ੍ਵਾਦ।

* ਹਰੀ ਨੇ ਆਪਣੇ ਨਾਮ ਦਾ ਪਿਆਰ ਆਪਣੇ ਹੱਥ ਰਖਿਆ ਹੈ, ਜਿਸ ਨੂੰ ਕਿਰਪਾ ਕਰੇ, ਉਸ ਨੂੰ ਮਿਲਦਾ ਹੈ। ਇਸ ਕਿਰਪਾ ਦਾ ਰੂਪ ਰਹਾਉ ਵਿਚ ਦਿਤਾ ਹੈ ਅਰਥਾਤ ਗੁਰੂ ਵਸੀਲਾ ਹੈ ਜਿਸ ਰਾਹੀਂ ਅਲਖ ਹਰੀ ਦਾ ਨਾਮ ਸਮਝ ਵਿਚ ਆ ਜਾਂਦਾ ਹੈ।

† ਮਨੁਖ ਆਪਣੇ ਜ਼ੋਰ ਨਾਲ ਕੁਝ ਪ੍ਰਾਪਤ ਨਹੀਂ ਕਰ ਸਕਦਾ। ਅੰਦਰ ਦੇ ਔਗਣ ਛੱਡ ਕੇ ਹਰੀ ਦੇ ਸੰਤਾਂ ਦੀ ਸੰਗਤ ਵਿਚ ਬਹਿ ਕੇ ਹਰੀ ਦੇ ਗੁਣ ਗਾਉਣ ਨਾਲ ਹਰੀ ਦੀ ਕਿਰਪਾ ਹੁੰਦੀ ਤੇ ਨਾਮ ਦਾ ਦਾਨ ਮਿਲਦਾ ਹੈ।

ਮਿਲਿ ਸਤਸੰਗਤਿ ਕੀਜੈ ਹਰਿਗੋਸਟਿ[1] ਸਾਧੂ ਸਿਉ ਗੋਸਟਿ ਹਰਿ ਪ੍ਰੇਮ ਰਸਾਇਣੁ[2] ਰਾਮਨਾਮੁ ਰਸਾਇਣੁ ਹਰਿ ਰਾਮ ਨਾਮ ਰਾਮ ਰਮਹੁ[3] ਰੇ ॥ ੧॥ ਅੰਤਰ ਕਾ ਅਭਿਮਾਨੁ ਜੋਰੁ ਤੂ ਕਿਛੁ ਕਿਛੁ ਕਿਛੁ ਜਾਨਤਾ ਇਹੁ ਦੂਰਿ ਕਰਹੁ [4]ਆਪਨ ਗਹੁ ਰੇ॥ ਜਨ ਨਾਨਕ ਕਉ ਹਰਿ ਦਇਆਲ ਹੋਹੁ ਸੁਆਮੀ ਹਰਿਸੰਤਨ ਕੀ ਧੂਰਿ ਕਰਿ ਹਰੇ[5] ॥ ੨ ॥ ੧ ॥ ੨॥

ਕੇਦਾਰਾ ਮਹਲਾ ੫ ਘਰੁ ੨

ੴ ਸਤਿਗੁਰ ਪ੍ਰਸਾਦਿ ॥ * ॥ ਮਾਈ ਸੰਤ ਸੰਗਿ ਜਾਗੀ[6] ॥ [7]ਪ੍ਰਿਅ ਰੰਗ ਦੇਖੈ ਜਪਤੀ ਨਾਮੁ ਨਿਧਾਨੀ ॥ ਰਹਾਉ ॥ [8]ਦਰਸਨ ਪਿਆਸ ਲੋਚਨ ਤਾਰ ਲਾਗੀ ॥ ਬਿਸਰੀ ਤਿਆਸ[9] ਬਿਡਾਨੀ[10] ॥ ੧ ॥ ਅਬ ਗੁਰੁ ਪਾਇਓ ਹੈ [11]ਸਹਜ ਸੁਖਦਾਇਕ [12]ਦਰਸਨੁ ਪੇਖਤ ਮਨੁ ਲਪਟਾਨੀ ॥ ਦੇਖਿ ਦਮੋਦਰ[13] ਰਹਸੁ[14] ਮਨਿ ਉਪਜਿਓ ਨਾਨਕ [15]ਪਿਅ ਅੰਮ੍ਰਿਤ ਬਾਨੀ ॥ ੨ ॥ ੧ ॥

ਕੇਦਾਰਾ ਮਹਲਾ ੫ ਘਰੁ ੩

ੴ ਸਤਿਗੁਰ ਪ੍ਰਸਾਦਿ ॥ † ॥ [16]ਦੀਨ ਬਿਨਉ ਸੁਨੁ ਦਇਆਲ ॥ ਪੰਚ ਦਾਸ[17] ਤੀਨਿ‡ ਦੋਖੀ ਏਕ ਮਨੁ [18]ਅਨਾਥ ਨਾਥ ॥ ਰਾਖੁ ਹੋ ਕਿਰਪਾਲ ॥ ਰਹਾਉ ॥ ਅਨਿਕ ਜਤਨ ਗਵਨੁ[19] ਕਰਉ ॥ [20]ਖਟੁ ਕਰਮ ਜੁਗਤਿ ਧਿਆਨੁ ਧਰਉ॥ ਉਪਾਵ ਸਗਲ[21] ਕਰਿ ਹਾਰਿਓ ਨਹ ਨਹ ਹੁਟਹਿ[22] ਬਿਕਰਾਲ[23]॥੧॥ ਸਰਣਿ ਬੰਦਨ[24] [25]ਕਰੁਣਾਪਤੇ ॥ [26]ਭਵ ਹਰਣ ਹਰਿ ਹਰਿ ਹਰਿ ਹਰੇ ॥ ਏਕ ਤ ਹੀ ਦੀਨ ਦਇਆਲ ॥ ਪ੍ਰਭ ਚਰਨ ਨਾਨਕ ਆਸਰੋ॥ ਉਧਰੇ ਭ੍ਰਮ ਮੋਹ ਸਾਗਰ॥ [27]ਲਗਿ ਸੰਤਨਾ ਪਗ ਪਾਲ ॥ ੨ ॥ ੧ ॥ ੨ ॥

ਕੇਦਾਰਾ ਮਹਲਾ ੫ ਘਰੁ ੪

ੴ ਸਤਿਗੁਰ ਪ੍ਰਸਾਦਿ ॥ § ॥ ਸਰਨੀ ਆਇਓ [28]ਨਾਥ ਨਿਧਾਨ ॥ ਨਾਮ ਪੀਤਿ ਲਾਗੀ ਮਨ ਭੀਤਰਿ ਮਾਗਨ ਕਉ ਹਰਿ ਦਾਨ ॥ ੧ ॥ ਰਹਾਉ ॥ ਸੁਖਦਾਈ ਪੂਰਨ ਪਰਮਸੁਰ ਕਰਿ ਕਿਰਪਾ ਰਾਖਹੁ ਮਾਨ[29] ॥ ਦੇਹੁ ਪ੍ਰੀਤਿ ਸਾਧੂ ਸੰਗਿ ਸੁਆਮੀ [30]ਹਰਿਗੁਨ ਰਸਨ ਬਖਾਨ ॥ ੧ ॥ ਗੋਪਾਲ ਦਇਆਲ ਗੋਬਿਦ ਦਮੋਦਰ[13] ਨਿਰਮਲ ਕਥਾ ਗਿਆਨ ॥ ਨਾਨਕ ਕਉ ਹਰਿ ਕੈ ਰੰਗਿ ਰਾਗਹੁ[31] ਚਰਨ ਕਮਲ ਸੰਗਿ ਧਿਆਨ ॥ ੨ ॥ ੧ ॥ ੩ ॥ ਕੇਦਾਰਾ ਮਹਲਾ ੫ ॥

੧ ਗਲ ਬਾਤ, ਵਿਚਾਰ ।
੨ ਰਸਾਂ ਦਾ ਘਰ ਹੈ ।
੩ ਸਿਮਰੇ ।
੪ ਆਪਣੇ ਆਪ ਨੂੰ ਕਾਬੂ ਵਿਚ ਰਖੇ ।
੫ ਹੇ ਹਰੀ ।
੬ ਅਗਿਆਨਤਾ ਵਾਲੀ ਨੀਂਦ ਤੋਂ ।
੭ ਪਿਆਰੇ ਦੇ ਰੰਗ ਦੇਖਦੀ ਹੈ ਤੇ ਸਾਰੇ ਸੁਖਾਂ ਵਾਲੇ ਨਾਮ ਨੂੰ ਜਪਦੀ ਹੈ ।
੮ ਦਰਸ਼ਨ ਦੀ ਪਿਆਸ ਕਰਕੇ ਅੱਖਾਂ ਦੀ ਤਾਰ ਲਗ ਗਈ ਹੈ ।
੯ ਪਿਆਸ ।
੧੦ ਪਰਾਏ ਪਦਾਰਥਾਂ ਦੀ ।
੧੧ ਸਹਜ ਵਾਲਾ ਸੁਖ ਦੇਣ ਵਾਲਾ । ਦੇਖੋ ਪੰ. ੧੧੧੨, ਨੋਟ ੩ ।
੧੨ ਉਸ ਦਾ ਦਰਸ਼ਨ ਦੇਖਦਿਆਂ ਹੀ ਮਨ ਉਸ ਨਾਲ ਚੰਬੜ ਗਿਆ ਹੈ ।
੧੩ [ਜਿਸ ਦੇ ਉਦਰ (ਪੇਟ) ਦਵਾਲੇ ਦਾਮ (ਰੱਸੀ) ਹੈ ; ਕ੍ਰਿਸ਼ਨ] ਵਾਹਿਗੁਰੂ ।
੧੪ ਅਨੰਦ ।
੧੫ ਪਿਆਰੇ ਦੀ ਅੰਮ੍ਰਿਤ ਬਾਣੀ ਦੁਆਰਾ ।
੧੬ ਦੀਨ ਦੀ ਬੇਨਤੀ ।
੧੭ [ਸੰ. ਦਸ੍ਯੁ=ਆਰੀਆਂ ਦੇ ਹਿੰਦ ਵਿਚ ਆਉਣ ਸਮੇਂ ਇਥੇ ਇਕ ਅਸੱਭ੍ਯ ਕੌਮ ਵਸਦੀ ਸੀ, ਜਿਸ ਨੂੰ ਰਿਗ ਵੇਦ ਵਿਚ 'ਦਸ੍ਯੁ' ਕਿਹਾ ਹੈ] ਵੈਰੀ । ਪੰਜ ਵਿਸ਼ੇ ਇਸ ਦੇ ਵੈਰੀ ਹਨ ਤੇ ਤ੍ਰਿੰਨ ਗੁਣ ਇਸ ਦੇ ਦੋਖੀ ਹਨ ।
੧੮ ਹੇ ਅਨਾਥਾਂ ਦੇ ਨਾਥ ।
੧੯ ਤੀਰਥ ਆਦਿਕਾਂ ਤੇ ਜਾਣਾ ।
੨੦ ਸ਼ਾਸਤ੍ਰਾਂ ਦੇ ਦਸੇ ਛੇ ਤਰ੍ਹਾਂ ਦੇ ਕਰਮ: ਵੇਦ ਪੜ੍ਹਨਾ, ਪੜ੍ਹਾਉਣਾ; ਯੱਗ ਕਰਨਾ, ਕਰਾਉਣਾ; ਦਾਨ ਦੇਣਾ, ਦਾਨ ਲੈਣਾ ।
੨੧ ਸਾਰੇ ।
੨੨ ਦੂਰ ਹੁੰਦੇ ।
੨੩ ਡਰਾਉਣੇ ।
੨੪ ਨਮਸਕਾਰ ।
੨੫ ਦਇਆ ਦੇ ਮਾਲਕ ਹਰੀ ।
੨੬ ਸੰਸਾਰ ਦੇ ਬੰਧਨਾਂ ਨੂੰ ਤੋੜਨ ਵਾਲਾ ।
੨੭ ਸੰਤਾਂ ਦੇ ਪੱਲੇ ਤੇ ਚਰਨੀਂ ਲੱਗ ਕੇ ।
੨੮ ਹੇ ਨਾਥ! ਹੇ ਨਿਧਾਨ (ਸਾਰੇ ਸੁਖਾਂ ਦਾ ਘਰ) !
੨੯ ਮਾਣ, ਲਾਜ ।
੩੦ ਜੀਭ ਦੁਆਰਾ ਹਰੀ ਦੇ ਗੁਣ ਬਿਆਨ ਕਰਨਾ ।
੩੧ ੋਗੇ ।

---

* ਸੰਤਾਂ ਦੀ ਸੰਗਤ ਵਿਚ ਮਨੁਖ ਦੀ ਆਤਮ-ਬ੍ਰਿਤੀ ਜਾਗਦੀ ਹੈ, ਤੇ ਉਹ ਹਰੀ ਦੇ ਵਿਸਮਾਦੀ ਕੌਤਕ ਦੇਖ ੨ ਨਾਮ ਵਿਚ ਸੁਖ ਮਾਣਦਾ ਹੈ । ਉਸ ਨੂੰ ਹੋਰਨਾਂ ਪਾਸਿਆਂ ਦੀ ਖਿਚ ਮੁਕ ਜਾਂਦੀ ਹੈ ਤੇ ਉਹ ਕੇਵਲ ਹਰੀ ਦੇ ਦਰਸ਼ਨਾਂ ਲਈ ਤਾਂਘਣ ਲਗ ਪੈਂਦਾ ਹੈ। ਇਹ ਦਰਸ਼ਨ ਅੰਮ੍ਰਿਤ-ਬਾਣੀ ਦੁਆਰਾ ਹੁੰਦੇ ਹਨ ।

† ਦਿਆਲੂ ਹਰੀ ਪਾਸ ਬੇਨਤੀ ਕਰਦੇ ਹਨ ਕਿ ਮੇਰਾ ਮਨ ਇੱਕ ਹੈ, ਪਰ ਅਨੇਕ ਵੈਰੀਆਂ ਨਾਲ ਘਿਰਿਆ ਪਿਆ ਹੈ । ਇਨ੍ਹਾਂ ਤੋਂ ਬਚਾਓ । ਹਿੰਦੂਆਂ ਦੇ ਸ਼ਾਸਤਰਾਂ ਦੇ ਦਸੇ ਹੋਏ ਤਰੀਕੇ ਇਨ੍ਹਾਂ ਤੋਂ ਨਹੀਂ ਬਚਾ ਸਕਦੇ । ਇਕ ਤੇਰੇ ਚਰਨਾਂ ਦਾ ਆਸਰਾ ਹੈ, ਜਾਂ ਤੇਰੇ ਸੰਤਾਂ ਦਾ ।

‡ ਤ੍ਰਿੰਨ ਗੁਣ । ਮਨੁਖ ਆਮ ਤੌਰ ਤੇ ਤ੍ਰਿੰਨਾਂ ਹਾਲਤਾਂ ਵਿਚ ਰਹਿੰਦਾ ਹੈ । ਜਦ ਉਹ ਵੱਡਾ ਹੋਣ ਦੀ ਖ਼ਾਹਿਸ਼ ਕਰਦਾ ਇਧਰ ਉਧਰ ਦੌੜਦਾ ਹੈ, ਤਾਂ ਉਸ ਵਿਚ 'ਰਜ' ਗੁਣ ਦਾ ਜ਼ੋਰ ਹੁੰਦਾ ਹੈ । ਜਦ ਉਹ ਗੁੱਸੇ ਜਾਂ ਈਰਖਾ ਦੇ ਹਨੇਰੇ ਵਿਚ ਫਿਰਦਾ ਹੈ ਤਾਂ ਉਸ ਵਿਚ 'ਤਮ' ਗੁਣ ਬਹੁਤਾ ਹੁੰਦਾ ਹੈ । ਕਈ ਵੇਰ ਉਹ ਛਡ ਛਡਾ ਕੇ ਵੈਰਾਗਮਈ ਹੋ ਜਾਂਦਾ ਹੈ ਤੇ ਦੁਖ ਸੁਖ ਉਸ ਉਤੇ ਅਸਰ ਨਹੀਂ ਕਰਦੇ । ਤਦੋਂ ਉਸ ਦੀ ਬਿਰਤੀ 'ਸਤ' ਗੁਣ ਵਾਲੀ ਹੁੰਦੀ ਹੈ । ਗੁਰਮਤਿ ਵਿਚ ਇਨ੍ਹਾਂ ਤ੍ਰਿੰਨਾਂ ਤੋਂ ਉਤੇ 'ਸਹਜ' ਪਦ ਜਾਂ ਤੁਰੀਆ (ਚੌਥੀ) ਅਵਸਥਾ ਹੈ, ਜਿਥੇ ਗੁਰਮੁਖ ਪੁਜਦੇ ਹਨ । ਇਸ ਅਵਸਥਾ ਵਿਚ ਓਹ ਇਨ੍ਹਾਂ ਗੁਣਾਂ ਦੇ ਅਧੀਨ ਨਹੀਂ ਹੁੰਦੇ, ਸਗੋਂ ਇਨ੍ਹਾਂ ਤੇ ਕਾਬੂ ਪਾ ਕੇ ਲੋੜ ਅਨੁਸਾਰ ਆਪਣੇ ਫ਼ਰਜ਼ ਨੂੰ ਪੂਰਾ ਕਰਨ ਲਈ ਹਰ ਇਕ ਗੁਣ ਦਾ ਯੋਗ ਵਰਤਾਉ ਕਰਦੇ ਹਨ ।

§ ਹਰੀ ਅਗੇ ਅਰਦਾਸ ਕਰਦੇ ਹਨ ਕਿ ਸਾਧ-ਸੰਗਤ ਰਾਹੀਂ ਆਪਣੀ ਪ੍ਰੀਤੀ ਵਿਚ ਰੰਗ ਦਿਉ ।

* ਹਰਿ ਕੇ ਦਰਸਨ ਕੋ ਮਨਿ ਚਾਉ ॥ ਕਰਿ ਕਿਰਪਾ ਸਤਸੰਗਿ ਮਿਲਾਵਹੁ ਤੁਮ ਦੇਵਹੁ ਅਪਨੋ ਨਾਉ ॥ ਰਹਾਉ ॥ ਕਰਉ ਸੇਵਾ ਸਤ ਪੁਰਖ ਪਿਆਰੇ [੧]ਜਤ ਸੁਨੀਐ ਤਤ ਮਨਿ ਰਹਸਾਉ ॥ ਵਾਰੀ ਫੇਰੀ ਸਦਾ ਘੁਮਾਈ ਕਵਨੁ ਅਨੂਪੁ[੨] ਤੇਰੋ ਠਾਉ ॥ ੧ ॥ ਸਰਬ ਪ੍ਰਤਿਪਾਲਹਿ ਸਗਲ[੩] ਸਮਾਲਹਿ ਸਗਲਿਆ ਤੇਰੀ ਛਾਉ[੪] ॥ ਨਾਨਕ ਕੇ ਪ੍ਰਭ ਪੁਰਖ ਬਿਧਾਤੇ[੫] ਘਟਿ ਘਟਿ ਤੁਝਹਿ ਦਿਖਾਉ[੬] ॥ ੨ ॥ ੨ ॥ ੪ ॥ ਕੇਦਾਰਾ ਮਹਲਾ ੫ † ॥ ਪ੍ਰਿਅ ਕੀ ਪ੍ਰੀਤਿ ਪਿਆਰੀ ॥ ਮਗਨ ਮਨੈ ਮਹਿ ਚਿਤਵਉ ਆਸਾ ਨੈਨਹੁ ਤਾਰ[੭] ਤੁਹਾਰੀ ॥ ਰਹਾਉ ॥ ਓਇ ਦਿਨ ਪਹਰ ਮੂਰਤ[੮] ਪਲ ਕੈਸੇ ਓਇ ਪਲ ਘਰੀ ਕਿਹਾਰੀ[੯] ॥ ਖੂਲੇ ਕਪਟ[੧੦] ਧਪਟ[੧੧] ਬੁਝਿ ਤ੍ਰਿਸਨਾ ਜੀਵਉ ਪਖਿ[੧੨] ਦਰਸਾਰੀ ॥ ੧ ॥ ਕਉਨੁ ਸੁ ਜਤਨੁ ਉਪਾਉ ਕਿਨੇਹਾ ਸੇਵਾ ਕਉਨ ਬੀਚਾਰੀ ॥ ਮਾਨੁ ਅਭਿਮਾਨੁ ਮੋਹੁ ਤਜਿ ਨਾਨਕ ਸੰਤਹ ਸੰਗਿ ਉਧਾਰੀ[੧੩] ॥ ੨ ॥ ੩ ॥ ੫ ॥ ਕੇਦਾਰਾ ਮਹਲਾ ੫ ‡ ॥ ਹਰਿ ਹਰਿ ਹਰਿ ਗੁਨ ਗਾਵਹੁ ॥ ਕਰਹੁ ਕ੍ਰਿਪਾ ਗੋਪਾਲ ਗੋਬਿਦੇ ਅਪਨਾ ਨਾਮੁ ਜਪਾਵਹੁ ॥ ਰਹਾਉ ॥ ਕਾਢਿ ਲੀਏ ਪ੍ਰਭ [੧੪]ਆਨ ਬਿਖੈ ਤੇ ਸਾਧਸੰਗਿ ਮਨੁ ਲਾਵਹੁ ॥ ਭ੍ਰਮੁ ਭਉ ਮੋਹੁ ਕਟਿਓ ਗੁਰ ਬਚਨੀ ਅਪਨਾ ਦਰਸੁ ਦਿਖਾਵਹੁ ॥ ੧ ॥ ਸਭ ਕੀ ਰੇਨ[੧੫] ਹੋਇ ਮਨੁ ਮੇਰਾ [੧੬]ਅਹੰਬੁਧਿ ਤਜਾਵਹੁ ॥ ਅਪਨੀ ਭਗਤਿ ਦੇਹਿ ਦਇਆਲਾ ਵਡ ਭਾਗੀ ਨਾਨਕ ਹਰਿ ਪਾਵਹੁ ॥ ੨ ॥ ੪ ॥ ੬ ॥ ਕੇਦਾਰਾ ਮਹਲਾ ੫ § ॥ ਹਰਿ ਬਿਨੁ ਜਨਮੁ ਅਕਾਰਥ[੧੭] ਜਾਤ ॥ [੧੮]ਤਜਿ ਗੋਪਾਲ ਆਨ ਰੰਗਿ ਰਾਚਤ ਮਿਥਿਆ ਪਹਿਰਤ ਖਾਤ ॥ ਰਹਾਉ ॥ ਧਨ ਜੋਬਨੁ ਸੰਪੈ[੧੯] ਸੁਖ ਭੋਗਵੈ ਸੰਗਿ ਨ ਨਿਬਹਤ ਮਾਤ[੨੦] ॥ [੨੧]ਮ੍ਰਿਗ ਤ੍ਰਿਸਨਾ ਦੇਖਿ ਰਚਿਓ ਬਾਵਰ [੨੨]ਦ੍ਰੁਮ ਛਾਇਆ ਰੰਗਿ ਰਾਤ ॥ ੧ ॥ ਮਾਨ ਮੋਹ ਮਹਾ ਮਦ ਮੋਹਤ ਕਾਮ ਕ੍ਰੋਧ ਕੈ ਖਾਤ[੨੩] ॥ [੨੪]ਕਰੁ ਗਹਿ ਲੇਹੁ ਦਾਸ ਨਾਨਕ ਕਉ ਪ੍ਰਭ ਜੀਉ ਹੋਇ ਸਹਾਤ ॥ ੨ ॥ ੫ ॥ ੭ ॥ ਕੇਦਾਰਾ ਮਹਲਾ ੫ ॥ ਹਰਿ ਬਿਨੁ ਕੋਇ ਨ ਚਾਲਸਿ ਸਾਥ ॥ [੨੫]ਦੀਨਾ ਨਾਥ ਕਰੁਣਾਪਤਿ ਸੁਆਮੀ ਅਨਾਥਾ ਕੇ ਨਾਥ ॥ ਰਹਾਉ ॥ ਸੁਤ ਸੰਪਤਿ[੨੬] ਬਿਖਿਆ ਰਸ ਭੋਗਵਤ ਨਹ ਨਿਬਹਤ ਜਮ ਕੈ ਪਾਥ[੨੭] ॥ ਨਾਮੁ ਨਿਧਾਨੁ[੨੮] ਗਾਉ ਗੁਨ ਗੋਬਿਦ [੨੯]ਉਧਰੁ ਸਾਗਰ ਕੇ ਖਾਤ ॥ ੧ ॥ ਸਰਨਿ ਸਮਰਥ ਅਕਥ ਅਗੋਚਰ[੩੦] ਹਰਿ ਸਿਮਰਤ ਦੁਖ ਲਾਥ[੩੧] ॥ [੩੨]ਨਾਨਕ ਦੀਨ ਧੂਰਿ ਜਨ ਬਾਂਛਤ ਮਿਲੈ ਲਿਖਤ ਧੁਰਿ ਮਾਥ ॥ ੨ ॥ ੬ ॥ ੮ ॥

੧ ਜਦ ਨਾਮ ਸੁਣੀਦਾ ਹੈ ਤਦ ਮਨ ਵਿਚ ਅਨੰਦ ਹੁੰਦਾ ਹੈ।
੨ [ਜਿਸ ਦੀ ਉਪਮਾ ਨਾ ਹੋ ਸਕੇ] ਸੁੰਦਰ।
੩ ਸਾਰਿਆਂ ਨੂੰ।
੪ ਓਟ, ਆਸਰਾ।
੫ [ਵਿਧਾਤ੍ਰਿ] ਰਚਨਹਾਰ।
੬ ਦੇਖਾਂ।
੭ ਤਾੜੀ।
੮ ਮੁਹੂਰਤ।
੯ ਕਿਹੋ ਜੇਹੀ!
੧੦ [ਕਪਾਟ] ਦਰਵਾਜੇ।
੧੧ ਝਟ ਪਟ।
੧੨ ਦੇਖ ਕੇ। ਉਹ ਸਮਾਂ ਕਿਹਾ ਚੰਗਾ ਹੋਊ ਜਦੋਂ ਤੇਰਾ ਦਰਸ਼ਨ ਹੋਵੇ ਤੇ ਉਸ ਨਾਲ ਮਨ ਦੇ ਕਪਾਟ ਝਟ ਪਟ ਖਲ੍ਹ ਜਾਣ ਅਤੇ ਤਿਹ ਮਿਟ ਜਾਏ; ਐਸੇ ਦਰਸ਼ਨ ਦੇਖ ੨ ਕੇ ਮੈਨੂੰ ਜ਼ਿੰਦਗੀ ਮਿਲੇ।
੧੩ ਉਧਾਰ ਹੋ ਜਾਵੇ।
੧੪ ਹੋਰ ਵਿਸ਼ਿਆਂ ਤੋਂ।
੧੫ ਚਰਨ ਧੂੜ।
੧੬ ਹਉਮੈ ਵਾਲੀ ਬੁਧੀ ਛੁਡਾ ਦੇਵੇ।
੧੭ ਬੇਅਰਥ, ਨਿਕੰਮਾ।
੧੮ ਹਰੀ ਨੂੰ ਛੱਡ ਕੇ ਕਿਸੇ ਹੋਰ ਦੇ ਪ੍ਰੇਮ ਵਿਚ ਮਗਨ ਹੋਣ ਨਾਲ ਜੋ ਪਹਿਨਣਾ ਜਾਂ ਖਾਣਾ ਹੈ, ਉਹ ਝੂਠਾ ਹੈ।
੧੯ [ਸੰਪਦਾ] ਦੌਲਤ।
੨੦ ਮਾਤ੍ਰ, ਰਤਾ ਭਰ। ਨਾਲ ਤਾਂ ਜ਼ਰਾ ਜਿੰਨਾ ਭੀ ਨਹੀਂ ਨਿਭਣ ਲੱਗਾ।
੨੧ ਰੇਤਲੇ ਮੈਦਾਨਾਂ ਵਿਚ ਦੁਪਹਿਰ ਵੇਲੇ ਸੂਰਜ ਦੀਆਂ ਕਿਰਨਾਂ ਰੇਤ ਉਤੇ ਪੈ ਕੇ ਜਦ ਉਠਦੀਆਂ ਹਨ, ਤਾਂ ਮ੍ਰਿਗਾਦਿਕ ਜਾਨਵਰਾਂ ਨੂੰ ਪਾਣੀ ਭਾਸਦਾ ਹੈ। ਸੂਰਜ ਦੇ ਢੱਲਣ ਨਾਲ ਅਸਲੀਅਤ ਦੀ ਸੋਝੀ ਹੁੰਦੀ ਹੈ। ਮਾਇਆ ਦੇ ਪਦਾਰਥਾਂ ਦੀ ਲਾਲਸਾ ਜਾਂ ਹੋਰ ਅਨਿਸਥਿਰ ਭੋਗਾਂ ਲਈ 'ਮ੍ਰਿਗ-ਤ੍ਰਿਸ਼ਨਾ' ਵਰਤਿਆ ਹੈ। ਦੇਖੋ ਪੰ. ੮੦੩, ਨੋਟ ੪ ਤੇ ੫।
੨੨ ਰੁਖ ਦੀ ਛਾਂ ਵਾਂਗ ਅਨਿਸਥਿਰ।
੨੩ ਖਾਤਾ, ਟੋਆ।
੨੪ ਹਥ ਫੜ ਲਓ।
੨੫ ਦੀਨਾਂ ਦਾ ਮਾਲਕ ਤੇ ਦਇਆ ਦਾ ਮਾਲਕ।
੨੬ [ਸੰਪਦਾ] ਧਨ।
੨੭ [ਸੰ. ਪਥ; ਅੰ. path] ਰਸਤੇ।
੨੮ ਜੋ ਸੁਖਾਂ ਦਾ ਘਰ ਹੈ।
੨੯ ਸੰਸਾਰ ਸਾਗਰ ਦੇ ਟੋਏ ਤੋਂ ਬਚ ਜਾਓ।
੩੦ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ।
੩੧ ਲਭਦੇ ਹਨ।
੩੨ ਦਾਸ ਨਾਨਕ ਹਰੀ-ਸੇਵਕਾਂ ਦੀ ਚਰਨ-ਧੂੜ ਮੰਗਦਾ ਹੈ, ਜੋ ਤਦ ਮਿਲਦੀ ਹੈ ਜੇ ਧੁਰ-ਹਜ਼ੂਰੋਂ ਭਾਗਾਂ ਵਿਚ ਮਿਲਣੀ ਲਿਖੀ ਹੋਵੇ।

---

* ਹਰੀ ਕੋਲੋਂ ਉਸ ਦਾ ਦਰਸ਼ਨ ਮੰਗਦੇ ਹਨ, ਤਾਕਿ ਉਸ ਨੂੰ ਘਟ ਘਟ ਵਸਦਾ ਦੇਖ ਸਕਣ।

† ਹਰੀ ਦੇ ਦਰਸ਼ਨਾਂ ਦੀ ਤਾਂਘ ਦਸਦੇ ਹਨ ਅਤੇ ਪੁਛਦੇ ਹਨ ਕਿ ਉਹ ਜਤਨ ਕਿਹੜਾ ਹੈ ਜਿਸ ਰਾਹੀਂ ਮਨ ਦੇ ਪੜਦੇ ਖੁਲ੍ਹ ਜਾਣ ਤੇ ਹੋਰ ਤ੍ਰਿਸ਼ਨਾ ਮੁਕ ਕੇ ਇਕ ਹਰੀ ਦੀ ਲਗਨ ਲਗ ਜਾਵੇ। ਉਹ ਉਪਾਉ ਸੰਤ-ਸੰਗ ਹੈ।

‡ ਸਤ-ਸੰਗ ਰਾਹੀਂ ਹਰੀ ਦੀ ਭਗਤੀ ਮਿਲਦੀ ਹੈ, ਜਿਸ ਨਾਲ ਹਉਮੈ, ਭਰਮ, ਮੋਹ ਆਦਿ ਔਗਣ ਦੂਰ ਹੁੰਦੇ ਅਤੇ ਗੁਣ ਗਾ ਕੇ ਹਰੀ ਨੂੰ ਮਿਲਣ ਦਾ ਰਸਤਾ ਲਭਦਾ ਹੈ।

ਹਰੀ ਤੋਂ ਬਿਨਾਂ ਖਾਣਾ ਪੀਣਾ ਤੇ ਪਹਿਰਨਾ ਸਭ ਅਕਾਰਥ ਹੈ। ਰੱਬ ਆਪ ਹੀ ਬਚਾਵੇ ਤਾਂ ਬਚੀਦਾ ਹੈ।

¶ ਸਾਕ ਸੰਬੰਧੀ, ਧਨ ਦੌਲਤ ਕਿਸੇ ਨੇ ਨਾਲ ਨਹੀਂ ਨਿਭਣਾ, ਕੇਵਲ ਹਰੀ-ਨਾਮ ਹੀ ਪਾਰ ਲੰਘਾ ਸਕਦਾ ਹੈ। ਪਰ ਇਹ ਮਿਲਦਾ ਤਦੇ ਹੈ ਜੇ ਹਰੀ ਦੀ ਕਿਰਪਾ ਹੋਵੇ।

ਕੇਦਾਰਾ ਮਹਲਾ ੫ ਘਰੁ ੫

ੴ ਸਤਿਗੁਰ ਪ੍ਰਸਾਦਿ ॥ *॥ ਬਿਸਰਤ ਨਾਹਿ ਮਨ ਤੇ ਹਰੀ ॥ ਅਬ ਇਹ ਪ੍ਰੀਤਿ [੧]ਮਹਾ ਪ੍ਰਬਲ ਭਈ [੨]ਆਨ ਬਿਖੈ ਜਰੀ ॥ ਰਹਾਉ ॥ [੩]ਬੂੰਦ ਕਹਾ ਤਿਆਗਿ ਚਾਤ੍ਰਿਕ ਮੀਨ ਰਹਤ ਨ ਘਰੀ ॥ ਗੁਨ ਗੋਪਾਲ ਉਚਾਰੁ ਰਸਨਾ ਟੇਵ[੪] ਏਹ ਪਰੀ ॥ ੧ ॥ ਮਹਾ ਨਾਦ [੫]ਕੁਰੰਕ ਮੋਹਿਓ [੬]ਬੇਧਿ ਤੀਖਨ ਸਰੀ ॥ ਪ੍ਰਭ ਚਰਨ ਕਮਲ ਰਸਾਲ[੭] ਨਾਨਕ [੮]ਗਾਠਿ ਬਾਧਿ ਧਰੀ ॥੨॥੧॥੯॥ ਕੇਦਾਰਾ ਮਹਲਾ ੫ †॥ ਪ੍ਰੀਤਮੁ ਬਸਤ ਰਿਦ ਮਹਿ ਖੋਰ[੯] ॥ [੧੦]ਭਰਮ ਭੀਤਿ ਨਿਵਾਰਿ ਠਾਕੁਰ ਗਹਿ ਲੇਹੁ ਅਪਨੀ ਓਰ ॥ ੧ ॥ ਰਹਾਉ ॥ ਅਧਿਕ ਗਰਤ[੧੧] ਸੰਸਾਰ ਸਾਗਰ ਕਰਿ ਦਇਆ ਚਾਰਹੁ ਧੋਰ[੧੨] ॥ ਸੰਤ ਸੰਗਿ ਹਰਿ ਚਰਨ ਬੋਹਿਥ[੧੩] ਉਧਰਤੇ ਲੈ ਮੋਰ[੧੪] ॥ ੧ ॥ ਗਰਭ ਕੁੰਟ ਮਹਿ ਜਿਨਹਿ ਧਾਰਿਓ [੧੫]ਨਹੀ ਬਿਖੈ ਬਨ ਮਹਿ ਹੋਰ ॥ [੧੬]ਹਰਿ ਸਕਤ ਸਰਨ ਸਮਰਥ ਨਾਨਕ ਆਨ ਨਹੀ ਨਿਹੋਰ ॥ ੨ ॥ ੨ ॥ ੧੦ ॥ ਕੇਦਾਰਾ ਮਹਲਾ ੫ ‡॥ [੧੭]ਰਸਨਾ ਰਾਮ ਰਾਮ ਬਖਾਨੁ ॥ ਗੁਨ ਗੁੋਪਾਲ ਉਚਾਰੁ ਦਿਨੁ ਰੈਨਿ [੧੮]ਭਏ ਕਲਮਲ ਹਾਨ ॥ ਰਹਾਉ ॥ ਤਿਆਗਿ ਚਲਨਾ ਸਗਲ ਸੰਪਤ[੧੯] ਕਾਲੁ ਸਿਰ ਪਰਿ ਜਾਨੁ ॥ ਮਿਥਨ ਮੋਹ ਦੁਰੰਤ[੨੦] ਆਸਾ ਝੂਠੁ ਸਰਪਰ[੨੧] ਮਾਨੁ ॥ ੧ ॥ ਸਤਿ ਪੁਰਖ ਅਕਾਲ ਮੂਰਤਿ ਰਿਦੈ ਧਾਰਹੁ ਧਿਆਨੁ ॥ ਨਾਮੁ ਨਿਧਾਨੁ[੨੨] ਲਾਭੁ ਨਾਨਕ ਬਸਤੁ ਇਹ ਪਰਵਾਨੁ ॥ ੨ ॥ ੩ ॥ ੧੧ ॥ ਕੇਦਾਰਾ ਮਹਲਾ ੫ §॥ ਹਰਿ ਕੇ ਨਾਮ ਕੋ ਆਧਾਰੁ[੨੩] ॥ [੨੪]ਕਲਿ ਕਲੇਸ ਨ ਕਛੁ ਬਿਆਪੈ ਸੰਤ ਸੰਗਿ ਬਿਉਹਾਰੁ ॥ ਰਹਾਉ ॥ ਕਰਿ ਅਨੁਗ੍ਰਹੁ[੨੫] ਆਪਿ ਰਾਖਿਓ ਨਹ ਉਪਜਤਉ ਬੇਕਾਰੁ[੨੬] ॥ ਜਿਸੁ ਪਰਾਪਤਿ ਹੋਇ ਸਿਮਰੈ ਤਿਸੁ ਦਹਤ[੨੭] ਨਹ ਸੰਸਾਰੁ ॥ ੧ ॥ ਸੁਖ ਮੰਗਲ ਆਨੰਦ ਹਰਿ ਹਰਿ ਪ੍ਰਭ ਚਰਨ ਅੰਮ੍ਰਿਤ ਸਾਰੁ[੨੮] ॥ ਨਾਨਕ ਦਾਸ ਸਰਨਾਗਤੀ ਤੇਰੇ ਸੰਤਨਾ ਕੀ ਛਾਰੁ[੨੯] ॥ ੨ ॥ ੪ ॥ ੧੨ ॥ ਕੇਦਾਰਾ ਮਹਲਾ ੫ ¶॥ ਹਰਿ ਕੇ ਨਾਮ ਬਿਨੁ ਧ੍ਰਿਗੁ ਸ੍ਰੋਤ[੩੦] ॥ [੩੧]ਜੀਵਨ ਰੂਪ ਬਿਸਾਰਿ ਜੀਵਹਿ ਤਿਹ ਕਤ ਜੀਵਨ ਹੋਤ ॥ ਰਹਾਉ ॥ ਖਾਤ ਪੀਤ ਅਨੇਕ ਬਿੰਜਨ[੩੨] ਜੈਸੇ [੩੩]ਭਾਰ ਬਾਹਕ ਖੋਤ ॥ ਆਠ ਪਹਰ ਮਹਾ ਸ੍ਰਮੁ[੩੪] ਪਾਇਆ ਜੈਸੇ ਬਿਰਖ[੩੫] ਜੰਤੀ[੩੬] ਜੋਤ[੩੭] ॥ ੧ ॥ [੩੮]ਤਜਿ ਗੁੋਪਾਲ ਜਿ ਆਨ ਲਾਗੇ ਸੇ ਬਹੁ ਪ੍ਰਕਾਰੀ ਰੋਤ[੩੯] ॥ [੪੦]ਕਰ ਜੋਰਿ ਨਾਨਕ ਦਾਨੁ ਮਾਗੈ ਹਰਿ [੪੧]ਰਖਉ ਕੰਠਿ ਪਰੋਤ ॥ ੨ ॥ ੫ ॥ ੧੩ ॥ ਕੇਦਾਰਾ ਮਹਲਾ ੫ + ॥ ਸੰਤਹ ਧੂਰਿ ਲੇ ਮੁਖਿ ਮਲੀ ॥ [੪੨]ਗੁਣਾ ਅਚੁਤ ਸਦਾ ਪੂਰਨ ਨਹ ਦੋਖ ਬਿਆਪਹਿ ਕਲੀ ॥ ਰਹਾਉ ॥ ਗੁਰ ਬਚਨਿ

੧ ਬਹੁਤ ਜ਼ੋਰਦਾਰ ਹੋ ਗਈ ਹੈ।
੨ ਹੋਰ ਵਿਸ਼ਿਆਂ ਦੀ (ਪ੍ਰੀਤੀ) ਸੜ ਗਈ ਹੈ।
੩ ਪਾਣੀ ਦੀ ਬੂੰਦ ਛਡ ਕ ਪਪੀਹਾ ਕਿਵੇਂ ਰਹਿ ਸਕਦਾ ਹੈ? ਇਸੇ ਤਰ੍ਹਾਂ ਮਛੀ ਭੀ ਘੜੀ ਭਰ ਨਹੀਂ ਰਹਿ ਸਕਦੀ। ਦੇਖੋ ਪੰ. ੧੧੧੭, ਨੋਟ ੧੭।
੪ [ਸਿੰਧੀ] ਸੁਭਾਵ, ਬਾਣ, ਚਸਕਾ, ਆਦਤ। ਏਹ ਆਦਤ ਪੈ ਗਈ ਹੈ।
੫ ਹਿਰਨ ਜੋ ਸ਼ਬਦ ਨਾਲ ਮੋਹਿਆ ਹੈ।
੬ ਵਿੰਨ੍ਹਿਆ ਜਾਂਦਾ ਹੈ ਤੇਜ਼ ਤੀਰਾਂ ਨਾਲ।
੭ ਰਸਾਂ ਦੇ ਘਰ, ਸੁਆਦੀ, ਮਿਠੇ।
੮ (ਐਸੇ ਚਰਨਾਂ ਨਾਲ) ਗੰਢ ਬੰਨ੍ਹ ਲਈ ਹੈ।
੯ ਖੋੜ, ਖੁੱਡ, ਸਖਣਾਪਨ (ਭਰਮਾਂ ਦੇ ਕਾਰਣ)। ਹੇ ਪ੍ਰੀਤਮ ! ਰਿਦੇ ਵਿਚ ਸਖਣਾਪਨ ਵਧ ਰਿਹਾ ਹੈ।
੧੦ ਭਰਮ ਦੀ ਕੰਧ ਦੂਰ ਕਰ ਦੇਹ, ਹੇ ਮਾਲਕ ! ਅਤੇ ਫੜ ਕੇ ਆਪਣੇ ਵਲ ਕਰ ਲਓ। ਓਰ= ਪਾਸੇ।
੧੧ ਟੋਏ।
੧੨ [ਬਾਂਗਰ] ਕੰਢੇ। ਕਿਨਾਰੇ ਚਾੜ੍ਹੋ।
੧੩ ਜਹਾਜ਼, ਬੇੜੀ।
੧੪ ਮੈਨੂੰ।
੧੫ ਵਿਸ਼ਿਆਂ ਦੇ ਬਣ (ਪਾਣੀ, ਸਮੁੰਦਰ) ਵਿਚ ਵੀ ਉਹੀ ਹੈ ਆਪੇ ਬਚਾ ਲਵੇਗਾ)। ਦੇਖੋ ਪੰ. ੮੦੨ ਨੋਟ ੨੫।
੧੬ ਹਰੀ ਦੀ ਸ਼ਰਨ ਸ਼ਕਤ (ਬਲਵਾਨ) ਹੈ ਤੇ ਸਮਰਥ ਹੈ, ਹੋਰ ਕਿਸੇ ਦਾ ਹਸਾਨ ਨਹੀਂ ਹੈ।
੧੭ ਹੇ ਜੀਭ ! ਰਾਮ-ਨਾਮ ਉਚਾਰਨ ਕਰ।
੧੮ ਪਾਪਾਂ ਦਾ ਨਾਸ ਹੋ ਜਾਵੇ।
੧੯ [ਸੰਪਦਾ] ਧਨ।
੨੦ ਜਿਸ ਦਾ ਅੰਤ (ਨਤੀਜਾ) ਮਾੜਾ ਹੋਵੇ।
੨੧ ਜ਼ਰੂਰ ਹੀ। ਝੂਠੇ ਮੋਹ ਅਤੇ ਮਾੜੇ ਅੰਤ ਵਾਲੀ ਆਸਾ ਜ਼ਰੂਰ ਹੀ ਝੂਠ ਮੰਨ।
੨੨ ਨਿਧੀਆਂ ਦਾ ਘਰ, ਸੁਖਾਂ ਦਾ ਸੋਮਾ।
੨੩ ਆਸਰਾ।
੨੪ ਕਲਪਣਾ ਤੇ ਦੁਖ।
੨੫ ਕਿਰਪਾ।
੨੬ ਵਿਕਾਰ।
੨੭ ਸਾੜਦਾ।
੨੮ ਸਮਝ।
੨੯ ਧੂੜੀ ਚਰਨਾਂ ਦੀ।
੩੦ ਸੁਨਣਾ।
੩੧ ਜੀਵਣ-ਸਰੂਪ ਹਰੀ ਨੂੰ ਵਿਸਾਰ ਕੇ ਜੋ ਜੀਉਂਦੇ ਹਨ ਉਨ੍ਹਾਂ ਦਾ ਕਾਹਦਾ ਜੀਵਣ ਹੈ ?
੩੨ [ਵ੍ਯੰਜਨ] ਖਾਣ ਯੋਗ ਪਦਾਰਥ, ਭੋਜਨ।
੩੩ ਭਾਰ ਵਾਹਣ ਵਾਲੇ ਖੋਤੇ।
੩੪ ਥਕਾਵਟ (ਧੰਧਿਆਂ ਦੇ ਕਾਰਨ)।
੩੫ ਬਲਦ।
੩੬ ਯੰਤ੍ਰ ਵਿਚ, ਕੋਹਲੂ ਵਿਚ।
੩੭ ਜੋਇਆ ਹੁੰਦਾ ਹੈ।
੩੮ ਹਰੀ ਪਾਲਣਹਾਰ ਨੂੰ ਛਡ ਕੇ ਜੋ ਹੋਰਨਾਂ ਵਿਚ ਲਗ ਰਹਿੰਦੇ ਹਨ।
੩੯ ਰੋਂਦੇ ਹਨ।
੪੦ ਹਥ ਜੋੜ ਕੇ।
੪੧ ਗਲੇ ਵਿਚ ਪ੍ਰੋ ਕੇ ਰਖੇ, ਗਲੇ ਨਾਲ ਲਾ ਕੇ ਰਖੇ।
੪੨ ਸਦਾ ਪੂਰਨ ਅਬਿਨਾਸੀ ਹਰੀ ਦੇ ਗੁਣਾਂ ਕਰਕੇ ਕਲਜੁਗ ਦੇ ਦੋਖ ਨਹੀਂ ਵਿਆਪਦੇ।

---

* ਹਰੀ ਦੇ ਚਰਨਾਂ ਦਾ ਪਿਆਰ ਇਤਨਾ ਵਧ ਗਿਆ ਹੈ ਕਿ ਹੋਰ ਕਿਸੇ ਕਿਸਮ ਦਾ ਵਿਸ਼ਾ ਜਾਂ ਪਿਆਰ ਨੇੜੇ ਨਹੀਂ ਆਉਂਦਾ।

† ਹਿਰਦੇ ਦੇ ਖਾਲੀਪਨ ਨੂੰ ਹਰੀ ਦਾ ਪਿਆਰ ਹੀ ਭਰ ਸਕਦਾ ਹੈ। ਉਸ ਦੇ ਪਿਆਰ ਵਿਚ ਬੜੀ ਸ਼ਕਤੀ ਹੈ।

‡ ਹੋਰ ਝੂਠੇ ਪਦਾਰਥਾਂ ਦੇ ਮੋਹ ਛਡ ਕੇ ਅਸਲੀ ਸੁਖਾਂ ਦੇ ਘਰ ਹਰੀ ਦਾ ਧਿਆਨ ਧਰੋ।

§ ਜਿਸ ਉਤੇ ਕਿਰਪਾ ਹੋਵੇ, ਉਸ ਨੂੰ ਸੰਸਾਰ ਦੇ ਮੋਹ ਨਹੀਂ ਪੋਂਹਦੇ।

¶ ਸੰਸਾਰ ਦੇ ਰਸ ਹਰੀ-ਰਸ ਦੇ ਮੁਕਾਬਲੇ ਤੇ ਹੈਣ ਵੀ ਕੀ ? ਉਨ੍ਹਾਂ ਵਲ ਭਜ-ਦੌੜ ਨਿਰੀ ਖੋਤੇ ਜਾਂ ਬਲਦ ਵਾਲੀ ਮਿਹਨਤ ਹੈ।

+ ਸਤ-ਸੰਗ ਵਿਚ ਗੁਰ-ਸ਼ਬਦ ਰਾਹੀਂ ਹਰੀ ਦੇ ਗੁਣ ਗਾਣ ਨਾਲ ਹਰੀ ਹਰ ਥਾਂ ਪ੍ਰਤੱਖ ਦਿਸਦਾ ਹੈ, ਜਿਸ ਨਾਲ ਪਾਪ ਨੇੜੇ ਨਹੀਂ ਆਉਂਦੇ ਅਤੇ ਹਰੀ ਨਾਲ ਮੇਲ ਬਣਿਆ ਰਹਿੰਦਾ ਹੈ।

[1]ਕਾਰਜ ਸਰਬ ਪੂਰਨ ਈਤ ਊਤ ਨ ਹਲੀ ॥ [2]ਪ੍ਰਭ ਏਕ ਅਨਿਕ ਸਰਬਤ ਪੂਰਨ ਬਿਖੈ ਅਗਨਿ ਨ ਜਲੀ ॥ ੧ ॥ [3]ਗਹਿ ਭੁਜਾ ਲੀਨੋ ਦਾਸੁ ਅਪਨੋ ਜੋਤਿ ਜੋਤੀ ਰਲੀ ॥ ਪ੍ਰਭ ਚਰਨ ਸਰਨ ਅਨਾਥੁ ਆਇਓ ਨਾਨਕ ਹਰਿ ਸੰਗਿ ਚਲੀ ॥ ੨ ॥ ੬ ॥ ੧੪ ॥ ਕੇਦਾਰਾ ਮਹਲਾ ੫ *॥ ਹਰਿ ਕੇ ਨਾਮ ਕੀ ਮਨ ਰੁਚ[4] ॥ ਕੋਟਿ[5] ਸਾਂਤਿ ਅਨੰਦ ਪੂਰਨ [6]ਜਲਤ ਛਾਤੀ ਬੁਝੈ ॥ ਰਹਾਉ ॥ ਸੰਤ ਮਾਰਗਿ ਚਲਤ ਪ੍ਰਾਨੀ ਪਤਿਤ ਉਧਰੇ ਮੁਚੈ[7] ॥ ਰੇਨੁ ਜਨ ਕੀ ਲਗੀ ਮਸਤਕਿ ਅਨਿਕ ਤੀਰਥ ਸੁਚੈ[8] ॥ ੧ ॥ ਚਰਨ ਕਮਲ ਧਿਆਨ ਭੀਤਰਿ [9]ਘਟਿ ਘਟਹਿ ਸੁਆਮੀ ਸੁਝੈ ॥ ਸਰਨਿ ਦੇਵ ਅਪਾਰ ਨਾਨਕ ਬਹੁਰਿ[10] ਜਮੁ ਨਹੀ ਲੁਝੈ[11] ॥ ੨ ॥ ੭ ॥ ੧੫ ॥

### ਕੇਦਾਰਾ ਛੰਤ ਮਹਲਾ ੫

੧ ਓ ਸਤਿਗੁਰ ਪ੍ਰਸਾਦਿ †॥ ਮਿਲੁ ਮੇਰੇ ਪ੍ਰੀਤਮ ਪਿਆਰਿਆ ॥ ਰਹਾਉ ॥ [12]ਪੂਰਿ ਰਹਿਆ ਸਰਬਤ੍ਰ ਮੈ ਸੋ ਪੁਰਖੁ ਬਿਧਾਤਾ[13] ॥ [14]ਮਾਰਗੁ ਪ੍ਰਭ ਕਾ ਹਰਿ ਕੀਆ ਸੰਤਨ ਸੰਗਿ ਜਾਤਾ ॥ ਸੰਤਨ ਸੰਗਿ ਜਾਤਾ ਪੁਰਖੁ ਬਿਧਾਤਾ [15]ਘਟਿ ਘਟਿ ਨਦਰਿ ਨਿਹਾਲਿਆ ॥ ਜੋ ਸਰਨੀ ਆਵੈ ਸਰਬ ਸੁਖ ਪਾਵੈ [16]ਤਿਲੁ ਨਹੀ ਭੰਨੈ ਘਾਲਿਆ ॥ ਹਰਿ ਗੁਣ ਨਿਧਿ ਗਾਏ [17]ਸਹਜ ਸੁਭਾਏ [18]ਪ੍ਰੇਮ ਮਹਾ ਰਸ ਮਾਤਾ ॥ ਨਾਨਕ ਦਾਸ ਤੇਰੀ ਸਰਣਾਈ ਤੂ ਪੂਰਨ ਪੁਰਖੁ ਬਿਧਾਤਾ ॥ ੧ ॥ [19]ਹਰਿ ਪ੍ਰੇਮ ਭਗਤਿ ਜਨ ਬੇਧਿਆ ਸੇ ਆਨ ਕਤ ਜਾਹੀ ॥ [20]ਮੀਨੁ ਬਿਛੋਹਾ ਨਾ ਸਹੈ ਜਲ ਬਿਨੁ ਮਰਿ ਪਾਹੀ ॥ ਹਰਿ ਬਿਨੁ ਕਿਉ ਰਹੀਐ ਦੂਖ [21]ਕਿਨਿ ਸਹੀਅ ਚਾਤ੍ਰਿਕ[22] ਬੂੰਦ ਪਿਆਸਿਆ ॥ [23]ਕਬ ਰੈਨਿ ਬਿਹਾਵੈ ਚਕਵੀ ਸੁਖੁ ਪਾਵੈ ਸੂਰਜ ਕਿਰਣਿ ਪ੍ਰਗਾਸਿਆ ॥ ਹਰਿ ਦਰਸਿ ਮਨੁ ਲਾਗਾ ਦਿਨਸੁ ਸਭਾਗਾ ਅਨਦਿਨੁ[24] ਹਰਿ ਗੁਣ ਗਾਹੀ ॥ ਨਾਨਕ ਦਾਸੁ ਕਹੈ ਬੇਨੰਤੀ ਕਤ ਹਰਿ ਬਿਨੁ ਪ੍ਰਾਣ ਟਿਕਾਹੀ ॥ ੨ ॥ ਸਾਸ ਬਿਨਾ ਜਿਉ ਦੇਹੁਰੀ[25] ਕਤ ਸੋਭਾ ਪਾਵੈ ॥ ਦਰਸ ਬਿਹੂਨਾ ਸਾਧ ਜਨੁ ਖਿਨੁ ਟਿਕਣੁ ਨ ਆਵੈ ॥ ਹਰਿ ਬਿਨੁ ਜੋ ਰਹਣਾ ਨਰਕੁ ਸੋ ਸਹਣਾ ਚਰਨ ਕਮਲ ਮਨੁ ਬੇਧਿਆ ॥ ਹਰਿ ਰਸਿਕ[26] ਬੈਰਾਗੀ ਨਾਮਿ ਲਿਵ ਲਾਗੀ ਕਤਹੁ ਨ ਜਾਇ ਨਿਖੇਧਿਆ[27] ॥ ਹਰਿ ਸਿਉ ਜਾਇ ਮਿਲਣਾ ਸਾਧ ਸੰਗਿ ਰਹਣਾ ਸੋ ਸੁਖੁ ਅੰਕਿ [28]ਨ ਮਾਵੈ ॥ ਹੋਹੁ ਕ੍ਰਿਪਾਲ ਨਾਨਕ ਕੇ ਸੁਆਮੀ ਹਰਿ ਚਰਨਹ ਸੰਗਿ ਸਮਾਵੈ ॥ ੩ ॥ ਖੋਜਤ ਖੋਜਤ ਪ੍ਰਭ ਮਿਲੇ ਹਰਿ [29]ਕਰੁਣਾ ਧਾਰੇ ॥ ਨਿਰਗੁਣੁ ਨੀਚੁ ਅਨਾਥੁ ਮੈ ਨਹੀ ਦੋਖ ਬੀਚਾਰੇ ॥ ਨਹੀ ਦੋਖ ਬੀਚਾਰੇ ਪੂਰਨ ਸੁਖ ਸਾਰੇ [30]ਪਾਵਨ ਬਿਰਦੁ

੧ ਸਾਰੇ ਕੰਮ ਪੂਰੇ ਹੋ ਜਾਂਦੇ ਹਨ ਤੇ ਮਨ ਇਧਰ ਉਧਰ ਨਹੀਂ ਡੋਲਦਾ ।

੨ ਜੋ ਸਾਰਿਆਂ ਅਨੇਕਾਂ ਹਸਤੀਆਂ ਵਿਚ ਇਕੋ ਹਰੀ ਨੂੰ ਵਿਆਪਕ ਸਮਝਦਾ ਹੈ, ਉਹਨੂੰ ਵਿਸ਼ਿਆਂ ਦੀ ਅੱਗ ਨਹੀਂ ਸਾੜਦੀ ।

੩ ਬਾਂਹ ਪਕੜ ਕੇ ।

੪ ਰੁਚੀ ਹੋਵੇ ਤਾਂ ।

੫ ਕ੍ਰੋੜਾਂ ।

੬ ਸੜਦੀ ਹੋਈ ਛਾਤੀ ਠੰਢੀ ਹੋ ਜਾਂਦੀ ਹੈ ।

੭ ਬਹੁਤ ਸਾਰੇ ।

੮ ਸੂਚਮ, ਇਸ਼ਨਾਨ । ਹਰੀ ਦੇ ਸੇਵਕ ਦੀ ਚਰਨ-ਧੂੜ ਮਥੇ ਤੇ ਲਗ ਗਈ, (ਬਸ ਇਉਂ ਸਮਝੋ ਕਿ) ਕਈ ਤੀਰਥਾਂ ਦਾ ਇਸ਼ਨਾਨ ਹੋ ਗਿਆ ।

੯ ਹਰ ਹਿਰਦੇ ਵਿਚ ।

੧੦ ਮੁੜ ਕੇ, ਫੇਰ ।

੧੧ ਝਗੜਦਾ, ਤੰਗ ਕਰਦਾ ।

੧੨ ਸਾਰਿਆਂ ਵਿਚ ਵਿਆਪਕ ਹੈ ।

੧੩ [ਵਿਧਾੜ੍ਹਿ] ਰਚਨਹਾਰ ।

੧੪ ਹਰੀ ਨੂੰ ਮਿਲਣ ਦਾ ਰਸਤਾ ਉਸ ਨੇ ਆਪ ਕੀਤਾ ਹੈ, ਪਰ ਸੰਤਾਂ ਦੀ ਸੰਗਤ ਵਿਚ ਜਾਣਿਆ ਜਾਂਦਾ ਹੈ ।

੧੫ ਹਰ ਇਕ ਵਿਚ ਨਜ਼ਰ ਨਾਲ ਵੇਖਿਆ ।

੧੬ ਜ਼ਰਾ ਭਰ ਭੀ ਕਮਾਈ ਕੀਤੀ ਹੋਈ ਬਿਰਥੀ ਨਹੀਂ ਗਵਾਂਦਾ ।

੧੭ ਸੁਤੇ-ਸਿਧ, ਕੁਦਰਤੀ ਤੌਰ ਤੇ ।

੧੮ ਉਹ ਪ੍ਰੇਮ ਦੇ ਉਤਮ ਰਸ ਨਾਲ ਮਸਤ ਰਹਿੰਦਾ ਹੈ ।

੧੯ ਜਿਹੜਾ ਜਨ ਹਰੀ ਦੀ ਪ੍ਰੇਮਾ-ਭਗਤੀ ਨਾਲ ਵਿੰਨ੍ਹਿਆ ਪਿਆ ਹੈ, ਉਹ ਹੋਰ ਕਿਥੇ ਜਾ ਸਕਦਾ ਹੈ ?

੨੦ ਮਛੀ ਵਿਛੋੜਾ ਨਹੀਂ ਸਹਿ ਸਕਦੀ (ਪਾਣੀ ਦਾ) ।

੨੧ ਕਿਵੇਂ ਸਹਾਰ ਸਕੀਏ ?

੨੨ ਵੇਖੋ ਪੰ: ੧੧੧੭, ਨੋਟ ੧੭ ।

੨੩ ਕਦੋਂ ਰਾਤ ਬੀਤੇ, ਕਦੋਂ ਸੂਰਜ ਚੜ੍ਹੇ ਤੇ ਫਿਰ ਚਕਵੀ ਨੂੰ ਸੁਖ ਮਿਲੇ ।

੨੪ ਹਰ ਵੇਲੇ ।

੨੫ ਸਰੀਰ । ਸਾਹ ਬਿਨਾਂ ਦੇਹੀ ਕਿਵੇਂ ਸੋਹਣੀ ਲਗ ਸਕਦੀ ਹੈ ? (ਉਹ ਤਾਂ ਮੁਰਦਾ ਹੋ ਜਾਂਦੀ ਹੈ ।)

੨੬ ਰਸ (ਪਿਆਰ) ਵਾਲਾ ।

੨੭ ਨਿੰਦਿਆ ਗਿਆ ।

੨੮ ਸਮਾਂਵਦਾ ਨਹੀਂ

੨੯ ਕਿਰਪਾ ਕਰ ਕੇ ।

੩੦ ਪਵਿਤਰ ਕਰਨਾ ਉਸਦਾ ਨਿੱਤ ਕਰਮ(ਧਰਮ)ਹੈ।

---

* ਹਰੀ-ਪ੍ਰੇਮ ਵਿਚ ਕ੍ਰੋੜਾਂ ਸ਼ਾਂਤੀਆਂ ਤੇ ਅਨੰਦ ਹਨ, ਤੀਰਥ-ਇਸ਼ਨਾਨ ਤੇ ਮੁਕਤੀਆਂ ਹਨ ।

† ਹਰੀ ਕਿਵੇਂ ਮਿਲੇ ? ਹਰੀ ਹਰ ਥਾਂ ਵਸ ਰਿਹਾ ਹੈ, ਪਰ ਸਤ-ਸੰਗ ਦੁਆਰਾ ਇਹ ਸਮਝ ਆਉਂਦੀ ਹੈ, ਜਿਥੇ ਹਰੀ ਦੇ ਗੁਣ ਗਾ ਗਾ ਕੇ ਉਸ ਦੇ ਦਰਸ਼ਨ ਹੁੰਦੇ ਰਹਿੰਦੇ ਹਨ (੧) । ਇਕ ਵਾਰੀ ਹਰੀ ਦੀ ਲਗਨ ਲਗ ਜਾਏ, ਤਾਂ ਹੋਰ ਸਾਰੇ ਰਸ ਭੁਲ ਜਾਂਦੇ ਹਨ (੨) । ਫਿਰ ਤਾਂ ਪ੍ਰੇਮੀ ਨੂੰ ਹਰੀ ਬਿਨਾਂ ਜੀਉਣਾ ਔਖਾ ਹੋ ਜਾਂਦਾ ਹੈ (੩) । ਅੰਤ ਵਿਚ ਹਰੀ ਨਾਲ ਮੇਲ ਦੀ ਹਾਲਤ ਬਿਆਨ ਕਰਦੇ ਹਨ ਅਤੇ ਕਹਿੰਦੇ ਹਨ ਕਿ ਸਾਡੇ ਦੋਸ਼ਾਂ ਦਾ ਖਿਆਲ ਨਾ ਕਰਦੇ ਹੋਏ ਹਰੀ ਨੇ ਨਿਰੀ ਆਪਣੀ ਕਿਰਪਾ ਦੁਆਰਾ ਸਾਨੂੰ ਮੇਲ ਲਿਆ (੪) ।

ਬਖਾਨਿਆ[੧] ॥ [੨]ਭਗਤਿ ਵਛਲੁ ਸੁਨਿ [੩]ਅੰਚਲੋ ਗਹਿਆ [੪]ਘਟਿ ਘਟਿ ਪੂਰ ਸਮਾਨਿਆ ॥ ਸੁਖ ਸਾਗਰੋ ਪਾਇਆ [੫]ਸਹਜ ਸੁਭਾਇਆ ਜਨਮ ਮਰਨ ਦੁਖ ਹਾਰੇ ॥ [੬]ਕਰੁ ਗਹਿ ਲੀਨੇ ਨਾਨਕ ਦਾਸ ਅਪਨੇ [੭]ਰਾਮਨਾਮ ਉਰਿ ਹਾਰੇ ॥ ੪ ॥ ੧ ॥

ਰਾਗੁ ਕੇਦਾਰਾ ਬਾਣੀ [੮]ਕਬੀਰ ਜੀਉ ਕੀ

੧ ਓ ਸਤਿਗੁਰ ਪ੍ਰਸਾਦਿ *॥ ਉਸਤਤਿ ਨਿੰਦਾ ਦੋਊ ਬਿਬਰਜਿਤ[੯] ਤਜਹੁ[੧੦] ਮਾਨੁ ਅਭਿਮਾਨਾ[੧੧] ॥ ਲੋਹਾ ਕੰਚਨੁ[੧੨] ਸਮ ਕਰਿ ਜਾਨਹਿ ਤੇ ਮੂਰਤਿ ਭਗਵਾਨਾ ॥ ੧ ॥ ਤੇਰਾ ਜਨੁ ਏਕੁ ਆਧੁ ਕੋਈ ॥ ਕਾਮੁ ਕ੍ਰੋਧੁ ਲੋਭੁ ਮੋਹੁ ਬਿਬਰਜਿਤ[੧੩] ਹਰਿ ਪਦੁ ਚੀਨੈ ਸੋਈ ॥ ੧ ॥ ਰਹਾਉ ॥ [੧੪]ਰਜ ਗੁਣ ਤਮ ਗੁਣ ਸਤ ਗੁਣ ਕਹੀਐ ਇਹ ਤੇਰੀ ਸਭ ਮਾਇਆ ॥ [੧੪]ਚਉਥੇ ਪਦ ਕਉ ਜੋ ਨਰੁ ਚੀਨੈ ਤਿਨ ਹੀ [੧੫]ਪਰਮ ਪਦੁ ਪਾਇਆ ॥ ੨ ॥ ਤੀਰਥ ਬਰਤ ਨੇਮ ਸੁਚਿ ਸੰਜਮ[੧੬] ਸਦਾ ਰਹੈ ਨਿਹਕਾਮਾ[੧੭] ॥ ਤ੍ਰਿਸਨਾ ਅਰੁ ਮਾਇਆ ਭ੍ਰਮੁ ਚੂਕਾ ਚਿਤਵਤ ਆਤਮਰਾਮਾ[੧੮] ॥ ੩ ॥ [੧੯]ਜਿਹ ਮੰਦਰਿ ਦੀਪਕੁ ਪਰਗਾਸਿਆ ਅੰਧਕਾਰੁ ਤਹ ਨਾਸਾ ॥ ਨਿਰਭਉ ਪੂਰਿ ਰਹੇ ਭ੍ਰਮੁ ਭਾਗਾ ਕਹਿ ਕਬੀਰ ਜਨ ਦਾਸਾ ॥ ੪ ॥ ੧ †॥ ਕਿਨ ਹੀ ਬਨਜਿਆ ਕਾਂਸੀ[੨੦] ਤਾਂਬਾ ਕਿਨ ਹੀ ਲਉਗ ਸੁਪਾਰੀ ॥ ਸੰਤਹੁ ਬਨਜਿਆ ਨਾਮੁ ਗੋਬਿਦ ਕਾ [੨੧]ਐਸੀ ਖੇਪ ਹਮਾਰੀ ॥ ੧ ॥ ਹਰਿ ਕੇ ਨਾਮ ਕੇ ਬਿਆਪਾਰੀ ॥ ਹੀਰਾ [੨੨]ਹਾਥਿ ਚੜਿਆ ਨਿਰਮੋਲਕੁ ਛੂਟਿ ਗਈ ਸੰਸਾਰੀ[੨੩] ॥ ੧ ॥ ਰਹਾਉ ॥ ਸਾਚੇ ਲਾਏ ਤਉ ਸਚ ਲਾਗੇ ਸਾਚੇ ਕੇ ਬਿਉਹਾਰੀ ॥ ਸਾਚੀ ਬਸਤੁ ਕੇ [੨੪]ਭਾਰ ਚਲਾਏ ਪਹੁਚੇ ਜਾਇ ਭੰਡਾਰੀ ॥ ੨ ॥ ਆਪਹਿ ਰਤਨ ਜਵਾਹਰ ਮਾਨਿਕ ਆਪੈ ਹੈ ਪਾਸਾਰੀ[੨੫] ॥ ਆਪੈ ਦਹ ਦਿਸ[੨੬] ਆਪ ਚਲਾਵੈ ਨਿਹਚਲੁ ਹੈ ਬਿਆਪਾਰੀ ॥ ੩ ॥ ਮਨੁ ਕਰਿ ਬੈਲੁ [੨੭]ਸੁਰਤਿ ਕਰਿ ਪੈਡਾ ਗਿਆਨ ਗੋਨਿ[੨੮] ਭਰਿ ਡਾਰੀ ॥ ਕਹਤੁ ਕਬੀਰੁ ਸੁਨਹੁ ਰੇ ਸੰਤਹੁ [੨੯]ਨਿਬਹੀ ਖੇਪ ਹਮਾਰੀ ॥ ੪ ॥ ੨ ‡॥ [੩੦]ਰੀ ਕਲਵਾਰਿ ਗਵਾਰਿ ਮੂਢ ਮਤਿ ਉਲਟੋ ਪਵਨੁ ਫਿਰਾਵਉ ॥ ਮਨੁ ਮਤਵਾਰ [੩੧]ਮੇਰ ਸਰ ਭਾਠੀ ਅੰਮ੍ਰਿਤ ਧਾਰ ਚੁਆਵਉ ॥ ੧ ॥ ਬੋਲਹੁ ਭਈਆ ਰਾਮ ਕੀ ਦੁਹਾਈ ॥ ਪੀਵਹੁ ਸੰਤ ਸਦਾ ਮਤਿ[੩੨] ਦੁਰਲਭ ਸਹਜੇ ਪਿਆਸ ਬੁਝਾਈ ॥ ੧ ॥ ਰਹਾਉ ॥ ਭੈ ਬਿਚਿ [੩੩]ਭਾਉ ਭਾਇ ਕੋਊ ਬੂਝਹਿ ਹਰਿ ਰਸੁ ਪਾਵੈ ਭਾਈ ॥ ਜੇਤੇ ਘਟ[੩੪] ਅੰਮ੍ਰਿਤੁ ਸਬ ਹੀ ਮਹਿ ਭਾਵੈ ਤਿਸਹਿ ਪੀਆਈ ॥ ੨ ॥ ਨਗਰੀ[੩੫] ਏਕੈ [੩੬]ਨਉ ਦਰਵਾਜੇ [੩੭]ਧਾਵਤੁ ਬਰਜਿ ਰਹਾਈ ॥ ਤ੍ਰਿਕੁਟੀ[੩੮] ਛੂਟੈ ਦਸਵਾ ਦਰੁ ਖੂਲੈ ਤਾ ਮਨੁ ਖੀਵਾ[੩੯] ਭਾਈ ॥ ੩ ॥ [੪੦]ਅਭੈ ਪਦ ਪੂਰਿ ਤਾਪ ਤਹ ਨਾਸੇ ਕਹਿ ਕਬੀਰ ਬੀਚਾਰੀ ॥ ਉਬਟ[੪੧] ਚਲੰਤੇ ਇਹੁ ਮਦੁ

੧ ਆਖਿਆ ਜਾਂਦਾ ਹੈ ।
੨ ਭਗਤੀ ਦਾ ਪਿਆਰਾ, ਭਗਤੀ ਭਾਵ ਵਾਲੇ ਨੂੰ ਪਿਆਰ ਕਰਨ ਵਾਲਾ ।
੩ ਪੱਲਾ ਪਕੜਿਆ ।
੪ ਹਰ ਇਕ ਵਿਚ ਭਰ ਕੇ ਸਮਾਉਣ ਵਾਲਿਆ !
੫ ਸੁਤੇ-ਸਿਧ ਹੀ ।
੬ ਹੱਥ ਫੜ ਕੇ ਰਖ ਲਏ ।
੭ ਰਾਮ ਨਾਮ ਦਾ ਗਲ ਵਿਚ ਹਾਰ ਪਾਇਆ ।
੮ ਬਨਾਰਸ ਵਿਚ ਰਹਿਣ ਵਾਲੇ ਇਕ ਉਘੇ ਭਗਤ ਜੋ ਸੰਨ ੧੩੯੮ ਤੋਂ ੧੫੧੮ ਤਕ ਜੀਵੇ ।
੯ [ਵਿਵਰਜਿਤ] ਤਿਆਗਣ ਯੋਗ ਹਨ ।
੧੦ ਛਡੇ ।
੧੧ ਅਪਮਾਨ । ਮਾਣ ਜਾਂ ਅਪਮਾਨ ਦਾ ਖਿਆਲ ਛਡ ਦਿਓ ।
੧੨ ਸੋਨਾ ।
੧੩ ਛਡ ਦਿੰਦਾ ਹੈ । ਜਿਹੜਾ ਮਨੁਖ ਕਾਮ ਕ੍ਰੋਧ ਆਦਿ ਛਡ ਦਿੰਦਾ ਹੈ, ਉਹੋ ਹਰੀ ਦੀ ਗਤੀ ਸਮਝਦਾ ਹੈ ।
੧੪ ਵੇਖੋ ਪੰ: ੧੧੧੯, ਫੁਟ ਨੋਟ ‡ ।
੧੫ ਉਚੀ ਤੋਂ ਉਚੀ ਅਵਸਥਾ ਜਿਥੇ ਤਕ ਮਨੁਖ ਤਰੱਕੀ ਕਰਦਾ ਪੁਜ ਸਕਦਾ ਹੈ ।
੧੬ ਇੰਦ੍ਰਿਆਂ ਨੂੰ ਕਾਬੂ ਕਰਨਾ ।
੧੭ [ਨਿਸ਼ਕਾਮ] ਇਨ੍ਹਾਂ ਦੇ ਫਲ ਦੀ ਇੱਛਾ ਨਾ ਕਰੇ ।
੧੮ ਵਾਹਿਗੁਰੂ ਨੂੰ ।
੧੯ ਜਿਸ ਮਕਾਨ ਵਿਚ ਦੀਵਾ ਬਲੇ, ਉਥੋਂ ਹਨੇਰਾ ਦੂਰ ਹੋ ਜਾਂਦਾ ਹੈ, ਇਸੇ ਤਰ੍ਹਾਂ ਜਿਸ ਮਨੁਖ ਦੇ ਅੰਦਰ ਨਿਰਭਉ ਹਰੀ (ਦੀ ਜੋਤਿ) ਪਸਰ ਜਾਵੇ, ਉਸ ਵਿਚੋਂ ਭਰਮ ਨਸ ਜਾਂਦਾ ਹੈ ।
੨੦ ਕੈਂਹਾ ।
੨੧ ਸਾਡੀ ਵੀ ਅਜੇਹੀ ਖੇਪ ਹੈ । ਖੇਪ=ਸੌਦੇ ਦਾ ਭਾਰ, ਮਾਲ ਦੀ ਭਰਤੀ ।
੨੨ ਲਦਿਆ ।
੨੩ ਸੰਸਾਰੀਪੁਣਾ, ਸੰਸਾਰੀਆਂ ਵਾਲੀ ਚਾਲ ।
੨੪ ਭਾਰ ਲੱਦ ਲਏ ਤੇ ਹਰੀ ਦੇ ਖ਼ਜ਼ਾਨੇ ਵਿਚ ਜਾ ਪਏ ।
੨੫ [ਪਨਜਸਾਰੀ=ਸੌਦਾ ਫੈਲਾਉਣ ਵਾਲਾ] ਜੌਹਰੀ ।
੨੬ ਦਸ ਤਰਫਾਂ: ਪੂਰਬ, ਪਛਮ ਆਦਿ ।
੨੭ ਸੁਰਤੀ ਨੂੰ ਰਬ ਦੇ ਪ੍ਰੇਮ ਵਿਚ ਜੋੜਨਾ ਇਹ ਮਾਰਗ ਹੈ ।
੨੮ ਛੱਟ ।
੨੯ ਮਾਲ ਦੀ ਪੰਡ ਤੋੜ ਪਹੁੰਚੀ ।
੩੦ ਹੇ ਕਲਾਲਨ (ਹੇ ਬੁਧੀ) ! ਅਸੱਭਜ ਤੇ ਮੂਰਖ ! ਵਾਸ਼ਨਾ ਰਪ ਪਵਨ ਨੂੰ ਸੰਸਾਰ ਵਲੋਂ ਉਲਟਾਵੇ ।
੩੧ ਦਸਮ ਦੁਆਰ ਭਠੀ ਵਤ ਹੈ । ਮਨ ਨੂੰ ਦਸਮ-ਦੁਆਰ ਦੀ ਭਠੀ ਵਿਚੋਂ ਅੰਮ੍ਰਿਤ ਚੁਆ ਕੇ ਮਤਵਾਲਾ ਬਣਾਓ। ਮੇਰ=ਦਸਮ ਦੁਆਰ=ਸੁਰਤਿ ਦੀ ਉਹ ਉਚੀ ਤੇ ਸਾਫ਼ ਹਾਲਤ ਜਿਸ ਵਿਚ ਨਾ ਸਰੀਰਕ ਰੁਝੇਵਿਆਂ ਦਾ ਖਿਆਲ ਤੇ ਨਾ ਮਨ ਦੀ ਉਧੇੜ-ਬੁਣ ਬਾਕੀ ਰਹਿ ਜਾਂਦੀ ਹੈ; ਆਤਮਾ ਦੇ ਧੁਰ ਅੰਦਰ ਜਿਥੇ ਵਾਹਿਗੁਰੂ ਅਨੁਭਵ ਹੁੰਦਾ ਹੈ । ਸਰ=ਵਾਕਰ ।
੩੨ ਮਦਯ, ਸ਼ਰਾਬ ।
੩੩ ਪ੍ਰੇਮ ਭਾਵਨਾ ।
੩੪ ਘੜੇ, ਭਾਵ ਮਨ ।
੩੫ ਸਰੀਰ ਨਗਰੀ ।
੩੬ ਨੌਂ ਗੋਲਕਾਂ : ਨਕ ਕੰਨ ਆਦਿ ।
੩੭ ਦੌੜਦੇ ਮਨ ਨੂੰ ਰੋਕ ਰਖੇ ।
੩੮ ਤਿੰਨਾਂ ਗੁਣਾਂ ਦੀ ਗੁੰਝਲ ।
੩੯ ਮਸਤ ।
੪੦ ਅਭੈ ਪਦਵੀ ਪੂਰਨ ਕਰਨ ਨਾਲ ਤਿੰਨ ਤਾਪ ਨਾਸ ਹੁੰਦੇ ਹਨ । ਤਿੰਨ ਤਾਪ: ਆਧਿ (ਮਨ ਦੇ ਦੁਖ); ਬਿਆਧਿ (ਸਰੀਰ ਦੇ ਦੁਖ); ਉਪਾਧਿ (ਭੁਲੇਖੇ ਦੇ ਦੁਖ) ।
੪੧ ਉਲਟੇ । ਮਾਇਆ ਵੱਲ ਚਲਦੇ ਮਨ ਨੂੰ ਉਲਟਾਇਆਂ ਇਹ ਸ਼ਰਾਬ ਮਿਲੀ ਹੈ ।

---

* ਤਿੰਨਾਂ ਗੁਣਾਂ ਤੋਂ ਪੈਦਾ ਹੋਈਆਂ ਹਾਲਤਾਂ ਅਤੇ ਹੋਰ ਕਰਮ ਛਡ ਕੇ ਇਕ ਹਰੀ ਨੂੰ ਮਨ ਵਿਚ ਵਸਾਉਣ ਨਾਲ ਮਨ ਉਚੀ ਤੋਂ ਉਚੀ ਅਵਸਥਾ ਨੂੰ ਪ੍ਰਾਪਤ ਹੁੰਦਾ ਹੈ ।

† ਹਰੀ-ਨਾਮ ਸਭ ਤੋਂ ਅਮੋਲਕ ਵਸਤ ਹੈ, ਕੋਈ ਧਨ ਮਾਲ ਇਸ ਦਾ ਟਾਕਰਾ ਨਹੀਂ ਕਰ ਸਕਦਾ

‡ ਮਨ ਨੂੰ ਮਾਇਆ ਵਲੋਂ ਉਲਟ ਕੇ ਹਰੀ-ਰਸ ਵਿਚ ਲਾਉਣ ਲਈ ਪ੍ਰੇਰਿਆ ਹੈ ।

ਪਾਇਆ ਜੈਸੇ [੧]ਖੋਂਦ ਖੁਮਾਰੀ॥ ੪ ॥ ੩ *॥ ਕਾਮ ਕ੍ਰੋਧ ਤ੍ਰਿਸਨਾ ਕੇ ਲੀਨੇ[੨] [੩]ਗਤਿ ਨਹੀ ਏਕੈ ਜਾਨੀ॥ [੪]ਫੂਟੀ ਆਖੈ ਕਛੂ ਨ ਸੂਝੈ ਬੂਡਿ ਮੂਏ ਬਿਨੁ ਪਾਨੀ॥ ੧ ॥ ਚਲਤ ਕਤ ਟੇਢੇ ਟੇਢੇ ਟੇਢੇ ॥ [੫]ਅਸਤਿ ਚਰਮ ਬਿਸਟਾ ਕੇ ਮੂੰਦੇ ਦੁਰਗੰਧ ਹੀ ਕੇ ਬੇਢੇ[੬] ॥ ੧ ॥ ਰਹਾਉ ॥ ਰਾਮ ਨ ਜਪਹੁ ਕਵਨ ਭ੍ਰਮ ਭੂਲੇ ਤੁਮ ਤੇ ਕਾਲੁ ਨ ਦੂਰੇ ॥ ਅਨਿਕ ਜਤਨ ਕਰਿ ਇਹ ਤਨੁ ਰਾਖਹੁ [੭]ਰਹੈ ਅਵਸਥਾ ਪੂਰੇ ॥ ੨ ॥ ਆਪਨ ਕੀਆ ਕਛੂ ਨ ਹੋਵੈ ਕਿਆ ਕੋ ਕਰੈ ਪਰਾਨੀ ॥ ਜਾ ਤਿਸੁ ਭਾਵੈ ਸਤਿਗੁਰੁ ਭੇਟੈ[੮] ਏਕੋ ਨਾਮੁ ਬਖਾਨੀ[੯] ॥ ੩ ॥ [੧੦]ਬਲੂਆ ਕੇ ਘਰੂਆ ਮਹਿ ਬਸਤੇ [੧੧]ਫੁਲਵਤ ਦੇਹ ਅਇਆਨੇ ॥ ਕਹੁ ਕਬੀਰ ਜਿਹ ਰਾਮੁ ਨ ਚੇਤਿਓ ਬੂਡੇ[੧੨] ਬਹੁਤੁ ਸਿਆਨੇ ॥ ੪ ॥ ੪ †॥ ਟੇਢੀ ਪਾਗ ਟੇਢੇ ਚਲੇ [੧੩]ਲਾਗੇ ਬੀਰੇ ਖਾਨ॥ ਭਾਉ ਭਗਤਿ ਸਿਉ ਕਾਜੁ ਨ ਕਛੂਐ [੧੪]ਮੇਰੋ ਕਾਮੁ ਦੀਵਾਨ ॥ ੧ ॥ ਰਾਮੁ ਬਿਸਾਰਿਓ ਹੈ ਅਭਿਮਾਨਿ ॥ [੧੫]ਕਨਿਕ ਕਾਮਨੀ ਮਹਾ ਸੁੰਦਰੀ [੧੬]ਪੇਖਿ ਪੇਖਿ ਸਚੁ ਮਾਨਿ॥ ੧ ॥ ਰਹਾਉ॥ ਲਾਲਚ ਝੂਠ ਬਿਕਾਰ ਮਹਾ ਮਦ[੧੭] ਇਹ ਬਿਧਿ [੧੮]ਅਉਧ ਬਿਹਾਨਿ ॥ ਕਹਿ ਕਬੀਰ ਅੰਤ ਕੀ ਬੇਰ ਆਇ ਲਾਗੋ ਕਾਲੁ ਨਿਦਾਨਿ[੧੯] ॥ ੨ ॥ ੫ ‡॥ ਚਾਰਿ ਦਿਨ ਅਪਨੀ [੨੦]ਨਉਬਤਿ ਚਲੇ ਬਜਾਇ॥ [੨੧]ਇਤਨਕੁ ਖਟੀਆ ਗਠੀਆ ਮਟੀਆ ਸੰਗਿ ਨ ਕਛੁ ਲੈ ਜਾਇ॥ ੧ ॥ ਰਹਾਉ ॥ ਦਿਹਰੀ ਬੈਠੀ ਮਿਹਰੀ[੨੨] ਰੋਵੈ [੨੩]ਦੁਆਰੈ ਲਉ ਸੰਗ ਮਾਇ ॥ [੨੪]ਮਰਹਟ ਲਗਿ ਸਭੁ ਲੋਗੁ ਕੁਟੰਬੁ ਮਿਲਿ ਹੰਸੁ[੨੫] ਇਕੇਲਾ ਜਾਇ ॥ ੧ ॥ [੨੬]ਵੈ ਸੁਤ ਵੈ ਬਿਤ ਵੈ ਪੁਰ ਪਾਟਨ ਬਹੁਰਿ ਨ ਦੇਖੈ ਆਇ ॥ ਕਹਤੁ ਕਬੀਰੁ ਰਾਮ ਕੀ ਨ ਸਿਮਰਹੁ ਜਨਮੁ ਅਕਾਰਥ ਜਾਇ॥ ੨ ॥ ੬ ॥

ਰਾਗੁ ਕੇਦਾਰਾ ਬਾਣੀ ਰਵਿਦਾਸ[੨੭] ਜੀਉ ਕੀ

ੴ ਸਤਿਗੁਰ ਪ੍ਰਸਾਦਿ §॥ [੨੮]ਖਟੁ ਕਰਮ [੨੯]ਕੁਲ ਸੰਜੁਗਤੁ ਹੈ [੩੦]ਹਰਿ ਭਗਤਿ ਹਿਰਦੈ ਨਾਹਿ॥ ਚਰਨਾਰਬਿੰਦ[੩੧] ਨ ਕਥਾ ਭਾਵੈ [੩੨]ਸੁਪਚ ਤੁਲਿ ਸਮਾਨਿ ॥ ੧ ॥ [੩੩]ਰੇ ਚਿਤ ਚੇਤਿ ਚੇਤ ਅਚੇਤ ॥ ਕਾਹੇ ਨ ਬਾਲਮੀਕਹਿ ਦੇਖ॥ ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤਿ ਬਿਸੇਖ[੩੪] ॥ ੧ ॥ ਰਹਾਉ॥ [੩੫]ਸੁਆਨ ਸਤ੍ਰੁ ਅਜਾਤੁ[੩੬] ਸਭ ਤੇ ਕ੍ਰਿਸਨ ਲਾਵੈ ਹੇਤੁ॥ ਲੋਗੁ ਬਪੁਰਾ[੩੭] ਕਿਆ ਸਰਾਹੈ[੩੮] [੩੯]ਤੀਨਿ ਲੋਕ ਪ੍ਰਵੇਸ ॥ ੨ ॥ ਅਜਾਮਲੁ[੪੦] ਪਿੰਗੁਲਾ[੪੧] ਲੁਭਤੁ[੪੨] ਕੁੰਚਰੁ[੪੩] ਗਏ ਹਰਿ ਕੈ ਪਾਸ॥ ਐਸੇ [੪੪]ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸ॥ ੩ ॥ ੧ ॥

੧ ਪਸ਼ੂ ਨੂੰ ਕੰਮੋਂ ਹਟਾ ਕੇ ਤੇ ਕਿੱਲੇ ਬੰਨ੍ਹ ਕੇ ਛੋਲੀਆ ਆਦਿ ਤਾਕਤ ਵਾਲੇ ਭੋਜਨ ਖਿਲਾਣ ਨੂੰ ਖੋਦੇ ਬੰਨ੍ਹਣਾ ਕਹਿੰਦੇ ਹਨ । ਖੇਦੋਂ ਕਢਿਆ ਪਸ਼ੂ ਬੜਾ ਤਕੜਾ ਤੇ ਮਸਤ ਹੁੰਦਾ ਹੈ। ਕਹਿੰਦੇ ਹਨ ਏਹ ਨਸ਼ਾ ਪੀ ਕੇ ਖੋਂਦ ਖ਼ੁਮਾਰੀ ਵਾਂਗ ਪ੍ਰਤੀਤ ਹੁੰਦਾ ਹੈ ।
੨ ਗੁਸੇ ਹੋਏ, ਠਗੇ ਹੋਏ ।
੩ ਇਕ ਹਰੀ ਦੀ ਪ੍ਰਾਪਤੀ ਦੀ ਅਵਸਥਾ ।
੪ ਅੰਨ੍ਹਿਆਂ ਨੂੰ, ਅਗਿਆਨੀਆਂ ਨੂੰ ।
੫ ਹਡੀਆਂ, ਚੰਮ ਤੇ ਵਿਸ਼ਟੇ ਦੇ ਢਕ ਹੋਏ ।
੬ ਵੇੜ੍ਹੇ ਹੋਏ, ਲਿਬੜੇ ਹੋਏ ।
੭ ਜਦੋਂ ਉਮਰ ਪੁਗ ਜਾਵੇਗੀ, ਇਹ ਤਨ ਰਹਿ ਜਾਵੇਗਾ ।
੮ ਮਿਲਦਾ ਹੈ ।
੯ ਉਚਾਰਦਾ ਹੈ ।
੧੦ ਰੇਤ ਦੇ ਘਰ ।
੧੧ ਇਹ ਇਆਣਾ ਇਸ ਦੇਹ ਦਾ ਮਾਨ ਕਰ ਰਿਹਾ ਹੈ ।
੧੨ ਡੁਬ ਗਏ ।
੧੩ ਪਾਨ ਬੀੜੇ ਖਾਣ ਲਗਦੇ ਹਨ ।
੧੪ ਮੇਰਾ ਕੰਮ ਦੀਵਾਨ ਦਾ ਹੈ, ਹਕੂਮਤ ਕਰਨਾ ਹੈ।
੧੫ ਸੋਨਾ ਤੇ ਇਸਤਰੀ ।
੧੬ ਦੇਖ ਦੇਖ ਕੇ ।
੧੭ ਨਸ਼ਾ ।
੧੮ ਉਮਰ ਗੁਜ਼ਰਦੀ ਹੈ ।
੧੯ ਓੜਕ ।
੨੦ [ਹਾਕਮਾਂ ਦੇ ਦਰਵਾਜ਼ੇ ਤੇ ਨੌਬਤ ਵਜਦੀ ਸੀ] ਹਕੂਮਤ ਕਰ ਗਏ ।
੨੧ ਇਤਨੀ ਖਟੀ ਗੰਦਾਂ ਵਿਚ ਤੇ ਮਿਟੀ ਵਿਚ ਦਬੀ ਹੋਈ ।
੨੨ ਇਸਤਰੀ ।
੨੩ ਦਰਵਾਜ਼ੇ ਤਕ ਮਾਂ ਜਾਂਦੀ ਹੈ ।
੨੪ ਸ਼ਮਸਾਨ ਭੂਮੀ ਤਕ । ੨੫ ਰੂਹ ।
੨੬ ਓਹ ਪੁਤਰ ਤੇ ਓਹ ਧਨ, ਓਹ ਨਗਰ ਤੇ ਓਹ ਸ਼ਹਿਰ ਮੁੜ ਨਹੀਂ ਆ ਕੇ ਦੇਖਣੇ ਮਿਲਦੇ ।
੨੭ ਕਾਂਸ਼ੀ ਦਾ ਉਘਾ ਭਗਤ ਜੋ ਰਾਮਾਨੰਦ ਦਾ ਚੇਲਾ ਤੇ ਕਬੀਰ ਜੀ ਦਾ ਸਮਕਾਲੀ ਸੀ । ਇਹ ਚਮਾਰ ਦਾ ਕੰਮ ਕਰਦਾ ਸੀ ।
੨੮ ਸ਼ਾਸਤ੍ਰਾਂ ਦੇ ਦਸੇ ਛੇ ਕਰਮ । ਦੇਖੋ ਪੰ: ੧੧੧੯, ਨੋਟ ੨੦ ।
੨੯ ਚੰਗੀ ਕੁਲ ਸੰਯੁਕਤ ਹੋਵੇ,ਚੰਗਾ ਖਾਨਦਾਨੀ ਹੋਵੇ।
੩੦ ਪਰ ਹਿਰਦੇ ਵਿਚ ਜੇ ਭਗਤੀ ਨਹੀਂ ਹੈ ।
੩੧ ਹਰੀ ਦੇ ਚਰਨ ਕਮਲਾਂ ਦੀ ।
੩੨ [ਸੰ: ਸ਼੍ਵ (ਕੁਤਾ) ਪਚ (ਖਾਣ ਵਾਲਾ) ] ਚੰਡਾਲ ਦੇ ਬਰਾਬਰ ਹੈ ।
੩੩ ਹੇ ਚੇਤ ਤੋਂ ਅਚੇਤ ਚਿਤ (ਮੂਰਖ ਮਨ) ! ਕਿਉਂ ਨਹੀਂ ਬਾਲਮੀਕ ਵਲ ਵੇਖਦਾ (ਕਿ ਉਹ ਹਰੀ ਜਪ ਕੇ ਕਿਸ ਨੀਚ ਜਾਤ ਤੋਂ ਅਮਰ ਹੋ ਗਿਆ) ?
੩੪ ਵਿਸ਼ਿਸ਼ਤਾ । ਇਹ ਵਡਿਆਈ ਭਗਤੀ ਦੇ ਕਾਰਨ ਸੀ ।
੩੫ ਕੁਤਿਆਂ ਨੂੰ ਮਾਰਨ ਵਾਲਾ ਸੀ ਬਾਲਮੀਕ ।
੩੬ ਚੰਡਾਲ ।
੩੭ ਵਿਚਾਰਾ ।
੩੮ ਸਲਾਹੇ ।
੩੯ ਤ੍ਰਿਨਾਂ ਲੋਕਾਂ ਵਿਚ ਉਹ ਪਸਾਰਿਆ ਹੋਇਆ ਹੈ; ਉਸ ਦੀ ਉਪਮਾ ਖਿਲਰੀ ਹੋਈ ਹੈ ।
੪੦ ਇਕ ਬ੍ਰਾਹਮਣ ਜੋ ਵੇਸਵਾ ਨਾਲ ਰਹਿੰਦਾ ਸੀ । ਪੁਤਰ ਦਾ ਨਾਂ 'ਨਾਰਾਇਣ' ਹੋਣ ਕਰਕੇ ਨਾਰਾਇਣ ਦਾ ਨਾਮ ਲੈਣ ਲਗ ਪਿਆ, ਜਿਸ ਕਰਕੇ ਉਸਦਾ ਉਧਾਰ ਹੋ ਗਿਆ ।
੪੧ ਇਕ ਕੰਜਰੀ । ਦੇਖੋ ਭਾਗਵਤ, ਯਾਰਵਾਂ ਸਕੰਧ ਅਠਵਾਂ ਅਧਿਆ ।
੪੨ ਇਕ ਲੋਦੀਆ ਨਾਮੇ ਸ਼ਿਕਾਰੀ ਸੀ, ਉਸ ਨੇ ਸੰਤਾਂ ਦੀ ਸੇਵਾ ਕੀਤੀ, ਬਹੁਤ ਸ਼ਿਕਾਰ ਮਿਲੇ, ਇਕ ਸੰਤਾਂ ਨੂੰ ਦਿਤਾ ; ਉਨ੍ਹਾਂ ਕਿਹਾ ਸਾਡੇ ਕੰਮ ਦਾ ਨਹੀਂ ਹੈ, ਸਾਨੂੰ ਕੋਈ ਸੰਖ ਚਕ੍ਰ ਗਦਾ ਵਾਲਾ, ਭਾਵ ਹਰੀ, ਲਭ ਕੇ ਲਿਆ ਦੇ । ਸ਼ਿਕਾਰੀ ਲਭ ਥਕਿਆ, ਪਰ ਨਾ ਮਿਲਿਆ, ਇਸ ਤੇ ਮਾਯੂਸ ਹੋ ਮਰਨ ਲਗਾ ਤੇ ਭਗਵਾਨ ਪ੍ਰਗਟ ਹੋਏ ।
੪੩ ਭਾਗਵਤ ਅਨੁਸਾਰ ਇਕ ਗੰਧਰਵ, ਜੋ ਕਿਸੇ ਰਿਖੀ ਦੇ ਸਰਾਪ ਨਾਲ ਹਾਥੀ ਬਣ ਗਿਆ ਸੀ। ਇਸ ਨੂੰ ਵਰੁਣ ਦੇ ਤਲਾ ਵਿਚ ਇਕ ਤੇਂਦੂਆ ਆਪਣੀਆਂ ਤੰਦਾਂ ਵਿਚ ਪਕੜ ਬੈਠਾ ਸੀ । ਰਾਮ-ਨਾਮ ਸਿਮਰਨ ਨਾਲ ਛੁਟਕਾਰਾ ਹੋਇਆ ।
੪੪ ਖੋਟੀ ਬੁਧ ਵਾਲੇ ਤਰ ਗਏ ।

* ਸਰੀਰਕ ਚੇਸ਼ਟਾ ਵਾਲੇ ਰਸਾਂ ਨਾਲ ਕੋਈ ਅੰਤ ਨਿਭਣ ਵਾਲੀ ਖ਼ੁਸ਼ੀ ਨਹੀਂ ਮਿਲਦੀ । ਇਸ ਭਰਮ ਵਿਚੋਂ ਕਢ ਕੇ ਗੁਰੂ ਹੀ ਹਰੀ ਨਾਮ ਵਿਚ ਲਾਉਂਦਾ ਹੈ ।

† ਭਾਉ ਭਗਤਿ ਨੂੰ ਛਡ ਕੇ ਹੋਛੇ ਰਸਾਂ ਵਿਚ ਲਗਣ ਨਾਲ ਮੌਤ ਹੀ ਮਿਲਦੀ ਹੈ ।

‡ ਸੰਸਾਰਕ ਵਡਿਆਈ ਚਾਰ ਦਿਨ ਦੀ ਹੈ; ਹਰੀ-ਨਾਮ ਤੋਂ ਬਿਨਾਂ ਜੀਵਨ ਵਿਅਰਥ ਜਾਂਦਾ ਹੈ ।

§ ਉਚੀ ਕੁਲ ਵਾਲਾ ਤੇ ਕਰਮਕਾਂਡੀ ਹੋਣ ਨਾਲ ਹਰੀ ਦੀ ਨਜ਼ਰ ਵਿਚ ਪ੍ਰਵਾਨ ਨਹੀਂ ਹੋਈਦਾ । ਨੀਚ ਕੁਲ ਵਾਲੇ ਭਗਤ ਲੋਕ ਹਰੀ-ਨਾਮ ਲੈਣ ਨਾਲ ਤਰ ਗਏ ।

ਮ: ੪: ਚਉਪਦੇ / 7

ਰਾਗੁ ਭੈਰਉ ਮਹਲਾ ੧ ਘਰੁ ੧ ਚਉਪਦੇ

## ੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

*॥ ਤੁਝ ਤੇ ਬਾਹਰਿ ਕਿਛੂ ਨ ਹੋਇ ॥ ਤੂ ਕਰਿ ਕਰਿ ਦੇਖਹਿ ਜਾਣਹਿ ਸੋਇ ॥੧॥ ਕਿਆ ਕਹੀਐ ਕਿਛੁ ਕਹੀ ਨ ਜਾਇ ॥ ਜੋ ਕਿਛੁ ਅਹੈ[1] ਸਭ ਤੇਰੀ ਰਜਾਇ ॥ ੧ ॥ ਰਹਾਉ ॥ [2]ਜੋ ਕਿਛੁ ਕਰਣਾ ਸੁ ਤੇਰੈ ਪਾਸਿ ॥ ਕਿਸੁ ਆਗੈ ਕੀਚੈ[3] ਅਰਦਾਸਿ ॥੨॥ [4]ਆਖਣੁ ਸੁਨਣਾ ਤੇਰੀ ਬਾਣੀ ॥ ਤੂ ਆਪੇ ਜਾਣਹਿ [5]ਸਰਬ ਵਿਡਾਣੀ ॥ ੩ ॥ ਕਰੇ ਕਰਾਏ ਜਾਣੈ ਆਪਿ ॥ ਨਾਨਕ ਦੇਖੈ [6]ਥਾਪਿ ਉਥਾਪਿ ॥ ੪ ॥ ੧ ॥

੧ ਓ ਸਤਿਗੁਰ ਪ੍ਰਸਾਦਿ ॥ ਰਾਗੁ ਭੈਰਉ ਮਹਲਾ ੧ ਘਰੁ ੨ †॥ ਗੁਰ ਕੈ ਸਬਦਿ ਤਰੇ ਮੁਨਿ[7] ਕੇਤੇ [8]ਇੰਦ੍ਰਾਦਿਕ ਬ੍ਰਹਮਾਦਿ ਤਰੇ ॥ [9]ਸਨਕ ਸਨੰਦਨ ਤਪਸੀ ਜਨ ਕੇਤੇ ਗੁਰ ਪਰਸਾਦੀ[10] ਪਾਰਿ ਪਰੇ ॥ ੧ ॥ ਭਵਜਲੁ[11] ਬਿਨੁ ਸਬਦੈ ਕਿਉ ਤਰੀਐ ॥ ਨਾਮ ਬਿਨਾ ਜਗੁ ਰੋਗਿ ਬਿਆਪਿਆ ਦੁਬਿਧਾ[12] ਡੁਬਿ ਡੁਬਿ ਮਰੀਐ ॥੧॥ ਰਹਾਉ ॥ ਗੁਰੁ ਦੇਵਾ ਗੁਰ ਅਲਖ ਅਭੇਵਾ[13] ਤ੍ਰਿਭਵਣ[14] ਸੋਝੀ ਗੁਰ ਕੀ ਸੇਵਾ ॥ ਆਪੇ ਦਾਤਿ ਕਰੀ ਗੁਰਿ ਦਾਤੈ ਪਾਇਆ ਅਲਖ ਅਭੇਵਾ ॥ ੨ ॥ [15]ਮਨੁ ਰਾਜਾ [16]ਮਨੁ ਮਨ ਤੇ ਮਾਨਿਆ ਮਨਸਾ ਮਨਹਿ ਸਮਾਈ[17] ॥ ਮਨੁ ਜੋਗੀ[18] ਮਨੁ [19]ਬਿਨਸਿ ਬਿਓਗੀ [20]ਮਨੁ ਸਮਝੈ ਗੁਣ ਗਾਈ ॥ ੩ ॥ ਗੁਰ ਤੇ ਮਨੁ ਮਾਰਿਆ ਸਬਦੁ ਵੀਚਾਰਿਆ ਤੇ ਵਿਰਲੇ ਸੰਸਾਰਾ ॥ ਨਾਨਕ [21]ਸਾਹਿਬੁ ਭਰਿਪੁਰਿ ਲੀਣਾ ਸਾਚ ਸਬਦਿ ਨਿਸਤਾਰਾ ॥ ੪ ॥ ੧ ॥ ੨ ॥ ਭੈਰਉ ਮਹਲਾ ੧ ‡ ॥ [22]ਨੈਨੀ ਦ੍ਰਿਸਟਿ ਨਹੀ ਤਨੁ ਹੀਨਾ [23]ਜਰਿ ਜੀਤਿਆ

੧ ਹੈ।
੨ ਜੋ ਭੀ ਬੇਨਤੀ ਕਰਨੀ ਹੈ ਸੋ ਤੇਰੇ ਪਾਸ ਹੀ ਕਰਨੀ ਹੈ।
੩ ਕਰੀਏ।
੪ ਜੋ ਕੁਝ ਬੋਲਣਾ ਹੈ ਜਾਂ ਸੁਣਨਾ ਹੈ ਤੇਰੀ ਬਾਣੀ ਹੀ ਹੈ। "ਬਾਣੀ ਪ੍ਰਭ ਕੀ ਸਭੁ ਕੋ ਬੋਲੈ" (ਸੁਖਮਨੀ)। "ਆਖਣ ਸੁਨਣਾ ਨਾਮੁ ਅਧਾਰੁ। ਧੰਧਾ ਛੁਟਕਿ ਗਇਆ ਵੇਕਾਰੁ" (ਪ੍ਰਭਾਤੀ ਮ: ੧)।
੫ ਹੇ ਸਭ ਤਰ੍ਹਾਂ ਦੇ ਕੌਤਕਾਂ ਵਾਲੇ! ਵੇਖੋ ਪੰ. ੩੫੫, ਨੋਟ ੩੪।
੬ ਬਣਾ ਬਣਾ ਕੇ ਤੇ ਢਾਹ ੨ ਕੇ।
੭ ਮੋਨੀ, ਚੁਪ ਸਾਧਣ ਵਾਲੇ।
੮ ਇੰਦ੍ਰ ਆਦਿ ਅਤੇ ਬ੍ਰਹਮਾ ਆਦਿ।
੯ ਬ੍ਰਹਮਾ ਦੇ ਲੜਕੇ।
੧੦ ਕਿਰਪਾ ਦੁਆਰਾ।
੧੧ ਹਸਤੀ ਦਾ ਸਮੁੰਦਰ।
੧੨ ਦ੍ਵੈਤ ਭਾਵ ਦੇ ਕਾਰਨ।
੧੩ ਜਿਸ ਦਾ ਭੇਦ ਨਾ ਪਾਇਆ ਜਾ ਸਕੇ।
੧੪ ਤਿੰਨਾਂ ਭਵਣਾਂ ਦੀ, ਸਾਰੇ ਜਹਾਨ ਦੀ।
੧੫ ਮਨ ਦੀਆਂ ਅੱਡ ੨ ਹਾਲਤਾਂ ਦਸੀਆਂ ਹਨ, ਕਿਉਂਕਿ ਖੇਡ ਸਾਰੀ ਹੈ ਹੀ ਮਨ ਦੀ। ਪਹਿਲੋਂ ਮਨ ਨੂੰ ਭੋਗਣ ਵਾਲਾ ਰਾਜਾ ਕਿਹਾ ਹੈ, ਜੋ ਆਪਣੀਆਂ ਰਜੋ ਗੁਣ ਵਾਲੀਆਂ ਖਾਹਿਸ਼ਾਂ ਪਿਛੇ ਭਜਦਾ ਹੈ, ਪਰ ਗੁਰੂ ਦੇ ਪਰਚੇ ਦੁਆਰਾ ਇਸ ਨੂੰ ਮਨ ਵਿਚੋਂ ਹੀ ਸੰਤੋਖ ਮਿਲ ਜਾਂਦਾ ਹੈ। ਅਗਲੀ ਤੁਕ ਵਿਚ ਮਨ ਨੂੰ ਜੋਗੀ ਕਿਹਾ ਹੈ।
੧੬ ਮਨ ਨੂੰ ਮਨ ਵਿਚੋਂ ਹੀ ਸ਼ਾਂਤੀ ਮਿਲ ਗਈ। ਵੇਖੋ ਪੰ. ੫੯੭, ਨੋਟ ੨੧।
੧੭ ਮੁਕ ਗਈ। ਵੇਖੋ ਪੰ. ੪੧੯, ਨੋਟ ੧੫।
੧੮ ਜੁੜਿਆ ਹੋਇਆ ਹਰੀ ਨਾਲ।
੧੯ ਵਿਛੜ ਕੇ ਨਾਸ ਹੁੰਦਾ ਹੈ।
੨੦ ਤੇ ਸਮਝ ਵਾਲਾ ਹੋ ਕੇ ਗੁਣ ਗਾਂਵਦਾ ਹੈ।
੨੧ ਮਾਲਕ (ਹਰੀ) ਸਭ ਥਾਂ ਭਰਪੂਰ ਤੇ ਲੀਣ (ਮਿਲਿਆ ਹੋਇਆ) ਹੈ। ਵੇਖੋ ਪੰ. ੫੬੭, ਨੋਟ ੨੭।
੨੨ ਅੱਖੀਂ ਦਿਸਦਾ ਨਹੀਂ।
੨੩ ਬੁਢੇਪੇ ਦਾ ਜਿਤਿਆ ਹੋਇਆ।

---

* ਸਭ ਕੁਝ ਹਰੀ ਤੋਂ ਹੈ ਤੇ ਉਸੇ ਦੀ ਰਜ਼ਾ ਵਿਚ ਹੋ ਰਿਹਾ ਹੈ।

† ਵਡੇ ੨ ਰਿਸ਼ੀ ਮੁਨੀ ਤੇ ਦੇਵਤ ਗੁਰੂ ਦੇ ਸ਼ਬਦ ਰਾਹੀਂ ਹੀ ਤਰਦੇ ਆਏ ਹਨ (੧)। ਗੁਰੂ ਅਲਖ ਅਭੇਵ ਹਰੀ ਦਾ ਰੂਪ ਹੈ, ਇਸੇ ਲਈ ਅਲਖ ਅਭੇਵ ਹਰੀ ਦੀ ਸੋਝੀ ਕਰਾ ਸਕਦਾ ਹੈ (੨) ਤੇ ਮਨ ਦੀਆਂ ਸਾਰੀਆਂ ਹਾਲਤਾਂ ਵਿਚ ਉਸ ਦੀ ਨਿਸ਼ਾ ਕਰਾ ਸਕਦਾ ਹੈ (੩)। ਐਸੇ ਜਨ ਵਿਰਲੇ ਹੀ ਹੁੰਦੇ ਹਨ ਜੋ ਗੁਰ ਦੇ ਰਾਹੀਂ ਉਪਰ ਦੱਸੇ ਦੇ ਕੰਮ ਕਰਦੇ ਹਨ, ਅਰਥਾਤ ਮਨ ਨੂੰ ਮਾਰਨਾ ਅਤੇ ਅਲਖ ਅਭੇਵ ਹਰੀ ਨੂੰ ਹਰ ਥ ਪਸਰਿਆ ਹੋਇਆ ਵੇਖਣਾ (੪)।

‡ ਆਮ ਮਨੁਖ ਤਾਂ ਹੋਛੇ ਰੂਪ ਰਸ ਵਿਚ ਲਗੇ ਹੋਏ ਜਨਮ ਗੁਆ ਲੈਂਦੇ ਹਨ। ਸਫਲ ਜਨਮ ਗੁਰੂ ਦੇ ਦਸੇ ਹੋਏ ਨਾਮ ਦੁਆਰਾ ਹੁੰਦਾ ਹੈ।

ਸਿਰਿ ਕਾਲੋ ॥ [੧]ਰੂਪੁ ਰੰਗੁ ਰਹਸੁ ਨਹੀ ਸਾਚਾ ਕਿਉ ਛੋਡੈ ਜਮ ਜਾਲੋ ॥੧॥ ਪ੍ਰਾਣੀ ਹਰਿ ਜਪਿ ਜਨਮੁ ਗਇਓ ॥ ਸਾਚ ਸਬਦ ਬਿਨੁ ਕਬਹੁ ਨ ਛੂਟਸਿ ਬਿਰਥਾ ਜਨਮੁ ਭਇਓ ॥ ੧ ॥ ਰਹਾਉ ॥ ਤਨ ਮਹਿ ਕਾਮੁ ਕ੍ਰੋਧੁ ਹਉ ਮਮਤਾ[੨] ਕਠਿਨ ਪੀਰ ਅਤਿ ਭਾਰੀ॥ [੩]ਗੁਰਮੁਖਿ ਰਾਮ ਜਪਹੁ ਰਸੁ ਰਸਨਾ ਇਨ ਬਿਧਿ ਤਰੁ ਤੂ ਤਾਰੀ ॥ ੨ ॥ [੪]ਬਹਰੇ ਕਰਨ ਅਕਲਿ ਭਈ ਹੋਛੀ ਸਬਦ ਸਹਜੁ[੫] ਨਹੀ ਬੂਝਿਆ ॥ ਜਨਮੁ ਪਦਾਰਥੁ ਮਨਮੁਖਿ[੬] ਹਾਰਿਆ ਬਿਨੁ ਗੁਰ ਅੰਧੁ ਨ ਸੂਝਿਆ ॥ ੩ ॥ ਰਹੈ ਉਦਾਸੁ ਆਸ ਨਿਰਾਸਾ [੭]ਸਹਜ ਧਿਆਨਿ ਬੈਰਾਗੀ॥ ਪ੍ਰਣਵਤਿ[੮] ਨਾਨਕ ਗੁਰਮੁਖਿ ਛੂਟਸਿ ਰਾਮਨਾਮਿ ਲਿਵ ਲਾਗੀ ॥ ੪ ॥ ੨ ॥ ੩ ॥ ਭੈਰਉ ਮਹਲਾ ੧ * ॥ ਭੂੰਡੀ[੯] ਚਾਲ [੧੦]ਚਰਣ ਕਰ ਖਿਸਰੇ ਤੁਚਾ[੧੧] ਦੇਹ ਕੁਮਲਾਨੀ ॥ ਨੇਤ੍ਰੀ ਧੁੰਧਿ [੪]ਕਰਨ ਭਏ ਬਹਰੇ ਮਨਮੁਖਿ ਨਾਮੁ ਨ ਜਾਨੀ ॥ ੧ ॥ ਅੰਧੁਲੇ ਕਿਆ ਪਾਇਆ ਜਗਿ ਆਇ ॥ ਰਾਮੁ ਰਿਦੈ ਨਹੀ ਗੁਰ ਕੀ ਸੇਵਾ ਚਾਲੇ ਮੂਲੁ ਗਵਾਇ ॥੧॥ ਰਹਾਉ ॥ [੧੨]ਜਿਹਵਾ ਰੰਗਿ ਨਹੀ ਹਰਿ ਰਾਤੀ ਜਬ ਬੋਲੈ ਤਬ ਫੀਕੇ ॥ ਸੰਤ ਜਨਾ ਕੀ ਨਿੰਦਾ ਵਿਆਪਸਿ ਪਸੂ ਭਏ ਕਦੇ ਹੋਹਿ ਨ ਨੀਕੇ[੧੩] ॥ ੨ ॥ ਅੰਮ੍ਰਿਤ ਕਾ ਰਸੁ ਵਿਰਲੀ ਪਾਇਆ ਸਤਿਗੁਰ ਮੇਲਿ ਮਿਲਾਏ ॥ ਜਬ ਲਗੁ ਸਬਦ ਭੇਦੁ ਨਹੀ ਆਇਆ ਤਬ ਲਗੁ ਕਾਲੁ ਸੰਤਾਏ ॥ ੩ ॥ [੧੪]ਅਨ ਕੋ ਦਰੁ ਘਰੁ ਕਬਹੂ ਨ ਜਾਨਸਿ ਏਕੋ ਦਰੁ ਸਚਿਆਰਾ ॥ ਗੁਰ ਪਰਸਾਦਿ[੧੫] ਪਰਮ ਪਦੁ ਪਾਇਆ ਨਾਨਕੁ ਕਹੈ ਵਿਚਾਰਾ ॥੪॥ ੩ ॥ ੪ ॥ ਭੈਰਉ ਮਹਲਾ ੧ † ॥ [੧] ਸਗਲੀ ਰੈਣਿ ਸੋਵਤ ਗਲਿ ਫਾਹੀ ਦਿਨਸੁ ਜੰਜਾਲਿ ਗਵਾਇਆ ॥ ਖਿਨੁ ਪਲੁ ਘੜੀ ਨਹੀ ਪ੍ਰਭੁ ਜਾਨਿਆ ਜਿਨਿ ਇਹੁ ਜਗਤੁ ਉਪਾਇਆ ॥ ੧ ॥ ਮਨ ਰੇ ਕਿਉ ਛੂਟਸਿ ਦੁਖੁ ਭਾਰੀ ॥ ਕਿਆ ਲੇ ਆਵਸਿ ਕਿਆ ਲੇ ਜਾਵਸਿ ਰਾਮ ਜਪਹੁ ਗੁਣਕਾਰੀ[੧੭] ॥ ੧ ॥ ਰਹਾਉ ॥ [੧੮]ਊਂਧਉ ਕਵਲੁ ਮਨਮੁਖ ਮਤਿ ਹੋਛੀ [੧੯]ਮਨਿ ਅੰਧੈ ਸਿਰਿ ਧੰਧਾ ॥ ਕਾਲੁ ਬਿਕਾਲੁ[੨੦] ਸਦਾ ਸਿਰਿ ਤੇਰੈ ਬਿਨੁ ਨਾਵੈ ਗਲਿ ਫੰਧਾ ॥ ੨ ॥ ਡਗਰੀ[੨੧] ਚਾਲ ਨੇਤ੍ਰ ਫੁਨਿ[੨੨] ਅਧੁਲੇ [੨੩]ਸਬਦ ਸੁਰਤਿ ਨਹੀ ਭਾਈ ॥ ਸਾਸਤ੍ਰ ਬੇਦ ਤ੍ਰੈਗੁਣ ਹੈ ਮਾਇਆ ਅੰਧੁਲਉ ਧੰਧੁ ਕਮਾਈ ॥ ੩ ॥ ਖੋਇਓ ਮੂਲੁ ਲਾਭੁ ਕਹ ਪਾਵਸਿ [੨੪]ਦੁਰਮਤਿ ਗਿਆਨ ਵਿਹੂਣੇ ॥ ਸਬਦੁ ਬੀਚਾਰਿ ਰਾਮ ਰਸੁ ਚਾਖਿਆ ਨਾਨਕ ਸਾਚਿ ਪਤੀਣੇ[੨੫] ॥ ੪ ॥ ੪ ॥ ੫ ॥ ਭੈਰਉ ਮਹਲਾ ੧ ‡ ॥ ਗੁਰ ਕੈ ਸੰਗਿ ਰਹੈ ਦਿਨ ਰਾਤੀ ਰਾਮੁ ਰਸਨਿ ਰੰਗਿ ਰਾਤਾ ॥ ਅਵਰੁ ਨ ਜਾਣਸਿ ਸਬਦੁ ਪਛਾਣਸਿ ਅੰਤਰਿ ਜਾਣਿ ਪਛਾਤਾ ॥ ੧ ॥ ਸੋ ਜਨੁ ਅਸਾ ਮੈ ਮਨਿ ਭਾਵੈ ॥ ਆਪੁ ਮਾਰਿ ਅਪਰੰਪਰਿ[੨੬] ਰਾਤਾ ਗੁਰ ਕੀ

੧ ਰੂਪ ਰੰਗ ਤੇ ਰਹਸ (ਸੁਆਦ) ਸਚੇ ਨਹੀਂ, (ਭਾਵ ਝੂਠੇ ਨਾਸਮਾਨ ਰੂਪ ਰਸ ਵਿਚ ਲਗਾ ਹੋਇਆ ਹੈ), ਇਸ ਲਈ ਜਮ ਦਾ ਜਾਲ ਇਸ ਨੂੰ ਕਿਵੇਂ ਛਡ ਸਕਦਾ ਹੈ ?
੨ ਮੈਂ-ਮੇਰੀ ਦਾ ਭਾਵ ।
੩ ਗੁਰੂ ਦੁਆਰਾ ਜੀਭ ਨਾਲ ਰਾਮ-ਰਸ ਜਪੇ, ਭਾਵ ਰਾਮ-ਨਾਮ ਜਹੀ ਸਵਾਦੀ ਚੀਜ਼ ਗ੍ਰਹਿਨ ਕਰੇ ।
੪ ਕੰਨ ਬੋਲੇ ਹੋ ਗਏ ।
੫ ਗਿਆਨ ।
੬ ਗੁਰੂ ਤੋਂ ਬੇਮੁਖ ਹੋਣ ਕਰਕੇ ।
੭ ਸਹਜ ਦੇ ਧਿਆਨ ਵਿਚ ਵੈਰਾਗੀ ਹੋ ਕੇ ਰਹੇ, ਭਾਵ ਮਾਇਆ ਤੋਂ ਉਚਾਟ ਹੋ ਕੇ ਪੂਰਨ ਅਡੋਲਤਾ ਵਾਲੀ ਹਾਲਤ ਵਿਚ ਰਹੇ ।
੮ ਕਹਿੰਦਾ ਹੈ ।
੯ ਭੈੜੀ, ਕੋਝੀ ।
੧੦ ਪੈਰ ਤੇ ਹਥ ਢਿਲੇ ਹੋ ਗਏ ।
੧੧ ਚਮੜੀ ।
੧੨ ਜੀਭ ਹਰੀ ਦੇ ਪ੍ਰੇਮ ਵਿਚ ਨਹੀਂ ਲੱਗੀ,ਜਦ ਵੀ ਬੋਲਦੀ ਹੈ ਤਦ ਹੀ ਫਿਕੇ ਬਚਨ ਬੋਲਦੀ ਹੈ ।
੧੩ ਚੰਗੇ ।
੧੪ ਹੋਰ ਕਿਸੇ ਦਰ ਘਰ ਨੂੰ ਜੋ ਨਹੀਂ ਜਾਣਦਾ ।
੧੫ ਕਿਰਪਾ ਨਾਲ ।
੧੬ ਸਾਰੀ ਰਾਤ ।
੧੭ ਜੋ ਫ਼ਾਇਦੇਮੰਦ ਹੈ ।
੧੮ ਮਨਮੁਖ ਦਾ ਹਿਰਦਾ ਰੂਪ ਕਮਲ ਉਲਟਾ ਹੈ ।
੧੯ ਮਨ ਅੰਨ੍ਹਾ ਹੋਣ ਕਰਕੇ ਸਿਰ ਉਤੇ ਸੰਸਾਰ ਦੇ ਧੰਧੇ ਪਏ ਰਹਿੰਦੇ ਹਨ । ਦੇਖੋ ਨੋਮ ੧੨ ।
੨੦ [ਕਾਲ ਤੋਂ ਉਲਟ] ਜਨਮ । ਜਨਮ ਮਰਨ ਸਦਾ ਤੇਰੇ ਸਿਰ ਰਹਿੰਦੇ ਹਨ ।
੨੧ ਡੋਲਣ ਵਾਲੀ, ਟੇਢੀ ।
੨੨ ਭੀ ।
੨੩ ਗੁਰੂ ਦੇ ਸ਼ਬਦ ਦੀ ਸੋਝੀ ਨਹੀਂ ਚੰਗੀ ਲਗਦੀ (ਸ਼ਾਸਤਰ ਵੇਦ ਹੀ ਚੰਗੇ ਲਗਦੇ ਹਨ)। ਉਸ ਨੂੰ ਇਹ ਨਹੀਂ ਪਤਾ ਕਿ ਸ਼ਾਸਤਰ ਵੇਦ ਤਾਂ ਤ੍ਰੈਗੁਣੀ ਮਾਇਆ ਵਾਲ ਹਨ । ਦੇਖੋ ਪੰ. ੧੧੪, ਫੁਟ ਨੋਟ * ।
੨੪ ਖੋਟੀ ਮਤ ਤੇ ਗਿਆਨ ਤੋਂ ਖ਼ਾਲੀ ਹੋਣ ਕਰਕੇ।
੨੫ ਪਤੀਜੇ ।
੨੬ ਪਰੇ ਤੋਂ ਪਰੇ ਹਰੀ ਵਿਚ ।

---

* ਗੁਰੂ ਨੂੰ ਨਾ ਮੰਨਣ ਵਾਲਾ ਮਨਮੁਖ ਹਰੀ ਰਸ ਵਿਚ ਰੁਚੀ ਨਹੀਂ ਰਖਦਾ, ਬਲਕਿ ਹਰੀ-ਰਸ ਵਾਲਿਆਂ ਦੀ ਨਿੰਦਾ ਕਰਦਾ ਹੈ, ਇਸ ਲਈ ਉਸ ਦੀ ਬ੍ਰਿਤੀ ਪਸ਼ੂ ਵਾਲੀ ਬਣ ਜਾਂਦੀ ਹੈ, ਤੇ ਜ਼ਿੰਦਗੀ ਦੀ ਹਰ ਇਕ ਗਲ ਕੋਝੀ ਹੁੰਦੀ ਹੈ । ਹਰ ਵੇਲੇ ਉਸ ਨੂੰ ਮੌਤ ਦਾ ਡਰ ਸਤਾਉਂਦਾ ਰਹਿੰਦਾ ਹੈ । ਗੁਰੂ ਮਿਲੇ ਤਾਂ ਹਰੀ ਦੇ ਦਰ ਦੀ ਸੋਝੀ ਹੁੰਦੀ ਹੈ ।

† ਮਨਮੁਖ ਦਾ ਦਿਲ ਮੂੰਧੇ ਪਏ ਕੰਵਲ ਵਾਂਗੂ ਹੁੰਦਾ ਹੈ, ਜਿਸ ਵਿਚ ਨਾਮ-ਅੰਮ੍ਰਿਤ ਨਹੀਂ ਪੈ ਸਕਦਾ । ਉਹ ਤਾਂ ਹੋਛੀ ਮਤ ਦੁਆਰਾ ਸ਼ਾਸਤਰਾਂ ਵੇਦਾਂ ਦੇ ਤ੍ਰੈਗੁਣੀ ਭਰਮਾਂ ਵਿਚ ਪਿਆ ਰਹਿੰਦਾ ਹੈ ਅਤੇ ਗੁਰ-ਸ਼ਬਦ ਵਲ ਰੁਚੀ ਕਰਨੋਂ ਕਤਰਾਉਂਦਾ ਹੈ । ਸਿਟਾ ਇਹ ਨਿਕਲਦਾ ਹੈ ਕਿ ਉਸ ਦੀ ਜ਼ਿੰਦਗੀ ਅਗਿਆਨਤਾ ਵਿਚ ਨਿਸਫਲ ਜਾਂਦੀ ਹੈ । ਨਾਮ-ਰਸ ਤਾਂ ਗੁਰ-ਸ਼ਬਦ ਰਾਹੀਂ ਮਿਲ ਸਕਦਾ ਹੈ ।

‡ ਗੁਰੂ ਸਾਹਿਬ ਕਹਿੰਦੇ ਹਨ ਕਿ ਸਾਨੂੰ ਤਾਂ ਉਹ ਚੰਗਾ ਲਗਦਾ ਹੈ ਜੋ ਸਦਾ ਗੁਰੂ ਦੀ ਸੰਗਤ ਵਿਚ ਰਹਿ ਕੇ ਸ਼ਬਦ ਨੂੰ ਵਿਚਾਰਦਾ ਤੇ ਹਰੀ-ਰਸ ਵਿਚ ਰਹਿੰਦਾ ਹੋਇਆ ਗੁਰੂ ਦੀ ਸੇਵਾ ਕਰਦਾ ਹੈ । ਐਸਾ ਪੁਰਸ਼ ਹਰ ਵਕਤ ਤੇ ਹਰ ਥਾਂ ਪਵਿਤਰ ਹਰੀ ਨੂੰ ਹਾਜ਼ਰ ਨਾਜ਼ਰ ਦੇਖਦਾ ਹੈ, ਇਸ ਲਈ ਉਸ ਦੇ ਨੇੜੇ ਅਪਵਿਤ੍ਰਤਾ ਨਹੀਂ ਆਉਂਦੀ ਤੇ ਗੁਣੀਆਂ ਨੂੰ ਮਿਲ ਕੇ ਗੁਣ ਗ੍ਰਹਿਣ ਕਰਦਾ ਰਹਿੰਦਾ ਹੈ ।

ਕਾਰ ਕਮਾਵੈ ॥ ੧ ॥ ਰਹਾਉ ॥ ਅੰਤਰਿ ਬਾਹਰਿ ਪੁਰਖੁ ਨਿਰੰਜਨੁ[1] ਆਦਿ ਪੁਰਖ ਆਦੇਸੋ[2] ॥ ਘਟ ਘਟ ਅੰਤਰਿ [3]ਸਰਬ ਨਿਰੰਤਰਿ ਰਵਿ ਰਹਿਆ ਸਚੁ[4] ਵਸੋ ॥ ੨ ॥ ਸਾਚਿ ਰਤੇ ਸਚੁ ਅੰਮ੍ਰਿਤੁ ਜਿਹਵਾ[5] ਮਿਥਿਆ ਮੈਲੁ ਨ ਰਾਈ[6] ॥ ਨਿਰਮਲ ਨਾਮੁ ਅੰਮ੍ਰਿਤ ਰਸੁ ਚਾਖਿਆ ਸਬਦਿ ਰਤੇ ਪਤਿ ਪਾਈ ॥ ੩ ॥ [7]ਗੁਣੀ ਗੁਣੀ ਮਿਲਿ ਲਾਹਾ ਪਾਵਸਿ ਗੁਰਮੁਖਿ[8] ਨਾਮਿ ਵਡਾਈ ॥ ਸਗਲੇ ਦੂਖ ਮਿਟਹਿ ਗੁਰ ਸੇਵਾ ਨਾਨਕ ਨਾਮੁ ਸਖਾਈ[9] ॥ ੪ ॥ ੫ ॥ ੬ ॥ ਭੈਰਉ ਮਹਲਾ ੧ * ॥ ਹਿਰਦੈ [10]ਨਾਮੁ ਸਰਬ ਧਨੁ ਧਾਰਣੁ ਗੁਰ ਪਰਸਾਦੀ[11] ਪਾਈਐ ॥ ਅਮਰ ਪਦਾਰਥ ਤੇ ਕਿਰਤਾਰਥ[12] [13]ਸਹਜ ਧਿਆਨਿ ਲਿਵ ਲਾਈਐ ॥ ੧ ॥ ਮਨ ਰੇ ਰਾਮ ਭਗਤਿ ਚਿਤੁ ਲਾਈਐ ॥ ਗੁਰਮੁਖਿ[8] ਰਾਮ ਨਾਮੁ ਜਪਿ ਹਿਰਦੈ ਸਹਜ ਸੇਤੀ ਘਰਿ ਜਾਈਐ ॥ ੧ ॥ ਰਹਾਉ ॥ ਭਰਮੁ ਭੇਦੁ ਭਉ ਕਬਹੁ ਨ ਛੂਟਸਿ [14]ਆਵਤ ਜਾਤ ਨ ਜਾਨੀ ॥ ਬਿਨੁ ਹਰਿ ਨਾਮ ਕੋ ਮੁਕਤਿ ਨ ਪਾਵਸਿ ਡੂਬਿ ਮੁਏ ਬਿਨੁ ਪਾਨੀ ॥ ੨ ॥ ਧੰਧਾ ਕਰਤ ਸਗਲੀ ਪਤਿ ਖੋਵਸਿ ਭਰਮੁ ਨ ਮਿਟਸਿ ਗਵਾਰਾ ॥ ਬਿਨੁ ਗੁਰ ਸਬਦ ਮੁਕਤਿ ਨਹੀ ਕਬਹੀ ਅੰਧੁਲੇ ਧੰਧੁ ਪਸਾਰਾ ॥ ੩ ॥ [15]ਅਕੁਲ ਨਿਰੰਜਨ[1] ਸਿਉ ਮਨੁ ਮਾਨਿਆ [16]ਮਨ ਹੀ ਤੇ ਮਨੁ ਮੂਆ ॥ ਅੰਤਰਿ ਬਾਹਰਿ ਏਕੋ ਜਾਨਿਆ ਨਾਨਕ ਅਵਰੁ ਨ ਦੂਆ ॥ ੪ ॥ ੬ ॥ ੭ ॥ ਭੈਰਉ ਮਹਲਾ ੧ † ॥ [17]ਜਗਨ ਹੋਮ ਪੁੰਨ ਤਪ ਪੂਜਾ ਦੇਹ ਦੁਖੀ ਨਿਤ ਦੂਖ ਸਹੈ ॥ ਰਾਮ ਨਾਮ ਬਿਨੁ ਮੁਕਤਿ ਨ ਪਾਵਸਿ ਮੁਕਤਿ ਨਾਮਿ ਗੁਰਮੁਖਿ[18] ਲਹੈ ॥ ੧ ॥ ਰਾਮ ਨਾਮ ਬਿਨੁ ਬਿਰਥੇ ਜਗਿ ਜਨਮਾ ॥ ਬਿਖੁ ਖਾਵੈ ਬਿਖੁ ਬੋਲੀ ਬੋਲੈ ਬਿਨੁ ਨਾਵੈ ਨਿਹਫਲੁ ਮਰਿ ਭ੍ਰਮਨਾ ॥ ੧ ॥ ਰਹਾਉ ॥ ਪੁਸਤਕ ਪਾਠ ਬਿਆਕਰਣ ਵਖਾਣੈ ਸੰਧਿਆ ਕਰਮ ਤਿਕਾਲ[19] ਕਰੈ ॥ ਬਿਨੁ ਗੁਰ ਸਬਦ ਮੁਕਤਿ ਕਹਾ ਪ੍ਰਾਣੀ ਰਾਮ ਨਾਮ ਬਿਨੁ [20]ਉਰਝਿ ਮਰੈ ॥ ੨ ॥ ਡੰਡ[21] ਕਮੰਡਲ ਸਿਖਾ[22] ਸੂਤੁ ਧੋਤੀ ਤੀਰਥਿ ਗਵਨੁ ਅਤਿ ਭ੍ਰਮਨੁ ਕਰੈ ॥ ਰਾਮ ਨਾਮ ਬਿਨੁ ਸਾਂਤਿ ਨ ਆਵੈ ਜਪਿ ਹਰਿ ਹਰਿ ਨਾਮੁ ਸੁ ਪਾਰਿ ਪਰੈ ॥ ੩ ॥ [23]ਜਟਾ ਮੁਕਟੁ ਤਨਿ ਭਸਮ ਲਗਾਈ ਬਸਤ੍ਰ ਛੋਡਿ ਤਨਿ ਨਗਨੁ ਭਇਆ ॥ ਰਾਮ ਨਾਮ ਬਿਨੁ ਤ੍ਰਿਪਤਿ ਨ ਆਵੈ [24]ਕਿਰਤ ਕੈ ਬਾਂਧੈ ਭੇਖੁ ਭਇਆ ॥ ੪ ॥ ਜੇਤੇ ਜੀਅ ਜੰਤ [25]ਜਲਿ ਥਲਿ ਮਹੀਅਲਿ [26]ਜਤ੍ਰ ਕਤ੍ਰ ਤੂ ਸਰਬ ਜੀਆ ॥ ਗੁਰ ਪਰਸਾਦਿ ਰਾਖਿ ਲੇ ਜਨ ਕਉ ਹਰਿ ਰਸੁ ਨਾਨਕ ਝੋਲਿ[27] ਪੀਆ ॥ ੫ ॥ ੭ ॥ ੮ ॥

੧ ਮਾਇਆ ਰਹਿਤ ਹਰੀ ।
੨ ਨਮਸਕਾਰ ।
੩ ਸਭ ਦੇ ਧੁਰ ਅੰਦਰ ।
੪ ਸਚ ਸਰੂਪ (ਹਰੀ) ।
੫ ਜੀਭ ।
੬ ਰਤਾ ਵੀ ।
੭ (ਸਿਖ) ਗੁਣੀ (ਗੁਰੂ) ਗੁਣੀ ਨੂੰ ਮਿਲ ਕੇ ।
੮ ਗੁਰੂ ਦੁਆਰਾ ।
੯ ਸਾਥੀ, ਮਿਤਰ ।
੧੦ ਨਾਮ ਹਰ ਤਰਾਂ ਦਾ ਧਨ ਹੈ ਤੇ ਸਾਰਿਆਂ ਦਾ ਆਸਰਾ ਹੈ ।
੧੧ ਕਿਰਪਾ ਨਾਲ ।
੧੨ ਸਫਲ ।
੧੩ ਪੂਰਨ ਸ਼ਾਂਤੀ ਤੇ ਅਡੋਲਤਾ ਵਾਲੇ ਧਿਆਨ ਦੁਆਰਾ ਲਿਵ ਲਾਈਏ (ਬ੍ਰਿਤੀ ਜੋੜੀਏ) ।
੧੪ ਜੰਮਦੇ ਮਰਦੇ ਰਹੇ ਪਰ ਸਮਝ ਨਾ ਆਈ ।
੧੫ ਕੁਲ ਰਹਿਤ ਹਰੀ ।
੧੬ (ਇਸ ਤਰਾਂ) ਮਨ ਦੀ ਮਦਦ ਨਾਲ ਹੀ ਮਨ ਦੇ ਵਿਕਾਰ ਦੂਰ ਹੋ ਗਏ ।
੧੭ ਹੋਮ ਯਗ ।
੧੮ ਗੁਰੂ ਦੀ ਆਗਿਆ ਵਿਚ ਚਲਣ ਵਾਲਾ ।
੧੯ ਤ੍ਰੈ ਕਾਲ, ਤਿੰਨੇ ਵੇਲੇ ।
੨੦ ਫਸ ਮਰਦਾ ਹੈ ।
੨੧ ਡੰਡਾ ।
੨੨ ਬੋਦੀ ।
੨੩ ਜਟਾਂ ਦਾ ਜੂੜਾ ।
੨੪ ਕਰਮਾਂ ਦੀ ਕਮਾਈ ਦੇ ਬਧੇ ਹੋਏ (ਸੰਸਕਾਰਾਂ ਅਧੀਨ) ।
੨੫ ਪਾਣੀ ਵਿਚ, ਸੁਕੀ ਧਰਤੀ ਵਿਚ ਅਤੇ ਧਰਤ ਅਸਮਾਨ ਦੇ ਵਿਚਕਾਰਲੇ ਪੁਲਾੜ ਵਿਚ ।
੨੬ ਜਿਥੇ ਕਿਥੇ ਭਾਵ ਸਭ ਥਾਈਂ ।
੨੭ ਹਥਾਂ ਨਾਲ ਬੂਰ ਨੂੰ ਹਟਾ ਕੇ, ਭਾਵ ਖੁਲ੍ਹੇ ਹਥੀਂ ।

---

* ਹਰੀ-ਨਾਮ ਜੋ ਗੁਰੂ ਦੀ ਕਿਰਪਾ ਨਾਲ ਮਿਲਦਾ ਹੈ ਸਰਵੋਤਮ ਚੀਜ਼ ਹੈ । ਇਸ ਤੋਂ ਬਿਨਾਂ ਸਾਰੇ ਕੰਮ ਨਿਰੇ ਪਿਟਣੇ ਮਲੂਮ ਹੁੰਦੇ ਹਨ, ਭਰਮ ਨਹੀਂ ਦੂਰ ਹੁੰਦਾ, ਅਤੇ ਮੁਕਤੀ ਨਹੀਂ ਮਿਲਦੀ । ਨਾਮ ਦੁਆਰਾ ਹੀ ਮਨ ਦੇ ਭਰਮ ਦੂਰ ਹੋ ਕੇ ਪੂਰਣ ਸ਼ਾਂਤੀ ਮਿਲਦੀ ਅਤੇ ਹਰ ਥਾਂ ਹਰੀ ਪਰੀ-ਪੂਰਨ ਦਿਸਦਾ ਹੈ ।

† ਨਾਮ ਦੇ ਮੁਕਾਬਲੇ ਤੇ ਹੋਮ ਜਗ, ਪੂਜਾ ਪਾਠ, ਸਿਖਾ ਸੂਤ ਤੇ ਹੋਰ ਭੇਖ ਕਿਸੇ ਕੰਮ ਦੇ ਨਹੀਂ ।

ਰਾਗੁ ਭੈਰਉ ਮਹਲਾ ੩ ਚਉਪਦੇ ਘਰੁ ੧

੧ ਓ ਸਤਿਗੁਰ ਪ੍ਰਸਾਦਿ ॥ * ॥ ਜਾਤਿ ਕਾ ਗਰਬੁ ਨ ਕਰੀਅਹੁ ਕੋਈ ॥ ਬ੍ਰਹਮੁ ਬਿੰਦੇ[1] ਸੋ ਬ੍ਰਾਹਮਣੁ ਹੋਈ ॥ ੧ ॥ ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ ॥ ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ ॥ ੧ ॥ ਰਹਾਉ ॥ ਚਾਰੇ ਵਰਨ ਆਖੈ ਸਭੁ ਕੋਈ ॥ [2]ਬ੍ਰਹਮੁ ਬਿੰਦ ਤੇ ਸਭ ਓਪਤਿ ਹੋਈ ॥ ੨ ॥ ਮਾਟੀ ਏਕ ਸਗਲ ਸੰਸਾਰਾ ॥ ਬਹੁ ਬਿਧਿ ਭਾਂਡੇ ਘੜੈ ਕੁਮ੍ਹਾਰਾ ॥ ੩ ॥ ਪੰਚ ਤਤੁ ਮਿਲਿ ਦੇਹੀ ਕਾ ਆਕਾਰਾ ॥ [3]ਘਟਿ ਵਧਿ ਕੋ ਕਰੈ ਬੀਚਾਰਾ ॥ ੪ ॥ ਕਹਤੁ ਨਾਨਕ ਇਹੁ ਜੀਉ [4]ਕਰਮ ਬੰਧੁ ਹੋਈ ॥ ਬਿਨੁ ਸਤਿਗੁਰ ਭੇਟੇ[5] ਮੁਕਤਿ ਨ ਹੋਈ ॥ ੫ ॥ ੧ ॥ ਭੈਰਉ ਮਹਲਾ ੩ † ॥ ਜੋਗੀ ਗ੍ਰਿਹੀ[6] ਪੰਡਿਤ ਭੇਖਧਾਰੀ ॥ ਏ [7]ਸੂਤੇ ਅਪਣੈ ਅਹੰਕਾਰੀ ॥ ੧ ॥ ਮਾਇਆ ਮਦਿ ਮਾਤਾ ਰਹਿਆ ਸੋਇ ॥ ਜਾਗਤੁ ਰਹੈ ਨ ਮੂਸੈ[8] ਕੋਇ ॥ ੧ ॥ ਰਹਾਉ ॥ ਸੋ ਜਾਗੈ ਜਿਸੁ ਸਤਿਗੁਰੁ ਮਿਲੈ ॥ ਪੰਚ ਦੂਤ ਓਹੁ ਵਸਗਤਿ[9] ਕਰੈ ॥ ੨ ॥ ਸੋ ਜਾਗੈ ਜੋ ਤਤੁ ਬੀਚਾਰੈ ॥ [10]ਆਪਿ ਮਰੈ ਅਵਰਾ ਨਹ ਮਾਰੈ ॥ ੩ ॥ ਸੋ ਜਾਗੈ ਜੋ ਏਕੋ ਜਾਣੈ ॥ [11]ਪਰਕਿਰਤਿ ਛੋਡੈ ਤਤੁ ਪਛਾਣੈ ॥ ੪ ॥ ਚਹੁ ਵਰਨਾ ਵਿਚਿ ਜਾਗੈ ਕੋਇ ॥ ਜਮੈ ਕਾਲੈ ਤੇ ਛੂਟੈ ਸੋਇ ॥ ੫ ॥ ਕਹਤ ਨਾਨਕ ਜਨੁ ਜਾਗੈ ਸੋਇ ॥ ਗਿਆਨ ਅੰਜਨੁ[12] ਜਾ ਕੀ ਨੇਤ੍ਰੀ ਹੋਇ ॥ ੬ ॥ ੨ ॥ ਭੈਰਉ ਮਹਲਾ ੩ ‡ ॥ ਜਾ ਕਉ ਰਾਖੈ ਅਪਣੀ ਸਰਣਾਈ ॥ ਸਾਚੇ ਲਾਗੈ ਸਾਚਾ ਫਲੁ ਪਾਈ ॥ ੧ ॥ ਰੇ ਜਨ ਕੈਸਿਉ ਕਰਹੁ ਪੁਕਾਰਾ ॥ ਹੁਕਮੇ ਹੋਆ ਹੁਕਮੇ ਵਰਤਾਰਾ ॥ ੧ ॥ ਰਹਾਉ ॥ ਏਹੁ ਆਕਾਰੁ ਤੇਰਾ ਹੈ ਧਾਰਾ[13] ॥ ਖਿਨ ਮਹਿ ਬਿਨਸੈ ਕਰਤ ਨ ਲਾਗੈ ਬਾਰਾ[14] ॥ ੨ ॥ ਕਰਿ ਪ੍ਰਸਾਦੁ[15] ਇਕੁ ਖੇਲੁ ਦਿਖਾਇਆ ॥ ਗੁਰ ਕਿਰਪਾ ਤੇ ਪਰਮ ਪਦੁ ਪਾਇਆ ॥ ੩ ॥ ਕਹਤ ਨਾਨਕੁ ਮਾਰਿ ਜੀਵਾਲੇ ਸੋਇ ॥ ਐਸਾ ਬੂਝਹੁ ਭਰਮਿ ਨ ਭੂਲਹੁ ਕੋਇ ॥ ੪ ॥ ੩ ॥ ਭੈਰਉ ਮਹਲਾ ੩ § ॥ ਮੈ ਕਾਮਣਿ[16] ਮੇਰਾ ਕੰਤੁ ਕਰਤਾਰੁ ॥ ਜੇਹਾ ਕਰਾਏ ਤੇਹਾ ਕਰੀ ਸੀਗਾਰੁ ॥ ੧ ॥ ਜਾਂ ਤਿਸੁ ਭਾਵੈ ਤਾਂ ਕਰੇ ਭੋਗੁ ॥ ਤਨੁ ਮਨੁ ਸਾਚੇ ਸਾਹਿਬ ਜੋਗੁ ॥ ੧ ॥ ਰਹਾਉ ॥ ਉਸਤਤਿ ਨਿੰਦਾ ਕਰੇ ਕਿਆ ਕੋਈ ॥ ਜਾਂ ਆਪੇ ਵਰਤੈ ਏਕੋ ਸੋਈ ॥ ੨ ॥ ਗੁਰ ਪਰਸਾਦੀ [17]ਪਿਰਮ ਕਸਾਈ ॥ ਮਿਲਉਗੀ ਦਇਆਲ [18]ਪੰਚ ਸਬਦ ਵਜਾਈ ॥ ੩ ॥ ਭਨਤਿ[19] ਨਾਨਕੁ ਕਰੇ ਕਿਆ ਕੋਇ ॥ ਜਿਸ ਨੋ ਆਪਿ ਮਿਲਾਵੈ ਸੋਇ ॥ ੪ ॥ ੪ ॥ ਭੈਰਉ ਮਹਲਾ ੩ ¶ ॥ ਸੋ ਮੁਨਿ[20] ਜਿ ਮਨ ਕੀ ਦੁਬਿਧਾ[21] ਮਾਰੇ ॥ ਦੁਬਿਧਾ ਮਾਰਿ ਬ੍ਰਹਮੁ ਬੀਚਾਰੇ ॥ ੧ ॥ ਇਸੁ ਮਨ

੧ ਜਾਣੇ । ਦੇਖੋ ਪੰ. ੫੧੨, ਨੋਟ ੭ ।

੨ ਬ੍ਰਹਮ ਬੂੰਦ (ਬੀਰਜ) ਤੋਂ ਸਭ ਉਤਪਤ ਹੁੰਦੇ ਹਨ । ਭਾਵ ਇਲਾਹੀ ਅਸਲੇ ਤੋਂ ਸਭ ਪੈਦਾ ਹੁੰਦੇ ਹਨ, ਇਸ ਲਈ ਸਾਰੇ ਇਕ ਪਿਤਾ ਦੇ ਪੁਤਰ ਹੋਣ ਕਰਕੇ ਉਚ ਨੀਚ ਜਾਤ ਵਾਲੇ ਨਹੀਂ ਹੋ ਸਕਦੇ ।

੩ ਕੌਣ ਕਹਿ ਸਕਦਾ ਹੈ ਕਿ ਕਿਸ ਵਿਚ ਕੋਈ ਤਤ ਘਟ ਜਾਂ ਵਧ ਹੈ ?

੪ ਕਰਮਾਂ ਦਾ ਬਧਾ ਹੋਇਆ ।

੫ ਮਿਲਣ ਦੇ ।

੬ ਗ੍ਰਿਹਸਤੀ ।

੭ ਸੁਤੇ ਹਨ ਅਗਿਆਨਤਾ ਦੀ ਨੀਂਦ ਹੰਕਾਰ ਦੇ ਕਾਰਨ ।

੮ ਲੁਟਿਆ । ਜੇ ਜਾਗਦਾ ਰਹੇ, ਤਾਂ ਕੋਈ ਭੀ ਲੁਟਿਆ ਨਹੀਂ ਜਾ ਸਕਦਾ ।

੯ ਵਸ ਵਿਚ ।

੧੦ ਅਸਲੀ ਛਤਰੀ ਦਾ ਵਰਣਨ ਹੈ । ਉਹ ਨਿਰਾ ਹੋਰਨਾਂ ਉਤੇ ਹਮਲੇ ਕਰਨ ਨੂੰ ਹੀ ਛਤਰੀਪੁਣਾ ਨਹੀਂ ਸਮਝਦਾ, ਬਲਕਿ ਵਡੀ ਬਹਾਦਰੀ ਇਸ ਵਿਚ ਮੰਨਦਾ ਹੈ ਕਿ ਆਪਣੇ ਆਪ ਉਤੇ ਕਾਬੂ ਪਾਵੇ ।

੧੧ ਸ਼ੂਦਰਾਂ ਵਾਲੀ ਪਰਕਿਰਤਿ ਛਡੇ, ਅਸਲੀਅਤ ਪਛਾਣ ਕੇ; ਭਾਵ ਲੋਕਾਂ ਦੀ ਸੇਵਾ(ਪਰ-ਕਿਰਤ) ਗ਼ੁਲਾਮ-ਬ੍ਰਿਤੀ ਨਾਲ ਨਾ ਕਰੇ, ਇਹ ਜਾਣ ਕੇ ਕਿ ਉਚੀਆਂ ਜਾਤਾਂ ਵਾਲੇ ਅਸਲ ਵਿਚ ਕੀ ਹਨ, ਉਸੇ ਮਿਟੀ ਦੇ ਬਣੇ ਹਨ, ਜਿਸ ਤੋਂ ਉਹ ਆਪ ਬਣਿਆ ਹੈ, ਸਾਰੇ ਇਕੋ 'ਰਾਮ ਕੀ ਅੰਸ' ਹਨ। 'ਪਰਕਿਰਤਿ'ਲਈ ਦੇਖੋ ਪੰ. ੪੬੯, ਨੋਟ ੨੦।

੧੨ ਸੂਰਮਾ ।

੧੩ ਟਿਕਾਇਆ ਹੋਇਆ ।

੧੪ ਦੇਰ ।

੧੫ ਕਿਰਪਾ, ਮਿਹਰ ।

੧੬ ਇਸਤਰੀ ।

੧੭ ਪਿਆਰੇ ਦੀ ਖਿਚੀ ਹੋਈ ।

੧੮ ਪੂਰੇ ਅਨੰਦ ਵਿਚ ਪ੍ਰਗਟ ਹੋ ਕੇ । ਦੇਖੋ ਪੰ. ੭੬੪, ਨੋਟ ੧੧; ਅਤੇ ਪੰ. ੭੬੫, ਨੋਟ ੩੯ ।

੧੯ ਕਹਿੰਦਾ ਹੈ ।

੨੦ ਮੋਨੀ ।

੨੧ ਦਵੈਤ ਭਾਵ ।

---

* ਜ਼ਾਤ ਪਾਤ ਦਾ ਭਰਮ ਇਹ ਕਹਿ ਕੇ ਦੂਰ ਕਰਦੇ ਹਨ ਕਿ ਸਾਰੇ ਪ੍ਰਾਣੀ ਇਕੋ ਹਰੀ ਦੀ ਉਲਾਦ ਹਨ, ਫਿਰ ਉਚ ਨੀਚ ਕੌਣ ਹੋ ਸਕਦਾ ਹੈ ?

† ਜਾਤ ਦੇ ਹੰਕਾਰ ਵਿਚ ਮਨੁਖ ਸੁਤੇ ਰਹਿੰਦੇ ਹਨ, ਉਨ੍ਹਾਂ ਨੂੰ ਅਸਲੀਅਤ ਦੀ ਸਮਝ ਨਹੀਂ ਪੈਂਦੀ । ਜਿਸਨੂੰ ਸਤਿਗੁਰੂ ਮਿਲੇ ਉਸ ਨੂੰ ਅਸਲੀਅਤ ਦੀ ਸਮਝ ਪੈਂਦੀ ਹੈ ; ਉਹ ਬ੍ਰਾਹਮਣ, ਕਸ਼ੱਤਰੀ ਅਤੇ ਸ਼ੂਦਰ ਵਾਲੀਆਂ ਕਮਜ਼ੋਰੀਆਂ ਛਡ ਕੇ ਅਸਲੀ ਗਿਆਨ, ਅਸਲੀ ਬੀਰਤਾ, ਅਸਲੀ ਸੇਵਾ ਦਾ ਭੇਤ ਸਮਝਦਾ ਹੈ ।

‡ ਸਭ ਤੋਂ ਉਚਾ ਗਿਆਨ ਇਹ ਹੈ ਕਿ ਸਭ ਕੁਝ ਹਰੀ ਦੇ ਹੁਕਮ ਵਿਚ ਹੁੰਦਾ ਹੈ। ਜਿਸਨੂੰ ਉਹ ਆਪਣਾ ਬਣਾਵੇ ਉਹੋ ਬਣਦਾ ਹੈ ।

§ ਹਰੀ ਸਰਬ-ਸਮਰਥ ਹੈ । ਉਹ ਜਿਸਨੂੰ ਆਪਣੇ ਆਪ ਨਾਲ ਮੇਲਣਾ ਚਾਹੇ, ਮੇਲਦਾ ਹੈ।

¶ ਕਈ ਲੋਕ ਮੋਨੀ ਹੋਣ ਉਤੇ ਮਾਣ ਕਰਦੇ ਹਨ । ਅਸਲ ਵਿਚ ਮੋਨੀ ਉਹ ਹੈ ਜੋ ਮਨ ਦੇ ਉਚਾਣ ਨਿਚਾਣ ਨੂੰ ਸਮਝ ਕੇ ਇਸ ਨੂੰ ਕਾਬੂ ਕਰ ਕੇ ਇਕ ਹਰੀ ਵਲ ਲਾਵੇ ।

ਕਉ ਕੋਈ ਖੋਜਹੁ ਭਾਈ ॥ ਮਨੁ ਖੋਜਤ ਨਾਮੁ *ਨਉ ਨਿਧਿ ਪਾਈ ॥ ੧ ॥ ਰਹਾਉ॥ [1]ਮੂਲੁ ਮੋਹੁ ਕਰਿ ਕਰਤੈ ਜਗਤੁ ਉਪਾਇਆ॥ ਮਮਤਾ[2] ਲਾਇ ਭਰਮਿ ਭੁੋਲਾਇਆ॥ ੨ ॥ ਇਸੁ [3]ਮਨ ਤੇ ਸਭ ਪਿੰਡ ਪਰਾਣਾ ॥ ਮਨ ਕੈ ਵੀਚਾਰਿ ਹੁਕਮੁ ਬੁਝਿ ਸਮਾਣਾ ॥ ੩ ॥ ਕਰਮੁ[3] ਹੋਵੈ ਗੁਰੁ ਕਿਰਪਾ ਕਰੈ॥ ਇਹੁ ਮਨੁ ਜਾਗੈ ਇਸੁ ਮਨ ਕੀ ਦੁਬਿਧਾ ਮਰੈ ॥੪॥ ਮਨ ਕਾ ਸੁਭਾਉ[4] ਸਦਾ ਬੈਰਾਗੀ ॥ ਸਭ ਮਹਿ ਵਸੈ ਅਤੀਤੁ[6] ਅਨਰਾਗੀ[7] ॥੫॥ ਕਹਤ ਨਾਨਕੁ ਜੋ ਜਾਣੈ ਭੇਉ[8] ॥ [9]ਆਦਿ ਪੁਰਖੁ ਨਿਰੰਜਨ ਦੇਉ ॥ ੬ ॥ ੫ ॥ ਭੈਰਉ ਮਹਲਾ ੩ †॥ ਰਾਮਨਾਮੁ ਜਗਤ ਨਿਸਤਾਰਾ॥ ਭਵਜਲੁ[10] ਪਾਰਿ ਉਤਾਰਣਹਾਰਾ ॥੧॥ ਗੁਰ ਪਰਸਾਦੀ[11] ਹਰਿਨਾਮੁ ਸਮ੍ਾਲਿ॥ ਸਦਹੀ ਨਿਬਹੈ ਤੇਰੈ ਨਾਲਿ ॥ ੧ ॥ ਰਹਾਉ॥ ਨਾਮੁ ਨ ਚੇਤਹਿ [12]ਮਨਮੁਖ ਗਾਵਾਰਾ ॥ ਬਿਨੁ ਨਾਵੈ ਕੈਸੇ ਪਾਵਹਿ ਪਾਰਾ ॥ ੨ ॥ ਆਪੇ ਦਾਤਿ ਕਰੇ ਦਾਤਾਰੁ ॥ ਦੇਵਣਹਾਰੇ ਕਉ ਜੈਕਾਰੁ ॥ ੩ ॥ ਨਦਰਿ ਕਰੇ ਸਤਿਗੁਰੂ ਮਿਲਾਏ ॥ ਨਾਨਕ ਹਿਰਦੈ ਨਾਮੁ ਵਸਾਏ ॥ ੪ ॥ ੬ ॥ ਭੈਰਉ ਮਹਲਾ ੩ ॥ ਨਾਮੇ ਉਧਰੇ ਸਭਿ ਜਿਤਨੇ ਲੋਅ[13] ॥ ਗੁਰਮੁਖਿ[14] ਜਿਨਾ ਪਰਾਪਤਿ ਹੋਇ ॥ ੧ ॥ ਹਰਿ ਜੀਉ ਅਪਣੀ ਕ੍ਰਿਪਾ ਕਰੇਇ ॥ ਗੁਰਮੁਖਿ[14] ਨਾਮੁ ਵਡਿਆਈ ਦੇਇ ॥ ੧ ॥ ਰਹਾਉ ॥ ਰਾਮਨਾਮਿ ਜਿਨ ਪ੍ਰੀਤਿ ਪਿਆਰੁ ॥ ਆਪਿ ਉਧਰੇ ਸਭਿ ਕੁਲ ਉਧਾਰਣਹਾਰੁ ॥ ੨ ॥ ਬਿਨੁ ਨਾਵੈ ਮਨਮੁਖ ਜਮਪੁਰਿ ਜਾਹਿ ॥ ਅਉਖੇ ਹੋਵਹਿ ਚੋਟਾ ਖਾਹਿ ॥ ੩॥ ਆਪੇ ਕਰਤਾ ਦੇਵੈ ਸੋਇ ॥ ਨਾਨਕ ਨਾਮੁ ਪਰਾਪਤਿ ਹੋਇ ॥ ੪ ॥ ੭॥ ਭੈਰਉ ਮਹਲਾ ੩ ॥ ਗੋਵਿੰਦ ਪ੍ਰੀਤਿ ਸਨਕਾਦਿਕ[15] ਉਧਾਰੇ ॥ ਰਾਮਨਾਮ ਸਬਦਿ ਬੀਚਾਰੇ॥ ੧ ॥ ਹਰਿ ਜੀਉ ਅਪਣੀ ਕਿਰਪਾ ਧਾਰੁ ॥ ਗੁਰਮੁਖਿ[14] ਨਾਮੇ ਲਗੈ ਪਿਆਰੁ ॥ ੧ ॥ ਰਹਾਉ ॥ ਅੰਤਰਿ ਪ੍ਰੀਤਿ ਭਗਤਿ ਸਾਚੀ ਹੋਇ ॥ ਪੂਰੈ ਗੁਰਿ ਮੇਲਾਵਾ[16] ਹੋਇ ॥ ੨ ॥ [17]ਨਿਜਘਰਿ ਵਸੈ ਸਹਜਿ ਸੁਭਾਇ ॥ ਗੁਰਮੁਖਿ ਨਾਮੁ ਵਸੈ ਮਨਿ ਆਇ ॥ ੩ ॥ ਆਪੇ ਵੇਖੈ ਵੇਖਣਹਾਰੁ ॥ ਨਾਨਕ ਨਾਮੁ ਰਖਹੁ ਉਰਧਾਰਿ[18] ॥ ੪ ॥ ੮ ॥ ਭੈਰਉ ਮਹਲਾ ੩ ‡ ॥ ਕਲਜੁਗ ਮਹਿ ਰਾਮਨਾਮੁ ਉਰਧਾਰੁ[19] ॥ ਬਿਨੁ ਨਾਵੈ ਮਾਥੈ ਪਾਵੈ ਛਾਰੁ[20] ॥ ੧ ॥ ਰਾਮਨਾਮੁ ਦੁਲਭੁ[21] ਹੈ ਭਾਈ ॥ ਗੁਰ ਪਰਸਾਦਿ ਵਸੈ ਮਨਿ ਆਈ ॥ ੧ ॥ ਰਹਾਉ ॥ ਰਾਮਨਾਮੁ ਜਨ ਭਾਲਹਿ ਸੋਇ ॥ ਪੂਰੇ ਗੁਰ ਤੇ ਪ੍ਰਾਪਤਿ ਹੋਇ ॥ ੨ ॥ ਹਰਿ ਕਾ ਭਾਣਾ ਮੰਨਹਿ ਸੇ ਜਨ ਪਰਵਾਣੁ ॥ ਗੁਰ ਕੈ ਸਬਦਿ ਨਾਮ ਨੀਸਾਣੁ ॥ ੩ ॥ ਸੋ ਸੇਵਹੁ ਜੋ ਕਲ[22] ਰਹਿਆ ਧਾਰਿ ॥ ਨਾਨਕ ਗੁਰਮੁਖਿ[14] ਨਾਮੁ ਪਿਆਰਿ ॥ ੪ ॥ ੯ ॥

੧ ਮੋਹ ਨੂੰ ਮੂਲ ਬਣਾ ਕੇ ।
੨ ਮੈਂ-ਮੇਰੀ ਦਾ ਭਾਵ ।
੩ ਮਨ ਦੇ ਸੰਸਕਾਰਾਂ ਕਰਕੇ ਜਨਮ ਮਰਨ ਹੁੰਦਾ ਹੈ। ਇਸ ਅਰਥ ਵਿਚ ਮਨ ਨੂੰ ਪਿੰਡ ਪਰਾਣ ਦਾ ਕਾਰਣ ਕਿਹਾ ਹੈ ।
੪ [ਅ.] ਹਰੀ ਦੀ ਮਿਹਰ ।
੫ ਅਸਲ ਸੁਭਾਉ, ਕਿਉਂਕਿ "ਮਨ ਤੂੰ ਜੋਤਿ ਸਰੂਪ ਹੈਂ ਅਪਣਾ ਮੂਲ ਪਛਾਣੁ" (ਆਸਾ ਮ: ੩) ।
੬ ਤਿਆਗੀ ।
੭ ਰਾਗ ਰਹਿਤ, ਮੋਹ ਤੋਂ ਰਹਿਤ, ਵੈਰਾਗੀ । ਦੇਖੋ ਪੰ. ੫੯੮, ਨੋਟ ੨੪ ।
੮ ਭੇਦ ।
੯ ਭਾਵ ਵਾਹਿਗੁਰੂ ਦਾ ਰੂਪ ਹੈ । ਦੇਖੋ ਪੰ. ੪੬੯, ਨੋਟ ੨੧ ।
੧੦ ਸੰਸਾਰ ਸਾਗਰ ।
੧੧ ਕਿਰਪਾ ਦੁਆਰਾ ।
੧੨ ਹੇ ਮੂਰਖ ਆਪ-ਹੁਦਰੇ ।
੧੩ ਲੋਕ ।
੧੪ ਗੁਰੂ ਦੁਆਰਾ ।
੧੫ ਬ੍ਰਹਮਾ ਦੇ ਪੁਤ੍ਰ ਸਨਕ ਆਦਿਕ ।
੧੬ ਮੈਲ ।
੧੭ ਸੁਤੇ ਸਿਧ ਹੀ ਆਪਣੇ ਅਸਲੀ ਘਰ (ਵਾਹਿਗੁਰੂ ਦੀ ਹਜ਼ੂਰੀ) ਵਿਚ ਵਸਦਾ ਹੈ ।
੧੮ ਦਿਲ ਵਿਚ ਟਿਕਾ ਕੇ ।
੧੯ ਹਿਰਦੇ ਦੀ ਟੇਕ ਹੈ ।
੨੦ ਸੁਆਹ ।
੨੧ ਦੁਰਲਭ ।
੨੨ ਸ਼ਕਤੀ ।

---

* ਤਰ੍ਹਾਂ ਤਰ੍ਹਾਂ ਦੇ ਸੁਖਾਂ ਦੇ ਸਮਿਆਨ ਜੋ ਨੌਂ ਗਿਣੇ ਜਾਂਦੇ ਹਨ: ਪਦਮ (ਸੋਨਾ ਚਾਂਦੀ), ਮਹਾਂ ਪਦਮ (ਹੀਰੇ ਜ਼੍ਵਾਹਰਾਤ), ਸੰਖ (ਸੋਹਣੇ ੨ ਖਾਣੇ ਤ ਕਪੜੇ), ਮਕਰ (ਸ਼ਸਤਰ ਵਿਦਿਆ ਦੀ ਪ੍ਰਾਪਤੀ, ਰਾਜ ਦਰਬਾਰ ਵਿਚ ਮਾਣ), ਕੱਛਪ (ਕਪੜੇ ਦਾਣੇ ਦੀ ਸੁਦਾਗਰੀ), ਕੁੰਦ (ਸੋਨੇ ਦੀ ਸੁਦਾਗਰੀ), ਨੀਲ (ਮੋਤੀ ਮੂੰਗੇ ਦੀ ਸੁਦਾਗਰੀ), ਮੁਕੰਦ (ਰਾਗ ਆਦਿ ਕੋਮਲ ਹੁਨਰਾਂ ਦੀ ਪ੍ਰਾਪਤੀ), ਵਰਚ ਜਾਂ ਖਰਬ ।

ਅਗਲੇ ਤਿੰਨਾਂ ਸ਼ਬਦਾਂ ਵਿਚ ਹਰੀ-ਨਾਮ ਦੀ ਮਹਿਮਾ ਹੈ, ਜੋ ਗੁਰੂ ਤੋਂ ਮਿਲਦਾ ਹੈ ।

‡ ਅਗਲੇ ਦੋਹਾਂ ਸ਼ਬਦਾਂ ਵਿਚ ਦਸਿਆ ਹੈ ਕਿ ਕਲਿਯੁਗ ਵਿਚ ਜੀਵਾਂ ਦੇ ਉਧਾਰ ਦਾ ਖਾਸ ਸਾਧਨ ਹਰੀ-ਨਾਮ ਹੈ ।

ਭੈਰਉ ਮਹਲਾ ੩ ॥ ਕਲਜੁਗ ਮਹਿ ਬਹੁ ਕਰਮ ਕਮਾਹਿ॥ [1]ਨਾ ਰੁਤਿ ਨ ਕਰਮ ਥਾਇ ਪਾਹਿ ॥ ੧ ॥ ਕਲਜੁਗ ਮਹਿ ਰਾਮਨਾਮੁ ਹੈ ਸਾਰੁ[2] ॥ ਗੁਰਮੁਖਿ[3] ਸਾਚਾ ਲਗੈ ਪਿਆਰੁ ॥੧॥ ਰਹਾਉ ॥ ਤਨੁ ਮਨੁ ਖੋਜਿ ਘਰੈ ਮਹਿ ਪਾਇਆ॥ ਗੁਰਮੁਖਿ[3] ਰਾਮਨਾਮਿ ਚਿਤੁ ਲਾਇਆ ॥ ੨ ॥ ਗਿਆਨ ਅੰਜਨੁ[4] ਸਤਿਗੁਰ ਤੇ ਹੋਇ ॥ [5]ਰਾਮਨਾਮੁ ਰਵਿ ਰਹਿਆ ਤਿਹੁ ਲੋਇ ॥ ੩ ॥ ਕਲਿਜੁਗ ਮਹਿ ਹਰਿ ਜੀਉ ਏਕੁ ਹੋਰ ਰੁਤਿ ਨ ਕਾਈ॥ ਨਾਨਕ ਗੁਰਮੁਖਿ[3] ਹਿਰਦੈ ਰਾਮਨਾਮੁ ਲੇਹੁ ਜਮਾਈ॥੪॥੧੦॥

ਭੈਰਉ ਮਹਲਾ ੩ ਘਰੁ ੨

੧ ਓ ਸਤਿਗੁਰ ਪ੍ਰਸਾਦਿ ॥ * ॥ ਦੁਬਿਧਾ ਮਨਮੁਖ[6] ਰੋਗਿ ਵਿਆਪੇ ਤ੍ਰਿਸਨਾ ਜਲਹਿ ਅਧਿਕਾਈ[7] ॥ ਮਰਿ ਮਰਿ ਜੰਮਹਿ ਠਉਰ ਨ ਪਾਵਹਿ ਬਿਰਥਾ ਜਨਮੁ ਗਵਾਈ ॥ ੧ ॥ ਮੇਰੇ ਪ੍ਰੀਤਮ ਕਰਿ ਕਿਰਪਾ ਦੇਹੁ ਬੁਝਾਈ ॥ ਹਉਮੈ ਰੋਗੀ ਜਗਤੁ ਉਪਾਇਆ ਬਿਨੁ ਸਬਦੈ ਰੋਗੁ ਨ ਜਾਈ ॥ ੧ ॥ ਰਹਾਉ ॥ ਸਿੰਮ੍ਰਿਤਿ[8] ਸਾਸਤ੍ਰ[9] ਪੜਹਿ ਮੁਨਿ ਕੇਤੇ ਬਿਨੁ ਸਬਦੈ ਸੁਰਤਿ ਨ ਪਾਈ ॥ [10]ਤ੍ਰੈ ਗੁਣ ਸਭੇ ਰੋਗਿ ਵਿਆਪੇ ਮਮਤਾ ਸੁਰਤਿ ਗਵਾਈ ॥ ੨ ॥ ਇਕਿ ਆਪੇ ਕਾਢਿ ਲਏ ਪ੍ਰਭਿ ਆਪੇ ਗੁਰ ਸੇਵਾ ਪ੍ਰਭਿ ਲਾਏ ॥ ਹਰਿ ਕਾ ਨਾਮੁ ਨਿਧਾਨੋ[11] ਪਾਇਆ ਸੁਖੁ ਵਸਿਆ ਮਨਿ ਆਏ ॥ ੩ ॥ [12]ਚਉਥੀ ਪਦਵੀ ਗੁਰਮੁਖਿ[13] ਵਰਤਹਿ ਤਿਨ ਨਿਜਘਰਿ[14] ਵਾਸਾ ਪਾਇਆ ॥ ਪੂਰੈ ਸਤਿਗੁਰਿ ਕਿਰਪਾ ਕੀਨੀ ਵਿਚਹੁ ਆਪੁ[15] ਗਵਾਇਆ॥ ੪ ॥ [16]ਏਕਸੁ ਕੀ ਸਿਰਿ ਕਾਰ ਏਕ ਜਿਨਿ ਬ੍ਰਹਮਾ ਬਿਸਨੁ ਰੁਦ੍ਰੁ ਉਪਾਇਆ ॥ ਨਾਨਕ ਨਿਹਚਲੁ ਸਾਚਾ ਏਕੋ ਨਾ ਓਹੁ ਮਰੈ ਨ ਜਾਇਆ ॥ ੫ ॥ ੧ ॥ ੧੧ ॥ ਭੈਰਉ ਮਹਲਾ ੩ † ॥ ਮਨਮੁਖਿ ਦੁਬਿਧਾ ਸਦਾ ਹੈ ਰੋਗੀ ਰੋਗੀ ਸਗਲ ਸੰਸਾਰਾ॥ ਗੁਰਮੁਖਿ ਬੂਝਹਿ ਰੋਗੁ ਗਵਾਵਹਿ ਗੁਰ ਸਬਦੀ ਵੀਚਾਰਾ ॥ ੧ ॥ ਹਰਿ ਜੀਉ ਸਤਸੰਗਤਿ ਮੇਲਾਇ ॥ ਨਾਨਕ ਤਿਸਨੋ ਦੇਇ ਵਡਿਆਈ ਜੋ ਰਾਮਨਾਮਿ ਚਿਤੁ ਲਾਇ ॥ ੧ ॥ ਰਹਾਉ ॥ ਮਮਤਾ ਕਾਲਿ ਸਭਿ ਰੋਗਿ ਵਿਆਪੇ ਤਿਨ ਜਮ ਕੀ ਹੈ ਸਿਰਿ ਕਾਰਾ॥ ਗੁਰਮੁਖਿ ਪ੍ਰਾਣੀ ਜਮੁ ਨੇੜਿ ਨ ਆਵੈ ਜਿਨ ਹਰਿ ਰਾਖਿਆ [17]ਉਰਿ ਧਾਰਾ ॥ ੨ ॥ ਜਿਨ ਹਰਿ ਕਾ ਨਾਮੁ ਨ ਗੁਰਮੁਖਿ[3] ਜਾਤਾ ਸੇ ਜਗ ਮਹਿ ਕਾਹੇ ਆਇਆ ॥ ਗੁਰ ਕੀ ਸੇਵਾ ਕਦੇ ਨ ਕੀਨੀ ਬਿਰਥਾ ਜਨਮੁ ਗਵਾਇਆ ॥ ੩ ॥ ਨਾਨਕ ਸੇ ਪੂਰੇ ਵਡਭਾਗੀ ਸਤਿਗੁਰ ਸੇਵਾ ਲਾਏ ॥ ਜੋ ਇਛਹਿ ਸੋਈ ਫਲੁ ਪਾਵਹਿ ਗੁਰਬਾਣੀ ਸੁਖੁ ਪਾਏ ॥ ੪ ॥ ੨ ॥ ੧੨ ॥ ਭੈਰਉ ਮਹਲਾ ੩ † ॥ ਦੁਖ ਵਿਚਿ ਜੰਮੈ

੧ ਭਾਵ ਕਲਜੁਗ ਕਰਮ-ਕਾਂਡ ਦਾ ਜ਼ਮਾਨਾ ਨਹੀਂ ਹੈ; ਏਥੇ ਭਗਤੀ ਹੀ ਸ੍ਰੇਸ਼ਟ ਹੈ। ਦਖੋ ਪੰ. ੪੪੫, ਫੁਟ ਨੋਟ * ।

੨ ਸ੍ਰੇਸ਼ਟ ।

੩ ਗੁਰੂ ਦੁਆਰੇ ।

੪ ਸੂਰਮਾ ।

੫ ਰਾਮ ਦਾ ਨਾਮ ਤਿੰਨਾਂ ਲੋਕਾਂ (ਭਾਵ ਸਾਰੀ ਰਚਨਾ) ਵਿਚ ਵਿਆਪਕ ਹੈ। ਇਥੇ ਨਾਮ ਦਾ ਅਰਥ ਹਰੀ ਦਾ ਪ੍ਰਕਾਸ਼ ਹੈ।

੬ ਆਪ-ਹੁਦਰੇ, ਜੋ ਗੁਰੂ ਦੀ ਮੰਨ ਕੇ ਨਹੀਂ ਚਲਦੇ ।

੭ ਬਹੁਤੀ ।

੮ ਹਿੰਦੂ ਰਿਸ਼ੀਆਂ ਦੇ ਲਿਖੇ ਹੋਏ ਧਾਰਮਕ ਪੁਸਤਕ ਜੋ ਉਨ੍ਹਾਂ ਨੇ ਵੇਦਾਂ ਜਾਂ ਵਡਿਆਂ ਦੇ ਵਾਕਾਂ ਨੂੰ ਚੇਤੇ ਕਰ ਕੇ ਹਿੰਦੂ ਸਮਾਜ ਦੀ ਅਗਵਾਈ ਲਈ ਲਿਖੇ। ਇਹ ੨੭ ਦੇ ਕਰੀਬ ਹਨ।

੯ ਹਿੰਦੂ ਫਿਲਸਫੇ ਦੇ ਗ੍ਰੰਥ, ਜੋ ਗਿਣਤੀ ਵਿਚ ਛੀ ਹਨ: ਸਾਂਖ, ਪਤੰਜਲ ਜਾਂ ਜੋਗ, ਨਿਆਇ, ਵੈਸ਼ੇਸਿਕ, ਮੀਮਾਨਸਾ, ਵੇਦਾਂਤ ।

੧੦ ਤ੍ਰੈਗੁਣੀ ਜੀਵ, ਇੰਨ੍ਹਾਂ ਧਾਰਮਕ ਪੁਸਤਕਾਂ ਦੇ ਦਸੇ ਤਿੰਨਾਂ ਗੁਣਾਂ ਦੀ ਉਧੇੜ-ਬੁਣ ਵਿਚ ਲਗੇ ਹੋਏ ਜੀਵ ।

੧੧ ਜੋ ਸੁਖਾਂ ਦਾ ਘਰ ਹੈ ।

੧੨ ਸਹਜ ਅਵਸਥਾ, ਜੋ ਤਿੰਨਾਂ ਗੁਣਾਂ ਤੋਂ ਉਤੇ ਹੈ ।

੧੩ ਗੁਰੂ ਦੀ ਮੰਨ ਕੇ ਚਲਣ ਵਾਲੇ ।

੧੪ ਆਪਣੇ ਅਸਲੀ ਘਰ (ਹਰੀ ਦੀ ਹਜ਼ੂਰੀ)ਵਿਚ।

੧੫ ਆਪਾ ਭਾਵ, ਹਉਮੈ ।

੧੬ ਇਕੋ ਦੀ (ਹਰੀ ਦੀ) ਸਿਰ ਤੇ ਕਾਰ ਹੈ, ਤੇ ਉਹ ਕਾਰ ਭੀ ਇਕੋ ਹੈ, ਭਾਵ ਵਿਸ਼ਨੂ, ਬ੍ਰਹਮਾ, ਸ਼ਿਵ ਨੂੰ ਛੱਡ ਕੇ, ਉਨ੍ਹਾਂ ਦੇ ਬਣਾਣ ਵਾਲੇ ਇਕ ਹਰੀ ਨੂੰ ਮੰਨਣਾ ਤੇ ਉਸ ਵਲੋਂ ਪਾਇਆ ਫ਼ਰਜ਼ ਭੀ ਕੇਵਲ ਨਾਮ ਜਪਣਾ ਹੀ ਨਿਭਾਉਣਾ। ਰੁਦ੍ਰ=ਸ਼ਿਵਜੀ ।

੧੭ ਦਿਲ ਵਿਚ ਧਾਰਿਆ ਹੈ ।

---

* ਗੁਰੂ ਨੂੰ ਨਾ ਮੰਨਣ ਵਾਲੇ (ਮਨਮੁਖ) ਦੁਬਿਧਾ ਵਿਚ ਪਏ ਹੋਏ ਇਕ ਹਰੀ ਨੂੰ ਨਹੀਂ ਮੰਨਦੇ; ਉਸ ਦੀ ਥਾਂ ਦੇਵੀ ਦੇਵਤਿਆਂ ਦੀ ਉਪਾਸ਼ਨਾ ਕਰਦੇ ਅਤੇ ਉਸ ਦੀ ਦਸੀ ਕਾਰ (ਨਾਮ-ਜਾਪ) ਨੂੰ ਛਡ ਕੇ ਸਿਮ੍ਰਿਤੀਆਂ ਸ਼ਾਸਤਰਾਂ ਦੇ ਦਸੇ ਤ੍ਰਿਗੁਣੀ ਕੰਮਾਂ ਵਿਚ ਲਗੇ ਰਹਿੰਦੇ ਹਨ। ਪਰ ਜਦ ਏਹੋ ਗੁਰਮੁਖ ਹੋ ਜਾਣ ਤਾਂ ਗੁਰ-ਬਾਣੀ ਦੀ ਦਸੀ ਹੋਈ ਕਾਰ ਇਕ ਹਰੀ ਦੇ ਨਾਮ-ਜਾਪ ਵਿਚ ਲਗ ਜਾਂਦੇ ਹਨ ਅਤੇ ਜਨਮ ਮਰਨ ਵਿਚੋਂ ਨਿਕਲ ਕੇ ਮੁਕਤ ਹੋ ਜਾਂਦੇ ਹਨ ।

† ਭਾਵ ਉਤਲਾ ਹੀ ਹੈ ।

ਦੁਖਿ ਮਰੈ ਦੁਖ ਵਿਚਿ ਕਾਰ ਕਮਾਇ ॥ ਗਰਭ ਜੋਨੀ ਵਿਚਿ[੧] ਕਦੇ ਨ ਨਿਕਲੈ
[੨]ਬਿਸਟਾ ਮਾਹਿ ਸਮਾਇ ॥੧॥ ਧ੍ਰਿਗੁ ਧ੍ਰਿਗੁ ਮਨਮੁਖਿ[੩] ਜਨਮੁ ਗਵਾਇਆ ॥ ਪੂਰੇ
ਗੁਰ ਕੀ ਸੇਵ ਨ ਕੀਨੀ ਹਰਿ ਕਾ ਨਾਮੁ ਨ ਭਾਇਆ ॥੧॥ ਰਹਾਉ ॥ ਗੁਰ ਕਾ ਸਬਦੁ
ਸਭਿ ਰੋਗ ਗਵਾਏ ਜਿਸ ਨੋ ਹਰਿ ਜੀਉ ਲਾਏ ॥ ਨਾਮੇ ਨਾਮਿ ਮਿਲੈ ਵਡਿਆਈ
ਜਿਸ ਨੋ ਮੰਨਿ ਵਸਾਏ ॥ ੨ ॥ ਸਤਿਗੁਰੁ ਭੇਟੈ[੪] ਤਾ ਫਲੁ ਪਾਏ [੫]ਸਚੁ ਕਰਣੀ
ਸੁਖ ਸਾਰੁ ॥ ਸੇ ਜਨ ਨਿਰਮਲ ਜੋ ਹਰਿ ਲਾਗੇ ਹਰਿਨਾਮੇ ਧਰਹਿ ਪਿਆਰੁ ॥੩॥
ਤਿਨ ਕੀ ਰੇਣੁ[੬] ਮਿਲੈ ਤਾਂ [੭]ਮਸਤਕਿ ਲਾਈ ਜਿਨ ਸਤਿਗੁਰੁ ਪੂਰਾ ਧਿਆਇਆ ॥
ਨਾਨਕ ਤਿਨ ਕੀ ਰੇਣੁ ਪੂਰੈ ਭਾਗਿ ਪਾਈਐ ਜਿਨੀ ਰਾਮਨਾਮਿ ਚਿਤੁ ਲਾਇਆ ॥
੪ ॥ ੩ ॥ ੧੩ ॥ ਭੈਰਉ ਮਹਲਾ ੩ * ॥ ਸਬਦੁ ਬੀਚਾਰੇ ਸੋ ਜਨੁ ਸਾਚਾ ਜਿਨ
ਕੈ ਹਿਰਦੈ ਸਾਚਾ ਸੋਈ ॥ ਸਾਚੀ ਭਗਤਿ ਕਰਹਿ ਦਿਨੁ ਰਾਤੀ ਤਾਂ ਤਨਿ ਦੂਖੁ ਨ
ਹੋਈ ॥ ੧ ॥ ਭਗਤੁ ਭਗਤੁ ਕਹੈ ਸਭੁ ਕਈ ॥ ਬਿਨੁ ਸਤਿਗੁਰ ਸੇਵੇ ਭਗਤਿ ਨ
ਪਾਈਐ ਪੂਰੈ ਭਾਗਿ ਮਿਲੈ ਪ੍ਰਭੁ ਸੋਈ ॥ ੧ ॥ ਰਹਾਉ ॥ ਮਨਮੁਖ ਮੂਲੁ
ਗਵਾਵਹਿ ਲਾਭੁ ਮਾਗਹਿ ਲਾਹਾ ਲਾਭੁ ਕਿਦੂ ਹੋਈ ॥ ਜਮਕਾਲੁ ਸਦਾ ਹੈ ਸਿਰ
ਊਪਰਿ [੮]ਦੂਜੈ ਭਾਇ ਪਤਿ ਖੋਈ ॥ ੨ ॥ ਬਹਲੇ[੯] ਭੇਖ ਭਵਹਿ ਦਿਨੁ ਰਾਤੀ ਹਉਮੈ
ਰੋਗੁ ਨ ਜਾਈ ॥ ਪੜਿ ਪੜਿ ਲੂਝਹਿ[੧੦] [੧੧]ਬਾਦੁ ਵਖਾਣਹਿ ਮਿਲਿ ਮਾਇਆ
ਸੁਰਤਿ ਗਵਾਈ ॥ ੩ ॥ ਸਤਿਗੁਰੁ ਸੇਵਹਿ [੧੨]ਪਰਮ ਗਤਿ ਪਾਵਹਿ ਨਾਮਿ ਮਿਲੈ
ਵਡਿਆਈ ॥ ਨਾਨਕ ਨਾਮੁ ਜਿਨਾ ਮਨਿ ਵਸਿਆ ਦਰਿ ਸਾਚੈ ਪਤਿ ਪਾਈ ॥
੪ ॥ ੪ ॥ ੧੪ ॥ ਭੈਰਉ ਮਹਲਾ ੩ † ॥ ਮਨਮੁਖ ਆਸਾ ਨਹੀ ਉਤਰੈ ਦੂਜੈ ਭਾਇ
ਖੁਆਏ ॥ [੧੩]ਉਦਰੁ ਨੈ ਸਾਣੁ ਨ ਭਰੀਐ ਕਬਹੂ ਤ੍ਰਿਸਨਾ ਅਗਨਿ ਪਚਾਏ[੧੪] ॥
੧ ॥ ਸਦਾ ਅਨੰਦੁ ਰਾਮ ਰਸਿ ਰਾਤੇ ॥ ਹਿਰਦੈ ਨਾਮੁ ਦੁਬਿਧਾ ਮਨਿ ਭਾਗੀ
ਹਰਿਹਰਿ ਅੰਮ੍ਰਿਤੁ ਪੀ ਤ੍ਰਿਪਤਾਤੇ[੧੫] ॥ ੧ ॥ ਰਹਾਉ ॥ ਆਪੇ ਪਾਰਬ੍ਰਹਮੁ
ਸ੍ਰਿਸਟਿ ਜਿਨਿ ਸਾਜੀ [੧੬]ਸਿਰਿ ਸਿਰਿ ਧੰਧੈ ਲਾਏ ॥ ਮਾਇਆ ਮੋਹੁ ਕੀਆ ਜਿਨਿ
ਆਪੇ ਆਪੇ ਦੂਜੈ[੧੭] ਲਾਏ ॥ ੨ ॥ ਤਿਸ ਨੋ ਕਿਹੁ[੧੮] ਕਹੀਐ ਜੇ ਦੂਜਾ ਹੋਵੈ ਸਭਿ
ਤੁਧੈ ਮਾਹਿ ਸਮਾਏ ॥ ਗੁਰਮੁਖਿ[੧੯] ਗਿਆਨੁ ਤਤੁ ਬੀਚਾਰਾ ਜੋਤੀ ਜੋਤਿ ਮਿਲਾਏ ॥
੩ ॥ ਸੋ ਪ੍ਰਭ ਸਾਚਾ ਸਦ ਹੀ ਸਾਚਾ ਸਾਚਾ ਸਭੁ ਆਕਾਰਾ ॥ ਨਾਨਕ ਸਤਿਗੁਰਿ
ਸੋਝੀ ਪਾਈ ਸਚਿਨਾਮਿ ਨਿਸਤਾਰਾ ॥ ੪ ॥ ੫ ॥ ੧੫ ॥ ਭੈਰਉ ਮਹਲਾ ੩ ‡ ॥
ਕਲਿ ਮਹਿ ਪ੍ਰੇਤ ਜਿਨੀ ਰਾਮੁ ਨ ਪਛਾਤਾ ਸਤਜੁਗਿ ਪਰਮਹੰਸ[੨੦] ਬੀਚਾਰੀ[੨੧] ॥
ਦੁਆਪੁਰਿ ਤ੍ਰੇਤੈ ਮਾਣਸ[੨੨] ਵਰਤਹਿ ਵਿਰਲੈ ਹਉਮੈ ਮਾਰੀ ॥ ੧ ॥

੧ ਵਿਰੋਂ ।
੨ ਮੌਲੇ ਵਿਚ ਪਿਆ ਰਹਿੰਦਾ ਹੈ ।
੩ ਆਪ-ਹੁਦਰੇ ਨੇ ।
੪ ਮਿਲੇ ।
੫ ਸਚ ਹੀ ਅਸਲ ਕਰਣੀ ਹੈ ਤੇ ਇਹੀ ਸਾਰੇ ਸੁਖਾਂ ਦਾ ਤਤ ਹੈ ।
੬ ਚਰਨ-ਧੂੜੀ ।
੭ ਮੱਥੇ ਤੇ ਲਾਵਾਂ ।
੮ ਦ੍ਵੈਤ ਭਾਵ ਵਿਚ; ਇਕ ਹਰੀ ਨੂੰ ਛੱਡ ਕੇ ਕਿਸੇ ਹੋਰ ਨੂੰ ਪਿਆਰ ਕਰਨ ਕਰਕੇ ।
੯ ਬਹੁਤੇ ।
੧੦ ਝਗੜਦੇ ਹਨ ।
੧੧ ਝਗੜੇ ਦੀ ਗਲ ਕਰਦੇ ਹਨ ।
੧੨ ਉਚੀ ਤੋਂ ਉਚੀ ਗਤੀ ।
੧੩ ਉਨ੍ਹਾਂ ਦਾ ਪੇਟ ਨੈ (ਨਦੀ) ਸਾਣ (ਵਾਂਗ) ਭਰਦਾ ਨਹੀਂ ।
੧੪ ਸੜਦਾ ਹੈ ।
੧੫ ਰਜਦੇ ।
੧੬ ਹਰ ਇਕ ਨੂੰ ਆਪੇ ਆਪਣੇ ਕੰਮ ਤੇ ਲਾਇਆ ।
੧੭ ਦੂਜੇ ਭਾਵ ਵਿਚ ।
੧੮ ਕੂੜ ।
੧੯ ਗੁਰੂ ਦੁਆਰਾ ।
੨੦ ਚਾਰ ਤਰ੍ਹਾਂ ਦੇ ਸੰਨਿਆਸੀਆਂ ਦੀ ਇਕ ਸ਼੍ਰੇਣੀ । ਇਸ ਤੋਂ ਉੱਤਮ ਪੁਰਸ਼ਾਂ ਲਈ ਵਰਤਿਆ ਜਾਂਦਾ ਹੈ । ਇੰਨ੍ਹਾਂ ਸਤਰਾਂ ਵਿਚ ਪ੍ਰੇਤ, ਹੰਸ ਤੇ ਮਨੁਖਾਂ ਦੇ ਲੱਛਣ ਦਸੇ ਹਨ ।
੨੧ ਵਿਚਾਰਵਾਨ ।
੨੨ ਮਨੁਖ ।

---

* ਗੁਰੂ ਦੀ ਸੇਵਾ ਵਿਚ ਆਉਣ ਤੋਂ ਬਿਨਾਂ ਪਾਠ ਭੇਖ ਸਭ ਦ੍ਵੈਤ ਭਾਵ ਵਲ ਲਿਜਾਂਦੇ ਹਨ, ਨਾ ਹਉਮੈ ਦਾ ਦੁਖ ਜਾਂਦਾ ਹੈ ਤੇ ਨਾ ਨਾਮ ਦੀ ਪ੍ਰਾਪਤੀ ਹੁੰਦੀ ਹੈ ।

† ਗੁਰੂ ਨੂੰ ਨਾ ਮੰਨਣ ਨਾਲ ਆਸਾ ਤ੍ਰਿਸ਼ਨਾ ਨਹੀਂ ਜਾਂਦੀ । ਜਦ ਗੁਰੂ ਦੇ ਰਾਹੀਂ ਤਤ ਗਿਆਨ ਲੈ ਕੇ ਹਰੀ-ਰਸ ਵਿਚ ਲੀਨ ਹੋਈਏ ਤਾਂ ਦ੍ਵੈਤ ਭਾਵ ਦੂਰ ਹੋ ਕੇ ਸਦਾ ਅਨੰਦ ਰਹੀਦਾ ਹੈ ।

‡ ਸਮੇਂ ਸਮੇਂ ਮਨੁਖਾਂ ਦੇ ਸੁਭਾਉ ਬਦਲਦੇ ਰਹਿੰਦੇ ਹਨ । ਸਤਿਜੁਗ ਵਿਚ ਤਿਆਗੀ ਤੇ ਵਿਚਾਰਵਾਨ ਲੋਕ ਸਨ, ਦੁਆਪਰ ਤੇ ਤ੍ਰੇਤੇ ਵਿਚ ਸਧਾਰਣ ਮਨੁਖ ਸਨ, ਕਲਯੁਗ ਵਿਚ ਮਨੁਖ ਭੂਤਨਿਆਂ ਵਰਗੇ ਹੋ ਗਏ । ਪਰ ਇਨ੍ਹਾਂ ਸਮਿਆਂ ਵਿਚ ਹਉਮੈ ਦਾ ਤਿਆਗ ਘਟ ਹੀ ਦਿਸਦਾ ਸੀ । ਇਹ ਤਾਂ ਨਾਮ ਦੀ ਕਮਾਈ ਨਾਲ ਹੀ ਹੋ ਸਕਦਾ ਹੈ । ਨਾਮ ਦੀ ਕਮਾਈ ਹਰ ਇਕ ਯੁਗ ਵਿਚ ਮੁਕਤ ਕਰਨ ਵਾਲੀ ਹੈ । ਕਲਯੁਗ ਵਿਚ ਇਸ ਦੀ ਖ਼ਾਸ ਵਿਸ਼ੇਸ਼ਤਾ ਹੈ । ਇਹ ਗੁਰੂ ਤੋਂ ਪ੍ਰਾਪਤ ਹੁੰਦਾ ਹੈ ।

[1]ਕਲਿ ਮਹਿ ਰਾਮਨਾਮਿ ਵਡਿਆਈ ॥ [2]ਜੁਗਿ ਜੁਗਿ ਗੁਰਮੁਖਿ ਏਕੋ ਜਾਤਾ ਵਿਣੁ ਨਾਵੈ ਮੁਕਤਿ ਨ ਪਾਈ ॥ ੧ ॥ ਰਹਾਉ ॥ ਹਿਰਦੈ ਨਾਮੁ ਲਖੈ ਜਨੁ ਸਾਚਾ ਗੁਰਮੁਖਿ[3] ਮੰਨਿ ਵਸਾਈ ॥ ਆਪਿ ਤਰੇ [4]ਸਗਲੇ ਕੁਲ ਤਾਰੇ ਜਿਨੀ ਰਾਮਨਾਮਿ ਲਿਵ ਲਾਈ ॥ ੨ ॥ ਮੇਰਾ ਪ੍ਰਭੁ ਹੈ ਗੁਣ ਕਾ ਦਾਤਾ ਅਵਗਣ ਸਬਦਿ ਜਲਾਏ ॥ ਜਿਨ ਮਨਿ ਵਸਿਆ ਸੇ ਜਨ ਸੋਹੇ ਹਿਰਦੈ ਨਾਮੁ ਵਸਾਏ ॥ ੩ ॥ [5]ਘਰੁ ਦਰੁ ਮਹਲੁ ਸਤਿਗੁਰੂ ਦਿਖਾਇਆ [6]ਰੰਗ ਸਿਉ ਰਲੀਆ ਮਾਣੈ ॥ ਜੋ ਕਿਛੁ ਕਹੈ ਸੁ ਭਲਾ ਕਰਿ ਮਾਨੈ ਨਾਨਕ ਨਾਮੁ ਵਖਾਣੈ[7] ॥ ੪ ॥ ੬ ॥ ੧੬ ॥ ਭੈਰਉ ਮਹਲਾ ੩ * ॥ ਮਨਸਾ [8]ਮਨਹਿ ਸਮਾਇ ਲੈ ਗੁਰ ਸਬਦੀ ਵੀਚਾਰ ॥ ਗੁਰ ਪੂਰੇ ਤੇ ਸੋਝੀ ਪਵੈ ਫਿਰਿ ਮਰੈ ਨ ਵਾਰੋ ਵਾਰ ॥ ੧ ॥ ਮਨ ਮੇਰੇ ਰਾਮਨਾਮੁ ਆਧਾਰੁ[9] ॥ [10]ਗੁਰਪਰਸਾਦਿ ਪਰਮਪਦੁ ਪਾਇਆ ਸਭ ਇਛ ਪੁਜਾਵਣਹਾਰੁ ॥ ੧ ॥ ਰਹਾਉ ॥ ਸਭ ਮਹਿ ਏਕੋ ਰਵਿ ਰਹਿਆ ਗੁਰ ਬਿਨੁ ਬੂਝ ਨ ਪਾਇ ॥ ਗੁਰਮੁਖਿ[3] ਪ੍ਰਗਟੁ ਹੋਆ ਮੇਰਾ ਹਰਿਪ੍ਰਭੁ ਅਨਦਿਨੁ[11] ਹਰਿ ਗੁਣ ਗਾਇ ॥ ੨ ॥ ਸੁਖ ਦਾਤਾ ਹਰਿ ਏਕੁ ਹੈ ਹੋਰਥੈ ਸੁਖੁ ਨ ਪਾਹਿ ॥ ਸਤਿਗੁਰੁ ਜਿਨੀ ਨ ਸੇਵਿਆ ਦਾਤਾ ਸੇ ਅੰਤਿ ਗਏ ਪਛੁਤਾਹਿ ॥੩॥ ਸਤਿਗੁਰ ਸੇਵਿ ਸਦਾ ਸੁਖੁ ਪਾਇਆ ਫਿਰਿ ਦੁਖੁ ਨ ਲਾਗੈ ਧਾਇ ॥ ਨਾਨਕ ਹਰਿਭਗਤਿ ਪਰਾਪਤਿ ਹੋਈ ਜੋਤੀ ਜੋਤਿ ਸਮਾਇ ॥੪॥ ੭ ॥ ੧੭ ॥ ਭੈਰਉ ਮਹਲਾ ੩ ॥ † ॥ ਬਾਝੁ ਗੁਰੂ ਜਗਤੁ ਬਉਰਾਨਾ[12] ਭੂਲਾ ਚੋਟਾ ਖਾਈ ॥ ਮਰਿ ਮਰਿ ਜੰਮੈ ਸਦਾ ਦੁਖੁ ਪਾਏ [13]ਦਰ ਕੀ ਖਬਰਿ ਨ ਪਾਈ ॥ ੧ ॥ ਮੇਰੇ ਮਨ ਸਦਾ ਰਹਹੁ ਸਤਿਗੁਰ ਕੀ ਸਰਣਾ ॥ ਹਿਰਦੈ ਹਰਿਨਾਮੁ ਮੀਠਾ ਸਦ ਲਾਗਾ ਗੁਰ ਸਬਦੇ ਭਵਜਲੁ[14] ਤਰਣਾ ॥ ੧ ॥ ਰਹਾਉ ॥ ਭੇਖ ਕਰੈ ਬਹੁਤੁ ਚਿਤੁ ਡੋਲੈ ਅੰਤਰਿ ਕਾਮੁ ਕ੍ਰੋਧੁ ਅਹੰਕਾਰੁ ॥ ਅੰਤਰਿ ਤਿਸਾ[15] ਭੂਖ ਅਤਿ ਬਹੁਤੀ ਭਉਕਤ ਫਿਰੈ ਦਰਬਾਰੁ[16] ॥ ੨ ॥ ਗੁਰ ਕੈ ਸਬਦਿ ਮਰਹਿ ਫਿਰਿ ਜੀਵਹਿ ਤਿਨ ਕਉ ਮੁਕਤਿ ਦੁਆਰਿ[17] ॥ ਅੰਤਰਿ ਸਾਂਤਿ ਸਦਾ ਸੁਖੁ ਹੋਵੈ ਹਰਿ ਰਾਖਿਆ [18]ਉਰਧਾਰਿ ॥ ੩ ॥ ਜਿਉ ਤਿਸੁ ਭਾਵੈ ਤਿਵੈ ਚਲਾਵੈ ਕਰਣਾ ਕਿਛੂ ਨ ਜਾਈ ॥ ਨਾਨਕ ਗੁਰਮੁਖਿ[3] ਸਬਦੁ ਸਮ੍ਹਾਲੇ ਰਾਮਨਾਮਿ ਵਡਿਆਈ ॥ ੪ ॥ ੮ ॥ ੧੮ ॥ ਭੈਰਉ ਮਹਲਾ ੩ ‡ ॥ ਹਉਮੈ ਮਾਇਆ ਮੋਹਿ ਖੁਆਇਆ[19] ਦੁਖੁ ਖਟੇ ਦੁਖ ਖਾਇ ॥ ਅੰਤਰਿ ਲੋਭ ਹਲਕੁ ਦੁਖੁ ਭਾਰੀ ਬਿਨੁ ਬਿਬੇਕ[20] ਭਰਮਾਇ ॥ ੧ ॥ ਮਨਮੁਖਿ ਧ੍ਰਿਗੁ ਜੀਵਣੁ ਸੈਸਾਰਿ[21] ॥ ਰਾਮਨਾਮੁ ਸੁਪਨੈ ਨਹੀ ਚੇਤਿਆ ਹਰਿਸਿਉ ਕਦੇ ਨ ਲਾਗੈ ਪਿਆਰੁ ॥ ੧ ॥ ਰਹਾਉ ॥ ਪਸੂਆ ਕਰਮ

੧ ਦੇਖੋ ਪੰ. ੪੪੫, ਫੁਟ ਨੋਟ * ।

੨ ਗੁਰੂ ਦੁਆਰਾ ਸਾਰੇ ਜੁਗਾਂ ਵਿਚ ਇਕੋ ਹਰੀ ਵਰਤਦਾ ਜਾਣਿਆ, ਅਤੇ ਇਹ ਜਾਣਿਆ ਕਿ ਕਿਸੇ ਜੁਗ ਵਿਚ ਨਾਮ ਤੋਂ ਬਿਨਾਂ ਮੁਕਤੀ ਨਹੀਂ ਮਿਲਦੀ ।

੩ ਗੁਰੂ ਦੇ ਰਾਹੀਂ ।

੪ ਸਾਰੀਆਂ ਕੁਲਾਂ ਨੂੰ ।

੫ ਆਪਣਾ ਅਸਲੀ ਘਰ, ਹਰੀ ਪਤੀ ਦਾ ਮਹਿਲ ।

੬ ਜੀਵ ਇਸਤਰੀ ਪ੍ਰੇਮ ਨਾਲ ਮੌਜਾਂ ਮਾਣਦੀ ਹੈ ।

੭ ਉਚਾਰਦੀ ਹੈ ।

੮ ਮਨ ਦੇ ਅੰਦਰ ਹੀ ਮੁਕਾ ਦਿੰਦਾ ਹੈ । ਦੇਖੋ ਪੰ. ੧੧੨੫, ਨੋਟ ੧੭ ।

੯ ਆਸਰਾ ਬਣਾ ।

੧੦ ਉਸ ਗੁਰੂ ਦੀ ਕਿਰਪਾ ਨਾਲ, ਜੋ ਸਾਰੀਆਂ ਮੁਰਾਦਾਂ ਪੂਰੀਆਂ ਕਰਣ ਵਾਲਾ ਹੈ, ਉਚੀ ਤੋਂ ਉਚੀ ਪਦਵੀ ਪਾਈ ।

੧੧ ਹਰ ਰੋਜ਼, ਨਿੱਤ ।

੧੨ ਝੱਲਾ, ਦੀਵਾਨਾ, ਸ਼ੁਦਾਈ ।

੧੩ ਹਰੀ ਦੇ ਦਰ ਦੀ ਸੋਝੀ ।

੧੪ ਸੰਸਾਰ ਸਾਗਰ ।

੧੫ ਤ੍ਰਿਸ਼ਨਾ ।

੧੬ ਦਰ-ਬ-ਦਰ, ਘਰ ਘਰ ।

੧੭ ਹਰੀ ਦੇ ਦੁਆਰੇ ਤੇ ।

੧੮ ਦਿਲ ਵਿਚ ਧਾਰ ਕੇ ।

੧੯ ਖੁੰਝਿਆ ਹੋਇਆ ।

੨੦ ਵਿਚਾਰ ।

੨੧ ਸੰਸਾਰ ਵਿਚ ।

---

* ਗੁਰੂ ਦੇ ਉਪਦੇਸ਼ ਦੁਆਰਾ ਮਨ ਦੀਆਂ ਪ੍ਰਬਲ ਖਾਹਿਸ਼ਾਂ ਮਰਦੀਆਂ ਅਤੇ ਸਚੀ ਭਗਤੀ ਮਿਲਦੀ ਹੈ, ਜਿਸ ਨਾਲ ਹਰ ਥਾਂ ਹਰੀ ਪਸਰਿਆ ਅਨੁਭਵ ਹੁੰਦਾ ਹੈ ।

† ਗੁਰੂ ਤੋਂ ਬਿਨਾਂ ਮਨੁਖ ਦੀ ਅਕਲ ਠਿਕਾਣੇ ਨਹੀਂ ਰਹਿੰਦੀ, ਅਤੇ ਭੇਖਾਂ ਢੰਗਾਂ ਵਿਚ ਪਿਆ ਰਹਿੰਦਾ ਹੈ । ਗੁਰੂ ਦਾ ਸ਼ਬਦ ਗ੍ਰਹਿਣ ਕਰਨ ਨਾਲ ਮਨ ਨੂੰ ਸ਼ਾਂਤੀ ਆਉਂਦੀ ਅਤੇ ਹੁਕਮੀ ਬੰਦਾ ਬਣੀਦਾ ਹੈ ।

‡ ਗੁਰੂ ਤੋਂ ਬਿਨਾਂ ਮਨੁਖ ਪਸ਼ੂ ਵਾਕਰ ਅਬੂਝ ਹੁੰਦਾ ਹੈ, ਪਰ ਗੁਰੂ ਦੇ ਮਿਲਣ ਨਾਲ ਸੁਚੇਤ ਹੋ ਕੇ ਕੂੜ ਤੇ ਹੰਕਾਰ ਤੋਂ ਛੁਟਕਾਰਾ ਪਾ ਕੇ ਰਜ਼ਾਕਾਰ ਬੰਦਾ ਬਣਦਾ ਹੈ ।

ਕਰ ਨਹੀ ਬੂਝ ਕੂੜੁ ਕਮਾਵੈ ਕੂੜੋ ਹੋਇ ॥ ਸਤਿਗੁਰੁ ਮਿਲੈ ਤ [1]ਉਲਟੀ ਹੋਵੈ ਖੋਜਿ ਲਹੈ ਜਨੁ ਕੋਇ ॥ ੨ ॥ ਹਰਿ ਹਰਿ ਨਾਮੁ ਰਿਦੈ ਸਦ ਵਸਿਆ ਪਾਇਆ [2]ਗੁਣੀ ਨਿਧਾਨੁ ॥ ਗੁਰ ਪਰਸਾਦੀ[3] ਪੂਰਾ ਪਾਇਆ [4]ਚੂਕਾ ਮਨ ਅਭਿਮਾਨੁ ॥ ੩ ॥ ਆਪੇ ਕਰਤਾ ਕਰੇ ਕਰਾਏ ਆਪੇ ਮਾਰਗਿ[5] ਪਾਏ ॥ ਆਪੇ ਗੁਰਮੁਖਿ[6] ਦੇ ਵਡਿਆਈ ਨਾਨਕ ਨਾਮਿ ਸਮਾਏ ॥ ੪ ॥ ੯ ॥ ੧੯ ॥ ਭੈਰਉ ਮਹਲਾ ੩ * ॥ [7]ਮੇਰੀ ਪਟੀਆ ਲਿਖਹੁ ਹਰਿ ਗੋਵਿੰਦ ਗੋਪਾਲਾ ॥ [8]ਦੂਜੈ ਭਾਇ ਫਾਥੇ ਜਮਜਾਲਾ[9] ॥ ਸਤਿਗੁਰੁ ਕਰੇ ਮੇਰੀ ਪ੍ਰਤਿਪਾਲਾ ॥ ਹਰਿ ਸੁਖਦਾਤਾ ਮੇਰੈ ਨਾਲਾ ॥ ੧ ॥ ਗੁਰ ਉਪਦੇਸਿ ਪ੍ਰਹਿਲਾਦੁ ਹਰਿ ਉਚਰੈ ॥ ਸਾਸਨਾ[10] ਤੇ ਬਾਲਕੁ ਗਮੁ ਨ ਕਰੈ ॥ ੧ ॥ ਰਹਾਉ ॥ ਮਾਤਾ ਉਪਦੇਸੈ ਪ੍ਰਹਿਲਾਦ[11] ਪਿਆਰੇ ॥ ਪੁਤ੍ਰ[12] ਰਾਮਨਾਮੁ ਛੋਡਹੁ [13]ਜੀਉ ਲੇਹੁ ਉਬਾਰੇ ॥ ਪ੍ਰਹਿਲਾਦੁ ਕਹੈ ਸੁਨਹੁ ਮੇਰੀ ਮਾਇ ॥ ਰਾਮਨਾਮੁ ਨ ਛੋਡਾ ਗੁਰਿ ਦੀਆ ਬੁਝਾਇ ॥ ੨ ॥ [14]ਸੰਡਾ ਮਰਕਾ ਸਭਿ ਜਾਇ ਪੁਕਾਰੇ ॥ ਪ੍ਰਹਿਲਾਦੁ ਆਪਿ ਵਿਗੜਿਆ ਸਭਿ ਚਾਟੜੇ[15] ਵਿਗਾੜੇ ॥ [16]ਦੁਸਟ ਸਭਾ ਮਹਿ ਮੰਤ੍ਰੁ ਪਕਾਇਆ ॥ ਪ੍ਰਹਲਾਦ ਕਾ ਰਾਖਾ ਹੋਇ ਰਘੁਰਾਇਆ[17] ॥ ੩ ॥ ਹਾਥਿ ਖੜਗੁ ਕਰਿ ਧਾਇਆ ਅਤਿ ਅਹੰਕਾਰਿ ॥ ਹਰਿ ਤੇਰਾ ਕਹਾ ਤੁਝੁ [18]ਲਏ ਉਬਾਰਿ ॥ ਖਿਨ ਮਹਿ ਭੈਆਨ[19] ਰੂਪੁ ਨਿਕਸਿਆ ਥੰਮ੍ਹ ਉਪਾੜਿ ॥ ਹਰਣਾਖਸੁ [20]ਨਖੀ ਬਿਦਾਰਿਆ ਪ੍ਰਹਲਾਦੁ ਲੀਆ ਉਬਾਰਿ ॥ ੪ ॥ ਸੰਤ ਜਨਾ ਕੇ ਹਰਿ ਜੀਉ ਕਾਰਜ ਸਵਾਰੇ ॥ ਪ੍ਰਹਲਾਦ ਜਨ ਕੇ [21]ਇਕੀਹ ਕੁਲ ਉਧਾਰੇ ॥ ਗੁਰ ਕੈ ਸਬਦਿ ਹਉਮੈ ਬਿਖੁ ਮਾਰੇ ॥ ਨਾਨਕ ਰਾਮਨਾਮਿ ਸੰਤ ਨਿਸਤਾਰੇ ॥ ੫ ॥ ੧੦ ॥ ੨੦ ॥ ਭੈਰਉ ਮਹਲਾ ੩ † ॥ [22]ਆਪੇ ਦੈਤ ਲਾਇ ਦਿਤੇ ਸੰਤ ਜਨਾ ਕਉ ਆਪੇ ਰਾਖਾ ਸੋਈ ॥ ਜੋ ਤੇਰੀ ਸਦਾ ਸਰਣਾਈ ਤਿਨ ਮਨਿ ਦੁਖੁ ਨ ਹੋਈ ॥ ੧ ॥ ਜੁਗਿ ਜੁਗਿ ਭਗਤਾ ਕੀ ਰਖਦਾ ਆਇਆ ॥ ਦੈਤ ਪੁਤ੍ਰੁ ਪ੍ਰਹਲਾਦੁ ਗਾਇਤ੍ਰੀ[23] ਤਰਪਣੁ[24] ਕਿਛੂ ਨ ਜਾਣੈ ਸਬਦੇ ਮੇਲਿ ਮਿਲਾਇਆ ॥ ੧ ॥ ਰਹਾਉ ॥ ਅਨਦਿਨੁ[25] ਭਗਤਿ ਕਰਹਿ ਦਿਨ ਰਾਤੀ ਦੁਬਿਧਾ ਸਬਦੇ ਖੋਈ ॥ ਸਦਾ ਨਿਰਮਲ ਹੈ ਜੋ ਸਚਿ ਰਾਤੇ ਸਚੁ ਵਸਿਆ ਮਨਿ ਸੋਈ ॥ ੨ ॥ ਮੂਰਖ[26] ਦੁਬਿਧਾ ਪੜ੍ਹਹਿ ਮੂਲੁ ਨ ਪਛਾਣਹਿ ਬਿਰਥਾ ਜਨਮੁ ਗਵਾਇਆ ॥ ਸੰਤ ਜਨ੍ਹਾ ਕੀ ਨਿੰਦਾ ਕਰਹਿ ਦੁਸਟੁ [27]ਦੈਤੁ ਚਿੜਾਇਆ ॥ ੩ ॥ ਪ੍ਰਹਲਾਦੁ ਦੁਬਿਧਾ ਨ ਪੜੈ ਹਰਿਨਾਮੁ ਨ ਛੋਡੈ ਡਰੈ ਨ ਕਿਸੈ ਦਾ ਡਰਾਇਆ ॥ ਸੰਤ ਜਨਾ ਕਾ ਹਰਿ ਜੀਉ ਰਾਖਾ ਦੈਤੈ[28] ਕਾਲੁ ਨੇੜਾ ਆਇਆ ॥ ੪ ॥ ਆਪਣੀ ਪੈਜ ਆਪੇ ਰਾਖੈ ਭਗਤਾਂ ਦੇਇ ਵਡਿਆਈ ॥ ਨਾਨਕ ਹਰਣਾਖਸੁ [20]ਨਖੀ ਬਿਦਾਰਿਆ ਅੰਧੈ ਦਰ ਕੀ ਖਬਰਿ ਨ ਪਾਈ ॥ ੫ ॥ ੧੧ ॥ ੨੧ ॥ ੯ ॥ ੨੧ ॥ ੨੯ ॥

੧ ਸੰਸਾਰ ਵਲੋਂ ਉਲਟਦਾ ਹੈ।
੨ ਗੁਣਾਂ ਦਾ ਖ਼ਜ਼ਾਨਾ।
੩ ਕਿਰਪਾ ਨਾਲ।
੪ ਦੂਰ ਹੋ ਗਿਆ ਮਨ ਦਾ ਹੰਕਾਰ।
੫ ਰਸਤੇ, ਠੀਕ ਰਾਹ ਉਤੇ।
੬ ਗੁਰੂ ਦੇ ਰਾਹੀਂ।
੭ ਪ੍ਰਹਿਲਾਦ ਜੀ ਪਾਂਧੇ ਨੂੰ ਕਹਿੰਦੇ ਹਨ ਕਿ ਮੇਰੀ ਪਟੀ ਤੇ ਗੋਬਿੰਦ ਦਾ ਨਾਮ ਲਿਖੇ।
੮ ਇਕ ਹਰੀ ਨੂੰ ਛਡ ਕੇ ਕਿਸੇ ਦੂਜੇ ਵਿਚ ਪਿਆਰ ਪਾਣ ਨਾਲ।
੯ ਜਮ ਦੇ ਜਾਲ ਵਿਚ, ਮੌਤ ਦੀ ਫਾਹੀ ਵਿਚ।
੧੦ ਤਾੜਨਾ। ਉਸਤਾਦ ਦੀ ਤਾੜਨਾ ਤੋਂ ਬਾਲਕ (ਪ੍ਰਹਿਲਾਦ) ਨਹੀਂ ਸੀ ਡਰਦਾ।
੧੧ ਹੇ ਪ੍ਰਹਿਲਾਦ!
੧੨ ਹੇ ਪੁਤ੍ਰ!
੧੩ ਆਪਣੀ ਜਾਨ ਬਚਾ ਲਵੇ।
੧੪ ਸ਼ੰਡ ਅਤੇ ਅਮਰਕ, ਸ਼ੁਕਰ ਦੇ ਦੋਵੇਂ ਪੁਤ੍ਰ ਜੋ ਪ੍ਰਹਿਲਾਦ ਨੂੰ ਪੜ੍ਹਾਣ ਲਈ ਮੁਕਰਰ ਹੋਏ ਸਨ।
੧੫ ਸ਼ਾਗਿਰਦ; ਹੋਰ ਪੜ੍ਹਨ ਵਾਲੇ ਮੁੰਡੇ।
੧੬ ਦੁਸ਼ਟ ਰਾਜੇ ਦੇ ਦਰਬਾਰ ਵਿਚ ਸਲਾਹ ਕੀਤੀ ਗਈ (ਪ੍ਰਹਿਲਾਦ ਦੇ ਵਿਰੁਧ)।
੧੭ ਵਾਹਿਗੁਰੂ।
੧੮ ਬਚਾ ਲਵੇ।
੧੯ ਭਿਆਨਕ (ਨਰਸਿੰਘ ਦੇ ਰੂਪ ਵਿਚ)।
੨੦ ਨੌਹਾਂ ਨਾਲ ਪਾੜਿਆ (ਨਰਸਿੰਘ ਰੂਪ ਧਾਰਕੇ)।
੨੧ ੭ ਦਾਦਕੇ, ੭ ਨਾਨਕੇ, ੭ ਸਹੁਰੇ ਘਰ ਦੇ ਸੰਬੰਧੀ, ਭਾਵ ਸਾਰੇ ਸਾਕ ਸਰਬੰਧੀ।
੨੨ ਹਰੀ ਆਪ ਹੀ ਆਪਣੇ ਭਗਤਾਂ ਦੇ ਪਿਛੇ ਵੈਰੀ ਲਾ ਦਿੰਦਾ ਹੈ, ਤੇ ਆਪ ਹੀ ਉਨ੍ਹਾਂ ਤੋਂ ਬਚਾ ਲੈਂਦਾ ਹੈ।
੨੩ ਹਿੰਦੂਆਂ ਦਾ ਬੜਾ ਪਵਿੱਤਰ ਮੰਤਰ ਜੋ ਪੂਜਾ ਵੇਲੇ ਪੜ੍ਹਦੇ ਹਨ।
੨੪ ਪਿਤਰਾਂ ਅਤੇ ਦੇਵਤਿਆਂ ਨੂੰ 'ਤ੍ਰਿਪਤ' ਕਰਨ ਲਈ ਜਲ ਅਰਪਣ ਕਰਨਾ।
੨੫ ਹਰ ਰੋਜ਼, ਨਿਤ, ਸਦਾ।
੨੬ ਮੂਰਖ ਪਾਂਧੇ (ਸੰਡਾ ਮਰਕਾ)।
੨੭ ਹਰਨਾਕਸ਼ ਦੈਂਤ ਨੂੰ ਕ੍ਰੋਧਾਤੁਰ ਕਰ ਦਿਤਾ, ਪ੍ਰਹਿਲਾਦ ਦੇ ਵਿਰੁਧ ਗੁਸੇ ਕਰ ਦਿਤਾ।
੨੮ ਹਰਨਾਕਸ਼ ਦੈਂਤ ਦਾ।

---

* ਪ੍ਰਹਿਲਾਦ ਭਗਤ ਦੀ ਮਿਸਾਲ ਲੈ ਕੇ ਦਸਦੇ ਹਨ ਕਿ ਇਕ ਵੇਰ ਗੁਰੂ ਦਾ ਦ੍ਰਿੜ੍ਹ ਕਰਾਇਆ ਉਪਦੇਸ਼ ਭਗਤਾਂ ਨੂੰ ਨਹੀਂ ਭੁਲਦਾ ਤੇ ਹਰੀ ਨਾਮ ਲਈ ਵਡੀ ਤੋਂ ਵਡੀ ਕੁਰਬਾਨੀ ਕਰਾਉਣ ਲਈ ਤਿਆਰ ਕਰ ਦਿੰਦਾ ਹੈ। ਦੇਖੋ ਭਾਈ ਗੁਰਦਾਸ, ਵਾਰ ੧੦, ਪੌ. ੨। ਹੋਰ ਦੇਖੋ ਪੰ. ੧੧੫੪ ਅਤੇ ਪੰ. ੧੧੬੫ ਉਤੇ ਇਸੇ ਭਾਵ ਦੇ ਸ਼ਬਦ।

† ਹਰੀ ਆਪਣੇ ਭਗਤਾਂ ਦੀ ਸਦਾ ਰਖਦਾ ਆਇਆ ਹੈ ਗੁਰ-ਸ਼ਬਦ ਰਾਹੀਂ। ਦੇਖੋ ਭਗਤ ਪ੍ਰਹਿਲਾਦ ਦੀ ਮਿਸਾਲ।

ਰਾਗੁ ਭੈਰਉ ਮਹਲਾ ੪ ਚਉਪਦੇ ਘਰ ੧

੧ ਓ ਸਤਿਗੁਰ ਪ੍ਰਸਾਦਿ ॥ *॥ [1]ਹਰਿ ਜਨ ਸੰਤ ਕਰਿ ਕਿਰਪਾ ਪਗਿ ਲਾਇਣੁ ॥ [2]ਗੁਰ ਸਬਦੀ ਹਰਿ ਭਜੁ ਸੁਰਤਿ ਸਮਾਇਣੁ ॥ ੧ ॥ ਮੇਰੇ ਮਨ ਹਰਿ ਭਜੁ ਨਾਮੁ ਨਰਾਇਣੁ ॥ [3]ਹਰਿ ਹਰਿ ਕ੍ਰਿਪਾ ਕਰੇ ਸੁਖਦਾਤਾ ਗੁਰਮੁਖਿ ਭਵਜਲੁ ਹਰਿ ਨਾਮਿ ਤਰਾਇਣੁ ॥ ੧ ॥ ਰਹਾਉ ॥ ਸੰਗਤਿ ਸਾਧ ਮੇਲਿ ਹਰਿ ਗਾਇਣੁ ॥ ਗੁਰਮਤੀ ਲੇ ਰਾਮ ਰਸਾਇਣੁ[4] ॥ ੨ ॥ [5]ਗੁਰ ਸਾਧੂ ਅੰਮ੍ਰਿਤ ਗਿਆਨ ਸਰਿ ਨਾਇਣੁ ॥ ਸਭਿ ਕਿਲਵਿਖ[6] ਪਾਪ ਗਏ ਗਾਵਾਇਣੁ ॥ ੩ ॥ ਤੂ ਆਪੇ ਕਰਤਾ ਸ੍ਰਿਸਟਿ ਧਰਾਇਣੁ[7] ॥ ਜਨੁ ਨਾਨਕੁ ਮੇਲਿ [8]ਤੇਰਾ ਦਾਸ ਦਸਾਇਣੁ ॥ ੪ ॥ ੧ ॥ ਭੈਰਉ ਮਹਲਾ ੪ †॥ ਬੋਲਿ ਹਰਿ ਨਾਮੁ ਸਫਲ ਸਾ ਘਰੀ ॥ ਗੁਰ ਉਪਦੇਸਿ ਸਭਿ ਦੁਖ ਪਰਹਰੀ[9] ॥ ੧ ॥ ਮੇਰੇ ਮਨ ਹਰਿ ਭਜੁ ਨਾਮੁ ਨਰਹਰੀ[10] ॥ ਕਰਿ ਕਿਰਪਾ ਮੇਲਹੁ ਗੁਰੁ ਪੂਰਾ ਸਤ ਸੰਗਤਿ ਸੰਗਿ [11]ਸਿੰਧੁ ਭਉ ਤਰੀ ॥ ੧ ॥ ਰਹਾਉ ॥ ਜਗ ਜੀਵਨੁ ਧਿਆਇ ਮਨਿ ਹਰਿ ਸਿਮਰੀ ॥ [12]ਕੋਟ ਕੋਟੰਤਰ ਤੇਰੇ ਪਾਪ ਪਰਹਰੀ ॥ ੨ ॥ ਸਤ ਸੰਗਤਿ ਸਾਧ ਧੂਰਿ ਮੁਖਿ ਪਰੀ ॥ ਇਸਨਾਨੁ ਕੀਓ ਅਠਸਠਿ ਸੁਰਸਰੀ[13] ॥ ੩ ॥ ਹਮ ਮੂਰਖ ਕਉ ਹਰਿ ਕਿਰਪਾ ਕਰੀ ॥ ਜਨੁ ਨਾਨਕੁ ਤਾਰਿਓ ਤਾਰਣ ਹਰੀ ॥ ੪ ॥ ੨ ॥ ਭੈਰਉ ਮਹਲਾ ੪ ‡॥ [14]ਸੁਕ੍ਰਿਤੁ ਕਰਣੀ ਸਾਰੁ ਜਪਮਾਲੀ ॥ ਹਿਰਦੈ ਫੇਰਿ ਚਲੈ ਤੁਧੁ ਨਾਲੀ ॥ ੧ ॥ ਹਰਿ ਹਰਿ ਨਾਮੁ ਜਪਹੁ ਬਨਵਾਲੀ[15] ॥ ਕਰਿ ਕਿਰਪਾ ਮੇਲਹੁ ਸਤ ਸੰਗਤਿ ਤੂਟਿ ਗਈ [16]ਮਾਇਆ ਜਮ ਜਾਲੀ ॥ ੧ ॥ ਰਹਾਉ ॥ ਗੁਰਮੁਖਿ[17] ਸੇਵਾ ਘਾਲ ਜਿਨਿ ਘਾਲੀ ॥ [18]ਤਿਸੁ ਘੜੀਐ ਸਬਦੁ ਸਚੀ ਟਕਸਾਲੀ ॥ ੨ ॥ ਹਰਿ ਅਗਮ ਅਗੋਚਰੁ[19] ਗੁਰਿ ਅਗਮ ਦਿਖਾਲੀ ॥ ਵਿਚਿ ਕਾਇਆ ਨਗਰ ਲਧਾ ਹਰਿ ਭਾਲੀ ॥ ੩ ॥ ਹਮ ਬਾਰਿਕ ਹਰਿ ਪਿਤਾ ਪ੍ਰਤਿਪਾਲੀ ॥ ਜਨ ਨਾਨਕ ਤਾਰਹੁ [20]ਨਦਰਿ ਨਿਹਾਲੀ ॥ ੪ ॥ ੩ ॥ ਭੈਰਉ ਮਹਲਾ ੪ §॥ ਸਭਿ ਘਟ[21] ਤੇਰੇ ਤੂ ਸਭਨਾ ਮਾਹਿ ॥ ਤੁਝ ਤੇ ਬਾਹਰਿ ਕੋਈ ਨਾਹਿ ॥ ੧ ॥ ਹਰਿ ਸੁਖਦਾਤਾ ਮੇਰੇ ਮਨ ਜਾਪੁ ॥ ਹਉ ਤੁਧੁ ਸਾਲਾਹੀ ਤੂ ਮੇਰਾ ਹਰਿ ਪ੍ਰਭੁ ਬਾਪੁ ॥ ੧ ॥ ਰਹਾਉ ॥ ਜਹ ਜਹ ਦੇਖਾ ਤਹ ਹਰਿ ਪ੍ਰਭੁ ਸੋਇ ॥ ਸਭ ਤੇਰੈ ਵਸਿ ਦੂਜਾ ਅਵਰੁ ਨ ਕੋਇ ॥ ੨ ॥ ਜਿਸ ਕਉ ਤੁਮ ਹਰਿ ਰਾਖਿਆ ਭਾਵੈ ॥ ਤਿਸ ਕੈ ਨੇੜੈ ਕੋਇ ਨ ਜਾਵੈ ॥ ੩ ॥ ਤੂ [22]ਜਲਿ ਥਲਿ ਮਹੀਅਲਿ ਸਭਤੈ[23] ਭਰਪੂਰਿ ॥ ਜਨ ਨਾਨਕ ਹਰਿ ਜਪਿ ਹਾਜਰਾ ਹਜੂਰਿ ॥ ੪ ॥ ੪ ॥

੧ ਹਰੀ-ਜਨਾਂ ਸੰਤਾਂ ਦੀ ਕਿਰਪਾ ਕਰਕੇ ਉਨ੍ਹਾਂ ਦੀ ਚਰਨੀਂ ਲਗੀਦਾ ਹੈ।

੨ ਗੁਰ-ਉਪਦੇਸ਼ ਦੁਆਰਾ ਹਰੀ ਨੂੰ ਸਿਮਰ ਆਪਣੀ ਸੁਰਤੀ ਵਿਚ ਉਸ ਨੂੰ ਸਮਾ ਕੇ।

੩ ਜੇ ਹਰੀ ਸੁਖ-ਦਾਤਾ ਕਿਰਪਾ ਕਰੇ, ਤਾਂ ਗੁਰੂ ਦੁਆਰਾ ਹਰੀ-ਨਾਮ ਦੇ ਰਾਹੀਂ ਸੰਸਾਰ ਸਾਗਰ ਤਰ ਜਾਈਦਾ ਹੈ।

੪ ਰਸਾਂ ਦਾ ਘਰ।

੫ ਜੇ ਕਮਾਈ ਵਾਲੇ ਗੁਰੂ ਦੇ ਦਿਤੇ ਗਿਆਨ ਰੂਪ ਅੰਮ੍ਰਿਤ-ਸਰੋਵਰ ਵਿਚ ਨ੍ਹਾਉਣ ਹੋਵੇ (ਨ੍ਹਾਵੀਏ)।

੬ ਪਾਪ।

੭ ਟੇਕ, ਆਸਰਾ।

੮ ਜੋ ਤੇਰਾ ਦਾਸਾਂ ਦਾ ਦਾਸ ਹੈ।

੯ ਦੂਰ ਕੀਤਾ।

੧੦ [ਨਰਸਿੰਘ] ਹਰੀ।

੧੧ ਭਵ ਸਿੰਧ, ਭਵ ਸਾਗਰ, ਹਸਤੀ ਦਾ ਸਮੁੰਦਰ।

੧੨ ਕ੍ਰੋੜਾਂ ਹੀ ਕ੍ਰੋੜਾਂ।

੧੩ ਦੇਵਤਿਆਂ ਦੀ ਨਦੀ, ਗੰਗਾ। ਭਾਵ ਸਤ-ਸੰਗਤਿ ਵਿਚ ਜਦ ਸਾਧੂ ਦੀ ਚਰਨ-ਧੂੜ ਮੂੰਹ ਤੇ ਪਈ ਤਾਂ ਅਠਾਹਠ ਗੰਗਾ ਦਾ ਇਸ਼ਨਾਨ ਹੋ ਗਿਆ।

੧੪ ਚੰਗੀ ਕਰਣੀ ਹੀ ਸ੍ਰੇਸ਼ਟ ਮਾਲਾ ਹੈ।

੧੫ [ਬਨ ਜਿਸ ਦੀ ਮਾਲਾ ਹਨ] ਹਰੀ ਦਾ।

੧੬ ਮਾਇਆ ਦੀ ਜਾਲੀ ਜੋ ਮੌਤ ਦੀ ਫਾਹੀ ਵਰਗੀ ਹੈ।

੧੭ ਗੁਰੂ ਦੁਆਰਾ।

੧੮ ਸਚੀ ਟਕਸਾਲ ਵਿਚ ਉਸ ਦਾ ਸ਼ਬਦ (ਆਚਰਨ) ਘੜਿਆ ਜਾਂਦਾ ਹੈ। "ਘੜੀਐ ਸਬਦੁ ਸਚੀ ਟਕਸਾਲ" (ਜਪੁ)। ਦੇਖੋ ਪੰ. ੮, ਨੋਟ ੧੩।

੧੯ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ।

੨੦ ਮਿਹਰ ਦੀ ਨਜ਼ਰ ਨਾਲ ਨਿਹਾਲ ਕਰਕੇ।

੨੧ [ਘੜ੍ਹੇ] ਸਰੀਰ, ਜੀਵ।

੨੨ ਪਾਣੀ ਵਿਚ, ਸੁੱਕੀ ਧਰਤੀ ਵਿਚ ਅਤੇ ਧਰਤ ਅਸਮਾਨ ਦੇ ਵਿਚਕਾਰਲੇ ਪੁਲਾੜ ਵਿਚ।

੨੩ ਸਭ ਥਾਂ ਤੇ।

---

* ਹਰੀ ਦੀ ਕਿਰਪਾ ਹੋਵੇ ਤਾਂ ਗੁਰੂ ਦੇ ਸ਼ਬਦ ਰਾਹੀਂ ਹਰੀ-ਨਾਮ ਦਾ ਸਿਮਰਨ ਕਰ ਕੇ ਪਾਪ ਦੂਰ ਹੁੰਦੇ ਤੇ ਪਾਰ ਉਤਾਰਾ ਹੁੰਦਾ ਹੈ।

† ਹਰੀ ਦੀ ਕਿਰਪਾ ਦੁਆਰਾ ਗੁਰੂ ਮਿਲਦਾ ਹੈ ਜਿਸ ਦੀ ਸੰਗਤ ਵਿਚੋਂ ਤੀਰਥ-ਇਸ਼ਨਾਨ ਦਾ ਪੁੰਨ ਮਿਲਦਾ, ਦੁਖ ਤੇ ਪਾਪ ਦੂਰ ਹੁੰਦੇ ਅਤੇ ਸੰਸਾਰ ਸਾਗਰ ਤੋਂ ਪਾਰ ਹੋਈਦਾ ਹੈ।

‡ ਹਰੀ ਦੀ ਕਿਰਪਾ ਨਾਲ ਜਦ ਗੁਰੂ ਮਿਲਦਾ ਹੈ, ਤਾਂ ਉਸ ਦੀ ਸੰਗਤ ਦੇ ਰਾਹੀਂ ਸੇਵਾ ਕਰ ਕਰ ਕੇ ਮਨੁਖ ਦਾ ਆਚਰਣ ਚੰਗੀ ਤਰਾਂ ਘੜਿਆ ਜਾਂਦਾ ਹੈ, ਕਿਉਂਕਿ ਉਸ ਨੂੰ ਹਰੀ ਆਪਣੇ ਅੰਦਰ ਵਸਦਾ ਦਿਸ ਪੈਂਦਾ ਹੈ ਤੇ ਉਹ ਸੁਕ੍ਰਿਤ (ਭਲਾਈ) ਨੂੰ ਜਪ-ਮਾਲਾ ਵਾਕਰ ਜਪਦਾ ਹੈ, ਭਾਵ ਉਹ ਭਲਾਈ ਤੋਂ ਕਦੀ ਪਰੇ ਨਹੀਂ ਜਾ ਸਕਦਾ।

§ ਹਰੀ ਹਰ ਥਾਂ ਹਾਜ਼ਰਾਂ ਹਜ਼ੂਰ ਹੈ। ਜਿਸ ਨੂੰ ਇਹ ਅਨੁਭਵ ਹੋ ਜਾਵੇ, ਉਸ ਦੇ ਨੇੜੇ ਦੁਖ ਪਾਪ ਕਦੀ ਨਹੀਂ ਆ ਸਕਦੇ।

ਭੈਰਉ ਮਹਲਾ ੪ ਘਰੁ ੨

੧ ੳ ਸਤਿਗੁਰ ਪ੍ਰਸਾਦਿ ॥ *॥ ਹਰਿ ਕਾ ਸੰਤੁ ਹਰਿ ਕੀ ਹਰਿ ਮੂਰਤਿ ਜਿਸੁ
ਹਿਰਦੈ ਹਰਿਨਾਮੁ ਮੁਰਾਰਿ[1]॥ ਮਸਤਕਿ[2] ਭਾਗੁ ਹੋਵੈ ਜਿਸੁ ਲਿਖਿਆ ਸੋ ਗੁਰਮਤਿ
ਹਿਰਦੈ ਹਰਿਨਾਮੁ ਸਮ੍ਹਾਰਿ[3] ॥ ੧ ॥ ਮਧੁਸੂਦਨੁ[4] ਜਪੀਐ ਉਰਧਾਰਿ[5] ॥ ਦੇਹੀ
ਨਗਰਿ ਤਸਕਰ[6] ਪੰਚ ਧਾਤੂ[7] ਗੁਰ ਸਬਦੀ ਹਰਿ ਕਾਢੇ ਮਾਰਿ ॥ ੧ ॥ ਰਹਾਉ ॥
ਜਿਨ ਕਾ ਹਰਿ ਸੇਤੀ ਮਨੁ ਮਾਨਿਆ ਤਿਨ ਕਾਰਜ ਹਰਿ ਆਪਿ ਸਵਾਰਿ ॥ ਤਿਨ
ਚੂਕੀ ਮੁਹਤਾਜੀ ਲੋਕਨ ਕੀ ਹਰਿ ਅੰਗੀਕਾਰੁ[8] ਕੀਆ ਕਰਤਾਰਿ ॥ ੨ ॥ [9]ਮਤਾ
ਮਸੂਰਤਿ ਤਾਂ ਕਿਛੁ ਕੀਜੈ ਜੇ ਕਿਛੁ ਹੋਵੈ ਹਰਿ ਬਾਹਰਿ ॥ ਜੋ ਕਿਛੁ ਕਰੇ ਸੋਈ ਭਲ
ਹੋਸੀ ਹਰਿ ਧਿਆਵਹੁ ਅਨਦਿਨੁ[10] ਨਾਮੁ ਮੁਰਾਰਿ ॥ ੩ ॥ ਹਰਿ ਜੋ ਕਿਛੁ ਕਰੇ ਸੁ
ਆਪੇ ਆਪੇ ਓਹੁ ਪੂਛਿ ਨ ਕਿਸੈ ਕਰੇ ਬੀਚਾਰਿ ॥ ਨਾਨਕ ਸੋ ਪ੍ਰਭੁ ਸਦਾ
ਧਿਆਈਐ ਜਿਨਿ ਮੇਲਿਆ ਸਤਿਗੁਰੁ ਕਿਰਪਾ ਧਾਰਿ ॥ ੪ ॥ ੧ ॥ ੫॥ ਭੈਰਉ
ਮਹਲਾ ੪ †॥ [11]ਤੇ ਸਾਧੂ ਹਰਿ ਮੇਲਹੁ ਸੁਆਮੀ ਜਿਨ ਜਪਿਆ ਗਤਿ ਹੋਇ
ਹਮਾਰੀ ॥ ਤਿਨ ਕਾ ਦਰਸੁ ਦੇਖਿ ਮਨੁ ਬਿਗਸੈ[12] ਖਿਨੁ ਖਿਨੁ ਤਿਨ ਕਉ ਹਉ
ਬਲਿਹਾਰੀ ॥ ੧ ॥ ਹਰਿ ਹਿਰਦੈ ਜਪਿ ਨਾਮੁ ਮੁਰਾਰੀ[1] ॥ ਕ੍ਰਿਪਾ ਕ੍ਰਿਪਾ ਕਰਿ
[13]ਜਗਤ ਪਿਤ ਸੁਆਮੀ [14]ਹਮ ਦਾਸਨਿ ਦਾਸ ਕੀਜੈ ਪਨਿਹਾਰੀ ॥੧॥ ਰਹਾਉ ॥
ਤਿਨ ਮਤਿ ਊਤਮ ਤਿਨ ਪਤਿ ਊਤਮ ਜਿਨ ਹਿਰਦੈ ਵਸਿਆ ਬਨਵਾਰੀ[15]॥
ਤਿਨ ਕੀ ਸੇਵਾ ਲਾਇ ਹਰਿ ਸੁਆਮੀ ਤਿਨ ਸਿਮਰਤ ਗਤਿ ਹੋਇ ਹਮਾਰੀ ॥ ੨॥
ਜਿਨ ਐਸਾ ਸਤਿਗੁਰੁ ਸਾਧੁ ਨ ਪਾਇਆ ਤੇ ਹਰਿ ਦਰਗਹ ਕਾਢੇ ਮਾਰੀ ॥ ਤੇ
ਨਰ ਨਿੰਦਕ ਸੋਭ ਨ ਪਾਵਹਿ ਤਿਨ ਨਕ ਕਾਟੇ ਸਿਰਜਨਹਾਰੀ ॥ ੩ ॥ ਹਰਿ
ਆਪਿ ਬੁਲਾਵੈ ਆਪੇ ਬੋਲੈ ਹਰਿ ਆਪਿ ਨਿਰੰਜਨੁ ਨਿਰੰਕਾਰੁ ਨਿਰਾਹਾਰੀ[16]॥ ਹਰਿ
ਜਿਸੁ ਤੂ ਮੇਲਹਿ ਸੋ ਤੁਧੁ ਮਿਲਸੀ ਜਨ ਨਾਨਕ ਕਿਆ ਏਹਿ ਜੰਤ ਵਿਚਾਰੀ ॥
੪ ॥ ੨ ॥ ੬ ॥ ਭੈਰਉ ਮਹਲਾ ੪ ‡॥ ਸਤ ਸੰਗਤਿ ਸਾਈ ਹਰਿ ਤੇਰੀ ਜਿਤੁ ਹਰਿ
ਕੀਰਤਿ ਹਰਿ ਸੁਨਣੇ ॥ ਜਿਨ ਹਰਿਨਾਮੁ ਸੁਣਿਆ ਮਨੁ ਭੀਨਾ[17] ਤਿਨ ਹਮ
[18]ਸ੍ਰੇਵਹ ਨਿਤ ਚਰਣੇ ॥ ੧ ॥ ਜਗ ਜੀਵਨੁ ਹਰਿ ਧਿਆਇ ਤਰਣੇ ॥ ਅਨੇਕ
ਅਸਖ[19] ਨਾਮ ਹਰਿ ਤੇਰੇ [20]ਨ ਜਾਹੀ ਜਿਹਵਾ ਇਤੁ ਗਣਣੇ ॥ ੧ ॥ ਰਹਾਉ ॥
ਗੁਰਸਿਖ ਹਰਿ ਬੋਲਹੁ ਹਰਿ ਗਾਵਹੁ ਲੇ ਗੁਰਮਤਿ ਹਰਿ ਜਪਣੇ ॥ ਜੋ ਉਪਦੇਸੁ
ਸੁਣੇ ਗੁਰ ਕੇਰਾ[21] ਸੋ ਜਨੁ ਪਾਵੈ ਹਰਿ ਸੁਖ ਘਣੇ[22]॥ ੨ ॥ ਧੰਨੁ ਸੁ ਵੰਸੁ ਧੰਨੁ ਸੋ
ਪਿਤਾ ਧੰਨੁ ਸੁ ਮਾਤਾ ਜਿਨਿ ਜਨ ਜਣੇ[23]॥ ਜਿਨ ਸਾਸਿ ਗਿਰਾਸਿ[24] ਧਿਆਇਆ

੧ [ਮੁਰ ਰਾਖਸ਼ ਦਾ ਵੈਰੀ] ਹਰੀ ਦਾ ।
੨ ਮਥੇ ਤੇ ।
੩ ਯਾਦ ਕਰਦਾ ਹੈ ।
੪ [ਮਧੂ ਰਾਖਸ਼ ਨੂੰ ਮਾਰਨ ਵਾਲਾ, ਵਿਸ਼ਨੂੰ] ਹਰੀ ਨੂੰ ।
੫ ਦਿਲ ਵਿਚ ਧਾਰ ਕੇ ।
੬ ਚੋਰ । ਕਾਮਾਦਿਕ ਪੰਜ ਚੋਰ ।
੭ ਦੋੜਨ ਵਾਲੇ ਵਿਸ਼ੇ । "ਵਿਚਿ ਦੇਹੀ ਦੋਖ ਅਸਾਧ ਪੰਚ ਧਾਤੂ ਹਰਿ ਕੀਏ ਖਿਨ ਪਰਲੇ" (ਨਟ ਮ: ੪) ।
੮ ਪੱਖ, ਸਹਾਇਤਾ ।
੯ ਆਪਣੀ ਮਨ ਮਰਜ਼ੀ ਦੇ ਸਲਾਹ ਮਸ਼ਵਰੇ ।
੧੦ ਹਰ ਰੋਜ਼, ਸਦਾ ।
੧੧ ਹੇ ਹਰੀ ਮਾਲਕ ਜੀ ! ਐਸਾ ਸਾਧ-ਗੁਰੂ ਮੇਲੋ ਜਿਸ ਨੂੰ ਯਾਦ ਕੀਤਿਆਂ ਸਾਡੀ ਮੁਕਤੀ ਹੋ ਜਾਵੇ ।
੧੨ ਖਿੜਦਾ ਹੈ ।
੧੩ ਹੇ ਜਗਤ ਦੇ ਪਿਤਾ !
੧੪ ਸਾਨੂੰ ਆਪਣੇ ਦਾਸਨਿ ਦਾਸਾਂ ਦੇ ਸੇਵਕ ਬਣਾ ਦਿਓ ।
੧੫ [ਬਨ ਜਿਸ ਦੀ ਮਾਲਾ ਹਨ] ਹਰੀ ।
੧੬ ਜੋ ਭੋਜਨ ਆਦਿਕ ਦੇ ਅਧਾਰ ਤੋਂ ਉਤੇ ਹੈ, ਵਾਹਿਗੁਰੂ ।
੧੭ ਭਿਜ ਗਿਆ, ਸੰਤੁਸ਼ਟ ਹੋ ਗਿਆ, ਰਾਜ਼ੀ ਹੋ ਗਿਆ ।
੧੮ ਸਦਾ ਚਰਨ ਸੇਵੀਏ ।
੧੯ ਅਣਗਿਣਤ ।
੨੦ ਇਸ ਜੀਭ ਨਾਲ ਨਹੀਂ ਗਿਣੇ ਜਾ ਸਕਦੇ ।
੨੧ ਦਾ ।
੨੨ ਬਹੁਤ ।
੨੩ ਜੈਮੇ ।
੨੪ ਖਾਂਦਿਆਂ ਪੀਂਦਿਆਂ ।

* ਹਰੀ ਬਿਨਾਂ ਹੋਰ ਕੋਈ ਸਹਾਈ ਨਹੀਂ ਹੋ ਸਕਦਾ । ਉਹ ਆਪੇ ਮਿਹਰ ਕਰੇ ਤਾਂ ਗੁਰੂ ਮਿਲਦਾ ਹੈ, ਜਿਸ ਦੇ ਸ਼ਬਦ ਦੁਆਰਾ ਪਾਪ ਦੂਰ ਹੁੰਦੇ ਤੇ ਹਰੀ ਦਾ ਸਿਮਰਨ ਮਿਲਦਾ ਹੈ ।

† ਹਰੀ ਦੀ ਅਪਾਰ ਕਿਰਪਾ ਹੋਵੇ ਤਾਂ ਗੁਰੂ ਮਿਲਦਾ ਹੈ ਜਿਸ ਦੀ ਸੰਗਤਿ ਕਰ ਕੇ ਮਨੁਖ ਤਰ ਜਾਂਦਾ ।

‡ ਧੰਨ ਹੈ ਗੁਰੂ ਜਿਸ ਦੇ ਮਿਲਣ ਨਾਲ ਹਰੀ ਮਿਲਦਾ ਹੈ ।

ਮੇਰਾ ਹਰਿ ਹਰਿ ਸੇ ਸਾਚੀ ਦਰਗਹ ਹਰਿ ਜਨ ਬਣੇ[੨] ॥ ੩ ॥ ਹਰਿ ਹਰਿ ਅਗਮ ਨਾਮ ਹਰਿ ਤੇਰੇ ਵਿਚਿ ਭਗਤਾ ਹਰਿ ਧਰਣੇ[੨] ॥ ਨਾਨਕ ਜਨਿ ਪਾਇਆ ਮਤਿ ਗੁਰਮਤਿ ਜਪਿ ਹਰਿ ਹਰਿ ਪਾਰਿ ਪਵਣੇ[੩] ॥ ੪ ॥ ੩ ॥ ੭ ॥ ੮ ॥ ੨੧ ॥ ੭ ॥ ੩੬ ॥

ਭੈਰਉ ਮਹਲਾ ੫ ਘਰੁ ੧

੧ ਓ ਸਤਿਗੁਰਪ੍ਰਸਾਦਿ ॥ * ॥ [੪]ਸਗਲੀ ਥੀਤਿ ਪਾਸਿ ਡਾਰਿ ਰਾਖੀ ॥ ਅਸਟਮ ਥੀਤਿ ਗੋਵਿੰਦ ਜਨਮਾਸੀ ॥ ੧ ॥ ਭਰਮਿ ਭੂਲੇ ਨਰ ਕਰਤ ਕਚਰਾਇਣ[੫] ॥ ਜਨਮ ਮਰਣ ਤੇ ਰਹਤ ਨਾਰਾਇਣ ॥ ੧ ॥ ਰਹਾਉ ॥ ਕਰਿ ਪੰਜੀਰੁ[੬] ਖਵਾਇਓ ਚੋਰ ॥ ਓਹੁ ਜਨਮਿ ਨ ਮਰੈ [੭]ਰੇ ਸਾਕਤ ਢੋਰ ॥ ੨ ॥ [੮]ਸਗਲ ਪਰਾਧ ਦੇਹਿ ਲੋਰੋਨੀ ॥ [੯]ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ ॥ ੩ ॥ ਜਨਮਿ ਨ ਮਰੈ ਨ ਆਵੈ ਨ ਜਾਇ ॥ ਨਾਨਕ ਕਾ ਪ੍ਰਭੁ ਰਹਿਓ ਸਮਾਇ ॥ ੪ ॥ ੧ ॥ ਭੈਰਉ ਮਹਲਾ ੫ † ॥ ਊਠਤ ਸੁਖੀਆ ਬੈਠਤ ਸੁਖੀਆ ॥ ਭਉ ਨਹੀ ਲਾਗੈ [੧੦]ਜਾਂ ਐਸੇ ਬੁਝੀਆ ॥ ੧ ॥ ਰਾਖਾ ਏਕੁ ਹਮਾਰਾ ਸੁਆਮੀ ॥ [੧੧]ਸਗਲ ਘਟਾ ਕਾ ਅੰਤਰਜਾਮੀ ॥ ੧ ॥ ਰਹਾਉ ॥ ਸੋਇ ਅਚਿੰਤਾ[੧੨] ਜਾਗਿ ਅਚਿੰਤਾ ॥ ਜਹਾ ਕਹਾਂ ਪ੍ਰਭੁ ਤੂੰ ਵਰਤੰਤਾ ॥ ੨ ॥ ਘਰਿ ਸੁਖਿ ਵਸਿਆ ਬਾਹਰਿ ਸੁਖੁ ਪਾਇਆ ॥ ਕਹੁ ਨਾਨਕ [੧੩]ਗੁਰਿ ਮੰਤ੍ਰੁ ਦ੍ਰਿੜਾਇਆ ॥ ੩ ॥ ੨ ॥ ਭੈਰਉ ਮਹਲਾ ੫ ‡ ॥ [੧੪]ਵਰਤ ਨ ਰਹਉ ਨ [੧੫]ਮਹ ਰਮਦਾਨਾ ॥ ਤਿਸੁ ਸੇਵੀ ਜੋ ਰਖੈ ਨਿਦਾਨਾ[੧੬] ॥ ੧ ॥ [੧੭]ਏਕੁ ਗੁਸਾਈ ਅਲਹੁ ਮੇਰਾ ॥ ਹਿੰਦੂ ਤੁਰਕ [੧੮]ਦੁਹਾਂ ਨੇਬੇਰਾ ॥ ੧ ॥ ਰਹਾਉ ॥ [੧੯]ਹਜ ਕਾਬੈ ਜਾਉ ਨ ਤੀਰਥ ਪੂਜਾ ॥ ਏਕੋ ਸੇਵੀ ਅਵਰੁ ਨ ਦੂਜਾ ॥ ੨ ॥ ਪੂਜਾ ਕਰਉ ਨ ਨਿਵਾਜ[੨੦] ਗੁਜਾਰਉ ॥ ਏਕ ਨਿਰੰਕਾਰ ਲੇ ਰਿਦੈ ਨਮਸਕਾਰਉ ॥ ੩ ॥ ਨਾ ਹਮ ਹਿੰਦੂ ਨ ਮੁਸਲਮਾਨ ॥ ਅਲਹ ਰਾਮ ਕੇ [੨੧]ਪਿੰਡੁ ਪਰਾਨ ॥ ੪ ॥ ਕਹੁ ਕਬੀਰ ਇਹੁ ਕੀਆ ਵਖਾਨਾ ॥ ਗੁਰ ਪੀਰ ਮਿਲਿ ਖੁਦਿ ਖਸਮੁ ਪਛਾਨਾ ॥ ੫ ॥ ੩ ॥ ਭੈਰਉ ਮਹਲਾ ੫ § ॥ [੨੨]ਦਸ ਮਿਰਗੀ ਸਹਜੇ ਬੰਧਿ ਆਨੀ ॥ [੨੩]ਪਾਂਚ ਮਿਰਗ ਬੇਧੇ ਸਿਵ ਕੀ ਬਾਨੀ ॥ ੧ ॥ ਸੰਤ ਸੰਗਿ ਲੇ ਚੜਿਓ ਸਿਕਾਰ ॥ ਮ੍ਰਿਗ ਪਕਰੇ ਬਿਨੁ ਘੋਰ[੨੪] ਹਥੀਆਰ ॥ ੧ ॥ ਰਹਾਉ ॥ [੨੫]ਆਖੇਰ ਬਿਰਤਿ ਬਾਹਰਿ ਆਇਓ ਧਾਇ ॥ ਅਹੇਰਾ ਪਾਇਓ ਘਰ ਕੈ ਗਾਂਇ[੨੬] ॥ ੨ ॥ ਮ੍ਰਿਗ ਪਕਰੇ ਘਰਿ ਆਣੇ ਹਾਟਿ[੨੭] ॥ [੨੮]ਚੁਖ ਚੁਖ ਲੇ ਗਏ [੨੯]ਬਾਂਢੇ ਬਾਟਿ ॥ ੩ ॥ [੩੦]ਏਹੁ ਅਹੇਰਾ ਕੀਨੋ ਦਾਨੁ ॥ ਨਾਨਕ ਕ ਘਰਿ ਕੇਵਲ ਨਾਮੁ ॥ ੪ ॥ ੪ ॥ ਭੈਰਉ ਮਹਲਾ ੫ ¶ ॥ ਜੇ [੩੧]ਸਉ ਲੋਚਿ ਲੋਚਿ ਖਾਵਾਇਆ ॥ ਸਾਕਤ ਹਰਿ ਹਰਿ ਚੀਤਿ ਨ ਆਇਆ ॥ ੧ ॥

੧ ਫਬਦੇ ਹਨ ।
੨ ਰਖੇ ਹਨ ।
੩ ਪੈਂਦੇ ਹਨ ।
੪ ਹੋਰ ਥਿਤਾਂ ਇਕ ਪਾਸੇ ਰਖ ਦਿਤੀਆਂ ਤੇ ਅਸ਼ਟਮੀ ਨੂੰ ਰਬ ਦੇ ਜਨਮ ਦੀ ਥਿਤ ਮੰਨ ਲਿਆ । ਕ੍ਰਿਸ਼ਨ ਜੀ ਨੂੰ ਅਵਤਾਰ ਜਾਣ ਕੇ ਉਨ੍ਹਾਂ ਦਾ ਜਨਮ, ਅਸ਼ਟਮੀ ਵਾਲੇ ਦਿਨ ਮੰਨਦੇ ਹਨ । ਗੁਰੂ ਸਾਹਿਬ ਹਾਸ ਰਸ ਵਿਚ ਉਨ੍ਹਾਂ ਦੇ ਰਬ-ਅਵਤਾਰ ਹੋਣ ਦਾ ਖੰਡਨ ਕਰਦੇ ਹਨ ।
੫ ਕੱਚਾਪਣ, ਉਹ ਗਲ ਜੋ ਦਲੀਲ ਦੀ ਕਸਵੱਟੀ ਉਤੇ ਨਾ ਠਹਿਰ ਸਕੇ ।
੬ ਫਲਜੀਰਾ । ਚੋਰੀ ੨ ਠਾਕਰ ਨੂੰ ਖਵਾਂਦੇ ਹਨ, ਭਾਵ ਪਰਦਾ ਸੁਟ ਕੇ ਠਾਕਰ ਨੂੰ ਭੋਗ ਲਵਾਂਦੇ ਹਨ ।
੭ ਹੇ ਮਾਦਾ-ਪ੍ਰਸਤ ਮੂਰਖ !
੮ ਜੋ ਤੂੰ ਲੋਰੀ ਦਿੰਦਾ ਹੈਂ,ਇਹ ਸਾਰੇ ਅਪ੍ਰਾਧਾਂ ਦਾ ਕਾਰਣ ਹੈ ।
੯ ਉਹ ਮੂੰਹ ਸੜ ਜਾਵੇ ਜਿਸ ਰਾਹੀਂ ਕਹਿੰਦਾ ਹੈਂ ਕਿ ਰੱਬ ਜੂਨ ਵਿਚ ਆਉਂਦਾ ਹੈ, ਰੱਬ ਜੰਮਦਾ ਹੈ ।
੧੦ ਜਦ ਉਪਰ ਦਸੀ ਗਲ ਸਮਝ ਲਈ ਕਿ ਪ੍ਰਭੂ ਹਰ ਥਾਂ ਸਮਾ ਰਿਹਾ ਹੈ । (ਇਹ ਸ਼ਬਦ ਪਿਛਲੇ ਨਾਲ ਰਲਾ ਕੇ ਲੈਣਾ ਹੈ, ਜਿਵੇਂ ਚੌਥਾ ਸ਼ਬਦ ਪੰਜਵੇਂ ਨਾਲ) ।
੧੧ ਸਾਰੇ ਦਿਲਾਂ ਦੇ ਅੰਦਰ ਦੀਆਂ ਜਾਨਣ ਵਾਲਾ।
੧੨ ਬੇਫ਼ਿਕਰ ।
੧੩ ਗੁਰੂ ਨੇ ਇਹ ਸਿਖਿਆ ਦਿਤੀ ਹੈ ।
੧੪ ਮੈਂ ਵਰਤ ਨਹੀਂ ਰਖਦਾ ।
੧੫ ਮਾਹਿ ਰਮਜ਼ਾਨ, ਰੋਜ਼ਿਆਂ ਦਾ ਮਹੀਨਾ । ਨਾ ਰੋਜ਼ੇ ਰਖਦਾ ਹਾਂ ।
੧੬ ਉੜਕ ।
੧੭ ਮੇਰੇ ਲਈ ਓਹੀ ਗੁਸਾਂਈਂ ਹੈ (ਹਿੰਦੂਆਂ ਦਾ ਰੱਬ) ਜੋ (ਮੁਸਲਮਾਣਾਂ ਦਾ) ਅੱਲਾ ਹੈ ।
੧੮ ਦੋਹਾਂ ਤੋਂ ਪੱਲਾ ਛੁੜਾ ਲਿਆ ਹੈ ।
੧੯ ਨਾ ਮੈਂ ਮੁਸਲਮਾਣਾਂ ਦੇ ਕ਼ਾਬੇ ਯਾਤਰਾ ਕਰਨ ਜਾਂਦਾ ਹਾਂ ਅਤੇ ਨਾ ਹਿੰਦੂਆਂ ਦੇ ਤੀਰਥਾਂ ਤੇ ਪੂਜਾ ਕਰਨ ਜਾਂਦਾ ਹਾਂ ।
੨੦ ਨਿਮਾਜ਼ । ਨਾ ਮੈਂ ਹਿੰਦੂਆਂ ਵਾਲੀ ਪੂਜਾ ਕਰਦਾ ਹਾਂ, ਨਾ ਮੁਸਲਮਾਣਾਂ ਵਾਲੀ ਨਿਮਾਜ਼ ਪੜ੍ਹਦਾ ਹਾਂ ।
੨੧ ਦੇਹ ਪਰਾਣ । ਸਾਡੇ ਦੇਹ ਪਰਾਣ ਅੱਲਾ-ਰਾਮ ਦੇ ਹਨ । (ਪਹਿਲੀਆਂ ਸਾਰੀਆਂ ਤੁਕਾਂ ਵਿਚ ਕਿਰਿਆ ਇਕ-ਵਚਨ ਸੀ, ਪਰ ਇਥੇ ਸਾਰਿਆਂ ਸਿਖਾਂ ਵਲੋਂ ਨਿਸਚਾ ਦਸਦੇ ਹਨ, ਇਸ ਲਈ ਲਫ਼ਜ਼ ਬਹੁ-ਵਚਨ ਵਰਤੇ ਹਨ ।)
੨੨ ਦਸ ਇੰਦਰੇ ਰੂਪ ਹਰਨੀਆਂ ਸਹਿਜੇ ਹੀ ਵੱਸ ਲਿਆਂਦੀਆਂ ਹਨ ।
੨੩ ਕਾਮਾਦਿਕ ਪੰਜ ਹਿਰਣ ਵਿੰਨ੍ਹੇ ਹਨ, ਖ਼ਤਾ ਨਾ ਹੋਣ ਵਾਲੇ ਤੀਰਾਂ ਨਾਲ । ਸਿਵ ਕੀ ਬਾਨੀ= ਸ਼ਿਵ ਬਾਣ ਨਾਲ, ਖ਼ਤਾ ਨਾ ਹੋਣ ਵਾਲੇ (ਗੁਰ ਸ਼ਬਦ) ਤੀਰਾਂ ਨਾਲ ।
੨੪ ਘੋੜੇ ।
੨੫ [ਸੰ. ਆਖੇਟ=ਸ਼ਿਕਾਰ] ਸ਼ਿਕਾਰ ਵਾਲੀ ਬਿਰਤੀ ਬਾਹਰ ਦੌੜਦੀ ਸੀ । ਦੇਖੋ ਪੰ. ੧੭੯, ਨੋਟ ੩੩ । ਭਾਵ ਫੋਕਟ ਸਾਧਨ ਕੀਤੇ ਸਨ, ਪਰ ਹੁਣ ਅਹੇਰਾ (ਸ਼ਿਕਾਰ) ਘਰ ਹੀ ਮਿਲਿਆ ਹੈ, ਆਪਣੇ ਆਪ ਵਿਚ ਟਿਕਿਆ ਹਾਂ ।
੨੬ ਗ੍ਰਾਮ ਵਿਚ । ੨੭ ਹਟ ਕੇ, ਮੁੜ ਕੇ ।
੨੮ ਰਤਾ ੨ ।
੨੯ ਹਿਸੇ ਵੰਡ ਕੇ (ਸਤਸੰਗੀ ਸਾਥੀਆਂ ਨੂੰ ਹਿਸੇ ਵੰਡੇ) ।
੩੦ ਸਾਨੂੰ ਸ਼ਿਕਾਰ ਵਿਚ ਇਹੀ ਹਿਸਾ ਮਿਲਿਆ– ਨਾਮ ।
੩੧ ਸੌ ਢੰਗਾਂ ਨਾਲ ਚਾਹ ਨਾਲ ਖਵਾਇਆ । (ਕੀ ਖਵਾਇਆ ? ਉਤਲੇ ਸ਼ਬਦ ਵਿਚ ਦਸਿਆ ਨਾਮ ਰੂਪ ਸ਼ਿਕਾਰ ।)

---

* ਇਕ ਸਰਬ-ਵਿਆਪੀ ਹਰੀ ਨੂੰ ਛਡ ਕੇ ਜੋ ਉਸ ਦੀ ਥਾਂ ਕ੍ਰਿਸ਼ਨ ਆਦਿ ਮਨੁਖਾਂ ਨੂੰ ਮੰਨਦੇ ਤੇ ਉਨ੍ਹਾਂ ਦੇ ਦਿਨ ਮਨਾਉਂਦੇ ਹਨ, ਓਹ ਕੱਚੇ ਲੋਕ ਹਨ ।

† ਸੁਖੀ ਓਹ ਹੀ ਹਨ ਜੋ ਉਸ ਨੂੰ ਘਟ ਘਟ ਵਿਚ ਵਸਣ ਵਾਲਾ ਨਿਰਾਕਾਰ ਹਰੀ ਕਰਕੇ ਸਿਮਰਦੇ ਹਨ ।

‡ ਗੁਰੂ ਜੀ ਆਪਣਾ ਮਤ ਵਰਤ ਨੇਮ ਕਰਨ ਵਾਲੇ ਹਿੰਦੂਆਂ ਅਤੇ ਨਿਮਾਜ਼ ਰੋਜ਼ੇ ਰਖਣ ਵਾਲੇ ਮੁਸਲਮਾਣਾਂ ਤੋਂ ਅਡਰਾ ਦਸ ਕੇ ਇਕ ਨਿਰੰਕਾਰ ਦੇ ਪੁਜਾਰੀ ਹੋਣ ਦਾ ਦਾਹਵਾ ਕਰਦੇ ਹਨ ।

§ ਸ਼ਿਕਾਰ ਦਾ ਅਲੰਕਾਰ ਲੈ ਕੇ ਦਸਦੇ ਹਨ ਕਿ ਸਤ-ਸੰਗ ਨੂੰ ਨਾਲ ਲੈ ਕੇ ਪਾਪਾਂ ਦਾ ਪ੍ਰਹਾਰ ਕਰਨ ਚੜ੍ਹੇ ਅਤੇ ਗੁਰ-ਬਾਨੀ ਦੇ ਬੇ-ਖ਼ਤਾ ਤੀਰਾਂ ਨਾਲ ਕਾਮਾਦੀ ਮਿਰਗ ਮਾਰੇ, ਅਤੇ ਆਪਣੇ ਅੰਦਰੋਂ ਹੀ ਨਾਮ ਦਾ ਸ਼ਿਕਾਰ ਮਿਲ ਗਿਆ, ਜੋ ਸਤ-ਸੰਗੀਆਂ ਨਾਲ ਮਿਲ ਕੇ ਖਾਧਾ ।

¶ ਪਰ ਮਨਮੁਖ ਨੂੰ ਇਹ ਨਾਮ ਨਹੀਂ ਭਾਉਂਦਾ, ਕਿਉਂਕਿ ਉਹ ਪਥਰ ਵਾਂਗ ਅਭਿੱਜ ਨਕੋਰ ਹੁੰਦਾ ਹੈ । ਪਰ ਉਹ ਕੀ ਕਰੇ, ਹਰੀ ਨੇ ਉਸ ਦੀ ਬ੍ਰਿਤੀ ਹੀ ਐਸੀ ਬਣਾਈ ਹੈ ।

ਸੰਤ ਜਨਾ ਕੀ ਲੇਹੁ ਮਤੇ ॥ ਸਾਧ ਸੰਗਿ ਪਾਵਹੁ ਪਰਮ ਗਤੇ[੧] ॥ ੧ ॥ ਰਹਾਉ ॥ ਪਾਥਰ ਕਉ ਬਹੁ ਨੀਰੁ ਪਵਾਇਆ ॥ ਨਹ ਭੀਗੈ[੨] [੩]ਅਧਿਕ ਸੂਕਾਇਆ ॥ ੨ ॥ [੪]ਖਟੁ ਸਾਸਤ੍ਰ ਮੂਰਖੈ ਸੁਨਾਇਆ ॥ ਜੈਸੇ ਦਹਦਿਸ ਪਵਨੁ ਝੁਲਾਇਆ ॥ ੩ ॥ ਬਿਨੁ ਕਣ[੫] ਖਲਹਾਨੁ[੬] ਜੈਸੇ ਗਾਹਨ ਪਾਇਆ ॥ ਤਿਉ ਸਾਕਤ ਤੇ ਕੋ ਨ ਬਰਾਸਾਇਆ ॥ ੪ ॥ ਤਿਤ ਹੀ ਲਾਗਾ ਜਿਤੁ ਕੋ ਲਾਇਆ ॥ ਕਹੁ ਨਾਨਕ ਪ੍ਰਭਿ ਬਣਤ ਬਣਾਇਆ ॥ ੫ ॥ ੫ ॥ ਭੈਰਉ ਮਹਲਾ ੫ *॥ ਜੀਉ ਪ੍ਰਾਣ ਜਿਨਿ ਰਚਿਓ ਸਰੀਰ ॥ [੭]ਜਿਨਹਿ ਉਪਾਏ ਤਿਸ ਕਉ ਪੀਰ ॥ ੧ ॥ ਗੁਰੁ ਗੋਬਿੰਦੁ ਜੀਅ ਕੈ ਕਾਮ ॥ [੮]ਹਲਤਿ ਪਲਤਿ ਜਾ ਕੀ ਸਦ ਛਾਮ[੯] ॥ ੧ ॥ ਰਹਾਉ ॥ ਪ੍ਰਭੁ ਆਰਾਧਨ ਨਿਰਮਲ ਰੀਤਿ ॥ ਸਾਧ ਸੰਗਿ ਬਿਨਸੀ ਬਿਪਰੀਤਿ[੧੦] ॥ ੨ ॥ ਮੀਤ ਹੀਤ ਧਨੁ ਨਹ ਪਾਰਣਾ[੧੧] ॥ ਧੰਨਿ ਧੰਨਿ ਮੇਰੇ ਨਾਰਾਇਣਾ ॥ ੩ ॥ ਨਾਨਕੁ ਬੋਲੈ ਅੰਮ੍ਰਿਤ ਬਾਣੀ ॥ ਏਕ ਬਿਨਾ ਦੂਜਾ ਨਹੀ ਜਾਣੀ ॥ ੪ ॥ ੬ ॥ ਭੈਰਉ ਮਹਲਾ ੫ †॥ ਆਗੈ ਦਯੁ[੧੨] ਪਾਛੈ ਨਾਰਾਇਣ ॥ [੧੩]ਮਧਿ ਭਾਗਿ ਹਰਿ ਪ੍ਰੇਮ ਰਸਾਇਣ[੧੪] ॥ ੧ ॥ ਪ੍ਰਭੂ ਹਮਾਰੈ [੧੫]ਸਾਸਤ੍ਰ ਸਉਣ ॥ [੧੬]ਸੂਖ ਸਹਜ ਆਨੰਦ ਗ੍ਰਿਹ ਭਉਣ[੧੭] ॥ ੧ ॥ ਰਹਾਉ ॥ ਰਸਨਾ[੧੮] ਨਾਮੁ ਕਰਨ[੧੯] ਸੁਣਿ ਜੀਵੇ ॥ ਪ੍ਰਭ ਸਿਮਰਿ ਸਿਮਰਿ ਅਮਰ ਥਿਰੁ ਥੀਵੇ ॥੨॥ ਜਨਮ ਜਨਮ ਕੇ ਦੂਖ ਨਿਵਾਰੇ[੨੦]॥ [੨੧]ਅਨਹਦ ਸਬਦ ਵਜੇ ਦਰਬਾਰੇ ॥ ੩ ॥ ਕਰਿ ਕਿਰਪਾ ਪ੍ਰਭਿ ਲੀਏ ਮਿਲਾਏ ॥ ਨਾਨਕ ਪ੍ਰਭ ਸਰਣਾਗਤਿ ਆਏ ॥ ੪ ॥ ੭ ॥ ਭੈਰਉ ਮਹਲਾ ੫ ‡॥ ਕੋਟਿ ਮਨੋਰਥ ਆਵਹਿ ਹਾਥ ॥ ਜਮ ਮਾਰਗ ਕੈ ਸੰਗੀ ਪਾਂਥ[੨੨] ॥ ੧ ॥ ਗੰਗਾ ਜਲੁ ਗੁਰ ਗੋਬਿੰਦ ਨਾਮ ॥ ਜੋ ਸਿਮਰ ਤਿਸ ਕੀ ਗਤਿ ਹੋਵੈ ਪੀਵਤ ਬਹੁੜਿ ਨ ਜੋਨਿ ਭ੍ਰਮਾਮ[੨੩] ॥ ੧ ॥ ਰਹਾਉ ॥ ਪੂਜਾ ਜਾਪ ਤਾਪ ਇਸਨਾਨ ॥ ਸਿਮਰਤ ਨਾਮ ਭਏ ਨਿਹਕਾਮ ॥ ੨ ॥ ਰਾਜ ਮਾਲ ਸਾਦਨ[੨੪] ਦਰਬਾਰ ॥ ਸਿਮਰਤ ਨਾਮ [੨੫]ਪੂਰਨ ਆਚਾਰ ॥ ੩ ॥ ਨਾਨਕ ਦਾਸ ਇਹੁ ਕੀਆ ਬੀਚਾਰੁ ॥ ਬਿਨੁ ਹਰਿਨਾਮ ਮਿਥਿਆ ਸਭ ਛਾਰੁ[੨੬] ॥ ੪ ॥ ੮ ॥ ਭੈਰਉ ਮਹਲਾ ੫ §॥ ਲੇਪੁ[੨੭] ਨ ਲਾਗੋ ਤਿਲ ਕਾ ਮੂਲਿ ॥ ਦੁਸਟੁ ਬ੍ਰਾਹਮਣੁ ਮੂਆ ਹੋਇ ਕੈ ਸੂਲ ॥ ੧ ॥ ਹਰਿਜਨ ਰਾਖੇ ਪਾਰਬ੍ਰਹਮਿ ਆਪਿ ॥ ਪਾਪੀ ਮੂਆ ਗੁਰ ਪਰਤਾਪਿ ॥ ੧ ॥ ਰਹਾਉ ॥ ਅਪਣਾ ਖਸਮੁ ਜਨਿ ਆਪਿ ਧਿਆਇਆ ॥ ਇਆਣਾ ਪਾਪੀ ਓਹੁ ਆਪਿ ਪਚਾਇਆ[੨੮] ॥ ੨ ॥ ਪ੍ਰਭ ਮਾਤ ਪਿਤਾ ਅਪਣੇ ਦਾਸ ਕਾ ਰਖਵਾਲਾ ॥ ਨਿੰਦਕ ਕਾ ਮਾਥਾ [੨੯]ਈਹਾਂ ਊਹਾ ਕਾਲਾ ॥ ੩ ॥ ਜਨ ਨਾਨਕ ਕੀ ਪਰਮੇਸਰਿ ਸੁਣੀ ਅਰਦਾਸਿ ॥ ਮਲੇਛੁ[੩੦] ਪਾਪੀ

੧ ਮੁਕਤੀ ।
੨ ਭਿਜਦਾ ।
੩ ਬਹੁਤ ਸੁਕਾ ਹੋਣ ਕਰਕੇ ।
੪ ਜੇ ਮੂਰਖ ਨੂੰ ਛੀ ਸ਼ਾਸਤਰ ਸੁਣਾਓ, ਤਾਂ ਉਹ ਇਸ ਤਰਾਂ ਬੇਅਸਰ ਰਹਿੰਦਾ ਹੈ ਜਿਵੇਂ ਸਭ ਤਰਫੀਂ ਹਵਾ ਆ ਕੇ ਲੰਘ ਜਾਂਦੀ ਹੈ । ਦੇਖੋ ਪੰ. ੧੧੩੦, ਨੋਟ ੯ ।
੫ ਅੰਨ ਦੇ ਦਾਣੇ ।
੬ ਖਲਵਾੜਾ, ਬੋਹਲ । ਜਿਵੇਂ ਦਾਣਿਆਂ ਤੋਂ ਖ਼ਾਲੀ ਖਲਵਾੜੇ ਨੂੰ ਗਾਹਣ ਲਗੀਏ, (ਤਾਂ ਕੁਝ ਨਹੀਂ ਲਭਦਾ), ਤਿਵੇਂ ਮਾਇਆਧਾਰੀ ਤੋਂ ਕੋਈ ਲਾਭ ਨਹੀਂ ਉਠਾਂਦਾ । "ਕਣੁ ਨਾਹੀ ਤੁਹ ਗਾਹਣ ਲਾਗੇ" (ਸਾਰਗ ਮ: ੫) ।
੭ ਜਿਸਨੇ ਸਾਨੂੰ ਪੈਦਾ ਕੀਤਾ ਹੈ, ਉਸ ਨੂੰ ਸਾਡਾ ਦਰਦ ਹੈ ।
੮ ਲੋਕ ਪ੍ਰਲੋਕ ਵਿਚ ।
੯ ਛਾਉਂ, ਆਸਰਾ ।
੧੦ [ਵਿ-ਪਰੀਤਯ] ਉਲਟਪੁਣਾ ।
੧੧ [ਪਰਣਾ] ਆਸਰਾ । ਮਿਤਰ, ਹਿਤੂ ਤੇ ਧਨ, ਇਨ੍ਹਾਂ ਦਾ ਆਸਰਾ ਕੁਝ ਨਹੀਂ ।
੧੨ [ਦਈਵ] ਵਾਹਿਗੁਰੂ ।
੧੩ ਵਿਚਕਾਰ ਭਾਗ (ਹਿਸੇ) ਵਿਚ ਵੀ ਉਹੀ ਹੈ ।
੧੪ ਰਸਾਂ ਦਾ ਘਰ, ਵਾਹਿਗੁਰੂ ।
੧੫ ਸ਼ਾਸਤ੍ਰ ਅਤੇ ਸ਼ਗਨ(ਸਾਡੇ ਲਈ ਉਹ ਆਪ ਹੈ)।
੧੬ ਦੇਖੋ ਪੰ. ੧੧੧੨, ਨੋਟ ੩ ।
੧੭ ਭਵਨ, ਘਰ ।
੧੮ ਜੀਭ ।
੧੯ ਕੰਨ ।
੨੦ ਦੂਰ ਕੀਤੇ ।
੨੧ ਆਤਮ-ਮੰਡਲ ਦਾ ਸੰਗੀਤ ਜੋ ਬਿਨਾਂ ਵਜਾਏ ਵਜਦਾ ਹੈ, ਜੋ ਕੰਨਾਂ ਦਾ ਵਿਸ਼ਾ ਨਹੀਂ, ਕੇਵਲ ਅੰਦਰ ਦੀ ਇਕਾਗਰਤਾ ਵਿਚ ਅਨੁਭਵ ਕਰੀਦਾ ਹੈ; ਆਤਮਕ ਆਨੰਦ ਦੀ ਸੰਗੀਤਕ ਸ਼ਕਲ ।
੨੨ ਮੁਸਾਫ਼ਰੀ ਵੇਲੇ ਨਾਲ ਤੁਰਨ ਵਾਲਾ, ਸਹਾਇਕ । (ਨਾਮ ਸਿਮਰਨ ਨਾਲ) ਕ੍ਰੋੜਾਂ ਆਸ਼ਾ ਪੂਰੀਆਂ ਹੋ ਜਾਂਦੀਆਂ ਹਨ, ਅਤੇ ਅਗੇ ਮੌਤ ਦੇ ਰਸਤੇ ਉਤੇ ਇਕ ਸੰਗੀ ਸਾਥੀ ਮਿਲ ਜਾਂਦਾ ਹੈ ।
੨੩ ਭਰਮਣਾ । ਮੁੜ ਕੇ ਜੂਨਾਂ ਵਿਚ ਨਹੀਂ ਭਉਂਦਾ ।
੨੪ [ਸੰ. ਘਰ] ਮਹਲ । ਦੇਖੋ ਪੰ. ੪੦੬, ਨੋਟ ੨੮ । ਇਹ ਸਭ ਕੁਝ ਨਾਮ ਹੀ ਹੈ ਮੇਰੇ ਲਈ।
੨੫ ਮੁਕੰਮਲ ਆਚਰਣ ।
੨੬ ਸੁਆਹ ।
੨੭ ਬੁਰਾ ਅਸਰ । ਜ਼ਹਿਰ ਦਾ ਅਸਰ ਜ਼ਰਾ ਭੀ ਨਾ ਹੋਇਆ ।
੨੮ ਸਾੜਿਆ, ਤਬਾਹ ਕੀਤਾ ।
੨੯ ਏਥੇ ਓਥੇ, ਲੋਕ ਪ੍ਰਲੋਕ ਵਿਚ ।
੩੦ ਮੰਦੀ ਇਛਾ ਵਾਲਾ, ਮੰਦੀ ਭਾਵਨੀ ਵਾਲਾ (ਬ੍ਰਾਹਮਣ) ।

---

* ਇਹ ਉਲਟੀ ਬ੍ਰਿਤੀ ਬਦਲ ਜਾਂਦੀ ਹੈ ਜਦ ਸਾਡਾ ਦਰਦੀ ਰਬ ਮਿਹਰ ਤੇ ਆਉਂਦਾ ਹੈ ਤੇ ਸਾਧ-ਸੰਗ ਦੇ ਕੇ ਹਰੀ ਦੀ ਅਰਾਧਨਾ ਤੇ ਨਿਰਮਲ ਕਰਣੀ ਦਾ ਦਾਨ ਦਿੰਦਾ ਹੈ ।

† ਹਰੀ ਦੀ ਅਰਾਧਨਾ ਇਉਂ ਹੁੰਦੀ ਹੈ ਕਿ ਹਰੀ ਹਰ ਪਾਸੇ ਦਿਸਦਾ ਹੈ, ਜੀਭ ਕੰਨ ਆਦਿ ਉਸ ਦੇ ਗੁਣ ਗਾ ਕੇ ਤੇ ਸੁਣ ਕੇ ਜੀਉਂਦੇ ਹਨ ਅਤੇ ਜਨਮਾਂ ਜਨਮਾਤ੍ਰਾਂ ਦੇ ਦਖ ਦੂਰ ਕਰ ਕੇ ਪਰਮ-ਆਨੰਦ ਵਿਚ ਲੀਨ ਰਹੀਦਾ ਹੈ ।

‡ ਹਰੀ-ਨਾਮ ਦੀ ਪ੍ਰਾਪਤੀ ਵਿਚ ਹਰ ਤਰਾਂ ਦੇ ਮਨੋਰਥ (ਧਾਰਮਕ ਤੋਂ ਲੈ ਕੇ ਸੰਸਾਰੀ ਸੁਖਾਂ ਤਕ) ਆ ਜਾਂਦੇ ਹਨ ।

§ ਬਾਲਕ ਹਰ ਗੋਬਿੰਦ ਜੀ ਨੂੰ ਉਨ੍ਹਾਂ ਦੇ ਬ੍ਰਾਹਮਣ ਖਿਡਾਵੇ ਨੇ ਪ੍ਰਿਥੀ ਚੰਦ ਦੇ ਆਖੇ ਲਗ ਕੇ ਜ਼ਹਿਰ ਦੇਣਾ ਚਾਹਿਆ, ਪਰ ਪਤਾ ਲੱਗ ਜਾਣ ਤੇ ਬਚਾਉ ਹੋ ਗਿਆ । ਬ੍ਰਾਹਮਣ ਆਪਣੀ ਮੰਦੀ ਭਾਵਨੀ ਕਰਕੇ ਪੇਟ ਦੇ ਦਰਦ ਨਾਲ ਮਰ ਗਿਆ । ਧੰਨਵਾਦ ਵਿਚ ਗੁਰੂ ਅਰਜਨ ਦੇਵ ਜੀ ਨੇ ਇਹ ਸ਼ਬਦ ਉਚਾਰਿਆ ।

ਪਚਿਆ[1] ਭਇਆ ਨਿਰਾਸੁ[2] ॥ ੪ ॥ ੯ ॥ ਭੈਰਉ ਮਹਲਾ ੫ * ॥ ਖੂਬੁ ਖੂਬੁ ਖੂਬੁ ਖੂਬੁ ਖੂਬੁ ਤੇਰੋ ਨਾਮੁ ॥ ਝੂਠੁ ਝੂਠੁ ਝੂਠੁ ਝੂਠੁ ਦੁਨੀ ਗੁਮਾਨੁ ॥ ੧ ॥ ਰਹਾਉ ॥ ਨਗਜ[3] ਤੇਰੇ ਬੰਦੇ ਦੀਦਾਰੁ ਅਪਾਰੁ ॥ ਨਾਮ ਬਿਨਾ ਸਭ ਦੁਨੀਆ ਛਾਰੁ[4] ॥ ੧ ॥ ਅਚਰਜੁ ਤੇਰੀ ਕੁਦਰਤਿ ਤੇਰੇ [5]ਕਦਮ ਸਲਾਹ ॥ ਗਨੀਵ[6] ਤੇਰੀ ਸਿਫਤਿ ਸਚੇ ਪਾਤਿਸਾਹ ॥ ੨ ॥ [7]ਨੀਧਰਿਆ ਧਰ ਪਨਹ[8] ਖੁਦਾਇ ॥ [9]ਗਰੀਬ ਨਿਵਾਜ ਦਿਨੁ ਰੈਣਿ[10] ਧਿਆਇ ॥ ੩ ॥ ਨਾਨਕ ਕਉ ਖੁਦਿ ਖਸਮ ਮਿਹਰਵਾਨ ॥ ਅਲਹੁ ਨ ਵਿਸਰੈ ਦਿਲ ਜੀਅ ਪਰਾਨ ॥ ੪ ॥ ੧੦ ॥ ਭੈਰਉ ਮਹਲਾ ੫ † ॥ ਸਾਚ ਪਦਾਰਥੁ ਗੁਰਮੁਖਿ[11] ਲਹਹੁ ॥ ਪ੍ਰਭ ਕਾ ਭਾਣਾ ਸਤਿ ਕਰਿ ਸਹਹੁ ॥ ੧ ॥ ਜੀਵਤ ਜੀਵਤ ਜੀਵਤ ਰਹਹੁ ॥ ਰਾਮ ਰਸਾਇਣੁ[12] ਨਿਤ ਉਠਿ ਪੀਵਹੁ ॥ ਹਰਿ ਹਰਿ ਹਰਿ ਹਰਿ ਰਸਨਾ[13] ਕਹਹੁ ॥ ੧ ॥ ਰਹਾਉ ॥ ਕਲਿਜੁਗ ਮਹਿ ਇਕ ਨਾਮਿ ਉਧਾਰੁ ॥ ਨਾਨਕੁ ਬੋਲੈ ਬ੍ਰਹਮ ਬੀਚਾਰੁ ॥ ੨ ॥ ੧੧ ॥ ਭੈਰਉ ਮਹਲਾ ੫ ‡ ॥ ਸਤਿਗੁਰੁ ਸੇਵਿ ਸਰਬ ਫਲ ਪਾਏ ॥ ਜਨਮ ਜਨਮ ਕੀ ਮੈਲੁ ਮਿਟਾਏ ॥ ੧ ॥ [14]ਪਤਿਤ ਪਾਵਨ ਪ੍ਰਭ ਤੇਰੋ ਨਾਉ ॥ [15]ਪੂਰਬਿ ਕਰਮ ਲਿਖੇ ਗੁਣ ਗਾਉ ॥ ੧ ॥ ਰਹਾਉ ॥ ਸਾਧੂ ਸੰਗਿ ਹੋਵੈ ਉਧਾਰੁ ॥ ਸੋਭਾ ਪਾਵੈ ਪ੍ਰਭ ਕੈ ਦੁਆਰ ॥ ੨ ॥ ਸਰਬ ਕਲਿਆਣ[16] ਚਰਣ ਪ੍ਰਭ ਸੇਵਾ ॥ [17]ਧੂਰਿ ਬਾਛਹਿ ਸਭਿ ਸੁਰਿ ਨਰ ਦੇਵਾ ॥ ੩ ॥ ਨਾਨਕ ਪਾਇਆ ਨਾਮ ਨਿਧਾਨੁ[18] ॥ ਹਰਿ ਜਪਿ ਜਪਿ ਉਧਰਿਆ ਸਗਲ ਜਹਾਨੁ ॥ ੪ ॥ ੧੨ ॥ ਭੈਰਉ ਮਹਲਾ ੫ § ॥ ਅਪਣੇ ਦਾਸ ਕਉ ਕੰਠਿ[19] ਲਗਾਵੈ ॥ ਨਿੰਦਕ ਕਉ ਅਗਨਿ ਮਹਿ ਪਾਵੈ ॥ ੧ ॥ ਪਾਪੀ ਤੇ ਰਾਖੇ ਨਾਰਾਇਣ ॥ ਪਾਪੀ ਕੀ ਗਤਿ ਕਤਹੂ ਨਾਹੀ ਪਾਪੀ [20]ਪਚਿਆ ਆਪ ਕਮਾਇਣ ॥ ੧ ॥ ਰਹਾਉ ॥ ਦਾਸ ਰਾਮ ਜੀਉ ਲਾਗੀ ਪ੍ਰੀਤਿ ॥ ਨਿੰਦਕ ਕੀ ਹੋਈ ਬਿਪਰੀਤਿ[21] ॥ ੨ ॥ ਪਾਰਬ੍ਰਹਮਿ ਅਪਣਾ ਬਿਰਦੁ[22] ਪ੍ਰਗਟਾਇਆ ॥ ਦੋਖੀ ਅਪਣਾ ਕੀਤਾ ਪਾਇਆ ॥ ੩ ॥ ਆਇ ਨ ਜਾਈ ਰਹਿਆ ਸਮਾਈ ॥ ਨਾਨਕ ਦਾਸ ਹਰਿ ਕੀ ਸਰਣਾਈ ॥ ੪ ॥ ੧੩ ॥

ਰਾਗੁ ਭੈਰਉ ਮਹਲਾ ੫ ਚਉਪਦੇ ਘਰੁ ੨

੧ ਓ ਸਤਿਗੁਰ ਪ੍ਰਸਾਦਿ ॥੧॥ ਸ੍ਰੀਧਰ[23] ਮੋਹਨ [24]ਸਗਲ ਉਪਾਵਨ ਨਿਰੰਕਾਰ ਸੁਖਦਾਤਾ ॥ ਐਸਾ ਪ੍ਰਭੁ ਛੋਡਿ ਕਰਹਿ [25]ਅਨ ਸੇਵਾ [26]ਕਵਨ ਬਿਖਿਆ ਰਸ ਮਾਤਾ ॥ ੧ ॥ ਰੇ ਮਨ ਮੇਰੇ ਤੂ ਗੋਵਿਦ ਭਾਜੁ[27] ॥ ਅਵਰ ਉਪਾਵ ਸਗਲ ਮੈ ਦੇਖੇ ਜੋ ਚਿਤਵੀਐ ਤਿਤੁ ਬਿਗਰਸਿ ਕਾਜੁ ॥ ੧ ॥ ਰਹਾਉ ॥ ਠਾਕੁਰੁ ਛੋਡਿ ਦਾਸੀ[28] ਕਉ ਸਿਮਰਹਿ [29]ਮਨਮੁਖ ਅੰਧ

੧ ਗ਼ਰਕ ਹੋਇਆ ।

੨ ਕਿਉਂਕਿ ਉਸ ਦੇ ਦਿੱਤੇ ਜ਼ਹਿਰ ਤੋਂ ਬਾਲਕ ਦਾ ਬਚਾਉ ਹੋ ਗਿਆ ਸੀ ।

੩ [ਫ਼ਾ. ਨਗ਼ਜ਼] ਚੰਗੇ, ਖ਼ੂਬਸੂਰਤ । ਤੇਰੇ ਭਗਤ ਸੋਹਣੇ ਹਨ ਤੇ ਤੇਰਾ ਦੀਦਾਰ ਬਿਅੰਤ (ਸੋਹਣਾ) ਹੈ ।

੪ ਸੁਆਹ ।

੫ ਕਦਮ ਸਲਾਹੁਣ ਯੋਗ ਹਨ ।

੬ [ਅ. ਗ਼ਨੀਮਤ] ਅਮੋਲਕ ।

੭ ਨਿਆਸਰਿਆਂ ਦਾ ਆਸਰਾ ।

੮ [ਫ਼ਾ.] ਪਨਾਹ, ਟੇਕ ।

੯ ਨਿਮਾਣਿਆਂ ਨੂੰ ਮਾਣ ਦੇਣ ਵਾਲਾ ।

੧੦ ਹਾਤ ।

੧੧ ਗੁਰੂ ਦੁਆਰਾ ।

੧੨ (ਨਾਮ ਜੋ) ਰਸਾਂ ਦਾ ਘਰ ਹੈ ।

੧੩ ਜੋੜ ਦੁਆਰਾ ।

੧੪ ਡਿਗਿਆਂ ਹੋਇਆਂ (ਪਾਪੀਆਂ) ਨੂੰ ਪਵਿੱਤਰ ਕਰਨ ਵਾਲਾ ।

੧੫ ਪਿਛਲੇ ਕੀਤੇ ਕਰਮਾਂ ਤੋਂ ਬਣੇ ਸੁਭਾਉ ਅਨੁਸਾਰ ।

੧੬ ਸੁਖ ।

੧੭ ਧੂੜੀ ਮੰਗਦੇ ਹਨ ਸੁਰੀ-ਨਰ (ਦਵੀ ਗੁਣਾਂ ਵਾਲੇ ਪੁਰਸ਼) ਅਤੇ ਦੇਵਤੇ ।

੧੮ ਖ਼ਜ਼ਾਨਾ ।

੧੯ ਗਲੇ ਨਾਲ ।

੨੦ ਸੜਿਆ ਹੈ ਆਪਣੇ ਕੀਤੇ ਕਾਰਨ ।

੨੧ ਉਲਟੀ ਰੀਤੀ (ਦੁਰਮਤਿ ਵਿਚ) ।

੨੨ ਸੁਭਾਵ ।

੨੩ [ਲਛਮੀ ਨੂੰ ਧਾਰਨ ਵਾਲਾ, ਵਿਸ਼ਨੂੰ] ਵਾਹਿਗੁਰੂ ।

੨੪ ਸਾਰਿਆਂ ਨੂੰ ਪੈਦਾ ਕਰਨ ਵਾਲਾ ।

੨੫ ਹੋਰ ਦੀ ਸੇਵਾ ।

੨੬ ਕੈਸੇ ਬੁਰੇ ਸਵਾਦਾਂ ਵਿਚ ਮਸਤ ਹੋਇਆ ੨ ਹੈ !

੨੭ ਭਜ, ਸਿਮਰਨ ਕਰ ।

੨੮ ਭਾਵ ਮਾਇਆ ਦਾਸੀ ।

੨੯ ਆਪ-ਹੁਦਰੇ ਅੰਨ੍ਹੇ ਤੇ ਮੂਰਖ ਹਨ ।

---

* ਹਰੀ ਦੀ ਸਿਫ਼ਤ ਸਲਾਹ ਅਤੀ ਸੋਹਣੀ ਤੇ ਗੁਣਕਾਰੀ ਹੈ । ਇਹ ਕਦੀ ਨਹੀਂ ਵਿਸਰਨੀ ਚਾਹੀਦੀ ।

† ਸਚੀ ਗਲ ਤਾਂ ਇਹ ਹੈ ਕਿ ਕਲਯੁਗ ਵਿਚ ਨਾਮ ਹੀ ਉਧਾਰਨ ਵਾਲਾ ਹੈ ।

‡ ਇਹ ਉਧਾਰਨ ਵਾਲਾ ਨਾਮ ਗੁਰੂ ਦੀ ਸੇਵਾ ਤੋਂ ਮਿਲਦਾ ਹੈ ।

§ ਜਿਹੜਾ ਹਰੀ ਦੇ ਪਾਸੇ ਲਗਦਾ ਹੈ, ਉਸ ਨੂੰ ਹਰੀ ਆਪਣੀ ਲਗਨ ਦਿੰਦਾ ਹੈ, ਅਤੇ ਨਿੰਦਕ ਉਲਟੇ ਰਾਹ ਪਿਆ ਰਹਿੰਦਾ ਹੈ । ਅੰਤ ਉਸ ਦਾ ਬੁਰਾ ਹੁੰਦਾ ਹੈ; ਜਿਵੇਂ ਸੁਲਹੀ ਖਾਂ ਦਾ । ਦੇਖੋ ਪੰ. ੭੧੪, ਫੁਟ ਨੋਟ * ; ਅਤੇ ਪੰ. ੯੨੫, ਫੁਟ ਨੋਟ * ।

¶ ਸਭ ਤੋਂ ਉਚੇ ਹਰੀ ਨੂੰ ਛਡ ਕੇ ਉਸ ਦੀ ਦਾਸੀ ਮਾਇਆ ਦਾ ਖਿਆਲ ਕਰਨਾ ਮੂਰਖਤਾ ਹੈ । ਆਪਾ ਭਾਵ ਛਡ ਕੇ ਸਾਰਾ ਦਿਲ ਹਰੀ ਦੇ ਅਰਪਣ ਕਰ ਕੇ ਉਸ ਦਾ ਧਿਆਨ ਕਰਨਾ ਚਾਹੀਦਾ ਹੈ ।

ਅਗਿਆਨਾ ॥ ਹਰਿ ਕੀ ਭਗਤਿ ਕਰਹਿ ਤਿਨ ਨਿੰਦਹਿ ਨਿਗੁਰੇ [1]ਪਸੂ ਸਮਾਨਾ ॥ ੨ ॥ ਜੀਉ ਪਿੰਡੁ ਤਨੁ ਧਨੁ ਸਭੁ ਪ੍ਰਭ ਕਾ [2]ਸਾਕਤ ਕਹਤੇ ਮੇਰਾ ॥ ਅਹੰਬੁਧਿ[3] ਦੁਰਮਤਿ ਹੈ ਮੈਲੀ ਬਿਨੁ ਗੁਰ ਭਵਜਲਿ[4] ਫੇਰਾ ॥ ੩ ॥ ਹੋਮ ਜਗ ਜਪ ਤਪ ਸਭਿ ਸੰਜਮ[5] ਤਟਿ[6] ਤੀਰਥਿ ਨਹੀ ਪਾਇਆ ॥ ਮਿਟਿਆ ਆਪੁ[7] ਪਏ ਸਰਣਾਈ ਗੁਰਮੁਖਿ[8] ਨਾਨਕ ਜਗਤੁ ਤਰਾਇਆ ॥ ੪ ॥ ੧ ॥ ੧੪ ॥ ਭੈਰਉ ਮਹਲਾ ੫ * ॥ ਬਨ ਮਹਿ ਪੇਖਿਓ[9] ਤ੍ਰਿਣ ਮਹਿ ਪੇਖਿਓ ਗ੍ਰਿਹਿ ਪੇਖਿਓ ਉਦਾਸਾਏ[10] ॥ ਦੰਡਧਾਰ[11] ਜਟਧਾਰੈ ਪੇਖਿਓ ਵਰਤ ਨੇਮ ਤੀਰਥਾਏ ॥ ੧ ॥ ਸੰਤ ਸੰਗਿ ਪੇਖਿਓ [12]ਮਨ ਮਾਏਂ ॥ [13]ਊਭ ਪਇਆਲ ਸਰਬ ਮਹਿ ਪੂਰਨ ਰਸਿ ਮੰਗਲ ਗੁਣ ਗਾਏ ॥ ॥੧॥ ਰਹਾਉ ॥ ਜੋਗ ਭੇਖ ਸੰਨਿਆਸੈ ਪੇਖਿਓ ਜਤਿ ਜੰਗਮ[14] ਕਾਪੜਾਏ[15] ॥ ਤਪੀ ਤਪੀਸੁਰ ਮੁਨਿ ਮਹਿ ਪੇਖਿਓ ਨਟ ਨਾਟਿਕ ਨਿਰਤਾਏ[16] ॥ ੨ ॥ ਚਹੁ[17] ਮਹਿ ਪੇਖਿਓ ਖਟ[18] ਮਹਿ ਪੇਖਿਓ ਦਸਅਸਟੀ[19] ਸਿੰਮ੍ਰਿਤਾਏ[20] ॥ ਸਭ ਮਿਲਿ ਏਕੋ ਏਕੁ ਵਖਾਨਹਿ ਤਉ ਕਿਸ ਤੇ ਕਹਉ ਦੁਰਾਏ[21] ॥ ੩ ॥ ਅਗਹ[22] ਅਗਹ ਬੇਅੰਤ ਸੁਆਮੀ ਨਹ ਕੀਮ[23] ਕੀਮ ਕੀਮਾਏ ॥ ਜਨ ਨਾਨਕ ਤਿਨ ਕੈ ਬਲਿ ਬਲਿ ਜਾਈਐ [24]ਜਿਹ ਘਟਿ ਪਰਗਟੀ ਆਏ ॥੪॥੨॥੧੫॥ ਭੈਰਉ ਮਹਲਾ ੫ † ॥ [25]ਨਿਕਟਿ ਬੁਝੈ ਸੋ ਬੁਰਾ ਕਿਉ ਕਰੈ ॥ ਬਿਖੁ ਸੰਚੈ ਨਿਤ ਡਰਤਾ ਫਿਰੈ ॥ ਹੈ ਨਿਕਟੇ ਅਰੁ ਭੇਦੁ ਨ ਪਾਇਆ ॥ ਬਿਨੁ ਸਤਿਗੁਰ ਸਭ ਮੋਹੀ ਮਾਇਆ ॥ ੧ ॥ ਨੇੜੈ ਨੇੜੈ ਸਭੁ ਕੋ ਕਹੈ ॥ ਗੁਰਮੁਖਿ[8] ਭੇਦੁ ਵਿਰਲਾ ਕੋ ਲਹੈ ॥ ੧ ॥ ਰਹਾਉ ॥ ਨਿਕਟਿ ਨ ਦੇਖੈ ਪਰ ਗ੍ਰਿਹਿ[26] ਜਾਇ ॥ [27]ਦਰਬੁ ਹਿਰੈ ਮਿਥਿਆ ਕਰਿ ਖਾਇ ॥ ਪਈ ਠਗਉਰੀ[28] ਹਰਿ ਸੰਗਿ ਨ ਜਾਨਿਆ ॥ ਬਾਝੁ ਗੁਰੂ ਹੈ ਭਰਮਿ ਭੁਲਾਨਿਆ ॥ ੨ ॥ ਨਿਕਟਿ ਨ ਜਾਨੈ ਬੋਲੈ ਕੂੜੁ ॥ ਮਾਇਆ ਮੋਹਿ ਮੂਠਾ[29] ਹੈ ਮੂੜੁ ॥ ਅੰਤਰਿ ਵਸਤੁ ਦਿਸੰਤਰਿ[30] ਜਾਇ ॥ ਬਾਝੁ ਗੁਰੂ ਹੈ ਭਰਮਿ ਭੁਲਾਇ ॥ ੩ ॥ ਜਿਸੁ ਮਸਤਕਿ ਕਰਮੁ ਲਿਖਿਆ ਲਿਲਾਟ[31] ॥ ਸਤਿਗੁਰੁ ਸੇਵੇ ਖੁਲ੍ਹ ਕਪਾਟ[32] ॥ ਅੰਤਰਿ ਬਾਹਰਿ ਨਿਕਟੇ ਸੋਇ ॥ ਜਨ ਨਾਨਕ ਆਵੈ ਨ ਜਾਵੈ ਕੋਇ ॥ ੪ ॥ ੩ ॥ ੧੬ ॥ ਭੈਰਉ ਮਹਲਾ ੫ ‡ ॥ ਜਿਸੁ ਤੂ ਰਾਖਹਿ ਤਿਸੁ ਕਉਨੁ ਮਾਰੈ ॥ ਸਭ ਤੁਝ ਹੀ ਅੰਤਰਿ ਸਗਲ ਸੰਸਾਰੈ ॥ [33]ਕੋਟਿ ਉਪਾਵ ਚਿਤਵਤ ਹੈ ਪ੍ਰਾਣੀ ॥ ਸੋ ਹੋਵੈ ਜਿ ਕਰੈ [34]ਚੋਜ ਵਿਡਾਣੀ ॥ ੧ ॥ ਰਾਖਹੁ ਰਾਖਹੁ ਕਿਰਪਾ ਧਾਰਿ ॥ ਤੇਰੀ ਸਰਣਿ ਤੇਰੈ ਦਰਵਾਰਿ ॥ ੧ ॥ ਰਹਾਉ ॥ ਜਿਨਿ ਸੇਵਿਆ ਨਿਰਭਉ ਸੁਖਦਾਤਾ ॥ ਤਿਨਿ ਭਉ ਦੂਰਿ ਕੀਆ ਏਕੁ ਪਰਾਤਾ[35] ॥ ਜੋ ਤੂ ਕਰਹਿ ਸੋਈ ਫੁਨਿ[36] ਹੋਇ ॥ ਮਾਰੈ ਨ ਰਾਖੈ ਦੂਜਾ ਕੋਇ ॥੨॥ ਕਿਆ ਤੂ ਸੋਚਹਿ [37]ਮਾਣਸ

੧ ਪਸ਼ੂਆਂ ਵਾਕਰ।
੨ ਪਰ ਮਾਦਾ-ਪ੍ਰਸਤ (ਮਾਇਆਧਾਰੀ) ਕਹਿੰਦੇ ਹਨ ਕਿ ਸਾਡਾ ਹੈ।
੩ ਹਉਮੈ ਵਾਲੀ ਬੁਧੀ, ਹੰਕਾਰ।
੪ ਸੰਸਾਰ ਸਾਗਰ ਵਿਚ।
੫ ਇੰਦ੍ਰਿਆਂ ਨੂੰ ਰੋਕਣ ਦੇ ਸਾਧਨਾਂ ਰਾਹੀਂ।
੬ ਦਰਿਆਵਾਂ ਦੇ ਕੰਢਿਆਂ ਤੇ (ਜਿਥੇ ਧਾਰਮਕ ਅਸਥਾਨ ਹੁੰਦੇ ਹਨ) (ਜਾਣ ਨਾਲ)।
੭ ਆਪਾ ਭਾਵ, ਹਉਮੈ।
੮ ਗੁਰੂ ਦੇ ਰਾਹੀਂ।
੯ ਵੇਖਿਆ, ਭਾਲਿਆ ਹੈ (ਉਸ ਨੂੰ ਇੰਨ੍ਹਾਂ ਥਾਵਾਂ ਤੇ)।
੧੦ ਉਦਾਸੀ ਵਿਚ।
੧੧ ਡੰਡਾ ਧਾਰ ਜੋਗੀ ਹੋ ਕੇ।
੧੨ ਮਨ ਦੇ ਵਿਚ ਹੀ।
੧੩ ਆਕਾਸ਼ ਤੇ ਪਾਤਾਲ ਸਾਰਿਆਂ ਵਿਚ ਭਰਪੂਰ ਹਰੀ ਦੇ ਗੁਣਾਂ ਦੇ ਗੀਤ ਸਵਾਦ ਨਾਲ ਗਾਏ।
੧੪ ਜੋਗੀਆਂ ਦਾ ਫਿਰਕਾ।
੧੫ ਕਾਪੜੀ ਫ਼ਿਰਕਾ। ਦੇਖੋ ਪੰ. ੭੧, ਨੋਟ ੨੪; ਪੰ. ੪੧੯, ਨੋਟ ੨।
੧੬ [ਸੰ. ਨ੍ਰਿਤ੍ਯ] ਨਾਚ ਵਿਚ।
੧੭ ਚਾਰ ਵੇਦ।
੧੮ ਛੇ ਸ਼ਾਸਤ੍ਰ। ਦੇਖੋ ਪੰ. ੧੧੩੦, ਨੋਟ ੯।
੧੯ ਅਠਾਰਾਂ ਪੁਰਾਣ।
੨੦ ਦੇਖੋ ਪੰ. ੧੧੩੦, ਨੋਟ ੮।
੨੧ ਲੁਕਿਆ ਹੋਇਆ। ਦੇਖੋ ਪੰ. ੨੫੯, ਨੋਟ ੩੩।
੨੨ ਅਥਾਹ।
੨੩ ਕੀਮਤ।
੨੪ ਜਿਸ ਦੇ ਦਿਲ ਵਿਚ ਆਣ ਜ਼ਾਹਰ ਹੁੰਦਾ ਹੈ।
੨੫ ਜੋ ਹਰੀ ਨੂੰ ਨੇੜੇ ਜਾਣਦਾ ਹੈ, ਉਹ ਬੁਰਾਈ ਕਿਵੇਂ ਕਰ ਸਕਦਾ ਹੈ? ਪਰ ਜੋ ਮਾਇਆ ਰੂਪੀ ਜ਼ਹਿਰ ਇਕੱਠੀ ਕਰਦਾ ਹੈ, ਉਹ ਡਰਦਾ ਫਿਰਦਾ ਹੈ।
੨੬ ਦੂਜਿਆਂ ਦੇ ਘਰ।
੨੭ ਧਨ ਚੁਰਾਂਦਾ ਹੈ ਅਤੇ ਝੂਠ ਵਰਤ ੨ ਕੇ ਗੁਜ਼ਾਰਾ ਕਰਦਾ ਹੈ।
੨੮ ਠਗਮੂਰੀ, ਉਹ ਨਸ਼ੇ (ਧਤੂਰੇ) ਆਦਿ ਵਾਲੀ ਵਸਤ ਜੋ ਠੱਗ ਲੋਕ ਰਾਹੀਆਂ ਨੂੰ ਖੁਆ ਕੇ ਉਨ੍ਹਾਂ ਦਾ ਧਨ ਲੁਟਦੇ ਸਨ। ਐਸੀ ਠੱਗੀ ਵਰਤ ਰਹੀ ਹੈ ਕਿ ਹਰੀ ਨੂੰ ਸੰਗ ਹੁੰਦਿਆਂ ਹੋਇਆਂ ਨਹੀਂ ਜਾਤਾ।
੨੯ ਠਗਿਆ ਗਿਆ ਹੈ। (ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਾਠ 'ਮੁਠਾ' ਹੈ।)
੩੦ ਪ੍ਰਦੇਸ, ਬਾਹਰ।
੩੧ [ਸੰ. ਲਲਾਟ] ਮਥੇ ਤੇ। ਜਿਸ ਦੇ ਭਾਗਾਂ ਵਿਚ ਇਹ ਹੁਕਮ ਲਿਖਿਆ ਹੈ, ਉਹ ਸਤਿਗੁਰੂ ਨੂੰ ਸੇਂਵਦਾ ਹੈ, ਜਿਸ ਕਰਕੇ ਉਸ ਦੇ ਮਨ ਦਾ ਦਰਵਾਜ਼ਾ ਖੁਲ੍ਹ ਪੈਂਦਾ ਹੈ, ਭਾਵ ਸੁਰਤ ਜਾਗ ਪੈਂਦੀ ਹੈ।
੩੨ (ਮਨ ਦੇ ਦਰਵਾਜ਼ੇ ਦੇ) ਕਿਵਾੜ ਜਾਂ ਭਿਤ।
੩੩ ਜੀਵ ਕ੍ਰੋੜਾਂ ਉਪਾਉ ਸੋਚਦਾ ਹੈ, ਪਰ ਹੁੰਦਾ ਉਹੀ ਹੈ ਜੋ ਕੌਤਕੀ ਰੱਬ ਕਰਨਾ ਚਾਹੁੰਦਾ ਹੈ।
੩੪ ਅਸਚਰਜ ਚੋਜਾਂ ਵਾਲਾ।
੩੫ ਪਛਾਤਾ। ੩੬ ਫਿਰ।
੩੭ ਮਨੁਖ ਵਾਲੇ ਸੁਭਾਵ ਨਾਲ।

---

* ਜਦ ਹਰੀ ਦਿਲ ਵਿਚ ਪ੍ਰਗਟ ਹੁੰਦਾ ਹੈ ਤਾਂ ਬਨ ਤ੍ਰਿਣ ਹਰਥੇ ਹਰੀ ਹੀ ਹਰੀ ਦਿਸਦਾ ਹੈ।

† ਜੇ ਹਰ ਥਾਂ ਹਰੀ ਨੂੰ ਦੇਖੀਏ, ਤਾਂ ਪਾਪ ਨਹੀਂ ਕਰ ਸਕਦੇ। ਹਰ ਥਾਂ ਹਰੀ ਨੂੰ ਦੇਖਣ ਲਈ ਗੁਰੂ ਦੀ ਸਹਾਇਤਾ ਦੀ ਲੋੜ ਹੈ।

‡ ਜੇ ਇਕ ਸਰਬ-ਸਮ੍ਰਥ ਤੇ ਘਟ ਘਟ ਦੀਆਂ ਜਾਨਣ ਵਾਲੇ ਹਰੀ ਦਾ ਆਸਰਾ ਫੜੀਏ ਤਾਂ ਨਾ ਕਿਸੇ ਫ਼ਿਕਰ ਦੀ ਲੋੜ ਰਹਿੰਦੀ ਹੈ ਤੇ ਨਾ ਕਿਸੇ ਹੋਰ ਦਾ ਆਸਰਾ ਤੱਕਣ ਦੀ।

ਬਾਣਿ ॥ [1]ਅੰਤਰਜਾਮੀ ਪੁਰਖੁ ਸੁਜਾਣੁ ॥ ਏਕ ਟੇਕ ਏਕੋ ਆਧਾਰੁ[2] ॥ ਸਭ ਕਿਛੁ
ਜਾਣੈ ਸਿਰਜਣਹਾਰੁ[3] ॥ ੩ ॥ ਜਿਸੁ ਊਪਰਿ ਨਦਰਿ ਕਰੇ ਕਰਤਾਰੁ ॥ ਤਿਸੁ ਜਨ
ਕੇ ਸਭਿ ਕਾਜ ਸਵਾਰਿ ॥ ਤਿਸ ਕਾ ਰਾਖਾ ਏਕੋ ਸੋਇ ॥ ਜਨ ਨਾਨਕ ਅਪੜਿ ਨ
ਸਾਕੈ ਕੋਇ ॥ ੪ ॥ ੪ ॥ ੧੭ ॥ ਭੈਰਉ ਮਹਲਾ ੫ * ॥ ਤਉ ਕੜੀਐ[4] ਜੇ ਹੋਵੈ
ਬਾਹਰਿ ॥ ਤਉ ਕੜੀਐ ਜੇ ਵਿਸਰੈ ਨਰਹਰਿ[5] ॥ ਤਉ ਕੜੀਐ [6]ਜੇ ਦੂਜਾ ਭਾਏ ॥
ਕਿਆ ਕੜੀਐ ਜਾਂ ਰਹਿਆ ਸਮਾਏ ॥ ੧ ॥ ਮਾਇਆ ਮੋਹਿ [7]ਕੜੇ ਕੜਿ ਪਚਿਆ ॥
ਬਿਨੁ ਨਾਵੈ ਭ੍ਰਮਿ ਭ੍ਰਮਿ ਭ੍ਰਮਿ ਖਪਿਆ ॥ ੧ ॥ ਰਹਾਉ ॥ ਤਉ ਕੜੀਐ ਜੇ ਦੂਜਾ
ਕਰਤਾ ॥ ਤਉ ਕੜੀਐ ਜੇ [8]ਅਨਿਆਇ ਕੋ ਮਰਤਾ ॥ ਤਉ ਕੜੀਐ ਜੇ ਕਿਛੁ ਜਾਣੈ
ਨਾਹੀ ॥ ਕਿਆ ਕੜੀਐ ਜਾਂ ਭਰਪੂਰਿ ਸਮਾਹੀ ॥ ੨ ॥ ਤਉ ਕੜੀਐ ਜੇ ਕਿਛੁ
ਹੋਇ ਧਿਙਾਣੈ[9] ॥ ਤਉ ਕੜੀਐ ਜੇ ਭੂਲਿ ਰੰਞਾਣੈ[10] ॥ [11]ਗੁਰਿ ਕਹਿਆ ਜੋ ਹੋਇ
ਸਭੁ ਪ੍ਰਭ ਤੇ ॥ ਤਬ ਕਾੜਾ[12] ਛੋਡਿ ਅਚਿੰਤ[13] ਹਮ ਸੋਤੇ ॥ ੩ ॥ ਪ੍ਰਭ ਤੂਹੈ ਠਾਕੁਰੁ[14]
ਸਭੁ ਕੋ ਤੇਰਾ ॥ ਜਿਉ ਭਾਵੈ ਤਿਉ ਕਰਹਿ ਨਿਬੇਰਾ ॥ [15]ਦੁਤੀਆ ਨਾਸਤਿ ਇਕੁ
ਰਹਿਆ ਸਮਾਇ ॥ ਰਾਖਹੁ ਪੈਜ[16] ਨਾਨਕ ਸਰਣਾਇ ॥ ੪ ॥ ੫ ॥ ੧੮ ॥ ਭੈਰਉ
ਮਹਲਾ ੫ † ॥ ਬਿਨੁ ਬਾਜੇ ਕੈਸੋ ਨਿਰਤਕਾਰੀ[17] ॥ ਬਿਨੁ ਕੰਠੈ[18] ਕੈਸੇ ਗਾਵਨਹਾਰੀ ॥
ਜੀਲ[19] ਬਿਨਾ ਕੈਸੇ ਬਜੈ ਰਬਾਬ ॥ ਨਾਮ ਬਿਨਾ ਬਿਰਥੇ ਸਭਿ ਕਾਜ ॥ ੧ ॥ ਨਾਮ
ਬਿਨਾ ਕਹਹੁ ਕੋ ਤਰਿਆ ॥ ਬਿਨੁ ਸਤਿਗੁਰ ਕੈਸੇ ਪਾਰਿ ਪਰਿਆ ॥ ੧ ॥ ਰਹਾਉ ॥
ਬਿਨੁ ਜਿਹਵਾ ਕਹਾ ਕੋ ਬਕਤਾ[20] ॥ ਬਿਨੁ ਸ੍ਰਵਨਾ[21] ਕਹਾ ਕੋ ਸੁਨਤਾ ॥ ਬਿਨੁ
ਨੇਤ੍ਰਾ ਕਹਾ ਕੋ ਪੇਖੈ[22] ॥ ਨਾਮ ਬਿਨਾ ਨਰੁ ਕਹੀ ਨ ਲੇਖੈ ॥ ੨ ॥ ਬਿਨੁ ਬਿਦਿਆ
ਕਹਾ ਕੋਈ ਪੰਡਿਤ ॥ ਬਿਨੁ ਅਮਰੈ[23] ਕੈਸੇ [24]ਰਾਜ ਮੰਡਿਤ ॥ ਬਿਨੁ ਬੂਝੇ ਕਹਾ
ਮਨੁ ਠਹਰਾਨਾ ॥ ਨਾਮ ਬਿਨਾ ਸਭੁ ਜਗੁ ਬਉਰਾਨਾ[25] ॥ ੩ ॥ ਬਿਨੁ ਬੈਰਾਗ ਕਹਾ
ਬੈਰਾਗੀ ॥ ਬਿਨੁ ਹਉ ਤਿਆਗਿ ਕਹਾ ਕੋਊ ਤਿਆਗੀ ॥ [26]ਬਿਨੁ ਬਸਿ ਪੰਚ ਕਹਾ
ਮਨ ਚੂਰੇ ॥ ਨਾਮ ਬਿਨਾ ਸਦ ਸਦ ਹੀ ਝੂਰੇ ॥ ੪ ॥ ਬਿਨੁ ਗੁਰ ਦੀਖਿਆ[27] ਕੈਸੇ
ਗਿਆਨੁ ॥ ਬਿਨੁ ਪੇਖੇ ਕਹੁ ਕੈਸੋ ਧਿਆਨੁ ॥ [28]ਬਿਨੁ ਭੈ ਕਥਨੀ ਸਰਬ ਬਿਕਾਰ ॥
ਕਹੁ ਨਾਨਕ ਦਰ ਕਾ ਬੀਚਾਰ ॥ ੫ ॥ ੬ ॥ ੧੯ ॥ ਭੈਰਉ ਮਹਲਾ ੫ ‡ ॥ ਹਉਮੈ
ਰੋਗੁ ਮਾਨੁਖ ਕਉ ਦੀਨਾ ॥ ਕਾਮ ਰੋਗਿ ਮੈਗਲੁ[29] ਬਸਿ ਲੀਨਾ ॥ [30]ਦ੍ਰਿਸਟਿ
ਰੋਗਿ ਪਚਿ ਮੁਏ ਪਤੰਗਾ ॥ ਨਾਦ[31] ਰੋਗਿ ਖਪਿ ਗਏ ਕੁਰੰਗਾ[32] ॥ ੧ ॥ ਜੋ ਜੋ ਦੀਸੈ
ਸੋ ਸੋ ਰੋਗੀ ॥ ਰੋਗ ਰਹਿਤ ਮੇਰਾ ਸਤਿਗੁਰੁ ਜੋਗੀ ॥ ੧ ॥ ਰਹਾਉ ॥ ਜਿਹਵਾ
ਰੋਗਿ [33]ਮੀਨੁ ਗ੍ਰਸਿਆਨੋ ॥ ਬਾਸਨ[34] ਰੋਗਿ ਭਵਰੁ ਬਿਨਸਾਨੋ ॥ ਹੇਤ[35] ਰੋਗ ਕਾ

੧ ਅੰਦਰ ਦੀਆਂ ਜਾਣਨ ਵਾਲਾ ਪੁਰਖ (ਭਾਵ ਵਾਹਿਗੁਰੂ) ਆਪ ਸਿਆਣਾ ਹੈ।
੨ ਆਸਰਾ।
੩ ਪੈਦਾ ਕਰਨ ਵਾਲਾ।
੪ ਝੁਰੀਏ। ਦੁਖੀ ਤਾਂ ਹੋਵੀਏ ਜੇ ਹਰੀ ਸਾਥੋਂ ਕਿਧਰੇ ਬਾਹਰ ਹੋਵੇ।
੫ [ਨਰਸਿੰਘ] ਹਰੀ।
੬ ਜੇ ਦੂਜਾ ਭਾਵ ਹੋ ਜਾਵੇ, ਭਾਵ ਜੇ ਹਰੀ ਤੋਂ ਬਿਨਾਂ ਕਿਸੇ ਹੋਰ ਵਲ ਰੁਚੀ ਹੋ ਜਾਵੇ।
੭ ਕੜ ਕੜ ਕੇ (ਕ੍ਰਿਝ ਕ੍ਰਿਝ ਕੇ) ਸੜ ਗਿਆ।
੮ ਜੇ ਕੋਈ ਅਨਿਆਈ ਮੌਤ ਮਰੇ।
੯ ਧੱਕੇ ਨਾਲ।
੧੦ [ਫ਼ਾ. ਰੰਜ=ਦੁਖ, ਤਕਲੀਫ਼] ਰੰਜੀਦਾ ਕਰੇ, ਦੁਖ ਦੇਵੇ। ਜੋ ਭੁਲੇਖੇ ਨਾਲ ਕਿਸੇ ਨੂੰ ਤੰਗ ਕਰਦਾ ਹੋਵੇ।
੧੧ ਗੁਰੂ ਨੇ ਦਸਿਆ ਹੈ ਕਿ ਜੋ ਕੁਝ ਹੁੰਦਾ ਹੈ, ਸਭ ਹਰੀ ਤੋਂ ਹੀ ਹੁੰਦਾ ਹੈ।
੧੨ ਝੋਰਾ।
੧੩ ਬੇਫ਼ਿਕਰ।
੧੪ ਮਾਲਕ।
੧੫ [ਸੰ.] ਹੋਰ ਕੋਈ ਨਹੀਂ ਹੈ।
੧੬ ਇੱਜ਼ਤ, ਲਾਜ।
੧੭ ਨਾਚ।
੧੮ ਗਲੇ ਦੇ।
੧੯ [ਫ਼ਾ. ਜ਼ੀਰ : ਸਾਜ਼ ਦੀ ਛੋਟੀ ਤਾਰ, ਜਿਸ ਨਾਲ ਸੁਰ ਉਚੀ ਤੇ ਤਿੱਖੀ ਨਿਕਲਦੀ ਹੈ] ਤਾਰ, ਤੰਦੀ।
੨੦ ਬੋਲਣਹਾਰ। ਜੀਭ ਬਿਨਾਂ ਕਿਵੇਂ ਕੋਈ ਬੋਲ ਸਕਦਾ ਹੈ?
੨੧ ਕੰਨਾਂ ਦੇ।
੨੨ ਦੇਖ ਸਕਦਾ ਹੈ।
੨੩ ਹੁਕਮ ਦੇ।
੨੪ ਰਾਜ ਦੀ ਸ਼ੋਭਾ।
੨੫ ਸ਼ੁਦਾਈ।
੨੬ ਪੰਜ ਕਾਮਾਦਿ ਨੂੰ ਵਸ ਕਰਨ ਤੋਂ ਬਿਨਾਂ ਮਨ ਕਿਵੇਂ ਕਾਬੂ ਹੋ ਸਕਦਾ ਹੈ? ਕੂਟੈ=ਪੀਠਾ ਜਾਵੇ, ਟੋਟੇ ੨ ਹੋਵੇ, ਵਸ ਹੋਵੇ।
੨੭ ਉਪਦੇਸ਼।
੨੮ ਹਰੀ ਦੇ ਭੈ ਤੋਂ ਬਿਨਾਂ ਜੋ ਕੁਝ ਕਹਿਣਾ ਹੈ, ਸਭ ਮਾੜਾ ਹੈ।
੨੯ ਹਾਥੀ।
੩੦ ਦੇਖਣ ਦੇ ਰੋਗ ਕਰਕੇ ਪਤੰਗਾ ਸੜ ਮਰਦਾ ਹੈ, ਭਾਵ ਪਤੰਗੇ ਨੂੰ ਇਹ ਰੋਗ ਹੈ ਕਿ ਉਹ ਦੀਵੇ ਦੀ ਲਾਟ ਨੂੰ ਦੇਖ ਕੇ ਉਸ ਉਤੇ ਜਾ ਪੈਂਦਾ ਹੈ ਤੇ ਸੜ ਮਰਦਾ ਹੈ।
੩੧ ਸ਼ਬਦ। ਹਿਰਨ ਘੰਟੇ-ਹੇੜੇ ਦੀ ਅਵਾਜ਼ ਨੂੰ ਸੁਣ ਕੇ ਉਸ ਤੇ ਮੋਹਿਤ ਹੋ ਜਾਂਦਾ ਹੈ ਤੇ ਪਕੜੀ ਕੇ ਮਾਰਿਆ ਜਾਂਦਾ ਹੈ।
੩੨ ਹਿਰਨ।
੩੩ ਮਛੀ ਖਾਧੀ ਜਾਂਦੀ ਹੈ।
੩੪ ਵਾਸ਼ਨਾ।
੩੫ ਮੋਹ।

---

* ਜਦ ਤਕ ਇਹ ਖਿਆਲ ਬਣਿਆ ਰਹੇ ਕਿ ਸਭ ਕੁਝ ਹਰੀ ਕਰਦਾ ਹੈ, ਅਤੇ ਜੋ ਕੁਝ ਕਰਦਾ ਹੈ ਠੀਕ ਕਰਦਾ ਹੈ, ਤਦ ਤੇਰੇ ਮਨ ਨੂੰ ਕੋਈ ਝੋਰਾ ਨਹੀਂ ਹੁੰਦਾ। ਫ਼ਿਕਰ ਉਸ ਨੂੰ ਪੈਂਦਾ ਹੈ ਜਿਹੜਾ ਹਰੀ ਨੂੰ ਛਡ ਕੇ ਮਾਇਆ-ਮੋਹ ਵਿਚ ਪੈ ਜਾਂਦਾ ਹੈ।

† ਜ਼ਰੂਰੀ ਗੱਲਾਂ ਦੀਆਂ ਮਿਸਾਲਾਂ ਲੈ ਕੇ ਦਸਦੇ ਹਨ ਕਿ ਗੁਰੂ ਤੋਂ ਨਾਮ ਪ੍ਰਾਪਤ ਕਰੇ ਬਿਨਾਂ ਮੁਕਤੀ ਨਹੀਂ ਹੋ ਸਕਦੀ।

‡ ਹਾਥੀ, ਪਤੰਗੇ, ਹਿਰਨ, ਮੱਛੀ, ਭਵਰੇ ਦੇ ਖ਼ਾਸ ਖ਼ਾਸ ਵਿਕਾਰ ਨੂੰ ਲੈ ਕੇ ਦਸਦੇ ਹਨ ਕਿ ਮਨੁਖ ਵਿਚ ਭੀ ਤਿੰਨਾਂ ਗੁਣਾਂ ਦੇ ਵਸ ਹੋਣ ਕਰਕੇ ਹਉਮੈ ਦਾ ਰੋਗ ਹੈ, ਜਿਸ ਕਰਕੇ ਉਸ ਨੂੰ ਟਿਕਾਉ ਨਹੀਂ ਮਿਲਦਾ ਤੇ ਹਰੀ ਤੋਂ ਵਿਛੜਿਆਂ ਹੋਇਆਂ ਜਨਮ ਮਰਨ ਦੇ ਗੇੜੇ ਕਢਦਾ ਰਹਿੰਦਾ ਹੈ। ਇਸ ਰੋਗ ਤੋਂ ਕੇਵਲ ਗੁਰੂ ਹੀ ਬਚਾ ਸਕਦਾ ਹੈ ਜੋ ਇਸ ਰੋਗ ਤੋਂ ਬਰੀ ਹੈ।

ਸਗਲ ਸੰਸਾਰਾ ॥ [੧]ਤ੍ਰਿਬਿਧਿ ਰੋਗ ਮਹਿ ਬਧੇ ਬਿਕਾਰਾ ॥ ੨ ॥ ਰੋਗੇ ਮਰਤਾ ਰੋਗੇ ਜਨਮੈ॥ ਰੋਗੇ ਫਿਰਿ ਫਿਰਿ ਜੋਨੀ ਭਰਮੈ॥ ਰੋਗ ਬੰਧ ਰਹਨੁ[੨] ਰਤੀ ਨ ਪਾਵੈ॥ ਬਿਨੁ ਸਤਿਗੁਰ ਰੋਗੁ ਕਤਹਿ ਨ ਜਾਵੈ ॥ ੩ ॥ ਪਾਰਬ੍ਰਹਮਿ ਜਿਸੁ ਕੀਨੀ ਦਇਆ ॥ ਬਾਹ ਪਕੜਿ ਰੋਗਹੁ ਕਢਿ ਲਇਆ ॥ ਤੂਟੇ ਬੰਧਨ ਸਾਧਸੰਗੁ ਪਾਇਆ ॥ ਕਹੁ ਨਾਨਕ ਗੁਰਿ ਰੋਗੁ ਮਿਟਾਇਆ ॥ ੪ ॥ ੭ ॥ ੨੦ ॥ ਭੈਰਉ ਮਹਲਾ ੫ *॥ ਚੀਤਿ ਆਵੈ ਤਾਂ ਮਹਾ ਅਨੰਦ ॥ ਚੀਤਿ ਆਵੈ ਤਾਂ ਸਭਿ ਦੁਖ ਭੰਜ[੩] ॥ ਚੀਤਿ ਆਵੈ ਤਾਂ ਸਰਧਾ ਪੂਰੀ ॥ ਚੀਤਿ ਆਵੈ ਤਾਂ ਕਬਹਿ ਨ ਝੂਰੀ ॥ ੧ ॥ ਅੰਤਰਿ ਰਾਮਰਾਇ ਪ੍ਰਗਟੇ ਆਇ ॥ ਗੁਰਿ ਪੂਰੈ ਦੀਓ ਰੰਗੁ[੪] ਲਾਇ ॥ ੧ ॥ ਰਹਾਉ ॥ ਚੀਤਿ ਆਵੈ ਤਾਂ ਸਰਬ ਕੋ ਰਾਜਾ ॥ ਚੀਤਿ ਆਵੈ ਤਾਂ ਪੂਰੇ ਕਾਜਾ ॥ ਚੀਤਿ ਆਵੈ ਤਾਂ ਰੰਗਿ ਗੁਲਾਲ[੫] ॥ ਚੀਤਿ ਆਵੈ ਤਾਂ ਸਦਾ ਨਿਹਾਲ ॥ ੨ ॥ ਚੀਤਿ ਆਵੈ ਤਾਂ ਸਦ ਧਨਵੰਤਾ ॥ ਚੀਤਿ ਆਵੈ ਤਾਂ ਸਦ ਨਿਭਰੰਤਾ[੬] ॥ ਚੀਤਿ ਆਵੈ ਤਾਂ ਸਭਿ ਰੰਗ ਮਾਣੇ ॥ ਚੀਤਿ ਆਵੈ ਤਾਂ ਚੂਕੀ ਕਾਣੇ[੭] ॥ ੩ ॥ ਚੀਤਿ ਆਵੈ ਤਾਂ [੮]ਸਹਜ ਘਰੁ ਪਾਇਆ ॥ ਚੀਤਿ ਆਵੈ ਤਾਂ ਸੁੰਨਿ[੯] ਸਮਾਇਆ ॥ ਚੀਤਿ ਆਵੈ ਸਦ ਕੀਰਤਨੁ ਕਰਤਾ ॥ ਮਨੁ ਮਾਨਿਆ ਨਾਨਕ ਭਗਵੰਤਾ ॥ ੪ ॥ ੮ ॥ ੨੧ ॥ ਭੈਰਉ ਮਹਲਾ ੫ †॥ ਬਾਪੁ[੧੦] ਹਮਾਰਾ [੧੧]ਸਦ ਚਰੰਜੀਵੀ ॥ [੧੨]ਭਾਈ ਹਮਾਰੇ ਸਦ ਹੀ ਜੀਵੀ ॥ ਮੀਤ ਹਮਾਰੇ ਸਦਾ ਅਬਿਨਾਸੀ ॥ ਕੁਟੰਬੁ ਹਮਾਰਾ ਨਿਜ ਘਰਿ ਵਾਸੀ ॥ ੧ ॥ ਹਮ ਸੁਖੁ ਪਾਇਆ ਤਾਂ ਸਭਹਿ ਸੁਹੇਲੇ[੧੩] ॥ ਗੁਰਿ ਪੂਰੈ ਪਿਤਾ ਸੰਗਿ ਮੇਲੇ ॥੧॥ ਰਹਾਉ ॥ ਮੰਦਰ ਮੇਰੇ ਸਭ ਤੇ ਊਚੇ ॥ ਦੇਸ ਮੇਰੇ ਬੇਅੰਤ ਅਪੂਛੇ[੧੪] ॥ ਰਾਜੁ ਹਮਾਰਾ ਸਦ ਹੀ ਨਿਹਚਲੁ ॥ ਮਾਲੁ ਹਮਾਰਾ ਅਖੂਟੁ ਅਬੇਚਲੁ[੧੫] ॥੨॥ ਸੋਭਾ ਮੇਰੀ ਸਭ ਜੁਗ ਅੰਤਰਿ ॥ ਬਾਜ[੧੬] ਹਮਾਰੀ ਥਾਨ ਥਨੰਤਰਿ ॥ ਕੀਰਤਿ[੧੭] ਹਮਰੀ ਘਰਿ ਘਰਿ ਹੋਈ ॥ ਭਗਤਿ ਹਮਾਰੀ ਸਭਨੀ ਲੋਈ[੧੮] ॥ ੩ ॥ ਪਿਤਾ ਹਮਾਰੇ ਪ੍ਰਗਟੇ ਮਾਝ[੧੯] ॥ ਪਿਤਾ ਪੂਤ ਰਲਿ ਕੀਨੀ ਸਾਂਝ ॥ ਕਹੁ ਨਾਨਕ ਜਉ ਪਿਤਾ ਪਤੀਨੇ[੨੦] ॥ ਪਿਤਾ ਪੂਤ ਏਕੈ ਰੰਗਿ[੨੧] ਲੀਨੇ ॥ ੪ ॥ ੯ ॥ ੨੨॥ ਭੈਰਉ ਮਹਲਾ ੫ ‡॥ ਨਿਰਵੈਰ ਪੁਰਖ ਸਤਿਗੁਰ ਪ੍ਰਭ ਦਾਤੇ॥ ਹਮ ਅਪਰਾਧੀ ਤੁਮ ਬਖਸਾਤੇ[੨੨] ॥ ਜਿਸੁ ਪਾਪੀ ਕਉ ਮਿਲੈ ਨ ਢੋਈ ॥ ਸਰਣਿ ਆਵੈ ਤਾਂ ਨਿਰਮਲੁ ਹੋਈ ॥ ੧ ॥ ਰਹਾਉ ॥ ਸੁਖੁ ਪਾਇਆ ਸਤਿਗੁਰੂ ਮਨਾਇ ॥ ਸਭ ਫਲ ਪਾਏ ਗੁਰੂ ਧਿਆਇ ॥ ੧ ॥ ਰਹਾਉ ॥ [੨੩]ਪਾਰਬ੍ਰਹਮ ਸਤਿਗੁਰ ਆਦੇਸੁ ॥ ਮਨੁ ਤਨੁ ਤੇਰਾ ਸਭੁ ਤੇਰਾ ਦੇਸੁ ॥ ਚੂਕਾ[੨੪] ਪੜਦਾ ਤਾਂ ਨਦਰੀ ਆਇਆ ॥ ਖਸਮੁ ਤੂ ਹੈ ਸਭਨਾ ਕੇ ਰਾਇਆ[੨੫] ॥ ੨ ॥ ਤਿਸੁ ਭਾਣਾ ਸੂਕੇ ਕਾਸਟ[੨੬] ਹਰਿਆ ॥ ਤਿਸੁ ਭਾਣਾ ਤਾਂ

੧ ਤਿੰਨ ਗੁਣਾਂ ਵਾਲੇ ਰੰਗ। ਦੇਖੋ ਪੰ. ੧੧੧੯, ਫੁਟ ਨੋਟ ‡।

੨ ਟਿਕਾਉ। ਰੰਗ ਦਾ ਗੂੜ੍ਹਿਆ ਜ਼ਰਾ ਭੀ ਟਿਕਾਉ ਨਹੀਂ ਪਾਉਂਦਾ।

੩ ਟੁਟਦੇ ਹਨ।

੪ ਪਿਆਰ।

੫ ਗੂੜ੍ਹਾ ਲਾਲ ਰੰਗ।

੬ [ਨਿ-ਭਰਾਂਤਿ] ਭਰਮ ਰਹਿਤ

੭ ਮੁਥਾਜੀ।

੮ ਉੱਚੀ ਤੋਂ ਉਚੀ ਅਡੋਲ ਅਵਸਥਾ ਜੋ ਤਿੰਨਾਂ ਗੁਣਾਂ ਤੋਂ ਉਤੇ ਹੁੰਦੀ ਹੈ। ਦੇਖੋ ਪੰ. ੧੧੧੯, ਫੁਟ ਨੋਟ ‡।

੯ ਅਫੁਰ ਅਵਸਥਾ ਵਿਚ, ਨਿਰਬਾਣ ਪਦ ਵਿਚ।

੧੦ ਵਾਹਿਗੁਰੂ।

੧੧ ਸਦਾ ਜੀਉਂਦਾ ਰਹਿਣ ਵਾਲਾ।

੧੨ ਭਾਈ, ਮੀਤ ਕੁਟੰਬੀ ਆਦਿ ਸਾਥੀਆਂ ਸੰਗੀਆਂ ਲਈ ਵਰਤੇ ਹਨ। ਜਦ ਹਰੀ ਅੰਦਰ ਆ ਵਸਿਆ ਤਾਂ ਸਾਰੇ ਸੁਖ ਤੇ ਖੁਸ਼ੀਆਂ ਪ੍ਰਾਪਤ ਹੋਈਆਂ ਤੇ ਸਾਰੇ ਸੰਗੀ ਸਾਥੀ ਤਰ ਨਿਕਲੇ।

੧੩ ਸੁਖੀ।

੧੪ (ਜਮਾਂ ਦੀ) ਪੁਛ ਤੋਂ ਬਾਹਰ।

੧੫ ਅਬਿਚਲ, ਅਟੱਲ।

੧੬ ਮਸ਼ਹੂਰੀ।

੧੭ ਜਸ।

੧੮ ਲੋਕਾਂ ਵਿਚ।

੧੯ ਮੇਰੇ ਅੰਦਰ।

੨੦ ਪ੍ਰਸੰਨ ਹੋ ਗਿਆ।

੨੧ ਪਿਆਰ ਵਿਚ।

੨੨ ਬਖਸ਼ਦੇ ਹੋ।

੨੩ ਹੇ ਪਾਰਬ੍ਰਹਮ, ਹੇ ਸਤਿਗੁਰੂ! ਤੈਨੂੰ ਨਮਸਕਾਰ ਹੈ।

੨੪ ਦੂਰ ਹੋਇਆ।

੨੫ ਰਾਜਾ।

੨੬ ਲਕੜ। ਜੇ ਹਰੀ ਨੂੰ ਭਾਵੇ, ਤਾਂ ਸੁੱਕਾ ਕਾਠ ਭੀ ਹਰਾ ਹੋ ਜਾਂਦਾ ਹੈ, ਭਾਵ ਹਰੀ-ਰਸ ਵਲੋਂ ਸੁੱਕਾ ਹੋਇਆ ਮਨ ਫਿਰ ਰਸ-ਪੂਰਤ ਹੋ ਜਾਂਦਾ ਹੈ।

---

* ਹਰੀ ਸਿਮਰਨ ਦੇ ਲਾਭ ਦਸੇ ਹਨ।

† ਹਰੀ ਜਿਹਾ ਵਡਾ ਜਿਸ ਦਾ ਬਾਪ ਹੋਵੇ, ਉਸ ਦੀ ਵਡਿਆਈ ਤੇ ਸੁਖਾਂ ਦਾ ਅੰਤ ਨਹੀਂ।

‡ ਸਰਬ-ਨਿਧਾਨ ਵਾਹਿਗੁਰੂ ਗੁਰੂ ਦੀ ਸੇਵਾ ਤੋਂ ਮਿਲਦਾ ਹੈ। ਮਨੁਖ ਭਾਵੇਂ ਕਿੰਨਾ ਧਾਰਮਕ ਭਾਵ ਤੋਂ ਖਾਲੀ ਹੋਵੇ, ਪਰ ਜਦ ਉਹ ਗੁਰੂ ਦੇ ਚਰਨੀਂ ਲਗੇ, ਤਾਂ ਉਸ ਦੇ ਦਿਲ ਅੰਦਰ ਭਗਤੀ ਭਾਵ ਪੈਦ ਹੋ ਜਾਂਦਾ ਹੈ, ਜੋ ਉਸ ਨੂੰ ਹਰੀ ਦੀ ਮਿਹਰ ਦਾ ਪਾਤਰ ਬਣਾਉਂਦਾ ਹੈ।

ਥਲਿ ਸਿਰਿ[1] ਸਰਿਆ ॥ ਤਿਸੁ ਭਾਣਾ ਤਾਂ ਸਭਿ ਫਲ ਪਾਏ ॥ ਚਿੰਤ ਗਈ ਲਗਿ ਸਤਿਗੁਰ ਪਾਏ[2] ॥ ੩ ॥ ਹਰਾਮਖੋਰ ਨਿਰਗੁਣ ਕਉ ਤੂਠਾ[3] ॥ ਮਨੁ ਤਨੁ ਸੀਤਲੁ[4] ਮਨਿ ਅੰਮ੍ਰਿਤੁ ਵੂਠਾ[5] ॥ ਪਾਰਬ੍ਰਹਮ ਗੁਰ ਭਏ ਦਇਆਲਾ ॥ ਨਾਨਕ ਦਾਸ ਦੇਖਿ ਭਏ ਨਿਹਾਲਾ ॥ ੪ ॥ ੧੦ ॥ ੨੩ ॥ ਭੈਰਉ ਮਹਲਾ ੫ * ॥ ਸਤਿਗੁਰੁ ਮੇਰਾ ਬੇਮੁਹਤਾਜੁ ॥ ਸਤਿਗੁਰ ਮੇਰੇ ਸਚਾ ਸਾਜੁ ॥ ਸਤਿਗੁਰੁ ਮੇਰਾ ਸਭਸ ਕਾ ਦਾਤਾ ॥ ਸਤਿਗੁਰੁ ਮੇਰਾ ਪੁਰਖੁ ਬਿਧਾਤਾ[6] ॥ ੧ ॥ ਗੁਰ ਜੈਸਾ ਨਾਹੀ ਕੋ ਦੇਵ ॥ ਜਿਸੁ ਮਸਤਕਿ[7] ਭਾਗੁ ਸੁ ਲਾਗਾ ਸੇਵ ॥ ੧ ॥ ਰਹਾਉ ॥ ਸਤਿਗੁਰੁ ਮੇਰਾ [8]ਸਰਬ ਪ੍ਰਤਿਪਾਲੈ ॥ ਸਤਿਗੁਰੁ ਮੇਰਾ ਮਾਰਿ ਜੀਵਾਲੈ ॥ ਸਤਿਗੁਰ ਮੇਰੇ ਕੀ ਵਡਿਆਈ ॥ ਪ੍ਰਗਟੁ ਭਈ ਹੈ ਸਭਨੀ ਥਾਈ ॥ ਸਤਿਗੁਰੁ ਮੇਰਾ [9]ਤਾਣੁ ਨਿਤਾਣੁ ॥ ਸਤਿਗੁਰੁ ਮੇਰਾ ਘਰਿ ਦੀਬਾਣੁ[10] ॥ ਸਤਿਗੁਰ ਕੈ ਹਉ ਸਦ ਬਲਿ ਜਾਇਆ ॥ [11]ਪ੍ਰਗਟੁ ਮਾਰਗੁ ਜਿਨਿ ਕਰਿ ਦਿਖਲਾਇਆ ॥ ੩ ॥ ਜਿਨਿ ਗੁਰੁ ਸੇਵਿਆ ਤਿਸੁ ਭਉ ਨ ਬਿਆਪੈ ॥ ਜਿਨਿ ਗੁਰੁ ਸੇਵਿਆ ਤਿਸੁ ਦੁਖੁ ਨ ਸੰਤਾਪੈ ॥ ਨਾਨਕ [12]ਸੋਧੇ ਸਿੰਮ੍ਰਿਤਿ ਬੇਦ ॥ ਪਾਰਬ੍ਰਹਮ ਗੁਰ ਨਾਹੀ ਭੇਦ ॥ ੪ ॥ ੧੧ ॥ ੨੪ ॥ ਭੈਰਉ ਮਹਲਾ ੫ † ॥ ਨਾਮੁ ਲੈਤ [13]ਮਨੁ ਪਰਗਟੁ ਭਇਆ ॥ ਨਾਮੁ ਲੈਤ ਪਾਪੁ ਤਨ ਤੇ ਗਇਆ ॥ ਨਾਮੁ ਲੈਤ [14]ਸਗਲ ਪੁਰਬਾਇਆ ॥ ਨਾਮੁ ਲੈਤ [15]ਅਠਸਠਿ ਮਜਨਾਇਆ ॥੧॥ ਤੀਰਥੁ ਹਮਰਾ ਹਰਿ ਕੋ ਨਾਮੁ ॥ ਗੁਰਿ ਉਪਦੇਸਿਆ ਤਤੁ ਗਿਆਨੁ ॥੧॥ ਰਹਾਉ ॥ ਨਾਮੁ ਲੈਤ ਦੁਖੁ ਦੂਰਿ ਪਰਾਨਾ[16] ॥ ਨਾਮੁ ਲੈਤ ਅਤਿ ਮੂੜ ਸੁਗਿਆਨਾ ॥ ਨਾਮੁ ਲੈਤ ਪਰਗਟਿ ਉਜੀਆਰਾ ॥ ਨਾਮੁ ਲੈਤ ਛੁਟੇ ਜੰਜਾਰਾ[17] ॥ ੨ ॥ ਨਾਮੁ ਲੈਤ ਜਮੁ ਨੇੜਿ ਨ ਆਵੈ ॥ ਨਾਮੁ ਲੈਤ ਦਰਗਹ ਸੁਖੁ ਪਾਵੈ ॥ ਨਾਮੁ ਲੈਤ ਪ੍ਰਭੁ ਕਹੈ ਸਾਬਾਸਿ ॥ ਨਾਮੁ ਹਮਾਰੀ ਸਾਚੀ ਰਾਸਿ ॥ ੩ ॥ ਗੁਰਿ ਉਪਦੇਸੁ ਕਹਿਓ ਇਹੁ ਸਾਰੁ[18] ॥ ਹਰਿ ਕੀਰਤਿ ਮਨ ਨਾਮੁ ਅਧਾਰੁ ॥ ਨਾਨਕ ਉਧਰੇ ਨਾਮ ਪੁਨਹਚਾਰ[19] ॥ [20]ਅਵਰਿ ਕਰਮ ਲੋਕਹ ਪਤੀਆਰ ॥ ੪ ॥ ੧੨ ॥ ੨੫ ॥ ਭੈਰਉ ਮਹਲਾ ੫ ‡ ॥ ਨਮਸਕਾਰ ਤਾ ਕਉ ਲਖ ਬਾਰ ॥ ਇਹੁ ਮਨੁ ਦੀਜੈ ਤਾ ਕਉ ਵਾਰਿ ॥ ਸਿਮਰਨਿ ਤਾ ਕੈ ਮਿਟਹਿ ਸੰਤਾਪ[21] ॥ ਹੋਇ ਅਨੰਦੁ ਨ ਵਿਆਪਹਿ ਤਾਪ ॥ ੧ ॥ ਐਸੋ ਹੀਰਾ ਨਿਰਮਲ ਨਾਮ ॥ ਜਾਸੁ ਜਪਤ ਪੂਰਨ ਸਭਿ ਕਾਮ ॥ ੧ ॥ ਰਹਾਉ ॥ [22]ਜਾ ਕੀ ਦ੍ਰਿਸਟਿ ਦੁਖ ਡੇਰਾ ਢਹੈ ॥ ਅੰਮ੍ਰਿਤ ਨਾਮੁ ਸੀਤਲੁ ਮਨਿ ਗਹੈ[23] ॥ ਅਨਿਕ ਭਗਤ ਜਾ ਕੇ ਚਰਨ ਪੂਜਾਰੀ ॥ ਸਗਲ ਮਨੋਰਥ ਪੂਰਨਹਾਰੀ[24] ॥ ੨ ॥ ਖਿਨ ਮਹਿ [25]ਊਣੇ ਸੁਭਰ ਭਰਿਆ ॥ ਖਿਨ ਮਹਿ

੧ ਸਿਰ ਤੇ, ਉਤੇ । ਜੇ ਤੈਨੂੰ ਭਾਵੇ ਤਾਂ ਸੁੱਕੀ ਧਰਤੀ ਉਤੇ ਸਰੋਵਰ ਹੋ ਜਾਣ । "ਭਾਣੈ ਥਲ ਸਿਰਿ ਸਰੁ ਵਹੈ" (ਸੂਹੀ ਮ: ੧) । ਭਾਵ ਇਹ ਕਿ ਜੇ ਹਰੀ ਦੀ ਮਿਹਰ ਹੋਵੇ ਤਾਂ ਸੁੱਕੇ ਭਗਤਿ-ਹੀਣ ਦਿਲਾਂ ਵਿਚ ਪ੍ਰੇਮ ਦੀ ਲਹਿਰ ਚਲ ਪਵੇ ।

੨ ਚਰਨੀਂ ।

੩ ਤੁਠਾ, ਕ੍ਰਿਪਾਲੂ ਹੋਇਆ ।

੪ ਠੰਢਾ ਹੋ ਗਿਆ ।

੫ ਵਸਿਆ ।

੬ [ਸੰ. ਵਿਧਾਤ੍ਰਿ] ਰਚਨਹਾਰ ।

੭ ਮੱਥੇ ਤੇ ।

੮ ਸਭ ਨੂੰ ਪਾਲਦਾ ਹੈ ।

੯ ਮੈਂ ਨਿਤਾਣੇ ਨੂੰ ਤਾਣ (ਆਸਰਾ) ਹੈ ।

੧੦ [ਉਹ ਹਾਕਮ ਜਿਸ ਦੀ ਕਚਹਿਰੀ ਵਿਚ ਦਾਦ ਫ਼ਰਿਆਦ ਕੀਤੀ ਜਾ ਸਕੇ] ਆਸਰਾ ।

੧੧ ਜਿਸ ਨੇ ਸਹੀ ਰਸਤਾ ਜ਼ਾਹਰ ਕਰ ਦਸਿਆ ।

੧੨ ਧਾਰਮਕ ਪੁਸਤਕ ਵਿਚਾਰ ਕੇ ਦੇਖੇ ਹਨ; ਓਹ ਇਹੋ ਦਸਦੇ ਹਨ ਕਿ ਹਰੀ ਤੇ ਗੁਰੂ ਵਿਚ ਕੋਈ ਫ਼ਰਕ ਨਹੀਂ ।

੧੩ ਮਨ ਆਪਣੇ ਅਸਲੀ ਰੂਪ ਵਿਚ ਪ੍ਰਗਟ ਹੋਇਆ ।

੧੪ ਸਾਰੇ ਪੁਰਬ ਹੋ ਜਾਂਦੇ ਹਨ ।

੧੫ ਸਾਰੇ ਤੀਰਥਾਂ ਦਾ ਇਸ਼ਨਾਨ ਹੋ ਜਾਂਦਾ ਹੈ ।

੧੬ ਪੈ ਗਿਆ, ਹੋ ਗਿਆ ।

੧੭ ਜੰਜਾਲ ।

੧੮ ਤਤ, ਅਸਲੀਅਤ ।

੧੯ [ਪੁਨਹ-ਆਚਾਰ=ਫੇਰ ਕੀਤੇ ਕੰਮ] ਪਾਪਾਂ ਦੀ ਨਿਵਿਰਤੀ ਲਈ ਜੋ ਕਰਮ ਪਿਛੋਂ ਕੀਤੇ ਜਾਣ; ਪ੍ਰਾਸਚਿਤ ਕਰਮ—ਜਪ ਹੋਮ ਆਦਿ । ਨਾਮ ਹੀ ਪੁਨਹਚਾਰ ਹੈ ।

੨੦ ਹੋਰ ਕਰਮ-ਕਾਂਡ ਲੋਕਾਂ ਨੂੰ ਪਤੀਆਵਣ ਲਈ ਹਨ ।

੨੧ ਅੰਦਰ ਦੇ ਦੁਖ ।

੨੨ ਜਿਸ ਦੀ (ਮਿਹਰ ਦੀ) ਨਜ਼ਰ ਨਾਲ ਦੁਖਾਂ ਦਾ ਡੇਰਾ ਢਹਿ ਪੈਂਦਾ ਹੈ, ਦੁਖ ਕੂਚ ਕਰ ਜਾਂਦੇ ਹਨ ।

੨੩ ਪਕੜਦਾ ਹੈ ।

੨੪ ਪੂਰੇ ਕਰਨ ਵਾਲਾ ।

੨੫ ਖ਼ਾਲੀ ਨਕਾ ਨਕ ਭਰਦਾ ਹੈ ।

---

* ਗੁਰੂ ਇਲਾਹੀ ਗੁਣਾਂ ਦਾ ਮਾਲਕ ਹੈ । ਉਸ ਦੀ ਸੇਵਾ ਕਰਨੀ ਬਹੁਤ ਚੰਗੀ ਹੈ, ਕਿਉਂਕਿ ਉਹ ਹਰੀ ਨੂੰ ਮਿਲਣ ਦਾ ਰਸਤਾ ਦਸਦਾ ਹੈ ।

† ਇਹ ਰਸਤਾ ਨਾਮ ਜਪਣਾ ਹੈ, ਜ ਸਾਰੇ ਧਾਰਮਕ ਕਰਮਾਂ ਤੋਂ ਉੱਤਮ ਹੈ ।

‡ ਹਰੀ ਦਾ ਨਾਮ ਜਪਣ ਨਾਲ ਸਾਰੇ ਮਨੋਰਥ ਪੂਰੇ ਹੁੰਦੇ ਹਨ ।

ਸੂਕੇ ਕੀਨੇ ਹਰਿਆ ॥ ਖਿਨ ਮਹਿ ਨਿਥਾਵੇ ਕਉ ਦੀਨੋ ਥਾਨੁ ॥ ਖਿਨ ਮਹਿ
ਨਿਮਾਣੇ ਕਉ ਦੀਨੋ ਮਾਨੁ ॥ ੩ ॥ ਸਭ ਮਹਿ ਏਕੁ ਰਹਿਆ ਭਰਪੂਰਾ ॥ ਸੋ ਜਾਪੈ
ਜਿਸੁ ਸਤਿਗੁਰੁ ਪੂਰਾ ॥ ਹਰਿ ਕੀਰਤਨੁ ਤਾ ਕੋ ਆਧਾਰੁ[1] ॥ ਕਹੁ ਨਾਨਕ ਜਿਸੁ
ਆਪਿ ਦਇਆਰੁ[2] ॥ ੪ ॥ ੧੩ ॥ ੨੬ ॥ ਭੈਰਉ ਮਹਲਾ ੫ * ॥ ਮੋਹਿ ਦੁਹਾਗਨਿ
ਆਪਿ ਸੀਗਾਰੀ ॥ ਰੂਪ ਰੰਗ ਦੇ ਨਾਮਿ ਸਵਾਰੀ ॥ ਮਿਟਿਓ ਦੁਖੁ ਅਰੁ ਸਗਲ
ਸੰਤਾਪ[3] ॥ ਗੁਰ ਹੋਏ ਮੇਰ ਮਾਈ ਬਾਪ ॥ ੧ ॥ [4]ਸਖੀ ਸਹੇਰੀ ਮੇਰੈ ਗ੍ਰਸਤਿ
ਅਨੰਦ ॥ ਕਰਿ ਕਿਰਪਾ ਭੇਟੇ ਮੋਹਿ ਕੰਤ ॥ ੧ ॥ ਰਹਾਉ ॥ ਤਪਤਿ ਬੁਝੀ ਪੂਰਨ
ਸਭ ਆਸਾ ॥ ਮਿਟੇ ਅੰਧੇਰ ਭਏ ਪਰਗਾਸਾ[5] ॥ [6]ਅਨਹਦ ਸਬਦ ਅਚਰਜ
ਬਿਸਮਾਦ[7] ॥ ਗੁਰੁ ਪੂਰਾ ਪੂਰਾ ਪਰਸਾਦ[8] ॥ ੨ ॥ ਜਾ ਕਉ ਪ੍ਰਗਟ ਭਏ ਗੋਪਾਲ ॥
ਤਾ ਕੈ ਦਰਸਨਿ ਸਦਾ ਨਿਹਾਲ ॥ [9]ਸਰਬ ਗੁਣਾ ਤਾ ਕੈ ਬਹੁਤੁ ਨਿਧਾਨ ॥ ਜਾ ਕਉ
ਸਤਿਗੁਰਿ ਦੀਓ ਨਾਮ ॥ ੩ ॥ [10]ਜਾ ਕਉ ਭੇਟਿਓ ਠਾਕੁਰੁ ਅਪਨਾ ॥ ਮਨੁ ਤਨੁ
ਸੀਤਲੁ[11] ਹਰਿ ਹਰਿ ਜਪਨਾ ॥ ਕਹੁ ਨਾਨਕ ਜੋ ਜਨ ਪ੍ਰਭ ਭਾਏ ॥ ਤਾ ਕੀ ਰੇਨੁ[12]
ਬਿਰਲਾ ਕੋ ਪਾਏ ॥ ੪ ॥ ੧੪ ॥ ੨੭ ॥ ਭੈਰਉ ਮਹਲਾ ੫ † ॥ ਚਿਤਵਤ ਪਾਪ ਨ
ਆਲਕੁ[13] ਆਵੈ ॥ ਬੇਸੁਆ ਭਜਤ[14] ਕਿਛੁ ਨਹ ਸਰਮਾਵੈ ॥ ਸਾਰੋ ਦਿਨਸੁ ਮਜੂਰੀ
ਕਰੈ ॥ ਹਰਿ ਸਿਮਰਨ ਕੀ ਵੇਲਾ ਬਜਰ[15] ਸਿਰਿ ਪਰੈ ॥ ੧ ॥ ਮਾਇਆ ਲਗਿ
ਭੂਲੋ ਸੰਸਾਰੁ ॥ ਆਪਿ ਭੁਲਾਇਆ ਭੁਲਾਵਣਹਾਰੈ [16]ਰਾਚਿ ਰਹਿਆ ਬਿਰਥਾ
ਬਿਉਹਾਰ ॥ ੧ ॥ ਰਹਾਉ ॥ [17]ਪੇਖਤ ਮਾਇਆ ਰੰਗ ਬਿਹਾਇ[18] ॥ [19]ਗੜਬੜ
ਕਰੈ ਕਉਡੀ ਰੰਗੁ ਲਾਇ ॥ [20]ਅੰਧ ਬਿਉਹਾਰ ਬੰਧ ਮਨੁ ਧਾਵੈ ॥ ਕਰਣੈਹਾਰੁ ਨ
ਜੀਅ ਮਹਿ ਆਵੈ ॥ ੨ ॥ ਕਰਤ ਕਰਤ ਇਵ ਹੀ ਦੁਖੁ ਪਾਇਆ ॥ ਪੂਰਨ ਹੋਤ
ਨ ਕਾਰਜ ਮਾਇਆ ॥ ਕਾਮਿ ਕ੍ਰੋਧਿ ਲੋਭਿ ਮਨੁ ਲੀਨਾ ॥ ਤੜਫਿ ਮੂਆ ਜਿਉ
ਜਲ ਬਿਨੁ ਮੀਨਾ[21] ॥ ੩ ॥ ਜਿਸ ਕੇ ਰਾਖੇ ਹੋਏ ਹਰਿ ਆਪਿ ॥ ਹਰਿ ਹਰਿ ਨਾਮੁ
ਸਦਾ ਜਪੁ ਜਾਪਿ ॥ ਸਾਧਸਗਿ ਹਰਿ ਕੇ ਗੁਣ ਗਾਇਆ ॥ ਨਾਨਕ ਸਤਿਗੁਰੁ
ਪੂਰਾ ਪਾਇਆ ॥ ੪ ॥ ੧੫ ॥ ੨੮ ॥ ਭੈਰਉ ਮਹਲਾ ੫ ‡ ॥ ਅਪਣੀ ਦਇਆ
ਕਰੇ ਸੋ ਪਾਏ ॥ ਹਰਿ ਕਾ ਨਾਮੁ ਮੰਨਿ ਵਸਾਏ ॥ ਸਾਚ ਸਬਦੁ ਹਿਰਦੇ ਮਨ ਮਾਹਿ ॥
ਜਨਮ ਜਨਮ ਕੇ ਕਿਲਵਿਖ[22] ਜਾਹਿ ॥ ੧ ॥ ਰਾਮਨਾਮੁ ਜੀਅ ਕੋ ਆਧਾਰੁ[1] ॥
ਗੁਰ ਪਰਸਾਦਿ[23] ਜਪਹੁ ਨਿਤ ਭਾਈ ਤਾਰਿ ਲਏ ਸਾਗਰ ਸੰਸਾਰੁ ॥ ੧ ॥ ਰਹਾਉ ॥
[24]ਜਿਨ ਕਉ ਲਿਖਿਆ ਹਰਿ ਏਹੁ ਨਿਧਾਨੁ ॥ ਸੇ ਜਨ ਦਰਗਹ ਪਾਵਹਿ ਮਾਨੁ ॥
[25] ਸੂਖ ਸਹਜ ਆਨੰਦ ਗੁਣ ਗਾਉ ॥ ਆਗੈ ਮਿਲੈ ਨਿਥਾਵੇ ਥਾਉ ॥ ੨ ॥

੧ ਆਸਰਾ ।
੨ ਦਿਆਲੂ ।
੩ ਦੁਖ ।
੪ ਹੇ ਸਾਥਣੋ, ਸਹੇਲੀਓ ! ਮੇਰੇ ਘਰ ਵਿਚ ਅਨੰਦ ਬਣ ਗਿਆ ਹੈ, ਕਿਉਂਕਿ ਮਿਹਰ ਹੋ ਕੇ ਮੈਨੂੰ ਕੰਤ ਜੀ ਮਿਲੇ ਹਨ ।
੫ ਚਾਨਣਾ ।
੬ ਦੇਖੋ ਪੰ. ੧੧੩੭, ਨੋਟ ੨੧ ।
੭ ਅਸਚਰਜਤਾ, ਹੈਰਾਨਗੀ ।
੮ ਕਿਰਪਾ ।
੯ ਉਨ੍ਹਾਂ ਦੇ ਪਾਸ ਹਰ ਤਰ੍ਹਾਂ ਦੇ ਗੁਣਾਂ ਦੇ ਬਹੁਤ ਖ਼ਜ਼ਾਨੇ ਹਨ ।
੧੦ ਜਿਸ ਨੂੰ ਆਪਣਾ ਮਾਲਕ ਮਿਲ ਪਿਆ ਹੈ ।
੧੧ ਠੰਢਾ ।
੧੨ ਚਰਨ-ਧੂੜੀ ।
੧੩ ਆਲਸ ।
੧੪ ਭੋਗਦਿਆਂ ।
੧੫ [ਸੰ. ਵਜ੍ਰ=ਇੰਦਰ ਦੀ ਗਦਾ ਜੋ ਬੜੀ ਕਰੜੀ ਮੰਨੀ ਗਈ ਹੈ] ਬਿੱਜ । ਮੌਤ ਪੈ ਜਾਂਦੀ ਸੂ ਸਿਮਰਨ ਵੇਲੇ ।
੧੬ ਨਿਕੰਮੇ ਕੰਮਾਂ ਵਿਚ ਲਗ ਰਿਹਾ ਹੈਂ (ਸੰਸਾਰ) ।
੧੭ ਦੇਖਦਿਆਂ ਮਾਇਆ ਦੇ ਰੰਗ ।
੧੮ ਗੁਜ਼ਰ ਜਾਂਦੀ ਹੈ ਉਮਰ ।
੧੯ ਹਿਸਾਬ ਵਿਚ ਰੋਲਾ ਪਾਉਂਦਾ ਹੈ ਕੌਡੀ ਵਿਚ ਪਿਆਰ ਪਾ ਕੇ ; ਭਾਵ ਇਕ ਨਿਕੰਮੀ ਰਕਮ ਦੇ ਲਾਲਚ ਪਿਛੇ ਹਿਸਾਬ ਵਿਚ ਰੋਲਾ ਪਾਉਂਦਾ ਹੈ ।
੨੦ ਅੰਨ੍ਹੇ ਵਿਹਾਰ ਦਾ ਬੱਧਾ ਹੋਇਆ ਮਨ ਇਧਰ ਉਧਰ ਦੌੜਦਾ ਹੈ ।
੨੧ ਮੱਛੀ ।
੨੨ ਪਾਪ ।
੨੩ ਕਿਰਪਾ ਨਾਲ ।
੨੪ ਹਰੀ ਨੇ ਜਿਨ੍ਹਾਂ ਦੇ ਭਾਗਾਂ ਵਿਚ ਇਹ ਖ਼ਜ਼ਾਨਾ (ਨਾਮ ਦਾ ਜਾਪ) ਮਿਲਣਾ ਲਿਖਿਆ ਹੈ ।
੨੫ ਦੇਖੋ ਪੰ. ੧੧੧੨, ਨੋਟ ੩ ।

---

* ਗੁਰੂ ਦੀ ਮਿਹਰ ਨਾਲ ਜਦ ਨਾਮ ਦੀ ਪ੍ਰਾਪਤੀ ਹੋ ਜਾਵੇ, ਤਾਂ ਹਰ ਤਰ੍ਹਾਂ ਦੇ ਅਨੰਦ ਮਿਲ ਜਾਂਦੇ ਹਨ ।

† ਹਰੀ ਨੂੰ ਭੁਲਾ ਕੇ ਮਨੁਖ ਮਾਇਆ ਵਿਚ ਰਚ ਜਾਂਦਾ ਹੈ, ਅਤੇ ਉਸ ਦਾ ਸਾਰਾ ਵਿਹਾਰ ਬੇਈਮਾਨੀ ਵਾਲਾ ਹੋ ਜਾਂਦਾ ਹੈ, ਜਿਸ ਕਰਕੇ ਉਸ ਨੂੰ ਕੋਈ ਕਾਮਯਾਬੀ ਨਹੀਂ ਹੁੰਦੀ ਤੇ ਦੁਖੀ ਹੁੰਦਾ ਹੈ । ਦੂਜੇ ਪਾਸੇ ਜਿਸ ਨੂੰ ਹਰੀ ਬਚਾਣਾ ਚਾਹੁੰਦਾ ਹੈ, ਉਸ ਨੂੰ ਗੁਰੂ ਦੀ ਪ੍ਰਾਪਤੀ ਹੁੰਦੀ ਹੈ ਜਿਸ ਦੀ ਸੰਗਤ ਵਿਚ ਹਰੀ-ਨਾਮ ਜਪ ਕੇ ਸੁਖ ਮਿਲਦਾ ਹੈ ।

‡ ਜਿਨ੍ਹਾਂ ਉਤੇ ਹਰੀ ਦੀ ਮਿਹਰ ਹੁੰਦੀ ਹੈ, ਓਹ ਨਾਮ ਦਾਨ ਪਾ ਕੇ ਸਦੀਵੀ ਸੁਖ ਦੇ ਭਾਗੀ ਹੁੰਦੇ ਹਨ । ਨਾਮ ਦਾਨ ਤੋਂ ਉਤੇ ਕੋਈ ਚੀਜ਼ ਨਹੀਂ, ਪਰ ਮਿਲਦਾ ਹਰੀ ਦੀ ਆਪਣੀ ਮਿਹਰ ਤੋਂ ਹੈ ।

[1]ਜੁਗਹ ਜੁਗੰਤਰਿ ਇਹੁ ਤਤੁ ਸਾਰੁ ॥ ਹਰਿ ਸਿਮਰਣੁ ਸਾਚਾ ਬੀਚਾਰੁ ॥ ਜਿਸੁ ਲੜਿ ਲਾਇ ਲਏ ਸੋ ਲਾਗੈ ॥ ਜਨਮ ਜਨਮ ਕਾ ਸੋਇਆ ਜਾਗੈ ॥ ੩ ॥ ਤੇਰੇ ਭਗਤ ਭਗਤਨ ਕਾ ਆਪਿ ॥ [2]ਅਪਣੀ ਮਹਿਮਾ ਆਪੇ ਜਾਪਿ ॥ ਜੀਅ ਜੰਤ ਸਭਿ ਤੇਰੈ ਹਾਥਿ ॥ ਨਾਨਕ ਕੇ ਪ੍ਰਭ ਸਦ ਹੀ ਸਾਥਿ ॥ ੪ ॥ ੧੬ ॥ ੨੯ ॥ ਭੈਰਉ ਮਹਲਾ ੫ * ॥ [3]ਨਾਮੁ ਹਮਾਰੈ ਅੰਤਰਜਾਮੀ ॥ ਨਾਮੁ ਹਮਾਰੈ [4]ਆਵੈ ਕਾਮੀ ॥ [5]ਰੋਮਿ ਰੋਮਿ ਰਵਿਆ ਹਰਿਨਾਮੁ ॥ ਸਤਿਗੁਰ ਪੂਰੈ ਕੀਨੋ ਦਾਨੁ ॥ ੧ ॥ ਨਾਮੁ ਰਤਨੁ ਮੇਰੈ ਭੰਡਾਰ ॥ ਅਗਮ ਅਮੋਲਾ ਅਪਰ ਅਪਾਰ ॥ ੧ ॥ ਰਹਾਉ ॥ ਨਾਮੁ ਹਮਾਰੈ ਨਿਹਚਲ ਧਨੀ[6] ॥ ਨਾਮ ਕੀ ਮਹਿਮਾ ਸਭ ਮਹਿ ਬਨੀ ॥ ਨਾਮੁ ਹਮਾਰੈ ਪੂਰਾ ਸਾਹੁ ॥ ਨਾਮੁ ਹਮਾਰੈ ਬੇਪਰਵਾਹੁ ॥ ੨ ॥ ਨਾਮੁ ਹਮਾਰੈ ਭੋਜਨ ਭਾਉ ॥ ਨਾਮੁ ਹਮਾਰੈ ਮਨ ਕਾ ਸੁਆਉ[7] ॥ ਨਾਮੁ ਨ ਵਿਸਰੈ [8]ਸੰਤ ਪ੍ਰਸਾਦਿ ॥ [9]ਨਾਮੁ ਲੈਤ ਅਨਹਦ ਪੂਰੇ ਨਾਦ ॥ ੩ ॥ ਪ੍ਰਭ ਕਿਰਪਾ ਤੇ ਨਾਮੁ ਨਉਨਿਧਿ[10] ਪਾਈ ॥ ਗੁਰਕਿਰਪਾ ਤੇ ਨਾਮ ਸਿਉ ਬਨਿ ਆਈ ॥ ਧਨਵੰਤੇ ਸੇਈ ਪਰਧਾਨ ॥ ਨਾਨਕ ਜਾ ਕੈ ਨਾਮੁ ਨਿਧਾਨ[11] ॥ ੪ ॥ ੧੭ ॥ ੩੦ ॥ ਭੈਰਉ ਮਹਲਾ ੫ † ॥ ਤੂ ਮੇਰਾ ਪਿਤਾ ਤੂਹੈ ਮੇਰਾ ਮਾਤਾ ॥ ਤੂ ਮੇਰੇ ਜੀਅ ਪ੍ਰਾਨ ਸੁਖਦਾਤਾ ॥ ਤੂ ਮੇਰਾ ਠਾਕੁਰੁ[12] ਹਉ ਦਾਸੁ ਤੇਰਾ ॥ ਤੁਝ ਬਿਨੁ ਅਵਰੁ ਨਹੀ ਕੋ ਮੇਰਾ ॥ ੧ ॥ ਕਰਿ ਕਿਰਪਾ ਕਰਹੁ ਪ੍ਰਭ ਦਾਤਿ ॥ ਤੁਮ੍ਰੀ ਉਸਤਤਿ ਕਰਉ ਦਿਨ ਰਾਤਿ ॥ ੧ ॥ ਰਹਾਉ ॥ ਹਮ ਤੇਰੇ ਜੰਤ[13] ਤੂ ਬਜਾਵਨਹਾਰਾ ॥ ਹਮ ਤੇਰੇ ਭਿਖਾਰੀ ਦਾਨੁ ਦੇਹਿ ਦਾਤਾਰਾ ॥ [14]ਤਉ ਪਰਸਾਦਿ ਰੰਗ ਰਸ ਮਾਣੇ ॥ [15]ਘਟ ਘਟ ਅੰਤਰਿ ਤੁਮਹਿ ਸਮਾਣੇ ॥ ੨ ॥ ਤੁਮਰੀ ਕ੍ਰਿਪਾ ਤੇ ਜਪੀਐ ਨਾਉ ॥ ਸਾਧ ਸੰਗਿ ਤੁਮਰੇ ਗੁਣ ਗਾਉ ॥ ਤੁਮਰੀ ਦਇਆ ਤੇ ਹੋਇ ਦਰਦ ਬਿਨਾਸੁ ॥ ਤੁਮਰੀ ਮਇਆ[16] ਤੇ [17]ਕਮਲ ਬਿਗਾਸੁ ॥ ੩ ॥ ਹਉ ਬਲਿਹਾਰਿ ਜਾਉ ਗੁਰਦੇਵ ॥ [18]ਸਫਲ ਦਰਸਨੁ ਜਾ ਕੀ ਨਿਰਮਲ ਸੇਵ ॥ ਦਇਆ ਕਰਹੁ ਠਾਕੁਰ ਪ੍ਰਭ ਮੇਰੇ ॥ ਗੁਣ ਗਾਵੈ ਨਾਨਕੁ ਨਿਤ ਤੇਰੇ ॥ ੪ ॥ ੧੮ ॥ ੩੧ ॥ ਭੈਰਉ ਮਹਲਾ ੫ ॥ ਸਭ ਤੇ ਊਚ ਜਾ ਕਾ ਦਰਬਾਰੁ ॥ ਸਦਾ ਸਦਾ ਤਾ ਕਉ ਜੋਹਾਰੁ[19] ॥ ਊਚੇ ਤੇ ਊਚਾ ਜਾ ਕਾ ਥਾਨ ॥ ਕੋਟਿ ਅਘਾ[20] ਮਿਟਹਿ ਹਰਿਨਾਮ ॥ ੧ ॥ ਤਿਸੁ ਸਰਣਾਈ ਸਦਾ ਸੁਖੁ ਹੋਇ ॥ ਕਰਿ ਕਿਰਪਾ ਜਾ ਕਉ ਮੇਲੈ ਸੋਇ ॥ ੧ ॥ ਰਹਾਉ ॥ ਜਾ ਕੇ ਕਰਤਬ ਲਖੇ ਨ ਜਾਹਿ ॥ [21]ਜਾ ਕਾ ਭਰਵਾਸਾ ਸਭ ਘਟ ਮਾਹਿ ॥ ਪ੍ਰਗਟ ਭਇਆ ਸਾਧੂ ਕੈ ਸੰਗਿ ॥ ਭਗਤ ਅਰਾਧਹਿ ਅਨਦਿਨੁ[22] ਰੰਗਿ[23] ॥ ੨ ॥ ਦੇਦੇ ਤੋਟਿ ਨਹੀ ਭੰਡਾਰ ॥ ਖਿਨ ਮਹਿ [24]ਥਾਪਿ ਉਥਾਪਨਹਾਰ ॥ ਜਾ ਕਾ ਹੁਕਮੁ ਨ ਮੇਟੈ ਕੋਇ ॥ [25]ਸਿਰਿ

੧ ਜੁਗਾਂ ੨ ਵਿਚ, ਭਾਵ ਸਦਾ, ਇਹ ਤਤ ਸਾਰ (ਅਸਲੀਅਤ) ਹੈ।
੨ ਉਨ੍ਹਾਂ ਭਗਤਾਂ ਤੋਂ ਆਪਣੀ ਮਹਿਮਾ ਦਾ ਜਾਪ ਕਰਾਂਵਦਾ ਹੈ।
੩ ਨਾਮ ਸਾਡੇ ਲਈ ਅੰਦਰ ਦੀਆਂ ਜਾਨਣ ਵਾਲਾ ਹੈ। (ਇਥੇ 'ਨਾਮ' ਤੋਂ ਭਾਵ ਸਰਗੁਣ ਰੂਪ 'ਬ੍ਰਹਮ' ਹਰੀ ਆਪ ਹੈ। ਦੇਖੋ ਪੰ. ੨੮੪, ਨੋਟ ੧੯।)
੪ ਕੰਮ ਆਉਂਦਾ ਹੈ।
੫ ਹਰੀ ਦਾ ਨਾਮ ਸਾਡੇ ਲੂੰ ਲੂੰ ਵਿਚ ਸਮਾਇਆ ਹੋਇਆ ਹੈ।
੬ [ਸਿੰਧੀ 'ਧਣੀ'] ਮਾਲਕ।
੭ ਪ੍ਰਯੋਜਨ। ਮਨ ਦੇ ਭਾਵ ਪੂਰਨ ਕਰਦਾ ਹੈ।
੮ ਗੁਰੂ-ਸੰਤ ਦੀ ਕਿਰਪਾ ਨਾਲ।
੯ ਨਾਮ ਲੈਂਦਿਆਂ ਅਨਹਦ-ਨਾਦ ਵਜਦੇ ਹਨ, ਅਪਾਰ ਅਨੰਦ ਦੀ ਧੁਨੀ ਉਠਦੀ ਹੈ। ਦੇਖੋ ਪ. ੧੧੩੭, ਨੋਟ ੨੧।
੧੦ ਦੇਖੋ ਪੰ. ੧੧੨੯, ਫੁਟ ਨੋਟ *।
੧੧ ਖ਼ਜ਼ਾਨੇ ਹੈ।
੧੨ ਮਾਲਕ।
੧੩ ਯੰਤਰ, ਵਾਜੇ।
੧੪ ਤੇਰੀ ਕਿਰਪਾ ਨਾਲ।
੧੫ ਹਰ ਇਕ ਵਿਚ ਤੂੰਹੀ ਸਮਾ ਰਿਹਾ ਹੈਂ।
੧੬ ਕਿਰਪਾ।
੧੭ ਹਿਰਦਾ ਰੂਪ ਕਮਲ਼ ਖਿੜਦਾ ਹੈ।
੧੮ ਜਿਸ ਨੂੰ ਦੇਖਦਿਆਂ ਜ਼ਰੂਰ ਫਲ ਮਿਲੇ; ਜਿਸ ਦਾ ਦਰਸ਼ਨ ਕਦੀ ਅਜਾਈਂ ਨਾ ਜਾਵੇ।
੧੯ [ਮਾਗਧੀ 'ਜੁਹਾਰੁ'] ਨਮਸਕਾਰ, ਪ੍ਰਨਾਮ।
੨੦ ਪਾਪ।
੨੧ ਜਿਸ ਦਾ ਭਰੋਸਾ ਸਾਰੇ ਦਿਲਾ ਵਿਚ ਹੈ।
੨੨ ਹਰ ਰੋਜ਼।
੨੩ ਪਿਆਰ ਨਾਲ।
੨੪ ਬਣਾ ਕੇ ਢਾਹ ਦੇਣ ਵਾਲਾ।
੨੫ ਪਾਤਸ਼ਾਹਾਂ ਦਾ ਸ਼੍ਰੋਮਣੀ ਸਚਾ ਪਾਤਸ਼ਾਹ ਹੈ।

---

* ਨਾਮ ਮਨੁਖ ਦੀਆਂ ਸਾਰੀਆਂ ਆਸਾਂ ਪੂਰੀਆਂ ਕਰਨ ਵਾਲਾ ਹੈ।

† ਅਗਲਿਆਂ ਦੋਹਾਂ ਸ਼ਬਦਾਂ ਵਿਚ ਨਾਮ ਜਪਣ ਦਾ ਨਮੂਨਾ ਦਸਦੇ ਹਨ। ਪਹਿਲੇ ਵਿਚ ਹਰੀ ਨੂੰ ਸੰਬੋਧਨ ਕਰ ਕੇ, ਅਤੇ ਦੂਜੇ ਵਿਚ ਅਨਯ ਪੁਰਖ ਕਰਕੇ ਉਸ ਦੇ ਗੁਣ ਦਸਦੇ ਹਨ।

ਪਾਤਿਸਾਹਾ ਸਾਚਾ ਸੋਇ ॥ ੩ ॥ ਜਿਸ ਕੀ ਓਟ ਤਿਸੈ ਕੀ ਆਸਾ ॥ ਦੁਖੁ ਸੁਖੁ ਹਮਰਾ ਤਿਸ ਹੀ ਪਾਸਾ ॥ ਰਾਖਿ ਲੀਨੋ ਸਭੁ ਜਨ ਕਾ ਪੜਦਾ ॥ ਨਾਨਕੁ ਤਿਸ ਕੀ ਉਸਤਤਿ ਕਰਦਾ ॥ ੪ ॥ ੧੯ ॥ ੩੨ ॥ ਭੈਰਉ ਮਹਲਾ ੫ *॥ ਰੋਵਨਹਾਰੀ ਰੋਜੁ[੧] ਬਨਾਇਆ ॥ ਬਲਨ[੨] ਬਰਤਨ ਕਉ ਸਨਬੰਧੁ ਚਿਤਿ ਆਇਆ ॥ [੩]ਬੂਝਿ ਬੈਰਾਗੁ ਕਰੇ ਜੇ ਕੋਇ ॥ ਜਨਮ ਮਰਣ ਫਿਰਿ ਸੋਗੁ ਨ ਹੋਇ ॥ ੧ ॥ [੪]ਬਿਖਿਆ ਕਾ ਸਭੁ ਧੰਧੁ ਪਸਾਰੁ ॥ ਵਿਰਲੈ ਕੀਨੋ ਨਾਮ ਅਧਾਰੁ ॥ ੧ ॥ ਰਹਾਉ ॥ ਤ੍ਰਿਬਿਧਿ[੫] ਮਾਇਆ ਰਹੀ ਬਿਆਪਿ ॥ ਜੋ ਲਪਟਾਨੋ[੬] ਤਿਸੁ ਦੂਖ ਸੰਤਾਪ[੭] ॥ ਸੁਖੁ ਨਾਹੀ ਬਿਨੁ ਨਾਮ ਧਿਆਏ ॥ ਨਾਮ ਨਿਧਾਨੁ[੮] ਬਡਭਾਗੀ ਪਾਏ ॥ ੨ ॥ ਸ੍ਵਾਂਗੀ ਸਿਉ ਜੋ ਮਨੁ ਰੀਝਾਵੈ ॥ [੯]ਸ੍ਵਾਗਿ ਉਤਾਰਿਐ ਫਿਰਿ ਪਛੁਤਾਵੈ ॥ ਮੇਘ[੧੦] ਕੀ ਛਾਇਆ ਜੈਸੇ ਬਰਤਨਹਾਰ ॥ ਤੈਸੋ ਪਰਪੰਚੁ[੧੧] ਮੋਹ ਬਿਕਾਰ ॥ ੩ ॥ ਏਕ ਵਸਤੁ[੧੨] ਜੇ ਪਾਵੈ ਕੋਇ ॥ ਪੂਰਨ ਕਾਜੁ[੧੩] ਤਾਹੀ ਕਾ ਹੋਇ ॥ ਗੁਰ ਪ੍ਰਸਾਦਿ[੧੪] ਜਿਨਿ ਪਾਇਆ ਨਾਮੁ ॥ ਨਾਨਕ ਆਇਆ ਸੋ ਪਰਵਾਨੁ ॥ ੪ ॥ ੨੦ ॥ ੩੩ ॥ ਭੈਰਉ ਮਹਲਾ ੫ †॥ ਸੰਤ ਕੀ ਨਿੰਦਾ ਜੋਨੀ ਭਵਨਾ ॥ ਸੰਤ ਕੀ ਨਿੰਦਾ ਰੋਗੀ ਕਰਨਾ ॥ ਸੰਤ ਕੀ ਨਿੰਦਾ ਦੂਖ ਸਹਾਮ[੧੫] ॥ ਡਾਨੁ[੧੬] ਦੈਤ ਨਿੰਦਕ ਕਉ ਜਾਮ[੧੭] ॥ ੧ ॥ ਸੰਤ ਸੰਗਿ ਕਰਹਿ ਜੋ ਬਾਦੁ[੧੮] ॥ ਤਿਨ ਨਿੰਦਕ ਨਾਹੀ ਕਿਛੁ ਸਾਦੁ ॥ ੧ ॥ ਰਹਾਉ ॥ ਭਗਤ ਕੀ ਨਿੰਦਾ [੧੯]ਕੰਧੁ ਛੇਦਾਵੈ ॥ ਭਗਤ ਕੀ ਨਿੰਦਾ ਨਰਕੁ ਭੁੰਚਾਵੈ[੨੦] ॥ ਭਗਤ ਕੀ ਨਿੰਦਾ [੨੧]ਗਰਭ ਮਹਿ ਗਲੈ ॥ ਭਗਤ ਕੀ ਨਿੰਦਾ ਰਾਜ ਤੇ ਟਲੈ ॥ ੨ ॥ ਨਿੰਦਕ ਕੀ ਗਤਿ ਕਤਹੂ ਨਾਹਿ ॥ ਆਪਿ ਬੀਜਿ ਆਪੇ ਹੀ ਖਾਹਿ ॥ ਚੋਰ ਜਾਰ ਜੂਆਰ ਤੇ ਬੁਰਾ ॥ ਅਣਹੋਦਾ[੨੨] ਭਾਰੁ ਨਿੰਦਕਿ ਸਿਰਿ ਧਰਾ ॥ ੩ ॥ ਪਾਰਬ੍ਰਹਮ ਕੇ ਭਗਤ ਨਿਰਵੈਰ ॥ [੨੩]ਸੋ ਨਿਸਤਰੈ ਜੋ ਪੂਜੈ ਪੈਰ ॥ ਆਦਿ ਪੁਰਖਿ ਨਿੰਦਕੁ ਭੋਲਾਇਆ[੨੪] ॥ ਨਾਨਕ ਕਿਰਤੁ[੨੫] ਨ ਜਾਇ ਮਿਟਾਇਆ ॥ ੪ ॥ ੨੧ ॥ ੩੪ ॥ ਭੈਰਉ ਮਹਲਾ ੫ ‡॥ ਨਾਮੁ ਹਮਾਰੈ [੨੬]ਬੇਦ ਅਰੁ ਨਾਦ ॥ ਨਾਮੁ ਹਮਾਰੈ ਪੂਰੇ ਕਾਜ ॥ ਨਾਮੁ ਹਮਾਰੈ ਪੂਜਾ ਦੇਵ ॥ ਨਾਮੁ ਹਮਾਰੈ ਗੁਰ ਕੀ ਸੇਵ ॥੧॥ ਗੁਰਿ ਪੂਰੈ ਦ੍ਰਿੜਿਓ ਹਰਿਨਾਮੁ ॥ [੨੭]ਸਭ ਤੇ ਊਤਮੁ ਹਰਿ ਹਰਿ ਕਾਮੁ ॥੧॥ਰਹਾਉ॥ ਨਾਮੁ ਹਮਾਰ ਮਜਨ[੨੮] ਇਸਨਾਨੁ ॥ ਨਾਮੁ ਹਮਾਰੈ ਪੂਰਨ ਦਾਨੁ ॥ [੨੯]ਨਾਮੁ ਲੈਤ ਤੇ ਸਗਲ ਪਵੀਤ ॥ ਨਾਮੁ ਜਪਤ ਮੇਰੇ ਭਾਈ ਮੀਤ ॥ ੨ ॥ ਨਾਮੁ ਹਮਾਰੈ ਸਉਣ[੩੦] ਸੰਜੋਗ[੩੧] ॥ ਨਾਮੁ ਹਮਾਰੈ [੩੨]ਤ੍ਰਿਪਤਿ ਸੁਭੋਗ ॥ ਨਾਮੁ ਹਮਾਰੈ ਸਗਲ ਆਚਾਰ[੩੩] ॥ ਨਾਮੁ ਹਮਾਰੈ ਨਿਰਮਲ ਬਿਉਹਾਰ ॥ ੩ ॥ ਜਾ ਕੈ ਮਨਿ ਵਸਿਆ ਪ੍ਰਭੁ ਏਕੁ ॥ ਸਗਲ ਜਨਾ ਕੀ ਹਰਿ ਹਰਿ ਟੇਕ ॥ ਮਨਿ ਤਨਿ

੧ [ਸਿੰਧੀ ਰੋਜ਼=ਗ਼ਮ] ਨੇਮ ਰੋਵਣ ਦਾ। ਦੇਖੋ ਪੰ. ੬੯੯, ਨੋਟ ੯।

੨ ਜ਼ਿੰਦਗੀ ਦਾ ਵੱਲ, ਬਿਤਾਵਣਾ ਜ਼ਿੰਦਗੀ ਦਾ। ਇਨ੍ਹਾਂ ਨਾਲ ਜੋ ਵਲਣ ਵਰਤਨ ਦਾ ਸੰਬੰਧ ਹੈ ਉਸਦੀ ਯਾਦ ਰੁਵਾਂਦੀ ਹੈ।

੩ ਪੂਰੇ ਵਿਚਾਰ ਨਾਲ ਜੋ ਮੋਹ-ਰਹਿਤ ਹੋ ਜਾਵੇ।

੪ ਸਾਰਾ ਧੰਧਾ (ਕੰਮ ਕਾਜ) ਵਿਹੁ ਰੂਪ ਮਾਇਆ ਦਾ ਪਸਾਰਾ ਹੈ; ਇਸ ਵਿਚ ਲਗਿਆਂ ਕੋਈ ਵਿਰਲਾ ਹੀ ਨਾਮ ਦਾ ਆਸਰਾ ਲੈਂਦਾ ਹੈ।

੫ ਤ੍ਰਿਗੁਣੀ। ਦੇਖੋ ਪੰਨਾ ੧੧੧੯, ਫੁਟ ਨੋਟ ‡।

੬ ਫਸਦਾ ਹੈ।

੭ ਅੰਦਰ ਦੇ ਦੁਖ।

੮ ਜੋ ਸਾਰੇ ਸੁਖਾਂ ਦਾ ਘਰ ਹੈ।

੯ ਉਸ ਸ੍ਵਾਂਗੀ ਦੇ ਸ੍ਵਾਂਗ ਲਾਹ ਦੇਣ ਉਤੇ।

੧੦ ਬੱਦਲ।

੧੧ [ਪੰਜਾਂ ਤਤਾਂ ਦਾ ਵਿਸਥਾਰ] ਸੰਸਾਰ।

੧੨ ਨਾਮ ਵਸਤ।

੧੩ ਉਸੇ ਦਾ।

੧੪ ਕਿਰਪਾ ਨਾਲ।

੧੫ ਸਹਿਣੇ ਪੈਂਦੇ ਹਨ।

੧੬ ਡੰਨ।

੧੭ ਜਮ। ਨਿੰਦਕ ਨੂੰ ਜਮ ਡੰਨ ਦਿੰਦਾ ਹੈ।

੧੮ ਝਗੜਾ।

੧੯ ਸਰੀਰ ਟੁਟਦਾ ਹੈ।

੨੦ ਭੋਗਾਉਂਦੀ ਹੈ।

੨੧ ਭਾਵ ਜਨਮ ਮਰਨ ਵਿਚ ਪੈਂਦਾ ਹੈ।

੨੨ ਜਿਸ ਦੀ ਹਸਤੀ ਨਹੀਂ, ਕਿਉਂਕਿ ਨਿੰਦਾ ਕਰ ਕਰ ਕੇ ਏਵੇਂ ਮਨੁਖ ਆਪਣੇ ਦਵਾਲੇ ਦੁਖ ਦੀ ਰਚਨਾ ਕਰ ਲੈਂਦਾ ਹੈ।

੨੩ ਉਹ ਤਰਦਾ ਹੈ ਜਿਹੜਾ ਇਨ੍ਹਾਂ ਭਗਤਾਂ ਦੇ ਚਰਨ ਪੂਜਦਾ ਹੈ।

੨੪ ਭੁਲਾ ਦਿਤਾ ਹੈ।

੨੫ ਕਰਮਾਂ ਦਾ ਨਤੀਜਾ। ਕੀਤੇ ਕਰਮਾਂ ਤੋਂ ਬਣਿਆ ਸੁਭਾਵ ਜ਼ਰੂਰ ਜ਼ਾਹਿਰ ਹੋ ਕੇ ਰਹਿੰਦਾ ਹੈ।

੨੬ ਲਿਖਤ ਵਿਚ ਆਇਆ ਗਿਆਨ ਅਤੇ ਬੋਲਣ ਵਿਚ ਆਇਆ ਸ਼ਬਦ; ਧਾਰਮਕ ਪੁਸਤਕ ਅਤੇ ਕੰਨੀਂ ਸੁਣਾਏ ਮੰਤਰ। ਹਰੀ-ਨਾਮ ਹੀ ਸਾਡੇ ਲਈ ਧਾਰਮਕ ਪੁਸਤਕਾਂ ਅਤੇ ਮੰਤਰਾਂ ਦੀ ਥਾਂ ਹੈ। ਦੇਖੋ ਪੰ. ੬੫੪, ਨੋਟ ੨੯; ਅਤੇ ਪੰ. ੮੭੯, ਨੋਟ ੧੬।

੨੭ ਦੇਖੋ ਪੰ. ੪੪੪, ਨੋਟ ੧੭; ਅਤੇ ਪੰ. ੧੧੭੬, ਨੋਟ ੧੦।

੨੮ ਪੁਰਬੀ ਦਾ ਇਸ਼ਨਾਨ।

੨੯ ਜੋ ਨਾਮ ਲੈਂਦੇ ਹਨ, ਓਹ ਸਾਰੇ ਪਵਿੱਤਰ ਹੋ ਜਾਂਦੇ ਹਨ।

੩੦ ਸ਼ਗਨ।

੩੧ ਨਛੱਤ੍ਰਾਂ ਦਾ ਮੇਲ ਜਿਸ ਤੋਂ ਕਰਮ ਗਤੀ ਦਾ ਅਨੁਮਾਨ ਲਾਂਦੇ ਹਨ। ਦੇਖੋ ਪੰ. ੭੪੩, ਨੋਟ ੧੫।

੩੨ ਖਾ ਪੀ ਕੇ ਚੰਗੀ ਤਰ੍ਹਾਂ ਰਜਣਾ।

੩੩ ਕਿਰਿਆ, ਕਰਮ-ਕਾਂਡ।

---

* ਇਹ ਨਾਮ ਜਪਣ ਦਾ ਕੰਮ ਕੋਈ ਵਿਰਲਾ ਭਾਗਵਾਨ ਹੀ ਕਰਦਾ ਹੈ। ਆਮ ਲੋਕ ਤਾਂ ਨਾਸਵੰਤ ਮਾਇਕ ਰਸਾਂ ਵਿਚ ਹੀ ਲਗੇ ਰਹਿੰਦੇ ਹਨ।

† ਬਲਕਿ ਜੋ ਨਾਮ ਜਪਣ ਵਾਲੇ ਹਨ ਉਨ੍ਹਾਂ ਦੀ ਨਿੰਦਾ ਕਰਦੇ ਰਹਿੰਦੇ ਹਨ। ਪਰ ਇਹੋ ਜਿਹਾਂ ਦਾ ਬੁਰਾ ਹਾਲ ਹੁੰਦਾ ਹੈ।

‡ ਸਭ ਤੋਂ ਉਤਮ ਕਰਮ ਨਾਮ ਜਪਣਾ ਹੈ ਜੋ ਗੁਰੂ ਤੋਂ ਮਿਲਦਾ ਹੈ।

ਨਾਨਕ ਹਰਿ ਗੁਣ ਗਾਉ ॥ ਸਾਧਸੰਗਿ ਜਿਸੁ ਦੇਵੈ ਨਾਉ ॥ ੪ ॥ ੨੨ ॥ ੩੫ ॥ ਭੈਰਉ ਮਹਲਾ ੫ *॥ [੧]ਨਿਰਧਨ ਕਉ ਤੁਮ ਦੇਵਹੁ ਧਨਾ ॥ ਅਨਿਕ ਪਾਪ ਜਾਹਿ ਨਿਰਮਲ ਮਨਾ॥ ਸਗਲ ਮਨੋਰਥ ਪੂਰਨ ਕਾਮ॥ ਭਗਤ ਅਪੁਨੇ ਕਉ ਦੇਵਹੁ ਨਾਮ॥ ੧ ॥ ਸਫਲ ਸੇਵਾ [੨]ਗੋਪਾਲ ਰਾਇ ॥ ਕਰਨ ਕਰਾਵਨਹਾਰ ਸੁਆਮੀ ਤਾ ਤੇ ਬਿਰਥਾ ਕੋਇ ਨ ਜਾਇ ॥ ੧ ॥ ਰਹਾਉ ॥ ਰੋਗੀ ਕਾ ਪ੍ਰਭ ਖੰਡਹੁ[੩] ਰੋਗੁ ॥ ਦੁਖੀਏ ਕਾ ਮਿਟਾਵਹੁ ਪ੍ਰਭ ਸੋਗੁ ॥ ਨਿਥਾਵੇ ਕਉ ਤੁਮ੍ ਥਾਨਿ ਬੈਠਾਵਹੁ ॥ [੪]ਦਾਸ ਅਪਨੇ ਕਉ ਭਗਤੀ ਲਾਵਹੁ ॥ ੨ ॥ ਨਿਮਾਣੇ ਕਉ ਪ੍ਰਭ ਦੇਤੋ ਮਾਨੁ ॥ [੫]ਮੂੜ ਮੁਗਧ ਹੋਇ ਚਤੁਰ ਸੁਗਿਆਨੁ ॥ [੬]ਸਗਲ ਭਇਆਨ ਕਾ ਭਉ ਨਸੈ ॥ [੭]ਜਨ ਅਪਨੇ ਕੈ ਹਰਿ ਮਨਿ ਬਸੈ ॥ ੩ ॥ ਪਾਰਬ੍ਰਹਮ ਪ੍ਰਭ [੮]ਸੂਖ ਨਿਧਾਨ ॥ ਤਤੁ ਗਿਆਨੁ ਹਰਿ ਅੰਮ੍ਰਿਤ ਨਾਮ॥ ਕਰਿ ਕਿਰਪਾ ਸੰਤ ਟਹਲੈ ਲਾਏ ॥ ਨਾਨਕ ਸਾਧੂ ਸੰਗਿ ਸਮਾਏ ॥੪॥੨੩॥੩੬॥ ਭੈਰਉ ਮਹਲਾ ੫ †॥ [੯]ਸੰਤ ਮੰਡਲ ਮਹਿ ਹਰਿ ਮਨਿ ਵਸੈ ॥ ਸੰਤ ਮੰਡਲ ਮਹਿ ਦੁਰਤੁ[੧੦] ਸਭੁ ਨਸੈ ॥ ਸੰਤ ਮੰਡਲ ਮਹਿ ਨਿਰਮਲ ਰੀਤਿ ॥ ਸੰਤ ਸੰਗਿ ਹੋਇ ਏਕ ਪਰੀਤਿ ॥ ੧ ॥ [੧੧]ਸੰਤ ਮੰਡਲੁ ਤਹਾ ਕਾ ਨਾਉ॥ ਪਾਰਬ੍ਰਹਮ ਕੇਵਲ ਗੁਣ ਗਾਉ ॥ ੧ ॥ ਰਹਾਉ ॥ ਸੰਤ ਮੰਡਲ ਮਹਿ ਜਨਮ ਮਰਣੁ ਰਹੈ[੧੨] ॥ ਸੰਤ ਮੰਡਲ ਮਹਿ ਜਮੁ ਕਿਛੂ ਨ ਕਹੈ ॥ ਸੰਤ ਸੰਗਿ ਹੋਇ ਨਿਰਮਲ ਬਾਣੀ॥ ਸੰਤ ਮੰਡਲ ਮਹਿ ਨਾਮੁ ਵਖਾਣੀ[੧੩] ॥ ੨ ॥ [੧੪]ਸੰਤ ਮੰਡਲ ਕਾ ਨਿਹਚਲ ਆਸਨੁ ॥ ਸੰਤ ਮੰਡਲ ਮਹਿ ਪਾਪ ਬਿਨਾਸਨੁ ॥ ਸੰਤ ਮੰਡਲ ਮਹਿ ਨਿਰਮਲ ਕਥਾ ॥ ਸੰਤ ਸੰਗਿ ਹਉਮੈ ਦੁਖ ਨਸਾ ॥ ੩ ॥ ਸੰਤ ਮੰਡਲ ਕਾ ਨਹੀ ਬਿਨਾਸੁ ॥ ਸੰਤ ਮੰਡਲ ਮਹਿ ਹਰਿ ਗੁਣਤਾਸੁ[੧੫] ॥ [੧੬]ਸੰਤ ਮੰਡਲ ਠਾਕੁਰ ਬਿਸ੍ਰਾਮੁ ॥ ਨਾਨਕ [੧੭]ਓਤਿ ਪੋਤਿ ਭਗਵਾਨੁ ॥ ੪ ॥ ੨੪ ॥ ੩੭ ॥ ਭੈਰਉ ਮਹਲਾ ੫ ‡॥ ਰੋਗੁ ਕਵਨ ਜਾਂ ਰਾਖੈ ਆਪਿ ॥ ਤਿਸੁ ਜਨ ਹੋਇ ਨ ਦੂਖੁ ਸੰਤਾਪੁ[੧੮] ॥ ਜਿਸੁ ਊਪਰਿ ਪ੍ਰਭੁ ਕਿਰਪਾ ਕਰੈ ॥ ਤਿਸੁ ਊਪਰ ਤੇ ਕਾਲੁ ਪਰਹਰੈ[੧੯] ॥ ੧ ॥ ਸਦਾ ਸਖਾਈ[੨੦] ਹਰਿ ਹਰਿ ਨਾਮੁ ॥ ਜਿਸੁ ਚੀਤਿ ਆਵੈ ਤਿਸੁ ਸਦਾ ਸੁਖੁ ਹੋਵੈ ਨਿਕਟਿ[੨੧] ਨ ਆਵੈ ਤਾ ਕੈ ਜਾਮੁ[੨੨] ॥ ੧ ॥ ਰਹਾਉ ॥ [੨੩]ਜਬ ਇਹੁ ਨ ਸੋ ਤਬ ਕਿਨਹਿ ਉਪਾਇਆ॥ [੨੪]ਕਵਨ ਮੂਲ ਤੇ ਕਿਆ ਪ੍ਰਗਟਾਇਆ ॥ ਆਪਹਿ ਮਾਰਿ ਆਪਿ ਜੀਵਾਲੈ ॥ ਅਪਨੇ ਭਗਤ ਕਉ ਸਦਾ ਪ੍ਰਤਿਪਾਲੈ ॥ ੨ ॥ ਸਭ ਕਿਛੁ ਜਾਣਹੁ ਤਿਸ ਕੈ ਹਾਥ ॥ ਪ੍ਰਭੁ ਮੇਰੋ ਅਨਾਥ ਕੋ ਨਾਥ ॥ [੨੫]ਦੁਖ ਭੰਜਨੁ ਤਾ ਕਾ ਹੈ ਨਾਉ ॥ ਸੁਖ ਪਾਵਹਿ ਤਿਸ ਕੇ ਗੁਣ ਗਾਉ ॥ ੩ ॥ ਸੁਣਿ ਸੁਆਮੀ ਸੰਤਨ ਅਰਦਾਸਿ ॥ ਜੀਉ ਪ੍ਰਾਨ ਧਨੁ ਤੁਮ੍ਰੈ

੧ ਜੇ ਆਪਣੇ ਚਾਹੁਣ ਵਾਲੇ ਨੂੰ ਨਾਮ ਦਾਨ ਦੇਵੇ ਤਾਂ ਉਹ ਨਿਰਧਨ ਭੀ ਹੋਵੇ ਤਾਂ ਉਸ ਨੂੰ ਧਨ ਮਿਲ ਜਾਂਦਾ ਹੈ, ਉਸ ਦੇ ਅਨੇਕ ਪਾਪ ਦੂਰ ਹੁੰਦੇ ਤੇ ਮਨ ਨਿਰਮਲ ਹੋ ਜਾਂਦਾ ਹੈ, ਅਤੇ ਉਸ ਦੇ ਸਾਰੇ ਮਨੋਰਥ ਤੇ ਕੰਮ ਪੂਰੇ ਹੋ ਜਾਂਦੇ ਹਨ। (ਅਰਥ ਕਰਨ ਲਗਿਆਂ ਇਸ ਸ਼ਬਦ ਦੇ ਹਰ ਇਕ ਅੰਗ ਦੀ ਅੰਤਲੀ ਤੁਕ ਪਹਿਲੇ ਲੈਣੀ ਹੈ।)

੨ ਗੋਪਾਲ ਰਾਜੇ ਦੀ, ਹਰੀ ਦੀ।

੩ ਤੋੜੇ, ਦੂਰ ਕਰੇ।

੪ ਜੇਕਰ ਆਪਣੇ ਸੇਵਕ ਨੂੰ ਭਗਤੀ ਵਿਚ ਲਾਵੇ, (ਤਾਂ ਉਸ ਦੇ ਦੁਖ ਰੋਗ ਦੂਰ ਹੁੰਦੇ ਤੇ ਨਿਥਾਵੇਂ ਤੋਂ ਥਾਂ ਵਾਲਾ ਬਣਦਾ ਹੈ।)

੫ ਮੂਰਖ ਤੇ ਅਬੂਝ ਚਤੁਰ ਤੇ ਚੰਗਾ ਸਿਆਣਾ ਹੋ ਜਾਂਦਾ ਹੈ।

੬ ਸਾਰੇ ਭੈ ਦੇਣ ਵਾਲਿਆਂ ਦਾ ਭੈ ਨਸ ਜਾਂਦਾ ਹੈ।

੭ (ਉਤਲੀਆਂ ਗੱਲਾਂ ਹੋ ਜਾਂਦੀਆਂ ਹਨ) ਜੇ ਹਰੀ ਆਪਣੇ ਸੇਵਕ ਦੇ ਮਨ ਵਿਚ ਵਸ ਜਾਵੇ।

੮ ਸੁਖਾਂ ਦਾ ਖ਼ਜ਼ਾਨਾ।

੯ ਸੰਤਾਂ ਦੇ ਦਾਇਰੇ ਵਿਚ (ਸਾਧ-ਸੰਗ ਵਿਚ) ਜਾਣ ਨਾਲ ਹਰੀ ਮਨ ਵਿਚ ਆ ਵਸਦਾ ਹੈ।

੧੦ [ਸੰ. ਦੁਰਿਤ] ਪਾਪ।

੧੧ ਸਤਸੰਗ ਉਸ ਥਾਂ ਦਾ ਨਾਮ ਹੈ ਜਿਥੇ ਨਿਰੇ ਹਰੀ ਦੇ ਗੁਣ ਗਾਏ ਜਾਂਦੇ ਹੋਣ।

੧੨ ਮੁਕ ਜਾਂਦਾ ਹੈ।

੧੩ ਬਿਆਨ ਹੁੰਦਾ ਹੈ, ਜ਼ਿਕਰ ਹੁੰਦਾ ਹੈ।

੧੪ ਸਾਧ-ਸੰਗ ਦਾ ਆਸਨ ਅਡੋਲ ਹੈ, ਭਾਵ ਟਿਕਾਉ ਵਾਲੀ ਥਾਂ ਹੈ।

੧੫ ਗੁਣਾਂ ਦਾ ਖ਼ਜ਼ਾਨਾ।

੧੬ ਸਾਧ-ਸੰਗ ਮਾਲਕ (ਹਰੀ) ਦੇ ਰਹਿਣ ਦਾ ਅਸਥਾਨ ਹੈ।

੧੭ ਤਾਣਾ ਪੇਟਾ ਭਾਵ ਪੂਰੇ ਤੌਰ ਤੇ। ਓਥੇ ਪੂਰੇ ਤੌਰ ਤੇ ਹਰੀ ਹੀ ਵਸਦਾ ਹੈ।

੧੮ ਅੰਦਰ ਦਾ ਦੁਖ।

੧੯ ਦੂਰ ਕਰਦਾ ਹੈ।

੨੦ ਮਿਤਰ।

੨੧ ਨੇੜੇ।

੨੨ ਜਮ।

੨੩ ਜਦ ਜੀਵ ਨਹੀਂ ਸੀ ਤਦੋਂ ਇਸ ਨੂੰ ਪੈਦਾ ਕਿਸ ਕੀਤਾ ਸੀ?

੨੪ ਦੇਖੋ ਪੰ. ੨੬੬, ਨੋਟ ੨੮।

੨੫ ਦੁਖਾਂ ਦੇ ਨਾਸ ਕਰਨ ਵਾਲਾ।

---

* ਜਿਸ ਨੂੰ ਹਰੀ-ਨਾਮ ਮਿਲ ਜਾਏ, ਉਸ ਦੇ ਸਭ ਕੰਮ ਪੂਰੇ ਹੋ ਜਾਂਦੇ ਹਨ। ਪਰ ਇਹ ਮਿਲਦਾ ਸਾਧ-ਸੰਗ ਤੋਂ ਹੈ।

† ਸਾਧ-ਸੰਗ ਦੇ ਲਾਭ ਦਸੇ ਹਨ।

‡ ਜਿਸ ਨੂੰ ਹਰੀ-ਨਾਮ ਦੀ ਰਖਸ਼ਾ ਮਿਲ ਜਾਏ ਉਸ ਨੂੰ ਕਿਸੇ ਪਾਸੇ ਦਾ ਡਰ ਨਹੀਂ ਰਹਿੰਦਾ।

ਪਾਸਿ ॥ ਇਹੁ ਜਗੁ ਤੇਰਾ ਸਭ ਤੁਝਹਿ ਧਿਆਏ ॥ ਕਰਿ ਕਿਰਪਾ ਨਾਨਕ ਸੁਖੁ ਪਾਏ ॥ ੪ ॥ ੨੫ ॥ ੩੮ ॥ ਭੈਰਉ ਮਹਲਾ ੫* ॥ ਤੇਰੀ ਟੇਕ ਰਹਾ [੧]ਕਲਿ ਮਾਹਿ ॥ ਤੇਰੀ ਟੇਕ ਤੇਰੇ ਗੁਣ ਗਾਹਿ ॥ ਤੇਰੀ ਟੇਕ ਨ ਪੋਹੈ ਕਾਲੁ ॥ ਤੇਰੀ ਟੇਕ ਬਿਨਸੈ ਜੰਜਾਲੁ ॥ ੧ ॥ ਦੀਨ ਦੁਨੀਆ ਤੇਰੀ ਟੇਕ ॥ ਸਭ ਮਹਿ ਰਵਿਆ[੨] ਸਾਹਿਬੁ ਏਕ ॥ ੧ ॥ ਰਹਾਉ ॥ ਤੇਰੀ ਟੇਕ ਕਰਉ ਆਨੰਦ ॥ ਤੇਰੀ ਟੇਕ ਜਪਉ ਗੁਰ ਮੰਤ[੩] ॥ ਤੇਰੀ ਟੇਕ ਤਰੀਐ [੪]ਭਉ ਸਾਗਰੁ ॥ ਰਾਖਣਹਾਰੁ ਪੂਰਾ ਸੁਖ ਸਾਗਰੁ ॥ ੨ ॥ ਤੇਰੀ ਟੇਕ ਨਾਹੀ ਭਉ ਕੋਇ ॥ ਅੰਤਰਜਾਮੀ[੫] ਸਾਚਾ ਸੋਇ ॥ ਤੇਰੀ ਟੇਕ ਤੇਰਾ ਮਨਿ ਤਾਣੁ ॥ ਈਹਾਂ ਊਹਾਂ ਤੂ ਦੀਬਾਣੁ[੬] ॥ ੩ ॥ ਤੇਰੀ ਟੇਕ ਤੇਰਾ ਭਰਵਾਸਾ ॥ ਸਗਲ ਧਿਆਵਹਿ ਪ੍ਰਭ ਗੁਣਤਾਸਾ[੭] ॥ ਜਪਿ ਜਪਿ ਅਨਦੁ ਕਰਹਿ ਤੇਰੇ ਦਾਸਾ ॥ ਸਿਮਰਿ ਨਾਨਕ ਸਾਚੇ ਗੁਣਤਾਸਾ[੭] ॥ ੪ ॥ ੨੬ ॥ ੩੯ ॥ ਭੈਰਉ ਮਹਲਾ ੫† ॥ ਪ੍ਰਥਮੇ[੮] ਛੋਡੀ ਪਰਾਈ ਨਿੰਦਾ ॥ ਉਤਰਿ ਗਈ ਸਭ ਮਨ ਕੀ ਚਿੰਦਾ[੯] ॥ ਲੋਭੁ ਮੋਹੁ ਸਭੁ ਕੀਨੋ ਦੂਰਿ ॥ ਪਰਮ ਬੈਸਨੋ[੧੦] ਪ੍ਰਭ ਪੇਖਿ ਹਜੂਰਿ ॥ ੧ ॥ ਐਸੋ ਤਿਆਗੀ ਵਿਰਲਾ ਕੋਇ ॥ ਹਰਿ ਹਰਿ ਨਾਮੁ ਜਪੈ ਜਨੁ ਸੋਇ ॥ ੧ ॥ ਰਹਾਉ ॥ ਅਹੰਬੁਧਿ[੧੧] ਕਾ ਛੋਡਿਆ ਸੰਗੁ ॥ ਕਾਮ ਕ੍ਰੋਧ ਕਾ ਉਤਰਿਆ ਰੰਗੁ ॥ ਨਾਮ ਧਿਆਏ ਹਰਿ ਹਰਿ ਹਰੇ ॥ ਸਾਧ ਜਨਾ ਕੈ ਸੰਗਿ ਨਿਸਤਰੇ[੧੨] ॥ ੨ ॥ ਬੈਰੀ ਮੀਤ ਹੋਏ ਸੰਮਾਨ[੧੩] ॥ ਸਰਬ ਮਹਿ ਪੂਰਨ ਭਗਵਾਨ ॥ ਪ੍ਰਭ ਕੀ ਆਗਿਆ ਮਾਨਿ[੧੪] ਸੁਖੁ ਪਾਇਆ ॥ ਗੁਰਿ ਪੂਰੈ ਹਰਿਨਾਮੁ ਦ੍ਰਿੜਾਇਆ[੧੫] ॥ ੩ ॥ ਕਰਿ ਕਿਰਪਾ ਜਿਸੁ ਰਾਖੈ ਆਪਿ ॥ ਸੋਈ ਭਗਤੁ ਜਪੈ ਨਾਮ ਜਾਪ ॥ [੧੬]ਮਨਿ ਪ੍ਰਗਾਸੁ ਗੁਰ ਤੇ ਮਤਿ ਲਈ ॥ ਕਹੁ ਨਾਨਕ ਤਾ ਕੀ ਪੂਰੀ ਪਈ ॥ ੪ ॥ ੨੭ ॥ ੪੦ ॥ ਭੈਰਉ ਮਹਲਾ ੫ ‡ ॥ ਸੁਖੁ ਨਾਹੀ ਬਹੁਤੈ [੧੭]ਧਨਿ ਖਾਟੇ ॥ ਸੁਖੁ ਨਾਹੀ ਪੇਖੇ [੧੮]ਨਿਰਤਿ ਨਾਟੇ ॥ ਸੁਖੁ ਨਾਹੀ [੧੯]ਬਹੁ ਦੇਸ ਕਮਾਏ ॥ [੨੦]ਸਰਬ ਸੁਖਾ ਹਰਿ ਹਰਿ ਗੁਣ ਗਾਏ ॥ ੧ ॥ [੨੧]ਸੂਖ ਸਹਜ ਆਨੰਦ ਲਹਹੁ[੨੨] ॥ ਸਾਧ ਸਗਤਿ ਪਾਈਐ ਵਡਭਾਗੀ ਗੁਰਮੁਖਿ[੨੩] ਹਰਿ ਹਰਿ ਨਾਮੁ ਕਹਹੁ ॥ ੧ ॥ ਰਹਾਉ ॥ [੨੪]ਬੰਧਨ ਮਾਤ ਪਿਤਾ ਸੁਤ[੨੫] ਬਨਿਤਾ[੨੬] ॥ ਬੰਧਨ [੨੭]ਕਰਮ ਧਰਮ ਹਉ ਕਰਤਾ ॥ ਬੰਧਨ ਕਾਟਨਹਾਰੁ ਮਨਿ ਵਸੈ ॥ ਤਉ ਸੁਖੁ ਪਾਵੈ ਨਿਜਘਰਿ[੨੮] ਬਸੈ ॥ ੨ ॥ ਸਭਿ ਜਾਚਿਕ ਪ੍ਰਭ ਦੇਵਨਹਾਰ ॥ ਗੁਣ ਨਿਧਾਨ[੨੯] ਬੇਅੰਤ ਅਪਾਰ ॥ ਜਿਸ ਨੋ ਕਰਮੁ[੩੦] ਕਰੇ ਪ੍ਰਭੁ ਅਪਨਾ ॥ ਹਰਿ ਹਰਿ ਨਾਮੁ ਤਿਨੈ ਜਨਿ ਜਪਨਾ ॥ ੩ ॥ ਗੁਰ ਅਪਨੇ ਆਗ ਅਰਦਾਸਿ ॥ ਕਰਿ ਕਿਰਪਾ ਪੁਰਖ ਗੁਣਤਾਸਿ[੭] ॥ ਕਹੁ ਨਾਨਕ ਤੁਮਰੀ ਸਰਣਾਈ ॥ ਜਿਉ

੧ ਕਲਜੁਗ ਅੰਦਰ, ਐਸੇ ਘੋਰ ਸਮੇਂ ਅੰਦਰ ।
੨ ਵਿਆਪਕ ਹੈ, ਸਮਾਇਆ ਹੋਇਆ ਹੈ ।
੩ ਉਪਦੇਸ਼ ।
੪ ਸੰਸਾਰ ਸਾਗਰ ।
੫ ਅੰਦਰ ਦੀਆਂ ਜਾਨਣ ਵਾਲਾ ।
੬ [ਉਹ ਹਾਕਮ ਜਿਸ ਪਾਸ ਫ਼ਰਿਆਦ ਲਿਜਾ ਸਕੀਏ] ਆਸਰਾ । ਇਸ ਲੋਕ ਤੇ ਅਗਲੇ ਲੋਕ ਵਿਚ ਤੇਰਾ ਹੀ ਆਸਰਾ ਹੈ ।
੭ ਗੁਣਾਂ ਦਾ ਖ਼ਜ਼ਾਨਾ ।
੮ ਪਹਿਲਾਂ ।
੯ ਚਿੰਤਾ ।
੧੦ ਵੈਸ਼ਨਵ, ਵਿਸ਼ਨੂ ਦਾ ਭਗਤ । ਹਰੀ ਨੂੰ ਹਾਜ਼ਰਾਂ ਹਜ਼ੂਰ ਦੇਖ ਕੇ ਸਭ ਤੋਂ ਉੱਤਮ ਵੈਸ਼ਨੂੰ ਬਣ ਗਿਆ, ਭਾਵ ਹਰੀ ਨੂੰ ਹਰ ਵੇਲੇ ਹਾਜ਼ਰ ਜਾਨਣ ਵਾਲਾ ਸੱਚਾ ਵੈਸ਼ਨੂੰ ਭਗਤ ਅਖਵਾ ਸਕਦਾ ਹੈ ।
੧੧ ਹੰਕਾਰ ।
੧੨ ਤਰ ਗਏ, ਪਾਰ ਹੋ ਗਏ ।
੧੩ ਇਕ ਜੈਸੇ । ਵੈਰੀ ਤੇ ਸਜਣ ਇੱਕੋ ਜਹੇ ਦਿਸਣ ਲਗੇ, ਕਿਉਂਕਿ ਸਾਰਿਆਂ ਵਿਚ ਹਰੀ ਸਮਾ ਰਿਹਾ ਹੈ ।
੧੪ ਮੰਨ ਕੇ ।
੧੫ ਪੱਕੀ ਤਰ੍ਹਾਂ ਸਿਖਾਇਆ ।
੧੬ ਮਨ ਵਿਚ (ਗਿਆਨ ਦਾ) ਚਾਨਣਾ ਹੋ ਗਿਆ, ਜਦ ਗੁਰੂ ਤੋਂ ਸਿਖਿਆ ਲਈ ।
੧੭ ਧਨ ਖਟਣ ਨਾਲ ।
੧੮ ਨਾਟਕਾਂ ਦਾ ਨਾਚ ।
੧੯ ਬਹੁਤੇ ਮੁਲਕ ਪ੍ਰਾਪਤ ਕਰਨ ਨਾਲ ।
੨੦ ਸਾਰੇ ਸੁਖ ਹਨ ਹਰੀ ਦੇ ਗੁਣ ਗਾਉਣ ਵਿਚ ।
੨੧ ਦੇਖੋ ਪੰ. ੧੧੧੨, ਨੋਟ ੩ ।
੨੨ ਲਭੇ ।
੨੩ ਗੁਰੂ ਦੇ ਰਾਹੀਂ ।
੨੪ ਦੇਖੋ ਪੰ. ੪੧੬ ਦਾ ਅੰਤਲਾ ਸ਼ਬਦ ।
੨੫ ਪੁਤਰ ।
੨੬ ਇਸਤਰੀ ।
੨੭ ਧਾਰਮਕ ਕਰਮ ਜੋ ਹਉਮੈ ਨਾਲ ਕਰਦਾ ਹੈ ।
੨੮ ਆਪਣੇ ਅਸਲੀ ਘਰ (ਹਰੀ ਦੀ ਹਜ਼ੂਰੀ) ਵਿਚ ।
੨੯ ਖਜ਼ਾਨਾ ।
੩੦ ਬਖਸ਼ਿਸ਼, ਮਿਹਰ ।

---

* ਜਿਸ ਨੂੰ ਹਰੀ ਦੀ ਟੇਕ ਮਿਲ ਜਾਏ, ਉਸ ਦੇ ਸਭ ਡਉ ਦੂਰ ਹੁੰਦੇ ਤੇ ਹਰ ਤਰ੍ਹਾਂ ਦਾ ਸੁਖ ਅਨੰਦ ਰਹਿੰਦਾ ਹੈ ।

† ਹਰੀ-ਨਾਮ ਜਪਣ ਨਾਲ ਜੋ ਤਬਦੀਲੀਆਂ ਮਨੁਖ ਦੇ ਅੰਦਰ ਆਉਂਦੀਆਂ ਹਨ, ਉਨ੍ਹਾਂ ਦਾ ਜ਼ਿਕਰ ਹੈ ।

‡ ਹਰੀ-ਨਾਮ ਤੋਂ ਬਿਨਾਂ ਸੰਸਾਰਕ ਪਦਾਰਥ, ਮੁਲਕਗੀਰੀ, ਕੋਮਲ ਹੁਨਰ, ਘਰ ਬਾਰ, ਬਲਕਿ ਧਰਮ ਕਰਮ ਭੀ ਸੁਖ ਨਹੀਂ ਦੇ ਸਕਦੇ, ਕਿਉਂਕਿ ਇਨ੍ਹਾਂ ਦੇ ਨਾਲ ਹਉਮੈ ਬਣੀ ਰਹਿੰਦੀ ਹੈ ।

ਭਾਵੈ ਤਿਉ ਰਖਹੁ ਗੁਸਾਈ[੧] ॥ ੪ ॥ ੨੯ ॥ ੪੧ ॥ ਭੈਰਉ ਮਹਲਾ ੫ * ॥ ਗੁਰ ਮਿਲਿ ਤਿਆਗਿਓ [੨]ਦੂਜਾ ਭਾਉ ॥ ਗੁਰਮੁਖਿ[੩] ਜਪਿਓ ਹਰਿ ਕਾ ਨਾਉ ॥ ਬਿਸਰੀ ਚਿੰਤ ਨਾਮਿ ਰੰਗੁ[੪] ਲਾਗਾ ॥ ਜਨਮ ਜਨਮ ਕਾ [੫]ਸੋਇਆ ਜਾਗਾ ॥ ੧ ॥ ਕਰਿ ਕਿਰਪਾ ਅਪਨੀ ਸੇਵਾ ਲਾਏ ॥ ਸਾਧੂ ਸੰਗਿ ਸਰਬ[੬] ਸੁਖ ਪਾਏ ॥ ੧ ॥ ਰਹਾਉ ॥ [੭]ਰੋਗ ਦੋਖ ਗੁਰ ਸਬਦਿ ਨਿਵਾਰੇ ॥ [੮]ਨਾਮ ਅਉਖਧੁ ਮਨ ਭੀਤਰਿ ਸਾਰੇ ॥ ਗੁਰ ਭੇਟਤ[੯] ਮਨਿ ਭਇਆ ਅਨੰਦ ॥ [੧੦]ਸਰਬ ਨਿਧਾਨ ਨਾਮ ਭਗਵੰਤ ॥ ੨ ॥ ਜਨਮ ਮਰਣ ਕੀ ਮਿਟੀ ਜਮ ਤ੍ਰਾਸ[੧੧] ॥ ਸਾਧ ਸੰਗਤਿ [੧੨]ਊਂਧ ਕਮਲ ਬਿਗਾਸ ॥ ਗੁਣ ਗਾਵਤ ਨਿਹਚਲੁ ਬਿਸ੍ਰਾਮ ॥ ਪੂਰਨ ਹਏ ਸਗਲੇ ਕਾਮ ॥ ੩ ॥ ਦੁਲਭ ਦੇਹ ਆਈ ਪਰਵਾਨੁ ॥ ਸਫਲ ਹੋਈ ਜਪਿ ਹਰਿ ਹਰਿ ਨਾਮੁ ॥ ਕਹੁ ਨਾਨਕ ਪ੍ਰਭਿ ਕਿਰਪਾ ਕਰੀ ॥ [੧੩]ਸਾਸਿ ਗਿਰਾਸਿ ਜਪਉ ਹਰਿ ਹਰੀ ॥ ੪ ॥ ੨੯ ॥ ੪੨ ॥ ਭੈਰਉ ਮਹਲਾ ੫ † ॥ ਸਭ ਤੇ ਊਚਾ ਜਾ ਕਾ ਨਾਉ ॥ ਸਦਾ ਸਦਾ ਤਾ ਕੇ ਗੁਣ ਗਾਉ ॥ ਜਿਸੁ ਸਿਮਰਤ ਸਗਲਾ ਦੁਖੁ ਜਾਇ ॥ ਸਰਬ ਸੂਖ ਵਸਹਿ ਮਨਿ ਆਇ ॥ ੧ ॥ ਸਿਮਰਿ ਮਨਾ ਤੂ ਸਾਚਾ ਸੋਇ ॥ [੧੪]ਹਲਤਿ ਪਲਤਿ ਤੁਮਰੀ ਗਤਿ ਹੋਇ ॥ ੧ ॥ ਰਹਾਉ ॥ ਪੁਰਖ ਨਿਰੰਜਨ[੧੫] ਸਿਰਜਨਹਾਰ ॥ ਜੀਅ ਜੰਤ ਦੇਵੈ ਆਹਾਰ[੧੬] ॥ ਕੋਟਿ ਖਤੇ[੧੭] ਖਿਨ ਬਖਸਨਹਾਰ ॥ [੧੮]ਭਗਤਿ ਭਾਇ ਸਦਾ ਨਿਸਤਾਰ ॥ ੨ ॥ ਸਾਚਾ ਧਨੁ ਸਾਚੀ ਵਡਿਆਈ ॥ ਗੁਰ ਪੂਰੇ ਤੇ ਨਿਹਚਲ ਮਤਿ ਪਾਈ ॥ ਕਰਿ ਕਿਰਪਾ ਜਿਸੁ ਰਾਖਨਹਾਰਾ ॥ ਤਾ ਕਾ ਸਗਲ ਮਿਟੈ ਅੰਧਿਆਰਾ ॥ ੩ ॥ ਪਾਰਬ੍ਰਹਮ ਸਿਉ ਲਾਗੋ ਧਿਆਨ ॥ ਪੂਰਨ ਪੂਰਿ ਰਹਿਓ ਨਿਰਬਾਨ[੧੯] ॥ ਭ੍ਰਮ ਭਉ ਮੇਟਿ ਮਿਲੇ ਗੋਪਾਲ ॥ ਨਾਨਕ ਕਉ ਗੁਰ ਭਏ ਦਇਆਲ ॥ ੪ ॥ ੩੦ ॥ ੪੩ ॥ ਭੈਰਉ ਮਹਲਾ ੫ ‡ ॥ ਜਿਸੁ ਸਿਮਰਤ ਮਨਿ ਹੋਇ ਪ੍ਰਗਾਸੁ[੨੦] ॥ ਮਿਟਹਿ ਕਲੇਸ [੨੧]ਸੁਖ ਸਹਜਿ ਨਿਵਾਸੁ ॥ ਤਿਸਹਿ ਪਰਾਪਤਿ ਜਿਸੁ ਪ੍ਰਭੁ ਦੇਇ ॥ ਪੂਰੇ ਗੁਰ ਕੀ ਪਾਏ ਸੇਵ ॥ ੧ ॥ [੨੨]ਸਰਬ ਸੁਖਾ ਪ੍ਰਭ ਤੇਰੋ ਨਾਉ ॥ ਆਠ ਪਹਰ ਮੇਰੇ ਮਨ ਗਾਉ ॥ ੧ ॥ ਰਹਾਉ ॥ ਜੋ ਇਛਹਿ ਸੋਈ ਫਲੁ ਪਾਏ ॥ ਹਰਿ ਕਾ ਨਾਮੁ ਮੰਨਿ ਵਸਾਏ ॥ ਆਵਣ ਜਾਣ ਰਹੇ[੨੩] ਹਰਿ ਧਿਆਇ ॥ [੨੪]ਭਗਤਿ ਭਾਇ ਪ੍ਰਭ ਕੀ ਲਿਵ ਲਾਇ ॥ ੨ ॥ ਬਿਨਸੇ ਕਾਮ ਕ੍ਰੋਧ ਅਹੰਕਾਰ ॥ ਤੂਟੇ ਮਾਇਆ ਮੋਹ ਪਿਆਰ ॥ ਪ੍ਰਭ ਕੀ ਟੇਕ ਰਹੈ ਦਿਨੁ ਰਾਤਿ ॥ ਪਾਰਬ੍ਰਹਮੁ ਕਰੇ ਜਿਸੁ ਦਾਤਿ ॥ ੩ ॥ ਕਰਨ ਕਰਾਵਨਹਾਰ ਸੁਆਮੀ ॥ [੨੫]ਸਗਲ ਘਟਾ ਕੇ ਅੰਤਰਜਾਮੀ ॥ ਕਰਿ ਕਿਰਪਾ ਅਪਨੀ ਸੇਵਾ ਲਾਇ ॥ ਨਾਨਕ ਦਾਸ ਤੇਰੀ ਸਰਣਾਇ ॥ ੪ ॥ ੩੧ ॥ ੪੪ ॥ ਭੈਰਉ

੧ ਹੇ ਪ੍ਰਿਥਵੀ ਦੇ ਮਾਲਕ ਹਰੀ !
੨ ਹਰੀ ਨੂੰ ਛੱਡ ਕੇ ਕਿਸੇ ਹੋਰ ਨੂੰ ਪਿਆਰ ਕਰਨਾ ।
੩ ਗੁਰੂ ਦੇ ਰਾਹੀਂ ।
੪ ਪਿਆਰ ।
੫ ਅਗਿਆਨਤਾ ਵਿਚ ਸੁਤਾ ਹੋਇਆ ਗਿਆਨ ਵਿਚ ਜਾਗਿਆ ।
੬ ਸਾਰੇ ।
੭ ਰੋਗ ਤੇ ਪਾਪ ਗੁਰੂ ਦੇ ਉਪਦੇਸ਼ ਦੁਆਰਾ ਦੂਰ ਕੀਤੇ ।
੮ ਨਾਮ ਰੂਪ ਦਵਾਈ ਆਪਣੇ ਅੰਦਰ ਪੁਚਾ ਕੇ ।
੯ ਮਿਲਣ ਨਾਲ ।
੧੦ ਹਰੀ ਦਾ ਨਾਮ ਸਾਰੇ ਖਜ਼ਾਨੇ ਵਤ ਹੈ ।
੧੧ ਡਰ ।
੧੨ ਹਿਰਦਾ ਰੂਪ ਕਮਲ ਜੋ ਉਲਟਾ ਹੋਇਆ ਪਿਆ ਸੀ ਖਿੜ ਪਿਆ, ਭਾਵ ਸਿਧਾ ਹੋ ਕੇ ਅੰਮ੍ਰਿਤ ਪੈਣ ਦੇ ਲਾਇਕ ਹੋ ਗਿਆ ।
੧੩ ਸੁਆਸ ਲੈਂਦਿਆਂ ਤੇ ਖਾਂਦਿਆਂ ਪੀਂਦਿਆਂ, ਭਾਵ ਹਰ ਵੇਲੇ ।
੧੪ ਲੋਕ ਪ੍ਰਲੋਕ ।
੧੫ ਮਾਇਆ ਤੋਂ ਰਹਤ ।
੧੬ ਭੋਜਨ ।
੧੭ [ਅ. ਖ਼ਤਾ=ਭੁਲ ਚੁਕ] ਪਾਪ ।
੧੮ ਭਗਤੀ-ਭਾਵ ਨਾਲ ਸਦਾ ਪਾਰ-ਉਤਾਰਾ ਹੁੰਦਾ ਆਇਆ ਹੈ ।
੧੯ ਸ਼ੁਧ ਪ੍ਰਮਾਤਮਾ ।
੨੦ ਚਾਨਣਾ (ਗਿਆਨ ਦਾ) ।
੨੧ ਦੇਖੋ ਪੰ. ੧੧੧੨, ਨੋਟ ੩ ।
੨੨ ਸਾਰੇ ਸੁਖ ਦੇਣ ਵਾਲਾ ।
੨੩ ਮੁਕ ਜਾਂਦੇ ਹਨ ।
੨੪ ਜੇ ਭਗਤੀ-ਭਾਵ ਨਾਲ ਹਰੀ ਦੀ ਲਗਨ ਲਾਵੇਂ !
੨੫ ਹੇ ਸਾਰਿਆਂ ਦਿਲਾਂ ਦੇ ਅੰਦਰ ਦੀਆਂ ਜਾਨਣ ਵਾਲੇ !

---

* ਹਉ ਅਤੇ ਦ੍ਵੈਤ ਭਾਵ ਜੋ ਹਰੀ-ਨਾਮ ਦੇ ਜਪਣ ਵਿਚ ਰੁਕਾਵਟਾਂ ਹਨ ਗੁਰੂ ਦੇ ਸ਼ਬਦ ਰਾਹੀਂ ਦੂਰ ਹੁੰਦੇ ਹਨ ਅਤੇ ਮਨ ਸਿਧੇ ਕੰਵਲ ਵਾਕਰ ਨਾਮ ਅੰਮ੍ਰਿਤ ਦੇ ਗ੍ਰਹਿਣ ਕਰਨ ਯੋਗ ਬਣ ਜਾਂਦਾ ਹੈ ।

† ਪੂਰੇ ਗੁਰੂ ਤੋਂ ਨਿਹਚਲ ਮਤ ਮਿਲਦੀ ਹੈ ਅਤੇ ਅੰਦਰ ਦਾ ਭ੍ਰਮ-ਹਨੇਰਾ ਦੂਰ ਹੁੰਦਾ ਹੈ, ਜਿਸ ਨਾਲ ਮਨ ਹਰੀ-ਨਾਮ ਦੇ ਪ੍ਰਵੇਸ਼ ਦੇ ਯੋਗ ਬਣ ਜਾਂਦਾ ਹੈ ।

‡ ਨਾਮ ਐਸਾ ਅੰਮ੍ਰਿਤ-ਫਲ ਹੈ ਜੋ ਹਰ ਤਰ੍ਹਾਂ ਦੇ ਸੁਖ ਦਿੰਦਾ, ਮਾਇਆ ਮੋਹ ਤੋੜ ਕੇ ਪਾਪ ਦੂਰ ਕਰਦਾ ਅਤੇ ਘਟ ਘਟ ਅੰਦਰ ਵਸਣ ਵਾਲੇ ਹਰੀ ਨਾਲ ਮੇਲ ਕਰਾ ਦਿੰਦਾ ਹੈ ।

ਮਹਲਾ ੫ *॥ ਲਾਜ[1] ਮਰੈ ਜੋ ਨਾਮੁ ਨ ਲੇਵੈ ॥ ਨਾਮ ਬਿਹੂਨ[2] ਸੁਖੀ ਕਿਉ ਸੋਵੈ ॥ ਹਰਿ ਸਿਮਰਨੁ ਛਾਡਿ [3]ਪਰਮ ਗਤਿ ਚਾਹੈ ॥ ਮੂਲ ਬਿਨਾ ਸਾਖਾ ਕਤ ਆਹੈ[4] ॥ ੧ ॥ ਗੁਰੁ ਗੋਵਿੰਦੁ ਮੇਰੇ ਮਨ ਧਿਆਇ ॥ ਜਨਮ ਜਨਮ ਕੀ ਮੈਲੁ ਉਤਾਰੈ ਬੰਧਨ ਕਾਟਿ ਹਰਿ ਸੰਗਿ ਮਿਲਾਇ ॥ ੧ ॥ ਰਹਾਉ ॥ ਤੀਰਥਿ ਨਾਇ ਕਹਾ ਸੁਚਿ ਸੈਲੁ[5] ॥ ਮਨ ਕਉ ਵਿਆਪੈ ਹਉਮੈ ਮੈਲੁ ॥ ਕੋਟਿ ਕਰਮ ਬੰਧਨ ਕਾ ਮੂਲੁ ॥ ਹਰਿ ਕੇ ਭਜਨ ਬਿਨੁ ਬਿਰਥਾ ਪੂਲੁ[6] ॥ ੨ ॥ ਬਿਨੁ ਖਾਏ [7]ਬੂਝੈ ਨਹੀ ਭੂਖ ॥ ਰੋਗੁ ਜਾਇ ਤਾਂ ਉਤਰਹਿ ਦੂਖ ॥ ਕਾਮ ਕ੍ਰੋਧ ਲੋਭ ਮੋਹਿ ਬਿਆਪਿਆ ॥ ਜਿਨਿ ਪ੍ਰਭਿ ਕੀਨਾ ਸੋ ਪ੍ਰਭੁ ਨਹੀ ਜਾਪਿਆ ॥ ੩ ॥ ਧਨੁ ਧਨੁ ਸਾਧ ਧੰਨੁ ਹਰਿ ਨਾਉ ॥ ਆਠ ਪਹਰ ਕੀਰਤਨੁ ਗੁਣ ਗਾਉ ॥ ਧਨੁ ਹਰਿ ਭਗਤਿ ਧਨੁ ਕਰਣੈਹਾਰ ॥ ਸਰਣਿ ਨਾਨਕ ਪ੍ਰਭ ਪੁਰਖ ਅਪਾਰ ॥ ੪ ॥ ੩੨ ॥ ੪੫ ॥ ਭੈਰਉ ਮਹਲਾ ੫ †॥ ਗੁਰ ਸੁਪ੍ਰਸੰਨ[8] ਹੋਏ ਭਉ ਗਏ ॥ ਨਾਮ ਨਿਰੰਜਨ[9] ਮਨ ਮਹਿ ਲਏ ॥ ਦੀਨ ਦਇਆਲ ਸਦਾ ਕਿਰਪਾਲ ॥ [10]ਬਿਨਸਿ ਗਏ ਸਗਲੇ ਜੰਜਾਲ ॥ ੧ ॥ [11]ਸੂਖ ਸਹਜ ਆਨੰਦ ਘਨੇ[12] ॥ ਸਾਧ ਸੰਗਿ ਮਿਟੇ ਭੈ ਭਰਮਾ ਅੰਮ੍ਰਿਤੁ ਹਰਿ ਹਰਿ [13]ਰਸਨ ਭਨੇ ॥ ੧ ॥ ਰਹਾਉ ॥ ਚਰਨ ਕਮਲ ਸਿਉ ਲਾਗੋ ਹੇਤੁ[14] ॥ ਖਿਨ ਮਹਿ ਬਿਨਸਿਓ [15]ਮਹਾ ਪਰੇਤੁ ॥ ਆਠ ਪਹਰ ਹਰਿ ਹਰਿ ਜਪੁ ਜਾਪਿ ॥ ਰਾਖਨਹਾਰ ਗੋਵਿਦ ਗੁਰ ਆਪਿ ॥ ੨ ॥ ਅਪਨੇ ਸੇਵਕ ਕਉ ਸਦਾ ਪ੍ਰਤਿਪਾਰੈ[16] ॥ ਭਗਤ ਜਨਾ ਕੇ ਸਾਸ ਨਿਹਾਰੈ[17] ॥ [18]ਮਾਨਸ ਕੀ ਕਹੁ ਕੇਤਕ ਬਾਤ ॥ ਜਮ ਤੇ ਰਾਖੈ ਦੇ ਕਰਿ ਹਾਥ ॥ ੩ ॥ ਨਿਰਮਲ ਸੋਭਾ ਨਿਰਮਲ ਰੀਤਿ ॥ ਪਾਰਬ੍ਰਹਮੁ ਆਇਆ ਮਨਿ ਚੀਤਿ ॥ ਕਰਿ ਕਿਰਪਾ ਗੁਰਿ ਦੀਨੋ ਦਾਨੁ ॥ ਨਾਨਕ ਪਾਇਆ ਨਾਮੁ ਨਿਧਾਨੁ[19] ॥ ੪ ॥ ੩੩ ॥ ੪੬ ॥ ਭੈਰਉ ਮਹਲਾ ੫ ‡॥ ਕਰਣ ਕਾਰਣ ਸਮਰਥੁ ਗੁਰੁ ਮੇਰਾ ॥ ਜੀਅ ਪ੍ਰਾਣ ਸੁਖਦਾਤਾ ਨੇਰਾ[20] ॥ [21]ਭੈ ਭੰਜਨ ਅਬਿਨਾਸੀ ਰਾਇ[22] ॥ ਦਰਸਨਿ ਦੇਖਿਐ ਸਭੁ ਦੁਖੁ ਜਾਇ ॥ ੧ ॥ [23]ਜਤ ਕਤ ਪੇਖਉ ਤੇਰੀ ਸਰਣਾ ॥ ਬਲਿ ਬਲਿ ਜਾਈ ਸਤਿਗੁਰ ਚਰਣਾ ॥ ੧ ॥ ਰਹਾਉ ॥ ਪੂਰਨ ਕਾਮ ਮਿਲੇ ਗੁਰਦੇਵ ॥ ਸਭਿ ਫਲ ਦਾਤਾ ਨਿਰਮਲ ਸੇਵ ॥ [24]ਕਰੁ ਗਹਿ ਲੀਨੇ ਅਪੁਨੇ ਦਾਸ ॥ ਰਾਮ ਨਾਮੁ ਰਿਦ ਦੀਓ ਨਿਵਾਸ ॥ ੨ ॥ ਸਦਾ ਅਨੰਦੁ ਨਾਹੀ ਕਿਛੁ ਸੋਗੁ ॥ ਦੂਖੁ ਦਰਦੁ ਨਹ ਬਿਆਪੈ ਰੋਗੁ ॥ ਸਭੁ ਕਿਛੁ ਤੇਰਾ ਤੂ ਕਰਣੈਹਾਰੁ ॥ ਪਾਰਬ੍ਰਹਮ ਗੁਰ ਅਗਮ ਅਪਾਰ ॥ ੩ ॥ [25]ਨਿਰਮਲ ਸੋਭਾ ਅਚਰਜ ਬਾਣੀ ॥ ਪਾਰਬ੍ਰਹਮ ਪੂਰਨ ਮਨਿ ਭਾਣੀ ॥ [26]ਜਲਿ ਥਲਿ ਮਹੀਅਲਿ ਰਵਿਆ ਸੋਇ ॥ ਨਾਨਕ ਸਭੁ ਕਿਛੁ ਪ੍ਰਭ ਤੇ

੧ ਸ਼ਰਮ ਨਾਲ ।
੨ ਬਗ਼ੈਰ ।
੩ ਉਚੀ ਤੋਂ ਉਚੀ ਗਤੀ ।
੪ ਹੁੰਦੀਆਂ ਹਨ । ਜੜ੍ਹ ਬਿਨਾਂ ਟਾਹਣੀਆਂ ਕਿਵੇਂ ਹੋ ਸਕਦੀਆਂ ਹਨ ?
੫ ਪੱਥਰ, ਸੰਗਦਿਲ । ਕਠੋਰ ਮਨ ਨੂੰ ਨ੍ਹਾਣ ਨਾਲ ਕਿਥੇ ਪਵਿਤ੍ਰਤਾ ਹੋ ਸਕਦੀ ਹੈ ?
੬ [ਸੰ.] ਘਾਹ ਦਾ ਪੂਲਾ, ਗੱਠਾ, ਪੰਡ (ਕਰਮਾਂ ਦੀ) ।
੭ ਬੁਝਦੀ ਨਹੀਂ, ਦੂਰ ਨਹੀਂ ਹੁੰਦੀ ।
੮ ਚੰਗੀ ਤਰ੍ਹਾਂ ਪ੍ਰਸੰਨ ।
੯ ਪਵਿਤ੍ਰ ਹਰੀ ਦਾ ।
੧੦ ਸਾਰੇ ਧੰਦੇ ਮਿਟ ਗਏ ।
੧੧ ਦੇਖੋ ਪੰ. ੧੧੧੨, ਨੋਟ ੩ ।
੧੨ ਬਹੁਤੇ ।
੧੩ ਜੀਭ ਨਾਲ ਉਚਾਰਦਾ ਹੈ ।
੧੪ ਹਿਤ, ਪਿਆਰ ।
੧੫ ਵਡਾ ਪ੍ਰੇਤ (ਹੰਕਾਰ) ।
੧੬ ਪਾਲਦਾ ਹੈ ।
੧੭ ਵੇਖਦਾ ਹੈ, ਭਾਵ ਧਿਆਨ ਰਖਦਾ ਹੈ ।
੧੮ ਦੱਸੋ ਖਾਂ ਮਨੁਖਾਂ ਦੀ ਕਿਹੜੀ ਗੱਲ ਹੈ ? ਉਹ ਤਾਂ ਜਮਾਂ ਤੋਂ ਭੀ ਹੱਥ ਦੇ ਕੇ ਬਚਾ ਲੈਂਦਾ ਹੈ । ਆਪਣੇ ਭਗਤਾਂ ਨੂੰ ਮਨੁਖਾਂ ਤੋਂ ਬਚਾ ਕੇ ਰਖਣਾ ਉਹਦੇ ਲਈ ਕਿਹੜੀ ਵਡੀ ਗੱਲ ਹੈ ? ਉਹ ਤਾਂ ਜਮਾਂ ਤੋਂ ਭੀ ਬਚਾ ਲੈਂਦਾ ਹੈ ।
੧੯ ਜੋ ਸੁਖਾਂ ਦਾ ਘਰ ਹੈ ।
੨੦ ਨੇੜੇ ।
੨੧ ਭੈ ਤੋੜਨ ਵਾਲਾ, ਡਰ ਦੂਰ ਕਰਨ ਵਾਲਾ ।
੨੨ ਰਾਜਾ ।
੨੩ ਜਿਥੇ ਕਿਥੇ । ਮੈਂ ਜਿਥੇ ਕਿਧਰੇ ਹੋਵਾਂ ਤੇਰੀ ਓਟ ਹੀ ਤਕਦਾ ਹਾਂ ।
੨੪ ਹੱਥ ਫੜ ਕੇ ਬਚਾ ਲਏ ।
੨੫ ਇਹੋ ਜਹੀਆਂ ਹੋਰ ਕਈ ਤੁਕਾਂ ਇਨ੍ਹਾਂ ਸ਼ਬਦਾਂ ਵਿਚ ਮਿਲਦੀਆਂ ਹਨ, ਜਿਹੜੀਆਂ ਸੁਖਮਨੀ ਸਾਹਿਬ ਦੀਆਂ ਤੁਕਾਂ ਨਾਲ ਮਿਲਦੀਆਂ ਜੁਲਦੀਆਂ ਹਨ ।
੨੬ ਪਾਣੀ ਵਿਚ, ਸੁਕੀ ਧਰਤੀ ਵਿਚ ਅਤੇ ਧਰਤ ਅਸਮਾਨ ਦੇ ਵਿਚਕਾਰ ਵਾਲੀ ਥਾਂ ਵਿਚ ਉਹ ਇਕੋ ਹਰੀ ਸਮਾ ਰਿਹਾ ਹੈ ।

---

* ਨਾਮ ਬਿਨਾਂ ਕੋਈ ਸੁਖ ਨਹੀਂ ਮਿਲ ਸਕਦਾ, ਅਤੇ ਨਾ ਦੁਖ ਰੋਗ ਦੇ ਬੰਧਨ ਕਟਣ ਹੁੰਦੇ ਹਨ ।

† ਗੁਰੂ ਦਾ ਦਿੱਤਾ ਨਾਮ ਭਉ ਤੇ ਜੰਜਾਲ, ਪ੍ਰੇਤ ਰੂਪ ਹੰਕਾਰ ਅਤੇ ਮੌਤ ਦਾ ਡਰ ਦੂਰ ਕਰਦਾ ਅਤੇ ਉਚੇ ਤੋਂ ਉੱਚਾ ਸੁਖ ਦਿੰਦਾ ਹੈ ।

‡ ਨਾਮ ਦਾ ਦਾਤਾ ਗੁਰੂ ਸਰਬ-ਸਮ੍ਰਥ ਹੈ । ਉਹ ਹਰ ਥਾਂ ਵਸਦੇ ਹਰੀ ਨੂੰ ਦਿਖਾ ਦਿੰਦਾ ਹੈ, ਜਿਸ ਨਾਲ ਸਾਰੇ ਦੁਖ ਦਰਦ ਦੂਰ ਹੋ ਕੇ ਸਦੀਵੀ ਅਨੰਦ ਪ੍ਰਾਪਤ ਹੁੰਦਾ ਹੈ ।

ਹੋਇ ॥ ੪ ॥ ੩੪ ॥ ੪੭ ॥ ਭੈਰਉ ਮਹਲਾ ੫ *॥ ਮਨੁ ਤਨੁ ਰਾਤਾ [੧]ਰਾਮ ਰੰਗਿ ਚਰਣੇ ॥ ਸਰਬ ਮਨੋਰਥ ਪੂਰਨ ਕਰਣੇ ॥ ਆਠ ਪਹਰ ਗਾਵਤ ਭਗਵੰਤੁ[੨] ॥ ਸਤਿਗੁਰਿ ਦੀਨੋ ਪੂਰਾ ਮੰਤੁ[੩] ॥ ੧ ॥ ਸੋ ਵਡਭਾਗੀ ਜਿਸੁ ਨਾਮਿ ਪਿਆਰੁ ॥ ਤਿਸ ਕੈ ਸੰਗਿ ਤ ਸੰਸਾਰੁ ॥ ੧ ॥ ਰਹਾਉ॥ ਸੋਈ ਗਿਆਨੀ ਜਿ ਸਿਮਰੈ ਏਕ ॥ ਸੋ ਧਨਵੰਤਾ ਜਿਸੁ [੪]ਬੁਧਿ ਬਿਬੇਕ ॥ ਸੋ ਕੁਲਵੰਤਾ ਜਿ ਸਿਮਰੈ ਸੁਆਮੀ ॥ ਸੋ ਪਤਿਵੰਤਾ ਜੋ ਆਪੁ[੫] ਪਛਾਨੀ ॥ ੨ ॥ [੬]ਗੁਰ ਪਰਸਾਦਿ ਪਰਮਪਦੁ ਪਾਇਆ ॥ ਗੁਣ ਗੋੁਪਾਲ ਦਿਨੁ ਰੈਨਿ[੭] ਧਿਆਇਆ ॥ ਤੂਟੇ ਬੰਧਨ ਪੂਰਨ ਆਸਾ ॥ ਹਰਿ ਕੇ ਚਰਣ ਰਿਦ ਮਾਹਿ ਨਿਵਾਸਾ ॥ ੩ ॥ ਕਹੁ ਨਾਨਕ ਜਾ ਕੇ [੮]ਪੂਰਨ ਕਰਮਾ ॥ ਸੋ ਜਨੁ ਆਇਆ ਪ੍ਰਭ ਕੀ ਸਰਨਾ ॥ ਆਪਿ ਪਵਿਤੁ ਪਾਵਨ[੯] ਸਭਿ ਕੀਨੇ ॥ ਰਾਮ [੧੦]ਰਸਾਇਣੁ ਰਸਨਾ ਚੀਨੇ ॥ ੪ ॥ ੩੫ ॥ ੪੮ ॥ ਭੈਰਉ ਮਹਲਾ ੫ †॥ ਨਾਮੁ ਲੈਤ ਕਿਛੁ ਬਿਘਨੁ ਨ ਲਾਗੈ ॥ ਨਾਮੁ ਸੁਣਤ ਜਮੁ ਦੂਰਹੁ ਭਾਗੈ ॥ ਨਾਮੁ ਲੈਤ ਸਭ ਦੂਖਹ ਨਾਸੁ ॥ ਨਾਮੁ ਜਪਤ ਹਰਿ ਚਰਣ ਨਿਵਾਸੁ ॥ ੧ ॥ [੧੧]ਨਿਰਬਿਘਨ ਭਗਤਿ ਭਜੁ ਹਰਿ ਹਰਿ ਨਾਉ ॥ [੧੨]ਰਸਕਿ ਰਸਕਿ ਹਰਿ ਕੇ ਗੁਣ ਗਾਉ ॥ ੧ ॥ ਰਹਾਉ ॥ ਹਰਿ ਸਿਮਰਤ ਕਿਛੁ ਚਾਖੁ[੧੩] ਨ ਜੋਹੈ ॥ ਹਰਿ ਸਿਮਰਤ ਦੈਤ ਦੇਉ ਨ ਪੋਹੈ ॥ ਹਰਿ ਸਿਮਰਤ ਮੋਹੁ ਮਾਨੁ ਨ ਬਧੈ[੧੪] ॥ ਹਰਿ ਸਿਮਰਤ ਗਰਭ ਜੋਨਿ ਨ ਰੁਧੈ[੧੫] ॥ ੨ ॥ [੧੬]ਹਰਿ ਸਿਮਰਨ ਕੀ ਸਗਲੀ ਬੇਲਾ ॥ ਹਰਿ ਸਿਮਰਨੁ [੧੭]ਬਹੁ ਮਾਹਿ ਇਕੇਲਾ ॥ [੧੮]ਜਾਤਿ ਅਜਾਤਿ ਜਪੈ ਜਨੁ ਕੋਇ॥ ਜੋ ਜਾਪੈ ਤਿਸ ਕੀ ਗਤਿ ਹੋਇ ॥ ੩ ॥ [੧੯]ਹਰਿ ਕਾ ਨਾਮੁ ਜਪੀਐ ਸਾਧਸੰਗਿ ॥ ਹਰਿ ਕੇ ਨਾਮ ਕਾ ਪੂਰਨ ਰੰਗੁ ॥ ਨਾਨਕ ਕਉ ਪ੍ਰਭ ਕਿਰਪਾ ਧਾਰਿ ॥ ਸਾਸਿ ਸਾਸਿ ਹਰਿ ਦੇਹੁ ਚਿਤਾਰਿ[੨੦]॥ ੪ ॥ ੩੬ ॥ ੪੯ ॥ ਭੈਰਉ ਮਹਲਾ ੫ ‡॥ [੨੧]ਆਪੇ ਸਾਸਤੁ ਆਪੇ ਬੇਦੁ ॥ ਆਪੇ ਘਟਿ ਘਟਿ ਜਾਣੈ ਭੇਦੁ ॥ ਜੋਤਿ ਸਰੂਪ ਜਾ ਕੀ ਸਭ ਵਥੁ[੨੨] ॥ ਕਰਣ ਕਾਰਣ ਪੂਰਨ ਸਮਰਥੁ ॥ ੧॥ ਪ੍ਰਭ ਕੀ ਓਟ ਗਹਹੁ[੨੩] ਮਨ ਮੇਰੇ ॥ ਚਰਨ ਕਮਲ ਗੁਰਮੁਖਿ[੨੪] ਆਰਾਧਹੁ ਦੁਸਮਨ ਦੂਖੁ ਨ ਆਵੈ ਨੇਰੇ ॥ ੧ ॥ ਰਹਾਉ ॥ ਆਪੇ ਵਣੁ ਤ੍ਰਿਣੁ ਤ੍ਰਿਭਵਣ ਸਾਰੁ[੨੫] ॥ ਜਾ ਕੈ ਸੂਤਿ ਪਰੋਇਆ ਸੰਸਾਰੁ ॥ ਆਪੇ [੨੬]ਸਿਵ ਸਕਤੀ ਸੰਜੋਗੀ ॥ ਆਪਿ ਨਿਰਬਾਣੀ[੨੭] ਆਪੇ ਭੋਗੀ ॥ ੨ ॥ [੨੮]ਜਤ ਕਤ ਪੇਖਉ ਤਤ ਤਤ ਸੋਇ ॥ ਤਿਸੁ ਬਿਨੁ ਦੂਜਾ ਨਾਹੀ ਕੋਇ ॥ ਸਾਗਰੁ ਤਰੀਐ ਨਾਮ ਕੈ ਰੰਗਿ ॥ ਗੁਣ ਗਾਵੈ ਨਾਨਕੁ ਸਾਧਸੰਗਿ ॥ ੩ ॥ [੨੯]ਮੁਕਤਿ ਭੁਗਤਿ ਜੁਗਤਿ ਵਸਿ ਜਾ ਕੈ॥ ਊਣਾ[੩੦] ਨਾਹੀ ਕਿਛੁ ਜਨ ਤਾ ਕੈ ॥ ਕਰਿ ਕਿਰਪਾ ਜਿਸੁ ਹੋਇ ਸੁਪ੍ਰਸੰਨ ॥

੧ ਰਾਮ ਦੇ ਚਰਨਾਂ ਦੇ ਰੰਗ ਵਿਚ (ਪਿਆਰ ਵਿਚ)।
੨ ਹਰੀ ਨੂੰ।
੩ ਉਪਦੇਸ਼।
੪ ਵਿਚਾਰ ਵਾਲੀ ਬੁਧੀ।
੫ ਆਪਣੇ ਆਪ ਨੂੰ।
੬ ਗੁਰੂ ਦੀ ਕਿਰਪਾ ਨਾਲ ਉਚੀ ਤੋਂ ਉਚੀ ਪਦਵੀ ਮਿਲ ਗਈ।
੭ ਰਾਤ।
੮ ਪੂਰੇ ਭਾਗ ਹਨ, ਚੰਗੇ ਭਾਗ ਹਨ।
੯ ਪਵਿੱਤਰ।
੧੦ ਰਸਾਂ ਦਾ ਘਰ ਰਸਨਾ (ਜੀਭ) ਦਵਾਰਾ ਸਮਝਿਆ ਹੈ।
੧੧ ਭਗਤੀ ਬਿਘਨ-ਰਹਤ ਕਰਨ ਵਾਲੀ ਹੈ।
੧੨ ਸੁਆਦ ਲਾ ਲਾ ਕੇ।
੧੩ [ਸੰ. ਚਾਖਸ਼ੁਸ਼=ਅੱਖ ਦੀ] ਨਜ਼ਰ, ਬਦ-ਨਜ਼ਰ। ਵੇਖੋ ਪੰ. ੮੧੮, ਨੋਟ ੩।
੧੪ ਬੋਲ੍ਹਦਾ।
੧੫ ਫਸਦਾ।
੧੬ ਹਰੀ ਦੇ ਸਿਮਰਨ ਲਈ (ਕੋਈ ਖ਼ਾਸ ਵੇਲਾ ਨਹੀਂ) ਸਾਰੇ ਵੇਲੇ ਹੀ ਚੰਗੇ ਹਨ। 'ਬੇਲਾ' ਇਸਤਰੀ-ਲਿੰਗ ਹੈ।
੧੭ ਬਹੁਤਿਆਂ ਵਿਚ ਇਕੱਲਾ (ਵਿਰਲਾ)।
੧੮ ਉਚੀ ਨੀਵੀਂ ਜਾਤ ਵਾਲਾ ਕੋਈ।
੧੯ ਹਰੀ-ਦਾ ਨਾਮ ਸਾਧ-ਸੰਗ ਦੁਆਰਾ ਜਪਣਾ ਚਾਹੀਦਾ ਹੈ, ਕਿਉਂਕਿ ਇਉਂ ਜਪਣ ਨਾਲ ਨਾਮ ਦਾ ਪੂਰਾ ਪੂਰਾ ਰੰਗ ਚੜ੍ਹਦਾ ਹੈ। ਨਾਮ ਦਾ ਉਂਞ ਭੀ ਅਸਰ ਚੰਗਾ ਹੁੰਦਾ ਹੈ, ਪਰ ਸਾਧ-ਸੰਗਤ ਦੇ ਰਾਹੀਂ ਜਪਣ ਨਾਲ ਪੂਰੇ ਤੌਰ ਤੇ ਅਸਰ ਕਰਦਾ ਹੈ।
੨੦ ਚੇਤੇ ਕਰਨਾ।
੨੧ ਭਾਵ ਉਸਦੇ ਧਿਆਨ ਧਰਨ ਵਿਚ ਵੇਦਾਂ ਸ਼ਾਸਤਰਾਂ ਦਾ ਵਾਚਣਾ ਆ ਜਾਂਦਾ ਹੈ।
੨੨ ਵਸਤ। ਰੂਪ ਵਾਲੀਆਂ ਚੀਜ਼ਾਂ ਦਾ ਜੋ ਮਾਲਕ ਹੈ, ਉਹ ਆਪ ਪ੍ਰਕਾਸ਼-ਰੂਪ ਹੈ, ਉਸ ਦਾ ਕੋਈ ਮਾਦ ਸਰੂਪ ਨਹੀਂ।
੨੩ ਪਕੜੇ।
੨੪ ਗੁਰੂ ਦੇ ਰਾਹੀਂ।
੨੫ ਤਤ, ਮੂਲ।
੨੬ ਸ਼ਿਵ (ਚੇਤੰਨ) ਤੇ ਸ਼ਕਤੀ (ਜੜ) ਦਾ ਮੇਲ ਕਰਨ ਵਾਲਾ ਹੈ।
੨੭ ਵਾਸ਼ਨਾ ਜਾਂ ਦੁਖ ਰਹਤ, ਨਿਰਲੇਪ (ਭੋਗੀ ਤੋਂ ਉਲਟ)।
੨੮ ਜਿਧਰ ਕਿਧਰੇ ਵੇਖਦਾ ਹਾਂ, ਉਧਰ ਉਹੋ ਦਿਸਦਾ ਹੈ।
੨੯ ਜ਼ਿੰਦਗੀ ਦੇ ਤਿੰਨ ਮਨੋਰਥ : ਮੁਕਤੀ, ਅਨੰਦ ਭੋਗਣਾ ਜਾਂ ਰੱਬ ਨਾਲ ਮਲ ਕਰਨਾ।
੩੦ ਖਾਲੀ, ਕਮੀ।

---

* ਜਿਸ ਭਾਗਾਂ ਵਾਲੇ ਨੇ ਹਰੀ-ਨਾਮ ਨੂੰ ਪਿਆਰ ਕੀਤਾ ਹੈ, ਉਸਦੇ ਲਈ ਗਿਆਨ, ਧਿਆਨ, ਧਨ, ਕੁਲ ਦਾ ਮਾਣ ਆਦਿ ਸਭ ਆਸਾਂ ਪੂਰੀਆਂ ਹੋ ਜਾਂਦੀਆਂ ਹਨ।

† ਨਾਮ ਜਪਣ ਨਾਲ ਦੁਖ ਪਾਪ ਦਾ ਨਾਸ ਹੁੰਦਾ ਹੈ। ਇਸ ਦੇ ਜਪਣ ਲਈ ਕੋਈ ਖਾਸ ਵੇਲਾ ਜਾਂ ਖਾਸ ਸ੍ਰੇਣੀ ਮੁਕਰਰ ਨਹੀਂ; ਜਦੋਂ ਭੀ ਜਪਿਆ ਜਾਏ ਅਤੇ ਜੋ ਭੀ ਜਪੇ ਚੰਗਾ ਹੈ। ਪਰ ਸਾਧ-ਸੰਗਤ ਰਾਹੀਂ ਜਪਣ ਨਾਲ ਵਧੇਰੇ ਅਸਰ ਹੁੰਦਾ ਹੈ।

‡ ਹਰੀ ਸਭ ਦਾ ਮੂਲ ਹੈ, ਇਸ ਲਈ ਉਸ ਦਾ ਧਿਆਨ ਧਰਨ ਨਾਲ ਸਭ ਕੁਝ ਵਿਚੇ ਆ ਜਾਂਦਾ ਹੈ।

ਨਾਨਕ ਦਾਸ ਸੇਈ ਜਨ ਧੰਨ ॥ ੪ ॥ ੩੭ ॥ ੫੦ ॥ ਭੈਰਉ ਮਹਲਾ ੫ *॥
ਭਗਤਾ ਮਨਿ ਆਨੰਦੁ ਗੋਬਿਦ ॥ ਅਸਥਿਤਿ[੧] ਭਏ ਬਿਨਸੀ ਸਭ ਚਿੰਦ[੨] ॥ ਭੈ
ਭ੍ਰਮ ਬਿਨਸਿ ਗਏ ਖਿਨ ਮਾਹਿ ॥ ਪਾਰਬ੍ਰਹਮੁ ਵਸਿਆ ਮਨਿ ਆਇ ॥ ੧ ॥ ਰਾਮ
ਰਾਮ ਸੰਤ ਸਦਾ ਸਹਾਇ ॥ ਘਰਿ ਬਾਹਰਿ ਨਾਲੇ ਪਰਮੇਸਰੁ [੩]ਰਵਿ ਰਹਿਆ ਪੂਰਨ
ਸਭ ਠਾਇ ॥ ੧ ॥ ਰਹਾਉ ॥ [੪]ਧਨੁ ਮਾਲੁ ਜੋਬਨੁ ਜੁਗਤਿ ਗੋਪਾਲ ॥ ਜੀਅ ਪ੍ਰਾਣ
ਨਿਤ ਸੁਖ ਪ੍ਰਤਿਪਾਲ ॥ ਅਪਨੇ ਦਾਸ ਕਉ ਦੇ ਰਾਖੈ ਹਾਥ ॥ ਨਿਮਖ[੫] ਨ ਛੋਡੈ ਸਦ
ਹੀ ਸਾਥ ॥ ੨ ॥ ਹਰਿ ਸਾ[੬] ਪ੍ਰੀਤਮੁ ਅਵਰੁ ਨ ਕੋਇ ॥ [੭]ਸਾਰਿ ਸਮ੍ਹਾਲੇ ਸਾਚਾ
ਸੋਇ ॥ ਮਾਤ ਪਿਤਾ ਸੁਤ[੮] ਬੰਧੁ[੯] ਨਰਾਇਣੁ ॥ ਆਦਿ ਜੁਗਾਦਿ ਭਗਤ ਗੁਣ
ਗਾਇਣੁ ॥ ੩ ॥ ਤਿਸ ਕੀ ਧਰ[੧੦] ਪ੍ਰਭ ਕਾ ਮਨਿ ਜੋਰੁ ॥ ਏਕ ਬਿਨਾ ਦੂਜਾ ਨਹੀ
ਹੋਰੁ ॥ ਨਾਨਕ ਕੈ ਮਨਿ ਇਹੁ ਪੁਰਖਾਰਥੁ[੧੧] ॥ ਪ੍ਰਭੂ ਹਮਾਰਾ ਸਾਰੇ ਸੁਆਰਥੁ ॥੪॥
੩੮ ॥ ੫੧ ॥ ਭੈਰਉ ਮਹਲਾ ੫ † ॥ [੧੨]ਭੈ ਕਉ ਭਉ ਪੜਿਆ ਸਿਮਰਤ
ਹਰਿਨਾਮ ॥ ਸਗਲ ਬਿਆਧਿ[੧੩] ਮਿਟੀ ਤ੍ਰਿਹੁ ਗੁਣ ਕੀ ਦਾਸ ਕੇ ਹੋਏ ਪੂਰਨ
ਕਾਮ ॥ ੧ ॥ ਰਹਾਉ ॥ ਹਰਿ ਕੇ ਲੋਕ ਸਦਾ ਗੁਣ ਗਾਵਹਿ ਤਿਨ ਕਉ ਮਿਲਿਆ
ਪੂਰਨ ਧਾਮ[੧੪] ॥ [੧੫]ਜਨ ਕਾ ਦਰਸੁ ਬਾਂਛੈ ਦਿਨ ਰਾਤੀ ਹੋਇ ਪੁਨੀਤ ਧਰਮਰਾਇ
ਜਾਮ ॥ ੧ ॥ ਕਾਮ ਕ੍ਰੋਧ ਲੋਭ ਮਦ ਨਿੰਦਾ ਸਾਧਸੰਗਿ ਮਿਟਿਆ ਅਭਿਮਾਨ ॥ ਐਸੇ
ਸੰਤ ਭੇਟਹਿ[੧੬] ਵਡਭਾਗੀ ਨਾਨਕ ਤਿਨ ਕੈ ਸਦ ਕੁਰਬਾਨ ॥ ੨ ॥ ੩੯ ॥ ੫੨ ॥
ਭੈਰਉ ਮਹਲਾ ੫ ‡ ॥ [੧੭]ਪੰਚ ਮਜਮੀ ਜੋ ਪੰਚਨ ਰਾਖੈ ॥ [੧੮]ਮਿਥਿਆ ਰਸਨਾ ਨਿਤ
ਉਠਿ ਭਾਖੈ ॥ ਚਕ੍ਰ[੧੯] ਬਣਾਇ ਕਰੈ ਪਾਖੰਡ ॥ ਝੁਰਿ ਝੁਰਿ ਪਚੈ[੨੦] ਜੈਸੇ [੨੧]ਤ੍ਰਿਅ ਰੰਡ ॥
੧ ॥ ਹਰਿ ਕੇ ਨਾਮ ਬਿਨਾ ਸਭ ਝੂਠੁ ॥ ਬਿਨੁ ਗੁਰ ਪੂਰੇ ਮੁਕਤਿ ਨ ਪਾਈਐ ਸਾਚੀ
ਦਰਗਹਿ ਸਾਕਤ[੨੨] ਮੂਠੁ[੨੩] ॥ ੧ ॥ ਰਹਾਉ ॥ ਸੋਈ ਕੁਚੀਲੁ[੨੪] ਕੁਦਰਤਿ ਨਹੀ
ਜਾਨੈ ॥ [੨੫]ਲੀਪਿਐ ਥਾਇ ਨ ਸੁਚਿ ਹਰਿ ਮਾਨੈ ॥ ਅੰਤਰੁ ਮੈਲਾ ਬਾਹਰੁ ਨਿਤ ਧੋਵੈ ॥
ਸਾਚੀ ਦਰਗਹਿ ਅਪਨੀ ਪਤਿ ਖੋਵੈ ॥ ੨ ॥ ਮਾਇਆ ਕਾਰਣਿ ਕਰੈ ਉਪਾਉ ॥
ਕਬਹੂ[੨੬] ਨ ਘਾਲੈ ਸੀਧਾ ਪਾਉ ॥ ਜਿਨਿ ਕੀਆ ਤਿਸੁ ਚੀਤਿ ਨ ਆਣੈ[੨੭] ॥
[੨੮]ਕੂੜੀ ਕੂੜੀ ਮੁਖਹੁ ਵਖਾਣੈ ॥ ੩ ॥ ਜਿਸ ਨੋ ਕਰਮੁ[੨੯] ਕਰੇ ਕਰਤਾਰੁ ॥
ਸਾਧਸੰਗਿ ਹੋਇ ਤਿਸੁ ਬਿਉਹਾਰੁ ॥ ਹਰਿਨਾਮ ਭਗਤਿ ਸਿਉ ਲਾਗਾ ਰੰਗੁ[੩੦] ॥
ਕਹੁ ਨਾਨਕ ਤਿਸੁ ਜਨ ਨਹੀ ਭੰਗੁ[੩੧] ॥ ੪ ॥ ੪੦ ॥ ੫੩ ॥ ਭੈਰਉ ਮਹਲਾ ੫ ॥
ਨਿੰਦਕ ਕਉ ਫਿਟਕੇ[੩੨] ਸੰਸਾਰੁ ॥ ਨਿੰਦਕ ਕਾ ਝੂਠਾ ਬਿਉਹਾਰੁ ॥ ਨਿੰਦਕ ਕਾ
ਮੈਲਾ ਆਚਾਰੁ[੩੩] ॥ ਦਾਸ ਅਪੁਨੇ ਕਉ ਰਾਖਨਹਾਰੁ ॥ ੧ ॥ ਨਿੰਦਕੁ ਮੁਆ

੧ [ਸੰ. ਸਥਿਤ] ਕਾਇਮ, ਅਟੱਲ ।
੨ ਚਿੰਤਾ ।
੩ ਪੂਰੀ ਤਰ੍ਹਾਂ ਵਿਆਪਕ ਹੈ ਸਭ ਥਾਵਾਂ ਤੇ ।
੪ ਮੇਰੇ ਧਨ ਮਾਲ ਜੋਬਨ ਅਤੇ ਜੀਵਣ ਦੀ ਜੁਗਤੀ ਉਹ ਆਪ ਹੀ ਹੈ ।
੫ ਅਖ ਦੇ ਫੋਰ ਜਿੰਨੇ ਸਮੇਂ ਲਈ ।
੬ ਜੇਸਾ, ਜਿਹਾ ।
੭ ਸਾਰ ਲੈ ਕੇ (ਖਿਆਲ ਰਖ ਕੇ) ਸੰਭਾਲਦਾ ਹੈ ।
੮ ਪੁਤਰ ।
੯ ਰਿਸ਼ਤੇਦਾਰ, ਸੰਬੰਧੀ ।
੧੦ ਆਸਰਾ ।
੧੧ [ਸੰ. ਪੁਰੁਸ਼ਾਰਥ=ਮਰਦਊਪੁਣਾ] ਬੱਲ । ਇਹ ਆਸਰਾ ਹੈ ਕਿ ਹਰੀ ਮੇਰਾ ਕੰਮ ਸਵਾਰੇਗਾ ।
੧੨ ਡਰ ਨੂੰ ਵੀ ਡਰ ਪੈ ਗਿਆ ।
੧੩ ਰੋਗ । ਤਿੰਨਾਂ ਗੁਣਾਂ ਤੋਂ ਪੈਦਾ ਹੋਈਆਂ ਸਾਰੀਆਂ ਬੀਮਾਰੀਆਂ ਦੂਰ ਹੋ ਗਈਆਂ । ਵੇਖੋ ਪੰ. ੧੧੧੯, ਫੁਟ ਨੋਟ ‡ ।
੧੪ ਟਿਕਾਣਾ ।
੧੫ ਪਵਿੱਤਰ ਹੋਣ ਲਈ ਯਮਰਾਜ ਵੀ ਹਰੀ ਦੇ ਸੇਵਕਾਂ ਦਾ ਦਰਸ਼ਨ ਚਾਹੁੰਦਾ ਹੈ ।
੧੬ ਮਿਲਦੇ ਹਨ ।
੧੭ ਪੰਜਾਂ ਦਾ ਮਜਮੂਹਾ, ਭਾਵ ਇਨ੍ਹਾਂ ਕਾਮਾਦਿਕ ਪੰਜਾਂ ਦਾ ਸਾਖਿਆਤ ਰੂਪ ਹੈ ਜੋ ਕਾਮਾਦਿਕ ਨੂੰ ਧਾਰਦਾ ਹੈ । ਮਜਮੀ [ਅ. ਮਜਮਅ] ਇਕੱਠ, ਸਮੁਦਾਇ ।
੧੮ ਜੀਭ ਰਾਹੀਂ ਨਿਤ ਉਠ ਕੇ ਝੂਠ ਕਹਿੰਦਾ ਹੈ ।
੧੯ ਤਿਲਕ ਤੇ ਗਣੇਸ਼ ਆਦਿ ਜੋ ਬ੍ਰਾਹਮਣ ਬਣਾਂਦੇ ਹਨ ।
੨੦ ਸੜਦਾ ਹੈ, ਗਲਦਾ ਹੈ ।
੨੧ ਰੰਡੀ ਇਸਤਰੀ ।
੨੨ [ਸ਼ਕਤੀ ਦਾ ਉਪਾਸ਼ਕ] ਮਾਦਾ-ਪ੍ਰਸਤ,ਮਾਇਆ-ਧਾਰੀ ।
੨੩ ਲੁਟਿਆ ਜਾਂਦਾ ਹੈ ।
੨੪ ਗੰਦਾ ।
੨੫ ਥਾਂ ਲੇਪਣ ਨਾਲ ਰੱਬ ਇਸ ਨੂੰ ਪਵਿੱਤ੍ਰਤਾ ਨਹੀਂ ਸਮਝਦਾ ।
੨੬ ਸਿਧਾ ਪੈਰ ਨਹੀਂ ਧਰਦਾ, ਭਾਵ ਵਿੰਗੇ ਹੀ ਕੰਮ ਕਰਦਾ ਹੈ ।
੨੭ ਲਿਆਂਵਦਾ ।
੨੮ ਅਵੱ ਝੂਠੀ ਮੂਠੀ ਮੂੰਹੋਂ ਰਾਮ ਰਾਮ ਕਹਿ ਛਡਦਾ ਹੈ ।
੨੯ [ਅ.] ਬਖਸ਼ਿਸ਼, ਮਿਹਰ ।
੩੦ ਪਿਆਰ ।
੩੧ ਤੋਟਾ, ਵਿਘਨ ।
੩੨ ਫਿਟਕਾਰਦਾ ਹੈ, ਲਾਨ੍ਹਤਾਂ ਪਾਉਂਦਾ ਹੈ ।
੩੩ ਕਿਰਿਆ, ਵਰਤਣ ।

---

* ਹਰੀ ਆਪਣੇ ਭਗਤਾਂ ਦੇ ਅੰਗ-ਸੰਗ ਰਹਿ ਕੇ ਸਹਾਇਤਾ ਕਰਦਾ ਹੈ ।

† ਹਰੀ ਦੇ ਭਗਤਾਂ ਦੀ ਸ਼ੋਭਾ ਦਸੀ ਹੈ ।

‡ ਇਸ ਸ਼ਬਦ ਵਿਚ ਉਨ੍ਹਾਂ ਮਨਮੁਖਾਂ ਦਾ ਜ਼ਿਕਰ ਹੈ ਜੋ ਨਾਮ ਜਾਂ ਭਗਤੀ ਵਿਚ ਲਗਣ ਦੀ ਥਾਂ ਝੂਠੇ ਦਿਖਾਵੇ ਵਾਲੇ ਕਰਮ ਧਰਮ ਕਰਦੇ ਹਨ; ਅਗਲੇ ਸ਼ਬਦ ਵਿਚ ਭਗਤੀ ਕਰਨ ਵਾਲਿਆਂ ਦੇ ਵਿਰੋਧੀਆਂ ਦਾ ਜ਼ਿਕਰ ਹੈ ।

ਨਿੰਦਕ ਕੈ ਨਾਲਿ ॥ ਪਾਰਬ੍ਰਹਮ ਪਰਮੇਸਰਿ ਜਨ ਰਾਖੇ ਨਿੰਦਕ ਕੈ ਸਿਰਿ ਕੜਕਿਓ ਕਾਲੁ ॥ ੧ ॥ ਰਹਾਉ ॥ ਨਿੰਦਕ ਕਾ ਕਹਿਆ ਕੋਇ ਨ ਮਾਨੈ॥ ਨਿੰਦਕ ਝੂਠੁ ਬੋਲਿ ਪਛੁਤਾਨੇ॥ ਹਾਥ ਪਛੋਰਹਿ[1] ਸਿਰੁ ਧਰਨਿ[2] ਲਗਾਹਿ ॥ ਨਿੰਦਕ ਕਉ ਦਈ[3] ਛੋਡੈ ਨਾਹਿ ॥ ੨ ॥ ਹਰਿ ਕਾ ਦਾਸੁ ਕਿਛੁ ਬੁਰਾ ਨ ਮਾਗੈ ॥ ਨਿੰਦਕ ਕਉ ਲਾਗੈ ਦੁਖ ਸਾਂਗੈ[4] ॥ [5]ਬਗੁਲੇ ਜਿਉ ਰਹਿਆ ਪੰਖ ਪਸਾਰਿ ॥ [6]ਮੁਖ ਤੇ ਬੋਲਿਆ ਤਾਂ ਕਢਿਆ ਬੀਚਾਰਿ ॥ ੩ ॥ ਅੰਤਰਜਾਮੀ[7] ਕਰਤਾ ਸੋਇ ॥ ਹਰਿ ਜਨੁ ਕਰੈ ਸੁ ਨਿਹਚਲੁ ਹੋਇ ॥ ਹਰਿ ਕਾ ਦਾਸੁ ਸਾਚਾ ਦਰਬਾਰਿ[8] ॥ ਜਨ ਨਾਨਕ ਕਹਿਆ ਤਤੁ ਬੀਚਾਰਿ ॥ ੪ ॥ ੪੧ ॥ ੫੪ ॥ ਭੈਰਉ ਮਹਲਾ ੫ *॥ ਦੁਇ ਕਰ[9] ਜੋਰਿ ਕਰਉ ਅਰਦਾਸਿ ॥ [10]ਜੀਉ ਪਿੰਡੁ ਧਨੁ ਤਿਸ ਕੀ ਰਾਸਿ॥ ਸੋਈ ਮਰਾ ਸੁਆਮੀ ਕਰਨੈਹਾਰੁ॥ [11]ਕੋਟਿ ਬਾਰ ਜਾਈ ਬਲਿਹਾਰ ॥੧॥ ਸਾਧੂ ਧੂਰਿ ਪੁਨੀਤ[12] ਕਰੀ॥ ਮਨ ਕੇ ਬਿਕਾਰ ਮਿਟਹਿ ਪ੍ਰਭ ਸਿਮਰਤ ਜਨਮ ਜਨਮ ਕੀ ਮੈਲੁ ਹਰੀ[13] ॥ ੧ ॥ ਰਹਾਉ॥ [14]ਜਾ ਕੈ ਗ੍ਰਿਹ ਮਹਿ ਸਗਲ ਨਿਧਾਨ॥ ਜਾ ਕੀ ਸੇਵਾ ਪਾਈਐ ਮਾਨੁ॥ [15]ਸਗਲ ਮਨੋਰਥ ਪੂਰਨਹਾਰ ॥ ਜੀਅ ਪ੍ਰਾਨ ਭਗਤਨ ਆਧਾਰ ॥ ੨ ॥ [16]ਘਟਿ ਘਟਿ ਅੰਤਰਿ ਸਗਲ ਪ੍ਰਗਾਸ॥ ਜਪਿ ਜਪਿ ਜੀਵਹਿ ਭਗਤ ਗੁਨਤਾਸ॥ ਜਾ ਕੀ ਸੇਵ ਨ ਬਿਰਥੀ[17] ਜਾਇ ॥ ਮਨ ਤਨ ਅੰਤਰਿ ਏਕੁ ਧਿਆਇ ॥ ੩ ॥ [18]ਗੁਰ ਉਪਦੇਸਿ ਦਇਆ ਸੰਤੋਖੁ ॥ ਨਾਮੁ ਨਿਧਾਨੁ ਨਿਰਮਲੁ ਇਹੁ ਥੋਕੁ॥ ਕਰਿ ਕਿਰਪਾ ਲੀਜੈ ਲੜਿ ਲਾਇ॥ ਚਰਨ ਕਮਲ ਨਾਨਕ ਨਿਤ ਧਿਆਇ ॥ ੪ ॥ ੪੨ ॥ ੫੫॥ ਭੈਰਉ ਮਹਲਾ ੫ †॥ ਸਤਿਗੁਰ ਅਪੁਨੇ ਸੁਨੀ ਅਰਦਾਸਿ ॥ ਕਾਰਜੁ ਆਇਆ ਸਗਲਾ ਰਾਸਿ ॥ ਮਨ ਤਨ ਅੰਤਰਿ ਪ੍ਰਭੂ ਧਿਆਇਆ॥ ਗੁਰ ਪੂਰੇ ਡਰੁ ਸਗਲ ਚੁਕਾਇਆ[19] ॥ ੧ ॥ ਸਭ ਤੇ ਵਡ ਸਮਰਥ ਗੁਰਦੇਵ ॥ ਸਭਿ ਸੁਖ ਪਾਈ ਤਿਸ ਕੀ ਸੇਵ॥ ਰਹਾਉ ॥ ਜਾ ਕਾ ਕੀਆ ਸਭੁ ਕਿਛੁ ਹੋਇ ॥ ਤਿਸ ਕਾ ਅਮਰੁ[20] ਨ ਮੇਟੈ ਕੋਇ॥ ਪਾਰਬ੍ਰਹਮੁ ਪਰਮੇਸਰੁ ਅਨੂਪੁ[21]॥ [22]ਸਫਲ ਮੂਰਤਿ ਗੁਰੁ ਤਿਸ ਕਾ ਰੂਪੁ ॥ ੨ ॥ ਜਾ ਕੈ ਅੰਤਰਿ ਬਸੈ ਹਰਿਨਾਮੁ ॥ [23]ਜੋ ਜੋ ਪੇਖੈ ਸੁ ਬ੍ਰਹਮ ਗਿਆਨੁ॥ [24]ਬੀਸ ਬਿਸੁਏ ਜਾ ਕੈ ਮਨਿ ਪਰਗਾਸੁ ॥ ਤਿਸੁ ਜਨ ਕੈ ਪਾਰਬ੍ਰਹਮ ਕਾ ਨਿਵਾਸੁ॥ ੩ ॥ ਤਿਸੁ ਗੁਰ ਕਉ ਸਦ ਕਰੀ ਨਮਸਕਾਰ ॥ ਤਿਸੁ ਗੁਰ ਕਉ ਸਦ ਜਾਉ ਬਲਿਹਾਰ ॥ ਸਤਗੁਰ ਕੇ ਚਰਨ ਧੋਇ ਧੋਇ ਪੀਵਾ ॥ ਗੁਰ ਨਾਨਕ ਜਪਿ ਜਪਿ ਸਦ ਜੀਵਾ ॥ ੪ ॥ ੪੩ ॥ ੫੬ ॥

੧ ਮਾਰਦੇ ਹਨ, ਪਟਕਾਂਦੇ ਹਨ ।
੨ ਧਰਤੀ ਨਾਲ ।
੩ [ਦਯੁ, ਦਈਵ] ਹਰੀ ।
੪ ਸਾਂਗ ਦਾ, ਬਰਛੀ ਦਾ ।
੫ ਬਗੁਲੇ ਵਾਂਗੂ ਖੰਭ ਖਿਲਾਰੇ ਹੋਏ ਸੂ, ਚਿਟ-ਕਪੜੀਆ ਬਣਿਆ ਬੈਠਾ ਹੈ ।
੬ ਪਰ ਜਦ ਉਹ ਮੂੰਹੋਂ ਬੋਲਿਆ ਤਾਂ (ਉਸ ਦਾ ਪਾਜ ਉਘੜ ਪਿਆ) ਭਲੇ ਲੋਕਾਂ ਨੇ ਵਿਚਾਰ ਕੇ ਉਸ ਨੂੰ ਆਪਣੇ ਸਤ-ਸੰਗ ਵਿਚੋਂ ਕਢ ਦਿਤਾ ।
੭ ਅੰਦਰ ਦੀਆਂ ਜਾਨਣ ਵਾਲਾ ।
੮ ਹਰੀ ਦੇ ਦਰਬਾਰ ਵਿਚ ।
੯ ਹੱਥ । ਦੋਵੇਂ ਹੱਥ ਜੋੜ ਕੇ ।
੧੦ ਜਿੰਦ, ਸਰੀਰ ਤੇ ਧਨ ਉਸ ਹਰੀ ਦੀ ਦਿੱਤੀ ਪੂੰਜੀ ਹਨ ।
੧੧ ਕ੍ਰੋੜਾਂ ਵਾਰ ।
੧੨ ਪਵਿੱਤਰ ।
੧੩ ਦੂਰ ਕੀਤੀ ।
੧੪ ਜਿਸ ਦੇ ਘਰ ਵਿਚ (ਭਾਵ ਜਿਸ ਦੇ ਪਾਸ) ਸਾਰੇ ਸੁਖਾਂ ਦੇ ਖ਼ਜ਼ਾਨੇ ਹਨ ।
੧੫ ਜੋ ਸਾਰੀਆਂ ਭਾਉਣੀਆਂ ਪੂਰੀਆਂ ਕਰਨ ਵਾਲਾ ਹੈ, ਉਹ ਭਗਤਾਂ ਦੀ ਜਿੰਦ ਤੇ ਪ੍ਰਾਣਾਂ ਦਾ ਆਸਰਾ ਹੈ ।
੧੬ ਜੋ ਸਾਰੇ ਜੀਵਾਂ ਦੇ ਦਿਲਾਂ ਅੰਦਰ ਚਾਨਣਾ ਕਰਦਾ ਹੈ, ਉਸ ਗੁਣਾਂ ਦੇ ਖਜ਼ਾਨੇ ਨੂੰ ਭਗਤ ਲੋਕ ਸਿਮਰ ਕੇ ਜੀਉਂਦੇ ਹਨ ।
੧੭ ਬੇਅਰਥ ।
੧੮ ਗੁਰੂ ਦੀ ਸਿਖਿਆ ਤੋਂ ਦਇਆ ਸੰਤੋਖ ਆਦਿ ਗੁਣ ਮਿਲਦੇ ਹਨ ।
੧੯ ਦੂਰ ਕੀਤਾ ।
੨੦ [ਅ.] ਹੁਕਮ ।
੨੧ ਜਿਸ ਦੀ ਉਪਮਾ ਨਾ ਹੋ ਸਕੇ, ਬਹੁਤ ਚੰਗਾ ।
੨੨ ਜਿਸ ਦਾ ਦਰਸ਼ਨ ਕਰ ਕੇ ਸਭ ਫਲ ਪ੍ਰਾਪਤ ਹੋਣ, ਬਰਕਤ ਵਾਲਾ ।
੨੩ ਉਹ ਸੇਵਕ ਜੋ ਕੁਝ ਭੀ ਵੇਖਦਾ ਹੈ, ਉਸ ਵਿਚੋਂ ਹਰੀ ਦਾ ਗਿਆਨ ਹੀ ਮਿਲਦਾ ਹੈ । 'ਸੰਤ ਜਨਾ ਕਾ ਪੇਖਨੁ ਸਭੁ ਬ੍ਰਹਮ' (ਸੁਖਮਨੀ) ।
੨੪ ਪੂਰਨ ਤੌਰ ਤੇ ।

---

* ਗੁਰੂ ਅੱਗੇ ਅਰਦਾਸ ਕਰਦੇ ਹਨ ਕਿ ਸਰਬ-ਵਿਆਪੀ ਸਰਬ-ਅਧਾਰ ਹਰੀ ਦਾ ਨਾਮ ਬਖਸ਼ੇ ।

† ਗੁਰੂ ਨੇ ਇਹ ਅਰਦਾਸ ਸੁਣ ਲਈ ਅਤੇ ਪਾਰਬ੍ਰਹਮ ਦਾ ਹਿਰਦੇ ਵਿਚ ਨਿਵਾਸ ਕਰਾ ਦਿੱਤਾ । ਇਸ ਕਿਰਪਾ ਲਈ ਹਰੀ ਦੇ ਰੂਪ ਸਤਿਗੁਰੂ ਦਾ ਧਨਵਾਦ ਕਰਦੇ ਹਨ ।

ਰਾਗੁ ਭੈਰਉ ਮਹਲਾ ੫ ਪੜਤਾਲ[1] ਘਰੁ ੩

੧ ੴ ਸਤਿਗੁਰ ਪ੍ਰਸਾਦਿ *॥ [2]ਪਰਤਿਪਾਲ ਪ੍ਰਭ ਕ੍ਰਿਪਾਲ ਕਵਨ ਗੁਨ ਗਨੀ ॥ [3]ਅਨਿਕ ਰੰਗ ਬਹੁ ਤਰੰਗ ਸਰਬ ਕੋ ਧਨੀ[4] ॥ ੧ ॥ ਰਹਾਉ ॥ ਅਨਿਕ ਗਿਆਨ ਅਨਿਕ ਧਿਆਨ ਅਨਿਕ ਜਾਪ ਜਾਪ ਤਾਪ ॥ ਅਨਿਕ ਗੁਨਿਤ[5] ਧੁਨਿਤ[6] ਲਲਿਤ[7] [8]ਅਨਿਕ ਧਾਰ ਮੁਨੀ ॥ ੧ ॥ ਅਨਿਕ ਨਾਦ ਅਨਿਕ ਬਾਜ[9] ਨਿਮਖ ਨਿਮਖ ਅਨਿਕ ਸ੍ਵਾਦ ਅਨਿਕ ਦੋਖ ਅਨਿਕ ਰੋਗ ਮਿਟਹਿ ਜਸ ਸੁਨੀ ॥ ਨਾਨਕ [10]ਸੇਵ ਅਪਾਰ ਦੇਵ ਤਟਹ ਖਟਹ ਬਰਤ ਪੂਜਾ ਗਵਨ ਭਵਨ ਜਾਤ੍ਰ ਕਰਨ ਸਗਲ ਫਲ ਪੁਨੀ ॥ ੨ ॥ ੧ ॥ ੫੭ ॥ ੮ ॥ ੨੧ ॥ ੭ ॥ ੫੭ ॥ ੯੩ ॥

ਭੈਰਉ ਅਸਟਪਦੀਆ ਮਹਲਾ ੧ ਘਰੁ ੨

੧ ੴ ਸਤਿਗੁਰ ਪ੍ਰਸਾਦਿ ॥ † ॥ [11]ਆਤਮ ਮਹਿ ਰਾਮੁ ਰਾਮ ਮਹਿ ਆਤਮੁ ਚੀਨਸਿ ਗੁਰ ਬੀਚਾਰਾ ॥ [12]ਅੰਮ੍ਰਿਤ ਬਾਣੀ ਸਬਦਿ ਪਛਾਣੀ ਦੁਖ ਕਾਟੈ ਹਉ ਮਾਰਾ ॥ ੧ ॥ ਨਾਨਕ ਹਉਮੈ ਰੋਗ ਬੁਰੇ ॥ ਜਹ ਦੇਖਾਂ ਤਹ ਏਕਾ ਬੇਦਨ[13] ਆਪੇ ਬਖਸੈ ਸਬਦਿ ਧੁਰੇ[14] ॥ ੧ ॥ ਰਹਾਉ ॥ ਆਪੇ ਪਰਖੇ ਪਰਖਣਹਾਰੈ ਬਹੁਰਿ ਸੂਲਾਕੁ[15] ਨ ਹੋਈ ॥ ਜਿਨ ਕਉ ਨਦਰਿ ਭਈ ਗੁਰਿ ਮੇਲੇ ਪ੍ਰਭ ਭਾਣਾ ਸਚੁ ਸੋਈ ॥ ੨ ॥ ਪਉਣੁ ਪਾਣੀ ਬੈਸੰਤਰੁ ਰੋਗੀ ਰੋਗੀ ਧਰਤਿ ਸਭੋਗੀ[16] ॥ ਮਾਤ ਪਿਤਾ ਮਾਇਆ ਦੇਹ ਸਿ ਰੋਗੀ ਰੋਗੀ [17]ਕੁਟੰਬ ਸੰਜੋਗੀ ॥ ੩ ॥ ਰੋਗੀ ਬ੍ਰਹਮਾ ਬਿਸਨੁ ਸਰੁਦ੍ਰਾ[18] ਰੋਗੀ ਸਗਲ ਸੰਸਾਰਾ ॥ ਹਰਿ ਪਦੁ ਚੀਨਿ ਭਏ ਸੇ ਮੁਕਤੇ ਗੁਰ ਕਾ ਸਬਦੁ ਵੀਚਾਰਾ ॥ ੪ ॥ ਰੋਗੀ ਸਾਤ ਸਮੁੰਦ ਸਨਦੀਆ[19] ਖੰਡ ਪਤਾਲ ਸਿ ਰੋਗਿ ਭਰੇ ॥ ਹਰਿ ਕੇ ਲੋਕ ਸਿ ਸਾਚਿ ਸੁਹੇਲੇ [20]ਸਰਬੀ ਥਾਈ ਨਦਰਿ ਕਰੇ ॥ ੫ ॥ ਰੋਗੀ [21]ਖਟ ਦਰਸਨ ਭੇਖਧਾਰੀ ਨਾਨਾ[22] ਹਠੀ ਅਨੇਕਾ ॥ ਬੇਦ ਕਤੇਬ[23] ਕਰਹਿ ਕਹ[24] ਬਪੁਰੇ ਨਹ ਬੂਝਹਿ ਇਕ ਏਕਾ ॥ ੬ ॥ ਮਿਠ ਰਸੁ ਖਾਇ ਸੁ ਰੋਗਿ ਭਰੀਜੈ ਕੰਦ[25] ਮੂਲਿ[26] ਸੁਖੁ ਨਾਹੀ ॥ ਨਾਮੁ ਵਿਸਾਰਿ ਚਲਹਿ [27]ਅਨ ਮਾਰਗਿ ਅੰਤ ਕਾਲਿ ਪਛੁਤਾਹੀ ॥ ੭ ॥ ਤੀਰਥਿ ਭਰਮੈ ਰੋਗੁ ਨ ਛੂਟਸਿ [28]ਪੜਿਆ ਬਾਦੁ ਬਿਬਾਦੁ ਭਇਆ ॥ ਦੁਬਿਧਾ ਰੋਗੁ ਸੁ ਅਧਿਕ[29] ਵਡੇਰਾ ਮਾਇਆ ਕਾ ਮੁਹਤਾਜੁ ਭਇਆ ॥ ੮ ॥ ਗੁਰਮੁਖਿ[30] ਸਾਚਾ ਸਬਦਿ ਸਲਾਹੈ ਮਨਿ ਸਾਚਾ ਤਿਸੁ ਰੋਗੁ ਗਇਆ ॥ ਨਾਨਕ ਹਰਿ ਜਨ ਅਨਦਿਨੁ[31] ਨਿਰਮਲ ਜਿਨ ਕਉ [32]ਕਰਮਿ ਨੀਸਾਣੁ ਪਇਆ ॥ ੯ ॥ ੧ ॥

੧ ਪਰਤਾਓ ਤਾਲ; ਇਸ ਸ਼ਬਦ ਦੇ ਗਾਉਣ ਵਿਚ ਮੁੜ ਮੁੜ ਤਾਲ ਪਰਤਾਇਆ ਜਾਂਦਾ ਹੈ।

੨ ਹੇ ਪਾਲਣਹਾਰੇ ਕਿਰਪਾਲੂ ਪ੍ਰਭੂ! ਮੈਂ ਤੇਰੇ ਕਿਹੜੇ ੨ ਗੁਣ ਗਿਣਾਂ (ਵੇਰਵੇ ਨਾਲ ਬਿਆਨ ਕਰਾਂ)?

੩ ਤੇਰੇ ਕਈ ਰੰਗ ਹਨ, ਕਈ ਲਹਿਰਾਂ (ਮਨ ਦੀਆਂ ਮੌਜਾਂ) ਹਨ, ਹੇ ਹਰੀ ਸਭ ਦੇ ਮਾਲਕ!

੪ [ਸਿੰਧੀ: ਧਣੀ] ਮਾਲਕ।

੫ [ਸੰ. ਗਣਿਤ] ਸੁਰਾਂ ਦਾ ਮੇਲ ਕੀਤਾ ਹੋਇਆ।

੬ [ਸੰ. ਧ੍ਵਨਿਤ] ਆਲਾਪਿਆ ਜਾਂ ਵਜਾਇਆ ਹੋਇਆ। ਅਨੇਕ ਮੋਹਣੀਆਂ ਸੁਰਾਂ ਨੂੰ ਮੇਲ ਕੇ ਤੈਨੂੰ ਗਾਉਂਦੇ ਹਨ।

੭ ਸੁੰਦਰ।

੮ ਅਨੇਕਾਂ ਮੋਨ ਧਾਰਨ ਕਰਦੇ ਹਨ ਤੇਰੇ ਧਿਆਨ ਲਈ।

੯ ਵਾਜਾ, ਵਾਜੇ ਵਜਾਣਾ। ਅਨੇਕ ਗਾਉਂਦੇ ਹਨ, ਅਨੇਕ ਵਜਾਉਂਦੇ ਹਨ ਪਲ ਪਲ ਮਗਰੋਂ ਅਤੇ ਕਈ ਕਈ ਸੰਵਾਦਾਂ ਨਾਲ; ਤੇਰਾ ਜਸ ਸੁਣਨ ਨਾਲ ਕਈ ਤਰ੍ਹਾਂ ਦੇ ਦੁਖ ਤੇ ਰੋਗ ਦੂਰ ਹੁੰਦੇ ਹਨ।

੧੦ ਅਪਾਰ ਦੇਵ ਦੀ ਸੇਵਾ ਵਿਚ ਹੀ ਸਾਰੇ ਫਲ ਤੇ ਪੁੰਨ ਆ ਜਾਂਦੇ ਹਨ ਇਨ੍ਹਾਂ ਕਰਮਾਂ ਦੇ—ਤੀਰਥ ਵਾਸ, ਖਟ ਕਰਮ, ਬਰਤ, ਪੂਜਾ, ਫਿਰਨਾ ਤੁਰਨਾ (ਯਾਤ੍ਰਾ ਲਈ) ਆਦਿ।

੧੧ ਗੁਰੂ ਦੇ ਵਿਚਾਰ ਦੁਆਰਾ ਇਹ ਗਲ ਸਮਝੀਦੀ ਹੈ ਕਿ ਜੀਵਾਤਮਾ ਵਿਚ ਹਰੀ ਹੈ ਅਤੇ ਹਰੀ ਵਿਚ ਜੀਵਾਤਮਾ ਰਹਿੰਦਾ ਹੈ।

੧੨ ਇਹ ਅੰਮ੍ਰਿਤ-ਨਾਮ ਗੁਰ-ਉਪਦੇਸ਼ ਦੁਆਰਾ ਪਛਾਣੀਦਾ ਹੈ, ਜੋ ਦੁਖ ਕਟਦਾ ਹੈ ਤੇ ਹੰਕਾਰ ਮਾਰ ਦਿੰਦਾ ਹੈ।

੧੩ [ਸੰ. ਵੇਦਨਾ] ਪੀੜ, ਦੁਖ।

੧੪ ਧੁਰ ਤੋਂ।

੧੫ ਖੋਟੇ ਖਰੇ ਸੋਨੇ ਨੂੰ ਪਰਖਨ ਲਈ ਤਿੱਖੇ ਨੋਕ ਵਾਲੇ ਸੂਏ (ਸੁਲਾਕਾਂ) ਨਾਲ ਛਿਦ੍ਰ ਕੀਤੇ ਜਾਂਦੇ ਹਨ; ਭਾਵ ਮੁੜ ਉਨ੍ਹਾਂ ਦੀ ਪਰਖ ਨਹੀਂ ਹੁੰਦੀ।

੧੬ ਭੋਗਾਂ ਸਮੇਤ।

੧੭ ਕੁਟੰਬ ਨਾਲ ਜੁੜੇ ਹੋਏ।

੧੮ ਰੁਦ੍ਰ ਸਹਿਤ,ਸ਼ਿਵਜੀ ਸਮੇਤ

੧੯ ਨਦੀਆਂ ਸਹਿਤ।

੨੦ ਉਹ ਹਰੀ ਉਨ੍ਹਾਂ ਤੇ ਹਰ ਥਾਂ ਮਿਹਰ ਕਰਦਾ ਹੈ।

੨੧ ਵੇਖੋ ਪੰ. ੧੧੧੬, ਨੋਟ ੧੮।

੨੨ ਕਈ ਪ੍ਰਕਾਰ ਦੇ।

੨੩ ਪਛਮੀ ਪੁਸਤਕਾਂ, ਕੁਰਾਣ, ਤੌਰੇਤ, ਜ਼ਬੂਰ, ਅੰਜੀਲ ਆਦਿ।

੨੪ [ਲਹਿੰਦੀ] ਕੀਹ?

੨੫ ਗਾਜਰ ਆਦਿ ਜ਼ਿਮੀ ਵਿਚੋਂ ਨਿਕਲੀਆਂ ਬੂਟੀਆਂ।

੨੬ ਸਬਜ਼ੀ ਦੀਆਂ ਜੜ੍ਹਾਂ (ਖਾਣ ਵਿਚ)।

੨੭ ਹੋਰ ਰਸਤੇ, ਪੁਠੇ ਰਾਹ।

੨੮ ਪੜ੍ਹਨ ਨਾਲ ਝਗੜਾ ਝਾਂਜਾ ਹੋ ਜਾਂਦਾ ਹੈ।

੨੯ ਬਹੁਤ।

੩੦ ਗੁਰੂ ਦੁਆਰਾ।

੩੧ ਹਰ ਰੋਜ਼, ਨਿੱਤ।

੩੨ ਬਖਸ਼ਿਸ਼ ਦਵਾਰਾ ਮਿਹਰ ਦਾ ਨਿਸ਼ਾਨ।

---

* ਹਰੀ ਦੇ ਅਨੇਕ ਗੁਣ ਹਨ, ਜੋ ਅਨੇਕ ਤਰ੍ਹਾਂ ਨਾਲ ਗਾਏ ਜਾਂਦੇ ਹਨ। ਗੁਣ ਗਾਉਣ ਵਿਚ ਸਾਰੇ ਫਲ ਤੇ ਪੁੰਨ ਆ ਜਾਂਦੇ ਹਨ।

† ਹਰੀ ਹਰ ਇਕ ਵਿਚ ਹੈ, ਪਰ ਇਸ ਗਲ ਦੀ ਸਮਝ ਗੁਰ-ਬਾਣੀ ਦੇ ਵਿਚਾਰਨ ਨਾਲ ਆਉਂਦੀ ਹੈ। ਹਰੀ ਦੀ ਸਰਬ-ਵਿਆਪਕਤਾ ਦੇ ਨਾ ਸਮਝਣ ਦਾ ਕਾਰਨ ਹਉਮੈ ਹੈ। ਇਹ ਹਉਮੈ ਵੱਡਾ ਰੋਗ ਹੈ ਜੋ ਸਾਰੀ ਸ੍ਰਿਸ਼ਟੀ, ਘਰ ਬਾਰ, ਦੇਵੀ ਦੇਵਤਿਆਂ, ਧਰਮ-ਪੁਸਤਕਾਂ ਅਤੇ ਵਖੋ ਵਖਰੇ ਧਰਮਾਵਿਲੰਬੀਆਂ, ਰਸ-ਭੋਗੀਆਂ ਅਤੇ ਵਿਰੱਕਤਾਂ, ਵਿਦਵਾਨਾਂ ਅਤੇ ਤੀਰਥ-ਭ੍ਰਮਣ ਕਰਨ ਵਾਲਿਆਂ ਨੂੰ ਗ੍ਰਸੀ ਰਖਦਾ ਹੈ। ਇਹ ਰੋਗ ਦੂਰ ਤਦ ਹੁੰਦਾ ਹੈ ਜਦ ਮਨੁਖ ਗੁਰੂ ਦੇ ਰਾਹੀਂ ਸਿਖਿਆ ਲੈ ਕੇ ਹਰੀ ਦੇ ਗੁਣ ਗਾਵੇ।

ਭੈਰਉ ਮਹਲਾ ੩ ਘਰੁ ੨

੧ ਓ ਸਤਿਗੁਰ ਪ੍ਰਸਾਦਿ ॥ *॥ ਤਿਨਿ ਕਰਤੈ ਇਕੁ ਚਲਤੁ[1] ਉਪਾਇਆ ॥
[2]ਅਨਹਦ ਬਾਣੀ ਸਬਦੁ ਸੁਣਾਇਆ ॥ [3]ਮਨਮੁਖਿ ਭੂਲੇ ਗੁਰਮੁਖਿ ਬੁਝਾਇਆ ॥
ਕਾਰਣੁ ਕਰਤਾ ਕਰਦਾ ਆਇਆ ॥ ੧ ॥ ਗੁਰ ਕਾ ਸਬਦੁ ਮੇਰੈ ਅੰਤਰਿ ਧਿਆਨੁ॥
ਹਉ ਕਬਹੁ ਨ ਛੋਡਉ ਹਰਿ ਕਾ ਨਾਮੁ ॥ ੧ ॥ ਰਹਾਉ ॥ ਪਿਤਾ ਪ੍ਰਹਲਾਦੁ ਪੜਣ
ਪਠਾਇਆ[4] ॥ ਲੈ ਪਾਟੀ ਪਾਧੇ ਕੈ ਆਇਆ ॥ ਨਾਮ ਬਿਨਾ ਨਹ ਪੜਉ
ਅਚਾਰ[5] ॥ [6]ਮੇਰੀ ਪਟੀਆ ਲਿਖਿ ਦੇਹੁ ਗੋਬਿੰਦ ਮੁਰਾਰਿ[7] ॥ ੨ ॥ ਪੁਤ੍ਰ ਪ੍ਰਹਿਲਾਦ
ਸਿਉ ਕਹਿਆ ਮਾਇ[8] ॥ [9]ਪਰਵਿਰਤਿ ਨ ਪੜਹੁ ਰਹੀ ਸਮਝਾਇ ॥ ਨਿਰਭਉ
ਦਾਤਾ ਹਰਿ ਜੀਉ ਮੇਰੈ ਨਾਲਿ ॥ ਜੇ ਹਰਿ ਛੋਡਉ [10]ਤਉ ਕੁਲਿ ਲਾਗੈ ਗਾਲਿ ॥
੩ ॥ ਪ੍ਰਹਿਲਾਦਿ ਸਭਿ ਚਾਟੜੇ ਵਿਗਾਰੇ[11] ॥ ਹਮਾਰਾ ਕਹਿਆ ਨ ਸੁਣੈ
[12]ਆਪਣੇ ਕਾਰਜ ਸਵਾਰੇ ॥ ਸਭ ਨਗਰੀ ਮਹਿ ਭਗਤਿ ਦ੍ਰਿੜਾਈ ॥ ਦੁਸਟ ਸਭਾ
ਕਾ [13]ਕਿਛੁ ਨ ਵਸਾਈ ॥ ੪ ॥ [14]ਸੰਡੈ ਮਰਕੈ ਕੀਈ ਪੂਕਾਰ ॥ ਸਭੇ ਦੈਤ ਰਹੇ
ਝਖ ਮਾਰਿ ॥ ਭਗਤ ਜਨਾ ਕੀ ਪਤਿ ਰਾਖੈ ਸੋਈ ॥ [15]ਕੀਤੇ ਕੈ ਕਹਿਐ ਕਿਆ
ਹੋਈ ॥ ੫ ॥ [16]ਕਿਰਤ ਸੰਜੋਗੀ ਦੈਤਿ ਰਾਜੁ ਚਲਾਇਆ ॥ ਹਰਿ ਨ ਬੂਝੈ ਤਿਨਿ
ਆਪਿ ਭੁਲਾਇਆ ॥ ਪੁਤ੍ਰ ਪ੍ਰਹਲਾਦ ਸਿਉ [17]ਵਾਦੁ ਰਚਾਇਆ ॥ ਅੰਧਾ ਨ ਬੂਝੈ
ਕਾਲੁ ਨੇੜੈ ਆਇਆ ॥ ੬ ॥ ਪ੍ਰਹਲਾਦੁ ਕੋਠੇ ਵਿਚਿ ਰਾਖਿਆ ਬਾਰਿ[18] ਦੀਆ
ਤਾਲਾ ॥ ਨਿਰਭਉ ਬਾਲਕੁ ਮੂਲਿ ਨ ਡਰਈ ਮੇਰੈ ਅੰਤਰਿ ਗੁਰ ਗੋਪਾਲਾ ॥
[19]ਕੀਤਾ ਹੋਵੈ ਸਰੀਕੀ ਕਰੈ ਅਨਹੋਦਾ ਨਾਉ ਧਰਾਇਆ ॥ ਜੋ ਧੁਰਿ ਲਿਖਿਆ
ਸੁ ਆਇ ਪਹੁਤਾ[20] ਜਨ ਸਿਉ [17]ਵਾਦੁ ਰਚਾਇਆ ॥ ੭ ॥ ਪਿਤਾ ਪ੍ਰਹਲਾਦ
ਸਿਉ ਗੁਰਜ[21] ਉਠਾਈ ॥ ਕਹਾਂ ਤੁਮ੍ਹਾਰਾ ਜਗਦੀਸ ਗੁਸਾਈ ॥ ਜਗ ਜੀਵਨੁ
ਦਾਤਾ ਅੰਤਿ ਸਖਾਈ[22] ॥ ਜਹ ਦੇਖਾ ਤਹ ਰਹਿਆ ਸਮਾਈ ॥ ੮ ॥ ਥੰਮੁ
ਉਪਾੜਿ ਹਰਿ ਆਪੁ ਦਿਖਾਇਆ ॥ ਅਹੰਕਾਰੀ ਦੈਤੁ ਮਾਰਿ ਪਚਾਇਆ[23] ॥
ਭਗਤਾ ਮਨਿ ਆਨੰਦੁ ਵਜੀ ਵਧਾਈ ॥ ਅਪਨੇ ਸੇਵਕ ਕਉ ਦੇ ਵਡਿਆਈ ॥
੯ ॥ ਜੰਮਣੁ ਮਰਣਾ ਮੋਹੁ ਉਪਾਇਆ ॥ ਆਵਣੁ ਜਾਣਾ ਕਰਤੈ ਲਿਖਿ
ਪਾਇਆ ॥ ਪ੍ਰਹਲਾਦ ਕੈ ਕਾਰਜਿ ਹਰਿ ਆਪੁ[24] ਦਿਖਾਇਆ ॥ ਭਗਤਾ
ਕਾ [25]ਬੋਲੁ ਆਗੈ ਆਇਆ ॥ ੧੦ ॥ [26]ਦੇਵ ਕੁਲੀ ਲਖਿਮੀ ਕਉ
ਕਰਹਿ ਜੈਕਾਰੁ ॥ ਮਾਤਾ ਨਰਸਿੰਘ ਕਾ ਰੂਪੁ ਨਿਵਾਰੁ ॥ ਲਖਿਮੀ [27]ਭਉ
ਕਰੈ ਨ ਸਾਕੈ ਜਾਇ ॥ [28]ਪ੍ਰਹਲਾਦੁ ਜਨੁ ਚਰਣੀ ਲਾਗਾ ਆਇ ॥

੧ ਖੇਲ ।

੨ ਅਨਹਦ-ਬਾਣੀ ਰੂਪ ਗੁਰ-ਸ਼ਬਦ ਸੁਣਾਇਆ, ਗੁਰ-ਸ਼ਬਦ ਅਨਹਦ-ਬਾਣੀ ਵਾਕਰ ਅਤੀ ਕੋਮਲ ਤੇ ਆਤਮਕ ਸੁਆਦ ਦੇਣ ਵਾਲਾ ਹੈ। ਦੇਖੋ ਪੰ. ੧੧੩੭, ਨੋਟ ੨੧ ।

੩ ਗੁਰੂ ਨੂੰ ਨਾ ਮੰਨਣ ਵਾਲੇ ਇਸ ਤੋਂ ਭੁੱਲੇ ਰਹੇ ਅਤੇ ਗੁਰੂ ਦੀ ਮੰਨ ਕੇ ਚਲਣ ਵਾਲਿਆਂ ਨੂੰ ਇਹ ਗੱਲ ਸਮਝਾ ਦਿਤੀ ।

੪ ਭੇਜਿਆ ।

੫ [ਰਹਿਣੀ ਬਹਿਣੀ, ਵਿਹਾਰ] ਹੋਰ ਕੋਈ ਗਲ ।

੬ ਮੇਰੀ ਪੱਟੀ ਤੇ ਹਰੀ ਦਾ ਨਾਮ ਲਿਖ ਦਿਉ । ਦੇਖੋ ਪੰ. ੧੧੩੩, ਨੋਟ ੭ ।

੭ [ਮੁਰ ਰਾਖਸ਼ ਦਾ ਵੈਰੀ] ਵਾਹਿਗੁਰੂ ।

੮ ਮਾਂ ਨੇ ।

੯ [ਪਰ-ਵ੍ਰਿਤਿ] ਦੂਜੇ ਦੀ ਰਸਮ-ਰੀਤਿ, ਅਨਰ ਰੀਤੀ ।

੧੦ ਤਾਂ ਖਾਨਦਾਨ ਨੂੰ ਵੱਟਾ ਲਗੇ ਗਾ । ਦੇਖੋ ਪੰ. ੬੪੧, ਨੋਟ ੧੯ ।

੧੧ ਵਿਗਾੜੇ ।

੧੨ ਆਪਣੀ ਗੱਲ ਹੀ ਕਰੀ ਜਾਂਦਾ ਹੈ ।

੧੩ ਕੁਝ ਵਸ ਨਾ ਚਲਿਆ ।

੧੪ ਪ੍ਰਹਿਲਾਦ ਦੇ ਪਾਂਧੇ । ਦੇਖੋ ਪੰ. ੧੧੩੩, ਨੋਟ ੧੪ ।

੧੫ ਰਬ ਦੇ ਪੈਦਾ ਕੀਤੇ ਹੋਏ ਦੇ । ਭਾਵ ਕਰਤਾਰ ਦੇ ਮੁਕਾਬਲੇ ਤੇ ਜੀਵ ਕੀ ਕਰ ਸਕਦਾ ਹੈ ?

੧੬ ਕਰਮਾਂ ਦੇ ਸੰਜੋਗ ਕਰਕੇ ਦੈਂਤ ਨੇ ਰਾਜ ਚਲਾਇਆ ।

੧੭ ਝਗੜਾ ਬੰਨ੍ਹਿਆ ।

੧੮ ਦਰਵਾਜ਼ੇ ਤੇ ।

੧੯ ਜੋ ਹਰੀ ਦਾ ਕੀਤਾ ਹੋਇਆ (ਭਾਵ ਜੀਵ) ਰਬ ਦੀ ਸ਼ਰੀਕੀ ਕਰਦਾ ਹੈ. ਆਪਣਾ ਨਾਉਂ ਬਿਨਾਂ ਹੱਕ ਦੇ ਉੱਚਾ ਸਦਵਾਂਦਾ ਹੈ ।

੨੦ ਪਹੁੰਚਾ, ਮਿਲਿਆ ।

੨੧ ਗਦਾ (ਸ਼ਸਤ੍ਰ ਹੈ) ।

੨੨ ਸਹਾਇਕ ।

੨੩ ਤਬਾਹ ਕੀਤਾ ।

੨੪ ਆਪਣਾ ਆਪ ।

੨੫ ਆਖਿਆ ਪੂਰਾ ਹੋਇਆ ।

੨੬ ਸਾਰੇ ਦੇਵਤੇ ਲਛਮੀ ਨੂੰ ਨਮਸਕਾਰ ਕਰ ਕੇ ਕਹਿਣ ਲਗੇ ਕਿ ਹੇ ਮਾਤਾ ! ਨਰਸਿੰਘ ਨੂੰ ਕਹੋ ਕਿ ਇਹ ਭਿਆਨਕ ਰੂਪ ਦੂਰ ਕਰੇ ।

੨੭ ਡਰਦੀ ਸੀ ਤੇ ਨਰਸਿੰਘ ਪਾਸ ਨਹੀਂ ਜਾ ਸਕਦੀ ਸੀ ।

੨੮ ਪਰ ਜਦ ਪ੍ਰਹਿਲਾਦ ਭਗਤ ਨਰਸਿੰਘ ਦੀ ਚਰਨੀਂ ਆਣ ਲੱਗਾ (ਤਾਂ ਹਰੀ ਨੇ ਉਹ ਭਿਆਨਕ ਰੂਪ ਉਤਾਰ ਦਿਤਾ) ।

---

* ਪ੍ਰਹਿਲਾਦ ਭਗਤ ਦੀ ਮਿਸਾਲ ਲੈ ਕੇ ਦਸਦੇ ਹਨ ਕਿ ਹਰੀ ਆਪਣੇ ਭਗਤਾਂ ਦੇ ਦੁਖ ਦੂਰ ਕਰਦਾ ਅਤੇ ਹਰ ਔਕੜ ਵੇਲੇ ਬਹੁੜਦਾ ਹੈ ।

੧੧ ॥ ਸਤਿਗੁਰਿ ਨਾਮੁ ਨਿਧਾਨੁ[1] ਦ੍ਰਿੜਾਇਆ ॥ ਰਾਜੁ ਮਾਲੁ ਝੂਠੀ ਸਭ ਮਾਇਆ ॥ ਲੋਭੀ ਨਰ ਰਹੇ ਲਪਟਾਇ[2] ॥ ਹਰਿ ਕੇ ਨਾਮ ਬਿਨੁ ਦਰਗਹ ਮਿਲੈ ਸਜਾਇ ॥ ੧੨ ॥ ਕਹੈ ਨਾਨਕੁ [3]ਸਭੁ ਕੋ ਕਰੇ ਕਰਾਇਆ ॥ ਸੇ ਪਰਵਾਣੁ ਜਿਨੀ ਹਰਿ ਸਿਉ ਚਿਤੁ ਲਾਇਆ ॥ ਭਗਤਾ ਕਾ ਅੰਗੀਕਾਰੁ[4] ਕਰਦਾ ਆਇਆ ॥ ਕਰਤੈ ਅਪਣਾ ਰੂਪੁ ਦਿਖਾਇਆ ॥ ੧੩ ॥ ੧ ॥ ੨ ॥ ਭੈਰਉ ਮਹਲਾ ੩ * ॥ ਗੁਰ ਸੇਵਾ ਤੇ ਅੰਮ੍ਰਿਤ ਫਲੁ ਪਾਇਆ ਹਉਮੈ ਤ੍ਰਿਸਨ ਬੁਝਾਈ ॥ ਹਰਿ ਕਾ ਨਾਮੁ ਹ੍ਰਿਦੈ ਮਨਿ ਵਸਿਆ ਮਨਸਾ ਮਨਹਿ ਸਮਾਈ[5] ॥ ੧ ॥ ਹਰਿ ਜੀਉ ਕ੍ਰਿਪਾ ਕਰਹੁ ਮੇਰੇ ਪਿਆਰੇ ॥ ਅਨਦਿਨੁ ਹਰਿ ਗੁਣ ਦੀਨ ਜਨੁ ਮਾਂਗੈ ਗੁਰ ਕੈ ਸਬਦਿ ਉਧਾਰੇ ॥ ੧ ॥ ਰਹਾਉ ॥ ਸੰਤ ਜਨਾ ਕਉ ਜਮੁ [6]ਜੋਹਿ ਨ ਸਾਕੈ [7]ਰਤੀ ਅੰਚ ਦੂਖ ਨ ਲਾਈ ॥ ਆਪਿ ਤਰਹਿ ਸਗਲੇ ਕੁਲ ਤਾਰਹਿ ਜੋ ਤੇਰੀ ਸਰਣਾਈ ॥ ੨ ॥ ਭਗਤਾ ਕੀ ਪੈਜ ਰਖਹਿ ਤੂ ਆਪੇ ਏਹ ਤੇਰੀ ਵਡਿਆਈ ॥ ਜਨਮ ਜਨਮ ਕੇ ਕਿਲਵਿਖ[8] ਦੁਖ ਕਾਟਹਿ ਦੁਬਿਧਾ ਰਤੀ ਨ ਰਾਈ[9] ॥ ੩ ॥ ਹਮ ਮੂੜ ਮੁਗਧ[10] ਕਿਛੁ ਬੂਝਹਿ ਨਾਹੀ ਤੂ ਆਪੇ ਦੇਹਿ ਬੁਝਾਈ ॥ ਜੋ ਤੁਧੁ ਭਾਵੈ ਸੋਈ ਕਰਸੀ ਅਵਰੁ ਨ ਕਰਣਾ ਜਾਈ ॥ ੪ ॥ ਜਗਤੁ ਉਪਾਇ ਤੁਧੁ ਧੰਧੈ ਲਾਇਆ ਭੂੰਡੀ[11] ਕਾਰ ਕਮਾਈ ॥ ਜਨਮੁ ਪਦਾਰਥੁ ਜੂਐ ਹਾਰਿਆ [12]ਸਬਦੈ ਸੁਰਤਿ ਨ ਪਾਈ ॥ ੫ ॥ ਮਨਮੁਖਿ[13] ਮਰਹਿ ਤਿਨ ਕਿਛੂ ਨ ਸੂਝੈ ਦੁਰਮਤਿ ਅਗਿਆਨ ਅੰਧਾਰਾ ॥ ਭਵਜਲੁ[14] ਪਾਰਿ ਨ ਪਾਵਹਿ ਕਬ ਹੀ ਡੂਬਿ ਮੁਏ ਬਿਨੁ ਗੁਰ [15]ਸਿਰਿ ਭਾਰਾ ॥ ੬ ॥ ਸਾਚੈ ਸਬਦਿ ਰਤੇ ਜਨ ਸਾਚੇ ਹਰਿ ਪ੍ਰਭਿ ਆਪਿ ਮਿਲਾਏ ॥ ਗੁਰ ਕੀ ਬਾਣੀ ਸਬਦਿ ਪਛਾਤੀ ਸਾਚਿ ਰਹੇ ਲਿਵ ਲਾਏ ॥ ੭ ॥ ਤੂੰ ਆਪਿ ਨਿਰਮਲੁ ਤੇਰੇ ਜਨ ਹੈ ਨਿਰਮਲ ਗੁਰ ਕੈ ਸਬਦਿ ਵੀਚਾਰੇ ॥ ਨਾਨਕੁ ਤਿਨ ਕੈ ਸਦ ਬਲਿਹਾਰੈ ਰਾਮਨਾਮੁ [16]ਉਰਿ ਧਾਰੇ ॥ ੮ ॥ ੨ ॥ ੩ ॥

### ਭੈਰਉ ਮਹਲਾ ੫ ਅਸਟਪਦੀਆ ਘਰੁ ੨

੧ ਓ ਸਤਿਗੁਰ ਪ੍ਰਸਾਦਿ † ॥ ਜਿਸੁ ਨਾਮੁ ਰਿਦੈ ਸੋਈ ਵਡ ਰਾਜਾ ॥ ਜਿਸੁ ਨਾਮੁ ਰਿਦੈ ਤਿਸੁ ਪੂਰੇ ਕਾਜਾ ॥ ਜਿਸੁ ਨਾਮੁ ਰਿਦੈ ਤਿਨਿ [17]ਕੋਟਿ ਧਨ ਪਾਏ ॥ ਨਾਮ ਬਿਨਾ ਜਨਮੁ ਬਿਰਥਾ ਜਾਏ ॥ ੧ ॥ ਤਿਸੁ ਸਾਲਾਹੀ ਜਿਸੁ ਹਰਿ ਧਨੁ ਰਾਸਿ ॥ ਸੋ ਵਡਭਾਗੀ [18]ਜਿਸੁ ਗੁਰ ਮਸਤਕਿ ਹਾਥੁ ॥ ੧ ॥ ਰਹਾਉ ॥ ਜਿਸੁ ਨਾਮੁ ਰਿਦੈ ਤਿਸੁ [19]ਕੋਟ ਕਈ ਸੈਨਾ ॥ ਜਿਸੁ ਨਾਮੁ ਰਿਦੈ [20]ਤਿਸੁ ਸਹਜ ਸੁਖੈਨਾ ॥ ਜਿਸੁ ਨਾਮੁ ਰਿਦੈ ਸੋ ਸੀਤਲੁ[21] ਹੂਆ ॥ ਨਾਮ ਬਿਨਾ ਧ੍ਰਿਗੁ ਜੀਵਣੁ ਮੂਆ ॥ ੨ ॥

੧ ਜੋ ਸਾਰਿਆਂ ਸੁਖਾਂ ਦਾ ਖ਼ਜ਼ਾਨਾ ਹੈ ।
੨ ਚੰਬੜੇ ਹੋਏ ।
੩ ਸਭ ਕੋਈ ਹਰੀ ਦਾ ਕਰਾਇਆ ਹੋਇਆ ਕੰਮ ਕਰਦਾ ਹੈ, ਮਨੁਖ ਵਿਚ ਆਪਣੀ ਸਮ੍ਰਥਾ ਕੋਈ ਨਹੀਂ ।
੪ ਪੱਖ, ਸਹਾਇਤਾ ।
੫ ਮੁਕ ਗਈ । ਵੇਖੋ ਪੰ. ੧੧੩੨, ਨੋਟ ੮ ।
੬ ਦੁਖ ਨਹੀਂ ਦੇ ਸਕਦਾ ।
੭ ਰਤਾ ਵੀ ਸੇਕ ।
੮ ਪਾਪ ।
੯ ਰਾਈ ਦੇ ਦਾਣੇ ਜਿੰਨੀ, ਜ਼ਰਾ ਭਰ ਵੀ ।
੧੦ ਮੂਰਖ ।
੧੧ ਭੈੜੀ, ਟੇਢੀ ।
੧੨ ਸ਼ਬਦ ਦੀ ਸੋਝੀ ਨਾ ਮਿਲੀ ।
੧੩ ਆਪ-ਹੁਦਰੇ, ਗੁਰੂ ਦੀ ਥਾਂ ਆਪਣੀ ਮਤਿ ਪਿਛੇ ਚਲਣ ਵਾਲੇ ।
੧੪ ਹਸਤੀ ਦਾ ਸਮੁੰਦਰ ।
੧੫ ਸਿਰ ਦੇ ਭਾਰ (ਡੁੱਬ ਮੁਏ) ।
੧੬ ਦਿਲ ਵਿਚ ਧਾਰਦੇ ਹਨ ।
੧੭ ਕ੍ਰੋੜਾਂ ਕਿਸਮ ਦੇ ਧਨ ।
੧੮ ਜਿਸ ਦੇ ਮੱਥੇ ਤੇ ਗੁਰੂ ਦਾ ਹੱਥ ਹੈ ।
੧੯ ਕਈ ਕਿਲ੍ਹੇ ਤੇ ਫ਼ੌਜਾਂ ਹਨ ।
੨੦ ਉਸ ਨੂੰ ਸਹਿਜ-ਸੁਖ ਪ੍ਰਾਪਤ ਹੈ । ਵੇਖੋ ਪੰ. ੧੧੧੨, ਨੋਟ ੩ ।
੨੧ ਠੰਢਾ ।

---

* ਜਿਹੜੀ ਗਲ ਉਤਲੇ ਸ਼ਬਦ ਵਿਚ ਪ੍ਰਹਿਲਾਦ ਦੀ ਮਿਸਾਲ ਲੈ ਕੇ ਦਸੀ ਸੀ, ਉਹੋ ਇਸ ਸ਼ਬਦ ਵਿਚ ਆਮ ਲਫ਼ਜ਼ਾਂ ਵਿਚ ਦਸਦੇ ਹਨ ਕਿ ਹਰੀ ਆਪਣੇ ਸੰਤਾਂ ਦੀ ਪੈਜ ਰਖਦਾ, ਦੁਖ ਕਟਦਾ ਅਤੇ ਭਉਜਲ ਤੋਂ ਪਾਰ ਕਰਦਾ ਹੈ । ਕਿਵੇਂ ? ਗੁਰ-ਸ਼ਬਦ ਦੇ ਰਾਹੀਂ ।

† ਹਰੀ ਨੂੰ ਸਦਾ ਯਾਦ ਰਖਣ ਵਾਲਾ ਹਰ ਤਰਾਂ ਦੀ ਪ੍ਰਭੁਤਾ ਤੇ ਸੁਖਾਂ ਦਾ ਮਾਲਕ ਹੁੰਦਾ ਹੈ ।

ਜਿਸੁ ਨਾਮੁ ਰਿਦੈ ਸੋ ਜੀਵਨ ਮੁਕਤਾ ॥ ਜਿਸੁ ਨਾਮੁ ਰਿਦੈ [1]ਤਿਸੁ ਸਭ ਹੀ ਜੁਗਤਾ ॥
ਜਿਸੁ ਨਾਮੁ ਰਿਦੈ ਤਿਨਿ ਨਉਨਿਧਿ[2] ਪਾਈ ॥ ਨਾਮ ਬਿਨਾ ਭ੍ਰਮਿ ਆਵੈ ਜਾਈ ॥
੩ ॥ ਜਿਸੁ ਨਾਮੁ ਰਿਦੈ ਸੋ ਵੇਪਰਵਾਹਾ ॥ ਜਿਸੁ ਨਾਮੁ ਰਿਦੈ ਤਿਸੁ ਸਦ ਹੀ ਲਾਹਾ ॥
ਜਿਸੁ ਨਾਮੁ ਰਿਦੈ ਤਿਸੁ ਵਡ ਪਰਵਾਰਾ ॥ ਨਾਮ ਬਿਨਾ [3]ਮਨਮੁਖ ਗਾਵਾਰਾ ॥੪॥
ਜਿਸੁ ਨਾਮੁ ਰਿਦੈ ਤਿਸੁ ਨਿਹਚਲ ਆਸਨੁ ॥ ਜਿਸੁ ਨਾਮੁ ਰਿਦੈ [4]ਤਿਸੁ ਤਖਤਿ
ਨਿਵਾਸਨੁ ॥ ਜਿਸੁ ਨਾਮੁ ਰਿਦੈ ਸੋ ਸਾਚਾ ਸਾਹੁ ॥ ਨਾਮਹੀਣ ਨਾਹੀ ਪਤਿ
ਵੇਸਾਹੁ[5] ॥ ੫ ॥ ਜਿਸੁ ਨਾਮੁ ਰਿਦੈ ਸੋ ਸਭ ਮਹਿ ਜਾਤਾ[6] ॥ ਜਿਸੁ ਨਾਮੁ ਰਿਦੈ ਸੋ
ਪੁਰਖੁ ਬਿਧਾਤਾ[7] ॥ ਜਿਸੁ ਨਾਮੁ ਰਿਦੈ ਸੋ ਸਭ ਤੇ ਊਚਾ ॥ ਨਾਮ ਬਿਨਾ ਭ੍ਰਮਿ ਜੋਨੀ
ਮੂਚਾ[8] ॥ ੬ ॥ ਜਿਸੁ ਨਾਮੁ ਰਿਦੈ ਤਿਸੁ ਪ੍ਰਗਟਿ ਪਹਾਰਾ[9] ॥ ਜਿਸੁ ਨਾਮੁ ਰਿਦੈ
ਤਿਸੁ ਮਿਟਿਆ ਅੰਧਾਰਾ ॥ ਜਿਸੁ ਨਾਮੁ ਰਿਦੈ ਸੋ ਪੁਰਖੁ ਪਰਵਾਣੁ ॥ ਨਾਮ ਬਿਨਾ
ਫਿਰਿ ਆਵਣ ਜਾਣੁ ॥ ੭ ॥ ਤਿਨਿ ਨਾਮੁ ਪਾਇਆ ਜਿਸੁ ਭਇਓ ਕ੍ਰਿਪਾਲ ॥
ਸਾਧਸੰਗਤਿ ਮਹਿ ਲਖੇ ਗੋਪਾਲ ॥ ਆਵਣ ਜਾਣ ਰਹੇ[10] ਸੁਖੁ ਪਾਇਆ ॥ ਕਹੁ
ਨਾਨਕ [11]ਤਤੈ ਤਤੁ ਮਿਲਾਇਆ ॥ ੮ ॥ ੧ ॥ ੪ ॥ ਭੈਰਉ ਮਹਲਾ ੫ * ॥
ਕੋਟਿ[12] ਬਿਸਨ ਕੀਨੇ ਅਵਤਾਰ ॥ ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ[13] ॥ [14]ਕੋਟਿ
ਮਹੇਸ ਉਪਾਇ ਸਮਾਇ ॥ ਕੋਟਿ ਬ੍ਰਹਮੇ [15]ਜਗੁ ਸਾਜਣ ਲਾਇ ॥੧॥ ਐਸੋ ਧਣੀ[16]
ਗੁਵਿੰਦੁ ਹਮਾਰਾ ॥ [17]ਬਰਨਿ ਨ ਸਾਕਉ ਗੁਣ ਬਿਸਥਾਰਾ ॥ ੧ ॥ ਰਹਾਉ ॥ ਕੋਟਿ
ਮਾਇਆ ਜਾ ਕੈ ਸੇਵਕਾਇ[18] ॥ ਕੋਟਿ ਜੀਅ ਜਾ ਕੀ ਸਿਹਜਾਇ[19] ॥ ਕੋਟਿ
ਉਪਾਰਜਨਾ[20] ਤੇਰੈ ਅੰਗਿ ॥ ਕੋਟਿ ਭਗਤ ਬਸਤ ਹਰਿ ਸੰਗਿ ॥ ੨ ॥ ਕੋਟਿ
ਛਤ੍ਰਪਤਿ[21] ਕਰਤ ਨਮਸਕਾਰ ॥ ਕੋਟਿ ਇੰਦ੍ਰ ਠਾਢੇ[22] ਹੈ ਦੁਆਰ ॥ ਕੋਟਿ ਬੈਕੁੰਠ
ਜਾ ਕੀ ਦ੍ਰਿਸਟੀ ਮਾਹਿ ॥ ਕੋਟਿ ਨਾਮ ਜਾ ਕੀ ਕੀਮਤਿ ਨਾਹਿ ॥ ੩ ॥ ਕੋਟਿ
[23]ਪੂਰੀਅਤ ਹੈ ਜਾ ਕੈ ਨਾਦ[24] ॥ ਕੋਟਿ ਅਖਾਰੇ[25] ਚਲਿਤ ਬਿਸਮਾਦ[26] ॥ [27]ਕੋਟਿ
ਸਕਤਿ ਸਿਵ ਆਗਿਆਕਾਰ ॥ [28]ਕੋਟਿ ਜੀਅ ਦੇਵੈ ਆਧਾਰ ॥ ੪ ॥ ਕੋਟਿ
ਤੀਰਥ ਜਾ ਕੇ ਚਰਨ ਮਝਾਰ[29] ॥ ਕੋਟਿ ਪਵਿਤ੍ਰ ਜਪਤ ਨਾਮ ਚਾਰ[30] ॥ ਕੋਟਿ ਪੂਜਾਰੀ
ਕਰਤੇ ਪੂਜਾ ॥ ਕੋਟਿ ਬਿਸਥਾਰਨੁ[31] ਅਵਰੁ ਨ ਦੂਜਾ ॥ ੫ ॥ ਕੋਟਿ ਮਹਿਮਾ ਜਾ ਕੀ
[32]ਨਿਰਮਲ ਹੰਸ ॥ ਕੋਟਿ ਉਸਤਤਿ ਜਾ ਕੀ ਕਰਤ ਬ੍ਰਹਮੰਸ[33] ॥ ਕੋਟਿ [34]ਪਰਲਉ
ਓਪਤਿ ਨਿਮਖ ਮਾਹਿ ॥ ਕੋਟਿ ਗੁਣਾ ਤੇਰੇ ਗਣੇ ਨ ਜਾਹਿ ॥੬॥ ਕੋਟਿ ਗਿਆਨੀ ਕਥਹਿ
ਗਿਆਨੁ ॥ ਕੋਟਿ ਧਿਆਨੀ ਧਰਤ ਧਿਆਨੁ ॥ ਕੋਟਿ ਤਪੀਸਰ ਤਪ ਹੀ ਕਰਤੇ ॥
ਕੋਟਿ ਮੁਨੀਸਰ ਮੋਨਿ ਮਹਿ ਰਹਤੇ ॥੭॥ [35]ਅਵਿਗਤ ਨਾਥੁ ਅਗੋਚਰ[36] ਸੁਆਮੀ ॥

੧ ਉਸ ਨੂੰ ਸਾਰੀਆਂ ਜਾਚਾਂ ਆਉਂਦੀਆਂ ਹਨ ।
੨ ਸਾਰੇ ਸੁਖ । ਦੇਖੋ ਪੰ. ੧੧੨੯, ਫ਼ੁਟ ਨੋਟ * ।
੩ ਆਪ-ਹੁਦਰਾ ਤੇ ਮੂਰਖ ਹੈ ।
੪ ਉਸ ਨੂੰ ਰਾਜ-ਤਖ਼ਤ ਉਤੇ ਬੈਠਣਾ ਮਿਲਦਾ ਹੈ ।
੫ ਇਤਬਾਰ ।
੬ ਜਾਣਿਆ ਜਾਂਦਾ ਹੈ ।
੭ [ਸੰ. ਵਿਧਾਤ੍ਰਿ] ਰਚਨਹਾਰ, ਭਾਵ ਹਰੀ ਰੂਪ ਹੋ ਜਾਂਦਾ ਹੈ ।
੮ ਬਹੁਤੀਆਂ ।
੯ [ਪਸਾਰਾ] ਰਚਨਾ ਵਿਚ.ਸ੍ਰਿਸ਼ਟੀ ਵਿਚ । ਉਸਨੂੰ ਹਰੀ ਜਗਤ ਵਿਚ ਪਸਰਿਆ ਹੋਇਆ ਪ੍ਰਤੱਖ ਦਿਸ ਪੈਂਦਾ ਹੈ (ਕਿਉਂਕਿ, ਜਿਵੇਂ ਅਗਲੀ ਤੁਕ ਵਿਚ ਦਸਿਆ ਹੈ, ਉਸ ਦਾ ਅਗਿਆਨ-ਹਨੇਰਾ ਦੂਰ ਹੋ ਗਿਆ ਹੁੰਦਾ ਹੈ) ।
੧੦ ਮੁਕ ਗਏ ।
੧੧ ਹਰੀ-ਤਤ ਵਿਚ ਉਸਦਾ ਜੀਵ-ਤਤ ਮਿਲ ਜਾਂਦਾ ਹੈ ।
੧੨ ਕ੍ਰੋੜਾਂ ।
੧੩ ਧਰਮ ਕਮਾਵਣ ਦੀਆਂ ਥਾਵਾਂ ।
੧੪ ਕ੍ਰੋੜਾਂ ਸ਼ਿਵਜੀ ਪੈਦਾ ਕਰ ਕੇ ਖੈ ਕੀਤੇ ।
੧੫ ਸ੍ਰਿਸ਼ਟੀ ਰਚਣ ਤੇ ਲਾ ਰਖੇ ਹਨ ।
੧੬ [ਸਿੰਧੀ] ਮਾਲਕ ।
੧੭ ਵਰਣਨ ਨਹੀਂ ਕਰ ਸਕਦਾ ਉਸ ਦੇ ਗੁਣਾਂ ਦਾ ਵਿਸਥਾਰ ।
੧੮ ਟਹਿਲਣਾਂ ।
੧੯ ਸੇਜਾ ਹਨ । ਭਾਵ ਉਨ੍ਹਾਂ ਵਿਚ ਵਸ ਰਿਹਾ ਹੈ ।
੨੦ [ਸੰ. ਉਪਾਰਜਿਤ] ਪੈਦਾਇਸ਼ਾਂ, ਸ੍ਰਿਸ਼ਟੀਆਂ । ਕ੍ਰੋੜਾਂ ਸ੍ਰਿਸ਼ਟੀਆਂ ਤੇਰੇ ਅੰਗ ਵਿਚ ਸਮਾ ਰਹੀਆਂ ਹਨ ।
੨੧ ਰਾਜੇ ।
੨੨ ਖੜੇ ਹਨ ।
੨੩ ਪੂਰੇ ਜਾਂਦੇ ਹਨ ।
੨੪ ਗਾਣੇ, ਰਾਗ । ਭਾਵ ਕ੍ਰੋੜਾਂ ਵਾਜੇ ਵਜਦੇ ਹਨ ਤੇਰੇ ਦਰ ਤੇ ।
੨੫ ਅਖਾੜੇ ।
੨੬ ਅਸਚਰਜ ।
੨੭ ਕ੍ਰੋੜਾਂ ਮਾਇਆ ਤੇ ਸ਼ਿਵ ਤੇਰੇ ਹੁਕਮ ਵਿਚ ਹਨ ।
੨੮ ਕ੍ਰੋੜਾਂ ਜੀਵਾਂ ਨੂੰ ਜੋ ਆਸਰਾ ਦਿੰਦਾ ਹੈ ।
੨੯ ਵਿਚ ।
੩੦ ਸੁੰਦਰ ।
੩੧ ਫੈਲਾਉ ।
੩੨ ਪਵਿੱਤਰ ਰੂਹਾਂ ਕਰਦੀਆਂ ਹਨ ।
੩੩ ਬ੍ਰਹਮਾ ਦੀ ਅੰਸ: ਸਨਕ ਆਦਿ ।
੩੪ ਨਾਸ ਤੇ ਉਤਪਤੀ ।
੩੫ ਨਾਸ ਰਹਿਤ ਹਰੀ । ਨਾਥੁ=ਮਾਲਕ ।
੩੬ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ ਉਹ ਵਾਹਿਗੁਰੂ ।

---

* ਉਹ ਹਰੀ ਕੇਹੋ ਜਿਹਾ ਹੈ, ਜਿਸ ਦਾ ਜਾਪ ਕਰਨਾ ਹੈ ? ਉਹ ਵਿਸ਼ਨੂੰ, ਬ੍ਰਹਮਾ, ਸ਼ਿਵ, ਇੰਦਰ ਕੋਲੋਂ ਬਹੁਤ ਉੱਚਾ; ਜਿਤਨੇ ਖਿਆਲ ਉਚੀ ਤੋਂ ਉਚੀ ਸੋਚ ਵਾਲੇ ਉਸ ਦੀ ਬਾਬਤ ਅੱਗੇ ਕਰ ਚੁਕੇ ਹਨ, ਉਨ੍ਹਾਂ ਤੋਂ ਭੀ ਉੱਚਾ ਹੈ । ਉਹ ਤਾਂ ਅਗੰਮ ਅਗੋਚਰ ਹੈ; ਪਰ ਰਹਿੰਦਾ ਫਿਰ ਭੀ ਸਾਡੇ ਅੰਦਰ ਹੈ । ਇਹ ਗੱਲ ਗੁਰੂ ਤੋਂ ਸਮਝ ਆਉਂਦੀ ਹੈ ।

[1]ਪੂਰਿ ਰਹਿਆ ਘਟ ਅੰਤਰਜਾਮੀ ॥ [2]ਜਤ ਕਤ ਦੇਖਉ ਤੇਰਾ ਵਾਸਾ ॥ [3]ਨਾਨਕ ਕਉ ਗੁਰਿ ਕੀਓ ਪ੍ਰਗਾਸਾ ॥ ੮ ॥ ੨ ॥ ੫ ॥ ਭੈਰਉ ਮਹਲਾ ੫ * ॥ ਸਤਿਗੁਰਿ ਮੋ ਕਉ ਕੀਨੋ ਦਾਨੁ ॥ ਅਮੋਲ ਰਤਨੁ ਹਰਿ ਦੀਨੋ ਨਾਮੁ ॥ [4]ਸਹਜ ਬਿਨੋਦ ਚੋਜ ਆਨੰਤਾ[5] ॥ ਨਾਨਕ ਕਉ ਪ੍ਰਭੁ ਮਿਲਿਓ ਅਚਿੰਤਾ[6] ॥੧॥ ਕਹੁ ਨਾਨਕ ਕੀਰਤਿ[7] ਹਰਿ ਸਾਚੀ ॥ [8]ਬਹੁਰਿ ਬਹੁਰਿ ਤਿਸੁ ਸੰਗਿ ਮਨੁ ਰਾਚੀ ॥ ੧ ॥ ਰਹਾਉ ॥ ਅਚਿੰਤ[9] ਹਮਾਰੈ ਭੋਜਨ ਭਾਉ ॥ ਅਚਿੰਤ ਹਮਾਰੈ ਲੀਚੈ ਨਾਉ ॥ ਅਚਿੰਤ ਹਮਾਰੈ [10]ਸਬਦਿ ਉਧਾਰ ॥ ਅਚਿੰਤ ਹਮਾਰੈ ਭਰੇ ਭੰਡਾਰ ॥ ੨ ॥ ਅਚਿੰਤ ਹਮਾਰੈ ਕਾਰਜ ਪੂਰੇ ॥ ਅਚਿਤ ਹਮਾਰੈ ਲਥੇ ਵਿਸੂਰੇ[11] ॥ ਅਚਿੰਤ ਹਮਾਰੈ [12]ਬੈਰੀ ਮੀਤਾ ॥ ਅਚਿੰਤੋ ਹੀ ਇਹੁ ਮਨੁ ਵਸਿ ਕੀਤਾ ॥ ੩ ॥ ਅਚਿੰਤ ਪ੍ਰਭੂ ਹਮ ਕੀਆ ਦਿਲਾਸਾ ॥ ਅਚਿੰਤ ਹਮਾਰੀ ਪੂਰਨ ਆਸਾ ॥ ਅਚਿੰਤ ਹਮਾ[13] ਕਉ ਸਗਲ ਸਿਧਾਂਤੁ[14] ॥ ਅਚਿੰਤੁ ਹਮ ਕਉ ਗੁਰਿ ਦੀਨੋ ਮੰਤੁ[15] ॥ ੪ ॥ ਅਚਿੰਤ ਹਮਾਰੇ ਬਿਨਸੇ ਬੈਰ ॥ ਅਚਿੰਤ ਹਮਾਰੇ ਮਿਟੇ ਅੰਧੇਰ ॥ ਅਚਿੰਤੋ ਹੀ ਮਨਿ ਕੀਰਤਨੁ ਮੀਠਾ ॥ ਅਚਿੰਤੋ ਹੀ ਪ੍ਰਭੁ ਘਟਿ ਘਟਿ ਡੀਠਾ ॥ ੫ ॥ ਅਚਿੰਤ ਮਿਟਿਓ ਹੈ ਸਗਲੋ ਭਰਮਾ ॥ ਅਚਿੰਤ ਵਸਿਓ ਮਨਿ ਸੁਖ ਬਿਸ੍ਰਾਮਾ ॥ ਅਚਿੰਤ ਹਮਾਰੈ ਅਨਹਤ[16] ਵਾਜੈ ॥ ਅਚਿੰਤ ਹਮਾਰ ਗੋਬਿੰਦੁ ਗਾਜੈ[17] ॥ ੬ ॥ ਅਚਿੰਤ ਹਮਾਰੈ ਮਨੁ ਪਤੀਆਨਾ[18] ॥ ਨਿਹਚਲ ਧਨੀ[19] ਅਚਿੰਤੁ ਪਛਾਨਾ ॥ ਅਚਿੰਤੋ ਉਪਜਿਓ ਸਗਲ ਬਿਬੇਕਾ[20] ॥ ਅਚਿੰਤ ਚਰੀ[21] ਹਥਿ ਹਰਿ ਹਰਿ ਟੇਕਾ ॥ ੭ ॥ ਅਚਿੰਤ ਪ੍ਰਭੂ ਧੁਰਿ[22] ਲਿਖਿਆ ਲੇਖੁ ॥ ਅਚਿੰਤ ਮਿਲਿਓ ਪ੍ਰਭੁ ਠਾਕੁਰੁ ਏਕ ॥ [23]ਚਿੰਤ ਅਚਿੰਤਾ ਸਗਲੀ ਗਈ ॥ ਪ੍ਰਭ ਨਾਨਕ ਨਾਨਕ ਨਾਨਕ ਮਈ ॥ ੮ ॥ ੩ ॥ ੬ ॥

ਭੈਰਉ ਬਾਣੀ ਭਗਤਾ ਕੀ ॥ [24]ਕਬੀਰ ਜੀਉ ॥ ਘਰੁ ੧

੧ ਓ ਸਤਿਗੁਰ ਪ੍ਰਸਾਦਿ ॥ † ॥ ਇਹੁ ਧਨੁ ਮੇਰੇ ਹਰਿ ਕੋ ਨਾਉ ॥ [25]ਗਾਂਠਿ ਨ ਬਾਧਉ ਬੇਚਿ ਨ ਖਾਉ ॥ ੧ ॥ ਰਹਾਉ ॥ ਨਾਉ ਮੇਰੇ ਖੇਤੀ ਨਾਉ ਮੇਰੇ ਬਾਰੀ[26] ॥ ਭਗਤਿ ਕਰਉ ਜਨੁ ਸਰਨਿ ਤੁਮ੍ਹਾਰੀ ॥ ੧ ॥ ਨਾਉ ਮੇਰੇ ਮਾਇਆ[27] ਨਾਉ ਮੇਰੇ ਪੂੰਜੀ ॥ ਤੁਮਹਿ ਛੋਡਿ ਜਾਨਉ ਨਹੀ ਦੂਜੀ ॥ ੨ ॥ ਨਾਉ ਮੇਰੇ ਬੰਧਿਪ[28] ਨਾਉ ਮੇਰੇ ਭਾਈ ॥ ਨਾਉ ਮੇਰੇ ਸੰਗਿ ਅੰਤਿ ਹੋਇ ਸਖਾਈ[29] ॥ ੩ ॥ ਮਾਇਆ ਮਹਿ ਜਿਸੁ ਰਖੈ ਉਦਾਸੁ[30] ॥ ਕਹਿ ਕਬੀਰ ਹਉ ਤਾ ਕੋ ਦਾਸੁ ॥ ੪ ॥ ੧ ‡ ॥ ਨਾਂਗੇ ਆਵਨੁ ਨਾਂਗੇ ਜਾਨਾ ॥ ਕੋਇ ਨ ਰਹਿ ਹੈ ਰਾਜਾ ਰਾਨਾ ॥ ੧ ॥ [31]ਰਾਮੁ ਰਾਜਾ ਨਉਨਿਧਿ ਮੇਰੈ ॥ ਸੰਪੈ[32] ਹੇਤੁ[33] ਕਲਤੁ[34] ਧਨੁ ਤੇਰੈ ॥

੧ ਦਿਲਾਂ ਦੀਆਂ ਜਾਨਣ ਵਾਲਾ ਦਿਲਾਂ ਵਿਚ ਸਮਾ ਰਿਹਾ ਹੈ ।
੨ ਜਿਥੇ ਕਿਥੇ ।
੩ ਨਾਨਕ ਨੂੰ ਗੁਰੂ ਨੇ ਇਹ ਚਾਨਣਾ ਦਿੱਤਾ ਹੈ ।
੪ ਸਹਜ-ਅਨੰਦ, ਉਹ ਖੁਸ਼ੀਆਂ ਤਮਾਸ਼ੇ ਜੋ ਮਨ ਨੂੰ ਅਡੋਲ ਰਖਣ ।
੫ ਬੇਅੰਤ ।
੬ ਅਚਨ ਚੇਤ, ਸਾਡੇ ਵਲੋਂ ਜਿਸ ਦਾ ਖ਼ਿਆਲ ਵੀ ਨਾ ਸੀ ।
੭ ਸਿਫ਼ਤ ।
੮ ਮੁੜ ਮੁੜ, ਬਾਰ ਬਾਰ ਉਸ ਵਿਚ ਮਨ ਨੂੰ ਲਗਾ ਕੇ ।
੯ ਆਪਣੇ ਆਪ, ਸੁਤੇ ਹੀ । ਸਾਡੇ ਘਰ ਸਤੇ ਹੀ ਪ੍ਰੇਮ ਰੂਪ ਭੋਜਨ ਕੀਤਾ ਜਾਂਦਾ ਹੈ ।
੧੦ ਗੁਰ-ਸ਼ਬਦ ਰਾਹੀਂ ਪਾਰ ਉਤਾਰਾ ਹੁੰਦਾ ਰਹਿੰਦਾ ਹੈ ।
੧੧ ਦੁਖ, ਝੋਰੇ ।
੧੨ ਵੈਰੀ ਵੀ ਮਿਤਰ ਹੋ ਗਏ ।
੧੩ ਸਾਨੂੰ ।
੧੪ ਤਤ ਦੀ ਪਛਾਣ ਹੋ ਗਈ ।
੧੫ ਉਪਦੇਸ਼, ਸਿਖਿਆ ।
੧੬ ਦੇਖੋ ਪੰ. ੧੧੩੭, ਨੋਟ ੨੧ ।
੧੭ ਪ੍ਰਗਟ ਹੋਇਆ ਹੈ ।
੧੮ ਪਤੀਜ ਗਿਆ ।
੧੯ [ਸਿੰਧੀ. ਧਣੀ] ਮਾਲਕ ।
੨੦ ਨਿਰਣਾ ਸ਼ਕਤੀ, ਵਿਚਾਰ ।
੨੧ ਚੜ੍ਹੀ । ਹਥ ਲਗੀ ਹੈ,ਮਿਲੀ ਹੈ ਹਰੀ ਦੀ ਟੇਕ ।
੨੨ ਧੁਰ ਹਜ਼ੂਰੋਂ ।
੨੩ ਚਿੰਤਾ ਤੇ ਅਚਿੰਤਾ ਦੋਵੇਂ ਪੱਖ ਚਲੇ ਗਏ ਤੇ ਪ੍ਰਭੂ ਨਾਨਕ ਦਾ ਰੂਪ ਅਤੇ ਨਾਨਕ ਪ੍ਰਭੂ ਰੂਪ ਹੋ ਗਿਆ ।
੨੪ ਦੇਖੋ ਪੰ. ੧੧੨੩, ਨੋਟ ੮ ।
੨੫ ਗੰਢ ਨਹੀਂ ਬੰਨ੍ਹਦਾ ਤੇ ਨਾ ਵੇਚ ਖਾਂਦਾ ਹਾਂ, ਭਾਵ ਨਾ ਸੂਮਾਂ ਵਾਂਗੂੰ ਆਪਣੇ ਪਾਸ ਹੀ ਘੁਟ ਕੇ ਬੰਨ੍ਹ ਰਖਦਾ ਹਾਂ ਤੇ ਨਾ ਐਵੇਂ ਹੀ ਸੁਟ ਪਾਉਂਦਾ ਹਾਂ ।
੨੬ ਵਾੜੀ ।
੨੭ ਧਨ ।
੨੮ ਸੰਬੰਧੀ ।
੨੯ ਸਹਾਈ, ਮਦਦਗਾਰ ।
੩੦ ਮਾਇਆ ਤੋਂ ਨਿਰਲੇਪ ।
੩੧ ਹੇ ਰਾਜਾ ! ਮੇਰੇ ਪਾਸ ਰਾਮ-ਨਾਮ ਹੀ ਨੌ-ਨਿਧੀਆਂ ਹਨ, ਪਰ ਤੇਰੇ ਕੋਲ ਧਨ, ਇਸਤਰੀ ਤੇ ਹੋਰ ਮੋਹ ਹੈ। ਦੇਖੋ ਪੰ. ੧੧੨੯, ਫੁਟ ਨੋਟ * ।
੩੨ [ਸੰਪਦਾ] ਵਿਭੂਤੀ, ਐਸ਼ਵਰਜ, ਰਾਜ-ਭਾਗ ।
੩੩ ਮੋਹ ।
੩੪ ਇਸਤਰੀ ।

---

* ਗੁਰੂ ਦੀ ਮਿਹਰ ਨਾਲ ਐਸਾ ਹਰੀ ਸੁਤੇ-ਸਿਧ ਹੀ ਸਾਨੂੰ ਅਨੁਭਵ ਹੁੰਦਾ ਅਤੇ ਸਾਡੀ ਆਮ ਵਰਤੋਂ ਵਿਚ ਅੰਗ-ਸੰਗ ਰਹਿੰਦਾ ਹੋਇਆ ਆਪਣੇ ਨਾਲ ਇਕ-ਮਈ ਕਰ ਦਿੰਦਾ ਹੈ ।

† ਨਾਮ ਹਰ ਤਰ੍ਹਾਂ ਦਾ ਧਨ ਸੰਪਦਾ ਹੈ ।

‡ ਇਸ ਧਨ ਨੂੰ ਛੱਡ ਕੇ ਸੰਸਾਰੀ ਧੰਨ ਸੰਪਦਾ ਪਿਛੇ ਪੈਣਾ ਆਪਣਾ ਜਨਮ ਵਿਅਰਥ ਗੁਆਣਾ ਹੈ ।

੧ ॥ ਰਹਾਉ ॥ ਆਵਤ ਸੰਗ ਨ ਜਾਤ ਸੰਗਾਤੀ[1] ॥ ਕਹਾ ਭਇਓ ਦਰਿ ਬਾਂਧੇ ਹਾਥੀ ॥ ੨ ॥ ਲੰਕਾ ਗਢੁ[2] ਸੋਨੇ ਕਾ ਭਇਆ ॥ ਮੂਰਖੁ ਰਾਵਨੁ ਕਿਆ ਲੇ ਗਇਆ ॥ ੩ ॥ ਕਹਿ ਕਬੀਰ ਕਿਛੁ ਗੁਨੁ ਬੀਚਾਰਿ ॥ ਚਲੇ ਜੁਆਰੀ ਦੁਇ ਹਥ ਝਾਰਿ ॥ ੪ ॥ ੨ * ॥ ਮੈਲਾ ਬ੍ਰਹਮਾ ਮੈਲਾ ਇੰਦੁ ॥ ਰਵਿ[3] ਮੈਲਾ ਮਲਾ ਹੈ ਚੰਦੁ ॥ ੧ ॥ ਮੈਲਾ ਮਲਤਾ[4] ਇਹੁ ਸੰਸਾਰੁ ॥ ਇਕੁ ਹਰਿ ਨਿਰਮਲੁ ਜਾ ਕਾ ਅੰਤੁ ਨ ਪਾਰੁ ॥ ੧ ॥ ਰਹਾਉ ॥ ਮੈਲੇ ਬ੍ਰਹਮੰਡਾਇ ਕੈ ਈਸ[5] ॥ ਮੈਲੇ [6]ਨਿਸਿ ਬਾਸੁਰ [7]ਦਿਨ ਤੀਸ ॥ ੨ ॥ ਮੈਲਾ ਮੋਤੀ ਮੈਲਾ ਹੀਰੁ[8] ॥ ਮੈਲਾ ਪਉਨੁ ਪਾਵਕੁ[9] ਅਰੁ ਨੀਰੁ ॥ ੩ ॥ ਮੈਲੇ ਸਿਵ ਸੰਕਰਾ ਮਹੇਸ ॥ ਮੈਲੇ [10]ਸਿਧ ਸਾਧਿਕ ਅਰੁ ਭੇਖ ॥ ੪ ॥ ਮੈਲੇ ਜੋਗੀ ਜੰਗਮ[11] ਜਟਾ ਸਹੇਤਿ ॥ ਮੈਲੀ ਕਾਇਆ ਹੰਸ[12] ਸਮੇਤਿ ॥ ੫ ॥ ਕਹਿ ਕਬੀਰ ਤੇ ਜਨ ਪਰਵਾਨ ॥ ਨਿਰਮਲ ਤੇ ਜੋ ਰਾਮਹਿ ਜਾਨ ॥ ੬ ॥ ੩ † ॥ ਮਨੁ ਕਰਿ ਮਕਾ ਕਿਬਲਾ[13] ਕਰਿ ਦੇਹੀ ॥ [14]ਬੋਲਨਹਾਰੁ ਪਰਮ ਗੁਰੁ ਏਹੀ ॥ ੧ ॥ [15]ਕਹੁ ਰੇ ਮੁਲਾਂ ਬਾਂਗ ਨਿਵਾਜ ॥ ਏਕ ਮਸੀਤਿ ਦਸੈ ਦਰਵਾਜ ॥ ੧ ॥ ਰਹਾਉ ॥ [16]ਮਿਸਿਮਿਲਿ ਤਾਮਸੁ ਭਰਮੁ ਕਦੂਰੀ ॥ [17]ਭਾਖਿ ਲੇ ਪੰਚੈ ਹੋਇ ਸਬੂਰੀ ॥ ੨ ॥ ਹਿੰਦੂ ਤੁਰਕ ਕਾ ਸਾਹਿਬੁ ਏਕ ॥ ਕਹ ਕਰੈ ਮੁਲਾਂ ਕਹ ਕਰੈ ਸੇਖ ॥ ੩ ॥ ਕਹਿ ਕਬੀਰ ਹਉ ਭਇਆ ਦਿਵਾਨਾ[18] ॥ [19]ਮੁਸਿ ਮੁਸਿ ਮਨੂਆ ਸਹਜਿ ਸਮਾਨਾ ॥ ੪ ॥ ੪ ‡ ॥ [20]ਗੰਗਾ ਕੇ ਸੰਗ ਸਲਿਤਾ ਬਿਗਰੀ ॥ ਸੋ ਸਲਿਤਾ ਗੰਗਾ ਹੋਇ ਨਿਬਰੀ ॥ ੧ ॥ ਬਿਗਰਿਓ ਕਬੀਰਾ [21]ਰਾਮ ਦੁਹਾਈ ॥ ਸਾਚੁ ਭਇਓ [22]ਅਨ ਕਤਹਿ ਨ ਜਾਈ ॥ ੧ ॥ ਰਹਾਉ ॥ ਚੰਦਨ ਕੈ ਸੰਗਿ ਤਰਵਰੁ[23] ਬਿਗਰਿਓ ॥ ਸੋ ਤਰਵਰੁ ਚੰਦਨੁ ਹੋਇ ਨਿਬਰਿਓ ॥ ੨ ॥ ਪਾਰਸ ਕੇ ਸੰਗ ਤਾਂਬਾ ਬਿਗਰਿਓ ॥ ਸੋ ਤਾਂਬਾ ਕੰਚਨੁ[24] ਹੋਇ ਨਿਬਰਿਓ ॥ ੩ ॥ ਸੰਤਨ ਸੰਗਿ ਕਬੀਰਾ ਬਿਗਰਿਓ ॥ ਸੋ ਕਬੀਰੁ ਰਾਮੈ ਹੋਇ ਨਿਬਰਿਓ ॥ ੪ ॥ ੫ § ॥ ਮਾਥੇ ਤਿਲਕੁ ਹਥਿ ਮਾਲਾ ਬਾਨਾਂ[25] ॥ [26]ਲੋਗਨ ਰਾਮੁ ਖਿਲਉਨਾ ਜਾਨਾਂ ॥ ੧ ॥ ਜਉ ਹਉ ਬਉਰਾ ਤਉ ਰਾਮ ਤੋਰਾ[27] ॥ ਲੋਗੁ ਮਰਮੁ[28] ਕਹ ਜਾਨੈ ਮੋਰਾ ॥ ੧ ॥ ਰਹਾਉ ॥ [29]ਤੋਰਉ ਨ ਪਾਤੀ ਪੂਜਉ ਨ ਦੇਵਾ ॥ ਰਾਮ ਭਗਤਿ ਬਿਨੁ ਨਿਹਫਲ ਸੇਵਾ ॥ ੨ ॥ ਸਤਿਗੁਰੁ ਪੂਜਉ ਸਦਾ ਸਦਾ ਮਨਾਵਉ ॥ ਐਸੀ ਸੇਵ ਦਰਗਹ ਸੁਖ ਪਾਵਉ ॥ ੩ ॥ ਲੋਗੁ ਕਹੈ ਕਬੀਰੁ ਬਉਰਾਨਾ ॥ [30]ਕਬੀਰ ਕਾ ਮਰਮੁ ਰਾਮ ਪਹਿਚਾਨਾਂ ॥ ੪ ॥ ੬ ¶ ॥ [31]ਉਲਟਿ ਜਾਤਿ ਕੁਲ ਦੋਊ ਬਿਸਾਰੀ ॥ [32]ਸੁੰਨ ਸਹਜ ਮਹਿ ਬੁਨਤ ਹਮਾਰੀ ॥ ੧ ॥ ਹਮਰਾ ਝਗਰਾ ਰਹਾ ਨ ਕੋਊ ॥ ਪੰਡਿਤ ਮੁਲਾਂ ਛਾਡੇ ਦੋਊ ॥ ੧ ॥

੧ ਸੰਗ, ਨਾਲ ।
੨ ਗੜ੍ਹ, ਕਿਲ੍ਹਾ ।
੩ ਸੂਰਜ ।
੪ ਮਲੀਨ ।
੫ ਈਸ਼ਰ, ਰਾਜੇ । ਬ੍ਰਹਮੰਡਾਂ ਦੇ ਰਾਜੇ ।
੬ ਰਾਤ ਤੇ ਦਿਨ ।
੭ ਤੀਹ ਦਿਨ (ਮਹੀਨਾ) ।
੮ ਹੀਰਾ ।
੯ ਅਗਨੀ ।
੧੦ ਜੋ ਜੋਗ ਸਿਧੀ ਨੂੰ ਪ੍ਰਾਪਤ ਹੋ ਚੁਕੇ ਹਨ, ਓਹ 'ਸਿਧ' ਹਨ, ਤੇ ਜਿਹੜੇ ਅਜੇ ਕਮਾਈ ਕਰ ਰਹੇ ਹਨ, ਓਹ 'ਸਾਧਿਕ' ਹਨ ।
੧੧ ਜੋਗੀਆਂ ਦਾ ਇਕ ਫ਼ਿਰਕਾ । ਜੰਗਮ ਜਟਾ ਸਹਿਤ ।
੧੨ ਜੀਵ ।
੧੩ [ਮੁਸਲਮਾਣਾਂ ਦਾ ਧਰਮ ਮੰਦਰ, ਜੋ ਮਕੇ ਸ਼ਹਿਰ ਵਿਚ ਹੈ, ਅਤੇ ਜਿਸ ਵਲ ਮੂੰਹ ਕਰ ਕੇ ਨਮਾਜ਼ ਪੜ੍ਹੀ ਜਾਂਦੀ ਹੈ] ਧਰਮ ਮੰਦਰ ਜਿਸ ਵਲ ਮੂੰਹ ਕਰੀਏ; ਕਾਬੇ ਦੀ ਚਾਰ-ਦੀਵਾਰੀ ।
੧੪ ਜੀਵ ਹੀ ਵਡਾ ਪੀਰ ਹੈ ।
੧੫ ਹੇ ਮੁੱਲਾਂ ! ਇਸ ਦਸ ਦਰਵਾਜ਼ੇ ਵਾਲੇ ਸਰੀਰ ਅੰਦਰ ਹੀ ਬਾਂਗ ਦੇਹ ਤੇ ਨਿਮਾਜ਼ ਪੜ੍ਹ ।
੧੬ ਭਰਮ, ਤਾਮਸ ਤੇ ਕਦੂਰਤ (ਮਨ ਦੀ ਮਲੀਨਤਾ) ਨੂੰ ਮਾਰ ਦੇਹ । ਮਿਸਿਮਿਲ [ਫ਼ਾ. ਬਿਸਮਿਲ= ਬਿਸਮਿਲਾ ਪੜ੍ਹ ਕੇ ਜ਼ਿਬਹ ਕੀਤਾ ਹੋਇਆ] ਮਾਰ ਦੇਹ ।
੧੭ ਕਾਮਾਦਿ ਨੂੰ ਛੱਕ ਕੇ ਸਬਰ ਵਾਲਾ ਹੋ ਜਾ ।
੧੮ ਮਸਤ, ਆਸ਼ਕ ।
੧੯ ਜ਼ਿਬਹ ਕਰ ਕੇ, ਮਨ ਨੂੰ ਮਾਰ ਕੇ ਸਹਜ ਵਿਚ ਸਮਾ ਗਿਆ ਹਾਂ । ਸਹਜਿ=ਪੂਰਨ ਅਡੋਲਤਾ ਵਿਚ ।
੨੦ ਗੰਗਾ ਦੇ ਵਿਚ ਸਲਿਤਾ (ਨਦੀ) ਦੀ ਸ਼ਕਲ ਤਬਦੀਲ ਹੋਈ ਤੇ ਫਿਰ ਗੰਗਾ ਹੀ ਹੋ ਗਈ ।
੨੧ ਰਾਮ ਦੀ ਦੁਹਾਈ ਦੇ ਦੇ ਕੇ ।
੨੨ ਹੋਰ ਕਿਤੇ ।
੨੩ ਰੁਖ ।
੨੪ ਸੋਨਾ ।
੨੫ ਇਹ ਬਣਾਵਟ ਬਣਾਈ ਹੈ ।
੨੬ ਰਾਮ ਨੂੰ ਮਿਲਣਾ ਲੋਕਾਂ ਨੇ ਮਖ਼ੌਲ ਸਮਝ ਛਡਿਆ ਹੈ ।
੨੭ ਤੇਰਾ ਹਾਂ ।
੨੮ ਭੇਦ ।
੨੯ ਪੂਜਾ ਕਰਨ ਲਈ ਨਹੀਂ ਤੋੜਦਾ ਪਤੇ ।
੩੦ ਕਬੀਰ ਦਾ ਭੇਤ ਰਾਮ ਜਾਣਦਾ ਹੈ ।
੩੧ ਮਨ ਨੂੰ ਮਾਇਆ ਵਲੋਂ ਉਲਟਾ ਕੇ ਕੁਲ ਜਾਤ ਵਿਸਾਰ ਦਿਤੀ ਹੈ ।
੩੨ ਅਫੁਰ ਅਵਸਥਾ ਵਿਚ ਲਿਵ ਰੂਪ ਤਾਣੀ ਲਗੀ ਹੈ ।

---

* ਹਰੀ-ਨਾਮ ਤੋਂ ਬਿਨਾਂ ਸਭ ਕੁਝ ਅਪਵਿੱਤਰ ਹੈ ।

† ਮੁਸਲਮਾਣਾਂ ਨੂੰ ਸਿਖਿਆ ਦਿੱਤੀ ਹੈ ਕਿ ਬਾਹਰਲੀ ਸ਼ਰ੍ਹਾ ਉਤੇ ਜ਼ੋਰ ਦੇਣ ਦੀ ਥਾਂ ਆਪਣੀ ਅੰਦਰਲੀ ਜ਼ਿੰਦਗੀ ਨੂੰ ਸਵਾਰਨਾ, ਕਾਮ ਕ੍ਰੋਧ ਤੋਂ ਬਚ ਕੇ ਇਕ ਹਰੀ ਦੀ ਅਰਾਧਨਾ ਕਰਨੀ ਚਾਹੀਦੀ ਹੈ ਜੋ ਹਿੰਦੂ ਤੁਰਕ ਦਾ ਸਾਂਝਾ ਰੱਬ ਹੈ ।

‡ ਕਬੀਰ ਜੀ ਨੂੰ ਸੰਤਾਂ ਦਾ ਸੰਗ ਕਰਦਿਆਂ ਤੇ ਆਮ ਸੰਸਾਰੀਆਂ ਤੋਂ ਵਖਰੀ ਤਰ੍ਹਾਂ ਦੀ ਜ਼ਿੰਦਗੀ ਬਣਾਂਦਿਆਂ ਵੇਖ ਕੇ ਲੋਕ ਉਨ੍ਹਾਂ ਨੂੰ ਵਿਗੜਿਆ ਹੋਇਆ ਕਹਿੰਦੇ ਸਨ । ਕਬੀਰ ਜੀ ਦਸਦੇ ਹਨ ਕਿ ਹਾਂ ਮੈਂ ਇਵੇਂ ਹੀ ਵਿਗੜਿਆ ਹਾਂ ਜਿਵੇਂ ਆਮ ਨਦੀ ਦਾ ਪਾਣੀ ਗੰਗਾ ਨਾਲ ਮਿਲ ਕੇ, ਜਾਂ ਆਮ ਦਰੱਖ਼ਤ ਚੰਦਨ ਨਾਲ ਮਿਲ ਕੇ, ਜਾਂ ਤਾਂਬਾ ਪਾਰਸ ਨਾਲ ਮਿਲ ਕੇ ਵਿਗੜ ਜਾਂਦਾ ਹੈ; ਭਾਵ ਇਹ ਵਿਗਾੜ ਨਹੀਂ, ਬਿਹਤਰੀ ਲਈ ਤਬਦੀਲੀ ਹੈ, ਜਿਸ ਨਾਲ ਮੈਂ ਸੰਗਤ ਦੇ ਰਾਹੀਂ ਹਰੀ ਨਾਲ ਇਕ-ਮਿਕ ਹੋ ਗਿਆ ਹਾਂ ।

§ ਕਈ ਕਬੀਰ ਨੂੰ ਲੋਕ-ਰੀਤਿ ਛਡ ਕੇ ਰਾਮ-ਨਾਮ ਵਿਚ ਲਗਣ ਕਰਕੇ ਸ਼ੁਦਾਈ ਕਹਿਣ ਲਗ ਪਏ ਸਨ । ਕਬੀਰ ਜੀ ਕਹਿੰਦੇ ਹਨ ਕਿ ਬਉਰੇ ਤਾਂ ਓਹ ਹਨ ਜੋ ਹਰੀ ਨੂੰ ਖਿਡੌਣਾ ਜਾਣ ਕੇ ਉਸ ਦੇ ਪ੍ਰਸੰਨ ਕਰਨ ਲਈ ਤਿਲਕ ਮਾਲਾ ਮੂਰਤੀ-ਪੂਜਾ ਆਦਿ ਭਰਮ-ਰੂਪ ਕਰਮ ਕਰਦੇ ਹਨ । ਇਹੋ ਜਹੇ ਲੋਕ ਨਿਰੰਕਾਰ ਦੇ ਪੁਜਾਰੀ ਕਬੀਰ ਦਾ ਭੇਦ ਕਿਵੇਂ ਜਾਣ ਸਕਦੇ ਹਨ ?

¶ ਕਬੀਰ ਜੀ ਆਪਣਾ ਵਖਰਾ ਤਰੀਕਾ ਦਸਦੇ ਹਨ ਕਿ ਅਸਾਂ ਸਭ ਕੁਲ-ਰੀਤਿ ਅਤੇ ਪੰਡਤਾਂ ਮੁਲਾਣਿਆਂ ਦੇ ਦਸੇ ਹੋਏ ਰਸਤਿਆਂ ਨੂੰ ਛੱਡ ਕੇ ਇਕ ਹਰੀ ਦੇ ਪ੍ਰੇਮ ਵਾਲਾ ਰਸਤਾ ਪਕੜਿਆ ਹੈ ।

ਰਹਾਉ ॥ ਬੁਨਿ ਬੁਨਿ ਆਪ ਆਪੁ ਪਹਿਰਾਵਉ ॥ ਜਹ ਨਹੀ ਆਪੁ[1] ਤਹਾ ਹੋਇ
ਗਾਵਉ ॥ ੨ ॥ [2]ਪੰਡਿਤ ਮੁਲਾਂ ਜੋ ਲਿਖਿ ਦੀਆ ॥ ਛਾਡਿ ਚਲੇ ਹਮ ਕਛੂ ਨ
ਲੀਆ ॥ ੩ ॥ ਰਿਦੈ ਇਖਲਾਸੁ[3] ਨਿਰਖ ਲੇ ਮੀਰਾ ॥ ਆਪੁ ਖੋਜਿ ਖੋਜਿ ਮਿਲੇ
ਕਬੀਰਾ ॥ ੪ ॥ ੭ *॥ ਨਿਰਧਨ ਆਦਰੁ ਕੋਈ ਨ ਦੇਇ ॥ ਲਾਖ ਜਤਨ ਕਰੈ
ਓਹੁ ਚਿਤਿ ਨ ਧਰੇਇ ॥ ੧ ॥ ਰਹਾਉ ॥ ਜਉ ਨਿਰਧਨੁ ਸਰਧਨ[4] ਕੈ ਜਾਇ ॥
ਆਗੇ ਬੈਠਾ [5]ਪੀਠਿ ਫਿਰਾਇ ॥ ੧ ॥ ਜਉ ਸਰਧਨੁ ਨਿਰਧਨ ਕੈ ਜਾਇ ॥ ਦੀਆ
ਆਦਰੁ ਲੀਆ ਬੁਲਾਇ ॥ ੨ ॥ ਨਿਰਧਨ ਸਰਧਨੁ ਦੋਨਉ ਭਾਈ ॥ ਪ੍ਰਭ ਕੀ
ਕਲਾ[6] ਨ ਮੇਟੀ ਜਾਈ ॥ ੩ ॥ ਕਹਿ ਕਬੀਰ ਨਿਰਧਨ ਹ ਸੋਈ ॥ ਜਾ ਕੇ ਹਿਰਦੈ
ਨਾਮੁ ਨ ਹੋਈ ॥ ੪ ॥ ੮ †॥ ਗੁਰ ਸੇਵਾ ਤੇ ਭਗਤਿ ਕਮਾਈ ॥ [7]ਤਬ ਇਹ
ਮਾਨਸ ਦੇਹੀ ਪਾਈ ॥ [8]ਇਸ ਦੇਹੀ ਕਉ ਸਿਮਰਹਿ ਦੇਵ ॥ ਸੋ ਦੇਹੀ ਭਜੁ ਹਰਿ
ਕੀ ਸੇਵ ॥੧॥ ਭਜਹੁ ਗੋੁਬਿੰਦ ਭੂਲਿ ਮਤ ਜਾਹੁ ॥ ਮਾਨਸ ਜਨਮ ਕਾ ਏਹੀ ਲਾਹੁ॥
੧ ॥ ਰਹਾਉ ॥ ਜਬ ਲਗੁ ਜਰਾ[9] ਰੋਗੁ ਨਹੀ ਆਇਆ ॥ ਜਬ ਲਗ ਕਾਲਿ [10]ਗ੍ਰਸੀ
ਨਹੀ ਕਾਇਆ ॥ ਜਬ ਲਗੁ ਬਿਕਲ[11] ਭਈ ਨਹੀ ਬਾਨੀ ॥ ਭਜਿ ਲੇਹਿ ਰੇ ਮਨ
ਸਾਰਿਗਪਾਨੀ[12] ॥ ੨ ॥ ਅਬ ਨ ਭਜਸਿ ਭਜਸਿ ਕਬ ਭਾਈ ॥ ਆਵੈ ਅੰਤੁ ਨ
ਭਜਿਆ ਜਾਈ ॥ ਜੋ ਕਿਛੁ ਕਰਹਿ ਸੋਈ ਅਬ ਸਾਰੁ[13] ॥ ਫਿਰਿ ਪਛੁਤਾਹੁ ਨ
ਪਾਵਹੁ ਪਾਰੁ ॥੩॥ ਸੋ ਸੇਵਕੁ ਜੋ ਲਾਇਆ ਸੇਵ ॥ [14]ਤਿਨ ਹੀ ਪਾਏ ਨਿਰੰਜਨ ਦੇਵ॥
ਗੁਰ ਮਿਲਿ ਤਾ ਕੇ ਖੁਲ੍ਹੇ ਕਪਾਟ[15] ॥ ਬਹੁਰਿ ਨ ਆਵੈ ਜੋਨੀ ਬਾਟ[16] ॥੪॥ ਇਹੀ
ਤੇਰਾ ਅਉਸਰੁ[17] ਇਹ ਤੇਰੀ ਬਾਰ[18] ॥ [19]ਘਟ ਭੀਤਰਿ ਤੂ ਦੇਖੁ ਬਿਚਾਰਿ ॥
ਕਹਤ ਕਬੀਰੁ [20]ਜੀਤਿ ਕੈ ਹਾਰਿ ॥ ਬਹੁ ਬਿਧਿ ਕਹਿਓ ਪੁਕਾਰਿ ਪੁਕਾਰਿ ॥੫॥
੧ ॥ ੯ ‡॥ [21]ਸਿਵ ਕੀ ਪੁਰੀ ਬਸੈ ਬੁਧਿ ਸਾਰੁ ॥ ਤਹ ਤੁਮ੍ਹ ਮਿਲਿ ਕੈ ਕਰਹੁ
ਬਿਚਾਰੁ ॥ ਈਤ ਊਤ ਕੀ ਸੋਝੀ ਪਰੈ ॥ [22]ਕਉਨੁ ਕਰਮ ਮੇਰਾ ਕਰਿ ਕਰਿ ਮਰੈ ॥
੧॥[23]ਨਿਜ ਪਦ ਊਪਰਿ ਲਾਗੋ ਧਿਆਨੁ ॥ ਰਾਜਾ ਰਾਮ ਨਾਮੁ ਮੋਰਾ ਬ੍ਰਹਮ ਗਿਆਨੁ॥
੧ ॥ ਰਹਾਉ ॥ [24]ਮੂਲ ਦੁਆਰੈ ਬੰਧਿਆ ਬੰਧੁ ॥ ਰਵਿ ਊਪਰ ਗਹਿ ਰਾਖਿਆ
ਚੰਦੁ ॥ ਪਛਮ ਦੁਆਰੈ ਸੂਰਜੁ ਤਪੈ ॥ ਮੇਰ ਡੰਡ ਸਿਰ ਊਪਰਿ ਬਸੈ ॥ ੨ ॥
[25]ਪਸਚਮ ਦੁਆਰੇ ਕੀ ਸਿਲ ਓੜ ॥ ਤਿਹ ਸਿਲ ਊਪਰਿ ਖਿੜਕੀ ਅਉਰ ॥
ਖਿੜਕੀ ਊਪਰਿ ਦਸਵਾ ਦੁਆਰੁ ॥ ਕਹਿ ਕਬੀਰ ਤਾ ਕਾ ਅੰਤੁ ਨ ਪਾਰੁ ॥ ੩ ॥
੨ ॥ ੧੦ ॥ ਸੋ ਮੁਲਾਂ ਜੋ ਮਨ ਸਿਉ ਲਰੈ ॥ ਗੁਰ ਉਪਦੇਸਿ ਕਾਲ ਸਿਉ ਜੁਰੈ[26]॥
[27]ਕਾਲ ਪੁਰਖ ਕਾ ਮਰਦੈ ਮਾਨੁ ॥ ਤਿਸੁ ਮੁਲਾ ਕਉ ਸਦਾ ਸਲਾਮੁ ॥ ੧ ॥ ਹੈ

੧ ਹੰਕਾਰ।

੨ ਹਿੰਦੂ ਮੁਸਲਮਾਨ ਆਗੂਆਂ ਨੇ ਜੋ ਕੁਝ ਸਾਡੀ ਅਗਵਾਈ ਲਈ ਲਿਖਿਆ ਸੀ, ਭਾਵ ਉਨ੍ਹਾਂ ਦੀਆਂ ਜੋ ਧਾਰਮਕ ਪੁਸਤਕਾਂ ਹਨ, ਉਨ੍ਹਾਂ ਵਿਚੋਂ ਅਸਾਂ ਕੁਝ ਨਹੀਂ ਲਿਆ, ਉਨ੍ਹਾਂ ਦੇ ਮਤ ਦੀ ਕੋਈ ਗਲ ਧਾਰਨ ਨਹੀਂ ਕੀਤੀ, ਸਭ ਕੁਝ ਛਡ ਦਿੱਤਾ। ਦਸਵੇਂ ਸ਼ਬਦ ਵਿਚ ਹਿੰਦੂਆਂ ਦੇ ਗੁੰਝਲਦਾਰ ਅਭਿਆਸਾਂ ਤੋਂ ਛੁਡਾਇਆ ਹੈ, ਅਤੇ ਯਾਰਵੇਂ ਵਿਚ ਮੁਸਲਮਾਨਾਂ ਦੇ ਧਾਰਮਕ ਤੇ ਮੁਲਕੀ ਆਗੂਆਂ ਦੀਆਂ ਜ਼ੋਰਾਵਰੀਆਂ ਤੋਂ।

੩ [ਅ. ਖਾਲਿਸਪੁਣਾ, ਨਿਰੋਲਤਾ] ਪਵਿੱਤਰਤਾ। ਜੇ ਹਿਰਦੇ ਵਿਚ ਸਫ਼ਾਈ ਹੈ ਤਾਂ ਹਰੀ ਨੂੰ ਵੇਖ ਲੈ।

੪ ਧਨਵਾਨ।

੫ ਪਿੱਠ ਫੇਰ ਦਿੰਦਾ ਹੈ।

੬ ਖੇਡ, ਹੁਕਮ।

੭ ਤਾਂ ਸਮਝੋ ਕਿ ਮਨੁਖਾ ਦੇਹੀ ਲੱਭੀ ਸਫਲ ਹੈ।

੮ ਇਹ ਦੇਹੀ ਐਸੀ ਅਮੋਲਕ ਹੈ ਕਿ ਦੇਵਤੇ ਭੀ ਇਸ ਦੀ ਪ੍ਰਾਪਤੀ ਲਈ ਚਾਹਨਾ ਕਰਦੇ ਹਨ। ਇਸ ਲਈ ਐਸੀ ਦੇਹੀ ਦੁਆਰਾ ਹਰੀ ਦੀ ਸੇਵਾ ਕਰਨੀ ਯਾਦ ਰਖੋ।

੯ ਬੁਢੇਪਾ।

੧੦ ਖਾਧੀ ਨਹੀਂ।

੧੧ ਕਲ-ਰਹਿਤ, ਕਮਜ਼ੋਰ, ਬੇਬਵ੍ਹੀ।

੧੨ [ਸਾਰੰਗ-ਪਾਣਿ: ਧਰਤੀ ਹੈ ਜਿਸ ਦੇ ਹਥ ਵਿਚ] ਵਾਹਿਗੁਰੂ।

੧੩ ਸਾਰ ਲੈ, ਕਰ ਲੈ।

੧੪ ਉਸੇ ਨੂੰ ਨਿਰਲੇਪ ਹਰੀ ਜੀ ਮਿਲੇ।

੧੫ [ਕਿਵਾੜ] ਭਿਤ ਮਨ ਦੇ।

੧੬ ਰਾਹ। ਜੂਨਾਂ ਦੇ ਰਾਹ ਤੇ ਮੁੜ ਨਹੀਂ ਆਉਂਦਾ।

੧੭ ਸਮਾ, ਮੌਕਾ।

੧੮ ਵੇਲਾ।

੧੯ ਦਿਲ ਵਿਚ।

੨੦ ਹੁਣ ਤੂੰ ਭਾਵੇਂ ਐਸੀ ਤਰ੍ਹਾਂ ਜੀਵਣ ਦੀ ਖੇਡ ਨੂੰ ਖੇਡ ਕਿ ਜਿਤ ਜਾਵੇਂ, ਜਾਂ ਭਾਵੇਂ ਹਾਰ ਜਾਵੇਂ, ਮੈਂ ਤਾਂ ਤੈਨੂੰ ਕਈ ਢੰਗਾਂ ਨਾਲ ਪੁਕਾਰ ਪੁਕਾਰ ਕੇ ਕਹਿ ਦਿਤਾ ਹੈ।

੨੧ ਚੇਤਨਤਾ ਦੇ ਸ਼ਹਿਰ, ਦਸਮ ਦੁਆਰ ਵਿਚ, (ਜਿਥੇ ਹਰੀ ਅਨੁਭਵ ਹੁੰਦਾ ਹੈ) ਸ੍ਰੇਸ਼ਟ ਬੁਧੀ ਵਸਦੀ ਹੈ; ਉਸ ਨੂੰ ਪ੍ਰਾਪਤ ਕਰ ਕੇ ਹਰੀ ਦਾ ਵਿਚਾਰ ਕਰੋ; ਉਸੇ ਨਾਲ ਤੁਹਾਨੂੰ ਲੋਕ ਪ੍ਰਲੋਕ ਦੀ ਸੋਝੀ ਹੋ ਜਾਵੇਗੀ।

੨੨ ਕੀ ਫ਼ਾਇਦਾ ਹੈ ਮੇਰਾ ਮੇਰਾ ਕਰ ਕੇ ਮਰਨ ਦਾ? ਕਉਨੁ ਕਰਮ=ਇਹ ਕੀ ਕੰਮ ਹੋਇਆ (ਕਿ ਮੇਰਾ ਮੇਰਾ ਕਰਦੇ ਮਰਦੇ ਰਹੇ)?

੨੩ ਆਪਣੇ ਸਰੂਪ ਦੀ ਲਖਤਾ ਉਤੇ ਧਿਆਨ ਜੋੜਿਆ ਹੈ। ਹਰੀ-ਨਾਮ ਹੀ ਮੇਰੇ ਲਈ ਬ੍ਰਹਮ-ਗਿਆਨ ਹੈ।

੨੪ (ਸਭ ਦੇ ਮੂਲ) ਹਰੀ ਦੇ ਦਵਾਰੇ ਅਸਾਂ ਮਨ ਦਾ ਸੰਬੰਧ ਬਣਾਇਆ ਹੈ। ਤਮੋ ਸੁਭਾਵ ਉਤੇ ਸਤੋ ਸੁਭਾਵ ਨੂੰ ਚੜ੍ਹਾਇਆ ਹੈ, ਭਾਵ ਤਮੋ ਗੁਣ ਦੂਰ ਕੀਤਾ ਹੈ। ਜਿਥੇ ਅਗਿਆਨਤਾ ਸੀ ਉਥੇ ਸੂਰਜ (ਗਿਆਨ) ਬਲ ਉਠਿਆ ਹੈ। ਸ਼ਿਰੋਮਣੀ ਲਗਨ ਸਭ ਦੇ ਉਤੇ ਹੈ ਭਾਵ ਸਭ ਤੋਂ ਪ੍ਰਬਲ ਹੈ। ਮੇਰ ਡੰਡ=ਮੇਰੂ ਦੰਡ=ਕੰਗਰੋੜ ਦੀ ਹਡੀ ਨਾਲ ਲਗੀ ਸੁਖਮਨਾ ਨਾੜੀ ਜੋ ਦਮਾਗ਼ ਤਕ ਜਾਂਦੀ ਹੈ; ਗੁਰਮਤਿ ਅਨੁਸਾਰ ਇਸ ਤੋਂ ਭਾਵ ਮਨ ਨੂੰ ਹਰੀ ਵਲ ਲਿਜਾਣ ਵਾਲੀ ਲਗਨ ਹੈ।

੨੫ ਪਿਛਲੇ ਦਰਵਾਜ਼ੇ ਦੇ ਓਹਲੇ ਇਕ ਪਥਰ ਹੈ, ਭਾਵ ਅਗਿਆਨਤਾ ਦੇ ਪਿਛੇ ਜੜ ਚੀਜ਼ਾਂ ਦੀ ਲਗਨ ਹੈ। ਇਸ ਜੜ ਚੀਜ਼ਾਂ ਦੀ ਲਗਨ ਦੇ ਉਤੇ ਇਕ ਹੋਰ ਮਾਨਸਕ ਲਗਨ ਹੈ, ਫਿਰ ਉਸ ਦੇ ਉਤੇ ਹਰੀ ਦੀ ਲਗਨ ਦਾ ਅਸਥਾਨ ਹੈ। ਇਹ ਲਗਨ ਬੇਅੰਤ ਦੀ ਹੈ (ਮਨੁਖ ਦਾ ਧਿਆਨ ਪਹਿਲਾਂ ਮਾਦੀ ਸੰਸਾਰ ਦੀਆਂ ਵਸਤਾਂ ਵਿਚ ਲਗਾ ਹੁੰਦਾ ਹੈ; ਫਿਰ ਕੁਝ ਉੱਚਾ ਹੋ ਕੇ ਮਨ ਦੀਆਂ ਸਾਹਿਤੱਕ, ਦਿਮਾਗ਼ੀ ਜਾਂ ਵਿਗਿਆਨਕ ਵਿਚਾਰਾਂ ਵਿਚ ਲਗਦਾ ਹੈ; ਅੰਤ ਇਸ ਤੋਂ ਭੀ ਉੱਚਾ ਹੋ ਕੇ ਹਰੀ ਦੇ ਮੇਲ ਲਈ ਲਗਨ ਲਾ ਲੈਂਦਾ ਹੈ।) ਆਤਮਾ ਦੀ ਉੱਚੀ ਤੋਂ ਉੱਚੀ ਹਾਲਤ ਨੂੰ, ਜਿਸ ਵਿਚ ਹਰੀ ਦਾ ਮੇਲ ਅਨੁਭਵ ਹੁੰਦਾ ਹੈ, ਦਸਮ-ਦੁਆਰ ਕਹਿੰਦੇ ਹਨ।

੨੬ ਜੁਟੇ, ਲੜੇ।

੨੭ ਜਮ ਰਾਜ ਦੇ ਹੰਕਾਰ ਨੂੰ ਮਲ ਦੇਵੇ।

---

* ਅਸਲੀ ਧਨ ਨਾਮ ਹੈ।

† ਨਾਮ ਜਪਣ ਦਾ ਔਸਰ ਇਹੋ ਮਨੁੱਖਾ ਜਨਮ ਹੈ। ਇਸ ਤੋਂ ਨਹੀਂ ਖੁੰਝਣਾ ਚਾਹੀਦਾ। ਮਨੁੱਖਾ ਜਨਮ ਵਿਚੋਂ ਭੀ ਜਵਾਨੀ ਦਾ ਸਮਾਂ ਐਵੇਂ ਨਹੀਂ ਗੁਆਣਾ ਚਾਹੀਦਾ।

‡ ਕਬੀਰ ਜੀ ਜੋਗ ਅਭਿਆਸ ਦੇ ਲਫ਼ਜ਼ ਵਰਤ ਕੇ ਉਸ ਦੀ ਥਾਂ ਅਸਲ ਬ੍ਰਹਮ-ਗਿਆਨ ਸਮਝਾਉਂਦੇ ਹਨ। ਯੋਗੀ ਲੋਕ ਆਪਣੇ ਪ੍ਰਾਣ ਦਸਮ-ਦੁਆਰ ਚੜ੍ਹਾਉਣ ਦਾ ਇਉਂ ਯਤਨ ਕਰਦੇ ਹਨ ਕਿ ਪਹਿਲਾਂ (ਮੂਲ-ਦੁਆਰੇ) ਗੁਦਾ ਨੂੰ ਗਿੱਟੇ ਨਾਲ ਬੰਦ ਕਰ ਕੇ ਹਵਾ ਨੂੰ ਓਧਰੋਂ ਨਿਕਲਣ ਤੋਂ ਰੋਕਦੇ ਹਨ। ਇਹ ਮੂਲ-ਬੰਧ ਅਖਵਾਂਦਾ ਹੈ। ਫੇਰ ਦਸਮ-ਦੁਆਰ ਤੋਂ ਹੇਠਾਂ ਵਾਲੀ ਸੰਘ ਦੀ ਮੋਰੀ ਨੂੰ ਜੀਭ ਨਾਲ ਬੰਦ ਕਰਦੇ ਹਨ, ਜਿਸ ਨਾਲ 'ਚੰਦ੍ਰਮਾ' ਵਿਚੋਂ ਝਰਦਾ ਅੰਮ੍ਰਿਤ ਉਪਰ ਹੀ ਰਕ ਜਾਂਦਾ ਹੈ ਅਤੇ ਥਲੇ ਮਿਹਦੇ ਦੀ ਅਗ ('ਸੂਰਜ') ਵਿਚ ਪੈ ਕੇ ਨਹੀਂ ਸੜਦਾ। ਪਰ ਹੇਠਲੇ ਪ੍ਰਾਣ ਥਲੇ ਰਹਿ ਜਾਣ ਕਰਕੇ ਅੰਦਰ ਬੜੀ ਗਰਮੀ ਪੈਦਾ ਹੋ ਜਾਂਦੀ ਹੈ, ਜਿਸ ਨਾਲ ਕੁੰਡਲਨੀ ਨਾੜੀ ਸੁਲਝ ਜਾਂਦੀ ਹੈ ਅਤੇ ਪ੍ਰਾਣ ਸੁਖਮਨਾ ਨਾੜੀ ਵਿਚ ਚਲੇ ਜਾਂਦੇ ਹਨ। ਜਿਥੇ ਇੜਾ ਪਿੰਗਲਾ ਤੇ ਸੁਖਮਨਾ ਦਾ ਮੇਲ ਹੈ, ਉਸ ਨੂੰ 'ਪਛਮ ਦੁਆਰਾ' ਕਿਹਾ ਹੈ।

ਹਜੂਰਿ ਕਤ ਦੂਰਿ ਬਤਾਵਹੁ ॥ ਦੁੰਦਰ[੧] ਬਾਧਹੁ ਸੁੰਦਰ[੨] ਪਾਵਹੁ ॥ ੧ ॥ ਰਹਾਉ ॥
ਕਾਜੀ ਸੋ ਜੁ ਕਾਇਆ ਬੀਚਾਰੈ ॥ [੩]ਕਾਇਆ ਕੀ ਅਗਨਿ ਬ੍ਰਹਮੁ ਪਰਜਾਰੈ ॥
ਸੁਪਨੈ ਬਿੰਦੁ[੪] ਨ ਦੇਈ ਝਰਨਾ ॥ ਤਿਸੁ ਕਾਜੀ ਕਉ [੫]ਜਰਾ ਨ ਮਰਨਾ ॥ ੨ ॥ [੬]ਸੋ
ਸੁਰਤਾਨੁ ਜੁ ਦੁਇ ਸਰ ਤਾਨੈ ॥ ਬਾਹਰਿ ਜਾਤਾ ਭੀਤਰਿ ਆਨੈ ॥ [੭]ਗਗਨ ਮੰਡਲ
ਮਹਿ ਲਸਕਰੁ[੮] ਕਰੈ ॥ ਸੋ ਸੁਰਤਾਨੁ ਛਤ੍ਰੁ ਸਿਰਿ ਧਰੈ ॥ ੩ ॥ [੯]ਜੋਗੀ ਗੋਰਖੁ
ਗੋਰਖੁ ਕਰੈ ॥ ਹਿੰਦੂ ਰਾਮਨਾਮੁ ਉਚਰੈ ॥ ਮੁਸਲਮਾਨ ਕਾ ਏਕੁ ਖੁਦਾਇ ॥ ਕਬੀਰ
ਕ ਸੁਆਮੀ ਰਹਿਆ ਸਮਾਇ ॥ ੪ ॥ ੩ ॥ ੧੧ ॥ ਮਹਲਾ ੫ * ॥ ਜੋ ਪਾਥਰ
ਕਉ ਕਹਤੇ ਦੇਵ ॥ ਤਾ ਕੀ ਬਿਰਥਾ ਹੋਵੈ ਸੇਵ ॥ ਜੋ ਪਾਥਰ ਕੀ ਪਾਂਈ[੧੦] ਪਾਇ ॥
ਤਿਸ ਕੀ ਘਾਲ ਅਜਾਂਈ[੧੧] ਜਾਇ ॥ ੧ ॥ ਠਾਕੁਰੁ ਹਮਰਾ ਸਦ ਬੋਲੰਤਾ ॥ ਸਰਬ
ਜੀਆ ਕਉ ਪ੍ਰਭੁ ਦਾਨੁ ਦੇਤਾ ॥ ੧ ॥ ਰਹਾਉ ॥ ਅੰਤਰਿ ਦੇਉ ਨ ਜਾਨੈ ਅੰਧੁ ॥
ਭ੍ਰਮ ਕਾ ਮੋਹਿਆ ਪਾਵੈ ਫੰਧੁ ॥ ਨ ਪਾਥਰੁ ਬੋਲੈ ਨਾ ਕਿਛੁ ਦੇਇ ॥ ਫੋਕਟ ਕਰਮ
ਨਿਹਫਲ ਹੈ ਸੇਵ ॥ ੨ ॥ ਜੇ [੧੨]ਮਿਰਤਕ ਕਉ ਚੰਦਨੁ ਚੜਾਵੈ ॥ ਉਸ ਤੇ ਕਹਹੁ
ਕਵਨ ਫਲ ਪਾਵੈ ॥ ਜੇ ਮਿਰਤਕ ਕਉ ਬਿਸਟਾ ਮਾਹਿ ਰੁਲਾਈ ॥ ਤਾਂ ਮਿਰਤਕ
ਕਾ ਕਿਆ ਘਟਿ ਜਾਈ ॥ ੩ ॥ ਕਹਤ ਕਬੀਰ ਹਉ ਕਹਉ ਪੁਕਾਰਿ ॥ ਸਮਝਿ
ਦੇਖੁ ਸਾਕਤ[੧੩] ਗਾਵਾਰ ॥ [੧੪]ਦੂਜੈ ਭਾਇ ਬਹੁਤੁ ਘਰ ਗਾਲੇ ॥ ਰਾਮ ਭਗਤ ਹੈ
ਸਦਾ ਸੁਖਾਲੇ[੧੫] ॥ ੪ ॥ ੪ ॥ ੧੨ † ॥ ਜਲ ਮਹਿ ਮੀਨ[੧੬] ਮਾਇਆ ਕੇ ਬੇਧੇ ॥
ਦੀਪਕ ਪਤੰਗ ਮਾਇਆ ਕੇ ਛੇਦੇ[੧੭] ॥ ਕਾਮ ਮਾਇਆ [੧੮]ਕੁੰਚਰ ਕਉ ਬਿਆਪੈ ॥
ਭੁਇਅੰਗਮ[੧੯] ਭ੍ਰਿੰਗ[੨੦] ਮਾਇਆ ਮਹਿ ਖਾਪੇ[੨੧] ॥ ੧ ॥ ਮਾਇਆ ਐਸੀ ਮੋਹਨੀ ਭਾਈ ॥
ਜੇਤੇ ਜੀਅ ਤੇਤੇ ਡਹਕਾਈ[੨੨] ॥ ੧ ॥ ਰਹਾਉ ॥ ਪੰਖੀ ਮ੍ਰਿਗ ਮਾਇਆ ਮਹਿ ਰਾਤੇ ॥
[੨੩]ਸਾਕਰ ਮਾਖੀ ਅਧਿਕ ਸੰਤਾਪੇ ॥ [੨੪]ਤੁਰੇ ਉਸਟ ਮਾਇਆ ਮਹਿ ਭੇਲਾ ॥ ਸਿਧ
ਚਉਰਾਸੀਹ ਮਾਇਆ ਮਹਿ ਖੇਲਾ ॥ ੨ ॥ [੨੫]ਛਿਅ ਜਤੀ ਮਾਇਆ ਕੇ ਬੰਦਾ[੨੬] ॥
[੨੭]ਨਵੈ ਨਾਥ ਸੂਰਜ ਅਰੁ ਚੰਦਾ ॥ ਤਪੇ ਰਖੀਸਰ ਮਾਇਆ ਮਹਿ ਸੂਤਾ ॥ ਮਾਇਆ
ਮਹਿ ਕਾਲੁ ਅਰੁ ਪੰਚ ਦੂਤਾ ॥ ੩ ॥ ਸੁਆਨ[੨੮] ਸਿਆਲ[੨੯] ਮਾਇਆ ਮਹਿ ਰਾਤਾ ॥
ਬੰਤਰ[੩੦] ਚੀਤੇ ਅਰੁ ਸਿੰਘਾਤਾ[੩੧] ॥ ਮਾਂਜਾਰ[੩੨] ਗਾਡਰ[੩੩] ਅਰੁ ਲੂਬਰਾ[੩੪] ॥
ਬਿਰਖ ਮੂਲ[੩੫] ਮਾਇਆ ਮਹਿ ਪਰਾ ॥ ੪ ॥ ਮਾਇਆ ਅੰਤਰਿ ਭੀਨੇ ਦੇਵ ॥
ਸਾਗਰ ਇੰਦ੍ਰਾ ਅਰੁ ਧਰਤੇਵ[੩੬] ॥ ਕਹਿ ਕਬੀਰ ਜਿਸੁ ਉਦਰੁ[੩੭] ਤਿਸੁ ਮਾਇਆ ॥
ਤਬ ਛੂਟੇ ਜਬ ਸਾਧੂ[੩੮] ਪਾਇਆ ॥ ੫ ॥ ੫ ॥ ੧੩ ‡ ॥ ਜਬ ਲਗੁ ਮੇਰੀ ਮੇਰੀ
ਕਰੈ ॥ ਤਬ ਲਗੁ ਕਾਜੁ ਏਕੁ ਨਹੀ ਸਰੈ[੩੯] ॥ ਜਬ ਮੇਰੀ ਮੇਰੀ ਮਿਟਿ ਜਾਇ ॥

੧ [ਸੰ. ਦ੍ਵੰਦ੍ਵਾਲੁ] ਰੌਲਾ ਪਾਣ ਵਾਲੇ, ਕਾਮਾਦਿਕ।
੨ ਸੁੰਦਰ ਹਰੀ ਨੂੰ ।
੩ ਸਰੀਰ ਦੀ ਅਗਨੀ ਵਿਚ ਬ੍ਰਹਮ ਨੂੰ ਪ੍ਰਕਾਸ਼ੇ, ਭਾਵ ਸਰੀਰਕ ਰੁਚੀਆਂ ਵਿਚੋਂ ਹੀ ਇਲਾਹੀ ਗਿਆਨ ਦਾ ਪ੍ਰਕਾਸ਼ ਕਰੇ । ਦੇਖੋ ਪੰ. ੯੫੨, ਨੋਟ ੪੦ ।
੪ ਬੂੰਦ, ਵੀਰਜ, ਵਿਸ਼ੇ ਦਾ ਖ਼ਿਆਲ । (ਮੁਸਲਮਾਣਾਂ ਦੇ ਆਗੂਆਂ ਦੀ ਖ਼ਾਸ ਕਮਜ਼ੋਰੀ ਵਲ ਇਸ਼ਾਰਾ ਕਰ ਰਹੇ ਹਨ ।)
੫ ਬੁਢੇਪਾ ਨਾ ਮੌਤ ।
੬ ਉਹ ਸੁਲਤਾਨ ਅਖਵਾਣ ਦੇ ਯੋਗ ਹੈ ਜੋ (ਗਿਆਨ ਤੇ ਵੈਰਾਗ ਦੇ) ਦੋ ਤੀਰ ਖਿਚੇ ਤੇ ਬਾਹਰ ਜਾਂਦੇ ਮਨ ਨੂੰ ਰੋਕੇ ।
੭ [ਦਸਮ ਦੁਆਰ ਵਿਚ] ਆਤਮਾ ਦੀ ਉਚੀ ਹਾਲਤ ਵਿਚ ।
੮ ਸ਼ੁਭ ਗੁਣਾਂ ਦੇ ਲਸ਼ਕਰ । ਉਚੀ ਗਿਆਨ ਅਵਸਥਾ ਵਿਚ ਪੁਜ ਕੇ ਸ਼ੁਭ ਗੁਣ ਕੱਠੇ ਕਰੇ, ਤਾਂ ਉਹ ਸੁਲਤਾਨ ਸਿਰ ਤੇ ਛਤਰ ਧਰਦਾ ਹੈ ।
੯ ਭਾਵ ਇਹ ਕੁਝ ਕੂਕਦੇ ਹੋਏ ਵੀ ਇਹ ਸਾਰੇ ਉਸ ਨੂੰ ਸਰਬ-ਵਿਆਪਕ ਨਹੀਂ ਵੇਖਦੇ । ਦੇਖੋ ਪੰ. ੧੬੩, ਨੋਟ ੨੧ ।
੧੦ ਪੈਰੀਂ ।
੧੧ [ਰੁਖਾਂ] ਬਿਰਖਾ ।
੧੨ ਮੁਰਦੇ ਨੂੰ । (ਇਥੇ ਪੱਥਰ ਦੀ ਨਿਰਜੀਵ ਮੂਰਤ ਨੂੰ ਮੁਰਦਾ ਕਿਹਾ ਹੈ ।)
੧੩ ਮਾਦਾ-ਪ੍ਰਸਤ, ਜੜ੍ਹ ਦੀ ਪੂਜਾ ਕਰਨ ਵਾਲਾ ।
੧੪ ਇਕ ਹਰੀ ਨੂੰ ਵਿਸਾਰ ਕੇ ਕਿਸੇ ਹੋਰ ਦੀ ਭਗਤੀ ਕਰਨੀ ।
੧੫ ਸੁਖੀ ।
੧੬ ਮੱਛੀ ।
੧੭ ਵਿਨ੍ਹੇ ਹੋਏ ।
੧੮ ਹਾਥੀ ਨੂੰ ।
੧੯ ਸਪ ।
੨੦ ਭੌਰਾ ।
੨੧ ਖਪ ਗਏ ।
੨੨ ਭਰਮਾਉਂਦੀ ਹੈ ।
੨੩ ਸ਼ਕਰ ਮਖੀ ਨੂੰ ਬਹੁਤ ਦੁਖ ਦਿੰਦੀ ਹੈ ।
੨੪ ਘੋੜੇ ਤੇ ਊਠ ਮਾਇਆ ਵਿਚ ਮਿਲੇ ਹਨ । ਭੇਲਾ [ਮਰਾਠੀ. ਭੇਲ=ਮੇਲ] ਮਿਲੇ ਹੋਏ,ਲੀਨ ।
੨੫ ਭੈਰੋ, ਹਨੂਮਾਨ, ਲਛਮਣ, ਗੋਰਖ, ਭੀਸ਼ਮ, ਦੱਤ ।
੨੬ ਗ਼ੁਲਾਮ ।
੨੭ ਜੋਗੀਆਂ ਦੇ ਨੌਂ ਵਡੇ ਵਡੇ ਨਾਥ: ਗੋਰਖ, ਮਛੰਦਰ ਆਦਿ ।
੨੮ ਕੁਤੇ ।
੨੯ ਗਿਦੜ ।
੩੦ ਬੰਦਰ ।
੩੧ ਸ਼ੇਰ ।
੩੨ ਬਿੱਲੇ ।
੩੩ ਭੇਡਾਂ ।
੩੪ ਲੂੰਬੜ ।
੩੫ ਮੁਢ, ਜੜ੍ਹਾਂ ।
੩੬ ਧਰਤੀ ।
੩੭ ਪੇਟ ।
੩੮ ਗੁਰੂ ਸਾਧੂ ।
੩੯ ਪੂਰਾ ਹੁੰਦਾ ।

* ਪੰਚਮ ਪਾਤਸ਼ਾਹ ਨੇ ਇਹ ਸ਼ਬਦ ਕਬੀਰ ਸਾਹਿਬ ਦੀ ਬਾਣੀ ਵਿਚੋਂ ਲੈ ਕੇ ਕੁਝ ਅਦਲਾ ਬਦਲੀ ਕਰ ਕੇ ਇਥੇ ਅਪਣਾ ਕੇ ਦਿੱਤਾ ਹੈ, ਜਿਵੇਂ ਪੰ. ੧੧੩੯ ਉਤੇ 'ਵਰਤ ਨ ਰਹਉ ਨ ਮਹ ਰਮਦਾਨਾ' ਵਾਲੀ ਸ਼ਬਦ ਘਟ ਵਧ ਕਰ ਕੇ ਅਪਣਾਇਆ ਸੀ, ਜਾਂ ਜਿਵੇਂ ਉਤਲੇ ਸ਼ਬਦ ਦੀਆਂ ਕੁਝ ਤੁਕਾਂ ('ਕਾਇਆ ਕਾ ਅਗਨਿ ਬ੍ਰਹਮੁ ਪਰਜਾਰੈ' ਆਦਿ) ਪਹਿਲੀ ਪਾਤਸ਼ਾਹੀ ਨੇ ਪੰ. ੯੫੨ ਉਤੇ ਅਪਣਾਈਆਂ ਸਨ ।

ਪਿਛਲੇ ਪੰਨੇ ਦੇ ਸ਼ੁਰੂ ਵਿਚ ਕਬੀਰ ਜੀ ਨੇ ਕਿਹਾ ਸੀ ਕਿ 'ਪੰਡਿਤ ਮੁਲਾਂ ਜੋ ਲਿਖਿ ਦੀਆ । ਛਾਡਿ ਚਲੇ ਹਮ ਕਛੂ ਨ ਲੀਆ' । ਹਿੰਦੂਆਂ ਦਾ ਪ੍ਰਾਣਾਯਾਮ ਅਤੇ ਮੁਸਲਮਾਣਾਂ ਦਾ ਸ਼ੋਰ-ਸ਼ਰਾਬਾ, ਧੀਂਗਾ-ਜ਼ੋਰੀ ਅਤੇ ਕਾਮ ਦੀਆਂ ਖੁਲ੍ਹੀਆਂ ਵਾਗਾਂ ਨੂੰ ਰੱਦ ਕਰ ਕੇ ਆਪਣੇ ਉਤੇ ਕਾਬੂ ਪਾਣ ਦਾ ਸਬਕ ਸਿਖਾਇਆ ਸੀ । ਇਸ ਸ਼ਬਦ ਵਿਚ ਹਿੰਦੂਆਂ ਦੀ ਮੂਰਤੀ-ਪੂਜਾ ਦਾ ਖੰਡਨ ਕਰਦੇ ਹਨ ।

† ਇਹ ਭਰਮ ਹਰ ਇਕ ਨੂੰ ਵਾਪਰਦੇ ਰਹਿਣਗੇ, ਜਦ ਤਕ ਕਿ ਸੱਚਾ ਗੁਰੂ ਨਹੀਂ ਲਭਦਾ ।

‡ ਹਉਮੈਂ ਨੂੰ ਛਡ ਕੇ ਨਿਮ੍ਰਤਾ ਗ੍ਰਹਿਣ ਕਰਨ ਨਾਲ ਹੀ ਭਰਮ ਦੂਰ ਹੁੰਦਾ ਤੇ ਹਰੀ ਦਾ ਖਿਆਲ ਮਨ ਵਿਚ ਆ ਸਕਦਾ ਹੈ ।

ਤਬ ਪ੍ਰਭ ਕਾਜੁ ਸਵਾਰਹਿ ਆਇ॥ ੧ ॥ ਐਸਾ ਗਿਆਨੁ ਬਿਚਾਰੁ ਮਨਾ॥ ਹਰਿ [1]ਕੀ ਨ ਸਿਮਰਹੁ [2]ਦੁਖਭੰਜਨਾ॥ ੧ ॥ ਰਹਾਉ ॥ ਜਬ ਲਗ [3]ਸਿੰਘੁ ਰਹੈ ਬਨ ਮਾਹਿ॥ ਤਬ ਲਗੁ ਬਨੁ ਫੂਲੈ ਹੀ ਨਾਹਿ॥ ਜਬ ਹੀ ਸਿਆਰੁ[4] ਸਿੰਘ ਕਉ ਖਾਇ॥ ਫੂਲਿ ਰਹੀ ਸਗਲੀ ਬਨਰਾਇ[5]॥੨॥ [6]ਜੀਤੋ ਬੂਡੈ ਹਾਰੋ ਤਿਰੈ॥ ਗੁਰ ਪਰਸਾਦੀ[7] ਪਾਰਿ ਉਤਰੈ॥ ਦਾਸੁ ਕਬੀਰੁ ਕਹੈ ਸਮਝਾਇ॥ ਕੇਵਲ ਰਾਮ ਰਹਹੁ ਲਿਵ ਲਾਇ ॥ ੩ ॥ ੬ ॥ ੧੪ * ॥ ਸਤਰਿ ਸੈਇ ਸਲਾਰ[8] ਹੈ ਜਾ ਕੇ ॥ [9]ਸਵਾ ਲਾਖੁ ਪੈਕਾਬਰ ਤਾ ਕੇ॥ ਸੇਖ ਜੁ ਕਹੀਅਹਿ ਕੋਟਿ ਅਠਾਸੀ ॥ [10]ਛਪਨ ਕੋਟਿ ਜਾ ਕੇ ਖੇਲ ਖਾਸੀ[11] ॥ ੧ ॥ [12]ਮੋ ਗਰੀਬ ਕੀ ਕੋ ਗੁਜਰਾਵੈ॥ ਮਜਲਸਿ ਦੂਰਿ ਮਹਲੁ ਕੋ ਪਾਵੈ॥੧॥ ਰਹਾਉ॥ [13]ਤੇਤੀਸ ਕਰੋੜੀ ਹੈ ਖੇਲਖਾਨਾ[14]॥ ਚਉਰਾਸੀ ਲਖ [15]ਫਿਰੈ ਦਿਵਾਨਾਂ ॥ [16]ਬਾਬਾ ਆਦਮ ਕਉ ਕਿਛੁ ਨਦਰਿ ਦਿਖਾਈ॥ ਉਨਿ ਭੀ ਭਿਸਤਿ ਘਨੇਰੀ ਪਾਈ ॥ ੨ ॥ ਦਿਲ ਖਲਹਲੁ[17] ਜਾ ਕੈ ਜਰਦ ਰੂ ਬਾਨੀ ॥ ਛੋਡਿ ਕਤੇਬ ਕਰੈ ਸੈਤਾਨੀ ॥ [18]ਦੁਨੀਆ ਦੋਸੁ ਰੋਸੁ ਹੈ ਲੋਈ ॥ ਅਪਨਾ ਕੀਆ ਪਾਵੈ ਸੋਈ ॥੩॥ ਤੁਮ ਦਾਤੇ ਹਮ ਸਦਾ ਭਿਖਾਰੀ॥ ਦੇਉ ਜਬਾਬੁ ਹੋਇ ਬਜਗਾਰੀ[19]॥ ਦਾਸੁ ਕਬੀਰੁ ਤੇਰੀ [20]ਪਨਹ ਸਮਾਨਾਂ॥ ਭਿਸਤੁ ਨਜੀਕਿ ਰਾਖੁ ਰਹਮਾਨਾ ॥ ੪ ॥ ੭ ॥ ੧੫ † ॥ ਸਭੁ ਕੋਈ ਚਲਨ ਕਹਤ ਹੈ ਊਹਾਂ[21] ॥ ਨਾ ਜਾਨਉ ਬੈਕੁੰਠੁ ਹੈ ਕਹਾਂ ॥੧॥ਰਹਾਉ॥ ਆਪ ਆਪ ਕਾ ਮਰਮੁ[22] ਨ ਜਾਨਾਂ॥ [23]ਬਾਤਨ ਹੀ ਬੈਕੁੰਠੁ ਬਖਾਨਾਂ॥੧॥ ਜਬ ਲਗੁ ਮਨ ਬੈਕੁੰਠ ਕੀ ਆਸ॥ ਤਬ ਲਗੁ ਨਾਹੀ ਚਰਨ ਨਿਵਾਸ ॥ ੨ ॥ ਖਾਈ ਕੋਟੁ ਨ [24]ਪਰਲਪ ਗਾਰਾ ॥ [25]ਨਾ ਜਾਨਉ ਬੈਕੁੰਠ ਦੁਆਰਾ ॥ ੩ ॥ ਕਹਿ ਕਮੀਰ [26]ਅਬ ਕਹੀਐ ਕਾਹਿ॥ ਸਾਧ ਸੰਗਤਿ ਬੈਕੁੰਠੈ ਆਹਿ॥ ੪ ॥ ੮ ॥ ੧੬ ‡॥ [27]ਕਿਉ ਲੀਜੈ ਗਢੁ ਬੰਕਾ ਭਾਈ ॥ [28]ਦੋਵਰ ਕੋਟ ਅਰੁ ਤੇਵਰ ਖਾਈ ॥ ੧ ॥ ਰਹਾਉ ॥ ਪਾਂਚ ਪਚੀਸ[29] ਮੋਹ ਮਦ[30] ਮਤਸਰ[31] ਆਡੀ[32] ਪਰਬਲ ਮਾਇਆ॥ ਜਨ ਗਰੀਬ ਕੋ ਜੋਰੁ ਨ ਪਹੁਚੈ ਕਹਾ ਕਰਉ ਰਘੁਰਾਇਆ[33] ॥ ੧ ॥ ਕਾਮੁ ਕਿਵਾਰੀ[34] ਦੁਖ ਸੁਖ ਦਰਵਾਨੀ[35] ਪਾਪੁ ਪੁੰਨੁ ਦਰਵਾਜਾ॥ ਕ੍ਰੋਧੁ ਪ੍ਰਧਾਨੁ ਮਹਾ ਬਡ ਦੁੰਦਰ[36] ਤਹ ਮਨੁ ਮਾਵਾਸੀ[37] ਰਾਜਾ॥੨॥ ਸ੍ਵਾਦ ਸਨਾਹ[38] ਟੋਪੁ ਮਮਤਾ ਕੋ ਕੁਬੁਧਿ ਕਮਾਨ ਚਢਾਈ॥ ਤਿਸਨਾ ਤੀਰ ਰਹੇ ਘਟ ਭੀਤਰਿ ਇਉ [39]ਗਢੁ ਲੀਓ ਨ ਜਾਈ॥ ੩ ॥ ਪ੍ਰੇਮ ਪਲੀਤਾ ਸੁਰਤਿ ਹਵਾਈ ਗੋਲਾ ਗਿਆਨੁ ਚਲਾਇਆ ॥ ਬ੍ਰਹਮ ਅਗਨਿ ਸਹਜੇ ਪਰਜਾਲੀ[40] [41]ਏਕਹਿ ਚੋਟ ਸਿਝਾਇਆ ॥ ੪ ॥ ਸਤੁ ਸੰਤੋਖੁ ਲੈ ਲਰਨੇ[42] ਲਾਗਾ ਤੋਰੇ ਦੁਇ ਦਰਵਾਜਾ ॥ ਸਾਧ ਸੰਗਤਿ ਅਰੁ ਗੁਰ ਕੀ ਕ੍ਰਿਪਾ ਤੇ ਪਕਰਿਓ

੧ ਕਿਉਂ ਨਹੀਂ ?
੨ ਜੋ ਦੁਖ ਦੇ ਦੂਰ ਕਰਨ ਵਾਲਾ ਹੈ।
੩ ਹੰਕਾਰ ਰੂਪ ਸ਼ੇਰ ਸਰੀਰ ਰੂਪ ਬਨ ਵਿਚ ਵਸਦਾ ਹੈ।
੪ ਨਿੰਮ੍ਰਤਾ ਰੂਪ ਗਿਦੜ।
੫ ਬਨਸਪਤੀ। ਤਾਂ ਸਾਰੀ ਸਬਜ਼ੀ ਹਰੀ-ਭਰੀ ਹੋ ਜਾਂਦੀ ਹੈ, ਭਾਵ ਸਾਰੇ ਜੀਵ ਸੁਖੀ ਰਹਿੰਦੇ ਹਨ।
੬ ਜੋ ਹੰਕਾਰ ਕਰਕੇ ਆਪਣੇ ਆਪ ਨੂੰ ਜਿੱਤਿਆ ਹੋਇਆ ਸਮਝਦਾ ਹੈ, ਉਹ ਡੁਬਦਾ ਹੈ; ਅਤੇ ਜਿਹੜਾ ਹਾਰ ਮੰਨ ਲੈਂਦਾ ਹੈ (ਭਾਵ ਨਿ੍ਮਤਾ ਧਾਰਨ ਕਰਦਾ ਹੈ), ਉਹ ਤਰ ਜਾਂਦਾ ਹੈ।
੭ ਕਿਰਪਾ ਨਾਲ।
੮ [ਫ਼ਾ. ਸਾਲਾਰ] ਸਿਪਹ ਸਾਲਾਰ, ਫ਼ੌਜ ਦੇ ਸਰਦਾਰ। ਰਬ ਨੇ ਜਬਰਾਈਲ ਨਾਲ ਸੱਤ ਹਜ਼ਾਰ ਫ਼ਰਿਸ਼ਤੇ ਭੇਜੇ ਕਿ ਮੁਹੰਮਦ ਸਾਹਿਬ ਤਕ ਵੱਡੀ ਆਇਤ ਪਹੁੰਚਣ ਵਿਚ ਕੋਈ ਰੁਕਾਵਟ ਨਾ ਪੈ ਜਾਵੇ।
੯ ਹਜ਼ਰਤ ਆਦਮ ਤੋਂ ਮੁਹੰਮਦ ਸਾਹਿਬ ਤਕ ਸਵਾ ਲੱਖ ਪੈਗ਼ੰਬਰ ਹਨ।
੧੦ ਛੇਵੰਜਾ ਕ੍ਰੋੜ।
੧੧ ਖ਼ਾਸ ਖ਼ੇਲ, ਹਾਜ਼ਰ-ਬਾਸ਼ ਸੇਵਕ, ਮੁਸਾਹਿਬ।
੧੨ ਮੈਂ ਗਰੀਬ ਦੀ ਪੁਕਾਰ ਕੌਣ ਅਪੜਾਵੇ? ਉਸ ਦੀ ਮਜਲਸ (ਦਰਬਾਰ) ਦੂਰ ੨ ਤਕ ਹੈ; ਉਸ ਦੇ ਮਹਲ ਨੂੰ ਕੌਣ ਪਾਵੇ?
੧੩ ਤੇਤੀ ਕ੍ਰੋੜ ਦੇਵਤੇ।
੧੪ [ਫ਼ਾ. ਖ਼ੇਲ ਖ਼ਾਨਹ] ਘਰ ਵਿਚ ਰਹਿਣ ਵਾਲੇ ਸੇਵਕ।
੧੫ ਕਮਲੇ ਹੋਏ ਫਿਰਦੇ ਹਨ ਜੂਨਾਂ ਵਿਚ।
੧੬ ਆਦਮ ਨੂੰ ਰਬ ਨੇ ਜ਼ਰਾਕੁ ਅੱਖਾਂ ਦਸੀਆਂ, ਤਾਂ ਉਸ ਨੇ ਭੀ ਚੰਗਾ ਸੁਰਗ ਪਾ ਲਿਆ! ਭਾਵ ਆਦਮ ਕੇਡਾ ਨੇੜੇ ਸੀ, ਪਰ ਉਹ ਭੀ ਰਬ ਦੀ ਵਡਿਆਈ ਦੀ ਝਾਲ ਨਾ ਝਲ ਸਕਿਆ, ਤੇ ਨਾਫ਼ਰਮਾਨੀ ਕਰਕੇ ਛੇਤੀ ਬਹਿਸ਼ਤੋਂ ਕਢਿਆ ਗਿਆ।
੧੭ [ਫ਼ਾ. ਖ਼ਲਲ] ਖਲਬਲੀ। ਜਿਸ ਦੇ ਦਿਲ ਵਿਚ ਦ੍ਵੈਤ ਕਰਕੇ ਘਬਰਾਹਟ ਹੈ ਉਸ ਦੇ ਮੂੰਹ ਦਾ ਰੰਗ ਪੀਲਾ ਰਹਿੰਦਾ ਹੈ। ਰੂ=ਮੂੰਹ। ਬਾਣੀ= ਵੰਨ, ਰੰਗਤ।
੧੮ ਦੁਨੀਆਂ ਨੂੰ ਦੋਸ਼ ਦਿੰਦਾ ਹੈ ਤੇ ਰੋਸ ਕਰਦਾ ਹੈ ਲੋਕਾਂ ਤੇ।
੧੯ [ਫ਼ਾ ਬਜ਼ਹ-ਕਾਰੀ] ਗੁਨਹਗਾਰੀ, ਪਾਪ। ਜੇ ਮੈਂ ਤੇਰੇ ਦਾਨ ਤੋਂ ਮੁਨੱਕਰ ਹੋਵਾਂ ਤਾਂ ਗੁਨਾਹੀ ਬਣਦਾ ਹਾਂ।
੨੦ ਹੇ ਰਹਮ ਵਾਲੇ ਹਰੀ! ਮੈਨੂੰ ਆਪਣੀ ਪਨਾਹ ਵਿਚ ਰਖ; ਇਹੋ ਮੇਰੇ ਲਈ ਬਹਿਸ਼ਤ ਹੈ।
੨੧ ਓਥੇ ਬੈਕੁੰਠ ਵਿਚ
੨੨ ਭੇਦ।
੨੩ ਗੱਲਾਂ ਨਾਲ ਹੀ ਬੈਕੁੰਠ ਨੂੰ ਬਿਆਨ ਪਏ ਕਰਦੇ ਹਨ।
੨੪ ਚੰਗੀ ਤਰਾਂ ਲਿਪਿਆ ਹੋਇਆ ਗਾਰੇ ਨਾਲ।
੨੫ ਮੈਂ ਨਹੀਂ ਜਾਣਦਾ ਕਿ ਬੈਕੁੰਠ ਇਸ ਤਰਾਂ ਦਾ ਬਣਿਆ ਹੋਇਆ ਹੈ।
੨੬ ਹੁਣ (ਇਸ ਤੋਂ ਬਿਨਾਂ ਹੋਰ) ਕੀ ਕਹਿ ਸਕਦੇ ਹਾਂ ਕਿ ਸਾਧ-ਸੰਗਤ ਹੀ ਬੈਕੁੰਠ ਹੈ।
੨੭ ਪੱਕਾ ਕਿਲ੍ਹਾ ਕਿਵੇਂ ਕਾਬੂ ਕਰੀਏ?
੨੮ ਦ੍ਵੈਤ ਰੂਪ ਦੂਹਰੀ ਦੀਵਾਰ ਦਾ ਕਿਲ੍ਹਾ ਹੈ ਤੇ ਤਿੰਨ ਗੁਣ ਰੂਪ ਤਿਹਰੀ ਖਾਈ ਹੈ।
੨੯ ਪੰਜ ਤਤਾਂ ਦੇ ਪੰਝੀ ਗੁਣ ਜੋ ਇਨ੍ਹਾਂ ਦੇ ਇਕ ਦੂਜੇ ਨਾਲ ਮਿਲ ਕੇ ਬਣਦੇ ਹਨ। ਪੰਜ ਤਤ ਤੇ ਪੰਝੀ ਪ੍ਰਕ੍ਰਿਤੀਆਂ।
੩੦ ਹੰਕਾਰ ਦਾ ਨਸ਼ਾ।
੩੧ ਈਰਖਾ।
੩੨ ਆੜ, ਆਸਰਾ। ਮਾਇਆ ਦਾ ਆਸਰਾ ਇਹ ਸਾਰੇ ਲੈਂਦੇ ਹਨ।
੩੩ ਹੇ ਹਰੀ!
੩੪ ਤਾਕੀ, ਛੋਟਾ ਬੂਹਾ।
੩੫ ਪਹਿਰੇਦਾਰ।
੩੬ ਰੌਲਾ ਪਾਣ ਵਾਲੇ, ਲੜਾਕੇ।
੩੭ ਆਕੀ। ਮਨ ਆਕੀ ਰਾਜਾ ਬਣਿਆ ਹੈ।
੩੮ ਜ਼ਰਾ ਬਕਤਰ, ਸੰਜੋਇ।
੩੯ ਕਿਲ੍ਹਾ ਫਤੇ ਨਹੀਂ ਹੁੰਦਾ।
੪੦ ਚੰਗੀ ਤਰਾਂ ਬਾਲੀ।
੪੧ ਇਕ ਚੋਟ ਨਾਲ ਹੀ ਫ਼ਤਹ ਕਰ ਲਿਆ।
੪੨ ਲੜਨ।

---

* ਹਰੀ ਦੇ ਦਰਬਾਰ ਦੀ ਵਡਿਆਈ ਅਤੇ ਆਪਣੀ ਛੁਟਾਈ ਦੇਖ ਕੇ ਨਿਮ੍ਰਤਾ ਵਿਚ ਆਉਂਦੇ ਹਨ, ਅਤੇ ਅਰਦਾਸ ਕਰਦੇ ਹਨ ਕਿ ਆਪਣੇ ਦਰਬਾਰ ਦੀ ਪਨਾਹ ਵਿਚ ਰਖ, ਇਹੋ ਮੇਰੇ ਲਈ ਬੈਕੁੰਠ ਹੈ।

† ਉਸ ਦੇ ਦਰਬਾਰ ਦਾ ਨਕਸ਼ਾ ਕਿਹੋ ਜਿਹਾ ਹੈ? ਲੋਕਾਂ ਦੇ ਦਸੇ ਹੋਏ ਮਾਇਕ ਖ਼ੁਸ਼ੀਆਂ ਵਾਲੇ ਬਹਿਸ਼ਤ ਦਾ ਖੰਡਨ ਕਰਦੇ ਹੋਏ ਕਹਿੰਦੇ ਹਨ ਕਿ ਅਸਲ ਬੈਕੁੰਠ ਸਾਧ-ਸੰਗਤਿ ਹੈ। 'ਬੈਕੁੰਠ ਨਗਰੁ ਜਹਾ ਸੰਤ ਵਾਸਾ' (ਸੂਹੀ ਮ: ੫)।

‡ ਮਨ ਨੂੰ ਜੋ ਪਾਪਾਂ ਨਾਲ ਕਿਲ੍ਹੇਬੰਦ ਹੋ ਕੇ ਆਕੀ ਬਣ ਬੈਠਾ ਹੈ ਕਿਵੇਂ ਕਾਬੂ ਕਰ ਕੇ ਅਬਿਨਾਸੀ ਪਦ ਹਾਸਲ ਕਰ ਸਕਦੇ ਹਾਂ?

ਗਢ ਕੋ ਰਾਜਾ ॥ ੫ ॥ [੧]ਭਗਵਤ ਭੀਰਿ ਸਕਤਿ[੨] ਸਿਮਰਨ ਕੀ ਕਟੀ ਕਾਲ ਭੈ ਫਾਸੀ ॥ ਦਾਸੁ ਕਮੀਰੁ ਚੜ੍ਹਿਓ ਗੜ੍ਹ ਊਪਰਿ ਰਾਜੁ ਲੀਓ ਅਬਿਨਾਸੀ ॥ ੬ ॥ ੯ ॥ ੧੭ *॥ [੩]ਗੰਗ ਗੁਸਾਇਨਿ ਗਹਿਰ ਗੰਭੀਰ ॥ [੪]ਜੰਜੀਰ ਬਾਂਧਿ ਕਰਿ ਖਰੇ ਕਬੀਰ ॥ ੧ ॥ ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ ॥ ਚਰਨ ਕਮਲ ਚਿਤੁ ਰਹਿਓ ਸਮਾਇ ॥ ਰਹਾਉ ॥ [੫]ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ ॥ ਮ੍ਰਿਗ ਛਾਲਾ ਪਰ ਬੈਠੇ ਕਬੀਰ ॥ ੨ ॥ ਕਹਿ ਕੰਬੀਰ ਕੋਊ ਸੰਗ ਨ ਸਾਥ ॥ [੬]ਜਲ ਥਲ ਰਾਖਨ ਹੈ ਰਘੁਨਾਥ ॥ ੩ ॥ ੧੦ ॥ ੧੮ ॥

ਭੈਰਉ ਕਬੀਰ ਜੀਉ ਅਸਟਪਦੀ ਘਰੁ ੨

ੴ ਸਤਿਗੁਰ ਪ੍ਰਸਾਦਿ ॥ †॥ ਅਗਮ ਦ੍ਰੁਗਮ[੭] ਗੜਿ ਰਚਿਓ ਬਾਸ ॥ ਜਾ ਮਹਿ ਜੋਤਿ ਕਰੇ ਪਰਗਾਸ ॥ [੮]ਬਿਜੁਲੀ ਚਮਕੈ ਹੋਇ ਅਨੰਦੁ ॥ ਜਿਹ ਪਉੜ੍ਹੇ ਪ੍ਰਭ ਬਾਲ ਗੋਬਿੰਦ ॥ ੧ ॥ ਇਹੁ ਜੀਉ ਰਾਮਨਾਮ ਲਿਵ ਲਾਗੈ ॥ [੯]ਜਰਾ ਮਰਨੁ ਛੂਟੈ ਭ੍ਰਮੁ ਭਾਗੈ ॥ ੧ ॥ ਰਹਾਉ ॥ [੧੦]ਅਬਰਨ ਬਰਨ ਸਿਉ ਮਨ ਹੀ ਪ੍ਰੀਤਿ ॥ ਹਉਮੈ ਗਾਵਨਿ ਗਾਵਹਿ ਗੀਤ ॥ ਅਨਹਦ ਸਬਦ ਹੋਤ ਝੁਨਕਾਰ ॥ ਜਿਹ ਪਉੜ੍ਹੇ ਪ੍ਰਭ ਸ੍ਰੀ ਗੋਪਾਲ ॥ ੨ ॥ [੧੧]ਖੰਡਲ ਮੰਡਲ ਮੰਡਲ ਮੰਡਾ ॥ ਤ੍ਰਿਅ ਅਸਥਾਨ ਤੀਨਿ ਤ੍ਰਿਅ ਖੰਡਾ ॥ ਅਗਮ ਅਗੋਚਰੁ[੧੨] ਰਹਿਆ [੧੩]ਅਭ ਅੰਤ ॥ [੧੪]ਪਾਰੁ ਨ ਪਾਵੈ ਕੋ ਧਰਨੀਧਰ ਮੰਤ ॥ ੩ ॥ ਕਦਲੀ[੧੫] ਪੁਹਪ ਧੂਪ ਪਰਗਾਸ ॥ ਰਜ ਪੰਕਜ ਮਹਿ ਲੀਓ ਨਿਵਾਸ ॥ ਦੁਆਦਸ ਦਲ ਅਭ ਅੰਤਰਿ ਮੰਤ ॥ ਜਹ ਪਉੜੇ ਸ੍ਰੀ ਕਮਲਾ ਕੰਤ ॥ ੪ ॥ ਅਰਧ ਉਰਧ ਮੁਖਿ ਲਾਗੋ ਕਾਸੁ[੧੬] ॥ ਸੁੰਨ ਮੰਡਲ ਮਹਿ ਕਰਿ ਪਰਗਾਸੁ ॥ ਊਹਾਂ ਸੂਰਜ ਨਾਹੀ ਚੰਦ ॥ [੧੭]ਆਦਿ ਨਿਰੰਜਨੁ ਕਰੈ ਅਨੰਦ ॥੫॥ ਸੋ ਬ੍ਰਹਮੰਡਿ ਪਿੰਡਿ[੧੮] ਸੋ ਜਾਨੁ ॥ ਮਾਨਸਰੋਵਰਿ[੧੯] ਕਰਿ ਇਸਨਾਨੁ ॥ ਸੋਹੰ[੨੦] ਸੋ ਜਾ ਕਉ ਹੈ ਜਾਪ ॥ ਜਾ ਕਉ ਲਿਪਤ ਨ ਹੋਇ ਪੁੰਨ ਅਰੁ ਪਾਪ ॥੬॥ ਅਬਰਨ ਬਰਨ ਘਾਮ[੨੧] ਨਹੀ ਛਾਮ ॥ ਅਵਰ ਨ ਪਾਈਐ ਗੁਰ ਕੀ ਸਾਮ[੨੨] ॥ [੨੩]ਟਾਰੀ ਨ ਟਰੈ ਆਵੈ ਨ ਜਾਇ ॥ ਸੁੰਨ ਸਹਜ ਮਹਿ ਰਹਿਓ ਸਮਾਇ ॥ ੭ ॥ ਮਨ ਮਧੇ ਜਾਨੈ ਜੇ ਕੋਇ ॥ ਜੋ ਬੋਲੈ ਸੋ ਆਪੈ ਹੋਇ ॥ [੨੪]ਜੋਤਿ ਮੰਤ੍ਰਿ ਮਨਿ ਅਸਥਿਰੁ ਕਰੈ ॥ ਕਹਿ ਕਬੀਰ ਸੋ ਪ੍ਰਾਨੀ ਤਰੈ ॥੮॥੧ ‡॥ [੨੫]ਕੋਟਿ ਸੂਰ ਜਾ ਕੈ ਪਰਗਾਸ ॥ ਕੋਟਿ ਮਹਾਦੇਵ ਅਰੁ ਕਬਿਲਾਸ[੨੬] ॥ ਦੁਰਗਾ ਕੋਟਿ ਜਾ ਕੈ [੨੭]ਮਰਦਨੁ ਕਰੈ ॥ ਬ੍ਰਹਮਾ ਕੋਟਿ ਬੇਦ ਉਚਰੈ ॥੧॥ ਜਉ ਜਾਚਉ ਤਉ ਕੇਵਲ ਰਾਮ ॥ [੨੮]ਆਨ ਦੇਵ ਸਿਉ ਨਾਹੀ ਕਾਮ ॥੧॥

੧ ਹਰੀ ਵਾਲਿਆਂ ਦੀ ਭੀੜ (ਸਤਸੰਗ ਰੂਪ)।
੨ ਸ਼ਕਤੀ। ਸਿਮਰਨ ਦੇ ਬਲ ਨਾਲ।
੩ ਗੰਗਾ ਮਾਤਾ ਗਹਿਰ ਗੰਭੀਰ ਹੈ।
੪ ਜ਼ੰਜੀਰ ਬੰਨ੍ਹ ਕੇ ਕਬੀਰ ਨੂੰ ਲੈ ਗਏ (ਡੋਬਣ ਨੂੰ)।
੫ ਗੰਗਾ ਦੀ ਲਹਿਰ ਨਾਲ ਮੇਰੀ ਜ਼ੰਜੀਰ ਟੁਟ ਗਈ ਅਤੇ ਮੈਂ ਮ੍ਰਿਗ-ਛਾਲਾ ਦੇ ਆਸਣ ਪੁਰ ਜਾ ਬੈਠਾ।
੬ ਵਾਹਿਗੁਰੂ ਹੀ ਪਾਣੀ ਵਿਚ ਤੇ ਸੁਕੀ ਧਰਤੀ ਵਿਚ (ਭਾਵ ਹਰ ਥਾਂ) ਬਚਾਉਣ ਵਾਲਾ ਹੈ।
੭ [ਦੁਰਗਮ] ਜਿਥੇ ਜਾਣਾ ਮੁਸ਼ਕਲ ਹੋਵੇ। ਉਸ ਹਰੀ ਨੇ ਪਹੁੰਚ ਤੋਂ ਰਹਤ ਕਿਲ੍ਹੇ (ਦਸਮ-ਦੁਆਰ) ਵਿਚ ਵਾਸਾ ਕੀਤਾ ਹੈ, ਓਥੇ ਜੋਤ ਦਾ ਪ੍ਰਕਾਸ਼ ਹੈ।
੮ ਜਿਸ ਟਿਕਾਣੇ (ਪਉੜੇ) ਤੇ ਸਦਾ-ਨੌਜਵਾਨ ਹਰੀ ਵਸਦਾ ਹੈ, ਓਥੇ ਪ੍ਰਕਾਸ਼ ਰੂਪ ਬਿਜਲੀ ਚਮਕ ਰਹੀ ਹੈ।
੯ ਬੁਢੇਪਾ ਤੇ ਮੌਤ।
੧੦ ਜਿਨ੍ਹਾਂ ਦੇ ਮਨ ਜਾਤ ਆਦਿ ਦੀ ਹੀ ਪ੍ਰੀਤੀ ਹੈ ਓਹ ਹਉਮੈਂ ਦੇ ਗੀਤ ਗਾਂਦੇ ਹਨ, ਪਰ ਜਿਥੇ ਹਰੀ ਦਾ ਟਿਕਾਣਾ ਹੈ ਓਥੇ ਅਨਹਦ-ਸ਼ਬਦ ਦੀ ਮਿਠੀ ਸੁਰ ਨਿਕਲ ਰਹੀ ਹੈ। ਦੇਖੋ ਪੰ. ੧੧੩੭, ਨੋਟ ੨੧।
੧੧ ਉਹ ਹਰੀ ਖੰਡਾਂ ਅਤੇ ਮੰਡਲਾਂ ਦੇ ਬਣਾਣ ਵਾਲਾ ਹੈ ਤੇ ਤਿੰਨ ਭਵਨ, ਤਿੰਨਾਂ ਦੇਵਤਿਆਂ ਤੇ ਤਿੰਨਾਂ ਗੁਣਾਂ ਦੇ ਨਾਸ ਕਰਨ ਵਾਲਾ ਹੈ।
੧੨ ਜੇ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ।
੧੩ ਹਿਰਦੇ ਵਿਚ।
੧੪ ਕੋਈ ਵੀ ਉਸ ਧਰਨੀਧਰ (ਧਰਤੀ ਦੇ ਆਸਰੇ) ਦੇ ਮੰਤਵ ਦਾ ਭੇਦ ਨਹੀਂ ਪਾ ਸਕਦਾ।
੧੫ [ਸੰ.] ਕੇਲਾ। ਕੇਲੇ ਦੇ ਫੁੱਲ ਤੇ ਧੁੱਪ ਵਿਚ ਉਸ ਦਾ ਪ੍ਰਕਾਸ਼ ਹੈ ਤੇ ਪੰਕਜ (ਕੰਵਲ) ਦੀ ਧੜੀ ਵਿਚ ਉਸ ਦਾ ਨਿਵਾਸ ਹੈ। ਬਾਰਾਂ ਖੰਭੜੀਆਂ ਵਾਲੇ ਹਿਰਦੇ ਵਿਚ ਉਸ ਦਾ ਮੰਤ (ਪ੍ਰੇਰਨਾ) ਹੈ। ਇਹ ਸਭ ਕੁਝ ਉਸ ਨੂੰ ਦਿਸਦਾ ਹੈ ਜਿਸ ਦੇ ਹਿਰਦੇ ਵਿਚ ਹਰੀ (ਲਛਮੀ ਦਾ ਪਤੀ, ਵਿਸ਼ਨੂੰ, ਭਾਵ ਵਾਹਿਗੁਰੂ) ਟਿਕਿਆ ਹੈ।
੧੬ ਅਕਾਸ਼। ਹੇਠ ਉਤੇ ਤੇ ਮੁਖ ਵਿਚ ਜੋ ਅਕਾਸ਼ ਵਤ ਪ੍ਰਕਾਸ਼ ਕਰ ਰਿਹਾ ਹੈ, ਉਹ ਹੀ ਸੁੰਨ (ਦਸਮ ਦੁਆਰ) ਵਿਚ ਹੈ।
੧੭ ਜੋ ਪ੍ਰਕ੍ਰਿਤੀ ਦੀ ਰਚਨਾ ਤੋਂ ਪਹਿਲਾਂ ਦਾ ਅਤੇ ਮਾਇਕ ਹਾਲਤਾਂ ਤੋਂ ਸੁਤੰਤਰ ਹੈ।
੧੮ ਸਰੀਰ ਵਿਚ। ਦੇਖੋ ਪੰ. ੬੯੫, ਨੋਟ ੧੭।
੧੯ ਹਰੀ ਰੂਪ ਮਾਨ-ਸਰੋਵਰ ਵਿਚ।
੨੦ ਮੈਂ ਉਹ ਹਾਂ।
੨੧ ਗਰਮੀ।
੨੨ ਸ਼ਰਨ। ਹੋਰ ਕਿਸੇ ਤਰਾਂ ਨਹੀਂ ਮਿਲਦਾ; ਗੁਰੂ ਦੀ ਸ਼ਰਨ ਵਿਚ ਮਿਲਦਾ ਹੈ।
੨੩ ਉਸ ਵਿਚ ਬਿਰਤੀ ਲਾਈ ਹੋਈ ਟਾਲਿਆਂ ਟਲਦੀ ਨਹੀਂ ਤੇ ਮਨੁਖ ਡੋਲਦਾ ਨਹੀਂ।
੨੪ ਜੋਤ ਨੂੰ ਗੁਰਮੰਤ੍ਰ ਦੁਆਰਾ ਅਸਥਿਰ ਕਰੇ।
੨੫ ਜਿਸ ਅੰਦਰ ਕ੍ਰੋੜਾਂ ਸੂਰਜਾਂ ਦਾ ਚਾਨਣਾ ਹੈ।
੨੬ ਕੈਲਾਸ਼ (ਜਿਸ ਪੁਰ ਸ਼ਿਵਜੀ ਦਾ ਨਿਵਾਸ ਹੈ)।
੨੭ ਪੈਰ ਮਲਦੀ ਹੈ।
੨੮ ਹੋਰ ਦੇਵਤੇ ਆਦਿ ਨਾਲ।

---

* ਕਬੀਰ ਜੀ ਆਪਣੀ ਇਕ ਹਡ-ਬੀਤੀ ਸੁਣਾ ਕੇ ਦਸਦੇ ਹਨ ਕਿ ਕਿਵੇਂ ਮਨ ਤੇ ਕਾਬੂ ਪਾਣ ਅਤੇ ਹਰੀ ਦੇ ਚਰਨ-ਕਮਲਾਂ ਵਿਚ ਧਿਆਨ ਜੋੜਨ ਨਾਲ ਵਡੇ ੨ ਸੰਕਟ ਕਟ ਜਾਂਦੇ ਹਨ। ਇਹੋ ਜਹੀ ਇਕ ਹੋਰ ਹਡ-ਬੀਤੀ ਲਈ ਦੇਖੋ ਪੰ. ੮੭੦, ਫੁਟ ਨੋਟ §।

† ਹਰੀ ਦੇ ਅਪਾਰ ਦਰਸ਼ਨ ਦਾ ਝਲਕਾਰਾ ਦਸਦੇ ਹਨ। ਇਹ ਦਰਸ਼ਨ ਨੂਰ ਹੀ ਨੂਰ ਹੈ, ਪਰ ਇਹ ਨੂਰ ਕੋਈ ਜਿਸਮਾਨੀ ਰੋਸ਼ਨੀ ਨਹੀਂ, ਕਿਉਂਕਿ ਉਹ ਸੂਰਜ ਚੰਦ ਤੋਂ ਪਰੇ ਨਿਰੰਜਨ ਰੂਪ ਹੈ। (ਇਸੇ ਤਰ੍ਹਾਂ ਦਾ ਨੂਰੀ ਦਰਸ਼ਨ ਨਾਮਦੇਵ ਨੇ ਸੋਰਠਿ ਰਾਗ ਵਿਚ ਬਿਆਨ ਕੀਤਾ ਹੈ। ਦੇਖੋ ਪੰ. ੬੫੬, ਫੁਟ ਨੋਟ ‡।)

‡ ਹਰੀ ਦੀ ਅਪਾਰ ਵਡਿਆਈ ਦਸੀ ਹੈ।

ਰਹਾਉ ॥ ਕੋਟਿ ਚੰਦ੍ਰਮੇ ਕਰਹਿ ਚਰਾਕ[1] ॥ [2]ਸੁਰ ਤੇਤੀਸਉ ਜੇਵਹਿ[3] ਪਾਕ[4] ॥ [5]ਨਵ ਗ੍ਰਹ ਕੋਟਿ ਠਾਢੇ ਦਰਬਾਰ ॥ ਧਰਮ[6] ਕੋਟਿ ਜਾ ਕੈ ਪ੍ਰਤਿਹਾਰ[7] ॥ ੨ ॥ [8]ਪਵਨ ਕੋਟਿ ਚਉਬਾਰੇ ਫਿਰਹਿ ॥ [9]ਬਾਸਕ ਕੋਟਿ ਸੇਜ ਬਿਸਥਰਹਿ ॥ ਸਮੁੰਦ ਕੋਟਿ ਜਾ ਕੇ ਪਾਨੀਹਾਰ[10] ॥ [11]ਰੋਮਾਵਲਿ ਕੋਟਿ ਅਠਾਰਹ ਭਾਰ ॥ ੩ ॥ ਕੋਟਿ ਕਮੇਰ[12] ਭਰਹਿ ਭੰਡਾਰ ॥ ਕੋਟਿਕ ਲਖਮੀ ਕਰੈ ਸੀਗਾਰ ॥ [13]ਕੋਟਿਕ ਪਾਪ ਪੁੰਨ ਬਹੁ ਹਿਰਹਿ ॥ ਇੰਦ੍ਰ ਕੋਟਿ ਜਾ ਕੇ ਸੇਵਾ ਕਰਹਿ ॥ ੪ ॥ [14]ਛਪਨ ਕੋਟਿ ਜਾ ਕੈ ਪ੍ਰਤਿਹਾਰ[7] ॥ [15]ਨਗਰੀ ਨਗਰੀ ਖਿਅਤ ਅਪਾਰ ॥ [16]ਲਟ ਛੂਟੀ ਵਰਤੈ ਬਿਕਰਾਲ ॥ ॥ [17]ਕੋਟਿ ਕਲਾ ਖੇਲੈ ਗੋਪਾਲ ॥ ੫ ॥ ਕੋਟਿ ਜਗ ਜਾ ਕੈ ਦਰਬਾਰ ॥ ਗੰਧ੍ਰਬ[18] ਕੋਟਿ ਕਰਹਿ ਜੈਕਾਰ ॥ ਬਿਦਿਆ ਕੋਟਿ ਸਭੈ ਗੁਨ ਕਹੈ ॥ ਤਊ ਪਾਰਬ੍ਰਹਮ ਕਾ ਅੰਤੁ ਨ ਲਹੈ ॥ ੬ ॥ [19]ਬਾਵਨ ਕੋਟਿ ਜਾ ਕੈ ਰੋਮਾਵਲੀ ॥ ਰਾਵਨ ਸੈਨਾ ਜਹ ਤੇ ਛਲੀ ॥ ਸਹਸ ਕੋਟਿ ਬਹੁ ਕਹਤ ਪੁਰਾਨ ॥ [20]ਦੁਰਜੋਧਨ ਕਾ ਮਥਿਆ ਮਾਨੁ ॥ ੭ ॥ [21]ਕੰਦ੍ਰਪ ਕੋਟਿ ਜਾ ਕੈ ਲਵੈ ਨ ਧਰਹਿ ॥ ਅੰਤਰ ਅੰਤਰਿ ਮਨਸਾ ਹਰਹਿ ॥ ਕਹਿ ਕਬੀਰ ਸੁਨਿ ਸਾਰਿਗਪਾਨ[22] ॥ ਦੇਹਿ [23]ਅਭੈ ਪਦੁ ਮਾਂਗਉ ਦਾਨ ॥ ੮ ॥ ੨ ॥ ੧੮ ॥ ੨੦ ॥

ਭੈਰਉ ਬਾਣੀ ਨਾਮਦੇਉ[24] ਜੀਉ ਕੀ ਘਰੁ ੧

ੴ ਸਤਿਗੁਰ ਪ੍ਰਸਾਦਿ * ॥ [25]ਰੇ ਜਿਹਬਾ ਕਰਉ [26]ਸਤ ਖੰਡ ॥ ਜਾਮਿ[27] ਨ ਉਚਰਸਿ ਸ੍ਰੀ ਗੋਬਿੰਦ ॥ ੧ ॥ ਰੰਗੀ ਲੇ ਜਿਹਬਾ ਹਰਿ ਕੈ ਨਾਇ ॥ ਸੁਰੰਗ[28] ਰੰਗੀਲੇ ਹਰਿ ਹਰਿ ਧਿਆਇ ॥ ੧ ॥ ਰਹਾਉ ॥ ਮਿਥਿਆ ਜਿਹਬਾ ਅਵਰੇਂ ਕਾਮ ॥ [29]ਨਿਰਬਾਣ ਪਦੁ ਇਕੁ ਹਰਿ ਕੋ ਨਾਮੁ ॥ ੨ ॥ ਅਸੰਖ ਕੋਟਿ [30]ਅਨ ਪੂਜਾ ਕਰੀ ॥ ਏਕ ਨ ਪੂਜਸਿ ਨਾਮੈ ਹਰੀ ॥ ੩ ॥ [31]ਪ੍ਰਣਵੈ ਨਾਮਦੇਉ ਇਹੁ ਕਰਣਾ ॥ ਅਨੰਤ ਰੂਪ ਤੇਰੇ ਨਾਰਾਇਣਾ ॥ ੪ ॥ ੧ ॥ †॥ ਪਰ ਧਨ ਪਰ ਦਾਰਾ[32] ਪਰਹਰੀ[33] ॥ ਤਾ ਕੈ ਨਿਕਟਿ ਬਸੈ ਨਰਹਰੀ[34] ॥ ੧ ॥ [35]ਜੋ ਨ ਭਜੰਤੇ ਨਾਰਾਇਣਾ ॥ ਤਿਨ ਕਾ ਮੈ ਨ ਕਰਉ ਦਰਸਨਾ ॥ ੧ ॥ ਰਹਾਉ ॥ ਜਿਨ ਕੈ ਭੀਤਰਿ ਹੈ ਅੰਤਰਾ[36] ॥ ਜੈਸੇ ਪਸੁ ਤੈਸੇ ਓਇ ਨਰਾ ॥ ੨ ॥ ਪ੍ਰਣਵਤਿ ਨਾਮਦੇਉ [37]ਨਾਕਹਿ ਬਿਨਾ ॥ ਨਾ ਸੋਹੈ ਬਤੀਸ ਲਖਨਾ ॥ ੩ ॥ ॥ ੨ ‡॥ ਦੂਧੁ ਕਟੋਰੈ ਗਡਵੈ ਪਾਨੀ ॥ [38]ਕਪਲ ਗਾਇ ਨਾਮੈ ਦੁਹਿ ਆਨੀ[39] ॥ ੧ ॥ ਦੂਧੁ ਪੀਉ ਗੋਬਿੰਦੇ ਰਾਇ ॥ ਦੂਧੁ ਪੀਉ ਮੇਰੋ ਮਨੁ ਪਤੀਆਇ[40] ॥ ਨਾਹੀ ਤ ਘਰ ਕੋ ਬਾਪੁ ਰਿਸਾਇ[41] ॥ ੧ ॥ ਰਹਾਉ ॥ ਸੋੁਇਨ ਕਟੋਰੀ ਅੰਮ੍ਰਿਤ ਭਰੀ ॥ ਲੈ ਨਾਮੈ ਹਰਿ ਆਗੈ ਧਰੀ ॥ ੨ ॥ [42]ਏਕੁ ਭਗਤੁ ਮੇਰੇ ਹਿਰਦੇ ਬਸੈ ॥ ਨਾਮੇ ਦੇਖਿ ਨਰਾਇਨੁ

੧ [ਫ਼ਾ. ਚਰਾਗ਼] ਰੋਸ਼ਨੀ, ਚਾਨਣਾ।

੨ ਤੇਤੀ ਕ੍ਰੋੜ ਦੇਵਤੇ ਉਸ ਦੀ ਰੋਟੀ ਖਾਂਦੇ ਖੁਆਂਦੇ ਹਨ। (ਭਾਵ ਯੱਗਾਂ ਵਿਚ ਭੋਜਨ ਹਰੀ ਦੇ ਨਾਂ ਉਤੇ ਕਈ ਤਰ੍ਹਾਂ ਦੇ ਦੇਵਤਿਆਂ ਨੂੰ ਦਿੱਤੇ ਜਾਂਦੇ ਹਨ।)

੩ ਖਾਂਦੇ ਖੁਆਉਂਦੇ ਹਨ।

੪ [ਪਕੀ ਹੋਈ] ਰੋਟੀ, ਭੋਜਨ।

੫ ਨੌ ਗ੍ਰਹ ਤੇਰੇ ਦਰਬਾਰ ਤੇ ਕ੍ਰੋੜਾਂ ਖੜੇ ਹਨ।

੬ ਧਰਮਰਾਜ।

੭ [ਰੋਕ ਕੇ ਪਰੇ ਹਟਾਣ ਵਾਲਾ] ਦਰਬਾਨ। 'ਧਰਮ ਰਾਇ ਪਰੁਲੀ ਪ੍ਰਤਿਹਾਰ' (ਮਲਾਰ ਨਾਮਦੇਵ, ਪੰ. ੧੨੯੨)।

੮ ਕ੍ਰੋੜਾਂ ਹਵਾਵਾਂ ਤੇਰੇ ਚੁਬਾਰੇ ਵਿਚ (ਚੁਤਰਫੀਂ) ਫਿਰਦੀਆਂ ਹਨ। 'ਚਾਰਿ ਕੁੰਟ ਚਉਬਾਰਾ' (ਸੋਰਠਿ ਮ: ੧, ਪੰ. ੫੯੬)।

੯ ਕ੍ਰੋੜਾਂ ਨਾਗ ਸੇਜਾ ਲਈ ਵਿਛਦੇ ਹਨ।

੧੦ ਪਾਣੀ ਭਰਨ ਵਾਲੇ।

੧੧ ਅਠਾਰਾਂ ਭਾਰ ਦੀ ਬਨਸਪਤੀ ਜਿਸ ਦੇ ਸਰੀਰ ਦੇ ਵਾਲ ਹਨ। ਪੁਰਾਣਾ ਖਿਆਲ ਹੈ ਕਿ ਹਰ ਇਕ ਬ੍ਰਿਛ ਦਾ ਇਕ ਇਕ ਪਤਰ ਲੈ ਕੇ ਇਕੱਠਾ ਕਰ ਕੇ ਤੋਲੀਏ, ਤਾਂ ੧੮ ਭਾਰ ਵਜ਼ਨ ਹੋਵੇਗਾ। ਇਕ ਭਾਰ=ਪੰਜ ਮਣ ਕਚਾ। ਦੇਖੋ ਪੰ. ੮੩੪, ਫੁਟ ਨੋਟ *।

੧੨ ਦੇਵਤਿਆਂ ਦੇ ਖਜ਼ਾਨਚੀ।

੧੩ ਜਿਸ ਦੇ ਦੇਖਣ ਨਾਲ ਕ੍ਰੋੜਾਂ ਪਾਪ ਦੂਰ ਹੁੰਦੇ ਹਨ। 'ਜਿਸੁ ਪੇਖਤ ਕਿਲਵਿਖ ਹਿਰਹਿ' (ਸ੍ਰੀ ਰਾਗ ਮ: ੫)।

੧੪ ਛਪੰਜਾ ਕ੍ਰੋੜ (ਬੱਦਲ)।

੧੫ ਜੋ ਥਾਂ ਥਾਂ ਜਾ ਲਿਸ਼ਕਦੇ ਹਨ।

੧੬ ਕਈ ਲਿੱਟਾਂ ਖਿਲਾਰ ਡਰਾਵਣੇ ਰੂਪ ਵਿਚ ਹਨ, ਭਾਵ ਚੁੜੇਲਾਂ ਕਈ ਹਨ।

੧੭ ਤੇ ਕਈ ਸ਼ਕਤੀਆਂ ਉਸ ਪਾਸ ਏਡਦੀਆਂ ਹਨ।

੧੮ [ਸੰ. ਗੰਧਰਵ] ਦੇਵ-ਲੋਕ ਦੇ ਗਵੱਯੇ।

੧੯ ਰਾਮ ਜਿਸ ਦੀ ਪਰ ਕ੍ਰੋੜ ਰੋਮਾਵਲੀ (ਬਾਂਦਰਾਂ ਦੀ ਸੈਨਾ) ਸੀ।

੨੦ ਕ੍ਰਿਸ਼ਨ ਜਿਸ ਨੇ ਦਰਜੋਧਨ ਦਾ ਮਾਨ ਤੋੜਿਆ ਤੇ ਜਿਸਨੂੰ ਪੁਰਾਣ (ਮਹਾਂਭਾਰਤ ਆਦਿ) ਵਰਣਨ ਕਰ ਰਹੇ ਹਨ, ਉਹ ਭੀ ਕ੍ਰੋੜਾਂ ਹਨ।

੨੧ ਕ੍ਰੋੜਾਂ ਕਾਮਦੇਵ ਉਸ ਦੀ ਬਰਾਬਰੀ ਨਹੀਂ ਕਰ ਸਕਦੇ, ਜਿਹੜੇ ਕਾਮਦੇਵ ਕਿ ਲੋਕਾਂ ਦੇ ਹਿਰਦਿਆਂ ਵਿਚ ਵਾਸ਼ਨਾ ਚੁਰਾਂਦੇ ਹਨ।

੨੨ [ਧਰਤੀ ਜਿਸ ਦੇ ਹਥ ਵਿਚ ਹੈ] ਹੇ ਵਾਹਿਗੁਰੂ!

੨੩ ਨਿਰਭੈ ਪਦ, ਮੋਖ ਪਦਵੀ।

੨੪ ਮਹਾਰਾਸ਼ਟਰ ਦੇ ਇਕ ਉੱਘੇ ਭਗਤ, ਜਿਨ੍ਹਾਂ ਦਾ ਜਨਮ ਚੌਧਵੀਂ ਸਦੀ ਵਿਚ ਜ਼ਿਲਾ ਸਤਾਰਾ ਦੇ ਨਰਸੀ ਬਾਮਨ ਪਿੰਡ ਵਿਚ ਹੋਇਆ। ਛੀਂਬਾ ਜ਼ਾਤ ਦੇ ਸਨ। ਬਹੁਤ ਚਿਰ ਪੰਡਰਪੁਰ ਰਹੇ ਅਤੇ ਉਥੇ ਹੀ ਦੇਹਾਂਤ ਹੋਇਆ।

੨੫ ਹੇ ਜੀਭ!

੨੬ [ਸੰ ਸ਼ਤ=ਸੌ] ਸੌ ਟੋਟੇ।

੨੭ ਜਦੇ; ਜੇਕਰ।

੨੮ ਸੋਹਣੇ ਰੰਗ ਵਿਚ।

੨੯ ਦੁਖ ਤੋਂ ਰਹਤ ਕਰਨ ਵਾਲੀ ਅਵਸਥਾ ਵਿਚ ਪੁਚਾਂਦਾ ਹੈ।

੩੦ ਹੋਰ ਪੂਜਾ। ਬੇਗਿਣਤ ਕ੍ਰੋੜਾਂ ਤਰ੍ਹਾਂ ਦੀ ਹੋਰ ਪੂਜਾ ਕੀਤੀ ਹੋਈ ਹਰੀ-ਨਾਮ ਨੂੰ ਨਹੀਂ ਪੁਜਦੀ ਜ਼ਰਾ ਭੀ।

੩੧ ਨਾਮਦੇਵ ਬੇਨਤੀ ਕਰਦਾ ਹੈ ਕਿ (ਹੇ ਜੀਭ) ਤੇਰੇ ਲਈ ਏਹੋ ਕੰਮ ਹੈ ਕਿ ਕਹੀ ਜਾਵੇਂ ਕਿ ਹੇ ਹਰੀ! ਤੇਰੇ ਬਿਅੰਤ ਰੂਪ ਹਨ।

੩੨ ਪਰਾਈ ਇਸਤ੍ਰੀ।

੩੩ ਤਿਆਗੀ। ਜਿਸ ਨੇ ਇਹ ਚੀਜ਼ਾਂ ਤਿਆਗ ਦਿਤੀਆਂ, ਭਾਵ ਗ੍ਰਹਿਣ ਨਹੀਂ ਕੀਤੀਆਂ।

੩੪ [ਨਰਸਿੰਘ] ਹਰੀ। ਹਰੀ ਉਸ ਦੇ ਨੇੜੇ (ਕੋਲ) ਵਸਦਾ ਹੈ।

੩੫ ਜੋ ਹਰੀ ਨੂੰ ਨਹੀਂ ਸਿਮਰਦੇ।

੩੬ ਵਿੱਥ ਹਰੀ ਨਾਲੋਂ।

੩੭ ਭਾਵੇਂ ਬੱਤੀ ਸੁਲਖਣਾ ਹੋਵੇ, ਪਰ ਨਾਮ ਰੂਪ ਨਕ ਤੋਂ ਬਿਨਾਂ ਨਹੀਂ ਸੋਭਦਾ। ਪੁਰਾਣੇ ਲੋਕਾਂ ਨੇ ਸਰੀਰਕ ਸੁੰਦਰਤਾ ਦੇ ੩੨ ਲਖਣ ਦਸੇ ਹਨ=ਬਾਹਾਂ ਲੰਮੀਆਂ, ਛਾਤੀ ਚੌੜੀ, ਆਦਿ।

੩੮ ਭੂਰੇ ਜਾਂ ਚਿਟੇ ਰੰਗ ਦੀ ਗਾਂ, ਜਿਸ ਦੇ ਥਣ ਕਾਲੇ ਹੋਣ।

੩੯ ਲਿਆਂਦੀ। ਨਾਮੇ ਨੇ ਚੋ ਲਿਆਂਦੀ।

੪੦ ਪਤੀਜ ਜਾਵੇ, ਰਾਜ਼ੀ ਹੋ ਜਾਵੇ।

੪੧ ਗੁੱਸੇ ਹੋ ਜਾਵੇਗਾ। (ਨਾਮਦੇਵ ਦਾ ਬਾਪ ਠਾਕਰਾਂ ਨੂੰ ਭੋਗ ਲੁਵਾਂਦਾ ਹੁੰਦਾ ਸੀ। ਇਕ ਦਿਨ ਉਹ ਇਹ ਕੰਮ ਨਾਮਦੇਵ ਦੇ ਸਪੁਰਦ ਕਰ ਗਿਆ। ਨਾਮਦੇਵ ਆਪਣੇ ਭੋਲੇ ਭਾਇ ਵਿਚ ਠਾਕਰਾਂ ਨੂੰ ਦੁਧ ਪੀਂਦੇ ਵੇਖਣਾ ਚਾਹੁੰਦੇ ਹਨ।)

੪੨ ਹਰੀ ਹੱਸ ਕੇ ਕਹਿਣ ਲਗਾ ਕਿ ਇਕ ਭਗਤ ਹੀ ਮੇਰੇ ਹਿਰਦੇ ਵਿਚ ਵਸਦਾ ਹੈ।

---

* ਹਰੀ-ਨਾਮ ਤੋਂ ਬਿਨਾਂ ਹੋਰ ਕੋਈ ਪੂਜਾ ਪ੍ਰਵਾਨ ਨਹੀਂ।

† ਮਨੁਖ ਵਿਚ ਭਾਵੇਂ ਹੋਰ ਕਈ ਗੁਣ ਹੋਣ, ਪਰ ਜੇ ਹਰੀ ਦਾ ਪ੍ਰੇਮ ਨਹੀਂ, ਤਾਂ ਕੋਈ ਗੁਣ ਨਾ ਸਮਝ।

‡ ਹਰੀ ਦੇ ਪ੍ਰੇਮ ਦੀ ਤੀਬਰਤਾ ਆਪਣੇ ਬਾਲਪਣ ਦੀ ਇਕ ਸਾਖੀ ਦੇ ਕੇ ਦਸਦੇ ਹਨ ਕਿ ਕਿਵੇਂ ਰੱਬ ਆਪਣੇ ਭਗਤਾਂ ਦੇ ਭੋਲੇ ਭਾਲੇ ਸੁਭਾਉ ਉਤੇ ਪ੍ਰਸੰਨ ਹੁੰਦਾ ਅਤੇ ਅੰਤ ਉਨ੍ਹਾਂ ਉਤੇ ਤਰਸ ਖਾ ਕੇ ਦਰਸ਼ਨ ਦਿੰਦਾ ਅਤੇ ਭਰਮਾਂ ਵਿਚੋਂ ਕਢਦਾ ਹੈ।

ਹਸੈ ॥ ੩ ॥ [੧]ਦੂਧੁ ਪੀਆਇ ਭਗਤੁ ਘਰਿ ਗਇਆ ॥ ਨਾਮੇ ਹਰਿ ਕਾ ਦਰਸਨੁ ਭਇਆ ॥ ੪ ॥ ੩ *॥ ਮੈ ਬਉਰੀ ਮੇਰਾ ਰਾਮੁ ਭਤਾਰੁ[੨] ॥ [੩]ਰਚਿ ਰਚਿ ਤਾ ਕਉ ਕਰਉ ਸਿੰਗਾਰੁ ॥ ੧ ॥ ਭਲੇ ਨਿੰਦਉ ਭਲੇ ਨਿੰਦਉ ਭਲੇ ਨਿੰਦਉ ਲੋਗੁ ॥ ਤਨੁ ਮਨੁ ਰਾਮ ਪਿਆਰੇ ਜੋਗੁ[੪] ॥ ੧ ॥ ਰਹਾਉ ॥ [੫]ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ ॥ ਰਸਨਾ ਰਾਮ ਰਸਾਇਨੁ[੬] ਪੀਜੈ ॥ ੨ ॥ [੭]ਅਬ ਜੀਅ ਜਾਨਿ ਐਸੀ ਬਨਿ ਆਈ ॥ ਮਿਲਉ ਗੁਪਾਲ [੮]ਨੀਸਾਨੁ ਬਜਾਈ ॥ ੩ ॥ [੯]ਉਸਤਤਿ ਨਿੰਦਾ ਕਰੈ ਨਰੁ ਕੋਈ ॥ ਨਾਮੇ ਸ੍ਰੀਰੰਗੁ ਭੇਟਲ[੧੦] ਸੋਈ ॥ ੪ ॥ ੪ †॥ ਕਬਹੂ ਖੀਰਿ ਖਾਡ ਘੀਉ ਨ ਭਾਵੈ ॥ ਕਬਹੂ ਘਰ ਘਰ ਟੂਕ ਮਗਾਵੈ ॥ ਕਬਹੂ ਕੂਰਨੁ[੧੧] ਚਨੇ ਬਿਨਾਵੈ[੧੨] ॥ ੧ ॥ ਜਿਉ ਰਾਮੁ ਰਾਖੈ ਤਿਉ ਰਹੀਐ ਰੇ ਭਾਈ ॥ ਹਰਿ ਕੀ ਮਹਿਮਾ ਕਿਛੁ ਕਥਨੁ ਨ ਜਾਈ ॥ ੧ ॥ ਰਹਾਉ ॥ ਕਬਹੂ ਤੁਰੇ[੧੩] ਤੁਰੰਗ[੧੪] ਨਚਾਵੈ ॥ [੧੫]ਕਬਹੂ ਪਾਇ ਪਨਹੀਓ ਨ ਪਾਵੈ ॥ ੨ ॥ ਕਬਹੂ [੧੬]ਖਾਟ ਸੁਪੇਦੀ ਸੁਵਾਵੈ ॥ ਕਬਹੂ ਭੂਮਿ [੧੭]ਪੈਆਰੁ ਨ ਪਾਵੈ ॥ ੩ ॥ ਭਨਤਿ[੧੮] ਨਾਮਦੇਉ ਇਕੁ ਨਾਮੁ ਨਿਸਤਾਰੈ ॥ ਜਿਹ ਗੁਰੁ ਮਿਲੈ ਤਿਹ ਪਾਰਿ ਉਤਾਰੈ ॥ ੪ ॥ ੫ ‡॥ ਹਸਤ ਖੇਲਤ ਤੇਰੇ ਦੇਹੁਰੇ ਆਇਆ ॥ ਭਗਤਿ ਕਰਤ ਨਾਮਾ ਪਕਰਿ ਉਠਾਇਆ ॥ ੧ ॥ ਹੀਨੜੀ[੧੯] ਜਾਤਿ ਮੇਰੀ [੨੦]ਜਾਦਿਮ ਰਾਇਆ ॥ ਛੀਪੇ[੨੧] ਕੇ ਜਨਮਿ ਕਾਹੇ ਕਉ ਆਇਆ ॥ ੧ ॥ ਰਹਾਉ ॥ ਲੈ ਕਮਲੀ ਚਲਿਓ ਪਲਟਾਇ ॥ ਦੇਹੁਰੈ[੨੨] ਪਾਛੈ ਬੈਠਾ ਜਾਇ ॥ ੨ ॥ ਜਿਉ ਜਿਉ ਨਾਮਾ ਹਰਿ ਗੁਣ ਉਚਰੈ ॥ ਭਗਤ ਜਨਾਂ ਕਉ ਦੇਹੁਰਾ ਫਿਰੈ ॥ ੩ ॥ ੬ ॥

ਭੈਰਉ ਨਾਮਦੇਉ ਜੀਉ ਘਰੁ ੨

ੴ ਸਤਿਗੁਰ ਪ੍ਰਸਾਦਿ ॥ §॥ ਜੈਸੀ ਭੂਖੇ ਪ੍ਰੀਤਿ ਅਨਾਜ ॥ [੨੩]ਤ੍ਰਿਖਾਵੰਤ ਜਲ ਸੇਤੀ ਕਾਜ ॥ [੨੪]ਜੈਸੀ ਮੂੜ ਕੁਟੰਬ ਪਰਾਇਣ ॥ ਐਸੀ ਨਾਮੇ ਪ੍ਰੀਤਿ ਨਰਾਇਣ ॥ ੧ ॥ ਨਾਮੇ ਪ੍ਰੀਤਿ ਨਾਰਾਇਣ ਲਾਗੀ ॥ ਸਹਜ ਸੁਭਾਇ ਭਇਓ ਬੈਰਾਗੀ[੨੫] ॥ ੧ ॥ ਰਹਾਉ ॥ ਜੈਸੀ [੨੬]ਪਰਪੁਰਖਾ ਰਤ ਨਾਰੀ ॥ ਲੋਭੀ ਨਰੁ ਧਨ ਕਾ ਹਿਤਕਾਰੀ[੨੭] ॥ ਕਾਮੀ ਪੁਰਖ ਕਾਮਨੀ ਪਿਆਰੀ ॥ ਐਸੀ ਨਾਮੇ ਪ੍ਰੀਤਿ ਮੁਰਾਰੀ[੨੮] ॥ ੨ ॥ ਸਾਈ ਪ੍ਰੀਤਿ ਜਿ ਆਪੇ ਲਾਏ ॥ ਗੁਰਪਰਸਾਦੀ[੨੯] ਦੁਬਿਧਾ ਜਾਏ ॥ ਕਬਹੁ ਨ ਤੂਟਸਿ ਰਹਿਆ ਸਮਾਇ ॥ ਨਾਮੇ ਚਿਤੁ ਲਾਇਆ ਸਚਿਨਾਇ ॥ ੩ ॥ ਜੈਸੀ ਪ੍ਰੀਤਿ ਬਾਰਿਕ ਅਰੁ ਮਾਤਾ ॥ ਐਸਾ ਹਰਿ ਸੇਤੀ ਮਨੁ ਰਾਤਾ ॥ ਪ੍ਰਣਵੈ[੧੮] ਨਾਮਦੇਉ ਲਾਗੀ ਪ੍ਰੀਤਿ ॥ ਗੋਬਿਦੁ ਬਸੈ ਹਮਾਰੈ ਚੀਤਿ ॥ ੪ ॥ ੧ ॥ ੭ ॥

੧ ਜਦ ਨਾਮਦੇਵ ਇਸ ਤਰ੍ਹਾਂ ਨਾਲ ਹਰੀ ਨੂੰ ਦੁਧ ਦੇ ਕੇ ਘਰ ਮੁੜਿਆ, ਤਾਂ ਨਾਮੇ ਨੂੰ ਹਰੀ ਦਾ ਦਰਸ਼ਨ ਮਿਲ ਗਿਆ।
੨ ਪਤੀ।
੩ ਫਬ ੨ ਕੇ। ਉਹਦੇ ਲਈ ਸੰਵਾਰ ੨ ਕੇ ਸਿੰਗਾਰ ਕਰਦੀ ਹਾਂ।
੪ ਜੋਗਾ, ਹਵਾਲੇ।
੫ ਝਗੜਾ, ਬਹਿਸ-ਮੁਬਾਹਿਸਾ, ਬੋਲਾ-ਬਾਲੀ।
੬ ਰਸਾਂ ਦਾ ਘਰ। ਜੀਭ ਦੁਆਰਾ ਰਾਮ-ਨਾਮ ਦਾ ਅੰਮ੍ਰਿਤ ਛਕੀ ਜਾਣਾ ਚਾਹੀਦਾ ਹੈ।
੭ ਹੁਣ, ਹੇ ਮਨ! ਤੂੰ ਸਮਝ ਲੈ ਕਿ ਐਸਾ ਢੋ ਢੁਕਿਆ ਹੈ ਕਿ ਹਰੀ ਨੂੰ ਗੱਜ ਵੱਜ ਕੇ ਮਿਲਾਂਗਾ।
੮ ਪ੍ਰਗਟ ਹੋ ਕੇ, ਗਜ ਵਜ ਕੇ।
੯ ਕੋਈ ਉਸਤਤ ਕਰੇ ਜਾਂ ਨਿੰਦਾ ਕਰੇ, ਸਾਨੂੰ ਤਾਂ ਹਰੀ ਮਿਲ ਪਿਆ ਹੈ। ਸ੍ਰੀਰੰਗ=ਸ੍ਰੀ (ਲਛਮੀ) ਨਾਲ ਰੰਗ ਕਰਨ ਵਾਲਾ, ਵਿਸ਼ਨੂੰ; ਭਾਵ ਵਾਹਿਗੁਰੂ।
੧੦ ਮਿਲਿਆ ਹੈ।
੧੧ [ਸੰ. ਕੂਰ] ਕੂੜਾ।
੧੨ ਚੁਣਵਾਉਂਦਾ ਹੈ। ਕਦੇ ਕੂੜੇ ਵਿਚੋਂ ਚਣੇ ਚੁਗਵਾਉਂਦਾ ਹੈ।
੧੩ ਘੋੜੇ।
੧੪ ਘੋੜੇ।
੧੫ ਕਦੀ ਪੈਰੀਂ ਜੁੱਤੀ ਵੀ ਨਹੀਂ ਪਾਂਦਾ।
੧੬ ਸਫ਼ੈਦ (ਵਿਛਾਉਣੇ ਵਾਲੇ) ਮੰਜੇ ਤੇ ਸੌਂਦਾ ਹੈ।
੧੭ ਪਰਾਲੀ ਵੀ ਸੌਣ ਨੂੰ ਨਹੀਂ ਮਿਲਦੀ।
੧੮ ਕਹਿੰਦਾ ਹੈ।
੧੯ ਹੀਣੀ, ਨੀਵੀਂ।
੨੦ ਹੇ ਜਾਦਵਾਂ ਦੇ ਰਾਜੇ! (ਹੇ ਕ੍ਰਿਸ਼ਨ!)
੨੧ ਛੀਂਬੇ।
੨੨ ਦੇਵ ਪੂਜਾ ਅਸਥਾਨ ਦੇ, ਸ਼ਿਵਾਲੇ ਦੇ।
੨੩ ਜਿਵੇਂ ਤਿਹਾਏ ਨੂੰ ਪਾਣੀ ਨਾਲ ਕੰਮ ਹੁੰਦਾ ਹੈ, ਪਾਣੀ ਦੀ ਲੋੜ ਹੁੰਦੀ ਹੈ।
੨੪ ਜਿਵੇਂ ਮੂਰਖ ਇਸਤ੍ਰੀ ਕੁਟੰਬ ਦੇ ਆਸਰੇ ਹੋਈ ਰਹਿੰਦੀ ਹੈ।
੨੫ ਸੰਸਾਰ ਤੋਂ ਉਚਾਟ। ਕੁਦਰਤੀ ਤੌਰ ਤੇ ਸੰਸਾਰ ਵਲੋਂ ਮਨ ਹਟ ਗਿਆ ਹੈ। ਮਨ ਉਤੇ ਜ਼ੋਰ ਪਾ ਕੇ ਨਹੀਂ, ਸਗੋਂ ਸੁਭਾਵਕ ਹੀ ਮਨ ਸੰਸਾਰ ਦੀਆਂ ਉਲਝਣਾਂ ਤੋਂ ਹਟ ਗਿਆ ਹੈ।
੨੬ ਪਰਾਏ ਪੁਰਖ ਨਾਲ ਰਤੀ ਹੋਈ ਪ੍ਰੇਮਣ।
੨੭ ਪ੍ਰੇਮ।
੨੮ [ਮੁਰ ਰਾਖਸ਼ ਦਾ ਵੈਰੀ] ਹਰੀ ਦੀ।
੨੯ ਕਿਰਪਾ ਨਾਲ।

---

* ਕਈ ਵਾਰੀ ਹਰੀ ਦੇ ਭਗਤ ਆਪਣੇ ਪ੍ਰੇਮ ਦੀ ਤੀਬਰਤਾ ਵਿਚ ਅਜਿਹੇ ਅਸੰਸਾਰੀ ਕੰਮ ਕਰ ਬੈਠਦੇ ਹਨ ਕਿ ਲੋਕ ਉਨ੍ਹਾਂ ਨੂੰ ਸ਼ੁਦਾਈ ਆਖ ਕੇ ਭੰਡਦੇ ਹਨ। ਪਰ ਭਗਤ ਲੋਕ ਇਸ ਭੰਡੀ ਦੀ ਪ੍ਰਵਾਹ ਨਾ ਕਰਦੇ ਹੋਏ ਹਰੀ-ਪ੍ਰੇਮ ਵਿਚ ਜੁਟੇ ਰਹਿੰਦੇ ਹਨ।

† ਭਗਤ ਲੋਕ ਗਰੀਬੀ ਅਮੀਰੀ ਹਰ ਹਾਲਤ ਵਿਚ ਸੰਤੋਖੀ ਰਹਿ ਕੇ ਹਰੀ-ਸਿਮਰਨ ਵਿਚ ਲੱਗੇ ਰਹਿੰਦੇ ਹਨ।

‡ ਕਈ ਵਾਰੀ ਲੋਕ ਭਗਤਾਂ ਦੀ ਨੀਵੀਂ ਜਾਤ ਤੋਂ ਨਫ਼ਰਤ ਕਰਕੇ ਉਨ੍ਹਾਂ ਦੀ ਭਗਤੀ ਵਿਚ ਵਿਘਨ ਪਾਂਦੇ ਹਨ, ਪਰ ਭਗਤ ਹਰੀ ਦਾ ਆਸਰਾ ਨਹੀਂ ਛਡਦੇ, ਤੇ ਹਰੀ ਉਨ੍ਹਾਂ ਦੀ ਪਤਿ ਰਖਦਾ ਹੈ। ਦੇਖੋ ਪੰ. ੪੫੧, ਨੋਟ ੧੫, ਅਤੇ ਪੰ. ੭੩੩, ਨੋਟ ੧੭।

§ ਸੰਸਾਰ ਦੀਆਂ ਤਰ੍ਹਾਂ ਤਰ੍ਹਾਂ ਦੀਆਂ ਲਗਨਾਂ ਦੀਆਂ ਉਦਾਹਰਣਾਂ ਦੇ ਕੇ ਹਰੀ ਦੀ ਲਗਨ ਦੀ ਤੀਬਰਤਾ ਬਿਆਨ ਕਰਦੇ ਹਨ।

*ਘਰ ਕੀ ਨਾਰਿ ਤਿਆਗੈ ਅੰਧਾ ॥ ਪਰ ਨਾਰੀ ਸਿਉ [੧]ਘਾਲੈ ਧੰਧਾ॥ ਜੈਸੇ ਸਿੰਬਲੁ ਦੇਖਿ ਸੂਆ[੨] ਬਿਗਸਾਨਾ[੩] ॥ ਅੰਤ ਕੀ ਬਾਰ ਮੂਆ ਲਪਟਾਨਾ[੪] ॥ ੧ ॥ ਪਾਪੀ ਕਾ ਘਰੁ ਅਗਨੇ ਮਾਹਿ॥ ਜਲਤ ਰਹੈ ਮਿਟਵੈ ਕਬ ਨਾਹਿ ॥ ੧ ॥ ਰਹਾਉ॥ ਹਰਿ ਕੀ [੫]ਭਗਤਿ ਨ ਦੇਖੈ ਜਾਇ॥ ਮਾਰਗੁ ਛੋਡਿ [੬]ਅਮਾਰਗਿ ਪਾਇ॥ [੭]ਮੂਲਹੁ ਭੂਲਾ ਆਵੈ ਜਾਇ॥ [੮]ਅੰਮ੍ਰਿਤੁ ਡਾਰਿ ਲਾਦਿ ਬਿਖੁ ਖਾਇ ॥ ੨ ॥ ਜਿਉ ਬੇਸ੍ਵਾ ਕੇ [੯]ਪਰੈ ਅਖਾਰਾ ॥ ਕਾਪਰੁ ਪਹਿਰਿ ਕਰਹਿ ਸੀਗਾਰਾ ॥ [੧੦]ਪੂਰੇ ਤਾਲ ਨਿਹਾਲੇ ਸਾਸ ॥ ਵਾ ਕੇ ਗਲ ਜਮ ਕਾ ਹੈ ਫਾਸ ॥ ੩ ॥ ਜਾ ਕੇ ਮਸਤਕਿ[੧੧] ਲਿਖਿਓ ਕਰਮਾ[੧੨] ॥ ਸੋ ਭਜਿ ਪਰਿਹੈ ਗੁਰ ਕੀ ਸਰਨਾ ॥ ਕਹਤ ਨਾਮਦੇਉ ਇਹੁ ਬੀਚਾਰੁ ॥ ਇਨ ਬਿਧਿ ਸੰਤਹੁ ਉਤਰਹੁ ਪਾਰਿ ॥ ੪ ॥ ੨ ॥ ੮ †॥ [੧੩]ਸੰਡਾ ਮਰਕਾ ਜਾਇ ਪੁਕਾਰੇ ਪੜੈ ਨਹੀ ਹਮ ਹੀ [੧੪]ਪਚਿ ਹਾਰੇ ॥ ਰਾਮ ਕਹੈ [੧੫]ਕਰ ਤਾਲ ਬਜਾਵੈ ਚਟੀਆ[੧੬] ਸਭੈ ਬਿਗਾਰੇ ॥ ੧ ॥ ਰਾਮਨਾਮਾ ਜਪਿਬੋ ਕਰੈ ॥ ਹਿਰਦੈ ਹਰਿ ਜੀ ਕੋ ਸਿਮਰਨੁ ਧਰੈ ॥ ੧ ॥ ਰਹਾਉ॥ [੧੭]ਬਸੁਧਾ ਬਸਿ ਕੀਨੀ ਸਭ ਰਾਜੇ ਬਿਨਤੀ ਕਰੈ ਪਟਰਾਨੀ[੧੮] ॥ ਪੂਤੁ ਪ੍ਰਹਿਲਾਦੁ ਕਹਿਆ ਨਹੀ ਮਾਨੈ ਤਿਨਿ ਤਉ ਅਉਰੈ ਠਾਨੀ॥੨॥ ਦੁਸਟ ਸਭਾ ਮਿਲਿ [੧੯]ਮੰਤਰ ਉਪਾਇਆ [੨੦]ਕਰਸਹ ਅਉਧ ਘਨੇਰੀ ॥ [੨੧]ਗਿਰਿ ਤਰ ਜਲ ਜੁਆਲਾ ਭੈ ਰਾਖਿਓ ਰਾਜਾ ਰਾਮਿ ਮਾਇਆ ਫੇਰੀ॥ ੩ ॥ [੨੨]ਕਾਢਿ ਖੜਗੁ ਕਾਲੁ ਭੈ ਕੋਪਿਓ ਮੋਹਿ ਬਤਾਉ ਜੁ ਤੁਹਿ ਰਾਖੈ॥ [੨੩]ਪੀਤ ਪੀਤਾਂਬਰ ਤ੍ਰਿਭਵਣ ਧਣੀ ਥੰਭ ਮਾਹਿ ਹਰਿ ਭਾਖੈ ॥ ੪ ॥ ਹਰਨਾਖਸੁ ਜਿਨਿ [੨੪]ਨਖਹ ਬਿਦਾਰਿਓ ਸੁਰਿ ਨਰ ਕੀਏ ਸਨਾਥਾ[੨੫]॥ ਕਹਿ ਨਾਮਦੇਉ ਹਮ ਨਰਹਰਿ[੨੬] ਧਿਆਵਹਿ ਰਾਮੁ ਅਭੈ ਪਦ ਦਾਤਾ॥ ੫ ॥ ੩ ॥ ੯ ‡॥ ਸੁਲਤਾਨੁ[੨੭] ਪੂਛੈ ਸੁਨੁ ਬੇ ਨਾਮਾ॥ ਦੇਖਉ ਰਾਮ ਤੁਮ੍ਹਾਰੇ ਕਾਮਾ॥ ੧ ॥ [੨੮]ਨਾਮਾ ਸੁਲਤਾਨੇ ਬਾਧਿਲਾ ॥ ਦੇਖਉ ਤੇਰਾ ਹਰਿ ਬੀਠੁਲਾ[੨੯] ॥ ੧ ॥ ਰਹਾਉ॥ ਬਿਸਮਿਲਿ[੩੦] ਗਊ ਦੇਹੁ ਜੀਵਾਇ॥ [੩੧]ਨਾਤਰੁ ਗਰਦਨਿ ਮਾਰਉ ਠਾਂਇ॥ ੨ ॥ ਬਾਦਿਸਾਹ ਐਸੀ ਕਿਉ ਹੋਇ ॥ ਬਿਸਮਿਲਿ ਕੀਆ ਨ ਜੀਵੈ ਕੋਇ ॥ ੩ ॥ ਮੇਰਾ ਕੀਆ ਕਛੂ ਨ ਹੋਇ॥ ਕਰਿ ਹੈ ਰਾਮੁ ਹੋਇ ਹੈ ਸੋਇ ॥ ੪ ॥ ਬਾਦਿਸਾਹੁ ਚੜ੍ਹਿਓ ਅਹੰਕਾਰਿ॥ [੩੨]ਗਜ ਹਸਤੀ ਦੀਨੋ ਚਮਕਾਰਿ ॥ ੫ ॥ ਰੁਦਨੁ ਕਰੈ ਨਾਮੇ ਕੀ ਮਾਇ॥ ਛੋਡਿ ਰਾਮ ਕੀ[੩੩] ਨ ਭਜਹਿ ਖੁਦਾਇ ॥ ੬ ॥ ਨ ਹਉ ਤੇਰਾ ਪੂੰਗੜਾ[੩੪] ਨ ਤੂ ਮੇਰੀ ਮਾਇ॥ [੩੫] ਪਿੰਡੁ ਪੜੈ ਤਉ ਹਰਿ ਗੁਨ ਗਾਇ॥ ੭ ॥ ਕਰੈ ਗਜਿੰਦੁ[੩੬] ਸੁੰਡ ਕੀ ਚੋਟ ॥ ਨਾਮਾ ਉਬਰੈ[੩੭] ਹਰਿ ਕੀ ਓਟ ॥ ੮ ॥ [੩੮]ਕਾਜੀ ਮੁਲਾਂ ਕਰਹਿ ਸਲਾਮੁ ॥ ਇਨਿ ਹਿੰਦੂ ਮੇਰਾ ਮਲਿਆ ਮਾਨੁ ॥੯॥ [੩੯]ਬਾਦਿਸਾਹ ਬੇਨਤੀ ਸੁਨੇਹੁ ॥

੧ ਝਖਾਂ ਮਾਰਦਾ ਹੈ।
੨ ਤੋਤਾ।
੩ ਖਿੜਦਾ ਹੈ, ਖੁਸ਼ ਹੁੰਦਾ ਹੈ। ਦੇਖੋ 'ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ' ਵਾਲਾ ਸਲੋਕ, ਪੰ. ੪੭੦ ਉਤੇ।
੪ ਲਿਪਟ ਕੇ ਲੇਸ ਨਾਲ ਚਿਮਟ ਕੇ।
੫ ਭਗਤੀ ਹੁੰਦੀ ਵੇਖਣ ਸੁਣਨ ਨਹੀਂ ਜਾਂਦਾ।
੬ ਪੁੱਠੇ ਰਾਹ ਪੈਂਦਾ ਹੈ।
੭ ਹਰੀ ਤੋਂ, ਜੋ ਹਰ ਇਕ ਦੀ ਬੁਨਿਆਦ ਹੈ, ਘੁਥਾ ਹੋਣ ਕਰਕੇ ਮੁੜ ੨ ਜਨਮ ਧਾਰਦਾ ਹੈ।
੮ ਅੰਮ੍ਰਿਤ ਨੂੰ ਸੁਟ ਦੇਂਦਾ ਅਤੇ ਜ਼ਹਿਰ ਨੂੰ ਲੱਦ ਕੇ (ਲਿਆਉਂਦਾ ਅਤੇ) ਖਾਂਦਾ ਹੈ।
੯ ਅਖਾੜਾ ਜੰਮਦਾ ਹੈ, ਤਮਾਸ਼ਾ ਹੁੰਦਾ ਹੈ, ਮੁਜਰਾ ਲਗਦਾ ਹੈ।
੧੦ ਜਦ ਉਹ ਤਾਲ ਪੂਰਦੀ ਹੈ ਤਾਂ ਵਿਸ਼ਈ ਉਸ ਦੇ ਸੁਆਸ ਗਿਣਦਾ ਹੈ। ਐਸੇ ਵਿਸ਼ਈ ਦੇ ਗਲੇ ਵਿਚ ਮੌਤ ਦੀ ਫਾਹੀ ਪੈਂਦੀ ਹੈ।
੧੧ ਮਥੇ ਤੇ।
੧੨ ਉਤਮ ਭਾਗ।
੧੩ ਪ੍ਰਹਿਲਾਦ ਦੇ ਉਸਤਾਦ।
੧੪ ਖਪ ਮਰੇ ਹਾਂ।
੧੫ ਹਥਾਂ ਦੀਆਂ ਤਾਲੀਆਂ।
੧੬ ਚਾਟੜੇ, ਨਾਲ ਦੇ ਵਿਦਿਆਰਥੀ।
੧੭ ਮਾਂ ਕਹਿੰਦੀ ਹੈ ਕਿ ਪਿਤਾ ਰਾਜੇ ਨੇ ਤਾਂ ਸਾਰੀ ਧਰਤੀ ਵਸ ਕੀਤੀ ਹੈ, ਪਰ ਇਕ ਪੁਤਰ ਹੀ ਹੈ ਜੋ ਉਸ ਦੇ ਆਖੇ ਨਹੀਂ ਲਗਦਾ ਤੇ ਦਿਲ ਵਿਚ ਹੋਰ ਹੀ ਠਾਣੀ ਹੋਈ ਹੈ, ਭਾਵ ਲੋਕਾਂ ਵਾਂਗੂ ਵਸ ਹੋ ਕੇ ਨਹੀਂ ਚਲਦਾ।
੧੮ ਵੱਡੀ ਰਾਣੀ; ਪ੍ਰਹਿਲਾਦ ਦੀ ਮਾਂ।
੧੯ ਮੰਤਾ ਪਕਾਇਆ। ਦੇਖੋ ਪੰ. ੧੧੩੩, ਨੋਟ ੧੬।
੨੦ ਇਸਦੀ ਉਮਰ ਵਡੀ ਕਰੀਏ, ਭਾਵ ਮਾਰ ਦੇਈਏ।
੨੧ ਪਹਾੜ ਤੋਂ ਹੇਠਾਂ ਸੁਟਣ, ਪਾਣੀ ਵਿਚ ਡੋਬਣ ਤੇ ਅੱਗ ਵਿਚ ਸਾੜਨ ਦੇ ਡਰ ਤੋਂ ਰੱਬ ਨੇ ਰਖ ਲਿਆ; ਹਰੀ ਨੇ ਮਾਇਆ ਦਾ ਸੁਭਾਵ ਹੀ ਉਲਟਾ ਦਿਤਾ: ਅੱਗ ਸਾੜ ਨਾ ਸਕੀ, ਪਾਣੀ ਡੋਬ ਨਾ ਸਕਿਆ, ਡਿਗਣ ਨਾਲ ਮੌਤ ਨਾ ਹੋਈ।
੨੨ ਤਲਵਾਰ ਕਢ ਕੇ ਕਾਲ ਰੂਪ ਹੋ ਕੇ ਬੋਲਿਆ ਗੁਸੇ ਨਾਲ ਰਾਜਾ, "ਮੈਨੂੰ ਦਸ ਕੌਣ ਹੈਈ ਜੋ ਤੈਨੂੰ ਬਚਾ ਸਕਦਾ ਹੈ?"
੨੩ ਪੀਲੇ ਕਪੜਿਆਂ ਵਾਲਾ ਤਿੰਨਾਂ ਭਵਣਾਂ ਦਾ ਜੋ ਮਾਲਕ ਹੈ ਉਹ ਇਸ ਥੰਮ ਵਿਚ ਹੈ: ਇਹ ਜਵਾਬ ਪ੍ਰਹਿਲਾਦ ਭਾਖੈ (ਕਹਿੰਦਾ ਹੈ)।
੨੪ ਨੌਹਾਂ ਨਾਲ ਪਾੜ ਦਿਤਾ।
੨੫ ਨਾਥ ਵਾਲੇ। ਹਰੀ ਨੇ ਸਾਬਤ ਕਰ ਦਿਤਾ ਕਿ ਉਹ ਸਚ ਮੁਚ ਸੁਰੀ-ਨਰਾਂ (ਚੰਗੇ ਪੁਰਸ਼ਾਂ) ਦਾ ਹੁੰਦਾ ਹੈ।
੨੬ [ਨਰਸਿੰਘ] ਹਰੀ ਨੂੰ।
੨੭ ਮੁਹੰਮਦ ਬਿਨ ਤੁਗਲਕ ਬਾਦਸ਼ਾਹ। ਉਸ ਦੀ ਅਤਿ ਪਿਆਰੀ ਗਊ ਮਰ ਗਈ, ਉਸ ਸਬੰਧੀ ਭਗਤ ਜੀ ਨੂੰ ਵੰਗਾਰ ਕੇ ਕਹਿੰਦਾ ਹੈ, 'ਸੁਣ ਓਏ ਨਾਮਿਆਂ! ਦੇਖਾਂ ਤਾਂ ਤੇਰੇ ਰਾਮ ਦੇ ਕੰਮ, ਭਾਵ ਮੈਨੂੰ ਕਰਾਮਾਤ ਦਸ।
੨੮ ਸੁਲਤਾਨ ਨੇ ਨਾਮਦੇਵ ਨੂੰ ਬੰਨ੍ਹ ਲਿਆ।
੨੯ ਵਿਸ਼ਨੂੰ, ਹਰੀ। ਦੇਖੋ ਪੰ. ੯੫੫, ਫੁਟ ਨੋਟ §।
੩੦ [ਫ਼ਾ.] ਮੋਈ ਹੋਈ।
੩੧ ਨਹੀਂ ਤਾਂ ਥਾਂ ਮਾਰ ਦਿਆਂਗਾ।
੩੨ ਹਾਥੀ ਨੂੰ ਜੋਸ਼ ਵਿਚ ਆਂਦਾ, ਉਕਸਾਇਆ।
੩੩ ਕਿਉਂ?
੩੪ ਪੁਤਰ। (ਨਾਮਦੇਵ ਜੀ ਕਹਿੰਦੇ ਹਨ ਮਾਤਾ ਨੂੰ।)
੩੫ ਸਰੀਰ ਭਾਵੇਂ ਨਾਸ ਹੋ ਜਾਵੇ, ਤਾਂ ਭੀ ਹਰੀ ਦੇ ਗੁਣ ਗਾਵਾਂਗਾ।
੩੬ ਹਾਥੀ।
੩੭ ਬਚ ਗਿਆ।
੩੮ ਬਾਦਸ਼ਾਹ ਕਹਿੰਦਾ ਹੈ, ਮੈਨੂੰ ਧਾਰਮਕ ਮੁਖੀ ਸਲਾਮ ਕਰਦੇ ਹਨ, ਪਰ ਇਸ ਹਿੰਦੂ ਨੇ ਮੇਰਾ ਮਾਨ ਤੋੜ ਦਿਤਾ ਹੈ।
੩੯ ਲੋਕ ਕਹਿੰਦੇ ਹਨ, ਹੇ ਬਾਦਸ਼ਾਹ! ਬੇਨਤੀ ਮੰਨੋ, ਨਾਮੇ ਦੇ ਵਜ਼ਨ ਦੇ ਬ੍ਰਾਬਰ ਸੋਨਾ ਲੈ ਲਵੇ (ਤੇ ਉਸ ਨੂੰ ਛਡ ਦੇਵੇ)।

---

* ਅਗਿਆਨੀ ਪੁਰਸ਼ ਪੁੱਠੇ ਪਾਸੇ ਦੀ ਲਗਨ ਵਿਚ ਲੱਗਾ ਹੋਇਆ ਹਰੀ ਨੂੰ ਪਿਆਰ ਨਹੀਂ ਕਰਦਾ।

† ਪ੍ਰਹਿਲਾਦ ਭਗਤ ਦੀ ਮਿਸਾਲ ਦੇ ਕੇ ਦਸਦੇ ਹਨ ਕਿ ਜਿਨ੍ਹਾਂ ਨੂੰ ਹਰੀ ਦੀ ਲਗਨ ਲੱਗੀ ਹੁੰਦੀ ਹੈ, ਓਹ ਕਿਸੇ ਕਸ਼ਟ ਜਾਂ ਜ਼ੁਲਮ ਤੋਂ ਨਹੀਂ ਡਰਦੇ। ਦੇਖੋ ਪੰ. ੧੧੩੩, ਨੋਟ * ਅਤੇ †।

‡ ਫੇਰ ਆਪਣੀ ਮਿਸਾਲ ਲੈ ਕੇ ਦਸਦੇ ਹਨ ਕਿ ਭਗਤ ਕਿਸੇ ਦੇ ਡਰ ਤੋਂ ਆਪਣੇ ਇਸ਼ਟ-ਦੇਵ ਹਰੀ ਨੂੰ ਨਹੀਂ ਛਡਦੇ, ਅਤੇ ਹਰੀ ਭੀ ਆਪਣੇ ਭਗਤਾਂ ਦੀ ਵੇਲੇ ਸਿਰ ਪੈਜ ਰਖਦਾ ਹੈ।

ਨਾਮੇ [੧]ਸਰ ਭਰਿ ਸੋਨਾ ਲੇਹੁ ॥੧੦॥ [੨]ਮਾਲੁ ਲੇਤੁ ਤਉ ਦੋਜਕਿ ਪਰਉ ॥ [੩]ਦੀਨੁ ਛੋਡਿ ਦੁਨੀਆ ਕਉ ਭਰਉ ॥੧੧॥ [੪]ਪਾਵਹੁ ਬੇੜੀ ਹਾਥਹੁ ਤਾਲ ॥ ਨਾਮਾ ਗਾਵੈ ਗੁਨ ਗੋਪਾਲ ॥੧੨॥ [੫]ਗੰਗ ਜਮੁਨ ਜਉ ਉਲਟੀ ਬਹੈ ॥ ਤਉ ਨਾਮਾ ਹਰਿ ਕਰਤਾ ਰਹੈ ॥੧੩॥ ਸਾਤ ਘਰੀ ਜਬ ਬੀਤੀ ਸੁਣੀ ॥ ਅਜਹੁ ਨ ਆਇਓ [੬]ਤ੍ਰਿਭਵਣ ਧਣੀ ॥੧੪॥ [੭]ਪਾਖੰਤਣ ਬਾਜ ਬਜਾਇਲਾ ॥ ਗਰੁੜ ਚੜ੍ਹੇ ਗੋਬਿੰਦ ਆਇਲਾ ॥੧੫॥ ਅਪਨੇ ਭਗਤ ਪਰਿ ਕੀ ਪ੍ਰਤਿਪਾਲ ॥ ਗਰੁੜ ਚੜ੍ਹੇ ਆਏ ਗੋਪਾਲ ॥੧੬॥ ਕਹਹਿ ਤ [੮]ਧਰਣਿ ਇਕੋਡੀ ਕਰਉ ॥ ਕਹਹਿ ਤ ਲੇ ਕਰਿ [੯]ਊਪਰਿ ਧਰਉ ॥੧੭॥ ਕਹਹਿ ਤ ਮੁਈ ਗਊ ਦੇਉ ਜੀਆਇ ॥ ਸਭੁ ਕੋਈ ਦੇਖੈ ਪਤੀਆਇ[੧੦] ॥੧੮॥ ਨਾਮਾ ਪ੍ਰਣਵੈ ਸੇਲ[੧੧] ਮਸੇਲ[੧੨] ॥ [੧੩]ਗਊ ਦੁਹਾਈ ਬਛਰਾ ਮੇਲਿ ॥੧੯॥ ਦੂਧਹਿ ਦੁਹਿ ਜਬ ਮਟੁਕੀ ਭਰੀ ॥ ਲੇ ਬਾਦਿਸਾਹ ਕੇ ਆਗੇ ਧਰੀ ॥੨੦॥ ਬਾਦਿਸਾਹੁ ਮਹਲ ਮਹਿ ਜਾਇ ॥ ਅਉਘਟ[੧੪] ਕੀ ਘਟ[੧੫] ਲਾਗੀ ਆਇ ॥੨੧॥ [੧੬]ਕਾਜੀ ਮੁਲਾਂ ਬਿਨਤੀ ਫੁਰਮਾਇ ॥ ਬਖਸੀ ਹਿੰਦੂ ਮੈ ਤੇਰੀ ਗਾਇ ॥੨੨॥ ਨਾਮਾ ਕਹੈ ਸੁਨਹੁ ਬਾਦਿਸਾਹ ॥ [੧੭]ਇਹੁ ਕਿਛੁ ਪਤੀਆ ਮੁਝੈ ਦਿਖਾਇ ॥੨੩॥ [੧੮]ਇਸ ਪਤੀਆ ਕਾ ਇਹੈ ਪਰਵਾਨੁ ॥ ਸਾਚਿ ਸੀਲਿ ਚਾਲਹੁ ਸੁਲਿਤਾਨ ॥੨੪॥ [੧੯]ਨਾਮਦੇਉ ਸਭ ਰਹਿਆ ਸਮਾਇ ॥ ਮਿਲਿ ਹਿੰਦੂ ਸਭ ਨਾਮੇ ਪਹਿ ਜਾਹਿ ॥੨੫॥ [੨੦]ਜਉ ਅਬ ਕੀ ਬਾਰ ਨ ਜੀਵੈ ਗਾਇ ॥ ਤ ਨਾਮਦੇਵ ਕਾ ਪਤੀਆ ਜਾਇ ॥੨੬॥ ਨਾਮੇ ਕੀ ਕੀਰਤਿ[੨੧] ਰਹੀ ਸੰਸਾਰਿ ॥ ਭਗਤ ਜਨਾਂ ਲੇ ਉਧਰਿਆ ਪਾਰਿ ॥੨੭॥ ਸਗਲ ਕਲੇਸ ਨਿੰਦਕ ਭਇਆ ਖੇਦੁ[੨੨] ॥ ਨਾਮੇ ਨਾਰਾਇਨ ਨਾਹੀ ਭੇਦੁ ॥੨੮॥੧॥੧੦॥ ਘਰੁ ੨ *॥ [੨੩]ਜਉ ਗੁਰਦੇਉ ਤ ਮਿਲੈ ਮੁਰਾਰਿ[੨੪] ॥ ਜਉ ਗੁਰਦੇਉ ਤ ਉਤਰੈ ਪਾਰਿ ॥ ਜਉ ਗੁਰਦੇਉ ਤ ਬੈਕੁੰਠ ਤਰੈ ॥ ਜਉ ਗੁਰਦੇਉ ਤ ਜੀਵਤ ਮਰੈ ॥੧॥ ਸਤਿ ਸਤਿ ਸਤਿ ਸਤਿ ਸਤਿ ਗੁਰਦੇਵ ॥ ਝੂਠੁ ਝੂਠੁ ਝੂਠੁ ਝੂਠੁ [੨੫]ਆਨ ਸਭ ਸੇਵ ॥੧॥ ਰਹਾਉ ॥ ਜਉ ਗੁਰਦੇਉ ਤ ਨਾਮੁ ਦ੍ਰਿੜਾਵੈ ॥ ਜਉ ਗੁਰਦੇਉ ਨ ਦਹਦਿਸ ਧਾਵੈ ॥ ਜਉ ਗੁਰਦੇਉ ਪੰਚ[੨੬] ਤੇ ਦੂਰਿ ॥ ਜਉ ਗੁਰਦੇਉ ਨ ਮਰਿਬੋ[੨੭] ਝੂਰਿ ॥੨॥ ਜਉ ਗੁਰਦੇਉ ਤ [੨੮]ਅੰਮ੍ਰਿਤ ਬਾਨੀ ॥ ਜਉ ਗੁਰਦੇਉ [੨੯]ਤ ਅਕਥ ਕਹਾਨੀ ॥ ਜਉ ਗੁਰਦੇਉ ਤ [੩੦]ਅੰਮ੍ਰਿਤ ਦੇਹ ॥ ਜਉ ਗੁਰਦੇਉ ਨਾਮੁ ਜਪਿ ਲੇਹਿ ॥੩॥ ਜਉ ਗੁਰਦੇਉ ਭਵਨ ਤ੍ਰੈ ਸੂਝੈ ॥ ਜਉ ਗੁਰਦੇਉ ਊਚ ਪਦ ਬੂਝੈ ॥ ਜਉ ਗੁਰਦੇਉ ਤ [੩੧]ਸੀਸੁ ਅਕਾਸਿ ॥ ਜਉ ਗੁਰਦੇਉ ਸਦਾ ਸਾਬਾਸਿ ॥੪॥ ਜਉ ਗੁਰਦੇਉ ਸਦਾ ਬੈਰਾਗੀ ॥ ਜਉ

੧ ਤੇਲ ਬ੍ਰਾਬਰ।

੨ ਬਾਦਸ਼ਾਹ ਦਾ ਉਤਰ ਹੈ: ਜੇ ਮੈਂ ਧਨ (ਵੱਢੀ ਵਜੋਂ) ਲਵਾਂ ਤਾਂ ਦੋਜ਼ਕ ਵਿਚ ਪੈਂਦਾ ਹਾਂ।

੩ ਧਰਮ ਛਡ ਕੇ ਸੰਸਾਰੀ ਦੌਲਤ ਇਕੱਠੀ ਕਰਦਾ ਹੋਵਾਂਗਾ।

੪ ਪੈਰੀਂ ਬੇੜੀ ਹੈ, ਪਰ ਨਾਮਦੇਵ ਹੱਥਾਂ ਨਾਲ ਤਾੜੀਆਂ ਵਜਾਉਣ ਲੱਗਾ।

੫ ਜੇਕਰ ਗੰਗਾ ਤੇ ਜਮਨਾ ਭੀ ਉਲਟੀਆਂ ਵਹਿਣ ਲਗ ਪੈਣ, ਤਾਂ ਭੀ ਨਾਮਾ ਹਰੀ ਹਰੀ ਕਰਦਾ ਰਹੇਗਾ।

੬ ਤਿੰਨ ਭਵਣਾਂ ਦਾ ਮਾਲਕ।

੭ ਖੰਭਾਂ ਦਾ ਵਾਜਾ ਵਜਾਉਂਦੇ ਹੋਏ ਗਰੁੜ ਤੇ ਚੜ੍ਹੇ ਹੋਏ ਆ ਗਏ।

੮ ਧਰਤੀ ਪੁੱਠੀ ਕਰ ਦਿਆਂ। ਇਕੋਡੀ=ਔਂਡੇ ਪਰਣੇ, ਟੇਢੀ, ਉਲਟੀ।

੯ ਉਤਾਹਾਂ ਟੰਗ ਦਿਆਂ।

੧੦ ਪਰਤਾਵਾ ਕਰ ਕੇ, ਪਰਤਾ ਕੇ।

੧੧ ਨਿਆਣਾ।

੧੨ ਮੇਲ ਕੇ। ਨਾਮੇ ਕਿਹਾ ਕਿ ਨਿਆਣਾ ਚੋਣ ਲਈ ਪਾ ਦਿਉ।

੧੩ ਗਊ ਚੋ ਲਈ ਵੱਛਾ ਛਡ ਕੇ।

੧੪ ਔਖੀ।

੧੫ ਘੜੀ। ਭਾਵ ਉਹ ਬੀਮਾਰ ਪੈ ਗਿਆ।

੧੬ ਬਾਦਸ਼ਾਹ ਨੇ ਕਾਜ਼ੀ ਮੁਲਾਂ ਦੀ ਰਾਹੀਂ ਬੇਨਤੀ ਕੀਤੀ ਕਿ ਮੈਨੂੰ ਬਖ਼ਸ਼ ਲਓ; ਮੈਂ ਤੇਰੀ ਗਾਂ ਹਾਂ।

੧੭ ਮੈਨੂੰ ਇਹ ਤਸੱਲੀ ਦੇਹ।

੧੮ ਇਸ ਤਸੱਲੀ ਦਾ ਮਾਪ ਇਹ ਹੈ ਕਿ ਸਚ ਤੇ ਸੀਲ ਵਿਚ ਚਲੋ,ਹੇ ਸ਼ਾਹ! ਪਰਵਾਨੁ [ਸੰ. ਪਰਿਮਾਣ] ਪੈਮਾਨਾ, ਮਾਪ। ਦੇਖੋ ਪੰ. ਪ. ਨੋਟ ੧੮।

੧੯ ਨਾਮਦੇਵ ਦਾ ਜ਼ਿਕਰ ਸਭ ਵਿਚ ਚਲ ਪਿਆ।

੨੦ ਲੋਕ ਕਹਿਣ ਲਗ ਕਿ (ਸਾਡਾ ਖਿਆਲ ਸੀ ਕਿ) ਜੇ ਇਸ ਵਾਰ ਗਾਂ ਨਾ ਜੀਵੀ ਤਾਂ ਇਸ ਦਾ ਇਤਬਾਰ ਜਾਂਦਾ ਰਹੇਗਾ।

੨੧ ਸਿਫ਼ਤ।

੨੨ ਦੁਖ।

੨੩ ਜੇ ਗੁਰੂ ਕ੍ਰਿਪਾਲ ਹੋਵੇ।

੨੪ [ਮੁਰ ਰਾਖਸ਼ ਦਾ ਵੈਰੀ] ਹਰੀ।

੨੫ ਹੋਰ ਸਭ ਸੇਵਾ।

੨੬ ਕਾਮਾਦੀ ਪੰਜ ਵਿਸ਼ੇ।

੨੭ ਮਰਦਾ।

੨੮ ਬਾਣੀ ਅੰਮ੍ਰਿਤ ਵਰਗੀ ਮਿਠੀ ਹੋ ਜਾਂਦੀ ਹੈ।

੨੯ ਤਾਂ ਅਕਹਿ ਹਾਲਤ ਹੋ ਜਾਂਦੀ ਹੈ।

੩੦ ਦੇਹੀ ਅਮਰ ਹੋ ਜਾਂਦੀ ਹੈ, ਜੀਵਨ-ਮੁਕਤ ਹੋ ਜਾਂਦਾ ਹੈ।

੩੧ ਅਕਾਸ਼ ਵਿਚ ਸਿਰ ਹੋ ਜਾਂਦਾ ਹੈ, ਭਾਵ ਉਚੇ ਦਰਜੇ ਤੇ ਪੁਜ ਜਾਂਦਾ ਹੈ। ਦੇਖੋ ਪੰ. ੯੬੭ ਨੋਟ ੩੨।

---

* ਭਗਤ ਨੂੰ ਸਭ ਫਲ ਤਦੇ ਪ੍ਰਾਪਤ ਹੁੰਦੇ ਹਨ ਜਦ ਉਸ ਉਤੇ ਗੁਰੂ ਦੀ ਮਿਹਰ ਹੁੰਦੀ ਹੈ।

ਗੁਰਦੇਉ ਪਰਨਿੰਦਾ ਤਿਆਗੀ ॥ ਜਉ ਗੁਰਦੇਉ [੧]ਬੁਰਾ ਭਲਾ ਏਕ ॥ ਜਉ
ਗੁਰਦੇਉ [੨]ਲਿਲਾਟਹਿ ਲੇਖ ॥ ੫ ॥ ਜਉ ਗੁਰਦੇਉ [੩]ਕੰਧੁ ਨਹੀ ਹਿਰੈ ॥ ਜਉ
ਗੁਰਦੇਉ [੪]ਦੇਹੁਰਾ ਫਿਰੈ ॥ ਜਉ ਗੁਰਦੇਉ ਤ [੫]ਛਾਪਰਿ ਛਾਈ ॥ ਜਉ ਗੁਰਦੇਉ
[੬]ਸਿਹਜ ਨਿਕਸਾਈ ॥ ੬ ॥ ਜਉ ਗੁਰਦੇਉ ਤ [੭]ਅਠਸਠਿ ਨਾਇਆ ॥ ਜਉ
ਗੁਰਦੇਉ [੮]ਤਨਿ ਚਕ੍ਰ ਲਗਾਇਆ ॥ ਜਉ ਗੁਰਦੇਉ ਤ [੯]ਦੁਆਦਸ ਸੇਵਾ ॥ ਜਉ
ਗੁਤਦੇਉ [੧੦]ਸਭੈ ਬਿਖੁ ਮੇਵਾ ॥ ੭ ॥ ਜਉ ਗੁਰਦੇਉ ਤ ਸੰਸਾ ਟੂਟੈ ॥ ਜਉ ਗੁਰਦੇਉ
ਤ ਜਮ ਤੇ ਛੂਟੈ ॥ ਜਉ ਗੁਰਦੇਉ ਤ ਭਉਜਲ ਤਰੈ ॥ ਜਉ ਗੁਰਦੇਉ ਤ ਜਨਮਿ
ਨ ਮਰੈ ॥ ੮ ॥ ਜਉ ਗੁਰਦੇਉ [੧੧]ਅਠਦਸ ਬਿਉਹਾਰ ॥ ਜਉ ਗੁਰਦੇਉ
[੧੨]ਅਠਾਰਹ ਭਾਰ ॥ ਬਿਨੁ ਗੁਰਦੇਉ ਅਵਰ ਨਹੀ ਜਾਈ[੧੩] ॥ ਨਾਮਦੇਉ ਗੁਰ
ਕੀ ਸਰਣਾਈ ॥ ੯ ॥ ੧ ॥ ੨ ॥ ੧੧ ॥

ਭੈਰਉ ਬਾਣੀ ਰਵਿਦਾਸ[੧੪] ਜੀਉ ਕੀ ਘਰੁ ੨

ੴ ਸਤਿਗੁਰ ਪ੍ਰਸਾਦਿ *॥ [੧੫]ਬਿਨੁ ਦੇਖੇ ਉਪਜੈ ਨਹੀ ਆਸਾ ॥ ਜੋ ਦੀਸੈ ਸੋ
ਹੋਇ ਬਿਨਾਸਾ ॥ ਬਰਨ[੧੬] ਸਹਿਤ ਜੋ ਜਾਪੈ ਨਾਮੁ ॥ ਸੋ ਜੋਗੀ [੧੭]ਕੇਵਲ ਨਿਹਕਾਮੁ ॥
੧ ॥ [੧੮]ਪਰਚੈ ਰਾਮੁ ਰਵੈ ਜਉ ਕੋਈ ॥ ਪਾਰਸੁ ਪਰਸੈ ਦੁਬਿਧਾ ਨ ਹੋਈ ॥ ੧ ॥
ਰਹਾਉ ॥ ਸੋ ਮੁਨਿ ਮਨ ਕੀ ਦੁਬਿਧਾ ਖਾਇ ॥ [੧੯]ਬਿਨੁ ਦੁਆਰੇ ਤ੍ਰੈਲੋਕ ਸਮਾਇ ॥
[੨੦]ਮਨ ਕਾ ਸੁਭਾਉ ਸਭੁ ਕੋਈ ਕਰੈ ॥ ਕਰਤਾ ਹੋਇ ਸੁ ਅਨਭੈ ਰਹੈ ॥ ੨ ॥ [੨੧]ਫਲ
ਕਾਰਨ ਫੂਲੀ ਬਨਰਾਇ ॥ ਫਲੁ ਲਾਗਾ ਤਬ ਫੂਲੁ ਬਿਲਾਇ[੨੨] ॥ ਗਿਆਨੈ
ਕਾਰਨ ਕਰਮ ਅਭਿਆਸੁ ॥ ਗਿਆਨੁ ਭਇਆ ਤਹ ਕਰਮਹ ਨਾਸੁ ॥ ੩ ॥
[੨੩]ਘ੍ਰਿਤ ਕਾਰਨ ਦਧਿ ਮਥੈ ਸਇਆਨ ॥ ਜੀਵਤ ਮੁਕਤ ਸਦਾ ਨਿਰਬਾਨ ॥ ਕਹਿ
ਰਵਿਦਾਸ [੨੪]ਪਰਮ ਬੈਰਾਗ ॥ ਰਿਦੈ ਰਾਮੁ ਕੀ[੨੫] ਨ ਜਪਸਿ ਅਭਾਗ[੨੬] ॥ ੪ ॥
੧ ॥ ਨਾਮਦੇਵ ॥ ਆਉ ਕਲੰਦਰ[੨੭] ਕੇਸਵਾ[੨੮] ॥ [੨੯]ਕਰਿ ਅਬਦਾਲੀ ਭੇਸਵਾ ॥
ਰਹਾਉ ॥ ਜਿਨਿ ਆਕਾਸ ਕੁਲਹ[੩੦] ਸਿਰਿ ਕੀਨੀ ਕਉਸੈ[੩੧] ਸਪਤ ਪਯਾਲਾ ॥
[੩੨]ਚਮਰਪੋਸ ਕਾ ਮੰਦਰੁ ਤੇਰਾ [੩੩]ਇਹ ਬਿਧਿ ਬਨੇ ਗੁਪਾਲਾ ॥ ੧ ॥ [੩੪]ਛਪਨ
ਕੋਟਿ ਕਾ ਪੇਹਨੁ ਤੇਰਾ ਸੋਲਹ ਸਹਸ ਇਜਾਰਾ ॥ ਭਾਰ ਅਠਾਰਹ ਮੁਦਗਰੁ[੩੫]
ਤੇਰਾ ਸਹਨਕ[੩੬] ਸਭ ਸੰਸਾਰਾ ॥ ੨ ॥ ਦੇਹੀ ਮਹਜਿਦਿ[੩੭] ਮਨੁ ਮਉਲਾਨਾ
ਸਹਜ ਨਿਵਾਜ ਗੁਜਾਰੈ ॥ ਬੀਬੀ ਕਉਲਾ ਸਉ ਕਾਇਨੁ[੩੮] ਤੇਰਾ ਨਿਰੰਕਾਰ
ਆਕਾਰੈ ॥ ੩ ॥ ਭਗਤਿ ਕਰਤ ਮੇਰੇ [੩੯]ਤਾਲ ਛਿਨਾਏ ਕਿਹ ਪਹਿ ਕਰਉ ਪੁਕਾਰ ॥
ਨਾਮੇ ਕਾ ਸੁਆਮੀ ਅੰਤਰਜਾਮੀ ਫਿਰੇ ਸਗਲ ਬੇਦੇਸਵਾ[੪੦] ॥ ੪ ॥ ੧ ॥

੧ ਮੰਦੇ ਤੇ ˜ਗੇ ਨੂੰ ਇੱਕੋ ਨਜ਼ਰ ਨਾਲ ਵੇਖਦਾ ਹੈ, ਭਾਵ ਆਪਣੇ ਵਲੋਂ ਬੁਰੇ ਨਾਲ ਘ੍ਰਿਣਾ ਨਹੀਂ ਕਰਦਾ ਤੇ ਭਲੇ ਦਾ ਲਿਹਾਜ਼ ਨਹੀਂ ਕਰਦਾ !

੨ ਮਥੇ ਤੇ ਲੇਖ (ਭਾਗ) ਚੰਗੇ ਹੋ ਜਾਂਦੇ ਹਨ ।

੩ ਸਰੀਰ ਨਹੀਂ ਨਾਸ ਹੁੰਦਾ ।

੪ ਜਿਵੇਂ ਨਾਮਦੇਵ ਲਈ ਫਿਰ ਗਿਆ ਸੀ । ਦੇਖੋ ਪੰ. ੧੧੬੪, ਫੁਟ ਨੋਟ ‡ ।

੫ ਨਾਮਦੇਵ ਦੀ ਝੁਗੀ ਰਬ ਨੇ ਬਣਾ ਦਿਤੀ । ਦੇਖੋ ਪੰ. ੬੫੭, ਫਟ ਨੋਟ * ।

੬ ਮੰਜੀ ਕਢ ਦਿਤੀ । ਬਾਦਸ਼ਾਹ ਨੇ ਨਾਮਦੇਵ ਨੂੰ ਮੰਜੀ ਦਿਤੀ, ਉਸ ਦਰਿਆ ਵਿਚ ਸੁਟ ਦਿਤੀ । ਫਿਰ ਬਾਦਸ਼ਾਹ ਦੇ ਕਹਿਣ ਤੇ ਉਹ ਮੰਜੀ ਸੁੱਕੀ ਕਢਵਾ ਦਿਤੀ ।

੭ ਅਠਾਹਠ ਤੀਰਥਾਂ ਉੱਤੇ ਇਸ਼ਨਾਨ ਹੋ ਗਿਆ ।

੮ ਵੈਸ਼ਨੋ ਮਤ ਵਾਲੇ ਯਾਤ੍ਰਾ ਸਮੇਂ ਚਕ੍ਰ ਸਰੀਰ ਤੇ ਲਾਂਦੇ ਹਨ । ਦੇਖੋ ਪੰ. ੧੧੫੧, ਨੋਟ ੧੯ ।

੯ ਬਾਰਾਂ ਤਰ੍ਹਾਂ ਦੀ ਅੰਗਾਂ ਦੀ ਸੇਵਾ : ੩ ਪਦ ਸੇਵਾ (ਮੰਦਰ ਬਣਾਣ ਲਈ ਚਲ ਕੇ ਜਾਣਾ, ਪ੍ਰਕਰਮਾ, ਯਾਤ੍ਰਾ); ੩ ਕਰ ਸੇਵਾ (ਪੂਜਾ ਲਈ ਪਤੇ ਫੁਲ ਤੋੜਨਾ, ਝਾੜੂ, ਮੂਰਤੀ ਨੂੰ ਇਸ਼ਨਾਨ ਕਰਾਉਣਾ); ਬਾਣੀ ਸੇਵਾ (ਨਾਮ ਆਦਿ); ਕਰਨ ਸੇਵਾ (ਹਰੀ-ਕਥਾ ਸੁਣਨਾ); ਨੇਤ੍ਰ ਸੇਵਾ (ਦਰਸ਼ਨ); ਸਿਰ ਸੇਵਾ (ਪ੍ਰਣਾਮ ਕਰਨਾ, ਪ੍ਰਸ਼ਾਦਿ ਸਿਰ ਚੜ੍ਹਾਉਣਾ); ਨਾਸਕਾ ਸੇਵਾ (ਫੁਲ ਚੜ੍ਹੇ ਸੁੰਘਣਾ) ।

੧੦ ਨੌਂ ਪ੍ਰਕਾਰ ਦਾ ਜ਼ਹਿਰ ਵੀ ਅੰਮ੍ਰਿਤ ਫਲ ਹੋ ਹੋ ਜਾਂਦਾ ਹੈ ।

੧੧ ਅਠਾਰਾਂ ਪੁਰਾਣਾਂ ਦਾ ਦਸਿਆ ਵਰਤ ਵਿਹਾਰ ਹੋ ਜਾਂਦਾ ਹੈ ।

੧੨ ਅਠਾਰਾਂ ਭਾਰ ਦੀ ਬਨਸਪਤੀ ਪੂਜਾ ਵਿਚ ਭੇਟ ਹੋ ਚੁਕੀ ਸਮਝੋ । ਦੇਖੋ ਪੰ. ੧੧੬੩, ਨੋਟ ੧੧ ।

੧੩ ਥਾਂ । ੧੪ ਦੇਖੋ ਪੰ. ੧੧੨੪, ਨੋਟ ੨੭ ।

੧੫ ਹਰੀ ਨੂੰ ਵੇਖਣ ਤੋਂ ਬਿਨਾਂ ਮਿਲਣ ਦੀ ਆਸ ਪੈਦਾ ਨਹੀਂ ਹੋ ਸਕਦੀ, ਤੇ ਜੋ ਦਿਸ ਰਿਹਾ ਹੈ ਉਹ ਨਾਸ ਹੋ ਜਾਂਦਾ ਹੈ, ਸੋ ਹਰੀ ਮੇਲ ਦਾ ਕੀ ਤਰੀਕਾ ਹੈ ? ਉਸ ਦੀ ਸਿਫ਼ਤ ਸਲਾਹ ।

੧੬ ਵਰਣਨ, ਸਿਫ਼ਤ । ੧੭ ਸ਼ੁਧ ਤੇ ਨਿਸਕਾਮ ਹੈ।

੧੮ [ਪਰਿਚਯ=ਗਿਆਨ] ਜੋ ਗੁਰ-ਗਿਆਨ ਦੁਆਰਾ ਰਾਮ ਨੂੰ ਸਿਮਰਦਾ ਹੈ ਉਹ ਗੁਰ-ਪਾਰਸ ਨੂੰ ਮਿਲ ਕੇ ਦੂਈ ਮਿਟਾ ਲੈਂਦਾ ਹੈ ।

੧੯ ਬਿਨੁ ਦੁਆਰੇ (ਬਿਨਾਂ ਕਰਮ ਇੰਦ੍ਰਿਆਂ ਦੇ) ਜੋ ਆਪਣਾ ਆਤਮਾ ਹੈ ਉਸ ਵਿਚ ਤ੍ਰੈਲੋਕੀ ਨੂੰ ਸਮਾ ਦੇਵੇ, ਭਾਵ ਜਗਤ ਦੀ ਆਸਾ ਤ੍ਰਿਸ਼ਨਾ ਮੁਕਾ ਦੇਵੇ ।

੨੦ ਮਨ ਦਾ ਸੁਭਾਉ ਸਭ ਕੋਈ ਕਰਦਾ ਹੈ,ਸੋ (ਇਕ ਤਰਾਂ ਨਾਲ) ਹਰ ਕੋਈ ਕਰਤਾ ਹੈ, ਪਰ ਜੋ ਅਸਲ ਕਰਤਾ ਹੈ ਉਹ ਗਿਆਨ ਵਿਚ ਰਹਿੰਦਾ ਹੈ, ਕਿਉਂਕਿ ਉਹ ਮਨ ਮਗਰ ਨਹੀਂ ਭਜਦਾ ।

੨੧ ਬਨਸਪਤੀ ਫਲ ਪੈਦਾ ਕਰਨ ਲਈ ਫੁਲਦੀ ਹੈ; ਜਦ ਫਲ ਲੱਗ ਜਾਵੇ ਤਾਂ ਫੁੱਲ ਦੂਰ ਹੋ ਜਾਂਦਾ ਹੈ । ਇਸ ਤਰਾਂ ਗਿਆਨ ਤਕ ਅਪੜਨ ਲਈ ਕਰਮ-ਕਾਂਡ ਦਾ ਅਭਿਆਸ ਕਰੀਦਾ ਹੈ; ਜਦ ਗਿਆਨ ਪ੍ਰਾਪਤ ਹੋ ਜਾਵੇ ਤਾਂ ਬਾਹਰਲੇ ਕਰਮ-ਕਾਂਡ ਦੀ ਲੋੜ ਨਹੀਂ ਰਹਿੰਦੀ ।

੨੨ ਚਲਾ ਜਾਂਦਾ ਹੈ, ਦੂਰ ਹੋ ਜਾਂਦਾ ਹੈ ।

੨੩ ਸਿਆਣੀ ਇਸਤ੍ਰੀ ਘਿਉ ਲਈ ਦਹੀਂ ਰਿੜਕਦੀ ਹੈ ; ਇਸੇ ਤਰਾਂ ਗਿਆਨਵਾਨ ਪੁਰਸ਼ ਜੀਵਨ-ਮੁਕਤ ਅਤੇ ਨਿਰਦੁਖ ਅਵਸਥਾ ਵਿਚ ਹੋਂਦੇ ਹਨ।

੨੪ ਪਰਮ ਬੈਰਾਗ ਦੀ ਗਲ ਕਹਿੰਦੇ ਹਨ ।

੨੫ ਕਿਉਂ ? ੨੬ ਹੇ ਅਭਾਗੇ ! ੨੭ ਹੇ ਫ਼ਕੀਰ !

੨੮ [ਸ੍ਰੇਸ਼ਟ ਕੇਸਾਂ ਵਾਲਾ, ਕ੍ਰਿਸ਼ਨ] ਹਰੀ ।

੨੯ [ਅਬਦਾਲੀ=ਮੁਸਲਮਾਣਾਂ ਵਿਚ ਵਡੇ ਫ਼ਕੀਰ] ਜੋ ਫ਼ਕੀਰ ਦੇ ਭੇਸ ਵਿਚ ਆਇ ਹੋ । ੩੦ ਟੋਪੀ ।

੩੧ ਖੜਾਵਾਂ । ਸਤ ਪਤਾਲ ਤੇਰੀਆਂ ਖੜਾਵਾਂ ਹਨ।

੩੨ ਚਮੜਾ-ਪੋਸ਼ । ਚਮੜਾ ਪਹਿਨਣ ਵਾਲੇ ਜੀਵ ਤੇਰਾ ਵਾਸ-ਘਰ ਹਨ ।

੩੩ ਇਸ ਤਰਾਂ ਫਬ ਰਹੇ ਹੋ, ਹੇ ਗੋਪਾਲ !

੩੪ ਛਵੰਜਾ ਕ੍ਰੋੜ ਬੱਦਲਾਂ ਦਾ ਤੇਰਾ ਪੈਹਨ (ਚੋਲਾ) ਹੈ ਅਤੇ ਸੋਲਾਂ ਹਜ਼ਾਰ ਗੋਪੀਆਂ ਤੇਰਾ ਪਜਾਮਾ ਹਨ । ਇਜਾਰਾ [ਅ. ਅਜ਼ਾਰ] ਪਾਜਾਮਾ ।

੩੫ ਮੁੰਗਲੀ ਭੰਗ ਘੋਟਣ ਵਾਲੀ ।

੩੬ [ਫ਼ਾ.] ਥਾਲੀ । ੩੭ ਮਸਜਿਦ, ਮਸੀਤ ।

੩੮ ਨਿਕਾਹ । ਮਾਇਆ ਨਾਲ ਤੇਰਾ ਨਿਕਾਹ ਹੈ, ਜੋ ਨਿਰੰਕਾਰ ਨੂੰ ਆਕਾਰ ਵਿਚ ਕਰ ਦਸਦੀ ਹੈ ।

੩੯ ਤੂੰ ਛੰਨੇ ਖੋਹ ਲਏ ਹਨ ।

੪੦ ਬਿਨਾਂ ਦੇਸ ਦੇ, ਲਾਮਕਾਨ ।

---

* ਜਦ ਤਕ ਕਿਸੇ ਹਸਤੀ ਨੂੰ ਦੇਖੀਏ ਨਾ, ਤਦ ਤੋੜਾ ਉਸ ਦੇ ਨਾਲ ਪਿਆਰ ਨਹੀਂ ਪੈ ਸਕਦਾ । ਹੁਣ ਹਰੀ ਦਿਸਦਾ ਨਹੀਂ. ਉਸ ਨੂੰ ਕਿਵੇਂ ਧਿਆਈਏ ? ਦ੍ਰਿਸ਼ਟਮਾਨ ਦੇ ਰੂਪ ਵਿਚ ਉਸ ਨੂੰ ਧਿਆ ਨਹੀਂ ਸਕਦੇ, ਕਿਉਂਕਿ ਇਹ ਸਭ ਕੁਝ ਨਾਸ ਹੋ ਜਾਣ ਵਾਲਾ ਹੈ । ਇਕ ਸਿਫ਼ਤ-ਸਲਾਹ ਹੀ ਹੈ,ਜਿਸ ਦੁਆਰਾ ਹਰੀ ਦੀ ਅਰਾਧਨਾ ਹੋ ਸਕਦੀ ਹੈ । ਇਹ ਅਰਾਧਨਾ ਚੂੰਕਿ ਨਿਰਾਕਾਰ ਹਰੀ ਦੀ ਹੈ, ਇਸ ਲਈ ਇਸ ਦੇ ਕਰਨ ਵਾਲੇ ਨੂੰ ਭੀ ਚਾਹੀਦਾ ਹੈ ਕਿ ਪੰਚ-ਭੂਤਕ ਹਾਲਤਾਂ ਤੋਂ ਉਤੇ ਹੋ ਕੇ, ਬਲਕਿ ਮਨ ਦੇ ਸੁਭਾਉ ਤੋਂ ਭੀ ਉਤੇ ਹੋ ਕੇ,ਨਿਰੋਲ ਅਨੁਭਵੀ ਆਤਮਿਕ ਗਿਆਨ ਦੁਆਰਾ ਕਰੇ । ਇਹ ਗਿਆਨ ਪ੍ਰਾਪਤ ਕਰਨ ਲਈ ਭਾਵੇਂ ਸ਼ੁਰੂ ਵਿਚ ਕਰਮ-ਅਭਿਆਸ ਕਰਨਾ ਪੈਂਦਾ ਹੈ, ਪਰ ਗਿਆਨ ਪਦ ਤੇ ਪੁਜ ਕੇ ਹਿਰਦੇ ਦੀ ਲਿਵ ਹੀ ਕਾਫ਼ੀ ਹੁੰਦੀ ਹੈ ।

† ਹਰੀ ਦੀ ਲਾਮਕਾਨ ਹਸਤੀ ਦਾ ਅਨੁਭਵ ਕਰਾਉਣ ਲਈ ਉਸ ਨੂੰ ਇਕ ਵੈਰਾਟ ਰੂਪ ਫ਼ਕੀਰ ਦੇ ਰੰਗ ਵਿਚ ਬਿਆਨ ਕੀਤਾ ਹੈ ।

ਮ: ੪ ਚਉਪਦੇ 7 + ਅਸਟ 2 = ੮

ਰਾਗੁ ਬਸੰਤੁ ਮਹਲਾ ੧ ਘਰੁ ੧ ਚਉਪਦੇ ਦੁਤੁਕੇ

## ੧ ੳ ਸਤਿ ਨਾਮੁ ਕਰਤਾ ਪਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

*[1]ਮਾਹਾ ਮਾਹ ਮੁਮਾਰਖੀ ਚੜਿਆ ਸਦਾ ਬਸੰਤੁ ॥ ਪਰਫੜੁ[2] ਚਿਤ ਸਮਾਲਿ ਸੋਇ ਸਦਾ ਸਦਾ ਗੋਬਿੰਦੁ ॥੧॥ ਭੋਲਿਆ [3]ਹਉਮੈ ਸੁਰਤਿ ਵਿਸਾਰਿ ॥ ਹਉਮੈ ਮਾਰਿ ਬੀਚਾਰਿ ਮਨ ਗੁਣ ਵਿਚਿ ਗੁਣੁ ਲੈ ਸਾਰਿ[4] ॥੧॥ ਰਹਾਉ ॥ ਕਰਮ ਪੇਡੁ[5] ਸਾਖਾ ਹਰੀ[6] ਧਰਮੁ ਫੁਲੁ ਫਲੁ ਗਿਆਨੁ ॥ [7]ਪਤ ਪਰਾਪਤਿ [8]ਛਾਵ ਘਣੀ ਚੂਕਾ ਮਨ ਅਭਿਮਾਨੁ ॥੨॥ ਅਖੀ ਕੁਦਰਤਿ ਕੰਨੀ ਬਾਣੀ ਮੁਖਿ ਆਖਣੁ ਸਚੁ ਨਾਮੁ ॥ [9]ਪਤਿ ਕਾ ਧਨੁ ਪੂਰਾ ਹੋਆ ਲਾਗਾ ਸਹਜਿ[10] ਧਿਆਨੁ ॥੩॥ [11]ਮਾਹਾ ਰੁਤੀ ਆਵਣਾ ਵੇਖਹੁ ਕਰਮ ਕਮਾਇ ॥ ਨਾਨਕ ਹਰੇ ਨ ਸੂਕਹੀ ਜਿ ਗੁਰਮੁਖਿ ਰਹੇ ਸਮਾਇ ॥੪॥੧॥ ਮਹਲਾ ੧ ਬਸੰਤੁ †॥ ਰੁਤਿ ਆਈਲੇ ਸਰਸ[12] ਬਸੰਤ ਮਾਹਿ॥ [13]ਰੰਗਿ ਰਾਤੇ ਰਵਹਿ ਸਿ ਤੇਰੈ ਚਾਇ॥ [14]ਕਿਸੁ ਪੂਜ ਚੜਾਵਉ ਲਗਉ ਪਾਇ ॥੧॥ ਤੇਰਾ ਦਾਸਨਿ ਦਾਸਾ ਕਹਉ ਰਾਇ॥ ਜਗ ਜੀਵਨ ਜੁਗਤਿ ਨ ਮਿਲੈ ਕਾਇ॥੧॥ ਰਹਾਉ॥ ਤੇਰੀ ਮੂਰਤਿ[15] ਏਕਾ ਬਹੁਤੁ ਰੂਪ॥ ਕਿਸੁ ਪੂਜ ਚੜਾਵਉ ਦੇਉ ਧੂਪ॥ ਤੇਰਾ ਅੰਤੁ ਨ ਪਾਇਆ [16]ਕਹਾ ਪਾਇ ॥ ਤੇਰਾ ਦਾਸਨਿ ਦਾਸਾ ਕਹਉ ਰਾਇ ॥੨॥ ਤੇਰੇ [17]ਸਠਿ ਸੰਬਤ ਸਭਿ ਤੀਰਥਾ॥ ਤੇਰਾ ਸਚੁ ਨਾਮੁ ਪਰਮੇਸਰਾ॥ [18]ਤੇਰੀ ਗਤਿ ਅਵਿਗਤਿ ਨਹੀ ਜਾਣੀਐ॥ ਅਣਜਾਣਤ ਨਾਮੁ ਵਖਾਣੀਐ॥੩॥ ਨਾਨਕੁ ਵੇਚਾਰਾ ਕਿਆ ਕਹੈ॥ ਸਭੁ ਲੋਕੁ ਸਲਾਹੇ ਏਕਸੈ[19] ॥ [20]ਸਿਰੁ ਨਾਨਕ ਲੋਕਾ ਪਾਵ ਹੈ ॥ ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ ॥੪॥੨॥ ਬਸੰਤੁ ਮਹਲਾ ੧ ॥

੧ ਮਹੀਨਿਆਂ ਵਿਚੋਂ ਇਹ ਮਹੀਨਾ ਮੁਬਾਰਕ ਹੈ ਕਿਉਂਕਿ ਸਦਾ-ਬਸੰਤ ਚੜ੍ਹਿਆ ਹੈ । (ਇਥੇ ਆਤਮਕ ਅਨੰਦ ਨੂੰ, ਜੋ ਸਦਾ ਕਾਇਮ ਰਹਿੰਦਾ ਹੈ, 'ਸਦ ਬਸੰਤ' ਕਿਹਾ ਹੈ। ਮੌਸਮੀ ਬਸੰਤ ਦੋ ਮਹੀਨੇ ਸਾਲ ਵਿਚ ਰਹਿੰਦਾ ਹੈ ।)

੨ ਪ੍ਰਫੁੱਲਤ ਹੋ ਜਾ। ਹੇ ਚਿਤ ! ਖਿੜ ਜਾ, ਉਸ ਨੂੰ ਯਾਦ ਕਰ ਕੇ।

੩ ਹੰਕਾਰ ਵਾਲੀ ਸੁਰਤੀ।

੪ ਸਾਂਭ ਲੈ।

੫ ਮੁਢ. ਤਨਾ।

੬ ਹਰੀ ਦਾ ਨਾਮ।

੭ ਪਤਰ ਹਰੀ ਦੀ ਪ੍ਰਾਪਤੀ।

੮ ਮਨ ਤੋਂ ਅਭਿਮਾਨ ਕਢਣਾ ਇਹ ਘਣੀ ਛਾਂ।

੯ ਇੱਜ਼ਤ ਦਾ ਧਨ ਮੁਕੰਮਲ ਹੋ ਜਾਂਦਾ ਹੈ, ਭਾਵ ਭਾਗੀ ਇਜ਼ਤ ਵਾਲਾ ਹੁੰਦਾ ਹੈ।

੧੦ ਉਚੀ ਅਡੋਲ ਅਵਸਥਾ ਵਿਚ।

੧੧ ਮਹੀਨਿਆਂ ਤੇ ਰੁੱਤਾਂ ਨੇ (ਵਾਰੀ ਵਾਰੀ) ਆਉਣਾ ਹੈ ; ਕਰਮ ਕਮਾਕੇ ਵੇਖ ਲਵੇ। ਐਸੇ ਪੁਰਸ਼ ਸਦਾ ਹਰੇ ਹਨ, ਸੁਕਦੇ ਨਹੀਂ, ਜੋ ਗੁਰੂ ਦੁਆਰਾ ਹਰੀ ਵਿਚ ਲੀਨ ਰਹਿੰਦੇ ਹਨ।

੧੨ ਰਸਦਾਇਕ। ਵੇਖੋ ਪੰ. ੯੨੭, ਨੋਟ ੩੨। ਓਹ ਅਨੰਦ-ਦਾਇਕ ਬਸੰਤ ਵਿਚ ਅਨੰਦ ਹਨ, ਉਨ੍ਹਾਂ ਲਈ ਇਹ ਰੁਤ ਆਈ ਹੈ। (ਕਿਨ੍ਹਾਂ ਲਈ? ਜਿਨ੍ਹਾਂ ਦਾ ਜ਼ਿਕਰ ਅਗਲੀ ਤੁਕ ਵਿਚ ਹੈ।)

੧੩ ਜੋ ਤੇਰੇ ਨਾਮ ਵਿਚ ਰਤੇ ਹਨ, ਓਹ ਤੇਰੇ ਚਾ ਵਿਚ ਤੈਨੂੰ ਜਪਦੇ ਹਨ; ਉਹਨਾਂ ਲਈ ਇਹ ਰੁਤ ਆਈ ਹੈ ਤੇ ਓਹ ਇਸ ਬਸੰਤ ਵਿਚ ਪ੍ਰਸੰਨ ਹਨ।

੧੪ ਹਰੀ ਨੂੰ ਛਡ ਕੇ ਮੈਂ ਕਿਸ ਹੋਰ ਦੀ ਪੂਜਾ ਕਰਾਂ? ਹੇ ਰਾਇ ! ਕਿਸੇ ਹੋਰ ਤਰੀਕੇ ਨਾਲ ਜੀਵਨ-ਜੁਗਤੀ ਨਹੀਂ ਮਿਲਦੀ।

੧੫ ਹਸਤੀ। ਵੇਖੋ ਪੰ. ੬੬੧, ਨੋਟ ੨੨।

੧੬ ਕਿਸੇ ਪਾਸੇਂ।

੧੭ ਸਠ ਸਾਲ। ਬ੍ਰਹਮਾ ਵਿਸ਼ਨੂੰ ਤੇ ਸ਼ਿਵ ਦਾ ਵੀਹ੨ ਸਾਲ ਪ੍ਰਭਾਵ ਪੈਂਦਾ ਹੈ। ਤੇਰਾ ਸਚਾ ਨਾਮ ਹੀ ਤੀਰਥ ਆਦਿ ਹੈ।

੧੮ ਤੇਰੀ ਕਿਡੀ ਕੁ ਅਵਸਥਾ ਹੈ ਨਹੀਂ ਜਾਣੀ ਜਾਂਦੀ। ਬਗੈਰ ਜਾਣੇ ਦੇ ਹੀ ਤੇਰਾ ਨਾਮ ਜਪਣਾ ਚਾਹੀਦਾ ਹੈ।

੧੯ ਇਕੋ ਨੂੰ।

੨੦ ਉਨ੍ਹਾਂ ਗੁਰਮੁਖਾਂ ਦੇ ਚਰਨਾਂ ਤੇ ਨਾਨਕ ਦਾ ਸਿਰ ਹੈ।

---

* ਜਿਹੜੇ ਲੋਕ ਮਨ ਦਾ ਅਭਿਮਾਨ ਛੱਡ ਕੇ ਅੱਖਾਂ ਨਾਲ ਉਸ ਦੀ ਕੁਦਰਤ ਵੇਖਦੇ, ਕੰਨਾਂ ਨਾਲ ਉਸੇ ਦੀ ਸਿਫ਼ਤ ਸੁਣਦੇ ਅਤੇ ਮੂੰਹੋਂ ਉਸੇ ਦੇ ਗੁਣ ਗਾਉਂਦੇ ਰਹਿੰਦੇ ਹਨ, ਉਨ੍ਹਾਂ ਲਈ ਸਦਾ ਖ਼ੁਸ਼ੀਆਂ ਹੀ ਖ਼ੁਸ਼ੀਆਂ ਰਹਿੰਦੀਆਂ ਹਨ।

† ਹਰੀ ਦੀ ਪੂਜਾ ਕਿਸ ਰੂਪ ਵਿਚ ਕਰੀਏ ? ਉਸ ਦੇ ਰੂਪ ਦਾ ਖਿਆਲ ਨਹੀਂ ਬੰਨ੍ਹ ਸਕਦੇ । ਇਸ ਲਈ ਇਹ ਰੂਪਕ ਖਿਆਲ ਬੰਨ੍ਹਣ ਤੋਂ ਬਿਨਾਂ ਹੀ ਉਸ ਨੂੰ ਸਿਮਰਨਾ ਚਾਹੀਦਾ ਹੈ, ਨਾਮ ਦੇ ਰੂਪ ਵਿਚ।

*॥ ਸੁਇਨੇ ਕਾ ਚਉਕਾ ਕੰਚਨ ਕੁਆਰ[੧] ॥ ਰੁਪੇ[੨] ਕੀਆ ਕਾਰਾ[੩] [੪]ਬਹੁਤੁ ਬਿਸਥਾਰੁ ॥
ਗੰਗਾ ਕਾ ਉਦਕੁ[੫] [੬]ਕਰੰਤੇ ਕੀ ਆਗਿ ॥ ਗਰੁੜਾ[੭] ਖਾਣਾ [੮]ਦੁਧ ਸਿਉ ਗਾਡਿ ॥੧॥
ਰੇ ਮਨ ਲੇਖੈ ਕਬਹੂ ਨ ਪਾਇ ॥ ਜਾਮਿ[੯] ਨ ਭੀਜੈ ਸਾਚ ਨਾਇ ॥ ੧ ॥ ਰਹਾਉ ॥
[੧੦]ਦਸ ਅਠ ਲੀਖੇ ਹਵਹਿ ਪਾਸਿ ॥ ਚਾਰੇ ਬੇਦ ਮੁਖਾਗਰ[੧੧] ਪਾਠਿ ॥ [੧੨]ਪੁਰਬੀ
ਨਾਵੈ [੧੩]ਵਰਨਾਂ ਕੀ ਦਾਤਿ ॥ ਵਰਤ ਨੇਮ ਕਰੇ ਦਿਨ ਰਾਤਿ ॥ ੨ ॥ ਕਾਜੀ ਮੁਲਾਂ
ਹੋਵਹਿ ਸੇਖ ॥ ਜੋਗੀ ਜੰਗਮ ਭਗਵੇ ਭੇਖ ॥ [੧੪]ਕੋ ਗਿਰਹੀ ਕਰਮਾ ਕੀ ਸੰਧਿ ॥ ਬਿਨੁ
ਬੂਝੇ ਸਭ [੧੫]ਖੜੀਅਸਿ ਬੰਧਿ ॥ ੩ ॥ ਜੇਤੇ ਜੀਅ [੧੬]ਲਿਖੀ ਸਿਰਿ ਕਾਰ ॥ ਕਰਣੀ
ਉਪਰਿ ਹੋਵਗਿ ਸਾਰ[੧੭] ॥ [੧੮]ਹੁਕਮੁ ਕਰਹਿ ਮੂਰਖ ਗਾਵਾਰ ॥ ਨਾਨਕ ਸਾਚੇ ਕੇ
ਸਿਫਤਿ ਭੰਡਾਰ ॥੪॥੩॥ ਬਸੰਤੁ ਮਹਲਾ ੩ ਤੀਜਾ† ॥ ਬਸਤ੍ਰ ਉਤਾਰਿ ਦਿਗੰਬਰੁ[੧੯]
ਹੋਗੁ ॥ ਜਟਾ ਧਾਰਿ ਕਿਆ ਕਮਾਵੈ ਜੋਗੁ ॥ [੨੦]ਮਨੁ ਨਿਰਮਲ ਨਹੀ ਦਸਵੈ ਦੁਆਰ ॥
ਭ੍ਰਮਿ ਭ੍ਰਮਿ ਆਵੈ ਮੂੜਾ ਵਾਰੋ ਵਾਰ ॥ ੧ ॥ ਏਕੁ ਧਿਆਵਹੁ ਮੂੜ੍ਹ ਮਨਾ ॥ ਪਾਰਿ
ਉਤਰਿ ਜਾਹਿ ਇਕ ਖਿਨਾਂ[੨੧] ॥ ੧ ॥ ਰਹਾਉ ॥ [੨੨]ਸਿਮ੍ਰਿਤਿ ਸਾਸਤ੍ਰ ਕਰਹਿ
ਵਖਿਆਣ ॥ [੨੩]ਨਾਦੀ ਬੇਦੀ ਪੜ੍ਹਹਿ ਪੁਰਾਣ ॥ [੨੪]ਪਾਖੰਡ ਦ੍ਰਿਸਟਿ ਮਨਿ ਕਪਟੁ
ਕਮਾਹਿ ॥ ਤਿਨ ਕੈ ਰਮਈਆ[੨੫] ਨੇੜਿ ਨਾਹਿ ॥੨॥ ਜੇ ਕੋ ਐਸਾ ਸੰਜਮੀ[੨੬] ਹੋਇ ॥
ਕ੍ਰਿਆ ਵਿਸੇਖ[੨੭] ਪੂਜਾ ਕਰੇਇ ॥ ਅੰਤਰਿ ਲੋਭੁ ਮਨੁ ਬਿਖਿਆ ਮਾਹਿ ॥ ਓਇ
ਨਿਰੰਜਨੁ[੨੮] ਕੈਸੇ ਪਾਹਿ ॥੩॥ [੨੯]ਕੀਤਾ ਹੋਆ ਕਰੇ ਕਿਆ ਹੋਇ ॥ ਜਿਸਨੋ ਆਪਿ
ਚਲਾਇ ਸੋਇ ॥ ਨਦਰਿ ਕਰੇ ਤਾਂ ਭਰਮੁ ਚੁਕਾਏ[੩੦] ॥ ਹੁਕਮੈ ਬੂਝੈ ਤਾਂ ਸਾਚਾ ਪਾਏ ॥
੪॥ ਜਿਸੁ ਜੀਉ ਅੰਤਰੁ[੩੧] ਮੈਲਾ ਹੋਇ ॥ ਤੀਰਥ ਭਵੈ ਦਿਸੰਤਰ[੩੨] ਲੋਇ[੩੩] ॥ ਨਾਨਕ
ਮਿਲੀਐ ਸਤਿਗੁਰ ਸੰਗ ॥ [੩੪]ਤਉ ਭਵਜਲ ਕੇ ਤੂਟਸਿ ਬੰਧ ॥ ੫ ॥ ੪ ॥ ਬਸੰਤੁ
ਮਹਲਾ ੧ ‡ ॥ [੩੫]ਸਗਲ ਭਵਨ ਤੇਰੀ ਮਾਇਆ ਮੋਹ ॥ ਮੈ ਅਵਰੁ ਨ ਦੀਸੈ ਸਰਬ
ਤੋਹ ॥ [੩੬]ਤੂ ਸੁਰਿ ਨਾਥਾ ਦੇਵਾ ਦੇਵ ॥ ਹਰਿਨਾਮੁ ਮਿਲੈ ਗੁਰ ਚਰਨ ਸੇਵ ॥ ੧ ॥
[੩੭]ਮੇਰੇ ਸੁੰਦਰ ਗਹਿਰ ਗੰਭੀਰ ਲਾਲ ॥ ਗੁਰਮੁਖਿ[੩੮] ਰਾਮਨਾਮ ਗੁਨ ਗਾਏ ਤੂ
ਅਪਰੰਪਰੁ[੩੯] ਸਰਬ ਪਾਲ[੪੦] ॥ ੧ ॥ ਰਹਾਉ ॥ ਬਿਨੁ ਸਾਧ ਨ ਪਾਈਐ ਹਰਿ ਕਾ
ਸੰਗੁ ॥ ਬਿਨੁ ਗੁਰ [੪੧]ਮੈਲ ਮਲੀਨ ਅੰਗੁ ॥ ਬਿਨੁ ਹਰਿਨਾਮ ਨ ਸੁਧੁ[੪੨] ਹੋਇ ॥
[੪੩]ਗੁਰ ਸਬਦਿ ਸਲਾਹੇ ਸਾਚੁ ਸੋਇ ॥ ੨ ॥ [੪੪]ਜਾ ਕਉ ਤੂ ਰਾਖਹਿ ਰਖਨਹਾਰ ॥
ਸਤਿਗੁਰੂ ਮਿਲਾਵਹਿ ਕਰਹਿ ਸਾਰ ॥ ਬਿਖੁ ਹਉਮੈ ਮਮਤਾ ਪਰਹਰਾਇ ॥ ਸਭਿ
ਦੂਖ ਬਿਨਾਸੇ ਰਾਮਰਾਇ[੪੫] ॥ ੩ ॥ [੪੬]ਊਤਮ ਗਤਿ ਮਿਤਿ ਹਰਿ ਗੁਨ ਸਰੀਰ ॥
ਗੁਰਮਤਿ ਪ੍ਰਗਟੇ [੪੭]ਰਾਮਨਾਮ ਹੀਰ ॥ [੪੮]ਲਿਵ ਲਾਗੀ ਨਾਮਿ ਤਜਿ ਦੂਜਾ ਭਾਉ ॥

੧ ਕਰੂਏ, ਮਟਕੇ। ਗਾਗਰਾਂ ਵੀ ਸੋਨੇ ਦੀਆਂ ਹੋਣ।
੨ ਚਾਂਦੀ।
੩ ਲੀਕਾਂ, ਬੰਨੀਆਂ।
੪ ਬਹੁਤ ਵਡੀਆਂ।
੫ ਪਾਣੀ।
੬ [ਸੰ. ਕ੍ਰਤੂ-ਅਗਨਿ] ਯੱਗ ਦੀ ਅਗਨੀ। ਅਰਣੀ ਇਕ ਕਾਠ ਦਾ ਯੰਤ੍ਰ ਹੈ, ਜਿਸ ਨਾਲ ਯੱਗ ਲਈ ਅਗਨੀ ਪੈਦਾ ਕੀਤੀ ਜਾਂਦੀ ਹੈ। ਇਹ ਅਗਨੀ ਪਵਿੱਤਰ ਮੰਨੀ ਜਾਂਦੀ ਹੈ ਤੇ ਯੱਗ ਵਿਚ ਵਰਤੀਂਦੀ ਹੈ।
੭ [ਸਿੰਧੀ] ਨਰਮ ੨ ਖਾਣਾ ਜੋ ਮੂੰਹ ਵਿਚ ਛੇਤੀ ਪਘਰ ਜਾਂ ਘੁਲ ਜਾਏ, ਜਿਵੇਂ ਰਿਧੇ ਹੋਏ ਚਾਵਲ। ੮ ਦੁਧ ਵਿਚ ਮਿਲਾ ਕੇ।
੯ ਜਿੰਨਾ ਚਿਰ। ਜਦ ਤਕ ਸਚੇ ਨਾਮ ਵਿਚ ਨਹੀਂ ਰੰਗੇ ਜਾਂਦੇ, ਇਹ ਸਭ ਕੁਝ ਕਿਸੇ ਲੇਖੇ ਨਹੀਂ।
੧੦ ਅਠਾਰਾਂ ਪੁਰਾਣ ਪਾਸ ਲਿਖੇ ਪਏ ਹੋਵਣ।
੧੧ ਮੁਖ-ਅਗ੍ਰ, ਮੂੰਹ ਅਗੇ, ਜ਼ਬਾਨੀ।
੧੨ ਪੁਰਬਾਂ (ਖਾਸ ਤਿਉਹਾਰਾਂ) ਉਤੇ ਤੀਰਥ ਇਸ਼ਨਾਨ ਕਰੇ।
੧੩ ਖਤ੍ਰੀ ਬ੍ਰਾਹਮਣ ਆਦਿ ਵਖੋ ਵਖ ਵਰਣਾਂ ਲਈ ਜੋ ਦਾਨ ਕਰਨਾ ਲਿਖਿਆ ਹੈ, ਉਸ ਵਿਧੀ ਅਨੁਸਾਰ ਦਾਨ ਕਰੇ।
੧੪ ਕਈ ਗ੍ਰਿਹਸਤੀ ਕਰਮਾਂ ਦੀ ਮਿਲੌਣੀ ਵਾਲੇ, ਭਾਵ ਕਰਮ-ਕਾਂਡੀ।
੧੫ ਬੰਨ੍ਹ ਕੇ ਖੜੇ (ਲਿਜਾਏ) ਜਾਣਗੇ।
੧੬ ਸਿਰ ਤੇ ਕਾਰ ਭਾਵ ਹੁਕਮ ਲਿਖਿਆ ਹੈ।
੧੭ ਤਤ ਭਾਵ ਫ਼ੈਸਲਾ।
੧੮ ਜੋ ਹੁਕਮ ਕਰਦੇ ਹਨ, ਭਾਵ ਲੋਕਾਂ ਉਤੇ ਆਪਣੀ ਸਿਰਕਾਰ ਚਲ੍ਹਾਣਾ ਚਾਹੁੰਦੇ ਹਨ, ਓਹ ਮੂਰਖ ਹਨ।
੧੯ [ਦਿਕ (ਦਿਸ਼ਾ) ਹਨ ਜਿਸ ਦੇ ਅੰਬਰ (ਕਪੜੇ)] ਨਾਂਗਾ ਸਾਧੂ।
੨੦ ਪ੍ਰਾਣ ਦਸਮ-ਦੁਆਰ ਚੜ੍ਹਾ ਕੇ ਭੀ ਮਨ ਨਿਰਮਲ ਨਹੀਂ ਹੈ। ੨੧ ਪਲ ਵਿਚ।
੨੨ ਸਿਮ੍ਰਿਤੀਆਂ ਤੇ ਸ਼ਾਸਤਰ ਵਿਚਾਰ ਕੇ ਸੁਣਾਂਦੇ ਹਨ। ਦੇਖੋ ਪੰ. ੧੧੩੦, ਨੋਟ ੮ ਤੇ ੯।
੨੩ ਇਕ ਸ਼ਬਦ ਦਾ ਅਭਿਆਸ ਕਰਨ ਵਾਲੇ ਹਨ, ਇਕ ਅਹਲਿ ਕਿਤਾਬ ਹਨ, ਇਕ ਧਾਰਮਕ ਇਤਿਹਾਸ ਪੜ੍ਹਦੇ ਹਨ। ਦੇਖੋ ਪੰ. ੬੫੪, ਨੋਟ ੨੯।
੨੪ ਪਰ ਚੂੰਕਿ ਇਹ ਲੋਕ ਦੰਭ ਦੇ ਖਿਆਲ ਨਾਲ ਇਹ ਕਰਮ ਕਰਦੇ ਹਨ, ਵਿਚੋਂ ਦਿਲ ਅੰਦਰ ਖੋਟ ਕਮਾਉਂਦੇ ਹਨ, ਇਸ ਲਈ ਹਰੀ ਉਨ੍ਹਾਂ ਦੇ ਨੇੜੇ ਨਹੀਂ ਢੁਕਦਾ।
੨੫ ਹਰੀ।
੨੬ ਇੰਦ੍ਰਿਆਂ ਨੂੰ ਵਸ ਕਰਨ ਦੇ ਸਾਧਨ ਕਰਨ ਵਾਲਾ। ੨੭ ਵਿਸ਼ੇਸ਼, ਖ਼ਾਸ ਤਰ੍ਹਾਂ ਦੀ।
੨੮ ਮਾਇਆ ਰਹਿਤ ਹਰੀ ਨੂੰ।
੨੯ ਜੇ ਹਰੀ ਦਾ ਰਚਿਆ ਹੋਇਆ ਜੀਵ ਹੈ ਉਸ ਦੇ ਕੀਤੇ ਕੀ ਬਣਦਾ ਹੈ?
੩੦ ਦੂਰ ਕਰੇ। ੩੧ ਹਿਰਦਾ।
੩੨ ਦੇਸਾਂ ਅੰਦਰ। ੩੩ ਲੋਕਾਂ ਵਿਚ।
੩੪ ਤਾਂ ਸੰਸਾਰ ਦੇ ਬੰਧਨ ਟੁਟਦ ਹਨ।
੩੫ ਸਾਰਿਆਂ ਭਵਨਾਂ (ਲੋਕਾਂ) ਵਿਚ ਤੇਰੀ ਮਾਇਆ ਦਾ ਮੋਹ ਪਸਰਿਆ ਹੋਇਆ ਹੈ। ਮੈਨੂੰ ਹੋਰ ਕੋਈ ਨਹੀਂ ਦਿਸਦਾ; ਸਭ ਤੂੰਹੀ ਤੂੰਹੀ ਹੈਂ।
੩੬ ਤੂੰ ਵਡੇ ਨਾਥਾਂ ਤੇ ਦੇਵਤਿਆਂ ਦਾ ਸ਼ਿਰੋਮਣੀ ਹੈਂ।
੩੭ ਹੇ ਮੇਰੇ ਸੋਹਣੇ, ਡੂੰਘੀ ਵਿਚਾਰ ਵਾਲੇ, ਪਿਆਰੇ!
੩੮ ਗੁਰੂ ਦੁਆਰਾ।
੩੯ ਪਰੇ ਤੋਂ ਪਰੇ। ੪੦ ਪਾਲਨ ਵਾਲਾ।
੪੧ ਮੈਲ ਨਾਲ ਅੰਗ (ਸਰੀਰ, ਜੀਵਨ) ਗੰਦਾ ਰਹਿੰਦਾ ਹੈ। ੪੨ ਪਵਿੱਤਰ।
੪੩ ਜੋ ਗੁਰ-ਸ਼ਬਦ ਦੁਆਰਾ ਹਰੀ ਨੂੰ ਸਲਾਹੁੰਦਾ ਹੈ, ਸੱਚਾ ਓਹੀ ਹੁੰਦਾ ਹੈ।
੪੪ ਹੇ ਬਚਾਉਣ ਵਾਲੇ! ਜਿਸ ਨੂੰ ਤੂੰ ਬਚਾਉਣਾ ਚਾਹੇਂ, ਉਸ ਨੂੰ ਤੂੰ ਗੁਰੂ ਮਿਲਾ ਦਿੰਦਾ ਹੈਂ ਤੇ ਇਉਂ ਉਸ ਦੀ ਸੰਭਾਲ ਕਰਦਾ ਹੈਂ; ਉਸ ਦੀ ਹਉਮੈ ਤੇ ਮਮਤਾ ਦੀ ਵਿਹੁ ਦੂਰ ਕਰਾਉਂਦਾ ਹੈਂ।
੪੫ ਹੇ ਰਾਮ ਰਾਜੇ!
੪੬ ਹਰੀ ਦੇ ਗੁਣ ਸਰੀਰ ਵਿਚ ਧਾਰਨ ਨਾਲ ਉਚੀ ਅਵਸਥਾ ਹੋ ਜਾਂਦੀ ਹੈ।
੪੭ ਰਾਮ-ਨਾਮ ਰੂਪੀ ਹੀਰਾ।
੪੮ ਦ੍ਵੈਤ ਭਾਵ ਛਡਣ ਨਾਲ ਨਾਮ ਵਿਚ ਲਗਨ ਲੱਗ ਜਾਂਦੀ ਹੈ।

---

* ਨਾਮ ਸਿਮਰਨ ਤੁਲ ਕੋਈ ਧਰਮ ਕਰਮ ਨਹੀਂ।

† ਨਾਮ ਤੋਂ ਬਿਨਾਂ ਹੋਰ ਕਿਸੇ ਕਰਮ ਨਾਲ ਮਨ ਨਿਰਮਲ ਨਹੀਂ ਹੋਂਦਾ, ਇਸ ਲਈ ਇਕੋ ਇਹੋ ਸਾਧਨ ਵਰਤਣਾ ਚਾਹੀਦਾ ਹੈ, ਜੋ ਗੁਰੂ ਦੀ ਸੰਗਤਿ ਤੋਂ ਮਿਲਦਾ ਹੈ। (ਕਈਆਂ ਲਿਖਤੀ ਬੀੜਾਂ ਵਿਚ ਇਹ ਸ਼ਬਦ ਮਹਲਾ ੧ ਦਾ ਕਰਕੇ ਦਿਤਾ ਹੈ, ਪਰ ਗੁਰੂ ਸਾਹਿਬ ਨੇ 'ਮਹਲਾ ੩' ਦੇ ਨਾਲ ਲਫ਼ਜ਼ 'ਤੀਜਾ' ਲਾ ਕੇ ਵਧੇਰੇ ਸਪਸ਼ਟ ਕਰ ਦਿਤਾ ਹੈ ਤਾਕਿ ਭੁਲੇਖਾ ਨਾ ਪੈ ਸਕੇ।)

‡ ਸਾਰੇ ਭਵਨਾਂ ਵਿਚ ਮਾਇਆ ਦਾ ਮੋਹ ਪਸਰਿਆ ਹੋਇਆ ਹੈ, ਜਿਸ ਨਾਲ ਹਰ ਇਕ ਦਾ ਮਨ ਮਲੀਨ ਹੋਇਆ ਰਹਿੰਦਾ ਹੈ। ਸ਼ੁਧ ਹੋਣ ਲਈ ਜ਼ਰੂਰੀ ਹੈ ਕਿ ਗੁਰੂ ਦਾ ਦਿਤਾ ਨਾਮ ਜਪੀਏ।

ਜਨ ਨਾਨਕ ਹਰਿ ਗੁਰੁ ਗੁਰ ਮਿਲਾਉ ॥ ੪ ॥ ੫ ॥ ਬਸੰਤੁ ਮਹਲਾ ੧ *॥ ਮੇਰੀ
ਸਖੀ ਸਹੇਲੀ ਸੁਨਹੁ ਭਾਇ[੧] ॥ ਮੇਰਾ ਪਿਰੁ ਰੀਸਾਲੂ[੨] [੩]ਸੰਗਿ ਸਾਇ ॥ ਓਹੁ ਅਲਖੁ
ਨ ਲਖੀਐ [੪]ਕਹਹੁ ਕਾਇ ॥ ਗੁਰਿ ਸੰਗਿ ਦਿਖਾਇਓ ਰਾਮਰਾਇ ॥ ੧ ॥ ਮਿਲੁ[੫]
ਸਖੀ ਸਹੇਲੀ ਹਰਿ ਗੁਨ ਬਨੇ[੬] ॥ ਹਰਿ ਪ੍ਰਭ ਸੰਗਿ ਖੇਲਹਿ [੭]ਵਰ ਕਾਮਨਿ
[੮]ਗੁਰਮੁਖਿ ਖੋਜਤ ਮਨ ਮਨੇ ॥੧॥ ਰਹਾਉ ॥ [੯]ਮਨਮੁਖੀ ਦੁਹਾਗਣਿ ਨਾਹਿ ਭੇਉ ॥
ਓਹੁ ਘਟਿ ਘਟਿ ਰਾਵੈ ਸਰਬ ਪ੍ਰੇਉ ॥ ਗੁਰਮੁਖਿ ਥਿਰੁ ਚੀਨ ਸੰਗਿ ਦੇਉ[੧੦] ॥
ਗੁਰਿ ਨਾਮੁ ਦ੍ਰਿੜਾਇਆ ਜਪੁ ਜਪੇਉ[੧੧] ॥੨॥ ਬਿਨੁ ਗੁਰ ਭਗਤਿ ਨ ਭਾਉ ਹੋਇ॥
[੧੨]ਬਿਨੁ ਗੁਰ ਸੰਤ ਨ ਸੰਗੁ ਦੇਇ ॥ [੧੩]ਬਿਨੁ ਗੁਰ ਅੰਧੁਲੇ ਧੰਧੁ ਰੋਇ॥ [੧੪]ਮਨੁ
ਗੁਰਮੁਖਿ ਨਿਰਮਲੁ ਮਲੁ ਸਬਦਿ ਖੋਇ ॥ ੩ ॥ ਗੁਰਿ ਮਨੁ ਮਾਰਿਓ ਕਰਿ
ਸੰਜੋਗੁ[੧੫] ॥ [੧੬]ਅਹਿਨਿਸਿ ਰਾਵੇ ਭਗਤਿ ਜੋਗੁ ॥ [੧੭]ਗੁਰ ਸੰਤ ਸਭਾ ਦੁਖੁ ਮਿਟੈ
ਰੋਗੁ ॥ ਜਨ ਨਾਨਕ [੧੮]ਹਰਿ ਵਰੁ ਸਹਜ ਜੋਗੁ ॥ ੪ ॥ ੬ ॥ ਬਸੰਤੁ ਮਹਲਾ ੧ †॥
ਆਪੇ ਕੁਦਰਤਿ ਕਰੇ ਸਾਜਿ ॥ [੧੯]ਸਚੁ ਆਪਿ ਨਿਬੇੜੇ ਰਾਜੁ ਰਾਜਿ ॥ ਗੁਰਮਤਿ
ਊਤਮ ਸੰਗਿ ਸਾਥਿ ॥ [੨੦]ਹਰਿ ਨਾਮੁ ਰਸਾਇਣੁ ਸਹਜਿ ਆਥਿ[੨੧] ॥ ੧ ॥ [੨੨]ਮਤ
ਬਿਸਰਸਿ ਰੇ ਮਨ ਰਾਮ ਬੋਲਿ॥ [੨੩]ਅਪਰੰਪਰ ਅਗਮ ਅਗੋਚਰੁ[੨੪] ਗੁਰਮੁਖਿ ਹਰਿ
ਆਪਿ ਤੁਲਾਏ ਅਤੁਲੁ ਤੋਲਿ ॥ ੧ ॥ ਰਹਾਉ ॥ ਗੁਰ ਚਰਨ ਸਰੇਵਹਿ ਗੁਰਸਿਖ
ਤੋਰ[੨੫] ॥ ਗੁਰ ਸੇਵ ਤਰੇ ਤਜਿ [੨੬]ਮੇਰ ਤੋਰ ॥ ਨਰ ਨਿੰਦਕ ਲੋਭੀ ਮਨਿ ਕਠੋਰ ॥
ਗੁਰ ਸੇਵ ਨ ਭਾਈ ਸਿ ਚੋਰ ਚੋਰ ॥ ੨ ॥ ਗੁਰੁ ਤੁਠਾ ਬਖਸੇ ਭਗਤਿ ਭਾਉ ॥ ਗੁਰਿ
ਤੁਠੈ[੨੭] ਪਾਈਐ [੨੮]ਹਰਿ ਮਹਲਿ ਠਾਉ॥ [੨੯]ਪਰਹਰਿ ਨਿੰਦਾ ਹਰਿ ਭਗਤਿ ਜਾਗੁ॥
[੩੦]ਹਰਿ ਭਗਤਿ ਸੁਹਾਵੀ ਕਰਮਿ ਭਾਗੁ ॥ ੩ ॥ ਗੁਰੁ ਮੇਲਿ ਮਿਲਾਵੈ ਕਰੇ ਦਾਤਿ॥
ਗੁਰਸਿਖ ਪਿਆਰੇ ਦਿਨਸੁ ਰਾਤਿ ॥ ਫਲੁ ਨਾਮੁ ਪਰਾਪਤਿ ਗੁਰੁ ਤੁਸਿ[੩੧] ਦੇਇ ॥
ਕਹੁ ਨਾਨਕ ਪਾਵਹਿ ਵਿਰਲੇ ਕੇਇ ॥ ੪ ॥ ੭ ॥ ਬਸੰਤੁ ਮਹਲਾ ੩
ਇਕਤੁਕਾ ‡॥ ਸਾਹਿਬ ਭਾਵੈ ਸੇਵਕੁ ਸੇਵਾ ਕਰੈ॥ ਜੀਵਤੁ ਮਰੈ ਸਭਿ ਕੁਲ ਉਧਰੈ[੩੨]॥
੧ ॥ ਤੇਰੀ ਭਗਤਿ ਨ ਛੋਡਉ ਕਿਆ ਕੋ ਹਸੈ ॥ ਸਾਚੁ ਨਾਮੁ ਮੇਰੈ ਹਿਰਦੈ ਵਸੈ ॥
੧ ॥ ਰਹਾਉ ॥ ਜੈਸੇ ਮਾਇਆ ਮੋਹਿ ਪ੍ਰਾਣੀ ਗਲਤੁ[੩੩] ਰਹੈ ॥ ਤੈਸੇ ਸੰਤ ਜਨ
ਰਾਮਨਾਮ [੩੪]ਰਵਤ ਰਹੈ॥ ੨ ॥ ਮੈ ਮੂਰਖ ਮੁਗਧ ਊਪਰਿ ਕਰਹੁ ਦਇਆ॥ ਤਉ
ਸਰਣਾਗਤਿ ਰਹਉ ਪਇਆ ॥ ੩ ॥ ਕਹਤੁ ਨਾਨਕੁ ਸੰਸਾਰ ਕੇ ਨਿਹਫਲ ਕਾਮਾ॥
ਗੁਰਪ੍ਰਸਾਦਿ ਕੋ ਪਾਵੈ ਅੰਮ੍ਰਿਤ ਨਾਮਾ ॥ ੪ ॥ ੮ ॥

੧ ਪ੍ਰੇਮ ਨਾਲ।
੨ ਸੁੰਦਰ।
੩ ਸਾਥ ਹੀ ਹੈ।
੪ ਦਸੋ ਕਿਵੇਂ ਮਿਲੇ ?
੫ ਮਿਲੋ।
੬ ਫਬਦੇ ਹਨ।
੭ ਵਰ ਦੀਆਂ ਇਸਤ੍ਰੀਆਂ
੮ ਗੁਰੂ ਦੁਆਰਾ ਖੋਜ ਕਰਨ ਨਾਲ ਮਨ ਮੰਨ ਜਾਂਦਾ ਹੈ (ਮਨ ਦੀ ਨਿਸ਼ਾ ਹੋ ਜਾਂਦੀ ਹੈ)।
੯ ਜੋ ਆਪ-ਹੁਦਰੀਆਂ ਹਨ ਓਹ ਹਰੀ-ਪਤੀ ਤੋਂ ਵਿਛੜੀਆਂ ਹੋਈਆਂ ਉਸਦਾ ਭੇਦ ਨਹੀਂ ਜਾਣ ਸਕਦੀਆਂ, ਭਾਵੇਂ ਉਹ ਸਭ ਦਾ ਪਿਆਰਾ ਹਰ ਘਟ ਵਿਚ ਮਿਲਿਆ ਹੋਇਆ ਹੈ। ਭੇਉ=ਭੇਦ। ਪ੍ਰੇਉ=ਪਿਆਰਾ।
੧੦ ਹਰੀ। ਗੁਰਮੁਖ ਸਿਖ ਆਪਣੇ ਨਾਲ ਹੀ ਹਰੀ-ਦੇਵ ਨੂੰ ਥਿਰ ਕਰਕੇ ਜਾਣਦਾ ਹੈ।
੧੧ ਜਪਣ ਯੋਗ ਹਰੀ ਨੂੰ।
੧੨ ਬਿਨਾਂ ਗੁਰੂ ਦੇ (ਹਰੀ) ਸੰਤਾਂ ਦਾ ਸੰਗ ਨਹੀਂ ਦਿੰਦਾ; ਭਾਵ ਗੁਰੂ ਭੇਟਣ ਤੋਂ ਬਿਨਾਂ ਗੁਰਮੁਖਾਂ ਦੀ ਸੰਗਤ ਨਹੀਂ ਮਿਲਦੀ।
੧੩ ਗੁਰੂ ਤੋਂ ਬਿਨਾਂ ਮਨੁਖ (ਅਗਿਆਨ ਵਿਚ) ਅੰਨ੍ਹੇ ਰਹਿੰਦੇ ਹਨ ਅਤੇ ਨਿਰਾ ਧੰਧਾ ਪਿਟਦੇ ਹਨ; ਭਾਵ ਜੋ ਕੰਮ ਕਰਦੇ ਹਨ ਚੱਟੀ-ਬਧਾ ਕਰਦੇ ਹਨ।
੧੪ ਮਨ ਗੁਰੂ ਦੁਆਰਾ ਨਿਰਮਲ ਹੁੰਦਾ ਹੈ, ਆਪਣੀ ਮੈਲ ਸ਼ਬਦ ਦੁਆਰਾ ਦੂਰ ਕਰ ਕੇ।
੧੫ ਮੈਲ।
੧੬ ਸਦਾ ਭਗਤਿ-ਜੋਗ (ਭਗਤੀ ਵਾਲਾ ਜੋਗ ਜੋ ਗੁਰਮਤ ਦਾ ਸਹਜ-ਜੋਗ ਹੈ) ਮਾਣਦਾ ਹੈ।
੧੭ ਗੁਰੂ-ਸੰਤ ਦੀ ਸੰਗਤ ਵਿਚ ਦੁਖ ਤੇ ਰੋਗ ਮਿਟ ਜਾਂਦੇ ਹਨ।
੧੮ ਹਰੀ ਪਤੀ ਨੂੰ ਮਿਲਣ ਵਾਲਾ ਸਹਜ-ਜੋਗ ਮਿਲਦਾ ਹੈ।
੧੯ ਆਪਣਾ ਰਾਜ ਰਾਜ ਕੇ (ਹੁਕਮ ਕਰ ਕੇ) ਸਚ ਨਿਬੇੜਦਾ ਹੈ ਤੇ ਉਤਮ ਗੁਰਮਤ ਦੁਆਰਾ ਅੰਗ-ਸੰਗ ਦਿਸਦਾ ਹੈ। ਰਾਜੁ=ਹਕੂਮਤ। ਰਾਜਿ=ਰਾਜ ਕਰ ਕੇ, ਹੁਕਮ ਚਲਾ ਕੇ, ਹੁਕਮ ਦਾ ਪ੍ਰਕਾਸ਼ ਕਰ ਕੇ।
੨੦ ਨਾਮ ਰੂਪ ਰਸਾਇਣ (ਰਸਾਂ ਦਾ ਘਰ) ਸਹਿਜ ਅਵਸਥਾ ਵਿਚ ਹੀ ਪ੍ਰਗਟ ਹੁੰਦੀ ਹੈ।
੨੧ [ਅਸ੍ਰਿ] ਹੈ।
੨੨ ਹੇ ਮਨ! ਰਾਮ ੨ ਆਖ; ਮਤੇ ਵਿਸਾਰ ਦੇਵੇਂ!
੨੩ ਹਰੀ ਜੋ ਪਰੇ ਤੋਂ ਪਰੇ, ਅਪਹੁੰਚ ਅਤੇ ਮਨ ਬਾਣੀ ਤੋਂ ਪਰੇ ਹੈ, ਆਪ ਹੀ ਗੁਰੂ ਦੇ ਰਾਹੀਂ ਅੰਦਾਜ਼ੇ ਤੋਂ ਪਰੇ ਹੁੰਦਾ ਹੋਇਆ ਭੀ ਆਪਣਾ ਅੰਦਾਜ਼ਾ ਕਰਾ ਦਿੰਦਾ ਹੈ।
੨੪ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ।
੨੫ ਤੇਰੇ।
੨੬ ਮੇਰ ਤੇਰ।
੨੭ ਕ੍ਰਿਪਾਲੂ ਹੋਣ ਨਾਲ।
੨੮ ਹਰੀ ਦੇ ਮਹਲ ਵਿਚ ਟਿਕਾਣਾ ਮਿਲਦਾ ਹੈ।
੨੯ ਨਿੰਦਾ ਛਡ ਕੇ ਹਰੀ ਦੀ ਭਗਤੀ ਵਿਚ ਜਾਗੋ।
੩੦ ਹਰੀ ਦੀ ਸੋਹਣੀ ਭਗਤੀ ਦਾ ਹਿਸਾ ਬਖਸ਼ਿਸ਼ ਦੁਆਰਾ ਮਿਲਦਾ ਹੈ।
੩੧ ਤੁਠ ਕੇ, ਕ੍ਰਿਪਾਲੂ ਹੋ ਕੇ।
੩੨ ਤਾਰ ਲੈਂਦਾ ਹੈ।
੩੩ ਗ਼ਲਤਾਨ, ਖਚਿਤ।
੩੪ ਸਿਮਰਦਾ ਰਹਿੰਦਾ ਹੈ।

---

* ਹਰੀ ਸਾਡੇ ਨਾਲ ਹੀ ਵਸਦਾ ਹੈ, ਪਰ ਗੁਰੂ ਤੋਂ ਬਿਨਾਂ ਪ੍ਰਤੀਤ ਨਹੀਂ ਹੁੰਦਾ; ਕਿਉਂਕਿ ਨਿਗੁਰਾ ਮਨੁਖ ਅੰਨ੍ਹਾ ਹੋ ਕੇ ਸੰਸਾਰ ਦੇ ਧੰਧੇ ਪਿਟਦਾ ਰਹਿੰਦਾ ਹੈ ਅਤੇ ਉਸਦਾ ਮਨ ਨਿਰਮਲ ਨਹੀਂ ਹੁੰਦਾ। ਪਰ ਜਦ ਗੁਰੂ ਮਿਲ ਜਾਵੇ ਤਾਂ ਦੁਖ ਤੇ ਰੋਗ ਦੂਰ ਹੋ ਕੇ ਦਿਲ ਵਿਚ ਹਰੀ-ਪ੍ਰੇਮ ਜਾਗਦਾ ਹੈ ਅਤੇ ਮੇਲ ਲਈ ਪ੍ਰੇਰਨਾ ਹੁੰਦੀ ਹੈ।

† ਹਰੀ ਅਗੰਮ ਅਗੋਚਰ ਹੈ, ਪਰ ਸਾਡੇ ਮਹਦੂਦ ਦਿਲਾਂ ਵਿਚ ਭੀ ਆਪਣੀ ਸੋਝੀ ਲਿਆ ਦਿੰਦਾ ਹੈ। ਉਹ ਕਿਵੇਂ? ਗੁਰੂ ਦੇ ਰਾਹੀਂ। ਗੁਰੂ ਮਨੁਖ ਦੇ ਨਿੰਦਕ ਤੇ ਕਠੋਰ ਦਿਲ ਵਿਚ ਭਗਤੀ ਦੀ ਜਾਗ੍ਰਤ ਪੈਦਾ ਕਰਦਾ ਹੈ।

‡ ਅੰਤ ਹਰੀ ਅਗੇ ਅਰਦਾਸ ਕਰਦੇ ਹਨ ਕਿ ਕਿਰਪਾ ਕਰੋ ਤੇ ਆਪਣੀ ਸ਼ਰਨ ਵਿਚ ਰਖੋ। (ਕਈਆਂ ਲਿਖਤੀ ਬੀੜਾਂ ਵਿਚ ਇਹ ਸ਼ਬਦ ਮਹਲਾ ੧ ਦਾ ਕਰਕੇ ਦਿਤਾ ਹੈ।)

ਮਹਲਾ ੧ ਬਸੰਤੁ ਹਿੰਡੋਲ[1] ਘਰੁ ੨

੧ ਓ ਸਤਿਗੁਰ ਪ੍ਰਸਾਦਿ ॥ * ॥ ਸਾਲਗ੍ਰਾਮ[2] ਬਿਪ[3] ਪੂਜਿ ਮਨਾਵਹੁ ਸੁਕ੍ਰਿਤੁ ਤੁਲਸੀ ਮਾਲਾ ॥ ਰਾਮਨਾਮੁ ਜਪਿ ਬੇੜਾ ਬਾਂਧਹੁ ਦਇਆ ਕਰਹੁ ਦਇਆਲਾ ॥ ੧ ॥ [4]ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ ॥ [5]ਕਾਚੀ ਢਹਗਿ ਦਿਵਾਲ ਕਾਹੇ ਗਚੁ[6] ਲਾਵਹੁ ॥ ੧ ॥ ਰਹਾਉ ॥ [7]ਕਰ ਹਰਿਹਟ ਮਾਲ ਟਿੰਡ ਪਰੋਵਹੁ ਤਿਸੁ ਭੀਤਰਿ ਮਨੁ ਜੋਵਹੁ ॥ ਅੰਮ੍ਰਿਤੁ[8] ਸਿੰਚਹੁ ਭਰਹੁ ਕਿਆਰੇ ਤਉ [9]ਮਾਲੀ ਕੇ ਹੋਵਹੁ ॥ ੨ ॥ ਕਾਮੁ ਕ੍ਰੋਧੁ ਦੁਇ ਕਰਹੁ ਬਸੋਲੇ[10] ਗੋਡਹੁ ਧਰਤੀ ਭਾਈ ॥ ਜਿਉ ਗੋਡਹੁ ਤਿਉ ਤੁਮ੍ ਸੁਖ ਪਾਵਹੁ [11]ਕਿਰਤੁ ਨ ਮੇਟਿਆ ਜਾਈ ॥ ੩ ॥ ਬਗੁਲੇ ਤੇ ਫੁਨਿ[12] ਹੰਸੁਲਾ ਹੋਵੈ ਜੇ ਤੂ ਕਰਹਿ ਦਇਆਲਾ ॥ ਪ੍ਰਣਵਤਿ[13] ਨਾਨਕੁ ਦਾਸਨਿ ਦਾਸਾ ਦਇਆ ਕਰਹੁ ਦਇਆਲਾ ॥ ੪ ॥ ੧ ॥ ੯ ॥ ਬਸੰਤੁ ਮਹਲਾ ੧ ਹਿੰਡੋਲ † ॥ [14]ਸਾਹੁਰੜੀ ਵਥੁ ਸਭੁ ਕਿਛੁ ਸਾਝੀ ਪੇਵਕੜੈ ਧਨ ਵਖੇ ॥ ਆਪਿ ਕੁਚਜੀ ਦੋਸੁ ਨ ਦੇਊ [15]ਜਾਣਾ ਨਾਹੀ ਰਖੇ ॥ ੧ ॥ ਮੇਰੇ ਸਾਹਿਬਾ ਹਉ ਆਪੇ ਭਰਮਿ ਭੁਲਾਣੀ ॥ [16]ਅਖਰ ਲਿਖੇ ਸੇਈ ਗਾਵਾ ਅਵਰ ਨ ਜਾਣਾ ਬਾਣੀ ॥ ੧ ॥ ਰਹਾਉ ॥ [17]ਕਢਿ ਕਸੀਦਾ ਪਹਿਰਹਿ ਚੋਲੀ ਤਾਂ ਤੁਮ੍ ਜਾਣਹੁ ਨਾਰੀ ॥ ਜੇ ਘਰੁ ਰਾਖਹਿ ਬੁਰਾ ਨ ਚਾਖਹਿ ਹੋਵਹਿ ਕੰਤ ਪਿਆਰੀ ॥ ੨ ॥ ਜੇ ਤੂੰ ਪੜਿਆ ਪੰਡਿਤੁ ਬੀਨਾ[18] [19]ਦੁਇ ਅਖਰ ਦੁਇ ਨਾਵਾ ॥ ਪ੍ਰਣਵਤਿ[13] ਨਾਨਕੁ ਏਕੁ[20] ਲੰਘਾਏ ਜੇਕਰਿ ਸਚਿ ਸਮਾਵਾਂ ॥ ੩ ॥ ੨ ॥ ੧੦ ॥ ਬਸੰਤ ਹਿੰਡੋਲ ਮਹਲਾ ੧ ‡ ॥ [21]ਰਾਜਾ ਬਾਲਕੁ ਨਗਰੀ[22] ਕਾਚੀ [23]ਦੁਸਟਾ ਨਾਲਿ ਪਿਆਰੋ ॥ [24]ਦੁਇ ਮਾਈ [25]ਦੁਇ ਬਾਪਾ ਪੜੀਅਹਿ[26] ਪੰਡਿਤ ਕਰਹੁ ਬੀਚਾਰੋ ॥ ੧ ॥ ਸੁਆਮੀ ਪੰਡਿਤਾ ਤੁਮ੍ ਦੇਹੁ ਮਤੀ ॥ [27]ਕਿਨ ਬਿਧਿ ਪਾਵਉ ਪ੍ਰਾਨਪਤੀ ॥੧॥ ਰਹਾਉ ॥ [28]ਭੀਤਰਿ ਅਗਨਿ ਬਨਾਸਪਤਿ ਮਉਲੀ ਸਾਗਰੁ ਪੰਡੈ ਪਾਇਆ ॥ ਚੰਦੁ ਸੂਰਜੁ ਦੁਇ ਘਰ ਹੀ ਭੀਤਰਿ ਐਸਾ ਗਿਆਨੁ ਨ ਪਾਇਆ ॥ ੨ ॥ [29]ਰਾਮ ਰਵੰਤਾ ਜਾਣੀਐ ਇਕ ਮਾਈ ਭੋਗੁ ਕਰੇਇ ॥ ਤਾ ਕੇ ਲਖਣ ਜਾਣੀਅਹਿ ਖਿਮਾ ਧਨੁ ਸੰਗ੍ਰਹੇਇ ॥੩॥ [30]ਕਹਿਆ ਸੁਣਹਿ ਨ ਖਾਇਆ ਮਾਨਹਿ ਤਿਨ੍ਹਾਹੀ ਸੇਤੀ ਵਾਸਾ ॥ ਪ੍ਰਣਵਤਿ ਨਾਨਕੁ ਦਾਸਨਿ ਦਾਸਾ ਖਿਨੁ ਤੋਲਾ ਖਿਨੁ ਮਾਸਾ ॥ ੪ ॥ ੩ ॥ ੧੧ ॥ ਬਸੰਤੁ ਹਿੰਡੋਲ ਮਹਲਾ ੧ § ॥ ਸਾਚਾ ਸਾਹੁ ਗੁਰੂ ਸੁਖਦਾਤਾ ਹਰਿ ਮੇਲੇ ਭੁਖ ਗਵਾਏ ॥ ਕਰਿ ਕ੍ਰਿਪਾ ਹਰਿ ਭਗਤਿ ਦ੍ਰਿੜਾਏ ਅਨਦਿਨੁ[31] ਹਰਿ ਗੁਣ ਗਾਏ ॥ ੧ ॥ ਮਤ ਭੂਲਹਿ ਰੇ ਮਨ ਚੇਤਿ ਹਰੀ ॥ ਬਿਨੁ ਗੁਰ ਮੁਕਤਿ ਨਾਹੀ ਤ੍ਰੈ ਲੋਈ[32] ਗੁਰਮੁਖਿ[33] ਪਾਈਐ

੧ ਇਕ ਰਾਗ ਹੈ, ਜੋ ਗੁਰੂ ਜੀ ਨੇ ਵਖਰਾ ਨਹੀਂ ਵਰਤਿਆ, ਬਸੰਤ ਨਾਲ ਰਲਾ ਕੇ ਲਿਆ ਹੈ।
੨ ਸ਼ਾਲਗ੍ਰਾਮ ਪਿੰਡ ਕੋਲੋਂ ਲੰਘਦੀ ਗੰਡਕੀ ਨਦੀ ਵਿਚ ਇਕ ਗੋਲ ਜਿਹਾ ਧਾਰੀਦਾਰ ਪਥਰ ਹੁੰਦਾ ਹੈ, ਜਿਸ ਨੂੰ ਵਿਸ਼ਨੂੰ ਦੀ ਮੂਰਤੀ ਕਰਕੇ ਪੂਜਦੇ ਹਨ।
੩ ਬ੍ਰਾਹਮਣ। ਹੇ ਪੰਡਤੋ! ਤੁਸੀਂ ਹਰੀ ਨੂੰ ਸ਼ਾਲਗ੍ਰਾਮ ਬਣਾਓ ਤੇ ਸ਼ੁਭ ਕਰਨੀ ਨੂੰ ਤੁਲਸੀ ਦੀ ਮਾਲਾ ਸਮਝੋ, ਰਾਮ-ਨਾਮ ਰੂਪ ਬੇੜਾ ਬੰਨ੍ਹੋ ਤੇ ਆਖੋ ਹੇ ਦਿਆਲੂ ਹਰੀ ਸਾਡੇ ਤੇ ਦਇਆ ਕਰੋ।
੪ ਕਲਰ ਵਾਲੇ ਖੇਤ ਨੂੰ ਕਿਉਂ ਪਾਣੀ ਦਿੰਦੇ ਹੋ? (ਇਹ ਤਾਂ ਵਿਅਰਥ ਜਾਵੇਗਾ। ਇਸੇ ਤਰ੍ਹਾਂ ਮੂਰਤੀ ਪੂਜਾ ਕਰਨ ਨਾਲ) ਜੀਵਨ ਵਿਅਰਥ ਗੁਆ ਰਹੇ ਹੋ।
੫ ਦੀਵਾਰ ਕੱਚੀ ਹੋਣ ਕਰਕੇ ਡਿਗ ਪਏਗੀ।
੬ ਚੂਨਾ, ਭਾਵ ਧਾਰਮਕ ਦਿਖਾਵਾ।
੭ ਹੱਥਾਂ ਨੂੰ (ਭਾਵ ਸੇਵਾ ਨੂੰ) ਹਰਟ, ਮਾਲ੍ਹ, ਟਿੰਡ ਬਣਾਓ। ੮ ਹਰੀ ਦੀ ਪ੍ਰਾਪਤੀ ਰੂਪ ਅੰਮ੍ਰਿਤ।
੯ ਹਰੀ ਮਾਲੀ ਦੇ।
੧੦ ਰੰਬੇ। ਇਥੇ ਕਾਮ ਕ੍ਰੋਧ ਦੋਹਾਂ ਦੀ ਠੀਕ ਵਰਤੋਂ ਨੂੰ ਰੰਬੇ ਕਿਹਾ ਹੈ। ਜਿਵੇਂ ਗੋਡੀ ਵੇਲੇ ਖੇਤੀ ਨਾਲ ਪ੍ਰੇਮ (ਕਾਮ) ਵਰਤੀਦਾ ਹੈ ਤੇ ਨਦੀਨ ਨਾਲ ਕ੍ਰੋਧ, ਤਿਵੇਂ ਸ਼ੁਭ ਗੁਣ ਧਾਰਨੇ ਤੇ ਮਾੜੇ ਕਢਣੇ ਹਨ ਇਨ੍ਹਾਂ ਦੋ ਰੰਬਿਆਂ ਦੀ ਵਰਤੋਂ ਨਾਲ।
੧੧ ਕੀਤੀ ਕਮਾਈ ਨਿਸਫਲ ਨਹੀਂ ਜਾਵੇਗੀ।
੧੨ ਮੁੜ, ਫੇਰ। ੧੩ ਕਹਿੰਦਾ ਹੈ।
੧੪ ਰਬ ਵਲੋਂ ਸਭ ਵਸਤੂ ਸਾਂਝੀ ਹੈ, ਭਾਵ ਸਭ ਵਿਚ ਰਬੀ ਦਾਤ ਪਾਈ ਗਈ ਹੈ, ਪਰ ਮਾਇਆ ਵਿਚ ਲੱਗ ਕੇ ਅਸਾਂ ਵਿਖੇਪਤਾ ਪਾ ਲਈ ਹੈ।
੧੫ ਮੈਂ ਉਸ ਵਸਤ ਨੂੰ ਰਖਣਾ (ਸਾਂਭਣਾ) ਨਹੀਂ ਜਾਣਦੀ।
੧੬ ਜੋ ਮੇਰੇ ਸਿਰ ਤੇ ਤੇਰੇ ਵਲੋਂ ਹੁਕਮ ਦੀ ਲਿਖਤ ਲਿਖੀ ਹੈ,ਉਸੇ ਅਨੁਸਾਰ ਕਰਦੀ ਹਾਂ, ਹੋਰ ਕੋਈ ਆਪਣੇ ਵਲੋਂ ਬਣਾਵਟ ਨਹੀਂ ਬਣ ਸਕਦੀ।
੧੭ ਜੇ ਨਾਮ ਰੂਪ ਕਸੀਦਾ ਕਢ ਕੇ ਪ੍ਰੇਮ ਰੂਪ ਚੋਲੀ ਪਾਵੇਂ, ਤਾਂ ਤੂੰ ਇਸਤਰੀ ਅਖਵਾ ਸਕਦੀ ਹੈਂ।
੧੮ [ਛਾ. ਦੇਖਣ ਵਾਲਾ] ਸਿਆਣਾ।
੧੯ ਰਾਮ ਦੇ ਦੋਵੇਂ ਅਖਰ ਬੇੜੀ ਰੂਪ ਹਨ।
੨੦ ਇਕ ਰਾਮ-ਨਾਮ।
੨੧ ਮਨ ਰੂਪ ਰਾਜਾ ਇਆਣਾ ਹੈ।
੨੨ ਸਰੀਰ ਰੂਪ। ੨੩ ਕਾਮਾਦਿਕ ਵੈਰੀਆਂ ਨਾਲ।
੨੪ ਦੋ ਮਾਵਾਂ (ਆਸਾ ਤ੍ਰਿਸ਼ਨਾ)। ੨੫ ਰਾਗ ਦ੍ਵੈਖ।
੨੬ ਪੜ੍ਹੀਦੇ ਹਨ,ਦਸੇ ਜਾਂਦੇ ਹਨ। ੨੭ ਕਿਸ ਤਾਂ?
੨੮ ਬਨਸਪਤੀ (ਰੁਖਾਂ ਬਿਰਖਾਂ) ਵਿਚ ਅੱਗ ਹੁੰਦਿਆਂ ਫਿਰ ਭੀ ਹਰੀ ਭਰੀ ਰਹਿੰਦੀ ਹੈ, ਸਮੁੰਦਰ ਇੱਡਾ ਵੱਡਾ ਹੁੰਦਿਆਂ ਫਿਰ ਭੀ ਆਪਣੀ ਹਦ ਅੰਦਰ ਬਧਾ ਰਹਿੰਦਾ ਹੈ, ਜਿਵੇਂ ਕਿ ਪੰਡ ਵਿਚ ਬਧਾ ਹੁੰਦਾ ਹੈ, ਧਰਤੀ ਉਤੇ ਫੈਲ ਕੇ ਸਭ ਕੁਝ ਤਬਾਹ ਨਹੀਂ ਕਰਦਾ ਫਿਰਦਾ। ਚੰਨ ਜਿਹਾ ਠੰਢਾ ਅਤੇ ਸੂਰਜ ਜਿਹਾ ਗਰਮ ਗੋਲਾ ਇਕੋ ਅਕਾਸ਼ ਵਿਚ ਵਸਦੇ ਹਨ। ਇਹ ਗਲਾਂ ਕਿਵੇਂ ਸੰਭਵ ਹਨ? ਇਸ ਗਲ ਦੀ ਸੂਝ ਮਨੁਖ ਨੂੰ ਨਹੀਂ ਪੈਂਦੀ। ਭਾਵ ਉਸ ਨੂੰ ਇਸ ਗਿਆਨ ਦੀ ਲੋੜ ਹੈ ਕਿ ਕਿਵੇਂ ਆਪਣੇ ਅੰਦਰ ਕਾਮਾਦਿਕਾਂ ਦੀ ਅਗਨੀ ਅਤੇ ਖਾਹਿਸ਼ਾਂ ਦੇ ਠਾਠਾਂ ਮਾਰਦੇ ਸਮੁੰਦਰ ਦੇ ਹੁੰਦਿਆਂ ਉਹ ਆਪਣੀ ਚੜ੍ਹਦੀ ਜਵਾਨੀ ਨੂੰ ਸੰਭਾਲ ਕੇ ਰਖ ਸਕਦਾ ਹੈ, ਅਤੇ ਜੋਸ਼ ਵਾਲੇ ਗੁਣਾਂ ਦੇ ਹੁੰਦਿਆਂ ਕਿਵੇਂ ਠੰਢੇ ਤੇ ਕੋਮਲ ਗੁਣਾਂ ਨੂੰ ਮਨ ਵਿਚ ਵਸਾ ਸਕਦਾ ਹੈ।
੨੯ ਰਾਮ ਦੇ ਸਿਮਰਨ ਵਾਲਾ ਉਸ ਨੂੰ ਸਮਝੋ ਜੋ ਮਾਇਆ ਨੂੰ ਛੱਡ ਜਾਵੇ, ਭਾਵ ਮੁਕਾ ਦੇਵੇ। ਉਸ ਦੀਆਂ ਨਿਸ਼ਾਨੀਆਂ ਇਹ ਹਨ ਕਿ ਖਿਮਾ ਧਨ ਕੱਠਾ ਕਰਦਾ ਹੈ।
੩੦ ਉਹਨਾਂ ਨਾਲ ਮਨ ਦਾ ਵਾਸਾ ਹੈ ਜੋ ਕਹਿਆ ਸੁਣਦੇ ਨਹੀਂ ਤੇ ਖਾਧਾ ਹੋਇਆ ਮੰਨਦੇ ਨਹੀਂ, ਭਾਵ ਅਕ੍ਰਿਤਘਣ ਹਨ। ਦਾਸਾਂ ਦਾ ਦਾਸ ਨਾਨਕ ਕਹਿੰਦਾ ਹੈ ਕਿ ਇਹ ਮਨ ਘੜੀ ਵਿਚ ਤੋਲਾ ਤੇ ਘੜੀ ਵਿਚ ਮਾਸ਼ਾ ਹੋ ਜਾਂਦਾ ਹੈ।
੩੧ ਹਰ ਰੋਜ਼। ੩੨ ਤਿੰਨ ਲੋਕਾਂ ਵਿਚ ਭਾਵ ਕਿਤੇ ਵੀ।
੩੩ ਗੁਰੂ ਦੇ ਰਾਹੀਂ।

* ਮੂਰਤੀ ਪੂਜਾ ਦੀ ਥਾਂ ਹਰੀ-ਨਾਮ ਜਪੋ ਅਤੇ ਤੁਲਸੀ ਮਾਲਾ ਦੀ ਥਾਂ ਨੇਕੀ ਕਰੋ। ਮਨ ਨੂੰ ਹਰੀ ਦੀ ਲਿਵ ਨਾਲ ਭਰ ਦਿਓ, ਤਾਕਿ ਇਸ ਦੇ ਅੰਦਰ ਉਠਦੇ ਭਾਵ ਤੇ ਵਲਵਲੇ ਬੁਰੇ ਪਾਸੇ ਲਿਜਾਣ ਦੀ ਥਾਂ ਚੰਗੇ ਪਾਸੇ ਲਿਜਾਣ। ਪਰ ਇਹ ਸਭ ਕੁਝ ਤਦੇ ਹੋ ਸਕਦਾ ਹੈ ਜੇ ਵਾਹਿਗੁਰੂ ਆਪ ਮਿਹਰ ਕਰੇ।

† ਜੇ ਵਾਹਿਗੁਰੂ ਆਪ ਮਿਹਰ ਨਾ ਕਰੇ ਤਾਂ ਮਨੁਖ ਸਚੇ ਰਸਤੇ ਤੋਂ ਉਖੜ ਕੇ ਭਰਮ ਦੇ ਔਝੜ ਪਿਆ ਰਹਿੰਦਾ ਹੈ। ਜੇ ਮਨੁਖ ਸਿਆਣਾ ਹੋਵੇ ਤਾਂ ਸਮਝੇ ਕਿ ਹਰੀ ਨੇ ਤਾਂ ਉਸ ਦੇ ਅੰਦਰ ਸ਼ੁਭ ਗੁਣ ਪਾ ਦਿਤੇ ਹਨ, ਜਿਨ੍ਹਾਂ ਵਿਚੋਂ ਸਭ ਤੋਂ ਵੱਡਾ ਗੁਣ ਨਾਮ ਹੈ, ਪਰ ਮਾਇਆ ਵਿਚ ਪੈ ਕੇ ਇਸ ਗੁਣ ਦੀ ਸਾਰ ਨਹੀਂ ਜਾਣਦਾ।

‡ ਮਨ ਦੀ ਬਣਾਵਟ ਅਜੀਬ ਹੈ: ਇਸੇ ਵਿਚ ਕਾਮ ਕ੍ਰੋਧ ਆਦਿ ਮਾੜੇ ਭਾਵ ਹਨ ਅਤੇ ਇਸੇ ਵਿਚ ਚੰਗੇ ਸੀਤਲ ਤੇ ਨੇਕ ਭਾਵ ਹਨ। ਇਹੋ ਜਿਹੇ ਮਨ ਨਾਲ ਹਰੀ ਨੂੰ ਪਿਆਰ ਕਿਵੇਂ ਕਰੀਏ? ਮਨ ਵਿਚੋਂ ਹਉਮੈ ਕਢ ਕੇ ਨਿਮ੍ਰਤਾ ਗ੍ਰਹਿਣ ਕਰੀਏ ਤਾਂ ਮਾਇਆ ਦਾ ਪ੍ਰਭਾਵ ਦੂਰ ਹੁੰਦਾ ਹੈ, ਅਤੇ ਮਾਇਆ ਦਾ ਅਸਰ ਦੂਰ ਹੋਣ ਨਾਲ ਮਨ ਦੇ ਚੰਗੇ ਭਾਵ ਮਾੜੇ ਭਾਵਾਂ ਉਤੇ ਗ਼ਲਬਾ ਪਾ ਲੈਂਦੇ ਹਨ, ਸਗੋਂ (ਜਿਵੇਂ ਉਤੇ ਨੋਟ ੧੦ ਵਿਚ ਦਸਿਆ ਹੈ) ਉਨ੍ਹਾਂ ਨੂੰ ਚੰਗੇ ਪਾਸੇ ਲਾ ਲੈਂਦੇ ਹਨ।

§ ਇਹ ਮਨ ਦੀ ਤਬਦੀਲੀ ਗੁਰੂ ਦੁਆਰਾ ਹੁੰਦੀ ਹੈ।

ਨਾਮੁ ਹਰੀ ॥ ੧ ॥ ਰਹਾਉ ॥ ਬਿਨੁ ਭਗਤੀ ਨਹੀ ਸਤਿਗੁਰ ਪਾਈਐ ਬਿਨੁ ਭਾਗਾ ਨਹੀ ਭਗਤਿ ਹਰੀ॥ ਬਿਨੁ ਭਾਗਾ ਸਤਸੰਗੁ ਨ ਪਾਈਐ ਕਰਮਿ[੧] ਮਿਲੈ ਹਰਿਨਾਮੁ ਹਰੀ ॥ ੨ ॥ [੨]ਘਟਿ ਘਟਿ ਗੁਪਤੁ ਉਪਾਏ ਵੇਖੈ ਪਰਗਟੁ ਗੁਰਮੁਖਿ ਸੰਤ ਜਨਾ॥ ਹਰਿ ਹਰਿ ਕਰਹਿ [੩]ਸੁ ਹਰਿ ਰੰਗਿ ਭੀਨੇ [੪]ਹਰਿ ਜਲੁ ਅੰਮ੍ਰਿਤ ਨਾਮੁ ਮਨਾ ॥ ੩ ॥ [੫]ਜਿਨ ਕਉ ਤਖਤਿ ਮਿਲੈ ਵਡਿਆਈ ਗੁਰਮੁਖਿ ਸੇ ਪਰਧਾਨ ਕੀਏ ॥ [੬]ਪਾਰਸੁ ਭੇਟਿ ਭਏ ਸੇ ਪਾਰਸ ਨਾਨਕ ਹਰਿ ਗੁਰ ਸੰਗਿ ਥੀਏ[੭] ॥ ੪ ॥ ੪ ॥ ੧੨ ॥

ਬਸੰਤੁ ਮਹਲਾ ੩ ਘਰੁ ੧ ਦੁਤੁਕੇ

੧ ਓ ਸਤਿਗੁਰ ਪ੍ਰਸਾਦਿ ॥ * ॥ [੮]ਮਾਹਾ ਰੁਤੀ ਮਹਿ ਸਦ ਬਸੰਤੁ ॥ ਜਿਤੁ ਹਰਿਆ ਸਭੁ ਜੀਅ ਜੰਤੁ ॥ [੯]ਕਿਆ ਹਉ ਆਖਾ ਕਿਰਮ ਜੰਤੁ ॥ ਤੇਰਾ ਕਿਨੈ ਨ ਪਾਇਆ ਆਦਿ ਅੰਤੁ ॥ ੧ ॥ ਤੈ ਸਾਹਿਬ ਕੀ ਕਰਹਿ ਸੇਵ ॥ ਪਰਮ ਸੁਖ ਪਾਵਹਿ [੧੦]ਆਤਮ ਦੇਵ ॥ ੧ ॥ ਰਹਾਉ ॥ ਕਰਮੁ[੧੧] ਹੋਵੈ ਤਾਂ ਸੇਵਾ ਕਰੈ ॥ [੧੨]ਗੁਰ ਪਰਸਾਦੀ ਜੀਵਤ ਮਰੈ ॥ ਅਨਦਿਨੁ[੧੩] ਸਾਚੁ ਨਾਮੁ ਉਚਰੈ॥ ਇਨ ਬਿਧਿ ਪ੍ਰਾਣੀ ਦੁਤਰੁ[੧੪] ਤਰੈ ॥੨॥ [੧੫]ਬਿਖੁ ਅੰਮ੍ਰਿਤੁ ਕਰਤਾਰਿ ਉਪਾਏ ॥ ਸੰਸਾਰ ਬਿਰਖ ਕਉ ਦੁਇ ਫਲ ਲਾਏ ॥ ਆਪੇ ਕਰਤਾ ਕਰੇ ਕਰਾਏ ॥ ਜੋ ਤਿਸੁ ਭਾਵੈ ਤਿਸੈ ਖਵਾਏ ॥ ੩ ॥ ਨਾਨਕ ਜਿਸ ਨੋ ਨਦਰਿ ਕਰੇਇ ॥ ਅੰਮ੍ਰਿਤ ਨਾਮੁ ਆਪੇ ਦੇਇ ॥ ਬਿਖਿਆ ਕੀ ਬਾਸਨਾ [੧੬]ਮਨਹਿ ਕਰੇਇ ॥ ਅਪਣਾ ਭਾਣਾ ਆਪਿ ਕਰੇਇ ॥ ੪ ॥ ੧ ॥ ਬਸੰਤੁ ਮਹਲਾ ੩ † ॥ ਰਾਤੇ ਸਾਚਿ ਹਰਿਨਾਮਿ ਨਿਹਾਲਾ[੧੭] ॥ ਦਇਆ ਕਰਹੁ ਪ੍ਰਭ ਦੀਨ ਦਇਆਲਾ ॥ ਤਿਸੁ ਬਿਨੁ ਅਵਰੁ ਨਹੀ ਮੈ ਕੋਇ ॥ ਜਿਉ ਭਾਵੈ ਤਿਉ ਰਾਖੈ ਸੋਇ ॥ ੧ ॥ ਗੁਰ ਗੋਪਾਲ ਮੇਰੈ ਮਨਿ ਭਾਏ ॥ ਰਹਿ ਨ ਸਕਉ ਦਰਸਨ ਦੇਖੇ ਬਿਨੁ ਸਹਜਿ[੧੮] ਮਿਲਉ ਗੁਰੁ ਮੇਲਿ ਮਿਲਾਏ ॥ ੧ ॥ ਰਹਾਉ ॥ ਇਹੁ ਮਨੁ ਲੋਭੀ ਲੋਭਿ ਲੁਭਾਨਾ ॥ ਰਾਮ ਬਿਸਾਰਿ ਬਹੁਰਿ[੧੯] ਪਛੁਤਾਨਾ ॥ ਬਿਛੁਰਤ ਮਿਲਾਇ ਗੁਰ [੨੦]ਸੇਵ ਰਾਂਗੇ ॥ ਹਰਿਨਾਮੁ ਦੀਓ [੨੧]ਮਸਤਕਿ ਵਡਭਾਗੇ ॥ ੨ ॥ ਪਉਣ ਪਾਣੀ ਕੀ ਇਹ ਦੇਹ ਸਰੀਰਾ ॥ ਹਉਮੈ ਰੋਗੁ ਕਠਿਨ ਤਨਿ ਪੀਰਾ[੨੨] ॥ ਗੁਰਮੁਖਿ[੨੩] ਰਾਮਨਾਮ ਦਾਰੂ ਗੁਣ ਗਾਇਆ ॥ ਕਰਿ ਕਿਰਪਾ ਗੁਰਿ ਰੋਗੁ ਗਵਾਇਆ ॥ ੩ ॥ [੨੪]ਚਾਰਿ ਨਦੀਆ ਅਗਨੀ ਤਨਿ ਚਾਰੇ ॥ ਤ੍ਰਿਸਨਾ ਜਲਤ ਜਲੇ ਅਹੰਕਾਰੇ ॥ ਗੁਰਿ ਰਾਖੇ ਵਡਭਾਗੀ ਤਾਰੇ ॥ ਜਨ ਨਾਨਕ ਉਰਿ[੨੫] ਹਰਿ ਅੰਮ੍ਰਿਤੁ ਧਾਰੇ ॥ ੪ ॥ ੨ ॥ ਬਸੰਤੁ ਮਹਲਾ ੩ ‡ ॥ ਹਰਿ ਸੇਵੇ ਸੋ ਹਰਿ ਕਾ ਲੋਗੁ॥ [੨੬]ਸਾਚੁ ਸਹਜੁ ਕਦੇ ਨ ਹੋਵੈ ਸੋਗੁ॥ ਮਨਮੁਖ[੨੭] ਮੁਏ ਨਾਹੀ ਹਰਿ ਮਨ ਮਾਹਿ॥

੧ [ਅ.] ਬਖ਼ਸ਼ਿਸ਼ ਦਵਾਰਾ।

੨ ਹਰੀ, ਜੋ ਸ੍ਰਿਸ਼ਟੀ ਨੂੰ ਪੈਦਾ ਕਰ ਕੇ ਉਸ ਦੀ ਸੰਭਾਲਣਾ ਕਰਦਾ ਹੈ, ਸਾਰਿਆਂ ਦੇ ਦਿਲਾਂ ਵਿਚ ਲੁਕਿਆ ਹੋਇਆ ਹੈ. ਪਰ ਗੁਰੂ ਦੁਆਰਾ ਸੰਤ ਲੋਕਾਂ ਵਿਚ ਪ੍ਰਗਟ ਹੁੰਦਾ ਹੈ।

੩ ਓਹ ਹਰੀ ਦੇ ਪ੍ਰੇਮ ਵਿਚ ਭਿੱਜ ਜਾਂਦੇ ਹਨ।

੪ ਅੰਮ੍ਰਿਤ-ਨਾਮ ਰੂਪ ਇਲਾਹੀ ਜਲ ਉਹਨਾਂ ਦੇ ਮਨ ਵਿਚ ਹੁੰਦਾ ਹੈ।

੫ ਜਿਨ੍ਹਾਂ ਨੂੰ ਹਰੀ ਵਲੋਂ ਤਖ਼ਤ ਉਤੇ ਬਹਿਣ ਦੀ ਪ੍ਰਭਤਾ ਮਿਲਦੀ ਹੈ (ਭਾਵ ਹੋਰਨਾਂ ਦੀ ਅਗਵਾਈ ਨਸੀਬ ਹੁੰਦੀ ਹੈ) ਓਹ ਗੁਰੂ ਦੇ ਰਾਹੀਂ ਮੁਅੱਸਰ ਜ਼ਿੰਦਗੀਆਂ ਵਾਲੇ ਬਣਾਏ ਜਾਂਦੇ ਹਨ।

੬ ਗੁਰੂ-ਪਾਰਸ ਨੂੰ ਛੋਹ ਕੇ ਪਾਰਸ ਬਣ ਜਾਂਦੇ ਹਨ।

੭ ਹੋ ਗਏ।

੮ ਸਭ ਮਹੀਨਿਆਂ ਰੁਤਾਂ ਵਿਚ ਉਹ ਸਦ ਬਸੰਤ (ਸਦਾ ਖਿੜਿਆ ਹੋਇਆ) ਹੈ ਤੇ ਜਿਸ ਦੇ ਕਰਕੇ ਸਭ ਜੀਅ ਜੰਤ ਹਰੇ ਭਰੇ ਹਨ। ਦੇਖੋ ਪੰ. ੧੧੬੮, ਨੋਟ ੧।

੯ ਮੈਂ ਨਿੱਕੇ ਕੀੜੇ ਜਿਹਾ ਜੀਵ ਕੀ ਆਖਾਂ, ਤੇਰਾ ਪਾਰਾਵਾਰ ਤਾਂ ਕਿਸੇ ਵਡੀ ਤੋਂ ਵਡੀ ਹਸਤੀ ਨੇ ਭੀ ਨਹੀਂ ਲਭਾ।

੧੦ ਹੇ ਆਤਮ ਦੇਵ! ਹੇ ਹਰੀ!

੧੧ [ਅ.] ਬਖ਼ਸ਼ਿਸ਼, ਮਿਹਰ।

੧੨ ਗੁਰੂ ਦੀ ਕਿਰਪਾ ਨਾਲ ਜੀਂਵਦਿਆਂ ਹੀ ਮਰ ਜਾਵੇ, ਭਾਵ ਹੰਗਤਾ ਮਿਟਾ ਦੇਵੇ।

੧੩ ਹਰ ਰੋਜ਼।

੧੪ [ਸੰ. ਦੁਸਤਰ] ਔਖਾ ਤਰਿਆ ਜਾਣ ਵਾਲਾ (ਸੰਸਾਰ ਸਾਗਰ)।

੧੫ ਵਿਹੁ ਤੇ ਅੰਮ੍ਰਿਤ ਕਰਤਾਰ ਨੇ ਆਪ ਪੈਦਾ ਕੀਤੇ ਹਨ; ਇਹ ਦੋਵੇਂ ਫਲ ਸੰਸਾਰ ਰੂਪ ਬ੍ਰਿਛ ਨਾਲ ਲਾਏ ਸੁ। (ਅਗਲੇ ਅੰਕ ਵਿਚ ਦਸਦੇ ਹਨ ਕਿ ਜਿਸ ਉਤੇ ਮਿਹਰ ਕਰਦਾ ਹੈ, ਉਸ ਨੂੰ ਨਾਮ ਰੂਪ ਅੰਮ੍ਰਿਤ-ਫਲ ਦਿੰਦਾ ਹੈ ਅਤੇ ਵਿਕਾਰ ਰੂਪ ਵਿਹੁ ਨੇੜੇ ਨਹੀਂ ਆਉਣ ਦਿੰਦਾ।)

੧੬ [ਅ. [illegible]] ਰੋਕ ਦਿੰਦਾ ਹੈ।

੧੭ ਓਹ ਨਿਹਾਲ ਹਨ।

੧੮ ਸਹਜੇ ਹੀ, ਸੁਭਾਵਕ ਹੀ।

੧੯ ਮੁੜ ਕੇ, ਪਿਛੋਂ।

੨੦ ਸੇਵਾ ਵਿਚ ਰੰਗੇ ਜਾ ਕੇ।

੨੧ ਮਥੇ ਉਤੇ ਚੰਗੇ ਭਾਗ ਲਿਖੇ ਹੋਣ ਕਰਕੇ।

੨੨ ਪੀੜ।

੨੩ ਗੁਰੂ ਦੇ ਰਾਹੀਂ।

੨੪ ਹਿੰਸਾ, ਮੋਹ, ਲੋਭ ਤੇ ਗੁੱਸਾ—ਇਹ ਚਾਰੇ ਸਰੀਰ ਵਿਚ ਅਗ ਦੀਆਂ ਨਦੀਆਂ ਹਨ। "ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ" (ਮ: ੧, ਵਾਰ ਮਾਝ), ਪੰ ੧੪੭, ਨੋਟ ੩੦; ਪੰ. ੧੦੩੧, ਨੋਟ ੧੮।

੨੫ ਹਿਰਦੇ ਵਿਚ।

੨੬ ਸਚਾ ਅਨੰਦ (ਬਣਿਆ ਰਹਿੰਦਾ ਹੈ)।

੨੭ ਆਪ-ਹੁਦਰੇ, ਜੋ ਗੁਰੂ ਦੀ ਮੰਨ ਕੇ ਨਹੀਂ ਚਲਦੇ।

---

* ਜਿਵੇਂ ਹਰੀ ਚਲਾਵੇ, ਤਿਵੇਂ ਮਨੁਖ ਚਲਦੇ ਹਨ। ਜੇ ਉਹ ਮਿਹਰ ਕਰੇ, ਤਾਂ ਮਨੁਖ ਨੂੰ ਨਾਮ ਦਿੰਦਾ ਹੈ ਤੇ ਵਿਕਾਰਾਂ ਤੋਂ ਬਚਾ ਕੇ ਰਖਦਾ ਹੈ।

† ਮਨੁਖ ਦੇ ਅੰਦਰ ਤਰ੍ਹਾਂ ੨ ਦੇ ਵਿਕਾਰ ਭਰੇ ਪਏ ਹਨ, ਪਰ ਗੁਰੂ ਹਿਰਦੇ ਵਿਚ ਨਾਮ ਦਾ ਦਾਰੂ ਰਖ ਕੇ ਇਨ੍ਹਾਂ ਵਿਕਾਰਾਂ ਨੂੰ ਅਸਰ ਨਹੀਂ ਕਰਨ ਦਿੰਦਾ।

‡ ਗੁਰੂ ਦੇ ਸ਼ਬਦ ਰਾਹੀਂ ਹਰੀ ਦਿਲ ਵਿਚ ਆ ਵਸਦਾ ਹੈ ਅਤੇ ਹਰ ਥਾਂ ਭਰਪੂਰ ਦਿਸਦਾ ਹੈ। ਸਚੀ ਖ਼ੁਸ਼ੀ ਅਤੇ ਸਦੀਵੀ ਜੀਵਨ ਉਨ੍ਹਾਂ ਨੂੰ ਹੀ ਮਿਲਦਾ ਹੈ, ਜਿਹੜੇ ਹਰੀ ਨੂੰ ਮਨ ਵਿਚ ਵਸਾਉਂਦੇ ਹਨ।

ਮਰਿ ਮਰਿ ਜੰਮਹਿ ਭੀ[1] ਮਰਿ ਜਾਹਿ ॥੧॥ ਸੇ ਜਨ ਜੀਵੇ ਜਿਨ ਹਰਿ ਮਨ ਮਾਹਿ॥ ਸਾਚੁ ਸਮਾ੍ਲਹਿ ਸਾਚਿ ਸਮਾਹਿ ॥ ੧ ॥ ਰਹਾਉ॥ ਹਰਿ ਨ ਸੇਵਹਿ ਤੇ ਹਰਿ ਤੇ ਦੂਰਿ ॥ ਦਿਸੰਤਰ[2] ਭਵਹਿ ਸਿਰਿ ਪਾਵਹਿ ਧੂਰਿ॥ ਹਰਿ ਆਪੇ ਜਨ ਲੀਏ ਲਾਇ॥ ਤਿਨ ਸਦਾ ਸੁਖੁ ਹੈ ਤਿਲੁ ਨ ਤਮਾਇ[3] ॥ ੨ ॥ ਨਦਰਿ ਕਰੇ ਚੂਕੈ ਅਭਿਮਾਨੁ ॥ ਸਾਚੀ ਦਰਗਹ ਪਾਵੈ ਮਾਨੁ ॥ ਹਰਿ ਜੀਉ ਵੇਖੈ ਸਦ ਹਜੂਰਿ ॥ [4]ਗੁਰ ਕੈ ਸਬਦਿ ਰਹਿਆ ਭਰਪੂਰਿ॥ ੩ ॥ ਜੀਅ ਜੰਤ ਕੀ ਕਰੇ ਪ੍ਰਤਿਪਾਲ ॥ [5]ਗੁਰ ਪਰਸਾਦੀ ਸਦ ਸਮਾ੍ਲ॥ ਦਰਿ ਸਾਚੈ ਪਤਿ ਸਿਉ ਘਰਿ ਜਾਇ ॥ ਨਾਨਕ ਨਾਮਿ ਵਡਾਈ ਪਾਇ॥ ੪ ॥ ੩ ॥ ਬ੍ਸੰਤੁ ਮਹਲਾ ੩ * ॥ ਅੰਤਰਿ ਪੂਜਾ ਮਨ ਤੇ ਹੋਇ ॥ ਏਕੋ ਵੇਖੈ ਅਉਰੁ ਨ ਕੋਇ ॥ ਦੂਜੈ[6] ਲੋਕੀ ਬਹੁਤੁ ਦੁਖੁ ਪਾਇਆ ॥ ਸਤਿਗੁਰਿ ਮੈਨੋ ਏਕੁ ਦਿਖਾਇਆ ॥ ੧ ॥ ਮੇਰਾ ਪ੍ਰਭੁ [7]ਮਉਲਿਆ ਸਦ ਬਸੰਤੁ ॥ ਇਹੁ ਮਨੁ ਮਉਲਿਆ ਗਾਇ ਗੁਣ ਗੋਬਿੰਦ ॥ ੧ ॥ ਰਹਾਉ ॥ ਗੁਰ ਪੂਛਹੁ ਤੁਮ੍ ਕਰਹੁ ਬੀਚਾਰੁ॥ ਤਾਂ ਪ੍ਰਭ ਸਾਚੇ ਲਗੈ ਪਿਆਰੁ॥ ਆਪੁ ਛੋਡਿ ਹੋਹਿ [8]ਦਾਸਤ ਭਾਇ॥ ਤਉ ਜਗ ਜੀਵਨੁ ਵਸੈ ਮਨਿ ਆਇ॥ ੨ ॥ ਭਗਤਿ ਕਰੇ ਸਦ ਵੇਖੈ ਹਜੂਰਿ॥ ਮੇਰਾ ਪ੍ਰਭੁ ਸਦ ਰਹਿਆ ਭਰਪੂਰਿ॥ ਇਸੁ ਭਗਤੀ ਕਾ ਕੋਈ ਜਾਣੈ ਭੇਉ[9]॥ ਸਭੁ ਮੇਰਾ ਪ੍ਰਭੁ ਆਤਮਦੇਉ[10] ॥ ੩ ॥ ਆਪੇ ਸਤਿਗੁਰੁ ਮੇਲਿ ਮਿਲਾਏ॥ ਜਗ ਜੀਵਨ ਸਿਉ ਆਪਿ ਚਿਤੁ ਲਾਏ ॥ ਮਨੁ ਤਨੁ ਹਰਿਆ [11]ਸਹਜਿ ਸੁਭਾਏ॥ ਨਾਨਕ ਨਾਮਿ ਰਹੇ ਲਿਵ ਲਾਏ॥ ੪ ॥ ੪ ॥ ਬਸੰਤੁ ਮਹਲਾ ੩ †॥ [12]ਭਗਤਿ ਵਛਲੁ ਹਰਿ ਵਸੈ ਮਨਿ ਆਇ ॥ ਗੁਰ ਕਿਰਪਾ ਤੇ ਸਹਜ ਸੁਭਾਇ॥ ਭਗਤਿ ਕਰੇ [13]ਵਿਚਹੁ ਆਪੁ ਖੋਇ॥ ਤਦ ਹੀ ਸਾਚਿ ਮਿਲਾਵਾ ਹੋਇ ॥ ੧ ॥ ਭਗਤ ਸੋਹਹਿ ਸਦਾ ਹਰਿਪ੍ਰਭ ਦੁਆਰਿ॥ ਗੁਰ ਕੈ ਹੇਤਿ[14] ਸਾਚੈ ਪ੍ਰੇਮ ਪਿਆਰਿ ॥ ੧ ॥ ਰਹਾਉ॥ ਭਗਤਿ ਕਰੇ ਸੋ ਜਨੁ ਨਿਰਮਲੁ ਹੋਇ॥ ਗੁਰ ਸਬਦੀ ਵਿਚਹੁ ਹਉਮੈ ਖੋਇ ॥ ਹਰਿ ਜੀਉ ਆਪਿ ਵਸੈ ਮਨਿ ਆਇ॥ ਸਦਾ ਸਾਂਤਿ [15]ਸੁਖਿ ਸਹਜਿ ਸਮਾਇ ॥ ੨ ॥ ਸਾਚਿ ਰਤੇ ਤਿਨ ਸਦ ਬਸੰਤ[16] ॥ ਮਨੁ ਤਨੁ ਹਰਿਆ ਰਵਿ[17] ਗੁਣ ਗੁਵਿੰਦ ॥ ਬਿਨੁ ਨਾਵੈ ਸੂਕਾ ਸੰਸਾਰੁ॥ ਅਗਨਿ ਤ੍ਰਿਸਨਾ ਜਲੈ ਵਾਰੋ ਵਾਰ॥ ੩ ॥ ਸੋਈ ਕਰੇ ਜਿ ਹਰਿ ਜੀਉ ਭਾਵੈ ॥ ਸਦਾ ਸੁਖੁ ਸਰੀਰਿ ਭਾਣੈ ਚਿਤੁ ਲਾਵੈ ॥ ਅਪਣਾ ਪ੍ਰਭੁ ਸੇਵੇ ਸਹਜਿ ਸੁਭਾਇ॥ ਨਾਨਕ ਨਾਮੁ ਵਸੈ ਮਨਿ ਆਇ ॥ ੪ ॥ ੫ ॥ ਬਸੰਤੁ ਮਹਲਾ ੩ ‡॥ ਮਾਇਆ ਮੋਹੁ ਸਬਦਿ ਜਲਾਏ ॥ ਮਨੁ ਤਨੁ ਹਰਿਆ ਸਤਿਗੁਰ ਭਾਏ॥ ਸਫਲਿਉ ਬਿਰਖੁ[18] ਹਰਿ ਕੈ ਦੁਆਰਿ॥ ਸਾਚੀ ਬਾਣੀ ਨਾਮ

੧ ਫਿਰ ।
੨ ਦੇਸ਼ਾਂ ਅੰਦਰ ।
੩ [ਅ. ਤਮ੍ਹਾ] ਲਾਲਚ, ਲੋੜ ।
੪ ਗੁਰੂ ਦੇ ਉਪਦੇਸ਼ ਦੁਆਰਾ ਹਰੀ ਹਰ ਥਾਂ ਭਰਪੂਰ ਦਿਸਦਾ ਹੈ ।
੫ ਗੁਰੂ ਦੀ ਕਿਰਪਾ ਦੁਆਰਾ ਉਸ ਨੂੰ ਸਦਾ ਯਾਦ ਕਰ ।
੬ ਦੂਜੇ ਭਾਵ ਵਿਚ, ਇਕ ਹਰੀ ਨੂੰ ਛੱਡ ਕੇ ਕਿਸੇ ਹੋਰ ਵਿਚ ਲਗਨ ਲਾਉਣ ਨਾਲ ।
੭ ਖਿੜਿਆ ਹੈ ਸਦ ਬਸੰਤ ਹੋ ਕੇ ।
੮ [ਸੰ. ਦਾਸਤ੍ਵ=ਦਾਸਪਨ] ਦਾਸ ਭਾਵ ਵਿਚ ।
੯ ਭੇਦ ।
੧੦ ਹਰੀ ।
੧੧ ਸੁਤੇ-ਸਿਧ, ਸੁਭਾਵਕ ਹੀ ।
੧੨ [ਭਗਤਿ-ਵਤਸਲ] ਭਗਤੀ ਨੂੰ ਪਿਆਰ ਕਰਨ ਵਾਲਾ ਹਰੀ ।
੧੩ ਦਿਲ ਵਿਚੋਂ ਹੰਕਾਰ ਦੂਰ ਕਰ ਕੇ ।
੧੪ ਪਿਆਰ ਵਿਚ ।
੧੫ ਸਹਜ ਵਾਲੇ ਸੁਖ ਵਿਚ । ਦਖੋ ਪੰ. ੧੧੧੨ ਨੋਟ ੩ ।
੧੬ ਆਤਮਕ ਅਨੰਦ ਰੂਪ ਬਸੰਤ ।
੧੭ ਸਿਮਰ ਕੇ ।
੧੮ ਸਰੀਰ ਰੂਪ ਬਿਰਖ ।

---

* ਹਰੀ ਤੋਂ ਵਿਛੜ ਕੇ ਲੋਕੀ ਬਹੁਤ ਦੁਖ ਪਾਂਦੇ ਹਨ । ਜੇ ਹਉਮੈਂ ਛੱਡ ਕੇ ਗੁਰੂ ਦੀ ਸ਼ਰਨੀ ਲਗਣ, ਤਾਂ ਉਹ ਇਕ ਹਰੀ ਦਸ ਕੇ ਉਸ ਦੀ ਭਗਤੀ ਵਿਚ ਲਾਉਂਦਾ ਹੈ, ਜਿਸ ਨਾਲ ਮਨੁਖ ਸਦਾ ਖਿੜੇ ਰਹਿੰਦੇ ਹਨ । ਇਸ ਭਗਤੀ ਦੀ ਇਹ ਨਿਸ਼ਾਨੀ ਹੈ ਕਿ ਮਨੁਖ ਹਰ ਪਾਸੇ ਅਤੇ ਹਰ ਇਕ ਵਿਚ ਹਰੀ ਜਗ-ਜੀਵਨ ਹੀ ਵੇਖਦਾ ਹੈ, ਅਤੇ ਹਰੀ ਵਾਕਰ ਹਰ ਵਕਤ ਖੁਸ਼ ਰਹਿੰਦਾ ਹੈ ।

† ਜੇ ਮਨੁਖ ਗੁਰੂ ਦੇ ਰਾਹੀਂ ਆਪਣੇ ਅੰਦਰੋਂ ਹਉਮੈ ਦੂਰ ਕਰੇ ਅਤੇ ਭਗਤੀ ਵਿਚ ਲੱਗੇ, ਤਾਂ ਭਗਤਿ-ਵੱਛਲ ਹਰੀ ਉਸ ਦੇ ਅੰਦਰ ਆ ਵਸਦਾ ਹੈ ।

‡ ਗੁਰੂ ਦੇ ਭਾਣੇ ਵਿਚ ਹੋ ਕੇ ਸ਼ਬਦ ਕਮਾਵਣ ਨਾਲ ਮਨੁਖ ਦਾ ਜੀਵਣ ਇਕ ਬ੍ਰਿਛ ਵਾਕਰ ਪ੍ਰਫੁੱਲਤ ਹੋ ਜਾਂਦਾ ਹੈ, ਜਿਸ ਨਾਲ ਸਚ ਦਾ ਫਲ ਲਗਦਾ ਹੈ । ਉਸ ਦੀ ਘਣੀ ਛਾਂਵ ਹੇਠਾਂ ਲੋਕੀ ਬਹਿ ਕੇ ਅਰਾਮ ਕਰਦੇ ਅਤੇ ਹਰੀ ਦਾ ਕੀਰਤਨ ਕਰਦੇ ਜੀਵਣ ਬਿਤਾਉਂਦੇ ਹਨ ।

ਪਿਆਰਿ ॥ ੧ ॥ [1]ਏ ਮਨ ਹਰਿਆ ਸਹਜ ਸੁਭਾਇ ॥ ਸਚ ਫਲੁ ਲਾਗੈ ਸਤਿਗੁਰ ਭਾਇ ॥ ੧ ॥ ਰਹਾਉ ॥ ਆਪੇ ਨੇੜੈ ਆਪੇ ਦੂਰਿ ॥ ਗੁਰ ਕ ਸਬਦਿ ਵੇਖੈ ਸਦ ਹਜੂਰਿ ॥ ਛਾਵ ਘਣੀ ਫੂਲੀ ਬਨਰਾਇ[2] ॥ ਗੁਰਮੁਖਿ[3] ਬਿਗਸੈ[4] ਸਹਜਿ ਸੁਭਾਇ ॥ ੨ ॥ ਅਨਦਿਨੁ[5] ਕੀਰਤਨੁ ਕਰਹਿ ਦਿਨ ਰਾਤਿ ॥ ਸਤਿਗੁਰਿ ਗਵਾਈ ਵਿਚਹੁ ਜੂਠਿ ਭਰਾਂਤਿ[6] ॥ ਪਰਪੰਚ[7] ਵੇਖਿ ਰਹਿਆ ਵਿਸਮਾਦੁ[8] ॥ ਗੁਰਮੁਖਿ[3] ਪਾਈਐ ਨਾਮ ਪ੍ਰਸਾਦੁ[9] ॥ ੩ ॥ ਆਪੇ ਕਰਤਾ ਸਭਿ ਰਸ ਭੋਗ ॥ ਜੋ ਕਿਛੁ ਕਰੇ ਸੋਈ ਪਰੁਹੋਗ[10] ॥ ਵਡਾ ਦਾਤਾ ਤਿਲੁ ਨ ਤਮਾਇ[11] ॥ ਨਾਨਕ ਮਿਲੀਐ ਸਬਦੁ ਕਮਾਇ ॥ ੪ ॥ ੬ ॥ ਬਸੰਤੁ ਮਹਲਾ ੩ * ॥ ਪੂਰੈ ਭਾਗਿ ਸਚੁ ਕਾਰ ਕਮਾਵੈ ॥ ਏਕੋ ਚੇਤੈ ਫਿਰਿ ਜੋਨਿ ਨ ਆਵੈ ॥ ਸਫਲ ਜਨਮੁ ਇਸੁ ਜਗ ਮਹਿ ਆਇਆ ॥ [12]ਸਾਚਿ ਨਾਮਿ ਸਹਜਿ ਸਮਾਇਆ ॥ ੧ ॥ ਗੁਰਮੁਖਿ[3] ਕਾਰ ਕਰਹੁ ਲਿਵ ਲਾਇ ॥ ਹਰਿਨਾਮੁ ਸੇਵਹੁ ਵਿਚਹੁ ਆਪੁ[13] ਗਵਾਇ ॥ ੧ ॥ ਰਹਾਉ ॥ [14]ਤਿਸੁ ਜਨ ਕੀ ਹੈ ਸਾਚੀ ਬਾਣੀ ॥ ਗੁਰ ਕੈ ਸਬਦਿ ਜਗ ਮਾਹਿ ਸਮਾਣੀ ॥ ਚਹੁ ਜੁਗ ਪਸਰੀ ਸਾਚੀ ਸੋਇ[15] ॥ [16]ਨਾਮਿ ਰਤਾ ਜਨੁ ਪਰਗਟੁ ਹੋਇ ॥੨॥ ਇਕਿ ਸਾਚੈ ਸਬਦਿ ਰਹੇ ਲਿਵ ਲਾਇ ॥ ਸੇ ਜਨ ਸਾਚੇ [17]ਸਾਚੈ ਭਾਇ ॥ [18]ਸਾਚੁ ਧਿਆਇਨਿ ਦੇਖਿ ਹਜੂਰਿ ॥ ਸੰਤ ਜਨਾ ਕੀ ਪਗ ਪੰਕਜ[19] ਧੂਰਿ ॥੩॥ ਏਕੋ ਕਰਤਾ ਅਵਰੁ ਨ ਕੋਇ ॥ ਗੁਰ ਸਬਦੀ ਮੇਲਾਵਾ ਹੋਇ ॥ ਜਿਨਿ ਸਚੁ ਸੇਵਿਆ ਤਿਨਿ ਰਸੁ ਪਾਇਆ ॥ ਨਾਨਕ ਸਹਜੇ ਨਾਮਿ ਸਮਾਇਆ ॥ ੪ ॥ ੭ ॥ ਬਸੰਤੁ ਮਹਲਾ ੩ † ॥ [18]ਭਗਤਿ ਕਰਹਿ ਜਨ ਦੇਖਿ ਹਜੂਰਿ ॥ ਸੰਤ ਜਨਾ ਕੀ ਪਗ ਪੰਕਜ[19] ਧੂਰਿ ॥ ਹਰਿ ਸੇਤੀ ਸਦ ਰਹਹਿ ਲਿਵ ਲਾਇ ॥ ਪੂਰੈ ਸਤਿਗੁਰਿ ਦੀਆ ਬੁਝਾਇ ॥ ੧ ॥ ਦਾਸਾ ਕਾ ਦਾਸੁ ਵਿਰਲਾ ਕੋਈ ਹੋਇ ॥ ਊਤਮ ਪਦਵੀ ਪਾਵੈ ਸੋਇ ॥ ੧ ॥ ਰਹਾਉ ॥ ਏਕੋ ਸੇਵਹੁ ਅਵਰੁ ਨ ਕੋਇ ॥ ਜਿਤੁ ਸੇਵਿਐ ਸਦਾ ਸੁਖੁ ਹੋਇ ॥ ਨਾ ਓਹੁ ਮਰੈ ਨ ਆਵੈ ਜਾਇ ॥ ਤਿਸੁ ਬਿਨੁ ਅਵਰੁ ਸੇਵੀ ਕਿਉ ਮਾਇ[20] ॥ ੨ ॥ ਸੇ ਜਨ ਸਾਚੇ ਜਿਨੀ ਸਾਚੁ ਪਛਾਣਿਆ ॥ ਆਪੁ[13] ਮਾਰਿ ਸਹਜੇ ਨਾਮਿ ਸਮਾਣਿਆ ॥ ਗੁਰਮੁਖਿ[3] ਨਾਮੁ ਪਰਾਪਤਿ ਹੋਇ ॥ ਮਨੁ ਨਿਰਮਲੁ ਨਿਰਮਲ ਸਚੁ ਸੋਇ ॥ ੩ ॥ ਜਿਨਿ ਗਿਆਨੁ ਕੀਆ ਤਿਸੁ ਹਰਿ ਤੂ ਜਾਣੁ ॥ ਸਾਚ ਸਬਦਿ ਪ੍ਰਭੁ ਏਕੁ ਸਿਞਾਣੁ ॥ ਹਰਿ ਰਸੁ ਚਾਖੈ ਤਾਂ ਸੁਧਿ ਹੋਇ ॥ ਨਾਨਕ ਨਾਮਿ ਰਤੇ ਸਚੁ ਸੋਇ ॥ ੪ ॥ ੮ ॥ ਬਸੰਤੁ ਮਹਲਾ ੩ ‡ ॥ ਨਾਮਿ ਰਤੇ ਕੁਲਾਂ ਕਾ ਕਰਹਿ ਉਧਾਰੁ[21] ॥ [22]ਸਾਚੀ ਬਾਣੀ ਨਾਮ ਪਿਆਰੁ ॥ ਮਨਮੁਖ[23] ਭੂਲੇ ਕਾਹੇ ਆਇ ॥ ਨਾਮਹੁ ਭੂਲੇ ਜਨਮੁ ਗਵਾਇ ॥ ੧ ॥ ਜੀਵਤ ਮਰੈ ਮਰਿ

੧ ਇਹ ਮਨ ਰੂਪ ਬ੍ਰਿਛ ਸੁਤੇ-ਸਿਧ ਹੀ ਮਉਲ ਪੈਂਦਾ ਹੈ, ਅਤੇ ਗੁਰੂ ਦੇ ਭਾਣੇ ਇਸ ਨਾਲ ਸਚ ਦਾ ਫਲ ਲਗਦਾ ਹੈ।
੨ ਬਨਸਪਤੀ।
੩ ਗੁਰੂ ਦੇ ਰਾਹੀਂ।
੪ ਖਿੜਦਾ ਹੈ।
੫ ਹਰ ਰੋਜ਼, ਨਿੱਤ।
੬ ਭਰਮ।
੭ ਲੀਲ੍ਹਾ।
੮ ਹੈਰਾਣ।
੯ [ਸੰ. ਪ੍ਰਸੰਨਤਾ] ਪ੍ਰਸੰਨ ਹੋ ਕੇ ਦਿਤਾ ਭੋਜਨ। ਗੁਰੂ ਦੇ ਰਾਹੀਂ ਮਿਲਦਾ ਹੈ ਨਾਮ ਦਾ ਭੋਜਨ।
੧੦ ਜ਼ਰੂਰ ਹੋਵੇਗਾ।
੧੧ [ਅ. ਤਮ੍ਹਾ] ਲਾਲਚ।
੧੨ ਸਚੇ ਨਾਮ ਦੁਆਰਾ ਸਹਜ-ਅਵਸਥਾ ਵਿਚ ਸਮਾ ਜਾਂਦਾ ਹੈ, ਭਾਵ ਪੂਰਨ ਅਡੋਲ ਹਾਲਤ ਵਿਚ ਟਿਕ ਜਾਂਦਾ ਹੈ।
੧੩ ਆਪਾ ਭਾਵ, ਹਉਮੈ।
੧੪ ਉਸ ਸੇਵਕ ਦਾ ਵਾਕ ਸਚਾ ਹੁੰਦਾ ਹੈ ਅਤੇ ਗੁਰੂ ਦੇ ਸ਼ਬਦ ਦੁਆਰਾ ਉਹ ਵਾਕ ਸੰਸਾਰ ਵਿਚ ਫੈਲ ਜਾਂਦਾ ਹੈ; ਭਾਵ ਗੁਰਬਾਣੀ ਦ ਆਸਰੇ ਕਹੀ ਹੋਈ ਹੋਣ ਕਰਕੇ ਉਸ ਦੀ ਗਲ ਸਾਰੇ ਲੋਕ ਅਦਬ ਨਾਲ ਸੁਣਦੇ ਤੇ ਮੰਨਦੇ ਹਨ।
੧੫ ਸੋਭਾ।
੧੬ ਨਾਮ ਵਿਚ ਰਤਾ ਹੋਣ ਕਰਕੇ ਹਰੀ ਦਾ ਸੇਵਕ ਉਘਾ ਹੋ ਜਾਂਦਾ ਹੈ।
੧੭ ਸਚੀ ਭਾਉਣੀ ਕਰਕੇ, ਨੇਕ-ਨੀਅਤ ਹੋਣ ਕਰਕੇ।
੧੮ ਸਚੇ (ਹਰੀ) ਨੂੰ ਹਾਜ਼ਰ-ਨਾਜ਼ਰ ਜਾਣ ਕੇ ਸਿਮਰਦੇ ਹਨ।
੧੯ ਚਿਕੜ ਵਿਚੋਂ ਪੈਦਾ ਹੋਇਆ ੨. ਕਮਲ। ਚਰਨ-ਕਮਲਾਂ ਦੀ ਧੂੜੀ ਬਣੇ ਰਹਿੰਦੇ ਹਨ।
੨੦ ਹੇ ਮਾਂ!
੨੧ ਪਾਰ-ਉਤਾਰਾ, ਮੁਕਤੀ।
੨੨ ਉਨ੍ਹਾਂ ਦਾ ਵਾਕ ਸਚਾ ਅਤੇ ਉਨ੍ਹਾਂ ਵਿਚ ਨਾਮ ਦਾ ਪਿਆਰ ਹੁੰਦਾ ਹੈ, ਦੇਖੋ ਉਤਲਾ ਨੋਟ ੧੪।
੨੩ ਆਪ-ਹੁਦਰੇ, ਜੋ ਗੁਰੂ ਦੀ ਮੰਨ ਕੇ ਨਹੀਂ ਚਲਦੇ।

---

* ਜਿਸ ਉਤੇ ਹਰੀ ਦੀ ਮਿਹਰ ਹੁੰਦੀ ਹੈ, ਉਹ ਗੁਰੂ ਦੇ ਸ਼ਬਦ ਤੋਂ ਸੁਸਿਖਿਅਤ ਹੋ ਕੇ ਇਕ ਸਚੇ ਹਰੀ ਦੀ ਕਾਰ ਵਿਚ ਲਗ ਪੈਂਦਾ ਹੈ। ਉਸਦਾ ਵਾਕ ਸਚਾ ਤੇ ਬੜਾ ਅਸਰ ਵਾਲਾ ਹੁੰਦਾ ਹੈ।

† ਇਹੋ ਜਿਹੀ ਕਾਰ ਕਰਨ ਵਾਲਾ ਕੋਈ ਵਿਰਲਾ ਹੀ ਹੁੰਦਾ ਹੈ, ਜੋ ਹਰੀ ਨੂੰ ਹਾਜ਼ਰ-ਨਾਜ਼ਰ ਜਾਣ ਕੇ ਉਸ ਵਿਚ ਲਿਵ-ਲੀਨ ਰਹੇ ਅਤੇ ਉਸਦੇ ਭਗਤਾਂ ਦੇ ਚਰਨਾਂ ਦੀ ਧੂੜ ਬਣਿਆ ਰਹੇ।

‡ ਆਮ ਲੋਕ ਤਾਂ ਮਨਮੁਖਤਾ ਵਿਚ ਹੀ ਪਏ ਹੋਏ ਆਪਣਾ ਜਨਮ ਗੁਆ ਲੈਂਦੇ ਹਨ। ਕੋਈ ਗੁਰਮੁਖ ਹੀ ਹੁੰਦਾ ਹੈ ਜੋ ਹਉਮੈ ਨੂੰ ਛਡ ਕੇ ਆਪਣਾ ਜਨਮ ਮਰਣ ਸਫਲ ਕਰਦਾ ਹੈ। ਉਹ ਕਿਵੇਂ? ਗੁਰੂ ਦੇ ਰਾਹੀਂ ਮਨ ਨੂੰ ਸਾਫ਼ ਕਰ ਕੇ ਸਚ ਨੂੰ ਪਛਾਣਦਾ ਅਤੇ ਸਚੇ ਹਰੀ ਦੇ ਗੁਣ ਗਾਉਂਦਾ ਹੋਇਆ ਉਸ ਦੇ ਵਿਚ ਲੀਨ ਰਹਿੰਦਾ ਹੈ।

[੧]ਮਰਣੁ ਸਵਾਰੈ ॥ ਗੁਰ ਕੈ ਸਬਦਿ ਸਾਚੁ ਉਰਧਾਰੈ[੨] ॥ ੧ ॥ ਰਹਾਉ ॥ ਗੁਰਮੁਖਿ[੩]
ਸਚੁ ਭੋਜਨੁ ਪਵਿਤੁ ਸਰੀਰਾ ॥ ਮਨੁ ਨਿਰਮਲੁ ਸਦ [੪]ਗੁਣੀ ਗਹੀਰਾ ॥ ਜੰਮੈ ਮਰੈ
ਨ ਆਵੈ ਜਾਇ ॥ ਗੁਰ ਪਰਸਾਦੀ[੫] ਸਾਚਿ ਸਮਾਇ ॥ ੨ ॥ ਸਾਚਾ ਸੇਵਹੁ ਸਾਚੁ
ਪਛਾਣੈ ॥ ਗੁਰ ਕੈ ਸਬਦਿ [੬]ਹਰਿ ਦਰਿ ਨੀਸਾਣੈ ॥ ਦਰਿ ਸਾਚੈ ਸਚੁ ਸੋਭਾ ਹੋਇ ॥
ਨਿਜ ਘਰਿ ਵਾਸਾ ਪਾਵੈ ਸੋਇ ॥ ੩ ॥ ਆਪਿ ਅਭੁਲੁ ਸਚਾ ਸਚੁ ਸੋਇ ॥ ਹੋਰਿ ਸਭਿ
ਭੂਲਹਿ ਦੂਜੈ ਪਤਿ ਖੋਇ ॥ ਸਾਚਾ ਸੇਵਹੁ ਸਾਚੀ ਬਾਣੀ ॥ ਨਾਨਕ ਨਾਮੇ ਸਾਚਿ
ਸਮਾਣੀ ॥ ੪ ॥ ੯ ॥ ਬਸੰਤੁ ਮਹਲਾ ੩ * ॥ ਬਿਨੁ ਕਰਮਾ ਸਭ ਭਰਮਿ ਭੁਲਾਈ ॥
ਮਾਇਆ ਮੋਹਿ ਬਹੁਤੁ ਦੁਖੁ ਪਾਈ ॥ ਮਨਮੁਖ[੭] ਅੰਧੇ ਠਉਰ[੮] ਨ ਪਾਈ ॥
[੯]ਬਿਸਟਾ ਕਾ ਕੀੜਾ ਬਿਸਟਾ ਮਾਹਿ ਸਮਾਈ ॥ ੧ ॥ ਹੁਕਮੁ ਮੰਨੇ ਸੋ ਜਨੁ
ਪਰਵਾਣੁ ॥ ਗੁਰ ਕੈ ਸਬਦਿ [੧੦]ਨਾਮਿ ਨੀਸਾਣੁ ॥ ੧ ॥ ਰਹਾਉ ॥ [੧੧]ਸਾਚਿ ਰਤੇ
ਜਿਨਾ ਧੁਰਿ ਲਿਖਿ ਪਾਇਆ ॥ ਹਰਿ ਕਾ ਨਾਮੁ ਸਦਾ ਮਨਿ ਭਾਇਆ ॥ ਸਤਿਗੁਰ
ਕੀ ਬਾਣੀ ਸਦਾ ਸੁਖੁ ਹੋਇ ॥ [੧੨]ਜੋਤੀ ਜੋਤਿ ਮਿਲਾਏ ਸੋਇ ॥ ੨ ॥ ਏਕੁ ਨਾਮੁ
ਤਾਰੇ ਸੰਸਾਰੁ ॥ ਗੁਰ ਪਰਸਾਦੀ ਨਾਮ ਪਿਆਰੁ ॥ ਬਿਨੁ ਨਾਮ ਮੁਕਤਿ ਕਿਨੈ ਨ
ਪਾਈ ॥ ਪੂਰੇ ਗੁਰ ਤੇ ਨਾਮੁ ਪਲੈ ਪਾਈ ॥ ੩ ॥ ਸੋ ਬੂਝੈ ਜਿਸੁ ਆਪਿ ਬੁਝਾਏ ॥
ਸਤਿਗੁਰ ਸੇਵਾ ਨਾਮੁ ਦ੍ਰਿੜ੍ਹਾਏ[੧੩] ॥ ਜਿਨ ਇਕੁ ਜਾਤਾ ਸੇ ਜਨ ਪਰਵਾਣੁ ॥ ਨਾਨਕ
ਨਾਮਿ ਰਤੇ [੬]ਦਰਿ ਨੀਸਾਣੁ ॥ ੪ ॥ ੧੦ ॥ ਬਸੰਤੁ ਮਹਲਾ ੩ † ॥ ਕ੍ਰਿਪਾ ਕਰੇ
ਸਤਿਗੁਰੂ ਮਿਲਾਏ ॥ ਆਪੇ ਆਪਿ ਵਸੈ ਮਨਿ ਆਏ ॥ ਨਿਹਚਲ ਮਤਿ ਸਦਾ ਮਨ
ਧੀਰ[੧੪] ॥ ਹਰਿ ਗੁਣ ਗਾਵੈ [੪]ਗੁਣੀ ਗਹੀਰ ॥ ੧ ॥ ਨਾਮਹੁ ਭੂਲੇ ਮਰਹਿ ਬਿਖੁ
ਖਾਇ ॥ ਬ੍ਰਿਥਾ ਜਨਮੁ ਫਿਰਿ ਆਵਹਿ ਜਾਇ ॥ ੧ ॥ ਰਹਾਉ ॥ ਬਹੁ ਭੇਖ ਕਰਹਿ
ਮਨਿ ਸਾਂਤਿ ਨ ਹੋਇ ॥ ਬਹੁ ਅਭਿਮਾਨਿ ਅਪਣੀ ਪਤਿ ਖੋਇ ॥ ਸੇ ਵਡਭਾਗੀ ਜਿਨ
ਸਬਦੁ ਪਛਾਣਿਆ ॥ [੧੫]ਬਾਹਰਿ ਜਾਦਾ ਘਰ ਮਹਿ ਆਣਿਆ ॥ ੨ ॥ ਘਰ ਮਹਿ
ਵਸਤੁ ਅਗਮ ਅਪਾਰਾ ॥ ਗੁਰਮਤਿ ਖੋਜਹਿ ਸਬਦਿ ਬੀਚਾਰਾ ॥ ਨਾਮੁ
ਨਵ ਨਿਧਿ[੧੬] ਪਾਈ ਘਰ ਹੀ ਮਾਹਿ ॥ ਸਦਾ ਰੰਗਿ ਰਾਤੇ ਸਚਿ ਸਮਾਹਿ ॥ ੩ ॥
ਆਪਿ ਕਰੇ ਕਿਛੁ ਕਰਣੁ ਨ ਜਾਇ ॥ ਆਪੇ ਭਾਵੈ ਲਏ ਮਿਲਾਇ ॥ ਤਿਸ ਤੇ ਨੇੜੈ
ਨਾਹੀ ਕੋ ਦੂਰਿ ॥ ਨਾਨਕ ਨਾਮਿ ਰਹਿਆ ਭਰਪੂਰਿ ॥ ੪ ॥ ੧੧ ॥ ਬਸੰਤੁ
ਮਹਲਾ ੩ ‡ ॥ ਗੁਰ ਸਬਦੀ ਹਰਿ ਚੇਤਿ ਸੁਭਾਇ[੧੭] ॥ ਰਾਮ ਨਾਮ ਰਸਿ ਰਹੈ
ਅਘਾਇ ॥ [੧੮]ਕੋਟ ਕੋਟੰਤਰ ਕੇ ਪਾਪ ਜਲਿ ਜਾਹਿ ॥ ਜੀਵਤ ਮਰਹਿ ਹਰਿ ਨਾਮਿ
ਸਮਾਹਿ ॥ ੧ ॥ ਹਰਿ ਕੀ ਦਾਤਿ ਹਰਿ ਜੀਉ ਜਾਣੈ ॥ ਗੁਰ ਕੈ ਸਬਦਿ ਇਹੁ ਮਨੁ

੧ ਆਪਣਾ ਮਰਨਾ ਸਫਲ ਕਰਦਾ ਹੈ।
੨ ਦਿਲ ਵਿਚ ਧਾਰਦਾ ਹੈ।
੩ ਗੁਰੂ ਦੀ ਮੰਨ ਕੇ ਚਲਣ ਵਾਲੇ ਦਾ।
੪ ਗੁਣਾਂ ਵਿਚ ਡੂੰਘਾ।
੫ ਕਿਰਪਾ ਨਾਲ।
੬ ਹਰੀ ਦੇ ਦਰ ਤੇ ਝੰਡੇ ਸਣੇ ਜਾਂਦੇ ਹਨ. ਪਤਿ ਲੈ ਕੇ ਪੁਜਦੇ ਹਨ।
੭ ਆਪ-ਹੁਦਰੇ, ਜੋ ਗੁਰੂ ਦੀ ਮੰਨ ਕੇ ਨਹੀਂ ਚਲਦੇ।
੮ ਥਾਂ ਟਿਕਾਣਾ।
੯ ਮੈਲੇ ਦਾ ਕੀੜਾ ਬਣ ਕੇ ਮੈਲੇ ਵਿਚ ਹੀ ਸਮਾਇਆ ਰਹਿੰਦਾ ਹੈ; ਭਾਵ ਗੰਦੀ ਵਾਸ਼ਨਾ ਵਾਲਾ ਹੋਣ ਕਰਕੇ ਗੰਦ-ਮੰਦ ਵਿਚ ਹੀ ਖ਼ੁਸ਼ ਰਹਿੰਦਾ ਹੈ।
੧੦ ਨਾਮ ਦਵਾਰਾ ਪ੍ਰਗਟ ਹੁੰਦੇ ਹਨ।
੧੧ ਸਚ ਵਿਚ ਓਹ ਰੰਗੀਜਦੇ ਹਨ ਜਿਨ੍ਹਾਂ ਲਈ (ਸਚ ਵਿਚ ਰੰਗੀਜਣਾ) ਧੁਰ-ਹਜ਼ੂਰੋਂ ਲਿਖਿਅ ਹੁੰਦਾ ਹੈ।
੧੨ ਓਹੀ (ਭਾਵ ਨਾਮ) ਉਨ੍ਹਾਂ ਦੀ ਆਤਮ-ਜੋਤਿ ਨੂੰ ਪ੍ਰਮਾਤਮ-ਜੋਤਿ ਵਿਚ ਮਿਲਾ ਦਿੰਦਾ ਹੈ।
੧੩ ਪੱਕੀ ਤਰ੍ਹਾਂ ਸਮਝਾਉਂਦਾ ਹੈ।
੧੪ ਧੀਰਜ।
੧੫ ਬਾਹਰ ਦੌੜਦੇ ਮਨ ਨੂੰ ਆਪਣੇ ਸਰੂਪ ਵਿਚ ਟਿਕਾਇਆ।
੧ ਦੇਖੋ ਪੰ. ੧੧੨੯. ਫੁਟ ਨੋਟ *।
੧੭ ਪਿਆਰ ਨਾਲ। ਗੁਰੂ ਦੇ ਸ਼ਬਦ ਦੁਆਰਾ ਪ੍ਰੇਮ ਨਾਲ ਹਰੀ ਨੂੰ ਚੇਤ ਕੇ ਮਨੁਖ ਰਾਮ-ਨਾਮ ਦੇ ਅਨੰਦ ਵਿਚ ਰਜਿਆ ਰਹਿੰਦਾ ਹੈ।
੧੯ ਕਿਲ੍ਹਿਆਂ ਅੰਦਰ ਕਿਲ੍ਹੇ, ਭਾਵ ਸਰੀਰ। ਜਨਮ ਜਨਮਾਤ੍ਰਾਂ ਦੇ ਪਾਪ।

---

* ਹਰੀ ਦੀ ਮਿਹਰ ਤੋਂ ਬਿਨਾਂ ਮਨੁਖ ਭਰਮਾਂ ਵਿਚ ਪਿਆ ਰਹਿੰਦਾ ਹੈ ਤੇ ਸਚੇ ਨਾਮ ਦੀ ਲਗਨ ਨਹੀਂ ਲਗਦੀ।

† ਪਰ ਜਦ ਮਿਹਰ ਹੋ ਜਾਂਦੀ ਹੈ ਤਾਂ ਗੁਰੂ ਮਿਲ ਪੈਂਦਾ ਹੈ, ਜਿਸ ਦੇ ਰਾਹੀਂ ਮਨ ਹੋਰਨਾਂ ਪਾਸਿਆਂ ਤੋਂ ਰੁਕ ਕੇ ਆਪਣੇ ਅੰਦਰੋਂ ਹੀ ਹਰੀ-ਨਾਮ ਨੌ-ਨਿਧ ਭੰਡਾਰ ਲਭ ਲੈਂਦਾ ਹੈ। ਪਰ ਜਿਹੜੇ ਨਾਮ ਤੋਂ ਵਿਛੜੇ ਰਹਿੰਦੇ ਹਨ, ਓਹ ਭਰਮ ਵਿਚ ਭੁਲੇ ਹੋਏ ਭੇਖਾਂ ਅਤੇ ਅਭਿਮਾਨਾਂ ਵਿਚ ਭਟਕਦੇ ਫਿਰਦੇ ਹਨ।

‡ ਸਰਬ-ਸੁਖ ਦਾਤਾ ਹਰੀ-ਨਾਮ ਗੁਰ-ਸ਼ਬਦ ਤੋਂ ਮਿਲਦਾ ਹੈ—ਉਹ ਵੀ ਤਦ ਜੇ ਹਰੀ ਆਪ ਮਿਹਰ ਕਰੇ। ਭੇਖਾਂ ਤੇ ਸੰਜਮਾਂ ਨਾਲ ਕੋਈ ਪ੍ਰਾਪਤੀ ਨਹੀਂ।

ਮਉਲਿਆ[1] ਹਰਿ ਗੁਣ ਦਾਤਾ ਨਾਮੁ ਵਖਾਣੈ ॥ ੧ ॥ ਰਹਾਉ ॥ ਭਗਵੈ ਵੇਸਿ ਭ੍ਰਮਿ ਮੁਕਤਿ ਨ ਹੋਇ ॥ ਬਹੁ ਸੰਜਮਿ[2] ਸਾਂਤਿ ਨ ਪਾਵੈ ਕੋਇ ॥ ਗੁਰਮਤਿ ਨਾਮੁ ਪਰਾਪਤਿ ਹੋਇ ॥ ਵਡਭਾਗੀ ਹਰਿ ਪਾਵੈ ਸੋਇ ॥ ੨ ॥ [3]ਕਲਿ ਮਹਿ ਰਾਮਨਾਮਿ ਵਡਿਆਈ ॥ ਗੁਰ ਪੂਰੇ ਤੇ ਪਾਇਆ ਜਾਈ ॥ ਨਾਮਿ ਰਤੇ ਸਦਾ ਸੁਖੁ ਪਾਈ ॥ [4]ਬਿਨੁ ਨਾਮੈ ਹਉਮੈ ਜਲਿ ਜਾਈ ॥ ੩ ॥ ਵਡਭਾਗੀ ਹਰਿਨਾਮੁ ਬੀਚਾਰਾ ॥ ਛੂਟੈ ਰਾਮਨਾਮਿ ਦੁਖੁ ਸਾਰਾ ॥ ਹਿਰਦੈ ਵਸਿਆ ਸੁ ਬਾਹਰਿ ਪਾਸਾਰਾ ॥ ਨਾਨਕ ਜਾਣੈ ਸਭੁ ਉਪਾਵਣਹਾਰਾ ॥ ੪ ॥ ੧੨ ॥ ਬਸੰਤੁ ਮਹਲਾ ੩ ਇਕਤੁਕੇ *॥ ਤੇਰਾ ਕੀਆ ਕਿਰਮ ਜੰਤੁ ॥ ਦੇਹਿ ਤ ਜਾਪੀ [5]ਆਦਿ ਮੰਤੁ ॥ ੧ ॥ ਗੁਣ ਆਖਿ ਵੀਚਾਰੀ ਮੇਰੀ ਮਾਇ ॥ ਹਰਿ ਜਪਿ ਹਰਿ ਕੈ ਲਗਉ ਪਾਇ[6] ॥ ੧ ॥ ਰਹਾਉ ॥ ਗੁਰ ਪ੍ਰਸਾਦਿ[7] ਲਾਗੇ ਨਾਮ ਸੁਆਦਿ ॥ ਕਾਹੇ ਜਨਮੁ ਗਵਾਵਹੁ ਵੈਰਿ ਵਾਦਿ[8] ॥ ੨ ॥ ਗੁਰਿ ਕਿਰਪਾ ਕੀਨੀ ਚੂਕਾ[9] ਅਭਿਮਾਨੁ ॥ ਸਹਜ ਭਾਇ ਪਾਇਆ ਹਰਿਨਾਮੁ ॥ ੩ ॥ [10]ਊਤਮੁ ਊਚਾ ਸਬਦ ਕਾਮੁ ॥ ਨਾਨਕੁ ਵਖਾਣੈ ਸਾਚੁ ਨਾਮੁ ॥ ੪ ॥ ੧ ॥ ੧੩ ॥ ਬਸੰਤੁ ਮਹਲਾ ੩ †॥ ਬਨਸਪਤਿ ਮਉਲੀ ਚੜਿਆ ਬਸੰਤੁ ॥ ਇਹੁ ਮਨੁ ਮਉਲਿਆ[1] ਸਤਿਗੁਰੂ ਸੰਗਿ ॥ ੧ ॥ ਤੁਮ੍ ਸਾਚੁ ਧਿਆਵਹੁ [11]ਮੁਗਧ ਮਨਾ ॥ ਤਾਂ ਸੁਖੁ ਪਾਵਹੁ ਮੇਰੇ ਮਨਾ ॥ ੧ ॥ ਰਹਾਉ ॥ ਇਤੁ ਮਨਿ ਮਉਲਿਐ ਭਇਆ ਅਨੰਦੁ ॥ ਅੰਮ੍ਰਿਤ ਫਲੁ ਪਾਇਆ ਨਾਮੁ ਗੋਬਿੰਦ ॥ ੨ ॥ ਏਕੋ ਏਕੁ ਸਭੁ ਆਖਿ ਵਖਾਣੈ ॥ ਹੁਕਮੁ ਬੂਝੈ ਤਾਂ ਏਕੋ ਜਾਣੈ ॥ ੩ ॥ ਕਹਤ ਨਾਨਕੁ ਹਉਮੈ ਕਹੈ ਨ ਕੋਇ ॥ ਆਖਣੁ ਵੇਖਣੁ ਸਭੁ ਸਾਹਿਬ ਤੇ ਹੋਇ ॥ ੪ ॥ ੨ ॥ ੧੪ ॥ ਬਸੰਤੁ ਮਹਲਾ ੩ ‡॥ ਸਭਿ ਜੁਗ ਤੇਰੇ ਕੀਤੇ ਹੋਏ ॥ ਸਤਿਗੁਰੁ ਭੇਟੈ[12] ਮਤਿ ਬੁਧਿ ਹੋਏ ॥ ੧ ॥ ਹਰਿ ਜੀਉ ਆਪੇ ਲੈਹੁ ਮਿਲਾਇ ॥ ਗੁਰ ਕੈ ਸਬਦਿ ਸਚ ਨਾਮਿ ਸਮਾਇ ॥੧॥ ਰਹਾਉ ॥ ਮਨਿ ਬਸੰਤੁ ਹਰੇ ਸਭਿ ਲੋਇ ॥ ਫਲਹਿ ਫੁਲੀਅਹਿ ਰਾਮਨਾਮਿ ਸੁਖੁ ਹੋਇ ॥ ੨ ॥ ਸਦਾ ਬਸੰਤੁ ਗੁਰ ਸਬਦੁ ਵੀਚਾਰੇ ॥ ਰਾਮਨਾਮੁ ਰਾਖੈ ਉਰਧਾਰੇ[13] ॥ ੩ ॥ [14]ਮਨਿ ਬਸੰਤੁ ਤਨੁ ਮਨੁ ਹਰਿਆ ਹੋਇ ॥ ਨਾਨਕ ਇਹੁ ਤਨੁ ਬਿਰਖੁ ਰਾਮਨਾਮੁ ਫਲੁ ਪਾਏ ਸੋਇ ॥ ੪ ॥ ੩ ॥ ੧੫ ॥ ਬਸੰਤੁ ਮਹਲਾ ੩ § ॥ ਤਿਨ ਬਸੰਤੁ ਜੋ ਹਰਿ ਗੁਣ ਗਾਇ ॥ ਪੂਰੈ ਭਾਗਿ ਹਰਿ ਭਗਤਿ ਕਰਾਇ ॥ ੧ ॥ ਇਸੁ ਮਨ ਕਉ ਬਸੰਤ ਕੀ ਲਗੈ ਨ ਸੋਇ[15] ॥ ਇਹੁ ਮਨੁ ਜਲਿਆ ਦੂਜੈ ਦੋਇ ॥ ੧ ॥ ਰਹਾਉ ॥ ਇਹੁ ਮਨੁ [16]ਧੰਧੈ ਬਾਂਧਾ ਕਰਮ ਕਮਾਇ ॥ [17]ਮਾਇਆ ਮੂਠਾ ਸਦਾ ਬਿਲਲਾਇ ॥ ੨ ॥ ਇਹੁ ਮਨੁ ਛੂਟੈ ਜਾਂ ਸਤਿਗੁਰੁ ਭੇਟੈ ॥ ਜਮਕਾਲ ਕੀ ਫਿਰਿ

੧ ਖਿੜਿਆ। ਗੁਰੂ ਦੇ ਸ਼ਬਦ ਦੁਆਰਾ ਇਹ ਮਨ ਹਰਾ-ਭਰਾ ਹੋ ਗਿਆ ਅਤੇ ਨਾਮ ਉਚਾਰਨ ਲਗਾ, ਜੋ ਹਰੀ ਦੇ ਗੁਣ ਦੇਣ ਵਾਲਾ ਹੈ।
੨ ਸੰਜਮੀ ਹੋਣ ਨਾਲ; ਮਨ ਨੂੰ ਵਿਸ਼ਿਆਂ ਤੋਂ ਰੋਕਣ ਦੇ ਬਣਾਉਟੀ ਸਾਧਨ ਕਰਨ ਨਾਲ।
੩ ਦੇਖੋ ਪੰ. ੪੪੫, ਫੁਟ ਨੋਟ *।
੪ ਨਾਮ ਤੋਂ ਬਿਨਾਂ ਹਉਮੈਂ ਵਿਚ ਸੜ ਜਾਈਦਾ ਹੈ।
੫ ਸਭ ਤੋਂ ਪਹਿਲਾ ਮੰਤ੍ਰ, ਸਤਿਨਾਮ ਮੰਤ੍ਰ। ਦੇਖੋ ਪੰ. ੧੦੮੩, ਨੋਟ ੩੨।
੬ ਚਰਨੀਂ।
੭ ਕਿਰਪਾ ਦੁਆਰਾ।
੮ ਝਗੜਿਆਂ ਵਿਚ।
੯ ਦੂਰ ਹੋਇਆ।
੧੦ ਦੇਖੋ ਪੰ. ੪੪੪, ਨੋਟ ੧੭, ਅਤੇ ਪੰ. ੧੧੪੫, ਨੋਟ ੨੭।
੧੧ ਹੇ ਮੂਰਖ ਮਨ!
੧੨ ਮਿਲਣ ਨਾਲ।
੧੩ ਦਿਲ ਵਿਚ ਟਿਕਾ ਕੇ।
੧੪ ਜਿਨ੍ਹਾਂ ਦੇ ਮਨ ਵਿਚ ਬਸੰਤ ਦਾ ਖਿੜਾਉ ਹੈ, ਉਹਨਾਂ ਦਾ ਤਨ ਮਨ ਹਰਾ ਹੁੰਦਾ ਹੈ।
੧੫ ਖ਼ਬਰ। ਹਰੀ ਸਭ ਥਾਂ ਬਸੰਤ ਰੂਪ ਹੋ ਰਿਹਾ ਹੈ, ਪਰ ਦੂਜੇ ਭਾਵ ਵਿਚ ਸੜੇ ਮਨ ਨੂੰ ਦਿਸਦੀ ਖ਼ਬਰ ਨਹੀਂ, ਭਾਵ ਬੇਅਸਰ ਹੈ।
੧੬ ਚੱਟੀ-ਬੱਧਾ ਕਰਮ ਕਰਦਾ ਹੈ, ਦਿਲੀ ਚਾਅ ਨਾਲ ਭਗਤੀ ਨਹੀਂ ਕਰਦਾ।
੧੭ ਮਾਇਆ ਵਿਚ ਠਗਿਆ ਹੋਇਆ ਸਦਾ ਰੋਂਦਾ ਰਹਿੰਦਾ ਹੈ।

---

* ਗੁਰੂ ਦੀ ਕਿਰਪਾ ਨਾਲ ਨਾਮ ਦੇ ਰਸ ਵਿਚ ਲਗੀਦਾ ਹੈ।

† ਗੁਰੂ ਦੀ ਸੰਗਤ ਦੁਆਰਾ ਹਰੀ ਵਲੋਂ ਸੁੱਕਾ ਹੋਇਆ ਮਨ ਫਿਰ ਹਰਾ ਭਰਾ ਹੋ ਜਾਂਦਾ ਹੈ, ਕਿਉਂਕਿ ਇਸ ਵਿਚ ਹਰੀ ਦਾ ਰਸ ਆ ਭਰਦਾ ਹੈ ਅਤੇ ਉਸਦਾ ਭਾਣਾ ਚੰਗਾ ਲਗਦਾ ਹੈ।

‡ (ਇਨ੍ਹਾਂ ਅੰਤਲੇ ਤਿੰਨਾਂ ਸ਼ਬਦਾਂ ਵਿਚ ਅਸਲ ਬਸੰਤ ਦਾ ਜ਼ਿਕਰ ਹੈ।) ਸਾਰੇ ਸਮੇਂ ਰੱਬ ਦੇ ਆਪਣੇ ਹਨ; ਜਿਸ ਸਮੇਂ ਭੀ ਉਸ ਨੂੰ ਯਾਦ ਕਰੋ ਬਸੰਤ ਦੀ ਰੁਤਿ ਵਾਕਰ ਸੁਹਾਉਣਾ ਹੈ।

§ ਜਿਸ ਦਿਲ ਵਿਚ ਦੂਜਾ ਭਾਵ ਹੈ, ਉਹ ਤਾਂ ਸਦਾ ਸੜਦਾ ਰਹਿੰਦਾ ਹੈ, ਉਸ ਨੂੰ ਬਸੰਤ ਦੀ ਹਵਾ ਨਹੀਂ ਲਗਦੀ, ਉਹ ਤਾਂ ਜੋ ਕੁਝ ਕਰਦਾ ਹੈ ਚਟੀ-ਬਧਾ ਕਰਦਾ ਹੈ ਅਤੇ ਮਾਇਆ ਦੇ ਮੋਹ ਵਿਚ ਕਰਦਾ ਹੈ ਇਸ ਲਈ ਉਸ ਦੇ ਦਿਲ ਵਿਚ ਕਦੀ ਖਿੜਾਉ ਨਹੀਂ ਆਉਂਦਾ।

ਆਵੈ ਨ ਫੇਟੈ[1] ॥ ੩ ॥ ਇਹੁ ਮਨੁ ਛੂਟਾ ਗੁਰਿ ਲੀਆ ਛਡਾਇ ॥ ਨਾਨਕ
ਮਾਇਆ ਮੋਹੁ ਸਬਦਿ ਜਲਾਇ ॥ ੪ ॥ ੪ ॥ ੧੬ ॥ ਬਸੰਤੁ ਮਹਲਾ ੩ * ॥ ਬਸੰਤੁ
ਚੜਿਆ ਫੂਲੀ ਬਨਰਾਇ[2] ॥ ਏਹਿ ਜੀਅ ਜੰਤ ਫੂਲਹਿ ਹਰਿ ਚਿਤੁ ਲਾਇ ॥ ੧ ॥
ਇਨ ਬਿਧਿ ਇਹੁ ਮਨੁ ਹਰਿਆ ਹੋਇ ॥ ਹਰਿ ਹਰਿ ਨਾਮੁ ਜਪੈ ਦਿਨੁ ਰਾਤੀ
ਗੁਰਮੁਖਿ[3] ਹਉਮੈ ਕਢੈ ਧੋਇ ॥ ੧ ॥ ਰਹਾਉ ॥ [4]ਸਤਿਗੁਰ ਬਾਣੀ ਸਬਦੁ
ਸੁਣਾਏ ॥ ਇਹੁ ਜਗੁ ਹਰਿਆ ਸਤਿਗੁਰ ਭਾਏ ॥ ੨ ॥ ਫਲ ਫੂਲ ਲਾਗੇ ਜਾਂ ਆਪੇ
ਲਾਏ ॥ ਮੂਲਿ[5] ਲਗੈ ਤਾਂ ਸਤਿਗੁਰੁ ਪਾਏ ॥ ੩ ॥ ਆਪਿ ਬਸੰਤੁ ਜਗਤੁ ਸਭੁ
ਵਾੜੀ[6] ॥ ਨਾਨਕ ਪੂਰੈ ਭਾਗਿ ਭਗਤਿ ਨਿਰਾਲੀ ॥ ੪ ॥ ੫ ॥ ੧੭ ॥

ਬਸੰਤੁ ਹਿੰਡੋਲ ਮਹਲਾ ੩ ਘਰੁ ੨

ੴ ਸਤਿਗੁਰ ਪ੍ਰਸਾਦਿ ॥ † ॥ ਗੁਰ ਕੀ ਬਾਣੀ ਵਿਟਹੁ[7] ਵਾਰਿਆ ਭਾਈ
ਗੁਰ ਸਬਦ ਵਿਟਹੁ ਬਲਿ ਜਾਈ ॥ ਗੁਰੁ ਸਾਲਾਹੀ ਸਦ ਅਪਣਾ ਭਾਈ ਗੁਰ ਚਰਣੀ
ਚਿਤੁ ਲਾਈ ॥ ੧ ॥ ਮੇਰੇ ਮਨ ਰਾਮਨਾਮਿ ਚਿਤੁ ਲਾਇ ॥ ਮਨੁ ਤਨੁ ਤੇਰਾ
ਹਰਿਆ ਹੋਵੈ ਇਕੁ ਹਰਿਨਾਮਾ ਫਲੁ ਪਾਇ ॥ ੧ ॥ ਰਹਾਉ ॥ ਗੁਰਿ ਰਾਖੇ ਸੇ
ਉਬਰੇ[8] ਭਾਈ ਹਰਿ ਰਸੁ ਅੰਮ੍ਰਿਤੁ ਪੀਆਇ ॥ ਵਿਚਹੁ ਹਉਮੈ ਦੁਖੁ ਉਠਿ
ਗਇਆ ਭਾਈ ਸੁਖੁ ਵੁਠਾ[9] ਮਨਿ ਆਇ ॥ ੨ ॥ ਧੁਰਿ ਆਪੇ ਜਿਨਾ ਨੋ
[10]ਬਖਸਿਓਨੁ ਭਾਈ ਸਬਦੇ ਲਇਅਨੁ ਮਿਲਾਇ ॥ ਧੂੜਿ ਤਿਨਾ ਕੀ ਅਘੁਲੀਐ[11]
ਭਾਈ ਸਤ ਸੰਗਤਿ ਮੇਲਿ ਮਿਲਾਇ ॥ ੩ ॥ ਆਪਿ ਕਰਾਏ ਕਰੇ ਆਪਿ ਭਾਈ
ਜਿਨਿ ਹਰਿਆ ਕੀਆ ਸਭੁ ਕੋਇ ॥ ਨਾਨਕ ਮਨਿ ਤਨਿ ਸੁਖੁ ਸਦ ਵਸੈ ਭਾਈ
ਸਬਦਿ ਮਿਲਾਵਾ ਹੋਇ ॥ ੪ ॥ ੧ ॥ ੧੮ ॥ ੧੨ ॥ ੧੮ ॥ ੩੦ ॥

ਰਾਗੁ ਬਸਤੁ ਮਹਲਾ ੪ ਘਰੁ ੧ ਇਕਤੁਕੇ

ੴ ਸਤਿਗੁਰ ਪ੍ਰਸਾਦਿ ॥ ‡ ॥ ਜਿਉ ਪਸਰੀ ਸੂਰਜ ਕਿਰਣਿ
ਜੋਤਿ ॥ ਤਿਉ ਘਟਿ ਘਟਿ ਰਮਈਆ[12] [13]ਓਤਿ ਪੋਤਿ ॥ ੧ ॥ ਏਕੋ ਹਰਿ
ਰਵਿਆ[14] ਸ੍ਰਬ ਥਾਇ ॥ ਗੁਰ ਸਬਦੀ ਮਿਲੀਐ ਮੇਰੀ ਮਾਇ ॥ ੧ ॥ ਰਹਾਉ ॥
ਘਟਿ ਘਟਿ ਅੰਤਰਿ ਏਕੋ ਹਰਿ ਸੋਇ ॥ ਗੁਰਿ ਮਿਲਿਐ ਇਕੁ ਪ੍ਰਗਟੁ ਹੋਇ ॥
੨ ॥ ਏਕੋ ਏਕੁ ਰਹਿਆ ਭਰਪੂਰਿ ॥ [15]ਸਾਕਤ ਨਰ ਲੋਭੀ ਜਾਣਹਿ ਦੂਰਿ ॥ ੩ ॥
ਏਕੋ ਏਕੁ ਵਰਤੈ ਹਰਿ ਲੋਇ[16] ॥ ਨਾਨਕ ਹਰਿ ਏਕੋ ਕਰੇ ਸੁ ਹੋਇ ॥ ੪ ॥ ੧ ॥
ਬਸੰਤੁ ਮਹਲਾ ੪ § ॥ ਰੈਣਿ ਦਿਨਸੁ ਦੁਇ ਸਦ[17] ਪਏ ॥ ਮਨ ਹਰਿ ਸਿਮਰਹੁ
ਅੰਤਿ ਸਦਾ ਰਖਿ ਲਏ ॥ ੧ ॥ ਹਰਿ ਹਰਿ ਚੇਤਿ ਸਦਾ ਮਨ ਮੇਰੇ ॥ ਸਭੁ

੧ ਫੇਟ ਵਿਚ, ਚੋਟ ਵਿਚ, ਉਸ ਘੇਰੇ ਵਿਚ ਜਿਥੇ ਚੋਟ ਲਗ ਸਕੇ । ਜਮਕਾਲ ਦੀ ਜ਼ੱਦ ਵਿਚ ਨਹੀਂ ਆਉਂਦਾ ।

੨ ਬਨਸਪਤੀ । ਜਿਵੇਂ ਬਸੰਤ ਦੀ ਰੁਤਿ ਆਉਣ ਨਾਲ ਰੁਖ ਬਿਰਖ ਹਰੇ ਹੋ ਗਏ ਹਨ, ਤਿਵੇਂ ਇਹ ਜੀਵ ਹਰੀ ਵਿਚ ਦਿਲ ਲਾਉਣ ਨਾਲ ਖਿੜਦੇ ਹਨ ।

੩ ਗੁਰੂ ਦੁਆਰਾ ।

੪ ਗੁਰੂ ਦੀ ਬਾਣੀ ਗੁਰੂ ਦਾ ਉਪਦੇਸ਼ ਸੁਣਾਂਦੀ ਹੈ, ਅਤੇ ਗੁਰੂ ਦੇ ਭਾਣੇ ਵਿਚ ਲੱਗ ਕੇ ਇਹ ਸੰਸਾਰ ਹਰਿਆ ਭਰਿਆ ਹੋ ਜਾਂਦਾ ਹੈ ।

੫ ਮੁਢ ਵਿਚ, ਹਰੀ ਜੋ ਮੁਢਲੀ ਹਸਤੀ ਹੈ ਉਸ ਵਿਚ । ਮਨੁਖ ਦੀ ਜ਼ਿੰਦਗੀ ਦੇ ਰੁਖ ਦੀ ਜੜ੍ਹ ਹਰੀ ਆਪ ਹੈ । ਇਹ ਰੁਖ ਪ੍ਰਫੁੱਲਤ ਤਦ ਹੁੰਦਾ ਹੈ ਜੇ ਹਰੀ ਆਪ ਕਰੇ । ਇਸ ਲਈ ਹਰੀ ਵਿਚ ਧਿਆਨ ਜੋੜਨਾ ਚਾਹੀਦਾ ਹੈ, ਤਾਕਿ ਉਸ ਦੀ ਮਿਹਰ ਨਾਲ ਗੁਰੂ ਮਿਲੇ । ਫਿਰ ਕਰਮ-ਧਰਮ ਤੇ ਗਿਆਨ ਆਪੇ ਮਿਲ ਜਾਣਗੇ ।

੬ ਖੇਤੀ ।

੭ ਉਤੇਂ ।

੮ ਬਚ ਗਏ ।

੯ ਵਸਿਆ ।

੧੦ 'ਬਖਸਿਓਨੁ' ਅਤੇ 'ਲਇਅਨੁ' ਲਈ ਵੇਖੋ ਨੇਮ ੨੬ ।

੧੧ ਛੁਟੀਦਾ ਹੈ । ਵੇਖੋ ਪੰ. ੯੩੩, ਨੋਟ ੪੨ ।

੧੨ ਹਰੀ ।

੧੩ ਤਾਣਾ ਪੇਟਾ, ਭਾਵ ਪੂਰੇ ਤੌਰ ਤੇ । ਜਿਵੇਂ ਸੂਰਜ ਦੀ ਕਿਰਣ ਦਾ ਚਾਨਣਾ ਖਿਲਰਿਆ ਹੁੰਦਾ ਹੈ, ਤਿਵੇਂ ਹਰ ਇਕ ਹਸਤੀ ਵਿਚ ਸਰਬ-ਵਿਆਪੀ ਹਰੀ ਤਾਣੇ ਪੇਟੇ ਵਾਕਰ ਵਿਆਪਕ ਹੈ ।

੧੪ ਵਿਆਪਕ ।

੧੫ ਸ਼ਕਤੀ ਦੇ ਉਪਾਸ਼ਕ, ਮਾਦਾ-ਪ੍ਰਸਤ ਲੋਕ ।

੧੬ ਲੋਕ ਵਿਚ ।

੧੭ ਮੌਤ ਦੇ ਆਵਾਜ਼ੇ । ਸਮਾਂ ਰਾਤ ਦਿਨ ਦੀ ਸ਼ਕਲ ਵਿਚ ਲੰਘ ਰਿਹਾ ਹੈ, ਇਸ ਲਈ ਹਰ ਇਕ ਦਿਨ ਦੇ ਲੰਘਣ ਨਾਲ ਸਾਡੀ ਉਮਰ ਦਾ ਸਮਾਂ ਪੂਰਾ ਹੋ ਰਿਹਾ ਹੈ ।

---

* ਮਨੁਖ ਦੇ ਜੀਵਣ ਉਤੇ ਭੀ ਬਸੰਤ ਰੁਤਿ ਆ ਸਕਦੀ ਹੈ ਜੇ ਉਹ ਮਨ ਵਿਚ ਹਰੀ ਨੂੰ ਵਸਾਵੇ । ਹਰੀ ਦੇ ਅੰਦਰ ਵਸਾਉਣ ਦਾ ਤਰੀਕਾ ਗੁਰੂ ਦੇ ਸ਼ਬਦ ਨੂੰ ਗ੍ਰਹਿਣ ਕਰਨਾ ਹੈ ।

† ਗੁਰੂ ਦਾ ਸ਼ਬਦ ੱਨ ਹੈ ਜਿਸ ਨਾਲ ਹਉਮੈ ਨਿਕਲਦੀ ਅਤੇ ਹਰੀ ਦਾ ਪਿਆਰ ਆ ਵਸਦਾ ਹੈ ।

‡ ਹਰੀ ਹਰ ਥਾਂ ਤੇ ਹਰ ਜੀਵ ਵਿਚ ਵਸਿਆ ਹੈ, ਪਰ ਮਹਸੂਸ ਤਦੇ ਹੋ ਸਕਦਾ ਹੈ ਜੇ ਗੁਰੂ ਨੂੰ ਮਿਲੀਏ ।

§ ਜਿਨ੍ਹਾਂ ਉਤੇ ਮਿਹਰ ਹੁੰਦੀ ਹੈ ਓਹ ਗੁਰਮੁਖ ਬਣ ਕੇ ਹਰੀ ਨੂੰ ਮਨ ਵਿਚ ਵਸਾਉਂਦੇ ਹਨ, ਨਹੀ ਤਾਂ ਮਨਮੁਖ ਬਣ ਕੇ ਭਟਕਦੇ ਰਹਿੰਦੇ ਹਨ ।

ਆਲਸੁ ਦੂਖ ਭੰਜਿ[੧] ਪ੍ਰਭੁ ਪਾਇਆ [੨]ਗੁਰਮਤਿ ਗਾਵਹੁ ਗੁਣ ਪ੍ਰਭ ਕੇਰੇ ॥ ੧ ॥ ਰਹਾਉ ॥ ਮਨਮੁਖ[੩] ਫਿਰਿ ਫਿਰਿ ਹਉਮੈ ਮੁਏ ॥ ਕਾਲਿ ਦੈਤਿ ਸੰਘਾਰੇ[੪] ਜਮਪੁਰਿ ਗਏ ॥ ੨ ॥ ਗੁਰਮੁਖਿ[੫] ਹਰਿ ਹਰਿ ਹਰਿ ਲਿਵ ਲਾਗੇ ॥ ਜਨਮ ਮਰਣ ਦੋਊ ਦੁਖ ਭਾਗੇ ॥ ੩ ॥ ਭਗਤ ਜਨਾ ਕਉ ਹਰਿ ਕਿਰਪਾ ਧਾਰੀ ॥ [੬]ਗੁਰੁ ਨਾਨਕੁ ਤੁਠਾ ਮਿਲਿਆ ਬਨਵਾਰੀ[੭] ॥ ੪ ॥ ੨ ॥

ਬਸੰਤੁ ਹਿੰਡੋਲ ਮਹਲਾ ੪ ਘਰੁ ੨

ੴ ਸਤਿਗੁਰ ਪ੍ਰਸਾਦਿ ॥ * ॥ ਰਾਮਨਾਮੁ ਰਤਨ ਕੋਠੜੀ [੮]ਗੜ ਮੰਦਰਿ ਏਕ ਲੁਕਾਨੀ ॥ ਸਤਿਗੁਰੁ ਮਿਲੈ ਤ ਖੋਜੀਐ ਮਿਲਿ ਜੋਤੀ ਜੋਤਿ ਸਮਾਨੀ ॥ ੧ ॥ [੯]ਮਾਧੋ ਸਾਧੂ ਜਨ ਦੇਹੁ ਮਿਲਾਇ ॥ ਦੇਖਤ ਦਰਸੁ ਪਾਪ ਸਭਿ ਨਾਸਹਿ [੧੦]ਪਵਿਤ੍ਰ ਪਰਮਪਦੁ ਪਾਇ ॥ ੧ ॥ ਰਹਾਉ ॥ [੧੧]ਪੰਚ ਚੋਰ ਮਿਲਿ [੧੨]ਲਾਗੇ ਨਗਰੀਆ ਰਾਮਨਾਮ ਧਨੁ ਹਿਰਿਆ[੧੩] ॥ ਗੁਰਮਤਿ ਖੋਜ ਪਰੇ ਤਬ ਪਕਰੇ ਧਨੁ ਸਾਬਤੁ ਰਾਸਿ ਉਬਰਿਆ[੧੪] ॥ ੨ ॥ ਪਾਖੰਡ ਭਰਮ ਉਪਾਵ ਕਰਿ ਥਾਕੇ ਰਿਦ ਅੰਤਰਿ ਮਾਇਆ ਮਾਇਆ ॥ [੧੫]ਸਾਧੂ ਪੁਰਖੁ ਪੁਰਖ ਪਤਿ ਪਾਇਆ ਅਗਿਆਨ ਅੰਧੇਰੁ ਗਵਾਇਆ ॥ ੩ ॥ [੧੬]ਜਗੰਨਾਥ ਜਗਦੀਸ ਗੁਸਾਈ ਕਰਿ ਕਿਰਪਾ ਸਾਧੁ ਮਿਲਾਵੈ ॥ ਨਾਨਕ ਸਾਂਤਿ ਹੋਵੈ ਮਨ ਅੰਤਰਿ ਨਿਤ ਹਿਰਦੈ ਹਰਿ ਗੁਣ ਗਾਵੈ ॥ ੪ ॥ ੧ ॥ ੩ ॥

ਬਸੰਤੁ ਮਹਲਾ ੪ ਹਿੰਡੋਲ † ॥ ਤੁਮ੍ਹ ਵਡ ਪੁਰਖ ਵਡ ਅਗਮ ਗੁਸਾਈ ਹਮ [੧੭]ਕੀਰੇ ਕਿਰਮ ਤੁਮਨਛੇ[੧੮] ॥ ਹਰਿ ਦੀਨ ਦਇਆਲ ਕਰਹੁ ਪ੍ਰਭ ਕਿਰਪਾ ਗੁਰ ਸਤਿਗੁਰ ਚਰਣ ਹਮ ਬਨਛੇ[੧੯] ॥ ੧ ॥ ਗੋਬਿੰਦ ਜੀਉ ਸਤ ਸੰਗਤਿ ਮੇਲਿ ਕਰਿ ਕ੍ਰਿਪਛੇ[੨੦] ॥ ਜਨਮ ਜਨਮ ਕੇ ਕਿਲਵਿਖ[੨੧] ਮਲੁ ਭਰਿਆ ਮਿਲਿ ਸੰਗਤਿ ਕਰਿ ਪ੍ਰਭ ਹਨਛੇ[੨੨] ॥ ੧ ॥ ਰਹਾਉ ॥ ਤੁਮ੍ਹਰਾ ਜਨੁ [੨੩]ਜਾਤਿ ਅਵਿਜਾਤਾ ਹਰਿ ਜਪਿਓ [੨੪]ਪਤਿਤ ਪਵੀਛੇ ॥ ਹਰਿ ਕੀਓ [੨੫]ਸਗਲ ਭਵਨ ਤੇ ਊਪਰਿ ਹਰਿ ਸੋਭਾ ਹਰਿਪ੍ਰਭ ਦਿਨਛੇ[੨੬] ॥ ੨ ॥ ਜਾਤਿ ਅਜਾਤਿ ਕੋਈ ਪ੍ਰਭੁ ਧਿਆਵੈ ਸਭਿ ਪੂਰੇ ਮਾਨਸ[੨੭] ਤਿਨਛੇ[੨੮] ॥ ਸੇ ਧੰਨਿ ਵਡੇ ਵਡ ਪੂਰੇ ਹਰਿ ਜਨ ਜਿਨ ਹਰਿ ਧਾਰਿਓ ਹਰਿ ਉਰਛੇ[੨੯] ॥ ੩ ॥ ਹਮ ਢੀਂਢੇ[੩੦] ਢੀਮ[੩੧] ਬਹੁਤੁ ਅਤਿ ਭਾਰੀ ਹਰਿ ਧਾਰਿ ਕ੍ਰਿਪਾ ਪ੍ਰਭ ਮਿਲਛੇ[੩੨] ॥ ਜਨ ਨਾਨਕ ਗੁਰੁ ਪਾਇਆ ਹਰਿ ਤੂਠੇ ਹਮ ਕੀਏ ਪਤਿਤ ਪਵੀਛੇ[੩੩] ॥ ੪ ॥ ੨ ॥ ੪ ॥

ਬਸੰਤੁ ਹਿੰਡੋਲ ਮਹਲਾ ੪ ‡ ॥ ਮੇਰਾ ਇਕੁ ਖਿਨੁ ਮਨੂਆ ਰਹਿ ਨ ਸਕੈ ਨਿਤ ਹਰਿ ਹਰਿ ਨਾਮ ਰਸਿ ਗੀਧੇ[੩੪] ॥ ਜਿਉ ਬਾਰਿਕੁ ਰਸਕਿ[੩੫] ਪਰਿਓ ਥਨਿ ਮਾਤਾ ਥਨਿ ਕਾਢੇ [੩੬]ਬਿਲਲ ਬਿਲੀਧੇ ॥ ੧ ॥ ਗੋਬਿੰਦ ਜੀਉ ਮੇਰੇ ਮਨ ਤਨ ਨਾਮ ਹਰਿ ਬੀਧੇ[੩੭] ॥ ਵਡੈ

੧ ਭੰਨ ਕੇ, ਤੋੜ ਕੇ ।

੨ ਪ੍ਰਭੂ ਦੇ ਗੁਣ ਗੁਰੂ ਦੀ ਸਿਖਿਆ ਅਨੁਸਾਰ ਗਾਵੇ, (ਤਾਕਿ ਕੋਈ ਭਰਮ ਵਾਲਾ ਗੁਣ ਨਾ ਗਾਇਆ ਜਾਵੇ) ।

੩ ਆਪ-ਹੁਦਰੇ, ਗੁਰੂ ਦੀ ਥਾਂ ਆਪਣੇ ਮਨ ਦੀ ਅਗਵਾਈ ਵਿਚ ਚਲਣ ਵਾਲੇ ।

੪ ਮਾਰੇ ।

੫ ਗੁਰੂ ਦੇ ਅਨੁਸਾਰੀ ।

੬ ਗੁਰੂ-ਨਾਨਕ ਨੇ ਮਿਹਰ ਕੀਤੀ, ਤਾਂ ਹਰੀ ਦੀ ਪ੍ਰਾਪਤੀ ਹੋਈ ।

੭ [ਬਨ ਜਿਸ ਦੀ ਮਾਲਾ ਹਨ] ਵਾਹਿਗੁਰੂ ।

੮ ਹਿਰਦੇ ਰੂਪ ਗੜ੍ਹ-ਮੰਦਰ ਵਿਚ ਅਮੋਲਕ ਰਾਮ-ਨਾਮ ਦੀ ਕੋਠੜੀ ਲੁਕੀ ਹੈ । ਦੇਖੋ ਪੰ. ੬੫੭, ਨੋਟ ੩ ।

੯ [ਮਾਇਆ ਦਾ ਧਵ (ਪਤੀ) ] ਹੇ ਵਾਹਿਗੁਰੂ ! ਗੁਰੂ-ਸਾਧੂ ਮਿਲਾ ਦੇਵੇ ।

੧੦ ਪਵਿਤ੍ਰਤਾ ਦਾ ਉਚੇ ਤੋਂ ਉਚਾ ਦਰਜਾ ।

੧੧ ਕਾਮਾਦਿਕ ।

੧੨ ਸਰੀਰ ਰੂਪ ਸ਼ਹਿਰ ਨੂੰ ਆ ਪਏ ।

੧੩ ਚੁਰਾਇਆ ।

੧੪ ਬੱਚ ਗਿਆ ।

੧੫ ਸਮਥ੍ਰ ਪੁਰਸ਼ (ਭਾਵ ਗੁਰੂ) ਜੋ ਪੁਰਸ਼ਾਂ ਦਾ ਪਤੀ ਹੈ, ਭਾਵ ਮਨੁਖਾਂ ਦਾ ਮਾਲਕ ਹੈ ।

੧੬ ਇਨ੍ਹਾਂ ਤਿੰਨਾਂ ਲਫ਼ਜ਼ਾਂ ਦਾ ਅਰਥ 'ਜਗਤ ਦਾ ਮਾਲਕ' ਹੈ ।

੧੭ ਕੀੜੇ ਕਿਰਮ, ਅਧਮ ਜੀਵ ।

੧੮ ਤੇਰੇ ।

੧੯ ਬਾਂਛੇ, ਚਾਹੇ ।

੨੦ ਕ੍ਰਿਪਾ ।

੨੧ ਧਾਪ ।

੨੨ ਹਠੇ ।

੨੩ ਚੰਗੀ ਮੰਦੀ ਜ਼ਾਤ ਦਾ, ਭਾਵ ਕੋਈ ।

੨੪ ਪਤਿਤਾਂ ਨੂੰ ਪਵਿੱਤਰ ਕਰਨ ਵਾਲਾ ।

੨੫ ਸਾਰੇ ਜਗਤ ਤੋਂ ।

੨੬ ਦੀਨੀ, ਦਿਤੀ

੨੭ ਮਨੋਰਥ ।

੨੮ ਤਿਸ ਦੇ, ਉਸ ਦੇ ।

੨੯ ਦਿਲ ਵਿਚ ।

੩੦ [ਜਿੰਧੀ] ਨੀਚ ਜਾਤ ।

੩੧ ਮਿਟੀ ਦੇ ਗੋਲੇ, ਜੜ੍ਹ-ਮਤ ਵਾਲੇ, ਮੂਰਖ ।

੩੨ ਮਿਲੇ ।

੩੩ ਪਵਿੱਤਰ ।

੩੪ ਗਿਝਾ ਹੋਇਆ ।

੩੫ ਰਸ ਨਾਲ, ਸੁਆਦ ਨਾਲ ।

੩੬ ਰੋਂਦਾ ਹੈ (ਥਣ ਕਢ ਲੈਣ ਨਾਲ) ।

੩੭ ਵਿੰਨ੍ਹੇ ।

---

* ਹਰ ਇਕ ਦੇ ਅੰਦਰ ਹਰੀ ਦੀ ਜੋਤਿ ਹੈ, ਜੋ ਗੁਰੂ ਦੇ ਰਾਹੀਂ ਪ੍ਰਗਟ ਹੁੰਦੀ ਅਤੇ ਵਿਸ਼ਿਆਂ ਵਲ ਰੁਚੀ ਕਰਨ ਨਾਲ ਮਧਮ ਪੈ ਪੈ ਕੇ ਬੁਝ ਜਾਂਦੀ ਹੈ । ਵਾਹਿਗੁਰੂ ਆਪ ਮਿਹਰ ਕਰੇ ਤਾਂ ਗੁਰੂ ਮਿਲਾ ਦਿੰਦਾ ਹੈ, ਜੋ ਸਾਡੇ ਦਿਲ ਦਾ ਹਨੇਰਾ ਦੂਰ ਕਰ ਕੇ ਹਰੀ ਦੇ ਗੁਣਾਂ ਦਾ ਪ੍ਰਵੇਸ਼ ਕਰਾਉਂਦਾ ਹੈ ।

† ਹਰੀ ਅਗੇ ਪ੍ਰਾਰਥਨਾ ਕਰਦੇ ਹਨ ਕਿ ਗੁਰੂ ਮਿਲਾ ਦੇਵੇ ਜੋ ਸਾਡੇ ਜਹੇ ਨੀਚਾਂ ਮੂਰਖਾਂ ਨੂੰ ਹਰੀ-ਨਾਮ ਦੇ ਕੇ ਪਵਿੱਤਰ ਕਰ ਦੇਵੇ ।

‡ ਹੁਣ ਉਸ ਹਾਲਤ ਦਾ ਜ਼ਿਕਰ ਕਰਦੇ ਹਨ ਜਦ ਗੁਰੂ ਮਿਲ ਗਿਆ ਅਤੇ ਹਰੀ ਦੀ ਲਗਨ ਲਗ ਗਈ ।

ਭਾਗਿ ਗੁਰੁ ਸਤਿਗੁਰੁ ਪਾਇਆ ਵਿਚਿ ਕਾਇਆ ਨਗਰ ਹਰਿ ਸੀਧੇ[1] ॥ ੧ ॥
ਰਹਾਉ ॥ ਜਨ ਕੇ ਸਾਸ ਸਾਸ ਹੈ ਜੇਤੇ ਹਰਿ [2]ਬਿਰਹਿ ਪ੍ਰਭੂ ਹਰਿ ਬੀਧੇ ॥ ਜਿਉ
ਜਲ ਕਮਲ ਪ੍ਰੀਤਿ ਅਤਿ ਭਾਰੀ ਬਿਨੁ ਜਲ ਦੇਖੇ ਸੁਕਲੀਧੇ[3] ॥ ੨ ॥ ਜਨ ਜਪਿਓ
[4]ਨਾਮੁ ਨਿਰੰਜਨੁ ਨਰਹਰਿ [5]ਉਪਦੇਸਿ ਗੁਰੂ ਹਰਿ ਪ੍ਰੀਧੇ[6] ॥ ਜਨਮ ਜਨਮ ਕੀ
ਹਉਮੈ ਮਲੁ ਨਿਕਸੀ[7] ਹਰਿ ਅੰਮ੍ਰਿਤਿ ਹਰਿ [8]ਜਲਿ ਨੀਧੇ ॥ ੩ ॥ ਹਮਰੇ ਕਰਮ
ਨ ਬਿਚਰਹੁ[9] ਠਾਕੁਰ ਤੁਮ੍ ਪੈਜ ਰਖਹੁ ਅਪਨੀਧੇ[10] ॥ ਹਰਿ ਭਾਵੈ ਸੁਣਿ ਬਿਨਉ
ਬੇਨਤੀ ਜਨ ਨਾਨਕ ਸਰਣਿ ਪਵੀਧੇ[11] ॥ ੪ ॥ ੩ ॥ ੫ ॥ ਬਸੰਤੁ ਹਿੰਡੋਲ
ਮਹਲਾ ੪ * ॥ ਮਨੁ ਖਿਨੁ ਖਿਨੁ ਭਰਮਿ ਭਰਮਿ ਬਹੁ ਧਾਵੈ ਤਿਲੁ ਘਰਿ[12] ਨਹੀ
ਵਾਸਾ ਪਾਈਐ ॥ ਗੁਰਿ ਅੰਕਸੁ[13] ਸਬਦੁ ਦਾਰੂ ਸਿਰਿ ਧਾਰਿਓ [14]ਘਰਿ ਮੰਦਰਿ
ਆਣਿ ਵਸਾਈਐ ॥ ੧ ॥ ਗੋਬਿੰਦ ਜੀਉ ਸਤਸੰਗਤਿ ਮੇਲਿ ਹਰਿ ਧਿਆਈਐ ॥
ਹਉਮੈ ਰੋਗੁ ਗਇਆ ਸੁਖੁ ਪਾਇਆ [15]ਹਰਿ ਸਹਜਿ ਸਮਾਧਿ ਲਗਾਈਐ ॥ ੧ ॥
ਰਹਾਉ ॥ ਘਰਿ ਰਤਨ ਲਾਲ ਬਹੁ ਮਾਣਕ ਲਾਦੇ [16]ਮਨੁ ਭ੍ਰਮਿਆ ਲਹਿ ਨ
ਸਕਾਈਐ ॥ ਜਿਉ ਓਡਾ[17] ਕੂਪੁ ਗੁਹਜ ਖਿਨ ਕਾਢੈ ਤਿਉ ਸਤਿਗੁਰਿ ਵਸਤੁ
ਲਹਾਈਐ[18] ॥ ੨ ॥ ਜਿਨ ਐਸਾ ਸਤਿਗੁਰੁ ਸਾਧੁ ਨ ਪਾਇਆ [19]ਤੇ ਧ੍ਰਿਗੁ ਧ੍ਰਿਗੁ
ਨਰ ਜੀਵਾਈਐ ॥ ਜਨਮੁ ਪਦਾਰਥੁ ਪੁੰਨਿ ਫਲੁ ਪਾਇਆ ਕਉਡੀ ਬਦਲੈ ਜਾਈਐ ॥
੩ ॥ ਮਧੁਸੂਦਨ[20] ਹਰਿ ਧਾਰਿ ਪ੍ਰਭ ਕਿਰਪਾ ਕਰਿ ਕਿਰਪਾ ਗੁਰੂ ਮਿਲਾਈਐ ॥
ਜਨ ਨਾਨਕ [21]ਨਿਰਬਾਣ ਪਦੁ ਪਾਇਆ ਮਿਲਿ ਸਾਧੂ ਹਰਿ ਗੁਣ ਗਾਈਐ ॥ ੪ ॥
੪ ॥ ੬ ॥ ਬਸੰਤੁ ਹਿੰਡੋਲ ਮਹਲਾ ੪ † ॥ [22]ਆਵਣ ਜਾਣੁ ਭਇਆ ਦੁਖੁ ਬਿਖਿਆ
ਦੇਹ ਮਨਮੁਖ ਸੁੰਞੀ ਸੁੰਞੁ ॥ ਰਾਮਨਾਮੁ ਖਿਨੁ ਪਲੁ ਨਹੀ ਚੇਤਿਆ ਜਮਿ ਪਕਰੇ
ਕਾਲਿ ਸਲੰਞੁ[23] ॥ ੧ ॥ ਗੋਬਿੰਦ ਜੀਉ ਬਿਖੁ ਹਉਮੈ ਮਮਤਾ ਮੁੰਞੁ[24] ॥ ਸਤਸੰਗਤਿ
ਗੁਰ ਕੀ ਹਰਿ ਪਿਆਰੀ ਮਿਲਿ ਸੰਗਤਿ ਹਰਿ ਰਸੁ ਭੁੰਞੁ[25] ॥ ੧ ॥ ਰਹਾਉ ॥
ਸਤਸੰਗਤਿ ਸਾਧ ਦਇਆ ਕਰਿ ਮੇਲਹੁ ਸਰਣਾਗਤਿ ਸਾਧੂ ਪੰਞੁ[26] ॥ ਹਮ
ਡੁਬਦੇ ਪਾਥਰ ਕਾਢਿ ਲੇਹੁ ਪ੍ਰਭ ਤੁਮ੍ ਦੀਨ ਦਇਆਲ [27]ਦੁਖ ਭੰਞੁ ॥ ੨ ॥ ਹਰਿ
ਉਸਤਤਿ ਧਾਰਹੁ ਰਿਦ ਅੰਤਰਿ ਸੁਆਮੀ ਸਤਸੰਗਤਿ ਮਿਲਿ ਬੁਧਿ ਲੰਞੁ[28] ॥
ਹਰਿਨਾਮੈ ਹਮ ਪ੍ਰੀਤਿ ਲਗਾਨੀ ਹਮ [29]ਹਰਿ ਵਿਟਹੁ ਘੁਮਿ ਵੰਞੁ ॥ ੩ ॥ ਜਨ
ਕੇ ਪੂਰਿ ਮਨੋਰਥ ਹਰਿਪ੍ਰਭ ਹਰਿਨਾਮੁ ਦੇਵਹੁ ਹਰਿ ਲੰਞੁ[30] ॥ ਜਨ ਨਾਨਕ
ਮਨਿ ਤਨਿ ਅਨਦੁ ਭਇਆ ਹੈ ਗੁਰਿ ਮੰਤ੍ਰੁ ਦੀਓ ਹਰਿ ਭੰਞੁ[31] ॥ ੪ ॥ ੫ ॥ ੭ ॥
੧੨ ॥ ੧੮ ॥ ੭ ॥ ੩੭ ॥

੧ ਲਭ ਪਿਆ ।
੨ ਪ੍ਰਭੂ-ਹਰੀ ਦੇ ਪਿਆਰ ਭਰੇ ਵਿਛੋੜੇ ਵਿਚ ਵਿੰਨ੍ਹੇ ਹੋਏ ਹਨ (ਸੁਆਸ)।
੩ ਸੁਕ ਗਏ।
੪ ਹਰੀ ਦਾ ਪਵਿੱਤਰ ਨਾਮ।
੫ ਗੁਰੂ ਦੇ ਉਪਦੇਸ਼ ਦਵਾਰਾ ਹਰੀ ਨੂੰ ਪ੍ਰਤੱਖ ਕੀਤਾ।
੬ ਪ੍ਰੋਸਿਆ, ਸਾਹਮਣੇ ਰਖਿਆ, ਪ੍ਰਤੱਖ ਕੀਤਾ।
੭ ਨਿਕਲੀ।
੮ ਜਲ-ਨਿਧਿ ਨਾਲ. ਸਮੁੰਦਰ ਦੁਆਰਾ।
੯ ਵਿਚਾਰੇ।
੧੦ ਆਪਣੇ ਦਾਸ ਦੀ।
੧੧ ਪਿਆ ਹਾਂ।
੧੨ ਅਸਲੀ ਘਰ ਵਿਚ, ਨਿਜਘਰ ਵਿਚ, ਨਿਜ ਸਰੂਪ ਵਿਚ, ਜਿਥੇ ਹਰੀ ਅਨੁਭਵ ਹੁੰਦਾ ਹੈ।
੧੩ ਹਾਥੀ ਨੂੰ ਤੋਰਨ ਵਾਲਾ ਡੰਡਾ–ਸ਼ਬਦ ਰੂਪ ਅੰਕਸ।
੧੪ ਲਿਆ ਕੇ ਮਨ ਨੂੰ ਆਪਣੇ ਸਰੂਪ ਘਰ ਵਿਚ।
੧੫ ਹਰੀ ਦੇ ਪੂਰਨ ਗਿਆਨ ਵਿਚ ਲਿਵ ਲਾ ਲਈਏ।
੧੬ ਮਨ ਭਟਕਦਾ ਰਿਹਾ ਤਾਂ (ਓਹ ਰਤਨ) ਲਭ ਨਹੀਂ ਸਕਦੇ।
੧੭ [ਓੜ=ਧਰਤੀ ਦੇ ਅੰਦਰਲੇ ਭੇਤ ਜਾਨਣ ਵਾਲੀ ਇਕ ਜ਼ਾਤ] ਸੇਂਘਾ ਜੋ ਧਰਤੀ ਵਿਚ ਲੁਕੇ ਖੂਹ ਨੂੰ ਝਟ ਕਢ ਦਸਦਾ ਹੈ।
੧੮ ਲਭਾਈ ਹੈ। ਇਸੇ ਤਰ੍ਹਾਂ ਸਤਿਗੁਰੂ ਨੇ ਨਾਮ-ਵਸਤੂ ਅੰਦਰੋਂ ਹੀ ਲਭਾ ਦਿੱਤੀ ਹੈ।
੧੯ ਉਸ ਦੇ ਜੀਉਣ ਉਤੇ ਲਾਨਤ ਹੈ।
੨੦ [ਮਧੁ ਰਾਖਸ਼ ਨੂੰ ਮਾਰਨ ਵਾਲਾ, ਵਿਸ਼ਨੂੰ] ਹਰੀ।
੨੧ ਦੁਖਾਂ ਤੋਂ ਰਹਤ ਅਵਸਥਾ।
੨੨ ਆਪ-ਹੁਦਰੇ ਮਨੁਖ ਦੀ ਦੇਹ ਨਾਮ ਤੋਂ ਸਖਣੀ ਹੋਣ ਕਰਕੇ ਉਸ ਦਾ ਜੀਵਣ ਮੁੰਞਾ ਰਹਿੰਦਾ ਹੈ ਤੇ ਉਸ ਦਾ ਜਨਮ-ਮਰਨ ਅਤੇ ਵਿਸ਼ਿਆਂ ਦਾ ਦੁਖ ਬਣਿਆ ਰਹਿੰਦਾ ਹੈ।
੨੩ [ਲੁੰਚਨ ਸਹਿਤ। ਲੁੰਚ=ਵਾਲਾਂ ਨੂੰ ਪੁਟਣਾ] ਕੇਸਾਂ ਤੋਂ।
੨੪ ਮੋਚਨ ਕਰ, ਕਟ ਦਿਹ।
੨੫ ਛੁੰਚ, ਛਕੇ।
੨੬ ਪਏ ਹਾਂ। ਸਾਧੂ-ਗੁਰੂ ਦੀ ਸ਼ਰਣ ਪਏ ਹਾਂ।
੨੭ ਦੁਖਾਂ ਨੂੰ ਭੰਨਣ ਵਾਲਾ।
੨੮ ਪ੍ਰਕਾਸ਼ ਕਰਾਂ।
੨੯ ਹਰੀ ਉਤੋਂ ਘੋਲੀ ਜਾਵੀਏ।
੩੦ ਪ੍ਰਕਾਸ਼ ਲਈ।
੩੧ ਭਾਵ ਭਜਨ ਲਈ।

* ਸੰਜੋਗ ਦੀ ਹਾਲਤ ਦੇ ਉਲਟ ਵਿਜੋਗ ਦੀ ਹਾਲਤ ਬਿਆਨ ਕਰਦੇ ਹਨ. ਕਿ ਕਿਵੇਂ ਮਨੁਖ ਅਮੋੜ ਮਨ ਦੇ ਪਿਛੇ ਲਗਾ ਹੋਇਆ ਅੰਦਰ-ਵਸਦੇ ਹਰੀ ਨੂੰ ਲਭ ਨਹੀਂ ਸਕਦਾ, ਪਰ ਗੁਰੂ ਨੂੰ ਮਿਲਣ ਤੇ ਅੰਦਰੋਂ ਹਉਮੈ ਦੂਰ ਹੁੰਦੀ ਤੇ ਨਾਮ ਪ੍ਰਤੱਖ ਆ ਹੁੰਦਾ ਹੈ।

† ਨਾਮ ਬਿਨਾਂ ਜੀਵਣ ਵਿਅਰਥ ਜਾਂਦਾ ਹੈ, ਪਰ ਸਤ-ਸੰਗਤ ਦੇ ਮਿਲਣ ਨਾਲ ਬੁਧੀ ਚਮਕ ਉਠਦੀ ਹੈ ਅਤ ਉਸ ਵਿਚ ਨਾਮ ਆ ਪ੍ਰਕਾਸ਼ਦਾ ਹੈ।

ਬਸੰਤੁ ਮਹਲਾ ੫ ਘਰੁ ੧ ਦੁਤੁਕੇ

੧ ਓ ਸਤਿਗੁਰ ਪ੍ਰਸਾਦਿ ॥ * ॥ ਗੁਰੁ ਸੇਵਉ ਕਰਿ ਨਮਸਕਾਰ ॥ ਆਜੁ ਹਮਾਰੈ ਮੰਗਲਚਾਰ[੧] ॥ ਆਜੁ ਹਮਾਰੈ ਮਹਾ ਅਨੰਦ ॥ ਚਿੰਤ ਲਥੀ ਭੇਟੇ[੨] ਗੋਬਿੰਦ ॥ ੧ ॥ [੩]ਆਜੁ ਹਮਾਰੈ ਗ੍ਰਿਹਿ ਬ ੰਤ ॥ ਗੁਨ ਗਾਏ ਪ੍ਰਭ ਤੁਮ੍ ਬੇਅੰਤ ॥ ੧ ॥ ਰਹਾਉ ॥ ਆਜੁ ਹਮਾਰੈ ਬਨੇ ਫਾਗ[੪] ॥ ਪ੍ਰਭ ਸੰਗੀ ਮਿਲਿ ਖੇਲਨ ਲਾਗ ॥ [੫]ਹੋਲੀ ਕੀਨੀ ਸੰਤ ਸੇਵ ॥ ਰੰਗੁ ਲਾਗਾ ਅਤਿ ਲਾਲ ਦੇਵ ॥ ੨ ॥ ਮਨੁ ਤਨੁ [੬]ਮਉਲਿਓ ਅਤਿ ਅਨੂਪ ॥ ਸੂਕੈ ਨਾਹੀ [੭]ਛਾਵ ਧੂਪ ॥ ਸਗਲੀ ਰੂਤੀ ਹਰਿਆ ਹੋਇ ॥ [੮]ਸਦ ਬਸੰਤ ਗੁਰ ਮਿਲੇ ਦੇਵ ॥ ੩ ॥ ਬਿਰਖ ਜਮਿਓ ਹੈ ਪਾਰਜਾਤ[੯] ॥ ਫੂਲ ਲਗੇ ਫਲ ਰਤਨ ਭਾਂਤਿ ॥ [੧੦]ਤ੍ਰਿਪਤਿ ਅਘਾਨੇ ਹਰਿ ਗੁਣਹ ਗਾਇ ॥ ਜਨ ਨਾਨਕ ਹਰਿ ਹਰਿ ਹਰਿ ਧਿਆਇ ॥ ੪ ॥ ੧ ॥ ਬਸੰਤੁ ਮਹਲਾ ੫ † ॥ [੧੧]ਹਟਵਾਣੀ ਧਨ ਮਾਲ ਹਾਟੁ ਕੀਤੁ ॥ ਜੂਆਰੀ ਜੂਏ ਮਾਹਿ ਚੀਤੁ ॥ ਅਮਲੀ ਜੀਵੈ ਅਮਲੁ ਖਾਇ ॥ ਤਿਉ ਹਰਿ ਜਨੁ ਜੀਵੈ ਹਰਿ ਧਿਆਇ ॥ ੧ ॥ ਅਪਨੈ ਰੰਗਿ ਸਭੁ ਕੋ ਰਚੈ ॥ ਜਿਤੁ ਪ੍ਰਭਿ ਲਾਇਆ ਤਿਤੁ ਤਿਤੁ ਲਗੈ ॥ ੧ ॥ ਰਹਾਉ ॥ ਮੇਘ[੧੨] ਸਮੈ ਮੋਰ ਨਿਰਤਿਕਾਰ[੧੩] ॥ ਚੰਦ ਦੇਖਿ ਬਿਗਸਹਿ ਕਉਲਾਰ[੧੪] ॥ ਮਾਤਾ ਬਾਰਿਕ ਦੇਖਿ ਅਨੰਦ ॥ ਤਿਉ ਹਰਿ ਜਨ ਜੀਵਹਿ ਜਪਿ ਗੋਬਿੰਦ ॥ ੨ ॥ [੧੫]ਸਿੰਘ ਰੁਚੈ ਸਦ ਭੋਜਨੁ ਮਾਸ ॥ ਰਣੁ[੧੬] ਦੇਖਿ ਸੂਰੇ ਚਿਤ ਉਲਾਸ[੧੭] ॥ ਕਿਰਪਨ[੧੮] ਕਉ ਅਤਿ ਧਨ ਪਿਆਰੁ ॥ ਹਰਿ ਜਨ ਕਉ ਹਰਿ ਹਰਿ ਅਧਾਰੁ ॥ ੩ ॥ ਸਰਬ ਰੰਗ ਇਕ ਰੰਗ ਮਾਹਿ ॥ ਸਰਬ ਸੁਖਾ ਸੁਖ ਹਰਿ ਕੈ ਨਾਇ ॥ ਤਿਸਹਿ ਪਰਾਪਤਿ ਇਹੁ ਨਿਧਾਨੁ[੧੯] ॥ ਨਾਨਕ ਗੁਰੁ ਜਿਸੁ ਕਰੇ ਦਾਨੁ ॥ ੪ ॥ ੨ ॥ ਬਸੰਤੁ ਮਹਲਾ ੫ ‡ ॥ ਤਿਸੁ ਬਸੰਤੁ[੨੦] ਜਿਸੁ ਪ੍ਰਭੁ ਕ੍ਰਿਪਾਲੁ ॥ ਤਿਸੁ ਬਸੰਤੁ ਜਿਸੁ ਗੁਰੁ ਦਇਆਲੁ ॥ ਮੰਗਲੁ[੨੧] ਤਿਸ ਕੈ ਜਿਸੁ ਏਕੁ ਕਾਮੁ ॥ ਤਿਸੁ ਸਦ ਬਸੰਤੁ ਜਿਸੁ ਰਿਦੈ ਨਾਮੁ ॥ ੧ ॥ ਗ੍ਰਿਹਿ ਤਾ ਕੇ ਬਸੰਤੁ ਗਨੀ[੨੨] ॥ ਜਾ ਕੈ ਕੀਰਤਨੁ ਹਰਿ ਧੁਨੀ ॥ ੧ ॥ ਰਹਾਉ ॥ ਪ੍ਰੀਤਿ ਪਾਰਬ੍ਰਹਮ ਮਉਲਿ[੨੩] ਮਨਾ ॥ ਗਿਆਨੁ ਕਮਾਈਐ ਪੂਛਿ ਜਨਾਂ ॥ ਸੋ ਤਪਸੀ ਜਿਸੁ ਸਾਧ ਸਗੁ ॥ ਸਦ ਧਿਆਨੀ ਜਿਸੁ ਗੁਰਹਿ ਰੰਗੁ[੨੪] ॥ ੨ ॥ [੨੫]ਸੇ ਨਿਰਭਉ ਜਿਨ ਭਉ ਪਇਆ ॥ ਸੋ ਸੁਖੀਆ ਜਿਸੁ ਭ੍ਰਮੁ ਗਇਆ ॥ ਸੋ ਇਕਾਂਤੀ[੨੬] ਜਿਸੁ ਰਿਦਾ ਥਾਇ ॥ ਸੋਈ ਨਿਹਚਲੁ ਸਾਚ ਠਾਇ ॥ ੩ ॥ ਏਕਾ ਖੋਜੈ ਏਕ ਪ੍ਰੀਤਿ ॥ [੨੭]ਦਰਸਨ ਪਰਸਨ ਹੀਤ ਚੀਤਿ ॥ [੨੮]ਹਰਿ ਰੰਗ ਰੰਗਾ ਸਹਜਿ ਮਾਣੁ ॥ ਨਾਨਕ ਦਾਸ ਤਿਸੁ ਜਨ ਕੁਰਬਾਣੁ ॥ ੪ ॥ ੩ ॥ ਬਸੰਤੁ ਮਹਲਾ ੫ ॥

੧ [ਮੰਗਲਾਚਾਰ=ਉਤਸ਼ਵ ਦੀ ਰਸਮ] ਖ਼ੁਸ਼ੀ ਦਾ ਮੌਕਾ।

੨ ਮਿਲੇ।

੩ ਅਜ ਸਾਡੇ ਘਰ ਬਹਾਰ ਲਗੀ ਹੈ, ਕਿਉਂਕਿ, ਹੇ ਬਿਅੰਤ ਹਰੀ ! ਅਸਾਂ ਤੇਰੇ ਗੁਣ ਗਾਏ ਹਨ।

੪ ਫਗਣ, ਫਗਣ ਮਹੀਨੇ ਦਾ ਉਤਸਵ, ਹੋਲੀ। ਅਜ ਤਾਂ ਸਾਡੇ ਫਗਣ ਦੀ ਹੋਲੀ ਬਣੀ ਪਈ ਹੈ।

੫ ਸੰਤਾਂ ਦੀ ਸੇਵਾ ਕਰਨੀ—ਇਹ ਹੋਲੀ ਬਣਾਈ ਹੈ।

੬ ਖਿੜਿਆ ਹੈ ਬਹੁਤ ਸੋਹਣਾ ਹੋ ਕੇ।

੭ ਭਾਵ ਦੁਖ ਸੁਖ ਵਿਚ ਇਕੋ ਜੇਹਾ ਰਹਿੰਦਾ ਹੈ।

੮ ਵਾਹਿਗੁਰੂ ਜੀ ਮਿਲੇ ਹਨ, ਜਿਸ ਕਰਕੇ ਸਦਾ ਬਸੰਤ ਬਣੀ ਹੈ।

੯ ਮਨ ਮੰਗੇ ਫੱਲ ਦੇਣ ਵਾਲਾ ਰੁਖ।

੧੦ ਖਾ ਪੀ ਕੇ ਰੱਜ ਗਏ।

੧੧ ਜਿਵੇਂ ਹੱਟੀ ਵਾਲਾ ਧਨ ਮਾਲ ਦੀ ਹੱਟੀ ਕਰਦਾ ਹੈ।

੧੨ ਬਦਲ।

੧੩ ਨਾਚ ਕਰਨ ਵਾਲਾ।

੧੪ ਲਗਾਤਾਰ ਕੰਵਲ, ਕੰਵਲਾਂ ਦਾ ਸਮਹ; ਜਿਵੇਂ ਖੇਤਾਰ (ਪੰ. ੪੩, ਫੁਟ ਨੋਟ †), ਰੇਣਾਰ, ਫੁਹਾਰ, ਬੂੰਦਾਰ, ਬਹਕਾਰ।

੧੫ ਸ਼ੇਰ ਪ੍ਰਸੰਨ ਰਹਿੰਦਾ ਹੈ।

੧੬ ਜੁਧੁ।

੧੭ [ਸੰ. ਉੱਲਾਸ=ਚਾਅ, ਅਨੰਦ] ਜੋਸ਼ ਮਾਰਦਾ ਹੈ।

੧੮ ਸ਼ੁਭ।

੧੯ ਸੁਖਾਂ ਦਾ ਭੰਡਾਰ।

੨੦ ਪੂਰਨ ਖਿੜਾਉ।

੨੧ ਖੁਸ਼ੀ।

੨੨ ਗਿਣਾਂ।

੨੩ ਖਿੜ।

੨੪ ਪ੍ਰੀਤ।

੨੫ "ਜਿਨਾ ਭਉ ਤਿਨ ਨਾਹਿ ਭਉ ਮੁਚੁ ਭਉ ਨਿਭਵਿਆਹ" (ਮ: ੨, ਵਾਰ ਸੂਹੀ, ਪੰ. ੭੮੮)।

੨੬ ਇਕਾਂਤ ਵਿਚ ਬੈਠਣ ਵਾਲਾ।

੨੭ ਦਰਸ਼ਨ ਕਰਨ ਦਾ ਦਿਲ ਵਿਚ ਪਿਆਰ ਹੈ।

੨੮ ਰੰਗਾਂ ਵਿਚੋਂ ਹਰੀ ਦਾ ਰੰਗ (ਪ੍ਰੇਮ) ਅਡੋਲ ਹੋ ਕੇ ਮਾਣਦਾ ਹੈ।

---

* ਹਰੀ ਦੇ ਪ੍ਰੇਮ ਤੇ ਗੁਰੂ ਦੀ ਸੇਵਾ ਦੀ ਹੋਲੀ ਬਣੀ ਹੈ, ਜਿਸ ਨਾਲ ਮਨ ਬਹੁਤ ਖ਼ੁਸ਼ ਹੈ।

† ਤਰ੍ਹਾਂ ਤਰ੍ਹਾਂ ਦੀਆਂ ਖ਼ੁਸ਼ੀਆਂ ਅਤੇ ਉਨ੍ਹਾਂ ਦੇ ਮਾਨਣ ਵਾਲਿਆਂ ਦਾ ਜ਼ਿਕਰ ਕਰ ਕੇ ਦਸਦੇ ਹਨ ਕਿ ਹਰੀ-ਨਾਮ ਜਪਣ ਵਾਲਿਆਂ ਨੂੰ ਜੋ ਨਾਮ ਜਪਣ ਤੋਂ ਖ਼ੁਸ਼ੀ ਮਿਲਦੀ ਹੈ, ਉਸ ਜਹੀ ਹੋਰ ਕੋਈ ਖ਼ੁਸ਼ੀ ਨਹੀਂ।

‡ ਅਸਲ ਖ਼ੁਸ਼ੀ ਉਸੇ ਨੂੰ ਪ੍ਰਾਪਤ ਹੈ ਜੋ ਹਰੀ ਦੇ ਗੁਣ ਗਾਉਂਦਾ ਹੈ।

*ਜੀਅ ਪ੍ਰਾਣ ਤੁਮ੍ ਪਿੰਡੁ[੧] ਦੀਨ ॥ [੨]ਮੁਗਧ ਸੁੰਦਰ ਧਾਰਿ ਜੋਤਿ ਕੀਨ ॥ ਸਭਿ
ਜਾਚਿਕ[੩] ਪ੍ਰਭ ਤੁਮ੍ ਦਇਆਲ ॥ ਨਾਮੁ ਜਪਤ ਹੋਵਤ ਨਿਹਾਲ ॥ ੧ ॥ ਮੇਰੇ
ਪ੍ਰੀਤਮ ਕਾਰਣ ਕਰਣ ਜੋਗ ॥ [੪]ਹਉ ਪਾਵਉ ਤੁਮ ਤੇ ਸਗਲ ਥੋਕ ॥ ੧ ॥ ਰਹਾਉ ॥
ਨਾਮੁ ਜਪਤ ਹੋਵਤ ਉਧਾਰ ॥ ਨਾਮੁ ਜਪਤ [੫]ਸੁਖ ਸਹਜ ਸਾਰ ॥ ਨਾਮੁ ਜਪਤ
ਪਤਿ ਸੋਭਾ ਹੋਇ ॥ ਨਾਮੁ ਜਪਤ ਬਿਘਨੁ ਨਾਹੀ ਕੋਇ ॥ ੨ ॥ [੬]ਜਾ ਕਾਰਣਿ ਇਹ
ਦੁਲਭ ਦੇਹ ॥ ਸੋ ਬੋਲੁ ਮੇਰੇ ਪ੍ਰਭੂ ਦੇਹਿ ॥ [੭]ਸਾਧ ਸੰਗਤਿ ਮਹਿ ਇਹੁ ਬਿਸ੍ਰਾਮੁ ॥
ਸਦਾ ਰਿਦੈ ਜਪੀ ਪ੍ਰਭ ਤੇਰੋ ਨਾਮੁ ॥ ੩ ॥ ਤੁਝ ਬਿਨੁ ਦੂਜਾ ਕੋਇ ਨਾਹਿ ॥ ਸਭੁ ਤੇਰੋ
ਖੇਲੁ ਤੁਝ ਮਹਿ ਸਮਾਹਿ ॥ ਜਿਉ ਭਾਵੈ ਤਿਉ ਰਾਖਿ ਲੇ ॥ ਸੁਖੁ ਨਾਨਕ ਪੂਰਾ ਗੁਰੁ
ਮਿਲੇ ॥ ੪ ॥ ੪ ॥ ਬਸੰਤੁ ਮਹਲਾ ੫ † ॥ ਪ੍ਰਭ ਪ੍ਰੀਤਮ ਮੇਰੈ ਸੰਗਿ ਰਾਇ ॥ ਜਿਸਹਿ
ਦੇਖਿ ਹਉ ਜੀਵਾ ਮਾਇ ॥ ਜਾ ਕੈ ਸਿਮਰਨਿ ਦੁਖੁ ਨ ਹੋਇ ॥ ਕਰਿ ਦਇਆ
ਮਿਲਾਵਹੁ ਤਿਸਹਿ ਮੋਹਿ ॥ ੧ ॥ ਮੇਰੇ ਪ੍ਰੀਤਮ [੮]ਪ੍ਰਾਨ ਅਧਾਰ ਮਨ ॥ ਜੀਉ ਪ੍ਰਾਨ
ਸਭੁ ਤੇਰੋ ਧਨ ॥ ੧ ॥ ਰਹਾਉ ॥ ਜਾ ਕਉ ਖੋਜਹਿ [੯]ਸੁਰਿ ਨਰ ਦੇਵ ॥ ਮੁਨਿ ਜਨ
ਸੇਖ[੧੦] ਨ ਲਹਹਿ ਭੇਵ[੧੧] ॥ ਜਾ ਕੀ [੧੨]ਗਤਿ ਮਿਤਿ ਕਹੀ ਨ ਜਾਇ ॥ ਘਟਿ
ਘਟਿ ਘਟਿ ਘਟਿ ਰਹਿਆ ਸਮਾਇ ॥ ੨ ॥ ਜਾ ਕੇ ਭਗਤ [੧੩]ਆਨੰਦ ਮੈ ॥ ਜਾ ਕੇ
ਭਗਤ ਕਉ ਨਾਹੀ ਖੈ[੧੪] ॥ ਜਾ ਕੇ ਭਗਤ ਕਉ ਨਾਹੀ ਭੈ ॥ ਜਾ ਕੇ ਭਗਤ ਕਉ
ਸਦਾ ਜੈ ॥ ੩ ॥ ਕਉਨ ਉਪਮਾ ਤੇਰੀ ਕਹੀ ਜਾਇ ॥ ਸੁਖਦਾਤਾ ਪ੍ਰਭੁ ਰਹਿਓ
ਸਮਾਇ ॥ ਨਾਨਕੁ ਜਾਚੈ[੧੫] ਏਕੁ ਦਾਨੁ ॥ ਕਰਿ ਕਿਰਪਾ ਮੋਹਿ ਦੇਹੁ ਨਾਮੁ ॥ ੪ ॥
੫ ॥ ਬਸੰਤੁ ਮਹਲਾ ੫ ‡ ॥ ਮਿਲਿ ਪਾਣੀ ਜਿਉ ਹਰੇ ਬੂਟ ॥ ਸਾਧ ਸੰਗਤਿ ਤਿਉ
ਹਉਮੈ ਛੂਟ ॥ ਜੈਸੀ [੧੬]ਦਾਸੇ ਧੀਰ ਮੀਰ ॥ [੧੭]ਤੈਸੇ ਉਧਾਰਨ ਗੁਰਹ ਪੀਰ ॥ ੧ ॥
ਤੁਮ ਦਾਤੇ ਪ੍ਰਭ ਦੇਨਹਾਰ ॥ [੧੮]ਨਿਮਖ ਨਿਮਖ ਤਿਸੁ ਨਮਸਕਾਰ ॥ ੧ ॥ ਰਹਾਉ ॥
ਜਿਸਹਿ ਪਰਾਪਤਿ ਸਾਧ ਸੰਗੁ ॥ ਤਿਸੁ ਜਨ ਲਾਗਾ ਪਾਰਬ੍ਰਹਮ ਰੰਗੁ[੧੯] ॥ ਤੇ ਬੰਧਨ
ਤੇ [੨੦]ਭਏ ਮੁਕਤਿ ॥ ਭਗਤ [੨੧]ਅਰਾਧਹਿ ਜੋਗ ਜੁਗਤਿ ॥ ੨ ॥ [੨੨]ਨੇਤ੍ਰ ਸੰਤੋਖੇ
ਦਰਸੁ ਪੇਖਿ ॥ ਰਸਨਾ[੨੩] ਗਾਏ ਗੁਨ ਅਨੇਕ ॥ ਤ੍ਰਿਸਨਾ ਬੂਝੀ [੨੪]ਗੁਰ ਪ੍ਰਸਾਦਿ ॥
ਮਨੁ ਆਘਾਨਾ[੨੫] ਹਰਿ ਰਸਹਿ ਸੁਆਦਿ ॥ ੩ ॥ ਸੇਵਕੁ ਲਾਗੋ ਚਰਣ ਸੇਵ ॥
ਆਦਿ ਪੁਰਖ [੨੬]ਅਪਰੰਪਰ ਦੇਵ ॥ [੨੭]ਸਗਲ ਉਧਾਰਣ ਤੇਰੋ ਨਾਮੁ ॥ ਨਾਨਕ
ਪਾਇਓ [੨੮]ਇਹੁ ਨਿਧਾਨੁ ॥ ੪ ॥ ੬ ॥ ਬਸੰਤੁ ਮਹਲਾ ੫ § ॥ ਤੁਮ ਬਡ ਦਾਤੇ ਦੇ
ਰਹੇ ॥ ਜੀਅ ਪ੍ਰਾਣ ਮਹਿ [੨੯]ਰਵਿ ਰਹੇ ॥ ਦੀਨੇ ਸਗਲੇ ਭੋਜਨ ਖਾਨ ॥ [੩੦]ਮੋਹਿ
ਨਿਰਗੁਨ ਇਕੁ ਗੁਨੁ ਨ ਜਾਨ ॥ ੧ ॥ ਹਉ ਕਛੂ ਨ ਜਾਨਉ ਤੇਰੀ ਸਾਰ ॥ ਤੂ

੧ ਸਰੀਰ।
੨ [ਜੋਤਿ ਧਾਰਿ ਮੁਗਧ ਸੁੰਦਰ ਕੀਨ] ਮੂਰਖਾਂ ਵਿਚ ਤੂੰ ਆਪਣੀ ਜੋਤਿ ਰਖ ਕੇ ਉਨ੍ਹਾਂ ਨੂੰ ਸੁੰਦਰ ਬਣਾ ਦਿਤਾ ਹੈ। ਵੇਖੋ ਪੰ. ੨੯੨, ਨੋਟ ੨੨।
੩ ਮੰਗਤੇ।
੪ ਮੈਨੂੰ ਮਿਲਦੀਆਂ ਹਨ ਤੇਥੋਂ ਸਾਰੀਆਂ ਚੀਜ਼ਾਂ।
੫ ਸਹਜ-ਸੁਖ ਦੀ ਸੋਝੀ ਹੁੰਦੀ ਹੈ। ਵੇਖੋ ਪੰ. ੧੧੧੨, ਨੋਟ ੩।
੬ ਜਿਸ ਬੋਲ (ਸ਼ਬਦ-ਅਭਿਆਸ) ਲਈ ਇਹ ਦੁਰਲਭ ਦੇਹੀ ਮਿਲੀ ਹੈ, ਉਹ ਬੋਲ ਮੈਨੂੰ ਦਿਹ, ਹੇ ਮੇਰੇ ਮਾਲਕ!
੭ ਸਾਧ-ਸੰਗਤਿ ਵਿਚ ਐਸਾ ਟਿਕਾਣਾ ਬਖ਼ਸ਼ ਕਿ ਹਮੇਸ਼ਾਂ ਦਿਲ ਵਿਚ ਤੇਰਾ ਹੀ ਨਾਮ ਜਪਦਾ ਰਹਾਂ, ਹੇ ਪ੍ਰਭੂ!
੮ ਹੇ ਪ੍ਰਾਣ ਤੇ ਮਨ ਦੇ ਆਸਰੇ!
੯ ਦੈਵੀ ਗੁਣਾਂ ਵਾਲੇ ਮਨੁਖ ਅਤੇ ਦੇਵਤੇ।
੧੦ [ਸ੍ਰੇਸ਼] ਸ਼ੇਸ਼ ਨਾਗ, ਜਿਸ ਦੇ ਹਜ਼ਾਰ ਸਿਰ ਹਨ, ਅਤੇ ਹਰ ਇਕ ਜੀਭ ਨਾਲ ਹਰੀ ਦਾ ਨਾਮ ਲੈਂਦਾ ਹੈ।
੧੧ ਭੇਦ।
੧੨ ਉਚੀ ਅਵਸਥਾ ਤੇ ਡੂੰਘਿਆਈ ਦਾ ਮਾਪ।
੧੩ [ਆਨੰਦਮਯ] ਅਨੰਦ ਰੂਪ ਹਨ, ਭਾਵ ਖ਼ੁਸ਼ੀ ਦਾ ਰੂਪ ਹਨ, ਸਦਾ ਖ਼ੁਸ਼ ਰਹਿੰਦੇ ਹਨ।
੧੪ ਵਿਨਾਸ਼, ਨੁਕਸਾਨ, ਹਾਨੀ।
੧੫ ਮੰਗਦਾ ਹੈ।
੧੬ ਦਾਸ ਨੂੰ ਮਾਲਕ ਦੀ ਧੀਰ (ਹੌਸਲਾ) ਹੁੰਦੀ ਹੈ।
੧੭ ਤਿਵੇਂ ਗੁਰੂ-ਪੀਰ (ਆਪਣੇ ਸਿਖ ਨੂੰ) ਉਧਾਰਨ ਵਾਲੇ ਹਨ।
੧੮ [ਅੱਖ ਦੇ ਫੋਰ ਜਿੰਨਾ ਸਮਾਂ] ਘੜੀ ਘੜੀ।
੧੯ ਪਿਆਰ।
੨੦ ਛੁਟ ਗਏ।
੨੧ ਅਸਲ ਜੁੜਨ ਦੀ ਜੁਗਤੀ ਨਾਲ ਅਰਾਧਦੇ ਹਨ।
੨੨ ਅੱਖਾਂ ਰੱਜੀਆਂ ਰਹਿੰਦੀਆਂ ਹਨ ਦਰਸ਼ਨ ਕਰ ਕੇ।
੨੩ ਜੀਭ।
੨੪ ਗੁਰੂ ਦੀ ਕਿਰਪਾ ਨਾਲ।
੨੫ ਰਜਿਆ।
੨੬ ਪਰੇ ਤੋਂ ਪਰੇ ਹਰੀ ਦੀ।
੨੭ ਸਾਰਿਆਂ ਨੂੰ ਤਾਰਨ ਵਾਲਾ।
੨੮ ਐਸਾ ਭੰਡਾਰ ਸੁਖਾਂ ਦਾ।
੨੯ ਮਿਲੇ ਹੋਏ, ਵਿਆਪਕ।
੩੦ ਫੇਰ ਭੀ ਮੈਂ ਨਿਰਗੁਣੀਆਰਾ ਉਸ ਦਾ ਇਕ ਗੁਣ ਨਹੀਂ ਜਾਣਦਾ, ਜ਼ਰਾ ਭੀ ਸ਼ੁਕਰ ਨਹੀਂ ਕਰਦਾ।

---

* ਨਾਮ ਜਪਣ ਲਈ ਹੀ ਇਹ ਜੀਵਣ ਮਿਲਿਆ ਹੈ; ਇਸੇ ਤੋਂ ਅਸਲ ਖ਼ੁਸ਼ੀ ਤੇ ਹੋਰ ਸੁਖ ਮਿਲਦੇ ਹਨ।

† ਹਰੀ ਜਿਸ ਨੂੰ ਸਭ ਢੂੰਢਦੇ ਆਏ ਹਨ ਮਨੁਖ ਦੇ ਹਿਰਦੇ ਵਿਚ ਹੀ ਵਸਦਾ ਹੈ। ਉਸ ਦੀ ਸੋਝੀ ਹੋਣ ਤੇ ਸਭ ਦੁਖ ਦੂਰ ਹੁੰਦੇ ਤੇ ਖ਼ੁਸ਼ੀਆਂ ਪ੍ਰਾਪਤ ਹੁੰਦੀਆਂ ਹਨ।

‡ ਇਸ ਅੰਦਰ-ਵਸਦੇ ਹਰੀ ਦੀ ਸੋਝੀ ਤੇ ਪ੍ਰੇਮ-ਲਗਨ ਸਾਧ-ਸੰਗਤ ਤੋਂ ਪ੍ਰਾਪਤ ਹੁੰਦੀ ਹੈ। ਫੇਰ ਤਾਂ ਕਿਸੇ ਗਲ ਦੀ ਕਸਰ ਨਹੀਂ ਰਹਿ ਜਾਂਦੀ।

§ ਹਰੀ ਤਾਂ ਸਭ ਕੁਝ ਦੇਂਦਾ ਹੈ, ਪਰ ਮਨੁਖ ਨਾਸ਼ੁਕਰਾ ਹੈ। ਗੁਰੂ ਜੀ ਹਰੀ ਦੀ ਵਡਿਆਈ ਦੇ ਸਾਮ੍ਹਣੇ ਆਪਣੀ ਤੁਛਤਾ ਦਸਦੇ ਹਨ, ਅਤੇ ਆਸ ਰਖਦੇ ਹਨ ਕਿ ਨਾਮ ਤਾਰ ਲਏਗਾ।

ਕਰਿ ਗਤਿ ਮੇਰੀ ਪ੍ਰਭ ਦਇਆਰ[1] ॥ ੧ ॥ ਰਹਾਉ ॥ ਜਾਪ ਨ ਤਾਪ ਨ ਕਰਮ ਕੀਤਿ[2] ॥ ਆਵੈ ਨਾਹੀ ਕਛੂ ਰੀਤਿ ॥ ਮਨ ਮਹਿ ਰਾਖਉ ਆਸ ਏਕ ॥ [3]ਨਾਮ ਤੇਰੇ ਕੀ ਤਰਉ ਟੇਕ ॥ ੨ ॥ ਸਰਬ ਕਲਾ ਪ੍ਰਭ ਤੁਮ੍ ਪ੍ਰਬੀਨ[4] ॥ ਅੰਤੁ ਨ ਪਾਵਹਿ ਜਲਹਿ[5] ਮੀਨ ॥ ਅਗਮ ਅਗਮ ਊਚਹ ਤੇ ਊਚ ॥ ਹਮ ਥੋਰੇ ਤੁਮ ਬਹੁਤ ਮੂਚ[6] ॥ ੩ ॥ ਜਿਨ ਤੂ ਧਿਆਇਆ ਸੇ ਗਨੀ[7] ॥ ਜਿਨ ਤੂ ਪਾਇਆ ਸੇ ਧਨੀ ॥ ਜਿਨਿ ਤੂ ਸੇਵਿਆ ਸੁਖੀ ਸੇ ॥ ਸੰਤ ਸਰਣਿ ਨਾਨਕ ਪਰੇ ॥ ੪ ॥ ੭ ॥ ਬਸੰਤੁ ਮਹਲਾ ੫ * ॥ ਤਿਸੁ ਤੂ ਸੇਵਿ ਜਿਨਿ ਤੂ ਕੀਆ ॥ ਤਿਸੁ ਅਰਾਧਿ ਜਿਨਿ ਜੀਉ ਦੀਆ ॥ ਤਿਸ ਕਾ ਚਾਕਰੁ ਹੋਹਿ ਫਿਰਿ ਡਾਨੁ[8] ਨ ਲਾਗੈ ॥ ਤਿਸ ਕੀ ਕਰਿ ਪੋਤਦਾਰੀ[9] ਫਿਰਿ ਦੂਖੁ ਨ ਲਾਗੈ ॥ ੧ ॥ ਏ ਵਡ ਭਾਗ ਹੋਹਿ ਜਿਸੁ ਪ੍ਰਾਣੀ ॥ ਸੋ ਪਾਏ ਇਹੁ [10]ਪਦੁ ਨਿਰਬਾਣੀ ॥ ੧ ॥ ਰਹਾਉ ॥ ਦੂਜੀ ਸੇਵਾ ਜੀਵਨੁ ਬਿਰਥਾ ॥ ਕਛੂ ਨ ਹੋਈ ਹੈ ਪੂਰਨ ਅਰਥਾ[11] ॥ ਮਾਨਸ ਸੇਵਾ ਖਰੀ ਦੁਹੇਲੀ[12] ॥ ਸਾਧ ਕੀ ਸੇਵਾ ਸਦਾ ਸੁਹੇਲੀ[13] ॥ ੨ ॥ ਜੇ ਲੋੜਹਿ ਸਦਾ ਸੁਖੁ ਭਾਈ ॥ ਸਾਧੂ ਸੰਗਤਿ ਗੁਰਹਿ ਬਤਾਈ ॥ ਊਹਾ ਜਪੀਐ ਕੇਵਲ ਨਾਮ ॥ ਸਾਧੂ ਸੰਗਤਿ ਪਾਰਗਰਾਮ[14] ॥ ੩ ॥ [15]ਸਗਲ ਤਤ ਮਹਿ ਤਤੁ ਗਿਆਨੁ ॥ ਸਰਬ ਧਿਆਨ ਮਹਿ ਏਕੁ ਧਿਆਨੁ ॥ [16]ਹਰਿ ਕੀਰਤਨ ਮਹਿ ਊਤਮ ਧੁਨਾ ॥ ਨਾਨਕ ਗੁਰ ਮਿਲਿ ਗਾਇ ਗੁਨਾ ॥ ੪ ॥ ੮ ॥ ਬਸੰਤੁ ਮਹਲਾ ੫ † ॥ ਜਿਸੁ ਬੋਲਤ ਮੁਖੁ ਪਵਿਤੁ ਹੋਇ ॥ ਜਿਸੁ ਸਿਮਰਤ ਨਿਰਮਲ ਹੈ ਸੋਇ[17] ॥ ਜਿਸੁ ਅਰਾਧੇ ਜਮੁ ਕਿਛੁ ਨ ਕਹੈ ॥ ਜਿਸ ਕੀ ਸੇਵਾ ਸਭੁ ਕਿਛੁ ਲਹੈ[18] ॥ ੧ ॥ ਰਾਮ ਰਾਮ ਬੋਲਿ ਰਾਮ ਰਾਮ ॥ ਤਿਆਗਹੁ ਮਨ ਕੇ ਸਗਲ ਕਾਮ ॥ ੧ ॥ ਰਹਾਉ ॥ ਜਿਸ ਕੇ ਧਾਰੇ[19] ਧਰਣਿ[20] ਅਕਾਸੁ ॥ ਘਟਿ ਘਟਿ ਜਿਸ ਕਾ ਹੈ ਪ੍ਰਗਾਸੁ[21] ॥ ਜਿਸੁ ਸਿਮਰਤ [22]ਪਤਿਤ ਪੁਨੀਤ ਹੋਇ ॥ ਅੰਤਕਾਲ ਫਿਰਿ ਫਿਰਿ ਨ ਰੋਇ ॥ ੨ ॥ [23]ਸਗਲ ਧਰਮ ਮਹਿ ਊਤਮ ਧਰਮ ॥ ਕਰਮ ਕਰਤੂਤਿ ਕੈ ਊਪਰਿ ਕਰਮ ॥ ਜਿਸ ਕਉ ਚਾਹਹਿ [24]ਸੁਰਿਨਰ ਦੇਵ ॥ ਸੰਤ ਸਭਾ ਕੀ ਲਗਹੁ ਸੇਵ ॥ ੩ ॥ ਆਦਿ ਪੁਰਖਿ ਜਿਸੁ ਕੀਆ ਦਾਨੁ ॥ ਤਿਸ ਕਉ ਮਿਲਿਆ [25]ਹਰਿ ਨਿਧਾਨੁ ॥ ਤਿਸ ਕੀ [26]ਗਤਿ ਮਿਤਿ ਕਹੀ ਨ ਜਾਇ ॥ ॥ ਨਾਨਕ ਜਨ ਹਰਿ ਹਰਿ ਧਿਆਇ ॥ ੪ ॥ ੯ ॥ ਬਸੰਤੁ ਮਹਲਾ ੫ ‡ ॥ ਮਨ ਤਨ ਭੀਤਰਿ ਲਾਗੀ ਪਿਆਸ ॥ [27]ਗੁਰਿ ਦਇਆਲਿ ਪੂਰੀ ਮੇਰੀ ਆਸ ॥ ਕਿਲਵਿਖ[28] ਕਾਟੇ ਸਾਧਸੰਗਿ ॥ ਨਾਮੁ ਜਪਿਓ [29]ਹਰਿਨਾਮ ਰੰਗਿ ॥ ੧ ॥ ਗੁਰ ਪਰਸਾਦਿ[30] ਬਸੰਤੁ ਬਨਾ[31] ॥ ਚਰਨ ਕਮਲ ਹਿਰਦੈ [32]ਉਰਿਧਾਰੇ ਸਦਾ ਸਦਾ ਹਰਿਜਸੁ ਸੁਨਾ ॥ ੧ ॥ ਰਹਾਉ ॥

੧ ਦਿਆਲੂ ।

੨ ਕੀਤਾ ।

੩ ਤੇਰੇ ਨਾਮ ਦੇ ਆਸਰੇ ਤਰ ਜਾਵਾਂਗਾ ।

੪ [ਪ੍ਰਵੀਣ] ਨਿਪੁੰਣ, ਗੁਣ ਵਿਚ ਪੂਰਣ । ਹੇ ਪ੍ਰਭੂ! ਤੂੰ ਸਰਵ-ਕਲਾ-ਪ੍ਰਵੀਣ ਹੈਂ, ਸਾਰੇ ਹੁਨਰਾਂ ਵਿਚ ਪੂਰਣ ਹੈਂ ।

੫ ਜਲ ਦਾ । ਮੱਛੀਆਂ ਜਲ ਦਾ ਅੰਤ ਨਹੀਂ ਪਾ ਸਕਦੀਆਂ ।

੬ ਵਡੇ ।

੭ [ਅ. ਗ਼ਨੀ] ਦੌਲਤਮੰਦ, ਦੌਲਤ ਨਾਲ ਰੱਜੇ ਹੋਏ ।

੮ ਡੰਨ ।

੯ [ਪੋਤਹ-ਦਾਰੀ । ਪੋਤਹ (ਫ਼ਾ)= ਖ਼ਜ਼ਾਨਾ] ਖ਼ਜ਼ਾਨਚੀ । ਆਪਣੇ ਆਪ ਨੂੰ ਮਾਲਕ ਨਾ ਸਮਝ ਬਲਕਿ ਖ਼ਜ਼ਾਨਚੀ ਸਮਝ; ਜੋ ਚੀਜ਼ ਉਸ ਤੋਂ ਮਿਲੀ ਹੈ ਉਸ ਨੂੰ ਅਮਾਨਤ ਕਰ ਕੇ ਸਮਝ ।

੧੦ ਦੁਖਾਂ ਤੋਂ ਰਹਤ ਅਵਸਥਾ ।

੧੧ ਲੋੜ । ਕੋਈ ਕੰਮ ਪੂਰਾ ਨਹੀਂ ਹੁੰਦਾ ।

੧੨ ਦੁਖਦਾਇਕ । (ਹਰੀ ਜਾਂ ਗੁਰੂ ਨੂੰ ਛਡ ਕੇ) ਮਨੁਖ ਦੀ ਸੇਵਾ ਬਹੁਤ ਦੁਖਦਾਈ ਸਾਬਤ ਹੁੰਦੀ ਹੈ ।

੧੩ ਸੁਖ-ਦਾਇਕ ।

੧੪ [ਪਾਰ-ਗਾਮਿਨ=ਪਾਰ ਜਾਣ ਵਾਲਾ] ਮੁਕਤ ਹੋਈਦਾ ਹੈ ।

੧੫ ਸਾਰਿਆਂ ਗਿਆਨਾਂ ਵਿਚੋਂ ਹਰੀ ਦਾ ਗਿਆਨ ਤਤ (ਅਸਲੀ) ਹੈ ।

੧੬ ਸਭ ਤੋਂ ਚੰਗੀ ਧੁਨ ਹਰੀ-ਕੀਰਤਨ ਵਿਚ ਹੁੰਦੀ ਹੈ ।

੧੭ ਸੋਭਾ ।

੧੮ ਲਭਦਾ ਹੈ ।

੧੯ ਟਿਕਾਏ ਹੋਏ ।

੨੦ ਧਰਤੀ ।

੨੧ ਚਾਨਣਾ ।

੨੨ ਡਿਗੇ ਹੋਏ (ਪਾਪੀ) ਪਵਿੱਤਰ ਹੋ ਜਾਂਦੇ ਹਨ ।

੨੩ ਸਾਰਿਆਂ ਧਰਮਾਂ ਵਿਚੋਂ ਹਰੀ ਵਾਲਾ ਧਰਮ ਚੰਗਾ ਹੈ; ਉਸ ਦੀ ਸੇਵਾ (ਕਰਮ) ਸਾਰੇ ਕਰਮ-ਕਾਂਡ ਤੋਂ ਉਚੀ ਹੈ ।

੨੪ ਦੈਵੀ ਗੁਣਾਂ ਵਾਲੇ ਮਨੁਖ ਤੇ ਦੇਵਤੇ ।

੨੫ ਹਰੀ-ਨਾਮ ਦਾ ਖ਼ਜ਼ਾਨਾ ।

੨੬ ਉਚੀ ਅਵਸਥਾ ਤੇ ਡੂੰਘਿਆਈ ਦੀ ਮਿਣਤੀ ।

੨੭ ਦਿਆਲੂ ਗੁਰੂ ਨੇ ਮੇਰੀ ਮੁਰਾਦ ਪੂਰੀ ਕਰ ਦਿਤੀ ।

੨੮ ਪਾਪ ।

੨੯ ਹਰੀ-ਨਾਮ ਦੇ ਪਿਆਰ ਨਾਲ ।

੩੦ ਕਿਰਪਾ ਨਾਲ ।

੩੧ ਬਣਿਆ ਹੈ, ਫਬਿਆ ਹੈ ।

੩੨ ਦਿਲ ਵਿਚ ਟਿਕਾਏ ।

---

* ਹਰੀ ਦੀ ਸੇਵਾ ਕਰਨੀ ਚਾਹੀਦੀ ਹੈ, ਕਿਉਂਕਿ ਹੋਰ ਕਿਸੇ ਦੀ ਸੇਵਾ ਵਿਅਰਥ ਜਾਂਦੀ ਹੈ । ਗਆਨ, ਧਿਆਨ. ਕੀਰਤਨ ਭੀ ਹਰੀ ਦਾ ਹੀ ਉਤਮ ਹੈ ।

† ਸਾਰੇ ਕਰਮਾਂ ਧਰਮਾਂ ਤੋਂ ਉਤੇ ਹਰੀ ਦੀ ਸੇਵਾ ਤੇ ਸਿਮਰਨ ਹੈ ।

‡ ਸਾਧ-ਸੰਗ ਦੁਆਰਾ ਹਰੀ-ਜਸ ਕਰਨ ਨਾਲ ਸਾਰੇ ਦੁਖ ਤੇ ਪਾਪ ਦੂਰ ਹੁੰਦੇ ਤੇ ਹਰ ਤਰ੍ਹਾਂ ਦੇ ਸੁਖ ਮਿਲਦੇ ਹਨ ।

ਸਮਰਥ ਸੁਆਮੀ ਕਾਰਣ ਕਰਣ ॥ ਮੋਹਿ ਅਨਾਥ ਪ੍ਰਭ ਤੇਰੀ ਸਰਣ ॥ ਜੀਅ ਜੰਤ ਤੇਰੇ ਆਧਾਰਿ[੧] ॥ ਕਰਿ ਕਿਰਪਾ ਪ੍ਰਭ [੨]ਲੇਹਿ ਨਿਸਤਾਰਿ ॥ ੨ ॥ [੩]ਭਵਖੰਡਨ ਦੁਖਨਾਸ ਦੇਵ ॥ [੪]ਸੁਰਿ ਨਰ ਮੁਨਿ ਜਨ ਤਾ ਕੀ ਸੇਵ ॥ ਧਰਣਿ[੫] ਅਕਾਸੁ ਜਾ ਕੀ ਕਲਾ[੬] ਮਾਹਿ ॥ ਤੇਰਾ ਦੀਆ ਸਭਿ ਜੰਤ ਖਾਹਿ ॥ ੩ ॥ ਅੰਤਰਜਾਮੀ[੭] ਪ੍ਰਭ ਦਇਆਲ ॥ ਅਪਣੇ ਦਾਸ ਕਉ ਨਦਰਿ ਨਿਹਾਲਿ ॥ ਕਰਿ ਕਿਰਪਾ ਮੋਹਿ ਦੇਹੁ ਦਾਨੁ ॥ ਜਪਿ ਜੀਵੈ ਨਾਨਕੁ ਤੇਰੋ ਨਾਮੁ ॥ ੪ ॥ ੧੦ ॥ ਬਸੰਤੁ ਮਹਲਾ ੫ * ॥ ਰਾਮ ਰੰਗਿ[੮] ਸਭ ਗਏ ਪਾਪ ॥ ਰਾਮ ਜਪਤ ਕਛੁ ਨਹੀ ਸੰਤਾਪ[੯] ॥ ਗੋਬਿੰਦ ਜਪਤ ਸਭਿ ਮਿਟੇ ਅੰਧੇਰ ॥ ਹਰਿ ਸਿਮਰਤ ਕਛੁ ਨਾਹਿ ਫੇਰ[੧੦] ॥ ੧ ॥ ਬਸੰਤੁ ਹਮਾਰੈ ਰਾਮ ਰੰਗੁ ॥ ਸੰਤ ਜਨਾ ਸਿਉ ਸਦਾ ਸੰਗੁ ॥ ੧ ॥ ਰਹਾਉ ॥ ਸੰਤ ਜਨੀ ਕੀਆ ਉਪਦੇਸੁ ॥ ਜਹ ਗੋਬਿੰਦ ਭਗਤੁ ਸ ਧੰਨਿ ਦੇਸੁ ॥ ਹਰਿ ਭਗਤਿ ਹੀਨ ਉਦਿਆਨ[੧੧] ਥਾਨੁ ॥ ਗੁਰ ਪ੍ਰਸਾਦਿ[੧੨] ਘਟਿ ਘਟਿ ਪਛਾਨੁ ॥ ੨ ॥ [੧੩]ਹਰਿ ਕੀਰਤਨ ਰਸ ਭੋਗ ਰੰਗੁ ॥ ਮਨ ਪਾਪ ਕਰਤ ਤੂ ਸਦਾ ਸੰਗੁ[੧੪] ॥ [੧੫]ਨਿਕਟਿ ਪੇਖੁ ਪ੍ਰਭੁ ਕਰਣਹਾਰ ॥ [੧੬]ਈਤ ਊਤ ਪ੍ਰਭ ਕਾਰਜ ਸਾਰ ॥ ੩ ॥ ਚਰਨ ਕਮਲ ਸਿਉ ਲਗੋ ਧਿਆਨੁ ॥ ਕਰਿ ਕਿਰਪਾ ਪ੍ਰਭਿ ਕੀਨੋ ਦਾਨੁ ॥ ਤੇਰਿਆ ਸੰਤ ਜਨਾ ਕੀ [੧੭]ਬਾਛਉ ਧੂਰਿ ॥ ਜਪਿ ਨਾਨਕ ਸੁਆਮੀ ਸਦ ਹਜੂਰਿ ॥ ੪ ॥ ੧੧ ॥ ਬਸੰਤੁ ਮਹਲਾ ੫ † ॥ ਸਚੁ ਪਰਮੇਸਰੁ ਨਿਤ ਨਵਾ ॥ ਗੁਰ ਕਿਰਪਾ ਤੇ ਨਿਤ ਚਵਾ[੧੮] ॥ ਪ੍ਰਭ ਰਖਵਾਲੇ ਮਾਈ ਬਾਪ ॥ ਜਾ ਕੈ ਸਿਮਰਣਿ ਨਹੀ ਸੰਤਾਪ[੯] ॥ ੧ ॥ [੧੯]ਖਸਮੁ ਧਿਆਈ ਇਕ ਮਨਿ ਇਕ ਭਾਇ ॥ ਗੁਰ ਪੂਰੇ ਕੀ ਸਦਾ ਸਰਣਾਈ [੨੦]ਸਾਚੈ ਸਾਹਿਬਿ ਰਖਿਆ ਕੰਠਿ[੨੧] ਲਾਇ ॥ ੧ ॥ ਰਹਾਉ ॥ ਅਪਣੇ ਜਨ ਪ੍ਰਭਿ ਆਪਿ ਰਖੇ ॥ ਦੁਸਟ ਦੂਤ ਸਭਿ ਭ੍ਰਮਿ ਥਕੇ ॥ ਬਿਨੁ ਗੁਰ ਸਾਚੇ ਨਹੀ ਜਾਇ[੨੨] ॥ ਦੁਖੁ ਦੇਸ ਦਿਸੰਤਰਿ ਰਹੇ ਧਾਇ ॥ ੨ ॥ ਕਿਰਤੁ[੨੩] ਓਨ੍ਾ ਕਾ ਮਿਟਸਿ ਨਾਹਿ ॥ ਓਇ ਅਪਣਾ ਬੀਜਿਆ ਆਪਿ ਖਾਹਿ ॥ ਜਨ ਕਾ ਰਖਵਾਲਾ ਆਪਿ ਸੋਇ ॥ ਜਨ ਕਉ ਪਹੁਚਿ ਨ ਸਕਸਿ ਕੋਇ ॥ ੩ ॥ ਪ੍ਰਭਿ ਦਾਸ ਰਖੇ ਕਰਿ ਜਤਨੁ ਆਪਿ ॥ [੨੪]ਅਖੰਡ ਪੂਰਨ ਜਾ ਕੋ ਪ੍ਰਤਾਪੁ ॥ ਗੁਣ ਗੋਬਿੰਦ ਨਿਤ ਰਸਨ[੨੫] ਗਾਇ ॥ ਨਾਨਕੁ ਜੀਵੈ ਹਰਿ ਚਰਣ ਧਿਆਇ ॥ ੪ ॥ ੧੨ ॥ ਬਸੰਤੁ ਮਹਲਾ ੫ ‡ ॥ ਗੁਰ ਚਰਣ ਸਰੇਵਤ ਦੁਖੁ ਗਇਆ ॥ ਪਾਰਬ੍ਰਹਮਿ ਪ੍ਰਭਿ ਕਰੀ ਮਇਆ[੨੬] ॥ [੨੭]ਸਰਬ ਮਨੋਰਥ ਪੂਰਨ ਕਾਮ ॥ ਜਪਿ ਜੀਵੈ ਨਾਨਕੁ ਰਾਮਨਾਮ ॥ ੧ ॥ ਸਾ ਰੁਤਿ ਸੁਹਾਵੀ ਜਿਤੁ ਹਰਿ ਚਿਤਿ ਆਵੈ ॥ ਬਿਨੁ ਸਤਿਗੁਰ ਦੀਸੈ ਬਿਲਲਾਂਤੀ[੨੮] ਸਾਕਤੁ[੨੯] ਫਿਰਿ

੧ ਆਸਰੇ ।
੨ ਤਾਰ ਲੈ ।
੩ ਸੰਸਾਰ ਦੇ ਬੰਧਨ ਤੋੜਨ ਵਾਲਾ ।
੪ ਦੈਵੀ ਗੁਣਾਂ ਵਾਲੇ ਮਨੁਖ ।
੫ ਧਰਤੀ ।
੬ ਸ਼ਕਤੀ ।
੭ ਅੰਦਰ ਦੀਆਂ ਜਾਨਣ ਵਾਲਾ ।
੮ ਪ੍ਰੇਮ ਦੁਆਰਾ ।
੯ ਅੰਦਰ ਦਾ ਦੁਖ ।
੧੦ ਫੇਰਾ, ਆਵਣ ਜਾਣ ।
੧੧ ਉਜਾੜ । ਹਰੀ ਦੀ ਭਗਤੀ ਤੋਂ ਖ਼ਾਲੀ ਰਹਿਣ ਵਾਲੇ ਨੂੰ ਉਜਾੜ ਵਿਚ ਥਾਂ ਮਿਲਦੀ ਹੈ ।
੧੨ ਕਿਰਪਾ ਨਾਲ ।
੧੩ ਹਰੀ-ਕੀਰਤਨ ਦਾ ਰਸ ਮਾਣਨਾ—ਇਹ ਤੇਰੇ ਲਈ ਰੰਗੁ (ਮੌਜਾਂ ਮਾਣਨਾ) ਹੋਵੇ ।
੧੪ ਝਿਜਕ ।
੧੫ ਨੇੜੇ ਦੇਖ ।
੧੬ ਏਥੇ ਓਥੇ ਹਰੀ ਹੀ ਕਾਰਜ ਸਵਾਰਨ ਵਾਲਾ ਹੈ ।
੧੭ ਮੰਗਦਾ ਹਾਂ ਚਰਨ-ਧੂੜੀ ।
੧੮ [ਉਚਰਾਂ] ਸਿਮਰਾਂ ।
੧੯ ਮਾਲਕ ਨੂੰ ਧਿਆਵਾਂ ਇਕਾਗਰ ਹੋ ਕੇ ਇਕਸਾਰ ਲਿਵ ਨਾਲ ।
੨੦ ਸਚੇ ਸਾਹਿਬ ਨੇ । ਦੇਖੋ ਨੇਮ ੨੦ (ੳ) । ਇਸ ਤਰ੍ਹਾਂ ਦੇ ਕਰਤਾ ਨਾਲ ਜੋ ਵਿਸ਼ੇਸ਼ਣ ਆਉਂਦਾ ਹੈ, ਉਸ ਦੀ ਲਾਂ ਦੁਲਾਂ ਬਣ ਜਾਂਦੀ ਹੈ । ਜਿਵੇਂ 'ਪੂਰੈ ਗੁਰਿ,' 'ਸਾਚੈ ਸਾਹਿਬਿ,' ਆਦਿ ।
੨੧ ਗਲ ਨਾਲ ।
੨੨ ਥਾਂ । ਸਚੇ ਗੁਰੂ ਬਿਨਾਂ ਕਿਸੇ ਥਾਂ ਢੋਈ ਨਾ ਮਿਲੀ; ਦੇਸ ਪ੍ਰਦੇਸ ਵਿਚ ਭਜਦੇ ਫਿਰੇ, ਉਥੇ ਦੁਖ ਹੀ ਮਿਲਿਆ ।
੨੩ ਮਾੜੇ ਕਰਮਾਂ ਦੀ ਕਮਾਈ ਦਾ ਫਲ ।
੨੪ ਜਿਸ ਦੀ ਵਡਿਆਈ ਜਾਂ ਬੱਲ ਅਤੁੱਟ ਅਤੇ ਹਰ ਤਰ੍ਹਾਂ ਨਾਲ ਪੂਰਾ ਹੈ ।
੨੫ ਜੀਭ ਨਾਲ ।
੨੬ ਕਿਰਪਾ ।
੨੭ ਸਾਰੀਆਂ ਮੁਰਾਦਾਂ ਤੇ ਕਾਰਜ ਪੂਰੇ ਹੋ ਗਏ ।
੨੮ ਰੋਂਦੀ । (ਲੁਕਾਈ) ਸਤਿਗੁਰੂ ਤੋਂ ਬਿਨਾਂ ਰੋਂਦੀ ਹੈ ।
੨੯ [ਸ਼ਕਤੀ ਦਾ ਉਪਾਸ਼ਕ] ਮਾਇਆ ਵਿਚ ਦਿਲ ਲਾਉਣ ਵਾਲਾ ।

---

* ਹਰੀ ਦੇ ਪ੍ਰੇਮ ਦੁਆਰਾ ਦੁਖ ਤੇ ਪਾਪ ਦੂਰ ਹੁੰਦੇ ਹਨ, ਅਤੇ ਸਾਰੇ ਕਾਰਜ ਰਾਸ ਹੁੰਦੇ ਹਨ ।

† ਗੁਰੂ ਦ ਰਾਹੀਂ ਲਭਾ ਹਰੀ ਸਭ ਦੁਖਾਂ ਤੋਂ ਬਚਾ ਰਖਦਾ ਹੈ ।

‡ ਹਰੀ ਦੀ ਪ੍ਰਾਪਤੀ ਗੁਰੂ ਦੀ ਸੰਗਤ ਰਾਹੀਂ ਹੁੰਦੀ ਹੈ । ਇਸ ਪ੍ਰਾਪਤੀ ਵਿਚ ਸਾਰੇ ਸੁਖ ਆ ਜਾਂਦੇ ਹਨ ।

ਫਿਰਿ ਆਵੈ ਜਾਵੈ ॥੧॥ ਰਹਾਉ॥ ਸੇ ਧਨਵੰਤ ਜਿਨ ਹਰਿਪ੍ਰਭੁ ਰਾਸਿ[੧] ॥ ਕਾਮ ਕ੍ਰੋਧ ਗੁਰਸਬਦਿ ਨਾਸਿ ॥ ਭੈ ਬਿਨਸੇ ਨਿਰਭੈ ਪਦੁ ਪਾਇਆ॥ ਗੁਰ ਮਿਲਿ [੨]ਨਾਨਕਿ ਖਸਮੁ ਧਿਆਇਆ॥ ੨॥ ਸਾਧ ਸੰਗਤਿ [੩]ਪ੍ਰਭਿ ਕੀਓ ਨਿਵਾਸ॥ ਹਰਿ ਜਪਿ ਜਪਿ ਹੋਈ ਪੂਰਨ ਆਸ॥ [੪]ਜਲਿ ਥਲਿ ਮਹੀਅਲਿ ਰਵਿ ਰਹਿਆ॥ ਗੁਰ ਮਿਲਿ ਨਾਨਕਿ ਹਰਿ ਹਰਿ ਕਹਿਆ ॥ ੩॥ ਅਸਟ ਸਿਧਿ* ਨਵਨਿਧਿ ਏਹ॥ [੫]ਕਰਮਿ ਪਰਾਪਤਿ ਜਿਸੁ ਨਾਮੁ ਦੇਹ॥ ਪ੍ਰਭ ਜਪਿ ਜਪਿ ਜੀਵਹਿ ਤੇਰੇ ਦਾਸ ॥ ਗੁਰ ਮਿਲਿ ਨਾਨਕ [੬]ਕਮਲ ਪ੍ਰਗਾਸ ॥ ੪ ॥ ੧੩ ॥

ਬਸੰਤੁ ਮਹਲਾ ੫ ਘਰੁ ੧ ਇਕਤੁਕੇ

੧ ਓ ਸਤਿਗੁਰ ਪ੍ਰਸਾਦਿ ॥ ॥[੭]ਸਗਲ ਇਛਾ ਜਪਿ ਪੁੰਨੀਆ ॥ ਪ੍ਰਭਿ ਮੇਲੇ ਚਿਰੀ ਵਿਛੁੰਨਿਆ ॥ ੧ ॥ ਤੁਮ ਰਵਹੁ[੮] ਗੋਬਿੰਦੈ ਰਵਣਜੋਗੁ॥ ਜਿਤੁ ਰਵਿਐ ਸੁਖ ਸਹਜ ਭੋਗੁ ॥ ੧ ॥ ਰਹਾਉ ॥ ਕਰਿ ਕਿਰਪਾ ਨਦਰਿ ਨਿਹਾਲਿਆ॥ ਅਪਣਾ ਦਾਸੁ ਆਪਿ ਸਮ੍ਹਾਲਿਆ ॥ ੨ ॥ [੯]ਸੇਜ ਸੁਹਾਵੀ ਰਸਿ ਬਨੀ॥ ਆਇ ਮਿਲੇ ਪ੍ਰਭ [੧੦]ਸੁਖਧਨੀ॥ ੩ ॥ ਮੇਰਾ ਗੁਣੁ ਅਵਗਣੁ ਨ ਬੀਚਾਰਿਆ॥ ਪ੍ਰਭ ਨਾਨਕ ਚਰਣ ਪੂਜਾਰਿਆ[੧੧] ॥ ੪ ॥ ੧ ॥ ੧੪ ॥ ਬਸਤੁ ਮਹਲਾ ੫ ॥ ਕਿਲਬਿਖ[੧੨] ਬਿਨਸੇ ਗਾਇ ਗੁਨਾ॥ [੧੩]ਅਨਦਿਨੁ ਉਪਜੀ ਸਹਜਧੁਨਾ॥ ੧ ॥ ਮਨੁ ਮਉਲਿਓ[੧੪] ਹਰਿਚਰਨ ਸੰਗਿ ॥ ਕਰਿ ਕਿਰਪਾ ਸਾਧੂ ਜਨ ਭੇਟੇ[੧੫] ਨਿਤ ਰਾਤੌ ਹਰਿਨਾਮ ਰੰਗਿ ॥ ੧ ॥ ਰਹਾਉ ॥ ਕਰਿ ਕਿਰਪਾ ਪ੍ਰਗਟੇ ਗੋਪਾਲ॥ ਲੜਿ ਲਾਇ ਉਧਾਰੇ ਦੀਨਦਇਆਲ ॥ ੨॥ ਇਹੁ ਮਨੁ ਹੋਆ ਸਾਧਧੂਰਿ॥ ਨਿਤ ਦੇਖੈ ਸੁਆਮੀ ਹਜੂਰਿ ॥ ੩ ॥ ਕਾਮ ਕ੍ਰੋਧ ਤ੍ਰਿਸਨਾ ਗਈ॥ ਨਾਨਕ ਪ੍ਰਭ ਕਿਰਪਾ ਭਈ॥ ੪॥ ੨ ॥ ੧੫॥ ਬਸੰਤੁ ਮਹਲਾ ੫ ‡॥ ਰੋਗ ਮਿਟਾਏ ਪ੍ਰਭੂ ਆਪਿ ॥ ਬਾਲਕ ਰਾਖੇ ਅਪਨੇ [੧੬]ਕਰ ਥਾਪਿ ॥ ੧ ॥ [੧੭]ਸਾਂਤਿ ਸਹਜ ਗ੍ਰਿਹਿ ਸਦ ਬਸੰਤੁ॥ ਗੁਰ ਪੂਰੇ ਕੀ ਸਰਣੀ ਆਏ [੧੮]ਕਲਿਆਣਰੂਪ ਜਪਿ ਹਰਿ ਹਰਿ ਮੰਤੁ[੧੯]॥ ੧॥ ਰਹਾਉ॥ ਸੋਗ ਸੰਤਾਪ ਕਟੇ ਪ੍ਰਭਿ ਆਪਿ॥ ਗੁਰ ਅਪੁਨੇ ਕਉ ਨਿਤ ਨਿਤ ਜਾਪਿ॥ ੨॥ ਜੋ ਜਨੁ ਤੇਰਾ ਜਪੇ ਨਾਉ॥ ਸਭਿ ਫਲ ਪਾਏ ਨਿਹਚਲ ਗੁਨ ਗਾਉ॥ ੩ ॥ ਨਾਨਕ ਭਗਤਾ ਭਲੀ ਰੀਤਿ ॥ ਸੁਖਦਾਤਾ ਜਪਦੇ ਨੀਤ ਨੀਤਿ ॥ ੪ ॥ ੩ ॥ ੧੬ ॥ ਬਸੰਤੁ ਮਹਲਾ ੫ ॥ ਹੁਕਮੁ ਕਰਿ ਕੀਨੇ ਨਿਹਾਲ॥ ਅਪਨੇ ਸੇਵਕ ਕਉ ਭਇਆ ਦਇਆਲੁ ॥ ੧ ॥ ਗੁਰਿ ਪੂਰੈ ਸਭੁ ਪੂਰਾ ਕੀਆ॥ ਅੰਮ੍ਰਿਤ ਨਾਮੁ

੧ ਪੂੰਜੀ ।

੨ ਨਾਨਕ ਨੇ ਆਪਣਾ ਮਾਲਕ ਚਿਤਾਰਿਆ । ਦੇਖੋ ਨੇਮ ੨੦ (ੳ) ।

੩ ਪ੍ਰਭੂ ਨੇ ਮੇਰਾ ਨਿਵਾਸ ਸਤਸੰਗ ਵਿਚ ਕੀਤਾ ਹੈ, ਜਿਥੇ ਹਰੀ ਨੂੰ ਜਪ ੨ ਕੇ ਆਪਣੀ ਮੁਰਾਦ ਪੂਰੀ ਕੀਤੀ ਹੈ ।

੪ ਪਾਣੀ ਵਿਚ, ਸੁਕੀ ਧਰਤੀ ਵਿਚ ਅਤੇ ਧਰਤ ਅਸਮਾਨ ਦੇ ਵਿਚਕਾਰਲੀ ਥਾਂ ਵਿਚ ਪੂਰਨ ਹੈ ।

੫ ਬਖਸ਼ਿਸ਼ ਦਵਾਰਾ ਹੋਈ ਪ੍ਰਾਪਤੀ ਨਾਲ ਜਿਸ ਨੂੰ ਨਾਮ ਦਿੰਦਾ ਹੈ, ਉਸ ਲਈ ਏਹੋ ਅਠ ਸਿਧੀਆਂ ਅਤੇ ਨੌਂ ਨਿਧੀਆਂ ਹਨ । ਦੇਖੋ ਪੰ. ੧੧੨੯, ਫੁਟ ਨੋਟ * ।

੬ ਹਿਰਦਾ ਰੂਪ ਕੰਵਲ ਖਿੜ ਪੈਂਦਾ ਹੈ ।

੭ ਹਰੀ ਨੂੰ ਜਪ ਕੇ ਸਾਰੀਆਂ ਮੁਰਾਦਾਂ ਪੂਰੀਆਂ ਹੋ ਗਈਆਂ, ਪ੍ਰਭੂ ਨੇ ਚਿਰਾਂ ਤੋਂ ਵਿਛੜੇ ਆਪਣੇ ਨਾਲ ਮੇਲ ਲਏ ।

੮ ਸਿਮਰੋ । ਤੁਸੀਂ ਗੋਬਿੰਦ ਨੂੰ ਸਿਮਰੋ ਜੋ ਸਿਮਰਨ ਯੋਗ ਹੈ, ਅਤੇ ਜਿਸ ਦੇ ਸਿਮਰਨ ਨਾਲ ਪੂਰਨ ਸੁਖ ਭੋਗੀਦਾ ਹੈ । ਦੇਖੋ ਪੰ. ੧੧੧੨, ਨੋਟ ੩ ।

੯ ਦਿਲ ਰੂਪ ਸੇਜਾ ਸੋਹਣੀ ਬਣ ਗਈ ਹੈ, ਕਿਉਂਕਿ ਇਸ ਉਤੇ ਸੁਖਾਂ ਦੇ ਮਾਲਕ ਹਰੀ ਜੀ ਆ ਕੇ ਮਿਲੇ ਹਨ ।

੧੦ ਸੁਖਾਂ ਦੇ ਮਾਲਕ ।

੧੧ ਪੁਜੇ ।

੧੨ ਪਾਪ

੧੩ ਹਰ ਰੋਜ਼ ਪੂਰਨ ਅਨੰਦ ਦੀ ਧੁਨੀ ਉਠਦੀ ਹੈ । ਮਨ ਦੇ ਪੂਰੇ ਟਿਕਾਉ ਕਰਕੇ ਜਦ ਅਨੰਦ ਦੀ ਸ਼ਕਲ ਸੰਗੀਤਕ ਹੋ ਜਾਏ, ਉਸ ਹਾਲਤ ਨੂੰ ਸਹਜ-ਧੁਨੀ ਦਾ ਉਠਣਾ ਕਹਿੰਦੇ ਹਨ ।

੧੪ ਖਿੜਿਆ ।

੧੫ ਮਿਲੇ ।

੧੬ ਹਥਾਂ ਦੀ ਥਾਪਨਾ ਦੇ ਕੇ ।

੧੭ ਦੇਖੋ ਪੰ. ੧੧੧੨, ਨੋਟ ੩ ।

੧੮ ਸੁਖ ਸਾਂਦ ਦਾ ਪੁੰਜ ।

੧੯ ਉਪਦੇਸ਼ ।

---

* ਅਠ ਵੱਡੀਆਂ ੨ ਕਰਾਮਾਤੀ ਸ਼ਕਤੀਆਂ : ਅਣਿਮਾ (ਦੂਜੇ ਦਾ ਰੂਪ ਹੋ ਜਾਣਾ), ਮਹਿਮਾ (ਦੇਹ ਨੂੰ ਵੱਡਾ ਕਰ ਲੈਣਾ), ਲਘਿਮਾ (ਦੇਹ ਨੂੰ ਛੋਟਾ ਕਰ ਲੈਣਾ), ਗਰਿਮਾ (ਭਾਰੀ ਹੋ ਜਾਣਾ), ਪ੍ਰਾਪਤੀ (ਮਨਿੱਛਤ ਭੋਗਾਂ ਦੀ ਪ੍ਰਾਪਤੀ), ਪ੍ਰਕਾਮਜ (ਹੋਰਨਾਂ ਦੇ ਮਨ ਦੀ ਜਾਣ ਲੈਣੀ), ਈਸ਼ਤਾ (ਇੱਛਾ-ਨੁਸਾਰ ਸਭ ਨੂੰ ਪ੍ਰੇਰਨਾ), ਵਸ਼ਿਤਾ (ਸਭ ਨੂੰ ਕਾਬੂ ਕਰ ਲੈਣਾ) ।

† ਇਨ੍ਹਾ ਚਹੁਆਂ ਸ਼ਬਦਾਂ ਵਿਚ ਹਰੀ ਦੇ ਮਿਲਣ ਦੀ ਖ਼ੁਸ਼ੀ ਤੇ ਮਿਹਰ ਦਾ ਜ਼ਿਕਰ ਹੈ ।

‡ ਇਸ ਸ਼ਬਦ ਵਿਚ ਹਰੀ ਦੀ ਮਿਹਰ ਦਾ ਇਕ ਨਮੂਨਾ ਆਪ-ਬੀਤੀ ਵਿਚੋਂ ਲੈ ਕੇ ਦਸਦੇ ਹਨ ਕਿ ਬਾਲਕ ਹਰਗੋਬਿੰਦ ਜੀ ਨੂੰ ਬੀਮਾਰੀ ਤੋਂ ਬਚਾ ਲਿਆ । ਇਸੇ ਭਾਵ ਦੇ ਹੋਰ ਕਈ ਸ਼ਬਦ ਹਨ । ਦੇਖੋ ਪੰ. ੬੨੬, ੬੨੭, ਆਦਿ ।

ਰਿਦ ਮਹਿ ਦੀਆ ॥ ੧ ॥ ਰਹਾਉ ॥ ਕਰਮੁ ਧਰਮੁ ਮੇਰਾ ਕਛੁ ਨ ਬੀਚਾਰਿਓ ॥ ਬਾਹ ਪਕਰਿ [੧]ਭਵਜਲੁ ਨਿਸਤਾਰਿਓ ॥ ੨ ॥ ਪ੍ਰਭਿ ਕਾਟਿ ਮੈਲੁ ਨਿਰਮਲ ਕਰੇ ॥ ਗੁਰ ਪੂਰੇ ਕੀ ਸਰਣੀ ਪਰੇ ॥ ੩ ॥ ਆਪਿ ਕਰਹਿ ਆਪਿ ਕਰਣੈਹਾਰੇ ॥ ਕਰਿ ਕਿਰਪਾ ਨਾਨਕ ਉਧਾਰੇ ॥ ੪ ॥ ੪ ॥ ੧੭ ॥

ਬਸੰਤੁ ਮਹਲਾ ੫

ੴ ਸਤਿਗੁਰ ਪ੍ਰਸਾਦਿ॥ *॥[੨]ਦੇਖੁ ਫੂਲ ਫੂਲ ਫੂਲੇ॥ ਅਹੰ ਤਿਆਗਿ ਤਿਆਗੇ॥ ਚਰਨ ਕਮਲ ਪਾਗੇ[੩] ॥ ਤੁਮ ਮਿਲਹੁ ਪ੍ਰਭ ਸਭਾਗੇ ॥ ਹਰਿ ਚੇਤਿ ਮਨ ਮੇਰੇ ॥ ਰਹਾਉ ॥ ਸਘਨ ਬਾਸੁ ਕੂਲੇ[੪] ॥ ਇਕਿ ਰਹੇ ਸੂਕਿ ਕਠੂਲੇ[੫] ॥ [੬]ਬਸੰਤ ਰੁਤਿ ਆਈ ॥ [੭]ਪਰਫੂਲਤਾ ਰਹੇ ॥ ੧ ॥ ਅਬ ਕਲੂ[੮] ਆਇਓ ਰੇ ॥ ਇਕੁ ਨਾਮੁ ਬੋਵਹੁ ਬੋਵਹੁ ॥ ਅਨ ਰੂਤਿ ਨਾਹੀ ਨਾਹੀ ॥ ਮਤੁ ਭਰਮਿ ਭੂਲਹੁ ਭੂਲਹੁ ॥ ਗੁਰ ਮਿਲ ਹਰਿ ਪਾਏ ॥ [੯]ਜਿਸੁ ਮਸਤਕਿ ਹੈ ਲੇਖਾ ॥ ਮਨ ਰੁਤਿ ਨਾਮ ਰੇ ॥ ਗੁਨ ਕਹੇ ਨਾਨਕ ਹਰਿ ਹਰੇ ਹਰਿ ਹਰੇ ॥ ੨ ॥ ੧੮ ॥

ਬਸੰਤੁ ਮਹਲਾ ੫ ਘਰੁ ੨ ਹਿੰਡੋਲ

ੴ ਸਤਿਗੁਰ ਪ੍ਰਸਾਦਿ †॥ ਹੋਇ ਇਕਤ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ॥ਹਰਿਨਾਮੈ ਕੇ ਹੋਵਹੁ ਜੋੜੀ[੧੦] ਗੁਰਮੁਖਿ ਬਸਹੁ ਸਫਾ[੧੧] ਵਿਛਾਇ ॥ ੧ ॥ [੧੨]ਇਨ ਬਿਧਿ ਪਾਸਾ ਢਾਲਹੁ ਬੀਰ ॥ ਗੁਰਮੁਖਿ[੧੩] ਨਾਮੁ ਜਪਹੁ ਦਿਨੁ ਰਾਤੀ ਅੰਤ ਕਾਲਿ ਨਹ ਲਾਗੈ ਪੀਰ[੧੪] ॥ ੧ ॥ ਰਹਾਉ॥ ਕਰਮ ਧਰਮ ਤੁਮ੍ ਚਉਪੜਿ ਸਾਜਹੁ ਸਤੁ[੧੫] ਕਰਹੁ ਤੁਮ੍ ਸਾਰੀ[੧੬] ॥ ਕਾਮੁ ਕ੍ਰੋਧੁ ਲੋਭੁ ਮੋਹੁ ਜੀਤਹੁ ਐਸੀ ਖੇਲ ਹਰਿ ਪਿਆਰੀ ॥ ੨ ॥ ਉਠਿ ਇਸਨਾਨੁ ਕਰਹੁ ਪਰਭਾਤੇ ਸੋਏ ਹਰਿ ਆਰਾਧੇ ॥ [੧੭]ਬਿਖੜੇ ਦਾਉ ਲੰਘਾਵੈ ਮੇਰਾ ਸਤਿਗੁਰੁ [੧੮]ਸੁਖ ਸਹਜ ਸੇਤੀ ਘਰਿ ਜਾਤੇ ॥ ੩ ॥ ਹਰਿ ਆਪੇ ਖੇਲੈ ਆਪੇ ਦੇਖੈ ਹਰਿ ਆਪੇ ਰਚਨੁ ਰਚਾਇਆ ॥ ਜਨ ਨਾਨਕ ਗੁਰਮੁਖਿ[੧੩] ਜੋ ਨਰੁ ਖੇਲੈ ਸੋ ਜਿਣਿ[੧੯] ਬਾਜੀ ਘਰਿ ਆਇਆ॥ ੪ ॥ ੧ ॥ ੧੯ ॥ ਬਸੰਤੁ ਮਹਲਾ ੫ ਹਿੰਡੋਲ ‡ ॥ ਤੇਰੀ ਕੁਦਰਤਿ ਤੂਹੈ ਜਾਣਹਿ ਅਉਰੁ ਨ ਦੂਜਾ ਜਾਣੈ ॥ ਜਿਸਨੋ ਕ੍ਰਿਪਾ ਕਰਹਿ ਮੇਰੇ ਪਿਆਰੇ ਸੋਈ ਤੁਝੈ ਪਛਾਣੈ ॥ ੧ ॥ ਤੇਰਿਆ ਭਗਤਾ ਕਉ ਬਲਿਹਾਰਾ॥ ਥਾਨੁ ਸੁਹਾਵਾ ਸਦਾ ਪ੍ਰਭ ਤੇਰਾ ਰੰਗ ਤੇਰੇ ਆਪਾਰਾ ॥ ੧ ॥ ਰਹਾਉ॥ [੨੦]ਤੇਰੀ ਸੇਵਾ ਤੁਝ ਤੇ ਹੋਵੈ ਅਉਰੁ ਨ ਦੂਜਾ ਕਰਤਾ ॥ ਭਗਤੁ ਤੇਰਾ ਸੋਈ ਤੁਧੁ ਭਾਵੈ

੧ ਸੰਸਾਰ ਸਾਗਰ ਲੰਘਾ ਦਿਤਾ ।
੨ ਹਉਮੈ ਤਿਆਗ ਕੇ ਅੰਦਰ ਦੇਖ ਖਿੜਾਉ ਹੀ ਖਿੜਾਉ ਹੈ।
੩ ਲਪੇਟਿਆ (ਚਰਨ ਕਮਲਾਂ ਨਾਲ)।
੪ ਕੋਮਲ। ਕੋਮਲ ਬਿਰਛਾਂ ਵਿਚ ਸੰਘਣੀ ਵਾਸ਼ਨਾ ਹੈ।
੫ ਕਾਠ (ਲਕੜ) ਵਰਗੇ ਕਰੜੇ।
੬ ਨਾਮ ਬੀਜ ਕੇ ਖਿੜਾਉ ਪ੍ਰਾਪਤ ਕਰਨ ਦੀ ਰੁਤਿ।
੭ ਪ੍ਰਫੁੱਲਤ ਰਹਿੰਦਾ ਹੈ; ਆਤਮਾ ਰੂਪ ਬਨ ਫੁਲਦਾ ਰਹਿੰਦਾ ਹੈ।
੮ ਕਲਜੁਗ। ਦੇਖੋ ਪੰ. ੪੪੬, ਨੋਟ ੪।
੯ ਜਿਸ ਦੇ ਮੱਥੇ ਉਤੇ ਹਰੀ ਵਲੋਂ ਹੁਕਮ ਦਾ ਲੇਖ ਪਿਆ ਹੈ।
੧੦ ਰਲ ਕੇ ਬਹਿਣ ਵਾਲੇ; ਦੋ ਆਮ੍ਹੋ ਸਾਹਮਣੇ ਬਹਿ ਕੇ ਖੇਡਣ ਵਾਲੇ। ਹਰਿ-ਨਾਮ ਦੀ ਖੇਡ ਰਲ ਕੇ ਖੇਡਣ ਵਾਲੇ ਜੋੜੀਵਾਲ ਬਣੇ,ਅਤੇ ਗੁਰੂ ਦੁਆਰਾ ਸੰਸਾਰ ਦੀ ਵਰਤੋਂ ਵਿਹਾਰ ਦੀ ਬਸਾਤ ਬਣਾ ਕੇ ਬੈਠੇ ।
੧੧ ਬਸਾਤ, ਚੌਪੜ ਖੇਡਣ ਦਾ ਕਪੜਾ।
੧੨ ਇਸ ਤਰਾਂ ਨਾਲ ਸੰਸਾਰ ਰੂਪ ਚੌਪੜ ਬਾਜ਼ੀ ਖੇਡੋ, ਹੇ ਬੀਰੋ!
੧੩ ਗੁਰੂ ਦੁਆਰਾ।
੧੪ ਪੀੜ, ਦੁਖ।
੧੫ ਦਇਆ ਦਾਨ ਆਦਿ।
੧੬ ਨਰਦਾਂ।
੧੭ ਜਿਵੇਂ ਖੇਡ ਵਿਚ ਦਾਉ ਪੇਚ ਹੁੰਦੇ ਹਨ, ਤਿਵੇਂ ਸੰਸਾਰ ਵਿਚ ਵੀ ਕਈ ਔਖੇ ਦਾਉ ਪੇਚਾਂ ਦਾ ਮੁਕਾਬਲਾ ਕਰਨਾ ਪੈਂਦਾ ਹੈ।
੧੮ ਦੇਖੋ ਪੰ. ੧੧੧੨, ਨੋਟ ੩।
੧੯ ਜਿੱਤ ਕੇ।
੨੦ ਤੇਰੀ ਸੇਵਾ ਤੈਥੋਂ, ਭਾਵ ਤੇਰੀ ਕਿਰਪਾ ਨਾਲ ਹੀ ਹੋ ਸਕਦੀ ਹੈ। ਇਸ ਸੇਵਾ ਦਾ ਕਰਤਾ ਇਸ ਲਈ ਤੂੰ ਹੀ ਹੈਂ; ਭਾਵ ਮਨੁਖ ਦਾ ਆਪਣਾ ਜਤਨ ਤੇਰੀ ਕ੍ਰਿਪਾ ਤੋਂ ਬਿਨਾਂ ਕਾਮ-ਯਾਬ ਨਹੀਂ ਹੋ ਸਕਦਾ।

---

* ਇਹ ਸਮਾਂ ਨਾਮ ਬੀਜਨ ਦਾ ਹੈ। ਕਈ ਭਾਗਾਂ ਵਾਲੇ ਹਉਮੈ ਨੂੰ ਤਿਆਗ ਕੇ ਆਪਣੇ ਅੰਦਰ ਨਾਮ ਪ੍ਰਫੁਲਤ ਕਰਦੇ ਹਨ, ਅਤੇ ਕਈ ਭਰਮ ਵਿਚ ਭੁਲੇ ਹੋਏ ਸੁਕੇ ਕਠੋਰ ਹੀ ਰਹਿੰਦੇ ਹਨ।

† ਸੰਸਾਰ ਨੂੰ ਚੌਪੜ ਦੀ ਖੇਡ ਨਾਲ ਤਸ਼ਬੀਹ ਦੇ ਕੇ ਸਮਝਾਂਦੇ ਹਨ ਕਿ ਇਹ ਖੇਡ ਤਾਂ ਔਖੀ ਹੈ, ਪਰ ਜੇ ਗੁਰੂ ਦੁਆਰਾ ਸਤ-ਸੰਗਤ ਬਣਾ ਲਈਏ ਤਾਂ ਜ਼ਿੰਦਗੀ ਦੇ ਦਾਉ ਪੇਚਾਂ ਵਿਚੋਂ ਲੰਘ ਕੇ ਬਾਜ਼ੀ ਜਿਤ ਸਕਦੇ ਹਾਂ।

‡ ਜਿਸ ਉਤੇ ਹਰੀ ਆਪ ਮਿਹਰ ਕਰੇ, ਓਹੀ ਭਗਤੀ ਵਿਚ ਲਗਦਾ ਹੈ।

ਜਿਸ ਨੋ ਤੂ [੧]ਰੰਗੁ ਧਰਤਾ ॥ ੨ ॥ ਤੂ ਵਡ ਦਾਤਾ ਤੂ ਵਡ ਦਾਨਾ[੨] ਅਉਰੁ ਨਹੀ ਕੋ ਦੂਜਾ ॥ ਤੂ ਸਮਰਥੁ ਸੁਆਮੀ ਮੇਰਾ ਹਉ ਕਿਆ ਜਾਣਾ ਤੇਰੀ ਪੂਜਾ ॥ ੩ ॥ [੩]ਤੇਰਾ ਮਹਲੁ ਅਗੋਚਰੁ ਮੇਰੇ ਪਿਆਰੇ ਬਿਖਮੁ[੪] ਤੇਰਾ ਹੈ ਭਾਣਾ ॥ ਕਹੁ ਨਾਨਕ ਢਹਿ ਪਇਆ ਦੁਆਰੈ ਰਖਿ ਲੇਵਹੁ [੫]ਮੁਗਧ ਅਜਾਣਾ ॥ ੪ ॥ ੨ ॥ ੨੦ ॥ ਬਸੰਤੁ ਹਿੰਡੋਲ ਮਹਲਾ ੫ *॥ ਮੂਲੁ ਨ ਬੂਝੈ ਆਪੁ ਨ ਸੂਝੈ ਭਰਮਿ ਬਿਆਪੀ ਅਹੰ ਮਨੀ[੬]॥ ੧ ॥ ਪਿਤਾ ਪਾਰਬ੍ਰਹਮ ਪ੍ਰਭ ਧਨੀ[੭] ॥ ਮੋਹਿ ਨਿਸਤਾਰਹੁ ਨਿਰਗੁਨੀ ॥ ੧ ॥ ਰਹਾਉ ॥ [੮]ਓਪਤਿ ਪਰਲਉ ਪ੍ਰਭ ਤੇ ਹੋਵੈ ਇਹ ਬੀਚਾਰੀ ਹਰਿ ਜਨੀ ॥ ੨ ॥ ਨਾਮ ਪ੍ਰਭੂ ਕੇ ਜੋ ਰੰਗਿ ਰਾਤੇ ਕਲਿ ਮਹਿ ਸੁਖੀਏ ਸੇ ਗਨੀ[੯] ॥ ੩ ॥ ਅਵਰੁ ਉਪਾਉ ਨ ਕੋਈ ਸੂਝੈ ਨਾਨਕ ਤਰੀਐ ਗੁਰ ਬਚਨੀ ॥ ੪ ॥ ੩ ॥ ੨੧ ॥

੧ ਓ ਸਤਿਗੁਰ ਪ੍ਰਸਾਦਿ ॥ ਰਾਗੁ ਬਸੰਤੁ ਹਿੰਡੋਲ ਮਹਲਾ ੯ †॥ ਸਾਧੋ ਇਹ ਤਨੁ ਮਿਥਿਆ ਜਾਨਉ ॥ [੧੦]ਯਾ ਭੀਤਰਿ ਜੋ ਰਾਮੁ ਬਸਤੁ ਹੈ ਸਾਚੋ ਤਾਹਿ ਪਛਾਨੋ ॥ ੧ ॥ ਰਹਾਉ ॥ ਇਹੁ ਜਗੁ ਹੈ ਸੰਪਤਿ[੧੧] ਸੁਪਨੇ ਕੀ ਦੇਖਿ ਕਹਾ ਐਡਾਨੋ[੧੨] ॥ ਸੰਗਿ ਤਿਹਾਰੈ[੧੩] ਕਛੂ ਨ ਚਾਲੈ [੧੪]ਤਾਹਿ ਕਹਾ ਲਪਟਾਨੋ ॥ ੧ ॥ ਉਸਤਤਿ ਨਿੰਦਾ ਦੋਊ ਪਰਹਰ[੧੫] ਹਰਿ ਕੀਰਤਿ [੧੬]ਉਰ ਆਨੋ ॥ ਜਨ ਨਾਨਕ ਸਭ ਹੀ ਮੈ ਪੂਰਨ ਏਕ ਪੁਰਖ ਭਗਵਾਨੋ ॥ ੨ ॥ ੧ ॥ ਬਸੰਤੁ ਮਹਲਾ ੯ ‡॥ ਪਾਪੀ [੧੭]ਹੀਐ ਮੈ ਕਾਮੁ ਬਸਾਇ ॥ ਮਨੁ ਚੰਚਲੁ [੧੮]ਯਾ ਤੇ ਗਹਿਓ ਨ ਜਾਇ ॥ ੧ ॥ ਰਹਾਉ ॥ ਜੋਗੀ ਜੰਗਮ[੧੯] ਅਰੁ ਸੰਨਿਆਸ ॥ ਸਭ ਹੀ ਪਰਿ [੨੦]ਡਾਰੀ ਇਹ ਫਾਸ ॥ ੧ ॥ ਜਿਹਿ ਜਿਹਿ ਹਰਿ ਕੋ ਨਾਮੁ ਸਮ੍ਹਾਰਿ ॥ ਤੇ ਭਵ ਸਾਗਰ ਉਤਰੇ ਪਾਰਿ ॥ ੨ ॥ ਜਨ ਨਾਨਕ ਹਰਿ ਕੀ ਸਰਨਾਇ ॥ ਦੀਜੈ ਨਾਮੁ ਰਹੈ ਗੁਨ ਗਾਇ ॥ ੩ ॥ ੨ ॥ ਬਸੰਤੁ ਮਹਲਾ ੯ §॥ ਮਾਈ ਮੈ ਧਨੁ ਪਾਇਓ ਹਰਿ ਨਾਮੁ ॥ ਮਨੁ ਮੇਰੋ [੨੧]ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ[੨੨] ॥ ੧ ॥ ਰਹਾਉ ॥ ਮਾਇਆ ਮਮਤਾ ਤਨ ਤੇ ਭਾਗੀ ਉਪਜਿਓ ਨਿਰਮਲ ਗਿਆਨੁ ॥ ਲੋਭ ਮੋਹ ਏਹ [੨੩]ਪਰਸਿ ਨ ਸਾਕੈ ਗਹੀ[੨੪] ਭਗਤਿ ਭਗਵਾਨ ॥ ੧ ॥ ਜਨਮ ਜਨਮ ਕਾ ਸੰਸਾ ਚੂਕਾ ਰਤਨੁ ਨਾਮੁ ਜਬ ਪਾਇਆ ॥ ਤ੍ਰਿਸਨਾ ਸਕਲ[੨੫] ਬਿਨਾਸੀ ਮਨ ਤੇ ਨਿਜ ਸੁਖ ਮਾਹਿ ਸਮਾਇਆ ॥ ੨ ॥ ਜਾ ਕਉ ਹੋਤ ਦਇਆਲੁ [੨੬]ਕਿਰਪਾ ਨਿਧਿ ਸੋ ਗੋਬਿੰਦ ਗੁਨ ਗਾਵੈ ॥ ਕਹੁ ਨਾਨਕ ਇਹ ਬਿਧਿ ਕੀ ਸੰਪੈ[੨੭] ਕੋਊ ਗੁਰਮੁਖਿ[੨੮] ਪਾਵੈ ॥ ੩ ॥ ੩ ॥ ਬਸੰਤੁ ਮਹਲਾ ੯ ¶॥ ਮਨ ਕਹਾ ਬਿਸਾਰਿਓ ਰਾਮ ਨਾਮੁ ॥ ਤਨੁ ਬਿਨਸੈ [੨੯]ਜਮ ਸਿਉ ਪਰੈ ਕਾਮੁ ॥ ੧ ॥ ਰਹਾਉ ॥

੧ ਪਿਆਰ ਧਰਦਾ ਹੈ ।
੨ [ਫ਼ਾ.] ਸਿਆਣਾ ।
੩ ਤੇਰਾ ਮਕਾਨ ਸਾਡੇ ਮਨ ਜਾਂ ਅੱਖਾਂ ਤੋਂ ਪਰੇ ਹੈ।
੪ ਕਰੜਾ, ਕਠਿਨ ।
੫ ਮੂਰਖ ਤੇ ਇਞਾਣਾ ।
੬ ਹਉਮੈ । ਭਰਮ ਵਿਚ ਹੋਣ ਕਰਕੇ ਐਸੀ ਹਉਮੈ ਵਾਪਰੀ ਹੈ ਕਿ ਮਨੁਖ ਆਪਣੇ ਅਸਲੇ ਹਰੀ ਨੂੰ ਨਹੀਂ ਸਮਝਦਾ, ਅਤੇ ਨਾ ਹੀ ਆਪਣੇ ਆਪ ਨੂੰ ਸਮਝਦਾ ਹੈ । (ਜਿਸ ਨੂੰ ਸਮਝ ਆਈ ਹੈ, ਉਹ ਤਾਂ ਅਗਲੀ ਤੁਕ ਵਿਚ ਦਸਦਾ ਹੈ ਕਿ ਹਰੀ ਪਿਤਾ 'ਮੂਲ' ਹੈ, ਅਸੀਂ 'ਨਿਰਗੁਨੀ' ਹਾਂ ।)
੭ [ਸਿੰਧੀ. ਧਣੀ] ਮਾਲਕ ।
੮ ਉਤਪਤੀ ਤੇ ਨਾਸ ।
੯ ਗਿਣਦਾ ਹਾਂ ।
੧੦ ਇਸ ਤਨ ਅੰਦਰ ।
੧੧ ਧਨ । ਸੁਪਨੇ ਦੀ ਦੌਲਤ ਕੇਵਲ ਮਨ ਨੂੰ ਧੋਖਾ ਦੇਣ ਵਾਲੀ ਹੁੰਦੀ ਹੈ ।
੧੨ ਐਂਠਨਾ, ਹੰਕਾਰੀ ਹੋਵਣਾ ।
੧੩ ਤੇਰੇ ।
੧੪ ਉਸ ਨਾਲ ਕਿਉਂ ਚਿੰਬੜਦਾ ਹੈਂ ?
੧੫ ਛਡ ਦੇ ।
੧੬ ਦਿਲ ਵਿਚ ਲਿਆਵੇ ।
੧੭ ਦਿਲ ਵਿਚ ।
੧੮ ਇਸ ਲਈ ਪਕੜਿਆ ਨਹੀਂ ਜਾਂਦਾ ।
੧੯ ਸ਼ੇਵ੍ਹਿ ਸਾਧੂਆਂ ਦਾ ਇਕ ਫ਼ਿਰਕਾ ।
੨੦ ਸੁਟੀ ਹੈ ਕਾਮ ਦੀ ਫਾਹੀ ।
੨੧ ਭਟਕਣ ਤੋਂ ।
੨੨ ਟਿਕਾਉ ।
੨੩ ਛੋਹ ਨਹੀਂ ਸਕਦੇ ।
੨੪ ਫੜੀ ਹੈ ।
੨੫ ਸਾਰੀ ।
੨੬ ਮਿਹਰ ਦਾ ਖ਼ਜ਼ਾਨਾ ।
੨੭ ਧਨ । ਇਸ ਤਰਾਂ ਦਾ ਧਨ ।
੨੮ ਗੁਰੂ ਦੁਆਰਾ ।
੨੯ ਜਮ ਨਾਲ ਵਾਸਤਾ ਪੈ ਜਾਂਦਾ ਹੈ; ਭਾਵ ਜਮ ਦੇ ਵਸ ਹੋ ਜਾਈਦਾ ਹੈ ।

---

* ਮਨੁਖ ਹਉਮੈ ਵਿਚ ਪਿਆ ਹੋਇਆ ਆਪਣੀ ਵਿਤ ਤੇ ਹਰੀ ਦੀ ਵਡਿਆਈ ਨੂੰ ਨਹੀਂ ਸਮਝਦਾ । ਪਰ ਅੰਤ ਨਿਸਤਾਰਾ ਗੁਰੂ ਦੇ ਚਰਨਾਂ ਦੁਆਰਾ ਹੁੰਦਾ ਹੈ ।

† ਸੰਸਾਰੀ ਪਦਾਰਥਾਂ ਦੇ ਲੋਭ ਨੂੰ ਛਡ ਕੇ ਅੰਦਰ ਵਸਦੇ ਹਰੀ ਵਿਚ ਲਗਨ ਲਾਣੀ ਚਾਹੀਦੀ ਹੈ।

‡ ਅੰਦਰ ਕਾਮ ਹੋਵੇ ਤਾਂ ਭੀ ਮਨ ਹਰੀ ਦੇ ਪਾਸੇ ਨਹੀਂ ਲਗਦਾ, ਭਾਵੇਂ ਸੰਸਾਰ ਛਡ ਕੇ ਜੋਗੀ ਸੰਨਿਆਸੀ ਹੀ ਕਿਉਂ ਨਾ ਬਣ ਜਾਈਏ । ਮਨ ਨੂੰ ਹਰੀ-ਨਾਮ ਵਲ ਲਾਈਏ, ਤਾਂ ਬੇੜਾ ਪਾਰ ਹੋ ਜਾਂਦਾ ਹੈ ।

§ ਹਰੀ-ਨਾਮ ਵਿਚ ਮਨ ਲਾਉਣ ਨਾਲ ਮਨ ਦੀ ਭਟਕਣਾ ਦੂਰ ਹੋ ਜਾਂਦੀ ਹੈ, ਅਤੇ ਵਿਸ਼ੇ ਵਿਕਾਰਾਂ ਤੋਂ ਹਟ ਕੇ ਪੂਰਨ ਟਿਕਾਉ ਵਾਲਾ ਹੋ ਜਾਂਦਾ ਹੈ ।

¶ ਇਸ ਅਤੇ ਅਗਲੇ ਸ਼ਬਦ ਦਾ ਸਮੁਚਾ ਭਾਵ: ਸੰਸਾਰ ਦੇ ਰਿਸ਼ਤੇ ਤੇ ਪਦਾਰਥ ਅਨਿਸਥਿਰ ਹਨ । ਇਨ੍ਹਾਂ ਦੀ ਲਗਨ ਤੋੜ ਨਹੀਂ ਨਿਭਦੀ । ਮਨ ਦੀ ਪੂਰੀ ਲਗਨ ਹਰੀ ਦੀ ਭਗਤੀ ਵਿਚ ਲਾਣੀ ਚਾਹੀਦੀ ਹੈ ਜੋ ਦੋਹਾਂ ਜਹਾਨਾਂ ਵਿਚ ਕੰਮ ਆਉਂਦੀ ਹੈ ।

ਗੁਰਬਾਣੀ ਵਿਚ ਇਸ ਸੰਸਾਰ ਬਾਬਤ ਦੋ ਵਖਰੇ ੨ ਖ਼ਿਆਲ ਜ਼ਾਹਰ ਕੀਤੇ ਮਿਲਦੇ ਹਨ : ਇਕ ਇਹ ਕਿ 'ਇਹੁ ਜਗੁ ਸਚੇ ਕੀ ਹੈ ਕੋਠੜੀ' (ਵਾਰ ਆਸਾ), ਤੇ ਦੂਜਾ ਇਹ ਕਿ 'ਸਗਲ ਜਗਤੁ ਹੈ ਜੈਸੇ ਸੁਪਨਾ' (ਸੋਰਠਿ ਮਃ ੯) ਜਾਂ 'ਕਾਗਦ ਕੋਟੁ ਇਹੁ ਜਗੁ ਹੈ ਬਪੁਰੋ' (ਮਲਾਰ ਮਃ ੧) । ਜਗਤ ਹੈ ਈ ਦੋ ਤਰਾਂ ਦਾ : ਇਕ ਉਹ ਜੋ ਵਾਹਿਗੁਰੂ ਨੇ ਆਪ ਬਣਾਇਆ ਹੈ ਅਤੇ ਦੂਜਾ ਉਹ ਜੋ ਦੂਜੇ ਭਾਵ ਵਿਚ ਲਗ ਕੇ ਅਸੀ ਮੋਹ ਦਾ ਪਸਾਰਾ ਰਚ ਲੈਂਦੇ ਹਾਂ । 'ਮਾਈ ਬਾਪ ਪੁਤ੍ਰ ਸਭਿ ਹਰਿ ਕੇ ਕੀਏ । ਸਭਨਾ ਕਉ ਸਨਬੰਧੁ ਹਰਿ ਕਰਿ ਦੀਏ' (ਗੂਜਰੀ ਮਃ ੪) । ਇਨ੍ਹਾਂ ਰਿਸ਼ਤਿਆਂ ਦੇ ਫ਼ਰਜ਼ ਪੂਰੇ ਕਰਨੇ ਸਾਡਾ ਧਰਮ ਹੈ, ਪਰ ਜਦੋਂ ਮੋਹ ਵਧਾ ਕੇ ਅਸੀਂ ਆਪਣੀ ਜ਼ਿੰਦਗੀ ਇਨ੍ਹਾਂ ਵਿਚ ਹੀ ਸਮਝਣ ਲਗ ਪੈਂਦੇ ਹਾਂ, ਤਾਂ ਇਹੋ ਪਸਾਰਾ ਝੂਠਾ ਸੰਸਾਰ ਬਣ ਜਾਂਦਾ ਹੈ ।

ਇਹੁ ਜਗੁ ਧੂਏ ਕਾ ਪਹਾਰ[੧] ॥ ਤੈ ਸਾਚਾ ਮਾਨਿਆ [੨]ਕਿਹ ਬਿਚਾਰਿ ॥ ੧ ॥ ਧਨੁ ਦਾਰਾ[੩] ਸੰਪਤਿ[੪] ਗ੍ਰੇਹ[੫] ॥ ਕਛੁ ਸੰਗਿ ਨ ਚਾਲੈ ਸਮਝ ਲੇਹ ॥ ੨ ॥ ਇਕ ਭਗਤਿ ਨਾਰਾਇਨ ਹੋਇ ਸੰਗਿ ॥ ਕਹੁ ਨਾਨਕ [੬]ਭਜੁ ਤਿਹ ਏਕ ਰੰਗਿ ॥ ੩ ॥ ੪ ॥ ਬਸੰਤੁ ਮਹਲਾ ੯ ॥ ਕਹਾ ਭੂਲਿਓ ਰੇ ਝੂਠੇ ਲੋਭ ਲਾਗ ॥ ਕਛੁ ਬਿਗਰਿਓ ਨਾਹਨਿ ਅਜਹੁ ਜਾਗ ॥ ੧ ॥ ਰਹਾਉ ॥ ਸਮ[੭] ਸੁਪਨੈ ਕੈ ਇਹੁ ਜਗੁ ਜਾਨੁ ॥ ਬਿਨਸੈ ਛਿਨ ਮੈ [੮]ਸਾਚੀ ਮਾਨੁ ॥ ੧ ॥ ਸੰਗਿ ਤੇਰੈ ਹਰਿ ਬਸਤ ਨੀਤ[੯] ॥ [੧੦]ਨਿਸ ਬਾਸੁਰ ਭਜੁ ਤਾਹਿ ਮੀਤ ॥ ੨ ॥ ਬਾਰ ਅੰਤ ਕੀ ਹੋਇ ਸਹਾਇ ॥ ਕਹੁ ਨਾਨਕ ਗੁਨ ਤਾ ਕੇ ਗਾਇ ॥ ੩ ॥ ੫ ॥

ਬਸੰਤੁ ਮਹਲਾ ੧ ਅਸਟਪਦੀਆ ਘਰੁ ੧ ਦੁਤੁਕੀਆ

੧ ਓ ਸਤਿਗੁਰ ਪ੍ਰਸਾਦਿ * ॥ ਜਗੁ ਕਊਆ ਨਾਮੁ ਨਹੀ ਚੀਤਿ ॥ [੧੧]ਨਾਮੁ ਬਿਸਾਰਿ ਗਿਰੈ ਦੇਖੁ ਭੀਤਿ ॥ ਮਨੂਆ ਡੋਲੈ [੧੨]ਚੀਤਿ ਅਨੀਤਿ ॥ ਜਗ ਸਿਉ ਤੂਟੀ ਝੂਠ ਪਰੀਤਿ ॥ ੧ ॥ ਕਾਮੁ ਕ੍ਰੋਧੁ ਬਿਖੁ [੧੩]ਬਜਰੁ ਭਾਰੁ ॥ [੧੪]ਨਾਮ ਬਿਨਾ ਕੈਸੇ ਗੁਨ ਚਾਰੁ ॥ ੧ ॥ ਰਹਾਉ ॥ [੧੫]ਘਰੁ ਬਾਲੂ ਕਾ ਘੂਮਨ ਘੇਰਿ ॥ ਬਰਖਸਿ ਬਾਣੀ[੧੬] ਬੁਦਬੁਦਾ ਹੇਰਿ[੧੭] ॥ [੧੮]ਮਾਤ੍ਰ ਬੂੰਦ ਤੇ ਧਰਿ ਚਕੁ ਫੇਰਿ ॥ [੧੯]ਸਰਬ ਜੋਤਿ ਨਾਮੈ ਕੀ ਚੇਰਿ ॥ ੨ ॥ [੨੦]ਸਰਬ ਉਪਾਇ ਗੁਰੂ ਸਿਰਿਮੋਰੁ ॥ ਭਗਤਿ ਕਰਉ [੨੧]ਪਗ ਲਾਗਉ ਤੋਰ ॥ ਨਾਮਿ ਰਤੋ ਚਾਹਉ ਤੁਝ ਓਰੁ[੨੨] ॥ ਨਾਮੁ ਦੁਰਾਇ[੨੩] ਚਲੈ ਸੋ ਚੋਰੁ ॥ ੩ ॥ ਪਤਿ ਖੋਈ ਬਿਖੁ ਅੰਚਲਿ[੨੪] ਪਾਇ ॥ ਸਾਚ ਨਾਮਿ ਰਤੋ ਪਤਿ ਸਿਉ ਘਰਿ ਜਾਇ ॥ [੨੫]ਜੋ ਕਿਛੁ ਕੀਨਸਿ ਪ੍ਰਭੁ ਰਜਾਇ ॥ [੨੬]ਭੈ ਮਾਨੈ ਨਿਰਭਉ ਮੇਰੀ ਮਾਇ ॥ ੪ ॥ [੨੭]ਕਾਮਨਿ ਚਾਹੈ ਸੁੰਦਰਿ ਭੋਗੁ ॥ ਪਾਨ ਫੂਲ ਮੀਠੇ ਰਸ ਰੋਗ ॥ [੨੮]ਖੀਲੈ ਬਿਗਸੈ ਤੇਤੋ ਸੋਗ ॥ ਪ੍ਰਭ ਸਰਣਾਗਤਿ ਕੀਨ੍ਹਸਿ ਹੋਗ ॥ ੫ ॥ ਕਾਪੜੁ ਪਹਿਰਸਿ ਅਧਿਕੁ[੨੯] ਸੀਗਾਰੁ ॥ [੩੦]ਮਾਟੀ ਫੂਲੀ ਰੂਪੁ ਬਿਕਾਰੁ ॥ [੩੧]ਆਸਾ ਮਨਸਾ ਬਾਂਧੋ ਬਾਰੁ ॥ ਨਾਮ ਬਿਨਾ ਸੂਨਾ ਘਰੁ ਬਾਰੁ ॥ ੬ ॥ ਗਾਛਹੁ[੩੨] ਪੁਤ੍ਰੀ ਰਾਜਕੁਆਰਿ ॥ [੩੩]ਨਾਮੁ ਭਣਹੁ ਸਚੁ ਦੋਤੁ[੩੪] ਸਵਾਰਿ ॥ [੩੫]ਪ੍ਰਿਉ ਸੇਵਹੁ ਪ੍ਰਭ ਪ੍ਰੇਮ ਅਧਾਰਿ ॥ ਗੁਰ ਸਬਦੀ ਬਿਖੁ [੩੬]ਤਿਆਸ ਨਿਵਾਰਿ ॥ ੭ ॥ [੩੭]ਮੋਹਨਿ ਮੋਹਿ ਲੀਆ ਮਨੁ ਮੋਹਿ ॥ ਗੁਰ ਕੈ ਸਬਦਿ ਪਛਾਨਾ ਤੋਹਿ ॥ ਨਾਨਕ [੩੮]ਠਾਢੇ ਚਾਹਹਿ ਪ੍ਰਭੂ ਦੁਆਰਿ ॥ [੩੯]ਤੇਰੇ ਨਾਮਿ ਸੰਤੋਖੇ ਕਿਰਪਾ ਧਾਰਿ ॥ ੮ ॥ ੧ ॥ ਬਸੰਤੁ ਮਹਲਾ ੧ † ॥ ਮਨੁ ਭੂਲਉ ਭਰਮਸਿ ਆਇ ਜਾਇ ॥ [੪੦]ਅਤਿ ਲੁਬਧ ਲੁਭਾਨਉ ਬਿਖਮ ਮਾਇ ॥ ਨਹ ਅਸਥਿਰੁ ਦੀਸੈ [੪੧]ਏਕ ਭਾਇ ॥ [੪੨]ਜਿਉ ਮੀਨ ਕੁੰਡਲੀਆ ਕੰਠਿ ਪਾਇ ॥ ੧ ॥ [੪੩]ਮਨੁ ਭੂਲਉ ਸਮਝਸਿ ਸਾਚ ਨਾਇ ॥

੧ ਪਹਾੜ।
੨ ਕੀ ਸਮਝ ਕੇ ?
੩ ਇਸਤਰੀ।
੪ [ਸੰ. ਸੰਪਦਾ] ਧਨ। ੫ ਘਰ।
੬ ਉਸਨੂੰ ਭਜ ਇਕਸਾਰ ਪ੍ਰੇਮ ਨਾਲ।
੭ ਸਮਾਨ।
੮ ਸਚ ਜਾਣ। ੯ ਸਦਾ।
੧੦ ਰਾਤ ਦਿਨ ਉਸ ਨੂੰ ਸਿਮਰ, ਹੇ ਮਿੱਤਰ!
੧੧ ਤੂੰ ਦੇਖ ਕਿ ਉਹ ਨਾਮ ਨੂੰ ਵਿਸਾਰ ਕੇ ਭਿਤੀ (ਚੋਗ ਵਿਕਾਰਾਂ ਰੂਪ) ਤੇ ਡਿਗਦਾ ਹੈ। ਭੀਤਿ [ਸਿੰਧੀ 'ਭੀਤੀ'] ਚੋਗਾ। ਦੇਖੋ ਪੰ. ੮੫੩, ਨੋਟ ੩੩।
੧੨ ਚਿਤ ਵਿਚ ਬਦਨੀਤੀ ਹੈ। ਇਹ ਸਭ ਕੁਝ ਵੇਖ ਕੇ ਸਾਡੀ ਤਾਂ ਜਗਤ ਨਾਲੋਂ ਝੂਠੀ ਪ੍ਰੀਤ ਟੁਟ ਚੁਕੀ ਹੈ।
੧੩ [ਵਜ੍ਰ=ਇੰਦ੍ਰ ਦੀ ਗਦਾ] ਵਜ੍ਰ ਵਾਂਗ ਸਖ਼ਤ ਭਾਰ ਹੈ।
੧੪ ਨਾਮ ਬਿਨਾਂ ਗੁਣਾਂ ਵਾਲਾ ਆਚਾਰ ਕਿਵੇਂ ਬਣ ਸਕਦਾ ਹੈ ?
੧੫ ਰੇਤ ਦਾ ਘਰ ਹੈ ਜੋ ਸਮੁੰਦਰ ਦੇ ਚੱਕਰ ਵਿਚ ਪਿਆ ਹੋਵੇ।
੧੬ ਬਣਾਵਟ, ਰਚਨਾ। ਬਰਖਾ ਵਿਚ ਜਿਵੇਂ ਤੂੰ ਬੁਲਬੁਲੇ ਦੀ ਬਣਾਵਟ ਨੂੰ ਵੇਖਦਾ ਹੈਂ।
੧੭ ਵੇਖ।
੧੮ ਬੂੰਦ ਮਾਤਰ ਤੋਂ ਚੱਕ ਫੇਰਿਆ ਤੇ ਇਹ ਸਰੀਰ ਬਣਾ ਦਿਤਾ ਹੈ।
੧੯ ਪਰ ਸਾਰੀਆਂ ਤਾਕਤਾਂ ਨਾਮ ਦੀਆਂ ਦਾਸੀਆਂ ਹਨ।
੨੦ ਸਾਰਿਆਂ ਨੂੰ ਉਪਾ ਕੇ ਤੂੰ ਸ਼ਿਰੋਮਣੀ ਗੁਰੂ ਹੈਂ।
੨੧ ਤੇਰੇ ਚਰਨੀਂ ਲਗਦਾ ਹਾਂ।
੨੨ ਤਰਫ਼। ੨੩ ਲੁਕਾ ਕੇ।
੨੪ ਪੱਲੇ।
੨੫ ਜੋ ਕੁਝ ਹਰੀ ਨੇ ਕੀਤਾ ਹੈ, ਆਪਣੀ ਰਜ਼ਾ ਅਨੁਸਾਰ ਕੀਤਾ ਹੈ।
੨੬ ਜੋ ਹਰੀ ਦੇ ਭਉ ਨੂੰ ਮੰਨਦਾ ਹੈ ਉਹ ਨਿਰਭਉ ਹੁੰਦਾ ਹੈ।
੨੭ ਇਸਤਰੀ ਚਾਹੁੰਦੀ ਹੈ ਸੁੰਦਰੀ ਹੋਵਾਂ ਤੇ ਭੋਗ ਕਰਾਂ। ('ਸੁੰਦਰਿ' ਇਸਤਰੀ-ਲਿੰਗ ਹੈ।)
੨੮ ਜਿੰਨਾ ਖੇਲਦੀ ਤੇ ਪ੍ਰਸੰਨ ਫਿਰਦੀ ਹੈ ਤਿੰਨਾ ਸੋਗ ਹੀ ਹੈ, ਪਰ ਜੋ ਪ੍ਰਭੂ ਦੀ ਸ਼ਰਨ ਹੈ ਉਹ ਜੋ ਕਰਨਾ ਲੋੜਦੀ ਹੈ ਉਹ ਹੋ ਜਾਂਦਾ ਹੈ।
੨੯ ਬਹੁਤਾ।
੩੦ ਮਿਟੀ ਫੁਲੀ ਹੋਈ ਹੈ ਤੇ ਵਿਕਾਰ ਰੂਪ ਹੋਈ ਹੈ।
੩੧ ਆਸਾ ਮਨਸਾ ਨੇ ਰਬ ਵਾਲਾ ਦਰਵਾਜ਼ਾ ਰੋਕਿਆ ਹੈ।
੩੨ ਜਾਓ। ਹੇ ਬੱਚੀ ਰਾਜ-ਕੁਮਾਰੀ ! ਜਾਓ।
੩੩ ਸਚਾ ਨਾਮ ਜਪੋ।
੩੪ ਦਿਨ। ਦਿਨ ਨੂੰ ਸੰਵਾਰ ਕੇ, ਅੰਮ੍ਰਿਤ ਵੇਲਾ ਸੰਭਾਲ ਕੇ।
੩੫ ਪਿਆਰੇ ਪ੍ਰਭੂ ਨੂੰ ਸੇਵੋ, ਉਸ ਦੇ ਪ੍ਰੇਮ ਦੇ ਆਸਰੇ।
੩੬ ਪਿਆਸ ਦੂਰ ਕਰ ਕੇ।
੩੭ ਹਰੀ ਮੋਹਨ ਨੇ ਮੇਰਾ ਮਨ ਮੋਹ ਲਿਆ।
੩੮ ਤੇਰੇ ਦਰ ਤੇ ਖੜੇ ਤੈਨੂੰ ਵੇਖਣਾ ਚਾਹੁੰਦੇ ਹਾਂ।
੩੯ ਤੇਰੇ ਨਾਮ ਵਿਚ ਸੰਤੋਖ ਆਵੇ—ਤੂੰ ਇਹ ਕਿਰਪਾ ਕਰ।
੪੦ ਬਹੁਤ ਲਾਲਚੀ ਹੋਇਆ ੨ ਵਿਹੁ ਰੂਪ ਮਾਇਆ ਵਿਚ ਲਲਚਾ ਰਿਹਾ ਹੈ। ਬਿਖਮ=ਵਿਖ-ਮੈ= ਜ਼ਹਿਰ ਰੂਪ। ੪੧ ਇਕ ਦੇ ਪਿਆਰ ਵਿਚ।
੪੨ ਇਸਤਰੂੰ ਲੋਭੀ ਹੈ; ਜਿਵੇਂ ਮੱਛੀ ਲੋਭ ਵਿਚ ਆਪਣੇ ਗਲ ਕੁੰਡੀ ਪਵਾਂਦੀ ਹੈ।
੪੩ ਭੁੱਲਾ ਹੋਇਆ ਮਨ ਸਚੇ ਨਾਮ ਨਾਲ ਸਮਝਦਾਰ ਹੋ ਸਕਦਾ ਹੈ।

---

*ਰਾਜਾ ਸ਼ਿਵਨਾਭ ਦੀ ਧਰਤੀ ਗੁਰੂ ਜੀ ਨੇ ਚਰਨ ਪਾਏ, ਉਸ ਦਾ ਬਾਗ਼ ਹਰਿਆ ਹੋ ਗਿਆ। ਰਾਜਾ ਗੁਰੂ ਜੀ ਦੀ ਪ੍ਰੀਖਿਆ ਲਈ ਮੋਹਨੀਆਂ ਭੇਜਦਾ ਹੈ। ਉਸ ਪ੍ਰਥਾਇ ਇਹ ਸ਼ਬਦ ਉਚਾਰਿਆ ਗਿਆ।

ਸਮੁੱਚਾ ਭਾਵ : ਮਨੁਖ ਵਿਕਾਰਾਂ ਦੀ ਭਿੱਤੀ ਵੇਖ ਕੇ ਡੋਲਦਾ ਤਦ ਹੈ, ਜਦ ਉਹ ਨਾਮ ਨੂੰ ਵਿਸਾਰ ਬਹਿੰਦਾ ਹੈ। ਹੇ ਬਚੀਓ ! ਜਿਸ ਰੂਪ ਦਾ ਮਾਣ ਕਰ ਕੇ ਮੇਰੇ ਪਾਸ ਆਈਆਂ ਹੋ, ਉਹ ਰੂਪ ਨਾਮ ਤੋਂ ਬਿਨਾਂ ਨਿਕੰਮਾ ਹੈ, ਅਤੇ ਇਸ ਦੇ ਨਾਲ ਦੇ ਕਾਮ-ਰਸ ਰੋਗ ਹਨ, ਜਿਨ੍ਹਾਂ ਦੇ ਭੋਗਣ ਤੋਂ ਸਿਵਾਇ ਸੋਗ ਦੇ ਕੁਝ ਪ੍ਰਾਪਤ ਨਹੀਂ ਹੁੰਦਾ। ਇਸ ਲਈ ਹੇ ਬੱਚੀਓ ! ਜਾਓ, ਨਾਮ ਜਪੋ ਅਤੇ ਆਪਣਾ ਜਨਮ ਸਵਾਰੋ। ਤੁਸੀਂ ਮੈਨੂੰ ਮੋਹ ਨਹੀਂ ਸਕਦੀਆਂ, ਕਿਉਂਕਿ ਮੇਰਾ ਮਨ ਤਾਂ ਅਗੇ ਹੀ ਹਰੀ-ਮੋਹਨ ਨੇ ਮੋਹਿਆ ਹੋਇਆ ਹੈ। ਤੁਸੀਂ ਭੀ ਉਸੇ ਸਰਬ-ਪ੍ਰਿਅ ਪ੍ਰਭੂ ਨੂੰ ਪਿਆਰ ਨਾਲ ਸੇਵੋ।

† ਨਾਮ ਬਿਨਾਂ ਮਨ ਭਟਕਦਾ ਰਹਿੰਦਾ ਹੈ, ਤੇ ਦੁਖ ਪਾਉਂਦਾ ਹੈ ; ਫਿਰ ਜਦ ਗੁਰੂ ਮਿਲੇ ਤੇ ਉਸ ਦਾ ਸ਼ਬਦ ਗ੍ਰਹਿਣ ਕਰੇ, ਤਾਂ ਮਤ ਉਜਲੀ ਹੋ ਕੇ ਰਜ਼ਾ ਵਿਚ ਲਗ ਜਾਂਦੀ ਹੈ।

ਗੁਰ ਸਬਦੁ ਬੀਚਾਰੇ [੧]ਸਹਜ ਭਾਇ ॥ ੧ ॥ ਰਹਾਉ ॥ ਮਨੁ ਭੂਲਉ ਭਰਮਸਿ [੨]ਭਵਰ ਤਾਰ ॥ ਬਿਲ[੩] ਬਿਰਥੇ ਚਾਹੈ ਬਹੁ ਬਿਕਾਰ ॥ ਮੈਗਲ[੪] ਜਿਉ ਫਾਸਸਿ ਕਾਮਹਾਰ[੫] ॥ ਕੜਿ[੬] ਬੰਧਨਿ ਬਾਧਿਓ [੭]ਸੀਸ ਮਾਰ ॥੨॥ ਮਨੁ ਮੁਗਧੌ[੮] ਦਾਦਰੁ[੯] ਭਗਤਿ ਹੀਨੁ ॥ [੧੦]ਦਰਿ ਭ੍ਰਸਟ ਸਰਾਪੀ ਨਾਮ ਬੀਨੁ ॥ ਤਾ ਕੈ ਜਾਤਿ ਨ ਪਾਤੀ ਨਾਮ ਲੀਨ ॥ ਸਭਿ ਦੂਖ ਸਹਾਈ ਗੁਣਹ ਬੀਨ ॥ ੩ ॥ [੧੧]ਮਨੁ ਚਲੈ ਨ ਜਾਈ ਠਾਕਿ ਰਾਖੁ ॥ ਬਿਨੁ ਹਰਿ ਰਸ ਰਾਤੇ ਪਤਿ ਨ ਸਾਖੁ[੧੨] ॥ ਤੂ ਆਪੇ ਸੁਰਤਾ ਆਪਿ ਰਾਖੁ[੧੩] ॥ [੧੪]ਧਰਿ ਧਾਰਣ ਦੇਖੈ ਜਾਣੈ ਆਪਿ ॥੪॥ ਆਪਿ ਭੁਲਾਏ ਕਿਸੁ ਕਹਉ ਜਾਇ ॥ ਗੁਰੁ ਮੇਲੇ ਬਿਰਥਾ[੧੫] ਕਹਉ ਮਾਇ ॥ ਅਵਗਣ ਛੋਡਉ ਗੁਣ ਕਮਾਇ ॥ ਗੁਰ ਸਬਦੀ ਰਾਤਾ ਸਚਿ ਸਮਾਇ ॥੫॥ ਸਤਿਗੁਰ ਮਿਲਿਐ ਮਤਿ ਊਤਮ ਹੋਇ ॥ ਮਨੁ ਨਿਰਮਲੁ ਹਉਮੈ ਕਢੈ ਧੋਇ ॥ ਸਦਾ ਮੁਕਤੁ ਬੰਧਿ ਨ ਸਕੈ ਕੋਇ ॥ ਸਦਾ ਨਾਮੁ ਵਖਾਣੈ[੧੬] ਅਉਰੁ ਨ ਕੋਇ ॥ ੬ ॥ ਮਨੁ ਹਰਿ ਕੈ ਭਾਣੈ ਆਵੈ ਜਾਇ ॥ ਸਭ ਮਹਿ ਏਕੋ ਕਿਛੁ ਕਹਣੁ ਨ ਜਾਇ ॥ ਸਭੁ ਹੁਕਮੋ ਵਰਤੈ ਹੁਕਮਿ ਸਮਾਇ ॥ ਦੂਖ ਸੂਖ ਸਭ ਤਿਸੁ ਰਜਾਇ ॥ ੭ ॥ ਤੂ ਅਭੁਲੁ ਨ ਭੂਲੌ ਕਦੇ ਨਾਹਿ ॥ ਗੁਰ ਸਬਦੁ ਸੁਣਾਏ ਮਤਿ ਅਗਾਹਿ[੧੭] ॥ ਤੂ ਮੋਟਉ[੧੮] ਠਾਕੁਰੁ ਸਬਦ ਮਾਹਿ ॥ ਮਨੁ ਨਾਨਕ ਮਾਨਿਆ ਸਚੁ ਸਲਾਹਿ ॥ ੮ ॥ ੨ ॥ ਬਸੰਤੁ ਮਹਲਾ ੧ * ॥ ਦਰਸਨ ਕੀ ਪਿਆਸ ਜਿਸੁ ਨਰ ਹੋਇ ॥ [੧੯]ਏਕਤੁ ਰਾਚੈ ਪਰਹਰਿ ਦੋਇ ॥ ਦੂਰਿ ਦਰਦੁ ਮਥਿ ਅੰਮ੍ਰਿਤੁ ਖਾਇ ॥ ਗੁਰਮੁਖਿ[੨੦] ਬੂਝੈ ਏਕ ਸਮਾਇ ॥ ੧ ॥ ਤੇਰੇ ਦਰਸਨ ਕਉ ਕੇਤੀ ਬਿਲਲਾਇ[੨੧] ॥ ਵਿਰਲਾ ਕੋ ਚੀਨਸਿ[੨੨] ਗੁਰ ਸਬਦਿ ਮਿਲਾਇ ॥ ੧ ॥ ਰਹਾਉ ॥ [੨੩]ਬੇਦ ਵਖਾਣਿ ਕਹਹਿ ਇਕੁ ਕਹੀਐ ॥ ਓਹੁ ਬੇਅੰਤੁ [੨੪]ਅੰਤੁ ਕਿਨਿ ਲਹੀਐ ॥ ਏਕੋ ਕਰਤਾ ਜਿਨਿ ਜਗੁ ਕੀਆ ॥ [੨੫]ਬਾਝੁ ਕਲਾ ਧਰਿ ਗਗਨੁ ਧਰੀਆ ॥ ੨ ॥ [੨੬]ਏਕੋ ਗਿਆਨੁ ਧਿਆਨੁ ਧੁਨਿ ਬਾਣੀ ॥ ਏਕੁ ਨਿਰਾਲਮੁ[੨੭] ਅਕਥ ਕਹਾਣੀ ॥ ਏਕੋ ਸਬਦੁ ਸਚਾ ਨੀਸਾਣੁ ॥ ਪੂਰੇ ਗੁਰ ਤੇ ਜਾਣੈ ਜਾਣੁ[੨੮] ॥ ੩ ॥ [੨੯]ਏਕੋ ਧਰਮੁ ਦ੍ਰਿੜੈ ਸਚੁ ਕੋਈ ॥ ਗੁਰਮਤਿ ਪੂਰਾ ਜੁਗਿ ਜੁਗਿ ਸੋਈ ॥ [੩੦]ਅਨਹਦਿ ਰਾਤਾ ਏਕ ਲਿਵ ਤਾਰ ॥ ਓਹੁ ਗੁਰਮੁਖਿ ਪਾਵੈ ਅਲਖ ਅਪਾਰ ॥ ੪ ॥ ਏਕੋ ਤਖਤੁ ਏਕੋ ਪਾਤਿਸਾਹੁ ॥ ਸਰਬੀ ਥਾਈ ਵੇਪਰਵਾਹੁ ॥ [੩੧]ਤਿਸ ਕਾ ਕੀਆ ਤ੍ਰਿਭਵਣ ਸਾਰੁ ॥ ਓਹੁ ਅਗਮੁ ਅਗੋਚਰੁ[੩੨] ਏਕੰਕਾਰੁ ॥ ੫ ॥ ਏਕਾ ਮੂਰਤਿ[੩੩] ਸਾਚਾ ਨਾਉ ॥ ਤਿਥੈ ਨਿਬੜੈ ਸਾਚੁ ਨਿਆਉ ॥ ਸਾਚੀ ਕਰਣੀ ਪਤਿ ਪਰਵਾਣੁ ॥ ਸਾਚੀ ਦਰਗਹ ਪਾਵੈ ਮਾਣੁ ॥ ੬ ॥ ਏਕਾ ਭਗਤਿ ਏਕੋ ਹੈ ਭਾਉ ॥ ਬਿਨੁ ਭੈ ਭਗਤੀ ਆਵਉ ਜਾਉ ॥

੧ ਸ਼ਾਂਤੀ ਨਾਲ, ਅਡੋਲ ਮਨ ਹੋ ਕੇ ।
੨ ਡੇਰੇ ਦੀ ਤਰ੍ਹਾਂ ।
੩ ਖੁੱਡਾਂ, ਗੋਲਕਾਂ । ਨੌਂ ਗੋਲਕਾਂ ਸਮੇਤ ਇੰਦ੍ਰੇ ਵਿਅਰਥ ਹਨ, ਤੇ ਇਨ੍ਹਾਂ ਰਾਹੀਂ ਮਨ ਬਹੁਤ ਵਿਕਾਰਾਂ ਨੂੰ ਚਾਹੁੰਦਾ ਹੈ ।
੪ ਹਾਥੀ ।
੫ ਕਾਮਾਤੁਰ, ਕਾਮੀ ।
੬ ਕੜ ਕੇ, ਬੰਨ੍ਹ ਕੇ ।
੭ ਸਿਰ ਦੀ ਮਾਰ । ਸਿਰ ਤੇ ਅੰਕਸ ਦੀ ਮਾਰ ਨਾਲ ਕੜ ਕੇ ਬੰਧੀਜਦਾ ਹੈ ।
੮ ਮੂਰਖ ।
੯ ਡੱਡੂ ।
੧੦ ਹਰੀ ਦੇ ਦਰ ਤੋਂ ਭਰਿਸ਼ਟੇ ਹਨ, ਸਰਾਪੀ ਹਨ, ਨਾਮ ਤੋਂ ਬਿਨਾਂ ਹਨ । ਉਨ੍ਹਾਂ ਦੀ ਨਾ ਜਾਤ ਹੈ ਨਾ ਪਤ ਹੈ ਤੇ ਨਾ ਉਨ੍ਹਾਂ ਦਾ ਕੋਈ ਨਾਮ ਲੈਂਦਾ ਹੈ । ਗੁਣਾਂ ਤੋਂ ਬਿਨਾਂ ਹੋਣ ਕਰਕੇ ਉਨ੍ਹਾਂ ਦੇ ਦੁਖ ਹੀ ਸਾਥੀ ਬਣਦੇ ਹਨ ।
੧੧ ਮਨ ਦੌੜਦਾ ਹੈ ਤੇ ਰੋਕਿਆਂ ਰਹਿੰਦਾ ਨਹੀਂ ।
੧੨ ਇਤਬਾਰ ।
੧੩ ਰਖਣਵਾਲਾ ।
੧੪ ਸ੍ਰਿਸ਼ਟੀ ਨੂੰ ਧਰ ਕੇ ਆਪ ਹੀ ਦੇਖਦਾ ਹੈ ।
੧੫ [ਸੰ. ਵਜਥਾ] ਦਿਲ ਦਾ ਦੁਖ ।
੧੬ ਉਚਾਰਦਾ ਹੈ । ਕੇਵਲ ਨਾਮ ਉਚਾਰਦਾ ਹੈ, ਹੋਰ ਕੁਝ ਨਹੀਂ ।
੧੭ ਅਗਾਧ । ਉਨ੍ਹਾਂ ਦੀ ਮਤ ਅਗਾਧ ਹੋ ਜਾਂਦੀ ਹੈ।
੧੮ ਵੱਡਾ । ਦੇਖੋ ਪੰ. ੧੦੯੦, ਨੋਟ ੨੪ ।
੧੯ ਦ੍ਵੈਤ ਭਾਵ ਨੂੰ ਦੂਰ ਕਰ ਕੇ ਏਕਤਾ ਵਿਚ ਰਚਦਾ ਹੈ । ਏਕਤੁ=ਏਕਤ੍ਵ, ਏਕਤਾ, ਵਹਦਾਨੀਅਤ ।
੨੦ ਗੁਰੂ ਦੁਆਰਾ ।
੨੧ ਤਰਲੇ ਲੈਂਦੀ ਹੈ ।
੨੨ ਬੁਝਦਾ ਹੈ ।
੨੩ ਵੇਦ ਵਖਿਆਨ ਕਰ ਕੇ ਕਹਿੰਦੇ ਹਨ ਕਿ ਇਕੋ ਹਰੀ ਜਪਣਾ ਚਾਹੀਦਾ ਹੈ ।
੨੪ ਉਸਦਾ ਅੰਤ ਕਿਸ ਨੇ ਲਭਾ ਹੈ ? ਭਾਵ ਕਿਸੇ ਨਹੀਂ ।
੨੫ ਬਿਨਾਂ ਕਿਸੇ ਕਲ ਦੇ ਆਕਾਸ਼ ਨੂੰ ਆਸਰਾ ਦਿਤਾ ਹੋਇਆ ਹੈ ।
੨੬ ਇਕੋ ਗੁਰਬਾਣੀ ਦਾ ਉਚਾਰਨ ਹੀ ਗਿਆਨ ਧਿਆਨ ਹੈ । ਦੇਖੋ ਪੰ. ੮੭੯, ਨੋਟ ੭ ।
੨੭ ਨਿਰਲੇਪ ।
੨੮ ਜਾਨਣ ਯੋਗ ਹਰੀ ਨੂੰ ।
੨੯ ਜੇ ਕੋਈ ਸਚਾਈ ਨੂੰ ਸਮਝੇ ਤਾਂ ਧਰਮ ਸਦਾ ਇਕੋ ਹੀ ਹੈ; ਗੁਰੂ ਦੀ ਸਿਖਿਆ ਅਨੁਸਾਰ ਪੂਰਾ ਪ੍ਰਭੂ ਹਰ ਇਕ ਜੁਗ ਵਿਚ ਇਕੋ ਜਿਹਾ ਰਹਿੰਦਾ ਹੈ । "ਜੁਗਹ ਜੁਗੰਤਰਿ ਸਾਹਿਬੁ ਸਚੁ ਸੋਈ" (ਰਾਮਕਲੀ ਮਃ ੧) ।
੩੦ ਜੋ ਬੇਅੰਤ ਹਰੀ ਵਿਚ ਇਕਾਗਰ ਹੋ ਕੇ ਲਿਵ ਲਾ ਰਖਦਾ ਹੈ, ਉਹ ਗੁਰਮੁਖ ਬੇਅੰਤ ਹਰੀ ਨੂੰ ਮਿਲ ਪੈਂਦਾ ਹੈ ।
੩੧ ਤਿੰਨ ਭਵਨਾਂ ਦਾ ਤਤ ਉਸ ਨੇ ਕੀਤਾ ਹੈ ।
੩੨ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ ।
੩੩ ਹਸਤੀ । ਦੇਖੋ ਪੰ. ੬੬੧, ਨੋਟ ੨੨ ।

---

* ਜਿਸ ਨੂੰ ਹਰੀ ਦੇ ਦੇਖਣ ਦੀ ਚਾਹ ਹੋਵੇ, ਉਹ ਗੁਰੂ ਦੇ ਸ਼ਬਦ ਵਿਚ ਲਗੇ । ਇਸੇ ਵਿਚ ਗਿਆਨ ਧਿਆਨ ਆ ਜਾਂਦੇ ਹਨ । ਗੁਰ-ਸ਼ਬਦ ਰਾਹੀਂ ਨਿਸਚਾ ਹੋ ਜਾਂਦਾ ਹੈ ਕਿ ਧਰਮ ਸਮੇਂ ਸਮੇਂ ਬਦਲਦਾ ਨਹੀਂ ਆਇਆ (ਇਹ ਨਹੀਂ ਕਿ ਕਦੀ ਭਗਤੀ ਮਾਰਗ ਤੇ ਕਦੀ ਗਿਆਨ ਮਾਰਗ ਪ੍ਰਵਾਨ ਹੁੰਦਾ ਹੋਵੇ), ਬਲਕਿ ਸਦਾ ਇਕੋ ਹੀ ਰਿਹਾ ਹੈ, ਕਿਉਂਕਿ ਰੱਬ ਜੋ ਇਕੋ ਹੈ ਅਤੇ ਸਦਾ ਇਕੋ ਰਿਹਾ ਹੈ । ਉਸ ਦਾ ਸੁਭਾਉ ਇਕੋ ਹੋਣ ਕਰਕੇ ਇਹ ਹੋ ਨਹੀਂ ਸਕਦਾ ਕਿ ਉਸਨੂੰ ਅਜ ਇਕ ਗਲ ਪਸੰਦ ਹੋਵੇ, ਤੇ ਕਲ ਕੋਈ ਹੋਰ ਗਲ । ਉਹ ਸਦਾ ਭਗਤੀ ਤੇ ਪ੍ਰਸੰਨ ਹੁੰਦਾ ਆਇਆ ਹੈ : "ਜੇ ਜੋ ਤਰਿਓ ਪੁਰਾਤਨੁ ਨਵਤਨੁ ਭਗਤਿ ਭਾਇ ਹਰਿ ਦੇਵਾ" (ਸਾਰਗ ਮਃ ੫) ।

[1]ਗੁਰ ਤੇ ਸਮਝਿ ਰਹੈ ਮਿਹਮਾਣੁ ॥ ਹਰਿ ਰਸਿ ਰਾਤਾ ਜਨੁ ਪਰਵਾਣੁ ॥ ੭ ॥ ਇਤ ਉਤ ਦੇਖਉ ਸਹਜੇ ਰਾਵਉ[2] ॥ ਤੁਝ ਬਿਨੁ ਠਾਕੁਰ ਕਿਸੈ ਨ ਭਾਵਉ ॥ ਨਾਨਕ ਹਉਮੈ ਸਬਦਿ ਜਲਾਇਆ ॥ ਸਤਿਗੁਰਿ ਸਾਚਾ ਦਰਸੁ ਦਿਖਾਇਆ ॥ ੮ ॥ ੩ ॥ ਬਸੰਤੁ ਮਹਲਾ ੧ *॥ ਚੰਚਲੁ[3] ਚੀਤੁ ਨ ਪਾਵੈ ਪਾਰਾ ॥ ਆਵਤ ਜਾਤ ਨ ਲਾਗੈ ਬਾਰਾ[4] ॥ ਦੂਖੁ ਘਣੋ[5] ਮਰੀਐ ਕਰਤਾਰਾ ॥ ਬਿਨੁ ਪ੍ਰੀਤਮ [6]ਕੋ ਕਰੈ ਨ ਸਾਰਾ ॥ ੧ ॥ ਸਭ ਊਤਮ ਕਿਸੁ ਆਖਉ ਹੀਨਾ[7] ॥ ਹਰਿ ਭਗਤੀ ਸਚਿ ਨਾਮਿ ਪਤੀਨਾ[8] ॥ ੧ ॥ ਰਹਾਉ ॥ ਅਉਖਧ[9] ਕਰਿ ਥਾਕੀ ਬਹੁਤੇਰੇ ॥ ਕਿਉ ਦੁਖੁ ਚੂਕੈ ਬਿਨੁ ਗੁਰ ਮੇਰੇ ॥ ਬਿਨੁ ਹਰਿ ਭਗਤੀ ਦੂਖ ਘਣੇਰੇ ॥ ਦੁਖ ਸੁਖ ਦਾਤੇ ਠਾਕੁਰ ਮੇਰੇ ॥ ੨ ॥ ਰੋਗੁ ਵਡੋ ਕਿਉ ਬਾਂਧਉ ਧੀਰਾ[10] ॥ [11]ਰੋਗੁ ਬੁਝੈ ਸੋ ਕਾਟੈ ਪੀਰਾ ॥ ਮੈ ਅਵਗਣ ਮਨ ਮਾਹਿ ਸਰੀਰਾ ॥ ਢੂਢਤ ਖੋਜਤ ਗੁਰਿ ਮੇਲੇ ਬੀਰਾ[12] ॥ ੩ ॥ ਗੁਰ ਕਾ ਸਬਦੁ ਦਾਰੂ ਹਰਿ ਨਾਉ ॥ ਜਿਉ ਤੂ ਰਾਖਹਿ ਤਿਵੈ ਰਹਾਉ ॥ ਜਗੁ ਰੋਗੀ [13]ਕਹ ਦੇਖਿ ਦਿਖਾਉ ॥ ਹਰਿ ਨਿਰਮਾਇਲੁ[14] ਨਿਰਮਲੁ ਨਾਉ ॥ ੪ ॥ ਘਰ ਮਹਿ ਘਰੁ[15] ਜੋ ਦੇਖਿ ਦਿਖਾਵੈ ॥ [16]ਗੁਰ ਮਹਲੀ ਸੋ ਮਹਲਿ ਬੁਲਾਵੈ ॥ ਮਨ ਮਹਿ ਮਨੂਆ ਚਿਤ ਮਹਿ ਚੀਤਾ ॥ ਐਸੇ ਹਰਿ ਕੇ ਲੋਗ ਅਤੀਤਾ[17] ॥ ੫ ॥ ਹਰਖ[18] ਸੋਗ ਤੇ ਰਹਹਿ ਨਿਰਾਸਾ ॥ ਅੰਮ੍ਰਿਤੁ ਚਾਖਿ ਹਰਿ ਨਾਮਿ ਨਿਵਾਸਾ ॥ ਆਪੁ ਪਛਾਣਿ ਰਹੈ ਲਿਵ ਲਾਗਾ ॥ ਜਨਮੁ ਜੀਤਿ ਗੁਰਮਤਿ ਦੁਖੁ ਭਾਗਾ ॥ ੬ ॥ ਗੁਰਿ ਦੀਆ ਸਚੁ ਅੰਮ੍ਰਿਤੁ ਪੀਵਉ ॥ [19]ਸਹਜਿ ਮਰਉ ਜੀਵਤ ਹੀ ਜੀਵਉ ॥ [20]ਅਪਣੋ ਕਰਿ ਰਾਖਹੁ ਗੁਰ ਭਾਵੈ ॥ ਤੁਮਰੋ ਹੋਇ ਸੁ ਤੁਝਹਿ ਸਮਾਵੈ ॥ ੭ ॥ ਭੋਗੀ ਕਉ ਦੁਖੁ ਰੋਗ ਵਿਆਪੈ ॥ [21]ਘਟਿ ਘਟਿ ਰਵਿ ਰਹਿਆ ਪ੍ਰਭੁ ਜਾਪੈ ॥ ਸੁਖ ਦੁਖ ਹੀ ਤੇ ਗੁਰ ਸਬਦਿ ਅਤੀਤਾ ॥ ਨਾਨਕ ਰਾਮੁ [22]ਰਵੈ ਹਿਤ ਚੀਤਾ ॥ ੮ ॥ ੪ ॥ ਬਸੰਤੁ ਮਹਲ ੧ ਇਕਤੁਕੀਆ †॥ [23]ਮਤੁ ਭਸਮ ਅੰਧੂਲੇ ਗਰਬਿ ਜਾਹਿ ॥ ਇਨਿ ਬਿਧਿ ਨਾਗੇ ਜੋਗੁ ਨਾਹਿ ॥ ੧ ॥ ਮੂੜ੍ਹੇ ਕਾਹੇ ਬਿਸਾਰਿਓ ਤੈ ਰਾਮਨਾਮ ॥ ਅੰਤਕਾਲਿ ਤੇਰੈ ਆਵੈ ਕਾਮ ॥ ੧ ॥ ਰਹਾਉ ॥ ਗੁਰ ਪੂਛਿ ਤੁਮ ਕਰਹੁ ਬੀਚਾਰੁ ॥ ਜਹ ਦੇਖਉ ਤਹ ਸਾਰਿਗਪਾਨਿ[24] ॥ ੨ ॥ [25]ਕਿਆ ਹਉ ਆਖਾ ਜਾਂ ਕਛੂ ਨਾਹਿ ॥ ਜਾਤਿ ਪਤਿ ਸਭ ਤੇਰੈ ਨਾਇ ॥ ੩ ॥ ਕਾਹੇ ਮਾਲੁ ਦਰਬੁ[26] ਦੇਖਿ ਗਰਬਿ ਜਾਹਿ ॥ ਚਲਤੀ ਬਾਰ ਤੇਰੋ ਕਛੂ ਨਾਹਿ ॥ ੪ ॥ ਪੰਚ[27] ਮਾਰਿ ਚਿਤੁ ਰਖਹੁ ਥਾਹਿ ॥ [28]ਜੋਗ ਜੁਗਤਿ ਕੀ ਇਹੈ ਪਾਂਇ[29] ॥ ੫ ॥ ਹਉਮੈ ਪੈਖੜੁ[30] ਤੇਰੇ ਮਨੈ ਮਾਹਿ ॥ ਹਰਿ ਨ ਚੇਤਹਿ ਮੂੜੇ [31]ਮੁਕਤਿ ਜਾਹਿ ॥ ੬ ॥ ਮਤ[32] ਹਰਿ ਵਿਸਰਿਐ ਜਮ ਵਸਿ ਪਾਹਿ ॥ ਅੰਤਕਾਲਿ

੧ ਗੁਰੂ ਤੋਂ ਸਮਝ ਕੇ ਏਥੇ ਪ੍ਰਾਹੁਣਾ ਹੋ ਕੇ ਰਹੇ । ਦੇਖੋ ਪੰ. ੩੫੦, ਨੋਟ ੫ ।

੨ ਸਿਮਰਾਂ । ਇਧਰ ਉਧਰ ਦੇਖਦਾ ਹਾਂ ਤੇ ਪਿਆਰ ਨਾਲ ਤੈਨੂੰ ਹੀ ਸਿਮਰਦਾ ਹਾਂ, ਕਿਉਂਕਿ ਹੇ ਮਾਲਕ ! ਤੇਰੇ ਬਿਨਾਂ ਮੈਨੂੰ ਕੋਈ ਚੰਗਾ ਨਹੀਂ ਲਗਦਾ ।

੩ ਚਲਾਇਮਾਨ । ਮਨ ਟਿਕਾਉ ਵਾਲਾ ਨਾ ਹੋਣ ਕਰਕੇ ਹਰੀ ਦੀ ਸਮਝ ਨਹੀਂ ਪੈਂਦੀ ਅਤੇ ਛੇਤੀ ਛੇਤੀ ਜਨਮ ਮਰਨ ਦੇ ਗੇੜ ਵਿਚ ਆਈ ਜਾਈਦਾ ਹੈ ।

੪ ਦੇਰ ।

੫ ਬਹੁਤਾ । ਹੇ ਕਰਤਾਰ ! ਦੁਖ ਬਹੁਤ ਹੋਣ ਕਰਕੇ ਮਰਦੇ ਰਹੀਦਾ ਹੈ ।

੬ ਕੋਈ ਖਬਰ ਨਹੀਂ ਲੈਂਦਾ ।

੭ ਘਟ, ਨੀਵਾਂ ।

੮ ਪਤੀਜਦਾ ।

੯ ਦਵਾਈਆਂ ।

੧੦ ਧੀਰਜ ।

੧੧ ਜਿਹੜਾ ਗੁਰੂ ਰੋਗ ਨੂੰ ਜਾਣਦਾ ਹੈ, ਉਹੋ ਉਸ ਦੀ ਪੀੜ ਕਟਦਾ ਹੈ ।

੧੨ ਹੇ ਭਾਈ !

੧੩ ਕਿਸ ਨੂੰ ਲਭ ਕੇ ਆਪਣਾ ਰੋਗ ਦਿਖਾਵਾਂ ?

੧੪ ਪਵਿੱਤਰ ।

੧੫ ਹਰੀ ਦਾ ਵਾਸਾ ।

੧੬ ਗੁਰ-ਮਹਲ ਦੁਆਰਾ, ਗੁਰੂ-ਘਰ ਦੁਆਰਾ । ਜਿਹੜਾ (ਗੁਰੂ) ਮਨ ਦੇ ਅੰਦਰ ਹਰੀ ਦਾ ਵਾਸਾ ਦੇਖ ਕੇ ਹੋਰਨਾਂ ਨੂੰ ਦਿਖਾ ਸਕਦਾ ਹੈ, ਉਹ ਗੁਰੂ-ਘਰ ਦੁਆਰਾ ਹਰੀ ਦੇ ਮਹਲ ਵਿਚ ਬੁਲਾ ਲੈਂਦਾ ਹੈ । ਦੇਖੋ ਪੰ. ੭੬੭, ਨੋਟ ੧੫ ।

੧੭ ਵੈਰਾਗੀ । ਹਰੀ-ਜਨ ਐਸੇ ਵੈਰਾਗਵਾਨ ਹੁੰਦੇ ਹਨ ਕਿ ਆਪਣੇ ਮਨ ਚਿਤ ਅੰਦਰ ਹੀ ਅਸਲ ਮਨ ਨੂੰ ਲਭ ਲੈਂਦੇ ਹਨ, ਭਾਵ ਆਪਣੇ ਅਸਲ ਦੀ ਪਛਾਣ, ਆਪਣੇ ਮਨ ਦੀ ਨਿਸ਼ਾ, ਆਪਣੇ ਅੰਦਰੋਂ ਹੀ ਕਰ ਲੈਂਦੇ ਹਨ ।

੧੮ ਖੁਸ਼ੀ ।

੧੯ ਮਨ ਦੀ ਪੂਰਨ ਅਡੋਲ ਅਵਸਥਾ ਵਿਚ ਹੋ ਕੇ ਆਪਾ ਭਾਵ ਮਿਟਾ ਦਿੰਦਾ ਹਾਂ ।

੨੦ ਜੇ ਗੁਰੂ ਨੂੰ ਭਾਵੇ ਤਾਂ ਮੈਨੂੰ ਤੁਸੀਂ ਆਪਣਾ ਬਣਾ ਕੇ ਰਖੋ । (ਕਈਆਂ ਬੀੜਾਂ ਵਿਚ ਪਾਠ 'ਰਾਖਉ' ਹੈ । ਪਰ ਅਗਲੀ ਤੁਕ ਦੇ ਭਾਵ ਅਨੁਸਾਰ 'ਰਾਖਹੁ' ਹੀ ਚਾਹੀਦਾ ਹੈ ।)

੨੧ ਜੋ ਗੁਰ-ਉਪਦੇਸ਼ ਦੁਆਰਾ ਦੁਖ ਸੁਖ ਤੋਂ ਉਤੇ ਹੋ ਗਿਆ ਹੈ, ਉਸ ਨੂੰ ਘਟ ਘਟ ਵਿਚ ਹਰੀ ਜਾਪਦਾ ਹੈ ।

੨੨ ਦਿਲੀ ਹਿਤ (ਪਿਆਰ) ਨਾਲ ਸਿਮਰਦਾ ਹੈ ।

੨੩ ਹੇ ਭਸਮ ਦੇ ਅੰਨ੍ਹੇ ! (ਭਾਵ ਜਿਸਨੇ ਭਸਮ ਲਾਣ ਦੇ ਸ਼ੌਂਕ ਵਿਚ ਅਸਲੀਅਤ ਦੀ ਸੁਧ ਬੁਧ ਗੁਆ ਲਈ ਹੈ), ਮਤਾਂ ਤੂੰ ਇਸੇ ਗਲ ਤੇ ਹੰਕਾਰਿਆ ਜਾਵੇਂ । ਹੇ ਨਾਂਗੇ ! ਇਸ ਤਰੀਕੇ ਵਿਚ ਯੋਗ ਨਹੀਂ ਹੈ ।

੨੪ [ਧਰਤੀ ਜਿਸ ਦੇ ਹਥ ਵਿਚ ਹੈ] ਵਾਹਿਗੁਰੂ ।

੨੫ ਮੈਂ ਕੀਹ ਆਖ ਸਕਦਾ ਹਾਂ, ਜਦ ਮੇਰਾ ਕੁਝ ਵੀ ਨਹੀਂ ; ਇਹ ਮੇਰੀ ਉਚੀ ਜਾਤਿ ਜਾਂ ਇਜ਼ਤ ਤਾਂ ਤੇਰੇ ਨਾਮ ਕਰਕੇ ਬਣੀ ਹੋਈ ਹੈ ।

੨੬ ਧਨ, ਮਾਲ ।

੨੭ ਕਾਮ ਕ੍ਰੋਧ ਆਦੀ ।

੨੮ ਜੋਗ ਦਾ ਤਰੀਕਾ ।

੨੯ [ਫ਼ਾ.] ਬੁਨਿਆਦ ।

੩੦ ਢੰਗਾ ।

੩੧ ਜਿਸ ਕਰਕੇ ਮੁਕਤ ਹੋ ਸਕੇਂ ।

੩੨ ਮਤਾਂ ।

---

* ਹਰੀ ਦੀ ਭਗਤੀ ਬਿਨਾਂ ਬੜੇ ਦੁਖ ਵਾਪਰਦੇ ਹਨ । ਦਾਰੂ ਗੁਰੂ ਦਿੰਦਾ ਹੈ ਨਾਮ ਦਾ ।

† ਸੁਖ ਨਾ ਭੋਗ ਵਿਚ ਹੈ, ਨਾ ਜੋਗ ਵਿਚ । ਕੇਵਲ ਨਾਮ ਹੀ ਸੁਖ ਦੇ ਸਕਦਾ ਹੈ ।

ਮੂੜੇ ਚੋਟ ਖਾਹਿ ॥ ੭ ॥ ਗੁਰ ਸਬਦੁ ਬੀਚਾਰਹਿ ਆਪੁ[1] ਜਾਇ ॥ ਸਾਚ ਜੋਗੁ ਮਨਿ ਵਸੈ ਆਇ ॥੮॥ ਜਿਨਿ ਜੀਉ ਪਿੰਡੁ[2] ਦਿਤਾ ਤਿਸੁ ਚੇਤਹਿ ਨਾਹਿ ॥ ਮੜੀ ਮਸਾਣੀ ਮੂੜੇ ਜੋਗੁ ਨਾਹਿ ॥ ੯ ॥ [3]ਗੁਣ ਨਾਨਕੁ ਬੋਲੈ ਭਲੀ ਬਾਣਿ ॥ ਤੁਮ ਹੋਹੁ ਸੁਜਾਖੇ ਲੇਹੁ ਪਛਾਣਿ ॥ ੧੦ ॥ ੫ ॥ ਬਸੰਤੁ ਮਹਲਾ ੧ * ॥ ਦੁਬਿਧਾ ਦੁਰਮਤਿ ਅਧੁਲੀ[4] ਕਾਰ ॥ ਮਨਮੁਖਿ ਭਰਮੈ [5]ਮਝਿ ਗੁਬਾਰ ॥ ੧ ॥ ਮਨੁ ਅੰਧੁਲਾ ਅੰਧੁਲੀ ਮਤਿ ਲਾਗੈ ॥ ਗੁਰ ਕਰਣੀ ਬਿਨੁ ਭਰਮੁ ਨ ਭਾਗੈ ॥ ੧ ॥ ਰਹਾਉ ॥ ਮਨਮੁਖਿ ਅੰਧੁਲੇ ਗੁਰਮਤਿ ਨ ਭਾਈ ॥ ਪਸੂ ਭਏ ਅਭਿਮਾਨੁ ਨ ਜਾਈ ॥ ੨ ॥ ਲਖ ਚਉਰਾਸੀਹ ਜੰਤ ਉਪਾਏ ॥ ਮੇਰੇ ਠਾਕੁਰ ਭਾਣੇ [6]ਸਿਰਜਿ ਸਮਾਏ ॥ ੩ ॥ ਸਗਲੀ ਭੂਲੈ [7]ਨਹੀ ਸਬਦੁ ਅਚਾਰੁ ॥ ਸੋ ਸਮਝੈ ਜਿਸੁ ਗੁਰੁ ਕਰਤਾਰੁ ॥ ੪ ॥ ਗੁਰ ਕੇ ਚਾਕਰ ਠਾਕੁਰ ਭਾਣੇ ॥ ਬਖਸਿ ਲੀਏ ਨਾਹੀ ਜਮ ਕਾਣੇ[8] ॥ ੫ ॥ ਜਿਨ ਕੈ ਹਿਰਦੈ ਏਕੋ ਭਾਇਆ ॥ ਆਪੇ ਮੇਲੇ ਭਰਮੁ ਚੁਕਾਇਆ ॥ ੬ ॥ ਬੇਮੁਹਤਾਜੁ ਬੇਅੰਤੁ ਅਪਾਰਾ ॥ [9]ਸਚਿ ਪਤੀਜੈ ਕਰਣੈਹਾਰਾ ॥ ੭ ॥ ਨਾਨਕ ਭੂਲੇ ਗੁਰੁ ਸਮਝਾਵੈ ॥ ਏਕੁ ਦਿਖਾਵੈ ਸਾਚਿ ਟਿਕਾਵੈ ॥ ੮ ॥ ੬ ॥ ਬਸੰਤੁ ਮਹਲਾ ੧ † ॥ [10]ਆਪੇ ਭਵਰਾ ਫੂਲ ਬੇਲਿ ॥ ਆਪੇ ਸੰਗਤਿ ਮੀਤ ਮੇਲਿ ॥ ੧ ॥ [11]ਐਸੀ ਭਵਰਾ ਬਾਸੁ ਲੇ ॥ ਤਰਵਰ ਫੂਲੇ ਬਨ ਹਰੇ ॥ ੧ ॥ ਰਹਾਉ ॥ ਆਪੇ ਕਵਲਾ[12] ਕੰਤੁ ਆਪਿ ॥ ਆਪੇ ਰਾਵੇ ਸਬਦਿ ਥਾਪਿ ॥ ੨ ॥ ਆਪੇ ਬਛਰੂ ਗਊ ਖੀਰੁ[13] ॥ ਆਪੇ ਮੰਦਰੁ ਥੰਮ੍ ਸਰੀਰੁ ॥ ੩ ॥ ਆਪੇ ਕਰਣੀ ਕਰਣਹਾਰੁ ॥ ਆਪੇ ਗੁਰਮੁਖਿ ਕਰਿ ਬੀਚਾਰੁ ॥ ੪ ॥ ਤੂ ਕਰਿ ਕਰਿ ਦੇਖਹਿ ਕਰਣਹਾਰੁ ॥ [14]ਜੋਤਿ ਜੀਅ ਅਸੰਖ ਦੇਇ ਅਧਾਰੁ ॥ ੫ ॥ ਤੂ ਸਰੁ ਸਾਗਰੁ [15]ਗੁਣ ਗਹੀਰੁ ॥ [16]ਤੂ ਅਕੁਲ ਨਿਰੰਜਨੁ ਪਰਮ ਹੀਰੁ[17] ॥ ੬ ॥ ਤੂ ਆਪੇ ਕਰਤਾ ਕਰਣ ਜੋਗੁ ॥ [18]ਨਿਹਕੇਵਲੁ ਰਾਜਨ ਸੁਖੀ ਲੋਗੁ ॥ ੭ ॥ ਨਾਨਕ ਧ੍ਰਾਪੇ[19] ਹਰਿਨਾਮ ਸੁਆਦਿ ॥ ਬਿਨੁ ਹਰਿ ਗੁਰ ਪ੍ਰੀਤਮ ਜਨਮੁ ਬਾਦਿ[20] ॥ ੮ ॥ ੭ ॥

ਬਸੰਤੁ ਹਿੰਡੋਲ ਮਹਲਾ ੧ ਘਰੁ ੨

੧ ਓ ਸਤਿਗੁਰ ਪ੍ਰਸਾਦਿ ॥ ‡ ॥ [21]ਨਉ ਸਤ ਚਉਦਹ ਤੀਨਿ ਚਾਰਿ ਕਰਿ ਮਹਲਤਿ[22] ਚਾਰਿ ਬਹਾਲੀ ॥ [23]ਚਾਰੇ ਦੀਵੇ [24]ਚਹੁ ਹਥਿ ਦੀਏ ਏਕਾ ਏਕਾ ਵਾਰੀ ॥੧॥ ਮਿਹਰਵਾਨ ਮਧੁਸੂਦਨ[25] ਮਾਧੌ[26] ਐਸੀ ਸਕਤਿ ਤੁਮ੍ਾਰੀ ॥ ੧ ॥ ਰਹਾਉ ॥ ਘਰਿ ਘਰਿ ਲਸਕਰੁ ਪਾਵਕੁ[27] ਤੇਰਾ ਧਰਮੁ ਕਰੇ ਸਿਕਦਾਰੀ ॥ [28]ਧਰਤੀ ਦੇਗ ਮਿਲੈ ਇਕ ਵੇਰਾ ਭਾਗੁ ਤੇਰਾ ਭੰਡਾਰੀ ॥ ੨ ॥

੧ ਆਪਾ ਭਾਵ, ਹਉਮੈ।

੨ ਸਰੀਰ।

੩ ਨਾਨਕ ਗੁਣਾਂ ਵਾਲੀ ਚੰਗੀ ਗਲ ਆਖਦਾ ਹੈ।

੪ ਅਗਿਆਨਤਾ ਵਾਲੀ।

੫ ਹਨੇਰੇ ਵਿਚ। ਆਪ-ਹੁਦਰਾ ਹਨੇਰੇ ਵਿਚ ਭਉਂਦਾ ਹੈ।

੬ ਪੈਦਾ ਕਰ ਕੇ ਫਿਰ ਮਾਰ ਦਿੰਦਾ ਹੈ।

੭ ਉਨ੍ਹਾਂ ਪਾਸ ਨਾ ਸ਼ਬਦ ਤੇ ਨਾ ਆਚਾਰ ਹੈ (ਨਾ ਜ਼ਿੰਦਗੀ ਦਾ ਕੋਈ ਆਦਰਸ਼ ਬਣਦਾ ਹੈ ਤੇ ਨਾ ਉਸ ਅਨੁਸਾਰ ਬਣੀ ਰਹਿਣੀ ਹੁੰਦੀ ਹੈ)। 'ਸ਼ਬਦ' ਲਈ ਦੇਖੋ ਪੰ. ੮. ਨੋਟ ੧੩।

੮ ਡਰ। ਉਨ੍ਹਾਂ ਨੂੰ ਜਮ ਦਾ ਡਰ ਨਹੀਂ।

੯ ਉਹ ਕਰਤਾਰ ਸਚ ਨਾਲ ਪ੍ਰਸੰਨ ਹੁੰਦਾ ਹੈ।

੧੦ ਹਰੀ ਆਪ ਹੀ ਭਵਰਾ, ਆਪ ਹੀ ਫੁਲ ਤੇ ਬੇਲ ਹੈ (ਇਹ ਗੁਰਮੁਖ ਭਵਰੇ ਨੂੰ ਦਿਸਦਾ ਹੈ)।

੧੧ ਗੁਰਮੁਖ ਰੂਪ ਭਵਰਾ ਅਜੇਹੀ ਵਾਸ਼ਨਾ ਲੈਂਦਾ ਹੈ ਕਿ ਉਸ ਲਈ ਸਭ ਬਨ ਹਰੇ ਹਨ ਤੇ ਰੁਖ ਫੁਲੇ ਹਨ।

੧੨ ਮਾਇਆ।

੧੩ ਦੁੱਧ।

੧੪ ਅਣਗਿਣਤ ਜੀਆਂ ਦੀ ਜੋਤ ਨੂੰ ਆਸਰਾ ਦਿੰਦਾ ਹੈਂ।

੧੫ ਗੁਣਾਂ ਕਰਕੇ ਗਹਿਰਾ (ਡੂੰਘਾ) ਹੈਂ।

੧੬ ਤੂੰ ਕੁਲ-ਰਹਿਤ ਅਤੇ ਹੋਰ ਮਾਇਅਕ ਹਾਲਤਾਂ ਤੋਂ ਪਰੇ ਹੈਂ।

੧੭ ਹੀਰਾ।

੧੮ ਹੇ ਰਾਜਨ! ਤੂੰ ਨਿਹਕੇਵਲ (ਆਜ਼ਾਦ) ਹੈਂ ਤੇ ਤੇਰੀ ਪਰਜਾ ਸੁਖੀ ਹੈ।

੧੯ ਰਜਦਾ ਹੈ।

੨੦ ਬਿਅਰਥ।

੨੧ ਨੌ ਖੰਡ, ਸਤ ਦੀਪ, ਚੌਦਾਂ ਭਵਨ, ਤਿੰਨ ਲੋਕ, ਚਾਰ ਜੁਗ ਕਰ ਕੇ ਇਨ੍ਹਾਂ ਸਾਰਿਆਂ ਨੂੰ ਮਹਲਤ ਵਿਚ ਬਿਠਾ ਦਿਤਾ ਹੈ ਤੂੰ ਨੇ।

੨੨ ਮਹਲੁ ਦਾ ਬਹੁ-ਵਚਨ।

੨੩ ਵੇਦ।

੨੪ ਚਾਰ ਜੁਗਾਂ ਵਿਚ ਆਪਣੀ ੨ ਵਾਰੀ।

੨੫ [ਮਧੁ ਰਾਖਸ਼ ਨੂੰ ਮਾਰਨ ਵਾਲਾ, ਵਿਸ਼ਨੂੰ] ਹਰੀ।

੨੬ [ਮਾਇਆ ਦਾ ਪਤੀ] ਹਰੀ।

੨੭ [ਅੱਗ] ਜੋਤਿ। ਹਰ ਸਰੀਰ ਵਿਚ ਜੋ ਜੋਤ ਹੈ ਉਹ ਤੇਰਾ ਲਸ਼ਕਰ ਹੈ ਤੇ ਧਰਮ ਰਾਜਾ ਸਰਦਾਰੀ ਕਰਦਾ ਹੈ।

੨੮ ਧਰਤੀ ਦੇਗ ਹੈ ਜਿਸ ਤੋਂ ਇਕੋ ਵਾਰ ਸਭ ਕੁਝ ਮਿਲਦਾ ਹੈ ਤੇ ਤੇਰਾ ਬਣਾਇਆ ਹੋਇਆ ਭਾਗ ਭੰਡਾਰਾ ਵੰਡਣ ਵਾਲਾ ਹੈ।

---

* ਠੀਕ ਮਤ ਗੁਰੂ ਤੋਂ ਮਿਲਦੀ ਹੈ, ਜਿਸ ਤੋਂ ਮਨੁਖ ਦਾ ਭਰਮ ਦੂਰ ਹੁੰਦਾ, ਜ਼ਿੰਦਗੀ ਦਾ ਆਦਰਸ਼ ਬਣਦਾ ਅਤੇ ਉਸ ਅਨੁਸਾਰ ਸਚੀ ਰਹਿਣੀ ਬਣਦੀ ਹੈ।

† ਅਸਲੀ ਰਜੇਵਾਂ ਹਰੀ ਦੇ ਨਾਮ ਤੋਂ ਮਿਲਦਾ ਹੈ ਤੇ ਉਸੇ ਨਾਲ ਜਨਮ ਸਫਲ ਹੁੰਦਾ ਹੈ।

‡ ਹਰੀ ਨੇ ਸਮੇਂ ਸਮੇਂ ਦੀ ਅਗਵਾਈ ਲਈ ਧਰਮ ਪਠਾਏ ਹਨ। ਪਹਿਲੋਂ ਹਰ ਇਕ ਮਨੁਖ ਦੇ ਅੰਦਰ ਆਪਣੀ ਜੋਤਿ ਰਖੀ ਹੈ, ਜੋ ਹਰੀ ਦੇ ਪੱਖ ਦੀ ਪੁਸ਼ਟੀ ਲਈ ਫ਼ੌਜ ਦਾ ਕੰਮ ਦਿੰਦੀ ਹੈ; ਫਿਰ ਸਭ ਉਤੇ ਅਸਰ ਕਰਨ ਵਾਲੇ ਧਰਮ ਦੇ ਨੇਮ ਬਧੇ ਹਨ। ਮਨੁਖ ਲਈ ਹਰ ਥਾਂ ਚੋਗ ਖਿਲਾਰਿਆ ਹੈ, ਫਿਰ ਭੀ ਬੇਸਬਰਾ ਇਧਰ ਉਧਰ ਭਟਕਦਾ ਹੈ ਤੇ ਅੰਦਰ ਦੀ ਲੋਅ ਤੋਂ ਫ਼ਾਇਦਾ ਨਹੀਂ ਉਠਾਂਦਾ। ਮਨੁਖ ਉਹੋ ਕੁਝ ਬਣਦਾ ਹੈ, ਜੋ ਹਰੀ ਬਣਾਂਦਾ ਹੈ। ਮਸਲਨ, ਅਜ ਕਲ ਮੁਸਲਮਾਣਾਂ ਦਾ ਜ਼ੋਰ ਹੈ, ਤੇ ਲੋਕੀ ਉਨ੍ਹਾਂ ਨੂੰ ਖੁਸ਼ ਕਰਨ ਲਈ ਉਨ੍ਹਾਂ ਦੇ ਫ਼ੈਸ਼ਨ ਕਬੂਲ ਕਰ ਰਹੇ ਹਨ, ਬਲਕਿ ਆਪਣੀ ਬੋਲੀ ਤੇ ਹੋਰ ਸਭਿਆਚਾਰ ਗੁਆ ਬੈਠੇ ਹਨ।

[੧]ਨਾਸਾਬੂਰੁ ਹੋਵੈ ਫਿਰਿ ਮੰਗੈ ਨਾਰਦੁ[੨] ਕਰੇ ਖੁਆਰੀ ॥ ਲਬੁ ਅਧੇਰਾ ਬੰਦੀਖਾਨਾ [੩]ਅਉਗਣ ਪੈਰਿ ਲੁਹਾਰੀ[੪] ॥ ੩ ॥ [੫]ਪੂੰਜੀ ਮਾਰ ਪਵੈ ਨਿਤ ਮੁਦਗਰ ਪਾਪੁ ਕਰੇ ਕੋਟਵਾਰੀ ॥ [੬]ਭਾਵੈ ਚੰਗਾ ਭਾਵੈ ਮੰਦਾ ਜੈਸੀ ਨਦਰਿ ਤੁਮ੍ਾਰੀ ॥ ੪ ॥ [੭]ਆਦਿ ਪੁਰਖ ਕਉ ਅਲਹੁ ਕਹੀਐ ਸੇਖਾਂ ਆਈ ਵਾਰੀ ॥ [੮]ਦੇਵਲ ਦੇਵਤਿਆ ਕਰੁ ਲਾਗਾ ਐਸੀ ਕੀਰਤਿ ਚਾਲੀ ॥ ੫ ॥ ਕੂਜਾ ਬਾਂਗ ਨਿਵਾਜ ਮੁਸਲਾ[੯] [੧੦]ਨੀਲ ਰੂਪ ਬਨਵਾਰੀ ॥ [੧੧]ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ ॥ ੬ ॥ ਜੇ ਤੂ ਮੀਰ[੧੨] ਮਹੀਪਤਿ[੧੩] ਸਾਹਿਬੁ ਕੁਦਰਤਿ[੧੪] ਕਉਣ ਹਮਾਰੀ ॥ ਚਾਰੇ ਕੁੰਟ ਸਲਾਮੁ ਕਰਹਿਗੇ ਘਰਿ ਘਰਿ ਸਿਫਤਿ ਤੁਮ੍ਾਰੀ ॥ ੭ ॥ [੧੫]ਤੀਰਥ ਸਿੰਮ੍ਰਿਤਿ ਪੁੰਨ ਦਾਨ ਕਿਛੁ ਲਾਹਾ ਮਿਲੈ ਦਿਹਾੜੀ ॥ ਨਾਨਕ ਨਾਮੁ ਮਿਲੈ ਵਡਿਆਈ ਮੇਕਾ ਘੜੀ ਸਮ੍ਾਲੀ ॥ ੮ ॥ ੧ ॥ ੮ ॥

### ਬਸੰਤੁ ਹਿੰਡੋਲ ਘਰੁ ੨ ਮਹਲਾ ੪

੧ ਓ ਸਤਿਗੁਰ ਪ੍ਰਸਾਦਿ *॥ ਕਾਂਇਆ ਨਗਰਿ ਇਕੁ ਬਾਲਕੁ[੧੬] ਵਸਿਆ ਖਿਨੁ ਪਲੁ ਥਿਰੁ ਨ ਰਹਾਈ ॥ ਅਨਿਕ ਉਪਾਵ ਜਤਨ ਕਰਿ ਥਾਕੇ [੧੭]ਬਾਰੰਬਾਰ ਭਰਮਾਈ ॥ ੧ ॥ ਮੇਰੇ ਠਾਕੁਰ ਬਾਲਕੁ ਇਕਤੁ ਘਰਿ ਆਣੁ[੧੮] ॥ ਸਤਿਗੁਰੁ ਮਿਲੈ ਤ ਪੂਰਾ ਪਾਈਐ ਭਜੁ ਰਾਮਨਾਮੁ ਨੀਸਾਣੁ[੧੯] ॥ ੧ ॥ ਰਹਾਉ ॥ [੨੦]ਇਹੁ ਮਿਰਤਕੁ ਮੜਾ ਸਰੀਰੁ ਹੈ ਸਭੁ ਜਗੁ ਜਿਤੁ ਰਾਮਨਾਮੁ ਨਹੀ ਵਸਿਆ ॥ ਰਾਮਨਾਮੁ ਗੁਰਿ ਉਦਕੁ[੨੧] ਚੁਆਇਆ ਫਿਰਿ ਹਰਿਆ ਹੋਆ ਰਸਿਆ[੨੨] ॥ ੨ ॥ ਮੈ [੨੩]ਨਿਰਖਤ ਨਿਰਖਤ ਸਰੀਰੁ ਸਭੁ ਖੋਜਿਆ ਇਕੁ ਗੁਰਮੁਖਿ[੨੪] ਚਲਤੁ ਦਿਖਾਇਆ ॥ ਬਾਹਰੁ ਖੋਜਿ ਮੁਏ ਸਭਿ ਸਾਕਤ[੨੫] ਹਰਿ ਗੁਰਮਤੀ ਘਰਿ ਪਾਇਆ ॥੩॥ [੨੬]ਦੀਨਾ ਦੀਨ ਦਇਆਲ ਭਏ ਹੈ ਜਿਉ ਕ੍ਰਿਸਨੁ ਬਿਦਰ ਘਰਿ ਆਇਆ ॥ ਮਿਲਿਓ ਸੁਦਾਮਾ ਭਾਵਨੀ ਧਾਰਿ ਸਭੁ ਕਿਛੁ ਆਗੈ[੨੭] [੨੮]ਦਾਲਦੁ ਭੰਜਿ ਸਮਾਇਆ ॥੪॥ ਰਾਮਨਾਮ ਕੀ ਪੈਜ ਵਡੇਰੀ ਮੇਰੇ ਠਾਕੁਰਿ ਆਪਿ ਰਖਾਈ ॥ ਜੇ ਸਭਿ ਸਾਕਤ ਕਰਹਿ ਬਖੀਲੀ ਇਕ ਰਤੀ ਤਿਲੁ ਨ ਘਟਾਈ ॥ ੫ ॥ [੨੯]ਜਨ ਕੀ ਉਸਤਤਿ ਹੈ ਰਾਮਨਾਮਾ ਦਹਦਿਸਿ[੩੦] ਸੋਭਾ ਪਾਈ ॥ ਨਿੰਦਕੁ ਸਾਕਤੁ [੩੧]ਖਵਿ ਨ ਸਕੈ ਤਿਲੁ ਅਪਣੈ ਘਰਿ ਲੂਕੀ[੩੨] ਲਾਈ ॥ ੬ ॥ ਜਨ ਕਉ ਜਨੁ ਮਿਲਿ ਸੋਭਾ ਪਾਵੈ ਗੁਣ ਮਹਿ ਗੁਣ ਪਰਗਾਸਾ ॥ ਮੇਰੇ ਠਾਕੁਰ ਕੇ ਜਨ ਪ੍ਰੀਤਮ ਪਿਆਰੇ ਜੋ ਹੋਵਹਿ ਦਾਸਨਿ ਦਾਸਾ ॥ ੭ ॥ ਆਪੇ ਜਲੁ[੩੩] ਅਪਰੰਪਰੁ[੩੪] ਕਰਤਾ ਆਪੇ ਮੇਲਿ ਮਿਲਾਵੈ ॥ ਨਾਨਕ ਗੁਰਮੁਖਿ[੩੫] ਸਹਜਿ ਮਿਲਾਇ ਜਿਉ ਜਲੁ ਜਲਹਿ ਸਮਾਵੈ ॥ ੮ ॥ ੧ ॥ ੯ ॥

੧ ਬੇਸਬਰਾ ਹੋ ਕੇ ਫਿਰ ਮੰਗਦਾ ਹੈ ।

੨ [ਨਾਰਦ ਰਿਸ਼ੀ ਨੂੰ ਸਰਾਪ ਸੀ ਕਿ ਕਿਸੇ ਇਕ ਥਾਂ ਟਿਕ ਕੇ ਨਹੀਂ ਬਹਿ ਸਕਦਾ ਸੀ] ਚਲਾਏਮਾਨ ਮਨ ।

੩ ਅਵਗੁਣਾਂ ਦੀ ਪੈਰੀਂ ਬੇੜੀ ਪਈ ਹੈ ।

੪ ਲੋਹੇ ਦੀ ਬੇੜੀ ।

੫ ਪੂੰਜੀ ਇਹ ਹੈ ਕਿ ਮੁਦਗਰਾਂ ਦੀ ਮਾਰ ਪੈਂਦੀ ਹੈ ਤੇ ਪਾਪ ਹੀ ਕੋਤਵਾਲੀ ਕਰਦਾ ਹੈ ।

੬ ਜੇ ਤੈਨੂੰ ਭਾਵੇ ਤਾਂ ਚੰਗਾ ਬਣਾ ਦਿੰਦਾ ਹੈਂ ।

੭ ਆਦ ਪੁਰਖ ਨੂੰ ਅੱਲਾ ਕਹਿਣ ਲਗ ਪਏ ਹਨ, ਸ਼ੇਖ਼ਾਂ ਦੀ ਅਮਲਦਾਰੀ ਹੋ ਗਈ ਹੈ ।

੮ ਦੇਵਤਿਆਂ ਤੇ ਮੰਦਰਾਂ ਨੂੰ ਉਹਨਾਂ ਟੈਕਸ ਲਾ ਦਿਤਾ ਹੈ; ਇਹੋ ਜੇਹਾ ਰਿਵਾਜ ਚਲ ਪਿਆ ਹੈ।

੯ ਫੂਹੜੀ ਜਿਸ ਤ ਨਿਮਾਜ਼ ਪੜ੍ਹਦੇ ਹਨ ।

੧੦ ਵਾਹਿਗੁਰੂ ਵੀ ਹੁਣ ਤਾਂ ਨੀਲੇ ਰੂਪ ਵਿਚ ਦਿਸਦਾ ਹੈ । (ਮੁਗ਼ਲਾਂ ਦੇ ਰਾਜ ਵਿਚ ਸਭ ਨੀਲੇ ਬਸਤਰ ਪਹਿਨਦੇ ਸਨ) । ਦੇਖੋ ਪੰਨਾ ੪੭੨, ਫੁਟ ਨੋਟ * ।

੧੧ ਘਰ ੨ ਵਿਚ ਮੀਆਂ ਮੀਆਂ ਹੋਣ ਲਗ ਪਈ ਹੈ, ਤੇ ਬੋਲੀ ਵੀ ਬਦਲ ਗਈ ਹੈ । ਦੇਖੋ ਪੰ. ੬੬੩, ਨੋਟ ੨ ।

੧੨ ਮਾਲਕ ।

੧੩ ਧਰਤੀ ਦਾ ਪਤੀ ।

੧੪ ਤਾਕਤ । ਭਾਵ ਜੇ ਤੂੰ ਇਹ ਕੁਝ ਵਰਤਾ ਦਿਤਾ ਹੈ ਤਾਂ ਸਾਡੀ ਉਥ ਕੀ ਵਟਕ ਚਲਣੀ ਹੋਈ ?

੧੫ ਤੀਰਥ ਆਦਿ ਤੋਂ ਜੋ ਕੁਝ ਲਾਭ ਦਿਹਾੜੀ (ਮਜ਼ਦੂਰੀ) ਦੇ ਤੌਰ ਤੇ ਮਿਲਦਾ ਸੀ ਓਹ ਇਕ ਘੜੀ ਦੇ ਸਿਮਰਨ ਨਾਲ ਮਿਲ ਪਿਆ ਹੈ । ਮੇਕਾ=ਇਕ ।

੧੬ ਮਨ ਬਾਲਕ ।

੧੭ ਮੁੜ ਮੁੜ ਭਟਕਦਾ ਹੈ ।

੧੮ ਲਿਆ । ਹੇ ਮੇਰੇ ਮਾਲਕ ! ਇਸ ਇਆਣੇ ਮਨ ਨੂੰ ਇਕਾਗਰਤਾ ਦੀ ਹਾਲਤ ਵਿਚ ਲਿਆ। ਇਕਤੁ=ਇਕਤ੍ਰ, ਏਕਤਾ ।

੧੯ ਪ੍ਰਗਟ ।

੨੦ ਇਹ ਸਰੀਰ ਜੋ ਸਾਰੇ ਜਗਤ ਦਾ ਰੂਪ ਹੈ ਨਿਰੀ ਮੁਰਦਾ ਢੇਰੀ ਹੈ, ਜੇ ਇਸ ਵਿਚ ਨਾਮ ਨਹੀਂ ਵਸਿਆ ।

੨੧ ਪਾਣੀ ।

੨੨ ਰਸ ਵਾਲਾ ਹੋ ਗਿਆ ।

੨੩ ਦੇਖ ੨ ਕੇ, ਪਰਖ ੨ ਕੇ ।

੨੪ ਮੁਖੀ ਗੁਰੂ ਨੇ ।

੨੫ [ਸ਼ਕਤੀ ਦੇ ਉਪਾਸ਼ਕ] ਮਾਦਾਪ੍ਰਸਤ । ਸਾਰੇ ਮਾਦਾਪ੍ਰਸਤ ਰੱਬ ਨੂੰ ਸਰੀਰ ਤੋਂ ਬਾਹਰ ਹੀ ਢੂੰਡਦੇ ਰਹਿ ਗਏ, ਪਰ ਗੁਰੂ ਦੀ ਸਿਖਿਆ ਦੁਆਰਾ ਰੱਬ ਨੂੰ ਮਨ ਦੇ ਅੰਦਰੋਂ ਹੀ ਪਾ ਲਿਆ ।

੨੬ ਗਰੀਬਾਂ ਤੋਂ ਗਰੀਬ ਜੋ ਹਨ ਉਨ੍ਹਾਂ ਤੇ ਦਿਆਲ ਹੋਇਆ ਹੈ, ਜਿਵੇਂ ਕ੍ਰਿਸ਼ਨ ਵਿਦੁਰ ਦੇ ਘਰ ਆਇਆ ਸੀ । ਵਿਦੁਰ ਭਗਤ ਵਿਆਸ ਦਾ ਪੁਤਰ ਸੀ । ਇਸ ਦੇ ਚੰਗੇ ਗੁਣਾਂ ਤੇ ਮੋਹਿਤ ਹੋ ਕੇ ਕ੍ਰਿਸ਼ਨ ਜੀ ਰਾਜਾ ਦਰਯੋਧਨ ਦਾ ਘਰ ਛਡ ਕੇ ਇਸ ਦੇ ਘਰ ਆ ਰਹੇ ਸਨ ।

੨੭ ਪਹਿਲਾਂ ਹੀ ਘਰ ਅਪੜਨ ਤੋਂ ।

੨੮ ਗਰੀਬੀ ਭੰਨ ਕੇ ਮੁਕਾ ਦਿਤੀ ।

੨੯ ਰਾਮ-ਨਾਮ ਜਪਣ ਕਰਕੇ ਜਨ ਦੀ ਉਸਤਤ ਹੈ।

੩੦ ਸਾਰੇ ਪਾਸੇ ।

੩੧ ਸਹਾਰ ਨਹੀਂ ਸਕਦਾ।

੩੨ ਚੁਆਤੀ । ਦੇਖੋ ਪੰ. ੯੮੨, ਨੋਟ ੨੨ ।

੩੩ ਭਾਵ ਜ਼ਿੰਦਗੀ ।

੩੪ ਪਰੇ ਤੋਂ ਪਰੇ, ਹਰੀ ।

੩੫ ਗੁਰੂ ਦੁਆਰਾ ।

---

* ਮਨ ਚੰਚਲ ਹੋਣ ਕਰਕੇ ਹਰੀ ਤੋਂ ਪਰੇ ਭਟਕਦਾ ਰਹਿੰਦਾ ਹੈ ਅਤੇ ਜਦ ਤਕ ਹਰੀ ਤੋਂ ਸਖਣਾ ਰਹਿੰਦਾ ਹੈ, ਤਦ ਤੋੜੀ ਸਰੀਰ ਨਿਰਾ ਇਕ ਮੁਰਦਾ ਢੇਰ ਵਾਕਰ ਹੁੰਦਾ ਹੈ । ਪਰ ਜਦ ਗੁਰੂ ਮਿਲੇ ਤਾਂ ਮਨ ਇਕਾਗਰ ਹੋ ਕੇ ਆਪਣੇ ਅੰਦਰ ਹੀ ਹਰੀ ਨੂੰ ਵਸਦਾ ਦੇਖ ਲੈਂਦਾ ਹੈ । ਇਹ ਸਭ ਮਿਹਰਬਾਨੀ ਹਰੀ ਆਪ ਕਰਦਾ ਹੈ ।

ਬਸੰਤੁ ਮਹਲਾ ੫ ਘਰੁ ੧ ਦੁਤੁਕੀਆ

੧ ੴ ਸਤਿਗੁਰ ਪ੍ਰਸਾਦਿ ॥ *॥ [੧]ਸੁਨਿ ਸਾਖੀ ਮਨ ਜਪਿ ਪਿਆਰ ॥ ਅਜਾਮਲੁ[੨] ਉਧਰਿਆ ਕਹਿ ਏਕ ਬਾਰ ॥ ਬਾਲਮੀਕੈ[੩] ਹੋਆ ਸਾਧ ਸੰਗੁ ॥ ਧ੍ਰੂ ਕਉ ਮਿਲਿਆ ਹਰਿ ਨਿਸੰਗ[੪] ॥ ੧ ॥ [੫]ਤੇਰਿਆ ਸੰਤਾ ਜਾਚਉ ਚਰਨ ਰੇਨ ॥ ਲੇ ਮਸਤਕਿ ਲਾਵਉ [੬]ਕਰਿ ਕ੍ਰਿਪਾ ਦੇਨ ॥ ੧ ॥ ਰਹਾਉ ॥ ਗਨਿਕਾ[੭] ਉਧਰੀ ਹਰਿ ਕਹੇ ਤੋਤ[੮] ॥ ਗਜਇੰਦ੍ਰ[੯] ਧਿਆਇਓ ਹਰਿ ਕੀਓ ਮੋਖ[੧੦] ॥ [੧੧]ਬਿਪ੍ਰ ਸੁਦਾਮੇ ਦਾਲਦੁ ਭੰਜ ॥ ਰੇ ਮਨ ਤੂ ਭੀ ਭਜੁ ਗੋਬਿੰਦ ॥ ੨ ॥ ਬਧਿਕੁ[੧੨] ਉਧਾਰਿਓ [੧੩]ਖਮਿ ਪ੍ਰਹਾਰ ॥ [੧੪]ਕੁਬਿਜਾ ਉਧਰੀ ਅੰਗੁਸਟ ਧਾਰ ॥ ਬਿਦਰੁ ਉਧਾਰਿਓ [੧੫]ਦਾਸਤ ਭਾਇ ॥ ਰੇ ਮਨ ਤੂ ਭੀ ਹਰਿ ਧਿਆਇ ॥ ੩ ॥ ਪ੍ਰਹਲਾਦ ਰਖੀ ਹਰਿ ਪੈਜ ਆਪ ॥ ਬਸਤ੍ਰ ਛੀਨਤ ਦ੍ਰੋਪਤੀ ਰਖੀ ਲਾਜ ॥ ਜਿਨਿ ਜਿਨਿ ਸੇਵਿਆ ਅੰਤ ਬਾਰ ॥ ਰੇ ਮਨ ਸੇਵਿ ਤੂ ਪਰਹਿ ਪਾਰ ॥ ੪ ॥ [੧੬]ਧੰਨੈ ਸੇਵਿਆ ਬਾਲ ਬੁਧਿ ॥ ਤ੍ਰਿਲੋਚਨ ਗੁਰ ਮਿਲਿ ਭਈ ਸਿਧਿ[੧੭] ॥ ਬੇਣੀ ਕਉ ਗੁਰਿ ਕੀਓ ਪ੍ਰਗਾਸੁ ॥ ਰੇ ਮਨ ਤੂ ਭੀ ਹੋਹਿ ਦਾਸੁ ॥ ੫ ॥ ਜੈਦੇਵ ਤਿਆਗਿਓ ਅਹੰਮੇਵ[੧੮] ॥ ਨਾਈ ਉਧਰਿਓ ਸੈਨੁ ਸੇਵ ॥ ਮਨੁ[੧੯] ਡੀਗਿ ਨ ਡੋਲੈ ਕਹੂੰ ਜਾਇ ॥ ਮਨ ਤੂ ਭੀ ਤਰਸਹਿ ਸਰਣਿ ਪਾਇ ॥ ੬ ॥ ਜਿਹ ਅਨੁਗ੍ਰਹੁ[੨੦] ਠਾਕੁਰਿ ਕੀਓ ਆਪਿ ॥ [੨੧]ਸੇ ਤੈਂ ਲੀਨੇ ਭਗਤ ਰਾਖਿ ॥ ਤਿਨ ਕਾ ਗੁਣੁ ਅਵਗਣੁ ਨ ਬੀਚਾਰਿਓ ਕੋਇ ॥ ਇਹ ਬਿਧਿ ਦੇਖਿ ਮਨੁ ਲਗਾ ਸੇਵ ॥ ੭ ॥ ਕਬੀਰਿ ਧਿਆਇਓ [੨੨]ਏਕ ਰੰਗ ॥ ਨਾਮਦੇਵ ਹਰਿ ਜੀਉ ਬਸਹਿ ਸੰਗਿ ॥ ਰਵਿਦਾਸ ਧਿਆਏ ਪ੍ਰਭ ਅਨੂਪ ॥ ਗੁਰ ਨਾਨਕ ਦੇਵ ਗੋਵਿੰਦ ਰੂਪ ॥ ੮ ॥ ੧ ॥ ਬਸੰਤੁ ਮਹਲਾ ੫ † ॥ ਅਨਿਕ ਜਨਮ ਭ੍ਰਮੇ ਜੋਨਿ ਮਾਹਿ ॥ ਹਰਿ ਸਿਮਰਨ ਬਿਨੁ ਨਰਕਿ ਪਾਹਿ ॥ [੨੩]ਭਗਤਿ ਬਿਹੂਨਾ ਖੰਡ ਖੰਡ ॥ ਬਿਨੁ ਬੂਝੇ ਜਮੁ ਦੇਤ ਡੰਡ ॥ ੧ ॥ ਗੋਬਿੰਦ ਭਜਹੁ ਮੇਰੇ ਸਦਾ ਮੀਤ ॥ ਸਾਚ ਸਬਦੁ ਕਰਿ ਸਦਾ ਪ੍ਰੀਤਿ ॥ ੧ ॥ ਰਹਾਉ ॥ ਸੰਤੋਖੁ ਨ ਆਵਤ [੨੪]ਕਹੂੰ ਕਾਜ ॥ [੨੫]ਧੂੰਮ ਬਾਦਰ ਸਭਿ ਮਾਇਆ ਸਾਜ ॥ ਪਾਪ ਕਰੰਤੌ ਨਹ ਸੰਗਾਇ[੨੬] ॥ ਬਿਖੁ ਕਾ ਮਾਤਾ ਆਵੈ ਜਾਇ ॥ ੨ ॥ ਹਉ ਹਉ ਕਰਤ ਬਧੇ ਬਿਕਾਰ ॥ ਮੋਹ ਲੋਭ ਡੂਬੌ ਸੰਸਾਰ ॥ ਕਾਮਿ ਕ੍ਰੋਧਿ ਮਨੁ ਵਸਿ ਕੀਆ ॥ ਸੁਪਨੈ ਨਾਮੁ ਨ ਹਰਿ ਲੀਆ ॥ ੩ ॥ ਕਬ ਹੀ ਰਾਜਾ ਕਬ ਮੰਗਨਹਾਰੁ ॥ ਦੂਖ ਸੂਖ ਬਾਧੌ ਸੰਸਾਰ ॥ ਮਨ ਉਧਰਣ ਕਾ ਸਾਜੁ[੨੭] ਨਾਹਿ ॥ ਪਾਪ ਬੰਧਨ ਨਿਤ [੨੮]ਪਉਤ ਜਾਹਿ ॥ ੪ ॥ [੨੯]ਈਠ ਮੀਤ ਕੋਊ ਸਖਾ[੩੦] ਨਾਹਿ ॥ ਆਪਿ ਬੀਜਿ ਆਪੇ ਹੀ ਖਾਂਹਿ ॥ [੩੧]ਜਾ ਕੈ ਕੀਨੈ ਹੋਤ ਬਿਕਾਰ ॥

੧ ਹੇ ਮਨ ! ਸਾਖੀਆਂ (ਭਗਤਾਂ ਦੀਆਂ) ਸੁਣ ਕੇ ਪਿਆਰ ਨਾਲ ਜਪ ।
੨ ਦੇਖੋ ਪੰ. ੧੧੨੪, ਨੋਟ ੪੦ ।
੩ ਇਕ ਚੰਡਾਲ ਜੋ ਭਗਤੀ ਕਰਕੇ ਰਿਖੀਆਂ ਵਿਚੋਂ ਗਿਣਿਆ ਗਿਆ ।
੪ ਨਿਰਸੰਦੇਹ ।
੫ ਤੇਰੇ ਸੰਤਾਂ ਦੀ ਚਰਨ ਧੂੜ ਮੰਗਦਾ ਹਾਂ ।
੬ ਦੇਣ ਦੀ ਕਿਰਪਾ ਕਰ ।
੭ ਇਕ ਵੇਸਵਾ । ਦੇਖੋ ਪੰ. ੧੧੨੪, ਨੋਟ ੪੧।
੮ ਤੋਤਾ।
੯ ਹਾਥੀ । ਦੇਖੋ ਪੰ. ੧੧੨੪, ਨੋਟ ੪੩ ।
੧੦ ਮੁਕਤ, ਆਜ਼ਾਦ (ਤੇਂਦੂਏ ਤੋਂ) ।
੧੧ ਬ੍ਰਾਹਮਣ ਸੁਦਾਮੇ ਦੀ ਗਰੀਬੀ ਕਟ ਦਿਤੀ ।
੧੨ ਸ਼ਿਕਾਰੀ ਜਿਸ ਨੇ ਕ੍ਰਿਸ਼ਨ ਦੇ ਪੈਰ ਵਿਚ ਦੂਰੋਂ ਪਦਮ ਤਕਿਆ ਅਤੇ ਇਸਨੂੰ ਹਿਰਨ ਦੀ ਅੱਖ ਸਮਝ ਕੇ ਨਿਸ਼ਾਨਾ ਮਾਰਿਆ । ਪਿਛੋਂ ਪਸਚਾ-ਤਾਪ ਕੀਤਾ ਤੇ ਬਖਸ਼ਿਆ ਗਿਆ ।
੧੩ [ਖਮਿ=ਤੀਰ ਨਾਲ] ਤੀਰ ਨਾਲ ਮਾਰਨ ਵਾਲਾ।
੧੪ ਅੰਗੂਠੇ ਤੇ ਚਰਨ ਧਰ ਕੇ ਕੁੱਬੀ ਨੂੰ ਵੀ ਤਾਰਿਆ। ਦੇਖੋ ਪੰ. ੩੪੫, ਨੋਟ ੭ ।
੧੫ ਦਾਸਾ ਭਾਵ ਦੇ ਕਾਰਨ । ਦੇਖੋ ਪਿਛਲੇ ਸਫ਼ੇ ਦਾ ਨੋਟ ੨੬ ।
੧੬ ਧੰਨਾ, ਤ੍ਰਿਲੋਚਨ, ਬੇਣੀ, ਜੈਦੇਵ, ਸੈਨੁ ਨਾਈ, ਕਬੀਰ, ਨਾਮਦੇਵ, ਰਵਿਦਾਸ ਭਗਤ ਹੋਏ ਹਨ ।
੧੭ ਸਿਧੀ, ਕਾਮਯਾਬੀ, ਸਫਲਤਾ ।
੧੮ ਹੰਕਾਰ ।
੧੯ ਸੈਨ ਨਾਈ ਦਾ ਮਨ ।
੨੦ ਕ੍ਰਿਪਾ।
੨੧ ਉਹਨਾਂ ਨੂੰ ਤੂੰ ।
੨੨ ਇਕਰਸ ਪ੍ਰੇਮ ਨਾਲ ।
੨੩ ਭਗਤੀ ਤੋਂ ਬਿਨਾਂ ਟੋਟੇ ੨ ਭਾਵ ਨਾਸ ਹੁੰਦਾ ਹੈ।
੨੪ ਕਿਸੇ ਕੰਮ ।
੨੫ ਬਦਲ ਦਾ ਧੂੰਆਂ ਹੈ ਸਾਰਾ ਮਾਇਆ ਦਾ ਸਮਿਆਨ ।
੨੬ ਸੰਗਦਾ, ਝਿਜਕਦਾ ।
੨੭ ਆਹਰ ।
੨੮ ``ਦੇ ਜਾਂਦੇ ਹਨ ।
੨੯ ਪਿਆਰੇ ਮਿਤ੍ਰ ।
੩੦ ਸਾਥੀ ।
੩੧ ਜਿਨ੍ਹਾਂ ਪਦਾਰਥਾਂ ਦੇ ਕੱਠੇ ਕੀਤਿਆਂ ਵਿਕਾਰ ਹੁੰਦੇ ਹਨ ।

---

* ਭਗਤਾਂ ਦੀਆਂ ਸਾਖੀਆਂ ਦੇ ਕੇ ਕਹਿੰਦੇ ਹਨ ਕਿ ਵਡੇ ਵਡੇ ਨੀਚ ਕੁਲ ਵਾਲੇ ਅਤੇ ਪਾਪੀ ਹਰੀ-ਨਾਮ ਜਪ ਕੇ ਤਰ ਗਏ, ਤੂੰ ਭੀ ਜਪ, ਤਰ ਜਾਏਂਗਾ ।

† ਹਰੀ-ਨਾਮ ਤੋਂ ਬਿਨਾਂ ਕੋਈ ਪਦਾਰਥ ਸਾਡੇ ਮਨ ਨੂੰ ਨਹੀਂ ਰਜਾ ਸਕਦਾ, ਨਾ ਕੋਈ ਸਾਨੂੰ ਪਾਪਾਂ ਦੇ ਬੁਰੇ ਨਤੀਜੇ ਤੋਂ ਬਚਾ ਸਕਦਾ ਹੈ । ਹਰੀ ਆਪ ਹੀ ਰਜਾਵਣ ਵਾਲਾ ਤੇ ਰਖਿਆ ਕਰਨ ਵਾਲਾ ਹੈ।

ਸੇ ਛੋਡਿ ਚਲਿਆ ਖਿਨ ਮਹਿ ਗਵਾਰ ॥ ੫ ॥ ਮਾਇਆ ਮੋਹਿ ਬਹੁ ਭਰਮਿਆ ॥ [1]ਕਿਰਤ ਰੇਖ ਕਰਿ ਕਰਮਿਆ ॥ ਕਰਣੈਹਾਰੁ ਅਲਿਪਤੁ[2] ਆਪਿ ॥ ਨਹੀ ਲੇਪੁ ਪ੍ਰਭ ਪੁੰਨ ਪਾਪਿ ॥ ੬ ॥ ਰਾਖਿ ਲੇਹੁ ਗੋਬਿੰਦ ਦਇਆਲ ॥ ਤੇਰੀ ਸਰਣਿ ਪੂਰਨ ਕ੍ਰਿਪਾਲ ॥ ਤੁਝ ਬਿਨੁ ਦੂਜਾ ਨਹੀ ਠਾਉ[3] ॥ ਕਰਿ ਕਿਰਪਾ ਪ੍ਰਭ ਦੇਹੁ ਨਾਉ ॥ ੭ ॥ ਤੂ ਕਰਤਾ ਤੂ ਕਰਣਹਾਰੁ ॥ ਤੂ ਊਚਾ ਤੂ ਬਹੁ ਅਪਾਰੁ ॥ ਕਰਿ ਕਿਰਪਾ ਲੜਿ ਲੇਹੁ ਲਾਇ ॥ ਨਾਨਕ ਦਾਸ ਪ੍ਰਭ ਕੀ ਸਰਣਾਇ ॥ ੮ ॥ ੨ ॥

ਬਸੰਤੁ ਕੀ ਵਾਰ* ਮਹਲੁ ੫

ੴ ਸਤਿਗੁਰ ਪ੍ਰਸਾਦਿ ॥ † ॥ ਹਰਿ ਕਾ ਨਾਮੁ ਧਿਆਇ ਕੈ ਹੋਹੁ ਹਰਿਆ ਭਾਈ ॥ [4]ਕਰਮਿ ਲਿਖੰਤੈ ਪਾਈਐ ਇਹ ਰੁਤਿ ਸੁਹਾਈ ॥ ਵਣੁ ਤ੍ਰਿਣੁ ਤ੍ਰਿਭਵਣੁ ਮਉਲਿਆ[5] ਅੰਮ੍ਰਿਤ ਫਲੁ ਪਾਈ ॥ ਮਿਲਿ ਸਾਧੂ ਸੁਖੁ ਊਪਜੈ ਲਥੀ ਸਭ ਛਾਈ[6] ॥ ਨਾਨਕੁ ਸਿਮਰੈ ਏਕੁ ਨਾਮੁ [7]ਫਿਰਿ ਬਹੁੜਿ ਨ ਧਾਈ ॥ ੧ ॥ [8]ਪੰਜੇ ਬਧੇ ਮਹਾਬਲੀ ਕਰਿ ਸਚਾ ਢੋਆ ॥ ਆਪਣੇ ਚਰਣ ਜਪਾਇਅਨੁ ਵਿਚਿ ਦਯੁ[9] ਖੜੋਆ ॥ ਰੋਗ ਸੋਗ ਸਭਿ ਮਿਟਿ ਗਏ ਨਿਤ ਨਵਾ ਨਿਰੋਆ ॥ ਦਿਨੁ ਰੈਣਿ[10] ਨਾਮੁ ਧਿਆਇਦਾ ਫਿਰਿ [11]ਪਾਇ ਨ ਮੋਆ ॥ ਜਿਸ ਤੇ ਉਪਜਿਆ ਨਾਨਕਾ ਸੋਈ ਫਿਰਿ ਹੋਆ ॥ ੨ ॥ [12]ਕਿਥਹੁ ਉਪਜੈ ਕਹ ਰਹੈ ਕਹ ਮਾਹਿ ਸਮਾਵੈ ॥ ਜੀਅ ਜੰਤ ਸਭਿ ਖਸਮ ਕੇ ਕਉਣੁ ਕੀਮਤਿ ਪਾਵੈ ॥ ਕਹਨਿ ਧਿਆਇਨਿ ਸੁਣਨਿ ਨਿਤ ਸੇ ਭਗਤ ਸੁਹਾਵੇ ॥ ਅਗਮੁ ਅਗੋਚਰੁ[13] ਸਾਹਿਬੋ ਦੂਸਰੁ [14]ਲਵੈ ਨ ਲਾਵੈ ॥ ਸਚੁ ਪੂਰੈ ਗੁਰਿ ਉਪਦੇਸਿਆ ਨਾਨਕੁ ਸੁਣਾਵੈ ॥ ੩ ॥ ੧ ॥

ਬਸੰਤੁ ਬਾਣੀ ਭਗਤਾਂ ਕੀ ॥ ਕਬੀਰ[15] ਜੀ ॥ ਘਰ ੧

ੴ ਸਤਿਗੁਰ ਪ੍ਰਸਾਦਿ ॥ ‡ ॥ ਮਉਲੀ[5] ਧਰਤੀ ਮਉਲਿਆ ਅਕਾਸੁ ॥ ਘਟਿ ਘਟਿ ਮਉਲਿਆ ਆਤਮ ਪ੍ਰਗਾਸੁ ॥ ੧ ॥ ਰਾਜਾ ਰਾਮੁ ਮਉਲਿਆ [16]ਅਨਤ ਭਾਇ ॥ ਜਹ ਦੇਖਉ ਤਹ ਰਹਿਆ ਸਮਾਇ ॥ ੧ ॥ ਰਹਾਉ ॥ [17]ਦੁਤੀਆ ਮਉਲੇ ਚਾਰਿ ਬੇਦ ॥ [18]ਸਿੰਮ੍ਰਿਤਿ ਮਉਲੀ ਸਿਉ ਕਤੇਬ ॥ ੨ ॥ ਸੰਕਰੁ[19] ਮਉਲਿਓ ਜੋਗ ਧਿਆਨ ॥ ਕਬੀਰ ਕੋ ਸੁਆਮੀ [20]ਸਭ ਸਮਾਨ ॥ ੩ ॥ ੧ § ॥ ਪੰਡਿਤ ਜਨ ਮਾਤੇ[21] ਪੜਿ ਪੁਰਾਨ ॥ ਜੋਗੀ ਮਾਤੇ ਜੋਗ ਧਿਆਨ ॥ ਸੰਨਿਆਸੀ ਮਾਤੇ ਅਹੰਮੇਵ[22] ॥ ਤਪਸੀ ਮਾਤੇ ਤਪ ਕੈ ਭੇਵ[23] ॥ ੧ ॥ ਸਭ [24]ਮਦ ਮਾਤੇ ਕੋਊ ਨ ਜਾਗ ॥ ਸੰਗ ਹੀ ਚੋਰ[25] ਘਰੁ ਮੁਸਨ[26] ਲਾਗ ॥ ੧ ॥ ਰਹਾਉ ॥ ਜਾਗੈ ਸੁਕਦੇਉ[27] ਅਰੁ ਅਕੂਰੁ[28] ॥ ਹਣਵੰਤੁ[29] ਜਾਗੈ [30]ਧਰਿ ਲੰਕੂਰੁ ॥ ਸੰਕਰੁ ਜਾਗੈ ਚਰਨ ਸੇਵ ॥

੧ ਕੀਤੇ ਕਰਮਾਂ ਦੀ ਲਿਖਤ ਅਨੁਸਾਰ ਕੰਮ ਕਰਦਾ ਹੈ।
੨ ਨਿਰਲੇਪ।
੩ ਥਾਂ।
੪ ਇਹ ਸੁਹਾਵੀ ਰੁਤ (ਨਾਮ ਜਪਣ ਦਾ ਅਵਸਰ) ਲਿਖੇ ਕਰਮਾਂ ਅਨੁਸਾਰ ਸਾਨੂੰ ਮਿਲੀ ਹੈ।
੫ ਖਿੜਿਆ।
੬ ਕਾਲਖ, ਮੈਲ।
੭ ਮੁੜ ਕੇ ਜਨਮ-ਮਰਨ ਵਿਚ ਨਹੀਂ ਭਟਕੀਦਾ।
੮ ਜਿਨ੍ਹਾਂ ਨੇ ਸਚ ਦਾ ਚੋਆ ਪੇਸ਼ ਕੀਤਾ ਹੈ ਉਨ੍ਹਾਂ ਪੰਜੇ ਕਾਮਾਦਿਕ ਬਲੀ ਕਾਬੂ ਕਰ ਲਏ ਹਨ।
੯ ਪ੍ਰਕਾਸ਼ ਰੂਪ ਹਰੀ।
੧੦ ਰਾਤ।
੧੧ ਮੌਤ ਵਿਚ ਨਹੀਂ ਪੈਂਦਾ।
੧੨ ਜੀਵ ਕਿਥੋਂ ਪੈਦਾ ਹੁੰਦਾ ਹੈ? ਕਿਥੇ ਰਹਿੰਦਾ ਹੈ? ਅਤੇ ਕਿਸ ਵਿਚ ਜਾ ਕੇ ਸਮਾ ਜਾਂਦਾ ਹੈ?
੧੩ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ, ਹਰੀ।
੧੪ ਬਰਾਬਰੀ ਨਹੀਂ ਕਰ ਸਕਦਾ।
੧੫ ਦੇਖੋ ਪੰ. ੧੧੨੩, ਨੋਟ ੮।
੧੬ ਕਈ ਰੰਗਾਂ ਵਿਚ। ਵਾਹਿਗੁਰੂ ਸਭ ਅੰਦਰ ਕਈ ਰੰਗਾਂ ਵਿਚ ਖਿੜਿਆ ਪ੍ਰਗਟ ਹੋ ਰਿਹਾ ਹੈ।
੧੭ ਦੂਜੀ ਗਲ। ਇਹ ਹੈ ਕਿ ਚਾਰ ਬੇਦਾਂ ਤੋਂ ਉਹਦਾ ਗਿਆਨ ਪ੍ਰਕਾਸ਼ ਰਿਹਾ ਹੈ।
੧੮ ਹਿੰਦੂਆਂ ਦੀਆਂ ਧਰਮ-ਪੁਸਤਕਾਂ (ਸਿੰਮ੍ਰਿਤੀਆਂ) ਮੁਸਲਮਾਣੀ ਧਰਮ-ਪੁਸਤਕਾਂ ਸਮੇਤ ਪ੍ਰਫੁੱਲਤ ਹੋਈਆਂ।
੧੯ ਸ਼ਿਵ ਜੀ।
੨੦ ਸਭ ਵਿਚ ਇਕੋ ਜੇਹਾ ਸਮਾ ਰਿਹਾ ਹੈ।
੨੧ ਮਸਤ ਹਨ।
੨੨ ਹੰਕਾਰ ਵਿਚ।
੨੩ ਭੇਦ ਵਿਚ।
੨੪ ਮਾਇਆ ਦੇ ਨਸ਼ੇ ਵਿਚ ਮਸਤ ਹਨ।
੨੫ ਕਾਮਾਦਿਕ ਚੋਰ।
੨੬ ਠਗਣ।
੨੭ ਇਕ ਰਿਸ਼ੀ।
੨੮ ਅਕ੍ਰੂਰ, ਕੰਸ ਦਾ ਭਾਈ ਜੋ ਕ੍ਰਿਸ਼ਨ ਦਾ ਭਗਤ ਸੀ।
੨੯ ਹਨੂੰਮਾਨ।
੩੦ ਪੂਛਲ ਲੰਮੀ ਧਾਰ ਕੇ, ਭਾਵ ਪੂਛਧਾਰੀ।

---

* ਇਹ ਵਾਰ ਸਭ ਤੋਂ ਛੋਟੀ ਕੇਵਲ ਤਿੰਨਾਂ ਪਉੜੀਆਂ ਦੀ ਹੈ। ਇਸ ਉਤੇ ਸਾਖੀ ਇਹ ਕਰਦੇ ਹਨ ਕਿ ਗੁਰੂ ਜੀ ਨੇ ਅਜੇ ਇਹ ਤਿੰਨ ਪਉੜੀਆਂ ਹੀ ਰਚੀਆਂ ਸਨ ਕਿ ਲਾਂਗਰੀ ਨੇ ਆ ਕੇ ਬੇਨਤੀ ਕੀਤੀ ਕਿ ਲੰਗਰ ਤਿਆਰ ਹੈ, ਅਤੇ ਪੰਗਤ ਆਪ ਦੀ ਉਡੀਕ ਵਿਚ ਬੈਠੀ ਹੈ। ਸੋ ਗੁਰੂ ਜੀ ਵਾਰ ਰਚਨਾ ਨੂੰ ਵਿਚੇ ਛਡ ਕੇ ਲੰਗਰ ਵਿਚ ਚਲੇ ਗਏ, ਇਸ ਕਰਕੇ ਇਹ ਵਾਰ ਛੋਟੀ ਹੀ ਰਹੀ।

† ਨਾਮ ਸਿਮਰਨ ਨਾਲ ਜੀਵਨ ਸੁਖੀ ਤੇ ਪ੍ਰਫੁੱਲਤ ਹੁੰਦਾ ਹੈ (੧), ਹਰ ਤਰ੍ਹਾਂ ਦੇ ਦੁਖ ਤੇ ਪਾਪ ਦੂਰ ਹੁੰਦੇ (੨) ਅਤੇ ਮਨੁਖ ਆਪਣੇ ਬੇਅੰਤ ਮਾਲਕ ਦਾ ਬੰਦਾ ਬਣ ਕੇ ਉਸ ਵਾਕਰ ਬਿਅੰਤ ਗੁਣਾਂ ਵਾਲਾ ਹੋ ਜਾਂਦਾ ਹੈ (੩)।

‡ ਜਿਥੇ ਕਿਤੇ ਹਰੀ ਦਾ ਵਾਸਾ ਹੈ, ਉਥੇ ਬਸੰਤ ਖਿੜੀ ਹੈ। ਕੁਦਰਤ ਵਿਚ, ਧਾਰਮਕ ਪੁਸਤਕਾਂ ਵਿਚ ਅਤੇ ਦੇਵਤਿਆਂ ਵਿਚ ਹਰੀ ਦਾ ਪ੍ਰਵੇਸ਼ ਹੋਣ ਕਰਕੇ ਵਡਿਆਈ ਹੈ।

§ ਪਰ ਇਸ ਪ੍ਰਵੇਸ਼ ਤੋਂ ਹਰ ਇਕ ਜਾਣੂ ਨਹੀਂ ਹੁੰਦਾ, ਕੇਵਲ ਭਗਤ ਲੋਕਾਂ ਨੂੰ ਹੀ ਇਸ ਦੀ ਸੋਝੀ ਹੁੰਦੀ ਹੈ।

ਕਲਿ[੧] ਜਾਗੇ ਨਾਮਾ[੨] ਜੈਦੇਵ[੩] ॥ ੨ ॥ [੪]ਜਾਗਤ ਸੋਵਤ ਬਹੁ ਪ੍ਰਕਾਰ ॥ ਗੁਰਮੁਖਿ ਜਾਗੈ ਸੋਈ ਸਾਰੁ ॥ [੫]ਇਸੁ ਦੇਹੀ ਕੇ ਅਧਿਕ ਕਾਮ ॥ ਕਹਿ ਕਬੀਰ ਭਜਿ ਰਾਮਨਾਮ ॥ ੩ ॥ ੨ *॥ [੬]ਜੋਇ ਖਸਮੁ ਹੈ ਜਾਇਆ ॥ ਪੂਤਿ ਬਾਪੁ ਖੇਲਾਇਆ ॥ ਬਿਨੁ ਸ੍ਰਵਣਾ ਖੀਰੁ ਪਿਲਾਇਆ ॥ ੧ ॥ ਦੇਖਹੁ ਲੋਗਾ [੭]ਕਲਿ ਕੋ ਭਾਉ ॥ [੮]ਸੁਤਿ ਮੁਕਲਾਈ ਅਪਨੀ ਮਾਉ ॥ ੧ ॥ ਰਹਾਉ ॥ ਪਗਾ ਬਿਨੁ ਹੁਰੀਆ[੯] ਮਾਰਤਾ ॥ [੧੦]ਬਦਨੈ ਬਿਨੁ ਖਿਰ ਖਿਰ ਹਾਸਤਾ ॥ [੧੧]ਨਿਦ੍ਰਾ ਬਿਨੁ ਨਰੁ ਪੈ ਸੋਵੈ ॥ ਬਿਨੁ ਬਾਸਨ[੧੨] ਖੀਰੁ ਬਿਲੋਵੈ ॥ ੨ ॥ ਬਿਨੁ ਅਸਥਨ[੧੩] ਗਊ ਲਵੇਰੀ ॥ [੧੪]ਪੈਡੇ ਬਿਨੁ ਬਾਟ ਘਨੇਰੀ ॥ ਬਿਨੁ ਸਤਿਗੁਰ ਬਾਟ [੧੫]ਨ ਪਾਈ ॥ ਕਹੁ ਕਬੀਰ ਸਮਝਾਈ ॥ ੩ ॥ ੩ †॥ ਪ੍ਰਹਲਾਦ ਪਠਾਏ[੧੬] ਪੜਨਸਾਲ[੧੭] ॥ ਸੰਗਿ ਸਖਾ ਬਹੁ ਲੀਏ ਬਾਲ ॥ ਮੋਕਉ ਕਹਾ ਪੜ੍ਹਾਵਸਿ [੧੮]ਆਲ ਜਾਲ ॥ ਮੇਰੀ ਪਟੀਆ ਲਿਖਿ ਦੇਹੁ ਸ੍ਰੀ ਗੋਪਾਲ ॥ ੧ ॥ ਨਹੀ ਛੋਡਉ ਰੇ ਬਾਬਾ ਰਾਮਨਾਮ ॥ ਮੇਰੋ ਅਉਰ ਪੜ੍ਹਨ ਸਿਉ ਨਹੀ ਕਾਮੁ ॥ ੧ ॥ ਰਹਾਉ ॥ [੧੯]ਸੰਡੈ ਮਰਕੈ ਕਹਿਓ ਜਾਇ ॥ ਪ੍ਰਹਲਾਦ ਬੁਲਾਏ ਬੇਗਿ[੨੦] ਧਾਇ ॥ ਤੂ ਰਾਮ ਕਹਨ ਕੀ ਛੋਡੁ ਬਾਨਿ[੨੧] ॥ ਤੁਝੁ ਤੁਰਤੁ ਛਡਾਊ ਮੇਰੋ ਕਹਿਓ ਮਾਨਿ ॥ ੨ ॥ ਮੋ ਕਉ ਕਹਾ ਸਤਾਵਹੁ ਬਾਰ ਬਾਰ ॥ ਪ੍ਰਭਿ ਜਲ ਥਲ ਗਿਰਿ[੨੨] ਕੀਏ ਪਹਾਰ[੨੩] ॥ [੨੪]ਇਕੁ ਰਾਮੁ ਨ ਛੋਡਉ ਗੁਰਹਿ ਗਾਰਿ ॥ ਮੋ ਕਉ [੨੫]ਘਾਲਿ ਜਾਰਿ ਭਾਵੈ ਮਾਰਿ ਡਾਰਿ ॥ ੩ ॥ ਕਾਢਿ ਖੜਗੁ [੨੬]ਕੋਪਿਓ ਰਿਸਾਇ ॥ ਤੁਝ ਰਾਖਨਹਾਰੋ ਮੋਹਿ ਬਤਾਇ ॥ ਪ੍ਰਭ ਥੰਭ ਤੇ [੨੭]ਨਿਕਸੇ ਕੈ ਬਿਸਥਾਰ ॥ ਹਰਨਾਖਸੁ [੨੮]ਛੇਦਿਓ ਨਖ ਬਿਦਾਰ ॥ ੪ ॥ ਓਇ ਪਰਮ ਪੁਰਖ [੨੯]ਦੇਵਾਧਿ ਦੇਵ ॥ ਭਗਤਿ ਹੇਤ ਨਰਸਿੰਘ ਭੇਵ[੩੦] ॥ ਕਹਿ ਕਬੀਰ ਕੋ ਲਖੈ ਨ ਪਾਰ ॥ [੩੧]ਪ੍ਰਹਲਾਦ ਉਧਾਰੇ ਅਨਿਕ ਬਾਰ ॥ ੫ ॥ ੪ ‡॥ ਇਸੁ ਤਨ ਮਨ ਮਧੇ ਮਦਨ[੩੨] ਚੋਰ ॥ ਜਿਨਿ ਗਿਆਨ ਰਤਨੁ [੩੩]ਹਿਰਿ ਲੀਨ ਮੋਰ ॥ ਮੈ ਅਨਾਥੁ ਪ੍ਰਭ [੩੪]ਕਹਉ ਕਾਹਿ ॥ [੩੫]ਕੋ ਕੋ ਨ ਬਿਗੂਤੋ ਮੈ ਕੋ ਆਹਿ ॥ ੧ ॥ ਮਾਧਉ ਦਾਰੁਨ[੩੬] ਦੁਖੁ ਸਹਿਓ ਨ ਜਾਇ ॥ [੩੭]ਮੇਰੋ ਚਪਲ ਬੁਧਿ ਸਿਉ ਕਹਾ ਬਸਾਇ ॥ ੧ ॥ ਰਹਾਉ ॥ [੩੮]ਸਨਕ ਸਨੰਦਨ ਸਿਵ ਸੁਕਾਦਿ ॥ [੩੯]ਨਾਭਿ ਕਮਲ ਜਾਨੇ[੪੦] ਬ੍ਰਹਮਾਦਿ ॥ [੪੧]ਕਬਿ ਜਨ ਜੋਗੀ ਜਟਾਧਾਰਿ ॥ [੪੨]ਸਭ ਆਪਨ ਅਉਸਰ ਚਲੇ ਸਾਰਿ ॥ ੨ ॥ ਤੂ ਅਥਾਹੁ ਮੋਹਿ ਥਾਹ ਨਾਹਿ ॥ ਪ੍ਰਭ ਦੀਨਾਨਾਥ ਦੁਖੁ [੩੪]ਕਹਉ ਕਾਹਿ ॥ ਮੋਰੋ ਜਨਮ ਮਰਨ ਦੁਖੁ ਆਥਿ[੪੩] ਧੀਰ ॥ ਸੁਖਸਾਗਰ ਗੁਨ ਰਉ[੪੪] ਕਬੀਰ ॥ ੩ ॥ ੫ §॥ ਨਾਇਕੁ[੪੫] ਏਕੁ [੪੬]ਬਨਜਾਰੇ ਪਾਚ ॥ ਬਰਧ[੪੭] ਪਚੀਸਕ [੪੮]ਸੰਗੁ ਕਾਚ ॥ ਨਉ ਬਹੀਆਂ[੪੯] ਦਸ ਗੋਨਿ[੫੦] ਆਹਿ ॥ ਕਸਨਿ[੫੧] ਬਹਤਰਿ ਲਾਗੀ ਤਾਹਿ ॥੧॥ ਮੋਹਿ

੧ ਕਲਜੁਗ ਵਿਚ ।
੨ ਦੇਖੋ ਪੰ. ੧੧੬੩, ਨੋਟ ੨੪ ।
੩ ਇਕ ਭਗਤ। ਦੇਖੋ ਪੰ. ੧੧੦੬, ਫੁਟ ਨੋਟ *।
੪ ਜਾਗਣਾ ਸੋਵਣਾ ਕਈ ਤਰਾਂ ਦਾ ਹੈ, ਪਰ ਜੋ ਗੁਰਾਂ ਦੁਆਰੇ ਗਿਆਨ ਵਿਚ ਜਾਗਦਾ ਹੈ ਉਹ ਸ੍ਰੇਸ਼ਟ ਹੈ ।
੫ ਇਸ ਸਰੀਰ ਦੇ ਬਹੁਤੇ ਕੰਮ ਆਵਣ ਵਾਲੀ ਗਲ ਇਹ ਹੈ ਕਿ ਰਾਮ ਦਾ ਨਾਮ ਭਜਿਆ ਜਾਵੇ ।
੬ ਜੋਇ (ਇਸਤ੍ਰੀ) ਮਾਇਆ ਨੇ ਮਨ ਨੂੰ ਜੰਮਿਆ ਹੈ ਜੋ ਉਸ ਦਾ ਖਸਮ ਬਣ ਕੇ ਉਸ ਨੂੰ ਭੋਗਦਾ ਹੈ । ਮਨ ਪੁਤਰ ਨੇ ਆਤਮਾ ਬਾਪ ਨੂੰ ਖਿਲਾਇਆ, ਭਾਵ ਆਪਣਾ ਦਬੇਲ ਕੀਤਾ ਹੈ । ਬਿਨਾਂ ਅਨੰਦ-ਰੂਪ ਥਣਾਂ ਦੇ ਮਨ ਜੀਵਾਤਮਾ ਨੂੰ ਭੋਗਾਂ ਦਾ ਦੁਧ ਪਿਲਾ ਰਿਹਾ ਹੈ ।
੭ ਕਲਜੁਗ ਦਾ ਪ੍ਰਤਾਪ, ਪ੍ਰਭਾਵ ।
੮ ਮਨ ਪੁਤਰ ਨੇ ਮਾਇਆ ਮਾਂ ਨੂੰ ਵਿਆਹ ਲਿਆ ਹੈ ।
੯ ਛਾਲਾਂ । ਸੰਕਲਪਾਂ ਵਿਕਲਪਾਂ ਵਿਚ ਟਪਦਾ ਫਿਰਦਾ ਹੈ ।
੧੦ [ਸੰ. ਵਦਨ] ਮੂੰਹ ਤੋਂ ਬਗੈਰ ਹੀ ਖਿੜ ਖਿੜ ਹਸਦਾ ਹੈ ।
੧੧ ਮਨ ਅਸਲ ਵਿਚ ਜੋਤ ਸਰੂਪ ਹੋਣ ਕਰਕੇ ਅਗਿਆਨਤਾ ਦੀ ਨੀਂਦ ਤੋਂ ਬਿਨਾਂ ਹੈ, ਪਰ ਫਿਰ ਵੀ ਇਸ ਨੀਂਦ ਵਿਚ ਲੰਮੀ ਤਾਣ ਸੁਤਾ ਹੈ ।
੧੨ ਭਾਂਡੇ। ਭਾਵ ਐਵੇਂ ਬੇਅਰਥ ਸਮਾ ਗਵਾ ਰਿਹਾ ਹੈ।
੧੩ ਥਣ । ਮਾਇਆ ਬਿਨਾਂ ਥਣਾਂ ਲਵੇਰੀ ਹੈ, ਭਾਵ ਅਸਲ ਸੁਆਦ ਤਾਂ ਨਹੀਂ, ਪਰ ਮਨ ਬਣਾਈ ਬੈਠਾ ਹੈ ।
੧੪ ਅਸਲ ਵਿਚ ਪੈਂਡਾ ਕੋਈ ਨਹੀਂ, ਕਿਉਂਕਿ ਸਭ ਕੁਝ ਘਰ ਵਿਚ ਹੀ ਹੈ, ਪਰ ਐਵੇਂ ਭਜਾ ਫਿਰਦਾ ਹੈ। ੧੫ ਰਸਤਾ । ੧੬ ਭੇਜੇ ।
੧੭ ਪਾਠਸ਼ਾਲਾ । ੧੮ ਘਰਾਂ ਦੇ ਜੰਜਾਲ ।
੧੯ ਪ੍ਰਹਿਲਾਦ ਦੇ ਉਸਤਾਦਾਂ ਨੇ ਚੁਗਲੀ ਕੀਤੀ ।
੨੦ ਛੇਤੀ । ੨੧ ਆਦਤ ।
੨੨ ਪਹਾੜ । ੨੩ ਪਹਾੜ ।
੨੪ ਮੇਰੇ ਗੁਰੂ ਨੂੰ ਗਾਲ੍ਹ ਲਗਦੀ ਹੈ ਜੇ ਮੈਂ ਰਾਮ-ਨਾਮ ਛਡ ਦਿਆਂ ।
੨੫ ਜਾਲ ਸੁਟ, ਸਾੜ ਦੇਹ ।
੨੬ ਗੁਸੇ ਹੋ ਕੇ ਛਿੱਥਾ ਪਿਆ ।
੨੭ ਨਿਕਲੇ ਕੇਡਾ ਵਡਾ ਰੂਪ ਧਾਰ ਕੇ !
੨੮ ਨਾਸ ਕੀਤਾ ਨੌਂਹਾਂ ਨਾਲ ਪਾੜ ਕੇ ।
੨੯ ਦੇਵਤਿਆਂ ਦਾ ਦੇਵਤਾ ।
੩੦ ਭਏ ਹਨ । ਨਰ-ਸਿੰਘ ਦਾ ਰੂਪ ਧਾਰਿਆ ਹੈ ।
੩੧ ਪ੍ਰਹਿਲਾਦ ਵਰਗੇ ਕਈ ਅਨੇਕ ਵਾਰ ਤਾਰੇ ।
੩੨ ਕਾਮਦੇਵ ਵਰਗੇ ।
੩੩ ਚੁਰਾਇਆ ਮੇਰਾ (ਗਿਆਨ ਰਤਨ) ।
੩੪ ਕਿਸ ਨੂੰ ਕਹਾਂ ?
੩੫ ਕੌਣ ੨ ਨਹੀਂ ਨਾਸ ਹੋਇਆ ਇਸ ਕਾਮ ਤੋਂ ? ਮੈਂ ਕੀ ਚੀਜ਼ ਹਾਂ ?
੩੬ ਕਠਿਨ, ਅਸਹਿ ।
੩੭ ਮੇਰੀ ਚੰਚਲ ਦੀ ਓਥੇ ਕੀ ਪੇਸ਼ ਜਾਂਦੀ ਹੈ ?
੩੮ ਬ੍ਰਹਮਾ ਦੇ ਪੁਤਰ ਅਤੇ ਸ਼ਿਵਜੀ, ਸੁਕਦੇਵ ਆਦਿ।
੩੯ ਕਮਲ ਦੀ ਨਾਭੀ ਵਿਚੋਂ ਜੰਮੇ ਹੋਏ ਬ੍ਰਹਮਾ ਆਦਿਕ । ੪੦ ਜੰਮੇ ਹੋਏ ।
੪੧ ਕਵੀ ਜਨ ।
੪੨ ਸਾਰੇ ਆਪਣਾ ੨ ਸਮਾ ਹੋਸ਼ ਨਾਲ ਬਤੀਤ ਕਰ ਗਏ, ਪਰ ਬਚੇ ਨਾ ।
੪੩ ਮਾਇਆ । ਮਾਇਆ ਦੇ ਕਾਰਨ ਜੋ ਜਨਮ ਮਰਨ ਦਾ ਦੁਖ ਹੈ ਇਸ ਵਿਚ ਮੈਨੂੰ ਧੀਰਜ ਮਿਲੇ । ੪੪ ਸਿਮਰ ।
੪੫ ਸ਼ਾਹ । ਮਨ ਸ਼ਾਹ ।
੪੬ ਪੰਜ ਕਾਮਾਦਿਕ ਵਣਜਾਰੇ ਹਨ।
੪੭ ਬਲਦ । ਪੰਜੀਹ ਪ੍ਰਕ੍ਰਿਤੀਆਂ (ਗੁਣ) ।
੪੮ ਇਨ੍ਹਾਂ ਸਾਰਿਆਂ ਦਾ ਸਾਥ ਕਚਾ ਹੈ ।
੪੯ (ਗੋਲਕਾਂ ਰੂਪ) ਚੁਘਾੜੀਆਂ, ਬਾਹੀਆਂ, ਜਾਂ ਲਚਕੀਲੀਆਂ ਡਾਂਗਾਂ ਜਿਨ੍ਹਾਂ ਨਾਲ ਭਾਰ ਚੁਕ ਕੇ ਲਾਹਿਆ ਚੜ੍ਹਾਇਆ ਜਾਂਦਾ ਹੈ ।
੫੦ ਛੱਟਾਂ ਭਾਵ ਦਸ ਗਿਆਨ ਤੇ ਕਰਮ ਇੰਦਰੇ ।
੫੧ ਤੁੱਪੇ । ੭੭ ਨਾੜੀਆਂ ।

---

* ਲੋਕਾਂ ਦਾ ਮਨ ਮਾਇਆ ਦੇ ਅਸਰ ਹੇਠਾਂ ਆ ਕੇ ਉਲਟੀ ਮਤ ਵਾਲਾ ਹੋ ਜਾਂਦਾ ਹੈ । ਗੁਰੂ ਨੂੰ ਮਿਲਣ ਤੇ ਹੀ ਠੀਕ ਰਸਤੇ ਤੇ ਪੈਂਦਾ ਹੈ।

† ਪ੍ਰਹਿਲਾਦ ਭਗਤ ਦੀ ਮਿਸਾਲ ਲੈ ਕੇ ਦਸਦੇ ਹਨ ਕਿ ਗੁਰੂ ਦਾ ਦ੍ਰਿੜ੍ਹ ਕਰਾਇਆ ਉਪਦੇਸ਼ ਭਗਤਾਂ ਨੂੰ ਨਹੀਂ ਭੁਲਦਾ ਅਤੇ ਹਰੀ-ਨਾਮ ਲਈ ਵਡੀ ਤੋਂ ਵਡੀ ਕੁਰਬਾਨੀ ਕਰਾਉਣ ਲਈ ਤਿਆਰ ਕਰ ਦਿੰਦਾ ਹੈ । ਦੇਖੋ ਭਾਈ ਗੁਰਦਾਸ, ਵਾਰ ੧੦, ਪੌ. ੨ । ਹੋਰ ਦੇਖੋ ਪੰ. ੧੧੩੩, ੧੧੫੪, ੧੧੬੫ ਆਦਿ।

‡ ਮਨ ਨੂੰ ਰਬ ਵਲੋਂ ਹਟਾਣ ਲਈ ਕਾਮ ਆਦਿ ਦੀਆਂ ਕਈ ਖਿਚਾਂ ਹਨ, ਜਿਨ੍ਹਾਂ ਤੋਂ ਵਡੇ ਵਡੇ ਰਿਸ਼ੀ ਮੁਨੀ ਭੀ ਨਹੀਂ ਬਚ ਸਕੇ, ਮੈਂ ਕਿਸ ਬਾਗ ਦੀ ਮੂਲੀ ਹਾਂ ।

§ ਮਨੁਖ ਦੇ ਅੰਦਰ ਪਿਛਲੇ ਕਰਮਾਂ ਤੋਂ ਬਣੇ ਸੁਭਾਉ ਤੋਂ ਇਲਾਵਾ ਵਿਸ਼ੇ ਵਿਕਾਰ ਦਾ ਜ਼ੋਰ ਬਹੁਤ ਹੈ, ਜਿਨ੍ਹਾਂ ਕਰਕੇ ਉਸ ਦਾ ਵਰਤੋਂ ਵਿਹਾਰ ਹਾਨੀ ਵਾਲਾ ਹੀ ਹੁੰਦਾ ਹੈ, ਪਰ ਜੇ ਮਾਇਆ ਦਾ ਭਰਮ ਛਡ ਕੇ ਅਡੋਲ ਮਨ ਦੁਆਰਾ ਹਰੀ ਦਾ ਧਿਆਨ ਕਰੇ, ਤਾਂ ਜੀਵਨ ਸਫਲ ਹੋ ਜਾਂਦਾ ਹੈ ।

ਐਸੇ ਬਨਜ ਸਿਉ ਨਹੀ ਨ ਕਾਜੁ ॥ ਜਿਹ ਘਟੈ ਮੂਲੁ ਨਿਤ ਬਢੈ[1] ਬਿਆਜੁ ॥ ਰਹਾਉ ॥ [2]ਸਾਤ ਸੂਤ ਮਿਲਿ ਬਨਜੁ ਕੀਨ ॥ [3]ਕਰਮ ਭਾਵਨੀ ਸੰਗ ਲੀਨ ॥ [4]ਤੀਨਿ ਜਗਾਤੀ ਕਰਤ ਰਾਰਿ[5] ॥ ਚਲੋ ਬਨਜਾਰਾ ਹਾਥ ਝਾਰਿ ॥ ੨ ॥ [6]ਪੂੰਜੀ ਹਿਰਾਨੀ ਬਨਜੁ ਟੂਟ ॥ ਦਹ ਦਿਸ ਟਾਂਡੋ[7] ਗਇਓ ਫੂਟਿ ॥ ਕਹਿ ਕਬੀਰ ਮਨ [8]ਸਰਸੀ ਕਾਜ ॥ ਸਹਜ ਸਮਾਨੋ ਤ ਭਰਮ ਭਾਜ ॥ ੩ ॥ ੬ ॥

ਬਸੰਤੁ ਹਿੰਡੋਲੁ ਘਰੁ ੨

ੴ ਸਤਿਗੁਰ ਪ੍ਰਸਾਦਿ ॥ * ॥ ਮਾਤਾ ਜੂਠੀ[9] ਪਿਤਾ ਭੀ ਜੂਠਾ ਜੂਠੇ ਹੀ ਫਲ ਲਾਗੇ ॥ ਆਵਹਿ ਜੂਠੇ ਜਾਹਿ ਭੀ ਜੂਠੇ ਜੂਠੇ ਮਰਹਿ ਅਭਾਗੇ ॥ ੧ ॥ ਕਹੁ ਪੰਡਿਤ ਸੂਚਾ ਕਵਨੁ ਠਾਉ ॥ ਜਹਾਂ ਬੈਸਿ ਹਉ ਭੋਜਨੁ ਖਾਉ ॥ ੧ ॥ ਰਹਾਉ ॥ ਜਿਹਬਾ[10] ਜੂਠੀ ਬੋਲਤ ਜੂਠਾ ਕਰਨ[11] ਨੇਤ੍ਰ ਸਭਿ ਜੂਠੇ ॥ ਇੰਦ੍ਰੀ ਕੀ ਜੂਠਿ ਉਤਰਸਿ ਨਾਹੀ [12]ਬ੍ਰਹਮ ਅਗਨਿ ਕੇ ਲੂਠੇ ॥ ੨ ॥ ਅਗਨਿ ਭੀ ਜੂਠੀ ਪਾਨੀ ਜੂਠਾ ਜੂਠੀ ਬੈਸਿ ਪਕਾਇਆ ॥ ਜੂਠੀ ਕਰਛੀ ਪਰੋਸਨ ਲਾਗਾ ਜੂਠੇ ਹੀ ਬੈਠਿ ਖਾਇਆ ॥ ੩ ॥ ਗੋਬਰੁ[13] ਜੂਠਾ ਚਉਕਾ ਜੂਠਾ ਜੂਠੀ ਦੀਨੀ ਕਾਰਾ[14] ॥ ਕਹਿ ਕਬੀਰ ਤੇਈ ਨਰ ਸੂਚੇ ਸਾਚੀ ਪਰੀ ਬਿਚਾਰਾ ॥ ੪ ॥ ੧ ॥ ੭ ॥

ਰਾਮਾਨੰਦ ਜੀ † ॥ ਘਰੁ ੧

ੴ ਸਤਿਗੁਰ ਪ੍ਰਸਾਦਿ ॥ ॥ [15]ਕਤ ਜਾਈਐ ਰੇ ਘਰ ਲਾਗੋ ਰੰਗੁ ॥ ਮੇਰਾ ਚਿਤੁ ਨ ਚਲੈ[16] ਮਨੁ ਭਇਓ ਪੰਗੁ[17] ॥ ੧ ॥ ਰਹਾਉ ॥ ਏਕ ਦਿਵਸ[18] ਮਨ ਭਈ ਉਮੰਗ ॥ ਘਸਿ ਚੰਦਨ ਚੋਆ[19] ਬਹੁ ਸੁਗੰਧ ॥ ਪੂਜਨ ਚਾਲੀ [20]ਬ੍ਰਹਮ ਠਾਇ ॥ ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ ॥੧॥ ਜਹਾ ਜਾਈਐ ਤਹ [21]ਜਲ ਪਖਾਨ ॥ ਤੂ ਪੂਰਿ ਰਹਿਓ ਹੈ ਸਭ ਸਮਾਨ ॥ ਬੇਦ ਪੁਰਾਨ ਸਭ ਦੇਖੇ ਜੋਇ[22] ॥ ਊਹਾਂ ਤਉ ਜਾਈਐ ਜਉ ਈਹਾਂ[23] ਨ ਹੋਇ ॥ ੨ ॥ ਸਤਿਗੁਰ ਮੈ ਬਲਿਹਾਰੀ ਤੋਰ[24] ॥ ਜਿਨਿ [25]ਸਕਲ ਬਿਕਲ ਭ੍ਰਮ ਕਾਟੇ ਮੋਰ ॥ ਰਾਮਾਨੰਦ [26]ਸੁਆਮੀ ਰਮਤ ਬ੍ਰਹਮ ॥ ਗੁਰ ਕਾ ਸਬਦੁ ਕਾਟੈ ਕੋਟਿ ਕਰਮ ॥ ੩ ॥ ੧ ॥

ਬਸੰਤੁ ਬਾਣੀ ਨਾਮਦੇਉ ਜੀ ‡ ਕੀ

ੴ ਸਤਿਗੁਰ ਪ੍ਰਸਾਦਿ ॥ ॥ [27]ਸਾਹਿਬੁ ਸੰਕਟਵੈ ਸੇਵਕੁ ਭਜੈ ॥ ਚਿਰੰਕਾਲ ਨ ਜੀਵੈ ਦੋਊ ਕੁਲ ਲਜੈ[28] ॥ ੧ ॥ ਤੇਰੀ ਭਗਤਿ ਨ ਛੋਡਉ ਭਾਵੈ ਲੋਗੁ ਹਸੈ ॥ ਚਰਨ ਕਮਲ ਮੇਰੇ ਹੀਅਰੇ[29] ਬਸੈਂ ॥ ੧ ॥ ਰਹਾਉ ॥ ਜੈਸੇ ਅਪਨੇ [30]ਧਨਹਿ ਪ੍ਰਾਨੀ ਮਰਨੁ ਮਾਂਡੈ ॥ ਤੈਸੇ ਸੰਤ ਜਨਾਂ

੧ ਵਧਦਾ ਹੈ ।
੨ ਕਈ ਰੰਗਾਂ ਦੇ ਸੂਤ੍ਰ ਦਾ, ਭਾਵ ਕਈ ਤਰ੍ਹਾਂ ਦੇ ਵਿਸ਼ੇ ਵਿਕਾਰਾਂ ਦਾ ਵਣਜ ਕੀਤਾ ਇਨ੍ਹਾਂ ਵਣਜਾਰਿਆਂ ਨੇ ਮਿਲ ਕੇ ।
੩ ਕੀਤੇ ਕੰਮਾਂ ਦੇ ਸੰਸਕਾਰ ਨਾਲ ਲਏ ਹਨ ।
੪ ਤਿੰਨ ਗੁਣ ਰੂਪ ਮਸੂਲੀਏ । ਵੇਖੋ ਪੰ.੧੧੧੯, ਫੁਟ ਨੋਟ ‡ ।
੫ ਝਗੜਾ ।
੬ ਸੁਆਸਾਂ ਰੂਪ ਪੂੰਜੀ ਨਾਸ ਹੋ ਗਈ ।
੭ ਕਾਫ਼ਲਾ, ਭਾਵ ਸਰੀਰ ।
੮ ਸੌਰੇਗਾ ਕੰਮ, ਜੇ ਤੂੰ ਸਹਜ ਵਿਚ ਸਮਾਵੇਂਗਾ ।
੯ ਅਪਵਿੱਤ੍ਰ ।
੧੦ ਜੀਭ ।
੧੧ ਕੰਨ ।
੧੨ ਬ੍ਰਾਹਮਣ ਹੋਣ ਦੇ ਹੰਕਾਰ ਵਿਚ ਸੜੇ ਹੋਏ !
੧੩ ਗੋਹਾ (ਜਿਸ ਨਾਲ ਚੌਕਾ ਲਿੰਬਦੇ ਹਨ) ।
੧੪ ਲੀਕਾਂ (ਚੌਕੇ ਦੀਆਂ) ।
੧੫ ਹੋਰ ਕਿਥੇ ਜਾਈਏ, ਜਦ ਘਰ ਹੀ ਮੌਜ ਬਣੀ ਪਈ ਹੈ ।
੧੬ ਭਟਕਦਾ ।
੧੭ ਪਿੰਗਲਾ । ਭਾਵ ਟਿਕ ਗਿਆ ਹੈ ।
੧੮ ਦਿਨ ।
੧੯ ਅਤਰ ।
੨੦ ਠਾਕਰਦਵਾਰੇ ।
੨੧ [ਜਲ ਤੇ ਪੱਥਰ] ਤੀਰਥ ਤੇ ਠਾਕਰਦਵਾਰੇ ।
੨੨ ਖੋਜ ਕੇ ।
੨੩ ਏਥੇ, ਭਾਵ ਹਿਰਦੇ ਵਿਚ ।
੨੪ ਤੇਰੇ ਤੋਂ ।
੨੫ ਮੇਰੇ ਸਾਰੇ ਫ਼ਿਕਰ ਤੇ ਭਰਮ ਕਟ ਦਿਤੇ ।
੨੬ ਹਰੀ ਸੁਆਮੀ ਸਾਰੇ ਵਿਆਪਕ ਹੈ । (ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਇਥੇ ਪਾਠ 'ਰਾਮਨੰਦ' ਹੈ ।)
੨੭ ਜੇ ਮਾਲਕ ਕਿਸੇ ਵੇਲੇ ਤਕਲੀਫ਼ ਦੇਵੇ ਤੇ ਸੇਵਕ ਭਜ ਜਾਵੇ ਤਾਂ ।
੨੮ ਲਾਜ ਲਾਂਦਾ ਹੈ ।
੨੯ ਦਿਲ ਵਿਚ ।
੩੦ ਧਨ ਲਈ ਮਰਨਾ ਠਾਣ ਲੈਂਦਾ ਹੈ ।

* (ਇਕ ਸੁਚ-ਭਿਟ ਮੰਨਣ ਵਾਲੇ ਪੰਡਿਤ ਨੂੰ ਉਪਦੇਸ਼ ਹੈ ।) ਲੋਕੀ ਖਾਣ ਪੀਣ ਦੀਆਂ ਚੀਜ਼ਾਂ ਵਿਚ ਜੂਠ ਮੰਨਦੇ ਹਨ, ਪਰ ਅਸਲ ਵਿਚ ਜੂਠ ਹਰਥੇ ਹੈ ਜਿਥੇ ਬੇਸਮਝੀ ਹੈ । ਸੁੱਚਾ ਓਹੀ ਹੈ ਜਿਸ ਵਿਚ ਸੱਚੀ ਵਿਚਾਰ ਹੈ ।

† ਇਸ ਭਗਤ ਦਾ ਜਨਮ ਪ੍ਰਯਾਗ ਵਿਚ ਸੰਮਤ ੧੪੨੩ ਵਿਚ ਅਤੇ ਦੇਹਾਂਤ ੧੫੨੪ ਵਿਚ ਕਾਂਸ਼ੀ ਜੀ ਹੋਇਆ । ਇਹ ਰਾਮਾਨੁਜ ਦੇ ਫ਼ਿਰਕੇ ਵਿਚੋਂ ਸੀ, ਪਰ ਉਸ ਦੇ ਖਾਣ ਪੀਣ ਅਤੇ ਜ਼ਾਤ-ਪਾਤ ਦੇ ਕਠਿਨ ਬੰਧਨਾਂ ਨੂੰ ਛਡ ਕੇ ਵੈਰਾਗੀਆਂ ਦੇ ਫ਼ਿਰਕੇ ਦਾ ਬਾਨੀ ਹੋਇਆ । ਇਸ ਦੇ ਚੇਲੇ ਕਬੀਰ, ਰਵਿਦਾਸ, ਸੈਨ, ਧੰਨਾ, ਪੀਪਾ ਆਦਿ ਹੋਏ ਹਨ ।

ਸ਼ਬਦ ਦਾ ਸਮੁਚਾ ਭਾਵ:—ਗੁਰੂ ਨੇ ਭਰਮ ਕਟ ਦਿਤੇ ਹਨ, ਤੇ ਹੁਣ ਤੀਰਥਾਂ ਉਤੇ ਭਟਕਣ ਜਾਂ ਮੂਰਤੀ-ਪੂਜਾ ਕਰਨ ਦੀ ਥਾਂ ਹਰੀ ਨੂੰ ਦਿਲ ਵਿਚ ਹੀ ਪੂਜੀਦਾ ਹੈ ।

‡ ਵੇਖੋ ਪੰ. ੧੧੯੩, ਨੋਟ ੨੪ । ਸੇਵਕ ਨੂੰ ਬਾਵਜੂਦ ਤਕਲੀਫ਼ਾਂ ਦੇ ਦ੍ਰਿੜ੍ਹ ਰਹਿਣਾ ਚਾਹੀਦਾ ਹੈ ਅਤੇ ਸਦਾ ਆਪਣੇ ਮਾਲਕ ਨੂੰ ਖੁਸ਼ ਰਖਣ ਦਾ ਜਤਨ ਕਰਨਾ ਚਾਹੀਦਾ ਹੈ । ਉਸੇ ਉਤੇ ਭਰੋਸਾ ਰਖਣਾ ਯੋਗ ਹੈ, ਨਹੀਂ ਤਾਂ ਆਪਣੇ ਆਸਰੇ ਰਹਿਣ ਨਾਲ ਤਾਂ ਲੋਭ-ਲਹਿਰ ਹੀ ਇਧਰ ਉਧਰ ਪਛਾੜਦੀ ਰਹੇਗੀ । ਪਾਪਾਂ ਨਾਲ ਭਰੀ ਹੋਈ ਜ਼ਿੰਦਗੀ ਗੁਰੂ ਤੇ ਉਸ ਦੀ ਸੰਗਤ ਦੇ ਅਰਪਣ ਹੋਣ ਨਾਲ ਹੀ ਸੌਰ ਸਕਦੀ ਹੈ ।

ਰਾਮਨਾਮ ਨ ਛਾਡੈਂ ॥ ੨ ॥ ਗੰਗਾ ਗਇਆ ਗੋਦਾਵਰੀ ਸੰਸਾਰ ਕੇ ਕਾਮਾ ॥ [1]ਨਾਰਾਇਣੁ ਸੁਪ੍ਰਸੰਨ ਹੋਇ ਤ ਸੇਵਕੁ ਨਾਮਾ ॥ ੩ ॥ ੧ ॥ ਲੋਭ ਲਹਰਿ ਅਤਿ [2]ਨੀਝਰ ਬਾਜੈ ॥ ਕਾਇਆ ਡੂਬੈ ਕੇਸਵਾ[3] ॥ ੧ ॥ ਸੰਸਾਰੁ ਸਮੁੰਦੇ ਤਾਰਿ ਗੋਬਿੰਦੇ ॥ ਤਾਰਿ ਲੈ ਬਾਪ ਬੀਠਲਾ[4] ॥ ੧ ॥ ਰਹਾਉ ॥ [5]ਅਨਿਲ ਬੇੜਾ ਹਉ ਖੇਵਿ ਨ ਸਾਕਉ ॥ ਤੇਰਾ ਪਾਰੁ ਨ ਪਾਇਆ ਬੀਠੁਲਾ ॥ ੨ ॥ ਹੋਹੁ ਦਇਆਲੁ ਸਤਿਗੁਰੁ ਮੇਲਿ ਤੂ ਮੋ ਕਉ ਪਾਰਿ ਉਤਾਰੇ ਕੇਸਵਾ[3] ॥ ੩ ॥ ਨਾਮਾ ਕਹੈ ਹਉ ਤਰਿ ਭੀ ਨ ਜਾਨਉ ॥ ਮੋ ਕਉ ਬਾਹ ਦੇਹਿ ਬਾਹ ਦੇਹਿ ਬੀਠੁਲਾ ॥ ੪ ॥ ੨ ॥ [6]ਸਹਜ ਅਵਲਿ ਧੂੜਿ ਮਣੀ ਗਾਡੀ ਚਾਲਤੀ ॥ ਪੀਛੈ ਤਿਨਕਾ ਲੈ ਕਰਿ ਹਾਂਕਤੀ ॥ ੧ ॥ ਜੈਸੇ ਪਨਕਤ[7] ਥ੍ਰਟਿਟਿ[8] ਹਾਂਕਤੀ ॥ ਸਰਿ ਧੋਵਨ ਚਾਲੀ ਲਾਡੁਲੀ ॥ ੧ ॥ ਰਹਾਉ ॥ [9]ਧੋਬੀ ਧੋਵੈ ਬਿਰਹ ਬਿਰਾਤਾ ॥ ਹਰਿਚਰਨ ਮੇਰਾ ਮਨੁ ਰਾਤਾ ॥ ੨ ॥ ਭਣਤਿ[10] ਨਾਮਦੇਉ [11]ਰਮਿ ਰਹਿਆ ॥ ਅਪਨੇ ਭਗਤ ਪਰ ਕਰਿ ਦਇਆ ॥ ੩ ॥ ੩ ॥

### ਬਸੰਤੁ ਬਾਣੀ ਰਵਿਦਾਸ ਜੀ * ਕੀ

ੴ ਸਤਿਗੁਰ ਪ੍ਰਸਾਦਿ ॥ ॥ [12]ਤੁਝਹਿ ਸੁਝੰਤਾ ਕਛੂ ਨਾਹਿ ॥ [13]ਪਹਿਰਾਵਾ ਦੇਖੇ ਊਭਿ ਜਾਹਿ ॥ ਗਰਬਵਤੀ[14] ਕਾ ਨਾਹੀ ਠਾਉ ॥ ਤੇਰੀ ਗਰਦਨਿ ਊਪਰਿ ਲਵੈ ਕਾਉ[15] ॥ ੧ ॥ ਤੂ ਕਾਂਇ ਗਰਬਹਿ ਬਾਵਲੀ ॥ ਜੈਸੇ ਭਾਦਉ ਖੂੰਬਰਾਜੁ[16] ਤੂ ਤਿਸ ਤੇ ਖਰੀ ਉਤਾਵਲੀ ॥ ੧ ॥ ਰਹਾਉ ॥ ਜੈਸੇ ਕੁਰੰਕ[17] ਨਹੀ ਪਾਇਓ ਭੇਦੁ ॥ ਤਨਿ ਸੁਗੰਧ ਢੂਢੈ ਪ੍ਰਦੇਸੁ ॥ [18]ਅਪਤਨ ਕਾ ਜੋ ਕਰੇ ਬੀਚਾਰੁ ॥ ਤਿਸੁ ਨਹੀ [19]ਜਮ ਕੰਕਰੁ ਕਰੇ ਖੁਆਰੁ ॥ ੨ ॥ ਪੁਤ੍ਰ ਕਲਤ੍ਰ[20] ਕਾ ਕਰਹਿ ਅਹੰਕਾਰੁ ॥ ਠਾਕੁਰੁ ਲੇਖਾ ਮਗਨਹਾਰੁ ॥ [21]ਫੇੜੇ ਕਾ ਦੁਖੁ ਸਹੈ ਜੀਉ ॥ ਪਾਛੇ ਕਿਸਹਿ ਪੁਕਾਰਹਿ [22]ਪੀਉ ਪੀਉ ॥ ੩ ॥ ਸਾਧੂ ਕੀ ਜਉ ਲੇਹਿ ਓਟ ॥ ਤੇਰੇ ਮਿਟਹਿ ਪਾਪ ਸਭ ਕੋਟਿ ਕੋਟਿ ॥ ਕਹਿ ਰਵਿਦਾਸ ਜੁ ਜਪੈ ਨਾਮੁ ॥ ਤਿਸੁ ਜਾਤਿ ਨ ਜਨਮੁ ਨ [23]ਜੋਨਿ ਕਾਮੁ ॥੪॥੧॥

### ਬਸੰਤੁ ਕਬੀਰ ਜੀਉ

ੴ ਸਤਿਗੁਰ ਪ੍ਰਸਾਦਿ ॥ † ॥ [24]ਸੁਰਹ ਕੀ ਜੈਸੀ ਤੇਰੀ ਚਾਲ ॥ ਤੇਰੀ ਪੂੰਛਟ[25] ਊਪਰ [26]ਝਮਕ ਬਾਲ ॥ ੧ ॥ ਇਸ ਘਰ ਮਹ ਹੈ ਸੁ ਤੂ ਢੂੰਢਿ ਖਾਹਿ ॥ ਅਉਰ ਕਿਸ ਹੀ ਕੇ ਤੂ ਮਤਿ ਹੀ ਜਾਹਿ ॥ ੧ ॥ ਰਹਾਉ ॥ ਚਾਕੀ ਚਾਟਹਿ ਚੂਨੁ[27] ਖਾਹਿ ॥ ਚਾਕੀ ਕਾ ਚੀਥਰਾ[28] ਕਹਾਂ ਲੈ ਜਾਹਿ ॥ ੨ ॥ ਛੀਕੇ ਪਰ ਤੇਰੀ ਬਹੁਤੁ ਡੀਠਿ ॥ ਮਤੁ ਲਕਰੀ ਸੋਟਾ ਤੇਰੀ ਪਰੈ ਪੀਠਿ ॥ ੩ ॥ ਕਹਿ ਕਬੀਰ [29]ਭੋਗ ਭਲੇ ਕੀਨ ॥ ਮਤਿ ਕੋਊ ਮਾਰੈ ਈਂਟ ਢੇਮ ॥ ੪ ॥ ੧ ॥

੧ ਸੇਵਕ ਤਦ ਅਖਵਾ ਸਕਦਾ ਹੈ. ਭਾਵ ਸੇਵਕ ਦੀ ਸੇਵਾ ਤਦ ਸਫਲ ਹੈ ਜੇ ਨਾਰਾਇਣ ਉਸ ਉਤੇ ਖੁਸ਼ ਹੋਵੇ ।

੨ ਇਕ-ਰਸ ਸੂਕ ਰਹੀ ਹੈ ਤੇ ਸਰੀਰ ਡੁਬ ਰਿਹਾ ਹੈ, ਹੇ ਹਰੀ !

੩ [ਸੋਹਣੇ ਕੇਸਾਂ ਵਾਲਾ] ਹੇ ਹਰੀ !

੪ [ਬਿਠ (ਇਟ) ਤੇ ਬੈਠਣ ਵਾਲਾ ਵਿਸ਼ਨੂੰ] ਵਾਹਿਗੁਰੂ । ਵੇਖੋ ਪੰ. ੯੫੫, ਫੁਟ ਨੋਟ § ।

੫ [ਸੰ. ਅਨਿਲ=ਹਵਾ] ਹਵਾ ਦਾ ਝਖੜ ਚਲ ਰਿਹਾ ਹੈ ਤੇ ਮੈਂ ਮਲਾਹੀ ਨਹੀਂ ਕਰ ਸਕਦਾ ।

੬ ਪਹਿਲਾਂ ਧੂੜ ਦੀ ਲੱਦੀ ਹੋਈ ਗੱਡੀ (ਪਾਪਾਂ ਭਰਿਆ ਸਰੀਰ) ਸਤਸੰਗ ਸਰੋਵਰ ਵਲ ਹੌਲੀ ਹੌਲੀ ਚਲਦੀ ਹੈ, ਪਰ ਪਿਛੋਂ ਉਤਸ਼ਾਹ ਰੂਪ ਡੰਡਾ ਜੀਵ ਨੇ ਸਰੀਰ ਨੂੰ ਠੋਕਿਆ ਤੇ ਅਗੇ ਕਰ ਦਿਤਾ । (ਏਥੇ ਧੋਬਣ ਦਾ ਗੱਡੀ ਵਿਚ ਕਪੜੇ ਪਾ ਸਰੋਵਰ ਤੇ ਧੋਣ ਲਈ ਜਾਣ ਦਾ ਦ੍ਰਿਸ਼ਟਾਂਤ ਹੈ । ਸਤਸੰਗ ਸਰੋਵਰ ਹੈ ਤੇ ਗੁਰੂ ਧੋਬੀ ਹੈ, ਧੋਬਣ ਸਤਸੰਗਣ ਹੈ ।)

੭ ਪਾਣੀ ਦਾ ਘਾਟ ।

੮ ਪਸ਼ੂ ਨੂੰ ਹਿਕਣ ਦੀਆਂ ਦੋ ਆਵਾਜ਼ਾਂ 'ਬ੍ਰ ਟਿਟਿ'।

੯ ਗੁਰੂ ਧੋਬੀ ਹਰੀ ਦੇ ਪ੍ਰੇਮ ਵਿਚ ਰਤਾ ਹੋਇਆ।

੧੦ ਕਹਿੰਦਾ ਹੈ ।

੧੧ ਹੇ ਵਿਆਪਕ ਹਰੀ !

੧੨ ਤੈਨੂੰ ਕੁਝ ਸੁਝਦਾ ਨਹੀਂ ।

੧੩ ਆਪਣੇ ਸਰੀਰ ਦਾ ਠਾਟ ਦੇਖ ਆਕੜ ਪੈਂਦਾ ਹੈਂ ।

੧੪ ਹੰਕਾਰੀ ।

੧੫ ਕਾਲ ਰੂਪ ਕਾਂ । ਤੈਨੂੰ ਮੌਤ ਵਾਜਾਂ ਮਾਰਦੀ ਹੈ।

੧੬ ਵੱਡੀ ਖੁੰਬ । ਜਿਵੇਂ ਖੁੰਬ ਉਗ ਕੇ ਛੇਤੀ ਹੀ ਸੜ ਜਾਂਦੀ ਹੈ, ਤੂੰ ਤਾਂ ਉਸ ਤੋਂ ਭੀ ਵਧੀਕ ਉਤਾਵਲਾ ਹੈਂ ।

੧੭ ਹਿਰਨ । ਅੰਦਰ ਕਸਤੂਰੀ ਦੀ ਵਾਸ਼ਨਾ ਹੋਣ ਦੇ ਬਾਵਜੂਦ ਉਹ ਬਾਹਰ ਭਟਕਦਾ ਹੈ ।

੧੮ ਆਪਣੇ ਸਰੀਰ ਦਾ ।

੧੯ [ਸੰ. ਕਿੰਕਰ=ਦਾਸ, ਦੂਤ] ਜਮ ਦੂਤ ।

੨੦ ਇਸਤਰੀ ।

੨੧ ਕੀਤੇ ਕਰਮਾਂ ਦਾ ।

੨੨ ਪਿਆਰਾ ੨ ਕਹਿ ਕੇ (ਕਿ ਮੇਰਾ ਕੋਈ ਹੁਣ ਬਣੇ) ।

੨੩ ਜੂਨਾਂ ਵਿਚ ਵਾਹ ਨਹੀਂ ਪੈਂਦਾ ।

੨੪ [ਸੰ. ਸੁਰਭੀ] ਗਾਂ ਵਰਗੀ ।

੨੫ ਪੂਛਲ ।

੨੬ ਵਾਲ ਚਮਕਦੇ ਹਨ ।

੨੭ ਆਟਾ ।

੨੮ ਪਰੋਲਾ ।

੨੯ ਖੂਬ ਖਾ ਖਾ ਅਨੰਦ ਲਿਆ ਜੇ, ਹੁਣ ਜਾਓ ਮਤੇ ਕੋਈ ਹੋਰ ਆ ਜਾਵੇ ਤੇ ਇੱਟ ਵੱਟਾ ਵਗਾਹ ਮਾਰੇ ।

---

* ਵੇਖੋ ਪੰਨਾ ੧੧੨੪, ਨੋਟ ੨੭ । ਪਹਿਰਾਵੇ ਆਦਿ ਸ਼ੁਕੀਨੀਆਂ ਦਾ ਅਤੇ ਘਨ ਦੇ ਸੰਬੰਧੀਆਂ ਦਾ ਗੁਮਾਨ ਕਰਨ ਨਾਲ ਜੀਵ ਖਵਾਰ ਹੁੰਦਾ ਹੈ । ਆਪਣੀ ਵਿਤ ਨੂੰ ਸਮਝ ਕੇ ਅਤੇ ਹੰਕਾਰ ਨੂੰ ਛਡ ਕੇ ਗੁਰੂ ਦੇ ਹਵਾਲੇ ਹੋ ਜਾਣਾ ਚਾਹੀਦਾ ਹੈ. ਤਾਕਿ ਪਾਪ ਦੂਰ ਹੋ ਕੇ ਅੰਦਰ ਨਾਮ ਦਾ ਵਾਸਾ ਹੋਵੇ ।

† ਇਕ ਵੇਰ ਕਬੀਰ ਜੀ ਨੇ ਵੇਖਿਆ ਕਿ ਉਨ੍ਹਾਂ ਦੇ ਘਰ ਕੁੱਤਾ ਆ ਕੇ ਚੱਕੀ ਵਿਚੋਂ ਆਟਾ ਚਟ ਕੇ ਪਰੋਲੇ ਨੂੰ ਚੁਕੀ ਲਿਜਾਂਦਾ ਹੈ । ਉਸ ਨੂੰ ਪਿਆਰ ਨਾਲ ਕਹਿੰਦੇ ਹਨ ਕਿ ਸਾਡੇ ਘਰ ਵਿਚੋਂ ਹੀ ਆਪਣੀ ਲੋੜ ਪੂਰੀ ਕਰ ਲੈ, ਹੋਰ ਕਿਸੇ ਦੇ ਮਤ ਜਾਈਂ, ਨਹੀਂ ਤਾਂ ਸ਼ਾਇਦ ਕੋਈ ਇਟ ਢੀਮ ਹੀ ਕਢ ਮਾਰੂਗਾ ।

ਇਹ ਸ਼ਬਦ ਨਿਰਾ ਕੁੱਤੇ ਉਤੇ ਨਹੀਂ । ਉਸ ਵਿਚ ਕਬੀਰ ਜੀ ਆਮ ਜੀਵ ਦੀ ਬ੍ਰਿਤੀ ਦੇਖ ਕੇ ਦਿਲਚਸਪੀ ਲੈ ਰਹੇ ਹਨ । ਜੀਵ [ਚੱਕੀ ਚਟਦਾ ਹੈ] ਮਾਇਕ ਪਦਾਰਥ ਲੋਭ ਨਾਲ ਭੋਗਦਾ ਹੈ, [ਚੱਕੀ ਦਾ ਪਰੋਲਾ ਲਈ ਜਾਂਦਾ ਹੈ] ਫੋਲੋੜੇ ਤੇ ਨਿਕੰਮੇ ਪਦਾਰਥਾਂ ਦਾ ਲਾਲਚ ਕਰਦਾ ਹੈ ਅਤੇ [ਛਿਕੇ ਵਲ ਤਕਦਾ ਹੈ] ਜਿਥੇ ਪਹੁੰਚ ਨਹੀਂ ਉਨ੍ਹਾਂ ਪਦਾਰਥਾਂ ਦੀ ਭੀ ਲਾਲਸਾ ਕਰਦਾ ਹੈ । ਉਸ ਨੂੰ ਤੰਬੀਹ ਕਰਦੇ ਹਨ ਕਿ ਵੇਖੀਂ ਇਕ ਰਬ ਤੇ ਭਰੋਸਾ ਰਖ, ਨਹੀਂ ਤਾਂ ਭੋਗਾਂ ਦਾ ਅੰਤ ਮਾੜਾ ਨਿਕਲੇਗਾ ।

ਮ: ੪ ਦੁਪਦੇ/੭ + ਚਉਪਦੇ/੪੬ + ਪੰਚਪਦੇ/੨ + ਅਸਟ/੨ + ਸਲੋਕ/੬ + ਪਉੜੀ/੩੫ = ੫੬

ਰਾਗੁ ਸਾਰਗ ਚਉਪਦੇ ਮਹਲਾ ੧ ਘਰੁ ੧

## ੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

* ਅਪੁਨੇ ਠਾਕੁਰ[1] ਕੀ ਹਉ ਚੇਰੀ[2] ॥ ਚਰਨ ਗਹੇ[3] ਜਗ ਜੀਵਨ ਪ੍ਰਭ ਕੇ ਹਉਮੈ ਮਾਰਿ ਨਿਬੇਰੀ[4] ॥ ੧ ॥ ਰਹਾਉ ॥ ਪੂਰਨ ਪਰਮ ਜੋਤਿ ਪਰਮੇਸਰ [5]ਪ੍ਰੀਤਮ ਪ੍ਰਾਨ ਹਮਾਰੇ ॥ ਮੋਹਨ ਮੋਹਿ ਲੀਆ ਮਨੁ ਮੇਰਾ [6]ਸਮਝਸਿ ਸਬਦੁ ਬੀਚਾਰੇ ॥ ੧ ॥ ਮਨਮੁਖ[7] ਹੀਨ[8] ਹੋਛੀ ਮਤਿ ਝੂਠੀ ਮਨਿ ਤਨਿ ਪੀਰ[9] ਸਰੀਰੇ ॥ ਜਬ ਕੀ ਰਾਮ ਰੰਗੀਲੈ ਰਾਤੀ ਰਾਮ ਜਪਤ ਮਨ ਧੀਰੇ[10] ॥ ੨ ॥ ਹਉਮੈ ਛੋਡਿ ਭਈ ਬੈਰਾਗਨਿ[11] ਤਬ [12]ਸਾਚੀ ਸੁਰਤਿ ਸਮਾਨੀ ॥ [13]ਅਕੁਲ ਨਿਰੰਜਨ ਸਿਉ ਮਨੁ ਮਾਨਿਆ ਬਿਸਰੀ [14]ਲਾਜ ਲੁੋਕਾਨੀ ॥ ੩ ॥ ਭੂਰ[15] ਭਵਿਖ[16] ਨਾਹੀ ਤੁਮ ਜੈਸੇ ਮੇਰੇ ਪ੍ਰੀਤਮ [17]ਪ੍ਰਾਨ ਅਧਾਰਾ ॥ ਹਰਿ ਕੈ ਨਾਮਿ ਰਤੀ ਸੋਹਾਗਨਿ ਨਾਨਕ ਰਾਮ ਭਤਾਰਾ[18] ॥ ੪ ॥ ੧ ॥ ਸਾਰਗ ਮਹਲਾ ੧ † ॥ ਹਰਿ ਬਿਨੁ ਕਿਉ ਰਹੀਐ ਦੁਖੁ ਬਿਆਪੈ ॥ [19]ਜਿਹਵਾ ਸਾਦੁ ਨ ਫੀਕੀ ਰਸ ਬਿਨੁ ਬਿਨੁ ਪ੍ਰਭ ਕਾਲੁ ਸੰਤਾਪੈ[20] ॥ ੧ ॥ ਰਹਾਉ ॥ ਜਬ ਲਗੁ ਦਰਸੁ ਨ ਪਰਸੈ ਪ੍ਰੀਤਮ ਤਬ ਲਗੁ ਭੂਖ ਪਿਆਸੀ ॥ ਦਰਸਨੁ ਦੇਖਤ ਹੀ ਮਨੁ ਮਾਨਿਆ [21]ਜਲ ਰਸਿ ਕਮਲ ਬਿਗਾਸੀ ॥ ੧ ॥ ਊਨਵਿ[22] ਘਨਹਰੁ[23] ਗਰਜੈ ਬਰਸੈ ਕੋਕਿਲ ਮੋਰ ਬੈਰਾਗੈ ॥ ਤਰਵਰ[24] ਬਿਰਖ[25] ਬਿਹੰਗ[26] ਭੁਇਅੰਗਮ[27] [28]ਘਰਿ ਪਿਰੁ ਧਨ ਸੋਹਾਗੈ ॥ ੨ ॥ ਕੁਚਿਲ[29] ਕੁਰੂਪਿ ਕੁਨਾਰਿ ਕੁਲਖਨੀ[30] ਪਿਰ ਕਾ ਸਹਜੁ[31] ਨ ਜਾਨਿਆ ॥ ਹਰਿ ਰਸ ਰੰਗਿ ਰਸਨ ਨਹੀ ਤ੍ਰਿਪਤੀ[32] ਦੁਰਮਤਿ ਦੂਖ ਸਮਾਨਿਆ ॥ ੩ ॥ ਆਇ ਨ ਜਾਵੈ ਨਾ ਦੁਖੁ ਪਾਵੈ ਨਾ ਦੁਖ ਦਰਦੁ ਸਰੀਰੇ ॥ ਨਾਨਕ ਪ੍ਰਭ ਤੇ [33]ਸਹਜ ਸੁਹੇਲੀ ਪ੍ਰਭ ਦੇਖਤ ਹੀ ਮਨੁ ਧੀਰੇ ॥ ੪ ॥ ੨ ॥ ਸਾਰਗ ਮਹਲਾ ੧ ‡ ॥ ਦੂਰਿ ਨਾਹੀ ਮੇਰੋ ਪ੍ਰਭੁ ਪਿਆਰਾ ॥ ਸਤਿਗੁਰ

੧ ਮਾਲਕ, ਹਰੀ।
੨ ਚੇਲੀ, ਸੇਵਕ।
੩ ਪਕੜੇ।
੪ ਮੁਕਾ ਦਿਤੀ।
੫ ਸਾਡੇ ਪ੍ਰਾਣਾਂ ਦੇ ਪ੍ਰੀਤਮ, ਸਾਡੀ ਰੂਹ ਦੇ ਪਿਆਰੇ।
੬ ਮਨ ਉਸ ਨੂੰ ਸਮਝਦਾ ਹੈ (ਗੁਰੂ ਦੇ) ਸ਼ਬਦ ਨੂੰ ਵਿਚਾਰ ਕੇ।
੭ ਗੁਰੂ ਤੋਂ ਬੇਮੁਖ, ਆਪ-ਹੁਦਰਾ।
੮ ਫੋਕਾ, ਨਿਕੰਮਾ।
੯ ਪੀੜ। ਉਸ ਦੇ ਮਨ ਤਨ ਭਾਵ ਸਾਰੇ ਸਰੀਰ (ਜੀਵਨ) ਵਿਚ ਪੀੜ ਹੀ ਪੀੜ ਹੁੰਦੀ ਰਹਿੰਦੀ ਹੈ।
੧੦ ਧੀਰਜ ਫੜਦਾ ਹੈ।
੧੧ ਵੈਰਾਗ ਵਾਲੀ, ਜਗਤ ਦੇ ਝੂਠੇ ਸੰਬੰਧਾਂ ਤੋਂ ਬੇਲਾਗ ਹੋ ਕੇ ਵਰਤਣ ਵਾਲੀ।
੧੨ ਸਚੀ (ਸਹੀ) ਸਮਝ ਆ ਗਈ।
੧੩ ਕੁਲ-ਰਹਿਤ ਹਰੀ ਜੋ ਮਾਇਆ ਤੋਂ ਬੇਲਾਗ ਹੈ, ਉਸ ਨਾਲ ਮਨ ਲਗ ਗਿਆ।
੧੪ ਲੋਕ ਲਾਜ।
੧੫ ਭੂਤ ਕਾਲ, ਪਿਛਲੇ ਸਮੇਂ।
੧੬ [ਸੰ: ਭਵਿਸ਼੍ਯ] ਆਉਣ ਵਾਲੇ ਸਮੇਂ ਵਿਚ।
੧੭ ਪ੍ਰਾਣਾਂ ਦੇ ਆਸਰੇ।
੧੮ ਪਤੀ।
੧੯ ਜੀਭ ਵਿਚ ਸੁਆਦ ਨਹੀਂ ਰਿਹਾ।
੨੦ ਦੁਖ ਦਿੰਦਾ ਹੈ।
੨੧ (ਇਉਂ ਖਿੜ ਗਈ ਜਿਵੇਂ) ਪਾਣੀ ਨਾਲ ਰਸ ਕੇ ਕਮਲ ਖਿੜ ਪੌਂਦਾ ਹੈ।
੨੨ ਝੁਕ ਕੇ।
੨੩ ਬਦਲ।
੨੪ ਬ੍ਰਿਛ।
੨੫ ਬੇਲ। ਦੇਖੋ ਪੰ: ੧੨੦੩, ਨੋਟ ੩੨।
੨੬ ਪੰਛੀ।
੨੭ ਸੱਪ।
੨੮ (ਜਿਵੇਂ ਬਦਲ ਦੇ ਵਸਿਆਂ ਕੋਇਲ, ਮੋਰ, ਬ੍ਰਿਛ, ਬੇਲ, ਪੰਛੀ, ਸੱਪ, ਆਦਿ ਖੁਸ਼ ਹੋ ਜਾਂਦੇ ਹਨ) ਤਿਵੇਂ ਜਿਸ ਦੇ ਘਰ ਪਤੀ ਹੈ ਉਹ ਸੁਹਾਗਣ ਧਨ (ਇਸਤ੍ਰੀ) ਅਨੰਦ ਮਾਣਦੀ ਹੈ।
੨੯ ਗੰਦੀ।
੩੦ ਭੈੜੇ ਲਛਣਾਂ ਵਾਲੀ, ਕੁਚੱਜੀ।
੩੧ ਸੁਭਾਵ।
੩੨ ਰੱਜੀ। ਜਿਸ ਦੀ ਜੀਭ ਹਰੀ-ਰਸ ਦੇ ਪ੍ਰੇਮ ਨਾਲ ਨਹੀਂ ਰੱਜੀ, ਉਹ ਖੋਟੀ ਮਤ ਦੇ ਕਾਰਣ ਦੁਖਾਂ ਵਿਚ ਪਈ ਰਹਿੰਦੀ ਹੈ।
੩੩ ਸਹਿਜ-ਸੁਖ ਵਾਲੀ। ਦੇਖੋ ਪੰ: ੧੧੧੨, ਨੋਟ ੩।

---

* ਜਦ ਤੋੜੀ ਮਨੁਖ ਆਪ-ਹੁਦਰਾ ਹੋ ਕੇ ਆਪਣੀ ਹੋਛੀ ਮਤ ਪਿੱਛੇ ਲਗਾ ਫਿਰਦਾ ਹੈ, ਤਦ ਤੋੜੀ ਤਨ ਮਨ ਵਿਚ ਦੁਖ ਹੀ ਦੁਖ ਰਹਿੰਦਾ ਹੈ, ਪਰ ਜਦ ਹਉਮੈ ਨੂੰ ਛਡ ਕੇ ਹਰੀ-ਪ੍ਰੇਮ ਵਿਚ ਮਗਨ ਹੋ ਬਹਿੰਦਾ ਹੈ, ਤਾਂ ਉਸ ਨੂੰ ਲੋਕ-ਲਾਜ ਜਾਂ ਹੋਰ ਕਿਸੇ ਪਾਸੇ ਦਾ ਦੁਖ ਨਹੀਂ ਸਤਾਉਂਦਾ ਅਤੇ ਮਨ ਇਹ ਸਮਝ ਕੇ ਪੂਰਨ ਧੀਰਜ ਫੜਦਾ ਹੈ ਕਿ ਹਰੀ ਜਿਹਾ ਹੋਰ ਕੋਈ ਨਾ ਕਦੀ ਹੋਇਆ ਹੈ, ਨਾ ਹੋਵੇਗਾ। ਇਹ ਪੂਰੀ ਨਿਸ਼ਾ ਦੇਣ ਵਾਲਾ ਆਸਰਾ ਤਦ ਫੜੀਦਾ ਹੈ ਜਦ ਗੁਰੂ ਦੇ ਸ਼ਬਦ ਤੋਂ ਸਮਝ ਆ ਜਾਵੇ।

† ਜਦ ਤੋੜੀ ਮਨੁਖ ਨੂੰ ਹਰੀ ਦੇ ਸੁਭਾਉ ਦਾ ਪਤਾ ਨਹੀਂ ਲਗਦਾ, ਅਤੇ ਉਸ ਦੇ ਪਰਮ-ਰਸ ਦਾ ਸੁਆਦ ਨਹੀਂ ਆਉਂਦਾ, ਤਦ ਤੋੜੀ ਉਹ ਦੁਖ ਵਿਚ ਪਿਆ ਰਹਿੰਦਾ ਹੈ; ਇਥੋਂ ਦੇ ਪਦਾਰਥ ਕਦੀ ਰਜੇਵਾਂ ਨਹੀਂ ਦਿੰਦੇ ਅਤੇ ਹਰ ਵੇਲੇ ਮੌਤ ਦਾ ਡਰ ਸਤਾਂਦਾ ਰਹਿੰਦਾ ਹੈ। ਪਰ ਜਦ ਹਰੀ-ਰਸ ਦਾ ਸਵਾਦ ਚਖ ਲੈਂਦਾ ਹੈ ਤਾਂ ਉਸ ਨੂੰ ਅਪਾਰ ਦਰਸ਼ਨ ਦੀ ਐਸੀ ਝਲਕ ਪੌਂਦੀ ਹੈ ਕਿ ਅੰਦਰ ਸਰੂਰ ਹੀ ਸਰੂਰ ਆ ਵਸਦਾ ਹੈ ਜੋ ਸਦਾ ਖਿੜਾਉ ਵਿਚ ਰਖਦਾ ਹੈ।

‡ ਜਦ ਮਨੁਖ ਦੇ ਅੰਦਰ ਗੁਰ-ਉਪਦੇਸ਼ ਦੁਆਰਾ ਇਕ ਹਰੀ ਦਾ ਪ੍ਰੇਮ ਆ ਵਸਦਾ ਹੈ, ਤਾਂ ਉਸ ਤੋਂ ਦੂਰ ਲੈ ਜਾਣ ਵਾਲੇ ਮਾਇਆ ਮੋਹ ਦੇ ਸੰਬੰਧ ਟੁਟ ਜਾਂਦੇ ਹਨ, ਅਤੇ ਮਨ ਇਕੋ ਹਰੀ ਦੇ ਪ੍ਰੇਮ ਵਿਚ ਸਭ ਪਾਸਿਓਂ ਰਜਿਆ ਰਹਿੰਦਾ ਹੈ।

ਬਚਨਿ ਮੇਰੋ ਮਨੁ ਮਾਨਿਆ ਹਰਿ ਪਾਏ [੧]ਪ੍ਰਾਨ ਅਧਾਰ॥੧॥ਰਹਾਉ॥[੨]ਇਨ ਬਿਧਿ ਹਰਿ ਮਿਲੀਐ [੩]ਵਰ ਕਾਮਨਿ ਧਨ ਸੋਹਾਗੁ ਪਿਆਰੀ ॥ [੪]ਜਾਤਿ ਬਰਨ ਕੁਲ ਸਹਸਾ ਚੂਕਾ ਗੁਰਮਤਿ ਸਬਦਿ ਬੀਚਾਰੀ ॥ ੧ ॥ [੫]ਜਿਸੁ ਮਨੁ ਮਾਨੈ ਅਭਿਮਾਨੁ ਨ ਤਾ ਕਉ ਹਿੰਸਾ ਲੋਭੁ ਵਿਸਾਰੇ ॥ ਸਹਜਿ ਰਵੈ[੬] ਵਰੁ ਕਾਮਣਿ ਪਿਰ ਕੀ ਗੁਰਮੁਖਿ ਰੰਗਿ ਸਵਾਰੇ ॥ ੨ ॥ ਜਾਰਉ[੭] ਐਸੀ ਪ੍ਰੀਤਿ ਕੁਟੰਬ ਸਨਬੰਧੀ ਮਾਇਆ ਮੋਹ ਪਸਾਰੀ ॥ [੮]ਜਿਸੁ ਅੰਤਰਿ ਪ੍ਰੀਤਿ ਰਾਮ ਰਸੁ ਨਾਹੀ ਦੁਬਿਧਾ ਕਰਮ ਬਿਕਾਰੀ ॥ ੩ ॥ ਅੰਤਰਿ ਰਤਨ ਪਦਾਰਥ ਹਿਤ ਕੌ ਦੁਰੈ[੯] ਨ ਲਾਲ ਪਿਆਰੀ ॥ ਨਾਨਕ ਗੁਰਮੁਖਿ[੧੦] ਨਾਮੁ ਅਮੋਲਕੁ [੧੧]ਜੁਗਿ ਜੁਗਿ ਅੰਤਰਿ ਧਾਰੀ॥ ੪ ॥ ੩ ॥

ਸਾਰੰਗ ਮਹਲਾ ੪ ਘਰੁ ੧

੧ ਓ ਸਤਿਗੁਰ ਪ੍ਰਸਾਦਿ ॥ * ॥ ਹਰਿ ਕੇ ਸੰਤ ਜਨਾ ਕੀ ਹਮ ਧੂਰਿ[੧੨] ॥ ਮਿਲਿ ਸਤ ਸੰਗਤਿ [੧੩]ਪਰਮ ਪਦੁ ਪਾਇਆ ਆਤਮਰਾਮੁ[੧੪] ਰਹਿਆ ਭਰਪੂਰਿ ॥ ੧ ॥ ਰਹਾਉ ॥ ਸਤਿਗੁਰੁ ਸੰਤੁ ਮਿਲੈ ਸਾਂਤਿ ਪਾਈਐ ਕਿਲਵਿਖ[੧੫] ਦੁਖ ਕਾਟੇ ਸਭਿ ਦੂਰਿ ॥ ਆਤਮ ਜੋਤਿ ਭਈ ਪਰਫੂਲਿਤ [੧੬]ਪੁਰਖੁ ਨਿਰੰਜਨੁ ਦੇਖਿਆ ਹਜੂਰਿ ॥ ੧ ॥ ਵਡੈ ਭਾਗਿ ਸਤ ਸੰਗਤਿ ਪਾਈ ਹਰਿ ਹਰਿ ਨਾਮੁ ਰਹਿਆ ਭਰਪੂਰਿ ॥ ਅਠਸਠਿ ਤੀਰਥ ਮਜਨੁ[੧੭] ਕੀਆ [੧੮]ਸਤ ਸੰਗਤਿ ਪਗ ਨਾਏ ਧੂਰਿ ॥ ੨ ॥ ਦੁਰਮਤਿ ਬਿਕਾਰ ਮਲੀਨ ਮਤਿ ਹੋਛੀ ਹਿਰਦਾ ਕੁਸੁਧੁ ਲਾਗਾ ਮੋਹ ਕੂਰੁ[੧੯] ॥ ਬਿਨੁ ਕਰਮਾ ਕਿਉ ਸੰਗਤਿ ਪਾਈਐ ਹਉਮੈ ਬਿਆਪਿ ਰਹਿਆ ਮਨੁ ਝੂਰਿ ॥ ੩ ॥ ਹੋਹੁ ਦਇਆਲ ਕ੍ਰਿਪਾ ਕਰਿ ਹਰਿ ਜੀ ਮਾਗਉ ਸਤ ਸੰਗਤਿ ਪਗ ਧੂਰਿ ॥ ਨਾਨਕ ਸੰਤੁ ਮਿਲੈ ਹਰਿ ਪਾਈਐ ਜਨੁ ਹਰਿ ਭੇਟਿਆ ਰਾਮੁ ਹਜੂਰਿ ॥ ੪ ॥ ੧ ॥ ਸਾਰੰਗ ਮਹਲਾ ੪ † ॥ ਗੋਬਿੰਦ ਚਰਨਨ ਕਉ ਬਲਿਹਾਰੀ ॥ ਭਵਜਲੁ[੨੦] ਜਗਤੁ ਨ ਜਾਈ ਤਰਣਾ ਜਪਿ ਹਰਿ ਹਰਿ ਪਾਰਿ ਉਤਾਰੀ ॥ ੧ ॥ ਰਹਾਉ ॥ ਹਿਰਦੈ ਪ੍ਰਤੀਤਿ ਬਨੀ ਪ੍ਰਭ ਕਰੀ [੨੧]ਸੇਵਾ ਸੁਰਤਿ ਬੀਚਾਰੀ ॥ ਅਨਦਿਨੁ[੨੨] ਰਾਮਨਾਮੁ ਜਪਿ ਹਿਰਦੈ [੨੩]ਸਰਬ ਕਲਾ ਗੁਣਕਾਰੀ ॥ ੧ ॥ ਪ੍ਰਭੁ ਅਗਮ ਅਗੋਚਰੁ[੨੪] ਰਵਿਆ ਸ੍ਰਬ ਠਾਈ ਮਨਿ ਤਨਿ ਅਲਖ ਅਪਾਰੀ ॥ ਗੁਰ ਕਿਰਪਾਲ ਭਏ ਤਬ ਪਾਇਆ ਹਿਰਦੈ ਅਲਖੁ ਲਖਾਰੀ ॥੨॥ ਅੰਤਰਿ ਹਰਿਨਾਮੁ ਸਰਬ ਧਰਣੀਧਰ[੨੫] [੨੬]ਸਾਕਤ ਕਉ ਦੂਰਿ ਭਇਆ ਅਹੰਕਾਰੀ ॥ ਤ੍ਰਿਸਨਾ ਜਲਤ ਨ ਕਬਹੂ ਬੂਝਹਿ ਜੂਐ ਬਾਜੀ ਹਾਰੀ ॥ ੩ ॥ ਊਠਤ ਬੈਠਤ ਹਰਿ ਗੁਨ ਗਾਵਹਿ

੧ ਪ੍ਰਾਣਾਂ ਦਾ ਆਸਰਾ, ਜ਼ਿੰਦਗੀ ਦਾ ਸਹਾਰਾ।

੨ ਇਸ ਤਰ੍ਹਾਂ।

੩ ਪਤੀ ਦੀ ਇਸਤ੍ਰੀ।

੪ ਜਾਤ ਪਾਤ, ਵਰਨ ਜਾਂ ਖ਼ਾਨਦਾਨ ਦਾ ਭਰਮ ਦੂਰ ਹੋ ਗਿਆ ਜਦ ਗੁਰਮਤ ਅਨੁਸਾਰ ਬਾਣੀ ਦੁਆਰਾ ਵਿਚਾਰ ਕੀਤੀ।

੫ ਜਿਸ ਦੇ ਮਨ ਦੀ ਨਿਸ਼ਾ ਹੋ ਗਈ, ਉਸ ਨੂੰ ਹੰਕਾਰ ਨਹੀਂ ਹੁੰਦਾ, ਅਤੇ ਉਹ ਜ਼ੁਲਮ ਤੇ ਲਾਲਚ ਕਰਨਾ ਭੁਲ ਜਾਂਦਾ ਹੈ।

੬ ਮਾਣਦੀ ਹੈ। ਪਤੀ ਦੀ ਇਸਤ੍ਰੀ, ਭਾਵ ਸੁਹਾਗਣ ਇਸਤ੍ਰੀ, ਆਪਣੇ ਹਰੀ-ਵਰ ਨੂੰ ਸੁਭਾਵਕ ਹੀ ਮਾਣਦੀ ਹੈ, ਗੁਰੂ ਦੁਆਰਾ ਆਪਣੇ ਆਪ ਨੂੰ ਪ੍ਰੇਮ ਨਾਲ ਸੁਵਾਰ ਕੇ।

੭ ਸਾੜ ਦੇਵਾਂ।

੮ ਜਿਸ ਦੇ ਅੰਦਰ ਹਰੀ-ਪ੍ਰੇਮ ਦਾ ਸਵਾਦ ਨਹੀਂ, ਉਸ ਦੇ ਕਰਮ ਕੀਤੇ ਹੋਏ ਦੁਬਿਧਾ ਵਾਲੇ ਹੁੰਦੇ ਹਨ, ਇਸ ਲਈ ਬੇਕਾਰ (ਨਿਕੰਮੇ) ਹੁੰਦੇ ਹਨ।

੯ ਲੁਕਾਂਦੀ। ਜਿਸ ਦੇ ਅੰਦਰ ਹਿਤ ਦਾ ਪਦਾਰਥ, ਭਾਵ ਪ੍ਰੇਮ ਪਦਾਰਥ, ਹੈ ਉਹ ਲੁਕਦੀ ਨਹੀਂ, ਭਾਵ ਗੁਝੀ ਨਹੀਂ ਰਹਿੰਦੀ।

੧੦ ਗੁਰੂ ਦੁਆਰਾ।

੧੧ ਸਦਾ ਆਪਣੇ ਅੰਦਰ ਵਸਾਂਦੀ ਹੈ।

੧੨ ਚਰਨ-ਧੂੜ।

੧੩ ਉੱਚੀ ਤੋਂ ਉੱਚੀ ਪਦਵੀ, ਮੁਕਤੀ।

੧੪ ਵਾਹਿਗੁਰੂ।

੧੫ ਪਾਪ।

੧੬ ਮਾਦੀ ਹਾਲਤਾਂ ਤੋਂ ਬਰੀ ਹਸਤੀ।

੧੭ ਇਸ਼ਨਾਨ।

੧੮ ਸੰਗਤ ਦੇ ਚਰਨਾਂ ਦੀ ਧੂੜ ਨਾਲ ਨ੍ਹਾਤੇ, ਤਾਂ ਸਮਝੋ ਕਿ ਸਾਰੇ ਤੀਰਥਾਂ ਦਾ ਇਸ਼ਨਾਨ ਹੋ ਗਿਆ।

੧੯ ਕੂੜ।

੨੦ ਸੰਸਾਰ ਸਾਗਰ।

੨੧ ਸੇਵਾ ਵਾਲੀ ਬ੍ਰਿਤੀ ਹੋ ਗਈ ਹੈ।

੨੨ ਹਰ ਰੋਜ਼।

੨੩ (ਜੋ ਨਾਮ) ਸਾਰੀਆਂ ਤਾਕਤਾਂ ਵਾਲਾ ਤੇ ਗੁਣਾਂ ਵਾਲਾ ਹੈ।

੨੪ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ, ਹਰੀ। ਜੋ ਹਰੀ ਅਪਹੁੰਚ ਤੇ ਅਦਿੱਖ ਅਲੱਖ ਤੇ ਅਪਾਰ ਹੋ ਕੇ ਮਨ ਤਨ ਤੇ ਹੋਰ ਥਾਵਾਂ ਵਿਚ ਸਮਾਇਆ ਹੋਇਆ ਹੈ, ਉਹ ਗੁਰੂ ਦੇ ਕਿਰਪਾਲੂ ਹੋਣ ਤੇ ਮਿਲ ਗਿਆ ਅਤੇ ਅਲੱਖ ਹੋਣ ਤੇ ਭੀ ਆਪਣੇ ਹਿਰਦੇ ਦੇ ਅੰਦਰ ਲਖ ਲਿਆ।

੨੫ ਧਰਤੀ ਦਾ ਆਸਰਾ।

੨੬ ਸਾਕਤ ਨੂੰ ਦੂਰ ਪ੍ਰਤੀਤ ਹੁੰਦਾ ਹੈ ਹੰਕਾਰੀ ਹੋਣ ਕਰਕੇ।

---

* ਸਤ-ਸੰਗਤ ਮਿਲਣ ਤੇ ਹਰ ਥਾਂ ਰਮੇ ਹੋਏ ਹਰੀ ਦੀ ਜੋਤਿ ਸਾਡੇ ਅੰਦਰ ਪ੍ਰਗਟ ਹੋ ਪੈਂਦੀ ਹੈ, ਜਿਸ ਨਾਲ ਅੰਦਰੇ ਅੰਦਰੀ ਤੀਰਥਾਂ ਵਾਂਕਰ ਪਵਿਤਰ ਕਰਨ ਵਾਲੇ ਗੁਣ ਪੈਦਾ ਹੋ ਕੇ ਦੁਖ ਤੇ ਪਾਪ ਦੂਰ ਹੁੰਦੇ ਰਹਿੰਦੇ ਹਨ।

† ਗੁਰੂ ਦੀ ਕਿਰਪਾ ਹੋਣ ਨਾਲ ਮਨੁਖ ਦੇ ਅੰਦਰ ਹਰੀ ਦੀ ਪ੍ਰੀਤੀ ਅਤੇ ਉਸ ਦੀ ਸੇਵਾ ਕਰਨ ਵਾਲੀ ਬ੍ਰਿਤੀ ਪੈਦਾ ਹੋ ਜਾਂਦੀ ਹੈ, ਜਿਸ ਨਾਲ ਅਪਹੁੰਚ ਤੇ ਅਦਿੱਖ ਹਰੀ ਅੰਦਰ ਵਸਦਾ ਦਿਸ ਪੈਂਦਾ ਹੈ ਅਤੇ ਉਸ ਦੇ ਨਾਲ ਹਰ ਤਰ੍ਹਾਂ ਦੇ ਗੁਣ ਤੇ ਤਾਕਤਾਂ ਆ ਜਾਂਦੀਆਂ ਹਨ।

ਗੁਰਿ ਕਿੰਚਤ[੧] ਕਿਰਪਾ ਧਾਰੀ ॥ ਨਾਨਕ ਜਿਨ ਕਉ ਨਦਰਿ[੨] ਭਈ ਹੈ ਤਿਨ ਕੀ [੩]ਪੈਜ ਸਵਾਰੀ ॥ ੪ ॥ ੨ ॥ ਸਾਰਗ ਮਹਲਾ ੪ * ॥ ਹਰਿ ਹਰਿ ਅੰਮ੍ਰਿਤ ਨਾਮੁ ਦੇਹੁ ਪਿਆਰੇ॥ [੪]ਜਿਨ ਊਪਰਿ ਗੁਰਮੁਖਿ ਮਨੁ ਮਾਨਿਆ ਤਿਨ ਕੇ ਕਾਜ ਸਵਾਰੇ ॥ ੧ ॥ ਰਹਾਉ॥ ਜੋ ਜਨ ਦੀਨ[੫] ਭਏ ਗੁਰ ਆਗੈ ਤਿਨ ਕੇ ਦੂਖ ਨਿਵਾਰੇ[੬] ॥ ਅਨਦਿਨ[੭] ਭਗਤਿ ਕਰਹਿ ਗੁਰ ਆਗੈ ਗੁਰ ਕੈ ਸਬਦਿ ਸਵਾਰੇ ॥ ੧ ॥ ਹਿਰਦੈ ਨਾਮੁ ਅੰਮ੍ਰਿਤ ਰਸੁ [੮]ਰਸਨਾ ਰਸੁ ਗਾਵਹਿ ਰਸੁ ਬੀਚਾਰੇ ॥ [੯]ਗੁਰਪਰਸਾਦਿ ਅੰਮ੍ਰਿਤ ਰਸੁ ਚੀਨਿਆ[੧੦] ਓਇ ਪਾਵਹਿ ਮੋਖ ਦੁਆਰੇ ॥ ੨ ॥ ਸਤਿਗੁਰੁ ਪੁਰਖੁ ਅਚਲੁ [੧੧]ਅਚਲਾ ਮਤਿ [੧੨]ਜਿਸੁ ਦ੍ਰਿੜਤਾ ਨਾਮੁ ਅਧਾਰੇ ॥ ਤਿਸੁ ਆਗੈ ਜੀਉ ਦੇਵਉ ਅਪੁਨਾ ਹਉ ਸਤਿਗੁਰ ਕੈ ਬਲਿਹਾਰੇ ॥ ੩ ॥ [੧੩]ਮਨਮੁਖ ਭ੍ਰਮਿ ਦੂਜੈ ਭਾਇ ਲਾਗੇ ਅੰਤਰਿ ਅਗਿਆਨ ਗੁਬਾਰੇ ॥ ਸਤਿਗੁਰੁ ਦਾਤਾ ਨਦਰਿ ਨ ਆਵੈ ਨਾ ਉਰਵਾਰਿ ਨ ਪਾਰੇ ॥ ੪ ॥ [੧੪]ਸਰਬੇ ਘਟਿ ਘਟਿ ਰਵਿਆ ਸੁਆਮੀ ਸਰਬ ਕਲਾ ਕਲ ਧਾਰੇ॥ ਨਾਨਕੁ ਦਾਸਨਿ ਦਾਸੁ ਕਹਤ ਹੈ ਕਰਿ ਕਿਰਪਾ [੧੫]ਲੇਹੁ ਉਬਾਰੇ ॥ ੫ ॥ ੩ ॥ ਸਾਰਗ ਮਹਲਾ ੪ † ॥ ਗੋਬਿਦ ਕੀ ਐਸੀ ਕਾਰ ਕਮਾਇ ॥ ਜੋ ਕਿਛੁ ਕਰੇ ਸੁ ਸਤਿ ਕਰਿ ਮਾਨਹੁ ਗੁਰਮੁਖਿ[੧੬] ਨਾਮਿ ਰਹਹੁ ਲਿਵ ਲਾਇ ॥ ੧ ॥ ਰਹਾਉ ॥ ਗੋਬਿਦ ਪ੍ਰੀਤਿ ਲਗੀ ਅਤਿ ਮੀਠੀ ਅਵਰ ਵਿਸਰਿ ਸਭ ਜਾਇ ॥ ਅਨਦਿਨੁ[੭] ਰਹਸੁ[੧੭] ਭਇਆ ਮਨੁ ਮਾਨਿਆ [੧੮]ਜੋਤੀ ਜੋਤਿ ਮਿਲਾਇ ॥੧॥ ਜਬ ਗੁਣ ਗਾਇ ਤਬ ਹੀ ਮਨੁ ਤ੍ਰਿਪਤੈ ਸਾਂਤਿ ਵਸੈ ਮਨਿ ਆਇ॥ ਗੁਰ ਕਿਰਪਾਲ ਭਏ ਤਬ ਪਾਇਆ ਹਰਿ ਚਰਣੀ ਚਿਤੁ ਲਾਇ ॥ ੨ ॥ ਮਤਿ [੧੯]ਪ੍ਰਗਾਸ ਭਈ ਹਰਿ ਧਿਆਇਆ [੨੦]ਗਿਆਨਿ ਤਤਿ ਲਿਵ ਲਾਇ॥ਅੰਤਰਿ ਜੋਤਿ ਪ੍ਰਗਟੀ ਮਨੁ ਮਾਨਿਆ [੨੧]ਹਰਿ ਸਹਜਿ ਸਮਾਧਿ ਲਗਾਇ॥੩॥ਹਿਰਦੈ ਕਪਟੁ ਨਿਤ ਕਪਟੁ ਕਮਾਵਹਿ ਮੁਖਹੁ ਹਰਿ ਹਰਿ ਸੁਣਾਇ ॥ ਅੰਤਰਿ ਲੋਭੁ [੨੨]ਮਹਾ ਗੁਬਾਰਾ [੨੩]ਤੁਹ ਕੂਟੈ ਦੁਖ ਖਾਇ॥੪॥ ਜਬ ਸੁਪ੍ਰਸੰਨ ਭਏ ਪ੍ਰਭ ਮੇਰੇ [੨੪]ਗੁਰਮੁਖਿ ਪਰਚਾ ਲਾਇ॥ ਨਾਨਕ ਨਾਮ ਨਿਰੰਜਨੁ ਪਾਇਆ ਨਾਮੁ ਜਪਤ ਸੁਖੁ ਪਾਇ ॥ ੫ ॥ ੪ ॥ ਸਾਰਗ ਮਹਲਾ ੪ ‡ ॥ ਮੇਰਾ ਮਨੁ ਰਾਮਨਾਮਿ ਮਨੁ ਮਾਨੀ[੨੫]॥ ਮੇਰੈ ਹੀਅਰੈ[੨੬] ਸਤਿਗੁਰਿ ਪ੍ਰੀਤਿ ਲਗਾਈ ਮਨਿ ਹਰਿ ਹਰਿ ਕਥਾ ਸੁਖਾਨੀ[੨੭] ॥ ੧ ॥ ਰਹਾਉ ॥ ਦੀਨ ਦਇਆਲ ਹੋਵਹੁ ਜਨ ਊਪਰਿ ਜਨ ਦੇਵਹੁ ਅਕਥ ਕਹਾਨੀ॥ ਸੰਤ ਜਨਾ ਮਿਲਿ ਹਰਿ ਰਸੁ ਪਾਇਆ ਹਰਿ ਮਨਿ ਤਨਿ ਮੀਠ ਲਗਾਨੀ ॥ ੧ ॥ ਹਰਿ ਕੈ ਰੰਗਿ[੨੮] ਰਤੇ ਬੈਰਾਗੀ ਜਿਨ ਗੁਰਮਤਿ ਨਾਮੁ ਪਛਾਨੀ ॥ ਪੁਰਖੈ ਪੁਰਖੁ ਮਿਲਿਆ ਸੁਖੁ ਪਾਇਆ ਸਭ ਚੂਕੀ

੧ ਰਤਾ ਕੁ, ਥੋੜੀ ਜਹੀ ।
੨ ਮਿਹਰ ਦੀ ਨਜ਼ਰ ।
੩ ਇੱਜ਼ਤ ਰਖ ਲਈ ।
੪ ਜਿਨ੍ਹਾਂ ਉਤੇ ਗੁਰੂ ਦਾ ਮਨ ਮੰਨ ਗਿਆ, ਭਾਵ ਜੋ ਗੁਰੂ ਨੂੰ ਭਾ ਗਏ ।
੫ ਨਿਮਾਣੇ ।
੬ ਦੂਰ ਕੀਤੇ ।
੭ ਹਰ ਰੋਜ਼ ।
੮ ਜੀਭ ਦੁਆਰਾ ਹਰੀ-ਰਸ ਦੀ ਸਿਫ਼ਤ ਕਰਦੇ ਹਨ, ਅਤੇ (ਮਨ ਦੁਆਰਾ) ਉਸੇ ਰਸ ਨੂੰ ਵਿਚਾਰਦੇ ਹਨ ।
੯ ਗੁਰੂ ਦੀ ਕਿਰਪਾ ਨਾਲ ।
੧੦ ਸਮਝਿਆ, ਲਖਿਆ ।
੧੧ ਅਚਲ ਮਤ ਵਾਲਾ ।
੧੨ ਜਿਸ ਨੂੰ ਦ੍ਰਿੜ੍ਹਤਾ ਹੈ, ਨਾਮ ਆਸਰਾ ਹੋਣ ਕਰਕੇ ।
੧੩ ਆਪ-ਹੁਦਰੇ ਲੋਕ ਵਹਿਮ ਦੇ ਕਾਰਣ ਦ੍ਵੈਤ-ਭਾਵ ਵਿਚ ਲਗੇ ਹਨ, ਉਨ੍ਹਾਂ ਦੇ ਅੰਦਰ ਬੇ-ਸਮਝੀ ਦਾ ਹਨੇਰਾ ਹੈ ।
੧੪ ਉਹ ਮਾਲਕ ਹਰਥੇ ਸਾਰੇ ਦਿਲਾਂ ਵਿਚ ਰਮਿਆ ਹੋਇਆ ਹੈ, ਅਤੇ ਸਾਰੀਆਂ ਤਾਕਤਾਂ ਵਾਲਾ ਹੋਣ ਕਰਕੇ ਆਪਣੀ ਸ਼ਕਤੀ ਧਾਰਨ ਕਰ ਰਿਹਾ ਹੈ ।
੧੫ ਬਚਾ ਲਵੇ ।
੧੬ ਗੁਰੂ ਦੁਆਰਾ ।
੧੭ [ਸੰ. ਹਰਸ਼] ਅਨੰਦ ।
੧੮ ਹਰੀ ਦੀ ਪ੍ਰਮਾਤਮ-ਜੋਤਿ ਵਿਚ ਆਪਣੀ ਆਤਮ-ਜੋਤਿ ਮਿਲਾ ਕੇ ।
੧੯ ਚਮਕ ਉਠੀ ।
੨੦ ਗਿਆਨ ਦਵਾਰਾ ਤਤ-ਸਰੂਪ ਹਰੀ ਵਿਚ ।
੨੧ ਹਰੀ ਵਿਚ ਅਟੁਟ ਲਿਵ ਲਾ ਕੇ । ਗੁਰਮਤਿ ਵਿਚ ਹਠ-ਸਮਾਧੀ ਦੇ ਉਲਟ ਸਹਜ-ਸਮਾਧੀ ਹੈ, ਜੋ ਨਿਰਯਤਨ ਪੂਰੇ ਟਿਕਾਉ ਵਾਲੀ ਹੁੰਦੀ ਹੈ । ਇਸ ਦਸ਼ਾ ਵਿਚ ਬਿਨਾਂ ਜਤਨ ਵਾਹਿਗੁਰੂ ਵਿਚ ਲਗਨ ਲਗੀ ਰਹਿੰਦੀ ਹੈ ।
੨੨ ਬਹੁਤ ਹਨੇਰਾ ।
੨੩ ਭਾਵ ਦੋ-ਅਰਥ ਉਹਨਾਂ ਦੇ ਕੰਮ ਤੇ ਉਦਮ ਹਨ ।
੨੪ ਗੁਰੂ ਦੁਆਰਾ ਤਸੱਲੀ ਕਰਾਈ ।
੨੫ ਪਤੀਜ ਗਿਆ ਹੈ ।
੨੬ ਹਿਰਦੇ ਵਿਚ ।
੨੭ ਭਾਈ ਹੈ ।
੨੮ ਪ੍ਰੇਮ ਵਿਚ ।

---

* ਜਿਹੜੇ ਲੋਕ ਨਿਰਮਾਣ ਹੋ ਕੇ ਆਪਣੇ ਆਪ ਨੂੰ ਗੁਰੂ ਦੇ ਹਵਾਲੇ ਕਰ ਦਿੰਦੇ ਹਨ, ਉਨ੍ਹਾਂ ਉਤੇ ਗੁਰੂ ਪ੍ਰਸੰਨ ਹੋ ਕੇ ਉਨ੍ਹਾਂ ਦੀਆਂ ਜ਼ਿੰਦਗੀਆਂ ਸਵਾਰ ਦਿੰਦਾ ਹੈ । ਓਹ ਆਪਣੇ ਹਿਰਦੇ ਅੰਦਰ ਹਰੀ ਦਾ ਰਸ ਮਾਣਦੇ ਅਤੇ ਅੰਤ ਮੁਕਤ ਪਾ ਜਾਂਦੇ ਹਨ ।

† ਜਦ ਗੁਰੂ ਦੁਆਰਾ ਹਰੀ-ਨਾਮ ਵਿਚ ਪ੍ਰੀਤੀ ਲਗ ਜਾਂਦੀ ਹੈ, ਤਾਂ ਐਸੀ ਬ੍ਰਿਤੀ ਹੋ ਜਾਂਦੀ ਹੈ ਕਿ ਹਰੀ ਦਾ ਪਿਆਰ ਹੀ ਚੰਗਾ ਲਗਦਾ ਹੈ ਅਤੇ ਮਨ ਸਦਾ ਖਿੜਿਆ ਰਹਿੰਦਾ ਹੈ । ਮਤਿ ਗਿਆਨ-ਰੂਪ ਹਰੀ ਵਿਚ ਲਗੀ ਹੋਣ ਕਰਕੇ ਗਿਆਨਵਾਨ ਅਤੇ ਅਡੋਲ ਹੋ ਜਾਂਦੀ ਹੈ ।

‡ ਗੁਰੂ ਦੀ ਕਿਰਪਾ ਨਾਲ ਪਾਪਾਂ ਵਾਲੀ ਬ੍ਰਿਤੀ ਹਟ ਕੇ ਹਰੀ-ਰਸ ਗ੍ਰਹਿਣ ਕਰਨ ਵਾਲੀ ਬ੍ਰਿਤੀ ਬਣ ਜਾਂਦੀ ਹੈ, ਫਿਰ ਅੱਖਾਂ, ਜੀਭ, ਕੰਨ ਆਦਿ ਸਭ ਨਾਮ ਦੇ ਪਿਆਰ ਵਿਚ ਕੰਮ ਕਰਨ ਲਗ ਪੈਂਦੇ ਹਨ, ਅਤੇ ਮਨੁਖ ਹਰ ਵਕਤ ਨਾਮ ਵਿਚ ਲੀਨ ਰਹਿੰਦਾ ਹੋਇਆ ਅੰਤ ਹਰੀ ਵਿਚ ਮਿਲ ਜਾਂਦਾ ਹੈ ।

[1]ਆਵਣ ਜਾਨੀ ॥ ੨ ॥ ਨੈਣੀ ਬਿਰਹੁ[2] ਦੇਖਾ ਪ੍ਰਭੁ ਸੁਆਮੀ [3]ਰਸਨਾ ਨਾਮੁ ਵਖਾਨੀ ॥ ਸ੍ਰਵਣੀ[6] ਕੀਰਤਨੁ ਸੁਨਉ ਦਿਨੁ ਰਾਤੀ ਹਿਰਦੈ ਹਰਿ ਹਰਿ ਭਾਨੀ[5] ॥ ੩ ॥ [6]ਪੰਚ ਜਨਾ ਗੁਰਿ ਵਸਗਤਿ ਆਣੇ ਤਉ [7]ਉਨਮਨਿ ਨਾਮਿ ਲਗਾਨੀ ॥ ਜਨ ਨਾਨਕ ਹਰਿ ਕਿਰਪਾ ਧਾਰੀ ਹਰਿ ਰਾਮੈ ਨਾਮਿ ਸਮਾਨੀ ॥ ੪ ॥ ੫ ॥

ਸਾਰਗ ਮਹਲਾ ੪ * ॥ ਜਪਿ ਮਨ ਰਾਮਨਾਮੁ ਪੜ੍ਹੁ ਸਾਰੁ[8] ॥ ਰਾਮਨਾਮ ਬਿਨੁ ਥਿਰੁ ਨਹੀ ਕੋਈ ਹੋਰ ਨਿਹਫਲ ਸਭੁ ਬਿਸਥਾਰੁ[9] ॥ ੧ ॥ ਰਹਾਉ ॥ ਕਿਆ ਲੀਜੈ ਕਿਆ ਤਜੀਐ ਬਉਰੇ ਜੋ ਦੀਸੈ ਸੋ ਛਾਰੁ[10] ॥ ਜਿਸੁ ਬਿਖਿਆ[11] ਕਉ ਤੁਮ੍ ਅਪੁਨੀ ਕਰਿ ਜਾਨਹੁ ਸਾ ਛਾਡਿ ਜਾਹੁ [12]ਸਿਰਿ ਭਾਰੁ ॥ ੧ ॥ ਤਿਲੁ ਤਿਲੁ ਪਲੁ ਪਲੁ ਅਉਧ[13] ਫੁਨਿ ਘਾਟੈ[14] ਬੂਝਿ ਨ ਸਕੈ ਗਵਾਰੁ ॥ ਸੋ ਕਿਛੁ ਕਰੈ ਜਿ ਸਾਥਿ ਨ ਚਾਲੈ ਇਹੁ ਸਾਕਤ ਕਾ ਆਚਾਰੁ[15] ॥ ੨ ॥ ਸੰਤ ਜਨਾ ਕੈ ਸੰਗਿ ਮਿਲੁ ਬਉਰੇ ਤਉ ਪਾਵਹਿ ਮੋਖ ਦੁਆਰੁ ॥ ਬਿਨੁ ਸਤ ਸੰਗ ਸੁਖੁ ਕਿਨੈ ਨ ਪਾਇਆ ਜਾਇ ਪੂਛਹੁ ਬੇਦ ਬੀਚਾਰੁ ॥ ੩ ॥ ਰਾਣਾ[16] ਰਾਉ[17] ਸਭੈ ਕੋਊ ਚਾਲੈ ਝੂਠੁ ਛੋਡਿ ਜਾਇ ਪਾਸਾਰੁ[18] ॥ ਨਾਨਕ ਸੰਤ ਸਦਾ ਥਿਰੁ ਨਿਹਚਲੁ ਜਿਨ ਰਾਮਨਾਮੁ ਆਧਾਰੁ[19] ॥ ੪ ॥ ੬ ॥

### ਸਾਰਗ ਮਹਲਾ ੪ ਘਰੁ ੩ ਦੁਪਦਾ

੧ ਓ ਸਤਿਗੁਰ ਪ੍ਰਸਾਦਿ ॥ † ॥ ਕਾਹੇ ਪੂਤ ਝਗਰਤ ਹਉ ਸੰਗਿ ਬਾਪ ॥ ਜਿਨ ਕੇ ਜਣੇ ਬਡੀਰੇ[20] ਤੁਮ ਹਉ ਤਿਨ ਸਿਉ ਝਗਰਤ ਪਾਪ ॥ ੧ ॥ ਰਹਾਉ ॥ ਜਿਸੁ ਧਨ ਕਾ ਤੁਮ ਗਰਬੁ ਕਰਤ ਹਉ ਸੋ ਧਨੁ [21]ਕਿਸਹਿ ਨ ਆਪ ॥ ਖਿਨ ਮਹਿ ਛੋਡਿ ਜਾਇ ਬਿਖਿਆ ਰਸੁ ਤਉ ਲਾਗੈ ਪਛੁਤਾਪ ॥ ੧ ॥ [22]ਜੋ ਤੁਮਰੇ ਪ੍ਰਭ ਹੋਤੇ ਸੁਆਮੀ ਹਰਿ ਤਿਨ ਕੇ ਜਾਪਹੁ ਜਾਪ ॥ ਉਪਦੇਸੁ ਕਰਤ ਨਾਨਕ ਜਨ ਤੁਮ ਕਉ ਜਉ ਸੁਨਹੁ ਤਉ ਜਾਇ ਸੰਤਾਪ[23] ॥ ੨ ॥ ੧ ॥ ੭ ॥

### ਸਾਰਗ ਮਹਲਾ ੪ ‡ ਘਰੁ ੫ ਦੁਪਦੇ ਪੜਤਾਲ[24]

੧ ਓ ਸਤਿਗੁਰ ਪ੍ਰਸਾਦਿ ॥ ਜਪਿ ਮਨ [25]ਜਗੰਨਾਥ ਜਗਦੀਸਰੋ ਜਗ ਜੀਵਨੋ ਮਨ ਮੋਹਨ ਸਿਉ ਪ੍ਰੀਤਿ ਲਾਗੀ ਮੈ ਹਰਿ ਹਰਿ ਹਰਿ ਟੇਕ ਸਭ ਦਿਨਸੁ ਸਭ ਰਾਤਿ ॥ ੧ ॥ ਰਹਾਉ ॥ ਹਰਿ ਕੀ ਉਪਮਾ ਅਨਿਕ ਅਨਿਕ ਅਨਿਕ ਗੁਨ ਗਾਵਤ ਸੁਕ[26] ਨਾਰਦ[27] ਬ੍ਰਹਮਾਦਿਕ[28] ਤਵ[29] ਗੁਨ ਸੁਆਮੀ [30]ਗਨਿਨ ਨ ਜਾਤ ॥ ਤੂ ਹਰਿ ਬੇਅੰਤੁ ਤੂ ਹਰਿ ਬੇਅੰਤੁ ਤੂ ਹਰਿ ਸੁਆਮੀ ਤੂ ਆਪੇ ਹੀ ਜਾਨਹਿ ਆਪਨੀ ਭਾਂਤਿ[31] ॥ ੧ ॥ ਹਰਿ ਕੈ ਨਿਕਟਿ[32] ਨਿਕਟਿ ਹਰਿ ਨਿਕਟ ਹੀ ਬਸਤੇ ਤੇ

੧ ਜਨਮ ਮਰਨ ।

੨ ਪਿਆਰ ਭਰੀ ਤਾਂਘ। ਅੱਖਾਂ ਵਿਚ ਤਾਂਘ ਹੈ ਕਿ ਹਰੀ ਮਾਲਕ ਨੂੰ ਦੇਖਾਂ। "ਲਾਇ ਬਿਰਹੁ ਭਗਵੰਤ ਸੰਗੇ" (ਬਿਲਾਵਲ ਮ: ੫, ਪੰ: ੮੪੮, ਨੋਟ ੧੬) ।

੩ ਜੀਭ ਨੂੰ (ਇਹ ਤਾਂਘ ਹੈ ਕਿ) ਨਾਮ ਉਚਾਰਨ ਕਰਾਂ ।

੪ ਕੰਨਾਂ ਨਾਲ ।

੫ ਭਾਉਂਦਾ ਹੈ ।

੬ ਕਾਮਾਦਿਕ ਗੁਰੂ ਨੇ ਵਸ ਵਿਚ ਲੈ ਆਂਦੇ ਹਨ। 'ਗੁਰਿ' ਲਈ ਦੇਖੋ ਨੇਮ ੨੦ (ੳ) ।

੭ ਸੰਸਾਰ ਦੀਆਂ ਖਿਚਾਂ ਤੋਂ ਉੱਚੇ ਹੋਏ ਮਨ ਦੀ ਹਾਲਤ ਵਿਚ। ਤ੍ਰਿਗੁਣ-ਅਤੀਤ ਜਾਂ ਸਹਿਜ ਅਵਸਥਾ ਵਿਚ ਹੋ ਕੇ ਨਾਮ ਵਿਚ ਲਗਾ ਹਾਂ ।

੮ ਤਤ ਵਸਤੂ, ਸ੍ਰੇਸ਼ਟ। ਇਸ ਉਤਮ ਨਾਮ ਨੂੰ ਪੜ।

੯ ਫੈਲਾਉ, ਖਿਲਾਰਾ, ਸਿਲਸਿਲਾ ।

੧੦ ਮਿਟੀ। ਹੇ ਝੱਲੇ ! ਕੀ ਲਈਏ ਤੇ ਕੀ ਛੱਡੀਏ, ਜਦ ਜੋ ਕੁਝ ਦਿਸਦਾ ਹੈ ਸਭ ਮਿੱਟੀ ਹੀ ਮਿੱਟੀ ਹੈ।

੧੧ ਵਿਹੁ ਰੂਪ ਮਾਇਆ ।

੧੨ ਸਿਰ ਤੇ ਪਾਪਾਂ ਦਾ ਭਾਰ ਹੁੰਦਾ ਹੈ ।

੧੩ ਉਮਰ ।

੧੪ ਘਟਦੀ ਹੈ ।

੧੫ ਕਿਰਿਆ। ਇਹ ਮਾਦਾ-ਪ੍ਰਸਤ ਦਾ ਕੰਮ ਕਾਜ ਹੈ ।

੧੬ ਰਾਜੇ ।

੧੭ ਰਾਜੇ ।

੧੮ ਪਸਾਰਾ ।

੧੯ ਆਸਰਾ ।

੨੦ ਵਡੇ ਕੀਤੇ, ਵਡਿਆਏ। ਜਿਨ੍ਹਾਂ ਨੇ ਤੁਹਾਨੂੰ ਪੈਦਾ ਕੀਤਾ ਤੇ ਵੱਡਾ ਕੀਤਾ ਹੈ, ਉਨ੍ਹਾਂ ਨਾਲ ਝਗੜਾ ਕਰਨਾ ਮਾੜਾ ਹੈ ।

੨੧ ਕਿਸੇ ਦਾ ਆਪਣਾ ਨਹੀਂ ਹੈ ।

੨੨ ਜਿਹੜੇ ਹਰੀ ਜੀ ਤੁਹਾਡੇ ਮਾਲਕ ਹਨ, ਉਨ੍ਹਾਂ ਦੇ ਜਪ ਜਪੋ, (ਉਨ੍ਹਾਂ ਦੇ ਗੁਣਾਂ ਦਾ ਧਿਆਨ ਕਰੋ), ਭਾਵ ਉਹ ਪਾਲਕ ਤੇ ਰਖਿਅਕ ਹਨ, ਉਹ ਤੁਹਾਡੀ ਸਾਰ ਲੈਂਦੇ ਰਹਿਣਗੇ, ਫ਼ਿਕਰ ਕਾਹਨੂੰ ਕਰਦੇ ਹੋ ?

੨੩ ਅੰਦਰ ਦਾ ਸਾੜਾ ਜਾਂ ਦੁਖ ।

੨੪ [ਪਰਤਾਓ ਤਾਲ] ਇਥੇ ਗਾਉਣ ਵਿਚ ਮੁੜ ੨ ਤਾਲ ਪਰਤਾਇਆ ਜਾਂਦਾ ਹੈ ।

੨੫ 'ਜਗੰਨਾਥ' ਤੇ 'ਜਗਦੀਸਰ' ਦੋਹਾਂ ਦਾ ਅਰਥ 'ਜਗਤ ਦਾ ਮਾਲਕ' ਹੈ ।

੨੬ ਸੁਕਦੇਵ, ਵਿਆਸ ਦਾ ਪੁਤ੍ਰ ਇਕ ਰਿਸ਼ੀ ।

੨੭ ਬ੍ਰਹਮਾ ਦਾ ਪੁਤ੍ਰ ਇਕ ਰਿਸ਼ੀ ।

੨੮ ਬ੍ਰਹਮਾ ਆਦਿਕ ਦੇਵਤੇ ।

੨੯ ਤੇਰੇ ।

੩੦ ਗਿਣੇ ਨਹੀਂ ਜਾਂਦੇ ।

੩੧ ਤਰੀਕੇ ।

੩੨ ਨੇੜੇ ।

---

* ਨਾਮ ਤੋਂ ਬਿਨਾਂ ਇਸ ਸੰਸਾਰ ਵਿਚ ਕੁਝ ਵੀ ਸਾਰ ਜਾਂ ਥਿਰ ਵਸਤੂ ਨਹੀਂ, ਇਸ ਲਈ ਨਾਮ ਹੀ ਗ੍ਰਹਿਨ ਕਰਨਾ ਚਾਹੀਏ ।

† ਜਦ ਗੁਰੂ ਰਾਮਦਾਸ ਜੀ ਨੇ ਗੁਰੂ ਅਰਜਨ ਦੇਵ ਨੂੰ ਗੱਦੀ ਦੇਣ ਦਾ ਏਲਾਨ ਕੀਤਾ ਤਾਂ ਪ੍ਰਿਥੀ ਚੰਦ ਬਹੁਤ ਘਬਰਾਇਆ ਅਤੇ ਆਪਣੇ ਪਿਤਾ ਜੀ ਨਾਲ ਝਗੜਨ ਲਗਾ। ਉਸ ਵਕਤ ਇਹ ਸ਼ਬਦ ਉਚਾਰਨ ਹੋਇਆ ।

‡ ਇਨ੍ਹਾਂ ਛਿਆਂ ਸ਼ਬਦਾਂ ਵਿਚ ਗੁਰੂ ਜੀ ਬੜੇ ਰਸ ਨਾਲ ਆਪਣੀ ਖ਼ਾਸ ਤਰਜ਼ ਨਾਲ ਹਰੀ-ਨਾਮ ਵਿਚ ਮਨ ਜੋੜਨ ਲਈ ਪ੍ਰੇਰਨਾ ਕਰਦੇ ਹਨ ।

ਹਰਿ ਕੇ ਜਨ ਸਾਧੂ ਹਰਿ ਭਗਾਤ[੧]॥ ਤੇ ਹਰਿ ਕੇ ਜਨ ਹਰਿ ਸਿਉ ਰਲਿ ਮਿਲੇ ਜੈਸੇ
ਜਨ ਨਾਨਕ [੨]ਸਲਲੈ ਸਲਲ ਮਿਲਾਤਿ ॥੨॥੧॥੮॥ ਸਾਰੰਗ ਮਹਲਾ ੪॥ ਜਪਿ ਮਨ
ਨਰਹਰੇ[੩] ਨਰਹਰ ਸੁਆਮੀ [੪]ਹਰਿ ਸਗਲ ਦੇਵ ਦੇਵਾ ਸ੍ਰੀ ਰਾਮ ਰਾਮ ਨਾਮਾ ਹਰਿ
ਪ੍ਰੀਤਮੁ ਮੋਰਾ ॥੧॥ ਰਹਾਉ ॥ [੫]ਜਿਤੁ ਗ੍ਰਿਹਿ ਗੁਨ ਗਾਵਤੇ ਹਰਿ ਕੇ ਗੁਨ ਗਾਵਤੇ
ਰਾਮ ਗੁਨ ਗਾਵਤੇ ਤਿਤੁ ਗ੍ਰਿਹਿ ਵਾਜੇ [੬]ਪੰਚ ਸਬਦ ਵਡ ਭਾਗ ਮਥੋਰਾ[੭] ॥ ਤਿਨ
ਜਨ ਕੇ ਸਭਿ ਪਾਪ ਗਏ ਸਭਿ ਦੋਖ ਗਏ ਸਭਿ ਰੋਗ ਗਏ ਕਾਮੁ ਕ੍ਰੋਧੁ ਲੋਭੁ ਮੋਹੁ
ਅਭਿਮਾਨੁ ਗਏ ਤਿਨ ਜਨ ਕੇ ਹਰਿ ਮਾਰਿ ਕਢੇ [੮]ਪੰਚ ਚੋਰਾ ॥ ੧ ॥ ਹਰਿ ਰਾਮ
ਬੋਲਹੁ ਹਰਿ ਸਾਧੂ ਹਰਿ ਕੇ ਜਨ ਸਾਧੂ ਜਗਦੀਸੁ ਜਪਹੁ [੯]ਮਨਿ ਬਚਨਿ ਕਰਮਿ
ਹਰਿ ਹਰਿ ਆਰਾਧੂ ਹਰਿ ਕੇ ਜਨ ਸਾਧੂ ॥ ਹਰਿ ਰਾਮ ਬੋਲਿ ਹਰਿ ਰਾਮ ਬੋਲਿ ਸਭਿ
ਪਾਪ ਗਵਾਧੂ ॥ ਨਿਤ ਨਿਤ [੧੦]ਜਾਗਰਣੁ ਕਰਹੁ ਸਦਾ ਸਦਾ ਆਨੰਦੁ ਜਪਿ
ਜਗਦੀਸੋਰਾ ॥ ਮਨ ਇਛੇ ਫਲ ਪਾਵਹੁ ਸਭੈ ਫਲ ਪਾਵਹੁ *ਧਰਮੁ ਅਰਥੁ ਕਾਮ
ਮੋਖੁ ਜਨ ਨਾਨਕ ਹਰਿ ਸਿਉ ਮਿਲੇ ਹਰਿ ਭਗਤ ਤੋਰਾ ॥ ੨ ॥ ੨ ॥ ੯ ॥ ਸਾਰਗ
ਮਹਲਾ ੪ ॥ ਜਪਿ ਮਨ ਮਾਧੋ[੧੧] ਮਧੁਸੂਦਨੋ[੧੨] ਹਰਿ ਸ੍ਰੀਰੰਗੋ[੧੩] ਪਰਮੇਸਰੋ ਸਤਿ
ਪਰਮੇਸਰੋ ਪ੍ਰਭੁ ਅੰਤਰਜਾਮੀ[੧੪] ॥ ਸਭ ਦੂਖਨ ਕੋ ਹੰਤਾ[੧੫] ਸਭ ਸੂਖਨ ਕੋ ਦਾਤਾ
ਹਰਿ ਪ੍ਰੀਤਮ ਗੁਨ ਗਾਉ ॥੧॥ ਰਹਾਉ॥ ਹਰਿ [੧੬]ਘਟਿ ਘਟੇ ਘਟਿ ਬਸਤਾ ਹਰਿ
ਜਲਿ ਥਲੇ ਹਰਿ ਬਸਤਾ ਹਰਿ ਥਾਨ ਥਾਨੰਤਰਿ ਬਸਤਾ ਮੈ ਹਰਿ ਦੇਖਨ ਕੋ ਚਾਉ ॥
ਕੋਈ ਆਵੈ ਸੰਤੋ ਹਰਿ ਕਾ ਜਨੁ ਸੰਤੋ ਮੇਰਾ ਪ੍ਰੀਤਮ ਜਨੁ ਸੰਤੋ ਮੋਹਿ ਮਾਰਗੁ[੧੭]
ਦਿਖਲਾਵੈ॥ ਤਿਸੁ ਜਨ ਕੇ ਹਉ ਮਲਿ ਮਲਿ ਧੋਵਾ ਪਾਉ ॥੧॥ ਹਰਿ ਜਨ ਕਉ ਹਰਿ
ਮਿਲਿਆ ਹਰਿ ਸਰਧਾ ਤੇ ਮਿਲਿਆ ਗੁਰਮੁਖਿ[੧੮] ਹਰਿ ਮਿਲਿਆ ॥ ਮੇਰੈ ਮਨਿ
ਤਨਿ ਆਨੰਦ ਭਏ ਮੈ ਦੇਖਿਆ [੧੯]ਹਰਿ ਰਾਉ ॥ ਜਨ ਨਾਨਕ ਕਉ ਕਿਰਪਾ ਭਈ
ਹਰਿ ਕੀ ਕਿਰਪਾ ਭਈ ਜਗਦੀਸੁਰ ਕਿਰਪਾ ਭਈ ॥ ਮੈ ਅਨਦਿਨੋ[੨੦] ਸਦ ਸਦ
ਸਦਾ ਹਰਿ ਜਪਿਆ ਹਰਿਨਾਉ॥ ੨ ॥ ੩ ॥ ੧੦ ॥ ਸਾਰਗ ਮਹਲਾ ੪ ॥ ਜਪਿ ਮਨ
ਨਿਰਭਉ ॥ ਸਤਿ ਸਤਿ ਸਦਾ ਸਤਿ ॥ ਨਿਰਵੈਰੁ ਅਕਾਲ ਮੂਰਤਿ ॥ ਆਜੂਨੀ[੨੧]
ਸੰਭਉ[੨੨] ॥ ਮੇਰੇ ਮਨ ਅਨਦਿਨੋ ਧਿਆਇ ਨਿਰੰਕਾਰੁ ਨਿਰਾਹਾਰੀ[੨੩] ॥ ੧ ॥
ਰਹਾਉ ॥ ਹਰਿ ਦਰਸਨ ਕਉ ਹਰਿ ਦਰਸਨ ਕਉ ਕੋਟਿ [੨੪]ਕੋਟਿ ਤੇਤੀਸ ਸਿਧ
ਜਤੀ ਜੋਗੀ ਤਟ[੨੫] ਤੀਰਥ [੨੬]ਪਰਭਵਨ ਕਰਤ ਰਹਤ ਨਿਰਾਹਾਰੀ[੨੭] ॥ ਤਿਨ
ਜਨ ਕੀ ਸੇਵਾ ਥਾਇ ਪਈ ਜਿਨ ਕਉ ਕਿਰਪਾਲ ਹੋਵਤੁ ਬਨਵਾਰੀ[੨੮] ॥੧॥ ਹਰਿ
ਕੇ ਹੋ ਸੰਤ ਭਲੇ ਤੇ ਊਤਮ ਭਗਤ ਭਲੇ ਜੋ ਭਾਵਤ ਹਰਿ ਰਾਮ ਮੁਰਾਰੀ[੨੯]॥ ਜਿਨਕਾ

੧ ਭਗਤ ।
੨ [ਸੰ. ਸਲਿਲ=ਪ੍ਰਵਾਹ, ਪਾਣੀ ਦਾ ਵਹਾਉ, ਪਾਣੀ] ਜਿਵੇਂ ਪਾਣੀ ਵਿਚ ਪਾਣੀ ਮਿਲ ਜਾਂਦਾ ਹੈ।
੩ [ਨਰਸਿੰਘ] ਵਾਹਿਗੁਰੂ ।
੪ ਹਰੀ ਜੋ ਸਾਰੇ ਦੇਵਤਿਆਂ ਦਾ ਦੇਵ ਹੈ ।
੫ ਜਿਸ ਘਰ ਵਿਚ ।
੬ ਪੰਜ ਤਰ੍ਹਾਂ ਦੇ ਵਾਜਿਆਂ ਦੇ ਸ਼ਬਦ (ਤਾਰ, ਚੰਮ, ਧਾਤ, ਘੜੇ, ਫੂਕ ਵਾਲੇ ਵਾਜਿਆਂ ਦੇ); ਭਾਵ ਖ਼ੁਸ਼ੀ ਦੇ ਤਰ੍ਹਾਂ ਤਰ੍ਹਾਂ ਦੇ ਵਜੇ ਵਜੇ, ਬੜਾ ਅਨੰਦ ਹੋਇਆ ।
੭ ਮਥੇ ਤੇ ।
੮ ਪੰਜ ਕਾਮਾਦਿ ਚੋਰ ।
੯ ਮਨ, ਬਚਨ ਤੇ ਕਰਮ ਕਰਕੇ ਹਰੀ ਨੂੰ ਸਿਮਰੋ।
੧੦ ਸੁਚੇਤ ਰਹੋ ।
੧੧ [ਮਾਇਆ ਦਾ ਧਵ (ਖਤੀ)] ਵਾਹਿਗੁਰੂ ।
੧੨ [ਮਧੁ ਰਾਖਸ਼ ਨੂੰ ਮਾਰਨ ਵਾਲਾ, ਵਿਸ਼ਨੂੰ) ਵਾਹਿਗੁਰੂ ।
੧੩ [ਸ੍ਰੀ (ਲੱਛਮੀ) ਨਾਲ ਰੰਗ ਕਰਨ ਵਾਲਾ, ਵਿਸ਼ਨੂ] ਵਾਹਿਗੁਰੂ ।
੧੪ ਅੰਦਰ ਦੀਆਂ ਜਾਨਣ ਵਾਲਾ ।
੧੫ ਨਾਸ ਕਰਨ ਵਾਲਾ ।
੧੬ ਸਾਰਿਆਂ ਦਿਲਾਂ ਅੰਦਰ ।
੧੭ ਰਸਤਾ ।
੧੮ ਗੁਰੂ ਦੁਆਰਾ ।
੧੯ ਹਰੀ ਰਾਜਾ ।
੨੦ ਹਰ ਰੋਜ ।
੨੧ ਅਜੂਨੀ, ਜੰਮਣ ਵਿਚ ਨਾ ਆਉਣ ਵਾਲਾ ।
੨੨ [ਸੰ. ਸ੍ਵਯੰ ਭੂ] ਆਪਣੇ ਆਪ ਤੋਂ ਹੋਇਆ ੨ ।
੨੩ ਜੋ ਭੋਜਨ ਅਹਾਰ ਆਦਿਕ ਤੋਂ ਉਤੇ ਹੈ; ਹਰੀ।
੨੪ ਤੇਤੀ ਕ੍ਰੋੜ ਦੇਵਤੇ ।
੨੫ ਦਰਿਆਵਾਂ ਦੇ ਕੰਢੇ ਜਿਥੇ ਆਮ ਤੌਰ ਤੇ ਤੀਰਥ ਹੁੰਦੇ ਹਨ ।
੨੬ ਫਿਰਦੇ ਹਨ ।
੨੭ ਬਿਨਾਂ ਕੁਝ ਖਾਣ ਦੇ ।
੨੮ [ਜੰਗਲ ਜਿਸ ਦੇ ਗਲ ਦੀ ਮਾਲਾ ਹਨ] ਵਾਹਿਗੁਰੂ ।
੨੯ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਵਾਹਿਗੁਰੂ ।

---

* ਇਹ ਚਾਰ ਪਦਾਰਥ ਹਨ : ਆਪਣੇ ਨੇਮਾਂ ਵਿਚ ਪਕਾ ਹੋਣਾ (ਧਰਮ); ਦੁਨਿਆਵੀ ਲੋੜਾਂ ਦੀ ਪੂਰਣਤਾ (ਅਰਥ); ਕਾਮਯਾਬੀਆਂ (ਕਾਮ); ਮੁਕਤੀ (ਮੋਖ) ।

ਅੰਗੁ[੧] ਕਰੈ ਮੇਰਾ ਸੁਆਮੀ ਤਿਨ ਕੀ ਨਾਨਕ ਹਰਿ [੨]ਪੈਜ ਸਵਾਰੀ ॥ ੨ ॥ ੪ ॥
੧੧ ॥ ਸਾਰਗ ਮਹਲਾ ੪ ਪੜਤਾਲ[੩] ॥ ਜਪਿ ਮਨ ਗੋਵਿੰਦੁ ਹਰਿ ਗੋਵਿੰਦੁ
[੪]ਗੁਣੀ ਨਿਧਾਨੁ ਸਭ ਸ੍ਰਿਸਟਿ ਕਾ ਪ੍ਰਭੋ[੫] ਮੇਰੇ ਮਨ ਹਰਿ ਬੋਲਿ ਹਰਿ ਪੁਰਖੁ
ਅਬਿਨਾਸੀ ॥ ੧ ॥ ਰਹਾਉ ॥ ਹਰਿ ਕਾ ਨਾਮੁ ਅੰਮ੍ਰਿਤੁ ਹਰਿ ਹਰਿ ਹਰੇ ਸੋ ਪੀਐ
[੬]ਜਿਸੁ ਰਾਮੁ ਪਿਆਸੀ ॥ ਹਰਿ ਆਪਿ ਦਇਆਲੁ ਦਇਆ ਕਰਿ ਮੇਲੈ ਜਿਸੁ
ਸਤਿਗੁਰੂ ਸੋ ਜਨੁ ਹਰਿ ਹਰਿ ਅੰਮ੍ਰਿਤ ਨਾਮੁ ਚਖਾਸੀ ॥ ੧ ॥ ਜੋ ਜਨ ਸੇਵਹਿ ਸਦ
ਸਦਾ ਮੇਰਾ ਹਰਿ ਹਰੇ ਤਿਨ ਕਾ ਸਭੁ ਦੂਖੁ ਭਰਮੁ ਭਉ ਜਾਸੀ ॥ ਜਨੁ ਨਾਨਕੁ ਨਾਮੁ
ਲਏ ਤਾਂ ਜੀਵੈ ਜਿਉ ਚਾਤ੍ਰਿਕੁ[੭] ਜਲਿ ਪੀਐ ਤ੍ਰਿਪਤਾਸੀ[੮] ॥ ੨ ॥ ੫ ॥ ੧੨ ॥
ਸਾਰਗ ਮਹਲਾ ੪ ॥ ਜਪਿ ਮਨ ਸਿਰੀ ਰਾਮੁ ॥ [੯]ਰਾਮ ਰਮਤ ਰਾਮੁ ॥ ਸਤਿ ਸਤਿ
ਰਾਮੁ ॥ ਬੋਲਹੁ ਭਈਆ ਸਦ ਰਾਮ ਰਾਮੁ ਰਾਮੁ ਰਵਿ ਰਹਿਆ ਸਰਬਗੇ[੧੦] ॥
੧ ॥ ਰਹਾਉ ॥ ਰਾਮੁ ਆਪੇ ਆਪਿ ਆਪੇ ਸਭੁ ਕਰਤਾ ਰਾਮੁ ਆਪੇ ਆਪਿ ਆਪਿ
ਸਭਤੁ[੧੧] ਜਗੇ ॥ ਜਿਸੁ ਆਪਿ ਕ੍ਰਿਪਾ ਕਰੇ ਮੇਰਾ ਰਾਮ ਰਾਮ ਰਾਮ ਰਾਇ ਸੋ ਜਨੁ
ਰਾਮਨਾਮ ਲਿਵ ਲਾਗੇ ॥ ੧ ॥ ਰਾਮਨਾਮ ਕੀ ਉਪਮਾ ਦੇਖਹੁ ਹਰਿ ਸੰਤਹੁ ਜੋ
ਭਗਤ ਜਨਾਂ ਕੀ ਪਤਿ ਰਾਖੈ ਵਿਚਿ [੧੨]ਕਲਿਜੁਗ ਅਗੇ ॥ ਜਨ ਨਾਨਕ ਕਾ ਅੰਗੁ[੧]
ਕੀਆ ਮੇਰੈ ਰਾਮ ਰਾਇ ਦੁਸਮਨ ਦੂਖ ਗਏ ਸਭਿ ਭਗੇ[੧੩] ॥ ੨ ॥ ੬ ॥ ੧੩ ॥

### ਸਾਰੰਗ ਮਹਲਾ ੫ ਚਉਪਦੇ ਘਰੁ ੧

੧ ਓ ਸਤਿਗੁਰ ਪ੍ਰਸਾਦਿ ॥ * ॥ ਸਤਿਗੁਰ ਮੂਰਤਿ[੧੪] ਕਉ ਬਲਿ ਜਾਉ ॥ ਅੰਤਰਿ
ਪਿਆਸ ਚਾਤ੍ਰਿਕ ਜਿਉ ਜਲ ਕੀ [੧੫]ਸਫਲ ਦਰਸਨੁ ਕਦਿ ਪਾਂਉ ॥ ੧ ॥ ਰਹਾਉ ॥
ਅਨਾਥਾ ਕੋ ਨਾਥੁ ਸਰਬ ਪ੍ਰਤਿਪਾਲਕੁ [੧੬]ਭਗਤਿ ਵਛਲੁ ਹਰਿ ਨਾਉ ॥ ਜਾ ਕਉ
ਕੋਇ ਨ ਰਾਖੈ ਪ੍ਰਾਣੀ ਤਿਸੁ ਤੂ ਦੇਹਿ ਅਸਰਾਉ[੧੭] ॥ ੧ ॥ [੧੮]ਨਿਧਰਿਆ ਧਰ
ਨਿਗਤਿਆ ਗਤਿ ਨਿਥਾਵਿਆ ਤੂ ਥਾਉ ॥ ਦਹਦਿਸ[੧੯] ਜਾਂਉ ਤਹਾਂ ਤੂ ਸੰਗੇ ਤੇਰੀ
ਕੀਰਤਿ[੨੦] ਕਰਮ ਕਮਾਉ ॥ ੨ ॥ ਏਕਸੁ ਤੇ ਲਾਖ ਲਾਖ ਤੇ ਏਕਾ ਤੇਰੀ [੨੧]ਗਤਿ
ਮਿਤਿ ਕਹਿ ਨ ਸਕਾਉ ॥ ਤੂ ਬੇਅੰਤੁ ਤੇਰੀ ਮਿਤਿ[੨੨] ਨਹੀ ਪਾਈਐ ਸਭੁ ਤੇਰੋ ਖੇਲੁ
ਦਿਖਾਉ[੨੩] ॥ ੩ ॥ ਸਾਧਨ ਕਾ ਸੰਗੁ ਸਾਧ ਸਿਉ ਗੋਸਟਿ[੨੪] ਹਰਿ ਸਾਧਨ ਸਿਉ
ਲਿਵ ਲਾਉ ॥ ਜਨ ਨਾਨਕ ਪਾਇਆ ਹੈ ਗੁਰਮਤਿ ਹਰਿ ਦੇਹੁ ਦਰਸੁ ਮਨਿ
ਚਾਉ ॥ ੪ ॥ ੧ ॥ ਸਾਰਗ ਮਹਲਾ ੫ † ॥ ਹਰਿ ਜੀਉ ਅੰਤਰਜਾਮੀ[੨੫] ਜਾਨ[੨੬] ॥
ਕਰਤ ਬੁਰਾਈ ਮਾਨੁਖ ਤੇ ਛਪਾਈ ਸਾਖੀ ਭੂਤ[੨੭] ਪਵਾਨ[੨੮] ॥ ੧ ॥ ਰਹਾਉ ॥
[੨੯]ਬੈਸਨੌ ਨਾਮੁ ਕਰਤ ਖਟ ਕਰਮਾ ਅੰਤਰਿ ਲੋਭ ਜੂਠਾਨ ॥ ਸੰਤ ਸਭਾ

੧ ਪੱਖ। ਸਾਥ ਦੇਵੇ।
੨ ਇੱਜ਼ਤ ਰਖ ਲਈ।
੩ ਦੇਖੋ ਪੰ. ੧੨੦੦, ਨੋਟ ੨੪।
੪ ਗੁਣਾਂ ਦਾ ਖ਼ਜ਼ਾਨਾ।
੫ ਮਾਲਕ।
੬ ਜਿਸ ਨੂੰ ਰਾਮ ਆਪ ਪਿਆਉਂਦਾ ਹੈ।
੭ ਦੇਖੋ ਪੰ. ੧੧੧੭, ਨੋਟ ੧੭।
੮ ਰਜਦਾ ਹੈ।
੯ ਉਹ ਰਾਮ ਜੋ ਸਭ ਵਿਚ ਰਮਿਆ ਹੋਇਆ ਹੈ।
੧੦ [ਸਰਵੱਗਯ] ਸਭ ਕੁਝ ਜਾਨਣ ਵਾਲਾ।
੧੧ ਸਭ ਥਾਂਈਂ। ਜਗਤ ਵਿਚ ਸਭ ਥਾਂਈਂ।
੧੨ ਕਲਜੁਗ ਦੀ ਅੱਗ ਵਿਚ।
੧੩ ਭਜ ਗਏ, ਦੌੜ ਗਏ।
੧੪ ਮੂਰਤਿ= ਆਚਰਣ ਦਾ ਰੂਪ (vision of his personality)। ਦੇਖੋ ਪੰ. ੬੬੧, ਨੋਟ ੨੨।
੧੫ ਉਹ ਹਸਤੀ ਜਿਸ ਦੇ ਦਰਸ਼ਨ ਤੋਂ ਹੀ ਫਲ ਪ੍ਰਾਪਤ ਹੋ ਜਾਵੇ।
੧੬ ਭਗਤੀ ਭਾਵ ਨੂੰ ਪਿਆਰਨ ਵਾਲਾ।
੧੭ ਆਸਰਾ।
੧੮ ਨਿਆਸਰਿਆਂ ਦਾ ਆਸਰਾ।
੧੯ ਦਸਾਂ ਤਰਫ਼ਾਂ ਵਿਚ, ਹਰ ਪਾਸੇ।
੨੦ ਜਸ। ਤੇਰੀ ਕੀਰਤੀ ਕਰਨੀ ਇਹੋ ਕਰਮ ਕਮਾਂਦਾ ਹਾਂ।
੨੧ ਗਤਿ=ਉਚੀ ਤੋਂ ਉਚੀ ਹਾਲਤ ਜਿਥੋਂ ਤਕ ਤੇਰੀ ਪਹੁੰਚ ਹੈ; ਮਿਤਿ=ਮਿਣਤੀ, ਭਾਵ ਡੂੰਘੀ ਤੋਂ ਡੂੰਘੀ ਹਾਲਤ।
੨੨ ਅੰਦਾਜ਼ਾ।
੨੩ ਦਿਖਾਵਾ, ਪਸਾਰਾ।
੨੪ ਵਿਚਾਰ, ਗਲ ਬਾਤ।
੨੫ ਅੰਦਰ ਦੀਆਂ ਜਾਨਣ ਵਾਲਾ।
੨੬ ਜਾਣੂ, ਜਾਨਣ ਵਾਲਾ। 'ਆਪੇ ਸੁਰਤਾ ਆਪੇ ਜਾਨੁ' (ਬਿਲਾਵਲ ਮ: ੧)। "ਅੰਧੀ ਦਨੀਆਂ ਸਾਹਿਬ ਜਾਣੁ" (ਆਸਾ ਮ: ੧)।
੨੭ ਵਾਕਰ, ਸਮਾਨ; ਜਿਵੇਂ 'ਸਾਰ ਭੂਤ ਸਤਿ ਹਰਿ ਕੋ ਨਾਉ' (ਸੁਖਮਨੀ)।
੨੮ ਪਵਣ, ਹਵਾ। ਬੁਰਾਈ ਕਰਦਿਆਂ ਮਨਖ ਕੋਲੋਂ ਤਾਂ ਛੁੱਪ ਸਕੀਦਾ ਹੈ, ਪਰ ਹਰੀ ਤਾਂ ਹਵਾ ਵਾਕਰ ਹਰ ਥਾਂ ਹਾਜ਼ਰ ਹੈ। ਸਾਖੀ=ਗਵਾਹ, ਸ਼ਾਹਦ, ਹਾਜ਼ਰ।
੨੯ ਨਾਮ ਆਪਣਾ ਵੈਸ਼ਨੋ ਰਖਾਂਦਾ ਹੈ ਤੇ ਛੇ ਕਿਸਮ ਦੇ ਸ਼ਾਸਤ੍ਰ ਵਾਲੇ ਕੰਮ ਕਰਦਾ ਹੈ, ਪਰ ਅੰਦਰ ਲੋਭ ਦੀ ਜੂਠ ਹੁੰਦੀ ਹੈ। ਛੇ ਕਰਮਾਂ ਲਈ ਦੇਖੋ ਪੰ. ੧੧੧੯, ਨਟ ੨੦,।

---

* ਗੁਰੂ ਤੋਂ ਬਲਿਹਾਰ ਜਾਈਏ ਜਿਸ ਨੇ ਹਰੀ ਦੇ ਦਰਸ਼ਨਾਂ ਦੀ ਤਾਂਘ ਦਿੱਤੀ ਹੈ।

† ਪਖੰਡੀ ਸਾਧਾਂ ਤੇ ਭੁਲੜ ਭਗਤਾਂ ਦੇ ਉਤਲੇ ੨ ਨਿਸਫਲ ਕਰਮਾਂ ਵਲ ਧਿਆਨ ਦੁਆ ਕੇ ਅਸਲ ਜੁਗਤੀ ਧਰਮ ਦੀ ਦਸਦੇ ਹਨ। ਉਹ ਇਹ ਹੈ ਕਿ ਗੁਰੂ ਦੀ ਸ਼ਰਨ ਲੈ ਕੇ ਉਸ ਦੀ ਸੰਗਤਿ ਵਿਚ ਹਰੀ ਦੀ ਕਿਰਪਾ ਢੂੰਢਣੀ ਚਾਹੀਦੀ ਹੈ।

ਕੀ ਨਿੰਦਾ ਕਰਤੇ ਡੂਬੇ ਸਭ ਅਗਿਆਨ[੧] ॥ ੧ ॥ ਕਰਹਿ [੨]ਸੋਮ ਪਾਕੁ [੩]ਹਿਰਹਿ
ਪਰ ਦਰਬਾ ਅੰਤਰਿ ਝੂਠ ਗੁਮਾਨ ॥ ਸਾਸਤ੍ਰ ਬੇਦ ਕੀ ਬਿਧਿ ਨਹੀ ਜਾਣਹਿ
ਬਿਆਪੇ ਮਨ ਕੈ ਮਾਨ ॥ ੨ ॥ ਸੰਧਿਆ ਕਾਲ ਕਰਹਿ ਸਭਿ ਵਰਤਾ ਜਿਉ
ਸਫਰੀ[੪] ਦੰਫਾਨ[੫] ॥ ਪ੍ਰਭੂ ਭੁਲਾਏ ਊਝੜਿ ਪਾਏ ਨਿਹਫਲ ਸਭਿ ਕਰਮਾਨ[੬] ॥
੩ ॥ ਸੋ ਗਿਆਨੀ ਸੋ ਬੈਸਨੋ ਪੜ੍ਹਿਆ ਜਿਸੁ ਕਰੀ ਕ੍ਰਿਪਾ ਭਗਵਾਨ ॥ ਓਨਿ ਸਤਿਗੁਰੁ
ਸੇਵਿ [੭]ਪਰਮ ਪਦੁ ਪਾਇਆ ਉਧਰਿਆ ਸਗਲ ਬਿਸ੍ਵਾਨ[੮] ॥ ੪ ॥ ਕਿਆ ਹਮ
ਕਥਹ ਕਿਛੁ ਕਥਿ ਨਹੀ ਜਾਣਹ ਪ੍ਰਭ ਭਾਵੈ ਤਿਵੈ ਬੋੁਲਾਨ ॥ ਸਾਧਸੰਗਤਿ ਕੀ
ਧੂਰਿ ਇਕ ਮਾਂਗਉ ਜਨ ਨਾਨਕ ਪਇਓ ਸਰਾਨ[੯] ॥੫॥੨॥ ਸਾਰਗ ਮਹਲਾ ੫ *॥
ਅਬ ਮੋਰੋ [੧੦]ਨਾਚਨੋ ਰਹੋ ॥ ਲਾਲੁ ਰਗੀਲਾ ਸਹਜੇ ਪਾਇਓ ਸਤਿਗੁਰ ਬਚਨਿ
ਲਹੋ[੧੧] ॥ ੧ ॥ ਰਹਾਉ ॥ ਕੁਆਰ ਕੰਨਿਆ ਜੈਸੇ ਸੰਗਿ ਸਹੇਰੀ[੧੨] [੧੩]ਪ੍ਰਿਅ ਬਚਨ
ਉਪਹਾਸ ਕਹੋ ॥ ਜਉ ਸੁਰਿਜਨੁ[੧੪] ਗ੍ਰਿਹ ਭੀਤਰਿ ਆਇਓ ਤਬ [੧੫]ਮੁਖੁ ਕਾਜਿ
ਲਜੋ ॥੧॥ ਜਿਉ ਕਨਿਕੋ[੧੬] ਕੋਠਾਰੀ[੧੭] ਚੜਿਓ ਕਬਰੋ[੧੮] ਹੋਤ ਫਿਰੋ ॥ ਜਬ ਤੇ ਸੁਧ
ਭਏ ਹੈ ਬਾਰਹਿ[੧੯] ਤਬ ਤੇ ਥਾਨ ਥਿਰੋ[੨੦] ॥ ੨ ॥ [੨੧]ਜਉ ਦਿਨੁ ਰੈਨਿ ਤਊ ਲਉ
ਬਜਿਓ ਮੂਰਤ[੨੨] ਘਰੀ ਪਲੋ ॥ ਬਜਾਵਨਹਾਰੋ[੨੩] ਊਠਿ ਸਿਧਾਰਿਓ ਤਬ ਫਿਰਿ
[੨੪]ਬਾਜੁ ਨ ਭਇਓ ॥ ੩ ॥ [੨੫]ਜੈਸੇ ਕੁੰਭ [੨੬]ਉਦਕ ਪੂਰਿ ਆਨਿਓ ਤਬ ਓਹੁ ਭਿੰਨ
ਦ੍ਰਿਸਟੋ ॥ ਕਹੁ ਨਾਨਕ ਕੁੰਭੁ ਜਲੈ ਮਹਿ ਡਾਰਿਓ [੨੭]ਅੰਭੈ ਅੰਭ ਮਿਲੋ ॥ ੪ ॥ ੩ ॥
ਸਾਰਗ ਮਹਲਾ ੫ †॥ [੨੮]ਅਬ ਪੂਛੇ ਕਿਆ ਕਹਾ ॥ ਲੈਨੋ ਨਾਮੁ ਅੰਮ੍ਰਿਤ ਰਸੁ ਨੀਕੋ[੨੯]
ਬਾਵਰ ਬਿਖੁ ਸਿਉ ਗਹਿ ਰਹਾ ॥੧॥ ਰਹਾਉ ॥ ਦੁਲਭ ਜਨਮੁ ਚਿਰੰਕਾਲ ਪਾਇਓ
ਜਾਤਉ ਕਉਡੀ ਬਦਲਹਾ[੩੦] ॥ ਕਾਥੂਰੀ[੩੧] ਕੋ ਗਾਹਕੁ ਆਇਓ ਲਾਦਿਓ ਕਾਲਰ
ਬਿਰਖ[੩੨] ਜਿਵਹਾ[੩੩] ॥੧॥ ਆਇਓ ਲਾਭੁ ਲਾਭਨ ਕੈ ਤਾਈ ਮੋਹਨਿ ਠਾਗਉਰੀ[੩੪]
ਸਿਉ [੩੫]ਉਲਝਿ ਪਹਾ ॥ [੩੬]ਕਾਚ ਬਾਦਰੈ ਲਾਲੁ ਖੋਈ ਹੈ ਫਿਰਿ ਇਹੁ ਅਉਸਰੁ[੩੭]
ਕਦਿ ਲਹਾ ॥੨॥ ਸਗਲ ਪਰਾਧ ਏਕੁ ਗੁਣੁ ਨਾਹੀ ਠਾਕੁਰੁ ਛੋਡਹ [੩੮]ਦਾਸਿ ਭਜਹਾ ॥
ਆਈ ਮਸਟਿ[੩੯] ਜੜਵਤ ਕੀ ਨਿਆਈ [੪੦]ਜਿਉ ਤਸਕਰੁ ਦਰਿ ਸਾਂਨ੍ਹਿਹਾ ॥ ੩ ॥
ਆਨ ਉਪਾਉ ਨ ਕੋਊ ਸੂਝੈ ਹਰਿ ਦਾਸਾ ਸਰਣੀ ਪਰਿ ਰਹਾ ॥ ਕਹੁ ਨਾਨਕ ਤਬ ਹੀ
ਮਨ ਛੁਟੀਐ ਜਉ ਸਗਲੇ ਅਉਗਨ ਮੇਟਿ ਧਰਹਾ ॥ ੪ ॥ ੪ ॥ ਸਾਰਗ
ਮਹਲਾ ੫ ‡ ॥ [੪੧]ਮਾਈ ਧੀਰਿ ਰਹੀ ਪ੍ਰਿਅ ਬਹੁਤੁ ਬਿਰਾਗਿਓ ॥ ਅਨਿਕ ਭਾਂਤਿ
ਆਨੂਪ ਰੰਗ ਰੇ ਤਿਨ੍ਹ ਸਿਉ ਰੁਚੈ ਨ ਲਾਗਿਓ ॥ ੧ ॥ ਰਹਾਉ ॥ [੪੨]ਨਿਸਿ ਬਾਸੁਰ
ਪ੍ਰਿਅ ਪ੍ਰਿਅ ਮੁਖਿ ਟੇਰਉ[੪੩] ਨੀਦ ਪਲਕ[੪੪] ਨਹੀ ਜਾਗਿਓ ॥ ਹਾਰ ਕਜਰ[੪੫]

੧ ਅਗਿਆਨਤਾ ਵਿਚ।
੨ [ਸੰ. ਸ੍ਵਯੰ ਪਾਕਿਨ੍] ਆਪਣੇ ਹਥੀਂ ਭੋਜਨ ਪਕਾ ਖਾਣਾ। ਪਾਕ=ਪਕਾ ਹੋਇਆ, ਭੋਜਨ।
੩ ਚੁਰਾਂਦੇ ਹਨ ਪਰਾਇਆ ਦਰਬ (ਮਾਲ)।
੪ [ਮੁਸਾਫ਼ਰ, ਫਿਰ ਟੁਰ ਕੇ ਰੋਜ਼ੀ ਕਮਾਣ ਵਾਲਾ, ਹੱਥ ਦੇਖ ਕੇ ਜਾਂ ਕੋਈ ਤਮਾਸ਼ਾ ਕਰ ਕੇ ਦਸਣ ਵਾਲਾ, pedlar, gypsy] ਮਦਾਰੀ।
੫ ਪਖੰਡ। ਮਦਾਰੀ ਦੇ ਪਖੰਡ ਵਾਂਗ।
੬ ਕਰਮ। ੭ ਮੁਕਤੀ।
੮ [ਸੰ. ਵਿਸ਼੍ਵ] ਸੰਸਾਰ। ੯ ਸ਼ਰਨ।
੧੦ ਭਾਵ ਭਟਕਣਾ ਮੁਕ ਗਈ ਹੈ।
੧੧ ਲਭਿਆ। ੧੨ ਸਹੇਲੀਆਂ।
੧੩ ਹਸ ੨ ਕੇ ਆਪਣੇ ਪ੍ਰੀਤਮ ਦੀਆਂ ਗੱਲਾਂ ਕਰਦੀ ਹੈ।
੧੪ ਭਲਾ ਪੁਰਸ਼, ਭਾਵ ਪਤੀ। ਦੇਖੋ ਪੰ. ੩੮੪, ਨੋਟ ੮।
੧੫ ਮੂੰਹ ਕਜ ਲੈਂਦੀ ਹੈ ਲੱਜਾ ਨਾਲ।
੧੬ ਸੋਨਾ। ੧੭ ਕੁਠਾਲੀ।
੧੮ ਕਮਲਾ। ਸੋਨਾ ਕੁਠਾਲੀ ਵਿਚ ਕਮਲਾ ਹੋਇਆ ਫਿਰਦਾ ਹੈ, ਤਿਵੇਂ ਜੀਵ ਤਿੜ ਤਿੜ ਕਰਦਾ ਫਿਰਦਾ ਹੈ।
੧੯ ਬਾਰਾਂ ਵੰਨੀਆਂ ਦਾ ਹੋ ਕੇ।
੨੦ ਸਥਿਰ ਹੋ ਗਿਆ ਹੈ।
੨੧ ਜਿੰਨਾ ਚਿਰ ਰਾਤ ਹੈ (ਘੜਿਆਲ) ਘੜੀ ਪਲ ਵਜਦਾ ਹੈ(ਜੀਵ ਉਮਰ ਰੂਪ ਰਾਤ ਗੁਜ਼ਾਰਦਾਹੈ।)
੨੨ ਮੁਹੂਰਤ, ਦੋ ਘੜੀਆਂ ਦਾ ਸਮਾਂ।
੨੩ ਜੀਵ ਵਜਾਵਣ ਵਾਲਾ।
੨੪ ਵਜਣਾ ਰਹਿ ਗਿਆ। ੨੫ ਜਿਵੇਂ ਘੜਾ।
੨੬ ਪਾਣੀ ਭਰ ਲਿਆਂਦਾ, ਫਿਰ ਉਹ ਵਖਰਾ ਦਿਸ ਪਿਆ।
੨੭ ਪਾਣੀ ਵਿਚ ਪਾਣੀ ਮਿਲ ਕੇ ਅਭੇਦ ਹੋ ਗਿਆ।
੨੮ ਹੁਣ ਪੁਛੇ ਤਾਂ ਕੀ ਜਵਾਬ ਦਿਆਂ ? ਕਿਉਂਕਿ ਲੈਣਾ ਤਾਂ ਉਤਮ ਨਾਮ ਸੀ,ਪਰ ਸੁਦਾਈ ਮਨੁਖ ਵਿਹੁ (ਮਾਇਆ) ਨਾਲ ਚੰਬੜਿਆ ਰਿਹਾ।
੨੯ ਉੱਤਮ, ਚੰਗਾ। ੩੦ ਬਦਲੇ।
੩੧ ਕਸਤੂਰੀ (ਭਗਤੀ ਰੂਪ)। ੩੨ ਬਲਦ।
੩੩ ਜਿਵੇਂ। ਜਿਵੇਂ ਬਲਦ ਆਪਣੇ ਤੇ ਕਲਰ ਲੱਦ ਲਵੇ।
੩੪ ਠਗਮੂਰੀ, ਇਕ ਬੂਟੀ ਜੋ ਠੱਗ ਲੋਕ ਰਾਹੀਆਂ ਨੂੰ ਪਿਲਾ ਕੇ ਬੇਹੋਸ਼ ਕਰਕੇ ਲੁਟ ਲੈਂਦੇ ਸਨ ; ਮਾਇਆ ਠਗਮੂਰੀ ਹੈ।
੩੫ ਫਸ ਗਿਆ। ੩੬ ਕੱਚ ਦੇ ਬਦਲੇ।
੩੭ ਸਮਾਂ, ਮੌਕਾ।
੩੮ ਮਾਇਆ ਦਾਸੀ ਨੂੰ ਸੇਂਵਦੇ ਹਾਂ। (ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਇਥੇ ਪਾਠ 'ਭਜਹ' ਹੈ, ਅਤੇ ਅੰਤਲੀ ਤੁਕ ਵਿਚ ਪਾਠ 'ਧਰਹ' ਹੈ।)
੩੯ ਚੁਪ। ਜੜ੍ਹ ਵਸਤੂਆਂ ਵਾਂਗ ਹੋ ਗਿਆ ਤੇ ਮੁਰਛਾਗਤ ਛਾ ਗਈ।
੪੦ ਜਿਵੇਂ ਚੋਰ ਸੰਨ੍ਹ ਦੇ ਬੂਹੇ ਤੇ (ਫਸ ਜਾਏ ਤੇ ਸਟਾਂ ਖਾ ਕੇ ਬੇਹੋਸ਼ ਹੋ ਜਾਂਦਾ ਹੈ)।
੪੧ ਹੇ ਮਾਈ! ਮੇਰੀ ਧੀਰਜ ਰਹਿ ਚੁਕੀ ਹੈ, ਮੈਨੂੰ ਪਿਆਰੇ ਦਾ ਵੈਰਾਗ ਬਹੁਤ ਹੋਇਆ ਹੈ ; ਹੋਰ ਅਨੇਕਾਂ ਰੰਗਾਂ ਦੇ ਪਦਾਰਥਾਂ ਵਿਚ ਮੇਰਾ ਮਨ ਨਹੀਂ ਲਗਦਾ।
੪੨ ਰਾਤ ਦਿਨ। ੪੩ ਉਚਰਦੀ ਹਾਂ।
੪੪ ਪਲ ਭਰ ਭੀ। ਨੀਂਦ ਜ਼ਰਾ ਨਹੀਂ ਆਉਂਦੀ, ਜਾਗਦਾ ਹੀ ਰਹਿੰਦਾ ਹਾਂ। ੪੫ ਕੱਜਲ।

* ਜਗਿਆਸੂ ਨੂੰ ਬਾਹਰਲੇ ਕਰਮਾਂ ਧਰਮਾਂ ਦੀ ਉਧੇੜ-ਬੁਣ ਤਦ ਤਕ ਰਹਿੰਦੀ ਹੈ, ਜਦ ਤਕ ਹਰੀ ਨਹੀਂ ਮਿਲਦਾ। ਜਦ ਮਿਲ ਜਾਵੇ, ਤਾਂ ਦਿਲ ਟਿਕਾਣੇ ਆ ਜਾਂਦਾ ਅਤੇ ਪੂਰਨ ਸਹਿਜ ਜਾਂ ਸ਼ਾਂਤੀ ਵਰਤ ਜਾਂਦੀ ਹੈ ; ਜਿਵੇਂ ਵਿਆਹ ਵਾਲੀ ਕੁੜੀ, ਜਿਸ ਨੂੰ ਪਤੀ ਅਜੇ ਮਿਲਿਆ ਨਹੀਂ, ਆਪਣੀਆਂ ਸਹੇ-ਲੀਆਂ ਨਾਲ ਪਤੀ ਦੀਆਂ ਹਸ ੨ ਕੇ ਗੱਲਾਂ ਕਰਦੀ ਹੈ, ਪਰ ਜਦ ਮਿਲਾਪ ਹੁੰਦਾ ਹੈ ਤਾਂ ਚੁਪ ਵਰਤ ਜਾਂਦੀ ਹੈ ਅਤੇ ਤਾੜ ਤਾੜ ਗੱਲਾਂ ਕਰਨ ਤੋਂ ਸ਼ਰਮ ਆਉਂਦੀ ਹੈ। ਇਸੇ ਤਰ੍ਹਾਂ ਸੋਨਾ ਜਦ ਤਕ ਸਾਫ਼ ਨਹੀਂ ਹੁੰਦਾ ਕੁਠਾਲੀ ਵਿਚ ਪਿਆ ਤਿੜ ਤਿੜ ਕਰਦਾ ਹੈ, ਪਰ ਜਦ ਬਾਰਾਂ ਵੰਨੀਆਂ ਦਾ ਹੋ ਕੇ ਸ਼ੁਧ ਹੋ ਜਾਂਦਾ ਹੈ, ਤਾਂ ਫਿਰ ਨਹੀਂ ਹਿਲਦਾ। ਘੜਿਆਲ ਭੀ ਸਮੇਂ ਦੀ ਵੰਡ ਤੇ ਉਮਰ ਦੇ ਗੁਜ਼ਰ ਨੂੰ ਦਸਣ ਲਈ ਵਜਦਾ ਰਹਿੰਦਾ ਹੈ, ਪਰ ਜਦ ਮਨੁਖ ਦੀ ਉਮਰ ਮੁਕ ਜਾਏ ਤਾਂ ਉਸ ਲਈ ਸਮੇਂ ਦੀ ਵੰਡ ਵੀ ਮੁਕ ਜਾਂਦੀ ਤੇ ਘੜਿਆਲ ਵੀ ਉਸ ਦੇ ਹਥੋਂ ਡਿਗ ਕੇ ਚੁਪ ਹੋ ਜਾਂਦਾ ਹੈ। ਦਰਿਆ ਵਿਚੋਂ ਘੜਾ ਭਰ ਕੇ ਬਾਹਰ ਕਢੋ ਤਾਂ ਘੜਾ ਦਰਿਆ ਤੋਂ ਅਡਰਾ ਪਿਆ ਦਿਸਦਾ ਹੈ, ਪਰ ਜੇ ਉਸ ਨੂੰ ਮੁੜ ਦਰਿਆ ਵਿਚ ਪਾ ਦਿਓ ਤਾਂ ਪਾਣੀ ਪਾਣੀ ਵਿਚ ਰਲ ਜਾਂਦਾ ਹੈ ਅਤੇ ਘੜਾ ਵਖਰਾ ਦਿਸਦਾ ਹੀ ਨਹੀਂ। ਇਸੇ ਤਰ੍ਹਾਂ ਮਨੁਖ ਹਰੀ ਨਾਲ ਇਕ-ਮਿਕ ਹੋ ਕੇ ਮਿਲ ਜਾਵੇ ਤਾਂ ਉਸ ਦੀ ਸਾਰੀ ਭਟਕਣਾ ਮੁਕ ਜਾਂਦੀ ਹੈ।

† ਮਨ ਜਦ ਤਕ ਜੜ੍ਹ ਹਾਲਤ ਵਿਚ ਰਹਿੰਦਾ ਹੈ, ਤਦ ਤਕ ਜੀਵਨ ਦੇ ਅਸਲ ਮਨੋਰਥ (ਨਾਮ ਜਪਣ) ਨੂੰ ਛਡ ਕੇ ਹੋਰ ਵਿਅਰਥ ਕੰਮਾਂ ਵਿਚ ਲਗਾ ਰਹਿੰਦਾ ਹੈ।

‡ ਫਿਰ ਮਨ ਜਾਗਦਾ ਹੈ ਤਾਂ ਉਸ ਵਿਚ ਹਰੀ ਲਈ ਵਿਰਾਗ ਪੈਦਾ ਹੁੰਦਾ ਹੈ ਅਤੇ ਹਰੀ-ਪ੍ਰੇਮ ਤੋਂ ਬਿਨਾਂ ਕੋਈ ਰਸ ਚੰਗੇ ਨਹੀਂ ਲਗਦੇ। ਇਸ ਲਈ ਸਾਧ-ਸੰਗਤ ਅਗੇ ਇਹੀ ਅਰਦਾਸ ਹੈ ਕਿ ਹਰੀ ਦੇ ਦਰਸ਼ਨ ਕਰਾ ਦਿਓ।

ਬਸਤ੍ਰ ਅਨਿਕ ਸੀਗਾਰ ਰੇ ਬਿਨੁ ਪਿਰ ਸਭੈ ਬਿਖੁ ਲਾਗਿਓ ॥ ੧ ॥ ਪੂਛਉ ਪੂਛਉ [੧]ਦੀਨ ਭਾਂਤਿ ਕਰਿ [੨]ਕੋਊ ਕਹੈ ਪ੍ਰਿਅ ਦੇਸਾਂਗਿਓ॥ ਹੀਂਉ[੩] ਦੇਂਉ ਸਭੁ ਮਨੁ ਤਨੁ ਅਰਪਉ ਸੀਸੁ ਚਰਣ ਪਰਿ ਰਾਖਿਓ ॥ ੨ ॥ [੪]ਚਰਣ ਬੰਦਨਾ ਅਮੋਲ ਦਾਸਰੋ ਦੇਂਉ ਸਾਧ ਸੰਗਤਿ ਅਰਦਾਗਿਓ[੫]॥ ਕਰਹੁ ਕ੍ਰਿਪਾ ਮੋਹਿ ਪ੍ਰਭੂ ਮਿਲਾਵਹੁ ਨਿਮਖ ਦਰਸੁ ਪੇਖਾਗਿਓ[੬] ॥ ੩ ॥ [੭]ਦ੍ਰਿਸਟਿ ਭਈ ਤਬ ਭੀਤਰਿ ਆਇਓ ਮੇਰਾ ਮਨੁ ਅਨਦਿਨੁ ਸੀਤਲਾਗਿਓ ॥ ਕਹੁ ਨਾਨਕ [੮]ਰਸਿ ਮੰਗਲ ਗਾਏ [੯]ਸਬਦੁ ਅਨਾਹਦੁ ਬਾਜਿਓ ॥ ੪ ॥ ੫ ॥ ਸਾਰਗ ਮਹਲਾ ੫ * ॥ ਮਾਈ [੧੦]ਸਤਿ ਸਤਿ ਸਤਿ ਹਰਿ ਸਤਿ ਸਤਿ ਸਤਿ ਸਾਧਾ ॥ ਬਚਨੁ ਗੁਰੂ ਜੋ ਪੂਰੈ ਕਹਿਓ ਮੈ [੧੧]ਛੀਕਿ ਗਾਂਠਰੀ ਬਾਧਾ ॥੧॥ਰਹਾਉ॥ [੧੨]ਨਿਸਿ ਬਾਸੁਰ ਨਖਿਅਤ੍ਰ[੧੩] ਬਿਨਾਸੀ [੧੪]ਰਵਿ ਸਸੀਅਰ ਬੇਨਾਧਾ ॥ ਗਿਰਿ[੧੫] ਬਸੁਧਾ[੧੬] ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ[੧੭] ॥ ੧ ॥ [੧੮]ਅੰਡ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ ॥ [੧੯]ਚਾਰਿ ਬਿਨਾਸੀ ਖਟਹਿ ਬਿਨਾਸੀ ਇਕਿ ਸਾਧ ਬਚਨ ਨਿਹਚਲਾਧਾ॥੨॥ [੨੦]ਰਾਜ ਬਿਨਾਸੀ ਤਾਮ ਬਿਨਾਸੀ ਸਾਤਕੁ ਭੀ ਬੇਨਾਧਾ॥ਦ੍ਰਿਸਟਿਮਾਨ[੨੧] ਹੈ ਸਗਲ ਬਿਨਾਸੀ ਇਕਿ ਸਾਧ ਬਚਨ ਆਗਾਧਾ[੨੨] ॥ ੩ ॥ ਆਪੇ ਆਪਿ ਆਪ ਹੀ ਆਪੇ ਸਭੁ ਆਪਨ ਖੇਲੁ ਦਿਖਾਧਾ[੨੩]॥ ਪਾਇਓ ਨ ਜਾਈ [੨੪]ਕਹੀ ਭਾਂਤਿ ਰੇ ਪ੍ਰਭੁ ਨਾਨਕ ਗੁਰ ਮਿਲਿ ਲਾਧਾ ॥੪॥੬॥ ਸਾਰਗ ਮਹਲਾ ੫ † ॥ ਮੇਰੈ ਮਨਿ ਬਾਸਿਬੋ[੨੫] ਗੁਰ ਗੋਬਿੰਦ ॥ [੨੬]ਜਹਾਂ ਸਿਮਰਨੁ ਭਇਓ ਹੈ ਠਾਕੁਰ ਤਹਾਂ ਨਗਰ ਸੁਖ ਆਨੰਦ ॥ ੧ ॥ ਰਹਾਉ ॥ ਜਹਾਂ ਬੀਸਰੈ ਠਾਕੁਰੁ ਪਿਆਰੋ ਤਹਾਂ ਦੂਖ ਸਭ ਆਪਦ[੨੭] ॥ ਜਹ ਗੁਨ ਗਾਇ ਆਨੰਦ ਮੰਗਲ ਰੂਪ ਤਹਾਂ ਸਦਾ ਸੁਖ ਸੰਮਦ[੨੮] ॥੧॥ ਜਹਾ ਸ੍ਰਵਨ[੨੯] ਹਰਿ ਕਥਾ ਨ ਸੁਨੀਐ ਤਹ ਮਹਾ [੩੦]ਭਇਆਨ ਉਦਿਆਨਦ॥ ਜਹਾਂ ਕੀਰਤਨੁ ਸਾਧ ਸੰਗਤਿ ਰਸੁ ਤਹ [੩੧]ਸਘਨ ਬਾਸ ਫਲਾਂਨਦ॥੨॥ਬਿਨੁ ਸਿਮਰਨ ਕੋਟਿ ਬਰਖ[੩੨] ਜੀਵੈ ਸਗਲੀ ਅਉਧ ਬ੍ਰਿਥਾਨਦ[੩੩]॥ ਏਕ ਨਿਮਖ ਗੋਬਿੰਦ ਭਜਨੁ ਕਰਿ ਤਉ ਸਦਾ ਸਦਾ ਜੀਵਾਨਦ[੩੪] ॥ ੩ ॥ ਸਰਨਿ ਸਰਨਿ ਸਰਨਿ ਪ੍ਰਭ ਪਾਵਹੁ ਦੀਜੈ ਸਾਧ ਸੰਗਤਿ ਕਿਰਪਾਨਦ[੩੫] ॥ ਨਾਨਕ ਪੂਰਿ ਰਹਿਓ ਹੈ ਸਰਬ ਮੈ ਸਗਲ ਗੁਣਾ ਬਿਧਿ ਜਾਂਨਦ[੩੬]॥੪॥੭॥ ਸਾਰਗ ਮਹਲਾ ੫ ‡ ॥ ਅਬ ਮੋਹਿ ਰਾਮ ਭਰੋਸਉ ਪਾਏ॥ ਜੋ ਜੋ ਸਰਣਿ ਪਰਿਓ ਕਰੁਣਾਨਿਧਿ[੩੭] ਤੇ ਤੇ ਭਵਹਿ[੩੮] ਤਰਾਏ॥੧॥ਰਹਾਉ॥ਸੁਖਿ ਸੋਇਓ ਅਰੁ ਸਹਜਿ[੩੯] ਸਮਾਇਓ ਸਹਸਾ ਗੁਰਹਿ ਗਵਾਏ॥ ਜੋ ਚਾਹਤ ਸੋਈ ਹਰਿ ਕੀਓ ਮਨ ਬਾਂਛਤ[੪੦] ਫਲ ਪਾਏ ॥ ੧ ॥ ਹਿਰਦੈ ਜਪਉ ਨੇਤ੍ਰ ਧਿਆਨੁ ਲਾਵਉ ਸ੍ਰਵਨੀ

੧ ਨਿਮਾਣਿਆਂ ਵਾਕਰ, ਪੂਰੀ ਨਿਰਮਾਣ ਹੋ ਕੇ ।
੨ ਕੋਈ ਪਿਆਰੇ ਦਾ ਦੇਸ ਦਸ ਦੇਵੇ ।
੩ ਦਿਲ ।
੪ ਚਰਨਾਂ ਤੇ ਨਮਸਕਾਰ ਕਰਦੀ ਹਾਂ ਤੇ ਦਮਾਂ ਤੋਂ ਬਿਨਾਂ ਹੀ ਦਾਸ ਹਾਂ ।
੫ ਅਰਦਾਸ ਕਰਦੀ ਹਾਂ।
੬ ਵੇਖਾਂ ।
੭ ਮਿਹਰ ਦੀ ਨਜ਼ਰ ਹੋਈ ਤਾਂ ਪ੍ਰਭੂ ਮੇਰੇ ਅੰਦਰ ਆ ਵਸਿਆ, ਅਤੇ ਮੇਰਾ ਮਨ ਸਦਾ ਲਈ ਠੰਢਾ ਹੋ ਗਿਆ ।
੮ ਸੁਆਦ ਲਾ ਲਾ ਕੇ ਖੁਸ਼ੀ ਦੇ ਗੀਤ ਗਾਵੇਂ ।
੯ ਦੇਖੋ ਪੰ. ੧੧੩੭, ਨੋਟ ੨੧ ।
੧੦ ਉਹ ਹਰੀ ਤੇ ਉਸ ਦੇ ਸਾਧ ਸਤ ਹਨ ।
੧੧ ਖਿਚ ਕੇ, ਚੰਗੀ ਤਰ੍ਹਾਂ ਪਲੇ ਬੰਨ੍ਹ ਲਿਆ ।
੧੨ ਰਾਤ ਦਿਨ ਤੇ ਤਾਰੇ ਨਾਸ ਹੋ ਜਾਣਗੇ ।
੧੩ ਤਾਰਿਆਂ ਦਾ ਮੰਡਲ ।
੧੪ ਸੂਰਜ ਤੇ ਚੰਦਰਮਾ ਨਾਸ ਹੋਸਨ ।
੧੫ ਪਹਾੜ ।
੧੬ ਧਰਤੀ ।
੧੭ ਅਟੱਲ ਰਹੇਗਾ ।
੧੮ ਅੰਡਜ ਆਦਿ ਚਾਰੇ ਖਾਣੀਆਂ । ਦੇਖੋ ਪੰ. ੧੧੦੯, ਫੁਟ ਨੋਟ * ।
੧੯ ਚਾਰ ਵੇਦ ਤੇ ਛੇ ਸ਼ਾਸਤ੍ਰ ।
੨੦ ਰਜ ਸਤ ਤਮ ਗੁਣ । ਦੇਖੋ ਪੰ. ੧੧੧੯, ਫੁਟ ਨੋਟ ‡ ।
੨੧ ਜੋ ਦਿਸ ਰਿਹਾ ਹੈ ।
੨੨ ਅਥਾਹ ।
੨੩ ਦਿਖਾਂਦਾ ਹੈ ।
੨੪ ਕਿਸੇ ਤਰੀਕੇ ਨਾਲ ।
੨੫ ਵਸਦਾ ਹੈ ।
੨੬ ਜਿਥੇ ਹਰੀ ਦਾ ਸਿਮਰਨ ਹੁੰਦਾ ਹੈ, ਉਸ ਵਸੋਂ ਵਿਚ ਖੁਸ਼ੀਆਂ ਤੇ ਆਰਾਮ ਹੁੰਦੇ ਹਨ ।
੨੭ ਬਿਪਤਾ ।
੨੮ ਪ੍ਰਭਤਾ, ਐਸ਼੍ਵਰਜ ।
੨੯ ਕੰਨੀਂ ।
੩੦ ਭਿਆਨਕ ਜੰਗਲ ।
੩੧ ਸੰਘਣੀ ਵਾਸ਼ਨਾ ਤੇ ਫਲਾਂ ਦਾ ਅਨੰਦ ।
੩੨ [ਸੰ. ਵਰਸ਼] ਵਰ੍ਹੇ, ਸਾਲ ।
੩੩ ਬੇਅਰਥ । ਸਾਰੀ ਉਮਰ ਬੇਅਰਥ ਲੰਘਦੀ ਹੈ ।
੩੪ ਜੀਵੀਦਾ ਹੈ ।
੩੫ ਕਿਰਪਾ ਦੁਆਰਾ ।
੩੬ ਜਾਣਦਾ ਹੈ ।
੩੭ ਦਇਆ ਦੇ ਸਮੁੰਦਰ ਹਰੀ ਦੀ ।
੩੮ ਭਵ ਸਾਗਰ ਤੋਂ ।
੩੯ ਪੂਰਨ ਅਨੰਦ ਵਿਚ ।
੪੦ ਇੱਛਤ, ਮੰਗੇ ।

---

* ਸਾਰੀ ਦੁਨੀਆਂ ਅਤੇ ਇਸ ਦੇ ਮੰਨੇ ਪ੍ਰਮੰਨੇ ਅਗਵਾਈ ਕਰਨ ਵਾਲੇ ਧਰਮ ਪੁਸਤਕ ਨਾਸ ਹੋ ਜਾਣਗੇ, ਪਰ ਗੁਰੂ ਦਾ ਵਚਨ ਸਦਾ ਕਾਇਮ ਰਹੇਗਾ ।

† ਜਿਥੇ ਹਰੀ ਦਾ ਭਜਨ ਹੁੰਦਾ ਹੈ,ਉਹ ਥਾਂ ਸਦਾ ਪ੍ਰਫੁੱਲਤ ਹੈ । ਉਹ ਥਾਂ ਗੁਰੂ ਦੀ ਸੰਗਤ ਹੈ ।

‡ ਸੰਤ-ਗੁਰੂ ਮਨੁਖ ਦੀ ਬ੍ਰਿਤੀ ਨੂੰ ਮਾਇਆ ਵਲੋਂ ਉਲਟ ਕੇ ਹਰੀ ਵਾਲੇ ਪਾਸੇ ਕਰ ਦਿੰਦਾ ਹੈ, ਜਿਸ ਨਾਲ ਮਨੁਖ ਹਰੀ ਨੂੰ ਹੀ ਵੇਖਦਾ, ਸੁਣਦਾ ਤੇ ਜਪਦਾ ਹੈ ਅਤੇ ਉਸੇ ਦੇ ਪਿਆਰ ਵਿਚ ਸਾਰੀਆਂ ਮਨ ਦੀਆਂ ਮੁਰਾਦਾਂ ਪਾਉਂਦਾ ਹੈ ।

ਕਥਾ ਸੁਨਾਇਐ ॥ ਚਰਣੀ ਚਲਉ ਮਾਰਗਿ ਠਾਕੁਰ ਕੈ ਰਸਨਾ[੧] ਹਰਿ ਗੁਣ ਗਾਇਐ ॥ ੨ ॥ [੨]ਦੇਖਿਓ ਦ੍ਰਿਸਟਿ ਸਰਬ ਮੰਗਲ ਰੂਪ [੩]ਉਲਟੀ ਸੰਤ ਕਰਾਇਐ ॥ ਪਾਇਓ ਲਾਲੁ ਅਮੋਲੁ ਨਾਮੁ ਹਰਿ ਛੋਡਿ ਨ ਕਤਹੂ ਜਾਇਐ ॥ ੩ ॥ ਕਵਨ ਉਪਮਾ ਕਉਨ ਬਡਾਈ ਕਿਆ ਗੁਨ ਕਹਉ ਰੀਝਾਇਐ[੪] ॥ ਹੋਤ ਕ੍ਰਿਪਾਲ ਦੀਨ ਦਇਆ ਪ੍ਰਭ ਜਨ ਨਾਨਕ [੫]ਦਾਸ ਦਸਾਇਐ ॥ ੪ ॥ ੮ ॥ ਸਾਰਗ ਮਹਲਾ ੫ * ॥ [੬]ਓਇ ਸੁਖ ਕਾ ਸਿਉ ਬਰਨਿ ਸੁਨਾਵਤ ॥ ਅਨਦ ਬਿਨੋਦ[੭] ਪੇਖਿ ਪ੍ਰਭ ਦਰਸਨ ਮਨਿ ਮੰਗਲ ਗੁਨ ਗਾਵਤ ॥ ੧ ॥ ਰਹਾਉ ॥ ਬਿਸਮ[੮] ਭਈ ਪੇਖਿ ਬਿਸਮਾਦੀ[੯] ਪੂਰਿ ਰਹੇ ਕਿਰਪਾਵਤ[੧੦] ॥ ਪੀਓ ਅੰਮ੍ਰਿਤ ਨਾਮੁ ਅਮੋਲਕ ਜਿਉ ਚਾਖਿ [੧੧]ਗੂੰਗਾ ਮੁਸਕਾਵਤ ॥ ੧ ॥ [੧੨]ਜੈਸੇ ਪਵਨੁ ਬੰਧ ਕਰਿ ਰਾਖਿਓ ਬੂਝ ਨ ਆਵਤ ਜਾਵਤ ॥ ਜਾ ਕਉ ਰਿਦੈ ਪ੍ਰਗਾਸੁ ਭਇਓ ਹਰਿ ਉਆ ਕੀ ਕਹੀ ਨ ਜਾਇ ਕਹਾਵਤ ॥ ੨ ॥ [੧੩]ਆਨ ਉਪਾਵ ਜੇਤੇ ਕਿਛੁ ਕਹੀਅਹਿ ਤੇਤੇ ਸੀਖੇ ਪਾਵਤ ॥ ਅਚਿੰਤ ਲਾਲੁ ਗ੍ਰਿਹ ਭੀਤਰਿ ਪ੍ਰਗਟਿਓ [੧੪]ਅਗਮ ਜੈਸੇ ਪਰਖਾਵਤ ॥ ੩ ॥ ਨਿਰਗੁਣ ਨਿਰੰਕਾਰ ਅਬਿਨਾਸੀ ਅਤੁਲੋ ਤੁਲਿਓ ਨ ਜਾਵਤ ॥ ਕਹੁ ਨਾਨਕ ਅਜਰੁ[੧੫] ਜਿਨਿ ਜਰਿਆ ਤਿਸ ਹੀ ਕਉ ਬਨਿ ਆਵਤ ॥ ੪ ॥ ੯ ॥ ਸਾਰਗ ਮਹਲਾ ੫ † ॥ ਬਿਖਈ[੧੬] ਦਿਨੁ ਰੈਨਿ ਇਵਹੀ ਗੁਦਾਰੈ ॥ ਗੋਬਿੰਦੁ ਨ ਭਜੈ [੧੭]ਅਹੰਬੁਧਿ ਮਾਤਾ ਜਨਮੁ ਜੂਐ ਜਿਉ ਹਾਰੈ ॥ ੧ ॥ ਰਹਾਉ ॥ ਨਾਮੁ ਅਮੋਲਾ ਪ੍ਰੀਤਿ ਨ ਤਿਸ ਸਿਉ ਪਰਨਿੰਦਾ ਹਿਤਕਾਰੈ[੧੮] ॥ [੧੯]ਛਾਪਰੁ ਬਾਧਿ ਸਵਾਰੈ ਤ੍ਰਿਣ ਕੋ ਦੁਆਰੈ ਪਾਵਕੁ ਜਾਰੈ ॥ ੧ ॥ ਕਾਲਰ ਪੋਟ ਉਠਾਵੈ ਮੂੰਡਹਿ[੨੦] ਅੰਮ੍ਰਿਤੁ ਮਨ ਤੇ ਡਾਰੈ ॥ ਓਢੈ[੨੧] ਬਸਤ੍ਰ [੨੨]ਕਾਜਰ ਮਹਿ ਪਰਿਆ ਬਹੁਰਿ ਬਹੁਰਿ ਫਿਰਿ ਝਾਰੈ ॥ ੨ ॥ ਕਾਟੈ ਪੇਡੁ ਡਾਲ ਪਰਿ ਠਾਢੌ[੨੩] ਖਾਇ ਖਾਇ ਮੁਸਕਾਰੈ ॥ [੨੪]ਗਿਰਿਓ ਜਾਇ ਰਸਾਤਲਿ ਪਰਿਓ ਛਿਟੀ ਛਿਟੀ ਸਿਰ ਭਾਰੈ ॥ ੩ ॥ ਨਿਰਵੈਰੈ ਸੰਗਿ ਵੈਰੁ ਰਚਾਇ ਪਹੁਚਿ ਨ ਸਕੈ ਗਵਾਰੈ ॥ ਕਹੁ ਨਾਨਕ ਸੰਤਨ ਕਾ ਰਾਖਾ ਪਾਰਬ੍ਰਹਮੁ ਨਿਰੰਕਾਰੈ ॥ ੪ ॥ ੧੦ ॥ ਸਾਰਗ ਮਹਲਾ ੫ ‡ ॥ ਅਵਰਿ ਸਭਿ ਭੂਲੇ ਭ੍ਰਮਤ ਨ ਜਾਨਿਆ ॥ ਏਕੁ ਸੁਧਾਖਰੁ[੨੫] ਜਾ ਕੈ ਹਿਰਦੈ ਵਸਿਆ ਤਿਨਿ [੨੬]ਬੇਦਹਿ ਤਤੁ ਪਛਾਨਿਆ ॥ ੧ ॥ ਰਹਾਉ ॥ [੨੭]ਪਰਵਿਰਤਿ ਮਾਰਗੁ ਜੇਤਾ ਕਿਛੁ ਹੋਈਐ ਤੇਤਾ [੨੮]ਲੋਗ ਪਚਾਰਾ ॥ [੨੯]ਜਉ ਲਉ ਰਿਦੈ ਨਹੀ ਪਰਗਾਸਾ ਤਉ ਲਉ ਅੰਧ ਅੰਧਾਰਾ ॥ ੧ ॥ ਜੈਸੇ ਧਰਤੀ ਸਾਧੈ[੩੦] ਬਹੁ ਬਿਧਿ ਬਿਨੁ ਬੀਜੈ ਨਹੀ ਜਾਂਮ[੩੧] ॥ ਰਾਮਨਾਮ ਬਿਨੁ ਮੁਕਤਿ ਨ ਹੋਈ ਹੈ ਤੁਟੈ ਨਾਹੀ ਅਭਿਮਾਨੈ ॥ ੨ ॥ [੩੨]ਨੀਰੁ ਬਿਲੋਵੈ ਅਤਿ ਸ੍ਰਮੁ[੩੩] ਪਾਵੈ ਨੈਨੂ[੩੪] ਕੈਸੇ ਰੀਸੈ ॥ ਬਿਨੁ ਗੁਰ ਭੇਟੇ ਮੁਕਤਿ ਨ ਕਾਹੂ ਮਿਲਤ ਨਹੀ ਜਗਦੀਸੈ ॥

੧ ਜੀਭ ਦੁਆਰਾ।
੨ ਅੱਖਾਂ ਨਾਲ ਦੇਖਿਆ ਸਾਰੀਆਂ ਖੁਸ਼ੀਆਂ ਦਾ ਰੂਪ, ਭਾਵ ਅੱਖਾਂ ਨਾਲ ਆਨੰਦਮੈ ਹਰੀ ਹੀ ਦੇਖਿਆ।
੩ ਸੰਤਾਂ ਨੇ ਬਿਰਤੀ ਸੰਸਾਰ ਵਲੋਂ ਉਲਟੀ ਕਰ ਦਿਤੀ।
੪ ਜਿਸ ਨਾਲ ਉਹ ਪ੍ਰਸੰਨ ਹੋਵੇ।
੫ ਦਾਸਾਂ ਦਾ ਦਾਸ।
੬ ਉਹ ਸੁਖ ਕਿਸ ਨੂੰ ਆਖ ਕੇ ਸੁਣਾਏ ਜਾਣ ?
੭ ਰੰਗ ਤਮਾਸ਼ੇ, ਚਾਉ। ਹਰੀ ਦੇ ਦਰਸ਼ਨ ਕਰਕੇ ਖੁਸ਼ੀਆਂ ਤੇ ਚਾਉ ਮਿਲ ਗਏ, ਤੇ ਗੁਣ ਗਾਉਂਦਿਆਂ ਮਨ ਵਿਚ ਅਨੰਦ ਹੋਇਆ।
੮ ਅਸਚਰਜ।
੯ ਅਸਚਰਜ ਹਰੀ ਨੂੰ।
੧੦ ਕ੍ਰਿਪਾਵੰਤ ਹਰੀ।
੧੧ ਗੁੰਗਾ ਮੁਸਕਰਾਂਦਾ ਹੈ, (ਪਰ ਮੂੰਹੋਂ ਬਿਆਨ ਨਹੀਂ ਕਰ ਸਕਦਾ)।
੧੨ ਜਿਵੇਂ ਸਰੀਰ ਵਿਚ ਸੁਆਸ ਬੰਨ੍ਹ ਕੇ ਰਖੇ ਹਨ ਤੇ ਫਿਰਦਿਆਂ ਤੁਰਦਿਆਂ ਆਉਂਦੇ ਰਹਿੰਦੇ ਹਨ ਤੇ ਪਤਾ ਨਹੀਂ ਲਗਦਾ, ਤਿਵੇਂ ਜਿਨ੍ਹਾਂ ਅੰਦਰ ਹਰੀ ਦਾ ਪ੍ਰਕਾਸ਼ ਹੈ ਉਹਨਾਂ ਦੀ ਡੂੰਘੀ ਅਵਸਥਾ ਕਥਨ ਤੋਂ ਰਹਿਤ ਹੈ।
੧੩ ਹੋਰ ਸਾਰੇ ਉਪਾਵ ਮੈਂ ਸਿਖ ਪਾਏ ਹਨ, ਭਾਵ ਕਰ ਲਏ ਹਨ, ਪਰ ਹੁਣ ਉਹ ਪਿਆਰਾ ਸਹਿਜੇ ਹੀ ਅੰਦਰ ਆ ਵਸਿਆ ਹੈ, ਭਾਵ ਜਤਨਾਂ ਨਾਲ ਕੁਝ ਨਾ ਬਣਿਆ, ਕ੍ਰਿਪਾ ਕਰਕੇ ਆਪ ਹੀ ਇਹ ਅਵਸਥਾ ਦਿਤੀ ਸੂ।
੧੪ ਜਿਵੇਂ ਅਗਮ ਦੀ ਪਰਖ ਆ ਜਾਵੇ।
੧੫ ਅਜਰ ਅਵਸਥਾ।
੧੬ ਵਿਸ਼ਈ,ਵਿਸ਼ਿਆਂ ਵਿਚ ਖਚਿਤ ਰਹਿਣ ਵਾਲਾ।
੧੭ ਹੰਕਾਰ ਵਿਚ ਮਸਤ ਹੋਇਆ ੨।
੧੮ ਪਿਆਰਦਾ ਹੈ, ਪਸੰਦ ਕਰਦਾ ਹੈ।
੧੯ ਕਖਾਂ ਨੂੰ ਸਵਾਰ ੨ ਕੇ ਛਪਰ ਬਣਾਈ ਸੂ, ਪਰ ਬੂਹੇ ਤੇ ਅਗ ਬਾਲ ਬੈਠਾ ਹੈ। ਦੇਖੋ ਪੰ. ੮੨੧, ਨੋਟ ੩੭-੩੮।
੨੦ ਸਿਰ ਤੇ। ਕਲਰ ਦੀ ਪੋਟਲੀ ਸਿਰ ਤੇ ਚੁਕ ਲੈਂਦਾ ਹੈ, ਪਰ ਅੰਮ੍ਰਿਤ ਮਨ ਵਿਚੋਂ ਕਢ ਸੁਟਦਾ ਹੈ।
੨੧ ਪਹਿਨ ਕੇ।
੨੨ ਕਜਲ ਵਿਚ।
੨੩ ਖੜੋਤਾ।
੨੪ ਸਿਰ ਭਾਰ ਡਿਗ ਕੇ ਥਲੇ ਜਾ ਪਿਆ ਤੇ ਟੋਟੇ ਟੋਟੇ ਹੋ ਗਿਆ। ਛਿਟੀ ਛਿਟੀ=[ਛਟੀ, ਟਹਿਣੀ] ਟੋਟੇ ਟੋਟੇ; ਰਸਾਤਲਿ=[ਧਰਤੀ ਦੇ ਹੇਠ ਦਾ ਦੇਸ, ਨਰਕ] ਬਹੁਤ ਹੇਠਾਂ।
੨੫ ਸ਼ੁਧ ਅਖਰ, ਭਾਵ ਪਵਿੱਤਰ ਨਾਮ।
੨੬ ਵੇਦਾਂ ਦਾ ਤਤ।
੨੭ [ਪ੍ਰਿਵ੍ਰਿਤਿ] ਜਗਤ ਦੇ ਹੋ ਕੇ ਰਹਿਣਾ।
੨੮ ਲੋਕਾਂ ਨੂੰ ਪਤਿਆਵਣਾ।
੨੯ ਜਿੰਨਾ ਚਿਰ (ਹਰੀ-ਨਾਮ) ਦਿਲ ਵਿਚ ਪ੍ਰਗਟ ਨਹੀਂ ਹੋਇਆ, ਤਦ ਤੋੜੀ ਅਗਿਆਨ ਦਾ ਹਨੇਰਾ ਹੀ ਹਨੇਰਾ ਰਹਿੰਦਾ ਹੈ।
੩੦ ਤਿਆਰ ਕਰਦਾ ਹੈ।
੩੧ ਜੰਮਦੀ।
੩੨ ਪਾਣੀ ਰਿੜਕਦਾ ਹੈ ਬਹੁਤੀ ਮਿਹਨਤ ਕਰ ਕੇ।
੩੩ [ਸ਼੍ਰਮ] ਮਿਹਨਤ।
੩੪ ਮਖਣ। ਮਖਣ ਕਿਵੇਂ ਨਿਕਲੇ? ਰੀਸੈ=ਰਿਸੇ, ਟਪਕੇ, ਨਿਕਲੇ।

---

* ਹਰੀ ਦੇ ਮਿਲਾਪ ਦੀ ਅਕਹਿ ਖੁਸ਼ੀ ਦਾ ਨਕਸ਼ਾ ਖਿਚ ਕੇ ਦਸਦੇ ਹਨ।
† ਦੂਜੇ ਪਾਸੇ ਹਰੀ ਨੂੰ ਛਡ ਕੇ ਜੀਵਣ ਵਿਤੀਤ ਕਰਨ ਵਾਲੇ ਦੀ ਹਾਲਤ ਦਾ ਨਕਸ਼ਾ ਖਿਚਿਆ ਹੈ।
‡ ਨਾਮ ਬਿਨਾਂ ਹੋਰ ਕਰਮ ਨਿਸਫਲ ਹਨ।

੩॥ ਖੋਜਤ ਖੋਜਤ ਇਹੈ ਬੀਚਾਰਿਓ [੧]ਸਰਬ ਸੁਖਾ ਹਰਿਨਾਮਾ॥ ਕਹੁ ਨਾਨਕ ਤਿਸੁ ਭਇਓ ਪਰਾਪਤਿ ਜਾ ਕੈ ਲੇਖੁ ਮਥਾਮਾ[੨] ॥ ੪ ॥ ੧੧ ॥ ਸਾਰਗ ਮਹਲਾ ੫ * ॥ ਅਨਦਿਨੁ[੩] ਰਾਮ ਕੇ ਗੁਣ ਕਹੀਐ ॥ ਸਗਲਪਦਾਰਥ ਸਰਬ ਸੂਖ ਸਿਧਿ[੪] ਮਨ ਬਾਂਛਤ[੫] ਫਲ ਲਹੀਐ ॥੧॥ਰਹਾਉ॥ ਆਵਹੁ ਸੰਤ ਪ੍ਰਾਨ ਸੁਖਦਾਤੇ ਸਿਮਰਹ ਪ੍ਰਭੁ ਅਬਿਨਾਸੀ॥ ਅਨਾਥਹ ਨਾਥੁ [੬]ਦੀਨ ਦੁਖ ਭੰਜਨ ਪੂਰਿ ਰਹਿਓ ਘਟ ਵਾਸੀ॥ ੧ ॥ ਗਾਵਤ ਸੁਨਤ ਸੁਨਾਵਤ ਸਰਧਾ ਹਰਿ ਰਸੁ ਪੀ ਵਡਭਾਗੇ ॥ [੭]ਕਲਿ ਕਲੇਸ ਮਿਟੇ ਸਭਿ ਤਨ ਤੇ ਰਾਮਨਾਮ ਲਿਵ ਜਾਗੇ ॥ ੨ ॥ ਕਾਮੁ ਕ੍ਰੋਧੁ ਝੂਠੁ ਤਜਿ ਨਿੰਦਾ ਹਰਿ ਸਿਮਰਨਿ ਬੰਧਨ ਤੂਟੇ ॥ [੮] ਮੋਹ ਮਗਨ [੯]ਅਹੰ ਅੰਧ ਮਮਤਾ ਗੁਰ ਕਿਰਪਾ ਤੇ ਛੂਟੇ ॥ ੩ ॥ ਤੂ ਸਮਰਥੁ ਪਾਰਬ੍ਰਹਮ ਸੁਆਮੀ ਕਰਿ ਕਿਰਪਾ ਜਨੁ ਤੇਰਾ ॥ ਪੂਰਿ ਰਹਿਓ ਸਰਬ ਮਹਿ ਠਾਕੁਰੁ ਨਾਨਕ ਸੋ ਪ੍ਰਭੁ ਨੇਰਾ[੧੦] ॥ ੪ ॥ ੧੨ ॥ ਸਾਰਗ ਮਹਲਾ ੫ † ॥ ਬਲਿਹਾਰੀ ਗੁਰਦੇਵ ਚਰਨ॥ ਜਾ ਕੈ ਸੰਗਿ ਪਾਰਬ੍ਰਹਮੁ ਧਿਆਈਐ ਉਪਦੇਸੁ ਹਮਾਰੀ ਗਤਿ[੧੧] ਕਰਨ ॥ ੧ ॥ ਰਹਾਉ ॥ ਦੂਖ ਰੋਗ ਭੈ ਸਗਲ ਬਿਨਾਸੇ ਜੋ ਆਵੈ ਹਰਿ ਸੰਤ ਸਰਨ ॥ ਆਪਿ ਜਪੈ ਅਵਰਹ ਨਾਮੁ ਜਪਾਵੈ ਵਡ ਸਮਰਥ ਤਾਰਨ ਤਰਨ ॥ ੧ ॥ ਜਾ ਕੋ ਮੰਤ੍ਰੁ[੧੨] ਉਤਾਰੈ ਸਹਸਾ ਊਨੇ[੧੩] ਕਉ [੧੪]ਸੁਭਰ ਭਰਨ ॥ ਹਰਿ ਦਾਸਨ ਕੀ ਆਗਿਆ ਮਾਨਤ ਤੇ [੧੫]ਨਾਹੀ ਫੁਨਿ ਗਰਭ ਪਰਨ ॥ ੨ ॥ ਭਗਤਨ ਕੀ ਟਹਲ ਕਮਾਵਤ ਗਾਵਤ ਦੁਖ ਕਾਟੇ ਤਾ ਕੇ ਜਨਮ ਮਰਨ॥ ਜਾ ਕਉ ਭਇਓ ਕ੍ਰਿਪਾਲੁ ਬੀਠੁਲਾ[੧੬] ਤਿਨਿ ਹਰਿ ਹਰਿ ਅਜਰ ਜਰਨ ॥ ੩ ॥ ਹਰਿ ਰਸਹਿ ਅਘਾਨੇ[੧੭] ਸਹਜਿ ਸਮਾਨੇ ਮੁਖ ਤੇ ਨਾਹੀ [੧੮]ਜਾਤ ਬਰਨ ॥ ਗੁਰਪ੍ਰਸਾਦਿ[੧੯] ਨਾਨਕ ਸੰਤੋਖੇ ਨਾਮੁ ਪ੍ਰਭੂ ਜਪਿ ਜਪਿ ਉਧਰਨ ॥ ੪ ॥ ੧੩ ॥ ਸਾਰਗ ਮਹਲਾ ੫ ‡ ॥ ਗਾਇਓ ਰੀ ਮੈ [੨੦]ਗੁਣ ਨਿਧਿ ਮੰਗਲ ਗਾਇਓ॥ ਭਲੇ ਸੰਜੋਗ[੨੧] ਭਲੇ ਦਿਨ ਅਉਸਰ[੨੨] ਜਉ ਗੋਪਾਲੁ ਰੀਝਾਇਓ[੨੩] ॥ ੧ ॥ ਰਹਾਉ ॥ ਸੰਤਹ ਚਰਨ ਮੋਰਲੋ[੨੪] ਮਾਥਾ॥ ਹਮਰੇ ਮਸਤਕਿ ਸੰਤ ਧਰੇ ਹਾਥਾ ॥੧॥ ਸਾਧਹ ਮੰਤ੍ਰ ਮੋਰਲੋ[੨੪] ਮਨੂਆ॥ ਤਾ ਤੇ ਗਤੁ[੨੫] ਹੋਏ ਤ੍ਰੈ ਗੁਨੀਆ ॥੨॥ ਭਗਤਹ ਦਰਸੁ ਦੇਖਿ ਨੈਨ ਰੰਗਾ ॥ ਲੋਭ ਮੋਹ ਤੂਟੇ ਭ੍ਰਮ ਸੰਗਾ ॥ ੩ ॥ ਕਹੁ ਨਾਨਕ [੨੬]ਸੁਖ ਸਹਜ ਅਨੰਦਾ ॥ ਖੋਲਿ ਭੀਤਿ[੨੭] ਮਿਲੇ ਪਰਮਾਨੰਦਾ ॥ ੪ ॥ ੧੪ ॥

ਸਾਰਗ ਮਹਲਾ ੫ ਘਰ ੨

ੴ ਸਤਿਗੁਰ ਪ੍ਰਸਾਦਿ ॥ § ॥ ਕੈਸੇ ਕਹਉ ਮੋਹਿ [੨੮]ਜੀਅ ਬੇਦਨਾਈ ॥ ਦਰਸਨ ਪਿਆਸ ਪ੍ਰਿਅ ਪ੍ਰੀਤਿ ਮਨੋਹਰ

੧ ਕਿ ਹਰੀ-ਨਾਮ ਸਾਰੇ ਸੁਖਾਂ ਦਾ ਦੇਣ ਵਾਲਾ ਹੈ।
੨ ਮੱਥੇ ਤੇ।
੩ ਹਰ ਰੋਜ਼, ਨਿੱਤ।
੪ ਕਾਮਯਾਬੀਆਂ।
੫ ਇੱਛਤ, ਮੰਗੇ ਹੋਏ।
੬ ਗਰੀਬਾਂ ਦੇ ਦੁਖ ਦੂਰ ਕਰਨ ਵਾਲੇ।
੭ ਝਗੜੇ ਤੇ ਦੁਖ।
੮ ਮੋਹ ਦੀ ਮਗਨਤਾ ਜਾਂ ਮਸਤੀ।
੯ ਹੰਕਾਰ ਅਤੇ ਅੰਨ੍ਹੀ ਮੈਂ-ਮੇਰੀ।
੧੦ ਨੇੜੇ।
੧੧ ਮੁਕਤੀ।
੧੨ ਉਪਦੇਸ਼।
੧੩ ਖਾਲੀ।
੧੪ ਨਕਾ-ਨਕ ਭਰਦਾ ਹੈ।
੧੫ ਫੇਰ ਪੇਟ ਵਿਚ ਵਾਸਾ ਨਹੀਂ ਲੈਂਦਾ।
੧੬ [ਵਿਠਲ] ਵਾਹਿਗੁਰੂ। ਦੇਖੋ ਪੰ. ੯੫੫, ਫੁਟ ਨੋਟ §।
੧੭ ਰਜ ਗਏ।
੧੮ ਵਰਣਨ ਕੀਤਾ ਜਾ ਸਕਦਾ।
੧੯ ਕਿਰਪਾ ਦੁਆਰਾ।
੨੦ ਗੁਣਾਂ ਦੇ ਖਜ਼ਾਨੇ ਭਾਵ ਹਰੀ ਦੀ ਖ਼ੁਸ਼ੀ ਦੇ ਗੀਤ।
੨੧ ਵੇ ਢੁਕਣਾ, ਚੰਗਾ ਮੌਕਾ। ਦੇਖੋ ਪੰ. ੭੪੩, ਨੋਟ ੧੫।
੨੨ ਸਮਾਂ।
੨੩ ਪ੍ਰਸੰਨ ਹੋਇਆ।
੨੪ ਮੇਰਾ।
੨੫ ਦੂਰ। ਤ੍ਰੈ ਗੁਣ ਦੂਰ ਹੋ ਗਏ। ਦੇਖੋ ਪੰ. ੧੧੧੯, ਫੁਟ ਨੋਟ ‡।
੨੬ ਦੇਖੋ ਪੰ. ੧੧੧੨, ਨੋਟ ੩।
੨੭ ਕੰਧ ਅਗਿਆਨਤਾ ਦੀ।
੨੮ ਦਿਲ ਦੀ ਵੇਦਨ, ਦਿਲ ਦੇ ਦੁਖਾਂ ਦਾ ਹਾਲ।

---

* ਹਰੀ ਦੇ ਸਿਮਰਨ ਤੇ ਗੁਣ ਗਾਉਣ ਨਾਲ ਸਾਰੇ ਪਾਪ ਤੇ ਦੁਖ ਦੂਰ ਹੁੰਦੇ ਤੇ ਹਰ ਤਰ੍ਹਾਂ ਦੇ ਸੁਖ ਪ੍ਰਾਪਤ ਹੁੰਦੇ ਹਨ।

† ਗੁਰੂ ਦੀ ਕਿਰਪਾ ਨਾਲ ਹਰੀ ਨਾਲ ਮੇਲ ਹੁੰਦਾ ਹੈ।

‡ ਗੁਰੂ ਦੀ ਕਿਰਪਾ ਹੋਈ ਤੇ ਅਸਾਂ ਹਰੀ ਦੇ ਗੁਣ ਗਾਏ ਜਿਸ ਤੋਂ ਪਾਪ ਦੂਰ ਹੋ ਕੇ ਪਰਮ ਸੁਖ ਪ੍ਰਾਪਤ ਹੋਇਆ।

§ ਹਰੀ ਦੇ ਪ੍ਰੇਮ ਲਈ ਤਾਂਘ ਦਸਦੇ ਹਨ।

ਮਨੁ ਨ ਰਹੈ ਬਹੁ ਬਿਧਿ ਉਮਕਾਈ[੧] ॥ ੧ ॥ ਰਹਾਉ ॥ [੨]ਚਿਤਵਨਿ ਚਿਤਵਉ
ਪ੍ਰਿਅ ਪ੍ਰੀਤਿ ਬੈਰਾਗੀ ਕਦਿ ਪਾਵਉ ਹਰਿ ਦਰਸਾਈ ॥ ਜਤਨ ਕਰਉ ਇਹੁ
ਮਨੁ ਨਹੀ ਧੀਰੈ[੩] ਕੋਊ ਹੈ ਰੇ ਸੰਤੁ ਮਿਲਾਈ ॥ ੧ ॥ ਜਪ ਤਪ ਸੰਜਮ[੪] ਪੁੰਨ ਸਭਿ
ਹੋਮਉ[੫] ਤਿਸੁ ਅਰਪਉ ਸਭਿ ਸਖ ਜਾਂਈ ॥ ਏਕ ਨਿਮਖ ਪ੍ਰਿਅ ਦਰਸੁ ਦਿਖਾਵੈ
ਤਿਸੁ ਸੰਤਨ ਕੈ ਬਲਿ ਜਾਂਈ ॥ ੨ ॥ ਕਰਉ ਨਿਹੋਰਾ[੬] ਬਹੁਤੁ ਬੇਨਤੀ ਸੇਵਉ ਦਿਨੁ
ਰੈਨਾਈ[੭] ॥ ਮਾਨੁ ਅਭਿਮਾਨੁ ਹਉ ਸਗਲ ਤਿਆਗਉ ਜੋ ਪ੍ਰਿਅ ਬਾਤ ਸੁਨਾਈ[੮] ॥
੩ ॥ ਦੇਖਿ ਚਰਿਤ੍ਰ ਭਈ ਹਉ ਬਿਸਮਨਿ[੯] ਗੁਰਿ ਸਤਿਗੁਰਿ ਪੁਰਖਿ ਮਿਲਾਈ ॥
ਪ੍ਰਭ ਰੰਗ[੧੦] ਦਇਆਲ ਮੋਹਿ [੧੧]ਗ੍ਰਿਹ ਮਹਿ ਪਾਇਆ ਜਨ ਨਾਨਕ ਤਪਤਿ
ਬੁਝਾਈ ॥ ੪ ॥ ੧ ॥ ੧੫ ॥ ਸਾਰਗ ਮਹਲਾ ੫ * ॥ ਰੇ ਮੂੜ੍ਹੇ ਤੂ ਕਿਉ ਸਿਮਰਤ
ਅਬ ਨਾਹੀ ॥ ਨਰਕ ਘੋਰ ਮਹਿ ਉਰਧ[੧੨] ਤਪੁ ਕਰਤਾ ਨਿਮਖ ਨਿਮਖ ਗੁਣ
ਗਾਂਹੀ ॥ ੧ ॥ ਰਹਾਉ ॥ ਅਨਿਕ ਜਨਮ ਭ੍ਰਮਤੌ ਹੀ ਆਇਓ ਮਾਨਸ ਜਨਮੁ
ਦੁਲਭਾਹੀ[੧੩] ॥ ਗਰਭ ਜੋਨਿ ਛੋਡਿ ਜਉ ਨਿਕਸਿਓ[੧੪] ਤਉ ਲਾਗੋ [੧੫]ਅਨ ਠਾਂਹੀ ॥
੧ ॥ ਕਰਹਿ ਬੁਰਾਈ ਠਗਾਈ ਦਿਨੁ ਰੈਨਿ ਨਿਹਫਲ ਕਰਮ ਕਮਾਹੀ ॥ ਕਣੁ[੧੬]
ਨਾਹੀ ਤੁਹ ਗਾਹਣ ਲਾਗੇ ਧਾਇ ਧਾਇ ਦੁਖ ਪਾਂਹੀ ॥ ੨ ॥ ਮਿਥਿਆ
ਸੰਗਿ ਕੂੜਿ ਲਪਟਾਇਓ ਉਰਝਿ ਪਰਿਓ ਕੁਸਮਾਂਹੀ[੧੭] ॥ ਧਰਮ ਰਾਇ ਜਬ
ਪਕਰਸਿ ਬਵਰੇ ਤਉ [੧੮]ਕਾਲ ਮੁਖਾ ਉਠਿ ਜਾਹੀ ॥ ੩ ॥ ਸੋ ਮਿਲਿਆ ਜੋ ਪ੍ਰਭੂ
ਮਿਲਾਇਆ [੧੯]ਜਿਸੁ ਮਸਤਕਿ ਲੇਖੁ ਲਿਖਾਂਹ ॥ ਕਹੁ ਨਾਨਕ ਤਿਨ੍ ਜਨ
ਬਲਿਹਾਰੀ ਜੋ ਅਲਿਪ[੨੦] ਰਹੇ ਮਨ ਮਾਂਹੀ ॥੪॥੨॥੧੬॥ ਸਾਰਗ ਮਹਲਾ ੫ † ॥
ਕਿਉ ਜੀਵਨੁ ਪ੍ਰੀਤਮ ਬਿਨੁ ਮਾਈ[੨੧] ॥ ਜਾ ਕੇ ਬਿਛੁਰਤ ਹੋਤ ਮਿਰਤਕਾ[੨੨] ਗ੍ਰਿਹ
ਮਹਿ ਰਹਨੁ ਨ ਪਾਈ ॥ ੧ ॥ ਰਹਾਉ ॥ ਜੀਅ ਹੀਅ[੨੩] ਪ੍ਰਾਨ ਕੋ ਦਾਤਾ ਜਾ ਕੈ
ਸੰਗਿ ਸੁਹਾਈ[੨੪] ॥ ਕਰਹੁ ਕ੍ਰਿਪਾ ਸੰਤਹੁ ਮੋਹਿ ਅਪੁਨੀ ਪ੍ਰਭ ਮੰਗਲ ਗੁਣ ਗਾਈ ॥
੧ ॥ ਚਰਨ ਸੰਤਨ ਕੇ ਮਾਥੇ ਮੇਰੇ ਊਪਰਿ ਨੈਨਹੁ ਧੂਰਿ ਬਾਂਛਾਈਂ[੨੫] ॥ [੨੬]ਜਿਹ
ਪ੍ਰਸਾਦਿ ਮਿਲੀਐ ਪ੍ਰਭ ਨਾਨਕ ਬਲਿ ਬਲਿ ਤਾ ਕੈ ਹਉ ਜਾਈ ॥ ੨ ॥ ੩ ॥ ੧੭ ॥
ਸਾਰਗ ਮਹਲਾ ੫ ‡ ॥ ਉਆ ਅਉਸਰ[੨੭] ਕ ਹਉ ਬਲਿ ਜਾਈ ॥ ਆਠ ਪਹਰ
ਅਪਨਾ ਪ੍ਰਭੁ ਸਿਮਰਨੁ ਵਡ ਭਾਗੀ ਹਰਿ ਪਾਂਈ ॥ ੧ ॥ ਰਹਾਉ ॥ ਭਲੋ [੨੮]ਕਬੀਰੁ
ਦਾਸੁ ਦਾਸਨ ਕੋ ਊਤਮੁ ਸੈਨੁ ਜਨੁ ਨਾਈ ॥ ਊਚ ਤੇ ਊਚ ਨਾਮਦੇਉ ਸਮਦਰਸੀ[੨੯]
ਰਵਿਦਾਸ ਠਾਕੁਰ ਬਣਿ ਆਈ ॥ ੧ ॥ ਜੀਉ ਪਿੰਡੁ ਤਨੁ ਧਨੁ ਸਾਧਨ ਕਾ ਇਹੁ
ਮਨੁ ਸੰਤ ਰੇਨਾਈ[੩੦] ॥ ਸੰਤ ਪ੍ਰਤਾਪਿ ਭਰਮ ਸਭਿ ਨਾਸੇ ਨਾਨਕ ਮਿਲੇ ਗੁਸਾਈ ॥

੧ ਉਮੰਗ ਵਿਚ ਆਉਂਦਾ ਹੈ ।
੨ ਪਿਆਰੇ ਦੇ ਪ੍ਰੇਮ ਦੀ ਵਿਰਾਗੀ ਹੋਈ ਦਿਲ ਵਿਚ ਸੋਚਦੀ ਰਹਿੰਦੀ ਹਾਂ ਕਿ ਕਦੋਂ ਹਰੀ ਦਾ ਦਰਸ਼ਨ ਹੋਵੇਗਾ ।
੩ ਧੀਰਜ ਫੜਦਾ ।
੪ ਇੰਦ੍ਰਿਆਂ ਦੇ ਰੋਕਣ ਦੀ ਕ੍ਰਿਆ ।
੫ ਹੋਮ ਕਰ ਦਿਆਂ, ਕੁਰਬਾਣ ਕਰ ਦਿਆਂ ।
੬ ਮਿੰਨਤ, ਤਰਲਾ ।
੭ ਰਾਤ ।
੮ ਸੁਣਾਏ ।
੯ ਹੈਰਾਣ ।
੧੦ ਰੰਗ (ਮੌਜ) ਕਰਨ ਵਾਲਾ, ਅਨੰਦੀ ।
੧੧ ਘਰ ਵਿਚ, ਦਿਲ ਦੇ ਅੰਦਰੋਂ ।
੧੨ ਉਲਟਾ ਹੋ ਕੇ (ਗਰਭ ਅੰਦਰ ਜੋ ਨਰਕ ਵਤ ਹੈ)।
੧੩ ਦੁਰਲਭ ।
੧੪ ਨਿਕਲਿਆ ।
੧੫ ਹੋਰ ਥਾਈਂ ।
੧੬ ਦਾਣੇ । 'ਬਿਨੁ ਕਣ ਖਲਹਾਨੁ ਜੈਸੇ ਗਾਹਨ ਪਾਇਆ' (ਭੈਰਉ ਮ: ੫) ।
੧੭ ਕੁਸੁੰਭੇ ਦ ਰੰਗ (ਮਾਇਆ) ਨਾਲ (ਲਗਨ ਲਾ ਲਈ) ।
੧੮ ਕਾਲੇ ਮੂੰਹ ਨਾਲ ।
੧੯ ਜਿਸ ਦੇ ਭਾਗਾਂ ਵਿਚ ਇਹ ਮਿਲਣ ਦਾ ਹੁਕਮ ਲਿਖਿਆ ਹੈ ।
੨੦ ਅਲਿਪਤ ।
੨੧ ਹੇ ਮਾਏ !
੨੨ ਮੁਰਦਾ ।
੨੩ ਹਿਰਦਾ ।
੨੪ ਸੋਹਣੀ ਲਗਦੀ ਸੀ ।
੨੫ ਮੰਗਦਾ ਹਾਂ ।
੨੬ ਜਿਸ ਦੀ ਕਿਰਪਾ ਨਾਲ ।
੨੭ ਸਮਾਂ, ਮੌਕਾ ।
੨੮ ਕਬੀਰ, ਸੈਣ ਨਾਈ, ਨਾਮਦੇਵ, ਰਵਿਦਾਸ–ਭਗਤਾਂ ਦੇ ਨਾਮ ਹਨ ।
੨੯ ਇਕ ਨਜ਼ਰ ਨਾਲ ਵੇਖਣ ਵਾਲਾ, ਜਿਸ ਵਿਚ ਦੂਈ ਨਹੀਂ ਸੀ ।
੩੦ ਰੇਣ, ਚਰਨ-ਧੂੜੀ ।

---

* ਮਨੁਖ ਨੂੰ ਤਾੜ ਕੇ ਸਮਝਾਂਦੇ ਹਨ ਕਿ ਮਾਇਕ ਪਦਾਰਥਾਂ ਦੇ ਹੋਛੇ ਰਸ ਵਿਚ ਲਗਾ ਹੋਇਆ ਜੀਵਣ ਦੇ ਅਸਲ ਮਨੋਰਥ (ਹਰੀ-ਮਿਲਾਪ) ਨੂੰ ਕਿਉਂ ਭੁਲਦਾ ਹੈਂ ?

† ਹਰੀ ਦੇ ਮਿਲਣ ਬਿਨਾਂ ਜੀਵਣ ਵਿਅਰਥ ਹੈ ।

‡ ਹਰੀ ਦਾ ਮਿਲਣਾ ਵਡੇ ਭਾਗਾਂ ਵਾਲਿਆਂ ਦੇ ਨਸੀਬਾਂ ਵਿਚ ਹੁੰਦਾ ਹੈ । ਜਿਵੇਂ ਕਬੀਰ, ਨਾਮਦੇਵ ਆਦਿ ਦੇ ।

੨ ॥ ੪ ॥ ੧੮ ॥ ਸਾਰਗ ਮਹਲਾ ੫ * ॥ ਮਨੋਰਥ ਪੂਰੇ[1] ਸਤਿਗੁਰ ਆਪਿ ॥ [2]ਸਗਲ ਪਦਾਰਥ ਸਿਮਰਨਿ ਜਾ ਕੈ ਆਠ ਪਹਰ ਮੇਰੇ ਮਨ ਜਾਪਿ ॥੧॥ਰਹਾਉ॥ ਅੰਮ੍ਰਿਤਨਾਮੁ ਸੁਆਮੀ ਤੇਰਾ ਜੋ ਪੀਵੈ ਤਿਸ ਹੀ ਤ੍ਰਿਪਤਾਸ[3] ॥ ਜਨਮ ਜਨਮ ਕੇ ਕਿਲਬਿਖ[4] ਨਾਸਹਿ ਆਗੈ ਦਰਗਹ ਹੋਇ ਖਲਾਸ ॥ ੧ ॥ ਸਰਨਿ ਤੁਮਾਰੀ ਆਇਓ ਕਰਤੇ ਪਾਰਬ੍ਰਹਮ ਪੂਰਨ ਅਬਿਨਾਸ ॥ ਕਰਿ ਕਿਰਪਾ ਤੇਰੇ ਚਰਨ ਧਿਆਵਉ ਨਾਨਕ ਮਨਿ ਤਨਿ ਦਰਸ ਪਿਆਸ ॥ ੨ ॥ ੫ ॥ ੧੯ ॥

ਸਾਰਗ ਮਹਲਾ ੫ ਘਰੁ ੩

੧ ਓ ਸਤਿਗੁਰ ਪ੍ਰਸਾਦਿ ॥ † ॥ ਮਨ ਕਹਾ ਲੁਭਾਈਐ [5]ਆਨ ਕਉ ॥ [6]ਈਤ ਊਤ ਪ੍ਰਭੁ ਸਦਾ ਸਹਾਈ ਜੀਅ ਸੰਗਿ ਤੇਰੇ ਕਾਮ ਕਉ ॥ ੧ ॥ ਰਹਾਉ ॥ ਅੰਮ੍ਰਿਤਨਾਮੁ ਪ੍ਰਿਅ ਪੀਤਿ ਮਨੋਹਰ ਇਹੈ [7]ਅਘਾਵਨ ਪਾਂਨ ਕਉ ॥ [8]ਅਕਾਲ ਮੂਰਤਿ ਹੈ ਸਾਧ ਸੰਤਨ ਕੀ ਠਾਹਰ ਨੀਕੀ ਧਿਆਨ ਕਉ ॥ ੧ ॥ ਬਾਣੀ ਮੰਤ੍ਰ ਮਹਾ ਪੁਰਖਨ ਕੀ [9]ਮਨਹਿ ਉਤਾਰਨ ਮਾਂਨ ਕਉ ॥ [10]ਖੋਜਿ ਲਹਿਓ ਨਾਨਕ ਸੁਖ ਥਾਨਾਂ ਹਰਿਨਾਮਾ ਬਿਸ੍ਰਾਮ ਕਉ ॥ ੨ ॥ ੧ ॥ ੨੧ ‡ ॥ ਸਾਰਗ ਮਹਲਾ ੫ ॥ ਮਨ ਸਦਾ ਮੰਗਲ[11] ਗੋਬਿੰਦ ਗਾਇ ॥ ਰੋਗ ਸੋਗ ਤੇਰੇ ਮਿਟਹਿ ਸਗਲ ਅਘ[12] ਨਿਮਖ ਹੀਐ[13] ਹਰਿਨਾਮੁ ਧਿਆਇ ॥ ੧ ॥ ਰਹਾਉ ॥ ਛੋਡਿ ਸਿਆਨਪ ਬਹੁ ਚਤੁਰਾਈ ਸਾਧੂ ਸਰਣੀ ਜਾਇ ਪਾਇ ॥ ਜਉ ਹੋਇ ਕ੍ਰਿਪਾਲੁ [14]ਦੀਨ ਦੁਖ ਭੰਜਨ [15]ਜਮ ਤੇ ਹੋਵੈ ਧਰਮਰਾਇ ॥ ੧ ॥ ਏਕਸ ਬਿਨੁ ਨਾਹੀ ਕੋ ਦੂਜਾ [16]ਆਨ ਨ ਬੀਓ ਲਵੈ ਲਾਇ ॥ ਮਾਤ ਪਿਤਾ ਭਾਈ ਨਾਨਕ ਕੋ [17]ਸੁਖਦਾਤਾ ਹਰਿ ਪ੍ਰਾਨ ਸਾਇ ॥ ੨ ॥ ੨ ॥ ੨੧ ॥ ਸਾਰਗ ਮਹਲਾ ੫ § ॥ ਹਰਿ ਜਨ ਸਗਲ ਉਧਾਰੇ ਸੰਗ ਕੇ ॥ ਭਏ ਪੁਨੀਤ[18] ਪਵਿਤ੍ਰ ਮਨ ਜਨਮ ਜਨਮ ਕੇ ਦੁਖ ਹਰੇ[19] ॥ ੧ ॥ ਰਹਾਉ ॥ ਮਾਰਗਿ ਚਲੇ ਤਿਨੀ ਸੁਖੁ ਪਾਇਆ ਜਿਨ੍ ਸਿਉ ਗੋਸਟਿ[20] ਸੇ ਤਰੇ ॥ [21]ਬੂਡਤ ਘੋਰ ਅੰਧ ਕੂਪ ਮਹਿ ਤੇ ਸਾਧੂ ਸੰਗਿ ਪਾਰਿ ਪਰੇ ॥ ॥ ੧ ॥ ਜਿਨ੍ ਕੇ ਭਾਗ ਬਡੇ ਹੈ ਭਾਈ ਤਿਨ੍ ਸਾਧੂ ਸੰਗਿ ਮੁਖ ਜੁਰੇ[22] ॥ ਤਿਨ ਕੀ ਧੂਰਿ ਬਾਂਛੈ[23] ਨਿਤ ਨਾਨਕੁ ਪ੍ਰਭੁ ਮੇਰਾ ਕਿਰਪਾ ਕਰੇ ॥ ੨ ॥ ੩ ॥ ੨੨ ॥ ਸਾਰਗ ਮਹਲਾ ੫ ¶ ॥ ਹਰਿ ਜਨ ਰਾਮ ਰਾਮ ਰਾਮ ਧਿਆਂਏ ॥ ਏਕ ਪਲਕ ਸੁਖ ਸਾਧ ਸਮਾਗਮ[24] ਕੋਟਿ ਬੈਕੁੰਠਹ ਪਾਂਏ ॥ ੧ ॥ ਰਹਾਉ ॥ ਦੁਲਭ ਦੇਹ ਜਪਿ ਹੋਤ ਪੁਨੀਤਾ[18] ਜਮ ਕੀ [25]ਤ੍ਰਾਸ ਨਿਵਾਰੈ ॥ ਮਹਾ [26]ਪਤਿਤ ਕੇ ਪਾਤਿਕ ਉਤਰਹਿ

੧ ਪੂਰੇ ਕੀਤੇ ।
੨ ਜਿਸ ਦੇ ਸਿਮਰਨ ਵਿਚ ਸਾਰ ਪਦਾਰਥ ਆ ਜਾਂਦੇ ਹਨ ।
੩ ਰਜਦਾ ਹੈ ।
੪ ਪਾਪ ।
੫ ਹੋਰ ਕਿਸੇ ਵਿਚ ।
੬ ਏਥੇ ਓਥੇ, ਭਾਵ ਹਰ ਥਾਂ ।
੭ ਇਹ ਪੀਣਾ ਰਜਾਵਣ ਵਾਸਤੇ ਹੈ ।
੮ ਅਕਾਲ-ਮੂਰਤਿ ਦਾ ਧਿਆਨ ਜਮਾਉਣ ਲਈ ਸਾਧ-ਸੰਗਤ ਚੰਗੀ ਥਾਂ ਹੈ ।
੯ ਮਨ ਦਾ ਮਾਣ (ਗੁਮਾਨ) ਦੂਰ ਕਰਨ ਲਈ ਹੈ ।
੧੦ ਹਰੀ-ਨਾਮ ਹੀ ਆਪਣੇ ਅਰਾਮ ਕਰਨ ਲਈ ਸੁਖ ਦਾ ਥਾਂ ਢੂੰਢ ਕੇ ਲਭਾ ਹੈ ।
੧੧ ਖੁਸ਼ੀ ਦੇ ਗੀਤ ।
੧੨ ਪਾਪ ।
੧੩ ਹਿਰਦੇ ਵਿਚ ।
੧੪ ਗਰੀਬਾਂ ਦਾ ਦੁਖ ਦੂਰ ਕਰਨ ਵਾਲਾ ।
੧੫ ਜਮ ਵੀ ਧਰਮਰਾਜ ਹੋ ਜਾਂਦਾ ਹੈ, ਭਾਵ ਜਮ ਡੰਡ ਦੇਣ ਦੀ ਥਾਂ ਇਨਸਾਫ਼ ਕਰਦਾ ਹੈ ।
੧੬ ਹੋਰ ਦੂਸਰਾ ਬਰਾਬਰੀ ਨਹੀਂ ਕਰ ਸਕਦਾ ।
੧੭ ਪ੍ਰਾਣਾਂ ਦਾ ਸੁਖਦਾਤਾ ਉਹ ਹਰੀ ਹੀ ਹੈ । (ਕਈਆਂ ਬੀੜਾਂ ਵਿਚ ਪਾਠ 'ਸਾਇ' ਦੀ ਥਾਂ 'ਸਖਾਇ' ਹੈ ।)
੧੮ ਪਵਿੱਤਰ ।
੧੯ ਦੂਰ ਹੋਏ ।
੨੦ ਸੰਗਤ, ਵਿਚਾਰ ਲਈ ਮੇਲ ।
੨੧ ਮਾਇਆ ਰੂਪ ਅੰਨ੍ਹੇ ਖੂਹ ਵਿਚ ਡੁਬਦੇ ਨੂੰ ।
੨੨ ਜੁੜੇ ।
੨੩ ਮੰਗਦਾ ਹੈ ।
੨੪ ਇਕੱਠ, ਸੰਗਤਿ । ਸਾਧ-ਸੰਗਤਿ ਦੇ ਇਕ ਪਲ ਭਰ ਦੇ ਮੇਲ ਦੇ ਸੁਖ ਨਾਲ ਕ੍ਰੋੜਾਂ ਬੈਕੁੰਠ ਮਿਲ ਜਾਂਦੇ ਹਨ ।
੨੫ ਡਰ ਦੂਰ ਕਰਦਾ ਹੈ ।
੨੬ ਪਾਪੀਆਂ ਦੇ ਪਾਪ ਉਤਰਦੇ ਹਨ ।

---

* ਅੰਤ ਵਿਚ ਹਰੀ ਅਗੇ ਸਨਮੁਖ ਬੇਨਤੀ ਕਰਦੇ ਹਨ ਕਿ ਸਰਬ ਰੋਗ ਦਾ ਔਖਧ ਅਤੇ ਸਰਬ-ਪਦਾਰਥ ਦਾ ਪੁੰਜ ਹਰੀ-ਨਾਮ ਬਖਸ਼ੇ ।

† ਨਾਮ-ਬਾਣੀ ਦੀ ਮਹਿਮਾ ਦਸਦੇ ਹਨ ਕਿ ਅਸਲੀ ਰਜੇਵਾਂ ਤੇ ਸਦੀਵੀ ਸੁਖ ਨਾਮ ਦਿੰਦਾ ਹੈ, ਅਤੇ ਮਨ ਦੇ ਮਾਣ ਨੂੰ ਦੂਰ ਕਰਨ ਲਈ ਬਾਣੀ ਦਾ ਅਭਿਆਸ ਜ਼ਰੂਰੀ ਹੈ । ਨਾਮ-ਬਾਣੀ ਦੀ ਦਾਤਿ ਸਾਧ-ਸੰਗਤ ਤੋਂ ਮਿਲਦੀ ਹੈ ।

‡ ਹਰੀ-ਨਾਮ ਧਿਆਉਣ ਨਾਲ ਦੁਖ ਪਾਪ ਦੂਰ ਹੁੰਦੇ ਹਨ । ਇਹ ਨਾਮ ਸਾਧ-ਗੁਰੂ ਦੀ ਸ਼ਰਨ ਪਿਆਂ ਮਿਲਦਾ ਹੈ ।

§ ਗੁਰੂ ਸਭ ਨੂੰ ਮਾਇਆ ਦੇ ਅਸਰ ਤੋਂ ਬਚਾ ਕੇ ਤਾਰ ਦਿੰਦਾ ਹੈ ।

¶ ਗੁਰੂ ਦੀ ਸੰਗਤਿ ਪਲ ਭਰ ਕਰਨ ਨਾਲ ਜੋ ਪਵਿਤ੍ਰਤਾ ਤੇ ਸੁਖ ਮਿਲਦਾ ਹੈ, ਉਸ ਦਾ ਟਾਕਰਾ ਕ੍ਰੋੜਾਂ ਬੈਕੁੰਠ ਭੀ ਨਹੀਂ ਕਰ ਸਕਦੇ ।

ਹਰਿਨਾਮਾ [੧]ਉਰਿ ਧਾਰੈ ॥ ੧ ॥ ਜੋ ਜੋ ਸੁਨੈ ਰਾਮ ਜਸੁ ਨਿਰਮਲ ਤਾ ਕਾ ਜਨਮ ਮਰਣ ਦੁਖੁ ਨਾਸਾ ॥ ਕਹੁ ਨਾਨਕ ਪਾਈਐ ਵਡ ਭਾਗਂੀ ਮਨ ਤਨ ਹੋਇ ਬਿਗਾਸਾ[੨] ॥ ੨ ॥ ੪ ॥ ੨੩ ॥

ਸਾਰਗ ਮਹਲਾ ੫ ਦੁਪਦੇ ਘਰੁ ੪

੧ ੳ ਸਤਿਗੁਰ ਪ੍ਰਸਾਦਿ ॥ * ॥ ਮੋਹਨ ਘਰਿ ਆਵਹੁ ਕਰਉ ਜੋਦਰੀਆ[੩]॥ ਮਾਨੁ ਕਰਉ ਅਭਿਮਾਨੈ ਬੋਲਉ ਭੂਲ ਚੂਕ ਤੇਰੀ ਪ੍ਰਿਅ ਚਿਰੀਆ[੪] ॥ ੧ ॥ ਰਹਾਉ॥ ਨਿਕਟਿ[੫] ਸੁਨਉ ਅਰੁ ਪੇਖਉ[੬] ਨਾਹੀ [੭]ਭਰਮਿ ਭਰਮਿ ਦੁਖ ਭਰੀਆ ॥ ਹੋਇ ਕ੍ਰਿਪਾਲ ਗੁਰ ਲਾਹਿ ਪਾਰਦੋ[੯] ਮਿਲਉ ਲਾਲ ਮਨੁ ਹਰੀਆ[੮]॥੧॥ਏਕ ਨਿਮਖ ਜੇ ਬਿਸਰੈ ਸੁਆਮੀ ਜਾਨਉ ਕੋਟਿ[੧੦] ਦਿਨਸ ਲਖ ਬਰੀਆ[੧੧] ॥ ਸਾਧ ਸੰਗਤਿ ਕੀ ਭੀਰ[੧੨] ਜਉ ਪਾਈ ਤਉ ਨਾਨਕ ਹਰਿ ਸੰਗਿ ਮਿਰੀਆ[੧੩] ॥੨॥੧॥੨੪॥ ਸਾਰਗ ਮਹਲਾ ੫ † ॥ ਅਬ ਕਿਆ ਸੋਚਉ ਸੋਚ ਬਿਸਾਰੀ ॥ ਕਰਣਾ ਸਾ ਸੋਈ ਕਰਿ ਰਹਿਆ ਦੇਹਿ ਨਾਉ ਬਲਿਹਾਰੀ ॥ ੧ ॥ ਰਹਾਉ ॥ ਚਹੁ ਦਿਸ ਫੂਲਿ ਰਹੀ [੧੪]ਬਿਖਿਆ ਬਿਖੁ [੧੫]ਗੁਰ ਮੰਤ੍ਰੁ ਮੂਖਿ ਗਰੁੜਾਰੀ ॥ ਹਾਥ ਦੇਇ ਰਾਖਿਓ ਕਰਿ ਅਪੁਨਾ ਜਿਉ ਜਲ ਕਮਲਾ ਅਲਿਪਾਰੀ[੧੬] ॥ ੧ ॥ ਹਉ ਨਾਹੀ ਕਿਛੁ ਮੈ ਕਿਆ ਹੋਸਾ ਸਭ ਤੁਮ ਹੀ [੧੭]ਕਲ ਧਾਰੀ ॥ ਨਾਨਕ [੧੮]ਭਾਗਿ ਪਰਿਓ ਹਰਿ ਪਾਛੈ ਰਾਖੁ ਸੰਤ ਸਦਕਾਰੀ[੧੯] ॥ ੨ ॥ ੨ ॥ ੨੫ ॥ ਸਾਰਗ ਮਹਲਾ ੫ ‡ ॥ ਅਬ ਮੋਹਿ ਸਰਬ ਉਪਾਵ ਬਿਰਕਾਤੇ[੨੦] ॥ ਕਰਣ ਕਾਰਣ ਸਮਰਥ ਸੁਆਮੀ ਹਰਿ ਏਕਸੁ ਤੇ ਮੇਰੀ ਗਾਤੇ[੨੧] ॥ ੧ ॥ ਰਹਾਉ ॥ ਦੇਖੇ ਨਾਨਾ[੨੨] ਰੂਪ ਬਹੁ ਰੰਗਾ [੨੩]ਅਨ ਨਾਹੀ ਤੁਮ ਭਾਂਤੇ ॥ ਦੇਂਹਿ ਅਧਾਰੁ[੨੪] ਸਰਬ ਕਉ ਠਾਕੁਰ ਜੀਅ ਪ੍ਰਾਨ ਸੁਖਦਾਤੇ ॥ ੧॥ ਭ੍ਰਮਤੌ ਭ੍ਰਮਤੌ ਹਾਰਿ ਜਉ ਪਰਿਓ ਤਉ ਗੁਰ ਮਿਲਿ ਚਰਨ ਪਰਾਤੇ[੨੫] ॥ ਕਹੁ ਨਾਨਕ ਮੈ ਸਰਬ ਸੁਖੁ ਪਾਇਆ ਇਹ ਸੂਖਿ ਬਿਹਾਨੀ[੨੬] ਰਾਤੇ ॥ ੨ ॥ ੩ ॥ ੨੬ ॥ ਸਾਰਗ ਮਹਲਾ ੫ § ॥ ਅਬ ਮੋਹਿ ਲਬਧਿਓ ਹੈ ਹਰਿ ਟੇਕਾ ॥ ਗੁਰ ਦਇਆਲ ਭਏ ਸੁਖਦਾਈ ਅੰਧੁਲੈ ਮਾਣਿਕੁ[੨੭] ਦੇਖਾ ॥ ੧ ॥ ਰਹਾਉ ॥ ਕਾਟੇ ਅਗਿਆਨ ਤਿਮਰ[੨੮] ਨਿਰਮਲੀਆ[੨੯] ਬੁਧਿ ਬਿਗਾਸ[੨] ਬਿਬੇਕਾ[੩੦] ॥ ਜਿਉ ਜਲ ਤਰੰਗ ਫੇਨੁ[੩੧] ਜਲ ਹੋਈ ਹੈ ਸੇਵਕ ਠਾਕੁਰ ਭਏ ਏਕਾ ॥ ੧ ॥ ਜਹ ਤੇ ਉਠਿਓ ਤਹ ਹੀ ਆਇਓ ਸਭ ਹੀ ਏਕੈ ਏਕਾ ॥ ਨਾਨਕ [੩੨]ਦ੍ਰਿਸਟਿ ਆਇਓ ਸ੍ਰਬ ਠਾਈ[੩੩] ਪ੍ਰਾਣਪਤੀ ਹਰਿ ਸਮਕਾ[੩੪] ॥ ੨ ॥ ੪ ॥ ੨੭ ॥ ਸਾਰਗ ਮਹਲਾ ੫ ¶ ॥ ਮੇਰਾ ਮਨੁ ਏਕੈ ਹੀ ਪ੍ਰਿਅ ਮਾਂਗੈ ॥ [੩੫]ਪੇਖਿ ਆਇਓ ਸਰਬ

੧ ਦਿਲ ਵਿਚ ਧਾਰਦਾ ਹੈ ।
੨ ਖਿੜਦਾ ਹੈ ।
੩ [ਡਾ. ਜੁਹਦ=ਕਰੜੀ ਘਾਲਣਾ, ਭਗਤੀ] ਜੋਦੜੀ, ਬੇਨਤੀ ।
੪ ਚੇਲੀ, ਦਾਸੀ । ਮੈਂ ਮਾਣ ਕਰਦੀ ਹਾਂ ਤੇ ਘੁਮੰਡ ਨਾਲ ਬੋਲਦੀ ਹਾਂ; ਇਨ੍ਹਾਂ ਭੁਲਾਂ ਚੁਕਾਂ ਦੇ ਬਾਵਜੂਦ ਤੇਰੀ ਪਿਆਰੀ ਦਾਸੀ ਹਾਂ ।
੫ ਨੇੜੇ ।
੬ ਵੇਖਦੀ ।
੭ ਭਰਮ ਕਰਕੇ ਭਟਕਦੀ ਹੋਈ ਦੁਖ ਭੋਗਦੀ ਹਾਂ ।
੮ ਪਰਦਾ; ਯਥਾ "ਭਾਂਡੀਰੀ ਕੇ ਪਾਤ ਪਾਰਦੋ" (ਸੋਰਠਿ ਮ: ੫) ।
੯ ਹਰਾ ਹੁੰਦਾ ਹੈ । ਵੇਖੋ ਪੰ. ੭੭੯, ਨੋਟ ੨੭. ।
੧੦ ਕੂੜਾਂ ।
੧੧ ਵਰ੍ਹੇ, ਬਰਸ ।
੧੨ ਇਕੱਠ ।
੧੩ ਮਿਲ ਗਈ ।
੧੪ ਮਾਇਆ ਦੀ ਵਿਹੁ ।
੧੫ ਗੁਰ-ਮੰਤ੍ਰ ਹੀ ਮੁਖ ਵਿਚ ਗਾਰੜੂ ਮੰਤ੍ਰ (ਸਪ ਦੀ ਵਿਹੁ ਕਟਣ ਵਾਲਾ) ਹੈ, ਭਾਵ ਗੁਰ-ਮੰਤ੍ਰ ਮਾਇਆ ਸਰਪਨੀ ਦੀ ਵਿਹੁ ਕਟਦਾ ਹੈ ।
੧੬ ਅਲਿਪਤ । ਜਿਵੇਂ ਕੰਵਲ ਫੁਲ ਪਾਣੀ ਵਿਚ ਰਹਿੰਦਾ ਹੋਇਆ ਅਲੇਪ ਰਹਿੰਦਾ ਹੈ ।
੧੭ ਸ਼ਕਤੀ ਵਰਤਾ ਰਖੀ ਹੈ ।
੧੮ ਭਜ ਪਿਆ ।
੧੯ ਸਦਕਾ (ਸੰਤਾਂ ਦਾ) ।
੨੦ ਵਿਰੱਕ੍ਰ ਕੀਤੇ, ਤਿਆਗ ਦਿਤੇ, ਛੱਡ ਦਿਤੇ ।
੨੧ ਗਤੀ ।
੨੨ ਕਈ ਪ੍ਰਕਾਰ ਦੇ ।
੨੩ ਤੇਰੇ ਜੈਸਾ ਹੋਰ ਕੋਈ ਨਹੀਂ ਹੈ ।
੨੪ ਆਸਰਾ ।
੨੫ ਪਛਾਤੇ ।
੨੬ ਗੁਜ਼ਰੀ (ਉਮਰ ਰੂਪ ਰਾਤ) ।
੨੭ ਹੀਰਾ (ਨਾਮ ਰੂਪ) ।
੨੮ ਹਨੇਰਾ ।
੨੯ ਨਿਰਮਲ ਕੀਤਾ ।
੩੦ ਵਿਚਾਰ ਵਾਲੀ ।
੩੧ ਝੱਗ । ਜਿਵੇਂ ਪਾਣੀ ਦੀ ਲਹਿਰ ਦੀ ਝੱਗ ਮੁੜ ਪਾਣੀ ਹੋ ਜਾਂਦੀ ਹੈ, ਤਿਵੇਂ ਜੀਵ-ਦਾਸ ਤੇ ਹਰੀ-ਮਾਲਕ ਮਿਲ ਕੇ ਇਕ-ਮਿਕ ਹੋ ਗਏ ।
੩੨ ਦਿਸ ਪਿਆ ।
੩੩ ਥਾਂਈਂ ।
੩੪ ਇਕ ਸਮਾਨ ।
੩੫ ਵੇਖ ਆਇਆ ਹਾਂ ।

* ਮਨੁਖ ਭਰਮ ਕਰਕੇ ਨਾਲ ਵਸਦੇ ਹਰੀ ਨੂੰ ਨਹੀਂ ਪਛਾਣਦਾ ਤੇ ਉਸ ਤੋਂ ਦੂਰ ਭਟਕਦਾ ਰਹਿੰਦਾ ਹੈ, ਪਰ ਸਾਧ-ਸੰਗਤਿ ਦੇ ਮੇਲ ਨਾਲ ਗੁਰੂ ਤੋਂ ਭਰਮ ਦਾ ਪਰਦਾ ਦੂਰ ਕਰਵਾ ਕੇ ਹਰੀ ਨਾਲ ਮਿਲ ਪੈਂਦਾ ਹੈ ।

† ਮਨੁਖ ਹਰ ਪਾਸਿਉਂ ਮਾਇਆ ਦੇ ਜ਼ਹਿਰੀਲੇ ਅਸਰ ਨਾਲ ਘੇਰਿਆ ਪਿਆ ਹੈ, ਪਰ ਗੁਰੂ ਇਸ ਜ਼ਹਿਰ ਦੇ ਕਟਣ ਲਈ ਆਪਣੀ ਬਾਣੀ ਦਿੰਦਾ ਹੈ, ਜਿਸ ਨਾਲ ਸੰਸਾਰਕ ਰੁਝੇਵੇਂ ਆਪਣਾ ਜ਼ਹਿਰੀਲਾ ਅਸਰ ਨਹੀਂ ਕਰਦੇ ।

‡ ਗੁਰੂ ਨੂੰ ਮਿਲ ਕੇ ਪਤਾ ਲਗਾ ਕਿ ਹਰੀ ਤੋਂ ਬਿਨਾਂ ਹੋਰ ਸਭ ਆਸਰੇ ਤੁਛ ਹਨ, ਇਸ ਲਈ ਓਹ ਛੱਡ ਕੇ ਇਕ ਹਰੀ ਦਾ ਆਸਰਾ ਫੜਿਆ ਹੈ ।

§ ਗੁਰੂ ਨੇ ਕਿਰਪਾ ਕਰ ਕੇ ਮੇਰੀ ਬੁਧੀ ਉੱਜਲ ਕਰ ਦਿਤੀ ਜਿਸ ਨਾਲ ਭਰਮ ਮਿਟਾ ਕੇ ਮੈਂ ਹਰੀ ਨਾਲ ਇਕ-ਮਿਕ ਹੋ ਗਿਆ ਹਾਂ ।

¶ ਗੁਰੂ ਦੇ ਸਦਕੇ ਹੁਣ ਮੇਰੀ ਰੁਚੀ ਐਸੀ ਪ੍ਰੇਰੀ ਗਈ ਹੈ ਕਿ ਹਰੀ ਰਸ ਬਿਨਾਂ ਮੈਨੂੰ ਹੋਰ ਕੋਈ ਰਸ ਚੰਗਾ ਹੀ ਨਹੀਂ ਲਗਦਾ ।

ਥਾਨ ਦੇਸ ਪ੍ਰਿਅ ਰੋਮ ਨ ਸਮਸਰਿ[੧] ਲਾਗੈ ॥ ੧ ॥ ਰਹਾਉ ॥ ਮੈ ਨੀਰੇ[੨] ਅਨਿਕ ਭੋਜਨ ਬਹੁ ਬਿੰਜਨ[੩] ਤਿਨ ਸਿਉ ਦ੍ਰਿਸਟਿ ਨ ਕਰੈ ਰੁਚਾਂਗੈ[੪] ॥ ਹਰਿ ਰਸੁ ਚਾਹੈ ਪ੍ਰਿਅ ਪ੍ਰਿਅ ਮੁਖਿ ਟੇਰੈ[੫] ਜਿਉ ਅਲਿ[੬] ਕਮਲਾ ਲੋਭਾਂਗੈ[੭] ॥ ੧ ॥ ਗੁਣ ਨਿਧਾਨ ਮਨ ਮੋਹਨ ਲਾਲਨ ਸੁਖਦਾਈ ਸਰਬਾਂਗੈ[੮] ॥ [੯]ਗੁਰਿ ਨਾਨਕ ਪ੍ਰਭ ਪਾਹਿ ਪਠਾਇਓ ਮਿਲਹੁ ਸਖਾ ਗਲਿ ਲਾਗੈ ॥ ੨ ॥ ੫ ॥ ੨੮ ॥ ਸਾਰਗ ਮਹਲਾ ੫ * ॥ ਅਬ ਮੋਰੋ ਠਾਕੁਰ ਸਿਉ ਮਨੁ ਮਾਨਾਂ ॥ ਸਾਧ ਕ੍ਰਿਪਾਲ ਦਇਆਲ ਭਏ ਹੈ ਇਹੁ ਛੇਦਿਓ[੧੦] ਦੁਸਟੁ ਬਿਗਾਨਾ[੧੧] ॥ ੧ ॥ ਰਹਾਉ ॥ ਤੁਮ ਹੀ ਸੁੰਦਰ ਤੁਮਹਿ ਸਿਆਨੇ ਤੁਮ ਹੀ ਸੁਘਰ ਸੁਜਾਨਾ ॥ ਸਗਲ ਜੋਗ ਅਰੁ ਗਿਆਨ ਧਿਆਨ ਇਕ ਨਿਮਖ ਨ ਕੀਮਤਿ ਜਾਨਾਂ ॥ ੧ ॥ ਤੁਮ ਹੀ ਨਾਇਕ[੧੨] ਤੁਮਹਿ ਛਤ੍ਰਪਤਿ ਤੁਮ ਪੂਰਿ ਰਹੇ ਭਗਵਾਨਾ ॥ ਪਾਵਉ ਦਾਨੁ ਸੰਤ ਸੇਵਾ ਹਰਿ ਨਾਨਕ ਸਦ ਕੁਰਬਾਨਾਂ ॥ ੨ ॥ ੬ ॥ ੨੯ ॥ ਸਾਰਗ ਮਹਲਾ ੫ † ॥ ਮੇਰੈ ਮਨਿ ਚੀਤਿ ਆਏ [੧੩]ਪ੍ਰਿਅ ਰੰਗਾ ॥ ਬਿਸਰਿਓ ਧੰਧੁ ਬੰਧੁ ਮਾਇਆ ਕੋ ਰਜਨਿ[੧੪] ਸਬਾਈ ਜੰਗਾ ॥ ੧ ॥ ਰਹਾਉ ॥ ਹਰਿ ਸੇਵਉ ਹਰਿ ਰਿਦੈ ਬਸਾਵਉ ਹਰਿ ਪਾਇਆ ਸਤਸੰਗਾ ॥ ਐਸੋ ਮਿਲਿਓ ਮਨੋਹਰੁ ਪ੍ਰੀਤਮੁ [੧੫]ਸੁਖ ਪਾਏ ਮੁਖ ਮੰਗਾ ॥ ੧ ॥ ਪ੍ਰਿਉ ਅਪਨਾ ਗੁਰਿ ਬਸਿ ਕਰਿ ਦੀਨਾ ਭੋਗਉ ਭੋਗ ਨਿਸੰਗਾ[੧੬] ॥ ਨਿਰਭਉ ਭਏ ਨਾਨਕ ਭਉ ਮਿਟਿਆ ਹਰਿ ਪਾਇਓ ਪਾਠੰਗਾ[੧੭] ॥ ੨ ॥ ੭ ॥ ੩੦ ॥ ਸਾਰਗ ਮਹਲਾ ੫ ‡ ॥ ਹਰਿ ਜੀਉ ਕੇ ਦਰਸਨ ਕਉ ਕੁਰਬਾਨੀ ॥ [੧੮]ਬਚਨ ਨਾਦ ਮੇਰੇ ਸ੍ਰਵਨਹੁ ਪੂਰੇ [੧੯]ਦੇਹਾ ਪ੍ਰਿਅ ਅੰਕਿ ਸਮਾਨੀ ॥ ੧ ॥ ਰਹਾਉ ॥ ਛੂਟਰਿ ਤੇ ਗੁਰਿ ਕੀਈ ਸੋਹਾਗਨਿ ਹਰਿ ਪਾਇਓ ਸੁਘੜ ਸੁਜਾਨੀ ॥ ਜਿਹ ਘਰ ਮਹਿ ਬੈਸਨੁ ਨਹੀ ਪਾਵਤ ਸੋ ਥਾਨੁ ਮਿਲਿਓ ਬਾਸਾਨੀ[੨੦] ॥ ੧ ॥ ਉਨ ਕੈ ਬਸਿ ਆਇਓ [੨੧]ਭਗਤਿ ਬਛਲੁ ਜਿਨਿ ਰਾਖੀ ਆਨ ਸੰਤਾਨੀ ॥ ਕਹੁ ਨਾਨਕ ਹਰਿ ਸੰਗਿ ਮਨੁ ਮਾਨਿਆ ਸਭ ਚੂਕੀ [੨੨]ਕਾਣਿ ਲੋਕਾਨੀ ॥ ੨ ॥ ੮ ॥ ੩੧ ॥ ਸਾਰਗ ਮਹਲਾ ੫ § ॥ ਅਬ ਮੇਰੋ [੨੩]ਪੰਚਾ ਤੇ ਸੰਗੁ ਤੂਟਾ ॥ ਦਰਸਨੁ ਦੇਖਿ ਭਏ ਮਨਿ ਆਨਦ ਗੁਰ ਕਿਰਪਾ ਤੇ ਛੂਟਾ ॥ ੧ ॥ ਰਹਾਉ ॥ ਬਿਖਮ ਥਾਨ ਬਹੁਤ ਬਹੁ ਧਰੀਆ ਅਨਿਕ ਰਾਖ ਸੂਰੂਟਾ[੨੪] ॥ ਬਿਖਮ ਗਾਰੁ[੨੫] ਕਰੁ[੨੬] ਪਹੁਚੈ ਨਾਹੀ [੨੭]ਸੰਤ ਸਾਨਥ ਭਏ ਲੂਟਾ ॥ ੧ ॥ ਬਹੁਤੁ ਖਜਾਨੇ ਮੇਰੈ ਪਾਲੈ[੨੮] ਪਰਿਆ ਅਮੋਲ ਲਾਲ ਆਖੂਟਾ[੨੯] ॥ ਜਨ ਨਾਨਕ ਪ੍ਰਭਿ ਕਿਰਪਾ ਧਾਰੀ ਤਉ ਮਨ ਮਹਿ ਹਰਿ ਰਸੁ ਘੂਟਾ[੩੦] ॥ ੨ ॥ ੯ ॥ ੩੨ ॥ ਸਾਰਗ ਮਹਲਾ ੫ ¶ ॥ ਅਬ ਮੋਰੋ ਠਾਕੁਰ ਸਿਉ ਮਨੁ

੧ ਬ੍ਰਾਬਰ। ਪਿਆਰੇ ਦੇ ਇਕ ਵਾਲ ਬ੍ਰਾਬਰ ਭੀ ਨਹੀਂ।
੨ ਪਰੋਸੇ, ਅੱਗੇ ਧਰੇ।
੩ [ਸੰ. ਵਯੰਜਨ] ਰੋਟੀ ਨਾਲ ਖਾਣ ਵਾਲੇ ਪਦਾਰਥ, ਸਾਗ, ਤਰਕਾਰੀ, ਆਦਿ।
੪ ਰੁਚੀ। ਇਨ੍ਹਾਂ ਪਦਾਰਥਾਂ ਵਿਚ ਮੇਰਾ ਮਨ ਨਹੀਂ ਲਗਦਾ।
੫ ਉਚਰਦਾ ਹੈ।
੬ ਭੌਰਾ। ਜਿਵੇਂ ਭੌਰਾ ਕੰਵਲ ਲਈ ਲਲਚਾਉਂਦਾ ਹੈ।
੭ ਲੁਭਾਇਮਾਨ ਹੁੰਦਾ ਹੈ।
੮ ਸਭ ਦੇ ਨਾਲ (ਵਸਣ ਵਾਲਾ)।
੯ ਗੁਰੂ ਨੇ ਪ੍ਰਭੂ ਪਾਸ ਭੇਜਿਆ ਹੈ।
੧੦ ਕਟਿਆ ਹੈ।
੧੧ ਬਿਗਾਨਾਪਨ; ਦਵੈਤ ਭਾਵ।
੧੨ ਮਾਲਕ।
੧੩ ਪਿਆਰੇ ਦੇ ਪ੍ਰੇਮ-ਬਿਲਾਸ।
੧੪ ਰਾਤ। ਉਮਰ ਰੂਪ ਰਾਤ ਕਾਮਾਦਿਕਾਂ ਨਾਲ ਜੰਗ ਕਰਦਿਆਂ ਗੁਜ਼ਰੀ ਹੈ।
੧੫ ਮਨ-ਮੰਗੇ ਸੁਖ ਮਿਲ ਗਏ।
੧੬ ਬੇਫ਼ਿਕਰ ਹੋ ਕੇ।
੧੭ ਪਾਠ-ਅੰਗ, ਗੁਰ-ਸ਼ਬਦ ਦਾ ਉਦੇਸ਼; ਜਿਸ ਦੀ ਪ੍ਰਾਪਤੀ ਲਈ ਪਾਠ ਕਰਦੇ ਸੀ।
੧੮ ਉਸ ਦੇ ਵਚਨਾਂ ਦੀਆਂ ਸੁਰੀਲੀਆਂ ਅਵਾਜ਼ਾਂ ਮੇਰੇ ਕੰਨਾਂ ਨੂੰ ਭਰ ਰਹੀਆਂ ਹਨ।
੧੯ ਸਰੀਰ ਪਿਆਰੇ ਦੀ ਗੋਦੀ ਵਿਚ ਸਮਾਇਆ ਹੈ।
੨੦ ਵਸਣ ਵਾਸਤੇ।
੨੧ ਉਹ ਭਗਤ-ਵਛਲ (ਭਗਤੀ ਦਾ ਪਿਆਰਾ) ਜਿਸ ਨੇ ਸੰਤਾਂ ਦੀ ਆਣ ਰਖੀ ਹੈ।
੨੨ ਮੁਥਾਜੀ ਲੋਕਾਂ ਦੀ।
੨੩ ਕਾਮਾਦਿਕਾਂ ਤੋਂ।
੨੪ [ਸੂਰਵ] ਸੂਰਮੇ। ਸਰੀਰ ਬਹੁਤ ਬਿਖਮ ਥਾਨ ਹੈ (ਜਿਥੇ ਅਪੜਨਾ ਔਖਾ ਹੈ) ਤੇ ਕਾਮਾਦਿਕ ਸੂਰਮੇ ਇਸ ਦੇ ਰਾਖੇ ਹਨ।
੨੫ ਗੜ੍ਹਾ, ਟੋਆ।
੨੬ ਹਥ।
੨੭ ਸੰਤ ਸਹਾਈ ਹੋਣ ਕਰਕੇ ਇਹ ਲੁਟੇ ਗਏ ਹਨ। ਦੇਖੋ ਪੰ. ੪੫੩ ਨੋਟ ੯।
੨੮ ਪਲੇ।
੨੯ ਅਖੁਟ, ਅਮੁਕ।
੩੦ ਘੁਟਿਆ, ਘੁਟ ੨ ਕਰ ਕ ਪੀਤਾ।

---

* ਮਨ ਇਕੋ ਹਰੀ ਨਾਲ ਲਗ ਜਾਣ ਕਰਕੇ ਉਸ ਦੇ ਸਾਮ੍ਹਣੇ ਹੋ ਕੇ ਉਸ ਦੇ ਗੁਣ ਗਾਉਂਦੇ ਹਨ।

† ਜਦ ਹਰੀ ਦੇ ਪ੍ਰੇਮ ਦੀਆਂ ਮੌਜਾਂ ਦਿਲ ਵਿਚ ਸਮਾ ਗਈਆਂ ਤਾਂ ਉਹਨਾਂ ਦੇ ਮੁਕਾਬਲੇ ਤੇ ਮਾਇਆ ਦੇ ਭੋਗ ਧੰਧੇ ਤੇ ਬੰਧਨ ਭਾਸਣ ਲਗੇ, ਅਤੇ ਰੁਚੀ ਉਨ੍ਹਾਂ ਨੂੰ ਗ੍ਰਹਿਣ ਕਰਨ ਦੀ ਥਾਂ ਉਨ੍ਹਾਂ ਨਾਲ ਜੰਗ ਕਰਨ ਵਾਲੀ ਹੋ ਗਈ।

‡ ਗੁਰੂ ਦੀ ਕਿਰਪਾ ਨਾਲ ਹਰੀ ਦੇ ਦਰਸ਼ਨ ਤੇ ਉਸ ਦੇ ਮਨੋਹਰ ਵਚਨ ਇਤਨੇ ਚੰਗੇ ਲਗਣ ਲਗ ਪਏ ਹਨ ਕਿ ਹੁਣ ਹਰ ਵੇਲੇ ਉਸੇ ਦੇ ਅੰਗ ਸੰਗ ਰਹੀਦਾ ਹੈ।

§ ਇਕ ਕਿਲ੍ਹੇ ਦੇ ਸਰ ਕਰਨ ਦਾ ਦ੍ਰਿਸ਼ਟਾਂਤ ਲੈ ਕੇ ਗੁਰੂ ਦੀ ਮਦਦ ਨਾਲ ਪਾਪ ਬ੍ਰਿਤੀ ਨੂੰ ਜਿੱਤਣਾ ਦਸਿਆ ਹੈ।

¶ ਹਰੀ ਨਾਲ ਦਿਲ ਲਗ ਜਾਏ ਤਾਂ ਹਉ ਆਦਿ ਪਾਪ ਆਪੇ ਦੂਰ ਹੋ ਜਾਂਦੇ ਹਨ।

ਲੀਨਾ ॥ [੧]ਪ੍ਰਾਨ ਦਾਨੁ ਗੁਰਿ ਪੂਰੈ ਦੀਆ [੨]ਉਰਝਾਇਓ ਜਿਉ ਜਲ ਮੀਨਾ ॥ ੧ ॥
ਰਹਾਉ ॥ ਕਾਮ ਕ੍ਰੋਧ ਲੋਭ ਮਦ ਮਤਸਰ[੩] [੪]ਇਹ ਅਰਪਿ ਸਗਲ ਦਾਨੁ ਕੀਨਾ ॥
[੫]ਮੰਤ੍ਰ ਦ੍ਰਿੜਾਇ ਹਰਿ ਅਉਖਧੁ ਗੁਰਿ ਦੀਓ ਤਉ ਮਿਲਿਓ ਸਗਲ ਪ੍ਰਬੀਨਾ[੬] ॥੧॥
[੭]ਗ੍ਰਿਹੁ ਤੇਰਾ ਤੂ ਠਾਕੁਰੁ ਮੇਰਾ [੮]ਗੁਰਿ ਹਉ ਖੋਈ ਪ੍ਰਭੁ ਦੀਨਾ ॥ ਕਹੁ ਨਾਨਕ ਮੈ
[੯]ਸਹਜ ਘਰੁ ਪਾਇਆ ਹਰਿ ਭਗਤਿ ਭੰਡਾਰ ਖਜੀਨਾ[੧੦] ॥ ੨ ॥ ੧੦ ॥ ੩੩ ॥
ਸਾਰਗ ਮਹਲਾ ੫ * ॥ ਮੋਹਨ ਸਭਿ ਜੀਅ ਤੇਰੇ ਤੂ ਤਾਰਹਿ ॥ ਛੁਟਹਿ ਸੰਘਾਰ[੧੧]
ਨਿਮਖ ਕਿਰਪਾ ਤੇ ਕੋਟਿ ਬ੍ਰਹਮੰਡ ਉਧਾਰਹਿ[੧੨] ॥ ੧ ॥ ਰਹਾਉ ॥ ਕਰਹਿ
ਅਰਦਾਸਿ ਬਹੁਤੁ ਬੇਨੰਤੀ ਨਿਮਖ ਨਿਮਖ ਸਾਮ੍ਹਾਰਹਿ[੧੩] ॥ ਹੋਹੁ ਕ੍ਰਿਪਾਲ
[੧੪]ਦੀਨ ਦੁਖ ਭੰਜਨ ਹਾਥ ਦੇਇ ਨਿਸਤਾਰਹਿ ॥ ੧ ॥ ਕਿਆ ਏ ਭੂਪਤਿ[੧੫] ਬਪੁਰੇ
ਕਹੀਅਹਿ ਕਹੁ ਏ ਕਿਸ ਨੋ ਮਾਰਹਿ ॥ ਰਾਖੁ ਰਾਖੁ ਰਾਖੁ ਸੁਖਦਾਤੇ ਸਭੁ ਨਾਨਕ
ਜਗਤੁ ਤੁਮ੍ਹਾਰਹਿ ॥ ੨ ॥ ੧੧ ॥ ੩੪ ॥ ਸਾਰਗ ਮਹਲਾ ੫ † ॥ ਅਬ ਮੋਹਿ ਧਨੁ
ਪਾਇਓ ਹਰਿਨਾਮਾ ॥ ਭਏ ਅਚਿੰਤ[੧੬] ਤ੍ਰਿਸਨ ਸਭ ਬੁਝੀ ਹੈ ਇਹੁ ਲਿਖਿਓ ਲੇਖੁ
ਮਥਾਮਾ[੧੭] ॥ ੧ ॥ ਰਹਾਉ ॥ ਖੋਜਤ ਖੋਜਤ ਭਇਓ ਬੈਰਾਗੀ ਫਿਰਿ ਆਇਓ ਦੇਹ
ਗਿਰਾਮਾ[੧੮] ॥ ਗੁਰਿ ਕ੍ਰਿਪਾਲਿ ਸਉਦਾ ਇਹੁ ਜੋਰਿਓ ਹਥਿ ਚਰਿਓ[੧੯] ਲਾਲੁ
ਅਗਾਮਾ[੨੦] ॥੧॥ [੨੧]ਆਨ ਬਾਪਾਰ ਬਨਜ ਜੋ ਕਰੀਅਹਿ ਤੇਤੇ ਦੂਖ ਸਹਾਮਾ ॥
ਗੋਬਿੰਦ ਭਜਨ ਕੇ ਨਿਰਭੈ ਵਾਪਾਰੀ ਹਰਿ ਰਾਸਿ ਨਾਨਕ ਰਾਮਨਾਮਾ ॥੨॥੧੨॥
੩੫ ॥ ਸਾਰਗ ਮਹਲਾ ੫ ‡ ॥ ਮੇਰੈ ਮਨਿ ਮਿਸਟ[੨੨] ਲਗੇ ਪ੍ਰਿਅ ਬੋਲਾ[੨੩] ॥ ਗੁਰਿ
ਬਾਹ ਪਕਰਿ ਪ੍ਰਭ ਸੇਵਾ ਲਾਏ ਸਦ ਦਇਆਲੁ ਹਰਿ ਢੋਲਾ[੨੪] ॥ ੧ ॥ ਰਹਾਉ ॥
[੨੫]ਪ੍ਰਭ ਤੂ ਠਾਕੁਰੁ ਸਰਬ ਪ੍ਰਤਿਪਾਲਕੁ ਮੋਹਿ [੨੬]ਕਲਤ੍ਰ ਸਹਿਤ ਸਭਿ ਗੋਲਾ ॥ ਮਾਣੁ
ਤਾਣੁ ਸਭੁ ਤੂਹੈ ਤੂਹੈ ਇਕੁ ਨਾਮੁ ਤੇਰਾ ਮੈ ਓਲ੍ਹਾ[੨੭] ॥ ੧ ॥ ਜੇ ਤਖਤਿ ਬੈਸਾਲਹਿ
ਤਉ ਦਾਸ ਤੁਮ੍ਹਾਰੇ ਘਾਸੁ ਬਢਾਵਹਿ [੨੮]ਕੇਤਕ ਬੋਲਾ ॥ ਜਨ ਨਾਨਕ ਕੇ ਪ੍ਰਭ ਪੁਰਖ
ਬਿਧਾਤੇ[੨੯] ਮੇਰੇ ਠਾਕੁਰ ਅਗਹ[੩੦] ਅਤੋਲਾ ॥ ੨ ॥ ੧੩ ॥ ੩੬ ॥ ਸਾਰਗ
ਮਹਲਾ ੫ § ॥ ਰਸਨਾ[੩੧] ਰਾਮ ਕਹਤ ਗੁਣ ਸੋਹੰ[੩੨] ॥ ਏਕ ਨਿਮਖ ਓਪਾਇ ਸਮਾਵੈ
ਦੇਖਿ ਚਰਿਤ[੩੩] ਮਨ ਮੋਹੰ ॥ ੧ ॥ ਰਹਾਉ ॥ ਜਿਸੁ ਸੁਣਿਐ ਮਨਿ ਹੋਇ ਰਹਸੁ[੩੪]
ਅਤਿ ਰਿਦੈ ਮਾਨ ਦੁਖ ਜਹੰ[੩੫] ॥ ਸੁਖੁ ਪਾਇਓ ਦੁਖੁ ਦੂਰਿ ਪਰਾਇਓ [੩੬]ਬਣਿ ਆਈ
ਪ੍ਰਭ ਤੋਹੰ ॥ ੧ ॥ ਕਿਲਵਿਖ[੩੭] ਗਏ ਮਨ ਨਿਰਮਲ ਹੋਈ ਹੈ ਗੁਰਿ ਕਾਢੇ ਮਾਇਆ
ਦ੍ਰੋਹੰ[੩੮] ॥ ਕਹੁ ਨਾਨਕ ਮੈ ਸੋ ਪ੍ਰਭੁ ਪਾਇਆ ਕਰਣ ਕਾਰਣ ਸਮਰਥੋਹੰ ॥੨॥੧੪॥
੩੭ ॥ ਸਾਰਗ ਮਹਲਾ ੫ ¶ ॥ ਨੈਨਹੁ ਦੇਖਿਓ ਚਲਤੁ ਤਮਾਸਾ ॥ ਸਭਹੂ ਦੂਰਿ

੧ ਜੀਅ ਦਾਨ ।
੨ ਫਸਾਇਆ ਹੈ ਆਪਣੇ ਪ੍ਰੇਮ ਵਿਚ ਜਿਵੇਂ ਪਾਣੀ ਨੇ ਮੱਛੀ ਨੂੰ ।
੩ ਈਰਖਾ ।
੪ ਭਾਵ ਸਭ ਲੁਟਾ ਦਿਤੇ ਹਨ ।
੫ ਜਦ ਗੁਰੂ ਨੇ ਆਪਣਾ ਉਪਦੇਸ਼ ਦੇ ਕੇ ਹਰੀ-ਨਾਮ ਦੀ ਦਵਾਈ ਦਿੱਤੀ, ਤਾਂ ਸਰਬ-ਗੁਣ-ਨਿਪੁਨ ਹਰੀ ਮਿਲ ਪਿਆ ।
੬ ਸਿਆਣਾ ।
੭ ਇਹ ਘਰ ਤੇਰਾ ਹੈ, ਤੂੰ ਮੇਰਾ ਮਾਲਕ ਹੈਂ ।
੮ ਗੁਰੂ ਨੇ ਹਉਮੈ ਗਵਾ ਦਿਤੀ ਹੈ ਤੇ ਹਰੀ ਮੇਲ ਦਿਤਾ ਹੈ ।
੯ ਉੱਚੀ ਤੋਂ ਉਚੀ ਅਵਸਥਾ ਜਿਸ ਵਿਚ ਪੂਰਨ ਸ਼ਾਂਤੀ ਤੇ ਅਡੋਲਤਾ ਹੁੰਦੀ ਹੈ ।
੧੦ ਖਜ਼ਾਨਾ ।
੧੧ [ਸੰਹਾਰ] ਤਬਾਹੀਆਂ, ਜ਼ੁਲਮ (ਜੋ ਰਾਜਿਆਂ ਵਲੋਂ ਪਰਜਾ ਦੀ ਜਾਨ ਮਾਲ ਇੱਜ਼ਤ ਉਤੇ ਹੁੰਦੇ ਆਏ ਹਨ । ਦੇਖੋ ਦੂਜੇ ਅੰਗ ਦੀ ਪਹਿਲੀ ਤੁਕ) ।
੧੨ ਤਾਰਦਾ ਹੈਂ ।
੧੩ ਯਾਦ ਕਰਦੇ ਹਨ ।
੧੪ ਨਿਮਾਣਿਆਂ ਦੇ ਦੁਖਾਂ ਨੂੰ ਤੋੜਨ ਵਾਲੇ !
੧੫ ਰਾਜੇ । ਇਹ ਵਿਚਾਰੇ ਰਾਜੇ ਕੀਹ ਹਨ ? (ਇਨ੍ਹਾਂ ਦੀ ਕੀ ਮਜਾਲ ਹੈ ?) ਦਸੋ ਇਹ ਕਿਸ ਨੂੰ ਮਾਰ ਸਕਦੇ ਹਨ ? ਭਾਵ ਜਿਸ ਨੂੰ ਹਰੀ ਦੀ ਰਖਿਆ ਪ੍ਰਾਪਤ ਹੋਵੇ ਉਸ ਨੂੰ ਰਾਜੇ ਕਿਵੇਂ ਮਾਰ ਸਕਦੇ ਹਨ ? ਉਤੇ ਇਸੇ ਲਈ ਕਿਹਾ ਸੀ : "ਛੁਟਹਿ ਸੰਘਾਰ ਨਿਮਖ ਕਿਰਪਾ ਤੇ ।"
੧੬ ਬੇਫ਼ਿਕਰ ।
੧੭ ਮੱਥੇ ਤੇ, ਭਾਗਾਂ ਵਿਚ ।
੧੮ ਪਿੰਡ, ਸਰੀਰ ਪਿੰਡ ਵਿਚ ।
੧੯ ਚੜ੍ਹਿਆ, ਮਿਲਿਆ ।
੨੦ ਅਗੰਮ, ਬੇ-ਕੀਮਤਾ ।
੨੧ (ਨਾਮ ਤੋਂ ਛੁਟ) ਹੋਰ ਕਿਸੇ ਕਿਸਮ ਦਾ ਵਣਜ ਵਪਾਰ ।
੨੨ ਮਿੱਠੇ ।
੨੩ ਬਚਨ ।
੨੪ ਪਿਆਰਾ ।
੨੫ ਹੇ ਪ੍ਰਭੂ ! ਤੂੰ ਮਾਲਕ ਹੈਂ, ਸਭ ਦਾ ਪਾਲਣ-ਹਾਰ ਹੈਂ ।
੨੬ ਇਸਤ੍ਰੀ ਸਮੇਤ ਸਾਰੇ ਗੋਲੇ (ਸੇਵਕ) ਹਾਂ ।
੨੭ ਆਸਰਾ ।
੨੮ ਤਾਂ ਮੈਂ ਕੀ ਕਹਿ ਸਕਦਾ ਹਾਂ ?
੨੯ [ਸੰ. ਵਿਧਾਤ੍ਰਿ ] ਰਚਨਹਾਰ, ਹਰੀ ।
੩੦ ਅਥਾਹ ।
੩੧ ਜੀਭ ।
੩੨ ਸੋਭਦੀ ਹੈ ।
੩੩ ਲੀਲ੍ਹਾ । ਉਸ ਦੇ ਖੇਲ ਵੇਖ ਕੇ ਮਨ ਮੋਹਿਆ ਗਿਆ ਹੈ ।
੩੪ [ਸੰ. ਹਰਸ਼] ਅਨੰਦ ।
੩੫ ਜੋਹੇ ਜਾਂਦੇ ਹਨ, ਨਾਸ ਹੁੰਦੇ ਹਨ । ਹਿਰਦੇ ਦਾ ਮਾਨ ਤੇ ਦੁਖ ਨਾਸ ਹੁੰਦੇ ਹਨ ।
੩੬ ਹੇ ਪ੍ਰਭੂ ! ਤੇਰੇ ਨਾਲ ਸਾਡੀ ਬਣ ਆਈ ਹੈ, ਮੌਜ ਮਿਲ ਗਈ ਹੈ ।
੩੭ ਪਾਪ ।
੩੮ ਠੱਗੀ, ਛੱਲ ।

---

* ਹਰੀ ਹੀ ਸਭ ਦਾ ਮਾਲਕ ਤੇ ਬਚਾਵਣਹਾਰ ਹੈ । ਉਸ ਦੇ ਸਾਮ੍ਹਣੇ ਰਾਜੇ ਮਹਾਰਾਜੇ ਕਿਸੇ ਦਾ ਕੀ ਵਿਗਾੜ ਸਕਦੇ ਹਨ ?

† ਹਰੀ-ਨਾਮ ਤੁਲ ਕੋਈ ਪਦਾਰਥ ਹੀਰਾ ਲਾਲ ਆਦਿ ਨਹੀਂ । ਇਸ ਦਾ ਵਪਾਰ ਸਭ ਵਪਾਰਾਂ ਤੋਂ ਉੱਤਮ ਹੈ ।

‡ ਸਨਮੁਖ ਹੋ ਕੇ ਆਪਣੇ ਆਪ ਨੂੰ ਹਰੀ ਦੇ ਹਵਾਲੇ ਕਰਦੇ ਹਨ ਤੇ ਕਹਿੰਦੇ ਹਨ ਕਿ ਜਿਸ ਹਾਲਤ ਵਿਚ ਰਖੇਂ ਅਸੀਂ ਰਾਜ਼ੀ ਹਾਂ ।

§ ਹਰੀ ਨਾਲ ਮੇਲ ਹੋਣ ਤੋਂ ਦੁਖ ਦੂਰ ਹੁੰਦੇ ਤੇ ਸੁਖ ਮਿਲਦੇ ਹਨ ।

¶ ਹਰੀ ਸਰਬ-ਸਮ੍ਰਥ ਹੈ । ਉਹ ਅਗਮ ਹੋਣ ਦੇ ਬਾਵਜੂਦ ਹਰ ਥਾਂ ਮੌਜੂਦ ਹੈ । ਉਸ ਨੂੰ ਕਿਸੇ ਕੋਲੋਂ ਪੁਛ ਕੇ ਜਾਂ ਕਿਸੇ ਦੇ ਰਾਹੀਂ ਆਪਣੀ ਮਰਜ਼ੀ ਮੰਨਵਾਣ ਦੀ ਲੋੜ ਨਹੀਂ । ਇਹ ਗਲ ਗੁਰੂ ਤੋਂ ਸਮਝ ਆਉਂਦੀ ਹੈ ।

ਸਭਹੂ ਤੇ ਨੇਰੈ [੧]ਅਗਮ ਅਗਮ ਘਟ ਵਾਸਾ ॥ ੧ ॥ ਰਹਾਉ ॥ ਅਭੂਲੁ ਨ ਭੂਲੈ [੨]ਲਿਖਿਓ ਨ ਚਲਾਵੈ [੩]ਮਤਾ ਨ ਕਰੈ ਪਚਾਸਾ ॥ ਖਿਨ ਮਹਿ ਸਾਜਿ ਸਵਾਰਿ ਬਿਨਾਹੈ[੪] [੫]ਭਗਤਿ ਵਛਲ ਗੁਣਤਾਸਾ ॥ ੧ ॥ [੬]ਅੰਧ ਕੂਪ ਮਹਿ ਦੀਪਕੁ ਬਲਿਓ ਗੁਰਿ ਰਿਦੈ ਕੀਓ ਪਰਗਾਸਾ[੭] ॥ ਕਹੁ ਨਾਨਕ ਦਰਸੁ ਪੇਖਿ[੮] ਸੁਖੁ ਪਾਇਆ ਸਭ ਪੂਰਨ ਹੋਈ ਆਸਾ ॥ ੨ ॥ ੧੫ ॥ ੩੮ ॥ ਸਾਰਗ ਮਹਲਾ ੫ * ॥ [੯]ਚਰਨਹ ਗੋਬਿੰਦ ਮਾਰਗੁ ਸੁਹਾਵਾ ॥ ਆਨ[੧੦] ਮਾਰਗ ਜੇਤਾ ਕਿਛੁ ਧਾਈਐ ਤੇਤੋ ਹੀ ਦੁਖੁ ਹਾਵਾ[੧੧] ॥ ੧ ॥ ਰਹਾਉ ॥ ਨੇਤ੍ਰ ਪੁਨੀਤ[੧੨] ਭਏ ਦਰਸੁ ਪੇਖੇ ਹਸਤ[੧੩] ਪੁਨੀਤ ਟਹਲਾਵਾ ॥ ਰਿਦਾ ਪੁਨੀਤ ਰਿਦੈ ਹਰਿ ਬਸਿਓ ਮਸਤ[੧੪] ਪੁਨੀਤ ਸੰਤ ਧੂਰਾਵਾ[੧੫] ॥ ੧ ॥ [੧੬]ਸਰਬ ਨਿਧਾਨ ਨਾਮਿ ਹਰਿ ਹਰਿ ਕੈ ਜਿਸੁ ਕਰਮਿ[੧੭] ਲਿਖਿਆ ਤਿਨਿ ਪਾਵਾ ॥ ਜਨ ਨਾਨਕ ਕਉ ਗੁਰੁ ਪੂਰਾ ਭੇਟਿਓ[੧੮] [੧੯]ਸੁਖਿ ਸਹਜੇ ਅਨਦ ਬਿਹਾਵਾ[੨੦] ॥ ੨ ॥ ੧੬ ॥ ੩੯ ॥ ਸਾਰਗ ਮਹਲਾ ੫ † ॥ ਧਿਆਇਓ ਅੰਤਿ ਬਾਰ ਨਾਮੁ ਸਖਾ[੨੧] ॥ ਜਹ ਮਾਤ ਪਿਤਾ ਸੁਤ ਭਾਈ ਨ ਪਹੁਚੈ ਤਹਾ ਤਹਾ ਤੂ ਰਖਾ ॥ ੧ ॥ ਰਹਾਉ ॥ [੬]ਅੰਧ ਕੂਪ ਗ੍ਰਿਹ ਮਹਿ ਤਿਨਿ ਸਿਮਰਿਓ ਜਿਸੁ ਮਸਤਕਿ[੨੨] ਲੇਖੁ ਲਿਖਾ ॥ ਖੂਲ੍ਹੇ ਬੰਧਨ ਮੁਕਤਿ ਗੁਰਿ ਕੀਨੀ ਸਭ ਤੂਹੈ ਤੁਹੀ ਦਿਖਾ[੨੩] ॥ ੧ ॥ ਅੰਮ੍ਰਿਤ ਨਾਮੁ ਪੀਆ ਮਨੁ ਤ੍ਰਿਪਤਿਆ[੨੪] [੨੫]ਆਘਾਏ ਰਸਨ ਚਖਾ ॥ ਕਹੁ ਨਾਨਕ [੧੯]ਸੁਖ ਸਹਜੁ ਮੈ ਪਾਇਆ ਗੁਰਿ ਲਾਹੀ ਸਗਲ ਤਿਖਾ[੨੬] ॥ ੨ ॥ ੧੭ ॥ ੪੦ ॥ ਸਾਰਗ ਮਹਲਾ ੫ ‡ ॥ ਗੁਰ ਮਿਲਿ ਐਸੇ ਪ੍ਰਭੂ ਧਿਆਇਆ ॥ ਭਇਓ ਕ੍ਰਿਪਾਲੁ ਦਇਆਲੁ [੨੭]ਦੁਖ ਭੰਜਨੁ ਲਗੈ ਨ ਤਾਤੀ ਬਾਇਆ[੨੮] ॥ ੧ ॥ ਰਹਾਉ ॥ ਜੇਤੇ ਸਾਸ ਸਾਸ ਹਮ ਲੇਤੇ ਤੇਤੇ ਹੀ ਗੁਣ ਗਾਇਆ ॥ ਨਿਮਖ ਨ ਬਿਛੁਰੈ ਘਰੀ ਨ ਬਿਸਰੈ ਸਦ ਸੰਗੇ [੨੯]ਜਤ ਜਾਇਆ ॥ ੧ ॥ ਹਉ ਬਲਿ ਬਲਿ ਬਲਿ ਬਲਿ ਚਰਨ ਕਮਲ ਕਉ ਬਲਿ ਬਲਿ ਗੁਰ ਦਰਸਾਇਆ[੩੦] ॥ ਕਹੁ ਨਾਨਕ [੩੧]ਕਾਹੂ ਪਰਵਾਹਾ ਜਉ ਸੁਖ ਸਾਗਰੁ ਮੈ ਪਾਇਆ ॥ ੨ ॥ ੧੮ ॥ ੪੧ ॥ ਸਾਰਗ ਮਹਲਾ ੫ § ॥ ਮੇਰੈ ਮਨਿ ਸਬਦੁ ਲਗੋ ਗੁਰ ਮੀਠਾ ॥ ਖੁਲ੍ਹਿਓ ਕਰਮੁ[੩੨] ਭਇਓ ਪਰਗਾਸਾ ਘਟਿ ਘਟਿ ਹਰਿ ਹਰਿ ਡੀਠਾ ॥ ੧ ॥ ਰਹਾਉ ॥ ਪਾਰਬ੍ਰਹਮ ਆਜੋਨੀ ਸੰਭਉ[੩੩] ਸਰਬ ਥਾਨ ਘਟ ਬੀਠਾ[੩੪] ॥ ਭਇਓ ਪਰਾਪਤਿ ਅੰਮ੍ਰਿਤ ਨਾਮਾ ਬਲਿ ਬਲਿ ਪ੍ਰਭ ਚਰਣੀਠਾ[੩੫] ॥ ੧ ॥ ਸਤ ਸੰਗਤਿ ਕੀ ਰੇਣੁ[੩੬] ਮੁਖਿ ਲਾਗੀ ਕੀਏ ਸਗਲ ਤੀਰਥ ਮਜਨੀਠਾ[੩੭] ॥ ਕਹੁ ਨਾਨਕ ਰੰਗਿ ਚਲੂਲ[੩੮] ਭਏ ਹੈ ਹਰਿ ਰੰਗੁ ਨ ਲਹੈ ਮਜੀਠਾ[੩੯] ॥ ੨ ॥ ੧੯ ॥ ੪੨ ॥ ਸਾਰਗ ਮਹਲਾ ੫ ¶ ॥ ਹਰਿ ਹਰਿ ਨਾਮੁ ਦੀਓ ਗੁਰਿ ਸਾਥੇ ॥

੧ ਅਪਹੁੰਚ ਭੀ ਹੈ ਅਤੇ ਹਰ ਦਿਲ ਵਿਚ ਵਾਸਾ ਭੀ ਹੈ।
੨ ਸੰਸਾਰੀ ਰਾਜਿਆਂ ਵਾਕਰ ਹੁਕਮਨਾਮੇ ਨਹੀਂ ਚਲਾਂਦਾ, ਭਾਵ ਲਿਖਤੀ ਫੁਰਮਾਨ ਕਢ ਕੇ ਆਪਣੇ ਹੁਕਮ ਲੋਕਾਂ ਤਕ ਨਹੀਂ ਪੁਚਾਂਦਾ, ਸਗੋਂ ਉਸ ਦੀ ਮਰਜ਼ੀ ਤੁਰਤ ਫੁਰਤ ਅਮਲ ਵਿਚ ਆ ਜਾਂਦੀ ਹੈ। "ਖਿਨ ਮਹਿ ਸਾਜਿ ਸਵਾਰਿ ਬਿਨਾਹੇ।" ਜੇ ਲਿਖਤੀ ਫੁਰਮਾਣ ਕਢਣ ਲਗੇ ਤਾਂ ਉਸ ਦੇ ਹੁਕਮ ਦੀ ਪੂਰਤੀ ਹੋਰਨਾਂ ਦੇ ਵਸ ਹੋ ਜਾਇਗੀ, ਤੇ ਉਹ ਸਰਬ-ਸਮ੍ਰਥ ਤੇ ਘਟ ਘਟ ਵਾਸੀ ਨਹੀਂ ਹੋ ਸਕਦਾ।
੩ ਭਾਵ ਬਹੁਤ ਸਲਾਹਾਂ ਨਹੀਂ ਕਰਦਾ। (ਸੰਸਾਰੀ ਪਾਤਸ਼ਾਹਾਂ ਪਾਸੋਂ ਇਸ ਗਲ ਵਿਚ ਵੀ ਵਿਲੱਖਣ ਹੈ)।
੪ ਨਾਸ ਕਰਦਾ ਹੈ।
੫ ਉਹ ਭਗਤੀ ਨੂੰ ਪਿਆਰਨ ਵਾਲਾ ਅਤੇ ਗੁਣਾਂ ਦਾ ਭੰਡਾਰ ਹੈ।
੬ ਹਿਰਦੇ ਰੂਪ ਹਨੇਰੇ ਖੂਹ ਵਿਚ।
੭ ਚਾਨਣਾ।
੮ ਦੇਖ ਕੇ।
੯ ਪੈਰਾਂ ਲਈ ਹਰੀ ਦਾ ਰਸਤਾ ਸੋਹਣਾ ਹੈ।
੧੦ ਹੋਰ।
੧੧ ਸਾਝਾ।
੧੨ ਪਵਿੱਤਰ।
੧੩ ਹੱਥ।
੧੪ [ਮਸਤਕ] ਮੱਥਾ।
੧੫ ਧੂੜ ਨਾਲ।
੧੬ ਹਰੀ ਦੇ ਨਾਮ ਵਿਚ ਸਾਰੇ (ਸੁਖਾਂ ਦੇ) ਖਜ਼ਾਨੇ ਹਨ।
੧੭ ਭਾਗਾਂ ਵਿਚ।
੧੮ ਮਿਲਿਆ।
੧੯ ਦੇਖੋ ਪੰ. ੧੧੧੨, ਨੋਟ ੩.।
੨੦ ਗੁਜ਼ਰਦੀ ਹੈ।
੨੧ ਸਹਾਈ, ਸਾਥੀ।
੨੨ ਮਥੇ ਤੇ, ਭਾਗਾਂ ਵਿਚ।
੨੩ ਦਿਸਿਆ (ਹਰ ਥਾਂ)।
੨੪ ਰੱਜਿਆ।
੨੫ ਰਜੀ ਜੀਭ ਚਖ ਕੇ।
੨੬ ਤ੍ਰੇਹ।
੨੭ ਦੁਖਾਂ ਨੂੰ ਤੋੜਨ ਵਾਲਾ।
੨੮ ਹਵਾ। ਕੋਈ ਹਰਜ ਨਹੀਂ ਹੁੰਦਾ।
੨੯ ਜਿਥੇ ਜਾਂਦਾ ਹਾਂ।
੩੦ ਦਰਸ਼ਨਾਂ ਤੋਂ।
੩੧ ਕਿਸ ਦੀ ਪ੍ਰਵਾਹ?
੩੨ ਭਾਗ।
੩੩ [ਸ੍ਵਯੰ ਭੂ] ਆਪਣੇ ਆਪ ਤੋਂ ਹੋਇਆ ੨।
੩੪ ਬੈਠਾ।
੩੫ ਚਰਨ।
੩੬ ਚਰਨ-ਧੂੜ।
੩੭ ਇਸ਼ਨਾਨ।
੩੮ [ਫ਼ਾ. ਚੂੰ ਲਾਲਹ] ਗੂੜ੍ਹਾ ਲਾਲ ਰੰਗ।
੩੯ ਮਜੀਠੀ ਰੰਗ ਪੱਕਾ ਹੁੰਦਾ ਹੈ।

---

* ਹਰੀ ਹਰ ਤਰ੍ਹਾਂ ਦੇ ਸੁਖਾਂ ਦਾ ਭੰਡਾਰ ਹੈ। ਉਸੇ ਦੀ ਸੇਵਾ, ਉਸੇ ਦੀ ਅਰਾਧਨਾ ਕਰਨ ਨਾਲ ਪਵਿਤਰਤਾ ਤੇ ਸੁਖ ਮਿਲਦੇ ਹਨ।

† ਹਰੀ-ਨਾਮ ਹੀ ਪੂਰਾ ਰਜੇਵਾਂ ਦੇਂਦਾ ਹੈ।

‡ ਧੰਨਵਾਦ ਹੈ ਗੁਰੂ ਦਾ ਜਿਸ ਨੇ ਐਸਾ ਹਰੀ ਮਿਲਾ ਦਿੱਤਾ ਜੋ ਸਦਾ ਅੰਗ ਸੰਗ ਰਹਿੰਦਾ ਹੈ ਅਤੇ ਸਭ ਤਰ੍ਹਾਂ ਦੇ ਸੁਖ ਦਿੰਦਾ ਹੈ।

§ ਗੁਰੂ ਦੇ ਸ਼ਬਦ ਤੋਂ ਮਨ ਵਿਚ ਚਾਨਣਾ ਹੋ ਗਿਆ ਜਿਸ ਨਾਲ ਹਰੀ ਹਰ ਇਕ ਥਾਂ ਵਸਦਾ ਦਿਸ ਪਿਆ ਤੇ ਉਸ ਦਾ ਅੰਮ੍ਰਿਤ-ਨਾਮ ਪ੍ਰਾਪਤ ਹੋਇਆ।

¶ ਹਰੀ-ਨਾਮ ਦੀ ਪ੍ਰਾਪਤੀ ਨਾਲ ਸਭ ਤਰ੍ਹਾਂ ਦੇ ਡਰ ਤੇ ਭੁਖਾਂ ਦੂਰ ਹੋ ਗਈਆਂ।

ਨਿਮਖ ਬਚਨੁ ਪ੍ਰਭ [1]ਹੀਅਰੈ ਬਸਿਓ ਸਗਲ ਭੂਖ ਮੇਰੀ ਲਾਥੇ ॥੧॥ ਰਹਾਉ ॥ [2]ਕ੍ਰਿਪਾ ਨਿਧਾਨ ਗੁਣ ਨਾਇਕ[3] ਠਾਕੁਰ ਸੁਖ ਸਮੂਹ [4]ਸਭ ਨਾਥੇ॥ ਏਕ ਆਸ ਮੋਹਿ ਤੇਰੀ ਸੁਆਮੀ ਅਉਰ ਦੁਤੀਆ[5] ਆਸ ਬਿਰਾਥੇ[6] ॥੧॥ ਨੈਣ ਤ੍ਰਿਪਤਾਸੇ[7] ਦੇਖਿ ਦਰਸਾਵਾ[8] ਗੁਰਿ [9]ਕਰ ਧਾਰੇ ਮੇਰੈ ਮਾਥੇ॥ ਕਹੁ ਨਾਨਕ ਮੈ ਅਤੁਲ ਸੁਖੁ ਪਾਇਆ ਜਨਮ ਮਰਣ ਭੈ ਲਾਥੇ॥੨॥੨੦॥੪੩॥ ਸਾਰਗ ਮਹਲਾ ੫ *॥ ਰੇ ਮੂੜੇ [10]ਆਨ ਕਾਹੇ ਕਤ ਜਾਈ॥ ਸੰਗਿ ਮਨੋਹਰੁ ਅੰਮ੍ਰਿਤੁ ਹੈ ਰੇ ਭੂਲਿ ਭੂਲਿ ਬਿਖੁ ਖਾਈ॥੧॥ ਰਹਾਉ॥ ਪ੍ਰਭ ਸੁੰਦਰ ਚਤੁਰ ਅਨੂਪ ਬਿਧਾਤੇ[11] ਤਿਸ ਸਿਉ ਰੁਚ[12] ਨਹੀ ਰਾਈ[13]॥ਮੋਹਨਿ[14] ਸਿਉ ਬਾਵਰ ਮਨੁ ਮੋਹਿਓ ਝੂਠਿ ਠਗਉਰੀ[15] ਪਾਈ॥ ੧॥ ਭਇਓ ਦਇਆਲੁ ਕ੍ਰਿਪਾਲੁ [16]ਦੁਖ ਹਰਤਾ [17]ਸੰਤਨ ਸਿਉ ਬਨਿ ਆਈ ॥ [18]ਸਗਲ ਨਿਧਾਨ ਘਰੈ ਮਹਿ ਪਾਏ ਕਹੁ ਨਾਨਕ ਜੋਤਿ ਸਮਾਈ ॥੨॥੨੧॥੪੪॥ ਸਾਰਗ ਮਹਲਾ ੫ †॥ ਓਅੰ[19] ਪ੍ਰਿਅ ਪ੍ਰੀਤਿ ਚੀਤਿ ਪਹਿਲਰੀਆ[20] ॥ ਜੋ ਤਉ [21]ਬਚਨੁ ਦੀਓ ਮੇਰੇ ਸਤਿਗੁਰ ਤਉ ਮੈ ਸਾਜ ਸੀਗਰੀਆ ॥੧॥ ਰਹਾਉ॥ ਹਮ ਭੂਲਹ ਤੁਮ ਸਦਾ ਅਭੂਲਾ [22]ਹਮ ਪਤਿਤ ਤੁਮ ਪਤਿਤ ਉਧਰੀਆ ॥ ਹਮ ਨੀਚ ਬਿਰਖ ਤੁਮ ਮੈਲਾਗਰ[23] [24]ਲਾਜ ਸੰਗਿ ਸੰਗਿ ਬਸਰੀਆ ॥੧॥ ਤੁਮ ਗੰਭੀਰ ਧੀਰ[25] ਉਪਕਾਰੀ ਹਮ ਕਿਆ ਬਪੁਰੇ ਜੰਤਰੀਆ[26] ॥ ਗੁਰ ਕ੍ਰਿਪਾਲ ਨਾਨਕ ਹਰਿ ਮੇਲਿਓ ਤਉ ਮੇਰੀ ਸੂਖਿ ਸੇਜਰੀਆ[27] ॥੨॥੨੨॥੪੫॥ ਸਾਰਗ ਮਹਲਾ ੫ ‡॥ ਮਨ[28] ਓਇ ਦਿਨਸ ਧੰਨਿ ਪਰਵਾਨਾਂ॥ ਸਫਲ ਤੇ ਘਰੀ ਸੰਜੋਗ[29] ਸੁਹਾਵੇ ਸਤਿਗੁਰ ਸੰਗਿ ਗਿਆਨਾਂ॥੧॥ ਰਹਾਉ॥ ਧੰਨਿ ਸੁਭਾਗ ਧੰਨਿ ਸੋਹਾਗਾ [30]ਧੰਨਿ ਦੇਤ ਜਿਨਿ ਮਾਨਾਂ॥ ਇਹੁ ਤਨੁ ਤੁਮ੍ਹਾ ਸਭੁ ਗ੍ਰਿਹੁ[31] ਧਨੁ ਤੁਮਰਾ ਹੀਂਉ[32] ਕੀਓ ਕੁਰਬਾਨਾਂ॥੧॥ ਕੋਟਿ ਲਾਖ ਰਾਜ ਸੁਖ ਪਾਏ ਇਕ ਨਿਮਖ ਪੇਖਿ ਦ੍ਰਿਸਟਾਨਾ[33]॥ [34]ਜਉ ਕਹਹੁ ਮੁਖਹੁ ਸੇਵਕ ਇਹ ਬੈਸੀਐ ਸੁਖ ਨਾਨਕ ਅੰਤੁ ਨ ਜਾਨਾਂ॥੨॥੨੩॥੪੬॥ ਸਾਰਗ ਮਹਲਾ ੫ §॥ ਅਬ ਮੋਰੋ ਸਹਸਾ[35] ਦੂਖੁ ਗਇਆ॥ ਅਉਰ ਉਪਾਉ ਸਗਲ ਤਿਆਗਿ ਛੋਡੇ ਸਤਿਗੁਰ ਸਰਣਿ ਪਇਆ॥ ੧॥ ਰਹਾਉ॥ ਸਰਬ ਸਿਧਿ ਕਾਰਜ ਸਭਿ ਸਵਰੇ ਅਹੰ[36] ਰੋਗ ਸਗਲ ਹੀ ਖਇਆ[37]॥ ਕੋਟਿ ਪਰਾਧ ਖਿਨ ਮਹਿ [38]ਖਉ ਭਈ ਹੈ ਗੁਰ ਮਿਲਿ ਹਰਿ ਹਰਿ ਕਹਿਆ॥੧॥ [39]ਪੰਚ ਦਾਸ ਗੁਰਿ ਵਸਗਤਿ ਕੀਨੇ ਮਨ ਨਿਹਚਲ ਨਿਰਭਇਆ[40]॥ ਆਇ ਨ ਜਾਵੈ ਨ ਕਤ ਹੀ ਡੋਲੈ ਥਿਰੁ ਨਾਨਕ ਰਾਜਇਆ[41]॥ ੨॥੨੪॥੪੭॥ ਸਾਰਗ ਮਹਲਾ ੫¶॥ ਪ੍ਰਭੁ ਮੇਰੋ ਇਤ ਉਤ ਸਦਾ ਸਹਾਈ॥

੧ ਦਿਲ ਵਿਚ ਵਸਿਆ ।
੨ ਮਿਹਰ ਦਾ ਭੰਡਾਰ ।
੩ ਮਾਲਕ ।
੪ ਹੇ ਸਭਨਾਂ ਦੇ ਨਾਥ !
੫ ਦੂਸਰੀ ।
੬ ਬੇਅਰਥ ।
੭ ਰੱਜ ਗਏ ।
੮ ਦਰਸ਼ਨ ।
੯ ਹੱਥ ਰਖੇ ਮੇਰੇ ਮੱਥੇ ਉਤੇ, ਮੇਰੀ ਸਹਾਇਤਾ ਦਾ ਬੀੜਾ ਚੁਕਿਆ ।
੧੦ ਹੋਰ ਕਿਤੇ ਕਿਉਂ ਜਾਂਦਾ ਹੈਂ ?
੧੧ [ਸੰ. ਵਿਧਾਤ੍ਰਿ] ਰਚਨਹਾਰ, ਹਰੀ ।
੧੨ ਰੁਚੀ, ਲਗਨ ।
੧੩ ਰਤਾ ਵੀ ।
੧੪ ਮੋਹਨੀ ਮਾਇਆ ।
੧੫ ਠਗਮੂਰੀ, ਉਹ ਬੂਟੀ ਜਿਸ ਨਾਲ ਠਗ ਯਾਤਰੂ ਨੂੰ ਬੇਹੋਸ਼ ਕਰ ਕੇ ਧਨ ਲੁਟਦੇ ਸਨ ।
੧੬ ਦੁਖ ਦੂਰ ਕਰਨ ਵਾਲਾ ।
੧੭ ਸੰਤਾਂ ਨਾਲ ਮੇਲ ਹੋ ਗਿਆ ।
੧੮ ਸਾਰੇ ਖਜ਼ਾਨੇ (ਸੁਖਾਂ ਦੇ) ਦਿਲ ਦੇ ਅੰਦਰੋਂ ਹੀ ਮਿਲ ਗਏ, ਜਦ ਹਰੀ ਦੀ ਪ੍ਰਮਾਤਮ ਜੋਤ ਅੰਦਰ ਆ ਵਸੀ ।
੧੯ ਹਰੀ ।
੨੦ ਪਹਿਲਾਂ ਤੋਂ, ਧੁਰ ਤੋਂ ਹੀ । ਹਰੀ ਪਿਆਰੇ ਦੀ ਪ੍ਰੀਤੀ ਮੇਰੇ ਦਿਲ ਵਿਚ ਮੁਢ ਕਦੀਮ ਤੋਂ ਹੈ ।
੨੧ ਜਦੋਂ ਤੋਂ ਤੂੰ ਉਪਦੇਸ਼ ਕੀਤਾ ਹੈ ਤਾਂ ਮੇਰਾ ਸਾਜ ਸੀਂਗਾਰ ਬਣਿਆ ਹੈ ।
੨੨ ਅਸੀਂ (ਡਿਗੇ ਹੋਏ) ਪਾਪੀ ਹਾਂ, ਤੂੰ ਪਾਪੀਆਂ ਨੂੰ ਤਾਰਨ ਵਾਲਾ ਹੈਂ ।
੨੩ ਮਲਯਗਿਰੀ ਉਤੇ ਹੋਣ ਵਾਲਾ ਚੰਦਨ ।
੨੪ ਤੇਰੇ ਸੰਗ ਵਸਦਾ ਹਾਂ, ਸੰਗ ਵਸਦੇ ਦੀ ਲਾਜ ਰੱਖ ।
੨੫ ਧੀਰਜ ਵਾਲੇ ।
੨੬ ਜੰਤ, ਜੀਵ ।
੨੭ ਸੇਜ । ਤਾਂ ਮੇਰੀ ਰਿਦੇ ਰੂਪ ਸੇਜ ਸੁਖ ਵਾਲੀ ਹੋ ਗਈ ।
੨੮ ਹੇ ਮਨ !
੨੯ ਮੇਲ ਦਾ ਮੌਕਾ । ਦੇਖੋ ਪੰ. ੭੪੩, ਨੋਟ ੧੫ ।
੩੦ ਜਿਸ ਨੂੰ ਮਾਨ ਦਿੰਦਾ ਹੈ ਉਹ ਵੀ ਧੰਨ ਹੈ !
੩੧ ਘਰ ।
੩੨ ਹਿਰਦਾ ।
੩੩ ਨਜ਼ਰ, ਭਾਵ ਦਰਸ਼ਨ । ਇਕ ਪਲਕ ਲਈ ਦਰਸ਼ਨ ਦੇਖ ਕੇ ।
੩੪ ਜੇ ਤੂੰ ਮੂੰਹੋਂ ਕਹਿ ਦੇਵੇਂ ਕਿ ਹੇ ਸੇਵਕ, ਏਥੇ ਬੈਠੀਏ, ਤਾਂ ਇਸ ਦਾ ਸੁਖ ਇਤਨਾ ਬੜਾ ਹੈ ਕਿ ਉਸ ਦਾ ਅੰਤ ਨਹੀਂ ਹੋ ਸਕਦਾ ।
੩੫ ਭਰਮ ।
੩੬ ਹੰਕਾਰ ।
੩੭ ਨਾਸ ਹੋਇਆ ।
੩੮ ਖੈ ਹੋ ਗਿਆ, ਨਾਸ ਹੋ ਗਿਆ ।
੩੯ ਪੰਜ ਕਾਮਾਦਿਕ ਦਾਸ ਵਸ ਵਿਚ ਕੀਤੇ ਹਨ ।
੪੦ ਨਿਰਭੈ ਹੋ ਗਿਆ ।
੪੧ ਰਾਜ ।

---

* ਮਨੁਖ ਨੂੰ ਤਾੜਨਾ ਕਰ ਕੇ ਸਮਝਾਂਦੇ ਹਨ ਕਿ ਇਹੋ ਜਿਹਾ ਅੰਮ੍ਰਿਤ ਨਾਮ ਛੱਡ ਕੇ ਜ਼ਹਿਰ ਰੂਪ ਮਾਇਆ ਵਿਚ ਕਿਉਂ ਲਗਾ ਹੈਂ ?

† ਜਿਤਨੇ ਅਸੀਂ ਨੀਵੇਂ ਹਾਂ, ਮਾੜੇ ਹਾਂ, ਹਰੀ ਉਤਨਾ ਹੀ ਉੱਚਾ ਤੇ ਚੰਗਾ ਹੈ; ਪਰ ਗੁਰੂ ਕਿਰਪਾ ਕਰੇ ਤਾਂ ਐਸਾ ਹਰੀ ਭੀ ਮਿਲ ਸਕਦਾ ਹੈ, ਕਿਉਂਕਿ ਉਸ ਦੀ ਪ੍ਰੀਤ ਸਾਡੀ ਪ੍ਰਕਿਰਤੀ ਵਿਚ ਧੁਰ ਤੋਂ ਪਈ ਹੋਈ ਹੈ । ਪਰ ਭੁਲ ਕਰਕੇ ਅਸੀਂ ਇਸ ਪ੍ਰੀਤੀ ਨੂੰ ਪਛਾਣਦੇ ਨਹੀਂ । ਗੁਰੂ ਇਹ ਪ੍ਰੀਤੀ ਸਾਡੇ ਅੰਦਰ ਉਘਾੜ ਦਿੰਦਾ ਹੈ ।

‡ ਹਰੀ ਦੇ ਮੇਲ ਦੀ ਖੁਸ਼ੀ ਦਾ ਕੋਈ ਅੰਤ ਨਹੀਂ ।

§ ਗੁਰੂ ਦੀ ਓਟ ਲੈਣ ਨਾਲ ਹਰੀ ਤੋਂ ਦੂਰ ਰਖਣ ਵਾਲੇ ਸਭ ਔਗਣ (ਸਹਸਾ, ਹਉਮੈਂ, ਆਦਿ) ਦੂਰ ਹੋ ਗਏ ਅਤੇ ਮਨ ਸਥਿਰ ਹੋ ਕੇ ਹਰੀ ਹਰੀ ਜਪਣ ਜੋਗਾ ਹੋ ਗਿਆ ।

¶ ਗੁਰੂ ਦੀ ਸੰਗਤਿ ਕਰਨ ਨਾਲ ਐਸਾ ਹਰੀ ਮਿਲਿਆ ਹੈ ਜੋ ਬਚਿਆਂ ਵਾਕਰ ਲਾਡ ਲਡਾ ਕੇ ਰਖਦਾ ਤੇ ਹਰ ਤਰ੍ਹਾਂ ਦਾ ਸੁਖ ਦਿੰਦਾ ਹੈ ।

ਮਨ ਮੋਹਨੁ ਮੇਰੇ ਜੀਅ ਕੋ ਪਿਆਰੋ ਕਵਨ ਕਹਾ ਗੁਨ ਗਾਈ ॥ ੧ ॥ ਰਹਾਉ ॥ ਖੇਲਿ ਖਿਲਾਇ ਲਾਡ ਲਾਡਾਵੈ ਸਦਾ ਸਦਾ ਅਨਦਾਈ[1] ॥ ਪ੍ਰਤਿਪਾਲੈ[2] ਬਾਰਿਕ ਕੀ ਨਿਆਈ ਜੈਸੇ ਮਾਤ ਪਿਤਾਈ[3] ॥ ੧ ॥ ਤਿਸੁ ਬਿਨੁ ਨਿਮਖ ਨਹੀ ਰਹਿ ਸਕੀਐ ਬਿਸਰਿ ਨ ਕਬਹੂ ਜਾਈ ॥ ਕਹੁ ਨਾਨਕ ਮਿਲਿ ਸੰਤ ਸੰਗਤਿ ਤੇ ਮਗਨ ਭਏ ਲਿਵ ਲਾਈ ॥ ੨ ॥ ੨੫ ॥ ੪੮ ॥ ਸਾਰਗ ਮਹਲਾ ੫ * ॥ ਅਪਨਾ ਮੀਤੁ ਸੁਆਮੀ ਗਾਈਐ ॥ ਆਸ ਨ ਅਵਰ ਕਾਹੂ ਕੀ ਕੀਜੈ ਸੁਖਦਾਤਾ ਪ੍ਰਭੁ ਧਿਆਈਐ ॥ ੧ ॥ ਰਹਾਉ ॥ ਸੂਖ ਮੰਗਲ[4] ਕਲਿਆਣ[5] ਜਿਸਹਿ ਘਰਿ ਤਿਸ ਹੀ ਸਰਣੀ ਪਾਈਐ ॥ [6]ਤਿਸਹਿ ਤਿਆਗਿ ਮਾਨੁਖੁ ਜੇ ਸੇਵਹੁ ਤਉ [7]ਲਾਜ ਲੋਨੁ ਹੋਇ ਜਾਈਐ ॥੧॥ ਏਕ ਓਟ ਪਕਰੀ ਠਾਕੁਰ ਕੀ ਗੁਰ ਮਿਲਿ ਮਤਿ ਬੁਧਿ ਪਾਈਐ ॥ [8]ਗੁਣ ਨਿਧਾਨ ਨਾਨਕ ਪ੍ਰਭੁ ਮਿਲਿਆ ਸਗਲ ਚੁਕੀ ਮੁਹਤਾਈਐ[9] ॥ ੨ ॥ ੨੬ ॥ ੪੯ ॥ ਸਾਰਗ ਮਹਲਾ ੫ † ॥ ਓਟ ਸਤਾਣੀ[10] ਪ੍ਰਭ ਜੀਉ ਮੇਰੈ ॥ [11]ਦ੍ਰਿਸਟਿ ਨ ਲਿਆਵਉ ਅਵਰ ਕਾਹੂ ਕਉ ਮਾਣਿ ਮਹਤਿ ਪ੍ਰਭ ਤੇਰੈ ॥ ੧ ॥ ਰਹਾਉ ॥ ਅੰਗੀਕਾਰੁ[12] ਕੀਓ ਪ੍ਰਭਿ ਅਪੁਨੈ ਕਾਢਿ ਲੀਆ ਬਿਖੁ ਘੇਰੈ ॥ ਅੰਮ੍ਰਿਤੁ ਨਾਮੁ ਅਉਖਧੁ[13] ਮੁਖਿ ਦੀਨੋ ਜਾਇ ਪਇਆ ਗੁਰ ਪੈਰੈ ॥ ੧ ॥ ਕਵਨ ਉਪਮਾ ਕਹਉ ਏਕ ਮੁਖ ਨਿਰਗੁਣ ਕੇ ਦਾਤੇਰੈ[14] ॥ ਕਾਟਿ ਸਿਲਕ[15] ਜਉ ਅਪੁਨਾ ਕੀਨੋ ਨਾਨਕ ਸੂਖ ਘਨੇਰੈ[16] ॥ ੨ ॥ ੨੭ ॥ ੫੦ ॥ ਸਾਰਗ ਮਹਲਾ ੫ ‡ ॥ ਪ੍ਰਭ ਸਿਮਰਤ ਦੂਖ ਬਿਨਾਸੀ ॥ ਭਇਓ ਕ੍ਰਿਪਾਲੁ ਜੀਅ ਸੁਖਦਾਤਾ ਹੋਈ ਸਗਲ ਖਲਾਸੀ ॥੧॥ ਰਹਾਉ ॥ ਅਵਰੁ ਨ ਕੋਊ ਸੂਝੈ ਪ੍ਰਭ ਬਿਨੁ ਕਹੁ ਕੋ ਕਿਸੁ ਪਹਿ ਜਾਸੀ ॥ ਜਿਉ ਜਾਣਹੁ ਤਿਉ ਰਾਖਹੁ ਠਾਕੁਰ ਸਭੁ ਕਿਛੁ ਤੁਮ ਹੀ ਪਾਸੀ[17] ॥੧॥ ਹਾਥ ਦੇਇ ਰਾਖੇ ਪ੍ਰਭਿ ਅਪੁਨੇ ਸਦ ਜੀਵਨ ਅਬਿਨਾਸੀ ॥ ਕਹੁ ਨਾਨਕ ਮਨਿ ਅਨਦੁ ਭਇਆ ਹੈ ਕਾਟੀ ਜਮ ਕੀ ਫਾਸੀ ॥ ੨ ॥ ੨੮ ॥ ੫੧ ॥ ਸਾਰਗ ਮਹਲਾ ੫ § ॥ ਮੇਰੋ ਮਨੁ [18]ਜਤ ਕਤ ਤੁਝਹਿ ਸਮ੍ਹਾਰੈ ॥ ਹਮ ਬਾਰਿਕ ਦੀਨ ਪਿਤਾ ਪ੍ਰਭ ਮੇਰੇ ਜਿਉ ਜਾਨਹਿ ਤਿਉ ਪਾਰੈ[19] ॥੧॥ ਰਹਾਉ ॥ ਜਬ ਭੁਖੌ ਤਬ ਭੋਜਨੁ ਮਾਂਗੈ ਅਘਾਏ[20] ਸੂਖ ਸਘਾਰੈ[21] ॥ ਤਬ ਅਰੋਗ ਜਬ ਤੁਮ ਸੰਗਿ ਬਸਤੌ [22]ਛੁਟਕਤ ਹੋਇ ਰਵਾਰੈ ॥ ੧ ॥ ਕਵਨ ਬਸੇਰੋ ਦਾਸ ਦਾਸਨ ਕੋ ਥਾਪਿਉ ਥਾਪਨਹਾਰੈ ॥ ਨਾਮੁ ਨ ਬਿਸਰੈ ਤਬ ਜੀਵਨੁ ਪਾਈਐ ਬਿਨਤੀ ਨਾਨਕ ਇਹ ਸਾਰੈ[23] ॥ ੨ ॥ ੨੯ ॥ ੫੨ ॥ ਸਾਰਗ ਮਹਲਾ ੫ ¶ ॥ ਮਨ ਤੇ ਭੈ ਭਉ ਦੂਰਿ ਪਰਾਇਓ[24] ॥ ਲਾਲ ਦਇਆਲ ਗੁਲਾਲ[25] ਲਾਡਿਲੇ ਸਹਜਿ ਸਹਜਿ ਗੁਨ ਗਾਇਓ ॥ ੧ ॥ ਰਹਾਉ ॥ ਗੁਰ ਬਚਨਾਤਿ[26]

੧ ਅਨੰਦ ਦੇਂਦਾ ਹੈ।
੨ ਪਾਲਦਾ ਹੈ।
੩ ਪਿਤਾ।
੪ ਖੁਸ਼ੀਆਂ।
੫ ਬ੍ਰੇਰੀਅਤ. ਸੁਖ-ਸਾਂਦ।
੬ ਐਸੇ ਹਰੀ ਨੂੰ ਛਡ ਕੇ ਜੇ ਮਨੁਖ ਦੀ ਪੂਜਾ ਕਰੀਏ।
੭ ਲਾਜ ਨਾਲ ਲੂਣ ਵਤ ਹੋ ਜਾਈਦਾ ਹੈ, ਭਾਵ ਸ਼ਰਮ ਨਾਲ ਘੁਲ ੨ ਮਰੀਦਾ ਹੈ।
੮ ਗੁਣਾਂ ਦਾ ਖ਼ਜ਼ਾਨਾ।
੯ ਮੁਥਾਜੀ। ਸਾਰੀ ਮੁਥਾਜੀ ਦੂਰ ਹੋ ਗਈ।
੧੦ ਤਕੜੀ। ਮੇਰੇ ਪ੍ਰਭੂ ਦੀ ਓਟ ਤਕੜੀ ਹੈ।
੧੧ ਤੇਰੇ ਮਾਣ ਵਡਿਆਈ ਦੇ ਕਾਰਨ ਮੈਂ ਕਿਸੇ ਨੂੰ ਅੱਖਾਂ ਤਲੇ ਨਹੀਂ ਲਿਆਂਵਦਾ; ਯਥਾ 'ਆਂਖ ਤਰੇ ਨਹੀਂ ਆਨਜੋ' (ਸਵੈਯਾ ਪਾ: ੧੦)।
੧੨ ਪੱਖ, ਸਹਾਇਤਾ।
੧੩ ਦਵਾਈ।
੧੪ ਦਾਤੇ।
੧੫ [ਅ. ਲੜੀ, ਰਸੀ] ਫਾਹੀ, ਬੰਧਨ।
੧੬ ਬਹੁਤੇ।
੧੭ ਪਾਸ।
੧੮ ਜਿਥੇ ਕਿਥੇ, ਭਾਵ ਸਦਾ, ਤੈਨੂੰ ਯਾਦ ਕਰਦਾ ਹੈ।
੧੯ ਪਾਲਦਾ ਹੈਂ।
੨੦ ਰਜਾਂਦਾ ਹੈਂ।
੨੧ ਸਗਲੇ, ਸਾਰੇ।
੨੨ ਤੈਥੋਂ ਛੁਟਦਿਆਂ ਹੀ ਮਿਟੀ ਵਤ ਹੋ ਜਾਂਦਾ ਹੈ। ਰਵਾਰੈ=ਰਵਾਲ ਵਤ।
੨੩ ਸਾਰਦਾ ਹੈ, ਭਾਵ ਪੁਚਾਂਦਾ ਹੈ (ਸੁਣਨ ਵਾਲਿਆਂ ਤਕ)। ਦੇਖੋ ਪੰ. ੭੪੯, ਨੋਟ ੧੪।
੨੪ ਪਰੇ ਹੋ ਗਿਆ।
੨੫ [ਗੁਲੇ ਲਾਲਾ] ਬਹੁਤ ਲਾਲ।
੨੬ ਬਚਨਾਂ ਦਵਾਰਾ। "ਠਾਕੁਰ ਭੇਟੇ ਗੁਰ ਬਚਨਾਂਤਿ" (ਕਾਨੜਾ ਮ: ੫)।

---

* ਜਿਸ ਹਰੀ ਦੇ ਪਾਸ ਸਾਡੇ ਲਈ ਸਾਰੇ ਸੁਖ ਹਨ, ਉਸ ਨੂੰ ਛਡ ਕੇ ਮਨੁਖ ਦੀ ਪੂਜਾ ਕਰਨੀ ਵਿਅਰਥ ਹੈ।

† ਹਰੀ ਦੀ ਓਟ ਤਕੜੀ ਹੈ। ਉਸ ਦੇ ਮੁਕਾਬਲੇ ਤੇ ਹੋਰ ਕਿਸੇ ਦਾ ਆਸਰਾ ਕੁਝ ਨਹੀਂ।

‡ ਹਰੀ ਸਭ ਦੁਖ ਕਟਦਾ ਹੈ।

§ ਅਸਲ ਜੀਵਨ ਹਰੀ ਦੇ ਨਾ ਵਿਸਾਰਨ ਵਿਚ ਹੈ।

¶ ਹਰੀ ਸਿਮਰਨ ਵਿਚ ਹਰ ਤਰ੍ਹਾਂ ਦੇ ਅਨੰਦ ਹਨ।

ਕਮਾਤ ਕ੍ਰਿਪਾ ਤੇ ਬਹੁਰਿ[੧] ਨ ਕਤਹੂ ਧਾਇਓ॥ ਰਹਤ ਉਪਾਧਿ[੨] ਸਮਾਧਿ ਸੁਖ ਆਸਨ
[੩]ਭਗਤਿ ਵਛਲੁ ਗ੍ਰਿਹਿ ਪਾਇਓ ॥ ੧ ॥ [੪]ਨਾਦ ਬਿਨੋਦ ਕੋਡ ਆਨੰਦਾ ਸਹਜੇ
ਸਹਜਿ ਸਮਾਇਓ॥ ਕਰਨਾ ਆਪਿ ਕਰਾਵਨ ਆਪੇ ਕਹੁ ਨਾਨਕ ਆਪਿ
ਆਪਾਇਓ[੫] ॥ ੨ ॥ ੩੦ ॥ ੫੩ ॥ ਸਾਰਗ ਮਹਲਾ ੫ * ॥ ਅੰਮ੍ਰਿਤ ਨਾਮੁ
[੬]ਮਨਹਿ ਆਧਾਰ ॥ ਜਿਨਿ ਦੀਆ ਤਿਸ ਕੈ ਕੁਰਬਾਨੈ ਗੁਰ ਪੂਰੇ ਨਮਸਕਾਰੋ ॥
੧ ॥ ਰਹਾਉ ॥ ਬੂਝੀ ਤ੍ਰਿਸਨਾ ਸਹਜਿ ਸੁਹੇਲਾ[੭] ਕਾਮੁ ਕ੍ਰੋਧੁ ਬਿਖੁ ਜਾਰੋ[੮]॥ [੯]ਆਇ
ਨ ਜਾਇ ਬਸੈ ਇਹ ਠਾਹਰ ਜਹ ਆਸਨੁ ਨਿਰੰਕਾਰੋ ॥ ੧ ॥ ਏਕੈ ਪਰਗਟੁ ਏਕੈ
ਗੁਪਤਾ ਏਕੈ ਧੰਧੂਕਾਰੋ[੧੦] ॥ ਆਦਿ ਮਧਿ[੧੧] ਅੰਤਿ ਪ੍ਰਭੁ ਸੋਈ ਕਹੁ ਨਾਨਕ ਸਾਚੁ
ਬੀਚਾਰੋ ॥ ੨ ॥ ੩੧ ॥ ੫੪ ॥ ਸਾਰਗ ਮਹਲਾ ੫ † ॥ ਬਿਨੁ ਪ੍ਰਭ ਰਹਨੁ ਨ
ਜਾਇ ਘਰੀ[੧੨] ॥ ਸਰਬ ਸੂਖ ਤਾਹੂ ਕੈ ਪੂਰਨ [੧੩]ਜਾ ਕੈ ਸੁਖੁ ਹੈ ਹਰੀ ॥੧॥ਰਹਾਉ॥
ਮੰਗਲ ਰੂਪ ਪ੍ਰਾਨ ਜੀਵਨ ਧਨ ਸਿਮਰਤ ਅਨਦ ਘਨਾ[੧੪] ॥ ਵਡ ਸਮਰਥੁ ਸਦਾ
ਸਦ ਸੰਗੇ ਗੁਨ ਰਸਨਾ ਕਵਨ ਭਨਾ[੧੫] ॥ ੧ ॥ ਥਾਨ ਪਵਿਤ੍ਰਾ ਮਾਨ[੧੬] ਪਵਿਤ੍ਰਾ
ਪਵਿਤ੍ਰ ਸੁਨਨ ਕਹਨਹਾਰੇ ॥ ਕਹੁ ਨਾਨਕ ਤੇ ਭਵਨ[੧੭] ਪਵਿਤ੍ਰਾ [੧੮]ਜਾ ਮਹਿ ਸੰਤ
ਤੁਮ੍ਹਾਰੇ ॥੨॥੩੨॥੫੫॥ ਸਾਰਗ ਮਹਲਾ ੫ ‡॥ ਰਸਨਾ ਜਪਤੀ ਤੂਹੀ ਤੂਹੀ॥ ਮਾਤ
ਗਰਭ ਤੁਮਹੀ ਪ੍ਰਤਿਪਾਲਕ [੧੯]ਮ੍ਰਿਤ ਮੰਡਲ ਇਕ ਤੁਹੀ॥੧॥ਰਹਾਉ॥ ਤੁਮਹਿ ਪਿਤਾ
ਤੁਮਹੀ ਫੁਨਿ[੨੦] ਮਾਤਾ ਤੁਮਹਿ ਮੀਤ ਹਿਤ[੨੧] ਭ੍ਰਾਤਾ ॥ ਤੁਮ ਪਰਵਾਰ ਤੁਮਹਿ
ਆਧਾਰਾ[੨੨] ਤੁਮਹਿ [੨੩]ਜੀਅਪ੍ਰਾਨ ਦਾਤਾ ॥ ੧ ॥ ਤੁਮਹਿ ਖਜੀਨਾ[੨੪] ਤੁਮਹਿ
ਜਰੀਨਾ[੨੫] ਤੁਮ ਹੀ ਮਾਣਿਕ[੨੬] ਲਾਲਾ॥ ਤੁਮਹਿ ਪਾਰਜਾਤ[੨੭] ਗੁਰ ਤੇ ਪਾਏ ਤਉ
ਨਾਨਕ ਭੁਏ ਨਿਹਾਲਾ ॥ ੨ ॥ ੩੩ ॥ ੫੬ ॥ ਸਾਰਗ ਮਹਲਾ ੫ §॥ [੨੮]ਜਾਹੂ ਕਾਹੂ
ਅਪੁਨੋ ਹੀ ਚਿਤਿ ਆਵੈ॥ [੨੯]ਜੋ ਕਾਹੂ ਕੋ ਚੇਰੋ ਹੋਵਤ ਠਾਕੁਰ ਹੀ ਪਹਿ ਜਾਵੈ ॥੧॥
ਰਹਾਉ ॥ ਅਪਨੇ ਪਹਿ ਦੂਖ ਅਪਨੇ ਪਹਿ ਸੂਖਾ ਅਪੁਨੇ ਹੀ ਪਹਿ ਬਿਰਥਾ[੩੦] ॥
ਅਪੁਨੇ ਪਹਿ ਮਾਨੁ ਅਪੁਨੇ ਪਹਿ ਤਾਨਾ[੩੧] ਅਪਨੇ ਹੀ ਪਹਿ ਅਰਥਾ[੩੨] ॥੧॥ ਕਿਨ
ਹੀ ਰਾਜ ਜੋਬਨੁ ਧਨ ਮਿਲਖਾ ਕਿਨ ਹੀ ਬਾਪ ਮਹਤਾਰੀ[੩੩] ॥ ਸਰਬ ਥੋਕ ਨਾਨਕ
ਗੁਰ ਪਾਏ ਪੂਰਨ ਆਸ ਹਮਾਰੀ ॥ ੨ ॥ ੩੪ ॥ ੫੭ ॥ ਸਾਰਗ ਮਹਲਾ ੫ ¶ ॥ ਝੂਠੋ
ਮਾਇਆ ਕੋ ਮਦ ਮਾਨੁ॥ ਧ੍ਰੋਹ ਮੋਹ ਦੂਰਿ ਕਰਿ ਬਪੁਰੇ[੩੪] ਸੰਗਿ ਗੋਪਾਲਹਿ ਜਾਨੁ॥
੧ ॥ ਰਹਾਉ ॥ ਮਿਥਿਆ ਰਾਜ ਜੋਬਨ ਅਰੁ ਉਮਰੇ[੩੫] ਮੀਰ ਮਲਕ ਅਰੁ ਖਾਨ ॥
ਮਿਥਿਆ ਕਾਪਰ[੩੬] ਸੁਗੰਧ ਚਤੁਰਾਈ ਮਿਥਿਆ ਭੋਜਨ ਪਾਨ॥੧॥ [੩੭]ਦੀਨ ਬੰਧਰੋ
ਦਾਸ ਦਾਸਰੋ ਸੰਤਹ ਕੀ ਸਾਰਾਨ॥ ਮਾਂਗਨਿ ਮਾਂਗਉ ਹੋਇ ਅਚਿੰਤਾ ਮਿਲੁ ਨਾਨਕ

੧ ਮੁੜ ਕੇ, ਫੇਰ।

੨ ਭੁਲੇਖੇ ਦੇ ਦੁਖ। ਦੁਖ ਦੂਰ ਹੋ ਗਏ, ਸੁਖ ਦੀ ਸਮਾਧੀ ਵਿਚ ਟਿਕਾਉ ਮਿਲ ਗਿਆ।

੩ ਭਗਤੀ ਭਾਵ ਨੂੰ ਪਿਆਰਨ ਵਾਲਾ ਹਰੀ ਦਿਲ ਵਿਚੋਂ ਹੀ ਮਿਲ ਪਿਆ।

੪ ਰਾਗ ਤੇ ਤਮਸ਼ੇ, ਖੇਲ ਅਤੇ ਅਨੰਦ। ਦੇਖੋ ਪੰ. ੭, ਨੋਟ ੨੬, ੨੭, ੨੮।

੫ ਆਪ ਹੀ।

੬ ਮਨ ਦਾ ਆਸਰਾ।

੭ ਸੁਖੀ। ਪੂਰਨ ਅਡੋਲਤਾ ਦੀ ਹਾਲਤ ਵਿਚ ਸੁਖ ਮਾਣ ਰਿਹਾ ਹਾਂ।

੮ ਸਾੜੇ।

੯ ਐਸੀ ਥਾਂ ਵਸਦਾ ਹੈ, ਜਿਥੇਂ ਆਵਣ ਜਾਣਾ ਰਹਿ ਜਾਂਦਾ ਹੈ, ਅਤੇ ਜਿਥੇ ਨਿਰੰਕਾਰ ਦਾ ਆਪਣਾ ਠਿਕਾਣਾ ਹੈ।

੧੦ ਧੁੰਧੂਕਾਰ ਅਵਸਥਾ (ਨਿਰਗੁਣ ਰੂਪ) ਵਿਚ।

੧੧ ਵਿਚਕਾਰਲੇ ਸਮੇਂ ਵਿਚ।

੧੨ ਘੜੀ ਵੀ।

੧੩ ਜਿਨ੍ਹਾਂ ਨੇ ਹਰੀ ਨੂੰ ਹੀ ਆਪਣਾ ਸਖ ਬਣਾਇਆ ਹੈ।

੧੪ ਬਹੁਤਾ।

੧੫ ਉਚਾਰਾਂ। ਜੀਭ ਨਾਲ ਕਿਹੜੇ ਕਿਹੜੇ ਗੁਣ ਆਖਾਂ?

੧੬ ਮੰਨਣ ਵਾਲੇ।

੧੭ ਘਰ।

੧੮ ਜਿਥੇ।

੧੯ ਭਾਵ ਸੰਸਾਰ।

੨੦ ਫੇਰ, ਭੀ। ਮਾਤਾ ਭੀ ਤੂੰਹੀ ਹੈਂ।

੨੧ ਹਿਤੂ, ਮਿਤ੍ਰ।

੨੨ ਆਸਰਾ।

੨੩ ਜ਼ਿੰਦਗੀ ਦਣ ਵਾਲਾ।

੨੪ ਖਜ਼ਾਨਾ।

੨੫ ਜ਼ਰ, ਦੌਲਤ।

੨੬ ਰਤਨ, ਜਵਾਹਰ।

੨੭ ਇੰਦਰ ਦੇ ਬਾਗ਼ ਦਾ ਉਹ ਰੁਖ ਜੋ ਸਾਰੇ ਫਲ ਦਿੰਦਾ ਹੈ।

੨੮ ਜਿਥ ਕਿਥੈ। ਮਨੁਖ ਜਿਥੇ ਭੀ ਹੋਵੇ ਉਸ ਨੂੰ ਆਪਣਾ ਸੰਬੰਧੀ ਹੀ ਚੇਤੇ ਆਉਂਦਾ ਹੈ, ਭਾਵ ਉਸੇ ਪਾਸ ਜਾਣ ਦੀ ਕਰਦਾ ਹੈ, ਉਸੇ ਦੀ ਸਹਾਇਤਾ ਲੈਂਦਾ ਹੈ। ਇਸੇ ਤਰ੍ਹਾਂ ਹਰੀ ਸਭ ਦਾ ਹੈ, ਇਸ ਲਈ ਔਖ ਸੌਖ ਵੇਲੇ ਉਸੇ ਨੂੰ ਯਾਦ ਕਰਨਾ ਚਾਹੀਦਾ ਹੈ।

੨੯ ਜੋ ਕਿਸੇ ਦਾ ਸੇਵਕ ਹੁੰਦਾ ਹੈ, ਉਹ ਆਪਣੇ ਮਾਲਕ ਪਾਸ ਹੀ ਜਾਂਦਾ ਹੈ। ਇਸੇ ਤਰ੍ਹਾਂ ਹਰੀ ਸਭ ਦਾ ਮਾਲਕ ਹੈ, ਇਸ ਲਈ ਜੋ ਉਸ ਦਾ ਸੇਵਕ ਹੋਣਾ ਚਾਹੇ, ਉਹ ਹਰੀ ਪਾਸ ਹੀ ਜਾਵੇ।

੩੦ ਦਿਲ ਦਾ ਹਾਲ।

੩੧ ਤਾਣ, ਤਾਕਤ।

੩੨ ਲੋੜਾਂ।

੩੩ ਮਾਤਾ।

੩੪ ਹੇ ਵਿਚਾਰੇ!

੩੫ ਉਮਰਾ=ਅਮੀਰ ਦਾ ਬਹੁਵਚਨ, ਸਰਦਾਰ। ਦੇਖੋ ਪੰ. ੬੪, ਨੋਟ ੧੯।

੩੬ ਕਪੜੇ।

੩੭ ਹੇ ਦੀਨ ਬੰਧੁ, ਮੈਂ ਤੇਰੇ ਦਾਸਾਂ ਦਾ ਦਾਸ ਹਾਂ ਤੇ ਸੰਤਾਂ ਦੀ ਸ਼ਰਨ ਹਾਂ। (ਸ੍ਰੀ ਕਰਤਾਰ ਪੁਰ ਵਾਲੀ ਬੀੜ ਵਿਚ ਪਾਠ 'ਦੀਨ ਬੰਦਰੋ' ਹੈ।)

---

* ਹਰੀ-ਨਾਮ ਗ੍ਰਹਿਨ ਕਰਨ ਨਾਲ ਪਾਪ ਵਾਲੀ ਬ੍ਰਿਤੀ ਦੂਰ ਹੋ ਜਾਂਦੀ ਹੈ, ਅਤੇ ਮਨ ਪੂਰਨ ਅਡੋਲਤਾ ਤੇ ਸ਼ਾਂਤੀ ਵਾਲੀ ਹਾਲਤ ਵਿਚ ਹਰ ਵਕਤ ਹਰੀ ਨੂੰ ਅੰਗ-ਸੰਗ ਮਹਸੂਸ ਕਰਦਾ ਹੈ।

† ਪੂਰਨ ਸੁਖ ਹਰੀ ਸਿਮਰਨ ਵਿਚ ਹੈ।

‡ ਹਰੀ ਮਨੁਖ ਲਈ ਸਭ ਕੁਝ ਹੈ।

§ ਮਨੁਖ ਸੁਖ ਦੁਖ ਵੇਲੇ ਆਪਣੇ ਸੰਬੰਧੀ ਪਾਸ ਹੀ ਜਾਂਦਾ ਹੈ। ਕੋਈ ਮਾਪਿਆਂ ਪਾਸ ਜਾਂਦਾ ਹੈ ਤੇ ਕੋਈ ਆਪਣੇ ਰਾਜ ਮਾਲ ਦਾ ਆਸਰਾ ਤਕਦਾ ਹੈ, ਪਰ ਮੈਂ ਗੁਰੂ ਘਰ ਦਾ ਆਸਰਾ ਤਕਦਾ ਹਾਂ ਜਿਥੇਂ ਮੈਨੂੰ ਸਰਬ-ਇਛਾ ਪੂਰਨ ਕਰਨ ਵਾਲਾ ਹਰੀ ਮਿਲਿਆ ਹੈ।

¶ ਰਾਜ ਮਾਲ ਦੇ ਆਸਰੇ ਬਿਰਥੇ ਹਨ। ਮੈਂ ਤਾਂ ਹਰੀ ਦੀ ਸ਼ਰਨ ਹੀ ਮੰਗਾਂ ਗਾ।

ਕੇ ਹਰਿ ਪ੍ਰਾਨ ॥ ੨ ॥ ੩੫ ॥ ੫੮ ॥ ਸਾਰਗ ਮਹਲਾ ੫ * ॥ [੧]ਅਪੁਨੀ ਇਤਨੀ ਕਛੂ ਨ ਸਾਰੀ ॥ ਅਨਿਕ ਕਾਜ ਅਨਿਕ ਧਾਵਰਤਾ[੨] [੩]ਉਰਝਿਓ ਆਨ ਜੰਜਾਰੀ ॥ ੧ ॥ ਰਹਾਉ ॥ [੪]ਦਿਉਸ ਚਾਰਿ ਕੇ ਦੀਸਹਿ ਸੰਗੀ ਊਹਾਂ ਨਾਹੀ ਜਹ ਭਾਰੀ ॥ ਤਿਨ ਸਿਉ [੫]ਰਾਚਿ ਮਾਚਿ ਹਿਤੁ ਲਾਇਓ ਜੋ ਕਾਮਿ ਨਹੀ ਗਾਵਾਰੀ ॥ ੧ ॥ ਹਉ ਨਾਹੀ ਨਾਹੀ ਕਿਛੁ ਮੇਰਾ ਨਾ ਹਮਰੋ [੬]ਬਸੁ ਚਾਰੀ ॥ [੭]ਕਰਨ ਕਰਾਵਨ ਨਾਨਕ ਕੇ ਪ੍ਰਭ ਸੰਤਨ ਸੰਗਿ ਉਧਾਰੀ ॥ ੨ ॥ ੩੬ ॥ ੫੯ ॥ ਸਾਰਗ ਮਹਲਾ ੫ † ॥ ਮੋਹਨੀ[੮] ਮੋਹਤ ਰਹੈ ਨ ਹੋਰੀ[੯] ॥ [੧੦]ਸਾਧਿਕ ਸਿਧ ਸਗਲ ਕੀ ਪਿਆਰੀ ਤੁਟੈ ਨ [੧੧]ਕਾਹੂ ਤੋਰੀ ॥੧॥ਰਹਾਉ॥ [੧੨]ਖਟੁ ਸਾਸਤ੍ਰ ਉਚਰਤ ਰਸਨਾਗਰ[੧੩] ਤੀਰਥ ਗਵਨ [੧੪]ਨ ਥੋਰੀ ॥ ਪੂਜਾ ਚਕ੍ਰ[੧੫] ਬਰਤ ਨੇਮ ਤਪੀਆ ਊਹਾ [੧੬]ਗੈਲਿ ਨ ਛੋਰੀ ॥੧॥ [੧੭]ਅੰਧ ਕੂਪ ਮਹਿ ਪਤਿਤ ਹੋਤ ਜਗੁ ਸੰਤਹੁ ਕਰਹੁ ਪਰਮ ਗਤਿ ਮੋਰੀ ॥ ਸਾਧ ਸੰਗਤਿ ਨਾਨਕ ਭਇਓ ਮੁਕਤਾ ਦਰਸਨੁ ਪੇਖਤ ਭੋਰੀ[੧੮] ॥ ੨ ॥ ੩੭ ॥ ੬੦ ॥ ਸਾਰਗ ਮਹਲਾ ੫‡॥ ਕਹਾ ਕਰਹਿ ਰੇ ਖਾਟਿ ਖਾਟੁਲੀ[੧੯]॥ [੨੦]ਪਵਨਿ ਅਫਾਰ ਤੋਰ ਚਾਮਰੋ ਅਤਿ ਜਜਰੀ ਤੇਰੀ ਰੇ ਮਾਟੁਲੀ ॥੧॥ਰਹਾਉ॥ [੨੧]ਊਹੀ ਤੇ ਹਰਿਓ ਊਹਾ ਲੇ ਧਰਿਓ ਜੈਸੇ ਬਾਸਾ ਮਾਸ ਦੇਤ ਝਾਟੁਲੀ ॥ ਦੇਵਨਹਾਰੁ ਬਿਸਾਰਿਓ ਅੰਧੁਲੇ ਜਿਉ ਸਫਰੀ[੨੨] ਉਦਰੁ ਭਰੈ ਬਹਿ ਹਾਟੁਲੀ ॥ ੧ ॥ ਸਾਦ ਬਿਕਾਰ ਬਿਕਾਰ ਝੂਠ ਰਸ [੨੩]ਜਹ ਜਾਨੋ ਤਹ ਭੀਰ ਬਾਟੁਲੀ ॥ ਕਹੁ ਨਾਨਕ ਸਮਝੁ ਰੇ ਇਆਨੇ ਆਜੁ ਕਾਲਿ ਖੁਲੈ ਤੇਰੀ ਗਾਂਠੁਲੀ[੨੪] ॥ ੨ ॥ ੩੮ ॥ ੬੧ ॥ ਸਾਰਗ ਮਹਲਾ ੫ § ॥ [੨੫]ਗੁਰ ਜੀਉ ਸੰਗਿ ਤੁਹਾਰੈ ਜਾਨਿਓ ॥ [੨੬]ਕੋਟਿ ਜੋਧ ਉਆ ਕੀ ਬਾਤ ਨ ਪੁਛੀਅ ਤਾਂ ਦਰਗਹ ਭੀ ਮਾਨਿਓ ॥ ੧ ॥ ਰਹਾਉ ॥ [੨੭]ਕਵਨ ਮੂਲੁ ਪ੍ਰਾਨੀ ਕਾ ਕਹੀਐ ਕਵਨ ਰੂਪੁ ਦ੍ਰਿਸਟਾਨਿਓ ॥ [੨੮]ਜੋਤਿ ਪ੍ਰਗਾਸ ਭਈ ਮਾਟੀ ਸੰਗਿ ਦੁਲਭ ਦੇਹ ਬਖਾਨਿਓ ॥ ੧ ॥ ਤੁਮ ਤੇ ਸੇਵ ਤੁਮ ਤੇ ਜਪ ਤਾਪਾ ਤੁਮ ਤੇ ਤਤੁ ਪਛਾਨਿਓ ॥ [੨੯]ਕਰੁ ਮਸਤਕਿ ਧਰਿ ਕਟੀ ਜੇਵਰੀ[੩੦] ਨਾਨਕ [੩੧]ਦਾਸ ਦਸਾਨਿਓ ॥ ੨ ॥ ੩੯ ॥ ੬੨ ॥ ਸਾਰਗ ਮਹਲਾ ੫ ¶ ॥ ਹਰਿ ਹਰਿ ਦੀਓ ਸੇਵਕ ਕਉ ਨਾਮ ॥ ਮਾਨਸੁ ਕਾ ਕੋ ਬਪੁਰੋ[੩੨] ਭਾਈ ਜਾ ਕ ਰਾਖਾ ਰਾਮ ॥ ੧ ॥ ਰਹਾਉ ॥ ਆਪਿ ਮਹਾਜਨੁ[੩੩] ਆਪੇ ਪੰਚਾ[੩੪] ਆਪਿ ਸੇਵਕ ਕੈ ਕਾਮ ॥ ਆਪੇ ਸਗਲੇ ਦੂਤ [੩੫]ਬਿਦਾਰੇ ਠਾਕੁਰ ਅੰਤਰਜਾਮ ॥੧॥ ਆਪ ਪਤਿ ਰਾਖੀ ਸੇਵਕ ਕੀ ਆਪਿ [੩੬]ਕੀਓ ਬੰਧਾਨ ॥ ਆਦਿ ਜੁਗਾਦਿ ਸੇਵਕ ਕੀ ਰਾਖੈ ਨਾਨਕ ਕੋ ਪ੍ਰਭੁ ਜਾਨ ॥ ੨ ॥ ੪੦ ॥ ੬੩ ॥ ਸਾਰਗ ਮਹਲਾ ੫ + ॥ ਤੂ ਮੇਰੇ ਮੀਤ ਸਖਾ[੩੭] ਹਰਿ ਪ੍ਰਾਨ ॥ ਮਨੁ ਧਨੁ ਜੀਉ ਪਿੰਡੁ ਸਭੁ ਤੁਮਰਾ ਇਹੁ

੧ ਆਪਣੀ ਤਾਂ ਇਸ ਜੀਵ ਨੇ ਥੋੜੀ ਵੀ ਨਾ ਸੰਭਾਲੀ. ਭਾਵ ਆਪਣਾ ਕੁਝ ਨਾ ਸਵਾਰਿਆ।
੨ ਦੌੜ ਭਜ।
੩ ਹੋਰ ਜੰਜਾਲਾਂ ਵਿਚ ਉਰਝਿਆ (ਫਸਿਆ) ਹੈ।
੪ ਚਾਰ ਦਿਨਾਂ ਦੇ ਜੋ ਸੰਗੀ ਦਿਸਦੇ ਹਨ ਓਹ ਓਥੇ ਸਾਥ ਨਹੀਂ ਦਿੰਦੇ ਜਿਥੇ ਭਾਰੀ ਔਕੜ ਆ ਬਣੇ।
੫ ਉਨ੍ਹਾਂ ਲੋਕਾਂ ਨਾਲ ਰਚ ਕੇ ਮਚ ਕੇ ਪਿਆਰ ਲਾਇਆ ਹੈ ਜੋ ਮੂਰਖ ਕਿਸੇ ਕੰਮ ਦੇ ਨਹੀਂ।
੬ ਵਸ ਤੇ ਚਾਰਾ।
੭ ਹੇ ਮੇਰੇ ਸਰਬ-ਸਮ੍ਰਥ ਹਰੀ! ਮੈਨੂੰ ਸੰਤਾਂ ਦੀ ਸੰਗਤਿ ਦੁਆਰਾ ਤਾਰ ਲਓ।
੮ ਮਾਇਆ।
੯ ਹੋੜੀ, ਰੋਕੀ ਹੋਈ। ਮਾਇਆ ਮਨੁਖ ਨੂੰ ਮੋਂਹਦੀ ਰਹਿੰਦੀ ਹੈ ਅਤੇ ਕਿਸੇ ਦੀ ਰੋਕੀ ਰੁਕਦੀ ਨਹੀਂ।
੧੦ ਸਾਧਨਾ ਕਰਨ ਵਾਲੇ ਸਾਰੇ ਜੋਗੀ ਲੋਕ ਭੀ ਇਸ ਨੂੰ ਪਿਆਰਦੇ ਹਨ।
੧੧ ਕਿਸੇ ਦੀ ਤੋੜੀ ਹੋਈ।
੧੨ ਵੇਖੋ ਪੰ. ੧੧੩੦, ਨੋਟ ੯।
੧੩ [ਰਸਨਾ-ਅਗ੍ਰ] ਰਸਨਾ ਨਾਲ, ਭਾਵ ਜ਼ਬਾਨੀ।
੧੪ ਥੋੜੀ ਨਾ ਹੋਈ। ਭਾਵ ਇਨ੍ਹਾਂ ਕਰਮ-ਕਾਂਡੀ ਢੰਗਾਂ ਨਾਲ ਵੀ ਮੁਕੀ ਨਹੀਂ ਹੈ।
੧੫ ਵੇਖੋ ਪੰ. ੧੧੫੧, ਨੋਟ ੧੯।
੧੬ ਪਿਛਾ ਨਹੀਂ ਛਡਦੀ।
੧੭ ਮਾਇਆ-ਮੋਹ ਦੇ ਹਨੇਰੇ ਖੂਹ ਵਿਚ ਜਗਤ ਡਿਗਦਾ ਹੈ।
੧੮ ਥੋੜਾ ਜੇਹਾ (ਦਰਸ਼ਨ ਕਰ ਕੇ)।
੧੯ ਖਟੀ। ਕੀ ਕਰਦਾ ਹੈਂ ਖਟੀ ਖਟ ਕੇ?
੨੦ ਤੇਰਾ ਚਮੜਾ ਹਵਾ ਨਾਲ ਭਰਿ ਕੇ ਫੁਲ ਗਿਆ ਹੈ ਤੇ ਸਰੀਰ ਰੂਪ ਮਟੀ ਜਰਜਰੀ (ਪੁਰਾਣੀ) ਹੋ ਗਈ ਹੈ।
੨੧ ਇਥੋਂ ਚੁਕ ਕੇ ਓਥੇ ਜਾ ਰਖਦਾ ਹੈਂ, ਜਿਵੇਂ ਬਾਜ਼ਾ (ਪੰਛੀ) ਲਾਲਚ ਵਿਚ ਮਾਸ ਝਪਟ ਮਾਰ ਕੇ ਲੈ ਜਾਂਦਾ ਹੈ।
੨੨ ਰਾਹੀ। ਜਿਵੇਂ ਰਾਹੀ ਹਟੀ ਤੇ ਬੈਠ ਢਿਡ ਭਰ ਲੈਂਦਾ ਹੈ।
੨੩ ਜਿਥੇ ਤੂੰ ਅੰਤ ਜਾਣਾ ਹੈ ਉਹ ਰਸਤਾ ਭੀੜਾ (ਔਖਾ) ਹੈ।
੨੪ ਪ੍ਰਾਣਾਂ ਦੀ ਗੰਢ। ਭਾਵ ਮੌਤ ਆ ਰਹੀ ਹੈ।
੨੫ ਹੇ ਗੁਰੂ ਜੀ! ਤੁਹਾਡੀ ਸੰਗਤ ਵਿਚ ਹਰੀ ਨੂੰ ਜਾਣਿਆ ਹੈ।
੨੬ ਕ੍ਰੋੜਾਂ ਜੋਧੇ ਫਿਰਦੇ ਹਨ, ਉਹਨਾਂ ਦੀ ਕੋਈ ਪ੍ਰਵਾਹ ਨਹੀਂ ਕਰਦਾ, ਪਰ ਸਾਡੀ ਤੂੰ ਦਰਗਾਹ ਵਿਚ ਇਜ਼ਤ ਬਣਾ ਦਿਤੀ ਹੈ।
੨੭ ਇਸ ਦੇ ਮੁਢ ਦੀ ਅਸਲੀਅਤ ਕੀ ਹੈ (ਰਕਤ ਬੂੰਦ ਤੋਂ ਬਣਿਆ ਹੈ), ਤੇ ਕੀ ਰੂਪ ਬਣਿਆ ਦਿਸਦਾ ਹੈ, ਭਾਵ ਕਿੰਨੇ ਤੁਛ ਮੂਲ ਤੋਂ ਕਿਹਾ ਚੰਗਾ ਰੂਪ ਬਣਿਆ ਹੈ! ਵੇਖੋ ਪੰ. ੨੯੬, ਨੋਟ ੨੮।
੨੮ ਇਸ ਮਿਟੀ ਦੇ ਸਰੀਰ ਅੰਦਰ ਜੋਤ ਦਾ ਪ੍ਰਕਾਸ਼ ਹੋਇਆ ਤਾਂ ਇਹ ਦੁਰਲਭ ਦੇਹ ਅਖਵਾਣ ਲਗੀ।
੨੯ ਹੱਥ ਮਥੇ ਤੇ।
੩੦ ਰੱਸੀ, ਫਾਹੀ।
੩੧ ਦਾਸਾਂ ਦਾ ਦਾਸ ਬਣਾ ਦਿੱਤਾ।
੩੨ ਵਿਚਾਰਾ।
੩੩ ਮੁਖੀਆ। ਵੇਖੋ ਪ. ੧੧੧੭, ਨੋਟ ੨।
੩੪ ਮੁਖੀਆ।
੩੫ [ਵਿਦਾਰਣ ਕੀਤੇ, ਪਾੜੇ] ਨਾਸ ਕੀਤੇ ਅੰਦਰ ਦੀਆਂ ਜਾਨਣ ਵਾਲੇ ਮਾਲਕ ਨੇ।
੩੬ ਸਥਿਰਤਾ ਦਿਤੀ।
੩੭ ਮਿਤ੍ਰ।

---

* ਮਨੁਖ ਆਪਣੇ ਭਲੇ ਦੀ ਨਹੀਂ ਸੋਚਦਾ ਤੇ ਨਿਕੰਮਿਆਂ ਸਾਥੀਆਂ ਨਾਲ ਰਲ ਕੇ ਵਿਅਰਥ ਕੰਮਾਂ ਵਿਚ ਰੁਝਿਆ ਰਹਿੰਦਾ ਹੈ। ਉਸ ਨੂੰ ਚਾਹੀਦਾ ਹੈ ਕਿ ਨਿਰਮਾਣ ਹੋ ਕੇ ਸੰਤਾਂ ਦੀ ਸੰਗਤਿ ਰਾਹੀਂ ਹਰੀ ਵਾਲੇ ਪਾਸੇ ਰੁਚੀ ਲਾਵੇ।

† ਮਨੁਖ ਮਾਇਆ ਮੋਹ ਵਿਚ ਪਿਆ ਰਹਿੰਦਾ ਹੈ, ਜਿਸ ਤੋਂ ਵਡੇ ੨ ਤਪੀਸਰ ਤੇ ਕਰਮ-ਕਾਂਡੀ ਭੀ ਨਹੀਂ ਬਚ ਸਕੇ। ਬਚਾਉ ਕੇਵਲ ਸਾਧ-ਸੰਗਤਿ ਦੇ ਰਾਹੀਂ ਹਰੀ-ਦਰਸ਼ਨ ਦੀ ਤਾਂਘ ਵਿਚ ਹੈ।

‡ ਮਨੁਖ ਆਪਣੇ ਤੁੱਛ ਸਰੀਰ ਦੀ ਚੇਸ਼ਟਾ ਵਿਚ ਲਗਾ ਹੋਇਆ ਮਾਇਕ ਪਦਾਰਥਾਂ ਦਾ ਲਾਲਚ ਕਰਦਾ ਹੈ, ਪਰ ਮੌਤ ਛੇਤੀ ਆ ਕੇ ਉਸ ਨੂੰ ਦਸ ਦਿੰਦੀ ਹੈ ਕਿ ਇਹ ਸਵਾਦ ਝੂਠੇ ਸਨ ਤੇ ਅਸਲੀ ਜੀਵਨ ਵਲ ਲਿਜਾਣ ਵਾਲੇ ਨਹੀਂ ਸਨ।

§ ਹਰੀ ਦੀ ਕਿਰਪਾ ਵਲ ਧਿਆਨ ਦੁਆਂਦੇ ਹਨ ਕਿ ਮਨੁਖ ਕਿਸ ਤੁਛ ਮਿਟੀ ਦਾ ਬਣਿਆ ਹੈ, ਪਰ ਹਰੀ ਦੀ ਜੋਤਿ ਦੇ ਪ੍ਰਵੇਸ਼ ਕਰਨ ਨਾਲ ਕਿਸ ਰੂਪ ਦਾ ਮਾਲਕ, ਕੈਸਾ ਗਿਆਨ ਧਿਆਨ ਕਰਨ ਵਾਲਾ ਬਣਿਆ ਹੈ।

¶ ਹਰੀ ਨੂੰ ਇਕ ਆਦਰਸ਼ਕ ਮਾਲਕ ਦਸ ਕੇ ਮਨੁਖ ਨੂੰ ਉਸ ਦਾ ਸੇਵਕ ਬਣਨ ਲਈ ਪ੍ਰੇਰਦੇ ਹਨ।

+ ਸਨਮੁਖ ਹੋ ਕੇ ਗੁਣ ਗਾਉਂਦੇ ਹਨ।

[੧]ਤਨੁ ਸੀਤੋ ਤੁਮਰੈ ਧਾਨ ॥ ੧ ॥ ਰਹਾਉ ॥ ਤੁਮ ਹੀ ਦੀਏ ਅਨਿਕ ਪ੍ਰਕਾਰਾ ਤੁਮ ਹੀ ਦੀਏ ਮਾਨ ॥ ਸਦਾ ਸਦਾ ਤੁਮ ਹੀ ਪਤਿ ਰਾਖਹੁ [੨]ਅੰਤਰਜਾਮੀ ਜਾਨ ॥ ੧ ॥ ਜਿਨ ਸੰਤਨ ਜਾਨਿਆ ਤੂ ਠਾਕੁਰ ਤੇ ਆਏ ਪਰਵਾਨ ॥ ਜਨ ਕਾ ਸੰਗੁ ਪਾਈਐ ਵਡਭਾਗੀ ਨਾਨਕ ਸੰਤਨ ਕੈ ਕੁਰਬਾਨ ॥ ੨ ॥ ੪੧ ॥ ੬੪ ॥ ਸਾਰਗ ਮਹਲਾ ੫ * ॥ [੩]ਕਰਹੁ ਗਤਿ ਦਇਆਲ ਸੰਤਹੁ ਮੋਰੀ ॥ ਤੁਮ ਸਮਰਥ ਕਾਰਨ ਕਰਨਾ ਤੂਟੀ ਤੁਮ ਹੀ ਜੋਰੀ[੪] ॥ ੧ ॥ ਰਹਾਉ ॥ ਜਨਮ ਜਨਮ ਕੇ ਬਿਖਈ[੫] ਤੁਮ ਤਾਰੇ ਸੁਮਤਿ ਸੰਗਿ ਤੁਮਾਰੈ ਪਾਈ ॥ [੬]ਅਨਿਕ ਜੋਨਿ ਭ੍ਰਮਤੇ ਪ੍ਰਭ ਬਿਸਰਤ ਸਾਸਿ ਸਾਸਿ ਹਰਿ ਗਾਈ ॥੧॥ ਜੋ ਜੋ ਸੰਗਿ ਮਿਲੇ ਸਾਧੂ ਕੈ ਤੇ ਤੇ [੭]ਪਤਿਤ ਪੁਨੀਤਾ॥ ਕਹੁ ਨਾਨਕ ਜਾ ਕੇ ਵਡ ਭਾਗਾ ਤਿਨਿ [੮]ਜਨਮੁ ਪਦਾਰਥੁ ਜੀਤਾ ॥੨॥੪੨॥੬੫॥ ਸਾਰਗ ਮਹਲਾ ੫ † ॥ ਠਾਕੁਰ ਬਿਨਤੀ ਕਰਨ ਜਨੁ ਆਇਓ ॥ ਸਰਬ ਸੂਖ [੯]ਆਨੰਦ ਸਹਜ ਰਸ [੧੦]ਸੁਨਤ ਤੁਹਾਰੋ ਨਾਇਓ ॥੧॥ ਰਹਾਉ॥ [੧੧]ਕ੍ਰਿਪਾ ਨਿਧਾਨ ਸੂਖ ਕੇ ਸਾਗਰ ਜਸੁ ਸਭ ਮਹਿ ਜਾ ਕੋ ਛਾਇਓ ॥ [੧੨]ਸੰਤਸੰਗਿ ਰੰਗ ਤੁਮ ਕੀਏ ਅਪਨਾ ਆਪੁ ਦ੍ਰਿਸਟਾਇਓ ॥ ੧ ॥ ਨੈਨਹੁ ਸੰਗਿ ਸੰਤਨ ਕੀ ਸੇਵਾ ਚਰਨ ਝਾਰੀ ਕੇਸਾਇਓ[੧੩] ॥ ਆਠ ਪਹਰ ਦਰਸਨੁ ਸੰਤਨ ਕਾ ਸੁਖੁ ਨਾਨਕ ਇਹੁ ਪਾਇਓ ॥੨॥ ੪੩ ॥ ੬੬ ॥ ਸਾਰਗ ਮਹਲਾ ੫ ‡ ॥ ਜਾ ਕੀ ਰਾਮਨਾਮ ਲਿਵ ਲਾਗੀ ॥ [੧੪]ਸਜਨੁ ਸੁਰਿਦਾ ਸੁਹੇਲਾ ਸਹਜੇ ਸੋ ਕਹੀਐ ਬਡਭਾਗੀ ॥ ੧ ॥ ਰਹਾਉ॥ [੧੫]ਰਹਿਤ ਬਿਕਾਰ [੧੬]ਅਲਪ ਮਾਇਆ ਤੇ [੧੭]ਅਹੰ ਬੁਧਿ ਬਿਖੁ ਤਿਆਗੀ ॥ ਦਰਸ ਪਿਆਸ ਆਸ ਏਕਹਿ ਕੀ ਟੇਕ [੧੮]ਹੀਐਂ ਪ੍ਰਿਅ ਪਾਗੀ ॥੧॥ ਅਚਿੰਤ ਸੋਇ ਜਾਗਨੁ ਉਠਿ ਬੈਸਨੁ [੧੯]ਅਚਿੰਤ ਹਸਤ ਬੈਰਾਗੀ ॥ ਕਹੁ ਨਾਨਕ ਜਿਨਿ ਜਗਤੁ ਠਗਾਨਾ ਸੁ ਮਾਇਆ ਹਰਿ ਜਨ ਠਾਗੀ ॥ ੨ ॥ ੪੪ ॥ ੬੭ ॥ ਸਾਰਗ ਮਹਲਾ ੫ § ॥ ਅਬ ਜਨ ਊਪਰਿ [੨੦]ਕੋ ਨ ਪੁਕਾਰੈ ॥ [੨੧]ਪੂਕਾਰਨ ਕਉ ਜੋ ਉਦਮੁ ਕਰਤਾ ਗੁਰੁ ਪਰਮੇਸਰੁ ਤਾ ਕਉ ਮਾਰੈ ॥ ੧ ॥ ਰਹਾਉ ॥ ਨਿਰਵੈਰੈ ਸੰਗਿ ਵੈਰੁ ਰਚਾਵੈ ਹਰਿ ਦਰਗਹ ਓਹੁ ਹਾਰੈ ॥ ਆਦਿ ਜੁਗਾਦਿ ਪ੍ਰਭ ਕੀ ਵਡਿਆਈ ਜਨ ਕੀ [੨੨]ਪੈਜ ਸਵਾਰੈ ॥ ੧ ॥ ਨਿਰਭਉ ਭਏ ਸਗਲ ਭਉ ਮਿਟਿਆ [੨੩]ਚਰਨ ਕਮਲ ਆਧਾਰੈ ॥ ਗੁਰ ਕੈ ਬਚਨਿ ਜਪਿਓ ਨਾਉ ਨਾਨਕ ਪ੍ਰਗਟ ਭਇਓ ਸੰਸਾਰੈ ॥ ੨ ॥ ੪੫ ॥ ੬੮ ॥ ਸਾਰਗ ਮਹਲਾ ੫ ¶ ॥ ਹਰਿ ਜਨ ਛੋਡਿਆ ਸਗਲਾ ਆਪੁ[੨੪] ॥ [੨੫]ਜਿਉ ਜਾਨਹੁ ਤਿਉ ਰਖਹੁ ਗੁਸਾਈ ਪੇਖਿ ਜੀਵਾਂ ਪਰਤਾਪੁ ॥ ੧ ॥ ਰਹਾਉ ॥ ਗੁਰ ਉਪਦੇਸਿ ਸਾਧ ਕੀ ਸੰਗਤਿ ਬਿਨਸਿਓ ਸਗਲ ਸੰਤਾਪੁ[੨੬] ॥ ਮਿਤ੍ਰ ਸਤ੍ਰ

੧ ਇਹ ਸਰੀਰ ਤੇਰੇ ਹੀ ਦਾਨ ਨਾਲ ਸੀਤਾ (ਬਣਿਆ) ਹੈ।

੨ ਹੇ ਅੰਦਰ ਦੀਆਂ ਜਾਣਨ ਵਾਲੇ, ਜਾਣੀ ਜਾਣ! ਵੇਖੋ ਪੰ. ੪੩, ਨੋਟ ੨੧।

੩ ਹੇ ਦਿਆਲੂ ਸੰਤੋ! ਮੇਰੀ ਮੁਕਤੀ ਕਰੋ।

੪ ਜੋੜੀ।

੫ ਵਿਸ਼ੇਈ, ਵਿਕਾਰੀ।

੬ ਜਿਹੜੇ ਕਈ ਜਨਮ ਹਰੀ ਨੂੰ ਵਿਸਾਰ ਕੇ ਪਏ ਭਟਕਦੇ ਸਨ, ਓਹ (ਹੁਣ ਤੁਹਾਡੀ ਕਿਰਪਾ ਨਾਲ) ਦਮ ਬਦਮ ਹਰੀ-ਗੁਣ ਗਾਂਦੇ ਪਏ ਹਨ।

੭ ਪਤਿਤਾਂ ਤੋਂ ਪਵਿੱਤਰ ਹੋ ਗਏ।

੮ ਜਨਮ ਜਿਹੀ ਅਮੋਲਕ ਵਸਤ ਪ੍ਰਾਪਤ ਕਰ ਲਈ, ਜੀਵਣ ਜੈਸਾ ਉਤਮ ਚਾਹੀਦਾ ਸੀ ਬਣਾ ਲਿਆ।

੯ ਸਹਜ-ਅਨੰਦ ਦਾ ਸੁਆਦ (ਮਾਣਿਆ)। ਵੇਖੋ ਪੰ. ੧੧੧੨, ਨੋਟ ੩।

੧੦ ਤੇਰਾ ਨਾਮ ਸੁਣਨ ਨਾਲ।

੧੧ ਮਿਹਰ ਦੇ ਭੰਡਾਰ!

੧੨ ਸੰਤਾਂ ਦੀ ਸੰਗਤ ਵਿਚ ਤੁਸੀਂ ਅਨੰਦ-ਕੇਲ ਕਰਦੇ ਹੋ ਤੇ ਆਪਣਾ ਆਪ ਦਿਖਾ ਦਿੰਦੇ ਹੋ।

੧੩ ਕੇਸਾਂ ਨਾਲ।

੧੪ ਉਹ ਦਿਲੀ ਸਜਨ ਹੈ ਤੇ ਸਹਜੇ ਹੀ ਸੋਖਾ ਹੋਇਆ ਹੈ। ਸੁਰਿਦਾ=ਸੁਹਿਰਦ, ਦਿਲੋਂ ਚਾਹਣ ਵਾਲਾ।

੧੫ ਵਿਕਾਰ-ਰਹਿਤ, ਬੁਰਾਈਆਂ ਤੋਂ ਬਰੀ।

੧੬ ਅਲਿਪਤ ਮਾਇਆ ਤੋਂ।

੧੭ ਹੰਕਾਰ ਵਾਲੀ ਬੁਧੀ ਦੀ ਜ਼ਹਿਰ।

੧੮ ਹਿਰਦੇ ਵਿਚ ਪਿਆਰੇ ਦੇ ਚਰਨਾਂ ਦੀ ਟੇਕ ਹੈ। ਪਾਗੀ=ਪਗਾਂ ਦੀ, ਚਰਨਾਂ ਦੀ।

੧੯ ਬੇਫ਼ਿਕਰ ਹੋ ਕੇ ਹਸਦੇ ਜਾਂ ਰੋਂਦੇ ਹਨ, ਭਾਵ ਦੁਖ ਸੁਖ ਵਿਚ ਬੇਫ਼ਿਕਰ ਰਹਿੰਦੇ ਹਨ। 'ਬੈਰਾਗ' ਕਰਨਾ 'ਹਸਣ' ਦੇ ਮੁਕਾਬਲੇ ਤੇ ਆਇਆ ਹੈ; ਜਿਵੇਂ "ਸਹਜਿ ਬੈਰਾਗੁ ਸਹਜੇ ਹੀ ਹਸਨਾ" (ਗੌੜੀ, ਮ: ੫), ਪੰ. ੨੩੬, ਫੁਟ ਨੋਟ †।

੨੦ ਕੋਈ ਸ਼ਿਕਾਇਤ ਨਹੀਂ ਕਰਦਾ, ਬਰਖ਼ਿਲਾਫ਼ ਨਹੀਂ ਬੋਲਦਾ।

੨੧ ਜਿਹੜਾ ਕੋਈ ਹਰੀ-ਜਨ ਉਤੇ ਰਾਜ-ਦਰਬਾਰ ਵਿਚ ਜਾ ਕੇ ਸ਼ਕਾਇਤ ਕਰਨ ਦਾ ਹੀਆ ਕਰਦਾ ਹੈ, ਗੁਰੂ-ਪ੍ਰਮੇਸ਼ਰ ਉਸ ਨੂੰ ਸਜ਼ਾ ਦਿੰਦਾ ਹੈ।

੨੨ ਇਜ਼ਤ ਰਖਦਾ ਹੈ।

੨੩ ਹਰੀ ਦੇ ਪਵਿੱਤਰ ਚਰਨਾਂ ਦੇ ਆਸਰੇ।

੨੪ ਆਪਾ ਭਾਵ, ਹਉਮੈ।

੨੫ ਹਰਿ ਜਨ ਇਹ ਬੇਨਤੀ ਕਰਦਾ ਹੈ ਕਿ ਹੇ ਮਾਲਕ! ਜਿਵੇਂ ਜਾਣਹੁ ਤਿਵੇਂ ਰਖੋ; ਮੈਂ ਤੇਰੀ ਵਡਿਆਈ ਵੇਖ ੨ ਜੀਊਂਦਾ ਹਾਂ।

੨੬ ਅੰਦਰ ਦਾ ਸਾੜਾ, ਦੁਖ।

---

* ਫਿਰ ਗੁਰੂ ਦਾ ਧੰਨਵਾਦ ਕਰਦੇ ਹਨ, ਜਿਨ੍ਹਾਂ ਨੇ ਹਰੀ ਦੇ ਗੁਣ ਗਵਾ ਕੇ ਮੇਲ ਕਰਾਇਆ।

† ਫੇਰ ਹਰੀ ਦਾ ਅਤੇ ਗੁਰੂ ਦਾ ਇਕੱਠਾ ਧੰਨਵਾਦ ਕਰਦੇ ਹਨ।

‡ ਜਿਹੜੇ ਹਰੀ-ਨਾਮ ਵਿਚ ਲਿਵ ਲਾਂਦੇ ਹਨ, ਉਨ੍ਹਾਂ ਦੀ ਪਾਪ-ਰਹਿਤ ਅਚਿੰਤ ਜ਼ਿੰਦਗੀ ਦਾ ਨਕਸ਼ਾ ਖਿਚਦੇ ਹਨ।

§ ਹਰੀ ਦੇ ਸੇਵਕ ਨਿਰਦੋਸ਼ ਤੇ ਨਿਰਵੈਰ ਹੋਣ ਕਰਕੇ ਉਨ੍ਹਾਂ ਦੇ ਖ਼ਿਲਾਫ਼ ਕਿਸੇ ਦਾ ਵੈਰ ਕੁਝ ਨਹੀਂ ਕਰ ਸਕਦਾ। ਓਹ ਸੰਸਾਰ ਵਿਚ ਪ੍ਰਗਟ ਤੇ ਨਿਰਭਉ ਰਹਿੰਦੇ ਹਨ।

¶ ਹਰੀ ਦੇ ਸੇਵਕ ਵਿਚ ਚੂੰਕਿ ਆਪੇ ਦਾ ਮਦ ਨਹੀਂ ਹੁੰਦਾ, ਇਸ ਲਈ ਉਸ ਵਿਚ ਕਿਸੇ ਲਈ ਈਰਖਾ ਦ੍ਵੈਖ ਨਹੀਂ ਹੁੰਦਾ। ਉਹ ਠੰਢੇ ਦਿਲ ਨਾਲ ਮਿਤ੍ਰ ਸ਼ਤ੍ਰੂ ਨੂੰ ਇਕ-ਸਮਾਨ ਵੇਖਦਾ ਤੇ ਸਦਾ ਖ਼ੁਸ਼ ਰਹਿੰਦਾ ਹੈ।

ਪੇਖਿ[1] ਸਮਤੁ[2] ਬੀਚਾਰਿਓ [3]ਸਗਲ ਸੰਭਾਖਨ ਜਾਪੁ ॥ ੧ ॥ [4]ਤਪਤਿ ਬੁਝੀ ਸੀਤਲ ਆਘਾਨੇ ਸੁਨਿ ਅਨਹਦ [5]ਬਿਸਮ ਭਏ ਬਿਸਮਾਦ ॥ ਅਨਦੁ ਭਇਆ ਨਾਨਕ ਮਨਿ ਸਾਚਾ [6]ਪੂਰਨ ਪੂਰੇ ਨਾਦ ॥ ੨ ॥ ੪੬ ॥ ੬੯ ॥ ਸਾਰਗ ਮਹਲਾ ੫ * ॥ ਮੇਰੈ ਗੁਰਿ ਮੋਰੋ ਸਹਸਾ ਉਤਾਰਿਆ ॥ ਤਿਸੁ ਗੁਰ ਕੈ ਜਾਈਐ ਬਲਿਹਾਰੀ ਸਦਾ ਸਦਾ ਹਉ ਵਾਰਿਆ ॥ ੧ ॥ ਰਹਾਉ ॥ ਗੁਰ ਕਾ ਨਾਮ ਜਪਿਓ ਦਿਨੁ ਰਾਤੀ ਗੁਰ ਕੇ ਚਰਨ ਮਨਿ ਧਾਰਿਆ ॥ ਗੁਰ ਕੀ ਧੂਰਿ ਕਰਉ ਨਿਤ ਮਜਨੁ[7] ਕਿਲਵਿਖ[8] ਮੈਲੁ ਉਤਾਰਿਆ ॥ ੧ ॥ ਗੁਰ ਪੂਰੇ ਕੀ ਕਰਉ ਨਿਤ ਸੇਵਾ ਗੁਰੁ ਅਪਨਾ ਨਮਸਕਾਰਿਆ ॥ ਸਰਬ ਫਲਾ ਦੀਨੇ ਗੁਰਿ ਪੂਰੈ ਨਾਨਕ ਗੁਰਿ ਨਿਸਤਾਰਿਆ ॥ ੨ ॥ ੪੭ ॥ ੭੦ ॥ ਸਾਰਗ ਮਹਲਾ ੫ † ॥ ਸਿਮਰਤ ਨਾਮੁ ਪ੍ਰਾਨ ਗਤਿ ਪਾਵੈ ॥ ਮਿਟਹਿ ਕਲੇਸ ਤ੍ਰਾਸ[9] ਸਭ ਨਾਸੈ ਸਾਧਸੰਗਿ ਹਿਤੁ[10] ਲਾਵੈ ॥ ੧ ॥ ਰਹਾਉ ॥ ਹਰਿ ਹਰਿ ਹਰਿ ਹਰਿ ਮਨਿ ਆਰਾਧੇ ਰਸਨਾ[11] ਹਰਿ ਜਸੁ ਗਾਵੈ ॥ ਤਜਿ ਅਭਿਮਾਨੁ ਕਾਮ ਕ੍ਰੋਧੁ ਨਿੰਦਾ [12]ਬਾਸੁਦੇਵ ਰੰਗੁ ਲਾਵੈ ॥੧॥ ਦਾਮੋਦਰ[13] ਦਇਆਲ ਆਰਾਧਹੁ [14]ਗੋਬਿੰਦ ਕਰਤ ਸੋਹਾਵੈ ॥ ਕਹੁ ਨਾਨਕ ਸਭ ਕੀ ਹੋਇ ਰੇਨਾ[15] ਹਰਿ ਹਰਿ ਦਰਸਿ ਸਮਾਵੈ ॥ ੨ ॥ ੪੮ ॥ ੭੧ ॥ ਸਾਰਗ ਮਹਲਾ ੫ ‡ ॥ ਅਪੁਨੇ ਗੁਰ ਪੂਰੇ ਬਲਿਹਾਰੈ ॥ ਪ੍ਰਗਟ ਪ੍ਰਤਾਪੁ ਕੀਓ ਨਾਮ ਕੋ ਰਾਖੇ ਰਾਖਨਹਾਰੈ ॥ ੧ ॥ ਰਹਾਉ ॥ ਨਿਰਭਉ ਕੀਏ ਸੇਵਕ ਦਾਸ ਅਪਨੇ ਸਗਲੇ ਦੂਖ ਬਿਦਾਰੈ[16] ॥ ਆਨ[17] ਉਪਾਵ ਤਿਆਗਿ ਜਨ ਸਗਲੇ ਚਰਨ ਕਮਲ ਰਿਦ ਧਾਰੈ ॥੧॥ [18]ਪ੍ਰਾਨ ਅਧਾਰ ਮੀਤ ਸਾਜਨ ਪ੍ਰਭ [19]ਏਕੁ ਏਕੰਕਾਰੈ ॥ ਸਭ ਤੇ ਊਚ ਠਾਕੁਰੁ ਨਾਨਕ ਕਾ ਬਾਰ ਬਾਰ ਨਮਸਕਾਰੈ ॥ ੨ ॥ ੪੯ ॥ ੭੨ ॥ ਸਾਰਗ ਮਹਲਾ ੫ § ॥ ਬਿਨੁ ਹਰਿ ਹੈ ਕੋ ਕਹਾ ਬਤਾਵਹੁ ॥ ਸੁਖ ਸਮੂਹ ਕਰੁਣਾਮੈ[20] ਕਰਤਾ ਤਿਸੁ ਪ੍ਰਭ ਸਦਾ ਧਿਆਵਹੁ ॥ ॥ ੧ ॥ ਰਹਾਉ ॥ ਜਾ ਕੈ ਸੂਤਿ ਪਰੋਏ ਜੰਤਾ ਤਿਸੁ ਪ੍ਰਭ ਕਾ ਜਸੁ ਗਾਵਹੁ ॥ ਸਿਮਰਿ ਠਾਕੁਰੁ ਜਿਨਿ ਸਭੁ ਕਿਛੁ ਦੀਨਾ [21]ਆਨ ਕਹਾ ਪਹਿ ਜਾਵਹੁ ॥੧॥ ਸਫਲ ਸੇਵਾ ਸੁਆਮੀ ਮੇਰੇ ਕੀ [22]ਮਨ ਬਾਂਛਤ ਫਲ ਪਾਵਹੁ ॥ ਕਹੁ ਨਾਨਕ ਲਾਭੁ ਲਾਹਾ ਲੈ ਚਾਲਹੁ ਸੁਖ ਸੇਤੀ ਘਰਿ ਜਾਵਹੁ ॥ ੨ ॥ ੫੦ ॥ ੭੩ ॥ ਸਾਰਗ ਮਹਲਾ ੫ ¶ ॥ ਠਾਕੁਰ ਤੁਮ੍ ਸਰਣਾਈ ਆਇਆ ॥ ਉਤਰਿ ਗਇਓ ਮੇਰੇ ਮਨ ਕਾ ਸੰਸਾ ਜਬ ਤੇ ਦਰਸਨੁ ਪਾਇਆ ॥ ੧ ॥ ਰਹਾਉ ॥ ਅਨਬੋਲਤ[23] ਮੇਰੀ ਬਿਰਥਾ[24] ਜਾਨੀ ਅਪਨਾ ਨਾਮੁ ਜਪਾਇਆ ॥ ਦੁਖ ਨਾਠੇ [25]ਸੁਖ ਸਹਜਿ ਸਮਾਏ ਅਨਦ ਅਨਦ ਗੁਣ ਗਾਇਆ ॥ ੧ ॥ ਬਾਹ ਪਕਰਿ ਕਢਿ ਲੀਨੇ ਅਪੁਨੇ ਗ੍ਰਿਹ

੧ ਵੇਖ ਕੇ।
੨ ਇਕ-ਸਮਾਨ।
੩ ਉਸ ਦਾ ਸਾਰਾ ਬੋਲਣਾ ਜਾਪ ਹੀ ਹੁੰਦਾ ਹੈ; ਜੋ ਬੋਲਦਾ ਹੈ ਉਹ ਹਰੀ-ਜਾਪ ਹੀ ਹੈ।
੪ ਆਤਮ-ਮੰਡਲ ਦਾ ਸੰਗੀਤ ਸੁਣ ਕੇ ਸਾੜ ਮਿਟ ਗਈ, ਠੰਢੇ ਹੋ ਕੇ ਰਜ ਗਏ। ਦੇਖੋ ਪੰ.੧੧੩੭, ਨੋਟ ੨੧।
੫ ਅਸਚਰਜ ਤੋਂ ਅਸਚਰਜ ਹੋ ਰਿਹਾ ਹੈ।
੬ ਪੂਰਨ ਨਾਦ ਪੂਰੇ ਹਨ, ਭਾਵ ਪੂਰਨ ਖਿੜਾਉ ਪ੍ਰਾਪਤ ਹੋਇਆ ਹੈ।
੭ ਇਸ਼ਨਾਨ।
੮ ਪਾਪ।
੯ ਡਰ।
੧੦ ਪਿਆਰ।
੧੧ ਜੀਭ ਦੁਆਰਾ।
੧੨ ਹਰੀ ਵਿਚ ਪ੍ਰੇਮ।
੧੩ [ਜਿਸ ਦੇ ਪੇਟ ਦਵਾਲੇ ਰਸੀ ਹੈ, ਕ੍ਰਿਸ਼ਨ] ਵਾਹਿਗੁਰੂ।
੧੪ ਵਾਹਿਗੁਰੂ ਜਪਦਾ ਹੀ ਸੋਹਣਾ ਲਗਦਾ ਹੈ।
੧੫ ਚਰਨ-ਧੂੜੀ।
੧੬ ਕਟ ਦਿਤੇ।
੧੭ ਹੋਰ।
੧੮ ਜੀਵਨ ਦਾ ਆਸਰਾ।
੧੯ ਜੋ ਇਕੋ ਅਦ੍ਵੈਤ ਬ੍ਰਹਮ ਹੈ।
੨੦ ਦਇਆ ਸਰੂਪ।
੨੧ ਹੋਰ ਕਿਸ ਪਾਸ ਜਾਂਦੇ ਹੋ?
੨੨ ਮਨ-ਇਛਤ, ਮਨ-ਮੰਗੇ।
੨੩ ਬਿਨਾਂ ਦਸਿਆਂ।
੨੪ [ਵਜਬਾ=ਪੀੜ, ਦਰਦ] ਦਿਲ ਦਾ ਹਾਲ।
੨੫ ਦੇਖੋ ਪੰ ੧੧੧੨, ਨੋਟ ੩।

---

* ਗੁਰੂ ਦਾ ਧੰਨਵਾਦ ਕਰਦੇ ਹਨ, ਜਿਸ ਨੇ ਭਰਮ ਤੇ ਪਾਪ ਕਟ ਕੇ ਹਰੀ-ਨਾਮ ਦੀ ਪ੍ਰਾਪਤੀ ਜੋਗਾ ਬਣਾ ਦਿਤਾ।

† ਹਰੀ-ਨਾਮ ਜਪਣ ਨਾਲ ਜ਼ਿੰਦਗੀ ਸੌਰਦੀ, ਸਭ ਦੁਖ ਦੂਰ ਹੁੰਦੇ ਤੇ ਅੰਤ ਗਤੀ ਮਿਲਦੀ ਹੈ।

‡ ਗੁਰੂ ਦਾ ਫਿਰ ਧੰਨਵਾਦ ਕਰਦੇ ਹਨ, ਜਿਸ ਨੇ ਨਾਮ ਦੀ ਖ਼ੂਬੀ ਜ਼ਾਹਰ ਕੀਤੀ ਅਤੇ ਦੁਖ ਭਉ ਕਟ ਕੇ ਸਭ ਤੋਂ ਉਚੇ ਇਕੋ ਇਕ ਹਰੀ ਨਾਲ ਸੰਬੰਧ ਬਣਾ ਦਿਤਾ।

§ ਇਕ ਅਦ੍ਵੈਤ ਬ੍ਰਹਮ ਦੀ ਅਰਾਧਨਾ ਵਲ ਪ੍ਰੇਰਦੇ ਹਨ।

¶ ਇਸ ਅਰਾਧਨਾ ਦਾ ਨਮੂਨਾ ਦਸਦੇ ਹਨ।

[੧]ਅੰਧ ਕੂਪ ਤੇ ਮਾਇਆ ॥ ਕਹੁ ਨਾਨਕ ਗੁਰਿ ਬੰਧਨ ਕਾਟੇ ਬਿਛੁਰਤ ਆਨਿ
ਮਿਲਾਇਆ ॥ ੨ ॥ ੫੧ ॥ ੭੪ ॥ ਸਾਰਗ ਮਹਲਾ ੫ * ॥ ਹਰਿ ਕੇ ਨਾਮ ਕੀ
ਗਤਿ ਠਾਂਢੀ[੨] ॥ [੩]ਬੇਦ ਪੁਰਾਨ ਸਿਮ੍ਰਿਤਿ ਸਾਧੂ ਜਨ ਖੋਜਤ ਖੋਜਤ ਕਾਢੀ ॥ ੧ ॥
ਰਹਾਉ ॥ ਸਿਵ ਬਿਰੰਚ[੪] ਅਰੁ ਇੰਦ੍ਰ ਲੋਕ ਤਾਮਹਿ[੫] ਜਲਤੌ ਫਿਰਿਆ ॥ ਸਿਮਰਿ
ਸਿਮਰਿ ਸੁਆਮੀ ਭਏ ਸੀਤਲ ਦੂਖੁ ਦਰਦੁ ਭ੍ਰਮੁ ਹਿਰਿਆ[੬] ॥ ੧ ॥ ਜੋ ਜੋ
ਤਰਿਓ [੭]ਪੁਰਾਤਨੁ ਨਵਤਨੁ ਭਗਤਿ ਭਾਇ ਹਰਿ ਦੇਵਾ ॥ ਨਾਨਕ ਕੀ ਬੇਨੰਤੀ
ਪ੍ਰਭ ਜੀਉ ਮਿਲੈ ਸੰਤ ਜਨ ਸੇਵਾ ॥ ੨ ॥ ੫੨ ॥ ੭੫ ॥ ਸਾਰਗ ਮਹਲਾ ੫ † ॥
ਜਿਹਵੇ[੮] ਅੰਮ੍ਰਿਤ ਗੁਣ ਹਰਿ ਗਾਉ ॥ ਹਰਿ ਹਰਿ ਬੋਲਿ ਕਥਾ ਸੁਨਿ ਹਰਿ ਕੀ
ਉਚਰਹੁ ਪ੍ਰਭ ਕੋ ਨਾਉ ॥ ੧ ॥ ਰਹਾਉ ॥ ਰਾਮਨਾਮੁ ਰਤਨ ਧਨੁ ਸੰਚਹੁ[੯] ਮਨਿ
ਤਨਿ ਲਾਵਹੁ ਭਾਉ ॥ ਆਨ ਬਿਭੂਤ[੧੦] ਮਿਥਿਆ ਕਰਿ ਮਾਨਹੁ ਸਾਚਾ ਇਹੈ
ਸੁਆਉ[੧੧] ॥ ੧ ॥ ਜੀਅ ਪ੍ਰਾਨ ਮੁਕਤਿ ਕੋ ਦਾਤਾ ਏਕਸ ਸਿਉ ਲਿਵ ਲਾਉ ॥
ਕਹੁ ਨਾਨਕ ਤਾ ਕੀ ਸਰਣਾਈ ਦੇਤ ਸਗਲ ਅਪਿਆਉ[੧੨] ॥ ੨ ॥ ੫੩ ॥ ੭੬ ॥
ਸਾਰਗ ਮਹਲਾ ੫ ‡ ॥ [੧੩]ਹੋਤੀ ਨਹੀ ਕਵਨ ਕਛੁ ਕਰਣੀ ॥ ਇਹੈ ਓਟ ਪਾਈ
ਮਿਲਿ ਸੰਤਹ ਗੋਪਾਲ ਏਕ ਕੀ ਸਰਣੀ ॥ ੧ ॥ ਰਹਾਉ ॥ ਪੰਚ ਦੋਖ ਛਿਦ੍ਰ[੧੪] ਇਆ
ਤਨ ਮਹਿ [੧੫]ਬਿਖੈ ਬਿਆਧਿ ਕੀ ਕਰਣੀ ॥ [੧੬]ਆਸ ਅਪਾਰ ਦਿਨਸ ਗਣਿ ਰਾਖੇ
ਗ੍ਰਸਤ ਜਾਤ ਬਲੁ ਜਰਣੀ ॥੧॥ ਅਨਾਥਹ ਨਾਥ ਦਇਆਲ ਸੁਖ ਸਾਗਰ [੧੭]ਸਰਬ
ਦੋਖ ਭੈ ਹਰਣੀ ॥ [੧੮]ਮਨਿ ਬਾਂਛਤ ਚਿਤਵਤ ਨਾਨਕ ਦਾਸ ਪੇਖਿ ਜੀਵਾ ਪ੍ਰਭ ਚਰਣੀ ॥
੨ ॥ ੫੪ ॥ ੭੭ ॥ ਸਾਰਗ ਮਹਲਾ ੫ § ॥ ਫੀਕੇ ਹਰਿ ਕੇ ਨਾਮ ਬਿਨੁ ਸਾਦ ॥
ਅੰਮ੍ਰਿਤ ਰਸੁ ਕੀਰਤਨੁ ਹਰਿ ਗਾਈਐ [੧੯]ਅਹਿਨਿਸਿ ਪੂਰਨ ਨਾਦ ॥੧॥ ਰਹਾਉ ॥
ਸਿਮਰਤ ਸਾਂਤਿ ਮਹਾ ਸੁਖੁ ਪਾਈਐ ਮਿਟਿ ਜਾਹਿ ਸਗਲ ਬਿਖਾਦ[੨੦] ॥ ਹਰਿ
ਹਰਿ ਲਾਭੁ ਸਾਧ ਸੰਗਿ ਪਾਈਐ ਘਰਿ ਲੈ ਆਵਹੁ ਲਾਦਿ ॥੧॥ ਸਭ ਤੇ ਊਚ ਊਚ
ਤੇ ਊਚੋ ਅੰਤੁ ਨਹੀ ਮਰਜਾਦ[੨੧] ॥ [੨੨]ਬਰਨਿ ਨ ਸਾਕਉ ਨਾਨਕ ਮਹਿਮਾ ਪੇਖਿ
ਰਹੇ ਬਿਸਮਾਦ[੨੩] ॥ ੨ ॥ ੫੫ ॥ ੭੮ ॥ ਸਾਰਗ ਮਹਲਾ ੫ ¶ ॥ ਆਇਓ ਸੁਨਨ
ਪੜਨ ਕਉ ਬਾਣੀ ॥ ਨਾਮੁ ਵਿਸਾਰਿ ਲਗਹਿ [੨੪]ਅਨ ਲਾਲਚਿ ਬਿਰਥਾ ਜਨਮੁ
ਪਰਾਣੀ ॥ ੧ ॥ ਰਹਾਉ ॥ ਸਮਝੁ ਅਚੇਤ[੨੫] ਚੇਤਿ ਮਨ ਮੇਰੇ ਕਥੀ ਸੰਤਨ ਅਕਥ
ਕਹਾਣੀ ॥ ਲਾਭੁ ਲੈਹੁ ਹਰਿ ਰਿਦੈ ਅਰਾਧਹੁ ਛੁਟਕੈ ਆਵਣ ਜਾਣੀ ॥ ੧ ॥
[੨੬]ਉਦਮ ਸਕਤਿ ਸਿਆਣਪ ਤੁਮ੍ਹਰੀ ਦੇਹਿ ਤ ਨਾਮੁ ਵਖਾਣੀ ॥ ਸੇਈ
ਭਗਤ ਭਗਤਿ ਸੇ ਲਾਗੇ ਨਾਨਕ ਜੋ ਪ੍ਰਭ ਭਾਣੀ ॥ ੨ ॥ ੫੬ ॥ ੭੯ ॥ ਸਾਰਗ

੧ ਮਾਇਆ ਦੇ ਹਨੇਰੇ ਖੂਹ ਵਿਚੋਂ ।
੨ ਸੀਤਲ, ਠੰਢੀ ।
੩ ਵੇਦ ਆਦਿਕ ਨੂੰ ਖੋਜ ਕੇ ਸਾਧੂ ਜਨਾਂ ਇਹ ਗਲ ਲਭੀ ਹੈ ।
੪ ਬ੍ਰਹਮਾ ।
੫ ਤਾਮਸ ਵਿਚ ।
੬ ਦੂਰ ਹੋਇਆ ।
੭ ਪੁਰਾਣੇ ਜਾਂ ਨਵੇਂ ਜ਼ਮਾਨੇ ਵਿਚ। ਪੁਰਾਣੇ ਜ਼ਮਾਨੇ ਵਿਚ ਜਾਂ ਹੁਣ ਜੇ ਕੋਈ ਭੀ ਕਦੇ ਤਰਿਆ ਹੈ ਹਰੀ-ਦੇਵ ਦੀ ਭਗਤੀ-ਭਾਵ ਨਾਲ ਹੀ ਤਰਿਆ ਹੈ; ਅਰਥਾਤ ਇਹ ਗਲਤ ਹੈ ਕਿ ਕਦੀ ਰੱਬ ਗਿਆਨ ਨਾਲ ਮਿਲਦਾ ਹੈ ਕਦੀ ਤਪ ਨਾਲ, ਕਦੀ ਭਗਤੀ ਨਾਲ। ਜੇ ਮਿਲਦਾ ਹੈ, ਜਾਂ ਕਦੀ ਅਗੇ ਭੀ ਮਿਲਿਆ ਹੈ, ਤਾਂ ਕੇਵਲ ਭਗਤੀ ਨਾਲ। ਰਸਤਾ ਇਕ ਹੈ, ਦੋ ਨਹੀਂ; ਦੇਖੋ ਪੰ. ੧੧੯੮, ਨੋਟ ੨੯ ।
੮ ਹੇ ਜੀਭ !
੯ ਕੱਠਾ ਕਰੇ ।
੧੦ ਵਿਭੂਤਿ=ਐਸ਼੍ਵਰਜ, ਮਾਲ ਦੌਲਤ । ਹੋਰ ਸਭ ਪ੍ਰਭਤਾ ਝੂਠੀ ਕਰਕੇ ਸਮਝੋ ।
੧੧ ਲਾਭ ਜ਼ਿੰਦਗੀ ਦਾ ।
੧੨ ਭੋਜਨ ।
੧੩ ਮੈਥੋਂ ਕੋਈ ਚਜ ਦੀ ਕਾਰ ਨਹੀਂ ਹੋ ਸਕਦੀ; ਸੰਤਾਂ ਨੂੰ ਮਿਲ ਕੇ ਗੋਪਾਲ ਦੀ ਸ਼ਰਨ ਪੈਣਾ ਇਹੋ ਇਕ ਆਸਰਾ ਲਿਆ ਹੈ ।
੧੪ ਕਲੰਕ, ਦੋਸ਼ । ਇਸ ਤਨ ਵਿਚ ਕਾਮ ਆਦਿ ਪੰਜ ਦੋਸ਼ ਵਿਕਾਰ ਰੂਪ ਹਨ ।
੧੫ ਸਾਡੀ ਕਰਣੀ ਵਿਸ਼ੇ ਤੇ ਰੋਗਾਂ ਨੂੰ ਪੈਦਾ ਕਰਨ ਵਾਲੀ ਹੈ ।
੧੬ ਆਸਾਂ ਬਹੁਤ ਹਨ, ਪਰ ਦਿਨ ਗੋਣਵੇਂ ਹਨ ਤੇ ਜਰਠੀ (ਬੁਢੇਪਾ) ਬਲ ਨੂੰ ਖਾਈ ਜਾ ਰਿਹਾ ਹੈ ।
੧੭ ਹੇ ਸਾਰੇ ਦੋਸ਼ ਤੇ ਭੈ ਦੂਰ ਕਰਨ ਵਾਲੇ !
੧੮ ਮੈਂ ਦਾਸ ਮਨ-ਮੰਗੀ ਮੁਰਾਦ ਇਹ ਚਾਹੁੰਦਾ ਹਾਂ ਕਿ ਆਪ ਦੇ ਚਰਨਾਂ ਨੂੰ ਦੇਖ ਦੇਖ ਜੀਉਂਦਾ ਰਹਾਂ ।
੧੯ ਦਿਨ ਰਾਤ ਖ਼ੁਸ਼ੀ ਦੇ ਵਾਜੇ ਵਜਦੇ ਰਹਿਣਗੇ ।
੨੦ ਕਲੇਸ਼ ।
੨੧ ਮਰਯਾਦਾ, ਹਦ ਬੰਨਾ ।
੨੨ ਵਰਣਨ ਨਹੀਂ ਕਰ ਸਕਦਾ ।
੨੩ ਅਸਚਰਜ । ਸਿਰਫ਼ ਦੇਖ ੨ ਕੇ ਹੀ ਹਰਾਨ ਪਿਆ ਹੁੰਦਾ ਹਾਂ ।
੨੪ ਹੋਰ ਲਾਲਚਾਂ ਵਿਚ ।
੨੫ ਹੇ ਮੂਰਖ !
੨੬ ਉਦਮ, ਤਾਕਤ ਆਦਿ ਜੇ ਦੇਵੇਂ ਤਾਂ ਨਾਮ ਜਪਾਂ ।

---

* ਹਰੀ-ਨਾਮ ਤੋਂ ਬਿਨਾਂ ਹਰੀ ਦੇ ਮਿਲਣ ਦਾ ਕੋਈ ਹੋਰ ਰਸਤਾ ਨਹੀਂ । ਅਗੇ ਭੀ ਤੇ ਹੁਣ ਭੀ ਇਕੋ ਭਗਤੀ ਹੀ ਸਾਧਨ ਹੈ ।

† ਹਰੀ-ਨਾਮ ਤੁਲ ਕੋਈ ਮਾਲ ਧਨ ਜਾਂ ਵਡਿਆਈ ਨਹੀਂ ।

‡ ਸਾਡਾ ਸਾਰਾ ਜੀਵਨ ਔਗਣਾਂ ਨਾਲ ਭਰਿਆ ਹੋਇਆ ਹੈ; ਇਸ ਨੂੰ ਸੁਅੱਛ ਕਰਕੇ ਗੁਣਕਾਰੀ ਬਣਾਉਣ ਦੀ ਸਮ੍ਰਥਾ ਕੇਵਲ ਵਾਹਿਗੁਰੂ ਨੂੰ ਹੀ ਹੈ । ਉਸੇ ਦੀ ਸ਼ਰਨ ਲੈਣੀ ਚਾਹੀਏ ।

§ ਹਰੀ ਦੇ ਨਾਮ ਦਾ ਸੁਆਦ ਅਕਹਿ ਹੈ । ਇਸ ਦੇ ਮੁਕਾਬਲੇ ਤੇ ਹੋਰ ਸਾਰੇ ਰਸ ਤੁਛ ਹਨ ।

¶ ਮਨੁਖਾ ਜਨਮ ਦਾ ਮਨੋਰਥ ਹੀ ਨਾਮ ਜਪਣਾ ਹੈ, ਜੇ ਹਰੀ ਦੀ ਮਿਹਰ ਹੋਵੇ ਤਾਂ ਜਪਿਆ ਜਾਂਦਾ ਹੈ ।

ਮਹਲਾ ੫ *॥ਧਨਵੰਤ ਨਾਮ ਕੇ ਵਣਜਾਰੇ॥ [1]ਸਾਂਝੀ ਕਰਹੁ ਨਾਮ ਧਨੁ ਖਾਟਹੁ ਗੁਰ ਕਾ ਸਬਦੁ ਵੀਚਾਰੇ ॥ ੧ ॥ ਰਹਾਉ ॥ ਛੋਡਹੁ ਕਪਟੁ ਹੋਇ ਨਿਰਵੈਰਾ ਸੋ ਪ੍ਰਭੁ ਸੰਗਿ ਨਿਹਾਰੇ[2]॥ਸਚੁ ਧਨੁ ਵਣਜਹੁ ਸਚੁ ਧਨੁ ਸੰਚਹੁ[3] ਕਬਹੂ ਨ ਆਵਹੁ ਹਾਰੇ॥੧॥ ਖਾਤ ਖਰਚਤ ਕਿਛੁ ਨਿਖੁਟਤ ਨਾਹੀ ਅਗਨਤ ਭਰੇ ਭੰਡਾਰੇ ॥ ਕਹੁ ਨਾਨਕ ਸੋਭਾ ਸੰਗਿ ਜਾਵਹੁ ਪਾਰਬ੍ਰਹਮ ਕੈ ਦੁਆਰੇ ॥ ੨ ॥ ੫੭ ॥ ੮੦ ॥ ਸਾਰਗ ਮਹਲਾ ੫ † ॥ ਪ੍ਰਭ ਜੀ ਮੋਹਿ[4] ਕਵਨੁ ਅਨਾਥੁ ਬਿਚਾਰਾ ॥ [5]ਕਵਨ ਮੂਲ ਤੇ ਮਾਨੁਖੁ ਕਰਿਆ ਇਹੁ ਪਰਤਾਪੁ ਤੁਹਾਰਾ ॥ ੧ ॥ ਰਹਾਉ ॥ ਜੀਅ ਪ੍ਰਾਣ ਸਰਬ[6] ਕੇ ਦਾਤੇ ਗੁਣ ਕਹੇ ਨ ਜਾਹਿ ਅਪਾਰਾ ॥ ਸਭ ਕੇ ਪ੍ਰੀਤਮ [7]ਸ੍ਰਬ ਪ੍ਰਤਿਪਾਲਕ [8]ਸਰਬ ਘਟਾਂ ਆਧਾਰਾ ॥ ੧ ॥ ਕੋਇ ਨ ਜਾਣੈ ਤੁਮਰੀ [9]ਗਤਿ ਮਿਤਿ ਆਪਹਿ ਏਕ ਪਸਾਰਾ॥ ਸਾਧ ਨਾਵ[10] ਬੈਠਾਵਹੁ ਨਾਨਕ [11]ਭਵ ਸਾਗਰੁ ਪਾਰਿ ਉਤਾਰਾ ॥ ੨ ॥ ੫੮ ॥ ੮੧ ॥ ਸਾਰਗ ਮਹਲਾ ੫ ‡ ॥ ਆਵੈ ਰਾਮ ਸਰਣਿ ਵਡਭਾਗੀ ॥ ਏਕਸ ਬਿਨੁ ਕਿਛੁ ਹੋਰੁ ਨ ਜਾਣੈ ਅਵਰਿ ਉਪਾਵ ਤਿਆਗੀ ॥ ੧ ॥ ਰਹਾਉ ॥ [12]ਮਨ ਬਚ ਕ੍ਰਮ ਆਰਾਧੈ ਹਰਿ ਹਰਿ ਸਾਧਸੰਗਿ ਸੁਖੁ ਪਾਇਆ ॥ ਅਨਦ ਬਿਨੋਦ[13] ਅਕਥ ਕਥਾ ਰਸੁ ਸਾਚੈ ਸਹਜਿ ਸਮਾਇਆ ॥੧॥ ਕਰਿ ਕਿਰਪਾ ਜੋ ਅਪੁਨਾ ਕੀਨੋ ਤਾ ਕੀ ਊਤਮ ਬਾਣੀ॥ ਸਾਧਸੰਗਿ ਨਾਨਕ ਨਿਸਤਰੀਐ ਜੋ ਰਾਤੇ [14]ਪ੍ਰਭ ਨਿਰਬਾਣੀ ॥੨॥੫੯॥੮੨॥ ਸਾਰਗ ਮਹਲਾ ੫ § ॥ ਜਾ ਤੇ ਸਾਧੂ ਸਰਣਿ ਗਹੀ[15] ॥ ਸਾਂਤਿ ਸਹਜੁ[16] ਮਨਿ ਭਇਓ ਪ੍ਰਗਾਸਾ[17] ਬਿਰਥਾ[18] ਕਛੁ ਨ ਰਹੀ ॥ ੧ ॥ ਰਹਾਉ ॥ ਹੋਹੁ ਕ੍ਰਿਪਾਲ ਨਾਮੁ ਦੇਹੁ ਅਪੁਨਾ ਬਿਨਤੀ ਏਹ ਕਹੀ ॥ ਆਨ[19] ਬਿਉਹਾਰ ਬਿਸਰੇ ਪ੍ਰਭ ਸਿਮਰਤ ਪਾਇਓ ਲਾਭੁ ਸਹੀ[20]॥੧॥ ਜਹ ਤੇ ਉਪਜਿਓ ਤਹੀ ਸਮਾਨੋ ਸਾਈ ਬਸਤੁ ਅਹੀ[21] ॥ ਕਹੁ ਨਾਨਕ ਭਰਮੁ ਗੁਰਿ ਖੋਇਓ ਜੋਤੀ ਜੋਤਿ ਸਮਹੀ[22] ॥੨॥੬੦॥ ੮੩ ॥ ਸਾਰਗ ਮਹਲਾ ੫ ¶ ॥ ਰਸਨਾ[23] ਰਾਮ ਕੋ ਜਸੁ ਗਾਉ ॥ [24]ਆਨ ਸੁਆਦ ਬਿਸਾਰਿ ਸਗਲੇ ਭਲੋ [25]ਨਾਮ ਸੁਆਉ ॥ ੧ ॥ ਰਹਾਉ॥ ਚਰਨ ਕਮਲ ਬਸਾਇ ਹਿਰਦੈ ਏਕ ਸਿਉ ਲਿਵ ਲਾਉ॥ ਸਾਧਸੰਗਤਿ ਹੋਹਿ ਨਿਰਮਲੁ ਬਹੁੜਿ[26] ਜੋਨਿ ਨ ਆਉ ॥ ੧ ॥ ਜੀਉ ਪ੍ਰਾਨ ਅਧਾਰੁ ਤੇਰਾ ਤੂ ਨਿਥਾਵੇ ਥਾਉ॥ ਸਾਸਿ ਸਾਸਿ ਸਮ੍ਹਾਲਿ ਹਰਿ ਹਰਿ ਨਾਨਕ ਸਦ ਬਲਿ ਜਾਉ ॥ ੨ ॥ ੬੧ ॥ ੮੪ ॥ ਸਾਰਗ ਮਹਲਾ ੫ + ॥ [27]ਬੈਕੁੰਠ ਗੋਬਿੰਦ ਚਰਨ ਨਿਤ ਧਿਆਉ ॥ ਮੁਕਤਿ ਪਦਾਰਥੁ ਸਾਧੂ ਸੰਗਤਿ ਅੰਮ੍ਰਿਤੁ ਹਰਿ ਕਾ ਨਾਉ ॥ ੧ ॥ ਰਹਾਉ॥ ਊਤਮ ਕਥਾ ਸੁਣੀਜੈ ਸ੍ਰਵਣੀ[28] ਮਇਆ[29] ਕਰਹੁ ਭਗਵਾਨ ॥ [30]ਆਵਤ ਜਾਤ ਦੋਊ ਪਖ

੧ ਉਨ੍ਹਾਂ ਨਾਲ ਸਾਂਝ ਕਰੋ, ਭਿਆਲੀ ਪਾਓ ।
੨ ਵੇਖਦਾ ਹੈ ।
੩ ਇਕੱਠਾ ਕਰੋ ।
੪ ਮੈਂ ।
੫ ਕਿਸ ਮੂਲ (ਰਕਤ ਬੂੰਦ) ਤੋਂ ਤੂੰ ਮੈਨੂੰ ਮਨੁਖ ਬਣਾ ਦਿਤਾ ਹੈ ।
੬ ਸਭ ਕੁਝ ।
੭ ਸਾਰਿਆਂ ਦੇ ਪਾਲਣਹਾਰੇ !
੮ ਸਾਰੇ ਦਿਲਾਂ ਦੇ ਆਸਰੇ !
੯ ਉਚਿਆਈ ਤੇ ਡੂੰਘਾਈ ।
੧੦ ਬੇੜੀ । ਸਾਧਾਂ ਦੀ ਸੰਗਤ ਰੂਪ ਬੇੜੀ ।
੧੧ ਜੋ ਸੰਸਾਰ ਸਾਗਰ ਤੋਂ ਪਾਰ ਕਰ ਦੇਵੇ ।
੧੨ ਮਨ ਵਚਨ ਤੇ ਕਰਮ ਦੁਆਰਾ; ਖਿਆਲਾਂ, ਲਫ਼ਜ਼ਾਂ ਅਤੇ ਅਮਲਾਂ ਦੇ ਰਾਹੀਂ ।
੧੩ ਤਮਾਸ਼ੇ । ਉਹ ਸਚੇ ਹਰੀ ਦੇ ਐਸੇ ਪੂਰਨ ਗਿਆਨ ਵਿਚ ਲੀਨ ਹੋ ਜਾਂਦਾ ਹੈ ਕਿ ਜਿਸ ਵਿਚ ਅਕਹਿ ਰਸ ਵਾਲੇ ਅਨੰਦ ਤੇ ਖੁਸ਼ੀਆਂ ਹੁੰਦੀਆਂ ਹਨ ।
੧੪ ਨਿਰਦੁਖ ਅਵਸਥਾ ਦੇਣ ਵਾਲੇ ਹਰੀ ਵਿਚ ।
੧੫ ਪਕੜੀ । ਜਦੋਂ ਤੋਂ ਸ਼ਰਨ ਪਕੜੀ ਹੈ ।
੧੬ ਪੂਰਨ ਟਿਕਾਊ ਤੇ ਅਨੰਦ ।
੧੭ ਚਾਨਣਾ ।
੧੮ [ਸੰ. ਵਰਥਾ] ਪੀੜਾ, ਦੁਖ ।
੧੯ ਹੋਰ ।
੨੦ ਠੀਕ, ਅਸਲ ।
੨੧ ਹੈ ।
੨੨ ਸਮਾ ਗਈ । ਹਰੀ ਦੀ ਪ੍ਰਮਾਤਮ-ਜੋਤਿ ਵਿਚ ਮੇਰੀ ਆਤਮ-ਜੋਤਿ ਰਲ ਗਈ ।
੨੩ ਹੇ ਜੀਭ !
੨੪ ਹੋਰ ਸੁਆਦ ।
੨੫ ਨਾਮ ਦਾ ਸੁਆਦ ।
੨੬ ਮੁੜ ਕੇ, ਫੇਰ ।
੨੭ ਇਹੋ ਬੈਕੁੰਠ ਹੈ ਕਿ ਹਰੀ ਦੇ ਚਰਨ ਧਿਆਵਾਂ ।
੨੮ ਕੰਨੀਂ ।
੨੯ ਕ੍ਰਿਪਾ ।
੩੦ ਜਨਮ ਮਰਨ ਪੂਰੇ ਹੋ ਜਾਂਦੇ ਹਨ, ਭਾਵ ਮੁਕ ਜਾਂਦੇ ਹਨ ।

---

* ਹਰੀ-ਨਾਮ ਦਾ ਵਿਹਾਰ ਸਭ ਤੋਂ ਉਤਮ ਹੈ ।

† ਸਨਮੁਖ ਹੋ ਕੇ ਹਰੀ ਅਗੇ ਆਪਣੀ ਨਿਰਬਲਤਾ ਤੇ ਹਰੀ ਦੀ ਸਮਰਥਾ ਦਸਦੇ ਹਨ ।

‡ ਇਕ ਹਰੀ ਦੀ ਸ਼ਰਨ ਲੈਣ ਵਾਲਾ ਕੋਈ ਵਡ-ਭਾਗੀ ਹੀ ਹੁੰਦਾ ਹੈ । ਉਸ ਦੀ ਖੁਸ਼ੀ ਦਾ ਕੋਈ ਅੰਤ ਨਹੀਂ ।

§ ਸਾਨੂੰ ਗੁਰੂ ਦੀ ਕਿਰਪਾ ਨਾਲ ਭਰਮ ਦੂਰ ਹੋ ਕੇ ਐਸੀ ਨਾਮ-ਵਸਤੂ ਮਿਲ ਗਈ ਹੈ ਕਿ ਸਭ ਦੁਖ ਦੂਰ ਹੋ ਕੇ ਪੂਰਨ ਅਡੋਲਤਾ ਤੇ ਸ਼ਾਂਤੀ ਵਰਤ ਗਈ ਹੈ ।

¶ ਨਾਮ ਦਾ ਸਵਾਦ ਸਭ ਤੋਂ ਚੰਗਾ ਹੈ, ਇਸੇ ਵਿਚ ਲਗਣਾ ਚਾਹੀਦਾ ਹੈ, ਕਿਉਂਕਿ ਇਸ ਨਾਲ ਜ਼ਿੰਦਗੀ ਦੋਸ਼-ਰਹਿਤ ਹੁੰਦੀ ਤੇ ਆਵਾਗੌਣ ਕਟਿਆ ਜਾਂਦਾ ਹੈ ।

+ ਹਰੀ ਦੇ ਧਿਆਉਣ ਨਾਲ ਜਨਮ ਮਰਨ ਮੁਕਦਾ ਅਤੇ ਮੁਕਤੀ ਤੇ ਬੈਕੁੰਠ ਵਿਚੇ ਆ ਜਾਂਦੇ ਹਨ ।

ਪੂਰਨ[1] ਪਾਈਐ ਸੁਖ ਬਿਸ੍ਰਾਮ ॥ ੧ ॥ ਸੋਧਤ ਸੋਧਤ [2]ਤਤੁ ਬੀਚਾਰਿਓ ਭਗਤਿ ਸਰੇਸਟ ਪੂਰੀ ॥ ਕਹੁ ਨਾਨਕ ਇਕ ਰਾਮਨਾਮ ਬਿਨੁ ਅਵਰ ਸਗਲ ਬਿਧਿ ਊਰੀ[3] ॥ ੨ ॥ ੬੨ ॥ ੮੫ ॥ ਸਾਰਗ ਮਹਲਾ ੫ *॥ ਸਾਚੇ ਸਤਿਗੁਰੂ ਦਾਤਾਰਾ॥ ਦਰਸਨੁ ਦੇਖਿ ਸਗਲ ਦੁਖ ਨਾਸਹਿ ਚਰਨ ਕਮਲ ਬਲਿਹਾਰਾ ॥ ੧ ॥ ਰਹਾਉ ॥ ਸਤਿ ਪਰਮੇਸਰੁ ਸਤਿ ਸਾਧ ਜਨ ਨਿਹਚਲੁ ਹਰਿ ਕਾ ਨਾਉ ॥ ਭਗਤਿ ਭਾਵਨੀ ਪਾਰਬ੍ਰਹਮ ਕੀ ਅਬਿਨਾਸੀ ਗੁਣ ਗਾਉ ॥ ੧ ॥ ਅਗਮੁ ਅਗੋਚਰੁ[4] ਮਿਤਿ[5] ਨਹੀ ਪਾਈਐ [6]ਸਗਲ ਘਟਾ ਆਧਾਰੁ ॥ ਨਾਨਕ ਵਾਹੁ ਵਾਹੁ ਕਹੁ ਤਾ ਕਉ ਜਾ ਕਾ ਅੰਤੁ ਨ ਪਾਰੁ ॥ ੨ ॥ ੬੩ ॥ ੮੬ ॥ ਸਾਰਗ ਮਹਲਾ ੫ * ॥ ਗੁਰ ਕੇ ਚਰਨ ਬਸੇ ਮਨ ਮੇਰੈ ॥ [7]ਪੂਰਿ ਰਹਿਓ ਠਾਕੁਰੁ ਸਭ ਥਾਈ ਨਿਕਟਿ[8] ਬਸੈ ਸਭ ਨੇਰੈ ॥ ੧ ॥ ਰਹਾਉ ॥ ਬੰਧਨ ਤੋਰਿ ਰਾਮ ਲਿਵ ਲਾਈ ਸੰਤ ਸੰਗਿ ਬਨਿ ਆਈ ॥ ਜਨਮੁ ਪਦਾਰਥੁ ਭਇਓ ਪੁਨੀਤਾ[9] ਇਛਾ ਸਗਲ ਪੁਜਾਈ[10] ॥੧॥ ਜਾ ਕਉ ਕ੍ਰਿਪਾ ਕਰਹੁ ਪ੍ਰਭ ਮੇਰੇ ਸੋ ਹਰਿ ਕਾ ਜਸੁ ਗਾਵੈ ॥ ਆਠ ਪਹਰ ਗੋਬਿੰਦ ਗੁਨ ਗਾਵੈ ਜਨੁ ਨਾਨਕੁ ਸਦ ਬਲਿ ਜਾਵੈ ॥ ੨ ॥ ੬੪ ॥ ੮੭ ॥ ਸਾਰਗ ਮਹਲਾ ੫ † ॥ [11]ਜੀਵਨੁ ਤਉ ਗਨੀਐ ਹਰਿ ਪੇਖਾ॥ ਕਰਹੁ ਕ੍ਰਿਪਾ ਪ੍ਰੀਤਮ ਮਨਮੋਹਨ ਫੋਰਿ[12] ਭਰਮ ਕੀ ਰੇਖਾ ॥੧॥ ਰਹਾਉ ॥ ਕਹਤ ਸੁਨਤ ਕਿਛੁ ਸਾਂਤਿ ਨ ਉਪਜਤ [13]ਬਿਨੁ ਬਿਸਾਸ ਕਿਆ ਸੇਖਾਂ ॥ ਪ੍ਰਭੂ ਤਿਆਗਿ ਆਨ ਜੋ ਚਾਹਤ ਤਾ ਕੈ ਮੁਖਿ ਲਾਗੈ ਕਾਲੇਖਾ[14] ॥ ੧ ॥ ਜਾ ਕੈ ਰਾਸਿ[15] ਸਰਬ ਸੁਖ ਸੁਆਮੀ ਆਨ ਨ ਮਾਨਤ ਭੇਖਾ॥ ਨਾਨਕ ਦਰਸ ਮਗਨ ਮਨੁ ਮੋਹਿਓ [16]ਪੂਰਨ ਅਰਥ ਬਿਸੇਖਾ ॥੨॥੬੫॥੮੮॥ ਸਾਰਗ ਮਹਲਾ ੫ ‡॥ ਸਿਮਰਨ ਰਾਮ ਕੋ ਇਕੁ ਨਾਮ ॥ ਕਲਮਲ[17] [18]ਦਗਧ ਹੋਹਿ ਖਿਨ ਅੰਤਰਿ [19]ਕੋਟਿ ਦਾਨ ਇਸਨਾਨ ॥ ੧ ॥ ਰਹਾਉ ॥ [20]ਆਨ ਜੰਜਾਰ ਬ੍ਰਿਥਾ ਸ੍ਰਮੁ ਘਾਲਤ ਬਿਨੁ ਹਰਿ ਫੋਕਟ ਗਿਆਨ ॥ ਜਨਮ ਮਰਨ ਸੰਕਟ[21] ਤੇ ਛੂਟੈ ਜਗਦੀਸ ਭਜਨ ਸੁਖ ਧਿਆਨ ॥੧॥ ਤੇਰੀ ਸਰਨਿ ਪੂਰਨ ਸੁਖਸਾਗਰ ਕਰਿ ਕਿਰਪਾ ਦੇਵਹੁ ਦਾਨ ॥ ਸਿਮਰਿ ਸਿਮਰਿ ਨਾਨਕ ਪ੍ਰਭ ਜੀਵੈ ਬਿਨਸਿ ਜਾਇ ਅਭਿਮਾਨ ॥ ੨ ॥ ੬੬ ॥ ੮੯ ॥ ਸਾਰਗ ਮਹਲਾ ੫ § ॥ ਧੂਰਤੁ[22] ਸੋਈ ਜਿ ਧੁਰ ਕਉ ਲਾਗੈ ॥ ਸੋਈ ਧੁਰੰਧਰੁ[23] ਸੋਈ ਬਸੁੰਧਰੁ[24] ਹਰਿ ਏਕ ਪ੍ਰੇਮ ਰਸ ਪਾਗੈ[25]॥ ੧ ॥ ਰਹਾਉ ॥ ਬਲਬੰਚ[26] ਕਰੈ ਨ ਜਾਨੈ ਲਾਭੈ ਸੋ [27]ਧੂਰਤੁ ਨਹੀ ਮੂੜ੍ਹਾ ॥ ਸੁਆਰਥੁ[28] ਤਿਆਗਿ ਅਸਾਰਥਿ[29] ਰਚਿਓ ਨਹ ਸਿਮਰੈ [30]ਪ੍ਰਭੁ ਰੂੜਾ ॥ ੧ ॥ ਸੋਈ ਚਤੁਰੁ ਸਿਆਣਾ ਪੰਡਿਤੁ ਸੋ ਸੂਰਾ ਸੋ ਦਾਨਾਂ ॥ ਸਾਧ ਸੰਗਿ ਜਿਨਿ ਹਰਿ

੧ ਪੂਰੇ ਹੋ ਜਾਂਦੇ ਹਨ, ਭਾਵ ਮੁਕ ਜਾਂਦੇ ਹਨ।
੨ ਅਸਲ ਗਲ ਇਹ ਲਭੀ ਹੈ ਕਿ ਭਗਤੀ ਹੀ ਪੂਰੀ ਤਰ੍ਹਾਂ ਉੱਤਮ ਹੈ, ਸਭ ਪਾਸਿਓਂ ਪੂਰੇ ਤੌਰ ਤੇ ਚੰਗੀ ਹੈ।
੩ ਅਪੂਰਨ, ਅਧੂਰੀ।
੪ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ; ਹਰੀ।
੫ ਹਦ, ਅੰਦਾਜ਼ਾ।
੬ ਸਾਰੇ ਦਿਲਾਂ ਦਾ ਆਸਰਾ।
੭ ਵਿਆਪਕ ਹੈ।
੮ ਨੇੜੇ।
੯ ਪਵਿੱਤਰ, ਸੁਅੱਛ।
੧੦ ਪੂਰੀਆਂ ਹੋ ਗਈਆਂ।
੧੧ ਤਾਂ ਜੀਵਣ ਗਿਣੋ ਜੇ ਹਰੀ ਨੂੰ ਵੇਖਿਆ ਹੋਵੇ।
੧੨ ਫੋੜ, ਤੋੜ।
੧੩ ਬਿਨਾਂ ਸ਼ਰਧਾ ਦੇ ਕੀ ਸਿਖ ਸਕਦਾ ਹਾਂ ?
੧੪ ਕਾਲਖ।
੧੫ ਪੂੰਜੀ, ਪ੍ਰਾਪਤ ਕੀਤਾ ਹੋਇਆ। ਜਿਨ੍ਹਾਂ ਨੂੰ ਸਾਰੇ ਸੁਖ ਦੇਣ ਵਾਲਾ ਮਾਲਕ ਪ੍ਰਾਪਤ ਹੈ, ਉਹ ਹੋਰ ਕੋਈ ਭੇਖ ਨਹੀਂ ਮੰਗਦੇ; ਕਿਸੇ ਹੋਰ ਨੂੰ ਨਹੀਂ ਮੰਨਦੇ।
੧੬ ਉਸ ਦੀਆਂ ਅਰਥ (ਲੋੜਾਂ) ਵਿਸ਼ੇਸ਼ ਕਰਕੇ ਪੂਰਨ ਹੁੰਦੀਆਂ ਹਨ।
੧੭ ਪਾਪ।
੧੮ ਸੜ ਜਾਂਦੇ ਹਨ।
੧੯ ਨਾਮ ਹੀ ਕ੍ਰੋੜਾਂ ਇਸ਼ਨਾਨ ਦਾਨ ਆਦਿਕ ਹੈ।
੨੦ ਹੋਰ ਜੰਜਾਲਾਂ ਦਾ ਬਿਰਥਾ ਉਦਮ ਕਰਦਾ ਹੈ।
੨੧ ਦੁਖ, ਮੁਸੀਬਤ।
੨੨ [ਸੰ. ਛਲੀਆ, ਠੱਗ] ਇਕ ਭੇਖ ਜਿਸ ਦੇ ਸਾਧੂ ਲੋਕਾਂ ਦੀ ਨਜ਼ਰ ਤੋਂ ਬਚਣ ਲਈ ਜਾਣ ਬੁਝ ਕੇ ਵਿਚੋਂ ਹੋਰ ਤੇ ਉਤੋਂ ਹੋਰ ਕਰਮ ਕਰ ਕੇ ਦਸਦੇ ਸਨ। ਇਨ੍ਹਾਂ ਦੇ ਇਸ ਤਰੀਕੇ ਵਲ ਰਹਾਉ ਤੋਂ ਬਾਹਦ ਵਾਲੇ ਅੰਕ ਵਿਚ ਇਸ਼ਾਰਾ ਹੈ। ਵੇਖੋ ਪੰ. ੯੫੨. ਨੋਟ ੩੮। ਅਸਲ ਧੂਰਤ ਉਹ ਹੈ ਜੋ ਧੁਰ-ਰਤ ਹੈ, ਭਾਵ ਧੁਰ (ਆਦਿ ਪੁਰਖ ਹਰੀ) ਨਾਲ ਲਗਦਾ ਹੈ।
੨੩ ਧੂੜੀ ਧਾਰਨ ਕਰਨ ਵਾਲਾ ਜੋਗੀ।
੨੪ ਬਸਤ੍ਰ ਧਾਰਨ ਵਾਲਾ, ਕਾਪੜੀਆ।
੨੫ ਮਗਨ ਰਹਿੰਦਾ ਹੈ।
੨੬ ਠੱਗੀ। (ਧੂਰਤ ਲੋਕਾਂ ਦੇ ਤਰੀਕੇ ਵਲ ਇਸ਼ਾਰਾ ਕਰਦੇ ਹਨ।)
੨੭ ਉਹ ਧੂਰਤ ਨਹੀਂ ਹੈ, ਮੂਰਖ ਹੈ।
੨੮ ਆਪਣੇ ਅਸਲ ਲਾਭ ਵਾਲੀ ਗਲ।
੨੯ ਘਾਟੇ ਵਾਲੀ।
੩੦ ਸੁੰਦਰ ਹਰੀ।

---

* ਗੁਰੂ ਤੇ ਪਾਰਬ੍ਰਹਮ ਦੀ ਉਸਤਤਿ ਕਰਦੇ ਹਨ।

† ਜਿਨ੍ਹਾਂ ਨੂੰ ਸਰਬ-ਫਲਦਾਤਾ ਹਰੀ ਪ੍ਰਾਪਤ ਹੋਵੇ, ਓਹ ਕਿਸੇ ਹੋਰ ਨੂੰ ਮੰਨਣਾ ਭਰਮ ਖਿਆਲ ਕਰਦੇ ਹਨ।

‡ ਹਰੀ-ਸਿਮ੍ਰਨ ਵਿਚ ਧਾਰਮਕ ਕ੍ਰਿਆ ਗਿਆਨ ਧਿਆਨ ਦਾਨ ਇਸ਼ਨਾਨ ਆ ਜਾਂਦੇ ਹਨ; ਇਸ ਲਈ ਇਸ ਨੂੰ ਛਡ ਕੇ ਹੋਰ ਕੋਈ ਸਾਧਨਾ ਕਰਨੀ ਵਿਅਰਥ ਮਿਹਨਤ ਹੈ।

§ ਭੇਖਾਂ ਦੀ ਨਿਖੇਧੀ ਕਰ ਰਹੇ ਹਨ ਅਤੇ ਇਨ੍ਹਾਂ ਭੇਖਾਂ ਦੇ ਨਾਵਾਂ ਦੇ ਦੂਸਰੇ ਅਰਥ ਕਢ ਕੇ ਦਸ ਰਹੇ ਹਨ ਕਿ ਅਸਲ ਭੇਖ ਕਿਸ ਨੂੰ ਕਹੀਦਾ ਹੈ ਤੇ ਕਿਹੜੇ ਗੁਣਾਂ ਦੇ ਹੋਣ ਨਾਲ ਮਨੁਖ ਬਣੀਦਾ ਹੈ।

ਹਰਿ ਜਪਿਓ ਨਾਨਕ ਸੋ ਪਰਵਾਨਾ ॥ ੨ ॥ ੬੭ ॥ ੯੦ ॥ ਸਾਰਗ ਮਹਲਾ ੫ * ॥ ਹਰਿ ਹਰਿ ਸੰਤ ਜਨਾ ਕੀ ਜੀਵਨਿ[੧] ॥ [੨]ਬਿਖੈ ਰਸ ਭੋਗ ਅੰਮ੍ਰਿਤ ਸੁਖ ਸਾਗਰ ਰਾਮਨਾਮ ਰਸੁ ਪੀਵਨਿ ॥ ੧ ॥ ਰਹਾਉ ॥ ਸੰਚਨਿ[੩] ਰਾਮਨਾਮ ਧਨੁ ਰਤਨਾ ਮਨ ਤਨ ਭੀਤਰਿ ਸੀਵਨਿ ॥ ਹਰਿ ਰੰਗ ਰਾਂਗ ਭਏ ਮਨ ਲਾਲਾ[੪] ਰਾਮਨਾਮ ਰਸ ਖੀਵਨਿ[੫] ॥ ੧ ॥ ਜਿਉ ਮੀਨਾ[੬] ਜਲ ਸਿਉ ਉਰਝਾਨੋ[੭] ਰਾਮਨਾਮ ਸੰਗਿ ਲੀਵਨਿ ॥ ਨਾਨਕ ਸੰਤ ਚਾਤ੍ਰਿਕ[੮] ਕੀ ਨਿਆਈ ਹਰਿ ਬੂੰਦ ਪਾਨ ਸੁਖ ਥੀਵਨਿ[੯] ॥ ੨ ॥ ੬੮ ॥ ੯੧ ॥ ਸਾਰਗ ਮਹਲਾ ੫ † ॥ ਹਰਿ ਕੇ ਨਾਮ ਹੀਨ ਬੇਤਾਲ[੧੦] ॥ ਜੇਤਾ ਕਰਨ ਕਰਾਵਨ ਤੇਤਾ ਸਭਿ ਬੰਧਨ ਜੰਜਾਲ ॥ ੧ ॥ ਰਹਾਉ ॥ ਬਿਨੁ ਪ੍ਰਭ ਸੇਵ ਕਰਤ [੧੧]ਅਨ ਸੇਵਾ [੧੨]ਬਿਰਥਾ ਕਾਟੈ ਕਾਲ ॥ ਜਬ ਜਮੁ ਆਇ ਸੰਘਾਰੈ[੧੩] ਪ੍ਰਾਨੀ ਤਬ ਤੁਮਰੋ ਕਉਨੁ ਹਵਾਲ ॥ ੧ ॥ ਰਾਖਿ ਲੇਹੁ ਦਾਸ ਅਪਨੇ ਕਉ ਸਦਾ ਸਦਾ ਕਿਰਪਾਲ ॥ [੧੪]ਸੁਖ ਨਿਧਾਨ ਨਾਨਕ ਪ੍ਰਭੁ ਮੇਰਾ ਸਾਧ ਸੰਗਿ ਧਨ ਮਾਲ ॥ ੨ ॥ ੬੯ ॥ ੯੨ ॥ ਸਾਰਗ ਮਹਲਾ ੫ ‡ ॥ ਮਨਿ ਤਨਿ ਰਾਮ ਕੋ ਬਿਉਹਾਰੁ ॥ ਪ੍ਰੇਮ ਭਗਤਿ ਗੁਨ ਗਾਵਨ ਗੀਧੇ[੧੫] ਪੋਹਤ ਨਹ ਸੰਸਾਰੁ ॥ ੧ ॥ ਰਹਾਉ ॥ ਸ੍ਰਵਣੀ[੧੬] ਕੀਰਤਨੁ ਸਿਮਰਨੁ ਸੁਆਮੀ ਇਹੁ ਸਾਧ ਕੋ ਆਚਾਰੁ[੧੭] ॥ ਚਰਨ ਕਮਲ ਅਸਥਿਤਿ ਰਿਦ ਅੰਤਰਿ ਪੂਜਾ ਪ੍ਰਾਨ ਕੋ ਆਧਾਰੁ[੧੮] ॥ ੧ ॥ ਪ੍ਰਭ ਦੀਨ ਦਇਆਲ ਸੁਨਹੁ ਬੇਨੰਤੀ ਕਿਰਪਾ ਅਪਨੀ ਧਾਰੁ ॥ ਨਾਮੁ ਨਿਧਾਨੁ ਉਚਰਉ ਨਿਤ ਰਸਨਾ[੧੯] ਨਾਨਕ ਸਦ ਬਲਿਹਾਰੁ ॥ ੨ ॥ ੭੦ ॥ ੯੩ ॥ ਸਾਰਗ ਮਹਲਾ ੫ § ॥ ਹਰਿ ਕੇ ਨਾਮ ਹੀਨ ਮਤਿ ਥੋਰੀ ॥ ਸਿਮਰਤ ਨਾਹਿ ਸਿਰੀਧਰ[੨੦] ਠਾਕੁਰ [੨੧]ਮਿਲਤ ਅੰਧ ਦੁਖ ਘੋਰੀ ॥ ੧ ॥ ਰਹਾਉ ॥ ਹਰਿ ਕੇ ਨਾਮ ਸਿਉ ਪ੍ਰੀਤਿ ਨ ਲਾਗੀ [੨੨]ਅਨਿਕ ਭੇਖ ਬਹੁ ਜੋਰੀ ॥ ਤੂਟਤ ਬਾਰ[੨੩] ਨ ਲਾਗੈ ਤਾ ਕਉ ਜਿਉ ਗਾਗਰਿ ਜਲ ਫੋਰੀ[੨੪] ॥ ੧ ॥ ਕਰਿ ਕਿਰਪਾ ਭਗਤਿ ਰਸੁ ਦੀਜੈ ਮਨੁ ਖਚਿਤ ਪ੍ਰੇਮ ਰਸ ਖੋਰੀ[੨੫] ॥ ਨਾਨਕ ਦਾਸ ਤੇਰੀ ਸਰਣਾਈ ਪ੍ਰਭ ਬਿਨੁ ਆਨ[੨੬] ਨ ਹੋਰੀ ॥ ੨ ॥ ੭੧ ॥ ੯੪ ॥ ਸਾਰਗ ਮਹਲਾ ੫ ¶ ॥ ਚਿਤਵਉ ਵਾ[੨੭] ਅਉਸਰ ਮਨ ਮਾਹਿ ॥ ਹੋਇ ਇਕਤ੍ਰ ਮਿਲਉ ਸੰਤ ਸਾਜਨ ਗੁਣ ਗੋਬਿੰਦ ਨਿਤ ਗਾਹਿ ॥ ੧ ॥ ਰਹਾਉ ॥ ਬਿਨੁ ਹਰਿ ਭਜਨ ਜੇਤੇ ਕਾਮ ਕਰੀਅਹਿ ਤੇਤੇ ਬਿਰਥੇ ਜਾਂਹਿ ॥ ਪੂਰਨ ਪਰਮਾਨੰਦ ਮਨਿ ਮੀਠੋ ਤਿਸੁ ਬਿਨੁ ਦੂਸਰ ਨਾਹਿ ॥ ੧ ॥ ਜਪ ਤਪ ਸੰਜਮ[੨੮] ਕਰਮ ਸੁਖ ਸਾਧਨ [੨੯]ਤੁਲਿ ਨ ਕਛੂਐ ਲਾਹਿ ॥ ਚਰਨ ਕਮਲ ਨਾਨਕ ਮਨੁ ਬੇਧਿਓ[੩੦] ਚਰਨਹ ਸੰਗਿ ਸਮਾਹਿ ॥ ੨ ॥ ੭੨ ॥ ੯੫ ॥ ਸਾਰਗ ਮਹਲਾ ੫ × ॥ ਮੇਰਾ ਪ੍ਰਭੁ ਸੰਗੇ ਅੰਤਰਜਾਮੀ[੩੧] ॥

੧ ਜਿੰਦਗੀ ।
੨ ਵਿਸ਼ੇ ਵਾਲੇ ਰਸਾਂ ਦੀ ਥਾਂ ਹੈ ।
੩ ਕੱਠਾ ਕਰਨਾ ।
੪ ਲਾਲ ।
੫ ਮਸਤ ।
੬ ਮੱਛੀ ।
੭ ਫਸੀ ਪਈ ਹੈ ।
੮ ਦੇਖੋ ਪੰ. ੧੧੧੭, ਨੋਟ ੧੭ ।
੯ ਹੁੰਦੇ ਹਨ ।
੧੦ ਭੂਤਨੇ ।
੧੧ ਹੋਰ ਕਿਸੇ ਦੀ ਸੇਵਾ ।
੧੨ ਪੇਅਰਥ ਸਮਾਂ ਗਵਾਂਦਾ ਹੈ ।
੧੩ ਮਾਰਦਾ ਹੈ ।
੧੪ ਸੁਖਾਂ ਦਾ ਖ਼ਜ਼ਾਨਾ ।
੧੫ ਗਿਝੇ, ਗੋਝੇ ।
੧੬ ਕੰਨੀਂ ।
੧੭ ਕਰਣੀ ।
੧੮ ਆਸਰਾ ।
੧੯ ਜੀਭ ਦੁਆਰਾ ।
੨੦ [ਲਛਮੀ ਦਾ ਆਸਰਾ, ਵਿਸ਼ਨੂੰ] ਵਾਹਿਗੁਰੂ ।
੨੧ ਭਿਆਨਕ ਦੁਖ ਮਿਲਦੇ ਹਨ ।
੨੨ (ਅਤੇ ਉਸ ਦੀ ਥਾਂ) ਕਈ ਤਰ੍ਹਾਂ ਦੇ ਭੇਖਾਂ ਵਿਚ ਪ੍ਰੀਤ ਜੋੜੀ ਹੋਈ ਹੈ; ਉਹ ਪ੍ਰੀਤੀ ਛੇਤੀ ਟੁਟ ਜਾਂਦੀ ਹੈ ।
੨੩ ਦਰਗੀ ।
੨੪ ਫੋੜੀ । ਫੁਟੀ ਗਾਗਰ ਵਿਚ ਜਲ ਨਹੀਂ ਠਹਿਰਦਾ ।
੨੫ ਖੁਮਾਰੀ ਵਿਚ । ਦੇਖੋ ਪੰ. ੯੭੯, ਨੋਟ ੧੮ । ਮਨ ਪ੍ਰੇਮ-ਰਸ ਦੀ ਖੁਮਾਰੀ ਵਿਚ ਮਸਤ ਰਹੇ ।
੨੬ ਦੂਜਾ ।
੨੭ ਉਸ । ਮੈਂ ਉਸ ਸਮੇਂ ਨੂੰ ਲੋਚਦਾ ਹਾਂ ਜਦੋਂ ਸੰਤਾਂ ਦੀ ਸੰਗਤ ਵਿਚ ਇਕੱਤ੍ਰ ਹੋ ਕੇ ਹਰੀ ਦੇ ਗੁਣ ਗਾਏ ਜਾਵਨ ।
੨੮ ਇੰਦ੍ਰਿਆਂ ਦੇ ਰੋਕਣ ਦੀ ਕ੍ਰਿਆ ।
੨੯ ਇਹ ਸਾਧਨ, ਲਾਭ ਵਿਚ, ਨਾਮ ਜਪਣ ਦੇ ਮੁਕਾਬਲੇ ਤੇ ਕੁਝ ਭੀ ਨਹੀਂ ।
੩੦ ਵਿੰਨ੍ਹਿਆ ਹੋਇਆ ਹੈ ।
੩੧ ਅੰਦਰ ਦੀਆਂ ਬੁਝਣ ਵਾਲਾ ।

---

* ਹਰੀ-ਨਾਮ ਜਪਣਾ ਅਸਲ ਜੀਵਨ ਹੈ. ਇਸ ਤੋਂ ਬਿਨਾਂ ਹਰੀ ਦੇ ਸੇਵਕ ਜੀ ਨਹੀਂ ਸਕਦੇ ।

† ਹਰੀ-ਨਾਮ ਤੋਂ ਬਿਨਾਂ ਮਨੁਖ ਮਨੁਖ ਨਹੀਂ, ਨਿਰੀ ਭੂਤਨੇ ਵਾਲੀ ਜ਼ਿੰਦਗੀ ਬਿਤੀਤ ਕਰਦਾ ਹੈ ।

‡ ਜਿਹੜੇ ਹਰੀ-ਨਾਮ ਵਿਚ ਰਤੇ ਰਹਿੰਦੇ ਹਨ, ਉਨ੍ਹਾਂ ਨੂੰ ਮਾਇਆ ਦਾ ਅਸਰ ਨਹੀਂ ਪੋਂਹਦਾ, ਕਿਉਂਕਿ ਓਹ ਤਾਂ ਹਰ ਵੇਲੇ ਸਿਮਰਨ ਕੀਰਤਨ ਵਿਚ ਰੁਝੇ ਰਹਿੰਦੇ ਹਨ, ਅਤੇ ਦਿਲ ਹਰੀ-ਪੂਜਾ ਵਿਚ ਲਗਾ ਰਹਿੰਦਾ ਹੈ ।

§ ਹਰੀ-ਨਾਮ ਤੋਂ ਬਿਨਾਂ ਰਹਿਣ ਵਾਲੇ ਦੀ ਬੁਧ ਮਾਰੀ ਜਾਂਦੀ ਹੈ ਅਤੇ ਜ਼ਿੰਦਗੀ ਤਬਾਹ ਹੁੰਦੀ ਹੈ ।

¶ ਸਿਮ੍ਰਨ ਤੋਂ ਬਿਨਾਂ ਹੋਰ ਸਾਰੇ ਸਾਧਨ ਵਿਅਰਥ ਹਨ ।

✕ ਹਰੀ ਸਿਮ੍ਰਨ ਨਾਲ ਇਥੇ ਉਥੇ ਹਰ ਥਾਂ ਸੁਖ ਅਨੰਦ ਰਹਿੰਦਾ ਹੈ ।

ਆਗੈ ਕੁਸਲ[1] ਪਾਛੈ ਖੇਮ[2] ਸੂਖਾ ਸਿਮਰਤ ਨਾਮੁ ਸੁਆਮੀ ॥ ੧ ॥ ਰਹਾਉ ॥ ਸਾਜਨ ਮੀਤ ਸਖਾ ਹਰਿ ਮੇਰੈ ਗੁਨ ਗੁੋਪਾਲ ਹਰਿ ਰਾਇਆ ॥ ਬਿਸਰਿ ਨ ਜਾਈ ਨਿਮਖ ਹਿਰਦੈ ਤੇ ਪੂਰੈ ਗੁਰੂ ਮਿਲਾਇਆ ॥ ੧ ॥ ਕਰਿ ਕਿਰਪਾ ਰਾਖੇ ਦਾਸ ਅਪਨੇ ਜੀਅ ਜੰਤ ਵਸਿ ਜਾਕੈ ॥ ਏਕਾ ਲਿਵ ਪੂਰਨ ਪਰਮੇਸੁਰ ਭਉ ਨਹੀ ਨਾਨਕ ਤਾਕੈ ॥ ੨ ॥ ੧੩ ॥ ੯੬ ॥ ਸਾਰਗ ਮਹਲਾ ੫ * ॥ ਜਾਕੈ ਰਾਮ ਕੋ ਬਲੁ ਹੋਇ ॥ ਸਗਲ ਮਨੋਰਥ ਪੂਰਨ ਤਾਹੂ ਕੇ ਦੂਖੁ ਨ ਬਿਆਪੈ ਕੋਇ ॥ ੧ ॥ ਰਹਾਉ ॥ [3]ਜੋ ਜਨੁ ਭਗਤੁ ਦਾਸੁ ਨਿਜੁ ਪ੍ਰਭ ਕਾ ਸੁਣਿ ਜੀਵਾਂ ਤਿਸੁ ਸੋਇ[5] ॥ ਉਦਮੁ ਕਰਉ ਦਰਸਨੁ [6]ਪੇਖਨ ਕੌ ਕਰਮਿ[7] ਪਰਾਪਤਿ ਹੋਇ ॥ ੧ ॥ ਗੁਰ ਪਰਸਾਦੀ ਦ੍ਰਿਸਟਿ ਨਿਹਾਰਉ[8] ਦੂਸਰ ਨਾਹੀ ਕੋਇ ॥ ਦਾਨੁ ਦੇਹਿ ਨਾਨਕ ਅਪਨੇ ਕਉ ਚਰਨ ਜੀਵਾਂ ਸੰਤ ਧੋਇ ॥ ੨ ॥ ੧੪ ॥ ੯੭ ॥ ਸਾਰਗ ਮਹਲਾ ੫ † ॥ ਜੀਵਤੁ ਰਾਮ ਕੇ ਗੁਣ ਗਾਇ ॥ ਕਰਹੁ ਕ੍ਰਿਪਾ ਗੋਪਾਲ ਬੀਠੁਲੇ[9] ਬਿਸਰਿ ਨ ਕਬਹੀ ਜਾਇ ॥੧॥ ਰਹਾਉ॥ ਮਨੁ ਤਨੁ ਧਨੁ ਸਭੁ ਤੁਮਰਾ ਸੁਆਮੀ [10]ਆਨ ਨ ਦੂਜੀ ਜਾਇ ॥ ਜਿਉ ਤੂ ਰਾਖਹਿ ਤਿਵਹੀ ਰਹਣਾ ਤੁਮ੍ਹਰਾ ਪੈਨੈ੍ ਖਾਇ ॥ ੧ ॥ ਸਾਧਸੰਗਤਿ ਕੈ ਬਲਿ ਬਲਿ ਜਾਈ [11]ਬਹੁੜਿ ਨ ਜਨਮਾ ਧਾਇ ॥ ਨਾਨਕ ਦਾਸ ਤੇਰੀ ਸਰਣਾਈ ਜਿਉ ਭਾਵੈ ਤਿਵੈ ਚਲਾਇ ॥੨॥੧੫॥੯੮॥ ਸਾਰਗ ਮਹਲਾ ੫ ‡ ॥ ਮਨ ਰੇ ਨਾਮ ਕੋ ਸੁਖ ਸਾਰ[12]॥ ਆਨ ਕਾਮ ਬਿਕਾਰ ਮਾਇਆ ਸਗਲ ਦੀਸਹਿ ਛਾਰ[13] ॥ ੧ ॥ ਰਹਾਉ॥ [14]ਗ੍ਰਿਹਿ ਅੰਧ ਕੂਪ ਪਤਿਤ ਪ੍ਰਾਣੀ ਨਰਕ ਘੋਰ ਗੁਬਾਰ ॥ ਅਨਿਕ ਜੋਨੀ ਭ੍ਰਮਤ[15] ਹਾਰਿਓ ਭ੍ਰਮਤ ਬਾਰੰਬਾਰ ॥ ੧ ॥ [16]ਪਤਿਤ ਪਾਵਨ [17]ਭਗਤਿ ਬਛਲ ਦੀਨ ਕਿਰਪਾ ਧਾਰ ॥ ਕਰ[18] ਜੋੜਿ ਨਾਨਕੁ ਦਾਨੁ ਮਾਂਗੈ ਸਾਧਸੰਗਿ ਉਧਾਰ ॥ ੨ ॥ ੧੬ ॥ ੯੯॥ ਸਾਰਗ ਮਹਲਾ ੫ §॥ ਬਿਰਾਜਿਤ[19] ਰਾਮ ਕੋ ਪਰਤਾਪ॥ [20]ਆਧਿ ਬਿਆਧਿ ਉਪਾਧਿ ਸਭ ਨਾਸੀ ਬਿਨਸੇ ਤੀਨੈ ਤਾਪ ॥ ੧ ॥ ਰਹਾਉ ॥ ਤ੍ਰਿਸਨਾ ਬੁਝੀ ਪੂਰਨ ਸਭ ਆਸਾ ਚੂਕੇ ਸੋਗ ਸੰਤਾਪ[21] ॥ ਗੁਣ ਗਾਵਤ ਅਚੁਤ[22] ਅਬਿਨਾਸੀ ਮਨ ਤਨ ਆਤਮ ਧ੍ਰਾਪ[23] ॥ ੧ ॥ ਕਾਮ ਕ੍ਰੋਧ ਲੋਭ ਮਦ ਮਤਸਰ[24] ਸਾਧੂ ਕੈ ਸੰਗਿ ਖਾਪ[25]॥ ਭਗਤਿ ਵਛਲ ਭੈ ਕਾਟਨਹਾਰੇ ਨਾਨਕ ਕੇ ਮਾਈ ਬਾਪ ॥ ੨ ॥ ੧੭ ॥ ੧੦੦॥ ਸਾਰਗ ਮਹਲਾ ੫ ¶ ॥ ਆਤੁਰ[26] ਨਾਮ ਬਿਨੁ ਸੰਸਾਰ ॥ ਤ੍ਰਿਪਤਿ ਨ ਹੋਵਤ [27]ਕੂਕਰੀ ਆਸਾ ਇਤੁ ਲਾਗੋ ਬਿਖਿਆ ਛਾਰ ॥ ੧ ॥ ਰਹਾਉ ॥ ਪਾਇ ਠਗਉਰੀ[28] ਆਪਿ ਭੁਲਾਇਓ ਜਨਮਤ ਬਾਰੋਬਾਰ ॥ ਹਰਿ ਕਾ ਸਿਮਰਨੁ ਨਿਮਖ ਨ ਸਿਮਰਿਓ [29]ਜਮ ਕੰਕਰ ਕਰਤ ਖੁਆਰ ॥ ੧ ॥ ਹੋਹੁ ਕ੍ਰਿਪਾਲ [30]ਦੀਨ ਦੁਖ ਭੰਜਨ ਤੇਰਿਆ

੧ ਸੁਖ-ਸਾਂਦ ।
੨ ਸੁਖ-ਸਾਂਦ ।
੩ ਰਾਜਾ । ਹਰੀ ਰਾਜਾ ।
੪ ਜਿਹੜਾ ਮਨੁਖ ਪ੍ਰਭੂ ਦਾ ਨਿਜ-ਭਗਤ ਜਾਂ ਦਾਸ ਹੈ, ਉਸ ਦੀ ਸਿਫ਼ਤ ਸੁਣ ਕੇ ਮੈਂ ਜੀਉਂਦਾ ਹਾਂ। ਨਿਜੁ-ਭਗਤੁ=ਖ਼ਾਸ ਆਪਣਾ ਭਗਤ ।
੫ ਸੋਭਾ ।
੬ ਦੇਖਣ ਨੂੰ ।
੭ ਭਾਗਾਂ ਨਾਲ ।
੮ ਵੇਖਾਂ । ਗੁਰੂ ਦੀ ਕਿਰਪਾ ਨਾਲ ਅੱਖਾਂ ਨਾਲ ਦੇਖਾਂ ।
੯ ਵਾਹਿਗੁਰੂ । ਦੇਖੋ ਪੰਨਾ ੧੧੯੬, ਨੋਟ ੪ ।
੧੦ ਹੋਰ ਦੂਜੀ ਥਾਂ ਕੋਈ ਨਹੀਂ ।
੧੧ ਮੁੜ ਕੇ ਜੂਨਾਂ ਵਿਚ ਨਹੀਂ ਧਾਉਣਾ ਪੈਂਦਾ ।
੧੨ ਸ੍ਰੇਸ਼ਟ, ਅਸਲ ।
੧੩ ਸੁਆਹ ।
੧੪ ਗ੍ਰਿਹਿ=ਗ੍ਰਿਹਸਥ ਵਿਚ । ਜੀਵ ਗ੍ਰਿਹਸਥ ਦੇ ਅੰਨ੍ਹੇ ਖੂਹ ਵਿਚ ਜੋ ਹਨੇਰੇ ਨਰਕ ਵਾਕਰ ਹੈ ਡਿਗਦਾ ਹੈ ।
੧੫ ਫਿਰਦਿਆਂ ੨ ।
੧੬ ਪਾਪੀਆਂ ਨੂੰ ਪਵਿੱਤਰ ਕਰਨ ਵਾਲਾ ।
੧੭ ਭਗਤੀ ਨੂੰ ਪਿਆਰ ਕਰਨ ਵਾਲਾ, ਹਰੀ ।
੧੮ ਹਥ ।
੧੯ ਪਸਰਿਆ ਹੈ ।
੨੦ ਤਿੰਨ ਵਡੇ ਰੋਗ ਜੋ ਮਨੁਖ ਜਾਤੀ ਨੂੰ ਚੰਬੜਦੇ ਹਨ । ਦੇਖੋ ਪੰ. ੧੧੨੩, ਨੋਟ ੪੦ ।
੨੧ ਅੰਦਰ ਦੇ ਦੁਖ ।
੨੨ [ਸੰ. ਅਚ੍ਯੁਤ] ਅਹਿੱਲ, ਅਟੱਲ ।
੨੩ ਰਜਦੇ ਹਨ ।
੨੪ ਈਰਖਾ, ਸਾੜਾ ।
੨੫ ਖਪ (ਮੁਕ) ਜਾਂਦੇ ਹਨ ।
੨੬ ਵਿਆਕੁਲ, ਲਾਚਾਰ ।
੨੭ ਕੁੱਤੀ ਆਸ । ਇਸ ਸੁਆਹ ਵਤ ਮਾਇਆ ਵਿਚ ਲੱਗਿਆਂ ਕੁੱਤੀ ਆਸਾ ਰਜਦੀ ਨਹੀਂ ।
੨੮ ਠਗੀ, ਛਲ । ਦੇਖੋ ਪੰਨਾ ੧੨੧੩, ਨੋਟ ੧੫ ।
੨੯ [ਸੰ. ਕਿੰਕਰ=ਦਾਸ, ਦੂਤ] ਜਮ-ਦੂਤ ।
੩੦ ਹੇ ਦੀਨਾਂ ਦੇ ਦੁੱਖ ਕਟਣ ਵਾਲੇ !

---

* ਜੋ ਹਰੀ ਦਾ ਆਸਰਾ ਤਕਦੇ ਹਨ, ਉਨ੍ਹਾਂ ਨੂੰ ਕੋਈ ਦੁਖ ਨਹੀਂ ਪੋਹ ਸਕਦਾ ।

† ਹਰੀ ਨੂੰ ਸਭ ਕੁਝ ਅਰਪ ਕੇ ਉਸ ਦੇ ਗੁਣ ਗਾਉਣ ਨਾਲ ਅਸਲ ਜ਼ਿੰਦਗੀ ਬਣਦੀ ਹੈ ਤੇ ਆਵਾਗਉਣ ਕਟਣ ਹੁੰਦਾ ਹੈ ।

‡ ਨਾਮ ਜਪਣ ਵਿਚ ਹੀ ਸੁਖ ਹੈ, ਹੋਰਨੀਂ ਕੰਮੀਂ ਤਾਂ ਦੁਖ ਹੀ ਦੁਖ ਵਾਪਰਦਾ ਹੈ ।

§ ਹਰੀ ਦੇ ਗੁਣ ਗਾਉਣ ਨਾਲ ਸਭ ਦੁਖ ਤੇ ਪਾਪ ਦੂਰ ਹੁੰਦੇ ਹਨ ।

¶ ਮਾਇਆ ਦੇ ਸਵਾਦਾਂ ਵਿਚ ਲਗਣ ਨਾਲ ਕਦੀ ਰਜੇਵਾਂ ਨਹੀਂ ਹੁੰਦਾ ।

ਸੰਤਹ ਕੀ ਰਾਵਾਰ[੧] ॥ ਨਾਨਕ ਦਾਸੁ ਦਰਸੁ ਪ੍ਰਭ ਜਾਚੈ[੨] ਮਨ ਤਨ ਕੋ ਆਧਾਰ[੩]॥ ੨ ॥ ੭੮ ॥ ੧੦੧ ॥ ਸਾਰਗ ਮਹਲਾ ੫ * ॥ ਮੈਲਾ ਹਰਿ ਕੇ ਨਾਮ ਬਿਨੁ ਜੀਉ॥ ਤਿਨਿ ਪ੍ਰਭਿ ਸਾਚੈ ਆਪਿ ਭੁਲਾਇਆ ਬਿਖੈ ਠਗਉਰੀ[੪] ਪੀਉ ॥ ੧ ॥ ਰਹਾਉ ॥ ਕੋਟਿ ਜਨਮ ਭ੍ਰਮਤੌ ਬਹੁ ਭਾਂਤੀ ਥਿਤਿ[੫] ਨਹੀ ਕਤਹੂ ਪਾਈ ॥ [੬]ਪੂਰਾ ਸਤਿਗੁਰੁ ਸਹਜਿ ਨ ਭੇਟਿਆ ਸਾਕਤੁ ਆਵੈ ਜਾਈ ॥ ੧ ॥ ਰਾਖਿ ਲੇਹੁ ਪ੍ਰਭ ਸੰਮ੍ਰਿਥ ਦਾਤੇ ਤੁਮ ਪ੍ਰਭ ਅਗਮ ਅਪਾਰ ॥ ਨਾਨਕ ਦਾਸ ਤੇਰੀ ਸਰਣਾਈ ਭਵਜਲੁ[੭] ਉਤਰਿਓ ਪਾਰ ॥ ੨ ॥ ੭੯ ॥ ੧੦੨ ॥ ਸਾਰਗ ਮਹਲਾ ੫ † ॥ ਰਮਣ[੮] ਕਉ ਰਾਮ ਕੇ [੯]ਗੁਣ ਬਾਦ ॥ ਸਾਧਸੰਗਿ ਧਿਆਈਐ ਪਰਮੇਸਰੁ ਅੰਮ੍ਰਿਤ ਜਾ ਕੇ ਸੁਆਦ ॥ ੧ ॥ ਰਹਾਉ ॥ ਸਿਮਰਤ ਏਕੁ ਅਚੁਤ[੧੦] ਅਬਿਨਾਸੀ ਬਿਨਸੇ ਮਾਇਆ ਮਾਦ[੧੧] ॥ [੧੨]ਸਹਜ ਅਨਦ [੧੩]ਅਨਹਦ ਧੁਨਿ ਬਾਣੀ ਬਹੁਰਿ[੧੪] ਨ ਭਏ ਬਿਖਾਦ[੧੫] ॥ ੧ ॥ ਸਨਕਾਦਿਕ[੧੬] ਬ੍ਰਹਮਾਦਿਕ ਗਾਵਤ ਗਾਵਤ ਸੁਕ[੧੭] ਪ੍ਰਹਿਲਾਦ[੧੮] ॥ ਪੀਵਤ ਅਮਿਉ[੧੯] ਮਨੋਹਰ ਹਰਿ ਰਸੁ ਜਪਿ ਨਾਨਕ ਹਰਿ ਬਿਸਮਾਦ[੨੦] ॥੨॥੮੦॥੧੦੩॥ ਸਾਰਗ ਮਹਲਾ ੫ ‡ ॥ ਕੀਨੇ ਪਾਪ ਕੇ ਬਹੁ ਕੋਟ[੨੧] ॥ ਦਿਨਸੁ ਰੈਨੀ[੨੨] ਥਕਤ ਨਾਹੀ ਕਤਹਿ ਨਾਹੀ ਛੋਟ ॥ ੧ ॥ ਰਹਾਉ ॥ ਮਹਾ ਬਜਰ ਬਿਖ ਬਿਆਧੀ[੨੩] ਸਿਰ ਉਠਾਈ ਪੋਟ[੨੪] ॥ ਉਘਰਿ ਗਈਆਂ ਖਿਨਹਿ ਭੀਤਰਿ ਜਮਹਿ ਗ੍ਰਾਸੇ ਝੋਟ[੨੫] ॥੧॥ ਪਸੁ ਪਰੇਤ ਉਸਟ[੨੬] ਗਰਧਭ[੨੭] ਅਨਿਕ ਜੋਨੀ ਲੇਟ ॥ ਭਜੁ ਸਾਧ ਸੰਗਿ ਗੋਬਿੰਦ ਨਾਨਕ ਕਛੁ ਨ ਲਾਗੈ ਫੇਟ[੨੮] ॥ ੨ ॥ ੮੧ ॥ ੧੦੪ ॥ ਸਾਰਗ ਮਹਲਾ ੫ § ॥ ਅੰਧੇ ਖਾਵਹਿ ਬਿਸੂ[੨੯] ਕੇ ਗਟਾਕ[੩੦] ॥ ਨੈਨ ਸ੍ਰਵਨ[੩੧] ਸਰੀਰੁ ਸਭੁ ਹੁਟਿਓ [੩੨]ਸਾਸੁ ਗਇਓ ਤਤ ਘਾਟ ॥੧॥ ਰਹਾਉ ॥ [੩੩]ਅਨਾਥ ਰਞਾਣਿ ਉਦਰੁ ਲੇ ਪੋਖਹਿ ਮਾਇਆ [੩੪]ਗਈਆ ਹਾਟਿ ॥ ਕਿਲਬਿਖ[੩੫] ਕਰਤ ਕਰਤ ਪਛੁਤਾਵਹਿ ਕਬਹੁ ਨ ਸਾਕਹਿ ਛਾਂਟਿ[੩੬] ॥ ੧ ॥ ਨਿੰਦਕੁ ਜਮਦੂਤੀ ਆਇ ਸੰਘਾਰਿਓ ਦੇਵਹਿ ਮੂੰਡ ਉਪਰਿ ਮਟਾਕ[੩੭] ॥ ਨਾਨਕ [੩੮]ਆਪਨ ਕਟਾਰੀ ਆਪਸ ਕਉ ਲਾਈ ਮਨੁ ਅਪਨਾ ਕੀਨੋ ਫਾਟ[੩੯] ॥੨॥੮੨॥੧੦੫॥ ਸਾਰਗ ਮਹਲਾ ੫ ॥ ਟੂਟੀ ਨਿੰਦਕ ਕੀ ਅਧਬੀਚ[੪੦] ॥ ਜਨ ਕਾ ਰਾਖਾ ਆਪਿ ਸੁਆਮੀ ਬੇਮੁਖ ਕਉ ਆਇ ਪਹੂਚੀ ਮੀਚ[੪੧] ॥੧॥ ਰਹਾਉ ॥ ਉਸ ਕਾ ਕਹਿਆ ਕੋਇ ਨ ਸੁਣਈ [੪੨]ਕਹੀ ਨ ਬੈਸਣੁ ਪਾਵੈ ॥ ਈਹਾਂ ਦੁਖੁ ਆਗੈ ਨਰਕੁ ਭੁੰਚੈ[੪੩] ਬਹੁ ਜੋਨੀ ਭਰਮਾਵੈ[੪੪] ॥ ੧ ॥ ਪ੍ਰਗਟੁ ਭਇਆ ਖੰਡੀ ਬ੍ਰਹਮੰਡੀ ਕੀਤਾ ਅਪਣਾ ਪਾਇਆ ॥ ਨਾਨਕ ਸਰਣਿ ਨਿਰਭਉ ਕਰਤੇ ਕੀ ਅਨਦ ਮੰਗਲ ਗੁਣ ਗਾਇਆ ॥ ੨ ॥ ੮੩ ॥ ੧੦੬ ॥ ਸਾਰਗ ਮਹਲਾ ੫ ॥

੧ [ਰਵਾਲ] ਧੂੜੀ ।
੨ ਮੰਗਦਾ ਹੈ ।
੩ ਆਸਰਾ ।
੪ ਦੇਖੋ ਪੰ. ੧੨੧੩, ਨੋਟ ੧੫ । ਹਰੀ ਨੇ ਵਿਸ਼ੇ ਦੀ ਨਸ਼ੀਲੀ ਬੂਟੀ ਪਿਲਾ ਕੇ ਭੁਲਾਇਆ ਹੈ ।
੫ ਟਿਕਾਉ । ਕ੍ਰੋੜਾਂ ਜਨਮ ਕਈ ਤਰਾਂ ਨਾਲ ਭੌਂਦਾ ਰਿਹਾ ਅਤੇ ਟਿਕਾਣਾ ਕਿਧਰੇ ਮਿਲਿਆ ਹੀ ਨਾ ।
੬ ਜਿਹੜਾ ਮਨ ਦੀ ਅਡੋਲਤਾ ਨਾਲ ਪੂਰੇ ਸਤਿਗੁਰੂ ਨੂੰ ਨਹੀਂ ਮਿਲਿਆ ਉਹ ਮਾਦਾ-ਪ੍ਰਸਤ ਮੁੜ ੨ ਜੰਮਦਾ ਮਰਦਾ ਹੈ ।
੭ ਸੰਸਾਰ ਸਾਗਰ ।
੮ ਸਿਮਰਨ ।
੯ ਗੁਣਾਨੁਵਾਦ, ਗੁਣਾਂ ਦਾ ਉਚਾਰਨਾ, ਤਾਰੀਫ਼ ।
੧੦ [ਸੰ. ਅਚਯੁਤ, ਨਾ ਹਿਲਣ ਵਾਲਾ] ਅਟੱਲ ।
੧੧ [ਮਦ] ਮਸਤੀ ।
੧੨ ਦੇਖੋ ਪੰ. ੧੧੧੨, ਨੋਟ ੩ ।
੧੩ ਦੇਖੋ ਪੰ. ੧੧੩੭, ਨੋਟ ੨੧ ।
੧੪ ਮੁੜ ਕੇ, ਫੇਰ ।
੧੫ ਝਗੜੇ ।
੧੬ ਸਨਕ ਆਦਿ ਬ੍ਰਹਮਾ ਦੇ ਪੁਤਰ ।
੧੭ ਸੁਕਦੇਵ, ਇਕ ਰਿਸ਼ੀ ।
੧੮ ਇਕ ਉਘਾ ਭਗਤ ।
੧੯ ਅੰਮ੍ਰਿਤ ।
੨੦ ਅਸਚਰਜ ਰੂਪ (ਹਰੀ) ।
੨੧ ਕਿਲ੍ਹੇ, ਵਲਗਣਾਂ ।
੨੨ ਰਾਤ ।
੨੩ ਰੋਗਾਂ ਦੀ ।
੨੪ ਪੋਟਲੀ, ਪੰਡ ।
੨੫ ਝਾਟਾ, ਕੇਸ (ਪਕੜੇ) ।
੨੬ ਉਠ ।
੨੭ ਗਧਾ । ਇਨ੍ਹਾਂ ਜੂਨਾਂ ਵਿਚ ਪੈਂਦਾ ਗਿਆ ।
੨੮ ਸੱਟ, ਧੱਕਾ ।
੨੯ ਵਿਹੁ, ਜ਼ਹਿਰ ।
੩੦ ਗਫੇ ।
੩੧ ਕੌਨ ।
੩੨ ਤੇਰੇ ਸੁਆਸ ਤਤ (ਤਤਕਾਲ, ਛੇਤੀ) ਘਟ ਜਾਂਦੇ ਹਨ ।
੩੩ ਗਰੀਬਾਂ ਨੂੰ ਦੁਖ ਦੇ ਕੇ ਜੋ ਪੇਟ ਭਰਦੇ ਹਨ ।
੩੪ ਹਟ ਗਈ, ਸਾਥ ਛਡ ਜਾਂਦੀ ਹੈ ।
੩੫ ਪਾਪ ।
੩੬ ਛੱਡ ।
੩੭ [ਸਟ ਮਾਰਨ ਤੋਂ ਜੋ ਅਵਾਜ਼ ਨਿਕਲਦੀ ਹੈ, ਪਟਾਕ] ਚੋਟ, ਸਟ ।
੩੮ ਨਿੰਦਕ ਨੇ ਆਪਣੇ ਆਪਨੂੰ ਆਪ ਕਟਾਰੀ ਮਾਰੀ ਹੈ ।
੩੯ ਜ਼ਖਮੀ ।
੪੦ ਅਧਵਾਟਿਓਂ ਹੀ । ਦੇਖੋ ਪੰ. ੨੮੦ ਨੋਟ ੧੧ ।
੪੧ ਮੌਤ ।
੪੨ ਕਿਤੇ ਵੀ ਢੋਈ ਨਹੀਂ ਮਿਲਦੀ ।
੪੩ ਭੋਗਦਾ ਹੈ ।
੪੪ ਭਟਕਦਾ ਰਹਿੰਦਾ ਹੈ ।

---

* ਨਾਮ ਸਿਮ੍ਰਨ ਬਿਨਾਂ ਹਿਰਦਾ ਸੁਧ ਨਹੀਂ ਹੁੰਦਾ ਅਤੇ ਆਵਾਗਉਣ ਬਣਿਆ ਰਹਿੰਦਾ ਹੈ ।

† ਰਾਮ ਦੀ ਸਿਫ਼ਤ ਕਰਨ ਦਾ ਜੋ ਸੁਆਦ ਹੈ, ਉਸ ਦੇ ਨਾਲ ਦਾ ਕੋਈ ਹੋਰ ਸੁਆਦ ਨਹੀਂ, ਇਸੇ ਲਈ ਵਡੇ ੨ ਰਿਸ਼ੀ ਤੇ ਭਗਤ ਗੁਣ ਗਾਂਦੇ ਆਏ ਹਨ ।

‡ ਦੂਜੇ ਪਾਸੇ ਪਾਪ ਕਰਨ ਨਾਲ ਇਕ ਅਮੁਕ ਧਾਉਣੀ ਬਣੀ ਰਹਿੰਦੀ ਹੈ, ਜਿਸ ਵਿਚ ਦੁਖ ਤੇ ਰੋਗ ਵਾਪਰਦੇ ਹਨ ਤੇ ਜੂਨਾਂ ਕਟਣ ਤੋਂ ਵਿਹਲ ਨਹੀਂ ਲਭਦੀ ।

§ ਇਸ ਅਤੇ ਅਗਲਿਆਂ ਤਿੰਨਾਂ ਸ਼ਬਦਾਂ ਵਿਚ ਵੀ ਪਾਪੀਆਂ ਦੀ ਜ਼ਿੰਦਗੀ ਦਾ ਬੁਰਾ ਹਾਲ ਹੋਂਦਾ, ਦਸਦੇ ਹਨ ।

ਤ੍ਰਿਸਨਾ ਚਲਤ ਬਹੁ ਪਰਕਾਰਿ ॥ [1]ਪੂਰਨ ਹੋਤ ਨ ਕਤਹੁ ਬਾਤਹਿ ਅੰਤਿ ਪਰਤੀ ਹਾਰਿ ॥ ੧ ॥ ਰਹਾਉ ॥ ਸਾਂਤਿ ਸੂਖ ਨ ਸਹਜੁ[2] ਉਪਜੈ ਇਹੈ ਇਸੁ ਬਿਉਹਾਰਿ ॥ [3]ਆਪ ਪਰ ਕਾ ਕਛੁ ਨ ਜਾਨੈ ਕਾਮ ਕ੍ਰੋਧਹਿ ਜਾਰਿ ॥ ੧ ॥ ਸੰਸਾਰ ਸਾਗਰੁ ਦੁਖਿ ਬਿਆਪਿਓ ਦਾਸ ਲੇਵਹੁ ਤਾਰਿ ॥ ਚਰਨ ਕਮਲ ਸਰਣਾਇ ਨਾਨਕ ਸਦ ਸਦਾ ਬਲਿਹਾਰਿ ॥ ੨ ॥ ੮੪ ॥ ੧੦੭ ॥ ਸਾਰਗ ਮਹਲਾ ੫ ॥ ਰੇ ਪਾਪੀ [4]ਤੈ ਕਵਨ ਕੀ ਮਤਿ ਲੀਨ ॥ ਨਿਮਖ ਘਰੀ ਨ ਸਿਮਰਿ ਸੁਆਮੀ ਜੀਉ ਪਿੰਡੁ[5] ਜਿਨਿ ਦੀਨ ॥ ੧ ॥ ਰਹਾਉ ॥ ਖਾਤ ਪੀਵਤ ਸਵੰਤ[6] ਸੁਖੀਆ ਨਾਮੁ ਸਿਮਰਤ ਖੀਨ[7] ॥ [8]ਗਰਭ ਉਦਰ ਬਿਲਲਾਟ ਕਰਤਾ ਤਹਾਂ ਹੋਵਤ ਦੀਨ ॥ ੧ ॥ ਮਹਾ [9]ਮਾਦ ਬਿਕਾਰ ਬਾਧਾ ਅਨਿਕ ਜੋਨਿ ਭ੍ਰਮੀਨ[10] ॥ ਗੋਬਿੰਦ ਬਿਸਰੇ ਕਵਨ ਦੁਖ ਗਨੀਅਹਿ ਸੁਖੁ ਨਾਨਕ [11]ਹਰਿਪਦ ਚੀਨ੍ ॥ ੨ ॥ ੮੫ ॥ ੧੦੮ ॥ ਸਾਰਗ ਮਹਲਾ ੫ * ॥ ਮਾਈ ਰੀ ਚਰਨਹ ਓਟ ਗਹੀ[12] ॥ ਦਰਸਨੁ ਪੇਖਿ[13] ਮੇਰਾ ਮਨੁ ਮੋਹਿਓ ਦੁਰਮਤਿ [14]ਜਾਤ ਬਹੀ ॥ ੧ ॥ ਰਹਾਉ ॥ ਅਗਹ[15] ਅਗਾਧਿ ਊਚ ਅਬਿਨਾਸੀ ਕੀਮਤਿ ਜਾਤ ਨ ਕਹੀ ॥ ਜਲਿ ਥਲਿ ਪੇਖਿ ਪੇਖਿ ਮਨੁ ਬਿਗਸਿਓ[16] ਪੂਰਿ ਰਹਿਓ [17]ਸ੍ਰਬ ਮਹੀ ॥੧॥ ਦੀਨ ਦਇਆਲ ਪ੍ਰੀਤਮ ਮਨ ਮੋਹਨ ਮਿਲਿ ਸਾਧਹ [18]ਕੀਨੋ ਸਹੀ ॥ ਸਿਮਰਿ ਸਿਮਰਿ ਜੀਵਤ ਹਰਿ ਨਾਨਕ [19]ਜਮ ਕੀ ਭੀਰ ਨ ਫਹੀ ॥ ੨ ॥ ੮੬ ॥ ੧੦੯ ॥ ਸਾਰਗ ਮਹਲਾ ੫ † ॥ ਮਾਈ ਰੀ ਮਨੁ ਮੇਰੋ ਮਤਵਾਰੋ[20] ॥ ਪੇਖਿ ਦਇਆਲ ਅਨਦ ਸੁਖ ਪੂਰਨ ਹਰਿ ਰਸਿ [21]ਰਪਿਓ ਖੁਮਾਰੋ ॥ ੧ ॥ ਰਹਾਉ ॥ ਨਿਰਮਲ ਭਏ ਊਜਲ ਜਸੁ ਗਾਵਤ ਬਹੁਰਿ ਨ ਹੋਵਤ ਕਾਰੋ[22] ॥ ਚਰਨ ਕਮਲ ਸਿਉ ਡੋਰੀ ਰਾਚੀ ਭੇਟਿਓ[23] ਪੁਰਖੁ ਅਪਾਰੋ ॥੧॥ ਕਰੁ[24] ਗਹਿ ਲੀਨੇ ਸਰਬਸੁ[25] ਦੀਨੇ ਦੀਪਕ ਭਇਓ ਉਜਾਰੋ ॥ ਨਾਨਕ ਨਾਮਿ [26]ਰਸਿਕ ਬੈਰਾਗੀ ਕੁਲਹ ਸਮੂਹਾਂ ਤਾਰੋ ॥ ੨ ॥ ੮੭ ॥ ੧੧੦ ॥ ਸਾਰਗ ਮਹਲਾ ੫ ‡ ॥ ਮਾਈ ਰੀ [27]ਆਨ ਸਿਮਰਿ ਮਰਿ ਜਾਂਹਿ ॥ ਤਿਆਗਿ ਗੋਬਿਦੁ ਜੀਅਨ ਕੋ ਦਾਤਾ ਮਾਇਆ ਸੰਗਿ ਲਪਟਾਹਿ ॥ ੧ ॥ ਰਹਾਉ ॥ ਨਾਮੁ ਬਿਸਾਰਿ ਚਲਹਿ ਅਨ ਮਾਰਗਿ ਨਰਕ ਘੋਰ ਮਹਿ ਪਾਹਿ ॥ ਅਨਿਕ ਸਜਾਂਈ ਗਣਤ ਨ ਆਵੈ [28]ਗਰਭੈ ਗਰਭਿ ਭ੍ਰਮਾਹਿ ॥ ੧ ॥ ਸੇ ਧਨਵੰਤੇ ਸੇ ਪਤਿਵੰਤੇ ਹਰਿ ਕੀ ਸਰਣਿ ਸਮਾਹਿ ॥ ਗੁਰ ਪ੍ਰਸਾਦਿ[29] ਨਾਨਕ ਜਗੁ ਜੀਤਿਓ ਬਹੁਰਿ ਨ ਆਵਹਿ ਜਾਂਹਿ ॥ ੨ ॥ ੮੮ ॥ ੧੧੧ ॥ ਸਾਰਗ ਮਹਲਾ ੫ § ॥ ਹਰਿ ਕਾਟੀ ਕੁਟਿਲਤਾ ਕੁਠਾਰਿ[30] ॥ ਭ੍ਰਮ ਬਨ ਦਹਨ ਭਏ ਖਿਨ ਭੀਤਰਿ ਰਾਮਨਾਮ ਪਰਹਾਰਿ[31] ॥ ੧ ॥ ਰਹਾਉ ॥ ਕਾਮ ਕ੍ਰੋਧ ਨਿੰਦਾ

੧ (ਇਹ ਤ੍ਰਿਸਨਾ) ਕਿਸੇ ਤਰਾਂ ਨਹੀਂ ਭਰਦੀ ਤੇ ਅੰਤ ਜੀਵ ਨੂੰ ਹਾਰ ਪੈਂਦੀ ਹੈ।
੨ ਮਨ ਦੀ ਅਡੋਲਤਾ।
੩ ਕਾਮ ਕ੍ਰੋਧ ਦਾ ਸੜਿਆ ਐਸਾ ਹੈ ਕਿ ਅਪਨੇ ਪਰਾਏ ਦੀ ਪਛਾਣ ਨਹੀਂ ਸੂ।
੪ ਤੂੰ ਕਿਸ ਦੀ ਮਤ ਲਈ ਹੈ ? ਕਿਸ ਦੇ ਆਖੇ ਲਗਿਆ ਹੈਂ ?
੫ ਸਰੀਰ।
੬ ਸੌਂਦਿਆਂ।
੭ ਦੁਖੀ, ਵਿਆਕੁਲ। ਨਾਮ ਸੁਣਨ ਵੇਲੇ ਔਖਾ ਹੁੰਦਾ ਹੈਂ !
੮ ਜਦੋਂ ਮਾਤਾ ਦੇ ਪੇਟ ਵਿਚ ਸੈਂ ਤਦ ਤਾਂ ਤਰਲੇ ਲੈਂਦਾ ਤੇ ਦੀਨ ਹੁੰਦਾ ਸੈਂ। ਦੇਖੋ ਪੰ. ੯੩ ਉਤੇ 'ਰੇ ਨਰ ਗਰਭ ਕੁੰਡਲ' ਵਾਲਾ ਸ਼ਬਦ।
੯ ਮਾਇਆ ਦੀ ਮਸਤੀ ਵਿਚ।
੧੦ ਭਰਮਦਾ ਹੈ, ਭਟਕਦਾ ਹੈ।
੧੧ ਹਰੀ ਪਦ ਨੂੰ ਸਮਝਣ ਵਿਚ।
੧੨ ਪਕੜੀ ਹੈ।
੧੩ ਦੇਖ ਕੇ।
੧੪ ਵਹਿ ਗਈ ਹੈ, ਰੁੜ੍ਹ ਗਈ।
੧੫ ਅਥਾਹ।
੧੬ ਖਿੜਿਆ ਹੈ।
੧੭ ਸਭ ਵਿਚ।
੧੮ ਮਹਸੂਸ ਕੀਤਾ ਹੈ, ਪ੍ਰਤੱਖ ਕੀਤਾ ਹੈ।
੧੯ ਜਮ ਦੀ ਭੀੜ ਵਿਚ ਨਹੀਂ ਫਸਦਾ। ਦੇਖੋ ਪੰ. ੯੫੩, ਨੋਟ ੧੮।
੨੦ ਮਤਵਾਲਾ, ਮਸਤ।
੨੧ ਰੰਗੀਜ ਕੇ ਮਸਤ ਹੈ।
੨੨ ਕਾਲਾ।
੨੩ ਮਿਲਿਆ।
੨੪ ਹਥ।
੨੫ [ਸੰ. ਸਰਵਸ੍ਵ=ਸਾਰਾ ਮਾਲ ਧਨ] ਸਭ ਕੁਝ। ਦੇਖੋ ਪੰ. ੬੨੮, ਨੋਟ ੨੦।
੨੬ ਰਸ ਵਾਲਾ ਬੈਰਾਗੀ ਹੋਇਆ ਹੈ।
੨੭ ਹੋਰ ਨੂੰ ਸਿਮਰ ਕੇ।
੨੮ ਜੂਨੇ ਜੂਨ ਪਏ ਫਿਰਦੇ ਹਨ, ਇਕ ਜਨਮ ਤੋਂ ਦੂਸਰੇ ਜਨਮ ਵਿਚ ਪਏ ਪੈਂਦੇ ਹਨ।
੨੯ ਕਿਰਪਾ ਨਾਲ।
੩੦ ਕੁਹਾੜੇ ਨਾਲ। ਹਰੀ ਨੇ ਸਾਡੇ ਵਿਚੋਂ ਵਲ-ਛਲ ਕੁਹਾੜੀ ਨਾਲ ਵਢ ਕੇ ਕਟ ਸੁਟਿਆ।
੩੧ ਚੋਟ ਨਾਲ। ਰਾਮ-ਨਾਮ ਦੀ ਚੋਟ ਨਾਲ ਵਹਿਮ ਦੇ ਜੰਗਲਾਂ ਦੇ ਜੰਗਲ ਕਟੇ ਗਏ।

---

* ਮੁੜ ਕੇ ਫਿਰ ਹਰੀ ਮਿਲਾਪ ਲਈ ਤਾਂਘ ਕਰਨ ਦੇ ਲਾਭ ਦਸਦੇ ਹਨ : ਦੁਰਮਤ ਦੂਰ ਹੁੰਦੀ ਹੈ, ਸਦਾ ਖੁਸ਼ੀ ਚੜ੍ਹੀ ਰਹਿੰਦੀ ਅਤੇ ਮੌਤ ਦਾ ਖਿਆਲ ਨਹੀਂ ਸਤਾਉਂਦਾ।

† ਹੋਰ ਲਾਭ ਇਹ ਹੁੰਦਾ ਹੈ ਕਿ ਜ਼ਿੰਦਗੀ ਨਿਰਮਲ ਹੁੰਦੀ ਤੇ ਪਾਰ-ਨਿਸਤਾਰਾ ਹੁੰਦਾ ਹੈ।

‡ ਨਾਮ ਨੂੰ ਵਿਸਾਰਨ ਨਾਲ ਬੁਰਾ ਹਾਲ ਹੁੰਦਾ ਹੈ, ਪਰ ਹਰੀ ਦੀ ਓਟ ਲੈਣ ਵਾਲਾ ਇਸ ਜਗ ਨੂੰ ਜਿਤਦਾ ਤੇ ਅਗੋਂ ਲਈ ਆਵਾਗੌਣ ਮਿਟਾ ਲੈਂਦਾ ਹੈ।

§ ਹਰੀ-ਨਾਮ ਜਪਣ ਨਾਲ ਅੰਦਰ ਦੇ ਭਰਮ ਤੇ ਪਾਪ ਦੂਰ ਹੋ ਜਾਂਦੇ ਹਨ।

ਪਰਹਰੀਆ[1] ਕਾਢੇ ਸਾਧੂ ਕੈ ਸੰਗਿ ਮਾਰਿ॥ [2]ਜਨਮੁ ਪਦਾਰਥੁ ਗੁਰਮੁਖਿ ਜੀਤਿਆ
ਬਹੁਰਿ[3] ਨ ਜੂਐ ਹਾਰਿ ॥ ੧ ॥ ਆਠ ਪਹਰ ਪ੍ਰਭ ਕੇ ਗੁਣ ਗਾਵਹ ਪੂਰਨ
ਸਬਦਿ ਬੀਚਾਰਿ॥ਨਾਨਕ ਦਾਸਨਿ ਦਾਸੁ ਜਨੁ ਤੇਰਾ [4]ਪੁਨਹ ਪੁਨਹ ਨਮਸਕਾਰਿ॥
੨ ॥ ੮੯ ॥ ੧੧੨ ॥ ਸਾਰਗ ਮਹਲਾ ੫ *॥ [5]ਪੋਥੀ ਪਰਮੇਸਰ ਕਾ ਥਾਨੁ ॥
ਸਾਧਸੰਗਿ ਗਾਵਹਿ ਗੁਣ ਗੋਬਿੰਦ ਪੂਰਨ ਬ੍ਰਹਮਗਿਆਨੁ ॥ ੧ ॥ ਰਹਾਉ ॥
[6]ਸਾਧਿਕ ਸਿਧ ਸਗਲ ਮੁਨਿ ਲੋਚਹਿ [7]ਬਿਰਲੇ ਲਾਗੈ ਧਿਆਨੁ ॥ ਜਿਸਹਿ
ਕ੍ਰਿਪਾਲੁ ਹੋਇ ਮੇਰਾ ਸੁਆਮੀ ਪੂਰਨ ਤਾ ਕੋ ਕਾਮੁ ॥ ੧ ॥ ਜਾ ਕੈ ਰਿਦੈ ਵਸੈ
[8]ਭੈ ਭੰਜਨੁ ਤਿਸੁ ਜਾਨੈ ਸਗਲ ਜਹਾਨੁ॥ ਖਿਨੁ ਪਲੁ ਬਿਸਰੁ ਨਹੀ ਮੇਰੇ ਕਰਤੇ ਇਹੁ
ਨਾਨਕੁ ਮਾਂਗੈ ਦਾਨੁ ॥ ੨ ॥ ੯੦ ॥ ੧੧੩ ॥ ਸਾਰਗ ਮਹਲਾ ੫ †॥ ਵੂਠਾ[9]
ਸਰਬ ਥਾਈ ਮੇਹੁ ॥ ਅਨਦ ਮੰਗਲ ਗਾਉ ਹਰਿ ਜਸੁ ਪੂਰਨ ਪ੍ਰਗਟਿਓ ਨੇਹੁ[10] ॥
੧ ॥ ਰਹਾਉ॥ ਚਾਰਿ ਕੁੰਟ ਦਹ ਦਿਸਿ [11]ਜਲਨਿਧਿ [12]ਊਨ ਥਾਉ ਨ ਕੇਹੁ ॥
[13]ਕ੍ਰਿਪਾ ਨਿਧਿ ਗੋਬਿੰਦ ਪੂਰਨ ਜੀਅ ਦਾਨੁ ਸਭ ਦੇਹੁ ॥੧॥ ਸਤਿ ਸਤਿ ਹਰਿ ਸਤਿ
ਸੁਆਮੀ ਸਤਿ [14]ਸਾਧਸੰਗੇਹੁ ॥ ਸਤਿ ਤੇ ਜਨ ਜਿਨ ਪਰਤੀਤਿ ਉਪਜੀ ਨਾਨਕ
ਨਹ ਭਰਮੇਹੁ ॥ ੨ ॥ ੯੧ ॥ ੧੧੪ ॥ ਸਾਰਗ ਮਹਲਾ ੫ ‡॥ ਗੋਬਿਦ ਜੀਉ ਤੂ
ਮੇਰੇ [15]ਪ੍ਰਾਨ ਅਧਾਰ ॥ ਸਾਜਨ ਮੀਤ ਸਹਾਈ ਤੁਮ ਹੀ ਤੂ ਮੇਰੋ ਪਰਵਾਰ ॥ ੧ ॥
ਰਹਾਉ॥ ਕਰੁ[16] ਮਸਤਕਿ ਧਾਰਿਓ ਮੇਰੈ ਮਾਥੈ ਸਾਧਸੰਗਿ ਗੁਣ ਗਾਏ ॥ ਤੁਮਰੀ
ਕ੍ਰਿਪਾ ਤੇ ਸਭ ਫਲ ਪਾਏ ਰਸਕਿ[17] ਰਾਮਨਾਮ ਧਿਆਏ ॥ ੧ ॥ ਅਬਿਚਲ ਨੀਵ
ਧਰਾਈ ਸਤਿਗੁਰਿ ਕਬਹੂ ਡੋਲਤ ਨਾਹੀ ॥ ਗੁਰ ਨਾਨਕ ਜਬ ਭਏ ਦਇਆਰਾ[18]
ਸਰਬ ਸੁਖਾ ਨਿਧਿ ਪਾਂਹੀ ॥ ੨ ॥ ੯੨ ॥ ੧੧੫ ॥ ਸਾਰਗ ਮਹਲਾ ੫ §॥
ਨਿਬਹੀ ਨਾਮ ਕੀ ਸਚੁ ਖੇਪ[19] ॥ ਲਾਭੁ ਹਰਿ ਗੁਣ ਗਾਇ ਨਿਧਿ ਧਨੁ ਬਿਖੈ
ਮਾਹਿ ਅਲੇਪ[20]॥੧॥ਰਹਾਉ॥ ਜੀਅ ਜੰਤ ਸਗਲ ਸੰਤੋਖੇ ਆਪਨਾ ਪ੍ਰਭੁ ਧਿਆਇ॥
ਰਤਨ ਜਨਮੁ ਅਪਾਰ ਜੀਤਿਓ ਬਹੁੜਿ[3] ਜੋਨਿ ਨ ਪਾਇ ॥ ੧ ॥ ਭਏ ਕ੍ਰਿਪਾਲ
ਦਇਆਲ ਗੋਬਿਦ ਭਇਆ ਸਾਧੂ ਸੰਗੁ ॥ ਹਰਿ ਚਰਨ ਰਾਸਿ ਨਾਨਕ ਪਾਈ
ਲਗਾ ਪ੍ਰਭ ਸਿਉ ਰੰਗੁ[21] ॥ ੨ ॥ ੯੩ ॥ ੧੧੬ ॥ ਸਾਰਗ ਮਹਲਾ ੫ ¶ ॥ ਮਾਈ
ਰੀ ਪੇਖਿ ਰਹੀ ਬਿਸਮਾਦ[22] ॥ [23]ਅਨਹਦ ਧੁਨੀ ਮੇਰਾ ਮਨੁ ਮੋਹਿਓ ਅਚਰਜ
ਤਾ ਕੇ ਸ੍ਵਾਦ ॥ ੧ ॥ ਰਹਾਉ ॥ ਮਾਤ ਪਿਤਾ ਬੰਧਪ[24] ਹੈ ਸੋਈ ਮਨਿ ਹਰਿ ਕੋ
ਅਹਿਲਾਦ[25] ॥ ਸਾਧਸੰਗਿ ਗਾਏ ਗੁਨ ਗੋਬਿੰਦ ਬਿਨਸਿਓ ਸਭੁ ਪਰਮਾਦ[26] ॥
੧ ॥ ਡੋਰੀ ਲਪਟਿ ਰਹੀ ਚਰਨਹ ਸੰਗਿ ਭ੍ਰਮ ਭੈ ਸਗਲੇ ਖਾਦ[27] ॥ ਏਕੁ

੧ ਦੂਰ ਕੀਤੇ ।

੨ ਗੁਰੂ ਦੁਆਰਾ ਜਨਮ ਦਾ ਉਤਮ ਮਨੋਰਥ ਹਾਸਲ ਕੀਤਾ ।

੩ ਮੁੜ ਕੇ, ਫੇਰ ।

੪ ਮੁੜ ੨ ਨਮਸਕਾਰ ਕਰਦਾ ਹੈ ।

੫ ਧਰਮ-ਪੁਸਤਕ, ਜਿਸ ਵਿਚ ਹਰੀ ਦੀ ਸਿਫਤ-ਸਲਾਹ ਲਿਖੀ ਹੋਵੇ, ਹਰੀ ਦੇ ਵਸਣ ਦੀ ਥਾਂ ਹੈ, ਭਾਵ ਐਸੀ ਪੁਸਤਕ ਵਿਚ ਹਰੀ ਆਪ ਵਸਦਾ ਹੈ ।

੬ ਜਿਨ੍ਹਾਂ ਨੇ ਧਰਮ ਦੀ ਸਾਧਨਾ ਕਰ ਕੇ ਪ੍ਰਾਪਤੀ ਹਾਸਲ ਕੀਤੀ ਹੈ, ਓਹ 'ਸਿਧ' ਹਨ; ਅਤੇ ਜਿਹੜੇ ਅਜੇ ਸਾਧਨਾ ਕਰ ਰਹੇ ਹਨ, ਓਹ 'ਸਾਧਿਕ' ਹਨ ।

੭ ਵਿਰਲੇ ਨੂੰ ਧਿਆਨ ਲਗਦਾ ਹੈ ।

੮ ਡੈ ਦੇ ਨਾਸ ਕਰਨ ਵਾਲਾ ।

੯ ਵਸਿਆ । ਆਤਮਕ ਅਨੰਦ ਦੀ ਵਰਖਾ ਹੋਈ ਹੈ ।

੧੦ ਪਿਆਰ ।

੧੧ ਜਲ ਦਾ ਸਮੁੰਦਰ, ਸਰਵ-ਵਿਆਪੀ ਹਰੀ ।

੧੨ ਕੋਈ ਥਾਂ ਖਾਲੀ ਨਹੀਂ ।

੧੩ ਮਿਹਰ ਦਾ ਖ਼ਜ਼ਾਨਾ, ਹਰੀ, ਜੋ ਹਰ ਥਾਂ ਪੂਰ ਰਿਹਾ ਹੈ ਸਭਨਾਂ ਨੂੰ ਜੀਅ ਦਾਨ ਦੇਂਦਾ ਹੈ ; ਭਾਵ ਹਰ ਇਕ ਵਿਚ ਜੀਵਨ ਰੌ ਚਲਾਂਦਾ ਹੈ।

੧੪ ਸਾਧ-ਸੰਗ ।

੧੫ ਜੀਵਨ ਦਾ ਆਸਰਾ ਹੈਂ ।

੧੬ ਹਥ । ਤੂੰ ਮੇਰੇ ਮਥੇ ਤੇ ਆਪਣੀ ਮਿਹਰ ਦਾ ਹੱਥ ਰਖਿਆ, ਤਾਂ ਮੈਂ ਸਾਧ-ਸੰਗ ਦੁਆਰਾ ਤੇਰੇ ਗੁਣ ਗਾਏ ।

੧੭ ਪਿਆਰ ਨਾਲ ।

੧੮ ਦਿਆਲੂ । ਜਦ ਗੁਰੂ ਜੀ ਦਿਆਲੂ ਹੋਏ ਤਾਂ ਸਾਰੇ ਸੁਖਾਂ ਦੇ ਭੰਡਾਰ ਹਰੀ ਨੂੰ ਪਾ ਲਿਆ ।

੧੯ ਵਪਾਰ ਲਈ ਲਦਿਆ ਮਾਲ । ਭਾਵ ਨਾਮ ਦੇ ਵਿਹਾਰ ਵਿਚ ਕਾਮਯਾਬ ਹੋਏ ਹਾਂ । ਇਸ ਵਿਚ ਲਾਹਾ ਕੀ ਖਟਿਆ ਹੈ ?—ਸਰਬ-ਸੁਖਾਂ ਦੇ ਭੰਡਾਰ ਹਰੀ-ਗੁਣ ਗਾਏ ਹਨ ਅਤੇ ਜ਼ਹਿਰ ਰੂਪ ਮਾਇਆ ਵਿਚ ਨਿਰਲੇਪ ਰਹੇ ਹਾਂ ।

੨੦ ਨਿਰਲੇਪ ।

੨੧ ਪ੍ਰੇਮ ।

੨੨ ਅਸਚਰਜ ।

੨੩ ਦੇਖੋ ਪੰ. ੧੧੩੭, ਨੋਟ ੨੧ ।

੨੪ ਸੰਬੰਧੀ ।

੨੫ [ਸੰ. ਆਹਲਾਦ] ਅਨੰਦ ।

੨੬ [ਸੰ. ਪ੍ਰ-ਮਾਦ] ਬਹੁਤ ਮਸਤੀ, ਕਮਲਾ-ਪਨ ਭਾਵ ਭੁਲੇਖਾ ।

੨੭ ਖਾਧੇ ਗਏ, ਮੁਕ ਗਏ ।

---

* ਹਰੀ ਦਾ ਵਾਸਾ ਧਰਮ ਪੁਸਤਕ (ਗੁਰਬਾਣੀ) ਅਤੇ ਸਾਧ-ਸੰਗਤ ਵਿਚੋਂ ਮਿਲ ਸਕਦਾ ਹੈ ।

† ਹਰੀ ਦਾ ਵਾਸਾ ਨਾ ਕੇਵਲ ਬਾਣੀ ਅਤੇ ਸਤ-ਸੰਗ ਵਿਚੋਂ ਮਿਲਦਾ ਹੈ, ਸਗੋਂ ਉਸ ਦੇ ਖੁਲ੍ਹੇ ਦੀਦਾਰੇ ਹਰ ਥਾਂ ਤੇ ਹਰ ਦਿਲ ਵਿਚੋਂ ਭੀ ਹੋ ਸਕਦੇ ਹਨ ਜੇਕਰ ਦੇਖਣ ਵਾਲੀਆਂ ਅੱਖਾਂ ਹੋਣ ।

‡ ਇਹ ਦਿਬ-ਦ੍ਰਿਸ਼ਟਿ ਹਰੀ ਦੀ ਆਪਣੀ ਕਿਰਪਾ ਨਾਲ ਪ੍ਰਾਪਤ ਹੁੰਦੀ ਹੈ ।

§ ਹਰੀ-ਕ੍ਰਿਪਾ ਨਾਲ ਸਾਧ-ਸੰਗ ਮਿਲਦਾ ਹੈ, ਤੇ ਉਸ ਰਾਹੀਂ ਹਰੀ-ਗੁਣ ਗਾ ਕੇ ਮਾਇਆ ਵਿਚ ਵੀ ਨਿਰਲੇਪ ਰਹੀਦਾ ਹੈ ।

¶ ਫਿਰ ਜਦ ਹਰੀ ਦੇ ਦਰਸ਼ਨ ਹੁੰਦੇ ਹਨ ਤਾਂ ਐਸਾ ਸੁਆਦ ਆਉਂਦਾ ਹੈ ਕਿ ਉਸ ਦੇ ਮੁਕਾਬਲੇ ਤੇ ਹੋਰ ਸਭ ਸੁਆਦ ਤੇ ਮਸਤੀਆਂ ਭੁਲ ਜਾਂਦੀਆਂ ਹਨ ਤੇ ਕੋਈ ਭਰਮ ਜਾਂ ਡਰ ਨਹੀਂ ਰਹਿੰਦਾ ।

ਅਧਾਰੁ[੧] ਨਾਨਕ ਜਨ ਕੀਆ [੨]ਬਹੁਰਿ ਨ ਜੋਨਿ ਭ੍ਰਮਾਦ ॥ ੨ ॥ ੯੪ ॥ ੧੧੭ ॥
ਸਾਰਗ ਮਹਲਾ ੫ * ॥ ਮਾਈ ਰੀ ਮਾਤੀ ਚਰਣ ਸਮੂਹ[੩] ॥ ਏਕਸੁ ਬਿਨੁ ਹਉ
ਆਨ[੪] ਨ ਜਾਨਉ [੫]ਦੁਤੀਆ ਭਾਉ ਸਭ ਲੂਹ ॥ ੧ ॥ ਰਹਾਉ ॥ ਤਿਆਗਿ ਗੋਪਾਲ
ਅਵਰ ਜੋ ਕਰਣਾ ਤੇ [੬]ਬਿਖਿਆ ਕੇ ਖੂਹ ॥ ਦਰਸ ਪਿਆਸ ਮੇਰਾ ਮਨੁ ਮੋਹਿਓ
ਕਾਢੀ ਨਰਕ ਤੇ ਧੂਹ ॥ ੧ ॥ ਸੰਤ ਪ੍ਰਸਾਦਿ[੭] ਮਿਲਿਓ ਸੁਖਦਾਤਾ ਬਿਨਸੀ ਹਉਮੈ
ਹੂਹ[੮] ॥ ਰਾਮ ਰੰਗਿ[੯] ਰਾਤੇ ਦਾਸ ਨਾਨਕ ਮਉਲਿਓ[੧੦] ਮਨੁ ਤਨੁ ਜੂਹ ॥ ੨ ॥ ੯੫ ॥
੧੧੮ ॥ ਸਾਰਗ ਮਹਲਾ ੫ * ॥ ਬਿਨਸੇ ਕਾਚ ਕੇ ਬਿਉਹਾਰ ॥ ਰਾਮ ਭਜੁ ਮਿਲਿ
ਸਾਧਸੰਗਤਿ ਇਹੈ ਜਗ ਮਹਿ ਸਾਰ[੧੧] ॥ ੧ ॥ ਰਹਾਉ ॥ [੧੨]ਈਤ ਊਤ ਨ ਡੋਲਿ
ਕਤਹੂ ਨਾਮੁ ਹਿਰਦੈ ਧਾਰਿ ॥ [੧੩]ਗੁਰ ਚਰਨ ਬੋਹਿਥ ਮਿਲਿਓ ਭਾਗੀ ਉਤਰਿਓ
ਸੰਸਾਰ ॥ ੧ ॥ [੧੪]ਜਲਿ ਥਲਿ ਮਹੀਅਲਿ ਪੂਰਿ ਰਹਿਓ ਸਰਬ ਨਾਥ ਅਪਾਰ ॥
ਹਰਿਨਾਮੁ ਅੰਮ੍ਰਿਤੁ ਪੀਉ ਨਾਨਕ ਆਨ ਰਸ ਸਭਿ ਖਾਰ[੧੫] ॥੨॥੯੬॥੧੧੯॥
ਸਾਰਗ ਮਹਲਾ ੫ † ॥ ਤਾ ਤੇ [੧੬]ਕਰਣ ਪਲਾਹ ਕਰੇ ॥ ਮਹਾ ਬਿਕਾਰ ਮੋਹ ਮਦ
ਮਾਤੌ ਸਿਮਰਤ ਨਾਹਿ ਹਰੇ ॥੧॥ ਰਹਾਉ ॥ ਸਾਧ ਸੰਗਿ ਜਪਤੇ ਨਾਰਾਇਣ ਤਿਨ ਕੇ
ਦੋਖ ਜਰੇ[੧੭] ॥ ਸਫਲ ਦੇਹ ਧੰਨਿ ਓਇ ਜਨਮੇ ਪ੍ਰਭ ਕੈ ਸੰਗਿ ਰਲੇ ॥੧॥ [੧੮]ਚਾਰਿ
ਪਦਾਰਥ [੧੯]ਅਸਟ ਦਸਾ ਸਿਧਿ ਸਭ ਊਪਰਿ ਸਾਧ ਭਲੇ ॥ ਨਾਨਕ ਦਾਸ
[੨੦]ਧੂਰਿ ਜਨ ਬਾਂਛੈ ਉਧਰਹਿ ਲਾਗਿ ਪਲੇ ॥੨॥੯੭॥੧੨੦॥ ਸਾਰਗ ਮਹਲਾ ੫ ‡ ॥
ਹਰਿ ਕੇ ਨਾਮ ਕੇ ਜਨ ਕਾਂਖੀ[੨੧] ॥ ਮਨਿ ਤਨਿ ਬਚਨਿ ਏਹੀ ਸੁਖੁ ਚਾਹਤ
ਪ੍ਰਭ ਦਰਸੁ ਦੇਖਹਿ ਕਬ ਆਖੀ[੨੨] ॥੧॥ ਰਹਾਉ ॥ ਤੂ ਬੇਅੰਤੁ ਪਾਰਬ੍ਰਹਮ ਸੁਆਮੀ
ਗਤਿ ਤੇਰੀ ਜਾਇ ਨ ਲਾਖੀ[੨੩] ॥ ਚਰਨ ਕਮਲ ਪ੍ਰੀਤਿ ਮਨੁ ਬੇਧਿਆ[੨੪] ਕਰਿ
ਸਰਬਸੁ[੨੫] ਅੰਤਰਿ ਰਾਖੀ ॥ ੧ ॥ ਬੇਦ ਪੁਰਾਨ ਸਿਮ੍ਰਿਤਿ ਸਾਧੂ ਜਨ ਇਹ ਬਾਣੀ
ਰਸਨਾ ਭਾਖੀ[੨੬] ॥ ਜਪਿ ਰਾਮਨਾਮੁ ਨਾਨਕ ਨਿਸਤਰੀਐ ਹੋਰੁ ਦੁਤੀਆ ਬਿਰਥੀ
ਸਾਖੀ[੨੭] ॥੨॥੯੮॥੧੨੧॥ ਸਾਰਗ ਮਹਲਾ ੫ § ॥ ਮਾਖੀ[੨੮] ਰਾਮ ਕੀ ਤੂ ਮਾਖੀ ॥
ਜਹ ਦੁਰਗੰਧ ਤਹਾ ਤੂ ਬੈਸਹਿ [੨੯]ਮਹਾ ਬਿਖਿਆ ਮਦ ਚਾਖੀ ॥੧॥ ਰਹਾਉ ॥ ਕਿਤਹਿ
ਅਸਥਾਨਿ ਤੂ ਟਿਕਨੁ ਨ ਪਾਵਹਿ ਇਹ ਬਿਧਿ ਦੇਖੀ ਆਖੀ[੨੨] ॥ ਸੰਤਾ ਬਿਨੁ ਤੈ
ਕੋਇ ਨ ਛਾਡਿਆ ਸੰਤ ਪਰੇ ਗੋਬਿਦ ਕੀ ਪਾਖੀ[੩੦] ॥ ੧ ॥ ਜੀਅ ਜੰਤ ਸਗਲੇ ਤੈ
ਮੋਹੇ ਬਿਨੁ ਸੰਤਾ ਕਿਨੈ ਨ ਲਾਖੀ[੨੩] ॥ ਨਾਨਕ ਦਾਸੁ ਹਰਿ ਕੀਰਤਨਿ ਰਾਤਾ
[੩੧]ਸਬਦੁ ਸੁਰਤਿ ਸਚੁ ਸਾਖੀ ॥੨॥੯੯॥੧੨੨॥ ਸਾਰਗ ਮਹਲਾ ੫ ¶ ॥ ਮਾਈ ਰੀ
ਕਾਟੀ ਜਮ ਕੀ ਫਾਸ ॥ ਹਰਿ ਹਰਿ ਜਪਤ ਸਰਬ ਸੁਖ ਪਾਏ [੩੨]ਬੀਚੇ ਗ੍ਰਸਤ ਉਦਾਸ ॥

੧ ਆਸਰਾ ।
੨ ਮੁੜ ਕੇ ਜੂਨਾਂ ਵਿਚ ਨਹੀਂ ਭੌਂਦਾ ।
੩ ਪੂਰਨ ਤੌਰ ਤੇ ।
੪ ਹੋਰ ।
੫ ਦ੍ਵੈਤ ਭਾਵ ਸਾਰਾ ਸਾੜ ਦਿਤਾ ਹੈ ।
੬ ਵਿਹੁ ਰੂਪ ਮਾਇਆ ਦੇ ਅੰਨ੍ਹੇ ਖੂਹ ਵਿਚ ਪੈਣਾ ਹੈ ।
੭ ਕਿਰਪਾ ਦੁਆਰਾ ।
੮ ਰੌਲਾ, ਸ਼ੋਰ । ਹਉਂ ਦਾ ਸ਼ੋਰ, 'ਮਨਿ ਸੋਰ', ਹਉਮੈਂ ਦੀ ਫੂੰ ਫਾਂ ।
੯ ਪ੍ਰੇਮ ਵਿਚ ।
੧੦ ਖਿੜਿਆ । ਜੰਗਲ ਰੂਪ ਮਨ ਤਨ ਖਿੜ ਪਿਆ । ਜੂਹ=ਘਾਹ ਵਾਲੀ ਥਾਂ ।
੧੧ ਸ੍ਰੇਸ਼ਟ ।
੧੨ ਏਥੇ ਓਥੇ, ਭਾਵ ਕਿਤੇ ਵੀ ।
੧੩ ਭਾਗਾਂ ਨਾਲ ਗੁਰੂ-ਚਰਨਾਂ ਦਾ ਜਹਾਜ਼ ਮਿਲ ਗਿਆ, ਜਿਸ ਦੁਆਰਾ ਸੰਸਾਰ ਸਾਗਰ ਤੋਂ ਪਾਰ ਹੋ ਗਏ ।
੧੪ ਪਾਣੀ ਵਿਚ, ਸੁਕੀ ਧਰਤੀ ਵਿਚ ਅਤੇ ਧਰਤ ਅਸਮਾਨ ਦੇ ਵਿਚਕਾਰਲੇ ਪੁਲਾੜ ਵਿਚ ਵਿਆਪਕ ਹੈ ਸਭਨਾਂ ਦਾ ਮਾਲਕ ਬਿਅੰਤ ਹਰੀ ।
੧੫ ਖਾਰੇ, ਬੇਸਵਾਦੇ ।
੧੬ [ਸੰ. ਕਾਰੁਣਯ ਪ੍ਰਲਾਪ] ਦੁਖ ਦੇ ਕੀਰਨੇ, ਵਿਰਲਾਪ, ਤਰਲੇ । ਤਾਂਹੀ ਤਰਲੇ ਕਢਦਾ ਹੈ, ਕਿਉਂਕਿ ਅਤੀ ਮਾੜੇ ਮੋਹ ਦੀ ਮਸਤੀ ਦਾ ਮੱਤਾ ਹੋਇਆ ਹਰੀ-ਸਿਮ੍ਰਨ ਨਹੀਂ ਕਰਦਾ ।
੧੭ ਸੜ ਗਏ ।
੧੮ ਵੇਖੋ ਪੰ. ੧੨੦੧, ਫੁਟ ਨੋਟ * ।
੧੯ ਅਠਾਰਾਂ ਸਿਧੀਆਂ । ਵੇਖੋ ਪੰ. ੮੧੨, ਫੁਟ ਨੋਟ † ।
੨੦ ਹਰੀ ਦੇ ਸੇਵਕ ਦੀ ਚਰਨ-ਧੂੜਿ ਮੰਗਦਾ ਹੈ ।
੨੧ ਚਾਹਵਾਨ ।
੨੨ ਅੱਖਾਂ ਨਾਲ ।
੨੩ ਲਖੀ, ਸਮਝੀ ।
੨੪ ਵਿੰਨ੍ਹਿਆ ।
੨੫ [ਸੰ. ਸਰਵਸ੍ਵ] ਹਰ ਤਰ੍ਹਾਂ ਦਾ ਮਾਲ ਧਨ । ਹਰੀ ਦੀ ਪ੍ਰੀਤਿ ਹੀ ਸਭ ਕੁਝ ਸਮਝ ਕੇ ਹਿਰਦੇ ਅੰਦਰ ਰਖੀ ।
੨੬ ਉਚਾਰੀ । ਬੇਦ ਆਦਿਕ ਵਿਚ ਸਾਧੂ-ਜਨਾਂ ਨੇ ਇਹ ਗਲ ਹੀ ਆਪਣੀ ਜ਼ਬਾਨੀ ਆਖੀ ਹੈ ਕਿ ਨਾਮ ਜਪ ਕੇ ਹੀ ਤਰੀਦਾ ਹੈ. ਹੋਰ ਦੂਜੀ ਗੱਲ ਥਿਅਰਥ ਸਮਝੋ । ਵੇਖੋ ਪੰ. ੧੨੧੯, ਨੋਟ ੩।
੨੭ ਸਿਖਿਆ, ਗੱਲ ।
੨੮ ਮਾਇਆ ਨੂੰ ਮੱਖੀ ਦੇ ਦ੍ਰਿਸ਼ਟਾਂਤ ਨਾਲ ਸਮਝਾਇਆ ਹੈ ।
੨੯ ਅਤੀ ਜ਼ਹਿਰੀਲਾ (ਪਰ ਸਵਾਦੀ) ਰਸ ਚਖਦੀ ਹੈਂ ।
੩੦ ਪੱਖ, ਤਰਫ਼ ।
੩੧ ਸੁਰਤੀ ਵਿਚ ਸ਼ਬਦ ਨੂੰ ਟਿਕਾ ਕੇ ਸਚ ਸਰੂਪ ਹਰੀ ਨੂੰ ਸਾਖਿਆਤ ਵੇਖਦਾ ਹੈ ।
੩੨ ਗ੍ਰਿਹਸਤ ਵਿਚ ਹੀ ਨਿਰਲੇਪ ਰਹਿੰਦੇ ਹਨ ।

---

* ਜਦ ਇਕ ਹਰੀ ਵਿਚ ਲਗਨ ਲੱਗ ਜਾਂਦੀ ਹੈ, ਤਾਂ ਹੋਰ ਕਿਸੇ ਪਾਸੇ ਵਲ ਧਿਆਨ ਨਹੀਂ ਜਾਂਦਾ, ਅਤੇ ਸੰਸਾਰ ਦੀਆਂ ਮਾੜੀਆਂ ਖਿੱਚਾਂ ਕੁਝ ਧੂਹ ਨਹੀਂ ਪਾਉਂਦੀਆਂ ।

† ਦੁਖ ਤਦ ਤਕ ਹੈ ਜਦ ਤਕ ਹਰੀ ਵਿਸਰਿਆ ਰਹਿੰਦਾ ਹੈ । ਜਦ ਯਾਦ ਆਵੇ ਤਾਂ ਕੋਈ ਦੁਖ ਨਹੀਂ ਰਹਿੰਦਾ, ਸਗੋਂ ਸਾਰੇ ਪਦਾਰਥਾਂ ਦੇ ਸੁਖਾਂ ਜਿੰਨਾ ਇਕੋ ਸੁਖ ਮਿਲ ਜਾਂਦਾ ਹੈ ।

‡ ਧਾਰਮਕ ਪੁਸਤਕਾਂ ਵਿਚ ਭੀ ਹਰੀ-ਨਾਮ ਨੂੰ ਮੁਕਤੀ ਦਾ ਅਸਲ ਸਾਧਨ ਮੰਨਿਆ ਹੈ, ਇਸ ਲਈ ਹਰੀ-ਜਨ ਦਿਲੋਂ ਮਨੋਂ ਹੋ ਕੇ ਇਸੇ ਦਾ ਅਭਿਆਸ ਕਰਦੇ ਹਨ ।

§ ਮਾਇਆ ਵਾਲੀ ਬ੍ਰਿਤੀ ਮਨੁਖ ਨੂੰ ਹਮੇਸ਼ਾਂ ਮਾੜੇ ਪਾਸੇ ਲੈ ਜਾਂਦੀ ਹੈ, ਪਰ ਹਰੀ ਦੇ ਸੰਤ ਤਾਂ ਹਰੀ ਨੂੰ ਪ੍ਰਤੱਖ ਜਾਣ ਕੇ ਉਸ ਦੇ ਗੁਣ ਗਾਉਣ ਵਿਚ ਲਗੇ ਰਹਿੰਦੇ ਹਨ, ਇਸ ਲਈ ਮਾਇਆ ਦਾ ਅਸਰ ਉਨ੍ਹਾਂ ਉਤੇ ਨਹੀਂ ਹੁੰਦਾ।

¶ ਗੁਰੂ ਦੀ ਸੰਗਤ ਵਿਚ ਹਰੀ ਦੇ ਗੁਣ ਗਾ ਗਾ ਕੇ ਹਰੀ ਦੇ ਦਰਸ਼ਨਾਂ ਦੀ ਤਾਂਘ ਪੈਦਾ ਹੋਈ ਅਤੇ ਗ੍ਰਿਹਸਤ ਵਿਚ ਰਹਿੰਦਿਆਂ ਹੋਇਆਂ ਮਾਇਆ ਤੋਂ ਨਿਰਲੇਪ ਹੋ ਕੇ ਹਰੀ ਦਾ ਮੇਲ ਪ੍ਰਾਪਤ ਹੋਇਆ।

੧ ॥ ਰਹਾਉ ॥ ਕਰਿ ਕਿਰਪਾ ਲੀਨੇ ਕਰਿ ਅਪੁਨੇ ਉਪਜੀ ਦਰਸਪਿਆਸ ॥
ਸੰਤਸੰਗਿ ਮਿਲਿ ਹਰਿਗੁਣ ਗਾਏ ਬਿਨਸੀ ਦੁਤੀਆ[੧] ਆਸ ॥ ੧ ॥ ਮਹਾ
ਉਦਿਆਨ[੨] ਅਟਵੀ[੩] ਤੇ ਕਾਢੇ ਮਾਰਗੁ ਸੰਤ ਕਹਿਓ ॥ ਦੇਖਤ ਦਰਸੁ ਪਾਪ ਸਭਿ
ਨਾਸੇ [੪]ਹਰਿ ਨਾਨਕ ਰਤਨੁ ਲਹਿਓ ॥ ੨ ॥ ੧੦੦ ॥ ੧੨੩ * ॥ ਮਾਈ ਰੀ
ਅਰਿਓ[੫] ਪ੍ਰੇਮ ਕੀ ਖੋਰਿ[੬] ॥ [੭]ਦਰਸਨ ਰੁਚਿਤ ਪਿਆਸ ਮਨਿ ਸੁੰਦਰ [੮]ਸਕਤ ਨ
ਕੋਈ ਤੋਰਿ ॥੧॥ਰਹਾਉ॥ ਪ੍ਰਾਨ ਮਾਨ ਪਤਿ ਪਿਤ ਸੁਤ[੯] ਬੰਧਪ[੧੦] ਹਰਿ ਸਰਬਸੁ[੧੧]
ਧਨ ਮੋਰ ॥ ਧ੍ਰਿਗੁ ਸਰੀਰੁ ਅਸਤ[੧੨] ਬਿਸਟਾ ਕ੍ਰਿਮ ਬਿਨੁ ਹਰਿ ਜਾਨਤ ਹੋਰ ॥੧॥
ਭਇਓ ਕ੍ਰਿਪਾਲ [੧੩]ਦੀਨ ਦੁਖ ਭੰਜਨੁ [੧੪]ਪਰਾ ਪੂਰਬਲਾ ਜੋਰ ॥ ਨਾਨਕ ਸਰਣਿ
[੧੫]ਕ੍ਰਿਪਾ ਨਿਧਿ ਸਾਗਰ ਬਿਨਸਿਓ [੧੬]ਆਨ ਨਿਹੋਰ ॥ ੨ ॥ ੧੦੧ ॥ ੧੨੪ ॥
ਸਾਰਗ ਮਹਲਾ ੫ † ॥ ਨੀਕੀ[੧੭] ਰਾਮ ਕੀ ਧੁਨਿ ਸੋਇ ॥ [੧੮]ਚਰਨ ਕਮਲ ਅਨੂਪ
ਸੁਆਮੀ ਜਪਤ ਸਾਧੂ ਹੋਇ ॥੧॥ਰਹਾਉ॥ [੧੯]ਚਿਤਵਤਾ ਗੋਪਾਲ ਦਰਸਨ ਕਲਮਲਾ
ਕਢੁ ਧੋਇ ॥ ਜਨਮ ਮਰਨ ਬਿਕਾਰ ਅੰਕੁਰ[੨੦] ਹਰਿ ਕਾਟਿ [੨੧]ਛਾਡੇ ਖੋਇ ॥
੧ ॥ [੨੨]ਪਰਾ ਪੂਰਬਿ ਜਿਸਹਿ ਲਿਖਿਆ ਬਿਰਲਾ ਪਾਏ ਕੋਇ ॥ ਰਵਣ[੨੩] ਗੁਣ
ਗੋਪਾਲ ਕਰਤੇ ਨਾਨਕਾ [੨੪]ਸਚੁ ਜੋਇ ॥੨॥੧੦੨॥੧੨੫॥ ਸਾਰਗ ਮਹਲਾ ੫ ‡॥
ਹਰਿ ਕੇ ਨਾਮ ਕੀ ਮਤਿ ਸਾਰ[੨੫]॥ ਹਰਿ ਬਿਸਾਰਿ ਜੁ ਆਨ[੨੬] ਰਾਚਹਿ [੨੭]ਮਿਥਨ
ਸਭ ਬਿਸਥਾਰ ॥੧॥ਰਹਾਉ॥ ਸਾਧ ਸੰਗਮਿ ਭਜੁ ਸੁਆਮੀ ਪਾਪ ਹੋਵਤ ਖਾਰ[੨੮] ॥
ਚਰਨਾਰਬਿੰਦ[੨੯] ਬਸਾਇ ਹਿਰਦੈ [੩੦]ਬਹੁਰਿ ਜਨਮ ਨ ਮਾਰ ॥ ੧ ॥ ਕਰਿ
ਅਨੁਗ੍ਰਹ[੩੧] ਰਾਖਿ ਲੀਨੇ [੩੨]ਏਕ ਨਾਮ ਅਧਾਰ ॥ ਦਿਨ ਰੈਨਿ[੩੩] ਸਿਮਰਤ
ਸਦਾ ਨਾਨਕ [੩੪]ਮੁਖ ਊਜਲ ਦਰਬਾਰਿ ॥੨॥੧੦੩॥੧੨੬॥ਸਾਰਗ ਮਹਲਾ ੫§॥
ਮਾਨੀ[੩੫] ਤੂ ਰਾਮ ਕੈ ਦਰਿ ਮਾਨੀ ॥ ਸਾਧ ਸੰਗਿ ਮਿਲਿ ਹਰਿ ਗੁਨ ਗਾਏ ਬਿਨਸੀ
ਸਭ ਅਭਿਮਾਨੀ ॥ ੧ ॥ ਰਹਾਉ ॥ ਧਾਰਿ ਅਨੁਗ੍ਰਹੁ[੩੬] ਅਪੁਨੀ ਕਰਿ ਲੀਨੀ
[੩੬]ਗੁਰਮੁਖਿ ਪੂਰ ਗਿਆਨੀ ॥ ਸਰਬ ਸੂਖ ਆਨੰਦ ਘਨੇਰੇ[੩੭] [੩੮]ਠਾਕੁਰ ਦਰਸ
ਧਿਆਨੀ ॥ ੧ ॥ [੩੯]ਨਿਕਟਿ ਵਰਤਨਿ ਸਾ ਸਦਾ ਸੁਹਾਗਨਿ [੪੦]ਦਹਦਿਸ ਸਾਈ
ਜਾਨੀ ॥ [੪੧]ਪ੍ਰਿਅ ਰੰਗ ਰੰਗਿ ਰਤੀ ਨਾਰਾਇਨ ਨਾਨਕ ਤਿਸੁ ਕੁਰਬਾਨੀ ॥ ੨ ॥
੧੦੪॥੧੨੭॥ ਸਾਰਗ ਮਹਲਾ ੫ ¶ ॥ ਤੁਅ ਚਰਨ ਆਸਰੋ ਈਸ[੪੨] ॥ ਤੁਮਹਿ[੪੩]
ਪਛਾਨੂ ਸਾਕੁ ਤੁਮਹਿ ਸੰਗਿ ਰਾਖਨਹਾਰੁ ਤੁਮੈ ਜਗਦੀਸ[੪੪] ॥ ਰਹਾਉ ॥ ਤੂ ਹਮਰੋ
ਹਮ ਤੁਮਰੇ ਕਹੀਐ [੪੫]ਇਤ ਉਤ ਤੁਮਹੀ ਰਾਖੇ ॥ ਤੂ ਬੇਅੰਤੁ ਅਪਰੰਪਰੁ[੪੬] ਸੁਆਮੀ
ਗੁਰ ਕਿਰਪਾ ਕੋਈ ਲਾਖੈ[੪੭] ॥ ੧ ॥ ਬਿਨੁ ਬਕਨੇ[੪੮] ਬਿਨੁ ਕਹਨ

੧ ਦੂਜੀ।
੨ ਉਜਾੜ।
੩ [ਸੰ.] ਜੰਗਲ। ਗੁਰੂ ਮੰਤ ਨੇ ਉਜਾੜ ਜੰਗਲ ਵਿਚੋਂ ਕਢ ਲਏ ਅਤੇ ਰਸਤਾ ਦਸ ਦਿਤਾ।
੪ ਹਰੀ-ਰੂਪ ਰਤਨ ਲਭ ਪਿਆ।
੫ ਅੜਿਆ, ਫਸਿਆ, ਉਲਝਿਆ।
੬ ਖੁਮਾਰੀ ਵਿਚ, ਮਸਤੀ ਵਿਚ।
੭ ਮਨ ਵਿਚ ਸੋਹਣੇ ਦੀ ਤਾਂਘ ਹੈ, ਉਸੇ ਦੇ ਦਰਸ਼ਨਾਂ ਦੀ ਲਗਨ ਹੈ।
੮ ਕੋਈ ਤੋੜ ਨਹੀਂ ਸਕਦਾ।
੯ ਪੜੂ।
੧੦ ਰਿਸ਼ਤੇਦਾਰ, ਸੰਬੰਧੀ।
੧੧ [ਸੰ. ਸਰਵਸ੍ਵ] ਸਾਰਾ ਮਾਲ। ਹਰੀ ਹੀ ਮੇਰਾ ਸਾਰਾ ਮਾਲ ਧਨ ਹੈ।
੧੨ ਹਡੀਆਂ।
੧੩ ਦੀਨਾਂ ਦਾ ਦੁਖ ਕਟਣ ਵਾਲਾ।
੧੪ ਪਿਛਲੇ ਕਰਮਾਂ ਦੇ ਬਲ ਦੇ ਅਧਾਰ ਤੇ।
੧੫ ਮਿਹਰ ਦੇ ਭੰਡਾਰ ਤੇ ਸਮੁੰਦਰ ਦੀ।
੧੬ ਹੋਰ ਦੀ ਮੁਥਾਜੀ ਜਾਂ ਇਹਸਾਨ।
੧੭ ਚੰਗੀ। ਰਾਮ-ਨਾਮ ਉਚਾਰਣ ਕਰਨ ਵਾਲੀ ਬਾਣੀ ਚੰਗੀ ਹੈ।
੧੮ ਮਾਲਕ ਦੇ ਸੋਹਣੇ ਪਵਿੱਤਰ ਚਰਨਾਂ ਦਾ ਧਿਆਨ ਕਰਨ ਨਾਲ ਮਨੁਖ ਸਾਧੂ ਅਖਵਾਣ ਜੋਗਾ ਹੋ ਜਾਂਦਾ ਹੈ।
੧੯ ਹਰੀ ਦੇ ਦਰਸ਼ਨਾਂ ਦਾ ਧਿਆਨ ਕਰਨ ਵਾਲਾ ਪਾਪ ਧੋ ਕੇ ਦੂਰ ਕਰ ਲੈਂਦਾ ਹੈ। ਕਲਮਲਾ=ਪਾਪ।
੨੦ ਅੰਗੂਰ। ਵਿਕਾਰਾਂ ਦੇ ਫੁਟੇ ਅੰਗੂਰ।
੨੧ ਗੁਆ ਦਿਤੇ ਹਨ।
੨੨ ਧੁਰ ਤੋਂ, ਪਹਿਲਾਂ ਤੋਂ।
੨੩ ਸਿਮਰਨ।
੨੪ ਸਚ ਨੂੰ ਢੂੰਢ ਕੇ। ਜੋਇ [ਫ਼ਾ.]=ਢੂੰਢ ਕੇ।
੨੫ ਸ੍ਰੇਸ਼ਟ। ਹਰੀ ਦਾ ਨਾਮ ਜਪਣ ਵਾਲੇ ਦੀ ਮਤ ਚੰਗੀ ਹੁੰਦੀ ਹੈ।
੨੬ ਹੋਰ ਵਿਚ।
੨੭ ਉਨ੍ਹਾਂ ਦਾ ਖਿਲਾਰਾ (ਵਡਿਆਈ ਦਾ ਸਮਿਆਨ) ਸਭ ਝੂਠਾ ਹੁੰਦਾ ਹੈ।
੨੮ [ਫ਼ਾ. ਖ਼੍ਵਾਰ] ਖੁਆਰ, ਨਾਸ।
੨੯ [ਸੰ. ਚਰਣ-ਅਰਵਿੰਦ] ਚਰਨ ਕਮਲ।
੩੦ ਮੁੜ ਕੇ ਜਨਮ ਮਰਨ ਨਹੀਂ ਹੁੰਦਾ।
੩੧ ਕਿਰਪਾ।
੩੨ ਕੇਵਲ ਨਾਮ ਦੇ ਆਸਰੇ।
੩੩ ਰਾਤ।
੩੪ ਹਰੀ ਦੇ ਹਜ਼ੂਰ ਸੁਰਖ਼ਰੂ ਹੋਇਆ।
੩੫ ਆਦਰ ਦਿਤੀ ਹੋਈ।
੩੬ ਗੁਰੂ ਦੁਆਰਾ ਪਰਨ ਗਿਆਨ ਵਾਲੀ ਹੋਈ।
੩੭ ਬਹੁਤੇ।
੩੮ ਜਦ ਮਾਲਕ ਦੇ ਦਰਸ਼ਨਾਂ ਦਾ ਧਿਆਨ ਕਰਨ ਵਾਲੀ ਹੋਈ।
੩੯ ਨੇੜੇ ਰਹਿਣ ਵਾਲੀ।
੪੦ ਹਰ ਪਾਸੇ ਮਸ਼ਹੂਰ ਹੋਈ ਹੋਈ।
੪੧ ਪਿਆਰੇ ਦੇ ਪ੍ਰੇਮ ਦੇ ਰੰਗ ਵਿਚ ਰਤੀ ਹੋਈ।
੪੨ ਈਸ਼੍ਵਰ। ਹੇ ਹਰੀ! ਤੇਰੇ ਚਰਨਾਂ ਦਾ ਆਸਰਾ ਹੈ।
੪੩ [ਤੁਮ ਹੀ] ਤੂੰ ਹੀ।
੪੪ ਹੇ ਜਗਤ ਦੇ ਮਾਲਕ!
੪੫ ਏਥੇ ਓਥੇ, ਸਭ ਥਾਂ।
੪੬ ਪਰੇ ਤੋਂ ਪਰੇ।
੪੭ ਲਖਦਾ ਹੈ, ਬੁਝਦਾ ਹੈ।
੪੮ ਬੋਲਣ ਦੇ।

---

* ਹਰੀ ਦੀ ਪ੍ਰੀਤਿ ਬਿਨਾਂ ਜੀਵਨ ਨਿਕੰਮਾ ਹੈ; ਪ੍ਰੀਤਿ ਹੋਵੇ ਤਾਂ ਹੋਰ ਹਰ ਇਕ ਦੀ ਮੁਥਾਜੀ ਮੁਕ ਜਾਂਦੀ ਹੈ।

† ਹਰੀ ਦੇ ਗੁਣ ਗਾਉਣ ਨਾਲ ਪਾਪ ਦੂਰ ਹੁੰਦੇ ਤੇ ਸਚ ਦੀ ਪ੍ਰਾਪਤੀ ਹੁੰਦੀ ਹੈ।

‡ ਹਰੀ ਨਾਮ ਦੇ ਸਿਮ੍ਰਨ ਨਾਲ ਪਾਪ ਦੂਰ ਹੋ ਕੇ ਜਨਮ ਮਰਨ ਤੋਂ ਛੁਟਕਾਰਾ ਮਿਲਦਾ ਹੈ ਅਤੇ ਹਰੀ ਦੇ ਹਜ਼ੂਰ ਸੁਰਖ਼ਰੂ ਹੋਈਦਾ ਹੈ।

§ ਹਰੀ-ਪਤੀ ਦੇ ਗੁਣ ਗਾ ਕੇ ਜੀਵ-ਇਸਤਰੀ ਪੂਰਨ ਗਿਆਨਵਾਨ, ਸਰਬ ਸੁਖਵੰਤੀ, ਆਪਣੇ ਪਤੀ ਦੀ ਨਿਕਟ-ਵਰਤੀ ਅਤੇ ਹਰ ਪਾਸੇ ਮਸ਼ਹੂਰ ਹੋ ਜਾਂਦੀ ਹੈ।

¶ ਅੰਤ ਵਿਚ ਸਨਮੁਖ ਹੋ ਕੇ ਗੁਣ ਗਾਉਂਦੇ ਹਨ।

ਕਹਾਵਨ ਅੰਤਰਜਾਮੀ[1] ਜਾਨੈ ॥ ਜਾ ਕਉ ਮੇਲਿ ਲਏ ਪ੍ਰਭੁ ਨਾਨਕੁ ਸੇ ਜਨ ਦਰਗਹ ਮਾਨੇ[2] ॥ ੨ ॥ ੧੦੫ ॥ ੧੨੮ ॥

ਸਾਰੰਗ ਮਹਲਾ ੫ ਚਉਪਦੇ ਘਰੁ ੫

੧ ਓ ਸਤਿਗੁਰ ਪ੍ਰਸਾਦਿ ॥ * ॥ ਹਰਿ ਭਜਿ [3]ਆਨ ਕਰਮ ਬਿਕਾਰ ॥ ਮਾਨ ਮੋਹੁ ਨ ਬੁਝਤ ਤ੍ਰਿਸਨਾ [4]ਕਾਲ ਗ੍ਰਸ ਸੰਸਾਰ ॥ ੧ ॥ ਰਹਾਉ ॥ ਖਾਤ ਪੀਵਤ ਹਸਤ ਸੋਵਤ ਅਉਧ ਬਿਤੀ ਅਸਾਰ[5] ॥ ਨਰਕ ਉਦਰ[6] ਭ੍ਰਮੰਤ ਜਲਤੋ ਜਮਹਿ ਕੀਨੀ ਸਾਰ ॥ ੧ ॥ ਪਰਦ੍ਰੋਹ[7] ਕਰਤ ਬਿਕਾਰ ਨਿੰਦਾ [8]ਪਾਪ ਰਤ ਕਰ ਝਾਰ ॥ ਬਿਨਾ ਸਤਿਗੁਰ ਬੂਝ ਨਾਹੀ ਤਮ[9] ਮੋਹ ਮਹਾਂ ਅੰਧਾਰ ॥ ੨ ॥ ਬਿਖੁ ਠਗਉਰੀ[10] ਖਾਇ ਮੂਠੋ[11] ਚਿਤਿ ਨ ਸਿਰਜਨਹਾਰ ॥ ਗੋਬਿੰਦ ਗੁਪਤ ਹੋਇ ਰਹਿਓ ਨਿਆਰੋ ਮਾਤੰਗ[12] ਮਤਿ ਅਹੰਕਾਰ ॥ ੩ ॥ ਕਰਿ ਕ੍ਰਿਪਾ [13]ਪ੍ਰਭ ਸੰਤ ਰਾਖੇ ਚਰਨ ਕਮਲ ਅਧਾਰ ॥ [14]ਕਰ ਜੋਰਿ ਨਾਨਕੁ ਸਰਨਿ ਆਇਓ ਗੋਪਾਲ ਪੁਰਖ ਅਪਾਰ ॥ ੪ ॥ ੧ ॥ ੧੨੯ ॥

ਸਾਰਗ ਮਹਲਾ ੫ ਘਰੁ ੬ ਪੜਤਾਲ[15]

੧ ਓ ਸਤਿਗੁਰ ਪ੍ਰਸਾਦਿ ॥ † ॥ ਸੁਭ ਬਚਨ ਬੋਲਿ ਗੁਨ ਅਮੋਲ ॥ [16]ਕਿੰਕਰੀ ਬਿਕਾਰ ॥ ਦੇਖੁ ਰੀ ਬੀਚਾਰ ॥ ਗੁਰ ਸਬਦੁ ਧਿਆਇ ਮਹਲੁ[17] ਪਾਇ ॥ [18]ਹਰਿ ਸੰਗਿ ਰੰਗ ਕਰਤੀ ਮਹਾ ਕੇਲ[19] ॥ ੧ ॥ ਰਹਾਉ ॥ [20]ਸੁਪਨ ਰੀ ਸੰਸਾਰੁ ॥ ਮਿਥਨੀ[21] ਬਿਸਥਾਰੁ ॥ [22]ਸਖੀ ਕਾਇ ਮੋਹਿ ਮੋਹਿਲੀ ਪ੍ਰਿਅ ਪ੍ਰੀਤਿ ਰਿਦੈ ਮੇਲ ॥ ੧ ॥ [23]ਸਰਬ ਰੀ ਪ੍ਰੀਤਿ ਪਿਆਰੁ ॥ ਪ੍ਰਭੁ ਸਦਾ ਰੀ ਦਇਆਰੁ[24] ॥ [25]ਕਾਂਏਂ ਆਨ ਆਨ ਰੁਚੀਐ ॥ ਹਰਿ ਸੰਗਿ ਸੰਗਿ ਖਚੀਐ[26] ॥ ਜਉ ਸਾਧ ਸੰਗ ਪਾਏ ॥ ਕਹੁ ਨਾਨਕ ਹਰਿ ਧਿਆਏ ॥ [27]ਅਬ ਰਹੇ ਜਮਹਿ ਮੇਲ ॥ ੨ ॥ ੧ ॥ ੧੩੦ ॥ ਸਾਰਗ ਮਹਲਾ ੫ ‡ ॥ ਕੰਚਨਾ ਬਹੁ ਦਤ[28] ਕਰਾ ॥ [29]ਭੂਮਿ ਦਾਨੁ ਅਰਪਿ ਧਰਾ ॥ ਮਨ ਅਨਿਕ ਸੋਚ[30] ਪਵਿਤ੍ਰ ਕਰਤ ॥ ਨਾਹੀ ਰੇ ਨਾਮ ਤੁਲਿ ਮਨ ਚਰਨ ਕਮਲ ਲਾਗੇ ॥ ੧ ॥ ਰਹਾਉ ॥ ਚਾਰਿ ਬੇਦ ਜਿਹਵ ਭਨੇ[31] ॥ [32]ਦਸ ਅਸਟ ਖਟ ਸ ਸ੍ਰਵਨ ਸੁਨੇ ॥ [33]ਨਹੀ ਤੁਲਿ ਗੋਬਿਦ ਨਾਮ ਧੁਨੇ ॥ ਮਨ ਚਰਨ ਕਮਲ ਲਾਗੇ ॥ ੧ ॥ ਬਰਤ ਸੰਧਿ[34] ਸੋਚ ਚਾਰ ॥ [35]ਕ੍ਰਿਆ ਕੁੰਟ ਨਿਰਾਹਾਰ ॥ ਅਪਰਸ ਕਰਤ ਪਾਕਸਾਰ[36] ॥ [37]ਨਿਵਲੀ ਕਰਮ ਬਹ ਬਿਸਥਾਰ ॥ ਧੂਪ ਦੀਪ ਕਰਤੇ ਹਰਿਨਾਮ ਤੁਲਿ ਨ ਲਾਗੇ ॥ ਰਾਮ ਦਇਆਰ[38] ਸੁਨਿ ਦੀਨ ਬੇਨਤੀ ॥ ਦੇਹੁ ਦਰਸੁ [39]ਨੈਨ ਪੇਖਉ ਜਨ ਨਾਨਕ ਨਾਮ ਮਿਸਟ[39] ਲਾਗੇ ॥ ੨ ॥ ੨ ॥ ੧੩੧ ॥ ਸਾਰਗ ਮਹਲਾ ੫ § ॥ ਰਾਮ ਰਾਮ ਰਾਮ

੧ ਅੰਦਰ ਦੀਆਂ ਜਾਨਣ ਵਾਲਾ ।
੨ ਸਨਮਾਨੇ ਗਏ, ਆਦਰ ਦਿਤੇ ਗਏ ।
੩ ਹੋਰ ਕਰਮ ।
੪ ਕਾਲ ਸੰਸਾਰ ਨੂੰ ਖਾਂਦਾ ਹੈ ।
੫ ਬੇਖ਼ਬਰੀ । ਉਮਰ ਬੇਖ਼ਬਰੀ ਵਿਚ ਬੀਤ ਗਈ ।
੬ ਪੇਟ । ਨਰਕ ਰੂਪ ਪੇਟ ਵਿਚ ਸੜਦਾ ਫਿਰਿਆ ਅਤੇ (ਅੰਤ) ਜਮ ਨੇ ਉਸ ਦੀ ਖ਼ਬਰ ਲਈ ।
੭ ਹੋਰਨਾਂ ਨਾਲ ਧੋਖਾ ।
੮ (ਹੋਰਨਾਂ ਕੰਮਾਂ ਵਲੋਂ) ਹੱਥ ਝਾੜ ਕੇ ਪਾਪਾਂ ਵਿਚ ਲੱਗ ਜਾਂਦਾ ਹੈ, ਭਾਵ ਹੱਥ ਧੋਕੇ ਪਾਪਾਂ ਪਿਛੇ ਪੈ ਜਾਂਦਾ ਹੈ ।
੯ ਅਗਿਆਨਤਾ ।
੧੦ ਠਗ ਬੂਟੀ । ਦੇਖੋ ਪੰਨਾ ੧੨੧੩, ਨੋਟ ੧੫ ।
੧੧ ਲੁਟਿਆ ਗਿਆ ।
੧੨ ਹਾਥੀ ਵਾਂਗ ਆਪਣੀ ਮਤ ਦੇ ਹੰਕਾਰ ਵਿਚ ਹਾਥੀ ਵਾਕਰ ਮੱਤਾ ਰਿਹਾ ਤੇ ਹਰੀ ਨੂੰ ਨਾ ਪਛਾਣਿਆ ਜੋ ਅੰਦਰ ਗੁਪਤ ਹੋ ਕੇ ਵਰਤ ਰਿਹਾ ਹੈ ।
੧੩ ਪ੍ਰਭੂ ਨੇ ਸੰਤ ਬਚਾ ਲਏ ਆਪਣੇ ਪਵਿੱਤਰ ਚਰਨਾਂ ਦੇ ਆਸਰੇ ।
੧੪ ਹਥ ਜੋੜ ਕੇ ।
੧੫ ਦੇਖੋ ਪੰ. ੧੧੫੩, ਨੋਟ ੧ ।
੧੬ ਕਿਉਂ ਕਰਦੀ ਹੈ ਵਿਕਾਰ ?
੧੭ ਹਰੀ-ਪਤੀ ਦਾ ਮਹਲ ।
੧੮ ਜਿਥੇ ਹਰੀ-ਪਤੀ ਨਾਲ ਮੌਜਾਂ ਤੇ ਲਾਡ ਮਾਣਦੀ ਹੋਵੇਂਗੀ ।
੧੯ ਖੇਲ, ਕਲੋਲ, ਲਾਡ ।
੨੦ ਸੰਸਾਰ ਸੁਫਣਾ ਹੈ; ਇਸ ਦਾ ਖਿਲਾਰਾ ਝੂਠਾ ਹੈ ।
੨੧ ਮਿਥਿਆ, ਝੂਠਾ ।
੨੨ ਹੇ ਸਖੀ ! ਮਾਇਆ ਦੇ ਮੋਹ ਵਿਚ ਕਿਉਂ ਮੋਹੀ ਗਈ ਹੈਂ ? ਪਿਆਰੇ ਦੀ ਪ੍ਰੀਤੀ ਦਿਲ ਵਿਚ ਇਕੱਠੀ ਕਰ ।
੨੩ ਉਹ ਸਾਰੇ ਦਾ ਸਾਰਾ ਪ੍ਰੀਤ-ਪਿਆਰ ਹੈ, ਭਾਵ ਪ੍ਰੇਮ-ਪੁੰਜ ਹੈ ।
੨੪ ਦਿਆਲੂ ।
੨੫ ਕਿਸ ਲਈ ਹੋਰ ਹੋਰ ਵਿਚ ਵਸਦੀ ਹੈਂ ?
੨੬ ਲਗੀਏ । ਹਰੀ-ਸੰਗਤਿ ਨਾਲ ਲਗੇ ਰਹੀਏ ।
੨੭ ਹੁਣ ਜਮ ਦਾ ਮੇਲ ਚੁਕ ਗਿਆ; ਭਾਵ ਮੌਤ ਦਾ ਡਰ ਨਹੀਂ ਪੋਹੇਗਾ ।
੨੮ ਦਾਤ ।
੨੯ ਜ਼ਿਮੀਂ ਮੰਣਸ ਦਿਤੀ ।
੩੦ ਸੁਚ । ਤਰ੍ਹਾਂ ਤਰ੍ਹਾਂ ਦੀ ਸੁਚਮ ਤੇ ਪਵਿਤਰਤਾ ਕੀਤੀ ।
੩੧ ਉਚਾਰੇ । ਜੀਭ ਨਾਲ ਉਚਾਰੇ, ਮੂੰਹ-ਜ਼ਬਾਨੀ ਰਟੇ ।
੩੨ ਅਠਾਰਾਂ ਪੁਰਾਣ ਤੇ ਛੇ ਸ਼ਾਸਤ੍ਰ ਕੰਨੀਂ ਸੁਣੇ । ਦੇਖੋ ਪੰ. ੧੧੩੦, ਨੋਟ ੯ ।
੩੩ ਗੋਬਿੰਦ ਦੇ ਨਾਮ ਉਚਾਰਨ ਕਰਨ ਦੇ ਬ੍ਰਾਬਰ ਨਹੀਂ ।
੩੪ ਸੰਧਿਆ ਕਰਨੀ ।
੩੫ ਕੁੰਟ ਦੀ ਕ੍ਰਿਆ, ਭਾਵ ਤੀਰਥ ਯਾਤ੍ਰਾ ਬਿਨਾਂ ਕੁਝ ਖਾਣ ਪੀਣ ਦੇ ਕਰਨੀ ।
੩੬ [ਪਾਕਸਾਲ] ਰਸੋਈ । ਅਛੋਹ ਹੋ ਕੇ ਰਸੋਈ ਕਰਨੀ ।
੩੭ ਇਕ ਯੋਗ ਕ੍ਰਿਆ ਹੈ, ਜਿਸ ਵਿਚ ਦੋਵੇਂ ਮੋਢੇ ਨੀਵੇਂ ਕਰ ਕੇ ਸਿਧੇ ਬੈਠ ਕੇ ਸੁਆਸਾਂ ਦੇ ਬਲ ਨਾਲ ਪੇਟ ਨੂੰ ਹੇਠ ਉਤੇ ਸੱਜੇ ਖੱਬੇ ਚਲਾਉਣਾ, ਜਿਸ ਨਾਲ ਅੰਦਰੋਂ ਆਂਦਰਾਂ ਸਾਫ਼ ਹੋ ਜਾਂਦੀਆਂ ਹਨ ।
੩੮ ਅੱਖੀਂ ਦੇਖਾਂ ।
੩੯ ਮਿਠਾ ।

---

* ਹਰੀ ਭਜਨ ਤੋਂ ਬਿਨਾਂ ਹੋਰ ਤਰਾਂ ਦੇ ਕਰਮ ਸਾਰੇ ਵਿਅਰਥ ਹਨ । ਉਨ੍ਹਾਂ ਨਾਲ ਮਨੁਖ ਦਾ ਆਵਾਗੌਣ ਬਣਿਆ ਰਹਿੰਦਾ ਹੈ, ਕਿਉਂਕਿ ਮਾਇਆ ਦੇ ਮੋਹ ਦੇ ਅਸਰ ਹੇਠਾਂ ਮਨੁਖ ਆਪਣੇ ਨਾਲ ਵਸਦੇ ਹਰੀ ਨੂੰ ਨਹੀਂ ਪਛਾਣਦਾ ਅਤੇ ਤਰ੍ਹਾਂ ਤਰ੍ਹਾਂ ਦੇ ਪਾਪ ਕਰਦਾ ਰਹਿੰਦਾ ਹੈ । ਹਰੀ ਕਿਰਪਾ ਕਰੇ ਤਾਂ ਆਪਣੇ ਚਰਨਾਂ ਦਾ ਪਿਆਰ ਦੇ ਕੇ ਬਚਾ ਲੈਂਦਾ ਹੈ ।

† ਮਨੁਖ ਨੂੰ ਸਮਝਾਂਦੇ ਹਨ ਕਿ ਸੰਸਾਰ ਦੇ ਮੋਹ ਵਿਚ ਕਿਉਂ ਪੈਂਦਾ ਹੈਂ । ਇਹ ਸੰਸਾਰ ਤਾਂ ਸੁਫਨੇ ਵਾਂਗ ਝੂਠਾ ਹੈ । ਪ੍ਰੇਮ ਰੂਪ ਹਰੀ ਹਰ ਵਕਤ ਦਿਆਲੂ ਹੈ । ਉਸ ਨੂੰ ਛੱਡ ਕਿਸੇ ਹੋਰ ਵਿਚ ਕਿਉਂ ਮੋਹ ਕਰੀਏ? ਉਸੇ ਨੂੰ ਪਿਆਰੀਏ । ਕਿਵੇਂ ? ਉਸ ਦੇ ਸਤਿ-ਸੰਗ ਵਿਚ ਜੁੜੀਏ, ਜਿਥੇ ਹਰੀ ਦਾ ਮੇਲ ਪ੍ਰਾਪਤ ਹੁੰਦਾ ਹੈ, ਅਤੇ ਮੌਤ ਦਾ ਡਰ ਹਟਦਾ ਹੈ ।

‡ ਕੋਈ ਧਾਰਮਕ ਕ੍ਰਿਆ ਨਾਮ ਜਪਣ ਦੇ ਬ੍ਰਾਬਰ ਨਹੀਂ ।

§ ਸਤ-ਸੰਗ ਰਾਹੀਂ ਨਾਮ ਜਪਣ ਨਾਲ ਪਾਪ ਦੂਰ ਹੁੰਦੇ, ਭਰਮ ਮੋਹ ਕਟੀਂਦੇ ਅਤੇ ਹਰ ਥਾਂ ਹਰੀ ਵਸਦਾ ਦਿਸਦਾ ਹੈ, ਜਿਸ ਕਰਕੇ ਕੋਈ ਵੈਰੀ ਨਹੀਂ ਭਾਸਦਾ ।

ਜਾਪਿ ਰਮਤ[੧] ਰਾਮ ਸਹਾਈ ॥ ੧ ॥ ਰਹਾਉ ॥ ਸੰਤਨ ਕੈ ਚਰਨ ਲਾਗੇ ॥ ਕਾਮ
ਕ੍ਰੋਧ ਲੋਭ ਤਿਆਗੇ ॥ ਗੁਰ ਗੋਪਾਲ ਭਏ ਕ੍ਰਿਪਾਲ ਲਬਧਿ[੨] ਅਪਨੀ ਪਾਈ ॥ ੧ ॥
ਬਿਨਸੇ ਭ੍ਰਮ ਮੋਹ ਅੰਧ ਟੂਟੇ ਮਾਇਆ ਕੇ ਬੰਧ [੩]ਪੂਰਨ ਸਰਬਤ੍ਰ ਠਾਕੁਰ ਨਹ ਕੋਊ
ਬੈਰਾਈ[੪] ॥ ਸੁਆਮੀ ਸੁਪ੍ਰਸੰਨ ਭਏ ਜਨਮ ਮਰਨ ਦੋਖ ਗਏ ਸੰਤਨ ਕੈ ਚਰਨ
ਲਾਗਿ ਨਾਨਕ ਗੁਨ ਗਾਈ ॥ ੨ ॥ ੩ ॥ ੧੩੨ ॥ ਸਾਰਗ ਮਹਲਾ ੫ * ॥ ਹਰਿ
ਹਰੇ ਹਰਿ ਮੁਖਹੁ ਬੋਲਿ ਹਰਿ ਹਰੇ ਮਨਿ ਧਾਰੇ ॥ ੧ ॥ ਰਹਾਉ ॥ ਸ੍ਰਵਨ[੫] ਸੁਨਨ
ਭਗਤਿ ਕਰਨ ਅਨਿਕ ਪਾਤਿਕ[੬] [੭]ਪੁਨਹ ਚਰਨ ॥ ਸਰਨ ਪਰਨ ਸਾਧੂ ਆਨ
ਬਾਨਿ[੮] ਬਿਸਾਰੇ ॥ ੧ ॥ ਹਰਿ ਚਰਨ ਪ੍ਰੀਤਿ ਨੀਤ ਨੀਤਿ [੯]ਪਾਵਨਾ ਮਹਿ ਮਹਾ
ਪੁਨੀਤ ਸੇਵਕ ਭੈ ਦੂਰਿ ਕਰਨ [੧੦]ਕਲਿਮਲ ਦੋਖ ਜਾਰੇ ॥ ਕਹਤ ਮੁਕਤ ਸੁਨਤ
ਮੁਕਤ [੧੧]ਰਹਤ ਜਨਮ ਰਹਤੇ ॥ ਰਾਮ ਰਾਮ [੧੨]ਸਾਰ ਭੂਤ ਨਾਨਕ ਤਤੁ ਬੀਚਾਰੇ ॥
੨॥੪॥੧੩੩॥ ਸਾਰਗ ਮਹਲਾ ੫ † ॥ ਨਾਮ ਭਗਤਿ ਮਾਗੁ ਸੰਤ ਤਿਆਗਿ ਸਗਲ
ਕਾਮੀ[੧੩] ॥੧॥ਰਹਾਉ॥ ਪ੍ਰੀਤਿ ਲਾਇ ਹਰਿ ਧਿਆਇ ਗੁਨ ਗੋੁਬਿੰਦ ਸਦਾ ਗਾਇ ॥
ਹਰਿ ਜਨ ਕੀ ਰੇਨ ਬਾਂਛੁ[੧੪] ਦੈਨਹਾਰ ਸੁਆਮੀ॥੧॥ ਸਰਬ ਕੁਸਲ[੧੫] ਸੁਖ ਬਿਸ੍ਰਾਮ
ਆਨਦਾ ਆਨੰਦ ਨਾਮ ਜਮ ਕੀ ਕਛੁ ਨਾਹਿ ਤਾਸ[੧੬] ਸਿਮਰਿ ਅੰਤਰਜਾਮੀ[੧੭]॥ਏਕ
ਸਰਨ ਗੋਬਿੰਦ ਚਰਨ [੧੮]ਸੰਸਾਰ ਸਗਲ ਤਾਪ ਹਰਨ ॥ ਨਾਵ[੧੯] ਰੂਪ ਸਾਧ ਸੰਗ
ਨਾਨਕ ਪਾਰਗਰਾਮੀ[੨੦] ॥੨॥੫॥੧੩੪॥ ਸਾਰਗ ਮਹਲਾ ੫ ‡ ॥ [੨੧]ਗੁਨ ਲਾਲ
ਗਾਵਉ ਗੁਰ ਦੇਖੇ ॥ [੨੨]ਪੰਚਾ ਤੇ ਏਕੁ[੨੩] ਛੂਟਾ ਜਉ ਸਾਧ ਸੰਗਿ ਪਗਰਉ[੨੪] ॥੧॥
ਰਹਾਉ ॥ ਦ੍ਰਿਸਟਉ[੨੫] ਕਛੁ ਸੰਗਿ ਨ ਜਾਇ ਮਾਨੁ ਤਿਆਗਿ ਮੋਹਾ ॥ ਏਕੈ ਹਰਿ
ਪ੍ਰੀਤਿ ਲਾਇ ਮਿਲਿ ਸਾਧ ਸੰਗਿ ਸੋਹਾ॥੧॥ ਪਾਇਓ ਹੈ [੨੬]ਗੁਣ ਨਿਧਾਨੁ [੨੭]ਸਗਲ
ਆਸ ਪੂਰੀ॥ ਨਾਨਕ ਮਨਿ ਅਨੰਦ ਭਏ ਗੁਰਿ [੨੮]ਬਿਖਮ ਗਾਰ੍ਹ ਤੋਰੀ ॥ ੨ ॥ ੬ ॥
੧੩੫ ॥ ਸਾਰਗ ਮਹਲਾ ੫ §॥ ਮਨਿ ਬਿਰਾਗੈ ਗੀ ॥ ਖੋਜਤੀ ਦਰਸਾਰ[੨੯] ॥ ੧ ॥
ਰਹਾਉ ॥ ਸਾਧੂ ਸੰਤਨ ਸੇਵਿ ਕੈ ਪ੍ਰਿਉ ਹੀਅਰੈ[੩੦] ਧਿਆਇਓ ॥ ਆਨੰਦ ਰੂਪੀ
[੩੧]ਪੇਖਿ ਕੈ ਹਉ ਮਹਲੁ[੩੨] ਪਾਵਉਗੀ ॥ ੧॥ ਕਾਮਕਰੀ[੩੩] ਸਭ ਤਿਆਗਿ ਕੈ ਹਉ
ਸਰਣਿ ਪਰਉਗੀ ॥ ਨਾਨਕ ਸੁਆਮੀ ਗਰਿ[੩੪] ਮਿਲੇ ਹਉ ਗੁਰ ਮਨਾਵਉਗੀ ॥
੨ ॥ ੭ ॥ ੧੩੬ ॥ ਸਾਰਗ ਮਹਲਾ ੫ ¶ ॥ [੩੫]ਐਸੀ ਹੋਇ ਪਰੀ ॥ [੩੬]ਜਾਨਤੇ
ਦਇਆਰ ॥ ੧ ॥ ਰਹਾਉ ॥ [੩੭]ਮਾਤਰ ਪਿਤਰ ਤਿਆਗਿ ਕੈ ਮਨੁ ਸੰਤਨ ਪਾਹਿ
ਬੇਚਾਇਓ[੩੮] ॥ ਜਾਤਿ ਜਨਮ ਕੁਲ ਖੋਈਐ ਹਉ ਗਾਵਉ ਹਰਿ ਹਰੀ ॥ ੧ ॥
ਲੋਕ ਕੁਟੰਬ ਤੇ ਟੂਟੀਐ ਪ੍ਰਭ [੩੯]ਕਿਰਤਿ ਕਿਰਤਿ ਕਰੀ ॥ ਗੁਰਿ ਮੋ ਕਉ

੧ ਸਿਮਰਨ ।
੨ ਪਰਾਲਭਧ, ਭਾਗ ।
੩ ਹਰ ਥਾਂ ਮਾਲਕ ਹੀ ਭਰਪੂਰ ਦਿਸਿਆ, ਜਿਸ ਕਰਕੇ ਕੋਈ ਵੈਰੀ ਨਹੀਂ ਜਾਪਦਾ ।
੪ ਵੈਰੀ ।
੫ ਕੰਨੀਂ ।
੬ ਪਾਪ ।
੭ [ਪੁਨਹ-ਆਚਰਣ=ਪਿਛੋਂ ਕੀਤੇ ਕਰਮ] ਪਾਪਾਂ ਦੀ ਨਵਿਰਤੀ ਵਾਸਤੇ ਕੀਤੇ ਪ੍ਰਾਸਚਿਤ ਕਰਮ-ਜਾਪ ਹੋਮ ਆਦਿ ।
੮ ਆਦਤਾਂ । ਹੋਰ ਆਦਤਾਂ ਵਿਸਾਰ ਦਿੱਤੀਆਂ ।
੯ ਪਵਿਤ੍ਰ ਤੋਂ ਮਹਾਂ ਪਵਿਤ੍ਰ ।
੧੦ ਪਾਪ ਤੇ ਦੋਸ਼ ਸਾੜ ਦਿਤੇ ।
੧੧ ਰਹਿਣੀ ਰਹਿਣੇ ਵਾਲੇ, ਅਮਲ ਕਰਨ ਵਾਲੇ ਜੂਨਾਂ ਵਿਚ ਪੈਣ ਤੋਂ ਬਚ ਜਾਂਦੇ ਹਨ ।
੧੨ ਸਾਰ=ਤਤ, ਅਸਲ ਚੀਜ਼ । ਭੂਤ=ਰੂਪ । ਸਾਰ ਭੂਤ=ਸਿਧਾਂਤ, ਨਿਚੋੜ । ਰਾਮ-ਰਾਮ ਕਰਨਾ (ਸਭ ਧਰਮਾਂ ਦਾ)ਨਿਚੋੜ ਜਾਂ ਤਤ ਕਰਕੇ ਜਾਤਾ ਹੈ । ਦੇਖੋ ਪੰ. ੨੯੯, ਨੋਟ ੩ ।
੧੩ ਕੰਮ ।
੧੪ ਮੰਗ । ਹਰੀ ਦੇ ਭਗਤ ਦੀ ਚਰਨ-ਧੂੜ ਮੰਗ; ਉਹ ਮਾਲਕ ਆਪ ਦੇਵੇਗਾ ।
੧੫ ਸੁਖ ।
੧੬ ਡਰ ।
੧੭ ਅੰਦਰ ਦੀਆਂ ਬੁਝਣ ਵਾਲਾ ।
੧੮ ਸਾਰੇ ਸੰਸਾਰ ਦੇ ਤਾਪ ਦੂਰ ਕਰਨ ਵਾਲਾ ।
੧੯ ਬੇੜੀ ।
੨੦ ਪਾਰ ਕਰਨ ਵਾਲਾ, ਮੁਕਤੀ-ਦਾਤਾ ।
੨੧ ਗੁਰੂ ਦੇ ਦਰਸ਼ਨ ਕਰਨ ਨਾਲ ਪਿਆਰੇ ਹਰੀ ਦੇ ਗੁਣ ਗਾਉਣ ਲੱਗ ਪੈਂਦਾ ਹਾਂ ।
੨੨ ਕਾਮਾਦਿਕ ਤੋਂ ।
੨੩ ਇਕ ਮਨ ।
੨੪ ਪਕੜਾਂ, ਗ੍ਰਹਿਣ ਕਰਾਂ, ਧਾਰਨ ਕਰਾਂ ।
੨੫ ਦ੍ਰਿਸਟਮਾਨ ਪਦਾਰਥ, ਦਿਸਣ ਵਾਲੀਆਂ ਮਾਇਕ ਚੀਜ਼ਾਂ ।
੨੬ ਗੁਣਾਂ ਦਾ ਭੰਡਾਰ, ਹਰੀ ।
੨੭ ਸਾਰੀਆਂ ਆਸਾਂ ਪੂਰੀਆਂ ਹੋ ਗਈਆਂ ।
੨੮ ਕਠਿਨ ਗਾਰ੍ਹ (ਗੜ੍ਹੀ) ਭਰਮਾਂ ਦੀ ।
੨੯ ਦਰਸ਼ਨ ।
੩੦ ਹਿਰਦੇ ਵਿਚ ।
੩੧ ਦੇਖ ਕੇ ।
੩੨ ਹਰੀ ਦਾ ਪਤੀ-ਮਹਿਲ ।
੩੩ ਕੰਮ ਧੰਧੇ ।
੩੪ ਗਲੇ ਨਾਲ ।
੩੫ ਐਸੀ ਹਾਲਤ ਹੋ ਗਈ ਹੈ ।
੩੬ ਦਿਆਲ ਹੀ ਜਾਣਦਾ ਹੈ ।
੩੭ ਮਾਤਾ ਪਿਤਾ ।
੩੮ ਵੇਚਿਆ ਹੈ ।
੩੯ [ਕ੍ਰਿਤ ਕ੍ਰਿਤਜ] ਕ੍ਰਿਤਾਰਥ, ਨਿਹਾਲ ।

---

* ਹਰੀ ਸਿਮਰਨ ਸਭ ਤੋਂ ਉਤਮ ਸਾਧਨ ਹੈ ਪਾਪ ਦੂਰ ਕਰਨ ਤੇ ਪਵਿੱਤਰ ਹੋਣ ਦਾ । ਇਹੋ ਸਭ ਧਰਮਾਂ ਦਾ ਨਿਚੋੜ ਹੈ ।

† ਨਾਮ ਦੀ ਓਟ ਲੈਣ ਨਾਲ ਸਾਰੇ ਤਾਪ ਦੂਰ ਹੁੰਦੇ, ਹਰ ਤਰ੍ਹਾਂ ਦੇ ਸੁਖ ਪ੍ਰਾਪਤ ਹੁੰਦੇ ਅਤੇ ਮੌਤ ਦਾ ਡਰ ਦੂਰ ਹੋ ਕੇ ਮੁਕਤੀ ਮਿਲਦੀ ਹੈ ।

‡ ਗੁਰੂ ਦੀ ਸੰਗਤ ਤੋਂ ਹਰੀ ਦੇ ਗੁਣ ਗਾਣਾ ਸਿਖੀਦਾ ਹੈ, ਜਿਸ ਤੋਂ ਭਰਮ ਮੋਹ ਟੁਟਦਾ ਹੈ ਅਤੇ ਇਕ ਹਰੀ ਨਾਲ ਪ੍ਰੀਤੀ ਲਗਦੀ ਹੈ ।

§ ਸਾਰੇ ਕੰਮ ਧੰਧੇ ਛੱਡ ਕੇ ਸਾਧ-ਸੰਗਤ ਦੀ ਸੇਵਾ ਕਰਕੇ ਹਰੀ ਮਿਲਦਾ ਹੈ ।

¶ ਸੰਸਾਰ ਦੇ ਸਾਰੇ ਸਨਬੰਧੀਆਂ ਦਾ ਮੋਹ ਛਡ ਕੇ ਇਕ ਹਰੀ ਦੀ ਸੇਵਾ ਪੂਜਾ ਵਿਚ ਲਗੇ ਹਾਂ ।

ਉਪਦੇਸਿਆ ਨਾਨਕ ਸੇਵਿ ਏਕ ਹਰੀ ॥ ੨ ॥ ੮ ॥ ੧੩੧ ॥ ਸਾਰਗ ਮਹਲ ੫ * ॥ ਲਾਲ ਲਾਲ ਮੋਹਨ ਗੋਪਾਲ ਤੂ ॥ [੧]ਕੀਟ ਹਸਤਿ ਪਾਖਾਣ ਜੰਤ ਸਰਬ ਮੈ ਪ੍ਰਤਿਪਾਲ ਤੂ ॥ ੧ ॥ ਰਹਾਉ ॥ [੨]ਨਹ ਦੂਰਿ ਪੂਰਿ ਹਜੂਰਿ ਸੰਗੇ ॥ ਸੁੰਦਰ ਰਸਾਲ[੩] ਤੂ ॥ ੨ ॥ [੪]ਨਹ ਬਰਨ ਬਰਨ ਨਹ ਕੁਲਹ ਕੁਲ ॥ ਨਾਨਕ ਪ੍ਰਭ ਕਿਰਪਾਲ ਤੂ ॥ ੨ ॥ ੯ ॥ ੧੩੮ ॥ ਸਾਰਗ ਮਃ ੫ † ॥ [੫]ਕਰਤ ਕੇਲ ਬਿਖੈ ਮੇਲ ਚੰਦ੍ਰ ਸੂਰ ਮੋਹੇ ॥ ਉਪਜਤਾ ਬਿਕਾਰ ਦੁੰਦਰ[੬] ਨਉਪਰੀ[੭] ਝੁਨੰਤਕਾਰ[੮] ਸੁੰਦਰ ਅਨਿਗ[੯] ਭਾਉ[੧੦] ਕਰਤ ਫਿਰਤ ਬਿਨੁ ਗੋਪਾਲ ਧੋਹੇ[੧੧] ॥ ਰਹਾਉ ॥ [੧੨]ਤੀਨਿ ਭਉਨੇ ਲਪਟਾਇ ਰਹੀ ਕਾਚ ਕਰਮਿ ਨ ਜਾਤ ਸਹੀ [੧੩]ਉਨਮਤ ਅੰਧ ਧੰਧ ਰਚਿਤ ਜੈਸੇ ਮਹਾ ਸਾਗਰ ਹੋਹੇ[੧੪] ॥ ੧ ॥ ਉਧਰੇ[੧੫] ਹਰਿ ਸੰਤ ਦਾਸ ਕਾਟਿ ਦੀਨੀ ਜਮ ਕੀ ਫਾਸ [੧੬]ਪਤਿਤ ਪਾਵਨ ਨਾਮੁ ਜਾ ਕੋ ਸਿਮਰਿ ਨਾਨਕ ਓਹੇ॥ ੨॥੧੦॥੧੩੯॥੩॥੧੩॥੧੫੫॥

ੴ ਸਤਿਗੁਰ ਪ੍ਰਸਾਦਿ ॥

ਰਾਗੁ ਸਾਰੰਗ ਮਹਲਾ ੯ ‡ ॥ ਹਰਿ ਬਿਨੁ ਤੇਰੋ ਕੋ ਨ ਸਹਾਈ ॥ [੧੭]ਕਾਂ ਕੀ ਮਾਤ ਪਿਤਾ ਸੁਤ ਬਨਿਤਾ[੧੮] [੧੯]ਕੋ ਕਾਹੂ ਕੋ ਭਾਈ ॥ ੧ ॥ ਰਹਾਉ ॥ ਧਨੁ ਧਰਨੀ[੨੦] ਅਰੁ ਸੰਪਤਿ[੨੧] ਸਗਰੀ[੨੨] ਜੋ ਮਾਨਿਓ ਅਪਨਾਈ[੨੩] ॥ ਤਨ ਛੂਟੈ ਕਛੁ ਸੰਗਿ ਨ ਚਾਲੈ [੨੪]ਕਹਾ ਤਾਹਿ ਲਪਟਾਈ ॥ ੧ ॥ ਦੀਨ ਦਇਆਲ ਸਦਾ [੨੫]ਦੁਖ ਭੰਜਨ ਤਾ ਸਿਉ [੨੬]ਰੁਚ ਨ ਬਢਾਈ ॥ ਨਾਨਕ ਕਹਤ ਜਗਤ ਸਭ ਮਿਥਿਆ ਜਿਉ ਸੁਪਨਾ ਰੈਨਾਈ[੨੭]॥੨॥੧॥ ਸਾਰੰਗ ਮਹਲਾ ੯ ॥ਕਹਾ ਮਨ ਬਿਖਿਆ[੨੮] ਸਿਉ ਲਪਟਾਹੀ॥ ਯਾ[੨੯] ਜਗ ਮੈ ਕੋਊ ਰਹਨੁ ਨ ਪਾਵੈ ਇਕ ਆਵਹਿ ਇਕ ਜਾਹੀ ॥ ੧ ॥ ਰਹਾਉ ॥ ਕਾਂ ਕੋ ਤਨੁ ਧਨੁ ਸੰਪਤਿ[੨੧] ਕਾਂ ਕੀ ਕਾ ਸਿਉ ਨੇਹੁ ਲਗਾਹੀ ॥ ਜੋ ਦੀਸੈ ਸੋ ਸਗਲ ਬਿਨਾਸੈ ਜਿਉ [੩੦]ਬਾਦਰ ਕੀ ਛਾਹੀ ॥੧॥ ਤਜਿ ਅਭਿਮਾਨੁ ਸਰਣਿ ਸੰਤਨ ਗਹੁ[੩੧] ਮੁਕਤਿ ਹੋਹਿ ਛਿਨ ਮਾਹੀ ॥ ਜਨ ਨਾਨਕ ਭਗਵੰਤ ਭਜਨ ਬਿਨੁ ਸੁਖੁ ਸੁਪਨੈ ਭੀ ਨਾਹੀ ॥ ॥ ੨ ॥ ੨ ॥ ਸਾਰੰਗ ਮਹਲਾ ੯ ॥ ਕਹਾ ਨਰ ਅਪਨੋ ਜਨਮੁ ਗਵਾਵੈ ॥ [੩੨]ਮਾਇਆ ਮਦਿ ਬਿਖਿਆ ਰਸਿ ਰਚਿਓ ਰਾਮ ਸਰਨਿ ਨਹੀ ਆਵੈ ॥੧॥ ਰਹਾਉ॥ ਇਹੁ ਸੰਸਾਰੁ ਸਗਲ ਹੈ ਸੁਪਨੋ ਦੇਖਿ ਕਹਾ ਲੋਭਾਵੈ॥ ਜੋ ਉਪਜੈ ਸੋ ਸਗਲ ਬਿਨਾਸੈ ਰਹਨੁ ਨ ਕੋਊ ਪਾਵੈ ॥ ੧ ॥ ਮਿਥਿਆ ਤਨੁ ਸਾਚੋ ਕਰਿ ਮਾਨਿਓ ਇਹ ਬਿਧਿ ਆਪੁ[੩੩] ਬੰਧਾਵੈ ॥ ਜਨ ਨਾਨਕ ਸੋਊ ਜਗ ਮੁਕਤਾ ਰਾਮ ਭਜਨ ਚਿਤੁ ਲਾਵੈ ॥ ੨ ॥ ੩ ॥ ਸਾਰੰਗ ਮਹਲਾ ੯ § ॥ [੩੪]ਮਨ ਕਰ ਕਬਹੂ ਨ ਹਰਿਗੁਨ ਗਾਇਓ ॥

੧ ਕੀੜੇ, ਹਾਥੀ, ਪਥਰਾਂ ਦੇ (ਵਿਚ ਵਸਦੇ) ਜੀਵ ਤੂੰ ਇਨ੍ਹਾਂ ਸਾਰਿਆਂ ਦੇ ਅੰਦਰ ਵਸਦਾ ਤੇ ਸਭ ਨੂੰ ਪਾਲਦਾ ਹੈਂ । ਹਸਤਿ=ਹਾਥੀ । ਪਾਖਾਣ=ਪਥਰਾਂ ਦੇ ।

੨ ਤੂੰ ਦੂਰ ਨਹੀਂ, ਬਲਕਿ ਸਭ ਵਿਚ ਵਿਆਪਕ ਹੈਂ, ਸਾਮ੍ਹਣੇ ਹੈਂ, ਨਾਲ ਹੈਂ ।

੩ ਰਸਾਂ ਦੇ ਘਰ !

੪ ਵਰਨਾਂ ਵਿਚ ਤੇਰਾ ਵਰਨ ਨਹੀਂ ਹੈ ਤੇ ਕੁਲਾਂ ਵਿਚ ਕੁਲ ਨਹੀਂ ਹੈ ।

੫ ਮਾਇਆ ਕੇਲ ਕਰਦੀ ਹੈ ਤੇ ਵਿਸ਼ਿਆਂ ਦਾ ਮੇਲ ਕਰਾਂਦੀ ਹੈ ਤੇ ਚੰਦ ਸੂਰਜ ਆਦਿ ਦੇਵਤੇ ਮੋਹੇ ਸੁ । ਇਸ ਦੀਆਂ ਝਾਂਜਰਾਂ ਦੀ ਛਣਕਾਰ ਨਾਲ ਵਿਕਾਰ ਪੈਦਾ ਹੁੰਦੇ ਹਨ ।

੬ [ਦੁੰਦ੍ਵਾਲ] ਸ਼ੋਰ ਪਾਣ ਵਾਲੇ, ਝਗੜਾਲੂ (ਕਾਮਾਦਿ ਵਿਕਾਰ) ।

੭ [ਸੰ. ਨੂਪੁਰ] ਝਾਂਜਰਾਂ ।

੮ ਛਣਕਾਰ ।

੯ ਅਨੇਕ ।

੧੦ ਹਾਵ ਭਾਵ ।

੧੧ ਠਗਦੀ ।

੧੨ ਤਿੰਨ ਭਵਨ ਇਸ ਵਿਚ ਫਸੇ ਹਨ ਤੇ ਮਾੜੇ ਮੋਟੇ ਕਰਮ ਕਰਨ ਨਾਲ ਇਸ ਦੇ ਅਸਰਾਂ ਤੋਂ ਬਚਿਆ ਨਹੀਂ ਜਾ ਸਕਦਾ ।

੧੩ ਧੰਧਿਆਂ ਵਿਚ ਰਚੇ ਹੋਏ ਇਸ ਵਿਚ ਮਸਤ ਹਨ ਤੇ ਇਉਂ ਧੱਕੇ ਖਾਂਦੇ ਹਨ ਜਿਵੇਂ ਮਹਾਂ ਸਾਗਰ ਵਿਚ ਹੁਝਕੇ ਲਗਦੇ ਹਨ ।

੧੪ ਹੁਝਕੇ, ਧੱਕੇ । ਦੇਖੋ ਪੰ. ੮੧, ਨੋਟ ੧੬ ।

੧੫ ਉਧਾਰੇ । ਦੇਖੋ ਪੰ. ੮੨੭, ਨੋਟ ੧ । (ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਾਠ 'ਉਧਾਰੇ' ਹੈ ।)

੧੬ ਡਿਗਿਆਂ ਹੋਇਆਂ ਨੂੰ ਪਵਿੱਤਰ ਕਰਨ ਵਾਲਾ ।

੧੭ ਕਿਸ ਦੀ ?

੧੮ ਇਸਤ੍ਰੀ ।

੧੯ ਕੌਣ ਕਿਸੇ ਦਾ ਹੈ ?

੨੦ ਧਰਤੀ ।

੨੧ ਪ੍ਰਭੁਤਾ, ਐਸ਼੍ਵਰਜ ।

੨੨ ਸਾਰੀ ।

੨੩ ਆਪਣੀ ।

੨੪ ਕਿਸ ਲਈ ਉਸ ਵਿਚ ਫਸਿਆ ਹੈਂ ?

੨੫ ਦੁਖ ਦੂਰ ਕਰਨ ਵਾਲਾ ।

੨੬ ਪਿਆਰ ਨਹੀਂ ਵਧਾਂਦਾ ।

੨੭ ਰਾਤ ਦਾ ।

੨੮ ਵਿਹੁ ਰੂਪ ਮਾਇਆ ।

੨੯ ਇਸ ।

੩੦ ਬੱਦਲ ਦੀ ਛਾਂ ।

੩੧ ਪਕੜੇ ।

੩੨ ਮਾਇਆ ਦੀ ਮਸਤੀ ਵਿਚ, ਵਿਸ਼ਿਆਂ ਦੇ ਸਵਾਦ ਵਿਚ ਲਗਾ ਰਿਹਾ ।

੩੩ ਆਪਣੇ ਆਪ ਨੂੰ ।

੩੪ ਮਨ ਕਰਕੇ, ਦਿਲ ਲਾ ਕੇ ।

---

* ਸਨਮੁਖ ਹੋ ਕ ਗੁਣ ਗਾਂਦੇ ਹਨ ।

† ਮਾਇਆ ਦੀ ਪ੍ਰਬਲਤਾ ਦਸ ਕੇ ਕਹਿੰਦੇ ਹਨ ਕਿ ਐਸੀ ਬਲਵਾਨ ਮਾਇਆ ਭੀ ਹਰੀ ਦੇ ਭਗਤਾਂ ਨੂੰ ਨਹੀਂ ਵਿਗਾੜ ਸਕਦੀ ।

‡ ਇਸ ਅਤੇ ਅਗਲੇ ਦੇ ਸ਼ਬਦਾਂ ਦਾ ਸਮੁੱਚਾ ਭਾਵ–ਹਰੀ ਨੂੰ ਛੱਡ ਕੇ ਧਨ-ਸੰਪਤ ਜਾਂ ਸੰਬੰਧੀਆਂ ਵਿਚ ਦਿਲ ਨਹੀਂ ਲਾਣਾ ਚਾਹੀਦਾ, ਕਿਉਂਕਿ ਇਹ ਚੀਜ਼ਾਂ ਤਾਂ ਅਨਿਸਥਿਰ ਹਨ, ਅਤੇ ਇਨ੍ਹਾਂ ਦੀ ਸਹਾਇਤਾ ਸਦੀਵੀ ਨਹੀਂ ਹੋ ਸਕਦੀ । ਦੂਜੇ ਪਾਸੇ ਹਰੀ ਹਰ ਵੇਲੇ ਸਾਡੇ ਦੁਖ ਕਟਦਾ ਤੇ ਸੁਖ ਦਿੰਦਾ ਰਹਿੰਦਾ ਹੈ ।

§ ਅਪਣੇ ਆਪ ਨੂੰ ਹਰੀ ਦੇ ਸਾਮ੍ਹਣੇ ਬਹੁਤ ਨੀਵਾਂ ਕਰਕੇ ਦਸਦੇ ਹਨ, ਅਤੇ ਰਖਿਆ ਲਈ ਅਰਦਾਸ ਕਰਦੇ ਹਨ ।

ਬਿਖਿਆ ਸਕਤਿ[੧] ਰਹਿਓ [੨]ਨਿਸ ਬਾਸੁਰ [੩]ਕੀਨੋ ਅਪਨੋ ਭਾਇਓ ॥ ੧ ॥ ਰਹਾਉ ॥
ਗੁਰ ਉਪਦੇਸੁ ਸੁਨਿਓ ਨਹਿ ਕਾਨਨਿ[੪] [੫]ਪਰ ਦਾਰਾ ਲਪਟਾਇਓ ॥ ਪਰਨਿੰਦਾ
ਕਾਰਨਿ ਬਹੁ ਧਾਵਤ ਸਮਝਿਓ ਨਹ ਸਮਝਾਇਓ ॥ ੧ ॥ [੬]ਕਹਾ ਕਹਉ ਮੈ
ਅਪੁਨੀ ਕਰਨੀ ਜਿਹ ਬਿਧਿ ਜਨਮੁ ਗਵਾਇਓ ॥ ਕਹਿ ਨਾਨਕ ਸਭ ਅਉਗਨ
ਮੋ ਮੈ ਰਾਖਿ ਲੇਹੁ ਸਰਨਾਇਓ ॥ ੨ ॥ ੪ ॥ ੩ ॥ ੧੩ ॥ ੧੩੯ ॥ ੪ ॥ ੧੫੯ ॥

### ਰਾਗੁ ਸਾਰਗ ਅਸਟਪਦੀਆ ਮਹਲਾ ੧ ਘਰੁ ੧

ੴ ਸਤਿਗੁਰ ਪ੍ਰਸਾਦਿ ॥ * ॥ ਹਰਿ ਬਿਨੁ ਕਿਉ ਜੀਵਾ ਮੇਰੀ ਮਾਈ ॥
ਜੈ ਜਗਦੀਸ[੭] ਤੇਰਾ ਜਸੁ ਜਾਚਉ[੮] ਮੈ ਹਰਿ ਬਿਨੁ ਰਹਨੁ ਨ ਜਾਈ ॥ ੧ ॥ ਰਹਾਉ ॥
ਹਰਿ ਕੀ ਪਿਆਸ ਪਿਆਸੀ ਕਾਮਨਿ[੯] [੧੦]ਦੇਖਉ ਰੈਨਿ ਸਬਾਈ ॥ ਸ੍ਰੀਧਰ[੧੧] ਨਾਥ
ਮੇਰਾ ਮਨੁ ਲੀਨਾ ਪ੍ਰਭੁ ਜਾਨੈ ਪੀਰ ਪਰਾਈ ॥ ੧ ॥ ਗਣਤ[੧੨] ਸਰੀਰਿ ਪੀਰ ਹੈ
ਹਰਿ ਬਿਨੁ ਗੁਰ ਸਬਦੀ ਹਰਿ ਪਾਂਈ ॥ ਹੋਹੁ ਦਇਆਲ ਕ੍ਰਿਪਾ ਕਰਿ ਹਰਿ ਜੀਉ
ਹਰਿ ਸਿਉ ਰਹਾਂ ਸਮਾਈ ॥ ੨ ॥ ਐਸੀ [੧੩]ਰਵਤ ਰਵਹੁ ਮਨ ਮੇਰੇ ਹਰਿ ਚਰਣੀ
ਚਿਤੁ ਲਾਈ ॥ ਬਿਸਮ[੧੪] ਭਏ ਗੁਣ ਗਾਇ ਮਨੋਹਰ [੧੫]ਨਿਰਭਉ ਸਹਜਿ
ਸਮਾਈ ॥੩॥ ਹਿਰਦੈ ਨਾਮੁ ਸਦਾ ਧੁਨਿ[੧੬] ਨਿਹਚਲ [੧੭]ਘਟੈ ਨ ਕੀਮਤਿ ਪਾਈ ॥
ਬਿਨੁ ਨਾਵੈ ਸਭੁ ਕੋਈ ਨਿਰਧਨੁ ਸਤਿਗੁਰਿ ਬੂਝ ਬੁਝਾਈ ॥੪॥ ਪ੍ਰੀਤਮ ਪ੍ਰਾਨ ਭਏ
ਸੁਨਿ ਸਜਨੀ[੧੮] [੧੯]ਦੂਤ ਮੁਏ ਬਿਖੁ ਖਾਈ ॥ [੨੦]ਜਬ ਕੀ ਉਪਜੀ ਤਬ ਕੀ ਤੈਸੀ
[੨੧]ਰੰਗੁਲ ਭਈ ਮਨਿ ਭਾਈ ॥ ੫ ॥ [੨੨]ਸਹਜ ਸਮਾਧਿ ਸਦਾ ਲਿਵ ਹਰਿ ਸਿਉ
ਜੀਵਾਂ ਹਰਿ ਗੁਨ ਗਾਈ ॥ ਗੁਰ ਕੈ ਸਬਦਿ ਰਤਾ ਬੈਰਾਗੀ [੨੩]ਨਿਜ ਘਰਿ ਤਾੜੀ
ਲਾਈ ॥੬॥ [੨੪]ਸੁਧ ਰਸ ਨਾਮੁ ਮਹਾ ਰਸੁ ਮੀਠਾ ਨਿਜ ਘਰਿ ਤਤੁ ਗੁਸਾਂਈਂ ॥ [੨੫]ਤਹ
ਹੀ ਮਨੁ ਜਹ ਹੀ ਤੈ ਰਾਖਿਆ ਐਸੀ ਗੁਰਮਤਿ ਪਾਈ ॥ ੭ ॥ [੨੬]ਸਨਕ ਸਨਾਦਿ
ਬ੍ਰਹਮਾਦਿ ਇੰਦ੍ਰਾਦਿਕ ਭਗਤਿ ਰਤੇ ਬਨਿ ਆਈ ॥ ਨਾਨਕ ਹਰਿ ਬਿਨੁ ਘਰੀ ਨ
ਜੀਵਾਂ ਹਰਿ ਕਾ ਨਾਮੁ ਵਡਾਈ ॥੮॥੧॥ ਸਾਰਗ ਮਹਲਾ ੧ † ॥ [੨੭]ਹਰਿ ਬਿਨੁ
ਕਿਉ ਧੀਰੈ ਮਨੁ ਮੇਰਾ ॥ ਕੋਟਿ ਕਲਪ[੨੮] ਕੇ ਦੂਖ ਬਿਨਾਸਨ ਸਾਚੁ
ਦ੍ਰਿੜਾਇ ਨਿਬੇਰਾ ॥ ੧ ॥ ਰਹਾਉ ॥ ਕ੍ਰੋਧੁ ਨਿਵਾਰਿ[੨੯] ਜਲੇ ਹਉ ਮਮਤਾ
ਪ੍ਰੇਮੁ ਸਦਾ ਨਉ ਰੰਗੀ ॥ [੩੦]ਅਨ ਭਉ ਬਿਸਰਿ ਗਏ ਪ੍ਰਭੁ ਜਾਚਿਆ ਹਰਿ
ਨਿਰਮਾਇਲੁ[੩੧] ਸੰਗੀ ॥ ੧ ॥ ਚੰਚਲ ਮਤਿ ਤਿਆਗਿ [੩੨]ਭਉ ਭੰਜਨੁ ਪਾਇਆ
ਏਕ ਸਬਦਿ ਲਿਵ ਲਾਗੀ ॥ ਹਰਿ ਰਸੁ ਚਾਖਿ [੩੩]ਤ੍ਰਿਖਾ ਨਿਵਾਰੀ ਹਰਿ

੧ ਵਿਸ਼ਜ–ਆਸ਼ਕ੍=ਵਿਸ਼ੇ ਪਰਾਇਣ, ਵਿਸ਼ਿਆਂ ਵਿਚ ਲੀਨ। ਦੇਖੋ ਪੰ. ੬੩੨, ਨੋਟ ੨੦।
੨ ਰਾਤ ਦਿਨ।
੩ ਕੀਤਾ ਉਹ ਕੁਝ ਜੋ ਆਪਣੇ ਆਪ ਨੂੰ ਚੰਗਾ ਲੱਗਾ।
੪ ਕੰਨਾਂ ਨਾਲ।
੫ ਪਰਾਈ ਇਸਤ੍ਰੀ ਨਾਲ।
੬ ਆਪਣੀ ਕਰਨੀ ਦਾ ਮੈਂ ਕੀ ਦਸਾਂ ਕਿ ਕਿਵੇਂ ਮੈਂ ਜਨਮ ਗਵਾਂਦਾ ਰਿਹਾ ਹਾਂ ?
੭ ਜੇ ਹੇ ਜਗਦੀਸ਼; ਜੇ ਹੋਵੇ, ਹੇ ਜਗਤ ਦੇ ਮਾਲਕ !
੮ ਮੰਗਦਾ ਹਾਂ।
੯ ਇਸਤ੍ਰੀ।
੧੦ ਤਕਦੀ ਹਾਂ ਸਾਰੀ ਰਾਤ।
੧੧ [ਲੱਛਮੀ ਦਾ ਆਸਰਾ, ਵਿਸ਼ਨੂੰ] ਵਾਹਿਗੁਰੂ।
੧੨ [ਹਿਸਾਬ, ਗਟੀਆਂ ਗਿਣਨਾ] ਚਿੰਤਾ, ਫ਼ਿਕਰ।
੧੩ ਚਾਲ ਚਲੇ, ਹੇ ਮਨ।
੧੪ ਅਨੰਦਤ।
੧੫ ਪੂਰਨ ਅਡੋਲਤਾ ਵਾਲੀ ਹਾਲਤ ਵਿਚ ਹੋ ਕੇ ਨਿਰਭਉ ਹੋ ਗਏ ਹਾਂ।
੧੬ ਲਗਨ।
੧੭ (ਇਹ ਲਗਨ) ਨਾ ਘਟਦੀ ਹੈ, ਨਾ ਇਹਦਾ ਮੁਲ ਪੈਂਦਾ ਹੈ।
੧੮ ਸਖੀ ! ਹੇ ਸਖੀ ! ਸੁਣ, ਹਰੀ ਮੇਰੇ ਪ੍ਰਾਣ-ਪ੍ਰੀਤਮ ਹੋ ਗਏ ਹਨ।
੧੯ ਕਾਮਾਦਿਕ ਦੂਤ ਜ਼ਹਿਰ ਖਾ ਮੋਏ ਹਨ, ਭਾਵ ਖਤਮ ਹੋ ਗਏ ਹਨ।
੨੦ ਜਿੰਨੀ ਪ੍ਰੀਤ ਪੈਦਾ ਹੋਈ ਉਤਨੀ ਰਹੀ, ਭਾਵ ਘਟੀ ਨਹੀਂ ਹੈ।
੨੧ ਰੰਗੀ ਗਈ ਪਿਆਰ ਵਿਚ।
੨੨ ਦੇਖੋ ਪੰ. ੧੧੯੯, ਨੋਟ ੨੧।
੨੩ ਆਪਣੇ ਅਸਲੀ ਘਰ (ਭਾਵ ਹਰੀ ਦੀ ਹਜ਼ੂਰੀ) ਵਿਚ ਧਿਆਨ ਲਾਇਆ।
੨੪ ਸ਼ੁਧ ਰਸ ਵਾਲਾ ਨਾਮ। ਉਚੇ ਰਸ ਵਾਲਾ ਨਾਮ ਮਿਠਾ ਲਗਾ, ਜਿਹਦੇ ਨਾਲ ਆਪਣੇ ਅੰਦਰ ਹੀ ਅਸਲੀਅਤ-ਰੂਪ ਮਾਲਕ ਮਿਲ ਪਿਆ।
੨੫ ਜਿਥੇ ਤੂੰ ਮਨ ਨੂੰ ਰਖਿਆ ਓਥੇ ਹੀ ਹੈ, ਭਾਵ ਟਿਕ ਗਿਆ ਹੈ।
੨੬ ਸਨਕ ਸਨੰਦਨ ਆਦਿ ਬ੍ਰਹਮਾ ਦੇ ਪੁਤ੍ਰ, ਅਤੇ ਬ੍ਰਹਮਾ ਇੰਦਰ ਆਦਿ ਦੇਵਤੇ ਹਰੀ ਦੀ ਭਗਤੀ ਵਿਚ ਲਗੇ ਜਿਸ ਨਾਲ ਉਨ੍ਹਾਂ ਦਾ ਹਰੀ ਨਾਲ ਮੇਲ ਹੋਇਆ।
੨੭ ਮੇਰਾ ਮਨ ਹਰੀ ਬਿਨਾਂ ਕਿਵੇਂ ਧੀਰਜ ਫੜੇ, ਜੋ ਹਰੀ ਕ੍ਰੋੜਾਂ ਯੁਗਾਂ ਦੇ ਦੁਖ ਦੂਰ ਕਰਨ ਵਾਲਾ ਅਤੇ ਸਚ ਸਮਝਾ ਕੇ ਫੈਸਲੇ ਕਰਨ ਵਾਲਾ ਹੈ।
੨੮ ਚਾਰ ਜੁਗਾਂ ਦਾ ਸਮਾਂ।
੨੯ ਦੂਰ ਕਰ ਕੇ। ਕ੍ਰੋਧ ਦੂਰ ਹੋ ਕੇ ਮੈਂ-ਮੇਰੀ ਦੇ ਭਾਵ ਸੜ ਗਏ ਅਤੇ ਉਨ੍ਹਾਂ ਦੀ ਥਾਂ ਸਦਾ ਨਵਾਂ-ਨਰੋਆ ਰਹਿਣ ਵਾਲਾ ਪਿਆਰ ਮਿਲ ਗਿਆ।
੩੦ ਹੋਰ ਡਰ, ਰੱਬ ਤੋਂ ਬਿਨਾਂ ਹੋਰਨਾਂ ਦੇ ਡਰ।
੩੧ ਨਿਰਮਲ। ਪਾਪ-ਰਹਿਤ ਹਰੀ ਆਪਣੇ ਅੰਗ-ਸੰਗ ਮਹਸੂਸ ਕੀਤਾ।
੩੨ ਡਰ ਦੂਰ ਕਰਨ ਵਾਲਾ।
੩੩ ਪਿਆਸ ਦੂਰ ਕੀਤੀ।

* ਹਰੀ ਲਈ ਦਿਲ ਵਿਚ ਸਦੀਵੀ ਤਾਂਘ ਦਸਦੇ ਹਨ। ਇਸ ਤਾਂਘ ਤੋਂ ਬਿਨਾਂ ਆਪਣੇ ਅੰਦਰ ਇਕ ਪੀੜ ਤੇ ਖਾਲੀਪਨ ਦੇਖਦੇ ਹਨ। ਇਸ ਦੇ ਹੋਣ ਨਾਲ ਮਨ ਵਿਚ ਇਕ ਰਸ ਵਾਲਾ ਟਿਕਾਉ ਮਹਸੂਸ ਕਰਦੇ ਹਨ।

† ਹਰੀ ਲਈ ਤਾਂਘ ਅੰਦਰੋਂ ਕ੍ਰੋਧ ਤੇ ਹਉਮੈ ਆਦਿ ਦੂਰ ਕਰ ਕੇ ਇਕ ਨਵ-ਰੰਗੀ ਪ੍ਰੇਮ ਭਰ ਦਿੰਦੀ ਹੈ, ਜਿਸ ਨਾਲ ਮਨ ਚੰਚਲਤਾ ਛਡ ਕੇ ਇਕ ਐਸਾ ਰਜੇਵਾਂ ਮਹਸੂਸ ਕਰਦਾ ਹੈ ਕਿ ਜਿਵੇਂ ਰਸ ਨਾਲ ਨਕਾ ਨਕ ਭਰ ਗਿਆ ਹੁੰਦਾ ਹੈ। ਫਿਰ ਨਾ ਕੋਈ ਦੁਖ ਪੋਂਹਦਾ ਹੈ, ਨਾ ਪਾਪ; ਅਤੇ ਭਰਮ ਭਉ ਦਾ ਨਾਸ ਹੋ ਕੇ ਇਕ ਹਰੀ ਦੀ ਪੂਜਾ ਵਿਚ ਦਿਲ ਲਗਾ ਰਹਿੰਦਾ ਹੈ।

ਮੇਲਿ ਲਏ ਬਡਭਾਗੀ ॥ ੨ ॥ ਅਭਰਤ[1] ਸਿੰਚਿ ਭਏ [2]ਸੁਭਰ ਸਰ ਗੁਰਮਤਿ ਸਾਚੁ ਨਿਹਾਲਾ[3]॥ਮਨ ਰਤਿ ਨਾਮਿ ਰਤੇ ਨਿਹਕੇਵਲ[4] ਆਦਿ ਜੁਗਾਦਿ ਦਇਆਲਾ॥ ੩ ॥ ਮੋਹਨਿ[5] ਮੋਹਿ ਲੀਆ ਮਨੁ ਮੋਰਾ ਬਡੈ ਭਾਗ ਲਿਵ ਲਾਗੀ॥ ਸਾਚੁ ਬੀਚਾਰਿ ਕਿਲਵਿਖ[6] ਦੁਖ ਕਾਟੇ ਮਨੁ ਨਿਰਮਲੁ ਅਨਰਾਗੀ[7] ॥ ੪ ॥ [8]ਗਹਿਰ ਗੰਭੀਰ ਸਾਗਰ ਰਤਨਾਗਰ[9] [10]ਅਵਰ ਨਹੀ ਅਨ ਪੂਜਾ ॥ [11]ਸਬਦੁ ਬੀਚਾਰਿ ਭਰਮ ਭਉ ਭੰਜਨੁ ਅਵਰੁ ਨ ਜਾਨਿਆ ਦੂਜਾ ॥ ੫ ॥ ਮਨੂਆ ਮਾਰਿ ਨਿਰਮਲ ਪਦੁ ਚੀਨਿਆ[12] ਹਰਿ ਰਸ ਰਤੇ ਅਧਿਕਾਈ[13] ॥ ਏਕਸ ਬਿਨੁ ਮੈ ਅਵਰੁ ਨ ਜਾਨਾਂ ਸਤਿਗੁਰਿ ਬੂਝ ਬੁਝਾਈ ॥੬॥ ਅਗਮ ਅਗੋਚਰੁ[14] ਅਨਾਥੁ[15] ਅਜੋਨੀ ਗੁਰਮਤਿ ਏਕੋ ਜਾਨਿਆ ॥ ਸੁਭਰ ਭਰੇ ਨਾਹੀ ਚਿਤੁ ਡੋਲੈ [16]ਮਨ ਹੀ ਤੇ ਮਨੁ ਮਾਨਿਆ ॥ ੭ ॥ ਗੁਰ ਪਰਸਾਦੀ[17] ਅਕਥਉ ਕਥੀਐ [18]ਕਹਉ ਕਹਾਵੈ ਸੋਈ ॥ ਨਾਨਕ ਦੀਨ ਦਇਆਲ ਹਮਾਰੇ ਅਵਰੁ ਨ ਜਾਨਿਆ ਕੋਈ ॥ ੮ ॥ ੨ ॥

ਸਾਰਗ ਮਹਲਾ ੩ ਅਸਟਪਦੀਆ ਘਰੁ ੧

੧ ਓ ਸਤਿਗੁਰ ਪ੍ਰਸਾਦਿ ॥ *॥ ਮਨ ਮੇਰੇ ਹਰਿ ਕੈ ਨਾਮਿ ਵਡਾਈ ॥ ਹਰਿ ਬਿਨੁ ਅਵਰੁ ਨ ਜਾਣਾ ਕੋਈ ਹਰਿ ਕੈ ਨਾਮਿ ਮੁਕਤਿ ਗਤਿ ਪਾਈ ॥ ੧ ॥ ਰਹਾਉ ॥ [19]ਸਬਦਿ ਭਉ ਭੰਜਨੁ ਜਮਕਾਲ ਨਿਖੰਜਨੁ ਹਰਿ ਸੇਤੀ ਲਿਵ ਲਾਈ ॥ ਹਰਿ ਸੁਖਦਾਤਾ ਗੁਰਮੁਖਿ[20] ਜਾਤਾ ਸਹਜੇ[21] ਰਹਿਆ ਸਮਾਈ ॥੧॥ ਭਗਤਾਂ ਕਾ ਭੋਜਨੁ ਹਰਿ ਨਾਮ ਨਿਰੰਜਨੁ[22] ਪੈਨ੍ਣੁ[23] ਭਗਤਿ ਬਡਾਈ॥ [24]ਨਿਜ ਘਰਿ ਵਾਸਾ ਸਦਾ ਹਰਿ ਸੇਵਨਿ ਹਰਿ ਦਰਿ ਸੋਭਾ ਪਾਈ ॥੨॥ ਮਨਮੁਖ[25] ਬੁਧਿ ਕਾਚੀ ਮਨੂਆ ਡੋਲੈ ਅਕਥੁ ਨ ਕਥੈ ਕਹਾਨੀ॥ ਗੁਰਮਤਿ ਨਿਹਚਲੁ ਹਰਿ ਮਨਿ ਵਸਿਆ ਅੰਮ੍ਰਿਤ ਸਾਚੀ ਬਾਨੀ॥੩॥ਮਨ ਕੇ ਤਰੰਗ ਸਬਦਿ ਨਿਵਾਰੇ[26] ਰਸਨਾ ਸਹਜਿ ਸੁਭਾਈ॥ [27]ਸਤਿਗੁਰ ਮਿਲਿ ਰਹੀਐ ਸਦ ਅਪੁਨੇ ਜਿਨਿ ਹਰਿ ਸੇਤੀ ਲਿਵ ਲਾਈ॥੪॥ਮਨੁ ਸਬਦਿ ਮਰੈ ਤਾ ਮੁਕਤੋ ਹੋਵੈ ਹਰਿ ਚਰਣੀ ਚਿਤੁ ਲਾਈ॥ [28]ਹਰਿ ਸਰੁ ਸਾਗਰੁ ਸਦਾ ਜਲੁ ਨਿਰਮਲੁ ਨਾਵੈ ਸਹਜਿ ਸੁਭਾਈ ॥੫॥ ਸਬਦੁ ਵੀਚਾਰਿ ਸਦਾ [29]ਰੰਗਿ ਰਾਤੇ ਹਉਮੈ ਤ੍ਰਿਸਨਾ ਮਾਰੀ॥ ਅੰਤਰਿ ਨਿਹਕੇਵਲੁ[4] ਹਰਿ ਰਵਿਆ[30] ਸਭੁ ਆਤਮਰਾਮੁ[31] ਮੁਰਾਰੀ[32] ॥ ੬॥ ਸੇਵਕ ਸੇਵਿ ਰਹੇ ਸਚਿ ਰਾਤੇ ਜੋ ਤੇਰੈ ਮਨਿ ਭਾਣੇ॥ [33]ਦੁਬਿਧਾ ਮਹਲੁ ਨ ਪਾਵੈ ਜਗਿ ਝੂਠੀ ਗੁਣ ਅਵਗਣ ਨ ਪਛਾਣੈ॥ ੭ ॥ ਆਪੇ ਮੇਲਿ ਲਏ ਅਕਥੁ ਕਥੀਐ ਸਚੁ ਸਬਦੁ ਸਚੁ ਬਾਣੀ ॥ ਨਾਨਕ ਸਾਚੇ ਸਚਿ ਸਮਾਣੇ ਹਰਿ ਕਾ ਨਾਮੁ ਵਖਾਣੀ[34]॥ ੮ ॥ ੧ ॥ ਸਾਰਗ ਮਹਲਾ ੩ † ॥ ਮਨ ਮੇਰੇ ਹਰਿ ਕਾ ਨਾਮੁ ਅਤਿ ਮੀਠਾ ॥

੧ ਨਾ ਭਰੇ ਹੋਏ, ਖ਼ਾਲੀ ।
੨ ਨਕਾ ਨਕ ਭਰੇ ਹੋਏ ਤਲਾ ।
੩ ਵੇਖਿਆ ਹੈ ।
੪ ਸ਼ੁਧ ਹਰੀ । ਦਿਲੀ ਪ੍ਰੇਮ ਨਾਲ ਸ਼ੁਧ ਹਰੀ ਦੇ ਨਾਮ ਵਿਚ ਰੰਗੇ ਗਏ ਹਨ, ਜੋ ਸਦਾ ਤੋਂ ਦਿਆਲੂ ਚਲਾ ਆਇਆ ਹੈ ।
੫ ਹਰੀ ਮੋਹਨ ਨੇ । ਵੇਖੋ ਨੋਟ ੨੦ (ੳ) ।
੬ ਪਾਪ ।
੭ ਅਨੁਰਾਗੀ, ਪ੍ਰੇਮੀ ।
੮ ਡੂੰਘੇ ਸੁਭਾ ਵਾਲਾ ।
੯ ਰਤਨਾਂ ਦੀ ਖਾਣ ।
੧੦ ਹੋਰ ਕਿਸੇ ਦੀ ਪੂਜਾ ਨਹੀਂ ।
੧੧ ਗੁਰ-ਸ਼ਬਦ ਨੂੰ ਵਿਚਾਰ ਕੇ ਭਰਮ ਤੇ ਭੈ ਦੂਰ ਕਰਨ ਵਾਲੇ ਹਰੀ ਨੂੰ ਹੀ ਪਛਾਣਿਆ, ਅਤੇ ਹੋਰ ਕਿਸੇ ਨੂੰ ਨਾ ਪਛਾਣਿਆ ।
੧੨ ਸਮਝਿਆ ।
੧੩ ਬਹੁਤੇ ।
੧੪ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ, ਹਰੀ ।
੧੫ ਜਿਸ ਦਾ ਕੋਈ ਮਾਲਕ ਨਹੀਂ, ਜੋ ਸੁਤੰਤਰ ਹੈ ।
੧੬ ਵੇਖੋ ਪੰ. ੫੧੪, ਨੋਟ ੧ ।
੧੭ ਕਿਰਪਾ ਨਾਲ ।
੧੮ ਜੋ ਉਹ ਕਹਾਉਂਦਾ ਹੈ ਉਹੋ ਕਹਿੰਦਾ ਹਾਂ ।
੧੯ ਸ਼ਬਦ ਦਵਾਰਾ ਹਰੀ ਜੋ ਭਉ ਤੋੜਨ ਵਾਲਾ ਤੇ ਕਾਲ ਨੂੰ ਮੇਟਨ ਵਾਲਾ ਹੈ ਉਸ ਦੇ ਨਾਲ ਲਿਵ ਲਾਈ ਹੈ ।
੨੦ ਗੁਰੂ ਦੁਆਰਾ ।
੨੧ ਸੁਤੇ-ਸਿਧ ਹੀ, ਸੁਭਾਵਕ ਹੀ ।
੨੨ ਨਿਰਲੇਪ, ਪਵਿੱਤਰ ।
੨੩ ਪੁਸ਼ਾਕ ।
੨੪ ਆਪਣੇ ਅਸਲੀ ਘਰ, ਭਾਵ ਹਰੀ ਦੀ ਹਜ਼ੂਰੀ ਵਿਚ ਰਹਿੰਦੇ ਹਨ ।
੨੫ ਆਪ-ਹੁਦਰਾ, ਜੋ ਗੁਰੂ ਦੀ ਮੰਨ ਕੇ ਨਹੀਂ ਚਲਦਾ ।
੨੬ ਦੂਰ ਕੀਤੇ । ਮਨ ਦੀਆਂ ਲਹਿਰਾਂ ਸ਼ਬਦ ਦੁਆਰਾ ਬੰਦ ਕੀਤੀਆਂ, ਭਾਵ ਮਨ ਵਿਚ ਉਠਦੇ ਤਰ੍ਹਾਂ ਤਰ੍ਹਾਂ ਦੇ ਖਿਆਲ, ਜੋ ਮਨ ਨੂੰ ਡੁਲਾਉਂਦੇ ਰਹਿੰਦੇ ਸਨ, ਸ਼ਾਂਤੀ ਵਿਚ ਆ ਗਏ; ਅਤੇ ਜੀਭ (ਜੋ ਉਨ੍ਹਾਂ ਖਿਆਲਾਂ ਨੂੰ ਜ਼ਾਹਰ ਕਰਦੀ ਸੀ) ਸ਼ਾਂਤ-ਸੁਭਾ ਵਾਲੀ ਹੋ ਗਈ ।
੨੭ ਆਪਣੇ ਗੁਰੂ ਨਾਲ ਸਦਾ ਮਿਲ ਕੇ ਰਹੀਏ, ਜਿਹੜਾ ਗੁਰੂ ਹਰੀ ਦੇ ਨਾਲ ਲਗਨ ਲਾਈ ਰਖਦਾ ਹੈ ।
੨੮ ਹਰੀ ਐਸਾ ਸਮੁੰਦਰ ਹੈ ਜਿਸਦਾ ਨਾਮ ਰੂਪ ਜਲ ਸਦਾ ਸਾਫ਼ ਰਹਿੰਦਾ ਹੈ । ਜੋ ਇਸ ਜਲ ਵਿਚ ਨ੍ਹਾਉਂਦਾ ਹੈ ਉਹ ਸ਼ਾਂਤ-ਸੁਭਾ ਵਾਲਾ ਹੋ ਜਾਂਦਾ ਹੈ ।
੨੯ ਪ੍ਰੇਮ ਵਿਚ ਰੰਗੇ ਗਏ ।
੩੦ ਵਿਆਪਕ ।
੩੧ ਹਰੀ ।
੩੨ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਵਾਹਿਗੁਰੂ ।
੩੩ [ਸੰ. ਦ੍ਵਿਵਿਧ] ਦ੍ਵੈਤ ਭਾਵ ਵਾਲੀ ਆਪਣੇ ਹਰੀ-ਪਤੀ ਦੀ ਹਜ਼ੂਰੀ ਨਹੀਂ ਪ੍ਰਾਪਤ ਕਰ ਸਕਦੀ ਅਤੇ ਇਸ ਜਗਤ ਵਿਚ ਝੂਠੀ ਪੈਂਦੀ ਹੈ, ਕਿਉਂਕਿ ਉਹ ਚੰਗੇ ਮੰਦੇ ਦੀ ਪਛਾਣ ਨਹੀਂ ਕਰ ਸਕਦੀ ।
੩੪ ਬਿਆਨ ਕਰ ਕੇ, ਉਚਾਰ ਕੇ ।

---

* ਹਰੀ ਦੇ ਭਗਤ ਉਸ ਦੇ ਨਾਮ ਵਿਚ ਲਿਵ ਲਾਂਦੇ ਹਨ, ਕਿਉਂਕਿ ਇਸੇ ਨਾਲ ਮੌਤ ਦਾ ਡਰ ਦੂਰ ਹੁੰਦਾ ਹੈ (੧) । ਨਾਮ ਹੀ ਉਨ੍ਹਾਂ ਲਈ ਰੋਟੀ ਕਪੜਾ ਅਤੇ ਹਰ ਤਰ੍ਹਾਂ ਦੀ ਵਡਿਆਈ ਹੁੰਦੀ ਹੈ (੨) । ਮਨਮੁਖ ਉਸ ਅਕਥਨੀ ਨਾਮ ਨੂੰ ਨਹੀਂ ਜਪਦੇ, ਇਸ ਲਈ ਉਨ੍ਹਾਂ ਦਾ ਮਨ ਡੋਲਦਾ ਰਹਿੰਦਾ ਹੈ (੩) । ਪਰ ਓਹ ਭੀ ਜਦ ਗੁਰੂ ਦੀ ਮਤ ਲੈਣ ਤਾਂ ਉਨ੍ਹਾਂ ਦੇ ਮਨ ਦੀਆਂ ਨਿਤ ਉਠਦੀਆਂ ਲਹਿਰਾਂ ਬੰਦ ਹੋ ਕੇ ਅਡੋਲਤਾ ਮਿਲਦੀ ਹੈ (੪) । ਇਸ ਲਈ ਨਿਰਮਲ ਕਰਨ ਵਾਲੇ ਸ਼ਬਦ ਦੇ ਰਾਹੋਂ ਮਨ ਨੂੰ ਮਾਰਨਾ ਚਾਹੀਦਾ ਹੈ (੫) । ਉਹ ਕਿਸ ਤਰ੍ਹਾਂ ? ਸ਼ਬਦ ਨੂੰ ਵਿਚਾਰਨ ਨਾਲ ਹਰੀ ਦੇ ਪ੍ਰੇਮ ਵਿਚ ਰੰਗੀਜ ਜਾਈਦਾ ਹੈ, ਜਿਸ ਨਾਲ ਹਉਮੈ ਤੇ ਤ੍ਰਿਸ਼ਨਾ ਮਰ ਜਾਂਦੀ ਹੈ ਅਤੇ ਅੰਦਰ ਇਕ ਹਰੀ ਦਾ ਵਾਸਾ ਮਹਸੂਸ ਕਰਨ ਲਗ ਪਈਦਾ ਹੈ । (੬) ਇਹ ਕੰਮ ਓਹੀ ਸੇਵਕ ਕਰਦੇ ਹਨ, ਜੋ ਹਰੀ ਨੂੰ ਭਾਉਂਦੇ ਹਨ, ਨਹੀਂ ਤਾਂ ਦ੍ਵੈਤ-ਭਾਵ ਵਾਲੇ ਤਾਂ ਵਿਛੜੇ ਰਹਿੰਦੇ ਹਨ (੭) । ਹਰੀ ਆਪ ਹੀ ਮੇਲੇ ਤਾਂ ਮਿਲੀਦਾ ਹੈ (੮) ।

† ਭੇਖ ਜਾਂ ਪੰਡਤਾਈ ਕਿਸੇ ਕੰਮ ਦੀ ਨਹੀਂ । ਗੁਰੂ ਦੇ ਸ਼ਬਦ ਰਾਹੀਂ ਇਕ ਹਰੀ ਦਾ ਨਾਮ ਜਪਣਾ ਸਭ ਪਾਪ ਦੂਰ ਕਰਦਾ ਤੇ ਆਵਾਗਉਣ ਨਿਵਾਰ ਕੇ ਹਰੀ ਨਾਲ ਮੇਲ ਦਿੰਦਾ ਹੈ ।

ਜਨਮ ਜਨਮ ਕੇ ਕਿਲਵਿਖ[੧] [੨]ਭਉ ਭੰਜਨ ਗੁਰਮੁਖਿ[੩] ਏਕੋ ਡੀਠਾ ॥੧॥ਰਹਾਉ॥ [੪]ਕੋਟਿ ਕੋਟੰਤਰ ਕੇ ਪਾਪ ਬਿਨਾਸਨ ਹਰਿ ਸਾਚਾ ਮਨਿ ਭਾਇਆ ॥ ਹਰਿ ਬਿਨੁ ਅਵਰੁ ਨ ਸੂਝੈ ਦੂਜਾ ਸਤਿਗੁਰਿ ਏਕੁ ਬੁਝਾਇਆ ॥ ੧ ॥ ਪ੍ਰੇਮ ਪਦਾਰਥੁ ਜਿਨ ਘਟਿ[੫] ਵਸਿਆ [੬]ਸਹਜੇ ਰਹੇ ਸਮਾਈ ॥ ਸਬਦਿ ਰਤੇ ਸੇ ਰੰਗਿ ਚਲੂਲੇ[੭] ਰਾਤੇ [੮]ਸਹਜਿ ਸੁਭਾਈ ॥ ੨ ॥ ਰਸਨਾ[੯] ਸਬਦ ਵੀਚਾਰਿ ਰਸਿ ਰਾਤੀ ਲਾਲ ਭਈ ਰੰਗੁ ਲਾਈ॥ ਰਾਮਨਾਮੁ ਨਿਹਕੇਵਲੁ[੧੦] ਜਾਣਿਆ ਮਨੁ ਤ੍ਰਿਪਤਿਆ[੧੧] ਸਾਂਤਿ ਆਈ॥੩॥ ਪੰਡਿਤ ਪੜਿ ਪੜਿ ਮੋਨੀ ਸਭਿ ਥਾਕੇ ਭ੍ਰਮਿ ਭੇਖ ਥਕੇ ਭੇਖਧਾਰੀ॥ਗੁਰ ਪਰਸਾਦਿ[੧੨] ਨਿਰੰਜਨੁ[੧੩] ਪਾਇਆ ਸਾਚੈ ਸਬਦਿ ਵੀਚਾਰੀ ॥ ੪ ॥ ਆਵਾਗਉਣੁ ਨਿਵਾਰਿ[੧੪] ਸਚਿ ਰਾਤੇ ਸਾਚ ਸਬਦੁ ਮਨਿ ਭਾਇਆ॥ ਸਤਿਗੁਰੁ ਸੇਵਿ ਸਦਾ ਸੁਖੁ ਪਾਈਐ ਜਿਨਿ ਵਿਚਹੁ ਆਪੁ[੧੫] ਗਵਾਇਆ ॥ ੫ ॥ ਸਾਚੈ ਸਬਦਿ [੧੬]ਸਹਜ ਧੁਨਿ ਉਪਜੈ ਮਨਿ ਸਾਚੈ ਲਿਵ ਲਾਈ ॥ ਅਗਮ ਅਗੋਚਰੁ[੧੭] ਨਾਮੁ ਨਿਰੰਜਨੁ ਗੁਰਮੁਖਿ[੩] ਮੰਨਿ ਵਸਾਈ ॥੬॥ ਏਕਸ ਮਹਿ ਸਭੁ ਜਗਤੋ ਵਰਤੈ ਵਿਰਲਾ ਏਕੁ ਪਛਾਣੈ ॥ [੧੮]ਸਬਦਿ ਮਰੈ ਤਾ ਸਭੁ ਕਿਛੁ ਸੂਝੈ ਅਨਦਿਨੁ[੧੯] ਏਕੋ ਜਾਣੈ ॥੭॥ ਜਿਸ ਨੋ ਨਦਰਿ ਕਰੇ ਸੋਈ ਜਨੁ ਬੂਝੈ ਹੋਰੁ ਕਹਣਾ ਕਥਨੁ ਨ ਜਾਈ ॥ ਨਾਨਕ ਨਾਮਿ ਰਤੇ ਸਦਾ ਬੈਰਾਗੀ ਏਕ ਸਬਦਿ ਲਿਵ ਲਾਈ ॥੮॥੨॥ ਸਾਰਗ ਮਹਲਾ ੩ * ॥ ਮਨ ਮੇਰੇ ਹਰਿ ਕੀ ਅਕਥ ਕਹਾਣੀ ॥ ਹਰਿ ਨਦਰਿ ਕਰੇ ਸੋਈ ਜਨੁ ਪਾਏ ਗੁਰਮੁਖਿ[੩] ਵਿਰਲੈ ਜਾਣੀ ॥ ੧ ॥ ਰਹਾਉ ॥ ਹਰਿ [੨੦]ਗਹਿਰ ਗੰਭੀਰੁ ਗੁਣੀ ਗਹੀਰੁ ਗੁਰ ਕੈ ਸਬਦਿ ਪਛਾਨਿਆ ॥ [੨੧]ਬਹੁ ਬਿਧਿ ਕਰਮ ਕਰਹਿ ਭਾਇ ਦੂਜੈ ਬਿਨੁ ਸਬਦੈ ਬਉਰਾਨਿਆ[੨੨] ॥ ੧ ॥ ਹਰਿਨਾਮਿ ਨਾਵੈ[੨੩] ਸੋਈ ਜਨੁ ਨਿਰਮਲੁ ਫਿਰਿ ਮੈਲਾ ਮੂਲਿ ਨ ਹੋਈ ॥ ਨਾਮ ਬਿਨਾ ਸਭੁ ਜਗੁ ਹੈ ਮੈਲਾ [੨੪]ਦੂਜੈ ਭਰਮਿ ਪਤਿ ਖੋਈ ॥ ੨ ॥ ਕਿਆ ਦ੍ਰਿੜਾਂ [੨੫]ਕਿਆ ਸੰਗ੍ਰਹਿ ਤਿਆਗੀ ਮੈ ਤਾ ਬੂਝ ਨ ਪਾਈ॥ ਹੋਹਿ ਦਇਆਲੁ ਕ੍ਰਿਪਾ ਕਰਿ ਹਰਿ ਜੀਉ ਨਾਮੇ ਹੋਇ ਸਖਾਈ ॥ ੩ ॥ ਸਚਾ ਸਚੁ ਦਾਤਾ ਕਰਮ ਬਿਧਾਤਾ[੨੬] ਜਿਸੁ ਭਾਵੈ ਤਿਸੁ ਨਾਇ ਲਾਏ ॥ ਗੁਰੂ ਦੁਆਰੈ ਸੋਈ ਬੂਝੈ ਜਿਸ ਨੋ ਆਪਿ ਬੁਝਾਏ ॥ ੪ ॥ ਦੇਖਿ ਬਿਸਮਾਦੁ[੨੭] ਇਹੁ ਮਨੁ ਨਹੀ ਚੇਤੇ ਆਵਾਗਉਣੁ[੨੮] ਸੰਸਾਰਾ॥ਸਤਿਗੁਰੁ ਸੇਵੇ ਸੋਈ ਬੂਝੈ ਪਾਏ ਮਖ ਦੁਆਰਾ ॥ ੫ ॥ ਜਿਨ ਦਰੁ ਸੂਝੈ ਸੇ ਕਦੇ ਨ ਵਿਗਾੜਹਿ ਸਤਿਗੁਰਿ ਬੂਝ ਬੁਝਾਈ ॥ ਸਚੁ ਸੰਜਮੁ[੨੯] ਕਰਣੀ ਕਿਰਤਿ ਕਮਾਵਹਿ ਆਵਣ ਜਾਣੁ ਰਹਾਈ[੩੦] ॥ ੬ ॥ ਸੇ ਦਰਿ ਸਾਚੈ ਸਾਚੁ ਕਮਾਵਹਿ ਜਿਨ ਗੁਰਮੁਖਿ[੩] ਸਾਚੁ ਅਧਾਰਾ[੩੧] ॥ [੩੨]ਮਨਮੁਖ ਦੂਜੈ ਭਰਮਿ ਭੁਲਾਏ ਨਾ ਬੂਝਹਿ ਵੀਚਾਰਾ ॥੭॥

੧ ਪਾਪ ।
੨ ਡਰ ਦੂਰ ਕਰਨ ਵਾਲਾ, ਹਰੀ ।
੩ ਗੁਰੂ ਦੁਆਰਾ ।
੪ ਕ੍ਰੋੜਾਂ ਜਨਮ ਜਨਮਾਤ੍ਰਾਂ ਦੇ ਪਾਪ ।
੫ ਦਿਲ ਵਿਚ ।
੬ ਓਹ ਅਡੋਲ ਤੇ ਸ਼ਾਂਤ ਅਵਸਥਾ ਵਿਚ ਟਿਕਦੇ ਹਨ ।
੭ [ਫ਼ਾ. ਚੂੰ-ਲਾਲਹ=ਲਾਲਾ ਦੇ ਫੁਲ ਵਰਗੇ ਗੂੜ੍ਹੇ ਲਾਲ] ਗੂੜ੍ਹੇ ਲਾਲ ਰੰਗ ਵਾਲੇ ।
੮ ਸੁਤੇ-ਸਿਧ ਹੀ ।
੯ ਜੀਭ ।
੧੦ ਸ਼ੁਧ ਹਰੀ ਨੂੰ ।
੧੧ ਰਜ ਗਿਆ ।
੧੨ ਕਿਰਪਾ ਦੁਆਰਾ ।
੧੩ ਮਾਦੀ ਹਾਲਤਾਂ ਤੋਂ ਰਹਿਤ ਹਰੀ ।
੧੪ ਦੂਰ ਕਰ ਕੇ ।
੧੫ ਆਪਾ ਭਾਵ, ਹਉਮੈ ।
੧੬ ਦੇਖੋ ਪੰ. ੧੧੮੪, ਨੋਟ ੧੩ ।
੧੭ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ ।
੧੮ ਸ਼ਬਦ ਦੁਆਰਾ ਹਉਮੈ ਮਾਰ ਦੇਵੇ ।
੧੯ ਹਰ ਥਾਂ ।
੨੦ ਡੂੰਘੇ ਸੁਭਾ ਵਾਲਾ ਅਤੇ ਗੁਣਾਂ ਕਰਕੇ ਡੂੰਘਾ ।
੨੧ ਕਈ ਤਰ੍ਹਾਂ ਦੇ ਕਰਮ-ਕਾਂਡ ਕਰਦੇ ਹਨ ਦ੍ਵੈਤ-ਭਾਵ ਵਿਚ ਲਗੇ ਹੋਏ ।
੨੨ ਬਉਰੇ (ਪਾਗਲ) ਹੋਏ ਹੋਏ ।
੨੩ ਇਸ਼ਨਾਨ ਕਰੇ ।
੨੪ ਦ੍ਵੈਤ-ਭਾਵ ਵਿਚ ਭਉਂ ੨ ਕੇ ।
੨੫ ਕੀ ਕੱਠਾ ਕਰਾਂ ਤੇ ਕੀ ਤਿਆਗਾਂ ?
੨੬ [ਵਿਧਾਤ੍ਰਿ] ਰਚਨਹਾਰ (ਕਰਮਾਂ ਦਾ)
੨੭ ਅਸਚਰਜ ਰੂਪ ਸੰਸਾਰ ਨੂੰ ।
੨੮ ਆਉਣ ਜਾਣ ਵਾਲਾ, ਅਨਿਸਥਿਰ ।
੨੯ ਮਨ ਨੂੰ ਵਿਕਾਰਾਂ ਵਲੋਂ ਰੋਕਣਾ ।
੩੦ ਰਹਿ ਜਾਂਦਾ, ਮੁਕ ਜਾਂਦਾ ।
੩੧ ਆਸਰਾ ।
੩੨ ਆਪ ਹੁਦਰੇ ਦ੍ਵੈਤ-ਭਾਵ ਕਰਕੇ ਭਰਮ ਵਿਚ ਭੁਲੇ ਫਿਰਦੇ ਹਨ ।

---

* ਹਰੀ ਕਰਮ-ਕਾਂਡ ਦੇ ਰਾਹੀਂ ਨਹੀਂ ਮਿਲਦਾ । ਉਹ ਤਾਂ ਸ਼ਬਦ ਦੀ ਕਮਾਈ ਦੁਆਰਾ ਮਿਲਦਾ ਹੈ (੧) । ਪਹਿਲਾਂ ਨਾਮ ਦਾ ਸਿਮਰਨ ਮਨੁਖ ਨੂੰ ਪਵਿੱਤਰ ਕਰਦਾ ਹੈ (੨) । (ਇਸ ਤੋਂ ਬਿਨਾਂ ਨਿਰਾ ਮਿਥੀਆਂ ਹੋਈਆਂ ਚੀਜ਼ਾਂ ਦਾ ਗ੍ਰਹਿਣ ਜਾਂ ਤਿਆਗ ਕੁਝ ਨਹੀਂ ਸਵਾਰਦਾ ।) (੩) । ਹਰੀ ਦੀ ਕਿਰਪਾ ਹੋਵੇ ਤਾਂ ਗੁਰੂ ਦੇ ਰਾਹੀਂ ਨਾਮ ਦਾ ਰਸਤਾ ਫੜੀਦਾ ਹੈ (੪) । ਨਹੀਂ ਤਾਂ ਮਨੁਖ ਆਵਾਗਉਣ ਸੰਸਾਰ ਦੀ ਚੇਸ਼ਟਾ ਵਿਚ ਲਗਾ ਰਹਿੰਦਾ ਹੈ (੫) । ਜਿਨ੍ਹਾਂ ਨੂੰ ਗੁਰੂ ਤੋਂ ਸਮਝ ਆ ਜਾਂਦੀ ਹੈ ਓਹ ਜਨਮ ਨੂੰ ਵਿਗਾੜਨ ਵਾਲੇ ਪਾਸੇ ਨਹੀਂ ਪੈਂਦੇ, ਅਤੇ ਸਚ ਸੰਜਮ ਦੀ ਕਮਾਈ ਕਰ ਕੇ ਆਵਾਗਉਣ ਮੁਕਾ ਲੈਂਦੇ ਹਨ (੬) । ਬਾਕੀ ਆਪ-ਹੁਦਰੇ ਤਾਂ ਭੁਲੇਖੇ ਵਿਚ ਹੀ ਪਏ ਰਹਿੰਦੇ ਹਨ (੭) । ਇਹ ਸਾਰਾ ਸੁਧਾਰ ਹਰੀ ਆਪ ਹੀ ਕਰਾਏ ਤਾਂ ਹੁੰਦਾ ਹੈ (੮) ।

ਆਪੇ ਗੁਰਮੁਖਿ[1] ਆਪੇ ਦੇਵੈ ਆਪੇ ਕਰਿ ਕਰਿ ਵੇਖੈ ॥ ਨਾਨਕ ਸੇ ਜਨ [2]ਥਾਇ ਪਏ ਹੈ ਜਿਨ ਕੀ ਪਤਿ ਪਾਵੈ ਲੇਖੈ ॥ ੮ ॥ ੩ ॥

ਸਾਰਗ ਮਹਲਾ ੫ ਅਸਟਪਦੀਆ ਘਰੁ ੧

੧ ੴ ਸਤਿਗੁਰ ਪ੍ਰਸਾਦਿ ॥*॥ ਗੁਸਾਈ ਪਰਤਾਪੁ ਤੁਹਾਰੋ ਡੀਠਾ॥ ਕਰਨ ਕਰਾਵਨ ਉਪਾਇ ਸਮਾਵਨ ਸਗਲ ਛਤ੍ਰਪਤਿ ਬੀਠਾ[3] ॥ ੧ ॥ ਰਹਾਉ ॥ ਰਾਣਾ ਰਾਉ[4] ਰਾਜ ਭਏ ਰੰਕਾ ਉਨਿ ਝੂਠੇ ਕਹਣੁ ਕਹਾਇਓ॥ ਹਮਰਾ ਰਾਜਨੁ ਸਦਾ ਸਲਾਮਤਿ [5]ਤਾ ਕੋ ਸਗਲ ਘਟਾ ਜਸੁ ਗਾਇਓ ॥ ੧ ॥ ਉਪਮਾ ਸੁਨਹੁ ਰਾਜਨ ਕੀ ਸੰਤਹੁ [6]ਕਹਤ ਜੇਤ ਪਾਹੂਚਾ ॥ ਬੇਸੁਮਾਰ ਵਡ ਸਾਹ ਦਾਤਾਰਾ ਊਚੇ ਹੀ ਤੇ ਊਚਾ ॥ ੨ ॥ ਪਵਨਿ[7] ਪਰੋਇਓ ਸਗਲ ਅਕਾਰਾ [8]ਪਾਵਕ ਕਾਸਟ ਸੰਗੇ ॥ [9]ਨੀਰੁ ਧਰਣਿ ਕਰਿ ਰਾਖੇ ਏਕਤ ਕੋਇ ਨ ਕਿਸ ਹੀ ਸੰਗੇ ॥ ੩ ॥ ਘਟਿ ਘਟਿ ਕਥਾ ਰਾਜਨ[10] ਕੀ ਚਾਲੈ ਘਰਿ ਘਰਿ ਤੁਝਹਿ ਉਮਾਹਾ[11] ॥ ਜੀਅ ਜੰਤ ਸਭਿ ਪਾਛੈ ਕਰਿਆ ਪ੍ਰਥਮੇ ਰਿਜਕੁ ਸਮਾਹਾ[12] ॥੪॥ ਜੋ ਕਿਛੁ ਕਰਣਾ ਸੁ ਆਪੇ ਕਰਣਾ [13]ਮਸਲਤਿ ਕਾਹੂ ਦੀਨੀ ॥ [14]ਅਨਿਕ ਜਤਨ ਕਰਿ ਕਰਹ ਦਿਖਾਏ ਸਾਚੀ ਸਾਖੀ ਚੀਨੀ ॥ ੫ ॥ ਹਰਿ ਭਗਤਾ ਕਰਿ ਰਾਖੇ ਅਪਨੇ ਦੀਨੀ ਨਾਮੁ ਵਡਾਈ॥ ਜਿਨਿ ਜਿਨਿ ਕਰੀ ਅਵਗਿਆ[15] ਜਨ ਕੀ [16]ਤੇ ਤੈਂ ਦੀਏ ਰੁੜ੍ਹਾਈ ॥ ੬ ॥ ਮੁਕਤਿ ਭਏ ਸਾਧਸੰਗਤਿ ਕਰਿ ਤਿਨ ਕੇ ਅਵਗਨ ਸਭਿ ਪਰਹਰਿਆ[17] ॥ ਤਿਨ ਕਉ ਦੇਖਿ ਭਏ ਕਿਰਪਾਲਾ ਤਿਨ [18]ਭਵ ਸਾਗਰੁ ਤਰਿਆ ॥ ੭ ॥ ਹਮ ਨਾਨੑੇ[19] ਨੀਚ ਤੁਮੑੇ ਬਡ ਸਾਹਿਬ [20]ਕੁਦਰਤਿ ਕਉਣ ਬੀਚਾਰਾ ॥ ਮਨੁ ਤਨੁ ਸੀਤਲੁ[21] ਗੁਰ ਦਰਸ ਦੇਖੇ ਨਾਨਕ ਨਾਮੁ ਅਧਾਰਾ[22] ॥ ੮ ॥ ੧ ॥

ਸਾਰਗ ਮਹਲਾ ੫ ਅਸਟਪਦੀ ਘਰੁ ੬

੧ ੴ ਸਤਿਗੁਰ ਪ੍ਰਸਾਦਿ ॥ † ॥ ਅਗਮ ਅਗਾਧਿ[23] ਸੁਨਹੁ ਜਨ ਕਥਾ ॥ ਪਾਰਬ੍ਰਹਮ ਕੀ ਅਚਰਜ ਸਭਾ ॥ ੧ ॥ ਰਹਾਉ ॥ ਸਦਾ ਸਦਾ ਸਤਿਗੁਰ ਨਮਸਕਾਰ ॥ ਗੁਰ ਕਿਰਪਾ ਤੇ ਗੁਨ ਗਾਇ ਅਪਾਰ[24] ॥ ਮਨ ਭੀਤਰਿ ਹੋਵੈ ਪਰਗਾਸੁ[25] ॥ ਗਿਆਨ ਅੰਜਨੁ[26] ਅਗਿਆਨ ਬਿਨਾਸੁ ॥ ੧ ॥ ਮਿਤਿ[27] ਨਾਹੀ ਜਾ ਕਾ ਬਿਸਥਾਰੁ ॥ ਸੋਭਾ ਤਾ ਕੀ [28]ਅਪਰ ਅਪਾਰ ॥ ਅਨਿਕ ਰੰਗ ਜਾ ਕੇ ਗਨੇ ਨ ਜਾਹਿ ॥ ਸੋਗ ਹਰਖ[29] ਦੁਹਹੂ ਮਹਿ ਨਾਹਿ ॥ ੨ ॥ ਅਨਿਕ ਬ੍ਰਹਮੇ ਜਾ ਕੇ ਬੇਦ [30]ਧੁਨਿ ਕਰਹਿ ॥ ਅਨਿਕ ਮਹੇਸ[31] ਬੈਸਿ ਧਿਆਨੁ ਧਰਹਿ॥ ਅਨਿਕ ਪੁਰਖ [32]ਅੰਸਾ ਅਵਤਾਰ ॥ ਅਨਿਕ ਇੰਦ੍ਰ ਊਭੇ[33] ਦਰਬਾਰ ॥ ੩ ॥

੧ ਮੁਖੀ ਗੁਰੂ ਹੈ। ਉਤੇ ਕਿਹਾ ਸੀ ਕਿ ਗੁਰੂ ਦੇ ਰਾਹੀਂ ਸਮਝ ਆਉਂਦੀ ਹੈ। ਇਥੇ ਦਸਦੇ ਹਨ ਕਿ ਗੁਰੂ ਭੀ ਹਰੀ ਆਪ ਹੀ ਹੈ।
੨ ਕਬੂਲ ਹੋਏ।
੩ [ਸ. ਵ੍ਰਿਸ਼ਠਿਤ=ਸਥਿਤ, ਕਾਇਮ] ਬੈਠਾ। ਤੂੰ ਸਰਬ-ਸਮਰਥ ਰਚਨਾ ਰਚ ਕੇ ਫਿਰ ਆਪਣੇ ਆਪ ਵਿਚ ਸਮਾ ਲੈਣ ਵਾਲਾ ਸਾਰਿਆਂ ਉਤੇ ਸ਼ਾਹਨਸ਼ਾਹ ਹੋ ਕੇ ਬੈਠਾ ਹੈਂ।
੪ ਰਾਜੇ। ਇਹ ਰਾਜੇ ਰਾਉ ਕੰਗਾਲ ਹੋ ਜਾਂਦੇ ਹਨ। ਇਹ ਝੂਠੇ ਦਾਹਵੇ ਬੰਨ੍ਹਦੇ ਹਨ।
੫ ਉਸ ਦਾ ਜਸ ਸਾਰੇ ਲੋਕ ਗਾਉਂਦੇ ਹਨ।
੬ ਕਹਿੰਦਾ ਹਾਂ ਜਿੰਨੀ ਮੈਨੂੰ ਤਾਕਤ ਹੈ। ਪਾਹੁਚਾ= ਪਹੁੰਚ, ਸਮੱਥਾ।
੭ ਭਾਵ ਸਵਾਸਾਂ ਦਵਾਰਾ।
੮ ਅੱਗ ਲਕੜ ਵਿਚ ਬੱਨ੍ਹੀ ਹੈ।
੯ ਪਾਣੀ ਤੇ ਧਰਤੀ ਇਕ ਥਾਂ ਰਖੇ ਹਨ ਤੇ ਫਿਰ ਵਖੋ ਵਖ ਭੀ ਹਨ (ਭਾਵ ਪਾਣੀ ਧਰਤੀ ਨੂੰ ਗ਼ਰਕ ਨਹੀਂ ਕਰਦਾ)।
੧੦ ਹਰੀ ਰਾਜਨ ਦੀ।
੧੧ ਚਾਉ, ਉਮੰਗ। ਹਰ ਇਕ ਨੂੰ ਤੇਰੇ ਲਈ ਜੋਸ਼ ਹੈ।
੧੨ ਪੁਚਾਇਆ, ਮੁਹੱਈਆ ਕੀਤਾ। ਜੀਵ ਸਾਰੇ ਬਣਾਏ ਪਿਛੋਂ ਸੁ, ਤੇ ਉਨ੍ਹਾਂ ਦੀ ਰੋਜ਼ੀ ਅਗੇ ਹੀ ਬਣਾ ਰਖੀ ਸੁ।
੧੩ ਕਿਸ ਦਿਤੀ ਹੈ ਸਲਾਹ ਉਹਨੂੰ? ਭਾਵ ਕਿਸੇ ਸਲਾਹ ਨਹੀਂ ਦਿਤੀ।
੧੪ ਅਸੀਂ ਅਨੇਕ ਜਤਨ ਕਰ ਕੇ ਵਿਖਾਵੇ ਕਰਦੇ ਹਾਂ, ਪਰ ਅਸਲੀਅਤ ਦੀ ਸਮਝ ਸਚੀ ਸਿਖਿਆ ਦੁਆਰਾ ਹੀ ਪੈਂਦੀ ਹੈ।
੧੫ ਨਿਆਦਰੀ।
੧੬ ਓਹ ਤੂੰ (ਹੇ ਹਰੀ!) ਤਬਾਹ ਕਰ ਦਿਤੇ।
੧੭ ਦੂਰ ਕੀਤੇ।
੧੮ ਸੰਸਾਰ ਸਾਗਰ, ਹਸਤੀ ਦਾ ਸਮੁੰਦਰ।
੧੯ [ਨੰਨ੍ਹੇ] ਨਿੱਕੇ ਜਹੇ।
੨੦ ਤਾਕਤ ਕੀ ਹੈ ਕਿ ਤੇਰਾ ਵਿਚਾਰ ਕਰ ਸਕੀਏ? ਦੇਖੋ ਪੰ. ੩, ਨੋਟ ੧੯।
੨੧ ਠੰਢਾ।
੨੨ ਆਸਰਾ।
੨੩ ਅਥਾਹ।
੨੪ ਬਿਅੰਤ ਹਰੀ ਦੇ।
੨੫ ਚਾਨਣਾ।
੨੬ ਸੁਰਮਾ।
੨੭ ਅੰਦਾਜ਼ਾ, ਹਦ-ਬੰਨਾ।
੨੮ ਬਿਅੰਤ, ਬੇਹੱਦ।
੨੯ ਖੁਸ਼ੀ।
੩੦ ਉਚਾਰਦੇ ਹਨ।
੩੧ ਸ਼ਿਵਜੀ।
੩੨ [ਸੰ. ਅੰਸ਼] ਓਹ ਅਵਤਾਰ ਜਿਨ੍ਹਾਂ ਵਿਚ ਹਰੀ ਦੀ ਦੇਵ ਸ਼ਕਤੀ ਦਾ ਕੁਝ ਹਿੱਸਾ (ਅੰਸ਼) ਉਤਰਿਆ ਹੋਵੇ। ਦੇਖੋ ਪੰ. ਪ੧੬, ਨੋਟ ੩੦।
੩੩ ਖੜੇ ਹਨ।

---

* ਸੰਸਾਰੀ ਰਾਜਿਆਂ ਦੇ ਮੁਕਾਬਲੇ ਵਿਚ ਹਰੀ ਦਾ ਪ੍ਰਤਾਪ ਬਿਆਨ ਕਰਦੇ ਹਨ: ਉਹ ਸਦਾ ਕਾਇਮ ਰਹਿੰਦਾ ਹੈ ਤੇ ਸਾਰਾ ਸੰਸਾਰ ਉਸ ਨੂੰ ਮੰਨਦਾ ਹੈ (੧)। ਉਸ ਦੀ ਉਪਮਾ ਸਭ ਤੋਂ ਉਚੀ ਹੈ (੨)। ਇਹ ਰਾਜੇ ਤਾਂ ਥੋੜੇ ਜਹੇ ਲੋਕਾਂ ਨੂੰ ਮੇਲ ਕੇ ਨਹੀਂ ਰਖ ਸਕਦੇ, ਪਰ ਹਰੀ ਰਾਜਾ ਵਿਰੋਧੀ ਤਤਾਂ ਨੂੰ ਭੀ ਇਕੱਠਾ ਰਖ ਸਕਦਾ ਹੈ (੩)। ਉਸ ਦੀ ਪਰਜਾ ਦੇ ਹਰ ਇਕ ਅੰਗ ਵਿਚ ਉਸ ਲਈ ਚਾਉ ਭਰਿਆ ਰਹਿੰਦਾ ਹੈ, ਕਿਉਂਕਿ ਉਹ ਸਭ ਦੀ ਪ੍ਰਤਪਾਲਨਾ ਕਰਦਾ ਹੈ (੪)। ਉਸ ਨੂੰ ਕਿਸੇ ਦੇ ਸਲਾਹ-ਮਸ਼ਵਰੇ ਦੀ ਲੋੜ ਨਹੀਂ (੫)। ਉਸ ਦੇ ਭਗਤ ਵਡਿਆਈ ਪਾਉਂਦੇ ਹਨ, ਅਤੇ ਵਿਰੋਧੀ ਨਾਸ ਹੁੰਦੇ ਹਨ (੬)। ਭਗਤਾਂ ਦੇ ਔਗਣ ਕਟੇ ਜਾਂਦੇ ਹਨ ਤੇ ਓਹ ਮੁਕਤੀ ਦੇ ਹਕਦਾਰ ਹੁੰਦੇ ਹਨ (੭)। ਅਸਾਡੇ ਮੁਕਾਬਲੇ ਤੇ ਉਹ ਬਹੁਤ ਵੱਡਾ ਹੈ, ਪਰ ਉਸ ਦੇ ਪਠਾਏ ਗੁਰੂ ਦੇ ਦਰਸ਼ਨ ਹੋ ਜਾਣ ਤੇ ਉਸ ਤੋਂ ਨਾਮ ਦਾ ਆਸਰਾ ਮਿਲ ਜਾਏ ਤਾਂ ਮਨ ਤਨ ਵਿਚ ਠੰਢ ਵਰਤ ਜਾਂਦੀ ਹੈ (੮)।

† ਗੁਰੂ ਦੇ ਮਿਲਣ ਨਾਲ ਹਰੀ ਦਾ ਅਗਮ ਅਗਾਧ ਰੂਪ ਪ੍ਰਗਟ ਹੋ ਜਾਂਦਾ ਹੈ। ਉਸ ਦਾ ਵਡਿਆਈ ਦਾ ਵਿਸਥਾਰ ਬਹੁਤ ਵੱਡਾ ਹੈ। ਉਸ ਦੇ ਹਜ਼ੂਰ ਉਚੇ ਤੋਂ ਉਚੇ ਅਖਵਾਣ ਵਾਲੇ ਦੇਵੀ ਦੇਵਤੇ ਉਸ ਦੀ ਦਸੀ ਕਾਰ ਕਰ ਰਹੇ ਹਨ। ਉਥੇ ਕਈ ਕੁਦਰਤ ਦੀਆਂ ਤਾਕਤਾਂ ਗੁਪਤ ਤੇ ਪ੍ਰਗਟ ਹਸਤੀਆਂ ਮਿਲਦੀਆਂ ਹਨ। ਇਤਨਾ ਵਡਾ ਹਰੀ ਹਰ ਇਕ ਦੇ ਦਿਲ ਵਿਚ ਵਸ ਕੇ ਅੰਗ ਸੰਗ ਹੋ ਸਕਦਾ ਹੈ ਜੇਕਰ ਨਾਮ ਜਪ ਕੇ ਉਸ ਦੀ ਸੋਝੀ ਪ੍ਰਾਪਤ ਕਰੀਏ।

ਅਨਿਕ ਪਵਨ ਪਾਵਕ[੧] ਅਰੁ ਨੀਰ ॥ ਅਨਿਕ ਰਤਨ ਸਾਗਰ ਦਧਿ[੨] ਖੀਰ[੩] ॥
ਅਨਿਕ [੪]ਸੂਰ ਸਸੀਅਰ ਨਖਿਆਤਿ ॥ ਅਨਿਕ ਦੇਵੀ ਦੇਵਾ ਬਹੁ ਭਾਂਤਿ ॥ ੪ ॥
ਅਨਿਕ ਬਸੁਧਾ[੫] ਅਨਿਕ ਕਾਮਧੇਨ[੬]॥ ਅਨਿਕ ਪਾਰਜਾਤ[੭] ਅਨਿਕ [੮]ਮੁਖਿ ਬੇਨ॥
ਅਨਿਕ ਅਕਾਸ ਅਨਿਕ ਪਾਤਾਲ ॥ ਅਨਿਕ ਮੁਖੀ ਜਪੀਐ ਗੋਪਾਲ ॥ ੫ ॥ ਅਨਿਕ
ਸਾਸਤ੍ਰ ਸਿਮ੍ਰਿਤਿ ਪੁਰਾਨ ॥ [੯]ਅਨਿਕ ਜੁਗਤਿ ਹੋਵਤ ਬਖਿਆਨ ॥ ਅਨਿਕ
[੧੦]ਸਰੋਤੇ ਸੁਨਹਿ ਨਿਧਾਨ ॥ ਸਰਬ ਜੀਅ ਪੂਰਨ ਭਗਵਾਨ ॥ ੬ ॥ ਅਨਿਕ
ਧਰਮ[੧੧] ਅਨਿਕ ਕੁਮੇਰ[੧੨] ॥ ਅਨਿਕ ਬਰਨ[੧੩] ਅਨਿਕ [੧੪]ਕਨਿਕ ਸੁਮੇਰ ॥
ਅਨਿਕ ਸੇਖ[੧੫] ਨਵਤਨ[੧੬] ਨਾਮੁ ਲੇਹਿ॥ ਪਾਰਬ੍ਰਹਮ ਕਾ ਅੰਤੁ ਨ ਤੇਹਿ[੧੭] ॥੭॥
ਅਨਿਕ ਪੁਰੀਆ ਅਨਿਕ ਤਹ ਖੰਡ ॥ ਅਨਿਕ ਰੂਪ ਰੰਗ ਬ੍ਰਹਮੰਡ ॥
ਅਨਿਕ ਬਨਾ ਅਨਿਕ ਫਲ ਮੂਲ ॥ [੧੮]ਆਪਹਿ ਸੂਖਮ ਆਪਹਿ ਅਸਥੂਲ ॥ ੮ ॥
ਅਨਿਕ ਜੁਗਾਦਿ ਦਿਨਸ ਅਰੁ ਰਾਤਿ॥ ਅਨਿਕ ਪਰਲਉ[੧੯] ਅਨਿਕ ਉਤਪਾਤਿ[੨੦]॥
ਅਨਿਕ ਜੀਅ ਜਾ ਕੇ ਗ੍ਰਿਹ ਮਾਹਿ ॥ ਰਮਤ[੨੧] ਰਾਮੁ ਪੂਰਨ ਸ੍ਰਬ ਠਾਂਇ ॥ ੯ ॥
ਅਨਿਕ ਮਾਇਆ ਜਾ ਕੀ ਲਖੀ ਨ ਜਾਇ ॥ ਅਨਿਕ ਕਲਾ ਖੇਲੈ ਹਰਿਰਾਇ ॥
ਅਨਿਕ [੨੨]ਧੁਨਿਤ ਲਲਿਤ ਸੰਗੀਤ॥ [੨੩]ਅਨਿਕ ਗੁਪਤ ਪ੍ਰਗਟੇ ਤਹ ਚੀਤ ॥੧੦॥
ਸਭ ਤੇ ਊਚ ਭਗਤ ਜਾ ਕੈ ਸੰਗਿ ॥ ਆਠ ਪਹਰ ਗੁਨ ਗਾਵਹਿ ਰੰਗਿ[੨੪]॥ ਅਨਿਕ
[੨੫]ਅਨਾਹਦ ਆਨੰਦ ਝੁਨਕਾਰ ॥ ਉਆ ਰਸ ਕਾ ਕਛੁ ਅੰਤੁ ਨ ਪਾਰ ॥ ੧੧ ॥
ਸਤਿ ਪੁਰਖੁ ਸਤਿ ਅਸਥਾਨੁ ॥ ਊਚ ਤੇ ਊਚ ਨਿਰਮਲ ਨਿਰਬਾਨੁ[੨੬] ॥ ਅਪੁਨਾ
ਕੀਆ ਜਾਨਹਿ ਆਪਿ॥ ਆਪੇ ਘਟਿ ਘਟਿ ਰਹਿਓ ਬਿਆਪਿ ॥ [੨੭]ਕ੍ਰਿਪਾ ਨਿਧਾਨ
ਨਾਨਕ ਦਇਆਲ ॥ ਜਿਨਿ ਜਪਿਆ ਨਾਨਕ ਤੇ ਭਏ ਨਿਹਾਲ ॥ ੧੨ ॥ ੧ ॥
੨ ॥ ੨ ॥ ੩ ॥ ੭ ॥

### ਸਾਰਗ ਛੰਤ ਮਹਲਾ ੫

੧ ਓ ਸਤਿਗੁਰ ਪ੍ਰਸਾਦਿ॥* ॥ ਸਭ ਦੇਖੀਐ [੨੮]ਅਨਭੈ ਕਾ ਦਾਤਾ ॥ [੨੯]ਘਟਿ ਘਟਿ
ਪੂਰਨ ਹੈ ਅਲਿਪਾਤਾ ॥ ਘਟਿ ਘਟਿ ਪੂਰਨੁ ਕਰਿ ਬਿਸਥੀਰਨੁ[੩੦] ਜਲ ਤਰੰਗ[੩੧]
ਜਿਉ ਰਚਨੁ ਕੀਆ॥ ਹਭਿ ਰਸ ਮਾਣੇ ਭੋਗ ਘਟਾਣੇ[੩੨] [੩੩]ਆਨ ਨ ਬੀਆ ਕੋਬੀਆ॥
[੩੪]ਹਰਿ ਰੰਗੀ ਇਕ ਰੰਗੀ ਠਾਕੁਰੁ ਸੰਤ ਸੰਗਿ ਪ੍ਰਭੁ ਜਾਤਾ॥ ਨਾਨਕ ਦਰਸਿ ਲੀਨਾ
ਜਿਉ ਜਲ ਮੀਨਾ[੩੫] ਸਭ ਦੇਖੀਐ ਅਨਭੈ ਕਾ ਦਾਤਾ ॥ ੧ ॥ ਕਉਨ ਉਪਮਾ ਦੇਉ
ਕਵਨ ਬਡਾਈ ਪੂਰਨ ਪੂਰਿ ਰਹਿਓ ਸ੍ਰਬ ਠਾਈ ॥ ਪੂਰਨ ਮਨਮੋਹਨ ਘਟ ਘਟ
ਸੋਹਨ [੩੬]ਜਬ ਖਿੰਚੈ ਤਬ ਛਾਈ॥ ਕਿਉ ਨ ਅਰਾਧਹੁ ਮਿਲਿ ਕਰਿ ਸਾਧਹੁ [੩੭]ਘਰੀ

੧ ਅੱਗ ।
੨ ਦਹੀਂ ।
੩ ਦੁਧ । ਕਈ ਰਤਨਾਂ ਦੇ ਅਤੇ ਕਈ ਦਹੀਂ ਤੇ ਦੁਧ ਦੇ ਸਮੁੰਦਰ ਮੰਨੇ ਹੋਏ ਹਨ ।
੪ ਸੂਰਜ, ਚੰਨ ਤੇ ਤਾਰੇ ।
੫ ਧਰਤੀਆਂ ।
੬ ਸਭ ਕਾਮਨਾ ਪੂਰੀ ਕਰਨ ਵਾਲੀ (ਧੇਨੁ) ਗਾਂ ।
੭ ਸ੍ਵਰਗ ਦਾ ਇਕ ਬ੍ਰਿਛ ਜੋ ਸਭ ਫਲ ਦਿੰਦਾ ਹੈ।
੮ ਜਿਨ੍ਹਾਂ ਦੇ ਮੁਖ ਵਿਚ ਬੀਨ ਹੈ, ਭਾਵ ਕ੍ਰਿਸ਼ਨ, ਨਾਰਦ ਆਦਿ ।
੯ ਕਈ ਤਰ੍ਹਾਂ ਨਾਲ ਵਖਿਆਨ ਹੋ ਰਹੇ ਹਨ ।
੧੦ ਸੁਣਨ ਵਾਲੇ ਸੁਣਦੇ ਹਨ ਸੁਖਾਂ ਦੇ ਭੰਡਾਰ ਹਰੀ (ਦਾ ਜਸ) ।
੧੧ ਧਰਮ-ਰਾਜ ।
੧੨ ਕੁਬੇਰ, ਧਨ ਦਾ ਦੇਵਤਾ ।
੧੩ ਵਰੁਣ ਦੇਵਤਾ, ਸਮੁੰਦਰ ਦਾ ਦੇਵਤਾ ।
੧੪ ਸੋਨੇ ਦੇ ਸੁਮੇਰ ਪਰਬਤ ।
੧੫ ਸ਼ੇਸ਼ਨਾਗ ਜੋ ਰੋਜ਼ ਇਕ ਨਵਾਂ ਨਾਮ ਹਰੀ ਦਾ ਲੈਂਦਾ ਹੈ ।
੧੬ ਨਵਾਂ ।
੧੭ ਉਨ੍ਹਾਂ ਤੋਂ ।
੧੮ ਆਪ ਹੀ ਅਦਿੱਖ (ਨਿਰਗੁਣ ਰੂਪ) ਹੈ ਤੇ ਆਪ ਹੀ ਦਿਸਣ ਵਾਲਾ (ਸਰਗੁਣ ਰੂਪ) ਹੈ ।
੧੯ ਨਾਸ ।
੨੦ ਪੈਦਾਇਸ਼ । (ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਾਠ 'ਉਪਾਤਿ' ਹੈ ।)
੨੧ ਵਿਆਪਕ ।
੨੨ ਸੁੰਦਰ ਰਾਗ ਗਾਉਂਦੇ ਹਨ
੨੩ ਉਥੇ ਕਈ ਗੁਪਤ ਸ਼ਕਤੀਆਂ ਚਿਤ੍ਰ ਗੁਪਤ ਵਰਗੀਆਂ ਮੌਜੂਦ ਹਨ ।
੨੪ ਪ੍ਰੇਮ ਨਾਲ ।
੨੫ ਦੇਖੋ ਪੰ. ੧੧੩੭, ਨੋਟ ੨੧ ।
੨੬ ਦੁਖਾਂ ਤੋਂ ਉਤਲੀ ਅਵਸਥਾ ਵਿਚ ।
੨੭ ਮਿਹਰ ਦਾ ਭੰਡਾਰ ।
੨੮ ਅਨਭੈ ਪਦ ਦਾ ਭਾਵ ਨਿਰਭੈਤਾ ਦੇਣ ਵਾਲਾ।
੨੯ ਹਰ ਇਕ ਦਿਲ ਨੂੰ ਭਰ ਰਿਹਾ ਹੈ, ਫਿਰ ਭੀ ਅਲਿਪਤ ਰਹਿੰਦਾ ਹੈ ।
੩੦ ਵਿਸਥਾਰ ।
੩੧ ਲਹਿਰਾਂ ।
੩੨ ਘਟ ਘਟ ਵਿਚ ।
੩੩ ਹੋਰ ਕੋਈ ਦੂਜਾ ਨਹੀਂ ਹੋਇਆ ।
੩੪ ਹਰੀ ਕਈ ਰੰਗਾਂ ਵਾਲਾ ਇਕ-ਰੰਗ ਹੋ ਰਿਹਾ ਹੈ ।
੩੫ ਮੱਛੀ ।
੩੬ ਜਦੋਂ ਖਿਚ ਲੈਂਦਾ ਹੈ ਤਾਂ ਭਸਮ ਹੋ ਜਾਈਦਾ ਹੈ ।
੩੭ ਘੜੀ ਅਧੀ ਘੜੀ ਨੂੰ ਮੌਤ ਦਾ ਵੇਲਾ ਆਵਣ ਵਾਲਾ ਹੈ ।

* ਹਰੀ ਦਾ ਅਗਮ-ਅਗਾਧ ਰੂਪ ਦਸ ਕੇ ਹੁਣ "ਘਟ ਘਟਿ ਪੂਰਨੁ" ਰੂਪ ਦਸਦੇ ਹਨ ।

ਬੇਲਾ[1] ਆਈ ॥ [2]ਅਰਥੁ ਦਰਬੁ ਸਭੁ ਜੋ ਕਿਛੁ ਦੀਸੈ ਸੰਗਿ ਨ ਕਛਹੂ ਜਾਈ ॥ ਕਹੁ ਨਾਨਕ ਹਰਿ ਹਰਿ ਆਰਾਧਹੁ ਕਵਨ ਉਪਮਾ ਦੇਉ ਕਵਨ ਬਡਾਈ ॥ ੨ ॥ ਪੂਛਉ ਸੰਤ ਮੇਰੋ ਠਾਕੁਰੁ ਕੈਸਾ ॥ [3]ਹੀਉ ਅਰਾਪਉਂ ਦੇਹੁ ਸਦੇਸਾ ॥ ਦੇਹੁ ਸਦੇਸਾ ਪ੍ਰਭ ਜੀਉ ਕੈਸਾ ਕਹ[4] ਮੋਹਨ ਪਰਵੇਸਾ ॥ ਅੰਗ ਅੰਗ ਸੁਖਦਾਈ ਪੂਰਨ ਬ੍ਰਹਮਾਈ[5] ਥਾਨ ਥਾਨੰਤਰ ਦੇਸਾ ॥ ਬੰਧਨ ਤੇ ਮੁਕਤਾ [6]ਘਟਿ ਘਟਿ ਜੁਗਤਾ ਕਹਿ ਨ ਸਕਉ ਹਰਿ ਜੈਸਾ ॥ ਦੇਖਿ ਚਰਿਤ ਨਾਨਕ ਮਨੁ ਮੋਹਿਓ ਪੂਛੈ ਦੀਨੁ ਮੇਰੋ ਠਾਕੁਰੁ ਕੈਸਾ ॥ ੩ ॥ ਕਰਿ ਕਿਰਪਾ ਅਪੁਨੇ ਪਹਿ ਆਇਆ ॥ ਧੰਨਿ ਸੁ ਰਿਦਾ ਜਿਹ ਚਰਨ ਬਸਾਇਆ ॥ [7]ਚਰਨ ਬਸਾਇਆ ਸੰਤ ਸੰਗਾਇਆ ਅਗਿਆਨ ਅੰਧੇਰੁ ਗਵਾਇਆ ॥ ਭਇਆ ਪ੍ਰਗਾਸੁ[8] ਰਿਦ ਉਲਾਸੁ[9] ਪ੍ਰਭੁ ਲੋੜੀਦਾ ਪਾਇਆ ॥ ਦੁਖੁ ਨਾਠਾ ਸੁਖੁ ਘਰ ਮਹਿ ਵੂਠਾ[10] ਮਹਾ ਅਨੰਦ ਸਹਜਾਇਆ[11] ॥ ਕਹੁ ਨਾਨਕ ਮੈ ਪੂਰਾ ਪਾਇਆ ਕਰਿ ਕਿਰਪਾ ਅਪੁਨੇ ਪਹਿ ਆਇਆ ॥ ੪ ॥ ੧ ॥

ਸਾਰੰਗ ਕੀ ਵਾਰ ਮਹਲਾ ੪ ਰਾਇ *ਮਹਮੇ ਹਸਨੇ ਕੀ ਧੁਨਿ

ੴ ਸਤਿਗੁਰ ਪ੍ਰਸਾਦਿ †॥ ਸਲੋਕ ਮਹਲਾ ੨॥ [12]ਗੁਰੁ ਕੁੰਜੀ ਪਾਹੂ ਨਿਵਲੁ[13] ਮਨੁ ਕੋਠਾ ਤਨੁ ਛਤਿ ॥ ਨਾਨਕ ਗੁਰ ਬਿਨੁ [14]ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ ॥ ੧ ॥ ਮਹਲ ੧ ॥ [15]ਨ ਭੀਜੈ ਰਾਗੀ ਨਾਦੀ ਬੇਦਿ ॥ ਨ ਭੀਜੈ ਸੁਰਤੀ ਗਿਆਨੀ ਜੋਗਿ ॥ ਨ ਭੀਜੈ ਸੋਗੀ ਕੀਤੈ ਰੋਜਿ[16] ॥ [17]ਨ ਭੀਜੈ ਰੂਪੀ ਮਾਲੀ ਰੰਗਿ ॥ ਨ ਭੀਜੈ ਤੀਰਥਿ ਭਵਿਐ ਨੰਗਿ ॥ ਨ ਭੀਜੈ ਦਾਤੀ ਕੀਤੈ ਪੁੰਨਿ ॥ ਨ ਭੀਜੈ ਬਾਹਰਿ ਬੈਠਿਆ ਸੁੰਨਿ[18] ॥ ਨ ਭੀਜੈ ਭੇੜਿ[19] ਮਰਹਿ ਭਿੜਿ ਸੂਰ[20] ॥ ਨ ਭੀਜੈ ਕੇਤੇ ਹੋਵਹਿ ਧੂੜ[21] ॥ [22]ਲੇਖਾ ਲਿਖੀਐ ਮਨ ਕੈ ਭਾਇ ॥ ਨਾਨਕ ਭੀਜੈ ਸਾਚੈ ਨਾਇ ॥ ੨ ॥ ਮਹਲ ੧ ॥ [23]ਨਵ ਛਿਅ ਖਟ ਕਾ ਕਰੇ ਬੀਚਾਰੁ ॥ ਨਿਸਿ ਦਿਨ ਉਚਰੈ [24]ਭਾਰ ਅਠਾਰ ॥ ਤਿਨਿ[25] ਭੀ ਅੰਤੁ ਨ ਪਾਇਆ ਤੋਹਿ ॥ ਨਾਮ ਬਿਹੂਣ[26] ਮੁਕਤਿ ਕਿਉ ਹੋਇ ॥ [27]ਨਾਭਿ ਵਸਤ ਬ੍ਰਹਮੈ ਅੰਤੁ ਨ ਜਾਣਿਆ ॥ ਗੁਰਮੁਖਿ[28] ਨਾਨਕ ਨਾਮੁ ਪਛਾਣਿਆ ॥ ੩ ॥ ਪਉੜੀ ॥ ਆਪੇ ਆਪਿ ਨਿਰੰਜਨਾ[29] ਜਿਨਿ ਆਪੁ ਉਪਾਇਆ ॥ ਆਪੇ ਖੇਲੁ ਰਚਾਇਓਨੁ ਸਭੁ ਜਗਤੁ ਸਬਾਇਆ[30] ॥ [31]ਤ੍ਰੈਗੁਣ ਆਪਿ ਸਿਰਜਿਅਨੁ ਮਾਇਆ ਮੋਹੁ ਵਧਾਇਆ ॥ [32]ਗੁਰ ਪਰਸਾਦੀ ਉਬਰੇ ਜਿਨ ਭਾਣਾ ਭਾਇਆ ॥ ਨਾਨਕ ਸਚੁ ਵਰਤਦਾ ਸਭ ਸਚਿ ਸਮਾਇਆ ॥ ੧ ‡॥ ਸਲੋਕ ਮਹਲ ੨ ॥ ਆਪਿ ਉਪਾਏ ਨਾਨਕਾ ਆਪੇ ਰਖੈ ਵੇਕ[33] ॥

੧ ਵੇਲਾ, ਸਮਾਂ। ਇਸਤ੍ਰੀ-ਲਿੰਗ ਹੈ; ਜਿਵੇਂ 'ਸੰਤ ਟਹਿਲ ਕੀ ਬੇਲਾ' (ਸੋਹਿਲਾ)।

੨ ਧਨ ਪਦਾਰਥ।

੩ ਦਿਲ ਜਾਨ ਵਾਰ ਦਿਆਂ, ਮੈਨੂੰ ਖ਼ਬਰ ਦਸੇ।

੪ ਕਿਥੇ ? ਮੋਹਨ (ਹਰੀ) ਦਾ ਪਰਵੇਸ਼ ਕਿਥੇ ਹੈ? ਭਾਵ ਉਹ ਕਿਥੇ ਵਸਦਾ ਹੈ?

੫ [ਬ੍ਰਹਮੇਵ] ਕੇਵਲ ਬ੍ਰਹਮ ਹੀ। ਉਹ ਕੇਵਲ ਬ੍ਰਹਮ ਸੁਖਦਾਈ ਹੋ ਕੇ ਅੰਗ-ਅੰਗ ਵਿਚ ਤੇ ਸਭ ਥਾਵਾਂ ਦੇਸਾਂ ਵਿਚ ਵਿਆਪਕ ਹੈ।

੬ ਹਰ ਹਸਤੀ ਨਾਲ ਜੁੜਿਆ ਹੋਇਆ (ਫਿਰ ਭੀ ਨਿਰਬੰਧ ਹੈ)।

੭ ਸੰਤਾਂ ਦੇ ਸੰਗ ਵਿਚ ਉਸ ਦੇ ਚਰਨ ਵਸਦੇ ਹਨ। ੮ ਚਾਨਣਾ।

੯ ਉਤਸ਼ਾਹ। ੧੦ ਵਸਿਆ।

੧੧ ਸਹਜ ਅਵਸਥਾ ਹੋਈ ਹੈ, ਪੂਰਨ ਸ਼ਾਂਤੀ ਤੇ ਅਡੋਲਤਾ ਵਾਲੀ ਹਾਲਤ ਬਣੀ ਹੈ।

੧੨ ਮਨ ਨੂੰ ਮਾਇਆ ਦੀ ਧਾਹੁ ਜੰਦਰਾ ਲੱਗਾ ਹੈ ਤੇ ਗੁਰੁ ਇਸ ਜੰਦਰੇ ਨੂੰ ਖੋਲ੍ਹਣ ਲਈ ਕੁੰਜੀ ਹੈ। (ਜੇ ਅਰਥ 'ਗੁਰੂ ਦੇ ਪਾਸ' ਹੁੰਦੇ ਤਾਂ 'ਗੁਰ' ਦੇ ਅੰਤ ਔਂਕੜ ਨਾ ਹੁੰਦਾ। ਦੇਖੋ ਨੇਮ ੫।)

੧੩ (ਪਸ਼ੂਆਂ ਦੇ ਪੈਰਾਂ ਨੂੰ ਮਾਰਨ ਵਾਲਾ) ਜੰਦਰਾ, ਤਾਲਾ।

੧੪ ਮਨ ਦਾ ਬੂਹਾ ਨਹੀਂ ਖੁਲ੍ਹਦਾ।

੧੫ ਇਨ੍ਹਾਂ ਢੰਗਾਂ ਨਾਲ ਹਰੀ ਭਿਜਦਾ (ਪ੍ਰਸੰਨ) ਨਹੀਂ ਹੁੰਦਾ। ਨਾਦੀ ਬੇਦਿ=ਨਾਦ ਕਰਨ ਨਾਲ ਤੇ ਵੇਦ ਪੜ੍ਹਨ ਨਾਲ। ਦੇਖੋ ਪੰ. ੬੫੪, ਨੋਟ ੨੯। ੧੬ ਨਿਤ।

੧੭ ਰੂਪ ਨਾਲ, ਮਾਲ ਧਨ ਨਾਲ, ਮੌਜਾਂ ਕਰਨ ਨਾਲ ਨਹੀਂ ਰਾਜੀ ਹੁੰਦਾ।

੧੮ ਅਫੁਰ ਸਮਾਧੀ ਅੰਦਰ।

੧੯ ਜੰਗ ਵਿਚ। ੨੦ ਸੂਰਮੇ।

੨੧ ਮਿਟੀ ਵਿਚ ਰੁਝਣ ਨਾਲ।

੨੨ ਮਨ ਦੀ ਅਵਸਥਾ ਅਨੁਸਾਰ ਲੇਖਾ ਲਿਖਿਆ ਜਾਂਦਾ ਹੈ; ਭਾਵ ਸਾਡੇ ਚੰਗੇ ਮੰਦੇ ਹੋਣ ਦੀ ਪਰਖ ਖ਼ਾਸ ਖ਼ਾਸ ਕਰਮ ਕਰਨ ਤੋਂ ਨਹੀਂ ਬਲਕਿ ਮਨ ਦੀ ਨੀਅਤ ਜਾਂ ਭਾਵਨੀ ਤੋਂ ਕੀਤੀ ਜਾਵੇਗੀ।

੨੩ ਨੌ ਵਿਆਕਰਣ, ਛੇ ਸ਼ਾਸਤ੍ਰ, ਛੇ ਵੇਦਾਂਗ (ਵੇਦਾਂ ਦੇ ਅੰਗ)।

੨੪ ਅਠਾਰਾਂ ਪਰਵਾਂ ਵਾਲਾ ਭਾਰਤ, ਮਹਾਂਭਾਰਤ ਗ੍ਰੰਥ।

੨੫ ਤਿੰਨ ਦੇਵਤਿਆਂ ਨੇ। ੨੬ ਥਿਨੀਂ।

੨੭ ਕਮਲ ਦੀ ਨਾਭੀ ਵਿਚ ਵਸਦੇ ਹੋਏ ਬ੍ਰਹਮੇ ਨੇ।

੨੮ ਗੁਰ ਦੁਆਰਾ।

੨੯ ਮਾਇਆ-ਰਹਿਤ ਹਰੀ। ੩੦ ਸਾਰਾ।

੩੧ ਉਸ ਨੇ ਆਪ ਹੀ ਤਿੰਨ ਗੁਣ (ਰਜੋ, ਸਤੋ, ਤਮੋ) ਬਣਾਏ ਅਤੇ (ਉਨ੍ਹਾਂ ਦੇ ਰਾਹੀਂ) ਮਾਇਆ ਦਾ ਮੋਹ ਖਿਲਾਰਿਆ। ਦੇਖੋ ਪੰ. ੧੧੧੯, ਫੁਟ ਨੋਟ ‡।

੩੨ ਗੁਰੂ ਦੀ ਕਿਰਪਾ ਨਾਲ ਬਚ ਗਏ।

੩੩ ਵਖੋ ਵਖ।

---

* ਮਹਮਾ ਤੇ ਹਸਨਾ ਦੋ ਰਾਜਪੂਤ ਕਾਂਗੜ ਤੇ ਧੌਲੇ ਦੇ ਰਹਿਣ ਵਾਲੇ ਸਰਦਾਰ ਸਨ। ਹਸਨੇ ਨੇ ਧੋਖੇ ਨਾਲ ਮਹਮੇ ਨੂੰ ਅਕਬਰ ਪਾਦਸ਼ਾਹ ਪਾਸ ਕੈਦ ਕਰਾ ਦਿਤਾ। ਮਹਮੇ ਨੇ ਆਪਣੀ ਬਹਾਦਰੀ ਨਾਲ ਪਾਦਸ਼ਾਹ ਨੂੰ ਖੁਸ਼ ਕਰ ਲਿਆ, ਅਤੇ ਪਾਦਸ਼ਾਹ ਪਾਸੋਂ ਫੌਜ ਲੈ ਕੇ ਹਸਨੇ ਤੇ ਆ ਪਿਆ। ਆਪੋ ਵਿਚ ਵੈਰ ਚਿਰ ਲੜਾਈ ਹੁੰਦੀ ਰਹੀ। ਅੰਤ ਮਹਮੇ ਦੀ ਫਤ੍ਹੇ ਹੋਈ। ਢਾਢੀਆਂ ਨੇ ਇਸ ਭੇੜ ਦੀ ਵਾਰ ਜੋੜੀ, ਜਿਸ ਦੀ ਧਾਰਨਾ ਤੇ ਇਹ ਵਾਰ ਗਾਉਣੀ ਲਿਖੀ ਹੈ। ਨਮੂਨਾ ਉਸ ਵਾਰ ਦਾ:—

ਮਹਮਾ ਹਸਨਾ ਰਾਜਪੂਤ ਰਾਇ ਭਾਰੇ ਭੱਟੀ।<br>
ਹਸਨੇ ਬੇਈਮਾਨਗੀ ਨਾਲ ਮਹਮੇ ਥੱਟੀ।<br>
ਭੇੜ ਦੁਹਾਂ ਦਾ ਮਚਿਆ ਸਰ ਵਗੇ ਸਫੱਟੀ।<br>
ਮਹਮੇ ਪਾਈ ਫਤ੍ਹੇ ਰਣ ਗਲ ਹਸਨੇ ਘੱਟੀ।<br>
ਬੰਨ੍ਹ ਹਸਨੇ ਨੂੰ ਛਡਿਆ ਜਸ ਮਹਮੇ ਖੱਟੀ।

† ਸਲੋਕ: ਮਨ ਮਾਇਆ ਦੇ ਅਸਰ ਨਾਲ ਮੁੰਦਿਆ ਰਹਿੰਦਾ ਹੈ, ਖੁਲ੍ਹਦਾ ਗੁਰੂ ਦੇ ਹਥੋਂ ਹੈ। ਗੁਰੂ ਮਨ ਨੂੰ ਖੋਲ੍ਹਣ ਲਈ (ਆਤਮਕ ਸੁਰਤਿ ਜਗਾਉਣ ਲਈ) ਇਹ ਗਲ ਸਮਝਾਂਦਾ ਹੈ ਕਿ ਅਸਲ ਚੀਜ਼ ਮਨ ਦੀ ਭਾਵਨੀ ਹੈ, ਬਾਹਰਲੇ ਕਰਮ ਨਹੀਂ। ਇਸ ਭਾਵਨੀ ਨੂੰ ਪ੍ਰੇਰਨ ਲਈ ਨਾਮ ਹੀ ਸਾਧਨ ਹੈ, ਜੋ ਗੁਰੂ ਤੋਂ ਮਿਲਦਾ ਹੈ। ਪਉੜੀ: ਹਰੀ ਹੀ ਸਭ ਦਾ ਮੂਲ ਹੈ, ਮਨ ਨੂੰ ਤਿੰਨਾਂ ਗੁਣਾਂ ਵਿਚ ਭਰਮਾਉਂਦਾ ਜਾਂ ਆਪਣੇ ਭਾਣੇ ਵਿਚ ਲਾ ਕੇ ਸੰਵਾਰਦਾ ਹੈ।

‡ ਸਲੋਕ: ਜਦ ਹਰੀ ਆਪ ਹੀ ਸਭ ਦਾ ਮੂਲ ਹੈ, ਤਾਂ ਚੰਗਾ ਜਾਂ ਮੰਦਾ ਕਿਸ ਨੂੰ ਕਹੀਏ? ਮਨੁਖ ਦੀ ਬਣਤਰ, ਉਸ ਦੀ ਜ਼ਬਾਨ ਤੇ ਕਰਮ ਸਭ ਹਰੀ ਦੇ ਹੁਕਮ ਦੇ ਦਾਇਰੇ ਵਿਚ ਹੋਂਦੇ ਹਨ। ਮਨੁਖ ਚਾਹੀਦਾ ਹੈ ਕਿ ਆਪਣੀ ਕਰਨੀ ਉਸ ਹੁਕਮ ਦੇ ਅਨੁਸਾਰ ਬਣਾ ਲਵੇ। ਪਉੜੀ: ਮਨੁਖ ਮਾਇਆ ਦੇ ਅਸਰ ਤੋਂ ਬਚ ਕੇ ਹਰੀ ਦੇ ਹੁਕਮ ਦੇ ਅਸਰ ਹੇਠਾਂ ਤਦ ਕੰਮ ਕਰ ਸਕਦਾ ਹੈ ਜੇ ਉਹ ਆਪਣੇ ਆਪ ਨੂੰ ਗੁਰੂ ਦੇ ਹਵਾਲੇ ਕਰ ਦੇਵੇ।

ਮੰਦਾ ਕਿਸ ਨੋ ਆਖੀਐ ਜਾਂ ਸਭਨਾ ਸਾਹਿਬੁ ਏਕੁ ॥ ਸਭਨਾ ਸਾਹਿਬੁ ਏਕੁ ਹ
ਵੇਖੈ ਧੰਧੈ ਲਾਇ ॥ ਕਿਸੈ ਥੋੜਾ ਕਿਸੈ ਅਗਲਾ[1] ਖਾਲੀ ਕੋਈ ਨਾਹਿ ॥ ਆਵਹਿ
ਨੰਗੇ ਜਾਹਿ ਨੰਗੇ [2]ਵਿਚੇ ਕਰਹਿ ਵਿਥਾਰ ॥ ਨਾਨਕ ਹੁਕਮੁ ਨ ਜਾਣੀਐ [3]ਅਗੈ
ਕਾਈ ਕਾਰ ॥ ੧ ॥ ਮਹਲ ੧ ॥ [4]ਜਿਨਸਿ ਥਾਪਿ ਜੀਆਂ ਕਉ ਭੇਜੈ ਜਿਨਸਿ ਥਾਪਿ
ਲੈ ਜਾਵੈ ॥ ਆਪੇ ਥਾਪਿ ਉਥਾਪੈ[5] ਆਪੇ ਏਤੇ ਵੇਸ ਕਰਾਵੈ ॥ ਜੇਤੇ ਜੀਅ ਫਿਰਹਿ
ਅਉਧੂਤੀ[6] ਆਪੇ ਭਿਖਿਆ ਪਾਵੈ ॥ [7]ਲੇਖੈ ਬੋਲਣੁ ਲੇਖੈ ਚਲਣੁ [8]ਕਾਇਤੁ ਕੀਚਹਿ
ਦਾਵੇ ॥ [9]ਮੂਲੁ ਮਤਿ ਪਰਵਾਣਾ ਏਹੋ ਨਾਨਕੁ ਆਖਿ ਸੁਣਾਏ ॥ ਕਰਣੀ ਉਪਰਿ
ਹੋਇ ਤਪਾਵਸੁ[10] ਜੇ ਕੋ ਕਹੈ ਕਹਾਏ ॥੨॥ ਪਉੜੀ ॥ ਗੁਰਮੁਖਿ ਚਲਤੁ ਰਚਾਇਓਨੁ
ਗੁਣ ਪਰਗਟੀ ਆਇਆ ॥ ਗੁਰਬਾਣੀ ਸਦ ਉਚਰੈ ਹਰਿ ਮੰਨਿ ਵਸਾਇਆ ॥
ਸਕਤਿ[11] ਗਈ ਭ੍ਰਮੁ ਕਟਿਆ [12]ਸਿਵ ਜੋਤਿ ਜਗਾਇਆ ॥ ਜਿਨ ਕੈ ਪੋਤੈ[13]
ਪੁੰਨੁ ਹੈ [14]ਗੁਰੁ ਪੁਰਖੁ ਮਿਲਾਇਆ ॥ ਨਾਨਕ ਸਹਜੇ[15] ਮਿਲਿ ਰਹੇ ਹਰਿਨਾਮਿ
ਸਮਾਇਆ ॥ ੨ * ॥ ਸਲੋਕ ਮਹਲ ੨ ॥ [16]ਸਾਹ ਚਲੇ ਵਣਜਾਰਿਆ ਲਿਖਿਆ
ਦੇਵੈ ਨਾਲਿ ॥ ਲਿਖੇ ਉਪਰਿ ਹੁਕਮੁ ਹੋਇ [17]ਲਈਐ ਵਸਤੁ ਸਮ੍ਹਾਲਿ ॥ ਵਸਤੁ
ਲਈ ਵਣਜਾਰਈ[18] ਵਖਰੁ ਬਧਾ ਪਾਇ ॥ ਕੇਈ ਲਾਹਾ ਲੈ ਚਲੇ ਇਕਿ ਚਲ ਮੂਲੁ
ਗਵਾਇ ॥ [19]ਥੋੜਾ ਕਿਨੈ ਨ ਮੰਗਿਓ ਕਿਸੁ ਕਹੀਐ ਸਾਬਾਸਿ ॥ ਨਦਰਿ ਤਿਨਾ
ਕਉ ਨਾਨਕਾ [20]ਜਿ ਸਾਬਤੁ ਲਾਏ ਰਾਸਿ ॥੧॥ ਮਹਲਾ ੧ ॥ [21]ਜੁੜਿ ਜੁੜਿ ਵਿਛੁੜੇ
ਵਿਛੁੜਿ ਜੁੜੇ ॥ ਜੀਵਿ ਜੀਵਿ ਮੁਏ ਮੁਏ ਜੀਵੇ ॥ ਕੇਤਿਆ ਕੇ ਬਾਪ ਕੇਤਿਆ ਕੇ
ਬੇਟੇ ਕੇਤੇ ਗੁਰ ਚੇਲੇ ਹੂਏ ॥ ਆਗੈ ਪਾਛੈ ਗਣਤ ਨ ਆਵੈ ਕਿਆ ਜਾਤੀ ਕਿਆ
ਹੁਣਿ ਹੂਏ ॥ ਸਭੁ ਕਰਣਾ [22]ਕਿਰਤੁ ਕਰਿ ਲਿਖੀਐ ਕਰਿ ਕਰਿ ਕਰਤਾ ਕਰੇ ਕਰੇ ॥
[23]ਮਨਮੁਖਿ ਮਰੀਐ ਗੁਰਮੁਖਿ ਤਰੀਐ ਨਾਨਕ ਨਦਰੀ ਨਦਰਿ ਕਰੇ ॥ ੨ ॥
ਪਉੜੀ ॥ ਮਨਮੁਖਿ ਦੂਜਾ[24] ਭਰਮੁ ਹੈ ਦੂਜੈ ਲੋਭਾਇਆ ॥ ਕੂੜੁ ਕਪਟੁ ਕਮਾਵਦੇ
ਕੂੜੋ ਆਲਾਇਆ[25] ॥ ਪੁਤ੍ਰ ਕਲਤ੍ਰੁ[26] ਮੋਹੁ ਹੇਤੁ ਹੈ ਸਭੁ ਦੁਖੁ ਸਬਾਇਆ ॥
ਜਮਦਰਿ ਬਧੇ ਮਾਰੀਅਹਿ ਭਰਮਹਿ ਭਰਮਾਇਆ ॥ ਮਨਮੁਖਿ ਜਨਮੁ
ਗਵਾਇਆ ਨਾਨਕ ਹਰਿ ਭਾਇਆ ॥ ੩ † ॥ ਸਲੋਕ ਮਹਲ ੨ ॥ ਜਿਨ
ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ ॥ ਨਾਨਕ ਅੰਮ੍ਰਿਤੁ ਏਕੁ ਹੈ
ਦੂਜਾ ਅੰਮ੍ਰਿਤੁ ਨਾਹਿ ॥ ਨਾਨਕ ਅੰਮ੍ਰਿਤੁ ਮਨੈ ਮਾਹਿ ਪਾਈਅ ਗੁਰਪਰਸਾਦਿ[27] ॥
ਤਿਨ੍ਹੀ ਪੀਤਾ [28]ਰੰਗ ਸਿਉ ਜਿਨ ਕਉ ਲਿਖਿਆ ਆਦਿ[29] ॥ ੧ ॥ ਮਹਲਾ ੨ ॥
ਕੀਤਾ[30] ਕਿਆ ਸਾਲਾਹੀਐ ਕਰੇ[31] ਸੋਇ ਸਾਲਾਹਿ ॥ ਨਾਨਕ ਏਕੀ

੧ ਬਹੁਤਾ ।
੨ ਜਗਤ ਵਿਚ ਅਡੰਬਰ ਰਚਦੇ ਹਨ ।
੩ ਪਤਾ ਨਹੀਂ ਅਗੇ ਕਿਹੜੇ ਕੰਮ ਲਾ ਦੇਵੇਗਾ ।
੪ ਭਾਂਤ ਭਾਂਤ ਦੇ ਸਰੀਰ ਬਣਾ ਕੇ ।
੫ ਉਖੇੜਦਾ, ਪੁਟਦਾ, ਨਾਸ ਕਰਦਾ ਹੈ ।
੬ ਮੰਗਤੇ ।
੭ ਦੇਖੋ ਪੰ. ੧੫. ਫੁਟ ਨੋਟ * ਵਾਲਾ ਸ਼ਬਦ।
੮ ਕਿਸ ਲਈ (ਲੰਮੇ ਲੰਮੇ) ਦਾਹਵੇ ਕਰੀਏ ?
੯ ਅਸਲ ਮੌਤ ਜੋ ਪਰਵਾਣ ਹੈ ਉਹ ਇਹੋ ਹੈ ।
੧੦ ਨਿਆਉਂ
੧੧ ਮਾਇਆ ।
੧੨ ਅੰਦਰ ਇਲਾਹੀ ਜੋਤ ਜਗਾ ਦਿਤੀ ।
੧੩ [ਫ਼ਾ. ਪੋਤਹ] ਖ਼ਜ਼ਾਨੇ ਵਿਚ ।
੧੪ ਉਨ੍ਹਾਂ ਨੂੰ ਸਮਰੱਥ ਗੁਰੂ ਮਿਲਾ ਦਿਤਾ ।
੧੫ ਸੁਤੇ-ਸਿਧ ਹੀ ।
੧੬ ਸ਼ਾਹ (ਹਰੀ) ਤੋਂ ਵਣਜਾਰੇ (ਜੀਵ) ਤੁਰ ਪਏ ਤੇ ਉਸਨੇ ਨਾਲ ਇਤਬਾਰੀ ਰੁੱਕਾ ਲਿਖ ਦਿਤਾ।
੧੭ ਆਪਣੀ ੨ ਰੁਚੀ ਅਨੁਸਾਰ ਚੰਗੀ ਜਾਂ ਮੰਦੀ ਵਸਤ ਖਰੀਦੀ ।
੧੮ ਵਣਜਾਰਿਆਂ ਨੇ ।
੧੯ ਲਾਹਾ ਲੈਣ ਵਾਲੇ ਤੇ ਮੂਲ ਗਵਾਣ ਵਾਲੇ ਦੋਹਾਂ ਵਿਚੋਂ ਕਿਸ ਨੂੰ ਸ਼ਾਬਾਸ਼ ਕਹੀਏ ? ਦੋਹਾਂ ਵਿਚੋਂ ਥੋੜਾ ਤਾਂ ਕਿਸੇ ਨਹੀਂ ਮੰਗਿਆ (ਇਕ ਨੇ ਨਾਮ ਤੇ ਦੂਜੇ ਨੇ ਮਾਇਆ ਘਟ ਨਹੀਂ ਮੰਗੀ)।
੨੦ ਜਿਹੜੇ ਆਪਣੇ ਜੀਵਣ-ਮਨੋਰਥ ਦੀ ਰਾਸ ਗੁਆ ਕੇ ਨਹੀਂ ਆਏ, ਬਲਕਿ ਪੂਰੀ ਦੀ ਪੂਰੀ ਬਚਾ ਕੇ ਲਿਆਏ ਹਨ ।
੨੧ ਮਨੁਖਾਂ ਦੀ ਆਮ ਅਵਸਥਾ ਦਾ ਜ਼ਿਕਰ ਹੈ ਕਿ ਕਿਵੇਂ ਕਈ ਵੇਰ ਮਰਦੇ ਜੰਮਦੇ ਹਨ, ਜੀਵਾਤਮਾ ਤੇ ਸਰੀਰ ਦਾ ਸੰਬੰਧ ਬਣਿਆ ਰਹਿੰਦਾ ਹੈ ।
੨੨ ਕੀਤੇ ਕੰਮਾਂ ਦੀ ਲਿਖਤ ਅਨੁਸਾਰ ।
੨੩ ਆਪ-ਹੁਦਰੇ ਹੋਣ ਨਾਲ ਆਤਮਕ ਮੌਤ ਹੋ ਜਾਂਦੀ ਹੈ, ਅਤੇ ਗੁਰੂ ਦੀ ਮੰਨ ਕੇ ਚਲਣ ਨਾਲ ਜੀਵਣ ਸਫਲ ਕਰੀਦਾ ਹੈ ।
੨੪ ਦੂਜੇ ਭਾਵ ਦਾ; ਹਰੀ ਨੂੰ ਛਡ ਕੇ ਹੋਰ ਪਾਸੇ ਦਾ।
੨੫ ਬੋਲਦੇ ਹਨ ।
੨੬ ਇਸਤ੍ਰੀ ।
੨੭ ਕਿਰਪਾ ਨਾਲ ।
੨੮ ਪਿਆਰ ਨਾਲ ।
੨੯ ਧੁਰ ਤੋਂ ।
੩੦ ਜੀਵ ।
੩੧ ਕਰਨ ਵਾਲਾ, ਹਰੀ ।

---

* ਸਲੋਕ: ਮਨੁਖ ਸੰਸਾਰ ਵਿਚ ਰੱਬ ਦੇ ਹੁਕਮ ਦੀ ਕਾਰ ਕਰਨ ਲਈ ਇਉਂ ਆਉਂਦੇ ਹਨ ਜਿਵੇਂ ਵਣਜਾਰੇ ਇਕ ਸ਼ਾਹੂਕਾਰ ਪਾਸੋਂ ਰਾਸ-ਮੂੜੀ ਲੈ ਕੇ ਵਣਜ ਕਰਨ ਲਈ ਆਉਂਦੇ ਹਨ । ਜਿਵੇਂ ਵਣਜਾਰਿਆਂ ਪਾਸ ਆਪਣੇ ਸ਼ਾਹ ਦੀ ਲਿਖਤ ਹੁੰਦੀ ਹੈ, ਜਿਸ ਅਨੁਸਾਰ ਉਨ੍ਹਾਂ ਦੀ ਸਾਖ ਮੰਨੀ ਜਾਂਦੀ ਅਤੇ ਸੌਦਾ ਸੰਭਾਲਣ ਲਈ ਮਿਲਦਾ ਹੈ, ਤਿਵੇਂ ਮਨੁਖਾਂ ਪਾਸ ਹਰੀ ਦਾ ਹੁਕਮ ਹੁੰਦਾ ਹੈ ਅਤੇ ਉਸ ਦੇ ਦਿਤੇ ਇੰਦ੍ਰੇ ਤੇ ਭਾਵ ਹੁੰਦੇ ਹਨ ਜਿਨ੍ਹਾਂ ਨੂੰ ਉਸ ਹੁਕਮ ਅਨੁਸਾਰ ਵਰਤ ਕੇ ਆਪਣਾ ਜੀਵਣ ਮਨੋਰਥ ਪੂਰਾ ਕਰਨਾ ਹੁੰਦਾ ਹੈ । ਮਨੁਖ ਉਸ ਹੁਕਮ ਦੇ ਅਨੁਸਾਰੀ ਜਾਂ ਆਪ-ਹੁਦਰੇ ਹੋ ਕੇ ਮਿਲਦੇ ਜਾਂ ਵਿਛੜਦੇ ਰਹਿੰਦੇ ਹਨ । ਪਉੜੀ: ਜਿਹੜੇ ਗੁਰੂ ਨੂੰ ਛਡ ਕੇ ਆਪਣੇ ਮਨ ਪਿਛੇ ਲਗਦੇ ਹਨ, ਓਹ ਪਾਪ ਵਿਚ ਪੈ ਕੇ ਜਨਮ ਗੁਆ ਲੈਂਦੇ ਹਨ ।

† ਸਲੋਕ: ਹਰ ਇਕ ਦੇ ਮਨ ਦੇ ਅੰਦਰ ਹੀ ਹਰੀ ਨੇ ਆਪਣਾ ਅੰਮ੍ਰਿਤ ਰੂਪੀ ਨਾਮ ਪਾ ਦਿਤਾ ਹੈ, ਪਰ ਇਸ ਅੰਮ੍ਰਿਤ ਦੀ ਸੋਝੀ ਉਸ ਨੂੰ ਹੋਂਦੀ ਹੈ ਜਿਸ ਨੂੰ ਹਰੀ ਦੀ ਧੁਰੋਂ ਕਿਰਪਾ ਹੋਵੇ ਤੇ ਉਸ ਅਨੁਸਾਰ ਗੁਰੂ ਮਿਲ ਜਾਵੇ । ਗੁਰੂ ਇਹ ਸਮਝਾਉਂਦਾ ਹੈ ਕਿ ਮਨੁਖ ਦੀ ਅਧੀਨਗੀ ਜਾਂ ਉਪਾਸਨਾ ਛਡ ਕੇ ਇਕ ਸਰਵ-ਵਿਆਪੀ ਹਰੀ ਦੀ ਅਰਾਧਨਾ ਕਰਨੀ ਚਾਹੀਦੀ ਹੈ । ਪਉੜੀ: ਇਹ ਅਰਾਧਨਾ ਹਰੀ ਦਾ ਨਾਮ ਜਪਣਾ ਹੈ ਜੋ ਗੁਰਮੁਖ ਮਨ ਵਿਚ ਵਸਾਉਂਦਾ ਤੇ ਉਚਰਦਾ ਹੈ ।

ਬਾਹਰਾ ਦੂਜਾ ਦਾਤਾ ਨਾਹਿ ॥ [1]ਕਰਤਾ ਸੋ ਸਾਲਾਹੀਐ ਜਿਨਿ ਕੀਤਾ ਆਕਾਰੁ ॥ ਦਾਤਾ ਸੋ ਸਾਲਾਹੀਐ ਜਿ ਸਭਸੈ ਦੇ ਆਧਾਰੁ[2]॥ਨਾਨਕ ਆਪਿ ਸਦੀਵ[3] ਹੈ ਪੂਰਾ ਜਿਸੁ ਭੰਡਾਰੁ॥ ਵਡਾ ਕਰਿ ਸਾਲਾਹੀਐ ਅੰਤੁ ਨ ਪਾਰਾਵਾਰੁ ॥ ੨ ॥ ਪਉੜੀ ॥ ਹਰਿ ਕਾ ਨਾਮੁ ਨਿਧਾਨੁ[4] ਹੈ ਸੇਵਿਐ ਸੁਖੁ ਪਾਈ ॥ ਨਾਮੁ ਨਿਰੰਜਨੁ[5] ਉਚਰਾਂ ਪਤਿ ਸਿਉ ਘਰਿ ਜਾਂਈ ॥ [6]ਗੁਰਮੁਖਿ ਬਾਣੀ ਨਾਮੁ ਹੈ ਨਾਮੁ ਰਿਦੈ ਵਸਾਈ ॥ [7]ਮਤਿ ਪੰਖੇਰੂ ਵਸਿ ਹੋਇ ਸਤਿਗੁਰੂ ਧਿਆਈ ॥ ਨਾਨਕ ਆਪਿ ਦਇਆਲੁ ਹੋਇ ਨਾਮੇ ਲਿਵ ਲਾਈ॥ ੪*॥ ਸਲੋਕ ਮਹਲ ੨ ॥ [8]ਤਿਸੁ ਸਿਉ ਕੈਸਾ ਬੋਲਣਾ ਜਿ ਆਪੇ ਜਾਣੈ ਜਾਣੁ॥ਚੀਰੀ[9] ਜਾ ਕੀ ਨਾ ਫਿਰੈ ਸਾਹਿਬੁ ਸੋ ਪਰਵਾਣੁ॥[10]ਚੀਰੀ ਜਿਸ ਕੀ ਚਲਣਾ ਮੀਰ ਮਲਕ ਸਲਾਰ[11] ॥ ਜੋ ਤਿਸੁ ਭਾਵੈ ਨਾਨਕਾ ਸਾਈ ਭਲੀ ਕਾਰ ॥ ਜਿਨਾ ਚੀਰੀ ਚਲਣਾ ਹਥਿ ਤਿਨਾ ਕਿਛੁ ਨਾਹਿ ॥ ਸਾਹਿਬ ਕਾ ਫੁਰਮਾਣੁ ਹੋਇ ਉਠੀ ਕਰਲੈ[12] ਪਾਹਿ॥ ਜੇਹਾ ਚੀਰੀ ਲਿਖਿਆ ਤੇਹਾ ਹੁਕਮੁ ਕਮਾਹਿ॥ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ ॥ ੧ ॥ ਮਹਲਾ ੨ ॥ ਸਿਫਤਿ ਜਿਨਾ ਕਉ ਬਖਸੀਐ ਸੇਈ ਪੋਤੇਦਾਰ[13] ॥ ਕੁੰਜੀ ਜਿਨ ਕਉ ਦਿਤੀਆ ਤਿਨ੍ਹਾ ਮਿਲੇ ਭੰਡਾਰ ॥ [14]ਜਹ ਭੰਡਾਰੀ ਹੂ ਗੁਣ ਨਿਕਲਹਿ ਤੇ ਕੀਅਹਿ ਪਰਵਾਣੁ॥[15]ਨਦਰਿ ਤਿਨਾ ਕਉ ਨਾਨਕਾ ਨਾਮੁ ਜਿਨਾ ਨੀਸਾਣੁ ॥ ੨ ॥ ਪਉੜੀ ॥ ਨਾਮੁ ਨਿਰੰਜਨੁ ਨਿਰਮਲਾ ਸੁਣਿਐ ਸੁਖੁ ਹੋਈ ॥ ਸੁਣਿ ਸੁਣਿ ਮੰਨਿ ਵਸਾਈਐ ਬੂਝੈ ਜਨੁ ਕੋਈ॥ ਬਹਦਿਆ ਉਠਦਿਆ ਨ ਵਿਸਰੈ ਸਾਚਾ ਸਚੁ ਸੋਈ ॥ ਭਗਤਾ ਕਉ ਨਾਮ ਅਧਾਰੁ ਹੈ ਨਾਮੇ ਸੁਖੁ ਹੋਈ ॥ ਨਾਨਕ ਮਨਿ ਤਨਿ ਰਵਿ ਰਹਿਆ ਗੁਰਮੁਖਿ ਹਰਿ ਸੋਈ ॥ ੫ †॥ ਸਲੋਕ ਮਹਲਾ ੧ ॥ ਨਾਨਕ [16]ਤੁਲੀਅਹਿ ਤੋਲ ਜੇ ਜੀਉ ਪਿਛੈ ਪਾਈਐ ॥ ਇਕਸ ਨ ਪੁਜਹਿ ਬੋਲ[17] ਜੇ ਪੂਰੇ ਪੂਰਾ ਕਰਿ ਮਿਲੈ॥[18]ਵਡਾ ਆਖਣੁ ਭਾਰਾ ਤੋਲੁ॥ ਹੋਰ ਹਉਲੀ ਮਤੀ ਹਉਲੇ ਬੋਲ ॥ [19]ਧਰਤੀ ਪਾਣੀ ਪਰਬਤ ਭਾਰੁ॥ ਕਿਉ ਕੰਡੈ ਤੋਲੇ ਸੁਨਿਆਰੁ ॥ [20]ਤੋਲਾ ਮਾਸਾ ਰਤਕ ਪਾਇ ॥ ਨਾਨਕ [21]ਪੁਛਿਆ ਦੇਇ ਪੁਜਾਇ॥ਮੂਰਖ ਅੰਧਿਆ ਅੰਧੀ ਧਾਤੁ[22]॥[23]ਕਹਿ ਕਹਿ ਕਹਣੁ ਕਹਾਇਨਿ ਆਪੁ॥ ੧ ॥ ਮਹਲਾ ੧ ॥ ਆਖਣਿ ਅਉਖਾ ਸੁਨਣਿ ਅਉਖਾ [24]ਆਖਿ ਨ ਜਾਪੀ ਆਖਿ॥ ਇਕਿ ਆਖਿ ਆਖਹਿ ਸਬਦੁ[25] ਭਾਖਹਿ [26]ਅਰਧ ਉਰਧ ਦਿਨੁ ਰਾਤਿ॥ [27]ਜੇ ਕਿਹੁ ਹੋਇ ਤ ਕਿਹੁ ਦਿਸੈ ਜਾਪੈ ਰੂਪੁ ਨ ਜਾਤਿ॥ਸਭਿ ਕਾਰਣ ਕਰਤਾ ਕਰੇ [28]ਘਟ ਅਉਘਟ ਘਟ ਥਾਪਿ॥ਆਖਣਿ ਅਉਖਾ ਨਾਨਕਾ ਆਖਿ ਨ ਜਾਪੈ ਆਖਿ॥ ੨ ॥ ਪਉੜੀ ॥ ਨਾਇ ਸੁਣਿਐ ਮਨੁ ਰਹਸੀਐ[29] ਨਾਮੇ ਸਾਂਤਿ ਆਈ ॥ ਨਾਇ

੧ ਕਰਨਹਾਰ ਕੇਵਲ ਕਰਤਾਰ (ਹਰੀ) ਹੀ ਹੈ ਜਿਸ ਨੇ ਸ੍ਰਿਸ਼ਟੀ ਰਚੀ ਹੈ।
੨ ਆਸਰਾ।
੩ ਸਦਾ ਕਾਇਮ।
੪ ਸੁਖਾਂ ਦਾ ਘਰ।
੫ ਮਾਇਆ ਤੋਂ ਰਹਿਤ; ਪਵਿਤ੍ਰ।
੬ ਮੁਖੀ ਗੁਰੂ ਦੀ ਬਾਣੀ ਨਾਮ ਹੈ; ਇਹੋ ਨਾਮ ਮੈਂ ਦਿਲ ਵਿਚ ਧਾਰਨ ਕਰਦਾ ਹਾਂ।
੭ ਮਨ ਜੋ ਪੰਛੀ ਵਾਂਗ ਉਡਾਰੂ ਹੈ।
੮ ਉਸ ਅਗੇ ਬੋਲਿਆ ਨਹੀਂ ਜਾਂਦਾ, ਭਾਵ ਕੋਈ ਚਾਰਾ ਨਹੀਂ।
੯ ਚਿਠੀ, ਹੁਕਮ। ਜਿਸ ਦਾ ਹੁਕਮ ਅਟੱਲ ਹੈ, (ਕੋਈ ਨਹੀਂ ਮੋੜ ਸਕਦਾ), ਅਸਲ ਮਾਲਕ ਉਹੋ ਗਿਣਿਆ ਜਾ ਸਕਦਾ ਹੈ।
੧੦ ਜਿਸ ਦੇ ਹੁਕਮ ਅੰਦਰ ਸਭ ਨੇ ਚਲਣਾ ਹੈ।
੧੧ ਸਿਪਹ-ਸਾਲਾਰ। ਉਹੋ ਸਰਦਾਰ, ਮਲਕ ਅਤੇ ਫ਼ੌਜੀ ਹਾਕਮ ਗਿਣਿਆ ਜਾ ਸਕਦਾ ਹੈ।
੧੨ ਰਸਤੇ। ਉਠ ਕੇ ਰਸਤੇ ਪੈਂਦੇ ਹਨ। ਭਾਵ ਜੋ ਉਹ ਚਾਹੁੰਦਾ ਹੈ ਕਰਦੇ ਹਨ, ਕੋਈ ਉਜ਼ਰ ਨਹੀਂ ਕਰ ਸਕਦੇ। ਦੇਖੋ ਪੰ. ੫੧, ਨੋਟ ੧੭।
੧੩ [ਫ਼ਾ. ਪੋਤਹਦਾਰ] ਖ਼ਜ਼ਾਨਚੀ।
੧੪ ਜਿਨ੍ਹਾਂ ਭੰਡਾਰਿਆਂ ਭਾਵ ਹਿਰਦਿਆਂ ਵਿਚੋਂ ਗੁਣ ਨਿਕਲਦੇ ਹਨ।
੧੫ ਬਖ਼ਸ਼ਿਸ਼ ਦੀ ਨਜ਼ਰ ਉਨ੍ਹਾਂ ਉਤੇ ਹੀ ਹੁੰਦੀ ਹੈ ਜਿਹੜੇ ਨਾਮ ਦਾ ਝੰਡਾ ਲੈ ਕੇ ਚਲਦੇ ਹਨ, ਭਾਵ ਨਾਮ ਦੇ ਅਸਰ ਹੇਠਾਂ ਸਾਰੇ ਕੰਮ ਕਰਦੇ ਹਨ, ਜ਼ਿੰਦਗੀ ਬਿਤਾਉਂਦੇ ਹਨ।
੧੬ ਦਿਲ ਜਾਂ ਅੰਦਰਲੀ ਲਗਨ ਜੇ ਪਿਛਲੇ ਛਾਬੇ ਪਾਈਏ ਤਾਂ ਪੂਰਾ ਤੁਲ ਸਕੀਦਾ ਹੈ; ਭਾਵ ਹੋਰ ਕਰਮ-ਕਾਂਡ ਨਾਲ ਤੁਲ ਨਹੀਂ ਸਕੀਦਾ।
੧੭ ਬਚਨ। ਭਾਵ ਸਿਫ਼ਤ ਸਲਾਹ ਨੂੰ ਹੋਰ ਕੁਝ ਨਹੀਂ ਅਪੜ ਸਕਦਾ ਜੇਹੜਾ ਕਿ ਪੂਰੇ ਹਰੀ ਨੂੰ ਪੂਰਨ ਤੌਰ ਤੇ ਮਿਲਾ ਦਿੰਦਾ ਹੈ।
੧੮ ਸਿਫ਼ਤ ਸਲਾਹ ਆਖਣਾ ਵਡਾ ਹੈ ਤੇ ਇਸ ਦਾ ਤੋਲ ਭਾਰਾ ਹੈ।
੧੯ ਸਿਫ਼ਤ ਸਲਾਹ ਦਾ ਤੋਲ ਵਡਾ ਹੈ, ਧਰਤੀ ਪਾਣੀ ਆਦਿ ਵਾਂਗ ਵਜ਼ਨੀ ਹੈ।
੨੦ ਕਰਮ-ਕਾਂਡ ਤੋਲੇ ਮਾਸੇ ਵਾਂਗ ਹੌਲੇ ਮੁਲ ਦੇ ਹਨ।
੨੧ ਪਰ ਸੁਨਿਆਰਾ (ਕਰਮ-ਕਾਂਡੀ) ਪੁਛਿਆਂ ਘਰ ਪੂਰਾ ਕਰ ਦਿੰਦਾ ਹੈ; ਭਾਵ ਪੁੰਨ ਆਦਿ ਕੰਮਾਂ ਨੂੰ ਬੜਾ ਵਡਾ ਸਮਝੀ ਬੈਠਾ ਹੈ।
੨੨ ਧਾਵਣਾ, ਦੌੜ ਭਜ।
੨੩ ਆਖ ੨ ਕੇ ਆਪਣਾ ਆਪ ਜ਼ਾਹਿਰ ਕਰਦੇ ਹਨ।
੨੪ ਨਿਰਾ ਆਖ ਆਖ ਕੇ ਅਨਭਵ ਨਹੀਂ ਹੁੰਦਾ।
੨੫ ਬਚਨ।
੨੬ ਸਿਧੇ ਪੁਠੇ ਹੋ ਕੇ।
੨੭ ਜੇ ਉਸਦਾ ਕੋਈ ਸਰੂਪ ਹੋਵੇ ਤਾਂ ਕੁਝ ਦਿਸੇ।
੨੮ ਔਖੇ ਸੌਖੇ ਥਾਂ ਘਟ (ਥਾਂ) ਆਪ ਹੀ ਥਾਪਦਾ ਹੈ।
੨੯ ਟਿਕਾਉ ਹੁੰਦਾ ਹੈ।

---

* ਸਲੋਕ: ਅਸਲ ਮਾਲਕ ਉਹ ਹੈ ਜਿਸ ਦਾ ਹੁਕਮ ਸਭ ਦੇ ਉਤੇ ਹੈ। ਉਸੇ ਦੀ ਸਿਫ਼ਤ ਕਰਨੀ ਚਾਹੀਏ। ਇਹ ਸਿਫ਼ਤ ਜਿਨ੍ਹਾਂ ਨੂੰ ਮਿਲਦੀ ਹੈ, ਉਹੀ ਹਰੀ ਦੇ ਭੰਡਾਰੀ ਹਨ ਜਿਨ੍ਹਾਂ ਦੇ ਭੰਡਾਰ ਵਿਚੋਂ ਹਰ ਭੀ ਵਰੋਸਾਉਂਦੇ ਹਨ। ਪਉੜੀ: ਹਰੀ ਦੇ ਗੁਰਮੁਖ (ਅਨੁਸਾਰੀ) ਓਹੀ ਹਨ ਜਿਹੜੇ ਇਸ ਸਿਫ਼ਤ ਰੂਪੀ ਨਾਮ ਨੂੰ ਅਧਾਰ ਬਣਾ ਕੇ ਸਦਾ ਮਨ ਵਿਚ ਵਸਾਉਂਦੇ ਹਨ।

† ਕਰਮ-ਕਾਂਡ ਕਰਨ ਨਾਲ ਪੂਰੀ ਨਹੀਂ ਪੈਂਦੀ; ਦਿਲ ਦੀ ਲਗਨ ਚਾਹੀਦੀ ਹੈ, ਜਿਸ ਲਈ ਹਰੀ ਨਾਲ ਮੇਲਣ ਵਾਲੇ ਸ਼ਬਦ ਦੀ ਕਮਾਈ ਲੋੜੀਦੀ ਹੈ। ਇਹ ਕਮਾਈ ਨਿਰੇ ਅਖਰੀ ਉਚਾਰਨ ਜਾਂ ਸੁਣਨ ਨਾਲ ਨਹੀਂ ਹੁੰਦੀ, ਭਾਵੇਂ ਸਰੀਰ ਨੂੰ ਸਿਧੇ ਪੁਠੇ ਕਰ ਕਰ ਕੇ ਕਿਤਨੇ ਮੰਤਰ ਪਏ ਰਟੀਏ। ਉਹ ਅਦਿਖ ਹਰੀ ਅਖਰਾਂ ਵਿਚ ਕਿਵੇਂ ਆ ਸਕਦਾ ਹੈ, ਜਦ ਉਸ ਦਾ ਕੋਈ ਰੂਪ ਰੇਖ ਨਹੀਂ; ਉਹ ਤਾਂ ਦਿਲਾਂ ਅੰਦਰ ਵਸਦਾ ਹੈ। ਪਉੜੀ: ਇਸ ਲਈ ਗੁਰੂ ਦੇ ਦਸੇ ਤਰੀਕੇ ਨਾਲ ਮਨ ਦੀ ਲਗਨ ਦੁਆਰਾ ਉਸ ਦਾ ਨਾਮ ਸਿਮਰਨਾ ਚਾਹੀਦਾ ਹੈ। ਇਸ ਨਾਲ ਪੂਰੀ ਨਿਭ ਹੋ ਸਕਦੀ ਹੈ।

ਸੁਣਿਐ ਮਨੁ ਤ੍ਰਿਪਤੀਐ[੧] ਸਭ ਦੁਖ ਗਵਾਈ ॥ [੨]ਨਾਇ ਸੁਣਿਐ ਨਾਉ ਊਪਜੈ ਨਾਮੇ ਵਡਿਆਈ ॥ ਨਾਮੇ ਹੀ ਸਭ ਜਾਤਿ ਪਤਿ ਨਾਮੇ ਗਤਿ ਪਾਈ॥ ਗੁਰਮੁਖਿ[੩] ਨਾਮੁ ਧਿਆਈਐ ਨਾਨਕ ਲਿਵ ਲਾਈ ॥ ੬ *॥ ਸਲੋਕ ਮਹਲਾ ੧ ॥ ਜੂਠਿ ਨ ਰਾਗੀਂ[੪] ਜੂਠਿ ਨ ਵੇਦੀਂ॥ ਜੂਠਿ ਨ [੫]ਚੰਦ ਸੂਰਜ ਕੀ ਭੇਦੀ ॥ਜੂਠਿ ਨ ਅੰਨੀ[੬] ਜੂਠਿ ਨ ਨਾਈ[੭]॥ਜੂਠਿ ਨ ਮੀਹੁ ਵਰ੍ਹਿਐ ਸਭ ਥਾਈ॥ ਜੂਠਿ ਨ ਧਰਤੀ ਜੂਠਿ ਨ ਪਾਣੀ ॥ ਜੂਠਿ ਨ ਪਉਣੈ ਮਾਹਿ ਸਮਾਣੀ ॥ ਨਾਨਕ ਨਿਗੁਰਿਆ ਗੁਣੁ ਨਾਹੀ ਕੋਇ ॥ [੮]ਮੁਹਿ ਫੇਰਿਐ ਮੁਹੁ ਜੂਠਾ ਹੋਇ ॥ ੧ ॥ ਮਹਲਾ ੧ ॥ ਨਾਨਕ ਚੁਲੀਆ ਸੁਚੀਆ ਜੇ ਭਰਿ ਜਾਣੈ ਕੋਇ॥ [੯]ਸੁਰਤੇ ਚੁਲੀ ਗਿਆਨ ਕੀ ਜੋਗੀ ਕਾ ਜਤੁ ਹੋਇ॥ ਬ੍ਰਹਮਣ ਚੁਲੀ ਸੰਤੋਖ ਕੀ [੧੦]ਗਿਰਹੀ ਕਾ ਸਤੁ ਦਾਨੁ॥ਰਾਜੇ ਚੁਲੀ ਨਿਆਵ[੧੧] ਕੀ ਪੜਿਆ ਸਚੁ ਧਿਆਨੁ ॥ [੧੨]ਪਾਣੀ ਚਿਤੁ ਨ ਧੋਪਈ ਮੁਖਿ ਪੀਤੈ ਤਿਖ ਜਾਇ ॥ [੧੩]ਪਾਣੀ ਪਿਤਾ ਜਗਤ ਕਾ ਫਿਰਿ ਪਾਣੀ ਸਭੁ ਖਾਇ ॥ ੨ ॥ ਪਉੜੀ ॥ ਨਾਇ ਸੁਣਿਐ ਸਭ [੧੪]ਸਿਧਿ ਹੈ ਰਿਧਿ ਪਿਛੈ ਆਵੈ ॥ ਨਾਇ ਸੁਣਿਐ ਨਉਨਿਧਿ[੧੫] ਮਿਲੈ ਮਨ ਚਿੰਦਿਆ[੧੬] ਪਾਵੈ ॥ ਨਾਇ ਸੁਣਿਐ ਸੰਤੋਖੁ ਹੋਇ ਕਵਲਾ[੧੭] ਚਰਨ ਧਿਆਵੈ॥ ਨਾਇ ਸੁਣਿਐ ਸਹਜੁ[੧੮] ਊਪਜੈ ਸਹਜੇ ਸੁਖੁ ਪਾਵੈ ॥ ਗੁਰਮਤੀ ਨਾਉ ਪਾਈਐ ਨਾਨਕ ਗੁਣ ਗਾਵੈ॥ ੭ †॥ ਸਲੋਕ ਮਹਲਾ ੧ ॥ ਦੁਖ ਵਿਚਿ ਜੰਮਣੁ ਦੁਖਿ ਮਰਣੁ ਦੁਖਿ ਵਰਤਣੁ ਸੰਸਾਰਿ ॥ ਦੁਖੁ ਦੁਖੁ ਅਗੈ ਆਖੀਐ ਪੜ੍ਹਿ ਪੜ੍ਹਿ ਕਰਹਿ ਪੁਕਾਰ॥ ਦੁਖ ਕੀਆ ਪੰਡਾ ਖੁਲ੍ਹੀਆ ਸੁਖੁ ਨ ਨਿਕਲਿਓ ਕੋਇ ॥ ਦੁਖ ਵਿਚਿ ਜੀਉ ਜਲਾਇਆ ਦੁਖੀਆ ਚਲਿਆ ਰੋਇ ॥ ਨਾਨਕ ਸਿਫਤੀ ਰਤਿਆ ਮਨੁ ਤਨੁ ਹਰਿਆ ਹੋਇ ॥ [੧੯]ਦੁਖ ਕੀਆ ਅਗੀ ਮਾਰੀਅਹਿ ਭੀ ਦੁਖੁ ਦਾਰੂ ਹੋਇ॥ ੧॥ ਮਹਲ ੧॥ ਨਾਨਕ ਦੁਨੀਆ ਭਸੁ[੨੦] ਰੰਗੁ ਭਸੂ ਹੂ ਭਸੁ ਖੇਹ ॥ ਭਸੋ ਭਸੁ ਕਮਾਵਣੀ ਭੀ ਭਸੁ ਭਰੀਐ ਦੇਹ ॥ ਜਾ ਜੀਉ ਵਿਚਹੁ ਕਢੀਐ ਭਸੂ ਭਰਿਆ ਜਾਇ ॥ ਅਗੈ ਲੇਖੈ ਮੰਗਿਐ ਹੋਰ [੨੧]ਦਸੂਣੀ ਪਾਇ ॥੨॥ਪਉੜੀ॥ਨਾਇ ਸੁਣਿਐ ਸੁਚਿ[੨੨] ਸੰਜਮੋ ਜਮੁ ਨੇੜਿ ਨ ਆਵੈ ॥ ਨਾਇ ਸੁਣਿਐ ਘਟਿ ਚਾਨਣਾ ਆਨ੍ਹੇਰੁ ਗਵਾਵੈ ॥ ਨਾਇ ਸੁਣਿਐ ਆਪੁ ਬੁਝੀਐ ਲਾਹਾ ਨਾਉ ਪਾਵੈ ॥ ਨਾਇ ਸੁਣਿਐ ਪਾਪ ਕਟੀਅਹਿ ਨਿਰਮਲ ਸਚੁ ਪਾਵੈ॥ ਨਾਨਕ ਨਾਇ ਸੁਣਿਐ ਮੁਖ ਉਜਲੇ ਨਾਉ ਗੁਰਮੁਖਿ[੩] ਧਿਆਵੈ ॥ ੮ ‡॥ ਸਲੋਕ ਮਹਲ ੧॥ [੨੩]ਘਰਿ ਨਾਰਾਇਣੁ ਸਭਾ ਨਾਲਿ ॥ ਪੂਜ ਕਰੇ ਰਖੈ ਨਾਵਾਲਿ[੨੪]॥ ਕੁੰਗੂ[੨੫] ਚੰਨਣੁ ਫੁਲ ਚੜਾਏ ॥ ਪੈਰੀ ਪੈ ਪੈ ਬਹੁਤੁ ਮਨਾਏ ॥ ਮਾਣੂਆ[੨੬] ਮੰਗਿ ਮੰਗਿ ਪੈਨੈ ਖਾਇ ॥ ਅੰਧੀ ਕੰਮੀ ਅੰਧ ਸਜਾਇ ॥

੧ ਰਜੀਦਾ ਹੈ ।

੨ ਨਾਮ ਸੁਣਨ ਨਾਲ ਨਾਮਵਰੀ (ਮਸ਼ਹੂਰੀ) ਮਿਲਦੀ ਹੈ ।

੩ ਗੁਰੂ ਦੁਆਰਾ ।

੪ ਰਾਗਾਂ ਵਿਚ, ਗਾਉਣ ਵਿਚ (ਜਿਵੇਂ ਮੁਸਲਮਾਣ ਮੰਨਦੇ ਹਨ) ।

੫ ਚੰਦ ਸੂਰਜ ਦੇ ਕਾਰਨ ਪਏ ਰੁਤਾਂ ਦੇ ਭੇਦਾਂ (ਫ਼ਰਕਾਂ) ਵਿਚ ।

੬ ਅੰਨ ਆਦਿ ਵਿਚ ।

੭ ਇਸ਼ਨਾਨ ਵਿਚ (ਜਿਵੇਂ ਜੈਨੀ ਲੋਕ ਮੰਨਦੇ ਹਨ) ।

੮ ਰਬ ਵਲੋਂ ਮੂੰਹ ਫੇਰਨ ਨਾਲ, ਮਨਮੁਖ ਹੋਣ ਨਾਲ ।

੯ ਸਿਆਣੇ ਪੰਡਤ ਦੀ ਚੁਲੀ ਇਹ ਹੈ ਕਿ ਉਹ ਵਿਚਾਰ ਕਰੇ, ਅਤੇ ਜੋਗੀ ਦੀ ਚੁਲੀ ਇਹ ਕਿ ਕਾਮ ਤੋਂ ਬਚਿਆ ਰਹੇ ।

੧੦ ਗ੍ਰਿਹਸਥੀ ਦੀ ਚੁਲੀ ਇਹ ਹੈ ਕਿ ਪੁੰਨ ਦਾਨ ਕਰੇ ।

੧੧ ਇਨਸਾਫ਼ ।

੧੨ ਪਾਣੀ ਨਾਲ ਚਿਤ ਨਹੀਂ ਧੋਪਦਾ, ਭਾਵੇਂ ਮੂੰਹ ਰਾਹੀਂ ਪੀਤਿਆਂ ਪਿਆਸ ਲਹਿ ਜਾਂਦੀ ਹੈ ।

੧੩ ਪਾਣੀ ਸਾਰੀ ਰਚਨਾ ਦਾ ਮੂਲ ਹੈ, ਤੇ ਅੰਤ ਪਾਣੀ ਹੀ ਸਾਰੀ ਰਚਨਾ ਨੂੰ ਖਾ ਜਾਏਗਾ । ਭਾਵ ਇਹ ਹੈ ਕਿ ਪਾਣੀ ਤਾਂ ਤੁਹਾਡੇ ਖਿਆਲ ਨਾਲ ਭੀ ਅਪਵਿਤ੍ਰ ਹੈ, ਕਿਉਂ ਜੋ ਸੰਸਾਰ ਦੀ ਇਸ ਤੋਂ ਉਤਪਤੀ ਤੇ ਪਰਲੋ ਹੈ ਤੇ ਇਨ੍ਹਾਂ ਸਮਿਆਂ ਤੇ ਤੁਸੀ ਸੂਤਕ ਗਿਣਦੇ ਹੋ । ਫਿਰ ਪਾਣੀ ਸੁਚਾ ਕਿਵੇਂ ਕਰ ਸਕਦਾ ਹੈ ?

੧੪ ਰਿਧਿਸਿਧ=ਕਰਾਮਾਤੀ ਤਾਕਤਾਂ ।

੧੫ ਦੇਖੋ ਪੰ. ੧੧੨੯, ਫੁਟ ਨੋਟ * ।

੧੬ ਇਛਤ ।

੧੭ ਮਾਇਆ ।

੧੮ ਮਨ ਦੀ ਉਚੀ ਤੋਂ ਉਚੀ ਅਵਸਥਾ ਜਿਥੇ ਪੂਰਨ ਅਡੋਲਤਾ ਤੇ ਸ਼ਾਂਤੀ ਹੁੰਦੀ ਹੈ ।

੧੯ ਜੀਵ ਦੁਖ ਦੀਆਂ ਅੱਗਾਂ ਨਾਲ ਮਾਰੀਦੇ ਹਨ, ਪਰ ਫਿਰ ਦਾਰੂ ਭੀ ਦੁਖ ਹੀ ਹੁੰਦਾ ਹੈ । "ਦੁਖੁ ਦਾਰੂ ਸੁਖੁ ਰੋਗੁ ਭਇਆ" (ਵਾਰ ਆਸਾ)।

੨੦ ਸੁਆਹ ।

੨੧ ਦਸ ਗੁਣੀ ਸੁਆਹ ਹੋਰ ਪਾਂਦਾ ਹੈ ।

੨੨ ਪਵਿਤ੍ਰਤਾ ।

੨੩ ਪੰਡਿਤ ਆਪਣੇ ਘਰ ਠਾਕਰ ਦੀ ਮੂਰਤੀ ਸਮੇਤ ਸਾਰੇ ਦੇਵਤਿਆਂ (ਗਣੇਸ਼, ਗਰੁੜ ਆਦਿ) ਦ ਰਖਦਾ ਹੈ ।

੨੪ ਇਸ਼ਨਾਨ ਕਰਾ ਕੇ ।

੨੫ ਕੇਸਰ ।

੨੬ ਮਨੁਖਾਂ ਤੋਂ, ਲੋਕਾਂ ਤੋਂ । ਭਾਵ ਜੇ ਰੱਬ ਘਰ ਵਿਚ ਰਖਦਾ ਹੈ, ਤਾਂ ਫਿਰ ਮਨੁਖਾਂ ਤੋਂ ਕਿਉਂ ਮੰਗਦਾ ਹੈ ?

---

* ਸਲੋਕ: ਜੂਠ ਕਿਸੇ ਮਾਦੀ ਚੀਜ਼ ਵਿਚ ਜਾਂ ਕਿਸੇ ਕਰਮ ਵਿਚ ਨਹੀਂ, ਇਹ ਤਾਂ ਮਨਮੁਖਤਾ ਵਾਲੇ ਦਿਲ ਵਿਚ ਹੁੰਦੀ ਹੈ । ਅਤੇ ਸੁਚ ਨਿਰੇ ਪਾਣੀ ਨਾਲ ਸਰੀਰ ਨੂੰ ਧੋਣ ਨਾਲ ਨਹੀਂ ਹੋ ਸਕਦੀ । ਅੰਦਰ ਗੁਣ ਪੈਦਾ ਕਰਨ ਨਾਲ ਹਿਰਦਾ ਸ਼ੁਧ ਹੋਂਦਾ ਹੈ । ਪਉੜੀ: ਨਾਮ ਸੁਣਨ ਨਾਲ ਮਨ ਦੀਆਂ ਤਾਕਤਾਂ ਬਣਦੀਆਂ ਅਤੇ ਪੂਰਨ ਅਡੋਲਤਾ ਮਿਲਦੀ ਹੈ ।

† ਸਲੋਕ: ਮਨ ਤਦ ਤਕ ਦੁਖ ਵਿਚ ਸੜਦਾ ਰਹਿੰਦਾ ਹੈ, ਜਦ ਤਕ ਕਿ ਸਿਫ਼ਤ ਸਲਾਹ ਵਿਚ ਨਹੀਂ ਪੈਂਦਾ । ਸਾਰੇ ਕਰਮ ਜਿਹੜੇ ਮਨ ਦੀ ਲਗਨ ਤੋਂ ਬਿਨਾਂ ਕੀਤੇ ਜਾਂਦੇ ਹਨ, ਸੁਆਹ ਵਤ ਹਨ । ਪਉੜੀ: ਇਕ ਨਾਮ ਜਪਣਾ ਹੀ ਇਜੇਹਾ ਕਰਮ ਹੈ ਜਿਸ ਨਾਲ ਪਾਪ ਅਤੇ ਮੌਤ ਦੇ ਡਰ ਦਾ ਹਨੇਰਾ ਦੂਰ ਹੋ ਕੇ ਅੰਦਰ ਚਾਨਣਾ ਪੈਦਾ ਹੁੰਦਾ ਹੈ, ਅਤੇ ਸਚ ਦਾ ਵਾਸਾ ਹੁੰਦਾ ਹੈ ।

‡ ਸਲੋਕ: ਦਿਲ ਦੀ ਭਗਤੀ ਛਡ ਕੇ ਮੂਰਤੀ ਪੂਜਾ ਕਰਨੀ ਵਿਅਰਥ ਹੈ। ਹਰੀ ਦੇ ਨਾਮ ਦੇ ਆਸਰੇ ਉਸ ਦੇ ਹੁਕਮ ਵਿਚ ਰਹਿਣ ਨਾਲ ਸਭ ਧਰਮ ਕਰਮ ਜਪ ਤਪ ਹੋ ਜਾਂਦੇ ਹਨ । ਪਉੜੀ: ਨਾਮ ਦੀ ਮਾਣਤਾ ਪੂਜਾ ਕਰਨ ਨਾਲ ਦੋਹਾਂ ਜਹਾਨਾਂ ਦੇ ਫਲ ਮਿਲ ਜਾਂਦੇ ਹਨ ।

[੧]ਭੁਖਿਆ ਦੇਇ ਨ ਮਰਦਿਆ ਰਖੈ॥ ਅੰਧਾ ਝਗੜਾ ਅੰਧੀ ਸਥੈ[੨] ॥੧॥ ਮਹਲ ੧॥
ਸਭੇ ਸੁਰਤੀ ਜੋਗ ਸਭਿ ਸਭੇ ਬੇਦ ਪੁਰਾਣ ॥ ਸਭੇ ਕਰਣੇ ਤਪ ਸਭਿ ਸਭੇ ਗੀਤ
ਗਿਆਨ॥ ਸਭੇ ਬੁਧੀ ਸੁਧਿ ਸਭਿ ਸਭਿ ਤੀਰਥ ਸਭਿ ਥਾਨ॥ ਸਭਿ ਪਾਤਿਸਾਹੀਆ
ਅਮਰ[੩] ਸਭਿ ਸਭਿ ਖੁਸੀਆ ਸਭਿ ਖਾਨ[੪] ॥ ਸਭੇ ਮਾਣਸ ਦੇਵ ਸਭਿ ਸਭੇ ਜੋਗ
ਧਿਆਨ ॥ ਸਭੇ ਪੁਰੀਆ ਖੰਡ ਸਭਿ ਸਭੇ ਜੀਅ ਜਹਾਨ ॥ [੫]ਹੁਕਮਿ ਚਲਾਏ
ਆਪਣੈ ਕਰਮੀ ਵਹੈ ਕਲਾਮ ॥ ਨਾਨਕ ਸਚਾ ਸਚਿ ਨਾਇ ਸਚੁ ਸਭਾ ਦੀਬਾਨੁ[੬]॥
੨ ॥ ਪਉੜੀ ॥ ਨਾਇ ਮੰਨਿਐ ਸੁਖੁ ਊਪਜੈ ਨਾਮੇ ਗਤਿ ਹੋਈ ॥ ਨਾਇ ਮੰਨਿਐ
ਪਤਿ ਪਾਈਐ ਹਿਰਦੈ ਹਰਿ ਸੋਈ ॥ ਨਾਇ ਮੰਨਿਐ ਭਵਜਲੁ[੭] ਲੰਘੀਐ ਫਿਰਿ
ਬਿਘਨੁ ਨ ਹੋਈ॥ ਨਾਇ ਮੰਨਿਐ ਪੰਥੁ[੮] ਪਰਗਟਾ ਨਾਮੇ ਸਭ ਲੋਈ[੯] ॥ ਨਾਨਕ
ਸਤਿਗੁਰਿ ਮਿਲਿਐ ਨਾਉ ਮੰਨੀਐ ਜਿਨ ਦੇਵੈ ਸੋਈ ॥ ੯ *॥ ਸਲੋਕ ਮ: ੧ ॥
ਪੁਰੀਆ ਖੰਡਾ [੧੦]ਸਿਰਿ ਕਰੇ ਇਕ ਪੈਰਿ ਧਿਆਏ ॥ ਪਉਣੁ[੧੧] ਮਾਰਿ ਮਨਿ
ਜਪੁ ਕਰੇ ਸਿਰੁ ਮੁੰਡੀ[੧੨] ਤਲੈ ਦੇਇ ॥ [੧੩]ਕਿਸੁ ਉਪਰਿ ਓਹੁ ਟਿਕ ਟਿਕੈ ਕਿਸ
ਨੋ ਜੋਰੁ[੧੪] ਕਰੇਇ ॥ [੧੫]ਕਿਸ ਨੋ ਕਹੀਐ ਨਾਨਕਾ ਕਿਸ ਨੋ ਕਰਤਾ ਦੇਇ ॥ਹੁਕਮਿ
ਰਹਾਏ ਆਪਣੈ ਮੂਰਖੁ [੧੬]ਆਪੁ ਗਣੇਇ ॥ ੧ ॥ ਮ: ੧ ॥ [੧੭]ਹੈ ਹੈ ਆਖਾਂ ਕੋਟਿ
ਕੋਟਿ ਕੋਟੀ ਹੂ ਕੋਟਿ ਕੋਟਿ ॥ ਆਖੂੰ[੧੮] ਆਖਾਂ ਸਦਾ ਸਦਾ ਕਹਣਿ ਨ ਆਵੈ ਤੋਟਿ॥
[੧੯]ਨਾ ਹਉ ਥਕਾਂ ਨ ਠਾਕੀਆ ਏਵਡ ਰਖਹਿ ਜੋਤਿ ॥ ਨਾਨਕ [੨੦]ਚਸਿਅਹੁ ਚੁਖ
ਬਿੰਦ ਉਪਰਿ ਆਖਣੁ ਦੋਸੁ ॥੨॥ਪਉੜੀ॥ ਨਾਇ ਮੰਨਿਐ ਕੁਲੁ ਉਧਰੈ ਸਭੁ ਕੁਟੰਬੁ
ਸਬਾਇਆ[੨੧] ॥ ਨਾਇ ਮੰਨਿਐ ਸੰਗਤਿ ਉਧਰੈ ਜਿਨ ਰਿਦੈ ਵਸਾਇਆ॥ ਨਾਇ
ਮੰਨਿਐ ਸੁਣਿ ਉਧਰੇ [੨੨]ਜਿਨ ਰਸਨ ਰਸਾਇਆ ॥ ਨਾਇ ਮੰਨਿਐ ਦੁਖ ਭੁਖ
ਗਈ ਜਿਨ ਨਾਮਿ ਚਿਤੁ ਲਾਇਆ ॥ ਨਾਨਕ ਨਾਮੁ ਤਿਨੀ ਸਾਲਾਹਿਆ ਜਿਨ
ਗੁਰੂ ਮਿਲਾਇਆ ॥ ੧੦ †॥ ਸਲੋਕ ਮ: ੧ ॥ ਸਭੇ ਰਾਤੀ ਸਭਿ ਦਿਹ[੨੩] ਸਭਿ
ਥਿਤੀ ਸਭਿ ਵਾਰ ॥ ਸਭੇ ਰੁਤੀ ਮਾਹ ਸਭਿ ਸਭਿ ਧਰਤੀ ਸਭਿ ਭਾਰ ॥ ਸਭੇ
ਪਾਣੀ ਪਉਣ ਸਭਿ ਸਭਿ ਅਗਨੀ ਪਾਤਾਲ ॥ ਸਭੇ ਪੁਰੀਆ ਖੰਡ ਸਭਿ ਸਭਿ
ਲੋਅ ਲੋਅ ਆਕਾਰ ॥ ਹੁਕਮੁ ਨ ਜਾਪੀ ਕੇਤੜਾ ਕਹਿ ਨ ਸਕੀਜੈ[੨੪] ਕਾਰ ॥
ਆਖਹਿ ਥਕਹਿ ਆਖਿ ਆਖਿ ਕਰਿ ਸਿਫਤੀ ਵੀਚਾਰ ॥ [੨੫]ਤ੍ਰਿਣੁ ਨ ਪਾਇਓ
ਬਪੁੜੀ ਨਾਨਕੁ ਕਹੈ ਗਵਾਰ ॥ ੧ ॥ ਮ: ੧ ॥ ਅਖੀ ਪਰਣੈ ਜੇ ਫਿਰਾਂ ਦੇਖਾਂ ਸਭੁ
ਆਕਾਰੁ ॥ ਪੁਛਾ ਗਿਆਨੀ ਪੰਡਿਤਾਂ ਪੁਛਾ ਬੇਦ ਬੀਚਾਰ ॥ ਪੁਛਾ ਦੇਵਾਂ ਮਾਣਸਾਂ
ਜੋਧ ਕਰਹਿ ਅਵਤਾਰ ॥ ਸਿਧ ਸਮਾਧੀ ਸਭਿ ਸੁਣੀ ਜਾਇ ਦੇਖਾਂ ਦਰਬਾਰੁ ॥

੧ ਠਾਕਰ ਦੀ ਮੂਰਤੀ ਭੁਖਿਆਂ ਨੂੰ ਖਾਣ ਨੂੰ ਨਹੀਂ ਦਿੰਦੀ ਤੇ ਮਰਨ ਤੋਂ ਬਚਾ ਨਹੀਂ ਸਕਦੀ।
੨ ਸਭਾ ਵਿਚ।
੩ ਹੁਕਮ, ਹਕੂਮਤਾਂ।
੪ ਖਾਣੇ।
੫ ਇੰਨ੍ਹਾਂ ਸਭਨਾਂ ਨੂੰ ਹੁਕਮ ਵਿਚ ਚਲਾਂਦਾ ਹੈ ਤੇ ਜੀਵਾਂ ਦੇ ਕਰਮਾਂ ਅਨੁਸਾਰ ਕਲਮ ਵਗਦੀ ਹੈ। ਹਰੀ ਸਭ ਨੂੰ ਆਪਣੇ ਹੁਕਮ ਅਨੁਸਾਰ ਚਲਾਂਦਾ ਹੈ ਪਰ ਇਹ ਹੁਕਮ ਅੰਨ੍ਹੇਵਾਹ ਨਹੀਂ ਚਲਦਾ, ਜੀਵਾਂ ਦੇ ਕਰਮਾਂ ਨੂੰ ਵੇਖ ਕੇ ਚਲਦਾ ਹੈ। ਕਈਆਂ (ਬੁਧ ਆਦਿ) ਮਤਾਂ ਅਨੁਸਾਰ ਕਰਮਾਂ ਦਾ ਫਲ ਸੁਤੇ ਹੀ ਮਿਲ ਜਾਂਦਾ ਹੈ, ਪਰ ਗੁਰਮਤ ਵਿਚ ਕਰਮਾਂ ਨੂੰ ਆਪਣੇ ਆਪ ਹੀ ਫਲ ਦੇਣ ਦੇ ਸਮ੍ਰਥ ਨਹੀਂ ਮੰਨਿਆ। ਕਰਮਾਂ ਨੂੰ ਜਾਚ ਕੇ ਉਨ੍ਹਾਂ ਦਾ ਫਲ ਦੇਣਾ ਹਰੀ ਦੇ ਹੁਕਮ ਦੇ ਵਸ ਮੰਨਿਆ ਹੈ।
੬ ਕਚਹਿਰੀ।
੭ ਸੰਸਾਰ ਸਾਗਰ।
੮ ਰਸਤਾ।
੯ ਪ੍ਰਕਾਸ਼, ਚਾਨਣ।
੧੦ ਸਿਰ ਪਰਨੇ ਫਿਰੇ (ਯਾਤ੍ਰਾ ਲਈ) ਤੇ ਇਕ ਪੈਰ ਭਾਰ ਜਪ ਕਰੇ।
੧੧ ਪਵਨ ਵਤ ਚੰਚਲ ਮਨ ਨੂੰ।
੧੨ ਧੌਣ।
੧੩ ਕਿਸ ਉਤੇ ਉਹ ਟੇਕ ਰਖਦਾ ਹੈ ? ਭਾਵ ਇਹ ਆਸਰੇ ਤੁਛ ਹਨ।
੧੪ ਆਸਰਾ।
੧੫ ਭਾਵ ਇਹ ਨਹੀਂ ਕਿਹਾ ਜਾਂਦਾ ਕਿ ਕਿਸ ਤੇ ਤੁੱਠ ਕੇ ਦਾਤ ਦਿੰਦਾ ਹੈ।
੧੬ ਆਪਣਾ ਆਪ ਜਤਾਂਦਾ ਹੈ।
੧੭ ਜੇ ਇਹ ਕਹਾਂ ਕਿ ਹਰੀ ਹੈ।
੧੮ ਮੂੰਹ ਨਾਲ।
੧੯ ਜੇ ਮੈਨੂੰ ਇਨੀ ਤਾਕਤ ਦੇਵੇਂ ਕਿ ਨਾ ਮੈਂ ਆਖਦਾ ਥਕਾਂ ਤੇ ਨਾ ਕਿਸੇ ਤੋਂ ਰੋਕਿਆ ਜਾਵਾਂ, ਤਾਂ ਵੀ ਤੈਨੂੰ ਬਹੁਤ ਘਟ ਬਿਆਨ ਕਰ ਸਕੀਦਾ ਹੈ, ਕਿਉਂਕਿ ਤੂੰ ਕਥਨ ਰਹਿਤ ਹੈਂ। ਜੋ ਕਹਿੰਦਾ ਹੈ ਕਿ ਮੈਂ ਥੋੜੇ ਤੋਂ ਕੁਝ ਵਧੀਕ ਆਖਿਆ ਹੈ ਉਹ ਦੋਸ਼ ਕਰ ਰਿਹਾ ਹੈ।
੨੦ ਥੋੜੇ ਤੋਂ ਥੋੜੇ, ਰਤਾ ਭਰ।
੨੧ ਸਾਰਾ।
੨੨ ਜਿਨ੍ਹਾਂ ਨੇ ਜੀਭ (ਨਾਮ ਨਾਲ) ਰਸ ਵਾਲੀ ਬਣਾਈ।
੨੩ ਦਿਨ।
੨੪ ਸਕੀਦੀ।
੨੫ ਗਵਾਰਾਂ ਵਿਚਾਰਿਆਂ ਨੇ ਤਿਨਕਾ ਭਰ ਵੀ ਉਸ ਦਾ ਅੰਤ ਨਹੀਂ ਪਾਇਆ।

---

* ਸਲੋਕ: ਔਖੇ ਔਖੇ ਸਰੀਰਕ ਸਾਧਨ ਕਰਨ ਨਾਲ ਭੀ ਮਨ ਨੂੰ ਕੋਈ ਆਸਰਾ ਨਹੀਂ ਮਿਲ ਸਕਦਾ। ਜੀਭ ਨਾਲ ਭੀ ਕਿਤਨਾ ਪਏ ਆਖੀਏ ਫਿਰ ਭੀ ਉਸ ਦਾ ਪੂਰਾ ਬਿਆਨ ਨਹੀਂ ਹੋ ਸਕਦਾ। ਪਉੜੀ: ਨਾਮ ਮੰਨਣ ਨਾਲ ਹੀ ਸਭ ਦੁਖ ਭੁਖ ਦੂਰ ਹੋ ਕੇ ਮੁਕਤੀ ਮਿਲਦੀ ਹੈ ਤੇ ਸੰਗੀ ਸਾਥੀ ਤਰਦੇ ਹਨ। ਨਾਮ ਦਾ ਮੰਨਣਾ ਗੁਰੂ ਤੋਂ ਹੀ ਮਿਲ ਸਕਦਾ ਹੈ।

† ਸਲੋਕ: ਹਰੀ ਦੇ ਹੁਕਮ ਤੋਂ ਹੋਈ ਰਚਨਾ ਦੇਸ ਕਾਲ ਵਾਲੀ ਇਤਨੀ ਵਡੀ ਹੈ ਕਿ ਇਸ ਦਾ ਬਿਆਨ ਨਹੀਂ ਹੋ ਸਕਦਾ। ਇਸ ਤੋਂ ਪਤਾ ਲਗਦਾ ਹੈ ਕਿ ਹਰੀ ਦੇ ਹੁਕਮ ਦਾ ਅੰਤ ਕੋਈ ਨਹੀਂ। ਭਾਵੇਂ ਕਿਤਨੀ ਭਾਲ ਪਏ ਕਰੀਏ, ਤੇ ਕਿਤਨੇ ਪਏ ਪੜ੍ਹੀਏ ਜਾਂ ਵਿਚਾਰੀਏ, ਅਸਲ ਤੇ ਸਹੀ ਗਲ ਤਾਂ ਇਹੋ ਹੈ ਕਿ ਹਰੀ ਸਚਾ ਤੇ ਨਿਰਭਉ ਹੈ ਅਤੇ ਪਾਰ ਉਤਾਰਾ ਉਸ ਦੀ ਮਿਹਰ ਤੋਂ ਹੀ ਮਿਲਦਾ ਹੈ। ਪਉੜੀ: ਨਾਮ ਮੰਨਣ ਤੋਂ ਹੀ ਹਉਮੈ ਦੂਰ ਹੋ ਕੇ ਤੇ ਮਤ ਉਜਲ ਹੋ ਕੇ ਇਹ ਗਲ ਸਮਝ ਆਉਂਦੀ ਹੈ।

ਅਗੈ ਸਚਾ ਸਚਿ ਨਾਇ ਨਿਰਭਉ [1]ਭੈ ਵਿਣੁ ਸਾਰੁ॥ ਹੋਰ ਕਚੀ ਮਤੀ ਕਚੁ ਪਿਚੁ[2] ਅੰਧਿਆ ਅੰਧੁ ਬੀਚਾਰੁ ॥ ਨਾਨਕ ਕਰਮੀ[3] ਬੰਦਗੀ ਨਦਰਿ ਲੰਘਾਏ ਪਾਰਿ ॥੨॥ ਪਉੜੀ ॥ ਨਾਇ ਮੰਨਿਐ ਦੁਰਮਤਿ ਗਈ ਮਤਿ ਪਰਗਟੀ ਆਇਆ ॥ ਨਾਉ ਮੰਨਿਐ ਹਉਮੈ ਗਈ ਸਭਿ ਰੋਗ ਗਵਾਇਆ॥ ਨਾਇ ਮੰਨਿਐ ਨਾਮੁ ਊਪਜੈ [4]ਸਹਜ ਸੁਖੁ ਪਾਇਆ॥ ਨਾਇ ਮੰਨਿਐ ਸਾਂਤਿ ਊਪਜੈ ਹਰਿ ਮੰਨਿ ਵਸਾਇਆ॥ ਨਾਨਕ ਨਾਮੁ ਰਤੰਨੁ ਹੈ ਗੁਰਮੁਖਿ[5] ਹਰਿ ਧਿਆਇਆ ॥੧੧ *॥ ਸਲੋਕ ਮਃ ੧ ॥ ਹੋਰੁ ਸਰੀਕੁ ਹੋਵੈ ਕੋਈ ਤੇਰਾ ਤਿਸੁ ਅਗੈ ਤੁਧੁ ਆਖਾਂ ॥ ਤੁਧੁ ਅਗੈ ਤੁਧੈ ਸਾਲਾਹੀ [6]ਮੈ ਅੰਧੇ ਨਾਉ ਸੁਜਾਖਾ ॥ [7]ਜੇਤਾ ਆਖਣੁ ਸਾ ਹੀ ਸਬਦੀ ਭਾਖਿਆ ਭਾਇ ਸੁਭਾਈ॥ ਨਾਨਕ ਬਹੁਤਾ ਏਹੋ ਆਖਣੁ ਸਭ ਤੇਰੀ ਵਡਿਆਈ॥ ੧॥ ਮਃ ੧ ॥ [8]ਜਾਂ ਨ ਸਿਆ ਕਿਆ ਚਾਕਰੀ ਜਾਂ ਜੰਮੇ ਕਿਆ ਕਾਰ ॥ ਸਭਿ ਕਾਰਣ ਕਰਤਾ ਕਰੇ ਦੇਖੈ ਵਾਰੋ ਵਾਰ ॥ [9]ਜੇ ਚੁਪੈ ਜੇ ਮੰਗਿਐ ਦਾਤਿ ਕਰੇ ਦਾਤਾਰੁ॥ ਇਕੁ ਦਾਤਾ ਸਭਿ ਮੰਗਤੇ ਫਿਰਿ ਦੇਖਹਿ ਆਕਾਰੁ[10] ॥ ਨਾਨਕ [11]ਏਵੈ ਜਾਣੀਐ ਜੀਵੈ ਦੇਵਣਹਾਰੁ॥੨॥ ਪਉੜੀ॥ ਨਾਇ ਮੰਨਿਐ ਸੁਰਤਿ ਊਪਜੈ ਨਾਮੇ ਮਤਿ ਹੋਈ॥ ਨਾਇ ਮੰਨਿਐ ਗੁਣ ਉਚਰੈ ਨਾਮੇ [12]ਸੁਖਿ ਸੋਈ॥ ਨਾਇ ਮੰਨਿਐ ਭ੍ਰਮੁ ਕਟੀਐ ਫਿਰਿ ਦੁਖੁ ਨ ਕੋਈ॥ ਨਾਇ ਮੰਨਿਐ ਸਾਲਾਹੀਐ ਪਾਪਾਂ ਮਤਿ ਧੋਈ॥ ਨਾਨਕ ਪੂਰੇ ਗੁਰ ਤੇ ਨਾਉ ਮੰਨੀਐ [13]ਜਿਨ ਦੇਵੈ ਸੋਈ ॥੧੨ †॥ ਸਲੋਕ ਮਃ ੧ ॥ ਸਾਸਤ੍ਰ ਬੇਦ ਪੁਰਾਣ ਪੜ੍ਹੰਤਾ ॥ [14]ਪੂਕਾਰੰਤਾ ਅਜਾਣੰਤਾ ॥ ਜਾਂ ਬੂਝੈ ਤਾਂ ਸੂਝੈ ਸੋਈ॥ ਨਾਨਕੁ ਆਖੈ [15]ਕੂਕ ਨ ਹੋਈ ॥੧॥ ਮਃ ੧॥ ਜਾਂ ਹਉ ਤੇਰਾ ਤਾਂ ਸਭੁ ਕਿਛੁ ਮੇਰਾ ਹਉ ਨਾਹੀ ਤੂ ਹੋਵਹਿ॥ ਆਪੇ ਸਕਤਾ[16] ਆਪੇ ਸੁਰਤਾ ਸਕਤੀ ਜਗਤੁ ਪਰੋਵਹਿ॥ ਆਪੇ ਭੇਜੇ ਆਪੇ ਸਦੇ ਰਚਨਾ ਰਚਿ ਰਚਿ ਵੇਖੈ॥ ਨਾਨਕ ਸਚਾ [17]ਸਚੀ ਨਾਂਈ ਸਚੁ ਪਵੈ ਧੁਰਿ ਲੇਖੈ॥੨॥ਪਉੜੀ॥ ਨਾਮੁ ਨਿਰੰਜਨ[18] ਅਲਖੁ ਹੈ ਕਿਉ ਲਖਿਆ ਜਾਈ॥ ਨਾਮੁ ਨਿਰੰਜਨ ਨਾਲਿ ਹੈ ਕਿਉ ਪਾਈਐ ਭਾਈ॥ ਨਾਮੁ ਨਿਰੰਜਨ ਵਰਤਦਾ ਰਵਿਆ[19] ਸਭ ਠਾਂਈ॥ ਗੁਰ ਪੂਰੇ ਤੇ ਪਾਈਐ ਹਿਰਦੈ ਦੇਇ ਦਿਖਾਈ॥ ਨਾਨਕ ਨਦਰੀ ਕਰਮੁ[20] ਹੋਇ ਗੁਰ ਮਿਲੀਐ ਭਾਈ॥ ੧੩ ‡॥ ਸਲੋਕ ਮਃ ੧॥ [21]ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ[22]॥ਕੂੜੁ ਬੋਲਿ ਬੋਲਿ ਭਉਕਣਾ ਚੂਕਾ[23] ਧਰਮੁ ਬੀਚਾਰੁ॥ ਜਿਨ ਜੀਵੰਦਿਆ ਪਤਿ ਨਹੀ ਮੁਇਆ ਮੰਦੀ ਸੋਇ[24] ॥ [25]ਲਿਖਿਆ ਹੋਵੈ ਨਾਨਕਾ ਕਰਤਾ ਕਰੇ ਸੁ ਹੋਇ ॥੧॥ ਮਃ ੧ ॥ [26]ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ ॥ ਸੀਲੁ ਸੰਜਮੁ

੧ ਭੈ ਤੋਂ ਬਿਨਾਂ ਹੈ ਤੇ ਸ੍ਰੇਸ਼ਟ ਹੈ ।
੨ ਪੋਲੀ ।
੩ ਬਖ਼ਸ਼ਿਸ਼ ਦਵਾਰਾ ।
੪ ਸਹਜ-ਅਵਸਥਾ ਵਿਚ ਹੋ ਕੇ, ਭਾਵ ਪੂਰਨ ਅਡੋਲਤਾ ਵਾਲੀ ਹਾਲਤ ਵਿਚ ਹੋ ਕੇ, ਸੁਖ ਮਿਲਦਾ ਹੈ ।
੫ ਗੁਰੂ ਦੁਆਰਾ ।
੬ ਮੈਂ ਅੰਨ੍ਹਾ (ਅਗਿਆਨੀ) ਹਾਂ, ਪਰ ਨਾਂ ਸੁਜਾਖਾ ਰਖ ਲਿਆ ਹੈ । 'ਮਨਿ ਅੰਧਾ ਨਾਉ ਸੁਜਾਣੁ' (ਵਾਰ ਆਸਾ) ।
੭ ਜੋ ਕੁਝ ਆਖਣ ਹੁੰਦਾ ਹੈ, ਉਹ ਸਾਰਾ ਸ਼ਬਦਾਂ ਦੁਆਰਾ ਹੀ ਹੁੰਦਾ ਹੈ, ਅਤੇ ਆਖਿਆ ਭੀ ਆਪੋ ਆਪਣੇ ਸੁਭਾਵ ਦੇ ਅਨੁਸਾਰ ਹੁੰਦਾ ਹੈ । ਪਰ ਬਹੁਤਾ ਆਖਣਾ ਇਹੋ ਬਣਦਾ ਹੈ ਕਿ ਸਭ ਉਸੇ ਦੀ ਵਡਿਆਈ ਹੈ ।
੮ ਜਦੋਂ ਜੀਵ ਦੀ ਹਸਤੀ ਨਹੀਂ ਸੀ ਤਾਂ ਕਿਹੜੀ ਕਮਾਈ ਕਰਦਾ ਸੀ ਤੇ ਜਦੋਂ ਜੰਮਿਆ ਫਿਰ ਕਿਹੜੀ ਕਾਰ ਕਰ ਸਕਦਾ ਹੈ ? ਭਾਵ ਇਸ ਦੇ ਵਸ ਕੁਝ ਨਹੀਂ ।
੯ ਭਾਵੇਂ ਚੁਪ ਕਰ ਰਹੀਏ ਤੇ ਭਾਵੇਂ ਮੰਗੀਏ, ਉਹ ਮਰਜ਼ੀ ਨਾਲ ਦਾਤ ਕਰਦਾ ਹੈ ।
੧੦ ਸ੍ਰਿਸ਼ਟੀ । ਸਾਰੀ ਸ੍ਰਿਸ਼ਟੀ ਫਿਰ ਕੇ ਦੇਖ ਲੈ, ਤੈਨੂੰ ਇਹੋ ਪਤਾ ਲਗੇ ਗਾ ਕਿ ਦਾਤਾ ਇਕੋ ਹੈ, ਹੋਰ ਸਾਰੇ ਉਸ ਤੋਂ ਮੰਗਣ ਵਾਲੇ ਹਨ ।
੧੧ ਇਤਨਾ ਕੁਝ ਹੀ ਪਤਾ ਲਗਦਾ ਹੈ ਕਿ ਦਾਤਾ ਉਹੀ ਹੈ ਜੋ ਅਟੱਲ ਹੈ ।
੧੨ ਸੁਖ ਵਿਚ ਸੌਂਦਾ ਹੈ ।
੧੩ ਉਹ ਭੀ ਉਸੇ ਤੋਂ ਮੰਨਣ ਹੁੰਦਾ ਹੈ ਜਿਸ ਨੂੰ ਹਰੀ ਦਿੰਦਾ ਹੈ ।
੧੪ ਪੁਕਾਰਦਾ ਰਹਿੰਦਾ ਹੈ, ਪਰ ਜਾਣਦਾ ਕੁਝ ਨਹੀਂ ।
੧੫ ਫਿਰ ਟਾਹਰਾਂ ਨਹੀਂ ਮਾਰਦਾ (ਗਿਆਨ ਅਵਸਥਾ ਵਿਚ ਬੋਲਣ ਦੀ ਲੋੜ ਨਹੀਂ ਰਹਿੰਦੀ) ।
੧੬ ਬਲ ਵਾਲਾ ।
੧੭ ਸਚੇ ਨਾਮ ਕਰਕੇ ।
੧੮ ਮਾਇਆ ਤੋਂ ਰਹਤ (ਹਰੀ ਦਾ ਨਾਮ) ।
੧੯ ਵਿਆਪਕ ।
੨੦ ਬਖਸ਼ਿਸ਼ ।
੨੧ ਕਲਜੁਗੀ ਲੁਕਾਈ ਕੁਤੇ-ਮੂੰਹੀ ਹੋਈ ਹੋਈ ਹੈ । ਭਾਵ ਲੋਕਾਂ ਵਿਚ ਕੁਤੇ ਵਰਗਾ ਲਾਲਚ ਵਰਤ ਰਿਹਾ ਹੈ ।
੨੨ ਵਢੀ ਆਦਿਕ ਹਰਾਮ ਚੀਜ਼ ।
੨੩ ਮੁਕ ਗਿਆ ।
੨੪ ਸੋਅ, ਮਸ਼ਹੂਰੀ ।
੨੫ ਮਥੇ ਤੇ ਲਿਖਿਆ ਲੇਖ ਹੀ ਉਘੜਦਾ ਹੈ ।
੨੬ ਮਨੁਖ ਸ਼ਿਕਾਰੀ (ਜ਼ਾਲਮ) ਹੋ ਰਹੇ ਹਨ ਤੇ ਇਸਤ੍ਰੀਆਂ (ਸੁਚੇਤ ਹੋ ਕੇ ਇਸ ਜ਼ੁਲਮ ਨੂੰ ਰੋਕਣ ਦੀ ਥਾਂ) ਮੂਰਖ ਹੋ ਕੇ ਵਰਤਦੀਆਂ ਹਨ ।

---

* ਸਲੋਕ: ਤੇਰੀ ਸਿਫ਼ਤ ਤੇਰੇ ਅਗੇ ਹੀ ਕਰਨੀ ਹੋਈ, ਪਰ ਤੂੰ ਏਡਾ ਵੱਡਾ ਹੈਂ ਤੇ ਮੈਂ ਇਤਨਾ ਬੇਸਮਝ ਹਾਂ ਕਿ ਪੂਰੀ ਪੂਰੀ ਸਿਫ਼ਤ ਕਰਨੀ ਅਸੰਭਵ ਹੈ । ਫਿਰ ਜੋ ਕੁਝ ਅਸਾਂ ਆਖਣਾ ਹੋਇਆ ਉਹ ਮਨੁਖੀ ਬੋਲੀ ਰਾਹੋਂ ਅਤੇ ਆਪਣੇ ਆਪਣੇ ਸੁਭਾਉ ਅਨੁਸਾਰ ਆਖਣਾ ਹੋਇਆ ! ਅਸੀ ਪੂਰੀ ਸਿਫ਼ਤ ਕਿਵੇਂ ਕਰ ਸਕਦੇ ਹਾਂ ? ਇਸ ਲਈ ਬਹੁਤਾ ਕੀ ਆਖਣਾ ਹੋਇਆ, ਇਹੋ ਕਿ ਸਭ ਹਰੀ ਦੀ ਵਡਿਆਈ ਹੈ । ਮਨੁਖ ਆਪ ਕੁਝ ਕਰਨ ਜੋਗਾ ਨਹੀਂ, ਹਰੀ ਹੀ ਸਭ ਕੁਝ ਕਰਦਾ ਹੈ, ਉਹੋ ਅਸਲ ਦਾਤਾ ਹੈ । ਪਉੜੀ: ਨਾਮ ਮੰਨਣ ਨਾਲ ਸਭ ਸਮ੍ਰਥਾ ਮਿਲਦੀ ਹੈ । ਇਹ ਨਾਮ ਗੁਰੂ ਤੋਂ ਪ੍ਰਾਪਤ ਹੁੰਦਾ ਹੈ ।

† ਸਲੋਕ: ਜਦ ਤਕ ਮਨੁਖ ਅਬੂਝ ਰਹਿੰਦਾ ਹੈ, ਤਦ ਤਕ ਪੜ੍ਹਦਾ ਹੋਇਆ ਭੀ ਐਵੇਂ ਪਿਆ ਬੋਲਦਾ ਹੈ, ਪਰ ਜਦ ਸਮਝ ਪੈਂਦੀ ਸੂ, ਤਾਂ ਚੁਪ ਹੋ ਜਾਂਦਾ ਹੈ । ਸਮਝ ਉਸ ਨੂੰ ਇਹ ਆਉਂਦੀ ਹੈ ਕਿ ਮੈਂ ਕੁਝ ਨਹੀਂ, ਹਰੀ ਹੀ ਸਭ ਕੁਝ ਹੈ । ਪਉੜੀ: ਅਤੇ ਉਹ ਹਰੀ ਨਾਮ ਦੇ ਰੂਪ ਵਿਚ ਸਾਰੇ ਵਿਆਪਕ ਤੇ ਸਾਡੇ ਨਾਲ ਹੈ । ਗੁਰੂ ਸਾਡੇ ਅੰਦਰ ਵਸਦਾ ਵਿਖਾਲ ਦਿੰਦਾ ਹੈ ।

‡ ਸਲੋਕ: ਲੋਕਾਂ ਦਾ ਸੁਭਾਉ ਕੁਤਿਆਂ ਵਾਕਰ ਭੁੱਖਾ, ਬਕਵਾਸੀ ਤੇ ਕਮੀਨਾ ਹੋ ਗਿਆ ਹੈ । ਜਿਥੇ ਮਰਦ ਜ਼ਾਲਮ ਹੋ ਗਏ ਹਨ, ਤੀਵੀਆਂ, ਜੋ ਸੰਸਾਰ ਵਿਚ ਨਰਮਾਈ ਤੇ ਜ਼ਬਤ ਦੀਆਂ ਰਖਵਾਲੀਆਂ ਸਨ, ਨਿਰੀਆਂ ਮਿਟੀ ਦੀਆਂ ਮਾਧੋ ਬਣ ਕੇ ਸ਼ਰਮ ਤੇ ਇਜ਼ਤ ਗਵਾ ਰਹੀਆਂ ਹਨ । ਪਉੜੀ: ਧਰਮੀ ਲੋਕ ਵੀ ਨਿਰੀ ਬਾਹਰਲੀ ਪੋਚਾ ਪਾਚੀ ਵਿਚ ਰੁਝੇ ਹੋਏ ਭਰਮ ਤੇ ਲਾਲਚ ਦਾ ਸ਼ਿਕਾਰ ਹੋ ਰਹੇ ਹਨ ।

ਸੁਚ ਭੰਨੀ[੧] ਖਾਣਾ ਖਾਜੁ ਅਹਾਜੁ[੨] ॥ [੩]ਸਰਮੁ ਗਇਆ ਘਰਿ ਆਪਣੈ ਪਤਿ ਉਠਿ
ਚਲੀ ਨਾਲਿ ॥ ਨਾਨਕ ਸਚਾ ਏਕੁ ਹੈ ਅਉਰੁ ਨ ਸਚਾ ਭਾਲਿ ॥ ੨ ॥ ਪਉੜੀ ॥
ਬਾਹਰਿ ਭਸਮ ਲੇਪਨ ਕਰੇ ਅੰਤਰਿ ਗੁਬਾਰੀ[੪] ॥ ਖਿੰਥਾ[੫] ਝੋਲੀ ਬਹੁ ਭੇਖ ਕਰੇ
ਦੁਰਮਤਿ ਅਹੰਕਾਰੀ ॥ ਸਾਹਿਬ ਸਬਦੁ ਨ ਊਚਰੈ ਮਾਇਆ ਮੋਹ ਪਸਾਰੀ ॥
ਅੰਤਰਿ ਲਾਲਚੁ ਭਰਮੁ ਹੈ [੬]ਭਰਮੈ ਗਾਵਾਰੀ ॥ ਨਾਨਕ ਨਾਮੁ ਨ ਚੇਤਈ ਜੂਐ
ਬਾਜੀ ਹਾਰੀ ॥ ੧੪ * ॥ ਸਲੋਕ ਮਃ ੧ ॥ ਲਖ ਸਿਉ ਪ੍ਰੀਤਿ ਹੋਵੈ [੭]ਲਖ ਜੀਵਣੁ
[੮]ਕਿਆ ਖੁਸੀਆ ਕਿਆ ਚਾਉ ॥ [੯]ਵਿਛੁੜਿਆ ਵਿਸੁ ਹੋਇ ਵਿਛੋੜਾ ਏਕ ਘੜੀ
ਮਹਿ ਜਾਇ ॥ ਜੇ ਸਉ ਵਰ੍ਹਿਆ ਮਿਠਾ ਖਾਜੈ ਭੀ [੧੦]ਫਿਰਿ ਕਉੜਾ ਖਾਇ ॥
ਮਿਠਾ ਖਾਧਾ ਚਿਤਿ ਨ ਆਵੈ [੧੧]ਕਉੜਤਣੁ ਧਾਇ ਜਾਇ ॥ ਮਿਠਾ ਕਉੜਾ ਦੋਵੈ
ਰੋਗ ॥ ਨਾਨਕ [੧੨]ਅੰਤਿ ਵਿਗੁਤੇ ਭੋਗ ॥ [੧੩]ਝਖਿ ਝਖਿ ਝਖਣਾ ਝਗੜਾ ਝਾਖ ॥
ਝਖਿ ਝਖਿ ਜਾਹਿ [੧੪]ਝਖਹਿ ਤਿਨ੍ ਪਾਸਿ ॥ ੧ ॥ ਮਃ ੧ ॥ [੧੫]ਕਾਪੜੁ ਕਾਠੁ
ਰੰਗਾਇਆ ਰਾਂਗਿ ॥ [੧੬]ਘਰ ਗਚ ਕੀਤੇ ਬਾਗੇ ਬਾਗ ॥ [੧੭]ਸਾਦ ਸਹਜ ਕਰਿ ਮਨੁ
ਖੇਲਾਇਆ ॥ [੧੮]ਤੈ ਸਹ ਪਾਸਹੁ ਕਹਣੁ ਕਹਾਇਆ ॥ [੧੯]ਮਿਠਾ ਕਰਿ ਕੈ ਕਉੜਾ
ਖਾਇਆ ॥ ਤਿਨਿ ਕਉੜੈ ਤਨਿ ਰੋਗੁ ਜਮਾਇਆ ॥ ਜੇ ਫਿਰਿ ਮਿਠਾ[੨੦] ਪੇੜੈ[੨੧] ਪਾਇ ॥
ਤਉ ਕਉੜਤਣੁ ਚੂਕਸਿ ਮਾਇ ॥ ਨਾਨਕ ਗੁਰਮੁਖਿ[੨੨] ਪਾਵੈ ਸੋਇ ॥ ਜਿਸ ਨੋ
ਪ੍ਰਾਪਤਿ[੨੩] ਲਿਖਿਆ ਹੋਇ ॥ ੨ ॥ ਪਉੜੀ ॥ ਜਿਨ ਕੈ ਹਿਰਦੈ ਮੈਲੁ ਕਪਟੁ ਹੈ
ਬਾਹਰੁ ਧੋਵਾਇਆ ॥ ਕੂੜੁ ਕਪਟੁ ਕਮਾਵਦੇ ਕੂੜੁ ਪਰਗਟੀ ਆਇਆ ॥ ਅੰਦਰਿ
ਹੋਇ ਸੁ ਨਿਕਲੈ ਨਹ ਛਪੈ ਛਪਾਇਆ ॥ ਕੂੜੈ ਲਾਲਚਿ ਲਗਿਆ ਫਿਰਿ ਜੂਨੀ
ਪਾਇਆ ॥ ਨਾਨਕ ਜੋ ਬੀਜੈ ਸੋ ਖਾਵਣਾ ਕਰਤੈ ਲਿਖਿ ਪਾਇਆ ॥ ੧੫ † ॥ ਸਲੋਕ
ਮਃ ੨ ॥ ਕਥਾ ਕਹਾਣੀ [੨੪]ਬੇਦੀਂ ਆਣੀ ਪਾਪੁ ਪੁੰਨੁ ਬੀਚਾਰੁ ॥ ਦੇ ਦੇ ਲੈਣਾ ਲੈ ਲੈ
ਦੇਣਾ ਨਰਕਿ ਸੁਰਗਿ ਅਵਤਾਰ ॥ ਉਤਮ ਮਧਿਮ ਜਾਤੀਂ ਜਿਨਸੀ ਭਰਮਿ ਭਵੈ
ਸੰਸਾਰੁ ॥ [੨੫]ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ ॥
ਗੁਰਮੁਖਿ ਆਖੀ ਗੁਰਮੁਖਿ ਜਾਤੀ [੨੬]ਸੁਰਤੀਂ ਕਰਮਿ ਧਿਆਈ ॥ ਹੁਕਮੁ ਸਾਜਿ
ਹੁਕਮੈ ਵਿਚਿ ਰਖੈ ਹੁਕਮੈ ਅੰਦਰਿ ਵੇਖੈ ॥ ਨਾਨਕ ਅਗਹੁ[੨੭] ਹਉਮੈ ਤੁਟੈ ਤਾਂ ਕੋ
ਲਿਖੀਐ ਲੇਖੈ ॥ ੧ ॥ ਮਃ ੧ ॥ ਬੇਦੁ ਪੁਕਾਰੇ ਪੁੰਨੁ ਪਾਪੁ ਸੁਰਗ ਨਰਕ ਕਾ ਬੀਉ[੨੮] ॥ ਜੋ
ਬੀਜੈ ਸੋ ਉਗਵੈ ਖਾਂਦਾ ਜਾਣੈ ਜੀਉ ॥ ਗਿਆਨੁ ਸਲਾਹੇ ਵਡਾ ਕਰਿ ਸਚੋ ਸਚਾ ਨਾਉ ॥
ਸਚੁ ਬੀਜੈ ਸਚੁ ਉਗਵੈ ਦਰਗਹ ਪਾਈਐ ਥਾਉ ॥ [੨੯]ਬੇਦੁ ਵਪਾਰੀ ਗਿਆਨੁ ਰਾਸਿ
ਕਰਮੀ ਪਲੈ ਹੋਇ ॥ ਨਾਨਕ ਰਾਸੀ ਬਾਹਰਾ ਲਦਿ ਨ ਚਲਿਆ ਕੋਇ ॥ ੨ ॥ ਪਉੜੀ ॥

੧ ਨਸ ਗਈਆਂ ਹਨ ।
੨ ਨਾ ਹਜ਼ਮ ਹੋਣ ਵਾਲਾ, ਹਰਾਮ ।
੩ ਸ੍ਰਮ (ਉਦਮ) ਵੀ ਆਪਣਾ ਡੇਰਾ ਚੁਕ ਲੈ ਗਿਆ ਹੈ ਤੇ ਪਤ ਵੀ ਉੱਦਮ ਦੇ ਨਾਲ ਹੀ ਉਠ ਗਈ ਹੈ ।
੪ ਹਨੇਰਾ (ਅਗਿਆਨਤਾ ਦੇ ਕਾਰਨ) ।
੫ ਜੋਗੀਆਂ ਦਾ ਚੋਗਾ, ਖ਼ਫ਼ਨੀ ।
੬ ਭਟਕਦਾ ਰਹਿੰਦਾ ਹੈ ਮੂਰਖ ।
੭ ਲਖਾਂ ਵਰ੍ਹੇ ਜੀਵਣ ਹੋਵੇ ।
੮ ਭਾਵ ਬਹੁਤ ਖੁਸ਼ੀਆਂ ਤੇ ਚਾਉ ਹੋਣ ।
੯ ਜਿਨ੍ਹਾਂ ਤੋਂ ਵਿਛੜ ਕੇ ਵਿਛੋੜਾ ਰੂਪ ਵਿਸ (ਦੁਖ) ਹੁੰਦਾ ਹੈ ਤੇ ਸਾਰੀਆਂ ਖੁਸ਼ੀਆਂ ਇਕ ਘੜੀ ਵਿਚ ਚਲੀਆਂ ਜਾਂਦੀਆਂ ਹਨ ।
੧੦ ਭਾਵ ਆਖਰ ਦੁਖ ਵੀ ਆਉਂਦਾ ਹੈ ।
੧੧ ਭਾਵ ਕੌੜਾ ਭੁਲਦਾ ਨਹੀਂ ।
੧੨ ਅੰਤ ਵਿਚ ਭੋਗਾਂ ਕਰਕੇ ਜੀਵ ਖਰਾਬ ਹੁੰਦੇ ਹਨ।
੧੩ ਐਵੇਂ ਝਖ ਮਾਰਨ ਤੁਲ ਹੈ ਤੇ ਵਾਧੂ ਝਗੜਾ ਹੈ।
੧੪ ਫਿਰ ਵੀ ਵਿਸ਼ਿਆਂ ਵਲ ਝਖਾਂ ਮਾਰਨ ਜਾਂਦੇ ਹਨ ।
੧੫ ਕਪੜੇ ਤੇ ਲਕੜ ਆਦਿਕ ਦੇ ਕਈ ਸਾਮਾਨ (ਕੁਰਸੀਆਂ ਆਦਿ) ।
੧੬ ਮਕਾਨ ਚੂਨੇ-ਗਚ ਐਸੇ ਕੀਤੇ ਕਿ ਚਿਟੇ ਹੀ ਚਿਟੇ ਹੋ ਗਏ।
੧੭ ਸੁਆਦਾਂ ਤੇ ਸੁਖਾਂ ਨਾਲ ਮਨ ਨੂੰ ਖਿਡਾਉਂਦੇ ਰਹੇ ।
੧੮ ਤੁਧ ਮਾਲਕ ਪਾਸੋਂ ਉਲ੍ਹਾਮਾ ਲਿਆ ।
੧੯ ਵਿਸ਼ੇ ਵਿਕਾਰ,ਜੋ ਅੰਤ ਕੌੜੇ ਹਨ,ਮਿਠੇ ਸਮਝ ਕੇ ਖਾਧੇ।
੨੦ ਹਰੀ-ਨਾਮ ਰੂਪ ਮਿਠਾ ।
੨੧ ਪੱਲ । ਦੇਖੋ ਪੰ. ੪੬੬,ਨੋਟ ੧੦ । ਜੇ ਮੁੜ ਕੇ ਮਿਠਾ ਨਾਮ ਸੇਵੇ ਤਾਂ, ਹੇ ਮਾਂ ! ਵਿਸ਼ਿਆਂ ਦੀ ਕੁੜੱਤਣ ਦੂਰ ਹੋ ਜਾਂਦੀ ਹੈ।
੨੨ ਗੁਰੂ ਦੁਆਰੇ ।
੨੩ ਭਾਗਾਂ ਵਿਚ ।
੨੪ ਜੋ ਵੇਦਾਂ ਨੇ ਲਿਆਂਦੀ (ਸੰਸਾਰ ਵਿਚ) । ਵੇਦਾਂ ਦੀਆਂ ਦਸੀਆਂ ਕਥਾ ਕਹਾਣੀਆਂ ਵਿਚ ਤਾਂ ਪੁੰਨ ਪਾਪ ਨੂੰ ਵਿਚਾਰਿਆ ਹੁੰਦਾ ਹੈ ਤੇ ਦਸਿਆ ਹੁੰਦਾ ਹੈ ਕਿ ਕਿਵੇਂ ਮਨੁਖ ਦਿਤਾ ਲੈਂਦੇ ਤੇ ਲਿਆ ਦੇਂਦੇ ਹਨ ਤੇ ਕਰਮਾਂ ਅਨੁਸਾਰ ਨਰਕ ਸੁਰਗ ਵਿਚ ਵਾਸਾ ਮਿਲਦਾ ਹੈ । ਨਾਲੇ ਇਨ੍ਹਾਂ ਦੇ ਪੜ੍ਹਨ ਨਾਲ ਲੋਕੀ ਉੱਚੀਆਂ ਤੇ ਨੀਵਾਂਆਂ ਜਾਤਾਂ ਅਤੇ ਕਿਸਮਾਂ ਦੇ ਭਰਮ ਵਿਚ ਭਟਕਦੇ ਰਹਿੰਦੇ ਹਨ । (ਇਨ੍ਹਾਂ ਗਲਾਂ ਤੋਂ ਕੋਈ ਉਚੀ ਗਲ ਨਹੀਂ ਦਸੀ ਹੁੰਦੀ ।) ਦੇਖੋ ਪੰ. ੯੨੦, ਨੋਟ ੧੮ ।
੨੫ ਦੂਜੇ ਪਾਸੇ ਗੁਰੂ ਦੀ ਅੰਮ੍ਰਿਤ ਬਾਣੀ ਹੀ ਹੈ ਜੋ ਅਸਲੀ ਗਲ ਦਸਦੀ ਹੈ, ਕਿਉਂਕਿ ਇਹ ਬਾਣੀ ਗਿਆਨ ਧਿਆਨ ਦੀ ਹਾਲਤ ਵਿਚ ਆਈ ਹੈ। (ਇਥੇ ਦਾ ਲਫ਼ਜ਼ 'ਆਈ' ਦਸਦਾ ਹੈ ਕਿ ਉਤੇ ਪਾਠ 'ਆਣੀ' ਵਖਰਾ ਕਰਕੇ ਲੈਣਾ ਹੈ ।)
੨੬ ਸੁਰਤਿਆਂ ਨੇ ਬਖਸ਼ਿਸ਼ ਦੁਆਰਾ ਧਿਆਈ ।
੨੭ ਪਹਿਲਾਂ ।
੨੮ ਬੀਜ । ਪਾਪ ਪੁੰਨ ਨਰਕ ਸੁਰਗ ਦਾ ਕਾਰਨ ਹਨ ।
੨੯ ਵੇਦ ਤਾਂ ਨਿਰਾ ਵਪਾਰੀ ਹੈ, ਅਸਲ ਚੀਜ਼ ਗਿਆਨ ਹੈ, ਜਿਸ ਨੂੰ ਵੇਦ ਆਪਣੀ ਪੂੰਜੀ ਬਣਾ ਕੇ ਵਰਤਦਾ ਹੈ । ਭਾਵ ਵੇਦ ਦੇ ਪਾਸ ਆਪਣਾ ਕੁਝ ਨਹੀਂ । ਹਰੀ-ਗਿਆਨ ਹੀ ਇਸ ਵਿਚ ਮੂਲ ਵਸਤੂ ਹੈ ਜੋ ਮਨੁਖ ਨੂੰ ਹਰੀ ਦੀ ਮਿਹਰ ਕਰਕੇ ਮਿਲਦੀ ਹੈ । ('ਵੇਦੁ' ਦੇ ਅੰਤ ਔਂਕੜ ਹੋਣ ਕਰਕੇ ਅਰਥ 'ਵੇਦ ਦਾ' ਨਹੀਂ ਹੋ ਸਕਦਾ । 'ਵੇਦੁ' ਕਰਤਾ ਕਾਰਕ ਵਿਚ ਹੈ । ਦੇਖੋ ਨੇਮ ੪ ।)

* ਸਲੋਕ : ਸੰਸਾਰਕ ਭੋਗ ਤੇ ਖੁਸ਼ੀ ਦੇ ਸਮਿਆਨ ਮਿਠੇ ਲਗਦੇ ਹਨ, ਪਰ ਅੰਤ ਕੌੜੇ ਸਾਬਤ ਹੁੰਦੇ ਹਨ । ਇਹ ਕੁੜੱਤਣ ਦੂਰ ਤਦ ਹੋ ਸਕਦੀ ਹੈ ਕਿ ਮਿਠੇ ਨਾਮ ਦਾ ਸੇਵਨ ਕਰੀਏ । ਇਹ ਨਾਮ ਹਰੀ ਦੀ ਮਿਹਰ ਨਾਲ ਗੁਰੂ ਤੋਂ ਮਿਲਦਾ ਹੈ । ਪਉੜੀ : ਜੋ ਕੁਝ ਮਨੁਖ ਆਪਣੇ ਅੰਦਰ ਭਰਦਾ ਰਹਿੰਦਾ ਹੈ, ਉਹੋ ਉਸ ਦੇ ਪੇਸ਼ ਆਉਂਦਾ ਹੈ । ਕੂੜ ਤੇ ਲਾਲਚ ਕਰਨ ਨਾਲ ਜੂਨਾਂ ਵਿਚ ਭਉਣਾ ਪੈਂਦਾ ਹੈ ।

† ਸ਼ਲੋਕ : ਵੇਦਾਂ ਤੋਂ ਠੀਕ ਅਗਵਾਈ ਨਹੀਂ ਮਿਲ ਸਕਦੀ, ਕਿਉਂਕਿ ਓਹ ਤਾਂ ਕਰਮ-ਕਾਂਡ ਵਿਚ ਹੀ ਰਹਿੰਦੇ ਹਨ ਅਤੇ ਮਨੁਖਾਂ ਨੂੰ ਉਚੀਆਂ ਨੀਵੀਆਂ ਜਾਤਾਂ ਦੇ ਭਰਮ ਵਿਚ ਪਾ ਰਖਦੇ ਹਨ । ਅਸਲ ਗਿਆਨ ਤੇ ਲਿਵ ਵਾਲੀਆਂ ਗਲਾਂ ਕੇਵਲ ਸਤਿਗੁਰੂ ਦੀ ਬਾਣੀ ਹੀ ਦਸਦੀ ਹੈ । ਵੇਦ ਤਾਂ ਮਨੁਖ ਨੂੰ ਨਿਰੀ ਕਰਮ ਫ਼ਿਲਾਸਫ਼ੀ ਦੇ ਪਿਛੇ ਪਾ ਦਿੰਦੇ ਹਨ । ਅਸਲ ਚੀਜ਼ ਗਿਆਨ ਹੈ ਜੋ ਸਾਨੂੰ ਕਰਮਾਂ ਦੀਆਂ ਗਿਣਤੀਆਂ ਮਿਣਤੀਆਂ ਅਤੇ ਉਨ੍ਹਾਂ ਦੇ ਫਲ, ਨਰਕ ਸੁਰਗ, ਤੋਂ ਕਢ ਕੇ ਹਰੀ ਨੂੰ ਵੱਡਾ ਕਰਕੇ ਦਸਦਾ ਅਤੇ ਉਸ ਦੇ ਸਚੇ ਨਾਮ ਵਿਚ ਲੀਨ ਕਰਾਉਂਦਾ ਹੈ । ਵੇਦ ਵੀ ਆਪਣੇ ਅੰਦਰ ਕੋਈ ਅਸਲੀ ਗੁਣ ਨਹੀਂ ਰਖਦਾ । ਇਸ ਨੂੰ ਭੀ 'ਗਿਆਨ' ਦਾ ਆਸਰਾ ਲੈਣ ਦੀ ਲੋੜ ਹੈ । ਤਾਂ ਤੇ 'ਗਿਆਨ' ਦਾ ਆਸਰਾ ਹੀ ਕਿਉਂ ਨਾ ਲਈਏ, ਜੋ ਹਰੀ ਦੀ ਬਖਸ਼ਿਸ਼ ਤੋਂ ਮਿਲਦਾ ਹੈ । ਪਉੜੀ: ਮਨੁਖ ਨੂੰ ਸਾਧ-ਸੰਗਤ ਦੇ ਰਾਹੀਂ ਹਰੀ ਦਾ ਹੁਕਮੀ ਬੰਦਾ ਤੇ ਮਿਹਰ ਦਾ ਪਾਤਰ ਬਣਨ ਦੀ ਲੋੜ ਹੈ; ਆਪ-ਹੁਦਰਾ ਹੋਣ ਨਾਲ ਕੁਝ ਨਹੀਂ ਬਣਨਾ, ਭਾਵੇਂ ਉਤੋਂ ਉਤੋਂ ਕਿਤਨੇ ਕਰਮ-ਕਾਂਡ ਪਿਆ ਕਰੇ ।

[1]ਨਿੰਮੁ ਬਿਰਖੁ ਬਹੁ ਸੰਚੀਐ ਅੰਮ੍ਰਿਤ ਰਸੁ ਪਾਇਆ॥[2]ਬਿਸੀਅਰੁ ਮੰਤ੍ਰਿ ਵਿਸਾਹੀਐ ਬਹੁ ਦੂਧੁ ਪੀਆਇਆ॥ [3]ਮਨਮੁਖੁ ਅਭਿੰਨੁ ਨ ਭਿਜਈ ਪਥਰੁ ਨਾਵਾਇਆ॥ਬਿਖੁ ਮਹਿ ਅੰਮ੍ਰਿਤੁ ਸਿੰਚੀਐ ਬਿਖੁ ਕਾ ਫਲੁ ਪਾਇਆ ॥ ਨਾਨਕ ਸੰਗਤਿ ਮੇਲਿ ਹਰਿ ਸਭ ਬਿਖੁ ਲਹਿ ਜਾਇਆ ॥ ੧੬ * ॥ ਸਲੋਕ ਮ: ੧ ॥ ਮਰਣਿ[4] ਨ ਮੂਰਤੁ[5] ਪੁਛਿਆ ਪੁਛੀ ਥਿਤਿ ਨ ਵਾਰੁ ॥ ਇਕਨੀ ਲਦਿਆ ਇਕਿ ਲਦਿ ਚਲੇ ਇਕਨੀ [6]ਬਧੇ ਭਾਰ ॥ ਇਕਨਾ ਹੋਈ ਸਾਖਤੀ[7] ਇਕਨਾ ਹੋਈ ਸਾਰ[8] ॥ ਲਸਕਰ ਸਣੈ ਦਮਾਮਿਆ[9] ਛੁਟੇ ਬੰਕ[10] ਦੁਆਰ ॥ ਨਾਨਕ [11]ਢੇਰੀ ਛਾਰੁ ਕੀ ਭੀ ਫਿਰਿ ਹੋਈ ਛਾਰ ॥ ੧ ॥ ਮ: ੧ ॥ ਨਾਨਕ ਢੇਰੀ ਢਹਿ ਪਈ ਮਿਟੀ ਸੰਦਾ ਕੋਟੁ[12] ॥ [13]ਭੀਤਰਿ ਚੋਰੁ ਬਹਾਲਿਆ [14]ਖੋਟੁ ਵੇ ਜੀਆ ਖੋਟੁ ॥ ੨ ॥ ਪਉੜੀ ॥ ਜਿਨ ਅੰਦਰਿ ਨਿੰਦਾ ਦੁਸਟੁ ਹੈ ਨਕ ਵਢੇ ਨਕ ਵਢਾਇਆ ॥ ਮਹਾ ਕਰੂਪ ਦੁਖੀਏ ਸਦਾ ਕਾਲੇ ਮੁਹ ਮਾਇਆ॥ ਭਲਕੇ ਉਠਿ ਨਿਤ ਪਰ ਦਰਬੁ ਹਿਰਹਿ[15] ਹਰਿਨਾਮੁ ਚੁਰਾਇਆ[16]॥ ਹਰਿ ਜੀਉ ਤਿਨ ਕੀ ਸੰਗਤਿ ਮਤ ਕਰਹੁ ਰਖਿ ਲੇਹੁ ਹਰਿ ਰਾਇਆ ॥ ਨਾਨਕ [17]ਪਇਐ ਕਿਰਤਿ ਕਮਾਵਦੇ ਮਨਮੁਖਿ ਦੁਖੁ ਪਾਇਆ ॥੧੭ †॥ ਸਲੋਕ ਮ: ੪॥ ਸਭੁ ਕੋਈ ਹੈ ਖਸਮ ਕਾ ਖਸਮਹੁ ਸਭੁ ਕੋ ਹੋਇ॥ ਹੁਕਮੁ ਪਛਾਣੈ ਖਸਮ ਕਾ ਤਾ ਸਚੁ ਪਾਵੈ ਕੋਇ॥[18]ਗੁਰਮੁਖਿ ਆਪੁ ਪਛਾਣੀਐ ਬੁਰਾ ਨ ਦੀਸੈ ਕੋਇ॥ਨਾਨਕ ਗੁਰਮੁਖਿ ਨਾਮੁ ਧਿਆਈਐ ਸਹਿਲਾ[19] ਆਇਆ ਸੋਇ ॥੧॥ ਮ: ੪॥ ਸਭਨਾ ਦਾਤਾ ਆਪਿ ਹੈ ਆਪੇ ਮੇਲਣਹਾਰੁ॥ ਨਾਨਕ ਸਬਦਿ ਮਿਲੇ ਨ ਵਿਛੁੜਹਿ ਜਿਨਾ ਸੇਵਿਆ ਹਰਿ ਦਾਤਾਰੁ ॥੨॥ ਪਉੜੀ ॥ ਗੁਰਮੁਖਿ ਹਿਰਦੈ ਸਾਂਤਿ ਹੈ ਨਾਉ [20]ਉਗਵਿ ਆਇਆ॥ ਜਪ ਤਪ ਤੀਰਥ ਸੰਜਮ[21] ਕਰੇ ਮੇਰੇ ਪ੍ਰਭ ਭਾਇਆ ॥ ਹਿਰਦਾ ਸੁਧੁ ਹਰਿ ਸੇਵਦੇ ਸੋਹਹਿ ਗੁਣ ਗਾਇਆ ॥ ਮੇਰੇ ਹਰਿਜੀਉ ਏਵੈ ਭਾਵਦਾ ਗੁਰਮੁਖਿ ਤਰਾਇਆ ॥ ਨਾਨਕ ਗੁਰਮੁਖਿ ਮੇਲਿਅਨੁ ਹਰਿ ਦਰਿ ਸੋਹਾਇਆ ॥ ੧੮ ‡ ॥ ਸਲੋਕ ਮ: ੧॥ ਧਨਵੰਤਾ ਇਵਹੀ ਕਹੈ ਅਵਰੀ[22] ਧਨ ਕਉ ਜਾਉ ॥ ਨਾਨਕੁ ਨਿਰਧਨੁ ਤਿਤੁ ਦਿਨਿ ਜਿਤੁ ਦਿਨਿ ਵਿਸਰੈ ਨਾਉ ॥ ੧ ॥ ਮ: ੧ ॥ [23]ਸੂਰਜੁ ਚੜੈ ਵਿਜੋਗਿ ਸਭਸੈ ਘਟੈ ਆਰਜਾ ॥ ਤਨੁ ਮਨੁ ਰਤਾ ਭੋਗਿ ਕੋਈ ਹਾਰੈ ਕੋ ਜਿਣੈ[24] ॥ ਸਭੁ ਕੋ ਭਰਿਆ ਫੂਕਿ[25] ਆਖਣਿ ਕਹਣਿ ਨ ਥੰਮ੍ਹੀਐ ॥ ਨਾਨਕ ਵੇਖੈ ਆਪਿ ਫੂਕ[26] ਕਢਾਇ ਢਹਿ ਪਵੈ ॥ ੨ ॥ ਪਉੜੀ ॥ ਸਤ ਸੰਗਤਿ ਨਾਮੁ ਨਿਧਾਨੁ[27] ਹੈ ਜਿਥਹੁ ਹਰਿ ਪਾਇਆ ॥ [28]ਗੁਰ ਪਰਸਾਦੀ ਘਟਿ ਚਾਨਣਾ ਆਨੇਰੁ ਗਵਾਇਆ ॥ ਲੋਹਾ ਪਾਰਸਿ[29] ਭੇਟੀਐ ਕੰਚਨ ਹੋਇ ਆਇਆ ॥ ਨਾਨਕ ਸਤਿਗੁਰਿ ਮਿਲਿਐ

੧ ਜੇ ਨਿੰਮ ਵਿਚ ਅੰਮ੍ਰਿਤ ਰਸ ਪਾਈਏ ਤਾਂ ਭੀ ਕੌੜੀ ਹੀ ਰਹਿੰਦੀ ਹੈ।

੨ ਮੰਤਰ ਨਾਲ ਜੇ ਸਪ ਤੇ ਵਿਸਾਹ ਭਾਵ ਇਤਬਾਰ ਕਰ ਲਈਏ ਤੇ ਦੁਧ ਪਿਆਈਏ, ਫਿਰ ਭੀ ਉਹ ਸੁਭਾਵ ਨਹੀਂ ਛਡਦਾ।

੩ ਆਪ-ਹੁਦਰਾ ਅਭਿੱਗ ਅਰਥਾਤ ਕੋਰੇ ਦਾ ਕੋਰਾ ਹੀ ਰਹਿੰਦਾ ਹੈ, ਜਿਵੇਂ ਪੱਥਰ ਨੂੰ ਨੁਵਾਲੀਏ ਤਾਂ ਸੁਕਾ ਹੀ ਰਹਿੰਦਾ ਹੈ।

੪ ਮੌਤ ਨੇ।

੫ ਮੁਹੂਰਤ।

੬ ਸਾਮਾਨ ਬੰਨ੍ਹ ਤਿਆਰ ਬੈਠੇ ਹਨ।

੭ [ਫ਼ਾ.] ਘੋੜੇ ਦੀ ਪੂਛ ਵਿਚ ਪਾਣ ਵਾਲਾ ਚਮੜੇ ਦਾ ਰਸਾ ਜਿਸ ਦੇ ਪਾਣ ਨਾਲ ਘੋੜਾ ਤੁਰਨ ਲਈ ਤਿਆਰ ਹੁੰਦਾ ਹੈ; ਭਾਵ ਇਕਨਾਂ ਦੀ ਤਿਆਰੀ ਹੋ ਗਈ ਹੈ।

੮ ਸੰਭਾਲ (ਮਾਲ ਅਸਬਾਬ ਦੀ)।

੯ ਧੌਂਸੇ।

੧੦ ਸੁੰਦਰ।

੧੧ ਪਹਿਲੇ ਮਿਟੀ ਸੀ ਤੇ ਫਿਰ ਮਿਟੀ ਹੋ ਗਈ।

੧੨ ਸਰੀਰ ਰੂਪ ਕਿਲ੍ਹਾ।

੧੩ ਅੰਦਰ ਮਨ ਚੋਰ ਬਿਠਾ ਰਖਿਆ ਸੀ।

੧੪ ਹੇ ਜੀਵ! ਇਹ ਸਭ ਕੁਝ ਨਿਰਾ ਧੋਖਾ ਹੀ ਧੋਖਾ ਸੀ (ਲੈ ਹੁਣ ਢੇਰੀ ਢਹਿ ਪਈ ਊ, ਕੁਝ ਸਥਿਰ ਚੀਜ਼ ਹੋਂਦੀ ਤਾਂ ਰਹਿੰਦੀ)।

੧੫ ਚੁਰਾਉਂਦੇ ਹਨ।

੧੬ ਲੁਕਾ ਰਖਿਆ, ਮੂੰਹੋਂ ਨਾ ਕਢਿਆ, ਵਿਸਾਰਿਆ। ਦੇਖੋ ਪੰ. ੪੪੩, ਨੋਟ ੧੯।

੧੭ ਪਏ ਹੋਏ ਸੁਭਾਵ ਦੇ ਅਨੁਸਾਰ ਕੰਮ ਕਰਦੇ ਹਨ। ਦੇਖੋ ਪੰ. ੭੪੫, ਨੋਟ ੯।

੧੮ ਗੁਰੂ ਦੁਆਰਾ ਆਪਣਾ ਆਪ, ਆਪਣੇ ਗੁਣਾਂ ਔਗਣਾਂ ਨੂੰ, ਸਿੰਵਾਣ ਕੇ ਰਖੀਏ।

੧੯ ਸੌਖਾ, ਸਰਲਾ।

੨੦ ਫੁਟ ਪਿਆ ਹੈ (ਨਾਮ ਉਨ੍ਹਾਂ ਦੇ ਅੰਦਰ)।

੨੧ ਮਨ ਇੰਦ੍ਰਿਆਂ ਦੇ ਰੋਕਣ ਦੀ ਕ੍ਰਿਆ।

੨੨ ਹੋਰ।

੨੩ ਸੂਰਜ ਦੇ ਚੜ੍ਹਨ ਤੋਂ ਲੈ ਕੇ ਉਸ ਦੇ ਵਿਛੜਨ (ਡੁਬਣ) ਤਕ, ਭਾਵ ਸਾਡਾ ਦਿਨ ਆਰਜਾ (ਉਮਰ) ਘਟਦੀ ਰਹਿੰਦੀ ਹੈ, ਭਾਵ ਬੇਅਰਥ ਗੁਜ਼ਰਦੀ ਰਹਿੰਦੀ ਹੈ।

੨੪ ਜਿਤਦਾ।

੨੫ ਹੰਕਾਰ ਨਾਲ। ਹਉਮੈ ਅੰਦਰ ਵਿਚਰਦਾ ਸਮਝਾਣ ਨਾਲ ਰੁਕਦਾ ਨਹੀਂ ਹੈ।

੨੬ ਸੁਆਸ।

੨੭ ਸੁਖਾਂ ਦਾ ਘਰ।

੨੮ ਗੁਰੂ ਦੀ ਮਿਹਰ ਨਾਲ ਦਿਲ ਵਿਚ ਗਿਆਨ ਦਾ ਚਾਨਣਾ ਹੋ ਪਿਆ।

੨੯ ਗੁਰੂ ਪਾਰਸ ਨਾਲ ਛੁਹਾਈਏ ਤਾਂ ਸੋਨਾ ਬਣ ਜਾਂਦਾ ਹੈ।

---

* ਸ਼ਲੋਕ: ਨਿਰਾ ਸਰੀਰਕ ਜੀਵਨ ਖੋਖਲਾ ਜੀਵਨ ਹੈ। ਇਸ ਨੇ ਤਾਂ ਮਿਟੀ ਵਾਕਰ ਢਹਿ ਢੇਰੀ ਹੋ ਜਾਣਾ ਹੈ, ਕਿਉਂਕਿ ਐਸੇ ਜੀਵਨ ਵਿਚ ਕੋਈ ਸਥਿਰ ਚੀਜ਼ ਨਹੀਂ। ਪਉੜੀ: ਸਥਿਰ ਜ਼ਿੰਦਗੀ ਤਾਂ ਨਾਮ ਨਾਲ ਹੀ ਹੋ ਸਕਦੀ ਹੈ, ਪਰ ਆਪ-ਹੁਦਰੇ ਮਨੁਖ ਨਾਮ ਨੂੰ ਛਡ ਕੇ ਨਿੰਦਾ ਚੋਰੀ ਆਦਿ ਔਗਣਾਂ ਵਿਚ ਪਏ ਰਹਿੰਦੇ ਹਨ। ਇਨ੍ਹਾਂ ਔਗਣਾਂ ਨਾਲ ਤਾਂ ਸਰੀਰਕ ਜੀਵਨ ਭੀ ਦੁਖ ਅਤੇ ਨਿਲੱਜਤਾ ਵਿਚ ਲੰਘਦਾ ਹੈ। ਵਾਹਿਗੁਰੂ ਐਸੇ ਮਨੁਖਾਂ ਦੀ ਸੰਗਤ ਤੋਂ ਬਚਾਏ!

† ਸ਼ਲੋਕ: ਗੁਰਮੁਖਾਂ ਦੀ ਜ਼ਿੰਦਗੀ ਮਾਲਕ ਦੇ ਹੁਕਮ ਵਿਚ ਰਹਿ ਕੇ ਨਾਮ ਸਿਮਰਨ ਵਿਚ ਗੁਜ਼ਰਦੀ ਹੈ। ਓਹ ਇਸ ਨਾਮ ਦੇ ਮਿਲਾਏ ਹੋਏ ਸਦਾ ਮਿਲੇ ਰਹਿੰਦੇ ਹਨ। ਪਉੜੀ: ਹਰੀ ਨਾਲ ਮਿਲੇ ਹੋਏ ਗੁਰਮੁਖਾਂ ਦੀ ਅਵਸਥਾ ਦਸਦੇ ਹਨ ਕਿ ਓਹ ਸੁਧ ਹਿਰਦੇ ਨਾਲ ਹਰੀ ਦੀ ਸੇਵਾ ਕਰਦੇ ਰਹਿੰਦੇ ਹਨ ਅਤੇ ਉਸ ਦੇ ਦਰ ਤੇ ਗੁਣ ਗਾਉਂਦੇ ਸੋਹਣੇ ਲਗਦੇ ਹਨ।

‡ ਸ਼ਲੋਕ: ਅਸਲ ਕੰਗਾਲ ਉਹ ਹੈ ਜੋ ਹਰਿ-ਨਾਮ ਤੋਂ ਸਖਣਾ ਹੈ। ਲੋਕੀ ਹੰਕਾਰ ਵਿਚ ਆਕੜੇ ਹੋਏ ਆਪਣਾ ਹਾਣ ਲਾਭ ਨਹੀਂ ਪਛਾਣਦੇ ਅਤੇ ਜਨਮ ਵਿਅਰਥ ਪਏ ਗੁਆਂਦੇ ਹਨ। ਪਉੜੀ: ਹਰੀ-ਨਾਮ ਦਾ ਧਨ ਸਤਿ-ਸੰਗਤਿ ਤੋਂ ਮਿਲਦਾ ਹੈ, ਜਿਸ ਨਾਲ ਜ਼ਿੰਦਗੀ ਲੋਹੇ ਤੋਂ ਸੋਨਾ ਬਣ ਜਾਂਦੀ ਹੈ।

ਨਾਉ ਪਾਈਐ ਮਿਲਿ ਨਾਮੁ ਧਿਆਇਆ॥ ਜਿਨ੍ ਕੈ ਪੋਤੈ[1] ਪੁੰਨੁ ਹੈ ਤਿਨ੍ਹੀ ਦਰਸਨੁ ਪਾਇਆ ॥੧੯*॥ ਸਲੋਕ ਮ:੧ ॥ ਧ੍ਰਿਗੁ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ ॥ [2]ਖੇਤੀ ਜਿਨ ਕੀ ਉਜੜੈ ਖਲਵਾੜੇ ਕਿਆ ਥਾਉ ॥ [3]ਸਚੈ ਸਰਮੈ ਬਾਹਰੇ ਅਗੈ ਲਹਹਿ ਨ ਦਾਦਿ ॥ ਅਕਲਿ ਏਹ ਨ ਆਖੀਐ ਅਕਲਿ ਗਵਾਈਐ ਬਾਦਿ[4] ॥ ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ॥ ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ ॥ ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ॥ ੧ ॥ ਮ: ੨ ॥ [5]ਜੈਸਾ ਕਰੈ ਕਹਾਵੈ ਤੈਸਾ ਐਸੀ ਬਨੀ ਜਰੂਰਤਿ ॥ [6]ਹੋਵਹਿ ਲਿੰਙ ਝਿੰਙ ਨਹ ਹੋਵਹਿ ਐਸੀ ਕਹੀਐ ਸੂਰਤਿ॥ [7]ਜੋ ਓਸੁ ਇਛੇ ਸੋ ਫਲੁ ਪਾਏ ਤਾਂ ਨਾਨਕ ਕਹੀਐ ਮੂਰਤਿ ॥ ੨ ॥ ਪਉੜੀ ॥ ਸਤਿਗੁਰੁ ਅੰਮ੍ਰਿਤ ਬਿਰਖੁ ਹੈ ਅੰਮ੍ਰਿਤ ਰਸਿ ਫਲਿਆ ॥ [8]ਜਿਸੁ ਪਰਾਪਤਿ ਸੋ ਲਹੈ ਗੁਰ ਸਬਦੀ ਮਿਲਿਆ ॥ ਸਤਿਗੁਰ ਕੈ ਭਾਣੈ ਜੋ ਚਲੈ ਹਰਿ ਸੇਤੀ ਰਲਿਆ ॥ ਜਮਕਾਲੁ [9]ਜੋਹਿ ਨ ਸਕਈ [10]ਘਟਿ ਚਾਨਣੁ ਬਲਿਆ ॥ ਨਾਨਕ ਬਖਸਿ ਮਿਲਾਇਅਨੁ [11]ਫਿਰਿ ਗਰਭਿ ਨ ਗਲਿਆ ॥੨੦†॥ ਸਲੋਕ ਮ: ੧ ॥ ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ ॥ ਦਇਆ ਦੇਵਤਾ ਖਿਮਾ ਜਪਮਾਲੀ ਤੇ ਮਾਣਸ ਪਰਧਾਨ ॥ ਜੁਗਤਿ ਧੋਤੀ ਸੁਰਤਿ ਚਉਕਾ ਤਿਲਕੁ ਕਰਣੀ ਹੋਇ ॥ ਭਾਉ ਭੋਜਨੁ ਨਾਨਕਾ ਵਿਰਲਾ ਤ ਕੋਈ ਕੋਇ॥ ੧ ॥ ਮਹਲਾ ੩ ॥ ਨਉਮੀ [12]ਨੇਮੁ ਸਚੁ ਜੇ ਕਰੈ॥ ਕਾਮ ਕ੍ਰੋਧੁ ਤ੍ਰਿਸਨਾ ਉਚਰੈ[13]॥ ਦਸਮੀ [14]ਦਸੇ ਦੁਆਰ ਜੇ ਠਾਕੈ ਏਕਾਦਸੀ ਏਕੁ ਕਰਿ ਜਾਣੈ ॥ ਦੁਆਦਸੀ [15]ਪੰਚ ਵਸਗਤਿ ਕਰਿ ਰਾਖੈ ਤਉ ਨਾਨਕ ਮਨੁ ਮਾਨੈ ॥ [16]ਐਸਾ ਵਰਤੁ ਰਹੀਜੈ ਪਾਡੇ ਹੋਰ ਬਹੁਤੁ ਸਿਖ ਕਿਆ ਦੀਜੈ ॥ ੨ ॥ ਪਉੜੀ ॥ ਭੂਪਤਿ ਰਾਜੇ ਰੰਗ[17] ਰਾਇ [18]ਸੰਚਹਿ ਬਿਖੁ ਮਾਇਆ ॥ ਕਰਿ ਕਰਿ ਹੇਤੁ[19] ਵਧਾਇਦੇ [20]ਪਰ ਦਰਬੁ ਚੁਰਾਇਆ ॥ [21]ਪੁਤ੍ਰ ਕਲਤ੍ਰ ਨ ਵਿਸਹਹਿ ਬਹੁ ਪ੍ਰੀਤਿ ਲਗਾਇਆ ॥ ਵੇਖਦਿਆ ਹੀ ਮਾਇਆ [22]ਧੁਹਿ ਗਈ ਪਛੁਤਹਿ ਪਛੁਤਾਇਆ ॥ ਜਮ ਦਰਿ ਬਧੇ ਮਾਰੀਅਹਿ ਨਾਨਕ ਹਰਿ ਭਾਇਆ ॥ ੨੧ ‡॥ ਸਲੋਕ ਮ: ੧ ॥ ਗਿਆਨ ਵਿਹੂਣਾ ਗਾਵੈ ਗੀਤ ॥ [23]ਭੁਖੇ ਮੁਲਾਂ ਘਰੇ ਮਸੀਤਿ ॥ ਮਖਟੂ ਹੋਇ ਕੈ ਕੰਨ ਪੜਾਏ ॥ ਫਕਰੁ[24] ਕਰੇ ਹੋਰੁ ਜਾਤਿ ਗਵਾਏ॥ ਗੁਰੁ ਪੀਰੁ ਸਦਾਏ ਮੰਗਣ ਜਾਇ॥ ਤਾ ਕੈ ਮੂਲਿ ਨ ਲਗੀਐ ਪਾਇ[25] ॥ ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥ ੧ ॥ ਮ: ੧ ॥ ਮਨਹੁ ਜਿ [26]ਅੰਧੇ ਕੂਪ [27]ਕਹਿਆ ਬਿਰਦੁ ਨ ਜਾਣਨੀ ॥ ਮਨਿ ਅੰਧੈ [28]ਊਂਧੈ ਕਵਲਿ ਦਿਸਨਿ

੧ [ਫ਼ਾ. ਪੋਤਹ=ਖ਼ਜ਼ਾਨਾ] ਖ਼ਜ਼ਾਨੇ ਵਿਚ ।
੨ ਜਿਹੜੇ ਨਾਲ ਨਾਲ ਖੇਤੀ ਉਜਾੜਦੇ ਰਹਿਣ, ਗਾਹ ਪਾਣ ਵੇਲੇ ਉਨ੍ਹਾਂ ਦੇ ਖਲਵਾੜੇ ਵਿਚ ਕੁਝ ਨਹੀਂ ਹੋਵੇਗਾ, ਭਾਵ ਨਾਮ ਸਿਮਰਨ ਤੋਂ ਜੋ ਲਾਭ ਹੋਣਾ ਸੀ, ਉਹ ਤਾਂ ਨਾਮ ਵੇਚਣ ਕਰਕੇ ਨਾਲੋ ਨਾਲ ਨਸ਼ਟ ਹੁੰਦਾ ਗਿਆ । ਅੰਤ ਕਰਮਾਂ ਦਾ ਲੇਖਾ ਕਰਨ ਵੇਲੇ ਉਨ੍ਹਾਂ ਦੀ ਬਾਕੀ ਕੁਝ ਰਹੇਗੀ ਨਹੀਂ ।
੩ ਸਚ ਤੇ ਸ਼੍ਰਮ (ਉਦਮ) ਤੋਂ ਬਿਨਾਂ ਰੱਬ ਦੇ ਹਜ਼ੂਰ ਉਨ੍ਹਾਂ ਦੀ ਕਦਰ ਨਹੀਂ ਹੋਵੇਗੀ ।
੪ ਫ਼ਜ਼ੂਲ ਝਗੜਿਆਂ ਵਿਚ ।
੫ ਲੋੜ ਇਸ ਗਲ ਦੀ ਹੈ ਕਿ ਜੇਹਾ ਅਮਲ ਕਰੇ ਤੇਹਾ ਆਪਣੇ ਆਪਨੂੰ ਕਹਾਏ ।
੬ ਸੂਰਤ ਸੁੰਦਰ ਉਹ ਹੈ ਕਿ ਗੁਣਾਂ ਰੂਪ ਅੰਗ ਹੋਣ ਤੇ ਅਵਗੁਣ ਰੂਪ ਭਿੰਡ (ਅੰਗ-ਹੀਨ ਹੋਣਾ) ਨਾ ਹੋਵਣ ।
੭ ਅਸਲ ਮਾਨ ਯੋਗ ਮੂਰਤ (ਹਸਤੀ) ਉਹ ਹੈ ਜੋ ਹਰੀ ਨੂੰ ਐਸਾ ਪ੍ਰਸੰਨ ਕਰ ਲਵੇ ਕਿ ਜੋ ਇਛੇ ਉਹੋ ਉਸ ਨੂੰ ਮਿਲੇ । ਦੇਖੋ ਪੰ. ੬੬੧,ਨੋਟ ੨੨।
੮ ਜਿਸ ਨੂੰ ਮਿਲਣਾ ਹਰੀ ਵਲੋਂ ਲਿਖਿਆ ਹੈ ਉਸੇ ਨੂੰ ਲਭਦਾ ਹੈ।
੯ ਵੇਖਦਾ ਨਹੀਂ ਦੁਖ ਦੇਣ ਦੇ ਖਿਆਲ ਨਾਲ ।
੧੦ ਕਿਉਂਕਿ ਉਸ ਦੇ ਦਿਲ ਵਿਚ ਗੁਰੂ-ਗਿਆਨ ਦੀ ਜੋਤ ਜਗ ਰਹੀ ਹੁੰਦੀ ਹੈ ।
੧੧ ਮੁੜ ਕੇ ਆਵਾਗੌਣ ਵਿਚ ਪੈ ਪੈ ਨਹੀਂ ਖਰਾਬ ਹੋਂਦਾ ।
੧੨ ਸਚ ਨੂੰ ਨੇਮ ਬਣਾਵੇ ।
੧੩ [ਉਤ-ਚਰਣ] ਚੰਗੀ ਤਰ੍ਹਾਂ ਚਰੇ (ਖਾ ਜਾਵੇ) ।
੧੪ ਦਸ ਇੰਦਰੇ ਰੋਕੇ ।
੧੫ ਪੰਜ ਕਾਮਾਦਿਕਾਂ ਨੂੰ ਵਸ ਕਰੇ ।
੧੬ ਇਹੋ ਜੇਹਾ ਵਰਤ ਜੇ ਰਖਿਆ ਜਾਵੇ, ਤਾਂ ਫਿਰ ਹੋਰ ਸਿਖਿਆ ਦੀ ਕੀ ਲੋੜ ਹੈ ?
੧੭ ਰੰਕ, ਕੰਗਾਲ ।
੧੮ ਮਾਇਆ ਦੀ ਜ਼ਹਿਰ ਇਕੱਠੀ ਕਰਦੇ ਹਨ।
੧੯ ਮਾਇਆ ਨਾਲ ਪ੍ਰੀਤੀ ।
੨੦ ਲੋਕਾਂ ਦਾ ਮਾਲ ਧਨ ।
੨੧ ਪੁਤਰ ਤੇ ਇਸਤਰੀ ਉਤੇ ਵੀ ਇਤਬਾਰ ਨਹੀਂ ਕਰਦੇ, ਮਾਇਆ ਨਾਲ ਇਤਨੀ ਪ੍ਰੀਤੀ ਲਾਈ ਹੁੰਦੀ ਨੇ । ਮਾਇਆ ਨਾਲ ਪਿਆਰ ਕਰਨ ਵਾਲੇ ਨੂੰ ਘਰ ਵਾਲੇ ਵੀ ਚੋਰ ਹੀ ਦਿਸਦੇ ਹਨ ।
੨੨ ਠਗ ਜਾਂਦੀ ਹੈ ।
੨੩ ਰੋਟੀ ਲਈ ਘਰ ਨੂੰ ਹੀ ਮਸੀਤ ਬਣਾ ਲੈਂਦੇ ਹਨ ਕਿ ਏਥੇ ਹੀ ਚੜ੍ਹਾਵਾ ਆ ਚੜ੍ਹੇ ।
੨੪ ਫ਼ਕੀਰੀ ।
੨੫ ਪੀਰੀ ।
੨੬ ਅੰਨ੍ਹੇ ਖੂਹ ਭਾਵ ਬਹੁਤ ਅਗਿਆਨੀ ।
੨੭ ਮਨੁਖ ਦਾ ਜੋ ਧਰਮ ਹੈ ਉਸਨੂੰ ਦਸਣ ਤੇ ਭੀ ਨਹੀਂ ਸਮਝਦੇ ।
੨੮ ਹਿਰਦਾ ਕਮਲ ਪੁੱਠਾ ਹੈ, ਭਾਵ ਧਰਮ ਵਲੋਂ ਉਲਟਿਆ ਹੈ ।

---

* ਸ਼ਲੋਕ : ਪੜ੍ਹਿਆਂ ਅਕਲਵਾਨਾਂ ਮੁਲਾਣਿਆਂ ਤੇ ਪੰਡਿਤਾਂ ਦੀ ਜ਼ਿੰਦਗੀ ਉਤੇ ਨਜ਼ਰ ਮਾਰਦੇ ਹਨ, ਜਿਹੜੇ ਪੈਸੇ ਲੈਣ ਖਾਤਰ ਲੋਕਾਂ ਨੂੰ ਤਵੀਤ ਤੇ ਜੰਤ੍ਰ ਮੰਤ੍ਰ ਲਿਖ ਕੇ ਦਿੰਦੇ ਸਨ । ਉਨ੍ਹਾਂ ਨੂੰ ਵਿਦਵਾਨ ਹੋਣ ਦਾ ਅਸਲ ਭਾਵ ਦਸਦੇ ਹਨ ਕਿ ਵਿਦਿਆ ਉਹ ਹੈ ਜਿਹੜੀ ਰਬ ਵਲ ਲਿਜਾਵੇ, ਹਰ ਗਲ ਨੂੰ ਸਮਝ ਕੇ ਚਲਣ ਅਤੇ ਮੁਲਕ ਵਿਚੋਂ ਭੁਖ ਨੰਗ ਨੂੰ ਦੂਰ ਕਰਨ ਦੇ ਆਹਰ ਸਿਖਾਵੇ । ਜਿਹੜੀ ਵਿਦਿਆ ਇਨ੍ਹਾਂ ਗਲਾਂ ਤੋਂ ਛਟ ਕੁਝ ਹੋਰ ਸਿਖਾਵੇ ਉਹ ਨਿਰੀ ਸ਼ੈਤਾਨੀ ਪਾਸੇ ਦੀ ਸਿਖਿਆ ਹੈ (੧) । ਦਿਖਾਵਾ ਛਡ ਕੇ ਸੋਹਣੇ ਸੋਹਣੇ ਗੁਣ ਆਪਣੇ ਅੰਦਰ ਪੈਦਾ ਕਰਨੇ ਚਾਹੀਦੇ ਹਨ, ਤਾਕਿ ਉਚੀ ਸ਼ਖ਼ਸੀਅਤ ਬਣਾ ਕੇ ਹਰੀ ਨੂੰ ਪ੍ਰਸੰਨ ਕਰ ਸਕੀਏ (੨) । ਪਉੜੀ : ਇਹ ਹਰੀ ਦੀ ਪ੍ਰਸੰਨਤਾ ਪ੍ਰਾਪਤ ਕਰਨ ਲਈ ਗੁਰ-ਸ਼ਬਦ ਦੀ ਕਮਾਈ ਦੀ ਲੋੜ ਹੈ ।

† ਸ਼ਲੋਕ : ਵਰਤ, ਤੀਰਥ, ਇਸ਼ਨਾਨ, ਦੇਵ-ਪੂਜਾ, ਮਾਲਾ, ਧੋਤੀ, ਚੋਕਾ, ਤਿਲਕ ਆਦਿ ਬਾਹ-ਰਲੇ ਕਰਮਾਂ ਦੀ ਥਾਂ ਸਦਾਚਾਰੀ ਗੁਣ ਪ੍ਰਾਪਤ ਕਰਨੇ ਚਾਹੀਦੇ ਹਨ । ਥਿਤਾਂ ਵਾਰਾਂ ਦੀ ਪੂਜਾ ਵਰਤ ਦੀ ਥਾਂ ਭੀ ਅਮਲੀ ਤੌਰ ਤੇ ਨੇਕੀ ਕਰਨੀ ਚਾਹੀਏ । ਪਉੜੀ : ਮਾਇਆ ਦਾ ਲੋਭ ਮਨੁਖ ਤੋਂ ਚੋਰੀ ਕਰਵਾਂਦਾ ਹੈ । ਲੋਭੀ ਮਨੁਖ ਆਪਣੇ ਘਰ ਦਿਆਂ ਉਤੇ ਭੀ ਇਤਬਾਰ ਨਹੀਂ ਕਰਦਾ, ਪਰ ਅੰਤ ਮਾਇਆ ਭੀ ਨਾਲ ਨਹੀਂ ਨਿਭਦੀ ਤੇ ਧੋਖਾ ਦੇ ਜਾਂਦੀ ਹੈ ।

‡ ਸ਼ਲੋਕ : ਲੋਭੀ ਆਦਮੀ ਫ਼ਕੀਰ ਭੀ ਬਣ ਜਾਏ, ਤਾਂ ਭੀ ਕਿਸੇ ਕੰਮ ਜੋਗਾ ਨਹੀਂ । ਅਜੇਹੇ ਟਕਰ-ਬਟੋਰਾਂ ਤੋਂ ਦੂਰ ਰਹਿਣਾ ਚਾਹੀਏ । ਆਪ ਕਮਾ ਕੇ ਖਾਣਾ ਤੇ ਵੰਡ ਛਕਣਾ ਇਸ ਫ਼ਕੀਰੀ ਕੋਲੋਂ ਚੰਗਾ ਹੈ(੧) । ਕਈ ਅੰਦਰੋਂ ਅੰਨ੍ਹੇ ਹੋਣ ਕਰਕੇ ਕੋਈ ਗੁਣ ਨਹੀਂ ਰਖਦੇ ਤੇ ਨਾ ਹੀ ਕਹਿਣ ਤੇ ਭੀ ਕਿਸੇ ਫ਼ਰਜ਼ ਨੂੰ ਪਛਾਣ ਸਕਦੇ ਹਨ । ਏਹੋ ਜਹੇ ਨਿਰੇ ਮੂਰਖ ਹਨ (੨) । ਪਉੜੀ : ਪਰ ਜੇ ਮਨੁਖ ਗੁਰੂ ਦਾ ਅਨੁਸਾਰੀ ਹੋ ਜਾਵੇ, ਤਾਂ ਮਾਇਆ ਦਾ ਇਕੱਤ੍ਰ ਕਰਨਾ ਭੀ ਮਾੜਾ ਨਹੀਂ ਰਹਿੰਦਾ, ਕਿਉਂਕਿ ਉਸ ਨੇ ਤਾਂ ਮਾਇਆ ਨੂੰ ਹਰੀ ਦੇ ਪਾਸੇ ਲਾਣਾ ਹੈ ।

[1]ਖਰੇ ਕਰੂਪ ॥ ਇਕਿ ਕਹਿ ਜਾਣਹਿ ਕਹਿਆ ਬੁਝਹਿ ਤੇ ਨਰ ਸੁਘੜ ਸਰੂਪ ॥ [2]ਇਕਨਾ ਨਾਦ ਨ ਬੇਦ ਨ [3]ਗੀਅ ਰਸੁ [4]ਰਸ ਕਸ ਨ ਜਾਣੰਤਿ ॥ ਇਕਨਾ ਸੁਧਿ ਨ ਬੁਧਿ ਨ ਅਕਲਿ ਸਰ[5] [6]ਅਖਰ ਕਾ ਭੇਉ ਨ ਲਹੰਤਿ ॥ ਨਾਨਕ ਸੇ ਨਰ [7]ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤਿ ॥ ੨ ॥ ਪਉੜੀ ॥ ਗੁਰਮੁਖਿ[8] ਸਭ ਪਵਿਤੁ ਹੈ ਧਨੁ ਸੰਪੈ[9] ਮਾਇਆ ॥ ਹਰਿ ਅਰਥਿ ਜੋ ਖਰਚਦੇ ਦੇਂਦੇ ਸੁਖੁ ਪਾਇਆ ॥ ਜੋ ਹਰਿਨਾਮੁ ਧਿਆਇਦੇ ਤਿਨ ਤੋਟਿ ਨ ਆਇਆ ॥ [10]ਗੁਰਮੁਖਾਂ ਨਦਰੀ ਆਵਦਾ ਮਾਇਆ ਸੁਟਿ ਪਾਇਆ ॥ ਨਾਨਕ ਭਗਤਾਂ ਹੋਰੁ ਚਿਤਿ ਨ ਆਵਈ ਹਰਿਨਾਮਿ ਸਮਾਇਆ ॥ ੨੨ * ॥ ਸਲੋਕ ਮਃ ੪ ॥ ਸਤਿਗੁਰੁ ਸੇਵਨਿ ਸੇ ਵਡਭਾਗੀ ॥ ਸਚੈ ਸਬਦਿ ਜਿਨ੍ਹਾ ਏਕ ਲਿਵ ਲਾਗੀ ॥ [11]ਗਿਰਹ ਕੁਟੰਬ ਮਹਿ ਸਹਜਿ ਸਮਾਧੀ ॥ ਨਾਨਕ ਨਾਮਿ ਰਤੇ ਸੇ ਸਚੇ ਬੈਰਾਗੀ ॥ ੧ ॥ ਮਃ ੪ ॥ [12]ਗਣਤੈ ਸੇਵ ਨ ਹੋਵਈ ਕੀਤਾ ਥਾਇ ਨ ਪਾਇ ॥ ਸਬਦੈ ਸਾਦੁ ਨ ਆਇਓ ਸਚਿ ਨ ਲਗੋ ਭਾਉ ॥ ਸਤਿਗੁਰੁ ਪਿਆਰਾ ਨ ਲਗਈ ਮਨਹਠਿ ਆਵੈ ਜਾਇ ॥ ਜੇ ਇਕ ਵਿਖ[13] ਅਗਾਹਾ ਭਰੇ ਤਾਂ ਦਸ ਵਿਖਾਂ ਪਿਛਾਹਾ ਜਾਇ ॥ ਸਤਿਗੁਰ ਕੀ ਸੇਵਾ ਚਾਕਰੀ ਜੇ ਚਲਹਿ ਸਤਿਗੁਰ ਭਾਇ ॥ ਆਪੁ ਗਵਾਇ ਸਤਿਗੁਰੂ ਨੋ ਮਿਲੈ ਸਹਜੇ ਰਹੈ ਸਮਾਇ ॥ ਨਾਨਕ ਤਿਨ੍ਹਾ ਨਾਮੁ ਨ ਵੀਸਰੈ ਸਚੇ ਮੇਲਿ ਮਿਲਾਇ ॥ ੨ ॥ ਪਉੜੀ ॥ ਖਾਨ ਮਲੂਕ[14] ਕਹਾਇਦੇ ਕੋ ਰਹਣੁ ਨ ਪਾਈ ॥ ਗੜ੍ਹ ਮੰਦਰ ਗਚਗੀਰੀਆ[15] ਕਿਛੁ ਸਾਥਿ ਨ ਜਾਈ ॥ ਸੋਇਨ ਸਾਖਤਿ[16] ਪਉਣਵੇਗ ਧ੍ਰਿਗੁ ਧ੍ਰਿਗੁ ਚਤੁਰਾਈ ॥ ਛਤੀਹ ਅੰਮ੍ਰਿਤ ਪਰਕਾਰ ਕਰਹਿ ਬਹੁ ਮੈਲੁ[17] ਵਧਾਈ ॥ ਨਾਨਕ ਜੋ ਦੇਵੈ ਤਿਸਹਿ ਨ ਜਾਣਨੀ ਮਨਮੁਖਿ ਦੁਖੁ ਪਾਈ ॥ ੨੩ † ॥ ਸਲੋਕ ਮਃ ੩ ॥ ਪੜ੍ਹਿ ਪੜ੍ਹਿ ਪੰਡਿਤ ਮੋਨੀ ਥਕੇ ਦੇਸੰਤਰ ਭਵਿ ਥਕੇ ਭੇਖਧਾਰੀ ॥ [18]ਦੂਜੈ ਭਾਇ ਨਾਉ ਕਦੇ ਨ ਪਾਇਨਿ ਦੁਖੁ ਲਾਗਾ ਅਤਿ ਭਾਰੀ ॥ ਮੂਰਖ ਅੰਧੇ [19]ਤ੍ਰੈ ਗੁਣ ਸੇਵਹਿ ਮਾਇਆ ਕੈ ਬਿਉਹਾਰੀ ॥ ਅੰਦਰਿ ਕਪਟੁ ਉਦਰੁ[20] ਭਰਣ ਕੈ ਤਾਈ ਪਾਠ ਪੜਹਿ ਗਾਵਾਰੀ ॥ ਸਤਿਗੁਰੁ ਸੇਵੇ ਸੋ ਸੁਖੁ ਪਾਏ ਜਿਨ ਹਉਮੈ ਵਿਚਹੁ ਮਾਰੀ ॥ ਨਾਨਕ ਪੜਣਾ ਗੁਨਣਾ ਇਕੁ ਨਾਉ ਹੈ ਬੂਝੈ ਕੋ ਬੀਚਾਰੀ ॥ ੧ ॥ ਮਃ ੩ ॥ ਨਾਂਗੇ ਆਵਣਾ ਨਾਂਗੇ ਜਾਣਾ ਹਰਿ ਹੁਕਮੁ ਪਾਇਆ ਕਿਆ ਕੀਜੈ ॥ ਜਿਸ ਕੀ ਵਸਤੁ ਸੋਈ ਲੈ ਜਾਇਗਾ ਰੋਸੁ ਕਿਸੈ ਸਿਉ ਕੀਜੈ ॥ ਗੁਰਮੁਖਿ[8] ਹੋਵੈ ਸੁ ਭਾਣਾ ਮੰਨੇ ਸਹਜੇ[21] ਹਰਿ ਰਸੁ ਪੀਜੈ ॥ ਨਾਨਕ ਸੁਖਦਾਤਾ ਸਦਾ ਸਲਾਹਿਹੁ [22]ਰਸਨਾ ਰਾਮੁ ਰਵੀਜੈ ॥ ੨ ॥ ਪਉੜੀ ॥ [23]ਗੜ੍ਹਿ ਕਾਇਆ ਸੀਗਾਰ ਬਹੁ ਭਾਂਤਿ ਬਣਾਈ ॥ [24]ਰੰਗ ਪਰੰਗ ਕਤੀਫਿਆ[25]

੧ ਬਹੁਤ ਕੋਝੇ ।
੨ ਭਾਵ ਨਾ ਜੋਗੀ, ਨਾ ਗਿਆਨੀ ਤੇ ਨਾ ਰਾਗੀ।
੩ ਗੀਤ ਰਸ, ਰਾਗ।
੪ ਕਸੈਲਾ ਆਦਿ ਰਸ, ਭਾਵ ਚੰਗਾ ਮੰਦਾ।
੫ ਸਾਰ, ਖਬਰ
੬ ਇਕ ਊੜਾ ਵੀ ਪੜ੍ਹਨਾ ਨਹੀਂ ਆਂਵਦਾ।
੭ ਨਿਰੇ ਗਧੇ ਹਨ।
੮ ਗੁਰੂ ਦੀ ਮੰਨ ਕੇ ਚਲਣ ਵਾਲੇ ਲਈ।
੯ ਧਨ। ਧਨ ਆਦਿ ਸਭ ਪਵਿੱਤਰ ਹਨ।
੧੦ ਗੁਰੂ ਦੇ ਅਨੁਸਾਰੀਆਂ ਨੂੰ ਹਰੀ ਜੋ ਦਿਸ ਪਿਆ ਹੈ, ਇਸ ਲਈ ਓਹ ਮਾਇਆ ਨੂੰ ਪਸੰਦ ਹੀ ਨਹੀਂ ਕਰ ਸਕਦੇ, ਸੁਟ ਦਿੰਦੇ ਹਨ।
੧੧ ਗ੍ਰਿਹਸਤ ਵਿਚ ਰਹਿੰਦਿਆਂ ਵੀ ਓਹ ਪੂਰਨ ਅਡੋਲ ਅਵਸਥਾ ਵਿਚ ਟਿਕ ਲਾਈ ਰਖਦੇ ਹਨ।
੧੨ ਗਿਣਤੀਆਂ (ਲੇਖੇ) ਗਿਣਨ ਨਾਲ, ਕਿ ਮੈਂ ਇਹ ਕੀਤਾ ਹੈ, ਮਨੁਖ ਦੀ ਘਾਲ ਸਫਲ ਨਹੀਂ ਹੁੰਦੀ।
੧੩ ਕਦਮ।
੧੪ [ਮੁਲੂਕ=ਮਿਲਕ ਦਾ ਬਹੁ-ਵਚਨ] ਬਾਦਸ਼ਾਹ।
੧੫ ਚੂਨੇ ਦੀ ਪਕੜ ਵਾਲੀਆਂ ਉਸਾਰੀਆਂ, ਚੂਨੇਗਚ ਇਮਾਰਤਾਂ।
੧੬ ਘੋੜੀ ਦੀ ਪੂਛ ਵਿਚ ਪਾਣ ਵਾਲਾ ਰਸਾ, ਦੁਮਚੀ। ਦੁਮਚੀ ਸੋਨੇ ਦੀ ਤੇ ਤੋਰ ਘੋੜੇ ਦੀ ਹਵਾ ਵਾਂਗ ਤੇਜ਼।
੧੭ ਵਿਸ਼ਟਾ।
੧੮ ਇਕ ਹਰੀ ਨੂੰ ਛਡ ਹੋਰ ਪਾਸੇ ਪਿਆਰ ਪਾਣ ਨਾਲ।
੧੯ ਦੇਖੋ ਪੰ. ੧੧੧੯, ਫੁਟ ਨੋਟ ‡।
੨੦ ਪੇਟ।
੨੧ ਸੁਤੇ-ਸਿਧ ਹੀ, ਹਠ ਨਾਲ ਨਹੀਂ, ਕੁਦਰਤੀ ਤੌਰ ਤੇ, ਸੁਭਾਵਕ ਹੀ।
੨੨ ਜੀਭ ਨਾਲ ਸਿਮਰੇ।
੨੩ ਕਾਇਆ ਗੜ੍ਹ ਵਿਚ ਬਹੁਤ ਸ਼ਿੰਗਾਰ ਬਣਾਏ ਹਨ।
੨੪ ਰੰਗ-ਬਰੰਗੀ।
੨੫ [ਅ. ਕਤੀਫ਼ਤ ਦਾ ਬਹੁ-ਵਚਨ–ਕਤਾਇਫ਼] ਰੇਸ਼ਮੀ ਕਪੜੇ, ਪੁਸ਼ਾਕਾਂ।

---

* ਸ਼ਲੋਕ : ਗੁਰੂ ਦੇ ਸ਼ਬਦ ਅਨੁਸਾਰ ਜ਼ਿੰਦਗੀ ਬਣਾਣ ਵਾਲਾ ਮਨੁਖ ਗ੍ਰਿਹਸਤ ਵਿਚ ਰਹਿੰਦਾ ਹੋਇਆ ਭੀ ਅਡੋਲ ਵਿਚਰਦਾ ਹੈ। ਉਹ ਗਿਣਤੀ ਮਿਣਤੀ ਵਿਚ ਨਹੀਂ ਪੈਂਦਾ, ਕਿਉਂਕਿ ਇਉਂ ਕਰਨ ਨਾਲ ਨਾ ਗੁਰੂ ਪਿਆਰਾ ਲਗਦਾ ਹੈ, ਨਾ ਉਸਦੀ ਬਾਣੀ। ਉਹ ਤਾਂ ਮਨ ਦੀ ਜ਼ਿਦ ਪਿਛੇ ਲਗਾ ਹੋਇਆ ਪਿਛਾਹਾਂ ਹੀ ਪਿਛਾਹਾਂ ਜਾਂਦਾ ਹੈ। ਗੁਰਮੁਖ ਤਾਂ ਆਪਣਾ ਆਪ ਗੁਰੂ ਤੇ ਸੁਟ ਕੇ ਹਰੀ ਦੇ ਧਿਆਨ ਵਿਚ ਜੁੜਿਆ ਰਹਿੰਦਾ ਹੈ। ਪਉੜੀ : ਜੇ ਦੇਨਹਾਰ ਦਾਤਾਰ ਯਾਦ ਨਹੀਂ ਰਹਿੰਦਾ ਤਾਂ ਵਡੀਆਂ ਵਡੀਆਂ ਪਦਵੀਆਂ ਤੇ ਖੁਸ਼ੀ ਦੇ ਸਮਿਆਨ ਸੁਖ ਦੇਣ ਦੀ ਥਾਂ ਦੁਖ ਦਾ ਕਾਰਨ ਬਣ ਜਾਂਦੇ ਹਨ।

† ਸ਼ਲੋਕ : ਹਰੀ ਨੂੰ ਵਿਸਾਰ ਕੇ ਵਿਦਿਆ ਤੇ ਭੇਖ ਧਾਰਨ ਕਰਨਾ ਫ਼ਜ਼ੂਲ ਹੈ (੧)। ਵਡਿਆਈ ਤੇ ਐਸ਼੍ਵਰਜ ਤਾਂ ਰਬ ਦੀਆਂ ਦਿਤੀਆਂ ਚੀਜ਼ਾਂ ਹਨ, ਜੋ ਉਹ ਪਲ ਵਿਚ ਖੋਹ ਸਕਦਾ ਹੈ। ਇਸ ਲਈ ਉਸ ਦੇ ਭਾਣੇ ਵਿਚ ਰਹਿ ਕੇ ਉਸ ਦਾਤਾਰ ਦੇ ਗੁਣ ਗਾਣ ਵਿਚ ਸੁਖ ਦੇਖਣਾ ਚਾਹੀਦਾ ਹੈ (੨)। ਪਉੜੀ : ਐਸ਼੍ਵਰਜ ਤੇ ਸੁਖ ਦੇ ਸਮਿਆਨ ਨਿਰੇ ਦੁਖ ਦਾ ਕਾਰਨ ਹਨ, ਜੇਕਰ ਮਨੁਖ ਇਨ੍ਹਾਂ ਨੂੰ ਹਰੀ-ਨਾਮ ਨੂੰ ਵਿਸਾਰ ਕੇ ਮਾਨਣਾ ਚਾਹੇ।

ਪਹਿਰਹਿ ਧਰਮਾਈ[੧] ॥ ਲਾਲ ਸੁਪੇਦ[੨] ਦੁਲੀਚਿਆ ਬਹੁ ਸਭਾ ਬਣਾਈ ॥ ਦੁਖੁ ਖਾਣਾ ਦੁਖੁ ਭੋਗਣਾ ਗਰਬੈ ਗਰਬਾਈ[੩] ॥ ਨਾਨਕ ਨਾਮੁ ਨ ਚੇਤਿਓ ਅੰਤਿ ਲਏ ਛਡਾਈ ॥ ੨੪ *॥ ਸਲੋਕ ਮ: ੩ ॥ [੪]ਸਹਜੇ ਸੁਖਿ ਸੁਤੀ ਸਬਦਿ ਸਮਾਇ ॥ ਆਪੇ ਪ੍ਰਭਿ ਮੇਲਿ ਲਈ ਗਲਿ ਲਾਇ ॥ ਦੁਬਿਧਾ ਚੂਕੀ ਸਹਜਿ ਸੁਭਾਇ ॥ ਅੰਤਰਿ ਨਾਮੁ ਵਸਿਆ ਮਨਿ ਆਇ ॥ [੫]ਸੇ ਕੰਠਿ ਲਾਏ ਜਿ ਭੰਨਿ ਘੜਾਇ ॥ ਨਾਨਕ [੬]ਜੋ ਧੁਰਿ ਮਿਲੇ ਸੇ ਹੁਣਿ ਆਣਿ ਮਿਲਾਇ ॥੧॥ ਮ: ੩ ॥ ਜਿਨੀ ਨਾਮੁ ਵਿਸਾਰਿਆ ਕਿਆ ਜਪੁ ਜਾਪਹਿ ਹੋਰਿ ॥ [੭]ਬਿਸਟਾ ਅੰਦਰਿ ਕੀਟ ਸੇ ਮੁਠੇ ਧੰਧੈ ਚੋਰਿ ॥ ਨਾਨਕ ਨਾਮੁ ਨ ਵੀਸਰੈ ਝੂਠੇ ਲਾਲਚ ਹੋਰਿ ॥ ੨ ॥ ਪਉੜੀ ॥ ਨਾਮੁ ਸਲਾਹਨਿ ਨਾਮੁ ਮੰਨਿ ਅਸਥਿਰੁ[੮] ਜਗਿ ਸੋਈ ॥ ਹਿਰਦੈ ਹਰਿ ਹਰਿ ਚਿਤਵੈ ਦੂਜਾ ਨਹੀ ਕੋਈ ॥ ਰੋਮਿ ਰੋਮਿ ਹਰਿ ਉਚਰੈ ਖਿਨੁ ਖਿਨੁ ਹਰਿ ਸੋਈ ॥ ਗੁਰਮੁਖਿ[੯] ਜਨਮੁ ਸਕਾਰਥਾ[੧੦] ਨਿਰਮਲੁ ਮਲੁ ਖੋਈ ॥ ਨਾਨਕ ਜੀਵਦਾ ਪੁਰਖੁ ਧਿਆਇਆ ਅਮਰਾਪਦੁ[੧੧] ਹੋਈ ॥੨੫†॥ ਸਲੋਕੁ ਮ: ੩ ॥ ਜਿਨੀ ਨਾਮੁ ਵਿਸਾਰਿਆ ਬਹੁ ਕਰਮ ਕਮਾਵਹਿ ਹੋਰਿ ॥ ਨਾਨਕ ਜਮਪੁਰਿ ਬਧੇ ਮਾਰੀਅਹਿ ਜਿਉ ਸੰਨੀ ਉਪਰਿ ਚੋਰ ॥੧॥ ਮ:੫ ॥ ਧਰਤਿ ਸੁਹਾਵੜੀ ਆਕਾਸੁ ਸੁਹੰਦਾ ਜਪੰਦਿਆ ਹਰਿਨਾਉ ॥ ਨਾਨਕ ਨਾਮ ਵਿਹੂਣਿਆ[੧੨] ਤਿਨ ਤਨ ਖਾਵਹਿ ਕਾਉ ॥ ੨ ॥ ਪਉੜੀ ॥ ਨਾਮੁ ਸਲਾਹਨਿ ਭਾਉ ਕਰਿ [੧੩]ਨਿਜ ਮਹਲੀ ਵਾਸਾ ॥ ਓਇ [੧੪]ਬਾਹੁੜਿ ਜੋਨਿ ਨ ਆਵਨੀ ਫਿਰਿ ਹੋਹਿ ਨ ਬਿਨਾਸਾ ॥ [੧੫]ਹਰਿ ਸੇਤੀ ਰੰਗਿ ਰਵਿ ਰਹੇ ਸਭ [੧੬]ਸਾਸ ਗਿਰਾਸਾ ॥ ਹਰਿ ਕਾ ਰੰਗੁ ਕਦੇ ਨ ਉਤਰੈ [੧੭]ਗੁਰਮੁਖਿ ਪਰਗਾਸਾ ॥ ਓਇ ਕਿਰਪਾ ਕਰਿ ਕੈ ਮੇਲਿਅਨੁ ਨਾਨਕ ਹਰਿ ਪਾਸਾ[੧੮] ॥ ੨੬‡ ॥ ਸਲੋਕ ਮ: ੩ ॥ ਜਿਚਰੁ ਇਹੁ ਮਨੁ [੧੯]ਲਹਰੀ ਵਿਚਿ ਹੈ ਹਉਮੈ ਬਹੁਤੁ ਅਹੰਕਾਰੁ ॥ ਸਬਦੈ ਸਾਦੁ ਨ ਆਵਈ ਨਾਮਿ ਨ ਲਗੈ ਪਿਆਰੁ ॥ ਸੇਵਾ ਥਾਇ ਨ ਪਵਈ ਤਿਸ ਕੀ ਖਪਿ ਖਪਿ ਹੋਇ ਖੁਆਰੁ ॥ ਨਾਨਕ ਸੇਵਕੁ ਸੋਈ ਆਖੀਐ ਜੋ ਸਿਰੁ ਧਰੇ ਉਤਾਰਿ ॥ ਸਤਿਗੁਰ ਕਾ ਭਾਣਾ ਮੰਨਿ ਲਏ ਸਬਦੁ ਰਖੈ ਉਰਧਾਰਿ[੨੦] ॥ ੧ ॥ ਮ: ੩ ॥ ਸੋ ਜਪੁ ਤਪੁ ਸੇਵਾ ਚਾਕਰੀ ਜੋ ਖਸਮੈ ਭਾਵੈ ॥ ਆਪੇ ਬਖਸੇ ਮੇਲਿ ਲਏ ਆਪਤੁ[੨੧] ਗਵਾਵੈ ॥ ਮਿਲਿਆ ਕਦੇ ਨ ਵੀਛੁੜੈ ਜੋਤੀ ਜੋਤਿ ਮਿਲਾਵੈ ॥ ਨਾਨਕ ਗੁਰ ਪਰਸਾਦੀ[੨੨] ਸੋ ਬੁਝਸੀ ਜਿਸੁ ਆਪਿ ਬੁਝਾਵੈ ॥੨॥ ਪਉੜੀ ॥ ਸਭੁ ਕੋ ਲੇਖੇ ਵਿਚਿ ਹੈ ਮਨਮੁਖੁ[੨੩] ਅਹੰਕਾਰੀ ॥ ਹਰਿਨਾਮੁ ਕਦੇ ਨ ਚੇਤਈ ਜਮਕਾਲੁ ਸਿਰਿ ਮਾਰੀ ॥ ਪਾਪ ਬਿਕਾਰ ਮਨੂਰ[੨੪] ਸਭਿ ਲਦੇ ਬਹੁ ਭਾਰੀ ॥ [੨੫]ਮਾਰਗੁ ਬਿਖਮੁ ਡਰਾਵਣਾ ਕਿਉ

੧ ਮਾਇਆਧਾਰੀ ।
੨ ਸਫ਼ੈਦ, ਚਿੱਟੇ ।
੩ ਹੰਕਾਰ ਵਿਚ।
੪ ਪੂਰਨ ਸੁਖ ਵਿਚ । ਵੇਖੋ ਪੰ. ੧੧੧੨, ਨੋਟ ੩।
੫ ਜਿਨ੍ਹਾਂ ਮਨ ਨੂੰ ਭੰਨ ਘੜਿਆ ਹੈ ਉਹਨਾਂ ਨੂੰ ਹਰੀ ਨੇ ਗਲੇ ਲਾਇਆ ਹੈ।
੬ ਜਿਨ੍ਹਾਂ ਨੇ ਹਰੀ ਦੀ ਰਜ਼ਾ ਅਨੁਸਾਰ ਮਿਲਣਾ ਸੀ ਓਹ ਇਸ ਜੀਵਨ ਵਿਚ ਆਣ ਮਿਲੇ ਹਨ। ਵੇਖੋ ਪੰ. ੬੪੫, ਨੋਟ ੨੭ ।
੭ ਨਾਮ ਵਲੋਂ ਚੋਰ ਹੁੰਦੇ ਹੋਏ ਆਪ ਲੁਟੇ ਗਏ ਹਨ, ਅਤੇ ਸੰਸਾਰਕ ਧੰਧੇ ਵਿਚ ਇਉਂ ਪਏ ਹਨ, ਜਿਵੇਂ ਮੈਲੇ ਵਿਚ ਕੀੜੇ ਪਏ ਹੁੰਦੇ ਹਨ ।
੮ ਕਾਇਮ ।
੯ ਗੁਰੂ ਦੁਆਰੇ ।
੧੦ ਸਫਲਾ ।
੧੧ ਅਮਰ ਪਦਵੀ ।
੧੨ ਬਿਨਾਂ ।
੧੩ ਆਪਣੇ ਅਸਲੀ ਘਰ, ਭਾਵ ਹਰੀ ਦੀ ਹਜ਼ੂਰੀ ਵਿਚ ।
੧੪ ਮੁੜ ਕੇ ਜਨਮ ਨਹੀਂ ਧਾਰਦੇ ।
੧੫ ਹਰੀ ਵਿਚ ਪ੍ਰੇਮ ਨਾਲ ਰਚੇ-ਮਿਚੇ ਹੋਏ ਹਨ ।
੧੬ ਖਾਂਦਿਆਂ ਪੀਂਦਿਆਂ, ਭਾਵ ਸਦਾ।
੧੭ ਗੁਰੂ ਦੇ ਰਾਹੀਂ ਇਸ ਦਾ ਗਿਆਨ ਹੁੰਦਾ ਹੈ ।
੧੮ ਨਾਲ ।
੧੯ ਜਗਤ ਦੀਆਂ ਲਹਿਰਾਂ ਵਿਚ, ਇਕਾਗ੍ਰਤਾਹੀਨ।
੨੦ ਦਿਲ ਵਿਚ ਧਾਰ ਕੇ ।
੨੧ ਆਪਾ ਭਾਵ।
੨੨ ਕਿਰਪਾ ਨਾਲ ।
੨੩ ਆਪ-ਹੁਦਰਾ ।
੨੪ ਨਿਕੰਮਾ ਗਲਿਆ ਸੜਿਆ ਲੋਹਾ ।
੨੫ ਕਠਨ ਰਸਤਾ ।

---

* ਸਲੋਕ : ਗੁਰੂ ਦੇ ਸ਼ਬਦ ਵਿਚ ਧਿਆਨ ਜੋੜਨ ਨਾਲ ਸਭ ਦੁਚਿੱਤੀ ਦੂਰ ਹੋ ਕੇ ਹਰੀ ਦੇ ਪਾਸ ਧਿਆਨ ਲਗ ਜਾਂਦਾ ਹੈ । ਦੂਜੇ ਪਾਸੇ ਸੰਸਾਰਕ ਲਾਲਚ ਕਰਨ ਨਾਲ ਜ਼ਿੰਦਗੀ ਗੰਦੀ ਹੋ ਜਾਂਦੀ ਹੈ । ਪਉੜੀ : ਨਾਮ ਸਲਾਹੁਣ ਨਾਲ ਜਨਮ ਸਫਲ ਹੁੰਦਾ ਹੈ।

† ਸਲੋਕ : ਨਾਮ ਨੂੰ ਛਡ ਕੇ ਹੋਰ ਕਰਮ ਕਰਨ ਨਾਲ ਜਨਮ ਵਿਅਰਥ ਜਾਂਦਾ ਹੈ। ਪਉੜੀ : ਪਰ ਜੇ ਪ੍ਰੇਮ ਨਾਲ ਹਰੀ-ਨਾਮ ਦਾ ਸਿਮਰਨ ਕਰੀਏ ਤਾਂ ਜਨਮ ਮਰਨ ਮੁਕਾ ਕੇ ਹਰੀ ਦੀ ਹਜ਼ੂਰੀ ਵਿਚ ਵਾਸਾ ਮਿਲਦਾ ਹੈ ।

‡ ਸਲੋਕ : ਹਉਮੈ ਛਡ ਕੇ ਮਨ ਦੀ ਪੂਰੀ ਇਕਾਗ੍ਰਤਾ ਨਾਲ ਸੇਵਾ ਕਰੀਏ ਤਾਂ ਨਾਮ ਨਾਲ ਪਿਆਰ ਹੋ ਸਕਦਾ ਹੈ । ਨਾਲ ਹੀ ਹਰੀ ਦੇ ਭਾਣੇ ਵਿਚ ਰਹਿਣਾ ਜ਼ਰੂਰੀ ਹੈ। ਪਉੜੀ : ਆਪਣੇ ਆਪ ਨੂੰ ਗੁਰੂ ਦੇ ਹਵਾਲੇ ਕਰੀਏ ਤਾਂ ਹਰੀ ਦਾ ਰਸਤਾ ਠੀਕ ਲਭਦਾ ਹੈ, ਨਹੀਂ ਤਾਂ ਆਪ-ਹੁਦਰਾ ਹੋ ਕੇ ਮਨੁਖ ਤਾਂ ਗਿਣਤੀਆਂ ਵਿਚ ਪਿਆ ਰਹਿੰਦਾ ਅਤੇ ਹੰਕਾਰ ਨਾਲ ਪਾਪ ਪਿਆ ਕਰਦਾ ਹੈ ।

ਤਰੀਐ ਤਾਰੀ[1] ॥ ਨਾਨਕ ਗੁਰਿ ਰਾਖੇ ਸੇ ਉਬਰੇ[2] ਹਰਿਨਾਮਿ ਉਧਾਰੀ॥੨੭*॥ ਸਲੋਕ ਮਃ ੩ ॥ ਵਿਣੁ ਸਤਿਗੁਰ ਸੇਵੇ ਸੁਖੁ ਨਹੀ ਮਰਿ ਜੰਮਹਿ ਵਾਰੋ ਵਾਰ ॥ ਮੋਹ ਠਗਉਲੀ[3] ਪਾਈਅਨੁ ਬਹੁ [4]ਦੂਜੈ ਭਾਇ ਵਿਕਾਰ॥ ਇਕਿ ਗੁਰ ਪਰਸਾਦੀ[5] ਉਬਰੇ ਤਿਸੁ ਜਨ ਕਉ ਕਰਹਿ ਸਭਿ ਨਮਸਕਾਰ ॥ ਨਾਨਕ ਅਨਦਿਨੁ[6] ਨਾਮੁ ਧਿਆਇ ਤੂ ਅੰਤਰਿ ਜਿਤੁ ਪਾਵਹਿ ਮੋਖਦੁਆਰ ॥ ੧ ॥ ਮਃ ੩ ॥ [7]ਮਾਇਆ ਮੋਹਿ ਵਿਸਾਰਿਆ ਸਚੁ ਮਰਣਾ ਹਰਿਨਾਮੁ॥ ਧੰਧਾ ਕਰਤਿਆ ਜਨਮੁ ਗਇਆ ਅੰਦਰਿ ਦੁਖੁ ਸਹਾਮੁ[8] ॥ ਨਾਨਕ ਸਤਿਗੁਰੁ ਸੇਵਿ ਸੁਖੁ ਪਾਇਆ ਜਿਨ੍ ਪੂਰਬਿ ਲਿਖਿਆ ਕਰਾਮੁ[9] ॥ ੨ ॥ ਪਉੜੀ ॥ ਲੇਖਾ ਪੜੀਐ ਹਰਿਨਾਮੁ ਫਿਰਿ ਲੇਖੁ ਨ ਹੋਈ॥ਪੁਛਿ ਨਾ ਸਕੈ ਕੋਇ ਹਰਿਦਰਿ ਸਦ ਢੋਈ ॥ [10]ਜਮਕਾਲੁ ਮਿਲੈ ਦੇ ਭੇਟ ਸੇਵਕੁ ਨਿਤ ਹੋਈ ॥ ਪੂਰੇ ਗੁਰ ਤੇ ਮਹਲੁ[11] ਪਾਇਆ ਪਤਿ ਪਰਗਟੁ ਲੋਈ[12]॥ ਨਾਨਕ [13]ਅਨਹਦ ਧੁਨੀ ਦਰਿ ਵਜਦੇ ਮਿਲਿਆ ਹਰਿ ਸੋਈ ॥੨੮†॥ ਸਲੋਕ ਮਃ੩॥ ਗੁਰ ਕਾ ਕਹਿਆ ਜੇ ਕਰੇ ਸੁਖੀ ਹੂ [14]ਸੁਖੁ ਸਾਰੁ॥ਗੁਰ ਕੀ ਕਰਣੀ ਭਉ ਕਟੀਐ ਨਾਨਕ ਪਾਵਹਿ ਪਾਰੁ ॥ ੧ ॥ ਮਃ੩ ॥ [15]ਸਚੁ ਪੁਰਾਣਾ ਨਾ ਥੀਐ ਨਾਮੁ ਨ ਮੈਲਾ ਹੋਇ॥ਗੁਰ ਕੈ ਭਾਣੈ ਜੇ ਚਲੈ ਬਹੁੜਿ[16] ਨ ਆਵਣੁ ਹੋਇ॥ਨਾਨਕ ਨਾਮਿ ਵਿਸਾਰਿਐ [17]ਆਵਣ ਜਾਣਾ ਦੋਇ॥੨॥ਪਉੜੀ॥ [18]ਮੰਗਤ ਜਨੁ ਜਾਚੈ ਦਾਨੁ ਹਰਿ ਦੇਹੁ ਸੁਭਾਇ[19]॥ ਹਰਿ ਦਰਸਨ ਕੀ ਪਿਆਸ ਹੈ [20]ਦਰਸਨਿ ਤ੍ਰਿਪਤਾਇ ॥ ਖਿਨੁ ਪਲੁ ਘੜੀ ਨ ਜੀਵਊ ਬਿਨੁ ਦੇਖੇ ਮਰਾਂ ਮਾਇ॥ ਸਤਿਗੁਰਿ ਨਾਲਿ ਦਿਖਾਲਿਆ ਰਵਿ ਰਹਿਆ ਸਭ ਥਾਇ ॥ ਸੁਤਿਆ ਆਪਿ ਉਠਾਲਿ ਦੇਇ ਨਾਨਕ ਲਿਵ ਲਾਇ ॥ ੨੯‡॥ ਸਲੋਕ ਮਃ ੩ ॥ ਮਨਮੁਖ ਬੋਲਿ ਨ ਜਾਣਨੀ ਓਨਾ ਅੰਦਰਿ ਕਾਮੁ ਕ੍ਰੋਧੁ ਅਹੰਕਾਰੁ ॥ ਥਾਉ ਕੁਥਾਉ ਨ ਜਾਣਨੀ ਸਦਾ ਚਿਤਵਹਿ ਬਿਕਾਰ ॥ ਦਰਗਹ ਲੇਖਾ ਮੰਗੀਐ ਓਥੈ ਹੋਹਿ ਕੂੜਿਆਰ ॥ ਆਪੇ ਸ੍ਰਿਸਟਿ ਉਪਾਈਅਨੁ ਆਪਿ ਕਰੇ ਬੀਚਾਰੁ ॥ ਨਾਨਕ ਕਿਸ ਨੋ ਆਖੀਐ ਸਭੁ ਵਰਤੈ ਆਪਿ ਸਚਿਆਰੁ॥ ੧ ॥ ਮਃ੩ ॥ ਹਰਿ ਗੁਰਮੁਖਿ[21] ਤਿਨੀ ਅਰਾਧਿਆ ਜਿਨ [22]ਕਰਮਿ ਪਰਾਪਤਿ ਹੋਇ ॥ ਨਾਨਕ ਹਉ ਬਲਿਹਾਰੀ ਤਿਨ ਕਉ ਜਿਨ ਹਰਿ ਮਨਿ ਵਸਿਆ ਸੋਇ ॥ ੨ ॥ ਪਉੜੀ ॥ ਆਸ ਕਰੇ ਸਭੁ ਲੋਕੁ ਬਹੁ ਜੀਵਣੁ ਜਾਣਿਆ ॥ ਨਿਤ ਜੀਵਣ ਕਉ ਚਿਤੁ ਗੜ੍ ਮੰਡਪ ਸਵਾਰਿਆ ॥ ਵਲਵੰਚ[23] ਕਰਿ ਉਪਾਵ ਮਾਇਆ [24]ਹਿਰਿ ਆਣਿਆ ॥ ਜਮਕਾਲੁ [25]ਨਿਹਾਲੇ ਸਾਸ [26]ਆਵ ਘਟੈ ਬੇਤਾਲਿਆ ॥ ਨਾਨਕ ਗੁਰ ਸਰਣਾਈ ਉਬਰੇ ਹਰਿ ਗੁਰ ਰਖਵਾਲਿਆ ॥

੧ ਨਦੀ ; ਸੰਸਾਰ ਸਾਗਰ ।
੨ ਬਚ ਗਏ ।
੩ ਠਗਮੂਰੀ । ਵੇਖੋ ਪੰਨਾ ੧੨੧੩, ਨੋਟ ੧੫ ।
੪ ਹਰੀ ਨੂੰ ਛਡ ਕੇ ਕਿਸੇ ਹੋਰ ਦੇ ਪਿਆਰ ਵਿਚ।
੫ ਕਿਰਪਾ ਨਾਲ ।
੬ ਹਰ ਰੋਜ਼, ਨਿਤ ।
੭ ਮਾਇਆ ਮੋਹ ਦੁਆਰਾ ਹਰੀ ਦੇ ਨਾਮ, ਸਚ ਤੇ ਮੌਤ ਨੂੰ ਵਿਸਾਰਿਆ ਹੈ ।
੮ ਸਹਾਰਦਾ ਹੈ ।
੯ ਕਰਮ । ਜਿਸ ਦੇ ਭਾਗਾਂ ਵਿਚ ਪਹਿਲਾਂ ਤੋਂ ਹੀ ਐਸਾ ਕਰਨਾ ਲਿਖਿਆ ਹੈ ।
੧੦ ਡੰਨ ਦੀ ਥਾਂ ਜਮ-ਕਾਲ ਭੇਟਾ ਦਿੰਦਾ ਹੈ, ਭਾਵ ਆਦਰ ਕਰਦਾ ਹੈ ।
੧੧ ਹਰੀ-ਮਹਲ ।
੧੨ ਜਗਤ ਵਿਚ ।
੧੩ ਦੇਖੋ ਪੰ. ੧੧੩੭, ਨੋਟ ੨੧ ।
੧੪ ਸ੍ਰੇਸ਼ਟ ਸੁਖ ।
੧੫ 'ਸਚੁ ਪੁਰਾਣਾ ਹੋਵੈ ਨਾਹੀ'–ਮ: ੧, ਵਾਰ ਰਾਮਕਲੀ ਮ: ੩, ਪੰ. ੯੫੫।
੧੬ ਮੁੜ ।
੧੭ ਦੋਵੇਂ ਮਰਣ ਜੀਵਣ ਬਣੇ ਰਹਿੰਦੇ ਹਨ ।
੧੮ ਮੰਗਤਾ ਆਦਮੀ ।
੧੯ ਪ੍ਰੇਮ ਨਾਲ ।
੨੦ ਦਰਸ਼ਨ ਨਾਲ ਹੀ ਰਜੇਵਾਂ ਹੁੰਦਾ ਹੈ ।
੨੧ ਗੁਰੂ ਦੁਆਰਾ ।
੨੨ ਬਖ਼ਸ਼ਿਸ਼ ਦੁਆਰਾ ਭਾਗਾਂ ਵਿਚ ਹੁੰਦਾ ਹੈ ।
੨੩ ਠੱਗੀ ।
੨੪ ਚੁਰਾ ਕੇ ਆਂਦੀ ।
੨੫ ਸੁਆਸ ਗਿਣਦਾ ਹੈ ।
੨੬ ਉਮਰ ਘਟਦੀ ਹੈ ਪ੍ਰੇਤ ਰੂਪ ਮਨੁਖ ਦੀ ।

---

* ਸਲੋਕ: ਗੁਰੂ ਦੇ ਮੰਨਣ ਤੋਂ ਬਿਨਾਂ ਮਾਇਆਂ ਮੋਹ ਤੇ ਦ੍ਵੈਤ ਭਾਵ ਬਣਿਆ ਰਹਿੰਦਾ ਹੈ। ਮਾਇਆ ਮੋਹ ਕਰਕੇ ਹਰੀ-ਨਾਮ ਤੇ ਸਚ ਆਦਿ ਗੁਣ ਪ੍ਰਾਪਤ ਨਹੀਂ ਹੁੰਦੇ, ਅਤੇ ਜਨਮ ਧੰਧੇ ਪਿਟਣ ਵਿਚ ਵਿਅਰਥ ਪਿਆ ਲੰਘਦਾ ਹੈ। ਪਉੜੀ : ਜੇ ਗੁਰੂ ਦੇ ਰਾਹੀਂ ਨਾਮ ਦੀ ਕਮਾਈ ਕਰੀਏ, ਤਾਂ ਮੌਤ ਦਾ ਡਰ ਦੂਰ ਹੋ ਕੇ ਹਰ ਤਰ੍ਹਾਂ ਦਾ ਸੁਖ ਮਿਲਦਾ ਹੈ ।

† ਸਲੋਕ : ਗੁਰੂ ਦੇ ਹੁਕਮ ਅਨੁਸਾਰ ਜੀਵਣ ਬਣਾਈਏ ਤਾਂ ਹੀ ਸੁਖ ਹੁੰਦਾ ਹੈ । ਸਚ ਤੇ ਨਾਮ ਦੀ ਪ੍ਰਾਪਤੀ ਹੋ ਕੇ ਜਨਮ-ਮਰਨ ਕਟਣ ਹੁੰਦਾ ਹੈ । ਪਉੜੀ : ਅਸਾਂ ਹਰੀ ਦਰਸ਼ਨ ਦੀ ਤਾਂਘ ਕੀਤੀ ਤਾਂ ਗੁਰੂ ਨੇ ਹਰੀ ਨਾਲ ਹੀ ਦਿਖਾ ਦਿਤਾ ।

‡ ਸਲੋਕ: ਜੋ ਗੁਰੂ ਦੀ ਮੰਨ ਕੇ ਨਹੀਂ ਚਲਦੇ, ਓਹ ਵਿਕਾਰਾਂ ਵਿਚ ਪਏ ਹੋਏ ਜਨਮ ਵਿਅਰਥ ਗੁਆਂਦੇ ਹਨ । ਗੁਰੂ ਦੀ ਮੰਨ ਕੇ ਭੀ ਓਹੀ ਚਲਦੇ ਹਨ, ਜਿਨ੍ਹਾਂ ਉਤੇ ਹਰੀ ਦੀ ਕਿਰਪਾ ਹੋਵੇ। ਪਉੜੀ : ਲੋਕੀ ਸੰਸਾਰੀ ਜੀਵਣ ਨੂੰ ਬਹੁਤ ਕੁਝ ਮੰਨ ਕੇ ਬੜੇ ਬੜੇ ਪਸਾਰੇ ਰਚ ਲੈਂਦੇ ਹਨ, ਜਿਨ੍ਹਾਂ ਨੂੰ ਕਾਇਮ ਰਖਣ ਲਈ ਠਗੀਆਂ ਕਰਨੀਆਂ ਪੈਂਦੀਆਂ ਹਨ । ਬਚਾਉ ਕੇਵਲ ਹਰੀ-ਗੁਰੂ ਦੀ ਸ਼ਰਨ ਲੈਣ ਵਿਚ ਹੈ ।

੩੦ *॥ ਸਲੋਕ ਮ: ੩ ॥ ਪੜਿ ਪੜਿ ਪੰਡਿਤ [1]ਵਾਦੁ ਵਖਾਣਦੇ ਮਾਇਆ ਮੋਹ ਸੁਆਇ[2] ॥ [3]ਦੂਜੈ ਭਾਇ ਨਾਮੁ ਵਿਸਾਰਿਆ ਮਨ ਮੂਰਖ ਮਿਲੈ ਸਜਾਇ ॥ ਜਿਨ ਕੀਤੇ [4]ਤਿਸ ਨ ਸੇਵਨੀ ਦੇਦਾ ਰਿਜਕੁ ਸਮਾਇ[5] ॥ ਜਮ ਕਾ ਫਾਹਾ ਗਲਹੁ ਨ ਕਟੀਐ ਫਿਰਿ ਫਿਰਿ ਆਵਹਿ ਜਾਇ ॥ ਜਿਨ ਕਉ ਪੂਰਬਿ[6] ਲਿਖਿਆ ਸਤਿਗੁਰੁ ਮਿਲਿਆ ਤਿਨ ਆਇ ॥ ਅਨਦਿਨੁ[7] ਨਾਮੁ ਧਿਆਇਦੇ ਨਾਨਕ ਸਚਿ ਸਮਾਇ॥ ੧ ॥ ਮ: ੩ ॥ ਸਚੁ ਵਣਜਹਿ ਸਚੁ ਸੇਵਦੇ [8]ਜਿ ਗੁਰਮੁਖਿ ਪੈਰੀ ਪਾਹਿ॥ ਨਾਨਕ ਗੁਰ ਕੈ ਭਾਣੈ ਜੇ ਚਲਹਿ ਸਹਜੇ[9] ਸਚਿ ਸਮਾਹਿ ॥ ੨ ॥ ਪਉੜੀ ॥ ਆਸਾ ਵਿਚਿ ਅਤਿ ਦੁਖੁ ਘਣਾ[10] ਮਨਮੁਖਿ[11] ਚਿਤੁ ਲਾਇਆ ॥ ਗੁਰਮੁਖਿ ਭਏ ਨਿਰਾਸ ਪਰਮ ਸੁਖੁ ਪਾਇਆ ॥ ਵਿਚੇ ਗਿਰਹ[12] ਉਦਾਸ ਅਲਿਪਤ ਲਿਵ ਲਾਇਆ ॥ ਓਨਾ ਸੋਗੁ ਵਿਜੋਗੁ ਨ ਵਿਆਪਈ ਹਰਿ ਭਾਣਾ ਭਾਇਆ ॥ ਨਾਨਕ ਹਰਿ ਸੇਤੀ ਸਦਾ ਰਵਿ ਰਹੇ ਧੁਰਿ[13] ਲਏ ਮਿਲਾਇਆ ॥ ੩੧ † ॥ ਸਲੋਕ ਮ: ੩ ॥ ਪਰਾਈ ਅਮਾਣ[14] ਕਿਉ ਰਖੀਐ ਦਿਤੀ ਹੀ ਸੁਖੁ ਹੋਇ ॥ ਗੁਰ ਕਾ ਸਬਦੁ [15]ਗੁਰ ਥੈ ਟਿਕੈ ਹੋਰ ਥੈ ਪਰਗਟੁ ਨ ਹੋਇ ॥ ਅੰਨ੍ਹੇ ਵਸਿ ਮਾਣਕੁ[16] ਪਇਆ ਘਰਿ ਘਰਿ ਵੇਚਣ ਜਾਇ॥ ਓਨਾ ਪਰਖ ਨ ਆਵਈ ਅਢੁ[17] ਨ ਪਲੈ ਪਾਇ ॥ ਜੇ ਆਪਿ ਪਰਖ ਨ ਆਵਈ ਤਾਂ ਪਾਰਖੀਆ ਥਾਵਹੁ[18] ਲਇਓੁ ਪਰਖਾਇ ॥ ਜੇ ਓਸੁ ਨਾਲਿ ਚਿਤੁ ਲਾਏ ਤਾਂ ਵਥੁ ਲਹੈ ਨਉ ਨਿਧਿ[19] ਪਲੈ ਪਾਇ ॥ ਘਰਿ ਹੋਦੈ ਧਨਿ ਜਗੁ ਭੁਖਾ ਮੁਆ ਬਿਨੁ ਸਤਿਗੁਰ ਸੋਝੀ ਨ ਹੋਇ ॥ ਸਬਦੁ ਸੀਤਲੁ[20] ਮਨਿ ਤਨਿ ਵਸੈ ਤਿਥੈ ਸੋਗੁ ਵਿਜੋਗੁ ਨ ਕੋਇ ॥ ਵਸਤੁ ਪਰਾਈ ਆਪਿ ਗਰਬੁ[21] ਕਰੇ ਮੂਰਖੁ ਆਪੁ[22] ਗਣਾਏ ॥ ਨਾਨਕ ਬਿਨੁ ਬੂਝੇ ਕਿਨੈ ਨ ਪਾਇਓ ਫਿਰਿ ਫਿਰਿ ਆਵੈ ਜਾਏ ॥ ੧ ॥ ਮ: ੩ ॥ ਮਨਿ ਅਨਦੁ ਭਇਆ ਮਿਲਿਆ ਹਰਿ ਪ੍ਰੀਤਮੁ ਸਰਸੇ[23] ਸਜਣ ਸੰਤ ਪਿਆਰੇ ॥ ਜੋ ਧੁਰਿ ਮਿਲੇ ਨ ਵਿਛੁੜਹਿ ਕਬਹੂ ਜਿ ਆਪਿ ਮੇਲੇ ਕਰਤਾਰ॥ ਅੰਤਰਿ ਸਬਦੁ ਰਵਿਆ ਗੁਰੁ ਪਾਇਆ ਸਗਲੇ[24] ਦੂਖ ਨਿਵਾਰੇ[25]॥ ਹਰਿ ਸੁਖਦਾਤਾ ਸਦਾ ਸਲਾਹੀ ਅੰਤਰਿ ਰਖਾਂ [26]ਉਰ ਧਾਰੇ ॥ ਮਨਮੁਖੁ ਤਿਨ ਕੀ ਬਖੀਲੀ[27] ਕਿ ਕਰੇ ਜਿ ਸਚੈ ਸਬਦਿ ਸਵਾਰੇ॥ ਓਨਾ ਦੀ ਆਪਿ ਪਤਿ ਰਖਸੀ ਮੇਰਾ ਪਿਆਰਾ ਸਰਣਾਗਤਿ ਪਏ ਗੁਰ ਦੁਆਰੇ ॥ ਨਾਨਕ ਗੁਰਮੁਖਿ ਸੇ ਸੁਹੇਲੇ ਭਏ ਮੁਖ ਊਜਲ ਦਰਬਾਰੇ ॥੨॥ ਪਉੜੀ॥ ਇਸਤਰੀ ਪੁਰਖੈ ਬਹੁ ਪ੍ਰੀਤਿ ਮਿਲਿ ਮੋਹੁ ਵਧਾਇਆ ॥ ਪੁਤ੍ਰ ਕਲਤ੍ਰ[28] ਨਿਤ ਵੇਖੈ ਵਿਗਸੈ[29] ਮੋਹਿ ਮਾਇਆ ॥ ਦੇਸਿ ਪਰਦੇਸਿ ਧਨੁ ਚਰਾਇ [30]ਆਣਿ ਮੁਹਿ ਪਾਇਆ ॥ ਅੰਤਿ ਹੋਵੈ ਵੈਰ ਵਿਰੋਧੁ ਕੋ ਸਕੈ ਨ ਛਡਾਇਆ ॥ ਨਾਨਕ ਵਿਣੁ

੧ ਝਗੜੇ ਬਿਆਨ ਕਰਦੇ ਹਨ ।
੨ ਸੁਆਦ ਵਿਚ । ਮਾਇਆ-ਮੋਹ ਦੇ ਸੁਆਦ ਵਿਚ।
੩ ਇਕ ਹਰੀ ਨੂੰ ਛਡ ਕੇ ਕਿਸੇ ਹੋਰ ਦੇ ਪਿਆਰ ਵਿਚ ।
੪ ਉਸ ਨੂੰ ਨਹੀਂ ਸੇਂਵਦੇ ।
੫ ਅਪੜਾ (ਦਿੰਦਾ ਹੈ) ।
੬ ਪਹਿਲੋਂ ਦਾ, ਧੁਰ ਹਜ਼ੂਰੋਂ ।
੭ ਹਰ ਰੋਜ਼, ਨਿੱਤ ।
੮ ਜੋ ਗੁਰੂ ਦੇ ਚਰਨੀਂ ਪੈਂਦੇ ਹਨ ।
੯ ਸੌਖੇ ਹੀ ।
੧੦ ਬਹੁਤਾ।
੧੧ ਆਪ-ਹੁਦਰਿਆਂ ਨੇ ।
੧੨ ਗ੍ਰਿਹਸਤ ।
੧੩ ਧੁਰੋਂ, ਆਪਣੇ ਹਜ਼ੂਰੋਂ ।
੧੪ ਅਮਾਨਤ । ਜਦ ਗੁਰੂ ਰਾਮਦਾਸ ਜੀ ਨੂੰ ਗੱਦੀ ਦੇਂਦੇ ਹਨ, ਤਾਂ ਇਹ ਸ਼ਬਦ ਉਚਾਰਿਆ ।
੧੫ ਗੁਰੂ ਵਿਚ ।
੧੬ ਮੋਤੀ ।
੧੭ ਅਧੀ ਕੌਡੀ ਦੀ ।
੧੮ ਪਾਸੋਂ ।
੧੯ ਦੇਖੋ ਪੰ. ੧੧੨੯, ਫੁਟ ਨੋਟ * ।
੨੦ ਠੰਢਾ ।
੨੧ ਹੰਕਾਰ ।
੨੨ ਆਪਣਾ ਆਪ ।
੨੩ ਪ੍ਰਸੰਨ ਹੋਏ ।
੨੪ ਸਾਰੇ ।
੨੫ ਦੂਰ ਕੀਤੇ ।
੨੬ ਦਿਲ ਵਿਚ ਧਾਰ ਕੇ ।
੨੭ [ਫ਼ਾ.] ਚੁਗਲੀ, ਨਿੰਦਾ ।
੨੮ ਇਸਤਰੀ ।
੨੯ ਖ਼ੁਸ਼ ਹੁੰਦਾ ਹੈ ।
੩੦ ਲਿਆ ਕੇ ਉਨ੍ਹਾਂ ਦੇ ਮੂੰਹ ਵਿਚ ਪਾਂਦਾ ਹੈ ।

* ਸਲੋਕ : ਮਾਇਆ-ਮੋਹ ਵਡਿਆਂ ਵਡਿਆਂ ਸਿਆਣਿਆਂ ਨੂੰ ਆਪ-ਹੁਦਰਾ ਬਣਾ ਕੇ ਨਿਕੰਮਾ ਕਰ ਸੁਟਦਾ ਹੈ । ਚੰਗੇ ਭਾਗ ਹੋਣ ਤਾਂ ਗੁਰੂ ਮਿਲਦਾ ਅਤੇ ਸਚ ਦੀ ਪਰਾਪਤੀ ਹੁੰਦੀ ਹੈ । ਪਉੜੀ : ਆਪ-ਹੁਦਰੇ ਲੋਕ ਸੰਸਾਰ ਦੇ ਲਾਲਚ ਦੀ ਆਸਾ ਵਿਚ ਰਹਿ ਕੇ ਦੁਖ ਪਾਂਦੇ ਹਨ, ਤੇ ਹੁਕਮੀ ਬੰਦੇ ਸੰਸਾਰ ਦੇ ਕੰਮਾਂ ਵਿਚ ਵਿਚਰਦੇ ਆਸਾ ਵਿਚ ਬੰਧਾਇਮਾਨ ਨਹੀਂ ਹੁੰਦੇ ਅਤੇ ਅਲੇਪ ਰਹਿ ਕੇ ਹਰੀ ਨਾਲ ਜੁੜੇ ਰਹਿੰਦੇ ਹਨ ।

† ਸਲੋਕ : ਗੁਰਬਾਣੀ ਦੀ ਦਾਤ ਬਹੁਤ ਵੱਡੀ ਹੈ, ਇਸ ਨੂੰ ਸਤਿਗੁਰੂ ਹੀ ਝਲ ਸਕਦਾ ਹੈ। ਇਸ ਤੋਂ ਬਿਨਾਂ ਮਨੁਖ ਆਪਣੇ ਅੰਦਰ ਹਰੀ ਦਾ ਵਾਸਾ ਹੁੰਦਿਆਂ ਉਸ ਦੀ ਪਛਾਣ ਨਹੀਂ ਕਰ ਸਕਦਾ। ਹਰੀ ਦੀ ਮਿਹਰ ਹੋਵੇ ਤਾਂ ਗੁਰੂ ਤੇ ਉਸ ਦੀ ਬਾਣੀ ਮਿਲਦੀ ਹੈ । ਜਿਸ ਮਨੁਖ ਨੂੰ ਜਨਮ ਸੰਵਾਰਨ ਵਾਲੀ ਬਾਣੀ ਮਿਲ ਜਾਏ ਉਸ ਦਾ ਕੋਈ ਕੁਝ ਨਹੀਂ ਵਿਗਾੜ ਸਕਦਾ । ਪਉੜੀ : ਨਾਮ ਤੋਂ ਬਿਨਾਂ ਜ਼ਿੰਦਗੀ ਮੋਹ-ਮਾਇਆ ਵਾਲੀ ਬਣੀ ਰਹਿੰਦੀ ਹੈ, ਜਿਸ ਨਾਲ ਵੈਰ ਵਿਰੋਧ ਪੈਂਦਾ ਹੋ ਕੇ ਦੁਖ ਮਿਲਦਾ ਰਹਿੰਦਾ ਹੈ ।

ਨਾਵੈ ਧ੍ਰਿਗੁ ਮੋਹੁ ਜਿਤੁ ਲਗਿ ਦੁਖੁ ਪਾਇਆ ॥ ੩੨*॥ ਸਲੋਕ ਮਃ ੩॥ ਗੁਰਮੁਖਿ ਅੰਮ੍ਰਿਤੁ ਨਾਮੁ ਹੈ ਜਿਤੁ ਖਾਧੈ ਸਭ ਭੁਖ ਜਾਇ ॥ ਤ੍ਰਿਸਨਾ ਮੂਲਿ ਨ ਹੋਵਈ ਨਾਮੁ ਵਸੈ ਮਨਿ ਆਇ ॥ ਬਿਨੁ ਨਾਵੈ ਜਿ ਹੋਰੁ ਖਾਣਾ ਤਿਤੁ ਰੋਗੁ ਲਗੈ ਤਨਿ ਧਾਇ ॥ ਨਾਨਕ [1]ਰਸ ਕਸ ਸਬਦੁ ਸਲਾਹਣਾ ਆਪੇ ਲਏ ਮਿਲਾਇ ॥ ੧ ॥ ਮਃ ੩ ॥ ਜੀਆ ਅੰਦਰਿ [2]ਜੀਉ ਸਬਦੁ ਹੈ ਜਿਤੁ ਸਹ ਮੇਲਾਵਾ ਹੋਇ ॥ ਬਿਨੁ ਸਬਦੈ ਜਗਿ ਆਨ੍ਹੇਰੁ ਹੈ ਸਬਦੇ ਪਰਗਟੁ ਹੋਇ ॥ ਪੰਡਿਤ ਮੋਨੀ ਪੜਿ ਪੜਿ ਥਕੇ ਭੇਖ[3] ਥਕੇ ਤਨੁ ਧੋਇ ॥ ਬਿਨੁ ਸਬਦੈ ਕਿਨੈ ਨ ਪਾਇਓ ਦੁਖੀਏ ਚਲੇ ਰੋਇ ॥ ਨਾਨਕ ਨਦਰੀ[4] ਪਾਈਐ ਕਰਮਿ[5] ਪਰਾਪਤਿ ਹੋਇ ॥ ੨ ॥ ਪਉੜੀ ॥ ਇਸਤ੍ਰੀ ਪੁਰਖੈ ਅਤਿ ਨੇਹੁ ਬਹਿ [6]ਮੰਦੁ ਪਕਾਇਆ ॥ ਦਿਸਦਾ ਸਭੁ ਕਿਛੁ ਚਲਸੀ ਮੇਰੇ ਪ੍ਰਭ ਭਾਇਆ ॥ ਕਿਉ[7] ਰਹੀਐ ਥਿਰੁ ਜਗਿ ਕੋ ਕਢਹੁ ਉਪਾਇਆ ॥ ਗੁਰ ਪੂਰੇ ਕੀ ਚਾਕਰੀ ਥਿਰੁ ਕੰਧੁ[8] ਸਬਾਇਆ ॥ ਨਾਨਕ ਬਖਸਿ ਮਿਲਾਇਅਨੁ ਹਰਿਨਾਮਿ ਸਮਾਇਆ ॥ ੩੩ † ॥ ਸਲੋਕ ਮਃ ੩ ॥ ਮਾਇਆ ਮੋਹਿ ਵਿਸਾਰਿਆ ਗੁਰ ਕਾ ਭਉ ਹੇਤੁ ਅਪਾਰੁ ॥ ਲੋਭਿ ਲਹਰਿ ਸੁਧਿ ਮਤਿ ਗਈ ਸਚਿ ਨ ਲਗੈ ਪਿਆਰੁ ॥ ਗੁਰਮੁਖਿ[9] ਜਿਨਾ ਸਬਦੁ ਮਨਿ ਵਸੈ ਦਰਗਹ ਮੋਖ ਦੁਆਰੁ ॥ ਨਾਨਕ ਆਪੇ ਮੇਲਿ ਲਏ ਆਪੇ ਬਖਸਣਹਾਰੁ ॥ ੧ ॥ ਮਃ ੪ ॥ ਨਾਨਕ ਜਿਸੁ ਬਿਨੁ ਘੜੀ ਨ ਜੀਵਣਾ ਵਿਸਰੇ ਸਰੈ ਨ ਬਿੰਦ[10] ॥ ਤਿਸੁ ਸਿਉ ਕਿਉ ਮਨ ਰੂਸੀਐ[11] ਜਿਸਹਿ ਹਮਾਰੀ ਚਿੰਦ[12] ॥੨॥ ਮਃ ੪ ॥ ਸਾਵਣੁ ਆਇਆ [13]ਝਿਮ ਝਿਮਾ ਹਰਿ ਗੁਰਮੁਖਿ[8] ਨਾਮੁ ਧਿਆਇ ॥ ਦੁਖ ਭੁਖ ਕਾੜਾ[14] ਸਭੁ ਚੁਕਾਇਸੀ ਮੀਹੁ ਵੁਠਾ[15] ਛਹਬਰ[16] ਲਾਇ ॥ ਸਭ ਧਰਤਿ[17] ਭਈ ਹਰੀਆਵਲੀ ਅੰਨੁ[18] ਜੰਮਿਆ ਬੋਹਲ[19] ਲਾਇ ॥ ਹਰਿ ਅਚਿੰਤੁ ਬੁਲਾਵੈ ਕ੍ਰਿਪਾ ਕਰਿ ਹਰਿ ਆਪੇ [20]ਪਾਵੈ ਥਾਇ ॥ ਹਰਿ ਤਿਸਹਿ ਧਿਆਵਹੁ ਸੰਤ ਜਨਹੁ ਜੁ ਅੰਤੇ ਲਏ ਛਡਾਇ ॥ [21]ਹਰਿ ਕੀਰਤਿ ਭਗਤਿ ਅਨੰਦੁ ਹੈ ਸਦਾ ਸੁਖੁ ਵਸੈ ਮਨਿ ਆਇ ॥ ਜਿਨ੍ਹਾ ਗੁਰਮੁਖਿ ਨਾਮੁ ਅਰਾਧਿਆ ਤਿਨਾ ਦੁਖ ਭੁਖ ਲਹਿ ਜਾਇ ॥ ਜਨ ਨਾਨਕੁ ਤ੍ਰਿਪਤੈ[22] ਗਾਇ ਗੁਣ ਹਰਿ ਦਰਸਨੁ ਦੇਹੁ ਸਭਾਇ[23] ॥ ੩ ॥ ਪਉੜੀ ॥ ਗੁਰ ਪੂਰੇ ਕੀ ਦਾਤਿ ਨਿਤ ਦੇਵੈ [24]ਚੜੈ ਸਵਾਈਆ ॥ ਤੁਸਿ[25] ਦੇਵੈ ਆਪਿ ਦਇਆਲੁ ਨ ਛਪੈ ਛਪਾਈਆ ॥ [26]ਹਿਰਦੈ ਕਵਲੁ ਪ੍ਰਗਾਸੁ ਉਨਮਨਿ[27] ਲਿਵ ਲਾਈਆ ॥ ਜੇ ਕੋ ਕਰ ਉਸ ਦੀ ਰੀਸ ਸਿਰਿ ਛਾਈ[28] ਪਾਈਆ ॥ ਨਾਨਕ ਅਪੜਿ ਕੋਇ ਨ ਸਕਈ ਪੂਰੇ ਸਤਿਗੁਰ ਕੀ ਵਡਿਆਈਆ ॥ ੩੪ ‡ ॥ ਸਲੋਕ ਮਃ ੩ ॥ ਅਮਰੁ[29] ਵੇਪਰਵਾਹੁ ਹੈ ਤਿਸੁ ਨਾਲਿ ਸਿਆਣਪ

੧ ਸ਼ਬਦ ਨੂੰ ਸਲਾਹਣਾ ਹੀ ਰਸ ਕਸ ਦਾ ਖਾਣਾ ਸਮਝੀਏ ਤਾਂ ਹਰੀ ਆਪੇ ਮਿਲਾ ਲੈਂਦਾ ਹੈ ।
੨ ਸ਼ਬਦ ਹੀ ਜ਼ਿੰਦਗੀ ਹੈ ।
੩ ਭੇਖਾਂ ਵਾਲੇ ।
੪ ਮਿਹਰ ਦੁਆਰਾ ।
੫ ਭਾਗਾਂ ਕਰਕੇ ।
੬ ਮੰਦਾ ਵਿਸ਼ਿਆਂ ਵਾਲਾ ਮੋਹ ਵਧਾਉਂਦੇ ਰਹਿੰਦੇ ਹਨ ।
੭ ਕਿਵੇਂ ? ਕਿਸ ਤਰ੍ਹਾਂ ?
੮ ਸਰੀਰ, ਜ਼ਿੰਦਗੀ । ਸਾਰੀ ਜ਼ਿੰਦਗੀ ਸਦਾ-ਸਲਾਮਤ ਹੋ ਜਾਂਦੀ ਹੈ, ਜੇਕਰ ਪੂਰੇ ਗੁਰੂ ਦੀ ਸੇਵਾ ਕਰੀਏ ।
੯ ਗੁਰੂ ਦੇ ਰਾਹੀਂ ।
੧੦ ਰਤਾ । ਇਹ ਉੱਕਾ ਨਹੀਂ ਪੁਜਦਾ ਕਿ ਉਹ ਵਿਸਰੇ ।
੧੧ ਰੁਸੀਏ ।
੧੨ ਚਿੰਤਾ, ਫ਼ਿਕਰ ।
੧੩ ਇਕ-ਰਸ ਵਸਣ ਵਾਲਾ ਸਾਵਣ (ਨਾਮ ਜਪਣ ਦੀ ਠੰਢੀ ਅਵਸਥਾ) ।
੧੪ ਝੜਾ ।
੧੫ ਵਸਿਆ ।
੧੬ ਮੂਸਲਾਧਾਰ ।
੧੭ ਹਿਰਦਾ ਰੂਪ ।
੧੮ ਗੁਣ ਰੂਪ ਅੰਨ ।
੧੯ [ਸੰ. ਬਲਜ] ਅਨਾਜ ਦਾ ਢੇਰ ।
੨੦ ਕਬੂਲ ਕਰਦਾ ਹੈ ।
੨੧ ਹਰੀ ਦੀ ਸਿਫ਼ਤ ਸਲਾਹ ਵਿਚ ਅਨੰਦ ਹੈ ।
੨੨ ਰਜਦਾ ਹੈ ।
੨੩ ਪਿਆਰ ਨਾਲ ।
੨੪ ਵਧਦੀ ਰਹਿੰਦੀ ਹੈ ।
੨੫ ਤੁਠ ਕੇ, ਕ੍ਰਿਪਾਲੂ ਹੋ ਕੇ ।
੨੬ ਦਿਲ ਵਿਚ ਖ਼ੁਸ਼ੀ ਪੈਦਾ ਹੁੰਦੀ ਹੈ ।
੨੭ ਪੂਰਨ ਗਿਆਨ ਵਿਚ ਹੋ ਕੇ ।
੨੮ ਸੁਆਹ ।
੨੯ ਹੁਕਮ ।

ਸਲੋਕ : ਪਰ ਜੇ ਗੁਰੂ ਦੇ ਅਨੁਸਾਰੀ ਹੋ ਕੇ ਨਾਮ ਦੀ ਪਰਾਪਤੀ ਕਰੀਏ ਤਾਂ ਸਭ ਤਰ੍ਹਾਂ ਦਾ ਮੋਹ ਤ੍ਰਿਸ਼ਨਾ ਦੂਰ ਹੋ ਕੇ ਇਨ੍ਹਾਂ ਤੋਂ ਪੈਦਾ ਹੋਏ ਦੁਖਾਂ ਰੋਗਾਂ ਤੋਂ ਭੀ ਛੁਟਕਾਰਾ ਮਿਲ ਜਾਂਦਾ ਹੈ (੧)। ਜ਼ਿੰਦਗੀ ਦੀ ਅਸਲ ਰੂਹ ਸ਼ਬਦ ਹੈ । ਇਸ ਤੋਂ ਬਿਨਾਂ ਭਰਮ ਤੇ ਅਗਿਆਨਤਾ ਦਾ ਹਨੇਰਾ ਬਣਿਆ ਰਹਿੰਦਾ ਹੈ, ਜਿਸ ਵਿਚ ਬੜੇ ਬੜੇ ਵਿਦਵਾਨ ਤੇ ਸਾਧ ਲੋਕ ਪਏ ਰਹਿੰਦੇ ਹਨ । ਛੁਟਕਾਰਾ ਗੁਰ-ਸ਼ਬਦ ਹੀ ਦੇ ਸਕਦਾ ਹੈ (੨) । ਪਉੜੀ : ਗੁਰੂ ਤੋਂ ਬਿਨਾਂ ਸਭ ਤਰ੍ਹਾਂ ਦੇ ਮੋਹ ਪਿਆਰ ਜ਼ਿੰਦਗੀ ਨੂੰ ਅਸਥਿਰ ਬਣਾਂਦੇ ਹਨ । ਸਥਿਰਤਾ ਗੁਰੂ ਦੇ ਰਾਹੀਂ ਪਰਾਪਤ ਕੀਤੇ ਨਾਮ ਤੋਂ ਹੈ ।

† ਸਲੋਕ : ਮਾਇਆ-ਮੋਹ ਕਰਕੇ ਬੁਧ ਮਾਰੀ ਜਾਂਦੀ ਹੈ ਅਤੇ ਗੁਰੂ ਦਾ ਖਿਆਲ ਹੀ ਨਹੀਂ ਰਹਿੰਦਾ, ਅਤੇ ਨਾ ਸਚੇ ਹਰੀ ਨਾਲ ਪਿਆਰ ਪੈ ਸਕਦਾ ਹੈ । ਇਹ ਤਾਂ ਹਰੀ ਦੀ ਆਪਣੀ ਮਿਹਰ ਦੇ ਸਦਕੇ ਪਰਾਪਤ ਕੀਤੇ ਸ਼ਬਦ ਤੋਂ ਮਿਲਦਾ ਹੈ (੧) । ਹਰੀ ਨਾਲ ਵਿਗਾੜਨਾ ਠੀਕ ਨਹੀਂ (੨) । ਹਰੀ ਦੇ ਸਿਮਰਨ ਨਾਲ ਸੁਖ ਮਿਲਦਾ ਹੈ (੩) । ਪਉੜੀ: ਹਰੀ ਦਾ ਸਿਮਰਨ ਗੁਰੂ ਦੀ ਦਾਤ ਹੈ, ਜਿਸ ਨਾਲ ਪੂਰਨ ਗਿਆਨ ਹੋ ਕੇ ਹਰੀ ਨਾਲ ਲਿਵ ਜਾ ਲਗਦੀ ਹੈ ।

‡ ਸਲੋਕ : ਹਰੀ ਦੇ ਅਗੇ ਕੋਈ ਚਲਾਕੀ ਨਹੀਂ ਚਲਦੀ । ਉਸ ਅਗੇ ਨਿਵਣਾ ਹੀ ਬਣਦਾ ਹੈ । ਅਸੀਂ ਕਿਸੇ ਗਲ ਦੇ ਸਮਰਥ ਨਹੀਂ । ਸਭ ਦਾਤ ਹਰੀ ਆਪਣੀ ਮਿਹਰ ਤੋਂ ਕਰਦਾ ਹੈ । ਪਉੜੀ : ਇਹ ਹਰੀ ਗੁਰੂ ਦੇ ਰਾਹੀਂ ਮਿਲਦਾ ਹੈ ।

ਨ ਚਲਈ ਨ ਹੁਜਤਿ[1] ਕਰਣੀ ਜਾਇ ॥ ਆਪੁ ਛੋਡਿ ਸਰਣਾਇ ਪਵੈ ਮੰਨਿ ਲਏ ਰਜਾਇ ॥ ਗੁਰਮੁਖਿ[2] ਜਮ ਡੰਡੁ ਨ ਲਗਈ ਹਉਮੈ ਵਿਚਹੁ ਜਾਇ ॥ ਨਾਨਕ ਸੇਵਕੁ ਸੋਈ ਆਖੀਐ ਜਿ ਸਚਿ ਰਹੈ ਲਿਵ ਲਾਇ ॥ ੧ ॥ ਮਃ ੩ ॥ [3]ਦਾਤਿ ਜੋਤਿ ਸਭ ਸੂਰਤਿ ਤੇਰੀ ॥ ਬਹੁਤੁ ਸਿਆਣਪ[4] ਹਉਮੈ ਮੇਰੀ ॥ ਬਹੁ ਕਰਮ ਕਮਾਵਹਿ ਲੋਭਿ ਮੋਹਿ ਵਿਆਪੇ ਹਉਮੈ ਕਦੇ ਨ ਚੂਕੈ ਫੇਰੀ[5] ॥ ਨਾਨਕ ਆਪਿ ਕਰਾਏ ਕਰਤਾ ਜੋ ਤਿਸੁ ਭਾਵੈ ਸਾਈ ਗਲ ਚੰਗੇਰੀ ॥ ੨ ॥ ਪਉੜੀ ਮਃ ੫ ॥ ਸਚੁ ਖਾਣਾ ਸਚੁ ਪੈਨਣਾ ਸਚੁ ਨਾਮੁ ਅਧਾਰੁ[6] ॥ [7]ਗੁਰਿ ਪੂਰੈ ਮੇਲਾਇਆ ਪ੍ਰਭੁ ਦੇਵਣਹਾਰੁ ॥ ਭਾਗੁ ਪੂਰਾ ਤਿਨ ਜਾਗਿਆ ਜਪਿਆ ਨਿਰੰਕਾਰੁ ॥ ਸਾਧੂ ਸੰਗਤਿ ਲਗਿਆ ਤਰਿਆ ਸਸਾਰੁ ॥ ਨਾਨਕ ਸਿਫਤਿ ਸਲਾਹ ਕਰਿ ਪ੍ਰਭ ਕਾ ਜੈਕਾਰੁ ॥ ੩੫ * ॥ ਸਲੋਕ ਮਃ ੫ ॥ ਸਭੇ ਜੀਅ ਸਮਾਲਿ ਅਪਣੀ ਮਿਹਰ ਕਰੁ ॥ ਅੰਨੁ ਪਾਣੀ ਮੁਚੁ[8] ਉਪਾਇ ਦੁਖ ਦਾਲਦੁ [9]ਭੰਨਿ ਤਰੁ ॥ ਅਰਦਾਸਿ ਸੁਣੀ ਦਾਤਾਰਿ[10] ਹੋਈ ਸਿਸਟਿ ਠਰੁ[11] ॥ ਲੇਵਹੁ ਕੰਠਿ ਲਗਾਇ [12]ਅਪਦਾ ਸਭ ਹਰੁ ॥ ਨਾਨਕ ਨਾਮੁ ਧਿਆਇ [13]ਪ੍ਰਭ ਕਾ ਸਫਲੁ ਘਰੁ ॥ ੧ ॥ ਮਃ ੫ ॥ [14]ਵੁਠੇ ਮੇਘ ਸੁਹਾਵਣੇ ਹੁਕਮੁ ਕੀਤਾ ਕਰਤਾਰਿ[10] ॥ ਰਿਜਕੁ ਉਪਾਇਓਨੁ ਅਗਲਾ[15] ਠਾਂਢਿ ਪਈ ਸੰਸਾਰਿ ॥ ਤਨੁ ਮਨੁ ਹਰਿਆ ਹੋਇਆ [16]ਸਿਮਰਤ ਅਗਮ ਅਪਾਰ ॥ ਕਰਿ ਕਿਰਪਾ ਪ੍ਰਭ ਆਪਣੀ ਸਚੇ ਸਿਰਜਣਹਾਰ ॥ ਕੀਤਾ ਲੋੜਹਿ ਸੋ ਕਰਹਿ ਨਾਨਕ ਸਦ ਬਲਿਹਾਰ ॥ ੨ ॥ ਪਉੜੀ ॥ ਵਡਾ ਆਪਿ ਅਗੰਮੁ ਹੈ ਵਡੀ ਵਡਿਆਈ ॥ ਗੁਰ ਸਬਦੀ ਵੇਖਿ ਵਿਗਸਿਆ[17] ਅੰਤਰਿ ਸਾਂਤਿ ਆਈ ॥ ਸਭੁ ਆਪੇ ਆਪਿ ਵਰਤਦਾ ਆਪੇ ਹੈ ਭਾਈ ॥ ਆਪਿ ਨਾਥੁ ਸਭ ਨਥੀਅਨੁ[18] ਸਭ ਹੁਕਮਿ ਚਲਾਈ ॥ ਨਾਨਕ ਹਰਿ ਭਾਵੈ ਸੋ ਕਰੇ ਸਭ ਚਲੈ ਰਜਾਈ[19] ॥ ੩੬ ॥ ੧ ॥ ਸੁਧੁ[20]

ਰਾਗੁ ਸਾਰੰਗ ਬਾਣੀ ਭਗਤਾ ਕੀ ॥ ਕਬੀਰ ਜੀ[21]

੧ ਓ ਸਤਿਗੁਰ ਪ੍ਰਸਾਦਿ ॥ † ॥ [22]ਕਹਾ ਨਰ ਗਰਬਸਿ ਥੋਰੀ ਬਾਤ ॥ [23]ਮਨ ਦਸ ਨਾਜੁ ਟਕਾ ਚਾਰਿ ਗਾਂਠੀ ਐਂਡੌ ਟੇਢੌ ਜਾਤੁ ॥ ੧ ॥ ਰਹਾਉ ॥ ਬਹੁਤੁ ਪ੍ਰਤਾਪੁ ਗਾਂਉ[24] ਸਉ ਪਾਏ ਦੁਇ ਲਖ ਟਕਾ ਬਰਾਤ[25] ॥ ਦਿਵਸ[26] ਚਾਰਿ ਕੀ ਕਰਹੁ ਸਾਹਿਬੀ ਜੈਸ [27]ਬਨ ਹਰ ਪਾਤ ॥ ੧ ॥ ਨਾ ਕੋਊ ਲੈ ਆਇਓ ਇਹੁ ਧਨੁ ਨਾ ਕੋਊ ਲੈ ਜਾਤੁ ॥ ਰਾਵਨ ਹੂੰ ਤੇ ਅਧਿਕ[28] ਛਤ੍ਰਪਤਿ[29] ਖਿਨ ਮਹਿ ਗਏ ਬਿਲਾਤ[30] ॥ ੨ ॥ ਹਰਿ ਕੇ ਸੰਤ ਸਦਾ ਥਿਰੁ[31] ਪੂਜਹੁ ਜੋ ਹਰਿਨਾਮੁ ਜਪਾਤ[32] ॥ ਜਿਨ ਕਉ

੧ [ਅ.] ਦਲੀਲ, ਸ਼ੰਕਾ ।
੨ ਗੁਰੂ ਦਾ ਅਨੁਸਾਰੀ ਹੋਣ ਨਾਲ ।
੩ ਜੋਤ ਦੀ ਦਾਤ ਤੇ ਸਾਰੀ ਸੁੰਦਰਤਾ ਤੇਰੀ ਹੈ ।
੪ ਚਤੁਰਾਈ ।
੫ ਆਵਣ ਜਾਣ, ਜਨਮ ਮਰਨ ।
੬ ਆਸਰਾ ।
੭ ਪੂਰੇ ਗੁਰੂ ਨੇ । ਦੇਖੋ ਨੇਮ ੨੦ (ੳ) ।
੮ ਬਹੁਤ ।
੯ ਭੰਨ ਕੇ ਤਾਰ ਦੇ ।
੧੦ ਦੇਖੋ ਨੇਮ ੨੦ (ੳ) ।
੧੧ ਠੰਢੀ ।
੧੨ ਸਾਰੇ ਦੁਖ ਦੂਰ ਕਰੇ ।
੧੩ ਹਰੀ ਦਾ ਘਰ ਫਲ ਦੇਣ ਵਾਲਾ ਹੈ ।
੧੪ ਸੋਹਣੇ ਬਦਲ ਵਰ੍ਹ ਪਏ ।
੧੫ ਬਹੁਤਾ ।
੧੬ ਅਪਹੁੰਚ ਤੇ ਬੇਅੰਤ ਹਰੀ ਨੂੰ ਸਿਮਰਦਿਆਂ ।
੧੭ ਖ਼ੁਸ਼ ਹੋਇਆ ।
੧੮ ਨਥੀ ਹੋਈ ਹੈ । ਦੇਖੋ ਪੰ. ੬, ਫੁਟ ਨੋਟ + ।
੧੯ ਹੁਕਮ ਦੇ ਅਨੁਸਾਰ ।
੨੦ ਅਸਲ ਨਾਲ ਮੇਲ ਕੇ ਸੋਧੀ ਹੋਈ ਠੀਕ ਹੈ । ਦੇਖੋ ਪੰ. ੯੧, ਫੁਟ ਨੋਟ ੦ ।
੨੧ ਦੇਖੋ ਪੰ. ੧੧੨੩, ਨੋਟ ੮ ।
੨੨ ਹੇ ਮਨੁਖ ! ਕੀਹ ਥੋੜੀ ਜਹੀ ਗੱਲ ਪਿਛੇ ਹੰਕਾਰ ਕਰਦਾ ਹੈਂ ?
੨੩ ਦਸ ਮਣ ਅਨਾਜ ਤੇ ਚਾਰ ਟਕੇ ਪੱਲੇ ਹੋਣ ਕਰਕੇ ਇੰਨਾ ਆਕੜਿਆ ਫਿਰਦਾ ਹੈਂ ! (ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਾਠ 'ਚਾਰਿ' ਦੀ ਥਾਂ 'ਚਰਿ', ਅਤੇ 'ਗਾਂਠੀ' ਦੀ ਥਾਂ 'ਗਾਠੀ' ਹੈ ।)
੨੪ ਗ੍ਰਾਉਂ, ਪਿੰਡ । ਜੇ ਏਦੂੰ ਵਧੇਰੇ ਵਡਿਆਈ ਮਿਲੀ ਤਾਂ ਏਹੋ ਕਿ ਸਉ ਪਿੰਡ ਜਾਂ ਦੋ ਲਖ ਟਕੇ ਦੀ ਜਗੀਰ ਮਿਲ ਗਈ ।
੨੫ [ਅ.] ਸ਼ਾਹੀ ਸਨਦ ; ਜਾਗੀਰ ।
੨੬ ਦਿਨ ।
੨੭ ਜੰਗਲ ਦੇ ਹਰੇ ਪਤੇ ।
੨੮ ਬਹੁਤੇ ।
੨੯ ਰਾਜੇ ।
੩੦ ਤੁਰ ਗਏ ।
੩੧ ਕਾਇਮ ।
੩੨ ਜਪਦੇ ।

---

• ਸ਼ਲੋਕ: ਹਰੀ ਨੇ ਅਰਦਾਸ ਸੁਣ ਕੇ ਮਿਹਰ ਕੀਤੀ ਤੇ ਮੇਲ ਦੀ ਦਾਤ ਦਿਤੀ । ਪਉੜੀ : ਇਹ ਮੇਲ ਗੁਰ-ਸ਼ਬਦ ਦੇ ਰਾਹੀਂ ਹੋਇਆ, ਪਰ ਕਰਾਇਆ ਉਸ ਨੇ ਆਪ ਹੀ ਹੈ ।

† ਧਨ ਦੌਲਤ ਜਾਂ ਸੰਬੰਧੀਆਂ ਉਤੇ ਗਰਬ ਨਹੀਂ ਕਰਨਾ ਚਾਹੀਦਾ, ਕਿਉਂਕਿ ਇਹ ਚੀਜ਼ਾਂ ਥੋੜਾ ਚਿਰ ਰਹਿੰਦੀਆਂ ਹਨ । ਨਾਲ ਨਿਭਣ ਵਾਲੀ ਵਡਿਆਈ ਹਰੀ-ਨਾਮ ਦੀ ਹੈ ।

ਕ੍ਰਿਪਾ ਕਰਤ ਹੈ ਗੋਬਿਦੁ ਤੇ ਸਤਸੰਗਿ ਮਿਲਾਤ[1] ॥ ੩ ॥ ਮਾਤ ਪਿਤਾ ਬਨਿਤਾ[2] ਸੁਤ ਸੰਪਤਿ[3] ਅੰਤਿ ਨ ਚਲਤ ਸੰਗਾਤ[4] ॥ ਕਹਤ ਕਬੀਰ ਰਾਮ ਭਜੁ ਬਉਰੇ ਜਨਮੁ [5]ਅਕਾਰਥ ਜਾਤ ॥ ੪ ॥ ੧ ॥ *॥ [6]ਰਾਜਾਸ੍ਰਮ ਮਿਤਿ ਨਹੀ ਜਾਨੀ ਤੇਰੀ॥ ਤੇਰੇ ਸੰਤਨ ਕੀ ਹਉ ਚੇਰੀ ॥ ੧ ॥ ਰਹਾਉ ॥ ਹਸਤੋ ਜਾਇ ਸ ਰੋਵਤੁ ਆਵੈ ਰੋਵਤੁ ਜਾਇ ਸੁ ਹਸੈ ॥ ਬਸਤੋ ਹੋਇ ਹੋਇ ਸੋੁ ਊਜਰੁ[7] ਊਜਰੁ ਹੋਇ ਸੁ ਬਸੈ ॥ ੧ ॥ ਜਲ ਤ ਥਲ[8] ਕਰਿ ਥਲ ਤੇ ਕੂਆ[9] ਕੂਪ ਤੇ ਮੇਰੁ[10] ਕਰਾਵੈ ॥ ਧਰਤੀ ਤੇ ਆਕਾਸ ਚਢਾਵੈ[11] ਚਢੇ ਅਕਾਸ ਗਿਰਾਵੈ ॥ ੨ ॥ ਭੇਖਾਰੀ ਤੇ ਰਾਜੁ ਕਰਾਵੈ ਰਾਜਾ ਤੇ ਭੇਖਾਰੀ ॥ ਖਲ[12] ਮੂਰਖ ਤੇ ਪੰਡਿਤੁ ਕਰਿਬੋ ਪੰਡਿਤ ਤੇ ਮੁਗਧਾਰੀ[13] ॥ ੩ ॥ [14]ਨਾਰੀ ਤੇ ਜੋ ਪੁਰਖੁ ਕਰਾਵੈ ਪੁਰਖਨ ਤੇ ਜੋ ਨਾਰੀ ॥ ਕਹੁ ਕਬੀਰ ਸਾਧੂ ਕੋ ਪ੍ਰੀਤਮੁ ਤਿਸੁ ਮੂਰਤਿ ਬਲਿਹਾਰੀ ॥ ੪ ॥ ੨ ॥

### ਸਾਰੰਗ ਬਾਣੀ ਨਾਮਦੇਉ[15] ਜੀ ਕੀ

੧ ਓ ਸਤਿਗੁਰ ਪ੍ਰਸਾਦਿ ॥ † ॥ ਕਾਏਂ ਰੇ ਮਨ ਬਿਖਿਆ ਬਨ ਜਾਇ ॥ ਭੂਲੋ ਰੇ ਠਗਮੂਰੀ[16] ਖਾਇ ॥ ੧ ॥ ਰਹਾਉ ॥ ਜੈਸੇ ਮੀਨੁ[17] ਪਾਨੀ ਮਹਿ ਰਹੈ ॥ [18]ਕਾਲ ਜਾਲ ਕੀ ਸੁਧਿ ਨਹੀ ਲਹੈ ॥ ਜਿਹਬਾ ਸੁਆਦੀ ਲੀਲਿਤ[19] ਲੋਹ॥ [20]ਐਸੇ ਕਨਿਕ ਕਾਮਨੀ ਬਾਧਿਓ ਮੋਹ ॥ ੧ ॥ ਜਿਉ ਮਧੁ ਮਾਖੀ ਸੰਚੈ ਅਪਾਰ ॥ [21]ਮਧੁ ਲੀਨੋ ਮੁਖਿ ਦੀਨੀ ਛਾਰੁ ॥ ਗਊ ਬਾਛ ਕਉ ਸੰਚੈ ਖੀਰੁ[22] ॥ ਗਲਾ ਬਾਂਧਿ ਦੁਹਿ ਲੇਇ ਅਹੀਰੁ[23] ॥੨॥ ਮਾਇਆ ਕਾਰਨ ਸ੍ਰਮੁ[24] ਅਤਿ ਕਰੈ॥ ਸੋ ਮਾਇਆ ਲੈ [25]ਗਾਡੈ ਧਰੈ॥ ਅਤਿ ਸੰਚੈ ਸਮਝੈ ਨਹੀ ਮੂੜ੍ਹ ॥ ਧਨੁ ਧਰਤੀ ਤਨੁ ਹੋਇ ਗਇਓ ਧੂੜਿ ॥ ੩ ॥ ਕਾਮ ਕ੍ਰੋਧ ਤ੍ਰਿਸਨਾ ਅਤਿ ਜਰੈ ॥ ਸਾਧ ਸੰਗਤਿ ਕਬਹੂ ਨਹੀ ਕਰੈ ॥ ਕਹਤ ਨਾਮਦੇਉ [26]ਤਾਚੀ ਆਣਿ॥ ਨਿਰਭੈ ਹੋਇ ਭਜੀਐ ਭਗਵਾਨ ॥੪॥੧‡॥ ਬਦਹੁ ਕੀ ਨ ਹੋਡ[27] ਮਾਧਉ ਮੋ ਸਿਉ ॥ ਠਾਕੁਰ ਤੇ ਜਨੁ ਜਨ ਤੇ ਠਾਕੁਰੁ ਖੇਲੁ ਪਰਿਓ ਹੈ ਤੋ ਸਿਉ॥ ੧ ॥ ਰਹਾਉ॥ ਆਪਨ ਦੇਉ ਦੇਹੁਰਾ ਆਪਨ ਆਪ ਲਗਾਵੈ ਪੂਜਾ॥ ਜਲ ਤੇ ਤਰੰਗ[28] ਤਰੰਗ ਤੇ ਹੈ ਜਲੁ ਕਹਨ ਸੁਨਨ ਕਉ ਦੂਜਾ ॥ ੧ ॥ ਆਪਹਿ ਗਾਵੈ ਆਪਹਿ ਨਾਚੈ ਆਪ ਬਜਾਵੈ ਤੂਰਾ[29] ॥ ਕਹਤ ਨਾਮਦੇਉ ਤੂੰ ਮੇਰੋ ਠਾਕੁਰੁ ਜਨੁ ਊਰਾ[30] ਤੂ ਪੂਰਾ ॥ ੨ ॥ ੨ §॥ ਦਾਸ ਅਨਿੰਨ[31] ਮੇਰੋ ਨਿਜ ਰੂਪ ॥ ਦਰਸਨ ਨਿਮਖ [32]ਤਾਪ ਤ੍ਰਈ ਮੋਚਨ [33]ਪਰਸਤ ਮੁਕਤਿ ਕਰਤ ਗ੍ਰਿਹ ਕੂਪ ॥੧॥ਰਹਾਉ॥ [34]ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥ [35]ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ

੧ ਮਿਲਦੇ ਹਨ ।
੨ [ਸੰ. ਵਨਿਤਾ] ਇਸਤ੍ਰੀ, ਵਹੁਟੀ ।
੩ ਧਨ ।
੪ ਸੰਗ, ਨਾਲ ।
੫ ਬਿਰਥਾ ਜਾ ਰਿਹਾ ਹੈ ।
੬ ਤੇਰੀ ਰਚਨਾਂ ਦੀ ਮਿਤ ਨਹੀਂ ਜਾਣੀ ਜਾਂਦੀ । ਰਾਜਾਸ੍ਰਮ=ਰਾਜ-ਆਸ੍ਰਮ, ਰਾਜ-ਮਹਿਲ; ਸੰਸਾਰ ਜੋ ਹਰੀ ਰਾਜੇ ਦਾ ਨਿਵਾਸ-ਅਸਥਾਨ ਹੈ ।
੭ ਉਜੜ ।
੮ ਸੁਕੀ ਧਰਤੀ ।
੯ ਖੂਹ ।
੧੦ ਪਰਬਤ, ਪਹਾੜ ।
੧੧ ਚੜ੍ਹਾਂਦਾ ਹੈ, ਭਾਵ ਉੱਚਾ ਕਰਦਾ ਹੈ ।
੧੨ ਮਾੜਾ, ਮੂਰਖ ।
੧੩ ਮੂਰਖ ।
੧੪ ਨਾਰੀਆਂ ਤੋਂ ਹੀ ਪੁਰਸ਼ ਪੈਦਾ ਹੁੰਦੇ ਹਨ ਤੇ ਪੁਰਸ਼ਾਂ ਦੇ ਕਾਰਣ ਨਾਰੀਆਂ ਉਤਪੰਨ ਹੁੰਦੀਆਂ ਹਨ । ਦੇਖੋ ਪੰ. ੯੭੯, ਨੋਟ ੬ ।
੧੫ ਦੇਖੋ ਪੰ. ੧੧੬੩, ਨੋਟ ੨੪ ।
੧੬ ਠਗ-ਬੂਟੀ ਜੋ ਧਨ ਲੁਟਣ ਲਈ ਡਾਕੂ ਲੋਕ ਰਾਹੀਆਂ ਨੂੰ ਖਵਾ ਕੇ ਬੇਹੋਸ਼ ਕਰ ਲੈਂਦੇ ਹਨ ।
੧੭ ਮੱਛੀ ।
੧੮ ਕਾਲ ਰੂਪ ਜਾਲ ਦੀ ਉਸਨੂੰ ਸੋਝੀ ਨਹੀਂ ਹੁੰਦੀ ।
੧੯ ਨਿਗਲਦੀ ਹੈ । ਜੀਭ ਦੇ ਸੁਆਦ ਕਰਕੇ (ਉਹ ਮੱਛੀ) ਨਿਗਲਦੀ ਹੈ ਲੋਹੇ ਨੂੰ (ਕੁੰਡੀ ਨੂੰ ਜੋ ਕਿਸੇ ਸੁਆਦੀ ਚੀਜ਼ ਨਾਲ ਲਪੇਟੀ ਹੁੰਦੀ ਹੈ) ।
੨੦ ਇਸੇ ਤਰ੍ਹਾਂ ਮਨੁਖ ਸੋਨੇ ਤੇ ਇਸਤਰੀ ਦੇ ਮੋਹ ਵਿਚ ਬਝਾ ਰਹਿੰਦਾ ਹੈ ।
੨੧ ਮਨੁਖ ਨੇ ਸ਼ਹਿਦ ਲੈ ਲਿਆ ਅਤੇ (ਮੱਖੀ ਦੇ) ਮੂੰਹ ਵਿਚ ਸੁਆਹ ਪਾਈ, ਭਾਵ ਕੁਝ ਨਾ ਦਿਤਾ ।
੨੨ ਦੁਧ ।
੨੩ ਗਵਾਲਾ ।
੨੪ ਉਦਮ, ਯਤਨ ।
੨੫ ਦਬਦਾ ਹੈ ਧਰਤੀ ਵਿਚ ।
੨੬ ਉਸ ਦੀ ਸ਼ਰਨ ਵਿਚ ।
੨੭ ਸ਼ਰਤ । ਹੇ ਹਰੀ ! ਮੇਰੇ ਨਾਲ ਸ਼ਰਤ ਲਾਵੋ । ਬ੍ਰਿਦ ਇਹ ਹੈ ਕਿ ਜੇ ਅਸੀ ਦਾਸ ਨ ਹੋਵੀਏ ਤਾਂ ਤੂੰ ਠਾਕਰ (ਮਾਲਕ) ਬਣ ਕੇ ਦਸ ! ਲਾਡ ਨਾਲ ਇਹ ਕਹਿੰਦੇ ਹਨ । ਭਾਵ ਇਹ ਹੈ ਕਿ ਤੁਸੀ ਮੇਰੇ ਨਾਲੋਂ ਵਖਰੇ ਨਹੀਂ, ਮੇਰਾ ਤੁਹਾਡੇ ਨਾਲ ਖੇਲ ਮਿਥਿਆ ਗਿਆ ਹੈ । ਅਸੀ ਇਕੋ ਖੇਡ ਦੇ ਖਿਡਾਰੀ ਹਾਂ ।
੨੮ ਲਹਿਰ ।
੨੯ ਤੁਰ੍ਹੀ, ਸ਼ਹਨਾਈ ।
੩੦ ਘਟ ।
੩੧ ਜਿਸ ਦਾ ਪ੍ਰੇਮ ਹੋਰ ਨਾਲ ਨਾ ਹੋਵੇ । ਰਬ ਦੇ ਮੂੰਹ ਵਿਚ ਪਾ ਕੇ ਕਹਿੰਦੇ ਹਨ ਕਿ ਮੇਰੇ ਦਾਸ ਮੇਰਾ ਆਪਣਾ ਰੂਪ ਹਨ ।
੩੨ ਤ੍ਰੈ ਤਾਪ ਕਟੇ ਜਾਂਦੇ ਹਨ । ਦੇਖੋ ਪੰ. ੧੧੨੩, ਨੋਟ ੪੦ ।
੩੩ ਛੋਹਣ ਨਾਲ ਗ੍ਰਿਹਸਤ ਰੂਪ ਖੂਹ ਤੋਂ ਆਜ਼ਾਦ ਹੋ ਜਾਈਦਾ ਹੈ ।
੩੪ ਰਬ ਕਹਿੰਦਾ ਹੈ ਕਿ ਮੇਰੀ ਬਧੀ ਨੂੰ ਭਗਤ ਛੁਡਾ ਸਕਦਾ ਹੈ ।
੩੫ ਜੇ ਇਕ ਮੌਕੇ ਤੇ ਮੈਨੂੰ ਫੜ ਕੇ ਬੰਨ੍ਹ ਲਵੇ ਤਾਂ ਮੈਂ ਉਚਰ ਨਹੀਂ ਕਰ ਸਕਦਾ ।

---

* ਹਰੀ ਦੀ ਅਮਿਤ ਵਡਿਆਈ ਦਸਦੇ ਹਨ ।

† ਮਾਇਆ ਮੋਹ ਦਾ ਠਗਿਆ ਹੋਇਆ ਮਨੁਖ ਮਛ, ਮਖਿਆਰੀ, ਗਊ ਵਾਕਰ ਆਪਣੇ ਆਪ ਨੂੰ ਬੰਨ੍ਹਾ ਲੈਂਦਾ ਹੈ ।

‡ ਪਰ ਜੇ ਮਨੁਖ ਆਪਣੇ ਮਾਲਕ ਹਰੀ ਨਾਲ ਮੋਹ ਪਾ ਲਵੇ ਤਾਂ ਰਬ ਉਸ ਦੇ ਸਾਰੇ ਕੰਮ ਪੂਰੇ ਕਰੇਗਾ ।

§ ਹਰੀ ਦੇ ਮੂੰਹੋਂ ਭਗਤੀ ਦੀ ਵਡਿਆਈ ਦਸਦੇ ਹਨ ਕਿ ਹਰੀ ਆਪ ਭਗਤਾਂ ਦੇ ਪ੍ਰੇਮ ਦੇ ਵਸ ਹੁੰਦਾ ਹੈ ।

ਜਬਾਬੁ ਨ ਹੋਇ॥ ੧ ॥ [1]ਮੈ ਗੁਨਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ ॥ ਨਾਮਦੇਵ ਜਾ ਕੇ [2]ਜੀਅ ਐਸੀ ਤੈਸੋ ਤਾ ਕੈ ਪ੍ਰੇਮ ਪ੍ਰਗਾਸ ॥ ੨ ॥ ੩ ॥

ਸਾਰੰਗ

ੴ ਸਤਿਗੁਰ ਪ੍ਰਸਾਦਿ॥ *॥ ਤੈ ਨਰ ਕਿਆ ਪੁਰਾਨੁ ਸੁਨਿ ਕੀਨਾ॥ ਅਨਪਾਵਨੀ[3] ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ॥ ੧ ॥ ਰਹਾਉ ॥ ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ[4] ॥ ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਫਲ[5] ਭਈ ਸਭ ਸੇਵਾ ॥ ੧ ॥ [6]ਬਾਟ ਪਾਰਿ [7]ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ ॥ [8]ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ[9] ਸਾਧੀ ॥ ੨ ॥ ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ ॥ ਪਰਮਾਨੰਦ[10] ਸਾਧਸੰਗਤਿ ਮਿਲਿ ਕਥਾ ਪੁਨੀਤ[11] ਨ ਚਾਲੀ ॥ ੩ ॥ ੧ ॥ ੬ ॥

[12]ਛਾਡਿ ਮਨ [13]ਹਰਿ ਬਿਮੁਖਨ ਕੋ ਸੰਗੁ ॥

ਸਾਰੰਗ ਮਹਲਾ ੫ ਸੂਰਦਾਸ[14]

ੴ ਸਤਿਗੁਰ ਪ੍ਰਸਾਦਿ ॥ †॥ ਹਰਿ ਕੇ ਸੰਗ ਬਸੇ ਹਰਿ ਲੋਕ ॥ ਤਨੁ ਮਨੁ ਅਰਪਿ ਸਰਬਸੁ[15] ਸਭੁ ਅਰਪਿਓ [16]ਅਨਦ ਸਹਜ ਧੁਨਿ ਝੋਕ[17] ॥੧॥ ਰਹਾਉ ॥ ਦਰਸਨੁ ਪੇਖਿ[18] ਭਏ ਨਿਰਬਿਖਈ[19] ਪਾਏ ਹੈ ਸਗਲੇ ਥੋਕ ॥ ਆਨ ਬਸਤੁ ਸਿਉ ਕਾਜੁ ਨ ਕਛੂਐ ਸੁੰਦਰ ਬਦਨ[20] ਅਲੋਕ ॥ ੧ ॥ ਸਿਆਮ ਸੁੰਦਰ ਤਜਿ ਆਨ ਜੁ ਚਾਹਤ [21]ਜਿਉ ਕੁਸਟੀ ਤਨਿ ਜੋਕ॥ ਸੂਰਦਾਸ ਮਨੁ ਪ੍ਰਭਿ ਹਥਿ ਲੀਨੋ [22]ਦੀਨੋ ਇਹੁ ਪਰਲੋਕ ॥ ੨ ॥ ੧ ॥ ੮ ॥

ਸਾਰੰਗ ਕਬੀਰ ਜੀਉ

ੴ ਸਤਿਗੁਰ ਪ੍ਰਸਾਦਿ ॥ ‡ ॥ ਹਰਿ ਬਿਨੁ ਕਉਨੁ ਸਹਾਈ ਮਨ ਕਾ ॥ ਮਾਤ ਪਿਤਾ ਭਾਈ ਸੁਤ[23] ਬਨਿਤਾ[24] [25]ਹਿਤੁ ਲਾਗੋ ਸਭ ਫਨ ਕਾ ॥ ੧ ॥ ਰਹਾਉ ॥ ਆਗੇ ਕਉ ਕਿਛੁ ਤੁਲਹਾ[26] ਬਾਂਧਹੁ ਕਿਆ ਭਰਵਾਸਾ ਧਨ ਕਾ ॥ ਕਹਾ ਬਿਸਾਸਾ[27] ਇਸ ਭਾਂਡੇ[28] ਕਾ ਇਤਨਕੁ ਲਾਗੈ ਠਨਕਾ[29] ॥ ੧ ॥ ਸਗਲ ਧਰਮ ਪੁੰਨ ਫਲ ਪਾਵਹੁ ਧੂਰਿ ਬਾਂਛਹੁ[30] ਸਭ ਜਨ ਕਾ ॥ ਕਹੈ ਕਬੀਰੁ ਸੁਨਹੁ ਰੇ ਸੰਤਹੁ ਇਹੁ ਮਨੁ ਉਡਨ ਪੰਖੇਰੂ ਬਨ ਕਾ ॥ ੨ ॥ ੧ ॥ ੯ ॥

੧ ਮੈਂ ਗੁਣਾਂ ਦਾ ਖਿਚਿਆ ਹੋਇਆ ਸਾਰਿਆਂ ਦੀ ਜ਼ਿੰਦਗੀ ਹਾਂ, ਮੇਰੀ ਜ਼ਿੰਦਗੀ ਮੇਰੇ ਭਗਤ ਹਨ।

੨ ਜਿਸ ਦੇ ਦਿਲ ਵਿਚ ਇਹ ਗਲ ਜਿਤਨੀ ਕੁ ਬੈਠ ਜਾਵੇ, ਉਤਨਾ ਕੁ ਉਸ ਦੇ ਦਿਲ ਵਿਚ ਪ੍ਰੇਮ ਦਾ ਚਾਨਣਾ ਹੁੰਦਾ ਹੈ।

੩ [ਅਨਪਾਇਨੀ] ਨਾ ਹੋਵੇ ਅਪਾਯ (ਨਾਸ਼) ਜਿਸ ਦਾ; ਪੱਕੀ।

੪ ਹੇ ਦੇਵ! ਹੇ ਭਾਈ!

੫ ਨਿਸਫਲ, ਅਕਾਰਥ।

੬ ਰਸਤੇ ਲੁਟਕੇ, ਭਾਵ ਡਾਕੇ ਮਾਰ ਕੇ।

੭ ਬਿਗਾਨੇ ਘਰ ਲੁਟ ਕੇ।

੮ ਜਿਸ ਕੰਮ ਕੀਤਿਆਂ ਪਰਲੋਕ ਵਿਚ ਅਪਜਸ ਹੋਵੇ, ਉਹੋ ਮੂਰਖਤਾਈ ਵਾਲੇ ਕੰਮ ਕੀਤੇ।

੯ ਅਗਿਆਨਤਾ, ਮੂਰਖਤਾਈ।

੧੦ ਬਾਰਸੀ, ਜ਼ਿਲਾ ਸ਼ੋਲਾਪੁਰ, ਦਾ ਵਸਨੀਕ ਇਕ ਭਗਤ।

੧੧ ਪਵਿੱਤਰ।

੧੨ ਇਹ ਸ਼ਬਦ ਭਾਈ ਬੰਨੋ ਦੀ ਬੀੜ ਵਿਚ ਸਾਰੇ ਦਾ ਸਾਰਾ ਦਿਤਾ ਹੈ। ਪਰ ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਹਿਲੀ ਤੁਕ ਤੋਂ ਬਿਨਾਂ ਬਾਕੀ ਸਾਰੀਆਂ ਤੁਕਾਂ ਉਤੇ ਹੜਤਾਲ ਫੇਰੀ ਹੋਈ ਹੈ। ਇਨ੍ਹਾਂ ਵਿਚ ਬੇਮੁਖ ਨੂੰ ਸੱਪ, ਹਾਥੀ, ਕਾਂ, ਗਦੋਂ, ਪੱਥਰ, ਕਾਲੀ ਕਮਲੀ ਨਾਲ ਤਸ਼ਬੀਹ ਦੇ ਕੇ ਸਦਾ ਲਈ ਅਮੋੜ ਤੇ ਅਰਿੰਗ ਸਾਬਤ ਕੀਤਾ ਹੈ, ਅਤੇ ਸੁਧਾਰ ਦੀ ਕੋਈ ਆਸ ਨਹੀਂ ਦਸੀ ਹੋਈ, ਇਸ ਲਈ ਗੁਰੂ ਜੀ ਨੇ ਸੂਚਨਾ ਮਾਤਰ ਇਕ ਤੁਕ ਦੇ ਕੇ ਬਾਕੀ ਦੀਆਂ ਤੁਕਾਂ ਛਡ ਦਿਤੀਆਂ ਮਲੂਮ ਹੁੰਦੀਆਂ ਹਨ।

੧੩ ਹਰੀ ਤੋਂ ਬੇਮੁਖਾਂ ਦਾ।

੧੪ (ਇਹ ਉਹ ਮਸ਼ਹੂਰ ਨੇਤ੍ਰਹੀਨ ਸੂਰਦਾਸ ਨਹੀਂ ਜੋ ਵੈਸ਼ਨਵਾਂ ਦਾ ਮਹਾਤਮਾ ਭਗਤ ਹੋਇਆ ਹੈ।) ਇਹ ਭਗਤ ਮਦਨ ਮੋਹਨ ਨਾਮ ਦਾ ਬ੍ਰਾਹਮਣ ਹੋਇਆ ਹੈ ਜੋ ਸੰਮਤ ੧੫੮੬ ਵਿਚ ਪੈਦਾ ਹੋਇਆ। ਇਹ ਸੰਸਕ੍ਰਿਤ, ਹਿੰਦੀ, ਫ਼ਾਰਸੀ ਦਾ ਪੂਰਨ ਵਿਦਵਾਨ ਅਤੇ ਅਕਬਰ ਦੇ ਵੇਲੇ ਅਵਧ ਦੇ ਇਲਾਕੇ ਸੰਦੀਲਾ ਦਾ ਹਾਕਮ ਸੀ, ਪਰ ਪਿਛੋਂ ਵੈਰਾਗਵਾਨ ਹੋ ਕੇ ਤਿਆਗੀ ਹੋ ਗਿਆ। ਇਸ ਦੀ ਸਮਾਧ ਕਾਂਸ਼ੀ ਵਿਚ ਹੈ।

੧੫ [ਸਰਵਸ੍ਵ] ਸਾਰਾ ਧਨ ਪਦਾਰਥ।

੧੬ ਦੇਖੋ ਪੰ. ੧੧੬੪, ਨੋਟ ੧੩।

੧੭ [ਨਸ਼ੇ ਜਾਂ ਨੀਂਦ ਕਾਰਨ ਸਿਰ ਦਾ ਝੁਕ ਜਾਣਾ, ਅਨੰਦ ਵਿਚ ਨਿਵ ਜਾਣਾ] ਅਨੰਦ ਦਾ ਹੁਲਾਰਾ, ਖੁਸ਼ੀ ਦਾ ਝੂਟਾ।

੧੮ ਦੇਖਕੇ।

੧੯ ਵਿਸ਼ੇ-ਰਹਿਤ।

੨੦ [ਵਦਨ] ਮੂੰਹ। ਹਰੀ ਦਾ ਸੁੰਦਰ ਮੁਖ ਅਲੋਕ (ਵੇਖ) ਕੇ ਹੋਰ ਕੰਮ ਨਾਲ ਵਾਸਤਾ ਨਹੀਂ ਰਹਿੰਦਾ।

੨੧ ਜਿਵੇਂ ਕੁਸ਼ਟੀ ਦੇ ਤਨ ਵਿਚ ਜੋਕ ਗੰਦਾ ਲਹੂ ਪੀ ਕੇ ਉਥੇ ਹੀ ਮਰ ਜਾਂਦੀ ਹੈ, ਤਿਵੇਂ ਇਹ ਲੋਕ ਹੋਰ ਕੰਮਾਂ ਵਿਚ ਹੀ ਮੁਕ ਜਾਂਦੇ ਹਨ। (ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ 'ਜੋਂਕ' ਹੈ।)

੨੨ ਇਹ ਫਲ ਪ੍ਰਲੋਕ ਦੇ ਤੌਰ ਤੇ ਦਿਤਾ ਹੈ।

੨੩ ਪੁਤਰ।

੨੪ ਇਸਤਰੀ।

੨੫ ਸਭ ਛਨ ਦਾ ਮੋਹ ਲਗਾ ਹੈ; ਪਿਆਰ ਉਸ ਨਾਲ ਲਗਾ ਹੈ ਜੋ ਨਿਰਾ ਛਲ ਜਾਂ ਧੋਖਾ ਹੈ। ਛਨ [ਅ.] ਧੋਖਾ, ਛਲ।

੨੬ ਬੇੜਾ।

੨੭ [ਵਿਸ਼ਵਾਸ] ਇਤਬਾਰ।

੨੮ ਸਰੀਰ।

੨੯ ਠੋਕਰ।

੩੦ ਮੰਗੇ।

* ਪੁਰਾਣ ਆਦਿ ਦੀਆਂ ਕਥਾ ਕਹਾਣੀਆਂ ਸੁਣਨ ਨਾਲ ਧਾਰਮਕ ਜ਼ਿੰਦਗੀ ਨਹੀਂ ਬਣਦੀ, ਜਦ ਤਕ ਕਿ ਦ੍ਰਿੜ੍ਹ ਵਿਸ਼ਵਾਸ ਵਾਲੀ ਭਗਤੀ ਨਾ ਕਰੀਏ, ਅਤੇ ਪਾਪਾਂ ਵਾਲੀ ਰਹਿਣੀ ਛਡ ਕੇ ਦਇਆ ਵਾਲੀ ਰਹਿਣੀ ਨਾ ਬਣਾਈਏ। ਇਹ ਰਹਿਣੀ ਸਾਧ-ਸੰਗਤਿ ਰਾਹੀਂ ਹਰੀ-ਜਸ ਕਰਨ ਨਾਲ ਬਣਦੀ ਹੈ।

† ਬੇਮੁਖਾਂ ਦੀ ਸੰਗਤ ਛਡ ਕੇ ਹਰੀ ਦੀ ਸੰਗਤ ਕਰਨੀ ਚਾਹੀਦੀ ਹੈ ਅਤੇ ਤਨ ਮਨ ਉਸ ਸੁੰਦਰ ਹਰੀ ਦੇ ਹਵਾਲੇ ਕਰ ਕੇ ਸਭ ਸੁਖ ਉਸੇ ਦੇ ਦਰਸ਼ਨਾਂ ਵਿਚੋਂ ਢੂੰਡਣਾ ਚਾਹੀਦਾ ਹੈ।

‡ ਇਹ ਸਰੀਰ ਤੇ ਨਾਲ ਲਗਦੇ ਸੰਬੰਧੀ ਸਥਿਰ ਨਾ ਹੋਣ ਕਰਕੇ ਉਡਦੇ ਮਨ ਨੂੰ ਸਦੀਵੀ ਸਹਾਰਾ ਨਹੀਂ ਦੇ ਸਕਦੇ। ਇਕ ਹਰੀ ਹੀ ਮਨ ਨੂੰ ਪੂਰੀ ਤਸੱਲੀ ਦੇ ਸਕਦਾ ਹੈ। ਉਸੇ ਨੂੰ ਸਾਧ-ਜਨਾਂ ਦੀ ਚਰਨ-ਧੂੜ ਵਿਚੋਂ ਲਭੋ।

ਰਾਗੁ ਮਲਾਰ ਚਉਪਦੇ ਮਹਲਾ ੧ ਘਰੁ ੧

## ੧ ੳ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

*ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ ॥ ਖਸਮੁ ਵਿਸਾਰਿ ਖੁਆਰੀ ਕੀਨੀ ਧ੍ਰਿਗੁ ਜੀਵਣੁ ਨਹੀ ਰਹਣਾ ॥ ੧ ॥ ਪ੍ਰਾਣੀ ਏਕੋ ਨਾਮੁ ਧਿਆਵਹੁ ॥ ਅਪਨੀ ਪਤਿ ਸੇਤੀ ਘਰਿ[੧] ਜਾਵਹੁ ॥ ੧ ॥ ਰਹਾਉ ॥ ਤੁਧ ਨੋ ਸੇਵਹਿ [੨]ਤੁਝੁ ਕਿਆ ਦੇਵਹਿ ਮਾਂਗਹਿ ਲੇਵਹਿ [੩]ਰਹਹਿ ਨਹੀ ॥ ਤੂ ਦਾਤਾ ਜੀਆ ਸਭਨਾ ਕਾ ਜੀਆ ਅੰਦਰਿ ਜੀਉ[੪] ਤੁਹੀ ॥ ੨ ॥ ਗੁਰਮੁਖਿ[੫] ਧਿਆਵਹਿ ਸਿ ਅੰਮ੍ਰਿਤੁ ਪਾਵਹਿ ਸੇਈ ਸੂਚੇ ਹੋਹੀ ॥ [੬]ਅਹਿਨਿਸਿ ਨਾਮੁ ਜਪਹੁ ਰੇ ਪ੍ਰਾਣੀ ਮੈਲੇ ਹਛੇ ਹੋਹੀ ॥ ੩ ॥ [੭]ਜੇਹੀ ਰੁਤਿ ਕਾਇਆ ਸੁਖੁ ਤੇਹਾ ਤੇਹੋ ਜੇਹੀ ਦੇਹੀ ॥ ਨਾਨਕ ਰੁਤਿ ਸੁਹਾਵੀ ਸਾਈ ਬਿਨੁ ਨਾਵੈ ਰੁਤਿ ਕੇਹੀ ॥ ੪ ॥ ੧ ॥ ਮਲਾਰ ਮਹਲਾ ੧ †॥ ਕਰਉ ਬਿਨਉ[੮] ਗੁਰ ਅਪਨੇ ਪ੍ਰੀਤਮ ਹਰਿ ਵਰੁ ਆਣਿ ਮਿਲਾਵੈ ॥ ਸੁਣਿ ਘਨਘੋਰ[੯] ਸੀਤਲੁ[੧੦] ਮਨੁ ਮੋਰਾ [੧੧]ਲਾਲ ਰਤੀ ਗੁਣ ਗਾਵੈ ॥ ੧ ॥ [੧੨]ਬਰਸੁ ਘਨਾ ਮੇਰਾ ਮਨੁ ਭੀਨਾ ॥ ਅੰਮ੍ਰਿਤ ਬੂੰਦ ਸੁਹਾਨੀ ਹੀਅਰੈ[੧੩] ਗੁਰਿ ਮੋਹੀ ਮਨੁ ਹਰਿ ਰਸਿ ਲੀਨਾ ॥ ੧ ॥ ਰਹਾਉ ॥ [੧੪]ਸਹਜਿ ਸੁਖੀ ਵਰ ਕਾਮਣਿ ਪਿਆਰੀ ਜਿਸੁ ਗੁਰ ਬਚਨੀ ਮਨੁ ਮਾਨਿਆ ॥ ਹਰਿ ਵਰਿ ਨਾਰਿ ਭਈ ਸੋਹਾਗਣਿ ਮਨਿ ਤਨਿ ਪ੍ਰੇਮੁ ਸੁਖਾਨਿਆ[੧੫] ॥ ੨ ॥ ਅਵਗਣ ਤਿਆਗਿ ਭਈ ਬੈਰਾਗਨਿ ਅਸਥਿਰੁ ਵਰੁ ਸੋਹਾਗੁ ਹਰੀ ॥ ਸੋਗੁ ਵਿਜੋਗੁ ਤਿਸੁ ਕਦੇ ਨ ਵਿਆਪੈ ਹਰਿ ਪ੍ਰਭਿ ਅਪਣੀ ਕਿਰਪਾ ਕਰੀ ॥ ੩ ॥ ਆਵਣ ਜਾਣੁ ਨਹੀ ਮਨੁ ਨਿਹਚਲੁ ਪੂਰੇ ਗੁਰ ਕੀ ਓਟ ਗਹੀ[੧੬] ॥ ਨਾਨਕ ਰਾਮਨਾਮੁ ਜਪਿ ਗੁਰਮੁਖਿ[੧੭] ਧਨੁ ਸੋਹਾਗਣਿ ਸਚੁ ਸਹੀ[੧੮] ॥ ੪ ॥

੧ ਅਸਲੀ ਘਰ, ਹਰੀ ਦੀ ਹਜ਼ੂਰੀ ਵਿਚ ।
੨ ਤੈਨੂੰ ਕੀ ਦੇਂਦੇ ਹਨ ? ਭਾਵ ਕੁਝ ਨਹੀਂ ।
੩ ਮੰਗਣ ਤੋਂ ਰੁਕਦੇ ਨਹੀਂ ਹਨ ।
੪ ਜ਼ਿੰਦਗੀ । ਦੇਖੋ ਪੰ. ੧੨੫੦, ਨੋਟ ੨ । ਹੋਰ ਦੇਖੋ ਪੰ. ੯੬੫, ਨੋਟ ੧੨ ।
੫ ਗੁਰੂ ਦੀ ਮੰਨ ਕੇ ਚਲਣ ਵਾਲੇ ।
੬ ਦਿਨ ਰਾਤ ਨਾਮ ਜਪੋ, ਹੇ ਜੀਵ ! ਗੰਦੇ ਭੀ ਪਵਿੱਤਰ ਹੋ ਜਾਓਗੇ ।
੭ ਜੇਹੀ ਰੁਤ ਹੁੰਦੀ ਹੈ, ਤੇਹੋ ਜੇਹਾ ਸੁਖ ਕਾਇਆਂ ਨੂੰ ਮਿਲਦਾ ਹੈ ਤੇ ਉਸ ਦੇ ਅਸਰ ਤੋਂ ਮੁੜ ਕਾਇਆਂ ਬਣਦੀ ਹੈ, ਪਰ ਨਾਮ ਤੋਂ ਬਿਨਾਂ ਰੁਤ ਕਾਹਦੀ ?
੮ ਬੇਨਤੀ ।
੯ ਬਦਲ ਦੀ ਅਵਾਜ਼ ; ਭਾਵ ਗੁਰੂ ਦਾ ਉਪਦੇਸ਼।
੧੦ ਮੋਰ ਰੂਪ ਮਨ । 'ਮੇਰਾ' ਭੀ ਅਰਥ ਹੈ । ਦੋਵੇਂ ਅਰਥ ਕਠੇ ਲੈਣੇ ਹਨ ।
੧੧ ਮੇਰੀ ਜ਼ਬਾਨ ਉਸ ਦੇ ਪ੍ਰੇਮ ਵਿਚ ਰਤੀ ਗੁਣ ਗਾਂਵਦੀ ਹੈ ।
੧੨ ਹੇ ਬਦਲ ! ਵਸ
੧੩ ਹਿਰਦੇ ਵਿਚ ।
੧੪ ਉਹ ਵਰ ਦੀ ਪਿਆਰੀ ਇਸਤਰੀ ਪੂਰਨ ਅਨੰਦ ਵਾਲੀ ਹੈ, ਜਿਸ ਦਾ ਮਨ ਗੁਰਬਾਣੀ ਦੁਆਰਾ ਮੰਨ ਗਿਆ ਹੈ, ਸੰਤੁਸ਼ਟ ਹੋ ਗਿਆ ਹੈ। ਦੇਖੋ ਪੰ. ੧੧੧੨, ਨੋਟ ੩ ।
੧੫ ਚੰਗਾ ਲਗਦਾ ਹੈ ।
੧੬ ਪਕੜੀ ਹੈ।
੧੭ ਗੁਰੂ ਦੇ ਰਾਹੀਂ ।
੧੮ ਠੀਕ ਤੌਰ ਤੇ ।

---

* ਲੋਕੀ ਖਾਣ ਪੀਣ ਵਿਚ ਲਗੇ ਹੋਏ ਹਰੀ ਨੂੰ ਵਿਸਾਰ ਬੈਠੇ ਹਨ । ਜੇ ਹਰੀ ਨੂੰ ਯਾਦ ਕਰਨ ਤਾਂ ਆਪਣਾ ਹੀ ਕੁਝ ਸਵਾਰਨਗੇ, ਹਰੀ ਨੂੰ ਤਾਂ ਕੁਝ ਨਹੀਂ ਦੇਣ ਲਗੇ । ਹਰੀ ਦੀ ਯਾਦ ਨਾਲ ਹੀ ਜੀਵਣ ਸਫਲਾ ਹੁੰਦਾ ਹੈ ।

† ਗੁਰੂ ਦੀ ਸ਼ਰਨ ਲੈਣ ਨਾਲ ਹਰੀ ਵਰ ਪ੍ਰਾਪਤ ਹੁੰਦਾ ਹੈ, ਜਿਸ ਤੋਂ ਸਾਰੀ ਜ਼ਿੰਦਗੀ ਸਫਲ ਹੁੰਦੀ ਹੈ।

੨ ॥ ਮਲਾਰ ਮਹਲਾ ੧ * ॥ [1]ਸਾਚੀ ਸੁਰਤਿ ਨਾਮਿ ਨਹੀ ਤ੍ਰਿਪਤੇ ਹਉਮੈ ਕਰਤ ਗਵਾਇਆ ॥ ਪਰ ਧਨ ਪਰ ਨਾਰੀ ਰਤੁ[2] ਨਿੰਦਾ ਬਿਖੁ ਖਾਈ ਦੁਖੁ ਪਾਇਆ ॥ ਸਬਦੁ ਚੀਨਿ[3] ਭੈ ਕਪਟ ਨ ਛੂਟੇ [4]ਮਨਿ ਮੁਖਿ ਮਾਇਆ ਮਾਇਆ॥ [5]ਅਜਗਰਿ ਭਾਰਿ ਲਦੇ ਅਤਿ ਭਾਰੀ ਮਰਿ ਜਨਮੇ ਜਨਮੁ ਗਵਾਇਆ ॥ ੧ ॥ [6]ਮਨਿ ਭਾਵੈ ਸਬਦੁ ਸੁਹਾਇਆ ॥ ਭ੍ਰਮਿ ਭ੍ਰਮਿ ਜੋਨਿ ਭੇਖ ਬਹੁ ਕੀਨੇ ਗੁਰਿ ਰਾਖੇ ਸਚੁ ਪਾਇਆ ॥ ੧ ॥ ਰਹਾਉ ॥ ਤੀਰਥਿ ਤੇਜੁ[7] ਨਿਵਾਰਿ ਨ ਨ੍ਹਾਤੇ ਹਰਿ ਕਾ ਨਾਮੁ ਨ ਭਾਇਆ ॥ ਰਤਨ ਪਦਾਰਥੁ ਪਰਹਰਿ[8] ਤਿਆਗਿਆ [9]ਜਤ ਕੋ ਤਤ ਹੀ ਆਇਆ॥ [10]ਬਿਸਟਾ ਕੀਟ ਭਏ ਉਤ ਹੀ ਤੇ ਉਤ ਹੀ ਮਾਹਿ ਸਮਾਇਆ॥ ਅਧਿਕ[11] ਸੁਆਦ ਰੋਗ ਅਧਿਕਾਈ ਬਿਨੁ ਗੁਰ ਸਹਜੁ[12] ਨ ਪਾਇਆ ॥੨॥ ਸੇਵਾ ਸੁਰਤਿ ਰਹਸਿ[13] ਗੁਣ ਗਾਵਾ ਗੁਰਮੁਖਿ ਗਿਆਨੁ ਬੀਚਾਰਾ ॥ [14]ਖੋਜੀ ਉਪਜੈ ਬਾਦੀ ਬਿਨਸੈ ਹਉ ਬਲਿ ਬਲਿ ਗੁਰ ਕਰਤਾਰਾ ॥ ਹਮ ਨੀਚ ਹੋਤੇ [15]ਹੀਣਮਤਿ ਝੂਠੇ ਤੂ ਸਬਦਿ ਸਵਾਰਣਹਾਰਾ ॥ [16]ਆਤਮ ਚੀਨਿ ਤਹਾ ਤੂ ਤਾਰਣ ਸਚੁ ਤਾਰੇ ਤਾਰਣਹਾਰਾ ॥੩॥ ਬੈਸਿ ਸੁ ਥਾਨਿ ਕਹਾਂ ਗੁਣ ਤੇਰੇ [17]ਕਿਆ ਕਿਆ ਕਥਉ ਅਪਾਰਾ ॥ ਅਲਖੁ[18] ਨ ਲਖੀਐ ਅਗਮੁ[19] ਅਜੋਨੀ[20] ਤੂੰ [21]ਨਾਥਾਂ ਨਾਥਣਹਾਰਾ॥ ਕਿਸੁ ਪਹਿ ਦੇਖਿ ਕਹਉ ਤੂ ਕੈਸਾ ਸਭਿ ਜਾਚਕ[22] ਤੂ ਦਾਤਾਰਾ॥ ਭਗਤਿ ਹੀਣੁ ਨਾਨਕੁ ਦਰਿ ਦੇਖਹੁ ਇਕੁ ਨਾਮੁ ਮਿਲੈ [23]ਉਰਿ ਧਾਰਾ ॥ ੪ ॥ ੩ † ॥ ਮਲਾਰ ਮਹਲਾ ੧ ॥ [24]ਜਿਨਿ ਧਨ ਪਿਰ ਕਾ ਸਾਦੁ ਨ ਜਾਨਿਆ ਸਾ ਬਿਲਖ[25] ਬਦਨ[26] ਕੁਮਲਾਨੀ ॥ ਭਈ ਨਿਰਾਸੀ [27]ਕਰਮ ਕੀ ਫਾਸੀ ਬਿਨੁ ਗੁਰ ਭਰਮਿ ਭੁਲਾਨੀ ॥੧॥ [28]ਬਰਸੁ ਘਨਾ ਮੇਰਾ ਪਿਰੁ ਘਰਿ ਆਇਆ॥ ਬਲਿ ਜਾਵਾਂ ਗੁਰ ਅਪਨੇ ਪ੍ਰੀਤਮ ਜਿਨਿ ਹਰਿਪ੍ਰਭੁ ਆਣਿ ਮਿਲਾਇਆ ॥ ੧ ॥ ਰਹਾਉ ॥ ਨਉਤਨ[29] ਪ੍ਰੀਤਿ ਸਦਾ ਠਾ_ਰ ਸਿਉ ਅਨਦਿਨੁ[30] ਭਗਤਿ ਸੁਹਾਵੀ ॥ ਮੁਕਤਿ ਭਏ ਗੁਰਿ ਦਰਸੁ ਦਿਖਾਇਆ ਜੁਗਿ ਜੁਗਿ ਭਗਤਿ ਸੁਭਾਵੀ[31] ॥ ੨ ॥ ਹਮ ਥਾਰੇ[32] ਤ੍ਰਿਭਵਣ[33] ਜਗੁ ਤੁਮਰਾ ਤੂ ਮੇਰਾ ਹਉ ਤੇਰਾ॥ ਸਤਿਗੁਰਿ ਮਿਲਿਐ ਨਿਰੰਜਨੁ[34] ਪਾਇਆ [35]ਬਹੁਰਿ ਨ ਭਵਜਲਿ ਫੇਰਾ॥ ੩ ॥ ਅਪੁਨੇ ਪਿਰ ਹਰਿ ਦੇਖਿ ਵਿਗਾਸੀ[36] ਤਉ ਧਨ ਸਾਚੁ ਸੀਗਾਰੋ ॥ ਅਕੁਲ[37] ਨਿਰੰਜਨ ਸਿਉ ਸਚਿ ਸਾਚੀ ਗੁਰਮਤਿ ਨਾਮੁ ਅਧਾਰੋ[38] ॥੪॥ ਮੁਕਤਿ ਭਈ ਬੰਧਨ ਗੁਰਿ ਖੋਲ੍ਹੇ ਸਬਦਿ ਸੁਰਤਿ ਪਤਿ ਪਾਈ ॥ ਨਾਨਕ ਰਾਮਨਾਮੁ ਰਿਦ ਅੰਤਰਿ [39]ਗੁਰਮੁਖਿ ਮੇਲਿ ਮਿਲਾਈ ॥ ੫ ॥ ੪ ‡॥ ਮਹਲਾ ੧ ਮਲਾਰ ॥ [40]ਪਰਦਾਰਾ ਪਰ ਧਨੁ ਪਰਲੋਭਾ ਹਉਮੈ ਬਿਖੈ ਬਿਕਾਰ॥ [41]ਦੁਸਟ ਭਾਉ ਤਜਿ ਨਿੰਦ ਪਰਾਈ

੧ ਸੁਰਤ ਸਚੀ ਹੋ ਕੇ ਨਾਮ ਵਿਚ ਨਹੀਂ ਲੱਗੀ ।
੨ ਪ੍ਰੇਮ ।
੩ ਸਮਝ ਕੇ ।
੪ ਦਿਲ ਅਤੇ ਮੂੰਹ ਵਿਚ ਮਾਇਆ ਹੀ ਮਾਇਆ ਵਸਦੀ ਹੈ, ਭਾਵ ਸੋਚਦੇ ਭੀ ਮਾਇਆ ਦੇ ਖਿਆਲ ਅਤੇ ਗਲਾਂ ਭੀ ਮਾਇਆ ਦੀਆਂ ਹੀ ਕਰਦੇ ਰਹਿੰਦੇ ਹਨ । (ਇਹ ਪਾਠ ਸ੍ਰੀ ਕਰਤਾਰਪੁਰ ਵਾਲੀ ਬੀੜ ਦਾ ਹੈ । ਆਮ ਬੀੜਾਂ ਵਿਚ ਪਾਠ 'ਮਨਮੁਖਿ' ਹੈ ।)
੫ ਬਹੁਤ ਵੱਡੇ ਭਾਰ ਨਾਲ । ਦੇਖੋ ਪੰ. ੧੦੨੫, ਨੋਟ ੩ ।
੬ ਮਨ ਵਿਚ ਗੁਰੂ ਦਾ ਸ਼ਬਦ ਚੰਗਾ ਲੱਗਾ ਤਾਂ (ਜੀਵਣ) ਸੋਹਣਾ ਬਣ ਗਿਆ ।
੭ ਤਮੋ ਗੁਣ । ਤੀਰਥਾਂ ਤੇ ਕ੍ਰੋਧ ਨੂੰ ਦੂਰ ਕਰ ਕੇ ਨਹੀਂ ਨ੍ਹਾਤੇ ।
੮ ਦੂਰ ਕਰ ਕੇ ।
੯ ਜਿਥੋਂ ਆਇਆ ਓਥੇ,ਭਾਵ ਜਨਮ ਮਰਨ ਵਿਚ, ਚਕਰ ਲਾਂਦਾ ਰਿਹਾ ।
੧੦ ਓਸੇ ਕਰਕੇ (ਭਾਵ ਗੰਦੀਆਂ ਖਾਹਸ਼ਾਂ ਕਰਕੇ) ਮੈਲੇ ਦੇ ਕੀੜੇ ਬਣੇ ਸਨ,ਤੇ ਅੰਤ ਗਰਭ ਦੇ ਮੈਲੇ ਵਿਚ ਹੀ ਵਾਸਾ ਮਿਲਿਆ ।
੧੧ ਬਹੁਤ ।
੧੨ ਰੋਗਾਂ ਦੀ ਨਿਵਿਰਤੀ ਹੋ ਕੇ ਪੂਰਨ ਸੁਖ ।
੧੩ ਟਿਕਾਉ ਨਾਲ । ਬਿਰਤੀ ਸੇਵਾ ਵਿਚ ਲਾ ਕੇ ਮਨ ਦੇ ਟਿਕਾਉ ਨਾਲ ਗੁਣ ਗਾਵਾਂ ਅਤੇ ਗੁਰੂ ਦੁਆਰਾ ਗਿਆਨ ਨੂੰ ਵਿਚਾਰਾਂ ।
੧੪ ਵਿਚਾਰਵਾਨ ਤਰ ਨਿਕਲਦਾ ਹੈ ਤੇ ਝਗੜਾਲੂ ਨਾਸ ਹੁੰਦਾ ਹੈ ।
੧੫ ਨੀਵੀਂ ਮਤ ਵਾਲੇ, ਬੇਸਮਝ ।
੧੬ ਜਿਥੇ ਆਤਮਾ ਚੀਨਿਆ (ਸਮਝਿਆ) ਜਾਂਦਾ ਹੈ ਉਥ ਤੂੰ ਹਾਜ਼ਰ ਹੁੰਦਾ ਹੈਂ, ਹੇ ਤਾਰਣ ਯੋਗ!
੧੭ ਕਿਹੜੇ ੨ ਗੁਣ ਆਖਾਂ, ਤੂੰ ਬਿਅੰਤ ਜੇ ਹੋਇਆ !
੧੮ ਨਾ ਸਮਝ ਆਉਣ ਵਾਲਾ ।
੧੯ ਅਪਹੁੰਚ ।
੨੦ ਜਨਮ ਵਿਚ ਨਾ ਆਉਣ ਵਾਲਾ ।
੨੧ ਜੋ ਮਾਲਕ ਅਖਵਾਣ ਵਾਲੇ ਹਨ, ਉਨ੍ਹਾਂ ਨੂੰ ਕਾਬੂ ਕਰਨ ਵਾਲਾ ।
੨੨ ਮੰਗਤੇ ।
੨੩ ਦਿਲ ਵਿਚ ਧਾਰਾਂ । ਭਗਤੀ ਤੋਂ ਸਖਣੇ ਨਾਨਕ ਨੂੰ ਉਸ ਦੇ ਦਰ ਤੇ ਦੇਖੇਗੇ, ਤਾਕਿ ਉਥੋਂ ਇਕ ਨਾਮ ਮਿਲੇ ਜਿਸਨੂੰ ਦਿਲ ਵਿਚ ਰਖਾਂ ।
੨੪ ਜਿਸ ਇਸਤਰੀ ਨੇ ਆਪਣੇ ਪਤੀ ਦਾ ਸੁਆਦ ਨਹੀਂ ਜਾਣਿਆ ।
੨੫ [ਵਿਲਕ] ਵਿਆਕੁਲ ।
੨੬ ਮੂੰਹ ।
੨੭ ਕਰਮ-ਚਕਰ ਦੇ ਵਾਹ ਵਿਚ ।
੨੮ ਹੇ ਬੱਦਲ ! ਤੂੰ ਵਸ ; ਹੇ ਗੁਰੂ ! ਤੂੰ ਉਪਦੇਸ਼ ਨਾਲ ਠੰਢ ਪਾ ।
੨੯ ਨਵੀਂ !
੩੦ ਹਰ ਰੋਜ਼ ।
੩੧ ਸੋਭਾ ਵਾਲੀ ਹੋਈ ।
੩੨ ਤੇਰੇ ।
੩੩ ਤ੍ਰੈ ਲੋਕ ।
੩੪ ਮਾਇਆ-ਰਹਿਤ ਹਰੀ ।
੩੫ ਮੁੜ ਕੇ ਸੰਸਾਰ ਵਿਚ ਫੇਰਾ ਨਹੀਂ ਪਾਉਣਾ ।
੩੬ ਖਿੜ ਗਈ ।
੩੭ ਕੁਲ-ਰਹਿਤ ।
੩੮ ਆਸਰਾ ।
੩੯ ਮੁਖੀ ਗੁਰੂ ਨੇ ਆਪਣੇ ਨਾਲ ਮੇਲ ਕੇ ਹਰੀ ਨਾਲ ਮਿਲਾ ਦਿਤੀ ।
੪੦ ਪਰਾਈ ਇਸਤ੍ਰੀ ।
੪੧ ਮਾੜੀ ਬ੍ਰਿਤੀ ਆਦਿ ਔਗਣ ਛੱਡ ਦੇਹ ।

* ਗੁਰੂ ਦੇ ਸ਼ਬਦ ਰਾਹੀਂ ਹੀ ਪਾਪ ਵਾਲੀ ਬ੍ਰਿਤੀ ਦੂਰ ਹੁੰਦੀ ਤੇ ਸਚੀ ਸੁਰਤਿ ਜਾਗਦੀ ਹੈ, ਜਿਸ ਰਾਹੀਂ ਨਾਮ ਗ੍ਰਹਿਨ ਕਰ ਕੇ ਤੱਤ ਬੁਧੀ ਪ੍ਰਾਪਤ ਹੁੰਦੀ ਹੈ, ਜਿਸ ਦੁਆਰਾ ਜ਼ਿੰਦਗੀ ਸੰਵਰ ਜਾਂਦੀ ਹੈ ।

† ਗੁਰੂ ਤੋਂ ਬਿਨਾਂ ਮਨੁਖ ਭਰਮ ਵਿਚ ਭੁਲਾ ਰਹਿੰਦਾ ਹੈ, ਅਤੇ ਹਰੀ-ਪ੍ਰੇਮ ਦਾ ਸੁਆਦ ਨਹੀਂ ਜਾਣਦਾ । ਪਰ ਜਦ ਗੁਰੂ ਦੀ ਮਿਹਰ ਨਾਲ ਹਰੀ-ਦਰਸ਼ਨ ਦੀ ਤਾਂਘ ਪੈਦਾ ਹੋ ਜਾਂਦੀ ਹੈ, ਤਾਂ ਮਨੁਖ ਦੇ ਅੰਦਰ ਇਕ ਨਿਰੰਕਾਰ ਦੇ ਮਿਲਣ ਦੀ ਲਗਨ ਲਗ ਜਾਂਦੀ ਹੈ, ਜਿਸ ਦੇ ਪੂਰਾ ਕਰਨ ਲਈ ਉਹ ਸਚ ਦਾ ਸ਼ਿੰਗਾਰ ਕਰਦਾ ਅਤੇ ਸਦਾ ਹਰੀ ਦਾ ਹੋ ਕੇ ਵਰਤਦਾ ਹੈ ।

‡ ਹਰੀ ਮਨੁਖ ਦੇ ਅੰਦਰ ਹੀ ਬੈਠਾ ਹੈ, ਪਰ ਉਸ ਦੀ ਹਾਜ਼ਰੀ ਦੀ ਖ਼ਬਰ ਗੁਰੂ ਦੇ ਸ਼ਬਦ ਕਮਾਣ ਤੋਂ ਮਿਲਦੀ ਹੈ । ਇਹ ਸ਼ਬਦ ਦੀ ਕਮਾਈ ਭੀ ਹਰੀ ਦੀ ਆਪਣੀ ਕਿਰਪਾ ਤੋਂ ਮਿਲਦੀ ਹੈ ।

ਕਾਮੁ ਕ੍ਰੋਧੁ ਚੰਡਾਰ[1] ॥ ੧ ॥ [2]ਮਹਲ ਮਹਿ ਬੈਠੇ ਅਗਮ ਅਪਾਰ ॥ ਭੀਤਰਿ ਅੰਮ੍ਰਿਤੁ ਸੋਈ ਜਨੁ ਪਾਵੈ ਜਿਸੁ ਗੁਰ ਕਾ ਸਬਦੁ ਰਤਨੁ ਆਚਾਰ[3] ॥ ੧ ॥ ਰਹਾਉ ॥ ਦੁਖ ਸੁਖ ਦੋਊ ਸਮ[4] ਕਰਿ ਜਾਨੈ ਬੁਰਾ ਭਲਾ ਸੰਸਾਰ ॥ ਸੁਧਿ ਬੁਧਿ ਸੁਰਤਿ ਨਾਮਿ ਹਰਿ ਪਾਈਐ ਸਤਸੰਗਤਿ ਗੁਰ ਪਿਆਰ ॥ ੨ ॥ ਅਹਿਨਿਸਿ[5] ਲਾਹਾ ਹਰਿਨਾਮੁ ਪਰਾਪਤਿ ਗੁਰੁ ਦਾਤਾ ਦੇਵਣਹਾਰੁ ॥ [6]ਗੁਰਮੁਖਿ ਸਿਖ ਸੋਈ ਜਨੁ ਪਾਏ ਜਿਸ ਨੋ ਨਦਰਿ ਕਰੇ ਕਰਤਾਰੁ ॥ ੩ ॥ ਕਾਇਆ ਮਹਲੁ ਮੰਦਰੁ ਘਰੁ ਹਰਿ ਕਾ ਤਿਸੁ ਮਹਿ ਰਾਖੀ ਜੋਤਿ ਅਪਾਰ ॥ ਨਾਨਕ ਗੁਰਮੁਖਿ[7] ਮਹਲਿ ਬੁਲਾਈਐ ਹਰਿ ਮੇਲੇ ਮੇਲਣਹਾਰ ॥ ੪ ॥ ੫ ॥

ਮਲਾਰ ਮਹਲਾ ੧ ਘਰੁ ੨

੧ ਓ ਸਤਿਗੁਰ ਪ੍ਰਸਾਦਿ *॥ [8]ਪਵਣੈ ਪਾਣੀ ਜਾਣੈ ਜਾਤਿ ॥ ਕਾਇਆਂ ਅਗਨਿ ਕਰੇ ਨਿਭਰਾਂਤਿ[9] ॥ ਜੰਮਹਿ ਜੀਅ ਜਾਣੈ ਜੇ ਥਾਉ ॥ ਸੁਰਤਾ ਪੰਡਿਤੁ ਤਾ ਕਾ ਨਾਉ॥ ੧ ॥ ਗੁਣ ਗੋਬਿੰਦ ਨ ਜਾਣੀਅਹਿ ਮਾਇ ॥ [10]ਅਣਡੀਠਾ ਕਿਛੁ ਕਹਣੁ ਨ ਜਾਇ ॥ ਕਿਆ ਕਰਿ ਆਖਿ ਵਖਾਣੀਐ ਮਾਇ ॥੧॥ ਰਹਾਉ ॥ [11]ਊਪਰਿ ਦਰਿ ਅਸਮਾਨਿ ਪਇਆਲਿ[12] ॥ ਕਿਉਕਰਿ ਕਹੀਐ ਦੇਹੁ ਵੀਚਾਰਿ ॥ ਬਿਨੁ ਜਿਹਵਾ ਜੋ ਜਪੈ ਹਿਆਇ[13] ॥ [14]ਕੋਈ ਜਾਣੈ ਕੈਸਾ ਨਾਉ ॥ ੨ ॥ [15]ਕਥਨੀ ਬਦਨੀ ਰਹੈ ਨਿਭਰਾਂਤਿ[16]॥ ਸੋ ਬੂਝੈ ਹੋਵੈ ਜਿਸੁ ਦਾਤਿ॥ਅਹਿਨਿਸਿ[5] ਅੰਤਰਿ ਰਹੈ ਲਿਵ ਲਾਇ॥ ਸੋਈ ਪੁਰਖੁ ਜਿ ਸਚਿ ਸਮਾਇ ॥੩॥ ਜਾਤਿ ਕੁਲੀਨੁ[17] ਸੇਵਕੁ ਜੇ ਹੋਇ॥ [18]ਤਾ ਕਾ ਕਹਣਾ ਕਹਹੁ ਨ ਕੋਇ ॥ ਵਿਚਿ ਸਨਾਤੀ[19] ਸੇਵਕੁ ਹੋਇ ॥ ਨਾਨਕ [20]ਪਣ੍ਹੀਆ ਪਹਿਰੈ ਸੋਇ ॥ ੪ ॥ ੧ ॥ ੬ ॥ ਮਲਾਰ ਮਹਲਾ ੧ †॥ ਦੁਖੁ ਵੇਛੋੜਾ ਇਕੁ ਦੁਖੁ ਭੂਖ ॥ ਇਕੁ ਦੁਖੁ [21]ਸਕਤਵਾਰ ਜਮਦੂਤ ॥ ਇਕੁ ਦੁਖੁ ਰੋਗੁ ਲਗੈ ਤਨਿ ਧਾਇ॥ [22]ਵੈਦ ਨ ਭੋਲੇ ਦਾਰੂ ਲਾਇ ॥ ੧ ॥ ਵੈਦ ਨ ਭੋਲ ਦਾਰੂ ਲਾਇ ॥ ਦਰਦੁ ਹੋਵੈ ਦੁਖੁ ਰਹੈ ਸਰੀਰ ॥ ਐਸਾ ਦਾਰੂ ਲਗੈ ਨ ਬੀਰ[23] ॥ ੧ ॥ ਰਹਾਉ ॥ ਖਸਮੁ ਵਿਸਾਰਿ ਕੀਏ ਰਸ ਭੋਗ ॥ ਤਾਂ ਤਨਿ ਉਠਿ ਖਲੋਏ ਰੋਗ॥ ਮਨ ਅੰਧੇ ਕਉ ਮਿਲੈ ਸਜਾਇ ॥ ਵੈਦ ਨ ਭੋਲੇ ਦਾਰੂ ਲਾਇ ॥ ੨ ॥ ਚੰਦਨ ਕਾ ਫਲੁ ਚੰਦਨ ਵਾਸੁ ॥ [24]ਮਾਣਸ ਕਾ ਫਲੁ ਘਟ ਮਹਿ ਸਾਸੁ ॥ ਸਾਸਿ ਗਇਐ ਕਾਇਆ ਢਲਿ ਪਾਇ ॥ ਤਾ ਕੈ ਪਾਛੈ ਕੋਇ ਨ ਖਾਇ ॥ ੩ ॥ ਕੰਚਨ ਕਾਇਆ ਨਿਰਮਲ ਹੰਸੁ[25] ॥ ਜਿਸੁ ਮਹਿ ਨਾਮੁ ਨਿਰੰਜਨ ਅੰਸੁ[26] ॥ ਦੂਖ ਰੋਗ ਸਭਿ ਗਇਆ ਗਵਾਇ ॥ ਨਾਨਕ ਛੂਟਸਿ ਸਾਚੈ ਨਾਇ ॥ ੪ ॥ ੨ ॥ ੭ ॥ ਮਲਾਰ ਮਹਲਾ ੧ ‡ ॥ ਦੁਖ

੧ ਚੰਡਾਲ ।
੨ ਮਨੁਖੀ ਸਰੀਰ ਵਿਚ ਅਪਹੁੰਚ ਤੇ ਅਨੰਤ ਹਰੀ ਦਾ ਵਾਸਾ ਹੈ । (ਚੌਤੇ ਅੰਕ ਵਿਚ ਕਾਇਆਂ ਮਹਲੁ ਨੂੰ ਹਰੀ ਦਾ ਘਰ ਮੰਦਰ ਕਿਹਾ ਹੈ ।)
੩ ਕਿਰਿਆ । ਜਿਸ ਦੀ ਕਿਰਿਆ ਸ਼ਬਦ ਰਤਨ ਹੈ ; ਭਾਵ ਜੋ ਅਮੋਲਕ ਸ਼ਬਦ ਦੀ ਕਮਾਈ ਕਰਦਾ ਹੈ ।
੪ ਇਕੋ ਜੇਹਾ ।
੫ ਦਿਨ ਰਾਤ, ਸਦਾ ।
੬ ਗੁਰੂ ਦੁਆਰਾ ਸਿਖਿਆ ਉਸੇ ਨੂੰ ਮਿਲਦੀ ਹੈ ।
੭ ਗੁਰੂ ਦੇ ਰਾਹੀਂ ।
੮ ਹਵਾ ਤੇ ਪਾਣੀ ਤੋਂ ਜਾਤ (ਉਤਪਤੀ) ਜਾਣਦਾ ਹੈ ਅਤੇ ਕਾਇਆ ਨੂੰ ਅਗਨੀ ਭੀ ਨਿਰਸੰਦੇਹ ਬਣਾਂਦੀ ਹੈ । (ਭਾਵ ਪੰਡਿਤ ਇਹ ਤਾਂ ਜਾਣਦਾ ਹੈ ਕਿ ਸਰੀਰ ਪਵਣ ਪਾਣੀ ਅਗਨੀ ਆਦਿ ਤਤਾਂ ਤੋਂ ਬਣਦਾ ਹੈ), ਪਰ ਜੇ ਜੀਵਾਤਮਾ ਦੀ ਉਤਪਤੀ ਦੀ ਥਾਂ, ਭਾਵ ਹਰੀ ਨੂੰ, ਜਾਣੇ ਤਾਂ ਉਸ ਦਾ ਨਾਉਂ ਸੁਰਤਾ ਪੰਡਿਤ (ਸਮਝਦਾਰ ਪੰਡਿਤ) ਹੋ ਸਕਦਾ ਹੈ ।
੯ ਨਿ-ਭਰਾਂਤਿ=ਬਿਨਾ ਭਰਮ, ਨਿਰਸੰਦੇਹ ।
੧੦ ਬਿਨਾਂ ਵੇਖਣ ਦੇ ਉਸ ਸੰਬੰਧੀ ਕੁਝ ਕਿਹਾ ਨਹੀਂ ਜਾ ਸਕਦਾ ।
੧੧ ਉਪਰ ਹੇਠਾਂ ਭਾਵ ਸਭ ਥਾਂ ਹਰੀ ਵਿਆਪਕ ਹੈ ।
੧੨ ਪਾਤਾਲ ਵਿਚ ।
੧੩ (ਜੀਭ ਤੋਂ ਬਿਨਾਂ) ਹਿਰਦੇ ਵਿਚ ਹੀ ।
੧੪ ਕੋਈ ਕੀ ਜਾਣੇ ਕੈਸਾ ਉਹ ਨਾਮ ਹੈ ?
੧੫ ਮੂੰਹ ਦਾ ਕਥਨੀ ਬਿਲਕੁਲ ਰਹਿ ਜਾਵੇ, ਭਾਵ ਹਿਰਦੇ ਨਾਲ ਜਪੇ ।
੧੬ ਨਿਰਸੰਦੇਹ; ਉਕਾ ।
੧੭ ਕਿਸੇ ਕੁਲ ਦਾ ।
੧੮ ਉਸ ਦੀ ਅਵਸਥਾ ਆਖੀ ਨਹੀਂ ਜਾ ਸਕਦੀ ; ਉਹ ਬਹੁਤ ਚੰਗਾ ਹੈ ।
੧੯ ਛੋਟੀ ਜਾਤ ।
੨੦ ਉਹ ਮੇਰੇ ਸਰੀਰ ਦੇ ਚੰਮ ਦੇ ਜੋੜੇ ਪਾਵੇ; ਭਾਵ ਉਹ ਤਾਂ ਬਿਅੰਤ ਉਚਾ ਹੈ ।
੨੧ ਤਾਕਤ ਵਾਲਾ ਜਮਦੂਤ । ਇਥੇ ਕਈ ਤਰ੍ਹਾਂ ਦੇ ਦੁਖ ਗਿਣ ਰਹੇ ਹਨ ਤੇ ਵੈਦ ਨੂੰ ਪੁਛਦੇ ਹਨ ਕਿ ਤੂੰ ਕੇਹੜਾ ਦੁਖ ਸਮਝ ਕੇ ਦਾਰੂ ਲਾ ਰਿਹਾ ਹੈਂ ?
੨੨ ਹੇ ਭੋਲੇ ਵੈਦ ! ਦਾਰੂ ਨਾ ਲਾਉ, ਕਿਉਂ ਜੋ ਤੁਹਾਨੂੰ ਬੀਮਾਰੀ ਦਾ ਪਤਾ ਨਹੀਂ ਹੈ ।
੨੩ ਵੀਰ ! ਹੇ ਵੀਰ ! ਇਹ ਦਾਰੂ ਲਗਦਾ ਨਹੀਂ (ਅਸਰ ਨਹੀਂ ਕਰਦਾ) ਤੇ ਸਰੀਰ ਦਾ ਦੁਖ ਦਰਦ ਕਾਇਮ ਰਹਿੰਦਾ ਹੈ ।
੨੪ ਮਨੁਖ ਲਾਭਦਾਇਕ ਤਾਂ ਹੈ ਜੇ ਅੰਦਰ ਸੁਆਸ ਹੈ । ਜੇ ਸੁਆਸ ਨਿਕਲ ਜਾਏ ਤਾਂ ਸਰੀਰ ਢਲ ਜਾਂਦਾ ਹੈ ਤੇ ਤੇਰੀਆਂ ਦਵਾਈਆਂ ਨੂੰ ਪਿਛੋਂ ਕੋਈ ਖਾ ਨਹੀਂ ਸਕਦਾ (ਇਸ ਲਈ ਮੇਰੀ ਆਤਮਾ ਲਈ ਦਵਾਈ ਦੇਹ) ।
੨੫ ਆਤਮਾ ।
੨੬ ਤਤ । ਮਾਇਆ ਤੋਂ ਰਹਤ ਹਰੀ ਦਾ ਨਾਮ ਤਤ ਹੈ ।

---

* ਸਰੀਰ ਦੀ ਬਣਤਰ ਨੂੰ ਜਾਣ ਲੈਣਾ ਕੋਈ ਵਡੀ ਵਿਦਵਤਾ ਨਹੀਂ; ਅਸਲੀ ਵਿਦਵਤਾ ਹਰੀ ਦੀ ਹੋਂਦ ਨੂੰ ਜਾਨਣਾ ਹੈ । ਹਰੀ ਦੀ ਹੋਂਦ ਅਦਿੱਖ ਹੋਣ ਕਰਕੇ ਔਖੀ ਸਮਝੀ ਜਾਂਦੀ ਹੈ । ਉਸਦਾ ਪ੍ਰਵੇਸ਼ ਸਭ ਥਾਂ ਹੈ, ਪਰ ਉਹ ਲਫ਼ਜ਼ਾਂ ਦੁਆਰਾ ਬਿਆਨ ਨਹੀਂ ਹੋ ਸਕਦਾ, ਉਹ ਤਾਂ ਹਿਰਦੇ ਵਿਚ ਮਹਸੂਸ ਹੋਣ ਵਾਲੀ ਹਸਤੀ ਹੈ । ਉਸ ਨੂੰ ਉਚ ਨੀਚ ਜੋ ਭੀ ਜਪੇ ਮਾਣ-ਯੋਗ ਹੈ ।

† ਸਰੀਰਕ ਰੋਗ ਬੁਝ ਲੈਣੇ ਕੋਈ ਉੱਚੀ ਹਕੀਮੀ ਨਹੀਂ । ਅਸਲ ਰੋਗ ਤਾਂ ਹਰੀ ਨੂੰ ਵਿਸਾਰਨਾ ਹੈ, ਜਿਸ ਤੋਂ ਕਈ ਰੋਗ ਉਠ ਖਲੋਂਦੇ ਹਨ । ਅਸਲ ਦਾਰੂ ਭੀ ਆਤਮਕ ਹੈ, ਭਾਵ ਹਰੀ ਦਾ ਨਾਮ, ਜਿਸ ਦੇ ਸੇਵਨ ਨਾਲ ਸਭ ਰੋਗ ਦੂਰ ਹੋ ਜਾਂਦੇ ਹਨ, ਅਤੇ ਆਤਮਾ ਸੁਧ ਹੋਣ ਨਾਲ ਸਰੀਰ ਭੀ ਸੋਨੇ ਵਰਗਾ ਸੋਹਣਾ ਤੇ ਅਰੋਗ ਹੋ ਜਾਂਦਾ ਹੈ ।

‡ ਦੁਖਾਂ ਪੀੜਾਂ ਦੀ ਨਿਵਿਰਤੀ ਲਈ ਲੋਕੀ ਕੁਸ਼ਤੇ ਆਦਿ ਅਕਸੀਰ ਦਵਾਈਆਂ ਵਰਤਦੇ ਹਨ । ਗੁਰੂ ਜੀ ਨਾਮ ਨੂੰ ਹੀ ਸਭ ਦਵਾਈਆਂ ਦੀ ਦਵਾ ਮੰਨਦੇ ਹਨ, ਅਤੇ ਇਸ ਦੇ ਨਾਲ ਸੰਤੋਖ ਦਾਨ ਆਦਿ ਪਥ ਦਸਦੇ ਹਨ । ਲੋਕੀਂ ਦੁਖ ਅਪਦਾ ਦੀ ਨਿਵਿਰਤੀ ਲਈ ਹੋਮ ਜਗ ਭੀ ਕਰਾਇਆ ਕਰਦੇ ਹਨ । ਗੁਰੂ ਜੀ ਇਸ ਦੀ ਥਾਂ ਇਕ ਅਨੋਖਾ ਹਵਨ ਯਗ ਰਚਦੇ ਹਨ, ਜਿਸ ਵਿਚ ਸਵਾਦਾਂ ਨੂੰ ਲਕੜਾਂ, ਤ੍ਰਿਸ਼ਨਾਂ ਨੂੰ ਘਿਉ ਤੇਲ, ਤੇ ਕਾਮ ਕ੍ਰੋਧ ਨੂੰ ਅੱਗ ਬਣਾ ਕੇ ਇਨ੍ਹਾਂ ਸਾਰਿਆਂ ਦਾ ਮੇਲ ਕਰ ਕੇ ਇਕੱਠਿਆਂ ਨੂੰ ਇਸ ਯਗ ਵਿਚ ਫੂਕਣਾ ਦਸਦੇ ਹਨ । ਇਸ ਤਰ੍ਹਾਂ ਕਰਨ ਨਾਲ ਹਵਨ ਯਗ ਤੇ ਪੁਰਾਣਾਂ ਦੇ ਪਾਠ ਆਦਿ ਦਾ ਫਲ ਮਿਲ ਜਾਂਦਾ ਹੈ । ਫਿਰ ਮਨੁਖ ਰਜ਼ਾ ਦਾ ਬੰਦਾ ਹੋ ਜਾਂਦਾ ਹੈ ; ਉਸ ਲਈ ਜੋ ਹਰੀ ਨੂੰ ਭਾਵੇ ਉਹੋ ਪ੍ਰਵਾਨ ਹੁੰਦਾ ਹੈ ।

ਮਹੁਰਾ ਮਾਰਣ[1] ਹਰਿਨਾਮੁ ॥ ਸਿਲਾ ਸੰਤੋਖ ਪੀਸਣੁ ਹਥਿ ਦਾਨੁ ॥ [2]ਨਿਤ ਨਿਤ ਲੇਹੁ ਨ ਛੀਜੈ ਦੇਹ ॥ ਅੰਤ ਕਾਲਿ ਜਮੁ ਮਾਰੈ ਠੇਹ ॥ ੧ ॥ ਅਸਾ ਦਾਰੂ ਖਾਹਿ ਗਵਾਰ ॥ ਜਿਤੁ ਖਾਧੈ ਤੇਰੇ ਜਾਹਿ ਵਿਕਾਰ ॥ ੧ ॥ ਰਹਾਉ ॥ [3]ਰਾਜੁ ਮਾਲੁ ਜੋਬਨੁ ਸਭੁ ਛਾਂਵ ॥ ਰਥਿ ਫਿਰੰਦੈ ਦੀਸਹਿ ਥਾਵ ॥ [4]ਦੇਹ ਨ ਨਾਉ ਨ ਹੋਵੈ ਜਾਤਿ ॥ ਓਥੈ ਦਿਹੁ ਐਥੈ ਸਭ ਰਾਤਿ ॥ ੨ ॥ ਸਾਦ ਕਰਿ ਸਮਧਾਂ[5] ਤ੍ਰਿਸਨਾ ਘਿਉ ਤੇਲੁ ॥ ਕਾਮੁ ਕ੍ਰੋਧੁ ਅਗਨੀ ਸਿਉ ਮੇਲੁ ॥ ਹੋਮ ਜਗ ਅਰੁ ਪਾਠ ਪੁਰਾਣ ॥ ਜੋ ਤਿਸੁ ਭਾਵੈ ਸੋ ਪਰਵਾਣ ॥ ੩ ॥ ਤਪੁ ਕਾਗਦੁ ਤੇਰਾ ਨਾਮੁ ਨੀਸਾਨੁ[6] ॥ ਜਿਨ ਕਉ ਲਿਖਿਆ ਏਹੁ ਨਿਧਾਨੁ[7] ॥ ਸੇ ਧਨਵੰਤ ਦਿਸਹਿ ਘਰਿ ਜਾਇ ॥ ਨਾਨਕ [8]ਜਨਨੀ ਧੰਨੀ ਮਾਇ॥ ੪ ॥ ੩ ॥ ੮ ॥ ਮਲਾਰ ਮਹਲਾ ੧ * ॥ [9]ਬਾਗੇ ਕਾਪੜ ਬੋਲੈ ਬੈਣ[10] ॥ ਲੰਮਾ ਨਕੁ ਕਾਲੇ ਤੇਰੇ ਨੈਣ ॥ [11]ਕਬਹੂੰ ਸਾਹਿਬੁ ਦੇਖਿਆ ਭੈਣ ॥੧॥ ਊਡਾਂ ਊਡਿ ਚੜਾਂ ਅਸਮਾਨਿ ॥ [12]ਸਾਹਿਬ ਸੰਮ੍ਰਿਥ ਤੇਰੈ ਤਾਣਿ ॥ ਜਲਿ ਥਲਿ[13] ਡੂੰਗਰਿ[14] ਦੇਖਾਂ ਤੀਰ[15] ॥ ਥਾਨ ਥਨੰਤਰਿ ਸਾਹਿਬੁ ਬੀਰ ॥ ੨ ॥ ਜਿਨਿ ਤਨੁ ਸਾਜਿ ਦੀਏ ਨਾਲਿ ਖੰਭ[16] ॥ [17]ਅਤਿ ਤ੍ਰਿਸਨਾ ਉਡਣੈ ਕੀ ਡੰਝ ॥ ਨਦਰਿ ਕਰੇ ਤਾਂ ਬੰਧਾਂ ਧੀਰ ॥ ਜਿਉ ਵੇਖਾਲੇ ਤਿਉ ਵੇਖਾਂ ਬੀਰ[18] ॥ ੩ ॥ ਨ ਇਹੁ ਤਨੁ ਜਾਇਗਾ ਨ ਜਾਹਿਗੇ ਖੰਭ ॥ ਪਉਣੈ ਪਾਣੀ ਅਗਨੀ ਕਾ ਸਨਬੰਧ ॥ ਨਾਨਕ ਕਰਮੁ ਹੋਵੈ ਜਪੀਐ ਕਰਿ ਗੁਰੁ ਪੀਰੁ ॥ ਸਚਿ ਸਮਾਵੈ ਏਹੁ ਸਰੀਰੁ ॥ ੪ ॥ ੪ ॥ ੯ ॥

ਮਲਾਰ ਮਹਲਾ ੩ ਚਉਪਦੇ ਘਰੁ ੧

ੴ ਸਤਿਗੁਰ ਪ੍ਰਸਾਦਿ ॥ † ॥ ਨਿਰੰਕਾਰੁ ਆਕਾਰੁ ਹੈ ਆਪੇ ਆਪੇ ਭਰਮਿ ਭੁਲਾਏ ॥ ਕਰਿ ਕਰਿ ਕਰਤਾ ਆਪੇ ਵੇਖੈ[19] ਜਿਤੁ ਭਾਵੈ ਤਿਤੁ ਲਾਏ ॥ ਸੇਵਕ ਕਉ ਏਹਾ ਵਡਿਆਈ ਜਾ ਕਉ ਹੁਕਮੁ ਮਨਾਏ ॥ ੧ ॥ ਆਪਣਾ ਭਾਣਾ ਆਪੇ ਜਾਣੈ ਗੁਰ ਕਿਰਪਾ ਤੇ ਲਹੀਐ[20] ॥ ਏਹਾ [21]ਸਕਤਿ ਸਿਵੈ ਘਰਿ ਆਵੈ ਜੀਵਦਿਆ ਮਰਿ ਰਹੀਐ ॥ ੧ ॥ ਰਹਾਉ ॥ ਵੇਦ ਪੜੈ ਪੜਿ [22]ਵਾਦੁ ਵਖਾਣੈ ਬ੍ਰਹਮਾ ਬਿਸਨੁ ਮਹੇਸਾ ॥ ਏਹ ਤ੍ਰਿਗੁਣ[23] ਮਾਇਆ ਜਿਨਿ ਜਗਤੁ ਭੁਲਾਇਆ ਜਨਮ ਮਰਣ ਕਾ ਸਹਸਾ[24] ॥ ਗੁਰ ਪਰਸਾਦੀ[25] ਏਕੋ ਜਾਣੈ ਚੂਕੈ ਮਨਹੁ ਅੰਦੇਸਾ ॥ ੨ ॥ ਹਮ ਦੀਨ[26] ਮੂਰਖ ਅਵੀਚਾਰੀ[27] ਤੁਮ ਚਿੰਤਾ[28] ਕਰਹੁ ਹਮਾਰੀ ॥ ਹੋਹੁ ਦਇਆਲ ਕਰਿ ਦਾਸੁ ਦਾਸਾ ਕਾ ਸੇਵਾ ਕਰੀ ਤੁਮ੍ਹਾਰੀ ॥ ਏਕੁ ਨਿਧਾਨੁ[7] ਦੇਹਿ ਤੂ ਅਪਣਾ [29]ਅਹਿਨਿਸਿ ਨਾਮੁ ਵਖਾਣੀ ॥ ੩ ॥ ਕਹਤ ਨਾਨਕੁ ਗੁਰ ਪਰਸਾਦੀ ਬੂਝਹੁ ਕੋਈ ਐਸਾ ਕਰੇ ਵੀਚਾਰਾ ॥ ਜਿਉ ਜਲ ਊਪਰਿ

੧ ਕੁਸ਼ਤਾ ਕਰਨ ਵਾਲਾ ਮਸਾਲਾ। ਨਾਮ ਮਸਾਲਾ ਹੈ ਜਿਸ ਦੇ ਕਾਰਨ ਦੁਖ ਮਰ ਕੇ ਸੁਖ ਵਿਚ ਬਦਲ ਦਵਾ ਰੂਪ ਹੋ ਜਾਵੇਗਾ।

੨ ਜੇ ਤੂੰ ਰੋਜ਼ ਰੋਜ਼ ਐਸਾ ਦਾਰੂ ਲੈਂਦਾ ਰਹਾਂ, ਜੈਸਾ ਉਪਰ ਤਿਆਰ ਕੀਤਾ ਹੈ, ਤਾਂ ਤੇਰਾ ਸਰੀਰ ਨਾ ਛੁਟੇ ਅਤੇ ਅੰਤ ਸਮੇਂ ਇਹ ਦਾਰੂ ਕਾਲ ਨੂੰ ਭੀ ਥਾਂ ਮਾਰੇਗਾ। ਦੇਖੋ ਪੰ. ੯੯੮, ਨੋਟ ੧੫।

੩ ਰਾਜ ਆਦਿ ਸਭ ਪਰਛਾਵੇਂ ਹਨ; ਸੂਰਜ ਦੇ ਰਥ ਚੜ੍ਹਿਆਂ ਸਾਰੇ ਥਾਂ ਦਿਸ ਪੈਂਦੇ ਹਨ; ਭਾਵ ਇਹ ਹੈ ਕਿ ਜਿਵੇਂ ਹਨੇਰੇ ਵਿਚ ਭੁਲੇਖਾ ਪਿਆ ਰਹਿੰਦਾ ਹੈ ਤੇ ਚਾਨਣ ਵਿਚ ਅਸਲੀਅਤ ਪਤਾ ਲਗਦੀ ਹੈ, ਤਿਵੇਂ ਗਿਆਨ ਦੇ ਪ੍ਰਕਾਸ਼ਨ ਨਾਲ ਰਾਜ ਆਦਿ ਪਰਛਾਵਿਆਂ ਦੀ ਸਮਝ ਆ ਜਾਂਦੀ ਹੈ।

੪ ਸਰੀਰ, ਨਾਮਵਰੀ ਤੇ ਜ਼ਾਤ ਅਗੇ ਜਾ ਕੇ ਕੁਝ ਮੁਲ ਨਹੀਂ ਰਖਦੇ, ਕਿਉਂਕਿ ਉਥੇ ਦਿਨ ਹੈ, ਭਾਵ ਅਸਲੀਅਤ ਪ੍ਰਤੱਖ ਹੈ, ਤੇ ਇਥੇ ਅਗਿਆਨਤਾ ਦੇ ਕਾਰਨ ਰਾਤ ਹੈ।

੫ ਲਕੜਾਂ।

੬ ਪਰਵਾਨਾ।

੭ ਸੁਖਾਂ ਦਾ ਘਰ।

੮ ਮਾਤਾ ਉਹਨਾਂ ਦੀ ਧੰਨ ਹੈ।

੯ ਬੱਗੇ (ਚਿੱਟੇ) ਕਪੜੇ।

੧੦ ਬਚਨ, ਸੋਹਣੀਆ ਗੱਲਾਂ।

੧੧ ਹੇ ਭੈਣ! ਤੂੰ ਇੱਨੀ ਸੁੰਦਰ ਤਾਂ ਹੈਂ, ਪਰ ਕਦੀ ਆਪਣੇ ਮਾਲਕ ਨੂੰ ਵੀ ਵੇਖਿਆ ਹਈ?

੧੨ ਹੇ ਸੰਮਰਥ ਹਰੀ! ਤੇਰੇ ਤਾਣ ਨਾਲ ਮੈਂ ਉੱਡਾਂ।

੧੩ ਸੁੱਕੀ ਧਰਤੀ ਵਿਚ।

੧੪ ਪਰਬਤ ਵਿਚ।

੧੫ ਕੰਢੇ ਦਰਿਆਵਾਂ ਦੇ।

੧੬ ਸੁਆਸ ਰੂਪ।

੧੭ ਅਤ ਤ੍ਰਿਸ਼ਨਾ ਦੇ ਕਾਰਨ ਭਟਕਨ ਦੀ ਤੰਝ (ਪਿਆਸ) ਲਗੀ ਹੈ, ਜੇ ਤੂੰ ਮਿਹਰ ਕਰੇਂ ਤਾਂ ਧੀਰਜ ਬਝਦੀ ਹੈ।

੧੮ ਹੇ ਭਾਈ!

੧੯ ਧਿਆਨ ਰਖਦਾ ਹੈ, ਖ਼ਬਰ ਲੈਂਦਾ ਰਹਿੰਦਾ ਹੈ।

੨੦ ਲਭੀਦਾ ਹੈ।

੨੧ ਭਾਵ ਮਾਇਆ ਵਾਲੀ ਬਿਰਤੀ ਪਰਮਾਤਮਾ ਵਲ ਝੁਕਦੀ ਹੈ।

੨੨ ਬ੍ਰਹਮਾ, ਵਿਸ਼ਨੂ ਅਤੇ ਸ਼ਿਵ ਜੀ ਦੀਆਂ ਫ਼ਜ਼ੂਲ ਗੱਲਾਂ ਕਰਦਾ ਰਹਿੰਦਾ ਹੈ।

੨੩ ਤਿੰਨਾਂ ਗੁਣਾਂ ਵਾਲੀ। ਦੇਖੋ ਪੰ. ੧੧੧੯, ਫ਼ੁਟ ਨੋਟ ‡।

੨੪ ਸੰਸਾ।

੨੫ ਕਿਰਪਾ ਨਾਲ।

੨੬ ਗ਼ਰੀਬ, ਨਿਮਾਣੇ।

੨੭ ਵਿਚਾਰ-ਰਹਿਤ, ਬੇਸਮਝ।

੨੮ ਫ਼ਿਕਰ।

੨੯ ਦਿਨ ਰਾਤ ਨਾਮ ਜਪਦਾ ਰਹਾਂ।

---

* ਅੱਗੇ ਦੁਖੀ ਤੇ ਰੋਗੀ ਸਰੀਰ ਦਾ ਜ਼ਿਕਰ ਸੀ। ਹੁਣ ਅਰੋਗ ਤੇ ਸੋਹਣੇ ਸਰੀਰ ਦਾ ਜ਼ਿਕਰ ਕਰਦੇ ਹਨ ਅਤੇ ਦਸਦੇ ਹਨ ਕਿ ਸੁੰਦਰ ਸਰੀਰ ਹੋਇਆ ਤਾਂ ਕੀ ਹੋਇਆ ਜੇਕਰ ਉਸ ਵਿਚ ਹਰੀ ਦਾ ਵਾਸਾ ਨਹੀਂ, ਅਤੇ ਨਿਤ ਤ੍ਰਿਸ਼ਨਾ ਦੀ ਧੁਖਧੁਖੀ ਲਗੀ ਰਹਿੰਦੀ ਹੈ। ਇਸ ਵਿਚ ਸਰੀਰ ਦਾ ਦੋਸ਼ ਨਹੀਂ। ਇਹੋ ਸਰੀਰ ਤੇ ਇਸ ਦੀਆਂ ਸੰਸਾਰਕ ਉਡਾਰੀਆਂ ਬੇਸ਼ਕ ਕਾਇਮ ਰਹਿਣ, ਪਰ ਜੇ ਨਾਲ ਗੁਰ-ਪੀਰ ਦੀ ਸਿਖਿਆ ਅਨੁਸਾਰ ਰਹਿਣੀ ਬਣਾਈਏ ਤਾਂ ਜ਼ਿੰਦਗੀ ਸਚ ਤੇ ਸੰਤੋਖ ਵਾਲੀ ਹੋ ਕੇ ਹਰੀ ਦੇ ਤਾਣ ਹਰ ਪਾਸੇ ਪਈ ਉਡਦੀ, ਭਾਵ ਤ੍ਰੱਕੀ ਕਰਦੀ ਹੈ।

† ਹਰੀ ਸਭ ਕੁਝ ਆਪ ਹੈ। ਉਹ ਆਪੇ ਭਰਮ ਵਿਚ ਪਾ ਕੇ ਆਪਣੇ ਤੋਂ ਦੂਰ ਰਖਦਾ ਹੈ, ਅਤੇ ਆਪੇ ਸੇਵਕ ਬਣਾ ਕੇ ਤੇ ਆਪਣੇ ਹੁਕਮ ਵਿਚ ਰਖ ਕੇ ਅੰਤ ਆਪਣੇ ਨਾਲ ਮੇਲ ਲੈਂਦਾ ਹੈ। ਜਦ ਆਪਣੇ ਆਪ ਤੋਂ ਵਿਛੋੜਦਾ ਹੈ ਤਾਂ ਮਨੁਖ ਮਾਇਆ ਦੇ ਅਸਰ ਹੇਠਾਂ ਆ ਕੇ ਇਕ ਹਰੀ ਦੀ ਉਪਾਸ਼ਨਾ ਛਡ ਕੇ ਦੇਵੀ ਦੇਵਤਿਆਂ ਦੀ ਪੂਜਾ ਵਿਚ ਲਗ ਪੈਂਦਾ ਹੈ। ਫਿਰ ਜਦ ਹਰੀ ਮਿਹਰ ਵਿਚ ਆ ਕੇ ਮਨੁਖ ਨੂੰ ਬਚਾਣ ਦੀ ਕਰਦਾ ਹੈ, ਤਾਂ ਉਸ ਨੂੰ ਗੁਰੂ ਦੇ ਰਾਹੀਂ ਇਕ ਹਰੀ ਦੀ ਉਪਾਸ਼ਨਾ ਸਿਖਾ ਕੇ ਹੁਕਮੀ ਬੰਦਾ ਬਣਨ ਦੀ ਰੁਚੀ ਦਿੰਦਾ ਹੈ।

ਫੇਨੁ[1] ਬੁਦਬੁਦਾ[2] ਤੈਸਾ ਇਹੁ ਸੰਸਾਰਾ ॥ ਜਿਸ ਤੇ ਹੋਆ ਤਿਸਹਿ ਸਮਾਣਾ ਚੂਕਿ ਗਇਆ ਪਾਸਾਰਾ ॥ ੪ ॥ ੧ ॥ ਮਲਾਰ ਮਹਲਾ ੩ *॥ ਜਿਨੀ ਹੁਕਮੁ ਪਛਾਣਿਆ ਸੇ ਮੇਲੇ ਹਉਮੈ ਸਬਦਿ ਜਲਾਇ ॥ ਸਚੀ ਭਗਤਿ ਕਰਹਿ ਦਿਨੁ ਰਾਤੀ ਸਚਿ ਰਹੇ ਲਿਵ ਲਾਇ ॥ ਸਦਾ ਸਚੁ ਹਰਿ ਵੇਖਦੇ ਗੁਰ ਕੈ ਸਬਦਿ ਸੁਭਾਇ[3] ॥ ੧ ॥ ਮਨ ਰੇ ਹੁਕਮੁ ਮੰਨਿ ਸੁਖੁ ਹੋਇ ॥ ਪ੍ਰਭ ਭਾਣਾ ਅਪਣਾ ਭਾਵਦਾ ਜਿਸੁ ਬਖਸੇ ਤਿਸੁ ਬਿਘਨੁ ਨ ਕੋਇ ॥ ੧ ॥ ਰਹਾਉ ॥ ਤ੍ਰੈਗੁਣ ਸਭਾ ਧਾਤੁ[4] ਹੈ ਨਾ ਹਰਿ ਭਗਤਿ ਨ ਭਾਇ ॥ ਗਤਿ ਮੁਕਤਿ ਕਦੇ ਨ ਹੋਵਈ ਹਉਮੈ ਕਰਮ ਕਮਾਹਿ ॥ ਸਾਹਿਬ ਭਾਵੈ ਸੋ ਥੀਐ[5] [6]ਪਇਐ ਕਿਰਤਿ ਫਿਰਾਹਿ ॥ ੨ ॥ [7]ਸਤਿਗੁਰ ਭੇਟਿਐ ਮਨੁ ਮਰਿ ਰਹੈ ਹਰਿਨਾਮੁ ਵਸੈ ਮਨਿ ਆਇ ॥ ਤਿਸ ਕੀ ਕੀਮਤਿ ਨਾ ਪਵੈ ਕਹਣਾ ਕਿਛੂ ਨ ਜਾਇ ॥ [8]ਚਉਥੈ ਪਦਿ ਵਾਸਾ ਹੋਇਆ ਸਚ ਰਹ ਸਮਾਇ ॥ ੩ ॥ ਮੇਰਾ ਹਰਿਪ੍ਰਭੁ ਅਗਮੁ ਅਗੋਚਰੁ[9] ਹੈ ਕੀਮਤਿ ਕਹਣੁ ਨ ਜਾਇ ॥ ਗੁਰਪਰਸਾਦੀ[10] ਬੁਝੀਐ ਸਬਦੇ ਕਾਰ ਕਮਾਇ ॥ ਨਾਨਕ ਨਾਮੁ ਸਲਾਹਿ ਤੂ ਹਰਿ ਹਰਿ ਦਰਿ ਸੋਭਾ ਪਾਇ ॥ ੪ ॥ ੨ ॥ ਮਲਾਰ ਮਹਲਾ ੩ †॥ ਗੁਰਮੁਖਿ[11] ਕੋਈ ਵਿਰਲਾ ਬੂਝੈ ਜਿਸ ਨੋ ਨਦਰਿ[12] ਕਰੇਇ ॥ ਗੁਰ ਬਿਨੁ ਦਾਤਾ ਕੋਈ ਨਾਹੀ ਬਖਸੇ ਨਦਰਿ ਕਰੇਇ ॥ ਗੁਰ ਮਿਲਿਐ ਸਾਂਤਿ ਊਪਜੈ ਅਨਦਿਨੁ[13] ਨਾਮੁ ਲਏਇ ॥੧॥ ਮੇਰੇ ਮਨ ਹਰਿ ਅੰਮ੍ਰਿਤ ਨਾਮੁ ਧਿਆਇ॥ਸਤਿਗੁਰੁ ਪੁਰਖੁ[14] ਮਿਲੈ ਨਾਉ ਪਾਈਐ ਹਰਿਨਾਮੇ ਸਦਾ ਸਮਾਇ॥ ੧ ॥ ਰਹਾਉ॥ ਮਨਮੁਖ[15] ਸਦਾ ਵਿਛੁੜੇ ਫਿਰਹਿ ਕੋਇ ਨ ਕਿਸ ਹੀ ਨਾਲਿ ॥ ਹਉਮੈ ਵਡਾ ਰੋਗੁ ਹੈ [16]ਸਿਰਿ ਮਾਰੇ ਜਮਕਾਲਿ ॥ ਗੁਰਮਤਿ ਸਤਸੰਗਤਿ ਨ ਵਿਛੁੜਹਿ ਅਨਦਿਨੁ ਨਾਮੁ ਸਮ੍ਹਾਲਿ[17] ॥੨॥ ਸਭਨਾ ਕਰਤਾ ਏਕੁ ਤੂ ਨਿਤ ਕਰਿ ਦੇਖਹਿ ਵੀਚਾਰੁ ॥ ਇਕਿ ਗੁਰਮੁਖਿ[11] ਆਪਿ ਮਿਲਾਇਆ ਬਖਸੇ ਭਗਤਿ ਭੰਡਾਰ ॥ ਤੂ ਆਪੇ ਸਭੁ ਕਿਛੁ ਜਾਣਦਾ ਕਿਸੁ ਆਗੈ ਕਰੀ ਪੂਕਾਰ ॥ ੩ ॥ ਹਰਿ ਹਰਿ ਨਾਮੁ ਅੰਮ੍ਰਿਤੁ ਹੈ ਨਦਰੀ ਪਾਇਆ ਜਾਇ ॥ ਅਨਦਿਨੁ ਹਰਿ ਹਰਿ ਉਚਰੈ [18]ਗੁਰ ਕੈ ਸਹਜਿ ਸੁਭਾਇ॥ ਨਾਨਕ ਨਾਮੁ ਨਿਧਾਨੁ[19] ਹੈ ਨਾਮੇ ਹੀ ਚਿਤੁ ਲਾਇ ॥ ੪ ॥ ੩ ॥ ਮਲਾਰ ਮਹਲਾ ੩ ‡॥ ਗੁਰੁ ਸਾਲਾਹੀ ਸਦਾ ਸੁਖਦਾਤਾ ਪ੍ਰਭੁ ਨਾਰਾਇਣੁ ਸੋਈ॥ ਗੁਰ ਪਰਸਾਦਿ [20]ਪਰਮ ਪਦੁ ਪਾਇਆ ਵਡੀ ਵਡਿਆਈ ਹੋਈ ॥ ਅਨਦਿਨੁ ਗੁਣ ਗਾਵੈ ਨਿਤ ਸਾਚੇ ਸਚਿ ਸਮਾਵੈ ਸੋਈ ॥ ੧ ॥ ਮਨ ਰੇ ਗੁਰਮੁਖਿ[11] ਰਿਦੈ ਵੀਚਾਰਿ ॥ ਤਜਿ ਕੂੜੁ ਕੁਟੰਬੁ ਹਉਮੈ ਬਿਖੁ ਤ੍ਰਿਸਨਾ [21]ਚਲਣੁ ਰਿਦੈ ਸਮ੍ਹਾਲਿ ॥ ੧ ॥ ਰਹਾਉ ॥ ਸਤਿਗੁਰੁ

੧ ਝੱਗ ।

੨ ਬੁਲਬੁਲਾ, ਬੁੜਬੁੜੀ ।

੩ ਸੁਭਾਵਕ ਹੀ ।

੪ ਦੌੜ-ਭਜ, ਭਟਕਣਾ । ਤ੍ਰੈਗੁਣਾਂ (ਅਰਥਾਤ ਮਾਇਆ) ਵਾਲੀ ਹਾਲਤ ਵਿਚ ਰਹਿਣਾ ਭਟਕਣਾ ਹੀ ਭਟਕਣਾ ਹੈ; ਇਸ ਵਿਚ ਨਾ ਹਰੀ ਦੀ ਭਗਤੀ ਹੁੰਦੀ ਹੈ. ਨਾ ਉਸ ਦਾ ਪ੍ਰੇਮ ।

੫ [ਲਹਿੰਦੀ] ਹੁੰਦਾ ਹੈ ।

੬ ਪਈ ਕਿਰਤ ਅਨੁਸਾਰ ਫਿਰਦੇ ਹਨ । ਵੇਖੋ ਪੰ. ੭੪੫, ਨੋਟ ੯ ।

੭ ਸਤਿਗੁਰੂ ਦੇ ਮਿਲਣ ਨਾਲ ਮਨ ਆਪਤ ਤੋਂ ਮਰ ਜਾਂਦਾ ਹੈ, ਭਾਵ ਹਉਮੈ ਦੂਰ ਹੋ ਜਾਂਦੀ ਹੈ।

੮ ਤੁਰੀਆਵਸਥਾ, ਜੋ ਤਿੰਨਾਂ ਗੁਣਾਂ ਤੋਂ ਉਪਰ ਪੂਰਨ ਅਡੋਲਤਾ ਵਾਲੀ ਹੁੰਦੀ ਹੈ । ਇਸ ਨੂੰ ਸਹਿਜ ਅਵਸਥਾ ਭੀ ਆਖਦੇ ਹਨ ।

੯ ਮਨ ਇੰਦ੍ਰਿਆਂ ਤੋਂ ਪਰੇ ।

੧੦ ਕਿਰਪਾ ਦੁਆਰਾ ।

੧੧ ਗੁਰੂ ਦੇ ਰਾਹੀਂ ।

੧੨ ਮਿਹਰ ਦੀ ਨਜ਼ਰ ।

੧੩ ਹਰ ਰਜ਼, ਨਿੱਤ ।

੧੪ ਸਮ੍ਰਥ ਹਸਤੀ ।

੧੫ ਆਪ-ਹੁਦਰੇ ਜੋ ਗੁਰੂ ਦੀ ਮੰਨ ਕੇ ਨਹੀਂ ਟੁਰਦੇ ।

੧੬ ਜਮ-ਕਾਲ ਨੇ ਸਿਰ ਪਰਨੇ ਮਾਰੇ ਹਨ ।

੧੭ ਸਿਮਰਦੇ ਹੋਏ ।

੧੮ ਗੁਰੂ ਵਾਲੇ ਸ਼ਾਂਤ ਸੁਭਾ ਅਨੁਸਾਰ ।

੧੯ ਸੁਖਾਂ ਦਾ ਘਰ ।

੨੦ ਉਚੇ ਤੋਂ ਉਚਾ ਦਰਜਾ, ਮੁਕਤੀ ।

੨੧ ਇਹ ਗਲ ਯਾਦ ਰਖ ਕਿ ਚਲਣਾ ਹੈ ।

---

* ਹੁਕਮੀ ਬੰਦੇ ਹਉਮੈ ਨੂੰ ਛਡ ਕੇ ਸਚ ਵਿਚ ਲਗਨ ਲਾ ਰਖਦੇ ਹਨ । ਓਹ ਗੁਰੂ ਦੀ ਸਿਖਿਆ ਉਤੇ ਚਲ ਕੇ ਤਿੰਨਾਂ ਗੁਣਾਂ ਵਾਲੀ ਮਾਇਕ ਹਾਲਤ ਤੋਂ ਉਚੇ ਹੋ ਕੇ ਪੂਰਨ ਅਡੋਲਤਾ ਵਿਚ ਰਹਿੰਦੇ ਹੋਏ ਹਰੀ ਨਾਲ ਮਿਲੇ ਰਹਿੰਦੇ ਹਨ ।

† ਹਰੀ ਦੀ ਮਿਹਰ ਹੋਵੇ ਤਾਂ ਗੁਰੂ ਮਿਲਦਾ ਹੈ, ਜਿਸ ਦੀ ਰਾਹੀਂ ਹਰੀ ਨਾਲ ਮੇਲਣ ਵਾਲਾ ਨਾਮ ਮਿਲਦਾ ਹੈ । ਗੁਰੂ ਨੂੰ ਨਾ ਮੰਨਣ ਵਾਲੇ ਹਉਮੈ ਵਿਚ ਪਏ ਹੋਏ ਹਰੀ ਤੋਂ ਸਦਾ ਵਿਛੜੇ ਰਹਿੰਦੇ ਹਨ ।

‡ ਸਤਿਗੁਰੂ ਨਾਮ ਦਾ ਦਾਤਾ ਹੈ । ਉਸ ਦੀ ਬਾਣੀ ਐਸੀ ਗੁਣਕਾਰੀ ਹੈ ਕਿ ਹਰੀ ਜਿਹੀ ਅਲਖ ਹਸਤੀ ਨੂੰ ਭੀ ਅਨੁਭਵ ਕਰਾ ਦਿੰਦੀ ਹੈ । ਉਹ ਕਿਵੇਂ ? ਮਨ ਨੂੰ ਮਨ ਨਾਲ ਮਿਲਾ ਕੇ, ਭਾਵ ਸਾਡੇ ਮਨ ਨੂੰ ਹਉਮੈ ਤੋਂ ਸਾਫ਼ ਕਰ ਕੇ ਸਾਡੀ ਆਤਮ-ਜੋਤਿ ਨੂੰ ਪਰਮਾਤਮ-ਜੋਤਿ ਨਾਲ ਇਕ-ਮਿਕ ਕਰ ਕੇ ।

ਦਾਤਾ ਰਾਮਨਾਮ ਕਾ ਹੋਰੁ ਦਾਤਾ ਕੋਈ ਨਾਹੀ॥ ਜੀਅਦਾਨੁ ਦੇਇ ਤ੍ਰਿਪਤਾਸੇ[੧] ਸਚੈ ਨਾਮਿ ਸਮਾਹੀ ॥ ਅਨਦਿਨੁ[੨] ਹਰਿ ਰਵਿਆ ਰਿਦ ਅੰਤਰਿ [੩]ਸਹਜਿ ਸਮਾਧਿ ਲਗਾਹੀ॥ ੨ ॥ ਸਤਿਗੁਰ ਸਬਦੀ ਇਹੁ ਮਨੁ ਭੇਦਿਆ[੪] ਹਿਰਦੈ ਸਾਚੀ ਬਾਣੀ॥ ਮੇਰਾ ਪ੍ਰਭੁ ਅਲਖੁ[੫] ਨ ਜਾਈ ਲਖਿਆ ਗੁਰਮੁਖਿ ਅਕਥ ਕਹਾਣੀ॥ ਆਪੇ ਦਇਆ ਕਰੇ ਸੁਖਦਾਤਾ ਜਪੀਐ ਸਾਰਿੰਗਪਾਣੀ[੬] ॥ ੩ ॥ ਆਵਣ ਜਾਣਾ ਬਹੁੜਿ[੭] ਨ ਹੋਵੈ ਗੁਰਮੁਖਿ[੮] ਸਹਜਿ[੯] ਧਿਆਇਆ॥ ਮਨ ਹੀ ਤੇ ਮਨੁ ਮਿਲਿਆ ਸੁਆਮੀ ਮਨ ਹੀ ਮੰਨੁ ਸਮਾਇਆ॥ ਸਾਚੇ ਹੀ [੧੦]ਸਚੁ ਸਾਚਿ ਪਤੀਜੈ ਵਿਚਹੁ ਆਪੁ ਗਵਾਇਆ॥ ੪ ॥ ਏਕੋ ਏਕੁ ਵਸੈ ਮਨਿ ਸੁਆਮੀ ਦੂਜਾ ਅਵਰੁ ਨ ਕੋਈ॥ ਏਕੋ ਨਾਮੁ ਅੰਮ੍ਰਿਤੁ ਹੈ ਮੀਠਾ ਜਗਿ ਨਿਰਮਲ ਸਚੁ ਸੋਈ ॥ ਨਾਨਕ ਨਾਮੁ ਪ੍ਰਭੂ ਤੇ ਪਾਈਐ [੧੧]ਜਿਨ ਕਉ ਧੁਰਿ ਲਿਖਿਆ ਹੋਈ ॥੫॥੪॥ ਮਲਾਰ ਮਹਲਾ ੩ * ॥ ਗਣ[੧੨] ਗੰਧਰਬ[੧੩] ਨਾਮੇ[੧੪] ਸਭਿ ਉਧਰੇ ਗੁਰ ਕਾ ਸਬਦੁ ਵੀਚਾਰਿ ॥ ਹਉਮੈ ਮਾਰਿ ਸਦ ਮੰਨਿ ਵਸਾਇਆ ਹਰਿ ਰਾਖਿਆ [੧੫]ਉਰਿ ਧਾਰਿ॥ ਜਿਸਹਿ ਬੁਝਾਏ ਸੋਈ ਬੂਝੈ ਜਿਸ ਨੋ ਆਪੇ ਲਏ ਮਿਲਾਇ॥ ਅਨਦਿਨੁ[੨] ਬਾਣੀ ਸਬਦੇ ਗਾਂਵੈ ਸਾਚਿ ਰਹੈ ਲਿਵ ਲਾਇ॥ ੧ ॥ ਮਨ ਮੇਰੇ ਖਿਨੁ ਖਿਨੁ ਨਾਮੁ ਸਮਾਲਿ[੧੬]॥ ਗੁਰ ਕੀ ਦਾਤਿ ਸਬਦ ਸੁਖੁ ਅੰਤਰਿ ਸਦਾ ਨਿਬਹੈ ਤੇਰੈ ਨਾਲਿ ॥੧॥ ਰਹਾਉ ॥ [੧੭]ਮਨਮੁਖ ਪਾਖੰਡੁ ਕਦੇ ਨ ਚੂਕੈ ਦੂਜੈ ਭਾਇ ਦੁਖੁ ਪਾਇ॥ ਨਾਮੁ ਵਿਸਾਰਿ [੧੮]ਬਿਖਿਆ ਮਨਿ ਰਾਤੇ ਬਿਰਥਾ ਜਨਮੁ ਗਵਾਇ ॥ ਇਹ ਵੇਲਾ ਫਿਰਿ ਹਥਿ ਨ ਆਵੈ ਅਨਦਿਨੁ ਸਦਾ ਪਛੁਤਾਏ ॥ ਮਰਿ ਮਰਿ ਜਨਮੈ ਕਦੇ ਨ ਬੂਝੈ ਵਿਸਟਾ ਮਾਹਿ ਸਮਾਏ ॥ ੨ ॥ ਗੁਰਮੁਖਿ[੧੯] ਨਾਮਿ ਰਤੇ ਸੇ ਉਧਰੇ ਗੁਰ ਕਾ ਸਬਦੁ ਵੀਚਾਰਿ॥ ਜੀਵਨ ਮੁਕਤਿ ਹਰਿਨਾਮੁ ਧਿਆਇਆ ਹਰਿ ਰਾਖਿਆ [੧੫]ਉਰਿ ਧਾਰਿ ॥ ਮਨੁ ਤਨੁ ਨਿਰਮਲੁ ਨਿਰਮਲ ਮਤਿ ਊਤਮ ਊਤਮਬਾਣੀ ਹੋਈ॥ ਏਕੋ ਪੁਰਖੁ ਏਕੁ ਪ੍ਰਭੁ ਜਾਤਾ ਦੂਜਾ ਅਵਰੁ ਨ ਕੋਈ ॥ ੩ ॥ ਆਪੇ ਕਰੇ ਕਰਾਏ ਪ੍ਰਭੁ ਆਪੇ ਆਪੇ ਨਦਰਿ ਕਰੇਇ ॥ ਮਨੁ ਤਨੁ ਰਾਤਾ ਗੁਰ ਕੀ ਬਾਣੀ [੨੦]ਸੇਵਾ ਸੁਰਤਿ ਸਮੇਇ ॥ ਅੰਤਰਿ ਵਸਿਆ ਅਲਖ ਅਭੇਵਾ[੨੧] ਗੁਰਮੁਖਿ ਹੋਇ ਲਖਾਇ ॥ ਨਾਨਕ ਜਿਸੁ ਭਾਵੈ ਤਿਸੁ ਆਪੇ ਦੇਵੈ ਭਾਵੈ ਤਿਵੈ ਚਲਾਇ ॥੪॥੫॥ ਮਲਾਰ ਮਹਲਾ ੩ ਦੁਤੁਕੇ †॥ ਸਤਿਗੁਰ ਤੇ ਪਾਵੈ ਘਰੁ ਦਰੁ ਮਹਲੁ ਸੁ ਥਾਨੁ ॥ ਗੁਰ ਸਬਦੀ ਚੂਕੈ[੨੨] ਅਭਿਮਾਨੁ ॥ ੧ ॥ ਜਿਨ ਕਉ ਲਿਲਾਟਿ[੨੩] ਲਿਖਿਆ ਧੁਰਿ ਨਾਮੁ॥ ਅਨਦਿਨੁ ਨਾਮੁ ਸਦਾ ਸਦਾ ਧਿਆਵਹਿ ਸਾਚੀ ਦਰਗਹ ਪਾਵਹਿ ਮਾਨੁ ॥ ੧ ॥ ਰਹਾਉ ॥ ਮਨ ਕੀ ਬਿਧਿ[੨੪] ਸਤਿਗੁਰ ਤੇ ਜਾਣੈ

੧ ਰਜਦੇ ਹਨ ।

੨ ਹਰ ਰੋਜ਼, ਸਦਾ ।

੩ ਵੇਖੋ ਪੰ. ੧੧੯੯, ਨੋਟ ੨੧ ।

੪ ਵਿੰਨ੍ਹਿਆ, ਸਮਝ ਵਾਲਾ ਬਣਾਇਆ ।

੫ ਸਮਝ ਵਿਚ ਨਾ ਆਉਣ ਵਾਲਾ । ਹਰੀ ਅਲਖ ਹੈ, ਪਰ ਗੁਰੂ ਦੇ ਰਾਹੀਂ ਉਹ ਅਕਥ ਭੀ ਕਹਿਆ ਜਾ ਸਕਦਾ ਹੈ ।

੬ [ਜਿਸ ਦੇ ਹਥ ਵਿਚ ਧਰਤੀ ਹੈ] ਹਰੀ ।

੭ ਮੁੜ ਕੇ, ਫੇਰ ।

੮ ਗੁਰੂ ਦੇ ਰਾਹੀਂ ।

੯ ਸੁਤੇ-ਸਿਧ ਹੀ, ਨਿਰਯਤਨ ਹੀ ।

੧੦ ਸਚੇ ਸਚ, ਸਚੀਂ ਮੁਚੀਂ । ਜਿਸ ਨੇ ਅੰਦਰੋਂ ਹਉਮੈ ਦੂਰ ਕੀਤੀ ਹੈ, ਉਹ ਸਚੀਂ ਮੁਚੀਂ ਸਚ (=ਸਚੇ ਹਰੀ) ਨਾਲ ਪਤੀਜ ਜਾਂਦਾ ਹੈ ।

੧੧ ਜਿਨ੍ਹਾਂ ਨੂੰ ਹਰੀ ਦੇ ਖ਼ਾਸ ਹਜ਼ੂਰੋਂ (ਨਾਮ ਮਿਲਣਾ) ਲਿਖਿਆ ਹੁੰਦਾ ਹੈ ।

੧੨ ਦੇਵਤਿਆਂ ਦੇ ਸੇਵਕ ।

੧੩ ਸੁਰਗ ਦੇ ਗਵੱਯੇ ।

੧੪ ਨਾਮ ਦੇ ਰਾਹੀਂ, ਸਿਮਰਨ ਦੁਆਰਾ ।

੧੫ ਦਿਲ ਵਿਚ ਟਿਕਾ ਕੇ ।

੧੬ ਯਾਦ ਕਰ ।

੧੭ ਆਪ-ਹੁਦਰੇ ਦਾ ਪਖੰਡ ਕਦੇ ਦੂਰ ਨਹੀਂ ਹੁੰਦਾ; ਉਹ ਹਰੀ ਨੂੰ ਵਿਸਾਰ ਕੇ ਹੋਰਨਾਂ ਦੇ ਪਿਆਰ ਵਿਚ ਦੁਖ ਪਾਂਦਾ ਰਹਿੰਦਾ ਹੈ ।

੧੮ ਮਨ ਕਰਕੇ ਜ਼ਹਿਰ-ਰੂਪ ਮਾਇਆ ਵਿਚ ਲੱਗੇ ਰਹਿੰਦੇ ਹਨ ।

੧੯ (ਮਨਮੁਖ ਦੇ ਉਲਟ) ਓਹ ਮਨੁਖ ਜੋ ਗੁਰੂ ਦੀ ਮੰਨ ਕੇ ਚਲਦੇ ਹਨ ।

੨੦ ਸੁਹਤੀ ਓਸ ਦੀ ਸੇਵਾ ਵਿਚ ਲਗੀ ਰਹਿੰਦੀ ਹੈ ।

੨੧ ਜਿਸ ਹਰੀ ਦਾ ਭੇਦ ਨਹੀਂ ਪਾਇਆ ਜਾਂਦਾ ।

੨੨ ਦੂਰ ਹੁੰਦਾ ਹੈ ।

੨੩ ਮਥੇ ਤੇ, ਭਾਗਾਂ ਵਿਚ ।

੨੪ ਤਰੀਕਾ । ਮਨ ਨੂੰ ਵਸ ਵਿਚ ਰਖਣ ਦਾ ਢੰਗ।

---

* ਗੁਰੂ ਦੇ ਸ਼ਬਦ ਰਾਹੀਂ ਹਰੀ ਦਾ ਨਾਮ ਪ੍ਰਾਪਤ ਹੁੰਦਾ ਹੈ, ਜਿਸ ਦੁਆਰਾ ਸਾਡਾ ਮਨ ਤੇ ਬਾਣੀ ਸ਼ੁਧ ਹੋ ਕੇ ਹਰੀ ਨਾਲ ਇਕ-ਮਿਕ ਹੋ ਜਾਈਦਾ ਹੈ ।

† ਗੁਰੂ ਤੋਂ ਹੀ ਹਰੀ ਦੀ ਹਜ਼ੂਰੀ ਪ੍ਰਾਪਤ ਹੁੰਦੀ ਹੈ । ਉਹ ਕਿਵੇਂ ? ਗੁਰੂ ਦਾ ਸ਼ਬਦ ਵਿਚਾਰਨ ਤੋਂ ਮਨ ਦੇ ਵਸ ਕਰਨ ਦੀ ਜਾਚ ਆਉਂਦੀ ਹੈ, ਫਿਰ ਮਨ ਸੰਸਾਰਕ ਖਿੱਚਾਂ ਤੋਂ ਨਿਰਲੇਪ (ਵੈਰਾਗੀ) ਹੋ ਕੇ ਹਰੀ ਵਲ ਖਿਚਿਆ ਜਾਂਦਾ ਹੈ । ਇਹ ਭੀ ਤਦੇ ਹੁੰਦਾ ਹੈ ਜੇ ਹਰੀ ਦੀ ਕਿਰਪਾ ਹੋਵੇ ।

ਅਨਦਿਨੁ[1] ਲਾਗੈ ਸਦ ਹਰਿ ਸਿਉ ਧਿਆਨੁ ॥ ਗੁਰ ਸਬਦਿ ਰਤੇ ਸਦਾ ਬੈਰਾਗੀ ਹਰਿ ਦਰਗਹ ਸਾਚੀ ਪਾਵਹਿ ਮਾਨੁ ॥ ੨ ॥ ਇਹੁ ਮਨੁ ਖੇਲੈ ਹੁਕਮ ਕਾ ਬਾਧਾ ਇਕ ਖਿਨ ਮਹਿ [2]ਦਹ ਦਿਸ ਫਿਰਿ ਆਵੈ॥ ਜਾਂ ਆਪੇ ਨਦਰਿ ਕਰੇ ਹਰਿ ਪ੍ਰਭੁ ਸਾਚਾ ਤਾਂ ਇਹੁ ਮਨੁ ਗੁਰਮੁਖਿ[3] ਤਤਕਾਲ[4] ਵਸਿ ਆਵੈ ॥ ੩ ॥ ਇਸੁ ਮਨ ਕੀ ਬਿਧਿ ਮਨ ਹੂ ਜਾਣੈ ਬੂਝੈ ਸਬਦਿ ਵੀਚਾਰਿ॥ ਨਾਨਕ ਨਾਮੁ ਧਿਆਇ ਸਦਾ ਤੂ [5]ਭਵ ਸਾਗਰੁ ਜਿਤੁ ਪਾਵਹਿ ਪਾਰਿ ॥ ੪ ॥ ੬ ॥ ਮਲਾਰ ਮਹਲਾ ੩ *॥ ਜੀਉ ਪਿੰਡੁ[6] ਪ੍ਰਾਣ ਸਭਿ ਤਿਸ ਕੇ [7]ਘਟਿ ਘਟਿ ਰਹਿਆ ਸਮਾਈ ॥ ਏਕਸੁ ਬਿਨੁ ਮੈ ਅਵਰੁ ਨ ਜਾਣਾ ਸਤਿਗੁਰਿ ਦੀਆ ਬੁਝਾਈ ॥੧॥ ਮਨ ਮੇਰੇ ਨਾਮਿ ਰਹਉ ਲਿਵ ਲਾਈ॥ ਅਦਿਸਟੁ[8] ਅਗੋਚਰੁ[9] ਅਪਰੰਪਰੁ[10] ਕਰਤਾ ਗੁਰ ਕੈ ਸਬਦਿ ਹਰਿ ਧਿਆਈ ॥ ੧ ॥ ਰਹਾਉ॥ ਮਨੁ ਤਨੁ ਭੀਜੈ ਏਕ ਲਿਵ ਲਾਗੈ ਸਹਜੇ[11] ਰਹੇ ਸਮਾਈ॥ ਗੁਰ ਪਰਸਾਦੀ[12] ਭ੍ਰਮੁ ਭਉ ਭਾਗੈ ਏਕ ਨਾਮਿ ਲਿਵ ਲਾਈ ॥ ੨ ॥ ਗੁਰ ਬਚਨੀ [13]ਸਚੁ ਕਾਰ ਕਮਾਵੈ [14]ਗਤਿ ਮਤਿ ਤਬ ਹੀ ਪਾਈ ॥ [15]ਕੋਟਿ ਮਧੇ ਕਿਸਹਿ ਬੁਝਾਏ ਤਿਨਿ ਰਾਮ ਨਾਮਿ ਲਿਵ ਲਾਈ ॥ ੩ ॥ ਜਹ ਜਹ ਦੇਖਾ ਤਹ ਏਕੋ ਸੋਈ [16]ਇਹ ਗੁਰਮਤਿ ਬੁਧਿ ਪਾਈ ॥ ਮਨੁ ਤਨੁ ਪ੍ਰਾਨ ਧਰੀਂ ਤਿਸੁ ਆਗੈ ਨਾਨਕ ਆਪੁ ਗਵਾਈ ॥ ੪ ॥ ੭ ॥ ਮਲਾਰ ਮਹਲਾ ੩ †॥ ਮੇਰਾ ਪ੍ਰਭੁ ਸਾਚਾ ਦੂਖ ਨਿਵਾਰਣੁ[17] ਸਬਦੇ ਪਾਇਆ ਜਾਈ ॥ [18]ਭਗਤੀ ਰਾਤੇ ਸਦ ਬੈਰਾਗੀ ਦਰਿ ਸਾਚੈ ਪਤਿ ਪਾਈ ॥੧॥ ਮਨ ਰੇ ਮਨ ਸਿਉ ਰਹਉ ਸਮਾਈ ॥ ਗੁਰਮੁਖਿ[19] ਰਾਮ ਨਾਮਿ ਮਨੁ ਭੀਜੈ ਹਰਿ ਸੇਤੀ ਲਿਵ ਲਾਈ ॥੧॥ ਰਹਾਉ॥ ਮਰਾ ਪ੍ਰਭੁ ਅਤਿ ਅਗਮ ਅਗੋਚਰੁ[9] ਗੁਰਮਤਿ ਦੇਇ ਬੁਝਾਈ॥ [20]ਸਚੁ ਸੰਜਮੁ ਕਰਣੀ ਹਰਿ ਕੀਰਤਿ ਹਰਿ ਸੇਤੀ ਲਿਵ ਲਾਈ ॥ ੨ ॥ ਆਪੇ ਸਬਦੁ ਸਚੁ ਸਾਖੀ ਆਪੇ ਜਿਨ ਜੋਤੀ ਜੋਤਿ ਮਿਲਾਈ ॥ ਦੇਹੀ ਕਾਚੀ ਪਉਣੁ[21] ਵਜਾਏ ਗੁਰਮੁਖਿ[19] ਅੰਮ੍ਰਿਤੁ[22] ਪਾਈ ॥ ੩ ॥ ਆਪੇ ਸਾਜੇ ਸਭ ਕਾਰੈ ਲਾਏ ਸੋ ਸਚੁ ਰਹਿਆ ਸਮਾਈ ॥ ਨਾਨਕ ਨਾਮ ਬਿਨਾ ਕੋਈ ਕਿਛੁ ਨਾਹੀ ਨਾਮੇ ਦੇਇ ਵਡਾਈ ॥ ੪ ॥ ੮ ॥ ਮਲਾਰ ਮਹਲਾ ੩ ‡॥ ਹਉਮੈ ਬਿਖੁ ਮਨੁ ਮੋਹਿਆ ਲਦਿਆ [23]ਅਜਗਰ ਭਾਰੀ॥ ਗਰੁੜੁ[24] ਸਬਦੁ ਮੁਖਿ ਪਾਇਆ ਹਉਮੈ ਬਿਖੁ ਹਰਿ ਮਾਰੀ॥ ੧ ॥ ਮਨ ਰੇ ਹਉਮੈ ਮੋਹੁ ਦੁਖੁ ਭਾਰੀ ॥ ਇਹੁ ਭਵਜਲੁ ਜਗਤੁ ਨ ਜਾਈ ਤਰਣਾ ਗੁਰਮੁਖਿ[3] ਤਰੁ ਹਰਿ ਤਾਰੀ[25] ॥ ੧ ॥ ਰਹਾਉ ॥ ਤ੍ਰੈਗੁਣ ਮਾਇਆ ਮੋਹੁ ਪਸਾਰਾ ਸਭ ਵਰਤੈ ਆਕਾਰੀ[26] ॥ [27]ਤੁਰੀਆ ਗੁਣੁ ਸਤ ਸੰਗਤਿ ਪਾਈਐ ਨਦਰੀ[28] ਪਾਰਿ ਉਤਾਰੀ ॥ ੨ ॥ ਚੰਦਨ ਗੰਧ ਸੁਗੰਧ ਹੈ ਬਹੁ

੧ ਹਰ ਰੋਜ਼, ਨਿਤ ।
੨ ਦਸੋਂ ਦਿਸ਼ਾ ਵਿਚ, ਹਰ ਪਾਸੇ ।
੩ ਗੁਰੂ ਦੇ ਰਾਹੀਂ ।
੪ ਤੁਰਤ ।
੫ ਸੰਸਾਰ ਸਾਗਰ ।
੬ ਸਰੀਰ ।
੭ ਜੋ ਹਰ ਇਕ ਵਿਚ ਵਸਦਾ ਹੈ ।
੮ ਜੋ ਦਿਸਦਾ ਨਹੀਂ ।
੯ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ ।
੧੦ ਪਰੇ ਤੋਂ ਪਰੇ ਹਰੀ ।
੧੧ ਉੱਚੀ ਤੋਂ ਉੱਚੀ ਅਡੋਲ ਅਵਸਥਾ ਵਿਚ ।
੧੨ ਕਿਰਪਾ ਨਾਲ ।
੧੩ ਸਚ ਹੀ ਉਸ ਦੀ ਕਰਨੀ ਹੋ ਜਾਂਦੀ ਹੈ ।
੧੪ ਮੁਕਤੀ ਵਾਲੀ ਸਮਝ ਤਦੇ ਹੀ ਮਿਲਦੀ ਹੈ ।
੧੫ ਕ੍ਰੋੜਾਂ ਵਿਚੋਂ ਕਿਸੇ ਨੂੰ ।
੧੬ ਇਹ ਬੁਧੀ ਗੁਰੂ ਦੇ ਉਪਦੇਸ਼ ਦੁਆਰਾ ਮਿਲਦੀ ਹੈ ।
੧੭ ਦੂਰ ਕਰਨ ਵਾਲਾ ।
੧੮ ਜੋ ਹਰੀ ਦੇ ਪਿਆਰ ਵਿਚ ਲੱਗੇ ਹਨ, ਓਹ ਸੰਸਾਰ ਦੀਆਂ ਖਿੱਚਾਂ ਵਲੋਂ ਉਪਰਾਮ ਰਹਿੰਦੇ ਹਨ ।
੧੯ ਗੁਰੂ ਦੁਆਰਾ ।
੨੦ ਫਿਰ ਤਾਂ ਰਹਿਣੀ (ਸੰਜਮ) ਸਚ ਵਾਲੀ ਹੋ ਜਾਂਦੀ ਹੈ, ਅਤੇ ਕਰਨੀ ਕੀ ਹੋਂਦੀ ਹੈ ? –ਹਰੀ ਦਾ ਜਸ ।
੨੧ ਸੁਆਸ ।
੨੨ ਅਮਰ ਕਰਨ ਵਾਲੀ ਵਸਤੂ,ਭਾਵ ਨਾਮ। ਸਰੀਰ ਕੱਚਾ ਭਾਂਡਾ ਹੈ, ਜੋ ਸਵਾਸਾਂ ਕਰਕੇ ਵਜਦਾ ਹੈ (ਬੋਲਦਾ ਹੈ), ਨਹੀਂ ਤਾਂ ਮੁਰਦੇ ਦਾ ਮੁਰਦਾ ਹੈ । ਇਸ ਨੂੰ ਅਮਰ ਕਰਨ ਵਾਲੀ ਚੀਜ਼ ਨਾਮ-ਅੰਮ੍ਰਿਤ ਹੈ ਜੋ ਗੁਰੂ ਦੁਆਰਾ ਮਿਲਦਾ ਹੈ।
੨੩ ਬਹੁਤ ਵੱਡੇ ਭਾਰ ਨਾਲ । ਦੇਖੋ ਪੰਨਾ ੧੦੨੫, ਨੋਟ ੩ ।
੨੪ ਸਪ ਦੀ ਵਿਹੁ ਉਤਾਰਨ ਵਾਲਾ ਮੰਤਰ ।
੨੫ ਨਦੀ, ਸੰਸਾਰ ਸਾਗਰ ।
੨੬ ਸਭ ਆਕਾਰਾਂ ਵਿਚ । ਸਾਰੀ ਸ੍ਰਿਸ਼ਟੀ ਵਿਚ ਤ੍ਰੈਗੁਣੀ ਮਾਇਆ ਦਾ ਮੋਹ ਪਸਰ ਰਿਹਾ ਹੈ। ਦੇਖੋ ਪੰ. ੧੧੧੯, ਫ਼ੁਟ ਨੋਟ ‡ ।
੨੭ ਸਹਜ ਅਵਸਥਾ ਜੋ ਤਿੰਨਾਂ ਗੁਣਾਂ ਵਾਲੀ ਅਵਸਥਾ ਤੋਂ ਉੱਚੀ ਹੁੰਦੀ ਹੈ ।
੨੮ ਹਰੀ ਦੀ ਮਿਹਰ ਦੀ ਨਜ਼ਰ ਨਾਲ ।

---

* ਗੁਰੂ ਦੇ ਸ਼ਬਦ ਰਾਹੀਂ ਭਰਮ ਤੇ ਭਉ ਦੂਰ ਹੋ ਕੇ ਮਤ ਨਿਰਮਲ ਹੋਂਦੀ ਹੈ ਤੇ ਹਰ ਥਾਂ ਹਰੀ ਦਾ ਵਾਸਾ ਦੇਖਣ ਦੀ ਸਮਝ ਆਉਂਦੀ ਹੈ। ਅਤੇ ਹਉਮੈ ਦੂਰ ਹੋ ਕੇ ਆਪਣਾ ਆਪ ਹਰੀ ਦੇ ਹਵਾਲੇ ਕਰਨ ਦਾ ਹੌਸਲਾ ਪੈਂਦਾ ਹੈ । ਫਿਰ ਮਨੁਖ ਦੀ ਕਾਰ ਸਚ ਵਾਲੀ ਹੋ ਜਾਂਦੀ ਹੈ, ਅਤੇ ਮਨ ਅਦਿਖ ਤੇ ਅਪਹੁੰਚ ਹਰੀ ਦੀ ਹਸਤੀ ਵਿਚ ਲੀਨ ਰਹਿੰਦਾ ਹ ।

† ਹਰੀ ਮਿਹਰ ਕਰਦਾ ਹੈ ਤਾਂ ਗੁਰੂ ਮਿਲਾ ਕੇ ਸਾਨੂੰ ਆਪਣੀ ਸਮਝ ਦਿੰਦਾ ਹੈ, ਜਿਸ ਦੁਆਰਾ ਸਾਡੀ ਰਹਿਣੀ ਸਚ ਵਾਲੀ ਅਤੇ ਕਰਨੀ ਜਸ ਵਾਲੀ ਹੋ ਜਾਂਦੀ ਹੈ ।

‡ ਸੰਸਾਰ ਵਿਚ ਮਾਇਆ ਦਾ ਮੋਹ ਪ੍ਰਬਲ ਹੈ; ਇਸ ਤੋਂ ਛੁਟਕਾਰਾ ਗੁਰ-ਸ਼ਬਦ ਦੀ ਕਮਾਈ ਰਾਹੀਂ ਮਿਲਦਾ ਹੈ ।

ਬਾਸਨਾ ਬਹਕਾਰਿ[1] ॥ ਹਰਿਜਨ ਕਰਣੀ ਊਤਮ ਹੈ ਹਰਿਕੀਰਤਿ ਜਗਿ ਬਿਸਥਾਰਿ ॥੩॥ ਕ੍ਰਿਪਾ ਕ੍ਰਿਪਾ ਕਰਿ ਠਾਕੁਰ ਮੇਰੇ ਹਰਿ ਹਰਿ ਹਰਿ [2]ਉਰਧਾਰਿ॥ ਨਾਨਕ ਸਤਿਗੁਰੁ ਪੂਰਾ ਪਾਇਆ ਮਨਿ ਜਪਿਆ ਨਾਮੁ ਮੁਰਾਰਿ[3] ॥ ੪ ॥ ੯ ॥

ਮਲਾਰ ਮਹਲਾ ੩ ਘਰੁ ੨

੧ ਓ ਸਤਿਗੁਰ ਪ੍ਰਸਾਦਿ॥ *॥ ਇਹੁ ਮਨੁ ਗਿਰਹੀ[4] ਕਿ ਇਹੁ ਮਨੁ ਉਦਾਸੀ॥ ਕਿ ਇਹੁ ਮਨੁ ਅਵਰਨੁ[5] ਸਦਾ ਅਵਿਨਾਸੀ ॥੧ ਕਿ ਇਹੁ ਮਨੁ ਚੰਚਲੁ ਕਿ ਇਹੁ ਮਨੁ ਬਰਾਗੀ॥ ਇਸੁ ਮਨ ਕਉ ਮਮਤਾ[6] ਕਿਥਹੁ ਲਾਗੀ ॥੧॥ ਪੰਡਿਤ ਇਸੁ ਮਨ ਕਾ ਕਰਹੁ ਬੀਚਾਰੁ ॥ ਅਵਰੁ ਕਿ ਬਹੁਤਾ ਪੜਹਿ [7]ਉਠਾਵਹਿ ਭਾਰੁ ॥੧॥ ਰਹਾਉ॥ ਮਾਇਆ ਮਮਤਾ ਕਰਤੈ ਲਾਈ॥ ਏਹੁ ਹੁਕਮੁ ਕਰਿ ਸ੍ਰਿਸਟਿ ਉਪਾਈ॥ ਗੁਰਪਰਸਾਦੀ[8] ਬੂਝਹੁ ਭਾਈ ॥ ਸਦਾ ਰਹਹੁ ਹਰਿ ਕੀ ਸਰਣਾਈ ॥ ੨ ॥ ਸੋ ਪੰਡਿਤੁ ਜੋ ਤਿਹਾਂ ਗੁਣਾ ਕੀ [9]ਪੰਡ ਉਤਾਰੈ॥ ਅਨਦਿਨੁ[10] ਏਕੋ ਨਾਮੁ ਵਖਾਣੈ[11]॥ ਸਤਿਗੁਰ ਕੀ ਓਹੁ ਦੀਖਿਆ[12] ਲੇਇ ॥ ਸਤਿਗੁਰ ਆਗੈ ਸੀਸੁ ਧਰੇਇ ॥ ਸਦਾ ਅਲਗੁ ਰਹੈ ਨਿਰਬਾਣੁ[13] ॥ ਸੋ ਪੰਡਿਤੁ ਦਰਗਹ ਪਰਵਾਣੁ॥ ੩ ॥ ਸਭਨਾਂ ਮਹਿ ਏਕੋ ਏਕੁ ਵਖਾਣੈ ॥ ਜਾਂ ਏਕੋ ਵੇਖੈ ਤਾਂ ਏਕੋ ਜਾਣੈ ॥ ਜਾ ਕਉ ਬਖਸੇ ਮੇਲੇ ਸੋਇ॥ ਐਥੈ ਓਥੈ ਸਦਾ ਸੁਖੁ ਹੋਇ॥ ੪ ॥ ਕਹਤ ਨਾਨਕੁ ਕਵਨ ਬਿਧਿ ਕਰੇ ਕਿਆ ਕੋਇ ॥ ਸੋਈ ਮੁਕਤਿ ਜਾ ਕਉ ਕਿਰਪਾ ਹੋਇ ॥ ਅਨਦਿਨੁ ਹਰਿ ਗੁਣ ਗਾਵੈ ਸੋਇ॥ [14]ਸਾਸਤ੍ਰ ਬੇਦ ਕੀ ਫਿਰਿ ਕੂਕ ਨ ਹੋਇ ॥ ॥ ੧ ॥ ੧੦ ॥

ਮਲਾਰ ਮਹਲਾ ੩ † ॥ ਭ੍ਰਮਿ ਭ੍ਰਮਿ ਜੋਨਿ ਮਨਮੁਖ[15] ਭਰਮਾਈ ॥ ਜਮਕਾਲੁ ਮਾਰ ਨਿਤ ਪਤਿ ਗਵਾਈ॥ ਸਤਿਗੁਰ ਸੇਵਾ ਜਮ ਕੀ [16]ਕਾਣਿ ਚੁਕਾਈ ॥ ਹਰਿਪ੍ਰਭੁ ਮਿਲਿਆ ਮਹਲੁਘਰੁ ਪਾਈ ॥ ੧ ॥ ਪ੍ਰਾਣੀ ਗੁਰਮੁਖਿ[17] ਨਾਮੁ ਧਿਆਇ ॥ [18]ਜਨਮੁ ਪਦਾਰਥੁ ਦੁਬਿਧਾ ਖੋਇਆ ਕਉਡੀ ਬਦਲੈ ਜਾਇ ॥ ੧ ॥ ਰਹਾਉ॥ ਕਰਿ ਕਿਰਪਾ ਗੁਰਮੁਖਿ[17] ਲਗੈ ਪਿਆਰੁ॥ ਅੰਤਰਿ ਭਗਤਿ ਹਰਿ ਹਰਿ [2]ਉਰਿਧਾਰੁ॥ ਭਵਜਲੁ ਸਬਦਿ ਲੰਘਾਵਣਹਾਰੁ॥ ਦਰਿ ਸਾਚੈ ਦਿਸੈ ਸਚਿਆਰੁ॥ ੨ ਬਹੁ ਕਰਮ ਕਰੇ ਸਤਿਗੁ ਨਹੀ ਪਾਇਆ॥ ਬਿਨੁ ਗੁਰ ਭਰਮਿ ਭੂਲੇ ਬਹੁ ਮਾਇਆ ॥ ਹਉਮੈ ਮਮਤਾ ਬਹੁ ਮੋਹੁ ਵਧਾਇਆ ॥ [20]ਦੂਜੈ ਭਾਇ ਮਨਮੁਖਿ ਦੁਖੁ ਪਾਇਆ ॥ ੩ ॥ ਆਪੇ ਕਰਤਾ ਅਗਮ ਅਥਾਹਾ ॥ ਗੁਰਸਬਦੀ ਜਪੀਐ ਸਚੁ ਲਾਹਾ ॥ ਹਾਜਰੁ ਹਜੂਰਿ ਹਰਿ ਵੇਪਰਵਾਹਾ॥ ਨਾਨਕ ਗੁਰਮੁਖਿ[17] ਨਾਮਿ ਸਮਾਹਾ ॥੪॥ ੨ ॥ ੧੧ ॥

੧ ਮਹਿਕਦੀ ਹੈ, ਖਿਲਰਦੀ ਹੈ ।

੨ ਦਿਲ ਵਿਚ ਟਿਕਾ ਦੇਹ ।

੩ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਹਰੀ ਦਾ ।

੪ ਗ੍ਰਿਹਸਤੀ ।

੫ ਵਰਨ ਆਸ਼ਰਮ ਰਹਿਤ ਬੇਜ਼ਾਤ ਹੈ ।

੬ ਮੈਂ-ਮੇਰੀ ਦਾ ਭਾਵ ।

੭ ਭਾਰ ਚੁਕਦਾ ਹੈਂ (ਪੁਸਤਕਾਂ ਦਾ) । ਇਹ ਪੰਡਿਤ ਜਿਸ ਨੂੰ ਬਹਿਸ ਵਿਚ ਹਰਾ ਦਿੰਦਾ ਸੀ, ਉਸ ਦੀਆਂ ਪੁਸਤਕਾਂ ਜਿੱਤ ਵਿਚ ਲੈ ਕੇ ਊਠਾਂ ਜਾਂ ਘੋੜਿਆਂ ਉੱਤੇ ਲੱਦੀ ਫਿਰਦਾ ਸੀ ।

੮ ਕਿਰਪਾ ਨਾਲ ।

੯ 'ਪੰਡਿਤ' ਲਫ਼ਜ਼ ਦੀ ਬਨਾਵਟ ਤੋਂ ਹੀ ਪੰਡਿਤ ਦੀ ਰਹਿਣੀ ਬਾਬਤ ਸਿਖਿਆ ਦਿੰਦੇ ਹਨ, ਜਿਵੇਂ ਮੁਲਾਂ ਲਫ਼ਜ਼ ਨੂੰ ਕਬੀਰ ਜੀ ਵਰਤਦੇ ਹਨ : 'ਸੋ ਮੁਲਾਂ ਜੋ ਮਨ ਸਿਉ ਲਰੈ' (ਭੈਰਉ) । ਹੋਰ ਦੇਖੋ ਪੰ. ੧੦੮੪, ਨੋਟ ੬ ; ਅਤੇ ਪੰਨਾ ੨੪, ਨੋਟ ੯ ਤੇ ੧੦ ।

੧੦ ਹਰ ਰੋਜ਼ ।

੧੧ ਬਿਆਨ ਕਰਦਾ ਹੈ, ਜਪਦਾ ਹੈ ।

੧੨ ਸਿਖਿਆ ।

੧੩ ਨਿਰਲੇਪ ।

੧੪ ਸ਼ਾਸਤ੍ਰਾਂ ਵੇਦਾਂ ਦੀ ਪਾਬੰਦੀ ਤੋਂ ਪਰੇ ਹੋ ਜਾਂਦੇ ਹਨ ।

੧੫ ਆਪ-ਹੁਦਰਾ ।

੧੬ ਮੁਥਾਜੀ ਦੂਰ ਹੁੰਦੀ ਹੈ ।

੧੭ ਗੁਰੂ ਦੁਆਰਾ ।

੧੮ ਮਨੁਖਾ ਜਨਮ ਜਿਹੀ ਅਮੋਲਕ ਚੀਜ਼ ਦੁਚਿਤੀ ਕਰਕੇ ਗੁਆ ਲਈ ।

੧੯ ਬਹੁਤੇ ਕਰਮਾਂ ਦੀ ਸਰਨ ਲੈਂਦਾ ਹੈ, ਇਸ ਲਈ ਗੁਰੂ ਨੂੰ ਨਹੀਂ ਪਾਇਆ ।

੨੦ ਹਰੀ ਨੂੰ ਛੱਡ ਕੇ ਕਿਸੇ ਹੋਰ ਨੂੰ ਪਿਆਰ ਕਰਨ ਨਾਲ ।

---

* [ਇਹ ਸ਼ਬਦ ਇਕ ਪੰਡਿਤ ਬੇਣੀ ਨਾਮੇ ਪਰਥਾਇ ਹੈ, ਜੋ ਬੜਾ ਵਿਦਵਾਨ ਸੀ ਤੇ ਮੰਨੇ ਪਰਮੰਨੇ ਵਿਦਵਾਨਾਂ ਪਾਸ ਪਹੁੰਚ ਕੇ ਬਾਹਸਾਂ (ਸ਼ਾਸਤ੍ਰਾਰਥ) ਕਰਦਾ ਫਿਰਦਾ ਸੀ । ਇਸੇ ਸੰਬੰਧ ਵਿਚ ਉਹ ਇਕ ਵੇਰ ਗੁਰੂ ਅਮਰ ਦਾਸ ਜੀ ਪਾਸ ਸ੍ਰੀ ਗੋਇੰਦਵਾਲ ਭੀ ਆਇਆ ।] ਇਸ ਸ਼ਬਦ ਵਿਚ ਗੁਰੂ ਜੀ ਪੰਡਿਤ ਪਾਸੋਂ ਮਨ ਬਾਬਤ ਸਵਾਲ ਪੁਛਦੇ ਹਨ, ਜਿਸ ਦੇ ਲਹਾਉ ਚੜ੍ਹਾਉ ਅਨੁਸਾਰ ਤਿੰਨਾਂ ਗੁਣਾਂ ਦੇ ਅਸਰ ਨੂੰ ਪ੍ਰਬਲ ਮੰਨਿਆ ਹੋਇਆ ਸੀ । ਇਸੇ ਅਸਰ ਹੇਠਾਂ ਮਨ ਕਦੀ ਮਮਤਾ ਵਿਚ ਪੈ ਕੇ ਚੰਚਲ ਹੋ ਜਾਂਦਾ ਹੈ, ਕਦੀ ਨਿਰਲੇਪ ਹੋ ਕੇ ਉਚੀ ਸੁਰਤ ਵਿਚ ਕੰਮ ਕਰਦਾ ਹੈ । ਜਦ ਪੰਡਿਤ ਉੱਤਰ ਨਹੀਂ ਦੇ ਸਕਦਾ, ਤਾਂ ਉਸਨੂੰ ਆਪ ਸਮਝਾਂਦੇ ਹਨ ਕਿ ਮਨ ਦੇ ਆਪਣੇ ਵਸ ਕੁਝ ਨਹੀਂ । ਹਰੀ ਦੇ ਹੁਕਮ ਅਨੁਸਾਰ ਇਸ ਦੀ ਬਣਾਵਟ ਬਣਦੀ ਹੈ, ਇਸ ਲਈ ਤਿੰਨਾਂ ਗੁਣਾਂ ਦੇ ਝਮੇਲੇ ਵਿਚੋਂ ਨਿਕਲ ਕੇ ਹਰੀ ਦੇ ਹੁਕਮ ਅਗੇ ਸਿਰ ਨਿਵਾਣਾ ਚਾਹੀਦਾ ਹੈ । ਜਦ ਗੁਰੂ ਦੀ ਸਿਖਿਆ ਤੋਂ ਹੁਕਮ ਦੀ ਸਮਝ ਆ ਜਾਂਦੀ ਹੈ, ਤਾਂ ਮਨੁਖ ਅਡੋਲ ਨਿਰਬਾਣ ਹੋ ਕੇ ਹਰ ਇਕ ਵਿਚ ਹਰੀ ਦਾ ਵਾਸਾ ਵੇਖਦਾ ਹੈ ।

† ਗੁਰੂ ਦੀ ਨਾ ਮੰਨਣ ਨਾਲ ਮਨੁਖ ਜੂਨਾਂ ਵਿਚ ਭਟਕਦਾ ਰਹਿੰਦਾ ਹੈ । ਨਿਸਤਾਰਾ ਗੁਰੂ ਦੀ ਸੇਵਾ ਕਰ ਕੇ ਨਾਮ ਗ੍ਰਹਿਨ ਕਰਨ ਨਾਲ ਹੁੰਦਾ ਹੈ ।

ਮਲਾਰ ਮਹਲਾ ੩ *॥ [੧]ਜੀਵਤ ਮੁਕਤ ਗੁਰਮਤੀ ਲਾਗੇ ॥ ਹਰਿ ਕੀ ਭਗਤਿ ਅਨਦਿਨੁ[੨] ਸਦ ਜਾਗੇ ॥ ਸਤਿਗੁਰੁ ਸੇਵਹਿ ਆਪੁ[੩] ਗਵਾਇ ॥ ਹਉ ਤਿਨ ਜਨ ਕੇ ਸਦ ਲਾਗਉ ਪਾਇ[੪] ॥ ੧ ॥ ਹਉ ਜੀਵਾਂ ਸਦਾ ਹਰਿ ਕੇ ਗੁਣ ਗਾਈ ॥ ਗੁਰ ਕਾ ਸਬਦੁ ਮਹਾ ਰਸੁ ਮੀਠਾ ਹਰਿ ਕੈ ਨਾਮਿ ਮੁਕਤਿ ਗਤਿ ਪਾਈ ॥ ੧ ॥ ਰਹਾਉ ॥ ਮਾਇਆ ਮੋਹੁ [੫]ਅਗਿਆਨੁ ਗੁਬਾਰੁ ॥ ਮਨਮੁਖ[੬] ਮੋਹੇ [੭]ਮੁਗਧ ਗਵਾਰ ॥ ਅਨਦਿਨੁ ਧੰਧਾ ਕਰਤ ਵਿਹਾਇ ॥ ਮਰਿ ਮਰਿ ਜੰਮਹਿ ਮਿਲੈ ਸਜਾਇ॥ ੨ ॥ ਗੁਰਮੁਖਿ[੮] ਰਾਮਨਾਮਿ ਲਿਵ ਲਾਈ ॥ ਕੂੜੈ [੯]ਲਾਲਚਿ ਨਾ ਲਪਟਾਈ ॥ ਜੋ ਕਿਛੁ ਹੋਵੈ [੧੦]ਸਹਜਿ ਸੁਭਾਇ ॥ ਹਰਿ ਰਸੁ ਪੀਵੈ [੧੧]ਰਸਨ ਰਸਾਇ ॥ ੩ ॥ [੧੨]ਕੋਟਿ ਮਧੇ ਕਿਸਹਿ ਬੁਝਾਈ ॥ ਆਪੇ ਬਖਸੇ ਦੇ ਵਡਿਆਈ ॥ [੧੩]ਜੋ ਧੁਰਿ ਮਿਲਿਆ ਸੁ ਵਿਛੁੜਿ ਨ ਜਾਈ ॥ ਨਾਨਕ ਹਰਿ ਹਰਿ ਨਾਮਿ ਸਮਾਈ ॥ ੪ ॥ ੩ ॥ ੧੨ ॥ ਮਲਾਰ ਮਹਲਾ ੩ † ॥ ਰਸਨਾ[੧੪] ਨਾਮੁ ਸਭੁ ਕੋਈ ਕਹੈ ॥ ਸਤਿਗੁਰ ਸੇਵੇ ਤਾ ਨਾਮੁ ਲਹੈ ॥ ਬੰਧਨ ਤੋੜੇ ਮੁਕਤਿ ਘਰਿ ਰਹੈ ॥ ਗੁਰ ਸਬਦੀ ਅਸਥਿਰੁ ਘਰਿ ਬਹੈ ॥ ੧ ॥ ਮੇਰੇ ਮਨ ਕਾਹੇ ਰੋਸੁ ਕਰੀਜੈ ॥ ਲਾਹਾ ਕਲਜੁਗਿ ਰਾਮਨਾਮੁ ਹੈ ਗੁਰਮਤਿ ਅਨਦਿਨੁ[੨] ਹਿਰਦੈ ਰਵੀਜੈ[੧੫] ॥ ੧ ॥ ਰਹਾਉ ॥ ਬਾਬੀਹਾ ਖਿਨੁ ਖਿਨੁ ਬਿਲਲਾਇ[੧੬] ॥ ਬਿਨੁ ਪਿਰ ਦੇਖੇ ਨੀਂਦ ਨ ਪਾਇ ॥ ਇਹੁ ਵੇਛੋੜਾ ਸਹਿਆ ਨ ਜਾਇ ॥ ਸਤਿਗੁਰੁ ਮਿਲੈ ਤਾਂ ਮਿਲੈ ਸੁਭਾਇ[੧੭] ॥ ੨ ॥ ਨਾਮ ਹੀਣੁ ਬਿਨਸੈ ਦੁਖੁ ਪਾਇ ॥ ਤ੍ਰਿਸਨਾ ਜਲਿਆ ਭੂਖ ਨ ਜਾਇ ॥ ਵਿਣੁ ਭਾਗਾ ਨਾਮੁ ਨ ਪਾਇਆ ਜਾਇ ॥ ਬਹੁ ਬਿਧਿ ਥਾਕਾ ਕਰਮ ਕਮਾਇ ॥ ੩ ॥ [੧੮]ਤ੍ਰੈ ਗੁਣ ਬਾਣੀ ਬੇਦ ਬੀਚਾਰੁ ॥ ਬਿਖਿਆ ਮੈਲੁ ਬਿਖਿਆ ਵਾਪਾਰੁ ॥ ਮਰਿ ਜਨਮਹਿ ਫਿਰਿ ਹੋਹਿ ਖੁਆਰੁ ॥ ਗੁਰਮੁਖਿ ਤੁਰੀਆ[੧੯] ਗੁਣੁ ਉਰਿ ਧਾਰੁ ॥ ੪ ॥ ਗੁਰੁ ਮਾਨੈ [੨੦]ਮਾਨੈ ਸਭੁ ਕੋਇ ॥ ਗੁਰ ਬਚਨੀ ਮਨੁ ਸੀਤਲੁ[੨੧] ਹੋਇ ॥ ਚਹੁ ਜੁਗਿ ਸੋਭਾ ਨਿਰਮਲ ਜਨੁ ਸੋਇ ॥ ਨਾਨਕ ਗੁਰਮੁਖਿ ਵਿਰਲਾ ਕੋਇ ॥ ੫ ॥ ੪ ॥ ੧੩ ॥ ੯ ॥ ੧੩ ॥ ੨੨ ॥

## ਰਾਗੁ ਮਲਾਰ ਮਹਲਾ ੪ ਘਰੁ ੧ ਚਉਪਦੇ

ੴ ਸਤਿਗੁਰ ਪ੍ਰਸਾਦਿ ‡ ॥ ਅਨਦਿਨੁ ਹਰਿ ਹਰਿ ਧਿਆਇਓ ਹਿਰਦੈ ਮਤਿ ਗੁਰਮਤਿ ਦੂਖ ਵਿਸਾਰੀ ॥ ਸਭ ਆਸਾ ਮਨਸਾ ਬੰਧਨ ਤੂਟੇ ਹਰਿ ਹਰਿ ਪ੍ਰਭਿ ਕਿਰਪਾ ਧਾਰੀ ॥ ੧ ॥ ਨੈਨੀ ਹਰਿ ਹਰਿ ਲਾਗੀ ਤਾਰੀ[੨੨] ॥ ਸਤਿਗੁਰੁ ਦੇਖਿ

੧ ਜੋ ਗੁਰੂ ਦੀ ਸਿਖਿਆ ਅਨੁਸਾਰ ਚਲਦੇ ਹਨ, ਓਹ ਜੀਊਂਦਿਆਂ ਹੀ ਮੁਕਤ ਹੋ ਜਾਂਦੇ ਹਨ।
੨ ਹਰ ਰੋਜ਼।
੩ ਆਪਾ ਭਾਵ।
੪ ਚਰਨੀਂ।
੫ ਅਗਿਆਨਤਾ ਅਤੇ ਹਨੇਰਾ ਹੈ।
੬ ਆਪ-ਹੁਦਰੇ।
੭ ਮੂਰਖ ਤੇ ਅਸੱਭ।
੮ ਜੋ ਗੁਰੂ ਦੀ ਮੰਨ ਕੇ ਚਲਦਾ ਹੈ।
੯ ਲਾਲਚ ਵਿਚ ਨਹੀਂ ਲਪਟਦਾ।
੧੦ ਸੁਤੇ-ਸਿਧ ਹੀ।
੧੧ ਜੀਭ ਨੂੰ ਰਸ ਵਾਲੀ ਬਣਾ ਕੇ।
੧੨ ਕ੍ਰੋੜਾਂ ਵਿਚੋਂ ਕਿਸੇ ਇਕ ਨੂੰ ਬੁਝਾਉਂਦਾ ਹੈ।
੧੩ ਜਿਸ ਦੇ ਭਾਗਾਂ ਵਿਚ ਹਰੀ ਦੇ ਧੁਰ ਹਜ਼ੂਰੋਂ ਮਿਲਣਾ ਲਿਖਿਆ ਹੈ।
੧੪ ਨਿਰਾ ਜੀਭ ਦੁਆਰਾ।
੧੫ ਸਿਮਰੀਏ।
੧੬ ਤਰਲੇ ਲੈਂਦਾ ਹੈ।
੧੭ ਸੁਭਾਵਕ ਹੀ, ਨਿਰਯਤਨ ਹੀ, ਖ਼ਾਸ ੨ ਕਰਮਾਂ ਦੇ ਯਤਨ ਨਾਲ ਨਹੀਂ।
੧੮ ਤਿੰਨਾਂ ਗੁਣਾਂ ਵਾਲੀ ਵੇਦ-ਬਾਣੀ ਦਾ ਵਿਚਾਰ ਕਰਦਾ ਹੈ, ਤਾਂ ਉਸ ਨੂੰ ਪਤਾ ਲਗਦਾ ਹੈ ਕਿ ਤਿੰਨਾਂ ਗੁਣਾਂ ਵਾਲੀ ਮਾਇਆ ਨਿਰੀ ਮੈਲ ਹੈ, ਨਿਰਾ ਲੈਣ ਦੇਣ ਹੈ। ਇਸ ਨੂੰ ਮੰਨਣ ਵਾਲੇ ਆਵਾਗਉਣ ਵਿਚ ਪੈ ਪੈ ਕੇ ਖੁਆਰ ਹੁੰਦੇ ਰਹਿੰਦੇ ਹਨ। ਪਰ ਜਿਹੜੇ (ਵੇਦਾਂ ਦੇ ਉਲਟ) ਗੁਰੂ ਦੀ ਮੰਨ ਕੇ ਚਲਦੇ ਹਨ, ਓਹ ਤਿੰਨਾਂ ਗੁਣਾਂ ਤੋਂ ਅਗਾਹਾਂ ਵਾਲੀ 'ਸਹਜ' ਅਵਸਥਾ ਦਾ ਗੁਣ ਦਿਲ ਵਿਚ ਟਿਕਾਂਦੇ ਹਨ। [ਇਹ ਖਿਆਲ ਕਿ ਵੇਦ ਤਿੰਨਾਂ ਗੁਣਾਂ ਦੀ ਉਧੇੜ-ਬੁਣ ਵਿਚ ਪਏ ਰਹਿੰਦੇ ਹਨ, ਹੋਰ ਕਈਆਂ ਥਾਵਾਂ ਤੇ ਆਇਆ ਹੈ। ਦੇਖੋ "ਜਨਮਿ ਮਰੈ ਤ੍ਰੈਗੁਣ ਹਿਤਕਾਰੁ। ਚਾਰੇ ਬੇਦ ਕਥਹਿ ਆਕਾਰੁ। ਤੀਨਿ ਅਵਸਥਾ ਕਹਹਿ ਵਖਿਆਨੁ। ਤੁਰੀ-ਆਵਸਥਾ ਸਤਿਗੁਰ ਤੇ ਹਰਿ ਜਾਨੁ' ਗੌੜੀ ਮ: ੧)।]
੧੯ ਚੌਥੀ ਅਵਸਥਾ ਦਾ, ਸਹਜ ਦਾ।
੨੦ ਉਸਦਾ ਹਰ ਕੋਈ ਆਦਰ ਕਰਦਾ ਹੈ।
੨੧ ਠੰਢਾ, ਸ਼ਾਂਤ।
੨੨ ਤਾਜ਼ੀ।

* ਗੁਰੂ ਦੀ ਸਿਖਿਆ ਅਨੁਸਾਰ ਜੀਵਣ ਬਣਾਉਣ ਵਾਲਿਆਂ ਦਾ ਮਨਮੁਖਾਂ ਨਾਲ ਟਾਕਰਾ ਕਰ ਕੇ ਦਸਿਆ ਹੈ ਕਿ ਮਨਮੁਖ ਤਾਂ ਮਾਇਆ-ਮੋਹ ਕਰ ਕੇ ਹਨੇਰੇ ਤੇ ਦੁਖ ਵਿਚ ਰਹਿੰਦੇ ਹਨ, ਅਤੇ ਗੁਰਮੁਖ ਨਿਰਲੇਪ ਰਹਿ ਕੇ ਹਰੀ ਦੇ ਨਾਮ ਦਾ ਸੁਖ ਮਾਣਦੇ ਹਨ।

† ਨਾਮ ਨਿਰਾ ਜੀਭ ਨਾਲ ਨਹੀਂ ਸਿਮਰਿਆ ਜਾਂਦਾ। ਇਸ ਦੇ ਨਾਲ ਗੁਰੂ ਦੀ ਸੇਵਾ ਲਾਜ਼ਮੀ ਹੈ। ਗੁਰੂ ਹੀ ਸਹੀ ਤੌਰ ਤੇ ਨਾਮ ਵਾਲੀ ਉਚੀ ਅਵਸਥਾ ਤਕ ਪੁਚਾ ਸਕਦਾ ਹੈ। ਪੁਰਾਣੇ ਵੇਦ ਸ਼ਾਸਤਰ ਤਾਂ ਤਿੰਨਾਂ ਗੁਣਾਂ ਦੀ ਉਧੇੜ-ਬੁਣ ਵਿਚ ਹੀ ਪਾਈ ਰਖਦੇ ਹਨ।

‡ ਸਰਬ-ਸੁਖਾਂ ਦਾ ਦੇਣ ਵਾਲਾ ਹਰੀ-ਨਾਮ ਸਾਡੇ ਅੰਦਰ ਵਸਦਾ ਹੈ, ਪਰ ਗੁਰੂ ਦੀ ਸਹਾਇਤਾ ਬਿਨਾਂ ਅੰਦਰੋਂ ਪ੍ਰਗਟ ਹੋ ਕੇ ਮਿਲਦਾ ਨਹੀਂ।

ਮੇਰਾ ਮਨੁ ਬਿਗਸਿਓ[1] ਜਨੁ ਹਰਿ ਭੇਟਿਓ ਬਨਵਾਰੀ[2] ॥ ੧ ॥ ਰਹਾਉ ॥ ਜਿਨਿ ਐਸਾ ਨਾਮੁ ਵਿਸਾਰਿਆ ਮੇਰਾ ਹਰਿ ਹਰਿ ਤਿਸ ਕੈ ਕੁਲਿ ਲਾਗੀ ਗਾਰੀ[3] ॥ ਹਰਿ ਤਿਸ ਕੈ ਕੁਲਿ [6]ਪਰਸੂਤਿ ਨ ਕਰੀਅਹੁ ਤਿਸੁ ਬਿਧਵਾ ਕਰਿ ਮਹਤਾਰੀ[4] ॥ ੨ ॥ ਹਰਿ ਹਰਿ ਆਨਿ ਮਿਲਾਵਹੁ ਗੁਰ ਸਾਧੂ ਜਿਸੁ ਅਹਿਨਿਸਿ[6] ਹਰਿ ਉਰਿ[7] ਧਾਰੀ॥ ਗੁਰਿ ਡੀਠੈ ਗੁਰ ਕਾ ਸਿਖੁ ਬਿਗਸੈ ਜਿਉ ਬਾਰਿਕੁ ਦੇਖਿ ਮਹਤਾਰੀ[5] ॥ ੩ ॥ ਧਨ ਪਿਰ ਕਾ ਇਕ ਹੀ ਸੰਗਿ ਵਾਸਾ ਵਿਚਿ ਹਉਮੈ[1] ਭੀਤਿ[8] ਕਰਾਰੀ[9] ॥ ਗੁਰਿ ਪੂਰੈ ਹਉਮੈ[1] ਭੀਤਿ ਤੋਰੀ ਜਨ ਨਾਨਕ ਮਿਲੇ ਬਨਵਾਰੀ[2] ॥੪॥੧॥ ਮਲਾਰੁ ਮਹਲਾ ੪ * ॥ ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ [10]ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥ [11]ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ॥ ੧ ॥ ਤੀਰਥਿ ਅਠਸਠਿ ਮਜਨੁ[12] ਨਾਈ॥ ਸਤਸੰਗਤਿ ਕੀ ਧੂਰਿ ਪਰੀ ਉਡਿ ਨੇਤ੍ਰੀ ਸਭ ਦੁਰਮਤਿ ਮੈਲੁ ਗਵਾਈ ॥ ੧ ॥ ਰਹਾਉ ॥ [13]ਜਾਹਰਨਵੀ ਤਪੈ ਭਾਗੀਰਥਿ ਆਣੀ ਕੇਦਾਰੁ ਥਾਪਿਓ ਮਹਸਾਈ[14] ॥ [15]ਕਾਂਸੀ ਕ੍ਰਿਸਨੁ ਚਰਾਵਤ ਗਾਊ ਮਿਲਿ ਹਰਿ ਜਨ ਸੋਭਾ ਪਾਈ॥ ੨ ॥ ਜਿਤਨੇ ਤੀਰਥ ਦੇਵੀ[16] ਥਾਪੇ ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ॥ ਹਰਿ ਕਾ ਸੰਤੁ ਮਿਲੈ ਗੁਰ ਸਾਧੂ ਲੈ ਤਿਸ ਕੀ ਧੂਰਿ ਮੁਖਿ ਲਾਈ ॥ ੩ ॥ ਜਿਤਨ ਸ੍ਰਿਸਟਿ ਤੁਮਰੀ ਮੇਰੇ ਸੁਆਮੀ ਸਭ ਤਿਤਨੀ ਲੋਚੈ ਧੂਰਿ ਸਾਧੂ ਕੀ ਤਾਈ॥ ਨਾਨਕ ਲਿਲਾਟਿ[17] ਹੋਵੈ ਜਿਸੁ ਲਿਖਿਆ ਤਿਸੁ ਸਾਧੂ ਧੂਰਿ ਦੇ ਹਰਿ ਪਾਰਿ ਲੰਘਾਈ ॥ ੪ ॥ ੨ ॥ ਮਲਾਰ ਮਹਲਾ ੪ † ॥ ਤਿਸੁ ਜਨ ਕਉ ਹਰਿ ਮੀਠ ਲਗਾਨਾ ਜਿਸੁ ਹਰਿ ਹਰਿ ਕ੍ਰਿਪਾ ਕਰੈ ॥ ਤਿਸ ਕੀ ਭੂਖ ਦੂਖ ਸਭਿ ਉਤਰੈ ਜੋ ਹਰਿ ਗੁਣ ਹਰਿ ਉਚਰੈ ॥ ੧ ॥ ਜਪਿ ਮਨ ਹਰਿ ਹਰਿ ਹਰਿ ਨਿਸਤਰੈ॥ ਗੁਰ ਕੇ ਬਚਨ ਕਰਨ[18] ਸੁਨਿ ਧਿਆਵੈ [19]ਭਵ ਸਾਗਰੁ ਪਾਰਿ ਪਰੈ॥ ੧ ॥ ਰਹਾਉ ॥ ਤਿਸੁ ਜਨ ਕੇ ਹਮ [20]ਹਾਟਿ ਬਿਹਾਝੇ ਜਿਸੁ ਹਰਿ ਹਰਿ ਕ੍ਰਿਪਾ ਕਰੈ ॥ ਹਰਿ ਜਨ ਕਉ ਮਿਲਿਆਂ ਸੁਖੁ ਪਾਈਐ [21]ਸਭ ਦੁਰਮਤਿ ਮੈਲੁ ਹਰੈ ॥ ੨ ॥ ਹਰਿ ਜਨ ਕਉ ਹਰਿ ਭੂਖ ਲਗਾਨੀ ਜਨੁ ਤ੍ਰਿਪਤੈ ਜਾ ਹਰਿ ਗੁਨ ਬਿਚਰੈ[22] ॥ ਹਰਿ ਕਾ ਜਨੁ ਹਰਿ ਜਲ ਕਾ ਮੀਨਾ[23] ਹਰਿ ਬਿਸਰਤ ਫੂਟਿ ਮਰੈ॥ ੩ ॥ ਜਿਨਿ ਏਹ ਪ੍ਰੀਤਿ ਲਾਈ ਸੋ ਜਾਨੈ ਕੈ[24] ਜਾਨੈ ਜਿਸੁ ਮਨਿ ਧਰੈ॥ ਜਨੁ ਨਾਨਕ ਹਰਿ ਦੇਖਿ ਸੁਖੁ ਪਾਵੈ ਸਭ ਤਨ ਕੀ ਭੂਖ ਟਰੈ[25] ॥ ੪ ॥ ੩ ॥ ਮਲਾਰ ਮਹਲਾ ੪ ‡॥ ਜਿਤਨੇ ਜੀਅ ਜੰਤ ਪ੍ਰਭਿ ਕੀਨੇ ਤਿਤਨੇ [26]ਸਿਰਿ ਕਾਰ ਲਿਖਾਵੈ ॥ ਹਰਿ ਜਨ ਕਉ ਹਰਿ ਦੀਨ੍ਹ ਵਡਾਈ ਹਰਿ ਜਨੁ ਹਰਿ ਕਾਰੈ ਲਾਵੈ॥੧॥

੧ ਖਿੜਿਆ ਹੈ।
੨ [ਬਨ ਜਿਸ ਦੀ ਮਾਲਾ ਹਨ] ਹਰੀ।
੩ ਗਾਲ, ਬਦਨਾਮੀ। ਦੇਖੋ ਪੰ. ੬੪੧, ਨੋਟ ੧੯।
੪ ਔਰਤ ਬੱਚਾ ਨਾ ਜਣੇ।
੫ ਮਾਂ। ਮਾਂ ਨੂੰ ਵਿਧਵਾ ਕਰੋ, ਤਾਂ ਜੋ ਬੱਚਾ ਨਾ ਹੋਵੇ।
੬ ਦਿਨ ਰਾਤ।
੭ ਦਿਲ ਵਿਚ।
੮ ਕੰਧ।
੯ ਕਰੜੀ।
੧੦ ਓਹ (ਨਦੀਆਂ) ਗੰਗਾ ਆਦਿ ਸਾਧੂ ਦੀ ਧੂੜੀ ਲਈ ਉਦਮ ਕਰਦੀਆਂ ਹਨ। ਭਾਵ ਇਹ ਨਦੀਆਂ ਪਵਿੱਤਰ ਗਿਣੀਆਂ ਜਾਂਦੀਆਂ ਹਨ, ਪਰ ਗੁਰੂ-ਸਾਧ ਦੇ ਚਰਨ ਇਨ੍ਹਾਂ ਤੋਂ ਭੀ ਵਧੇਰੇ ਪਵਿੱਤਰ ਹਨ, ਇਸ ਲਈ ਇਹ ਨਦੀਆਂ ਭੀ ਸਾਧੂ ਦੀ ਚਰਨ-ਧੂੜ ਲਈ ਤਰਸਦੀਆਂ ਹਨ।
੧੧ ਇਹ ਵਾਕ ਨਦੀਆਂ ਕਹਿੰਦੀਆਂ ਹਨ। ਕਿਲ-ਵਿਖ=ਪਾਪ।
੧੨ ਇਸ਼ਨਾਨ।
੧੩ [ਜਾਹਨ੍ਵੀ] ਗੰਗਾ ਨਦੀ। ਭਾਗੀਰਥ ਤਪੇ ਨੇ ਗੰਗਾ ਆਂਦੀ ਸੀ।
੧੪ ਮਹਾਂ ਦੇ ਮਾਲਕ, ਮਹੇਸ਼, ਸ਼ਿਵਜੀ ਨੇ। ਇਹ ਹਿਮਾਲੀਆ ਪਰਬਤ ਦੀ ਧਾਰਾ ਵਿਚ ਇਕ ਮੰਦਰ ਹੈ, ਜਿਸ ਵਿਚ ਝੋਟੇ ਦੀ ਸ਼ਕਲ ਦੇ ਮਹਾਂਦੇਵ ਦੀ ਮੂਰਤੀ ਹੈ।
੧੫ ਕਾਂਸ਼ੀ ਅਸਥਾਨ ਨੇ, ਜਿਥੇ ਕ੍ਰਿਸ਼ਨ ਜੀ ਨੇ ਗਊਆਂ ਚਾਰੀਆਂ ਸਨ, ਸੋਭਾ ਪਾਈ ਹਰੀ-ਜਨਾਂ ਨੂੰ ਮਿਲ ਕੇ। ਭਾਵ ਕਾਂਸ਼ੀ ਦੀ ਸੋਭਾ ਇਸ ਕਰਕੇ ਹੈ ਕਿ ਉਥੇ ਹਰੀ-ਜਨਾਂ ਦੀ ਸੰਗਤ ਜੁੜਦੀ ਹੈ।
੧੬ ਦੇਵੀਂ, ਦੇਵਤਿਆਂ ਨੇ। ਦੇਖੋ ਪੰ. ੩੫੮, ਨੋਟ ੨੪।
੧੭ ਮਥੇ ਤੇ।
੧੮ ਕੰਨੀਂ।
੧੯ ਹਸਤੀ ਦਾ ਸਮੁੰਦਰ।
੨੦ ਹੱਟੀ ਤੇ ਵਿਕੇ (ਗੁਲਾਮ ਹਾਂ)। ਦੇਖੋ ਪੰ. ੯੮੬, ਨੋਟ ੪।
੨੧ ਖੋਟੀ ਮਤ ਦੀ ਸਾਰੀ ਮੈਲ ਦੂਰ ਕਰਦਾ ਹੈ (ਹਰੀ-ਜਨ)।
੨੨ ਉਚਾਰੇ। ਰਜਦਾ ਤਦ ਹੈ ਜਦ ਹਰੀ ਦੇ ਗੁਣ ਉਚਾਰਦਾ ਹੈ।
੨੩ ਮੱਛੀ।
੨੪ ਜਾਂ। ਜਾਂ ਉਹ ਜਾਣਦਾ ਹੈ ਜਿਸ ਦੇ ਦਿਲ ਵਿਚ ਉਹ ਪ੍ਰੀਤੀ ਟਿਕਾਉਂਦਾ ਹੈ।
੨੫ ਟਲਦੀ ਹੈ, ਦੂਰ ਹੁੰਦੀ ਹੈ।
੨੬ ਸਿਰ ਤੇ ਹਰੀ ਦੀ ਹੁਕਮ ਰੂਪੀ ਕਾਰ।

---

* ਤੀਰਥਾਂ ਦੀ ਮਹਤਤਾ ਭੀ ਆਪਣੇ ਵਿਚ ਕੁਝ ਨਹੀਂ। ਉਨ੍ਹਾਂ ਦੀ ਵਡਿਆਈ ਭੀ ਇਸੇ ਕਰਕੇ ਹੈ ਕਿ ਉਥੇ ਹਰੀ ਦੇ ਭਗਤਾਂ ਦੇ ਚਰਨ ਪੈਂਦੇ ਹਨ। ਮਸਲਨ, ਗੰਗਾ ਦੀ ਵਡਿਆਈ ਇਸ ਕਰਕੇ ਹੈ ਕਿ ਭਗੀਰਥ ਜਹੇ ਤਪਸਵੀ ਨੇ ਮਿਹਨਤ ਕਰ ਕੇ ਇਸ ਨੂੰ ਅਸਮਾਨ ਤੋਂ ਮੰਗਵਾਇਆ। ਕੇਦਾਰਾ ਦੀ ਮਹਤਤਾ ਮਹਾਂਦੇਵ ਕਰਕੇ ਹੈ। ਕਾਂਸ਼ੀ ਭੀ ਹਰੀਜਨਾਂ ਦੇ ਜੋੜ-ਮੇਲ ਦਾ ਅਸਥਾਨ ਹੋਣ ਕਰਕੇ ਮਸ਼ਹੂਰ ਹੈ।

† ਹਰੀ-ਜਨ ਦੀ ਵਡਿਆਈ ਦਸਦੇ ਹਨ।

‡ ਹਰੀ ਦੀ ਸੇਵਾ ਤੇ ਹਰੀ-ਨਾਮ ਦੀ ਸਮਝ ਗੁਰੂ ਤੋਂ ਮਿਲਦੀ ਹੈ, ਇਸ ਲਈ ਗੁਰੂ ਦੀ ਸ਼ਰਨ ਲੈਣੀ ਚਾਹੀਦੀ ਹੈ; ਉਸੇ ਦੀ ਸੇਵਾ ਕਰਨੀ ਚਾਹੀਦੀ ਹੈ। ਹੋਰ ਦੇਵੀ ਦੇਵਤਿਆਂ ਦੀ ਪੂਜਾ ਬਿਅਰਥ ਹੈ, ਨਿਰਾ ਵਹਿਮ ਹੈ।

ਸਤਿਗੁਰੁ ਹਰਿ ਹਰਿ ਨਾਮੁ ਦ੍ਰਿੜਾਵੈ[1] ॥ ਹਰਿ ਬੋਲਹੁ ਗੁਰ ਕੇ ਸਿਖ ਮੇਰੇ ਭਾਈ ਹਰਿ ਭਉਜਲੁ[2] ਜਗਤੁ ਤਰਾਵੈ ॥ ੧ ॥ ਰਹਾਉ ॥ ਜੋ ਗੁਰ ਕਉ ਜਨੁ ਪੂਜੇ ਸੇਵੇ ਸੋ ਜਨੁ ਮੇਰੇ ਹਰਿਪ੍ਰਭ ਭਾਵੈ ॥ ਹਰਿ ਕੀ ਸੇਵਾ ਸਤਿਗੁਰੁ ਪੂਜਹੁ ਕਰਿ ਕਿਰਪਾ ਆਪਿ ਤਰਾਵੈ ॥ ਭਰਮਿ ਭੂਲੇ ਅਗਿਆਨੀ ਅੰਧੁਲੇ ਭ੍ਰਮਿ ਭ੍ਰਮਿ [3]ਫਲ ਤੋਰਾਵੈ ॥ [4]ਨਿਰਜੀਉ ਪੂਜਹਿ ਮੜਾ ਸਰੇਵਹਿ ਸਭ ਬਿਰਥੀ ਘਾਲ ਗਵਾਵੈ ॥ ੩ ॥ ਬ੍ਰਹਮੁ ਬਿੰਦੇ[5] ਸੋ ਸਤਿਗੁਰੁ ਕਹੀਐ ਹਰਿ ਹਰਿ ਕਥਾ ਸੁਣਾਵੈ॥ ਤਿਸੁ ਗੁਰ ਕਉ ਛਾਦਨ[6] ਭੋਜਨ ਪਾਟ ਪਟੰਬਰ[7] ਬਹੁ ਬਿਧਿ[8] [9]ਸਤਿ ਕਰਿ ਮੁਖਿ ਸੰਚਹੁ ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ॥੪॥ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ ॥ ਨਾਨਕ ਭਾਗ ਭਲੇ ਤਿਸੁ ਜਨ ਕੇ ਜੋ ਹਰਿਚਰਣੀ ਚਿਤੁ ਲਾਵੈ ॥੫॥੪॥

ਮਲਾਰ ਮਹਲਾ ੪ * ॥ ਜਿਨ੍ ਕੈ ਹੀਅਰੈ[10] ਬਸਿਓ ਮੇਰਾ ਸਤਿਗੁਰੁ ਤੇ ਸੰਤ ਭਲੇ [11]ਭਲ ਭਾਂਤਿ ॥ ਤਿਨ ਦੇਖੇ ਮੇਰਾ ਮਨੁ ਬਿਗਸੈ[12] ਹਉ ਤਿਨ ਕੈ [13]ਸਦ ਬਲਿ ਜਾਂਤ ॥ ੧ ॥ ਗਿਆਨੀ ਹਰਿ ਬੋਲਹੁ ਦਿਨੁ ਰਾਤਿ ॥ ਤਿਨ ਕੀ ਤ੍ਰਿਸਨਾ ਭੂਖ ਸਭ ਉਤਰੀ ਜੋ ਗੁਰਮਤਿ ਰਾਮ ਰਸੁ ਖਾਂਤਿ[14]॥ ੧ ॥ ਰਹਾਉ ॥ ਹਰਿ ਕੇ ਦਾਸ ਸਾਧ ਸਖਾ ਜਨ ਜਿਨ ਮਿਲਿਆ ਲਹਿ ਜਾਇ ਭਰਾਂਤਿ[15] ॥ ਜਿਉ ਜਲ ਦੁਧ ਭਿੰਨ ਭਿੰਨ ਕਾਢੈ ਚੁਣਿ ਹੰਸੁਲਾ[16] ਤਿਉ ਦੇਹੀ ਤੇ ਚੁਣਿ ਕਾਢੈ ਸਾਧੂ ਹਉਮੈ ਤਾਤਿ[17] ॥ ੨ ॥ ਜਿਨ ਕੈ ਪ੍ਰੀਤਿ ਨਾਹੀ ਹਰਿ ਹਿਰਦੈ ਤੇ ਕਪਟੀ ਨਰ ਨਿਤ ਕਪਟੁ ਕਮਾਂਤਿ ॥ ਤਿਨ ਕਉ ਕਿਆ ਕੋਈ ਦੇਇ ਖਵਾਲੈ ਓਇ ਆਪਿ ਬੀਜਿ ਆਪੇ ਹੀ ਖਾਂਤਿ॥੩॥ [18]ਹਰਿ ਕਾ ਚਿਹਨੁ ਸੋਈ ਹਰਿ ਜਨ ਕਾ ਹਰਿ ਆਪੇ [19]ਜਨ ਮਹਿ [20]ਆਪੁ ਰਖਾਂਤਿ॥ ਧਨੁ ਧੰਨੁ ਗੁਰੂ ਨਾਨਕੁ [21]ਸਮ ਦਰਸੀ [22]ਜਿਨਿ ਨਿੰਦਾ ਉਸਤਤਿ ਤਰੀ ਤਰਾਂਤਿ ॥ ੪। ੫ ॥

ਮਲਾਰ ਮਹਲਾ ੪ †॥ ਅਗਮੁ ਅਗੋਚਰੁ[23] ਨਾਮੁ ਹਰਿ ਊਤਮੁ ਹਰਿ ਕਿਰਪਾ ਤੇ ਜਪਿ ਲਇਆ ॥ ਸਤਸੰਗਤਿ ਸਾਧ ਪਾਈ ਵਡਭਾਗੀ ਸੰਗਿ ਸਾਧੂ ਪਾਰਿ ਪਇਆ॥ ੧ ॥ ਮੇਰੈ ਮਨਿ ਅਨਦਿਨੁ[24] ਅਨਦੁ ਭਇਆ ॥ ਗੁਰ ਪਰਸਾਦਿ[25] ਨਾਮੁ ਹਰਿ ਜਪਿਆ ਮੇਰੇ ਮਨ ਕਾ ਭ੍ਰਮੁ ਭਉ ਗਇਆ ॥ ੧ ॥ ਰਹਾਉ॥ ਜਿਨ ਹਰਿ ਗਾਇਆ ਜਿਨ ਹਰਿ ਜਪਿਆ ਤਿਨ ਸੰਗਤਿ ਹਰਿ ਮੇਲਹੁ ਕਰਿ ਮਇਆ[26]॥ ਤਿਨ ਕਾ ਦਰਸੁ ਦੇਖਿ ਸੁਖੁ ਪਾਇਆ ਦੁਖੁ ਹਉਮੈ ਰੋਗੁ ਗਇਆ ॥ ੨ ॥ ਜੋ ਅਨਦਿਨੁ ਹਿਰਦੈ ਨਾਮੁ ਧਿਆਵਹਿ ਸਭੁ ਜਨਮੁ ਤਿਨਾ ਕਾ ਸਫਲੁ ਭਇਆ ॥ ਓਇ ਆਪਿ ਤਰੇ ਸ੍ਰਿਸਟਿ ਸਭ ਤਾਰੀ ਸਭੁ ਕੁਲੁ ਭੀ ਪਾਰਿ ਪਇਆ ॥ ੩ ॥ ਤਧੁ ਆਪੇ ਆਪਿ ਉਪਾਇਆ ਸਭੁ ਜਗੁ ਤੁਧੁ ਆਪੇ ਵਸਿ ਕਰਿ ਲਇਆ॥

੧ ਸਮਝਾਉਂਦਾ ਹੈ, ਨਿਸਚੇ ਕਰਾਉਂਦਾ ਹੈ ।
੨ ਡਰਾਉਣਾ ਸਮੁੰਦਰ ਰੂਪ ।
੩ ਫੁਲ ਤੋੜਦੇ ਹਨ (ਪੂਜਾ ਲਈ) ।
੪ ਬੇਜਾਨ (ਪੱਥਰ ਆਦਿ) ਪੂਜਦੇ ਹਨ, ਸਮਾਧਾਂ ਦੀ ਪੂਜਾ ਕਰਦੇ ਹਨ, ਇਹੋ ਜਹੀ ਸਾਰੀ ਮਿਹਨਤ ਵਿਅਰਥ ਜਾਂਦੀ ਹੈ ।
੫ ਜਾਣੇ, ਸਮਝੇ ।
੬ ਕਪੜੇ ।
੭ ਰੇਸ਼ਮੀ ਕਪੜੇ ।
੮ ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ 'ਧਿ' ਨਹੀਂ ਹੈ ।
੯ ਸ਼ਰਧਾ ਧਾਰ ਕੇ ਭੇਟਾ ਕਰੇ ।
੧੦ ਹਿਰਦੇ ਵਿਚ ।
੧੧ ਭਲੀ ਪ੍ਰਕਾਰ ।
੧੨ ਖਿੜਦਾ ਹੈ ।
੧੩ ਸਦਾ ਕੁਰਬਾਨ ਜਾਂਦਾ ਹਾਂ ।
੧੪ ਖਾਂਦੇ ਹਨ ।
੧੫ ਭਰਮ ।
੧੬ ਹੰਸ ।
੧੭ ਸਾੜਾ ।
੧੮ ਜੋ ਲਛਣ ਹਰੀ ਦਾ ਹੈ ਉਹੋ ਹਰੀ-ਜਨਾਂ ਦਾ ਹੈ ।
੧੯ ਹਰੀ-ਜਨਾਂ ਵਿਚ ।
੨੦ ਆਪਣਾ ਆਪ ਰਖਦਾ ਹੈ ।
੨੧ ਇਕ ਨਜ਼ਰ ਨਾਲ ਵੇਖਣ ਵਾਲਾ ।
੨੨ ਜੋ ਨਿੰਦਾ ਉਸਤਤ ਤੋਂ ਨਿਰਲੇਪ ਹੈ ਤੇ ਹੋਰਨਾਂ ਨੂੰ ਨਿਰਲੇਪ ਕਰਦਾ ਹੈ ।
੨੩ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ ।
੨੪ ਹਰ ਰੋਜ਼ ।
੨੫ ਕਿਰਪਾ ਰਾਹੀਂ ।
੨੬ ਕਿਰਪਾ ।

* ਆਪਣੇ ਅੰਦਰ ਹਰੀ-ਰਸ ਦਾ ਸਵਾਦ ਪੈਦਾ ਕਰਣ ਲਈ ਗੁਰੂ ਦੀ ਸਿਖਿਆ ਧਾਰਨ ਕਰਨੀ ਚਾਹੀਦੀ ਹੈ, ਕਿਉਂਕਿ ਗੁਰੂ ਸਾਡੇ ਵਿਚੋਂ ਭਰਮ, ਹਉਮੈ ਤੇ ਈਰਖਾ ਆਦਿ ਔਗੁਣ ਕਢ ਕੇ ਆਪ ਹਰੀ ਜਿਹਾ ਹੋ ਕੇ ਵਰਤ ਦਿਖਾਂਦਾ ਹੈ । ਇਹੋ ਜਿਹੇ ਗੁਣਾਂ ਵਾਲਾ ਗੁਰੂ ਨਾਨਕ ਹੋਇਆ ਹੈ, ਜਿਸ ਦਾ ਧੰਨਵਾਦ ਕਰਨਾ ਚਾਹੀਦਾ ਹੈ ।

† ਗੁਰੂ ਦੀ ਸੰਗਤਿ ਦੇ ਰਾਹੀਂ ਅਗੰਮ ਅਗੋਚਰ ਹਰੀ ਦਾ ਨਾਮ ਮਿਲਦਾ ਹੈ ।

ਜਨ ਨਾਨਕ ਕਉ ਪ੍ਰਭਿ ਕਿਰਪਾ ਧਾਰੀ ਬਿਖੁ ਡੁਬਦਾ ਕਾਢਿ ਲਇਆ ॥ ੪ ॥ ੬ ॥ ਮਲਾਰ ਮਹਲਾ ੪ * ॥ ਗੁਰਪਰਸਾਦੀ[੧] ਅੰਮ੍ਰਿਤੁ ਨਹੀ ਪੀਆ ਤ੍ਰਿਸਨਾ ਭੂਖ ਨ ਜਾਈ ॥ ਮਨਮੁਖ ਮੂੜ੍ ਜਲਤ ਅਹੰਕਾਰੀ ਹਉਮੈ ਵਿਚਿ ਦੁਖੁ ਪਾਈ ॥ ਆਵਤ ਜਾਤ ਬਿਰਥਾ ਜਨਮੁ ਗਵਾਇਆ ਦੁਖਿ ਲਾਗੈ ਪਛੁਤਾਈ ॥ ਜਿਸ ਤੇ ਉਪਜੇ ਤਿਸਹਿ ਨ ਚੇਤਹਿ ਧ੍ਰਿਗੁ ਜੀਵਣੁ ਧ੍ਰਿਗੁ ਖਾਈ ॥ ੧ ॥ ਪ੍ਰਾਣੀ ਗੁਰਮੁਖਿ[੨] ਨਾਮੁ ਧਿਆਈ ॥ ਹਰਿ ਹਰਿ ਕ੍ਰਿਪਾ ਕਰੇ ਗੁਰੁ ਮੇਲੇ ਹਰਿ ਹਰਿ ਨਾਮਿ ਸਮਾਈ ॥ ੧ ॥ ਰਹਾਉ ॥ ਮਨਮੁਖ ਜਨਮੁ ਭਇਆ ਹੈ ਬਿਰਥਾ ਆਵਤ ਜਾਤ ਲਜਾਈ[੩] ॥ ਕਾਮਿ ਕ੍ਰੋਧਿ ਡੂਬੇ ਅਭਿਮਾਨੀ ਹਉਮੈ ਵਿਚਿ ਜਲਿ ਜਾਈ ॥ ਤਿਨ ਸਿਧਿ ਨ ਬੁਧਿ ਭਈ ਮਤਿ ਮਧਿਮ[੪] ਲੋਭ ਲਹਰਿ ਦੁਖੁ ਪਾਈ ॥ [੫]ਗੁਰ ਬਿਹੂਨ ਮਹਾ ਦੁਖੁ ਪਾਇਆ ਜਮ ਪਕਰੇ ਬਿਲਲਾਈ[੬] ॥ ੨ ॥ ਹਰਿ ਕਾ ਨਾਮੁ ਅਗੋਚਰੁ[੭] ਪਾਇਆ [੮]ਗੁਰਮੁਖਿ ਸਹਜਿ ਸੁਭਾਈ ॥ ਨਾਮੁ ਨਿਧਾਨੁ[੯] ਵਸਿਆ [੧੦]ਘਟ ਅੰਤਰਿ ਰਸਨਾ[੧੧] ਹਰਿ ਗੁਣ ਗਾਈ ॥ ਸਦਾ ਅਨੰਦਿ ਰਹੈ ਦਿਨੁ ਰਾਤੀ ਏਕ ਸਬਦਿ ਲਿਵ ਲਾਈ ॥ ਨਾਮੁ ਪਦਾਰਥੁ ਸਹਜੇ ਪਾਇਆ ਇਹ ਸਤਿਗੁਰ ਕੀ ਵਡਿਆਈ ॥ ੩ ॥ ਸਤਿਗੁਰ ਤੇ ਹਰਿ ਹਰਿ ਮਨਿ ਵਸਿਆ ਸਤਿਗੁਰ ਕਉ ਸਦ ਬਲਿ ਜਾਈ ॥ ਮਨੁ ਤਨੁ ਅਰਪਿ ਰਖਉ ਸਭੁ ਆਗੈ ਗੁਰ ਚਰਣੀ ਚਿਤੁ ਲਾਈ ॥ ਅਪਣੀ ਕ੍ਰਿਪਾ ਕਰਹੁ ਗੁਰ ਪੂਰੇ ਆਪੇ ਲੈਹੁ ਮਿਲਾਈ ॥ ਹਮ ਲੋਹ[੧੨] ਗੁਰ ਨਾਵ[੧੩] ਬੋਹਿਥਾ[੧੪] ਨਾਨਕ ਪਾਰਿ ਲੰਘਾਈ ॥ ੪ ॥ ੭ ॥

ਮਲਾਰ ਮਹਲਾ ੪ ਪੜਤਾਲ[੧੫] ਘਰ ੩

ੴ ਸਤਿਗੁਰ ਪ੍ਰਸਾਦਿ ॥ † ॥ [੧੬]ਹਰਿ ਜਨ ਬੋਲਤ ਸ੍ਰੀ ਰਾਮ ਨਾਮਾ ਮਿਲਿ ਸਾਧਸੰਗਤਿ ਹਰਿ ਤੋਰ ॥ ੧ ॥ ਰਹਾਉ ॥ ਹਰਿ ਧਨੁ ਬਨਜਹੁ ਹਰਿ ਧਨ ਸੰਚਹੁ[੧੭] ਜਿਸੁ ਲਾਗਤ ਹੈ ਨਹੀ ਚੋਰ ॥ ੧ ॥ ਚਾਤ੍ਰਿਕ[੧੮] ਮੋਰ ਬੋਲਤ ਦਿਨੁ ਰਾਤੀ ਸੁਨਿ ਘਨਿਹਰਿ[੧੯] ਕੀ ਘੋਰ[੨੦] ॥ ੨ ॥ ਜੋ ਬੋਲਤ ਹੈ [੨੧]ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ॥ ੩ ॥ ਨਾਨਕ ਜਨ ਹਰਿ ਕੀਰਤਿ[੨੨] ਗਾਈ ਛੂਟਿ ਗਇਓ ਜਮ ਕਾ ਸਭ ਸੋਰ[੨੩] ॥ ੪ ॥ ੧ ॥ ੮ ॥ ਮਲਾਰ ਮਹਲਾ ੪ ‡ ॥ ਰਾਮ ਰਾਮ ਬੋਲਿ ਬੋਲਿ ਖੋਜਤੇ ਬਡਭਾਗੀ ॥ ਹਰਿ ਕਾ ਪੰਥੁ[੨੪] ਕੋਊ ਬਤਾਵੈ ਹਉ ਤਾ ਕੈ ਪਾਇ[੨੫] ਲਾਗੀ ॥ ੧ ॥ ਰਹਾਉ ॥ ਹਰਿ ਹਮਾਰੋ

੧ ਕਿਰਪਾ ਦੁਆਰਾ।
੨ ਗੁਰੂ ਦੁਆਰਾ।
੩ ਸ਼ਰਮਿੰਦਾ ਹੁੰਦਾ ਹੈ।
੪ ਨੀਵੀਂ।
੫ ਗੁਰੂ ਤੋਂ ਬਿਨਾਂ ਹੋਣ ਕਰਕੇ।
੬ ਰੋਂਦਾ ਹੈ।
੭ ਜੋ ਮਨ ਇੰਦ੍ਰਿਆਂ ਤੋਂ ਪਰੇ ਹੈ।
੮ ਗੁਰ ਦੁਆਰਾ ਸੁਤੇ-ਸਿਧ ਹੀ।
੯ ਸੁਖਾਂ ਦਾ ਘਰ।
੧੦ ਦਿਲ ਵਿਚ।
੧੧ ਜੀਭ ਨਾਲ।
੧੨ ਲੋਹਾ।
੧੩ ਬੇੜੀ।
੧੪ ਜਹਾਜ਼।
੧੫ ਪਰਤਾਓ ਤਾਲ। ਇਥੇ ਗਾਉਣ ਵਿਚ ਮੁੜ ੨ ਤਾਲ ਪਰਤਾਇਆ ਜਾਂਦਾ ਹੈ।
੧੬ ਹੇ ਹਰੀ! ਤੇਰੀ ਸਾਧ-ਸੰਗਤ ਨੂੰ ਮਿਲ ਕੇ ਹਰੀ-ਜਨ ਸ੍ਰੀ ਰਾਮ ਦਾ ਨਾਂ ਉਚਾਰਦੇ ਹਨ।
੧੭ ਇਕੱਠਾ ਕਰੇ।
੧੮ ਬਬੀਹਾ। ਦੇਖੋ ਪੰ. ੧੧੧੭, ਨੋਟ ੧੭।
੧੯ ਬੱਦਲ।
੨੦ ਘਨਘੋਰ, ਆਵਾਜ਼।
੨੧ ਹਿਰਨ, ਮੱਛੀ ਤੇ ਪੰਛੀ।
੨੨ ਸਿਫ਼ਤ, ਜਸ।
੨੩ ਸ਼ੋਰ, ਰੌਲਾ।
੨੪ ਰਸਤਾ।
੨੫ ਚਰਨੀਂ।

---

* ਗੁਰੂ ਦੇ ਰਾਹੀਂ ਨਾਮ ਜਹੀ ਅਗੋਚਰ ਚੀਜ਼ ਮਿਲ ਜਾਂਦੀ ਹੈ, ਜਿਸ ਤੋਂ ਸਾਰੇ ਸੁਖ ਅਨੰਦ ਮਿਲਦੇ ਹਨ।

† ਨਾ ਕੇਵਲ ਹਰੀ-ਜਨ ਹੀ ਹਰੀ ਦਾ ਨਾਮ ਉਚਾਰਦੇ ਹਨ, ਸਗੋਂ ਸਾਰੇ ਜੀਅ ਜੰਤ, ਪਸ਼ੂ ਪੰਖੀ, ਹਰੀ ਨੂੰ ਯਾਦ ਕਰਦੇ ਹਨ।

‡ ਅਸੀਂ ਤਾਂ ਹਰੀ ਨੂੰ ਹੀ ਗਾਵਾਂਗੇ, ਹਰੀ ਨੂੰ ਹੀ ਸਿਮਰਾਂਗੇ, ਕਿਉਂਕਿ ਇਸੇ ਵਿਚ ਸਾਡੀ ਜ਼ਿੰਦਗੀ ਹੈ।

ਮੀਤੁ ਸਖਾਈ[1] ਹਮ ਹਰਿ ਸਿਉ ਪ੍ਰੀਤਿ ਲਾਗੀ ॥ ਹਰਿ ਹਮ ਗਾਵਹਿ ਹਰਿ ਹਮ ਬੋਲਹਿ ਅਉਰੁ ਦੁਤੀਆ[2] ਪ੍ਰੀਤਿ ਹਮ ਤਿਆਗੀ ॥ ੧ ॥ ਮਨਮੋਹਨ ਮੋਰੋ ਪ੍ਰੀਤਮ ਰਾਮੁ ਹਰਿ ਪਰਮਾਨੰਦੁ ਬੈਰਾਗੀ ॥ ਹਰਿ ਦੇਖੇ ਜੀਵਤ ਹੈ ਨਾਨਕੁ ਇਕ [3]ਨਿਮਖ ਪਲੋ ਮੁਖਿ ਲਾਗੀ ॥ ੨ ॥ ੨ ॥ ੯ ॥ ੯॥ ੧੩ ॥ ੯ ॥ ੩੧ ॥

ਰਾਗੁ ਮਲਾਰ ਮਹਲਾ ੫ ਚਉਪਦੇ ਘਰੁ ੧

ੴ ਸਤਿਗੁਰ ਪ੍ਰਸਾਦਿ ॥ *॥ ਕਿਆ ਤੂ ਸੋਚਹਿ ਕਿਆ ਤੂ ਚਿਤਵਹਿ ਕਿਆ ਤੂੰ ਕਰਹਿ ਉਪਾਏ ॥ ਤਾ ਕਉ ਕਹਹੁ ਪਰਵਾਹ [4]ਕਾਹੂ ਕੀ ਜਿਹ ਗੋਪਾਲ ਸਹਾਏ ॥੧॥ ਬਰਸੈ ਮੇਘੁ[5] ਸਖੀ ਘਰਿ ਪਾਹੁਨ[6] ਆਏ॥[7]ਮੋਹਿ ਦੀਨ ਕ੍ਰਿਪਾ ਨਿਧਿ ਠਾਕੁਰ ਨਵ ਨਿਧਿ ਨਾਮਿ ਸਮਾਏ ॥ ੧ ॥ ਰਹਾਉ ॥ ਅਨਿਕ ਪ੍ਰਕਾਰ ਭੋਜਨ ਬਹੁ ਕੀਏ ਬਹੁ ਬਿੰਜਨ[8] ਮਿਸਟਾਏ[9]॥ਕਰੀ ਪਾਕਸਾਲ[10] ਸੋਚ[11] ਪਵਿਤ੍ਰਾ ਹੁਣਿ ਲਾਵਹੁ ਭੋਗੁ ਹਰਿ ਰਾਏ ॥ ੨ ॥ ਦੁਸਟ ਬਿਦਾਰੇ[12] ਸਾਜਨ ਰਹਸੇ[13] ਇਹਿ ਮੰਦਿਰ ਘਰ ਅਪਨਾਏ ॥ ਜਉ ਗ੍ਰਿਹਿ ਲਾਲੁ ਰੰਗੀਓ[14] ਆਇਆ ਤਉ ਮੈ ਸਭਿ ਸੁਖ ਪਾਏ ॥ ੩ ॥ [15]ਸੰਤ ਸਭਾ ਓਟ ਗੁਰ ਪੂਰੇ ਧੁਰਿ ਮਸਤਕਿ ਲੇਖੁ ਲਿਖਾਏ ॥ ਜਨ ਨਾਨਕ ਕੰਤੁ ਰੰਗੀਲਾ ਪਾਇਆ ਫਿਰਿ ਦੂਖੁ ਨ ਲਾਗੈ ਆਇ ॥ ੪ ॥ ੧ ॥ ਮਲਾਰ ਮਹਲਾ ੫ †॥ [16]ਖੀਰ ਅਧਾਰਿ ਬਾਰਿਕੁ ਜਬ ਹੋਤਾ ਬਿਨੁ ਖੀਰੈ ਰਹਨੁ ਨ ਜਾਈ॥ [17]ਸਾਰਿ ਸਮ੍ਹਾਲਿ ਮਾਤਾ ਮੁਖਿ ਨੀਰੈ[18] ਤਬ ਓਹੁ ਤ੍ਰਿਪਤਿ ਅਘਾਈ[19] ॥੧॥ ਹਮ ਬਾਰਿਕ ਪਿਤਾ ਪ੍ਰਭੁ ਦਾਤਾ॥ ਭੂਲਹਿ ਬਾਰਿਕ ਅਨਿਕ ਲਖ ਬਰੀਆ[20] [21]ਅਨ ਠਉਰ ਨਾਹੀ ਜਹ ਜਾਤਾ ॥ ੧ ॥ ਰਹਾਉ ॥ ਚੰਚਲ ਮਤਿ ਬਾਰਿਕ [22]ਬਪੁਰੇ ਕੀ ਸਰਪ ਅਗਨਿ ਕਰ[23] ਮੇਲੈ ॥ [24]ਮਾਤਾ ਪਿਤਾ ਕੰਠਿ ਲਾਇ ਰਾਖੈ ਅਨਦ ਸਹਜਿ ਤਬ ਖੇਲੈ ॥ ੨ ॥ ਜਿਸ ਕਾ ਪਿਤਾ ਤੂ ਹੈ ਮੇਰੇ ਸੁਆਮੀ ਤਿਸੁ ਬਾਰਿਕ ਭੂਖ ਕੈਸੀ ॥ ਨਵ ਨਿਧਿ ਨਾਮੁ ਨਿਧਾਨੁ ਗ੍ਰਿਹਿ ਤੇਰੈ [25]ਮਨਿ ਬਾਂਛੈ ਸੋ ਲੈਸੀ ॥ ੩ ॥ ਪਿਤਾ ਕ੍ਰਿਪਾਲਿ ਆਗਿਆ ਇਹ ਦੀਨੀ ਬਾਰਿਕੁ ਮੁਖਿ ਮਾਂਗੈ ਸੋ ਦੇਨਾ॥ ਨਾਨਕ ਬਾਰਿਕੁ ਦਰਸੁ ਪ੍ਰਭ ਚਾਹੈ [26]ਮੋਹਿ ਹ੍ਰਿਦੈ ਬਸਹਿ ਨਿਤ ਚਰਨਾ ॥ ੪ ॥ ੨ ॥ ਮਲਾਰ ਮਹਲਾ ੫ ‡॥ ਸਗਲ ਬਿਧੀ ਜੁਰਿ[27] ਆਹਰੁ ਕਰਿਆ ਤਜਿਓ ਸਗਲ ਅੰਦੇਸਾ॥ ਕਾਰਜੁ ਸਗਲ ਅਰੰਭਿਓ ਘਰ ਕਾ ਠਾਕੁਰ ਕਾ ਭਾਰੋਸਾ ॥ ੧ ॥ [28]ਸੁਨੀਐ ਬਾਜੈ ਬਾਜ ਸੁਹਾਵੀ ॥ [29]ਭੋਰੁ ਭਇਆ ਮੈ ਪ੍ਰਿਅ ਮੁਖ ਪੇਖੇ

੧ ਸਖਾ, ਮਿਤਰ।
੨ ਦੂਜੀ।
੩ ਜੇ ਨਿਮਖ ਪਲ ਵੀ ਮੂੰਹ ਲਗੇ, ਭਾਵ ਦਰਸ਼ਨ ਦੇਵੇ।
੪ ਕਿਸ ਦੀ?
੫ ਉਪਦੇਸ਼ ਰੂਪ ਬੱਦਲ!
੬ ਪ੍ਰਾਹੁਣਾ।
੭ ਹੇ ਕਿਰਪਾ ਦੇ ਸਮੁੰਦਰ ਮਾਲਕ ਜੀ! ਮੈਂ ਆਜਜ਼ ਨੂੰ ਆਪਣੇ ਸਰਵ-ਸੁਖ ਨਾਮ ਵਿਚ ਲੀਨ ਕਰ ਲਓ। ਦੇਖੋ ਪੰ. ੧੧੨੯, ਫ਼ੁਟ ਨੋਟ *।
੮ [ਵਜੰਜਨ] ਖਾਣ ਦੀਆਂ ਚੀਜ਼ਾਂ।
੯ ਮਿੱਠੇ।
੧੦ [ਪਾਕ-ਸ਼ਾਲਾ=ਪਕਾਉਣ ਦੀ ਥਾਂ] ਰਸੋਈ।
੧੧ ਪਵਿਤ੍ਰਤਾ।
੧੨ [ਵਿਦਾਰਣ ਕੀਤੇ] ਪਾੜੇ, ਨਾਸ ਕੀਤੇ।
੧੩ ਹਰਸ਼ ਵਾਲੇ ਹਏ, ਪ੍ਰਸੰਨ ਹੋਏ।
੧੪ ਪ੍ਰੇਮੀ। ਜਦ ਘਰ ਵਿਚ ਰੰਗੀਲਾ ਪ੍ਰੀਤਮ ਆਇਆ।
੧੫ ਸੰਤ-ਸੰਗਤ ਵਿਚ ਪੂਰੇ ਗੁਰੂ ਦਾ ਆਸਰਾ ਮਿਲਿਆ-ਇਹ ਤਦੇ ਹੋਇਆ ਕਿਉਂਕਿ ਹਰੀ ਦੇ ਧੁਰ ਹਜ਼ੂਰੋਂ ਮੇਰੇ ਮੱਥੇ ਉੱਤੇ ਲੇਖ ਲਿਖਿਆ ਹੋਇਆ ਸੀ।
੧੬ ਦੁਧ ਦੇ ਆਸਰੇ।
੧੭ ਮਾਤਾ ਸਾਰ ਲੈਂਦੀ ਹੈ ਤੇ ਮੁਖ ਵਿਚ ਭੋਜਨ ਦਿੰਦੀ ਹੈ।
੧੮ ਪ੍ਰੋਸਦੀ ਹੈ।
੧੯ ਰਜਦਾ ਹੈ।
੨੦ ਵਾਰ।
੨੧ ਹੋਰ ਥਾਂ ਨਹੀਂ ਜਿਥੇ ਓਹ ਜਾਣ।
੨੨ ਵਿਚਾਰੇ ਦੀ।
੨੩ ਹੱਥ। ਸਪ ਤੇ ਅੱਗ ਨੂੰ ਹੱਥ ਪਾਣੋਂ ਨਹੀਂ ਝਕਦਾ।
੨੪ ਪਰ ਜਦ ਉਸ ਨੂੰ ਮਾਂ ਗਲੇ ਲਾ ਕੇ ਰਖਦੀ ਹੈ, ਤਾਂ ਉਹ ਨਿਸਚਿੰਤ ਹੋ ਕੇ ਖੇਡਦਾ ਰਹਿੰਦਾ ਹੈ (ਫੇਰ ਉਸ ਨੂੰ ਅੱਗ ਜਾਂ ਸਪ ਦਾ ਡਰ ਨਹੀਂ ਹੁੰਦਾ)। ਦੇਖੋ ਪੰ. ੧੧੧੨, ਨੋਟ ੩।
੨੫ ਜੋ ਕੁਝ ਦਿਲੋਂ ਚਾਹੁੰਦਾ ਹੈ,ਉਹ ਲੈ ਲੈਂਦਾ ਹੈ।
੨੬ ਮੇਰੇ ਦਿਲ ਵਿਚ ਸਦਾ ਤੇਰੇ ਚਰਨ ਵਸਦੇ ਰਹਿਣ!
੨੭ ਜੁੜ ਕੇ। ਸਾਰੀਆਂ ਵਿਧੀਆਂ (ਤਰੀਕੇ) ਮੇਲ ਕੇ ਉੱਦਮ ਕੀਤਾ,ਅਤੇ ਸਾਰੇ ਫ਼ਿਕਰ ਛੱਡ ਦਿਤੇ।
੨੮ ਵਾਜੇ ਦੀ ਸੋਹਣੀ ਆਵਾਜ਼ ਸੁਣੀਦੀ ਹੈ, ਭਾਵ ਪੂਰਨ ਅਨੰਦ ਪ੍ਰਾਪਤ ਹੋਇਆ ਹੈ।
੨੯ ਦਿਨ ਚੜ੍ਹ ਗਿਆ, ਭਾਵ ਗਿਆਨ ਹੋ ਗਿਆ।

---

* ਆਪਣੇ ਆਪ ਨੂੰ ਇਸਤਰੀ ਅਤੇ ਹਰੀ ਨੂੰ ਭਰਤਾ ਖ਼ਿਆਲ ਕਰ ਕੇ ਉਸ ਅੱਗੇ ਬੇਨਤੀ ਕਰਦੇ ਹਨ ਕਿ ਦੇਖੋ ਮੈਂ ਤੁਹਾਡੇ ਲਈ ਤਿਆਰੀ ਕੀਤੀ ਹੈ, ਆਓ ਮੇਰਾ ਘਰ ਵਸਾਓ।

† ਫਿਰ ਆਪਣੇ ਆਪ ਨੂੰ ਬਾਲਕ ਅਤੇ ਹਰੀ ਨੂੰ ਮਾਤਾ ਜਾਂ ਪਿਤਾ ਸਮਝ ਕੇ ਕਹਿੰਦੇ ਹਨ ਕਿ ਬਾਲਕ ਨੂੰ ਹਰ ਪਾਸਿਓਂ ਖ਼ਤਰੇ ਰਹਿੰਦੇ ਹਨ, ਪਰ ਜੇ ਉਹ ਮਾਤਾ ਦੀ ਗੋਦੀ ਵਿਚ ਰਹੇ ਤਾਂ ਕੋਈ ਖ਼ਤਰਾ ਉਸ ਦੇ ਨੇੜੇ ਨਹੀਂ ਆ ਸਕਦਾ। ਇਸੇ ਤਰ੍ਹਾਂ ਜਿਹੜਾ ਬਾਲਕ ਪਿਤਾ ਵਲ ਧਿਆਨ ਰਖੇ, ਉਸ ਨੂੰ ਕਿਸੇ ਚੀਜ਼ ਦਾ ਘਾਟਾ ਨਹੀਂ ਰਹਿੰਦਾ।

‡ ਫਿਰ ਪਤੀ ਪਤਨੀ ਦਾ ਦ੍ਰਿਸ਼ਟਾਂਤ ਲੈ ਕ ਦਸਦੇ ਹਨ ਕਿ ਜਿਵੇਂ ਪਤੀ ਦੇ ਆਉਣ ਦੀ ਉਮੇਦ ਉੱਤੇ ਪਤਨੀ ਘਰ ਬਾਰ ਸਵਾਰਦੀ ਹੈ, ਤਿਵੇਂ ਅਸਾਂ ਦਿਲ ਨੂੰ ਸਾਫ਼ ਕੀਤਾ ਹੈ, ਤਾਕਿ ਹਰੀ ਆ ਕੇ ਸਾਡੇ ਅੰਦਰ ਵੱਸੇ।

[1]ਗ੍ਰਿਹ ਮੰਗਲ ਸੁਹਲਾਵੀ ॥ ੧ ॥ ਰਹਾਉ ॥ [2]ਮਨੂਆ ਲਾਇ ਸਵਾਰੇ ਥਾਨਾਂ ਪੂਛਉ ਸੰਤਾ ਜਾਏ ॥ ਖੋਜਤ ਖੋਜਤ ਮੈ ਪਾਹੁਨ[3] ਮਿਲਿਓ ਭਗਤਿ ਕਰਉ ਨਿਵਿ ਪਾਏ[4] ॥ ੨ ॥ ਜਬ ਪ੍ਰਿਅ ਆਇ ਬਸੇ ਗ੍ਰਿਹਿ ਆਸਨਿ ਤਬ ਹਮ ਮੰਗਲੁ[5] ਗਾਇਆ ॥ ਮੀਤ ਸਾਜਨ ਮੇਰੇ ਭਏ ਸੁਹੇਲੇ[6] ਪ੍ਰਭੁ ਪੂਰਾ ਗੁਰੂ ਮਿਲਾਇਆ ॥ ੩ ॥ ਸਖੀ ਸਹੇਲੀ ਭਏ ਅਨੰਦਾ ਗੁਰਿ ਕਾਰਜ ਹਮਰੇ ਪੂਰੇ ॥ ਕਹੁ ਨਾਨਕ ਵਰੁ ਮਿਲਿਆ ਸੁਖਦਾਤਾ ਛੋਡਿ ਨ ਜਾਈ ਦੂਰੇ ॥ ੪ ॥ ੩ ॥ ਮਲਾਰ ਮਹਲਾ ੫ *॥ [7]ਰਾਜ ਤੇ ਕੀਟ ਕੀਟ ਤੇ ਸੁਰਪਤਿ ਕਰਿ ਦੋਖ ਜਠਰ[8] ਕਉ ਭਰਤੇ॥ [9]ਕ੍ਰਿਪਾ ਨਿਧਿ ਛੋਡਿ [10]ਆਨ ਕਉ ਪੂਜਹਿ ਆਤਮ ਘਾਤੀ ਹਰਤੇ[11] ॥ ੧ ॥ ਹਰਿ ਬਿਸਰਤ ਤੇ ਦੁਖਿ ਦੁਖਿ ਮਰਤੇ ॥ ਅਨਿਕ ਬਾਰ ਭ੍ਰਮਹਿ ਬਹੁ ਜੋਨੀ [12]ਟੇਕ ਨ ਕਾਹੂ ਧਰਤੇ ॥ ੧ ॥ ਰਹਾਉ ॥ ਤਿਆਗਿ ਸੁਆਮੀ [10]ਆਨ ਕਉ ਚਿਤਵਤ ਮੂੜ ਮੁਗਧ ਖਲ[13] ਖਰ[14] ਤੇ ॥ [15]ਕਾਗਰ ਨਾਵ ਲੰਘਹਿ ਕਤ ਸਾਗਰੁ [16]ਬ੍ਰਿਥਾ ਕਥਤ ਹਮ ਤਰਤੇ ॥੨॥ ਸਿਵ ਬਿਰੰਚਿ[17] ਅਸੁਰ[18] ਸੁਰ ਜੇਤੇ ਕਾਲ ਅਗਨਿ ਮਹਿ ਜਰਤੇ[19]॥ ਨਾਨਕ ਸਰਨਿ ਚਰਨ ਕਮਲਨ ਕੀ ਤੁਮ੍ਹ ਨ ਡਾਰਹੁ[20] ਪ੍ਰਭ ਕਰਤੇ ॥ ੩ ॥ ੪ ॥

ਰਾਗੁ ਮਲਾਰ ਮਹਲਾ ੫ ਦੁਪਦੇ ਘਰੁ ੧

੧ ਓ ਸਤਿਗੁਰ ਪ੍ਰਸਾਦਿ॥ †॥ [21]ਪ੍ਰਭ ਮੇਰੇ ਓਇ ਬੈਰਾਗੀ ਤਿਆਗੀ॥ ਹਉ ਇਕੁ ਖਿਨੁ ਤਿਸੁ ਬਿਨੁ ਰਹਿ ਨ ਸਕਉ ਪ੍ਰੀਤਿ ਹਮਾਰੀ ਲਾਗੀ ॥ ੧ ॥ ਰਹਾਉ ॥ ਉਨ ਕੈ ਸੰਗਿ ਮੋਹਿ ਪ੍ਰਭੁ ਚਿਤਿ ਆਵੈ ਸੰਤ ਪ੍ਰਸਾਦਿ [22]ਮੋਹਿ ਜਾਗੀ ॥ ਸੁਨਿ ਉਪਦੇਸੁ ਭਏ ਮਨ ਨਿਰਮਲ ਗੁਨ ਗਾਏ [23]ਰੰਗਿ ਰਾਂਗੀ ॥ ੧ ॥ ਇਹੁ ਮਨੁ ਦੇਇ ਕੀਏ ਸੰਤ ਮੀਤਾ ਕ੍ਰਿਪਾਲ ਭਏ ਬਡ ਭਾਗੀਂ॥ ਮਹਾ ਸੁਖੁ ਪਾਇਆ [24]ਬਰਨਿ ਨ ਸਾਕਉ ਰੇਨੁ[25] ਨਾਨਕ ਜਨ ਪਾਗੀ[26] ॥ ੨ ॥ ੧ ॥ ੫ ॥ ਮਲਾਰ ਮਹਲਾ ੫ ‡॥ ਮਾਈ ਮੋਹਿ ਪ੍ਰੀਤਮੁ ਦੇਹੁ ਮਿਲਾਈ ॥ ਸਗਲ ਸਹੇਲੀ ਸੁਖ ਭਰਿ ਸੂਤੀ ਜਿਹ ਘਰਿ ਲਾਲੁ ਬਸਾਈ[27] ॥ ੧ ॥ ਰਹਾਉ ॥ ਮੋਹਿ ਅਵਗਨ ਪ੍ਰਭੁ ਸਦਾ ਦਇਆਲਾ ਮੋਹਿ ਨਿਰਗੁਨਿ ਕਿਆ ਚਤੁਰਾਈ ॥ ਕਰਉ ਬਰਾਬਰਿ ਜੋ ਪ੍ਰਿਅ ਸੰਗਿ ਰਾਤੀਂ ਇਹ ਹਉਮੈ ਕੀ ਢੀਠਾਈ[28] ॥੧॥ ਭਈ ਨਿਮਾਣੀ ਸਰਨਿ ਇਕ ਤਾਕੀ[29] ਗੁਰ ਸਤਿਗੁਰ ਪੁਰਖ ਸੁਖਦਾਈ ॥ ਏਕ ਨਿਮਖ[30] ਮਹਿ ਮੇਰਾ ਸਭੁ ਦੁਖੁ ਕਾਟਿਆ ਨਾਨਕ [31]ਸੁਖਿ ਰੈਨਿ ਬਿਹਾਈ ॥ ੨ ॥ ੨ ॥ ੬ ॥ ਮਲਾਰ ਮਹਲਾ ੫ §॥

੧ ਘਰ ਵਿਚ ਖ਼ੁਸ਼ੀਆਂ ਹਨ ਤੇ ਮੈਂ ਸੁਖੀ ਹੋ ਗਈ ਹਾਂ।
੨ ਮਨ ਲਾ ਕੇ, ਭਾਵ ਪ੍ਰੀਤ ਨਾਲ, ਥਾਂਵਾਂ ਸਾਫ਼ ਕੀਤੀਆਂ ਹਨ; ਭਾਵ ਮਨ ਦੇ ਭਾਵ ਸਾਫ਼ ਕੀਤੇ ਹਨ, ਤੇ ਸੰਤਾਂ ਤੋਂ ਜਾ ਪੁਛਦੀ ਹਾਂ ਕਿ ਮੇਰਾ ਪਤੀ ਕਿਥੇ ਹੈ ?
੩ ਹਰੀ ਪ੍ਰਾਹੁਣਾ।
੪ ਚਰਨੀਂ।
੫ ਖ਼ੁਸ਼ੀ ਦਾ ਗੀਤ।
੬ ਸੁਖਾਲੇ, ਸੁਖੀ।
੭ ਰਾਜੇ ਤੋਂ ਕੀੜੀ ਤਕ ਤੇ ਕੀੜੀ ਤੋਂ ਦੇਵਤਿਆਂ ਦੇ ਪਤੀ ਇੰਦ੍ਰ ਤਕ, ਭਾਵ ਸਭ ਛੋਟੇ ਵੱਡੇ ਪਾਪਾਂ ਕਰਕੇ ਜੰਮਦੇ ਮਰਦੇ ਹਨ।
੮ ਪੇਟ।
੯ ਦਿਆ ਦਾ ਸਮੁੰਦਰ, ਹਰੀ।
੧੦ ਹੋਰ ਨੂੰ।
੧੧ ਚੋਰ।
੧੨ ਕਿਧਰੇ ਟਿਕਣਾ ਨਹੀਂ ਮਿਲਦਾ।
੧੩ ਮੂਰਖ। ਓਹ ਮੂਰਖ ਖੋਤੇ ਹਨ।
੧੪ ਖੋਤੇ।
੧੫ ਕਾਗ਼ਜ਼ ਦੀ ਬੇੜੀ ਵਿਚ ਸਮੁੰਦਰ ਕਿਵੇਂ ਲੰਘ ਸਕਦੇ ਹਨ ?
੧੬ ਬੇਅਰਥ ਕਹਿੰਦੇ ਹਨ ਕਿ ਅਸੀਂ ਤਰ ਰਹੇ ਹਾਂ।
੧੭ ਬ੍ਰਹਮਾ।
੧੮ ਰਾਖਸ਼।
੧੯ ਸੜਦੇ।
੨੦ ਹਟਾਵੇ, ਪਰੇ ਸੁਟੇ।
੨੧ ਓਹ ਮੇਰੇ ਪ੍ਰਭੂ ਦੇ ਜੋ ਪਿਆਰੇ ਬੈਰਾਗੀ ਤਿਆਗੀ ਸੰਤ (ਗੁਰੂ ਜੀ) ਹਨ, ਉਨ੍ਹਾਂ ਤੋਂ ਬਿਨਾਂ ਮੈਂ ਰਹਿ ਨਹੀਂ ਸਕਦਾ। (ਇਥੇ ਗੁਰੂ ਦੀ ਇਕ ਹਸਤੀ ਵਲ ਇਸ਼ਾਰਾ ਹੈ, ਇਸੇ ਲਈ 'ਤਿਸੁ' ਆਇਆ ਹੈ, ਅੱਗੇ ਜਾ ਕੇ ਅਦਬ ਦੇ ਕਾਰਨ 'ਉਨ' ਭੀ ਵਰਤਿਆ ਹੈ।)
੨੨ ਮੈਂ ਗਿਆਨ ਵਿਚ ਜਾਗਿਆ ਹਾਂ।
੨੩ ਪਿਆਰ ਵਿਚ ਰੰਗੀਜ ਕੇ।
੨੪ ਵਰਣਨ (ਬਿਆਨ) ਨਹੀਂ ਕਰ ਸਕਦਾ।
੨੫ ਧੂੜੀ।
੨੬ ਚਰਨਾਂ ਦੀ।
੨੭ ਵੱਸਦਾ ਹੈ।
੨੮ ਢੀਠਤਾਈ। ਬ੍ਰਾਬਰੀ ਉਨ੍ਹਾਂ ਦੀ ਕਰਦੀ ਹਾਂ ਜੋ ਪਿਆਰੇ ਨਾਲ ਰੱਤੀਆਂ ਹੋਈਆਂ ਹਨ : ਇਹ ਮੇਰੀ ਹਉਮੈ ਦੀ ਢੀਠਤਾਈ ਹੈ।
੨੯ ਤਕੀ।
੩੦ ਅੱਖ ਦੇ ਫੋਰ ਜਿੰਨਾ ਸਮਾਂ।
੩੧ ਸੁਖ ਨਾਲ ਰਾਤ ਬੀਤੀ, ਅਰਾਮ ਵਿਚ ਜ਼ਿੰਦਗੀ ਲੰਘੀ।

---

* ਹਰੀ ਨੂੰ ਵਿਸਾਰਨ ਨਾਲ ਮਨੁਖ (ਭਾਵੇਂ ਛੋਟੇ ਹੋਣ ਭਾਵੇਂ ਵੱਡੇ) ਜੂਨਾਂ ਵਿਚ ਭਟਕਦੇ ਰਹਿੰਦੇ ਹਨ। ਵੱਡੇ ੨ ਦੇਵਤੇ ਭੀ ਇਸ ਨੇਮ ਤੋਂ ਬਰੀ ਨਹੀਂ। ਬਚਾਉ ਕੇਵਲ ਹਰੀ ਦੀ ਸ਼ਰਨ ਵਿਚ ਹੈ।

† ਹਰੀ ਦੇ ਮਿਲਣ ਲਈ ਉਸ ਦੇ ਪਿਆਰੇ ਗੁਰੂ-ਸੰਤ ਨਾਲ ਪਿਆਰ ਪਾਇਆ ਹੈ।

‡ ਹਰੀ ਦੇ ਮਿਲਣ ਲਈ ਬੜੀ ਤਾਂਘ ਦਸ ਕੇ ਕਹਿੰਦੇ ਹਨ ਕਿ ਆਪਣੇ ਆਪ ਨੂੰ ਨਿਮਾਣੀ ਔਗਣਹਾਰ ਸਮਝ ਕੇ ਗੁਰੂ ਦੇ ਦਰ ਢਹਿ ਪਈ, ਤਾਂ ਹਰੀ ਦੇ ਮੇਲ ਦਾ ਸੁਖ ਮਿਲਿਆ।

§ ਗੁਰੂ ਜੀ ਅਗੇ ਸਰਬ-ਸੁਖ ਦਾਤੇ ਨਾਮ ਦੀ ਝੜੀ ਲਾ ਦੇਣ ਲਈ ਬੇਨਤੀ ਕਰਦੇ ਹਨ।

[1]ਬਰਸੁ ਮੇਘ ਜੀ ਤਿਲੁ ਬਿਲਮੁ[2] ਨ ਲਾਉ ॥ ਬਰਸੁ ਪਿਆਰੇ [3]ਮਨਹਿ ਸਧਾਰੇ ਹੋਇ ਅਨਦੁ ਸਦਾ ਮਨਿ ਚਾਉ ॥ ੧ ॥ ਰਹਾਉ ॥ ਹਮ ਤੇਰੀ ਧਰ[4] ਸੁਆਮੀਆ ਮੇਰੇ [5]ਤੂ ਕਿਉ ਮਨਹੁ ਬਿਸਾਰੇ ॥ ਇਸਤ੍ਰੀ ਰੂਪ ਚੇਰੀ ਕੀ ਨਿਆਈ ਸੋਭ ਨਹੀ ਬਿਨੁ ਭਰਤਾਰੇ[6] ॥ ੧ ॥ [7]ਬਿਨਉ ਸੁਨਿਓ ਜਬ ਠਾਕੁਰ ਮੇਰੈ ਬੇਗਿ[8] ਆਇਓ ਕਿਰਪਾ ਧਾਰੇ ॥ ਕਹੁ ਨਾਨਕ ਮੇਰੋ ਬਨਿਓ ਸੁਹਾਗੋ ਪਤਿ ਸੋਭਾ ਭਲੇ ਅਚਾਰੇ[9] ॥ ੨ ॥ ੩ ॥ ੭ ॥ ਮਲਾਰ ਮਹਲਾ ੫ *॥ ਪ੍ਰੀਤਮ ਸਾਚਾ ਨਾਮੁ ਧਿਆਇ ॥ ਦੂਖ ਦਰਦ ਬਿਨਸੈ ਭਵ ਸਾਗਰੁ [10]ਗੁਰ ਕੀ ਮੂਰਤਿ ਰਿਦੈ ਬਸਾਇ ॥ ੧ ॥ ਰਹਾਉ ॥ ਦੁਸਮਨ ਹਤੇ[11] ਦੋਖੀ ਸਭਿ ਵਿਆਪੇ[12] ਹਰਿ ਸਰਣਾਈ ਆਇਆ ॥ ਰਾਖਨਹਾਰੈ ਹਾਥ ਦੇ ਰਾਖਿਓ ਨਾਮੁ ਪਦਾਰਥੁ ਪਾਇਆ ॥ ੧ ॥ ਕਰਿ ਕਿਰਪਾ ਕਿਲਵਿਖ[13] ਸਭਿ ਕਾਟੇ ਨਾਮੁ ਨਿਰਮਲੁ ਮਨਿ ਦੀਆ ॥ [14]ਗੁਣ ਨਿਧਾਨੁ ਨਾਨਕ ਮਨਿ ਵਸਿਆ ਬਾਹੁੜਿ[15] ਦੂਖ ਨ ਥੀਆ[16] ॥ ੨ ॥ ੪ ॥ ੮ ॥ ਮਲਾਰ ਮਹਲਾ ੫ †॥ ਪ੍ਰਭ ਮੇਰੇ ਪ੍ਰੀਤਮ ਪ੍ਰਾਨ ਪਿਆਰੇ ॥ ਪ੍ਰੇਮ ਭਗਤਿ ਅਪਨੋ ਨਾਮੁ ਦੀਜੈ ਦਇਆਲ ਅਨੁਗ੍ਰਹੁ[17] ਧਾਰੇ ॥੧॥ਰਹਾਉ॥ ਸਿਮਰਉ ਚਰਨ ਤੁਹਾਰੇ ਪ੍ਰੀਤਮ ਰਿਦੈ ਤੁਹਾਰੀ ਆਸਾ ॥ ਸੰਤ ਜਨਾ ਪਹਿ ਕਰਉ ਬੇਨਤੀ ਮਨਿ ਦਰਸਨ ਕੀ ਪਿਆਸਾ ॥ ੧ ॥ [18]ਬਿਛੁਰਤ ਮਰਨੁ ਜੀਵਨੁ ਹਰਿ ਮਿਲਤੇ ਜਨ ਕਉ ਦਰਸਨੁ ਦੀਜੈ ॥ ਨਾਮ ਅਧਾਰੁ[4] ਜੀਵਨ ਧਨੁ ਨਾਨਕ ਪ੍ਰਭ ਮੇਰੇ ਕਿਰਪਾ ਕੀਜੈ ॥ ੨ ॥ ੫ ॥ ੯ ॥ ਮਲਾਰ ਮਹਲਾ ੫‡॥ ਅਬ ਅਪਨੇ ਪ੍ਰੀਤਮ ਸਿਉ ਬਨਿ ਆਈ ॥ ਰਾਜਾ ਰਾਮੁ ਰਮਤ[19] ਸੁਖੁ ਪਾਇਓ [20]ਬਰਸੁ ਮੇਘ ਸੁਖਦਾਈ ॥ ੧ ॥ ਰਹਾਉ ॥ ਇਕੁ ਪਲੁ ਬਿਸਰਤ ਨਹੀ ਸੁਖ ਸਾਗਰੁ ਨਾਮੁ [21]ਨਵੈ ਨਿਧਿ ਪਾਈ ॥ [22]ਉਦੋਤੁ ਭਇਓ ਪੂਰਨ ਭਾਵੀ ਕੋ ਭੇਟੇ ਸੰਤ ਸਹਾਈ ॥ ੧ ॥ ਸੁਖ ਉਪਜੇ ਦੁਖ ਸਗਲ ਬਿਨਾਸੇ ਪਾਰਬ੍ਰਹਮ ਲਿਵ ਲਾਈ ॥ ਤਰਿਓ ਸੰਸਾਰੁ ਕਠਿਨ ਭੈ ਸਾਗਰੁ ਹਰਿ ਨਾਨਕ ਚਰਨ ਧਿਆਈ ॥ ੨ ॥ ੬ ॥ ੧੦ ॥ ਮਲਾਰ ਮਹਲਾ ੫ §॥ ਘਨਿਹਰ[23] ਬਰਸਿ ਸਗਲ ਜਗੁ ਛਾਇਆ ॥ ਭਏ ਕ੍ਰਿਪਾਲ ਪ੍ਰੀਤਮ ਪ੍ਰਭ ਮੇਰੇ ਅਨਦ ਮੰਗਲ ਸੁਖ ਪਾਇਆ ॥ ੧ ॥ ਰਹਾਉ ॥ ਮਿਟੇ ਕਲੇਸ ਤ੍ਰਿਸਨ ਸਭ ਬੂਝੀ ਪਾਰਬ੍ਰਹਮੁ ਮਨਿ ਧਿਆਇਆ ॥ ਸਾਧਸੰਗਿ ਜਨਮ ਮਰਨ ਨਿਵਾਰੇ[24] ਬਹੁਰਿ ਨ ਕਤਹੂ ਧਾਇਆ ॥ ੧ ॥ ਮਨੁ ਤਨੁ [25]ਨਾਮਿ ਨਿਰੰਜਨਿ ਰਾਤਉ ਚਰਨ ਕਮਲ ਲਿਵ ਲਾਇਆ ॥ ਅੰਗੀਕਾਰੁ[26] ਕੀਓ ਪ੍ਰਭਿ ਅਪਨੈ ਨਾਨਕ ਦਾਸ ਸਰਣਾਇਆ ॥ ੨ ॥ ੭ ॥ ੧੧ ॥ ਮਲਾਰ ਮਹਲਾ ੫ ¶॥ ਬਿਛੁਰਤ ਕਿਉ ਜੀਵੇ ਓਇ ਜੀਵਨ ॥ ਚਿਤਹਿ

੧ ਹੇ ਬੱਦਲ ! ਵੱਸੋ । ਹੇ ਗੁਰੂ ਜੀ ! ਉਪਦੇਸ਼ ਦੀ ਝੜੀ ਲਾ ਦਿਓ ।
੨ ਦੇਰੀ ।
੩ ਹੇ ਮਨ ਦੇ ਆਸਰੇ !
੪ ਆਸਰਾ ।
੫ ਤੂੰ ਸਾਨੂੰ ਦਿਲੋਂ ਕਿਉਂ ਵਿਸਾਰ ਦਿਤਾ ਹੈ ?
੬ ਭਰਤਾ, ਪਤੀ ।
੭ ਜਦ ਮੇਰੇ ਮਾਲਕ ਨੇ ਬੇਨਤੀ ਸੁਣੀ ।
੮ ਜਲਦੀਂ, ਛੇਤੀ ।
੯ ਕੰਮ । ਕੰਮ ਭਲੇ ਹੋ ਗਏ ।
੧੦ ਦੇਖੋ ਪੰ. ੬੬੧, ਨੋਟ ੨੨ ।
੧੧ ਮਾਰੇ ਗਏ ।
੧੨ ਲਪੇਟੇ ਗਏ, ਕੁਸੇ ਗਏ, ਵਿਪਦਾ ਵਿਚ ਪੈ ਗਏ । ਦੇਖੋ ਪੰ. ੨੪੨, ਨੋਟ ੪੮ ।
੧੩ ਪਾਪ ।
੧੪ ਗੁਣਾਂ ਦਾ ਭੰਡਾਰ, ਹਰੀ ।
੧੫ ਮੁੜ ਕੇ, ਫੇਰ ।
੧੬ ਹੋਇਆ ।
੧੭ ਕ੍ਰਿਪਾ ।
੧੮ ਵਿਛੜਿਆਂ ਮੌਤ ਹੈ ਤੇ ਮਿਲਿਆਂ ਜ਼ਿੰਦਗੀ ।
੧੯ ਸਿਮਰਦਿਆਂ ।
੨੦ ਹੇ ਸੁਖਦਾਈ ਬੱਦਲ (ਗੁਰ ਉਪਦੇਸ਼) ! ਵੱਸ ਪਓ ।
੨੧ ਦੇਖੋ ". ੧੧੨੯, ਫੁਟ ਨੋਟ * ।
੨੨ ਪੂਰਨ ਭਾਗ ਉਦੇ ਹੋ ਪਏ, ਜਾਗ ਪਏ, ਜਦ ਸਹਾਇਤਾ ਕਰਨ ਵਾਲੇ ਗੁਰੂ-ਸੰਤ ਦਾ ਮੇਲ ਹੋਇਆ ।
੨੩ ਬੱਦਲ (ਗੁਰੂ ਉਪਦੇਸ਼) ।
੨੪ ਦੂਰ ਕੀਤੇ ।
੨੫ ਨਿਰਲੇਪ ਹਰੀ ਦੇ ਨਾਮ ਵਿਚ ।
੨੬ ਪਖ, ਸਹਾਇਤਾ ।

---

* ਗੁਰੂ ਦੀ ਸ਼ਖ਼ਸੀਅਤ ਦਾ ਧਿਆਨ ਕਰ ਕੇ ਹਰੀ ਦਾ ਸੱਚਾ ਨਾਮ ਧਿਆਈਏ, ਤਾਂ ਵੈਰੀਆਂ ਵਿਰੋਧੀਆਂ ਤੋਂ ਬਚੇ ਰਹੀਦਾ ਹੈ ਅਤੇ ਕੋਈ ਦੁਖ ਨੇੜੇ ਨਹੀਂ ਆਉਂਦਾ ।

† ਗੁਰੂ ਜੀ ਦੇ ਰਾਹੀਂ ਹਰੀ ਦਰਸ਼ਨ ਲਈ ਤਾਂਘ ਦਸਦੇ ਹਨ ।

‡ ਗੁਰੂ ਦੇ ਮਿਲਣ ਨਾਲ ਸੁਖ-ਸਾਗਰ ਹਰੀ ਦਾ ਮੇਲ ਹੋਇਆ ।

§ ਸਾਧ-ਸੰਗਤਿ ਰਾਹੀਂ ਹਰੀ ਨਾਲ ਲਗਨ ਲਗ ਗਈ, ਜਿਸ ਤੋਂ ਪੂਰਨ ਸੁਖ ਮਿਲਿਆ ।

¶ ਹਰੀ ਦੇ ਵਿਸਰਨ ਨਾਲ ਦੁਖ ਅਤੇ ਉਸ ਦਾ ਧਿਆਨ ਕਰਨ ਨਾਲ ਸੁਖ ਮਿਲਦਾ ਹੈ ।

ਉਲਾਸ[1] ਆਸ ਮਿਲਬੇ ਕੀ ਚਰਨ ਕਮਲ ਰਸ ਪੀਵਨ ॥੧॥ ਰਹਾਉ ॥ ਜਿਨ ਕਉ ਪਿਆਸ ਤੁਮਾਰੀ ਪ੍ਰੀਤਮ ਤਿਨ ਕਉ ਅੰਤਰੁ[2] ਨਾਹੀ॥ ਜਿਨ ਕਉ ਬਿਸਰੈ ਮੇਰੋ ਰਾਮੁ ਪਿਆਰਾ ਸੇ ਮੂਏ ਮਰਿ ਜਾਂਹੀ ॥ ੧ ॥ ਮਨਿ ਤਨਿ ਰਵਿ ਰਹਿਆ ਜਗਦੀਸੁਰ [3]ਪੇਖਤ ਸਦਾ ਹਜੂਰੇ ॥ ਨਾਨਕ ਰਵਿ ਰਹਿਓ ਸਭ ਅੰਤਰਿ ਸਰਬ ਰਹਿਆ ਭਰਪੂਰੇ ॥ ੨ ॥ ੮ ॥ ੧੨ ॥ ਮਲਾਰ ਮਹਲਾ ੫ *॥ ਹਰਿ ਕੈ ਭਜਨਿ ਕਉਨ ਕਉਨ ਨ ਤਾਰੇ ॥ [4]ਖਗ ਤਨ [5]ਮੀਨ ਤਨ [6]ਮ੍ਰਿਗ ਤਨ [7]ਬਰਾਹ ਤਨ ਸਾਧੂ ਸੰਗਿ ਉਧਾਰੇ ॥ ੧ ॥ ਰਹਾਉ ॥ ਦੇਵ ਕੁਲ ਦੈਤ ਕੁਲ [8]ਜਖ੍ਯ ਕਿੰਨਰ ਨਰ ਸਾਗਰ[9] ਉਤਰੇ ਪਾਰੇ ॥ ਜੋ ਜੋ ਭਜਨੁ ਕਰੈ ਸਾਧੂ ਸੰਗਿ ਤਾ ਕੇ ਦੂਖ ਬਿਦਾਰੇ[10] ॥ ੧ ॥ ਕਾਮ ਕਰੋਧ ਮਹਾ ਬਿਖਿਆ ਰਸ ਇਨ ਤੇ ਭਏ ਨਿਰਾਰੇ ॥ ਦੀਨ ਦਇਆਲ ਜਪਹਿ [11]ਕਰੁਣਾ ਮੈ ਨਾਨਕ ਸਦ ਬਲਿਹਾਰੇ ॥ ੨ ॥ ੯ ॥ ੧੩ ॥ ਮਲਾਰ ਮਹਲਾ ੫ †॥ ਆਜੁ ਮੈ ਬੈਸਿਓ [12]ਹਰਿ ਹਾਟ ॥ ਨਾਮੁ ਰਾਸਿ ਸਾਝੀ ਕਰਿ ਜਨ ਸਿਉ ਜਾਂਉ ਨ ਜਮ ਕੈ ਘਾਟ[13] ॥ ੧ ॥ ਰਹਾਉ ॥ ਧਾਰਿ ਅਨੁਗ੍ਰਹੁ[14] ਪਾਰਬ੍ਰਹਮਿ ਰਾਖੇ ਭ੍ਰਮ ਕੇ ਖੁਲ੍ਹੇ ਕਪਾਟ[15] ॥ ਬੇਸੁਮਾਰ ਸਾਹੁ ਪ੍ਰਭੁ ਪਾਇਆ ਲਾਹਾ ਚਰਨ ਨਿਧਿ ਖਾਟ[16]॥ ੧॥ਸਰਨਿ ਗਹੀ ਅਚੁਤ[17] ਅਬਿਨਾਸੀ ਕਿਲਬਿਖ[18] ਕਾਢੇ ਹੈ ਛਾਂਟਿ[19]॥[20]ਕਲਿ ਕਲੇਸ ਮਿਟੇ ਦਾਸ ਨਾਨਕ ਬਹੁਰਿ ਨ ਜੋਨੀ ਮਾਟ[21] ॥੨॥ ੧੦ ॥ ੧੪ ॥ ਮਲਾਰ ਮਹਲਾ ੫‡॥ ਬਹੁ ਬਿਧਿ ਮਾਇਆ ਮੋਹ ਹਿਰਾਨੋ[22]॥[23]ਕੋਟਿ ਮਧੇ ਕੋਊ ਬਿਰਲਾ ਸੇਵਕੁ ਪੂਰਨ ਭਗਤੁ ਚਿਰਾਨੋ[24] ॥ ੧ ॥ ਰਹਾਉ ॥ ਇਤ ਉਤ ਡੋਲਿ ਡੋਲਿ ਸ੍ਰਮੁ[25] ਪਾਇਓ ਤਨੁ ਧਨੁ ਹੋਤ ਬਿਰਾਨੋ[26] ॥ [27]ਲੋਗ ਦੁਰਾਇ ਕਰਤ ਠਗਿਆਈ [28]ਹੋਤੌ ਸੰਗਿ ਨ ਜਾਨੋ ॥੧॥ ਮ੍ਰਿਗ ਪੰਖੀ ਮੀਨ ਦੀਨ ਨੀਚ [29]ਇਹ ਸੰਕਟ ਫਿਰਿ ਆਨੋ ॥ ਕਹੁ ਨਾਨਕ ਪਾਹਨ[30] ਪ੍ਰਭ ਤਾਰਹੁ ਸਾਧ ਸੰਗਤਿ [31]ਸੁਖ ਮਾਨੋ ॥੨॥੧੧॥੧੫॥ ਮਲਾਰ ਮਹਲਾ ੫ §॥ ਦੁਸਟ ਮੁਏ ਬਿਖੁ ਖਾਈ ਰੀ ਮਾਈ ॥ ਜਿਸ ਕੇ ਜੀਅ ਤਿਨ ਹੀ ਰਖਿ ਲੀਨੇ ਮੇਰੇ ਪ੍ਰਭ ਕਉ ਕਿਰਪਾ ਆਈ ॥ ੧ ॥ ਰਹਾਉ ॥ ਅੰਤਰਜਾਮੀ ਸਭ ਮਹਿ ਵਰਤੈ ਤਾਂ ਭਉ ਕੈਸਾ ਭਾਈ ॥ ਸੰਗਿ ਸਹਾਈ ਛੋਡਿ ਨ ਜਾਈ ਪ੍ਰਭੁ ਦੀਸੈ ਸਭਨੀ ਠਾਂਈ[32] ॥ ੧ ॥ [33]ਅਨਾਥਾ ਨਾਥੁ ਦੀਨ ਦੁਖ ਭੰਜਨ ਆਪਿ ਲੀਏ ਲੜਿ ਲਾਈ ॥ ਹਰਿ ਕੀ ਓਟ ਜੀਵਹਿ ਦਾਸ ਤੇਰੇ ਨਾਨਕ ਪ੍ਰਭ ਸਰਣਾਈ ॥ ੨ ॥ ੧੨ ॥ ੧੬ ॥ ਮਲਾਰ ਮਹਲਾ ੫ ¶॥ ਮਨ ਮੇਰੇ ਹਰਿ ਕੇ ਚਰਨ ਰਵੀਜੈ[34] ॥ ਦਰਸ ਪਿਆਸ ਮੇਰੋ ਮਨੁ ਮੋਹਿਓ ਹਰਿ [35]ਪੰਖ ਲਗਾਇ ਮਿਲੀਜੈ ॥ ੧ ॥ ਰਹਾਉ ॥ ਖੋਜਤ ਖੋਜਤ ਮਾਰਗੁ[36] ਪਾਇਓ ਸਾਧੂ ਸੇਵ

੧ [ਸੰ. ਉੱਲਾਸ] ਉਤਸ਼ਾਹ, ਚਾਉ, ਉਮੰਗ। ਜਿਸ ਦੇ ਦਿਲ ਵਿਚ 'ਮਿਲਣ' ਦੀ ਅਤੇ ਪਵਿੱਤਰ ਚਰਨਾਂ ਦੇ ਰਸ ਪੀਣ ਦੀ ਉਮੈਦ ਤੇ ਉਮੰਗ ਹੋਵੇ, ਉਹ 'ਵਿਛੋੜੇ' ਦਾ ਜੀਵਨ ਕਿਵੇਂ ਜੀ ਸਕਦਾ ਹੈ?

੨ ਅੰਤਰਾ, ਵਿਥ, ਵਖੇਵਾਂ।

੩ ਸਦਾ ਸਾਮ੍ਹਣੇ ਦਿਸਦਾ ਹੈ।

੪ [ਖ (ਅਕਾਸ਼) ਵਿਚ ਜੋ ਗ (ਗਮਨ) ਕਰੇ]ਪੰਛੀ ਦਾ ਸਰੀਰ ਧਾਰਨ ਵਾਲੇ, ਹੰਸ ਅਵਤਾਰ ਵਰਗੇ।

੫ ਮੱਛੀ ਦਾ ਸਰੀਰ ਧਾਰਨ ਵਾਲੇ, ਮੱਛ ਅਵਤਾਰ ਵਰਗੇ।

੬ ਹਿਰਨ ਦਾ ਰੂਪ ਧਾਰਨ ਵਾਲੇ, ਸਿੰਗੀ ਰਿਖੀ ਵਰਗੇ।

੭ [ਵਰਾਹ] ਸੂਰ ਦਾ ਸਰੀਰ ਧਾਰਨ ਵਾਲੇ, ਵਰਾਹ ਅਵਤਾਰ ਵਰਗੇ।

੮ ਵੇਖੋ ਪੰਨਾ ੨੭੬, ਨੋਟ ੧੬।

੯ ਭਵ-ਸਾਗਰ।

੧੦ ਵਿਦਾਰਨ ਕੀਤੇ, ਪਾੜ ਦਿਤੇ, ਨਾਸ ਕੀਤੇ।

੧੧ ਦਇਆ ਸਰੂਪ ਹਰੀ।

੧੨ ਭਾਵ ਸਾਧ-ਸੰਗਤਿ।

੧੩ ਰਸਤੇ।

੧੪ ਕ੍ਰਿਪਾ।

੧੫ ਦਰਵਾਜ਼ੇ।

੧੬ ਖਟਿਆ। ਲਾਹਾ ਇਹ ਖਟਿਆ ਕਿ ਸਰਬ-ਸੁਖ ਰੂਪ ਚਰਨ ਮਿਲ ਗਏ।

੧੭ [ਅਚਯੁਤ=ਨਾ ਹਿਲਣ ਵਾਲਾ] ਅਟੱਲ। ਅਟੱਲ ਤੇ ਅਮਰ ਹਰੀ ਦੀ ਸ਼ਰਨ ਪਕੜੀ।

੧੮ ਪਾਪ।

੧੯ ਚੁਣ ਕੇ।

੨੦ ਮਨ ਦੇ ਅਤੇ ਸਰੀਰ ਦੇ ਦੁਖ।

੨੧ ਸਰੀਰ।

੨੨ ਚਰਾਏ ਗਏ, ਠੱਗੇ ਗਏ। ਮਾਇਆ-ਮੋਹ ਤੋਂ ਕਈ ਤਰ੍ਹਾਂ ਨਾਲ ਠਗੇ ਗਏ ਹਾਂ।

੨੩ ਕ੍ਰੋੜਾਂ ਵਿਚੋਂ ਕੋਈ ਟਾਂਵਾਂ ਟਾਂਵਾਂ ਹੀ ਸੇਵਕ ਹੁੰਦਾ ਹੈ ਜੋ ਮੁਢ-ਕਦੀਮੀ ਪੂਰਾ ਭਗਤ ਹੁੰਦਾ ਹੈ।

੨੪ ਚਿਰਾਂ ਤੋਂ, ਧੁਰ ਦਾ, ਮੁਢ ਦਾ।

੨੫ ਬਕਾਵਟ।

੨੬ ਬਿਗਾਨਾ, ਕਿਉਂ ਜੋ ਇਕਸਾਰ ਨਹੀਂ ਰਹਿੰਦਾ।

੨੭ ਲੋਕਾਂ ਤੋਂ ਲੁਕਾ ਕੇ।

੨੮ ਨਾਲ ਹੁੰਦੇ ਹਰੀ ਨੂੰ ਨਾ ਜਾਣਿਆ।

੨੯ ਇਹ ਮਛੀ ਆਦਿ ਜੂਨਾਂ ਦੇ ਦੁਖ ਵਿਚ ਵਿਗੀਦਾ ਹੈ।

੩੦ ਪੱਥਰ।

੩੧ ਸੁਖ ਭੋਗਾਂ।

੩੨ ਥਾਂਵਾਂ ਤੇ।

੩੩ ਨਿਖਸਮਿਆਂ ਦਾ ਮਾਲਕ ਤੇ ਗ਼ਰੀਬਾਂ ਦਾ ਦੁਖ ਦੂਰ ਕਰਨ ਵਾਲਾ।

੩੪ ਸਿਮਰੀਏ।

੩੫ ਖੰਭ ਲਾ ਕੇ, ਛੇਤੀ

੩੬ ਰਸਤਾ।

---

* ਹਰੀ ਦੇ ਭਜਨ ਦੁਆਰਾ ਵੱਡੇ ਤੋਂ ਵੱਡੇ ਤੇ ਮਾੜੇ ਤੋਂ ਮਾੜੇ ਲੋਕ ਤਰਦੇ ਆਏ ਹਨ।

† ਦੁਕਾਨ ਦਾ ਦ੍ਰਿਸ਼ਟਾਂਤ ਲੈ ਕੇ ਨਾਮ ਦੇ ਵਿਹਾਰ ਦਾ ਲਾਭ ਦਸਦੇ ਹਨ।

‡ ਨਾਮ ਨੂੰ ਛੱਡ ਕੇ ਮਾਇਆ ਮੋਹ ਵਿਚ ਪੈਣ ਨਾਲ ਇਧਰ ਉਧਰ ਦੀ ਭਟਕਣਾ ਪਈ ਰਹਿੰਦੀ ਹੈ, ਫਿਰ ਭੀ ਕੋਈ ਚੀਜ਼ ਆਪਣੀ ਨਹੀਂ ਬਣਦੀ; ਆਦਮੀ ਨੀਚ ਜੂਨਾਂ ਵਿਚ ਭੌਂਦਾ ਰਹਿੰਦਾ ਹੈ।

§ ਫਿਰ ਹਰੀ ਨੂੰ ਦਿਆ ਆਈ ਤਾਂ ਆਪਣਾ ਆਪ ਅੰਦਰ ਹੀ ਵਸਦਾ ਦਿਖਾ ਦਿਤਾ।

¶ ਮਨ ਨੂੰ ਸਮਝਾਂਦੇ ਹਨ ਕਿ ਹਰੀ ਦੇ ਦਰਸ਼ਨ ਲਈ ਤਾਂਘ ਕਰ; ਫਿਰ ਹਰੀ ਅਗੇ ਜੋਦੜੀ ਕਰਦੇ ਹਨ ਕਿ ਧਾ ਕੇ ਮਿਲੋ।

ਕਰੀਜੈ ॥ ਧਾਰਿ ਅਨੁਗ੍ਰਹੁ[1] ਸੁਆਮੀ ਮੇਰੇ ਨਾਮੁ ਮਹਾ ਰਸੁ ਪੀਜੈ ॥ ੧ ॥ [2]ਤ੍ਰਾਹਿ ਤ੍ਰਾਹਿ ਕਰਿ ਸਰਨੀ ਆਏ ਜਲਤਉ ਕਿਰਪਾ ਕੀਜੈ ॥ ਕਰੁ[3] ਗਹਿ ਲੇਹੁ ਦਾਸ ਅਪੁਨੇ ਕਉ ਨਾਨਕ ਅਪੁਨੋ ਕੀਜੈ ॥ ੨ ॥ ੧੩ ॥ ੧੭ ॥ ਮਲਾਰ ਮਃ ੫ * ॥ [4]ਪ੍ਰਭ ਕੋ ਭਗਤਿ ਵਛਲੁ ਬਿਰਦਾਇਓ ॥ ਨਿੰਦਕ ਮਾਰਿ ਚਰਨ ਤਲ ਦੀਨੇ ਅਪੁਨੋ ਜਸੁ ਵਰਤਾਇਓ ॥ ੧ ॥ ਰਹਾਉ ॥ ਜੈਜੈਕਾਰੁ ਕੀਨੋ ਸਭ ਜਗ ਮਹਿ [5]ਦਇਆ ਜੀਅਨ ਮਹਿ ਪਾਇਓ ॥ ਕੰਠਿ ਲਾਇ ਅਪੁਨੋ ਦਾਸੁ ਰਾਖਿਓ ਤਾਤੀ ਵਾਉ ਨ ਲਾਇਓ ॥ ੧ ॥ ਅੰਗੀਕਾਰੁ[6] ਕੀਓ ਮੇਰੇ ਸੁਆਮੀ ਭ੍ਰਮੁ ਭਉ ਮੇਟਿ ਸੁਖਾਇਓ ॥ ਮਹਾ ਅਨੰਦ ਕਰਹੁ ਦਾਸ ਹਰਿ ਕੇ ਨਾਨਕ ਬਿਸ੍ਵਾਸੁ[7] ਮਨਿ ਆਇਓ ॥ ੨ ॥ ॥ ੧੪ ॥ ੧੮ ॥

ਰਾਗੁ ਮਲਾਰ ਮਹਲਾ ੫ ਚਉਪਦੇ ਘਰੁ ੨

੧ ਓ ਸਤਿਗੁਰ ਪ੍ਰਸਾਦਿ ॥ † ॥ [8]ਗੁਰਮੁਖਿ ਦੀਸੈ ਬ੍ਰਹਮ ਪਸਾਰੁ ॥ [9]ਗੁਰਮੁਖਿ ਤ੍ਰੈਗੁਣੀਆਂ ਬਿਸਥਾਰੁ ॥ [10]ਗੁਰਮੁਖਿ ਨਾਦ ਬੇਦ ਬੀਚਾਰੁ ॥ ਬਿਨੁ ਗੁਰ ਪੂਰੇ ਘੋਰ ਅੰਧਾਰੁ ॥ ੧ ॥ ਮੇਰੇ ਮਨ ਗੁਰੁ ਗੁਰੁ ਕਰਤ ਸਦਾ ਸੁਖੁ ਪਾਈਐ ॥ ਗੁਰਉਪਦੇਸਿ ਹਰਿ ਹਿਰਦੈ ਵਸਿਓ ਸਾਸਿ ਗਿਰਾਸਿ[11] ਅਪਣਾ ਖਸਮੁ ਧਿਆਈਐ ॥ ੧ ॥ ਰਹਾਉ ॥ ਗੁਰ ਕੇ ਚਰਣ ਵਿਟਹੁ ਬਲਿ ਜਾਉ ॥ ਗੁਰ ਕੇ ਗੁਣ ਅਨਦਿਨੁ[12] ਨਿਤ ਗਾਉ ॥ ਗੁਰ ਕੀ ਧੂੜਿ ਕਰਉ ਇਸਨਾਨੁ ॥ ਸਾਚੀ ਦਰਗਹ ਪਾਈਐ ਮਾਨੁ ॥ ੨ ॥ ਗੁਰੁ ਬੋਹਿਥੁ[13] ਭਵਜਲ[14] ਤਾਰਣਹਾਰੁ ॥ ਗੁਰਿ ਭੇਟਿਐ ਨ ਹੋਇ ਜੋਨਿ ਅਉਤਾਰੁ[15] ॥ ਗੁਰ ਕੀ ਸੇਵਾ ਸੋ ਜਨੁ ਪਾਏ ॥ ਜਾ ਕਉ ਕਰਮਿ ਲਿਖਿਆ ਧੁਰਿ[16] ਆਏ ॥ ੩ ॥ ਗੁਰੁ ਮੇਰੀ ਜੀਵਨਿ ਗੁਰੁ ਆਧਾਰੁ[17] ॥ ਗੁਰੁ ਮੇਰੀ ਵਰਤਨਿ ਗੁਰੁ ਪਰਵਾਰੁ ॥ ਗੁਰੁ ਮੇਰਾ ਖਸਮੁ ਸਤਿਗੁਰ ਸਰਣਾਈ ॥ ਨਾਨਕ ਗੁਰੁ ਪਾਰਬ੍ਰਹਮੁ ਜਾ ਕੀ ਕੀਮ[18] ਨ ਪਾਈ ॥ ੪ ॥ ੧ ॥ ੧੯ ॥ ਮਲਾਰ ਮਹਲਾ ੫ ‡ ॥ ਗੁਰ ਕੇ ਚਰਨ ਹਿਰਦੈ ਵਸਾਏ ॥ ਕਰਿ ਕਿਰਪਾ ਪ੍ਰਭਿ ਆਪਿ ਮਿਲਾਏ ॥ ਅਪਨੇ ਸੇਵਕ ਕਉ ਲਏ ਪ੍ਰਭੁ ਲਾਇ ॥ ਤਾ ਕੀ ਕੀਮਤਿ ਕਹੀ ਨ ਜਾਇ ॥ ੧ ॥ ਕਰਿ ਕਿਰਪਾ ਪੂਰਨ ਸੁਖਦਾਤੇ ॥ ਤੁਮ੍ਹਰੀ ਕ੍ਰਿਪਾ ਤੇ ਤੂੰ ਚਿਤਿ ਆਵਹਿ ਆਠ ਪਹਰ ਤੇਰੈ ਰੰਗਿ ਰਾਤੇ ॥ ੧ ॥ ਰਹਾਉ ॥ ਗਾਵਣੁ ਸੁਨਣੁ ਸਭੁ ਤੇਰਾ ਭਾਣਾ ॥ ਹੁਕਮੁ ਬੂਝੈ ਸੋ ਸਾਚਿ ਸਮਾਣਾ ॥ ਜਪਿ ਜਪਿ ਜੀਵਹਿ ਤੇਰਾ ਨਾਂਉ ॥ ਤੁਝ ਬਿਨੁ ਦੂਜਾ ਨਾਹੀ ਥਾਉ ॥

੧ ਕ੍ਰਿਪਾ।

੨ 'ਰਖ ਲਵੇ, ਰਖ ਲਵੇ' ਕਹਿੰਦੇ।

੩ ਹੱਥ।

੪ ਹਰੀ ਦਾ ਬਿਰਦ ਹੈ ਭਗਤੀ ਭਾਵ ਨੂੰ ਪਿਆਰ ਕਰਨਾ।

੫ ਮੇਰੇ ਲਈ ਲੋਕਾਂ ਦੇ ਦਿਲ ਵਿਚ ਮਿਹਰਬਾਨੀ ਦਾ ਭਾਵ ਪੈਦਾ ਕਰ ਦਿਤਾ।

੬ ਪੱਖ, ਸਹਾਇਤਾ।

੭ ਯਕੀਨ।

੮ ਗੁਰਾਂ ਦੁਆਰੇ ਸਾਰੇ ਬ੍ਰਹਮ ਦਾ ਹੀ ਪਸਾਰਾ ਦਿਸਣ ਲਗ ਪੈਂਦਾ ਹੈ।

੯ ਗੁਰਾਂ ਦੁਆਰੇ ਸੰਸਾਰ ਤਿੰਨਾਂ ਗੁਣਾਂ ਦਾ ਖਿਲਾਰਾ ਦਿਸਦਾ ਹੈ। ਦੇਖੋ ਪੰ. ੧੧੧੯, ਫੁਟ ਨੋਟ ‡।

੧੦ ਗੁਰਾਂ ਦੁਆਰੇ 'ਨਾਦ ਵੇਦ' ਦੀ ਵਿਚਾਰ ਹੁੰਦੀ ਹੈ, ਭਾਵ ਗੁਰੂ ਦੇ ਉਪਦੇਸ਼ ਰਾਹੀਂ ਸਮਝ ਪੈਂਦੀ ਹੈ ਕਿ ਨਾਦ ਕੀ ਹੈ ਤੇ ਵੇਦ ਕੀ ਹੈ। ਦੇਖੋ ਪੰ. ੬੫੪, ਨੋਟ ੨੯।

੧੧ ਖਾਂਦਿਆਂ ਪੀਂਦਿਆਂ, ਭਾਵ ਸਦਾ।

੧੨ ਹਰ ਰੋਜ਼।

੧੩ [ਵਹਿਤ੍ਰ; ਅੰ. boat] ਜਹਾਜ਼।

੧੪ ਹਸਤੀ ਦਾ ਸਮੁੰਦਰ।

੧੫ ਜਨਮ। ਗੁਰੂ ਨੂੰ ਮਿਲਣ ਨਾਲ ਜੂਨਾਂ ਵਿਚ ਨਹੀਂ ਪਈਦਾ।

੧੬ ਹਰੀ ਦੇ ਹਜ਼ੂਰੋਂ।

੧੭ ਆਸਰਾ।

੧੮ ਕੀਮਤ।

---

* ਹਰੀ ਭਗਤੀ ਨੂੰ ਪਿਆਰ ਕਰਨ ਵਾਲਾ ਹੈ, ਇਸ ਲਈ ਜਦ ਉਸ ਨੇ ਮੇਰੀ 'ਤ੍ਰਾਹਿ ਤ੍ਰਾਹਿ' ਵਾਲੀ ਬੇਨਤੀ ਸੁਣੀ ਤੇ ਪ੍ਰੇਮ ਦੇਖਿਆ, ਤਾਂ ਮੈਨੂੰ ਅਪਣਾ ਲਿਆ ਅਤੇ ਹਰ ਤਰ੍ਹਾਂ ਨਾਲ ਸਹਾਇਤਾ ਕੀਤੀ।

† ਗੁਰੂ ਦੇ ਰਾਹੀਂ ਹਰੀ ਅਤੇ ਸ੍ਰਿਸ਼ਟੀ ਦੀ ਸਮਝ ਪੈਂਦੀ ਹੈ, ਇਸ ਲਈ ਗੁਰੂ ਦੀ ਸ਼ਰਨੀ ਪੈਣਾ ਚਾਹੀਦਾ ਹੈ।

‡ ਗੁਰੂ ਦਾ ਮਿਲਣਾ ਭੀ ਹਰੀ ਦੀ ਆਪਣੀ ਬਖਸ਼ਿਸ਼ ਹੈ, ਇਸ ਲਈ ਸਭ ਕਿਰਪਾ ਦੇ ਮੂਲ ਹਰੀ ਦਾ ਧੰਨਵਾਦ ਕਰਨਾ ਚਾਹੀਦੀ ਹੈ।

੨ ॥ ਦੁਖ ਸੁਖ ਕਰਤੇ ਹੁਕਮੁ ਰਜਾਇ ॥ ਭਾਣੈ ਬਖਸ ਭਾਣੈ ਦੇਇ ਸਜਾਇ ॥ [1]ਦੁਹਾਂ ਸਿਰਿਆ ਕਾ ਕਰਤਾ ਆਪਿ ॥ ਕੁਰਬਾਣੁ ਜਾਂਈ ਤੇਰੇ ਪਰਤਾਪ ॥ ੩ ॥ ਤੇਰੀ ਕੀਮਤਿ ਤੂਹੈ ਜਾਣਹਿ ॥ ਤੂ ਆਪੇ ਬੂਝਹਿ ਸੁਣਿ ਆਪਿ ਵਖਾਣਹਿ[2] ॥ ਸੇਈ ਭਗਤ ਜੋ ਤੁਧੁ ਭਾਣੇ ॥ ਨਾਨਕ ਤਿਨ ਕੈ ਸਦ ਕੁਰਬਾਣੇ ॥ ੪ ॥ ੨ ॥ ੨੦ ॥ ਮਲਾਰ ਮਹਲਾ ੫ * ॥ ਪਰਮੇਸਰੁ ਹੋਆ ਦਇਆਲੁ ॥ ਮੇਘੁ[3] ਵਰਸੈ ਅੰਮ੍ਰਿਤ ਧਾਰ ॥ ਸਗਲੇ ਜੀਅ ਜੰਤ ਤ੍ਰਿਪਤਾਸੇ[4] ॥ ਕਾਰਜ ਆਏ ਪੂਰੇ ਰਾਸੇ ॥ ੧ ॥ ਸਦਾ ਸਦਾ ਮਨ ਨਾਮੁ ਸਮ੍ਹਾਲਿ ॥ ਗੁਰ ਪੂਰੇ ਕੀ ਸੇਵਾ ਪਾਇਆ ਐਥੈ ਓਥੈ ਨਿਬਹੈ ਨਾਲਿ ॥ ੧ ॥ ਰਹਾਉ ॥ [5]ਦੁਖੁ ਭੰਨਾ ਭੈ ਭੰਜਨਹਾਰ ॥ ਆਪਣਿਆ ਜੀਆ ਕੀ [6]ਕੀਤੀ ਸਾਰ ॥ ਰਾਖਨਹਾਰ ਸਦਾ ਮਿਹਰਵਾਨ ॥ ਸਦਾ ਸਦਾ ਜਾਈਐ ਕੁਰਬਾਨ ॥ ੨ ॥ ਕਾਲੁ ਗਵਾਇਆ ਕਰਤੈ ਆਪਿ ॥ ਸਦਾ ਸਦਾ ਮਨ ਤਿਸ ਨੋ ਜਾਪਿ ॥ ਦ੍ਰਿਸਟਿ[7] ਧਾਰਿ ਰਾਖੇ ਸਭਿ ਜੰਤ ॥ ਗੁਣ ਗਾਵਹੁ ਨਿਤ ਨਿਤ ਭਗਵੰਤ[8] ॥ ੩ ॥ ਏਕੋ ਕਰਤਾ ਆਪੇ ਆਪ ॥ ਹਰਿ ਕੇ ਭਗਤ ਜਾਣਹਿ ਪਰਤਾਪ ॥ ਨਾਵੈ ਕੀ ਪੈਜ ਰਖਦਾ ਆਇਆ ॥ ਨਾਨਕੁ ਬੋਲੈ ਤਿਸ ਕਾ ਬੋਲਾਇਆ ॥ ੪ ॥ ੩ ॥ ੨੧ ॥ ਮਲਾਰ ਮਹਲਾ ੫ † ॥ [9]ਗੁਰ ਸਰਣਾਈ ਸਗਲ ਨਿਧਾਨ ॥ ਸਾਚੀ ਦਰਗਹਿ ਪਾਈਐ ਮਾਨੁ ॥ ਭ੍ਰਮੁ ਭਉ ਦੂਖੁ ਦਰਦੁ ਸਭੁ ਜਾਇ ॥ ਸਾਧਸੰਗਿ ਸਦ ਹਰਿ ਗੁਣ ਗਾਇ ॥ ਮਨ ਮੇਰੇ ਗੁਰੁ ਪੂਰਾ ਸਾਲਾਹਿ ॥ ਨਾਮੁ ਨਿਧਾਨੁ ਜਪਹੁ ਦਿਨੁ ਰਾਤੀ [10]ਮਨ ਚਿੰਦੇ ਫਲ ਪਾਇ ॥ ੧ ॥ ਰਹਾਉ ॥ ਸਤਿਗੁਰ ਜੇਵਡੁ ਅਵਰੁ ਨ ਕੋਇ ॥ ਗੁਰੁ ਪਾਰਬ੍ਰਹਮੁ ਪਰਮੇਸਰੁ ਸੋਇ ॥ ਜਨਮ ਮਰਣ ਦੂਖ ਤੇ ਰਾਖੈ ॥ ਮਾਇਆ ਬਿਖੁ ਫਿਰਿ ਬਹੁੜਿ[11] ਨ ਚਾਖੈ ॥ ੨ ॥ ਗੁਰ ਕੀ ਮਹਿਮਾ ਕਥਨੁ ਨ ਜਾਇ ॥ [12]ਗੁਰੁ ਪਰਮੇਸਰੁ ਸਾਚੈ ਨਾਇ ॥ ਸਚੁ ਸੰਜਮੁ[13] ਕਰਣੀ ਸਭੁ ਸਾਚੀ ॥ ਸੋ ਮਨੁ ਨਿਰਮਲੁ ਜੋ ਗੁਰ ਸੰਗਿ ਰਾਚੀ ॥ ੩ ॥ ਗੁਰੁ ਪੂਰਾ ਪਾਈਐ ਵਡਭਾਗਿ ॥ ਕਾਮੁ ਕ੍ਰੋਧੁ ਲੋਭੁ ਮਨ ਤੇ ਤਿਆਗਿ ॥ ਕਰਿ ਕਿਰਪਾ ਗੁਰ ਚਰਣ ਨਿਵਾਸਿ ॥ ਨਾਨਕ ਕੀ ਪ੍ਰਭ ਸਚੁ ਅਰਦਾਸਿ ॥ ੪ ॥ ੪ ॥ ੨੨ ॥

ਰਾਗੁ ਮਲਾਰ ਮਹਲਾ ੫ ਪੜਤਾਲ[14] ਘਰੁ ੩

ੴ ਸਤਿਗੁਰ ਪ੍ਰਸਾਦਿ ॥

‡ ॥ [15]ਗੁਰ ਮਨਾਰਿ ਪ੍ਰਿਅ ਦਇਆਰ ਸਿਉ ਰੰਗੁ ਕੀਆ ॥ ਕੀਨੋ ਰੀ[16] ਸਗਲ ਸੀਗਾਰ ॥ ਤਜਿਓ

੧ ਲੋਕ ਪ੍ਰਲੋਕ ਦਾ।

੨ ਬਿਆਨ ਕਰਦਾ ਹੋਂ।

੩ ਬੱਦਲ (ਗੁਰੂ ਉਪਦੇਸ਼)।

੪ ਰਜੇ।

੫ ਭੈ-ਭੰਜਨਹਾਰ ਹਰੀ ਨੇ ਦੁਖ ਦੂਰ ਕੀਤਾ।

੬ ਖ਼ਬਰ ਲਈ, ਸੰਭਾਲਨਾ ਕੀਤੀ।

੭ ਕ੍ਰਿਪਾ ਦ੍ਰਿਸ਼ਟੀ, ਮਿਹਰ ਦੀ ਨਜ਼ਰ।

੮ ਹਰੀ ਦੇ।

੯ ਗੁਰੂ ਦੀ ਸ਼ਰਨ ਵਿਚ ਸਾਰੇ ਸੁਖਾਂ ਦੇ ਖ਼ਜ਼ਾਨੇ ਹਨ। ਨਿਧਾਨ=ਨਿਧੀਆਂ ਦੇ ਘਰ, ਸੁਖਾਂ ਦੇ ਭੰਡਾਰ।

੧੦ ਮਨ-ਇੱਛਤ, ਮਨ-ਮੰਗੇ।

੧੧ ਮੁੜ ਕੇ, ਫੇਰ।

੧੨ ਗੁਰੂ ਸੱਚੇ ਨਾਮ ਕਰਕੇ ਹਰੀ ਦਾ ਰੂਪ ਹੈ; ਭਾਵ ਗੁਰੂ ਸੱਚੇ ਨਾਮ ਦਾ ਅਭਿਆਸ ਕਰ ਕਰ ਕੇ ਰੱਬ ਨਾਲ ਇਕ-ਮਿਕ ਹੋ ਗਿਆ ਹੁੰਦਾ ਹੈ।

੧੩ [ਮਨ ਇੰਦ੍ਰਿਆਂ ਦੀ ਰੋਕ ਦੇ ਸਾਧਨ] ਜ਼ਬਤ ਵਾਲੀ ਰਹਿਣੀ; ਰਹਿਣੀ।

੧੪ ਪਰਤਾਓ ਤਾਲ। ਇਥੇ ਗਾਉਣ ਵਿਚ ਮੁੜ ੨ ਤਾਲ ਪਰਤਾਇਆ ਜਾਏਗਾ।

੧੫ ਗੁਰਾਂ ਨੂੰ ਮਨਾ ਕੇ, ਹੇ ਸਖੀ! ਹਰੀ ਦਿਆਲੂ ਨਾਲ ਰੰਗ ਕੀਤਾ ਹੈ। ਰੰਗ=ਮੌਜਾਂ ਜਾਂ ਪਿਆਰ ਦੇ ਚੋਜ।

੧੬ ਹੇ ਸਖੀ!

---

* ਹਰੀ ਦੀ ਮਿਹਰ ਦਾ ਧੰਨਵਾਦ ਕਰਦੇ ਹਨ, ਜਿਸ ਨੇ ਗੁਰੂ ਦੀ ਸੇਵਾ ਵਿਚ ਲੱਗ ਕੇ ਨਾਮ-ਰਸ ਗ੍ਰਹਿਨ ਕਰਨ ਦਾ ਉਦਮ ਦਿੱਤਾ।

† ਗੁਰੂ ਹਰੀ ਦੇ ਮਿਲਣ ਦਾ ਵਸੀਲਾ ਹੈ, ਅਤ ਇਥੇ ਸਚੀ ਕਰਨੀ ਤੇ ਰਹਿਣੀ ਦਾ ਨਮੂਨਾ ਹੈ; ਇਸ ਲਈ ਹਰੀ ਅਗੇ ਅਰਦਾਸ ਕਰਦੇ ਹਨ ਕਿ ਸੱਚੇ ਗੁਰੂ ਦੇ ਚਰਨਾਂ ਵਿਚ ਰਖ।

‡ ਗੁਰੂ ਮਨਾ ਕੇ ਹਰੀ ਪਿਆਰਾ ਕਿਵੇਂ ਮਿਲਿਆ? ਮਨ ਵਿਚੋਂ ਸਾਰੀਆਂ ਮਾੜੀਆਂ ਵਾਸ਼ਨਾਂ ਦੂਰ ਕੀਤੀਆਂ ਅਤੇ ਇਸ ਨੂੰ ਟਿਕਾ ਕੇ ਹੋਰ ਸਾਰੇ ਸਾਧਨ ਕੀਤੇ। ਕਿਹੜੇ? ਸਾਧ-ਸੰਗਤ ਕੀਤੀ, ਉਸ ਵਿਚ ਬਹਿ ਕੇ ਰਾਮ-ਨਾਮ ਜਪਿਆ, ਉਥੇ ਸੰਤਾਂ ਦੇ ਦਰਸ਼ਨਾਂ ਵਿਚ ਹਰੀ-ਦਰਸ਼ਨਾਂ ਦੀ ਸੋਭਾ ਦੇਖੀ, ਅਤੇ ਹਰੀ-ਨਾਮ ਨੂੰ ਦਿਲ ਵਿਚ ਇਉਂ ਜਪਿਆ ਕਿ ਸਿਮਰਨ ਹੀ ਮਾਲਾ ਬਣ ਗਈ ਅਤੇ ਹਰੀ ਬਹੁਤ ਪਿਆਰਾ ਲਗਣ ਲੱਗਾ।

ਰੀ ਸਗਲ ਬਿਕਾਰ ॥ [੧]ਧਾਵਤੋ ਅਸਥਿਰੁ ਥੀਆ ॥ ੧ ॥ ਰਹਾਉ ॥ ਐਸੋ ਰੇ ਮਨ ਪਾਇ ਕੈ ਆਪੁ[੨] ਗਵਾਇ ਕੈ ਕਰਿ ਸਾਧਨ ਸਿਉ ਸੰਗੁ ॥ ਬਾਜੇ ਬਜਹਿ ਮ੍ਰਿਦੰਗ[੩] ਅਨਾਹਦ ਕੋਕਿਲ[੪] ਰੀ ਰਾਮਨਾਮੁ ਬੋਲੇ [੫]ਮਧੁਰ ਬੈਨ ਅਤਿ ਸੁਹੀਆ[੬] ॥ ੧ ॥ ਐਸੀ ਤੇਰੇ ਦਰਸਨ ਕੀ ਸੋਭ ਅਤਿ ਅਪਾਰ ਪ੍ਰਿਅ ਅਮੋਘ[੭] ਤੈਸੇ ਹੀ ਸੰਗਿ ਸੰਤ ਬਨੇ ॥ [੮]ਭਵ ਉਤਾਰ ਨਾਮ ਭਨੇ[੯] ॥ ਰਮ ਰਾਮ ਰਾਮ ਮਾਲ[੧੦] ॥ ਮਨਿ ਫੇਰਤੇ ਹਰਿ ਸੰਗਿ ਸੰਗੀਆ ॥ ਜਨ ਨਾਨਕ ਪ੍ਰਿਉ ਪ੍ਰੀਤਮੁ ਥੀਆ ॥ ੨ ॥ ੧ ॥ ੨੩ ॥ ਮਲਾਰ ਮਹਲਾ ੫ * ॥ [੧੧]ਮਨੁ ਘਨੈ ਭ੍ਰਮੈ ਬਨੈ ॥ [੧੨]ਉਮਕਿਤ ਰਸਿ ਚਾਲੈ ॥ [੧੩]ਪ੍ਰਭ ਮਿਲਬੇ ਕੀ ਚਾਹ ॥ ੧ ॥ ਰਹਾਉ ॥ [੧੪]ਤ੍ਰੈ ਗੁਨ ਮਾਈ ਮੋਹਿ ਆਈ [੧੫]ਕਹੰਉ ਬੇਦਨ ਕਾਹਿ ॥ ੧ ॥ [੧੬]ਆਨ ਉਪਾਵ ਸਗਰ ਕੀਏ ਨਹਿ ਦੂਖ ਸਾਕਹਿ ਲਾਹਿ ॥ ਭਜੁ ਸਰਨਿ ਸਾਧੂ ਨਾਨਕਾ ਮਿਲੁ ਗੁਨ ਗੋਬਿੰਦਹਿ ਗਾਹਿ ॥ ੨ ॥ ੨ ॥ ੨੪ ॥ ਮਲਾਰ ਮਹਲਾ ੫ † ॥ ਪ੍ਰਿਅ ਕੀ ਸੋਭ ਸੁਹਾਵਨੀ ਨੀਕੀ[੧੭] ॥ [੧੮]ਹਾਹਾ ਹੂਹੂ ਗੰਧ੍ਰਬ ਅਪਸਰਾ[੧੯] ਅਨੰਦ ਮੰਗਲ ਰਸ [੨੦]ਗਾਵਨੀ ਨੀਕੀ ॥ ੧ ॥ ਰਹਾਉ ॥ [੨੧]ਧੁਨਿਤ ਲਲਿਤ ਗੁਨਗ੍ਯ ਅਨਿਕ ਭਾਂਤਿ ਬਹੁ ਬਿਧਿ ਰੂਪ ਦਿਖਾਵਨੀ ਨੀਕੀ ॥੧॥ [੨੨]ਗਿਰਿ ਤਰ ਥਲ ਜਲ ਭਵਨ ਭਰਪੁਰਿ [੨੩]ਘਟਿ ਘਟਿ ਲਾਲਨ ਛਾਵਨੀ ਨੀਕੀ ॥ ਸਾਧ ਸੰਗਿ ਰਾਮਈਆ ਰਸੁ ਪਾਇਓ ਨਾਨਕ ਜਾ ਕੈ ਭਾਵਨੀ[੨੪] ਨੀਕੀ ॥ ੨ ॥ ੩ ॥ ੨੫ ॥ ਮਲਾਰ ਮਹਲਾ ੫ ‡ ॥ [੨੫]ਗੁਰ ਪ੍ਰੀਤਿ ਪਿਆਰੇ ਚਰਨ ਕਮਲ ਰਿਦ ਅੰਤਰਿ ਧਾਰੇ ॥ ੧ ॥ ਰਹਾਉ ॥ [੨੬]ਦਰਸ ਸਫਲਿਓ ਦਰਸੁ ਪੇਖਿਓ ਗਏ ਕਿਲਬਿਖ[੨੭] ਗਏ ॥ ਮਨ ਨਿਰਮਲ ਉਜੀਆਰੇ[੨੮] ॥ ੧ ॥ [੨੯]ਬਿਸਮ ਬਿਸਮੈ ਬਿਸਮ ਭਈ ॥ [੩੦]ਅਘ ਕੋਟਿ ਹਰਤੇ ਨਾਮ ਲਈ ॥ ਗੁਰ ਚਰਨ [੩੧]ਮਸਤਕੁ ਡਾਰਿ ਪਹੀ ॥ ਪ੍ਰਭ ਏਕ ਤੂੰਹੀ ਏਕ ਤੁਹੀ ॥ ਭਗਤ ਟੇਕ ਤੁਹਾਰੇ ॥ ਜਨ ਨਾਨਕ ਸਰਨਿ ਦੁਆਰੇ ॥ ੨ ॥ ੪ ॥ ੨੬ ॥ ਮਲਾਰ ਮਹਲਾ ੫ § ॥ [੩੨]ਬਰਸੁ ਸਰਸੁ ਆਗਿਆ ॥ ਹੋਹਿ ਆਨੰਦ ਸਗਲ ਭਾਗ ॥ ੧ ॥ ਰਹਾਉ ॥ [੩੩]ਸੰਤ ਸੰਗੇ ਮਨੁ ਪਰਫੜੈ ਮਿਲਿ ਮੇਘ ਧਰ ਸੁਹਾਗ ॥ ੧ ॥ [੩੪]ਘਨਘੋਰ ਪ੍ਰੀਤਿ ਮੋਰ ॥ ਚਿਤੁ ਚਾਤ੍ਰਿਕ ਬੂੰਦ ਓਰ[੩੫] ॥ ਐਸੋ ਹਰਿ ਸੰਗੇ ਮਨ ਮੋਹ ॥ ਤਿਆਗਿ ਮਾਇਆ ਧੋਹ[੩੬] ॥ ਮਿਲਿ ਸੰਤ ਨਾਨਕ ਜਾਗਿਆ ॥ ੨ ॥ ੫ ॥ ੨੭ ॥ ਮਲਾਰ ਮਹਲਾ ੫ ¶ ॥ ਗੁਨ ਗੋਪਾਲ ਗਾਉ ਨੀਤ ॥ ਰਾਮਨਾਮ ਧਾਰਿ ਚੀਤਿ ॥ ੧ ॥ ਰਹਾਉ ॥ ਛੋਡਿ ਮਾਨੁ ਤਜਿ ਗੁਮਾਨੁ ਮਿਲਿ ਸਾਧੂਆ ਕੈ ਸੰਗਿ ॥ ਹਰਿ ਸਿਮਰਿ [੩੭]ਏਕ ਰੰਗਿ ਮਿਟਿ ਜਾਂਹਿ ਦੋਖ ਮੀਤ ॥ ੧ ॥ ਪਾਰਬ੍ਰਹਮ ਭਏ ਦਇਆਲ ॥ ਬਿਨਸਿ ਗਏ [੩੮]ਬਿਖੈ ਜੰਜਾਲ ॥ ਸਾਧ ਜਨਾਂ

੧ ਮਨ ਦੌੜਦੇ ਨੂੰ ਟਿਕਾਇਆ ਹੈ ।
੨ ਆਪਾ, ਹਉਮੈ ।
੩ ਢੋਲ ਦੀ ਕਿਸਮ ਦਾ ਇਕ ਵਾਜਾ । ਮ੍ਰਿਦੰਗ ਆਦਿ ਵਾਜੇ ਅਨਾਹਤ ਰੂਪ ਹੋ ਕੇ ਵਜਦੇ ਹਨ । ਦੇਖੋ ਪੰ. ੧੧੩੭, ਨੋਟ ੨੧ ।
੪ ਕੋਇਲ (ਜ਼ਬਾਨ ਰੂਪ) ।
੫ ਮਿਠੇ ਬਚਨ ।
੬ ਸੁੰਦਰ ।
੭ (ਉਹ ਦਰਸ਼ਨ) ਜੋ ਸਫਲ ਹੋ ਕੇ ਰਹੇ ।
੮ ਸੰਸਾਰ ਸਾਗਰ ਤੋਂ ਤਾਰਨ ਵਾਲਾ ਨਾਮ ।
੯ ਉਚਾਰ ਕੇ ।
੧੦ ਮਾਲਾ । ਰਾਮ-ਰਾਮ ਰਮਣ (ਸਿਮਰਨ) ਰੂਪ ਮਾਲਾ ਮਨ ਦੁਆਰਾ ਫੇਰਦੇ ਹਨ ਹਰੀ-ਸੰਗ ਦੇ ਸੰਗੀਆਂ ਨਾਲ ।
੧੧ ਮਨ ਘਣੇ ਜੰਗਲਾਂ ਵਿਚ ਭ੍ਰਮਦਾ ਹੈ (ਲੰਘਦਾ ਹੈ) ਉਤਸ਼ਾਹ ਨਾਲ ।
੧੨ ਉਮਾਹ ਵਿਚ ਤੇ ਰਸ ਵਿਚ ਚਲਦਾ ਹੈ ।
੧੩ ਪ੍ਰਭੂ ਦੇ ਮਿਲਨ ਦੀ ਚਾਹ ਜੁ ਹੋਈ ।
੧੪ ਤ੍ਰੈ-ਗੁਣਾਂ ਵਾਲੀ ਮਾਇਆ ਮੋਹਣ ਲਈ ਆਂਵਦੀ ਹੈ । ਦੇਖੋ ਪੰ. ੧੧੧੯, ਫੁਟ ਨੋਟ ‡ ।
੧੫ ਕਿਸ ਨੂੰ ਆਪਣਾ ਦੁਖ ਦਸਾਂ ?
੧੬ ਹੋਰ ਇਲਾਜ ਮੈਂ ਸਾਰੇ ਕੀਤੇ, ਪਰ ਓਹ ਦੁਖ ਨਹੀਂ ਉਤਾਰ ਸਕਦੇ ।
੧੭ ਚੰਗੀ ।
੧੮ ਹਾਹਾ ਹੂਹੂ ਇਕ ਪ੍ਰਕਾਰ ਦੇ ਗੰਧਰਬ (ਗਵੱਯੇ ਸੁਰਗ ਦੇ) ਹਨ ।
੧੯ [ਸੰ. ਅਪਸਰਸ=ਪਾਣੀ ਚੋਂ ਨਿਕਲਣ ਵਾਲੀ] ਸੁਰਗਾਂ ਦੀਆਂ ਮੋਹਣੀਆਂ ।
੨੦ ਇਨ੍ਹਾਂ ਦਾ ਗਾਵਣਾ ਸੋਹਣਾ ਹੈ ।
੨੧ ਸੁੰਦਰ ਰਾਗਾਂ ਦੀਆਂ ਸੁਰਾਂ ਉਚਾਰਦੇ ਹਨ ਗੁਣਾਂ ਦੇ ਗਿਆਤਾ ਅਤੇ ਅਨੇਕ ਰੂਪ ਦਿਖਾ ਰਹੇ ਹਨ ।
੨੨ ਪਹਾੜਾਂ ਵਿਚ, ਰੁੱਖਾਂ ਵਿਚ, ਸੁਕੀ ਧਰਤੀ ਤੇ ਸਮੁੰਦਰਾਂ ਵਿਚ ਤੇ ਭਵਣਾਂ ਵਿਚ ਭਰਪੂਰ ਹੈ ।
੨੩ ਲਾਲ (ਪਿਆਰੇ) ਦੀ ਸੋਭਾ ਸਭ ਥਾਂ ਛਾਈ ਹੈ।
੨੪ ਸ਼ਰਧਾ, ਨੀਅਤ ।
੨੫ ਪਿਆਰੇ ਗੁਰੂ ਦੀ ਪ੍ਰੀਤ ਦੁਆਰਾ ਹਰੀ ਦੇ ਪਵਿੱਤਰ ਚਰਨ ਦਿਲ ਵਿਚ ਸਮਾ ਲਏ ।
੨੬ ਗੁਰੂ-ਦਰਸ਼ਨ ਸਫਲ ਹੋਇਆ (ਕਿਉਂਕਿ ਇਸ ਦਰਸ਼ਨ ਦੁਆਰਾ) ਹਰੀ ਦਾ ਦਰਸ਼ਨ ਦੇਖਿਆ।
੨੭ ਪਾਪ ।
੨੮ ਚਾਨਣ ।
੨੯ ਪੂਰਨ ਅਨੰਦ ਵਿਚ ਹੋ ਗਈ ।
੩੦ ਕ੍ਰੋੜਾਂ ਪਾਪ ਦੂਰ ਹੁੰਦੇ ਹਨ ਨਾਮ ਲੈਣ ਨਾਲ ।
੩੧ ਮੱਥਾ ਧਰ ਕੇ ਡਿਗ ਪਈ ।
੩੨ ਹੁਕਮ ਵਿਚ ਅਨੰਦ ਸਹਿਤ ਵਸ, ਹੇ ਬੱਦਲ ! ਤਾਕਿ ਹਰ ਤਰ੍ਹਾਂ ਦੀ ਖ਼ੁਸ਼ੀ ਅਤੇ ਭਾਗ ਪ੍ਰਾਪਤ ਹੋਣ ।
੩੩ ਜਿਵੇਂ ਧਰਤੀ ਮੀਂਹ ਵੱਸਣ ਨਾਲ ਸੁਹਾਗਣ ਹੁੰਦੀ ਹੈ, ਤਿਵੇਂ ਸਤਾਂ ਦੇ ਸੰਗ ਨਾਲ ਮਨ ਪ੍ਰਫੁੱਲਤ ਹੁੰਦਾ ਹੈ ।
੩੪ ਮੋਰ ਦੀ ਪ੍ਰੀਤ ਬੱਦਲ ਗੱਜਣ ਨਾਲ ਹੈ ।
੩੫ ਵਲ, ਤਰਫ਼ । ਪਪੀਹੇ ਦਾ ਦਿਲ ਸ੍ਵਾਂਤ-ਬੂੰਦ ਵਲ ਹੁੰਦਾ ਹੈ । ਦੇਖੋ ਪੰ. ੧੧੧੭, ਨੋਟ ੧੭ ।
੩੬ ਠੱਗੀ । ਤਿਵੇਂ ਹੀ ਮਨ ਹਰੀ ਨਾਲ ਮੋਹਿਆ ਗਿਆ ਹੈ, ਅਤੇ ਮਾਇਆ ਦਾ ਛਲ ਛੱਡ ਕੇ ਸੰਤਾਂ ਨੂੰ ਮਿਲ ਕੇ ਜਾਗ ਪਿਆ ਹੈ ।
੩੭ ਇਕ-ਰਸ ਹੋ ਕੇ ।
੩੮ ਮਾਇਆ ਦੇ ਵੇੜ੍ਹ, ਧੋਖੇ ।

* ਜੇ ਹਰੀ ਦੇ ਮਿਲਨ ਦੀ ਚਾਹ ਹੈ, ਤਾਂ ਹੋਰ ਉਪਾਵ (ਸਾਧਨ) ਛੋਡ ਕੇ ਕੇਵਲ ਸਾਧ-ਸੰਗ ਦੀ ਰਾਹੀਂ ਹਰੀ ਦੇ ਗੁਣ ਗਾਓ ।

† ਹਰੀ ਪਿਆਰੇ ਦੀ ਸੋਭਾ ਬਹੁਤ ਸੁੰਦਰ ਹੈ, ਅਤੇ ਹਰ ਥਾਂ ਸਮਾਈ ਹੋਈ ਹੈ । ਜੇ ਭਾਵਨੀ ਸ਼ੁਧ ਹੋਵੇ ਤਾਂ ਉਸ ਅਪਾਰ ਸੋਭਾ ਦਾ ਰਸ ਸਾਧ-ਸੰਗਤਿ ਰਾਹੀਂ ਮਿਲ ਸਕਦਾ ਹੈ ।

‡ ਗੁਰੂ ਦੀ ਪ੍ਰੀਤ ਰਾਹੀਂ ਹਰੀ ਦੀ ਪ੍ਰੀਤ ਅਤੇ ਗੁਰ-ਦਰਸ਼ਨਾਂ ਰਾਹੀਂ ਹਰੀ ਦੇ ਦਰਸ਼ਨ ਮਿਲਦੇ ਹਨ, ਮਨ ਨਿਰਮਲ ਹੋ ਕੇ ਪਾਪ ਦੂਰ ਹੰਦੇ ਅਤੇ ਹਰੀ ਨਾਲ ਮੇਲ ਪ੍ਰਾਪਤ ਹੁੰਦਾ ਹੈ ।

§ ਜਿਵੇਂ ਮੀਂਹ ਵਰ੍ਹਨ ਨਾਲ ਧਰਤੀ ਮੌਲਦੀ ਹੈ, ਜਿਵੇਂ ਬਦਲ ਗੱਜਨ ਨਾਲ ਮੋਰ ਖ਼ੁਸ਼ ਹੁੰਦਾ ਹੈ ਅਤੇ ਪਪੀਹਾ ਸ੍ਵਾਂਤੀ ਬੂੰਦ ਵਲ ਤਕਦਾ ਰਹਿੰਦਾ ਹੈ, ਇਸੇ ਤਰ੍ਹਾਂ ਭਗਤਾਂ ਦਾ ਮਨ ਸੰਤਾਂ ਦੀ ਸੰਗਤ ਮਿਲਨ ਨਾਲ ਹਰੀ ਦੇ ਪ੍ਰੇਮ ਵਿਚ ਜਾਗ ਉਠਦਾ ਹੈ ।

¶ ਸਾਧ-ਜਨਾਂ ਦੇ ਲੜ ਲਗ ਕੇ ਹਰੀ ਦਾ ਜਸ ਗਾਉਣਾ ਮਿਲਦਾ ਹੈ ।

ਕੈ ਚਰਨ ਲਾਗਿ ॥ ਨਾਨਕ ਗਾਵੈ ਗੋਬਿੰਦ ਨੀਤ ॥ ੨ ॥ ੬ ॥ ੨੮ ॥ ਮਲਾਰ ਮਹਲਾ ੫ *॥ ਘਨੁ[੧] ਗਰਜਤ ਗੋਬਿੰਦ ਰੂਪ ॥ ਗੁਨ ਗਾਵਤ ਸੁਖ ਚੈਨ ॥ ੧ ॥ ਰਹਾਉ ॥ ਹਰਿ ਚਰਨ ਸਰਨ ਤਰਨ ਸਾਗਰ [੨]ਧੁਨਿ ਅਨਹਤਾ ਰਸ ਬੈਨ ॥ ੧ ॥ ਪਥਿਕ[੩] ਪਿਆਸ ਚਿਤ ਸਰੋਵਰ ਆਤਮ ਜਲੁ ਲੈਨ ॥ ਹਰਿ ਦਰਸ ਪ੍ਰੇਮ ਜਨ ਨਾਨਕ ਕਰਿ ਕਿਰਪਾ ਪ੍ਰਭ ਦੈਨ[੪] ॥ ੨ ॥ ੭ ॥ ੨੯ ॥ ਮਲਾਰ ਮਹਲਾ ੫ † ॥ ਹੇ ਗੋਬਿੰਦ ਹੇ ਗੋਪਾਲ ਹੇ ਦਇਆਲ ਲਾਲ ॥ ੧ ॥ ਰਹਾਉ ॥ ਪ੍ਰਾਨ ਨਾਥ [੫]ਅਨਾਥ ਸਖੇ ਦੀਨ ਦਰਦ ਨਿਵਾਰ[੬] ॥ ੧ ॥ ਹੇ ਸਮ੍ਰਥ[੭] ਅਗਮ ਪੂਰਨ [੮]ਮੋਹਿ ਮਇਆ ਧਾਰਿ ॥ ੨ ॥ [੯]ਅੰਧ ਕੂਪ ਮਹਾ ਭਇਆਨ ਨਾਨਕ ਪਾਰਿ ਉਤਾਰ ॥ ੩ ॥ ੮ ॥ ੩੦ ॥

ਮਲਾਰ ਮਹਲਾ ੧ ਅਸਟਪਦੀਆ ਘਰੁ ੧

ੴ ਸਤਿਗੁਰ ਪ੍ਰਸਾਦਿ ॥ ‡॥ ਚਕਵੀ ਨੈਨ ਨੀਦ ਨਹਿ ਚਾਹੈ ਬਿਨੁ ਪਿਰ ਨੀਦ ਨ ਪਾਈ॥ [੧੦]ਸੂਰੁ ਚਰ੍ਹੈ ਪ੍ਰਿਉ ਦੇਖੈ ਨੈਨੀ ਨਿਵਿ ਨਿਵਿ ਲਾਗੈ ਪਾਂਈ[੧੧] ॥ ੧ ॥ ਪਿਰ ਭਾਵੈ ਪ੍ਰੇਮੁ ਸਖਾਈ[੧੨] ॥ ਤਿਸੁ ਬਿਨੁ ਘੜੀ ਨਹੀ ਜਗਿ ਜੀਵਾ ਐਸੀ ਪਿਆਸ ਤਿਸਾਈ[੧੩] ॥ ੧ ॥ ਰਹਾਉ ॥ [੧੪]ਸਰਵਰਿ ਕਮਲੁ ਕਿਰਣਿ ਆਕਾਸੀ ਬਿਗਸੈ ਸਹਜਿ ਸੁਭਾਈ ॥ ਪ੍ਰੀਤਮ ਪ੍ਰੀਤਿ ਬਨੀ ਅਭ[੧੫] ਐਸੀ ਜੋਤੀ ਜੋਤਿ ਮਿਲਾਈ ॥ ੨ ॥ ਚਾਤ੍ਰਿਕੁ[੧੬] ਜਲ ਬਿਨੁ ਪ੍ਰਿਉ ਪ੍ਰਿਉ ਟੇਰੈ[੧੭] [੧੮]ਬਿਲਪ ਕਰੈ ਬਿਲਲਾਈ ॥ [੧੯]ਘਨਹਰ ਘੋਰ ਦਸੌ ਦਿਸਿ ਬਰਸੈ ਬਿਨੁ ਜਲ ਪਿਆਸ ਨ ਜਾਈ ॥੩॥ ਮੀਨ[੨੦] ਨਿਵਾਸ ਉਪਜੈ ਜਲ ਹੀ ਤੇ [੨੧]ਸੁਖ ਦੁਖ ਪੁਰਬਿ ਕਮਾਈ ॥ ਖਿਨੁ ਤਿਲੁ ਰਹਿ ਨ ਸਕੈ ਪਲੁ ਜਲ ਬਿਨੁ ਮਰਨੁ ਜੀਵਨੁ ਤਿਸੁ ਤਾਂਈ ॥ ੪ ॥ [੨੨]ਧਨ ਵਾਂਢੀ ਪਿਰੁ ਦੇਸ ਨਿਵਾਸੀ ਸਚੇ ਗੁਰ ਪਹਿ ਸਬਦੁ ਪਠਾਂਈ ॥ ਗੁਣ ਸੰਗ੍ਰਹਿ ਪ੍ਰਭੁ ਰਿਦੈ ਨਿਵਾਸੀ ਭਗਤਿ ਰਤੀ ਹਰਖਾਈ[੨੩] ॥ ੫ ॥ ਪਿਉ ਪ੍ਰਿਉ ਕਰੈ [੨੪]ਸਭੈ ਹੈ ਜੇਤੀ ਗੁਰ ਭਾਵੈ ਪ੍ਰਿਉ ਪਾਂਈ ॥ ਪ੍ਰਿਉ ਨਾਲੇ ਸਦ ਹੀ ਸਚਿ ਸੰਗੇ [੨੫]ਨਦਰੀ ਮੇਲਿ ਮਿਲਾਈ ॥ ੬ ॥ ਸਭ ਮਹਿ ਜੀਉ ਜੀਉ ਹੈ ਸੋਈ ਘਟਿ ਘਟਿ ਰਹਿਆ ਸਮਾਈ ॥ [੨੬]ਗੁਰ ਪਰਸਾਦਿ ਘਰ ਹੀ ਪਰਗਾਸਿਆ ਸਹਜੇ ਸਹਜਿ ਸਮਾਈ ॥ ੭ ॥ ਅਪਨਾ ਕਾਜੁ ਸਵਾਰਹੁ ਆਪੇ ਸੁਖਦਾਤੇ ਗੋਸਾਂਈ[੨੭] ॥ ਗੁਰ ਪਰਸਾਦਿ ਘਰ ਹੀ ਪਿਰੁ ਪਾਇਆ ਤਉ ਨਾਨਕ ਤਪਤਿ ਬੁਝਾਈ ॥ ੮ ॥ ੧ ॥ ਮਲਾਰ ਮਹਲਾ ੧ §॥ [੨੮]ਜਾਗਤ ਜਾਗਿ ਰਹੇ ਗੁਰ ਸੇਵਾ ਬਿਨੁ ਹਰਿ ਮੈ ਕੋ

੧ ਬੱਦਲ; ਗੁਰੂ ਉਪਦੇਸ਼ । ਗੁਰੂ 'ਗੋਬਿੰਦ ਗੋਬਿੰਦ' ਰੂਪ ਸ਼ਬਦ ਉਚਾਰਦਾ ਹੈ, ਅਤੇ ਇਸ ਤਰ੍ਹਾਂ ਗੁਣ ਗਾਂਦਿਆਂ ਸੁਖ ਚੈਨ ਮਿਲਦਾ ਹੈ (ਜਿਵੇਂ ਬੱਦਲ ਤੋਂ ਧਰਤੀ ਨੂੰ ਆਰਾਮ ਮਿਲਦਾ ਹੈ) ।
੨ ਰਸਦਾਇਕ ਬਚਨ ਮਾਨੋ ਅਨਹਤ-ਧੁਨੀ ਹਨ । ਦੇਖੋ ਪੰ. ੧੧੩੭, ਨੋਟ ੨੧ ।
੩ ਰਾਹੀ । ਪਿਆਸੇ ਰਾਹੀ ਦਾ ਚਿਤ ਸਰੋਵਰ ਵਲ ਆਤਮ-ਜਲ ਲੈਣ ਲਈ ਹੈ ।
੪ ਦੇਂਦਾ ਹੈ ।
੫ ਹੇ ਬੇਖਸਮਿਆਂ ਦੇ ਸਹਾਈ !
੬ ਦੂਰ ਕਰਨ ਵਾਲੇ !
੭ ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਾਠ 'ਸਮਥ' ਹੈ ।
੮ ਮੇਰੇ ਤੇ ਕਿਰਪਾ ਕਰ ।
੯ ਸੰਸਾਰ ਅਤੀ ਡਰਾਉਣੇ ਹਨੇਰੇ ਖੂਹ ਵਾਕਰ ਹੈ; ਇਸ ਤੋਂ ਪਾਰ ਕਰ ।
੧੦ ਸੂਰਜ ਚੜ੍ਹਨ ਨਾਲ ।
੧੧ ਖਿੜੀ ।
੧੨ ਸਹਾਇਤਾ ਕਰਨ ਵਾਲਾ । ਸਹਾਇਕ ਪਤੀ ਦਾ ਪ੍ਰੇਮ ਚੰਗਾ ਲਗਦਾ ਹੈ ।
੧੩ ਤਿਹਾਈ ਹਾਂ ।
੧੪ ਕੰਵਲ ਤਲਾ ਵਿਚ ਹੈ, ਅਤੇ ਸੂਰਜ ਦੀ ਕਿਰਣ ਅਸਮਾਨ ਵਿਚ ਹੈ, ਫਿਰ ਭੀ ਉਸ ਦੇ ਪ੍ਰੇਮ ਨਾਲ ਕੰਵਲ ਸੁਤੇ-ਸਿਧ ਹੀ ਖਿੜ ਪੈਂਦਾ ਹੈ ।
੧੫ ਦਿਲ ਦੀ ।
੧੬ ਦੇਖੋ ਪੰ. ੧੧੧੭, ਨੋਟ ੧੭ ।
੧੭ ਬੋਲਦਾ ਹੈ ।
੧੮ ਤਰਲੇ ਲੈ ਕੇ ਵਿਰਲਾਪ ਕਰਦਾ ਹੈ ।
੧੯ ਬੱਦਲ ਗਜਦਾ ਹੋਇਆ ਸਾਰੇ ਪਾਸੇ ਪਿਆ ਵਰ੍ਹਦਾ ਹੈ, ਪਰ ਪਪੀਹੇ ਦੀ ਪਿਆਸ ਸਵਾਂਤੀ ਬੂੰਦ ਬਿਨਾਂ ਨਹੀਂ ਦੂਰ ਹੁੰਦੀ । (ਇਸ ਤਰ੍ਹਾਂ ਗੁਰੂ ਸਾਰਿਆਂ ਨੂੰ ਮਿਹਰ ਕਰਦਾ ਹੈ ਅਤੇ ਤਰ੍ਹਾਂ ਤਰ੍ਹਾਂ ਦੇ ਪਦਾਰਥ ਬਖ਼ਸ਼ਦਾ ਹੈ, ਪਰ ਭਗਤਾਂ ਨੂੰ ਤਾਂ ਸ਼ਾਂਤੀ ਤਦ ਆਉਂਦੀ ਹੈ ਜਦ ਨਾਮ ਪਦਾਰਥ ਦੀ ਦਾਤ ਮਿਲਦੀ ਹੈ ।)
੨੦ ਮਛੀ ।
੨੧ ਪਿਛਲੇ ਕਰਮਾਂ ਅਨੁਸਾਰ ਉਸਦਾ ਦੁਖ ਸੁਖ ਪਾਣੀ ਵਿਚ ਹੀ ਹੈ ।
੨੨ ਇਸਤ੍ਰੀ ਪ੍ਰਦੇਸਨ ਹੋ ਵਿਛੜੀ ਹੈ ਤੇ ਪਤੀ ਦੇਸ ਵਿਚ ਵਸ ਰਿਹਾ ਹੈ; ਗੁਰੂ ਦੀ ਰਾਹੀਂ ਉਸ ਨੂੰ ਇਸਤ੍ਰੀ ਸੁਨੇਹਾ (ਸ਼ਬਦ) ਭੇਜਦੀ ਹੈ, ਗੁਣਾਂ ਨੂੰ ਇਕੱਠੇ ਕਰਦੀ ਹੈ, ਤਾਂ ਉਹ ਰਿਦੇ ਵਿਚ ਵਸ ਪੈਂਦਾ ਹੈ ।
੨੩ ਖਿੜ ਜਾਂਦੀ ਹੈ ।
੨੪ ਸਾਰੀ ਸ੍ਰਿਸ਼ਟੀ ਜਿਤਨੀ ਹੈ ।
੨੫ ਗੁਰ ਮਿਹਰ ਕਰ ਕੇ ਆਪਣੇ ਨਾਲ ਮੇਲ ਕੇ ਹਰੀ ਨਾਲ ਮਿਲਾ ਦਿੰਦਾ ਹੈ ।
੨੬ ਗੁਰੂ ਦੀ ਕਿਰਪਾ ਨਾਲ ਹਰੀ ਵਿੱਚੋਂ ਹੀ ਪ੍ਰਤੱਖ ਹੋ ਪਿਆ ਅਤੇ ਮਨੁਖ ਸੁਤੇ-ਸਿਧ ਹੀ ਪੂਰਨ ਅਡੋਲ ਅਵਸਥਾ ਵਿਚ ਸਮਾ ਗਿਆ ।
੨੭ ਹੇ ਧਰਤੀ ਦੇ ਮਾਲਕ !
੨੮ ਗਿਆਨ ਵਿਚ ਜਾਗਣ ਵਾਲਾ ਗੁਰ-ਸੇਵਾ ਦੇ ਰਾਹੀਂ ਜਾਗਦਾ ਰਹਿੰਦਾ ਹੈ; ਹਰੀ ਤੋਂ ਬਿਨਾਂ ਮੇਰਾ ਕੋਈ ਨਹੀਂ ।

---

* ਜਗਿਆਸੂ ਮੁਸਾਫ਼ਰ ਦਾ ਦਿਲ ਆਤਮਾ ਨੂੰ ਸੁਖ ਦੇਣ ਵਾਲਾ ਨਾਮ ਰੂਪ ਜਲ ਚਾਹੁੰਦਾ ਹੈ । ਉਹ ਗੁਰ-ਸ਼ਬਦ ਰਾਹੀਂ ਗੁਣ ਗਾਉਣ ਨਾਲ ਮਿਲਦਾ ਹੈ ।

† ਅੰਤ ਕਿਰਪਾ ਲਈ ਸਨਮੁਖ ਬੇਨਤੀ ਕਰਦੇ ਹਨ ।

‡ ਚਕਵੀ ਤੇ ਕਮਲ ਦਾ ਸੂਰਜ ਲਈ, ਚਾਤ੍ਰਿਕ ਦਾ ਸਵਾਂਤੀ ਬੂੰਦ ਲਈ, ਮੱਛੀ ਦਾ ਜਲ ਲਈ ਅਤੇ ਇਸਤ੍ਰੀ ਦਾ ਪਤੀ ਲਈ ਤਰਸੇਵਾਂ ਲੈ ਕੇ ਜੀਵ ਦਾ ਹਰੀ ਲਈ ਪਿਆਰ ਦਰਸਾਂਦੇ ਹਨ, ਅਤੇ ਕਹਿੰਦੇ ਹਨ ਕਿ ਜੇ ਗੁਰੂ ਦੀ ਮਿਹਰ ਢੂੰਡੀਏ ਤਾਂ ਹਰੀ ਜੀਵ ਦੇ ਨਾਲ ਹੀ ਵਸਦਾ ਦਿਸ ਪੈਂਦਾ ਹੈ ।

§ ਮਨੁਖ ਦਾ ਤਨ ਧਨ, ਬਲਕਿ ਸਾਰਾ ਸੰਸਾਰ ਪਸਾਰਾ ਇਉਂ ਨਾਸਮਾਨ ਹੈ, ਜਿਵੇਂ ਕਾਗ਼ਜ਼ ਦਾ ਕਿਲ੍ਹਾ ਪਾਣੀ ਦੀ ਬੂੰਦ ਜਾਂ ਹਵਾ ਦੇ ਬੁਲ੍ਹੇ ਦੇ ਸਾਮ੍ਹਣੇ, ਜਾਂ ਨਦੀ ਕਿਨਾਰੇ ਖੜਾ ਬ੍ਰਿਛ ਜਾਂ ਸੱਪ ਦੀ ਖੁੱਡ ਜੋ ਦਰਿਆ ਦੇ ਵਾਹ ਬਦਲਣ ਨਾਲ ਝਟ ਢਹਿ ਢੇਰੀ ਹੋ ਜਾਂਦੀ ਹੈ । ਬਚਾਉ ਕੇਵਲ ਗੁਰੂ ਦੀ ਸ਼ਰਨ ਵਿਚ ਹੈ, ਜੋ ਹਰੀ ਦੀ ਭਗਤੀ ਤੇ ਸੱਚ ਦੀ ਰਹਿਣੀ ਦੇ ਕੇ ਸਾਰੇ ਜੀਵਨ ਨੂੰ ਅਟਲ ਬਣਾ ਦਿੰਦਾ ਹੈ ।

ਨਾਹੀ ॥ ਅਨਿਕ ਜਤਨ ਕਰਿ ਰਹਣੁ ਨ ਪਾਵੈ ਆਚੁ[1] ਕਾਚੁ ਢਰਿ ਪਾਂਹੀ ॥ ੧॥ ਇਸੁ ਤਨ ਧਨ ਕਾ ਕਹਹੁ ਗਰਬੁ[2] ਕੈਸਾ॥ ਬਿਨਸਤ ਬਾਰ[3] ਨ ਲਾਗੈ ਬਵਰੇ ਹਉਮੈ ਗਰਬਿ ਖਪੈ ਜਗੁ ਐਸਾ ॥ ੧ ॥ ਰਹਾਉ ॥ [4]ਜੈ ਜਗਦੀਸ ਪ੍ਰਭੂ ਰਖਵਾਰੇ ਰਾਖੈ ਪਰਖੈ ਸੋਈ ॥ [5]ਜੇਤੀ ਹੈ ਤੇਤੀ ਤੁਝ ਹੀ ਤੇ ਤੁਮ੍ ਸਰਿ[6] ਅਵਰੁ ਨ ਕੋਈ ॥੨॥ [7]ਜੀਅ ਉਪਾਇ ਜੁਗਤਿ ਵਸਿ ਕੀਨੀ ਆਪੇ ਗੁਰਮੁਖਿ ਅੰਜਨੁ[8] ॥ [9]ਅਮਰੁ ਅਨਾਥ ਸਰਬ ਸਿਰਿਮੋਰਾ [10]ਕਾਲ ਬਿਕਾਲ ਭਰਮ ਭੈ ਖੰਜਨੁ[11] ॥ ੩ ॥ [12]ਕਾਗਦ ਕੋਟੁ ਇਹੁ ਜਗੁ ਹੈ ਬਪੁਰੋ [13]ਰੰਗਨਿ ਚਿਹਨ ਚਤੁਰਾਈ ॥ [14]ਨਾਨੀ ਸੀ ਬੂੰਦ ਪਵਨੁ ਪਤਿ ਖੋਵੈ ਜਨਮਿ ਮਰੈ ਖਿਨੁ ਤਾਈਂ ॥ ੪ ॥ ਨਦੀ ਉਪਕੰਠਿ[15] ਜੈਸੇ ਘਰੁ ਤਰਵਰੁ ਸਰਪਨਿ ਘਰੁ ਘਰ ਮਾਹੀ ॥ [16]ਉਲਟੀ ਨਦੀ ਕਹਾਂ ਘਰੁ ਤਰਵਰੁ ਸਰਪਨਿ ਡਸੈ ਦੂਜਾ ਮਨ ਮਾਂਹੀ॥੫॥ ਗਾਰੜੁ[17] ਗੁਰ ਗਿਆਨੁ ਧਿਆਨੁ ਗੁਰ ਬਚਨੀ ਬਿਖਿਆ[18] ਗੁਰਮਤਿ ਜਾਰੀ[19] ॥ ਮਨ ਤਨ ਹੇਂਵ[20] ਭਏ ਸਚੁ ਪਾਇਆ ਹਰਿ ਕੀ ਭਗਤਿ ਨਿਰਾਰੀ॥ ੬ ॥ ਜੇਤੀ ਹੈ ਤੇਤੀ ਤੁਧੁ ਜਾਚੈ[21] ਤੂ ਸਰਬ ਜੀਆਂ ਦਇਆਲਾ॥ ਤੁਮ੍ਰੀ ਸਰਣਿ ਪਰੇ ਪਤਿ ਰਾਖਹੁ ਸਾਚੁ ਮਿਲੈ ਗੋਪਾਲਾ ॥ ੭ ॥ [22]ਬਾਧੀ ਧੰਧਿ ਅੰਧ ਨਹੀ ਸੂਝੈ [23]ਬਧਿਕ ਕਰਮ ਕਮਾਵੈ ॥ ਸਤਿਗੁਰ ਮਿਲੈ ਤ ਸੂਝਸਿ ਬੂਝਸਿ ਸਚ ਮਨਿ ਗਿਆਨੁ ਸਮਾਵੈ ॥ ੮ ॥ ਨਿਰਗੁਣ ਦੇਹ ਸਾਚ ਬਿਨੁ ਕਾਚੀ ਮੈ ਪੂਛਉ ਗੁਰੁ ਅਪਨਾ ॥ ਨਾਨਕ ਸੋ ਪ੍ਰਭੁ ਪ੍ਰਭੂ[24] ਦਿਖਾਵੈ ਬਿਨੁ ਸਾਚੇ ਜਗੁ ਸੁਪਨਾ ॥ ੯ ॥ ੨॥

ਮਲਾਰ ਮਹਲਾ ੧ *॥ [25]ਚਾਤ੍ਰਿਕ ਮੀਨ ਜਲ ਹੀ ਤੇ ਸੁਖੁ ਪਾਵਹਿ [26]ਸਾਰਿੰਗ ਸਬਦਿ ਸੁਹਾਈ ॥ ੧ ॥ ਰੈਨਿ ਬਬੀਹਾ ਬੋਲਿਓ ਮੇਰੀ ਮਾਈ ॥ ੧ ॥ ਰਹਾਉ ॥ ਪ੍ਰਿਅ ਸਿਉ ਪ੍ਰੀਤਿ ਨ ਉਲਟੈ ਕਬਹੂ [27]ਜੋ ਤੈ ਭਾਵੈ ਸਾਈ ॥ ੨ ॥ ਨੀਦ ਗਈ ਹਉਮੈ ਤਨਿ ਥਾਕੀ ਸਚ ਮਤਿ ਰਿਦੈ ਸਮਾਈ ॥ ੩ ॥ [28]ਰੂਖੀ ਬਿਰਖੀ ਊਡਉ ਭੂਖਾ ਪੀਵਾ ਨਾਮੁ ਸੁਭਾਈ[29] ॥ ੪ ॥ ਲੋਚਨ[30] ਤਾਰ ਲਲਤਾ[31] ਬਿਲਲਾਤੀ ਦਰਸਨ ਪਿਆਸ ਰਜਾਈ ॥ ੫ ॥ ਪ੍ਰਿਅ ਬਿਨੁ ਸੀਗਾਰੁ ਕਰੀ ਤੇਤਾ ਤਨੁ ਤਾਪੈ[32] [33]ਕਾਪਰੁ ਅੰਗਿ ਨ ਸੁਹਾਈ ॥ ੬ ॥ ਅਪਨੇ ਪਿਆਰੇ ਬਿਨੁ ਇਕੁ ਖਿਨੁ ਰਹਿ ਨ ਸਕੰਉ ਬਿਨ ਮਿਲੇ ਨੀਂਦ ਨ ਪਾਈ ॥ ੭ ॥ ਪਿਰੁ ਨਜੀਕਿ ਨ ਬੂਝੈ ਬਪੁੜੀ ਸਤਿਗੁਰਿ ਦੀਆ ਦਿਖਾਈ ॥ ੮ ॥ ਸਹਜਿ[34] ਮਿਲਿਆ ਤਬ ਹੀ ਸੁਖੁ ਪਾਇਆ ਤ੍ਰਿਸਨਾ ਸਬਦਿ ਬੁਝਾਈ ॥ ੯ ॥ ਕਹੁ ਨਾਨਕ ਤੁਝ ਤੇ ਮਨੁ ਮਾਨਿਆ ਕੀਮਤਿ ਕਹਨੁ ਨ ਜਾਈ ॥ ੧੦ ॥ ੩ ॥

੧ ਸੇਕ। ਜਿਵੇਂ ਸੇਕ ਕਚ ਨੂੰ ਢਾਲ ਦਿੰਦਾ ਹੈ, ਤਿਵੇਂ ਸਰੀਰ ਢਲ ਪੈਂਦਾ ਹੈ।

੨ ਹੰਕਾਰ, ਮਾਣ।

੩ ਦੇਰ। ਹੇ ਸ਼ੁਦਾਈ! ਹਉਮੈਂ ਤੇ ਹੰਕਾਰ ਵਿਚ ਜਗਤ ਇਉਂ ਗ਼ਰਕ ਹੁੰਦਾ ਹੈ ਕਿ ਜਾਂਦਿਆਂ ਦੇਰ ਨਹੀਂ ਲੱਗਦੀ।

੪ ਹੇ ਪ੍ਰਭੂ, ਜਗਤ ਦੇ ਮਾਲਕ! ਤੇਰੀ ਜੈ ਹੋਵੇ!

੫ ਜਿਤਨੀ ਸ੍ਰਿਸ਼ਟੀ ਹੈ ਤੱਥੋਂ ਹੀ ਪੈਦਾ ਹੋਈ ਹੈ।

੬ ਬਰਾਬਰ।

੭ ਦੇਖੋ ਪੰ. ੩੫੦, ਨੋਟ ੩੫।

੮ ਸੁਰਮਾ। ਆਪੇ ਗਿਆਨ ਰੂਪ ਸੁਰਮਾ ਹੈ ਜੋ ਗੁਰਾਂ ਦੁਆਰੇ ਪ੍ਰਾਪਤ ਹੁੰਦਾ ਹੈ।

੯ ਹਰੀ ਅਕਾਲ ਹੈ, ਉਸਦਾ ਕੋਈ ਮਾਲਕ ਨਹੀਂ, ਸਾਰਿਆਂ ਉੱਤੇ ਪ੍ਰਧਾਨ ਹੈ। ਸਿਰਿ-ਮੋਰਾ=ਸਿਰਿ ਮੌਲਿ=ਸਿਰ ਤੇ ਤਾਜ, ਪ੍ਰਧਾਨ।

੧੦ ਕਾਲ (ਮੌਤ) ਤੇ ਬਿਕਾਲ (ਜਨਮ) = ਜਨਮ ਮਰਨ।

੧੧ ਤੋੜਨ ਵਾਲਾ।

੧੨ ਇਹ ਵਿਚਾਰਾ ਸੰਸਾਰ ਕਾਗ਼ਜ਼ ਦਾ ਕਿਲ੍ਹਾ ਹੈ।

੧੩ ਇਸ ਕੋਟ (ਕਿਲ੍ਹੇ) ਦੀ ਰੰਗਣ ਤੇ ਚਿਹਨ ਚਕ੍ਰ ਸੰਸਾਰਕ ਚਤੁਰਾਈ ਹੈ!

੧੪ ਪਰ ਇਕ ਨਿੱਕੀ ਜਿਹੀ ਬੂੰਦ ਪੈਣ ਨਾਲ ਜਾਂ ਪਵਨ (ਹਵਾ) ਦੇ ਚਲਣ ਨਾਲ ਉਸ ਕਾਗਦ ਦੇ ਕਿਲ੍ਹੇ ਦੀ ਸਾਰੀ ਸੋਭਾ ਮਾਰੀ ਜਾਂਦੀ ਹੈ।

੧੫ ਕੰਢੇ ਕੋਲ। ਨਦੀ ਕਿਨਾਰੇ ਤੇ ਤਰਵਰ (ਰੁੱਖ) ਹੋਵੇ ਜਾਂ ਘਰ ਹੋਵੇ ਤੇ ਉਸ ਘਰ ਵਿਚ ਸਪਣੀ ਦਾ ਘਰ ਹੋਵੇ।

੧੬ ਜਦ ਨਦੀ ਉਲਟ ਕੇ ਪੈ ਜਾਵੇ, ਤਾਂ ਉਹ ਘਰ ਜਾਂ ਬ੍ਰਿਛ ਕਿਥੇ ਰਹਿੰਦਾ ਹੈ? (ਭਾਵ ਪੁਟਿਆ ਜਾਂਦਾ ਹੈ), ਅਤੇ ਸਪਣੀ ਬੇਘਰ ਹੋ ਕੇ ਮਨੁਖ ਨੂੰ ਆ ਡੱਸਦੀ ਹੈ। ਇਹ ਸਪਣੀ ਮਨ ਵਿਚ ਦ੍ਵੈਤ ਭਾਵ ਜਾਂ ਮਾਇਆ ਹੈ। ਭਾਵ ਸਾਡਾ ਸਰੀਰ ਮੌਤ ਦੇ ਕੋਲ ਹੀ ਰਹਿੰਦਾ ਹੈ। ਇਸ ਨੂੰ ਹਰ ਵੇਲੇ ਮੌਤ ਦਾ ਡਰ ਹੈ। ਸਰਪਨਿ-ਘਰੁ ਘਰ ਮਾਹੀ=ਦਿਲ ਵਿਚ ਵੱਸਦਾ ਦ੍ਵੈਤ ਭਾਵ। ਮੌਤ ਦੇ ਡਰ ਨਾਲ ਮਨੁਖ ਦ੍ਵੈਤ ਭਾਵ ਦੇ ਵਸ ਹੋ ਜਾਂਦਾ ਹੈ। ਇਹ ਹੈ ਸਪਣੀ ਦਾ ਡਸਣਾ। ਇਸ ਦਾ ਇਲਾਜ ਹੈ: ਗੁਰੂ ਦਾ ਗਿਆਨ।

੧੭ ਮੰਤ੍ਰ ਜਿਸ ਨਾਲ ਸਪ ਦੀ ਵਿਹੁ ਲਹਿ ਜਾਂਦੀ ਹੈ।

੧੮ ਮਾਇਆ ਦੀ ਜ਼ਹਿਰ।

੧੯ ਸਾਂਝੀ।

੨੦ ਬਰਫ਼ ਵਤ ਠੰਢੇ।

੨੧ ਮੰਗਦੀ ਹੈ।

੨੨ ਧੰਧਿਆਂ ਵਿਚ ਫਸੀ ਲੁਕਾਈ ਅੰਨ੍ਹੀ ਹੋਈ ਹੋਈ ਹੈ।

੨੩ [ਸੰ. ਬੱਧਕ] ਕੈਦੀਆਂ ਵਾਲੇ ਕਰਮ ਕਰਦਾ ਹੈ (ਮਨ ਜੋ ਆਜ਼ਾਦ ਨਹੀਂ)।

੨੪ ਗੁਰੂ ਮਾਲਕ।

੨੫ ਪਪੀਹਾ ਤੇ ਮੱਛੀ।

੨੬ ਹਿਰਣ ਆਵਾਜ਼ (ਨਾਦ) ਨਾਲ ਸੁਖ ਪਾਂਦੇ ਹਨ।

੨੭ ਪ੍ਰੀਤ ਉਹ ਹੈ ਜੋ ਤੈਨੂੰ ਭਾਵੇ।

੨੮ ਰੁਖਾਂ ਬਿਰਖਾਂ (ਭਾਵ ਜੰਗਲਾਂ) ਵਿਚ ਉੱਡ ਕੇ ਜਾਂਦਾ ਹਾਂ, ਫਿਰ ਭੀ ਭੁਖਾ ਹੀ ਰਹਿੰਦਾ ਹਾਂ, ਰਜਦਾ ਤਾਂ ਹੀ ਹਾਂ ਜਦ ਪ੍ਰੇਮ ਨਾਲ ਨਾਮ-ਅੰਮ੍ਰਿਤ ਪੀਂਦਾ ਹਾਂ।

੨੯ ਪ੍ਰੇਮ ਨਾਲ।

੩੦ ਅੱਖਾਂ।

੩੧ ਜੀਭ। ਅੱਖਾਂ ਦੀ ਟਿਕਟਿਕੀ ਬਝੀ ਹੋਈ ਹੈ, ਜੀਭ ਵਿਲਕ ਰਹੀ ਹੈ; ਦਰਸ਼ਨ ਨੇ ਪਿਆਸ ਦੂਰ ਕੀਤੀ।

੩੨ ਤਪਦਾ ਹੈ।

੩੩ ਕਪੜੇ ਅੰਗ ਨੂੰ ਨਹੀਂ ਸੁਖਾਂਦੇ।

੩੪ ਸੁਤੇ-ਸਿਧ ਹੀ।

---

* ਹਰੀ ਦੇ ਦਰਸ਼ਨਾਂ ਦੀ ਪਿਆਸ ਨਾਮ ਨਾਲ ਹੀ ਬੁਝ ਸਕਦੀ ਹੈ।

ਮਲਾਰ ਮਹਲਾ ੧ ਅਸਟਪਦੀਆ ਘਰੁ ੨

੧ ਓ ਸਤਿਗੁਰ ਪ੍ਰਸਾਦਿ ॥ *॥ [1]ਅਖਲੀ ਊਂਡੀ ਜਲੁ ਭਰਨਾਲਿ ॥ ਡੂਗਰੁ ਊਚਉ ਗੜੁ ਪਾਤਾਲਿ ॥ [2]ਸਾਗਰੁ ਸੀਤਲੁ ਗੁਰਸਬਦ ਵੀਚਾਰਿ ॥ ਮਾਰਗੁ ਮੁਕਤਾ[3] ਹਉਮੈ ਮਾਰਿ ॥ ੧ ॥ ਮੈ ਅੰਧੁਲੇ ਨਾਵੈ ਕੀ ਜੋਤਿ[4] ॥ ਨਾਮ ਅਧਾਰਿ[5] ਚਲਾ [6]ਗੁਰ ਕੇ ਭੈ ਭੇਤਿ ॥ ੧ ॥ ਰਹਾਉ ॥ ਸਤਿਗੁਰ ਸਬਦੀ ਪਾਧਰੁ[7] ਜਾਣਿ ॥ ਗੁਰ ਕੈ ਤਕੀਐ[8] ਸਾਚੇ ਤਾਣਿ ॥ ਨਾਮੁ ਸਮਾਲ੍ਹਸਿ ਰੂੜ੍ਹੀ[9] ਬਾਣਿ ॥ [10]ਥੈਂ ਭਾਵੈ ਦਰੁ ਲਹਸਿ ਪਿਰਾਣਿ ॥ ੨ ॥ ਊਡਾਂ ਬੈਸਾ ਏਕ ਲਿਵਤਾਰ ॥ ਗੁਰ ਕੈ ਸਬਦਿ ਨਾਮ ਆਧਾਰ ॥ [11]ਨਾ ਜਲੁ ਡੂੰਗਰੁ ਨ ਊਚੀ ਧਾਰ ॥ ਨਿਜਘਰਿ ਵਾਸਾ ਤਹ ਮਗੁ ਨ ਚਾਲਣਹਾਰ ॥ ੩ ॥ ਜਿਤੁ ਘਰਿ ਵਸਹਿ ਤੂਹੈ ਬਿਧਿ ਜਾਣਹਿ ਬੀਜਉ[12] ਮਹਲੁ ਨ ਜਾਪੈ ॥ ਸਤਿਗੁਰ ਬਾਝਹੁ ਸਮਝ ਨ ਹੋਵੀ ਸਭੁ ਜਗੁ ਦਬਿਆ ਛਾਪੈ[13] ॥ [14]ਕਰਣ ਪਲਾਵ ਕਰੈ ਬਿਲਲਾਤਉ[15] ਬਿਨੁ ਗੁਰ ਨਾਮੁ ਨ ਜਾਪੈ ॥ [16]ਪਲ ਪੰਕਜ ਮਹਿ ਨਾਮੁ ਛਡਾਏ ਜੇ ਗੁਰ ਸਬਦੁ ਸਿਵਾਪੈ ॥ ੪ ॥ ਇਕਿ ਮੂਰਖ ਅੰਧੇ [17]ਮੁਗਧ ਗਵਾਰ ॥ ਇਕਿ ਸਤਿਗੁਰ ਕੈ ਭੈ ਨਾਮ ਅਧਾਰ ॥ ਸਾਚੀ ਬਾਣੀ ਮੀਠੀ ਅੰਮ੍ਰਿਤਧਾਰ ॥ ਜਿਨਿ ਪੀਤੀ ਤਿਸੁ [18]ਮੋਖ ਦੁਆਰ ॥ ੫ ॥ ਨਾਮੁ ਭੈ ਭਾਇ ਰਿਦੈ ਵਸਾਹੀ ਗੁਰ ਕਰਣੀ ਸਚੁ ਬਾਣੀ ॥ [19]ਇੰਦੁ ਵਰਸੈ ਧਰਤਿ ਸੁਹਾਵੀ ਘਟਿ ਘਟਿ ਜੋਤਿ ਸਮਾਣੀ ॥ [20]ਕਾਲਰਿ ਬੀਜਸਿ ਦੁਰਮਤਿ ਐਸੀ ਨਿਗੁਰੇ ਕੀ ਨੀਸਾਣੀ ॥ ਸਤਿਗੁਰ ਬਾਝਹੁ ਘੋਰ ਅੰਧਾਰਾ ਡੂਬਿ ਮੁਏ ਬਿਨੁ ਪਾਣੀ ॥ ੬ ॥ ਜੋ ਕਿਛੁ ਕੀਨੋ ਸੁ ਪ੍ਰਭੂ ਰਜਾਇ ॥ ਜੋ ਧੁਰਿ ਲਿਖਿਆ ਸੁ ਮੇਟਣਾ ਨ ਜਾਇ ॥ ਹੁਕਮੇ ਬਾਧਾ ਕਾਰ ਕਮਾਇ ॥ ਏਕ ਸਬਦਿ ਰਾਚੈ ਸਚਿ ਸਮਾਇ ॥ ੭ ॥ ਚਹੁ ਦਿਸਿ ਹੁਕਮੁ ਵਰਤੈ ਪ੍ਰਭ ਤੇਰਾ ਚਹੁ ਦਿਸਿ ਨਾਮ ਪਤਾਲੰ[21] ॥ ਸਭ ਮਹਿ ਸਬਦੁ ਵਰਤੈ ਪ੍ਰਭ ਸਾਚਾ ਕਰਮਿ ਮਿਲੈ ਬੈਆਲੰ[22] ॥ ਜਾਂਮਣੁ[23] ਮਰਣਾ ਦੀਸੈ ਸਿਰਿ ਊਭੌ[24] ਖੁਧਿਆ ਨਿਦ੍ਰਾ ਕਾਲੰ ॥ ਨਾਨਕ ਨਾਮੁ ਮਿਲੈ ਮਨਿ ਭਾਵੈ ਸਾਚੀ ਨਦਰਿ ਰਸਾਲੰ[25] ॥੮॥ ੧ ॥ ੪ ॥ ਮਲਾਰ ਮਹਲਾ ੧ †॥ ਮਰਣ ਮੁਕਤਿ ਗਤਿ ਸਾਰ ਨ ਜਾਨੈ ॥ [26]ਕੰਠੇ ਬੈਠੀ ਗੁਰ ਸਬਦਿ ਪਛਾਨੈ ॥ ੧ ॥ ਤੂ ਕੈਸੇ ਆੜਿ[27] ਫਾਥੀ ਜਾਲਿ ॥ [28]ਅਲਖੁ ਨ ਜਾਚਹਿ ਰਿਦੈ ਸਮ੍ਹਾਲਿ ॥ ੧ ॥ ਰਹਾਉ ॥ [29]ਏਕ ਜੀਅ ਕੈ ਜੀਆ ਖਾਹੀ ॥ ਜਲਿ ਤਰਤੀ ਬੂਡੀ[30] ਜਲ ਮਾਹੀ ॥ ੨ ॥ ਸਰਬ ਜੀਅ ਕੀਏ ਪ੍ਰਤਪਾਨੀ[31] ॥ ਜਬ ਪਕੜੀ ਤਬ ਹੀ ਪਛੁਤਾਨੀ ॥ ੩ ॥ ਜਬ ਗਲਿ ਫਾਸ ਪੜੀ ਅਤਿ ਭਾਰੀ ॥ ਊਡਿ ਨ ਸਾਕੈ ਪੰਖ ਪਸਾਰੀ ॥ ੪ ॥ [32]ਰਸਿ ਚੂਗਹਿ ਮਨਮੁਖਿ ਗਾਵਾਰਿ ॥

੧ [ਅਖਿਲ=ਸਾਰਾ] ਸਾਰੀ ਧਰਤੀ ਉਂਡੀ (ਝੁਕੀ) ਹੋਈ ਹੈ ਜਲ ਰੂਪ ਭਾਰ ਨਾਲ। ਪਰਬਤ ਉੱਚਾ ਹੈ, ਤੇ ਖਾਈ ਪਤਾਲ ਅੰਦਰ ਹੈ (ਬਹੁਤ ਡੂੰਘੀ ਹੈ) ਇਥੇ ਰਸਤੇ ਦੀਆਂ ਤਿੰਨ ਮੁਸ਼ਕਲਾਂ ਦਿਤੀਆਂ ਹਨ: ਠਾਠਾਂ ਮਾਰਦਾ ਸਮੁੰਦਰ, ਪਹਾੜ ਦੀ ਉਚਾਈ, ਅਤੇ ਖਾਈ ਦੀ ਡੂੰਘਾਈ। ਅਗੇ ਤੀਜੇ ਅੰਕ ਵਿਚ ਇਨ੍ਹਾਂ ਹੀ ਤਿੰਨਾਂ ਮੁਸ਼ਕਲਾਂ ਦਾ ਜ਼ਿਕਰ ਹੈ: 'ਨਾ ਜਲੁ ਡੂੰਗਰੁ ਨ ਊਚੀ ਧਾਰ'।

੨ (ਇਨ੍ਹਾਂ ਦੋਹਾਂ ਤੁਕਾਂ ਵਿਚ ਉਤੇ ਦਸੀਆਂ ਮੁਸ਼ਕਲਾਂ ਦਾ ਹਲ ਹੈ।) ਗੁਰ-ਸ਼ਬਦ ਦੁਆਰਾ ਸਾਗਰ ਆਰਾਮ ਵਾਲਾ ਹੋ ਜਾਂਦਾ ਹੈ ਤੇ ਹੰਕਾਰ ਦੂਰ ਕੀਤਿਆਂ ਰਸਤਾ ਖੁਲ੍ਹਾ ਹੋ ਜਾਂਦਾ ਹੈ (ਇਸਦਾ ਉਚਾਣ ਨਿਚਾਣ ਦੂਰ ਹੋ ਜਾਂਦਾ ਹੈ)।

੩ ਖੁਲ੍ਹਾ।

੪ ਚਾਨਣ।

੫ ਆਸਰੇ।

੬ ਗੁਰੂ ਦੇ ਭੈ ਨਾਲ ਤੇ ਉਸ ਦੇ ਦਸੇ ਭੇਤ ਨਾਲ।

੭ ਰਸਤਾ।

੮ ਆਸਰੇ।

੯ ਸੁੰਦਰ। ਸੁੰਦਰ ਬਾਣੀ ਦੁਆਰਾ ਨਾਮ ਸਮਾਲਦਾ ਹੈ।

੧੦ ਜੇ ਤੈਨੂੰ ਭਾਵੇ ਤਾਂ ਤੇਰਾ ਦਰ ਪਛਾਣ ਲੈਂਦਾ ਹੈ। 'ਪਿਰਾਣਿ' ਲਈ ਦੇਖੋ ਪੰ. ੧੦੯੦,ਨੋਟ ੨੪।

੧੧ ਉਨ੍ਹਾਂ ਲਈ ਫਿਰ ਰਸਤੇ ਦੀਆਂ ਔਕੜਾਂ ਜਲ ਆਦਿਕ ਲੰਘਣ ਦੀ ਲੋੜ ਨਹੀਂ; ਓਹ ਆਪਣੇ ਟਿਕਾਣੇ ਤੇ ਅਸਥਿਰ ਹੋ ਜਾਂਦੇ ਹਨ; ਉਨ੍ਹਾਂ ਨੂੰ ਫਿਰ ਰਸਤਾ ਚਲਣਾ ਹੀ ਨਹੀਂ ਪੈਂਦਾ, ਆਵਾਗੌਣ ਦਾ ਪੈਂਡਾ ਮੁਕ ਗਿਆ ਹੁੰਦਾ ਹੈ।

੧੨ ਹੋਰ ਨੂੰ।

੧੩ ਅਗਿਆਨਤਾ ਰੂਪ ਉਬਾਰੇ ਰੋਗ ਵਿਚ।

੧੪ [ਕਾਰੁਣਯ ਪ੍ਰਲਾਪ] ਕੀਰਨੇ, ਵਿਰਲਾਪ, ਤਰਲੇ।

੧੫ ਰੋਂਦਾ ਹੈ।

੧੬ [ਪੰਕਜ=ਕਮਲ ਜਿਸ ਦੀ ਸ਼ਕਲ ਅੱਖ ਵਾਂਗ ਹੈ ਜਿਸ ਤੋਂ ਭਾਵ ਅੱਖ ਦਾ ਫੋਰ ਹੈ] ਅੱਖ ਦੇ ਫੋਰ ਵਿਚ। ਦੇਖੋ ਪੰ. ੬੯੬, ਨੋਟ ੧੯।

੧੭ ਮੂਰਖ ਤੇ ਅਨਾੜੀ।

੧੮ ਮੁਕਤੀ ਮਿਲ ਜਾਂਦੀ ਹੈ।

੧੯ ਗੁਰ-ਸ਼ਬਦ ਰੂਪ ਬੱਦਲ ਵਰ੍ਹਦਾ ਹੈ, ਤਾਂ ਮਨੁਖੀ ਹਿਰਦਾ ਰੂਪ ਧਰਤੀ ਸੋਹਣੀ ਹੋ ਜਾਂਦੀ ਹੈ, ਅਤੇ ਹਰ ਥਾਂ ਹਰੀ ਦੀ ਜੋਤ ਸਮਾਈ ਦਿਸਦੀ ਹੈ।

੨੦ ਮਨਮੁਖ ਦੀ ਇਹ ਨਿਸ਼ਾਨੀ ਹੈ ਕਿ ਉਸ ਦੀ ਬੁਧੀ ਐਸੀ ਖੋਟੀ ਹੁੰਦੀ ਹੈ ਕਿ ਉਹ ਕਲਰ ਵਿਚ ਹੀ ਬੀਂ ਸੁੱਟੀ ਜਾਂਦਾ ਹੈ।

੨੧ ਪਾਤਾਲਾਂ ਵਿਚ ਵੀ।

੨੨ [ਸੰ. ਅਵ੍ਯਯ-ਆਲਯ] ਜਿਸ ਦਾ ਘਰ ਥਿਰ ਹੈ, ਵਾਹਿਗੁਰੂ।

੨੩ ਜੰਮਣ।

੨੪ ਖੜਾ ਹੈ। ਜੰਮਣ ਮਰਣ, ਭੁਖ, ਨੀਂਦਰ ਤੇ ਕਾਲ ਸਿਰ ਤੇ ਖੜੇ ਹਨ।

੨੫ ਰਸਾਂ ਦੇ ਘਰ ਹਰੀ ਦੀ।

੨੬ ਤੂੰ ਤਾਂ ਕੰਢੇ ਤੇ ਭਾਵ ਲਾਂਭੇ ਬੈਠੀ ਹੈਂ। ਗੁਰ-ਸ਼ਬਦ ਦੁਆਰਾ ਪਛਾਣ ਸਕਦੀ ਹੈਂ।

੨੭ [ਸੰ. ਆਡਿ] ਇਕ ਬਗਲੇ ਦੀ ਕਿਸਮ ਦਾ ਪੰਛੀ ਜੋ ਜਲ ਦੇ ਕੰਢੇ ਰਹਿੰਦਾ ਹੈ। ਹੇ ਜੀਵ ਰੂਪ ਆਡਿ!

੨੮ ਨਾ ਲਖੇ ਜਾਣ ਵਾਲੇ ਹਰੀ ਨੂੰ ਦਿਲ ਅੰਦਰ ਸੰਭਾਲਣਾ ਨਹੀਂ ਜਾਣਦੀ।

੨੯ ਆਪਣੀ ਇਕ ਜਿੰਦ ਪਾਲਣ ਖ਼ਾਤਰ ਕਈ ਜੀਵ ਖਾਂਦੀ ਹੈਂ।

੩੦ ਡੁਬੀ।

੩੧ ਬਹੁਤ ਤਪਾਣਾ। ਸਾਰੇ ਜੀਵਾਂ ਨੂੰ ਤੂੰ ਬਹੁਤ ਤਪਾਇਆ ਹੈ।

੩੨ ਸਵਾਦ ਲਾ ਲਾ ਕੇ ਚੋਗ ਚੁਗਦੀ ਹੈਂ, ਹੇ ਅਮੋੜ!

---

* ਜੀਵਣ ਦਾ ਰਸਤਾ ਔਖਾ ਹੈ; ਭੁਖ, ਨੀਂਦਰ ਅਤੇ ਮੌਤ ਦਾ ਖ਼ਿਆਲ ਮਨੁਖ ਨੂੰ ਅੰਨ੍ਹਾ ਕਰ ਰਖਦਾ ਹੈ, ਜਿਸ ਕਰਕੇ ਉਹ ਰਸਤਾ ਪਛਾਣਦਾ ਹੀ ਨਹੀਂ (੧), ਪਰ ਗੁਰ-ਸ਼ਬਦ ਦੇ ਚਾਨਣੇ ਨਾਲ ਰਸਤਾ ਦਿਸ ਪੈਂਦਾ ਹੈ (੨), ਅਤੇ ਐਸਾ ਤਾਣ ਮਿਲ ਜਾਂਦਾ ਹੈ ਕਿ ਮਨੁਖ ਦੁਖ ਸੁਖ ਦੀ ਹਰ ਹਾਲਤ ਵਿਚ ਟਿਕਾਉ ਨਾਲ ਵਰਤਦਾ ਹੈ (੩)। ਇਹ ਸਮਝ ਤੇ ਤਾਣ ਕੇਵਲ ਗੁਰੂ ਤੋਂ ਮਿਲਦਾ ਹੈ; ਇਸ ਮਦਦ ਤੋਂ ਬਿਨਾਂ ਮਨੁਖ ਅਗਿਆਨਤਾ ਦੇ ਉਬਾਰੇ ਹੇਠਾਂ ਦਬਿਆ ਪਿਆ ਬਿਲਲਾਂਦਾ ਹੈ। ਪਰ ਜੇ ਗੁਰੂ ਦਾ ਸ਼ਬਦ ਪਛਾਣੇ ਤਾਂ ਇਸ ਦਬਾਉ ਹੇਠੋਂ ਨਿਕਲ ਕੇ ਆਜ਼ਾਦ ਵਿਚਰ ਸਕਦਾ ਹੈ (੪)। ਪਰ ਮੂਰਖ ਲੋਕ ਕਿਥੋਂ ਸਮਝਣ? ਕੇਵਲ ਗੁਰੂ ਦੇ ਅਨੁਸਾਰੀ ਹੀ ਇਸ ਮਦਦ ਤੋਂ ਫ਼ਾਇਦਾ ਉਠਾਂਦੇ ਹਨ (੫)। ਨਿਗੁਰੇ ਤਾਂ ਵਿਅਰਥ ਜਤਨਾਂ ਵਿਚ ਲਗੇ ਰਹਿੰਦੇ ਹਨ (੬)। ਉਨ੍ਹਾਂ ਵਿਚਾਰਿਆਂ ਦੇ ਭੀ ਕੀ ਵਸ ਹੈ (੭)? ਹਰੀ ਦੀ ਮਿਹਰ ਹੋਵੇ ਤਾਂ ਨਾਮ ਵਾਲਾ ਪਾਸਾ ਸੁਝਦਾ ਹੈ (੮)।

† ਇਕ ਲੋਭੀ ਪੰਛੀ ਦੀ ਮਿਸਾਲ ਲੈ ਕੇ ਮਨੁਖ ਨੂੰ ਸਮਝਾਂਦੇ ਹਨ ਕਿ ਡੋਬਣ ਵਾਲੇ ਵਿਸ਼ੇ ਦਾ ਖ਼ਿਆਲ ਛੱਡ, ਅਤੇ ਬਚਾਉਣ ਵਾਲੇ ਨਾਮ ਦਾ ਧਿਆਨ ਕਰ।

ਫਾਥੀ ਛੂਟਹਿ ਗੁਣ ਗਿਆਨ ਬੀਚਾਰਿ ॥ ੫ ॥ ਸਤਿਗੁਰੁ ਸੇਵਿ ਤੂਟੈ ਜਮਕਾਲੁ ॥ ਹਿਰਦੈ ਸਾਚਾ ਸਬਦੁ ਸਮ੍ਾਲੁ ॥ ੬ ॥ ਗੁਰਮਤਿ ਸਾਚੀ ਸਬਦੁ ਹੈ ਸਾਰੁ[1] ॥ ਹਰਿ ਕਾ ਨਾਮੁ ਰਖੈ ਉਰਿ[2] ਧਾਰਿ ॥ ੭ ॥ ਸੇ ਦੁਖ ਆਗੈ ਜਿ ਭੋਗ ਬਿਲਾਸੇ ॥ ਨਾਨਕ ਮੁਕਤਿ ਨਹੀ ਬਿਨੁ ਨਾਵੈ ਸਾਚੇ ॥ ੮ ॥ ੨ ॥ ੫ ॥

ਮਲਾਰ ਮਹਲਾ ੩ ਅਸਟਪਦੀਆ ਘਰੁ ੧

ੴ ਸਤਿਗੁਰ ਪ੍ਰਸਾਦਿ ॥ *॥ ਕਰਮੁ[3] ਹੋਵੈ ਤਾ ਸਤਿਗੁਰੁ ਪਾਈਐ ਵਿਣੁ ਕਰਮੈ ਪਾਇਆ ਨ ਜਾਇ ॥ ਸਤਿਗੁਰੁ ਮਿਲਿਐ ਕੰਚਨੁ[4] ਹੋਈਐ ਜਾਂ ਹਰਿ ਕੀ ਹੋਇ ਰਜਾਇ ॥ ੧ ॥ ਮਨ ਮੇਰੇ ਹਰਿ ਹਰਿ ਨਾਮਿ ਚਿਤੁ ਲਾਇ ॥ ਸਤਿਗੁਰ ਤੇ ਹਰਿ ਪਾਈਐ ਸਾਚਾ ਹਰਿ ਸਿਉ ਰਹੈ ਸਮਾਇ ॥੧॥ ਰਹਾਉ ॥ ਸਤਿਗੁਰ ਤੇ ਗਿਆਨੁ ਊਪਜੈ ਤਾਂ ਇਹ ਸੰਸਾ ਜਾਇ ॥ ਸਤਿਗੁਰ ਤੇ ਹਰਿ ਬੁਝੀਐ ਗਰਭ ਜੋਨੀ ਨਹ ਪਾਇ ॥ ੨ ॥ [5]ਗੁਰਪਰਸਾਦੀ ਜੀਵਤ ਮਰੈ ਮਰਿ ਜੀਵੈ ਸਬਦੁ ਕਮਾਇ ॥ ਮੁਕਤਿ ਦੁਆਰਾ ਸੋਈ ਪਾਏ ਜਿ ਵਿਚਹੁ ਆਪੁ[6] ਗਵਾਇ ॥ ੩ ॥ ਗੁਰ ਪਰਸਾਦੀ [7]ਸਿਵ ਘਰਿ ਜੰਮੈ ਵਿਚਹੁ ਸਕਤਿ ਗਵਾਇ ॥ ਅਚਰੁ[8] ਚਰੈ [9]ਬਿਬੇਕ ਬੁਧਿ ਪਾਏ [10]ਪੁਰਖੈ ਪੁਰਖੁ ਮਿਲਾਇ ॥ ੪ ॥ [11]ਧਾਤੁਰ ਬਾਜੀ ਸੰਸਾਰੁ ਅਚੇਤੁ[12] ਹੈ ਚਲੈ ਮੂਲੁ ਗਵਾਇ ॥ ਲਾਹਾ ਹਰਿ ਸਤ ਸੰਗਤਿ ਪਾਈਐ ਕਰਮੀ ਪਲੈ ਪਾਇ ॥ ੫ ॥ ਸਤਿਗੁਰ ਵਿਣੁ ਕਿਨੈ ਨ ਪਾਇਆ ਮਨਿ ਵੇਖਹੁ ਰਿਦੈ ਬੀਚਾਰਿ ॥ ਵਡਭਾਗੀ ਗੁਰੁ ਪਾਇਆ ਭਵਜਲੁ[13] ਉਤਰੇ ਪਾਰਿ ॥ ੬ ॥ ਹਰਿਨਾਮਾਂ ਹਰਿ ਟੇਕ ਹੈ ਹਰਿਹਰਿ ਨਾਮੁ ਅਧਾਰੁ[14] ॥ ਕ੍ਰਿਪਾ ਕਰਹੁ ਗੁਰੁ ਮੇਲਹੁ ਹਰਿ ਜੀਉ [15]ਪਾਵਉ ਮੋਖ ਦੁਆਰੁ ॥ ੭ ॥ ਮਸਤਕਿ [16]ਲਿਲਾਟਿ ਲਿਖਿਆ ਧੁਰਿ ਠਾਕੁਰਿ ਮੇਟਣਾ ਨ ਜਾਇ ॥ ਨਾਨਕ ਸੇ ਜਨ ਪੂਰਨ ਹੋਏ ਜਿਨ ਹਰਿ ਭਾਣਾ ਭਾਇ ॥ ੮ ॥ ੧ ॥

ਮਲਾਰ ਮਹਲਾ ੩ †॥ [17]ਬੇਦ ਬਾਣੀ ਜਗੁ ਵਰਤਦਾ ਤ੍ਰੈ ਗੁਣ ਕਰੇ ਬੀਚਾਰੁ॥ ਬਿਨੁ ਨਾਵੈ ਜਮ ਡੰਡੁ ਸਹੈ ਮਰਿ ਜਨਮੈ ਵਾਰੋ ਵਾਰ ॥ ਸਤਿਗੁਰ ਭੇਟੈ[18] ਮੁਕਤਿ ਹੋਇ ਪਾਏ ਮੋਖ ਦੁਆਰੁ ॥ ੧ ॥ ਮਨ ਰੇ ਸਤਿਗੁਰੁ ਸੇਵਿ ਸਮਾਇ ॥ ਵਡੈ ਭਾਗਿ ਗੁਰੁ ਪੂਰਾ ਪਾਇਆ ਹਰਿ ਹਰਿ ਨਾਮੁ ਧਿਆਇ ॥ ੧ ॥ ਰਹਾਉ ॥ ਹਰਿ ਆਪਣੈ ਭਾਣੈ ਸ੍ਰਿਸਟਿ ਉਪਾਈ ਹਰਿ ਆਪੇ ਦੇਇ ਅਧਾਰੁ ॥ ਹਰਿ ਆਪਣੈ ਭਾਣੈ ਮਨੁ ਨਿਰਮਲੁ ਕੀਆ ਹਰਿ ਸਿਉ ਲਾਗਾ ਪਿਆਰੁ ॥ ਹਰਿ ਕੈ ਭਾਣੈ ਸਤਿਗੁਰੁ

੧ ਸ੍ਰੇਸ਼ਟ। ਜਿਸ ਨੇ ਸਚੀ ਗੁਰਮਤ ਤੇ ਸ੍ਰੇਸ਼ਟ ਸ਼ਬਦ ਧਾਰਨ ਕੀਤਾ ਹੈ ਉਹ ਹਰੀ ਦਾ ਨਾਮ ਦਿਲ ਵਿਚ ਵਸਾਂਦੀ ਹੈ।
੨ ਦਿਲ ਵਿਚ।
੩ ਬਖ਼ਸਿਸ਼।
੪ ਸੋਨਾ, ਸ਼ੁਧ।
੫ ਗੁਰੂ ਦੀ ਕਿਰਪਾ ਨਾਲ ਜੇ ਜੀਵਤ ਭਾਵ ਤੋਂ ਮਰ ਜਾਏ, ਭਾਵ ਹਉਮੈ ਛੱਡੇ, ਅਤੇ ਇਉਂ ਮਰ ਕੇ ਗੁਰ-ਸ਼ਬਦ ਦੀ ਕਮਾਈ ਦਵਾਰਾ ਮੁੜ ਨਵੀਂ ਜ਼ਿੰਦਗੀ ਹਾਸਲ ਕਰੇ।
੬ ਆਪਾ ਭਾਵ, ਹਉਮੈ।
੭ ਰੱਬ ਦੇ ਘਰ ਵਿਚ ਵਾਸਾ ਲੈਂਦਾ ਹੈ ਤੇ ਸ਼ਕਤੀ (ਮਾਇਆ) ਨੂੰ ਗਵਾ ਦਿੰਦਾ ਹੈ।
੮ ਨਾ ਖਾਧੇ ਜਾਣ ਵਾਲੇ ਕਾਮਾਦਿਕ।
੯ ਵਿਚਾਰ ਵਾਲੀ ਸਮਝ।

੧੦ ਗੁਰੂ ਪੁਰਖ ਦੁਆਰਾ ਹਰੀ ਪੁਰਖ ਨੂੰ ਮਿਲੇ। ਪੁਰਖ=ਸਮ੍ਰਥ ਹਸਤੀ।
੧੧ ਧਾਉਣ ਵਾਲੀ ਨਾਸਵੰਤ ਖੇਡ ਹੈ।
੧੨ ਮੂਰਖ।
੧੩ ਸੰਸਾਰ ਸਾਗਰ।
੧੪ ਆਸਰਾ।
੧੫ ਤਾਕਿ ਮੁਕਤੀ ਪਾ ਲਵਾਂ।
੧੬ ਮਥੇ ਤੇ ਧੁਰ ਤੋਂ ਮਾਲਕ ਨੇ ਜੋ ਹੁਕਮ ਲਿਖਿਆ।
੧੭ ਸੰਸਾਰ ਵੇਦਾਂ ਦੀ ਬਾਣੀ ਦੇ ਅੰਦਰ ੨ ਚਲਦਾ ਹੈ, ਇਸ ਲਈ ਤਿੰਨਾਂ ਗੁਣਾਂ ਦਾ ਹੀ ਵਿਚਾਰ ਕਰਦਾ ਰਹਿੰਦਾ ਹੈ (ਅਗਾਹਾਂ ਲੰਘ ਕੇ ਚੌਥੇ ਪਦ ਦੀ ਗੱਲ ਨਹੀਂ ਕਰਦਾ, ਜੋ ਕੇਵਲ ਗੁਰੂ ਦੇ ਦਿਤੇ ਨਾਮ ਤੋਂ ਹੀ ਸਮਝੀ ਜਾ ਸਕਦੀ ਹੈ)। ਦੇਖੋ ਪੰ. ੧੨੬੨, ਨੋਟ ੧੯।
੧੮ ਮਿਲੇ।

* ਹਰੀ ਦਾ ਮੇਲ ਗੁਰੂ ਦੇ ਰਾਹੀਂ ਹੋ ਸਕਦਾ ਹੈ ਜੋ ਖੋਟੀ ਬੁਧ ਹਟਾ ਕੇ ਵਿਚਾਰ ਵਾਲੀ ਬੁਧ ਦੇਂਦਾ ਹੈ, ਜਿਸ ਨਾਲ ਮਨੁਖ ਚਲਾਇਮਾਨ ਸੰਸਾਰ ਦੇ ਮਾਇਕ ਰਸਾਂ ਵਲੋਂ ਹਟ ਕੇ ਤਤ ਵਸਤੂ ਨਾਮ ਵਿਚ ਦਿਲ ਲਾਂਦਾ ਹੈ।

† ਗੁਰੂ ਨੂੰ ਨਾ ਮੰਨਣ ਵਾਲਾ ਸੰਸਾਰ ਵੇਦਾਂ ਦੀ ਸਿਖਿਆ ਉਤੇ ਚਲਦਾ ਹੈ, ਜਿਨ੍ਹਾਂ ਵਿਚ ਕੇਵਲ ਤਿੰਨਾਂ ਗੁਣਾਂ ਵਾਲੀ ਹਾਲਤ ਦਾ ਹੀ ਜ਼ਿਕਰ ਹੋਂਦਾ ਰਹਿੰਦਾ ਹੈ। ਸਹਿਜ ਅਵਸਥਾ ਜਾਂ ਅਸਲ ਮੁਕਤੀ ਵਾਲੀ ਅਵਸਥਾ ਦਾ ਖ਼ਿਆਲ ਤਾਂ ਗੁਰੂ ਹੀ ਦਸ ਸਕਦਾ ਹੈ, ਜੋ ਨਾਮ ਦੀ ਪਾਪਤੀ ਤੋਂ ਮਿਲਦਾ ਹੈ। ਗੁਰੂ ਭੀ ਹਰੀ ਦੀ ਮਿਹਰ ਨਾਲ ਮਿਲਦਾ ਹੈ।

ਭੇਟਿਆ ਸਭੁ ਜਨਮੁ ਸਵਾਰਣਹਾਰੁ ॥੨॥ ਵਾਹੁ ਵਾਹੁ ਬਾਣੀ ਸਤਿ ਹੈ ਗੁਰਮੁਖਿ[1] ਬੂਝੈ ਕੋਇ ॥ [2]ਵਾਹੁ ਵਾਹੁ ਕਰਿ ਪ੍ਰਭੁ ਸਾਲਾਹੀਐ ਤਿਸੁ ਜੇਵਡੁ ਅਵਰੁ ਨ ਕੋਇ॥ ਆਪੇ ਬਖਸੇ ਮੇਲਿ ਲਏ ਕਰਮਿ ਪਰਾਪਤਿ ਹੋਇ॥ ੩ ॥ ਸਾਚਾ ਸਾਹਿਬੁ ਮਾਹਰੋ[3] ਸਤਿਗੁਰਿ ਦੀਆ ਦਿਖਾਇ ॥ ਅੰਮ੍ਰਿਤੁ ਵਰਸੈ ਮਨੁ ਸੰਤੋਖੀਐ ਸਚਿ[4] ਰਹੈ ਲਿਵ ਲਾਇ ॥ ਹਰਿ ਕੈ ਨਾਇ ਸਦਾ ਹਰੀਆਵਲੀ ਫਿਰਿ ਸੁਕ ਨਾ ਕੁਮਲਾਇ ॥ ੪ ॥ ਬਿਨੁ ਸਤਿਗੁਰ ਕਿਨੈ ਨ ਪਾਇਓ ਮਨਿ ਵੇਖਹੁ ਕੋ ਪਤੀਆਇ[5] ॥ ਹਰਿ ਕਿਰਪਾ ਤੇ ਸਤਿਗੁਰੁ ਪਾਈਐ [6]ਭੇਟੈ ਸਹਜਿ ਸੁਭਾਇ ॥ ਮਨਮੁਖ[7] ਭਰਮਿ ਭੁਲਾਇਆ ਬਿਨੁ ਭਾਗਾ ਹਰਿ ਧਨੁ ਨ ਪਾਇ ॥ ੫ ॥ ਤ੍ਰੈਗੁਣ ਸਭਾ ਧਾਤੁ[8] ਹੈ ਪੜਿ ਪੜਿ ਕਰਹਿ ਵੀਚਾਰੁ ॥ ਮੁਕਤਿ ਕਦੇ ਨ ਹੋਵਈ ਨਹੁ ਪਾਇਨਿ੍ ਮੋਖਦੁਆਰੁ ॥ ਬਿਨੁ ਸਤਿਗੁਰ ਬੰਧਨ ਨ ਤੁਟਹੀ ਨਾਮਿ ਨ ਲਗੈ ਪਿਆਰੁ ॥ ੬ ॥ ਪੜਿ ਪੜਿ ਪੰਡਿਤ ਮੋਨੀ ਥਕੇ ਬੇਦਾਂ ਕਾ ਅਭਿਆਸੁ ॥ ਹਰਿਨਾਮੁ ਚਿਤਿ ਨ ਆਵਈ [9]ਨਹ ਨਿਜਘਰਿ ਹੋਵੈ ਵਾਸੁ॥ ਜਮਕਾਲੁ ਸਿਰਹੁ ਨ ਉਤਰੈ [10]ਅੰਤਰਿ ਕਪਟ ਵਿਣਾਸੁ॥ ੭ ॥ ਹਰਿਨਾਵੈ ਨੋ ਸਭ ਕੋ ਪਰਤਾਪਦਾ[11] ਵਿਣੁ ਭਾਗਾਂ ਪਾਇਆ ਨ ਜਾਇ ॥ ਨਦਰਿ ਕਰੇ ਗੁਰੁ ਭੇਟੀਐ ਹਰਿਨਾਮੁ ਵਸੈ ਮਨਿ ਆਇ ॥ ਨਾਨਕ ਨਾਮੇ ਹੀ ਪਤਿ ਊਪਜੈ ਹਰਿ ਸਿਉ ਰਹਾਂ ਸਮਾਇ ॥ ੮ ॥ ੨ ॥

ਮਲਾਰ ਮਹਲਾ ੩ ਅਸਟਪਦੀ ਘਰੁ ੨

੧ ੴ ਸਤਿਗੁਰ ਪ੍ਰਸਾਦਿ ॥ *॥ ਹਰਿ ਹਰਿ ਕ੍ਰਿਪਾ ਕਰੇ ਗੁਰ ਕੀ ਕਾਰੈ ਲਾਏ ॥ ਦੁਖੁ ਪਲ੍ਹਰਿ[12] ਹਰਿਨਾਮੁ ਵਸਾਏ॥ [13]ਸਾਚੀ ਗਤਿ ਸਾਚੈ ਚਿਤੁ ਲਾਏ ॥ ਗੁਰ ਕੀ ਬਾਣੀ ਸਬਦਿ ਸੁਣਾਏ ॥ ੧ ॥ ਮਨ ਮੇਰੇ [14]ਹਰਿ ਹਰਿ ਸੇਵਿ ਨਿਧਾਨੁ ॥ ਗੁਰ ਕਿਰਪਾ ਤੇ ਹਰਿ ਧਨੁ ਪਾਈਐ ਅਨਦਿਨੁ[15] ਲਾਗੈ ਸਹਜਿ ਧਿਆਨੁ ॥ ੧ ॥ ਰਹਾਉ॥ ਬਿਨੁ ਪਿਰ ਕਾਮਣਿ[16] ਕਰੇ ਸੰਗੀਗਾਰੁ ॥ ਦੁਹਚਾਰਣੀ[17] ਕਹੀਐ ਨਿਤ ਹੋਇ ਖੁਆਰੁ॥ ਮਨਮੁਖ ਕਾ ਇਹੁ ਬਾਦਿ[18] ਆਚਾਰੁ ॥ ਬਹੁ ਕਰਮ ਦ੍ਰਿੜਾਵਹਿ ਨਾਮੁ ਵਿਸਾਰਿ ॥ ੨ ॥ ਗੁਰਮੁਖਿ[1] ਕਾਮਣਿ ਬਣਿਆ ਸੀਗਾਰੁ ॥ ਸਬਦੇ ਪਿਰੁ ਰਾਖਿਆ [19]ਉਰ ਧਾਰਿ ॥ ਏਕੁ ਪਛਾਣੈ ਹਉਮੈ ਮਾਰਿ ॥ ਸੋਭਾਵੰਤੀ ਕਹੀਐ ਨਾਰਿ ॥ ੩ ॥ ਬਿਨੁ ਗੁਰ ਦਾਤੇ ਕਿਨੈ ਨ ਪਾਇਆ ॥ ਮਨਮੁਖ ਲੋਭਿ ਦੂਜੈ ਲੋਭਾਇਆ ॥ ਐਸੇ ਗਿਆਨੀ ਬੂਝਹੁ ਕੋਇ॥ ਬਿਨੁ ਗੁਰ ਭੇਟੇ ਮੁਕਤਿ ਨ ਹੋਇ ॥ ੪ ॥ ਕਹਿ ਕਹਿ ਕਹਣੁ ਕਹੈ ਸਭੁ ਕੋਇ ॥ ਬਿਨੁ ਮਨ ਮੂਏ ਭਗਤਿ ਨ ਹੋਇ ॥ [20]ਗਿਆਨ ਮਤੀ ਕਮਲ ਪਰਗਾਸੁ ॥ ਤਿਤੁ ਘਟਿ ਨਾਮੈ ਨਾਮਿ ਨਿਵਾਸੁ ॥ ੫ ॥

੧ ਗੁਰੂ ਦੀ ਮੰਨ ਕੇ ਚਲਣ ਵਾਲਾ ।

੨ ਸਿਫ਼ਤ ਸਲਾਹ ।

੩ [ਮਹਰ, ਚੌਧਰੀ] ਪ੍ਰਧਾਨ, ਸਰਦਾਰ, ਮਾਲਕ ।

੪ ਸਤਸੰਗ ਸਰੋਵਰ ਵਿਚ ।

੫ ਪਰਤਾਵਾ ਕਰ ਕੇ, ਨਿਰਨਾ ਕਰ ਕੇ ।

੬ ਸੁਤੇ-ਸਿਧ ਹੀ ਮਿਲ ਪੈਂਦਾ ਹੈ ।

੭ ਗੁਰਮੁਖ ਤੋਂ ਉਲਟ, ਆਪ-ਹੁਦਰਾ ।

੮ ਮਾਇਆ । ਤ੍ਰੈ-ਗੁਣਾਂ ਦਾ ਖ਼ਿਆਲ ਸਾਰਾ ਮਾਇਆ ਵਾਲਾ ਹੈ, ਜਿਸ ਨੂੰ ਲੋਕੀਂ (ਵੇਦ ਆਦਿ) ਪੁਸਤਕਾਂ ਪੜ੍ਹ ੨ ਕੇ ਵਿਚਾਰਦੇ ਹਨ । ਦੇਖੋ ਪੰ. ੧੧੧੯, ਫੁਟ ਨੋਟ ‡ ।

੯ ਨਾਹੀ ਆਪਣੇ ਅਸਲੀ ਘਰ (ਹਰੀ ਦੀ ਹਜ਼ੂਰੀ) ਵਿਚ ਵਾਸਾ ਮਿਲਦਾ ਹੈ ।

੧੦ ਅੰਦਰ ਧੋਖਾ ਹੁੰਦਾ ਹੈ, ਇਸ ਕਰਕੇ ਨਾਸ ਨੂੰ ਪ੍ਰਾਪਤ ਹੁੰਦੇ ਹਨ ।

੧੧ ਚਾਹੁੰਦਾ, ਤਾਂਘਦਾ । 'ਸਭੁ ਨਾਵੈ ਨੋ ਪਰਤਾਪਦਾ' (ਸ੍ਰੀ ਰਾਗ ਮ: ੧) ।

੧੨ ਪਲ੍ਹਰਿ=ਪਰਹਰਿ, ਦੂਰ ਕਰ ਕੇ : "ਚੋਰੀ ਚੋਰ ਨ ਪਲ੍ਹਰਹਿ ਦੁਖ ਸਹਹਿ ਗਰਠੇ" (ਭਾਈ ਗੁਰਦਾਸ) ।

੧੩ ਸਚੀ ਗਤੀ ਮਿਲਦੀ ਹੈ ਸਚੇ ਵਿਚ ਚਿਤ ਲਾਉਣ ਨਾਲ, ਜਿਸ ਦੀ ਖ਼ਬਰ ਸਚੀ ਬਾਣੀ ਸ਼ਬਦ ਦੁਆਰਾ ਸੁਣਾਂਦੀ ਹੈ ।

੧੪ ਹਰੀ-ਹਰੀ (ਨਾਮ) ਦੀ ਪੂਜਾ ਕਰ, ਜੋ ਸੁਖਾਂ ਦਾ ਘਰ ਹੈ ।

੧੫ ਹਰ ਰੋਜ਼ । ਜਿਸ ਨਾਲ ਲਗਾਤਾਰ ਸਹਜ ਅਵਸਥਾ ਵਿਚ ਧਿਆਨ ਲਗਾ ਰਹਿੰਦਾ ਹੈ, ਭਾਵ ਮਨ ਪੂਰਨ ਅਡੋਲਤਾ ਵਿਚ ਟਿਕ ਜਾਂਦਾ ਹੈ ।

੧੬ ਇਸਤਰੀ ।

੧੭ ਮਾੜੇ ਆਚਾਰ ਵਾਲੀ ।

੧੮ ਫ਼ਜ਼ੂਲ, ਬੁਰਾ ।

੧੯ ਦਿਲ ਵਿਚ ਟਿਕਾ ਕੇ ।

੨੦ ਸਮਝ ਵਾਲੀ ਮਤ ਹੋਵੇ ਤਾਂ ਹਿਰਦਾ ਰੂਪ ਕਮਲ ਖਿੜ ਜਾਂਦਾ ਹੈ । ਉਸ ਹਿਰਦੇ ਵਿਚ ਨਾਮ ਹੋਣ ਕਰਕੇ ਨਾਮ ਵਿਚ ਵਾਸਾ ਮਿਲਦਾ ਹੈ ।

---

* ਫ਼ਜ਼ੂਲ ਸ਼ਿੰਗਾਰ ਕਰਨ ਵਾਲੀ ਇਸਤਰੀ ਦੀ ਉਦਾਹਰਣ ਲੈ ਕੇ ਦਸਦੇ ਹਨ ਕਿ ਨਾਮ ਬਿਨਾਂ ਸਾਰੇ ਕਰਮ ਵਿਅਰਥ ਹਨ ।

[1]ਹਉਮੈ ਭਗਤਿ ਕਰੇ ਸਭੁ ਕੋਇ ॥ ਨਾ ਮਨੁ ਭੀਜੈ ਨਾ ਸੁਖੁ ਹੋਇ ॥ ਕਹਿ ਕਹਿ ਕਹਣੁ ਆਪੁ[2] ਜਾਣਾਏ ॥ ਬਿਰਥੀ ਭਗਤਿ ਸਭੁ ਜਨਮੁ ਗਵਾਏ ॥ ੬ ॥ ਸੇ ਭਗਤ ਸਤਿਗੁਰ ਮਨਿ ਭਾਏ ॥ ਅਨਦਿਨੁ[3] ਨਾਮਿ ਰਹੇ ਲਿਵ ਲਾਏ ॥ ਸਦ ਹੀ ਨਾਮੁ[4] ਵੇਖਹਿ ਹਜੂਰਿ ॥ ਗੁਰ ਕੈ ਸਬਦਿ ਰਹਿਆ ਭਰਪੂਰਿ ॥ ੭ ॥ ਆਪੇ ਬਖਸੇ ਦੇਇ ਪਿਆਰੁ ॥ ਹਉਮੈ ਰੋਗੁ ਵਡਾ ਸੰਸਾਰਿ ॥ ਗੁਰ ਕਿਰਪਾ ਤੇ ਏਹੁ ਰੋਗੁ ਜਾਇ ॥ ਨਾਨਕ ਸਾਚੇ ਸਾਚਿ ਸਮਾਇ ॥ ੮ ॥ ੧ ॥ ੩ ॥ ੫ ॥ ੮ ॥

ਰਾਗੁ ਮਲਾਰ ਛੰਤ ਮਹਲਾ ੫

ੴ ਸਤਿਗੁਰ ਪ੍ਰਸਾਦਿ ॥ *॥ ਪ੍ਰੀਤਮ ਪ੍ਰੇਮ ਭਗਤਿ ਕੇ ਦਾਤੇ ॥ ਅਪਨੇ ਜਨ ਸੰਗਿ ਰਾਤੇ ॥ ਜਨ ਸੰਗਿ ਰਾਤੇ [5]ਦਿਨਸੁ ਰਾਤੇ ਇਕ ਨਿਮਖ[6] ਮਨਹੁ ਨ ਵੀਸਰੈ ॥ ਗੋਪਾਲ ਗੁਣਨਿਧਿ[7] ਸਦਾ ਸੰਗੇ ਸਰਬ ਗੁਣ ਜਗਦੀਸਰੈ[8] ॥ ਮਨੁ ਮੋਹਿ ਲੀਨਾ ਚਰਨ ਸੰਗੇ ਨਾਮ ਰਸਿ ਜਨ ਮਾਤੇ ॥ ਨਾਨਕ ਪ੍ਰੀਤਮ ਕ੍ਰਿਪਾਲ ਸਦਹੂੰ [9]ਕਿਨੈ ਕੋਟਿ ਮਧੇ ਜਾਤੇ ॥ ੧ ॥ ਪ੍ਰੀਤਮ ਤੇਰੀ ਗਤਿ ਅਗਮ ਅਪਾਰੇ ॥ ਮਹਾ ਪਤਿਤ ਤੁਮ੍ ਤਾਰੇ ॥ [10]ਪਤਿਤ ਪਾਵਨ [11]ਭਗਤਿ ਵਛਲ [12]ਕ੍ਰਿਪਾ ਸਿੰਧੁ ਸੁਆਮੀਆ ॥ ਸੰਤ ਸੰਗੇ ਭਜੁ ਨਿਸੰਗੇ ਰੰਉ[13] ਸਦਾ ਅੰਤਰਜਾਮੀਆ ॥ ਕੋਟਿ ਜਨਮ ਭ੍ਰਮੰਤ ਜੋਨੀ ਤੇ ਨਾਮ ਸਿਮਰਤ ਤਾਰੇ ॥ ਨਾਨਕ ਦਰਸ ਪਿਆਸ ਹਰਿ ਜੀਉ ਆਪਿ ਲੇਹੁ ਸਮ੍ਾਰੇ[14] ॥ ੨ ॥ ਹਰਿ ਚਰਨ-ਕਮਲ ਮਨੁ ਲੀਨਾ ॥ ਪ੍ਰਭ ਜਲ ਜਨ ਤੇਰੇ ਮੀਨਾ[15] ॥ ਜਲ ਮੀਨ ਪ੍ਰਭ ਜੀਉ ਏਕ ਤੂਹੈ ਭਿੰਨ ਆਨ[16] ਨ ਜਾਨੀਐ ॥ [17]ਗਹਿ ਭੁਜਾ ਲੇਵਹੁ ਨਾਮੁ ਦੇਵਹੁ [18]ਤਉ ਪ੍ਰਸਾਦੀ ਮਾਨੀਐ ॥ ਭਜੁ ਸਾਧ ਸੰਗੇ ਏਕ ਰੰਗੇ [19]ਕ੍ਰਿਪਾਲ ਗੋਬਿਦ ਦੀਨਾ । ਅਨਾਥ ਨੀਚ ਸਰਣਾਇ ਨਾਨਕ ਕਰਿ ਮਇਆ[20] ਅਪੁਨਾ ਕੀਨਾ ॥ ੩ ॥ [21]ਆਪਸ ਕਉ ਆਪੁ ਮਿਲਾਇਆ ॥ [22]ਭ੍ਰਮ ਭੰਜਨ ਹਰਿ ਰਾਇਆ[23] ॥ ਆਚਰਜ ਸੁਆਮੀ ਅੰਤਰਜਾਮੀ ਮਿਲੇ ਗੁਣਨਿਧਿ[7] ਪਿਆਰਿਆ ॥ ਮਹਾ ਮੰਗਲ[24] ਸੂਖ ਉਪਜੇ ਗੋਬਿੰਦ ਗੁਣ ਨਿਤ ਸਾਰਿਆ[25] ॥ ਮਿਲਿ ਸੰਗਿ ਸੋਹੇ ਦੇਖਿ ਮੋਹੇ ਪੁਰਬਿ[26] ਲਿਖਿਆ ਪਾਇਆ ॥ ਬਿਨਵੰਤਿ ਨਾਨਕ ਸਰਨਿ ਤਿਨ ਕੀ ਜਿਨ੍ੀ ਹਰਿ ਹਰਿ ਧਿਆਇਆ ॥ ੪ ॥ ੧ ॥

ਵਾਰ ਮਲਾਰ ਕੀ ਮਹਲਾ ੧

† ਰਾਣੇ ਕੈਲਾਸ ਤਥਾ ਮਾਲਦੇ ਕੀ ਧੁਨਿ

ੴ ਸਤਿਗੁਰ ਪ੍ਰਸਾਦਿ ॥

‡॥ ਸਲੋਕ ਮਹਲਾ ੩ ॥ ਗੁਰਿ ਮਿਲਿਐ ਮਨੁ ਰਹਸੀਐ[27] ਜਿਉ ਵੁਠੈ[28] ਧਰਣਿ[29]

੧ ਸਭ ਲੋਕ ਹਉਮੈ ਵਿਚ ਭਗਤੀ ਕਰਦੇ ਹਨ।
੨ ਆਪਣਾ ਆਪ।
੩ ਹਰ ਰੋਜ਼।
੪ ਸਰਗੁਣ ਰੂਪ ਹਰੀ। ਵੇਖੋ ਪੰ. ੨੯੪, ਨੋਟ ੧੯।
੫ ਦਿਨ ਰਾਤ।
੬ ਅੱਖ ਦੇ ਫੋਰ ਜਿੰਨਾ ਸਮਾਂ।
੭ ਗੁਣਾਂ ਦਾ ਭੰਡਾਰ।
੮ ਜਗਤ ਦੇ ਈਸ਼ਰ, ਹਰੀ ਵਿਚ।
੯ ਕ੍ਰੋੜਾਂ ਵਿਚੋਂ ਕਿਸੇ ਨੇ ਜਾਣਿਆ ਹੈ।
੧੦ ਡਿਗਿਆਂ ਹੋਇਆਂ (ਭਾਵ ਪਾਪੀਆਂ) ਨੂੰ ਪਵਿੱਤਰ ਕਰਨ ਵਾਲਾ।
੧੧ ਭਗਤੀ ਭਾਵ ਨੂੰ ਪਿਆਰ ਕਰਨ ਵਾਲਾ।
੧੨ ਕ੍ਰਿਪਾ ਦਾ ਸਮੁੰਦਰ।
੧੩ ਸਿਮਰਾਂ।
੧੪ ਸੰਭਾਲ।
੧੫ ਮਛੀਆਂ।
੧੬ ਹੋਰ।
੧੭ ਬਾਂਹ ਫੜ ਲਓ।
੧੮ ਤੇਰੀ ਕਿਰਪਾ ਦੁਆਰਾ ਮਾਣ ਪਾਈਦਾ ਹੈ।
੧੯ ਦੀਨਾਂ ਉਤੇ ਕਿਰਪਾ ਕਰਨ ਵਾਲਾ ਗੋਪਾਲ।
੨੦ ਕਿਰਪਾ।
੨੧ ਆਪਣੇ ਆਪ ਨੂੰ ਆਪ ਮਿਲਾ ਦਿਤਾ, ਭਾਵ ਮਿਲਣ ਵਾਲਾ ਭੀ ਆਪ ਹੈ ਤੇ ਜਿਸ ਨੂੰ ਮਿਲਣਾ ਹੈ ਉਹ ਭੀ ਆਪ ਹੈ। ਮਨੁਖ ਕੁਝ ਨਹੀਂ; ਉਸ ਵਿਚ ਮਿਲਣ ਵਾਲੀ ਸ਼ਕਤੀ ਰੱਬ ਦੀ ਆਪਣੀ ਹੈ।
੨੨ ਵਹਿਮ ਤੋੜਨ ਵਾਲਾ।
੨੩ ਰਾਜਾ।
੨੪ ਸੁਖ, ਖੁਸ਼ੀਆਂ।
੨੫ ਯਾਦ ਕੀਤੇ।
੨੬ ਪਹਿਲੋਂ ਦਾ, ਧੁਰ ਦਾ।
੨੭ ਖਿੜਦਾ ਹੈ।
੨੮ ਵਸਣ ਨਾਲ।
੨੯ ਧਰਤੀ। ਜਿਵੇਂ ਮੀਂਹ ਵਸਣ ਨਾਲ ਧਰਤੀ ਸ਼ਿੰਗਾਰੀ ਜਾਂਦੀ ਹੈ। ਨੋਟ:-ਮਲਾਰ ਮੇਘ ਰਾਗ ਦੀ ਇਕ ਰਾਗਣੀ ਹੋਣ ਕਰਕੇ ਬਰਖਾ ਰੁਤ ਵਿਚ ਗਾਵਿਆ ਜਾਂਦਾ ਹੈ। ਇਸੇ ਲਈ ਇਸ ਵਿਚ ਬਰਖਾ ਦਾ ਬਹੁਤ ਜ਼ਿਕਰ ਆਇਆ ਹੈ।

---

* ਹਰੀ ਦੀ ਸਿਫ਼ਤ ਕਰਦੇ ਹਨ।

† (ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਾਠ ਹੈ "ਰਾਣੇ ਕੈਲਾਸ ਕੀ ਧੁਨਿ ਤਥਾ ਮਾਲ ਦੇ"।) ਕੈਲਾਸ਼ ਦੇਉ ਤੇ ਮਾਲ ਦੇਉ ਦੋ ਸੱਕੇ ਭਰਾ ਜਹਾਂਗੀਰ ਪਾਤਸ਼ਾਹ ਦੇ ਬਾਜ-ਗੁਜ਼ਾਰ ਜੰਮੂ ਕਸ਼ਮੀਰ ਦੇ ਰਾਜੇ ਸਨ। ਉਨ੍ਹਾਂ ਵਲੋਂ ਪਾਤਸ਼ਾਹ ਨੂੰ ਖ਼ਤਰਾ ਰਹਿੰਦਾ ਸੀ, ਇਸ ਲਈ ਉਨ੍ਹਾਂ ਦੀ ਤਾਕਤ ਨੂੰ ਕਮਜ਼ੋਰ ਕਰਨ ਲਈ ਪਾਤਸ਼ਾਹ ਨੇ ਕਿਸੇ ਨੂੰ ਵਿਚ ਭੇਤੀ ਪਾ ਕੇ ਭਰਾਵਾਂ ਨੂੰ ਆਪਸ ਵਿਚ ਲੜਾ ਦਿਤਾ। ਘਮਸਾਨ ਦਾ ਜੰਗ ਹੋਇਆ, ਜਿਸ ਵਿਚ ਮਾਲ ਦੇਉ ਦੀ ਜਿੱਤ ਹੋਈ ਅਤੇ ਕੈਲਾਸ਼ ਦੇਉ ਕੈਦ ਹੋ ਗਿਆ। ਪਰ ਮਾਲਦੇਵ ਨੇ ਹਾਰੇ ਹੋਏ ਭਰਾ ਨਾਲ ਉਵੇਂ ਹੀ ਸਲੂਕ ਕੀਤਾ ਜਿਵੇਂ ਸਿਕੰਦਰ ਨੇ ਪੋਰਸ ਨਾਲ; ਭਾਵ ਉਸ ਨੂੰ ਅਧਾ ਰਾਜ ਭਾਗ ਵਾਪਸ ਦੇ ਦਿਤਾ। ਢਾਡੀਆਂ ਨੇ ਇਸ ਜੰਗ ਦੀ ਵਾਰ ਪੰਜਾਬੀ ਵਿਚ ਆਖੀ, ਜਿਸ ਦੀ ਧਾਰਨਾ ਤੇ ਇਹ ਵਾਰ ਗਾਉਣੀ ਲਿਖੀ ਹੈ।

ਨਮੂਨਾ ਵਾਰ ਦੀ ਪਉੜੀ ਦਾ:-

ਧਰਤ ਘੋੜਾ, ਪਰਬਤ ਪਲਾਣ, ਸਿਰ ਟੱਟਰ ਅੰਬਰ। ਨੌਂ ਸੈ ਨਦੀ ਨੜਿੰਨਵੇਂ ਰਾਣਾ ਜਲ ਕੰਬਰ।
ਢੁੱਕਾ ਰਾਇ ਅਮੀਰ ਦੇਵ ਕਰ ਮੇਘ ਅਡੰਬਰ। ਆਣਿਤ ਖੰਡਾ ਰਾਣਿਆਂ ਕੈਲਾਸ਼ੇ ਅੰਦਰ।
ਬਿਜਲੀ ਜਿਉਂ ਚਮਕਾਣੀਆਂ ਤੇਗਾਂ ਵਿਚ ਅੰਬਰ। ਮਾਲ ਦੇਉ ਕੈਲਾਸ਼ ਨੂੰ ਬਧਾ ਕਰ ਸੰਬਰ।
ਫਿਰ ਅਧਾ ਧਨ ਮਾਲ ਦੇ ਛਡਿਆ ਗੜ੍ਹ ਅੰਦਰ। ਮਾਲ ਦੇਉ ਜਸ ਖਟਿਆ ਵਾਂਗ ਸ਼ਾਹ ਸਿਕੰਦਰ।

‡ ਸਮੁੱਚਾ ਭਾਵ: ਸਲੋਕ: ਗੁਰਮੁਖ ਲੋਕ ਗੁਰੂ ਨੂੰ ਮੰਨ ਕੇ ਸੁਖੀ ਹੁੰਦੇ ਹਨ ਅਤੇ ਮਨਮੁਖ ਵਿਛੜੇ ਰਹਿ ਕੇ ਦੁਖੀ ਹੁੰਦੇ ਹਨ। ਗੁਰਮੁਖਾਂ ਨੂੰ ਸਭ ਸ੍ਰਿਸ਼ਟੀ ਦੀ ਅਸਲੀਅਤ (ਹਰੀ ਨੂੰ) ਪਛਾਣ ਕੇ ਉਸ ਨਾਲ ਮਿਲੇ ਰਹਿਣ ਦੀ ਜਾਚ ਆ ਜਾਂਦੀ ਹੈ (੧)। ਹਰੀ ਇੱਕ ਹੈ, ਅਤੇ ਉਸ ਸਚੇ ਵਲ ਲਿਜਾਣ ਵਾਲਾ ਰਸਤਾ (ਭਾਵ ਨਾਮ-ਸਿਮਰਨ) ਭੀ ਇਕੋ ਹੈ, ਜੋ ਗੁਰੂ ਤੋਂ ਲਭਦਾ ਹੈ (੨)। ਪਉੜੀ: ਸਾਰੀ ਸ੍ਰਿਸ਼ਟੀ ਵਿਚ ਮੂਲ ਰੂਪ ਇਕੋ ਹਰੀ ਦੀ ਹਸਤੀ ਹੈ। ਹੋਰ ਸਭ ਆਵਣ-ਜਾਵਣੀ ਹੈ।

ਸੀਗਾਰ ॥ ਸਭ ਦਿਸੈ ਹਰੀਆਵਲੀ ਸਰ ਭਰੇ [੧]ਸੁਭਰ ਤਾਲ ॥ [੨]ਅੰਦਰੁ ਰਚੈ ਸਚ ਰੰਗਿ ਜਿਉ ਮੰਜੀਠੈ ਲਾਲੁ ॥ [੩]ਕਮਲੁ ਵਿਗਸੈ ਸਚੁ ਮਨਿ ਗੁਰ ਕੈ ਸਬਦਿ ਨਿਹਾਲੁ ॥ [੪]ਮਨਮੁਖ ਦੂਜੀ ਤਰਫ ਹੈ ਵੇਖਹੁ [੫]ਨਦਰਿ ਨਿਹਾਲਿ ॥ ਫਾਹੀ ਫਾਥੇ ਮਿਰਗ ਜਿਉ ਸਿਰਿ ਦਿਸੈ ਜਮਕਾਲੁ ॥ ਖੁਧਿਆ[੬] ਤ੍ਰਿਸਨਾ ਨਿੰਦਾ ਬੁਰੀ ਕਾਮੁ ਕ੍ਰੋਧੁ ਵਿਕਰਾਲੁ[੭] ॥ ਏਨੀ ਅਖੀ ਨਦਰਿ ਨ ਆਵਈ ਜਿਚਰੁ ਸਬਦਿ ਨ ਕਰੇ ਬੀਚਾਰੁ ॥ ਤੁਧੁ ਭਾਵੈ ਸੰਤੋਖੀਆਂ ਚੂਕੈ [੮]ਆਲ ਜੰਜਾਲੁ ॥ [੯]ਮੂਲੁ ਰਹੈ ਗੁਰੁ ਸੇਵਿਐ ਗੁਰ ਪਉੜੀ ਬੋਹਿਥੁ ॥ ਨਾਨਕ [੧੦]ਲਗੀ ਤਤੁ ਲੈ ਤੂ ਸਚਾ ਮਨਿ ਸਚੁ ॥ ੧ ॥ ਮਹਲ ੧ ॥ ਹੇਕ ਪਾਧਰੁ[੧੧] ਹੇਕੁ ਦਰੁ[੧੨] ਗੁਰ ਪਉੜੀ ਨਿਜ ਥਾਨੁ ॥ ਰੂੜਉ[੧੩] ਠਾਕੁਰ ਨਾਨਕਾ ਸਭਿ ਸੁਖ ਸਾਚਉ ਨਾਮੁ ॥ ੨ ॥ ਪਉੜੀ ॥ ਆਪੀ ਨੈ੍ ਆਪੁ ਸਾਜਿ ਆਪੁ ਪਛਾਣਿਆ ॥ ਅੰਬਰੁ[੧੪] ਧਰਤਿ ਵਿਛੋੜਿ ਚੰਦੋਆ[੧੫] ਤਾਣਿਆ ॥ ਵਿਣੁ ਥੰਮ੍ਾ ਗਗਨੁ[੧੬] ਰਹਾਇ [੧੭]ਸਬਦੁ ਨੀਸਾਣਿਆ ॥ ਸੂਰਜੁ ਚੰਦੁ ਉਪਾਇ ਜੋਤਿ ਸਮਾਣਿਆ ॥ ਕੀਏ ਰਾਤਿ ਦਿਨੰਤੁ ਚੋਜ ਵਿਡਾਣਿਆ[੧੮] ॥ [੧੯]ਤੀਰਥ ਧਰਮ ਵੀਚਾਰ ਨਾਵਣ ਪੁਰਬਾਣਿਆ ॥ ਤੁਧੁ ਸਰਿ ਅਵਰੁ ਨ ਕੋਇ [੨੦]ਕਿ ਆਖਿ ਵਖਾਣਿਆ ॥ ਸਚੈ ਤਖਤਿ ਨਿਵਾਸੁ ਹੋਰ ਆਵਣ ਜਾਣਿਆ ॥ ੧ * ॥ ਸਲੋਕ ਮਃ ੧ ॥ ਨਾਨਕ ਸਾਵਣਿ ਜੇ ਵਸੈ [੨੧]ਚਹੁ ਓਮਾਹਾ ਹੋਇ ॥ ਨਾਗਾਂ ਮਿਰਗਾਂ ਮਛੀਆਂ ਰਸੀਆਂ ਘਰਿ ਧਨੁ ਹੋਇ ॥੧॥ ਮਃ ੧ ॥ ਨਾਨਕ ਸਾਵਣਿ ਜੇ ਵਸੈ [੨੨]ਚਹੁ ਵੇਛੋੜਾ ਹੋਇ ॥ ਗਾਈ ਪੁਤਾ ਨਿਰਧਨਾ ਪੰਥੀ ਚਾਕਰੁ ਹੋਇ ॥ ੨ ॥ ਪਉੜੀ ॥ ਤੂ ਸਚਾ ਸਚਿਆਰੁ ਜਿਨਿ ਸਚੁ ਵਰਤਾਇਆ ॥ ਬੈਠਾ ਤਾੜੀ ਲਾਇ ਕਵਲੁ[੨੩] ਛਪਾਇਆ ॥ ਬ੍ਰਹਮੈ ਵਡਾ ਕਹਾਇ ਅੰਤੁ ਨ ਪਾਇਆ ॥ ਨਾ ਤਿਸੁ ਬਾਪੁ ਨ ਮਾਇ ਕਿਨਿ ਤੂ ਜਾਇਆ[੨੪] ॥ ਨਾ ਤਿਸੁ ਰੂਪੁ ਨ ਰੇਖ [੨੫]ਵਰਨ ਸਬਾਇਆ ॥ ਨਾ ਤਿਸੁ ਭੁਖ ਪਿਆਸ [੨੬]ਰਜਾ ਧਾਇਆ ॥ [੨੭]ਗੁਰ ਮਹਿ ਆਪੁ ਸਮੋਇ ਸਬਦੁ[੨੮] ਵਰਤਾਇਆ ॥ [੨੯]ਸਚੇ ਹੀ ਪਤੀਆਇ ਸਚਿ ਸਮਾਇਆ ॥੨॥ † ॥ ਸਲੋਕ ਮਃ ੧ ॥ ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ ॥ ਭੋਲਾ ਵੈਦੁ ਨ ਜਾਣਈ ਕਰਕ[੩੦] ਕਲੇਜੇ ਮਾਹਿ ॥੧॥ ਮਃ ੨ ॥ ਵੈਦਾ ਵੈਦੁ ਸੁਵੈਦੁ ਤੂ ਪਹਿਲਾਂ ਰੋਗੁ ਪਛਾਣੁ ॥ ਐਸਾ ਦਾਰੂ ਲੋੜਿ ਲਹੁ ਜਿਤੁ [੩੧]ਵੰਞੈ ਰੋਗਾ ਘਾਣਿ ॥ ਜਿਤੁ ਦਾਰੂ ਰੋਗ ਉਠਿਅਹਿ[੩੨] ਤਨਿ ਸੁਖੁ ਵਸੈ ਆਇ ॥ ਰੋਗੁ ਗਵਾਇਹਿ ਆਪਣਾ ਤ ਨਾਨਕ ਵੈਦੁ ਸਦਾਇ ॥ ੨ ॥ ਪਉੜੀ ॥ ਬ੍ਰਹਮਾ ਬਿਸਨੁ ਮਹੇਸੁ ਦੇਵ ਉਪਾਇਆ ॥ [੩੩]ਬ੍ਰਹਮੇ ਦਿਤੇ ਬੇਦ ਪੂਜਾ ਲਾਇਆ ॥ [੩੪]ਦਸ ਅਵਤਾਰੀ ਰਾਮੁ ਰਾਜਾ ਆਇਆ ॥ ਦੈਤਾ ਮਾਰੇ ਧਾਇ ਹੁਕਮਿ ਸਬਾਇਆ ॥ ਈਸ ਮਹੇਸੁਰੁ ਸੇਵ ਤਿਨ੍ੀ ਅੰਤੁ ਨ

੧ ਨਕਾ ਨਕ ਭਰੇ ਤਲਾ ।

੨ ਅੰਦਰਾ (ਭਾਵ ਦਿਲ) ਸਚ ਦੇ ਪਿਆਰ ਵਿਚ ਰਚ ਜਾਂਦਾ ਹੈ, ਅਤੇ ਮਜੀਠ ਵਾਂਗੂ ਲਾਲ ਹੋ ਜਾਂਦਾ ਹੈ । ਦੇਖੋ ਪੰ. ੭੨੯, ਨੋਟ ੧੫ ।

੩ ਹਿਰਦਾ ਰੂਪ ਕੰਵਲ ਖਿੜਦਾ ਹੈ ।

੪ ਨੀਝ ਲਾ ਕੇ ਦੇਖ ਲੈ, ਆਪ-ਹੁਦਰਾ ਉਪਰ ਦੱਸੇ ਪਾਸੇ ਨਹੀਂ ਜਾਂਦਾ, ਉਲਟੇ ਪਾਸੇ ਜਾਂਦਾ ਹੈ ।

੫ ਨਜ਼ਰ ਨਾਲ ਵੇਖ ਕੇ ।

੬ ਭੁੱਖ । ਭੁਖ ਤੇਹ (ਭਾਵ ਲੋਭ ਮੋਹ) ਅਤੇ ਨਿੰਦਾ ਬੁਰੀਆਂ ਚੀਜ਼ਾਂ ਹਨ, ਅਤੇ ਕਾਮ ਕ੍ਰੋਧ ਡਰਾਉਣੇ ਹਨ, ਪਰ ਮਨਮੁਖ ਆਪਣੀਆਂ ਸਧਾਰਨ ਅੱਖਾਂ ਨਾਲ ਇਹ ਔਗਣ ਨਹੀਂ ਦੇਖ ਸਕਦਾ ਕਿਉਂਕਿ ਉਹ ਗੁਰ-ਸ਼ਬਦ ਨੂੰ ਨਹੀਂ ਵਿਚਾਰਦਾ। ਜੇ ਗੁਰੂ ਦੀ ਮਤਿ ਲਵੇ ਤਾਂ 'ਇਨੀ ਨੇਤ੍ਰੀ ਜਗਤੁ ਨਿਹਾਲਿਆ', ਭਾਵ ਇਨ੍ਹਾਂ ਸਧਾਰਨ ਅੱਖਾਂ ਨਾਲ ਹੀ ਜਗਤ ਦੀ ਅਸਲੀਅਤ ਪਛਾਣ ਲੈਂਦਾ ਹੈ।   ੭ ਡਰਾਉਣਾ ।

੮ ਘਰ ਦੇ ਜੰਜਾਲ ।

੯ ਜੜ੍ਹ ਪੱਕੀ ਹੋ ਜਾਂਦੀ ਹੈ । ਦੇਖੋ ਪੰ. ੬੪੧, ਨੋਟ ੧੧ ।

੧੦ ਜੋ ਉਸ ਵਲ ਲਗੀ ਹੈ, ਉਹ ਹਰੀ ਤਤ ਨੂੰ ਲੈਂਦੀ ਹੈ ।   ੧੧ ਰਸਤਾ ।

੧੨ ਸ੍ਵੈ-ਸਰੂਪ ਨੂੰ ਅਪੜਨ ਲਈ ਗੁਰੂ ਪੌੜੀ ਹੈ ।

੧੩ ਸੁੰਦਰ ।

੧੪ ਆਕਾਸ਼ ।   ੧੫ ਆਕਾਸ਼ ਦੀ ਚਾਣਨੀ ।

੧੬ ਅਸਮਾਨ ।

੧੭ ਸ਼ਬਦ (ਹੁਕਮ) ਨੂੰ ਪ੍ਰਗਟ ਕਰ ਕੇ, ਭਾਵ ਹੁਕਮ ਨਾਲ ।   ੧੮ ਅਸਚਰਜ ।

੧੯ ਤੀਰਥਾਂ ਉਤੇ, ਜਿਥੇ ਧਰਮ ਦੀਆਂ ਵਿਚਾਰਾਂ ਹੁੰਦੀਆਂ ਹਨ, ਪੁਰਬਾਂ ਦਾ ਨ੍ਹਾਉਣਾ ਬਣਾਇਆ ।

੨੦ ਕੀ ਆਖ ਕੇ ਬਿਆਨ ਕਰੀਏ ?

੨੧ ਇਨ੍ਹਾਂ ਚੋਹਾਂ ਨੂੰ ਖ਼ੁਸ਼ੀਆਂ ਹੁੰਦੀਆਂ ਹਨ—ਨਾਗਾਂ, ਹਿਰਨਾਂ, ਮਛੀਆਂ ਤੇ ਭੋਗੀਆਂ ਨੂੰ ਜਿਨ੍ਹਾਂ ਘਰ ਮਾਇਆ ਹੋਵੇ ।

੨੨ ਇਨ੍ਹਾਂ ਚੋਹਾਂ ਨੂੰ ਸੁਖ ਤੋਂ ਵਿਛੋੜਾ ਹੁੰਦਾ ਹੈ: (੧) ਗਾਵਾਂ ਦੇ ਪੁੱਤਾਂ (ਵੱਛਿਆਂ) ਨੂੰ ਜਿਨ੍ਹਾਂ ਦੀਆਂ ਮਾਵਾਂ ਬਾਹਰ ਚਰਨ ਤੁਰ ਜਾਂਦੀਆਂ ਹਨ; (੨) ਗ਼ਰੀਬਾਂ ਨੂੰ ਜਿਨ੍ਹਾਂ ਨੂੰ ਮੀਂਹ ਹੋਣ ਕਰਕੇ ਮਜੂਰੀ ਨਹੀਂ ਲਭਦੀ; (੩) ਰਾਹੀਆਂ ਨੂੰ ਜਿਨ੍ਹਾਂ ਦਾ ਰਸਤਾ ਪਾਣੀ ਕਰਕੇ ਰੁਕ ਜਾਂਦਾ ਹੈ ; (੪) ਨੌਕਰਾਂ ਨੂੰ, ਜਿਨ੍ਹਾਂ ਨੂੰ ਮੀਂਹ ਦੀ ਘਚਲ ੨ ਵਿਚ ਵੀ ਕੰਮ ਕਰਨਾ ਪੈਂਦਾ ਹੈ ।

੨੩ ਬ੍ਰਹਮਾ ਕੰਵਲ ਵਿਚੋਂ ਪੈਦਾ ਹੋਇਆ ਮੰਨਿਆ ਗਿਆ ਹੈ, ਇਸ ਲਈ 'ਕੰਵਲ' ਤੋਂ ਭਾਵ ਹੈ ਸਭ ਦਾ ਮੁਢ ।   ੨੪ ਪੈਦਾ ਕੀਤਾ।

੨੫ ਨਾ ਸਾਰਿਆਂ ਵਰਨਾਂ ਵਿਚੋਂ ਉਸ ਦਾ ਕੋਈ ਵਰਨ ਹੈ ।

੨੬ ਰਜਿਆ ਹੋਇਆ ਪਿਆ ਭਜਦਾ ਹੈ ਆਪਣੇ ਕੰਮ ਉਤੇ ।

੨੭ ਹਰੀ ਨੇ ਆਪਣਾ ਆਪ ਗੁਰੂ ਵਿਚ ਸਮਾਇਆ ਹੈ ।   ੨੮ ਹੁਕਮ ।

੨੯ ਸੱਚੇ ਹਰੀ ਦਵਾਰਾ ਗੁਰੂ ਪਤੀਜਦਾ ਹੈ ਤੇ ਸਚ ਵਿਚ ਸਮਾਇਆ ਹੈ ।   ੩੦ ਦੁਖ।

੩੧ ਦੂਰ ਹੋਣ ਰੋਗਾਂ ਦੇ ਸਮੂਹ ।

੩੨ ਉਠ ਜਾਣ, ਭਾਵ ਦੂਰ ਹੋਣ ।

੩੩ ਬ੍ਰਹਮੇ ਨੂੰ ਹਰੀ ਨੇ ਵੇਦ ਦਿਤ ਤੇ ਪੂਜਾ ਦੇ ਕੰਮ ਵਿਚ ਲਾ ਦਿਤਾ ।

੩੪ ਦਸਾਂ ਅਵਤਾਰਾਂ ਵਿਚ ਵਰਤਦਾ ਇਕ ਰਾਮ ਚੰਦਰ ਵੀ ਹੋਇਆ ਹੈ, ਜਿਸ ਨੇ ਭਜ ਕੇ ਸਾਰੇ ਦੈਂਤਾਂ ਨੂੰ ਸੰਘਾਰਿਆ । ਇਹ ਸਭ ਕੁਝ ਹਰੀ ਦੇ ਹੁਕਮ ਵਿਚ ਹੋਇਆ । ਐਸੇ ਹਰੀ ਦਾ ਸ਼ਿਵਜੀ ਨੇ ਭੀ ਅੰਤ ਨਾ ਪਾਇਆ ।

---

* ਸ਼ਲੋਕ : ਗੁਰੂ ਤਾਂ ਉਪਦੇਸ਼ ਰੂਪ ਮੀਂਹ ਵਰਸਾਈ ਜਾਂਦਾ ਹੈ, ਪਰ ਕਈ ਤਾਂ ਇਸ ਉਪਦੇਸ਼ ਦੁਆਰਾ ਖ਼ੁਸ਼ ਹੋ ਕੇ ਆਣ ਮਿਲਦੇ ਹਨ, ਓਹ ਗੁਰਮੁਖਿ ਹਨ; ਅਤੇ ਕਈ ਦੁਖੀ ਹੋ ਕੇ ਪਰੇ ਹਟ ਜਾਂਦੇ ਹਨ, ਓਹ ਮਨਮੁਖ ਹਨ । ਪਉੜੀ: ਸੱਚੀ ਸ਼ਾਂਤੀ (ਪਤਿਆਉਣਾ) ਗੁਰਮੁਖਿ ਹੋਣ, ਭਾਵ ਗੁਰੂ ਅਤੇ ਉਸਦੇ ਸ਼ਬਦ ਨੂੰ ਮੰਨਣ ਵਿਚ ਹੈ, ਕਿਉਂਕਿ ਹਰੀ ਆਪ ਤਾਂ ਅਗੰਮ ਹਸਤੀ ਹੈ, ਜਿਸ ਨੂੰ ਵੱਡੇ ੨ ਅਵਤਾਰ ਨਹੀਂ ਪਾ ਸਕੇ । ਵੇਕਰ ਮਿਲ ਸਕਦੇ ਹਾਂ ਤਾਂ ਉਸ ਦੇ ਰੂਪ ਗੁਰੂ ਨੂੰ, ਜਿਸ ਦੇ ਅੰਦਰ ਉਸ ਨੇ ਆਪਣਾ ਆਪ ਰਖਿਆ ਹੈ ।

† ਇਹ ਪਹਿਲਾ ਸ਼ਲੋਕ ਗੁਰੂ ਨਾਨਕ ਸਾਹਿਬ ਨੇ ਇਕ ਵੇਰ ਬਚਪਨ ਵਿਚ ਉਚਾਰਿਆ ਜਦ ਗੁਰੂ ਜੀ ਹਰੀ ਦੇ ਪ੍ਰੇਮ ਵਿਚ ਅਤਿ ਵਿਆਕੁਲ ਹੋ ਕੇ ਦੁਨੀਆਂ ਨੂੰ ਬੀਮਾਰ ਦਿਸਣ ਲਗ ਪਏ ਸਨ । ਉਸ ਵੇਲੇ ਜਿਹੜਾ ਹਕੀਮ ਬੁਲਾਇਆ ਗਿਆ, ਉਸ ਪ੍ਰਤੀ ਉਪਦੇਸ਼ ਹੈ ।

ਸਮੁੱਚਾ ਭਾਵ:—ਸ਼ਲੋਕ: ਕਈ ਆਪੇ ਆਗੂ ਬਣ ਬਹਿੰਦੇ ਹਨ ਅਤੇ ਲੋਕਾਂ ਨੂੰ ਉਪਦੇਸ਼ ਦੇ ਕੇ ਆਪਣੇ ਵਲ ਪਏ ਖਿਚਦੇ ਹਨ । ਪਉੜੀ: ਪਰ ਅਸਲ ਵਿਚ ਤਾਂ ਵੱਡੇ ੨ ਅਵਤਾਰਾਂ ਨੂੰ ਭੀ ਹਰੀ ਦਾ ਭੇਦ ਨਹੀਂ ਲੱਭਾ, ਅਤੇ ਨਾ ਓਹ ਸੱਚੀ ਕੀਮਤ ਪਾ ਸਕੇ ਹਨ; ਭਾਵ ਉਨ੍ਹਾਂ ਨੂੰ ਸੱਚ ਦੀ ਪੂਰੀ ਪਰਖ ਨਹੀਂ ਸੀ ਕਿ ਪ੍ਰਮਾਤਮਾ ਸਰੀਰਕ ਦੁਨੀਆਂ ਵਿਚ ਹੁਕਮ ਰੂਪ ਵਿਚਰਦਾ ਹੋਇਆ ਕਿਸੇ ਇਕ ਮਨੁਖ ਦਾ ਰੂਪ ਨਹੀਂ ਧਾਰ ਸਕਦਾ, ਆਦਿ । ਉਹ ਤਾਂ ਹਰ ਇਕ ਦੇ ਅੰਦਰ ਤਖ਼ਤ ਰਚਾ ਕੇ ਧਰਮ-ਰਾਜ (ਕੀਮਤਾਂ ਪਾਣ ਵਾਲਾ ਜੱਜ) ਹੋ ਕੇ ਬੈਠਾ ਕਰਮ ਕਰਾ ਰਿਹਾ ਹੈ । 'ਅੰਦਰਿ ਰਾਜਾ ਤਖ਼ਤੁ ਹੈ ਆਪੇ ਕਰੇ ਨਿਆਉ' (ਮ: ੩, ਵਾਰ ਮਾਰੂ) ।

ਪਾਇਆ ॥ ਸਚੀ ਕੀਮਤਿ ਪਾਇ ਤ੍ਰਖਤੁ ਰਚਾਇਆ ॥ ਦੁਨੀਆ ਧੰਧੈ ਲਾਇ ਆਪੁ ਛਪਾਇਆ॥ ਧਰਮੁ[1] ਕਰਾਏ ਕਰਮ ਧੁਰਹੁ ਫੁਰਮਾਇਆ ॥੩ *॥ ਸਲੋਕ ਮ: ੨॥ ਸਾਵਣੁ ਆਇਆ ਹੇ ਸਖੀ ਕੰਤੈ ਚਿਤਿ ਕਰੇਹੁ ॥ ਨਾਨਕ ਝੂਰਿ ਮਰਹਿ ਦੋਹਾਗਣੀ ਜਿਨ੍ ਅਵਰੀ ਲਾਗਾ ਨੇਹੁ ॥ ੧ ॥ ਮ: ੨ ॥ ਸਾਵਣੁ ਆਇਆ ਹੇ ਸਖੀ ਜਲਹਰੁ[2] ਬਰਸਨਹਾਰੁ ॥ ਨਾਨਕ [3]ਸੁਖਿ ਸਵਨੁ ਸੋਹਾਗਣੀ ਜਿਨ੍ ਸਹ ਨਾਲਿ ਪਿਆਰੁ ॥ ੨ ॥ ਪਉੜੀ ॥ ਆਪੇ ਛਿੰਝ ਪਵਾਇ [4]ਮਲਾ ਖੜਾ ਰਚਿਆ ॥ ਲਥੇ ਭੜਥੂ[5] ਪਾਇ ਗੁਰਮੁਖਿ ਮਚਿਆ[6] ॥ ਮਨਮੁਖ ਮਾਰੇ ਪਛਾੜਿ ਮੂਰਖ ਕਚਿਆ ॥ ਆਪਿ ਭਿੜੈ[7] ਮਾਰੇ ਆਪਿ ਆਪਿ ਕਾਰਜੁ ਰਚਿਆ ॥ ਸਭਨਾ ਖਸਮੁ ਏਕੁ ਹੈ ਗੁਰਮੁਖਿ[8] ਜਾਣੀਐ ॥ ਹੁਕਮੀ ਲਿਖੈ ਸਿਰਿ ਲੇਖੁ ਵਿਣੁ ਕਲਮ ਮਸਵਾਣੀਐ[9]॥ ਸਤ ਸੰਗਤਿ ਮੇਲਾਪੁ ਜਿਥੈ ਹਰਿ ਗੁਣ ਸਦਾ ਵਖਾਣੀਐ[10] ॥ ਨਾਨਕ ਸਚਾ ਸਬਦੁ ਸਲਾਹਿ ਸਚੁ ਪਛਾਣੀਐ॥ ੪ †॥ ਸਲੋਕ ਮ: ੩॥ [11]ਊਂਨਵਿ ਊਂਨਵਿ ਆਇਆ [12]ਅਵਰਿ ਕਰੇਂਦਾ ਵੰਨ ॥ ਕਿਆ ਜਾਣਾ ਤਿਸੁ ਸਾਹ ਸਿਉ [13]ਕੇਵ ਰਹਸੀ ਰੰਗੁ ॥ ਰੰਗੁ ਰਹਿਆ ਤਿਨ੍ ਕਾਮਣੀ ਜਿਨ੍ ਮਨਿ ਭਉ ਭਾਉ ਹੋਇ ॥ ਨਾਨਕ ਭੈ ਭਾਇ ਬਾਹਰੀ ਤਿਨ ਤਨਿ ਸੁਖੁ ਨ ਹੋਇ ॥ ੧ ॥ ਮ: ੩ ॥ [11]ਊਂਨਵਿ ਊਂਨਵਿ ਆਇਆ ਵਰਸੈ ਨੀਰੁ ਨਿਪੰਗੁ[14] ॥ ਨਾਨਕ ਦੁਖੁ ਲਾਗਾ ਤਿਨ੍ ਕਾਮਣੀ ਜਿਨ ਕੰਤੈ ਸਿਉ ਮਨਿ ਭੰਗੁ[15] ॥ ੨ ॥ ਪਉੜੀ ॥ [16]ਦੋਵੈ ਤਰਫਾ ਉਪਾਇ ਇਕੁ ਵਰਤਿਆ ॥ ਬੇਦ ਬਾਣੀ ਵਰਤਾਇ ਅੰਦਰਿ ਵਾਦੁ[17] ਘਤਿਆ ॥ [18]ਪਰਵਿਰਤਿ ਨਿਰਵਿਰਤਿ ਹਾਠਾ[19] ਦੋਵੈ ਵਿਚਿ ਧਰਮੁ ਫਿਰੈ ਰੈਬਾਰਿਆ[20] ॥ ਮਨਮੁਖ ਕਚੇ ਕੂੜਿਆਰ ਤਿਨ੍ਹੀ ਨਿਹਚਉ ਦਰਗਹ ਹਾਰਿਆ ॥ ਗੁਰਮਤੀ ਸਬਦਿ ਸੂਰ[21] ਹੈ ਕਾਮੁ ਕ੍ਰੋਧੁ ਜਿਨ੍ਹੀ ਮਾਰਿਆ ॥ ਸਚੈ ਅੰਦਰਿ ਮਹਲਿ ਸਬਦਿ ਸਵਾਰਿਆ ॥ ਸੇ ਭਗਤ ਤੁਧੁ ਭਾਵਦੇ ਸਚੈ ਨਾਇ ਪਿਆਰਿਆ॥ ਸਤਿਗੁਰੁ ਸੇਵਨਿ ਆਪਣਾ ਤਿਨਾ ਵਿਟਹੁ ਹਉ ਵਾਰਿਆ[22]॥੫ ‡॥ ਸਲੋਕ ਮ: ੩॥ [11]ਊਂਨਵਿ ਊਂਨਵਿ ਆਇਆ ਵਰਸੈ ਲਾਇ ਝੜੀ ॥ ਨਾਨਕ ਭਾਣੈ ਚਲੈ ਕੰਤ ਕੈ ਸੁ ਮਾਣੇ ਸਦਾ ਰਲੀ[23] ॥੧॥ ਮ: ੩ ॥ ਕਿਆ ਉਠਿ ਉਠਿ ਦੇਖਹੁ ਬਪੁੜੇਂ ਇਸੁ ਮੇਘੈ ਹਥਿ ਕਿਛੁ ਨਾਹਿ ॥ ਜਿਨਿ ਏਹੁ ਮੇਘੁ ਪਠਾਇਆ[24] ਤਿਸੁ ਰਾਖਹੁ ਮਨ ਮਾਂਹਿ ॥ ਤਿਸ ਨੋ ਮੰਨਿ ਵਸਾਇਸੀ ਜਾ ਕਉ ਨਦਰਿ ਕਰੇਇ ॥ ਨਾਨਕ [25]ਨਦਰੀ ਬਾਹਰੀ ਸਭ [26]ਕਰਣ ਪਲਾਹ ਕਰੇਇ ॥੨॥ ਪਉੜੀ ॥ ਸੋ ਹਰਿ ਸਦਾ ਸਰੇਵੀਐ ਜਿਸੁ ਕਰਤ ਨ ਲਾਗੈ ਵਾਰ[27] ॥ ਆਡਾਣੇ[28] ਆਕਾਸ ਕਰਿ ਖਿਨ ਮਹਿ ਢਾਹਿ ਉਸਾਰਣਹਾਰ ॥ ਆਪੇ ਜਗਤੁ ਉਪਾਇ ਕੈ

੧ ਮੁਨਸਿਫ਼ ਹੋ ਕੇ ਆਪ ਹਰੀ।
੨ [ਜਲਧਰ] ਬੱਦਲ।
੩ ਸੁਖ ਨਾਲ ਪਈਆਂ ਸੌਣ।
੪ ਮਲ+ਅਖਾੜਾ, ਮਲਾਂ ਦਾ ਅਖਾੜਾ, ਪਹਿਲਵਾਨਾਂ ਦਾ ਅਖਾੜਾ, ਜੀਵਾਂ ਦਾ ਜਗਤ।
੫ ਰੌਲਾ।
੬ ਪ੍ਰਸੰਨ ਹੋਏ। ਗੁਰੂ ਦੇ ਅਨੁਸਾਰੀ ਖ਼ੁਸ਼ ਹੋਏ।
੭ ਘੋਲ ਕਰਦਾ ਹੈ।
੮ ਗੁਰੂ ਦੁਆਰਾ।
੯ ਦਵਾਤ ਤੋਂ।
੧੦ ਬਿਆਨ ਕੀਤੇ ਜਾਂਦੇ ਹਨ।
੧੧ ਝੁਕ ਝੁਕ ਕੇ ਆਇਆ ਹੈ।
੧੨ ਹੋਰ ਹੋਰ ਰੰਗ ਕਰਦਾ, ਭਾਂਤ ਤਰ੍ਹਾਂ ਦੇ ਢੰਗ ਵਟਾਂਦਾ।
੧੩ ਕਿਵੇਂ ਮੇਰੀ ਪ੍ਰੀਤ ਉਸ ਹਰੀ ਨਾਲ ਰਹੇਗੀ ?
੧੪ [ਨਿਸ-ਪੰਕ, ਚਿਕੜ ਬਿਨਾਂ] ਸਾਫ਼।
੧੫ ਤੋਟ।
੧੬ ਸੰਸਾਰੀ ਤੇ ਤਿਆਗ ਵਾਲੇ ਪਾਸੇ ਬਣਾ ਕੇ ਹਰੀ ਆਪ ਉਨ੍ਹਾਂ ਵਿਚ ਸਾਂਝਾ ਵਰਤਦਾ ਹੈ। (ਇਸ ਲਈ ਇਨ੍ਹਾਂ ਵਿਚ ਝਗੜਾ ਤਾਂ ਨਹੀਂ ਹੋਣਾ ਚਾਹੀਦਾ), ਪਰ ਵੇਦ-ਬਾਣੀ ਦੇ ਖ਼ਿਆਲ ਚਲਾ ਕੇ ਇਨ੍ਹਾਂ ਦੇ ਵਿਚਕਾਰ ਝਗੜਾ ਪਾ ਦਿਤਾ ਹੈ।
੧੭ ਝਗੜਾ।
੧੮ ਸੰਸਾਰੀ ਤੇ ਤਿਆਗੀ ਦੋਵੇਂ ਧਿਰਾਂ।
੧੯ ਤਰਫ਼ਾਂ, ਪਾਸੇ।
੨੦ ਰਹਿਬਰ, ਵਕੀਲ।
੨੧ ਸੂਰਮੇ।
੨੨ ਵਾਰਨੇ, ਸਦਕੇ।
੨੩ ਰੰਗ ਰਲੀਆਂ।
੨੪ ਭੇਜਿਆ।
੨੫ ਜੋ ਹਰੀ ਦੀ ਮਿਹਰ ਤੋਂ ਵਾਂਝੇ ਹਨ, ਓਹ ਸਾਰੇ ਵਿਰਲਾਪ ਕਰਦੇ ਰਹਿੰਦੇ ਹਨ।
੨੬ [ਕਾਰੁਣਜ-ਪ੍ਰਲਾਪ] ਤਰਲੇ, ਕੀਰਨੇ।
੨੭ ਦੇਰ।
੨੮ ਤਣੇ ਹੋਏ।

* ਸ਼ਲੋਕ: ਮਨਮੁਖ ਝੂਰਦੇ ਹਨ, ਕਿਉਂਕਿ ਉਨ੍ਹਾਂ ਦਾ ਪਿਆਰ ਹਰੀ ਨਾਲ ਨਹੀਂ ਹੁੰਦਾ, ਅਤੇ ਗੁਰਮੁਖਿ ਹਰੀ ਦੇ ਪਿਆਰ ਨਾਲ ਰਸੇ ਹੋਣ ਕਰਕੇ ਸੁਖੀ ਰਹਿੰਦੇ ਹਨ। ਪਉੜੀ: ਗੁਰਮੁਖ ਲੋਕ ਜ਼ਿੰਦਗੀ ਦੇ ਘੋਲ ਵਿਚ ਚਾਉ ਨਾਲ ਲੜਦੇ ਹਨ, ਕਿਉਂਕਿ ਉਨ੍ਹਾਂ ਨੂੰ ਨਿਸਚਾ ਹੁੰਦਾ ਹੈ ਕਿ ਅਸੀਂ ਸਚ ਲਈ ਲੜ ਰਹੇ ਹਾਂ ਅਤੇ ਹਰੀ ਸਾਡੇ ਅੰਗ-ਸੰਗ ਹੈ, ਜਿਸ ਦੀ ਦਿੱਤੀ ਤਾਕਤ ਨਾਲ ਆਪ-ਹੁਦਰਿਆਂ ਨੂੰ, ਜੋ ਨਾ-ਤਜਰਬੇਕਾਰ ਮੂਰਖ ਹੁੰਦੇ ਹਨ, ਮਾਰ ਪਛਾੜਦੇ ਹਨ।

† ਸ਼ਲੋਕ: ਹਰੀ ਨਾਲ ਉਨ੍ਹਾਂ ਦਾ ਪ੍ਰੇਮ ਨਿਭਦਾ ਹੈ ਜੋ ਗੁਰਮੁਖਿ ਹੋ ਕੇ ਚਲਦੀਆਂ ਹਨ। ਜਿਨ੍ਹਾਂ ਦੇ ਪ੍ਰੇਮ ਵਿਚ ਕਸਰ ਹੈ, ਓਹ ਮਨਮੁਖ ਹਨ। ਪਉੜੀ: ਸੰਸਾਰੀਪੁਣਾ ਤੇ ਤਿਆਗ ਦੋ ਰਸਤੇ ਹਨ, ਜਿਨ੍ਹਾਂ ਨੂੰ ਗੁਰਮੁਖ ਲੋਕ ਤਾਂ ਹਰੀ ਨੂੰ ਵਿਚ ਪਾ ਕੇ ਮੇਲ ਲੈਂਦੇ ਹਨ, ਭਾਵ ਸੰਸਾਰ ਵਿਚ ਤਿਆਗ ਦੇ ਸੂਰਮੇ ਬਣ ਕੇ ਕਾਮ ਕ੍ਰੋਧ ਨੂੰ ਮਾਰਦੇ ਹਨ ਅਤੇ ਤਿਆਗ ਵਿਚ ਸੰਸਾਰੀਪੁਣਾ ਚਲਾ ਦਸਦੇ ਹਨ: ਪਰ ਮਨਮੁਖ ਵੇਦਾਂ ਦੇ ਪਿੱਛੇ ਲੱਗ ਕੇ ਇਸ ਵਿਰੋਧ ਨੂੰ ਕਾਇਮ ਰਖਦੇ ਹਨ, ਅਤੇ ਯਾ ਤਾਂ ਸਭ ਕੁਝ ਛਡਨਾ ਚੰਗਾ ਸਮਝਦੇ ਹਨ ਜਾਂ ਗ੍ਰਿਹਸਤ ਵਿਚ ਲੀਨ ਰਹਿਣਾ। ਇਹ ਕਚਪੁਣਾ ਹੈ, ਜਿਸ ਤੋਂ ਗੁਰਮਤ ਬਾਣੀ ਹੀ ਬਚਾ ਸਕਦੀ ਹੈ।

‡ ਸ਼ਲੋਕ: ਜਿਨ੍ਹਾਂ ਆਗੂਆਂ (ਖਡੂਰ ਦੇ ਜੋਗੀ ਵਾਂਗ) ਦੇ ਢਹੇ ਚੜ੍ਹ ਕੇ ਲੋਕੀ ਹਰੀ ਨੂੰ ਵਿਸਾਰ ਦਿੰਦੇ ਸਨ, ਉਨ੍ਹਾਂ ਵਲ ਇਸ਼ਾਰਾ ਕਰ ਕੇ ਗੁਰੂ ਜੀ ਕਹਿੰਦੇ ਹਨ ਕਿ ਇਨ੍ਹਾਂ ਆਗੂਆਂ ਦੇ ਕੁਝ ਵਸ ਨਹੀਂ ਹੁੰਦਾ। ਹੋਂਦਾ ਤਾਂ ਹਰੀ ਦਾ ਕਰਾਇਆ ਹੀ ਹੈ। ਪਉੜੀ: ਉਸੇ ਨੂੰ ਯਾਦ ਕਰਨਾ ਚਾਹੀਦਾ ਹੈ, ਉਸ ਗੁਰੂ ਉਪਦੇਸ਼ ਅਨੁਸਾਰ ਜੋ ਹਰੀ ਦੀ ਸਿਫ਼ਤ ਦੇ ਭੰਡਾਰ ਬਖ਼ਸ਼ਦਾ ਹੈ।

ਕੁਦਰਤਿ ਕਰੇ ਵੀਚਾਰ ॥ ਮਨਮੁਖ ਅਗੈ ਲੇਖਾ ਮੰਗੀਐ ਬਹੁਤੀ ਹੋਵੈ ਮਾਰ ॥ ਗੁਰਮੁਖਿ ਪਤਿ ਸਿਉ ਲੇਖਾ ਨਿਬੜੈ ਬਖਸੇ ਸਿਫਤਿ ਭੰਡਾਰ ॥ ਓਥੈ ਹਥੁ ਨ ਅਪੜੈ ਕੂਕ ਨ ਸੁਣੀਐ ਪੁਕਾਰ ॥ ਓਥੈ ਸਤਿਗੁਰੁ ਬੇਲੀ ਹੋਵੈ ਕਢਿ ਲਏ ਅੰਤੀ ਵਾਰ ॥ ਏਨਾ ਜੰਤਾ ਨੋ ਹੋਰ ਸੇਵਾ ਨਹੀ[1] ਸਤਿਗੁਰੁ ਸਿਰਿ ਕਰਤਾਰ ॥ ੬ * ॥ ਸਲੋਕ ਮ: ੩ ॥ ਬਾਬੀਹਾ ਜਿਸ ਨੋ ਤੂ ਪੂਕਾਰਦਾ ਤਿਸ ਨੋ ਲੋਚੈ ਸਭੁ ਕੋਇ ॥ ਅਪਣੀ ਕਿਰਪਾ ਕਰਿ ਕੈ ਵਸਸੀ [2]ਵਣੁ ਤ੍ਰਿਣੁ ਹਰਿਆ ਹੋਇ ॥ ਗੁਰ ਪਰਸਾਦੀ[3] ਪਾਈਐ ਵਿਰਲਾ ਬੂਝੈ ਕੋਇ ॥ ਬਹਦਿਆ ਉਠਦਿਆ ਨਿਤ ਧਿਆਈਐ ਸਦਾ ਸਦਾ ਸੁਖੁ ਹੋਇ ॥ ਨਾਨਕ ਅੰਮ੍ਰਿਤੁ ਸਦ ਹੀ ਵਰਸਦਾ ਗੁਰਮੁਖਿ[4] ਦੇਵੈ ਹਰਿ ਸੋਇ ॥ ੧ ॥ ਮ: ੩ ॥ ਕਲਮਲਿ[5] ਹੋਈ ਮੇਦਨੀ[6] ਅਰਦਾਸਿ ਕਰੇ ਲਿਵ ਲਾਇ ॥ ਸਚੈ ਸੁਣਿਆ ਕੰਨੁ ਦੇ ਧੀਰਕ[7] ਦੇਵੈ [8]ਸਹਜਿ ਸੁਭਾਇ ॥ ਇੰਦ੍ਰੈ ਨੋ ਫੁਰਮਾਇਆ [9]ਵੁਠਾ ਛਹਬਰ ਲਾਇ॥ ਅਨੁ ਧਨੁ ਉਪਜੈ ਬਹੁ ਘਣਾ[10] ਕੀਮਤਿ ਕਹਣੁ ਨ ਜਾਇ॥ ਨਾਨਕ ਨਾਮੁ ਸਲਾਹਿ ਤੂ ਸਭਨਾ ਜੀਆ ਦੇਦਾ ਰਿਜਕੁ ਸਬਾਹਿ[11] ॥ ਜਿਤੁ ਖਾਧੈ ਸੁਖੁ ਊਪਜੈ ਫਿਰਿ ਦੂਖੁ ਨ ਲਾਗੈ ਆਇ ॥ ੨ ॥ ਪਉੜੀ ॥ ਹਰਿ ਜੀਉ ਸਚਾ ਸਚੁ ਤੂ [12]ਸਚੇ ਲੈਹਿ ਮਿਲਾਇ॥ [13]ਦੂਜੈ ਦੂਜੀ ਤਰਫ ਹੈ ਕੂੜਿ ਮਿਲੈ ਨ ਮਿਲਿਆ ਜਾਇ ॥ ਆਪੇ ਜੋੜਿ ਵਿਛੋੜਿਐ ਆਪੇ ਕੁਦਰਤਿ ਦੇਇ ਦਿਖਾਇ ॥ ਮੋਹੁ ਸੋਗੁ ਵਿਜੋਗੁ ਹੈ ਪੂਰਬਿ[14] ਲਿਖਿਆ ਕਮਾਇ ॥ ਹਉ ਬਲਿਹਾਰੀ ਤਿਨ ਕਉ ਜੋ ਹਰਿ ਚਰਣੀ ਰਹੇ ਲਿਵ ਲਾਇ ॥ ਜਿਉ ਜਲ ਮਹਿ ਕਮਲੁ ਅਲਿਪਤੁ ਹੈ ਐਸੀ ਬਣਤ ਬਣਾਇ ॥ ਸੇ ਸੁਖੀਏ ਸਦਾ ਸੋਹਣੇ ਜਿਨ੍ ਵਿਚਹੁ ਆਪੁ[15] ਗਵਾਇ ॥ ਤਿਨ੍ ਸੋਗੁ ਵਿਜੋਗੁ ਕਦੇ ਨਹੀ ਜੋ ਹਰਿ ਕੈ ਅੰਕਿ[16] ਸਮਾਇ॥੭ †॥ ਸਲੋਕ ਮ:੩॥ ਨਾਨਕ ਸੋ ਸਾਲਾਹੀਐ ਜਿਸੁ ਵਸਿ ਸਭੁ ਕਿਛੁ ਹੋਇ ॥ ਤਿਸੈ ਸਰੇਵਿਹੁ[17] ਪ੍ਰਾਣੀਹੋ ਤਿਸੁ ਬਿਨੁ ਅਵਰੁ ਨ ਕੋਇ ॥ ਗੁਰਮੁਖਿ[4] ਹਰਿ ਪ੍ਰਭੁ ਮਨਿ ਵਸੈ ਤਾਂ ਸਦਾ ਸਦਾ ਸੁਖੁ ਹੋਇ ॥ ਸਹਸਾ ਮੂਲਿ ਨ ਹੋਵਈ ਸਭ ਚਿੰਤਾ ਵਿਚਹੁ ਜਾਇ॥ ਜੋ ਕਿਛੁ ਹੋਇ ਸੁ ਸਹਜੇ ਹੋਇ ਕਹਣਾ ਕਿਛੂ ਨ ਜਾਇ ॥ ਸਚਾ ਸਾਹਿਬੁ ਮਨਿ ਵਸੈ ਤਾਂ ਮਨਿ ਚਿੰਦਿਆ[18] ਫਲੁ ਪਾਇ ॥ ਨਾਨਕ ਤਿਨ ਕਾ ਆਖਿਆ ਆਪਿ ਸੁਣੇ ਜਿ ਲਇਅਨੁ ਪੰਨੈ[19] ਪਾਇ ॥ ੧ ॥ ਮ: ੩ ॥ ਅੰਮ੍ਰਿਤੁ ਸਦਾ ਵਰਸਦਾ ਬੂਝਨਿ ਬੂਝਣਹਾਰ ॥ ਗੁਰਮੁਖਿ[4] ਜਿਨੀ ਬੁਝਿਆ ਹਰਿ ਅੰਮ੍ਰਿਤੁ ਰਖਿਆ [20]ਉਰਿ ਧਾਰਿ ॥ ਹਰਿ ਅੰਮ੍ਰਿਤੁ ਪੀਵਹਿ ਸਦਾ ਰੰਗਿ ਰਾਤੇ ਹਉਮੈ ਤ੍ਰਿਸਨਾ ਮਾਰਿ ॥ ਅੰਮ੍ਰਿਤੁ ਹਰਿ ਕਾ ਨਾਮੁ ਹੈ ਵਰਸੈ ਕਿਰਪਾ ਧਾਰਿ ॥ ਨਾਨਕ ਗੁਰਮੁਖਿ[3] ਨਦਰੀ ਆਇਆ ਹਰਿ

੧ ਉਨ੍ਹਾਂ ਦੇ ਸਿਰ ਤੇ ਕਰਤਾਰ ਦਾ ਭੇਜਿਆ ਸਤਿਗੁਰੂ ਹੈ, ਭਾਵ ਸਤਿਗੁਰੂ ਰਖਿਆ ਲਈ ਖੜਾ ਹੈ ।
੨ ਜੰਗਲ ਅਤੇ ਉਸ ਵਿਚ ਦਾ ਘਾਹ ।
੩ ਕਿਰਪਾ ਰਾਹੀਂ ।
੪ ਗੁਰੂ ਦੁਆਰਾ ।
੫ ਦੁਖ ਨਾਲ ਮਲੀ ਹੋਈ, ਵਿਆਕਲ ।
੬ ਸ੍ਰਿਸ਼ਟੀ ।
੭ ਧੀਰਜ, ਤਸੱਲੀ ।
੮ ਸੁਤੇ-ਸਿਧ ।
੯ ਵਸਿਆ ਮੁਸਲਾਧਾਰ ।
੧੦ ਬਹੁਤ ।
੧੧ ਅਪੜਾ ਕੇ ।
੧੨ ਜੋ ਸੱਚੇ ਹਨ, ਉਨ੍ਹਾਂ ਨੂੰ ਤੂੰ ਮੇਲ ਲੈਂਦਾ ਹੈਂ ।
੧੩ ਜਿਹੜੇ ਦ੍ਵੈਤ ਭਾਵ ਵਿਚ ਲਗੇ ਹਨ, ਉਨ੍ਹਾਂ ਦਾ ਪਾਸਾ ਸਚ ਤੋਂ ਪਰੇ ਦੂਜੀ ਤਰਫ਼ ਹੈ, ਭਾਵ ਝੂਠ ਵਲ ਹੈ; ਅਤੇ ਝੂਠ ਨਾਲ ਉਹ ਨਹੀਂ ਮਿਲ ਸਕਦਾ, (ਕਿਉਂਕਿ ਹੋਇਆ ਜੁ ਉਹ 'ਸਚਾ') ।
੧੪ ਪਹਿਲੋਂ ਦਾ ।
੧੫ ਆਪਾ ਭਾਵ, ਹਉਮੈ ।
੧੬ ਅੰਗਾਂ ਨਾਲ, ਗੋਦੀ ਵਿਚ ।
੧੭ ਸੇਵੇ, ਪੂਜੇ ।
੧੮ ਚਿਤਵਿਆ, ਮੰਗਿਆ ।
੧੯ ਲੇਖੇ ਵਿਚ । ਜਿਨ੍ਹਾਂ ਨੂੰ ਆਪਣੇ ਲੇਖੇ ਵਿਚ ਲਿਖ ਲੈਂਦਾ ਹੈ, ਭਾਵ ਜਿਨ੍ਹਾਂ ਨੂੰ ਆਪਣਾ ਬਣਾ ਲੈਂਦਾ ਹੈ ।
੨੦ ਦਿਲ ਵਿਚ ਟਿਕਾ ਕੇ ।

---

* ਸ਼ਲੋਕ: ਹਰੀ ਨੂੰ ਚਾਹੁੰਦਾ ਸਭ ਕੋਈ ਹੈ, ਪਰ ਮਿਲਦਾ ਉਸ ਨੂੰ ਹੈ ਜਿਸ ਨੂੰ ਉਹ ਆਪ ਕਿਰਪਾ ਕਰ ਕੇ ਗੁਰੂ ਮਿਲਾ ਦੇਵੇ । ਪਉੜੀ: ਹਰੀ ਸਚੇ ਨੂੰ ਓਹ ਹੀ ਮਿਲ ਸਕਦੇ ਹਨ ਜੋ ਝੂਠ ਦੀਆਂ ਖਿਚਾਂ ਵਾਲੇ ਜਗਤ ਵਿਚ ਰਹਿੰਦਿਆਂ ਹੋਇਆਂ ਸਚ ਨਾਲ ਲਿਪਟੇ ਰਹਿਣ, ਕਿਉਂਕਿ ਹਰੀ ਆਪ ਜੁ ਸੱਚਾ ਹੈ ।

† ਸ਼ਲੋਕ: ਸਭ ਤੋਂ ਵਡਾ ਮਾਲਕ ਹਰੀ ਗੁਰੂ ਰਾਹੀਂ ਮਨ ਵਿਚ ਆ ਵਸਦਾ ਹੈ, ਜਿਸ ਤੋਂ ਸਭ ਸੁਖ ਮਿਲਦੇ ਹਨ । ਪਉੜੀ: ਹਰੀ ਅਤੁਲ ਵਡਿਆਈ ਵਾਲਾ ਹੈ, ਪਰ ਗੁਰੂ ਦੇ ਸ਼ਬਦ ਰਾਹੀਂ ਗੁਣਾਂ ਵਿਚ ਵਸਦਾ ਦਿਸ ਪੈਂਦਾ ਹੈ ।

ਆਤਮਰਾਮੁ[1] ਮੁਰਾਰਿ[2] ॥੨॥ ਪਉੜੀ ॥ ਅਤੁਲੁ ਕਿਉ ਤੋਲੀਐ ਵਿਣੁ ਤੋਲੇ
ਪਾਇਆ ਨ ਜਾਇ ॥ ਗੁਰ ਕੈ ਸਬਦਿ ਵੀਚਾਰੀਐ ਗੁਣ ਮਹਿ ਰਹੈ ਸਮਾਇ ॥
ਅਪਣਾ ਆਪੁ ਆਪਿ ਤੋਲਸੀ ਆਪੇ ਮਿਲੈ ਮਿਲਾਇ ॥ ਤਿਸ ਕੀ ਕੀਮਤਿ ਨਾ
ਪਵੈ ਕਹਣਾ ਕਿਛੂ ਨ ਜਾਇ ॥ ਹਉ ਬਲਿਹਾਰੀ ਗੁਰ ਆਪਣੇ ਜਿਨਿ ਸਚੀ ਬੂਝ
ਦਿਤੀ ਬੁਝਾਇ ॥ ਜਗਤੁ ਮੁਸੈ[3] ਅੰਮ੍ਰਿਤੁ ਲੁਟੀਐ ਮਨਮੁਖ ਬੂਝ ਨ ਪਾਇ ॥
ਵਿਣੁ ਨਾਵੈ ਨਾਲਿ ਨ ਚਲਸੀ ਜਾਸੀ ਜਨਮੁ ਗਵਾਇ ॥ ਗੁਰਮਤੀ ਜਾਗੇ ਤਿਨੀ
ਘਰੁ ਰਖਿਆ ਦੂਤਾ ਕਾ [4]ਕਿਛੁ ਨ ਵਸਾਇ ॥੮ *॥ ਸਲੋਕ ਮ: ੩ ॥ ਬਾਬੀਹਾ[5]
[6]ਨਾ ਬਿਲਲਾਇ ਨਾ ਤਰਸਾਇ ਏਹੁ ਮਨੁ ਖਸਮ ਕਾ ਹੁਕਮੁ ਮੰਨਿ ॥ ਨਾਨਕ
ਹੁਕਮਿ ਮੰਨਿਐ ਤਿਖ ਉਤਰੈ [7]ਚੜੈ ਚਵਗਲਿ ਵੰਨੁ ॥੧॥ ਮ: ੩ ॥ ਬਾਬੀਹਾ
ਜਲ ਮਹਿ ਤੇਰਾ ਵਾਸੁ ਹੈ ਜਲ ਹੀ ਮਾਹਿ ਫਿਰਾਹਿ ॥ [8]ਜਲ ਕੀ ਸਾਰ ਨ ਜਾਣਹੀ
ਤਾਂ ਤੂੰ ਕੂਕਣ ਪਾਹਿ ॥ [9]ਜਲ ਥਲ ਚਹੁ ਦਿਸਿ ਵਰਸਦਾ ਖਾਲੀ ਕੋ ਥਾਉ ਨਾਹਿ ॥
ਏਤੇ ਜਲਿ ਵਰਸਦੈ [10]ਤਿਖ ਮਰਹਿ ਭਾਗ ਤਿਨ੍ਹਾ ਕੇ ਨਾਹਿ ॥ ਨਾਨਕ ਗੁਰਮੁਖਿ[11]
ਤਿਨ ਸੋਝੀ ਪਈ ਜਿਨ ਵਸਿਆ ਮਨ ਮਾਹਿ ॥ ੨ ॥ ਪਉੜੀ ॥ ਨਾਥ ਜਤੀ
ਸਿਧ[12] ਪੀਰ ਕਿਨੈ ਅੰਤੁ ਨ ਪਾਇਆ ॥ ਗੁਰਮੁਖਿ[13] ਨਾਮੁ ਧਿਆਇ ਤੁਝੈ
ਸਮਾਇਆ ॥ ਜੁਗ ਛਤੀਹ ਗੁਬਾਰੁ ਤਿਸ ਹੀ ਭਾਇਆ ॥ ਜਲਾ ਬਿੰਬੁ[14] ਅਸਰਾਲੁ[15]
ਤਿਨੈ ਵਰਤਾਇਆ ॥ ਨੀਲੁ[16] ਅਨੀਲੁ[17] ਅਗੰਮੁ ਸਰਜੀਤੁ[18] ਸਬਾਇਆ ॥
[19]ਅਗਨਿ ਉਪਾਈ ਵਾਦੁ ਭੁਖ ਤਿਹਾਇਆ ॥ ਦੁਨੀਆ ਕੈ ਸਿਰਿ ਕਾਲੁ
ਦੂਜਾ ਭਾਇਆ ॥ ਰਖੈ ਰਖਣਹਾਰੁ ਜਿਨਿ ਸਬਦੁ ਬੁਝਾਇਆ ॥੯†॥ ਸਲੋਕ ਮ: ੩ ॥
ਇਹੁ ਜਲੁ ਸਭਤੈ[20] ਵਰਸਦਾ ਵਰਸੈ [21]ਭਾਇ ਸੁਭਾਇ ॥ ਸੇ ਬਿਰਖਾ ਹਰੀਆਵਲੇ
ਜੋ [22]ਗੁਰਮੁਖਿ ਰਹੇ ਸਮਾਇ ॥ ਨਾਨਕ ਨਦਰੀ ਸੁਖੁ ਹੋਇ ਏਨਾ ਜੰਤਾ ਕਾ ਦੁਖੁ
ਜਾਇ ॥੧॥ ਮ: ੩ ॥ ਭਿੰਨੀ ਰੈਣਿ ਚਮਕਿਆ ਵੁਠਾ[23] ਛਹਬਰ ਲਾਇ ॥ ਜਿਤੁ
ਵੁਠੈ ਅਨੁ ਧਨੁ ਬਹੁਤੁ ਊਪਜੈ ਜਾਂ ਸਹੁ ਕਰੇ ਰਜਾਇ ॥ ਜਿਤੁ ਖਾਧੈ ਮਨੁ
ਤ੍ਰਿਪਤੀਐ [24]ਜੀਆਂ ਜੁਗਤਿ ਸਮਾਇ ॥ ਇਹੁ ਧਨੁ ਕਰਤੇ ਕਾ ਖੇਲੁ ਹੈ ਕਦੇ ਆਵੈ
ਕਦੇ ਜਾਇ ॥ ਗਿਆਨੀ ਕਾ ਧਨੁ ਨਾਮੁ ਹੈ ਸਦ ਹੀ ਰਹੈ ਸਮਾਇ ॥ ਨਾਨਕ
ਜਿਨ ਕਉ ਨਦਰਿ ਕਰੇ ਤਾਂ ਇਹੁ ਧਨੁ ਪਲੈ ਪਾਇ ॥੨॥ ਪਉੜੀ ॥ ਆਪਿ ਕਰਾਏ
ਕਰੇ ਆਪਿ ਹਉ ਕੈ ਸਿਉ ਕਰੀ ਪੁਕਾਰ ॥ ਆਪੇ ਲੇਖਾ ਮੰਗਸੀ ਆਪਿ ਕਰਾਏ
ਕਾਰ ॥ ਜੋ ਤਿਸੁ ਭਾਵੈ ਸੋ ਥੀਐ[25] ਹੁਕਮੁ ਕਰੇ ਗਾਵਾਰੁ ॥ ਆਪਿ ਛਡਾਏ ਛੁਟੀਐ
ਆਪੇ ਬਖਸਣਹਾਰੁ ॥ ਆਪੇ ਵੇਖੈ ਸੁਣੇ ਆਪਿ ਸਭਸੈ ਦੇ ਆਧਾਰੁ[26] ॥ ਸਭ

੧ ਵਾਹਿਗੁਰੂ ।
੨ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਵਾਹਿਗੁਰੂ ।
੩ ਠਗਿਆ ਜਾ ਰਿਹਾ ਹੈ ।
੪ ਕੁਝ ਵਸ ਨਹੀਂ ਚਲਦਾ ।
੫ ਜੀਵ ਰੂਪ ਪਪੀਹਾ ।
੬ ਨਾ ਤਰਲੇ ਕੱਢ, ਨਾ ਪਿਆ ਵਿਲਕ ।
੭ ਚੌਗੁਣਾ ਰੰਗ ਚੜ੍ਹਦਾ ਹੈ ।
੮ ਹਰੀ ਰੂਪ ਜਲ ਦੀ ਤੈਨੂੰ ਸਾਰ ਨਹੀਂ, ਤਾਹੀਓਂ ਤੂੰ ਚੀਕਦਾ ਪੁਕਾਰਦਾ ਹੈਂ ।
੯ ਪਾਣੀ ਵਿਚ ਤੇ ਸੁਕੀ ਧਰਤੀ ਵਿਚ ।
੧੦ ਜੋ ਤਿਹਾਏ ਮਰਦੇ ਹਨ ।
੧੧ ਗੁਰੂ ਦੁਆਰਾ ।
੧੨ ਜੋਗੀਆਂ ਦੇ ਗੁਰੂ ।
੧੩ ਗੁਰੂ ਦੀ ਮੰਨ ਕੇ ਚਲਣ ਵਾਲਾ ।
੧੪ ਪਾਣੀ ।
੧੫ ਡਰਾਉਣਾ । ਭਿਆਨਕ ਜਲ ਹੀ ਜਲ ਓਥੇ ਸੀ ਜਦੋਂ ਕਿ ਛਤੀ ਜੁਗ ਅਫੁਰ ਸਮਾਧੀ ਵਿਚ ਟਿਕਿਆ ਰਿਹਾ ।
੧੬ [ਵੱਡੀ ਗਿਣਤੀ] ਬਹੁਤ ਵੱਡਾ ।
੧੭ [ਗਿਣਤੀ ਰਹਿਤ] ਬੇਅੰਤ ।
੧੮ ਸਿਰਜਨਹਾਰ ।
੧੯ ਭੁਖ ਤ੍ਰੇਹ ਆਦਿਕ ਉਸ ਨੇ ਹੀ ਪੈਦਾ ਕੀਤੀ ਹੈ ।
੨੦ ਸਭ ਥਾਂ ।
੨੧ ਚੰਗੇ ਭਾਵ ਨਾਲ ।
੨੨ ਗੁਰੂ ਦੇ ਰਾਹੀਂ ਹਰੀ ਵਿਚ ਲੀਨ ਰਹਿੰਦੇ ਹਨ ।
੨੩ ਵਸਿਆ ।
੨੪ ਜੀਵਾਂ ਦੀ ਜ਼ਿੰਦਗੀ ਦੀ ਜੁਗਤੀ ਜਿਸ (ਪਾਣੀ) ਵਿਚ ਸਮਾਈ ਹੋਈ ਹੈ ।
੨੫ ਹੁੰਦਾ ਹੈ ।
੨੬ ਆਸਰਾ ।

---

* ਸ਼ਲੋਕ: ਜੀਵ ਨੂੰ ਸਮਝਾਂਦੇ ਹਨ ਕਿ ਤ੍ਰਿਸ਼ਨਾ ਛੱਡ ਕੇ ਹਰੀ ਦੇ ਹੁਕਮ ਵਿਚ ਰਹੋ; ਇਸੇ ਵਿਚ ਸੁਖ ਹੈ । ਜਦ ਸਰਬ-ਸੁਖ ਦਾਤਾ ਤੇਰੇ ਕੋਲ ਵਸਦਾ ਹੈ, ਤਾਂ ਤੈਨੂੰ ਕਿਸ ਚੀਜ਼ ਦੀ ਲੋੜ ਰਹਿ ਜਾਂਦੀ ਹੈ? ਪਉੜੀ: ਵੱਡੇ ੨ ਧਾਰਮਕ ਆਗੂ ਇਹ ਗਲ ਨਹੀਂ ਸਮਝਦੇ ਕਿ ਭੁਖ ਤ੍ਰਿਸ਼ਨਾ ਭੀ ਤਾਂ ਹਰੀ ਨੇ ਆਪ ਪੈਦਾ ਕੀਤੀ ਹੈ; ਇਹ ਕੋਈ ਬਾਹਰੋਂ ਕਿਧਰੋਂ ਨਹੀਂ ਆ ਪਈ । ਇਸ ਦਾ ਸਬੂਤ ਇਹ ਹੈ ਕਿ ਕੋਈ ਵਕਤ ਸੀ ਜਦੋਂ ਕੇਵਲ ਹਰੀ ਹੀ ਸੀ, ਅਤੇ ਹੋਰ ਕੁਝ ਨਹੀਂ ਸੀ । ਫਿਰ ਜਦ ਹਰੀ ਨੇ ਸ੍ਰਿਸ਼ਟੀ ਬਣਾਈ ਤਾਂ ਉਸ ਦੇ ਨਾਲ ਭੁਖ ਤ੍ਰੇਹ ਭੀ ਪੈਦਾ ਹੋ ਗਈ । ਇਸ ਤੋਂ ਸਿਧ ਹੈ ਕਿ ਇਹ ਭਾਵ ਪਿਛੋਂ ਪੈਦਾ ਹੋਏ, ਹਰੀ ਦੇ ਹੁਕਮ ਨਾਲ । ਇਨ੍ਹਾਂ ਤੋਂ ਬਚਾਉ ਭੀ ਉਹ ਆਪ ਹੀ ਆਪਣੇ ਹੁਕਮ ਰਾਹੀਂ ਕਰ ਸਕਦਾ ਹੈ ।

† ਸ਼ਲੋਕ: ਹਰੀ ਦੀ ਮਿਹਰ ਤਾਂ ਹਰ ਇਕ ਲਈ ਹਾਜ਼ਰ ਹੈ, ਪਰ ਲੈਂਦੇ ਕੇਵਲ ਓਹੀ ਹਨ ਜੋ ਗੁਰੂ ਦੇ ਅਨੁਸਾਰੀ ਬਣਦੇ ਹਨ । ਹਰੀ ਦੀ ਬਖ਼ਸ਼ਿਸ਼ ਤੋਂ ਮਿਲਦਾ ਸਭ ਕੁਝ ਹੈ, ਪਰ ਗੁਰਮੁਖ ਲੋਕ ਸਭ ਤੋਂ ਚੰਗੀ ਬਖ਼ਸ਼ਿਸ਼ ਹਰੀ-ਨਾਮ ਹੀ ਮੰਗਦੇ ਹਨ । ਪਉੜੀ: ਹਰੀ ਸਭ ਕੁਝ ਆਪ ਹੀ ਦਿੰਦਾ ਹੈ ।

ਮਹਿ ਏਕੁ ਵਰਤਦਾ [੧]ਸਿਰਿ ਸਿਰਿ ਕਰੇ ਬੀਚਾਰੁ ॥ ਗੁਰਮੁਖਿ[੨] ਆਪੁ[੩] ਵੀਚਾਰੀਐ ਲਗੈ ਸਚਿ ਪਿਆਰੁ ॥ ਨਾਨਕ ਕਿਸ ਨੋ ਆਖੀਐ ਆਪੇ ਦੇਵਣਹਾਰੁ ॥ ੧੦ *॥ ਸਲੋਕ ਮਃ ੩ ॥ ਬਾਬੀਹਾ ਏਹੁ ਜਗਤੁ[੪] ਹੈ ਮਤ ਕੋ ਭਰਮਿ ਭੁਲਾਇ ॥ ਇਹੁ ਬਾਬੀੰਹਾ ਪਸੂ ਹੈ ਇਸ ਨੋ ਬੂਝਣੁ ਨਾਹਿ ॥ ਅੰਮ੍ਰਿਤੁ ਹਰਿ ਕਾ ਨਾਮੁ ਹੈ ਜਿਤੁ ਪੀਤੈ ਤਿਖ[੫] ਜਾਇ ॥ ਨਾਨਕ ਗੁਰਮੁਖਿ[੨] ਜਿਨ ਪੀਆ ਤਿਨ੍ ਬਹੁੜਿ[੬] ਨ ਲਾਗੀ ਆਇ॥ ੧ ॥ ਮਃ ੩ ॥ ਮਲਾਰੁ ਸੀਤਲ ਰਾਗੁ ਹੈ ਹਰਿ ਧਿਆਇਐ ਸਾਂਤਿ ਹੋਇ ॥ ਹਰਿ ਜੀਉ ਅਪਣੀ ਕ੍ਰਿਪਾ ਕਰੇ ਤਾਂ ਵਰਤੈ ਸਭ ਲੋਇ[੭] ॥ [੮]ਵੁਠੈ ਜੀਆ ਜੁਗਤਿ ਹੋਇ ਧਰਣੀ[੯] ਨੋ ਸੀਗਾਰੁ ਹੋਇ ॥ ਨਾਨਕ [੧੦]ਇਹੁ ਜਗਤੁ ਸਭੁ ਜਲੁ ਹੈ ਜਲ ਹੀ ਤੇ ਸਭ ਕੋਇ ॥ ਗੁਰਪਰਸਾਦੀ ਕੋ ਵਿਰਲਾ ਬੂਝੈ ਸੋ ਜਨੁ ਮੁਕਤੁ ਸਦਾ ਹੋਇ ॥ ੨ ॥ ਪਉੜੀ ॥ ਸਚਾ ਵੇਪਰਵਾਹੁ ਇਕੋ ਤੂ ਧਣੀ[੧੧] ॥ ਤੂ ਸਭੁ ਕਿਛੁ ਆਪੇ ਆਪਿ ਦੂਜੇ ਕਿਸੁ ਗਣੀ[੧੨]॥ ਮਾਣਸ ਕੂੜਾ ਗਰਬੁ ਸਚੀ ਤੁਧੁ ਮਣੀ[੧੩]॥ ਆਵਾਗਉਣੁ ਰਚਾਇ ਉਪਾਈ ਮੇਦਨੀ[੧੪] ॥ ਸਤਿਗੁਰੁ ਸੇਵੇ ਆਪਣਾ ਆਇਆ ਤਿਸੁ ਗਣੀ ॥ ਜੇ ਹਉਮੈ ਵਿਚਹੁ ਜਾਇ ਤ [੧੫]ਕੇਹੀ ਗਣਤ ਗਣੀ ॥ ਮਨਮੁਖ ਮੋਹਿ ਗੁਬਾਰਿ [੧੬]ਜਿਉ ਭੁਲਾ ਮੰਝਿ ਵਣੀ ॥ ਕਟੇ ਪਾਪ ਅਸੰਖ ਨਾਵੈ ਇਕ ਕਣੀ ॥ ੧੧ †॥ ਸਲੋਕ ਮਃ ੩ ॥ [੧੭]ਬਾਬੀਹਾ ਖਸਮੈ ਕਾ ਮਹਲੁ ਨ ਜਾਣਹੀ ਮਹਲੁ ਦੇਖਿ ਅਰਦਾਸਿ ਪਾਇ ॥ ਆਪਣੈ ਭਾਣੈ ਬਹੁਤਾ ਬੋਲਹਿ ਬੋਲਿਆ ਥਾਇ ਨ ਪਾਇ ॥ ਖਸਮੁ ਵਡਾ ਦਾਤਾਰੁ ਹੈ ਜੋ ਇਛੇ ਸੋ ਫਲ ਪਾਇ॥ [੧੮]ਬਾਬੀਹਾ ਕਿਆ ਬਪੁੜਾ ਜਗਤ ਕੀ ਤਿਖ ਜਾਇ ॥ ੧ ॥ ਮਃ ੩ ॥ [੧੯]ਬਾਬੀਹਾ ਭਿੰਨੀ ਰੈਣਿ ਬੋਲਿਆ ਸਹਜੇ ਸਚਿ ਸੁਭਾਇ॥ ਇਹੁ ਜਲੁ ਮੇਰਾ ਜੀਉ ਹੈ ਜਲ ਬਿਨੁ ਰਹਣੁ ਨ ਜਾਇ ॥ ਗੁਰਸਬਦੀ ਜਲੁ ਪਾਈਐ ਵਿਚਹੁ ਆਪੁ ਗਵਾਇ ॥ ਨਾਨਕ ਜਿਸੁ ਬਿਨੁ ਚਸਾ[੨੦] ਨ ਜੀਵਦੀ ਸੋ ਸਤਿਗੁਰਿ ਦੀਆ ਮਿਲਾਇ ॥ ੨ ॥ ਪਉੜੀ ॥ ਖੰਡ ਪਤਾਲ ਅਸੰਖ ਮੈ ਗਣਤ ਨ ਹੋਈ ॥ ਤੂ ਕਰਤਾ ਗੋਵਿੰਦੁ ਤੁਧੁ ਸਿਰਜੀ[੨੧] ਤੁਧੈ ਗੋਈ[੨੨] ॥ ਲਖ ਚਉਰਾਸੀਹ ਮੇਦਨੀ[੧੪] ਤੁਝ ਹੀ ਤੇ ਹੋਈ ॥ ਇਕਿ ਰਾਜੇ ਖਾਨ ਮਲੂਕ[੨੩] ਕਹਹਿ ਕਹਾਵਹਿ ਕੋਈ ॥ ਇਕਿ ਸਾਹ ਸਦਾਵਹਿ [੨੪]ਸੰਚਿ ਧਨੁ ਦੂਜੈ[੨੫] ਪਤਿ ਖੋਈ ॥ ਇਕਿ ਦਾਤੇ ਇਕ ਮਗਤੇ ਸਭਨਾ ਸਿਰਿ ਸੋਈ ॥ ਵਿਣੁ ਨਾਵੈ ਬਾਜਾਰੀਆ[੨੬] ਭੀਹਾਵਲਿ[੨੭] ਹੋਈ ॥ ਕੂੜ ਨਿਖੁਟੇ ਨਾਨਕਾ ਸਚੁ ਕਰੇ ਸੁ ਹੋਈ ॥ ੧੨ ‡॥ ਸਲੋਕ ਮਃ ੩ ॥ ਬਾਬੀਹਾ ਗੁਣਵੰਤੀ ਮਹਲੁ ਪਾਇਆ ਅਉਗਣਵੰਤੀ ਦੂਰਿ ॥ ਅੰਤਰਿ ਤੇਰੈ ਹਰਿ ਵਸੈ ਗੁਰਮੁਖਿ[੨] ਸਦਾ ਹਜੂਰਿ ॥ [੨੮]ਕੂਕ ਪੁਕਾਰ ਨ ਹੋਵਈ ਨਦਰੀ ਨਦਰਿ

੧ ਹਰ ਇਕ ਦੀ ।
੨ ਗੁਰੂ ਦੇ ਰਾਹੀਂ ।
੩ ਆਪਣੇ ਆਪ ਨੂੰ ।
੪ ਭਾਵ ਜਗਤ ਦੇ ਜੀਵ ਜੋ ਪਸ਼ੂ ਹੋ ਰਹੇ ਹਨ ਤੇ ਇਨ੍ਹਾਂ ਨੂੰ ਸਮਝ ਨਹੀਂ ਹੈ ।
੫ ਪਿਆਸ ।
੬ ਮੁੜ ਕੇ, ਫੇਰ ।
੭ ਦੁਨੀਆਂ ਵਿਚ । ਜੇ ਹਰੀ ਕਿਰਪਾ ਕਰੇ ਤਾਂ ਇਹ ਸ਼ਾਂਤੀ ਸਾਰੇ ਸੰਸਾਰ ਵਿਚ ਵਰਤ ਸਕਦੀ ਹੈ ।
੮ ਵਸਣ ਨਾਲ ਜੀਵਨ ਜੁਗਤੀ ਭਾਵ ਸੱਤਾ ਆਉਂਦੀ ਹੈ ।
੯ ਧਰਤੀ । ਵੇਖੋ ਪੰ. ੧੨੭੮, ਨੋਟ ੨੯ ।
੧੦ ਅਸਲ ਵਿਚ ਜਗਤ ਹਰੀ ਦਾ ਰੂਪ ਹੈ । ਜਲ ਤੋਂ ਭਾਵ ਹੈ ਪੈਦਾ ਕਰ ਕੇ ਪ੍ਰਫੁੱਲਤ ਕਰਨ ਵਾਲੀ ਮੂਲ ਤਾਕਤ, ਚੇਤੰਨ ਹਰੀ ।
੧੧ ਮਾਲਕ ।
੧੨ ਗਿਣਾਂ ।
੧੩ ਮਾਣ, ਵਡਿਆਈ ।
੧੪ ਸ੍ਰਿਸ਼ਟੀ ।
੧੫ ਫਿਰ ਕਿਵੇਂ ਕਹਿ ਸਕਦਾ ਹਾਂ ਕਿ ਇਹ ਮੈਂ ਕੀਤਾ ਹੈ, ਇਹ ਉਸ ਕੀਤਾ ਹੈ ? ਫਿਰ ਤਾਂ ਇਹੋ ਨਿਸਚਾ ਹੋ ਜਾਂਦਾ ਹੈ ਕਿ ਸਭ ਕੁਝ ਹਰੀ ਆਪ ਹੀ ਕਰਦਾ ਕਰਾਂਦਾ ਹੈ ।
੧੬ ਜਿਵੇਂ ਕੋਈ ਮਨੁਖ ਜੰਗਲਾਂ ਵਿਚ ਭੁਲਾ ਫਿਰਦਾ ਹੈ ।
੧੭ ਹੇ ਜੀਵ ! ਤੂੰ ਆਪਣੇ ਮਾਲਕ ਦਾ ਥਹੁ ਟਿਕਾਣਾ ਨਹੀਂ ਜਾਣਦਾ; ਜੇ ਅਰਦਾਸ ਕਰੇਂ ਤਾਂ ਤੂੰ ਟਿਕਾਣਾ ਵੇਖ ਲਵੇਂ ।
੧੮ ਇਕ ਜਾਵ ਵਿਚਾਰਾ ਕੀ, ਸਾਰੇ ਸੰਸਾਰ ਦੀ ਤਿਹ ਦੂਰ ਹੋ ਸਕਦੀ ਹੈ ।
੧੯ ਜੀਵ ਰਸ ਵਾਲੀ ਹਾਲਤ ਵਿਚ ਹੋ ਕੇ ਬੋਲਿਆ, ਸਹਿਜ-ਸੁਭਾ ਅਸਲੀਅਤ ਪਛਾਣ ਕੇ । ਕਹਿਣ ਲੱਗਾ, "ਇਹ ਜਲ (ਹਰੀ ਦਾ ਪ੍ਰਕਾਸ਼, ਨਾਮ) ਮੇਰੀ ਜ਼ਿੰਦਗੀ ਹੈ," ਆਦਿ ।
੨੦ ਭਾਵ ਥੋੜਾ ਚਿਰ ਵੀ ।
੨੧ ਪੈਦਾ ਕੀਤੀ ।
੨੨ ਨਾਸ ਕੀਤੀ ।
੨੩ [ਅ. 'ਮਿਲਕ' ਦਾ ਬਹੁਵਚਨ] ਰਾਜੇ, ਪਾਤਸ਼ਾਹ ।
੨੪ ਦੌਲਤ ਇਕੱਠੀ ਕਰ ਕੇ ।
੨੫ ਦ੍ਵੈਤ ਭਾਵ ਵਿਚ ।
੨੬ ਸੌਦੇਬਾਜ਼, ਭੌਂਦੂ, ਮਸਖਰੇ ।
੨੭ ਭੋ-ਭੀਤ ।
੨੮ (ਐਸੀ ਹਾਲਤ ਵਿਚ, ਜਦ ਹਰੀ ਅੰਦਰ ਵਸਦਾ ਮਹਿਸੂਸ ਕਰ ਲਈਏ) ਬਾਹਰ ਵਾਜਾਂ ਮਾਰਨ ਦੀ ਲੋੜ ਨਹੀਂ ਹੁੰਦੀ । ਉਥੇ ਤਾਂ ਕੇਵਲ ਮਿਹਰਵਾਨ ਦੀ ਨਜ਼ਰ ਨਾਲ ਹੀ ਸਭ ਸੁਖ ਮਿਲ ਜਾਂਦੇ ਹਨ ।

---

* ਸ਼ਲੋਕ : ਮਨੁਖ ਭਰਮ ਵਿਚ ਪਏ ਨਹੀਂ ਸਮਝਦੇ ਕਿ ਸਭ ਤੋਂ ਉਤਮ ਚੀਜ਼ ਨਾਮ ਹੈ, ਜਿਹੜੀ ਰਜਾ ਦਿੰਦੀ ਹੈ । ਪਉੜੀ : ਮਨੁਖ ਹਉਮੈ ਦੇ ਕਾਰਨ ਮੋਹ-ਗੁਬਾਰ ਵਿਚ ਭਟਕਦੇ ਰਹਿੰਦੇ ਹਨ । ਛੁਟਕਾਰਾ ਨਾਮ ਤੋਂ ਮਿਲਦਾ ਹੈ ।

† ਸ਼ਲੋਕ : ਆਪਣੀ ਮਰਜ਼ੀ ਛੱਡ ਕੇ ਹਰੀ ਦੇ ਦਰ ਤੇ ਨਿਮਾਣਾ ਹੋ ਕੇ ਢਹਿ ਪਵੇ, ਤਾਂ ਮਨੁਖ ਨੂੰ ਸ਼ਾਂਤੀ ਮਿਲ ਸਕਦੀ ਹੈ । ਉਹ ਫਿਰ ਮਹਸੂਸ ਕਰਦਾ ਹੈ ਕਿ ਮੈਨੂੰ ਰਜਾਣ ਵਾਲੀ ਵਸਤੂ (ਨਾਮ) ਮਿਲ ਗਈ ਹੈ । ਪਉੜੀ : ਵੱਡੇ ੨ ਧਨਾਢ ਲੋਕਾਂ ਦਾ ਦਾਤਾ ਭੀ ਹਰੀ ਆਪ ਹੈ । ਉਹ ਨਾਮ ਦੇਵੇ ਤਾਂ ਮਨੁਖ ਰਜਦਾ ਹੈ, ਨਹੀਂ ਤਾਂ ਕੂੜੇ ਲਾਲਚਾਂ ਵਿਚ ਲਗਾ ਹੋਇਆ ਭੌਂਦੂ ਜਿਹਾ ਬਣਿਆ ਰਹਿੰਦਾ ਹੈ ।

‡ ਸ਼ਲੋਕ : ਗੁਰੂ ਦੇ ਸ਼ਬਦ ਰਾਹੀਂ ਹਰੀ ਗੁਣਵੰਤਿਆਂ ਨੂੰ ਅੰਦਰ ਵਸਦਾ ਦਿਸ ਪੈਂਦਾ ਹੈ । ਉਨ੍ਹਾਂ ਨੂੰ ਕੂਕ ਪੁਕਾਰ ਕਰਨ ਦੀ ਲੋੜ ਨਹੀਂ ਭਾਸਦੀ । ਓਹ ਤਾਂ ਜੀਅ-ਦਾਨ ਮੰਗਦੇ ਹਨ । ਪਉੜੀ : ਗੁਰ ਸ਼ਬਦ ਦਾ ਵਿਚਾਰ ਕਰ ਕੇ ਗੁਰਮੁਖਿ ਲੋਕ ਨਾਮ ਵਿਚ ਲਗੇ ਰਹਿੰਦੇ ਹਨ, ਉਨ੍ਹਾਂ ਨੂੰ ਤਿੰਨਾਂ ਗੁਣਾਂ ਦੇ ਝਿਲਸਵੇ ਵਿਚ ਨਹੀਂ ਪੈਣਾ ਪੈਂਦਾ ।

ਨਿਹਾਲ ॥ ਨਾਨਕ ਨਾਮਿ ਰਤੇ ਸਹਜੇ ਮਿਲੇ [੧]ਸਬਦਿ ਗੁਰੂ ਕੈ ਘਾਲ ॥ ੧ ॥ ਮਃ ੩ ॥ ਬਾਬੀਹਾ ਬੇਨਤੀ ਕਰੇ ਕਰਿ ਕਿਰਪਾ ਦੇਹੁ ਜੀਅ ਦਾਨ ॥ ਜਲ ਬਿਨੁ ਪਿਆਸ ਨ ਊਤਰੈ [੨]ਛੁਟਕਿ ਜਾਂਹਿ ਮੇਰੇ ਪ੍ਰਾਨ ॥ ਤੂ ਸੁਖਦਾਤਾ ਬੇਅੰਤੁ ਹੈ ਗੁਣ ਦਾਤਾ ਨੇਧਾਨੁ[੩] ॥ ਨਾਨਕ ਗੁਰਮੁਖਿ[੪] ਬਖਸਿ ਲਏ ਅੰਤਿ ਬੇਲੀ ਹੋਇ ਭਗਵਾਨੁ ॥੨॥ ਪਉੜੀ ॥ ਆਪੇ ਜਗਤੁ ਉਪਾਇ ਕੈ ਗੁਣ ਅਉਗਣ ਕਰੇ ਬੀਚਾਰੁ ॥ [੫]ਤ੍ਰੈਗੁਣ ਸਰਬ ਜੰਜਾਲੁ ਹੈ ਨਾਮਿ ਨ ਧਰੇ ਪਿਆਰੁ ॥ ਗੁਣ ਛੋਡਿ ਅਵਗਣ ਕਮਾਵਦੇ ਦਰਗਹ ਹੋਹਿ ਖੁਆਰੁ ॥ ਜੂਐ ਜਨਮੁ ਤਿਨੀ ਹਾਰਿਆ ਕਿਤੁ[੬] ਆਏ ਸੰਸਾਰਿ ॥ ਸਚੈ ਸਬਦਿ ਮਨੁ ਮਾਰਿਆ ਅਹਿਨਿਸਿ[੭] ਨਾਮਿ ਪਿਆਰਿ ॥ ਜਿਨੀ ਪੁਰਖੀ [੮]ਉਰਿ ਧਾਰਿਆ ਸਚਾ ਅਲਖ ਅਪਾਰੁ ॥ ਤੂ ਗੁਣਦਾਤਾ ਨਿਧਾਨੁ ਹਹਿ ਅਸੀ ਅਵਗਣਿਆਰ ॥ ਜਿਸੁ ਬਖਸੇ ਸੋ ਪਾਇਸੀ ਗੁਰ ਸਬਦੀ ਵੀਚਾਰੁ ॥ ੧੩ * ॥ ਸਲੋਕ ਮਃ ੫ ॥ ਰਾਤਿ ਨ ਵਿਹਾਵੀ[੯] ਸਾਕਤਾਂ[੧੦] ਜਿਨਾ ਵਿਸਰੈ ਨਾਉ ॥ ਰਾਤੀ ਦਿਨਸ ਸੁਹੇਲੀਆ[੧੧] ਨਾਨਕ ਹਰਿ ਗੁਣ ਗਾਂਉ ॥ ੧ ॥ ਮਃ ੫॥ ਰਤਨ ਜਵੇਹਰ ਮਾਣਕਾ [੧੨]ਹਭੇ ਮਣੀ ਮਥੰਨਿ ॥ ਨਾਨਕ ਜੋ ਪ੍ਰਭਿ ਭਾਣਿਆ ਸਚੈ ਦਰਿ ਸੋਹੰਨਿ ॥ ੨ ॥ ਪਉੜੀ ॥ ਸਚਾ ਸਤਿਗੁਰੁ ਸੇਵਿ ਸਚੁ ਸਮ੍ਹਾਲਿਆ ॥ ਅੰਤਿ ਖਲੋਆ ਆਇ ਜਿ ਸਤਿਗੁਰ ਅਗੈ ਘਾਲਿਆ[੧੩] ॥ ਪੋਹਿ ਨ ਸਕੈ ਜਮਕਾਲੁ ਸਚਾ ਰਖਵਾਲਿਆ ॥ [੧੪]ਗੁਰ ਸਾਖੀ ਜੋਤਿ ਜਗਾਇ ਦੀਵਾ ਬਾਲਿਆ ॥ ਮਨਮੁਖ ਵਿਣੁ ਨਾਵੈ ਕੂੜਿਆਰ ਫਿਰਹਿ ਬੇਤਾਲਿਆ[੧੫]॥ [੧੬]ਪਸੂ ਮਾਣਸ ਚੰਮਿ ਪਲੇਟੇ ਅੰਦਰਹੁ ਕਾਲਿਆ॥ [੧੭]ਸਭੋ ਵਰਤੈ ਸਚੁ ਸਚੈ ਸਬਦਿ ਨਿਹਾਲਿਆ॥ ਨਾਨਕ ਨਾਮੁ ਨਿਧਾਨੁ ਹੈ ਪੂਰੈ ਗੁਰਿ ਦੇਖਾਲਿਆ ॥ ੧੪ †॥ ਸਲੋਕ ਮਃ ੩॥ ਬਾਬੀਹੈ ਹੁਕਮੁ ਪਛਾਣਿਆ [੧੮]ਗੁਰ ਕੈ ਸਹਜਿ ਸੁਭਾਇ ॥ ਮੇਘੁ[੧੯] ਵਰਸੈ ਦਇਆ ਕਰਿ ਗੂੜੀ ਛਹਬਰ ਲਾਇ ॥ ਬਾਬੀਹੇ ਕੂਕ ਪੁਕਾਰ [੨੦]ਰਹਿ ਗਈ ਸੁਖੁ ਵਸਿਆ ਮਨਿ ਆਇ॥ ਨਾਨਕ ਸੋ ਸਾਲਾਹੀਐ ਜਿ ਦੇਂਦਾ ਸਭਨਾਂ ਜੀਆ ਰਿਜਕੁ ਸਮਾਇ[੨੧] ॥ ੧ ॥ ਮਃ ੩ ॥ ਚਾਤ੍ਰਿਕ[੨੨] ਤੂ ਨ ਜਾਣਹੀ [੨੩]ਕਿਆ ਤੁਧੁ ਵਿਚਿ ਤਿਖਾ ਹੈ ਕਿਤੁ ਪੀਤੈ ਤਿਖ ਜਾਇ॥ [੨੪]ਦੂਜੈ ਭਾਇ ਭਰੰਮਿਆ ਅੰਮ੍ਰਿਤ ਜਲੁ ਪਲੈ ਨ ਪਾਇ॥ ਨਦਰਿ ਕਰੇ ਜੇ ਆਪਣੀ ਤਾਂ ਸਤਿਗੁਰੁ ਮਿਲੈ ਸੁਭਾਇ[੨੫]॥ ਨਾਨਕ ਸਤਿਗੁਰ ਤੇ ਅੰਮ੍ਰਿਤ ਜਲੁ ਪਾਇਆ ਸਹਜੇ ਰਹਿਆ ਸਮਾਇ ॥ ੨ ॥ ਪਉੜੀ ॥ ਇਕਿ ਵਣਖੰਡਿ[੨੬] ਬੈਸਹਿ ਜਾਇ [੨੭]ਸਦੁ ਨ ਦੇਵਹੀ॥ ਇਕਿ ਪਾਲਾ ਕਕਰੁ ਭੰਨਿ ਸੀਤਲੁ ਜਲੁ ਹੇਂਵਹੀ[੨੮]॥ਇਕਿ ਭਸਮ ਚੜ੍ਹਾਵਹਿ ਅੰਗਿ ਮੈਲੁ ਨ ਧੋਵਹੀ॥ਇਕਿ ਜਟਾ ਬਿਕਟ[੨੯]

੧ ਗੁਰ ਸ਼ਬਦ ਦਵਾਰਾ ਘਾਲਨਾ ਘਾਲ ਕੇ ।
੨ (ਜਲ ਬਿਨਾਂ) ਮੇਰੇ ਪ੍ਰਾਣ ਨਿਕਲਦੇ ਹਨ ।
੩ ਨਿਧਾਨ, ਸੁਖਾਂ ਦਾ ਖ਼ਜ਼ਾਨਾ ।
੪ ਗੁਰੂ ਦੇ ਰਾਹੀਂ ।
੫ ਤਿੰਨਾਂ ਗੁਣਾਂ ਦੀ ਵਿਚਾਰ ਸਭ ਧੰਧਾ ਹੈ, ਇਸ ਨਾਲ ਨਾਮ ਵਿਚ ਪਿਆਰ ਨਹੀਂ ਲਗਦਾ। ਦੇਖੋ ਪੰ. ੧੧੧੯, ਫੁਟ ਨੋਟ ‡ ।
੬ ਕਿਸ ਲਈ ?
੭ ਦਿਨ ਰਾਤ ।
੮ ਦਿਲ ਵਿਚ ਵਸਾਇਆ ।
੯ ਵਿਹਾਂਦੀ, ਗੁਜ਼ਰਦੀ ।
੧੦ ਸ਼ਕਤੀ ਦੇ ਉਪਾਸ਼ਕਾਂ (ਮਾਦਾ-ਪ੍ਰਸਤਾਂ) ਦੀ (ਰਾਤ ਨਹੀਂ ਲੰਘਦੀ) ।
੧੧ ਸੁਖੀ ।
੧੨ ਸਾਰੇ ਰਤਨ ਮੱਥੇ ਤੇ ਹਨ ।
੧੩ ਘਾਲਨਾ ਘਾਲੀ । ਜੋ ਕੁਝ ਗੁਰੂ ਦੇ ਹਜ਼ੂਰ ਸੇਵਾ ਕੀਤੀ ਸੀ, ਉਹ ਅੰਤ ਸਾਮ੍ਹਣੇ ਆ ਖਲੋਤੀ, ਭਾਵ ਅੰਤ ਵੇਲੇ ਸਹਾਈ ਹੋਈ।
੧੪ ਗੁਰੂ ਦੇ ਜੀਵਣ ਦੀ ਮਿਸਾਲ ਨੂੰ ਆਪਣੇ ਜੀਵਣ ਲਈ ਚਾਨਣਾ ਬਣਾਇਆ ।
੧੫ ਬੇਸੁਰੇ (ਭੂਤਨੇ ਵਾਂਗ) ।
੧੬ ਓਹ ਮਨੁਖੀ ਰੂਪ ਵਿਚ ਪਸ਼ੂ ਹਨ ।
੧੭ ਸੱਚੇ ਸ਼ਬਦ ਰਾਹੀਂ ਇਹ ਵੇਖਿਆ (ਸਮਝਿਆ) ਕਿ ਸਭ ਥਾਂ ਸੱਚਾ ਹਰੀ ਵਿਆਪਕ ਹੈ ।
੧੮ ਗੁਰੂ ਦੇ ਸ਼ਾਂਤ ਸੁਭਾ ਦੇ ਰਾਹੀਂ ।
੧੯ ਬੱਦਲ (ਗੁਰੂ ਦਾ ਉਪਦੇਸ਼) ।
੨੦ ਮੁਕ ਗਈ ।
੨੧ ਸਮਾਹਿ, ਅਪੜਾ ਕੇ ।
੨੨ ਪਪੀਹਾ । ਦੇਖੋ ਪੰ. ੧੧੧੭, ਨੋਟ ੧੭ ।
੨੩ ਕਿ ਤੇਰੇ ਵਿਚ ਕੀ ਤਿਹ ਹੈ ਤੇ ਕਿਵੇਂ ਜਾਂਦੀ ਹੈ।
੨੪ ਹਰੀ ਨੂੰ ਛੱਡ ਕੇ ਕਿਸੇ ਹੋਰ ਦੇ ਪਿਆਰ ਵਿਚ ਭਟਕਣ ਨਾਲ ।
੨੫ ਸੁਭਾਵਕ ਹੀ, ਨਿਰਯਤਨ ਹੀ ।
੨੬ ਜੰਗਲ ਵਿਚ ।
੨੭ ਸੱਦਾ (ਆਵਾਜ਼) ਨਹੀਂ ਦੇਂਦੇ ਭਾਵ ਮੋਨ ਧਾਰੀ ਹਨ ।
੨੮ ਬਰਫ਼ ਵਰਗੇ ।
੨੯ ਕਰੜੇ । ਇਕ ਜਟਾਂ ਧਾਰ ਕੇ ਕਰੜੇ ਤੇ ਭਿਆਨਕ ਰੂਪ ਵਿਚ ਫਿਰਦੇ ਹਨ ।

---

* ਸ਼ਲੋਕ : ਹਰੀ ਤੋਂ ਮੁਨਕਰਾਂ ਦੀ ਜ਼ਿੰਦਗੀ ਔਖੀ ਤੇ ਹਰੀ-ਗੁਣ ਗਾਉਣ ਵਾਲਿਆਂ ਦੀ ਸੌਖੀ ਲੰਘਦੀ ਹੈ । ਪਉੜੀ: ਗੁਰੂ ਦੀ ਸਿਖਿਆ ਅਨੁਸਾਰ ਜੋ ਸਚ ਕਮਾਈਦਾ ਹੈ, ਉਹ ਹਰ ਥਾਂ ਰਖਿਆ ਕਰਦਾ ਹੈ । ਗੁਰੂ ਤੋਂ ਮੁਨਕਰ ਰਹਿਣ ਵਾਲੇ ਆਪ-ਹੁਦਰੇ ਭੂਤਨਿਆਂ ਵਾਂਗੂੰ ਪਏ ਟਕਰਾਂ ਮਾਰਦੇ ਹਨ ।

† ਸ਼ਲੋਕ: ਹਰੀ ਦਾ ਹੁਕਮ ਪਛਾਨਣ ਨਾਲ ਸਭ ਤਿਖਾ ਦੂਰ ਹੋ ਜਾਂਦੀ ਹੈ, ਦ੍ਵੈਤ ਭਾਵ ਨਾਲ ਨਹੀਂ । ਪਉੜੀ: ਤਰ੍ਹਾਂ ਤਰ੍ਹਾਂ ਦੀਆਂ ਕਰੜੀਆਂ ਸਰੀਰਕ ਘਾਲਾਂ ਘਾਲਣਾ ਵਿਅਰਥ ਹੈ । ਸਤਿਗੁਰੂ ਦੇ ਰਾਹੀਂ ਨਾਮ ਸੇਵਨ ਨਾਲ ਹਰੀ ਮਿਲਦਾ ਹੈ ।

ਬਿਕਰਾਲ[1] [2]ਕੁਲੁ ਘਰ ਖੋਵਹੀ ॥ ਇਕਿ ਨਗਨ ਫਿਰਹਿ ਦਿਨ ਰਾਤਿ ਨੀਂਦ ਨ ਸੋਵਹੀ ॥ ਇਕਿ ਅਗਨਿ ਜਲਾਵਹਿ ਅੰਗੁ [3]ਆਪੁ ਵਿਗੋਵਹੀ ॥ ਵਿਣੁ ਨਾਵੈ ਤਨੁ ਛਾਰੁ[4] ਕਿਆ ਕਹਿ ਰੋਵਹੀ ॥ ਸੋਹਨਿ ਖਸਮ ਦੁਆਰਿ ਜਿ ਸਤਿਗੁਰੁ ਸੇਵਹੀ ॥ ੧੫ *॥ ਸਲੋਕ ਮਃ ੩ ॥ [5]ਬਾਬੀਹਾ ਅੰਮ੍ਰਿਤ ਵੇਲੈ ਬੋਲਿਆ ਤਾਂ ਦਰਿ ਸੁਣੀ ਪੁਕਾਰ ॥ ਮੇਘੈ[6] ਨੋ ਫੁਰਮਾਨੁ ਹੋਆ ਵਰਸਹੁ ਕਿਰਪਾ ਧਾਰਿ ॥ ਹਉ ਤਿਨ ਕੈ ਬਲਿਹਾਰਣੈ ਜਿਨੀ ਸਚੁ ਰਖਿਆ [7]ਉਰਿ ਧਾਰਿ॥ ਨਾਨਕ ਨਾਮੇ ਸਭ ਹਰੀਆਵਲੀ ਗੁਰ ਕੈ ਸਬਦਿ ਵੀਚਾਰਿ ॥ ੧ ॥ ਮਃ ੩ ॥ ਬਾਬੀਹਾ ਇਵ ਤੇਰੀ ਤਿਖਾ ਨ ਉਤਰੈ ਜੇ ਸਉ[8] ਕਰਹਿ ਪੁਕਾਰ ॥ ਨਦਰੀ[9] ਸਤਿਗੁਰੁ ਪਾਈਐ ਨਦਰੀ ਉਪਜੈ ਪਿਆਰੁ॥ ਨਾਨਕ ਸਾਹਿਬੁ ਮਨਿ ਵਸੈ ਵਿਚਹੁ ਜਾਹਿ ਵਿਕਾਰ ॥ ੨ ॥ ਪਉੜੀ ॥ ਇਕਿ ਜੈਨੀ [10]ਉਝੜ ਪਾਇ ਧੁਰਹੁ ਖੁਆਇਆ ॥ ਤਿਨ ਮੁਖਿ ਨਾਹੀ ਨਾਮੁ ਨ ਤੀਰਥਿ ਨ੍ਹਾਇਆ ॥ [11]ਹਥੀ ਸਿਰ ਖੋਹਾਇ ਨ ਭਦੁ ਕਰਾਇਆ ॥ ਕੁਚਿਲ[12] ਰਹਹਿ ਦਿਨ ਰਾਤਿ ਸਬਦੁ ਨ ਭਾਇਆ ॥ ਤਿਨ ਜਾਤਿ ਨ ਪਤਿ ਨ ਕਰਮੁ ਜਨਮੁ ਗਵਾਇਆ ॥ ਮਨਿ ਜੂਠੈ ਵੇਜਾਤਿ ਜੂਠਾ ਖਾਇਆ ॥ [13]ਬਿਨੁ ਸਬਦੈ ਆਚਾਰੁ ਨ ਕਿਨਹੀ ਪਾਇਆ ॥ [14]ਗੁਰਮੁਖਿ ਓਅੰਕਾਰਿ ਸਚਿ ਸਮਾਇਆ ॥ ੧੬ † ॥ ਸਲੋਕ ਮਃ ੩ ॥ ਸਾਵਣਿ [15]ਸਰਸੀ ਕਾਮਣੀ ਗੁਰ ਸਬਦੀ ਵੀਚਾਰਿ ॥ ਨਾਨਕ ਸਦਾ ਸੁਹਾਗਣੀ ਗੁਰ ਕੈ ਹੇਤਿ ਅਪਾਰਿ ॥ ੧ ॥ ਮਃ ੩ ॥ ਸਾਵਣਿ ਦਝੈ[16] ਗੁਣ ਬਾਹਰੀ ਜਿਸੁ [17]ਦੂਜੈ ਭਾਇ ਪਿਆਰੁ ॥ ਨਾਨਕ ਪਿਰ ਕੀ ਸਾਰ ਨ ਜਾਣਈ ਸਭੁ ਸੀਗਾਰੁ ਖੁਆਰੁ ॥੨॥ ਪਉੜੀ ॥ ਸਚਾ ਅਲਖ ਅਭੇਉ[18] ਹਠਿ[19] ਨ ਪਤੀਜਈ[20] ॥ ਇਕਿ ਗਾਵਹਿ ਰਾਗ ਪਰੀਆ[21] ਰਾਗਿ ਨ ਭੀਜਈ[22]॥ ਇਕਿ ਨਚਿ ਨਚਿ ਪੂਰਹਿ ਤਾਲ [23]ਭਗਤਿ ਨ ਕੀਜਈ ॥ ਇਕਿ ਅੰਨੁ ਨ ਖਾਹਿ ਮੂਰਖ ਤਿਨਾ ਕਿਆ ਕੀਜਈ ॥ ਤ੍ਰਿਸਨਾ ਹੋਈ ਬਹੁਤੁ [24]ਕਿਵੈ ਨ ਧੀਜਈ ॥ [25]ਕਰਮ ਵਧਹਿ ਕੈ ਲੋਅ ਖਪਿ ਮਰੀਜਈ ॥ ਲਾਹਾ ਨਾਮੁ ਸੰਸਾਰਿ ਅੰਮ੍ਰਿਤੁ ਪੀਜਈ ॥ [26]ਹਰਿ ਭਗਤੀ ਅਸਨੇਹਿ ਗੁਰਮੁਖਿ ਘੀਜਈ ॥ ੧੭ ‡॥ ਸਲੋਕ ਮਃ ੩ ॥ ਗੁਰਮੁਖਿ ਮਲਾਰ ਰਾਗੁ ਜੋ ਕਰਹਿ ਤਿਨ ਮਨੁ ਤਨੁ ਸੀਤਲੁ[27] ਹੋਇ ॥ ਗੁਰ ਸਬਦੀ ਏਕੁ ਪਛਾਣਿਆ ਏਕੋ ਸਚਾ ਸੋਇ॥ ਮਨੁ ਤਨੁ ਸਚਾ ਸਚੁ ਮਨਿ ਸਚੇ ਸਚੀ ਸੋਇ ॥ ਅੰਦਰਿ ਸਚੀ ਭਗਤਿ ਹੈ ਸਹਜੇ ਹੀ ਪਤਿ ਹੋਇ॥ ਕਲਿਜੁਗ ਮਹਿ ਘੋਰ ਅੰਧਾਰੁ ਹੈ ਮਨਮੁਖ ਰਾਹੁ ਨ ਕੋਇ॥ ਸੇ ਵਡਭਾਗੀ ਨਾਨਕਾ ਜਿਨ ਗੁਰਮੁਖਿ[28] ਪਰਗਟੁ ਹੋਇ ॥ ੧ ॥ ਮਃ ੩ ॥ ਇੰਦੁ ਵਰਸੈ ਕਰਿ ਦਇਆ ਲੋਕਾਂ ਮਨਿ ਉਪਜੈ ਚਾਉ ॥ ਜਿਸ ਕੈ ਹੁਕਮਿ ਇੰਦੁ ਵਰਸਦਾ ਤਿਸ ਕੈ

੧ ਡਰਾਉਣੇ ।
੨ ਖ਼ਾਨਦਾਨ ਦਾ ਨਾਂ ਬਦਨਾਮ ਕਰਦੇ ਹਨ ।
੩ ਆਪਣੇ ਆਪ ਨੂੰ ਖ਼ਰਾਬ ਕਰਦੇ ਹਨ (ਤਪੀ ਲੋਕ) ।
੪ ਸੁਆਹ ।
੫ ਭਾਵ ਇਹ ਹੈ ਕਿ ਜਦ ਜੀਵ ਅੰਮ੍ਰਿਤ ਵੇਲੇ ਹਰੀ ਦੀ ਦਰਗਾਹ ਵਿਚ ਅਰਦਾਸ ਕਰਦਾ ਹੈ, ਤਾਂ ਹਰੀ ਮਿਹਰ ਵਿਚ ਆ ਕੇ ਗੁਰੂ ਨੂੰ ਕਹਿੰਦਾ ਹੈ ਕਿ ਸ਼ਬਦ ਦੀ ਵਰਖਾ ਕਰੇ ।
੬ ਬੱਦਲ ।
੭ ਦਿਲ ਵਿਚ ਟਿਕਾ ਕੇ ।
੮ ਸੌ ਵਾਰ ।
੯ ਹਰੀ ਦੀ ਮਿਹਰ ਨਾਲ ।
੧੦ ਕੁਰਾਹੇ ਪਾ ਦਿਤੇ ਹਨ; ਉਨ੍ਹਾਂ ਨੂੰ ਮੁਢ ਤੋਂ ਹੀ ਰਸਤਿਉਂ ਖੁੰਝਾਇਆ ਹੈ ।
੧੧ ਜੈਨੀ ਸਿਰ ਮੁਨਾਂਦੇ ਨਹੀਂ; ਸਗੋਂ ਹੱਥਾਂ ਦੀ ਚੂੰਢੀ ਨਾਲ ਇਕ ਇਕ ਕਰ ਕੇ ਵਾਲ ਖੋਂਹਦੇ ਹਨ ।
੧੨ ਗੰਦੇ, ਮੈਲੇ ।
੧੩ ਗੁਰੂ ਦੇ ਸ਼ਬਦ ਤੋਂ ਬਿਨਾਂ ਕਿਸੇ ਨੂੰ ਚੰਗੀ ਰਹਿਣੀ ਦਾ ਪਤਾ ਨਹੀਂ ਲੱਗਾ ।
੧੪ ਗੁਰੂ ਦਾ ਅਨੁਸਾਰੀ ਸਚ ਦੁਆਰਾ ਸਰਗੁਣ ਹਰੀ ਵਿਚ ਸਮਾ ਜਾਂਦਾ ਹੈ ।
੧੫ ਜੀਵ ਰੂਪ ਇਸਤਰੀ ਗੁਰ-ਸ਼ਬਦ ਰਾਹੀਂ ਹਰੀ ਦਾ ਵੀਚਾਰ ਕਰ ਕੇ ਰਸ ਵਾਲੀ ਹੋਈ ।
੧੬ ਸੜਦੀ ਹੈ ।
੧੭ ਹਰੀ ਨੂੰ ਛੱਡ ਕੇ ਕਿਸੇ ਹੋਰ ਵਿਚ ਪਿਆਰ ।
੧੮ ਜਿਸ ਦਾ ਭੇਦ ਨਹੀਂ ਪਾਇਆ ਜਾਂਦਾ ।
੧੯ ਉਨ੍ਹਾਂ ਕਰਮਾਂ ਨਾਲ ਜੋ ਦਿਲੋਂ ਨ ਕੀਤੇ ਜਾਣ, ਨਿਰੇ ਮਨ ਉਤੇ ਦਬਾਉ ਪਾ ਕੇ ਕੀਤੇ ਹੋਣ ।
੨੦ ਰਾਜ਼ੀ ਹੁੰਦਾ ।
੨੧ ਰਾਗਣੀਆਂ ।
੨੨ ਭਿਜਦਾ ।
੨੩ ਇਸ ਤਰ੍ਹਾਂ ਭਗਤੀ ਨਹੀਂ ਹੁੰਦੀ ।
੨੪ ਕਿਸੇ ਤਰ੍ਹਾਂ ਵੀ ਧੀਰਜ ਨਹੀਂ ਫੜਦੇ ।
੨੫ ਕਰਮ-ਕਾਂਡ ਵਿਚ ਬੱਧੇ ਹਨ ਕਈ ਲੋਕ ।
੨੬ ਹਰੀ-ਭਗਤੀ ਦਾ ਪ੍ਰੇਮ ਗੁਰਮੁਖ ਹੀ ਘਿੰਨਦੇ (ਲੈਂਦੇ, ਮਾਣਦੇ) ਹਨ ।
੨੭ ਠੰਢਾ ।
੨੮ ਗੁਰੂ ਦੁਆਰਾ ।

---

* ਸ਼ਲੋਕ: ਗੁਰ-ਸ਼ਬਦ ਦੇ ਵਿਚਾਰ ਰਾਹੀਂ ਹਰੀ ਦੀ ਮਿਹਰ ਵਲ ਤਕਣਾ ਚਾਹੀਦਾ ਹੈ, ਜਿਥੋਂ ਨਾਮ ਦੀ ਦਾਤ ਮਿਲਦੀ ਹੈ । ਪਉੜੀ : ਨਾਮ ਨੂੰ ਨਾ ਮੰਨਣ ਵਾਲੇ ਜੈਨੀਆਂ ਦੀ ਮਿਸਾਲ ਲੈ ਕੇ ਦਸਦੇ ਹਨ ਕਿ ਕਿਵੇਂ ਓਹ ਭਰਮ ਵਿਚ ਪਏ ਸਚ ਨੂੰ ਪ੍ਰਾਪਤ ਨਹੀਂ ਕਰ ਸਕਦੇ ।

† ਸ਼ਲੋਕ: ਗੁਰੂ ਦੇ ਸ਼ਬਦ ਰਾਹੀਂ ਪ੍ਰੇਮ ਸਹਿਤ ਹਰੀ ਦਾ ਵਿਚਾਰ ਕਰਨ ਵਾਲੇ ਸੁਖੀ ਹੁੰਦੇ ਹਨ, ਅਤੇ ਦ੍ਵੈਤ ਭਾਵ ਵਿਚ ਕਰਮ ਕਰਨ ਵਾਲੇ ਖੁਆਰ ਹੁੰਦੇ ਹਨ । ਪਉੜੀ : ਪ੍ਰੇਮ ਤੋਂ ਬਿਨਾਂ ਨਿਰੇ ਹਠ ਨਾਲ ਕੀਤੇ ਕਰਮ–ਰਾਗ, ਨਾਚ, ਵਰਤ ਆਦਿ-ਤ੍ਰਿਸ਼ਨਾ ਵਧਾ ਦਿੰਦੇ ਹਨ । ਸ਼ਾਂਤੀ ਕੇਵਲ ਨਾਮ ਤੋਂ ਮਿਲ ਸਕਦੀ ਹੈ ।

‡ ਸ਼ਲੋਕ: ਗੁਰ-ਸ਼ਬਦ ਤੋਂ ਹੀ ਇਕ ਹਰੀ ਦੀ ਪਛਾਣ ਅਤੇ ਸੱਚੀ ਰਹਿਣੀ ਦੀ ਸਮਝ ਆਉਂਦੀ ਹੈ । ਇਹ ਸ਼ਬਦ ਦੀ ਦਾਤ ਭੀ ਹਰੀ ਦੀ ਮਿਹਰ ਤੋਂ ਮਿਲਦੀ ਹੈ । ਪਉੜੀ: ਪੂਰੇ ਗੁਰੂ ਦੇ ਸ਼ਬਦ ਰਾਹੀਂ ਮਨ ਮਰਦਾ ਅਤੇ ਪਾਪਾਂ ਤੋਂ ਸਾਫ਼ ਹੋ ਕੇ ਸੱਚੇ ਹਰੀ ਦਾ ਗਿਆਨ ਧਿਆਨ ਕਰ ਸਕਦਾ ਹੈ । ਪਰ ਇਹ ਤਬਦੀਲੀ ਪੂਰੇ ਭਾਗਾਂ ਕਰਕੇ ਹੁੰਦੀ ਹੈ ।

ਸਦ ਬਲਿਹਾਰੈ ਜਾਂਉ ॥ ਗੁਰਮੁਖਿ[1] ਸਬਦੁ ਸਮ੍ਹਾਲੀਐ ਸਚੇ ਕੇ ਗੁਣ ਗਾਉ ॥ ਨਾਨਕ ਨਾਮਿ ਰਤੇ ਜਨ ਨਿਰਮਲੇ ਸਹਜੇ ਸਚਿ ਸਮਾਉ[2] ॥ ੨ ॥ ਪਉੜੀ ॥ ਪੂਰਾ ਸਤਿਗੁਰੁ ਸੇਵਿ ਪੂਰਾ ਪਾਇਆ ॥ ਪੂਰੈ ਕਰਮਿ[3] ਧਿਆਇ ਪੂਰਾ ਸਬਦੁ ਮੰਨਿ ਵਸਾਇਆ ॥ ਪੂਰੈ ਗਿਆਨਿ ਧਿਆਨਿ ਮੈਲੁ ਚੁਕਾਇਆ[4] ॥ ਹਰਿਸਰਿ ਤੀਰਥਿ ਜਾਣਿ ਮਨੂਆ[5] ਨਾਇਆ ॥ ਸਬਦਿ ਮਰੈ ਮਨੁ ਮਾਰਿ ਧੰਨੁ ਜਣੇਦੀ ਮਾਇਆ ॥ ਦਰਿ ਸਚੈ ਸਚਿਆਰੁ ਸਚਾ ਆਇਆ ॥ [6]ਪੁਛਿ ਨ ਸਕੈ ਕੋਇ ਜਾਂ ਖਸਮੈ ਭਾਇਆ ॥ ਨਾਨਕ ਸਚੁ ਸਲਾਹਿ ਲਿਖਿਆ ਪਾਇਆ ॥ ੧੮ * ॥ ਸਲੋਕ ਮਃ ੧ ॥ [7]ਕੁਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ ॥ [8]ਚੂਹਾ ਖਡ ਨ ਮਾਵਈ ਤਿਕਲਿ[9] ਬੰਨ੍ਹੈ ਛਜ ॥ [10]ਦੇਨਿ ਦੁਆਈ ਸੇ ਮਰਹਿ ਜਿਨ ਕਉ ਦੇਨਿ ਸਿ ਜਾਹਿ ॥ ਨਾਨਕ ਹੁਕਮੁ ਨ ਜਾਪਈ ਕਿਥੈ ਜਾਇ ਸਮਾਹਿ ॥ [11]ਫਸਲਿ ਅਹਾੜੀ ਏਕੁ ਨਾਮੁ ਸਾਵਣੀ ਸਚੁ ਨਾਉ ॥ ਮੈ ਮਹਦੂਦੁ[12] ਲਿਖਾਇਆ ਖਸਮੈ ਕੈ ਦਰਿ ਜਾਇ ॥ ਦੁਨੀਆ ਕੇ ਦਰ ਕੇਤੜੇ ਕੇਤੇ ਆਵਹਿ ਜਾਂਹਿ ॥ ਕੇਤੇ ਮੰਗਹਿ ਮੰਗਤੇ ਕੇਤੇ ਮੰਗਿ ਮੰਗਿ ਜਾਹਿ ॥ ੧ ॥ ਮਃ ੧ ॥ ਸਉ ਮਣੁ ਹਸਤੀ[13] ਘਿਉ ਗੁੜੁ ਖਾਵੈ [14]ਪੰਜਿ ਸੈ ਦਾਣਾ ਖਾਇ ॥ [15]ਡਕੈ ਫੂਕੈ ਖੇਹ ਉਡਾਵੈ [16]ਸਾਹਿ ਗਇਐ ਪਛੁਤਾਇ ॥ ਅੰਧੀ ਫੂਕਿ[17] ਮੁਈ ਦੇਵਾਨੀ ॥ [18]ਖਸਮ ਮਿਟੀ ਫਿਰਿ ਭਾਨੀ ॥ ਅਧੁ ਗੁਲ੍ਹਾ[19] ਚਿੜੀ ਕਾ ਚੁਗਣੁ [20]ਗੈਣਿ ਚੜੀ ਬਿਲਲਾਇ ॥ ਖਸਮੈ ਭਾਵੈ ਓਹਾ ਚੰਗੀ ਜਿ ਕਰੇ ਖੁਦਾਇ ਖੁਦਾਇ ॥ ਸਕਤਾ ਸੀਹੁ ਮਾਰੇ ਸੈ ਮਿਰਿਆ[21] [22]ਸਭ ਪਿਛੈ ਪੈ ਖਾਇ ॥ ਹੋਇ ਸਤਾਣਾ[23] [24]ਘੁਰੈ ਨ ਮਾਵੈ ਸਾਹਿ ਗਇਐ ਪਛੁਤਾਇ ॥ ਅੰਧਾ ਕਿਸ ਨੋ ਬੁਕਿ[25] ਸੁਣਾਵੈ ॥ ਖਸਮੈ ਮੂਲਿ ਨ ਭਾਵੈ ॥ ਅਕ ਸਿਉ ਪ੍ਰੀਤਿ ਕਰੇ ਅਕ ਤਿਡਾ ਅਕ ਡਾਲੀ ਬਹਿ ਖਾਇ ॥ ਖਸਮੈ ਭਾਵੈ ਓਹੋ ਚੰਗਾ ਜਿ ਕਰੇ ਖੁਦਾਇ ਖੁਦਾਇ ॥ ਨਾਨਕ ਦੁਨੀਆ ਚਾਰਿ ਦਿਹਾੜੇ ਸੁਖਿ ਕੀਤੈ ਦੁਖੁ ਹੋਈ ॥ ਗਲਾ ਵਾਲੇ ਹੈਨਿ ਘਣੇਰੇ[26] ਛਡਿ ਨ ਸਕੈ ਕੋਈ ॥ ਮਖੀ ਮਿਠੈ ਮਰਣਾ ॥ ਜਿਨ ਤੂ ਰਖਹਿ ਤਿਨ ਨੇੜਿ ਨ ਆਵੈ ਤਿਨ ਭਉ ਸਾਗਰੁ ਤਰਣਾ ॥ ੨ ॥ ਪਉੜੀ ॥ ਅਗਮ ਅਗੋਚਰੁ[27] ਤੂ ਧਣੀ[28] ਸਚਾ ਅਲਖ ਅਪਾਰੁ ॥ ਤੂ ਦਾਤਾ ਸਭਿ ਮੰਗਤੇ ਇਕੋ ਦੇਵਣਹਾਰੁ ॥ ਜਿਨੀ ਸੇਵਿਆ ਤਿਨੀ ਸੁਖੁ ਪਾਇਆ ਗੁਰਮਤੀ ਵੀਚਾਰੁ ॥ [29]ਇਕਨਾ ਨੋ ਤੁਧੁ ਏਵੈ ਭਾਵਦਾ ਮਾਇਆ ਨਾਲਿ ਪਿਆਰੁ ॥ ਗੁਰ ਕੈ ਸਬਦਿ ਸਲਾਹੀਐ ਅੰਤਰਿ ਪ੍ਰੇਮ ਪਿਆਰੁ ॥ ਵਿਣੁ ਪ੍ਰੀਤੀ ਭਗਤਿ ਨ ਹੋਵਈ ਵਿਣੁ ਸਤਿਗੁਰ ਨ ਲਗੈ ਪਿਆਰੁ ॥ ਤੂ ਪ੍ਰਭੁ ਸਭਿ ਤੁਧੁ ਸੇਵਦੇ ਇਕ ਢਾਢੀ ਕਰੇ ਪੁਕਾਰ ॥ ਦੇਹਿ ਦਾਨੁ ਸੰਤੋਖੀਆ ਸਚਾ ਨਾਮੁ ਮਿਲੈ ਆਧਾਰੁ[30] ॥ ੧੯ ॥

੧ ਗੁਰੂ ਦੁਆਰਾ ।
੨ ਸਮਾਈ ਹੁੰਦੀ ਹੈ ।
੩ ਭਾਗਾਂ ਨਾਲ ।
੪ ਦੂਰ ਕਰਦਾ ਹੈ ।
੫ ਮਨ ।
੬ ਲੇਖਾ ਕਰਮਾਂ ਦਾ ਕੋਈ ਨਹੀਂ ਪੁਛ ਸਕਦਾ ।
੭ ਕੁੱਲੇ (ਟੋਪੀ ਸੇਹਲੀ) ਦੇਣ ਵਾਲੇ ਜੋ ਗੁਰੂ ਬਣ ਬੈਠਦੇ ਹਨ, ਓਹ ਝੱਲੇ ਹਨ, ਅਤੇ ਲੈਣ ਵਾਲੇ ਚੇਲੇ ਵੱਡੇ ਬੇਸ਼ਰਮ ਹਨ ।
੮ (ਸੰਸਾਰੀ ਗੁਰੂ ਆਪ ਤਾਂ ਤਰਨ ਜੋਗੇ ਨਹੀਂ ਹੁੰਦੇ, ਪਰ ਹੋਰਨਾਂ ਦੇ ਤਾਰਨ ਦਾ ਬੀੜਾ ਚੁਕ ਲੈਂਦੇ ਹਨ । ਇਹ ਇਵੇਂ ਹੀ ਹੈ) ਜਿਵੇਂ ਚੂਹਾ ਆਪ ਤਾਂ ਖੁਡ ਵਿਚ ਸਮਾਂਦਾ ਨ ਹੋਵੇ, ਪਰ ਨਾਲ ਲੱਕ ਦੇ ਛੱਜ ਬੰਨ੍ਹ ਲਵੇ !
੯ ਲੱਕ ਨਾਲ !
੧੦ ਗੁਰੂ ਜੋ ਚੇਲਿਆਂ ਨੂੰ ਅਸੀਸਾਂ ਦੇਂਦੇ ਹਨ ।
੧੧ ਹਾੜ ਦੀ ਫ਼ਸਲ ਇਕ ਨਾਮ ਹੀ ਹੈ ।
੧੨ ਪਟਾ ਜਾਂ ਸਰਕਾਰੀ-ਲਿਖਤ ਜਿਸ ਵਿਚ ਲਗਾਨ ਦੀ ਹਦ ਬੰਨ੍ਹੀ ਹੁੰਦੀ ਹੈ; ਉਸ ਤੋਂ ਵਧ ਲਗਾਨ ਲੱਗ ਨਹੀਂ ਸਕਦਾ ।
੧੩ ਹਾਥੀ ।
੧੪ ਪੰਜ ਸੌ ਮਣ । (ਉਨ੍ਹੀਂ ਦਿਨੀਂ ਮਣ ਛੋਟਾ ਹੁੰਦਾ ਸੀ) ।
੧੫ ਡਕਾਰ ਮਾਰਦਾ ਤੇ ਫੂਕਾਂ ਮਾਰਦਾ ਹੈ ਬਹੁਤਾ ਖਾ ਕੇ ।
੧੬ ਸੁਆਸ ਨਿਕਲਨ ਨਾਲ ।
੧੭ ਹੰਕਾਰ ਵਿਚ ।
੧੮ ਖਸਮ ਵਿਚ ਮਿਟੀ (ਸਮਾਈ) ਤਾਂ ਫਿਰ ਚੰਗੀ ਲੱਗੀ ।
੧੯ ਗੁੱਲੀ (ਦਾਣੇ ਦੀ) ।
੨੦ ਅਸਮਾਨਾਂ ਵਿਚ ਚੜ੍ਹ ਕੇ ਬੋਲਦੀ ਹੈ ।
੨੧ ਮਿਰਗਾਂ ਨੂੰ ।
੨੨ ਤੇ ਉਸ ਦੇ ਪਿੱਛੇ ਕਈ ਖਾਂਦੇ ਹਨ ।
੨੩ ਬਲ ਵਾਲਾ ।
੨੪ ਖੁਡ ਵਿਚ ਸਮਾਂਦਾ ਨਹੀਂ ।
੨੫ ਗੱਜ ਕੇ ।
੨੬ ਬਹੁਤੇ ।
੨੭ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ ।
੨੮ [ਸਿੰਧੀ] ਮਾਲਕ ।
੨੯ ਇਕਨਾਂ ਬਾਬਤ ਤੇਰੀ ਇਹੋ ਰਜ਼ਾ ਹੈ ਕਿ ਓਹ ਮਾਇਆ ਨਾਲ ਪਿਆਰ ਕਰਦੇ ਰਹਿਣ ।
੩੦ ਆਸਰਾ ।

---

* ਸ਼ਲੋਕ: ਕਈ ਲੋਕ ਆਪਣੀ ਵਿਤ ਨ ਜਾਣਦੇ ਹੋਏ ਆਗੂ ਬਣ ਬਹਿੰਦੇ ਹਨ ਅਤੇ ਆਪਣੀ ਵਡਿਆਈ ਦੇਖ ਕੇ ਆਪੇ ਤੋਂ ਬਾਹਰ ਹੋ ਜਾਂਦੇ ਹਨ । ਉਨ੍ਹਾਂ ਕੋਲੋਂ ਇਕ ਨਿਮਾਣਾ ਜਿਹਾ ਬੰਦਾ ਚੰਗਾ ਹੈ, ਜੋ ਹਰੀ ਨੂੰ ਯਾਦ ਕਰਦਾ ਹੈ । ਪਉੜੀ : ਹਰੀ ਬਹੁਤ ਵੱਡਾ ਹੈ, ਉਸ ਦੇ ਸਾਮ੍ਹਣੇ ਵੱਡੇ ਤੋਂ ਵੱਡੇ ਮਨੁਖ ਭੀ ਮੰਗਤਿਆਂ ਦੇ ਬ੍ਰਾਬਰ ਹਨ । ਸੁਖੀ ਉਹੀ ਹਨ ਜੋ ਗੁਰੂ ਤੋਂ ਪ੍ਰੇਮਾ ਭਗਤੀ ਲੈ ਕੇ ਹਰੀ ਦੀ ਸੇਵਾ ਵਿਚ ਜੁਟੇ ਰਹਿੰਦੇ ਹਨ ।

* ਸਲੋਕ ਮ: ੧ ॥ ਰਾਤੀ ਕਾਲੁ[੧] ਘਟੈ ਦਿਨਿ ਕਾਲੁ ॥ ਛਿਜੈ[੨] ਕਾਇਆ ਹੋਇ
ਪਰਾਲੁ[੩] ॥ [੪]ਵਰਤਣਿ ਵਰਤਿਆ ਸਰਬ ਜੰਜਾਲੁ ॥ ਭੁਲਿਆ ਚੁਕਿ ਗਇਆ
ਤਪਤਾਲੁ[੫]॥ਅੰਧਾ ਝਖਿ ਝਖਿ ਪਇਆ ਝੇਰਿ[੬]॥ [੭]ਪਿਛੈ ਰੋਵਹਿ ਲਿਆਵਹਿ ਫੇਰਿ॥
ਬਿਨੁ ਬੂਝੇ ਕਿਛੁ ਸੂਝੈ ਨਾਹੀ ॥ ਮੋਇਆ ਰੋਂਹਿ ਰੋਂਦੇ ਮਰਿ ਜਾਂਹੀ ॥ ਨਾਨਕ
ਖਸਮੈ ਏਵੈ ਭਾਵੈ ॥ ਸੇਈ ਮੁਏ ਜਿਨ ਚਿਤਿ ਨ ਆਵੈ ॥ ੧ ॥ ਮ: ੧ ॥ ਮੁਆ
ਪਿਆਰੁ ਪ੍ਰੀਤਿ ਮੁਈ ਮੁਆ ਵੈਰੁ ਵਾਦੀ[੮] ॥ ਵੰਨੁ[੯] ਗਇਆ ਰੂਪੁ ਵਿਣਸਿਆ ਦੁਖੀ
ਦੇਹ ਰੁਲੀ ॥ ਕਿਥਹੁ ਆਇਆ ਕਹ ਗਇਆ [੧੦]ਕਿਹੁ ਨ ਸੀਓ ਕਿਹੁ ਸੀ ॥
ਮਨਿ ਮੁਖਿ ਗਲਾ ਗੋਈਆ[੧੧] ਕੀਤਾ ਚਾਉ ਰਲੀ[੧੨] ॥ ਨਾਨਕ ਸਚੇ ਨਾਮ ਬਿਨੁ
[੧੩]ਸਿਰ ਖੁਰ ਪਤਿ ਪਾਟੀ ॥ ੨ ॥ ਪਉੜੀ ॥ ਅੰਮ੍ਰਿਤ ਨਾਮੁ ਸਦਾ ਸੁਖਦਾਤਾ ਅੰਤੇ
ਹੋਇ ਸਖਾਈ[੧੪] ॥ ਬਾਝੁ ਗੁਰੂ ਜਗਤੁ ਬਉਰਾਨਾ[੧੫] [੧੬]ਨਾਵੈ ਸਾਰ ਨ ਪਾਈ ॥
ਸਤਿਗੁਰੁ ਸੇਵਹਿ ਸੇ ਪਰਵਾਣੁ [੧੭]ਜਿਨ੍ ਜੋਤੀ ਜੋਤਿ ਮਿਲਾਈ॥ਸੋ ਸਾਹਿਬੁ ਸੋ ਸੇਵਕੁ
ਤੇਹਾ ਜਿਸੁ ਭਾਣਾ ਮੰਨਿ ਵਸਾਈ ॥ ਆਪਣੈ ਭਾਣੈ ਕਹੁ ਕਿਨਿ ਸੁਖੁ ਪਾਇਆ ਅੰਧਾ
ਅੰਧੁ ਕਮਾਈ ॥ ਬਿਖਿਆ[੧੮] ਕਦੇ ਹੀ ਰਜੈ ਨਾਹੀ ਮੂਰਖ ਭੁਖ ਨ ਜਾਈ॥ ਦੂਜੈ ਸਭੁ
ਕ ਲਗਿ ਵਿਗੁਤਾ[੧੯] ਬਿਨੁ ਸਤਿਗੁਰ ਬੂਝ ਨ ਪਾਈ ॥ ਸਤਿਗੁਰੁ ਸੇਵੇ ਸੋ ਸੁਖੁ
ਪਾਏ ਜਿਸ ਨੋ ਕਿਰਪਾ ਕਰੇ ਰਜਾਈ[੨੦] ॥੨੦ †॥ ਸਲੋਕ ਮ: ੧ ॥ ਸਰਮੁ ਧਰਮੁ
ਦੁਇ ਨਾਨਕਾ ਜੇ ਧਨੁ[੨੧] ਪਲੈ ਪਾਇ ॥ ਸੋ ਧਨੁ[੨੨] ਮਿਤ੍ਰੁ ਨ ਕਾਂਢੀਐ ਜਿਤੁ ਸਿਰਿ
ਚੋਟਾਂ ਖਾਇ ॥ ਜਿਨ ਕੈ ਪਲੈ ਧਨੁ[੨੨] ਵਸੈ ਤਿਨ ਕਾ ਨਾਉ ਫਕੀਰ[੨੩] ॥ ਜਿਨ੍ ਕੈ
ਹਿਰਦੈ ਤੂ ਵਸਹਿ ਤੇ ਨਰ [੨੪]ਗੁਣੀ ਗਹੀਰ ॥੧॥ਮ: ੧॥ ਦੁਖੀ ਦੁਨੀ ਸਹੇੜੀਐ[੨੫]
ਜਾਇ ਤ ਲਗਹਿ ਦੁਖ ॥ ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ ॥ ਰੂਪੀ[੨੬]
ਭੁਖ ਨ ਉਤਰੈ ਜਾਂ ਦੇਖਾਂ ਤਾਂ ਭੁਖ ॥ ਜੇਤੇ ਰਸ ਸਰੀਰ ਕੇ ਤੇਤੇ ਲਗਹਿ ਦੁਖ ॥ ੨ ॥
ਮ: ੧॥ ਅੰਧੀ ਕੰਮੀ ਅੰਧੁ ਮਨੁ ਮਨਿ ਅੰਧੈ ਤਨੁ ਅੰਧੁ॥ [੨੭]ਚਿਕੜਿ ਲਾਇਐ ਕਿਆ
ਥੀਐ ਜਾਂ ਤੁਟੈ ਪਥਰ ਬੰਧੁ ॥ ਬੰਧੁ ਤੁਟਾ ਬੇੜੀ ਨਹੀ ਨਾ ਤੁਲਹਾ[੨੮] [੨੯]ਨਾ ਹਾਥ ॥
ਨਾਨਕ ਸਚੇ ਨਾਮ ਵਿਣੁ ਕੇਤੇ ਡੁਬੇ ਸਾਥ[੩੦] ॥ ੩ ॥ ਮ: ੧ ॥ ਲਖ ਮਣ ਸੁਇਨਾ
ਲਖ ਮਣ ਰੁਪਾ[੩੧] ਲਖ ਸਾਹਾ ਸਿਰਿ ਸਾਹ॥ ਲਖ ਲਸਕਰ ਲਖ ਵਾਜੇ ਨੇਜੇ
[੩੨]ਲਖੀ ਘੋੜੀ ਪਾਤਿਸਾਹ ॥ ਜਿਥੈ ਸਾਇਰੁ[੩੩] ਲੰਘਣਾ ਅਗਨਿ ਪਾਣੀ
ਅਸਗਾਹ[੩੪]॥ਕੰਧੀ[੩੫] ਦਿਸਿ ਨ ਆਵਈ ਧਾਹੀ[੩੬] ਪਵੈ ਕਹਾਹ[੩੭]॥ਨਾਨਕ [੩੮]ਓਥੈ
ਜਾਣੀਅਹਿ ਸਾਹ ਕੇਈ ਪਾਤਿਸਾਹ॥੪॥ ਪਉੜੀ॥ ਇਕਨ੍ਾ ਗਲੀਂ ਜੰਜੀਰ [੩੯]ਬੰਦਿ
ਰਬਾਣੀਐ॥ ਬਧੇ ਛੁਟਹਿ ਸਚਿ ਸਚੁ ਪਛਾਣੀਐ ॥ ਲਿਖਿਆ ਪਲੈ ਪਾਇ ਸੋ ਸਚੁ

੧ ਸਮਾਂ। ਦਿਨ ਰਾਤ ਸਮਾਂ ਬੀਤਦਾ ਹੈ।
੨ ਟੁਟਦੀ ਹੈ।
੩ ਪਰਾਲੀ ਵਤ ਨਿਕੰਮੀ।
੪ ਸਾਰਾ ਸੰਸਾਰੀ ਝਮੇਲਾ ਵਰਤਣ ਵਿਚ ਵਰਤਿਆ ਗਿਆ। ਵੇਖੋ ਪੰ. ੪੬੫, ਨੋਟ ੧੧।
੫ ਤਪ ਦਾ ਤਾਲ ਪੂਰਨਾ ਭੁਲ ਗਿਆ, ਖੁੰਝ ਗਿਆ, ਭਾਵ ਤਪ ਕਰਨ ਦਾ ਵਲ ਨਹੀਂ ਆਉਂਦਾ।
੬ ਝੇੜੇ, ਝਗੜੇ (ਜਨਮ ਮਰਨ ਦੇ) ਵਿਚ।
੭ ਮਰਨ ਪਿਛੋਂ ਪਿਛਲੇ ਰੋਂਦੇ ਹਨ ਕਿ ਇਸ ਨੂੰ ਮੋੜ ਲਿਆਵੀਏ।
੮ ਝਗੜੇ। ਮੌਤ ਨਾਲ ਮੋਹ ਪਿਆਰ ਵੈਰ ਵਿਰੋਧ ਮੁਕ ਜਾਂਦੇ ਹਨ।
੯ ਰੰਗ।
੧੦ ਕੁਝ ਨਾ ਸੀ ਕਿ ਕੁਝ ਸੀ ਭੀ? ਮਰਨ ਤੇ ਗੱਲਾਂ ਉਠਦੀਆਂ ਹਨ ਕਿ ਮਨੁਖ ਕਿਥੋਂ ਆਇਆ ਤੇ ਕਿੱਥੇ ਗਿਆ? ਕੁਝ ਸੀ ਭੀ, ਕਿ ਕੁਝ ਨਾ ਸੀ?
੧੧ [ਫ਼ਾ. ਗੋ=ਆਖ] ਆਖੀਆਂ। ਮਨ ਤੇ ਮੁਖ ਦੁਆਰਾ ਗੱਲਾਂ ਬਣਾਂਦਿਆਂ ਹੀ ਲੰਘ ਗਈ।
੧੨ ਰੰਗ-ਰਲੀਆਂ, ਮੌਜਾਂ।
੧੩ ਸਿਰ ਤੋਂ ਪੈਰਾਂ ਤਕ ਭਾਵ ਸਾਰੀ ਦੀ ਸਾਰੀ।
੧੪ ਸਹਾਈ, ਮਦਦਗਾਰ।
੧੫ ਸ਼ੁਦਾਈ ਹੋਇਆ ਹੈ।
੧੬ ਨਾਮ ਦੀ ਸੋਝੀ ਨਹੀਂ ਸੁ।
੧੭ ਜਿਨ੍ਹਾਂ ਨੇ ਆਪਣੀ ਆਤਮ-ਜੋਤਿ ਹਰੀ ਦੀ ਪ੍ਰਮਾਤਮ-ਜੋਤਿ ਵਿਚ ਮਿਲਾ ਦਿਤੀ ਹੈ, ਭਾਵ ਜੋ ਹਰੀ ਨਾਲ ਇਕ-ਮਿਕ ਹੋ ਕੇ ਵਰਤਦੇ ਹਨ।
੧੮ ਮਾਇਆ ਰੂਪ ਚਹਿਰ ਨਾਲ।
੧੯ ਨਾਸ ਹੋਇਆ (ਦੂਜੇ ਭਾਵ ਵਿਚ ਸਭ ਕੋਈ)।
੨੦ ਰਜ਼ਾ ਵਾਲਾ ਵਾਹਿਗੁਰੂ।
੨੧ ਨਾਮ ਧਨ।
੨੨ ਸੰਸਾਰੀ ਮਾਲ ਦੌਲਤ। ਉਹ ਧਨ ਮਿਤਰ ਨਹੀਂ ਅਖਵਾ ਸਕਦਾ ਜਿਸ ਦੁਆਰਾ (ਅੰਤ ਜਾ ਕੇ) ਸਜ਼ਾ ਮਿਲਦੀ ਹੈ। ਜਿਨ੍ਹਾਂ ਪਾਸ ਇਹੋ ਜਿਹਾ ਧਨ ਹੁੰਦਾ ਹੈ, ਓਹ ਕੰਗਾਲ ਹਨ।
੨੩ ਕੰਗਾਲ।
੨੪ ਗੁਣਾਂ ਕਰਕੇ ਡੂੰਘੇ।
੨੫ ਵਿਹਾਝੀ ਜਾਂਦੀ ਹੈ। ਮਾਇਆ ਦੁਖਾਂ ਨਾਲ ਇਕੱਠੀ ਕਰੀਦੀ ਹੈ, ਅਤੇ ਜਦ ਚਲੀ ਜਾਂਦੀ ਹੈ, ਤਾਂ ਭੀ ਦੁਖ ਲਗਦੇ ਹਨ।
੨੬ ਸੁੰਦਰਤਾ ਦੁਆਰਾ।
੨੭ ਜਿਥੇ ਪੱਥਰ ਦਾ ਲਾਇਆ ਬੰਨ੍ਹ ਵੀ ਟੁਟ ਜਾਵੇ, ਉਥੇ ਚਿਕੜ ਥਪਿਆਂ ਕੀ ਬਣਦਾ ਹੈ? ਭਾਵ ਨਿਕੰਮੇ ਸੰਸਾਰੀ ਸਾਧਨ (ਦਾਨ ਪੁੰਨ ਆਦਿ) ਮਨ ਨੂੰ ਕਿਵੇਂ ਥਾਂ ਸਿਰ ਰਖ ਸਕਦੇ ਹਨ ਜਾਂ ਹਰੀ ਨਾਲ ਜੋੜ ਸਕਦੇ ਹਨ?
੨੮ ਲਕੜਾਂ ਜਾਂ ਤਖ਼ਤਿਆਂ ਦਾ ਬਣਿਆ ਹੋਇਆ ਆਸਰਾ ਜੋ ਨਦੀ ਵਿਚ ਬੇੜੀ ਦਾ ਕੰਮ ਦੇਂਦਾ ਹੈ।
੨੯ ਹਾਥ ਨਹੀਂ ਲਗਦੀ, ਥਾਹ ਨਹੀਂ ਪਾਈਦਾ।
੩੦ ਇਕੱਠੇ ਚਲਣ ਵਾਲੇ ਮੁਸਾਫ਼ਰ; ਪੂਰਾਂ ਦੇ ਪੂਰ।
੩੧ ਚਾਂਦੀ।
੩੨ ਲੱਖਾਂ ਘੋੜਿਆਂ ਵਾਲਾ ਪਾਤਸ਼ਾਹ, ਭਾਵ ਉਹ ਪਾਤਸ਼ਾਹ ਜਿਸ ਪਾਸ ਕਈ ਰਸਾਲੇ ਹੋਣ।
੩੩ ਸਮੁੰਦਰ। ੩੪ ਅਥਾਹ।
੩੫ ਕਿਨਾਰਾ, ਕੰਢਾ। ੩੬ ਵਾਹੀਂ।
੩੭ ਹਾਇ ਹਾਇ ਦਾ ਸ਼ੋਰ।
੩੮ ਓਥੇ ਪਤਾ ਲੱਗੂ ਕਿ ਕਿਹੜਾ ਅਸਲੀ ਸ਼ਾਹ ਹੈ।
੩੯ ਬੰਦੀ ਰਬ ਦੀ ਵਿਚ।

* ਸ਼ਲੋਕ: ਆਦਮੀ ਹੌਲੀ ਹੌਲੀ ਉਮਰ ਬਿਤਾ ਕੇ ਮਰ ਜਾਂਦਾ ਹੈ, ਅਤੇ ਜਿਹੜੇ ਝਗੜੇ ਝਾਂਜੇ ਵੈਰ ਵਿਰੋਧ ਲੋਕਾਂ ਨਾਲ ਪਾਏ ਹੁੰਦੇ ਹਨ, ਓਹ ਭੀ ਮਰਨ ਨਾਲ ਮੁਕ ਜਾਂਦੇ ਹਨ। ਰਹਿੰਦਾ ਕੁਝ ਭੀ ਨਹੀਂ, ਸਿਵਾਏ ਹਰੀ-ਨਾਮ ਦੀ ਪ੍ਰੀਤੀ ਦੇ। ਜੇ ਉਹ ਨਹੀਂ ਕੀਤੀ, ਤਾਂ ਸਾਰਾ ਜਨਮ ਹੀ ਵਿਅਰਥ ਜਾਂਦਾ ਹੈ। ਪਉੜੀ: ਨਾਮ ਹੀ ਅੰਤ ਵਿਚ ਸਹਾਈ ਹੁੰਦਾ ਹੈ। ਇਸ ਤੋਂ ਬਿਨਾਂ ਮਨੁਖ ਦਾ ਆਪਣੇ ਹੀ ਅਧਾਰ ਤੇ ਕੰਮ ਕਰੀ ਜਾਣਾ ਬੇਮਹਿਨੀ ਜ਼ਿੰਦਗੀ ਬਿਤਾਉਣੀ ਹੈ। ਇਸ ਵਿਚ ਨ ਕੋਈ ਰਜ ਹੁੰਦਾ ਹੈ, ਨ ਸ਼ਾਂਤੀ। ਗੁਰੂ ਮਿਲੇ ਤਾਂ ਹੀ ਸ਼ਾਂਤੀ ਮਿਲਦੀ ਹੈ, ਕਿਉਂਕਿ ਉਹ ਨਾਮ ਦਾਨ ਦੇ ਕੇ ਜੀਵਨ-ਜਾਚ ਸਿਖਾਂਦਾ ਹੈ।

† ਸ਼ਲੋਕ: ਨਾਮ ਧਨ ਹੀ ਅਸਲ ਧਨ ਹੈ; ਦੂਜਾ ਧਨ ਤਾਂ ਨਿਰਾ ਦੁਖ ਦੇਣ ਵਾਲਾ ਹੈ। ਇਸ ਵਿਚ ਲੱਗਿਆਂ ਮਨੁਖ ਮਾਦਾ-ਪ੍ਰਸਤ ਹੋ ਜਾਂਦਾ ਹੈ, ਜਿਸ ਨਾਲ ਸੰਸਾਰ ਦਾ ਕੋਈ ਬਾਨ੍ਹਣੂ ਨਹੀਂ ਬਝਦਾ। ਵੱਡੀਆਂ ਵੱਡੀਆਂ ਪਾਤਸ਼ਾਹੀਆਂ ਤੇ ਸ਼ਾਹੀ ਠਾਠ ਬਾਠ ਜ਼ਿੰਦਗੀ ਦੇ ਅਸਗਾਹ ਵਿਚੋਂ ਲੰਘਣ ਲਈ ਸਹਾਇਤਾ ਨਹੀਂ ਦੇ ਸਕਦੇ। ਪਉੜੀ: ਜੀਵਣ-ਜਾਚ ਤਾਂ ਸੱਚੇ ਹਰੀ ਨੂੰ ਪਛਾਣ ਕੇ ਸੱਚ ਨੂੰ ਅਮਲ ਵਿਚ ਲਿਆਉਣ ਨਾਲ ਆਉਂਦੀ ਹੈ। ਇਹ ਸਮਝ ਗੁਰ-ਸ਼ਬਦ ਤੋਂ ਮਿਲਦੀ ਹੈ।

ਜਾਣੀਐ ॥ ਹੁਕਮੀ ਹੋਇ ਨਿਬੇੜੁ [1]ਗਇਆ ਜਾਣੀਐ ॥ ਭਉਜਲ ਤਾਰਣਹਾਰੁ ਸਬਦਿ ਪਛਾਣੀਐ ॥ ਚੋਰ ਜਾਰ[2] ਜੂਆਰ ਪੀੜੇ ਘਾਣੀਐ ॥ ਨਿੰਦਕ ਲਾਇਤਬਾਰ[3] ਮਿਲੇ ਹੜ੍ਹਵਾਣੀਐ[4] ॥ [5]ਗੁਰਮੁਖਿ ਸਚਿ ਸਮਾਇ ਸੁ ਦਰਗਹ ਜਾਣੀਐ ॥ ੨੧* ॥ ਸਲੋਕ ਮਃ ੨ ॥ ਨਾਉ ਫਕੀਰੈ ਪਾਤਿਸਾਹੁ ਮੂਰਖ ਪੰਡਿਤੁ ਨਾਉ ॥ ਅੰਧੇ ਕਾ ਨਾਉ ਪਾਰਖੂ ਏਵੈ ਕਰੇ ਗੁਆਉ[6] ॥ ਇਲਤਿ[7] ਕਾ ਨਾਉ ਚਉਧਰੀ [8]ਕੂੜੀ ਪੂਰੇ ਥਾਉ ॥ ਨਾਨਕ [9]ਗੁਰਮੁਖਿ ਜਾਣੀਐ ਕਲਿ ਕਾ ਏਹੁ ਨਿਆਉ ॥ ੧ ॥ ਮਃ ੧ ॥ [10]ਹਰਣਾਂ ਬਾਜਾਂ ਤੈ ਸਿਕਦਾਰਾਂ ਏਨਾ ਪੜਿਆ ਨਾਉ ॥ ਫਾਂਧੀ ਲਗੀ ਜਾਤਿ ਫਹਾਇਨਿ ਅਗੈ ਨਾਹੀ ਥਾਉ ॥ ਸੋ ਪੜਿਆ ਸੋ ਪੰਡਿਤੁ ਬੀਨਾ[11] ਜਿਨੀ ਕਮਾਣਾ ਨਾਉ ॥ [12]ਪਹਿਲੋ ਦੇ ਜੜ ਅੰਦਰਿ ਜੰਮੈ ਤਾ ਉਪਰਿ ਹੋਵੈ ਛਾਂਉ ॥ ਰਾਜੇ ਸੀਹ ਮੁਕਦਮ ਕੁਤੇ ॥ ਜਾਇ ਜਗਾਇਨਿ੍ ਬੈਠੇ ਸੁਤੇ ॥ [13]ਚਾਕਰ ਨਹਦਾ ਪਾਇਨਿ੍ ਘਾਉ ॥ ਰਤੁ ਪਿਤੁ ਕੁਤਿਹੋ ਚਟਿ ਜਾਹੁ ॥ ਜਿਥੈ ਜੀਆਂ ਹੋਸੀ ਸਾਰ ॥ ਨਕੀਂ ਵਢੀਂ ਲਾਇਤਬਾਰ ॥ ੨ ॥ ਪਉੜੀ ॥ ਆਪਿ ਉਪਾਏ ਮੇਦਨੀ[14] ਆਪੇ ਕਰਦਾ ਸਾਰ ॥ ਭੈ ਬਿਨੁ ਭਰਮੁ ਨ ਕਟੀਐ ਨਾਮਿ ਨ ਲਗੈ ਪਿਆਰੁ ॥ ਸਤਿਗੁਰ ਤੇ ਭਉ ਊਪਜੈ ਪਾਈਐ ਮੋਖ ਦੁਆਰ ॥ ਭੈ ਤੇ ਸਹਜੁ[15] ਪਾਈਐ ਮਿਲਿ ਜੋਤੀ ਜੋਤਿ ਅਪਾਰ ॥ ਭੈ ਤੇ ਭੈਜਲੁ[16] ਲੰਘੀਐ ਗੁਰਮਤੀ ਵੀਚਾਰੁ ॥ ਭੈ ਤੇ ਨਿਰਭਉ ਪਾਈਐ ਜਿਸ ਦਾ ਅੰਤੁ ਨ ਪਾਰਾਵਾਰੁ ॥ ਮਨਮੁਖ ਭੈ ਕੀ ਸਾਰ ਨ ਜਾਣਨੀ੍ ਤ੍ਰਿਸਨਾ ਜਲਤੇ ਕਰਹਿ ਪੁਕਾਰ ॥ ਨਾਨਕ ਨਾਵੈ ਹੀ ਤੇ ਸੁਖੁ ਪਾਇਆ ਗੁਰਮਤੀ ਉਰਿ[17] ਧਾਰ ॥ ੨੨ † ॥ ਸਲੋਕ ਮਃ ੧ ॥ [18]ਰੂਪੈ ਕਾਮੈ ਦੋਸਤੀ ਭੁਖੈ ਸਾਦੈ ਗੰਢੁ ॥ [19]ਲਬੈ ਮਾਲੈ ਘੁਲਿ ਮਿਲਿ ਮਿਚਲਿ[20] [21]ਊਂਘੈ ਸਉੜਿ ਪਲੰਘੁ ॥ [22]ਭੰਉਕੈ ਕੋਪੁ ਖੁਆਰੁ ਹੋਇ ਫਕੜੁ ਪਿਟੇ ਅੰਧੁ ॥ ਚੁਪੈ ਚੰਗਾ ਨਾਨਕਾ ਵਿਣੁ ਨਾਵੈਂ ਮੁਹਿ ਗੰਧੁ ॥ ੧ ॥ ਮਃ ੧ ॥ ਰਾਜੁ ਮਾਲੁ ਰੂਪੁ ਜਾਤਿ ਜੋਬਨੁ ਪੰਜੇ ਠਗ ॥ ਏਨੀ ਠਗੀਂ[23] ਜਗੁ ਠਗਿਆ ਕਿਨੈ ਨ ਰਖੀ ਲਜ ॥ [24]ਏਨਾ ਠਗਨਿ੍ ਠਗ ਸੇ ਜਿ ਗੁਰ ਕੀ ਪੈਰੀ ਪਾਹਿ ॥ ਨਾਨਕ ਕਰਮਾ ਬਾਹਰੇ[25] ਹੋਰਿ ਕੇਤ ਮੁਠੇ[26] ਜਾਹਿ ॥ ੨ ॥ ਪਉੜੀ ॥ [27]ਪੜਿਆ ਲੇਖੇਦਾਰੁ ਲੇਖਾ ਮੰਗੀਐ ॥ ਵਿਣੁ ਨਾਵੈ ਕੂੜਿਆਰੁ ਅਉਖਾ ਤੰਗੀਐ[28] ॥ ਅਉਘਟ[29] ਰੁਧੇ[30] ਰਾਹ ਗਲੀਆਂ ਰੋਕੀਆਂ ॥ ਸਚਾ ਵੇਪਰਵਾਹੁ ਸਬਦਿ ਸੰਤੋਖੀਆਂ ॥ ਗਹਿਰ ਗਭੀਰ ਅਥਾਹੁ [31]ਹਾਥ ਨ ਲਭਈ ॥ ਮੁਹੇ ਮੁਹਿ ਚੋਟਾ ਖਾਹੁ ਵਿਣੁ ਗੁਰ ਕੋਇ ਨ ਛੁਟਸੀ ॥ ਪਤਿ ਸੇਤੀ ਘਰਿ ਜਾਹੁ ਨਾਮੁ ਵਖਾਣੀਐ ॥ [32]ਹੁਕਮੀ ਸਾਹ ਗਿਰਾਹ ਦੇਂਦਾ ਜਾਣੀਐ ॥ ੨੩ ॥ ਸਲੋਕ ਮਃ ੧ ॥

੧ ਇਸ ਗਲ ਦਾ ਅੱਗੇ ਜਾ ਕੇ ਪਤਾ ਲੱਗੇਗਾ ।
੨ ਵਿਭਚਾਰੀ ।
੩ ਇਤਬਾਰ ਗੁਆਉਣ ਵਾਲਾ; ਚੁਗ਼ਲ ।
੪ ਹਥਕੜੀ ਨਾਲ । ਉਨ੍ਹਾਂ ਨੂੰ ਹਥਕੜੀ ਵਜਦੀ ਹੈ ।
੫ ਜਿਹੜੇ ਗੁਰੂ ਦੇ ਰਾਹੀਂ ਸਚ ਰੂਪ ਹਰੀ ਨਾਲ ਮਿਲੇ ਰਹਿੰਦੇ ਹਨ, ਓਹ ਦਰਗਾਹ ਵਿਚ ਮੰਨੇ ਜਾਂਦੇ ਹਨ ।
੬ ਬਚਨ । ਇਸੀ ਪ੍ਰਕਾਰ ਕਲਜੁਗ ਵਿਚ ਬਚਨ ਹੋ ਰਹੇ ਹਨ ।
੭ ਸ਼ਰਾਰਤ ।
੮ ਜੋ ਝੂਠੀ ਇਸਤ੍ਰੀ ਹੈ ਉਹ ਮੂਹਰੇ ਥਾਂ ਰੋਕਦੀ ਹੈ, ਭਾਵ ਪ੍ਰਧਾਨ ਬਣਦੀ ਹੈ ।
੯ ਗੁਰਾਂ ਦੁਵਾਰਾ ਜਾਣੀਦਾ ਹੈ ਕਿ ਕਲਜੁਗ ਦਾ ਇਹੋ ਇਨਸਾਫ਼ ਹੈ ।
੧੦ ਹਰਣ ਦੇ ਬੱਚੇ ਨੂੰ ਗਿਝਾ ਕੇ ਛੱਡ ਦਿੰਦੇ ਹਨ; ਉਹ ਆਪਣੇ ਹੋਰ ਸਾਥੀਆਂ ਨੂੰ ਲਿਆ ਫਸਾਉਂਦਾ ਹੈ; ਤਿਵੇਂ ਹੀ ਗਿੱਝੇ ਬਾਜ ਤੇ ਪੜ੍ਹੇ ਅਹਿਲਕਾਰ ਆਪਣੇ ਹੀ ਭਰਾਵਾਂ ਦਾ ਲਹੂ ਪੀਂਦੇ ਹਨ; ਇਹ ਚੰਗੇ ਪੜ੍ਹੇ ਹਨ ! ਆਪਣੀ ਜ਼ਾਤ (ਭਰਾਵਾਂ) ਨੂੰ ਹੀ ਫਾਹੀ ਲਗੀ ਵਿਚ ਫਸਾਉਂਦੇ ਹਨ ।
੧੧ [ਫ਼ਾ.=ਦੇਖਣ ਵਾਲਾ] ਸਿਆਣਾ ।
੧੨ ਪਹਿਲਾਂ ਰੁਖ ਦੀ ਜੜ੍ਹ ਜ਼ਮੀਨ ਵਿਚ ਜੰਮਦੀ ਹੈ, ਫਿਰ ਰੁਖ ਉਗ ਕੇ ਉਪਰ ਛਾਉਂ ਬਣਦੀ ਹੈ; ਸੋ ਪਹਿਲਾਂ ਅੰਦਰ ਨਾਮ ਬੀਜਣਾ ਚਾਹੀਦਾ ਹੈ ।
੧੩ ਨੌਕਰ (ਮੁਲਾਜ਼ਮ ਲੋਕ) ਨੌਂਹਦਰਾਂ ਨਾਲ ਜ਼ਖ਼ਮ ਲਾਂਦੇ ਹਨ, ਲੋਕਾਂ ਦਾ ਲਹੂ ਕੁਤਿਆਂ (ਮੁਕੱਦਮਾਂ) ਦੀ ਰਾਹੀਂ ਚਟ ਜਾਂਦੇ ਹਨ । ਜਿਥੇ ਛਾਣਬੀਨ ਹੋਵੇਗੀ ਉਥੇ ਇਨ੍ਹਾਂ ਬੇ-ਇਤਬਾਰਿਆਂ ਦੇ ਨਕ ਵੱਢੇ ਜਾਣਗੇ ।
੧੪ [ਸੰ.] ਸ੍ਰਿਸ਼ਟੀ ।
੧੫ ਪੂਰਨ ਅਡੋਲਤਾ ਅਤੇ ਗਿਆਨ ਵਾਲੀ ਹਾਲਤ ।
੧੬ ਡਰ ਦਾ ਸਮੁੰਦਰ, ਇਹ ਸੰਸਾਰ ।
੧੭ ਦਿਲ ਵਿਚ ।
੧੮ ਕਾਮ ਦਾ ਰੂਪ ਨਾਲ ਤੇ ਭੁੱਖ ਦਾ ਸੁਆਦ ਨਾਲ ਸੰਬੰਧ ਹੈ । ਦੇਖੋ ਭਾਈ ਗੁਰਦਾਸ, ਵਾਰ ੨੭, ਪੌੜੀ ੫ ।
੧੯ ਲਬ ਵਾਲਾ ਧਨ ਨਾਲ ਘੁਲ ਮਿਲ ਕੇ ਇਕ ਰੂਪ ਹੋਇਆ ਹੁੰਦਾ ਹੈ ।
੨੦ ਅਭੇਦ ।
੨੧ ਸੌਣ ਵਾਲੇ ਨੂੰ ਸੌੜੀ ਥਾਂ ਹੀ ਪਲੰਘ ਹੈ ।
੨੨ ਕੋਪ (ਕ੍ਰੋਧ) ਭਉਂਕਦਾ ਹੈ । ਕ੍ਰੋਧ ਦੀ ਬਕਵਾਸ ਨਾਲ ਦੋਸਤੀ ਹੈ; ਓਹ ਖੁਆਰ ਹੁੰਦਾ ਹੈ ਤੇ ਅੰਨ੍ਹਾ ਹੋ ਕੇ ਫਕੜੀ ਪਿਟਦਾ ਹੈ (ਬਕਵਾਸ ਕਰਦਾ ਹੈ) ।
੨੩ ਠੱਗਾਂ ਨੇ ।
੨੪ ਇਨ੍ਹਾਂ ਨੂੰ ਓਹ ਠਗ ਠਗਦੇ ਹਨ ਜੋ ਗੁਰੂ ਦੀ ਪੈਰੀਂ ਪੈਂਦੇ ਹਨ ।
੨੫ ਬਿਨਾਂ ।
੨੬ ਲੁਟੇ ।
੨੭ ਪੜ੍ਹਿਆ ਹੋਇਆ ਲੇਖਾ ਦੇਣਹਾਰ ਹੈ, ਜ਼ਿਮੇਵਾਰ ਹਸਤੀ ਹੈ ।
੨੮ ਤੰਗ ਹੁੰਦਾ ਹੈ ।
੨੯ ਔਖੇ ।
੩੦ ਰੋਕੇ । ਔਖੇ ਰਾਹ ਤੇ ਰੋਕੇ ਹਨ ।
੩੧ ਥਾਹ ਨਹੀਂ ਪਾਇਆ ਜਾਂਦਾ ।
੩੨ ਹੁਕਮ ਵਿਚ ਸਾਸ ਗਿਰਾਸ ਦੇਂਦਾ ਜਾਣੀਦਾ ਹੈ । ਸਾਸ ਗਿਰਾਸ=ਜ਼ਿੰਦਗੀ ਤੇ ਰੋਜ਼ੀ ।

---

* ਸ਼ਲੋਕ: (ਉਸ ਸਮੇਂ ਦੇ ਉਲਟੇ ਹਾਲਾਤ ਦਾ ਜ਼ਿਕਰ ਕਰ ਕੇ ਸਮਝਾਉਂਦੇ ਹਨ ।) ਸਮੇਂ ਦਾ ਪ੍ਰਭਾਵ ਉਲਟਾ ਪੈ ਰਿਹਾ ਹੈ : ਲੋਕੀ ਸੰਸਾਰੀ ਚਤੁਰਾਈ ਤੇ ਸ਼ਰਾਰਤ ਨੂੰ ਸਿਆਣਪ ਤੇ ਵਡਿਆਈ ਸਮਝ ਰਹੇ ਹਨ । ਸੰਸਾਰੀ ਪ੍ਰਭੁਤਾ ਤੋਂ ਫ਼ਾਇਦਾ ਉਠਾ ਕੇ ਮਨੁਖ ਮਨੁਖ ਉੱਤੇ ਧੱਕਾ ਕਰ ਰਿਹਾ ਹੈ ! ਹਰੀ ਦਾ ਨਾਮ, ਜੋ ਅਸਲ ਵਡਿਆਈ ਦਾ ਮੂਲ ਹੈ, ਲੋਕਾਂ ਨੇ ਵਿਸਾਰ ਦਿੱਤਾ ਹੈ । ਪਉੜੀ: ਵਡ-ਸਾਹਿਬੀ ਦੇ ਗੁਮਾਨ ਨੂੰ ਛੱਡ ਕੇ ਹਰੀ ਦੇ ਭੈ ਵਿਚ ਹੋਵੀਏ, ਤਾਂ ਭਰਮ ਦੂਰ ਹੋ ਕੇ ਨਾਮ ਦਾ ਪਿਆਰ ਅੰਦਰ ਆ ਵਸਦਾ ਹੈ । ਇਹ ਭੈ ਗੁਰੂ ਤੋਂ ਸਿਖੀਦਾ ਹੈ ।

† ਸ਼ਲੋਕ: ਕਈ ਲੋਕ ਕਾਮ, ਤ੍ਰਿਸ਼ਨਾ, ਲਬ, ਸੁਸਤੀ, ਕ੍ਰੋਧ ਵਿਚ ਫਸੇ ਰਹਿੰਦੇ ਹਨ, ਅਤੇ ਕਈ ਰਾਜ ਮਾਲ ਰੂਪ ਜਾਤਿ-ਅਭਿਮਾਨ ਅਤੇ ਜੋਬਨ ਦੇ ਧੋਖੇ ਵਿਚ ਲੱਗੇ ਰਹਿੰਦੇ ਹਨ । ਬਚ ਕੇ ਕੇਵਲ ਉਹੀ ਰਹਿੰਦੇ ਹਨ ਜੋ ਗੁਰੂ ਦੇ ਹੋ ਕੇ ਵਿਚਰਦੇ ਹਨ । ਪਉੜੀ: ਪੜ੍ਹਿਆਂ ਹੋਇਆਂ ਦੀ ਜ਼ਿਮੇਵਾਰੀ ਸਭ ਤੋਂ ਵਧੀਕ ਹੈ । ਜੇ ਇਹ ਭੀ ਨਾਮ ਤੋਂ ਸਖਣੇ ਹੋਣ ਤਾਂ ਬਹੁਤ ਤੰਗ ਹੋਣਗੇ । ਸਿਆਣਪ ਤੇ ਵਡਿਆਈ ਇਸੇ ਵਿਚ ਹੈ ਕਿ ਆਪਣੇ ਆਪ ਨੂੰ ਗੁਰੂ ਦੀ ਸ਼ਰਨ ਵਿਚ ਸੁਟ ਦੇਣ ਤੇ ਹੁਕਮੀ ਬੰਦੇ ਬਣ ਕੇ ਰਹਿਣ ।

*॥ [1]ਪਉਣੈ ਪਾਣੀ ਅਗਨੀ ਜੀਉ ॥ ਤਿਨ ਕਿਆ ਖੁਸੀਆ ਕਿਆ ਪੀੜ ॥ ਧਰਤੀ ਪਾਤਾਲੀ ਆਕਾਸੀ ਇਕਿ ਦਰਿ ਰਹਨਿ ਵਜੀਰ॥ ਇਕਨਾ ਵਡੀ ਆਰਜਾ[2] ਇਕਿ ਮਰਿ ਹੋਹਿ ਜਹੀਰ[3] ॥ ਇਕਿ ਦੇ ਖਾਹਿ ਨਿਖੁਟੈ ਨਾਹੀ ਇਕਿ ਸਦਾ ਫਿਰਹਿ ਫਕੀਰ[4] ॥ ਹੁਕਮੀ ਸਾਜੇ ਹੁਕਮੀ ਢਾਹੇ ਏਕ ਚਸੇ ਮਹਿ ਲਖ ॥ ਸਭੁ ਕੋ [5]ਨਥੈ ਨਥਿਆ ਬਖਸੇ ਤੋੜੇ ਨਥ॥ [6]ਵਰਨਾ ਚਿਹਨਾ ਬਾਹਰਾ ਲੇਖੇ ਬਾਝੁ ਅਲਖੁ॥ ਕਿਉ ਕਥੀਐ ਕਿਉ ਆਖੀਐ ਜਾਪੈ ਸਚੋ ਸਚੁ ॥ [7]ਕਰਣਾ ਕਥਨਾ ਕਾਰ ਸਭ ਨਾਨਕ ਆਪਿ ਅਕਥੁ॥ ਅਕਥ ਕੀ ਕਥਾ ਸੁਣੇਇ[8] ॥ [9]ਰਿਧਿ ਬੁਧਿ ਸਿਧਿ ਗਿਆਨੁ ਸਦਾ ਸੁਖੁ ਹੋਇ ॥ ੧ ॥ ਮਃ ੧ ॥ [10]ਅਜਰੁ ਜਰੈ ਤ ਨਉ ਕੁਲ ਬੰਧੁ ॥ [11]ਪੂਜੈ ਪ੍ਰਾਣ ਹੋਵੈ ਥਿਰੁ ਕੰਧੁ॥ [12]ਕਹਾਂ ਤੇ ਆਇਆ ਕਹਾਂ ਏਹੁ ਜਾਣੁ ॥ ਜੀਵਤ ਮਰਤ ਰਹੈ ਪਰਵਾਣੁ॥ ਹੁਕਮੈ ਬੂਝੈ ਤਤੁ ਪਛਾਣੈ॥ ਇਹੁ ਪਰਸਾਦੁ[13] ਗੁਰੂ ਤੇ ਜਾਣੈ॥ ਹੋਂਦਾ[14] ਫੜੀਅਗੁ ਨਾਨਕ ਜਾਣੁ ॥ ਨਾ ਹਉ [15]ਨਾ ਮੈ ਜੂਨੀ ਪਾਣੁ ॥੨॥ ਪਉੜੀ॥ ਪੜ੍ਹੀਐ ਨਾਮੁ ਸਾਲਾਹ [16]ਹੋਰਿ ਬੁਧੀ ਮਿਥਿਆ ॥ ਬਿਨੁ ਸਚੇ ਵਾਪਾਰ ਜਨਮੁ ਬਿਰਥਿਆ ॥ ਅੰਤੁ ਨ ਪਾਰਾਵਾਰੁ ਨ ਕਿਨਹੀ ਪਾਇਆ ॥ ਸਭੁ ਜਗੁ ਗਰਬਿ[17] ਗੁਬਾਰੁ ਤਿਨ ਸਚੁ ਨ ਭਾਇਆ ॥ ਚਲੇ ਨਾਮੁ ਵਿਸਾਰਿ ਤਾਵਣਿ[18] ਤਤਿਆ ॥ [19]ਬਲਦੀ ਅੰਦਰਿ ਤੇਲੁ ਦੁਬਿਧਾ ਘਤਿਆ ॥ ਆਇਆ ਉਠੀ ਖੇਲੁ ਫਿਰੈ ਉਵਤਿਆ[20] ॥ ਨਾਨਕ [21]ਸਚੈ ਮੇਲੁ ਸਚੈ ਰਤਿਆ ॥ ੨੪ †॥ ਸਲੋਕ ਮਃ ੧ ॥ ਪਹਿਲਾਂ ਮਾਸਹੁ ਨਿੰਮਿਆ[22] ਮਾਸੈ ਅੰਦਰਿ ਵਾਸੁ ॥ [23]ਜੀਉ ਪਾਇ ਮਾਸੁ ਮੁਹਿ ਮਿਲਿਆ ਹਡੁ ਚੰਮੁ ਤਨੁ ਮਾਸੁ॥ ਮਾਸਹੁ ਬਾਹਰਿ ਕਢਿਆ ਮੰਮਾ ਮਾਸੁ ਗਿਰਾਸੁ[24]॥ ਮੁਹੁ ਮਾਸੈ ਕਾ ਜੀਭ ਮਾਸੈ ਕੀ ਮਾਸੈ ਅੰਦਰਿ ਸਾਸੁ ॥ ਵਡਾ ਹੋਆ ਵੀਆਹਿਆ ਘਰਿ ਲੈ ਆਇਆ ਮਾਸੁ[25] ॥ ਮਾਸਹੁ ਹੀ ਮਾਸੁ ਊਪਜੈ ਮਾਸਹੁ ਸਭੋ ਸਾਕੁ ॥ ਸਤਿਗੁਰਿ ਮਿਲਿਐ ਹੁਕਮੁ ਬੁਝੀਐ ਤਾਂ ਕੋ ਆਵੈ ਰਾਸਿ ॥ [26]ਆਪਿ ਛੁਟੇ ਨਹ ਛੂਟੀਐ ਨਾਨਕ ਬਚਨਿ ਬਿਣਾਸੁ ॥ ੧ ॥ ਮਃ ੧ ॥ ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ ॥ ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ ॥ ਗੈਂਡਾ ਮਾਰਿ ਹੋਮ ਜਗ ਕੀਏ ਦੇਵਤਿਆ ਕੀ ਬਾਣੇ[27] ॥ [28]ਮਾਸੁ ਛੋਡਿ ਬੈਸਿ ਨਕੁ ਪਕੜਹਿ ਰਾਤੀ ਮਾਣਸ ਖਾਣੇ ॥ ਫੜੁ[29] ਕਰਿ ਲੋਕਾਂ ਨੋ ਦਿਖਲਾਵਹਿ ਗਿਆਨੁ ਧਿਆਨੁ ਨਹੀ ਸੂਝੈ ॥ ਨਾਨਕ ਅੰਧੇ ਸਿਉ ਕਿਆ ਕਹੀਐ ਕਹੈ ਨ ਕਹਿਆ ਬੂਝੈ ॥ ਅੰਧਾ ਸੋਇ ਜਿ ਅੰਧੁ ਕਮਾਵੈ [30]ਤਿਸੁ ਰਿਦੈ ਸਿ ਲੋਚਨ ਨਾਹੀ ॥ ਮਾਤ ਪਿਤਾ ਕੀ ਰਕਤੁ [31]ਨਿਪੰਨੇ ਮਛੀ ਮਾਸੁ ਨ ਖਾਂਹੀ ॥ ਇਸਤ੍ਰੀ ਪੁਰਖੈ ਜਾਂ

੧ ਪਵਨ ਆਦਿਕ ਤਤ ਤੇ ਜੀਵਾਤਮਾ ਮਿਲ ਕੇ ਜੀਵ ਬਣਾ ਦਿਤਾ। ਉਸ ਨੂੰ ਕਈ ਖ਼ੁਸ਼ੀਆਂ ਤੇ ਪੀੜਾਂ ਹੁੰਦੀਆਂ ਹਨ।
੨ ਉਮਰ। ੩ [ਅ.] ਦੁਖੀ।
੪ ਕੰਗਾਲ।
੫ ਹੁਕਮ ਦੀ ਨੱਥ ਨਾਲ ਨੱਥਿਆ ਹੈ; ਜਦ ਬਖ਼ਸ਼ਦਾ ਹੈ ਤਦ ਤੋੜਦਾ ਹੈ।
੬ ਉਹ ਆਪ ਰੰਗ ਰੂਪ ਤੋਂ ਬਿਨਾਂ ਹੈ, ਉਸ ਦੇ ਕਰਮਾਂ ਦਾ ਲੇਖਾ ਨਹੀਂ ਹੁੰਦਾ, ਉਹ ਸਾਡੀ ਸਮਝ ਤੋਂ ਪਰੇ ਹੈ।
੭ ਕਰਨਾ ਤੇ ਕਹਿਣਾ ਸਭ ਉਸੇ ਦੀ ਕਾਰ ਹੈ, ਪਰ ਉਹ ਆਪ ਬਿਆਨ ਨਹੀਂ ਹੋ ਸਕਦਾ।
੮ ਜੇ ਸੁਣੇ। ੯ ਕਰਾਮਾਤੀ ਤਾਕਤਾਂ।
੧੦ ਆਤਮ ਰਸ ਜੋ ਅਜਰ ਵਸਤੂ ਹੈ ਉਸ ਨੂੰ ਜਰਿਆਂ ਨੌਂ ਗੋਲਕਾਂ ਨੂੰ ਰੋਕ ਦਿੰਦਾ ਹੈ। ਨਉ ਕੁਲ=ਨੌਂ ਗੋਲਕਾਂ=ਨਕ ਮੂੰਹ ਆਦਿ।
੧੧ ਸੁਆਸ ੨ ਜਪੇ ਤਾਂ ਕੰਧ (ਸਰੀਰ) ਸਥਿਰ ਹੁੰਦਾ ਹੈ।
੧੨ ਕਿਥੋਂ ਆਇਆ ਤੇ ਕਿਥੇ ਜਾਣਾ ਹੈ, ਇਹ ਝਗੜਾ ਅਤੇ ਜਨਮ ਮਰਨ ਮੁਕ ਜਾਂਦਾ ਹੈ ਤੇ ਮਨੁਖ ਪਰਵਾਣ ਹੋ ਜਾਂਦਾ ਹੈ।
੧੩ ਕਿਰਪਾ।
੧੪ ਜੋ ਕਹੇ 'ਮੈਂ ਹਾਂ', ਭਾਵ ਹੰਕਾਰੀ। ਹੰਕਾਰੀ ਫੜਿਆ ਜਾਂਦਾ ਹੈ।
੧੫ ਨਾ ਜੂਨੀ ਪੈਂਦਾ ਹੈ। ਦੇਖੋ ਪੰ. ੭੯੦, ਨੋਟ ੧੨।
੧੬ ਹੋਰ ਅਕਲਾਂ ਝੂਠੀਆਂ ਹਨ।
੧੭ ਹੰਕਾਰ ਵਿਚ। ੧੮ ਕੜਾਹੀ।
੧੯ ਉਸ ਬਲਦੀ ਕੜਾਹੀ ਵਿਚ ਦੁਬਧਾ ਦਾ ਤੇਲ ਘਤਦੇ ਹਨ।
੨੦ ਅਵੇੜਾ। ਸੰਸਾਰ ਵਿਚ ਜੰਮਦਾ ਹੈ, ਫਿਰ ਮਰ ਜਾਂਦਾ ਹੈ, ਤੇ ਸਾਰੀ ਉਮਰ ਅਵੇੜਾ ਹੀ ਢੋਂਦਾ ਰਹਿੰਦਾ ਹੈ।
੨੧ ਜੋ ਸੱਚੇ ਵਿਚ ਰਤਾ ਹੈ, ਉਸ ਦਾ ਸੱਚੇ ਨਾਲ ਮੇਲ ਹੈ।
੨੨ ਬੀਰਜ ਦਾ ਪੇਟ ਵਿਚ ਟਿਕਣਾ।
੨੩ ਜਦੋਂ ਜਾਨ ਪਈ।
੨੪ ਗਿਰਾਹੀ, ਭੋਜਨ ਲਈ।
੨੫ ਭਾਵ ਇਸਤ੍ਰੀ।
੨੬ ਆਪਣੇ ਯਤਨਾਂ ਨਾਲ ਨਹੀਂ ਛੁਟੀਦਾ, ਸਗੋਂ ਇਨ੍ਹਾਂ ਗੱਲਾਂ ਨਾਲ ਨਾਸ ਹੁੰਦਾ ਹੈ।
੨੭ ਸੁਭਾਵ ਅਨੁਸਾਰ। ਇਹ ਮੰਨਿਆ ਜਾਂਦਾ ਹੈ ਕਿ ਦੇਵਤਿਆਂ ਦਾ ਸੁਭਾਵ ਮਾਸ ਤੇ ਰੀਝਦਾ ਹੈ, ਇਸ ਲਈ ਯਗਾਂ ਸਮੇਂ ਗੈਂਡੇ ਦੇ ਮਾਸ ਦੀ ਅਹੂਤੀ ਦੇਂਦੇ ਸਨ।
੨੮ ਜਿਹੜੇ ਮਾਸ ਖਾਣਾ ਛੱਡ ਦਿੰਦੇ ਹਨ ਅਤੇ ਜਦੋਂ ਨੇੜੇ ਬਹਿਣਾ ਪਏ ਤਾਂ ਨੱਕ ਫੜ ਲੈਂਦੇ ਹਨ ਕਿ ਬੋ ਆਂਵਦੀ ਹੈ, ਉਹੀ ਰਾਤ ਨੂੰ ਮਨੁਖਾਂ ਨੂੰ ਖਾ ਜਾਂਦੇ ਹਨ। ੨੯ ਪਖੰਡ, ਦੰਭ।
੩੦ ਉਸ ਦੇ ਦਿਲ ਅੰਦਰ ਉਹ ਅੱਖਾਂ (ਗਿਆਨ ਦੀਆਂ) ਨਹੀਂ।
੩੧ ਪੈਦਾ ਹੋਏ ਹਨ, ਪਰ ਮੱਛੀ ਦਾ ਮਾਸ ਨਹੀਂ ਖਾਂਦੇ।

* ਸ਼ਲੋਕ: ਤਰ੍ਹਾਂ ਤਰ੍ਹਾਂ ਦਾ ਸੰਸਾਰ ਹਰੀ ਨੇ ਆਪਣੇ ਹੁਕਮ ਵਿਚ ਨਥਿਆ ਹੋਇਆ ਹੈ। ਜੇ ਇਸ ਹੁਕਮ ਨੂੰ ਸਮਝ ਲਈਏ ਤਾਂ ਸੁਖ ਰਹਿੰਦਾ ਹੈ। ਇਹ ਹੁਕਮ ਗੁਰੂ ਤੋਂ ਬੁਝੀਦਾ ਹੈ। ਪਉੜੀ: ਸਭ ਬੁਧੀ ਦਾ ਹੰਕਾਰ ਛੱਡ ਕੇ ਇਕ ਹਰੀ ਨੂੰ ਯਾਦ ਕਰਨਾ ਚਾਹੀਦਾ ਹੈ।

† [ਇਹ ਦੋ ਸ਼ਲੋਕ ਕੁਰਖੇਤ੍ਰ ਤਰੀਥ ਤੇ ਪੰਡਿਤ ਨਾਨੂੰ ਪ੍ਰਤੀ ਉਚਾਰਿਆ। ਗੁਰੂ ਸਾਹਿਬ ਨ ਉਸ ਸਮੇਂ ਮਾਸ ਰਿੰਨ੍ਹਿਆ ਤੇ ਪਾਂਡੇ ਨਾਰਾਜ਼ ਹੋ ਕੇ ਗੁਰੂ ਜੀ ਤੇ ਹਮਲਾ ਕਰਨ ਲਈ ਆਏ। ਗੁਰੂ ਜੀ ਬੜੇ ਧੀਰਜ ਤੇ ਵਿਚਾਰ ਭਰੇ ਢੰਗ ਨਾਲ ਹਾਸ ਰਸ ਵਿਚ ਉਨ੍ਹਾਂ ਦੇ ਫੋਕਟ ਨਿਸਚਿਆਂ ਦੇ ਬਖ਼ੀਏ ਉਧੇੜਦੇ ਹਨ।]

ਸਮੁੱਚਾ ਭਾਵ:-ਸ਼ਲੋਕ: ਉਪਰ ਹੋਛੀ ਮਤਿ ਨੂੰ ਛੱਡ ਕੇ ਸਹੀ ਮਤਿ ਅਖ਼ਤਿਆਰ ਕਰਨਾ ਦਸਿਆ ਸੀ ਜੋ ਸੱਚੇ ਗੁਰੂ ਤੋਂ ਹੀ ਮਿਲ ਸਕਦੀ ਹੈ। ਇਥੇ ਪੰਡਿਤਾਂ ਦੇ ਇਕ ਭੁਲੇਖੇ ਨੂੰ ਦੂਰ ਕਰਦੇ ਹਨ। ਉਹ ਮਾਸ ਖਾਣ ਨੂੰ ਬੁਰਾ ਸਮਝਦੇ ਸਨ। ਗੁਰੂ ਜੀ ਉਨ੍ਹਾਂ ਨੂੰ ਦਸਦੇ ਹਨ ਕਿ ਮਾਸ ਇਕ ਇਜੇਹੀ ਵਸਤ ਹੈ ਜਿਸ ਨਾਲ ਸਾਨੂੰ ਹਰ ਵੇਲੇ ਵਾਸਤਾ ਪੈਂਦਾ ਹੈ. ਅਸੀਂ ਇਸ ਨੂੰ ਕਿਸੇ ਨ ਕਿਸੇ ਸ਼ਕਲ ਵਿਚ ਜ਼ਰੂਰ ਵਰਤਦੇ ਹਾਂ। ਫਿਰ ਪੰਡਿਤਾਂ ਦੀਆਂ ਧਾਰਮਕ ਪੁਸਤਕਾਂ ਵਿਚ ਇਸ ਦੇ ਖਾਣ ਦਾ ਜ਼ਿਕਰ ਆਉਂਦਾ ਹੈ, ਇਕ ਨਿੰਦਤ ਚੀਜ਼ ਦੇ ਤੌਰ ਤੇ ਨਹੀਂ,ਸਗੋਂ ਦੇਵਤਿਆਂ ਦੀ ਮਨ-ਪਸੰਦ ਚੀਜ਼ ਦੇ ਤੌਰ ਤੇ। ਜੇ ਇਹ ਦਲੀਲ ਦਿਤੀ ਜਾਏ ਕਿ ਮਾਸ ਖਾਣ ਨਾਲ ਜੀਵ-ਹਤਿਆ ਹੁੰਦੀ ਹੈ, ਅਤੇ ਸਾਗ ਖਾਣ ਨਾਲ ਨਹੀਂ, ਤਾਂ ਭੀ ਠੀਕ ਨਹੀਂ, ਕਿਉਂਕਿ ਜ਼ਿੰਦਗੀ ਦਾ ਮੂਲ ਮਾਦੀ ਕਾਰਣ ਤਾਂ ਪਾਣੀ ਹੈ, ਜਿਸ ਤੋਂ ਅੰਨ ਫਲ ਆਦਿ ਖਾਣ ਦੀਆਂ ਚੀਜ਼ਾਂ ਪੈਦਾ ਹੁੰਦੀਆਂ ਹਨ। ਜੇ ਪੂਰਨ ਵੈਸ਼ਨਵ ਬਣਨਾ ਹੈ, ਤਾਂ ਇਹ ਚੀਜ਼ਾਂ ਭੀ ਛੱਡ ਦਿਉ। ਪਉੜੀ: ਇਹ ਸਮਝ ਸੱਚੇ ਗੁਰ-ਸ਼ਬਦ ਤੋਂ ਹੀ ਆ ਸਕਦੀ ਹੈ।

ਨਿਸਿ[1] ਮੇਲਾ ਓਥੈ ਮੰਧੁ[2] ਕਮਾਹੀ ॥ ਮਾਸਹੁ ਨਿੰਮੇ[3] ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ ॥ ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ ॥ [4]ਬਾਹਰ ਕਾ ਮਾਸੁ ਮੰਦਾ ਸੁਆਮੀ [5]ਘਰ ਕਾ ਮਾਸੁ ਚੰਗੇਰਾ ॥ ਜੀਅ ਜੰਤ ਸਭਿ ਮਾਸਹੁ ਹੋਇ ਜੀਇ[6] ਲਇਆ ਵਾਸੇਰਾ ॥ [7]ਅਭਖੁ ਭਖਹਿ ਭਖੁ ਤਜਿ ਛੋਡਹਿ ਅੰਧੁ ਗੁਰੂ ਜਿਨ ਕੇਰਾ ॥ ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ ॥ ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ ॥ [8]ਮਾਸੁ ਪੁਰਾਣੀ ਮਾਸੁ ਕਤੇਬੀ ਚਹੁ ਜੁਗਿ ਮਾਸੁ ਕਮਾਣਾ[9] ॥ [10]ਜਜਿ ਕਾਜਿ ਵੀਆਹਿ ਸੁਹਾਵੈ ਓਥੈ ਮਾਸੁ ਸਮਾਣਾ ॥ ਇਸਤ੍ਰੀ ਪੁਰਖ ਨਿਪਜਹਿ[11] ਮਾਸਹੁ ਪਾਤਿਸਾਹ ਸੁਲਤਾਨਾਂ ॥ ਜੇ ਓਇ ਦਿਸਹਿ ਨਰਕਿ ਜਾਂਦੇ ਤਾਂ ਉਨ ਕਾ ਦਾਨੁ ਨ ਲੈਣਾ ॥ [12]ਦੇਂਦਾ ਨਰਕਿ ਸੁਰਗਿ ਲੈਦੇ ਦੇਖਹੁ ਏਹੁ ਧਿਙਾਣਾ ॥ ਆਪਿ ਨ ਬੂਝੈ ਲੋਕ ਬੁਝਾਏ ਪਾਂਡੇ [13]ਖਰਾ ਸਿਆਣਾ ॥ ਪਾਂਡੇ ਤੂ ਜਾਣੈ ਹੀ ਨਾਹੀ ਕਿਥਹੁ ਮਾਸੁ ਉਪੰਨਾ[14] ॥ ਤੋਇਅਹੁ[15] ਅੰਨੁ ਕਮਾਦੁ ਕਪਾਹਾਂ ਤੋਇਅਹੁ ਤ੍ਰਿਭਵਣੁ ਗੰਨਾ[16] ॥ ਤੋਆ ਆਖੈ ਹਉ ਬਹੁ ਬਿਧਿ ਹਛਾ ਤੋਐ ਬਹੁਤੁ ਬਿਕਾਰਾ[17] ॥ ਏਤੇ ਰਸ ਛੋਡਿ ਹੋਵੈ ਸੰਨਿਆਸੀ ਨਾਨਕੁ ਕਹੈ ਵਿਚਾਰਾ ॥ ੨ ॥ ਪਉੜੀ ॥ ਹਉ ਕਿਆ ਆਖਾ ਇਕ ਜੀਭ ਤੇਰਾ ਅੰਤੁ ਨ ਕਿਨਹੀ ਪਾਇਆ ॥ ਸਚਾ ਸਬਦੁ ਵੀਚਾਰਿ ਸੇ ਤੁਝਹੀ ਮਾਹਿ ਸਮਾਇਆ ॥ ਇਕਿ ਭਗਵਾ ਵੇਸੁ ਕਰਿ ਭਰਮਦੇ ਵਿਣੁ ਸਤਿਗੁਰ ਕਿਨੈ ਨ ਪਾਇਆ ॥ ਦੇਸ ਦਿਸੰਤਰ ਭਵਿ ਥਕੇ ਤੁਧੁ ਅੰਦਰਿ ਆਪੁ ਲੁਕਾਇਆ ॥ ਗੁਰ ਕਾ ਸਬਦੁ ਰਤੰਨੁ ਹੈ ਕਰਿ ਚਾਨਣੁ ਆਪਿ ਦਿਖਾਇਆ ॥ ਆਪਣਾ ਆਪੁ ਪਛਾਣਿਆ ਗੁਰਮਤੀ ਸਚਿ ਸਮਾਇਆ ॥ ਆਵਾਗਉਣੁ ਬਜਾਰੀਆ ਬਾਜਾਰੁ[18] ਜਿਨੀ ਰਚਾਇਆ ॥ ਇਕੁ ਥਿਰੁ ਸਚਾ ਸਾਲਾਹਣਾ ਜਿਨ ਮਨਿ ਸਚਾ ਭਾਇਆ ॥ ੨੫ * ॥ ਸਲੋਕ ਮਃ ੧ ॥ ਨਾਨਕ [19]ਮਾਇਆ ਕਰਮ ਬਿਰਖੁ ਫਲ ਅੰਮ੍ਰਿਤ ਫਲ ਵਿਸੁ ॥ ਸਭ ਕਾਰਣ ਕਰਤਾਰ ਕਰੇ [20]ਜਿਸੁ ਖਵਾਲੇ ਤਿਸੁ ॥ ੧ ॥ ਮਃ ੨ ॥ ਨਾਨਕ ਦੁਨੀਆ ਕੀਆਂ ਵਡਿਆਈਆਂ ਅਗੀ ਸੇਤੀ ਜਾਲਿ ॥ [21]ਏਨੀ ਜਲੀਈਂ ਨਾਮੁ ਵਿਸਾਰਿਆ ਇਕ ਨ ਚਲੀਆ ਨਾਲਿ ॥ ੨ ॥ ਪਉੜੀ ॥ [22]ਸਿਰਿ ਸਿਰਿ ਹੋਇ ਨਿਬੇੜੁ ਹੁਕਮਿ ਚਲਾਇਆ ॥ ਤੇਰੈ ਹਥਿ ਨਿਬੇੜੁ ਤੂਹੈ ਮਨਿ ਭਾਇਆ ॥ [23]ਕਾਲੁ ਚਲਾਏ ਬੰਨਿ ਕੋਇ ਨ ਰਖਸੀ ॥ [24]ਜਰੁ ਜਰਵਾਣਾ ਕੰਨ੍ਹਿ ਚੜਿਆ ਨਚਸੀ ॥ ਸਤਿਗੁਰੁ ਬੋਹਿਥੁ ਬੇੜੁ[25] ਸਚਾ ਰਖਸੀ ॥ [26]ਅਗਨਿ ਭਖੈ ਭੜਹਾੜੁ[27] ਅਨਦਿਨੁ[28] ਭਖਸੀ ॥ ਫਾਥਾ ਚੁਗੈ ਚੋਗ ਹੁਕਮੀ ਛੁਟਸੀ ॥ ਕਰਤਾ ਕਰੇ ਸੁ ਹੋਗੁ ਕੂੜੁ ਨਿਖੁਟਸੀ ॥ ੨੬ † ॥ ਸਲਕ ਮਃ ੧ ॥ [29]ਘਰ ਮਹਿ ਘਰੁ ਦੇਖਾਇ

੧ ਰਾਤ ਨੂੰ ।
੨ ਮੰਦ । ਭਾਵ ਮਾਸ ਨਾਲ ਹੀ ਭੋਗ ਕਰਦੇ ਹਨ ।
੩ ਦੇਖੋ ਪਿਛਲੇ ਪੰਨੇ ਦਾ ਨੰ: ੨੨ ।
੪ ਬਕਰੇ ਆਦਿ ਦਾ ਬਾਹਰੋਂ ਲਿਆਂਦਾ ਮਾਸ ।
੫ ਇਸਤ੍ਰੀ ਪੁਤ ਧੀਆਂ ।
੬ ਜੀਵ ਅੰਦਰ, ਮਾਂ ਦੇ ਪੇਟ ਅੰਦਰ ।
੭ ਜਿਨ੍ਹਾਂ ਦਾ ਗੁਰੂ ਅੰਨ੍ਹਾ ਹੁੰਦਾ ਹੈ, ਓਹ ਨਾ ਖਾਣ ਵਾਲੀ ਚੀਜ਼, ਭਾਵ ਹਰਾਮ ਖਾਂਦੇ ਹਨ ਤੇ ਖਾਣ ਵਾਲੀ ਮਾਸ ਆਦਿਕ ਚੀਜ਼ ਛੱਡ ਦਿੰਦੇ ਹਨ ।
੮ ਪੁਰਾਣਾਂ ਵਿਚ ਮਾਸ ਖਾਣਾ ਆਉਂਦਾ ਹੈ, ਮੁਸਲਮਾਣਾਂ ਦੀਆਂ ਪੁਸਤਕਾਂ ਵਿਚ ਭੀ ਮਾਸ ਖਾਣਾ ਆਉਂਦਾ ਹੈ।
੯ ਵਰਤਿਆ ਜਾਂਦਾ ਰਿਹਾ ਹੈ ।
੧੦ ਯਗਾਂ ਵਿਚ, ਵਿਆਹ ਕਾਰਜਾਂ ਵਿਚ ਤਾਂ ਸੋਹਣਾ ਲਗਦਾ ਹੈ; ਇਨ੍ਹਾਂ ਮੌਕਿਆਂ ਤੇ ਮਾਸ ਵਰਤੀਂਦਾ ਆਇਆ ਹੈ ।
੧੧ ਪੈਦਾ ਹੁੰਦੇ ਹਨ ।
੧੨ ਦਾਨ ਦੇਣ ਵਾਲਾ ਨਰਕ ਨੂੰ ਤੇ ਲੈਣ ਵਾਲਾ ਸੁਵਰਗਾਂ ਨੂੰ ਜਾਏਗਾ ! ਦੇਖੋ ਐਸਾ ਜ਼ੁਲਮ !
੧੩ ਬਹੁਤਾ ਚਾਤਰ !
੧੪ ਪੈਦਾ ਹੋਇਆ ।
੧੫ ਪਾਣੀ ਤੋਂ ।
੧੬ ਗਿਣੀਦਾ ਹੈ (ਤ੍ਰਿਭਵਨ ਪਾਣੀ ਤੋਂ ਹੋਇਆ) ।
੧੭ ਤਬਦੀਲੀ । ਪਾਣੀ ਤਾਂ ਪੰਡਿਤ ਦੇ ਖ਼ਿਆਲ ਅਨੁਸਾਰ ਬੜਾ ਪਵਿੱਤਰ ਹੈ, ਪਰ ਕਿਉਂਕਿ ਇਹ ਜਲ ਵੀ ਆਪਣੀ ਸ਼ਕਲ ਬਦਲ ਕੇ ਅਨੇਕ ਰਸ ਬਣ ਜਾਂਦਾ ਹੈ ਤੇ ਮਾਸ ਆਦਿ ਸਭ ਚੀਜ਼ਾਂ ਇਸ ਤੋਂ ਹੋਈਆਂ ਹਨ, ਇਸ ਲਈ ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਛੱਡਣ ਨਾਲ ਪੰਡਿਤ ਅਸਲ ਤਿਆਗੀ (ਵੈਸ਼ਨੋ) ਹੋ ਸਕਦਾ ਹੈ, ਪਰ ਕਿਉਂਕਿ ਛੱਡ ਨਹੀਂ ਸਕਦਾ ਇਸ ਲਈ ਪੰਡਿਤ ਦਾ ਸਾਰਾ ਪੱਖ ਗ਼ਲਤ ਹੈ ।
੧੮ ਵਿਖਾਵਾ ਭੇਖਾਂ ਦਾ । ਉਨ੍ਹਾਂ ਬਾਜ਼ਾਰੀਆਂ ਵਾਸਤੇ ਆਵਾਗਵਨ ਹੈ ਜਿਨ੍ਹਾਂ ਨੇ ਇਹ ਬਾਜ਼ਾਰ (ਵਿਖਾਵਾ) ਬਣਾਇਆ ਹੋਇਆ ਹੈ ।
੧੯ ਸੰਸਾਰ ਦੇ ਕਰਮ ਇਕ ਬਿਰਛ ਰੂਪ ਹਨ, ਜਿਸ ਨੂੰ ਸੁਖ ਦੁਖ ਰੂਪ ਅੰਮ੍ਰਿਤ ਤੇ ਜ਼ਹਿਰ ਦੇ ਫਲ ਲੱਗੇ ਹਨ ।
੨੦ ਜਿਸ ਨੂੰ ਜੋ ਫਲ ਖਵਾਂਦਾ ਹੈ ਉਹੋ ਉਹ ਖਾਂਦਾ ਹੈ ।
੨੧ ਇਨ੍ਹਾਂ ਸਜ਼ੀਆਂ ਹੋਈਆਂ ਨੇ ।
੨੨ ਹਰ ਇਕ ਦਾ ਆਪੇ ਆਪਣਾ ਫ਼ੈਸਲਾ ਹੋਣਾ ਹੈ, ਅਤੇ ਹਰ ਇਕ ਨੂੰ ਹੁਕਮ ਵਿਚ ਚਲਾਉਂਦਾ ਹੈ ।
੨੩ ਬੰਨ੍ਹ ਕੇ ਨਾਲ ਲੈ ਜਾਵੇਗਾ ।
੨੪ ਜ਼ਾਲਮ ਬੁਢੇਪਾ ਮੋਢੇ ਚੜ੍ਹ ਨਚਦਾ ਹੈ ।
੨੫ ਬੇੜਾ ।
੨੬ ਵਿਸ਼ੇ ਵਿਕਾਰਾਂ ਦੀ ਅੱਗ ਦਾ ਭਾਂਬੜ ਦਿਨ ਰਾਤ ਸਾੜ ਰਿਹਾ ਹੈ ।
੨੭ ਭਾਂਬੜ ।
੨੮ ਹਰ ਰੋਜ਼, ਨਿੱਤ ।
੨੯ ਹਿਰਦੇ ਘਰ ਵਿਚ ਹਰੀ ਦਾ ਵਾਸਾ ਦਿਖਾਵੇ ।

---

* ਸ਼ਲੋਕ: ਕਰਮ ਅਸੀਂ ਕਰਦੇ ਹਾਂ, ਪਰ ਫਲ ਹਰੀ ਆਪ ਦਿੰਦਾ ਹੈ । ਆਪਣੇ ਕਰਮਾਂ ਤੋਂ ਪ੍ਰਾਪਤ ਕੀਤੀਆਂ ਵਡਿਆਈਆਂ ਹਾਸਲ ਕਰ ਕੇ ਮਨੁਖ ਹਰੀ ਨੂੰ ਵਿਸਰ ਜਾਂਦਾ ਹੈ । ਪਉੜੀ: ਪਰ ਹੁੰਦਾ ਉਹੀ ਹੈ ਜੋ ਹਰੀ ਨੂੰ ਭਾਵੇ ।

† ਸ਼ਲੋਕ: ਗੁਰੂ ਮਨੁਖ ਨੂੰ ਮਨ ਵਿਚ ਹੀ ਹਰੀ ਦਾ ਵਾਸਾ ਦਿਖਾ ਦਿੰਦਾ ਹੈ । ਇਹ ਦਰਸ਼ਨ ਹਰੀ ਦੇ ਵਿਸਮਾਦੀ ਹਨ। ਪਰ ਮਨੁਖ ਦੁਨੀਆਂ ਦੇ ਚਮਤਕਾਰ ਦਖਦਾ ਇਨ੍ਹਾਂ ਦਰਸ਼ਨਾਂ ਨੂੰ ਭੁਲ ਜਾਂਦਾ ਹੈ,ਤੇ ਫ਼ਾਨੀ ਚੀਜ਼ਾਂ ਨੂੰ ਅਮਰ ਜਾਣ ਕੇ ਮੌਤ ਨੂੰ ਚੇਤੇ ਨਹੀਂ ਕਰਦਾ । ਜੇ ਆਪਣੀ ਅਤੇ ਸੰਸਾਰ ਦੀ ਬਣਤਰ ਨੂੰ ਸਮਝੇ, ਤਾਂ ਉਸ ਨੂੰ ਪਤਾ ਲੱਗੇ ਕਿ ਇਹ ਕੱਚੀ ਹੈ ਤੇ ਇਸ ਦੇ ਰਸ ਜ਼ਹਿਰੀਲੇ ਹਨ, ਸਾੜਨ ਵਾਲੇ ਹਨ; ਇਕ ਨਾਮ ਹੀ ਠੰਢਾ ਕਰਨ ਵਾਲਾ ਅੰਮ੍ਰਿਤ ਹੈ । ਪਉੜੀ: ਸਾਰਾ ਪਸਾਰਾ ਹਰਾਨ ਕਰਨ ਵਾਲਾ ਹੈ । ਇਸ ਨੂੰ ਗੁਰੂ ਹੀ ਬਿਆਨ ਕਰ ਸਕਦਾ ਹੈ ਅਤੇ ਗਿਆਨ ਦੇ ਕੇ ਸਮਝਾ ਸਕਦਾ ਹੈ ।

ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ[੧] ॥ [੨]ਪੰਚ ਸਬਦ ਧੁਨਿਕਾਰ[੩] ਧੁਨਿ ਤਹ ਬਾਜੈ ਸਬਦੁ ਨੀਸਾਣੁ[੪] ॥ [੫]ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ ॥ [੬]ਤਾਰ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ ॥ [੭]ਸੁਖਮਨ ਕੈ ਘਰਿ ਰਾਗੁ ਸੁਨਿ [੮]ਸੁੰਨਿ ਮੰਡਲਿ ਲਿਵ ਲਾਇ ॥ ਅਕਥ ਕਥਾ ਬੀਚਾਰੀਐ [੯]ਮਨਸਾ ਮਨਹਿ ਸਮਾਇ ॥ [੧੦]ਉਲਟਿ ਕਮਲੁ ਅੰਮ੍ਰਿਤਿ ਭਰਿਆ ਇਹੁ ਮਨੁ ਕਤਹੁ ਨ ਜਾਇ ॥ [੧੧]ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ ॥ [੧੨]ਸਭਿ ਸਖੀਆ [੧੩]ਪੰਚੇ ਮਿਲੇ ਗੁਰਮੁਖਿ ਨਿਜਘਰਿ ਵਾਸੁ ॥ ਸਬਦੁ ਖੋਜਿ ਇਹੁ ਘਰੁ ਲਹੈ ਨਾਨਕੁ ਤਾ ਕਾ ਦਾਸ ॥ ੧ ॥ ਮਃ ੧ ॥ ਚਿਲਿਮਿਲਿ[੧੪] ਬਿਸੀਆਰ ਦੁਨੀਆ ਫਾਨੀ ॥ [੧੫]ਕਾਲੂਬਿ ਅਕਲ ਮਨ ਗੋਰ ਨ ਮਾਨੀ ॥ ਮਨ[੧੬] ਕਮੀਨ[੧੭] ਕਮਤਰੀਨ[੧੮] ਤੂ ਦਰੀਆਉ ਖੁਦਾਇਆ ॥ ਏਕੁ ਚੀਜੁ ਮੁਝੈ ਦੇਹਿ ਅਵਰ ਜਹਰ ਚੀਜ ਨ ਭਾਇਆ ॥ ਪੁਰਾਬ[੧੯] ਖਾਮ ਕੂਜੈ ਹਿਕਮਤਿ ਖੁਦਾਇਆ ॥ ਮਨ ਤੁਆਨਾ[੨੦] ਤੂ ਕੁਦਰਤੀ ਆਇਆ ॥ [੨੧]ਸਗ ਨਾਨਕ ਦੀਬਾਨ ਮਸਤਾਨਾ ਨਿਤ ਚੜੈ ਸਵਾਇਆ ॥ ਆਤਸ[੨੨] ਦੁਨੀਆ ਖੁਨਕ[੨੩] ਨਾਮੁ ਖੁਦਾਇਆ ॥ ੨ ॥ ਪਉੜੀ ਨਵੀ[੨੪] ਮਃ ੫ ॥ [੨੫]ਸਭੋ ਵਰਤੈ ਚਲਤੁ ਚਲਤੁ ਵਖਾਣਿਆ ॥ ਪਾਰਬ੍ਰਹਮੁ ਪਰਮੇਸਰੁ [੨੬]ਗੁਰਮੁਖਿ ਜਾਣਿਆ ॥ ਲਥੇ ਸਭਿ ਵਿਕਾਰ [੨੭]ਸਬਦਿ ਨੀਸਾਣਿਆ ॥ ਸਾਧੂ ਸੰਗਿ ਉਧਾਰੁ ਭਏ ਨਿਕਾਣਿਆ[੨੮] ॥ ਸਿਮਰਿ ਸਿਮਰਿ ਦਾਤਾਰੁ ਸਭਿ ਰੰਗ ਮਾਣਿਆ ॥ ਪਰਗਟੁ ਭਇਆ ਸੰਸਾਰਿ [੨੯]ਮਿਹਰ ਛਾਵਾਣਿਆ ॥ ਆਪੇ ਬਖਸਿ ਮਿਲਾਏ ਸਦ ਕੁਰਬਾਣਿਆ ॥ ਨਾਨਕ ਲਏ ਮਿਲਾਇ ਖਸਮੈ ਭਾਣਿਆ ॥ ੨੭ * ॥ ਸਲੋਕ ਮਃ ੧ ॥ ਧੰਨੁ ਸੁ ਕਾਗਦੁ ਕਲਮ ਧੰਨੁ ਧਨੁ ਭਾਂਡਾ[੩੦] ਧਨੁ ਮਸੁ[੩੧] ॥ ਧਨੁ ਲੇਖਾਰੀ ਨਾਨਕਾ ਜਿਨ ਨਾਮੁ ਲਿਖਾਇਆ ਸਚੁ ॥ ੧ ॥ ਮਃ ੧ ॥ ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ ॥ ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ ॥ ੨ ॥ ਪਉੜੀ ॥ ਤੂੰ ਆਪੇ ਆਪਿ ਵਰਤਦਾ ਆਪਿ ਬਣਤ ਬਣਾਈ ॥ ਤੁਧੁ ਬਿਨੁ ਦੂਜਾ ਕੋ ਨਹੀ ਤੂ ਰਹਿਆ ਸਮਾਈ ॥ ਤੇਰੀ [੩੨]ਗਤਿ ਮਿਤਿ ਤੂਹੈ ਜਾਣਦਾ ਤੁਧੁ ਕੀਮਤਿ ਪਾਈ ॥ ਤੂ ਅਲਖ ਅਗੋਚਰੁ[੩੩] ਅਗਮੁ ਹੈ ਗੁਰਮਤਿ ਦਿਖਾਈ ॥ ਅੰਤਰਿ ਅਗਿਆਨੁ ਦੁਖੁ ਭਰਮੁ ਹੈ ਗੁਰ ਗਿਆਨਿ ਗਵਾਈ ॥ ਜਿਸੁ ਕ੍ਰਿਪਾ ਕਰਹਿ ਤਿਸੁ ਮੇਲਿ ਲੈਹਿ ਸੋ ਨਾਮੁ ਧਿਆਈ ॥ ਤੂ ਕਰਤਾ ਪੁਰਖੁ ਅਗੰਮੁ ਹੈ [੩੪]ਰਵਿਆ ਸਭ ਠਾਈ ॥ ਜਿਤੁ ਤੂ ਲਾਇਹਿ ਸਚਿਆ ਤਿਤੁ ਕੋ ਲਗੈ ਨਾਨਕ ਗੁਣ ਗਾਈ ॥ ੨੮ ॥ ੧ ॥ ਸੁਧੁ[੩੫]

੧ ਸਿਆਣਾ ।
੨ ਦੇਖੋ ਪੰ. ੧੨੦੧, ਨੋਟ ੬ ।
੩ ਇਕ-ਰਸ ਧੁਨੀ ।
੪ ਧੌਂਸਾ (ਸ਼ਬਦ ਰੂਪ) ।
੫ ਉਸ ਅਵਸਥਾ ਵਾਲੇ ਨੂੰ ਇਹ ਸਾਰੇ ਹੈਰਾਨ ਕਰਦੇ ਹਨ ।
੬ ਬਾਜਿਆਂ ਦੀ ਡੂੰਘੀ ਘਨਘੋਰ ਹੈ ਤੇ ਸੱਚੇ ਤਖ਼ਤ ਤੇ ਹਰੀ ਬੈਠਾ ਹੈ (ਪੂਰਨ ਆਤਮ ਅਨੰਦ ਪ੍ਰਾਪਤ ਹੋਇਆ ਹੈ ।) । ਤਾਰ=ਉੱਚੀ ਸੁਰ ।
੭ ਭਾਵ ਮਿਲਾਪ ਅਵਸਥਾ ਜਿਥੇ ਇੜਾ ਤੇ ਪਿੰਗਲਾ ਸੁਰਾਂ ਮਿਲਦੀਆਂ ਹਨ । ਦੇਖੋ ਪੰ. ੯੭੩, ਨੋਟ ੩ ।
੮ ਅਫੁਰ ਅਵਸਥਾ ਵਿਚ ।
੯ ਦੇਖੋ ਪੰ. ੧੧੩੨, ਨੋਟ ੮ ।
੧੦ ਮਾਇਆ ਵਲੋਂ ਉਲਟ ਕੇ ਹਿਰਦਾ ਰੂਪ ਕਮਲ ਅੰਮ੍ਰਿਤ ਨਾਲ ਭਰਿਆ ਹੈ ।
੧੧ ਉਸ ਮੁਢਲੀ ਹੱਸਤੀ (ਹਰੀ) ਵਿਚ ਲੀਨ ਰਹਿਣ ਕਰਕੇ ਬਿਨਾਂ ਜੀਭ ਹਿਲਾਏ ਉਸ ਨੂੰ ਯਾਦ ਕਰਦਾ ਰਹਿੰਦਾ ਹੈ ।
੧੨ ਇੰਦ੍ਰੇ ਰੂਪ ਸਖੀਆਂ ।
੧੩ ਸਤ, ਸੰਤੋਖ, ਦਇਆ, ਧਰਮ, ਧੀਰਜ ਇਹ ਪੰਜ ਸਤੇ ਗੁਣ ਇੰਦ੍ਰਿਆਂ ਨੂੰ ਮਿਲ ਗਏ ਹਨ, ਭਾਵ ਗਿਆਨ ਇੰਦ੍ਰਿਆਂ ਨੂੰ ਇਹ ਸ਼ੁਭ ਗੁਣ ਮਿਲ ਗਏ ਹਨ, ਅਤੇ ਗੁਰੂ ਦੁਆਰਾ ਆਪਣੇ ਅਸਲੀ ਘਰ (ਹਰੀ ਦੀ ਹਜ਼ੂਰੀ) ਵਿਚ ਵਾਸਾ ਹੋ ਗਿਆ ਹੈ ।
੧੪ ਚਮਤਕਾਰ । ਦੁਨੀਆਂ ਦਾ ਚਮਤਕਾਰ ਬਹੁਤ ਹੈ ਬਿਜਲੀ ਦੀ ਚਮਕ ਵਾਂਗ, ਪਰ ਹੈ ਛੇਤੀ ਹੀ ਨਾਸ ਹੋ ਜਾਣ ਵਾਲੀ ।
੧੫ [ਅ. ਕਲੂਬ=ਫਿਰ ਜਾਣ ਵਾਲਾ, ਉਲਟਾ] ਪਰ ਉਲਟੀ ਮਤ ਵਾਲੇ ਮਨ ਨੇ ਮੌਤ ਨੂੰ ਮੰਨਿਆ ਨਹੀਂ ਹੈ ।
੧੬ [ਫ਼ਾ.] ਮੈਂ ।
੧੭ ਕਮੀਨਾ ।
੧੮ [ਫ਼ਾ.] ਸਭ ਤੋਂ ਘਟੀਆ ।
੧੯ [ਫ਼ਾ.] ਪੁਰ ਆਬ=ਪਾਣੀ ਨਾਲ ਭਰਿਆ । ਖ਼ਾਮ (ਕੱਚਾ) ਕੂਜ਼ਾ ਭਾਵ ਸਰੀਰ ਵੀ ਪਾਣੀ ਨਾਲ ਭਰਿਆ ਹੈ । ਇਹ ਉਸਦੀ ਹਿਕਮਤ ਹੈ ।
੨੦ [ਫ਼ਾ.] ਕਰ ਸਕਣ ਜੋਗਾ, ਤਾਕਤਵਰ । ਮੈਂ ਕੁਝ ਕਰਨ ਜੋਗਾ ਤੇਰੀ ਤਾਕਤ ਨਾਲ ਹੁੰਦਾ ਹਾਂ।
੨੧ ਨਾਨਕ ਤੇਰੇ ਦਰ ਦਾ ਸਗ (ਕੁੱਤਾ) ਹੈ ਤੇ ਮਸਤਾਨਾ ਹੈ ਤੇ ਇਹ ਮਸਤੀ ਨਿਤ ਵਧਦੀ ਹੈ।
੨੨ [ਫ਼ਾ.] ਅੱਗ । ਇਹ ਦੁਨੀਆਂ ਅੱਗ ਹੈ, ਤੇ ਤੇਰਾ ਨਾਮ ਠੰਢਾ ਹੈ ।
੨੩ ਠੰਢਾ ।
੨੪ ਇਹ ਪੌੜੀ ਪੰਜਵੇਂ ਪਾਤਸ਼ਾਹ ਨੇ ਆਪਣੇ ਵਲੋਂ ਨਵੀਂ ਪਾਈ ਹੈ; ਹੋਰ ਪਹਿਲੀ ਪਾਤਸ਼ਾਹੀ ਦੀਆਂ ਸਨ ।
੨੫ ਹਰੀ ਸਾਰਾ ਤਮਾਸ਼ਾ ਹੋ ਕੇ ਵਰਤ ਰਿਹਾ ਹੈ, ਬਿਆਨ ਵੀ ਤਮਾਸ਼ਾ ਕਰਕੇ ਹੁੰਦਾ ਹੈ (ਹੋਰ ਕਿਵੇਂ ਬਿਆਨ ਕਰੀਏ ?) ।
੨੬ ਗੁਰੂ ਦੁਆਰਾ ਜਾਣਿਆ ਜਾਂਦਾ ਹੈ ।
੨੭ ਸ਼ਬਦ ਰੂਪ ਧੌਂਸਾ ਵਜਣ ਨਾਲ ।
੨੮ ਬੇ-ਮੁਥਾਜ ।
੨੯ ਮੇਹਰ ਦਾ ਸਾਇਬਾਨ ।
੩੦ ਦਵਾਤ ।
੩੧ ਸਿਆਹੀ ।
੩੨ ਤੇਰੀ ਪਹੁੰਚ ਤੇ ਮਿਣਤੀ ਜਾਂ ਅੰਦਾਜ਼ਾ ।
੩੩ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ ।
੩੪ ਸਭ ਥਾਂ ਵਿਆਪਕ ਹੈਂ ।
੩੫ ਅਸਲ ਨਾਲ ਮੇਲ ਕੇ ਠੀਕ ਕੀਤੀ ਹੋਈ ।

---

* ਸ਼ਲੋਕ : ਹਰੀ-ਨਾਮ ਦੀ ਸਿਫ਼ਤ ਲਿਖਣੀ ਸਭ ਤੋਂ ਉਤਮ ਕੰਮ ਹੈ । ਸਿਫ਼ਤ ਕਰਦਿਆਂ ਭੀ ਮਨੁਖ ਨੂੰ ਚਾਹੀਦਾ ਹੈ ਕਿ ਇਹੋ ਮਹਸੂਸ ਕਰੇ ਕਿ ਮੈਥੋਂ ਕੁਝ ਨਹੀਂ ਹੋ ਰਿਹਾ, ਹਰੀ ਆਪ ਹੀ ਕਰ ਕਰਾ ਰਿਹਾ ਹੈ । ਪਉੜੀ : ਹਰੀ ਸਭ ਕੁਝ ਆਪ ਹੀ ਹੈ । ਜਿਸ ਕੋਲੋਂ ਚਾਹੇ ਗੁਣ ਗਵਾ ਸਕਦਾ ਹੈ ।

ਰਾਗੁ ਮਲਾਰ ਬਾਣੀ ਭਗਤ [1]ਨਾਮਦੇਵ ਜੀਉ ਕੀ

੧ ਓ ਸਤਿਗੁਰ ਪ੍ਰਸਾਦਿ ॥ * ॥ ਸੇਵੀਲੇ[2] ਗੋਪਾਲ ਰਾਇ ਅਕੁਲ[3] ਨਿਰੰਜਨ[4] ॥ ਭਗਤਿ ਦਾਨੁ ਦੀਜੈ ਜਾਚਹਿ[5] ਸੰਤ ਜਨ ॥ ੧ ॥ ਰਹਾਉ ॥ ਜਾਂਚੈ[6] ਘਰਿ ਦਿਗ[7] ਦਿਸੈ[8] ਸਰਾਇਚਾ[9] ਬੈਕੁੰਠ ਭਵਨ ਚਿਤ੍ਰਸਾਲਾ[10] ਸਪਤ ਲੋਕ [11]ਸਾਮਾਨਿ ਪੂਰੀਅਲੇ ॥ ਜਾਂਚੈ[6] ਘਰਿ ਲਛਿਮੀ ਕੁਆਰੀ[12] ॥ ਚੰਦੁ ਸੂਰਜੁ ਦੀਵੜੇ [13]ਕੌਉਤਕੁ ਕਾਲੁ ਬਪੁੜਾ ਕੋਟਵਾਲੁ ਸੁ ਕਰਾ ਸਿਰੀ ॥ ਸੁ ਐਸਾ ਰਾਜਾ ਸ੍ਰੀ ਨਰਹਰੀ[14] ॥੧॥ ਜਾਂਚੈ ਘਰਿ ਕੁਲਾਲੁ[15] ਬ੍ਰਹਮਾ [16]ਚਤੁਰ ਮੁਖੁ ਡਾਂਵੜਾ[17] ਜਿਨਿ [18]ਬਿਸ੍ਵ ਸੰਸਾਰੁ ਰਾਚੀਲੇ ॥ ਜਾਂਕੈ ਘਰਿ ਈਸਰੁ ਬਾਵਲਾ[19] ਜਗਤ ਗੁਰੂ [20]ਤਤ ਸਾਰਖਾ ਗਿਆਨੁ ਭਾਖੀਲੇ ॥ ਪਾਪੁ ਪੁੰਨੁ ਜਾਂਚੈ ਡਾਂਗੀਆ[21] ਦੁਆਰੈ ਚਿਤ੍ਰ ਗੁਪਤੁ ਲੇਖੀਆ[22] ॥ ਧਰਮਰਾਇ ਪਰੁਲੀ[23] ਪ੍ਰਤਿਹਾਰੁ[24] ॥ ਸੋੁ ਐਸਾ ਰਾਜਾ ਸ੍ਰੀ ਗੋਪਾਲੁ ॥ ੨ ॥ ਜਾਂਚੈ ਘਰਿ ਗਣ[25] ਗੰਧਰਬ[26] ਰਿਖੀ ਬਪੁੜੇ ਢਾਢੀਆ [27]ਗਾਵੰਤ ਆਛੈ ॥ ਸਰਬ ਸਾਸਤ੍ਰ ਬਹੁ ਰੂਪੀਆ[28] ਅਨਗਰੂਆ[29] ਆਖਾੜਾ ਮੰਡਲੀਕ ਬੋਲ ਬੋਲਹਿ ਕਾਛੇ ॥ [30]ਚਉਰ ਢੂਲ ਜਾਂਚੈ ਹੈ ਪਵਣੁ ॥ [31]ਚੇਰੀ ਸਕਤਿ ਜੀਤਿ ਲੇ ਭਵਣੁ ॥ [32]ਅੰਡ ਟੂਕ ਜਾਚੈ ਭਸਮਤੀ ॥ ਸੋੁ ਐਸਾ ਰਾਜਾ ਤ੍ਰਿਭਵਣ ਪਤੀ ॥ ੩ ॥ ਜਾਚੈ ਘਰਿ ਕੂਰਮਾ[33] ਪਾਲੁ[34] ਸਹਸ੍ਰ ਫਨੀ ਬਾਸਕੁ ਸੇਜ ਵਾਲੂਆ[35] ॥ [36]ਅਠਾਰਹ ਭਾਰ ਬਨਾਸਪਤੀ ਮਾਲਣੀ ਛਿਨਵੈ ਕਰੋੜੀ [37]ਮੇਘ ਮਾਲਾ ਪਾਣੀਹਾਰੀਆ ॥ [38]ਨਖ ਪ੍ਰਸੇਵ ਜਾਚੈ ਸੁਰਸਰੀ ॥ ਸਪਤ ਸਮੁੰਦ ਜਾਂਚੈ ਘੜਥਲੀ[39] ॥ [40]ਏਤੇ ਜੀਅ ਜਾਂਚੈ ਵਰਤਣੀ ॥ ਸੋੁ ਐਸਾ ਰਾਜਾ [41]ਤ੍ਰਿਭਵਣ ਧਣੀ ॥ ੪ ॥ ਜਾਂਚੈ ਘਰਿ [42]ਨਿਕਟ ਵਰਤੀ ਅਰਜਨੁ ਧ੍ਰੂ ਪ੍ਰਹਲਾਦੁ ਅੰਬਰੀਕੁ ਨਾਰਦੁ ਨੇਜੈ[43] ਸਿਧ ਬੁਧ [44]ਗਣ ਗੰਧਰਬ ਬਾਨਵੈ ਹੇਲਾ[45] ॥ ਏਤੇ ਜੀਅ ਜਾਂਚੈ ਹਹਿ ਘਰੀ[46] ॥ ਸਰਬ ਬਿਆਪਿਕ ਅੰਤਰ ਹਰੀ ॥ ਪ੍ਰਣਵੈ[47] ਨਾਮਦੇਉ [48]ਤਾਂਚੀ ਆਣਿ ॥ ਸਗਲ ਭਗਤ ਜਾਚੈ ਨੀਸਾਣਿ[49] ॥ ੫ ॥ ੧ ॥ ਮਲਾਰ † ॥ ਮੋ ਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ ॥ ਤੂ ਨ ਬਿਸਾਰੇ ਰਾਮਈਆ ॥ ੧ ॥ ਰਹਾਉ ॥ [50]ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ[51] ॥ [52]ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ[53] ॥ ੧ ॥ ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ[54] ॥ ਏ ਪੰਡੀਆ[55] ਮੋ ਕਉ ਢੇਢ[56] ਕਹਤ [57]ਤੇਰੀ ਪੈਜ ਪਿਛੰਉਡੀ ਹੋਇਲਾ ॥ ੨ ॥ ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤੁ ਹੈਂ [58]ਅਤਿ ਭੁਜ ਭਇਓ ਅਪਾਰਲਾ ॥ [59]ਫੇਰਿ ਦੀਆ ਦੇਹੁਰਾ ਨਾਮੇ

੧ ਦੇਖੋ ਪੰ. ੧੧੬੩, ਨੋਟ ੨੪ ।
੨ ਸੇਵੇ, ਪੂਜੇ ।
੩ ਕੁਲ-ਰਹਿਤ ।
੪ ਮਾਇਆ ਤੋਂ ਬੇਲਾਗ ।
੫ ਮੰਗਦੇ ਹਨ ।
੬ ਜਿਸਦੇ ।
੭ ਦਿਸ਼ਾ, ਤਰਫ਼ਾਂ ।
੮ ਦਿਸਦਾ ਹੈ ।
੯ [ਫ਼ਾ. ਸਹਾਰਹ] ਤੰਬੂ । ਜਿਸ ਦੇ ਘਰ ਦਿਸ਼ਾ ਦਾ ਬਣਿਆ ਤੰਬੂ ਦਿਸਦਾ ਹੈ ।
੧੦ ਤਸਵੀਰਾਂ ਨਾਲ ਸਜਿਆ ਮਹਿਲ ।
੧੧ (ਸੱਤਾਂ ਲੋਕਾਂ ਵਿਚ)ਇਕੋ ਜੇਹਾ ਵਿਆਪਕ ਹੈ ।
੧੨ ਸਦਾ ਜਵਾਨ ।
੧੩ ਕੌਤਕ ਕਰਨ ਵਾਲਾ ਵਿਚਾਰਾ ਕਾਲ ਕੋਤਵਾਲ ਹੈ ਜੋ ਸਿਰ ਸਿਰ ਭਾਵ ਹਰ ਜੀਵ ਨੂੰ ਕਰ ਭਾਵ ਟੈਕਸ ਲਾਂਦਾ ਹੈ ।
੧੪ [ਨਰਸਿੰਘ] ਵਾਹਿਗੁਰੂ ।
੧੫ ਘੁਮਿਆਰ ।
੧੬ ਚਾਰ ਮੂੰਹਾਂ ਵਾਲਾ (ਬ੍ਰਹਮਾ) ।
੧੭ ਡੋਲਣ ਵਾਲਾ, ਸੱਚੇ ਘੜਨ ਵਾਲਾ ।
੧੮ ਸਾਰਾ ਸੰਸਾਰ ਬਣਾਇਆ ਹੈ ।
੧੯ ਭੋਲਾ ਜਿਹਾ, ਕਿਉਂਕਿ ਵਿਭੂਤ ਆਦਿ ਲਾ ਕੇ ਭਲਿਆਂ ਵਾਲਾ ਰੂਪ ਬਣਾਇਆ ਹੁੰਦਾ ਹੈ ।
੨੦ ਸ਼ਿਵ ਅਸਲ ਗਿਆਨ ਦੇਣ ਵਾਲਾ ਹੈ, ਕਿਉਂ ਜੋ ਮੌਤ ਦਾ ਚੇਤਾ ਕਰਵਾਂਦਾ ਹੈ ।
੨੧ ਚੋਬਦਾਰ ।
੨੨ ਲਿਖਾਰੀ, ਮੁਨੀਮ । ਪਾਪ ਪੁੰਨ ਦੇ ਲਿਖਾਰੀ ਚਿਤ੍ਰ ਗੁਪਤ ਉਸ ਦੇ ਦਰਵਾਜ਼ੇ ਤੇ ਚੋਬਦਾਰ ਹਨ ।
੨੩ ਪਰਲੋ ਕਰਨ ਵਾਲਾ ।
੨੪ ਦਰਬਾਨ ਜੋ ਅਨਧਿਕਾਰੀ ਨੂੰ ਅੰਦਰ ਜਾਣੋਂ ਰੋਕਦਾ ਹੈ । ਦੇਖੋ ਪੰ. ੧੧੬੩, ਨੋਟ ੭ ।
੨੫ ਦੇਵਤਿਆਂ ਦੇ ਸੇਵਕ ।
੨੬ ਸਵਰਗ ਦੇ ਗਵੱਯੇ ।
੨੭ ਗਾ ਰਹੇ ਹਨ । ੨੮ ਨਟ ।
੨੯ ਨਾ-ਵੱਡਾ, ਛੋਟਾ । ਇਨ੍ਹਾਂ ਸ਼ਾਸਤਰਾਂ ਨੇ (ਲੋਕ ਫਸਾਉਣ ਲਈ) ਨਿਕਾ ਜਿਹਾ ਅਖਾੜਾ ਰਚਿਆ ਹੈ ਅਤੇ ਮੰਡਲੀਕ (ਸਾਧਾਂ ਦੀਆਂ ਮੰਡਲੀਆਂ) ਉਨ੍ਹਾਂ ਵਿਚੋਂ ਸੁੰਦਰ ਬਚਨ ਬੋਲਦੀਆਂ ਹਨ । ਕਾਛੇ=ਛਾਂਟੇ ਹੋਏ, ਸੋਹਣੇ ।
੩੦ ਚੋਗੀ ਕਰਨ ਵਾਲੀ ।
੩੧ ਮਾਇਆ ਸ਼ਕਤੀ ਜਿਸ ਨੇ ਭਵਨ ਜਿੱਤੇ ਹਨ ਚੇਲੀ ਹੈ ।
੩੨ ਅੰਡੇ ਦਾ ਟੁਕੜਾ ਭਾਵ ਪ੍ਰਿਥਵੀ ਉਸਦਾ ਭਸਮਤੀ (ਚੁਲ੍ਹਾ) ਹੈ ।
੩੩ ਕਛੂ-ਕੁਮਾ ।
੩੪ ਪਲੰਘ ।
੩੫ ਤਣੀਆਂ, ਸੇਜਬੰਦ, ਦਾਵਣ । ਹਜ਼ਾਰ ਫਣਾਂ ਵਾਲਾ ਨਾਗ ਜਿਸਦਾ ਸੇਜਬੰਦ ਹੈ ।
੩੬ ਦੇਖੋ ਪੰ. ੯੩੪, ਫੁਟ ਨੋਟ * ।
੩੭ ਮੇਘਾਂ (ਬੱਦਲਾਂ) ਦੀਆਂ ਕਤਾਰਾਂ ਪਾਣੀ ਭਰਨ ਵਾਲੀਆਂ ਹਨ ।
੩੮ ਨੌਹਾਂ ਦਾ ਮੁੜ੍ਹਕਾ ਜਿਸ ਦੀ ਗੰਗਾ ਹੈ ।
੩੯ ਘੜੋਬਨੀ (ਘੜਿਆਂ ਦੀ ਥਾਂ) ।
੪੦ ਸਾਰੇ ਜੀਵ ਉਸ ਦੀ ਵਰਤਣ (ਘਰ ਦੀ ਵਸਿੱਤਰ) ਹਨ ।
੪੧ ਤਿੰਨਾਂ ਲੋਕਾਂ ਦਾ ਮਾਲਕ ।
੪੨ ਬਹੁਤ ਨੇੜੇ ਰਹਿਣ ਵਾਲਾ, ਮੁਸਾਹਿਬ ।
੪੩ ਵਿਕ ਰਿਖੀ ਹੋਇਆ ਹੈ ।
੪੪ ਬਾਨਵੇਂ ਗਣ ਗੰਧਰਬ ।
੪੫ ਖੇਲ, ਲੀਲ੍ਹਾ (ਪਾਉਣ ਵਾਲੇ) ਹਨ ।
੪੬ ਘਰ ਵਿਚ ।
੪੭ ਕਹਿੰਦਾ ਹੈ ।
੪੮ ਉਸ ਦੀ ਸ਼ਰਨ ਵਿਚ ।
੪੯ ਨਿਸ਼ਾਨੀਆਂ ਉਸ ਦੀ ਵਡਿਆਈ ਦਸਣ ਲਈ ।
੫੦ ਘਰ ਵਾਲਿਆਂ ਭਾਵ ਮੰਦਰ ਵਾਲਿਆਂ ਨੂੰ ਜੋ ਇਹ ਭਰਮ ਹੈ ਕਿ ਓਹ ਮਾਲਕ ਹਨ । (ਨਾਮਦੇਵ ਜੀ ਨੂੰ ਮੰਦਰ ਵਿਚੋਂ ਕੱਢ ਦਿਤਾ ਗਿਆ, ਉਸ ਪਰਥਾਇ ਫੁਰਮਾਂਦੇ ਹਨ ।)
੫੧ ਕੋਪਵਾਨ, ਗੁੱਸੇ ਹੋਏ ਹਨ ।
੫੨ ਸ਼ੂਦਰ ਸ਼ੂਦਰ ਕਹਿ ਕੇ ।
੫੩ ਵਾਹਿਗੁਰੂ । ਦੇਖੋ ਪੰਨਾ ੧੧੯੬, ਨੋਟ ੪ ।
੫੪ ਕੋਈ ਵੀ ।
੫੫ ਪੰਡਤ ਲੋਕ । ੫੬ ਨੀਚ ।
੫੭ ਤੇਰੀ ਹੀ ਪੈਜ ਪਿੱਛੇ ਪੈਂਦੀ ਹੈ, ਇੱਜ਼ਤ ਘਟਦੀ ਹੈ ।
੫੮ ਲੰਮੀਆਂ ਬਾਹਵਾਂ ਵਾਲਾ ।
੫੯ ਜਿਧਰ ਨਾਮ ਦੇਵ ਜੀ ਬੈਠੇ ਸਨ ਉਧਰ ਦੇਹਰਾ ਫਿਰ ਕੇ ਸਨਮੁਖ ਹੋ ਗਿਆ ।

---

* ਹਰੀ ਦੀ ਅਪਾਰ ਵਡਿਆਈ ਦਸਦੇ ਹਨ । ਦੇਖੋ ਇਸੇ ਤਰ੍ਹਾਂ ਦਾ ਸ਼ਬਦ, ਭੈਰਉ ਕਬੀਰ, ਅਸਟਪਦੀ ਦੂਜੀ, ਪੰ. ੧੧੬੨-੧੧੬੩ ਉੱਤੇ, ਅਤੇ ਭੈਰਉ ਨਾਮਦੇਵ, ਫੁਟ ਨੋਟ ‡ ਵਾਲਾ ਸ਼ਬਦ ।

† ਦੇਹੁਰੇ ਦੇ ਪੰਡਤਾਂ ਵਲੋਂ ਹੋਈ ਨਿਰਾਦਰੀ ਵਲ ਧਿਆਨ ਦੁਆ ਕੇ ਹਰੀ ਅੱਗੇ ਸਨਮੁਖ ਬੇਨਤੀ ਕਰਦੇ ਹਨ ਕਿ ਉਨ੍ਹਾਂ ਤਾਂ ਮੈਨੂੰ ਸ਼ੂਦਰ ਸ਼ੂਦਰ ਆਖ ਕੇ ਕੱਢ ਦਿੱਤਾ ਹੈ, ਪਰ ਤੂੰ ਨਾ ਮੈਨੂੰ ਵਿਸਾਰੇਂ । ਅੱਗੇ ਜਾ ਕੇ ਮੇਰੀ ਹਾਲਤ ਸੰਵਾਰਨ ਦਾ ਕੀ ਫ਼ਾਇਦਾ ? ਮੈਨੂੰ ਇਥੇ ਹੀ ਇੱਜ਼ਤ ਦਿਹ । ਫਿਰ ਕਹਿੰਦੇ ਹਨ ਕਿ ਹਰੀ ਨੇ ਸਚੀਂ ਮੁਚੀਂ ਲੱਜਾ ਰਖ ਲਈ ਤੇ ਦੇਹੁਰਾ ਫੇਰ ਦਿੱਤਾ । ਦੇਖੋ ਪੰ. ੭੩੩, ਨੋਟ ੧੭ ।

ਕਉ ਪੰਡੀਅਨ ਕਉ ਪਿਛਵਾਰਲਾ[1] ॥ ੩ ॥ ੨ ॥

ਮਲਾਰ ਬਾਣੀ ਭਗਤ ਰਵਿਦਾਸ ਜੀ ਕੀ

ੴ ਸਤਿਗੁਰ ਪ੍ਰਸਾਦਿ ॥ * ॥ [2]ਨਾਗਰ ਜਨਾਂ ਮੇਰੀ ਜਾਤਿ ਬਿਖਿਆਤ[3] ਚੰਮਾਰੰ ॥ ਰਿਦੈ ਰਾਮ ਗੋਬਿੰਦ ਗੁਨ ਸਾਰੰ[4] ॥ ੧ ॥ ਰਹਾਉ ॥ ਸੁਰਸਰੀ ਸਲਲ ਕ੍ਰਿਤ ਬਾਰੁਨੀ[5] ਰੇ ਸੰਤ ਜਨ ਕਰਤ ਨਹੀ ਪਾਨੰ ॥ ਸੁਰਾ[6] ਅਪਵਿਤ੍ਰ ਨਤ[7] ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ ਆਨੰ ॥ ੧ ॥ ਤਰ[8] ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ ॥ ਭਗਤਿ ਭਾਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ ॥ ੨ ॥ ਮੇਰੀ ਜਾਤਿ ਕੁਟਬਾਂਢਲਾ[9] ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ ॥ ਅਬ ਬਿਪ੍ਰ[10] ਪਰਧਾਨ ਤਿਹਿ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ॥ ੩ ॥ ੧ ॥ ਮਲਾਰ † ॥ ਹਰਿ ਜਪਤ ਤੇਊ ਜਨਾ ਪਦਮ[11] ਕਵਲਾਸਪਤਿ[12] ਤਾਸ ਸਮਤੁਲਿ ਨਹੀ ਆਨ ਕੋਊ ॥ ਏਕ ਹੀ ਏਕ ਅਨੇਕ ਹੋਇ ਬਿਸਥਰਿਓ[13] [14]ਆਨ ਰੇ ਆਨ ਭਰਪੂਰਿ ਸੋਊ ॥ ਰਹਾਉ ॥ [15]ਜਾ ਕੇ ਭਾਗਵਤੁ ਲੇਖੀਐ ਅਵਰੁ ਨਹੀ ਪੇਖੀਐ ਤਾਸ ਕੀ ਜਾਤਿ ਆਛੋਪ ਛੀਪਾ॥[16]ਬਿਆਸ ਮਹਿ ਲੇਖੀਐ ਸਨਕ ਮਹਿ ਪੇਖੀਐ ਨਾਮ ਕੀ ਨਾਮਨਾ ਸਪਤ ਦੀਪਾ ॥ ੧ ॥ [17]ਜਾ ਕੈ ਈਦਿ ਬਕਰੀਦਿ ਕੁਲ ਗਊ ਰੇ ਬਧੁ ਕਰਹਿ [18]ਮਾਨੀਅਹਿ ਸੇਖ ਸਹੀਦ ਪੀਰਾ ॥ [19]ਜਾ ਕੈ ਬਾਪ ਵੈਸੀ ਕਰੀ ਪੂਤ ਐਸੀ ਸਰੀ ਤਿਹੂ ਰੇ ਲੋਕ ਪਰਸਿਧ ਕਬੀਰਾ ॥ ੨ ॥ ਜਾ ਕੇ ਕੁਟੰਬ ਕੇ ਢੇਢ[20] ਸਭ ਢੋਰ ਢੋਵੰਤ ਫਿਰਹਿ ਅਜਹੁ ਬੰਨਾਰਸੀ ਆਸ ਪਾਸਾ ॥ [21]ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ ਤਿਨ ਤਨੈ ਰਵਿਦਾਸ ਦਾਸਾਨ ਦਾਸਾ ॥ ੩ ॥ ੨ ॥

ਮਲਾਰ

ੴ ਸਤਿਗੁਰ ਪ੍ਰਸਾਦਿ ॥ ‡ ॥ ਮਿਲਤ ਪਿਆਰੋ ਪ੍ਰਾਨ ਨਾਥੁ ਕਵਨ ਭਗਤਿ ਤੇ ॥ ਸਾਧਸੰਗਤਿ ਪਾਈ ਪਰਮ ਗਤੇ ॥ ਰਹਾਉ ॥ [22]ਮੈਲੇ ਕਪਰੇ ਕਹਾ ਲਉ ਧੋਵਉ ॥ [23]ਆਵੈਗੀ ਨੀਦ ਕਹਾ ਲਗੁ ਸੋਵਉ ॥ ੧ ॥ [24]ਜੋਈ ਜੋਈ ਜੋਰਿਓ ਸੋਈ ਸੋਈ ਫਾਟਿਓ ॥ ਝੂਠੈ ਬਨਜਿ ਉਠਿ ਹੀ ਗਈ ਹਾਟਿਓ ॥ ੨ ॥ ਕਹੁ ਰਵਿਦਾਸ [25]ਭਇਓ ਜਬ ਲੇਖੋ ॥ ਜੋਈ ਜੋਈ ਕੀਨੋ ਸੋਈ ਸੋਈ ਦੇਖਿਓ ॥ ੩ ॥ ੧ ॥ ੩ ॥

੧ ਪਿਠ ਦਿਤੀ ।

੨ ਹੇ ਨਗਰ ਦੇ ਰਹਿਣ ਵਾਲਿਓ !

੩ [ਸੰ. ਵਿਖ੍ਯਾਤ] ਪ੍ਰਗਟ, ਮਸ਼ਹੂਰ । ਮੇਰੀ ਜ਼ਾਤ ਚਮਾਰ ਮਸ਼ਹੂਰ ਹੈ ।

੪ ਯਾਦ ਕਰਦਾ ਹਾਂ ।

੫ [ਸੰ. ਵਾਰੁਣੀ] ਸ਼ਰਾਬ । ਜੇ ਕਦੇ ਸੁਰਸਰੀ (ਗੰਗਾ) ਜਲ ਦੀ ਬਣੀ ਹੋਈ ਸ਼ਰਾਬ ਹੋਵੇ, ਤਾਂ ਵੀ ਸੰਤ ਗ੍ਰਹਿਣ ਨਹੀਂ ਕਰਦੇ ।

੬ ਸ਼ਰਾਬ ।

੭ ਨਹੀਂ ਤਾਂ.ਭਾਵੇਂ । ਅਪਵਿੱਤਰ ਸ਼ਰਾਬ ਜਾਂ ਕੋਈ ਹੋਰ ਅਸ਼ੁਧ ਚੀਜ਼ ਗੰਗਾ ਨੂੰ ਮਿਲ ਕੇ ਕੁਝ ਹੋਰ ਨਹੀਂ ਹੁੰਦੀ. ਭਾਵ ਗੰਗਾ ਹੀ ਹੋ ਜਾਂਦੀ ਹੈ, ਤਿਵੇਂ ਮੈਂ ਤੇਰਾ ਰੂਪ ਹੋ ਗਿਆ ਹਾਂ ।

੮ ਰੁਖ । ਜਿਵੇਂ ਤਾੜ ਦਾ ਰੁਖ ਅਪਵਿੱਤਰ ਮੰਨਿਆ ਜਾਂਦਾ ਹੈ, ਪਰ ਜਦ ਕਾਗਜ਼ ਦੀ ਸ਼ਕਲ ਬਣਦਾ ਹੈ ਤੇ ਉਸ ਉੱਤੇ ਲਿਖੀ ਜਾਂਦੀ ਹੈ ਹਰੀ ਦੀ ਭਗਤੀ, ਤਾਂ ਉਸ ਨੂੰ ਮੱਥੇ ਟੇਕੇ ਜਾਂਦੇ ਹਨ ।

੯ (ਚੰਮ) ਕੁਟਣ ਵਢਣ ਵਾਲੇ ਚਮਾਰ । ਮੇਰੀ ਜ਼ਾਤ ਦੇ ਚਮਾਰ ਅਜੇ ਵੀ ਬਨਾਰਸ ਦੇ ਆਸ ਪਾਸ ਢੋਰ ਢੋਂਦੇ ਹਨ ।

੧੦ ਬ੍ਰਾਹਮਣ ।

੧੧ ਚਰਨ ਕਮਲ ।

੧੨ ਕਵਲਾ (ਮਾਇਆ) ਦਾ ਪਤੀ, ਵਾਹਿਗੁਰੂ । ਹਰੀ ਦੇ ਚਰਨ ਕਮਲਾਂ ਨੂੰ ਜੋ ਪੂਜਦੇ ਹਨ ਉਨ੍ਹਾਂ ਦੇ ਤੁਲ ਹੋਰ ਕੋਈ ਨਹੀਂ ਹੈ ।

੧੩ ਪਸਰਿਆ ।

੧੪ ਲਿਆ ਭਈ ਲਿਆ ਉਸ ਭਰਪੂਰ ਨੂੰ ਦਿਲ ਵਿਚ ।

੧੫ ਜਿਸ ਦੇ ਘਰ ਹਰੀ ਦੇ ਗੁਣ ਲਿਖੀਦੇ ਹਨ ਪਰ ਹੋਰ ਕੁਝ ਨਹੀਂ ਹੈ ਉਹ ਅਛੋਹ ਛੀਂਬਾ ਹੈ ।

੧੬ ਬਿਆਸ ਤੇ ਸਨਕ ਦੀਆਂ ਪੁਸਤਕਾਂ ਵਿਚ ਦੱਸੀ ਇਸ ਨਾਮ ਦੀ ਨਾਮਨਾ (ਵਡਿਆਈ) ਸੱਤਾਂ ਦੀਪਾਂ ਵਿਚ ਹੈ ।

੧੭ ਜਿਨ੍ਹਾਂ ਦੀ ਕੁਲ ਵਿਚ ਇਹ ਕੁਝ ਹੁੰਦਾ ਸੀ ।

੧੮ ਸ਼ੇਖ਼ਾਂ ਪੀਰਾਂ ਦੀ ਪੂਜਾ ਹੁੰਦੀ ਸੀ ।

੧੯ ਜਿਸ ਦਾ ਪਿਉ ਇਹ ਕੁਝ ਕਰਦਾ ਸੀ ਤੇ ਪੁਤ ਨੇ ਇਹ ਕੁਝ ਕੀਤਾ ਤੇ ਤਿੰਨਾਂ ਲੋਕਾਂ ਵਿਚ ਇਹ ਕਬੀਰ ਪਰਸਿਧ ਹੋਇਆ ।

੨੦ ਨੀਚ ।

੨੧ ਕਰਮ-ਕਾਂਡੀ ਬ੍ਰਾਹਮਣ ਵੀ ਡੰਡੌਤ ਕਰਦੇ ਹਨ ਉਨ੍ਹਾਂ ਦੇ ਤਨੇ (ਪੁਤਰ) ਨੂੰ, ਭਾਵ ਮੁਸਲਮਾਣਾਂ ਦੀ ਉਲਾਦ ਕਬੀਰ ਨੂੰ ।

੨੨ ਮੈਲੇ ਕਪੜੇ ਕਿਥੋਂ ਤਕ ਧੋਂਦਾ ਰਹਾਂਗਾ ? ਭਾਵ ਨਹੀਂ ਧੋਵਾਂਗਾ । ਸਾਧ-ਸੰਗਤ ਵਿਚ ਨਿੰਦਾ ਕਰਨੀ ਦੂਰ ਹੋ ਗਈ ਹੈ ।

੨੩ ਅਗਿਆਨਤਾ ਦੀ ਨੀਂਦ ਵਿਚ ਕਿਤਨਾ ਚਿਰ ਸੁੱਤਾ ਰਹਾਂਗਾ ? ਆਖ਼ਰ ਅਵਿਦਿਆ ਦੂਰ ਹੋ ਜਾਏਗੀ ।

੨੪ ਜੋ ਜੋ ਕੁਕਰਮ ਕੱਠੇ ਕੀਤੇ ਤੇ ਲੇਖਾ ਬਣਾਇਆ ਸੀ, ਉਹ ਸਭ ਫਟ ਗਿਆ ਹੈ ਤੇ ਝੂਠੇ ਵਣਜ ਦੀ ਹਟੀ ਹੀ ਉਠ ਗਈ ਹੈ ।

੨੫ ਲੇਖਾ ਹੋਣ ਵੇਲੇ ਉਹੋ ਲੇਖ ਪ੍ਰਤੱਖ ਸਾਹਮਣੇ ਹੁੰਦੇ ਹਨ ਜੋ ਕਰੀਦੇ ਹਨ ।

---

* ਭਗਤ ਰਵਿਦਾਸ ਜੀ ਭੀ ਆਪਣੇ ਤਜਰਬੇ ਤੋਂ ਦਸਦੇ ਹਨ ਕਿ ਕਿਵੇਂ ਨੀਵੀਂ ਜਾਤਿ ਦੇ ਹੁੰਦਿਆਂ ਉਨ੍ਹਾਂ ਨੇ ਇੱਜ਼ਤ ਪ੍ਰਾਪਤ ਕੀਤੀ । ਜਿਵੇਂ ਸ਼ਰਾਬ ਮਾੜੀ ਹੈ, ਪਰ ਜਦ ਗੰਗਾ ਵਿਚ ਪੈ ਜਾਵੇ, ਤਾਂ ਗੰਗਾ ਹੀ ਬਣ ਜਾਂਦੀ ਹੈ; ਤਿਵੇਂ ਮੇਰੇ ਜਿਹਾ ਨੀਚ-ਜ਼ਾਤ ਵਾਲਾ ਚਮਾਰ ਹਰੀ ਨਾਲ ਮਿਲ ਕੇ ਉਸ ਦਾ ਰੂਪ ਹੋ ਗਿਆ ਹੈ । ਤਾੜ ਦਾ ਰੁਖ ਅਪਵਿੱਤ੍ਰ ਮੰਨਦੇ ਹਨ ਪਰ ਜਦ ਕਾਗਜ਼ ਬਣ ਕੇ ਉਸ ਉੱਤੇ ਭਗਤੀ ਦੀ ਬਾਣੀ ਲਿਖੀ ਜਾਵੇ ਤਾਂ ਉਹੋ ਕਾਗ਼ਜ਼ ਇੱਜ਼ਤ ਦੇ ਲਾਇਕ ਹੋ ਜਾਂਦਾ ਹੈ । ਇਸੇ ਤਰ੍ਹਾਂ ਮੈਂ ਚਮਾਰ ਵੀ ਭਗਤੀ ਕਰ ਕੇ ਇਤਨਾ ਉੱਚਾ ਹੋ ਗਿਆ ਹਾਂ ਕਿ ਹੁਣ ਵੱਡੇ ੨ ਪੰਡਿਤ ਮੈਨੂੰ ਨਮਸਕਾਰ ਕਰਦੇ ਹਨ ।

† ਨਾਮ ਦੀ ਇਡੀ ਵਡਿਆਈ ਹੈ ਕਿ ਜਿਸ ਜਿਸ ਨੇ ਜਪਿਆ, ਭਾਵੇਂ ਨਾਮੇ ਜਿਹਾ ਛੀਂਬਾ ਹੋਵੇ, ਕਬੀਰ ਜਿਹਾ ਮੁਸਲਮਾਨ ਹੋਵੇ, ਜਾਂ ਰਵਿਦਾਸ ਜਿਹਾ ਚਮਾਰ ਹੋਵੇ, ਉਹ ਉੱਚੇ ਤੋਂ ਉੱਚੇ ਲੋਕਾਂ ਦੀ ਮਾਣਤਾ ਦਾ ਅਧਿਕਾਰੀ ਹੋ ਗਿਆ ।

‡ ਸਾਧ-ਸੰਗਤਿ ਦੇ ਰਾਹੀਂ ਪਾਪਾਂ ਵਾਲੀ ਬੁਧੀ ਸੁਧਰ ਕੇ ਭਗਤੀ ਵਾਲੀ ਬੁਧੀ ਬਣ ਗਈ, ਤੇ ਸਾਰੇ ਕਰਮਾਂ ਦੇ ਲੇਖੇ ਮੁਕ ਕੇ ਮੁਕਤੀ ਮਿਲ ਗਈ ।

ਮ:੪ - ਚਉਪਦੇ / ੬ + ਪੜਤਾਲ ਦੁਪਦੇ / ੬ + ਸਲੋਕ / ੩੦ + ਪਉੜੀਆਂ / ੨੫

ਰਾਗੁ ਕਾਨੜਾ ਚਉਪਦੇ ਮਹਲਾ ੪ ਘਰੁ ੧

## ੧ ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

*ਮੇਰਾ ਮਨੁ ਸਾਧ ਜਨਾਂ ਮਿਲਿ ਹਰਿਆ ॥ ਹਉ ਬਲਿ ਬਲਿ ਬਲਿ ਬਲਿ ਸਾਧ ਜਨਾਂ ਕਉ ਮਿਲਿ ਸੰਗਤਿ ਪਾਰਿ ਉਤਰਿਆ ॥ ੧ ॥ ਰਹਾਉ ॥ ਹਰਿ ਹਰਿ ਕ੍ਰਿਪਾ ਕਰਹੁ ਪ੍ਰਭ ਅਪਨੀ ਹਮ ਸਾਧ ਜਨਾਂ ਪਗ[1] ਪਰਿਆ ॥ ਧਨੁ ਧਨੁ ਸਾਧ ਜਿਨ ਹਰਿ ਪ੍ਰਭੁ ਜਾਨਿਆ ਮਿਲਿ ਸਾਧੂ [2]ਪਤਿਤ ਉਧਰਿਆ ॥ ੧ ॥ ਮਨੂਆ ਚਲੈ[3] ਚਲੈ ਬਹੁ ਬਹੁ ਬਿਧਿ ਮਿਲਿ ਸਾਧੂ ਵਸਗਤਿ[4] ਕਰਿਆ ॥ ਜਿਉਂ ਜਲ ਤੰਤੁ[5] ਪਸਾਰਿਓ ਬਧਕਿ[6] ਗ੍ਰਸਿ ਮੀਨਾ[7] ਵਸਗਤਿ ਖਰਿਆ[8] ॥ ੨ ॥ ਹਰਿ ਕੇ ਸੰਤ ਸੰਤ ਭਲ ਨੀਕੇ[9] ਮਿਲਿ ਸੰਤ ਜਨਾ ਮਲੁ ਲਹੀਆ ॥ ਹਉਮੈ ਦੁਰਤੁ[10] ਗਇਆ ਸਭੁ ਨੀਕਰਿ[11] ਜਿਉ ਸਾਬੁਨਿ ਕਾਪਰੁ[12] ਕਰਿਆ ॥ ੩ ॥ ਮਸਤਕਿ ਲਿਲਾਟਿ[13] ਲਿਖਿਆ ਧੁਰਿ ਠਾਕੁਰਿ ਗੁਰ ਸਤਿਗੁਰ ਚਰਨ ਉਰ[14] ਧਰਿਆ ॥ ਸਭੁ [15]ਦਾਲਦੁ ਦੂਖ ਭੰਜ ਪ੍ਰਭੁ ਪਾਇਆ ਜਨ ਨਾਨਕ ਨਾਮਿ ਉਧਰਿਆ ॥ ੪ ॥ ੧ ॥ ਕਾਨੜਾ ਮਹਲਾ ੪ †॥ ਮੇਰਾ ਮਨੁ ਸੰਤ ਜਨਾ [16]ਪਗ ਰੇਨ ॥ ਹਰਿ ਹਰਿ ਕਥਾ ਸੁਨੀ ਮਿਲਿ ਸੰਗਤਿ [17]ਮਨੁ ਕੋਰਾ ਹਰਿ ਰੰਗਿ ਭੇਨ ॥੧॥ ਰਹਾਉ ॥ ਹਮ ਅਚਿਤ[18] ਅਚੇਤ[19] ਨ ਜਾਨਹਿ [20]ਗਤਿ ਮਿਤਿ ਗੁਰਿ ਕੀਏ ਸੁਚਿਤ[21] ਚਿਤੇਨ ॥ ਪ੍ਰਭਿ ਦੀਨ ਦਇਆਲਿ ਕੀਓ ਅੰਗੀਕ੍ਰਿਤੁ[22] ਮਨਿ ਹਰਿ ਹਰਿ ਨਾਮੁ ਜਪੇਨ ॥੧॥ ਹਰਿ ਕੇ

੧ ਪੈਰੀਂ, ਚਰਨੀਂ ।
੨ ਡਿੱਗੇ ਹੋਏ (ਪਾਪੀ) ਤਰ ਗਏ ।
੩ ਭਟਕਦਾ ਹੈ ।
੪ ਵਸ ਵਿਚ ।
੫ ਸੂਤ੍ਰ ਦਾ ਫਾਹਾ, ਜਾਲ ।
੬ ਸ਼ਿਕਾਰੀ ਨੇ ।
੭ ਮੱਛੀ ।
੮ ਖੜਿਆ, ਲੈ ਗਿਆ ।
੯ ਚੰਗੇ ।
੧੦ ਪਾਪ ।
੧੧ ਨਿਕਲ ।
੧੨ ਕਪੜਾ ।
੧੩ ਮੱਥੇ ਤੇ ।
੧੪ ਦਿਲ ਵਿਚ ।
੧੫ ਕੰਗਾਲੀ ਤੇ ਦੁਖ ਦੂਰ ਕਰਨ ਵਾਲਾ ਪ੍ਰਭੂ ।
੧੬ ਚਰਨਾਂ ਦੀ ਧੂੜ ।
੧੭ ਕੋਰਾ ਮਨ ਹਰੀ ਰੰਗ ਵਿਚ ਭਿਜਿਆ ।
੧੮ ਬੇ-ਧਿਆਨੇ ।
੧੯ ਮੂਰਖ ।
੨੦ ਉੱਚੀ ਤੋਂ ਉੱਚੀ ਪਹੁੰਚ ਤੇ ਮਿਣਤੀ ।
੨੧ ਸਿਆਣੇ ।
੨੨ ਅੰਗੀਕਾਰ, ਪਖ ।

---

* ਸਾਧ-ਜਨਾਂ ਦੀ ਉਸਤਤ ਕਰਦੇ ਹਨ, ਜਿਨ੍ਹਾਂ ਦੇ ਰਾਹੀਂ ਡੋਲਦਾ ਮਨ ਸਥਿਰ ਹੋ ਕੇ ਪਾਪ-ਬ੍ਰਿਤੀ ਦੂਰ ਹੋਈ ਤੇ ਨਾਮ ਜਪ ਕੇ ਤਰਨ ਵਾਲਾ ਬਣਿਆ ।

† ਸੰਤ-ਜਨਾਂ ਤੋਂ ਹਰੀ-ਕਥਾ ਸੁਣ ਕੇ ਕੋਰਾ ਮਨ ਰਸ ਵਾਲਾ ਹੋ ਗਿਆ, ਅਤੇ ਸੁਚੇਤ ਹੋ ਕੇ ਨਾਮ ਗ੍ਰਹਿਣ ਕੀਤਾ ।

ਸੰਤ ਮਿਲਹਿ ਮਨ ਪ੍ਰੀਤਮ ਕਟਿ ਦੇਵਉ ਹੀਅਰਾ[੧] ਤੇਨ[੨] ॥ ਹਰਿ ਕੇ ਸੰਤ ਮਿਲੇ
ਹਰਿ ਮਿਲਿਆ ਹਮ ਕੀਏ ਪਤਿਤ ਪਵੇਨ[੩] ॥ ੨ ॥ ਹਰਿ ਕੇ ਜਨ ਊਤਮ ਜਗਿ
ਕਹੀਅਹਿ ਜਿਨ ਮਿਲਿਆ ਪਾਥਰ ਸੇਨ[੪] ॥ ਜਨ ਕੀ ਮਹਿਮਾ ਬਰਨਿ ਨ ਸਾਕਉ
ਓਇ ਊਤਮ ਹਰਿ ਹਰਿ ਕੇਨ[੫] ॥ ੩ ॥ ਤੁਮ੍ ਹਰਿ ਸਾਹ ਵਡੇ ਪ੍ਰਭ ਸੁਆਮੀ ਹਮ
ਵਣਜਾਰੇ ਰਾਸਿ ਦੇਨ[੬] ॥ ਜਨ ਨਾਨਕ ਕਉ ਦਇਆ ਪ੍ਰਭ ਧਾਰਹੁ ਲਦਿ ਵਾਖਰੁ
ਹਰਿ ਹਰਿ ਲੇਨ[੭] ॥ ੪ ॥ ੨ ॥ ਕਾਨੜਾ ਮਹਲਾ ੪ * ॥ ਜਪਿ ਮਨ ਰਾਮਨਾਮ
ਪਰਗਾਸ ॥ ਹਰਿ ਕੇ ਸੰਤ ਮਿਲਿ ਪ੍ਰੀਤਿ ਲਗਾਨੀ ਵਿਚੇ ਗਿਰਹ[੮] ਉਦਾਸ ॥ ੧ ॥
ਰਹਾਉ ॥ ਹਮ ਹਰਿ ਹਿਰਦੈ ਜਪਿਓ ਨਾਮੁ ਨਰਹਰਿ[੯] ਪ੍ਰਭਿ ਕ੍ਰਿਪਾ ਕਰੀ
ਕਿਰਪਾਸ[੧੦] ॥ ਅਨਦਿਨੁ[੧੧] ਅਨਦੁ ਭਇਆ ਮਨੁ ਬਿਗਸਿਆ[੧੨] ਉਦਮ ਭਏ
ਮਿਲਨ ਕੀ ਆਸ ॥ ੧ ॥ ਹਮ ਹਰਿ ਸੁਆਮੀ ਪ੍ਰੀਤਿ ਲਗਾਈ [੧੩]ਜਿਤਨੇ ਸਾਸ
ਲੀਏ ਹਮ ਗ੍ਰਾਸ ॥ ਕਿਲਬਿਖ[੧੪] [੧੫]ਦਹਨ ਭਏ ਖਿਨ ਅੰਤਰਿ ਤੂਟਿ ਗਏ
ਮਾਇਆ ਕੇ ਫਾਸ ॥ ੨ ॥ ਕਿਆ ਹਮ ਕਿਰਮ ਕਿਆ ਕਰਮ ਕਮਾਵਹਿ ਮੂਰਖ
ਮੁਗਧ[੧੬] ਰਖੇ [੧੭]ਪ੍ਰਭ ਤਾਸ ॥ ਅਵਗਨੀਆਰੇ ਪਾਥਰ ਭਾਰੇ ਸਤ ਸੰਗਤਿ ਮਿਲਿ
[੧੮]ਤਰੇ ਤਰਾਸ ॥ ੩ ॥ ਜੇਤੀ ਸ੍ਰਿਸਟਿ ਕਰੀ ਜਗਦੀਸਰਿ ਤੇ ਸਭਿ ਊਚ ਹਮ ਨੀਚ
ਬਿਖਿਆਸ[੧੯] ॥ ਹਮਰੇ ਅਵਗੁਨ ਸੰਗਿ ਗੁਰ ਮੇਟੇ ਜਨ ਨਾਨਕ ਮੇਲਿ ਲੀਏ ਪ੍ਰਭ
ਪਾਸ ॥ ੪ ॥ ੩ ॥ ਕਾਨੜਾ ਮਹਲਾ ੪ † । ਮੇਰੈ ਮਨਿ ਰਾਮਨਾਮੁ ਜਪਿਓ ਗੁਰ ਵਾਕ ॥
ਹਰਿ ਹਰਿ ਕ੍ਰਿਪਾ ਕਰੀ ਜਗਦੀਸਰਿ ਦੁਰਮਤਿ [੨੦]ਦੂਜਾ ਭਾਉ ਗਇਓ ਸਭ ਝਾਕ[੨੧] ॥
੧ ॥ ਰਹਾਉ ॥ ਨਾਨਾ[੨੨] ਰੂਪ ਰੰਗ ਹਰਿ ਕੇਰੇ ਘਟਿ ਘਟਿ ਰਾਮੁ ਰਵਿਓ ਗੁਪਲਾਕ[੨੩] ॥
ਹਰਿ ਕੇ ਸੰਤ ਮਿਲੇ ਹਰਿ ਪ੍ਰਗਟੇ ਉਘਰਿ ਗਏ ਬਿਖਿਆ ਕੇ ਤਾਕ[੨੪] ॥ ੧ ॥ ਸੰਤ ਜਨਾ
ਕੀ ਬਹੁਤੁ ਬਹੁ ਸੋਭਾ ਜਿਨ ਉਰਿ[੨੫] ਧਾਰਿਓ ਹਰਿ ਰਸਿਕ ਰਸਾਕ ॥ ਹਰਿ ਕੇ ਸੰਤ
ਮਿਲੇ ਹਰਿ ਮਿਲਿਆ ਜੈਸੇ ਗਊ ਦੇਖਿ ਬਛਰਾਕ[੨੬] ॥ ੨ ॥ ਹਰਿ ਕੇ ਸੰਤ ਜਨਾ ਮਹਿ
ਹਰਿ ਹਰਿ ਤੇ ਜਨ [੨੭]ਊਤਮ ਜਨਕ ਜਨਾਕ ॥ ਤਿਨ ਹਰਿ ਹਿਰਦੈ ਬਾਸੁ[੨੮] ਬਸਾਨੀ
ਛੂਟਿ ਗਈ [੨੯]ਮੁਸਕੀ ਮੁਸਕਾਕ ॥ ੩ ॥ ਤੁਮ੍ਰੇ ਜਨ ਤੁਮ੍ ਹੀ ਪ੍ਰਭ ਕੀਏ ਹਰਿ ਰਾਖਿ
ਲੇਹੁ [੩੦]ਆਪਨ ਅਪਨਾਕ ॥ ਜਨ ਨਾਨਕ ਕੇ ਸਖਾ ਹਰਿ ਭਾਈ ਮਾਤ ਪਿਤਾ ਬੰਧਪ
ਹਰਿ ਸਾਕ ॥ ੪ ॥ ੪ ॥ ਕਾਨੜਾ ਮਹਲਾ ੪ ‡ ॥ ਮੇਰੇ ਮਨ ਹਰਿ ਹਰਿ ਰਾਮਨਾਮੁ
ਜਪਿ ਚੀਤਿ ॥ ਹਰਿ ਹਰਿ ਵਸਤੁ ਮਾਇਆ ਗੜ੍ਹਿ ਵੇੜ੍ਹੀ[੩੧] ਗੁਰ ਕੈ ਸਬਦਿ ਲੀਓ
ਗੜੁ ਜੀਤਿ ॥ ੧ ॥ ਰਹਾਉ ॥ ਮਿਥਿਆ ਭਰਮਿ ਭਰਮਿ ਬਹੁ ਭ੍ਰਮਿਆ [੩੨]ਲੁਬਧੋ ਪੁਤ੍ਰ
ਕਲਤ੍ਰ ਮੋਹ ਪ੍ਰੀਤਿ ॥ ਜੈਸੇ ਤਰਵਰ[੩੩] ਕੀ ਤੁਛ ਛਾਇਆ ਖਿਨ ਮਹਿ ਬਿਨਸਿ ਜਾਇ

੧ ਹਿਰਦਾ ।
੨ ਤਿਨ੍ਹਾਂ ਨੂੰ ।
੩ ਪਵਿੱਤਰ ।
੪ [ਸਿੱਨੇ ਹੋਏ] ਭਿਜ ਗਏ, ਤਰਾਵਤ ਵਾਲੇ ਹੋਏ ।
੫ ਕੀਤੇ ।
੬ ਦਿਓ ।
੭ ਲਈਏ (ਹਰਿ-ਨਾਮ ਦਾ ਸੌਦਾ) ।
੮ ਗ੍ਰਿਹਸਥ ।
੯ ਹਰੀ ਦਾ ।
੧੦ ਕਿਰਪਾਲੂ ।
੧੧ ਹਰ ਰੋਜ਼ ।
੧੨ ਖਿੜਿਆ ।
੧੩ ਜਿਤਨੇ ਅਸਾਂ ਸਾਹ ਲਏ ਜਾਂ ਰੋਟੀ ਖਾਧੀ, ਹਰ ਵੇਲੇ ਹਰੀ ਦੀ ਪ੍ਰੀਤੀ ਲਗੀ ਰਹੀ ।
੧੪ ਪਾਪ ।
੧੫ ਸੜ ਗਏ ।
੧੬ ਮੂਰਖ ।
੧੭ ਉਸ ਪ੍ਰਭੂ ਨੇ ।
੧੮ ਤਰੇ ਤਰਾਏ ।
੧੯ ਵਿਸ਼ਿਆਂ ਵਿਚ ਫਸੇ ।
੨੦ ਹਰੀ ਨੂੰ ਛੱਡ ਕੇ ਹੋਰ ਕਿਸੇ ਨੂੰ ਪਿਆਰ ਕਰਨ ਵਾਲੀ ਬ੍ਰਿਤੀ ।
੨੧ ਨਜ਼ਰ, ਦੁਰਮਤ ਦ੍ਰਿਸ਼ਟੀ ।
੨੨ ਕਈ ਪ੍ਰਕਾਰ ਦੇ ।
੨੩ ਗੁਪਤ ।
੨੪ ਦਰਵਾਜ਼ੇ ।
੨੫ ਦਿਲ ਵਿਚ । ਪ੍ਰੇਮੀ ਹੋ ਕੇ ਅਨੰਦ-ਸਰੂਪ ਹਰੀ ਨੂੰ ਦਿਲ ਵਿਚ ਧਾਰਨ ਕੀਤਾ ਹੈ ।
੨੬ ਵੱਛਾ ।
੨੭ ਉੱਤਮ ਜਨਾਂ ਤੋਂ ਉੱਤਮ ਜਨ ।
੨੮ ਖ਼ੁਸ਼ਬੋ ।
੨੯ ਦੁਰਗੰਧ ਵਾਲੀ ਬਦਬੋ ।
੩੦ ਆਪਣਾ ਅਪਣਾ ਕੇ (ਬਣਾ ਕੇ) ।
੩੧ ਘੇਰੀ ਹੋਈ ।
੩੨ ਲੁਭਾਇਮਾਨ ਹੋਇਆ ਪੁਤ੍ਰ ਇਸਤ੍ਰੀ ਦੇ ਮੋਹ ਪ੍ਰੀਤ ਵਿਚ ।
੩੩ ਰੁਖ ।

---

* ਅਸੀਂ ਮੂਰਖ ਨਿਰਗੁਣਿਆਰੇ ਸਾਂ, ਪਰ ਹਰੀ ਦੀ ਕਿਰਪਾ ਦੁਆਰਾ ਗੁਰੂ ਦੇ ਮਿਲਣ ਨਾਲ ਸਾਡਾ ਮਨ ਉਜਲਾ ਤੇ ਹਰੀ ਨੂੰ ਮਿਲਣ ਜੋਗਾ ਹੋ ਗਿਆ ।

† ਹਰੀ ਸਾਡੇ ਅੰਦਰ ਹੀ ਹੁੰਦਾ ਹੈ, ਪਰ ਗੁਰੂ ਦੇ ਵਚਨ ਰਾਹੀਂ ਹੀ ਪ੍ਰਗਟ ਹੋ ਸਕਦਾ ਹੈ, ਅਤੇ ਗੁਰੂ ਦੀ ਸੰਗਤਿ ਰਾਹੀਂ ਹੀ ਉਸ ਦੇ ਨਾਲ ਪ੍ਰੇਮ ਪੈਂਦਾ ਹੁੰਦਾ ਹੈ ।

‡ ਮਿਥਿਆ ਭਰਮ ਦੁਆਰਾ ਮਨੁਖ ਦਾ ਮਨ ਪੁਤਰਾਂ ਧੀਆਂ ਅਤੇ ਇਸਤ੍ਰੀ ਵਿਚ ਖੁਭਿਆ ਰਹਿੰਦਾ ਹੈ, ਪਰ ਸੰਤ-ਜਨਾਂ ਦੇ ਮਿਲਣ ਨਾਲ ਪਾਪ ਕਟੀ ਕੇ ਉਸ ਵਿਚ ਹਰੀ ਦੀ ਪ੍ਰਤੀਤ ਤੇ ਪ੍ਰੀਤੀ ਪ੍ਰਗਟ ਹੋ ਪੈਂਦੀ ਹੈ ।

ਦੇਹ ਭੀਤਿ[1] ॥ ੧ ॥ [2]ਹਮਰੇ ਪ੍ਰਾਨ ਪ੍ਰੀਤਮ ਜਨ ਊਤਮ ਜਿਨ ਮਿਲਿਆ ਮਨਿ ਹੋਇ ਪ੍ਰਤੀਤਿ ॥ ਪਰਚੈ[3] ਰਾਮੁ [4]ਰਵਿਆ ਘਟ ਅੰਤਰਿ ਅਸਥਿਰੁ ਰਾਮੁ ਰਵਿਆ ਰੰਗਿ ਪ੍ਰੀਤਿ ॥ ੨ ॥ ਹਰਿ ਕੇ ਸੰਤ ਸੰਤ ਜਨ ਨੀਕੇ[5] ਜਿਨ ਮਿਲਿਆਂ ਮਨੁ [6]ਰੰਗਿ ਰੰਗੀਤਿ ॥ ਹਰਿ ਰੰਗੁ ਲਹੈ ਨ ਉਤਰੈ ਕਬਹੂ ਹਰਿ ਹਰਿ ਜਾਇ ਮਿਲੈ ਹਰਿ ਪ੍ਰੀਤਿ ॥ ੩ ॥ ਹਮ ਬਹੁ ਪਾਪ ਕੀਏ ਅਪਰਾਧੀ ਗੁਰਿ ਕਾਟੇ [7]ਕਟਿਤ ਕਟੀਤਿ ॥ ਹਰਿ ਹਰਿ ਨਾਮੁ ਦੀਓ ਮੁਖਿ ਅਉਖਧੁ[8] ਜਨ ਨਾਨਕ [9]ਪਤਿਤ ਪੁਨੀਤਿ ॥ ੪ ॥ ੫ ॥

ਕਾਨੜਾ ਮਹਲਾ ੪ * ॥ ਜਪਿ ਮਨ ਰਾਮਨਾਮ ਜਗੰਨਾਥ ॥ ਘੂਮਨ ਘੇਰ ਪਰੇ ਬਿਖੁ ਬਿਖਿਆ ਸਤਿਗੁਰ ਕਾਢਿ ਲੀਏ ਦੇ ਹਾਥ ॥ ੧ ॥ ਰਹਾਉ ॥ ਸੁਆਮੀ ਅਭੈ ਨਿਰੰਜਨ ਨਰਹਰਿ[10] ਤੁਮੑ ਰਾਖਿ ਲੇਹੁ ਹਮ ਪਾਪੀ ਪਾਥ[11] ॥ ਕਾਮ ਕ੍ਰੋਧ ਬਿਖਿਆ ਲੋਭਿ ਲੁਭਤੇ ਕਾਸਟ[12] ਲੋਹ ਤਰੇ ਸੰਗਿ ਸਾਥ ॥ ੧ ॥ ਤੁਮੑ ਵਡ ਪੁਰਖ ਬਡ ਅਗਮ ਅਗੋਚਰ[13] ਹਮ ਢੂਢਿ ਰਹੇ [14]ਪਾਈ ਨਹੀ ਹਾਥ ॥ ਤੂ ਪਰੈ ਪਰੈ ਅਪਰੰਪਰੁ[15] ਸੁਆਮੀ ਤੂ ਆਪਨ ਜਾਨਹਿ ਆਪਿ ਜਗੰਨਾਥ ॥ ੨ ॥ ਅਦ੍ਰਿਸਟੁ[16] ਅਗੋਚਰ ਨਾਮ ਧਿਆਏ ਸਤ ਸੰਗਤਿ ਮਿਲਿ ਸਾਧੂ ਪਾਥ[17] ॥ ਹਰਿ ਹਰਿ ਕਥਾ ਸੁਨੀ ਮਿਲਿ ਸੰਗਤਿ ਹਰਿ ਹਰਿ ਜਪਿਓ [18]ਅਕਥ ਕਥ ਕਾਥ ॥ ੩ ॥ ਹਮਰੇ ਪ੍ਰਭ ਜਗਦੀਸ ਗੁਸਾਈ ਹਮ ਰਾਖਿ ਲੇਹੁ ਜਗੰਨਾਥ ॥ ਜਨ ਨਾਨਕੁ ਦਾਸੁ ਦਾਸ ਦਾਸਨ ਕੋ ਪ੍ਰਭ ਕਰਹੁ ਕ੍ਰਿਪਾ ਰਾਖਹੁ ਜਨ ਸਾਥ ॥ ੪ ॥ ੬

ਕਾਨੜਾ ਮਹਲਾ ੪ ਪੜਤਾਲ[19] ਘਰੁ ੫

ੴ ਸਤਿਗੁਰ ਪ੍ਰਸਾਦਿ ॥ † ॥ ਮਨ ਜਾਪਹੁ ਰਾਮ ਗੁਪਾਲ ॥ ਹਰਿ ਰਤਨ ਜਵੇਹਰ ਲਾਲ ॥ [20]ਹਰਿ ਗੁਰਮੁਖਿ ਘੜਿ ਟਕਸਾਲ ॥ ਹਰਿ ਹੋ ਹੋ ਕਿਰਪਾਲ ॥ ੧ ॥ ਰਹਾਉ ॥ ਤੁਮਰੇ ਗੁਨ ਅਗਮ ਅਗੋਚਰ ਏਕ ਜੀਹ[21] ਕਿਆ ਕਥੈ ਬਿਚਾਰੀ ਰਾਮ ਰਾਮ ਰਾਮ ਰਾਮ ਲਾਲ ॥ ਤੁਮਰੀ ਜੀ ਅਕਥ ਕਥਾ [22]ਤੂ ਤੂ ਤੂ ਹੀ ਜਾਨਹਿ ਹਉ ਹਰਿ ਜਪਿ ਭਈ ਨਿਹਾਲ ਨਿਹਾਲ ਨਿਹਾਲ ॥ ੧ ॥ ਹਮਰੇ ਹਰਿ ਪ੍ਰਾਨ ਸਖਾ ਸੁਆਮੀ ਹਰਿ ਮੀਤਾ ਮੇਰੇ ਮਨਿ ਤਨਿ ਜੀਹ[21] ਹਰਿ ਹਰੇ ਹਰੇ ਰਾਮਨਾਮ ਧਨੁ ਮਾਲ ॥ ਜਾ ਕੋ ਭਾਗੁ ਤਿਨਿ ਲੀਓ ਰੀ ਸੁਹਾਗੁ ਹਰਿ ਹਰਿ ਹਰੇ ਹਰੇ ਗੁਨ ਗਾਵੈ ਗੁਰਮਤਿ ਹਉ ਬਲਿ ਬਲੇ ਹਉ ਬਲਿ ਬਲੇ ਜਨ ਨਾਨਕ ਹਰਿ ਜਪਿ ਭਈ ਨਿਹਾਲ ਨਿਹਾਲ ਨਿਹਾਲ ॥ ੨ ॥ ੧ ॥ ੭ ॥

ਕਾਨੜਾ ਮਹਲਾ ੪ ‡ ॥ ਹਰਿ ਗੁਨ ਗਾਵਹੁ ਜਗਦੀਸ ॥ [23]ਏਕਾ ਜੀਹ ਕੀਚੈ ਲਖ ਬੀਸ ॥ ਜਪਿ ਹਰਿ ਹਰਿ ਸਬਦਿ ਜਪੀਸ[24] ॥ ਹਰਿ ਹੋ ਹੋ ਕਿਰਪੀਸ[25] ॥

੧ ਕੰਧ । ਦੇਹ ਰੂਪ ਕੰਧ ।
੨ ਓਹ ਉੱਤਮ ਜਨ ਸਾਡੇ ਪ੍ਰਾਣ-ਪਿਆਰੇ ਹਨ, ਜਿਨ੍ਹਾਂ ਦੇ ਮਿਲਿਆਂ ਮਨ ਵਿਚ ਨਿਸਚਾ ਬਝ ਜਾਂਦਾ ਹੈ ।
੩ ਪ੍ਰਸੰਨ ਹੁੰਦਾ ਹੈ ।
੪ ਦਿਲ ਵਿਚ ਵਿਆਪਕ ।
੫ ਚੰਗੇ ।
੬ ਪਿਆਰ ਵਿਚ ਰੰਗਿਆ ਹੈ ।
੭ ਕੱਟੇ ਗਏ ।
੮ ਦਵਾਈ ।
੯ ਪਾਪੀ ਪਵਿੱਤਰ ਹੋ ਗਏ ।
੧੦ ਹਰੀ ।
੧੧ ਪੱਥਰ ।
੧੨ ਲੱਕੜ ।
੧੩ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ ।
੧੪ ਅੰਤ ਨਹੀਂ ਪਾਇਆ ।
੧੫ ਪਰੇ ਤੋਂ ਪਰੇ ।
੧੬ ਅਦਿੱਖ, ਨਾ ਦਿਸਣ ਵਾਲਾ ।
੧੭ ਰਸਤਾ ।
੧੮ ਜਿਸ ਦੀ ਕਥਾ ਅਕਹਿ ਹੈ ।
੧੯ ਪਰਤਾਉ ਤਾਲ । ਇਥੇ ਗਾਉਣ ਲਗਿਆਂ ਮੁੜ ਮੁੜ ਤਾਲ ਪਰਤਾਇਆ ਜਾਂਦਾ ਹੈ ।
੨੦ ਹਰੀ-ਨਾਮ ਗੁਰਮੁਖਾਂ ਦੀ ਸੰਗਤ ਰੂਪ ਟਕਸਾਲ ਵਿਚ ਘੜਿਆ ਜਾਂਦਾ ਹੈ ।
੨੧ ਜੀਭ ।
੨੨ ਸ੍ਰੀ ਕਰਤਾਰ ਪੁਰ ਵਾਲੀ ਬੀੜ ਵਿਚ ਪਾਠ 'ਤੂ ਤ ਤੂਹੀ' ਹੈ ।
੨੩ ਇਕ ਜੀਭ ਨੂੰ ਵੀਹ ਲੱਖ ਜੀਭਾਂ ਬਣਾ ਕੇ ।
੨੪ ਜਪਣ ਯੋਗ ਹਰੀ ਨੂੰ ।
੨੫ ਕਿਰਪਾਲੂ ।

---

* ਗੁਰੂ ਜੀ ਹਰੀ-ਨਾਮ ਦੇ ਕੇ ਮਾਇਆ ਦੀ ਘੁੰਮਨ-ਘੇਰ ਵਿਚੋਂ ਕਢ ਲੈਂਦੇ ਹਨ ਅਤੇ ਅਦਿਖ ਤੇ ਅਗੋਚਰ ਹਰੀ ਦਾ ਮੇਲ ਕਰਾ ਦਿੰਦੇ ਹਨ ।

† ਹਰੀ ਦੇ ਗੁਣ ਬਿਅੰਤ ਹਨ; ਇਕ ਜੀਭ ਕਿਵੇਂ ਬਿਆਨ ਕਰ ਸਕਦੀ ਹੈ ?

‡ ਹਰੀ ਕਿਰਪਾ ਕਰੇ ਤਾਂ ਉਸ ਦਾ ਨਾਮ ਜਪਿਆ ਜਾਂਦਾ ਹੈ; ਉਹ ਭੀ ਗੁਰੂ ਦੇ ਰਾਹੀਂ ।

੧ ॥ ਰਹਾਉ ॥ ਹਰਿ ਕਿਰਪਾ ਕਰਿ ਸੁਆਮੀ ਹਮ ਲਾਇ ਹਰਿ ਸੇਵਾ ਹਰਿ
[੧]ਜਪਿ ਜਪੇ ਹਰਿ ਜਪਿ ਜਪੇ ਜਪੁ ਜਾਪਉ ਜਗਦੀਸ ॥ ਤੁਮਰੇ ਜਨ ਰਾਮੁ ਜਪਹਿ
ਤੇ ਊਤਮ ਤਿਨ ਕਉ ਹਉ ਘੁਮਿ ਘੁਮੇ ਘੁਮਿ ਘੁਮਿ ਜੀਸ[੨] ॥ ੧ ॥ ਹਰਿ ਤੁਮ
ਵਡ ਵਡੇ ਵਡੇ ਵਡ ਊਚੇ ਸੋ ਕਰਹਿ ਜਿ ਤੁਧੁ ਭਾਵੀਸ[੩] ॥ ਜਨ ਨਾਨਕ ਅੰਮ੍ਰਿਤੁ
ਪੀਆ ਗੁਰਮਤੀ ਧਨੁ ਧੰਨੁ ਧਨੁ ਧੰਨੁ ਧੰਨੁ ਗੁਰੂ ਸਾਬੀਸ[੪] ॥੨॥੨॥੮॥ ਕਾਨੜਾ
ਮਹਲਾ ੪ * ॥ ਭਜੁ ਰਾਮੋ ਮਨਿ ਰਾਮ ॥ ਜਿਸੁ ਰੂਪ ਨ ਰੇਖ ਵਡਾਮ[੫] ॥ ਸਤ ਸੰਗਤਿ
ਮਿਲੁ ਭਜੁ ਰਾਮ ॥ ਬਡ ਹੋ ਹੋ ਭਾਗ ਮਥਾਮ[੬] ॥ ੧ ॥ ਰਹਾਉ ॥ ਜਿਤੁ ਗ੍ਰਿਹਿ
ਮੰਦਰਿ ਹਰਿ ਹੋਤੁ ਜਾਸੁ[੭] ਤਿਤੁ ਘਰਿ ਆਨਦੋ ਆਨੰਦੁ ਭਜੁ ਰਾਮ ਰਾਮ ਰਾਮ ॥
ਰਾਮਨਾਮ ਗੁਨ ਗਾਵਹੁ ਹਰਿ ਪ੍ਰੀਤਮ ਉਪਦੇਸਿ ਗੁਰੂ ਗੁਰ ਸਤਿਗੁਰਾ ਸੁਖੁ ਹੋਤੁ
ਹਰਿ ਹਰੇ ਹਰਿ ਹਰੇ ਹਰੇ ਭਜੁ ਰਾਮ ਰਾਮ ਰਾਮ॥੧॥ਸਭ ਸਿਸਟਿ ਧਾਰ ਹਰਿ ਤੁਮ
ਕਿਰਪਾਲ ਕਰਤਾ ਸਭੁ ਤੂ ਤੂ ਤੂ ਰਾਮ ਰਾਮ ਰਾਮ ॥ ਜਨ ਨਾਨਕੋ ਸਰਣਾਗਤੀ[੮]
ਦੇਹੁ ਗੁਰਮਤੀ ਭਜੁ ਰਾਮ ਰਾਮ ਰਾਮ ॥ ੨ ॥ ੩ ॥ ੯ ॥ ਕਾਨੜਾ ਮਹਲਾ ੪ † ॥
ਸਤਿਗੁਰ ਚਾਟਉ ਪਗ[੯] ਚਾਟ ॥ ਜਿਤੁ ਮਿਲਿ ਹਰਿ [੧੦]ਪਾਧਰ ਬਾਟ ॥ ਭਜੁ
ਹਰਿ ਰਸੁ ਰਸ ਹਰਿ ਗਾਟ[੧੧] ॥ ਹਰਿ ਹੋ ਹੋ ਲਿਖੇ ਲਿਲਾਟ[੧੨] ॥ ੧ ॥ ਰਹਾਉ ॥
[੧੩]ਖਟ ਕਰਮ ਕਿਰਿਆ ਕਰਿ ਬਹੁ ਬਹੁ ਬਿਸਥਾਰ ਸਿਧ[੧੪] ਸਾਧਿਕ[੧੫] ਜੋਗੀਆ
ਕਰਿ [੧੬]ਜਟ ਜਟਾ ਜਟ ਜਾਟ ॥ [੧੭]ਕਰਿ ਭੇਖ ਨ ਪਾਈਐ ਹਰਿ ਬ੍ਰਹਮ ਜੋਗੁ ਹਰਿ
ਪਾਈਐ ਸਤ ਸੰਗਤੀ ਉਪਦੇਸਿ ਗੁਰੂ ਗੁਰ ਸੰਤ ਜਨਾ ਖੋਲਿ ਖੋਲਿ ਕਪਾਟ[੧੮] ॥੧॥
ਤੂ ਅਪਰੰਪਰੁ[੧੯] ਸੁਆਮੀ ਅਤਿ ਅਗਾਹੁ[੨੦] ਤੂ [੨੧]ਭਰਪੁਰਿ ਰਹਿਆ ਜਲ ਥਲੇ
ਹਰਿ ਇਕੁ ਇਕੋ ਇਕ ਏਕੈ ਹਰਿ ਥਾਟ[੨੨]॥ ਤੂ ਜਾਣਹਿ ਸਭ ਬਿਧਿ ਬੂਝਹਿ ਆਪੇ
ਜਨ ਨਾਨਕ ਕੇ ਪ੍ਰਭ ਘਟਿ ਘਟੇ ਘਟਿ ਘਟੇ ਘਟਿ ਹਰਿ ਘਾਟ ॥ ੨ ॥ ੪ ॥ ੧੦ ॥
ਕਾਨੜਾ ਮਹਲਾ ੪ ‡॥ਜਪਿ ਮਨ ਗੋਬਿਦ ਮਾਧੋ[੨੩]॥ਹਰਿ ਹਰਿ [੨੪]ਅਗਮ ਅਗਾਧੋ॥
ਮਤਿ ਗੁਰਮਤਿ ਹਰਿ ਪ੍ਰਭੁ ਲਾਧੋ ॥ ਧੁਰਿ ਹੋ ਹੋ ਲਿਖੇ ਲਿਲਾਧੋ[੨੫] ॥ ੧ ॥ ਰਹਾਉ ॥
[੨੬]ਬਿਖੁ ਮਾਇਆ ਸੰਚਿ ਬਹੁ ਚਿਤੈ ਬਿਕਾਰ ਸੁਖੁ ਪਾਈਐ ਹਰਿ ਭਜੁ ਸੰਤ ਸੰਤ
ਸੰਗਤੀ ਮਿਲਿ ਸਤਿਗੁਰੂ ਗੁਰੁ ਸਾਧੋ ॥ ਜਿਉ ਛੁਹਿ ਪਾਰਸ ਮਨੂਰ[੨੭] ਭਏ ਕੰਚਨ[੨੮]
ਤਿਉ ਪਤਿਤ ਜਨ ਮਿਲਿ ਸੰਗਤੀ ਸੁਧ ਹੋਵਤ ਗੁਰਮਤੀ ਸੁਧ ਹਾਧੋ[੨੯] ॥ ੧ ॥ ਜਿਉ
ਕਾਸਟ[੩੦] ਸੰਗਿ ਲੋਹਾ ਬਹੁ ਤਰਤਾ [੩੧]ਤਿਉ ਪਾਪੀ ਸੰਗਿ ਤਰੇ ਸਾਧ ਸਾਧ ਸੰਗਤੀ
ਗੁਰ ਸਤਿਗੁਰੂ ਗੁਰ ਸਾਧੋ ॥ [੩੨]ਚਾਰਿ ਬਰਨ ਚਾਰਿ ਆਸ੍ਰਮ ਹੈ ਕੋਈ ਮਿਲੈ ਗੁਰੂ
ਗੁਰ ਨਾਨਕ ਸੋ ਆਪਿ ਤਰੈ ਕੁਲ ਸਗਲ ਤਰਾਧੋ[੩੩] ॥ ੨ ॥ ੫ ॥ ੧੧ ॥ ਕਾਨੜਾ

੧ ਜਪਜਪ ਕੇ ।
੨ ਜਾਂਦਾ ਹਾਂ ! ਕੁਰਬਾਨ ਜਾਂਦਾ ਹਾਂ ।
੩ ਭਾਉਂਦੇ ਹਨ ।
੪ ਸ਼ਾਬਾਸ਼ ।
੫ ਵੱਡਾ ਹੈ ।
੬ ਮੱਥੇ ਦੇ ।
੭ ਹਰੀ ਜਸ । ਜਿਸ ਘਰ ਜਾਂ ਮਕਾਨ ਵਿਚ ਹਰੀ ਦਾ ਜਸ ਹੁੰਦਾ ਹੈ ।
੮ ਸ਼ਰਨ ਆਇਆ ਹੈ ।
੯ ਪੈਰ ।
੧੦ ਪਧਰਾ . ਸਿੱਧਾ ਬਾਟ (ਰਸਤਾ) ।
੧੧ ਗਟ ਗਟ ਕਰਕੇ ।
੧੨ ਮੱਥੇ ਤੇ ।
੧੩ ਵੇਖੋ ਪੰ ੧੧੧੯, ਨੋਟ ੨੦ ।
੧੪ ਜੋਗੀਆਂ ਦੇ ਮੁਖੀ ।
੧੫ ਜੋ ਅਜੇ ਅਭਿਆਸ ਕਰ ਰਹੇ ਹਨ ।
੧੬ ਜਟਾ ਜੂਟ, ਜਟਾਂ ਦਾ ਜੂੜਾ ।
੧੭ ਹਰੀ-ਬ੍ਰਹਮ ਦਾ ਜੋਗ (ਮੇਲ) ਭੇਖ ਕਰ ਕੇ ਨਹੀਂ ਮਿਲਦਾ; ਹਰੀ ਮਿਲਦਾ ਹੈ ਸਤ-ਸੰਗਤ ਵਿਚ ਗੁਰੂ ਦੇ ਉਪਦੇਸ਼ ਦੁਆਰਾ, ਜਿਥੇ ਗੁਰੂ ਦੇ ਸੰਤ-ਜਨ ਸਾਡੇ ਮਨ ਦੇ ਦਰਵਾਜ਼ੇ ਖੋਲ੍ਹ ਖੋਲ੍ਹ ਦਸਦੇ ਹਨ ।
੧੮ ਦਰਵਾਜ਼ੇ ਮਨ ਦੇ ।
੧੯ ਪਰੇ ਤੋਂ ਪਰੇ. ਬੇਅੰਤ ।
੨੦ ਅਥਾਹ ।
੨੧ ਪਾਣੀ ਵਿਚ ਤੇ ਸੁੱਕੀ ਧਰਤੀ ਵਿਚ ਪੂਰੀ ਤਰ੍ਹਾਂ ਵਿਆਪਕ ਹੈਂ ।
੨੨ ਬਨਾਵਟ ਹੈ ਉਸਦੀ ।
੨੩ [ਮਾ (ਮਾਇਆ) ਦਾ ਧਵ (ਪਤੀ), ਵਿਸ਼ਨੂੰ] ਵਾਹਿਗੁਰੂ ।
੨੪ ਅਪਹੁੰਚ ਤੇ ਅਥਾਹ ।
੨੫ ਮੱਥੇ ਤੇ । ਮੱਥੇ ਤੇ ਲਿਖਿਆ ਹੁੰਦਾ ਹੈ !
੨੬ ਜ਼ਹਿਰ ਰੂਪ ਮਾਇਆ ਨੂੰ ਇਕੱਠੀ ਕਰਨ ਨਾਲ ਚਿਤ ਵਿਚ ਬਹੁਤ ਸਾਰੇ ਵਿਕਾਰ ਆ ਪੈਂਦੇ ਹਨ ।
੨੭ ਨਿਕੰਮਾ ਲੋਹਾ ।
੨੮ ਸੋਨਾ ।
੨੯ ਸੁਧ ਹੁੰਦਾ ਹੈ ।
੩੦ ਲੱਕੜ ।
੩੧ ਤਿਵੇਂ ਹੀ ਪਾਪੀ ਲੋਕ ਤਰ ਜਾਂਦੇ ਹਨ ਸਾਧ-ਸੰਗਤਿ ਦੇ ਰਾਹੀਂ, ਸਾਧ ਭੀ ਓਹ ਜਿਹੜੇ ਗੁਰ-ਸਤਿਗੁਰ ਦੇ ਸਾਧ ਹੋਣ ।
੩੨ ਚਾਰ ਵਰਨ=ਬ੍ਰਾਹਮਣ, ਖਤਰੀ, ਵੈਸ਼, ਸ਼ੂਦਰ । ਚਾਰ ਆਸ਼੍ਰਮ=ਬ੍ਰਹਮ-ਚਰਜ, ਗ੍ਰਿਹਸਥ, ਵਾਨ-ਪ੍ਰਸਤ, ਸੰਨਿਆਸ; ਭਾਵ ਇਨ੍ਹਾਂ ਵਰਨਾਂ ਤੇ ਆਸ਼੍ਰਮਾਂ ਵਾਲਿਆਂ ਵਿਚੋਂ ਭਾਵੇਂ ਕੋਈ ਮਿਲੇ ਗੁਰੂਆਂ ਦੇ ਗੁਰੂ ਨੂੰ, ਹੇ ਨਾਨਕ !
੩੩ ਤਾਰ ਲੈਂਦਾ ਹੈ (ਸਾਰੀਆਂ ਕੁਲਾਂ ਨੂੰ) ।

---

* ਅਗੋਚਰ ਹਰੀ ਸਤਿ-ਸੰਗਤ ਰਾਹੀਂ ਭਜਿਆ ਜਾਂਦਾ ਹੈ ।

† ਕਿਸੇ ਭੇਖ ਜਾਂ ਖਟ ਕਰਮਾਂ ਰਾਹੀਂ ਹਰੀ ਨਹੀਂ ਮਿਲਦਾ । ਉਹ ਤਾਂ ਗੁਰੂ ਤੇ ਉਸ ਦੀ ਸੰਗਤਿ ਰਾਹੀਂ ਮਿਲਦਾ ਹੈ ।

‡ ਜਿਵੇਂ ਪਾਰਸ ਨਾਲ ਛੋਹ ਕੇ ਮਨੂਰ ਭੀ ਸੋਨਾ ਹੋ ਜਾਂਦਾ ਹੈ, ਜਿਵੇਂ ਲੱਕੜ ਨਾਲ ਲੋਹਾ ਭੀ ਤਰ ਪੈਂਦਾ ਹੈ ; ਤਿਵੇਂ ਪਾਪੀ ਸਾਧ ਸੰਗਤ ਵਿਚ ਰਲਕੇ ਸ਼ੁਧ ਹੁੰਦਾ ਤੇ ਤਰ ਜਾਂਦਾ ਹੈ ।

ਮਹਲਾ ੪ * ॥ ਹਰਿ ਜਸੁ ਗਾਵਹੁ ਭਗਵਾਨ ॥ ਜਸੁ ਗਾਵਤ ਪਾਪ ਲਹਾਨ[1] ॥ ਮਤਿ ਗੁਰਮਤਿ ਸੁਨਿ ਜਸੁ ਕਾਨ[2] ॥ ਹਰਿ ਹੋ ਹੋ ਕਿਰਪਾਨ[3] ॥ ੧ ॥ ਰਹਾਉ ॥ ਤੇਰੇ ਜਨ ਧਿਆਵਹਿ ਇਕ ਮਨਿ ਇਕ ਚਿਤ ਤੇ ਸਾਧੂ ਸੁਖ ਪਾਵਹਿ ਜਪਿ ਹਰਿ ਹਰਿ ਨਾਮੁ ਨਿਧਾਨ[4] ॥ ਉਸਤਤਿ ਕਰਹਿ ਪ੍ਰਭ ਤੇਰੀਆ ਮਿਲਿ ਸਾਧੂ ਸਾਧਜਨਾ ਗੁਰ ਸਤਿਗੁਰੂ ਭਗਵਾਨ ॥ ੧ ॥ ਜਿਨ ਕੈ ਹਿਰਦੈ ਤੂ ਸੁਆਮੀ ਤੇ ਸੁਖ ਫਲ ਪਾਵਹਿ ਤੇ ਤਰੇ [5]ਭਵ ਸਿੰਧੁ ਤੇ ਭਗਤ ਹਰਿ ਜਾਨ ॥ ਤਿਨ ਸੇਵਾ ਹਮ ਲਾਇ ਹਰੇ ਹਮ ਲਾਇ ਹਰੇ ਜਨ ਨਾਨਕ ਕੇ ਹਰਿ ਤੂ ਤੂ ਤੂ ਤੂ ਤੂ ਭਗਵਾਨ ॥ ੨ ॥ ੬ ॥ ੧੨ ॥

ਕਾਨੜਾ ਮਹਲਾ ੫ ਘਰੁ ੨

੧ ਓ ਸਤਿਗੁਰ ਪ੍ਰਸਾਦਿ ॥ † ॥ ਗਾਈਐ ਗੁਣ ਗੋਪਾਲ ਕ੍ਰਿਪਾਨਿਧਿ[6] ॥ ਦੁਖ ਬਿਦਾਰਨ[7] ਸੁਖਦਾਤੇ ਸਤਿਗੁਰ ਜਾ ਕਉ ਭੇਟਤ[8] [9]ਹੋਇ ਸਗਲ ਸਿਧਿ ॥ ੧ ॥ ਰਹਾਉ ॥ ਸਿਮਰਤ ਨਾਮੁ ਮਨਹਿ ਸਾਧਾਰੈ[10] ॥ ਕੋਟਿ ਪਰਾਧੀ[11] ਖਿਨ ਮਹਿ ਤਾਰੈ ॥ ੧ ॥ ਜਾ ਕਉ ਚੀਤਿ ਆਵੈ ਗੁਰੁ ਅਪਨਾ ॥ ਤਾ ਕਉ ਦੂਖੁ ਨਹੀ ਤਿਲੁ ਸੁਪਨਾ ॥ ੨ ॥ ਜਾ ਕਉ ਸਤਿਗੁਰੁ ਅਪਨਾ ਰਾਖੈ ॥ ਸੋ ਜਨੁ ਹਰਿ ਰਸੁ ਰਸਨਾ[12] ਚਾਖੈ ॥ ੩ ॥ ਕਹੁ ਨਾਨਕ ਗੁਰਿ ਕੀਨੀ ਮਇਆ[13] ॥ [14]ਹਲਤਿ ਪਲਤਿ ਮੁਖ ਊਜਲ ਭਇਆ ॥ ੪ ॥ ੧ ॥ ਕਾਨੜਾ ਮਹਲਾ ੫ ‡ ॥ ਆਰਾਧਉ ਤੁਝਹਿ ਸੁਆਮੀ ਅਪਨੇ ॥ ਊਠਤ ਬੈਠਤ ਸੋਵਤ ਜਾਗਤ ਸਾਸਿ ਸਾਸਿ ਸਾਸਿ ਹਰਿ ਜਪਨੇ ॥ ੧ ॥ ਰਹਾਉ ॥ ਤਾ ਕੈ ਹਿਰਦੈ ਬਸਿਓ ਨਾਮੁ ॥ ਜਾ ਕਉ ਸੁਆਮੀ ਕੀਨੋ ਦਾਨੁ ॥ ੧ ॥ ਤਾ ਕੈ ਹਿਰਦੈ ਆਈ ਸਾਂਤਿ ॥ ਠਾਕੁਰ ਭੇਟੇ ਗੁਰ ਬਚਨਾਂਤਿ[15] ॥ ੨ ॥ ਸਰਬ ਕਲਾ ਸੋਈ ਪਰਬੀਨ[16] ॥ ਨਾਮ ਮੰਤ੍ਰੁ ਜਾ ਕਉ ਗੁਰਿ ਦੀਨ ॥ ੩ ॥ ਕਹੁ ਨਾਨਕ ਤਾ ਕੈ ਬਲਿ ਜਾਉ ॥ ਕਲਿਜੁਗ ਮਹਿ ਪਾਇਆ ਜਿਨਿ ਨਾਉ ॥ ੪ ॥ ੨ ॥ ਕਾਨੜਾ ਮਹਲਾ ੫ § ॥ ਕੀਰਤਿ[17] ਪ੍ਰਭ ਕੀ ਗਾਉ ਮੇਰੀ ਰਸਨਾਂ ॥ ਅਨਿਕ ਬਾਰ ਕਰਿ ਬੰਦਨ[18] ਸੰਤਨ ਊਹਾਂ ਚਰਨ ਗੋਬਿੰਦ ਜੀ ਕੇ ਬਸਨਾ ॥ ੧ ॥ ਰਹਾਉ ॥ ਅਨਿਕ ਭਾਂਤਿ ਕਰਿ ਦੁਆਰੁ ਨ ਪਾਵਉ ॥ ਹੋਇ ਕ੍ਰਿਪਾਲੁ ਤ ਹਰਿ ਹਰਿ ਧਿਆਵਉ ॥ ੧ ॥ ਕੋਟਿ ਕਰਮ ਕਰਿ [19]ਦੇਹ ਨ ਸੋਧਾ ॥ ਸਾਧਸੰਗਤਿ ਮਹਿ ਮਨੁ ਪਰਬੋਧਾ[20] ॥ ੨ ॥ ਤ੍ਰਿਸਨ ਨ ਬੂਝੀ ਬਹੁ ਰੰਗ ਮਾਇਆ ॥ ਨਾਮੁ ਲੈਤ ਸਰਬ ਸੁਖ ਪਾਇਆ ॥ ੩ ॥ ਪਾਰਬ੍ਰਹਮ ਜਬ ਭਏ ਦਇਆਲ ॥ ਕਹੁ ਨਾਨਕ ਤਉ ਛੂਟੇ ਜੰਜਾਲ ॥ ੪ ॥ ੩ ॥ ਕਾਨੜਾ ਮਹਲਾ ੫ ¶ ॥ [21]ਐਸੀ ਮਾਂਗੁ ਗੋਬਿਦ ਤੇ ॥ ਟਹਲ ਸੰਤਨ ਕੀ ਸੰਗੁ

੧ ਲਹਿ ਜਾਂਦੇ ਹਨ ।
੨ ਕੰਨਾਂ ਨਾਲ ।
੩ ਕਿਰਪਾਲੂ ।
੪ ਸੁਖਾਂ ਦਾ ਘਰ ।
੫ ਭਵ ਸਾਗਰ, ਹਸਤੀ ਦਾ ਸਮੁੰਦਰ ।
੬ ਕ੍ਰਿਪਾ ਦੇ ਖ਼ਜ਼ਾਨੇ (ਹਰੀ) ਦੇ ।
੭ ਨਾਸ ਕਰਨ ਵਾਲਾ ।
੮ ਮਿਲਨ ਨਾਲ ।
੯ ਸਾਰੀਆਂ ਸਿਧੀਆਂ (ਕਾਮਯਾਬੀਆਂ) ਮਿਲਦੀਆਂ ਹਨ ।
੧੦ ਆਸਰੇ ਸਹਤ ਕਰਦਾ ਹੈ ।
੧੧ ਅਪ੍ਰਾਧੀ, ਪਾਪੀ ।
੧੨ ਜ਼ਬਾਨ ਨਾਲ ।
੧੩ ਕ੍ਰਿਪਾ ।
੧੪ ਲੋਕ ਪ੍ਰਲੋਕ ਸੁਰਖ਼ਰੂ ਹੋਏ ।
੧੫ ਬਚਨਾਂ ਦੁਆਰਾ, ਗੁਰ-ਸ਼ਬਦ ਦੁਆਰਾ । ਦੇਖੋ ਪੰ. ੧੨੧੪, ਨੋਟ ੨੬ ।
੧੬ ਸਿਆਣਾ । ਉਹ ਮਨੁਖ ਸਾਰਿਆਂ ਹੁਨਰਾਂ ਦਾ ਜਾਣੂ ਹੈ ।
੧੭ ਜਸ, ਸਿਫ਼ਤ ।
੧੮ ਨਮਸਕਾਰ ।
੧੯ ਦੇਹ ਸੁਧ ਨਹੀਂ ਹੁੰਦੀ ।
੨੦ ਗਿਆਨਵਾਨ ਹੋਇਆ । ਮਨ ਨੂੰ ਗਿਆਨ ਹੁੰਦਾ ਹੈ ।
੨੧ ਹਰੀ ਤੋਂ ਇਹ ਮੰਗ ਕਿ ਸੰਤਾਂ ਦੀ ਸੇਵਾ ਤੇ ਸਾਧੂ ਦੀ ਸੰਗਤਿ ਮਿਲੇ, ਤਾਕਿ ਹਰੀ-ਨਾਮ ਜਪ ਕੇ ਮੁਕਤੀ ਮਿਲ ਜਾਵੇ ।

---

* ਹਰੀ ਕਿਰਪਾ ਕਰੇ ਤਾਂ ਮਨੁਖ ਗੁਰੂ ਦੇ ਰਾਹੀਂ ਹਰੀ-ਜਸ ਗਾਉਂਦਾ ਹੈ ।

† ਗੁਰੂ ਦੇ ਰਾਹੀਂ ਹਰੀ ਦੇ ਗੁਣ ਗਾਈਏ, ਤਾਂ ਹਰੀ ਅੱਗੇ ਸੁਰਖ਼ਰੂ ਹੋਈਦਾ ਹੈ ।

‡ ਹਰੀ ਦੀ ਮਿਹਰ ਹੋਵੇ ਤਾਂ ਗੁਰੂ ਦੇ ਰਾਹੀਂ ਹਰੀ ਦਾ ਜਸ ਕਰੀਦਾ ਹੈ ।

§ ਕਰਮ-ਕਾਂਡ ਕਰਨ ਨਾਲ ਜ਼ਿੰਦਗੀ ਨਹੀਂ ਸੌਰਦੀ, ਨਾਹੀਂ ਮਾਇਆ ਦੇ ਐਸ਼ ਇਕੱਠੇ ਕਰਨ ਨਾਲ ਤ੍ਰਿਸ਼ਨਾ ਦੂਰ ਹੁੰਦੀ ਹੈ । ਹਰੀ ਆਪ ਕਿਰਪਾ ਕਰੇ, ਤਾਂ ਸਾਧ-ਸੰਗਤ ਰਾਹੀਂ ਹਰੀ ਨੂੰ ਮਿਲ ਸਕੀਦਾ ਹੈ ।

¶ ਹਰੀ ਕੋਲੋਂ ਮੰਗ ਹੀ ਇਹ ਮੰਗਣੀ ਚਾਹੀਦੀ ਹੈ ਕਿ ਗੁਰੂ ਦੀ ਸੰਗਤ ਦੇਵੇ, ਤਾਕਿ ਅਗਿਆਨਤਾ ਦੂਰ ਹੋ ਕੇ ਹਰੀ ਦਾ ਧਿਆਨ ਕਰ ਸਕੀਏ ।

ਸਾਧੂ ਕਾ ਹਰਿਨਾਮਾਂ ਜਪਿ ਪਰਮ ਗਤੇ[੧] ॥ ੧ ॥ ਰਹਾਉ ॥ ਪੂਜਾ ਚਰਨਾ ਠਾਕੁਰ ਸਰਨਾ ॥ ਸੋਈ ਕੁਸਲੁ[੨] ਜੁ ਪ੍ਰਭ ਜੀਉ ਕਰਨਾ ॥ ੧ ॥ ਸਫਲ ਹੋਤ ਇਹ ਦੁਰਲਭ ਦੇਹੀ ॥ ਜਾ ਕਉ ਸਤਿਗੁਰੁ ਮਇਆ[੩] ਕਰੇਹੀ ॥ ੨ ॥ ਅਗਿਆਨ ਭਰਮੁ ਬਿਨਸੈ ਦੁਖਡੇਰਾ ॥ ਜਾ ਕੈ ਹ੍ਰਿਦੈ ਬਸਹਿ ਗੁਰਪੈਰਾ ॥ ੩ ॥ ਸਾਧਸੰਗਿ ਰੰਗਿ[੪] ਪ੍ਰਭੁ ਧਿਆਇਆ ॥ ਕਹੁ ਨਾਨਕ ਤਿਨਿ ਪੂਰਾ ਪਾਇਆ ॥ ੪ ॥ ੪ ॥ ਕਾਨੜਾ ਮਹਲਾ ੫ * ॥ [੫]ਭਗਤਿ ਭਗਤਨ ਹੂੰ ਬਨਿ ਆਈ ॥ ਤਨ ਮਨ ਗਲਤ[੬] ਭਏ ਠਾਕੁਰ ਸਿਉ ਆਪਨ ਲੀਏ ਮਿਲਾਈ ॥ ੧ ॥ ਰਹਾਉ ॥ [੭]ਗਾਵਨਹਾਰੀ ਗਾਵੈ ਗੀਤ ॥ ਤੇ ਉਧਰੇ ਬਸੇ ਜਿਹ ਚੀਤ ॥ ੧ ॥ ਪੇਖੇ ਬਿੰਜਨ[੮] ਪਰੋਸਨਹਾਰੈ ॥ ਜਿਹ ਭੋਜਨੁ ਕੀਨੋ ਤੇ ਤ੍ਰਿਪਤਾਰੈ[੯] ॥ ੨ ॥ [੧੦]ਅਨਿਕ ਸ੍ਵਾਂਗ ਕਾਛੇ ਭੇਖਧਾਰੀ ॥ ਜੈਸੋ ਸਾ ਤੈਸੋ ਦ੍ਰਿਸਟਾਰੀ ॥ ੩ ॥ ਕਹਨ ਕਹਾਵਨ ਸਗਲ ਜੰਜਾਰ[੧੧] ॥ ਨਾਨਕ ਦਾਸ [੧੨]ਸਚੁ ਕਰਣੀ ਸਾਰ ॥ ੪ ॥ ੫ ॥ ਕਾਨੜਾ ਮਹਲਾ ੫ † ॥ ਤੇਰੋ ਜਨੁ ਹਰਿ ਜਸੁ ਸੁਨਤ ਉਮਾਹਿਓ[੧੩] ॥ ੧ ॥ ਰਹਾਉ ॥ ਮਨਹਿ ਪ੍ਰਗਾਸੁ ਪੇਖਿ ਪ੍ਰਭ ਕੀ ਸੋਭਾ ਜਤ ਕਤ ਪੇਖਉ ਆਹਿਓ[੧੪] ॥ ੧ ॥ ਸਭ ਤੇ ਪਰੈ ਪਰੈ ਤੇ ਊਚਾ [੧੫]ਗਹਿਰ ਗੰਭੀਰ ਅਥਾਹਿਓ[੧੬] ॥ ੨ ॥ [੧੭]ਓਤਿ ਪੋਤਿ ਮਿਲਿਓ ਭਗਤਨ ਕਉ ਜਨ ਸਿਉ ਪਰਦਾ ਲਾਹਿਓ ॥ ੩ ॥ ਗੁਰਪ੍ਰਸਾਦਿ[੧੮] ਗਾਵੈ ਗੁਣ ਨਾਨਕ [੧੯]ਸਹਜ ਸਮਾਧਿ ਸਮਾਹਿਓ ॥ ੪ ॥ ੬ ॥ ਕਾਨੜਾ ਮਹਲਾ ੫ ‡ ॥ ਸੰਤਨ ਪਹਿ ਆਪਿ ਉਧਾਰਨ[੨੦] ਆਇਓ ॥ ੧ ॥ ਰਹਾਉ ॥ ਦਰਸਨ ਭੇਟਤ ਹੋਤ ਪੁਨੀਤਾ[੨੧] ਹਰਿ ਹਰਿ ਮੰਤ੍ਰੁ ਦ੍ਰਿੜਾਇਓ ॥ ੧ ॥ ਕਾਟੇ ਰੋਗ ਭਏ ਮਨ ਨਿਰਮਲ ਹਰਿ ਹਰਿ ਅਉਖਧੁ[੨੨] ਖਾਇਓ ॥ ੨ ॥ [੨੩]ਅਸਥਿਤ ਭਏ ਬਸੇ ਸੁਖ ਥਾਨਾ [੨੪]ਬਹੁਰਿ ਨ ਕਤਹੂ ਧਾਇਓ ॥ ੩ ॥ ਸੰਤਪ੍ਰਸਾਦਿ ਤਰੇ ਕੁਲ ਲੋਗਾ ਨਾਨਕ [੨੫]ਲਿਪਤ ਨ ਮਾਇਓ ॥ ੪ ॥ ੭ ॥ ਕਾਨੜਾ ਮਹਲਾ ੫ § ॥ ਬਿਸਰਿ ਗਈ ਸਭ ਤਾਤਿ[੨੬] ਪਰਾਈ ॥ [੨੭]ਜਬ ਤੇ ਸਾਧਸੰਗਤਿ ਮੋਹਿ ਪਾਈ ॥ ੧ ॥ ਰਹਾਉ ॥ ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥ ੧ ॥ ਜੋ ਪ੍ਰਭ ਕੀਨੋ ਸੋ ਭਲ ਮਾਨਿਓ ਏਹ ਸੁਮਤਿ ਸਾਧੂ[੨੮] ਤੇ ਪਾਈ ॥ ੨ ॥ ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ[੨੯] ॥ ੩ ॥ ੮ ॥ ਕਾਨੜਾ ਮਹਲਾ ੫ ¶ ॥ ਠਾਕੁਰ ਜੀਉ ਤੁਹਾਰੋ ਪਰਨਾ[੩੦] ॥ ਮਾਨ ਮਹਤੁ[੩੧] ਤੁਮ੍ਹਾਰੈ ਊਪਰ ਤੁਮ੍ਹਰੀ ਓਟ ਤੁਮ੍ਹਾਰੀ ਸਰਨਾ ॥ ੧ ॥ ਰਹਾਉ ॥ ਤੁਮ੍ਹਰੀ ਆਸ ਭਰੋਸਾ ਤੁਮ੍ਹਰਾ ਤੁਮਰਾ ਨਾਮੁ ਰਿਦੈ ਲੈ ਧਰਨਾ ॥ ਤੁਮਰੋ ਬਲੁ ਤੁਮ ਸੰਗਿ ਸੁਹੇਲੇ[੩੨] ਜੋ ਜੋ ਕਹਹੁ ਸੋਈ ਸੋਈ ਕਰਨਾ ॥ ੧ ॥ ਤੁਮਰੀ ਦਇਆ ਮਇਆ[੩] ਸੁਖੁ ਪਾਵਉ

੧ ਮੁਕਤੀ।
੨ ਸੁਖ।
੩ ਕਿਰਪਾ।
੪ ਪਿਆਰ ਨਾਲ।
੫ ਭਗਤੀ ਭਗਤਾਂ ਨੂੰ ਹੀ ਫਬਦੀ ਹੈ।
੬ ਗ਼ਲਤਾਨ, ਮਸਤ। ਦੇਖੋ ਪੰ. ੫੪੫, ਫੁਟ ਨੋਟ *।
੭ ਉਂਞ ਤਾਂ ਸਾਰੀ ਲੁਕਾਈ ਗਾਉਂਦੀ ਹੈ,ਪਰ ਤਰਦੇ ਉਹੀ ਹਨ ਜਿਨ੍ਹਾਂ ਦੇ ਚਿਤ ਵਿਚ (ਹਰੀ) ਵਸਦਾ ਹੈ।
੮ [ਸੰ. ਵਯੰਜਨ] ਭੋਜਨ। ਪਰੋਸਨ ਵਾਲਾ ਖਾਣ ਵਾਲੀਆਂ ਚੀਜ਼ਾਂ ਦੇਖਦਾ ਹੈ, ਪਰ ਸੁਆਦ ਉਹੋ ਲੈਂਦਾ ਹੈ ਜੋ ਖਾਂਦਾ ਹੈ।
੯ ਰਜਦਾ ਹੈ।
੧੦ ਅਨੇਕ ਸਾਂਗ ਬਣਾਂਦਾ ਹੈ ਭੇਖਧਾਰੀ, ਪਰ ਜੇਹੋ ਜੇਹਾ ਅਸਲੀ ਹੁੰਦਾ ਹੈ ਉਹੋ ਨਜ਼ਰ ਆਉਂਦਾ ਹੈ।
੧੧ ਜੰਜਾਲ, ਬੰਧਨ।
੧੨ ਸਚ ਹੀ ਸਾਰ (ਸ੍ਰੇਸ਼ਟ) ਕਰਣੀ ਹੈ।
੧੩ ਪ੍ਰਸੰਨ ਹੋਇਆ।
੧੪ ਹੈ। ਪ੍ਰਭੂ ਦੀ ਕੀਰਤੀ ਦੇਖ ਕੇ (ਭਾਵ ਜਸ ਕਰਨ ਨਾਲ) ਮਨ ਵਿਚ ਚਾਨਣਾ ਹੁੰਦਾ ਹੈ, ਫੇਰ ਤਾਂ ਜਿਧਰ ਦੇਖਦਾ ਹਾਂ ਓਹੀ ਹੁੰਦਾ ਹੈ।
੧੫ ਡੂੰਘੀ ਸਿਆਣਪ ਵਾਲਾ।
੧੬ ਅਥਾਹ, ਬੇਅੰਤ।
੧੭ ਤਾਣੇ ਪੇਟੇ, ਭਾਵ ਪੂਰਨ ਤੌਰ ਤੇ।
੧੮ ਕਿਰਪਾ ਦੁਆਰਾ।
੧੯ ਪੂਰਨ ਅਡੋਲਤਾ ਵਿਚ ਲੀਨ ਹੋਇਆ ਹੋਇਆ।
੨੦ ਤਾਰਨ ਲਈ। ਹਰੀ ਆਪ ਸੰਤਾਂ ਪਾਸ ਮਨੁਖਾਂ ਨੂੰ ਤਾਰਨ ਲਈ ਆਉਂਦਾ ਹੈ।
੨੧ ਪਵਿੱਤਰ। ਗੁਰੂ ਦੇ ਦਰਸ਼ਨ ਕਰਨ ਨਾਲ ਮਨੁਖ ਪਵਿੱਤਰ ਹੁੰਦਾ ਹੈ, ਗੁਰੂ ਹੀ ਨਾਮ ਸਿਖਾਂਦਾ ਹੈ।
੨੨ ਦਵਾਈ।
੨੩ ਟਿਕ ਗਏ।
੨੪ ਮੁੜ ਕੇ ਕਿਧਰੇ ਨਹੀਂ ਭਜਦਾ।
੨੫ ਮਾਇਆ ਦਾ ਲੇਪ ਨਹੀਂ ਹੁੰਦਾ।
੨੬ ਈਰਖਾ, ਸਾੜਾ।
੨੭ ਜਦ ਤੋਂ ਸਾਧ-ਸੰਗਤਿ ਮੈਨੂੰ ਮਿਲੀ।
੨੮ ਗੁਰੂ-ਸਾਧੂ।
੨੯ ਖਿੜ ਜਾਂਦਾ ਹੈ।
੩੦ ਆਸਰਾ। ਹੇ ਠਾਕਰ ਜੀ! ਤੇਰਾ ਹੀ ਆਸਰਾ ਹੈ।
੩੧ [ਮਹਤ੍ਵ] ਵਡਿਆਈ।
੩੨ ਸੁਖੀ।

---

* ਹਰੀ ਦੀ ਭਗਤੀ ਦਿਲ ਦੀ ਪੂਰੀ ਲਗਨ ਨਾਲ ਹੀ ਹੋ ਸਕਦੀ ਹੈ, ਨਿਰੇ ਗਾਉਣ ਜਾਂ ਭੇਖ ਕਰਨ ਨਾਲ ਨਹੀਂ ਹੋ ਸਕਦੀ।

† ਹਰੀ ਅਗੰਮ ਰੂਪ ਹੋਣ ਦੇ ਬਾਵਜੂਦ ਮਨੁਖੀ ਮਨ ਵਿਚ ਅਨੁਭਵ ਹੋ ਸਕਦਾ ਹੈ ਜੇ ਗੁਰੂ ਦੀ ਕਿਰਪਾ ਦੁਆਰਾ ਉਸ ਦੇ ਗੁਣ ਗਾਈਏ।

‡ ਹਰੀ ਮਨੁਖਾਂ ਨੂੰ ਤਾਰਨ ਲਈ ਆਪ ਗੁਰੂ ਦੇ ਅੰਦਰ ਆਣ ਵਸਦਾ ਹੈ, ਇਸ ਲਈ ਗੁਰੂ ਆਪਣੇ ਦਰਸ਼ਨਾਂ ਰਾਹੀਂ ਮਾਇਆ ਦੇ ਅਸਰ ਤੋਂ ਬਚਾਂਦਾ, ਆਵਾਗਉਣ ਦੇ ਗੇੜ ਵਿਚੋਂ ਕਢਦਾ ਅਤੇ ਨਾਮ ਦਾਨ ਦਿੰਦਾ ਹੈ।

§ ਗੁਰੂ ਆਪਣੀ ਸੰਗਤਿ ਰਾਹੀਂ ਸੁਮੱਤ ਦੇ ਕੇ ਹਰ ਇਕ ਵਿਚ ਹਰੀ ਵਸਦਾ ਦਿਖਾ ਦਿੰਦਾ ਹੈ, ਜਿਸ ਤੋਂ ਅੰਦਰ ਦੀ ਈਰਖਾ ਦੂਰ ਹੋ ਜਾਂਦੀ ਅਤੇ ਹਰ ਇਕ ਆਦਮੀ ਆਪਣਾ ਦਿਸਣ ਲੱਗ ਪੈਂਦਾ ਹੈ।

¶ ਹਰੀ ਦਾ ਧੰਨਵਾਦ ਕਰਦੇ ਹਨ ਕਿ ਉਸ ਨੇ ਕਿਰਪਾ ਕਰ ਕੇ ਸੰਤ-ਚਰਨਾਂ ਦੀ ਸ਼ਰਨ ਬਖ਼ਸ਼ੀ ਜਿਸ ਤੋਂ ਹਰ ਤਰ੍ਹਾਂ ਦਾ ਸੁਖ ਮਿਲਿਆ।

ਹੋਹੁ ਕ੍ਰਿਪਾਲ ਤ ਭਉਜਲੁ[੧] ਤਰਨਾ ॥ [੨]ਅਭੈ ਦਾਨੁ ਨਾਮੁ ਹਰਿ ਪਾਇਓ [੩]ਸਿਰੁ ਡਾਰਿਓ ਨਾਨਕ ਸੰਤ ਚਰਨਾ ॥੨॥੯॥ ਕਾਨੜਾ ਮਹਲਾ ੫ *॥ ਸਾਧ ਸਰਨਿ ਚਰਨ ਚਿਤੁ ਲਾਇਆ ॥ [੪]ਸੁਪਨ ਕੀ ਬਾਤ ਸੁਨੀ ਪੇਖੀ ਸੁਪਨਾ ਨਾਮ ਮੰਤ੍ਰੁ ਸਤਿਗੁਰੂ ਦ੍ਰਿੜਾਇਆ ॥ ੧ ॥ ਰਹਾਉ ॥ [੫]ਨਹ ਤ੍ਰਿਪਤਾਨੋ ਰਾਜ ਜੋਬਨਿ ਧਨਿ ਬਹੁਰਿ ਬਹੁਰਿ ਫਿਰਿ ਧਾਇਆ ॥ ਸੁਖੁ ਪਾਇਆ ਤ੍ਰਿਸਨਾ ਸਭ ਬੁਝੀ ਹੈ ਸਾਂਤਿ ਪਾਈ ਗੁਨ ਗਾਇਆ ॥ ੧ ॥ ਬਿਨੁ ਬੂਝੇ ਪਸੂ ਕੀ ਨਿਆਈ ਭ੍ਰਮਿ ਮੋਹਿ ਬਿਆਪਿਓ ਮਾਇਆ ॥ ਸਾਧਸੰਗਿ ਜਮ ਜੇਵਰੀ[੬] ਕਾਟੀ ਨਾਨਕ ਸਹਜਿ[੭] ਸਮਾਇਆ ॥ ੨ ॥ ੧੦ ॥ ਕਾਨੜਾ ਮਹਲਾ ੫ † ॥ ਹਰਿ ਕੇ ਚਰਨ ਹਿਰਦੈ ਗਾਇ ॥ [੮]ਸੀਤਲਾ ਸੁਖ ਸਾਂਤਿ ਮੂਰਤਿ ਸਿਮਰਿ ਸਿਮਰਿ ਨਿਤ ਧਿਆਇ ॥ ੧ ॥ ਰਹਾਉ ॥ ਸਗਲ ਆਸ ਹੋਤ ਪੂਰਨ ਕੋਟਿ ਜਨਮ ਦੁਖੁ ਜਾਇ ॥ ੧ ॥ [੯]ਪੁੰਨ ਦਾਨ ਅਨੇਕ ਕਿਰਿਆ ਸਾਧੂ ਸੰਗਿ ਸਮਾਇ ॥ ਤਾਪ ਸੰਤਾਪ ਮਿਟੇ ਨਾਨਕ ਬਾਹੁੜਿ ਕਾਲੁ ਨ ਖਾਇ ॥ ੨ ॥ ੧੧ ॥

ਕਾਨੜਾ ਮਹਲਾ ੫ ਘਰੁ ੩

ੴ ਸਤਿਗੁਰ ਪ੍ਰਸਾਦਿ ॥ ‡ ॥ ਕਥੀਐ ਸਤ ਸੰਗਿ ਪ੍ਰਭ ਗਿਆਨੁ ॥ [੧੦]ਪੂਰਨ ਪਰਮ ਜੋਤਿ ਪਰਮੇਸੁਰ ਸਿਮਰਤ ਪਾਈਐ ਮਾਨੁ ॥ ੧ ॥ ਰਹਾਉ ॥ [੧੧]ਆਵਤ ਜਾਤ ਰਹੇ ਸ੍ਰਮ ਨਾਸੇ ਸਿਮਰਤ ਸਾਧੂ ਸੰਗਿ ॥ [੧੨]ਪਤਿਤ ਪੁਨੀਤ ਹੋਹਿ ਖਿਨ ਭੀਤਰਿ ਪਾਰਬ੍ਰਹਮ ਕੈ ਰੰਗਿ ॥ ੧ ॥ ਜੋ ਜੋ ਕਥੈ ਸੁਨੈ ਹਰਿ ਕੀਰਤਨੁ ਤਾ ਕੀ ਦੁਰਮਤਿ[੧੩] ਨਾਸ ॥ ਸਗਲ ਮਨੋਰਥ ਪਾਵੈ ਨਾਨਕ ਪੂਰਨ ਹੋਵੈ ਆਸ ॥ ੨ ॥ ੧ ॥ ੧੨ ॥ ਕਾਨੜਾ ਮਹਲਾ ੫ ॥ [੧੪]ਸਾਧਸੰਗਤਿ ਨਿਧਿ ਹਰਿ ਕੋ ਨਾਮ ॥ ਸੰਗਿ ਸਹਾਈ ਜੀਅ ਕੈ ਕਾਮ ॥੧॥ ਰਹਾਉ ॥ ਸੰਤ ਰੇਨੁ[੧੫] ਨਿਤਿ ਮਜਨੁ[੧੬] ਕਰੈ ॥ ਜਨਮ ਜਨਮ ਕੇ [੧੭]ਕਿਲਬਿਖ ਹਰੈ ॥੧॥ ਸੰਤ ਜਨਾ ਕੀ ਊਚੀ ਬਾਨੀ ॥ ਸਿਮਰਿ ਸਿਮਰਿ ਤਰੇ ਨਾਨਕ ਪ੍ਰਾਨੀ ॥ ੨ ॥ ੨ ॥ ੧੩ ॥ ਕਾਨੜਾ ਮਹਲਾ ੫ ॥ ਸਾਧੂ ਹਰਿ ਹਰੇ ਗੁਨ ਗਾਇ ॥ ਮਾਨ[੧੮] ਤਨੁ ਧਨੁ ਪ੍ਰਾਨ ਪ੍ਰਭ ਕੇ ਸਿਮਰਤ ਦੁਖੁ ਜਾਇ ॥ ੧ ॥ ਰਹਾਉ ॥ [੧੯]ਈਤ ਊਤ ਕਹਾ ਲੋਭਾਵਹਿ ਏਕ ਸਿਉ ਮਨੁ ਲਾਇ ॥ ੧ ॥ ਮਹਾ ਪਵਿਤ੍ਰ ਸੰਤ ਆਸਨੁ ਮਿਲਿ ਸੰਗਿ ਗੋਬਿਦੁ ਧਿਆਇ ॥ ੨ ॥ ਸਗਲ ਤਿਆਗਿ ਸਰਨਿ ਆਇਓ ਨਾਨਕ ਲੇਹੁ ਮਿਲਾਇ ॥ ੩ ॥ ੩ ॥ ੧੪ ॥ ਕਾਨੜਾ ਮਹਲਾ ੫ § ॥ ਪੇਖਿ

੧ ਸੰਸਾਰ ਸਾਗਰ ।

੨ ਡਰ ਰਹਿਤ ਕਰਨ ਵਾਲੀ ਬਖ਼ਸ਼ਿਸ਼, ਭਾਵ ਹਰੀ-ਨਾਮ ।

੩ ਸਿਰ ਸੰਤਾਂ ਦੇ ਚਰਨਾਂ ਵਿਚ ਸੁਟ ਪਾਇਆ ।

੪ ਸੰਸਾਰ ਸੁਪਨਾ ਸੁਣਿਆ ਸੀ, ਪਰ ਹੁਣ ਵੇਖ ਵੀ ਲਿਆ ਹੈ, ਜਦ ਗੁਰੂ ਨੇ ਨਾਮ ਦਾ ਉਪਦੇਸ਼ ਦਿੱਤਾ ।

੫ ਨਹੀਂ ਰਜਦਾ ਰਾਜ ਨਾਲ, ਜੋਬਨ ਨਾਲ ਅਤੇ ਧਨ ਨਾਲ, ਅਤੇ ਮੁੜ ਮੁੜ ਪਿਆ ਭਜਦਾ ਹੈ ।

੬ ਰੱਸੀ, ਫਾਹੀ ।

੭ ਪੂਰਨ ਅਡੋਲ ਅਵਸਥਾ ਵਿਚ ।

੮ ਠੰਢਾ ਅਤੇ ਸੁਖ ਤੇ ਸ਼ਾਂਤੀ ਦਾ ਰੂਪ ਹਰੀ ਸਿਮਰ ਸਿਮਰ ਕੇ ਨਿਤ ਅਰਾਧਨਾ ਕਰੋ ।

੯ ਸਾਧੂਆਂ ਦੀ ਸੰਗਤ ਵਿਚ ਸਮਾਉਣਾ ਹੀ ਪੁੰਨ ਦਾਨ ਆਦਿ ਹੈ ।

੧੦ ਉੱਥੇ ਪਰਮੇਸ਼ਰ ਦੀ ਮਹਾਨ ਜੋਤੀ ਪ੍ਰਵੇਸ਼ ਕਰ ਰਹੀ ਹੁੰਦੀ ਹੈ, ਇਸ ਲਈ ਉਸ ਰਾਹੀਂ ਸਿਮਰਨ ਕਰਨ ਨਾਲ ਮਾਣ ਮਿਲਦਾ ਹੈ ।

੧੧ ਜਨਮ ਮਰਨ ਮੁਕ ਗਿਆ ਹੈ ਤੇ ਸ੍ਰਮ (ਥਕਾਵਟ) ਨੱਸੀ ਹੈ ।

੧੨ ਹਰੀ ਦੇ ਪ੍ਰੇਮ ਦੁਆਰਾ ਪਲ ਵਿਚ ਪਾਪੀ ਪਵਿੱਤਰ ਹੋ ਜਾਂਦੇ ਹਨ ।

੧੩ ਖੋਟੀ ਮਤ ।

੧੪ ਸਾਧ-ਸੰਗ ਵਿਚ ਹਰੀ-ਨਾਮ ਦਾ ਖ਼ਜ਼ਾਨਾ ਹੈ,ਜੋ ਮਨੁਖ ਦੇ ਨਾਲ ਨਾਲ ਸਹਾਈ ਹੋਂਦਾ ਅਤੇ ਰੂਹ ਦੇ ਕੰਮ ਆਉਂਦਾ ਹੈ ।

੧੫ ਚਰਨ-ਧੂੜੀ ।

੧੬ ਇਸ਼ਨਾਨ ।.

੧੭ ਪਾਪ ਦੂਰ ਕਰਦਾ ਹੈ ।

੧੮ ਮਨ ।

੧੯ ਇਥੇ ਉਥੇ ਭਾਵ ਲਾਂਭੇ ਕਿਉਂ ਲੁਭਾਇਮਾਨ ਹੁੰਦਾ ਹੈਂ, ਹੇ ਜੀਵ !

---

* ਸਾਧ-ਸੰਗ ਰਾਹੀਂ ਹਰੀ-ਗੁਣ ਗਾਉਣ ਨਾਲ.ਸੰਸਾਰ ਦੇ ਰਸ ਸੁਪਨਾ ਦਿਸਣ ਲੱਗ ਪੈਂਦੇ ਹਨ, ਤ੍ਰਿਸ਼ਨਾ ਮੁਕ ਜਾਂਦੀ ਹੈ, ਅਤੇ ਪੂਰਨ ਅਡੋਲ ਅਵਸਥਾ ਪ੍ਰਾਪਤ ਹੋ ਜਾਂਦੀ ਹੈ ।

† ਸਾਧ-ਸੰਗਤਿ ਕਰਨ ਨਾਲ ਪੁੰਨ ਦਾਨ ਕਰਨ ਦਾ ਫਲ ਪ੍ਰਾਪਤ ਹੋ ਜਾਂਦਾ ਹੈ, ਅਤੇ ਸਭ ਸਾੜੇ ਮੁਕ ਕੇ ਪੂਰਨ ਸੁਖ ਤੇ ਸਾਂਤੀ ਮਿਲ ਜਾਂਦੀ ਹੈ ।

‡ ਇਨ੍ਹਾਂ ਤ੍ਰਿੰਨਾਂ ਸ਼ਬਦਾਂ ਵਿਚ ਸਾਧ-ਸੰਗਤਿ ਦੇ ਗੁਣ ਦੱਸੇ ਹਨ ।

§ ਹਰੀ-ਸਿਮਰਨ ਨਾਲ ਦੁਖ ਦੂਰ ਹੁੰਦੇ ਤੇ ਦਿਲ ਸ਼ਾਂਤੀ ਵਿਚ ਆਉਂਦਾ ਹੈ ।

ਪੇਖਿ ਬਿਗਸਾਉ[੧] ਸਾਜਨ ॥ ਪ੍ਰਭੁ ਆਪਨਾ ਇਕਾਂਤ[੨] ॥ ੧ ॥ ਰਹਾਉ ॥ [੩]ਆਨਦਾ
ਸੁਖ ਸਹਜ ਮੂਰਤਿ [੪]ਤਿਸੁ ਆਨ ਨਾਹੀ ਭਾਂਤਿ ॥ ੧ ॥ ਸਿਮਰਤ ਇਕ ਬਾਰ ਹਰਿ
ਹਰਿ ਮਿਟਿ ਕੋਟਿ ਕਸਮਲ[੫] ਜਾਂਤਿ ॥ ੨ ॥ ਗੁਣ ਰਮੰਤ[੬] ਦੂਖ ਨਾਸਹਿ ਰਿਦ
ਭਇਅੰਤ[੭] ਸਾਂਤਿ ॥ ੩ ॥ [੮]ਅੰਮ੍ਰਿਤਾ ਰਸੁ ਪੀਉ ਰਸਨਾ ਨਾਨਕ ਹਰਿ ਰੰਗਿ
ਰਾਤ ॥ ੪ ॥ ੪ ॥ ੧੫ ॥ ਕਾਨੜਾ ਮਹਲਾ ੫ * ॥ ਸਾਜਨਾ ਸੰਤ ਆਉ ਮੇਰੈ ॥
੧ ॥ ਰਹਾਉ ॥ ਆਨਦਾ ਗੁਨ ਗਾਇ ਮੰਗਲ[੯] ਕਸਮਲਾ[੫] ਮਿਟਿ ਜਾਹਿ ਪਰੇਰੈ ॥
੧ ॥ ਸੰਤ ਚਰਨ ਧਰਉ ਮਾਥੈ ਚਾਂਦਨਾ ਗ੍ਰਿਹਿ ਹੋਇ ਅੰਧੇਰੈ ॥ ੨ ॥ ਸੰਤ ਪ੍ਰਸਾਦਿ[੧੦]
[੧੧]ਕਮਲੁ ਬਿਗਸੈ ਗੋਬਿੰਦ ਭਜਉ ਪੇਖਿ ਨੇਰੈ ॥੩॥ ਪ੍ਰਭ ਕ੍ਰਿਪਾ ਤੇ ਸੰਤ ਪਾਏ ਵਾਰਿ
[੧੨]ਵਾਰਿ ਨਾਨਕ ਉਹ ਬੇਰੈ ॥੪॥੫॥ ੧੬ ॥ ਕਾਨੜਾ ਮਹਲਾ ੫ † ॥ ਚਰਨ ਸਰਨ
ਗੋਪਾਲ ਤੇਰੀ ॥ ਮੋਹ ਮਾਨ ਧੋਹ ਭਰਮ ਰਾਖਿ ਲੀਜੈ ਕਾਟਿ ਬੇਰੀ[੧੩] ॥੧ ॥ਰਹਾਉ ॥
ਬੂਡਤ[੧੪] ਸੰਸਾਰ ਸਾਗਰ ॥ ਉਧਰੇ ਹਰਿ ਸਿਮਰਿ ਰਤਨਾਗਰ[੧੫] ॥੧॥ ਸੀਤਲਾ[੧੬]
ਹਰਿ ਨਾਮੁ ਤੇਰਾ ॥ ਪੂਰਨੋ ਠਾਕੁਰ ਪ੍ਰਭੁ ਮੇਰਾ ॥ ੨ ॥ [੧੭]ਦੀਨ ਦਰਦ ਨਿਵਾਰਿ
ਤਾਰਨ ॥ [੧੮]ਹਰਿ ਕ੍ਰਿਪਾ ਨਿਧਿ ਪਤਿਤ ਉਧਾਰਨ ॥ ੩ ॥ ਕੋਟਿ ਜਨਮ ਦੂਖ
ਕਰਿ ਪਾਇਓ ॥ ਸੁਖੀ ਨਾਨਕ ਗੁਰਿ ਨਾਮੁ ਦ੍ਰਿੜਾਇਓ ॥ ੪ ॥ ੬ ॥ ੧੭ ॥
ਕਾਨੜਾ ਮਹਲਾ ੫ ‡ ॥ ਧਨਿ ਉਹ ਪ੍ਰੀਤਿ ਚਰਨ ਸੰਗਿ ਲਾਗੀ ॥
ਕੋਟਿ ਜਾਪ ਤਾਪ ਸੁਖ ਪਾਏ ਆਇ ਮਿਲੇ ਪੂਰਨ ਬਡਭਾਗੀ ॥ ੧ ॥
ਰਹਾਉ ॥ ਮੋਹਿ ਅਨਾਥੁ ਦਾਸੁ ਜਨੁ ਤੇਰਾ ਅਵਰ ਓਟ ਸਗਲੀ ਮੋਹਿ[੧੯]
ਤਿਆਗੀ ॥ ਭੋਰ[੨੦] ਭਰਮ ਕਾਟੇ ਪ੍ਰਭ ਸਿਮਰਤ ਗਿਆਨ ਅੰਜਨ[੨੧] ਮਿਲਿ
ਸੋਵਤ ਜਾਗੀ ॥ ੧ ॥ ਤੂ ਅਥਾਹੁ ਅਤਿ ਬਡੋ ਸੁਆਮੀ ਕ੍ਰਿਪਾ ਸਿੰਧੁ[੨੨] ਪੂਰਨ
ਰਤਨਾਗੀ[੨੩]॥ ਨਾਨਕੁ ਜਾਚਕੁ[੨੪] ਹਰਿ ਹਰਿ ਨਾਮੁ ਮਾਂਗੈ ਮਸਤਕੁ ਆਨਿ ਧਰਿਓ
ਪ੍ਰਭ ਪਾਗੀ[੨੫] ॥ ੨ ॥ ੭ ॥ ੧੮ ॥ ਕਾਨੜਾ ਮਹਲਾ ੫ § ॥ [੨੬]ਕੁਚਿਲ ਕਠੋਰ
ਕਪਟ ਕਾਮੀ ॥ ਜਿਉ ਜਾਨਹਿ ਤਿਉ ਤਾਰਿ ਸੁਆਮੀ ॥ ੧ ॥ ਰਹਾਉ ॥ ਤੂ
ਸਮਰਥੁ [੨੭]ਸਰਨਿ ਜੋਗੁ ਤੂ ਰਾਖਹਿ ਅਪਨੀ [੨੮]ਕਲ ਧਾਰਿ ॥ ੧ ॥ ਜਾਪ ਤਾਪ
ਨੇਮ ਸੁਚਿ ਸੰਜਮ[੨੯] ਨਾਹੀ ਇਨ ਬਿਧੇ ਛੁਟਕਾਰ ॥ [੩੦]ਗਰਤ ਘੋਰ ਅੰਧ ਤੇ ਕਾਢਹੁ
ਪ੍ਰਭ ਨਾਨਕ ਨਦਰਿ ਨਿਹਾਰਿ[੩੧] ॥ ੨ ॥ ੮ ॥ ੧੯ ॥

ਕਾਨੜਾ ਮਹਲਾ ੫ ਘਰੁ ੪

ੴ ਸਤਿਗੁਰ ਪ੍ਰਸਾਦਿ ॥

੧ ॥ ਨਾਰਾਇਨ ਨਰਪਤਿ[੩੨] ਨਮਸਕਾਰੈ ॥ ਐਸੇ ਗੁਰ ਕਉ ਬਲਿ ਬਲਿ ਜਾਈਐ

੧ ਖਿੜਦਾ ਹਾਂ (ਵੇਖ ਵੇਖ ਕੇ)।
੨ ਨਵੇਕਲਾ।
੩ ਉਹ ਅਨੰਦ ਤੇ ਪੂਰਨ ਸੁਖ ਦੀ ਮੂਰਤ ਹੈ। ਵੇਖੋ ਪੰ. ੧੧੧੨, ਨੋਟ ੩।
੪ ਉਸ ਨੂੰ ਹੋਰ ਕੁਝ ਨਹੀਂ ਭਾਉਂਦਾ (ਸਿਵਾਏ ਨਾਮ ਸਿਮਰਨ ਦੇ)।
੫ ਪਾਪ।
੬ ਸਿਮਰਨ ਨਾਲ।
੭ ਹੁੰਦੀ ਹੈ।
੮ ਹੇ ਜੀਭ! ਨਾਮ ਦਾ ਮਿੱਠਾ ਰਸ ਪੀ, ਹਰੀ ਦੇ ਪਿਆਰ ਵਿਚ ਰੰਗੀਜ ਕੇ।
੯ ਖ਼ੁਸ਼ੀ ਦੇ ਗੀਤ।
੧੦ ਕਿਰਪਾ ਦੁਆਰਾ।
੧੧ ਹਿਰਦਾ ਰੂਪ ਕਮਲ ਖਿੜਦਾ ਹੈ।
੧੨ ਉਸ ਬੇਰੇ (ਵੇਲੇ) ਤੋਂ ਕੁਰਬਾਨ ਹਾਂ।
੧੩ ਬੇੜੀ।
੧੪ ਡੁਬਦੇ।
੧੫ [ਰਤਨਾਕਰ] ਰਤਨਾਂ ਦੀ ਖਾਣ।
੧੬ ਠੰਢਾ।
੧੭ ਦੀਨਾਂ ਦਾ ਦੁਖ ਦੂਰ ਕਰ ਕੇ ਤਾਰਨ ਵਾਲਾ।
੧੮ ਹਰੀ ਕਿਰਪਾ ਦਾ ਭੰਡਾਰ ਅਤੇ ਪਾਪੀਆਂ ਨੂੰ ਤਾਰਨ ਵਾਲਾ ਹੈ।
੧੯ ਮੈਂ।
੨੦ ਥੋੜਾ। ਜੋ ਥੋੜਾ ਜਿਹਾ ਵੀ ਭਰਮ ਰਹਿ ਗਿਆ ਸੀ ਦੂਰ ਹੋ ਗਿਆ ਹੈ।
੨੧ ਸੂਰਮਾ।
੨੨ ਕ੍ਰਿਪਾ ਦੇ ਸਮੁੰਦਰ।
੨੩ [ਰਤਨਾਕਰ] ਰਤਨਾਂ ਦੀ ਖਾਣ।
੨੪ ਮੰਗਤਾ।
੨੫ ਪੈਰੀਂ। ਮੱਥਾ ਪ੍ਰਭੂ ਦੇ ਚਰਨਾਂ ਤੇ ਲਿਆ ਕੇ ਧਰ ਦਿੱਤਾ ਹੈ।
੨੬ ਮੈਂ ਗੰਦਾ, ਜ਼ਾਲਮ, ਧੋਖੇਬਾਜ਼ ਅਤੇ ਵਿਭਚਾਰੀ ਹਾਂ।
੨੭ ਰਖਿਆ ਕਰਨ ਦੇ ਸਮਰਥ।
੨੮ ਸ਼ਕਤੀ ਵਰਤਾ ਕੇ।
੨੯ ਇੰਦ੍ਰਿਆਂ ਦੇ ਰੋਕਣ ਦੇ ਖ਼ਾਸ ਖ਼ਾਸ ਤਰੀਕੇ।
੩੦ ਡੂੰਘੇ ਤੇ ਹਨੇਰ ਗਰਤ (ਟੋਏ) ਵਿਚੋਂ।
੩੧ ਨਿਹਾਲ ਕੇ, ਵੇਖ ਕੇ, ਮੇਹਰ ਦੀ ਨਜ਼ਰ ਨਾਲ ਵੇਖ ਕੇ।
੩੨ ਰਾਜਾ। ਜੋ ਹਰੀ-ਰਾਜੇ ਨੂੰ ਪ੍ਰਨਾਮ ਕਰਦਾ ਹੈ।

---

* ਇਹ ਨਾਮ-ਸਿਮਰਨ ਜਾਂ ਗੁਣ ਗਾਣਾ ਗੁਰੂ ਤੋਂ ਮਿਲਦਾ ਹੈ।

† ਗੁਰੂ ਨਾਮ ਦ੍ਰਿੜਾਉਂਦਾ ਹੈ, ਜਿਸ ਤੋਂ ਪਾਪਾਂ ਤੋਂ ਬੱਚ ਕੇ ਪੂਰਨ ਸੁਖ ਮਿਲਦਾ ਹੈ।

‡ ਇਹ ਨਾਮ ਦੀ ਪ੍ਰੀਤਿ ਜਪਾਂ ਤਪਾਂ ਤੋਂ ਉੱਤਮ ਹੈ।

§ ਆਪਣੇ ਆਪ ਨੂੰ ਪਾਪੀ ਦੱਸ ਕੇ ਹਰੀ ਅੱਗੇ ਮਿਹਰ ਕਰਨ ਲਈ ਅਰਦਾਸ ਕਰਦੇ ਹਨ।

¶ ਕ੍ਰੋੜਾਂ ਵਿਚੋਂ ਕੋਈ ਇਕ ਹੀ ਹੁੰਦਾ ਹੈ ਜੋ ਹਰੀ ਨੂੰ ਬਿਅੰਤ ਰੂਪ ਵਿਚ ਦੇਖਦਾ ਤੇ ਨਮਸਕਾਰਦਾ ਹੈ। ਉਹ ਗੁਰੂ ਹੈ।

ਆਪਿ ਮੁਕਤੁ ਮੋਹਿ[੧] ਤਾਰੈ ॥ ੧ ॥ ਰਹਾਉ ॥ ਕਵਨ ਕਵਨ ਕਵਨ ਗੁਨ ਕਹੀਐ
ਅੰਤੁ ਨਹੀ ਕਿਛੁ ਪਾਰੈ[੨] ॥ ਲਾਖ ਲਾਖ ਲਾਖ ਕਈ ਕੋਰੈ[੩] ਕੋ ਹੈ ਐਸੋ ਬੀਚਾਰੈ ॥੧॥
ਬਿਸਮ[੪] ਬਿਸਮ ਬਿਸਮ ਹੀ ਭਈ ਹੈ ਲਾਲ ਗੁਲਾਲ[੫] ਰੰਗਾਰੈ ॥ ਕਹੁ ਨਾਨਕ
[੬]ਸੰਤਨ ਰਸੁ ਆਈ ਹੈ ਜਿਉ ਚਾਖਿ ਗੂੰਗਾ ਮੁਸਕਾਰੈ ॥ ੨ ॥ ੧ ॥ ੨੦ ॥ ਕਾਨੜਾ
ਮਹਲਾ ੫ * ॥ ਨ ਜਾਨੀ ਸੰਤਨ ਪ੍ਰਭ ਬਿਨੁ ਆਨ[੭]॥[੮]ਊਚ ਨੀਚ ਸਭ ਪੇਖਿ ਸਮਾਨੋ
[੯]ਮੁਖਿ ਬਕਨੋ ਮਨਿ ਮਾਨ ॥ ੧ ॥ ਰਹਾਉ ॥ [੧੦]ਘਟਿ ਘਟਿ ਪੂਰਿ ਰਹੇ ਸੁਖ ਸਾਗਰ
[੧੧]ਭੈ ਭੰਜਨ ਮੇਰੇ ਪ੍ਰਾਨ॥ [੧੨]ਮਨਹਿ ਪ੍ਰਗਾਸੁ ਭਇਓ ਭ੍ਰਮੁ ਨਾਸਿਓ ਮੰਤ੍ਰੁ ਦੀਓ ਗੁਰ
ਕਾਨ[੧੩] ॥੧॥ ਕਰਤ ਰਹੇ ਕ੍ਰਤਗ੍ਯ[੧੪] ਕਰੁਣਾਮੈ[੧੫] ਅੰਤਰਜਾਮੀ ਗ੍ਯਾਨ[੧੬] ॥ ਆਠ
ਪਹਰ ਨਾਨਕ ਜਸੁ ਗਾਵੈ ਮਾਂਗਨ ਕਉ ਹਰਿ ਦਾਨ ॥ ੨ ॥ ੨ ॥ ੨੧ ॥ ਕਾਨੜਾ
ਮਹਲਾ ੫ † ॥ ਕਹਨ ਕਹਾਵਨ ਕਉ ਕਈ ਕੇਤੈ[੧੭]॥ ਐਸੋ ਜਨੁ ਬਿਰਲੋ ਹੈ ਸੇਵਕੁ
ਜੋ ਤਤ ਜੋਗ ਕਉ ਬੇਤੈ[੧੮] ॥ ੧ ॥ ਰਹਾਉ ॥ ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ
ਏਕੀ ਨੇਤੈ[੧੯]॥ ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ[੨੦] ॥੧॥ ਸੋਗੁ
ਨਾਹੀ ਸਦਾ ਹਰਖੀ[੨੧] ਹੈ ਰੇ [੨੨]ਛੋਡਿ ਨਾਹੀ ਕਿਛੁ ਲੇਤੈ ॥ ਕਹੁ ਨਾਨਕ ਜਨੁ ਹਰਿ
ਹਰਿ ਹਰਿ ਹੈ [੨੩]ਕਤ ਆਵੈ ਕਤ ਰਮਤੈ ॥ ੨ ॥੩ ॥ ੨੨॥ ਕਾਨੜਾ ਮਹਲਾ ੫ ‡॥
[੨੪]ਹੀਏ ਕੋ ਪ੍ਰੀਤਮੁ ਬਿਸਰਿ ਨ ਜਾਇ॥ਤਨ ਮਨ ਗਲਤ[੨੫]ਭਏ ਤਿਹ ਸੰਗੇ ਮੋਹਨੀ
ਮੋਹਿ ਰਹੀ ਮੋਰੀ ਮਾਇ ॥ ੧ ॥ ਰਹਾਉ ॥ ਜੈਂ ਜੈਂ ਪਹਿ ਕਹਉ ਬ੍ਰਿਥਾ[੨੬] ਹਉ
ਅਪੁਨੀ ਤੇਊ ਤੇਊ [੨੭]ਗਹੇ ਰਹੇ ਅਟਕਾਇ ॥ ਅਨਿਕ ਭਾਂਤਿ ਕੀ ਏਕੈ ਜਾਲੀ[੨੮]
ਤਾ ਕੀ ਗੰਠਿ ਨਹੀ ਛੋਰਾਇ ॥ ੧ ॥ ਫਿਰਤ ਫਿਰਤ ਨਾਨਕ ਦਾਸੁ ਆਇਓ
ਸੰਤਨ ਹੀ ਸਰਨਾਇ ॥ ਕਾਟੇ ਅਗਿਆਨ ਭਰਮ ਮੋਹ ਮਾਇਆ ਲੀਓ ਕੰਠਿ
ਲਗਾਇ ॥ ੨ ॥ ੪ ॥ ੨੩ ॥ ਕਾਨੜਾ ਮਹਲਾ ੫ § ॥ ਆਨਦ ਰੰਗ[੨੯] ਬਿਨੋਦ[੩੦]
ਹਮਾਰੈ ॥ ਨਾਮੋ ਗਾਵਨੁ ਨਾਮੁ ਧਿਆਵਨੁ ਨਾਮੁ ਹਮਾਰੇ [੩੧]ਪ੍ਰਾਨ ਅਧਾਰੈ ॥ ੧ ॥
ਰਹਾਉ ॥ ਨਾਮੋ ਗਿਆਨੁ ਨਾਮੁ ਇਸਨਾਨਾ ਹਰਿਨਾਮੁ ਹਮਾਰੇ ਕਾਰਜ
ਸਵਾਰੈ ॥ ਹਰਿਨਾਮੋ ਸੋਭਾ ਨਾਮੁ ਬਡਾਈ [੩੨]ਭਉਜਲੁ ਬਿਖਮੁ ਨਾਮੁ ਹਰਿ
ਤਾਰੈ ॥ ੧ ॥ [੩੩]ਅਗਮ ਪਦਾਰਥ ਲਾਲ ਅਮੋਲਾ ਭਇਓ ਪਰਾਪਤਿ ਗੁਰ
ਚਰਨਾਰੈ[੩੪] ॥ ਕਹੁ ਨਾਨਕ ਪ੍ਰਭ ਭਏ ਕ੍ਰਿਪਾਲਾ ਮਗਨ ਭਏ [੩੫]ਹੀਅਰੈ ਦਰਸਾਰੈ॥
੨ ॥ ੫ ॥ ੨੪ ॥ ਕਾਨੜਾ ਮਹਲਾ ੫ ¶ ॥ ਸਾਜਨ ਮੀਤ ਸੁਆਮੀ ਨੇਰੋ[੩੬] ॥
ਪੇਖਤ ਸੁਨਤ ਸਭਨ ਕੈ ਸੰਗੇ ਥੋਰੈ ਕਾਜ ਬੁਰੋ ਕਹ ਫੇਰੋ[੩੭] ॥ ੧ ॥ ਰਹਾਉ ॥
ਨਾਮ ਬਿਨਾ ਜੇਤੋ ਲਪਟਾਇਓ ਕਛੂ ਨਹੀ ਨਾਹੀ ਕਛੁ ਤੇਰੋ ॥ [੩੮]ਆਗੈ ਦ੍ਰਿਸਟਿ

੧ ਮੈਨੂੰ ।
੨ ਪਾਰਾਵਾਰ ।
੩ ਕੂੜਾਂ ।
੪ ਅਨੰਦਤ, ਪ੍ਰਸੰਨ ।
੫ [ਫ਼ਾ. ਗੁਲੇ ਲਾਲਹ ਵਾਕਰ] ਗੂੜ੍ਹੇ ਲਾਲ ਰੰਗ ਦੀ ।
੬ ਸੰਤਾਂ ਨੂੰ ਇਉਂ ਸਵਾਦ ਆਉਂਦਾ ਹੈ, ਜਿਵੇਂ ਗੂੰਗਾ ਆਦਮੀ ਖਾ ਕੇ ਮੁਸਕਰਾ ਛੱਡਦਾ ਹੈ (ਪਰ ਬੋਲ ਕੇ ਦਸ ਨਹੀਂ ਸਕਦਾ) ।
੭ ਹੋਰ ਕੁਝ ।
੮ ਉਚਿਆਂ ਨੀਵਿਆਂ ਸਾਰਿਆਂ ਨੂੰ ਬ੍ਰਾਬਰ ਦਾ ਵੇਖਦੇ ਹਨ ।
੯ ਮੂੰਹੋਂ ਬੋਲਦੇ ਹਨ ਤੇ ਮਨ ਵਿਚ ਉਸ ਨੂੰ ਮੰਨਦੇ ਹਨ । (ਸ੍ਰੀ ਕਰਤਾਰ ਪੁਰ ਵਾਲੀ ਬੀੜ ਵਿਚ ਪਾਠ 'ਮਾਨਿ ਮਾਨ' ਹੈ ।)
੧੦ ਹਰ ਇਕ ਵਿਚ ਸਮਾ ਰਹੇ ਹਨ ।
੧੧ ਡਰ ਦੂਰ ਕਰਨ ਵਾਲੇ ਹਰੀ ਜੀ ।
੧੨ ਮਨ ਵਿਚ ਚਾਨਣਾ ਹੋ ਗਿਆ ।
੧੩ ਕੰਨਾਂ ਵਿਚ ।
੧੪ ਕਰਨ ਜੋਗ । ਕਰਨਹਾਰ ਹਰੀ ਕਰ ਰਹੇ ਹਨ ।
੧੫ ਤਰਸਵਾਨ, ਮਿਹਰਵਾਨ ।
੧੬ ਗਿਆਨ ਸਰੂਪ ਹਰੀ ।
੧੭ ਕਿਤਨੇ ਹੀ ਹਨ ।
੧੮ ਜਾਣਦਾ ਹੈ (ਮੇਲ ਦੀ ਅਸਲੀਅਤ ਨੂੰ) ।
੧੯ ਨੇਤ੍ਰਾਂ ਵਿਚ । ਇਕ ਹਰੀ ਨੂੰ ਅੱਖਾਂ ਵਿਚ ਰਖਦੇ ਹਨ ।
੨੦ ਜਿੱਤ ।
੨੧ ਖ਼ੁਸ਼ੀ ।
੨੨ ਇਸ ਅਨੰਦ ਨੂੰ ਛੱਡ ਕੇ ਹੋਰ ਕੁਝ ਨਹੀਂ ਲੈਂਦੇ ।
੨੩ ਭਾਵ ਜੰਮਦਾ ਮਰਦਾ ਨਹੀਂ ਹੈ (ਕਿਥੇ ਆਉਂਦਾ ਜਾਂ ਭਟਕਦਾ ਹੈ ? ਭਾਵ ਕਿਤੇ ਨਹੀਂ) ।
੨੪ ਹਿਰਦੇ ਵਿਚੋਂ ।
੨੫ ਗਲਤਾਨ, ਮਸਤ । ਦੇਖੋ ਪੰ. ੧੨੯੯, ਨੋਟ ੬ ।
੨੬ ਦਿਲ ਦੇ ਦੁਖ ਦਾ ਹਾਲ ।
੨੭ ਫੜ ਕੇ ਰੋਕ ਰਹੀ ਹੈ ।
੨੮ ਮਾਇਆ ਰੂਪ ਜਾਲ ।
੨੯ ਮੌਜਾਂ ।
੩੦ ਤਮਾਸ਼ੇ, ਖ਼ੁਸ਼ੀਆਂ ।
੩੧ ਸੁਆਸਾਂ ਦਾ ਆਸਰਾ, ਜੀਵਨ ਦਾ ਆਸਰਾ ।
੩੨ ਔਖਾ ਤਰਨ ਵਾਲਾ ਸੰਸਾਰ ਸਾਗਰ ।
੩੩ ਉਹ ਚੀਜ਼ ਜਿਸ ਤਕ ਪਹੁੰਚ ਨਾ ਸਕੀਏ ।
੩੪ ਚਰਨਾਂ ਵਿਚ ਆਇਆਂ ।
੩੫ ਹਿਰਦੇ ਵਿਚ ਦਰਸ਼ਨ ਕਰ ਕੇ ।
੩੬ ਨੇੜੇ ਹੈ ।
੩੭ ਫੇੜ, ਬੁਰੇ ਕੰਮ । ਥੋੜ੍ਹੀ ਉਮਰ ਲਈ ਕਿਉਂ ਬੁਰੇ ਕੰਮ ਕਰਦਾ ਹੈਂ ?
੩੮ ਅੱਗੇ ਜਾ ਕੇ ਸਭ ਕੁਝ ਉਘੜ ਪਏਗਾ, ਭਾਵੇਂ ਇਥੇ ਭਰਮ ਦੇ ਹਨੇਰੇ ਕਰਕੇ ਧੋਖੇ ਵਿਚ ਰਹਿੰਦਾ ਹੈਂ ।

---

* ਹਰੀ ਦਾ ਪਰੀ-ਪੂਰਨ ਹੋਣਾ ਅਤੇ ਕਰਨਹਾਰ ਅੰਤਰਜਾਮੀ ਆਦਿ ਗੁਣਾਂ ਵਾਲਾ ਹੋਣਾ ਕੇਵਲ ਗੁਰੂ ਨੂੰ ਹੀ ਅਨੁਭਵ ਹੁੰਦਾ ਹੈ ।

† ਹੋਰ ਮੂੰਹੋਂ ਆਖਣ ਨੂੰ ਤਾਂ ਕਈ ਹਨ, ਪਰ ਮੇਲ ਦੀ ਅਸਲੀਅਤ ਨੂੰ ਜਾਣਨ ਵਾਲਾ ਕੋਈ ਵਿਰਲਾ ਹੀ ਹੁੰਦਾ ਹੈ । ਉਹ ਜਨਮ ਮਰਨ ਵਿਚ ਨਾ ਆਉਣ ਵਾਲਾ ਗੁਰੂ ਹੀ ਹੋ ਸਕਦਾ ਹੈ, ਜੋ ਸਦਾ ਖ਼ੁਸ਼ ਰਹਿੰਦਾ ਹੈ, ਜਿਸ ਨੂੰ ਸਭ ਕੁਝ ਭਲਾ ਮਲੂਮ ਹੁੰਦਾ ਹੈ ਅਤੇ ਸਦਾ ਚੜ੍ਹਦੀਆਂ ਕਲਾਂ ਵਿਚ ਰਹਿੰਦਾ ਹੈ ।

‡ ਮਾਇਆ ਮੋਹ ਦੀ ਫਾਹੀ ਵਿਚੋਂ ਗੁਰੂ ਹੀ ਛੁਡਾ ਸਕਦਾ ਹੈ, ਜੋ ਹਰੀ ਦੇ ਪ੍ਰੇਮ ਦੀ ਐਸੀ ਮਸਤੀ ਦਿੰਦਾ ਹੈ ਕਿ ਮਾਇਆ-ਮੋਹ ਵਲ ਧਿਆਨ ਹੀ ਨਹੀਂ ਜਾਂਦਾ ।

§ ਨਾਮ ਹੀ ਸਭ ਸਾਧਨਾਂ ਦੀ ਥਾਂ ਉੱਤਮ ਸਾਧਨ ਹੈ ।

¶ ਮਨੁਖ ਨੂੰ ਸਮਝਾਂਦੇ ਹਨ ਕਿ ਜਦ ਹਰੀ ਤੇਰੇ ਨਾਲ ਹੈ, ਤਾਂ ਉਸ ਕੋਲੋਂ ਕੀ ਛੁਪਾ ਕੇ ਕੁਕਰਮ ਕਰਦਾ ਹੈਂ ? ਪਰ ਇਹ ਗੱਲ ਸਮਝਾਵੇ ਕੌਣ ? ਗੁਰੂ ਹੀ ਭਰਮ ਕਟ ਕੇ ਮੋਹ ਵਿਚੋਂ ਕੱਢ ਸਕਦਾ ਹੈ ।

ਆਵਤ ਸਭ ਪਰਗਟ ਈਹਾ ਮੋਹਿਓ ਭਰਮ ਅੰਧੇਰੋ ॥ ੧ ॥ ਅਟਕਿਓ ਸੁਤ ਬਨਿਤਾ[1] ਸੰਗ ਮਾਇਆ ਦੇਵਨਹਾਰੁ ਦਾਤਾਰੁ ਬਿਸੇਰੋ[2] ॥ ਕਹੁ ਨਾਨਕ ਏਕੈ ਭਾਰੋਸਉ ਬੰਧਨ ਕਾਟਨਹਾਰੁ ਗੁਰੁ ਮੇਰੋ ॥੨॥੬॥੨੫॥ ਕਾਨੜਾ ਮਹਲਾ ੫ *॥ [3]ਬਿਖੈ ਦਲੁ ਸੰਤਨਿ ਤੁਮ੍ਰੈ ਗਾਹਿਓ ॥ ਤੁਮਰੀ ਟੇਕ ਭਰੋਸਾ ਠਾਕੁਰ ਸਰਨਿ ਤੁਮ੍ਹਾਰੀ ਆਹਿਓ[4] ॥ ੧ ॥ ਰਹਾਉ ॥ ਜਨਮ ਜਨਮ ਕੇ [5]ਮਹਾ ਪਰਾਛਤ ਦਰਸਨੁ ਭੇਟਿ ਮਿਟਾਹਿਓ ॥ ਭਇਓ ਪ੍ਰਗਾਸੁ ਅਨਦ ਉਜੀਆਰਾ [6]ਸਹਜਿ ਸਮਾਧਿ ਸਮਾਹਿਓ ॥ ੧ ॥ [7]ਕਉਨੁ ਕਹੈ ਤੁਮ ਤੇ ਕਛੁ ਨਾਹੀ ਤੁਮ ਸਮਰਥ ਅਥਾਹਿਓ ॥ ਕ੍ਰਿਪਾਨਿਧਾਨ ਰੰਗ ਰੂਪ ਰਸ ਨਾਮੁ ਨਾਨਕ ਲੈ ਲਾਹਿਓ[8] ॥ ੨ ॥ ੭ ॥ ੨੬ ॥ ਕਾਨੜਾ ਮਹਲਾ ੫† ॥ ਬੂਡਤ[9] ਪ੍ਰਾਨੀ ਹਰਿ ਜਪਿ ਧੀਰੈ[10] ॥ ਬਿਨਸੈ ਮੋਹੁ ਭਰਮੁ ਦੁਖੁ ਪੀਰੈ[11] ॥੧॥ ਰਹਾਉ ॥ ਸਿਮਰਉ ਦਿਨੁ ਰੈਨਿ[12] ਗੁਰ ਕੇ ਚਰਨਾ ॥ [13]ਜਤ ਕਤ ਪੇਖਉ ਤੁਮਰੀ ਸਰਨਾ ॥ ੧ ॥ [14]ਸੰਤਪ੍ਰਸਾਦਿ ਹਰਿ ਕੇ ਗੁਨ ਗਾਇਆ ॥ ਗੁਰ ਭੇਟਤ[15] ਨਾਨਕ ਸੁਖੁ ਪਾਇਆ ॥ ੨ ॥ ੮ ॥ ੨੭ ॥ ਕਾਨੜਾ ਮਹਲਾ ੫‡॥ ਸਿਮਰਤ ਨਾਮੁ ਮਨਹਿ ਸੁਖੁ ਪਾਈਐ ॥ ਸਾਧ ਜਨਾ ਮਿਲਿ ਹਰਿ ਜਸੁ ਗਾਈਐ ॥ ੧ ॥ ਰਹਾਉ ॥ ਕਰਿ ਕਿਰਪਾ ਪ੍ਰਭ ਰਿਦੈ ਬਸੇਰੋ ॥ ਚਰਨ ਸੰਤਨ ਕੈ ਮਾਥਾ ਮੇਰੋ ॥ ੧ ॥ ਪਾਰਬ੍ਰਹਮ ਕਉ ਸਿਮਰਹੁ ਮਨਾਂ ॥ ਗੁਰਮੁਖਿ[16] ਨਾਨਕ ਹਰਿ ਜਸੁ ਸੁਨਾਂ ॥ ੨ ॥ ੯ ॥ ੨੮ ॥ ਕਾਨੜਾ ਮਹਲਾ ੫§ ॥ [17]ਮੇਰੇ ਮਨ ਪ੍ਰੀਤਿ ਚਰਨ ਪ੍ਰਭ ਪਰਸਨ ॥ [18]ਰਸਨਾ ਹਰਿ ਹਰਿ ਭੋਜਨਿ ਤ੍ਰਿਪਤਾਨੀ [19]ਅਖੀਅਨ ਕਉ ਸੰਤੋਖੁ ਪ੍ਰਭ ਦਰਸਨ ॥ ੧ ॥ ਰਹਾਉ ॥ ਕਰਨਨਿ[20] ਪੂਰਿ ਰਹਿਓ ਜਸੁ ਪ੍ਰੀਤਮ [21]ਕਲਮਲ ਦੋਖ ਸਗਲ ਮਲ ਹਰਸਨ ॥ ਪਾਵਨ[22] ਧਾਵਨ ਸੁਆਮੀ ਸੁਖ ਪੰਥਾ ਅੰਗ ਸੰਗ ਕਾਇਆ ਸੰਤ ਸਰਸਨ ॥ ੧ ॥ [23]ਸਰਨਿ ਗਹੀ ਪੂਰਨ ਅਬਿਨਾਸੀ [24]ਆਨ ਉਪਾਵ ਥਕਿਤ ਨਹੀ ਕਰਸਨ ॥ [25]ਕਰੁ ਗਹਿ ਲੀਏ ਨਾਨਕ ਜਨ ਅਪਨੇ ਅੰਧ ਘੋਰ ਸਾਗਰ ਨਹੀ ਮਰਸਨ ॥ ੨ ॥ ੧੦ ॥ ੨੯ ॥ ਕਾਨੜਾ ਮਹਲਾ ੫ ¶॥ [26]ਕੁਹਕਤ ਕਪਟ ਖਪਟ ਖਲ ਗਰਜਤ ਮਰਜਤ ਮੀਚੁ ਅਨਿਕ ਬਰੀਆ ॥ ੧ ॥ ਰਹਾਉ ॥ [27]ਅਹੰ ਮਤ ਅਨ ਰਤ ਕੁਮਿਤ ਹਿਤ ਪ੍ਰੀਤਮ ਪੇਖਤ ਭ੍ਰਮਤ ਲਾਖ ਗਰੀਆ ॥ ੧ ॥ [28]ਅਨਿਤ ਬਿਉਹਾਰ ਅਚਾਰ ਬਿਧਿ ਹੀਨਤ ਮਮ ਮਦ ਮਾਤ ਕੋਪ ਜਰੀਆ ॥ ਕਰੁਣ[29] ਕ੍ਰਿਪਾਲ ਗੁੋਪਾਲ ਦੀਨਬੰਧੁ ਨਾਨਕ [30]ਉਧਰੁ ਸਰਨਿ ਪਰੀਆ ॥ ੨ ॥ ੧੧ ॥ ੩੦ ॥ ਕਾਨੜਾ ਮਹਲਾ ੫+॥ ਜੀਅ ਪ੍ਰਾਨ [31]ਮਾਨ ਦਾਤਾ ॥ ਹਰਿ ਬਿਸਰਤੇ ਹੀ ਹਾਨਿ[32] ॥ ੧ ॥ ਰਹਾਉ ॥ ਗੋਬਿਦ

੧ ਇਸਤਰੀ ।
੨ ਵਿਸਾਰ ਦਿੱਤਾ ਹੈ ।
੩ ਮਾਇਆ ਦੇ ਵਿਸ਼ੇ ਰੂਪ ਦਲ ਨੂੰ ਤੇਰੇ ਸੰਤਾਂ ਨੇ ਲਤਾੜ ਦਿਤਾ ਹੈ, ਮੁਕਾ ਦਿਤਾ ਹੈ ।
੪ ਚਾਹੀ ਹੈ ।
੫ ਵੱਡੇ ਵੱਡੇ ਪਾਪ ਦਰਸ਼ਨ ਕਰ ਕੇ ਮਿਟਾ ਦਿਤੇ ਹਨ ।
੬ ਅਡੋਲ ਅਵਸਥਾ ਵਿਚ ਲੀਨ ਹੋ ਗਏ ਹਾਂ । ਦੇਖੋ ਪੰ. ੧੧੯੯, ਨੋਟ ੨੧ ।
੭ ਕੌਣ ਕਹਿੰਦਾ ਹੈ ਕਿ ਤੈਥੋਂ ਕੁਝ ਨਹੀਂ ਹੋ ਸਕਦਾ ? ਤੂੰ ਤਾਂ ਬੇਅੰਤ ਸਮੱਥਾ ਵਾਲਾ ਹੈਂ ।
੮ ਲਾਭ । ਹੇ ਕਿਰਪਾ ਦੇ ਭੰਡਾਰ ! ਤੇਰਾ ਨਾਮ ਜਦ ਲਾਭ ਤੇ ਤੌਰ ਤੇ ਲਿਆ, ਤਾਂ ਰੰਗ ਰਸ ਤੇ ਰੂਪ ਸਭ ਕੁਝ ਮਿਲ ਗਿਆ ।
੯ ਡੁਬਦਾ ।
੧੦ ਧੀਰਜ ਫੜਦਾ ਹੈ ।
੧੧ ਪੀੜ ।
੧੨ ਰਾਤ ।
੧੩ ਜਿਧਰ ਕਿਧਰੇ ਦੇਖਦਾ ਹਾਂ, ਤੇਰੀ ਓਟ ਹੀ ਦਿਸਦੀ ਹੈ ।
੧੪ ਗੁਰੂ-ਸੰਤ ਦੀ ਕਿਰਪਾ ਨਾਲ ।
੧੫ ਮਿਲਦਿਆਂ ।
੧੬ ਗੁਰੂ ਦੁਆਰਾ ।
੧੭ ਮੇਰੇ ਮਨ ਦੀ ਪ੍ਰੀਤ ਪ੍ਰਭੂ ਦੇ ਚਰਨ ਛੋਹਣ ਲਈ ਹੈ ।
੧੮ ਜੀਭ ਰੱਜੀ ਹੈ ਨਾਮ ਭੋਜਨ ਨਾਲ ।
੧੯ ਅੱਖਾਂ ਨੂੰ ਹਰੀ-ਦਰਸ਼ਨ ਤੋਂ ਸ਼ਾਂਤੀ ਮਿਲਦੀ ਹੈ ।

੨੦ ਕੰਨਾਂ ਵਿਚ ।
੨੧ (ਜਿਸ ਨਾਲ) ਪਾਪ ਦੋਸ਼ ਤੇ ਸਾਰੇ ਗੰਦ ਮੰਦ ਦੂਰ ਹੁੰਦੇ ਹਨ । ਹਰਸਨ=ਹਰਦੇ ਹਨ, ਦੂਰ ਹੁੰਦੇ ਹਨ ।
੨੨ ਪੈਰ । ਪੈਰ ਦੌੜਨ ਹਰੀ ਦੇ ਸੁਖਦਾਈ ਰਸਤੇ ਵਲ, ਅਤੇ ਸਰੀਰ ਦੇ ਅੰਗ ਸੰਤ-ਸੰਗ ਨਾਲ ਰਸ ਵਾਲੇ ਹੁੰਦੇ ਹਨ ।
੨੩ ਪੂਰਨ ਤੇ ਬਿਅੰਤ ਦੀ ਸ਼ਰਨ ਲਈ ।
੨੪ ਹੋਰ ਉਪਾਵ ਕਰਦੇ ਵਾਧੂ ਥਕਦੇ ਨਹੀਂ ਫਿਰਦੇ ।
੨੫ ਹੱਥ ਫੜ ਕੇ ।
੨੬ ਜਿਨ੍ਹਾਂ ਦੇ ਅੰਦਰ ਖਪਟ (ਨਾਸ ਕਰਨ ਵਾਲੇ) ਕਪਟ ਕੂਹਕਦੇ (ਮਚਦੇ) ਹਨ ਅਤੇ ਕਾਮਾਦਿਕ ਖਲ (ਦੁਸ਼ਟ) ਗਜਦੇ ਹਨ, ਉਨ੍ਹਾਂ ਨੂੰ ਮੀਚ (ਮੌਤ) ਕਈ ਵੇਰ ਮਲਦੀ ਹੈ ।
੨੭ ਹੰਕਾਰ ਵਿਚ ਮਤਾ ਤੇ ਹੋਰ ਰਸਾਂ ਵਿਚ ਰੱਤਾ ਹਾਂ, ਕੁਮਿਤ੍ਰਾਂ ਨਾਲ ਹਿਤ ਹੈ; ਹੇ ਪ੍ਰੀਤਮ ! ਤੂੰ ਦੇਖਦਾ ਹੈਂ ਕਿ ਮੈਂ ਲੱਖਾਂ ਗਲੀਆਂ ਵਿਚ ਭਰਮਦਾ ਫਿਰਦਾ ਹਾਂ ।
੨੮ ਤੁਛ ਮੇਰੇ ਵਿਹਾਰ ਹਨ ਅਤੇ ਬਿਧੀਹੀਨ (ਬੇਢੰਗੇ) ਆਚਾਰ ਹਨ, ਮਮਤਾ ਦੇ ਨਸ਼ੇ ਦਾ ਮਤਾ ਹੋਣ ਕਰਕੇ ਕ੍ਰੋਧ ਅਗਨੀ ਵਿਚ ਸੜ ਰਿਹਾ ਹਾਂ ।
੨੯ ਦਇਆ ਸਰੂਪ ।
੩੦ ਸ਼ਰਨ ਪਿਆਂ ਨੂੰ ਤਾਰ ਲੈ । ਦੇਖੋ ਪੰ. ੭੪੪, ਨੋਟ ੧੩ ।
੩੧ ਮਨ ਦਾ ਦਾਤਾ ।
੩੨ ਘਾਟਾ ।

---

* ਸਮੱਥ ਗੁਰੂ ਦਰਸ਼ਨ ਦੇ ਕੇ ਭਰਮ ਤੇ ਪਾਪ ਦੂਰ ਕਰ ਦਿੰਦਾ ਹੈ, ਤੇ ਨਾਮ ਦੇ ਕੇ ਰੰਗ ਰੂਪ ਰਸ ਦੇ ਮਾਲਕ ਬਣਾ ਦਿੰਦਾ ਹੈ

† ਗੁਰੂ ਦੇ ਰਾਹੀਂ ਹਰੀ-ਗੁਣ ਗਾ ਕੇ ਮੋਹ ਭਰਮ ਆਦਿ ਦੁਖ ਦੇਣ ਵਾਲੇ ਦੂਰ ਹੋਂਦੇ ਤੇ ਸੁਖ ਮਿਲਦਾ ਹੈ ।

‡ ਗੁਰੂ ਦੇ ਰਾਹੀਂ ਹਰੀ-ਜਸ ਗਾ ਸੁਣ ਕੇ ਸੁਖ ਮਿਲਦਾ ਹੈ ।

§ ਗੁਰੂ ਦੇ ਰਾਹੀਂ ਹਰੀ ਦੀ ਲਗਨ ਲਗ ਜਾਏ ਤਾਂ ਸਰੀਰ ਦੇ ਸਾਰੇ ਅੰਗ ਇਸੇ ਪਾਸੇ ਲਗ ਕੇ ਰਸ-ਗ੍ਰਾਹਕ ਹੋ ਜਾਂਦੇ ਹਨ ।

¶ ਆਪਣੀ ਵਿਛੋੜੇ ਵਾਲੀ ਹਾਲਤ ਦਸ ਕੇ ਬੇਨਤੀ ਕਰਦੇ ਹਨ ਕਿ ਮੇਲ ਲਓ ।

+ ਹਰੀ ਦੇ ਵਿਸਾਰਨ ਵਿਚ ਹਰ ਤਰ੍ਹਾਂ ਦੇ ਘਾਟੇ ਹਨ । ਸ਼ਰਨ ਪੈਣ ਨਾਲ ਉਧਾਰ ਹੁੰਦਾ ਹੈ ।

ਤਿਆਗਿ [1]ਆਨ ਲਾਗਹਿ [2]ਅੰਮ੍ਰਿਤੁ ਡਾਰਿ ਭੂਮਿ ਪਾਗਹਿ ॥ [3]ਬਿਖੈ ਰਸ ਸਿਉ ਆਸਕਤ ਮੂੜੇ ਕਾਹੇ ਸੁਖ ਮਾਨਿ ॥ ੧ ॥ ਕਾਮਿ ਕ੍ਰੋਧਿ ਲੋਭਿ ਬਿਆਪਿਓ [4]ਜਨਮ ਹੀ ਕੀ ਖਾਨਿ ॥ [5]ਪਤਿਤ ਪਾਵਨ ਸਰਨਿ ਆਇਓ ਉਧਰੁ ਨਾਨਕ ਜਾਨਿ ॥ ੨ ॥ ੧੨ ॥ ੩੧ ॥ ਕਾਨੜਾ ਮਹਲਾ ੫* ॥ [6]ਅਵਿਲੋਕਉ ਰਾਮ ਕ ਮੁਖਾਰਬਿੰਦ ॥ ਖੋਜਤ ਖੋਜਤ ਰਤਨੁ ਪਾਇਓ ਬਿਸਰੀ ਸਭ ਚਿੰਦ ॥ ੧ ॥ ਰਹਾਉ ॥ ਚਰਨ ਕਮਲ ਰਿਦੈ ਧਾਰਿ ॥ ਉਤਰਿਆ ਦੁਖੁ ਮੰਦ ॥ ੧ ॥ ਰਾਜ ਧਨੁ ਪਰਵਾਰੁ ਮੇਰੈ ਸਰਬਸੋ[7] ਗੋਬਿੰਦ ॥ ਸਾਧ ਸੰਗਮਿ ਲਾਭੁ ਪਾਇਓ ਨਾਨਕ ਫਿਰਿ ਨ ਮਰੰਦ[8] ॥ ੨ ॥ ੧੩ ॥ ੩੨ ॥

ਕਾਨੜਾ ਮਹਲਾ ੫ ਘਰੁ ੫

੧ਓ ਸਤਿਗੁਰ ਪ੍ਰਸਾਦਿ ॥† ॥ ਪ੍ਰਭ ਪੂਜਹੋ ਨਾਮੁ ਅਰਾਧਿ[9] ॥ ਗੁਰ ਸਤਿਗੁਰ ਚਰਨੀ ਲਾਗਿ ॥ ਹਰਿ ਪਾਵਹੁ ਮਨੁ ਅਗਾਧਿ ॥ ਜਗੁ ਜੀਤੋ ਹੋ ਹੋ ਗੁਰ ਕਿਰਪਾਧਿ[10] ॥ ੧ ॥ ਰਹਾਉ ॥ ਅਨਿਕ ਪੂਜਾ ਮੈ ਬਹੁ ਬਿਧਿ ਖੋਜੀ ਸਾ ਪੂਜਾ ਜਿ ਹਰਿ ਭਾਵਾਸਿ[11] ॥ ਮਾਟੀ ਕੀ ਇਹ ਪੁਤਰੀ[12] ਜੋਰੀ ਕਿਆ ਏਹ ਕਰਮ ਕਮਾਸਿ[13] ॥ ਪ੍ਰਭ ਬਾਹ ਪਕਰਿ ਜਿਸੁ ਮਾਰਗਿ ਪਾਵਹੁ ਸੋ ਤੁਧੁ ਜੰਤ ਮਿਲਾਸਿ[14] ॥ ੧ ॥ ਅਵਰ ਓਟ ਮੈ ਕੋਇ ਨ ਸੂਝੈ ਇਕ ਹਰਿ ਕੀ ਓਟ ਮੈ ਆਸ ॥ ਕਿਆ ਦੀਨੁ ਕਰੇ ਅਰਦਾਸਿ ॥ [15]ਜਉ ਸਭ ਘਟਿ ਪ੍ਰਭੂ ਨਿਵਾਸ ॥ ਪ੍ਰਭ ਚਰਨਨ ਕੀ ਮਨਿ ਪਿਆਸ ॥ ਜਨ ਨਾਨਕ [16]ਦਾਸੁ ਕਹੀਅਤੁ ਹੈ ਤੁਮ੍ਹਰਾ ਹਉ ਬਲਿ ਬਲਿ ਸਦ ਬਲਿ ਜਾਸ ॥੨॥ ੧ ॥ ੩੩ ॥

ਕਾਨੜਾ ਮਹਲਾ ੫ ਘਰੁ ੬

੧ਓ ਸਤਿਗੁਰ ਪ੍ਰਸਾਦਿ ॥ ‡॥ ਜਗਤ ਉਧਾਰਨ ਨਾਮ ਪ੍ਰਿਅ ਤੇਰੈ ॥ ਨਵਨਿਧਿ[17] ਨਾਮੁ ਨਿਧਾਨੁ ਹਰਿ ਕੇਰੈ ॥ ਹਰਿ ਰੰਗ ਰੰਗ ਰੰਗ ਅਨੂਪੇਰੈ[18] ॥ ਕਾਹੇ ਰੇ ਮਨ [19]ਮੋਹਿ ਮਗਨੇਰੈ ॥ ਨੈਨਹੁ ਦੇਖੁ ਸਾਧ ਦਰਸੇਰੈ ॥ ਸੋ ਪਾਵੈ ਜਿਸੁ ਲਿਖਤੁ ਲਿਲੇਰੈ[20] ॥ ੧ ॥ ਰਹਾਉ ॥ ਸੇਵਉ ਸਾਧ ਸੰਤ ਚਰਨੇਰੈ[21] ॥ ਬਾਂਛਉ[22] ਧੂਰਿ ਪਵਿਤ੍ਰੁ ਕਰੇਰੈ[23] ॥ [24]ਅਠਸਠਿ ਮਜਨੁ ਮੈਲੁ ਕਟੇਰੈ[25] ॥ ਸਾਸਿ ਸਾਸਿ ਧਿਆਵਹੁ ਮੁਖੁ ਨਹੀ ਮੋਰੈ[26] ॥ ਕਿਛੁ ਸੰਗਿ ਨ ਚਾਲੈ ਲਾਖ ਕਰੋਰੈ ॥ ਪ੍ਰਭ ਜੀ ਕੋ ਨਾਮੁ ਅੰਤਿ ਪਕਰੋਰੈ[27] ॥ ੧ ॥ ਮਨਸਾ ਮਾਨਿ ਏਕ ਨਿਰੰਕੇਰੈ[28] ॥ ਸਗਲ ਤਿਆਗਹੁ ਭਾਉ ਦੂਜੇਰੈ ॥ ਕਵਨ ਕਹਾਂ ਹਉ ਗੁਨ

੧ ਹੋਰਨਾਂ ਵਿਚ ਲਗ ਪੈਂਦੇ ਹਨ ।
੨ ਅੰਮ੍ਰਿਤ ਨੂੰ ਛੱਡ ਕੇ ਮਿੱਟੀ ਛਾਣਦੇ ਹਨ(ਧਰਤੀ ਨਾਲ ਲਿਬੇੜ ਲੈਂਦੇ ਹਨ) ।
੩ ਵਿਸ਼ੇ ਦੇ ਰਸ ਤੋਂ ਕਦੋ (ਸੁਖ ਦੀ) ਉਮੇਦ ਹੋ ਸਕਦੀ ਹੈ ? ਹੇ ਮੂਰਖ ! ਤੂੰ ਕਿਉਂ ਇਸ ਤੋਂ ਸੁਖ ਮੰਨਦਾ ਹੈਂ ?
੪ ਇਹ ਜਨਮ ਮਰਨ ਦਾ ਕਾਰਣ ਹਨ ।
੫ ਪਾਪੀਆਂ ਨੂੰ ਪਵਿੱਤਰ ਕਰਨ ਵਾਲੇ (ਹਰੀ) ਦੀ ਸ਼ਰਨ ਆਇਆ ਹੈਂ. ਹੇ ਨਾਨਕ ! ਹੁਣ ਤੂੰ ਤਰਿਆ ਜਾਣ ।
੬ ਵੇਖਦਾ ਹਾਂ ਹਰੀ ਦੇ ਮੁਖ ਕਮਲ ਨੂੰ । ਮੁਖ+ਅਰਵਿੰਦ (ਕਮਲ)=ਕੰਵਲ ਜੇਹਾ ਮੂੰਹ ।
੭ ਸਭ ਕੁਝ । ਦੇਖੋ ਪੰ. ੧੩੦੭, ਨੋਟ ੨੮ ।
੮ ਮਰਦਾ ।
੯ ਸਿਮਰ ਕੇ ।
੧੦ ਕਿਰਪਾ ਦੁਆਰਾ ।
੧੧ ਭਾਉਂਦੀ ਹੈ ।
੧੨ ਪੁਤਲੀ ।
੧੩ ਕਮਾ ਸਕਦੀ ਹੈ ।
੧੪ ਮਿਲ ਜਾਂਦਾ ਹੈ (ਤੈਨੂੰ ਉਹ ਜੰਤ) ।
੧੫ ਜਦ ਸਾਰੇ ਦਿਲਾਂ ਵਿਚ ਹਰੀ ਦਾ ਵਾਸਾ ਹੈ ।
੧੬ ਤੇਰਾ ਸੇਵਕ ਅਖਵਾਂਦਾ ਹੈ ।
੧੭ ਦੇਖੋ ਪੰ. ੧੧੨੯, ਫ਼ੁਟ ਨੋਟ * ।
੧੮ ਅਨੂਪ ਹੈ, ਅਦੁਤੀ ਹੈ ।
੧੯ ਮੋਹ ਵਿਚ ਮਗਨ ਹੈਂ ।
੨੦ [ਲਿਲਾਟ ਤੇ] ਮੱਥੇ ਤੇ ।
੨੧ ਚਰਨਾਂ ਨੂੰ ।
੨੨ ਮੰਗਦਾ ਹਾਂ ।
੨੩ ਕਰਦੀ ਹੈ ।
੨੪ ਅਠਾਹਠ ਤੀਰਥਾਂ ਦੇ ਇਸ਼ਨਾਨ ਦੇ ਬ੍ਰਾਬਰ ਹੈ ।
੨੫ ਕਟਦੀ ਹੈ ।
੨੬ ਮੋੜਦਾ ।
੨੭ ਪੁਕਰਦਾ ਹੈ, ਬਹੁੜਦਾ ਹੈ ।
੨੮ ਨਿਰੰਕਾਰ । ਮਨਸਾ (ਖ਼ਾਹਿਸ਼) ਇਕ ਨਿਰੰਕਾਰ ਨਾਲ ਮੰਨਾ ਲਓ; ਅਤੇ ਹਰ ਤਰ੍ਹਾਂ ਦਾ ਦ੍ਵੈਤ ਭਾਵ ਛੱਡ ਦਿਓ ।

---

* ਸਾਧ-ਸੰਗਤਿ ਰਾਹੀਂ ਹਰੀ ਦੇ ਦਰਸ਼ਨ ਹੋਏ, ਜਿਸ ਨਾਲ ਸਭ ਸੁਖ ਮਿਲ ਗਏ ।

† ਮਨੁਖ ਵਿਚਾਰਾ ਆਪ ਕੀ ਕਰ ਸਕਦਾ ਹੈ ? ਗੁਰੂ ਦੇ ਚਰਨੀਂ ਲਗ ਕੇ ਨਾਮ ਧਿਆਵੇ ਤਾਂ ਹਰੀ ਆਪ ਮਿਲ ਪੈਂਦਾ ਹੈ ।

‡ ਹਰੀ-ਨਾਮ ਤੋਂ ਬਿਨਾਂ ਹੋਰ ਕੋਈ ਚੀਜ਼ ਮਨ ਦੀ ਪੂਰੀ ਨਿਸ਼ਾ ਨਹੀਂ ਕਰ ਸਕਦੀ ।

ਪ੍ਰਿਅ ਤੇਰੈ ॥ [1]ਬਰਨਿ ਨ ਸਾਕਉ ਏਕ ਟੂਲੇਰੈ[2] ॥ ਦਰਸਨ ਪਿਆਸ ਬਹੁਤੁ ਮਨਿ ਮੇਰੈ ॥ ਮਿਲੁ ਨਾਨਕ ਦੇਵ [3]ਜਗਤਗੁਰ ਕੇਰੈ ॥ ੨ ॥ ੧ ॥ ੩੪ ॥ ਕਾਨੜਾ ਮਹਲਾ ੫ * ॥ [4]ਐਸੀ ਕਉਨ ਬਿਧੇ ਦਰਸਨ ਪਰਸਨਾ ॥ ੧ ॥ ਰਹਾਉ ॥ ਆਸ ਪਿਆਸ ਸਫਲ ਮੂਰਤਿ ਉਮਗਿ[5] ਹੀਉ[6] ਤਰਸਨਾ ॥ ੧ ॥ [7]ਦੀਨ ਲੀਨ ਪਿਆਸ ਮੀਨ ਸੰਤਨਾ ਹਰਿ ਸੰਤਨਾ ॥ ਹਰਿ ਸੰਤਨਾ ਕੀ ਰੇਨ[8] ॥ [9]ਹੀਉ ਅਰਪਿ ਦੇਨ ॥ ਪ੍ਰਭ ਭਏ ਹੈ ਕਿਰਪੇਨ[10] ॥ ਮਾਨੁ ਮੋਹੁ ਤਿਆਗਿ ਛੋਡਿਓ ਤਉ ਨਾਨਕ ਹਰਿ ਜੀਉ ਭੇਟਨਾ[11] ॥ ੨ ॥ ੨ ॥ ੩੫ ॥ ਕਾਨੜਾ ਮਹਲਾ ੫ † ॥ [12]ਰੰਗਾ ਰੰਗ ਰੰਗਨ ਕੇ ਰੰਗਾ ॥ [13]ਕੀਟ ਹਸਤ ਪੂਰਨ ਸਭ ਸੰਗਾ ॥ ੧ ॥ ਰਹਾਉ ॥ [14]ਬਰਤ ਨੇਮ ਤੀਰਥ ਸਹਿਤ ਗੰਗਾ ॥ ਜਲੁ ਹੇਵਤ[15] ਭੂਖ ਅਰੁ ਨੰਗਾ ॥ ਪੂਜਾਚਾਰ[16] ਕਰਤ ਮੇਲੰਗਾ[17] ॥ ਚਕ੍ਰ ਕਰਮ [18]ਤਿਲਕ ਖਾਟੰਗਾ ॥ [19]ਦਰਸਨੁ ਭੇਟੇ ਬਿਨੁ ਸਤਸੰਗਾ ॥ ੧ ॥ ਹਠਿ ਨਿਗ੍ਰਹਿ[20] ਅਤਿ ਰਹਤ ਬਿਟੰਗਾ[21] ॥ ਹਉ ਰੋਗੁ ਬਿਆਪੈ ਚੁਕੈ ਨ ਭੰਗਾ[22] ॥ ਕਾਮ ਕ੍ਰੋਧ ਅਤਿ ਤ੍ਰਿਸਨ ਜਰੰਗਾ[23] ॥ ਸੋ ਮੁਕਤੁ ਨਾਨਕ ਜਿਸੁ ਸਤਿਗੁਰੁ ਚੰਗਾ ॥ ੨ ॥ ੩ ॥ ੩੬ ॥

ਕਾਨੜਾ ਮਹਲਾ ੫ ਘਰੁ ੭

੧ ਓ ਸਤਿਗੁਰ ਪ੍ਰਸਾਦਿ ॥ ‡॥ ਤਿਖ[24] ਬੂਝਿ ਗਈ ਗਈ ਮਿਲਿ ਸਾਧ ਜਨਾ ॥ ਪੰਚ[25] ਭਾਗੇ ਚੋਰ ਸਹਜੇ ਸੁਖੈਨੋ ਹਰੇ[26] ਗੁਨ ਗਾਵਤੀ ਗਾਵਤੀ ਗਾਵਤੀ ਦਰਸ ਪਿਆਰਿ ॥ ੧ ॥ ਰਹਾਉ ॥ ਜੈਸੀ ਕਰੀ ਪ੍ਰਭ [27]ਮੋ ਸਿਉ ਮੋ ਸਿਉ ਐਸੀ ਹਉ ਕੈਸੇ ਕਰਉ ॥ ਹੀਉ[6] ਤੁਮ੍ਹਾਰੇ ਬਲਿ ਬਲੇ ਬਲਿ ਬਲੇ ਬਲਿ ਗਈ ॥ ੧ ॥ [28]ਪਹਿਲੇ ਪੈ ਸੰਤ ਪਾਇ ਧਿਆਇ ਧਿਆਇ ਪ੍ਰੀਤਿ ਲਾਇ ॥ ਪ੍ਰਭ ਥਾਨੁ ਤੇਰੋ ਕੇਹਰੋ[29] ਜਿਤੁ ਜੰਤਨ ਕਰਿ ਬੀਚਾਰੁ ॥ ਅਨਿਕ ਦਾਸ ਕੀਰਤਿ[30] ਕਰਹਿ ਤੁਹਾਰੀ ॥ ਸੋਈ ਮਿਲਿਓ ਜੋ ਭਾਵਤੋ ਜਨ ਨਾਨਕ ਠਾਕੁਰ ਰਹਿਓ ਸਮਾਇ ॥ ਏਕ ਤੂਹੀ ਤੂਹੀ ਤੂਹੀ ॥ ੨ ॥ ੧ ॥ ੩੭ ॥

ਕਾਨੜਾ ਮਹਲਾ ੫ ਘਰੁ ੮

੧ ਓ ਸਤਿਗੁਰ ਪ੍ਰਸਾਦਿ ॥ § ॥ ਤਿਆਗੀਐ ਗੁਮਾਨੁ ਮਾਨੁ ਪੇਖਤਾ[31] ਦਇਆਲ ਲਾਲ [32]ਹਾਂ ਹਾਂ ਮਨ ਚਰਨ ਰੇਨ ॥ ੧ ॥ ਰਹਾਉ ॥ ਹਰਿ ਸੰਤ ਮੰਤ[33] ਗੁਪਾਲ ਗਿਆਨ ਧਿਆਨ ॥ ੧ ॥ ਹਿਰਦੈ ਗੋਬਿੰਦ ਗਾਇ ਚਰਨ ਕਮਲ ਪ੍ਰੀਤਿ ਲਾਇ ਦੀਨ ਦਇਆਲ ਮੋਹਨਾ ॥ ਕ੍ਰਿਪਾਲ ਦਇਆ ਮਇਆ[34] ਧਾਰਿ ॥ ਨਾਨਕੁ ਮਾਗੈ ਨਾਮੁ ਦਾਨੁ ॥ ਤਜਿ ਮੋਹੁ ਭਰਮੁ

੧ ਵਰਣਨ ਨਹੀਂ ਕਰ ਸਕਦਾ।
੨ ਟੋਲ ਨੂੰ, ਗੁਣ ਨੂੰ।
੩ [ਜਗਤ ਕੇਰੇ ਗੁਰੂ] ਹੇ ਜਗਤ ਦੇ ਗੁਰੂ!
੪ ਐਸਾ ਕੀ ਤਰੀਕਾ ਹੈ ਜਿਸ ਨਾਲ ਦਰਸ਼ਨ ਪ੍ਰਾਪਤ ਹੋਣ?
੫ ਉਮੰਗ, ਚਾਉ ਵਿਚ। ਉਸ ਸਫਲ-ਮੂਰਤ ਦੇ ਦਰਸ਼ਨਾਂ ਦੀ ਪਿਆਸ ਤੇ ਆਸ ਲੱਗੀ ਹੈ, ਦਿਲ ਦਰਸ਼ਨਾਂ ਦੇ ਚਾਉ ਵਿਚ ਤਰਸ ਰਿਹਾ ਹੈ।
੬ ਦਿਲ।
੭ ਦੀਨ ਹੋ ਕੇ ਡਿੱਗਾ ਹਾਂ ਤੇ ਮੱਛੀ ਵਾਂਗ ਪਿਆਸ ਹੈ।
੮ ਮਿੱਟੀ, ਚਰਨ-ਧੂੜ।
੯ ਦਿਲ ਹਵਾਲੇ ਕਰ ਦੇਣ ਨਾਲ।
੧੦ ਕਿਰਪਾਲੂ।
੧੧ ਮਿਲਦਾ ਹੈ।
੧੨ ਕਈ ਤਰ੍ਹਾਂ ਦੇ ਰੰਗਾਂ ਦੇ ਰੰਗਣ ਵਾਲਾ ਹੈ ਹਰੀ।
੧੩ ਕੀੜੀ ਤੋਂ ਹਾਥੀ ਤਕ ਸਭ ਵਿਚ ਪੂਰਨ ਹੈ। (ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਾਠ 'ਕੀਟਾ' ਹੈ।)
੧੪ ਇਹ ਤਰੀਕੇ ਦੱਸੇ ਹਨ ਜੋ ਲੋਕੀ ਉਸ ਦੀ ਪ੍ਰਾਪਤੀ ਲਈ ਕਰਦੇ ਹਨ।
੧੫ ਬਰਫ਼। ਜਲ ਤੇ ਬਰਫ਼ ਵਿਚ ਆਪਣੇ ਆਪ ਨੂੰ ਗਾਲਦੇ ਹਨ।
੧੬ ਪੂਜਾ ਆਚਾਰ।
੧੭ ਅੰਗਾਂ ਨੂੰ ਮੇਲ ਕੇ, ਚੌਂਕੜੀ ਮਾਰ ਕੇ।
੧੮ ਛੇ ਅੰਗਾਂ ਤੇ ਤਿਲਕ ਲਾਏ। ਛੇ ਅੰਗ=ਦੋ ਲੱਤਾਂ, ਦੋ ਬਾਹਾਂ, ਇਕ ਸਿਰ ਤੇ ਇਕ ਦੇਹ ਦਾ ਵਿਚਲਾ ਹਿੱਸਾ।
੧੯ ਛੇ ਦਰਸ਼ਨਾਂ ਨੂੰ ਵੀ ਮੰਨਦਾ ਹੈ, ਪਰ ਬਿਨਾਂ ਸਤਸੰਗ ਸਭ ਬੇਅਰਥ ਹੈ। ਦੇਖੋ ਪੰ. ੧੧੧੬, ਨੋਟ ੧੮।
੨੦ ਰੋਕਣਾ ਇੰਦ੍ਰਿਆਂ ਨੂੰ।
੨੧ ਸਿਰ ਭਾਰ।
੨੨ ਤੋਟਾ। ਘਾਟਾ ਮੁਕਦਾ ਨਹੀਂ, ਵਧਦਾ ਹੈ।
੨੩ ਸੜਦੇ ਹਨ।
੨੪ ਤ੍ਰਿਖਾ, ਪਿਆਸ।
੨੫ ਕਾਮਾਦਿਕ।
੨੬ ਹਰੀ ਦੇ।
੨੭ ਮੇਰੇ ਨਾਲ।
੨੮ ਪਹਿਲੇ ਸੰਤਾਂ ਦੀ ਪੈਰੀਂ ਪੈ ਕੇ ਤੇਰੇ ਨਾਲ ਪ੍ਰੀਤੀ ਲਾਈ ਹੈ।
੨੯ ਕੈਸਾ?
੩੦ ਸਿਫ਼ਤ।
੩੧ ਵੇਖਦਾ ਹੈ।
੩੨ ਹੇ ਭਾਈ ਮਨ! ਸੰਤ-ਚਰਨਾਂ ਦੀ ਧੂੜੀ ਹੋ ਜਾ।
੩੩ ਉਪਦੇਸ਼।
੩੪ ਦਇਆ।

---

* ਹਰੀ ਦੇ ਦਰਸ਼ਨਾਂ ਦੀ ਪਿਆਸ ਬਹੁਤ ਹੈ। ਉਸ ਦੇ ਮਿਲਣ ਦੀ ਕੀ ਵਿਧੀ ਹੈ? ਗੁਰੂ ਦੀ ਸੰਗਤਿ ਰਾਹੀਂ ਮਾਣ ਮੋਹ ਛੱਡੀਏ, ਤਾਂ ਹਰੀ ਮਿਲਦਾ ਹੈ।

† ਕਰਮ-ਕਾਂਡ ਕਰਨ ਨਾਲ ਹਉਮੈ ਨਹੀਂ ਜਾਂਦੀ। ਗੁਰੂ ਦੀ ਸੰਗਤਿ ਰਾਹੀਂ ਪਾਪਾਂ ਵਾਲੀ ਬ੍ਰਿਤੀ ਸੜ ਕੇ ਹਰੀ-ਪ੍ਰੇਮ ਦਾ ਰੰਗ ਚੜ੍ਹਦਾ ਹੈ।

‡ ਸੰਤਾਂ ਦੀ ਚਰਨੀਂ ਲਗੀਏ, ਤਾਂ ਹਰੀ ਵਿਚ ਪ੍ਰੇਮ ਲਗਦਾ ਹੈ।

§ ਹਉਮੈ ਛੱਡ ਕੇ ਸੰਤਾਂ ਦੇ ਉਪਦੇਸ਼ ਦੁਆਰਾ ਨਾਮ ਦਾਨ ਮੰਗਣਾ ਚਾਹੀਦਾ ਹੈ।

ਸਗਲ ਅਭਿਮਾਨੁ ॥ ੨ ॥ ੧ ॥ ੩੮ ॥ ਕਾਨੜਾ ਮਹਲਾ ੫ * ॥ [1]ਪ੍ਰਭ ਕਹਨ ਮਲਨ ਦਹਨ ਲਹਨ ਗੁਰ ਮਿਲੇ ਆਨ ਨਹੀ ਉਪਾਉ ॥ ੧ ॥ ਰਹਾਉ॥ [2]ਤਟਨ ਖਟਨ ਜਟਨ ਹੋਮਨ ਨਾਹੀ ਡੰਡ ਧਾਰ ਸੁਆਉ ॥ ੧ ॥ ਜਤਨ ਭਾਂਤਨ[3] ਤਪਨ ਭ੍ਰਮਨ[4] ਅਨਿਕ ਕਥਨ ਕਥਤੇ ਨਹੀ ਥਾਹ ਪਾਈ ਠਾਉ ॥ [5]ਸੋਧਿ ਸਗਰ ਸੋਧਨਾ ਸੁਖੁ ਨਾਨਕਾ ਭਜੁ ਨਾਉ ॥ ੨ ॥ ੨ ॥ ੩੯ ॥

ਕਾਨੜਾ ਮਹਲਾ ੫ † ਘਰੁ ੯

ੴ ਸਤਿਗੁਰ ਪ੍ਰਸਾਦਿ ॥ ॥ [6]ਪਤਿਤ ਪਾਵਨੁ [7]ਭਗਤਿ ਬਛਲੁ [8]ਭੈ ਹਰਨ ਤਾਰਨ ਤਰਨ ॥ ੧ ॥ ਰਹਾਉ ॥ [9]ਨੈਨ ਤਿਪਤੇ ਦਰਸੁ ਪੇਖਿ ਜਸੁ ਤੋਖਿ ਸੁਨਤ ਕਰਨ[10] ॥ ੧ ॥ ਪ੍ਰਾਨਨਾਥ ਅਨਾਥ ਦਾਤੇ ਦੀਨ ਗੋਬਿਦ ਸਰਨ ॥ ਆਸਪੂਰਨ ਦੁਖਬਿਨਾਸਨ ਗਹੀ[11] ਓਟ ਨਾਨਕ ਹਰਿਚਰਨ ॥ ੨ ॥ ੧ ॥ ੪੦ ॥ ਕਾਨੜਾ ਮਹਲਾ ੫ ॥ ਚਰਨ ਸਰਨ ਦਇਆਲ ਠਾਕੁਰ ਆਨ ਨਾਹੀ ਜਾਇ[12] ॥ ਪਤਿਤਪਾਵਨ ਬਿਰਦੁ[13] ਸੁਆਮੀ ਉਧਰਤੇ ਹਰਿ ਧਿਆਇ ॥ ੧ ॥ ਰਹਾਉ ॥ ਸੈਸਾਰ [14]ਗਾਰ ਬਿਕਾਰ ਸਾਗਰ [15]ਪਤਿਤ ਮੋਹ ਮਾਨ ਅੰਧ ॥ ਬਿਕਲ[16] ਮਾਇਆ ਸੰਗਿ ਧੰਧ ॥ [17]ਕਰੁ ਗਹੇ ਪ੍ਰਭ ਆਪਿ ਕਾਢਹੁ ਰਾਖਿ ਲੇਹੁ ਗੋਬਿੰਦ ਰਾਇ ॥ ੧ ॥ ਅਨਾਥ ਨਾਥ ਸਨਾਥ ਸੰਤਨ ਕੋਟਿ ਪਾਪ ਬਿਨਾਸ ॥ ਮਨਿ ਦਰਸਨੈ ਕੀ ਪਿਆਸ ॥ ਪ੍ਰਭ ਪੂਰਨ ਗੁਨਤਾਸ[18] ॥ ਕ੍ਰਿਪਾਲ ਦਇਆਲ ਗੁਪਾਲ ਨਾਨਕ ਹਰਿ ਰਸਨਾ[19] ਗੁਨ ਗਾਇ ॥ ੨ ॥ ੨ ॥ ੪੧ ॥ ਕਾਨੜਾ ਮਹਲਾ ੫ ॥ [20]ਵਾਰਿ ਵਾਰਉ ਅਨਿਕ ਡਾਰਉ ॥ ਸੁਖੁ ਪ੍ਰਿਅ ਸੁਹਾਗ ਪਲਕ ਰਾਤ ॥ ੧ ॥ ਰਹਾਉ ॥ ਕਨਿਕ[21] ਮੰਦਰ ਪਾਟ[22] ਸੇਜ ਸਖੀ ਮੋਹਿ ਨਾਹਿ ਇਨ ਸਿਉ ਤਾਤ[23] ॥ ੧ ॥ ਮੁਕਤ[24] ਲਾਲ ਅਨਿਕ ਭੋਗ ਬਿਨੁ ਨਾਮ ਨਾਨਕ ਹਾਤ[25]॥ [26]ਰੂਖੋ ਭੋਜਨੁ ਭੂਮਿ ਸੈਨ ਸਖੀ ਪ੍ਰਿਅ ਸੰਗਿ ਸੂਖਿ ਬਿਹਾਤ[27] ॥ ੨ ॥ ੩॥ ੪੨ ॥ ਕਾਨੜਾ ਮਹਲਾ ੫ ॥ ਅਹੰ[28] ਤੋਰੋ ਮੁਖੁ ਜੋਰੋ ॥ ਗੁਰੁ ਗੁਰੁ ਕਰਤ ਮਨੁ ਲਰੋ[29]॥ਪ੍ਰਿਅ ਪ੍ਰੀਤਿ ਪਿਆਰੋ ਮੋਰੋ॥੧॥ਰਹਾਉ॥ ਗ੍ਰਿਹਿ ਸੇਜ ਸੁਹਾਵੀ ਆਗਨਿ[30] ਚੈਨਾ ਤੋਰੋ ਰੀ ਤੋਰੋ[31] ਪੰਚ ਦੂਤਨ ਸਿਉ ਸੰਗੁ ਤੋਰੋ ॥ ੧ ॥ ਆਇ ਨ ਜਾਇ ਬਸੇ [32]ਨਿਜ ਆਸਨਿ ਊਂਧ[33] ਕਮਲ ਬਿਗਸੋਰੋ ॥ ਛੁਟਕੀ ਹਉਮੈ ਸੋਰੋ[34] ॥ ਗਾਇਓ ਰੀ ਗਾਇਓ ਪ੍ਰਭ ਨਾਨਕ [35]ਗੁਨੀ ਗਹੇਰੋ ॥ ੨ ॥ ੪ ॥ ੪੩ ॥ ਕਾਨੜਾ

੧ ਹਰੀ ਦਾ ਕਹਣ (ਜਸ) ਪਾਪ ਰੂਪੀ ਮਲ ਦੇ ਦਹਨ (ਸਾੜਨ) ਵਾਲਾ ਹੈ; ਇਹ ਮਿਲਦਾ ਹੈ ਗੁਰੂ ਨੂੰ ਮਿਲ ਕੇ; ਹੋਰ ਉਪਾਵ ਕੋਈ ਨਹੀਂ।

੨ ਤੀਰਥ, ਖਟ (ਛੇ ਪ੍ਰਕਾਰ ਦੇ) ਕਰਮ. ਜਟਾ ਧਾਰਨਾ, ਹੋਮ ਯਗ ਆਦਿ ਕਰਨਾ, ਜੋਗੀਆਂ ਵਾਂਗ ਡੰਡਾ-ਧਾਰ ਹੋਣਾ: ਇਹ ਸਭ ਕਿਸੇ ਅਰਥ ਨਹੀਂ ਹਨ।

੩ ਭਾਂਤ ਭਾਂਤ ਦੇ।

੪ ਭਉਣਾ, ਫਿਰਦੇ ਰਹਿਣਾ।

੫ ਹੋਰ ਸਭ ਸਾਧਨ ਸੋਧੇ ਹਨ, ਪਰ ਸੁਖ ਇਸੇ ਵਿਚ ਹੈ ਕਿ ਨਾਮ ਸਿਮਰੇ।

੬ ਪਤਿਤਾਂ ਨੂੰ ਪਵਿੱਤਰ ਕਰਨ ਵਾਲਾ।

੭ ਭਗਤੀ ਭਾਵ ਦਾ ਪਿਆਰਾ ਹਰੀ।

੮ ਭੈ ਦੂਰ ਕਰਨ ਵਾਲਾ।

੯ ਅੱਖਾਂ ਰੱਜੀਆਂ ਦਰਸ਼ਨ ਕਰ ਕੇ।

੧੦ ਕੰਨ। ਕੰਨ ਜਸ ਸੁਣ ਕੇ ਸੰਤੋਖ ਪਾਂਦੇ ਹਨ।

੧੧ ਪਕੜੀ ਹੈ।

੧੨ ਥਾਂ। ਹੋਰ ਥਾਂ ਕੋਈ ਨਹੀਂ।

੧੩ ਨਿਤ ਦਾ ਕਰਮ, ਸੁਭਾਵ।

੧੪ ਜਿਲ੍ਹਣ ਹੈ ਬਿਕਾਰਾਂ ਦੀ।

੧੫ ਡਿੱਗਾ ਹੈ ਮੋਹ ਅਤੇ ਅੰਨ੍ਹੇ ਹੰਕਾਰ ਵਿਚ।

੧੬ ਵਿਆਕੁਲ, ਘਬਰਾਇਆ ਹੋਇਆ।

੧੭ ਹੱਥ ਪਕੜ ਕੇ।

੧੮ ਗੁਣਾਂ ਦਾ ਖ਼ਜ਼ਾਨਾ।

੧੯ ਜੀਭ।

੨੦ ਪਿਆਰੇ ਦੇ ਇਕ ਰਾਤ ਦੇ ਪਲ ਭਰ ਦੇ ਸੁਹਾਗ ਤੋਂ ਅਨੇਕ ਸੁਖ ਵਾਰ ਦਿਆਂ।

੨੧ ਸੋਨਾ।

੨੨ ਪਟ, ਰੇਸ਼ਮ ਦੀ।

੨੩ ਚਾਹ, ਪ੍ਰਯੋਜਨ।

੨੪ ਮੋਤੀ।

੨੫ ਨਸ਼ਟ ਰੂਪ।

੨੬ ਰੁਖੀ ਰੋਟੀ ਤੇ ਭੋਇਂ ਤੇ ਸੌਣਾ ਪਤੀ ਦੀ ਸੰਗਤ ਵਿਚ ਸਭ ਸੁਖਦਾਇਕ ਹਨ।

੨੭ ਗੁਜ਼ਰਦੀ ਹੈ।

੨੮ ਹੰਕਾਰ।

੨੯ ਲੋੜ ਹੈ (ਮਨ ਨੂੰ)।

੩੦ ਵੇਹੜਾ (ਹਿਰਦੇ ਰੂਪ)।

੩੧ ਤੇਲ ਦਿਓ।

੩੨ ਭਾਵ ਆਪਣੇ ਸਰੂਪ ਵਿਚ।

੩੩ ਉਲਟਾ। ਹਿਰਦਾ ਰੂਪ ਕਮਲ, ਜੋ ਹਰੀ ਵਲੋਂ ਉਲਟਿਆ ਪਿਆ ਹੈ, ਖਿੜ ਜਾਂਦਾ ਹੈ।

੩੪ ਸ਼ੇਰ।

੩੫ ਗੁਣਾਂ ਵਿਚ ਡੂੰਘਾ, ਭਾਰੇ ਗੁਣਾਂ ਵਾਲਾ।

---

* ਗੁਰੂ ਨੂੰ ਮਿਲ ਕੇ ਹਰੀ ਸਿਮਰਨ ਕਰਨ ਨਾਲ ਪਾਪ ਦੂਰ ਹੁੰਦੇ ਹਨ। ਖਟ ਕਰਮ ਆਦਿ ਜਤਨ ਕੋਈ ਉਪਾਉ ਨਹੀਂ।

† ਇਨ੍ਹਾਂ ਪੰਜਾਂ ਸ਼ਬਦਾਂ ਵਿਚ ਹਰੀ-ਚਰਨਾਂ ਲਈ ਤਾਂਘ ਦਸਦੇ ਹਨ।

ਮ: ੫ ਘਰੁ ੯*॥ ਤਾਂ ਤੇ ਜਾਪਿ ਮਨਾ ਹਰਿ ਜਾਪਿ ॥ ਜੋ ਸੰਤ ਬੇਦ ਕਹਤ ਪੰਥੁ[1] ਗਾਖਰੋ ਮੋਹ ਮਗਨ ਅਹੰ ਤਾਪ ॥ ਰਹਾਉ ॥ ਜੋ ਰਾਤੇ ਮਾਤੇ ਸੰਗਿ ਬਪੁਰੀ[2] ਮਾਇਆ ਮੋਹ ਸੰਤਾਪ ॥ ੧ ॥ ਨਾਮੁ ਜਪਤ ਸੋਊ ਜਨੁ ਉਧਰੈ ਜਿਸਹਿ ਉਧਾਰਹੁ ਆਪ ॥ ਬਿਨਸਿ ਜਾਇ ਮੋਹ ਭੈ ਭਰਮਾ ਨਾਨਕ ਸੰਤ ਪ੍ਰਤਾਪ ॥ ੨ ॥ ੫ ॥ ੪੪ ॥

ਕਾਨੜਾ ਮਹਲਾ ੫ ਘਰੁ ੧੦

ੴ ਸਤਿਗੁਰ ਪ੍ਰਸਾਦਿ ॥ † ॥ ਐਸੋ ਦਾਨੁ ਦੇਹੁ ਜੀ ਸੰਤਹੁ [3]ਜਾਤ ਜੀਉ ਬਲਿਹਾਰਿ ॥ [4]ਮਾਨ ਮੋਹੀ ਪੰਚ ਦੋਹੀ ਉਰਝਿ ਨਿਕਟਿ ਬਸਿਓ ਤਾਕੀ[5] ਸਰਨਿ ਸਾਧੂਆ ਦੂਤ ਸੰਗੁ ਨਿਵਾਰਿ ॥ ੧ ॥ ਰਹਾਉ ॥ ਕੋਟਿ ਜਨਮ ਜੋਨਿ ਭ੍ਰਮਿਓ ਹਾਰਿ ਪਰਿਓ ਦੁਆਰਿ ॥ ੧ ॥ ਕਿਰਪਾ ਗੋਬਿੰਦ ਭਈ ਮਿਲਿਓ ਨਾਮੁ ਅਧਾਰੁ[6] ॥ ਦੁਲਭ ਜਨਮੁ ਸਫਲ ਨਾਨਕ ਭਵ[7] ਉਤਾਰਿ ਪਾਰਿ ॥ ੨ ॥ ੧ ॥ ੪੫ ॥

ਕਾਨੜਾ ਮਹਲਾ ੫ ਘਰੁ ੧੧

ੴ ਸਤਿਗੁਰ ਪ੍ਰਸਾਦਿ ॥ ‡ ॥ [8]ਸਹਜ ਸੁਭਾਏ ਆਪਨ ਆਏ ॥ ਕਛੂ ਨ ਜਾਨੌ ਕਛੂ ਦਿਖਾਏ ॥ ਪ੍ਰਭੁ ਮਿਲਿਓ ਸੁਖ ਬਾਲੇ ਭੋਲੇ ॥ ੧ ॥ ਰਹਾਉ ॥ ਸੰਜੋਗਿ[9] ਮਿਲਾਏ ਸਾਧ ਸੰਗਾਏ ॥ [10]ਕਤਹੂ ਨ ਜਾਏ ਘਰਹਿ ਬਸਾਏ ॥ [11]ਗੁਨ ਨਿਧਾਨੁ ਪ੍ਰਗਟਿਓ ਇਹ ਚੋਲੈ ॥ ੧ ॥ ਚਰਨ ਲੁਭਾਏ [12]ਆਨ ਤਜਾਏ ॥ [13]ਥਾਨ ਥਨਾਏ ਸਰਬ ਸਮਾਏ ॥ [14]ਰਸਕਿ ਰਸਕਿ ਨਾਨਕੁ ਗੁਨ ਬੋਲੈ ॥ ੨ ॥ ੧ ॥ ੪੬ ॥ ਕਾਨੜਾ ਮਹਲਾ ੫ §॥ ਗੋਬਿੰਦ ਠਾਕੁਰ ਮਿਲਨ ਦੁਰਾਈ[15] ॥ ਪਰਮਿਤਿ[16] ਰੂਪੁ ਅਗੰਮ ਅਗੋਚਰ[17] ਰਹਿਓ ਸਰਬ ਸਮਾਈ ॥ ੧ ॥ ਰਹਾਉ ॥ ਕਹਨਿ ਭਵਨਿ[18] ਨਾਹੀ ਪਾਇਓ ਪਾਇਓ ਅਨਿਕ ਉਕਤਿ[19] ਚਤੁਰਾਈ ॥ ੧ ॥ ਜਤਨ ਜਤਨ ਅਨਿਕ ਉਪਾਵ ਰੇ ਤਉ ਮਿਲਿਓ ਜਉ ਕਿਰਪਾਈ[20] ॥ ਪ੍ਰਭੂ ਦਇਆਰ[21] ਕ੍ਰਿਪਾਰ[22] ਕ੍ਰਿਪਾਨਿਧਿ[23] ਜਨ ਨਾਨਕ ਸੰਤ ਰੇਨਾਈ[24] ॥ ੨ ॥ ੨ ॥ ੪੭ ॥ ਕਾਨੜਾ ਮਹਲਾ ੫ ¶ ॥ ਮਾਈ ਸਿਮਰਤ ਰਾਮ ਰਾਮ ਰਾਮ ॥ ਪ੍ਰਭ ਬਿਨਾ ਨਾਹੀ ਹੋਰੁ ॥ ਚਿਤਵਉ ਚਰਨਾਰਬਿੰਦ[25] [26]ਸਾਸਨ ਨਿਸਿ ਭੋਰ ॥ ੧ ॥ ਰਹਾਉ ॥ ਲਾਇ ਪ੍ਰੀਤਿ ਕੀਨ ਆਪਨ [27]ਤੂਟਤ ਨਹੀ ਜੋਰੁ ॥ ਪ੍ਰਾਨ ਮਨੁ ਧਨੁ ਸਰਬਸੋ[28] ਹਰਿ ਗੁਨ ਨਿਧੇ ਸੁਖ ਮੋਰ ॥ ੧ ॥ [29]ਈਤ ਊਤ ਰਾਮ ਪੂਰਨੁ [30]ਨਿਰਖਤ ਰਿਦ ਖੋਰਿ ॥ ਸੰਤ ਸਰਨ ਤਰਨ ਨਾਨਕ [31]ਬਿਨਸਿਓ ਦੁਖੁ ਘੋਰ ॥ ੨ ॥

੧ ਰਸਤਾ। ਹੇ ਮਨ! ਤੂੰ ਮੋਹ ਤੇ ਹੰਕਾਰ ਵਿਚ ਮਸਤ ਹੈਂ, ਤੇਰਾ ਰਸਤਾ ਬੜਾ ਔਖਾ ਹੈ: ਇਹ ਗਲ ਸੰਤ ਤੇ ਵੇਦ ਕਹਿੰਦੇ ਹਨ! ਇਸ ਮੋਹ ਨੂੰ ਛਡ ਕੇ ਹਰੀ ਦਾ ਨਾਮ ਜਪ।

੨ ਵਿਚਾਰੀ, ਨਾਮੁਰਾਦ। ਜਿਹੜੇ ਨਾਮੁਰਾਦ ਮਾਇਆ ਦੇ ਨਾਲ ਰਚੇ ਰਹਿੰਦੇ ਹਨ, ਉਨ੍ਹਾਂ ਨੂੰ ਇਹਦੇ ਮੋਹ ਦਾ ਦੁਖ ਬਣਿਆ ਰਹਿੰਦਾ ਹੈ।

੩ (ਜਿਸ ਉਤੋਂ) ਜੀਅ ਮੇਰਾ ਕੁਰਬਾਨ ਜਾਂਦਾ ਹੈ।

੪ ਮਾਨ ਦੀ ਮੋਹੀ ਹੋਈ ਤੇ ਪੰਜ ਕਾਮਾਦਿਕਾਂ ਦੀ ਠੱਗੀ ਹੋਈ ਉਨ੍ਹਾਂ ਵਿਚ ਫਸ ਕੇ ਉਨ੍ਹਾਂ ਦੇ ਨੇੜੇ ਵਸਦੀ ਸਾਂ, ਪਰ ਹੁਣ ਸਾਧੂਆਂ ਦੀ ਸਰਨ ਤੱਕੀ ਹੈ ਇਨ੍ਹਾਂ ਦੂਤਾਂ ਦੀ ਸੰਗਤ ਤੋਂ ਬਚਣ ਲਈ।

੫ ਤਕੀ ਹੈ।

੬ ਆਸਰਾ।

੭ ਸੰਸਾਰ।

੮ ਮੈਨੂੰ ਨਹੀਂ ਪਤਾ ਕਿ ਉਹ ਹਰੀ ਕਿਵੇਂ ਆ ਮਿਲਿਆ ਹੈ। ਮੈਂ ਨਾ ਕੁਝ ਜਾਣਦਾ ਹਾਂ ਤੇ ਨਾ ਉਸ ਨੂੰ ਕੁਝ ਕਰ ਦਿਖਾਇਆ ਹੈ। ਉਹ ਭੋਲੇ-ਭਾ ਆ ਮਿਲਿਆ ਹੈ ਤੇ ਸੁਖ ਪ੍ਰਾਪਤ ਹੋਇਆ ਹੈ।

੯ ਭਾਗਾਂ ਨਾਲ।

੧੦ ਮਨ ਕਿਤੇ ਨਹੀਂ ਜਾਂਦਾ, ਆਪਣੇ ਸਰੂਪ ਵਿਚ ਟਿਕ ਗਿਆ ਹੈ।

੧੧ ਗੁਣਾਂ ਦਾ ਭੰਡਾਰ (ਹਰੀ) ਇਸੇ ਸਰੀਰ ਵਿਚ ਆ ਪ੍ਰਤੱਖ ਹੋਇਆ ਹੈ।

੧੨ ਹੋਰ ਸਭ ਤਿਆਗਿਆ ਹੈ।

੧੩ ਸਭ ਥਾਈਂ ਸਮਾਇਆ ਹੈ।

੧੪ ਸਵਾਦ ਨਾਲ।

੧੫ ਕਠਿਨ ਹੈ।

੧੬ ਜੋ ਮਿਤ (ਅੰਦਾਜ਼ਾ, ਹਦ) ਤੋਂ ਪਰੇ ਹੈ।

੧੭ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ।

੧੮ ਫਿਰਨ ਭਾਵ ਤੀਰਥ ਯਾਤ੍ਰਾ।

੧੯ ਯੁਕਤੀ। ਦਲੀਲਾਂ ਤੇ ਚਤੁਰਾਈ ਨਾਲ ਵੀ ਨਹੀਂ ਪਾਇਆ।

੨੦ ਕਿਰਪਾ ਹੋਈ।

੨੧ ਦਿਆਲੂ।

੨੨ ਕ੍ਰਿਪਾਲੂ।

੨੩ ਕਿਰਪਾ ਦਾ ਭੰਡਾਰ।

੨੪ ਚਰਨ-ਧੂੜੀ।

੨੫ [ਚਰਨ-ਅਰਵਿੰਦ] ਚਰਨ ਕਮਲ।

੨੬ ਸੁਆਸ ਸੁਆਸ ਦਿਨੇ ਰਾਤ।

੨੭ ਟੁਟਦਾ ਨਹੀਂ ਜੋੜ।

੨੮ [ਸਰਵਸੁ] ਸਭ ਕੁਝ। ਹਰੀ ਗੁਣਾਂ ਦਾ ਖ਼ਜ਼ਾਨਾ ਹੀ ਮੇਰਾ ਸੁਖ ਹੈ, ਮੇਰੇ ਪ੍ਰਾਣ, ਮੇਰਾ ਮਨ ਧਨ ਤੇ ਸਭ ਕੁਝ ਹੈ।

੨੯ ਏਥੇ ਓਥੇ, ਭਾਵ ਸਭ ਥਾਂ, ਹਰੀ ਵਿਆਪਕ ਹੈ।

੩੦ ਰਿਦੇ ਦੀ ਖੋੜ (ਖੁਡ ਭਾਵ ਤਹ) ਅੰਦਰ ਵੇਖਿਆ।

੩੧ ਡਾਢੇ ਤੋਂ ਡਾਢਾ ਦੁਖ ਦੂਰ ਹੋ ਗਿਆ।

---

* ਮਾਇਆ ਵਾਲਾ ਰਸਤਾ ਦੁਖ ਵਾਲਾ ਹੈ। ਇਸ ਤੋਂ ਬਚਾਉ ਹਰੀ ਨਾਮ ਦੇ ਜਾਪ ਵਿਚ ਹੈ।

† ਮਾਇਆ ਦੇ ਮੋਹ ਵਿਚ ਫਸੇ ਹੋਏ ਨੂੰ ਸਤ-ਸੰਗਤ ਤਾਰਦੀ ਹੈ ਨਾਮ ਦਾ ਆਸਰਾ ਦੇ ਕੇ।

‡ ਆਪਣੇ ਯਤਨਾਂ ਨਾਲ ਨਹੀਂ, ਸਗੋਂ ਹਰੀ ਦੀ ਮਿਹਰ ਤੋਂ ਬਣੇ ਸੰਜੋਗਾਂ ਨਾਲ ਉਸ ਦਾ ਮੇਲ ਹੋਇਆ।

§ ਹਰੀ ਅਗੰਮ ਅਗੋਚਰ ਹੋਣ ਕਰਕੇ ਮੁਸ਼ਕਲ ਮਿਲਦਾ ਹੈ। ਕਥਨੀ ਜਾਂ ਦੇਸ-ਰਟਨ ਜਾਂ ਚਤੁਰਾਈਆਂ ਨਾਲ ਤਾਂ ਮਿਲ ਨਹੀਂ ਸਕਦਾ। ਕੇਵਲ ਕਿਰਪਾ ਨਾਲ ਮਿਲਦਾ ਹੈ।

¶ ਹਰੀ ਸੰਤਾਂ ਦੀ ਸ਼ਰਨ ਲੈਣ ਅਤੇ ਨਾਮ ਸਿਮਰਨ ਤੋਂ ਮਿਲਦਾ ਹੈ।

੩ ॥ ੪੮ ॥ ਕਾਨੜਾ ਮਹਲਾ ੫*॥ ਜਨ ਕੋ ਪ੍ਰਭੁ ਸੰਗੇ ਅਸਨੇਹੁ[1] ॥ ਸਾਜਨੋ ਤੂ ਮੀਤੁ ਮੇਰਾ ਗ੍ਰਿਹਿ ਤੇਰੈ ਸਭੁ ਕੇਹੁ[2] ॥ ੧ ॥ ਰਹਾਉ ॥ ਮਾਨੁ ਮਾਂਗਉ ਤਾਨੁ ਮਾਂਗਉ ਧਨੁ ਲਖਮੀ ਸੁਤ[3] ਦੇਹ[4] ॥ ੧ ॥ [5]ਮੁਕਤਿ ਜੁਗਤਿ ਭੁਗਤਿ ਪੂਰਨ ਪਰਮਾਨੰਦ ਪਰਮ ਨਿਧਾਨ ॥ ਭੈ ਭਾਇ ਭਗਤਿ ਨਿਹਾਲ ਨਾਨਕ ਸਦਾ ਸਦਾ ਕੁਰਬਾਨ ॥ ੨ ॥ ੪ ॥ ੪੯ ॥ ਕਾਨੜਾ ਮਹਲਾ ੫ †॥ ਕਰਤ ਕਰਤ [6]ਚਰਚ ਚਰਚ ਚਰਚਰੀ ॥ ਜੋਗ ਧਿਆਨ ਭੇਖ ਗਿਆਨ ਫਿਰਤ ਫਿਰਤ ਧਰਤ[7] ਧਰਤ ਧਰਚਰੀ[8] ॥ ੧ ॥ ਰਹਾਉ ॥ [9]ਅਹੰ ਅਹੰ ਅਹੈ ਅਵਰ ਮੂੜ ਮੂੜ ਮੂੜ ਬਵਰਈ[10] ॥ [11]ਜਤਿ ਜਾਤ ਜਾਤ ਜਾਤ ਸਦਾ ਸਦਾ ਸਦਾ ਸਦਾ ਕਾਲ ਹਈ ॥ ੧ ॥ ਮਾਨੁ ਮਾਨੁ ਮਾਨੁ ਤਿਆਗਿ ਮਿਰਤੁ[12] ਮਿਰਤੁ ਨਿਕਟਿ[13] ਨਿਕਟਿ ਸਦਾ ਹਈ[14] ॥ ਹਰਿ ਹਰੇ ਹਰੇ ਭਾਜੁ[15] ਕਹਤੁ ਨਾਨਕੁ ਸੁਨਹੁ ਰੇ ਮੂੜ ਬਿਨੁ ਭਜਨ ਭਜਨ ਭਜਨ ਅਹਿਲਾ[16] ਜਨਮੁ ਗਈ ॥ ੨ ॥ ੫ ॥ ੫੦ ॥ ੧੨ ॥ ੬੨ ॥

## ਕਾਨੜਾ ਅਸਟਪਦੀਆ ਮਹਲਾ ੪ ਘਰੁ ੧

੧ ਓ ਸਤਿਗੁਰ ਪ੍ਰਸਾਦਿ ॥ ‡ ॥ ਜਪਿ ਮਨ ਰਾਮਨਾਮੁ ਸੁਖੁ ਪਾਵੈਗੋ ॥ ਜਿਉ ਜਿਉ ਜਪੈ ਤਿਵੈ ਸੁਖੁ ਪਾਵੈ ਸਤਿਗੁਰੁ ਸੇਵਿ ਸਮਾਵੈਗੋ ॥ ੧ ॥ ਰਹਾਉ ॥ ਭਗਤ ਜਨਾਂ ਕੀ ਖਿਨੁ ਖਿਨੁ ਲੋਚਾ ਨਾਮੁ ਜਪਤ ਸੁਖੁ ਪਾਵੈਗੋ ॥ ਅਨ[17] ਰਸ ਸਾਦ ਗਏ ਸਭ ਨੀਕਰਿ[18] ਬਿਨੁ ਨਾਵੈ ਕਿਛੁ ਨ ਸੁਖਾਵੈਗੋ ॥ ੧ ॥ ਗੁਰਮਤਿ ਹਰਿ ਹਰਿ ਮੀਠਾ ਲਾਗਾ ਗੁਰੁ ਮੀਠੇ ਬਚਨ ਕਢਾਵੈਗੋ ॥ ਸਤਿਗੁਰ ਬਾਣੀ ਪੁਰਖੁ ਪੁਰਖੋਤਮ[19] ਬਾਣੀ ਸਿਉ ਚਿਤੁ ਲਾਵੈਗੋ ॥ ੨ ॥ ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ[20] ਮਨੁ ਭੀਨਾ[21] ਨਿਜਘਰਿ[22] ਆਵੈਗੋ ॥ ਤਹ[23] ਅਨਹਤ ਧੁਨੀ ਬਾਜਹਿ ਨਿਤ ਬਾਜੇ ਨੀਝਰ[24] ਧਾਰ ਚੁਆਵੈਗੋ ॥ ੩ ॥ ਰਾਮਨਾਮੁ ਇਕੁ ਤਿਲ ਤਿਲ ਗਾਵੈ ਮਨੁ ਗੁਰਮਤਿ ਨਾਮਿ ਸਮਾਵੈਗੋ ॥ ਨਾਮੁ ਸੁਣੈ ਨਾਮੋ ਮਨਿ ਭਾਵੈ ਨਾਮੇ ਹੀ ਤ੍ਰਿਪਤਾਵੈਗੋ ॥ ੪ ॥ ਕਨਿਕ[25] ਕਨਿਕ ਪਹਿਰੇ ਬਹੁ ਕੰਗਨਾ [26]ਕਾਪਰੁ ਭਾਂਤਿ ਬਨਾਵੈਗੋ ॥ ਨਾਮ ਬਿਨਾ ਸਭਿ ਫੀਕ ਫਿਕਾਨੇ[27] ਜਨਮਿ ਮਰੈ ਫਿਰਿ ਆਵੈਗੋ ॥ ੫ ॥ ਮਾਇਆ ਪਟਲ[28] ਪਟਲ ਹੈ ਭਾਰੀ ਘਰੁ ਘੂਮਨਿ ਘੇਰਿ ਘੁਲਾਵੈਗੋ[29] ॥ ਪਾਪ ਬਿਕਾਰ ਮਨੂਰ[30] ਸਭਿ ਭਾਰੇ ਬਿਖੁ ਦੁਤਰੁ[31] ਤਰਿਓ ਨ ਜਾਵੈਗੋ ॥ ੬ ॥ [32]ਭਉ ਬੈਰਾਗੁ ਭਇਆ

੧ ਪਿਆਰ। ਪ੍ਰਭੂ ਆਪਣੇ ਜਨ (ਸੇਵਕ) ਦੇ ਅੰਗ-ਸੰਗ ਰਹਿੰਦਾ ਹੈ ਅਤੇ ਪਿਆਰ ਕਰਦਾ ਹੈ।
੨ ਕੁਝ।
੩ ਪੁਤਰ।
੪ ਸਰੀਰ।
੫ ਉਹ ਹਰੀ ਮੁਕੰਮਲ ਮੁਕਤੀ, ਜੀਵਨ-ਜਾਚ ਅਤੇ ਭੁਖ ਪੂਰੀ ਕਰਨ ਵਾਲਾ ਹੈ, ਪੂਰਨ ਅਨੰਦ ਅਤੇ ਸੁਖਾਂ ਦਾ ਘਰ ਹੈ।
੬ ਚਰਚਾ ਹੀ ਚਰਚਾ ਕਰਦੇ ਫਿਰਦੇ ਹਨ ਜੋਗੀ ਧਿਆਨੀ ਭੇਖੀ ਗਿਆਨੀ ਆਦਿ।
੭ ਧਰਤੀ।
੮ ਧਰਤੀ ਉੱਤੇ ਵਿਚਰਨ ਵਾਲੇ, ਬਿਹੰਗਮ ਲੋਕ।
੯ ਹੰਕਾਰ ਵਿਚ ਕਈ ਫਿਰਦੇ ਹਨ ਤੇ ਕਈ ਬਵਰੇ (ਮੂਰਖ) ਹਨ।
੧੦ ਮੂਰਖ।
੧੧ ਜਿਥੇ ਜਾਂਦੇ ਹਨ ਕਾਲ ਉਹਨਾਂ ਨੂੰ ਮਾਰਦਾ ਰਹਿੰਦਾ ਹੈ।
੧੨ ਮੌਤ।
੧੩ ਨੇੜੇ।
੧੪ ਹੈ।
੧੫ ਭਜ, ਸਿਮਰ।
੧੬ ਅ-ਲਾਹਾ, ਬਿਨਾਂ ਲਾਭ ਦੇ, ਨਿਸਫਲ। ਵੇਖੋ ਪੰ. ੭੫, ਨੋਟ ੬।
੧੭ ਹੋਰ।
੧੮ ਨਿਕਲ। ਭਗਤਾਂ ਦੇ ਅੰਦਰੋਂ ਹੋਰ ਹਰ ਤਰ੍ਹਾਂ ਦੇ ਸਵਾਦ ਨਿਕਲ ਜਾਂਦੇ ਹਨ, ਨਾਮ ਤੋਂ ਬਿਨਾਂ ਉਨ੍ਹਾਂ ਨੂੰ ਹੋਰ ਕੁਝ ਨਹੀਂ ਚੰਗਾ ਲਗਦਾ।
੧੯ ਉੱਤਮ ਪੁਰਖ।
੨੦ ਨਰਮ ਹੋਇਆ, ਪਸੀਜਿਆ।
੨੧ ਭਿੱਜਾ ਹੋਇਆ।
੨੨ ਆਪਣੇ ਅਸਲੀ ਘਰ ਵਿਚ, ਹਰੀ ਦੀ ਹਜ਼ੂਰੀ ਵਿਚ।
੨੩ ਵੇਖੋ ਪੰ. ੧੧੩੭, ਨੋਟ ੨੧।
੨੪ ਇਕ ਰਸ।
੨੫ ਸੋਨੇ ਦੇ।
੨੬ ਕਪੜੇ ਭਾਂਤ ਭਾਂਤ ਦੇ।
੨੭ ਫਿੱਕੇ।
੨੮ ਪਰਦਾ।
੨੯ ਘੁਲ ਜਾਵੇਗਾ।
੩੦ ਨਿਕੰਮੇ ਲੋਹੇ ਵਤ।
੩੧ [ਦੁਸਤਰ] ਔਖਾ ਤਰਿਆ ਜਾਣ ਵਾਲਾ।
੩੨ ਹਰੀ ਦਾ ਭੈ ਤੇ ਵੈਰਾਗ ਜਹਾਜ਼ ਬਣਾ ਕੇ ਗੁਰੂ ਮਲਾਹ ਦੀ ਰਾਹੀਂ ਤਰੀਦਾ ਹੈ।

---

* ਹਰੀ ਕੋਲ ਸਭ ਕੁਝ ਹੈ; ਉਸੇ ਕੋਲੋਂ ਮੰਗਣਾ ਚਾਹੀਦਾ ਹੈ।

† ਜੋਗੀ ਜੰਗਮ ਆਦਿ ਚਰਚਾ ਕਰਦੇ ਜਾਂ ਫਿਰਦੇ ਰਹਿੰਦੇ ਹਨ। ਇਸ ਤਰ੍ਹਾਂ ਕਰਨ ਨਾਲ ਹਰੀ ਨਹੀਂ ਮਿਲਦਾ। ਉਹ ਤਾਂ ਭਜਨ ਭਗਤੀ ਦੁਆਰਾ ਮਿਲਦਾ ਹੈ।

‡ ਹਰੀ-ਨਾਮ ਦੁਆਰਾ ਸੁਖ ਮਿਲਦਾ ਹੈ। ਉਹ ਕਿਵੇਂ ? ਨਾਮ ਆਪਣਾ ਸੁਆਦ ਪੈਦਾ ਕਰਦਾ ਹੈ, ਜਿਸ ਨਾਲ ਹੋਰ ਸੁਆਦ ਦੂਰ ਹੋ ਜਾਂਦੇ ਹਨ (੧)। ਉੱਤਮ ਪੁਰਖਾਂ ਦੀ ਬਾਣੀ, ਜਿਸ ਰਾਹੀਂ ਨਾਮ ਮਿਲਦਾ ਹੈ, ਮਿੱਠੀ ਲਗਦੀ ਹੈ (੨)। ਇਸ ਨਾਲ ਮਨ ਪਿਘਲਦਾ ਅਤੇ ਵਿਸਮਾਦੀ ਰਸ ਮਾਣਦਾ ਹੈ। (੩)। ਨਾਮ ਹੀ ਚੰਗਾ ਲਗਦਾ ਹੈ (੪)। ਹੋਰ ਗਹਿਣੇ ਕਪੜੇ ਚੰਗੇ ਨਹੀਂ ਲਗਦੇ, (੫) ਬਲਕਿ ਭਾਰੂ ਮਲੂਮ ਹੁੰਦੇ ਹਨ, ਜਿਨ੍ਹਾਂ ਨਾਲ ਸੰਸਾਰ ਨਹੀਂ ਤਰਨ ਹੁੰਦਾ (੬)। ਤਰਨਾ ਤਾਂ ਗੁਰੂ ਦੇ ਸ਼ਬਦ ਰਾਹੀਂ ਹੁੰਦਾ ਹੈ (੭)। ਇਹ ਭੀ ਤਾਂ ਜੇ ਹਰੀ ਦੀ ਆਪਣੀ ਮਿਹਰ ਹੋਵੇ (੮)।

ਹੈ ਬੋਹਿਥੁ[1] ਗੁਰੁ ਖੇਵਟੁ[2] ਸਬਦਿ ਤਰਾਵੈਗੋ ॥ [3]ਰਾਮਨਾਮੁ ਹਰਿ ਭੇਟੀਐ ਹਰਿ
ਰਾਮੈ ਨਾਮਿ ਸਮਾਵੈਗੋ ॥ ੭ ॥ [4]ਅਗਿਆਨਿ ਲਾਇ ਸਵਾਲਿਆ ਗੁਰ ਗਿਆਨੈ
ਲਾਇ ਜਗਾਵੈਗੋ ॥ ਨਾਨਕ ਭਾਣੈ ਆਪਣੈ ਜਿਉ ਭਾਵੈ ਤਿਵੈ ਚਲਾਵੈਗੋ ॥ ੮ ॥
੧ ॥ ਕਾਨੜਾ ਮਹਲਾ ੪ *॥ ਜਪਿ ਮਨ ਹਰਿ ਹਰਿ ਨਾਮੁ ਤਰਾਵੈਗੋ ॥ ਜੋ ਜੋ ਜਪੈ
ਸੋਈ ਗਤਿ ਪਾਵੈ ਜਿਉ ਧ੍ਰੂ ਪ੍ਰਹਿਲਾਦੁ ਸਮਾਵੈਗੋ[5] ॥ ੧ ॥ ਰਹਾਉ ॥ ਕ੍ਰਿਪਾ ਕ੍ਰਿਪਾ
ਕ੍ਰਿਪਾ ਕਰਿ ਹਰਿ ਜੀਉ ਕਰਿ ਕਿਰਪਾ ਨਾਮਿ ਲਗਾਵੈਗੋ ॥ ਕਰਿ ਕਿਰਪਾ
ਸਤਿਗੁਰੂ ਮਿਲਾਵਹੁ ਮਿਲਿ ਸਤਿਗੁਰ ਨਾਮੁ ਧਿਆਵੈਗੋ ॥ ੧ ॥ ਜਨਮ ਜਨਮ
ਕੀ ਹਉਮੈ ਮਲੁ ਲਾਗੀ ਮਿਲਿ ਸੰਗਤਿ ਮਲੁ ਲਹਿ ਜਾਵੈਗੋ ॥ ਜਿਉ ਲੋਹਾ
ਤਰਿਓ ਸੰਗਿ ਕਾਸਟ[6] ਲਗਿ ਸਬਦਿ ਗੁਰੂ ਹਰਿ ਪਾਵੈਗੋ ॥ ੨ ॥ ਸੰਗਤਿ ਸੰਤ
ਮਿਲਹੁ ਸਤਸੰਗਤਿ ਮਿਲਿ ਸੰਗਤਿ ਹਰਿ ਰਸੁ ਆਵੈਗੋ ॥ ਬਿਨੁ ਸੰਗਤਿ ਕਰਮ
ਕਰੈ ਅਭਿਮਾਨੀ ਕਢਿ [7]ਪਾਣੀ ਚੀਕੜੁ ਪਾਵੈਗੋ ॥ ੩ ॥ ਭਗਤ ਜਨਾ ਕੇ ਹਰਿ
ਰਖਵਾਰੇ ਜਨ ਹਰਿ ਰਸੁ ਮੀਠ ਲਗਾਵੈਗੋ ॥ ਖਿਨੁ ਖਿਨੁ ਨਾਮੁ ਦੇਇ ਵਡਿਆਈ
ਸਤਿਗੁਰ ਉਪਦੇਸਿ ਸਮਾਵੈਗੋ ॥ ੪ ॥ ਭਗਤ ਜਨਾ ਕਉ ਸਦਾ ਨਿਵਿ ਰਹੀਐ
ਜਨ ਨਿਵਹਿ ਤਾ ਫਲ ਗੁਨ ਪਾਵੈਗੋ ॥ ਜੋ ਨਿੰਦਾ ਦੁਸਟ ਕਰਹਿ ਭਗਤਾ ਕੀ
[8]ਹਰਨਾਖਸ ਜਿਉ ਪਚਿ ਜਾਵੈਗੋ ॥ ੫ ॥ [9]ਬ੍ਰਹਮ ਕਮਲ ਪੁਤੁ ਮੀਨ ਬਿਆਸਾ
ਤਪੁ ਤਾਪਨ ਪੂਜ ਕਰਾਵੈਗੋ ॥ ਜੋ ਜੋ ਭਗਤੁ ਹੋਇ ਸੋ ਪੂਜਹੁ ਭਰਮਨ ਭਰਮੁ
ਚੁਕਾਵੈਗੋ ॥ ੬ ॥ [10]ਜਾਤ ਨਜਾਤਿ ਦੇਖਿ ਮਤ ਭਰਮਹੁ [11]ਸੁਕ ਜਨਕ ਪਗੀਂ
ਲਗਿ ਧਿਆਵੈਗੋ ॥ ਜੂਠਨ ਜੂਠਿ ਪਈ ਸਿਰ ਊਪਰਿ ਖਿਨੁ ਮਨੂਆ ਤਿਲੁ ਨ
ਡੁਲਾਵੈਗੋ ॥ ੭ ॥ ਜਨਕ ਜਨਕ ਬੈਠੇ ਸਿੰਘਾਸਨਿ ਨਉ ਮੁਨੀ ਧੂਰਿ ਲੈ
ਲਾਵੈਗੋ ॥ ਨਾਨਕ ਕ੍ਰਿਪਾ ਕ੍ਰਿਪਾ ਕਰਿ ਠਾਕੁਰ [12]ਮੈ ਦਾਸਨਿ ਦਾਸ ਕਰਾਵੈਗੋ ॥
੮ ॥ ੨ ॥ ਕਾਨੜਾ ਮਹਲਾ ੪ † ॥ ਮਨੁ ਗੁਰਮਤਿ ਰਸਿ[13] ਗੁਨ ਗਾਵੈਗੋ ॥
[14]ਜਿਹਵਾ ਏਕ ਹੋਇ ਲਖ ਕੋਟੀ ਲਖ ਕੋਟੀ ਕੋਟਿ ਧਿਆਵੈਗੋ ॥ ੧ ॥ ਰਹਾਉ ॥
[15]ਸਹਸ ਫਨੀ ਜਪਿਓ ਸੇਖਨਾਗੈ ਹਰਿ ਜਪਤਿਆ ਅੰਤੁ ਨ ਪਾਵੈਗੋ ॥ ਤੂ
ਅਥਾਹੁ ਅਤਿ [16]ਅਗਮੁ ਅਗਮੁ ਹੈ ਮਤਿ ਗੁਰਮਤਿ ਮਨੁ ਠਹਰਾਵੈਗੋ ॥ ੧ ॥
ਜਿਨ ਤੂ ਜਪਿਓ ਤੇਈ ਜਨ ਨੀਕੇ[17] ਹਰਿ ਜਪਤਿਅਹੁ ਕਉ ਸੁਖੁ ਪਾਵੈਗੋ ॥
[18]ਬਿਦਰ ਦਾਸੀ ਸੁਤ ਛੋਕ[19] ਛੋਹਰਾ[20] ਕ੍ਰਿਸਨੁ ਅੰਕਿ[21] ਗਲਿ ਲਾਵੈਗੋ ॥ ੨ ॥
ਜਲ ਤੇ ਓਪਤਿ ਭਈ ਹੈ ਕਾਸਟ[6] ਕਾਸਟ ਅੰਗਿ ਤਰਾਵੈਗੋ ॥ ਰਾਮ ਜਨਾ
ਹਰਿ ਆਪਿ ਸਵਾਰੇ ਅਪਨਾ ਬਿਰਦੁ[22] ਰਖਾਵੈਗੋ ॥ ੩ ॥ ਹਮ ਪਾਥਰ ਲੋਹ[23]

੧ ਜਹਾਜ਼ ।
੨ ਮਲਾਹ ।
੩ ਜੇ ਹਰੀ-ਰਾਮ-ਨਾਮ ਨੂੰ ਭੇਟਾ ਲੈ ਕੇ ਮਿਲੀਏ ਤਾਂ ਹਰੀ-ਰਾਮ-ਨਾਮ ਵਿਚ ਸਮਾ ਜਾਈਦਾ ਹੈ ।
੪ ਅਗਿਆਨਤਾ ਅੰਦਰ ਸਵਾਲਿਆ ਹੈ ।
੫ ਹਰੀ ਵਿਚ ਲੀਨ ਹੋ ਗਏ ।
੬ ਕਾਠ, ਲਕੜੀ ।
੭ ਸ਼ੁਭ ਗੁਣਾਂ ਰੂਪ ਪਾਣੀ ਵਿਚ ਮਾੜੇ ਕਰਮਾਂ ਰੂਪ ਚਿਕੜ ਨੂੰ ਮਿਲਾਂਦਾ ਹੈ ।
੮ ਹਰਨਾਖਸ਼ ਵਾਂਗੂ ਸੜ ਜਾਵੇਗਾ, ਨਾਸ ਹੋ ਜਾਵੇਗਾ । ਦੇਖੋ ਪੰ. ੧੧੩੩, ਫੁਟ ਨੋਟ * ।
੯ ਬ੍ਰਹਮਾ ਜੋ ਕਮਲ ਦੀ ਨਾਭੀ ਵਿਚੋਂ ਨਿਕਲਣ ਕਰਕੇ ਕਮਲ ਦਾ ਪੁਤਰ ਕੁਹਾਇਆ ਤੇ ਮੱਛੀ ਦੀ ਕੁਲ ਵਿਚ ਮਛੋਦਰੀ ਦੇ ਪੁਤਰ ਬਿਆਸ ਨੇ ਤਪ ਕਰਕੇ ਆਪਣੀ ਪੂਜਾ ਕਰਾਈ ।
੧੦ ਚੰਗੀਆਂ ਮੰਦੀਆਂ ਜ਼ਾਤਾਂ ।
੧੧ ਰਾਜਾ ਜਨਕ 'ਖਤ੍ਰੀ' ਦੇ ਘਰ ਯਗ ਹੋ ਰਿਹਾ ਸੀ, ਸੁਕਦੇਵ 'ਬ੍ਰਾਹਮਣ' ਨੂੰ ਰਾਜੇ ਨੇ ਪ੍ਰੀਖਿਆ ਲਈ ਬਾਹਰ ਖੜਾ ਕੀਤਾ ਸੀ ਤੇ ਉਸਦੇ ਸਿਰ ਤੇ ਅੰਦਰੋਂ ਜੂਠ ਵੀ ਪਈ, ਪਰ ਉਹ ਨਾ ਹਿਲਿਆ; ਗਿਆਨੀ ਜਨਕ ਨੇ ਜੋ ਸਿੰਘਾਸਣ ਤੇ ਬੈਠੇ ਸਨ, ਨੌਂ ਮੁਨੀਆਂ ਦੀ ਧੂੜੀ ਉਨ੍ਹਾਂ ਦੇ ਤਪ ਦੇ ਕਾਰਨ ਆਪਣੇ ਮੁਖ ਤੇ ਲਾਈ । ਨੌਂ ਮੁਨੀ=ਭਾਗਵਤ, ਸਕੰਧ ੪, ਅ: ੨, ਅਨੁਸਾਰ ਇਹ ਹਨ : ਮਰੀਚਿ, ਅਤ੍ਰਿ,ਅੰਗਿਰਾ, ਪੁਲਸ੍ਤ੍ਯ, ਪੁਲਹ, ਕ੍ਰਤੁ, ਭ੍ਰਿਗੁ, ਵਸ਼ਿਸ਼੍ਠ, ਅਥਰਵਣਿ ।
੧੨ ਮੈਨੂੰ ਦਾਸਾਂ ਦਾ ਦਾਸ ਬਣਾ ਦਿਓ ।
੧੩ ਸਵਾਦ ਨਾਲ ।
੧੪ ਇਕ ਜੀਭ ਜੇ ਲੱਖਾਂ ਕ੍ਰੋੜਾਂ ਵੀ ਹੋ ਜਾਵੇ ।
੧੫ ਸ਼ੇਸ਼ਨਾਗ ਨੇ ਆਪਣੀ ਹਜ਼ਾਰ ਫਣ ਨਾਲ ਜਪਿਆ, ਫਿਰ ਭੀ ਅੰਤ ਨਾ ਪਾਇਆ ।
੧੬ ਪਹੁੰਚ ਰਹਿਤ ।
੧੭ ਉਤਮ, ਚੰਗੇ ।
੧੮ ਵਿਦੁਰ ਜੋ ਦਾਸੀ ਦਾ ਪੁਤਰ ਸੀ ਤੇ ਅਛੂਤ ਮੁੰਡਾ ਸੀ । ਦੇਖੋ ਪੰ. ੧੧੯੧, ਨੋਟ ੨੬ ।
੧੯ ਅਛੂਤ ।
੨੦ ਲਭਕਾ ।
੨੧ ਅੰਗ ਨਾਲ ।
੨੨ ਨਿਤ ਕਰਮ, ਸੁਭਾਵ ।
੨੩ ਲੋਹਾ ।

---

* ਹਰੀ ਨੂੰ ਜਪੋ । ਜਿਸ ਜਿਸ ਨੇ ਜਪਿਆ, ਉਹ ਤਰ ਗਿਆ, ਭਾਵੇਂ ਕਿਸੇ ਜਾਤਿ ਦਾ ਸੀ । ਦੇਖੋ ਬ੍ਰਹਮਾ ਦਾ ਮੂਲ ਕਮਲ ਸੀ ਤੇ ਬਿਆਸ ਦਾ ਮੂਲ ਮੱਛੀ । ਸੁਕਦੇਵ ਬ੍ਰਾਹਮਣ ਹੋ ਕੇ ਖਤਰੀ ਜਨਕ ਦੇ ਪੈਰੀਂ ਪਿਆ । ਇਹ ਸਭ ਭਗਤੀ ਦਾ ਪ੍ਰਤਾਪ ਸੀ ।

† ਵੱਡੇ ਵੱਡੇ ਨੀਚ ਜ਼ਾਤੀ ਵਾਲੇ ਲੋਕ ਹਰੀ ਨੂੰ ਜਪ ਕੇ ਤਰ ਗਏ । ਅਸੀਂ ਭੀ ਗੁਰੂ ਦੀ ਸੰਗਤਿ ਰਾਹੀਂ ਤਰਾਂਗੇ ।

ਲੋਹ ਬਡ[1] ਪਾਥਰ ਗੁਰ ਸੰਗਤਿ ਨਾਵ[2] ਤਰਾਵੈਗੋ ॥ ਜਿਉ ਸਤ ਸੰਗਤਿ ਤਰਿਓ ਜੁਲਾਹੋ[3] ਸੰਤ ਜਨਾ ਮਨਿ ਭਾਵੈਗੋ ॥ ੪ ॥ [4]ਖਰੇ ਖਰੋਏ ਬੈਠਤ ਊਠਤ ਮਾਰਗਿ ਪੰਥਿ[5] ਧਿਆਵੈਗੋ ॥ ਸਤਿਗੁਰ ਬਚਨ ਬਚਨ ਹੈ ਸਤਿਗੁਰ [6]ਪਾਧਰੁ ਮੁਕਤਿ ਜਨਾਵੈਗੋ ॥ ੫ ॥ ਸਾਸਨਿ[7] ਸਾਸਿ ਸਾਸਿ ਬਲੁ ਪਾਈ ਹੈ ਨਿਹਸਾਸਨਿ ਨਾਮੁ ਧਿਆਵੈਗੋ ॥ ਗੁਰ ਪਰਸਾਦੀ[8] ਹਉਮੈ ਬੂਝੈ ਤੌ ਗੁਰਮਤਿ ਨਾਮਿ ਸਮਾਵੈਗੋ ॥ ੬ ॥ ਸਤਿਗੁਰੁ ਦਾਤਾ ਜੀਅ ਜੀਅਨ ਕੋ ਭਾਗਹੀਨ ਨਹੀ ਭਾਵੈਗੋ ॥ ਫਿਰਿ ਏਹ ਵੇਲਾ ਹਾਥਿ ਨ ਆਵੈ ਪਰਤਾਪੈ[9] ਪਛੁਤਾਵੈਗੋ ॥ ੭ ॥ ਜੇ ਕੋ ਭਲਾ ਲੋੜੈ ਭਲ ਅਪਨਾ ਗੁਰ ਆਗੈ ਢਹਿ ਢਹਿ ਪਾਵੈਗੋ ॥ ਨਾਨਕ ਦਇਆ ਦਇਆ ਕਰਿ ਠਾਕੁਰ ਮੈ ਸਤਿਗੁਰ ਭਸਮ ਲਗਾਵੈਗੋ ॥ ੮ ॥ ੩ ॥ ਕਾਨੜਾ ਮਹਲਾ ੪ * ॥ ਮਨੁ ਹਰਿ ਰੰਗਿ ਰਾਤਾ ਗਾਵੈਗੋ ॥ ਭੈ ਭੈ ਤ੍ਰਾਸ[10] ਭਏ ਹੈ ਨਿਰਮਲ [11]ਗੁਰਮਤਿ ਲਾਗਿ ਲਗਾਵੈਗੋ ॥ ੧ ॥ ਰਹਾਉ ॥ ਹਰਿ ਰੰਗਿ ਰਾਤਾ ਸਦ ਬੈਰਾਗੀ ਹਰਿ ਨਿਕਟਿ[12] ਤਿਨਾ ਘਰਿ ਆਵੈਗੋ ॥ ਤਿਨ ਕੀ ਪੰਕ[13] ਮਿਲੈ ਤਾਂ ਜੀਵਾ ਕਰਿ ਕਿਰਪਾ ਆਪਿ ਦਿਵਾਵੈਗੋ ॥ ੧ ॥ ਦੁਬਿਧਾ ਲੋਭਿ ਲਗੇ ਹੈ ਪ੍ਰਾਣੀ ਮਨਿ ਕੋਰੈ ਰੰਗੁ ਨ ਆਵੈਗੋ ॥ ਫਿਰਿ ਉਲਟਿਓ ਜਨਮੁ ਹੋਵੈ ਗੁਰ ਬਚਨੀ ਗੁਰੁ ਪੁਰਖੁ ਮਿਲੈ ਰੰਗੁ ਲਾਵੈਗੋ ॥ ੨ ॥ ਇੰਦ੍ਰੀ ਦਸੇ ਦਸੇ ਫੁਨਿ ਧਾਵਤ[14] ਤ੍ਰੈ ਗੁਣੀਆ[15] ਖਿਨੁ ਨ ਟਿਕਾਵੈਗੋ ॥ [16]ਸਤਿਗੁਰ ਪਰਚੈ ਵਸਗਤਿ ਆਵੈ ਮੋਖ ਮੁਕਤਿ ਸੋ ਪਾਵੈਗੋ ॥ ੩ ॥ [17]ਓਅੰਕਾਰਿ ਏਕੋ ਰਵਿ ਰਹਿਆ ਸਭੁ ਏਕਸ ਮਾਹਿ ਸਮਾਵੈਗੋ ॥ ਏਕੋ ਰੂਪੁ ਏਕੋ ਬਹੁ ਰੰਗੀ ਸਭੁ ਏਕਤੁ ਬਚਨਿ[18] ਚਲਾਵੈਗੋ ॥ ੪ ॥ [19]ਗੁਰਮੁਖਿ ਏਕੋ ਏਕੁ ਪਛਾਤਾ ਗੁਰਮੁਖਿ[20] ਹੋਇ ਲਖਾਵੈਗੋ ॥ ਗੁਰਮੁਖਿ[20] ਜਾਇ ਮਿਲੈ [21]ਨਿਜ ਮਹਲੀ [22]ਅਨਹਦ ਸਬਦੁ ਬਜਾਵੈਗੋ ॥ ੫ ॥ ਜੀਅ ਜੰਤ ਸਭ ਸਿਸਟਿ ਉਪਾਈ ਗੁਰਮੁਖਿ ਸੋਭਾ ਪਾਵੈਗੋ ॥ ਬਿਨੁ ਗੁਰ ਭੇਟੇ ਕੋ ਮਹਲੁ[23] ਨ ਪਾਵੈ ਆਇ ਜਾਇ ਦੁਖੁ ਪਾਵੈਗੋ ॥ ੬ ॥ ਅਨੇਕ ਜਨਮ ਵਿਛੁੜੇ ਮੇਰੇ ਪ੍ਰੀਤਮ ਕਰਿ ਕਿਰਪਾ ਗੁਰੂ ਮਿਲਾਵੈਗੋ ॥ ਸਤਿਗੁਰ ਮਿਲਤ ਮਹਾ ਸੁਖੁ ਪਾਇਆ ਮਤਿ ਮਲੀਨ ਬਿਗਸਾਵੈਗੋ[24] ॥ ੭ ॥ ਹਰਿ ਹਰਿ ਕ੍ਰਿਪਾ ਕਰਹੁ ਜਗਜੀਵਨ ਮੈ ਸਰਧਾ ਨਾਮਿ ਲਗਾਵੈਗੋ ॥ ਨਾਨਕ ਗੁਰੂ ਗੁਰੂ ਹੈ ਸਤਿਗੁਰੁ ਮੈ ਸਤਿਗੁਰੁ ਸਰਨਿ ਮਿਲਾਵੈਗੋ ॥ ੮ ॥ ੪ ॥ ਕਾਨੜਾ ਮਹਲਾ ੪ † ॥ ਮਨ ਗੁਰਮਤਿ ਚਾਲ ਚਲਾਵੈਗੋ ॥ [25]ਜਿਉ ਮੈਗਲੁ ਮਸਤੁ ਦੀਜੈ ਤਲਿ ਕੁੰਡੇ ਗੁਰ ਅੰਕਸੁ[26] ਸਬਦੁ ਦ੍ਰਿੜਾਵੈਗੋ ॥ ੧ ॥ ਰਹਾਉ ॥ ਚਲਤੌ ਚਲੈ ਚਲੈ ਦਹ ਦਹ ਦਿਸਿ ਗੁਰੁ ਰਾਖੈ ਹਰਿ ਲਿਵ ਲਾਵੈਗੋ ॥ ਸਤਿਗੁਰੁ ਸਬਦੁ

੧ ਵੱਡੇ, ਮਹਾਨ, ਭਾਰੀ ।
੨ ਬੇੜੀ ।
੩ ਕਬੀਰ ਵਰਗਾ ।
੪ ਖਲੇ ਖਲੋਤੇ ।
੫ ਰਾਹ ਤੇ ।
੬ ਰਸਤਾ ਮੁਕਤੀ ਦਾ ਦਸਦਾ ਹੈ ।
੭ ਤਾੜਨਾ । ਸਤਿਗੁਰ ਦੀ ਤਾੜਨਾ ਨਾਲ ਸ੍ਵਾਸ ਸ੍ਵਾਸ ਜਪ ਕੇ ਬਲ ਆਇਆ ਹੈ ਤੇ ਹੁਣ ਨਿਰਭੈ ਹੋ ਕੇ ਨਾਮ ਜਪੀਦਾ ਹੈ ।
੮ ਕਿਰਪਾ ਦੁਆਰਾ ।
੯ ਤਪਦਾ ਹੋਇਆ, ਦੁਖਿਤ ਹੁੰਦਾ ਹੋਇਆ ।
੧੦ ਗੁਰੂ ਦੇ ਡਰ ਨਾਲ ।
੧੧ ਪਾਹੁ ਗੁਰਮਤਦੀ ।
੧੨ ਨੇੜੇ ।
੧੩ ਚਰਨ-ਧੂੜਿ ।
੧੪ ਦੌੜਦੀਆਂ, ਭਟਕਦੀਆਂ ।
੧੫ ਮਨ ਜੋ ਤਿੰਨ ਗੁਣਾਂ ਅੰਦਰ ਹੈ । ਵੇਖੋ ਪੰ. ੧੧੧੯, ਫੁਟ ਨੋਟ ‡ ।
੧੬ ਗੁਰੂ ਦੇ ਪ੍ਰਸੰਨ ਹੋਣ ਨਾਲ (ਦਸੋਂ ਇੰਦ੍ਰੇ ਅਤ ਮਨ) ਕਾਬੂ ਹੋ ਜਾਂਦੇ ਹਨ ।
੧੭ ਵਾਹਿਗੁਰੂ ਵਿਚ ਜੋ ਇੱਕ ਹੋ ਕੇ ਵਿਆਪਕ ਹੈ ।
੧੮ ਹੁਕਮ ਅੰਦਰ । ਸਾਰੀ ਏਕਤਾ ਨੂੰ ਹੁਕਮ ਦੁਆਰਾ ਚਲਾ ਰਿਹਾ ਹੈ ; ਅਨੇਕਤਾ ਵਿਚ ਏਕਤਾ ਵਾਲੇ ਸੰਸਾਰ ਨੂੰ ਆਪਣੇ ਹੁਕਮ ਅਨੁਸਾਰ ਚਲਾ ਰਿਹਾ ਹੈ ।
੧੯ ਗੁਰੂ ਦੁਆਰਾ ਹਰੀ ਨੂੰ ਇਕ ਕਰਕੇ ਜਾਣੀਦਾ ਹੈ। ਇਸ ਲਈ ਗੁਰੂ ਦਾ ਅਨੁਸਾਰੀ ਹੋ ਕੇ ਹੀ ਸਮਝ ਸਕੀਦਾ ਹੈ ।
੨੦ ਗੁਰੂ ਦਾ ਅਨੁਸਾਰੀ ।
੨੧ ਆਪਣੇ ਅਸਲੀ ਘਰ,ਹਰੀ ਦੀ ਹਜ਼ੂਰੀ ਵਿਚ ।
੨੨ ਵੇਖੋ ਪ. ੧੧੩੭, ਨੋਟ ੨੧ ।
੨੩ ਪਤੀ ਮਹਲ, ਹਰੀ ਦੀ ਹਜ਼ੂਰੀ ।
੨੪ ਖਿੜ ਜਾਂਦੀ ਹੈ ।
੨੫ ਜਿਵੇਂ ਮਸਤ ਹਾਥੀ ਨੂੰ ਕੁੰਡੇ ਥਲੇ ਰਖੀਦਾ ਹੈ।
੨੬ ਹਾਥੀ ਨੂੰ ਤੋਰਨ ਵਾਲਾ ਕੁੰਡਾ ।

---

* ਮਨ ਤਿੰਨਾਂ ਗੁਣਾਂ ਵਿਚ ਭਟਕਦਾ ਰਹਿੰਦਾ ਹੈ, ਪਰ ਗੁਰੂ ਮਿਲੇ ਤਾਂ ਅਨੇਕਤਾ ਦੇ ਅੰਦਰ ਏਕਤਾ ਵੇਖ ਕੇ ਟਿਕ ਜਾਂਦਾ ਹੈ, ਅਤੇ ਸਾਰੇ ਵਿਛੋੜੇ ਦੂਰ ਕਰ ਕੇ ਹਰੀ ਨਾਲ ਇਕ-ਮਿਕ ਹੋ ਜਾਂਦਾ ਹੈ ।

† ਮਨ ਮਾਇਆ ਵਿਚ ਮਸਤ ਰਹਿੰਦਾ ਹੈ, ਪਰ ਗੁਰੂ ਦਾ ਸ਼ਬਦ ਜਗਾ ਕੇ ਹਰੀ ਵਲ ਲਾ ਦਿੰਦਾ ਹੈ ।

ਦੇਇ ਰਿਦਅੰਤਰਿ ਮੁਖਿ ਅੰਮ੍ਰਿਤੁ ਨਾਮੁ ਚੁਆਵੈਗੋ ॥ ੧ ॥ ਬਿਸੀਅਰ[1] ਬਿਸੂ ਭਰੇ ਹੈ ਪੂਰਨ ਗੁਰੁ ਗਰੁੜ[2] ਸਬਦੁ ਮੁਖਿ ਪਾਵੈਗੋ ॥ ਮਾਇਆ ਭੁਇਅੰਗ[3] ਤਿਸੁ ਨੇੜਿ ਨ ਆਵੈ ਬਿਖੁ ਝਾਰਿ ਝਾਰਿ ਲਿਵ ਲਾਵੈਗੋ ॥ ੨ ॥ ਸੁਆਨੁ[4] ਲੋਭੁ ਨਗਰ[5] ਮਹਿ ਸਬਲਾ[6] ਗੁਰੁ ਖਿਨ ਮਹਿ ਮਾਰਿ ਕਢਾਵੈਗੋ ॥ ਸਤੁ ਸੰਤੋਖੁ ਧਰਮੁ [7]ਆਨਿ ਰਾਖੇ ਹਰਿਨਗਰੀ ਹਰਿਗੁਨ ਗਾਵੈਗੋ ॥ ੩ ॥ [8]ਪੰਕਜਮੋਹ [9]ਨਿਘਰਤੁ ਹੈ ਪ੍ਰਾਨੀ ਗੁਰੁ ਨਿਘਰਤ ਕਾਢਿ ਕਢਾਵੈਗੋ ॥ [10]ਤ੍ਰਾਹਿ ਤ੍ਰਾਹਿ ਸਰਨਿ ਜਨ ਆਏ ਗੁਰੁ [11]ਹਾਥੀ ਦੇ ਨਿਕਲਾਵੈਗੋ ॥ ੪ ॥ ਸੁਪਨੰਤਰੁ[12] ਸੰਸਾਰੁ ਸਭੁ ਬਾਜੀ[13] ਸਭੁ ਬਾਜੀ ਖੇਲੁ ਖਿਲਾਵੈਗੋ ॥ ਲਾਹਾ ਨਾਮੁ ਗੁਰਮਤਿ ਲੈ ਚਾਲਹੁ ਹਰਿ ਦਰਗਹ ਪੈਧਾ[14] ਜਾਵੈਗੋ ॥ ੫ ॥ ਹਉਮੈ ਕਰੈ ਕਰਾਵੈ ਹਉਮੈ [15]ਪਾਪ ਕੋਇਲੇ ਆਨਿ ਜਮਾਵੈਗੋ ॥ ਆਇਆ ਕਾਲੁ ਦੁਖਦਾਈ ਹੋਏ ਜੋ ਬੀਜੇ ਸੋ ਖਵਲਾਵੈਗੋ[16] ॥ ੬ ॥ ਸੰਤਹੁ ਰਾਮਨਾਮੁ ਧਨੁ ਸੰਚਹੁ ਲੈ ਖਰਚੁ ਚਲੇ ਪਤਿ ਪਾਵੈਗੋ ॥ ਖਾਇ ਖਰਚਿ ਦੇਵਹਿ ਬਹੁਤੇਰਾ ਹਰਿ ਦੇਦੇ ਤੋਟਿ ਨ ਆਵੈਗੋ ॥ ੭ ॥ ਰਾਮਨਾਮ ਧਨੁ ਹੈ ਰਿਦ ਅੰਤਰਿ ਧਨੁ ਗੁਰ ਸਰਣਾਈ ਪਾਵੈਗੋ ॥ ਨਾਨਕ ਦਇਆ ਦਇਆ ਕਰਿ ਦੀਨੀ ਦੁਖੁ ਦਾਲਦੁ[17] ਭੰਜਿ[18] ਸਮਾਵੈਗੋ ॥ ੮ ॥ ੫ ॥ ਕਾਨੜਾ ਮਹਲਾ ੪ * ॥ ਮਨੁ ਸਤਿਗੁਰ ਸਰਨਿ ਧਿਆਵੈਗੋ ॥ ਲੋਹਾ ਹਿਰਨੁ[19] ਹੋਵੈ ਸੰਗਿ ਪਾਰਸ [20]ਗੁਨੁ ਪਾਰਸ ਕੋ ਹੋਇ ਆਵੈਗੋ ॥ ੧ ॥ ਰਹਾਉ ॥ ਸਤਿਗੁਰੁ ਮਹਾਪੁਰਖੁ ਹੈ ਪਾਰਸੁ ਜੋ ਲਾਗੈ ਸੋ ਫਲੁ ਪਾਵੈਗੋ ॥ ਜਿਉ ਗੁਰ ਉਪਦੇਸਿ ਤਰੇ ਪ੍ਰਹਿਲਾਦਾ[21] ਗੁਰੁ ਸੇਵਕ ਪੈਜ ਰਖਾਵੈਗੋ ॥ ੧ ॥ ਸਤਿਗੁਰ ਬਚਨੁ ਬਚਨੁ ਹੈ ਨੀਕੋ[22] ਗੁਰ ਬਚਨੀ ਅੰਮ੍ਰਿਤੁ ਪਾਵੈਗੋ ॥ ਜਿਉ ਅੰਬਰੀਕਿ[23] ਅਮਰਾਪਦ[24] ਪਾਏ ਸਤਿਗੁਰ ਮਖ ਬਚਨ ਧਿਆਵੈਗੋ ॥ ੨ ॥ [25]ਸਤਿਗੁਰ ਸਰਨਿ ਸਰਨਿ ਮਨਿ ਭਾਈ ਸੁਧਾ ਸੁਧਾ ਕਰਿ ਧਿਆਵੈਗੋ ॥ ਦਇਆਲ ਦੀਨ ਭਏ ਹੈ ਸਤਿਗੁਰ ਹਰਿ ਮਾਰਗੁ ਪੰਥੁ[26] ਦਿਖਾਵੈਗੋ ॥ ੩ ॥ ਸਤਿਗੁਰ ਸਰਨਿ ਪਏ ਸੇ ਥਾਪੇ[27] ਤਿਨ ਰਾਖਨ ਕਉ ਪ੍ਰਭੁ ਆਵੈਗੋ ॥ ਜੇ ਕੋ ਸਰੁ[28] ਸੰਧੈ ਜਨ ਊਪਰਿ ਫਿਰਿ ਉਲਟੋ ਤਿਸੈ ਲਗਾਵੈਗੋ ॥ ੪ ॥ ਹਰਿ ਹਰਿ ਹਰਿ ਹਰਿ ਹਰਿ ਸਰੁ[29] ਸੇਵਹਿ ਤਿਨ ਦਰਗਹ ਮਾਨੁ ਦਿਵਾਵੈਗੋ ॥ ਗੁਰਮਤਿ ਗੁਰਮਤਿ ਗੁਰਮਤਿ ਧਿਆਵਹਿ ਹਰਿ ਗਲਿ ਮਿਲਿ ਮੇਲਿ ਮਿਲਾਵੈਗੋ ॥ ੫ ॥ ਗੁਰਮੁਖਿ[30] ਨਾਦੁ ਬੇਦੁ ਹੈ ਗੁਰਮੁਖਿ [31]ਗੁਰ ਪਰਚੈ ਨਾਮੁ ਧਿਆਵੈਗੋ ॥ ਹਰਿ ਹਰਿ ਰੂਪੁ ਹਰਿ ਰੂਪੋ ਹੋਵੈ ਹਰਿ ਜਨ ਕਉ ਪੂਜ ਕਰਾਵੈਗੋ ॥ ੬ ॥ [32]ਸਾਕਤ ਨਰ ਸਤਿਗੁਰੁ ਨਹੀ ਕੀਆ[33] ਤੇ ਬੇਮੁਖ ਹਰਿ ਭਰਮਾਵੈਗੋ ॥ ਲੋਭ ਲਹਰਿ ਸੁਆਨ[34] ਕੀ ਸੰਗਤਿ ਬਿਖੁ

੧ ਸੱਪ । ਤਹ੍ਹਾਂ ਤਰ੍ਹਾਂ ਦੀ ਵਾਸ਼ਨਾ ਰੂਪ ਸੱਪ ਜ਼ਹਿਰ ਨਾਲ ਪੂਰਨ ਤੌਰ ਤੇ ਭਰੇ ਹੋਏ ਹਨ ।
੨ ਸੱਪ ਦੀ ਜ਼ਹਿਰ ਉਤਾਰਨ ਵਾਲਾ ਮੰਤਰ (ਸ਼ਬਦ ਰੂਪ) ।
੩ ਸਪਣੀ ।
੪ ਕੁੱਤਾ । ਲੋਭ ਰੂਪ ਕੁੱਤਾ ।
੫ ਸਰੀਰ ਰੂਪ ਨਗਰ ।
੬ ਬਲਵਾਨ ।
੭ ਲਿਆ ਕੇ ਰਖੇ ਹਨ (ਸਤ-ਸੰਗਤ ਰੂਪ) ਹਰਿ-ਨਗਰੀ ਵਿਚ ।
੮ ਮੋਹ ਰੂਪ ਚਿਕੜ ।
੯ ਵਸਦਾ ਹੈ ।
੧੦ 'ਰਖ ਲੈ, ਰਖ ਲੈਂ' ਕਹਿੰਦੇ ਹੋਏ ।
੧੧ ਹੱਥੀ ਦੇ ਕੇ ।
੧੨ ਸੁਪਨੇ ਅੰਦਰ ।
੧੩ ਖੇਡ ।
੧੪ ਸਰੋਪਾ ਲੈ ਕੇ, ਇਜ਼ਤ ਨਾਲ ।
੧੫ ਪਾਪਾਂ ਰੂਪ ਕੋਇਲੇ ਲਿਆ ਕੇ ਕੱਠੇ ਕਰਦਾ ਹੈ । ਦੇਖੋ 'ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨ੍ਹੀ ਚਿੰਤ ਭਈ' (ਮਾਰੂ ਮਃ ੧, ਪ. ੯੯੦) ।
੧੬ ਖਵਾਲੇਗਾ ।
੧੭ ਦਾਰਿਦ੍ਰ, ਗ਼ਰੀਬੀ ।
੧੮ ਤੋੜ ਕੇ, ਦੂਰ ਕਰ ਕੇ ।
੧੯ [ਸੰ. ਹਿਰਣਜ] ਸੋਨਾ ।
੨੦ ਤਾਂ ਫਿਰ ਉਸ ਵਿਚ ਪਾਰਸ ਦੇ ਹੀ ਗੁਣ ਆ ਜਾਂਦੇ ਹਨ, ਭਾਵ ਆਪ ਵੀ ਪਾਰਸ ਹੋ ਜਾਂਦਾ ਹੈ। ਲੋਹਾ ਪਾਰਸ ਨਾਲ ਛੋਹ ਕੇ ਸੋਨਾ ਹੋ ਜਾਂਦਾ ਹੈ, ਪਰ ਪਾਰਸ ਨਹੀਂ ਹੋ ਸਕਦਾ । ਗੁਰੂ ਦੀ ਵਿਸ਼ੇਸ਼ਤਾ ਇਸ ਵਿਚ ਹੈ ਕਿ ਆਪਣੀ ਛੋਹ ਨਾਲ ਜਗਿਆਸੂ ਨੂੰ ਭੀ ਆਪਣੇ ਵਾਕਰ ਤਾਰਨ ਹਾਰਾ ਬਣਾ ਸਕਦਾ ਹੈ ।
੨੧ ਦੇਖੋ ਪੰ. ੧੧੩੩, ਫ਼ੁਟ ਨੋਟ * ।
੨੨ ਉਤੱਮ, ਚੰਗਾ ।
੨੩ ਇਕ ਭਗਤ ਰਾਜਾ ਹੋਇਆ ਹੈ। ਦੇਖੋ ਭਾਈ ਗੁਰਦਾਸ, ਵਾਰ ੧੦, ਪੌ. ੪ ।
੨੪ ਅਮਰ ਪਦਵੀ, ਮੋਖ ।
੨੫ ਸਭ ਸ਼ਰਨਾਂ ਚੋਂ ਜਿਸ ਨੂੰ ਸਤਿਗੁਰੂ ਦੀ ਸ਼ਰਨ ਚੰਗੀ ਲੱਗੀ ਹੈ, ਉਹ ਸੁਧਾ (ਅੰਮ੍ਰਿਤ ਨਾਮ ਰੂਪ) ਧਿਆਵੇਗਾ ।
੨੬ ਰਸਤਾ ।
੨੭ ਵਡਿਆਏ ਗਏ ।
੨੮ [ਸੰ. ਸ਼ਰ] ਤੀਰ । ਜੋ ਕੋਈ ਸੇਵਕਾਂ ਤੇ ਤੀਰ ਖਿਚਦਾ ਹੈ, ਉਸੇ ਨੂੰ ਹੀ ਉਲਟਾ ਹੋ ਕੇ ਲਗੇਗਾ ।
੨੯ ਸਰੋਵਰ, ਸਤਿ-ਸੰਗ ।
੩੦ ਗੁਰੂ । ਉਨ੍ਹਾਂ ਲਈ ਗੁਰੂ ਹੀ ਨਾਦ ਬੇਦ ਹੈ । ਦੇਖੋ ਪੰ. ੬੫੪, ਨੋਟ ੨੯ ।
੩੧ ਗੁਰੂ ਦੀ ਤਸੱਲੀ ਹੋਣ ਤੇ, ਗੁਰੂ ਦੀ ਪ੍ਰਸੰਨਤਾ ਪ੍ਰਾਪਤ ਕਰਨ ਤੇ ।
੩੨ ਸ਼ਕਤੀ ਦੇ ਉਪਾਸ਼ਕ ਨੇ, ਮਾਇਆਧਾਰੀ ਨੇ ।
੩੩ ਧਾਰਨ ਕੀਤਾ ।
੩੪ ਕੁੱਤਾ ।

* ਸਤਿਗੁਰ ਦੇ ਰਾਹੀਂ ਜੀਵਨ ਸਫਲ ਹੁੰਦਾ ਤੇ ਹਰੀ ਦੀ ਪ੍ਰਾਪਤੀ ਹੁੰਦੀ ਹੈ ।

ਮਾਇਆ ਕਰੰਗਿ[1] ਲਗਾਵੈਗੋ ॥ ੭ ॥ ਰਾਮਨਾਮੁ ਸਭ ਜਗ ਕਾ ਤਾਰਕੁ[2] ਲਗਿ ਸੰਗਤਿ ਨਾਮੁ ਧਿਆਵੈਗੋ ॥ ਨਾਨਕ ਰਾਖੁ ਰਾਖੁ ਪ੍ਰਭ ਮੇਰੇ ਸਤਸੰਗਤਿ ਰਾਖਿ ਸਮਾਵੈਗੋ ॥ ੮ ॥ ੬ ॥ ਛਕਾ ੧

ਕਾਨੜਾ ਛੰਤ ਮਹਲਾ ੫

੧ ਓ ਸਤਿਗੁਰ ਪ੍ਰਸਾਦਿ ॥ * ॥ ਸੇ ਉਧਰੇ ਜਿਨ ਰਾਮ ਧਿਆਏ ॥ ਜਤਨ ਮਾਇਆ ਕੇ ਕਾਮਿ ਨ ਆਏ ॥ ਰਾਮ ਧਿਆਏ ਸਭਿ ਫਲ ਪਾਏ ਧਨਿ ਧੰਨਿ ਤੇ ਬਡਭਾਗੀਆ ॥ ਸਤਸੰਗਿ ਜਾਗੇ ਨਾਮਿ ਲਾਗੇ ਏਕ ਸਿਉ ਲਿਵ ਲਾਗੀਆ ॥ ਤਜਿ ਮਾਨ ਮੋਹ ਬਿਕਾਰ ਸਾਧੂ ਲਗਿ ਤਰਉ ਤਿਨ ਕੈ ਪਾਏ[3] ॥ ਬਿਨਵੰਤਿ[4] ਨਾਨਕ ਸਰਣਿ ਸੁਆਮੀ ਬਡਭਾਗਿ ਦਰਸਨੁ ਪਾਏ ॥ ੧ ॥ ਮਿਲਿ ਸਾਧੂ ਨਿਤ ਭਜਹ[5] ਨਾਰਾਇਣ ॥ ਰਸਕਿ[6] ਰਸਕਿ ਸੁਆਮੀ ਗੁਣ ਗਾਇਣ ॥ ਗੁਣ ਗਾਇ ਜੀਵਹ ਹਰਿ ਅਮਿਉ[7] ਪੀਵਹ ਜਨਮ ਮਰਣਾ ਭਾਗਏ ॥ ਸਤਸੰਗਿ ਪਾਈਐ ਹਰਿ ਧਿਆਈਐ ਬਹੁੜਿ[8] ਦੂਖੁ ਨ ਲਾਗਏ ॥ ਕਰਿ ਦਇਆ ਦਾਤੇ ਪੁਰਖ ਬਿਧਾਤੇ[9] ਸੰਤ ਸੇਵ ਕਮਾਇਣ ॥ ਬਿਨਵੰਤਿ ਨਾਨਕ ਜਨ ਧੂਰਿ ਬਾਂਛਹਿ[10] ਹਰਿ ਦਰਸਿ ਸਹਜਿ[11] ਸਮਾਇਣ ॥ ੨ ॥ ਸਗਲੇ ਜੰਤ ਭਜਹੁ ਗੋਪਾਲੈ ॥ ਜਪ ਤਪ ਸੰਜਮ[12] ਪੂਰਨ ਘਾਲੈ ॥ ਨਿਤ ਭਜਹੁ ਸੁਆਮੀ ਅੰਤਰਜਾਮੀ ਸਫਲ ਜਨਮੁ ਸਬਾਇਆ[13] ॥ ਗੋਬਿਦੁ ਗਾਈਐ ਨਿਤ ਧਿਆਈਐ ਪਰਵਾਣੁ ਸੋਈ ਆਇਆ ॥ ਜਪ ਤਾਪ ਸੰਜਮ[12] ਹਰਿ ਹਰਿ ਨਿਰੰਜਨ[14] ਗੋਬਿੰਦ ਧਨੁ ਸੰਗਿ ਚਾਲੈ ॥ ਬਿਨਵੰਤਿ ਨਾਨਕ ਕਰਿ ਦਇਆ ਦੀਜੈ ਹਰਿ ਰਤਨੁ ਬਾਧਉ ਪਾਲੈ[15] ॥ ੩ ॥ ਮੰਗਲਚਾਰ[16] ਚੋਜ ਆਨੰਦਾ ॥ ਕਰਿ ਕਿਰਪਾ ਮਿਲੇ ਪਰਮਾਨੰਦਾ ॥ ਪ੍ਰਭ ਮਿਲੇ ਸੁਆਮੀ ਸੁਖਹਗਾਮੀ[17] ਇਛ ਮਨ ਕੀ ਪੁੰਨੀਆ[18] ॥ ਬਜੀ ਬਧਾਈ ਸਹਜੇ ਸਮਾਈ ਬਹੁੜਿ ਦੂਖਿ ਨ ਰੁੰਨੀਆ ॥ ਲੇ ਕੰਠਿ[19] ਲਾਏ ਸੁਖ ਦਿਖਾਏ ਬਿਕਾਰ ਬਿਨਸੇ ਮੰਦਾ[20] ॥ ਬਿਨਵੰਤਿ ਨਾਨਕ ਮਿਲੇ ਸੁਆਮੀ ਪੁਰਖ ਪਰਮਾਨੰਦਾ ॥ ੪ ॥ ੧ ॥

ਕਾਨੜੇ ਕੀ ਵਾਰ ਮਹਲਾ ੪ ਮੂਸੇ † ਕੀ ਵਾਰ ਕੀ ਧੁਨੀ

੧ ਓ ਸਤਿਗੁਰ ਪ੍ਰਸਾਦਿ ॥ ‡ ਸਲੋਕ

ਮ: ੪ ॥ ਰਾਮਨਾਮੁ ਨਿਧਾਨੁ ਹਰਿ ਗੁਰਮਤਿ ਰਖੁ ਉਰਧਾਰਿ[21] ॥ ਦਾਸਨ

੧ ਮੋਏ ਪਸੂਆਂ ਦੇ ਪਿੰਜਰ ਵਿਚ, ਧਰੰਘੇ ਵਿਚ।
੨ ਤਾਰਨ ਵਾਲਾ।
੩ ਚਰਨੀਂ।
੪ ਬੇਨਤੀ ਕਰਦਾ ਹੈ।
੫ ਅਸੀਂ ਭਜੀਏ।
੬ ਸਵਾਦ ਨਾਲ।
੭ ਅੰਮ੍ਰਿਤ।
੮ ਮੁੜ ਕੇ, ਫੇਰ।
੯ [ਸੰ. ਵਿਧਾਤ੍ਰਿ] ਰਚਨਹਾਰ।
੧੦ ਮੰਗਦੇ ਹਨ।
੧੧ ਪੂਰਨ ਅਡੋਲ ਅਵਸਥਾ ਵਿਚ।
੧੨ ਇੰਦ੍ਰਿਆਂ ਨੂੰ ਵਿਸ਼ਿਆਂ ਵਲੋਂ ਰੋਕਣ ਦੀ ਕ੍ਰਿਆ ਨਾਮ ਜਪਣਾ ਹੀ ਜਪ ਤਪ ਸੰਜਮ ਆਦਿ ਹੈ।
੧੩ ਸਾਰਾ, ਪੂਰੇ ਤੌਰ ਤੇ।
੧੪ ਮਾਇਆ ਤੋਂ ਰਹਿਤ, ਪਵਿੱਤਰ।
੧੫ ਪੱਲੇ।
੧੬ ਖ਼ੁਸ਼ੀ ਦੇ ਗੀਤ, ਪੂਰਨ ਅਨੰਦ।
੧੭ ਸੁਖ ਵਿਚ ਪਚਾਣ ਵਾਲਾ ਹਰੀ।
੧੮ ਪੂਰੀਆਂ ਹੋਈਆਂ।
੧੯ ਗਲ ਨਾਲ।
੨੦ ਬੁਰਾਈਆਂ।
੨੧ ਦਿਲ ਵਿਚ ਟਿਕਾ ਕੇ।

---

* ਮੁਕਤੀ ਨਾਮ ਤੋਂ ਹੈ; ਇਸ ਤੋਂ ਬਿਨਾਂ ਮਾਇਆ ਵਾਲੇ ਕਰਮ ਕੋਈ ਮਦਦ ਨਹੀਂ ਕਰਦੇ (੧)। ਇਹ ਨਾਮ ਗੁਰੂ ਦੀ ਸੰਗਤ ਤੋਂ ਮਿਲਦਾ ਹੈ (੨)। ਇਸ ਲਈ ਨਾਮ ਹੀ ਜਪਣਾ ਚਾਹੀਦਾ ਹੈ, ਜਿਸ ਵਿਚ ਜਪ ਤਪ ਸੰਜਮ ਸਭ ਆ ਜਾਂਦੇ ਹਨ। (੩) ਅੰਤ ਵਿਚ ਹਰੀ ਮਿਲਾਪ ਦੀ ਖ਼ੁਸ਼ੀ ਦਸਦੇ ਹਨ (੪)।

† ਮੂਸਾ ਇਕ ਸੂਰਮਾ ਹੋਇਆ ਹੈ। ਇਸ ਦੀ ਮੰਗੇਤ੍ਰ ਕਿਸੇ ਰਾਜੇ ਨਾਲ ਵਿਆਹੀ ਗਈ। ਇਸਨੇ ਬਹਾਦਰੀ ਨਾਲ ਉਸ ਇਸਤ੍ਰੀ ਤੇ ਰਾਜੇ ਨੂੰ ਕੈਦ ਕਰ ਆਂਦਾ, ਪਰ ਜਦ ਇਸਤ੍ਰੀ ਤੋਂ ਪੁਛਿਆ ਕਿ ਤੂੰ ਕਿਸ ਦੀ ਹੋ ਕੇ ਰਹਿਣਾ ਚਾਹੁੰਦੀ ਹੈਂ, ਤਾਂ ਉਸ ਨੇ ਕਿਹਾ ਕਿ ਜਿਸ ਨਾਲ ਵਿਆਹੀ ਗਈ ਹਾਂ ਮੈਂ ਉਸੇ ਦੀ ਹਾਂ। ਇਹ ਸੁਣ ਕੇ ਮੂਸਾ ਨੇ ਉਨ੍ਹਾਂ ਨੂੰ ਮਾਫ਼ ਕਰ ਦਿੱਤਾ, ਸਗੋਂ ਇਸਤ੍ਰੀ ਨੂੰ ਉਸੇ ਰਾਜੇ ਨਾਲ ਵਾਪਸ ਮੋੜ ਦਿੱਤਾ। ਇਸ ਸੰਬੰਧੀ ਢਾਡੀਆਂ ਨੇ ਵਾਰ ਗਾਂਵੀ। ਉਸ ਵਾਰ ਦੇ ਢੰਗ ਤੇ ਇਸ ਵਾਰ ਨੂੰ ਪੜ੍ਹਨ ਦੀ ਹਦਾਇਤ ਹੋ ਰਹੀ ਹੈ। ਨਮੂਨਾ ਪਉੜੀ ਦਾ ਇਹ ਹੈ:—

ਤ੍ਰੈ ਸੈ ਸੱਠ ਮਰਾਤਬਾ ਇਕ ਗੁਰੇਏ ਡੱਗੇ। ਚੜ੍ਹਿਆ ਮੂਸਾ ਪਾਤਸ਼ਾਹ ਸਭ ਜੱਗ ਪਰੱਖੇ।
ਦੰਦ ਚਿਟੇ ਬਭ ਹਾਥੀਆਂ ਕਹੁ ਕਿਤ ਵਰੱਗੇ। ਰੁਤ ਪਛਾਤੀ ਬਗਲਿਆਂ ਘਟ ਕਾਲੀ ਅੱਗੇ।
ਏਹੀ ਕੀਤੀ ਮੂਸਿਆ ਕਿਨ ਕਰੀ ਨ ਅੱਗੇ।

‡ ਸ਼ਲੋਕ: ਗੁਰੂ ਦੇ ਰਾਹੀਂ ਹਰੀ ਨੂੰ ਧਿਆਣਾ ਚਾਹੀਦਾ ਹੈ। ਪਉੜੀ: ਹਰੀ ਆਪ ਹੀ ਧਰਮ ਕਮਾਉਣ ਜੋਗ ਬਣਾਂਦਾ ਹੈ।

ਦਾਸਾ ਹੋਇ ਰਹੁ ਹਉਮੈ ਬਿਖਿਆ ਮਾਰਿ ॥ ਜਨਮੁ ਪਦਾਰਥੁ ਜੀਤਿਆ ਕਦੇ ਨ
ਆਵੈ ਹਾਰਿ ॥ ਧਨੁ ਧਨੁ ਵਡਭਾਗੀ ਨਾਨਕਾ ਜਿਨ ਗੁਰਮਤਿ[੧] ਹਰਿ ਰਸੁ ਸਾਰਿ[੨]॥
੧ ॥ ਮ: ੪ ॥ ਗੋਵਿੰਦੁ ਗੋਵਿਦੁ ਗੋਵਿਦੁ ਹਰਿ ਗੋਵਿਦੁ [੩]ਗੁਣੀ ਨਿਧਾਨੁ ॥ ਗੋਵਿਦੁ
ਗੋਵਿਦੁ ਗੁਰਮਤਿ[੧] ਧਿਆਈਐ ਤਾਂ ਦਰਗਹ ਪਾਈਐ ਮਾਨੁ ॥ ਗੋਵਿਦੁ ਗੋਵਿਦੁ
ਗੋਵਿਦੁ ਜਪਿ [੪]ਮੁਖੁ ਊਜਲਾ ਪਰਧਾਨੁ ॥ ਨਾਨਕ ਗੁਰੁ ਗੋਵਿੰਦੁ ਹਰਿ ਜਿਤੁ ਮਿਲਿ
ਹਰਿ ਪਾਇਆ ਨਾਮੁ ॥ ੨ ॥ ਪਉੜੀ ॥ ਤੂੰ ਆਪੇ ਹੀ [੫]ਸਿਧ ਸਾਧਿਕੋ ਤੂ ਆਪੇ
ਹੀ ਜੁਗ ਜੋਗੀਆ ॥ ਤੂ ਆਪੇ ਹੀ ਰਸ ਰਸੀਅੜਾ ਤੂ ਆਪੇ ਹੀ ਭੋਗ ਭੋਗੀਆ ॥
ਤੂ ਆਪੇ ਆਪਿ ਵਰਤਦਾ ਤੂ ਆਪੇ ਕਰਹਿ ਸੁ ਹੋਗੀਆ[੬] ॥ ਸਤ ਸੰਗਤਿ ਸਤਿਗੁਰ
ਧੰਨੁ ਧੰਨੋ ਧੰਨ ਧੰਨ ਧਨੋ ਜਿਤੁ ਮਿਲਿ ਹਰਿ [੭]ਬੁਲਗ ਬੁਲੋਗੀਆ ॥ ਸਭਿ
ਕਹਹੁ ਮੁਖਹੁ ਹਰਿ ਹਰਿ ਹਰੇ ਹਰਿ ਹਰਿ ਹਰੇ ਹਰਿ ਬੋਲਤ ਸਭਿ ਪਾਪ
ਲਹੋਗੀਆ[੮] ॥ ੧ *॥ ਸਲੋਕ ਮ: ੪ ॥ ਹਰਿ ਹਰਿ ਹਰਿ ਹਰਿ ਨਾਮੁ ਹੈ
ਗੁਰਮੁਖਿ[੯] ਪਾਵੈ ਕੋਇ ॥ ਹਉਮੈ ਮਮਤਾ[੧੦] ਨਾਸੁ ਹੋਇ ਦੁਰਮਤਿ[੧੧] ਕਢੈ ਧੋਇ ॥
ਨਾਨਕ ਅਨਦਿਨੁ[੧੨] ਗੁਣ ਉਚਰੈ ਜਿਨ ਕਉ ਧੁਰਿ[੧੩] ਲਿਖਿਆ ਹੋਇ ॥ ੧ ॥
ਮ: ੪ ॥ ਹਰਿ ਆਪੇ ਆਪਿ ਦਇਆਲੁ ਹਰਿ ਆਪੇ ਕਰੇ ਸੁ ਹੋਇ ॥ ਹਰਿ ਆਪੇ
ਆਪਿ ਵਰਤਦਾ ਹਰਿ ਜੇਵਡੁ ਅਵਰੁ ਨ ਕਇ ॥ ਜੋ ਹਰਿ ਪ੍ਰਭ ਭਾਵੈ ਸੋ ਥੀਐ[੧੪]
ਜੋ ਹਰਿ ਪ੍ਰਭੁ ਕਰੇ ਸੁ ਹੋਇ ॥ ਕੀਮਤਿ ਕਿਨੈ ਨ ਪਾਈਆ ਬੇਅੰਤੁ ਪ੍ਰਭੂ ਹਰਿ
ਸੋਇ ॥ ਨਾਨਕ ਗੁਰਮੁਖਿ[੯] ਹਰਿ ਸਾਲਾਹਿਆ ਤਨੁ ਮਨੁ ਸੀਤਲੁ[੧੫] ਹੋਇ ॥ ੨ ॥
ਪਉੜੀ ॥ ਸਭ ਜੋਤਿ ਤੇਰੀ ਜਗਜੀਵਨਾ ਤੂ ਘਟਿ ਘਟਿ [੧੬]ਹਰਿ ਰੰਗ ਰੰਗਨਾ ॥
ਸਭਿ ਧਿਆਵਹਿ ਤੁਧੁ ਮੇਰੇ ਪ੍ਰੀਤਮਾ ਤੂ ਸਤਿ ਸਤਿ ਪੁਰਖ ਨਿਰੰਜਨਾ[੧੭] ॥ ਇਕੁ
ਦਾਤਾ ਸਭੁ ਜਗਤੁ ਭਿਖਾਰੀਆ ਹਰਿ ਜਾਚਹਿ[੧੮] ਸਭ ਮੰਗ ਮੰਗਨਾ ॥ ਸੇਵਕੁ ਠਾਕੁਰੁ
ਸਭੁ ਤੂ ਹੈ ਤੂ ਹੈ ਗੁਰਮਤੀ ਹਰਿ ਚੰਗ ਚੰਗਨਾ[੧੯] ॥ ਸਭਿ ਕਹਹੁ ਮੁਖਹੁ ਰਿਖੀਕੇਸੁ[੨੦]
ਹਰੇ ਰਿਖੀਕੇਸੁ ਹਰੇ ਜਿਤੁ ਪਾਵਹਿ ਸਭ ਫਲ ਫਲਨਾ ॥ ੨ †॥ ਸਲੋਕ ਮ: ੪ ॥ ਹਰਿ
ਹਰਿ ਨਾਮੁ ਧਿਆਇ ਮਨ ਹਰਿ ਦਰਗਹ ਪਾਵਹਿ ਮਾਨੁ ॥ ਜੋ ਇਛਹਿ[੨੧] ਸੋ ਫਲੁ
ਪਾਇਸੀ ਗੁਰ ਸਬਦੀ ਲਗੈ ਧਿਆਨੁ ॥ ਕਿਲਵਿਖ[੨੨] ਪਾਪ ਸਭਿ ਕਟੀਅਹਿ ਹਉਮੈ
ਚੁਕੈ[੨੩] ਗੁਮਾਨੁ ॥ [੨੪]ਗੁਰਮੁਖਿ ਕਮਲੁ ਵਿਗਸਿਆ ਸਭੁ ਆਤਮ ਬ੍ਰਹਮੁ ਪਛਾਨੁ ॥
ਹਰਿ ਹਰਿ ਕਿਰਪਾ ਧਾਰਿ ਪ੍ਰਭ ਜਨ ਨਾਨਕ ਜਪਿ ਹਰਿ ਨਾਮੁ ॥ ੧ ॥ ਮ: ੪ ॥ ਹਰਿ
ਹਰਿ ਨਾਮੁ ਪਵਿਤੁ ਹੈ ਨਾਮੁ ਜਪਤ ਦੁਖੁ ਜਾਇ ॥ ਜਿਨ ਕਉ ਪੂਰਬਿ[੨੫] ਲਿਖਿਆ
ਤਿਨ ਮਨਿ ਵਸਿਆ ਆਇ ॥ ਸਤਿਗੁਰ ਕੈ ਭਾਣੈ ਜੋ ਚਲੈ ਤਿਨ ਦਾਲਦੁ[੨੬] ਦੁਖੁ

੧ ਗੁਰ ਆਸ਼ੇ ਅਨੁਸਾਰ ।
੨ ਸੰਭਾਲਿਆ ਹੈ (ਹਰੀ-ਰਸ ਨੂੰ) ।
੩ ਗੁਣਾਂ ਦਾ ਭੰਡਾਰ ।
੪ (ਹਰੀ ਦੇ ਹਜ਼ੂਰ) ਸੁਰਖ਼ਰੂ ਹੋਵੇਂਗਾ, ਅਤੇ (ਲੋਕਾਂ ਵਿਚ) ਸ਼ਰੋਮਣੀ ਗਿਣਿਆ ਜਾਵੇਂਗਾ ।
੫ ਸਿਧਾਂ ਦੀ ਸਾਧਨਾਂ ਤੂੰ ਆਪ ਸਾਧਦਾ ਹੈਂ ਤੇ ਆਪ ਹੀ ਜੋਗੀਆਂ ਦੇ ਜੋਗ ਕਮਾਉਂਦਾ ਹੈਂ ।
੬ ਹੁੰਦਾ ਹੈ ।
੭ ਹਰੀ ਦੇ ਬੋਲਾਂ ਨੂੰ ਬੋਲੀਦਾ ਹੈ ।
੮ ਲਹਿ ਜਾਂਦੇ ਹਨ ।
੯ ਗੁਰੂ ਦੁਆਰਾ ।
੧੦ ਮੈਂ-ਮੇਰੀ ਦਾ ਭਾਵ ।
੧੧ ਖੋਟੀ ਮਤ ।
੧੨ ਹਰ ਰੋਜ਼ ।
੧੩ ਹਰੀ ਦੇ ਹਜ਼ੂਰੋਂ ।
੧੪ [ਲਹਿੰਦੀ] ਹੁੰਦਾ ਹੈ ।
੧੫ ਠੰਢਾ, ਸੁਖੀ ।
੧੬ ਹਰੀ-ਰੰਗ ਵਿਚ ਰੰਗਣ ਵਾਲਾ ਹੈਂ ।
੧੭ ਮਾਇਆ ਰਹਿਤ ।
੧੮ ਮੰਗਦੇ ਹਨ ।
੧੯ ਚੰਗਾ ।
੨੦ ਰਿਖੀਕ (ਇੰਦ੍ਰਿਆਂ) ਦਾ ਮਾਲਕ, ਵਾਹਿਗੁਰੂ ।
੨੧ ਚਾਹੇਂ, ਮੰਗੇਂ ।
੨੨ ਪਾਪ ।
੨੩ ਦੂਰ ਹੁੰਦਾ ਹੈ ।
੨੪ ਗੁਰੂ ਦੁਆਰਾ ਹਿਰਦਾ ਰੂਪ ਕਮਲ ਖਿੜਿਆ ।
੨੫ ਪਹਿਲੋਂ ਦਾ, ਹਰੀ ਵਲੋਂ ।
੨੬ [ਦਾਰਿਦ੍ਰ] ਦਲਿਦ੍ਰ, ਗ਼ਰੀਬੀ ।

---

* ਸ਼ਲੋਕ: ਹਰੀ ਦਾ ਸਿਮਰਨ ਗੁਰੂ ਦੁਆਰਾ ਮਿਲਦਾ ਹੈ—ਉਹ ਭੀ ਹਰੀ ਦੀ ਮਿਹਰ ਹੋਵੇ ਤਾਂ, ਕਿਉਂਕਿ ਹਰੀ ਸਰਬ-ਸਮ੍ਰਥ ਹੈ । ਪਉੜੀ: ਹਰੀ ਸਰਬ-ਸਮ੍ਰਥ ਹੈ, ਇਸ ਲਈ ਉਸ ਦਾ ਸਿਮਰਨ ਕਰਨ ਨਾਲ ਸਭ ਫਲ ਮਿਲ ਸਕਦੇ ਹਨ ।

† ਸ਼ਲੋਕ: ਹਰੀ-ਸਿਮਰਨ ਤੋਂ ਸਭ ਫਲ ਮਿਲਦੇ, ਪਾਪ ਦੂਰ ਹੁੰਦੇ ਅਤੇ ਹਿਰਦੇ ਵਿਚ ਹਰੀ ਦਾ ਪ੍ਰਕਾਸ਼ ਹੁੰਦਾ ਹੈ (੧) । ਗੁਰੂ ਦੇ ਰਾਹੀਂ ਸਿਮਰਨ ਕਰਨ ਨਾਲ ਸਭ ਦੁਖ ਦੂਰ ਹੁੰਦੇ ਹਨ (੨) । ਪਉੜੀ: ਹਰੀ ਦੀ ਕਿਰਪਾ ਹੋਵੇ ਤਾਂ ਮਨੁਖ ਗੁਰਮਤਿ ਵਿਚ ਲਗ ਕੇ ਸਿਮਰਨ ਕਰ ਸਕਦੇ ਹਨ ।

ਲਹਿ ਜਾਇ ॥ ਆਪਣੈ ਭਾਣੈ ਕਿਨੈ ਨ ਪਾਇਓ ਜਨ ਵੇਖਹੁ ਮਨਿ ਪਤੀਆਇ[੧] ॥ ਜਨੁ ਨਾਨਕੁ ਦਾਸਨ ਦਾਸੁ ਹੈ ਜੋ ਸਤਿਗੁਰ ਲਾਗੇ ਪਾਇ[੨] ॥੨॥ ਪਉੜੀ ॥ ਤੂੰ [੩]ਥਾਨ ਥਨੰਤਰਿ ਭਰਪੂਰੁ ਹਹਿ ਕਰਤੇ ਸਭ ਤੇਰੀ ਬਣਤ ਬਣਾਵਣੀ ॥ [੪]ਰੰਗ ਪਰੰਗ ਸਿਸਟਿ ਸਭ ਸਾਜੀ ਬਹੁ ਬਹੁ ਬਿਧਿ ਭਾਂਤਿ ਉਪਾਵਣੀ ॥ ਸਭ ਤੇਰੀ ਜੋਤਿ ਜੋਤੀ ਵਿਚਿ ਵਰਤਹਿ [੫]ਗੁਰਮਤੀ ਤੁਧੈ ਲਾਵਣੀ॥ ਜਿਨ ਹੋਹਿ ਦਇਆਲੁ ਤਿਨ ਸਤਿਗੁਰੁ ਮੇਲਹਿ ਮੁਖਿ ਗੁਰਮੁਖਿ[੬] ਹਰਿ ਸਮਝਾਵਣੀ ॥ ਸਭਿ ਬੋਲਹੁ ਰਾਮ ਰਮੋ[੭] ਸ੍ਰੀਰਾਮ ਰਮੋ ਜਿਤੁ ਦਾਲਦੁ[੮] ਦੁਖ ਭੁਖ ਸਭ ਲਹਿ ਜਾਵਣੀ॥ ੩ *॥ ਸਲੋਕ ਮਃ ੪ ॥ ਹਰਿ ਹਰਿ ਅੰਮ੍ਰਿਤੁ ਨਾਮ ਰਸੁ ਹਰਿ ਅੰਮ੍ਰਿਤੁ ਹਰਿ ਉਰਧਾਰਿ[੯] ॥ ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ ਬੁਝਹੁ ਸਬਦ ਵੀਚਾਰਿ ॥ ਮਨਿ ਹਰਿ ਹਰਿ ਨਾਮੁ ਧਿਆਇਆ ਬਿਖੁ ਹਉਮੈ ਕਢੀ ਮਾਰਿ॥ ਜਿਨ ਹਰਿ ਹਰਿ ਨਾਮੁ ਨ ਚੇਤਿਓ ਤਿਨ ਜੂਐ ਜਨਮੁ ਸਭੁ ਹਾਰਿ ॥ ਗੁਰਿ ਤੁਠੈ[੧੦] ਹਰਿ ਚੇਤਾਇਆ ਹਰਿ ਨਾਮਾ ਹਰਿ ਉਰਧਾਰਿ ॥ ਜਨ ਨਾਨਕ ਤੇ ਮੁਖ ਉਜਲੇ ਤਿਤੁ ਸਚੈ ਦਰਬਾਰਿ ॥ ੧ ॥ ਮਃ ੪ ॥ ਹਰਿ ਕੀਰਤਿ[੧੧] ਉਤਮੁ ਨਾਮੁ ਹੈ ਵਿਚਿ ਕਲਿਜੁਗ ਕਰਣੀ ਸਾਰੁ[੧੨]॥ [੧੩]ਮਤਿ ਗੁਰਮਤਿ ਕੀਰਤਿ ਪਾਈਐ ਹਰਿ ਨਾਮਾ ਹਰਿ [੧੪]ਉਰਿ ਹਾਰੁ ॥ ਵਡਭਾਗੀ ਜਿਨ ਹਰਿ ਧਿਆਇਆ ਤਿਨ ਸਉਪਿਆ ਹਰਿ ਭੰਡਾਰੁ ॥ ਬਿਨੁ ਨਾਵੈ ਜਿ ਕਰਮ ਕਮਾਵਣੇ ਨਿਤ ਹਉਮੈ ਹੋਇ ਖੁਆਰੁ॥ ਜਲਿ ਹਸਤੀ[੧੫] ਮਲਿ ਨਾਵਾਲੀਐ ਸਿਰਿ ਭੀ ਫਿਰਿ ਪਾਵੈ ਛਾਰੁ[੧੬]॥ ਹਰਿ ਮੇਲਹੁ ਸਤਿਗੁਰੁ ਦਇਆ ਕਰਿ ਮਨਿ ਵਸੈ ਏਕੰਕਾਰੁ ॥ ਜਿਨ ਗੁਰਮੁਖਿ[੧੭] ਸੁਣਿ ਹਰਿ ਮੰਨਿਆ ਜਨ ਨਾਨਕ ਤਿਨ ਜੈਕਾਰੁ॥ ੨ ॥ ਪਉੜੀ ॥ ਰਾਮਨਾਮੁ ਵਖਰੁ[੧੮] ਹੈ ਊਤਮੁ ਹਰਿ ਨਾਇਕੁ[੧੯] ਪੁਰਖੁ ਹਮਾਰਾ॥ ਹਰਿ ਖੇਲੁ ਕੀਆ ਹਰਿ ਆਪੇ ਵਰਤੈ ਸਭੁ ਜਗਤੁ ਕੀਆ ਵਣਜਾਰਾ॥ ਸਭ ਜੋਤਿ ਤੇਰੀ ਜੋਤੀ ਵਿਚਿ ਕਰਤੇ ਸਭੁ ਸਚੁ ਤੇਰਾ ਪਾਸਾਰਾ ॥ ਸਭਿ ਧਿਆਵਹਿ ਤੁਧੁ ਸਫਲ ਸੇ ਗਾਵਹਿ ਗੁਰਮਤੀ ਹਰਿ ਨਿਰੰਕਾਰਾ॥ ਸਭਿ ਚਵਹੁ[੨੦] ਮੁਖਹੁ ਜਗੰਨਾਥੁ[੨੧] ਜਗੰਨਾਥੁ ਜਗ ਜੀਵਨੋ ਜਿਤੁ ਭਵਜਲ[੨੨] ਪਾਰਿ ਉਤਾਰਾ ॥ ੪ †॥ ਸਲੋਕ ਮਃ ੪॥ [੨੩]ਹਮਰੀ ਜਿਹਬਾ ਏਕ ਪ੍ਰਭ ਹਰਿ ਕੇ ਗੁਣ ਅਗਮ ਅਥਾਹ ॥ ਹਮ ਕਿਉਕਰਿ ਜਪਹ ਇਆਣਿਆ ਹਰਿ ਤੁਮ ਵਡ ਅਗਮ ਅਗਾਹ[੨੪]॥ ਹਰਿ ਦੇਹੁ ਪ੍ਰਭੂ ਮਤਿ ਊਤਮਾ ਗੁਰ ਸਤਿਗੁਰ ਕੈ [੨੫]ਪਗਿ ਪਾਹ॥ ਸਤ ਸੰਗਤਿ ਹਰਿ ਮੇਲਿ ਪ੍ਰਭ ਹਮ ਪਾਪੀ ਸੰਗਿ ਤਰਾਹ[੨੬] ॥ ਜਨ ਨਾਨਕ ਕਉ ਹਰਿ ਬਖਸਿ ਲੈਹੁ ਹਰਿ ਤੁਠੈ[੨੭] ਮੇਲਿ ਮਿਲਾਹ॥ ਹਰਿ ਕਿਰਪਾ ਕਰਿ ਸੁਣਿ ਬੇਨਤੀ ਹਮ ਪਾਪੀ ਕਿਰਮ[੨੮] ਤਰਾਹ ॥ ੧ ॥ ਮਃ ੪ ॥ ਹਰਿ

੧ ਪਰਤਾਵਾ ਕਰ ਕੇ, ਨਿਰਨਾ ਕਰ ਕੇ।
੨ ਚਰਨੀ*।
੩ ਥਾਵਾਂ ਵਿਚ ਅਤੇ ਉਨ੍ਹਾਂ ਦੇ ਵਿਚਕਾਰ ਜੋ ਵਿਥਾਂ ਹਨ ਉਨ੍ਹਾਂ ਵਿਚ।
੪ ਰੰਗਾ ਰੰਗ ਦੀ ਸ੍ਰਿਸ਼ਟੀ।
੫ ਤੂੰ ਹੀ ਸ੍ਰਿਸ਼ਟੀ ਨੂੰ ਗੁਰਮਤਿ ਵਿਚ ਲਾਉਂਦਾ ਹੈਂ।
੬ ਗੁਰੂ। ਗੁਰੂ ਦੇ ਮੁਖ (ਉਪਦੇਸ਼) ਰਾਹੀਂ ਹਰੀ ਸਮਝਾਂਦਾ ਹੈ।
੭ ਸਿਮਰੇ।
੮ [ਦਾਰਿਦੁ] ਗ਼ਰੀਬੀ।
੯ ਹਿਰਦੇ ਵਿਚ ਟਿਕਾਓ।
੧੦ ਪ੍ਰਸੰਨ ਹੋ ਕੇ, ਕ੍ਰਿਪਾਲੂ ਹੋ ਕੇ।
੧੧ ਸਿਫ਼ਤ।
੧੨ ਸ੍ਰੇਸ਼ਟ, ਚੰਗੀ।
੧੩ ਗੁਰਮਤ ਦੁਆਰਾ ਹਰੀ-ਜਸ ਮਿਲਦਾ ਹੈ।
੧੪ ਗਲ ਵਿਚ ਹਾਰ ਦੀ ਤ੍ਰਾਂ ਸੋਭਾ ਦਿੰਦਾ ਹੈ।
੧੫ ਹਾਥੀ। ਹਾਥੀ ਨੂੰ ਪਾਣੀ ਵਿਚ ਨੁਵਾਲੀਏ ਤਾਂ ਭੀ ਉਹ ਮੁੜ ਸਿਰ ਵਿਚ ਸੁਆਹ ਪਾ ਲੈਂਦਾ ਹੈ।
੧੬ ਸੁਆਹ।
੧੭ ਗੁਰੂ ਦੁਆਰਾ।
੧੮ ਸੌਦਾ।
੧੯ ਮਾਲਕ।
੨੦ [ਸਿੰਧੀ] ਬੋਲੋ।
੨੧ ਜਗਤ ਦਾ ਮਾਲਕ।
੨੨ ਸੰਸਾਰ ਸਾਗਰ ਤੋਂ।
੨੩ ਹੇ ਹਰੀ! ਮੇਰੀ ਜੀਭ ਇਕ ਹੈ, ਪਰ ਤੇਰੇ ਗੁਣ ਬੇਅੰਤ ਹਨ।
੨੪ ਅਥਾਹ।
੨੫ ਪੈਰੀਂ ਪਵਾਂ।
੨੬ ਤਰ ਜਾਈਏ।
੨੭ ਕ੍ਰਿਪਾਲੂ ਹੋ ਕੇ।
੨੮ ਕੀੜੇ।

---

* ਸ਼ਲੋਕ: ਗੁਰੂ ਦੀ ਮਿਹਰ ਨਾਲ ਹਰੀ-ਨਾਮ ਦਾ ਸਿਮਰਨ ਹੁੰਦਾ ਹੈ (੧)। ਹਰੀ-ਜਸ ਸਭ ਤੋਂ ਚੰਗੀ ਚੀਜ਼ ਹੈ, ਪਰ ਮਿਲਦਾ ਗੁਰੂ ਦੇ ਰਾਹੀਂ ਹੈ (੨)। ਪਉੜੀ: ਹਰੀ-ਨਾਮ ਸਿਮਰਨ ਸਭ ਤੋਂ ਚੰਗਾ ਸੌਦਾ ਹੈ ਜੋ ਗੁਰੂ ਤੋਂ ਮਿਲਦਾ ਹੈ।

† ਸ਼ਲੋਕ: ਹਰੀ ਦੇ ਗੁਣ ਬੇਅੰਤ ਹਨ। ਮਨੁਖ ਗੁਰੂ ਦੀ ਸਹਾਇਤਾ ਬਿਨਾਂ ਇਨ੍ਹਾਂ ਗੁਣਾਂ ਦੀ ਵਿਚਾਰ ਨਹੀਂ ਕਰ ਸਕਦਾ (੧)। ਹਰੀ ਮਿਹਰ ਕਰੇ ਤਾਂ ਗੁਰੂ ਮਿਲਾ ਕੇ ਨਾਮ ਦਿਵਾ ਦਿੰਦਾ ਹੈ (੨)। ਪਉੜੀ: ਜੋ ਵਡਭਾਗੀ ਗੁਰਮਤਿ ਦੁਆਰਾ ਹਰੀ ਦਾ ਜਸ ਕਰਦੇ ਹਨ ਓਹ ਪਾਪ-ਰਹਿਤ ਹੋ ਕੇ ਸਦੀਵੀ ਅਨੰਦ ਮਾਣਦੇ ਹਨ।

ਕਰਹੁ ਕ੍ਰਿਪਾ ਜਗ ਜੀਵਨਾ [੧]ਗੁਰੁ ਸਤਿਗੁਰੁ ਮੇਲਿ ਦਇਆਲੁ ॥ ਗੁਰ ਸੇਵਾ ਹਰਿ ਹਮ ਭਾਈਆ ਹਰਿ ਹੋਆ ਹਰਿ ਕਿਰਪਾਲੁ ॥ ਸਭ ਆਸਾ ਮਨਸਾ[੨] ਵਿਸਰੀ ਮਨਿ ਚੂਕਾ [੩]ਆਲ ਜੰਜਾਲੁ ॥ ਗੁਰਿ ਤੁਠੈ[੪] ਨਾਮੁ ਦ੍ਰਿੜਾਇਆ ਹਮ ਕੀਏ ਸਬਦਿ ਨਿਹਾਲੁ ॥ ਜਨ ਨਾਨਕਿ[੫] ਅਤੁਟੁ ਧਨੁ ਪਾਇਆ ਹਰਿਨਾਮਾ ਹਰਿ ਧਨੁ ਮਾਲੁ ॥ ੨ ॥ ਪਉੜੀ ॥ ਹਰਿ ਤੁਮ੍ ਵਡ ਵਡੇ ਵਡੇ ਵਡ ਊਚੇ ਸਭ ਊਪਰਿ ਵਡੇ ਵਡੌਨਾ[੬] ॥ ਜੋ ਧਿਆਵਹਿ ਹਰਿ ਅਪਰੰਪਰੁ[੭] ਹਰਿ ਹਰਿ ਹਰਿ ਧਿਆਇ ਹਰੇ[੮] ਤੇ ਹੋਨਾ ॥ ਜੋ ਗਾਵਹਿ ਸੁਣਹਿ ਤੇਰਾ ਜਸੁ ਸੁਆਮੀ ਤਿਨ ਕਾਟੇ ਪਾਪ ਕਟੋਨਾ[੯] ॥ ਤੁਮ ਜੈਸੇ ਹਰਿ ਪੁਰਖ ਜਾਨੇ ਮਤਿ ਗੁਰਮਤਿ ਮੁਖਿ ਵਡ ਵਡ ਭਾਗ ਵਡੋਨਾ[੧੦] ॥ ਸਭਿ ਧਿਆਵਹੁ [੧੧]ਆਦਿ ਸਤੇ ਜੁਗਾਦਿ ਸਤੇ ਪਰਤਖਿ ਸਤੇ ਸਦਾ ਸਦਾ ਸਤੇ ਜਨੁ ਨਾਨਕੁ [੧੨]ਦਾਸੁ ਦਸੋਨਾ ॥ ੫ * ॥ ਸਲੋਕ ਮਃ ੪ ॥ ਹਮਰੇ ਹਰਿ ਜਗ ਜੀਵਨਾ ਹਰਿ ਜਪਿਓ ਹਰਿ ਗੁਰਮੰਤ[੧੩] ॥ ਹਰਿ ਅਗਮੁ ਅਗੋਚਰੁ[੧੪] ਅਗਮੁ ਹਰਿ ਹਰਿ ਮਿਲਿਆ ਆਇ ਅਚਿੰਤ[੧੫] ॥ ਹਰਿ ਆਪੇ ਘਟਿ ਘਟਿ ਵਰਤਦਾ ਹਰਿ ਆਪੇ ਆਪਿ ਬਿਅੰਤ ॥ ਹਰਿ ਆਪੇ ਸਭ ਰਸ ਭੋਗਦਾ ਹਰਿ ਆਪੇ ਕਵਲਾਕੰਤ[੧੬] ॥ ਹਰਿ ਆਪੇ ਭਿਖਿਆ ਪਾਇਦਾ ਸਭ ਸਿਸਟਿ ਉਪਾਈ ਜੀਅ ਜੰਤ ॥ ਹਰਿ ਦੇਵਹੁ ਦਾਨੁ ਦਇਆਲ ਪ੍ਰਭ ਹਰਿ ਮਾਂਗਹਿ ਹਰਿ ਜਨ ਸੰਤ ॥ ਜਨ ਨਾਨਕ ਕੇ ਪ੍ਰਭ ਆਇ ਮਿਲੁ ਹਮ ਗਾਵਹ ਹਰਿ ਗੁਣ ਛੰਤ ॥ ੧ ॥ ਮਃ ੪ ॥ ਹਰਿ ਪ੍ਰਭੁ ਸਜਣੁ ਨਾਮੁ ਹਰਿ ਮੈ ਮਨਿ ਤਨਿ ਨਾਮੁ ਸਰੀਰਿ ॥ ਸਭਿ ਆਸਾ [੧੭]ਗੁਰਮੁਖਿ ਪੂਰੀਆ ਜਨ ਨਾਨਕ ਸੁਣਿ ਹਰਿ ਧੀਰ[੧੮] ॥ ੨ ॥ ਪਉੜੀ ॥ ਹਰਿ ਊਤਮੁ ਹਰਿਆ ਨਾਮੁ ਹੈ ਹਰਿ ਪੁਰਖੁ ਨਿਰੰਜਨੁ[੧੯] ਮਉਲਾ[੨੦] ॥ ਜੋ ਜਪਦੇ ਹਰਿ ਹਰਿ ਦਿਨਸੁ ਰਾਤਿ ਤਿਨ ਸੇਵੇ ਚਰਨ ਨਿਤ ਕਉਲਾ[੨੧] ॥ ਨਿਤ [੨੨]ਸਾਰਿ ਸਮ੍ਾਲੇ ਸਭ ਜੀਅ ਜੰਤ ਹਰਿ ਵਸੈ ਨਿਕਟਿ ਸਭ ਜਉਲਾ[੨੩] ॥ ਸੋ ਬੂਝੈ ਜਿਸੁ ਆਪਿ ਬੁਝਾਇਸੀ ਜਿਸੁ ਸਤਿਗੁਰੁ ਪੁਰਖੁ ਪ੍ਰਭੁ ਸਉਲਾ[੨੪] ॥ ਸਭਿ ਗਾਵਹੁ ਗੁਣ ਗੋਵਿੰਦ ਹਰੇ ਗੋਵਿੰਦ ਹਰੇ ਗੋਵਿੰਦ ਹਰੇ ਗੁਣ ਗਾਵਤ ਗੁਣੀ ਸਮਉਲਾ[੨੫] ॥ ੬ † ॥ ਸਲੋਕ ਮਃ ੪ ॥ ਸੁਤਿਆ ਹਰਿ ਪ੍ਰਭੁ ਚੇਤਿ ਮਨਿ [੨੬]ਹਰਿ ਸਹਜਿ ਸਮਾਧਿ ਸਮਾਇ ॥ ਜਨ ਨਾਨਕ ਹਰਿ ਹਰਿ ਚਾਉ ਮਨਿ ਗੁਰੁ ਤੁਠਾ ਮੇਲੇ ਮਾਇ[੨੭] ॥ ੧ ॥ ਮਃ ੪ ॥ ਹਰਿ ਇਕਸੁ ਸੇਤੀ ਪਿਰਹੜੀ[੨੮] ਹਰਿ ਇਕੋ ਮੇਰੈ ਚਿਤਿ ॥ ਜਨ ਨਾਨਕ ਇਕੁ ਅਧਾਰੁ[੨੯] ਹਰਿ ਪ੍ਰਭ ਇਕਸ ਤੇ ਗਤਿ[੩੦] ਪਤਿ ॥ ੨ ॥ ਪਉੜੀ ॥ [੩੧]ਪੰਚੇ ਸਬਦ ਵਜੇ ਮਤਿ ਗੁਰਮਤਿ ਵਡਭਾਗੀ ਅਨਹਦੁ[੩੨] ਵਜਿਆ ॥ [੩੩]ਆਨਦ ਮੂਲੁ ਰਾਮੁ ਸਭੁ ਦੇਖਿਆ ਗੁਰ ਸਬਦੀ ਗੋਵਿਦੁ ਗਜਿਆ[੩੪] ॥ ਆਦਿ ਜੁਗਾਦਿ

੧ ਦਿਆਲੂ ਗੁਰੂ ਮਿਲਾ ਦੇ ।
੨ ਮਨ ਦੀ ਵਾਸ਼ਨਾ, ਇੱਛਾ ।
੩ ਘਰਾਂ ਦੇ ਟੱਟੇ ।
੪ ਕ੍ਰਿਪਾਲੂ ਹੋ ਕੇ ।
੫ ਨਾਨਕ ਨੇ । ਦੇਖੋ ਨੋਮ ੨੦ ੳ।
੬ ਵੱਡੇ ।
੭ ਪਰੇ ਤੋਂ ਪਰੇ ਹਰੀ ।
੮ ਹਰੀ । ਓਹ ਹਰੀ ਹੀ ਹੋ ਜਾਂਦੇ ਹਨ । 'ਜੋ ਹਰਿ ਹਰੇ ਸੁ ਹੋਹਿ ਨ ਆਨਾ' (ਗੌੜੀ ਕਬੀਰ, ਪੰ. ੩੩੦)। ਅੱਗੇ ਜਾ ਕੇ 'ਤੁਮ ਜੈਸੇ ਹਰਿ ਪੁਰਖ ਜਾਨੇ' ਕਹਿਆ ਹੈ ।
੯ [ਕੋਟਨ] ਕ੍ਰੋੜਾਂ ।
੧੦ ਵੱਡੇ । ਉਨ੍ਹਾਂ ਵੱਡੇ ਵੱਡੇ ਭਾਗਾਂ ਵਾਲੇ ਮੁਖੀਆਂ ਨੂੰ ਗੁਰ-ਉਪਦੇਸ਼ ਦੁਆਰਾ, ਹੇ ਹਰੀ! ਅਸਾਂ ਤੇਰੇ ਜਿਹੇ ਹੀ ਹਰੀ-ਜਨ ਜਾਣਿਆ ਹੈ ।
੧੧ ਜੋ ਮੁੱਢ ਵਿਚ ਸੱਚਾ ਸੀ, ਜਦ ਸਮਾਂ ਸ਼ੁਰੂ ਹੋਇਆ ਉਸ ਦੇ ਆਦਿ ਵਿਚ ਵੀ ਸੱਚਾ ਸੀ, ਜੋ ਹੁਣ ਭੀ ਸੱਚਾ ਹੈ ।
੧੨ ਦਾਸਾਂ ਦਾ ਦਾਸ ।
੧੩ ਗੁਰੂ ਦੇ ਉਪਦੇਸ਼ ਦਵਾਰਾ ।
੧੪ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ ।
੧੫ ਸੁਤੇ ਹੀ ।
੧੬ [ਕਵਲਾ (ਮਾਇਆ) ਦਾ ਪਤੀ, ਵਿਸ਼ਨੂੰ] ਵਾਹਿਗੁਰੂ ।
੧੭ ਗੁਰੂ ਦੇ ਰਾਹੀਂ ਪੂਰੀਆਂ ਹੋਈਆਂ ।
੧੮ ਧੀਰਜ ਹੋਈ, ਤਸੱਲੀ ਹੋਈ ।
੧੯ ਮਾਇਆ ਤੋਂ ਰਹਿਤ ।
੨੦ ਮੌਲਿਆ (ਖਿੜਿਆ) ਹੋਇਆ ।
੨੧ ਮਾਇਆ ।
੨੨ ਖ਼ਬਰ ਲੈਂਦਾ ਹੈ ।
੨੩ [ਫ਼ਾ. دورا; ਦੈਰੜਾ] ਵਖਰਾ, ਨਿਰਲੇਪ । ਨੇੜੇ ਵੀ ਤੇ ਵਖਰਾ ਵੀ ਹੈ । ਦੇਖੋ ਪੰ. ੨੩੫, ਨੋਟ ੩੩ ।
੨੪ ਸੁਵੱਲਾ, ਪ੍ਰਸੰਨ ।
੨੫ ਸਮਾ ਜਾਈਦਾ ਹੈ ।
੨੬ ਪੂਰਨ ਸ਼ਾਂਤੀ ਵਾਲੀ ਅਡੋਲ ਹਾਲਤ ਵਿਚ ਹੋ ਕੇ ਹਰੀ ਵਿਚ ਲੀਨ ਹੋ ਜਾ । ਦੇਖੋ ਪੰ. ੧੧੯੯, ਨੋਟ ੨੧ ।
੨੭ ਹੇ ਮਾਈ !
੨੮ ਪਿਆਰ ।
੨੯ ਆਸਰਾ ।
੩੦ ਮੁਕਤੀ ।
੩੧ ਦੇਖੋ ਪੰ. ੧੨੦੧, ਨੋਟ ੬ ।
੩੨ ਦੇਖੋ ਪੰ. ੧੧੩੭, ਨੋਟ ੨੧ ।
੩੩ ਅਨੰਦ ਦਾ ਮੂਲ ।
੩੪ ਪ੍ਰਗਟ ਹੋਇਆ ।

---

* ਸਲੋਕ : ਹਰੀ ਅਗਮ ਅਗੋਚਰ ਹੈ, ਪਰ ਗੁਰ-ਉਪਦੇਸ਼ ਰਾਹੀਂ ਨਾਮ ਜਪਣ ਨਾਲ ਘਟ ਘਟ ਵਰਤਦਾ ਦਿਸ ਪੈਂਦਾ ਹੈ (੧) । ਗੁਰੂ ਦੁਆਰਾ ਹਰੀ-ਨਾਮ ਸਜਣ ਹੋ ਕੇ ਸਾਡੇ ਅੰਦਰ ਆ ਵਸਦਾ ਹੈ ਅਤੇ ਸਾਰੀਆਂ ਇੱਛਾਂ ਪੂਰੀਆਂ ਹੁੰਦੀਆਂ ਹਨ (੨) । ਪਉੜੀ : ਹਰੀ ਸਭ ਤੋਂ ਵਖ ਹੁੰਦਾ ਹੋਇਆ ਭੀ ਸਭ ਦੇ ਨੇੜੇ ਵਸਦਾ ਤੇ ਸਾਰ ਸੰਭਾਲਦਾ ਰਹਿੰਦਾ ਹੈ । ਪਰ ਇਸ ਗਲ ਦੀ ਸਮਝ ਗੁਰੂ ਤੋਂ ਮਿਲਦੀ ਹੈ ।

† ਸਲੋਕ : ਗੁਰੂ ਦੀ ਮਿਹਰ ਨਾਲ ਹਰੀ ਮਿਲ ਪੈਂਦਾ ਹੈ (੧) । ਉਸੇ ਇੱਕ ਨਾਲ ਮਨ ਜੋੜਨਾ ਚਾਹੀਦਾ ਹੈ (੨) । ਪਉੜੀ : ਧੰਨ ਹੈ ਗੁਰੂ ਜਿਸ ਦੇ ਉਪਦੇਸ਼ ਤੇ ਬਾਣੀ ਦੁਆਰਾ ਹਰੀ ਮਨ ਵਿਚ ਪ੍ਰਗਟ ਹੁੰਦਾ ।

ਵੇਸ ਹਰਿ ਏਕੋ ਮਤਿ ਗੁਰਮਤਿ ਹਰਿਪ੍ਰਭੁ ਭਜਿਆ[੧] ॥ ਹਰਿ ਦੇਵਹੁ ਦਾਨੁ ਦਇਆਲ ਪ੍ਰਭ ਜਨ ਰਾਖਹੁ ਹਰਿਪ੍ਰਭ ਲਜਿਆ[੨] ॥ ਸਭਿ ਧੰਨੁ ਕਹਹੁ ਗੁਰੁ ਸਤਿਗੁਰੂ ਗੁਰੁ ਸਤਿਗੁਰੂ ਜਿਤੁ ਮਿਲਿ ਹਰਿ ਪੜਦਾ ਕਜਿਆ ॥੭*॥ ਸਲੋਕ ਮਃ ੪ ॥ [੩]ਭਗਤਿ ਸਰੋਵਰੁ ਉਛਲੈ [੪]ਸੁਭਰ ਭਰੇ ਵਹੰਨਿ ॥ ਜਿਨਾ ਸਤਿਗੁਰੁ ਮੰਨਿਆ ਜਨ ਨਾਨਕ ਵਡ ਭਾਗ ਲਹੰਨਿ[੫] ॥ ੧ ॥ ਮਃ ੪ ॥ ਹਰਿ ਹਰਿ ਨਾਮ ਅਸੰਖ[੬] ਹਰਿ ਹਰਿ ਕੇ ਗੁਨ ਕਥਨੁ ਨ ਜਾਹਿ ॥ ਹਰਿ ਹਰਿ ਅਗਮੁ ਅਗਾਧਿ[੭] ਹਰਿ [੮]ਜਨ ਕਿਤੁ ਬਿਧਿ ਮਿਲਹਿ ਮਿਲਾਹਿ ॥ ਹਰਿ ਹਰਿ ਜਸੁ ਜਪਤ ਜਪੰਤ ਜਨ ਇਕੁ ਤਿਲੁ ਨਹੀ ਕੀਮਤਿ ਪਾਇ ॥ ਜਨ ਨਾਨਕ ਹਰਿ ਅਗਮ ਪ੍ਰਭ ਹਰਿ ਮੇਲਿ ਲੈਹੁ ਲੜਿ ਲਾਇ ॥ ੨ ॥ ਪਉੜੀ ॥ ਹਰਿ ਅਗਮੁ ਅਗੋਚਰੁ[੯] ਅਗਮੁ ਹਰਿ ਕਿਉਕਰਿ ਹਰਿ ਦਰਸਨੁ ਪਿਖਾ[੧੦] ॥ ਕਿਛੁ ਵਖਰੁ[੧੧] ਹੋਇ ਸੁ ਵਰਨੀਐ[੧੨] ਤਿਸੁ ਰੂਪੁ ਨ ਰਿਖਾ[੧੩] ॥ ਜਿਸੁ ਬੁਝਾਏ ਆਪਿ ਬੁਝਾਇ ਦੇਇ [੧੪]ਸੋਈ ਜਨੁ ਦਿਖਾ ॥ ਸਤਸੰਗਤਿ ਸਤਿਗੁਰ ਚਟਸਾਲ[੧੫] ਹੈ ਜਿਤੁ ਹਰਿ ਗੁਣ ਸਿਖਾ ॥ ਧਨੁ ਧੰਨੁ ਸੁ ਰਸਨਾ[੧੬] ਧੰਨੁ ਕਰ[੧੭] ਧੰਨੁ ਸੁ ਪਾਧਾ ਸਤਿਗੁਰੂ ਜਿਤੁ ਮਿਲਿ ਹਰਿ ਲੇਖਾ ਲਿਖਾ ॥੮ †॥ ਸਲੋਕ ਮਃ ੪ ॥ ਹਰਿ ਹਰਿ ਨਾਮੁ ਅੰਮ੍ਰਿਤੁ ਹੈ ਹਰਿ ਜਪੀਐ ਸਤਿਗੁਰ ਭਾਇ[੧੮] ॥ ਹਰਿ ਹਰਿ ਨਾਮੁ ਪਵਿਤੁ ਹੈ ਹਰਿ ਜਪਤ ਸੁਨਤ ਦੁਖੁ ਜਾਇ ॥ ਹਰਿਨਾਮੁ ਤਿਨੀ ਆਰਾਧਿਆ [੧੯]ਜਿਨ ਮਸਤਕਿ ਲਿਖਿਆ ਧੁਰਿ ਪਾਇ ॥ ਹਰਿ ਦਰਗਹ ਜਨ ਪੈਨਾਈਅਨਿ[੨੦] ਜਿਨ ਹਰਿ ਮਨਿ ਵਸਿਆ ਆਇ ॥ ਜਨ ਨਾਨਕ ਤੇ ਮੁਖ ਉਜਲੇ ਜਿਨ ਹਰਿ ਸੁਣਿਆ ਮਨਿ ਭਾਇ ॥ ੧ ॥ ਮਃ ੪ ॥ ਹਰਿ ਹਰਿ ਨਾਮੁ ਨਿਧਾਨੁ[੨੧] ਹੈ ਗੁਰਮੁਖਿ[੨੨] ਪਾਇਆ ਜਾਇ ॥ ਜਿਨ ਧੁਰਿ ਮਸਤਕਿ ਲਿਖਿਆ ਤਿਨ ਸਤਿਗੁਰੁ ਮਿਲਿਆ ਆਇ ॥ ਤਨੁ ਮਨੁ ਸੀਤਲੁ[੨੩] ਹਇਆ ਸਾਂਤਿ ਵਸੀ ਮਨਿ ਆਇ ॥ ਨਾਨਕ ਹਰਿ ਹਰਿ ਚਉਦਿਆ[੨੪] ਸਭੁ ਦਾਲਦੁ[੨੫] ਦੁਖੁ ਲਹਿ ਜਾਇ ॥ ੨ ॥ ਪਉੜੀ ॥ ਹਉ ਵਾਰਿਆ ਤਿਨ ਕਉ ਸਦਾ ਸਦਾ ਜਿਨਾ ਸਤਿਗੁਰੁ ਮੇਰਾ ਪਿਆਰਾ ਦੇਖਿਆ ॥ ਤਿਨ ਕਉ ਮਿਲਿਆ ਮਰਾ ਸਤਿਗੁਰੂ ਜਿਨ ਕਉ ਧੁਰਿ ਮਸਤਕਿ ਲਿਖਿਆ ॥ ਹਰਿ ਅਗਮੁ ਧਿਆਇਆ ਗੁਰਮਤੀ ਤਿਸੁ ਰੂਪੁ ਨਹੀ ਪ੍ਰਭ ਰੇਖਿਆ ॥ ਗੁਰ ਬਚਨਿ ਧਿਆਇਆ ਜਿਨਾ ਅਗਮੁ ਹਰਿ ਤੇ ਠਾਕੁਰ ਸੇਵਕ ਰਲਿ ਏਕਿਆ[੨੬] ॥ ਸਭਿ ਕਹਹੁ ਮੁਖਹੁ [੨੭]ਨਰਨਰਹਰੇ ਨਰਨਰਹਰੇ ਨਰਨਰਹਰੇ ਹਰਿ ਲਾਹਾ ਹਰਿ ਭਗਤਿ ਵਿਸੇਖਿਆ[੨੮] ॥੯‡॥ ਸਲੋਕ ਮਃ ੪ ॥ ਰਾਮਨਾਮੁ ਰਮੁ[੨੯] ਰਵਿ[੩੦] ਰਹੇ ਰਮੁ ਰਾਮੋ ਰਾਮੁ ਰਮੀਤਿ[੩੧] ॥ ਘਟਿ ਘਟਿ ਆਤਮਰਾਮੁ[੩੨] ਹੈ ਪ੍ਰਭਿ ਖੇਲੁ ਕੀਓ [੩੩]ਰੰਗਿ ਰੀਤਿ ॥

੧ ਸਿਮਰਿਆ।
੨ ਇਜ਼ਤ।
੩ ਭਗਤੀ ਦਾ ਤਲਾ (ਗੁਰੂ ਮਿਹਰ ਵਿਚ ਆ ਕੇ) ਉਛਲਦਾ ਹੈ, ਤਾਂ (ਸੰਗਤਿ ਵਿਚ ਬੈਠੇ ਸਿਖ) ਨਕਾ ਨਕ ਭਰੀ ਕੇ ਵਹਿ ਤੁਰਦੇ ਹਨ।
੪ ਨਕਾ ਨਕ ਵਹਿੰਦੇ ਹਨ।
੫ ਮਿਲਦੇ ਹਨ।
੬ ਬੇਅੰਤ, ਅਣਗਿਣਤ।
੭ ਅਥਾਹ।
੮ ਤੇਰੇ ਜਨ ਤੇਰੇ ਨਾਲ ਕਿਵੇਂ ਮਿਲਦੇ ਤੇ ਮਿਲਾ ਦਿੰਦੇ ਹਨ?
੯ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ।
੧੦ ਵੇਖਾਂ।
੧੧ ਸੌਦਾ, ਚੀਜ਼। ਜੇ ਉਹ ਕੋਈ ਮਾਦੀ ਚੀਜ਼ ਹੋਵੇ ਤਾਂ ਬਿਆਨ ਕਰੀਏ: ਉਸ ਦਾ ਤਾਂ ਕੋਈ ਚਿਹਨ ਚਕ੍ਰ ਨਹੀਂ।
੧੨ ਬਿਆਨ ਕਰੀਏ।
੧੩ ਰੇਖ।
੧੪ ਓਹੀ ਮਨੁਖ ਉਸ ਨੂੰ ਦੇਖ ਸਕਦਾ ਹੈ।
੧੫ ਮਦੱਰਸਾ।
੧੬ ਜੀਭ।
੧੭ ਹਥ।
੧੮ ਪ੍ਰੇਮ ਨਾਲ।
੧੯ ਜਿਨ੍ਹਾਂ ਦੇ ਮੱਥੇ ਤੇ ਧੁਰ ਹਜ਼ੂਰੋਂ ਅਰਾਧਣਾ ਲਿਖਿਆ ਹੁੰਦਾ ਹੈ।
੨੦ ਵਡਿਆਏ ਜਾਂਦੇ ਹਨ।
੨੧ ਸੁਖਾਂ ਦਾ ਘਰ।
੨੨ ਗੁਰਾਂ ਦੁਆਰੇ।
੨੩ ਠੰਢਾ, ਸ਼ਾਂਤ।
੨੪ ਬੋਲਦਿਆਂ, ਕਹਿੰਦਿਆਂ।
੨੫ [ਦਾਰਿਦੁ] ਕੰਗਾਲੀ, ਗ਼ਰੀਬੀ।
੨੬ ਇਕ ਹੋ ਗਏ।
੨੭ ਹਰੀ।
੨੮ ਬਹੁਤ ਕਰਕੇ।
੨੯ ਸਿਮਰ।
੩੦ ਵਿਆਪਕ।
੩੧ ਜੋ ਰਮਿਆ ਭਾਵ ਵਿਆਪਕ ਹੈ।
੩੨ ਹਰੀ।
੩੩ ਰੰਗ ਵਿਚ ਰੱਤਾ।

---

* ਸ਼ਲੋਕ: ਗੁਰੂ ਦੇ ਰਾਹੀਂ ਹਰੀ ਦੀ ਭਗਤੀ ਮਿਲਦੀ ਹੈ (੧)। ਹਰੀ ਦੇ ਨਾਮ, ਹਰੀ ਦੇ ਗੁਣ ਬਿਅੰਤ ਹੋਣ ਕਰਕੇ ਬਿਆਨ ਨਹੀਂ ਹੋ ਸਕਦੇ, ਜਦ ਤਕ ਕਿ ਹਰੀ ਆਪ ਮਿਹਰ ਨਾ ਕਰੇ (੨)। ਪਉੜੀ: ਹਰੀ ਅਗਮ ਅਗੋਚਰ ਹੋਣ ਕਰਕੇ ਕਿਵੇਂ ਬਿਆਨ ਹੋ ਸਕਦਾ ਹੈ? ਗੁਰੂ ਦੀ ਸੰਗਤ ਰਾਹੀਂ ਉਸ ਦੇ ਗੁਣ ਗਾਣੇ ਸਿਖ ਲਈਦੇ ਹਨ।

ਸ਼ਲੋਕ: ਸਰਬ-ਸੁਖ ਦਾਤਾ ਪਵਿਤ੍ਰ ਨਾਮ ਓਹੀ ਅਰਾਧਦੇ ਹਨ, ਜਿਨ੍ਹਾਂ ਉਤੇ ਹਰੀ ਦੀ ਖਾਸ ਮਿਹਰ ਹੋਂਦੀ ਹੈ (੧)। ਇਹ ਗੁਰੂ ਤੋਂ ਮਿਲਦਾ ਹੈ, ਗੁਰੂ ਭੀ ਹਰੀ ਦੀ ਮਿਹਰ ਤੋਂ ਮਿਲਦਾ ਹੈ (੨)। ਪਉੜੀ: ਹਰੀ ਦੀ ਮਿਹਰ ਹੋਵੇ ਤਾਂ ਗੁਰੂ ਮਿਲਦਾ ਹੈ, ਜਿਸ ਦੇ ਰਾਹੀਂ ਗੁਣ ਗਾ ਕੇ ਹਰੀ ਨਾਲ ਇਕ-ਮਿਕ ਹੋਈਦਾ ਹੈ।

‡ ਸ਼ਲੋਕ: ਹਰੀ ਹਰ ਥਾਂ ਤੇ ਹਰ ਇਕ ਵਿਚ ਵਿਆਪਕ ਹੈ, ਪਰ ਉਸ ਦੀ ਸੋਝੀ ਗੁਰੂ ਤੋਂ ਮਿਲਦੀ ਹੈ। ਪਉੜੀ: ਹਰੀ ਦਾ ਮਿਲਾਪ ਗੁਰੂ ਦੇ ਵਚਨਾਂ ਦੁਆਰਾ ਹੁੰਦਾ ਹੈ।

ਹਰਿ ਨਿਕਟਿ[੧] ਵਸੈ ਜਗ ਜੀਵਨਾ ਪਰਗਾਸੁ ਕੀਓ ਗੁਰ ਮੀਤਿ ॥ ਹਰਿ ਸੁਆਮੀ
ਹਰਿਪ੍ਰਭੁ ਤਿਨ ਮਿਲੇ ਜਿਨ ਲਿਖਿਆ ਧੁਰਿ ਹਰਿ ਪ੍ਰੀਤਿ ॥ ਜਨ ਨਾਨਕ ਨਾਮੁ
ਧਿਆਇਆ ਗੁਰ ਬਚਨਿ ਜਪਿਓ ਮਨਿ ਚੀਤਿ ॥ ੧ ॥ ਮਃ ੪ ॥ ਹਰਿਪ੍ਰਭੁ ਸਜਣੁ
[੨]ਲੋੜਿ ਲਹੁ ਭਾਗਿ ਵਸੈ ਵਡ ਭਾਗਿ ॥ ਗੁਰਿ ਪੂਰੈ ਦੇਖਾਲਿਆ ਨਾਨਕ ਹਰਿ ਲਿਵ
ਲਾਗਿ ॥ ੨ ॥ ਪਉੜੀ ॥ ਧਨੁ ਧਨੁ ਸੁਹਾਵੀ ਸਫਲ ਘੜੀ ਜਿਤੁ ਹਰਿ ਸੇਵਾ ਮਨਿ
ਭਾਣੀ ॥ ਹਰਿ ਕਥਾ ਸੁਣਾਵਹੁ ਮੇਰੇ ਗੁਰਸਿਖਹੁ ਮੇਰੇ ਹਰਿਪ੍ਰਭ ਅਕਥ ਕਹਾਣੀ ॥
ਕਿਉ ਪਾਈਐ ਕਿਉ ਦੇਖੀਐ ਮੇਰਾ ਹਰਿਪ੍ਰਭੁ ਸੁਘੜੁ ਸੁਜਾਣੀ[੩] ॥ ਹਰਿ ਮੇਲਿ
ਦਿਖਾਏ ਆਪਿ ਹਰਿ ਗੁਰ ਬਚਨੀ ਨਾਮਿ ਸਮਾਣੀ ॥ ਤਿਨ ਵਿਟਹੁ[੪] ਨਾਨਕੁ
ਵਾਰਿਆ[੫] ਜੋ ਜਪਦੇ ਹਰਿ ਨਿਰਬਾਣੀ[੬] ॥ ੧੦ * ॥ ਸਲੋਕ ਮਃ ੪ ॥ ਹਰਿਪ੍ਰਭ
ਰਤੇ ਲੋਇਣਾ[੭] ਗਿਆਨ ਅੰਜਨੁ[੮] ਗੁਰੁ ਦੇਇ ॥ ਮੈ ਪ੍ਰਭੁ ਸਜਣੁ ਪਾਇਆ ਜਨ
ਨਾਨਕ ਸਹਜਿ[੯] ਮਿਲੇਇ ॥ ੧ ॥ ਮਃ ੪ ॥ ਗੁਰਮੁਖਿ[੧੦] ਅੰਤਰਿ ਸਾਂਤਿ ਹੈ ਮਨਿ
ਤਨਿ ਨਾਮਿ ਸਮਾਇ ॥ ਨਾਮੁ ਚਿਤਵੈ ਨਾਮੋ ਪੜੈ ਨਾਮਿ ਰਹੈ ਲਿਵ ਲਾਇ ॥ ਨਾਮੁ
ਪਦਾਰਥੁ ਪਾਈਐ ਚਿੰਤਾ ਗਈ ਬਿਲਾਇ[੧੧] ॥ ਸਤਿਗੁਰਿ ਮਿਲਿਐ ਨਾਮੁ ਊਪਜੈ
ਤ੍ਰਿਸਨਾ ਭੁਖ ਸਭ ਜਾਇ ॥ ਨਾਨਕ ਨਾਮੇ ਰਤਿਆ ਨਾਮੋ ਪਲੈ ਪਾਇ ॥ ੨ ॥
ਪਉੜੀ ॥ ਤੁਧੁ ਆਪੇ ਜਗਤੁ ਉਪਾਇ ਕੈ ਤੁਧੁ ਆਪੇ ਵਸਗਤਿ[੧੨] ਕੀਤਾ ॥ ਇਕਿ
ਮਨਮੁਖ[੧੩] ਕਰਿ ਹਾਰਾਇਅਨੁ ਇਕਨਾ ਮੇਲਿ ਗੁਰੂ ਤਿਨਾ ਜੀਤਾ[੧੪] ॥ ਹਰਿ ਊਤਮੁ
ਹਰਿਪ੍ਰਭ ਨਾਮੁ ਹੈ ਗੁਰ ਬਚਨਿ ਸਭਾਗੈ ਲੀਤਾ ॥ ਦੁਖੁ ਦਾਲਦੁ[੧੫] ਸਭੋ ਲਹਿ
ਗਇਆ ਜਾਂ ਨਾਉ ਗੁਰੂ ਹਰਿ ਦੀਤਾ ॥ ਸਭਿ ਸੇਵਹੁ ਮੋਹਨੋ ਮਨ ਮੋਹਨੋ ਜਗ ਮੋਹਨੋ
ਜਿਨਿ ਜਗਤੁ ਉਪਾਇ ਸਭੋ ਵਸਿ ਕੀਤਾ ॥ ੧੧ † ॥ ਸਲੋਕ ਮਃ ੪ ॥ ਮਨ ਅੰਤਰਿ
ਹਉਮੈ ਰੋਗੁ ਹੈ ਭ੍ਰਮਿ ਭੂਲੇ ਮਨਮੁਖ ਦੁਰਜਨਾ[੧੬] ॥ ਨਾਨਕ ਰੋਗੁ ਵਞਾਇ[੧੭] ਮਿਲਿ
ਸਤਿਗੁਰ ਸਾਧੂ ਸਜਨਾ ॥ ੧ ॥ ਮਃ ੪ ॥ ਮਨੁ ਤਨੁ [੧੮]ਤਾਮਿ ਸਗਾਰਵਾ ਜਾਂ ਦੇਖਾ
ਹਰਿ ਨੈਣੇ ॥ ਨਾਨਕ ਸੋ ਪ੍ਰਭੁ ਮੈ ਮਿਲੈ ਹਉ ਜੀਵਾ ਸਦੁ[੧੯] ਸੁਣੇ ॥ ੨ ॥ ਪਉੜੀ ॥
ਜਗੰਨਾਥ ਜਗਦੀਸਰ ਕਰਤੇ ਅਪਰੰਪਰ[੨੦] ਪੁਰਖੁ ਅਤੋਲੁ ॥ ਹਰਿਨਾਮੁ ਧਿਆਵਹੁ
ਮੇਰੇ ਗੁਰਸਿਖਹੁ ਹਰਿ ਊਤਮੁ ਹਰਿਨਾਮੁ ਅਮੋਲੁ ॥ ਜਿਨ ਧਿਆਇਆ ਹਿਰਦੈ
ਦਿਨਸੁ ਰਾਤਿ ਤੇ ਮਿਲੇ ਨਹੀ ਹਰਿ ਰੋਲੁ[੨੧] ॥ ਵਡਭਾਗੀ ਸੰਗਤਿ ਮਿਲੈ ਗੁਰ
ਸਤਿਗੁਰ ਪੂਰਾ ਬੋਲੁ[੨੨] ॥ ਸਭਿ ਧਿਆਵਹੁ ਨਰ ਨਾਰਾਇਣੋ ਨਾਰਾਇਣੋ ਜਿਤੁ
ਚੂਕਾ ਜਮ ਝਗੜੁ ਝਗੋਲੁ[੨੩] ॥ ੧੨ ‡ ॥ ਸਲੋਕ ਮਃ ੪ ॥ ਹਰਿ ਜਨ ਹਰਿ ਹਰਿ
ਚਉਦਿਆ[੨੪] [੨੫]ਸਰੁ ਸੰਧਿਆ ਗਾਵਾਰ ॥ ਨਾਨਕ ਹਰਿ ਜਨ ਹਰਿ ਲਿਵ ਉਬਰੇ[੨੬]

੧ ਨੇੜੇ ।
੨ ਲੜ ਲਵੇ ।
੩ ਸਿਆਣਾ ।
੪ ਉੱਤੋਂ ।
੫ ਸਦਕੇ ।
੬ ਨਿਰਬਾਣ (ਦੁਖ-ਰਹਤ ਅਵਸਥਾ) ਦੇਣ ਵਾਲਾ ਹਰੀ ।
੭ ਅੱਖਾਂ ।
੮ ਸੁਰਮਾ ।
੯ ਪੂਰਨ ਅਡੋਲ ਅਵਸਥਾ ਦੁਆਰਾ ।
੧੦ ਗੁਰੂ ਦੀ ਮੰਨ ਕੇ ਚਲਣ ਵਾਲਾ ।
੧੧ ਦੂਰ ।
੧੨ ਆਪਣੇ ਵਸ ਅੰਦਰ ।
੧੩ ਗੁਰੂ ਨੂੰ ਛੱਡ ਕੇ ਆਪਣੀ ਮਤ ਪਿੱਛੇ ਚਲਣ ਵਾਲੇ, ਆਪ-ਹੁਦਰੇ । ਮਨਮੁਖ ਠਹਰਾ ਕੇ ਹਰਾ ਦਿੱਤਾ ।
੧੪ ਜਿੱਤ ਲਿਆ ।
੧੫ [ਦਾਰਿਦ੍ਰ] ਗ਼ਰੀਬੀ ।
੧੬ ਖੋਟੇ ਪੁਰਸ਼ ।
੧੭ ਦੂਰ ਕਰੇ ।
੧੮ ਤਾਂ ਸਿੰਗਾਰਵਾਂ, ਭਾਵ ਸੋਹਣਾ ਹੈ ।
੧੯ ਸ਼ਬਦ, ਆਵਾਜ਼ ।
੨੦ ਪਰੇ ਤੋਂ ਪਰੇ ਹਰੀ ।
੨੧ ਭੁਲਾਵਾ । ਓਹ ਹਰੀ ਨੂੰ ਮਿਲਦੇ ਹਨ ਤੇ ਉਨ੍ਹਾਂ ਨੂੰ ਭੁਲਾਵਾ ਨਹੀਂ ਰਹਿੰਦਾ ।
੨੨ ਉਪਦੇਸ਼ ।
੨੩ ਝਗੜਾ ।
੨੪ [ਸਿੰਧੀ] ਬੋਲਿਆਂ । ਹਰੀ ਦਾ ਨਾਮ ਜਪਦਿਆਂ ਨੂੰ ਜਿਸ ਮੂਰਖ ਨੇ ਤੀਰ ਮਾਰਿਆ ਹੈ ।
੨੫ ਤੀਰ ਮਾਰਿਆ ।
੨੬ ਬਚ ਗਏ ।

---

* ਸ਼ਲੋਕ : ਹਰੀ ਨੂੰ ਦੇਖਣ ਦਾ ਚਾਉ ਤੇ ਸੋਝੀ ਗੁਰੂ ਤੋਂ ਮਿਲਦੀ ਹੈ । ਪਉੜੀ : ਹਰੀ ਆਪ ਹੀ ਮੇਲ ਦਾ ਚਾਉ ਜਾਂ ਦੂਰ ਰਹਿਣ ਦੀ ਅਧਮ ਬ੍ਰਿਤੀ ਦਿੰਦਾ ਹੈ ।

† ਸ਼ਲੋਕ : ਹਰੀ ਤੋਂ ਦੂਰ ਰਖਣ ਵਾਲੀ ਬ੍ਰਿਤੀ (ਹਉਮੈ ਆਦਿ) ਗੁਰੂ ਦੇ ਮਿਲਣ ਨਾਲ ਸੰਵਰ ਜਾਂਦੀ ਹੈ (੧), ਅਤੇ ਸਮਝ ਆਉਂਦੀ ਹੈ ਕਿ ਜੀਵਨ ਸਫਲ ਹੀ ਤਾਂ ਹੈ ਜੇ ਇਸ ਵਿਚ ਹਰੀ ਦੇ ਦੇਖਣ ਦਾ ਚਾਉ ਹੋਵੇ । ਪਉੜੀ : ਪੂਰੇ ਭਾਗਾਂ ਨਾਲ ਗੁਰੂ ਮਿਲਦਾ ਹੈ, ਜਿਸ ਦੀ ਸੰਗਤਿ ਦੁਆਰਾ ਹਰੀ ਦਾ ਜਸ ਕਰਨਾ ਆਉਂਦਾ ਹੈ

‡ ਸ਼ਲੋਕ : ਹਰੀ ਦੇ ਭਗਤ ਨੂੰ ਜੋ ਸਤਾਉਣ ਦਾ ਕੋਝਾ ਉਦਮ ਕਰੇ, ਉਹ ਆਪ ਖ਼ੁਆਰ ਹੁੰਦਾ ਹੈ (੧) । ਅੱਖਾਂ ਓਹੀ ਧੰਨ ਹਨ ਜੋ ਹਰੀ ਦੇ ਪ੍ਰੇਮ ਵਿਚ ਤਾਂਘਦੀਆਂ ਹਨ, ਨਹੀਂ ਤਾਂ ਜਿਹੜੀਆਂ ਹੋਰ ਪਾਸੇ ਲਗੀਆਂ ਹਨ, ਓਹ ਤਾਂ ਨਕਾਰੀਆਂ ਹੋਣ ਕਰਕੇ ਕਢ ਦੇਣ ਜੋਗੀਆਂ ਹਨ (੨) । ਪਉੜੀ : ਸਰਵ-ਵਿਆਪੀ ਹ ਰੀ ਨੂੰ ਹੀ ਸਿਮਰਨਾ ਚਾਹੀਦਾ ਹੈ ।

ਜਿਨਿ ਸੰਧਿਆ[1] ਤਿਸੁ ਫਿਰਿ ਮਾਰ ॥ ੧ ॥ ਮਃ ੪ ॥ ਅਖੀ ਪ੍ਰੇਮਿ ਕਸਾਈਆ[2] ਹਰਿ ਹਰਿ ਨਾਮੁ ਪਿਖੰਨ੍ਹਿ[3]॥ ਜੇਕਰਿ ਦੂਜਾ ਦੇਖਦੇ ਜਨ ਨਾਨਕ ਕਢਿ ਦਿਚੰਨ੍ਹਿ[4]॥ ੨ ॥ ਪਉੜੀ ॥ [5]ਜਲਿ ਥਲਿ ਮਹੀਅਲਿ ਪੂਰਨੋ ਅਪਰੰਪਰੁ[6] ਸੋਈ ॥ ਜੀਅ ਜੰਤ ਪ੍ਰਤਿਪਾਲਦਾ ਜੋ ਕਰੇ ਸੁ ਹੋਈ ॥ ਮਾਤ ਪਿਤਾ ਸੁਤ[7] ਭ੍ਰਾਤ ਮੀਤ ਤਿਸੁ ਬਿਨੁ ਨਹੀ ਕੋਈ ॥ ਘਟਿ ਘਟਿ ਅੰਤਰਿ ਰਵਿ ਰਹਿਆ ਜਪਿਅਹੁ ਜਨ ਕੋਈ ॥ ਸਗਲ ਜਪਹੁ ਗੋਪਾਲ ਗੁਨ ਪਰਗਟੁ ਸਭ ਲੋਈ[8] ॥ ੧੩ * ॥ ਸਲੋਕ ਮਃ ੪ ॥ [9]ਗੁਰਮੁਖਿ ਮਿਲੇ ਸਿ ਸਜਣਾ ਹਰਿਪ੍ਰਭ ਪਾਇਆ ਰੰਗੁ ॥ ਜਨ ਨਾਨਕ ਨਾਮੁ ਸਲਾਹਿ ਤੂ [10]ਲੁਡਿ ਲੁਡਿ ਦਰਗਹਿ ਵੰਞੁ[11] ॥ ੧ ॥ ਮਃ ੪ ॥ ਹਰਿ ਤੂਹੈ ਦਾਤਾ ਸਭਸ ਦਾ ਸਭਿ ਜੀਅ ਤੁਮ੍ਹਾਰੇ ॥ ਸਭਿ ਤੁਧੈ ਨੋ ਆਰਾਧਦੇ ਦਾਨੁ ਦੇਹਿ ਪਿਆਰੇ ॥ [12]ਹਰਿ ਦਾਤੈ ਦਾਤਾਰਿ ਹਥੁ ਕਢਿਆ ਮੀਹੁ ਵੁਠਾ[13] ਸੈਸਾਰੇ॥ [14]ਅੰਨੁ ਜੰਮਿਆ ਖੇਤੀ ਭਾਉ ਕਰਿ ਹਰਿਨਾਮੁ ਸਮ੍ਹਾਰੇ ॥ ਜਨੁ ਨਾਨਕੁ ਮੰਗੈ ਦਾਨੁ ਪ੍ਰਭ ਹਰਿਨਾਮੁ ਅਧਾਰੇ[15] ॥ ੨ ॥ ਪਉੜੀ ॥ ਇਛਾ ਮਨ ਕੀ ਪੂਰੀਐ ਜਪੀਐ ਸੁਖ ਸਾਗਰੁ ॥ ਹਰਿ ਕੇ ਚਰਨ ਅਰਾਧੀਅਹਿ ਗੁਰ ਸਬਦਿ ਰਤਨਾਗਰੁ[16] ॥ ਮਿਲਿ ਸਾਧੂ ਸੰਗਿ ਉਧਾਰੁ ਹੋਇ ਫਾਟੈ ਜਮ ਕਾਗਰੁ[17] ॥ ਜਨਮ ਪਦਾਰਥੁ ਜੀਤੀਐ ਜਪਿ ਹਰਿ ਬੈਰਾਗਰੁ[18] ॥ ਸਭਿ ਪਵਹੁ ਸਰਨਿ ਸਤਿਗੁਰੂ ਕੀ ਬਿਨਸੈ ਦੁਖ ਦਾਗਰੁ[19] ॥ ੧੪ † ॥ ਸਲੋਕ ਮਃ ੪ ॥ [20]ਹਉ ਢੂੰਢੇਂਦੀ ਸਜਣਾ ਸਜਣੁ ਮੈਡੈ ਨਾਲਿ ॥ ਜਨ ਨਾਨਕ ਅਲਖੁ ਨ ਲਖੀਐ ਗੁਰਮੁਖਿ[21] ਦੇਹਿ ਦਿਖਾਲਿ ॥ ੧ ॥ ਮਃ ੪ ॥ ਨਾਨਕ ਪ੍ਰੀਤਿ ਲਾਈ ਤਿਨਿ ਸਚੈ ਤਿਸੁ ਬਿਨੁ ਰਹਣੁ ਨ ਜਾਈ॥ ਸਤਿਗੁਰੁ ਮਿਲੈ ਤ ਪੂਰਾ ਪਾਈਐ [22]ਹਰਿ ਰਸਿ ਰਸਨ ਰਸਾਈ ॥ ੨ ॥ ਪਉੜੀ ॥ ਕੋਈ ਗਾਵੈ ਕੋ ਸੁਣੈ ਕੋ ਉਚਰਿ ਸੁਨਾਵੈ ॥ ਜਨਮ ਜਨਮ ਕੀ ਮਲੁ ਉਤਰੈ ਮਨ ਚਿੰਦਿਆ[23] ਪਾਵੈ॥ [24]ਆਵਣੁ ਜਾਣਾ ਮੇਟੀਐ ਹਰਿ ਕੇ ਗੁਣ ਗਾਵੈ ॥ ਆਪਿ ਤਰਹਿ ਸੰਗੀ ਤਰਾਹਿ ਸਭ ਕੁਟੰਬੁ ਤਰਾਵੈ ॥ ਜਨੁ ਨਾਨਕੁ ਤਿਸੁ ਬਲਿਹਾਰਣੈ ਜੋ ਮੇਰੇ ਹਰਿਪ੍ਰਭ ਭਾਵੈ ॥ ੧੫ ॥ ੧ ॥ ਸੁਧੁ

ਰਾਗੁ ਕਾਨੜਾ ਬਾਣੀ ਨਾਮਦੇਵ[25] ਜੀਉ ਕੀ

ੴ ਸਤਿਗੁਰ ਪ੍ਰਸਾਦਿ ॥ ‡ ॥ ਐਸੋ ਰਾਮ ਰਾਇ ਅੰਤਰਜਾਮੀ ॥ [26]ਜੈਸੇ ਦਰਪਨ ਮਾਹਿ ਬਦਨ ਪਰਵਾਨੀ ॥ ੧ ॥ ਰਹਾਉ॥ ਬਸੈ ਘਟਾ ਘਟ [27]ਲੀਪ ਨ ਛੀਪੈ ॥ [28]ਬੰਧਨ ਮੁਕਤਾ ਜਾਤੁ ਨ ਦੀਸੈ ॥ ੧ ॥ ਪਾਨੀ ਮਾਹਿ ਦੇਖੁ ਮੁਖੁ ਜੈਸਾ ॥ ਨਾਮੇ ਕੋ ਸੁਆਮੀ ਬੀਠਲੁ[29] ਐਸਾ ॥ ੨ ॥ ੧ ॥

੧ ਖਿਚਿਆ, ਮਾਰਿਆ ।
੨ ਖਿਚੀਆਂ । ਦੇਖੋ ਪੰ. ੯੪੫, ਨੋਟ ੧੨ ।
੩ ਵੇਖਦੀਆਂ ਹਨ ।
੪ ਦੇਵੀਂਏ ।
੫ ਪਾਣੀ ਵਿਚ, ਸੁੱਕੀ ਧਰਤੀ ਵਿਚ ਅਤੇ ਧਰਤ ਅਸਮਾਨ ਦੇ ਪੁਲਾੜ ਵਿਚ ਪਸਰ ਰਿਹਾ ਹੈ ।
੬ ਪਰੇ ਤੋਂ ਪਰੇ ਹਰੀ ।
੭ ਪੁਤਰ ।
੮ ਦੁਨੀਆਂ ਵਿਚ ।
੯ ਜਿਹੜੇ ਮੁਖੀ ਗੁਰੂ ਨੂੰ ਮਿਲਦੇ ਹਨ, ਉਨ੍ਹਾਂ ਨੂੰ ਹਰੀ-ਮਾਲਕ ਦਾ ਪ੍ਰੇਮ ਮਿਲਦਾ ਹੈ ।
੧੦ ਲੁਡੀ ਪਾਂਦਾ, ਪ੍ਰਸੰਨਤਾ ਨਾਲ ।
੧੧ ਜਾਵੇ ।
੧੨ ਹਰੀ ਦੇਵਣਹਾਰ ਦਾਤਾਰ ਨੇ । ਦੇਖੋ ਨੇਮ ੨੦ ੳ ।
੧੩ ਵਸਿਆ ।
੧੪ ਪ੍ਰੇਮ ਰੂਪ ਖੇਤੀ ਕਰਨ ਵਾਲੇ ਨੂੰ ਹਰੀ-ਨਾਮ ਸਲਾਹਣ ਰੂਪੀ ਅੰਨ ।
੧੫ ਆਸਰਾ ਬਣੇ ।
੧੬ [ਰਤਨਾਕਰ] ਰਤਨਾਂ ਦੀ ਖਾਣ ।
੧੭ ਕਾਗ਼ਜ਼, ਲੇਖਾ ਜਮਾਂ ਵਾਲਾ ।
੧੮ ਬੈਰਾਗੀ ।
੧੯ ਦਾਗ਼, ਕਲੰਕ ।
੨੦ ਦੇਖੋ ਸਲੋਕ ਫ਼ਰੀਦ ੧੨੧ ।
੨੧ ਮੁਖੀ ਗੁਰੂ ।
੨੨ ਹਰੀ-ਰਸ ਨਾਲ ਜੀਭ ਨੂੰ ਰਸਾ ਕੇ ।
੨੩ ਇਛਤ, ਚਾਹਿਆ ਹੋਇਆ ।
੨੪ ਜਨਮ ਮਰਣ ।
੨੫ ਦੇਖੋ ਪੰ. ੧੧੬੩, ਨੋਟ ੨੪ ।
੨੬ ਜਿਵੇਂ ਸ਼ੀਸ਼ੇ ਵਿਚ ਵਦਨ (ਮੂੰਹ) ਪ੍ਰਤੱਖ ਦਿਸਦਾ ਹੈ ।
੨੭ ਹਰ ਇਕ ਵਿਚ ਵਸਦਾ ਹੈ, ਪਰ ਉਸ ਨੂੰ ਮਾਇਆ ਦਾ ਲੇਪ ਜਾਂ ਛੋਪਾ (ਦਾਗ਼) ਨਹੀਂ ਹੈ ।
੨੮ ਬੰਧਨਾਂ ਤੋਂ ਮੁਕਤ ਹੈ ਤੇ ਜਾਂਦਾ ਵੀ ਨਹੀਂ ਦਿਸਦਾ, ਭਾਵ ਬੰਧਨਾਂ ਵਿਚ ਵੀ ਹੈ ।
੨੯ ਵਾਹਿਗੁਰੂ । ਵੇਖੋ ਪੰਨਾ ੧੧੯੬, ਨੋਟ ੪ ।

---

* ਸ਼ਲੋਕ: ਗੁਰੂ ਤੋਂ ਹਰੀ ਦਾ ਪ੍ਰੇਮ ਮਿਲਦਾ ਹੈ (੧) । ਹਰੀ-ਨਾਮ ਦੇ ਪ੍ਰੇਮ ਲਈ ਅਰਦਾਸ ਕਰੀਏ ਤਾਂ ਸਿਮਰਨ ਦੀ ਦਾਤ ਮਿਲਦੀ ਹੈ (੨) । ਪਉੜੀ : ਗੁਰੂ ਦੀ ਸ਼ਰਨ ਲਈਏ ਤਾਂ ਹਰੀ ਦਾ ਪ੍ਰੇਮ ਮਿਲਦਾ ਹੈ ।

† ਸ਼ਲਕ : ਅਸੀਂ ਹਰੀ ਨੂੰ ਦੂਰ ਸਮਝ ਕੇ ਢੂੰਡਦੇ ਰਹਿੰਦੇ ਹਾਂ, ਪਰ ਗੁਰੂ ਜੀ ਸਾਡੇ ਨਾਲ ਵਸਦਾ ਦਸ ਦਿੰਦੇ ਹਨ (੧), ਬਲਕਿ ਉਸ ਨਾਲ ਪ੍ਰੀਤ ਲਾ ਦਿੰਦੇ ਹਨ (੨) । ਪਉੜੀ : ਹਰੀ ਦੇ ਗੁਣ ਗਾਉਣ ਸੁਣਨ ਨਾਲ ਜਨਮਾਂ ਜਨਮਾਤਰਾਂ ਦੀ ਮੈਲ ਦੂਰ ਹੁੰਦੀ, ਆਵਾਗਵਣ ਮਿਟਦਾ ਅਤੇ ਆਪ ਤਰਨ ਜੋਗਾ ਅਤੇ ਹੋਰਨਾਂ ਨੂੰ ਤਾਰਨ ਜੋਗਾ ਹੋ ਜਾਈਦਾ ਹੈ ।

‡ ਹਰੀ ਸਾਰਿਆਂ ਦੇ ਦਿਲਾਂ ਵਿਚ ਵਸਦਾ ਹੈ ।

## ਰਾਗੁ ਕਲਿਆਨ ਮਹਲਾ ੪

# ੧ ੳ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

*ਰਾਮਾ ਰਮ[1] ਰਾਮੈ ਅੰਤੁ ਨ ਪਾਇਆ ॥ ਹਮ ਬਾਰਿਕ ਪ੍ਰਤਿਪਾਰੇ[2] ਤੁਮਰੇ ਤੂ ਬਡ ਪੁਰਖੁ ਪਿਤਾ ਮੇਰਾ ਮਾਇਆ[3] ॥ ੧ ॥ ਰਹਾਉ ॥ ਹਰਿ ਕੇ ਨਾਮ ਅਸੰਖ[4] ਅਗਮ[5] ਹਹਿ ਅਗਮ ਅਗਮ ਹਰਿ ਰਾਇਆ[6] ॥ ਗੁਣੀ ਗਿਆਨੀ ਸੁਰਤਿ[7] ਬਹੁ ਕੀਨੀ ਇਕੁ ਤਿਲੁ ਨਹੀ ਕੀਮਤਿ ਪਾਯਾ ॥ ੧ ॥ ਗੋਬਿਦ ਗੁਣ ਗੋਬਿਦ ਸਦ ਗਾਵਹਿ ਗੁਣ ਗੋਬਿਦ ਅੰਤੁ ਨ ਪਾਇਆ ॥ ਤੂ ਅਮਿਤਿ[8] ਅਤੋਲੁ ਅਪਰੰਪਰ[9] ਸੁਆਮੀ ਬਹੁ ਜਪੀਐ ਥਾਹ ਨ ਪਾਇਆ ॥ ੨ ॥ ਉਸਤਤਿ ਕਰਹਿ ਤੁਮਰੀ ਜਨ ਮਾਧੌ[10] ਗੁਨ ਗਾਵਹਿ ਹਰਿ ਰਾਇਆ ॥ ਤੁਮ੍ ਜਲਨਿਧਿ[11] ਹਮ ਮੀਨੇ[12] ਤੁਮਰੇ ਤੇਰਾ ਅੰਤੁ ਨ ਕਤਹੂ ਪਾਇਆ ॥ ੩ ॥ ਜਨ ਕਉ ਕ੍ਰਿਪਾ ਕਰਹੁ ਮਧਸੂਦਨ[13] ਹਰਿ ਦੇਵਹੁ ਨਾਮੁ ਜਪਾਇਆ ॥ ਮੈ ਮੂਰਖ ਅੰਧੁਲੇ ਨਾਮੁ ਟੇਕ ਹੈ ਜਨ ਨਾਨਕ ਗੁਰਮੁਖਿ[14] ਪਾਇਆ ॥ ੪ ॥ ੧ ॥ ਕਲਿਆਨੁ ਮਹਲਾ ੪ † ॥ ਹਰਿ ਜਨੁ ਗੁਨ ਗਾਵਤ ਹਸਿਆ[15] ॥ [16]ਹਰਿਹਰਿ ਭਗਤਿ ਬਨੀ ਮਤਿ ਗੁਰਮਤਿ ਧੁਰਿ ਮਸਤਕਿ ਪ੍ਰਭਿ ਲਿਖਿਆ ॥ ੧ ॥ ਰਹਾਉ ॥ ਗੁਰ ਕੇ ਪਗ[17] ਸਿਮਰਉ ਦਿਨੁ ਰਾਤੀ ਮਨਿ ਹਰਿ ਹਰਿ ਹਰਿ ਬਸਿਆ ॥ ਹਰਿ ਹਰਿ ਹਰਿ ਕੀਰਤਿ ਜਗਿ ਸਾਰੀ[18] [19]ਘਸਿ ਚੰਦਨੁ ਜਸੁ ਘਸਿਆ ॥ ੧ ॥ ਹਰਿ ਜਨ ਹਰਿ ਹਰਿ ਹਰਿ ਲਿਵ ਲਾਈ ਸਭਿ ਸਾਕਤ[20] [21]ਖੋਜਿ ਪਇਆ ॥ ਜਿਉ [22]ਕਿਰਤ ਸੰਜੋਗਿ ਚਲਿਓ ਨਰ ਨਿੰਦਕੁ ਪਗੁ ਨਾਗਨਿ ਛੁਹਿ ਜਲਿਆ ॥ ੨ ॥ ਜਨ ਕੇ ਤੁਮ੍ ਹਰਿ ਰਾਖੇ ਸੁਆਮੀ ਤੁਮ੍ ਜੁਗਿ ਜੁਗਿ ਜਨ ਰਖਿਆ ॥ ਕਹਾ ਭਇਆ [23]ਦੈਤਿ ਕਰੀ ਬਖੀਲੀ ਸਭ ਕਰਿ ਕਰਿ ਝਰਿ ਪਰਿਆ ॥ ੩ ॥ ਜੇਤੇ ਜੀਅ ਜੰਤ ਪ੍ਰਭਿ ਕੀਏ ਸਭਿ ਕਾਲੈ ਮੁਖਿ ਗ੍ਰਸਿਆ[24] ॥ ਹਰਿ ਜਨ

੧ ਵਿਆਪਕ । ਵਿਆਪਕ ਰਾਮ ਦਾ ਕਿਸੈ ਅੰਤ ਨਹੀਂ ਪਾਇਆ ।
੨ ਪਾਲੇ ਹੋਏ ।
੩ ਮਾਂ ।
੪ ਬੇਗਿਣਤ, ਬੇਅੰਤ ।
੫ ਪਹੁੰਚ ਤੋਂ ਰਹਿਤ ।
੬ ਰਾਜਾ । ਹਰੀ ਰਾਜਾ ।
੭ ਵਿਚਾਰ ।
੮ ਪੈਮਾਇਸ਼ ਤੋਂ ਪਰੇ, ਜਿਸ ਦਾ ਅੰਦਾਜ਼ਾ ਨਹੀਂ ਲੱਗ ਸਕਦਾ ।
੯ ਪਰੇ ਤੋਂ ਪਰੇ ਹਰੀ ।
੧੦ [ਮਾਇਆ ਦਾ ਧਵ (ਪਤੀ) ] ਹੇ ਵਾਹਿਗੁਰੂ !
੧੧ ਜਲ ਦਾ ਖ਼ਜ਼ਾਨਾ, ਸਮੁੰਦਰ ।
੧੨ ਮੱਛੀਆਂ ।
੧੩ [ਮਧੂ ਰਾਖ਼ਸ਼ ਨੂੰ ਮਾਰਨ ਵਾਲਾ, ਵਿਸ਼ਨੂੰ] ਵਾਹਿਗੁਰੂ ।
੧੪ ਗੁਰੂ ਦੇ ਰਾਹੀਂ ।
੧੫ ਖਿੜਿਆ ।
੧੬ ਹਰੀ ਦੀ ਭਗਤੀ ਸਾਥੋਂ ਸਰ ਆਈ ਗੁਰੂ ਦੇ ਉਪਦੇਸ਼ ਰਾਹੀਂ, ਜਿਵੇਂ ਕਿ ਪ੍ਰਭੂ ਨੇ ਆਪਣੇ ਹਜ਼ੂਰੋਂ ਸਾਡੇ ਮੱਥੇ ਤੇ (ਭਾਗਾਂ ਵਿਚ) ਲਿਖਿਆ ਸੀ ।
੧੭ ਚਰਨ ।
੧੮ ਪੁਚਾਈ ।
੧੯ ਜਿਵੇਂ ਚੰਦਨ ਘੱਸ ਕੇ ਸੁਗੰਧ ਫੈਲਾਈਦੀ ਹੈ, ਤਿਵੇਂ ਹਰੀ-ਜਸ ਉਚਾਰ ਉਚਾਰ ਕੇ ਸੰਸਾਰ ਨੂੰ ਸੁਗੰਧਤ ਕੀਤਾ ।
੨੦ [ਸ਼ਕਤੀ ਦੇ ਉਪਾਸ਼ਕ] ਨਾਸਤਕ ਲੋਕ ।
੨੧ ਮਗਰ ਪੈ ਗਿਆ । ਨਿੰਦਾ ਕਰਨ ਲਈ ਖਹਿੜੇ ਪੈ ਗਏ ।
੨੨ ਪਿਛਲੇ ਕੀਤੇ ਕਰਮਾਂ ਦੇ ਮੇਲ ਅਨੁਸਾਰ, (ਭਾਵ ਕਰਮਾਂ ਤੋਂ ਬਣੇ ਸੁਭਾਉ ਅਨੁਸਾਰ) ਨਿੰਦਕ ਮਨੁਖ ਸੰਸਾਰ ਵਿਚ ਵਿਚਰਦਾ ਰਿਹਾ, ਅਤੇ ਚਲਦਿਆਂ ੨ ਉਸ ਦਾ ਪੈਰ ਮਾਇਆ ਨਾਗਣੀ ਨਾਲ ਛੋਹ ਕੇ (ਜ਼ਹਿਰੀਲੀ ਫੁੰਕਾਰ ਨਾਲ) ਸੜ ਗਿਆ ।
੨੩ ਜਿਸ ਦੁਸ਼ਮਨ ਦੂਤ ਨੇ ਨਿੰਦਾ ਕੀਤੀ ।
੨੪ ਖਾ ਲਏ ।

---

* ਹਰੀ ਬਿਅੰਤ ਹੈ, ਉਸ ਦੇ ਗੁਣ ਭੀ ਬਿਅੰਤ ਹਨ । ਹਰੀ ਆਪ ਕਿਰਪਾ ਕਰੇ ਤਾਂ ਗੁਰੂ ਦੇ ਰਾਹੀਂ ਗੁਣ ਗਾਏ ਜਾ ਸਕਦੇ ਹਨ ।

† ਭਗਤ ਲੋਕ ਹਰੀ ਦਾ ਜਸ ਕਰ ਕੇ ਪ੍ਰਫੁੱਲਤ ਹੁੰਦੇ ਤੇ ਸਾਰੇ ਜਹਾਨ ਨੂੰ ਸੁਗੰਧਤ ਕਰਦੇ ਹਨ । ਨਿੰਦਕ ਲੋਕ ਪਏ ਉਨ੍ਹਾਂ ਦੀ ਵਿਰੋਧਤਾ ਕਰਨ, ਓਹ ਹਰੀ ਨੂੰ ਰਖਿਅਕ ਸਮਝ ਕੇ ਉਸੇ ਦੀ ਸ਼ਰਨ ਵਿਚ ਪਏ ਰਹਿੰਦੇ ਹਨ ।

ਹਰਿ ਹਰਿ ਹਰਿ ਪ੍ਰਭਿ ਰਾਖੇ ਜਨ ਨਾਨਕ ਸਰਨਿ ਪਇਆ ॥ ੪ ॥ ੨ ॥ ਕਲਿਆਨ ਮਹਲਾ ੪ * ॥ ਮੇਰੇ ਮਨ [1]ਜਪੁ ਜਪਿ ਜਗੰਨਾਥੇ ॥ ਗੁਰ ਉਪਦੇਸਿ ਹਰਿਨਾਮੁ ਧਿਆਇਓ ਸਭਿ ਕਿਲਬਿਖ[2] ਦੁਖ ਲਾਥੇ ॥ ੧ ॥ ਰਹਾਉ ॥ ਰਸਨਾ[3] ਏਕ ਜਸੁ ਗਾਇ ਨ ਸਾਕੈ ਬਹੁ [4]ਕੀਜੈ ਬਹੁ ਰਸੁਨਥੇ ॥ ਬਾਰ ਬਾਰ ਖਿਨੁ ਪਲ ਸਭਿ ਗਾਵਹਿ ਗੁਨ ਕਹਿ ਨ ਸਕਹਿ ਪ੍ਰਭ ਤੁਮਨਥੇ[5] ॥੧॥ ਹਮ ਬਹੁ ਪ੍ਰੀਤਿ ਲਗੀ ਪ੍ਰਭ ਸੁਆਮੀ ਹਮ ਲੋਚਹ ਪ੍ਰਭੁ ਦਿਖਨਥੇ[6] ॥ ਤੁਮ ਬਡ ਦਾਤੇ ਜੀਅ ਜੀਅਨ ਕੇ ਤੁਮ ਜਾਨਹੁ ਹਮ ਬਿਰਥੇ[7] ॥ ੨ ॥ ਕੋਈ ਮਾਰਗੁ ਪੰਥੁ[8] ਬਤਾਵੈ ਪ੍ਰਭ ਕਾ ਕਹੁ ਤਿਨ ਕਉ ਕਿਆ ਦਿਨਥੇ[9] ॥ ਸਭੁ ਤਨੁ ਮਨੁ ਅਰਪਉ ਅਰਪਿ ਅਰਾਪਉ[10] ਕੋਈ ਮੇਲੈ ਪ੍ਰਭ ਮਿਲਥੇ[11] ॥ ੩ ॥ ਹਰਿ ਕੇ ਗੁਨ ਬਹੁਤ ਬਹੁਤ ਬਹੁ ਸੋਭਾ ਹਮ ਤੁਛ ਕਰਿ ਕਰਿ ਬਰਨਥੇ[12] ॥ ਹਮਰੀ ਮਤਿ ਵਸਗਤਿ[13] ਪ੍ਰਭ ਤੁਮਰੈ ਜਨ ਨਾਨਕ ਕੇ ਪ੍ਰਭ ਸਮਰਥੇ ॥ ੪॥ ੩ ॥ ਕਲਿਆਨ ਮਹਲਾ ੪ † ॥ ਮੇਰੇ ਮਨ ਜਪਿ [14]ਹਰਿ ਗੁਨ ਅਕਥ ਸੁਨਥਈ ॥ [15]ਧਰਮੁ ਅਰਥੁ ਸਭੁ ਕਾਮੁ ਮੋਖੁ ਹੈ ਜਨ ਪੀਛੈ ਲਗਿ ਫਿਰਥਈ ॥ ੧ ॥ ਰਹਾਉ ॥ ਸੋ ਹਰਿ ਹਰਿ ਨਾਮੁ ਧਿਆਵੈ ਹਰਿ ਜਨੁ ਜਿਸੁ ਬਡ ਭਾਗ ਮਥਈ[16] ॥ ਜਹ ਦਰਗਹਿ ਪ੍ਰਭੁ ਲੇਖਾ ਮਾਗੈ ਤਹ ਛੁਟੈ ਨਾਮੁ ਧਿਆਇਥਈ[17] ॥ ੧ ॥ ਹਮਰੇ ਦੋਖ ਬਹੁ ਜਨਮ ਜਨਮ ਕੇ ਦੁਖੁ ਹਉਮੈ ਮੈਲੁ ਲਗਥਈ[18] ॥ ਗੁਰਿ ਧਾਰਿ ਕ੍ਰਿਪਾ ਹਰਿ ਜਲਿ ਨਾਵਾਏ ਸਭ ਕਿਲਬਿਖ[2] ਪਾਪ ਗਥਈ[19] ॥ ੨ ॥ ਜਨ ਕੈ ਰਿਦ ਅੰਤਰਿ ਪ੍ਰਭੁ ਸੁਆਮੀ ਜਨ ਹਰਿ ਹਰਿ ਨਾਮੁ ਭਜਥਈ ॥ ਜਹ ਅੰਤੀ ਅਉਸਰੁ[20] ਆਇ ਬਨਤੁ ਹੈ ਤਹ ਰਾਖੈ ਨਾਮੁ ਸਾਥਈ[21] ॥ ੩ ॥ ਜਨ ਤੇਰਾ ਜਸੁ ਗਾਵਹਿ ਹਰਿ ਹਰਿ ਪ੍ਰਭ ਹਰਿ ਜਪਿਓ ਜਗੰਨਥਈ ॥ ਜਨ ਨਾਨਕ ਕੇ ਪ੍ਰਭ ਰਾਖੇ ਸੁਆਮੀ ਹਮ ਪਾਥਰ ਰਖੁ ਬੁਡਥਈ[22] ॥੪॥੪॥ ਕਲਿਆਨ ਮਹਲਾ ੪ ‡ ॥ ਹਮਰੀ ਚਿਤਵਨੀ[23] ਹਰਿ ਪ੍ਰਭੁ ਜਾਨੈ ॥ ਅਉਰੁ ਕੋਈ ਨਿੰਦ ਕਰੈ ਹਰਿ ਜਨ ਕੀ ਪ੍ਰਭੁ ਤਾ ਕਾ ਕਹਿਆ ਇਕੁ ਤਿਲੁ ਨਹੀ ਮਾਨੈ ॥ ੧ ॥ ਰਹਾਉ ॥ ਅਉਰ ਸਭ ਤਿਆਗਿ ਸੇਵਾ ਕਰਿ ਅਚੁਤ[24] ਜੋ ਸਭ ਤੇ ਊਚ ਠਾਕੁਰੁ ਭਗਵਾਨੈ ॥ ਹਰਿ ਸੇਵਾ ਤੇ ਕਾਲੁ [25]ਜੋਹਿ ਨ ਸਾਕੈ ਚਰਨੀ ਆਇ ਪਵੈ ਹਰਿ ਜਾਨੈ[26] ॥ ੧ ॥ ਜਾ ਕਉ ਰਾਖਿ ਲੇਇ ਮੇਰਾ ਸੁਆਮੀ ਤਾ ਕਉ ਸੁਮਤਿ ਦੇਇ ਪੈ ਕਾਨੈ[27] ॥ ਤਾ ਕਉ ਕੋਈ ਅਪਰਿ ਨ ਸਾਕੈ ਜਾ ਕੀ ਭਗਤਿ ਮੇਰਾ ਪ੍ਰਭੁ ਮਾਨੈ ॥ ੨ ॥ ਹਰਿ ਕੇ ਚੋਜ ਵਿਡਾਨ[28] [29]ਦੇਖੁ ਜਨ ਜੋ ਖੋਟਾ ਖਰਾ ਇਕ ਨਿਮਖ ਪਛਾਨੈ ॥ ਤਾ ਤੇ ਜਨ ਕਉ ਅਨਦੁ ਭਇਆ ਹੈ [30]ਰਿਦ ਸੁਧ ਮਿਲੇ ਖੋਟੇ

੧ ਜਗਤ ਦੇ ਮਾਲਕ ਦਾ ਜਪ ਕਰ ।
੨ ਪਾਪ ।
੩ ਜੀਭ ।
੪ ਬਹੁਤ ਜੀਭਾਂ ਵਾਲੇ ਬਣਾ ਦਿਓ ।
੫ ਤੇਰੇ ।
੬ ਵੇਖਣ ਲਈ ।
੭ [ਵਿਰਥਾ] ਦਿਲ ਦੇ ਦੁਖ ਦਾ ਹਾਲ, ਅੰਦਰ ਦੀ ਪੀੜਾ ।
੮ ਰਸਤਾ ।
੯ ਦੇਵਾਂ ।
੧੦ ਅਰਪਨ ਕਰ ਦੇਵਾਂ ।
੧੧ ਮਿਲਿਆ ਹੋਇਆ ਹਰੀ ਨੂੰ ।
੧੨ ਵਰੰਣਨ । ਅਸੀਂ ਥੋੜੇ ਜਹੇ ਵਰਣਨ ਕਰ ਸਕੇ ।
੧੩ ਵਸ ਵਿਚ ।
੧੪ ਹਰੀ ਦੇ ਗੁਣ, ਜੋ ਅਕੱਥ ਸੁਣੇ ਜਾਂਦੇ ਹਨ ।
੧੫ ਧਰਮ, ਮੋਖ, ਅਰਥ ਤੇ ਕਾਮ ਇਹ ਚਾਰ ਪਦਾਰਥ ਹਰੀ ਜਨਾਂ ਦੇ ਪਿੱਛੇ ਲੱਗੇ ਫਿਰਦੇ ਹਨ । ਚਾਰ ਪਦਾਰਥਾਂ ਲਈ ਦੇਖੋ ਪੰ. ੧੨੦੧, ਫੁਟ ਨੋਟ * ।
੧੬ ਮੱਥੇ ਤੇ ।
੧੭ ਧਿਆ ਕੇ ।
੧੮ ਲੱਗੀ ਹੈ ।
੧੯ [ਗਤ ਥਈ] ਚਲੇ ਜਾਂਦੇ ਹਨ ।
੨੦ ਸਮਾਂ ।
੨੧ ਸਾਥੀ ਹੋ ਕੇ ।
੨੨ ਡੁਬਦੇ ਨੂੰ ।
੨੩ ਦਿਲ ਦੇ ਭਾਵ ।
੨੪ [ਅਚਜੁਤ, ਨਾ ਹਿਲਣ ਵਾਲਾ] ਅਟੱਲ ਹਰੀ ਦੀ ।
੨੫ ਦੇਖ ਨਹੀਂ ਸਕਦਾ ਮਾਰਨ ਲਈ, ਨਹੀਂ ਮਾਰ ਸਕਦਾ ।
੨੬ ਜਨਾਂ ਦੀ ।
੨੭ ਕੰਨ ਪੈ, ਕੰਨ ਵਿਚ ।
੨੮ ਅਸਚਰਜ ।
੨੯ ਹੇ ਜਨ ! ਦੇਖ ।
੩੦ ਸੁਧ ਹਿਰਦੇ ਵਾਲੇ ।

---

* ਹਰੀ ਦਾ ਜਸ ਬਿਅੰਤ ਹੈ । ਹਰੀ ਆਪ ਹੀ ਮਿਹਰ ਕਰੇ ਤਾਂ ਮਨੁਖ ਮਾਰਗ ਦਸਣ ਵਾਲੇ ਗੁਰੂ ਅੱਗੇ ਆਪਣਾ ਸਭ ਕੁਝ ਅਰਪਣ ਕਰ ਕੇ ਜਸ ਕਰਨਾ ਸਿਖ ਲੈਂਦਾ ਹੈ ।

† ਹਰੀ ਜਸ ਕਰਨ ਵਿਚ ਚਾਰ ਪਦਾਰਥ ਆ ਜਾਂਦੇ ਹਨ । ਇਸੇ ਨਾਲ ਪਾਪ ਦੋਖ ਸਭ ਦੂਰ ਹੁੰਦੇ ਅਤੇ ਹਰ ਪ੍ਰਕਾਰ ਰਖਿਆ ਹੁੰਦੀ ਹੈ ।

‡ ਹਰੀ ਚਰਨਾਂ ਦਾ ਪਿਆਰ ਸੁਧ ਦਿਲ ਵਿਚ ਧਾਰ ਕੇ ਹਰੀ ਦੀ ਸੇਵਾ ਕਰਨੀ ਚਾਹੀਦੀ ਹੈ, ਜਿਸ ਨਾਲ ਮੌਤ ਦਾ ਡਰ ਦੂਰ ਹੁੰਦਾ ਤੇ ਨਿੰਦਕਾਂ ਤੋਂ ਰਖਿਆ ਹੁੰਦੀ ਹੈ ।

ਪਛੁਤਾਨੈ ॥ ੩ ॥ ਤੁਮ ਹਰਿ ਦਾਤੇ ਸਮਰਥ ਸੁਆਮੀ ਇਕੁ ਮਾਗਉ ਤੁਝ ਪਾਸਹੁ ਹਰਿ ਦਾਨੈ[1] ॥ ਜਨ ਨਾਨਕ ਕਉ ਹਰਿ ਕ੍ਰਿਪਾ ਕਰਿ ਦੀਜੈ ਸਦ ਬਸਹਿ ਰਿਦੈ ਮੋਹਿ[2] ਹਰਿ ਚਰਾਨੈ[3] ॥ ੪ ॥ ੫ ॥ ਕਲਿਆਨ ਮਹਲਾ ੪ * ॥ [4]ਪ੍ਰਭ ਕੀਜੈ ਕ੍ਰਿਪਾ ਨਿਧਾਨ ਹਮ ਹਰਿ ਗੁਨ ਗਾਵਹਗੇ ॥ ਹਉ ਤੁਮਰੀ ਕਰਉ ਨਿਤ ਆਸ ਪ੍ਰਭ ਮੋਹਿ ਕਬ ਗਲ ਲਾਵਹਿਗੇ ॥ ੧ ॥ ਰਹਾਉ ॥ ਹਮ ਬਾਰਿਕ ਮੁਗਧ[5] ਇਆਨ ਪਿਤਾ ਸਮਝਾਵਹਿਗੇ ॥ ਸੁਤੁ[6] ਖਿਨੁ ਖਿਨੁ ਭੂਲਿ ਬਿਗਾਰਿ [7]ਜਗਤ ਪਿਤ ਭਾਵਹਿਗੇ ॥ ੧ ॥ ਜੋ ਹਰਿ ਸੁਆਮੀ ਤੁਮ ਦੇਹੁ ਸੋਈ ਹਮ ਪਾਵਹਗੇ ॥ ਮੋਹਿ ਦੂਜੀ ਨਾਹੀ ਠਉਰ[8] ਜਿਸੁ ਪਹਿ ਹਮ ਜਾਵਹਗੇ ॥ ੨ ॥ [9]ਜੋ ਹਰਿ ਭਾਵਹਿ ਭਗਤ ਤਿਨਾ ਹਰਿ ਭਾਵਹਿਗੇ ॥ ਜੋਤੀ ਜੋਤਿ ਮਿਲਾਇ ਜੋਤਿ ਰਲਿ ਜਾਵਹਗੇ ॥ ੩ ॥ ਹਰਿ ਆਪੇ ਹੋਇ ਕ੍ਰਿਪਾਲੁ ਆਪਿ ਲਿਵ ਲਾਵਹਿਗੇ ॥ ਜਨੁ ਨਾਨਕੁ ਸਰਨਿ ਦੁਆਰਿ ਹਰਿ ਲਾਜ ਰਖਾਵਹਿਗੇ ॥ ੪ ॥ ੬ ॥ ਛਕਾ ੧

## ਕਲਿਆਨੁ ਭੋਪਾਲੀ[10] ਮਹਲਾ ੪

ੴ ਸਤਿਗੁਰ ਪ੍ਰਸਾਦਿ ॥ † ॥ ਪਾਰਬ੍ਰਹਮੁ ਪਰਮੇਸੁਰੁ ਸੁਆਮੀ ਦੂਖ ਨਿਵਾਰਣੁ[11] ਨਾਰਾਇਣੇ ॥ ਸਗਲ ਭਗਤ ਜਾਚਹਿ[12] ਸੁਖ ਸਾਗਰ [13]ਭਵਨਿਧਿ ਤਰਣ ਹਰਿ ਚਿੰਤਾਮਣੇ[14] ॥ ੧ ॥ ਰਹਾਉ ॥ ਦੀਨ ਦਇਆਲ ਜਗਦੀਸ ਦਮੋਦਰ[15] ਹਰਿ ਅੰਤਰਜਾਮੀ ਗੋਬਿੰਦੇ ॥ ਤੇ ਨਿਰਭਉ ਜਿਨ ਸ੍ਰੀਰਾਮੁ ਧਿਆਇਆ ਗੁਰਮਤਿ ਮੁਰਾਰਿ[16] ਹਰਿ ਮੁਕੰਦੇ[17] ॥ ੧ ॥ ਜਗਦੀਸੁਰ ਚਰਨ ਸਰਨ ਜੋ ਆਏ ਤੇ ਜਨ ਭਵਨਿਧਿ ਪਾਰਿ ਪਰੇ ॥ ਭਗਤ ਜਨਾ ਕੀ ਪੈਜ ਹਰਿ ਰਾਖੈ ਜਨ ਨਾਨਕ ਆਪਿ ਹਰਿ ਕ੍ਰਿਪਾ ਕਰੇ ॥ ੨ ॥ ੧ ॥ ੭ ॥

## ਰਾਗੁ ਕਲਿਆਨੁ ਮਹਲਾ ੫ ਘਰੁ ੧

ੴ ਸਤਿਗੁਰ ਪ੍ਰਸਾਦਿ ॥ ‡ ॥ [18]ਹਮਾਰੈ ਏਹ ਕਿਰਪਾ ਕੀਜੈ ॥ ਅਲਿ[19] ਮਕਰੰਦ[20] ਚਰਨ ਕਮਲ ਸਿਉ ਮਨੁ ਫੇਰਿ ਫੇਰਿ ਰੀਝੈ ॥ ੧ ॥ ਰਹਾਉ ॥ [21]ਆਨ ਜਲਾ ਸਿਉ ਕਾਜੁ ਨ ਕਛੂਐ ਹਰਿ ਬੂੰਦ ਚਾਤ੍ਰਿਕ[22] ਕਉ ਦੀਜੈ ॥ ੧ ॥ ਬਿਨੁ ਮਿਲਬੇ[23] ਨਾਹੀ ਸੰਤੋਖਾ ਪੇਖਿ[24] ਦਰਸਨੁ ਨਾਨਕੁ ਜੀਜੈ[25] ॥ ੨ ॥ ੧ ॥ ਕਲ੍ਯ੍ਯਾਨ ਮਹਲਾ ੫ § ॥ ਜਾਚਿਕੁ ਨਾਮੁ ਜਾਚੈ[26] ਜਾਚੈ ॥ ਸਰਬਧਾਰ[27] ਸਰਬ ਕੇ ਨਾਇਕ[28] ਸੁਖ ਸਮੂਹ ਕੇ ਦਾਤੇ ॥ ੧ ॥ ਰਹਾਉ ॥ [29]ਕੇਤੀ ਕੇਤੀ ਮਾਂਗਨਿ ਮਾਗੈ ਭਾਵਨੀਆ[30]

੧ ਦਾਨ।
੨ ਮੇਰੇ।
੩ ਚਰਨ।
੪ ਹੇ ਪ੍ਰਭੂ! ਕਿਰਪਾ-ਨਿਧਾਨ! ਕਿਰਪਾ ਕਰੋ ਕਿ ਅਸੀਂ ਆਪ ਦੇ ਗੁਣ ਗਾਉਂਦੇ ਰਹੀਏ। ('ਕ੍ਰਿਪਾ' ਦੇਹਲੀ-ਦੀਪਕ ਹੋ ਕੇ ਦੋਵੇਂ ਪਾਸੇ ਵਰਤਿਆ ਗਿਆ ਹੈ: ਇਕ 'ਕ੍ਰਿਪਾ-ਨਿਧਾਨ' ਨਾਲ ਤੇ ਦੂਜਾ 'ਕੀਜੈ ਕ੍ਰਿਪਾ' ਨਾਲ।)
੫ ਮੂਰਖ।
੬ ਪੁੱਤਰ।
੭ ਜਗਤ ਦੇ ਪਿਤਾ, ਹਰੀ।
੮ ਥਾਂ।
੯ ਜਿਹੜੇ ਭਗਤ ਹਰੀ ਨੂੰ ਭਾਉਂਦੇ ਹਨ, ਉਨ੍ਹਾਂ ਨੂੰ ਹੀ ਹਰੀ ਚੰਗਾ ਲਗਦਾ ਹੈ।
੧੦ ਕਲਿਆਣ ਰਾਗ ਦੀ ਇਕ ਰਾਗਣੀ ਜੋ ਰਾਤ ਦੇ ਪਹਿਲੇ ਪਹਿਰ ਗਾਈ ਜਾਂਦੀ ਹੈ।
੧੧ ਦੂਰ ਕਰਨ ਵਾਲਾ।
੧੨ ਮੰਗਦੇ ਹਨ।
੧੩ ਸੰਸਾਰ ਸਾਗਰ ਦੀ ਬੇੜੀ।
੧੪ ਮਨ ਵਿਚ ਚਿੰਤਨ ਕਰਨ ਨਾਲ ਮਨ-ਮੰਗੀ ਮੁਰਾਦ ਪੂਰੀ ਕਰਨ ਵਾਲਾ ਰਤਨ—ਵਾਹਿਗੁਰੂ।
੧੫ [ਜਿਸ ਦੇ ਉਦਰ (ਲੱਕ) ਦਵਾਲੇ ਰੱਸੀ ਹੈ, ਕ੍ਰਿਸ਼ਨ] ਵਾਹਿਗੁਰੂ।
੧੬ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਵਾਹਿਗੁਰੂ।
੧੭ ਮੁਕਤੀ ਦਾਤਾ।
੧੮ ਸਾਡੇ ਤੇ ਇਹ ਕ੍ਰਿਪਾ ਕਰੋ।
੧੯ ਭੌਰਾ।
੨੦ ਸ਼ਹਿਦ ਜੋ ਫੁੱਲਾਂ ਅੰਦਰ ਹੁੰਦਾ ਹੈ।
੨੧ ਹੋਰ ਪਾਣੀਆਂ ਨਾਲ।
੨੨ ਦੇਖੋ ਪੰ: ੧੧੧੭, ਨੋਟ ੧੭।
੨੩ ਮਿਲਾਪ।
੨੪ ਦੇਖ ਕੇ।
੨੫ ਜੀਂਵਦਾ ਹੈ।
੨੬ ਮੰਗਦਾ ਹੈ।
੨੭ [ਸਰਬ-ਆਧਾਰ] ਸਭ ਦੇ ਆਸਰੇ!
੨੮ ਮਾਲਕ।
੨੯ ਕਿਤਨੀ ਹੀ ਦੁਨੀਆਂ।
੩੦ ਜੋ ਉਸ ਨੂੰ ਭਾਂਵਦਾ ਹੈ।

---

* ਸਨਮੁਖ ਬੇਨਤੀ ਕਰ ਕੇ ਹਰੀ ਕੋਲੋਂ ਹਰੀ-ਜਸ ਕਰਨ ਦੀ ਸਮਰੱਥਾ ਮੰਗਦੇ ਹਨ।

† ਹਰੀ-ਜਸ ਦਾ ਨਮੂਨਾ ਦੇਂਦੇ ਹਨ।

‡ ਹਰੀ ਦੇ ਮਿਲਣ ਦੀ ਇਉਂ ਤਾਂਘ ਕਰਦੇ ਹਨ ਜਿਵੇਂ ਫੁੱਲਾਂ ਦੀ ਧੂੜੀ ਲਈ ਭੌਰਾ ਕਰਦਾ ਹੈ ਜਾਂ ਸ੍ਵਾਂਤ ਬੂੰਦ ਲਈ ਪਪੀਹਾ।

§ ਨਾਮ ਦਾਨ ਮੰਗਦੇ ਤਾਂ ਬਹੁਤ ਲੋਕ ਹਨ ਪਰ ਮਿਲਦਾ ਉਨ੍ਹਾਂ ਨੂੰ ਹੈ ਜਿਨ੍ਹਾਂ ਉੱਤੇ ਹਰੀ ਪ੍ਰਸੰਨ ਹੁੰਦਾ ਹੈ। ਇਸ ਮਿਹਰ ਲਈ ਤਰਲਾ ਇਹੋ ਹੈ ਕਿ ਗੂੜ੍ਹੀ ਲਗਨ ਨਾਲ ਉਸ ਦੇ ਗੁਣ ਗਾਈਏ।

ਸੋ ਪਾਈਐ ॥ ੧॥ ਸਫਲ ਸਫਲ ਸਫਲ ਦਰਸੁ ਰੇ ਪਰਸਿ[1] ਪਰਸਿ ਗੁਨ ਗਾਈਐ॥ ਨਾਨਕ ਤਤ ਤਤ ਸਿਉ ਮਿਲੀਐ [2]ਹੀਰੈ ਹੀਰੁ ਬਿਧਾਈਐ ॥ ੨ ॥ ੨ ॥ ਕਲਿਆਨ ਮਹਲਾ ੫ * ॥ [3]ਮੇਰੇ ਲਾਲਨ ਕੀ ਸੋਭਾ ॥ ਸਦ ਨਵਤਨ[4] ਮਨ ਰੰਗੀ ਸੋਭਾ ॥ ੧ ॥ ਰਹਾਉ ॥ ਬ੍ਰਹਮ ਮਹੇਸ[5] ਸਿਧ ਮੁਨਿ ਇੰਦ੍ਰਾ ਭਗਤਿ ਦਾਨੁ ਜਸੁ ਮੰਗੀ ॥ ੧ ॥ ਜੋਗ ਗਿਆਨ ਧਿਆਨ ਸੇਖਨਾਗੈ[6] ਸਗਲ ਜਪਹਿ ਤਰੰਗੀ[7] ॥ ਕਹੁ ਨਾਨਕ ਸੰਤਨ ਬਲਿਹਾਰੈ ਜੋ ਪ੍ਰਭ ਕੇ ਸਦ ਸੰਗੀ ॥ ੨ ॥ ੩ ॥

ਕਲਿਆਨ ਮਹਲਾ ੫ ਘਰੁ ੨

ੴ ਸਤਿਗੁਰ ਪ੍ਰਸਾਦਿ॥ † ॥ [8]ਤੇਰੈ ਮਾਨਿ ਹਰਿ ਹਰਿ ਮਾਨਿ ॥ [9]ਨੈਨ ਬੈਨ ਸ੍ਰਵਨ ਸੁਨੀਐ ਅੰਗ ਅੰਗੇ ਸੁਖ ਪ੍ਰਾਨਿ ॥ ੧ ॥ ਰਹਾਉ ॥ [10]ਇਤ ਉਤ ਦਹ ਦਿਸਿ ਰਵਿਓ [11]ਮੇਰ ਤਿਨਹਿ ਸਮਾਨਿ ॥ ੧ ॥ [12]ਜਤ ਕਤਾ ਤਤ ਪੇਖੀਐ ਹਰਿ ਪੁਰਖ ਪਤਿ[13] ਪਰਧਾਨ ॥ ਸਾਧਸੰਗਿ ਭ੍ਰਮ ਭੈ ਮਿਟੇ ਕਥੇ ਨਾਨਕ ਬ੍ਰਹਮ ਗਿਆਨ ॥ ੨ ॥ ੧ ॥ ੪ ॥ ਕਲਿਆਨ ਮਹਲਾ ੫ ‡ ॥ [14]ਗੁਨ ਨਾਦ ਧੁਨਿ ਅਨੰਦ ਬੇਦ ॥ ਕਥਤ ਸੁਨਤ ਮੁਨਿ ਜਨਾ ਮਿਲਿ ਸੰਤ ਮੰਡਲੀ ॥ ੧ ॥ ਰਹਾਉ ॥ ਗਿਆਨ ਧਿਆਨ ਮਾਨ ਦਾਨ [15]ਮਨ ਰਸਿਕ ਰਸਨ ਨਾਮੁ ਜਪਤ ਤਹ ਪਾਪ ਖੰਡਲੀ[16] ॥ ੧ ॥ ਜੋਗ ਜੁਗਤਿ ਗਿਆਨ ਭੁਗਤਿ ਸੁਰਤਿ ਸਬਦ [17]ਤਤ ਬੇਤੇ ਜਪੁ ਤਪੁ ਅਖੰਡਲੀ[18] ॥ [19]ਓਤਿ ਪੋਤਿ ਮਿਲਿ ਜੋਤਿ ਨਾਨਕ ਕਛੂ ਦੁਖੁ ਨ ਡੰਡਲੀ[20] ॥ ੨ ॥ ੨ ॥ ੫ ॥ ਕਲਿਆਨੁ ਮਹਲਾ ੫ § ॥ [21]ਕਉਨੁ ਬਿਧਿ ਤਾ ਕੀ ਕਹਾ ਕਰਉ ॥ [22]ਧਰਤ ਧਿਆਨੁ ਗਿਆਨੁ ਸਸਤ੍ਰਗਿਆ ਅਜਰ ਪਦੁ ਕੈਸੇ ਜਰਉ ॥ ੧ ॥ ਰਹਾਉ॥ ਬਿਸਨ ਮਹੇਸ ਸਿਧ ਮੁਨਿ ਇੰਦ੍ਰਾ ਕੈ ਦਰਿ ਸਰਨਿ ਪਰਉ ॥ ੧ ॥ [23]ਕਾਹੂ ਪਹਿ ਰਾਜੁ ਕਾਹੂ ਪਹਿ ਸੁਰਗਾ ਕੋਟਿ ਮਧੇ ਮੁਕਤਿ ਕਹਉ ॥ ਕਹੁ ਨਾਨਕ ਨਾਮ ਰਸੁ ਪਾਈਐ ਸਾਧੂ ਚਰਨ ਗਹਉ[24] ॥ ੨ ॥ ੩ ॥ ੬ ॥ ਕਲਿਆਨ ਮਹਲਾ ੫ ¶ ॥ ਪ੍ਰਾਨਪਤਿ ਦਇਆਲ ਪੁਰਖ ਪ੍ਰਭ ਸਖੇ[25] ॥ [26]ਗਰਭ ਜੋਨਿ ਕਲਿ ਕਾਲ ਜਾਲ ਦੁਖ ਬਿਨਾਸਨੁ ਹਰਿ ਰਖੇ ॥ ੧ ॥ ਰਹਾਉ॥ [27]ਨਾਮ ਧਾਰੀ ਸਰਨਿ ਤੇਰੀ ॥ ਪ੍ਰਭ ਦਇਆਲ ਟੇਕ ਮੇਰੀ ॥ ੧ ॥ ਅਨਾਥ ਦੀਨ ਆਸਵੰਤ ॥ ਨਾਮੁ ਸੁਆਮੀ ਮਨਹਿ ਮਤ[28] ॥ ੨ ॥ ਤੁਝ ਬਿਨਾ ਪ੍ਰਭ ਕਿਛੂ ਨ ਜਾਨੂ॥ ਸਰਬ ਜੁਗ ਮਹਿ ਤੁਮ ਪਛਾਨੂ ॥ ੩ ॥ ਹਰਿ ਮਨਿ ਬਸੇ [29]ਨਿਸਿ ਬਾਸਰੋ ॥ ਗੋਬਿੰਦ ਨਾਨਕ ਆਸਰੋ ॥ ੪ ॥ ੪ ॥ ੭ ॥ ਕਲਿਆਨ ਮਹਲਾ ੫ × ॥ ਮਨਿ ਤਨਿ ਜਾਪੀਐ ਭਗਵਾਨ ॥ ਗੁਰ ਪੂਰੇ ਸੁਪ੍ਰਸੰਨ ਭਏ ਸਦਾ ਸੂਖ ਕਲਿਆਨ[30] ॥ ੧ ॥ ਰਹਾਉ ॥

੧ ਛੁਹ ਕੇ, ਨੇੜੇ ਹੋ ਕੇ ।
੨ ਹਰੀ ਹੀਰੇ ਨਾਲ ਮਨ ਹੀਰੇ ਨੂੰ ਵਿੰਨ੍ਹੀਏ ।
੩ ਮੇਰੇ ਪਿਆਰੇ (ਹਰੀ) ਦੀ ਸੋਭਾ ਸਦਾ ਨਵੀਂ ਤੇ ਮਨ ਨੂੰ ਰੰਗਣ ਵਾਲੀ ਹੈ ।
੪ ਨਵੀਂ ।
੫ ਸ਼ਿਵ ਜੀ । ਇਨ੍ਹਾਂ ਸਾਰਿਆਂ ਭਗਤੀ ਦਾਨ ਤੇ ਹਰੀ ਜਸ ਮੰਗਿਆ ।
੬ ਸ਼ੇਸ਼ਨਾਗ, ਜੋ ਆਪਣੀਆਂ ਹਜ਼ਾਰ ਜੀਭਾਂ ਨਾਲ ਹਰੀ ਦਾ ਨਾਮ ਲੈਂਦਾ ਸੀ ।
੭ ਲਹਿਰਾਂ ਵਾਲਾ, ਚੋਜੀ ਹਰੀ । ਇਹ ਸਭ ਉਸ ਹਰੀ ਨੂੰ ਜਪਦੇ ਹਨ ।
੮ ਹੇ ਹਰੀ ! ਤੇਰੇ ਮੰਨਣ ਨਾਲ ਹੀ ਆਦਰ ਵਾਲ ਹੋਈਦਾ ਹੈ ।
੯ ਨੈਣਾਂ ਨਾਲ ਵੇਖਣ, ਜੀਭ ਨਾਲ ਬੈਣ (ਬਚਨ) ਕਹਿਣ ਤੇ ਕੰਨਾਂ ਨਾਲ ਸੁਣਨ ਨਾਲ ਅੰਗ ੨ ਤੇ ਸੁਆਸ ੨ ਸੁਖ ਮਿਲਦਾ ਹੈ ।
੧੦ ਏਥੇ ਓਥੇ, ਭਾਵ ਸਭ ਥਾਂਈਂ, ਅਤੇ ਸਾਰੇ ਪਾਸੇ ਵਿਆਪਕ ਹੈ ।
੧੧ ਪਰਬਤ ਤੇ ਤ੍ਰਿਣ (ਤੀਲੇ) ਵਿਚ ਇਕੋ ਜੇਹਾ ਵਰਤ ਰਿਹਾ ਹੈ ।
੧੨ ਜਿਥੇ ਕਿਥੇ ਵੇਖੀਏ ਓਥੇ ਓਹੋ ਹੀ ਦਿਸਦਾ ਹੈ ।
੧੩ ਪਤੀ ।
੧੪ ਹਰੀ ਦੇ ਗੁਣ, ਨਾਦ (ਸਬਦ) ਦੀ ਧੁਨੀ, ਤੇ ਅਨੰਦ ਦੇਣ ਵਾਲਾ ਬੇਦ (ਗਿਆਨ) ਦਾ ਵਿਚਾਰ ਕਰਦੇ ਹਨ ਅਤੇ ਸੁਣਦੇ ਹਨ ਮੁਨੀ ਲੋਕ ਸੰਤਾਂ ਦੀ ਸਭਾ ਵਿਚ ।
੧੫ ਮਨ ਤੇ ਜੀਭ ਨਾਲ ਸਵਾਦ ਲਾ ਲਾ ਕੇ ਨਾਮ ਜਪਦੇ ਹਨ ।
੧੬ ਦੂਰ ਕਰਦੇ ਹਨ ।
੧੭ ਤੱਤ ਦੇ ਜਾਨਣ ਵਾਲੇ ।
੧੮ ਲਗਾਤਾਰ । ਲਗਾਤਾਰ ਜਪ ਤਪ ਕਰ ਰਹੇ ਹਨ ਜੋਗ ਦੀ ਜੁਗਤੀ ਨਾਲ, ਗਿਆਨ ਦੇ ਭੋਜਨ ਨਾਲ, ਸ਼ਬਦ ਦੀ ਸੁਰਤ ਨਾਲ ।
੧੯ ਤਾਣਾ ਪੇਟਾ ਭਾਵ ਪੂਰੇ ਤੌਰ ਤੇ ।
੨੦ ਦੰਡ, ਸਜ਼ਾ ।
੨੧ ਉਸ ਦੇ ਮਿਲਾਪ ਦਾ ਕੀ ਤਰੀਕਾ ਹੈ ਤੇ ਮੈਂ ਕੀ ਕਰਾਂ ?
੨੨ ਕਈ ਧਿਆਨ ਧਰਦੇ ਹਨ ਤੇ ਸ਼ਾਸਤ੍ਰਾਂ ਦੇ ਗਿਆਤਾ ਗਿਆਨ ਕਰਦੇ ਹਨ, ਪਰ ਸਭ ਫੋਕਾ ਦਿਸ ਰਿਹਾ ਹੈ, ਹੁਣ ਮੈਂ ਇਹ ਅਜਰ(ਨਾ ਜਰੀ ਜਾ ਸਕਣ ਵਾਲੀ) ਅਵਸਥਾ ਨੂੰ ਕਿਵੇਂ ਜਰਾਂ ?
੨੩ ਕੋਈ ਰਾਜ ਤੇ ਕੋਈ ਸੁਰਗ ਦੇਣ ਵਾਲਾ ਬਣਦਾ ਹੈ, ਪਰ ਮੁਕਤੀ ਕ੍ਰੋੜਾਂ ਵਿਚੋਂ ਕਿਸੇ ਵਿਰਲੇ ਕੋਲ ਹੈ ।
੨੪ ਪਕੜਾਂ ।
੨੫ ਹੇ ਸਾਥੀ !
੨੬ ਹੇ ਆਵਾਗੌਣ ਅਤੇ ਕਲਿਜੁਗ ਦੀ ਕਾਲਖ, ਫਾਹੀਆਂ ਅਤੇ ਦੁਖ ਕਟਣ ਵਾਲੇ ਰਖਿਅਕ !
੨੭ ਮੈਂ ਨਾਮ ਜਪਦਾ ਹਾਂ ਤੇ ਤੇਰੀ ਸਰਨ ਵਿਚ ਆਇਆ ਹਾਂ ।
੨੮ ਉਪਦੇਸ਼, ਮੰਤਰ ।
੨੯ ਰਾਤ ਦਿਨ ।
੩੦ ਅਨੰਦ, ਖ਼ੈਰ ਖ਼ੈਰੀਅਤ ।

---

* ਹਰੀ ਦੀ ਸੋਭਾ ਅਤਿ ਉੱਚੀ ਹੈ, ਜਿਸ ਦਾ ਧਿਆਨ ਵੱਡੇ ਵੱਡੇ ਦੇਵਤੇ ਰਿਸ਼ੀ ਮੁਨੀ ਕਰਦੇ ਆਏ ਹਨ ।

† ਸਾਧ-ਸੰਗ ਰਾਹੀਂ ਭਰਮ ਦੂਰ ਹੋ ਕੇ ਹਰੀ ਹਰ ਥਾਂ ਪਸਰਿਆ ਦਿਸਦਾ ਹੈ, ਅਤੇ ਪਤਾ ਲਗਦਾ ਹੈ ਕਿ ਇੱਜ਼ਤ ਤੇ ਸੁਖ ਹਰੀ ਹਰੀ ਜਪਣ ਵਿਚ ਹੈ ।

‡ ਰਿਸ਼ੀ ਮੁਨੀ ਹਰੀ ਦੇ ਗੁਣ ਗਾ ਕੇ, ਗਿਆਨ ਧਿਆਨ ਕਰ ਕ ਪਾਪ ਤੇ ਦੁਖ ਦੂਰ ਕਰਦੇ ਆਏ ਹਨ ।

§ ਹਰੀ ਦੇ ਮਿਲਾਪ ਦਾ ਕੀ ਤ੍ਰੀਕਾ ਹੈ ? ਕੀ ਕਿਸੇ ਦੇਵੀ ਦੇਵਤੇ ਨੂੰ ਵਿਚੋਲਾ ਬਣਾਈਏ ? ਓਹ ਤਾਂ ਰਾਜ ਭਾਗ ਜਾਂ ਸੁਰਗਾਂ ਤਕ ਹੀ ਪੁਚਾ ਸਕਦੇ ਹਨ । ਮੁਕਤੀ ਦੇਣ ਵਾਲਾ ਕੋਈ ਨਹੀਂ । ਅਸਲ ਤ੍ਰੀਕਾ ਸਾਧ-ਸੰਗਤਿ ਰਾਹੀਂ ਨਾਮ ਜਪਣਾ ਹੈ ।

¶ ਹਰੀ ਅੱਗੇ ਸਿੱਧੀ ਬੇਨਤੀ ਕਰਦੇ ਹਨ ਕਿ ਅਸੀਂ ਤਾਂ ਤੁਹਾਡੀ ਸ਼ਰਨ ਲਈ ਹੈ, ਅਤੇ ਤੁਹਾਡੇ ਹੀ ਨਾਮ ਦਾ ਆਸਰਾ ਤਕਿਆ ਹੈ ।

× ਸਾਧ-ਸੰਗਤਿ ਰਾਹੀਂ ਗੁਣ ਗੁਪਾਲ ਦੇ ਗਾਏ, ਤਾਂ ਸਾਰੇ ਮਨੋਰਥ ਪੂਰੇ ਹੋ ਗਏ ।

ਸਰਬ ਕਾਰਜ ਸਿਧਿ ਭਏ ਗਾਇ ਗੁਨ ਗੁਪਾਲ ॥ ਮਿਲਿ ਸਾਧਸੰਗਤਿ ਪ੍ਰਭੂ ਸਿਮਰੇ ਨਾਠਿਆ[੧] ਦੁਖ ਕਾਲ ॥ ੧ ॥ ਕਰਿ ਕ੍ਰਿਪਾ ਪ੍ਰਭ ਮੇਰਿਆ ਕਰਉ ਦਿਨੁ ਰੈਨਿ[੨] ਸੇਵ ॥ [੩]ਨਾਨਕ ਦਾਸ ਸਰਣਾਗਤੀ ਹਰਿ ਪੁਰਖ ਪੂਰਨ ਦੇਵ ॥ ੨ ॥ ੫ ॥ ੮ ॥ ਕਲਿਆਨੁ ਮਹਲਾ ੫ *॥ ਪ੍ਰਭੁ ਮੇਰਾ ਅੰਤਰਜਾਮੀ ਜਾਣੁ[੪] ॥ ਕਰਿ ਕਿਰਪਾ ਪੂਰਨ ਪਰਮੇਸਰ ਨਿਹਚਲੁ [੫]ਸਚੁ ਸਬਦੁ ਨੀਸਾਣੁ ॥ ੧ ॥ ਰਹਾਉ ॥ ਹਰਿ ਬਿਨੁ ਆਨ[੬] ਨ ਕੋਈ ਸਮਰਥੁ ਤੇਰੀ ਆਸ ਤੇਰਾ ਮਨਿ ਤਾਣੁ ॥ [੭]ਸਰਬ ਘਟਾ ਕੇ ਦਾਤੇ ਸੁਆਮੀ ਦੇਹਿ ਸੁ ਪਹਿਰਣੁ ਖਾਣੁ ॥ ੧ ॥ ਸੁਰਤਿ ਮਤਿ ਚਤੁਰਾਈ ਸੋਭਾ ਰੂਪੁ ਰੰਗੁ ਧਨੁ ਮਾਣੁ ॥ ਸਰਬ ਸੂਖ ਆਨੰਦ ਨਾਨਕ ਜਪਿ ਰਾਮਨਾਮੁ ਕਲਿਆਣੁ[੮] ॥ ੨ ॥ ੬ ॥ ੯ ॥ ਕਲਿਆਨੁ ਮਹਲਾ ੫ † ॥ [੯]ਹਰਿ ਚਰਨ ਸਰਨ ਕਲਿਆਨ ਕਰਨ ॥ ਪ੍ਰਭ ਨਾਮੁ [੧੦]ਪਤਿਤ ਪਾਵਨੋ ॥੧ ॥ ਰਹਾਉ ॥ ਸਾਧ ਸੰਗ ਜਪਿ ਨਿਸੰਗ ਜਮਕਾਲੁ ਤਿਸੁ ਨ ਖਾਵਨੋ ॥ ੧ ॥ ਮੁਕਤਿ ਜੁਗਤਿ ਅਨਿਕ ਸੂਖ [੧੧]ਹਰਿ ਭਗਤਿ ਲਵੈ ਨ ਲਾਵਨੋ ॥ ਪ੍ਰਭ ਦਰਸ ਲੁਬਧ[੧੨] ਦਾਸ ਨਾਨਕ ਬਹੁੜਿ[੧੩] ਜੋਨਿ ਨ ਧਾਵਨੋ[੧੪] ॥ ੨ ॥ ੭ ॥ ੧੦ ॥

### ਕਲਿਆਨ ਮਹਲਾ ੪ ਅਸਟਪਦੀਆ

੧ ੴ ਸਤਿਗੁਰ ਪ੍ਰਸਾਦਿ॥ ‡॥ ਰਾਮਾ ਰਮ[੧੫] ਰਾਮੋ ਸੁਨਿ ਮਨੁ ਭੀਜੈ[੧੬]॥ ਹਰਿ ਹਰਿ ਨਾਮੁ ਅੰਮ੍ਰਿਤੁ ਰਸੁ ਮੀਠਾ [੧੭]ਗੁਰਮਤਿ ਸਹਜੇ ਪੀਜੈ॥੧॥ ਰਹਾਉ॥ਕਾਸਟ[੧੮] ਮਹਿ ਜਿਉ ਹੈ ਬੈਸੰਤਰੁ[੧੯] ਮਥਿ [੨੦]ਸੰਜਮਿ ਕਾਢਿ ਕਢੀਜੈ ॥ [੨੧]ਰਾਮਨਾਮੁ ਹੈ ਜੋਤਿ ਸਬਾਈ ਤਤੁ ਗੁਰਮਤਿ ਕਾਢਿ ਲਈਜੈ ॥ ੧ ॥ [੨੨]ਨਉ ਦਰਵਾਜ ਨਵੇ ਦਰ ਫੀਕੇ ਰਸੁ ਅੰਮ੍ਰਿਤੁ ਦਸਵੇ[੨੩] ਚੁਈਜੈ ॥ ਕ੍ਰਿਪਾ ਕ੍ਰਿਪਾ ਕਿਰਪਾ ਕਰਿ ਪਿਆਰੇ ਗੁਰ ਸਬਦੀ ਹਰਿ ਰਸੁ ਪੀਜੈ ॥ ੨ ॥ ਕਾਇਆ ਨਗਰੁ ਨਗਰੁ ਹੈ ਨੀਕੋ[੨੪] ਵਿਚਿ ਸਉਦਾ ਹਰਿ ਰਸੁ ਕੀਜੈ ॥ ਰਤਨ ਲਾਲ ਅਮੋਲ ਅਮੋਲਕ ਸਤਿਗੁਰ ਸੇਵਾ ਲੀਜੈ ॥ ੩॥ ਸਤਿਗੁਰੁ ਅਗਮੁ ਅਗਮੁ ਹੈ ਠਾਕੁਰੁ [੨੫]ਭਰਿ ਸਾਗਰ ਭਗਤਿ ਕਰੀਜੈ॥ ਕ੍ਰਿਪਾ ਕ੍ਰਿਪਾ ਕਰਿ ਦੀਨ ਹਮ ਸਾਰਿੰਗ[੨੬] ਇਕ ਬੂੰਦ ਨਾਮੁ ਮੁਖਿ ਦੀਜੈ ॥ ੪ ॥ ਲਾਲਨੁ ਲਾਲੁ ਲਾਲੁ ਹੈ ਰੰਗਨੁ[੨੭] ਮਨੁ ਰੰਗਨ ਕਉ ਗੁਰ ਦੀਜੈ ॥ ਰਾਮ ਰਾਮ ਰਾਮ ਰੰਗਿ ਰਾਤੇ ਰਸ ਰਸਿਕ[੨੮] ਗਟਕ[੨੯] ਨਿਤ ਪੀਜੈ ॥ ੫ ॥ ਬਸੁਧਾ[੩੦] ਸਪਤ[੩੧] ਦੀਪ ਹੈ ਸਾਗਰ ਕਢਿ ਕੰਚਨੁ ਕਾਢਿ ਧਰੀਜੈ ॥ ਮੇਰੇ ਠਾਕੁਰ ਕੇ ਜਨ ਇਨਹੁ ਨ ਬਾਛਹਿ ਹਰਿ ਮਾਗਹਿ ਹਰਿ ਰਸੁ ਦੀਜੈ ॥੬॥ ਸਾਕਤ ਨਰ ਪ੍ਰਾਨੀ ਸਦ ਭੂਖੇ ਨਿਤ [੩੨]ਭੂਖਨ

੧ ਨਠ ਗਿਆ।
੨ ਰਾਤ।
੩ ਹੇ ਪੂਰਨ-ਪੁਰਖ ਹਰੀ ਦੇਵ! ਦਾਸ ਨਾਨਕ ਤੇਰੀ ਸ਼ਰਨ ਆਇਆ ਹੈ।
੪ ਜਾਨਣਹਾਰ। ਵੇਖੋ ਪੰ. ੧੨੦੨, ਨੋਟ ੨੬।
੫ ਸੱਚਾ ਸ਼ਬਦ ਪ੍ਰਤੱਖ ਹੋ ਜਾਵੇ।
੬ ਹੋਰ।
੭ ਸਾਰਿਆਂ ਨੂੰ ਦਾਨ ਦੇਣ ਵਾਲੇ ਮਾਲਕ ਜੀ!
੮ ਅਨੰਦ ਸਰੂਪ।
੯ ਹਰੀ ਦੇ ਚਰਨਾਂ ਦੀ ਓਟ ਮੋਖ ਦੇਣ ਵਾਲੀ ਹੈ।
੧੦ ਪਤਤਾਂ ਨੂੰ ਪਵਿਤ੍ਰ ਕਰਨ ਵਾਲਾ ਹੈ।
੧੧ ਹਰੀ ਦੀ ਭਗਤੀ ਦੇ ਨੇੜੇ ਨਹੀਂ ਲਗ ਸਕਦੇ, ਭਾਵ ਬਰਾਬਰ ਨਹੀਂ ਹੋ ਸਕਦੇ।
੧੨ ਲੁਭਾਇਮਾਨ।
੧੩ ਮੁੜ ਕੇ, ਫੇਰ।
੧੪ ਭਟਕਦਾ।
੧੫ ਵਿਆਪਕ।
੧੬ ਪ੍ਰਸੰਨ ਹੁੰਦਾ ਹੈ।
੧੭ ਗੁਰੂ ਦੇ ਉਪਦੇਸ਼ ਦੁਆਰਾ ਸੁਤੇ-ਸਿਧ ਹੀ ਪੀ ਲਈਦਾ ਹੈ।
੧੮ ਲੱਕੜ।
੧੯ ਅੱਗ।
੨੦ ਤਰੀਕੇ ਨਾਲ ਨਿਰਨਾ ਕਰਕੇ ਕੱਢ ਸਕਦੀ ਹੈ।
੨੧ (ਜਿਵੇਂ ਲੱਕੜ ਵਿਚੋਂ ਜਾਚ ਨਾਲ ਅੱਗ ਕੱਢ ਸਕੀਦੀ ਹੈ) ਤਿਵੇਂ ਹਰੀ ਦੀ ਜੋਤਿ ਜੋ ਸਭ ਥਾਂ ਗੁਝੀ ਹੋ ਕੇ ਪਸਰ ਰਹੀ ਹੈ, ਉਸ ਦਾ ਤਤੁ ਗੁਰਮਤਿ ਦੁਆਰਾ ਪ੍ਰਗਟ ਕਰ ਲਈਦਾ ਹੈ।
੨੨ ਸਰੀਰ ਨੂੰ ਨੌ ਗੋਲਕਾਂ (ਨਕ ਕੰਨ ਮੂੰਹ ਆਦਿ) ਹਨ ਤੇ ਨਵੇਂ ਹੀ ਫਿਕੀਆਂ ਹਨ।
੨੩ ਦਸਮ ਦੁਆਰ ਵਿਚ। ਵੇਖੋ ਪੰ. ੧੧੨੩, ਨੋਟ ੩੧।
੨੪ ਸੁੰਦਰ।
੨੫ ਹਰੀ ਜੋ ਭਰਪੂਰ ਸਾਗਰ ਹੈ।
੨੬ ਪਪੀਹਾ। ਵੇਖੋ ਪੰ. ੧੧੧੭, ਨੋਟ ੧੭।
੨੭ ਮਟਕੀ ਜਿਸ ਵਿਚ ਕਪੜੇ ਰੰਗੀਦੇ ਹਨ।
੨੮ ਸਵਾਦ ਨਾਲ।
੨੯ ਗਟ ਗਟ ਕਰਕੇ।
੩੦ ਧਰਤੀ।
੩੧ ਸਤ। ਧਰਤੀ ਦੇ ਸਤ ਦੀਪ ਤੇ ਸਤ ਸਾਗਰ ਹਨ; ਇਨ੍ਹਾਂ ਤੋਂ ਸੋਨਾ ਕੱਢ ਕੇ ਜੇ ਦੇਈਏ ਤਾਂ ਹਰੀਜਨ ਇਨ੍ਹਾਂ ਨੂੰ ਨਹੀਂ ਲੋਚਦੇ, ਓਹ ਕੇਵਲ ਹਰੀ-ਰਸ ਮੰਗਦੇ ਹਨ।
੩੨ ਭੁਖ ਭੁਖ ਕਰਦੇ ਰਹਿੰਦੇ ਹਨ।

---

* ਹਰੀ ਸਭ ਕੁਝ ਦੇਣ ਵਾਲਾ ਹੈ। ਏਸ ਲਈ ਸਚੇ ਸ਼ਬਦ ਦਾ ਦਾਨ ਮੰਗੋ ਜਿਸ ਤੋਂ ਨਾਮ ਮਿਲੇ।

† ਮੁਕਤੀ ਜਾਂ ਕੋਈ ਹੋਰ ਉੱਚੀ ਅਵਸਥਾ ਦੇ ਸੁਖ ਹਰੀ ਦੀ ਭਗਤੀ ਦੇ ਤੁਲ ਨਹੀਂ ਹੋ ਸਕਦੇ।

‡ ਹਰੀ-ਨਾਮ ਗੁਰੂ ਦੁਆਰਾ ਮਿਲਦਾ ਹੈ। ਉਹ ਕਿਵੇਂ? ਜਿਵੇਂ ਲੱਕੜ ਵਿਚ ਅੱਗ ਛੁਪੀ ਰਹਿੰਦੀ ਹੈ, ਪਰ ਜਾਚ ਹੋਵੇ ਤਾਂ ਮਥ ਕੇ ਕੱਢ ਲਈਦੀ ਹੈ, ਤਿਵੇਂ ਹਰੀ ਦੀ ਜੋਤਿ ਜੋ ਹਰ ਥਾਂ ਵਿਆਪਕ ਹੈ ਗੁਰ-ਉਪਦੇਸ਼ ਰਾਹੀਂ ਪ੍ਰਗਟ ਕਰ ਲਈਦੀ ਹੈ (੧)। ਮਨੁਖ ਦੇ ਸਰੀਰ ਵਿਚ ਕਈ ਇੰਦਰੇ ਹਨ, ਜਿਨ੍ਹਾਂ ਰਾਹੀਂ ਰਸ ਮਾਣੀਦੇ ਹਨ, ਪਰ ਸਭ ਤੋਂ ਉੱਤਮ ਰਸ ਨਾਮ ਦਾ ਹੈ ਜੋ ਦਸਮ-ਦੁਆਰ ਰਾਹੀਂ ਮਾਣਿਆ ਜਾਂਦਾ ਹੈ। ਇਸ ਦੀ ਸੋਝੀ ਗੁਰ-ਸ਼ਬਦ ਰਾਹੀਂ ਹੁੰਦੀ ਹੈ (੨)। ਸਰੀਰ ਵਿਚ ਕਈ ਚੰਗੇ ਚੰਗੇ ਵਖਰ ਹਨ, ਪਰ ਅਮੋਲਕ ਸੌਦਾ ਸੇਵਾ ਭਾਵ ਹੈ ਜੋ ਗੁਰੂ ਤੋਂ ਮਿਲਦਾ ਹੈ (੩)। ਮਿਹਰ ਹੋਵੇ ਤਾਂ ਗੁਰੂ ਤੋਂ ਨਾਮ ਮਿਲਦਾ ਹੈ (੪), ਅਤੇ ਹਰੀ ਦੀ ਲਗਨ ਮਿਲਦੀ ਹੈ (੫) ਜੋ ਹਰੀ ਦੇ ਭਗਤਾਂ ਲਈ ਸਾਰੀ ਦੁਨੀਆਂ ਦੇ ਕੀਮਤੀ ਰਤਨਾਂ ਤੋਂ ਵਧ ਕੀਮਤੀ ਹੈ (੬)। ਮਾਦਾ-ਪ੍ਰਸਤ ਲੋਕ ਤਾਂ ਮਾਇਕ ਪਦਾਰਥਾਂ ਲਈ ਤਰਲੇ ਕਢਦੇ ਰਹਿੰਦੇ ਹਨ, (੭) ਪਰ ਹਰੀ ਦੇ ਭਗਤਾਂ ਲਈ ਹਰੀ-ਨਾਮ ਜਹੀ ਕੋਈ ਚੀਜ਼ ਨਹੀਂ (੮)।

ਭੂਖ ਕਰੀਜੈ ॥ ਧਾਵਤੁ ਧਾਇ ਧਾਵਹਿ ਪ੍ਰੀਤਿ ਮਾਇਆ [੧]ਲਖ ਕੋਸਨ ਕਉ ਬਿਥਿ ਦੀਜੈ ॥ ੭ ॥ ਹਰਿ ਹਰਿ ਹਰਿ ਹਰਿ ਹਰਿ ਜਨ ਊਤਮ ਕਿਆ ਉਪਮਾ ਤਿਨ੍ ਦੀਜੈ ॥ ਰਾਮਨਾਮ ਤੁਲਿ ਅਉਰੁ ਨ ਉਪਮਾ ਜਨ ਨਾਨਕ ਕ੍ਰਿਪਾ ਕਰੀਜੈ ॥ ੮ ॥ ੧ ॥

ਕਲਿਆਨ ਮਹਲਾ ੪ * ॥ [੨]ਰਾਮ ਗੁਰੁ ਪਾਰਸੁ ਪਰਸੁ ਕਰੀਜੈ ॥ ਹਮ ਨਿਰਗੁਣੀ ਮਨੂਰ[੩] ਅਤਿ ਫੀਕੇ ਮਿਲਿ ਸਤਿਗੁਰ ਪਾਰਸੁ ਕੀਜੈ ॥ ੧ ॥ ਰਹਾਉ ॥ [੪]ਸੁਰਗ ਮੁਕਤਿ ਬੈਕੁੰਠ ਸਭਿ ਬਾਂਛਹਿ ਨਿਤਿ ਆਸਾ ਆਸ ਕਰੀਜੈ ॥ ਹਰਿ ਦਰਸਨ ਕੇ ਜਨ [੫]ਮੁਕਤਿ ਨ ਮਾਂਗਹਿ ਮਿਲਿ ਦਰਸਨ [੬]ਤ੍ਰਿਪਤਿ ਮਨੁ ਧੀਜੈ ॥ ੧ ॥ ਮਾਇਆ ਮੋਹੁ ਸਬਲੁ[੭] ਹੈ ਭਾਰੀ [੮]ਮੋਹੁ ਕਾਲਖ ਦਾਗ ਲਗੀਜੈ ॥ ਮੇਰੇ ਠਾਕੁਰ ਕੇ ਜਨ ਅਲਿਪਤ ਹੈ ਮੁਕਤੇ ਜਿਉ ਮੁਰਗਾਈ ਪੰਕੁ[੯] ਨ ਭੀਜੈ ॥ ੨ ॥ ਚੰਦਨ ਵਾਸੁ ਭੁਇਅੰਗਮ[੧੦] ਵੇੜੀ ਕਿਵ ਮਿਲੀਐ ਚੰਦਨੁ ਲੀਜੈ ॥ ਕਾਢਿ ਖੜਗੁ ਗੁਰ ਗਿਆਨੁ ਕਰਾਰਾ[੧੧] ਬਿਖੁ [੧੨]ਛੇਦਿ ਛੇਦਿ ਰਸੁ ਪੀਜੈ ॥ ੩ ॥ [੧੩]ਆਨਿ ਆਨਿ ਸਮਧਾ[੧੪] ਬਹੁ ਕੀਨੀ ਪਲੁ ਬੈਸੰਤਰ ਭਸਮ ਕਰੀਜੈ ॥ ਮਹਾ [੧੫]ਉਗ੍ਰ ਪਾਪ ਸਾਕਤ ਨਰ ਕੀਨੇ ਮਿਲਿ ਸਾਧੂ ਲੂਕੀ[੧੬] ਦੀਜੈ ॥ ੪ ॥ ਸਾਧੂ ਸਾਧ ਸਾਧ ਜਨ ਨੀਕੇ[੧੭] ਜਿਨ ਅੰਤਰਿ ਨਾਮੁ ਧਰੀਜੈ ॥ [੧੮]ਪਰਸਨਿ ਪਰਸੁ ਭਏ ਸਾਧੂ ਜਨ ਜਨੁ ਹਰਿ ਭਗਵਾਨੁ ਦਿਖੀਜੈ ॥ ੫ ॥ ਸਾਕਤ ਸੂਤੁ ਬਹੁ ਗੁਰਝੀ[੧੯] ਭਰਿਆ ਕਿਉਕਰਿ [੨੦]ਤਾਨੁ ਤਨੀਜੈ ॥ ਤੰਤੁ[੨੧] ਸੂਤੁ ਕਿਛੁ ਨਿਕਸੈ ਨਾਹੀ ਸਾਕਤ ਸੰਗੁ ਨ ਕੀਜੈ ॥ ੬ ॥ ਸਤਿਗੁਰ ਸਾਧ ਸੰਗਤਿ ਹੈ ਨੀਕੀ ਮਿਲਿ ਸੰਗਤਿ ਰਾਮੁ ਰਵੀਜੈ[੨੨] ॥ ਅੰਤਰਿ ਰਤਨ ਜਵੇਹਰ ਮਾਣਕ ਗੁਰ ਕਿਰਪਾ ਤੇ ਲੀਜੈ ॥ ੭ ॥ ਮੇਰਾ ਠਾਕੁਰੁ ਵਡਾ ਵਡਾ ਹੈ ਸੁਆਮੀ ਹਮ ਕਿਉਕਰਿ ਮਿਲਹ ਮਿਲੀਜੈ ॥ ਨਾਨਕ ਮੇਲਿ ਮਿਲਾਏ ਗੁਰੁ ਪੂਰਾ ਜਨ ਕਉ ਪੂਰਨੁ[੨੩] ਦੀਜੈ ॥ ੮ ॥ ੨ ॥

ਕਲਿਆਨੁ ਮਹਲਾ ੪ † ॥ ਰਾਮਾ ਰਮ[੨੪] ਰਾਮੋ ਰਾਮੁ ਰਵੀਜੈ[੨੨] ॥ ਸਾਧੂ ਸਾਧ ਸਾਧ ਜਨ ਨੀਕੇ[੧੭] ਮਿਲਿ ਸਾਧੂ [੨੫]ਹਰਿ ਰੰਗੁ ਕੀਜੈ ॥ ੧ ॥ ਰਹਾਉ ॥ ਜੀਅ ਜੰਤ ਸਭੁ ਜਗੁ ਹੈ ਜੇਤਾ ਮਨੁ [੨੬]ਡੋਲਤ ਡੋਲ ਕਰੀਜੈ ॥ ਕ੍ਰਿਪਾ ਕ੍ਰਿਪਾ ਕਰਿ ਸਾਧੁ ਮਿਲਾਵਹੁ [੨੭]ਜਗੁ ਥੰਮਨ ਕਉ ਥੰਮੁ ਦੀਜੈ ॥ ੧ ॥ [੨੮]ਬਸੁਧਾ ਤਲੈ ਤਲੈ ਸਭ ਊਪਰਿ ਮਿਲਿ ਸਾਧੂ ਚਰਨ ਰੁਲੀਜੈ ॥ ਅਤਿ ਊਤਮ ਅਤਿ ਊਤਮ ਹੋਵਹੁ ਸਭ ਸਿਸਟਿ ਚਰਨ ਤਲ ਦੀਜੈ ॥ ੨ ॥ ਗੁਰਮੁਖਿ ਜੋਤਿ ਭਲੀ ਸਿਵ[੨੯] ਨੀਕੀ[੧੭] [੩੦]ਆਨਿ ਪਾਨੀ ਸਕਤਿ ਭਰੀਜੈ ॥ ਮੈਨ[੩੧] ਦੰਤ ਨਿਕਸੇ ਗੁਰ ਬਚਨੀ ਸਾਰੁ[੩੨] ਚਬਿ ਚਬਿ ਹਰਿ ਰਸੁ ਪੀਜੈ ॥ ੩ ॥ ਰਾਮਨਾਮ ਅਨੁਗ੍ਰਹੁ[੩੩] ਬਹੁ ਕੀਆ ਗੁਰ ਸਾਧੂ ਪੁਰਖ ਮਿਲੀਜੈ ॥ ਗੁਨ ਰਾਮਨਾਮ ਬਿਸਥੀਰਨ[੩੪] ਕੀਏ ਹਰਿ ਸਗਲ ਭਵਨ

੧ ਲੱਖਾਂ ਕੋਹਾਂ ਦੀ ਵਿਥ (ਫ਼ਾਸਲੇ) ਤੇ ਚਲੇ ਜਾਂਦੇ ਹਨ ਮਾਇਆ ਲਈ ।
੨ ਹੇ ਰਾਮ ! ਮੇਰੀ ਗੁਰੂ ਪਾਰਸ ਨਾਲ ਛੋਹ ਕਰੇ, ਭਾਵ ਮੇਲ ਕਰਾ ਦਿਓ ।
੩ ਨਿਕੰਮਾ ਲੋਹਾ ।
੪ ਸਾਰੇ ਲੋਕ ਸੁਰਗ ਮੁਕਤੀ ਤੇ ਵੈਕੁੰਠ ਮੰਗਦੇ ਹਨ, ਤੇ ਨਿਤ ਇਨ੍ਹਾਂ ਦੀ ਹੀ ਆਸ ਕਰਦੇ ਰਹਿੰਦੇ ਹਨ ।
੫ ਮੁਕਤੀ ਵੀ ਨਹੀਂ ਮੰਗਦੇ—ਉਨ੍ਹਾਂ ਲਈ ਦਰਸ਼ਨ ਹੀ ਮੁਕਤੀ ਹੈ । ਵੇਖੋ ਪੰ. ੩੬੦, ਨੋਟ ੨੧ ।
੬ ਮਨ ਰੱਜ ਕੇ ਟਿਕਦਾ ਹੈ ।
੭ ਬਲਵਾਨ ।
੮ ਇਹ ਮੋਹ ਪਾਪ ਰੂਪ ਕਾਲਖ ਦੇ ਦਾਗ ਲਾ ਦਿੰਦਾ ਹੈ ।
੯ ਖੰਭ, ਪਰ ।
੧੦ ਸੱਪ । ਕਾਮਾਦਿ ਸੱਪਾਂ ਨੇ ਨਾਮ ਚੰਦਨ ਦਵਾਲੇ ਘੇਰਾ ਘਤਿਆ ਹੈ । (ਇਹ ਪੁਰਾਣਾ ਖ਼ਿਆਲ ਹੈ ਕਿ ਚੰਦਨ ਦੇ ਰੁਖ ਦੇ ਦਵਾਲੇ ਸੱਪ ਲਿਪਟੇ ਰਹਿੰਦੇ ਹਨ ।)
੧੧ ਤਕੜਾ ।
੧੨ ਵੱਢ ਵੱਢ ਕੇ ।
੧੩ ਵੇਖੋ ਪੰ. ੭੦੬, ਨੋਟ ੨੯ ।
੧੪ ਲੱਕੜਾਂ ।
੧੫ ਵੱਡੇ ਪਾਪ ।
੧੬ ਚਵਾਤੀ ।
੧੭ ਉੱਤਮ, ਚੰਗੇ ।
੧੮ ਪ੍ਰਸੰਨਤਾ ਨਾਲ ਸਾਧੂ-ਜਨ ਭੇਟੇ, ਮਾਨੋ ਕਿ ਹਰੀ ਦੇ ਦਰਸ਼ਨ ਹੋ ਗਏ । ਵੇਖੋ ਪੰ. ੯੮੧, ਨੋਟ ੩੨ । ਜਨੁ=ਜਾਣੋ ਕਿ, ਮਾਨੋ ਕਿ ।
੧੯ ਗੰਢਲਾਂ ।
੨੦ ਤਾਣਾ ਤਣਿਆ ਜਾਏ, ਜਨਮ ਸਫ਼ਲ ਹੋਵੇ ।
੨੧ ਤੰਦਾਂ ।
੨੨ ਸਿਮਰੀਏ ।
੨੩ ਪੂਰਨਤਾ ਦੀ ਪਦਵੀ ।
੨੪ ਵਿਆਪਕ ।
੨੫ ਹਰੀ ਨਾਲ ਮੌਜਾਂ ਕਰੀਏ ।
੨੬ ਡੋਲ ਰਿਹਾ ਹੈ ।
੨੭ ਜੋ ਜਗਤ ਨੂੰ ਠਹਿਰਨ ਲਈ ਆਸਰਾ ਦੇਵੇ ।
੨੮ ਧਰਤੀ ਸਭ ਦੇ ਥਲੇ ਹੁੰਦੀ ਹੈ ਤੇ ਇਸਤ੍ਰਾਂ ਚਰਨ ਧੂੜੀ ਹੋ ਕੇ ਉੱਚੀ ਹੁੰਦੀ ਹੈ । ਇਸ ਲਈ ਅਸੀਂ ਵੀ ਸਾਧੂਆਂ ਦੀ ਧੂੜੀ ਵਿਚ ਰੁਲੀਏ । 'ਸਭਹੂ ਤਲੇ ਤਲੇ ਸਭ ਊਪਰਿ' (ਬਿਲਾਵਲ ਮ: ੫) ।
੨੯ ਰੱਬੀ । ਗੁਰਮੁਖਾਂ ਦੀ ਬ੍ਰਿਤੀ ਚੰਗੀ ਹੁੰਦੀ ਹੈ, ਰੱਬ ਦੀ ਚੰਗੀ ਜੋਤਿ ਉਨ੍ਹਾਂ ਵਿਚ ਹੋਣ ਕਰਕੇ ।
੩੦ ਮਾਇਆ ਆ ਕੇ ਉਨ੍ਹਾਂ ਦਾ ਪਾਣੀ ਭਰਦੀ ਹੈ, ਭਾਵ ਸੇਵਕ ਹੈ ।
੩੧ ਮੋਮ । ਮੋਮ ਦੇ ਦੰਦ ਨਿਕਲੇ ਹਨ, ਭਾਵ ਵੈਰਾਗ ਤੇ ਗਿਆਨ ਪ੍ਰਗਟ ਹਨ ।
੩੨ ਲੋਹਾ । ਹੁਣ (ਇਨ੍ਹਾਂ ਮੋਮ ਦਿਆਂ ਦੰਦਾਂ ਨਾਲ) ਲੋਹਾ ਵੀ ਚਬ ਜਾਂਦੇ ਹਨ, ਭਾਵ ਵਿਕਾਰਾਂ ਨੂੰ ਖਾ ਜਾਂਦੇ ਹਨ ।
੩੩ ਕ੍ਰਿਪਾ ।
੩੪ ਵੱਡੇ ਹਨ, ਖਿਲਾਰੇ ਹਨ ।

---

* ਹਰੀ ਕੋਲੋਂ ਮੰਗਦੇ ਹਨ ਕਿ ਆਪਣੀ ਛੋਹ ਨਾਲ ਤਾਰਨ ਵਾਲੇ ਗੁਰੂ ਦਾ ਮੇਲ ਕਰਾਓ । ਆਮ ਲੋਕ ਤਾਂ ਸੁਰਗ ਜਾਂ ਬੈਕੁੰਠ ਦੀ ਲਾਲਸਾ ਕਰਦੇ ਹਨ, ਪਰ ਭਗਤ ਲੋਕ ਹਰੀ ਦੇ ਦਰਸ਼ਨ ਚਾਹੁੰਦੇ ਹਨ (੧) । ਓਹ ਮਾਇਆ ਮੋਹ ਵਿਚ ਨਹੀਂ ਪੈਂਦੇ (੨) । ਗੁਰੂ ਉਨ੍ਹਾਂ ਦਾ ਮੋਹ ਕਟ ਕੇ ਹਰੀ ਰਸ ਵਿਚ ਰੁਚੀ ਲਾਉਂਦਾ ਹੈ (੩), ਅਤੇ ਇਸ ਰਸ ਨਾਲ ਜਨਮ ਜਨਮਾਂਤਰਾਂ ਦੇ ਪਾਪ ਧੋ ਦਿੰਦਾ ਹੈ (੪) । ਐਸੇ ਗੁਰੂ ਦੇ ਦਰਸ਼ਨ ਵਿਚ ਮਾਨੋ ਹਰੀ ਦੇ ਦਰਸ਼ਨ ਮਿਲਦੇ ਹਨ (੫) । ਐਸੇ ਗੁਰੂ ਨੂੰ ਛੱਡ ਕੇ ਸਾਕਤ ਦਾ ਸੰਗ ਕਰਨਾ ਜਨਮ ਵਿਗਾੜਨਾ ਹੈ (੬) । ਗੁਰੂ ਦੀ ਸੰਗਤ ਵਿਚੋਂ ਨਾਮ ਸਿਮਰਨ ਦੀ ਦਾਤ ਮਿਲਦੀ ਹੈ ਅਤੇ ਅੰਦਰਲੇ ਗੁਝੇ ਅਮੋਲਕ ਗੁਣ ਪ੍ਰਫੁਲਤ ਹੁੰਦੇ ਹਨ । (੭) । ਇਉਂ ਮਨੁਖ ਨੂੰ ਗੁਰੂ ਦੇ ਰਾਹੀਂ ਪੂਰਨਤਾ ਮਿਲਦੀ ਤੇ ਹਰੀ ਨਾਲ ਮੇਲ ਹੁੰਦਾ ਹੈ (੮) ।

† ਗੁਰੂ ਨੂੰ ਮਿਲ ਕੇ ਹਰੀ ਦੇ ਮੇਲ ਦੀਆਂ ਮੌਜਾਂ ਮਿਲਦੀਆਂ ਹਨ । ਉਹ ਕਿਵੇਂ ? ਜਗਤ ਦਾ ਮਨ ਡੋਲਦਾ ਰਹਿੰਦਾ ਹੈ । ਇਸ ਨੂੰ ਗੁਰੂ ਹੀ ਇਸਥਿਤੀ ਦਿੰਦਾ ਹੈ (੧) ਗੁਰੂ ਦੀ ਰਾਹੀਂ ਨਿਮ੍ਰਤਾ ਮਿਲਦੀ ਹੈ, ਜੋ ਮਨੁਖ ਨੂੰ ਉੱਚਾ ਕਰਦੀ ਹੈ (੨) । ਗੁਰੂ ਦੀ ਸਿਖਾਈ ਹੋਈ ਨੇਕ-ਨਿਅਤੀ ਨਾਲ ਮਾਇਆ ਉੱਤੇ ਕਾਬੂ ਪਾਈਦਾ ਹੈ ਅਤੇ ਮੰਦੇ ਭਾਵਾਂ ਨੂੰ ਦਬਾ ਕੇ ਹਰੀ-ਰਸ ਵਿਚ ਰੁਚੀ ਰਖੀਦੀ ਹੈ (੩) । ਗੁਰੂ ਦੇ ਮੇਲ ਨਾਲ ਹਰੀ ਗੁਣਾਂ ਦਾ ਪ੍ਰਚਾਰ ਕਰੀਦਾ ਹੈ (੪), ਅਤੇ ਪ੍ਰੇਮ ਦੀ ਤਾਂਘ ਪੈਦਾ ਹੁੰਦੀ ਹੈ (੫) । ਤ੍ਰਿਸ਼ਨਾ ਵਾਲੇ ਅਭਾਗੇ ਇਸ ਰਸ ਤੋਂ ਵਾਂਜੇ ਰਹਿੰਦੇ ਹਨ (੬) । ਬੜੇ ਬੜੇ ਕਰੜੇ ਤਪ ਹਰੀ-ਨਾਮ ਨੂੰ ਨਹੀਂ ਪੁਜਦੇ (੭) । ਇਸ ਲਈ ਹਰੀ ਅੱਗੇ ਨਾਮ-ਰਸ ਲਈ ਅਰਦਾਸ ਕਰਦੇ ਹਨ (੮) ।

ਜਸੁ ਦੀਜੈ ॥ ੪ ॥ ਸਾਧੂ ਸਾਧ ਸਾਧ ਮਨਿ ਪ੍ਰੀਤਮ ਬਿਨੁ ਦੇਖੇ ਰਹਿ ਨ ਸਕੀਜੈ ॥
ਜਿਉ [੧]ਜਲ ਮੀਨ ਜਲੰ ਜਲ[੨] ਪ੍ਰੀਤਿ ਹੈ ਖਿਨੁ ਜਲ ਬਿਨੁ ਫੂਟਿ ਮਰੀਜੈ ॥ ੫ ॥
ਮਹਾ ਅਭਾਗ ਅਭਾਗ ਹੈ ਜਿਨ ਕੇ ਤਿਨ ਸਾਧੂ ਧੂਰਿ ਨ ਪੀਜੈ ॥ ਤਿਨਾ ਤਿਸਨਾ
ਜਲਤ ਜਲਤ ਨਹੀ ਬੂਝਹਿ ਡੰਡੁ ਧਰਮਰਾਇ ਕਾ ਦੀਜੈ ॥ ੬ ॥ ਸਭਿ ਤੀਰਥ
ਬਰਤ ਜਗ ਪੁੰਨ ਕੀਏ [੩]ਹਿਵੈ ਗਾਲਿ ਗਾਲਿ ਤਨੁ ਛੀਜੈ ॥ ਅਤੁਲਾ ਤੋਲੁ ਰਾਮਨਾਮੁ
ਹੈ ਗੁਰਮਤਿ ਕੋ ਪੁਜੈ ਨ ਤੋਲ ਤੁਲੀਜੈ ॥ ੭ ॥ ਤਵ[੪] ਗੁਨ ਬ੍ਰਹਮ ਬ੍ਰਹਮ ਤੂ
ਜਾਨਹਿ ਜਨ ਨਾਨਕ ਸਰਨਿ ਪਰੀਜੈ ॥ ਤੂ ਜਲਨਿਧਿ[੫] ਮੀਨ ਹਮ ਤੇਰੇ ਕਰਿ
ਕਿਰਪਾ [੬]ਸੰਗਿ ਰਖੀਜੈ ॥ ੮ ॥ ੩ ॥ ਕਲਿਆਨ ਮਹਲਾ ੪ * ॥ [੭]ਰਾਮਾ ਰਮ
ਰਾਮੋ ਪੂਜ ਕਰੀਜੈ ॥ ਮਨੁ ਤਨੁ ਅਰਪਿ ਧਰਉ ਸਭੁ ਆਗੈ [੮]ਰਸੁ ਗੁਰਮਤਿ
ਗਿਆਨੁ ਦ੍ਰਿੜੀਜੈ ॥ ੧ ॥ ਰਹਾਉ ॥ [੯]ਬ੍ਰਹਮ ਨਾਮ ਗੁਣ ਸਾਖ ਤਰੋਵਰ ਨਿਤ
ਚੁਨਿ ਚੁਨਿ ਪੂਜ ਕਰੀਜੈ ॥ [੧੦]ਆਤਮ ਦੇਉ ਦੇਉ ਹੈ ਆਤਮੁ [੧੧]ਰਸਿ ਲਾਗੈ ਪੂਜ
ਕਰੀਜੈ ॥੧॥ [੧੨]ਬਿਬੇਕ ਬੁਧਿ ਸਭ ਜਗ ਮਹਿ ਨਿਰਮਲ [੧੩]ਬਿਚਰਿ ਬਿਚਰਿ
ਰਸੁ ਪੀਜੈ ॥ ਗੁਰ ਪਰਸਾਦਿ ਪਦਾਰਥੁ ਪਾਇਆ ਸਤਿਗੁਰ ਕਉ ਇਹੁ ਮਨੁ ਦੀਜੈ ॥
੨ ॥ ਨਿਰਮੋਲਕੁ ਅਤਿ ਹੀਰੋ ਨੀਕੋ[੧੪] [੧੫]ਹੀਰੈ ਹੀਰੁ ਬਿਧੀਜੈ ॥ ਮਨੁ
[੧੬]ਮੋਤੀ ਸਾਲੁ ਹੈ ਗੁਰ ਸਬਦੀ ਜਿਤੁ ਹੀਰਾ ਪਰਖਿ ਲਈਜੈ ॥ ੩ ॥ ਸੰਗਤਿ ਸੰਤ ਸੰਗਿ
ਲਗਿ ਊਚੇ ਜਿਉ [੧੭]ਪੀਪ ਪਲਾਸ ਖਾਇ ਲੀਜੈ ॥ ਸਭ ਨਰ ਮਹਿ ਪ੍ਰਾਨੀ ਊਤਮੁ
ਹੋਵੈ ਰਾਮਨਾਮੈ ਬਾਸ[੧੮] ਬਸੀਜੈ ॥ ੪ ॥ ਨਿਰਮਲ ਨਿਰਮਲ ਕਰਮ ਬਹੁ ਕੀਨੇ
ਨਿਤ [੧੯]ਸਾਖਾ ਹਰੀ ਜੜੀਜੈ ॥ [੨੦]ਧਰਮੁ ਫੁਲੁ ਫਲੁ ਗੁਰਿ ਗਿਆਨੁ ਦ੍ਰਿੜਾਇਆ
ਬਹਕਾਰ[੨੧] ਬਾਸੁ ਜਗਿ ਦੀਜੈ ॥ ੫ ॥ ਏਕ ਜੋਤਿ ਏਕੋ ਮਨਿ ਵਸਿਆ ਸਭ ਬ੍ਰਹਮ
ਦ੍ਰਿਸਟਿ ਇਕੁ ਕੀਜੈ ॥ ਆਤਮਰਾਮੁ[੨੨] [੨੩]ਸਭ ਏਕੈ ਹੈ ਪਸਰੇ ਸਭ ਚਰਨ ਤਲੇ ਸਿਰੁ
ਦੀਜੈ ॥੬॥ ਨਾਮ ਬਿਨਾ ਨਕਟੇ[੨੪] ਨਰ ਦੇਖਹੁ ਤਿਨ ਘਸਿ ਘਸਿ ਨਾਕ ਵਢੀਜੈ ॥
ਸਾਕਤ ਨਰ ਅਹੰਕਾਰੀ ਕਹੀਅਹਿ ਬਿਨੁ ਨਾਵੈ ਧ੍ਰਿਗੁ ਜੀਵੀਜੈ[੨੫] ॥੭॥ [੨੬]ਜਬ ਲਗ
ਸਾਸੁ ਸਾਸੁ ਮਨ ਅੰਤਰਿ ਤਤੁ[੨੭] ਬੇਗਲ[੨੮] ਸਰਨਿ ਪਰੀਜੈ ॥ ਨਾਨਕ ਕ੍ਰਿਪਾ ਕ੍ਰਿਪਾ
ਕਰਿ ਧਾਰਹੁ ਮੈ ਸਾਧੂ ਚਰਨ ਪਖੀਜੈ[੨੯] ॥ ੮ ॥ ੪ ॥ ਕਲਿਆਨ ਮਹਲਾ ੪ † ॥
ਰਾਮਾ ਮੈ ਸਾਧੂ ਚਰਨ ਧੁਵੀਜੈ ॥ [੩੦]ਕਿਲਬਿਖ ਦਹਨ ਹੋਹਿ ਖਿਨ ਅੰਤਰਿ
ਮੇਰੇ ਠਾਕੁਰ ਕਿਰਪਾ ਕੀਜੈ ॥੧॥ ਰਹਾਉ ॥ ਮੰਗਤ ਜਨ ਦੀਨ ਖਰੇ[੩੧] ਦਰਿ ਠਾਢੇ[੩੨]
ਅਤਿ [੩੩]ਤਰਸਨ ਕਉ ਦਾਨੁ ਦੀਜੈ ॥ [੩੪]ਤ੍ਰਾਹਿ ਤ੍ਰਾਹਿ ਸਰਨਿ ਪ੍ਰਭ ਆਇ ਮੋ ਕਉ
ਗੁਰਮਤਿ ਨਾਮੁ ਦ੍ਰਿੜੀਜੈ ॥ ੧ ॥ ਕਾਮ ਕਰੋਧੁ [੩੫]ਨਗਰ ਮਹਿ ਸਬਲਾ ਨਿਤ ਉਠਿ

੧ ਜਲ ਦੀ ਮੱਛੀ ਨੂੰ ।
੨ ਕੇਵਲ ਜਲ ਹੀ ਜਲ ਦੀ ਪ੍ਰੀਤੀ ਹੁੰਦੀ ਹੈ ।
੩ ਬਰਫ ਵਿਚ ਗਾਲਿ ੨ ਕੇ ਸਰੀਰ ਨੂੰ ਤਬਾਹ ਕੀਤਾ ।
੪ ਤੇਰੇ ।
੫ ਜਲ ਦਾ ਖ਼ਜ਼ਾਨਾ—ਸਮੁੰਦਰ ।
੬ ਆਪਣੇ ਨਾਲ ਰਖੇ ।
੭ ਵਿਆਪਕ ਰਾਮ ਦੀ ।
੮ ਗੁਰਮਤਿ ਦੁਆਰਾ ਨਾਮ ਦਾ ਰਸ ਤੇ ਗਿਆਨ ਪੱਕੀ ਤਰ੍ਹਾਂ ਸਮਝਾਓ ।
੯ ਹਰੀ ਦਾ ਨਾਮ ਤਰੋਵਰ (ਰੁਖ) ਹੈ ਤੇ ਗੁਣ ਸ਼ਾਖ਼ਾਂ ਹਨ ।
੧੦ ਆਤਮਾ ਹੀ ਪੂਜਣ ਯੋਗ ਦੇਵ ਹੈ ।
੧੧ ਪ੍ਰੇਮ ਵਿਚ ਲੱਗ ਕੇ ।
੧੨ ਵਿਚਾਰ ਵਾਲੀ ਬੁਧੀ ।
੧੩ ਵਿਚਾਰ ਵਿਚਾਰ ਕੇ ।
੧੪ ਉੱਤਮ, ਚੰਗਾ ।
੧੫ ਹਰੀ-ਹੀਰੇ ਨਾਲ ਮਨ-ਹੀਰੇ ਨੂੰ ਵਿੰਨ੍ਹੀਦਾ ਹੈ ।
੧੬ ਮੋਤੀ ਵਿਚ ਸੱਲ ਕਰਨ ਵਾਲਾ, ਜੌਹਰੀ । ਮਨ ਗੁਰੂ ਸ਼ਬਦ ਦੁਆਰਾ ਜੌਹਰੀ ਬਣ ਜਾਂਦਾ ਹੈ, ਜਿਸ ਰਾਹੀਂ ਨਾਮ-ਹੀਰਾ ਪਰਖ ਲਈਦਾ ਹੈ ।
੧੭ ਜਿਵੇਂ ਪਿੰਪਲ ਪਲਾਸ (ਛਿਛਰੇ) ਨੂੰ ਖਾ ਕੇ ਆਪਣੇ ਵਿਚ ਅਭੇਦ ਕਰ ਲੈਂਦਾ ਹੈ ।
੧੮ ਵਾਸ਼ਨਾ, ਖ਼ੁਸ਼ਬੋ । ਜਿਸ ਵਿਚ ਰਾਮ-ਨਾਮ ਦੀ ਵਾਸ਼ਨਾ ਵਸ ਜਾਂਦੀ ਹੈ ।
੧੯ ਨਿਰਮਲ ਕਰਮ ਰੂਪ ਹਰੀਆਂ ਸ਼ਾਖ਼ਾਂ ।
੨੦ ਗੁਰੂ ਨੇ ਸਮਝਾਇਆ ਹੈ ਕਿ ਧਰਮ ਉਸ ਬ੍ਰਿਛ ਦਾ ਫੁੱਲ ਹੈ ਅਤੇ ਗਿਆਨ ਉਸ ਦਾ ਫਲ ਹੈ ।
੨੧ ਮਹਕਾਰ, ਖ਼ੁਸ਼ਬੋ ।
੨੨ ਹਰੀ ।
੨੩ ਸਭ ਵਿਚ ਹਰੀ ਨੂੰ ਵੇਖ ਕੇ ਸਭ ਦੇ ਚਰਨਾਂ ਤਲੇ ਆਪਣਾ ਸਿਰ ਦੇਈਏ ।
੨੪ ਕੱਟੇ ਹੋਏ ਨਕ ਵਾਲੇ । ਨਕ ਕੱਟੇ ਹੋਣਾ ਬੇ-ਇਜ਼ਤੀ ਦਾ ਚਿੰਨ ਹੈ ।
੨੫ ਜੀਂਵਦੇ ਹਨ ।
੨੬ ਜਿਤਨਾ ਚਿਰ ।
੨੭ ਤੁਰਤ ।
੨੮ ਛੇਤੀ ।
੨੯ ਧੋਵਾਂ ।
੩੦ ਪਾਪ ਸੜ ਜਾਂਦੇ ਹਨ ।
੩੧ ਖੜੇ ।
੩੨ ਖਲੋਤੇ ।
੩੩ ਤਰਸਦਿਆਂ ਨੂੰ ।
੩੪ 'ਬਚਾ ਲੈ, ਬਚਾ ਲੈ' ਕਹਿੰਦੇ ਹੋਇ ।
੩੫ ਸਰੀਰ ਨਗਰ ਵਿਚ ਬਲਵਾਨ ਹਨ ।

---

* ਹਰੀ-ਨਾਮ ਨੂੰ ਬ੍ਰਿਛ, ਗੁਣ ਗਾਣ ਨੂੰ ਸ਼ਾਖਾ, ਧਰਮ ਨੂੰ ਫੁੱਲ ਅਤੇ ਗਿਆਨ ਨੂੰ ਫਲ ਕਰਕੇ ਦਸਿਆ ਹੈ, ਅਤੇ ਮਨੁਖ ਨੂੰ ਇਸ ਬ੍ਰਿਛ ਦੇ ਫੁੱਲਾਂ ਪਤਿਆਂ ਰਾਹੀਂ ਹਰੀ ਦੀ ਪੂਜਾ ਕਰਨੀ ਸਿਖਾਈ ਹੈ ।

† ਗੁਰੂ ਦੀ ਸੇਵਾ ਕਰੀਏ ਤਾਂ ਪਾਪ ਦੂਰ ਹੁੰਦੇ ਹਨ । ਉਹ ਕਿਵੇਂ ? ਮਨੁਖ ਨਾਮ ਦਾਨ ਲਈ ਤਰਸਦਾ ੨ ਗੁਰੂ ਪਾਸ ਆਉਂਦਾ ਹੈ (੧) । ਗੁਰੂ ਉਸ ਨੂੰ ਪਾਪਾਂ ਦਾ ਮੁਕਾਬਲਾ ਕਰਨ ਦਾ ਉਤਸ਼ਾਹ ਦਿੰਦਾ ਹੈ (੨), ਅਤੇ ਆਪਣੇ ਸ਼ਬਦ ਦੀ ਠੰਢਕ ਨਾਲ ਹਰ ਤਰ੍ਹਾਂ ਦੇ ਸਾੜੇ ਦੂਰ ਕਰਦਾ ਹੈ (੩) ਮਨੁਖ ਨੂੰ ਹਰ ਇਕ ਵਿਚ ਉਹੋ ਹਰੀ ਵਸਦਾ ਦਿਸਦਾ ਹੈ ਜੋ ਆਪਣੇ ਸਰੂਪ ਵਿਚ ਵਸਦਾ ਹੈ (੪) । ਉਸ ਦੇ ਅੰਦਰ ਇਸ ਸਰਵ-ਵਿਆਪੀ ਹਰੀ ਲਈ ਪਿਆਰ ਪੈਦਾ ਹੁੰਦਾ ਹੈ (੫) । ਸਾਕਤ ਲੋਕ ਆਪਣੇ ਸੁਆਰਥਾਂ ਵਿਚ ਲਗੇ ਹੋਏ ਇਸ ਪਿਆਰ ਨੂੰ ਨਹੀਂ ਪਛਾਣਦੇ (੬) । ਭਲੇ ਲੋਕ ਸਾਧ-ਸੰਗਤਿ ਵਿਚ ਜੁੜ ਕੇ ਹਰੀ-ਰਸ ਗ੍ਰਹਿਨ ਕਰਦੇ ਹਨ (੭) । ਅੰਤ ਹਰੀ ਕੋਲੋਂ ਅਰਦਾਸ ਕਰ ਕੇ ਰਖਿਆ ਮੰਗਦੇ ਹਨ (੮) ।

ਉਠਿ ਜੂਝੁ[1] ਕਰੀਜੈ॥ ਅੰਗੀਕਾਰੁ[2] ਕਰਹੁ ਰਖਿ ਲੇਵਹੁ ਗੁਰ ਪੂਰਾ ਕਾਢਿ ਕਢੀਜੈ॥
੨ ॥ ਅੰਤਰਿ ਅਗਨਿ ਸਬਲ[3] ਅਤਿ ਬਿਖਿਆ ਹਿਵ[4] ਸੀਤਲੁ ਸਬਦੁ ਗੁਰ ਦੀਜੈ॥
ਤਨਿ ਮਨਿ ਸਾਂਤਿ ਹੋਇ ਅਧਿਕਾਈ[5] ਰੋਗੁ ਕਾਟੈ [6]ਸੂਖਿ ਸਵੀਜੈ ॥ ੩ ॥ [7]ਜਿਉ
ਸੂਰਜੁ ਕਿਰਣਿ ਰਵਿਆ ਸਰਬ ਠਾਈ ਸਭ ਘਟਿ ਘਟਿ ਰਾਮੁ ਰਵੀਜੈ[8]॥ ਸਾਧੂ
ਸਾਧ ਮਿਲੇ ਰਸੁ ਪਾਵੈ ਤਤੁ ਨਿਜਘਰਿ[9] ਬੈਠਿਆ ਪੀਜੈ ॥ ੪ ॥ ਜਨ ਕਉ ਪ੍ਰੀਤਿ
ਲਗੀ ਗੁਰ ਸੇਤੀ ਜਿਉ ਚਕਵੀ ਦੇਖਿ ਸੂਰੀਜੈ[10] ॥ ਨਿਰਖਤ[11] ਨਿਰਖਤ ਰੈਨਿ
ਸਭ ਨਿਰਖੀ [12]ਮੁਖੁ ਕਾਢੈ ਅੰਮ੍ਰਿਤੁ ਪੀਜੈ ॥ ੫॥ ਸਾਕਤ ਸੁਆਨ[13] ਕਹੀਅਹਿ
ਬਹੁ ਲੋਭੀ ਬਹੁ ਦੁਰਮਤਿ ਮੈਲੁ ਭਰੀਜੈ॥ ਆਪਨ ਸੁਆਇ[14] ਕਰਹਿ ਬਹੁ ਬਾਤਾ
ਤਿਨਾ ਕਾ ਵਿਸਾਹੁ ਕਿਆ ਕੀਜੈ॥ ੬ ॥ ਸਾਧੂ ਸਾਧ ਸਰਨਿ ਮਿਲਿ ਸੰਗਤਿ ਜਿਤੁ
ਹਰਿ ਰਸੁ ਕਾਢਿ ਕਢੀਜੈ॥ ਪਰਉਪਕਾਰ ਬੋਲਹਿ ਬਹੁ ਗੁਣੀਆ ਮੁਖਿ ਸੰਤ ਭਗਤ
ਹਰਿ ਦੀਜੈ ॥ ੭ ॥ ਤੂ ਅਗਮ ਦਇਆਲ ਦਇਆ ਪਤਿ ਦਾਤਾ ਸਭ ਦਇਆ
ਧਾਰਿ ਰਖਿ ਲੀਜੈ ॥ ਸਰਬ ਜੀਅ ਜਗ ਜੀਵਨੁ ਏਕੋ ਨਾਨਕ ਪ੍ਰਤਿਪਾਲ
ਕਰੀਜੈ॥ ੮ ॥ ੫ ॥ ਕਲਿਆਨੁ ਮਹਲਾ ੪ * ॥ ਰਾਮਾ ਹਮ ਦਾਸਨ ਦਾਸ ਕਰੀਜੈ॥
ਜਬ ਲਗਿ ਸਾਸੁ ਹੋਇ ਮਨ ਅੰਤਰਿ ਸਾਧੂ ਧੂਰਿ ਪਿਵੀਜੈ[15] ॥ ੧ ॥ ਰਹਾਉ ॥
ਸੰਕਰੁ[16] ਨਾਰਦੁ ਸੇਖਨਾਗ ਮੁਨਿ ਧੂਰਿ ਸਾਧੂ ਕੀ ਲੋਚੀਜੈ ॥ ਭਵਨ[17] ਭਵਨ
ਪਵਿਤੁ ਹੋਹਿ ਸਭਿ ਜਹ ਸਾਧੂ ਚਰਨ ਧਰੀਜੈ ॥ ੧ ॥ ਤਜਿ ਲਾਜ ਅਹੰਕਾਰੁ ਸਭੁ
ਤਜੀਐ ਮਿਲਿ ਸਾਧੂ ਸੰਗਿ ਰਹੀਜੈ॥ ਧਰਮਰਾਇ ਕੀ ਕਾਨਿ[18] ਚੁਕਾਵੈ ਬਿਖੁ
ਡੁਬਦਾ ਕਾਢਿ ਕਢੀਜੈ ॥ ੨ ॥ [19]ਭਰਮਿ ਸੂਕੇ ਬਹੁ [20]ਉਭਿ ਸੁਕ ਕਹੀਅਹਿ ਮਿਲਿ
ਸਾਧੂ ਸੰਗਿ ਹਰੀਜੈ[21] ॥ ਤਾਤੇ ਬਿਲਮੁ[22] ਪਲੁ ਢਿਲ ਨ ਕੀਜੈ ਜਾਇ ਸਾਧੂ ਚਰਨਿ
ਲਗੀਜੈ ॥ ੩ ॥ ਰਾਮਨਾਮ ਕੀਰਤਨ ਰਤਨ ਵਥੁ[23] ਹਰਿ ਸਾਧੂ ਪਾਸਿ ਰਖੀਜੈ॥
ਜੋ ਬਚਨੁ ਗੁਰ ਸਤਿ ਸਤਿ ਕਰਿ ਮਾਨੈ [24]ਤਿਸੁ ਆਗੈ ਕਾਢਿ ਧਰੀਜੈ॥ ੪॥ ਸੰਤਹੁ
ਸੁਨਹੁ ਸੁਨਹੁ ਜਨ ਭਾਈ ਗੁਰਿ ਕਾਢਿ ਬਾਹ ਕੁਕੀਜੈ[25] ॥ ਜੇ ਆਤਮ ਕਉ ਸੁਖੁ
ਸੁਖੁ ਨਿਤ ਲੋੜਹੁ ਤਾਂ ਸਤਿਗੁਰ ਸਰਨਿ ਪਵੀਜੈ ॥ ੫ ॥ ਜੇ ਵਡਭਾਗੁ ਹੋਇ ਅਤਿ
ਨੀਕਾ[26] ਤਾਂ ਗੁਰਮਤਿ ਨਾਮੁ ਦ੍ਰਿੜੀਜੈ॥ ਸਭੁ ਮਾਇਆ ਮੋਹੁ ਬਿਖਮੁ ਜਗੁ ਤਰੀਐ
ਸਹਜੇ ਹਰਿ ਰਸੁ ਪੀਜੈ ॥ ੬ ॥ ਮਾਇਆ ਮਾਇਆ ਕੇ ਜੋ ਅਧਿਕਾਈ[27] ਵਿਚਿ
ਮਾਇਆ [28]ਪਚੈ ਪਚੀਜੈ।ਅਗਿਆਨੁ ਅੰਧੇਰੁ ਮਹਾ ਪੰਥੁ ਬਿਖੜਾ ਅਹੰਕਾਰਿ ਭਾਰਿ
ਲਦਿ ਲੀਜੈ ॥ ੭ ॥ ਨਾਨਕ [29]ਰਾਮ ਰਮ ਰਮੁ ਰਮ ਰਮ ਰਾਮੈ ਤੇ ਗਤਿ ਕੀਜੈ॥
ਸਤਿਗੁਰੁ ਮਿਲੈ ਤਾ ਨਾਮੁ ਦ੍ਰਿੜਾਏ ਰਾਮਨਾਮੈ ਰਲੈ ਮਿਲੀਜੈ॥ ੮ ॥ ੬ ॥ ਛਕਾ ੧

੧ ਲੌਂਧ ।
੨ ਪੱਖ, ਸਹਾਇਤਾ ।
੩ ਬਲਵਾਨ ।
੪ ਬਰਫ਼ ਵਤ ।
੫ ਬਹੁਤ ।
੬ ਸੁਖ ਨਾਲ ਸੰਵੀਏ ।
੭ ਜਿਵੇਂ ਸੂਰਜ ਆਪਣੀ ਕਿਰਣ ਰਾਹੀਂ ਸਭ ਥਾਵਾਂ ਵਿਚ ਪਹੁੰਚ ਜਾਂਦਾ ਹੈ ।
੮ ਵਿਆਪਕ ਹੈ ।
੯ ਆਪਣੇ ਸਰੂਪ ਵਿਚ ।
੧੦ ਸੂਰਜ ਨੂੰ ।
੧੧ ਵੇਖਦਿਆਂ ।
੧੨ ਜਦੋਂ ਸੂਰਜ ਨੇ ਮੂੰਹ ਦਿਖਾਇਆ (ਚਕਵੀ ਨੂੰ) ।
੧੩ ਕੁੱਤਾ ।
੧੪ ਮਤਲਬ ਲਈ ।
੧੫ ਪੀਵੀਏ ।
੧੬ ਸ਼ਿਵ ਜੀ ।
੧੭ ਸਾਰੇ ਥਾਂ ।
੧੮ ਮੁਥਾਜੀ, ਡਰ । ਧਰਮ-ਰਾਜ (ਭਾਵ ਮੌਤ) ਦਾ ਡਰ ਦੂਰ ਕਰਦਾ ਹੈ ਤੇ ਜ਼ਹਿਰੀਲੇ ਸਾਗਰ ਵਿਚੋਂ ਬਚ ਨਿਕਲਦਾ ਹੈ ।
੧੯ ਦੇਖੋ ਪੰ. ੯੩੪, ਨੋਟ ੧੧ ।
੨੦ ਉਹ ਬਿਰਛ ਜੋ ਖੜਾ ਖੜਾ ਸੁਕ ਜਾਂਦਾ ਹੈ ।
੨੧ ਹਰੇ ਹੋ ਜਾਂਦੇ ਹਨ ।
੨੨ ਦੇਰੀ ।
੨੩ ਵਸਤ । ਇਹ ਵਸਤੂ ਹਰੀ ਨੇ ਸਾਧੂਆਂ ਪਾਸ ਰਖੀ ਹੁੰਦੀ ਹੈ ।
੨੪ ਉਸ ਆਦਮੀ ਦੇ ਅੱਗੇ ਗੁਰੂ ਨਾਮ-ਵਸਤੂ ਕੱਢ ਕੱਢ ਕੇ ਪਿਆ ਧਰਦਾ ਹੈ ।
੨੫ ਕੂਕਦਾ ਹੈ । ਗੁਰੂ ਬਾਂਹ ਕੱਢ ਕੇ ਕੂਕਦਾ ਹੈ ਕਿ ਆਉ ਇਸ ਰਾਹ ਤੇ ।
੨੬ ਉੱਤਮ ।
੨੭ ਬਹੁਤ ਚਾਹਵਾਨ ।
੨੮ ਸੜ ਜਾਂਦੇ ਹਨ, ਬਰਬਾਦ ਹੁੰਦੇ ਹਨ ।
੨੯ ਵਿਆਪਕ ਰਾਮ ਨੂੰ ਸਿਮਰ ਕੇ ਹੀ ਮੁਕਤੀ ਮਿਲਦੀ ਹੈ ।

---

* ਜਦ ਤੋੜੀ ਜੀਵੀਏ, ਗੁਰੂ ਦੀ ਸ਼ਰਨ ਢੂੰਡੀਏ, ਕਿਉਂਕਿ ਵੱਡੇ ੨ ਰਿਸ਼ੀਆਂ ਮੁਨੀਆਂ ਨੂੰ ਉਸ ਦੀ ਲੋੜ ਪੈਂਦੀ ਰਹੀ ਹੈ (੧) । ਗੁਰੂ ਦੀ ਸੰਗਤਿ ਧਾਰਨ ਕਰੀਏ, ਤਾਂ ਮੌਤ ਦਾ ਡਰ ਨਹੀਂ ਪੋਂਹਦਾ (੨) । ਗੁਰੂ ਸੁੱਕਿਉਂ ਹਰਾ ਕਰ ਦਿੰਦਾ ਹੈ (੩), ਨਾਮ ਦੀ ਅਮੋਲਕ ਵਸਤ ਦੇ ਕੇ (੪) । ਆਤਮਕ ਸੁਖ ਭੀ ਉਸੇ ਕੋਲੋਂ ਹੀ ਮਿਲਦਾ ਹੈ (੫), ਅਤੇ ਮਾਇਆ-ਮੋਹ ਦੂਰ ਹੋ ਕੇ ਹਰੀ-ਰਸ ਵਿਚ ਰੁਚੀ ਹੁੰਦੀ ਹੈ (੬) । ਇਸ ਤੋਂ ਬਿਨਾਂ ਮਾਇਆ ਵਿਚ ਗਲਦੇ ਸੜਦੇ ਰਹੀਦਾ ਹੈ (੭) । ਮੁਕਤੀ ਗੁਰੂ ਦੇ ਦਿਤੇ ਨਾਮ ਤੋਂ ਮਿਲਦੀ ਹੈ (੮) ।

ਮ:੪: ਚਉਪਦੇ/੬ + ਪੜਤਾਲ/੨ - 7

# ੧ ੳ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

ਰਾਗੁ ਪਰਭਾਤੀ ਬਿਭਾਸ ਮਹਲਾ ੧ ਚਉਪਦੇ ਘਰੁ ੧ * ॥ ਨਾਇ ਤੇਰੈ ਤਰਣਾ [੧]ਨਾਇ ਪਤਿ ਪੂਜ ॥ ਨਾਉ ਤੇਰਾ ਗਹਣਾ [੨]ਮਤਿ ਮਕਸੂਦੁ ॥ ਨਾਇ ਤੇਰੈ [੩]ਨਾਉ ਮੰਨੇ ਸਭ ਕੋਇ ॥ ਵਿਣੁ ਨਾਵੈ ਪਤਿ ਕਬਹੁ ਨ ਹੋਇ ॥ ੧ ॥ ਅਵਰ ਸਿਆਣਪ ਸਗਲੀ ਪਾਜੁ[੪] ॥ ਜੈ ਬਖਸੇ ਤੈ ਪੂਰਾ ਕਾਜੁ ॥ ੧ ॥ ਰਹਾਉ ॥ ਨਾਉ ਤੇਰਾ ਤਾਣੁ[੫] ਨਾਉ ਦੀਬਾਣੁ[੬] ॥ ਨਾਉ ਤੇਰਾ ਲਸਕਰੁ ਨਾਉ ਸੁਲਤਾਨੁ ॥ ਨਾਇ ਤੇਰੈ ਮਾਣੁ ਮਹਤ[੭] ਪਰਵਾਣੁ ॥ [੮]ਤੇਰੀ ਨਦਰੀ ਕਰਮਿ ਪਵੈ ਨੀਸਾਣੁ ॥ ੨ ॥ ਨਾਇ ਤੇਰੈ ਸਹਜੁ[੯] ਨਾਇ ਸਾਲਾਹ ॥ ਨਾਉ ਤੇਰਾ ਅੰਮ੍ਰਿਤੁ [੧੦]ਬਿਖੁ ਉਠਿ ਜਾਇ ॥ ਨਾਇ ਤੇਰੈ ਸਭਿ ਸੁਖ ਵਸਹਿ ਮਨਿ ਆਇ ॥ ਬਿਨੁ ਨਾਵੈ ਬਾਧੀ ਜਮਪੁਰਿ ਜਾਇ ॥ ੩ ॥ ਨਾਰੀ ਬੇਰੀ[੧੧] ਘਰਦਰ ਦੇਸ ॥ ਮਨ ਕੀਆ ਖੁਸੀਆ ਕੀਚਹਿ ਵੇਸ ॥ ਜਾਂ ਸਦੇ ਤਾਂ ਢਿਲ ਨ ਪਾਇ ॥ ਨਾਨਕ ਕੂੜੁ ਕੂੜੇ ਹੋਇ ਜਾਇ ॥ ੪ ॥ ੧ ॥ ਪ੍ਰਭਾਤੀ ਮਹਲਾ ੧ † ॥ ਤੇਰਾ ਨਾਮੁ ਰਤਨੁ ਕਰਮੁ[੧੨] ਚਾਨਣੁ [੧੩]ਸੁਰਤਿ ਤਿਥੈ ਲੋਇ ॥ [੧੪]ਅੰਧੇਰੁ ਅੰਧੀ ਵਾਪਰੈ ਸਗਲ ਲੀਜੈ ਖੋਇ ॥ ੧ ॥ ਇਹੁ ਸਸਾਰੁ ਸਗਲ ਬਿਕਾਰੁ ॥ ਤੇਰਾ ਨਾਮੁ ਦਾਰੂ ਅਵਰੁ ਨਾਸਤਿ[੧੫] ਕਰਣਹਾਰੁ ਅਪਾਰੁ ॥ ੧ ॥ ਰਹਾਉ ॥ ਪਾਤਾਲ ਪੁਰੀਆ

੧ ਤੇਰੇ ਨਾਮ ਦਵਾਰਾ ਹੀ ਮਨੁਖ ਦੀ ਇਜ਼ਤ ਹੁੰਦੀ ਹੈ ਤੇ ਉਹ ਪੂਜਿਆ ਜਾਂਦਾ ਹੈ।
੨ ਮਤ (ਗਿਆਨ) ਦਾ ਮਕਸਦ ਪੂਰਾ ਹੁੰਦਾ ਹੈ।
੩ ਕਿਸੇ ਦਾ ਨਾਮ ਮੰਨਿਆ ਜਾਂਦਾ ਹੈ, ਭਾਵ ਮਸ਼ਹੂਰੀ ਹੁੰਦੀ ਹੈ।
੪ ਦਿਖਾਵਾ।
੫ ਬਲ, ਸਹਾਰਾ।
੬ [ਉਹ ਹਾਕਮ ਜਿਸ ਪਾਸ ਦਾਦ ਫ਼ਰਿਆਦ ਹੋ ਸਕੇ] ਆਸਰਾ।
੭ ਮਹਤਤਾ, ਵਡਿਆਈ।
੮ ਤੇਰੀ ਮਿਹਰ ਦੀ ਨਜ਼ਰ ਨਾਲ, ਤੇਰੀ ਬਖ਼ਸ਼ਿਸ਼ ਨਾਲ ਪ੍ਰਵਾਨਗੀ ਦਾ ਨਿਸ਼ਾਨ ਪੈਂਦਾ ਹੈ।
੯ ਗਿਆਨ।
੧੦ ਜਿਸ ਨਾਲ ਜ਼ਹਿਰ ਦੂਰ ਹੋ ਜਾਂਦੀ ਹੈ।
੧੧ ਬੇੜੀ, ਬੰਧਨ ਰੂਪ। ਨਾਰੀ, ਘਰ, ਦੇਸ (ਮਿਲਖ), ਮਨ ਦੀਆਂ ਖ਼ੁਸ਼ੀਆਂ ਅੰਦਰ ਕਈ ਵੇਸਾਂ ਵਿਚ ਵਿਚਰਨਾ ਇਹ ਸਭ ਬੰਧਨ ਰੂਪ ਵਸਤਾਂ ਕਿਸੇ ਪਾਸ ਪਈਆਂ ਹੋਣ; ਜਦ ਉਸ ਨੂੰ ਰੱਬ ਸੱਦੇਗਾ ਤਾਂ ਕੁਝ ਕਰਨ ਵਿਚ ਦੇਰ ਨਹੀਂ ਕਰ ਸਕੇਗਾ; ਇਹ ਵਸਤਾਂ ਉਸ ਵਕਤ ਮਦਦ ਨਹੀਂ ਕਰਦੀਆਂ; ਇਹ ਤਾਂ ਝੂਠੀਆਂ ਸਾਬਤ ਹੋਣਗੀਆਂ।
੧੨ ਬਖ਼ਸ਼ਿਸ਼।
੧੩ ਜਿਸ ਸੂਰਤ ਵਿਚ ਨਾਮ ਹੈ ਓਥੇ ਚਾਨਣ ਹੀ ਚਾਨਣ ਹੈ।
੧੪ ਅੰਨ੍ਹੀ ਸ੍ਰਿਸ਼ਟੀ ਵਿਚ ਹਨੇਰ ਹੁੰਦਾ ਰਹਿੰਦਾ ਹੈ, ਜਿਸ ਕਰਕੇ ਲੋਕੀ ਸਭ ਕੁਝ ਗਵਾ ਲੈਂਦੇ ਹਨ।
੧੫ (ਹੋਰ) ਕੁਝ ਨਹੀਂ ਹੈ।

---

* ਹਰੀ-ਨਾਮ ਹੀ ਇਜ਼ਤ, ਅਕਲ, ਬਲ, ਰਸੂਖ਼ ਹੈ। ਨਾਮ ਹੀ ਗਿਆਨ ਧਿਆਨ ਹੈ ਜਿਸ ਨਾਲ ਪਾਪ ਤੇ ਮੌਤ ਦਾ ਡਰ ਦੂਰ ਹੁੰਦਾ ਹੈ। ਇਸ ਦੇ ਮੁਕਾਬਲੇ ਉੱਤੇ ਘਰ ਬਾਹਰ ਦੇ ਸੁਖ ਤੁੱਛ ਹਨ।

† ਸੰਸਾਰ ਵਿਚ ਅੰਨ੍ਹੀ ਵਰਤ ਰਹੀ ਹੈ। ਐਸੀ ਹਾਲਤ ਵਿਚ ਚਾਨਣਾ ਕੇਵਲ ਨਾਮ ਹੀ ਦੇ ਸਕਦਾ ਹੈ। ਨਾਮ ਦੇ ਤੁਲ ਸਾਰੇ ਸੰਸਾਰ ਦੀ ਮਲਕੀਅਤ ਤੁੱਛ ਹੈ। ਬਲਕਿ ਦੁਖ ਤੇ ਭੁੱਖ ਬਣੀ ਹੀ ਰਹਿੰਦੀ ਹੈ। ਰਜੇਵਾਂ ਕੇਵਲ ਨਾਮ ਹੀ ਦੇ ਸਕਦਾ ਹੈ।

[1]ਏਕ ਭਾਰ ਹੋਵਹਿ [2]ਲਾਖ ਕਰੋੜਿ ॥ ਤੋਰ ਲਾਲ ਕੀਮਤਿ ਤਾ ਪਵੈ ਜਾਂ [3]ਸਿਰੈ ਹੋਵਹਿ ਹੋਰਿ ॥ ੨ ॥ ਦੂਖਾ ਤੇ ਸੁਖ ਊਪਜਹਿ ਸੂਖੀ ਹੋਵਹਿ ਦੂਖ ॥ ਜਿਤੁ ਮੁਖਿ ਤੂ ਸਾਲਾਹੀਅਹਿ ਤਿਤੁ ਮੁਖਿ ਕੈਸੀ ਭੂਖ ॥ ੩ ॥ ਨਾਨਕ ਮੂਰਖੁ ਏਕੁ ਤੂ ਅਵਰੁ ਭਲਾ ਸੈਸਾਰੁ ॥ ਜਿਤੁ ਤਨਿ ਨਾਮੁ ਨ ਊਪਜੈ ਸੇ ਤਨ ਹੋਹਿ ਖੁਆਰ ॥ ੪ ॥ ੨ ॥ ਪ੍ਰਭਾਤੀ ਮਹਲਾ ੧ * ॥ [4]ਜੈ ਕਾਰਣਿ ਬੇਦ ਬ੍ਰਹਮੈ ਉਚਰੇ ਸੰਕਰਿ ਛੋਡੀ ਮਾਇਆ ॥ ਜੈ ਕਾਰਣਿ ਸਿਧ ਭਏ ਉਦਾਸੀ [5]ਦੇਵੀ ਮਰਮੁ ਨ ਪਾਇਆ ॥ ੧ ॥ ਬਾਬਾ ਮਨਿ ਸਾਚਾ ਮੁਖਿ ਸਾਚਾ ਕਹੀਐ ਤਰੀਐ ਸਾਚਾ ਹੋਈ ॥ ਦੁਸਮਨੁ ਦੂਖੁ ਨ ਆਵੈ ਨੇੜੈ ਹਰਿ ਮਤਿ ਪਾਵੈ ਕੋਈ ॥ ੧ ॥ ਰਹਾਉ ॥ [6]ਅਗਨਿ ਬਿੰਬ ਪਵਣੈ ਕੀ ਬਾਣੀ[7] ਤੀਨਿ ਨਾਮ ਕੇ ਦਾਸਾ ॥ ਤੇ ਤਸਕਰ[8] ਜੋ ਨਾਮੁ ਨ ਲੇਵਹਿ [9]ਵਾਸਹਿ ਕੋਟ ਪੰਚਾਸਾ ॥ ੨ ॥ ਜੇ ਕੋ ਏਕ ਕਰੈ ਚੰਗਿਆਈ ਮਨਿ ਚਿਤਿ ਬਹੁਤੁ ਬਫਾਵੈ[10] ॥ ਏਤੇ ਗੁਣ ਏਤੀਆ ਚੰਗਿਆਈਆ ਦੇਇ ਨ ਪਛੋਤਾਵੈ ॥ ੩ ॥ ਤੁਧੁ ਸਾਲਾਹਨਿ ਤਿਨ ਧਨੁ ਪਲੈ ਨਾਨਕ ਕਾ ਧਨੁ ਸੋਈ ॥ ਜੇ ਕੋ [11]ਜੀਉ ਕਹੈ ਓਨਾ ਕਉ ਜਮ ਕੀ ਤਲਬ[12] ਨ ਹੋਈ ॥ ੪ ॥ ੩ ॥ ਪ੍ਰਭਾਤੀ ਮਹਲਾ ੧ † ॥ ਜਾ ਕੈ ਰੂਪੁ ਨਾਹੀ ਜਾਤਿ ਨਾਹੀ ਨਾਹੀ [13]ਮੁਖੁ ਮਾਸਾ ॥ ਸਤਿਗੁਰਿ ਮਿਲੇ ਨਿਰੰਜਨੁ[14] ਪਾਇਆ ਤੇਰੈ ਨਾਮਿ ਹੈ ਨਿਵਾਸਾ ॥੧॥ ਅਉਧੂ[15] ਸਹਜੇ ਤਤੁ ਬੀਚਾਰਿ ॥ ਜਾ ਤੇ ਫਿਰਿ ਨ ਆਵਹੁ ਸੈਸਾਰਿ ॥ ੧ ॥ ਰਹਾਉ ॥ ਜਾ ਕੈ ਕਰਮੁ ਨਾਹੀ ਧਰਮੁ ਨਾਹੀ ਨਾਹੀ ਸੁਚਿ ਮਾਲਾ ॥ [16]ਸਿਵ ਜੋਤਿ ਕੰਨਹੁ[17] ਬੁਧਿ ਪਾਈ ਸਤਿਗੁਰੂ ਰਖਵਾਲਾ ॥ ੨ ॥ ਜਾ ਕੈ ਬਰਤੁ ਨਾਹੀ ਨੇਮੁ ਨਾਹੀ ਨਾਹੀ ਬਕਬਾਈ[18] ॥ [19]ਗਤਿ ਅਵਗਤਿ ਕੀ ਚਿੰਤ ਨਾਹੀ [20]ਸਤਿਗੁਰੂ ਫੁਰਮਾਈ ॥ ੩ ॥ ਜਾ ਕੈ ਆਸ ਨਾਹੀ ਨਿਰਾਸਿ ਨਾਹੀ ਚਿਤਿ ਸੁਰਤਿ ਸਮਝਾਈ ॥ ਤੰਤ[21] ਕਉ [22]ਪਰਮ ਤੰਤੁ ਮਿਲਿਆ ਨਾਨਕਾ ਬੁਧਿ ਪਾਈ ॥ ੪ ॥ ੪ ॥ ਪ੍ਰਭਾਤੀ ਮਹਲਾ ੧ ‡ ॥ [23]ਤਾ ਕਾ ਕਹਿਆ ਦਰਿ ਪਰਵਾਣੁ ॥ [24]ਬਿਖੁ ਅੰਮ੍ਰਿਤੁ ਦੁਇ ਸਮ ਕਰਿ ਜਾਣੁ ॥ ੧ ॥ ਕਿਆ ਕਹੀਐ ਸਰਬੇ[25] ਰਹਿਆ ਸਮਾਇ ॥ ਜੋ ਕਿਛੁ ਵਰਤੈ ਸਭ ਤੇਰੀ ਰਜਾਇ[26] ॥ ੧ ॥ ਰਹਾਉ ॥ ਪ੍ਰਗਟੀ ਜੋਤਿ ਚੁਕਾ[27] ਅਭਿਮਾਨੁ ॥ ਸਤਿਗੁਰਿ ਦੀਆ ਅੰਮ੍ਰਿਤ ਨਾਮੁ ॥ ੨ ॥ ਕਲਿ ਮਹਿ ਆਇਆ ਸੋ ਜਨੁ ਜਾਣੁ ॥ ਸਾਚੀ ਦਰਗਹ ਪਾਵੈ ਮਾਣੁ ॥ ੩ ॥ [28]ਕਹਣਾ ਸੁਨਣਾ ਅਕਥ ਘਰਿ ਜਾਇ ॥ ਕਥਨੀ ਬਦਨੀ[29] ਨਾਨਕ ਜਲਿ ਜਾਇ ॥ ੪ ॥ ੫ ॥ ਪ੍ਰਭਾਤੀ ਮਹਲਾ ੧ § ॥ ਅੰਮ੍ਰਿਤੁ ਨੀਰੁ ਗਿਆਨਿ ਮਨ ਮਜਨੁ[30] ਅਠਸਠਿ ਤੀਰਥ ਸੰਗਿ ਗਹੇ ॥ [31]ਗੁਰ ਉਪਦੇਸਿ ਜਵਾਹਰ ਮਾਣਕ ਸੇਵੇ ਸਿਖੁ ਸੁੋ ਖੋਜਿ ਲਹੈ ॥ ੧ ॥ ਗੁਰ ਸਮਾਨਿ[32]

੧ ਤਕੜੀ ਦੇ ਇਕ ਛਾਬੇ ਵਿਚ ਪੰਡ ਬੰਨ੍ਹ ਕੇ ਰਖੇ ਜਾਣ ; ਭਾਵ ਜੇ ਕਿਸੇ ਦੀ ਮਲਕੀਅਤ ਹੋ ਜਾਣ। ਵੇਖੋ ਪੰ. ੧. ਨੋਟ ੯।
੨ ਐਸੇ ਲੱਖਾਂ ਕ੍ਰੋੜਾਂ ਹੋਰ ਹੋਣ।
੩ ਦੂਜੇ ਛਾਬੇ ਵਿਚ ਕੁਝ ਹੋਰ ਚੀਜ਼ਾਂ ਹੋਣ, ਭਾਵ ਸਿਫ਼ਤਾਂ ਹੋਣ; ਕਿਉਂਕਿ ਇਸ ਤੇਰੀ ਵਡਿਆਈ ਨੂੰ ਤੋਲਣ ਲਈ ਨਾਮ ਦੀਆਂ ਸਿਫ਼ਤਾਂ ਹੀ ਸਮਰਥ ਹਨ।
੪ ਜਿਸ ਰਬ ਦੀ ਪ੍ਰਾਪਤੀ ਲਈ ਬ੍ਰਹਮੇ ਨੇ ਵੇਦ ਉਚਾਰੇ, ਅਤੇ ਸ਼ਿਵਜੀ ਤਿਆਗੀ ਹੋਇਆ।
੫ ਦੇਵਤਿਆਂ ਨੇ ਉਸ ਦਾ ਭੇਦ ਨਾ ਲੱਭਾ।
੬ ਸੰਸਾਰ ਅਗਨ (ਤਮੋ), ਪਾਣੀ (ਸਤੋ), ਪਵਨ (ਰਜੋ) ਦਾ ਬਣਿਆ ਹੋਇਆ ਹੈ ਤੇ ਇਹ ਤਿੰਨੇ ਨਾਮ ਦੇ ਦਾਸ ਹਨ; ਭਾਵ ਤ੍ਰਿਗੁਣੀ ਸੰਸਾਰ ਹਰੀ ਦੇ ਵਸ ਵਿਚ ਹੈ।
੭ ਬਣਾਵਟ।
੮ ਚੋਰ।
੯ ਧਰਤੀ ਦੇ ੪੯ ਕੋਟ ਗਿਣੇ ਗਏ ਹਨ ਤੇ ਪੰਜਾਹਵਾਂ ਤਾਂਬੇ ਦਾ ਹੈ ਜਿਥੇ ਖਾਣ ਪੀਣ ਨੂੰ ਕੁਝ ਨਹੀਂ ਲਭਦਾ, ਓਥੇ ਓਹ ਚੋਰ ਵਸਦੇ ਹਨ।
੧੦ ਲਾਫ਼ਾਂ ਮਾਰਦਾ ਹੈ। ਜੇ ਕੋਈ ਕਿਸੇ ਨਾਲ ਇਕ ਭਲੇ ਦੀ ਗੱਲ ਕਰੇ, ਤਾਂ ਓਹ ਇਤਨੀਆਂ ਡੀਂਗਾਂ ਮਾਰਦਾ ਹੈ, ਪਰ ਦੇਖੋ ਹਰੀ-ਦਾਤੇ ਵਲ ਕਿ ਇੰਨੇ ਭਲੇ ਕਰ ਕੇ ਵੀ ਨਹੀਂ ਗਿਣਦਾ।
੧੧ ਭਾਵ ਇਜ਼ਤ ਕਰੇ।
੧੨ [ਅ.] ਮੰਗ। ਭਾਵ ਜਮਾਂ ਦਾ ਦੁਖ।
੧੩ ਮੁਖ ਆਦਿ ਅੰਗ ਅਤੇ ਮਾਸ। ਭਾਵ ਨਾ ਹੀ ਉਸ ਦਾ ਮੂੰਹ ਮਥਾ ਸੋਹਣਾ ਹੈ।
੧੪ ਮਾਇਆ-ਰਹਤ, ਪਵਿੱਤਰ ਹਰੀ।
੧੫ ਹੇ ਅਉਧੂਤ ਜੋਗੀ !
੧੬ ਕਲਿਆਣ ਸਰੂਪ ਹਰੀ ਪਾਸੋਂ।
੧੭ ਕੋਲੋਂ, ਪਾਸੋਂ।
੧੮ ਬੇਅਰਥ ਬੋਲਣਾ।
੧੯ ਚੰਗੇ ਮੰਦੇ ਦੀ।
੨੦ ਸਤਿਗੁਰ ਨੇ ਸਿਖਿਆ ਦਿਤੀ ਹੈ।
੨੧ ਜੀਵ।
੨੨ ਹਰੀ। ਵੇਖੋ ਪੰ. ੫੯੭, ਨੋਟ ੨੦।
੨੩ ਉਨ੍ਹਾਂ ਸੰਤਾਂ ਦਾ ਕਹਿਆ।
੨੪ ਭਾਵ ਦੁਖ ਸੁਖ ਇਕੋ ਜੇਹਾ ਸਮਝਦੇ ਹਨ।
੨੫ ਸਭ ਥਾਂ।
੨੬ ਹੁਕਮ ਅਨੁਸਾਰ।
੨੭ ਦੂਰ ਹੋਇਆ।
੨੮ ਕਹਿਣਾ ਸੁਨਣਾ ਉਸਦਾ ਇਹ ਹੀ ਹੈ ਕਿ ਉਹ ਅਕਥ ਹਰੀ ਦੇ ਘਰ ਵਿਚ ਸਦਾ ਰਹਿੰਦਾ ਹੈ।
੨੯ [ਵਦਨ=ਮੂੰਹ] ਮੂੰਹ ਦੀ ਕਥਨੀ, ਭਾਵ ਫੋਕਟ ਗੱਲਾਂ।
੩੦ ਇਸ਼ਨਾਨ। ਗਿਆਨ ਦਵਾਰਾ ਨਾਮ-ਅੰਮ੍ਰਿਤ ਰੂਪ ਨੀਰ (ਪਾਣੀ) ਪ੍ਰਾਪਤ ਹੁੰਦਾ ਹੈ, ਜਿਸ ਵਿਚ ਮਨ ਇਸ਼ਨਾਨ ਕਰਦਾ ਹੈ; ਫਿਰ ਉਹ ਅਠਾਹਠ ਤੀਰਥਾਂ ਨੂੰ ਨਾਲ ਲਈ ਫਿਰਦਾ ਹੈ।
੩੧ ਗੁਰੂ ਦੀ ਸਿਖਿਆ ਵਿਚ ਅਮੋਲਕ ਗੁਣ ਭਰੇ ਪਏ ਹਨ, ਜੋ ਹਰ ਇਕ ਸਿਖ ਖੋਜ ਕੇ ਲੱਭ ਸਕਦਾ ਹੈ।
੩੨ ਬਾਬਰ।

---

* ਬ੍ਰਹਮਾ ਆਦਿ ਦੇਵਤੇ ਅਤੇ ਜੋਗੀ ਤਪੱਸਵੀ ਲੋਕ ਨਾਮ ਦੀ ਪ੍ਰਾਪਤੀ ਲਈ ਹੀ ਜਤਨ ਕਰਦੇ ਰਹੇ ਹਨ। ਸਾਰਾ ਸੰਸਾਰ ਨਾਮ ਦੇ ਆਸਰੇ ਹੈ। ਇਹ ਸਭ ਤੋਂ ਵੱਡਾ ਧਨ ਹੈ।

† ਜਿਸ ਮਨੁੱਖ ਵਿਚ ਕੋਈ ਗੁਣ ਭੀ ਨਾ ਹੋਵੇ, ਉਹ ਭੀ ਗੁਰੂ ਦੇ ਰਾਹੀਂ ਨਾਮ ਜਪ ਕੇ ਹਰੀ ਨਾਲ ਇਕ-ਮਿਕ ਹੋ ਸਕਦਾ ਹੈ।

‡ ਫਿਰ ਐਸੇ ਸੁਧਰੇ ਹੋਏ ਹਰੀ-ਜਨ ਦੀ ਵਡਿਆਈ ਦਸਦੇ ਹਨ।

§ ਗੁਰੂ ਦੀ ਸੰਗਤ ਵਿਚੋਂ ਲੱਭੇ ਗਿਆਨ ਵਿਚ ਸਾਰੇ ਤੀਰਥਾਂ ਦਾ ਇਸ਼ਨਾਨ ਆ ਜਾਂਦਾ ਹੈ। ਗੁਰੂ ਜਿਹਾ ਕੋਈ ਤੀਰਥ ਨਹੀਂ। ਉਸ ਤੋਂ ਸਾਰੀ ਪਵਿੱਤਰਤਾ, ਸ਼ਾਂਤੀ ਤੇ ਪਰਮ-ਪਦ ਦੀ ਪ੍ਰਾਪਤੀ ਹੁੰਦੀ ਹੈ।

ਤੀਰਥੁ ਨਹੀ ਕੋਇ ॥ ਸਰੁ ਸੰਤੋਖੁ ਤਾਸੁ[1] ਗੁਰੁ ਹੋਇ ॥ ੧ ॥ ਰਹਾਉ ॥ ਗੁਰੁ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ[2] ॥ ਸਤਿਗੁਰਿ ਪਾਈਐ ਪੂਰਾ ਨਾਵਣੁ[3] ਪਸੂ ਪਰੇਤਹੁ ਦੇਵ ਕਰੈ ॥ ੨ ॥ ਰਤਾ ਸਚਿ ਨਾਮਿ [4]ਤਲ ਹੀਅਲੁ ਸੋ ਗੁਰੁ ਪਰਮਲੁ[5] ਕਹੀਐ ॥ ਜਾ ਕੀ ਵਾਸੁ[6] ਬਨਾਸਪਤਿ[7] ਸਉਰੈ ਤਾਸੁ ਚਰਣ ਲਿਵ ਰਹੀਐ ॥ ੩ ॥ ਗੁਰਮੁਖਿ[8] ਜੀਅ ਪ੍ਰਾਨ ਉਪਜਹਿ ਗੁਰਮੁਖਿ [9]ਸਿਵ ਘਰਿ ਜਾਈਐ ॥ ਗੁਰਮੁਖਿ[8] ਨਾਨਕ ਸਚਿ ਸਮਾਈਐ ਗੁਰਮੁਖਿ [10]ਨਿਜ ਪਦੁ ਪਾਈਐ ॥ ੪ ॥ ੬ ॥ ਪ੍ਰਭਾਤੀ ਮਹਲਾ ੧ * ॥ ਗੁਰ ਪਰਸਾਦੀ ਵਿਦਿਆ[11] ਵੀਚਾਰੈ ਪੜਿ ਪੜਿ ਪਾਵੈ ਮਾਨੁ ॥ [12]ਆਪਾ ਮਧੇ ਆਪੁ ਪਰਗਾਸਿਆ ਪਾਇਆ ਅੰਮ੍ਰਿਤੁ ਨਾਮੁ ॥ ੧ ॥ [13]ਕਰਤਾ ਤੂ ਮੇਰਾ ਜਜਮਾਨੁ ॥ ਇਕ ਦਖਿਣਾ[14] ਹਉ ਤੈ ਪਹਿ ਮਾਗਉ ਦੇਹਿ ਆਪਣਾ ਨਾਮੁ ॥ ੧ ॥ ਰਹਾਉ ॥ [15]ਪੰਚ ਤਸਕਰ ਧਾਵਤ ਰਾਖੇ ਚੂਕਾ[16] ਮਨਿ ਅਭਿਮਾਨੁ ॥ [17]ਦਿਸਟਿ ਬਿਕਾਰੀ ਦੁਰਮਤਿ ਭਾਗੀ ਐਸਾ ਬ੍ਰਹਮ ਗਿਆਨੁ ॥ ੨ ॥ ਜਤੁ ਸਤੁ ਚਾਵਲ ਦਇਆ[18] ਕਣਕ ਕਰਿ ਪ੍ਰਾਪਤਿ ਪਾਤੀ[19] ਧਾਨੁ ॥ ਦੂਧੁ ਕਰਮੁ[20] ਸੰਤੋਖੁ ਘੀਉ ਕਰਿ ਐਸਾ ਮਾਂਗਉ ਦਾਨੁ ॥ ੩ ॥ ਖਿਮਾ ਧੀਰਜੁ ਕਰਿ ਗਊ ਲਵੇਰੀ [21]ਸਹਜੇ ਬਛਰਾ ਖੀਰੁ ਪੀਐ ॥ ਸਿਫਤਿ ਸਰਮ[22] ਕਾ ਕਪੜਾ ਮਾਂਗਉ ਹਰਿ ਗੁਣ ਨਾਨਕ ਰਵਤੁ[23] ਰਹੈ ॥ ੪ ॥ ੭ ॥ ਪ੍ਰਭਾਤੀ ਮਹਲਾ ੧ † ॥ [24]ਆਵਤੁ ਕਿਨੈ ਨ ਰਾਖਿਆ ਜਾਵਤੁ ਕਿਉ ਰਾਖਿਆ ਜਾਇ ॥ ਜਿਸ ਤੇ ਹੋਆ ਸੋਈ ਪਰੁ ਜਾਣੈ[25] ਜਾਂ ਉਸ ਹੀ ਮਾਹਿ ਸਮਾਇ ॥ ੧ ॥ ਤੂਹੈ ਹੈ ਵਾਹੁ ਤੇਰੀ ਰਜਾਇ ॥ ਜੋ ਕਿਛੁ ਕਰਹਿ ਸੋਈ [26]ਪਰੁ ਹੋਇਬਾ ਅਵਰੁ ਨ ਕਰਣਾ ਜਾਇ ॥ ੧ ॥ ਰਹਾਉ ॥ ਜੈਸੇ ਹਰਹਟ[27] ਕੀ ਮਾਲਾ ਟਿੰਡ ਲਗਤ ਹੈ ਇਕ ਸਖਨੀ ਹੋਰ ਫੇਰ ਭਰੀਅਤ ਹੈ ॥ ਤੈਸੋ ਹੀ ਇਹੁ ਖੇਲੁ ਖਸਮ ਕਾ ਜਿਉ ਉਸ ਕੀ ਵਡਿਆਈ ॥ ੨ ॥ [28]ਸੁਰਤੀ ਕੈ ਮਾਰਗਿ ਚਲਿ ਕੈ ਉਲਟੀ ਨਦਰਿ ਪ੍ਰਗਾਸੀ ॥ ਮਨਿ ਵੀਚਾਰਿ ਦੇਖੁ ਬ੍ਰਹਮ ਗਿਆਨੀ ਕਉਨੁ ਗਿਰਹੀ[29] ਕਉਨੁ ਉਦਾਸੀ ॥ ੩ ॥ [30]ਜਿਸ ਕੀ ਆਸਾ ਤਿਸ ਹੀ ਸਉਪਿ ਕੈ ਏਹੁ ਰਹਿਆ ਨਿਰਬਾਣੁ ॥ [31]ਜਿਸ ਤੇ ਹੋਆ ਸੋਈ ਕਰਿ ਮਾਨਿਆ ਨਾਨਕ ਗਿਰਹੀ ਉਦਾਸੀ ਸੋ ਪਰਵਾਣੁ ॥ ੪ ॥ ੮ ॥ ਪ੍ਰਭਾਤੀ ਮਹਲਾ ੧ ‡ ॥ [32]ਦਿਸਟਿ ਬਿਕਾਰੀ ਬੰਧਨਿ ਬਾਂਧੈ ਹਉ ਤਿਸ ਕੈ [33]ਬਲਿ ਜਾਈ ॥ ਪਾਪ ਪੁੰਨ ਕੀ ਸਾਰ[34] ਨ ਜਾਣੈ ਭੂਲਾ ਫਿਰੈ ਅਜਾਈ[35] ॥ ੧ ॥ ਬੋਲਹੁ ਸਚੁ ਨਾਮੁ ਕਰਤਾਰ ॥ [36]ਫੁਨਿ ਬਹੁੜਿ ਨ ਆਵਣਵਾਰ ॥ ੧ ॥ ਰਹਾਉ ॥ ਊਚਾ ਤੇ ਫੁਨਿ ਨੀਚੁ ਕਰਤੁ ਹੈ ਨੀਚ ਕਰੈ ਸੁਲਤਾਨੁ ॥ ਜਿਨੀ ਜਾਣੁ[37] ਸੁਜਾਣਿਆ ਜਗਿ ਤੇ ਪੂਰੇ ਪਰਵਾਣੁ ॥

੧ ਉਹ । ਸੰਤੋਖ ਰੂਪ ਸਰੋਵਰ ਉਹ ਗੁਰੂ ਹੀ ਹੈ ।
੨ ਦੂਰ ਕਰਦਾ ਹੈ ।
੩ ਇਸ਼ਨਾਨ ।
੪ ਤਲੇ ਦਾ ਦਿਲ, (ਉਤੋਂ ਉਤੋਂ ਨਹੀਂ) ਥਲੇ ਤੋਂ ਦਿਲ । ਜਿਸ ਦਾ ਦਿਲ ਤਹ ਤਕ ਸਚੇ ਨਾਮ ਵਿਚ ਰੱਤਾ ਹੈ ।
੫ ਚੰਦਨ ਰੂਪ ।
੬ ਵਾਸ਼ਨਾ ।
੭ ਭਾਵ ਸੰਗਤ ਕਰਨ ਵਾਲੇ ਜੀਵ । ਜਿਵੇਂ ਚੰਦਨ ਦੀ ਵਾਸ਼ਨਾ ਆਸ ਪਾਸ ਦੀ ਬਨਸਪਤੀ ਨੂੰ ਸੁਗੰਧਿਤ ਕਰ ਦਿੰਦੀ ਹੈ, ਤਿਵੇਂ ਗੁਰੂ ਦੀ ਸੰਗਤਿ ਕੋਲ ਰਹਿਣ ਵਾਲੇ ਜੀਵਾਂ ਨੂੰ ਸੰਵਾਰ ਦਿੰਦੀ ਹੈ ।
੮ ਗੁਰਾਂ ਦਵਾਰੇ । ਗੁਰਾਂ ਦਵਾਰੇ ਮਨੁਖ ਵਿਚ ਜੀਵਨ ਦੀ ਰੌ ਚਲਦੀ ਹੈ ।
੯ ਸੁਖ ਸ਼ਾਂਤੀ ਦੇ ਘਰ ਵਿਚ ।
੧੦ ਆਪਣੇ ਸਰੂਪ ਨੂੰ ।
੧੧ ਬ੍ਰਹਮ ਵਿਦਿਆ ।
੧੨ ਜੀਵ-ਆਪੇ ਵਿਚ ਪ੍ਰਮਾਤਮ-ਆਪਾ ਪ੍ਰਗਟ ਹੋਇਆ, ਆਪਣੇ ਦਿਲ ਵਿਚ ਹਰੀ ਦੀ ਹੋਂਦ ਮਹਿਸੂਸ ਕੀਤੀ, ਜਦ ਅੰਮ੍ਰਿਤ ਨਾਮ ਮਿਲਿਆ ।
੧੩ ਹੇ ਕਰਤਾ । ਤੂੰ ਮੇਰਾ ਦਾਨ ਦੇਣ ਵਾਲਾ ਹੈਂ । ਵੇਖੋ ਪੰ. ੩੨੩, ਫੁਟ ਨੋਟ * ।
੧੪ ਦਾਨ, ਭੇਟਾ ।
੧੫ ਪੰਜ ਚੋਰਾਂ (ਗਿਆਨ ਇੰਦ੍ਰਿਆਂ) ਨੂੰ ਦੌੜਨ ਤੋਂ ਰੋਕੇ ।
੧੬ ਦੂਰ ਹੋ ਗਿਆ ।
੧੭ ਵਿਕਾਰਾਂ ਵਾਲੀ ਦ੍ਰਿਸ਼ਟੀ (ਨਜ਼ਰ) ।
੧੮ ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਾਠ 'ਦੇਆ' ਹੈ ।
੧੯ ਪਤਲ । ਹਰੀ ਦੀ ਪ੍ਰਾਪਤੀ ਨੂੰ ਹੀ ਪਤਲ ਤੇ ਧਾਣ (ਧਨ ਆਦਿ ਦਾਨ) ਕੀਤਾ ਹੈ ।
੨੦ ਸ਼ੁਭ ਕਰਮ ।
੨੧ ਮਨ ਵੱਛਾ ਸਹਜ ਅਵਸਥਾ (ਪੂਰਨ ਅਡੋਲਤਾ) ਵਿਚ ਦੁਧ ਪੀਵੇ ।
੨੨ ਉੱਦਮ । ਸਿਫ਼ਤ ਸਲਾਹ ਲਈ ਉੱਦਮ ।
੨੩ ਸਿਮਰਦਾ ।
੨੪ ਜੰਮਣ ਤੋਂ ਕਿਸੇ ਰੋਕਿਆ ਨਹੀਂ ਹੈ ਤੇ ਨਾ ਮਰਣ ਤੋਂ ਬਚਾ ਸਕੀਦਾ ਹੈ ।
੨੫ ਚੰਗੀ ਤਰ੍ਹਾਂ ਜਾਣਦਾ ਹੈ ।
੨੬ ਜ਼ਰੂਰ ਹੋਂਦਾ ਹੈ ।
੨੭ ਹਰਟ ।
੨੮ ਗਿਆਨ ਦੇ ਮਾਰਗ ਚਲ ਕੇ ਦ੍ਰਿਸ਼ਟੀ ਮਾਇਆ ਵਲੋਂ ਉਲਟ ਕੇ ਚਮਕੀ ਹੈ ।
੨੯ ਗ੍ਰਿਹਸਤੀ । ਭਾਵ ਜੋ ਮਨੋਂ ਗ੍ਰਿਹਸਤੀ ਜਾਂ ਤਿਆਗੀ ਹੈ ਉਹੋ ਅਸਲ ਗ੍ਰਿਹਸਤੀ ਤਿਆਗੀ ਹੈ ।
੩੦ ਜਿਸ ਹਰੀ ਨੇ ਆਸਾਂ ਪੈਦਾ ਕੀਤੀਆਂ ਹਨ ਉਸੇ ਨੂੰ ਸੌਂਪਣ ਨਾਲ ਇਹ ਜੀਵ ਨਿਰਦੁਖ ਹੋ ਜਾਂਦਾ ਹੈ ।
੩੧ ਜਿਸ ਹਰੀ ਤੋਂ ਹੋਇਆ ਹੈ ।
੩੨ ਵਿਕਾਰਾਂ ਵਾਲੀ ਦ੍ਰਿਸ਼ਟੀ ਨੂੰ ਜੋ ਬੰਨ੍ਹ ਦਿੰਦਾ ਹੈ ।
੩੩ ਬਲਿਹਾਰ ਜਾਂਦਾ ਹਾਂ ।
੩੪ ਅਸਲੀਅਤ ।
੩੫ ਫ਼ਜ਼ੂਲ ।
੩੬ ਫਿਰ ਮੁੜ ਕੇ ਆਵਣ ਵਾਲਾ ਨਹੀਂ ਬਣੇਂਗਾ ।
੩੭ ਜਾਨਣਹਾਰ ਹਰੀ ਨੂੰ । ਜਿਨ੍ਹਾਂ ਜਾਨਣਹਾਰ ਹਰੀ ਨੂੰ ਚੰਗੀ ਤਰ੍ਹਾਂ ਜਾਣਿਆ ਹੈ ।

---

* ਗੁਰੂ ਦੀ ਰਾਹੀਂ ਮਨੁਖ ਬ੍ਰਹਮ-ਗਿਆਨ ਹਾਸਲ ਕਰਦਾ ਹੈ, ਜਿਸ ਨਾਲ ਉਹ ਆਪਣੇ ਅੰਦਰ ਹਰੀ ਦਾ ਪ੍ਰਕਾਸ਼ ਦੇਖਦਾ ਹੈ । ਇਸ ਚਾਨਣੇ ਨਾਲ ਉਸ ਦੀ ਵਿਕਾਰ ਵਾਲੀ ਬ੍ਰਿਤੀ ਸੰਵਰ ਕੇ ਸ਼ੁਭ ਗੁਣਾਂ ਵਾਲੀ ਹੋ ਜਾਂਦੀ ਹੈ, ਅਤੇ ਉਹ ਹਰੀ ਦੀ ਸਿਫ਼ਤ ਸਲਾਹ ਕਰਨ ਲੱਗ ਪੈਂਦਾ ਹੈ ।

† ਐਸਾ ਬ੍ਰਹਮ-ਗਿਆਨੀ ਹਰੀ ਨੂੰ ਹੀ ਸਰਬ-ਸਮ੍ਰਥ ਜਾਣਦਾ ਤੇ ਰਚਨਾ ਨੂੰ ਉਸੇ ਦੀ ਖੇਡ ਸਮਝਦਾ ਹੈ । ਇਹ ਜਾਣ ਕੇ ਸੰਸਾਰ ਉਸ ਨੂੰ ਬੁਰਾ ਨਹੀਂ ਲਗਦਾ, ਇਸ ਕਰਕੇ ਉਹ ਗ੍ਰਿਹਸਥ ਨੂੰ ਬੁਰਾ ਨਹੀਂ ਕਹਿੰਦਾ ਨਾ ਉਦਾਸ ਨੂੰ ਚੰਗਾ । ਉਹ ਤਾਂ ਦੋਹਾਂ ਹਾਲਤਾਂ ਵਿਚੋਂ ਉਸੇ ਨੂੰ ਪਰਵਾਣ ਸਮਝਦਾ ਹੈ ਜਿਸ ਵਿਚ ਹਰੀ ਯਾਦ ਰਹੇ ।

‡ ਜੇ ਹਰੀ ਦੀ ਯਾਦ ਕਾਇਮ ਰਹੇ ਤਾਂ ਹੀ ਜੀਵਣ ਜਾਚ ਆਉਂਦੀ ਹੈ, ਅਤੇ ਭਲੇ ਦੀ ਪਛਾਣ ਕਰ ਕੇ ਵਰਤੀਦਾ ਹੈ ।

੨ ॥ ਤਾ ਕਉ ਸਮਝਾਵਣ ਜਾਈਐ [1]ਜੇ ਕੋ ਭੂਲਾ ਹੋਈ ॥ ਆਪੇ ਖੇਲ ਕਰੇ ਸਭ ਕਰਤਾ ਐਸਾ ਬੂਝੈ ਕੋਈ ॥ ੩ ॥ [2]ਨਾਉ ਪ੍ਰਭਾਤੈ ਸਬਦਿ ਧਿਆਈਐ ਛੋਡਹੁ [3]ਦੁਨੀ ਪਰੀਤਾ ॥ ਪ੍ਰਣਵਤਿ[4] ਨਾਨਕ ਦਾਸਨਿ ਦਾਸਾ [5]ਜਗਿ ਹਾਰਿਆ ਤਿਨਿ ਜੀਤਾ ॥ ੪ ॥ ੯ ॥ ਪ੍ਰਭਾਤੀ ਮਹਲਾ ੧ * ॥ ਮਨੁ ਮਾਇਆ ਮਨੁ ਧਾਇਆ[6] ਮਨੁ ਪੰਖੀ ਆਕਾਸਿ ॥ [7]ਤਸਕਰ ਸਬਦਿ ਨਿਵਾਰਿਆ ਨਗਰੁ ਵੁਠਾ ਸਾਬਾਸਿ ॥ ਜਾ ਤੂ ਰਾਖਹਿ ਰਾਖਿ ਲੈਹਿ ਸਾਬਤੁ ਹੋਵੈ ਰਾਸਿ ॥ ੧ ॥ ਐਸਾ ਨਾਮੁ ਰਤਨੁ [8]ਨਿਧਿ ਮੇਰੈ ॥ ਗੁਰਮਤਿ ਦੇਹਿ ਲਗਉ ਪਗਿ[9] ਤੇਰੈ ॥ ੧ ॥ ਰਹਾਉ ॥ ਮਨੁ ਜੋਗੀ ਮਨੁ ਭੋਗੀਆ ਮਨੁ ਮੂਰਖੁ ਗਾਵਾਰੁ ॥ ਮਨੁ ਦਾਤਾ ਮਨੁ ਮੰਗਤਾ [10]ਮਨ ਸਿਰਿ ਗੁਰੁ ਕਰਤਾਰੁ ॥ ਪੰਚ[11] ਮਾਰਿ ਸੁਖੁ ਪਾਇਆ ਐਸਾ ਬ੍ਰਹਮੁ ਵੀਚਾਰੁ ॥ ੨ ॥ ਘਟਿ ਘਟਿ ਏਕੁ ਵਖਾਣੀਐ ਕਹਉ[12] ਨ ਦੇਖਿਆ ਜਾਇ ॥ [13]ਖੋਟੋ ਪੂਠੋ ਰਾਲੀਐ ਬਿਨੁ ਨਾਵੈ ਪਤਿ ਜਾਇ ॥ ਜਾ ਤੂ ਮੇਲਹਿ ਤਾ ਮਿਲਿ ਰਹਾਂ ਜਾਂ ਤੇਰੀ ਹੋਇ ਰਜਾਇ ॥ ੩ ॥ [14]ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ ॥ ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ ॥ ਜਨਮ ਮਰਨ ਦੁਖੁ ਕਾਟੀਐ ਨਾਨਕ ਛੂਟਸਿ ਨਾਇ ॥ ੪ ॥ ੧੦ ॥ ਪ੍ਰਭਾਤੀ ਮਹਲਾ ੧ † ॥ [15]ਜਾਗਤੁ ਬਿਗਸੈ ਮੂਠੋ ਅੰਧਾ ॥ ਗਲਿ ਫਾਹੀ ਸਿਰਿ ਮਾਰੇ ਧੰਧਾ ॥ [16]ਆਸਾ ਆਵੈ ਮਨਸਾ ਜਾਇ ॥ [17]ਉਰਝੀ ਤਾਣੀ ਕਿਛੁ ਨ ਬਸਾਇ ॥ ੧ ॥ [18]ਜਾਗਸਿ ਜੀਵਣ ਜਾਗਣਹਾਰਾ ॥ ਸੁਖ ਸਾਗਰ ਅੰਮ੍ਰਿਤ ਭੰਡਾਰਾ ॥ ੧ ॥ ਰਹਾਉ ॥ ਕਹਿਓ ਨ ਬੂਝੈ ਅੰਧੁ ਨ ਸੂਝੈ [19]ਭੋਂਡੀ ਕਾਰ ਕਮਾਈ ॥ [20]ਆਪੇ ਪ੍ਰੀਤਿ ਪ੍ਰੇਮ ਪਰਮੇਸੁਰੁ ਕਰਮੀ ਮਿਲੈ ਵਡਾਈ ॥ ੨ ॥ [21]ਦਿਨੁ ਦਿਨੁ ਆਵੈ ਤਿਲੁ ਤਿਲੁ ਛੀਜੈ[22] ਮਾਇਆ ਮੋਹੁ ਘਟਾਈ[23] ॥ ਬਿਨੁ ਗੁਰ ਬੂਡੋ[24] ਠਉਰ[25] ਨ ਪਾਵੈ [26]ਜਬ ਲਗ ਦੂਜੀ ਰਾਈ ॥ ੩ ॥ [27]ਅਹਿਨਿਸਿ ਜੀਆ ਦੇਖਿ ਸਮ੍ਹਾਲੈ ਸੁਖੁ ਦੁਖੁ ਪੁਰਬਿ ਕਮਾਈ ॥ ਕਰਮਹੀਣੁ[28] ਸਚੁ ਭੀਖਿਆ ਮਾਂਗੈ ਨਾਨਕ ਮਿਲੈ ਵਡਾਈ ॥ ੪ ॥ ੧੧ ॥ ਪ੍ਰਭਾਤੀ ਮਹਲਾ ੧ ‡ ॥ [29]ਮਸਟਿ ਕਰਉ ਮੂਰਖੁ ਜਗਿ ਕਹੀਆ ॥ [30]ਅਧਿਕ ਬਕਉ ਤੇਰੀ ਲਿਵ ਰਹੀਆ ॥ [31]ਭੂਲ ਚੂਕ ਤੇਰੈ ਦਰਬਾਰਿ ॥ [32]ਨਾਮ ਬਿਨਾ ਕੈਸੇ ਆਚਾਰ ॥ ੧ ॥ ਐਸੇ [33]ਝੂਠਿ ਮੁਠੇ ਸੰਸਾਰਾ ॥ [34]ਨਿੰਦਕੁ ਨਿੰਦੈ ਮੁਝੈ ਪਿਆਰਾ ॥ ੧ ॥ ਰਹਾਉ ॥ [35]ਜਿਸੁ ਨਿੰਦਹਿ ਸੋਈ ਬਿਧਿ ਜਾਣੈ ॥ ਗੁਰ ਕੈ ਸਬਦੇ ਦਰਿ ਨੀਸਾਣੈ[36] ॥ [37]ਕਾਰਣ ਨਾਮੁ ਅੰਤਰਿਗਤਿ ਜਾਣੈ ॥ ਜਿਸ ਨੋ ਨਦਰਿ ਕਰੇ ਸੋਈ ਬਿਧਿ ਜਾਣੈ ॥ ੨ ॥ ਮੈ ਮੈਲੌ ਊਜਲੁ ਸਚੁ ਸੋਇ ॥ [38]ਊਤਮੁ ਆਖਿ ਨ ਊਚਾ ਹੋਇ ॥ ਮਨਮੁਖੁ ਖੂਲਿ੍[39] ਮਹਾ ਬਿਖੁ ਖਾਇ ॥ ਗੁਰਮੁਖਿ

੧ ਜੇਕਰ ਕੋਈ ਆਪ ਭੁਲਦਾ ਹੋਵੇ ।
੨ ਸਵੇਰ ਵੇਲੇ ਗੁਰਬਾਣੀ ਦੁਆਰਾ ਹਰੀ-ਨਾਮ ਸਿਮਰਨਾ ਚਾਹੀਦਾ ਹੈ ।
੩ ਦੁਨੀਆਂ ਦੀ ਪ੍ਰੀਤੀ ।
੪ ਬੇਨਤੀ ਕਰਦਾ ਹੈ ।
੫ ਜੋ ਜਗਤ ਵਿਚ ਨੀਵਾਂ ਹੋਇਆ ਹੈ ਉਸੇ ਨੇ ਜਿੱਤ ਪ੍ਰਾਪਤ ਕੀਤੀ ਹੈ ।
੬ ਦੌੜਨਹਾਰ । (ਮਨ ਦੀਆਂ ਬਦਲਦੀਆਂ ਹਾਲਤਾਂ ਦਾ ਵਰਣਨ ਹੈ।)
੭ ਚੋਰਾਂ (ਕਾਮ ਕ੍ਰੋਧ ਆਦਿ) ਨੂੰ ਸ਼ਬਦ ਦਵਾਰਾ ਦੂਰ ਕੀਤਾ ਹੈ; ਚੋਰਾਂ ਦੇ ਦੂਰ ਹੋਣ ਨਾਲ ਹੁਣ ਜ਼ਿੰਦਗੀ ਦਾ ਨਗਰ ਵਸ ਪਿਆ ਹੈ, ਤੇ ਸ਼ਾਬਾਸ਼ ਮਿਲੀ ਹੈ ।
੮ ਇਹ ਮੇਰੇ ਪਾਸ ਖ਼ਜ਼ਾਨਾ ਹੈ ।
੯ ਚਰਨੀਂ ।
੧੦ ਕਦੀ ਮਨ ਇਹ ਸਮਝਦਾ ਹੈ ਕਿ ਮੇਰੇ ਸਿਰ ਤੇ ਗੁਰੂ ਕਰਤਾਰ ਹੈ ।
੧੧ ਕਾਮ ਕ੍ਰੋਧ ਆਦਿ ।
੧੨ ਕਿਸੇ ਤੋਂ ।
੧੩ ਖੋਟਿਆਂ ਨੂੰ ਗਰਭ ਵਿਚ ਪੁਠੇ ਕਰਕੇ ਸੁਟਿਆ ਜਾਂਦਾ ਹੈ । ਰਾਲੀਐ=ਰੋਲਿਆ ਜਾਂਦਾ ਹੈ ।
੧੪ ਹਰੀ ਦੀ ਦਰਗਾਹ ਵਿਚ ਜਾਤ ਜਨਮ ਦੀ ਪੁਛ ਨਹੀਂ ਹੋਣੀ, ਇਸ ਲਈ ਸਚ ਘਰ ਦਾ ਪਤਾ ਭਾਵ ਉੱਤਮ ਜ਼ਿੰਦਗੀ ਦਾ ਢੰਗ ਸਿਖਣਾ ਚਾਹੀਦਾ ਹੈ ।
੧੫ ਜਾਗਦਾ ਹੋਇਆ ਵੀ ਇਹ ਅੰਨ੍ਹਾ ਜੀਵ ਲੁਟਿਆ ਜਾ ਰਿਹਾ ਹੈ ਤੇ ਇਸ ਵਿਚ ਵੀ ਸੁਖ ਮੰਨਦਾ ਹੈ ।
੧੬ ਆਸਾਂ ਲੈ ਕੇ ਜੰਮਦਾ ਹੈ, ਪਰ ਪ੍ਰਾਪਤ ਨਹੀਂ ਹੁੰਦੀਆਂ ਤੇ ਮਨ ਵਿਚ ਹੀ ਲੈ ਕੇ ਤੁਰ ਜਾਂਦਾ ਹੈ।
੧੭ ਤਾਣੀ ਭਾਵ ਜੀਵਨ ਗੁੰਝਲਦਾਰ ਹੈ ਤੇ ਵਸ ਨਹੀਂ ਸੁ ਚਲਦਾ ।
੧੮ ਹਰੀ ਸਭ ਦੀ ਜੀਵਣ ਸਦਾ ਜਾਗਦਾ ਹੈ ।
੧੯ ਭੈੜੇ ਕੰਮ ।
੨੦ ਹਰੀ ਆਪੇ ਹੀ ਪ੍ਰੀਤ ਲਾਂਦਾ ਹੈ ।
੨੧ ਜ਼ਿੰਦਗੀ ਦੇ ਦਿਨ ਆ ਤੇ ਜਾ ਰਹੇ ਹਨ ।
੨੨ ਟੁਟਦੀ ਹੈ ।
੨੩ ਘਟ (ਹਿਰਦੇ) ਵਿਚ ।
੨੪ ਡੁਬਦਾ ।
੨੫ ਥਾਂ ਟਿਕਾਣਾ ।
੨੬ ਜਿਨਾ ਚਿਰ ਦੂਜਾ ਭਾਵ ਰਤਾ ਭਰ ਵੀ ਹੈ ।
੨੭ ਹਰੀ ਦਿਨ ਰਾਤ ਜੀਵਾਂ ਨੂੰ ਦੇਖ ਕੇ (ਉਨ੍ਹਾਂ ਦੀਆਂ ਲੋੜਾਂ ਨੂੰ ਦੇਖ ਕੇ) ਸੰਭਾਲਨਾ ਕਰਦਾ ਹੈ ਅਤੇ ਉਨ੍ਹਾਂ ਨੂੰ ਪਿਛਲੀ ਕਮਾਈ ਅਨੁਸਾਰ ਸੁਖ ਦੁਖ ਦਿੰਦਾ ਹੈ ।
੨੮ ਮੈਂ ਅਭਾਗਾ ।
੨੯ ਜੇ ਚੁਪ ਕਰ ਰਹਾਂ ਤਾਂ ਕਹਿੰਦੇ ਹਨ ਕਿ ਇਹ ਮੂਰਖ ਹੈ ।
੩੦ ਜੇ ਬਹੁਤ ਬੋਲਾਂ ਤਾਂ ਤੇਰੀ ਪ੍ਰੀਤੀ ਰਹਿ ਜਾਂਦੀ ਹੈ ।
੩੧ ਭੁੱਲਾਂ ਤੇਰੇ ਦਰਬਾਰ ਤੇ ਪਰਖੀਆਂ ਜਾਂਦੀਆਂ ਹਨ ।
੩੨ ਬਿਨਾਂ ਨਾਮ ਦੇ ਕਰਮਾਂ ਦਾ ਕੀ ਲਾਭ ?
੩੩ ਝੂਠ ਵਿਚ ਲੁਟੇ ਜਾ ਰਹੇ ਹਨ ।
੩੪ ਜਿਸ ਨੂੰ ਨਿੰਦਕ ਨਿੰਦਦਾ ਹੈ ਉਹ ਮੈਨੂੰ ਪਿਆਰਾ ਹੈ ।
੩੫ ਜਿਸ ਨੂੰ ਨਿੰਦਦੇ ਹਨ ਉਹ ਜੀਵਣ ਦੀ ਜੁਗਤੀ ਨੂੰ ਜਾਣਦਾ ਹੈ ।
੩੬ ਪ੍ਰਗਟ ਹੁੰਦਾ ਹੈ ।
੩੭ ਹਰੀ ਕਾਰਣ ਰੂਪ ਨੂੰ ਅੰਦਰ ਜਾਣਦਾ ਹੈ ।
੩੮ ਉੱਤਮ ਆਖਣ ਨਾਲ ਉੱਚਾ ਨਹੀਂ ਹੋ ਸਕਦਾ ।
੩੯ ਖੁਲ੍ਹ ਕੇ, ਪ੍ਰਤੱਖ ।

---

* ਗੁਰੂ ਦੁਆਰਾ ਨਾਮ ਦੇ ਅਭਿਆਸ ਨਾਲ ਇਹ ਚੰਚਲ ਮਨ ਵਸ ਹੁੰਦਾ ਤੇ ਬ੍ਰਹਮ-ਵਿਚਾਰ ਆਉਂਦੀ ਹੈ ; ਸਭਨਾਂ ਵਿਚ ਇਕੋ ਬ੍ਰਹਮ ਵਸਦਾ ਦਿਸਦਾ ਹੈ, ਜਿਸ ਕਰਕੇ ਕੋਈ ਜਾਤ ਪਾਤ ਦਾ ਖ਼ਿਆਲ ਬਾਕੀ ਨਹੀਂ ਰਹਿੰਦਾ ।

† ਲੋਕੀਂ ਹਰੀ ਨੂੰ ਵਿਸਾਰ ਕੇ ਆਪਣੀ ਆਸਾ ਮਨਸਾ ਵਿਚ ਜੀਉਂਦੇ ਮਰਦੇ ਹਨ, ਜਿਸ ਕਰਕੇ ਜੀਵਣ ਵਿਚ ਉਲਝਣ ਪਈ ਰਹਿੰਦੀ ਹੈ, ਅਤੇ ਦ੍ਵੈਤ ਵਿਚ ਕੋਈ ਚਜ ਦਾ ਕੰਮ ਨਹੀਂ ਹੁੰਦਾ ।

‡ ਨਾਮ ਤੋਂ ਬਿਨਾਂ ਚਜ ਦਾ ਕੰਮ ਕਿਵੇਂ ਹੋ ਸਕਦਾ ਹੈ ? ਚਜ ਦਾ ਕੰਮ ਤਾਂ ਗੁਰੂ ਹੀ ਦਸ ਸਕਦਾ ਹੈ, ਕਿਉਂਕਿ ਜੀਵਣ-ਜਾਚ ਉਸੇ ਨੂੰ ਆਉਂਦੀ ਹੈ । ਆਪ-ਹੁਦਰੇ ਲੋਕ, ਆਪਣੇ ਆਪ ਨੂੰ ਸਿਆਣਾ ਸਮਝ ਕੇ, ਗੁਰੂ ਦੇ ਤਰੀਕੇ ਨੂੰ ਨਿੰਦਦੇ ਹਨ, ਪਰ ਆਪਣੇ ਆਪ ਨੂੰ ਉੱਚਾ ਆਖਣ ਨਾਲ ਕੋਈ ਉੱਚਾ ਨਹੀਂ ਹੋ ਸਕਦਾ । ਉੱਚਾ ਤਾਂ ਨਾਮ ਹੀ ਕਰ ਸਕਦਾ ਹੈ, ਜੋ ਗੁਰੂ ਤੋਂ ਮਿਲਦਾ ਹੈ ।

ਹੋਇ ਸੁ ਰਾਚੈ ਨਾਇ[੧] ॥ ੩ ॥ ਅੰਧੋ ਬੋਲੋ [੨]ਮੁਗਧੁ ਗਵਾਰੁ ॥ ਹੀਣੋ[੩] ਨੀਚੁ [੪]ਬੁਰੋ
ਬੁਰਿਆਰੁ ॥ [੫]ਨੀਧਨ ਕੋ ਧਨੁ ਨਾਮੁ ਪਿਆਰੁ ॥ ਇਹੁ ਧਨੁ ਸਾਰੁ[੬] ਹੋਰੁ ਬਿਖਿਆ
ਛਾਰੁ[੭] ॥ ੪ ॥ [੮]ਉਸਤਤਿ ਨਿੰਦਾ ਸਬਦੁ ਵੀਚਾਰੁ ॥ ਜੋ ਦੇਵੈ ਤਿਸ ਕਉ ਜੈਕਾਰੁ ॥
[੯]ਤੂ ਬਖਸਹਿ ਜਾਤਿ ਪਤਿ ਹੋਇ ॥ [੧੦]ਨਾਨਕੁ ਕਹੈ ਕਹਾਵੈ ਸੋਇ ॥ ੫ ॥ ੧੨ ॥
ਪ੍ਰਭਾਤੀ ਮਹਲਾ ੧ * ॥ [੧੧]ਖਾਇਆ ਮੈਲੁ ਵਧਾਇਆ ਪੈਧੈ ਘਰ ਕੀ ਹਾਣਿ ॥
[੧੨]ਬਕਿ ਬਕਿ ਵਾਦੁ ਚਲਾਇਆ ਬਿਨੁ ਨਾਵੈ ਬਿਖੁ ਜਾਣਿ ॥ ੧ ॥ ਬਾਬਾ [੧੩]ਐਸਾ
ਬਿਖਮ ਜਾਲਿ ਮਨੁ ਵਾਸਿਆ ॥ ਬਿਬਲੁ[੧੪] ਝਾਗਿ ਸਹਜਿ ਪਰਗਾਸਿਆ ॥ ੧ ॥
ਰਹਾਉ ॥ ਬਿਖੁ ਖਾਣਾ ਬਿਖੁ ਬੋਲਣਾ ਬਿਖੁ ਕੀ ਕਾਰ ਕਮਾਇ ॥ ਜਮ ਦਰਿ ਬਾਧੇ
ਮਾਰੀਅਹਿ ਛੂਟਸਿ ਸਾਚੈ ਨਾਇ ॥ ੨ ॥ [੧੫]ਜਿਵ ਆਇਆ ਤਿਵ ਜਾਇਸੀ ਕੀਆ
ਲਿਖਿ ਲੈ ਜਾਇ ॥ ਮਨਮੁਖਿ[੧੬] ਮੂਲੁ ਗਵਾਇਆ ਦਰਗਹ ਮਿਲੈ ਸਜਾਇ ॥੩॥ ਜਗੁ
ਖੋਟੋ ਸਚੁ ਨਿਰਮਲੋ ਗੁਰ ਸਬਦੀਂ ਵੀਚਾਰਿ ॥ ਤੇ ਨਰ ਵਿਰਲੇ ਜਾਣਅਹਿ ਜਿਨ
ਅੰਤਰਿ ਗਿਆਨੁ ਮੁਰਾਰਿ[੧੭] ॥ ੪ ॥ [੧੮]ਅਜਰੁ ਜਰੈ ਨੀਝਰੁ ਝਰੈ ਅਮਰ
ਅਨੰਦ ਸਰੂਪ ॥ ਨਾਨਕੁ ਜਲ ਕੋ ਮੀਨੁ ਸੈ[੧੯] ਥੇ[੨੦] ਭਾਵੈ ਰਾਖਹੁ ਪ੍ਰੀਤਿ ॥੫॥੧੩॥
ਪ੍ਰਭਾਤੀ ਮਹਲਾ ੧ † ॥ ਗੀਤ ਨਾਦ[੨੧] ਹਰਖ[੨੨] ਚਤੁਰਾਈ ॥ ਰਹਸ[੨੩] ਰੰਗ
ਫੁਰਮਾਇਸਿ ਕਾਈ[੨੪] ॥ ਪੈਨ੍ਣੁ ਖਾਣਾ ਚੀਤਿ ਨ ਪਾਈ ॥ ਸਾਚੁ ਸਹਜੁ ਸੁਖੁ
ਨਾਮਿ ਵਸਾਈ ॥ ੧ ॥ ਕਿਆ ਜਾਨਾਂ ਕਿਆ ਕਰੈ ਕਰਾਵੈ ॥ ਨਾਮ ਬਿਨਾ ਤਨਿ ਕਿਛੁ
ਨ ਸੁਖਾਵੈ ॥ ੧ ॥ ਰਹਾਉ ॥ [੨੫]ਜੋਗ ਬਿਨੋਦ ਸ੍ਵਾਦ ਆਨੰਦਾ ॥ ਮਤਿ ਸਤ ਭਾਇ
ਭਗਤਿ ਗੋਬਿੰਦਾ ॥ ਕੀਰਤਿ ਕਰਮ [੨੬]ਕਾਰ ਨਿਜ ਸੰਦਾ ॥ [੨੭]ਅੰਤਰਿ ਰਵਤੋ ਰਾਜ[੨੮]
ਰਵਿੰਦਾ ॥ ੨ ॥ [੨੯]ਪ੍ਰਿਉ ਪ੍ਰਿਉ ਪ੍ਰੀਤਿ ਪ੍ਰੇਮਿ ਉਰਧਾਰੀ ॥ ਦੀਨਾਨਾਥੁ ਪੀਉ[੩੦]
ਬਨਵਾਰੀ[੩੧] ॥ ਅਨਦਿਨੁ[੩੨] [੩੩]ਨਾਮੁ ਦਾਨੁ ਬ੍ਰਤਕਾਰੀ ॥ [੩੪]ਤ੍ਰਿਪਤਿ ਤਰੰਗ ਤਤੁ
ਬੀਚਾਰੀ ॥ ੩ ॥ [੩੫]ਅਕਥੋ ਕਥਉ ਕਿਆ ਮੈ ਜੋਰੁ ॥ [੩੬]ਭਗਤਿ ਕਰੀ ਕਰਾਇਹਿ
ਮੋਰ ॥ ਅੰਤਰਿ ਵਸੈ ਚੂਕੈ ਮੈ ਮੋਰ[੩੭] ॥ ਕਿਸੁ ਸੇਵੀ ਦੂਜਾ ਨਹੀ ਹੋਰੁ ॥ ੪ ॥ ਗੁਰ
ਕਾ ਸਬਦੁ ਮਹਾ ਰਸੁ ਮੀਠਾ ॥ ਐਸਾ ਅੰਮ੍ਰਿਤੁ ਅੰਤਰਿ ਡੀਠਾ ॥ ਜਿਨਿ ਚਾਖਿਆ
[੩੮]ਪੂਰਾ ਪਦੁ ਹੋਇ ॥ ਨਾਨਕ ਧ੍ਰਾਪਿਓ[੩੯] ਤਨਿ ਸੁਖੁ ਹੋਇ ॥ ੫ ॥ ੧੪ ॥ ਪ੍ਰਭਾਤੀ
ਮਹਲਾ ੧ ‡ ॥ [੪੦]ਅੰਤਰਿ ਦੇਖਿ ਸਬਦਿ ਮਨੁ ਮਾਨਿਆ ਅਵਰੁ ਨ ਰਾਂਗਨਹਾਰਾ ॥
[੪੧]ਅਹਿਨਿਸਿ ਜੀਆ ਦੇਖਿ ਸਮਾਲੇ ਤਿਸ ਹੀ ਕੀ ਸਰਕਾਰਾ[੪੨] ॥੧॥ ਮੇਰਾ ਪ੍ਰਭੁ
[੪੩]ਰਾਂਗਿ ਘਣੌ ਅਤਿ ਰੂੜੌ[੪੪] ॥ ਦੀਨ ਦਇਆਲੁ ਪ੍ਰੀਤਮ ਮਨਮੋਹਨੁ ਅਤਿ ਰਸ
[੪੫]ਲਾਲ ਸਗੂੜੌ ॥ ੧ ॥ ਰਹਾਉ ॥ ਊਪਰਿ ਕੂਪੁ[੪੬] ਗਗਨ ਪਨਿਹਾਰੀ[੪੭] ਅੰਮ੍ਰਿਤੁ

੧ ਨਾਮ ਵਿਚ ।
੨ ਮੂਰਖ ਤੇ ਅਵੈੜਾ ।
੩ ਖ਼ਾਲੀ, ਨਿਕੰਮਾ । ੪ ਬੁਰੇ ਤੋਂ ਬੁਰਾ ।
੫ ਨਿਰਧਨ ਲਈ ਧਨ ਇਹ ਹੈ ਕਿ ਨਾਮ ਨੂੰ ਪਿਆਰ ਕਰੇ ।
੬ ਸ੍ਰੇਸ਼ਟ । ੭ ਸਆਹ ।
੮ ਕਿਸੇ ਨੂੰ ਉਸਤਤ, ਕਿਸੇ ਨੂੰ ਨਿੰਦਾ ਤੇ ਕਿਸੇ ਨੂੰ ਸਬਦ ਵਿਚਾਰ ਦੀ ਦਾਤ ਕਰਦਾ ਹੈ । ਜੋ ਇਹ ਕੁਝ ਦਿੰਦਾ ਹੈ, ਉਸੇ ਨੂੰ ਨਮਸਕਾਰ ਕਰਨੀ ਚਾਹੀਦੀ ਹੈ, ਭਾਵ ਇਹ ਮੰਨਣਾ ਚਾਹੀਦਾ ਹੈ ਕਿ ਜੋ ਉਸ ਦੀ ਰਜ਼ਾ ਹੈ ਉਹੀ ਦੇਂਦਾ ਹੈ ।
੯ ਜੇ ਤੂੰ ਬਖ਼ਸ਼ੇਂ ਤਾਂ ਜਾਤ ਦੀ ਵਡਿਆਈ ਆਪੇ ਮਿਲ ਗਈ ।
੧੦ ਨਾਨਕ ਕਹਿੰਦਾ ਹੈ ਕਿ ਉਹ ਆਪ ਹੀ ਸਭ ਕੁਝ ਕਹਾਉਂਦਾ ਹੈ ।
੧੧ ਬਹੁਤ ਖਾ ਕੇ ਮੈਲਾ ਹੀ ਵਧਾਂਦਾ ਹੈ ਤੇ ਪਹਿਨ ਕੇ ਘਰ ਦੀ, ਭਾਵ ਆਪਣੇ ਅਸਲੇ ਦੀ, ਹਾਨੀ ਹੀ ਕਰਦਾ ਹੈ ।
੧੨ ਬੋਲ ਬੋਲ ਕੇ ਝਗੜਾ ਖੜਾ ਕਰ ਦਿੰਦਾ ਹੈ ।
੧੩ ਇਉਂ ਕਠਿਨ ਜਾਲ ਵਿਚ ਵਸਿਆ ਹੋਇਆ (ਪਿਆ ਹੋਇਆ) ਮਨ, ਭਗੂੜ ਵਿਚੋਂ ਲੰਘ ਕੇ ਸੁਤੇ ਹੀ ਉਜਲਾ ਹੋ ਗਿਆ ਹੈ ।
੧੪ [ਬਿੰਬਲ] ਲਹਿਰਾਂ ਸਮੇਤ ਝਗ ਵਾਲਾ ਪਾਣੀ । ਇਸ ਨੂੰ ਲੰਘ ਕੇ ਸਹਜੇ ਹੀ ਮਨ ਪ੍ਰਕਾਸ਼ਿਆ ਗਿਆ ਹੈ ।
੧੫ ਜਿਵੇਂ ਗੁਣ-ਹੀਣ ਜੰਮਿਆ ਸੀ, ਤਿਵੇਂ ਗੁਣ-ਹੀਣ ਹੀ ਮੋਇਆ, ਸਗੋਂ ਕੀਤੇ ਕੁਕਰਮਾਂ ਦਾ ਲੇਖਾ ਲਿਖ ਕੇ ਨਾਲ ਲੈ ਗਿਆ ।
੧੬ ਆਪਹੁਦਰੇ ਨੇ ।
੧੭ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਵਾਹਿਗੁਰੂ ਦਾ ।
੧੮ ਜੇ ਨਾ ਸਹਾਰੀ ਜਾਣ ਵਾਲੀ ਗਿਆਨ ਅਵਸਥਾ ਨੂੰ ਜਰ ਲਵੇ ਤਾਂ ਅਮਰ ਅਨੰਦ ਸਰੂਪ ਦਾ ਇਕ-ਰਸ ਪ੍ਰਵਾਹ ਚਲ ਪੈਂਦਾ ਹੈ ।
੧੯ ਜਿਵੇਂ ।
੨੦ ਤੈਨੂੰ । ਵੇਖੋ ਪੰ. ੧੨੭੫, ਨੋਟ ੧੦ । ਜਿਵੇਂ ਜਲ ਨੂੰ ਮੱਛੀ ਚਾਹੁੰਦੀ ਹੈ ਤਿਵੇਂ ਮੇਰੀ ਤੇਰੇ ਨਾਲ ਪ੍ਰੀਤੀ ਹੋ ਜਾਵੇ ਤੇਰੇ ਹੁਕਮ ਵਿਚ ।
੨੧ ਗਾਣਾ । ੨੨ ਸੁਖ ।
੨੩ ਅਨੰਦ ।
੨੪ [ਲਹਿੰਘੀ] ਕੁਝ । ਇਨ੍ਹਾਂ ਸਭਨਾਂ ਗੀਤ ਆਦਿ ਵਿਚੋਂ ਕੁਝ ਭਾਂਵਦਾ ਨਹੀਂ, ਕਿਉਂਕਿ ਸਚਾ ਸੁਖ ਨਾਮ ਵਿਚ ਹੈ । ਸਹਜੁ ਸੁਖੁ=ਪੂਰਨ ਸੁਖ । ਵੇਖੋ ਪੰ. ੧੧੧੨, ਨੋਟ ੩ ।
੨੫ ਮੇਰੀ ਮਤ ਵਿਚ ਸਚੇ ਪ੍ਰੇਮ ਦਵਾਰਾ ਭਗਤੀ ਟਿਕੀ ਹੈ, ਇਸ ਲਈ ਜੋਗ ਦੇ ਕੌਤਕ, ਸਵਾਦ ਅਨੰਦ ਆਦਿ ਸਭ ਪ੍ਰਾਪਤ ਹੋ ਗਏ ਹਨ ।
੨੬ ਮੇਰਾ ਆਪਣਾ ਕੰਮ ।
੨੭ ਰਵੀ (ਸੂਰਜ) ਤੇ ਇੰਦ (ਚੰਦ੍ਰਮਾ) ਦਾ ਪ੍ਰਕਾਸ਼ਕ ਹਰੀ ਅੰਦਰ ਵਸ ਪਿਆ ਹੈ। ਰਵਿੰਦ=ਰਵਿ-ਇੰਦ, ਸੂਰਜ ਤੇ ਚੰਨ ਦਾ । (ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਾਠ 'ਰਵੰਦਾ' ਹੈ ।)
੨੮ ਪ੍ਰਕਾਸ਼ਕ ।
੨੯ ਪਿਆਰੇ ਦੀ ਪ੍ਰੀਤ ਹਿਰਦੇ ਵਿਚ ਧਾਰੀ ਹੈ ।
੩੦ ਪਿਆਰਾ ।
੩੧ [ਬਨ ਜਿਸ ਦੀ ਮਾਲਾ ਹਨ] ਹਰੀ ।
੩੨ ਹਰ ਰੋਜ਼, ਨਿਤ ।
੩੩ ਨਾਮ ਹੀ ਬ੍ਰਤ ਆਦਿ ਕਿਰਿਆ ਹੈ ।
੩੪ ਤਤ (ਅਸਲੀਅਤ) ਨੂੰ ਵਿਚਾਰ ਕੇ ਵਿਸ਼ੇ ਵਿਕਾਰਾਂ ਦੀਆਂ ਲਹਿਰਾਂ ਤੋਂ ਤ੍ਰਿਪਤ ਹੋ ਗਿਆ ਹਾਂ ।
੩੫ ਮੇਰੇ ਵਿਚ ਕੀ ਤਾਕਤ ਹੈ ਕਿ ਮੈਂ ਅਕਥ ਹਰੀ ਨੂੰ ਕਥਾਂ ?
੩੬ ਜੇ ਮੈਥੋਂ ਭਗਤੀ ਕਰਾਏਂ ਤਾਂ ਕਰਾਂ ।
੩੭ ਮੇਰਾ । ੩੮ ਪੂਰੀ ਅਵਸਥਾ ।
੩੯ ਰਜਿਆ ।
੪੦ ਗੁਰ-ਸ਼ਬਦ ਦੁਆਰਾ ਹਰੀ ਨੂੰ ਅੰਦਰ ਹੀ ਵੇਖ ਕੇ ਮਨ ਦੀ ਨਿਸ਼ਾ ਹੋ ਗਈ ਕਿ ਮਨ ਨੂੰ ਹਰੀ ਤੋਂ ਬਿਨਾਂ ਹੋਰ ਕੋਈ ਰੰਗਣ ਵਾਲਾ ਨਹੀਂ ।
੪੧ ਓਹ ਜੀਵਾਂ ਨੂੰ ਰਾਤ ਦਿਨ ਵੇਖ ਵੇਖ ਕੇ ਸਮ੍ਹਾਲਦਾ ਹੈ । ੪੨ ਬਾਦਸ਼ਾਹੀ ।
੪੩ ਗੂੜ੍ਹੇ ਰੰਗ ਵਾਲਾ । ੪੪ ਸੁੰਦਰ ।
੪੫ ਗੂੜ੍ਹਾ ਲਾਲ ।
੪੬ ਅੰਮ੍ਰਿਤ ਦਾ ਖੂਹ; ਦਸਮ ਦੁਆਰ ।
੪੭ ਬਧੀ ।

* ਨਾਮ ਤੋਂ ਖ਼ਾਲੀ ਮਨ ਮੈਲਾ, ਬਕਵਾਸੀ ਤੇ ਐਸਾ ਜ਼ਹਿਰੀਲੇ ਅਸਰ ਵਾਲਾ ਹੋ ਜਾਂਦਾ ਹੈ ਕਿ ਸਾਰੀ ਰਹਿਣੀ ਬਹਿਣੀ ਵਿਚ ਜ਼ਹਿਰ ਪਸਰ ਜਾਂਦਾ ਹੈ ਤੇ ਕੋਈ ਆਚਰਨ ਨਹੀਂ ਬਣਦਾ । ਗੁਰ-ਸ਼ਬਦ ਦੇ ਵਿਚਾਰ ਨਾਲ ਮਨ ਵਿਚੋਂ ਇਹ ਖੋਟ ਨਿਕਲ ਸਕਦਾ ਹੈ ਅਤੇ ਨਿਰਮਲ ਹੋ ਕੇ ਉੱਚੀ ਤੋਂ ਉੱਚੀ ਸਮਝ ਦਾ ਭਾਰ ਝਲ ਸਕਦਾ ਤੇ ਅਨੰਦ-ਮੈ ਹਰੀ ਦੀ ਪ੍ਰੀਤੀ ਧਾਰਨ ਦੇ ਯੋਗ ਹੋ ਜਾਂਦਾ ਹੈ ।

† ਨਾਮ ਬਿਨਾਂ ਕੋਈ ਸੁਖ ਨਹੀਂ । ਜੇ ਨਾਮ ਦੀ ਪ੍ਰੀਤ ਅੰਦਰ ਹੋਵੇ ਤਾਂ ਸਾਰੇ ਧਾਰਮਕ ਸਾਧਨ ਹੋ ਗਏ ਸਮਝੋ । ਇਸ ਨਾਲ ਐਸਾ ਰਜੇਵਾਂ ਹੋ ਜਾਂਦਾ ਹੈ ਕਿ ਵਿਸ਼ੇ ਵਿਕਾਰ ਕੋਈ ਖਿਚ ਨਹੀਂ ਪਾਉਂਦੇ । ਹਉਮੈ ਦੂਰ ਹੋ ਕੇ ਇਕੋ ਹਰੀ ਦੇ ਅੰਦਰੋਂ ਦਰਸ਼ਨ ਹੁੰਦੇ ਤੇ ਪੂਰਨ ਪਦ ਦੀ ਪ੍ਰਾਪਤੀ ਹੁੰਦੀ ਹੈ ।

‡ ਗੁਰੂ ਦੇ ਦਿੱਤੇ ਗਿਆਨ ਨਾਲ ਮਨੁੱਖ ਦੇ ਹਨੇਰੇ ਦਿਲ ਅੰਦਰ ਚਾਨਣਾ ਹੋ ਜਾਂਦਾ ਹੈ, ਅਤੇ ਉਸ ਨੂੰ ਸਮਝ ਆ ਜਾਂਦੀ ਹੈ ਕਿ ਹਰੀ ਆਪ ਹੀ ਸਾਡੇ ਅੰਦਰ ਵਸ ਕੇ ਆਪਣਾ ਪ੍ਰੇਮ-ਰਸ ਭਰਦਾ ਹੈ ।

ਪੀਵਣਹਾਰਾ[੧]॥ [੨]ਜਿਸ ਕੀ ਰਚਨਾ ਸੋ ਬਿਧਿ ਜਾਣੈ ਗੁਰਮੁਖਿ ਗਿਆਨੁ ਵੀਚਾਰਾ॥ ੨ ॥ [੩]ਪਸਰੀ ਕਿਰਣਿ [੪]ਰਸਿ ਕਮਲ ਬਿਗਾਸੇ [੫]ਸਸਿ ਘਰਿ ਸੂਰੁ ਸਮਾਇਆ ॥ [੬]ਕਾਲੁ ਬਿਧੁੰਸਿ ਮਨਸਾ ਮਨਿ ਮਾਰੀ ਗੁਰਪ੍ਰਸਾਦਿ[੭] ਪ੍ਰਭੁ ਪਾਇਆ ॥ ੩ ॥ ਅਤਿ ਰਸਿ ਰੰਗਿ ਚਲੂਲੈ[੮] ਰਾਤੀ ਦੂਜਾ ਰੰਗੁ ਨ ਕੋਈ ॥ ਨਾਨਕ [੯]ਰਸਨਿ ਰਸਾਏ ਰਾਤੇ ਰਵਿ ਰਹਿਆ ਪ੍ਰਭੁ ਸੋਈ ॥ ੪ ॥ ੧੫ ॥ ਪ੍ਰਭਾਤੀ ਮਹਲਾ ੧ * ॥ [੧੦]ਬਾਰਹ ਮਹਿ ਰਾਵਲ[੧੧] ਖਪਿ ਜਾਵਹਿ ਚਹੁ ਛਿਅ ਮਹਿ ਸੰਨਿਆਸੀ ॥ ਜੋਗੀ ਕਾਪੜੀਆ[੧੨] ਸਿਰ ਖੂਥੇ ਬਿਨੁ ਸਬਦੈ ਗਲਿ ਫਾਸੀ॥੧॥ਸਬਦਿ ਰਤੇ ਪੂਰੇ ਬੈਰਾਗੀ॥[੧੩]ਅਉਹਠਿ ਹਸਤ ਮਹਿ ਭੀਖਿਆ ਜਾਚੀ ਏਕ ਭਾਇ ਲਿਵ ਲਾਗੀ ॥ ੧ ॥ ਰਹਾਉ ॥ ਬ੍ਰਹਮਣ ਵਾਦੁ[੧੪] ਪੜਹਿ ਕਰਿ ਕਿਰਿਆ ਕਰਣੀ ਕਰਮ ਕਰਾਏ ॥ ਬਿਨੁ ਬੂਝੇ ਕਿਛੁ ਸੂਝੈ ਨਾਹੀ ਮਨਮੁਖੁ ਵਿਛੁੜਿ ਦੁਖੁ ਪਾਏ ॥ ੨ ॥ ਸਬਦਿ ਮਿਲੇ ਸੇ ਸੂਚਾਚਾਰੀ[੧੫] ਸਾਚੀ ਦਰਗਹ ਮਾਨੇ ॥ ਅਨਦਿਨੁ[੧੬] ਨਾਮਿ ਰਤਨਿ ਲਿਵ ਲਾਗੇ ਜੁਗਿ ਜੁਗਿ ਸਾਚਿ ਸਮਾਨੇ ॥ ੩ ॥ [੧੭]ਸਗਲੇ ਕਰਮ ਧਰਮ ਸੁਚਿ ਸੰਜਮ[੧੮] ਜਪ ਤਪ ਤੀਰਥ ਸਬਦਿ ਵਸੇ ॥ ਨਾਨਕ [੧੯]ਸਤਿਗੁਰ ਮਿਲੈ ਮਿਲਾਇਆ ਦੂਖ ਪਰਾਛਤ[੨੦] ਕਾਲ ਨਸੇ ॥ ੪ ॥ ੧੬ ॥ ਪ੍ਰਭਾਤੀ ਮਹਲਾ ੧ † ॥ ਸੰਤਾ ਕੀ ਰੇਣੁ[੨੧] ਸਾਧ ਜਨ ਸੰਗਤਿ ਹਰਿ ਕੀਰਤਿ [੨੨]ਤਰੁ ਤਾਰੀ ॥ ਕਹਾ ਕਰੈ ਬਪੁਰਾ[੨੩] ਜਮੁ ਡਰਪੈ[੨੪] ਗੁਰਮੁਖਿ[੨੫] ਰਿਦੈ ਮੁਰਾਰੀ[੨੬] ॥੧ ॥ ਜਲਿ ਜਾਉ ਜੀਵਨੁ ਨਾਮ ਬਿਨਾ ॥ ਹਰਿ ਜਪਿ ਜਾਪੁ ਜਪਉ ਜਪਮਾਲੀ ਗੁਰਮੁਖਿ[੨੭] ਆਵੈ ਸਾਦੁ[੨੮] ਮਨਾ ॥ ੧ ॥ ਰਹਾਉ ॥ ਗੁਰ ਉਪਦੇਸ ਸਾਚੁ ਸੁਖੁ ਜਾ ਕਉ ਕਿਆ ਤਿਸੁ ਉਪਮਾ ਕਹੀਐ ॥ ਲਾਲ ਜਵੇਹਰ ਰਤਨ ਪਦਾਰਥ ਖੋਜਤ ਗੁਰਮੁਖਿ[੨੭] ਲਹੀਐ ॥ ੨ ॥ ਚੀਨੈ[੨੯] ਗਿਆਨੁ ਧਿਆਨੁ ਧਨੁ ਸਾਚੌ ਏਕ ਸਬਦਿ ਲਿਵ ਲਾਵੈ ॥ ਨਿਰਾਲੰਬੁ[੩੦] ਨਿਰਹਾਰੁ[੩੧] ਨਿਹਕੇਵਲੁ[੩੨] ਨਿਰਭਉ ਤਾੜੀ ਲਾਵੈ ॥ ੩ ॥ [੩੩]ਸਾਇਰ ਸਪਤ ਭਰੇ ਜਲ ਨਿਰਮਲਿ [੩੪]ਉਲਟੀ ਨਾਵ ਤਰਾਵੈ ॥ [੩੫]ਬਾਹਰਿ ਜਾਤੌ ਠਾਕਿ ਰਹਾਵੈ [੩੬]ਗੁਰਮੁਖਿ ਸਹਜਿ ਸਮਾਵੈ ॥ ੪ ॥ ਸੋ ਗਿਰਹੀ[੩੭] ਸੋ ਦਾਸੁ ਉਦਾਸੀ ਜਿਨਿ ਗੁਰਮੁਖਿ[੨੭] ਆਪੁ[੩੮] ਪਛਾਨਿਆ ॥ ਨਾਨਕੁ ਕਹੈ ਅਵਰੁ ਨਹੀ ਦੂਜਾ ਸਾਚ ਸਬਦਿ ਮਨੁ ਮਾਨਿਆ ॥ ੫ ॥ ੧੭ ॥

ਰਾਗੁ ਪ੍ਰਭਾਤੀ ਮਹਲਾ ੩ ਚਉਪਦੇ

ੴ ਸਤਿਗੁਰ ਪ੍ਰਸਾਦਿ ॥ ‡ ॥ ਗੁਰਮੁਖਿ ਵਿਰਲਾ ਕੋਈ ਬੂਝੈ ਸਬਦੇ[੩੯] ਰਹਿਆ ਸਮਾਈ ॥ ਨਾਮਿ ਰਤੇ ਸਦਾ ਸੁਖੁ

੧ ਮਨ ।

੨ ਗੁਰੂ ਦਵਾਰਾ ਇਹ ਗਿਆਨ ਵਿਚਾਰਿਆ ਹੈ ਕਿ ਜੋ ਬਿਧੀ ਹੈ ਉਹ ਕਰਤਾਰ ਹੀ ਜਾਣਦਾ ਹੈ।

੩ ਗੁਰ-ਗਿਆਨ ਰੂਪ ਕਿਰਣ ਫੈਲੀ ।

੪ ਹਿਰਦਾ ਰੂਪ ਕਮਲ ਰਸ ਵਾਲਾ ਹੋ ਕੇ ਖਿੜ ਪਿਆ ।

੫ ਚੰਨ ਦੇ ਅੰਦਰ ਸੂਰਜ ਦਾ ਵਾਸਾ ਹੋ ਗਿਆ; ਮਨੁਖੀ ਮਨ ਦੇ ਅੰਦਰ ਗੁਰ-ਗਿਆਨ ਦਾ ਪ੍ਰਕਾਸ਼ ਹੋ ਗਿਆ । ਵੇਖੋ ਪੰ. ੯੪੩, ਨੋਟ ੨੪; ਪੰ. ੧੦੪੧, ਨੋਟ ੨੮ ।

੬ ਕਾਲ ਨੂੰ ਮਾਰ ਕੇ ਖ਼ਾਹਿਸ਼ ਮਨ ਵਿਚ ਹੀ ਸ਼ਾਂਤ ਹੋ ਕੇ ਸਮਾ ਗਈ ।

੭ ਕ੍ਰਿਪਾ ਦੁਆਰਾ ।

੮ [ਫ਼ਾ. ਚੂੰ ਲਾਲਹ=ਗੁਲੇ ਲਾਲਹ ਵਾਕਰ ਗੂੜ੍ਹਾ ਲਾਲ] (ਪ੍ਰੇਮ ਦੇ) ਗੂੜ੍ਹੇ ਰੰਗ ਵਿਚ ।

੯ ਰਸਨਾ (ਜੀਭ) ਨੂੰ ਰਸ ਵਾਲੀ ਬਣਾ ਕੇ ਰਤੇ ਗਏ ਹਾਂ ਤੇ ਹਰੀ ਵਿਆਪਕ ਦਿਸਦਾ ਹੈ ।

੧੦ ਬਾਰਾਂ ਫ਼ਿਰਕੇ ਜੋਗੀਆਂ ਦੇ ਤੇ ਛੇ-ਤੇ-ਚਾਰ (ਦਸ) ਸੰਨਿਆਸੀਆਂ ਦੇ । ਵੇਖੋ ਪੰ. ੯੪੧, ਨੋਟ ੩੭-੩੮ ।

੧੧ ਯੋਗੀ ।

੧੨ ਜੋਗੀਆਂ ਦਾ ਇਕ ਫ਼ਿਰਕਾ ।

੧੩ ਦਿਲ ਰੂਪ ਹੱਥ ਵਿਚ ਭਿਛਿਆ ਮੰਗੀ । ਵੇਖੋ ਪੰ. ੯੦੭, ਨੋਟ ੨੨ ।

੧੪ ਝਗੜਾ ।

੧੫ ਸਚ ਆਚਾਰ ਵਾਲੇ ।

੧੬ ਹਰ ਰੋਜ਼, ਨਿਤ ।

੧੭ ਸਾਰੇ ਕਰਮ-ਕਾਂਡ ਗੁਰੂ ਦੇ ਸ਼ਬਦ ਵਿਚ ਆ ਜਾਂਦੇ ਹਨ ।

੧੮ ਮਨ ਇੰਦ੍ਰਿਆਂ ਨੂੰ ਰੋਕਣ ਦੀ ਕ੍ਰਿਆ ।

੧੯ ਗੁਰੂ ਸਾਨੂੰ ਹਰੀ ਦਾ ਮਿਲਾਇਆ ਹੀ ਮਿਲਦਾ ਹੈ ।

੨੦ ਪਾਪ ।

੨੧ ਚਰਣ ਧੂੜ ।

੨੨ ਤੂੰ ਇਹ ਤਾਰੀ ਤਰ । ਸੰਤਾਂ ਦੀ ਚਰਨ-ਧੂੜ ਲੈ, ਸਾਧ-ਜਨਾਂ ਸੰਗਤ ਵਿਚ ਹਰੀ-ਜਸ ਕਰ, ਇਉਂ ਤਰ ਜਾਵੇਂਗਾ । ਪੰ. ੧੫੩, ਨੋਟ ੧੦ ।

੨੩ ਵਿਚਾਰਾ ।

੨੪ ਡਰਦਾ ਹੈ ।

੨੫ ਗੁਰੂ ਦੇ ਅਨੁਸਾਰੀ ਦੇ ।

੨੬ ਹਰੀ ।

੨੭ ਗੁਰੂ ਦੁਆਰਾ ।

੨੮ ਸਵਾਦ ।

੨੯ ਵਿਚਾਰੇ ।

੩੦ ਨਿਰ-ਆਸਰਾ ਜੋ ਹੈ ।

੩੧ ਜੋ ਖਾਂਦਾ ਕੁਝ ਨਹੀਂ ।

੩੨ ਸ਼ੁਧ ਹਰੀ । ਐਸੇ ਹਰੀ ਨੂੰ ਸੁਰਤ ਵਿਚ ਟਿਕਾਉਂਦਾ ਹੈ ।

੩੩ ਸੱਤ ਸਰੋਵਰ । ਪੰਜ ਗਿਆਨ ਇੰਦ੍ਰੇ, ਮਨ ਅਤੇ ਬੁਧ । ਵੇਖੋ ਪੰ. ੧੦੩੬, ਨੋਟ ੨੩ ।

੩੪ ਸੁਰਤ ਨੂੰ ਮਾਇਆ ਵਲੋਂ ਉਲਟਾ ਕੇ ।

੩੫ ਬਾਹਰ ਦੌੜਦੇ ਮਨ ਨੂੰ ਰੋਕ ਕੇ ਰਖਦਾ ਹੈ ।

੩੬ ਗੁਰੂ ਦੁਆਰੇ ਪੂਰਨ ਅਡੋਲ ਅਵਸਥਾ ਵਿਚ ਲੀਨ ਹੋ ਜਾਂਦਾ ਹੈ ।

੩੭ ਗ੍ਰਿਹਸਤੀ ।

੩੮ ਆਪਣੇ ਆਪ ਨੂੰ ।

੩੯ ਸ਼ਬਦ ਵਿਚ । ਕੋਈ ਟਾਵਾਂ ਟਾਵਾਂ ਹੀ ਗੁਰੂ ਦੇ ਰਾਹੀਂ ਹੋ ਕੇ ਇਹ ਗੱਲ ਸਮਝਦਾ ਹੈ ਕਿ ਹਰੀ ਗੁਰੂ ਦੇ ਸ਼ਬਦ ਵਿਚ ਸਮਾ ਰਿਹਾ ਹੁੰਦਾ ਹੈ ।

---

* ਜੋਗੀ, ਸਨਿਆਸੀ, ਵੈਰਾਗੀ, ਬ੍ਰਾਹਮਣ ਆਦਿ ਲੋਕ ਜੋ ਗੁਰੂ ਦੇ ਸ਼ਬਦ ਦਾ ਆਸਰਾ ਨਹੀਂ ਲੈਂਦੇ ਆਪੋ ਆਪਣੇ ਵਹਿਮਾਂ ਵਿਚ ਪਏ ਹੋਏ ਅਸਲੀਅਤ ਨੂੰ ਨਹੀਂ ਸਮਝਦੇ ਤੇ ਵਿਛੜ ਕੇ ਦੁਖ ਪਾਂਦੇ ਰਹਿੰਦੇ ਹਨ । ਪਰ ਜਿਹੜੇ ਗੁਰਮੁਖ ਹੋ ਕੇ ਸ਼ਬਦ ਵਿਚ ਦਿਲ ਲਾਂਦੇ ਹਨ, ਓਹ ਦਰ ਦਰ ਮੰਗਣ ਦੀ ਥਾਂ ਆਪਣੇ ਦਿਲ ਦੇ ਰਾਹੀਂ ਇਕੋ ਹਰੀ ਦੀ ਭਿੱਛਾ ਮੰਗਦੇ ਹਨ, ਅਤੇ ਕਰਮ-ਕਾਂਡ ਦੀ ਥਾਂ ਅਮੋਲਕ ਨਾਮ ਵਿਚ ਲਿਵ ਲਾ ਕੇ ਦੁਖ ਪਾਪ ਤੋਂ ਬਚੇ ਰਹਿੰਦੇ ਹਨ ।

† ਗੁਰੂ ਦੀ ਸਾਧ-ਸੰਗਤ ਵਿਚ ਹੋ ਕੇ ਮਨੁੱਖ ਜਦ ਹਰੀ ਦੇ ਗੁਣ ਗਾਉਂਦਾ ਹੈ ਤਾਂ ਉਸ ਨੂੰ ਮੌਤ ਦਾ ਡਰ ਨਹੀਂ ਰਹਿੰਦਾ, ਉਸ ਦੀ ਜ਼ਿੰਦਗੀ ਰਸ ਵਾਲੀ, ਰਜੇਵੇਂ ਵਾਲੀ, ਭਰੀ ਭਰੀ ਹੋਈ, ਟਿਕਾਓ ਵਾਲੀ ਹੋ ਜਾਂਦੀ ਹੈ ।

‡ ਇਹ ਗਲ ਗੁਰੂ ਤੋਂ ਹੀ ਸਮਝ ਆਉਂਦੀ ਹੈ ਕਿ ਹਰੀ ਦਾ ਨਾਮ ਗੁਰੂ ਦੇ ਸ਼ਬਦ ਵਿਚੋਂ ਲਭਦਾ ਹੈ । ਇਸ ਨਾਮ ਨੂੰ ਜਪੀਏ ਤਾਂ ਸੁਖ ਮਿਲਦਾ, ਮੈਲ ਦੂਰ ਹੁੰਦੀ ਤੇ ਹਰੀ ਦੇ ਦੀਦਾਰ ਹੁੰਦੇ ਹਨ ।

ਪਾਵੈ ਸਾਚਿ ਰਹੈ ਲਿਵ ਲਾਈ ॥ ੧ ॥ ਹਰਿ ਹਰਿ ਨਾਮੁ ਜਪਹੁ ਜਨ ਭਾਈ ॥ ਗੁਰ ਪ੍ਰਸਾਦਿ[੧] ਮਨੁ [੨]ਅਸਥਿਰੁ ਹੋਵੈ ਅਨਦਿਨੁ[੩] ਹਰਿ ਰਸਿ [੪]ਰਹਿਆ ਅਘਾਈ ॥ ੧ ॥ ਰਹਾਉ ॥ ਅਨਦਿਨੁ ਭਗਤਿ ਕਰਹੁ ਦਿਨੁ ਰਾਤੀ ਇਸੁ ਜੁਗ ਕਾ ਲਾਹਾ ਭਾਈ ॥ ਸਦਾ ਜਨ ਨਿਰਮਲ ਮੈਲੁ ਨ ਲਾਗੈ ਸਚਿ ਨਾਮਿ ਚਿਤੁ ਲਾਈ ॥ ੨ ॥ [੫]ਸੁਖੁ ਸੀਗਾਰੁ ਸਤਿਗੁਰੂ ਦਿਖਾਇਆ ਨਾਮਿ ਵਡੀ ਵਡਿਆਈ ॥ ਅਖੁਟ ਭੰਡਾਰ ਭਰੇ ਕਦੇ ਤੋਟਿ ਨ ਆਵੈ ਸਦਾ ਹਰਿ ਸੇਵਹੁ ਭਾਈ ॥ ੩ ॥ ਆਪੇ ਕਰਤਾ ਜਿਸ ਨੋ ਦੇਵੈ ਤਿਸੁ ਵਸੈ ਮਨਿ ਆਈ ॥ ਨਾਨਕ ਨਾਮੁ ਧਿਆਇ ਸਦਾ ਤੂ ਸਤਿਗੁਰਿ ਦੀਆ ਦਿਖਾਈ ॥ ੪ ॥ ੧ ॥ ਪ੍ਰਭਾਤੀ ਮਹਲਾ ੩ * ॥ ਨਿਰਗੁਣੀਆਰੇ ਕਉ ਬਖਸਿ ਲੈ ਸੁਆਮੀ ਆਪੇ ਲੈਹੁ ਮਿਲਾਈ ॥ ਤੂ ਬਿਅੰਤੁ ਤੇਰਾ ਅੰਤੁ ਨ ਪਾਇਆ ਸਬਦੇ[੬] ਦੇਹੁ ਬੁਝਾਈ ॥ ੧ ॥ ਹਰਿ ਜੀਉ ਤੁਧੁ ਵਿਟਹੁ[੭] [੮]ਬਲਿ ਜਾਈ ॥ ਤਨੁ ਮਨੁ ਅਰਪੀ[੯] ਤੁਧੁ ਆਗੈ ਰਾਖਉ ਸਦਾ ਰਹਾਂ ਸਰਣਾਈ ॥ ੧ ॥ ਰਹਾਉ ॥ ਆਪਣੇ ਭਾਣੇ ਵਿਚਿ ਸਦਾ ਰਖੁ ਸੁਆਮੀ ਹਰਿਨਾਮੋ ਦੇਹਿ ਵਡਿਆਈ ॥ ਪੂਰੇ ਗੁਰ ਤੇ ਭਾਣਾ ਜਾਪੈ ਅਨਦਿਨੁ ਸਹਜਿ[੧੦] ਸਮਾਈ ॥ ੨ ॥ ਤੇਰੈ ਭਾਣੈ ਭਗਤਿ ਜੇ ਤੁਧੁ ਭਾਵੈ ਆਪੇ ਬਖਸਿ ਮਿਲਾਈ ॥ ਤੇਰੈ ਭਾਣੈ ਸਦਾ ਸੁਖੁ ਪਾਇਆ ਗੁਰਿ ਤ੍ਰਿਸਨਾ ਅਗਨਿ ਬੁਝਾਈ ॥ ੩ ॥ ਜੋ ਤੂ ਕਰਹਿ ਸੁ ਹੋਵੈ ਕਰਤੇ ਅਵਰੁ ਨ ਕਰਣਾ ਜਾਈ ॥ ਨਾਨਕ ਨਾਵੈ ਜੇਵਡੁ ਅਵਰੁ ਨ ਦਾਤਾ ਪੂਰੇ ਗੁਰ ਤੇ ਪਾਈ ॥ ੪ ॥ ੨ ॥ ਪ੍ਰਭਾਤੀ ਮਹਲਾ ੩ † ॥ ਗੁਰਮੁਖਿ[੧੧] ਹਰਿ ਸਾਲਾਹਿਆ ਜਿੰਨਾ [੧੨]ਤਿਨ ਸਲਾਹਿ ਹਰਿ ਜਾਤਾ ॥ ਵਿਚਹੁ ਭਰਮੁ ਗਇਆ ਹੈ ਦੂਜਾ[੧੩] ਗੁਰ ਕੈ ਸਬਦਿ ਪਛਾਤਾ ॥ ੧ ॥ ਹਰਿ ਜੀਉ ਤੂ ਮੇਰਾ ਇਕੁ ਸੋਈ ॥ ਤੁਧੁ ਜਪੀ ਤੁਧੈ ਸਾਲਾਹੀ [੧੪]ਗਤਿ ਮਤਿ ਤੁਝ ਤੇ ਹੋਈ ॥ ੧ ॥ ਰਹਾਉ ॥ ਗੁਰਮੁਖਿ[੧੧] ਸਾਲਾਹਨਿ ਸੇ ਸਾਦੁ ਪਾਇਨਿ ਮੀਠਾ ਅੰਮ੍ਰਿਤੁ ਸਾਰੁ[੧੫] ॥ ਸਦਾ ਮੀਠਾ ਕਦੇ ਨ ਫੀਕਾ ਗੁਰ ਸਬਦੀ ਵੀਚਾਰੁ ॥ ੨ ॥ ਜਿਨਿ ਮੀਠਾ ਲਾਇਆ ਸੋਈ ਜਾਣੈ ਤਿਸੁ ਵਿਟਹੁ ਬਲਿ ਜਾਈ ॥ ਸਬਦਿ ਸਲਾਹੀ ਸਦਾ ਸੁਖਦਾਤਾ ਵਿਚਹੁ ਆਪੁ[੧੬] ਗਵਾਈ ॥ ੩ ॥ ਸਤਿਗੁਰੁ ਮੇਰਾ ਸਦਾ ਹੈ ਦਾਤਾ [੧੭]ਜੋ ਇਛੈ ਸੋ ਫਲੁ ਪਾਏ ॥ ਨਾਨਕ ਨਾਮੁ ਮਿਲੈ ਵਡਿਆਈ ਗੁਰ ਸਬਦੀ ਸਚੁ ਪਾਏ ॥ ੪ ॥ ੩ ॥ ਪ੍ਰਭਾਤੀ ਮਹਲਾ ੩ ‡ ॥ ਜੋ ਤੇਰੀ ਸਰਣਾਈ ਹਰਿ ਜੀਉ ਤਿਨ ਤੂ [੧੮]ਰਾਖਨ ਜੋਗੁ ॥ ਤੁਧੁ ਜੇਵਡੁ ਮੈ ਅਵਰੁ ਨ ਸੂਝੈ ਨਾ ਕੋ ਹੋਆ ਨ ਹੋਗੁ ॥ ੧ ॥ ਹਰਿ ਜੀਉ ਸਦਾ ਤੇਰੀ ਸਰਣਾਈ ॥ ਜਿਉ ਭਾਵੈ ਤਿਉ ਰਾਖਹੁ ਮੇਰੇ ਸੁਆਮੀ ਏਹ ਤੇਰੀ ਵਡਿਆਈ ॥ ੧ ॥ ਰਹਾਉ ॥ ਜੋ ਤੇਰੀ ਸਰਣਾਈ

੧ ਕਿਰਪਾ ਨਾਲ ।
੨ ਟਿਕਦਾ ਹੈ ।
੩ ਹਰ ਰੋਜ਼ ।
੪ ਰਜਿਆ ਰਹਿੰਦਾ ਹੈ ।
੫ ਸੁਖ ਵਾਲਾ ਸ਼ਿੰਗਾਰ; ਉਹ ਭੂਸ਼ਨ ਜਿਸ ਤੋਂ ਸੁਖ ਮਿਲੇ (ਸੰਸਾਰਕ ਸ਼ਿੰਗਾਰਾਂ ਵਾਕਰ ਨਹੀਂ ਜੋ ਦੁਖ ਦਾ ਕਾਰਨ ਹੁੰਦੇ ਹਨ) । ਅਗੇ ਇਸੇ ਤੁਕ ਵਿਚ ਦਸਿਆ ਹੈ ਕਿ ਇਹ ਸ਼ਿੰਗਾਰ ਨਾਮ ਹੈ, ਜਿਸ ਦੀ ਸ਼ੋਭਾ ਵੱਡੀ ਹੈ ।
੬ ਸ਼ਬਦ ਦੁਆਰਾ, ਗੁਰ-ਉਪਦੇਸ਼ ਦੁਆਰਾ ।
੭ ਉੱਤੋਂ ।
੮ ਬਲਿਹਾਰ, ਕੁਰਬਾਨ ਜਾਵਾਂ ।
੯ ਅਰਪਾਂ, ਸੌਂਪਾਂ, ਹਵਾਲੇ ਕਰਾਂ ।
੧੦ ਪੂਰਨ ਅਡੋਲਤਾ ਤੇ ਸ਼ਾਂਤੀ ਵਿਚ ।
੧੧ ਗੁਰੂ ਦੇ ਰਾਹੀਂ ।
੧੨ ਉਨ੍ਹਾਂ ਨੂੰ ਹੀ ਸਲਾਹੁਣ ਦੀ ਜਾਚ ਆਈ ਹੈ ।
੧੩ ਦ੍ਵੈਤ ਭਾਵ ਵਾਲਾ ।
੧੪ ਪਹੁੰਚ ਤੇ ਮਿਣਤੀ ਜਾਂ ਅੰਦਾਜ਼ਾ । ਤੇਰੀ ਪਹੁੰਚ ਤੇ ਮਿਣਤੀ ਤੂੰ ਆਪ ਹੀ ਜਾਣ ਸਕਦਾ ਹੈਂ ।
੧੫ ਸ੍ਰੇਸ਼ਟ ।
੧੬ ਆਪਾ ਭਾਵ, ਹਉਮੈ ।
੧੭ ਜੋ ਕੁਝ ਕੋਈ ਚਾਹੇ ਉਸ ਕੋਲੋਂ ਉਹੋ ਕੁਝ ਮਿਲ ਜਾਂਦਾ ਹੈ ।
੧੮ ਰਖਿਆ ਕਰਨ ਦੇ ਸਮੱਥ ।

* ਹਰੀ ਅੱਗੇ ਸਨਮੁਖ ਹੋ ਕੇ ਅਰਦਾਸ ਕਰਦੇ ਹਨ ਕਿ ਗੁਰ-ਸ਼ਬਦ ਰਾਹੀਂ ਨਾਮ ਦੀ ਦਾਤ ਬਖ਼ਸ਼ੋ ਤੇ ਭਾਣੇ ਵਿਚ ਰਖੋ ।

† ਵਾਹਿਗੁਰੂ ਕੋਲੋਂ ਆਪਣੇ ਭਾਣੇ ਵਿਚ ਰਖਣ ਦੀ ਦਾਤ ਮੰਗਦੇ ਹਨ । ਇਹ ਦਾਤ ਨਾਮ ਦੀ ਪ੍ਰਾਪਤੀ ਤੋਂ ਮਿਲਦੀ ਹੈ । ਇਹ ਪ੍ਰਾਪਤੀ ਗੁਰੂ ਤੋਂ ਹੁੰਦੀ ਹੈ ।

‡ ਹਰੀ ਦੀ ਸ਼ਰਨ ਲੈਣ ਦੇ ਲਾਭ ਦਸ ਕੇ ਕਹਿੰਦੇ ਹਨ ਕਿ ਗੁਰੂ ਦੇ ਸ਼ਬਦ ਰਾਹੀਂ ਹਰੀ ਦੀ ਸ਼ਰਨ ਵਿਚ ਸਮਾ ਜਾਈਦਾ ਹੈ ।

ਹਰਿ ਜੀਉ ਤਿਨ ਕੀ ਕਰਹਿ ਪ੍ਰਤਿਪਾਲ ॥ ਆਪਿ ਕ੍ਰਿਪਾ ਕਰਿ ਰਾਖਹੁ ਹਰਿ ਜੀਉ
ਪੋਹਿ ਨ ਸਕੈ ਜਮਕਾਲੁ ॥ ੨ ॥ ਤੇਰੀ ਸਰਣਾਈ ਸਚੀ ਹਰਿ ਜੀਉ ਨਾ ਓਹ ਘਟੈ
ਨ ਜਾਇ ॥ ਜੋ ਹਰਿ ਛੋਡਿ ਦੂਜੈ ਭਾਇ ਲਾਗੈ ਓਹੁ ਜੰਮੈ ਤੈ ਮਰਿ ਜਾਇ ॥ ੩ ॥
ਜੋ ਤੇਰੀ ਸਰਣਾਈ ਹਰਿ ਜੀਉ ਤਿਨਾ ਦੂਖ ਭੂਖ ਕਿਛੁ ਨਾਹਿ ॥ ਨਾਨਕ ਨਾਮੁ
ਸਲਾਹਿ ਸਦਾ ਤੂ [1]ਸਚੈ ਸਬਦਿ ਸਮਾਹਿ ॥ ੪ ॥ ੪ ॥ ਪ੍ਰਭਾਤੀ ਮਹਲਾ ੩ * ॥
[2]ਗੁਰਮੁਖਿ ਹਰਿ ਜੀਉ ਸਦਾ ਧਿਆਵਹੁ ਜਬ ਲਗੁ ਜੀਅ ਪਰਾਨ ॥ ਗੁਰ ਸਬਦੀ
ਮਨੁ ਨਿਰਮਲੁ ਹੋਆ ਚੂਕਾ[3] ਮਨਿ ਅਭਿਮਾਨੁ ॥ ਸਫਲੁ ਜਨਮੁ ਤਿਸੁ ਪ੍ਰਾਨੀ
ਕੇਰਾ ਹਰਿ ਕੈ ਨਾਮਿ ਸਮਾਨ[4] ॥ ੧ ॥ ਮੇਰੇ ਮਨ ਗੁਰ ਕੀ ਸਿਖ ਸੁਣੀਜੈ ॥ ਹਰਿ
ਕਾ ਨਾਮੁ ਸਦਾ ਸੁਖਦਾਤਾ ਸਹਜੇ[5] ਹਰਿ ਰਸੁ ਪੀਜੈ ॥ ੧ ॥ ਰਹਾਉ ॥ ਮੂਲੁ
ਪਛਾਣਨਿ ਤਿਨ ਨਿਜਘਰਿ[6] ਵਾਸਾ ਸਹਜੇ[5] ਹੀ ਸੁਖੁ ਹੋਈ ॥ ਗੁਰ ਕੈ ਸਬਦਿ
[7]ਕਮਲੁ ਪਰਗਾਸਿਆ ਹਉਮੈ ਦੁਰਮਤਿ ਖੋਈ ॥ ਸਭਿਨਾ ਮਹਿ ਏਕੋ ਸਚੁ ਵਰਤੈ
ਵਿਰਲਾ ਬੂਝੈ ਕੋਈ ॥ ੨ ॥ ਗੁਰਮਤੀ ਮਨੁ ਨਿਰਮਲੁ ਹੋਆ [8]ਅੰਮ੍ਰਿਤੁ ਤਤੁ
ਵਖਾਨੈ ॥ ਹਰਿ ਕਾ ਨਾਮੁ ਸਦਾ ਮਨਿ ਵਸਿਆ ਵਿਚਿ ਮਨ ਹੀ ਮਨੁ ਮਾਨੈ[9] ॥ ਸਦ
ਬਲਿਹਾਰੀ ਗੁਰ ਅਪੁਨੇ ਵਿਟਹੁ[10] ਜਿਤੁ ਆਤਮਰਾਮੁ[11] ਪਛਾਨੈ ॥ ੩ ॥ ਮਾਨਸ
ਜਨਮਿ ਸਤਿਗੁਰੂ ਨ ਸੇਵਿਆ ਬਿਰਥਾ ਜਨਮੁ ਗਵਾਇਆ ॥ ਨਦਰਿ ਕਰੇ ਤਾਂ
ਸਤਿਗੁਰੁ ਮੇਲੇ [12]ਸਹਜੇ ਸਹਜਿ ਸਮਾਇਆ ॥ ਨਾਨਕ ਨਾਮੁ ਮਿਲੈ ਵਡਿਆਈ
ਪੂਰੈ ਭਾਗਿ ਧਿਆਇਆ ॥ ੪ ॥ ੫ ॥ ਪ੍ਰਭਾਤੀ ਮਹਲਾ ੩ † ॥ ਆਪੇ ਭਾਂਤਿ[13]
ਬਣਾਏ ਬਹੁ ਰੰਗੀ ਸਿਸਟਿ ਉਪਾਇ ਪ੍ਰਭਿ ਖੇਲੁ ਕੀਆ ॥ [14]ਕਰਿ ਕਰਿ ਵੇਖੈ ਕਰੇ
ਕਰਾਏ ਸਰਬ ਜੀਆ ਨੋ ਰਿਜਕੁ ਦੀਆ ॥ ੧ ॥ [15]ਕਲੀ ਕਾਲ ਮਹਿ ਰਵਿਆ
ਰਾਮੁ ॥ ਘਟਿ ਘਟਿ ਪੂਰਿ ਰਹਿਆ ਪ੍ਰਭੁ ਏਕੋ ਗੁਰਮੁਖਿ[16] ਪਰਗਟੁ ਹਰਿ ਹਰਿ
ਨਾਮੁ ॥ ੧ ॥ ਰਹਾਉ ॥ ਗੁਪਤਾ ਨਾਮੁ ਵਰਤੈ ਵਿਚਿ ਕਲਜੁਗਿ ਘਟਿ ਘਟਿ ਹਰਿ
ਭਰਪੂਰਿ ਰਹਿਆ ॥ ਨਾਮੁ ਰਤਨੁ ਤਿਨਾ ਹਿਰਦੈ ਪ੍ਰਗਟਿਆ ਜੋ ਗੁਰ ਸਰਣਾਈ ਭਜਿ
ਪਇਆ ॥ ੨ ॥ ਇੰਦ੍ਰੀ ਪੰਚ ਪੰਚੇ[17] ਵਸਿ ਆਣੈ[18] ਖਿਮਾ ਸੰਤੋਖੁ ਗੁਰਮਤਿ ਪਾਵੈ ॥
ਸੋ ਧਨੁ ਧਨੁ ਹਰਿ ਜਨੁ ਵਡ ਪੂਰਾ [19]ਜੋ ਭੈ ਬੈਰਾਗਿ ਹਰਿ ਗੁਣ ਗਾਵੈ ॥ ੩ ॥ ਗੁਰ
ਤੇ ਮੁਹੁ ਫੇਰੇ ਜੇ ਕੋਈ ਗੁਰ ਕਾ ਕਹਿਆ ਨ ਚਿਤਿ ਧਰੈ ॥ ਕਰਿ ਆਚਾਰ[20] ਬਹੁ
[21]ਸੰਪਉ ਸੰਚੈ ਜੋ ਕਿਛੁ ਕਰੈ ਸੁ ਨਰਕਿ ਪਰੈ ॥ ੪ ॥ ਏਕੋ ਸਬਦੁ[22] ਏਕੋ ਪ੍ਰਭੁ ਵਰਤੈ
ਸਭ ਏਕਸੁ ਤੇ ਉਤਪਤਿ ਚਲੈ ॥ ਨਾਨਕ ਗੁਰਮੁਖਿ[16] ਮੇਲਿ ਮਿਲਾਏ ਗੁਰਮੁਖਿ[16]
ਹਰਿ ਹਰਿ ਜਾਇ ਰਲੈ ॥ ੫ ॥ ੬ ॥ ਪ੍ਰਭਾਤੀ ਮਹਲਾ ੩ ‡ ॥ ਮੇਰੇ ਮਨ ਗੁਰੁ ਅਪਣਾ

੧ ਤਾਕਿ ਤੂੰ ਗੁਰੂ ਦੇ ਸਚੇ ਸ਼ਬਦ ਰਾਹੀਂ (ਹਰੀ ਦੀ ਸ਼ਰਨ ਵਿਚ) ਸਮਾ ਜਾਵੇਂ ।

੨ ਗੁਰੂ ਦੇ ਰਾਹੀਂ ਹਰੀ ਨੂੰ ਸਦਾ ਯਾਦ ਕਰੇ ਜਦ ਤੋੜੀ ਜੀਉਂਦੇ ਹੋ ।

੩ ਦੂਰ ਹੋਇਆ ।

੪ ਸਮਾਉਂਦਾ ਹੈ ।

੫ ਨਿਰਯਤਨ ਹੀ, ਕੁਦਰਤੀ ਤੌਰ ਤੇ ।

੬ ਆਪਣੇ ਅਸਲੀ ਘਰ, ਭਾਵ ਹਰੀ ਦੀ ਹਜ਼ੂਰੀ ਵਿਚ ।

੭ ਹਿਰਦਾ ਰੂਪ ਕਮਲ ਖਿੜਿਆ ।

੮ ਤਤ ਰੂਪ ਅੰਮ੍ਰਿਤ ਨਾਮ ਉਚਾਰਦਾ ਹੈ ।

੯ ਪਤੀਜਦਾ ਹੈ । ਵੇਖੋ ਪੰ. ੫੮੭, ਨੋਟ ੨੧ ।

੧੦ ਉੱਤੇਂ ।

੧੧ ਹਰੀ ਨੂੰ ।

੧੨ ਸੁਤੇ ਸਿਧ ਹੀ ਪੂਰਨ ਅਡੋਲਤਾ ਵਾਲੀ ਅਵਸਥਾ ਵਿਚ ਪਹੁੰਚ ਗਿਆ ।

੧੩ ਅੱਡ ਅੱਡ ਕਿਸਮ ਦੀ ਰਚਨਾ ।

੧੪ ਬਣਾ ਬਣਾ ਕੇ ਨਜ਼ਰ ਵਿਚ ਰਖਦਾ ਹੈ (ਭਾਵ ਸੰਭਾਲਨਾ ਕਰਦਾ ਹੈ) ।

੧੫ ਕਲਜੁਗ ਦੇ ਸਮੇਂ ਵਿਚ ਵਿਆਪਕ ਹਰੀ ਹੀ ਹੈ; ਭਾਵ ਇਸ ਸਮੇਂ ਵਿਚ ਮੰਨਣ ਯੋਗ ਸਿਖਿਆ ਏਹੀ ਹੈ ਕਿ ਹਰੀ ਨੂੰ ਹਰ ਥਾਂ ਸਮਾਇਆ ਵੇਖੋ । ਅੱਗੇ ਜਾ ਕੇ ਭੀ ਇਹੋ ਕਿਹਾ ਹੈ ਕਿ 'ਗੁਪਤਾ ਨਾਮ ਵਰਤੈ ਵਿਚਿ ਕਲਜੁਗਿ ।'

੧੬ ਗੁਰਾਂ ਦਵਾਰੇ ।

੧੭ ਪੰਜੇ ਹੀ ।

੧੮ ਲਿਆਂਦੇ ।

੧੯ ਜਿਹੜਾ ਹਰੀ ਦੇ ਡਰ ਵਿਚ ਹੋ ਕੇ ਅਤੇ ਸੰਸਾਰ ਵਲੋਂ ਬੇਲਾਗ ਰਹਿ ਕੇ ਹਰੀ ਦੇ ਗੁਣ ਗਾਉਂਦਾ ਹੈ ।

੨੦ ਧਾਰਮਕ ਕਰਮ, ਹੋਮ ਜਗ ਆਦਿ ।

੨੧ ਧਨ ਕੱਠਾ ਕਰੇ ।

੨੨ ਹੁਕਮ ।

---

* ਗੁਰੂ ਦੀ ਮਤ ਲੈਣ ਨਾਲ ਮਨ ਅਭਿਮਾਨ ਆਦਿ ਦੁਰਮਤ ਤੋਂ ਖ਼ਾਲੀ ਹੋ ਕੇ ਨਿਰਮਲ ਹੋ ਜਾਂਦਾ ਹੈ । ਫਿਰ ਉਸ ਵਿਚ ਤਤ ਸਰੂਪ ਹਰੀ ਦਾ ਖ਼ਿਆਲ ਸਮਾ ਸਕਦਾ ਹੈ ਅਤੇ ਸਭਨਾਂ ਵਿਚ ਇਕੋ ਹਰੀ ਵਰਤਦਾ ਦਿਸ ਪੈਂਦਾ ਹੈ । ਇਉਂ ਗੁਰੂ ਦੇ ਰਾਹੀਂ ਮਨੁੱਖ ਸਹਿਜ ਨੂੰ ਪ੍ਰਾਪਤ ਹੁੰਦਾ ਹੈ ।

† ਗੁਰੂ ਦੇ ਰਾਹੀਂ ਸਭ ਵਿਚ ਹਰੀ ਵਿਆਪ ਰਿਹਾ ਦਿਸਦਾ ਹੈ, ਇੰਦ੍ਰੇ ਵਸ ਹੁੰਦੇ ਅਤੇ ਸ਼ੁਭ ਗੁਣ ਪ੍ਰਵੇਸ਼ ਕਰਦੇ ਹਨ । ਗੁਰੂ ਨੂੰ ਨਾ ਮੰਨਣ ਨਾਲ ਧਾਰਮਕ ਕੰਮ ਜਾਂ ਸੰਸਾਰੀ ਦੌਲਤ ਕਿਸੇ ਕੰਮ ਦੀ ਨਹੀਂ ।

‡ ਗੁਰੂ ਦਾ ਜਸ ਕਰੋ ਤਾਂ ਕਿ ਤੁਹਾਡੇ ਭਾਗ ਖੁਲ੍ਹਣ ਅਤੇ ਹਰੀ ਦੇ ਗੁਣ ਗਾਉਣ ਦਾ ਵਲ ਆਵੇ । ਗੁਰੂ ਦੀ ਸੇਵਾ ਵਿਚ ਲਗਣਾ ਭੀ ਹਰੀ ਦੀ ਆਪਣੀ ਮਿਹਰ ਦੇ ਆਸਰੇ ਹੈ ।

ਸਾਲਾਹਿ ॥ [1]ਪੂਰਾ ਭਾਗੁ ਹੋਵੈ ਮੁਖਿ ਮਸਤਕਿ ਸਦਾ ਹਰਿ ਕੇ ਗੁਣ ਗਾਹਿ ॥ ੧ ॥ ਰਹਾਉ ॥ ਅੰਮ੍ਰਿਤ ਨਾਮੁ ਭੋਜਨੁ ਹਰਿ ਦੇਇ ॥ [2]ਕੋਟਿ ਮਧੇ ਕੋਈ ਵਿਰਲਾ ਲੇਇ ॥ ਜਿਸ ਨੋ ਅਪਣੀ ਨਦਰਿ ਕਰੇਇ ॥ ੧ ॥ ਗੁਰ ਕੇ ਚਰਣ ਮਨ ਮਾਹਿ ਵਸਾਇ ॥ ਦੁਖੁ ਅਨ੍ਹੇਰਾ ਅੰਦਰਹੁ ਜਾਇ ॥ ਆਪੇ ਸਾਚਾ ਲਏ ਮਿਲਾਇ ॥ ੨ ॥ ਗੁਰ ਕੀ ਬਾਣੀ ਸਿਉ ਲਾਇ ਪਿਆਰੁ ॥ ਐਥੈ ਓਥੈ ਏਹੁ ਅਧਾਰੁ[3] ॥ ਆਪੇ ਦੇਵੈ ਸਿਰਜਨਹਾਰੁ ॥ ੩ ॥ ਸਚਾ ਮਨਾਏ ਅਪਣਾ ਭਾਣਾ ॥ ਸੋਈ ਭਗਤੁ ਸੁਘੜੁ ਸੋੁਜਾਣਾ[4] ॥ ਨਾਨਕੁ ਤਿਸ ਕੈ ਸਦ ਕੁਰਬਾਣਾ ॥ ੪ ॥ ੭ ॥ ੧੭ ॥ ੭ ॥ ੨੪ ॥

ਪ੍ਰਭਾਤੀ ਮਹਲਾ ੪ ਬਿਭਾਸ[5]

੧ ਓ ਸਤਿਗੁਰ ਪ੍ਰਸਾਦਿ ॥ *॥ [6]ਰਸਕਿ ਰਸਕਿ ਗੁਨ ਗਾਵਹ ਗੁਰਮਤਿ ਲਿਵ ਉਨਮਨਿ[7] ਨਾਮਿ ਲਗਾਨ[8] ॥ ਅੰਮ੍ਰਿਤੁ ਰਸੁ ਪੀਆ ਗੁਰ ਸਬਦੀ ਹਮ ਨਾਮ ਵਿਟਹੁ[9] ਕੁਰਬਾਨ ॥ ੧ ॥ ਹਮਰੇ ਜਗ ਜੀਵਨ ਹਰਿ ਪ੍ਰਾਨ ॥ ਹਰਿ ਊਤਮੁ ਰਿਦ ਅੰਤਰਿ ਭਾਇਓ ਗੁਰਿ ਮੰਤੁ[10] ਦੀਓ ਹਰਿ ਕਾਨ[11] ॥ ੧ ॥ ਰਹਾਉ ॥ ਆਵਹੁ ਸੰਤ ਮਿਲਹੁ ਮੇਰੇ ਭਾਈ ਮਿਲਿ ਹਰਿ ਹਰਿ ਨਾਮੁ ਵਖਾਨ[12] ॥ ਕਿਤੁ ਬਿਧਿ ਕਿਉ ਪਾਈਐ ਪ੍ਰਭੁ ਅਪੁਨਾ ਮੋ ਕਉ ਕਰਹੁ ਉਪਦੇਸੁ ਹਰਿ ਦਾਨ ॥੨॥ ਸਤ ਸੰਗਤਿ ਮਹਿ ਹਰਿ ਹਰਿ ਵਸਿਆ ਮਿਲਿ ਸੰਗਤਿ ਹਰਿ ਗੁਨ ਜਾਨ ॥ ਵਡੈ ਭਾਗਿ ਸਤ ਸੰਗਤਿ ਪਾਈ ਗੁਰੁ ਸਤਿਗੁਰੁ ਪਰਸਿ[13] ਭਗਵਾਨ ॥ ੩ ॥ ਗੁਨ ਗਾਵਹ ਪ੍ਰਭ ਅਗਮ ਠਾਕੁਰ ਕੇ ਗੁਨ ਗਾਇ ਰਹੇ ਹੈਰਾਨ ॥ ਜਨ ਨਾਨਕ ਕਉ ਗੁਰਿ ਕਿਰਪਾ ਧਾਰੀ ਹਰਿ ਨਾਮੁ ਦੀਓ ਖਿਨ ਦਾਨ ॥ ੪ ॥ ੧ ॥ ਪ੍ਰਭਾਤੀ ਮਹਲਾ ੪ †॥ ਉਗਵੈ ਸੂਰੁ[14] ਗੁਰਮੁਖਿ[15] ਹਰਿ ਬੋਲਹਿ ਸਭ ਰੈਨਿ [16]ਸਮ੍ਹਾਲਹਿ ਹਰਿ ਗਾਲ ॥ ਹਮਰੈ ਪ੍ਰਭਿ ਹਮ ਲੋਚ ਲਗਾਈ ਹਮ ਕਰਹ ਪ੍ਰਭੂ ਹਰਿ ਭਾਲ[17] ॥ ੧ ॥ ਮੇਰਾ ਮਨੁ ਸਾਧੂ ਧੂਰਿ ਰਵਾਲ[18] ॥ ਹਰਿ ਹਰਿ ਨਾਮੁ ਦ੍ਰਿੜਾਇਓ ਗੁਰਿ ਮੀਠਾ ਗੁਰ ਪਗ ਝਾਰਹ ਹਮ ਬਾਲ[19] ॥ ੧ ॥ ਰਹਾਉ ॥ ਸਾਕਤ[20] ਕਉ ਦਿਨੁ ਰੈਨਿ[21] ਅੰਧਾਰੀ ਮੋਹਿ ਫਾਥੇ ਮਾਇਆ ਜਾਲ ॥ ਖਿਨੁ ਪਲੁ ਹਰਿ ਪ੍ਰਭੁ ਰਿਦੈ ਨ ਵਸਿਓ [22]ਰਿਨਿ ਬਾਧੇ ਬਹੁ ਬਿਧਿ ਬਾਲ ॥ ੨ ॥ ਸਤ ਸੰਗਤਿ ਮਿਲਿ ਮਤਿ ਬੁਧਿ ਪਾਈ ਹਉ ਛੂਟੇ ਮਮਤਾ ਜਾਲ ॥ ਹਰਿ ਨਾਮਾ ਹਰਿ ਮੀਠ ਲਗਾਨਾ ਗੁਰਿ ਕੀਏ ਸਬਦਿ ਨਿਹਾਲ ॥੩॥ ਹਮ ਬਾਰਿਕ ਗੁਰ ਅਗਮ ਗੁਸਾਈ ਗੁਰ ਕਰਿ ਕਿਰਪਾ ਪ੍ਰਤਿਪਾਲ ॥ ਬਿਖੁ ਭਉਜਲ ਡੁਬਦੇ ਕਾਢਿ ਲੇਹੁ ਪ੍ਰਭ ਗੁਰ ਨਾਨਕ [23]ਬਾਲ ਗੁਪਾਲ ॥ ੪ ॥ ੨ ॥ ਪ੍ਰਭਾਤੀ ਮਹਲਾ ੪ ‡ ॥

੧ ਜੇ ਤੇਰੇ ਮੂੰਹ-ਮੱਥੇ ਤੇ ਚੰਗੇ ਭਾਗ ਹੋਣ ਤਾਂ ਸਦਾ ਹਰੀ ਦੇ ਗੁਣ ਵਿਚਾਰਦਾ ਰਹੇਂ। "ਮੁਖਿ ਮਸਤਕਿ ਭਾਗੋ ਸਚਿ ਬੈਰਾਗੋ" (ਵਡਹੰਸ ਮ: ੩. ਪੰ. ਪ੬੯) ।
੨ ਕੂੜਾਂ ਵਿਚ ਕੋਈ ਟਾਂਵਾਂ।
੩ ਆਸਰਾ।
੪ ਸਿਆਣਾ।
੫ [ਸੰ. ਵਿਭਾਸ=ਚਾਨਣਾ] ਇਹ ਇਕ ਸਵੇਰ ਵੇਲੇ ਗਾਉਣ ਵਾਲਾ ਰਾਗ ਹੈ ਜੋ ਇਥੇ ਪ੍ਰਭਾਤੀ ਨਾਲ ਰਲਾ ਕੇ ਗਾਣਾ ਦਸਿਆ ਹੈ।
੬ ਸੁਆਦ ਲਾ ਲਾ ਕੇ।
੭ ਸਹਿਜ ਵਿਚ, ਲਹਾਉ ਚੜ੍ਹਾਉ ਤੋਂ ਉੱਚੀ ਹੋ ਕੇ।
੮ ਲਗੀ ਹੈ।
੯ ਉੱਤੇਂ।
੧੦ ਮੰਤਰ, ਉਪਦੇਸ਼।
੧੧ ਕੰਨੀਂ।
੧੨ ਬਿਆਨ ਕਰੀਏ, ਉਚਾਰੀਏ।
੧੩ ਭੇਟ ਕੇ, ਮਿਲ ਕੇ।
੧੪ ਸੂਰਜ।
੧੫ ਗੁਰੂ ਨੂੰ ਮੰਨਣ ਵਾਲੇ।
੧੬ ਯਾਦ ਕਰਦੇ ਹਨ ਗੱਲਾਂ ਹਰੀ ਦੀਆਂ। ('ਸਮ੍ਹਾਲ਼ਹਿ' ਵਿਚ ਲਲਾ ਛਣਕਣਾ ਹੈ, ਇਸ ਲਈ ਇਹਦੇ ਤਲੇ ਬਿੰਦੀ ਹੈ।)
੧੭ ਢੂੰਢ।
੧੮ ਮਿਟੀ।
੧੯ ਕੇਸਾਂ ਨਾਲ।
੨੦ ਮਾਦਾਪ੍ਰਸਤ, ਸੰਸਾਰੀ ਰਸ ਵਾਲਾ।
੨੧ ਰਾਤ।
੨੨ ਕਰਜ਼ੇ ਵਿਚ ਵਾਲ ਵਾਲ ਬਧੇ ਹੋਏ ਹਾਂ।
੨੩ ਹੇ ਗੁਪਾਲ, ਅਸੀਂ ਤੇਰੇ ਬੱਚੇ ਹਾਂ।

---

* ਹਰੀ ਦਾ ਅੰਮ੍ਰਿਤ ਨਾਮ ਗੁਰੂ ਦੀ ਕਿਰਪਾ ਦੁਆਰਾ ਮਿਲਦਾ ਹੈ।

† ਗੁਰਮੁਖਿ ਲੋਕ ਅੰਮ੍ਰਿਤ ਵੇਲੇ ਹਰੀ ਦਾ ਨਾਮ ਉਚਾਰਦੇ ਹਨ। ਪਰ ਮਨਮੁਖ ਮੋਹ ਮਾਇਆ ਵਿਚ ਫਸੇ ਹੋਏ ਅਗਿਆਨਤਾ ਦੇ ਹਨੇਰੇ ਵਿਚ ਹੀ ਪਏ ਰਹਿੰਦੇ ਹਨ। ਪਰ ਜੇ ਸਾਧ-ਸੰਗਤਿ ਵਿਚ ਜੁੜਨ ਤਾਂ ਇਨ੍ਹਾਂ ਨੂੰ ਭੀ ਚਾਨਣਾ ਮਿਲ ਸਕਦਾ ਹੈ ਅਤੇ ਹਰੀ ਨਾਮ ਪਿਆਰਾ ਲਗ ਸਕਦਾ ਹੈ। ਇਸ ਲਈ ਬਾਲਕ ਹੋ ਕੇ ਗੁਰੂ ਦੀ ਸ਼ਰਨ ਵਿਚ ਢਹਿ ਪੈਣਾ ਚਾਹੀਦਾ ਹੈ ਕਿ ਉਹ ਆਪਣੀ ਬਾਣੀ ਦੁਆਰਾ ਨਾਮ ਮਿਠਾ ਕਰਕੇ ਦੱਸੇ।

‡ ਹਰੀ ਦੀ ਕਿਰਪਾ ਹੋਵੇ ਤਾਂ ਮਨੁਖ ਗੁਰੂ ਦੁਆਰਾ ਸਵਾਦ ਲਾ ਲਾ ਕੇ ਹਰੀ-ਨਾਮ ਦਾ ਰਸ ਪੀਂਦੇ ਹਨ। ਐਸੇ ਭਗਤ ਜਗਤ ਵਿਚ ਪ੍ਰਸਿਧ ਹੋ ਜਾਂਦੇ ਹਨ, ਨਹੀਂ ਤਾਂ ਜ਼ਿੰਦਗੀ ਫਿੱਕੀ ਜਹੀ, ਬੇਸ਼ਰਮ ਜਹੀ, ਬਣ ਜਾਂਦੀ ਹੈ। ਪਰ ਜੇ ਇਨ੍ਹਾਂ ਉੱਤੇ ਭੀ ਹਰੀ ਦੀ ਮਿਹਰ ਹੋ ਜਾਵੇ ਤਾਂ ਗੁਰ-ਸ਼ਬਦ ਰਾਹੀਂ ਸਰਬ-ਵਿਆਪਕ ਹਰੀ ਨੂੰ ਹਰ ਥਾਂ ਵਸਦਾ ਦੇਖ ਸਕਦੇ ਹਨ।

ਇਕੁ ਖਿਨੁ ਹਰਿਪ੍ਰਭਿ ਕਿਰਪਾ ਧਾਰੀ ਗੁਨ ਗਾਏ ਰਸਕ[੧] ਰਸੀਕ[੨]॥ ਗਾਵਤ ਸੁਨਤ
ਦੋਊ ਭਏ ਮੁਕਤੇ ਜਿਨਾ ਗੁਰਮੁਖਿ[੩] ਖਿਨੁ ਹਰਿ ਪੀਕ[੪]॥੧॥ ਮੇਰੈ ਮਨਿ ਹਰਿ ਹਰਿ
ਰਾਮ ਨਾਮੁ ਰਸੁ ਟੀਕ[੫] ॥ ਗੁਰਮੁਖਿ[੩] ਨਾਮੁ ਸੀਤਲ ਜਲੁ ਪਾਇਆ ਹਰਿ ਹਰਿ
ਨਾਮੁ ਪੀਆ ਰਸੁ ਝੀਕ[੬] ॥ ੧ ॥ ਰਹਾਉ ॥ ਜਿਨ ਹਰਿ ਹਿਰਦੈ ਪ੍ਰੀਤਿ ਲਗਾਨੀ
ਤਿਨਾ ਮਸਤਕਿ[੭] ਊਜਲ ਟੀਕ[੮] ॥ ਹਰਿ ਜਨ ਸੋਭਾ ਸਭ ਜਗ ਊਪਰਿ ਜਿਉ ਵਿਚਿ
ਉਡਵਾ[੯] ਸਸਿ[੧੦] ਕੀਕ[੧੧] ॥੨॥ ਜਿਨ ਹਰਿ ਹਿਰਦੈ ਨਾਮੁ ਨ ਵਸਿਓ ਤਿਨ ਸਭਿ
ਕਾਰਜ ਫੀਕ॥ਜੈਸੇ ਸੀਗਾਰੁ ਕਰੈ ਦੇਹ ਮਾਨੁਖ ਨਾਮ ਬਿਨਾ [੧੨]ਨਿਕਟੇ ਨਕ ਕੀਕ॥
੩ ॥ ਘਟਿ ਘਟਿ ਰਮਈਆ[੧੩] ਰਮਤ ਰਾਮ ਰਾਇ ਸਭ ਵਰਤੈ ਸਭ ਮਹਿ ਈਕ[੧੪]॥
ਜਨ ਨਾਨਕ ਕਉ ਹਰਿ ਕਿਰਪਾ ਧਾਰੀ ਗੁਰ ਬਚਨ ਧਿਆਇਓ ਘਰੀ ਮੀਕ[੧੫] ॥
੪ ॥ ੩ ॥ ਪ੍ਰਭਾਤੀ ਮਹਲਾ ੪ * ॥ ਅਗਮ ਦਇਆਲ ਕ੍ਰਿਪਾ ਪ੍ਰਭਿ ਧਾਰੀ ਮੁਖਿ
ਹਰਿ ਹਰਿ ਨਾਮੁ ਹਮ ਕਹੇ ॥ [੧੬]ਪਤਿਤ ਪਾਵਨ ਹਰਿਨਾਮੁ ਧਿਆਇਓ ਸਭਿ
ਕਿਲਬਿਖ[੧੭] ਪਾਪ ਲਹੇ ॥ ੧ ॥ ਜਪਿ ਮਨ ਰਾਮਨਾਮੁ [੧੮]ਰਵਿ ਰਹੇ ॥
ਦੀਨ ਦਇਆਲੁ [੧੯]ਦੁਖ ਭੰਜਨੁ ਗਾਇਓ ਗੁਰਮਤਿ [੨੦]ਨਾਮੁ ਪਦਾਰਥੁ ਲਹੇ ॥ ੧ ॥
ਰਹਾਉ ॥ ਕਾਇਆ ਨਗਰਿ ਨਗਰਿ ਹਰਿ ਬਸਿਓ ਮਤਿ ਗੁਰਮਤਿ [੨੧]ਹਰਿ ਹਰਿ
ਸਹੇ ॥ ਸਰੀਰਿ ਸਰੋਵਰਿ ਨਾਮੁ ਹਰਿ ਪ੍ਰਗਟਿਓ ਘਰਿ ਮੰਦਰਿ ਹਰਿਪ੍ਰਭੁ ਲਹੇ ॥
੨ ॥ ਜੋ ਨਰ ਭਰਮਿ ਭਰਮਿ ਉਦਿਆਨੇ[੨੨] ਤੇ ਸਾਕਤ ਮੂੜ ਮੁਹੇ[੨੩] ॥ ਜਿਉ ਮ੍ਰਿਗ
ਨਾਭਿ ਬਸੈ ਬਾਸੁ[੨੪] ਬਸਨਾ[੨੫] ਭ੍ਰਮਿ ਭ੍ਰਮਿਓ [੨੬]ਝਾਰ ਗਹੇ ॥੩॥ ਤੁਮ ਵਡ ਅਗਮ
[੨੭]ਅਗਾਧਿ ਬੋਧਿ ਪ੍ਰਭ [੨੮]ਮਤਿ ਦੇਵਹੁ ਹਰਿਪ੍ਰਭ ਲਹੇ ॥ ਜਨ ਨਾਨਕ ਕਉ ਗੁਰਿ
ਹਾਥੁ ਸਿਰਿ ਧਰਿਓ ਹਰਿ ਰਾਮ ਨਾਮਿ ਰਵਿ ਰਹੇ ॥੪॥੪॥ ਪ੍ਰਭਾਤੀ ਮਹਲਾ ੪ † ॥
ਮਨਿ ਲਾਗੀ ਪ੍ਰੀਤਿ ਰਾਮਨਾਮ ਹਰਿ ਹਰਿ ਜਪਿਓ ਹਰਿਪ੍ਰਭੁ ਵਡਫਾ[੨੯] ॥
ਸਤਿਗੁਰ ਬਚਨ ਸੁਖਾਨੇ ਹੀਅਰੈ[੩੦] ਹਰਿ ਧਾਰੀ ਹਰਿਪ੍ਰਭ ਕ੍ਰਿਪਫਾ[੩੧] ॥ ੧ ॥ ਮੇਰੇ
ਮਨ ਭਜੁ ਰਾਮਨਾਮ ਹਰਿ ਨਿਮਖਫਾ[੩੨] ॥ ਹਰਿ ਹਰਿ ਦਾਨੁ ਦੀਓ ਗੁਰਿ ਪੂਰੈ
ਹਰਿਨਾਮਾ ਮਨਿ ਤਨਿ ਬਸਫਾ[੩੩] ॥੧॥ ਰਹਾਉ॥ ਕਾਇਆ ਨਗਰਿ ਵਸਿਓ ਘਰਿ
ਮੰਦਰਿ ਜਪਿ ਸੋਭਾ ਗੁਰਮੁਖਿ[੩] ਕਰਪਫਾ[੩੪] ॥ [੩੫]ਹਲਤਿ ਪਲਤਿ ਜਨ ਭਏ
ਸੁਹੇਲੇ[੩੬] ਮੁਖ ਊਜਲ ਗੁਰਮੁਖਿ[੩] ਤਰਫਾ[੩੭] ॥੨॥ ਅਨਭਉ ਹਰਿ ਹਰਿ ਹਰਿ ਲਿਵ
ਲਾਗੀ ਹਰਿ ਉਰਧਾਰਿਓ[੩੮] ਗੁਰਿ ਨਿਮਖਫਾ ॥ ਕੋਟਿ ਕੋਟਿ ਕੇ ਦੋਖ ਸਭ ਜਨ ਕੇ
ਹਰਿ ਦੂਰਿ ਕੀਏ ਇਕ ਪਲਫਾ[੩੯] ॥ ੩ ॥ ਤੁਮਰੇ ਜਨ ਤੁਮ ਹੀ ਤੇ ਜਾਨੇ [੪੦]ਪ੍ਰਭ
ਜਾਨਿਓ ਜਨ ਤੇ ਮੁਖਫਾ ॥ ਹਰਿ ਹਰਿ ਆਪੁ ਧਰਿਓ ਹਰਿ ਜਨ ਮਹਿ ਜਨ

੧ ਸਵਾਦ ਨਾਲ ।
੨ ਰਸ ਦੇ ਰਸੀਆਂ ਨੇ ।
੩ ਗੁਰੂ ਦੁਆਰਾ ।
੪ ਪੀਤਾ ਹੈ (ਨਾਮ ਰਸ ਨੂੰ) ।
੫ ਟਿਕਾ ਦਿਓ ।
੬ ਡੀਕ ਲਾ ਕੇ ।
੭ ਮੱਥੇ ਤੇ ।
੮ ਟਿੱਕਾ ।
੯ ਤਾਰੇ ।
੧੦ ਚੰਨ ।
੧੧ ਕੀਤਾ ਹੋਇਆ । ਜਿਵੇਂ ਤਾਰਿਆਂ ਵਿਚ ਚੰਦ ਹੁੰਦਾ ਹੈ ।
੧੨ ਨਕਟੇ ਦਾ ਕੀ ਨਕ ਹੈ ?
੧੩ ਵਿਆਪਕ ਰਾਮ । ਹਰ ਇਕ ਵਿਚ ਵਿਆਪਕ ਹੋਣ ਵਾਲਾ ਰਾਮ ਸਾਰਿਆਂ ਵਿਚ ਇਕ ਹੋ ਕੇ ਵਰਤ ਰਿਹਾ ਹੈ ।
੧੪ ਇੱਕ ਹੋ ਕੇ ।
੧੫ ਇਕ । ਇਕ ਘੜੀ ।
੧੬ ਪਾਪੀਆਂ ਨੂੰ ਪਵਿਤਰ ਕਰਨ ਵਾਲਾ ।
੧੭ ਪਾਪ ।
੧੮ ਜੋ ਵਿਆਪਕ ਹੈ ।
੧੯ ਦੁਖ ਕਟਣ ਵਾਲਾ ।
੨੦ ਨਾਮ ਜਹੀ ਅਮੋਲਕ ਵਸਤੂ ਲੱਭੀ ।
੨੧ ਸਹੀ (ਪ੍ਰਗਟ) ਕੀਤਾ ਹਰੀ ਨੂੰ ।
੨੨ ਜੰਗਲ ਵਿਚ ।
੨੩ ਮੁਠੇ ਗਏ, ਲੁਟੇ ਗਏ ।
੨੪ ਵਾਸ਼ਨਾ ।
੨੫ ਨਾਫ਼ਾ (ਕਸਤੂਰੀ ਦਾ) ।
੨੬ ਝਾੜੀਆਂ ਗਾਂਹਦਾ ਹੈ ।
੨੭ ਜਿਸ ਦਾ ਬੋਧ (ਗਿਆਨ) ਅਥਾਹ ਹੈ ।
੨੮ ਐਸੀ ਸਮਝ ਦਿਓ ਕਿ ਹਰੀ ਮਾਲਕ ਲੱਭ ਪਵੇ ।
੨੯ ਵੱਡਾ ।
੩੦ ਹਿਰਦੇ ਵਿਚ ।
੩੧ ਕ੍ਰਿਪਾ ।
੩੨ ਨਿਮਖ ਭਰ ।
੩੩ ਵਸਦਾ ਹੈ ।
੩੪ ਕਰਦੇ ਹਨ ।
੩੫ ਲੋਕ ਪ੍ਰਲੋਕ ।
੩੬ ਸੁਖੀ ।
੩੭ ਤਰੇ ਹਨ ।
੩੮ ਦਿਲ ਵਿਚ ਟਿਕਾਇਆ ।
੩੯ ਪੱਲ ਵਿਚ ।
੪੦ ਜਿਨ੍ਹਾਂ ਤੈਨੂੰ ਜਾਣਿਆ ਹੈ ਓਹ (ਮੁਖੀ) ਸ੍ਰੇਸ਼ਟ ਹਨ ।

---

* ਹਰੀ ਦੀ ਕਿਰਪਾ ਹੋਈ ਤਾਂ ਪਵਿਤਰ ਕਰਨ ਵਾਲਾ ਨਾਮ ਸਿਮਰ ਕੇ ਸਾਰੇ ਪਾਪ ਲਾਹ ਸੁੱਟੇ । ਉਹ ਕਿਵੇਂ ? ਗੁਰੂ ਨੇ ਸਰੀਰ ਵਿਚ ਵਸਦਾ ਹਰੀ ਪ੍ਰਗਟ ਕਰ ਦਸਿਆ ਅਤੇ ਅਸੀਂ ਘਰ ਬਾਹਰ ਹਰੀ ਨੂੰ ਦੇਖਣ ਲੱਗ ਪਏ । ਮਨਮੁਖ ਲੋਕ ਅੰਦਰ ਵਸਦੇ ਹਰੀ ਨੂੰ ਨਹੀਂ ਦੇਖ ਸਕਦੇ, ਜਿਵੇਂ ਅੰਦਰ ਵਸਦੀ ਕਸਤੂਰੀ ਨੂੰ ਮਿਰਗ ਨਹੀਂ ਮਹਸੂਸ ਕਰਦਾ ਅਤੇ ਬਾਹਰ ਪਿਆ ਭੌਂਦਾ ਹੈ । ਹਰੀ ਨੂੰ ਬੇਨਤੀ ਕਰਦੇ ਹਨ ਕਿ ਐਸੀ ਬੁਧਿ ਦਿਓ ਕਿ ਅਸੀ ਤੈਨੂੰ ਲੱਭ ਲਈਏ । ਉਹ ਗੁਰੂ ਨੇ ਕਿਰਪਾ ਕੀਤੀ ਤੇ ਮਿਲ ਪਿਆ ।

† ਹਰੀ ਨੇ ਕਿਰਪਾ ਕੀਤੀ ਤੇ ਗੁਰੂ ਦਾ ਸ਼ਬਦ ਚੰਗਾ ਲੱਗਾ, ਜਿਸਦੇ ਰਾਹੀਂ ਹਰੀ ਆਪਣੇ ਅੰਦਰ ਦਿਸ ਪਿਆ ਅਤੇ ਨਾਮ ਜਪ ਕੇ ਲੋਕ ਪ੍ਰਲੋਕ ਸਫਲ ਕਰ ਲਿਆ ਅਤੇ ਹਰੀ ਨਾਲ ਇਕ-ਮਿਕ ਹੋ ਗਏ ।

ਨਾਨਕ ਹਰਿਪ੍ਰਭੁ ਇਕਠਾ[1] ॥ ੪ ॥ ੫ ॥ ਪ੍ਰਭਾਤੀ ਮਹਲਾ ੪ * ॥ ਗੁਰ ਸਤਿਗੁਰਿ ਨਾਮੁ ਦ੍ਰਿੜਾਇਓ[2] ਹਰਿ ਹਰਿ ਹਮ ਮੁਏ ਜੀਵੇ ਹਰਿ ਜਪਿਭਾ[3]॥ ਧਨੁ ਧੰਨੁ ਗੁਰੂ ਗੁਰੁ ਸਤਿਗੁਰੁ ਪੂਰਾ ਬਿਖੁ ਡੁਬਦੇ ਬਾਹ ਦੇਇ ਕਢਿਭਾ[4]॥੧॥ ਜਪਿ ਮਨ ਰਾਮਨਾਮੁ ਅਰਧਾਂਭਾ[5] ॥ ਉਪਜੰਪਿ[6] ਉਪਾਇ ਨ ਪਾਈਐ ਕਤਹੂ ਗੁਰਿ ਪੂਰੈ ਹਰਿਪ੍ਰਭੁ ਲਾਭਾ ॥ ੧ ॥ ਰਹਾਉ ॥ ਰਾਮਨਾਮੁ ਰਸੁ ਰਾਮ ਰਸਾਇਣੁ[7] ਰਸੁ ਪੀਆ ਗੁਰਮਤਿ ਰਸਭਾ[8] ॥ ਲੋਹ[9] ਮਨੂਰ[10] ਕੰਚਨੁ[11] ਮਿਲਿ ਸੰਗਤਿ ਹਰਿ [12]ਉਰਧਾਰਿਓ ਗੁਰਿ ਹਰਿਭਾ[13] ॥ ੨ ॥ ਹਉਮੈ ਬਿਖਿਆ ਨਿਤ ਲੋਭਿ ਲੁਭਾਨੇ ਪੁਤ ਕਲਤ ਮੋਹਿ ਲੁਭਿਭਾ[14] ॥ ਤਿਨ ਪਗ[15] ਸੰਤ ਨ ਸੇਵੇ ਕਬਹੂ ਤੇ ਮਨਮੁਖ [16]ਭੂੰਭਰ ਭਰਭਾ ॥ ੩ ॥ ਤੁਮਰੇ ਗੁਨ ਤੁਮ ਹੀ ਪ੍ਰਭ ਜਾਨਹੁ ਹਮ ਪਰੇ ਹਾਰਿ ਤੁਮ ਸਰਨਭਾ[17]॥ਜਿਉ ਜਾਨਹੁ ਤਿਉ ਰਾਖਹੁ ਸੁਆਮੀ ਜਨ ਨਾਨਕੁ ਦਾਸੁ ਤੁਮਨਭਾ[18] ॥ ੪ ॥ ੬ ॥ ਛਕਾ ੧

ਪ੍ਰਭਾਤੀ ਬਿਭਾਸ ਪੜਤਾਲ[19] ਮਹਲਾ ੪

ੴ ਸਤਿਗੁਰ ਪ੍ਰਸਾਦਿ ॥ † ॥ ਜਪਿ ਮਨ ਹਰਿ ਹਰਿ ਨਾਮੁ ਨਿਧਾਨ[20] ॥ ਹਰਿ ਦਰਗਹ ਪਾਵਹਿ ਮਾਨ ॥ ਜਿਨਿ ਜਪਿਆ ਤੇ ਪਾਰਿ ਪਰਾਨ[21] ॥ ੧ ॥ ਰਹਾਉ ॥ ਸੁਨਿ ਮਨ ਹਰਿ ਹਰਿ ਨਾਮੁ ਕਰਿ ਧਿਆਨੁ ॥ ਸੁਨਿ ਮਨ ਹਰਿ ਕੀਰਤਿ ਅਠਸਠਿ ਮਜਾਨੁ[22] ॥ ਸੁਨਿ ਮਨ ਗੁਰਮੁਖਿ[23] ਪਾਵਹਿ ਮਾਨੁ ॥ ੧ ॥ ਜਪਿ ਮਨ ਪਰਮੇਸੁਰੁ ਪਰਧਾਨੁ ॥ ਖਿਨ ਖੋਵੈ ਪਾਪ ਕੋਟਾਨ[24] ॥ ਮਿਲੁ ਨਾਨਕ ਹਰਿ ਭਗਵਾਨ ॥ ੨ ॥ ੧ ॥ ੭ ॥

ਪ੍ਰਭਾਤੀ ਮਹਲਾ ੫ ਬਿਭਾਸ

ੴ ਸਤਿਗੁਰ ਪ੍ਰਸਾਦਿ ॥ ‡ ॥ [25]ਮਨੁ ਹਰਿ ਕੀਆ ਤਨੁ ਸਭੁ ਸਾਜਿਆ ॥ [26]ਪੰਚ ਤਤ ਰਚਿ ਜੋਤਿ ਨਿਵਾਜਿਆ ॥ ਸਿਹਜਾ[27] ਧਰਤਿ ਬਰਤਨ ਕਉ ਪਾਨੀ ॥ ਨਿਮਖ ਨ ਵਿਸਾਰਹੁ ਸੇਵਹੁ ਸਾਰਿਗਪਾਨੀ[28] ॥ ੧ ॥ ਮਨ ਸਤਿਗੁਰੁ ਸੇਵਿ ਹੋਇ [29]ਪਰਮ ਗਤੇ॥ ਹਰਖ[30] ਸੋਗ ਤੇ ਰਹਹਿ ਨਿਰਾਰਾ[31] ਤਾਂ ਤੂ ਪਾਵਹਿ [32]ਪ੍ਰਾਨ ਪਤੇ॥ ੧ ॥ ਰਹਾਉ ॥ ਕਾਪੜ[33] ਭੋਗ ਰਸ ਅਨਿਕ ਭੁੰਚਾਏ[34] ॥ ਮਾਤ ਪਿਤਾ ਕੁਟੰਬ ਸਗਲ ਬਨਾਏ ॥ ਰਿਜਕੁ ਸਮਾਹੇ[35] ਜਲਿ ਥਲਿ ਮੀਤ ॥ ਸੋ ਹਰਿ ਸੇਵਹੁ ਨੀਤਾ ਨੀਤ ॥ ੨ ॥ ਤਹਾ ਸਖਾਈ[36] ਜਹ ਕੋਇ ਨ ਹੋਵੈ ॥ [37]ਕੋਟਿ ਅਪ੍ਰਾਧ ਇਕ ਖਿਨ ਮਹਿ ਧੋਵੈ ॥ ਦਾਤਿ ਕਰੈ ਨਹੀ ਪਛੋੁਤਾਵੈ ॥ [38]ਏਕਾ ਬਖਸ ਫਿਰਿ ਬਹੁਰਿ ਨ ਬੁਲਾਵੈ ॥ ੩ ॥ [39]ਕਿਰਤ ਸੰਜੋਗੀ ਪਾਇਆ ਭਾਲਿ ॥ ਸਾਧ ਸੰਗਤਿ

੧ ਇਕ ਰੂਪ ।
੨ ਪੱਕੀ ਤਰ੍ਹਾਂ ਸਮਝਾਇਆ ।
੩ ਜਪ ਕੇ ।
੪ ਕਢ ਲਿਆ ਹੈ ।
੫ ਅਰਾਧਣ ਜੋਗ ਹਰੀ ।
੬ [ਉਦੈ ਕਾਲ, ਸਵੇਰੇ । ਦੇਖੋ ਪੰ. ੨੨੮, ਨੋਟ ੬] ਨਿਤ ਉਠਦੇ । ਨਿਤ-ਨਵੇਂ ਉਪਾਵਾਂ ਨਾਲ ਨਹੀਂ ਮਿਲਦਾ ।
੭ ਰਸਾਂ ਦਾ ਘਰ ।
੮ ਰਸ (ਸਵਾਦ) ਨਾਲ ।
੯ ਲੋਹਾ ।
੧੦ ਨਿਕੰਮਾ ਲੋਹਾ ।
੧੧ ਸੋਨਾ ।
੧੨ ਦਿਲ ਵਿਚ ਰਖੀ ਗੁਰੂ ਨੇ ਹਰੀ ਦੀ ਜੋਤਿ । 'ਗੁਰਿ' ਲਈ ਦੇਖੋ ਨੇਮ ੨੦ ੳ ।
੧੩ ਹਰੀ ਦੀ ਜੋਤਿ ।
੧੪ ਲੁਭਾਇਮਾਨ ਹੋਇਆ (ਪੁਤਰ ਤੇ ਇਸਤਰੀ ਦੇ ਮੋਹ ਵਿਚ) ।
੧੫ ਚਰਨ ।
੧੬ ਭੁਬਲ (ਗਰਮ ਸੁਆਹ) ਨਾਲ ਭਰੇ ਹੋਏ ਭਾਵ ਤ੍ਰਿਸ਼ਨਾਲੂ ।
੧੭ ਸਰਨੀ ।
੧੮ ਤੇਰਾ ।
੧੯ ਪਰਤਾਓ ਤਾਲ । ਇਥੇ ਮੁੜ ਮੁੜ ਤਾਲ ਪਰਤਾਇਆ ਜਾਂਦਾ ਹੈ ।
੨੦ ਸੁਖਾਂ ਦਾਂ ਘਰ ।
੨੧ ਪਏ ਹਨ ।
੨੨ ਇਸ਼ਨਾਨ । ਹਰੀ-ਜਸ ਵਿਚ ਸਾਰੇ ਤੀਰਥਾਂ ਦਾ ਇਸ਼ਨਾਨ ਆ ਜਾਂਦਾ ਹੈ ।
੨੩ ਗੁਰੂ ਦੁਆਰਾ ।
੨੪ ਕ੍ਰੋੜਾਂ ।
੨੫ ਹਰੀ ਨੇ ਮਨ ਤਨ ਸਾਜਿਆ ਹੈ ।
੨੬ ਮਿੱਟੀ, ਹਵਾ, ਪਾਣੀ, ਆਦਿ ਪੈਦਾ ਕਰ ਕੇ ਉਨ੍ਹਾਂ ਵਿਚ ਆਤਮਕ ਜੋਤਿ ਪਾ ਕੇ ਉੱਚਾ ਕੀਤਾ ।
੨੭ ਬਿਛੌਣਾ ।
੨੮ [ਜਿਸ ਦੇ ਹਥ ਵਿਚ ਧਰਤੀ ਹੈ] ਵਾਹਿਗੁਰੂ ।
੨੯ ਉੱਚੀ ਤੋਂ ਉੱਚੀ ਗਤੀ ।
੩੦ ਖ਼ੁਸ਼ੀ ।
੩੧ ਨਿਰਲੇਪ ।
੩੨ ਸੁਆਸਾਂ (ਜ਼ਿੰਦਗੀ) ਦਾ ਮਾਲਕ, ਹਰੀ ।
੩੩ ਕਪੜੇ ।
੩੪ ਭੋਗ ਕਰਵਾਂਦਾ ਹੈ, ਖੁਵਾਂਦਾ ਹੈ ।
੩੫ ਅਪੜਾਂਦਾ ਹੈ । ਹੇ ਮਿੱਤਰ ! ਜਿਹੜਾ ਹਰੀ ਪਾਣੀ ਤੇ ਸੁਕੀ ਧਰਤੀ ਵਿਚ ਰੋਜ਼ੀ ਪੁਚਾਂਦਾ ਹੈ, ਉਸ ਨੂੰ ਸਦਾ ਯਾਦ ਕਰ ।
੩੬ ਸਹਾਈ, ਸਾਥੀ ।
੩੭ ਕ੍ਰੋੜਾਂ ਪਾਪ ।
੩੮ ਇਕੋ ਵੇਰੀ ਸਭ ਬਖ਼ਸ਼ ਦਿੰਦਾ ਹੈ, ਮੁੜ ਮੁੜ ਨਹੀਂ ਬੁਲਾਂਦਾ (ਕਿ ਆ ਕੇ ਲੈ ਜਾਓ) ।
੩੯ ਕੀਤੇ ਕਰਮਾਂ ਅਨੁਸਾਰ, ਭਾਵ ਭਾਗਾਂ ਨਾਲ ਲੱਭ ਲਿਆ ਹੈ ।

---

* ਹਰੀ ਸਾਡੀਆਂ ਆਪਣੀਆਂ ਨਿਤ-ਨਵੀਆਂ ਕਾਢਾਂ ਨਾਲ ਨਹੀਂ ਲਭਦਾ । ਉਸ ਦੀ ਪ੍ਰਾਪਤੀ ਲਈ ਜ਼ਰੂਰੀ ਹੈ ਕਿ ਹਉਮੈ ਤੇ ਲੋਭ ਮੋਹ ਵਾਲੇ ਰਸ ਛੱਡ ਕੇ ਗੁਰੂ ਦੀ ਸੇਵਾ ਕਰਦੇ ਉਸਦੀ ਮਤ ਧਾਰਨ ਕਰੀਏ ਜਿਸ ਨਾਲ ਹਰੀ-ਨਾਮ ਰਸ ਮਿਲੇਗਾ, ਅਤੇ ਅਸੀਂ ਮਨੂਰੋਂ ਕੰਚਨ ਹੋ ਕੇ ਹਰੀ ਨਾਲ ਮਿਲ ਜਾਵਾਂਗੇ ।

† ਹਰੀ-ਨਾਮ ਸਿਮਰਨ ਵਿਚ ਤੀਰਥ-ਇਸ਼ਨਾਨ ਅਤੇ ਇਜ਼ਤ ਆ ਜਾਂਦੀ ਹੈ, ਪਾਪ ਦੂਰ ਹੁੰਦੇ ਅਤੇ ਹਰੀ ਨਾਲ ਮੇਲ ਹੋ ਜਾਂਦਾ ਹੈ ।

‡ ਹਰੀ ਦੇ ਗੁਣ ਉਪਕਾਰ ਦਸ ਕੇ ਪ੍ਰੇਰਨਾ ਕਰਦੇ ਹਨ ਕਿ ਉਸ ਨੂੰ ਗੁਰੂ ਦੇ ਰਾਹੋਂ ਸਿਮਰੋ ।

ਮਹਿ ਬਸੇ ਗੁਪਾਲ ॥ ਗੁਰ ਮਿਲਿ ਆਏ ਤੁਮਰੈ ਦੁਆਰ ॥ ਜਨ ਨਾਨਕ ਦਰਸਨੁ ਦੇਹੁ ਮੁਰਾਰਿ[੧] ॥ ੪ ॥ ੧ ॥ ਪ੍ਰਭਾਤੀ ਮਹਲਾ ੫ * ॥ [੨]ਪ੍ਰਭ ਕੀ ਸੇਵਾ ਜਨ ਕੀ ਸੋਭਾ ॥ [੩]ਕਾਮ ਕ੍ਰੋਧ ਮਿਟੇ ਤਿਸੁ ਲੋਭਾ ॥ ਨਾਮੁ ਤੇਰਾ ਜਨ ਕੈ ਭੰਡਾਰਿ ॥ [੪]ਗੁਨ ਗਾਵਹਿ ਪ੍ਰਭ ਦਰਸ ਪਿਆਰਿ ॥ ੧ ॥ ਤੁਮਰੀ ਭਗਤਿ ਪ੍ਰਭ [੫]ਤੁਮਹਿ ਜਨਾਈ ॥ ਕਾਟਿ ਜੇਵਰੀ[੬] ਜਨ ਲੀਏ ਛਡਾਈ ॥ ੧ ॥ ਰਹਾਉ ॥ ਜੋ ਜਨੁ ਰਾਤਾ ਪ੍ਰਭ ਕੈ ਰੰਗਿ[੭] ॥ ਤਿਨ ਸੁਖੁ ਪਾਇਆ ਪ੍ਰਭ ਕੈ ਸੰਗਿ ॥ ਜਿਸੁ ਰਸੁ ਆਇਆ ਸੋਈ ਜਾਨੈ ॥ [੮]ਪੇਖਿ ਪੇਖਿ ਮਨ ਮਹਿ ਹੈਰਾਨੈ ॥ ੨ ॥ ਸੋ ਸੁਖੀਆ ਸਭ ਤੇ ਊਤਮੁ ਸੋਇ ॥ ਜਾ ਕੈ ਹ੍ਰਿਦੈ ਵਸਿਆ ਪ੍ਰਭੁ ਸੋਇ ॥ ਸੋਈ ਨਿਹਚਲੁ ਆਵੈ ਨ ਜਾਇ ॥ ਅਨਦਿਨੁ[੯] ਪ੍ਰਭ ਕੇ ਹਰਿ ਗੁਣ ਗਾਇ ॥ ੩ ॥ ਤਾ ਕਉ ਕਰਹੁ ਸਗਲ ਨਮਸਕਾਰੁ ॥ ਜਾ ਕੈ ਮਨਿ ਪੂਰਨੁ ਨਿਰੰਕਾਰੁ ॥ ਕਰਿ ਕਿਰਪਾ ਮੋਹਿ[੧੦] ਠਾਕੁਰ ਦੇਵਾ ॥ ਨਾਨਕੁ ਉਧਰੈ ਜਨ ਕੀ ਸੇਵਾ ॥ ੪ ॥ ੨ ॥ ਪ੍ਰਭਾਤੀ ਮਹਲਾ ੫ † ॥ ਗੁਨ ਗਾਵਤ ਮਨਿ ਹੋਇ ਅਨੰਦ ॥ ਆਠ ਪਹਰ ਸਿਮਰਉ ਭਗਵੰਤ ॥ ਜਾ ਕੈ ਸਿਮਰਨਿ ਕਲਮਲ[੧੧] ਜਾਹਿ ॥ ਤਿਸੁ ਗੁਰ ਕੀ ਹਮ ਚਰਨੀ ਪਾਹਿ ॥ ੧ ॥ ਸੁਮਤਿ ਦੇਵਹੁ ਸੰਤ ਪਿਆਰੇ ॥ ਸਿਮਰਉ ਨਾਮੁ [੧੨]ਮੋਹਿ ਨਿਸਤਾਰੇ ॥ ੧ ॥ ਰਹਾਉ ॥ [੧੩]ਜਿਨਿ ਗੁਰਿ ਕਹਿਆ ਮਾਰਗੁ ਸੀਧਾ ॥ ਸਗਲ ਤਿਆਗਿ ਨਾਮਿ ਹਰਿ ਗੀਧਾ ॥ ਤਿਸੁ ਗੁਰ ਕੈ ਸਦਾ ਬਲਿ[੧੪] ਜਾਈਐ ॥ ਹਰਿ ਸਿਮਰਨੁ ਜਿਸੁ ਗੁਰ ਤੇ ਪਾਈਐ ॥ ੨ ॥ ਬੂਡਤ[੧੫] ਪ੍ਰਾਨੀ [੧੬]ਜਿਨਿ ਗੁਰਹਿ ਤਰਾਇਆ ॥ ਜਿਸੁ ਪ੍ਰਸਾਦਿ[੧੭] ਮੋਹੈ ਨਹੀ ਮਾਇਆ ॥ [੧੮]ਹਲਤੁ ਪਲਤੁ ਜਿਨਿ ਗੁਰਹਿ ਸਵਾਰਿਆ ॥ ਤਿਸੁ ਗੁਰ ਊਪਰਿ ਸਦਾ ਹਉ ਵਾਰਿਆ ॥ ੩ ॥ ਮਹਾ ਮੁਗਧ[੧੯] ਤੇ ਕੀਆ ਗਿਆਨੀ ॥ ਗੁਰ ਪੂਰੇ ਕੀ ਅਕਥ ਕਹਾਨੀ ॥ ਪਾਰਬ੍ਰਹਮ ਨਾਨਕ ਗੁਰ ਦੇਵ ॥ ਵਡੈ ਭਾਗਿ ਪਾਈਐ [੨੦]ਹਰਿ ਸੇਵ ॥ ੪ ॥ ੩ ॥ ਪ੍ਰਭਾਤੀ ਮਹਲਾ ੫ ‡ ॥ ਸਗਲੇ ਦੂਖ ਮਿਟੇ ਸੁਖ ਦੀਏ ਅਪਨਾ ਨਾਮੁ ਜਪਾਇਆ ॥ ਕਰਿ ਕਿਰਪਾ ਅਪਨੀ ਸੇਵਾ ਲਾਏ ਸਗਲਾ ਦੁਰਤੁ[੨੧] ਮਿਟਾਇਆ ॥ ੧ ॥ ਹਮ ਬਾਰਿਕ ਸਰਨਿ ਪ੍ਰਭ ਦਇਆਲ ॥ ਅਵਗਣ ਕਾਟਿ ਕੀਏ ਪ੍ਰਭਿ ਅਪੁਨੇ ਰਾਖਿ ਲੀਏ [੨੨]ਮੇਰੈ ਗੁਰ ਗੋਪਾਲਿ ॥ ੧ ॥ ਰਹਾਉ ॥ ਤਾਪ ਪਾਪ ਬਿਨਸੇ ਖਿਨ ਭੀਤਰਿ[੨੩] ਭਏ ਕ੍ਰਿਪਾਲ ਗੁਸਾਈ[੨੪] ॥ ਸਾਸ ਸਾਸ ਪਾਰਬ੍ਰਹਮੁ ਅਰਾਧੀ ਅਪਨੇ ਸਤਿਗੁਰ ਕੈ ਬਲਿ ਜਾਈ ॥ ੨ ॥ ਅਗਮ ਅਗੋਚਰੁ[੨੫] ਬਿਅੰਤੁ ਸੁਆਮੀ ਤਾ ਕਾ ਅੰਤੁ ਨ ਪਾਈਐ ॥ ਲਾਹਾ[੨੬] ਖਾਟਿ ਹੋਈਐ ਧਨਵੰਤਾ ਅਪੁਨਾ ਪ੍ਰਭੂ ਧਿਆਈਐ ॥ ੩ ॥ ਆਠ ਪਹਰ

੧ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਵਾਹਿਗੁਰੂ ।
੨ ਹਰੀ ਦੀ ਸੇਵਾ ਕਰਨ ਨਾਲ ਜਨ ਦੀ ਵਡਿਆਈ ਹੁੰਦੀ ਹੈ ।
੩ ਇਸ ਸੇਵਾ ਤੋਂ ਕਾਮ ਕ੍ਰੋਧ ਅਤੇ ਲੋਭ ਦੂਰ ਹੁੰਦੇ ਹਨ ।
੪ (ਹਰੀ ਦੇ ਸੇਵਕ) ਪ੍ਰਭੂ ਦੇ ਦਰਸ਼ਨਾਂ ਦੇ ਪਿਆਰ ਕਰਕੇ ਉਸਦੇ ਗੁਣ ਗਾਂਦੇ ਹਨ, ਭਾਵ ਓਹ ਕਿਸੇ ਸ੍ਵਰਗ ਆਦਿ ਦੇ ਲਾਲਚ ਕਰਕੇ ਗੁਣ ਨਹੀਂ ਗਾਉਂਦੇ, ਓਹ ਤਾਂ ਕੇਵਲ ਹਰੀ ਦਰਸ਼ਨ ਚਾਹੁੰਦੇ ਹਨ । 'ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ' (ਆਸਾ ਮ: ੧) ।
੫ ਤੂੰ ਆਪ ਹੀ ਦਸੀਂ ।
੬ ਰੱਸੀ, ਫਾਹੀ ।
੭ ਪ੍ਰੇਮ ਵਿਚ ।
੮ ਦੇਖ ਦੇਖ ।
੯ ਹਰ ਰੋਜ਼ ।
੧੦ ਮੇਰੇ ਉੱਤੇ ।
੧੧ ਪਾਪ ।
੧੨ ਜੋ ਮੈਨੂੰ ਤਾਰ ਦੇਵੇ ।
੧੩ ਜਿਸ ਗੁਰੂ ਨੇ ਸਿਧਾ ਰਾਹ ਦਸਿਆ ਹੈ ਤੇ ਹੋਰ ਸਭ ਕੁਝ ਛਡਵਾ ਕੇ ਨਾਮ ਵਿਚ ਗਿਝਵਾਇਆ ਹੈ ।
੧੪ ਬਲਿਹਾਰ ।
੧੫ ਡੁਬਦਾ ਹੋਇਆ ।
੧੬ ਜਿਸ ਗੁਰੂ ਨੇ ।
੧੭ ਕਿਰਪਾ ਦੁਆਰਾ ।
੧੮ ਲੋਕ ਪ੍ਰਲੋਕ ।
੧੯ ਮੂਰਖ ।
੨੦ ਸੇਵਾ ਹਰੀ ਦੀ ।
੨੧ [ਦੁਰਿਤ] ਪਾਪ, ਦੋਸ਼ ।
੨੨ ਮੇਰੇ ਗੁਰ-ਗੋਪਾਲ ਨੇ (ਸਾਨੂੰ ਬਚਾ ਲਿਆ) ।
੨੩ ਅੰਦਰ ।
੨੪ [ਪ੍ਰਿਥਵੀ ਦਾ ਮਾਲਕ] ਵਾਹਿਗੁਰੂ ।
੨੫ ਜੇ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ ।
੨੬ ਲਾਭ ।

---

* ਹਰੀ ਦੀ ਸੇਵਾ ਪ੍ਰੇਮ ਨਾਲ ਕਰਨ ਦੇ ਲਾਭ ਦਸ ਕੇ ਹਰੀ ਦੇ ਗੁਣ ਗਾਉਣ ਲਈ ਪ੍ਰੇਰਨਾ ਕਰਦੇ ਹਨ ।

† ਹਰੀ ਦੇ ਗੁਣ ਗਾਉਣ ਦੇ ਇਤਨੇ ਫ਼ਾਇਦੇ ਹਨ, ਫਿਰ ਉਸ ਗੁਰੂ ਦੀ ਕਿਉਂ ਨਾ ਸਿਫ਼ਤ ਕਰੀਏ ਜੋ ਇਹੋ ਜਿਹਾ ਹਰੀ ਅਤੇ ਉਸ ਦੀ ਸੇਵਾ ਤੇ ਕੀਰਤ ਦਿੰਦਾ ਹੈ ?

‡ ਬਲਿਹਾਰ ਹਾਂ ਗੁਰੂ ਤੋਂ ਜਿਸ ਨੇ ਅਗਮ ਅਗੋਚਰ ਹਰੀ ਦਾ ਨਾਮ ਦੇ ਕੇ ਦੁਖ ਪਾਪ ਕੱਟੇ ਅਤੇ ਹਰੀ ਦੇ ਮਿਲਣ ਜੋਗਾ ਬਣਾ ਦਿਤਾ ।

ਪਾਰਬ੍ਰਹਮੁ ਧਿਆਈ ਸਦਾ ਸਦਾ ਗੁਨ ਗਾਇਆ ॥ ਕਹੁ ਨਾਨਕ ਮੇਰੇ ਪੂਰੇ
ਮਨੋਰਥ ਪਾਰਬ੍ਰਹਮੁ ਗੁਰੁ ਪਾਇਆ ॥ ੪ ॥ ੪ ॥ ਪ੍ਰਭਾਤੀ ਮਹਲਾ ੫ * ॥ ਸਿਮਰਤ
ਨਾਮੁ ਕਿਲਬਿਖ[੧] ਸਭ ਨਾਸੇ ॥ [੨]ਸਚੁ ਨਾਮੁ ਗੁਰਿ ਦੀਨੀ ਰਾਸੇ ॥ ਪ੍ਰਭ ਕੀ ਦਰਗਹ
ਸੋਭਾਵੰਤੇ ॥ [੩]ਸੇਵਕ ਸੇਵਿ ਸਦਾ ਸੋਹੰਤੇ ॥ ੧ ॥ ਹਰਿ ਹਰਿ ਨਾਮੁ ਜਪਹੁ ਮੇਰੇ
ਭਾਈ ॥ ਸਗਲੇ ਰੋਗ ਦੋਖ ਸਭਿ ਬਿਨਸਹਿ ਅਗਿਆਨੁ ਅੰਧੇਰਾ ਮਨ ਤੇ ਜਾਈ ॥
੧ ॥ ਰਹਾਉ ॥ ਜਨਮ ਮਰਨ ਗੁਰਿ ਰਾਖੇ ਮੀਤ ॥ ਹਰਿ ਕੇ ਨਾਮ ਸਿਉ ਲਾਗੀ
ਪ੍ਰੀਤਿ ॥ ਕੋਟਿ[੪] ਜਨਮ ਕੇ ਗਏ ਕਲੇਸ ॥ ਜੋ ਤਿਸੁ ਭਾਵੈ ਸੋ [੫]ਭਲ ਹੋਸ ॥ ੨ ॥
ਤਿਸੁ ਗੁਰ ਕਉ ਹਉ ਸਦ [੬]ਬਲਿ ਜਾਈ ॥ ਜਿਸੁ ਪ੍ਰਸਾਦਿ[੭] ਹਰਿਨਾਮੁ ਧਿਆਈ ॥
ਐਸਾ ਗੁਰੁ ਪਾਈਐ ਵਡਭਾਗੀ ॥ ਜਿਸੁ ਮਿਲਤੇ ਰਾਮ ਲਿਵ ਲਾਗੀ ॥ ੩ ॥
ਕਰਿ ਕਿਰਪਾ ਪਾਰਬ੍ਰਹਮ ਸੁਆਮੀ ॥ [੮]ਸਗਲ ਘਟਾ ਕੇ ਅੰਤਰਜਾਮੀ ॥
ਆਠ ਪਹਰ ਅਪੁਨੀ ਲਿਵ ਲਾਇ ॥ ਜਨੁ ਨਾਨਕੁ ਪ੍ਰਭ ਕੀ ਸਰਨਾਇ ॥ ੪ ॥ ੫ ॥
ਪ੍ਰਭਾਤੀ ਮਹਲਾ ੫ † ॥ [੯]ਕਰਿ ਕਿਰਪਾ ਅਪੁਨੇ ਪ੍ਰਭਿ ਕੀਏ ॥ ਹਰਿ ਕਾ ਨਾਮੁ
ਜਪਨ ਕਉ ਦੀਏ ॥ ਆਠ ਪਹਰ ਗੁਨ ਗਾਇ ਗੁਬਿੰਦ ॥ ਭੈ ਬਿਨਸੇ ਉਤਰੀ
ਸਭ ਚਿੰਦ[੧੦] ॥ ੧ ॥ ਉਬਰੇ[੧੧] ਸਤਿਗੁਰ ਚਰਨੀ ਲਾਗਿ ॥ ਜੋ ਗੁਰੁ ਕਹੈ ਸੋਈ
ਭਲ ਮੀਠਾ ਮਨ ਕੀ ਮਤਿ ਤਿਆਗਿ ॥ ੧ ॥ ਰਹਾਉ । ਮਨਿ ਤਨਿ ਵਸਿਆ
ਹਰਿ ਪ੍ਰਭੁ ਸੋਈ ॥ [੧੨]ਕਲਿ ਕਲੇਸ ਕਿਛੁ ਬਿਘਨੁ ਨ ਹੋਈ ॥ ਸਦਾ ਸਦਾ ਪ੍ਰਭੁ
ਜੀਅ ਕੈ ਸੰਗਿ ॥ ਉਤਰੀ ਮੈਲੁ [੧੩]ਨਾਮ ਕੈ ਰੰਗਿ ॥ ੨ ॥ ਚਰਨ ਕਮਲ ਸਿਉ
ਲਾਗੋ ਪਿਆਰੁ ॥ ਬਿਨਸੇ ਕਾਮ ਕ੍ਰੋਧ ਅਹੰਕਾਰ ॥ ਪ੍ਰਭ ਮਿਲਨ ਕਾ ਮਾਰਗੁ[੧੪]
ਜਾਨਾਂ ॥ ਭਾਇ ਭਗਤਿ ਹਰਿ ਸਿਉ ਮਨੁ ਮਾਨਾਂ ॥ ੩ ॥ ਸੁਣਿ ਸਜਣ ਸੰਤ ਮੀਤ
ਸੁਹੇਲੇ ॥ ਨਾਮੁ ਰਤਨੁ ਹਰਿ ਅਗਹ[੧੫] ਅਤੋਲੇ ॥ ਸਦਾ ਸਦਾ ਪ੍ਰਭੁ [੧੬]ਗੁਣ ਨਿਧਿ
ਗਾਈਐ ॥ ਕਹੁ ਨਾਨਕ ਵਡ ਭਾਗੀ ਪਾਈਐ ॥ ੪ ॥ ੬ ॥ ਪ੍ਰਭਾਤੀ ਮਹਲਾ ੫ ‡ ॥
ਸੇ ਧਨਵੰਤ ਸੋਈ ਸਚੁ ਸਾਹਾ[੧੭] ॥ ਹਰਿ ਕੀ ਦਰਗਹ ਨਾਮੁ ਵਿਸਾਹਾ[੧੮] ॥ ੧ ॥
ਹਰਿ ਹਰਿ ਨਾਮੁ ਜਪਹੁ [੧੯]ਮਨ ਮੀਤ ॥ ਗੁਰੁ ਪੂਰਾ ਪਾਈਐ ਵਡ ਭਾਗੀ ਨਿਰਮਲ
ਪੂਰਨ ਰੀਤਿ ॥ ੧ ॥ ਰਹਾਉ ॥ ਪਾਇਆ ਲਾਭ [੨੦]ਵਜੀ ਵਾਧਾਈ ॥ [੨੧]ਸੰਤ ਪ੍ਰਸਾਦਿ
ਹਰਿ ਕੇ ਗੁਨ ਗਾਈ ॥ ੨ ॥ ਸਫਲ ਜਨਮੁ ਜੀਵਨ ਪਰਵਾਣੁ ॥ ਗੁਰ ਪਰਸਾਦੀ
ਹਰਿ ਰੰਗੁ ਮਾਣੁ ॥ ੩ ॥ ਬਿਨਸੇ ਕਾਮ ਕ੍ਰੋਧ ਅਹੰਕਾਰ ॥ ਨਾਨਕ ਗੁਰਮੁਖਿ[੨੨]
ਉਤਰਹਿ ਪਾਰਿ ॥ ੪ ॥ ੭ ॥ ਪ੍ਰਭਾਤੀ ਮਹਲਾ ੫ § ॥ ਗੁਰੁ ਪੂਰਾ ਪੂਰੀ ਤਾ ਕੀ
ਕਲਾ[੨੩] ॥ ਗੁਰ ਕਾ ਸਬਦੁ ਸਦਾ ਸਦ ਅਟਲਾ ॥ ਗੁਰ ਕੀ ਬਾਣੀ ਜਿਸੁ ਮਨਿ

੧ ਪਾਪ।
੨ ਗੁਰੂ ਨੇ ਸੱਚਾ ਨਾਮ ਪੂੰਜੀ ਦੇ ਤੌਰ ਤੇ ਦਿੱਤਾ।
੩ ਸੇਵਕ ਸੇਵਾ ਕਰਦੇ ਸਦਾ ਸੋਹਣੇ ਲਗਦੇ ਹਨ।
੪ ਕ੍ਰੋੜਾਂ।
੫ ਭਲਾ ਹੋਵੇਗਾ।
੬ ਕੁਰਬਾਨ ਜਾਂਦਾ ਹਾਂ।
੭ ਕਿਰਪਾ ਨਾਲ।
੮ ਹੇ ਸਾਰਿਆਂ ਦਿਲਾਂ ਦੇ ਅੰਦਰ ਦੀ ਜਾਨਣ ਵਾਲੇ!
੯ ਪ੍ਰਭੂ ਨੇ ਕਿਰਪਾ ਕਰ ਕੇ ਆਪਣੇ ਬਣਾ ਲਏ।
੧੦ ਚਿੰਤਾ।
੧੧ ਬਚ ਗਏ।
੧੨ ਮਨ ਦੇ ਤੇ ਤਨ ਦੇ ਦੁਖ।
੧੩ ਹਰੀ-ਨਾਮ ਦੇ ਪਿਆਰ ਕਰਕੇ।
੧੪ ਰਸਤਾ।
੧੫ ਅਪਹੁੰਚ, ਜਿਸ ਦਾ ਅੰਤ ਨਾ ਲੈ ਸਕੀਏ।
੧੬ ਗੁਣਾਂ ਦਾ ਸਮੁੰਦਰ।
੧੭ ਸ਼ਾਹੂਕਾਰ।
੧੮ ਖ਼ੀਦਿਆ।
੧੯ ਹੇ ਮਨ, ਹੇ ਮਿੱਤਰ!
੨੦ ਵਧਾਈ ਦੇ ਵਾਜੇ ਵਜੇ, ਖ਼ੁਸ਼ੀ ਹੋਈ।
੨੧ ਗੁਰੂ-ਸੰਤ ਦੀ ਕਿਰਪਾ ਨਾਲ।
੨੨ ਗੁਰੂ ਦੁਆਰਾ।
੨੩ ਸ਼ਕਤੀ।

---

* ਉਤਲਾ ਭਾਵ ਈ ਹੈ।

† ਹਰੀ ਨੇ ਸਾਨੂੰ ਆਪਣਾ ਬਣਾ ਲਿਆ ਅਤੇ ਜਪਣ ਲਈ ਆਪਣਾ ਨਾਮ ਦਿੱਤਾ। ਉਹ ਕਿਵੇਂ? ਇਹ ਗੱਲ ਰਹਾਉ ਵਿਚ ਦਸੀ ਹੈ, ਅਰਥਾਤ ਹਉਮੈ ਤਿਆਗ ਕੇ ਗੁਰੂ ਮਿਲਿਆ ਅਤੇ ਉਸ ਦੇ ਰਾਹੀਂ ਸਭ ਕੁਝ ਪ੍ਰਾਪਤ ਹੋਇਆ। ਜੋ ਕੁਝ ਮਿਲਿਆ, ਉਹ ਬਾਕੀ ਦੇ ਸ਼ਬਦ ਵਿਚ ਦਸਿਆ ਹੈ।

‡ ਅਸਲੀ ਵਣਜਾਰੇ ਓਹੀ ਹਨ ਜੋ ਗੁਰੂ ਰਾਹੀਂ ਹਰੀ-ਨਾਮ ਵਿਹਾਜਦੇ ਅਤੇ ਇਸੇ ਦਾ ਲਾਹਾ ਖਟਦੇ ਹਨ।

§ ਗੁਰੂ ਸਰਬ-ਸਮ੍ਰਥ ਹੈ। ਉਸ ਦੀ ਬਾਣੀ ਨੂੰ ਪਿਆਰ ਕਰਨ ਵਾਲੇ ਦੇ ਦਿਲ ਵਿਚੋਂ ਦੁਖ ਭਰਮ ਭਉ ਦੂਰ ਹੁੰਦੇ ਤੇ ਉੱਚੇ ਤੋਂ ਉੱਚੇ ਸੁਖ ਆ ਵਸਦੇ ਹਨ। ਗੁਰਬਾਣੀ ਦੇ ਪਿਆਰ ਵਿਚੋਂ ਹਰੀ ਦਾ ਪਿਆਰ ਉਪਜਦਾ ਹੈ ਤੇ ਜਨਮ ਸਫਲਾ ਹੁੰਦਾ ਹੈ।

ਵਸੈ ॥ ਦੂਖੁ ਦਰਦੁ ਸਭੁ ਤਾ ਕਾ ਨਸੈ ॥ ੧ ॥ ਹਰਿ ਰੰਗਿ ਰਾਤਾ ਮਨੁ ਰਾਮ ਗੁਨ
ਗਾਵੈ ॥ [1]ਮੁਕਤੋ ਸਾਧੂ ਧੂਰੀ ਨਾਵੈ ॥ ੧ ॥ ਰਹਾਉ ॥ ਗੁਰ ਪਰਸਾਦੀ[2] ਉਤਰੇ
ਪਾਰਿ ॥ ਭਉ ਭਰਮੁ ਬਿਨਸੇ ਬਿਕਾਰ ॥ ਮਨ ਤਨ ਅੰਤਰਿ ਬਸੇ ਗੁਰ ਚਰਨਾ ॥
ਨਿਰਭੈ ਸਾਧ ਪਰੇ ਹਰਿ ਸਰਨਾ ॥ ੨ ॥ [3]ਅਨਦ ਸਹਜ ਰਸ ਸੂਖ ਘਨੇਰੇ[4] ॥
ਦੁਸਮਨੁ ਦੂਖੁ ਨ ਆਵੈ ਨੇਰੇ ॥ ਗੁਰਿ ਪੂਰੈ ਅਪੁਨੇ ਕਰਿ ਰਾਖੇ ॥ ਹਰਿਨਾਮੁ
ਜਪਤ ਕਿਲਬਿਖ[5] ਸਭਿ ਲਾਥੇ ॥ ੩ ॥ ਸੰਤ ਸਾਜਨ ਸਿਖ ਭਏ ਸੁਹੇਲੇ[6] ॥ ਗੁਰਿ
ਪੂਰੈ ਪ੍ਰਭ ਸਿਉ ਲੈ ਮੇਲੇ ॥ ਜਨਮ ਮਰਨ ਦੁਖ ਫਾਹਾ ਕਾਟਿਆ ॥ ਕਹੁ ਨਾਨਕ
ਗੁਰਿ ਪੜਦਾ ਢਾਕਿਆ ॥ ੪ ॥ ੮ ॥ ਪ੍ਰਭਾਤੀ ਮਹਲਾ ੫ * ॥ ਸਤਿਗੁਰਿ ਪੂਰੈ
ਨਾਮੁ ਦੀਆ ॥ ਅਨਦ ਮੰਗਲ[7] ਕਲਿਆਣ[8] ਸਦਾ ਸੁਖੁ [9]ਕਾਰਜੁ ਸਗਲਾ ਰਾਸਿ
ਥੀਆ ॥ ੧ ॥ ਰਹਾਉ ॥ ਚਰਨ ਕਮਲ ਗੁਰ ਕੇ ਮਨਿ ਵੂਠੇ[10] ॥ ਦੂਖ ਦਰਦ
ਭ੍ਰਮ ਬਿਨਸੇ ਝੂਠੇ ॥ ੧ ॥ ਨਿਤ ਉਠਿ ਗਾਵਹੁ ਪ੍ਰਭ ਕੀ ਬਾਣੀ ॥ ਆਠ ਪਹਰ
ਹਰਿ ਸਿਮਰਹੁ ਪ੍ਰਾਣੀ ॥ ੨ ॥ ਘਰਿ ਬਾਹਰਿ ਪ੍ਰਭੁ ਸਭਨੀ ਥਾਈ ॥ ਸੰਗਿ
ਸਹਾਈ ਜਹ ਹਉ ਜਾਈ ॥ ੩ ॥ ਦੁਇ ਕਰ[11] ਜੋੜਿ ਕਰੀ ਅਰਦਾਸਿ ॥ ਸਦਾ
ਜਪੇ ਨਾਨਕੁ [12]ਗੁਣ ਤਾਸੁ ॥ ੪ ॥ ੯ ॥ ਪ੍ਰਭਾਤੀ ਮਹਲਾ ੫ † ॥ ਪਾਰਬ੍ਰਹਮੁ ਪ੍ਰਭੁ
ਸੁਘੜ ਸੁਜਾਣੁ[13] ॥ ਗੁਰੁ ਪੂਰਾ ਪਾਈਐ ਵਡਭਾਗੀ ਦਰਸਨ ਕਉ ਜਾਈਐ
ਕੁਰਬਾਣੁ ॥ ੧ ॥ ਰਹਾਉ ॥ [14]ਕਿਲਬਿਖ ਮੇਟੇ ਸਬਦਿ ਸੰਤੋਖੁ ॥ [15]ਨਾਮੁ
ਅਰਾਧਨ ਹੋਆ ਜੋਗੁ ॥ ਸਾਧ ਸੰਗਿ ਹੋਆ ਪਰਗਾਸੁ ॥ ਚਰਨ ਕਮਲ ਮਨ ਮਾਹਿ
ਨਿਵਾਸੁ ॥ ੧ ॥ [16]ਜਿਨਿ ਕੀਆ ਤਿਨਿ ਲੀਆ ਰਾਖਿ ॥ ਪ੍ਰਭੁ ਪੂਰਾ [17]ਅਨਾਥ
ਕਾ ਨਾਥੁ ॥ ਜਿਸਹਿ ਨਿਵਾਜੇ ਕਿਰਪਾ ਧਾਰਿ ॥ ਪੂਰਨ ਕਰਮ ਤਾ ਕੇ ਆਚਾਰ[18] ॥
੨ ॥ ਗੁਣ ਗਾਵੈ ਨਿਤ ਨਿਤ ਨਿਤ ਨਵੇ ॥ ਲਖ ਚਉਰਾਸੀਹ ਜੋਨਿ ਨ ਭਵੇ ॥
[19]ਈਹਾਂ ਊਹਾਂ ਚਰਣ ਪੂਜਾਰੇ ॥ ਮੁਖੁ ਉਜਲ ਸਾਚੇ ਦਰਬਾਰੇ ॥ ੩ ॥
ਜਿਸੁ ਮਸਤਕਿ[20] ਗੁਰਿ ਧਰਿਆ ਹਾਥੁ ॥ ਕੋਟਿ ਮਧੇ[21] ਕੋ ਵਿਰਲਾ ਦਾਸੁ ॥
[22]ਜਲਿ ਥਲਿ ਮਹੀਅਲਿ ਪੇਖੇ ਭਰਪੂਰਿ ॥ ਨਾਨਕ ਉਧਰਸਿ[23] ਤਿਸੁ ਜਨ ਕੀ
ਧੂਰਿ ॥ ੪ ॥ ੧੦ ॥ ਪ੍ਰਭਾਤੀ ਮਹਲਾ ੫ ‡ ॥ ਕੁਰਬਾਣੁ ਜਾਈ ਗੁਰ ਪੂਰੇ
ਅਪਨੇ ॥ ਜਿਸੁ ਪ੍ਰਸਾਦਿ ਹਰਿ ਹਰਿ ਜਪੁ ਜਪਨੇ ॥ ੧ ॥ ਰਹਾਉ ॥ ਅੰਮ੍ਰਿਤ
ਬਾਣੀ ਸੁਣਤ ਨਿਹਾਲ ॥ ਬਿਨਸਿ ਗਏ [24]ਬਿਖਿਆ ਜੰਜਾਲ ॥ ੧ ॥ ਸਾਚ
ਸਬਦ ਸਿਉ ਲਾਗੀ ਪ੍ਰੀਤਿ ॥ ਹਰਿ ਪ੍ਰਭੁ ਅਪੁਨਾ ਆਇਆ ਚੀਤਿ ॥ ੨ ॥
ਨਾਮੁ ਜਪਤ ਹੋਆ ਪਰਗਾਸੁ ॥ ਗੁਰ ਸਬਦੇ ਕੀਨਾ ਰਿਦੈ ਨਿਵਾਸੁ ॥ ੩ ॥

੧ ਉਹ ਮੁਕਤ ਹੈ ਜੋ ਸਾਧੂਆਂ ਦੀ ਚਰਨ-ਧੂੜ ਵਿਚ ਨ੍ਹਾਉਂਦਾ ਹੈ।
੨ ਕਿਰਪਾ ਨਾਲ।
੩ ਵੇਖੋ ਪੰ. ੧੧੧੨, ਨੋਟ ੩।
੪ ਬਹੁਤੇ।
੫ ਪਾਪ।
੬ ਸੁਖੀ।
੭ ਖ਼ੁਸ਼ੀ ਦੇ ਗੀਤ।
੮ ਸੁਖ ਅਨੰਦ, ਖ਼ੈਰੀਅਤ।
੯ ਸਾਰਾ ਕੰਮ ਠੀਕ ਹੋ ਗਿਆ।
੧੦ ਵਸੇ।
੧੧ ਹੱਥ।
੧੨ ਗੁਣਾਂ ਦੇ ਖ਼ਜ਼ਾਨੇ ਹਰੀ ਨੂੰ।
੧੩ ਸਿਆਣਾ।
੧੪ ਗੁਰਬਾਣੀ ਰਾਹੀਂ ਪਾਪ ਦੂਰ ਕੀਤੇ ਤੇ ਸੰਤੋਖ ਹਾਸਲ ਕੀਤਾ।
੧੫ ਨਾਮ ਅਰਾਧਣ ਦੇ ਲਾਇਕ ਹੋ ਗਿਆ।
੧੬ ਜਿਸ ਹਰੀ ਨੇ ਪੈਦਾ ਕੀਤਾ ਸੀ, ਉਸੇ ਨੇ ਬਚਾ ਲਿਆ।
੧੭ ਨਿਖੱਸਮਿਆਂ ਦਾ ਮਾਲਕ ਬਣਦਾ ਹੈ।
੧੮ ਰਹਿਣੀ, ਆਚਰਣ।
੧੯ ਏਥੇ ਓਥੇ, ਲੋਕ ਪ੍ਰਲੋਕ।
੨੦ ਮੱਥੇ ਤੇ।
੨੧ ਵਿਚੋਂ। 'ਕੋਟਿ ਮਧੇ ਕੋ ਵਿਰਲਾ ਸੇਵਕੁ' (ਗੂਜਰੀ ਮ: ੫)।
੨੨ ਪਾਣੀ ਵਿਚ, ਸੁੱਕੀ ਧਰਤੀ ਵਿਚ, ਅਤੇ ਧਰਤ ਅਸਮਾਨ ਦੇ ਦਰਮਿਆਨ ਜੋ ਪੁਲਾੜ ਹੈ ਉਸ ਵਿਚ ਹਰੀ ਨੂੰ ਵਿਆਪਕ ਦੇਖਦਾ ਹੈ।
੨੩ ਤਰਦਾ ਹੈ।
੨੪ ਵਿਹੁ-ਰੂਪ ਮਾਇਆ ਦੇ ਧੰਧੇ।

---

* ਗੁਰੂ ਦੀ ਬਾਣੀ ਨੂੰ ਪਿਆਰ ਕਰਨ ਨਾਲ ਦੁਖ ਤੇ ਭਰਮ ਦੂਰ ਹੁੰਦੇ, ਮਨ ਸੁਖੀ ਹੁੰਦਾ ਅਤੇ ਹਰ ਥਾਂ ਹਰੀ ਵਸਦਾ ਅਤੇ ਸਹਾਇਤਾ ਕਰਦਾ ਦਿਸਦਾ ਹੈ।

† ਗੁਰੂ ਦੀ ਬਾਣੀ ਦੇ ਉਪਦੇਸ਼ ਦੁਆਰਾ ਪਾਪ ਦੂਰ ਕਰੀਦਾ ਅਤੇ ਸੰਤੋਖ ਧਾਰਨ ਕਰੀਦਾ ਹੈ। ਐਸਾ ਸੁਧਰਿਆ ਹੋਇਆ ਮਨ ਸਿਮਰਨ ਕਰਨ ਦੇ ਲਾਇਕ ਹੋ ਜਾਂਦਾ ਹੈ, ਹਰੀ ਦੇ ਗੁਣ ਗਾਂਦਾ ਹੋਇਆ ਆਵਾਗੌਣ ਤੋਂ ਛੁਟ ਕੇ ਲੋਕ ਪ੍ਰਲੋਕ ਵਿਚ ਪੂਜਣ ਜੋਗ ਹੋ ਜਾਂਦਾ ਹੈ। ਐਸਾ ਕੋਈ ਵਿਰਲਾ ਹੀ ਹੁੰਦਾ ਹੈ।

‡ (ਅੰਤਲੇ ਦੋਹਾਂ ਸ਼ਬਦਾਂ ਵਿਚ ਗੁਰੂ ਦਾ ਧੰਨਵਾਦ ਕਰਦੇ ਹਨ।) ਧੰਨ ਹੈ ਗੁਰੂ ਜਿਸ ਦੀ ਬਾਣੀ ਹਰੀ ਸਿਮਰਨ ਵਿਚ ਲਾ ਕੇ ਨਿਹਾਲ ਕਰਦੀ ਹੈ।

ਗੁਰ ਸਮਰਥ ਸਦਾ ਦਇਆਲ ॥ ਹਰਿ ਜਪਿ ਜਪਿ ਨਾਨਕ ਭਏ ਨਿਹਾਲ ॥ ੪ ॥ ੧੧ ॥ ਪ੍ਰਭਾਤੀ ਮਹਲਾ ੫ * ॥ ਗੁਰੁ ਗੁਰੁ ਕਰਤ ਸਦਾ ਸੁਖੁ ਪਾਇਆ ॥ ਦੀਨ ਦਇਆਲ ਭਏ ਕਿਰਪਾਲਾ ਅਪਣਾ ਨਾਮੁ ਆਪਿ ਜਪਾਇਆ ॥ ੧ ॥ ਰਹਾਉ ॥ ਸੰਤਸੰਗਤਿ ਮਿਲਿ ਭਇਆ ਪ੍ਰਗਾਸ[1] ॥ ਹਰਿ ਹਰਿ ਜਪਤ ਪੂਰਨ ਭਈ ਆਸ ॥ ੧ ॥ ਸਰਬ ਕਲਿਆਣ[2] ਸੂਖ ਮਨਿ ਵੂਠੇ[3] ॥ ਹਰਿ ਗੁਣ ਗਾਏ ਗੁਰ ਨਾਨਕ ਤੂਠੇ[4] ॥ ੨ ॥ ੧੨ ॥

ਪ੍ਰਭਾਤੀ ਮਹਲਾ ੫ ਘਰੁ ੨ ਬਿਭਾਸ

ੴ ਸਤਿਗੁਰ ਪ੍ਰਸਾਦਿ ॥ † ॥ ਅਵਰੁ ਨ ਦੂਜਾ ਠਾਉ[5] ॥ ਨਾਹੀ ਬਿਨੁ ਹਰਿਨਾਉ ॥ ਸਰਬ ਸਿਧਿ[6] ਕਲਿਆਨ[2] ॥ ਪੂਰਨ ਹੋਹਿ ਸਗਲ ਕਾਮ ॥ ੧ ॥ ਹਰਿ ਕੋ ਨਾਮੁ ਜਪੀਐ ਨੀਤ ॥ ਕਾਮ ਕ੍ਰੋਧ ਅਹੰਕਾਰੁ ਬਿਨਸੈ ਲਗੈ ਏਕੈ ਪ੍ਰੀਤਿ ॥ ੧ ॥ ਰਹਾਉ ॥ ਨਾਮਿ ਲਾਗੈ ਦੂਖੁ ਭਾਗੈ [7]ਸਰਨਿ ਪਾਲਨ ਜੋਗੁ ॥ ਸਤਿਗੁਰੁ ਭੇਟੈ ਜਮੁ ਨ ਤੇਟੈ[8] ਜਿਸੁ ਧੁਰਿ ਹੋਵੈ ਸੰਜੋਗੁ ॥ ੨ ॥ [9]ਰੈਨਿ ਦਿਨਸੁ ਧਿਆਇ ਹਰਿ ਹਰਿ ਤਜਹੁ ਮਨ ਕੇ ਭਰਮ ॥ ਸਾਧਸੰਗਤਿ ਹਰਿ ਮਿਲੈ [10]ਜਿਸਹਿ ਪੂਰਨ ਕਰਮ ॥ ੩ ॥ ਜਨਮ ਜਨਮ ਬਿਖਾਦ[11] ਬਿਨਸੇ ਰਾਖਿ ਲੀਨੇ ਆਪਿ ॥ ਮਾਤ ਪਿਤਾ ਮੀਤ ਭਾਈ ਜਨ ਨਾਨਕ ਹਰਿ ਹਰਿ ਜਾਪ ॥ ੪ ॥ ੧ ॥ ੧੩ ॥

ਪ੍ਰਭਾਤੀ ਮਹਲਾ ੫ ਬਿਭਾਸ ਪੜਤਾਲ[12]

ੴ ਸਤਿਗੁਰ ਪ੍ਰਸਾਦਿ ॥ ‡ ॥ ਰਮ[13] ਰਾਮ ਰਾਮ ਰਾਮ ਜਾਪ ॥ ਕਲਿ ਕਲੇਸ ਲੋਭ ਮੋਹ ਬਿਨਸਿ ਜਾਇ [14]ਅਹੰ ਤਾਪ ॥ ੧ ॥ ਰਹਾਉ ॥ ਆਪੁ[15] ਤਿਆਗਿ ਸੰਤ ਚਰਨ ਲਾਗਿ ਮਨੁ ਪਵਿਤੁ ਜਾਹਿ ਪਾਪ ॥ ੧ ॥ ਨਾਨਕੁ ਬਾਰਿਕੁ[16] ਕਛੂ ਨ ਜਾਨੈ ਰਾਖਨ ਕਉ ਪ੍ਰਭੁ ਮਾਈ ਬਾਪ ॥ ੨ ॥ ੧ ॥ ੧੪ ॥ ਪ੍ਰਭਾਤੀ ਮਹਲਾ ੫ § ॥ ਚਰਨ ਕਮਲ ਸਰਨਿ ਟੇਕ ॥ ਊਚ ਮੂਚ[17] ਬੇਅੰਤੁ ਠਾਕੁਰੁ ਸਰਬ ਊਪਰਿ ਤੁਹੀ ਏਕ ॥ ੧ ॥ ਰਹਾਉ ॥ [18]ਪ੍ਰਾਨ ਅਧਾਰ ਦੁਖ ਬਿਦਾਰ ਦੈਨਹਾਰ ਬੁਧਿ ਬਿਬੇਕ ॥ ੧ ॥ ਨਮਸਕਾਰ ਰਖਨਹਾਰ ਮਨਿ ਅਰਾਧਿ ਪ੍ਰਭੂ ਮੇਕ[19] ॥ ਸੰਤ ਰੇਨੁ[20] ਕਰਉ ਮਜਨੁ[21] ਨਾਨਕ ਪਾਵੈ ਸੁਖ ਅਨੇਕ ॥ ੨ ॥ ੨ ॥ ੧੫ ॥

੧ ਚਾਨਣਾ ।
੨ ਖ਼ੈਰੀਅਤ, ਸੁਖ ਸਾਂਦ ।
੩ ਵਸੇ ।
੪ ਕ੍ਰਿਪਾਲੂ ਹੋਣ ਨਾਲ ।
੫ ਥਾਂ ।
੬ ਕਾਮਯਾਬੀਆਂ ।
੭ ਸਰਨ ਵਿਚ ਆਏ ਦੀ ਪਾਲਨਾ ਕਰਦਾ ਹੈ ।
੮ ਤਾੜਦਾ, ਡਾਂਟਦਾ । ਜਿਸ ਨੂੰ ਹਰੀ ਵਲੋਂ ਚੰਗੇ ਭਾਗ ਹੋਣ ਉਸ ਨੂੰ ਸਤਿਗੁਰੂ ਮਿਲਦਾ ਹੈ, ਅਤੇ ਜਮ ਨਹੀਂ ਤਾੜਦਾ ।
੯ ਰਾਤ ਦਿਨ ।
੧੦ ਜਿਸ ਦੇ ਪੂਰੇ ਭਾਗ ਹੋਣ ।
੧੧ ਕਲੇਸ਼ ।
੧੨ ਪਰਤਾਓ ਤਾਲ । ਇਥੇ ਮੁੜ ਮੁੜ ਤਾਲ ਪਰਤਾਇਆ ਜਾਂਦਾ ਹੈ ।
੧੩ ਵਿਆਪਕ ।
੧੪ ਹਉਮੈ ਦਾ ਸਾੜਾ ।
੧੫ ਆਪਾ ਭਾਵ ।
੧੬ ਬਾਲਕ ।
੧੭ ਵੱਡਾ ।
੧੮ ਜੀਵਣ ਦਾ ਆਸਰਾ, ਦੁਖਾਂ ਦੇ ਕਟਣ ਵਾਲਾ ਅਤੇ ਬਿਬੇਕ (ਵਿਚਾਰ) ਵਾਲੀ ਬੁਧੀ ਦੇਣ ਵਾਲਾ ।
੧੯ ਇਕ ।
੨੦ ਧੂੜੀ (ਚਰਨਾਂ ਦੀ) ।
੨੧ ਇਸ਼ਨਾਨ ।

---

* ਧੰਨ ਹੈ ਗੁਰੂ ਜਿਸ ਦੇ ਮਿਲਣ ਨਾਲ ਦਿਲ ਵਿਚ ਚਾਨਣਾ ਹੋਇਆ ਅਤੇ ਹਰੀ-ਸਿਮਰਨ ਕਰ ਕੇ ਹਰ ਤਰ੍ਹਾਂ ਦਾ ਸੁਖ ਪਾਇਆ ।

† ਹਰੀ-ਨਾਮ ਜਪਣ ਦੇ ਫ਼ਾਇਦੇ ਦਸਦੇ ਹਨ । ਇਹ ਨਾਮ ਗੁਰੂ ਜਾਂ ਉਸ ਦੀ ਸਾਧ-ਸੰਗਤਿ ਤੋਂ ਮਿਲਦਾ ਹੈ ।

‡ ਵਿਆਪਕ ਹਰੀ ਨੂੰ ਜਪੋ, ਤਾਂ ਜੋ ਦੁਖ ਤੇ ਪਾਪ ਦੂਰ ਹੋ ਜਾਣ । ਉਹ ਕਿਵੇਂ ? ਹਉਮੈ ਛੱਡ ਕੇ ਸੰਤਾਂ ਦੀ ਸ਼ਰਨ ਲਓ, ਜਿਸ ਦੁਆਰਾ ਪਾਪ ਦੂਰ ਹੋ ਕੇ ਮਨ ਪਵਿੱਤਰ ਹੋ ਜਾਏਗਾ । ਫੇਰ ਬਾਲਕ ਵਾਂਗੂੰ ਨਿਰਛਲ ਹੋ ਕੇ ਹਰੀ ਦੀ ਗੋਦੀ ਵਿਚ ਸਮਾ ਜਾਓਗੇ, ਜਿਥੇ ਕੋਈ ਦੁਖ ਪਾਪ ਨਹੀਂ ਪਹੁੰਚ ਸਕਦੇ ।

§ ਇਕੋ ਵੱਡੇ ਤੇ ਉੱਚੇ ਹਰੀ ਦੀ ਸ਼ਰਨ ਲਓ, ਜੋ ਅਕਲ ਨੂੰ ਸਾਫ਼ ਕਰਦਾ ਤੇ ਦੁਖਾਂ ਨੂੰ ਦੂਰ ਕਰਦਾ ਹੈ । ਇਹ ਸ਼ਰਨ ਸੰਤਾਂ ਦੀ ਸੰਗਤ ਤੋਂ ਮਿਲਦੀ ਹੈ ।

ਪ੍ਰਭਾਤੀ ਅਸਟਪਦੀਆ ਮਹਲਾ ੧ ਬਿਭਾਸ

੧ ੴ ਸਤਿਗੁਰ ਪ੍ਰਸਾਦਿ ॥ *॥ [੧]ਦੁਬਿਧਾ ਬਉਰੀ ਮਨੁ ਬਉਰਾਇਆ॥ ਝੂਠੈ ਲਾਲਚਿ ਜਨਮੁ ਗਵਾਇਆ॥ [੨]ਲਪਟਿ ਰਹੀ ਫੁਨਿ ਬੰਧੁ ਨ ਪਾਇਆ ॥ ਸਤਿਗੁਰਿ ਰਾਖੇ ਨਾਮੁ ਦ੍ਰਿੜਾਇਆ[੩] ॥ ੧ ॥ ਨਾ ਮਨੁ[੪] ਮਰੈ ਨ ਮਾਇਆ ਮਰੈ ॥ ਜਿਨਿ ਕਿਛੁ ਕੀਆ ਸੋਈ ਜਾਣੈ ਸਬਦੁ ਵੀਚਾਰਿ ਭਉ ਸਾਗਰੁ ਤਰੈ ॥ ੧ ॥ ਰਹਾਉ ॥ ਮਾਇਆ ਸੰਚਿ[੫] ਰਾਜੇ ਅਹੰਕਾਰੀ ॥ ਮਾਇਆ ਸਾਥਿ ਨ ਚਲੈ ਪਿਆਰੀ ॥ ਮਾਇਆ ਮਮਤਾ ਹੈ ਬਹੁ ਰੰਗੀ ॥ ਬਿਨੁ ਨਾਵੈ ਕੋ ਸਾਥਿ ਨ ਸੰਗੀ ॥ ੨ ॥ [੬]ਜਿਉ ਮਨੁ ਦੇਖਹਿ ਪਰਮਨੁ ਤੈਸਾ ॥ ਜੈਸੀ ਮਨਸਾ ਤੈਸੀ ਦਸਾ ॥ [੭]ਜੈਸਾ ਕਰਮੁ ਤੈਸੀ ਲਿਵ ਲਾਵੈ ॥ ਸਤਿਗੁਰੁ ਪੂਛਿ [੮]ਸਹਜ ਘਰੁ ਪਾਵੈ ॥੩॥ [੯]ਰਾਗਿ ਨਾਦਿ ਮਨੁ ਦੂਜੈ ਭਾਇ ॥ ਅੰਤਰਿ ਕਪਟੁ ਮਹਾ ਦੁਖੁ ਪਾਇ॥ ਸਤਿਗੁਰੁ ਭੇਟੈ[੧੦] ਸੋਝੀ ਪਾਇ॥ ਸਚੈ ਨਾਮਿ ਰਹੈ ਲਿਵ ਲਾਇ ॥ ੪ ॥ ਸਚੈ ਸਬਦਿ ਸਚੁ ਕਮਾਵੈ ॥ ਸਚੀ ਬਾਣੀ ਹਰਿ ਗੁਣ ਗਾਵੈ ॥ ਨਿਜਘਰਿ[੧੧] ਵਾਸੁ ਅਮਰਪਦੁ ਪਾਵੈ ॥ ਤਾ ਦਰਿ ਸਾਚੈ ਸੋਭਾ ਪਾਵੈ ॥ ੫ ॥ ਗੁਰਸੇਵਾ ਬਿਨੁ ਭਗਤਿ ਨ ਹੋਈ ॥ ਅਨੇਕ ਜਤਨ ਕਰੈ ਜੇ ਕੋਈ ॥ ਹਉਮੈ ਮੇਰਾ ਸਬਦੇ ਖੋਈ ॥ ਨਿਰਮਲ ਨਾਮੁ ਵਸੈ ਮਨਿ ਸੋਈ ॥ ੬ ॥ ਇਸੁ ਜਗ ਮਹਿ ਸਬਦੁ ਕਰਣੀ ਹੈ ਸਾਰੁ[੧੨] ॥ ਬਿਨੁ ਸਬਦੈ ਹੋਰ ਮੋਹੁ ਗੁਬਾਰੁ[੧੩] ॥ ਸਬਦੇ ਨਾਮੁ ਰਖੈ [੧੪]ਉਰਿ ਧਾਰਿ ॥ ਸਬਦੇ ਗਤਿ[੧੫] ਮਤਿ ਮੋਖ ਦੁਆਰੁ ॥੭॥ [੧੬]ਅਵਰੁ ਨਾਹੀ ਕਰਿ ਦੇਖਣਹਾਰੋ॥ ਸਾਚਾ ਆਪਿ ਅਨੂਪੁ ਅਪਾਰੋ॥ ਰਾਮਨਾਮ ਊਤਮ ਗਤਿ ਹੋਈ॥ ਨਾਨਕ ਖੋਜਿ ਲਹੈ ਜਨੁ ਕੋਈ ॥ ੮ ॥ ੧ ॥ ਪ੍ਰਭਾਤੀ ਮਹਲਾ ੧ † ॥ ਮਾਇਆ ਮੋਹਿ ਸਗਲ ਜਗੁ ਛਾਇਆ॥ ਕਾਮਣਿ[੧੭] ਦੇਖਿ ਕਾਮਿ[੧੮] ਲੋਭਾਇਆ॥ਸੁਤ[੧੯] ਕੰਚਨ[੨੦] ਸਿਉ ਹੇਤੁ ਵਧਾਇਆ॥ ਸਭੁ ਕਿਛੁ ਅਪਨਾ ਇਕੁ ਰਾਮੁ ਪਰਾਇਆ ॥ ੧ ॥ ਐਸਾ ਜਾਪੁ ਜਪਉ ਜਪਮਾਲੀ[੨੧] ॥ [੨੨]ਦੁਖ ਸੁਖ ਪਰਹਰਿ ਭਗਤਿ ਨਿਰਾਲੀ ॥ ੧ ॥ ਰਹਾਉ ॥ ਗੁਣਨਿਧਾਨ[੨੩] ਤੇਰਾ ਅੰਤੁ ਨ ਪਾਇਆ ॥ ਸਾਚ ਸਬਦਿ ਤੁਝ ਮਾਹਿ ਸਮਾਇਆ ॥ ਆਵਾਗਉਣੁ ਤੁਧੁ ਆਪਿ ਰਚਾਇਆ ॥ ਸੇਈ ਭਗਤ ਜਿਨ ਸਚਿ ਚਿਤੁ ਲਾਇਆ ॥ ੨ ॥ ਗਿਆਨੁ ਧਿਆਨੁ ਨਰਹਰਿ[੨੪] ਨਿਰਬਾਣੀ ॥ ਬਿਨੁ ਸਤਿਗੁਰ ਭੇਟੇ ਕੋਇ ਨ ਜਾਣੀ ॥ [੨੫]ਸਗਲ ਸਰੋਵਰ ਜੋਤਿ ਸਮਾਣੀ ॥ ਆਨਦ ਰੂਪ ਵਿਟਹੁ[੨੬] ਕੁਰਬਾਣੀ ॥ ੩ ॥ ਭਾਉ ਭਗਤਿ ਗੁਰਮਤੀ ਪਾਏ ॥ ਹਉਮੈ ਵਿਚਹੁ ਸਬਦਿ ਜਲਾਏ ॥ [੨੭]ਧਾਵਤੁ ਰਾਖੈ ਠਾਕਿ ਰਹਾਏ ॥ ਸਚਾ ਨਾਮੁ ਮੰਨਿ ਵਸਾਏ ॥ ੪ ॥ ਬਿਸਮ ਬਿਨੋਦ[੨੮] ਰਹੇ ਪਰਮਾਦੀ[੨੯] ॥ ਗੁਰਮਤਿ

੧ ਕਮਲੀ ਦੁਬਿਧਾ ਨੇ ਮਨ ਨੂੰ ਕਮਲਾ ਕਰ ਦਿਤਾ ਹੈ।
੨ ਚੰਬੜ ਗਈ ਹੈ ਤੇ ਉਸ ਨੂੰ ਕੋਈ ਫਿਰ ਰੋਕ ਨਹੀਂ ਪਾ ਸਕਦਾ।
੩ ਪੱਕੀ ਤਰ੍ਹਾਂ ਸਮਝਾਇਆ।
੪ ਮਨ ਦੇ ਸੰਕਲਪ ਵਿਕਲਪ ਜੋ ਮਾਇਆ ਲਈ ਅੰਦਰ ਲਹਿਰਾਂ ਪੈਦਾ ਕਰਦੇ ਹਨ।
੫ ਕੱਠੀ ਕਰਦੇ।
੬ ਜਿਵੇਂ ਆਪਣਾ ਮਨ ਹੁੰਦਾ ਹੈ ਤਿਵੇਂ ਹੋਰਸ ਦਾ ਨਜ਼ਰ ਆਉਂਦਾ ਹੈ: 'ਰੋਗੀ ਕੇ ਭਾਣੇ ਸਭ ਰੋਗੀ।' ਜਿਵੇਂ ਮਨ ਦੀਆਂ ਖ਼ਾਹਸ਼ਾਂ ਹੁੰਦੀਆਂ ਹਨ, ਤਿਵੇਂ ਉਸ ਦੀ ਹਾਲਤ ਬਣ ਜਾਂਦੀ ਹੈ।
੭ ਜੈਸੇ ਅਮਲ ਹੁੰਦੇ ਹਨ ਤਿਵੇਂ ਸੁਰਤੀ ਬਣ ਜਾਂਦੀ ਹੈ।
੮ ਪੂਰਨ ਅਡੋਲ ਤੇ ਸ਼ਾਂਤੀ ਵਾਲੀ ਅਵਸਥਾ।
੯ ਦੁਨੀਆਂ ਦੇ ਰਾਗਾਂ ਨਾਦਾਂ ਵਿਚ ਲਗਾ ਮਨ ਦ੍ਵੈਤ ਭਾਵ ਵਿਚ ਰਹਿੰਦਾ ਹੈ। ਨਾਦ-ਗਾਉਣਾ।
੧੦ ਮਿਲੇ।
੧੧ ਆਪਣੇ ਅਸਲੀ ਘਰ ਵਿਚ, ਮਨ ਦੀ ਹਜ਼ੂਰੀ ਹਾਲਤ ਵਿਚ।
੧੨ ਸ੍ਰੇਸ਼ਟ।
੧੩ ਹਨੇਰਾ।
੧੪ ਦਿਲ ਵਿਚ ਟਿਕਾ ਕੇ।
੧੫ ਮੁਕਤੀ।
੧੬ ਹਰੀ ਤੋਂ ਬਿਨਾਂ ਹੋਰ ਕੋਈ ਨਹੀਂ ਜੋ ਪੈਦਾ ਕਰ ਕੇ ਫਿਰ ਸੰਭਾਲਨਾ ਕਰਦਾ ਹੈ।
੧੭ ਇਸਤਰੀ।
੧੮ ਕਾਮੀ ਪੁਰਸ਼।
੧੯ ਪੁੱਤਰ।
੨੦ ਸੋਨਾ।
੨੧ ਮਾਲਾ।
੨੨ ਦੁਖ ਸੁਖ ਦੂਰ ਕਰ ਕੇ ਕੇਵਲ ਭਗਤੀ ਕਰਾਂ।
੨੩ ਹੇ ਗੁਣਾਂ ਦੇ ਭੰਡਾਰ!
੨੪ ਹਰੀ। ਨਿਰਬਾਣ (ਦੁਖ ਰਹਿਤ) ਹਰੀ ਦਾ ਗਿਆਨ ਧਿਆਨ ਸਤਗੁਰ ਮਿਲੇ ਬਿਨਾਂ ਕੋਈ ਨਹੀਂ ਜਾਣ ਸਕਦਾ।
੨੫ ਸਾਰੇ ਸਰੋਵਰਾਂ ਭਾਵ ਦਿਲਾਂ ਵਿਚ।
੨੬ ਉੱਤੇ।
੨੭ ਦੌੜਦੇ ਮਨ ਨੂੰ ਰੋਕ ਕੇ ਰਖੇ।
੨੮ ਤਮਾਸ਼ੇ।
੨੯ ਮਸਤੀ। ਮਸਤੀ ਪੈਦਾ ਕਰਨ ਵਾਲੇ ਅਚਰਜ ਖੇਲ ਤਮਾਸ਼ੇ ਮੁਕ ਗਏ।

---

* ਮਨੁਖ ਦਾ ਮਨ ਮਾਇਆ-ਮੋਹ ਕਰਕੇ ਦੁਚਿੰਤੀ ਵਿਚ ਰਹਿੰਦਾ ਹੈ। ਇਸ ਤੋਂ ਛੁਟਕਾਰਾ ਗੁਰੂ ਹੀ ਦੇ ਸਕਦਾ ਹੈ (੧)। ਉਹ ਕਿਵੇਂ? ਗੁਰੂ ਸਮਝਾਉਂਦਾ ਹੈ ਕਿ ਮਾਇਆ ਸਾਥ ਨਹੀਂ ਜਾਂਦੀ; ਨਾਮ ਹੀ ਸਦੀਵੀ ਸਾਥੀ ਹੋ ਸਕਦਾ ਹੈ (੨)। ਜਿਹੀਆਂ ਮਨ ਦੀਆਂ ਖ਼ਾਹਿਸ਼ਾਂ ਹੁੰਦੀਆਂ ਹਨ, ਤਿਹੋ ਜਹੀ ਮਨ ਦੀ ਹਾਲਤ ਹੋ ਜਾਂਦੀ ਹੈ (੩)। ਜੇ ਮਨ ਭੋਗ ਬਿਲਾਸ ਵਿਚ ਲਗਾ ਰਹੇ ਤਾਂ ਉਸ ਵਿਚ ਸੰਸਾਰੀ ਰਸ ਪ੍ਰਬਲ ਹੁੰਦਾ ਹੈ, ਜਿਸ ਤੋਂ ਗੁਰੂ ਨਾਮ ਦਾ ਪਿਆਰ ਦੇ ਕੇ ਬਚਾਂਦਾ ਹੈ (੪)। ਗੁਰੂ ਆਪਣੀ ਸਚੀ ਬਾਣੀ ਦੇ ਕੇ ਹਰੀ-ਗੁਣ ਗਾਣ ਦੀ ਰੁਚੀ ਦਿੰਦਾ ਹੈ, ਜਿਸ ਤੋਂ ਮਨ ਠਹਿਰ ਜਾਂਦਾ ਹੈ (੫)। ਫਿਰ ਸੇਵਾ ਕਰ ਕੇ ਨਿਰਮਲ ਭਗਤੀ ਵਿਚ ਲਗਦਾ ਹੈ (੬)। ਸ਼ਬਦ ਦੀ ਕਮਾਈ ਗਿਆਨ ਧਿਆਨ ਸਿਖਾ ਕੇ ਮੁਕਤੀ ਵਲ ਲਿਜਾਂਦੀ ਹੈ (੭), ਅਤੇ ਨਿਸਚਾ ਦੁਆਂਦੀ ਹੈ ਕਿ ਹਰੀ ਹੀ ਸਰਬ-ਸਮ੍ਰਥ ਹੈ (੮)।

† ਮਾਇਆ ਮੋਹ ਬਹੁਤ ਪ੍ਰਬਲ ਹੈ। ਇਸ ਵਿਚ ਮਨੁਖ ਹਰੀ ਨੂੰ ਵਿਸਾਰ ਬਹਿੰਦਾ ਹੈ (੧)। ਗੁਰ-ਸ਼ਬਦ ਰਾਹੀਂ ਇਸ ਤੋਂ ਛੁਟਕਾਰਾ ਮਿਲਦਾ ਤੇ ਹਰੀ ਵਿਚ ਚਿਤ ਲਗਦਾ ਹੈ (੨)। ਇਹ ਤਬਦੀਲੀ ਕੇਵਲ ਗੁਰੂ ਲਿਆ ਸਕਦਾ ਹੈ (੩)। ਉਹ ਕਿਵੇਂ? ਗੁਰੂ ਹਉਮੈ ਕਢ ਕੇ ਮਨ ਨੂੰ ਟਿਕਾਉ ਵਿਚ ਲਿਆਉਂਦਾ ਤੇ ਭਾਉ-ਭਗਤਿ ਸਿਖਾਂਦਾ ਹੈ (੪)। ਫਿਰ ਰੰਗ ਤਮਾਸ਼ਿਆਂ ਵਲੋਂ ਰੁਚੀ ਹਟ ਕੇ ਇਕ ਹਰੀ ਵਿਚ ਲਗ ਜਾਂਦੀ ਹੈ (੫)। ਗੁਰੂ ਦੀ ਸੇਵਾ ਭਰਮ ਦੂਰ ਕਰਦੀ ਤੇ ਸਚ ਵਾਲੀ ਜਾਗ੍ਰਤ ਦਿੰਦੀ ਹੈ (੬)। ਇਸ ਸੇਵਾ ਵਾਲੀ ਸੁਰਤਿ ਦੁਆਰਾ ਰਹਿਣੀ ਸਚੀ ਹੋ ਜਾਂਦੀ ਹੈ (੭), ਅਤੇ ਸਾਰੀ ਜ਼ਿੰਦਗੀ ਹਰੀ ਦੇ ਹਵਾਲੇ ਹੋ ਜਾਂਦੀ ਹੈ (੮)।

ਮਾਨਿਆ ਏਕ ਲਿਵ ਲਾਗੀ ॥ [1]ਦੇਖਿ ਨਿਵਾਰਿਆ ਜਲ ਮਹਿ ਆਗੀ ॥ ਸੋ ਬੂਝੈ ਹੋਵੈ ਵਡਭਾਗੀ ॥ ੫ ॥ ਸਤਿਗੁਰੁ ਸੇਵੇ ਭਰਮੁ ਚੁਕਾਏ[2] ॥ ਅਨਦਿਨੁ[3] ਜਾਗੈ ਸਚਿ ਲਿਵ ਲਾਏ ॥ ਏਕੋ ਜਾਣੈ ਅਵਰੁ ਨ ਕੋਇ ॥ ਸੁਖਦਾਤਾ ਸੇਵੇ ਨਿਰਮਲੁ ਹੋਇ ॥ ੬ ॥ [4]ਸੇਵਾ ਸੁਰਤਿ ਸਬਦਿ ਵੀਚਾਰਿ ॥ ਜਪੁ ਤਪੁ ਸੰਜਮੁ[5] ਹਉਮੈ ਮਾਰਿ ॥ ਜੀਵਨ ਮੁਕਤੁ ਜਾ ਸਬਦੁ ਸੁਣਾਏ ॥ ਸਚੀ ਰਹਤ ਸਚਾ ਸੁਖੁ ਪਾਏ ॥ ੭ ॥ ਸੁਖਦਾਤਾ ਦੁਖ ਮੇਟਣਹਾਰਾ ॥ ਅਵਰੁ ਨ ਸੂਝਸਿ [6]ਬੀਜੀ ਕਾਰਾ ॥ ਤਨੁ ਮਨੁ ਧਨੁ ਹਰਿ ਆਗੈ ਰਾਖਿਆ ॥ ਨਾਨਕੁ ਕਹੈ ਮਹਾ ਰਸੁ ਚਾਖਿਆ ॥ ੮ ॥ ੨ ॥

ਪ੍ਰਭਾਤੀ ਮਹਲਾ ੧ * ॥ [7]ਨਿਵਲੀ ਕਰਮ [8]ਭੁਅੰਗਮ ਭਾਠੀ [9]ਰੇਚਕ ਪੂਰਕ ਕੁੰਭ ਕਰੈ ॥ ਬਿਨੁ ਸਤਿਗੁਰ ਕਿਛੁ ਸੋਝੀ ਨਾਹੀ ਭਰਮੇ ਭੂਲਾ ਬੂਡਿ ਮਰੈ ॥ ਅੰਧਾ ਭਰਿਆ ਭਰਿ ਭਰਿ ਧੋਵੈ ਅੰਤਰ ਕੀ ਮਲੁ ਕਦੇ ਨ ਲਹੈ ॥ ਨਾਮ ਬਿਨਾ ਫੋਕਟ ਸਭਿ ਕਰਮਾ ਜਿਉ ਬਾਜੀਗਰੁ ਭਰਮਿ ਭੁਲੈ[10] ॥ ੧ ॥ [11]ਖਟੁ ਕਰਮ ਨਾਮੁ ਨਿਰੰਜਨੁ ਸੋਈ ॥ ਤੂ ਗੁਣ ਸਾਗਰੁ ਅਵਗੁਣ ਮੋਹੀ[12] ॥ ੧ ॥ ਰਹਾਉ ॥ [13]ਮਾਇਆ ਧੰਧਾ ਧਾਵਣੀ ਦੁਰਮਤਿ ਕਾਰ ਬਿਕਾਰ ॥ ਮੂਰਖੁ ਆਪੁ[14] ਗਣਾਇਦਾ ਬੂਝਿ ਨ ਸਕੈ ਕਾਰ[15] ॥ [16]ਮਨਸਾ ਮਾਇਆ ਮੋਹਣੀ ਮਨਮੁਖ ਬੋਲ ਖੁਆਰ ॥ ਮਜਨੁ[17] ਝੂਠਾ ਚੰਡਾਲ ਕਾ ਫੋਕਟ ਚਾਰ[18] ਸੀਂਗਾਰ ॥ ੨ ॥ ਝੂਠੀ ਮਨ ਕੀ ਮਤਿ ਹੈ ਕਰਣੀ ਬਾਦਿ[19] ਬਿਬਾਦੁ[20] ॥ ਝੂਠੇ ਵਿਚਿ ਅਹੰਕਰਣੁ[21] ਹੈ ਖਸਮ ਨ ਪਾਵੈ ਸਾਦੁ ॥ ਬਿਨੁ ਨਾਵੈ ਹੋਰੁ ਕਮਾਵਣਾ ਫਿਕਾ ਆਵੈ ਸਾਦੁ ॥ [22]ਦੁਸਟੀ ਸਭਾ ਵਿਗੁਚੀਐ ਬਿਖੁ ਵਾਤੀ[23] ਜੀਵਣ ਬਾਦਿ[24] ॥ ੩ ॥ [25]ਏ ਭ੍ਰਮਿ ਭੂਲੇ ਮਰਹੁ ਨ ਕੋਈ ॥ ਸਤਿਗੁਰੁ ਸੇਵਿ ਸਦਾ ਸੁਖੁ ਹੋਈ ॥ ਬਿਨੁ ਸਤਿਗੁਰ ਮੁਕਤਿ ਕਿਨੈ ਨ ਪਾਈ ॥ ਆਵਹਿ ਜਾਂਹਿ ਮਰਹਿ ਮਰਿ ਜਾਈ ॥ ੪ ॥ ਏਹੁ ਸਰੀਰੁ ਹੈ [26]ਤ੍ਰੈ ਗੁਣ ਧਾਤੁ ॥ ਇਸ ਨੋ ਵਿਆਪੈ ਸੋਗ ਸੰਤਾਪੁ ॥ ਸੋ ਸੇਵਹੁ ਜਿਸੁ ਮਾਈ ਨ ਬਾਪੁ ॥ ਵਿਚਹੁ ਚੂਕੈ ਤਿਸਨਾ ਅਰੁ ਆਪੁ[27] ॥ ੫ ॥ ਜਹ ਜਹ ਦੇਖਾ ਤਹ ਤਹ ਸੋਈ ॥ ਬਿਨੁ ਸਤਿਗੁਰ ਭੇਟੇ[28] ਮੁਕਤਿ ਨ ਹੋਈ ॥ ਹਿਰਦੈ ਸਚੁ ਏਹ ਕਰਣੀ ਸਾਰੁ[29] ॥ ਹੋਰੁ ਸਭੁ ਪਾਖੰਡੁ ਪੂਜ ਖੁਆਰੁ ॥ ੬ ॥ ਦੁਬਿਧਾ ਚੂਕੈ ਤਾਂ ਸਬਦੁ ਪਛਾਣੁ ॥ ਘਰਿ ਬਾਹਰਿ ਏਕੋ ਕਰਿ ਜਾਣੁ ॥ ਏਹਾ ਮਤਿ ਸਬਦੁ ਹੈ ਸਾਰੁ[29] ॥ ਵਿਚਿ ਦੁਬਿਧਾ ਮਾਥੈ ਪਵੈ ਛਾਰੁ[30] ॥ ੭ ॥ [31]ਕਰਣੀ ਕੀਰਤਿ ਗੁਰਮਤਿ ਸਾਰੁ[29] ॥ ਸੰਤ ਸਭਾ ਗੁਣ ਗਿਆਨੁ ਬੀਚਾਰੁ ॥ [32]ਮਨੁ ਮਾਰੇ ਜੀਵਤ ਮਰਿ ਜਾਣੁ ॥ ਨਾਨਕ ਨਦਰੀ ਨਦਰਿ ਪਛਾਣੁ ॥ ੮ ॥ ੩ ॥

ਪ੍ਰਭਾਤੀ ਮਹਲਾ ੧ ਦਖਣੀ[33] † ॥ ਗੋਤਮੁ[34] ਤਪਾ ਅਹਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰੁ ਲੁਭਾਇਆ[35] ॥ ਸਹਸ[36] ਸਰੀਰ

੧ ਨਾਮ ਰੂਪ ਪਾਣੀ ਨਾਲ ਤ੍ਰਿਸ਼ਨਾ ਰੂਪ ਅਗਨੀ ਨੂੰ ਉਸ ਨੇ ਹਰੀ ਨੂੰ ਦੇਖ ਕੇ (ਪ੍ਰਾਪਤ ਕਰ ਕੇ) ਦੂਰ ਕੀਤਾ ਹੈ ।
੨ ਦੂਰ ਕਰੇ ।
੩ ਹਰ ਰੋਜ਼, ਨਿਤ ।
੪ ਜਦ ਸ਼ਬਦ ਵਿਚ ਵਿਚਾਰ ਕਰਨ ਨਾਲ ਮਨੁਖ ਦੀ ਸੁਰਤੀ ਸੇਵਾ ਵਿਚ ਲਗ ਜਾਂਦੀ ਹੈ, ਤਾਂ ਉਹਦੀ ਹਉਮੈਂ ਮਰ ਜਾਂਦੀ ਅਤੇ ਜਪ ਤਪ ਸੰਜਮ ਮਾਨੇ ਹੋ ਜਾਂਦੇ ਹਨ ।
੫ ਮਨ ਇੰਦ੍ਰਿਆਂ ਨੂੰ ਰੋਕਣ ਦੀ ਕ੍ਰਿਆ ।
੬ ਦੂਜੇ ਕੰਮ ।
੭ ਦੇਖੋ ਪੰ. ੧੦੪੩, ਨੋਟ ੨੪, ਅਤੇ ਪੰ. ੧੨੨੯, ਨੋਟ ੩੭ ।
੮ ਕੁੰਡਲਨੀ ਨਾੜੀ ਨੂੰ ਭਠੀ ਬਣਾਵੇ । ਦੇਖੋ ਪੰ. ੧੦੪੩, ਨੋਟ ੨੫ ।
੯ ਸੁਆਸਾਂ ਦਾ ਇੜਾ, ਪਿੰਗਲਾ ਤੇ ਸੁਖਮਨਾ ਵਿਚੋਂ ਲੰਘਣਾ । ਦੇਖੋ ਪੰ. ੧੦੪੩, ਨੋਟ੨੬।
੧੦ ਭੁਲਾਉਂਦਾ ਹੈ ।
੧੧ ਹਰੀ ਦਾ ਪਵਿੱਤਰ ਨਾਮ ਹੀ ਖਟ ਕਰਮ (ਸ਼ਾਸਤ੍ਰਾਂ ਦੇ ਦਸੇ ਛੇ ਪ੍ਰਕਾਰ ਦੇ ਕਰਮ) ਹੈ । ਦੇਖੋ ਪੰ. ੧੧੧੯, ਨੋਟ ੨੦ ।
੧੨ ਮੇਰੇ ਵਿਚ ।
੧੩ ਮਾਇਆ ਦੇ ਧੰਧਿਆਂ ਵਿਚ ਦੌੜ ਭਜ ਕਰਨੀ ਖੋਟੀ ਮਤ ਵਾਲੀ ਨਿਕੰਮੀ ਕਾਰ ਹੈ ।
੧੪ ਆਪਣੇ ਆਪ ਨੂੰ ।
੧੫ ਅਸਲੀ ਕਾਰ (ਭਗਤੀ ਵਾਲੀ) ।
੧੬ ਉਸ ਦੀ ਵਾਸ਼ਨਾ ਮੋਹਣੀ-ਮਾਇਆ ਵਾਲੀ ਹੋ ਜਾਂਦੀ ਹੈ ਤੇ ਉਸ ਦੇ ਬੋਲ ਮਨਮੁਖਾਂ ਵਾਲੇ ਮਾੜੇ ਹੁੰਦੇ ਹਨ ।
੧੭ ਇਸ਼ਨਾਨ ।
੧੮ ਕਰਮ ਕਾਂਡ । ਰਸਮੀ ਕਰਮਾਂ ਦਾ ਸ਼ਿੰਗਾਰ ਫ਼ਜ਼ੂਲ ਹੈ ।
੧੯ ਫ਼ਜ਼ੂਲ ।
੨੦ ਝਗੜੇ ਵਾਲੀ ।
੨੧ ਹੰਕਾਰ ।
੨੨ ਮਾੜੀ ਸੰਗਤ ਰਾਹੀਂ ਬਰਬਾਦ ਹੋਵੀਦਾ ਹੈ ।
੨੩ ਮੂੰਹ ਵਿਚ ।
੨੪ ਵਿਅਰਥ ।
੨੫ ਹੇ ਭਰਮ ਵਿਚ ਭੁੱਲੇ ਹੋਏ ਲੋਕੋ !
੨੬ ਤ੍ਰੈ-ਗੁਣੀ ਮਾਇਆ ਰੂਪ । ਦੇਖੋ ਪੰ. ੧੧੧੯, ਫ਼ੁਟ ਨੋਟ ‡ ।
੨੭ ਹੰਕਾਰ ।
੨੮ ਮਿਲਣ ਦੇ ।
੨੯ ਸ੍ਰੇਸ਼ਟ ।
੩੦ ਸੁਆਹ ।
੩੧ ਉੱਤਮ ਕਰਣੀ ਗੁਰਮਤ ਅਨੁਸਾਰ ਹਰੀ-ਜਸ ਹੈ ।
੩੨ ਜੋ ਮਨ ਮਾਰਦਾ ਹੈ ਉਹ ਜੀਵਤ ਭਾਵ ਤੋਂ ਮਰਨਾ ਜਾਣਦਾ ਹੈ ਤੇ ਉਹਦੀ ਕ੍ਰਿਪਾ ਨਾਲ ਹਰੀ ਨੂੰ ਪਛਾਣਦਾ ਹੈ ।
੩੩ ਦਖਣੀ ਤਰਜ਼ ਦੀ ।
੩੪ ਇਕ ਰਿਖੀ ਜਿਸ ਦੀ ਇਸਤ੍ਰੀ ਅਹਿੱਲਿਆ ਸੀ । ਦੇਖੋ ਪੰ. ੮੭੪, ਨੋਟ ੩੨ ।
੩੫ ਉਸ ਦੇ ਰੂਪ ਤੇ ਮੋਹਤ ਹੋਇਆ ।
੩੬ ਹਜ਼ਾਰ । ਗੋਤਮ ਦੇ ਸਰਾਪ ਨਾਲ ਇੰਦਰ ਦੇ ਸਰੀਰ ਤੇ ਹਜ਼ਾਰ ਭਗ ਦੇ ਨਿਸ਼ਾਨ ਹੋ ਗਏ ਸਨ ।

---

* ਮਾਇਆ ਦੇ ਭਰਮ ਵਿਚ ਲਗ ਕੇ ਜੋ ਕਰਮ ਕੀਤੇ ਜਾਂਦੇ ਹਨ (ਜੋਗੀਆਂ ਦੀ ਨਿਵਲੀ, ਭੁਅੰਗਮ ਆਦਿ, ਅਤੇ ਬ੍ਰਾਹਮਣਾਂ ਦੇ ਖਟ ਕਰਮ, ਮਜਨ ਆਦਿ) ਓਹ ਫੋਕਟ ਹਨ । ਅਸਲੀ ਕਾਰ ਜਿਸ ਨਾਲ ਮੁਕਤੀ ਮਿਲਦੀ ਹੈ ਕੇਵਲ ਸਤਿਗੁਰੂ ਦੀ ਰਾਹੀਂ ਨਾਮ ਜਪਣਾ ਹੈ । ਇਸੇ ਨਾਲ ਦੁਬਿਧਾ ਦੂਰ ਹੁੰਦੀ ਤੇ ਹਰ ਥਾਂ ਹਰੀ ਪਸਰਿਆ ਦਿਸਦਾ ਹੈ ਜਿਸ ਦੀ ਸਿਫ਼ਤ ਕਰ ਕੇ ਮਨ ਮਰਦਾ ਤੇ ਹਰੀ ਦੀ ਪਛਾਣ ਹੁੰਦੀ ਹੈ ।

† ਇੰਦਰ, ਹਰੀ ਚੰਦ, ਬਲ ਅਤੇ ਜਨਮੇਜੇ ਦੀਆਂ ਉਦਾਹਰਨਾਂ ਲੈ ਕੇ ਦਸਦੇ ਹਨ ਕਿ ਕਿਵੇਂ ਵੱਡੇ ਵੱਡੇ ਲੋਕ ਭੁਲਦੇ ਆਏ ਹਨ, ਇਸ ਲਈ ਕਿਸੇ ਨੂੰ ਆਪਣੀ ਕਰਨੀ ਉੱਤੇ ਮਾਣ ਨਹੀਂ ਕਰਨਾ ਚਾਹੀਦਾ । ਸਾਰੀ ਡੋਰੀ ਹਰੀ ਉੱਤੇ ਛਡਣੀ ਚਾਹੀਦੀ ਹੈ, ਓਹੀ ਸਭ ਕੁਝ ਕਰਦਾ ਕਰਾਉਂਦਾ ਹੈ ।

[1]ਚਿਹਨ ਭਗ ਹੂਏ ਤਾ ਮਨਿ ਪਛੋਤਾਇਆ ॥ ੧ ॥ ਕੋਈ ਜਾਣਿ[2] ਨ ਭੂਲੈ ਭਾਈ ॥ ਸ ਭੂਲੈ ਜਿਸੁ ਆਪਿ ਭੁਲਾਏ ਬੂਝੈ ਜਿਸੈ ਬੁਝਾਈ ॥ ੧ ॥ ਰਹਾਉ ॥ ਤਿਨਿ ਹਰੀਚੰਦਿ ਪ੍ਰਿਥਮੀਪਤਿ ਰਾਜੈ ਕਾਗਦਿ[3] ਕੀਮ ਨ ਪਾਈ ॥ [4]ਅਉਗਣੁ ਜਾਣੈ ਤ ਪੁੰਨ ਕਰੇ ਕਿਉ ਕਿਉ ਨੇਖਾਸਿ ਬਿਕਾਈ ॥ ੨ ॥ [5]ਕਰਉ ਅਢਾਈ ਧਰਤੀ ਮਾਂਗੀ ਬਾਵਨ ਰੂਪਿ ਬਹਾਨੈ ॥ ਕਿਉ ਪਇਆਲਿ[6] ਜਾਇ ਕਿਉ ਛਲੀਐ ਜੇ ਬਲਿ ਰੂਪੁ ਪਛਾਨੈ ॥ ੩ ॥ [7]ਰਾਜਾ ਜਨਮੇਜਾ ਦੇ ਮਤੀਂ ਬਰਜਿ ਬਿਆਸਿ ਪੜ੍ਹਾਇਆ ॥ ਤਿਨਿ ਕਰਿ ਜਗ ਅਠਾਰਹ ਘਾਏ [8]ਕਿਰਤੁ ਨ ਚਲੈ ਚਲਾਇਆ ॥੪॥ ਗਣਤ ਨ ਗਣੀ ਹੁਕਮੁ ਪਛਾਣਾ [9]ਬੋਲੀ ਭਾਇ ਸੁਭਾਈ ॥ ਜੋ ਕਿਛੁ ਵਰਤੈ ਤੁਧੈ ਸਲਾਹੀ ਸਭ ਤੇਰੀ ਵਡਿਆਈ ॥ ੫ ॥ [10]ਗੁਰਮੁਖਿ ਅਲਿਪਤੁ ਲੇਪੁ ਕਦੇ ਨ ਲਾਗੈ ਸਦਾ ਰਹੈ ਸਰਣਾਈ ॥ [11]ਮਨਮੁਖੁ ਮੁਗਧੁ ਆਗੈ ਚੇਤੈ ਨਾਹੀ ਦੁਖਿ ਲਾਗੈ ਪਛੁਤਾਈ ॥ ੬ ॥ ਆਪੇ ਕਰੇ ਕਰਾਏ ਕਰਤਾ ਜਿਨਿ ਏਹ ਰਚਨਾ ਰਚੀਐ ॥ ਹਰਿ ਅਭਿਮਾਨੁ ਨ ਜਾਈ ਜੀਅਹੁ[12] ਅਭਿਮਾਨੇ ਪੈ ਪਚੀਐ[13] ॥ ੭ ॥ ਭੁਲਣ ਵਿਚਿ ਕੀਆ ਸਭੁ ਕੋਈ ਕਰਤਾ ਆਪਿ ਨ ਭੁਲੈ ॥ ਨਾਨਕ ਸਚਿ ਨਾਮਿ ਨਿਸਤਾਰਾ ਕੋ ਗੁਰ ਪਰਸਾਦਿ ਅਘੁਲੈ[14] ॥ ੮ ॥ ੪ ॥ ਪ੍ਰਭਾਤੀ ਮਹਲਾ ੧ * ॥ [15]ਆਖਣਾ ਸੁਨਣਾ ਨਾਮੁ ਅਧਾਰੁ ॥ ਧੰਧਾ ਛੁਟਕਿ ਗਇਆ ਵੇਕਾਰੁ ॥ [16]ਜਿਉ ਮਨਮੁਖਿ ਦੂਜੈ ਪਤਿ ਖੋਈ ॥ ਬਿਨੁ ਨਾਵੈ ਮ ਅਵਰੁ ਨ ਕੋਈ ॥ ੧ ॥ ਸੁਣਿ ਮਨ ਅੰਧੇ ਮੂਰਖ ਗਵਾਰ ॥ ਆਵਤ ਜਾਤ ਲਾਜ[17] ਨਹੀ ਲਾਗੈ ਬਿਨੁ ਗੁਰ ਬੂਡੈ[18] ਬਾਰੋ ਬਾਰ ॥ ੧ ॥ ਰਹਾਉ ॥ ਇਸੁ ਮਨ ਮਾਇਆ ਮੋਹਿ ਬਿਨਾਸੁ ॥ ਧੁਰਿ ਹੁਕਮੁ ਲਿਖਿਆ ਤਾਂ ਕਹੀਐ ਕਾਸੁ[19] ॥ ਗੁਰਮੁਖਿ ਵਿਰਲਾ ਚੀਨੈ[20] ਕੋਈ ॥ ਨਾਮ ਬਿਹੂਨਾ[21] ਮੁਕਤਿ ਨ ਹੋਈ ॥ ੨ ॥ [22]ਭ੍ਰਮਿ ਭ੍ਰਮਿ ਡੋਲੈ ਲਖ ਚਉਰਾਸੀ ॥ ਬਿਨੁ ਗੁਰ ਬੂਝੇ ਜਮ ਕੀ ਫਾਸੀ ॥ ਇਹੁ ਮਨੂਆ ਖਿਨੁ ਖਿਨੁ [23]ਊਭਿ ਪਇਆਲਿ ॥ ਗੁਰਮੁਖਿ ਛੂਟੈ ਨਾਮੁ ਸਮ੍ਾਲਿ ॥ ੩ ॥ ਆਪੇ ਸਦੇ ਢਿਲ ਨ ਹੋਇ ॥ ਸਬਦਿ ਮਰੈ ਸਹਿਲਾ[24] ਜੀਵੈ ਸੋਇ ॥ ਬਿਨੁ ਗੁਰ ਸੋਝੀ ਕਿਸੈ ਨ ਹੋਇ ॥ ਆਪੇ ਕਰੈ ਕਰਾਵੈ ਸੋਇ ॥ ੪ ॥ ਝਗੜੁ ਚੁਕਾਵੈ ਹਰਿ ਗੁਣ ਗਾਵੈ ॥ ਪੂਰਾ ਸਤਿਗੁਰੁ [25]ਸਹਜਿ ਸਮਾਵੈ ॥ ਇਹੁ ਮਨੁ ਡੋਲਤ ਤਉ ਠਹਰਾਵੈ ॥ ਸਚੁ ਕਰਣੀ ਕਰਿ ਕਾਰ ਕਮਾਵੈ ॥ ੫ ॥ ਅੰਤਰਿ ਜੂਠਾ ਕਿਉ ਸੁਚਿ ਹੋਇ ॥ ਸਬਦੀ ਧੋਵੈ ਵਿਰਲਾ ਕੋਇ ॥ ਗੁਰਮੁਖਿ ਕੋਈ ਸਚੁ ਕਮਾਵੈ ॥ ਆਵਣੁ ਜਾਣਾ [26]ਠਾਕਿ ਰਹਾਵੈ ॥ ੬ ॥ ਭਉ[27] ਖਾਣਾ ਪੀਣਾ ਸੁਖੁ ਸਾਰੁ[28] ॥ ਹਰਿ ਜਨ ਸੰਗਤਿ ਪਾਵੈ ਪਾਰੁ ॥ [29]ਸਚੁ ਬੋਲੈ ਬੋਲਾਵੈ ਪਿਆਰੁ ॥ ਗੁਰ ਕਾ ਸਬਦੁ

੧ ਭਗ ਦੇ ਨਿਸ਼ਾਨ ।
੨ ਜਾਣ ਬੁਝ ਕੇ ।
੩ ਕਾਗਜ਼ । ਮੱਥੇ ਤੇ ਕਰਮ ਰੂਪ ਲੇਖ ਦੀ ਕੀਮਤ ਨਾ ਪਾਈ ।
੪ ਜੇ ਪੁੰਨ ਕਰਨ ਨੂੰ ਅਵਗਣ ਜਾਣਦਾ ਤਾਂ ਕਿਉਂ ਮੰਡੀ ਵਿਚ ਜਾ ਕੇ ਵਿਕਦਾ, ਭਾਵ ਉਸ ਨੂੰ ਪਿਛਲੇ ਕਰਮਾਂ ਅਨੁਸਾਰ ਇਹ ਦਸ਼ਾ ਪ੍ਰਾਪਤ ਹੋਈ ਸੀ । ਨੇਖਾਸ [ਅ. ਨਖ਼ਾਸ] ਮੰਡੀ ।
੫ ਢਾਈ ਕਰਮ । ਹਰੀ ਨੇ ਬਉਣੇ ਰੂਪ ਵਿਚ ਬਹਾਨੇ ਨਾਲ ਰਾਜਾ ਬਲ ਪਾਸੋਂ ਢਾਈ ਕਰਮ ਜ਼ਿਮੀਂ ਮੰਗੀ ਸੀ । ਵੇਖੋ ਪੰ. ੨੨੪, ਫੁਟ ਨੋਟ * ।
੬ ਪਤਾਲ ਵਿਚ । ਜੇ ਬਲ ਰੂਪ (ਬਉਣੇ ਰੂਪ ਵਿਚ ਹਰੀ ਬਲ ਨੂੰ ਛਲਣ ਲਈ ਆਇਆ, ਸੀ) ਪਛਾਣ ਲੈਂਦਾ ਤਾਂ ਪਤਾਲ ਵਿਚ ਜਾ ਕੇ ਕਿਉਂ ਛਲਿਆ ਜਾਂਦਾ ? ਰੂਪੁ=ਜੋ ਰੂਪ ਹਰੀ ਨੇ ਧਾਰਨ ਕੀਤਾ ਸੀ ।
੭ ਰਾਜੇ ਜਨਮੇਜੇ ਨੂੰ ਬਿਆਸ ਮਤਾਂ ਦੇ ਰਿਹਾ ਸੀ (ਕਿ ਤੂੰ ਘੋੜੇ ਤੇ ਨਾ ਚੜ੍ਹੀਂ ਤੇ ਅਪੱਛਰਾ ਨੂੰ ਘਰ ਨਾ ਲਿਆਵੀਂ ਤੇ ਉਸ ਦੇ ਆਖੇ ਨਾ ਲੱਗੀਂ, ਪਰ ਉਸ ਸਭ ਕੁਝ ਕੀਤਾ); ਅਪੱਛਰਾ ਨੇ ਯਗ ਕਰਨ ਲਈ ਕਿਹਾ; ਉਸ ਨੇ ਮੰਨ ਲਿਆ ਤੇ ੧੮ ਬ੍ਰਾਹਮਣ ਸੱਦੇ; ਰਾਣੀ ਪਤਲੇ ਕਪੜਿਆਂ ਵਿਚ ਆਈ ਤੇ ਬ੍ਰਾਹਮਣ ਹਸ ਪਏ; ਰਾਜੇ ਗੁੱਸਾ ਖਾ ਕੇ ਮਰਵਾ ਦਿਤੇ; ਜਿਸ ਤੇ ਉਸ ਨੂੰ ਕੋੜ੍ਹ ਹੋ ਗਿਆ ।
੮ ਕਰਮਾਂ ਤੋਂ ਬਣੇ ਭਾਗ ਟਲਦੇ ਨਹੀਂ ।
੯ ਸਹਜ-ਭਾ ਬੋਲਦਾ ਹਾਂ ।
੧੦ ਗੁਰੂ ਦਾ ਅਨੁਸਾਰੀ ਨਿਰਲੇਪ ਰਹਿੰਦਾ ਹੈ ।
੧੧ ਆਪ-ਹੁਦਰਾ ਮੂਰਖ ਹੈ; ਮਰਨ ਤੋਂ ਪਹਿਲਾਂ ਹਰੀ ਨੂੰ ਨਹੀਂ ਯਾਦ ਕਰਦਾ । ਆਗੈ=ਅਗੋਂ ਦੀ, ਵੇਲੇ ਸਿਰ । 'ਅਗੋਂ ਦੇ ਜੇ ਚੇਤੀਐ' ਪੰ. ੪੧੭, ਨੋਟ ੧੫ ।
੧੨ ਦਿਲ ਵਿਚ ।
੧੩ ਸੜੀਦਾ ਹੈ ।
੧੪ ਫੁਟੇ ਵੇਖੋ ਪੰ ੯੭੩, ਨੋਟ ੪੨ ।
੧੫ ਨਾਮ ਨੂੰ ਆਖਣਾ ਤੇ ਸੁਨਣਾ ਹੀ ਆਸਰਾ ਹੋ ਗਿਆ ਹੈ, ਅਤੇ ਫ਼ਜ਼ੂਲ ਕਰਮਾਂ ਦਾ ਧੰਧਾ ਛੁਟ ਗਿਆ ਹੈ ।
੧੬ ਜਿਵੇਂ ਮਨਮੁਖ ਦ੍ਵੈਤ-ਭਾਵ ਵਿਚ ਖੋਹ ਖਾਂਦਾ ਫਿਰਦਾ ਹੈ, (ਪਰ ਹਠ ਨਹੀਂ ਛਡਦਾ), ਤਿਵੇਂ ਮੈਂ ਨਾਮ ਨੂੰ ਆਸਰਾ ਬਣਾਣ ਦਾ ਹਠ ਕੀਤਾ ਹੈ ।
੧੭ ਸ਼ਰਮ ।
੧੮ ਡੁਬਦਾ ਹੈ ।
੧੯ ਕਿਸ ਨੂੰ ?
੨੦ ਸਮਝਦਾ ਹੈ ।
੨੧ ਖਾਲੀ ।
੨੨ ੮੪ ਲਖ ਜੂਨਾਂ ਵਿਚ ਭੌਂ ਭੌਂ ਕੇ ਪਿਆ ਭਟਕਦਾ ਹੈ ।
੨੩ ਕਦੀ ਅਕਾਸ਼ ਤੇ ਕਦੀ ਪਾਤਾਲ ਵਿਚ, ਭਾਵ ਕਦੇ ਉੱਚਾ ਕਦੀ ਨੀਵਾਂ ਹੁੰਦਾ ਹੈ ।
੨੪ ਸੌਖਾ ।
੨੫ ਪੂਰਨ ਅਡੋਲਤਾ ਵਿਚ ਰਖਦਾ ਹੈ ।
੨੬ ਰੋਕ ਰਖੇ (ਮਰਣ ਜੀਵਣ) ।
੨੭ ਹਰੀ ਦਾ ਡਰੁ ।
੨੮ ਸ੍ਰੇਸ਼ਟ ।
੨੯ ਹਰੀ ਦਾ ਜਨ ਸਚ ਬੋਲਦਾ ਹੈ, ਕਿਉਂਕਿ ਇਹ ਸਚ ਉਸ ਕੋਲੋਂ ਪਿਆਰ ਹੀ ਬੁਲਵਾਉਂਦਾ ਹੈ, ਭਾਵ ਸਚ ਬੁਲਾਣ ਵਾਲਾ ਪਿਆਰ ਹੀ ਹੈ । ਉਹ ਸਚ ਕਿਸੇ ਨੂੰ ਦੁਖਾਣ ਵਾਸਤੇ ਨਹੀਂ ਬੋਲਦਾ; ਸਗੋਂ ਇਸ ਵਾਸਤੇ ਬੋਲਦਾ ਹੈ ਕਿ ਉਹ ਪਿਆਰ ਕਰਦਾ ਹੈ ।

* ਮਨ ਨੂੰ ਤਦ ਤਕ ਧੰਧੇ ਵਿਚ ਪਿਆ ਭਟਕਾਂਦਾ ਹੈ, ਜਦ ਤਕ ਇਹ ਨਾਮ ਨੂੰ ਆਸਰਾ ਨਹੀਂ ਬਣਾ ਲੈਂਦਾ । ਜਦ ਗੁਰੂ ਤੋਂ ਨਾਮ ਮਿਲ ਜਾਏ, ਤਾਂ ਮਨ ਦਾ ਝਗੜਾ ਮੁਕ ਜਾਂਦਾ ਹੈ, ਅਤੇ ਅਡੋਲ ਹੋ ਕੇ ਸਚ ਦੀ ਰਹਿਣੀ ਬਣਾ ਲੈਂਦਾ ਹੈ, ਜਿਸ ਵਿਚ ਕੋਈ ਮੈਲ ਨਹੀਂ ਰਹਿੰਦੀ । ਇਸ ਸਚ ਵਿਚ ਪਿਆਰ ਹੈ, ਕੋਈ ਕਾਮ ਕ੍ਰੋਧ ਨਹੀਂ; ਹਰੀ ਰਸ ਹੈ, ਪੂਰਨ ਤ੍ਰਿਪਤੀ ਹੈ ।

ਕਰਣੀ ਹੈ ਸਾਰੁ[੧] ॥ ੭ ॥ [੨]ਹਰਿ ਜਸੁ ਕਰਮੁ ਧਰਮੁ ਪਤਿ ਪੂਜਾ ॥ ਕਾਮ ਕ੍ਰੋਧ ਅਗਨੀ ਮਹਿ ਭੂੰਜਾ ॥ ਹਰਿ ਰਸੁ ਚਾਖਿਆ ਤਉ ਮਨੁ ਭੀਜਾ[੩] ॥ ਪ੍ਰਣਵਤਿ[੪] ਨਾਨਕੁ ਅਵਰੁ ਨ ਦੂਜਾ ॥ ੮ ॥ ੫ ॥ ਪ੍ਰਭਾਤੀ ਮਹਲਾ ੧ * ॥ [੫]ਰਾਮਨਾਮੁ ਜਪਿ ਅੰਤਰਿ ਪੂਜਾ ॥ ਗੁਰ ਸਬਦੁ ਵੀਚਾਰਿ ਅਵਰੁ ਨਹੀ ਦੂਜਾ ॥ ੧ ॥ ਏਕੋ ਰਵਿ[੬] ਰਹਿਆ ਸਭ ਠਾਈ[੭] ॥ ਅਵਰੁ ਨ ਦੀਸੈ ਕਿਸੁ ਪੂਜ ਚੜਾਈ ॥ ੧ ॥ ਰਹਾਉ ॥ [੮]ਮਨੁ ਤਨੁ ਆਗੈ ਜੀਅੜਾ ਤੁਝ ਪਾਸਿ ॥ ਜਿਉ ਭਾਵੈ ਤਿਉ ਰਖਹੁ ਅਰਦਾਸਿ ॥ ੨ ॥ [੯]ਸਚੁ ਜਿਹਵਾ ਹਰਿ ਰਸਨ ਰਸਾਈ ॥ ਗੁਰਮਤਿ ਛੂਟਸਿ ਪ੍ਰਭ ਸਰਣਾਈ ॥ ੩ ॥ ਕਰਮ ਧਰਮ ਪ੍ਰਭਿ ਮੇਰੈ ਕੀਏ ॥ [੧੦]ਨਾਮੁ ਵਡਾਈ ਸਿਰਿ ਕਰਮਾਂ ਕੀਏ ॥ ੪ ॥ ਸਤਿਗੁਰ ਕੈ ਵਸਿ [੧੧]ਚਾਰਿ ਪਦਾਰਥ ॥ [੧੨]ਤੀਨਿ ਸਮਾਏ ਏਕ ਕ੍ਰਿਤਾਰਥ ॥ ੫ ॥ ਸਤਿਗੁਰਿ ਦੀਏ ਮੁਕਤਿ ਧਿਆਨਾਂ ॥ ਹਰਿ ਪਦੁ ਚੀਨਿ੍[੧੩] ਭਏ ਪਰਧਾਨਾ ॥ ੬ ॥ ਮਨੁ ਤਨੁ ਸੀਤਲੁ[੧੪] ਗੁਰਿ ਬੂਝ ਬੁਝਾਈ ॥ [੧੫]ਪ੍ਰਭੁ ਨਿਵਾਜੇ ਕਿਨਿ ਕੀਮਤਿ ਪਾਈ ॥ ੭ ॥ ਕਹੁ ਨਾਨਕ ਗੁਰਿ ਬੂਝ ਬੁਝਾਈ ॥ ਨਾਮ ਬਿਨਾ ਗਤਿ[੧੬] ਕਿਨੈ ਨ ਪਾਈ ॥ ੮ ॥ ੬ ॥ ਪ੍ਰਭਾਤੀ ਮਹਲਾ ੧ † ॥ ਇਕਿ ਧੁਰਿ[੧੭] ਬਖਸਿ ਲਏ ਗੁਰਿ ਪੂਰੈ ਸਚੀ ਬਣਤ ਬਣਾਈ ॥ ਹਰਿ ਰੰਗ ਰਾਤੇ ਸਦਾ ਰੰਗੁ ਸਾਚਾ ਦੁਖ ਬਿਸਰੇ ਪਤਿ ਪਾਈ ॥ ੧ ॥ ਝੂਠੀ ਦੁਰਮਤਿ ਕੀ ਚਤੁਰਾਈ ॥ ਬਿਨਸਤ ਬਾਰ[੧੮] ਨ ਲਾਗੈ ਕਾਈ[੧੯] ॥ ੧ ॥ ਰਹਾਉ ॥ ਮਨਮੁਖ ਕਉ ਦੁਖੁ ਦਰਦੁ ਵਿਆਪਸਿ ਮਨਮੁਖਿ ਦੁਖੁ ਨ ਜਾਈ ॥ ਸੁਖ ਦੁਖ ਦਾਤਾ [੨੦]ਗੁਰਮੁਖਿ ਜਾਤਾ ਮੇਲਿ ਲਏ ਸਰਣਾਈ ॥ ੨ ॥ ਮਨਮੁਖ ਤੇ [੨੧]ਅਭ ਭਗਤਿ ਨ ਹੋਵਸਿ ਹਉਮੈ ਪਚਹਿ[੨੨] ਦਿਵਾਨੇ[੨੩] ॥ ਇਹੁ ਮਨੂਆ ਖਿਨੁ [੨੪]ਊਭਿ ਪਇਆਲੀ [੨੫]ਜਬ ਲਗਿ ਸਬਦ ਨ ਜਾਨੇ ॥ ੩ ॥ ਭੂਖ ਪਿਆਸਾ ਜਗੁ ਭਇਆ ਤ੍ਰਿਪਤਿ[੨੬] ਨਹੀ ਬਿਨੁ ਸਤਿਗੁਰ ਪਾਏ ॥ [੨੭] ਸਹਜੈ ਸਹਜੁ ਮਿਲੈ ਸੁਖੁ ਪਾਈਐ ਦਰਗਹ ਪੈਧਾ[੨੮] ਜਾਏ ॥ ੪ ॥ ਦਰਗਹ [੨੯]ਦਾਨਾ ਬੀਨਾ ਇਕੁ ਆਪੇ ਨਿਰਮਲ ਗੁਰ ਕੀ ਬਾਣੀ ॥ ਆਪ ਸੁਰਤਾ[੩੦] ਸਚੁ ਵੀਚਾਰਸਿ ਆਪੇ ਬੂਝੈ [੩੧]ਪਦੁ ਨਿਰਬਾਣੀ ॥ ੫ ॥ [੩੨]ਜਲੁ ਤਰੰਗ ਅਗਨੀ ਪਵਨੈ ਫੁਨਿ ਤ੍ਰੈ ਮਿਲਿ ਜਗਤੁ ਉਪਾਇਆ ॥ ਐਸਾ ਬਲੁ ਛਲੁ ਤਿਨ ਕਉ ਦੀਆ [੩੩]ਹੁਕਮੀ ਠਾਕਿ ਰਹਾਇਆ ॥ ੬ ॥ ਐਸੇ ਜਨ ਵਿਰਲੇ ਜਗ ਅੰਦਰਿ ਪਰਖਿ ਖਜਾਨੈ ਪਾਇਆ ॥ [੩੪]ਜਾਤਿ ਵਰਨ ਤੇ ਭਏ ਅਤੀਤਾ ਮਮਤਾ ਲੋਭੁ ਚੁਕਾਇਆ[੩੫] ॥ ੭ ॥ ਨਾਮਿ ਰਤੇ ਤੀਰਥ ਸੇ ਨਿਰਮਲ ਦੁਖੁ ਹਉਮੈ ਮੈਲੁ ਚੁਕਾਇਆ ॥ ਨਾਨਕੁ ਤਿਨ ਕੇ ਚਰਨ ਪਖਾਲੈ[੩੬] ਜਿਨਾ ਗੁਰਮੁਖਿ[੩੭] ਸਾਚਾ ਭਾਇਆ ॥ ੮ ॥ ੭ ॥

੧ ਸ੍ਰੇਸ਼ਟ ।
੨ ਜਿਸ ਨੇ ਹਰੀ ਜਸ ਨੂੰ ਕਰਮ-ਕਾਂਡ, ਇਜ਼ਤ, ਪੂਜਾ ਆਦਿ ਸਮਝਿਆ ਹੈ, ਉਸ ਨੇ ਕਾਮ ਕ੍ਰੋਧ ਨੂੰ ਗਿਆਨ ਅਗਨੀ ਵਿਚ ਭੁੰਨਿਆ (ਸਾੜਿਆ) ਹੈ ।
੩ ਭਿਜਾ (ਰਸ ਵਾਲਾ ਹੋਇਆ) ।
੪ ਬੇਨਤੀ ਕਰਦਾ ਹੈ ।
੫ ਨਾਮ ਜਪਣ ਨਾਲ ਦਿਲ ਦੇ ਅੰਦਰ ਹੀ ਪੂਜਾ ਹੋ ਜਾਂਦੀ ਹੈ ।
੬ ਵਿਆਪਕ ।
੭ ਥਾਈਂ ।
੮ ਸਾਡਾ ਮਨ ਤੇ ਸਰੀਰ ਆਪ ਦੇ ਅੱਗੇ ਭੇਟਾ ਹੈ, ਅਤੇ ਦਿਲ ਭੀ ਆਪ ਦੇ ਹਵਾਲੇ ਹੈ; ਇਨ੍ਹਾਂ ਨੂੰ ਜਿਵੇਂ ਚਾਹੇ ਰਖੋ, ਇਹ ਸਾਡੀ ਬੇਨਤੀ ਹੈ ।
੯ ਸਚ ਨੇ ਜੀਭ ਹਰੀ-ਰਸ ਵਿਚ ਰਸ ਵਾਲੀ ਬਣਾਈ ।
੧੦ ਨਾਮ ਨੂੰ ਕਰਮਾਂ ਉੱਤੇ ਫ਼ਜ਼ੀਲਤ ਦਿਤੀ, ਭਾਵ ਨਾਮ ਕਰਮ-ਕਾਂਡ ਤੋਂ ਉੱਤੇ ਹੈ ।
੧੧ ਵੇਖੋ ਪੰ. ੧੨੦੧, ਫ਼ੁਟ ਨੋਟ * ।
੧੨ ਉਨ੍ਹਾਂ ਵਿਚੋਂ ਤਿੰਨ ਪਦਾਰਥ (ਧਰਮ, ਅਰਥ ਅਤੇ ਕਾਮ) ਮੁਕ ਜਾਂਦੇ ਹਨ ਤੇ ਚੌਥਾ (ਮੋਖ) ਸਫ਼ਲ ਹੁੰਦਾ ਹੈ,ਕਿਉਂਕਿ (ਜਿਵੇਂ ਅਗਲੀ ਤੁਕ ਵਿਚ ਦਸਿਆ ਹੈ) ਗੁਰੂ ਜੀ ਆਪਣੇ ਸਿਖ ਦਾ ਧਿਆਨ ਕੇਵਲ ਮੁਕਤੀ ਵਲ ਲਾ ਦਿੰਦੇ ਹਨ (ਅਤੇ ਉਹ ਹੋਰਨਾਂ ਪਦਾਰਥਾਂ ਨੂੰ ਨੀਵਾਂ ਸਮਝਣ ਲੱਗ ਪੈਂਦਾ ਹੈ) ।
੧੩ ਸਮਝ ਕੇ ।
੧੪ ਠੰਢਾ ।
੧੫ ਜਿਨ੍ਹਾਂ ਨੂੰ ਹਰੀ ਨੇ ਇਉਂ ਵਡਿਆਇਆ ਹੈ, ਉਨ੍ਹਾਂ ਦੀ ਕਦਰ ਕੌਣ ਜਾਣ ਸਕਦਾ ਹੈ ?
੧੬ ਮੁਕਤ ਅਵਸਥਾ ।
੧੭ ਧੁਰੋਂ ਹੀ, ਮੁਢੋਂ ਹੀ ।
੧੮ ਦੇਰ ।
੧੯ ਕੋਈ, ਰਤਾ ਵੀ ।
੨੦ ਗੁਰੂ ਦੇ ਰਾਹੀਂ ਜਾਣਿਆ ਜਾਂਦਾ ਹੈ, ਤੇ ਗੁਰੂ ਹੀ ਆਪਣੀ ਸ਼ਰਨ ਦੇ ਕੇ ਹਰੀ ਨਾਲ ਮੇਲ ਲੈਂਦਾ ਹੈ ।
੨੧ ਦਿਲੀ ਭਗਤੀ ।
੨੨ ਸੜਦੇ ਹਨ ।
੨੩ ਸ਼ੁਦਾਈ, ਮੂਰਖ ।
੨੪ ਕਦੀ ਅਸਮਾਨਾਂ ਵਿਚ ਤੇ ਕਦੀ ਪਾਤਾਲ ਵਿਚ ਭਾਵ ਅਨਿਸਥਿਰ ।
੨੫ ਜਦੋਂ ਤਕ ।
੨੬ ਤ੍ਰਿਪਤੀ, ਰਜੇਵਾਂ, ਸ਼ਾਂਤੀ ।
੨੭ ਸਹਜ ਦੁਆਰਾ ਸਹਜ ਮਿਲੇ, ਭਾਵ ਤ੍ਰਿਸ਼ਨਾ ਨੂੰ ਛਡ ਕੇ ਸ਼ਾਂਤੀ ਵਿਚ ਹੋਵੀਏ ਤਾਂ ਪੂਰਨ ਗਿਆਨ ਵਾਲੀ ਹਾਲਤ ਮਿਲਦੀ ਹੈ ।
੨੮ ਇਜ਼ਤ ਨਾਲ ।
੨੯ [ਫ਼ਾ. ਜਾਨਣ ਵਾਲਾ ਤੇ ਵੇਖਣ ਵਾਲਾ] ਸਿਆਣਾ ।
੩੦ ਆਤਮਕ ਸਮਝ ਵਾਲਾ ।
੩੧ ਦੁਖ-ਰਹਤ ਅਵਸਥਾ ।
੩੨ ਲਹਿਰ ਦਾ ਪਾਣੀ, ਅਗ ਅਤੇ ਹਵਾ—ਇਹ ਤ੍ਰੈ ਤੱਤ ਪੈਦਾ ਕਰ ਕੇ ਫਿਰ ਇਨ੍ਹਾਂ ਦੇ ਮੇਲ ਤੋਂ ਜਗਤ ਪੈਦਾ ਕੀਤਾ ।
੩੩ ਪਰ ਉਸ ਦੇ ਹੁਕਮ ਵਿਚ ਬਧੇ ਪਏ ਹਨ ।
੩੪ ਜੋ ਜ਼ਾਤ ਪਾਤ ਦੇ ਖ਼ਿਆਲ ਤੋਂ ਆਜ਼ਾਦ ਹਨ । 'ਵਰਨ' ਚਾਰ ਹਨ (ਬ੍ਰਾਹਮਣ, ਖਤਰੀ ਆਦਿ), ਅਤੇ ਜ਼ਾਤਾਂ ਹਜ਼ਾਰਾਂ ਹਨ ।
੩੫ ਦੂਰ ਕੀਤਾ ।
੩੬ ਧੋਂਦਾ ਹੈ ।
੩੭ ਗੁਰਾਂ ਦੁਆਰਾ ।

---

* ਨਾਮ ਦੇ ਤੁਲ ਹੋਰ ਕੋਈ ਕਰਮ ਧਰਮ ਨਹੀਂ । ਜਿਸ ਨੂੰ ਇਹ ਮਿਲ ਜਾਏ ਉਸ ਨੂੰ ਕਿਸੇ ਹੋਰ ਪਦਾਰਥ ਜਾਂ ਵਡਿਆਈ ਦੀ ਲੋੜ ਨਹੀਂ ਰਹਿੰਦੀ । ਇਸੇ ਵਿਚ ਮੁਕਤੀ ਆ ਜਾਂਦੀ ਹੈ ।

† ਮਨਮੁਖ ਪਏ ਚਲਾਕੀਆਂ ਕਰਨ, ਉਨ੍ਹਾਂ ਦਾ ਮਨ ਕਦੀ ਟਿਕਾਉ ਵਿਚ ਨਹੀਂ ਹੋ ਸਕਦਾ, ਅਤੇ ਨਾਹੀ ਸੁਖ ਮਿਲ ਸਕਦਾ ਹੈ । ਮਨ ਵਿਚ ਕੁਦਰਤੀ ਤੌਰ ਤੇ ਬਹੁਤ ਲਹਾਉ ਚੜ੍ਹਾਉ ਰਹਿੰਦਾ ਹੈ, ਪਰ ਜੇ ਇਸ ਨੂੰ ਗੁਰੂ ਦੇ ਹਵਾਲੇ ਕਰ ਦੇਈਏ ਤਾਂ ਇਹ ਟਿਕ ਜਾਂਦਾ ਹੈ ਅਤੇ ਨਿਰਮਲ ਹੋ ਕੇ ਨਾਮ ਨੂੰ ਪਿਆਰ ਕਰਨ ਲਗ ਪੈਂਦਾ ਹੈ ।

ਪ੍ਰਭਾਤੀ ਮਹਲਾ ੩ ਬਿਭਾਸ

ੴ ਸਤਿਗੁਰ ਪ੍ਰਸਾਦਿ ॥ * ॥ ਗੁਰ ਪਰਸਾਦੀ[1] ਵੇਖੁ ਤੂ [2]ਹਰਿ ਮੰਦਰੁ ਤੇਰੈ ਨਾਲਿ ॥ ਹਰਿ ਮੰਦਰੁ ਸਬਦੇ ਖੋਜੀਐ ਹਰਿ ਨਾਮੋ ਲੇਹੁ ਸਮ੍ਹਾਲਿ ॥ ੧ ॥ ਮਨ ਮੇਰੇ ਸਬਦਿ ਰਪੈ[3] ਰੰਗੁ ਹੋਇ ॥ ਸਚੀ ਭਗਤਿ ਸਚਾ ਹਰਿ ਮੰਦਰੁ ਪ੍ਰਗਟੀ ਸਾਚੀ ਸੋਇ[4] ॥ ੧ ॥ ਰਹਾਉ ॥ ਹਰਿ ਮੰਦਰੁ ਏਹੁ ਸਰੀਰੁ ਹੈ [5]ਗਿਆਨਿ ਰਤਨਿ ਪਰਗਟੁ ਹੋਇ ॥ [6]ਮਨਮੁਖ ਮੂਲੁ ਨ ਜਾਣਨੀ ਮਾਣਸਿ ਹਰਿ ਮੰਦਰੁ ਨ ਹੋਇ ॥ ੨ ॥ ਹਰਿ ਮੰਦਰੁ ਹਰਿ ਜੀਉ ਸਾਜਿਆ ਰਖਿਆ ਹੁਕਮਿ ਸਵਾਰਿ ॥ ਧੁਰਿ ਲੇਖੁ ਲਿਖਿਆ ਸੁ ਕਮਾਵਣਾ ਕੋਇ ਨ ਮੇਟਣਹਾਰੁ ॥ ੩ ॥ ਸਬਦੁ ਚੀਨਿ[7] ਸੁਖੁ ਪਾਇਆ ਸਚੈ ਨਾਇ ਪਿਆਰ ॥ ਹਰਿ ਮੰਦਰੁ ਸਬਦੇ ਸੋਹਣਾ [8]ਕੰਚਨੁ ਕੋਟੁ ਅਪਾਰ ॥ ੪ ॥ ਹਰਿ ਮੰਦਰੁ ਏਹੁ ਜਗਤੁ ਹੈ ਗੁਰ ਬਿਨੁ ਘੋਰੰਧਾਰ[9] ॥ [10]ਦੂਜਾ ਭਾਉ ਕਰਿ ਪੂਜਦੇ ਮਨਮੁਖ ਅੰਧ ਗਵਾਰ ॥ ੫ ॥ ਜਿਥੈ ਲੇਖਾ ਮੰਗੀਐ ਤਿਥੈ ਦੇਹ ਜਾਤਿ ਨ ਜਾਇ ॥ ਸਾਚਿ ਰਤੇ ਸੇ ਉਬਰੇ[11] ਦੁਖੀਏ ਦੂਜੈ ਭਾਇ ॥ ੬ ॥ ਹਰਿ ਮੰਦਰ ਮਹਿ ਨਾਮੁ ਨਿਧਾਨੁ[12] ਹੈ ਨਾ ਬੂਝਹਿ ਮੁਗਧ ਗਵਾਰ ॥ ਗੁਰ ਪਰਸਾਦੀ ਚੀਨਿਆ ਹਰਿ ਰਾਖਿਆ [13]ਉਰਿ ਧਾਰਿ ॥ ੭ ॥ ਗੁਰ ਕੀ ਬਾਣੀ ਗੁਰ ਤੇ ਜਾਤੀ ਜਿ ਸਬਦਿ ਰਤੇ ਰੰਗੁ ਲਾਇ ॥ ਪਵਿਤੁ ਪਾਵਨ[14] ਸੇ ਜਨ ਨਿਰਮਲ ਹਰਿ ਕੈ ਨਾਮਿ ਸਮਾਇ ॥ ੮ ॥ ਹਰਿ ਮੰਦਰੁ ਹਰਿ ਕਾ ਹਾਟੁ ਹੈ ਰਖਿਆ ਸਬਦਿ ਸਵਾਰਿ ॥ ਤਿਸੁ ਵਿਚਿ ਸਉਦਾ ਏਕੁ ਨਾਮੁ ਗੁਰਮੁਖਿ[15] ਲੈਨਿ ਸਵਾਰਿ ॥ ੯ ॥ ਹਰਿ ਮੰਦਰ ਮਹਿ ਮਨੁ ਲੋਹਟੁ[16] ਹੈ ਮੋਹਿਆ ਦੂਜੈ ਭਾਇ ॥ [17]ਪਾਰਸਿ ਭੇਟਿਐ ਕੰਚਨੁ[18] ਭਇਆ ਕੀਮਤਿ ਕਹੀ ਨ ਜਾਇ ॥ ੧੦ ॥ ਹਰਿ ਮੰਦਰ ਮਹਿ ਹਰਿ ਵਸੈ ਸਰਬ ਨਿਰੰਤਰਿ [19]ਸੋਇ ॥ ਨਾਨਕ ਗੁਰਮੁਖਿ[15] ਵਣਜੀਐ ਸਚਾ ਸਉਦਾ ਹੋਇ ॥ ੧੧ ॥ ੧ ॥ ਪ੍ਰਭਾਤੀ ਮਹਲਾ ੩ † ॥ ਭੈ ਭਾਇ ਜਾਗੇ ਸੇ ਜਨ [20]ਜਾਗ੍ਰਣ ਕਰਹਿ ਹਉਮੈ ਮੈਲੁ ਉਤਾਰਿ ॥ ਸਦਾ ਜਾਗਹਿ ਘਰੁ ਅਪਣਾ ਰਾਖਹਿ ਪੰਚ ਤਸਕਰ[21] ਕਾਢਹਿ ਮਾਰਿ ॥ ੧ ॥ ਮਨ ਮੇਰੇ ਗੁਰਮੁਖਿ[15] ਨਾਮੁ ਧਿਆਇ ॥ ਜਿਤੁ ਮਾਰਗਿ[22] ਹਰਿ ਪਾਈਐ ਮਨ ਸੇਈ ਕਰਮ ਕਮਾਇ ॥ ੧ ॥ ਰਹਾਉ ॥ ਗੁਰਮੁਖਿ[15] [23]ਸਹਜ ਧੁਨਿ ਉਪਜੈ ਦੁਖੁ ਹਉਮੈ ਵਿਚਹੁ ਜਾਇ ॥ ਹਰਿ ਨਾਮਾ ਹਰਿ ਮਨਿ ਵਸੈ ਸਹਜੇ[24] ਹਰਿ ਗੁਣ ਗਾਇ ॥ ੨ ॥ ਗੁਰਮਤੀ ਮੁਖ ਸੋਹਣੇ ਹਰਿ ਰਾਖਿਆ [13]ਉਰਿ ਧਾਰਿ ॥ ਐਥੈ ਓਥੈ ਸੁਖੁ ਘਣਾ[25] ਜਪਿ ਹਰਿ ਹਰਿ ਉਤਰੇ ਪਾਰਿ ॥ ੩ ॥ ਹਉਮੈ ਵਿਚਿ ਜਾਗ੍ਰਣੁ ਨ ਹੋਵਈ ਹਰਿ ਭਗਤਿ ਨ ਪਵਈ ਥਾਇ ॥ ਮਨਮੁਖ

੧ ਕ੍ਰਿਪਾ ਨਾਲ ।
੨ ਹਰੀ ਦਾ ਘਰ, ਹਰੀ ਦੇ ਵਸਣ ਦੀ ਥਾਂ । ਭਾਵ ਹਰੀ ਸਰੀਰ ਵਿਚ ਹੀ ਵਸਦਾ ਹੈ; ਪਰ ਦਿਸਦਾ ਗੁਰੂ ਦੀ ਕ੍ਰਿਪਾ ਨਾਲ ਹੈ ।
੩ ਰੰਗੀਜੇ । ਸ਼ਬਦ ਰਾਹੀਂ ਰੰਗਿਆ ਜਾਵੇ ਤਾਂ ਹੀ ਰੰਗ ਚੜ੍ਹਦਾ ਹੈ ।
੪ ਸੋਭਾ ।
੫ ਗਿਆਨ ਰਤਨ ਦੁਆਰਾ । ਭਾਵ ਗਿਆਨ ਦਾ ਰਤਨ ਜਗਮਗਾ ਕੇ ਚਾਨਣਾ ਦਿੰਦਾ ਹੈ, ਜਿਸ ਚਾਨਣੇ ਦੁਆਰਾ ਸਰੀਰ ਵਿਚ ਹਰੀ ਦਾ ਵਾਸਾ ਦਿਸਦਾ ਹੈ ।
੬ ਆਪ-ਹੁਦਰੇ ਲੋਕ ਮੂਲ ਨੂੰ ਪਛਾਣਦੇ ਨਹੀਂ ਤੇ ਕਹਿੰਦੇ ਹਨ ਕਿ ਮਨੁਖ ਅੰਦਰ ਹਰੀ-ਮੰਦਰ ਨਹੀਂ ਹੈ ।
੭ ਸਮਝ ਕੇ । ਸ਼ਬਦ ਨੂੰ ਸਮਝ ਕੇ ਤੇ ਸਚੇ ਨਾਮ ਵਿਚ ਪਿਆਰ ਪਾ ਕੇ ਸੁਖ ਪਾਇਆ ।
੮ ਸੁਨਹਿਰੀ ਕਿਲ੍ਹਾ ਬਹੁਤ ਸੋਹਣਾ ਹੈ ।
੯ ਘੋਰ ਅੰਧਾਰ, ਘੁਪ ਹਨੇਰਾ ।
੧੦ ਹਰੀ ਨੂੰ ਛਡ ਕੇ ਕਿਸੇ ਹੋਰ ਨੂੰ ਪਿਆਰ ਕਰਨਾ ।
੧੧ ਤਰੇ ।
੧੨ ਸੁਖਾਂ ਦਾ ਘਰ ।
੧੩ ਦਿਲ ਵਿਚ ਟਿਕਾ ਕੇ ।
੧੪ ਪਵਿੱਤਰ ।
੧੫ ਗੁਰਾਂ ਦੁਆਰਾ ।
੧੬ ਲੋਹਾ ।
੧੭ ਗੁਰੂ ਪਾਰਸ ਨਾਲ ਛੋਹਣ ਨਾਲ ।
੧੮ ਸੋਨਾ ।
੧੯ ਵਿਸ਼ੇਸ਼ ਕਰਕੇ ਅੰਦਰ ।
੨੦ ਜਾਗਦੇ ਹਨ ।
੨੧ ਕਾਮਾਦਿਕ ਚੋਰ ।
੨੨ ਰਸਤੇ ।
੨੩ ਦੇਖੋ ਪੰ. ੧੧੮੪, ਨੋਟ ੧੩ ।
੨੪ ਸੁਤੇ-ਸਿਧ ਹੀ, ਸੁਭਾਵਕ ਹੀ ।
੨੫ ਬਹੁਤਾ ।

* ਜੇ ਗੁਰੂ ਦੇ ਸ਼ਬਦ ਰਾਹੀਂ ਵਿਚਾਰ ਕਰੀਏ, ਤਾਂ ਇਹ ਮਨੁਖੀ ਸਰੀਰ ਹੀ ਹਰੀ ਦਾ ਘਰ ਬਣ ਜਾਂਦਾ ਹੈ । ਜਿਥੇ ਮਨਮੁਖਤਾ ਦੀ ਹਾਲਤ ਵਿਚ ਸਰੀਰ ਇਕ ਹਨੇਰੇ ਮਾਦਾ ਦੀ ਅੰਨ੍ਹੀ ਕੋਠੜੀ ਦਿਸਦਾ ਸੀ, ਉਥੇ ਗੁਰ-ਗਿਆਨ ਦੁਆਰਾ ਰਤਨ ਚਮਕ ਪੈਂਦਾ ਹੈ ਤੇ ਹਰੀ ਦੇ ਨਾਮ ਦਾ ਪ੍ਰਕਾਸ਼ ਦਿਸਦਾ ਹੈ । ਇਸ ਨਾਮ ਦੀ ਪਾਰਸ-ਛੋਹ ਨਾਲ ਲੋਹੇ ਵਤ ਜ਼ਿੰਦਗੀ ਸੋਨੇ ਵਰਗੀ ਕੀਮਤੀ ਹੋ ਜਾਂਦੀ ਹੈ ।

† ਗੁਰੂ ਦੇ ਮੇਲ ਤੋਂ ਬਿਨਾਂ ਮਨੁਖ ਦੂਜੇ ਭਾਵ ਵਿਚ ਰਹਿੰਦਾ ਹੈ, ਜਿਸ ਨਾਲ ਹਉਮੈ ਦੀ ਗੁਬਾਰ ਬਣੀ ਰਹਿੰਦੀ ਹੈ ਤੇ ਆਤਮਕ ਜਾਗਰਤਾ ਨਹੀਂ ਪੈਦਾ ਹੁੰਦੀ । ਗੁਰੂ ਦੇ ਮੇਲ ਨਾਲ ਮਨ ਵਿਚੋਂ ਹਉਮੈ ਤੇ ਦੁਖ ਦੂਰ ਹੋ ਜਾਂਦੇ ਹਨ ਅਤੇ ਦਿਲ ਹਰੀ ਦੇ ਵਸਣ ਜੋਗਾ ਬਣ ਜਾਂਦਾ ਹੈ ।

ਦਰਿ ਢੋਈ ਨਾ ਲਹਹਿ [੧]ਭਾਇ ਦੂਜੈ ਕਰਮ ਕਮਾਇ ॥ ੪ ॥ ਧ੍ਰਿਗੁ ਖਾਣਾ ਧ੍ਰਿਗੁ ਪੈਨ੍ਣਾ ਜਿਨ੍ਾ ਦੂਜੈ ਭਾਇ ਪਿਆਰੁ ॥ ਬਿਸਟਾ ਕੇ ਕੀੜੇ ਬਿਸਟਾ ਰਾਤੇ ਮਰਿ ਜੰਮਹਿ ਹੋਹਿ ਖੁਆਰੁ ॥ ੫ ॥ ਜਿਨ ਕਉ ਸਤਿਗੁਰੁ ਭੇਟਿਆ[੨] ਤਿਨਾ ਵਿਟਹੁ[੩] ਬਲਿ[੪] ਜਾਉ ॥ ਤਿਨ ਕੀ ਸੰਗਤਿ ਮਿਲਿ ਰਹਾਂ [੫]ਸਚੇ ਸਚਿ ਸਮਾਉ ॥ ੬ ॥ ਪੂਰੈ ਭਾਗਿ ਗੁਰੁ ਪਾਈਐ [੬]ਉਪਾਇ ਕਿਤੈ ਨ ਪਾਇਆ ਜਾਇ ॥ ਸਤਿਗੁਰ ਤੇ ਸਹਜੁ[੭] ਊਪਜੈ ਹਉਮੈ ਸਬਦਿ ਜਲਾਇ ॥ ੭ ॥ ਹਰਿ ਸਰਣਾਈ ਭਜੁ ਮਨ ਮੇਰੇ ਸਭ ਕਿਛੁ ਕਰਣੈ ਜੋਗੁ ॥ ਨਾਨਕ ਨਾਮੁ ਨ ਵੀਸਰੈ [੮]ਜੋ ਕਿਛੁ ਕਰੈ ਸੁ ਹੋਗੁ ॥ ੮ ॥ ੨ ॥ ੭ ॥ ੨ ॥ ੯ ॥

### ਬਿਭਾਸ ਪ੍ਰਭਾਤੀ ਮਹਲਾ ੫ ਅਸਟਪਦੀਆ

੧ ਓ ਸਤਿਗੁਰ ਪ੍ਰਸਾਦਿ ॥ * ॥ ਮਾਤ ਪਿਤਾ ਭਾਈ ਸੁਤੁ[੯] ਬਨਿਤਾ[੧੦] ॥ [੧੧]ਚੂਗਹਿ ਚੋਗ ਅਨੰਦ ਸਿਉ ਜੁਗਤਾ[੧੨]॥ [੧੩]ਉਰਝਿ ਪਰਿਓ ਮਨ ਮੀਠ ਮੋਹਾਰਾ ॥ [੧੪]ਗੁਨ ਗਾਹਕ ਮੇਰੇ ਪ੍ਰਾਨ ਅਧਾਰਾ ॥ ੧ ॥ ਏਕੁ ਹਮਾਰਾ ਅੰਤਰਜਾਮੀ[੧੫] ॥ ਧਰ[੧੬] ਏਕਾ ਮੈ ਟਿਕ[੧੭] ਏਕਸੁ ਕੀ ਸਿਰਿ ਸਾਹਾ ਵਡ ਪੁਰਖੁ ਸੁਆਮੀ ॥ ੧ ॥ ਰਹਾਉ ॥ [੧੮]ਛਲ ਨਾਗਨਿ ਸਿਉ ਮੇਰੀ [੧੯]ਟੂਟਨਿ ਹੋਈ ॥ ਗੁਰਿ ਕਹਿਆ ਇਹ ਝੂਠੀ ਧੋਹੀ[੨੦] ॥ ਮੁਖਿ ਮੀਠੀ [੨੧]ਖਾਈ ਕਉਰਾਇ ॥ ਅੰਮ੍ਰਿਤ ਨਾਮਿ ਮਨੁ ਰਹਿਆ ਅਘਾਇ[੨੨] ॥ ੨ ॥ ਲੋਭ ਮੋਹ ਸਿਉ ਗਈ ਵਿਖੋਟਿ[੨੩] ॥ ਗੁਰਿ ਕ੍ਰਿਪਾਲਿ [੨੪]ਮੋਹਿ ਕੀਨੀ ਛੋਟਿ ॥ ਇਹ ਠਗਵਾਰੀ[੨੫] ਬਹੁਤੁ ਘਰ ਗਾਲੇ ॥ ਹਮ ਗੁਰਿ ਰਾਖਿ ਲੀਏ ਕਿਰਪਾਲੇ ॥ ੩ ॥ ਕਾਮ ਕ੍ਰੋਧ ਸਿਉ ਠਾਟੁ[੨੬] ਨ ਬਨਿਆ ॥ ਗੁਰ ਉਪਦੇਸੁ ਮੋਹਿ ਕਾਨੀ[੨੭] ਸੁਨਿਆ ॥ ਜਹ ਦੇਖਉ ਤਹ ਮਹਾ ਚੰਡਾਲ ॥ ਰਾਖਿ ਲੀਏ ਅਪੁਨੈ ਗੁਰਿ ਗੋਪਾਲ ॥ ੪ ॥ [੨੮]ਦਸ ਨਾਰੀ ਮੈ ਕਰੀ ਦੁਹਾਗਨਿ ॥ ਗੁਰਿ ਕਹਿਆ [੨੯]ਏਹ ਰਸਹਿ ਬਿਖਾਗਨਿ ॥ ਇਨ ਸਨਬੰਧੀ[੩੦] ਰਸਾਤਲਿ[੩੧] ਜਾਇ ॥ ਹਮ ਗੁਰਿ ਰਾਖੇ ਹਰਿ ਲਿਵ ਲਾਇ ॥ ੫ ॥ ਅਹੰਮੇਵ[੩੨] ਸਿਉ ਮਸਲਤਿ[੩੩] ਛੋਡੀ ॥ ਗੁਰਿ ਕਹਿਆ ਇਹੁ ਮੂਰਖੁ ਹੋਡੀ[੩੪] ॥ [੩੫]ਇਹੁ ਨੀਘਰੁ ਘਰੁ ਕਹੀ ਨ ਪਾਏ ॥ ਹਮ ਗੁਰਿ ਰਾਖਿ ਲੀਏ ਲਿਵ ਲਾਏ ॥ ੬ ॥ ਇਨ ਲੋਗਨ ਸਿਉ ਹਮ ਭਏ ਬੈਰਾਈ[੩੬] ॥ ਏਕ ਗ੍ਰਿਹ ਮਹਿ ਦੁਇ ਨ ਖਟਾਂਈ[੩੭] ॥ ਆਏ ਪ੍ਰਭ ਪਹਿ[੩੮] ਅੰਚਰਿ[੩੯] ਲਾਗਿ ॥ ਕਰਹੁ ਤਪਾਵਸੁ[੪੦] ਪ੍ਰਭ ਸਰਬਾਗਿ[੪੧] ॥ ੭ ॥ ਪ੍ਰਭ ਹਸਿ ਬੋਲੇ ਕੀਏ ਨਿਆਂਏਂ ॥ ਸਗਲ ਦੂਤ ਮੇਰੀ ਸੇਵਾ ਲਾਏ ॥ ਤੂ ਠਾਕੁਰੁ[੪੨] ਇਹੁ ਗ੍ਰਿਹੁ ਸਭੁ ਤੇਰਾ ॥ ਕਹੁ ਨਾਨਕ ਗੁਰਿ ਕੀਆ ਨਿਬੇਰਾ ॥ ੮ ॥ ੧ ॥ ਪ੍ਰਭਾਤੀ ਮਹਲਾ ੫ † ॥ ਮਨ ਮਹਿ ਕ੍ਰੋਧੁ ਮਹਾ ਅਹੰਕਾਰਾ ॥ ਪੂਜਾ ਕਰਹਿ ਬਹੁਤੁ ਬਿਸਥਾਰਾ[੪੩] ॥

੧ ਹਰੀ ਤੋਂ ਬਿਨਾਂ ਹੋਰਸ ਨਾਲ ਪਿਆਰ।
੨ ਮਿਲਿਆ।
੩ ਉੱਤੋਂ।
੪ ਬਲਿਹਾਰ, ਕੁਰਬਾਨ।
੫ ਇਉਂ ਸਚੇ ਗੁਰੂ ਦੇ ਰਾਹੀਂ ਸਚੇ ਹਰੀ ਵਿਚ ਲੀਨ ਹੋ ਜਾਵਾਂ।
੬ ਕਿਸ ਜਤਨ ਨਾਲ।
੭ ਪੂਰਨ ਗਿਆਨ ਤੇ ਸ਼ਾਂਤੀ ਵਾਲੀ ਅਵਸਥਾ।
੮ ਜੋ ਕੁਝ ਉਹ ਕਰਦਾ ਹੈ, ਓਹੀ ਹੁੰਦਾ ਹੈ।
੯ ਪੁੱਤਰ।
੧੦ ਇਸਤਰੀ।
੧੧ ਭਾਵ ਭੋਗ ਭੋਗਦੇ ਹਨ।
੧੨ ਜੁੜ ਕੇ, ਇਕੱਠੇ ਰਲ ਕੇ।
੧੩ ਫਸਿਆ ਹੈ ਮਨ ਮਿਠੇ ਮੋਹ ਵਿਚ।
੧੪ ਗੁਣਾਂ ਦੇ ਗਾਹਕ ਭਾਵ ਸੰਤ-ਜਨ ਮੇਰੇ ਪ੍ਰਾਣਾਂ ਦਾ ਆਸਰਾ ਹਨ।
੧੫ ਅੰਦਰ ਦੀਆਂ ਜਾਨਣ ਵਾਲਾ।
੧੬ ਆਸਰਾ।
੧੭ ਟੇਕ।
੧੮ ਛਲ ਕਰਨ ਵਾਲੀ ਸਰਪਣੀ (ਮਾਇਆ)।
੧੯ ਟੁਟ ਗਈ।
੨੦ ਧ੍ਰੋਹ ਕਰਨ ਵਾਲੀ।
੨੧ ਭੋਗਿਆਂ ਕੌੜੀ ਹੋ ਜਾਂਦੀ ਹੈ।
੨੨ ਰਜਿਆ।
੨੩ ਨਿਖੁਟ।
੨੪ ਮੈਨੂੰ ਬਚਾ ਲਿਆ।
੨੫ ਠਗਣੀ।
੨੬ ਮੇਲ।
੨੭ ਕੰਨਾਂ ਨਾਲ।
੨੮ ਦਸਾਂ ਇੰਦ੍ਰਿਆਂ ਨੂੰ ਮੈਂ ਰੰਡਿਆਂ ਕੀਤਾ ਹੈ, ਭਾਵ ਛੱਡ ਦਿਤਾ ਹੈ।
੨੯ ਇਹ ਰਸ ਵਿਸ਼ਿਆਂ ਦੀ ਅਗ ਹਨ।
੩੦ ਮੇਲ ਕਰਨ ਵਾਲਾ।
੩੧ ਨਰਕ ਨੂੰ।
੩੨ ਹੰਕਾਰ।
੩੩ [ਮਸ਼ੂਰਤ] ਸਲਾਹ।
੩੪ ਜ਼ਿੱਦੀ।
੩੫ ਇਹ ਹੰਕਾਰ ਬੇਘਰਾ ਹੋ ਗਿਆ ਹੈ।
੩੬ ਓਪਰੇ।
੩੭ ਸਮਾ ਸਕਦੇ।
੩੮ ਪਾਸ।
੩੯ ਪਲੇ।
੪੦ ਨਿਆਉਂ।
੪੧ ਹੇ ਸਰਵੱਗਯ ਹਰੀ! ਸਭ ਕੁਝ ਜਾਨਣ ਵਾਲੇ ਹਰੀ!
੪੨ ਮਾਲਕ।
੪੩ ਵਿਸਥਾਰ ਸਹਿਤ, ਲੰਮੀਆਂ ਚੌੜੀਆਂ।

---

* ਮਨੁਖ ਦਾ ਮਨ ਟਬਰ ਟੋਰ ਦੇ ਮੋਹ ਵਿਚ ਲਗਾ ਰਹਿੰਦਾ ਹੈ (੧)। ਪਰ ਗੁਰੂ ਦਸਦਾ ਹੈ ਕਿ ਇਹ ਮੋਹ ਮਾਇਆ ਦਾ ਛਲ ਹੈ, ਜੋ ਉੱਤੋਂ ਉੱਤੋਂ ਤਾਂ ਮਿਠੀ ਹੁੰਦੀ ਹੈ, ਪਰ ਫਲ ਇਸ ਦਾ ਕੌੜਾ ਹੁੰਦਾ ਹੈ (੨)। ਗੁਰੂ ਦੀ ਕਿਰਪਾ ਨਾਲ ਇਸ ਤੋਂ ਛੁਟਕਾਰਾ ਮਿਲਦਾ ਹੈ (੩-੪)। ਗੁਰੂ ਦੇ ਉਪਦੇਸ਼ ਦੁਆਰਾ ਸਮਝ ਆ ਜਾਂਦੀ ਹੈ ਕਿ ਇੰਦ੍ਰਿਆਂ ਦੇ ਸੁਆਦ ਵਿਸ਼ੇ ਦੀ ਅੱਗ ਹਨ ਜੋ ਮਨੁਖ ਨੂੰ ਗਾਲ ਦਿੰਦੀ ਹੈ (੫)। ਗੁਰੂ ਜੀ ਇਹ ਭੀ ਸਮਝਾ ਦਿੰਦੇ ਹਨ ਕਿ ਮਨੁਖ ਹੰਕਾਰ ਨਾਲ ਜ਼ਿੱਦੀ ਬਣ ਜਾਂਦਾ ਹੈ, ਜਿਸ ਕਰਕੇ ਕੋਈ ਉਸ ਦਾ ਆਪਣਾ ਨਹੀਂ ਬਣਦਾ (੬)। ਅਸੀਂ ਤਾਂ ਹਰੀ ਅਗੇ ਅਰਦਾਸ ਕਰਦੇ ਹਾਂ ਕਿ ਇਨ੍ਹਾਂ ਔਗਣਾਂ ਤੋਂ ਬਚਾਈ ਰਖੇ (੭)। ਹਰੀ ਨੇ ਖ਼ੁਸ਼ੀ ਖ਼ੁਸ਼ੀ ਸਾਡੀ ਅਰਦਾਸ ਮੰਨ ਲਈ ਤੇ ਉੱਤੇ ਦਸੇ ਮੋਹ ਹੰਕਾਰ ਆਦਿ ਵਿਸ਼ੇ ਸਾਡੇ ਅਧੀਨ ਕਰ ਦਿਤੇ (੮)।

† ਜਦ ਤਕ ਕਾਮ ਕ੍ਰੋਧ ਵਸ ਨਹੀਂ ਹੁੰਦੇ, ਬਾਹਰੋਂ ਬਾਹਰੋਂ ਪੂਜਾ, ਤੀਰਥ ਅਸ਼ਨਾਨ, ਭੇਖ, ਮੋਨ ਆਦਿ ਕਰਮ ਸਭ ਪਖੰਡ ਹਨ। ਇਨ੍ਹਾਂ ਦੀ ਥਾਂ ਗੁਰੂ ਦੇ ਵਚਨ ਦਾ ਆਸਰਾ ਲੈਣਾ ਚਾਹੀਦਾ ਹੈ।

ਕਰਿ ਇਸਨਾਨੁ ਤਨਿ ਚਕ੍ਰ[1] ਬਣਾਏ॥ਅੰਤਰ ਕੀ ਮਲੁ ਕਬ ਹੀ ਨ ਜਾਏ ॥੧॥ਇਤੁ ਸੰਜਮਿ[2] ਪ੍ਰਭੁ ਕਿਨ ਹੀ ਨ ਪਾਇਆ॥ ਭਗਉਤੀ ਮੁਦ੍ਰਾ[3] ਮਨੁ ਮੋਹਿਆ ਮਾਇਆ॥ ੧ ॥ ਰਹਾਉ ॥ ਪਾਪ ਕਰਹਿ [4]ਪੰਚਾਂ ਕੇ ਬਸਿ ਰੇ ॥ [5]ਤੀਰਥਿ ਨਾਇ ਕਹਹਿ ਸਭਿ ਉਤਰੇ॥ [6]ਬਹੁਰਿ ਕਮਾਵਹਿ ਹੋਇ ਨਿਸੰਕ ॥ ਜਮਪੁਰਿ [7]ਬਾਂਧਿ ਖਰੇ ਕਾਲੰਕ ॥ ੨ ॥ ਘੂਘਰ ਬਾਧਿ ਬਜਾਵਹਿ ਤਾਲਾ ॥ ਅੰਤਰਿ ਕਪਟੁ ਫਿਰਹਿ ਬੇਤਾਲਾ[8] ॥ ਵਰਮੀ[9] ਮਾਰੀ ਸਾਪੁ ਨ ਮੂਆ ॥ ਪ੍ਰਭੁ ਸਭ ਕਿਛੁ ਜਾਨੈ ਜਿਨਿ ਤੂ ਕੀਆ ॥ ੩ ॥ ਪੂੰਅਰ[10] ਤਾਪ ਗੇਰੀ[11] ਕੇ ਬਸਤ੍ਰਾ ॥ [12]ਅਪਦਾ ਕਾ ਮਾਰਿਆ ਗ੍ਰਿਹ ਤੇ ਨਸਤਾ ॥ ਦੇਸੁ ਛੋਡਿ ਪਰਦੇਸਹਿ ਧਾਇਆ ॥ ਪੰਚ[13] ਚੰਡਾਲ ਨਾਲੇ ਲੈ ਆਇਆ ॥ ੪ ॥ [14]ਕਾਨ ਫਰਾਇ [15]ਹਿਰਾਏ ਟੂਕਾ॥ਘਰਿ ਘਰਿ ਮਾਂਗੈ [16]ਤ੍ਰਿਪਤਾਵਨ ਤੇ ਚੂਕਾ॥[17]ਬਨਿਤਾ ਛੋਡਿ ਬਦ ਨਦਰਿ ਪਰਨਾਰੀ ॥ [18]ਵੇਸਿ ਨ ਪਾਈਐ ਮਹਾ ਦੁਖਿਆਰੀ ॥ ੫ ॥ ਬੋਲੈ ਨਾਹੀ ਹੋਇ ਬੈਠਾ ਮੋਨੀ ॥ ਅੰਤਰਿ ਕਲਪ[19] ਭਵਾਈਐ ਜੋਨੀ ॥ ਅੰਨ ਤੇ ਰਹਤਾ ਦੁਖੁ ਦੇਹੀ ਸਹਤਾ ॥ ਹੁਕਮੁ ਨ ਬੂਝੈ ਵਿਆਪਿਆ ਮਮਤਾ ॥ ੬ ॥ ਬਿਨੁ ਸਤਿਗੁਰ ਕਿਨੈ ਨ ਪਾਈ ਪਰਮ ਗਤੇ ॥ ਪੂਛਹੁ ਸਗਲ ਬੇਦ ਸਿੰਮ੍ਰਿਤੇ ॥ ਮਨਮੁਖ ਕਰਮ ਕਰੈ ਅਜਾਈ[20] ॥ ਜਿਉ ਬਾਲੂ[21] ਘਰ ਠਉਰ ਨ ਠਾਈ ॥ ੭ ॥ ਜਿਸ ਨੋ ਭਏ ਗੋਬਿੰਦ ਦਇਆਲਾ ॥ ਗੁਰ ਕਾ ਬਚਨੁ ਤਿਨਿ ਬਾਧਿਓ ਪਾਲਾ[22] ॥ [23]ਕੋਟਿ ਮਧੇ ਕੋਈ ਸੰਤੁ ਦਿਖਾਇਆ ॥ ਨਾਨਕੁ ਤਿਨ ਕੈ ਸੰਗਿ ਤਰਾਇਆ ॥ ੮ ॥ ਜੇ ਹੋਵੈ ਭਾਗੁ ਤਾ ਦਰਸਨੁ ਪਾਈਐ ॥ ਆਪਿ ਤਰੈ ਸਭੁ ਕੁਟੰਬੁ ਤਰਾਈਐ ॥੧॥ਰਹਾਉ ਦੂਜਾ॥੨॥

ਪ੍ਰਭਾਤੀ ਮਹਲਾ ੫ * ॥ ਸਿਮਰਤ ਨਾਮੁ ਕਿਲਬਿਖ[24] ਸਭਿ ਕਾਟੇ ॥ ਧਰਮਰਾਇ ਕੇ ਕਾਗਰ[25] ਫਾਟੇ ॥ ਸਾਧ ਸੰਗਤਿ ਮਿਲਿ ਹਰਿ ਰਸੁ ਪਾਇਆ ॥ ਪਾਰਬ੍ਰਹਮੁ ਰਿਦ ਮਾਹਿ ਸਮਾਇਆ ॥ ੧ ॥ ਰਾਮ ਰਮਤ[26] ਹਰਿ ਹਰਿ ਸੁਖੁ ਪਾਇਆ ॥ ਤੇਰੇ ਦਾਸ ਚਰਨ ਸਰਨਾਇਆ ॥ ੧ ॥ ਰਹਾਉ ॥ [27]ਚੂਕਾ ਗਉਣੁ ਮਿਟਿਆ ਅੰਧਿਆਰੁ ॥ ਗੁਰਿ ਦਿਖਲਾਇਆ ਮੁਕਤਿ ਦੁਆਰੁ ॥ ਹਰਿ ਪ੍ਰੇਮ ਭਗਤਿ ਮਨੁ ਤਨੁ ਸਦ ਰਾਤਾ ॥ ਪ੍ਰਭੂ ਜਨਾਇਆ ਤਬ ਹੀ ਜਾਤਾ ॥ ੨ ॥ ਘਟਿ ਘਟਿ ਅੰਤਰਿ ਰਵਿਆ ਸੋਇ ॥ ਤਿਸੁ ਬਿਨੁ ਬੀਜੋ[28] ਨਾਹੀ ਕੋਇ ॥ ਬੈਰ ਬਿਰੋਧ ਛੇਦੇ[29] ਭੈ ਭਰਮਾਂ ॥ [30]ਪ੍ਰਭਿ ਪੁੰਨਿ ਆਤਮੈ ਕੀਨੇ ਧਰਮਾ ॥ ੩ ॥ ਮਹਾ ਤਰੰਗ[31] ਤੇ [32]ਕਾਂਢੈ ਲਾਗਾ ॥ ਜਨਮ ਜਨਮ ਕਾ ਟੂਟਾ ਗਾਂਢਾ ॥ ਜਪੁ ਤਪੁ ਸੰਜਮੁ[33] ਨਾਮੁ ਸਮਾਲਿਆ ॥ ਅਪੁਨੈ ਠਾਕੁਰਿ [34]ਨਦਰਿ ਨਿਹਾਲਿਆ ॥ ੪ ॥ ਮੰਗਲ[35] ਸੂਖ ਕਲਿਆਣ[36] ਤਿਥਾਈ[37] ॥ ਜਹ ਸੇਵਕ ਗੋਪਾਲ ਗੁਸਾਈ ॥ ਪ੍ਰਭ ਸੁਪ੍ਰਸੰਨ ਭਏ

੧ ਦੇਖੋ ਪੰ. ੯੬੦, ਨੋਟ ੪ ।
੨ ਤਰੀਕੇ ਨਾਲ ।
੩ ਨਿਸ਼ਾਨ । ਭਗਉਤੀ (ਵਿਸ਼ਨੂੰ ਦੇ ਭਗਤਾਂ ਵਾਲੇ) ਨਿਸ਼ਾਨ ਲਾਏ ਹਨ।
੪ ਕਾਮਾਦਿਕ ਪੰਜਾਂ ਦੇ ਵਸ ਹੋ ਕੇ ।
੫ ਤੀਰਥ ਉੱਤੇ ਨ੍ਹਾ ਕੇ ਕਹਿਣ ਲਗ ਪੈਂਦੇ ਹਨ ਕਿ ਬਸ ਸਾਡੇ ਸਾਰੇ ਪਾਪ ਲੱਥ ਗਏ ਹਨ !
੬ ਫਿਰ ਨਿਧੱੜਕ ਹੋ ਕੇ ਹੋਰ ਪਾਪ ਕਰਦੇ ਹਨ ।
੭ ਬੰਨ੍ਹ ਖੜੀਦੇ ਹਨ ਇਨ੍ਹਾਂ ਪਾਪਾਂ ਕਰਕੇ ।
੮ ਬੇਸੁਰੇ ਹੋ ਕੇ ।
੯ ਸੱਪ ਦੀ ਖੁੱਡ ।
੧੦ ਧੂਣੀ । ਦੇਖੋ ਪੰ. ੧੦੧੩, ਨੋਟ ੩ ।
੧੧ ਗੇਰੂ ਰੰਗ ।
੧੨ ਦੁਖਾਂ ਦਾ ।
੧੩ ਕਾਮਾਦਿਕ ਪੰਜਾਂ ਨੂੰ ।
੧੪ ਕੰਨ ਪਾਟੇ ਹਨ ਤੇ ਟੁਕਰ ਮੰਗ ਮੰਗ ਲਿਆਉਂਦੇ ਹਨ ।
੧੫ ਵੇਖਦਾ ਹੈ ਬਿਗਾਨੇ ਟੁਕਰਾਂ ਵਲ ।
੧੬ ਰੱਜਣ ਰਹਿ ਗਿਆ ਹੈ ।
੧੭ ਆਪਣੀ ਇਸਤਰੀ ਛੱਡ ਕੇ ਪ੍ਰਾਈਆਂ ਇਸਤਰੀਆਂ ਵਲ ਬੁਰੀ ਨਜ਼ਰ ਨਾਲ ਵੇਖਦਾ ਹੈ।
੧੮ ਵੇਸ ਕਰਿਆਂ ਹਰੀ ਨਹੀਂ ਮਿਲਦਾ, ਸਗੋਂ ਦੁਖੀ ਹੋਈਦਾ ਹੈ ।
੧੯ ਕਲਪਣਾ ਹੋਣ ਕਰਕੇ ।
੨੦ ਬੇਅਰਥ, ਫ਼ਜ਼ੂਲ ।
੨੧ ਰੇਤ ਦਾ ।
੨੨ ਪੱਲੇ ।
੨੩ ਕੂੜਾਂ ਵਿਚੋਂ ਕੋਈ ਇਕ ।
੨੪ ਪਾਪ ।
੨੫ ਕਾਗਜ਼, ਲੇਖੇ ।
੨੬ ਸਿਮਰਨ ਨਾਲ ।
੨੭ ਮੁਕ ਗਿਆ ਭਟਕਣਾ ।
੨੮ ਦੂਸਰਾ ।
੨੯ ਕਟ ਦਿਤੇ ।
੩੦ ਭਲਾ ਚਾਹੁਣ ਵਾਲੇ ਹਰੀ ਨੇ ਬਿਰਦ ਪਾਲਿਆ ਹੈ ।
੩੧ ਲਹਿਰਾਂ ।
੩੨ ਕੰਢੇ ਲਾ ਦਿਤਾ ।
੩੩ ਮਨ ਇੰਦ੍ਰਿਆਂ ਨੂੰ ਰੋਕਣ ਦੀ ਕਿਰਿਆ ।
੩੪ ਮੇਹਰ ਦੀ ਨਜ਼ਰ ਨਾਲ ਵੇਖਿਆ ।
੩੫ ਖ਼ੁਸ਼ੀ ਦੇ ਗੀਤ ।
੩੬ ਸੁਖ ਅਨੰਦ ।
੩੭ ਓਥੇ ।

* ਗੁਰੂ ਦੇ ਵਚਨ ਦੇ ਰਾਹੀਂ ਨਾਮ ਮਿਲਦਾ ਹੈ ਜਿਸ ਦੇ ਸਿਮਰਨ ਨਾਲ ਪਾਪ ਦੂਰ ਹੋ ਜਾਂਦੇ ਹਨ, ਤੇ ਆਵਾਗੌਣ ਦੀ ਭਟਕਣਾ ਮੁਕ ਜਾਂਦੀ ਹੈ; ਨਾਲ ਹੀ ਹਰੀ ਦੀ ਪ੍ਰੇਮਾ ਭਗਤੀ ਵਿਚ ਲਗਨ ਲਗ ਜਾਂਦੀ ਹੈ, ਜਿਸ ਨਾਲ ਹਰ ਪਾਸੇ ਹਰੀ ਦਾ ਵਾਸਾ ਦਿਸਦਾ ਹੈ ਅਤੇ ਦਿਲ ਸਦਾ ਖਿੜਿਆ ਰਹਿੰਦਾ ਹੈ, ਇਹ ਮਹਸੂਸ ਕਰ ਕੇ ਕਿ ਸਭ ਪੁੰਨ ਕਰਮਾਂ ਦਾ ਫਲ ਅਤੇ ਸਭ ਸੰਬੰਧੀਆਂ ਦੇ ਪਿਆਰ ਦਾ ਸਵਾਦ ਮਿਲ ਗਿਆ ਹੈ ।

ਗੋਪਾਲ ॥ ਜਨਮ ਜਨਮ ਕੇ ਮਿਟੇ ਬਿਤਾਲ[1] ॥ ੫ ॥ ਹੋਮ ਜਗ [2]ਉਰਧ ਤਪ ਪੂਜਾ ॥ ਕੋਟਿ ਤੀਰਥ ਇਸਨਾਨੁ ਕਰੀਜਾ ॥ ਚਰਨ ਕਮਲ ਨਿਮਖ ਰਿਦੈ ਧਾਰੇ ॥ ਗੋਬਿੰਦ ਜਪਤ ਸਭਿ ਕਾਰਜ ਸਾਰੇ[3] ॥ ੬ ॥ ਊਚੇ ਤੇ ਊਚਾ ਪ੍ਰਭ ਥਾਨੁ ॥ ਹਰਿ ਜਨ ਲਾਵਹਿ ਸਹਜਿ[4] ਧਿਆਨੁ ॥ ਦਾਸ ਦਾਸਨ ਕੀ [5]ਬਾਂਛਉ ਧੂਰਿ ॥ ਸਰਬ ਕਲਾ ਪ੍ਰੀਤਮ ਭਰਪੂਰਿ ॥ ੭ ॥ ਮਾਤ ਪਿਤਾ ਹਰਿ ਪ੍ਰੀਤਮੁ ਨੇਰਾ[6] ॥ ਮੀਤ ਸਾਜਨ ਭਰਵਾਸਾ ਤੇਰਾ ॥ ਕਰੁ[7] ਗਹਿ ਲੀਨੇ ਅਪੁਨੇ ਦਾਸ ॥ ਜਪਿ ਜੀਵੈ ਨਾਨਕੁ [8]ਗੁਣਤਾਸ ॥ ੮ ॥ ੩ ॥ ੨ ॥ ੭ ॥ ੧੨ ॥

ਬਿਭਾਸ ਪ੍ਰਭਾਤੀ ਬਾਣੀ ਭਗਤ ਕਬੀਰ[9] ਜੀ ਕੀ

੧ ੳ ਸਤਿਗੁਰ ਪ੍ਰਸਾਦਿ ॥ * ॥ ਮਰਨ ਜੀਵਨ ਕੀ ਸੰਕਾ[10] ਨਾਸੀ ॥ [11]ਆਪਨ ਰੰਗਿ ਸਹਜ ਪਰਗਾਸੀ ॥ ੧ ॥ ਪ੍ਰਗਟੀ ਜੋਤਿ ਮਿਟਿਆ ਅੰਧਿਆਰਾ ॥ [12]ਰਾਮ ਰਤਨੁ ਪਾਇਆ ਕਰਤ ਬੀਚਾਰਾ ॥ ੧ ॥ ਰਹਾਉ ॥ [13]ਜਹ ਅਨੰਦੁ ਦੁਖੁ ਦੂਰਿ ਪਇਆਨਾ ॥ [14]ਮਨੁ ਮਾਨਕੁ ਲਿਵ ਤਤੁ ਲੁਕਾਨਾ ॥੨॥ ਜੋ ਕਿਛੁ ਹੋਆ ਸੁ ਤੇਰਾ ਭਾਣਾ ॥ ਜੋ ਇਵ[15] ਬੂਝੈ ਸੁ ਸਹਜਿ ਸਮਾਣਾ ॥ ੩ ॥ ਕਹਤੁ ਕਬੀਰੁ ਕਿਲਬਿਖ[16] ਗਏ ਖੀਣਾ[17] ॥ [18]ਮਨੁ ਭਇਆ ਜਗ ਜੀਵਨ ਲੀਣਾ ॥ ੪ ॥ ੧ ॥

ਪ੍ਰਭਾਤੀ † ॥ ਅਲਹੁ ਏਕੁ ਮਸੀਤਿ ਬਸਤੁ ਹੈ ਅਵਰੁ ਮੁਲਖੁ ਕਿਸੁ ਕੇਰਾ ॥ [19]ਹਿੰਦੂ ਮੂਰਤਿ ਨਾਮ ਨਿਵਾਸੀ ਦੁਹ ਮਹਿ ਤਤੁ ਨ ਹੇਰਾ ॥ ੧ ॥ [20]ਅਲਹ ਰਾਮ ਜੀਵਉ ਤੇਰੇ ਨਾਈ ॥ ਤੂ ਕਰਿ ਮਿਹਰਾਮਤਿ[21] ਸਾਈ ॥੧। ਰਹਾਉ ॥ [22]ਦਖਨ ਦੇਸ ਹਰੀ ਕਾ ਬਾਸਾ ਪਛਿਮਿ ਅਲਹ ਮੁਕਾਮਾ ॥ ਦਿਲ ਮਹਿ ਖੋਜਿ [23]ਦਿਲੈ ਦਿਲਿ ਖੋਜਹੁ ਏਹੀ ਠਉਰ ਮੁਕਾਮਾ॥੨॥ਬ੍ਰਹਮਨ ਗਿਆਸ[24] ਕਰਹਿ ਚਉਬੀਸਾ ਕਾਜੀ [25]ਮਹ. ਰਮਜਾਨਾ ॥ [26]ਗਿਆਰਹ ਮਾਸ ਪਾਸ ਕੈ ਰਾਖੇ ਏਕੈ ਮਾਹਿ ਨਿਧਾਨਾ ॥ ੩ ॥ ਕਹਾ ਉਡੀਸੇ[27] ਮਜਨੁ[28] ਕੀਆ ਕਿਆ ਮਸੀਤਿ ਸਿਰੁ ਨਾਂਏਂ[29] ॥ ਦਿਲ ਮਹਿ ਕਪਟੁ ਨਿਵਾਜ[30] ਗੁਜਾਰੈ ਕਿਆ ਹਜ ਕਾਬੈ ਜਾਂਏਂ ॥੪॥ ਏਤੇ ਅਉਰਤ ਮਰਦਾ ਸਾਜੇ ਏ ਸਭ ਰੂਪ ਤੁਮ੍ਾਰੇ ॥ ਕਬੀਰੁ ਪੂੰਗਰਾ[31] ਰਾਮ ਅਲਹ ਕਾ [32]ਸਭ ਗੁਰ ਪੀਰ ਹਮਾਰੇ ॥ ੫ ॥ ਕਹਤੁ ਕਬੀਰੁ ਸੁਨਹੁ ਨਰ ਨਰਵੈ[33] ਪਰਹੁ ਏਕ ਕੀ ਸਰਨਾ ॥ ਕੇਵਲ ਨਾਮੁ ਜਪਹੁ ਰੇ ਪ੍ਰਾਨੀ ਤਬ ਹੀ ਨਿਹਚੈ ਤਰਨਾ ॥ ੬ ॥ ੨ ॥

ਪ੍ਰਭਾਤੀ ‡ ॥ ਅਵਲਿ ਅਲਹ ਨੂਰੁ[34] ਉਪਾਇਆ [35]ਕੁਦਰਤਿ ਕੇ ਸਭ ਬੰਦੇ ॥ ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥ ੧ ॥ ਲੋਗਾ ਭਰਮਿ ਨ ਭੂਲਹੁ ਭਾਈ ॥ [35]ਖਾਲਿਕੁ ਖਲਕ

Hindu, Muslims

੧ ਬੇਸੁਰਪੁਣੇ।
੨ ਉਲਟੇ ਹੋ ਕੇ ਤਪ ਕਰਨੇ।
੩ ਸਵਾਰਦਾ ਹੈ।
੪ ਉੱਚੀ ਤੋਂ ਉੱਚੀ ਸ਼ਾਂਤੀ ਵਾਲੀ ਹਾਲਤ ਵਿਚ।
੫ ਮੰਗਦਾ ਹਾਂ ਚਰਨ-ਧੂੜੀ।
੬ ਜੋ ਨੇੜੇ ਹੈ।
੭ ਹੱਥ।
੮ ਗੁਣਾਂ ਦੇ ਖ਼ਜ਼ਾਨੇ।
੯ ਦੇਖੋ ਪੰ. ੧੧੨੩, ਨੋਟ ੮।
੧੦ ਫ਼ਿਕਰ।
੧੧ ਸਹਜ ਰੂਪ ਹਰੀ ਆਪਣੀ ਮੌਜ ਵਿਚ ਪ੍ਰਗਟ ਹੋਇਆ।
੧੨ ਵਿਚਾਰ ਕਰਦਿਆਂ ਕਰਦਿਆਂ ਰਾਮ-ਨਾਮ ਰੂਪ ਰਤਨ ਮਿਲ ਗਿਆ।
੧੩ ਜਿਥੇ ਅਨੰਦ ਹੋਵੇ, ਉਥੋਂ ਦੁਖ ਦੂਰ ਹੋ ਜਾਂਦਾ ਹੈ।
੧੪ ਮਨ ਰੂਪ ਮਾਣਕ ਉਸ ਅਸਲੀਅਤ (ਹਰੀ) ਦੀ ਲਿਵ ਵਿਚ ਜੁੜ ਗਿਆ ਹੈ।
੧੫ ਇਉਂ ਕਰਕੇ।
੧੬ ਪਾਪ।
੧੭ ਨਾਸ।
੧੮ ਮਨ ਜਗਤ ਦੇ ਜੀਵਣ (ਭਾਵ ਹਰੀ) ਵਿਚ ਲੀਨ ਹੋ ਗਿਆ।
੧੯ ਹਿੰਦੂਆਂ ਦੇ ਖ਼ਿਆਲ ਅਨੁਸਾਰ ਹਰੀ-ਨਾਮ ਦਾ ਵਾਸਾ ਮੂਰਤੀ ਵਿਚ ਹੁੰਦਾ ਹੈ; ਓਹ ਨਾਮ ਤੇ ਮੂਰਤੀ ਵਿਚ ਕੋਈ ਫ਼ਰਕ ਨਹੀਂ ਦੇਖਦੇ। (ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਾਠ 'ਦੁਹੁ' ਹੈ।)
੨੦ ਹੇ ਅਲਹ-ਰਾਮ ! ਮੈਂ ਜੀਂਵਦਾ ਹਾਂ ਤੇਰੇ ਨਾਮ ਨਾਲ।
੨੧ [ਅ. ਮਹਰਮਤ] ਮੇਹਰ, ਕਿਰਪਾ।
੨੨ ਹਿੰਦੂਆਂ ਮੁਤਾਬਿਕ ਹਰੀ ਦਾ ਘਰ ਦਖਣ ਦੇ ਇਲਾਕੇ ਵਿਚ ਹੈ; ਭਾਵ ਜਗਨ ਨਾਥ ਪੁਰੀ ਵਿਚ, ਜੋ ਬਨਾਰਸ ਤੋਂ ਦਖਣ ਵੱਲ ਹੈ।
੨੩ ਦਿਲ ਹੀ ਦਿਲ ਵਿਚ; ਕੇਵਲ ਦਿਲ ਵਿਚ।
੨੪ ਇਕਾਦਸੀ ਵਰਤ ਜੋ ਮਹੀਨੇ ਵਿਚ ਦੋ ਵੇਰ ਤੇ ਵਰ੍ਹੇ ਵਿਚ ੨੪ ਵੇਰ ਹੁੰਦਾ ਹੈ।
੨੫ ਮਹੀਨਾ ਰਮਜ਼ਾਨ ਦਾ। ਕਾਜ਼ੀ ਰੋਜ਼ੇ ਰਖਦੇ ਹਨ।
੨੬ ਬਾਕੀ ਯਾਰਾਂ ਮਹੀਨੇ ਲਾਂਭੇ ਕਰ ਦਿੰਦੇ ਹਨ ਤੇ ਸੁਖਾਂ ਦੇ ਖ਼ਜ਼ਾਨੇ ਹਰੀ ਨੂੰ ਕੇਵਲ ਇਸ ਮਹੀਨੇ ਪ੍ਰਾਪਤ ਕਰਨ ਦਾ ਸਮਾਂ ਸਮਝਦੇ ਹਨ।
੨੭ ਉੜੀਸੇ ਵਿਚ, ਜਿਥੇ ਜਗਨ-ਨਾਥ ਪੁਰੀ ਦਾ ਮੰਦਰ ਹੈ।
੨੮ ਇਸ਼ਨਾਨ।
੨੯ ਨਿਵਾਉਂਦਾ ਹੈ।
੩੦ ਨਮਾਜ਼।
੩੧ ਪੁਤਰ।
੩੨ ਸਭ ਗੁਰੂ ਪੀਰ ਮੈਨੂੰ ਆਪਣੇ ਦਿਸਦੇ ਹਨ।
੩੩ ਨਾਰੀਓ, ਔਰਤੋ !
੩੪ ਜੋਤ, ਚਾਨਣ।
੩੫ ਸਾਰੇ ਲੋਕ ਉਸੇ ਦੀ ਕੁਦਰਤ ਦੇ ਪੈਦਾ ਕੀਤੇ ਹੋਏ ਹਨ।
੩੬ ਖ਼ਾਲਕ ਖ਼ਲਕਤਿ ਦਾ ਹੈ, ਸਿਰਜਨਹਾਰ ਸ੍ਰਿਸ਼ਟੀ ਦਾ ਹੈ। ਇਥੇ ਕਰਤਾਰ ਦਾ ਗੁਣ ਦਸਿਆ ਹੈ ਕਿ ਉਹ ਸ੍ਰਿਸ਼ਟੀ ਤੋਂ ਲਾਂਭੇ ਨਹੀਂ, ਸਗੋਂ ਉਹ ਹੈ ਈ ਸ੍ਰਿਸ਼ਟੀ ਦਾ।

---

* ਪੂਰਨ ਸ਼ਾਂਤ ਤੇ ਗਿਆਨ ਰੂਪ ਹਰੀ ਹਿਰਦੇ ਵਿਚ ਪ੍ਰਗਟ ਹੋਵੇ ਤਾਂ ਦੁਖ ਪਾਪ ਦੂਰ ਹੋ ਕੇ ਸੁਖ ਮਿਲ ਜਾਂਦਾ ਹੈ।

† ਮੁਸਲਮਾਣਾਂ ਅਤੇ ਹਿੰਦੂਆਂ ਦੀ ਫ਼ਿਰਕਾ-ਪ੍ਰਸਤੀ ਦੇ ਨਿਸ਼ਾਨ (ਮਸੀਤ, ਮੂਰਤੀ, ਹਜ, ਤੀਰਥ-ਯਾਤਰਾ; ਰੋਜ਼ੇ, ਵਰਤ) ਲੈ ਕੇ ਦਸਦੇ ਹਨ ਕਿ ਹਰੀ ਦਾ ਵਾਸਾ ਮਨੁਖ ਦੇ ਨਿਰਕਪਟ ਦਿਲ ਵਿਚ ਹੈ। ਸਾਰੇ ਗੁਰੂ ਪੀਰ ਸਾਂਝੇ ਹਨ। ਕੇਵਲ ਨਾਮ ਹੀ ਤਾਰਨਹਾਰ ਹੈ।

‡ ਸਭ ਲੋਕਾਂ ਦਾ ਅਸਲਾ ਜੋਤਿ ਰੂਪ ਹਰੀ ਹੈ, ਇਸ ਲਈ ਕੋਈ ਨਫ਼ਰਤ ਦੇ ਲਾਇਕ ਨਹੀਂ, ਸਾਰੇ ਹਰੀ ਦਾ ਰੂਪ ਹੋਣ ਕਰਕੇ ਮਾਣਯੋਗ ਹਨ।

[੧]ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ[੨] ॥ ੧ ॥ ਰਹਾਉ ॥ [੩]ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ ॥ ਨਾ ਕਛੁ ਪੋਚ[੪] ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ[੫] ॥ ੨ ॥ ਸਭ ਮਹਿ ਸਚਾ ਏਕੋ ਸੋਈ ਤਿਸ ਕਾ ਕੀਆ ਸਭੁ ਕਛੁ ਹੋਈ ॥ ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ ॥ ੩ ॥ ਅਲਹੁ ਅਲਖੁ ਨ ਜਾਈ ਲਖਿਆ [੬]ਗੁਰਿ ਗੁੜੁ ਦੀਨਾ ਮੀਠਾ ॥ ਕਹਿ ਕਬੀਰ ਮੇਰੀ ਸੰਕਾ[੭] ਨਾਸੀ [੮]ਸਰਬ ਨਿਰੰਜਨੁ ਡੀਠਾ ॥ ੪ ॥ ੩ ॥ ਪ੍ਰਭਾਤੀ * ॥ [੯]ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਬਿਚਾਰੈ ॥ ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ॥ ੧ ॥ ਮੁਲਾਂ [੧੦]ਕਹਹੁ ਨਿਆਉ ਖੁਦਾਈ॥ ਤੇਰੇ ਮਨ ਕਾ ਭਰਮੁ ਨ ਜਾਈ ॥ ੧ ॥ ਰਹਾਉ ॥ ਪਕਰਿ ਜੀਉ ਆਨਿਆ[੧੧] ਦੇਹ ਬਿਨਾਸੀ ਮਾਟੀ ਕਉ [੧੨]ਬਿਸਮਿਲਿ ਕੀਆ ॥ ਜੋਤਿ ਸਰੂਪ ਅਨਾਹਤ[੧੩] ਲਾਗੀ ਕਹੁ ਹਲਾਲੁ ਕਿਆ ਕੀਆ ॥ ੨ ॥ ਕਿਆ ਉਜੂ[੧੪] ਪਾਕੁ ਕੀਆ ਮੁਹੁ ਧੋਇਆ ਕਿਆ ਮਸੀਤਿ ਸਿਰੁ ਲਾਇਆ[੧੫] ॥ [੧੬]ਜਉ ਦਿਲ ਮਹਿ ਕਪਟੁ ਨਿਵਾਜ ਗੁਜਾਰਹੁ ਕਿਆ ਹਜ ਕਾਬੈ ਜਾਇਆ॥੩॥ਤੂੰ ਨਾਪਾਕੁ ਪਾਕੁ[੧੭] ਨਹੀ ਸੂਝਿਆ ਤਿਸ ਕਾ ਮਰਮੁ[੧੮] ਨ ਜਾਨਿਆ॥ ਕਹਿ ਕਬੀਰ [੧੯]ਭਿਸਤਿ ਤੇ ਚੂਕਾ ਦੋਜਕ ਸਿਉ ਮਨੁ ਮਾਨਿਆ ॥ ੪ ॥ ੪ ॥ ਪ੍ਰਭਾਤੀ † ॥ [੨੦]ਸੁੰਨ ਸੰਧਿਆ ਤੇਰੀ ਦੇਵ ਦੇਵਾਕਰ ਅਧਪਤਿ ਆਦਿ ਸਮਾਈ ॥ ਸਿਧ ਸਮਾਧਿ ਅੰਤੁ ਨਹੀ ਪਾਇਆ ਲਾਗਿ ਰਹੇ ਸਰਨਾਈ॥ ੧ ॥ [੨੧]ਲੇਹੁ ਆਰਤੀ ਹੋ ਪੁਰਖ ਨਿਰੰਜਨ ਸਤਿਗੁਰ ਪੂਜਹੁ ਭਾਈ ॥ [੨੨]ਠਾਢਾ ਬ੍ਰਹਮਾ ਨਿਗਮ ਬੀਚਾਰੈ ਅਲਖੁ ਨ ਲਖਿਆ ਜਾਈ ॥ ੧ ॥ ਰਹਾਉ ॥ ਤਤੁ[੨੩] ਤੇਲੁ ਨਾਮੁ ਕੀਆ ਬਾਤੀ [੨੪]ਦੀਪਕੁ ਦੇਹ ਉਜੵਾਰਾ॥[੨੫]ਜੋਤਿ ਲਾਇ ਜਗਦੀਸ ਜਗਾਇਆ ਬੂਝੈ ਬੂਝਨਹਾਰਾ॥ ੨ ॥ [੨੬]ਪੰਚੇ ਸਬਦ ਅਨਾਹਦ[੨੭] ਬਾਜੇ ਸੰਗੇ ਸਾਰਿੰਗਪਾਨੀ[੨੮] ॥ ਕਬੀਰਦਾਸ ਤੇਰੀ ਆਰਤੀ ਕੀਨੀ ਨਿਰੰਕਾਰ ਨਿਰਬਾਨੀ[੨੯] ॥ ੩ ॥ ੫ ॥

### ਪ੍ਰਭਾਤੀ ਬਾਣੀ ਭਗਤ ਨਾਮਦੇਵ[੩੦] ਜੀ ਕੀ

੧ ਓ ਸਤਿਗੁਰ ਪ੍ਰਸਾਦਿ ॥ ‡ ॥ ਮਨ ਕੀ ਬਿਰਥਾ[੩੧] ਮਨੁ ਹੀ ਜਾਨੈ ਕੈ[੩੨] ਬੂਝਲ ਆਗੈ ਕਹੀਐ ॥ ਅੰਤਰਜਾਮੀ ਰਾਮੁ ਰਵਾਂਈ[੩੩] [੩੪]ਮੈ ਡਰੁ ਕੈਸੇ ਚਹੀਐ ॥ ੧ ॥ [੩੫]ਬੇਧੀਅਲੇ ਗੋਪਾਲ ਗੋੁਸਾਈ॥ ਮੇਰਾ ਪ੍ਰਭੁ ਰਵਿਆ ਸਰਬੇ ਠਾਈ ॥੧॥ ਰਹਾਉ ॥ [੩੬]ਮਾਨੈ ਹਾਟੁ ਮਾਨੈ ਪਾਟੁ ਮਾਨੈ ਹੈ ਪਾਸਾਰੀ ॥ [੩੭]ਮਾਨੈ ਬਾਸੈ ਨਾਨਾ ਭੇਦੀ ਭਰਮਤੁ ਹੈ ਸੰਸਾਰੀ ॥ ੨ ॥ ਗੁਰ ਕੈ ਸਬਦਿ ਏਹੁ ਮਨੁ ਰਾਤਾ ਦੁਬਿਧਾ ਸਹਜਿ ਸਮਾਣੀ[੩੮] ॥ ਸਭੋ ਹੁਕਮੁ ਹੁਕਮੁ ਹੈ ਆਪੇ ਨਿਰਭਉ ਸਮਤੁ[੩੯] ਬੀਚਾਰੀ ॥ ੩ ॥ ਜੋ ਜਨ

੧ ਇਸ ਵਿਚ ਸ੍ਰਿਸ਼ਟੀ ਦੀ ਅਸਲੀਅਤ ਦਸੀ ਹੈ ਕਿ ਇਹ ਕਰਤਾਰ ਤੋਂ ਵਖਰੀ ਨਹੀਂ, ਸਗੋਂ ਇਹ ਹਰਥੇ ਕਰਤਾਰ ਨਾਲ ਭਰਪੂਰ ਹੈ ।

੨ ਥਾਈਂ ।

੩ ਮਿੱਟੀ ਇਕ ਹੀ ਹੈ, ਪਰ ਸਿਰਜਨਹਾਰ ਨੇ ਕਈ ਤਰ੍ਹਾਂ ਨਾਲ ਬਣਾਈ ਹੈ, ਭਾਵ ਇਸ ਇਕੋ ਮਿੱਟੀ ਤੋਂ ਤਰ੍ਹਾਂ ਤਰ੍ਹਾਂ ਦੀਆਂ ਸ਼ਕਲਾਂ ਘੜੀਆਂ ਹਨ ।

੪ ਨੁਕਸ ।

੫ ਕੁਮਿਹਾਰ, ਘੜਨਹਾਰ–ਵਾਹਿਗੁਰੂ ਵਿਚ ।

੬ ਮੈਂ ਗੁੰਗੇ ਨੂੰ ਗੁਰੂ ਨੇ ਗੁੜ ਦਿਤਾ ਹੈ ਜਿਸਦਾ ਸੁਆਦ ਮੈਂ ਨਹੀਂ ਦਸ ਸਕਦਾ ।

੭ ਸ਼ੱਕ, ਸੰਸਾ ।

੮ ਹਰ ਥਾਂ ਨਿਰਲੇਪ ਹਰੀ ਹੀ ਦੇਖਿਆ ।

੯ ਵੇਦ=ਹਿੰਦੂਆਂ ਦੀਆਂ ਕਿਤਾਬਾਂ; ਕਤੇਬ= ਮੁਸਲਮਾਣਾਂ ਦੀਆਂ ਕਿਤਾਬਾਂ ।

੧੦ ਤੂੰ ਦਸ, ਕੀ ਇਹ ਤੇਰੇ ਖ਼ੁਦਾ ਦਾ ਨਿਆਉਂ ਹੈ?

੧੧ ਲਿਆਂਦਾ ।

੧੨ [ਜਾਨਵਰ ਨੂੰ ਜ਼ਿਬਹ ਕਰਨ ਵੇਲੇ ਮੁਸਲਮਾਣ 'ਬਿਸਮਿਲਾ' ਕਹਿੰਦੇ ਹਨ, ਇਸ ਲਈ ਕੁਹੀਣ ਦੀ ਹਾਲਤ ਨੂੰ ਭੀ 'ਬਿਸਮਿਲ' ਕਹਿੰਦੇ ਹਨ] ਕੋਹਿਆ ।

੧੩ ਜੋ ਨਾਸ ਨਹੀਂ ਹੁੰਦਾ । ਉਹਨਾਂ ਜੀਵਾਂ ਦੀ ਜੋਤ ਹਰੀ ਨਾਲ ਮਿਲ ਜਾਂਦੀ ਹੈ । ਹਲਾਲ, ਫਿਰ, ਕਿਹੜੀ ਚੀਜ਼ ਹੋਈ ?

੧੪ [ਅ.] ਨਮਾਜ਼ ਪੜ੍ਹਨ ਲਈ ਹੱਥ ਪੈਰ ਧੋਣ ਦੀ ਕਿਰਿਆ ।

੧੫ ਨਿਵਾਇਆ । (ਕਈਆਂ ਬੀੜਾਂ ਵਿਚ ਪਾਠ 'ਨਾਇਆ' ਹੈ ।)

੧੬ ਜੇ ਦਿਲ ਵਿਚ ਧੋਖਾ ਹੈ, ਤਾਂ ਕੀਹ ਨਮਾਜ਼ ਪੜ੍ਹਦੇ ਹੋ ਤੇ ਕੀਹ ਹਜ ਕੀਤਾ ਜਾਂ ਕਾਹਬੇ ਗਏ ?

੧੭ ਪਵਿਤਰ ਹਰੀ ।

੧੮ ਭੇਦ ।

੧੯ ਬਹਿਸ਼ਤ ਤੋਂ ਰਹਿ ਗਿਆ ।

੨੦ ਹੇ ਦੇਵ ! ਹੇ ਦੇਵਾਕਰ (ਚਾਨਣ ਦੀ ਖਾਣ) ! ਹੇ ਅਧਪਤਿ (ਮਾਲਕ) ! ਹੇ ਆਦਿ ! ਹੇ ਸਮਾਈ(ਵਿਆਪਕ ਹਰੀ) ! ਮੇਰੀ ਸੰਧਿਆ ਪੂਜਾ ਇਹ ਹੀ ਹੈ ਕਿ ਮੈਂ ਸੁੰਨ (ਅਫੁਰ ਹਰੀ) ਵਿਚ ਹਾਂ ।

੨੧ ਹੇ ਭਾਈ ! ਆਓ ਮੈਂ ਤੁਹਾਨੂੰ ਨਿਰੰਜਨ ਪੁਰਖ ਦੀ ਆਰਤੀ ਦਸਾਂ: ਉਹ ਇਹ ਹੈ ਕਿ ਸਤਿਗੁਰੂ ਨੂੰ ਪੂਜੋ ।

੨੨ ਬ੍ਰਹਮਾ ਖਲੋਤਾ ਹੋਇਆ ਵੇਦਾਂ ਦਾ ਵਿਚਾਰ ਕਰਦਾ ਹੈ ।

੨੩ ਗਿਆਨ ।

੨੪ ਸਰੀਰ ਅੰਦਰ ਤੇਰੇ ਨਾਮ ਦਾ ਚਾਨਣਾ ਦੀਪਕ ਹੈ ।

੨੫ ਜਗਦੀਸ਼ ਦੀ ਜੋਤ ਨਾਲ ਇਹ ਦੀਪਕ ਬਾਲਿਆ ਹੈ ।

੨੬ ਦੇਖੋ ਪੰ. ੧੨੦੧, ਨੋਟ ੬ ।

੨੭ ਦੇਖੋ ਪੰ. ੧੧੩੭, ਨੋਟ ੨੧ ।

੨੮ [ਜਿਸ ਦੇ ਹਥ ਵਿਚ ਧਰਤੀ ਹੈ] ਵਾਹਿਗੁਰੂ ।

੨੯ ਨਿਰਦੁਖ ਹਰੀ ।

੩੦ ਦੇਖੋ ਪੰ. ੧੧੬੩, ਨੋਟ ੨੪ ।

੩੧ [ਵਜਬਾ] ਦਿਲ ਦੇ ਦੁਖ ਦਾ ਹਾਲ ।

੩੨ ਜਾਂ । ਜਾਂ ਕਿਸੇ ਜਾਣੂ ਭਾਵ ਹਰੀ ਅਗੇ ਹੀ ਉਚਾਰਨ ਕਰੀਏ ।

੩੩ ਜਪਦਾ ਹਾਂ ।

੩੪ ਮੈਨੂੰ ਕਿਉਂ ਡਰਨਾ ਚਾਹੀਦਾ ਹੈ ?

੩੫ ਵਿਨ੍ਹਿਆ ਹੈ ਮੈਨੂੰ ਉਸ ਹਰੀ ਨੇ ਜੋ ਸਰਬ-ਵਿਆਪਕ ਹੈ ।

੩੬ ਮਨ ਹੀ ਹਟੀ ਹੈ, ਮਨ ਹੀ ਪਟਣ (ਨਗਰ) ਹੈ, ਮਨ ਦਾ ਹੀ ਸਾਰਾ ਖਿਲਾਰਾ ਹੈ ।

੩੭ ਮਨ ਹੀ ਕਈ ਰੰਗਾਂ ਵਿਚ ਵਸਦਾ ਤੇ ਸੰਸਾਰ ਵਿਚ ਇਧਰ ਉਧਰ ਫਿਰਦਾ ਹੈ ।

੩੮ ਮੁਕ ਗਈ ।

੩੯ ਇਕ-ਸਮਾਨ । ਉਸ ਨੂੰ ਸਭੋ ਹੁਕਮ ਹੀ ਦਿਸ ਰਿਹਾ ਹੈ ਤੇ ਨਿਰਭਉ ਹਰੀ ਨੂੰ ਇਕ-ਸਮਾਨ ਸਮਝਦਾ ਹੈ ।

---

* ਲੋਕ ਆਪਣੀਆਂ ਧਰਮ-ਪੁਸਤਕਾਂ ਦੇ ਅਸਲੀ ਭਾਵ ਨੂੰ ਸਮਝਦੇ ਨਹੀਂ ਤੇ ਐਵੇਂ ਪਏ ਝਗੜਦੇ ਹਨ । ਮਸਲਨ, ਮੁਸਲਮਾਣ ਕੁਰਬਾਨੀ ਉੱਤੇ ਜ਼ੋਰ ਦਿੰਦੇ ਹਨ । ਓਹ ਕਹਿੰਦੇ ਹਨ ਕਿ ਜੇ ਮੁਰਗੀ ਮਾਰਨ ਵੇਲੇ ਕਲਮਾ ਪੜ੍ਹੀਏ ਤਾਂ ਮੁਰਗੀ ਹਲਾਲ ਹੋ ਜਾਂਦੀ ਹੈ । ਜੇ ਅਲਹ ਸਭ ਥਾਂ ਹੈ ਤਾਂ ਮੁਰਗੀ ਵਿਚ ਭੀ ਹੋਇਆ, ਫਿਰ ਉਸ ਨੂੰ ਕਿਉਂ ਜ਼ਿਬਹ ਕਰਦੇ ਹਨ ? ਜ਼ਿਬਹ ਕਰਨ ਵੇਲੇ ਛੁਰੀ ਤਾਂ ਕੇਵਲ ਸਰੀਰ ਨੂੰ ਪਹੁੰਚਦੀ ਹੈ, ਅੰਦਰ ਦੀ ਜੋਤ ਤਾਂ ਅਨਾਹਤ ਹੈ, ਉਹ ਨਹੀਂ ਮਰ ਸਕਦੀ । ਫਿਰ ਹਲਾਲ ਕਿਸ ਨੂੰ ਕੀਤਾ ? ਇਸੇ ਤਰ੍ਹਾਂ ਮੁਸਲਮਾਣਾਂ ਦੀ ਨਮਾਜ਼ ਤੇ ਹਜ ਆਦਿ ਨੂੰ ਲੈ ਕੇ ਦਸਦੇ ਹਨ ਕਿ ਅੰਦਰਾ ਸ਼ੁਧ ਹੋਣ ਤੋਂ ਬਿਨਾਂ ਸਭ ਕਰਮ ਨਿਸਫਲ ਹਨ ।

† ਹਿੰਦੂਆਂ ਦੀ ਨਕਲੀ ਆਰਤੀ ਦੀ ਥਾਂ ਅਸਲ ਆਰਤੀ ਕਰ ਕੇ ਦਸਦੇ ਹਨ ।

‡ ਜਦ ਤੋੜੀ ਸਭਥੇ ਹਰੀ ਦਾ ਹੁਕਮ ਵਰਤਦਾ ਨਾ ਦੇਖੀਏ, ਤਦ ਤੋੜੀ ਮਨ ਦੁਬਿਧਾ ਵਿਚ ਪਿਆ ਰਹਿੰਦਾ ਹੈ । ਮਨ ਦਾ ਟਿਕਾਉ ਗੁਰੂ ਦੇ ਉਪਦੇਸ਼ ਰਾਹੀਂ ਮਿਲਦਾ ਹੈ ।

ਜਾਨਿ ਭਜਹਿ ਪੁਰਖੋਤਮੁ[੧] ਤਾਚੀ[੨] ਅਬਿਗਤੁ[੩] ਬਾਣੀ ॥ ਨਾਮਾ ਕਹੈ ਜਗ ਜੀਵਨੁ ਪਾਇਆ ਹਿਰਦੈ ਅਲਖ ਬਿਡਾਣੀ[੪] ॥ ੪ ॥ ੧ ॥ ਪ੍ਰਭਾਤੀ * ॥ ਆਦਿ ਜੁਗਾਦਿ ਜੁਗਾਦਿ ਜੁਗੋ ਜੁਗੁ ਤਾ ਕਾ ਅੰਤੁ ਨ ਜਾਨਿਆ ॥ ਸਰਬ ਨਿਰੰਤਰਿ[੫] ਰਾਮੁ ਰਹਿਆ ਰਵਿ[੬] ਐਸਾ ਰੂਪੁ ਬਖਾਨਿਆ[੭] ॥ ੧ ॥ ਗੋਬਿਦੁ ਗਾਜੈ[੮] ਸਬਦੁ[੯] ਬਾਜੈ ॥ ਆਨਦ ਰੂਪੀ ਮੇਰੋ ਰਾਮਈਆ ॥ ੧ ॥ ਰਹਾਉ ॥ ਬਾਵਨ ਬੀਖੂ[੧੦] ਬਾਨੈ ਬੀਖੇ[੧੧] ਬਾਸੁ ਤੇ ਸੁਖ ਲਾਗਿਲਾ ॥ ਸਰਬੇ ਆਦਿ ਪਰਮਲਾਦਿ ਕਾਸਟ ਚੰਦਨੁ ਭੈਇਲਾ ॥ ੨ ॥ ਤੁਮ੍ਹਚੇ ਪਾਰਸੁ ਹਮਚੇ ਲੋਹਾ ਸੰਗੇ ਕੰਚਨੁ[੧੨] ਭੈਇਲਾ ॥ ਤੂ ਦਇਆਲੁ ਰਤਨੁ ਲਾਲੁ ਨਾਮਾ ਸਾਚਿ ਸਮਾਇਲਾ ॥ ੩ ॥ ੨ ॥ ਪ੍ਰਭਾਤੀ † ॥ ਅਕੁਲ[੧੩] ਪੁਰਖ ਇਕੁ ਚਲਿਤੁ[੧੪] ਉਪਾਇਆ ॥ ਘਟਿ ਘਟਿ ਅੰਤਰਿ ਬ੍ਰਹਮੁ ਲੁਕਾਇਆ ॥ ੧ ॥ ਜੀਅ ਕੀ ਜੋਤਿ ਨ ਜਾਨੈ ਕੋਈ ॥ [੧੫]ਤੈ ਮੈ ਕੀਆ ਸੁ ਮਾਲੂਮੁ ਹੋਈ ॥ ੧ ॥ ਰਹਾਉ ॥ [੧੬]ਜਿਉ ਪ੍ਰਗਾਸਿਆ ਮਾਟੀ ਕੁੰਭੇਉ ॥ ਆਪ ਹੀ ਕਰਤਾ ਬੀਠੁਲੁ[੧੭] ਦੇਉ ॥ ੨ ॥ [੧੮]ਜੀਅ ਕਾ ਬੰਧਨੁ ਕਰਮੁ ਬਿਆਪੈ ॥ ਜੋ ਕਿਛੁ ਕੀਆ ਸੁ ਆਪੈ ਆਪੈ ॥ ੩ ॥ ਪ੍ਰਣਵਤਿ[੧੯] ਨਾਮਦੇਉ ਇਹੁ ਜੀਉ [੨੦]ਚਿਤਵੈ ਸੁ ਲਹੈ ॥ [੨੧]ਅਮਰੁ ਹੋਇ ਸਦ ਆਕੁਲ ਰਹੈ ॥ ੪ ॥ ੩ ॥

## ਪ੍ਰਭਾਤੀ ਭਗਤ ਬੇਣੀ[੨੨] ਜੀ ਕੀ

ੴ ਸਤਿਗੁਰ ਪ੍ਰਸਾਦਿ ॥ ‡ ॥ ਤਨਿ ਚੰਦਨੁ ਮਸਤਕਿ[੨੩] ਪਾਤੀ[੨੪] ॥ [੨੫]ਰਿਦ ਅੰਤਰਿ ਕਰਤਲ ਕਾਤੀ ॥ [੨੬]ਠਗ ਦਿਸਟਿ ਬਗਾ ਲਿਵ ਲਾਗਾ ॥ [੨੭]ਦੇਖਿ ਬੈਸਨੋ ਪ੍ਰਾਨ ਮੁਖ ਭਾਗਾ ॥ ੧ ॥ ਕਲਿ [੨੮]ਭਗਵਤ ਬੰਦ ਚਿਰਾਮੰ ॥ ਕ੍ਰੂਰ ਦਿਸਟਿ ਰਤਾ [੨੯]ਨਿਸਿ ਬਾਦੰ ॥ ੧ ॥ ਰਹਾਉ ॥ ਨਿਤਪ੍ਰਤਿ[੩੦] ਇਸਨਾਨੁ ਸਰੀਰੰ ॥ [੩੧]ਦੁਇ ਧੋਤੀ ਕਰਮ ਮੁਖਿ ਖੀਰੰ ॥ [੩੨]ਰਿਦੈ ਛੁਰੀ ਸੰਧਿਆਨੀ ॥ [੩੩]ਪਰ ਦਰਬੁ ਹਿਰਨ ਕੀ ਬਾਨੀ ॥ ੨ ॥ ਸਿਲ ਪੂਜਸਿ [੩੪]ਚਕ੍ਰ ਗਣੇਸੰ ॥ [੩੫]ਨਿਸਿ ਜਾਗਸਿ ਭਗਤਿ ਪ੍ਰਵੇਸੰ ॥ ਪਗ[੩੬] ਨਾਚਸਿ ਚਿਤੁ ਅਕਰਮੰ[੩੭] ॥ [੩੮]ਏ ਲੰਪਟ ਨਾਚ ਅਧਰਮੰ ॥ ੩ ॥ ਮ੍ਰਿਗ ਆਸਣੁ ਤੁਲਸੀ ਮਾਲਾ ॥ [੩੯]ਕਰ ਊਜਲ ਤਿਲਕੁ ਕਪਾਲਾ ॥ ਰਿਦੈ ਕੂੜੁ [੪੦]ਕੰਠਿ ਰੁਦ੍ਰਾਖੰ ॥ ਰੇ ਲੰਪਟ [੪੧]ਕ੍ਰਿਸਨੁ ਅਭਾਖੰ ॥ ੪ ॥ ਜਿਨਿ ਆਤਮ ਤਤੁ ਨ ਚੀਨਿਆ[੪੨] ॥ ਸਭ ਫੋਕਟ ਧਰਮ ਅਬੀਨਿਆ[੪੩] ॥ ਕਹੁ ਬੇਣੀ ਗੁਰਮੁਖਿ[੪੪] ਧਿਆਵੈ ॥ ਬਿਨੁ ਸਤਿਗੁਰ ਬਾਟ[੪੫] ਨ ਪਾਵੈ ॥ ੫ ॥ ੧ ॥

੧ ਉਤਮ ਪੁਰਖ ਹਰੀ ਨੂੰ ।
੨ ਉਸ ਦੀ ।
੩ ਅਬਿਨਾਸੀ, ਅਟੱਲ ।
੪ ਅਸਚਰਜ ਰੂਪ ।
੫ ਚੰਗੀ ਤਰ੍ਹਾਂ ਅੰਦਰ ।
੬ ਵਿਆਪਕ ।
੭ ਕਿਹਾ ਗਿਆ ਹੈ ।
੮ ਪ੍ਰਗਟ ਹੋ ਰਿਹਾ ਹੈ । ਦੇਖੋ ਪੰ. ੪੫੩, ਨੋਟ ੩ ।
੯ ਹੁਕਮ ।
੧੦ ਬਿਰਛ ।
੧੧ ਵਿਖੇ, ਵਿਚ । ਬਾਵਨ (ਚੰਦਨ ਦਾ) ਰੁਖ ਬਨ ਵਿਚ ਹੈ; ਉਸ ਦੀ ਖ਼ੁਸ਼ਬੋ ਤੋਂ ਸੁਖ ਹੋ ਰਿਹਾ ਹੈ । ਸਭ ਦਾ ਆਦਿ ਹੋਣ ਕਰਕੇ ਜੋ ਪਰਮਲ (ਚੰਦਨ) ਆਦਿਕ ਦਾ ਭੀ ਮੁਢ ਹੈ,ਉਸ ਤੋਂ ਸਭ ਲਕੜਾਂ ਚੰਦਨ ਹੋ ਜਾਂਦੀਆਂ ਹਨ; ਭਾਵ ਉਨ੍ਹਾਂ ਦੀ ਸੁਗੰਧਤਾ ਹਰੀ ਤੋਂ ਨਿਕਲਦੀ ਹੈ ।
੧੨ ਸੋਨਾ ।
੧੩ ਕੁਲ ਰਹਿਤ ।
੧੪ ਖੇਲ ।
੧੫ ਅਤੇ ਜੋ ਮੈਂ ਕਰਦਾ ਹਾਂ ਉਹ ਉਸ ਨੂੰ ਪਤਾ ਹੁੰਦਾ ਹੈ ।
੧੬ ਜਿਵੇਂ ਮਿੱਟੀ ਤੋਂ ਘੜਾ ਬਣਦਾ ਹੈ, ਤਿਵੇਂ ਹਰੀ ਹੀ ਅਡਰੇ ਅਡਰੇ ਰੂਪਾਂ ਵਿਚ ਦਿਸ ਰਿਹਾ ਹੈ ।
੧੭ ਵਾਹਿਗੁਰੂ । ਦੇਖੋ ਪੰ. ੧੧੯੬, ਨੋਟ ੪ ।
੧੮ ਕਰਮ ਜੀਵਾਂ ਨੂੰ ਬੰਧਨ ਹੋ ਢੁਕਦੇ ਹਨ, ਪਰ ਇਹ ਸਭ ਹਰੀ ਆਪ ਕਰਦਾ ਹੈ ।
੧੯ ਬੇਨਤੀ ਕਰਦਾ ਹੈ ।
੨੦ ਜੋ ਭਾਵਨਾ ਹੁੰਦੀ ਹੈ ਸੋ ਫਲ ਲੈਂਦਾ ਹੈ ।
੨੧ ਜੇ ਅਕੁਲ ਹਰੀ ਵਿਚ ਰਹੇ ਤਾਂ ਅਮਰ ਹੋ ਜਾਂਦਾ ਹੈ ।
੨੨ ਇਕ ਭਗਤ ਹੋਇਆ ਹੈ । ਦੇਖੋ ਭਾ: ਗੁਰਦਾਸ ਵਾਰ ੧੦, ਪੌੜੀ ੧੪ ।
੨੩ ਮਥੇ ਤੇ ।
੨੪ ਪਤੇ ।
੨੫ ਹਿਰਦੇ ਅੰਦਰ ਇਉਂ ਹੋ ਰਿਹਾ ਹੈ ਜਿਵੇਂ ਹਥ ਦੀ ਤਲੀ ਵਿਚ ਛੁਰੀ ਪਕੜੀ ਹੁੰਦੀ ਹੈ ।
੨੬ ਠਗ ਦ੍ਰਿਸ਼ਟੀ ਹੈ ਤੇ ਬਗਲੇ ਵਾਂਗ ਮੋਨਧਾਰੀ ਹੈ ।
੨੭ ਦੇਖਣ ਵਿਚ ਤਾਂ ਵੈਸ਼ਨੋ ਪ੍ਰਤੀਤ ਹੁੰਦਾ ਹੈ ਤੇ ਇਉਂ ਸ਼ਾਂਤ ਲਗਦਾ ਹੈ ਜਿਵੇਂ ਮੂੰਹ ਵਿਚੋਂ ਸੁਆਸ ਨਸ ਗਏ ਹਨ ।
੨੮ ਸੋਹਣੇ ਭਗਵਤ ਨੂੰ ਚਿਰ ਤਕ ਬੰਦਨਾ (ਨਮਸਕਾਰ) ਕਰਦਾ ਹੈ, ਪਰ ਦ੍ਰਿਸ਼ਟੀ (ਨਜ਼ਰ) ਖੋਟੀ ਹੈ ।
੨੯ ਰਾਤ ਭਾਵ ਸਦਾ ਝਗੜੇ ਕਰਦਾ ਰਹਿੰਦਾ ਹੈ ।
੩੦ ਹਰ ਰੋਜ਼ ।
੩੧ ਦੋ ਧੋਤੀਆਂ ਬੰਨ੍ਹਦਾ ਤੇ ਹੋਰ ਕਰਮ ਕਰਦਾ ਹੈ ਤ ਮੂੰਹ ਵਿਚ ਦੁਧ ਹੈ, ਭਾਵ ਦੁਧਾਧਾਰੀ ਹੈ ।
੩੨ ਰਿਦੇ ਵਿਚ ਛੁਰੀ ਖਿਚੀ ਹੋਈ ਹੈ ।
੩੩ ਪਰਾਇਆ ਧਨ ਚੁਰਾਣ ਦੀ ਆਦਤ ਹੈ ।
੩੪ ਗਣੇਸ਼ ਦੇ ਨਿਸ਼ਾਨ ਲਾਉਂਦਾ ਹੈ ।
੩੫ ਭਗਤੀ ਦੇ ਅੰਦਰ ਪ੍ਰਵੇਸ਼ ਕਰਕੇ ਰਾਤ ਜਾਗਦਾ ਹੈ ।
੩੬ ਪੈਰ ।
੩੭ ਮਾੜੇ ਕਰਮਾਂ ਵਿਚ ।
੩੮ ਹੇ ਲੋਭੀ !
੩੯ ਉਜੱਲ ਹੱਥਾਂ ਨਾਲ ਮੱਥੇ ਤੇ ਤਿਲਕ ਲਾਂਦਾ ਹੈ ।
੪੦ ਗਲ ਵਿਚ ਰੁਦ੍ਰਾਖ ਦੀ ਮਾਲਾ ਪਾਈ ਸੂ । ਰੁਦ੍ਰਾਖ=ਰੁਦ੍ਰ ਦੀ ਅੱਖ ਵਾਕਰ ਜਿਸ ਦਾ ਫਲ ਹੈ । ਸ਼ੈਵ ਲੋਕ ਇਸਦੀ ਮਾਲਾ ਪਾਂਦੇ ਹਨ ।
੪੧ ਕ੍ਰਿਸ਼ਨ ਨੂੰ ਆਖ ਨਹੀਂ ਰਿਹਾ ਸਗੋਂ ਇਸ ਦੇ ਉਲਟ ਕੁਝ ਕਰ ਰਿਹਾ ਹੈ ।
੪੨ ਸਮਝਿਆ ।
੪੩ ਅੰਨ੍ਹੇ (ਕਰਮ ਧਰਮ) ।
੪੪ ਗੁਰੂ ਦੁਆਰਾ ।
੪੫ ਰਸਤਾ । ਦੇਖੋ ਪੰ. ੧੩੫੩, ਨੋਟ ੧੨ ।

---

* ਸਭ ਦਾ ਆਦਿ ਹਰੀ ਸਭ ਦੇ ਅੰਦਰ ਵਸਦਾ ਹੈ । ਉਹ ਚੰਦਨ ਹੈ ਜਿਸ ਤੋਂ ਸਭ ਜੀਵ ਸੁਗੰਧਤ ਹੁੰਦੇ ਹਨ । ਉਹ ਪਾਰਸ ਭੀ ਹੈ ਜਿਸ ਦੀ ਛੁਹ ਨਾਲ ਲੋਹੇ ਵਤ ਕਰੜੇ ਜੀਵ ਸੋਨਾ ਬਣ ਜਾਂਦੇ ਹਨ ।

† ਹਰੀ ਸਭ ਦੀ ਅੰਦਰਲੀ ਜੋਤਿ ਹੈ, ਇਸ ਲਈ ਜੋ ਕੁਝ ਅਸੀਂ ਕਰਦੇ ਹਾਂ, ਉਹ ਜਾਣਦਾ ਹੈ, ਬਲਕਿ ਕਰਦਾ ਹੀ ਉਹ ਆਪ ਹੈ ।

‡ ਪਖੰਡੀ ਵੈਸ਼ਨਵਾਂ, ਸ਼ੈਵਾਂ ਅਤੇ ਹੋਰ ਸਾਧੂਆਂ ਦੇ ਬਾਹਰਲੇ ਕਰਮਾਂ ਧਰਮਾਂ ਨੂੰ ਰੱਦ ਕਰ ਕੇ ਆਤਮ ਤਤ ਦ੍ਰਿੜਾਉਂਦੇ ਹਨ, ਜਿਸ ਦੀ ਸੂਝ ਗੁਰੂ ਤੋਂ ਹੁੰਦੀ ਹੈ ।

## ੧ ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

### ਰਾਗੁ ਜੈਜਾਵੰਤੀ ਮਹਲਾ ੯ *

ਰਾਮ ਸਿਮਰ ਰਾਮ ਸਿਮਰ [1]ਇਹੈ ਤੇਰੈ ਕਾਜਿ ਹੈ ॥ ਮਾਇਆ ਕੋ ਸੰਗੁ ਤਿਆਗਿ ਪ੍ਰਭ ਜੂ ਕੀ ਸਰਨਿ ਲਾਗ ॥ [2]ਜਗਤ ਸੁਖ ਮਾਨੁ ਮਿਥਿਆ ਝੂਠੋ ਸਭ ਸਾਜੁ ਹੈ ॥ ੧ ॥ ਰਹਾਉ ॥ ਸੁਪਨੇ ਜਿਉ ਧਨੁ ਪਛਾਨੁ ॥ ਕਾਹੇ ਪਰ ਕਰਤ ਮਾਨੁ ॥ ਬਾਰੂ ਕੀ ਭੀਤ ਜੈਸੇ ਬਸੁਧਾ[3] ਕੋ ਰਾਜੁ ਹੈ ॥ ੧ ॥ ਨਾਨਕ ਜਨ ਕਹਤ ਬਾਤ ਬਿਨਸਿ ਜੈਹੈ ਤੇਰੋ ਗਾਤ[4] ॥ ਛਿਨੁ ਛਿਨੁ ਕਰਿ [5]ਗਇਓ ਕਾਲੁ ਤੈਸੇ ਜਾਤੁ ਆਜੁ ਹੈ ॥ ੨ ॥ ੧ ॥ ਜੈਜਾਵੰਤੀ ਮਹਲਾ ੯ ॥ ਰਾਮ ਭਜੁ ਰਾਮ ਭਜੁ ਜਨਮੁ [6]ਸਿਰਾਤੁ ਹੈ ॥ ਕਹਉ ਕਹਾ ਬਾਰ ਬਾਰ ਸਮਝਤ ਨਹ ਕਿਉ ਗਵਾਰ ॥ ਬਿਨਸਤ ਨਹ ਲਗੈ ਬਾਰ[7] ਓਰੇ[8] ਸਮ ਗਾਤੁ[4] ਹੈ ॥ ੧ ॥ ਰਹਾਉ ॥ ਸਗਲ ਭਰਮ [9]ਡਾਰਿ ਦੇਹ ਗੋਬਿੰਦ ਕੋ ਨਾਮੁ ਲੇਹ ॥ ਅੰਤਿ ਬਾਰ ਸੰਗਿ ਤੇਰੈ ਇਹੈ ਏਕ ਜਾਤੁ ਹੈ ॥ ੧ ॥ [10]ਬਿਖਿਆ ਬਿਖੁ ਜਿਉ ਬਿਸਾਰਿ ਪ੍ਰਭ ਕੌ ਜਸੁ ਹੀਏ[11] ਧਾਰ ॥ ਨਾਨਕ ਜਨ ਕਹਿ ਪਕਾਰ ਅਉਸਰੁ[12] ਬਿਹਾਤੁ ਹੈ ॥ ੨ ॥ ੨ ॥ ਜੈਜਾਵੰਤੀ ਮਹਲਾ ੯ ॥ ਰੇ ਮਨ [13]ਕਉਨ ਗਤਿ ਹੋਇ ਹੈ ਤੇਰੀ ॥ ਇਹ ਜਗ ਮੈ ਰਾਮਨਾਮੁ ਸੋ ਤਉ ਨਹੀ ਸੁਨਿਓ ਕਾਨ[14] ॥ ਬਿਖਿਅਨ ਸਿਉ ਅਤਿ ਲੁਭਾਨਿ ਮਤਿ ਨਾਹਿਨ ਫੇਰੀ[15] ॥ ੧ ॥ ਰਹਾਉ ॥ ਮਾਨਸ ਕੋ ਜਨਮੁ ਲੀਨ ਸਿਮਰਨੁ ਨਹ ਨਿਮਖ ਕੀਨ ॥ [16]ਦਾਰਾ ਸੁਖ ਭਇਓ ਦੀਨ [17]ਪਗਹੁ ਪਰੀ ਬੇਰੀ ॥ ੧ ॥ ਨਾਨਕ ਜਨ ਕਹਿ ਪੁਕਾਰਿ ਸੁਪਨੈ ਜਿਉ ਜਗੁ ਪਸਾਰਿ ॥ ਸਿਮਰਤ ਨਹ ਕਿਉ ਮੁਰਾਰਿ[18] ਮਾਇਆ ਜਾ ਕੀ ਚੇਰੀ ॥ ੨ ॥ ੩ ॥ ਜੈਜਾਵੰਤੀ ਮਹਲਾ ੯ ॥ ਬੀਤ ਜੈਹੈ ਬੀਤ ਜੈਹੈ ਜਨਮੁ ਅਕਾਜ[19] ਰੇ ॥

੧ ਤੇਰੇ ਕਰਨ ਲਈ ਇਹੋ ਕੰਮ ਹੈ।
੨ ਜਗਤ ਦੇ ਸੁਖਾਂ ਨੂੰ ਝੂਠੇ ਸਮਝ।
੩ ਧਰਤੀ। ਧਰਤੀ ਦਾ ਰਾਜ ਰੇਤ ਦੀ ਕੰਧ ਵਤ ਹੈ।
੪ ਸਰੀਰ।
੫ ਕਲ੍ਹ ਦਾ ਸਮਾਂ ਬੀਤ ਗਿਆ ਹੈ, ਤਿਵੇਂ ਅਜ ਦਾ ਬੀਤ ਰਿਹਾ ਹੈ।
੬ ਬੀਤ ਰਿਹਾ ਹੈ।
੭ ਦੇਰ, ਢਿਲ।
੮ ਓਲੇ, ਗੜੇ। ਸਰੀਰ ਗੜੇ ਵਾਂਗ ਗਲ ਜਾਣ ਵਾਲਾ ਹੈ।
੯ ਛੱਡ ਦੇ।
੧੦ ਮਾਇਕ ਵਿਸ਼ੇ ਨੂੰ ਵਿਹੁ ਵਾਕਰ ਛੱਡ ਦੇ।
੧੧ ਹਿਰਦੇ ਵਿਚ।
੧੨ ਸਮਾਂ। ਮੌਕਾ ਲੰਘ ਰਿਹਾ ਹੈ।
੧੩ ਕੀ ਹਾਲ?
੧੪ ਕੰਨਾਂ ਨਾਲ।
੧੫ ਉਲਟਾਈ।
੧੬ ਇਸਤ੍ਰੀ ਦੇ ਸੁਖ ਹਿਤ ਤੂੰ ਅਧੀਨ ਹੋਇਆ ਹੈਂ।
੧੭ ਪੈਰਾਂ ਵਿਚ ਬੇੜੀ ਪੈ ਗਈ ਹੈ।
੧੮ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਵਾਹਿਗੁਰੂ।
੧੯ ਬੇਅਰਥ।

---

* ਇਨ੍ਹਾਂ ਚਵ੍ਹਾਂ ਸ਼ਬਦਾਂ ਵਿਚ ਮਾਇਆ ਦੇ ਰਸਾਂ ਵਲੋਂ ਉਪ੍ਰਾਮ ਕਰ ਕੇ ਹਰੀ ਦੀ ਭਗਤੀ ਵਲ ਪ੍ਰੇਰਦੇ ਹਨ।

ਨਿਸ[1] ਦਿਨ ਸੁਨਿ ਕੈ ਪੁਰਾਨ ॥ ਸਮਝਤ ਨਹ ਰੇ ਅਜਾਨ[2] ॥ [3]ਕਾਲ ਤਉ ਪਹੂਚਿਓ ਆਨਿ ਕਹਾ ਜੈਹੈ ਭਾਜਿ ਰੇ ॥ ੧ ॥ ਰਹਾਉ ॥ ਅਸਥਿਰੁ[4] ਜੋ ਮਾਨਿਓ ਦੇਹ ਸੋ ਤਉ ਤੇਰਉ[5] ਹੋਇਹੈ ਖੇਹ ॥ ਕਿਉ ਨ ਹਰਿ ਕੋ ਨਾਮੁ ਲੇਹ ਮੂਰਖ ਨਿਲਾਜ[6] ਰੇ ॥ ੧ ॥ ਰਾਮ ਭਗਤਿ ਹੀਏ ਆਨਿ[7] ਛਾਡਿ ਦੇ ਤੈ ਮਨ ਕੋ ਮਾਨੁ ॥ ਨਾਨਕ ਜਨ ਇਹ ਬਖਾਨਿ[8] ਜਗ ਮੈ ਬਿਰਾਜੁ[9] ਰੇ ॥ ੨ ॥ ੪ ॥

## ੧ ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਸਲੋਕ ਸਹਸਕ੍ਰਿਤੀ[10] ਮਹਲਾ ੧

[11]॥ ਪੜ੍ਹਿ ਪੁਸ੍ਤਕ ਸੰਧਿਆ ਬਾਦੰ ॥ ਸਿਲ ਪੂਜਸਿ ਬਗੁਲ ਸਮਾਧੰ ॥ ਮੁਖਿ ਝੂਠੁ ਬਿਭੂਖਨ ਸਾਰੰ ॥ ਤ੍ਰੈਪਾਲ ਤਿਹਾਲ ਬਿਚਾਰੰ ॥ ਗਲਿ ਮਾਲਾ ਤਿਲਕ ਲਿਲਾਟੰ ॥ ਦੁਇ ਧੋਤੀ ਬਸਤ੍ਰ ਕਪਾਟੰ ॥ ਜੋ ਜਾਨਸਿ ਬ੍ਰਹਮੰ ਕਰਮੰ ॥ ਸਭ ਫੋਕਟ ਨਿਸਚੈ ਕਰਮੰ ॥ ਕਹੁ ਨਾਨਕ ਨਿਸਚੌ ਧ੍ਯਾਵੈ ॥ [12]ਬਿਨੁ ਸਤਿਗੁਰ ਬਾਟ ਨ ਪਾਵੈ ॥ ੧ ॥ [13]ਨਿਹਫਲੰ ਤਸ੍ਯ[14] ਜਨਮਸ੍ਯ [15]ਜਾਵਦ ਬ੍ਰਹਮ ਨ ਬਿੰਦਤੇ ॥ ਸਾਗਰੰ ਸੰਸਾਰਸ੍ਯ ਗੁਰ ਪਰਸਾਦੀ ਤਰਹਿ ਕੇ ॥ ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ ॥ ਕਾਰਣੁ ਕਰਤੇ ਵਸਿ ਹ ਜਿਨਿ ਕਲ[16] ਰਖੀ ਧਾਰਿ ॥ ੨ ॥ [17]ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਤ ਬ੍ਰਾਹਮਣਹ ॥ ਖ੍ਯਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾਕ੍ਰਿਤਹ ॥ ਸਰਬ ਸਬਦੰ ਤ ਏਕ ਸਬਦੰ ਜੇ ਕੋ ਜਾਨਸਿ ਭੇਉ ॥ ਨਾਨਕ ਤਾ ਕੋ ਦਾਸੁ ਹੈ ਸੋਈ ਨਿਰੰਜਨ ਦੇਉ ॥ ੩ ॥ [18]ਏਕ ਕ੍ਰਿਸ੍ਨੰ ਤ ਸਰਬ ਦੇਵਾ ਦੇਵ ਦੇਵਾ ਤ ਆਤਮਹ ॥ ਆਤਮੰ ਸ੍ਰੀ ਬਾਸ੍ਵਦੇਵਸ੍ਯ ਜੇ ਕੋਈ ਜਾਨਸਿ ਭੇਵ ॥ ਨਾਨਕ ਤਾ ਕੋ ਦਾਸੁ ਹੈ ਸੋਈ ਨਿਰੰਜਨ ਦੇਵ ॥ ੪ ॥

ਸਲੋਕ ਸਹਸਕ੍ਰਿਤੀ[10] ਮਹਲਾ ੫

੧ ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

*॥ ਕਤੰਚ[19] ਮਾਤਾ ਕਤੰਚ ਪਿਤਾ ਕਤੰਚ [20]ਬਨਿਤਾ ਬਿਨੋਦ ਸੁਤਹ ॥ ਕਤੰਚ

੧ ਰਾਤ।
੨ ਮੂਰਖ।
੩ ਮੌਤ ਤਾਂ ਆ ਪਹੁੰਚੀ ਆ, ਭਜ ਕੇ ਕਿਥੇ ਜਾਵੇਂਗਾ ?
੪ ਸਦਾ ਰਹਿਣ ਵਾਲੀ।
੫ ਤੇਰੀ।
੬ ਨਿਲੱਜ, ਬੇਗ਼ੈਰਤਾ !
੭ ਲਿਆ। ਦਿਲ ਵਿਚ ਵਸਾ।
੮ ਕਹਿੰਦਾ ਹੈ।
੯ ਟਿਕ। ਇਸ ਤਰ੍ਹਾਂ ਦੇ ਜੀਵਣ ਵਿਚ ਟਿਕ।
੧੦ ਜਿਵੇਂ ਪੁਰਾਣੇ ਜ਼ਮਾਨੇ ਵਿਚ ਪ੍ਰਾਕ੍ਰਿਤ ਦੇ ਮੁਕਾਬਲੇ ਤੇ ਸੰਸਕ੍ਰਿਤ ਹੁੰਦੀ ਸੀ, ਤਿਵੇਂ ਗੁਰੂ ਸਾਹਿਬ ਦ ਵਕਤ ਆਮ ਪ੍ਰਾਂਤਿਕ ਬੋਲੀਆਂ ਦੇ ਮੁਕਾਬਲੇ ਵਿਚ ਇਕ ਬਣਾਉਟੀ ਜਹੀ ਬੋਲੀ ਪ੍ਰਚੱਲਤ ਸੀ ਜਿਸ ਨੂੰ 'ਗਾਥਾ' ਜਾਂ 'ਸਹਸਕ੍ਰਿਤੀ' ਕਹਿੰਦੇ ਸਨ। ਇਹ ਸਾਧਾਂ ਸੰਤਾਂ ਦੇ ਡੇਰਿਆਂ ਉੱਤੇ ਸਾਰੇ ਹਿੰਦ ਵਿਚ ਸਮਝੀ ਜਾਂਦੀ ਸੀ। ਇਹ ਵਖੋ ਵਖਰੇ ਸੂਬਿਆਂ ਦੀਆਂ ਬੋਲੀਆਂ ਦੇ ਵਿਆਕਰਣਿਕ ਵਖੇਵਿਆਂ ਤੋਂ ਆਜ਼ਾਦ ਹੁੰਦੀ ਸੀ। ਮਸਲਨ, ਕਰਤੇ ਹੈਂ, ਕਰਦੇ ਹਨ ਆਦਿ ਪ੍ਰਾਂਤਿਕ ਰੂਪਾਂ ਦੀ ਥਾਂ 'ਕਰੰਤਿ' ਹੀ ਕੰਮ ਦੇ ਜਾਂਦਾ ਸੀ।
੧੧ ਇਸ ਸਲੋਕ ਦੇ ਅਰਥਾਂ ਲਈ ਵੇਖੋ ਆਸਾ ਦੀ ਵਾਰ, ਪੰਨਾ ੪੭੦, ਫ਼ੁਟ ਨੋਟ ¶।
੧੨ ਵੇਖੋ ਪੰ. ੧੩੫੧, ਨੋਟ ੪੫।
੧੩ ਇਹ ਸਲੋਕ ਵਾਰ ਮਾਝ, ਪੰ. ੨੩, ਦੇ ਨਾਲ ਮ: ੨ ਦਾ ਕਰਕੇ ਦਿਤਾ ਹੈ। ਵੇਖੋ ਪੰ. ੧੪੮। (ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਇਸ ਸਲੋਕ ਦੇ ਪਹਿਲਾਂ "੧ ਓ" ਦਿਤਾ ਹੋਇਆ ਹੈ।)
੧੪ ਉਸ ਦਾ।
੧੫ ਜਦ ਤਾਈਂ। ਉਸ ਦਾ ਜਨਮ ਤਦ ਤਕ ਨਿਸਫਲ ਹੈ ਜਦ ਤਕ ਹਰੀ ਨੂੰ ਨਹੀਂ ਬੁਝਦਾ। ਸੰਸਾਰ ਸਮੁੰਦਰ ਦੀ ਨਿਆਈਂ ਹੈ ਤੇ ਇਸ ਨੂੰ ਕੋਈ ਵਿਰਲਾ ਹੀ ਤਰਦਾ ਹੈ।
੧੬ ਸ਼ਕਤੀ।
੧੭ ਇਸ ਸਲੋਕ ਦੇ ਅਰਥਾਂ ਲਈ ਵੇਖੋ ਆਸਾ ਦੀ ਵਾਰ ਪੰ. ੪੬੯। ਉਥੇ ਇਹ ਸਲੋਕ ਮ: ੨ ਦਾ ਕਰਕੇ ਦਿਤਾ ਹੈ।
੧੮ ਇਹ ਸ਼ਲੋਕ ਆਸਾ ਦੀ ਵਾਰ ਵਿਚ ਮ: ੨ ਦਾ ਕਰਕੇ ਦਿਤਾ ਹੈ। ਵੇਖੋ ਪੰ. ੪੬੯।
੧੯ ਕਦ ਦੀ ? ਕੌਣ ਕਿਸੇ ਦੀ ਮਾਤਾ ਹੈ ?
੨੦ ਇਸਤ੍ਰੀਆਂ ਨਾਲ ਕੌਤਕ (ਭੋਗ ਅਨੰਦ ਆਦਿ) ਤੇ ਸੁਤ (ਪੁਤ੍ਰਾਂ) ਦੇ ਸੰਬੰਧ ਕਦ ਦੇ ਹਨ ?

* ਸਾਕਾਂ ਸੰਬੰਧੀਆਂ ਦਾ ਪਿਆਰ ਹਰੀ ਦੇ ਪਿਆਰ ਦੇ ਮੁਕਾਬਲੇ ਵਿਚ ਕੁਝ ਨਹੀਂ (੧-੨)।

ਭ੍ਰਾਤ ਮੀਤ ਹਿਤ[੧] ਬੰਧਵ[੨] ਕਤੰਚ ਮੋਹ ਕੁਟੰਬ੍ਰਤੇ ॥ ਕਤੰਚ ਚਪਲ[੩] ਮੋਹਨੀ ਰੂਪੰ [੪]ਪੇਖੰਤੇ ਤਿਆਗੰ ਕਰੋਤਿ ॥ ਰਹੰਤ[੫] ਸੰਗ ਭਗਵਾਨ ਸਿਮਰਣ ਨਾਨਕ ਲਬਧੵੰ ਅਚੁਤ ਤਨਹ[੬] ॥ ੧ ॥ ਧ੍ਰਿਗੰਤ[੭] ਮਾਤ ਪਿਤਾ ਸਨੇਹੰ ਧ੍ਰਿਗ ਸਨੇਹੰ ਭ੍ਰਾਤ ਬਾਂਧਵਹ[੮] ॥ ਧ੍ਰਿਗ ਸ੍ਨੇਹੰ [੯]ਬਨਿਤਾ ਬਿਲਾਸ ਸੁਤਹ ॥ ਧ੍ਰਿਗ ਸ੍ਨੇਹੰ ਗ੍ਰਿਹਾਰਥਕਹ[੯] ॥ ਸਾਧ ਸੰਗ ਸ੍ਨੇਹ ਸਤੵਿੰ[੧੦] ॥ [੧੧]ਸੁਖਯੰ ਬਸੰਤਿ ਨਾਨਕਹ ॥ ੨ * ॥ [੧੨]ਮਿਥੵੰਤ ਦੇਹੰ ਖੀਣੰਤ ਬਲਨੰ ॥ [੧੩]ਬਰਧੰਤਿ ਜਰੂਆ ਹਿਤੵੰਤ ਮਾਇਆ ॥ ਅਤੵੰਤ[੧੪] ਆਸਾ ਆਥਿਤੵ[੧੫] ਭਵਨੰ ॥ [੧੬]ਗਨੰਤ ਸ੍ਵਾਸਾ ਭੈਯਾਨ ਧਰਮੰ ॥ [੧੭]ਪਤੰਤਿ ਮੋਹ ਕੂਪ ਦੁਰਲਭੵ ਦੇਹੰ ਤਤ ਆਸ੍ਰਯੰ ਨਾਨਕ ॥ ਗੋਬਿਦ ਗੋਬਿੰਦ ਗੋਬਿੰਦ ਗੋਪਾਲ ਕ੍ਰਿਪਾ ॥ ੩ ॥ [੧੮]ਕਾਚ ਕੋਟੰ ਰਚੰਤਿ ਤੋਯੰ ਲੇਪਨੰ ਰਕਤ ਚਰਮਣਹ ॥ ਨਵੰਤ ਦੁਆਰੰ ਭੀਤ ਰਹਿਤੰ ਬਾਇ ਰੂਪੰ ਅਸਥੰਭਨਹ ॥ ਗੋਬਿੰਦ ਨਾਮੰ ਨਹ ਸਿਮਰੰਤਿ ਅਗਿਆਨੀ [੧੯]ਜਾਨੰਤਿ ਅਸਥਿਰੰ ॥ ਦੁਰਲਭ ਦੇਹ ਉਧਰੰਤ ਸਾਧ ਸਰਣ ਨਾਨਕ ॥ ਹਰਿ ਹਰਿ ਹਰਿ ਹਰਿ ਹਰਿ ਹਰੇ ਜਪੰਤਿ ॥ ੪ † ॥ [੨੦]ਸੁਭੰਤ ਤੁਯੰ ਅਚੁਤ ਗੁਣਗੵੰ ਪੂਰਨੰ ਬਹੁਲੋ ਕ੍ਰਿਪਾਲਾ ॥ ਗੰਭੀਰੰ ਊਚੈ ਸਰਬਗਿ[੨੧] ਅਪਾਰਾ ॥ [੨੨]ਭ੍ਰਿਤਿਆ ਪ੍ਰਿਅੰ ਬਿਸ੍ਰਾਮ ਚਰਣੰ ॥ ਅਨਾਥ ਨਾਥੇ ਨਾਨਕ ਸਰਣੰ ॥ ੫ ‡ ॥ [੨੩]ਮ੍ਰਿਗੀ ਪੇਖੰਤ ਬਧਿਕ ਪ੍ਰਹਾਰੇਣ ਲਖੵ ਆਵਧਹ[੨੪] ॥ [੨੫]ਅਹੋ ਜਸੵ ਰਖੇਣ ਗੋਪਾਲਹ ਨਾਨਕ ਰੋਮ ਨ ਛੇਦੵਤੇ ॥ ੬ ॥ ਬਹੁ ਜਤਨ ਕਰਤਾ ਬਲਵੰਤ ਕਾਰੀ [੨੬]ਸੇਵੰਤ ਸੂਰਾ ਚਤੁਰ ਦਿਸਹ ॥ ਬਿਖਮ ਥਾਨ ਬਸੰਤ ਊਚਹ ਨਹ ਸਿਮਰੰਤ ਮਰਣੰ ਕਦਾਂਚਹ ॥ ਹੋਵੰਤਿ ਆਗਿਆ ਭਗਵਾਨ ਪੁਰਖਹ ਨਾਨਕ [੨੭]ਕੀਟੀ ਸਾਸ ਅਕਰਖਤੇ ॥ ੭ § ॥ [੨੮]ਸਬਦੰ ਰਤੰ ਹਿਤੰ ਮਇਆ ਕੀਰਤੰ ਕਲੀ ਕਰਮ ਕ੍ਰਿਤੁਆ ॥ ਮਿਟੰਤਿ [੨੯]ਤਤ੍ਰਾਗਤ ਭਰਮ ਮੋਹੰ ॥ ਭਗਵਾਨ ਰਮਣੰ[੩੦] ਸਰਬਤ੍ਰ ਥਾਨੵਿੰ ॥ ਦ੍ਰਿਸਟਿ ਤੁਯੰ ਅਮੋਘ[੩੧] ਦਰਸਨੰ [੩੨]ਬਸੰਤ ਸਾਧ ਰਸਨਾ ॥ ਹਰਿ ਹਰਿ ਹਰਿ ਹਰੇ ਨਾਨਕ ਪ੍ਰਿਅੰ[੩੩] ਜਾਪੁ ਜਪਨਾ ॥ ੮ ¶ ॥ ਘਟੰਤ ਰੂਪੰ ਘਟੰਤ ਦੀਪੰ ਘਟੰਤ ਰਵਿ[੩੪] ਸਸੀਅਰ[੩੫] ਨਖੵਤ੍ਰ[੩੬] ਗਗਨੰ ॥ ਘਟੰਤ [੩੭]ਬਸੁਧਾ ਗਿਰਿ ਤਰ ਸਿਖੰਡੰ ॥ ਘਟੰਤ ਲਲਨਾ[੩੮] ਸੁਤ ਭ੍ਰਾਤ ਹੀਤੰ ॥ ਘਟੰਤ ਕਨਿਕ[੩੯] ਮਾਨਿਕ ਮਾਇਆ ਸ੍ਵਰੂਪੰ ॥ ਨਹ ਘਟੰਤ ਕੇਵਲ ਗੋਪਾਲ ਅਚੁਤ[੪੦] ॥ ਅਸਥਿਰੰ ਨਾਨਕ ਸਾਧ ਜਨ ॥ ੯ × ॥ [੪੧]ਨਹ ਬਿਲੰਬ ਧਰਮੰ ਬਿਲੰਬ ਪਾਪੰ ॥ ਦ੍ਰਿੜੰਤ ਨਾਮੰ ਤਜੰਤ ਲੋਭੰ ॥ ਸਰਣਿ ਸੰਤੰ ਕਿਲਬਿਖ[੪੨] ਨਾਸੰ ॥ [੪੩]ਪ੍ਰਾਪਤੰ ਧਰਮ ਲਖੵਿਣ ॥ ਨਾਨਕ ਜਿਹ ਸੁਪ੍ਰਸੰਨ ਮਾਧਵਹ[੪੪] ॥ ੧੦ ॥ [੪੫]ਮਿਰਤ ਮੋਹੰ ਅਲਪ ਬੁਧੵੰ ਰਚੰਤਿ ਬਨਿਤਾ ਬਿਨੋਦ ਸਾਹੰ[੪੬] ॥ ਜੌਬਨ ਬਹਿਕ੍ਰਮ[੪੭] ਕਨਿਕ ਕੁੰਡਲਹ ॥

੧ ਪਿਆਰ ।
੨ ਸੰਬੰਧੀ ।
੩ ਚੰਚਲ (ਮਾਇਆ) ।
੪ ਜੋ ਕਿ ਵੇਖਦਿਆਂ ਹੀ ਛਡ ਜਾਂਦੀ ਹੈ ।
੫ ਰਹਿੰਦਾ ਹੈ ।
੬ ਪੁਤ੍ਰ ਭਾਵ ਸੰਤ ਜਨ । ਅਚੁਤ (ਅਬਨਾਸੀ) ਹਰੀ ਦੇ ਸੰਤਾਂ ਤੋਂ ਸਿਮਰਣ ਪ੍ਰਾਪਤ ਹੁੰਦਾ ਹੈ ।
੭ ਧ੍ਰਿਕਾਰ ।
੮ ਇਸਤ੍ਰੀ ਤੇ ਪੁਤ੍ਰਾਂ ਦੇ ਸੁਖ ।
੯ ਘਰ ਦੇ ਪਦਾਰਥਾਂ ਦੇ ।
੧੦ ਸਚਾ ।
੧੧ ਸੁਖ ਵਿਚ ਵਾਸਾ ਦਿੰਦਾ ਹੈ ।
੧੨ ਦੇਹੀ ਝੂਠੀ ਹੈ ਤੇ ਇਸ ਦਾ ਬਲ ਟੁਟ ਜਾਂਦਾ ਹੈ ।
੧੩ ਬਢੇਪਾ ਵਧਦਾ ਹੈ, ਜਦ ਮਾਇਆ ਦਾ ਮੋਹ ਹੁੰਦਾ ਹੈ ।
੧੪ ਬਹੁਤ ।
੧੫ [ਅਤਿਥਿ]ਪ੍ਰਾਹੁਣਾ । ਸਰੀਰ ਰੂਪ ਭਵਨ (ਘਰ) ਵਿਚ ਇਹ ਜੀਵ ਪ੍ਰਾਹੁਣਾ ਹੈ, ਪਰ ਆਸਾ ਬਹੁਤ ਹੈ ।
੧੬ ਭਿਆਨਕ ਧਰਮ-ਰਾਜਾ ਸੁਆਸ ਗਿਣ ਰਿਹਾ ਹੈ । ਧਰਮਰਾਜ ਤੋਂ ਭਾਵ ਮੌਤ ਹੈ ।
੧੭ ਦੁਰਲਭ ਦੇਹ ਮੋਹ ਰੂਪ ਖੂਹ ਵਿਚ ਡਿਗੀ ਹੈ, ਪਰ ਤਤ (ਤਿਸ ਹਰੀ) ਦਾ ਆਸਰਾ ਹੈ ।
੧੮ ਸਰੀਰ ਕਚਾ ਕੋਟ ਹੈ ਜੋ ਤੋਅ (ਜਲ) ਤੋਂ ਬਣਿਆ ਹੈ । ਚਮੜੇ ਤੇ ਲਹੂ ਦਾ ਪੋਚਾ ਦਿਤਾ ਹੈ । ਨੌਂ ਗੋਲਕਾਂ ਭੀਤ (ਦਰਵਾਜ਼ੇ) ਰਹਤ ਹਨ । ਬਾਦ (ਵਾਯੂ) ਰੂਪ ਉਸ ਦੇ ਥੰਮ੍ਹ ਹਨ ।
੧੯ ਸਰੀਰ ਨੂੰ ਅਸਥਿਰ ਜਾਣਦਾ ਹੈ ।
੨੦ ਹੇ ਸੋਭਨ ਵਾਲੇ, ਹੇ ਅਟੱਲ, ਹੇ ਅਬਿਨਾਸੀ, ਹੇ ਗੁਣਾਂ ਦੇ ਗਿਆਤਾ, ਹੇ ਵਿਆਪਕ, ਹੇ ਅਮਿਤ ਤੇ ਹੇ ਕ੍ਰਿਪਾਲੂ !
੨੧ ਸਭ ਦੀ ਜਾਨਣਹਾਰ ।
੨੨ ਭਗਤਾਂ ਦੇ ਪਿਆਰੇ ਤੇ ਉਨ੍ਹਾਂ ਨੂੰ ਚਰਨਾਂ ਵਿਚ ਨਿਵਾਸ ਦੇਣ ਵਾਲੇ !
੨੩ ਇਕ ਮਿਰਗਣੀ ਨੂੰ ਸ਼ਿਕਾਰੀ ਨੇ ਤਾੜਿਆ ਤੇ ਲਖ ਕੇ (ਤਾੜ ਕੇ) ਨਿਸ਼ਾਨਾ ਮਾਰਨ ਲਗਾ ।
੨੪ ਸ਼ਸਤ੍ਰ ।
੨੫ ਪਰ ਜਿਸ ਨੂੰ ਉਹ ਹਰੀ ਰਖੇ ਉਸਦਾ ਵਾਲ ਵਿੰਗਾ ਨਹੀਂ ਹੁੰਦਾ ।
੨੬ ਉਸ ਨੂੰ ਚਾਰੇ ਤਰਫ਼ ਸੂਰਮੇ ਵੀ ਸੇਵੰਦੇ ਹੋਵਣ, ਔਖੇ ਤੇ ਉਚੇ ਥਾਂ ਤੇ ਵਸਦਾ ਹੋਵੇ ਤੇ ਮਰਣ ਕਦੀ ਚਿਤ ਚੇਤੇ ਵਿਚ ਨਾ ਹੋਵੇ ।
੨੭ ਐਸੇ ਆਦਮੀ ਦੇ ਸੁਆਸ ਕੀੜੀ ਖਿਚ ਲੈਂਦੀ ਹੈ ।
੨੮ ਸ਼ਬਦ ਵਿਚ ਜੁੜਨਾ, ਜੀਵਾਂ ਪਰ ਦਇਆ, ਕੀਰਤਨ ਹਰੀ ਦਾ ਕਰਨਾ—ਇਹ ਕਲਯੁਗ ਦੇ ਕਰਨ ਵਾਲੇ ਕੰਮ ਹਨ ।
੨੯ ਉਸ ਅੰਦਰ ਆਏ ਹੋਏ ਭਰਮ ।
੩੦ ਵਸਦਾ ਹੈ ।
੩੧ ਸਫਲ । ਹੇ ਹਰੀ ! ਤੇਰਾ ਸਫਲ ਦਰਸ਼ਨ ਦਿਸ ਪੈਂਦਾ ਹੈ ।
੩੨ ਸਾਧਾਂ ਦੀ ਜੀਭ ਤੇ ਵਸਦਾ ਹੈ ।
੩੩ ਪਿਆਰੇ ਦਾ ।
੩੪ ਸੂਰਜ ।
੩੫ ਚੰਦ੍ਰਮਾ ।
੩੬ ਤਾਰੇ ।
੩੭ ਧਰਤੀ, ਪਹਾੜ, ਰੁਖ ਤੇ ਦੇਸ ।
੩੮ ਇਸਤ੍ਰੀ ।
੩੯ ਸੋਨਾ ।
੪੦ ਅਬਿਨਾਸੀ, ਅਟੱਲ ।
੪੧ ਦੇਰ ਨਾ ਕਰ ਧਰਮ ਦੇ ਕੰਮ ਕਰਨ ਵਿਚ ।
੪੨ ਪਾਪ ।
੪੩ ਧਰਮ ਦੇ ਲਖਣ ਪ੍ਰਾਪਤ ਹੁੰਦੇ ਹਨ ।
੪੪ [ਮਾਇਆ ਦਾ ਪਤੀ, ਵਿਸ਼ਨੂੰ] ਵਾਹਿਗੁਰੂ ।
੪੫ ਥੋੜੀ ਬੁਧ ਵਾਲਾ ਮਾਇਆ ਦੇ ਮੋਹ ਵਿਚ ਮਰ ਰਿਹਾ ਹੈ ਤੇ ਇਸਤ੍ਰੀ ਸਮੇਤ ਰੰਗਾਂ ਤਮਾਸ਼ਿਆਂ ਦੇ ਵਿਚ ਰਚ ਰਿਹਾ ਹੈ ।
੪੬ ਸਹਤ ।
੪੭ ਅਵਸਥਾ ।

---

* ਸਰੀਰ ਅਤੇ ਇਸ ਦੀਆਂ ਆਸਾਂ ਝੂਠੀਆਂ ਹਨ । ਸਥਿਰ ਚੀਜ਼ ਹਰੀ ਦਾ ਆਸਰਾ ਹੈ (੩–੪) ।

† ਸਰਬ ਗੁਣੀ ਹਰੀ ਦੀ ਸ਼ਰਨ ਲੈਣੀ ਚਾਹੀਦੀ ਹੈ (੫) ।

‡ ਜੇ ਹਰੀ ਰਖੇ ਤਾਂ ਕੋਈ ਨਹੀਂ ਮਾਰ ਸਕਦਾ (੬), ਅਤੇ ਜੇ ਹਰੀ ਦੀ ਆਗਿਆ ਹੋਵੇ ਤਾਂ ਹਰ ਤਰ੍ਹਾਂ ਸੁਰੱਖਿਅਤ ਮਨੁਖ ਨੂੰ ਇਕ ਨਿਕੀ ਜਹੀ ਕੀੜੀ ਭੀ ਮਾਰ ਸਕਦੀ ਹੈ (੭) ।

§ ਅਜ ਕਲ ਦੇ ਘੋਰ ਸਮੇਂ ਵਿਚ ਸਾਨੂੰ ਬਚਾਉਣ ਵਾਲੇ ਕਰਮ ਕੀਰਤਨ ਤੇ ਦਇਆ ਦੇ ਗੁਣ ਹਨ (੮) ।

¶ ਹੋਰ ਸਭ ਚੀਜ਼ਾਂ ਨਾਸਮਾਨ ਹੋ ਸਕਦੀਆਂ ਹਨ, ਪਰ ਹਰੀ ਤੇ ਉਸ ਦੇ ਜਨ ਸਦਾ ਅਟੱਲ ਰਹਿੰਦੇ ਹਨ (੯) ।

× ਧਰਮ ਦੇ ਕੰਮ ਕਰਨ ਤੇ ਨਾਮ ਜਪਣ ਵਿਚ ਦੇਰ ਨਹੀਂ ਕਰਨੀ ਚਾਹੀਦੀ (੧੦) । ਇਨ੍ਹਾਂ ਦੇ ਉਲਟ ਸੰਸਾਰੀ ਰਸਾਂ ਭੋਗਾਂ ਵਿਚ ਰਚਣਾ ਮੂਰਖਤਾ ਹੈ (੧੧) ।

ਬਚਿਤ੍ਰ ਮੰਦਿਰ [੧]ਸੋਭੰਤਿ ਬਸਤ੍ਰਾ ਇਤ੍ਰੰਤ ਮਾਇਆ ਬ੍ਯਾਪਿਤੰ ॥ ਹੇ ਅਚੁਤ[੨] ਸਰਣਿ ਸੰਤ ਨਾਨਕ ਭੋ[੩] ਭਗਵਾਨਏ ਨਮਹ ॥ ੧੧ * ॥ ਜਨਮੰ ਤ ਮਰਣੰ ਹਰਖੰ [੪]ਤ ਸੋਗੰ ਭੋਗੰ ਤ ਰੋਗੰ ॥ ਊਚੰ ਤ ਨੀਚੰ ਨਾਨ੍ਹਾ[੫] ਸੂਮੂਚੰ ॥ ਰਾਜੰ ਤ ਮਾਨੰ ਅਭਿਮਾਨੰ [੬]ਤ ਹੀਨੰ ॥ [੭]ਪ੍ਰਵਿਰਤਿ ਮਾਰਗੰ ਵਰਤੰਤਿ ਬਿਨਾਸਨੰ ॥ ਗੋਬਿੰਦ ਭਜਨ ਸਾਧ ਸੰਗੇਣ ਅਸਥਿਰੰ ਨਾਨਕ ਭਗਵੰਤ ਭਜਨਾਸਨੰ ॥ ੧੨ ॥ [੮]ਕਿਰਪੰਤ ਹਰੀਅੰ ਮਤਿ ਤਤੁ ਗਿਆਨੰ ॥ [੯]ਬਿਗਸੀਧ੍ਯਿ ਬੁਧਾ ਕੁਸਲ ਥਾਨੰ ॥ [੧੦]ਬਸ੍ਯੰਤ ਰਿਖਿਅੰ ਤਿਆਗਿ ਮਾਨੰ ॥ [੧੧]ਸੀਤਲੰਤ ਰਿਦਯੰ ਦ੍ਰਿੜੁ ਸੰਤ ਗਿਆਨੰ ॥ ਰਹੰਤ[੧੨] ਜਨਮੰ ਹਰਿ ਦਰਸ ਲੀਣਾ ॥ ਬਾਜੰਤ ਨਾਨਕ ਸਬਦ ਬੀਣਾਂ ॥ ੧੩ ॥ ਕਹੰਤ ਬੇਦਾ ਗੁਣੰਤ ਗੁਨੀਆ ਸੁਣੰਤ ਬਾਲਾ[੧੩] ਬਹੁ ਬਿਧਿ ਪ੍ਰਕਾਰਾ ॥ [੧੪]ਦ੍ਰਿੜੰਤ ਸੁਬਿਦਿਆ ਹਰਿ ਹਰਿ ਕ੍ਰਿਪਾਲਾ ॥ ਨਾਮ ਦਾਨੁ ਜਾਚੰਤ[੧੫] ਨਾਨਕ ਦੈਨਹਾਰ ਗੁਰ ਗੋਪਾਲਾ ॥ ੧੪ ॥ ਨਹ ਚਿੰਤਾ ਮਾਤ ਪਿਤ ਭ੍ਰਾਤਹ ਨਹ ਚਿੰਤਾ ਕਛੁ [੧੬]ਲੋਕ ਕਹ ॥ ਨਹ ਚਿੰਤਾ ਬਨਿਤਾ ਸੁਤ ਮੀਤਹ ; [੧੭]ਪ੍ਰਵਿਰਤਿ ਮਾਇਆ ਸਨਬੰਧਨਹ ॥ ਦਇਆਲ ਏਕ ਭਗਵਾਨ ਪੁਰਖਹ ਨਾਨਕ ਸਰਬ ਜੀਅ ਪ੍ਰਤਿਪਾਲਕਹ ॥ ੧੫ ॥ ਅਨਿਤ੍ਯ[੧੮] ਵਿਤੰ[੧੯] ਅਨਿਤ੍ਯ ਚਿਤੰ[੨੦] ਅਨਿਤ੍ਯ ਆਸਾ ਬਹੁ ਬਿਧਿ ਪ੍ਰਕਾਰੰ ॥ [੨੧]ਅਨਿਤ੍ਯ ਹੇਤੰ ਅਹੰ ਬੰਧੰ ਭਰਮ ਮਾਇਆ ਮਲਨੰ[੨੨] ਬਿਕਾਰੰ ॥ ਫਿਰੰਤ ਜੋਨਿ ਅਨੇਕ ਜਠਰਾਗਨਿ[੨੩] ਨਹ ਸਿਮਰੰਤ ਮਲੀਣ ਬੁਧ੍ਯੰ ॥ ਹੇ ਗੋਬਿੰਦ ਕਰਤ ਮਇਆ[੨੪] ਨਾਨਕ ਪਤਿਤ ਉਧਾਰਣ ਸਾਧ ਸੰਗਮਹ ॥ ੧੬ ॥ [੨੫]ਗਿਰੰਤ ਗਿਰਿ ਪਤਿਤ ਪਾਤਾਲੰ ਜਲੰਤ ਦੇਦੀਪ੍ਯ ਬੈਸ੍ਵਾਂਤਰਹ ॥ ਬਹੰਤਿ ਅਗਾਹ ਤੋਯੰ ਤਰੰਗੰ ਦੁਖੰਤ ਗ੍ਰਹ ਚਿੰਤਾ ਜਨਮੰਤ ਮਰਣਹ ॥ [੨੬]ਅਨਿਕ ਸਾਧਨੰ ਨ ਸਿਧ੍ਯਤੇ ਨਾਨਕ ॥ ਅਸਥੰਭੰ[੨੭] ਅਸਥੰਭੰ ਅਸਥੰਭੰ ਸਬਦ ਸਾਧ ਸ੍ਵਜਨਹ ॥ ੧੭ ॥ [੨੮]ਘੋਰ ਦੁਖ੍ਯੰ ਅਨਿਕ ਹਤ੍ਯੰ ਜਨਮ ਦਾਰਿਦ੍ਰੰ ਮਹਾ ਬਿਖ੍ਯਾਦੰ ॥ ਮਿਟੰਤ ਸਗਲ ਸਿਮਰੰਤ ਹਰਿ ਨਾਮ ਨਾਨਕ ॥ [੨੯]ਜੈਸੇ ਪਾਵਕ ਕਾਸਟ ਭਸਮੰ ਕਰੋਤਿ ॥ ੧੮ ॥ [੩੦]ਅੰਧਕਾਰ ਸਿਮਰਤ ਪ੍ਰਕਾਸੰ ਗੁਣ ਰਮੰਤ ਅਘ ਖੰਡਨਹ ॥ ਰਿਦ ਬਸੰਤਿ ਭੈ ਭੀਤ ਦੂਤਹ ਕਰਮ ਕਰਤ ਮਹਾ ਨਿਰਮਲਹ ॥ [੩੧]ਜਨਮ ਮਰਣ ਰਹੰਤ ਸ੍ਰੋਤਾ ਸੁਖ ਸਮੂਹ ਅਮੋਘ[੩੨] ਦਰਸਨਹ ॥ [੩੩]ਸਰਣਿ ਜੋਗੰ ਸੰਤ ਪ੍ਰਿਅ ਨਾਨਕ ਸੋ ਭਗਵਾਨ ਖੇਮੰ ਕਰੋਤਿ ॥ ੧੯ ॥ [੩੪]ਪਾਛੰ ਕਰੋਤਿ ਅਗ੍ਰਣੀਵਹ ਨਿਰਾਸੰ ਆਸ ਪੂਰਨਹ ॥ ਨਿਰਧਨ ਭਯੰ[੩੫] ਧਨਵੰਤਹ ਰੋਗੀਅੰ ਰੋਗ ਖੰਡਨਹ ॥ ਭਗਤ੍ਯੰ ਭਗਤਿ ਦਾਨੰ ਰਾਮ ਨਾਮ ਗੁਣ ਕੀਰਤਨਹ ॥ ਪਾਰਬ੍ਰਹਮ ਪੁਰਖ ਦਾਤਾਰਹ ॥ ਨਾਨਕ [੩੬]ਗੁਰ ਸੇਵਾ ਕਿੰ ਨ ਲਭ੍ਯਤੇ ॥ ੨੦ ॥ [੩੭]ਅਧਰੰ ਧਰੰ ਧਾਰਣਹ ਨਿਰਧਨੰ ਧਨ

੧ ਇਤਨੀ ਮਾਇਆ ਲਗੀ ਸੂ ਕਿ ਸੋਭਨੀਕ ਬਸਤ੍ਾਂ ਵਿਚ ਵਿਆਪ ਰਿਹਾ ਹੈ।
੨ ਅਬਿਨਾਸੀ, ਅਟੱਲ।
੩ ਹੇ। ਹੇ ਹਰੀ! ਤੈਨੂੰ ਨਮਸਕਾਰ ਹੈ।
੪ ਖੁਸ਼ੀ।
੫ ਨਿਕਾ। ਜੇ ਵਿਸਥਾਰ ਹੈ ਤਾਂ ਨਿਕਾ ਹੋਣਾ ਵੀ ਹੈ।
੬ ਤਾਂ ਹੀਣਾ ਭੀ ਹੋਣਾ ਪੈਂਦਾ ਹੈ।
੭ ਪਰਵਿਰਤੀ (ਭਾਵ ਸੰਸਾਰ) ਦਾ ਵਰਤਾਵਾ ਨਾਸਵਾਨ ਹੈ।
੮ ਹਰੀ ਦੀ ਕ੍ਰਿਪਾ ਨਾਲ ਤਤ ਗਿਆਨ ਦੀ ਪ੍ਰਾਪਤੀ ਹੁੰਦੀ ਹੈ।
੯ ਖਿੜਦੀ ਹੈ ਬੁਧੀ ਤੇ ਸੁਖ ਵਾਲਾ ਥਾਂ ਮਿਲਦਾ ਹੈ।
੧੦ ਵਸ ਹੋ ਜਾਂਦੀਆਂ ਹਨ ਇੰਦ੍ਰੀਆਂ।
੧੧ ਠੰਢਾ ਹੁੰਦਾ ਹੈ ਹਿਰਦਾ।
੧੨ ਮੁਕ ਜਾਂਦਾ ਹੈ।
੧੩ ਜਗਿਆਸੂ। ਬਹੁਤੀਆਂ ਬਿਧੀਆਂ ਨਾਲ ਸਿਖ ਸੁਣਦ ਹਨ।
੧੪ ਉੱਤਮ ਵਿਦਿਆ (ਗਿਆਨ) ਓਹ ਪ੍ਰਾਪਤ ਕਰਦੇ ਹਨ ਜਿਨ੍ਹਾਂ ਤੇ ਹਰੀ ਕ੍ਰਿਪਾਲ ਹੋਵੇ।
੧੫ ਮੰਗਦਾ ਹੈ।
੧੬ ਲੋਕਾਂ ਦੀ।
੧੭ ਉਨ੍ਹਾਂ ਵਿਚ ਪ੍ਰਵਿਰਤ ਹੋਣਾ ਮਾਇਆ ਦਾ ਸੰਬੰਧ ਹੈ।
੧੮ ਨਾਸਵਾਨ।
੧੯ ਮਾਇਆ, ਧਨ।
੨੦ ਮਨ।
੨੧ ਅਨਿਤ ਹੈ ਪਿਆਰ ਹਉਮੈ ਦ ਬੰਧਨ ਵਾਲਾ।
੨੨ ਅਪਵਿਤ੍ਰ।
੨੩ ਪੇਟ ਦੀ ਅਗਨੀ।
੨੪ ਕ੍ਰਿਪਾ।
੨੫ ਡਿਗ ਪਵੇ ਪਹਾੜਾਂ ਤੋਂ ਤੇ ਜਾ ਪਵੇ ਪਾਤਾਲ ਵਿਚ, ਸੜ ਜਾਵੇ ਬਲ ਰਹੀ ਅੱਗ ਅੰਦਰ, ਵਹਿ ਤੁਰੇ ਅਥਾਹ ਪਾਣੀ ਦੀਆਂ ਲਹਿਰਾਂ ਅੰਦਰ, ਪਰ ਇਨ੍ਹਾਂ ਸਭਨਾਂ ਤੋਂ ਵਧੀਕ ਦੁਖਦਾਇਕ ਘਰ ਦੀ ਚਿੰਤਾ ਹੈ ਜੋ ਜਨਮ ਮਰਣ ਦਾ ਮੂਲ ਹੈ।
੨੬ ਕਈ ਸਾਧਨਾਂ ਦੇ ਕਰਨ ਨਾਲ ਘਰ ਦੇ ਟੰਟੇ ਨਹੀਂ ਮੁਕਦੇ।
੨੭ ਆਸਰਾ। ਸਾਧ-ਜਨਾਂ ਦਾ ਸ਼ਬਦ ਹੀ ਟਿਕਾਊ ਦੇਣ ਵਾਲਾ ਆਸਰਾ ਹੈ।
੨੮ ਜੇ ਕਰੜੇ ਦੁਖ ਪੈ ਜਾਵਣ ਤੇ ਅਨੇਕ ਵਾਰ ਜਨਮ ਹਤੇ (ਮਰਣ) ਹੋਵੇ, ਗ਼ਰੀਬੀ ਤੇ ਬਿਪਤਾ ਪਈ ਹੋਵੇ।
੨੯ ਜਿਵੇਂ ਅਗਨੀ ਲਕੜੀ ਨੂੰ ਭਸਮ ਕਰਦੀ ਹੈ।
੩੦ ਹਨੇਰੇ ਵਿਚ ਪ੍ਰਕਾਸ਼ ਹੁੰਦਾ ਹੈ ਸਿਮਰਨ ਨਾਲ ਤੇ ਗੁਣ ਸਿਮਰਦਿਆਂ ਪਾਪ ਨਾਸ ਹੁੰਦੇ ਹਨ– ਚੰਗੇ ਕਰਮ ਕਰਨ ਨਾਲ ਦੂਤਾਂ ਦੇ ਹਿਰਦੇ ਵਿਚ ਭੇ ਵਸਦਾ ਹੈ।
੩੧ ਸੁਣਨ ਨਾਲ ਜਨਮ ਮਰਣ ਰਹਤ ਹੁੰਦਾ ਹੈ।
੩੨ ਸਫਲ।
੩੩ ਸਰਨ ਦੇ ਯੋਗ ਹੈ, ਸੰਤਾਂ ਦਾ ਪਿਆਰਾ ਹੈ ਤੇ ਸਭ ਨੂੰ ਸੁਖ ਅਨੰਦ ਕਰਦਾ ਹੈ।
੩੪ ਪਿਛਲਿਆਂ ਨੂੰ ਅਗੇ ਕਰ ਦਿੰਦਾ ਹੈ ਤੇ ਨਿਰਾਸਿਆਂ ਦੀ ਆਸ ਪੂਰੀ ਕਰਦਾ ਹੈ।
੩੫ ਹੋ ਜਾਂਦੇ ਹਨ।
੩੬ ਗੁਰ ਸੇਵਾ ਰਾਹੀਂ ਉਸ ਤੋਂ ਕੀ ਨਹੀਂ ਲਭਦਾ? ਭਾਵ ਸਭ ਕੁਝ ਲਭਦਾ ਹੈ।
੩੭ ਨਿਰਆਸਰਿਆਂ ਦਾ ਆਸਰਾ ਬਣਾਂਦਾ ਹੈ।

---

* ਸੰਸਾਰੀ ਰਹਿਣੀ ਦੇ ਕਾਰਣ ਜਨਮ ਮਰਨ, ਹਰਖ ਸੋਗ ਆਦਿ ਬਣੇ ਰਹਿੰਦੇ ਹਨ। ਹਰੀ-ਭਜਨ ਹੀ ਸਥਿਰ ਚੀਜ਼ ਹੈ (੧੨)। ਹਰੀ ਦਿਆਲ ਹੋਵੇ ਤਾਂ ਤਤ ਗਿਆਨ ਦੀ ਸਮਝ ਮਿਲਦੀ ਹੈ (੧੩-੧੪)। ਫਿਰ ਘਰ ਬਾਰ ਦੀ ਚਿੰਤਾ ਨਹੀਂ ਰਹਿੰਦੀ (੧੫), ਅਤੇ ਘਰ ਦੀ ਸੰਪਦਾ ਅਨਿਤ ਭਾਸਣ ਲਗਦੀ ਹੈ (੧੬)। ਘਰ ਦੀ ਚਿੰਤਾ ਦੇ ਨਾਲ ਦਾ ਹੋਰ ਕੋਈ ਦੁਖ ਨਹੀਂ (੧੭)। ਇਹ ਮਹਾਨ ਦੁਖ ਹਰੀ ਸਿਮਰਨ ਕਟ ਦਿੰਦਾ ਹੈ (੧੮-੧੯)। ਇਹ ਸਿਮਰਨ ਸਾਡੀ ਕਿਸਮਤ ਬਦਲ ਦਿੰਦਾ ਹੈ (੨੦-੨੧)।

ਨਾਮ ਨਰਹਰਹ[੧] ॥ ਅਨਾਥ ਨਾਥ ਗੋਬਿੰਦਹ ਬਲਹੀਣ ਬਲ ਕੇਸਵਹ[੨] ॥ [੩]ਸਰਬ
ਭੂਤ ਦਯਾਲ ਅਚੁਤ[੪] [੫]ਦੀਨ ਬਾਂਧਵ ਦਾਮੋਦਰਹ[੬] ॥ ਸਰਬਗ੍ਯ[੭] ਪੂਰਨ ਪੁਰਖ
ਭਗਵਾਨਹ [੮]ਭਗਤਿ ਵਛਲ ਕਰੁਣਾਮਯਹ[੯] ॥ ਘਟਿ ਘਟਿ ਬਸੰਤ[੧੦] ਬਾਸੁਦੇਵਹ[੧੧]
ਪਾਰਬ੍ਰਹਮ ਪਰਮੇਸੁਰਹ ॥ [੧੨]ਜਾਚੰਤਿ ਨਾਨਕ ਕ੍ਰਿਪਾਲ ਪ੍ਰਸਾਦੰ ਨਹ ਬਿਸਰੰਤਿ
ਨਹ ਬਿਸਰੰਤਿ ਨਾਰਾਇਣਹ ॥ ੨੧ * ॥ [੧੩]ਨਹ ਸਮਰਥੰ ਨਹ ਸੇਵਕੰ ਨਹ ਪ੍ਰੀਤਿ
ਪਰਮ ਪੁਰਖੋਤਮੰ ॥ [੧੪]ਤਵ ਪ੍ਰਸਾਦਿ ਸਿਮਰਤੇ ਨਾਮੰ ਨਾਨਕ ਕ੍ਰਿਪਾਲ ਹਰਿ ਹਰਿ
ਗੁਰੰ ॥ ੨੨ ॥ [੧੫]ਭਰਣ ਪੋਖਣ ਕਰੰਤ ਜੀਆ ਬਿਸ੍ਰਾਮ [੧੬]ਛਾਦਨ ਦੇਵੰਤ ਦਾਨੰ ॥
[੧੭]ਸ੍ਰਿਜੰਤ ਰਤਨ ਜਨਮ ਚਤੁਰ ਚੇਤਨਹ ॥ ਵਰਤੰਤਿ ਸੁਖ ਆਨੰਦ ਪ੍ਰਸਾਦਹ ॥
ਸਿਮਰੰਤ ਨਾਨਕ ਹਰਿ ਹਰਿ ਹਰੇ ॥ [੧੮]ਅਨਿਤ੍ਯ ਰਚਨਾ ਨਿਰਮੋਹਤੇ ॥ ੨੩ ॥ [੧੯]ਦਾਨੰ
ਪਰਾਪੂਰਬੇਣ ਭੁੰਚੰਤੇ ਮਹੀਪਤੇ ॥ [੨੦]ਬਿਪਰੀਤ ਬੁਧੰ ਮਾਰਤ ਲੋਕਹ ਨਾਨਕ
ਚਿਰੰਕਾਲ ਦੁਖ ਭੋਗਤੇ ॥ ੨੪ ॥ [੨੧]ਬ੍ਰਿਥਾ ਅਨੁਗ੍ਰਹੰ ਗੋਬਿੰਦਹ ਜਸ੍ਯ ਸਿਮਰਣ
ਰਿਦੰਤਰਹ ॥ [੨੨]ਆਰੋਗੰ ਮਹਾ ਰੋਗੰ ਬਿਸਿਮ੍ਰਿਤੇ ਕਰੁਣਾਮਯਹ ॥ ੨੫ ॥ [੨੩]ਰਮਣੰ
ਕੇਵਲੰ ਕੀਰਤਨੰ ਸੁਧਰਮੰ ਦੇਹ ਧਾਰਣਹ ॥ ਅੰਮ੍ਰਿਤ ਨਾਮੁ ਨਾਰਾਇਣ ਨਾਨਕ
[੨੪]ਪੀਵਤੰ ਸੰਤ ਨ ਤ੍ਰਿਪ੍ਯਤੇ ॥ ੨੬ ॥ [੨੫]ਸਹਣ ਸੀਲ ਸੰਤੰ [੨੬]ਸਮ ਮਿਤ੍ਰਸ੍ਯ ਦੁਰਜਨਹ ॥
ਨਾਨਕ ਭੋਜਨ ਅਨਿਕ ਪ੍ਰਕਾਰੇਣ ਨਿੰਦਕ ਆਵਧ[੨੭] ਹੋਇ ਉਪਤਿਸਟਤੇ[੨੮] ॥
੨੭ ॥ ਤਿਰਸਕਾਰ ਨਹ ਭਵੰਤਿ[੨੯] ਨਹ ਭਵੰਤ ਮਾਨ ਭੰਗਨਹ ॥ ਸੋਭਾਹੀਨ ਨਹ
ਭਵੰਤਿ[੨੯] ਨਹ ਪੋਹੰਤਿ ਸੰਸਾਰ ਦੁਖਨਹ ॥ ਗੋਬਿੰਦ ਨਾਮ ਜਪੰਤਿ ਮਿਲਿ ਸਾਧ ਸੰਗਹ
ਨਾਨਕ ਸੇ ਪ੍ਰਾਣੀ ਸੁਖ ਬਾਸਨਹ ॥ ੨੮ ॥ [੩੦]ਸੈਨਾ ਸਾਧ ਸਮੂਹ ਸੂਰ ਅਜਿਤੰ ਸੰਨਾਹੰ
ਤਨਿ ਨਿੰਮ੍ਰਤਾਹ ॥ ਆਵਧਹ[੩੧] ਗੁਣ ਗੋਬਿੰਦ ਰਮਣੰ ਓਟ ਗੁਰ ਸਬਦ [੩੨]ਕਰ
ਚਰਮਣਹ ॥ ਆਰੂੜਤੇ[੩੩] ਅਸ੍ਵ[੩੪] ਰਥ ਨਾਗਹ[੩੫] ਬੁਝੰਤੇ ਪ੍ਰਭ ਮਾਰਗਹ ॥
[੩੬]ਬਿਚਰਤੇ ਨਿਰਭਯੰ ਸਤ੍ਰੁ ਸੈਨਾ ਧਾਯੰਤੇ ਗੋਪਾਲ ਕੀਰਤਨਹ ॥ ਜਿਤਤੇ ਬਿਸ੍ਵ[੩੭]
ਸੰਸਾਰਹ ਨਾਨਕ ਵਸ੍ਯੰ ਕਰੋਤਿ ਪੰਚ ਤਸਕਰਹ ॥ ੨੯ ॥ [੩੮]ਮ੍ਰਿਗ ਤ੍ਰਿਸਨਾ
ਗੰਧਰਬ ਨਗਰੰ [੩੯]ਦ੍ਰੁਮ ਛਾਯਾ ਰਚਿ ਦੁਰਮਤਿਹ ॥ ਤਤਹ[੪੦] ਕੁਟੰਬ ਮੋਹ ਮਿਥ੍ਯਾ
ਸਿਮਰੰਤਿ ਨਾਨਕ ਰਾਮ ਰਾਮ ਨਾਮਹ ॥ ੩੦ ॥ [੪੧]ਨਚ ਬਿਦਿਆ ਨਿਧਾਨ ਨਿਗਮੰ[੪੨]
ਨਚ ਗੁਣਗ੍ਯ ਨਾਮ ਕੀਰਤਨਹ ॥ [੪੩]ਨਚ ਰਾਗ ਰਤਨ ਕੰਠੰ ਨਹ ਚੰਚਲ[੪੪] ਚਤੁਰ
ਚਾਤੁਰਹ ॥ [੪੫]ਭਾਗ ਉਦਿਮ ਲਬਧੰ ਮਾਇਆ ਨਾਨਕ ਸਾਧ ਸੰਗਿ ਖਲ[੪੬]
ਪੰਡਿਤਹ ॥ ੩੧ ॥ [੪੭]ਕੰਠ ਰਮਣੀਯ ਰਾਮ ਰਾਮ ਮਾਲਾਂ [੪੮]ਹਸਤ ਊਚ ਪ੍ਰੇਮ ਧਾਰਣੀ ॥
ਜੀਹ ਭਣਿ ਜੋ ਉਤਮ ਸਲੋਕ ਉਧਰਣੰ [੪੯]ਨੈਨ ਨੰਦਨੀ ॥ ੩੨ ॥ ਗੁਰ ਮੰਤ੍ਰ ਹੀਣਸ੍ਯ[੫੦]

੧ ਵਾਹਿਗੁਰੂ ਦਾ ।
੨ ਹਰੀ।
੩ ਸਾਰੇ ਜੀਵਾਂ ਦਾ ।
੪ ਅਬਿਨਾਸੀ ।
੫ ਦੀਨਾਂ ਦਾ ਸਰਬੰਧੀ ।
੬ [ਜਿਸ ਦੇ ਉਦਰ (ਪੇਟ) ਦੁਆਲੇ ਰਸੀ ਹੈ, ਕ੍ਰਿਸ਼ਨ] ਵਾਹਿਗੁਰੂ ।
੭ ਸਭ ਕੁਝ ਜਾਨਣਹਾਰ ।
੮ ਭਗਤੀ-ਭਾਵ ਨੂੰ ਪਿਆਰਨ ਵਾਲਾ, ਹਰੀ ।
੯ ਦਇਆ ਸਰੂਪ।
੧੦ ਵਸਦਾ ਹੈ।
੧੧ ਹਰੀ ।
੧੨ ਇਹੋ ਕ੍ਰਿਪਾ ਮੰਗਦਾ ਹਾਂ ਕਿ ਤੂੰ ਨਾ ਵਿਸਰ ।
੧੩ ਨਾ ਕੋਈ ਤਾਕਤ ਹੈ ਨਾ ਹੀ ਮੈਂ ਚੰਗਾ ਸੇਵਕ ਹਾਂ ।
੧੪ ਤੇਰੀ ਕ੍ਰਿਪਾ ਨਾਲ ।
੧੫ ਅੰਨ ਦਾਨ ਦਿੰਦਾ ਹੈ ਤੇ ਪਾਲਨਾ ਕਰਦਾ ਹੈ ।
੧੬ ਬਸਤ੍ਰ ਦਾਨ ਕਰਦਾ ਹੈ ।
੧੭ ਪੈਦਾ ਕੀਤਾ ਅਮੋਲਕ ਮਨੁਖਾ ਜਨਮ ਦੇ ਕੇ ਜੋ ਸਿਆਣਾ ਤੇ ਚੇਤੰਨ ਹੈ ।
੧੮ ਨਾਸਵੰਤ ਸੰਸਾਰ ਤੋਂ ਨਿਰਮੋਹ ਹੋ ਜਾਈਦਾ ਹੈ।
੧੯ ਪਿਛਲੇ ਜਨਮਾਂ ਦੇ ਦਾਨਾਂ ਦਾ ਫਲ ਰਾਜੇ ਭੋਗਦੇ ਹਨ ।
੨੦ ਉਲਟੀ ਬੁਧੀ ਦੇ ਕਾਰਨ ਮਾਤ ਲੋਕ ਵਿਚ ਬਹੁਤ ਦੇਰ ਦੁਖ ਭੋਗਦੇ ਹਨ।
੨੧ ਪੀੜ ਨੂੰ ਹਰੀ ਦੀ ਕ੍ਰਿਪਾ ਓਹ ਸਮਝਦੇ ਹਨ ਜਿਨ੍ਹਾਂ ਦੇ ਹਿਰਦੇ ਵਿਚ ਸਿਮਰਨ ਹੈ ।
੨੨ ਜੋ ਮਿਹਰਵਾਨ ਹਰੀ ਨੂੰ ਭੁਲਾਂਦਾ ਹੈ ਉਹ ਅਰੋਗੀ ਹੁੰਦਾ ਹੋਇਆ ਭੀ ਮਹਾਂ ਰੋਗੀ ਹੈ ।
੨੩ ਦੇਹ ਧਾਰਨ ਦਾ ਉੱਤਮ ਧਰਮ ਕੇਵਲ ਸਿਮਰਨ ਹੈ ।
੨੪ ਪੀਂਦਿਆਂ ਰਜਦੇ ਨਹੀਂ ਸੰਤ ਲੋਕ ।
੨੫ ਸੰਤ ਲੋਕ ਜਰਨ ਵਾਲੇ ਹੁੰਦੇ ਹਨ ।
੨੬ ਵੈਰੀ ਮਿਤ੍ਰ ਇਕੋ ਜੇਹਾ ਵੇਖਦੇ ਹਨ ।
੨੭ ਸ਼ਸਤ੍ਰ ।
੨੮ ਖੜਾ ਹੋਵੇ । ਕੋਈ ਅਨੇਕ ਭੋਜਨ ਦੇਵੇ, ਕੋਈ ਨਿੰਦਾ ਕਰੇ ਜਾਂ ਸ਼ਸਤ੍ਰ ਖਿਚ ਕੇ ਮਾਰਨ ਨੂੰ ਖੜਾ ਹੋਵੇ, ਸਭ ਨੂੰ ਇਕੋ ਜੇਹਾ ਵੇਖਦੇ ਹਨ ।
੨੯ ਹੁੰਦਾ । ਉਨ੍ਹਾਂ ਦਾ ਅਨਾਦਰ ਨਹੀਂ ਹੁੰਦਾ, ਅਤੇ ਨਾ ਬੇਇਜ਼ਤੀ ਹੁੰਦੀ ਹੈ ।
੩੦ ਸਭ ਸਾਧੂ ਨਾ ਜਿਤੇ ਜਾਣ ਵਾਲੇ ਸੂਰਮਿਆਂ ਦੀ ਸੈਨਾ ਹਨ; ਉਨ੍ਹਾਂ ਦੇ ਸਰੀਰ ਉਤੇ ਨਿਮ੍ਰਤਾ ਰੂਪ ਸੰਜੋਅ ਹੈ।
੩੧ ਸ਼ਸਤ੍ਰ ।
੩੨ ਹਥ ਦੀ ਢਾਲ ਹੈ ।
੩੩ ਚੜ੍ਹਦੇ ਹਨ ।
੩੪ ਘੋੜੇ ।
੩੫ ਹਾਥੀ । ਘੋੜੇ ਤੇ ਹਾਥੀ ਦੇ ਰਥਾਂ ਤੇ ਚੜ੍ਹਦੇ ਹਨ, ਇਹ ਉਨ੍ਹਾਂ ਲਈ ਹਰੀ ਦੇ ਮਾਰਗ ਨੂੰ ਬੁਝਣਾ ਹੈ ।
੩੬ ਕਾਮਾਦਿਕ ਦੀ ਸੈਨਾ ਵਿਚ ਖੁਲ੍ਹਾ ਫਿਰਦੇ ਹਨ ਨਿਰਭੈ ਹੋ ਕੇ (ਉਨ੍ਹਾਂ ਤੇ ਅਸਰ ਨਹੀਂ ਹੁੰਦਾ) ਤੇ ਹਰੀ ਕੀਰਤਨ ਰੂਪ ਹੱਲਾ ਬੋਲਦੇ ਹਨ ।
੩੭ ਸੰਸਾਰ । ਸਾਰੇ ਸੰਸਾਰ ਨੂੰ ਜਿਤਦੇ ਹਨ ਤੇ ਵਸ ਕਰ ਲੈਂਦੇ ਹਨ ਪੰਜ (ਕਾਮਾਦਿ) ਚੋਰਾਂ ਨੂੰ ।
੩੮ ਦੁਰਮਤ ਦੇ ਕਾਰਨ ਮ੍ਰਿਗ ਤ੍ਰਿਸ਼ਨਾ ਆਦਿ ਵਿਚ ਰਚਿਆ ਹੈ। ਦੇਖੋ ਪੰ. ੧੧੨੦, ਨੋਟ ੨੧ । ੩੯ ਰੁਖ ਦੀ ਛਾਂ ।
੪੦ ਤਿਵੇਂ । ਤਿਵੇਂ ਹੀ ਕੁਟੰਬ ਦਾ ਮੋਹ ਝੂਠਾ ਹੈ ।
੪੧ ਨਾ ਵੇਦਾਂ ਦੀ ਵਿਦਿਆ ਦਾ ਖ਼ਜ਼ਾਨਾ ਹੈ, ਨਾ ਗੁਣਾਂ ਦਾ ਗਿਆਤਾ, ਨਾ ਨਾਮ ਤੇ ਨਾ ਕੀਰਤਨ ਹੈ । ੪੨ ਵੇਦ ।
੪੩ ਨਾ ਹੀ ਰਾਗ-ਰਤਨ ਵਾਲਾ ਗਲਾ ਹੈ ।
੪੪ ਚਾਲਾਕ ।
੪੫ ਭਾਗਾਂ ਤੇ ਉੱਦਮ ਨਾਲ ਇਹ ਉਤੇ ਦਸੇ ਮਾਇਕ ਪਦਾਰਥ ਲਭਦੇ ਹਨ ।
੪੬ ਮੂਰਖ ।
੪੭ ਰਾਮ-ਨਾਮ ਸਿਮਰਨ ਇਹ ਗਲੇ ਦੀ ਮਾਲਾ ਹੈ ।
੪੮ ਗੋ-ਮੁਖ (ਇਕ ਤਰ੍ਹਾਂ ਦੀ ਗੁਥੀ ਜਿਸ ਅੰਦਰ ਗੁਪਤ ਤਰੀਕੇ ਨਾਲ ਮਾਲਾ ਫੇਰੀ ਜਾਂਦੀ ਹੈ) । ਪ੍ਰੇਮ ਧਾਰਨਾ ਗੋਮੁਖ ਹੈ ।
੪੯ ਨੈਣਾਂ ਨੂੰ ਅਨੰਦ ਦੇਣ ਵਾਲੀ ਭਾਵ ਮਾਇਆ। ਜੋ ਜੀਭ ਦਵਾਰਾ ਉੱਤਮ ਸ਼ਲੋਕ ਆਖਦਾ ਹੈ, ਉਹ ਮਾਇਆ ਤੋਂ ਬਚ ਜਾਂਦਾ ਹੈ ।
੫੦ ਖ਼ਾਲੀ ।

* ਅਧੀਨ ਹੋ ਕੇ ਬੇਨਤੀ ਕਰਦੇ ਹਨ ਕਿ ਨਾਮ ਦਾਨ ਦਿਓ (੨੨), ਜਿਸ ਨਾਲ ਅਨਿਤ ਰਸਾਂ ਵਲੋਂ ਉਪਰਾਮ ਹੋ ਕੇ ਹਰੀ ਨੂੰ ਹੀ ਸਭ ਸੁਖਾਂ ਦਾ ਦਾਤਾ ਮੰਨੀਏ (੨੩) । ਕਈ ਜਨਮਾਂ ਦੇ ਸ਼ੁਭ ਕਰਮਾਂ ਦਾ ਫਲ (ਸਿਮਰਨ ਤੋਂ ਮੂੰਹ ਮੋੜਨ ਵਾਲੀ) ਉਲਟੀ ਬ੍ਰਿਤੀ ਗੁਆ ਕੇ ਦੁਖ ਭੁਗਾਉਂਦੀ ਹੈ (੨੪) । ਸਿਮਰਨ ਵਾਲਾ ਆਦਮੀ ਦੁਖਾਂ ਨੂੰ ਭੀ ਹਰੀ ਦੀ ਦਾਤ ਸਮਝਦਾ ਹੈ, ਪਰ ਹਰੀ ਨੂੰ ਵਿਸਾਰਨ ਵਾਲਾ ਚੰਗਾ ਭਲਾ ਹੁੰਦਾ ਹੋਇਆ ਭੀ ਕਸ਼ਟ ਵਿਚ ਪਿਆ ਮਹਿਸੂਸ ਕਰਦਾ ਹੈ (੨੫) । ਸੰਤ ਲੋਕ ਸਿਮਰਨ ਨੂੰ ਜੀਵਣ ਦਾ ਮਨੋਰਥ ਸਮਝਦੇ ਹਨ (੨੬) । ਸਿਮਰਨ ਵਾਲੇ ਸੰਤਾਂ ਦਾ ਸੁਭਾਓ ਬਿਆਨ ਕਰਦੇ ਹਨ (੨੭-੨੯) । ਸਿਮਰਨ ਦੀ ਥਾਂ ਘਰ ਦੇ ਮੋਹ ਵਿਚ ਪਏ ਰਹਿਣ ਨਾਲ ਜੋ ਸੂਭਾ ਬਣਦਾ ਹੈ, ਉਸ ਦਾ ਜ਼ਿਕਰ ਹੈ (੩੧) । ਸਿਮਰਨ ਦੇ ਲਾਭ (੩੨) । ਸਿਮਰਨ ਨਾ ਕਰਨ ਵਾਲਾ ਮਾੜਿਆਂ ਤੋਂ ਮਾੜਾ ਹੈ (੩੩) ।

ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ ॥ [1]ਕੂਕਰਹ ਸੂਕਰਹ ਗਰਧਭਹ ਕਾਕਹ ਸਰਪ ਨਹ ਤੁਲਿ ਖਲਹ ॥ ੩੩ * ॥ ਚਰਣਾਰਬਿੰਦ[2] ਭਜਨੰ ਰਿਦਯੰ ਨਾਮ ਧਾਰਣਹ॥ ਕੀਰਤਨੰ ਸਾਧ ਸੰਗੇਣ ਨਾਨਕ [3]ਨਹ ਦ੍ਰਿਸਟੰਤਿ ਜਮ ਦੂਤਨਹ ॥੩੪॥ ਨਚ[4] ਦੁਰਲਭੰ ਧਨੰ ਰੂਪੰ ਨਚ ਦੁਰਲਭੰ ਸ੍ਵਰਗ ਰਾਜਨਹ ॥ ਨਚ ਦੁਰਲਭੰ ਭੋਜਨੰ ਬਿੰਜਨੰ[5] ਨਚ ਦੁਰਲਭੰ [6]ਸ੍ਵਛ ਅੰਬਰਹ ॥ ਨਚ ਦੁਰਲਭੰ ਸੁਤ ਮਿਤ੍ਰ ਭ੍ਰਾਤ ਬਾਂਧਵ[7] ਨਚ ਦੁਰਲਭੰ [8]ਬਨਿਤਾ ਬਿਲਾਸਹ ॥ ਨਚ ਦੁਰਲਭੰ [9]ਬਿਦਿਆ ਪ੍ਰਬੀਣੰ ਨਚ ਦੁਰਲਭੰ ਚਤੁਰ ਚੰਚਲਹ[10] ॥ ਦੁਰਲਭੰ ਏਕ ਭਗਵਾਨ ਨਾਮਹ ਨਾਨਕ ਲਬਧਿੵੰ ਸਾਧ ਸੰਗਿ ਕ੍ਰਿਪਾ ਪ੍ਰਭੰ॥੩੫॥ [11]ਜਤ ਕਤਹ ਤਤਹ ਦ੍ਰਿਸਟੰ ਸ੍ਵਰਗ ਮਰਤ ਪਯਾਲ ਲੋਕਹ ॥ ਸਰਬਤ੍ਰ ਰਮਣੰ ਗੋਬਿੰਦਹ ਨਾਨਕ ਲੇਪ ਛੇਪ[12] ਨ ਲਿਪ੍ਯਤੇ ॥ ੩੬ ॥ [13]ਬਿਖਯਾ ਭਯੰਤਿ ਅੰਮ੍ਰਿਤੰ ਦ੍ਰੁਸਟਾਂ ਸਖਾ ਸ੍ਵਜਨਹ ॥ ਦੁਖੰ ਭਯੰਤਿ ਸੁਖੵੰ ਭੈ ਭੀਤੰ ਤ ਨਿਰਭਯਹ ॥ [14]ਥਾਨ ਬਿਹੂਨ ਬਿਸ੍ਰਾਮ ਨਾਮੰ ਨਾਨਕ ਕ੍ਰਿਪਾਲ ਹਰਿ ਹਰਿ ਗੁਰਹ ॥ ੩੭ ॥ ਸਰਬ ਸੀਲ ਮਮੰ[15] ਸੀਲੰ ਸਰਬ ਪਾਵਨ[16] ਮਮ ਪਾਵਨਹ॥ [17]ਸਰਬ ਕਰਤਬ ਮਮੰ ਕਰਤਾ ਨਾਨਕ ਲੇਪ ਛੇਪ[12] ਨ ਲਿਪ੍ਯਤੇ॥੩੮॥ਨਹ ਸੀਤਲੰ ਚੰਦ੍ਰ ਦੇਵਹ[18] ਨਹ ਸੀਤਲੰ ਬਾਵਨ ਚੰਦਨਹ॥ਨਹ ਸੀਤਲੰ ਸੀਤ ਰੁਤੇਣ[19] ਨਾਨਕ ਸੀਤਲੰ ਸਾਧ ਸ੍ਵਜਨਹ॥੩੯॥ ਮੰਤ੍ਰੰ ਰਾਮ ਰਾਮ ਨਾਮੰ [20]ਧੵਾਨੰ ਸਰਬਤ੍ਰ ਪੂਰਨਹ॥ [21]ਗ੍ਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ ॥ ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ[22]॥ ਭੋਜਨੰ ਗੋਪਾਲ ਕੀਰਤਨੰ ਅਲਪ[23] ਮਾਯਾ ਜਲ ਕਮਲ ਰਹਤਹ॥ ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ॥ ਪਰਨਿੰਦਾ ਨਹ ਸ੍ਰੋਤਿ ਸ੍ਰਵਣੰ[24] ਆਪੁ ਤੵਿਾਗਿ ਸਗਲ ਰੇਣੁਕਹ[25]॥ [26]ਖਟ ਲਖੵਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ ॥ ੪੦ ॥ ਅਜਾ[27] ਭੋਗੰਤ ਕੰਦ ਮੂਲੰ ਬਸੰਤੇ ਸਮੀਪਿ ਕੇਹਰਹ ॥ ਤਤ੍ਰ ਗਤੇ ਸੰਸਾਰਹ ਨਾਨਕ ਸੋਗ ਹਰਖ ਬਿਆਪਤੇ ॥ ੪੧ ॥ ਛਲੰ ਛਿਦ੍ਰੰ[28] ਕੋਟਿ ਬਿਘਨੰ ਅਪਰਾਧੰ ਕਿਲਬਿਖ[29] ਮਲੰ ॥ ਭਰਮ ਮੋਹੰ ਮਾਨ ਅਪਮਾਨੰ ਮਦੰ[30] ਮਾਯਾ ਬਿਆਪਿਤੰ॥ ਮ੍ਰਿਤ੍ਯੁ[31] ਜਨਮ ਭ੍ਰਮੰਤਿ ਨਰਕਹ ਅਨਿਕ ਉਪਾਵੰ ਨ ਸਿਧੵਤੇ[32] ॥ ਨਿਰਮਲੰ ਸਾਧ ਸੰਗਹ ਜਪੰਤਿ ਨਾਨਕ ਗੋਪਾਲ ਨਾਮੰ ॥ ਰਮੰਤਿ ਗੁਣ ਗੋਬਿੰਦ [33]ਨਿਤ ਪ੍ਰਤਹ॥ ੪੨ ॥ ਤਰਣ[34] ਸਰਣ ਸੁਆਮੀ ਰਮਣ ਸੀਲ ਪਰਮੇਸੁਰਹ॥ ਕਰਣ ਕਾਰਣ ਸਮਰਥਹ ਦਾਨੁ ਦੇਤ ਪ੍ਰਭੁ ਪੂਰਨਹ ॥ ਨਿਰਾਸ ਆਸ ਕਰਣੰ [35]ਸਗਲ ਅਰਥ ਆਲਯਹ ॥ [36]ਗੁਣ ਨਿਧਾਨ ਸਿਮਰੰਤਿ ਨਾਨਕ [37]ਸਗਲ ਜਾਚੰਤ ਜਾਚਿਕਹ ॥ ੪੩ ॥

੧ ਉਹ ਮੂਰਖ ਕੁਤੇ, ਸੂਰ, ਖੋਤੇ, ਕਾਂ ਤੇ ਸੱਪ ਜਿਹਾ ਭੀ ਨਹੀਂ ਹੈ। (ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਾਠ'ਨਹ ਤੁਲਿ'ਦੀ ਥਾਂ 'ਨ ਤੁਲਿ' ਹੈ।)

੨ [ਚਰਣ-ਅਰਵਿੰਦ] ਚਰਨ ਕਮਲ।

੩ ਉਹ ਜਮਦੂਤਾਂ ਨੂੰ ਨਹੀਂ ਵੇਖੇਗਾ।

੪ ਨਹੀਂ ਹੈ।

੫ [ਵ੍ਯੰਜਨ] ਸਵਾਦੀ ਖਾਣੇ।

੬ ਸਾੜ੍ਹ ਕਪੜੇ।

੭ ਸੰਬੰਧੀ।

੮ ਇਸਤਰੀ ਨਾਲ ਅਨੰਦ।

੯ ਸਿਆਣਾ ਹੋਣਾ ਵਿਦਿਆ ਵਿਚ।

੧੦ ਚਾਲਾਕ।

੧੧ ਮਾਤ ਲੋਕ ਤੇ ਪਾਤਾਲ ਜਿਥੇ ਕਿਥੇ ਵੇਖਦਾ ਹਾਂ ਉਥੇ ਹਰੀ ਹੀ ਵਿਆਪਕ ਹੋ ਰਿਹਾ ਹੈ।

੧੨ ਦਾਗ।

੧੩ ਜ਼ਹਿਰ ਅੰਮ੍ਰਿਤ ਹੋ ਜਾਂਦਾ ਹੈ ਤੇ ਵੈਰੀ ਵੀ ਸਜਣ ਦਿਸਦੇ ਹਨ।

੧੪ ਥਾਨ-ਵਿਹੂਣਿਆਂ ਦਾ ਬਿਸਰਾਮ ਨਾਮ ਵਿਚ ਹੁੰਦਾ ਹੈ।

੧੫ ਮੈਨੂੰ। ਸਰਬਸੀਲ ਹਰੀ ਮੈਨੂੰ ਸੀਲ ਦਿੰਦਾ ਹੈ। ਸੀਲ=ਸ਼ਾਂਤ ਸੁਭਾਵ।

੧੬ ਪਵਿਤ੍ਰ ਕਰਨ ਵਾਲਾ।

੧੭ ਸਭ ਦੇ ਕਰਨ-ਵਾਲਾ ਹਰੀ ਮੇਰਾ ਭੀ ਕਰਤਾ ਹੈ।

੧੮ ਪ੍ਰਕਾਸ਼ ਰੂਪ। ਪ੍ਰਕਾਸ਼ ਰੂਪ ਚੰਦ੍ਰਮਾ ਵੀ ਸੀਤਲ ਨਹੀਂ ਹੈ।

੧੯ ਰੁਤ।

੨੦ ਐਸੇ ਮਨੁਖਾਂ ਦਾ 'ਧਿਆਨ' ਇਹ ਹੈ ਕਿ ਹਰੀ ਸਭ ਥਾਂ ਵਿਆਪਕ ਹੈ।

੨੧ ਉਨ੍ਹਾਂ ਦਾ 'ਗਿਆਨ' ਇਹ ਹੈ ਕਿ ਸੁਖ ਦੁਖ ਨੂੰ ਇਕੋ ਜੇਹਾ ਸਮਝਦੇ ਹਨ ਤੇ 'ਜੁਗਤੀ' ਉਨ੍ਹਾਂ ਦੀ ਨਿਰਮਲ ਨਿਰਵੈਰ ਹੋਣਾ ਹੈ।

੨੨ ਰੋਕਦੇ ਹਨ।

੨੩ ਨਿਰਲੇਪ। ਮਾਇਆ ਤੋਂ ਇਸ ਤਰ੍ਹਾਂ ਨਿਰਲੇਪ ਹਨ ਜਿਵੇਂ ਜਲ ਤੋਂ ਕਮਲ।

੨੪ ਕੰਨਾਂ ਨਾਲ।

੨੫ ਧੂੜੀ।

੨੬ ਛੇ ਲਖਣ। ਇਹ ਉਪਰ ਦਸੇ ਛੇ ਲਖਣ ਹਨ ਪੂਰਨ ਪੁਰਖਾਂ ਦੇ।

੨੭ ਬਕਰੀ। ਬਕਰੀ ਫਲ ਫੁਲ ਖਾਂਦੀ ਹੋਵੇ, ਪਰ ਵਸਦੀ ਹੋਵੇ ਕੇਹਰ (ਸ਼ੇਰ) ਪਾਸ, ਤਿਵੇਂ ਹੀ ਸੰਸਾਰ ਦੀ ਗਤੀ (ਹਾਲਤ) ਹੈ ਕਿ ਇਸ ਨੂੰ ਸੁਖ ਦੁਖ ਵਿਆਪਦੇ ਰਹਿੰਦੇ ਹਨ।

੨੮ ਦੋਸ਼। ਛਲ ਆਦਿਕ ਕਰਕੇ।

੨੯ ਪਾਪ। ਪਾਪਾਂ ਦੀ ਮੈਲ।

੩੦ ਮਸਤੀ।

੩੧ ਮੌਤ।

੩੨ ਸਫਲ।

੩੩ ਸਦਾ।

੩੪ ਬੇੜੀ। ਉਸ ਦੀ ਸਰਨ ਬੇੜੀ ਹੈ, ਵਿਆਪਕ ਹੈ ਤੇ ਸੀਲ ਰੂਪ ਹੈ।

੩੫ ਸਾਰੇ ਪਦਾਰਥਾਂ ਦਾ ਘਰ ਹੈ।

੩੬ ਗੁਣਾਂ ਦਾ ਖਜ਼ਾਨਾ।

੩੭ ਜਿਸ ਤੋਂ ਸਾਰੇ ਮੰਗਤੇ ਮੰਗਦੇ ਹਨ।

---

* ਭਜਨ ਕਰਨ ਦੇ ਲਾਭ (੩੪)। ਭਜਨ ਕਰਨ ਦੇ ਤੁਲ ਕੋਈ ਹੋਰ ਚੀਜ਼ ਦੁਰਲਭ ਨਹੀਂ (੩੫)। ਹਰੀ ਹਰ ਥਾਂ ਬਹੁੜਦਾ ਹੈ (੩੬), ਉਹ ਦੁਖਾਂ ਨੂੰ ਸੁਖਾਂ ਵਿਚ ਤਬਦੀਲ ਕਰ ਦਿੰਦਾ ਹੈ (੩੭), ਅਤੇ ਆਪਣੇ ਗੁਣ ਆਪਣੇ ਸੇਵਕਾਂ ਵਿਚ ਭਰ ਦਿੰਦਾ ਹੈ (੩੮)। ਉਸ ਦੇ ਪਠਾਏ ਸਾਧ ਜਨ ਪੂਰਨ ਸ਼ਾਂਤ-ਸਰੂਪ ਹੁੰਦੇ ਹਨ (੩੯)। ਓਹ ਹਰ ਤਰ੍ਹਾਂ ਨਾਲ ਪੂਰਨ ਪੁਰਖ ਹੁੰਦੇ ਹਨ ਜੋ ਛੇ ਵੱਡੇ ਵੱਡੇ ਲਛਣਾਂ ਤੋਂ ਪਛਾਣੇ ਜਾਂਦੇ ਹਨ (੪੦)। ਉਨ੍ਹਾਂ ਤੋਂ ਛੁਟ ਜੋ ਸੰਸਾਰੀ ਲੋਕ ਹਨ, ਉਨ੍ਹਾਂ ਨੂੰ ਦੁਖ ਸੁਖ ਵਿਆਪਦੇ ਰਹਿੰਦੇ ਹਨ (੪੧), (ਜਿਨ੍ਹਾਂ ਦੇ ਨਮੂਨੇ ਅਗਲੇ ਸਲੋਕ ਵਿਚ ਹਨ)। ਇਨ੍ਹਾਂ ਤੋਂ ਛੁਟਕਾਰਾ ਸਾਧ-ਸੰਗ ਤੋਂ ਮਿਲਦਾ ਹੈ (੪੨)। ਛੁਟਕਾਰੇ ਦਾ ਸਾਧਨ ਭੀ ਹਰੀ ਦੀ ਸ਼ਰਨ ਤੋਂ ਪ੍ਰਾਪਤ ਹੁੰਦਾ ਹੈ (੪੩)।

* [1]ਦੁਰਗਮ ਸਾਤਨ ਸੁਗਮੰ ਮਹਾ ਦੂਖ ਸਰਬ ਸੂਖਣਹ॥ [2]ਦੁਰਬਚਨ ਭੇਦ ਭਰਮੰ ਸਾਕਤ ਪਿਸਨੰ[3] ਤ ਮੁਰਜਨਹ[4] ॥ [5]ਅਸਿਤ੍ਰੰ ਸੋਗ ਹਰਖੰ ਭੈ ਖੀਣੰਤ ਨਿਰਭਵਹ ॥ ਭੈ ਅਟਵੀਅੰ[6] ਮਹਾ ਨਗਰ ਬਾਸੰ [7]ਧਰਮ ਲਖ੍ਯ੍ਣ ਪ੍ਰਭ ਮਇਆ॥ ਸਾਧ ਸੰਗਮ ਰਾਮ ਰਾਮ ਰਮਣੰ[8] ਸਰਣਿ ਨਾਨਕ ਹਰਿ ਹਰਿ ਦਯਾਲ ਚਰਣੰ॥ ੪੪ ॥ [9]ਹੇ ਅਜਿਤ ਸੂਰ ਸੰਗ੍ਰਾਮੰ [10]ਅਤਿ ਬਲਨਾ ਬਹੁ ਮਰਦਨਹ ॥ [11]ਗਣ ਗੰਧਰਬ ਦੇਵ ਮਾਨੁਖ੍ਯੰ ਪਸੁ ਪੰਖੀ ਬਿਮੋਹਨਹ[12] ॥ ਹਰਿ ਕਰਣਹਾਰੰ ਨਮਸਕਾਰੰ [13]ਸਰਣਿ ਨਾਨਕ ਜਗਦੀਸ੍ਵਰਹ ॥ ੪੫ ॥ ਹੇ ਕਾਮੰ [14]ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ॥ ਚਿਤ ਹਰਣੰ [15]ਤ੍ਰੈ ਲੋਕ ਗੰਮ੍ਯੰ ਜਪ ਤਪ ਸੀਲ ਬਿਦਾਰਣਹ[16]॥ [17]ਅਲਪ ਸੁਖ ਅਵਿਤ ਚੰਚਲ ਊਚ ਨੀਚ ਸਮਾਵਣਹ॥ [18]ਤਵ ਭੈ ਬਿਮੁੰਚਿਤ ਸਾਧ ਸੰਗਮ ਓਟ ਨਾਨਕ ਨਾਰਾਇਣਹ ॥ ੪੬ ॥ [19]ਹੇ ਕਲਿ ਮੂਲ ਕ੍ਰੋਧੰ ਕਦੰਚ ਕਰੁਣਾ ਨ ਉਪਰਜਤੇ॥ ਬਿਖਯੰਤ ਜੀਵੰ ਵਸ੍ਯੰ ਕਰੋਤਿ ਨਿਰਤ੍ਯੰ ਕਰੋਤਿ ਜਥਾ ਮਰਕਟਹ॥ ਅਨਿਕ ਸਾਸਨ[20] ਤਾੜੰਤਿ ਜਮ ਦੂਤਹ॥ [21]ਤਵ ਸੰਗੇ ਅਧਮੰ ਨਰਹ॥ ਦੀਨ ਦੁਖ ਭੰਜਨ ਦਯਾਲ ਪ੍ਰਭੁ ਨਾਨਕ ਸਰਬ ਜੀਅ ਰਖ੍ਯ੍ਯਾ ਕਰੋਤਿ ॥ ੪੭ ॥ ਹੇ ਲੋਭਾ ਲੰਪਟ ਸੰਗ ਸਿਰਮੋਰਹ[22] ਅਨਿਕ ਲਹਰੀ ਕਲੋਲਤੇ ॥ ਧਾਵੰਤ ਜੀਆ ਬਹੁ ਪ੍ਰਕਾਰੰ ਅਨਿਕ ਭਾਂਤਿ ਬਹੁ ਡੋਲਤੇ ॥ ਨਚ[23] ਮਿਤ੍ਰੰ ਨਚ ਇਸਟੰ[24] ਨਚ ਬਾਧਵ[25] ਨਚ ਮਾਤ ਪਿਤਾ ਤਵ ਲਜਯਾ ॥ [26]ਅਕਰਣੰ ਕਰੋਤਿ ਅਖਾਦ੍ਯਿ ਖਾਦ੍ਯੰ ਅਸਾਜ੍ਯੰ ਸਾਜਿ ਸਮਜਯਾ[27]॥ [28]ਤ੍ਰਾਹਿ ਤ੍ਰਾਹਿ ਸਰਣਿ ਸੁਆਮੀ ਬਿਗ੍ਯ੍ਯਾਪ੍ਤਿ[29] ਨਾਨਕ ਹਰਿ ਨਰਹਰਹ[30] ॥੪੮॥ ਹੇ ਜਨਮ ਮਰਣ ਮੂਲੰ ਅਹੰਕਾਰੰ ਪਾਪਾਤਮਾ ॥ [31]ਮਿਤ੍ਰੰ ਤਜੰਤਿ ਸਤ੍ਰੰ ਦ੍ਰਿੜੰਤਿ ਅਨਿਕ ਮਾਯਾ ਬਿਸ੍ਤੀਰਨਹ ॥ ਆਵੰਤ ਜਾਵੰਤ ਥਕੰਤ ਜੀਆ ਦੁਖ ਸੁਖ ਬਹੁ ਭੋਗਣਹ॥ ਭ੍ਰਮ ਭਯਾਨ ਉਦਿਆਨ[32] ਰਮਣੰ[33] ਮਹਾ ਬਿਕਟ[34] ਅਸਾਧ ਰੋਗਣਹ॥ ਬੈਦ੍ਯੰ[35] ਪਾਰਬ੍ਰਹਮ ਪਰਮੇਸ੍ਵਰ ਆਰਾਧਿ ਨਾਨਕ ਹਰਿ ਹਰਿ ਹਰੇ ॥ ੪੯ ॥ ਹੇ ਪ੍ਰਾਣ ਨਾਥ ਗੋਬਿੰਦਹ ਕ੍ਰਿਪਾ ਨਿਧਾਨ ਜਗਦ੍ਗੁਰੋ ॥ [36]ਹੇ ਸੰਸਾਰ ਤਾਪ ਹਰਣਹ ਕਰੁਣਾਮੈ[37] ਸਭ ਦੁਖ ਹਰੋ ॥ ਹੇ ਸਰਣਿਜੋਗ ਦਯਾਲਹ ਦੀਨਾਨਾਥ ਮਯਾ[38] ਕਰੋ ॥ [39]ਸਰੀਰ ਸ੍ਵਸਥ ਖੀਣ ਸਮਏ ਸਿਮਰੰਤਿ ਨਾਨਕ ਰਾਮ ਦਾਮੋਦਰ[40] ਮਾਧਵਹ[41] ॥ ੫੦ ॥ ਚਰਣ ਕਮਲ ਸਰਣੰ ਰਮਣੰ[42] ਗੋਪਾਲ ਕੀਰਤਨਹ ॥ ਸਾਧ ਸੰਗੇਣ ਤਰਣੰ ਨਾਨਕ ਮਹਾ ਸਾਗਰ ਭੈ ਦੁਤਰਹ[43] ॥੫੧॥ ਸਿਰ ਮਸ੍ਤਕ ਰਖ੍ਯ੍ਯਾ ਪਾਰਬ੍ਰਹਮੰ ਹਸ੍ਤ ਕਾਯਾ ਰਖ੍ਯ੍ਯਾ ਪਰਮੇਸ੍ਵਰਹ॥ ਆਤਮ ਰਖ੍ਯ੍ਯਾ ਗੋਪਾਲ ਸੁਆਮੀ ਧਨ ਚਰਣ ਰਖ੍ਯ੍ਯਾ ਜਗਦੀਸ੍ਵਰਹ॥ ਸਰਬ ਰਖ੍ਯ੍ਯਾ ਗੁਰ ਦਯਾਲਹ ਭੈ ਦੂਖ

੧ ਔਖੇ ਥਾਂ ਸੌਖੇ ਹੋ ਜਾਂਦੇ ਹਨ।

੨ ਦੁਰਬਚਨ ਭਰਮ ਆਦਿ ਸਭ ਭਲੇ ਹੋ ਜਾਂਦੇ ਹਨ।

੩ ਚੁਗ਼ਲ।

੪ ਭਲੇ ਪੁਰਸ਼, ਸਜਣ।

੫ ਸੋਗ ਖ਼ੁਸ਼ੀ ਵਿਚ ਟਿਕਾਉ ਵਾਲਾ ਹੋ ਜਾਂਦਾ ਹੈ ਤੇ ਭੈ ਨਾਲ ਟੁਟਿਆ ਹੋਇਆ ਨਿਰਭੈ ਹੋ ਜਾਂਦਾ ਹੈ।

੬ ਜੰਗਲ। ਭੈਦਾਇਕ ਜੰਗਲ ਭਾਵ ਸੰਸਾਰ ਵੱਡੇ ਵਸੇ ਹੋਏ ਨਗਰ ਵਾਂਗ ਹੋ ਜਾਂਦਾ ਹੈ, ਭਾਵ ਜੀਵਨ ਸੁਖੀ ਹੁੰਦਾ ਹੈ।

੭ ਇਹ ਧਰਮ ਦੇ ਲਖਣ ਹਨ, ਜੋ ਪ੍ਰਭੂ ਦੀ ਕ੍ਰਿਪਾ ਨਾਲ ਮਿਲਦੇ ਹਨ।

੮ ਸਿਮਰਣ ਨਾਲ।

੯ ਹੇ ਨਾ ਜਿਤੇ ਜਾਵਨ ਵਾਲੇ ਸੂਰਮੇ! (ਮੋਹ ਨੂੰ ਸੰਬੋਧਨ ਹੈ।)

੧੦ ਬਹੁਤ ਬਲ ਵਾਲੇ ਅਤੇ ਮਲ ਦੇਣ ਵਾਲੇ!

੧੧ ਦੇਵਤਿਆਂ ਦੇ ਸੇਵਕ ਤੇ ਗਵੱਯੇ।

੧੨ ਇਨ੍ਹਾਂ ਸਭਨਾਂ ਨੂੰ ਮੋਹਨ ਵਾਲੇ।

੧੩ ਮੈਂ ਇਸ ਤੋਂ ਬਚਣ ਲਈ ਹਰੀ ਦੀ ਸਰਨ ਲੈਂਦਾ ਹਾਂ।

੧੪ ਨਰਕ ਵਿਚ ਵਾਸਾ ਦਿਵਾਣ ਵਾਲੇ, ਹੇ ਕਾਮ!

੧੫ ਤਿੰਨਾਂ ਲੋਕਾਂ ਤਕ ਜਿਸ ਦੀ ਪਹੁੰਚ ਹੈ।

੧੬ ਨਾਸ ਕਰਨ ਵਾਲੇ!

੧੭ ਥੋੜਾ ਸੁਖ ਦੇਣ ਵਾਲਾ ਹੈਂ, ਅਵਿਤ (ਧਨ ਹੀਨ) ਤੇ ਚੰਚਲ ਕਰਨ ਵਾਲਾ ਹੈਂ, ਤੇ ਉਚ ਨੀਚ ਸਭ ਨੂੰ ਇਕੋ ਜੇਹਾ ਦੁਖ ਦੇਣ ਵਾਲਾ ਹੈਂ।

੧੮ ਤੇਰੇ ਡਰ ਨੂੰ ਸਾਧ-ਸੰਗਤ ਦਵਾਰਾ ਕਟੀਦਾ ਹੈ।

੧੯ ਹੇ ਝਗੜੇ ਦੇ ਮੂਲ, ਕ੍ਰੋਧ! ਜਿਸ ਨੂੰ ਕਦੀ ਦਇਆ ਨਹੀਂ ਆਈ। ਤੂੰ ਵਿਸ਼ੱਈ ਜੀਵਾਂ ਨੂੰ ਵਸ ਕੀਤਾ ਹੈ ਜੋ ਤੇਰੇ ਅਗੇ ਬਾਂਦਰ ਵਾਂਗ ਨਾਚ ਕਰਦੇ ਹਨ।

੨੦ ਤਾੜਨਾ। ਅੱਗੇ ਜਮਦੂਤ ਕਈ ਤਰ੍ਹਾਂ ਦੀ ਸਜ਼ਾ ਨਾਲ ਤਾੜਦੇ ਹਨ।

੨੧ ਤੇਰੀ ਸੰਗਤ ਵਿਚ ਨਰ ਨੀਚ ਹੋ ਜਾਂਦੇ ਹਨ।

੨੨ ਸਰੋਮਣੀ ਪੁਰਸ਼। ਹੇ ਲੋਭ! ਤੂੰ ਵੱਡੇ ਵੱਡੇ ਲੋਕਾਂ ਨੂੰ ਫਸਾਇਆ ਹੈ ਤੇ ਜੀਵ ਅਨੇਕ ਲਹਿਰਾਂ ਦੇ ਕਲੋਲ ਕਰਦੇ ਹਨ।

੨੩ ਨਹੀਂ। ਇਨ੍ਹਾਂ ਵਿਚੋਂ ਕਿਸੇ ਦੀ ਤੈਨੂੰ ਲਜਿਆ (ਸ਼ਰਮ) ਨਹੀਂ ਹੈ।

੨੪ ਪੂਜਨੀਕ ਹਸਤੀ, ਗੁਰੂ ਆਦਿ।

੨੫ ਸੰਬੰਧੀ।

੨੬ ਨਾ ਕਰਣ ਯੋਗ ਕੰਮ ਨੂੰ ਕਰਾਉਂਦਾ ਹੈਂ, ਨਾ ਖਾਣ ਯੋਗ ਨੂੰ ਖਵਾਉਂਦਾ ਹੈਂ ਤੇ ਨਾ ਥਣਨ ਯੋਗ ਨੂੰ ਚੰਗੀ ਤਰ੍ਹਾਂ ਤੂੰ ਬਣਾਉਂਦਾ ਹੈਂ।

੨੭ ਸਿਧ ਕਰਦਾ ਹੈਂ।

੨੮ ਵਾਸਤਾ ਪਾ ਕੇ ਮੈਂ ਤੇਰੀ ਸ਼ਰਨ ਆਇਆ ਹਾਂ।

੨੯ ਬੇਨਤੀ ਕਰਦਾ ਹਾਂ।

੩੦ ਵਾਹਿਗੁਰੂ।

੩੧ ਇਹ ਹੰਕਾਰ ਸਜਣਾਂ ਮਿਤ੍ਰਾਂ ਨੂੰ ਛੁਡਾ ਦਿੰਦਾ ਹੈ ਤੇ ਦੁਸ਼ਮਨ ਪੱਕੇ ਕਰ ਦਿੰਦਾ ਹੈ ਅਤੇ ਅਨੇਕ ਤਰ੍ਹਾਂ ਦੀ ਮਾਇਆ ਦੇ ਜਾਲ ਖਿਲਾਰਦਾ ਹੈ।

੩੨ ਜੰਗਲ ਵਿਚ।

੩੩ ਫਿਰਦੇ ਹਨ।

੩੪ ਕਠਿਨ।

੩੫ ਵੈਦ। ਇਨ੍ਹਾਂ ਅਸਾਧ ਰੋਗਾਂ ਦਾ ਤੂੰ ਹੀ ਵੈਦ ਹੈਂ।

੩੬ ਹੇ ਸੰਸਾਰ ਦੇ ਦੁਖ ਦੂਰ ਕਰਨ ਵਾਲੇ!

੩੭ ਤਰਸਵਾਨ, ਕ੍ਰਿਪਾਲੂ।

੩੮ ਕ੍ਰਿਪਾ।

੩੯ ਕ੍ਰਿਪਾ ਕਰੋ ਕਿ ਸਰੀਰ ਦੇ ਸੁਖ ਤੇ ਦੁਖ ਸਮੇਂ ਤੈਨੂੰ ਸਿਮਰਦਾ ਰਹਾਂ।

੪੦ [ਜਿਸ ਦੇ ਉਦਰ (ਪੇਟ) ਦੁਆਲੇ ਦਾਮ (ਰਸੀ) ਹੈ, ਕ੍ਰਿਸ਼ਨ] ਹਰੀ!

੪੧ [ਮਾਇਆ ਦਾ ਧਵ (ਪਤੀ), ਵਿਸ਼ਨੂੰ] ਹਰੀ!

੪੨ ਸਿਮਰਾਂ।

੪੩ ਔਖਾ ਤਰਿਆ ਜਾਣ ਵਾਲਾ ਸਾਗਰ।

---

* ਸਭ ਤਬਦੀਲੀ ਹਰੀ ਦੀ ਮਿਹਰ ਨਾਲ ਹੁੰਦੀ ਹੈ (੪੪)। ਅਗਲਿਆਂ ਪੰਜਾਂ ਸ਼ਲੋਕਾਂ ਵਿਚ ਪੰਜ ਬੱਜਰ ਪਾਪਾਂ (ਮੋਹ, ਕਾਮ, ਕ੍ਰੋਧ, ਲੋਭ, ਅਹੰਕਾਰ) ਨੂੰ ਸੰਬੋਧਨ ਕਰ ਕੇ ਉਨ੍ਹਾਂ ਦੇ ਲੱਖਣ ਬਿਆਨ ਕੀਤੇ ਹਨ (੪੫-੪੯)। ਫਿਰ ਸਭ ਪਾਪਾਂ ਤੇ ਦੁਖਾਂ ਨੂੰ ਦੂਰ ਕਰਨ ਵਾਲੇ ਹਰੀ ਨੂੰ ਸੰਬੋਧਨ ਕਰ ਕੇ ਇਨ੍ਹਾਂ ਵੈਰੀਆਂ ਤੋਂ ਛੁਟਕਾਰਾ ਦੇਣ ਵਾਲਾ ਹਰੀ ਸਿਮਰਨ ਮੰਗਿਆ ਹੈ (੫੦-੫੧)। ਫਿਰ ਸਭ ਅੰਗਾਂ ਦੀ ਰਖਿਆ ਮੰਗੀ ਹੈ ਕਿ ਓਹ ਮਾੜੇ ਪਾਸੇ ਨਾ ਜਾਣ (੫੨)।

ਬਿਨਾਸਨਹ ॥ [੧]ਭਗਤਿ ਵਛਲ ਅਨਾਥ ਨਾਥੇ ਸਰਣਿ ਨਾਨਕ ਪੁਰਖ ਅਚੁਤਹ[੨] ॥
੫੨ * ॥ [੩]ਜੇਨ ਕਲਾ ਧਾਰਿਓ ਆਕਾਸੰ ਬੈਸੰਤਰੰ ਕਾਸਟ ਬੇਸਟੰ[੪] ॥ ਜੇਨ ਕਲਾ
ਸਸਿ[੫] ਸੂਰ[੬] ਨਖੵਤ੍ਰ[੭] ਜੋਤ੍ਰਿੰ ਸਾਸੰ[੮] ਸਰੀਰ ਧਾਰਣੰ ॥ ਜੇਨ ਕਲਾ ਮਾਤ ਗਰਭ
ਪ੍ਰਤਿਪਾਲੰ [੯]ਨਹ ਛੇਦੰਤ ਜਠਰ ਰੋਗਣਹ ॥ [੧੦]ਤੇਨ ਕਲਾ ਅਸਥੰਭੰ ਸਰੋਵਰੰ ਨਾਨਕ
ਨਹ ਛਿਜੰਤਿ ਤਰੰਗ ਤੋਯਣਹ ॥ ੫੩ ॥ ਗੁਸਾਂਈ ਗਰਿਸ੍ਟ[੧੧] ਰੂਪੇਣ ਸਿਮਰਣੰ
ਸਰਬਤ੍ਰ ਜੀਵਣਹ ॥ ਲਬਧੵੰ ਸੰਤ ਸੰਗੇਣ ਨਾਨਕ ਸ੍ਵਛ ਮਾਰਗ ਹਰਿ ਭਗਤਣਹ ॥
੫੪ ॥ [੧੨]ਮਸਕੰ ਭਗਨੰਤ ਸੈਲੰ ਕਰਦਮੰ ਤਰੰਤ ਪਪੀਲਕਹ ॥ ਸਾਗਰੰ ਲੰਘੰਤਿ
ਪਿੰਗੰ ਤਮ[੧੩] ਪਰਗਾਸ ਅੰਧਕਹ ॥ ਸਾਧ ਸੰਗੇਣਿ ਸਿਮਰੰਤ ਗੋਬਿੰਦ ॥ ਸਰਣਿ
ਨਾਨਕ ਹਰਿ ਹਰਿ ਹਰੇ ॥ ੫੫ ॥ [੧੪]ਤਿਲਕ ਹੀਣੰ ਜਥਾ ਬਿਪ੍ਰਾ ਅਮਰ ਹੀਣੰ ਜਥਾ
ਰਾਜਨਹ ॥ ਆਵਧ[੧੫] ਹੀਣੰ ਜਥਾ ਸੂਰਾ ॥ ਨਾਨਕ ਧਰਮ ਹੀਣੰ ਤਥਾ[੧੬] ਬੈਸ੍ਨਵਹ[੧੭] ॥
੫੬ ॥ ਨ ਸੰਖੰ ਨ ਚਕ੍ਰੰ ਨ ਗਦਾ ਨ ਸਿਆਮੰ[੧੮] ॥ ਅਸ੍ਚਰਜ ਰੂਪੰ ਰਹੰਤ ਜਨਮੰ ॥ [੧੯]ਨੇਤ
ਨੇਤ ਕਥੰਤਿ ਬੇਦਾ ॥ ਊਚ ਮੂਚ[੨੦] ਅਪਾਰ ਗੋਬਿੰਦਹ ॥ [੨੧]ਬਸੰਤਿ ਸਾਧ ਰਿਦਯੰ
ਅਚੁਤ[੨] ॥ ਬੁਝੰਤਿ ਨਾਨਕ ਬਡਭਾਗੀਅਹ ॥ ੫੭ ॥ [੨੨]ਉਦਿਆਨ ਬਸਨੰ ਸੰਸਾਰੰ
ਸਨਬੰਧੀ ਸ੍ਵਾਨ ਸਿਆਲ ਖਰਹ ॥ ਬਿਖਮ ਸਥਾਨ ਮਨ ਮੋਹ ਮਦਿਰੰ[੨੩] ਮਹਾਂ
ਅਸਾਧ ਪੰਚ ਤਸਕਰਹ[੨੪] ॥ ਹੀਤ[੨੫] ਮੋਹ ਭੈ ਭਰਮ ਭ੍ਰਮਣੰ [੨੬]ਅਹੰ ਫਾਂਸ ਤੀਖੵਣ
ਕਠਿਨਹ ॥ ਪਾਵਕ[੨੭] ਤੋਅ[੨੮] ਅਸਾਧ[੨੯] ਘੋਰੰ ਅਗਮ ਤੀਰ[੩੦] ਨਹ ਲੰਘਨਹ ॥
ਭਜੁ ਸਾਧ ਸੰਗਿ ਗੁੋਪਾਲ ਨਾਨਕ ਹਰਿ ਚਰਣ ਸਰਣ ਉਧਰਣ ਕ੍ਰਿਪਾ ॥ ੫੮ ॥
ਕ੍ਰਿਪਾ ਕਰੰਤ ਗੋਬਿੰਦ ਗੋਪਾਲਹ ਸਗਲੵੰ ਰੋਗ ਖੰਡਣਹ ॥ ਸਾਧ ਸੰਗੇਣਿ ਗੁਣ
ਰਮਤ[੩੧] ਨਾਨਕ ਸਰਣਿ ਪੂਰਨ ਪਰਮੇਸੁਰਹ ॥ ੫੯ ॥ [੩੨]ਸਿਆਮਲੰ ਮਧੁਰ
ਮਾਨੁਖੵੰ ਰਿਦਯੰ ਭੂਮਿ ਵੈਰਣਹ ॥ ਨਿਵੰਤਿ ਹੋਵੰਤਿ ਮਿਥਿਆ ਚੇਤਨੰ ਸੰਤ
ਸ੍ਵਜਨਹ ॥ ੬੦ ॥ ਅਚੇਤ ਮੂੜਾ ਨ ਜਾਣੰਤ [੩੩]ਘਟੰਤ ਸਾਸਾ ਨਿਤ ਪ੍ਰਤੇ ॥
ਛਿਜੰਤ[੩੪] ਮਹਾ ਸੁੰਦਰੀ ਕਾਂਇਆ [੩੫]ਕਾਲ ਕੰਨਿਆ ਗ੍ਰਾਸਤੇ ॥ ਰਚੰਤਿ ਪੁਰਖਹ
ਕੁਟੰਬ ਲੀਲਾ [੩੬]ਅਨਿਤ ਆਸਾ ਬਿਖਿਆ ਬਿਨੋਦ ॥ ਭ੍ਰਮੰਤਿ ਭ੍ਰਮੰਤਿ ਬਹੁ ਜਨਮ
ਹਾਰਿਓ ਸਰਣਿ ਨਾਨਕ ਕਰੁਣਾ ਮਯਹ[੩੭] ॥ ੬੧ ॥ [੩੮]ਹੇ ਜਿਹਬੇ ਹੇ ਰਸਗੇ
ਮਧੁਰ ਪ੍ਰਿਆ ਤੁਯੰ ॥ ਸਤ ਹਤੰ ਪਰਮ ਬਾਦੰ ਅਵਰਤ[੩੯] ਏਥਹ ਸੁਧ ਅਛਰਣਹ ॥
ਗੋਬਿੰਦ ਦਾਮੋਦਰ ਮਾਧਵੇ ॥ ੬੨ ॥ [੪੦]ਗਰਬੰਤਿ ਨਾਰੀ ਮਦੋਨ ਮਤੰ ॥ ਬਲਵੰਤ
ਬਲਾਤ ਕਾਰਣਹ ॥ ਚਰਨ ਕਮਲ ਨਹ ਭਜੰਤ [੪੧]ਤ੍ਰਿਣ ਸਮਾਨਿ ਧਿਗੁ
ਜਨਮਨਹ ॥ ਹੇ ਪਪੀਲਕਾ[੪੨] ਗ੍ਰਸਟੇ ਗੋਬਿੰਦ ਸਿਮਰਣ ਤੁਯੰ ਧਨੇ ॥ ਨਾਨਕ

੧ ਭਗਤੀ ਨੂੰ ਪਿਆਰ ਕਰਨ ਵਾਲਾ ।
੨ ਅਬਿਨਾਸੀ, ਅਟੱਲ ।
੩ ਜਿਸ ਨੇ ਸ਼ਕਤੀ ਕਰਕੇ ਅਕਾਸ਼ ਨੂੰ ਧਾਰਣ ਕੀਤਾ ਹੈ ਤੇ ਲਕੜੀ ਵਿਚ ਅਗਨੀ ਨੂੰ ਵੇੜ੍ਹਿਆ ਹੈ ।
੪ ਵੇੜ੍ਹਿਆ ਹੈ ।
੫ ਚੰਦ੍ਰਮਾ ।
੬ ਸੂਰਜ ।
੭ ਤਾਰੇ ।
੮ ਸ੍ਵਾਸ ।
੯ ਨਹੀਂ ਵਿੰਨ੍ਹਦੇ ਪੇਟ ਦੇ ਰੋਗ ।
੧੦ ਉਸੇ ਦੀ ਕਲਾ ਨਾਲ ਸੰਸਾਰ-ਸਾਗਰ ਬੱਧਾ ਹੈ ਜਿਸ ਦੇ ਪਾਣੀ ਦੀਆਂ ਲਹਿਰਾਂ ਸਾਨੂੰ ਭੰਨਦੀਆਂ ਨਹੀਂ । ਤੋਯਣਹ=ਪਾਣੀ ਦੀਆਂ ।
੧੧ ਭਾਰੀ । ਭਾਰੀ ਰੂਪ ਵਾਲਾ ਹਰੀ ਹੈ; ਉਸ ਦਾ ਸਿਮਰਨ ਸਭ ਦਾ ਜੀਵਣ ਹੈ; ਲਭਦਾ ਹੈ ਸੰਤਾਂ ਦੀ ਸੰਗਤ ਵਿਚ ਜਾਂ ਪਵਿਤ੍ਰ ਭਗਤੀ-ਮਾਰਗ ਦਵਾਰਾ ।
੧੨ ਮੱਛਰ ਪੱਥਰ ਨੂੰ ਭੰਨ ਦੇਵੇ, ਕੀੜੀ ਚਿੱਕੜ ਤਰ ਜਾਵੇ; ਪਿੰਗਲਾ ਸਾਗਰ ਨੂੰ ਲੰਘ ਜਾਵੇ ਤੇ ਅੰਨ੍ਹੇ ਨੂੰ ਹਨੇਰੇ ਵਿਚ ਪ੍ਰਕਾਸ਼ ਹੋ ਜਾਵੇ; ਇਹ ਸਾਧ-ਸੰਗਤ ਵਿਚ ਕੀਤੇ ਸਿਮਰਨ ਦਾ ਪ੍ਰਤਾਪ ਹੈ ।
੧੩ ਹਨੇਰਾ ।
੧੪ ਤਿਲਕ ਤੋਂ ਬਿਨਾਂ ਜਿਵੇਂ ਬ੍ਰਾਹਮਣ ਤੇ ਹਕੂਮਤ ਬਿਨਾਂ ਜਿਵੇਂ ਰਾਜਾ ।
੧੫ ਸ਼ਸਤ੍ਰ ।
੧੬ ਤਿਵੇਂ ।
੧੭ ਸਾਧੂ ।
੧੮ ਕਾਲਾ ਰੰਗ [ਕ੍ਰਿਸ਼ਨ ਜੀ ਵਲ ਇਸ਼ਾਰਾ ਹੈ] ਹਰੀ ਅਸਚਰਜ ਰੂਪ ਹੈ, ਜਨਮ ਮਰਣ ਰਹਤ ਹੈ, ਉਸ ਦਾ ਸੰਖ ਗਦਾ ਆਦਿ ਨਹੀਂ ਹੈ [ਅਵਤਾਰ ਪੂਜਾ ਦਾ ਨਿਖੇਧ ਹੈ] ।
੧੯ ਵੇਦ ਵੀ 'ਇਹ ਨਹੀਂ' 'ਇਹ ਨਹੀਂ' ਕਹਿੰਦਾ ਹੈ, ਭਾਵ ਉਹ ਬੇਅੰਤ ਹੈ ।
੨੦ ਵੱਡਾ ।
੨੧ ਵਸਦਾ ਹੈ ਸਾਧਾਂ ਦੇ ਰਿਦੇ ਵਿਚ ।
੨੨ ਸੰਸਾਰ ਜੰਗਲ ਦੀ ਨਿਆਈਂ ਹੈ; ਸਨਬੰਧੀ ਇਸ ਵਿਚ ਕੁਤਿਆਂ ਗਿਦੜਾਂ ਤੇ ਖੋਤਿਆਂ ਵਾਂਗ ਵਸਦੇ ਹਨ ।
੨੩ ਨਸ਼ਾ । ਮੋਹ ਦੇ ਨਸ਼ੇ ਵਿਚ ।
੨੪ ਚੋਰ ।
੨੫ ਮੋਹ ।
੨੬ ਹੰਕਾਰ ਤਿਖੀ ਤੇ ਕਰੜੀ ਫਾਹੀ ਹੈ ।
੨੭ ਤ੍ਰਿਸ਼ਨਾ ਰੂਪ ਅਗਨੀ ।
੨੮ ਪਦਾਰਥਾਂ ਦੇ ਭੋਗ ਰੂਪ ਪਾਣੀ ।
੨੯ ਔਖੇ ।
੩੦ ਕਿਨਾਰਾ । ਕਿਨਾਰਾ ਪਹੁੰਚ ਤੋਂ ਪਰੇ ਹੈ ।
੩੧ ਸਿਮਰਨ ।
੩੨ ਮਨੁਖ ਭਾਵੇਂ ਸੁੰਦਰ ਤੇ ਮਿਠੇ ਮੂੰਹ ਦਾ ਹੋਵੇ, ਪਰ ਹਿਰਦੇ ਰੂਪ ਭੂਮ ਵਿਚ ਵੈਰ ਹੋਵੇ, ਉਸ ਦਾ ਨਿਵਣਾ ਝੂਠਾ ਹੈ । ਹੇ ਸੰਤੋ ! ਉਸ ਤੋਂ ਖ਼ਬਰਦਾਰ ਰਹਿਣਾ ।
੩੩ ਘਟਦੇ ਹਨ ਸ੍ਵਾਸ ਹਰ ਰੋਜ਼ ।
੩੪ ਟੁਟਦੀ ਹੈ ।
੩੫ ਕਾਲ ਦੀ ਕੰਨਿਆ ਭਾਵ ਬੁਢੇਪਾ ਖਾ ਜਾਂਦਾ ਹੈ ।
੩੬ ਅਨਿਤ ਪਦਾਰਥਾਂ ਦੀ ਆਸਾ ਤੇ ਵਿਨੋਦ ਕਰਦਾ ਹੈ । ਵਿਨੋਦ=ਖੇਡਾਂ ਤਮਾਸ਼ੇ ।
੩੭ ਦਇਆ ਸਰੂਪ ਹਰੀ ਦੀ ।
੩੮ ਹੇ ਰਸਾਂ ਨੂੰ ਜਾਨਣ ਵਾਲੀ ਜੀਭ ! ਤੈਨੂੰ ਪਦਾਰਥ ਮਿਠੇ ਪਿਆਰੇ ਹਨ । ਸਚ ਵਲੋਂ ਤੂੰ ਮਰ ਗਈ ਹੈਂ ਤੇ ਵੱਡੇ ਝਗੜਿਆਂ ਵਿਚ ਤੂੰ ਲਗੀ ਹੈਂ, ਗੋਬਿੰਦ ਮਾਧੋ ਦਾਮੋਦਰ–ਇਨ੍ਹਾਂ ਚੰਗੇ ਅਖਰਾਂ ਦਾ ਜਾਪ ਕਰ ।
੩੯ ਲਗੀ ।
੪੦ ਨਾਰੀ ਦੀ ਮਸਤੀ ਵਿਚ ਮੱਤਾ ਗਰਬ ਕਰਦਾ ਹੈ, ਬਲਵਾਨ ਬਲ ਦੇ ਕਾਰਨ ਹੰਕਾਰੀ ਹੈ ।
੪੧ ਉਹ ਤੀਲੇ ਸਮਾਨ ਹੌਲਾ ਹੈ ਤੇ ਉਸ ਦਾ ਜਨਮ ਧ੍ਰਿਗ ਹੈ ।
੪੨ ਕੀੜੀ । ਹੇ ਕੀੜੀ ਵਤ ਨਿੰਮ੍ਰਤਾ ਵਾਲੀ ! ਤੂੰ ਗੁਸਟ (ਭਾਰੀ) ਹੈਂ ਕਿਉਂਕਿ ਤੇਰੇ ਪਾਸ ਨਾਮ ਧਨ ਹੈ ।

---

* ਹਰੀ ਅਪਾਰ ਸ਼ਕਤੀ ਵਾਲਾ ਹੈ (੫੩) । ਇਹ ਮਹਾਨ ਹਸਤੀ ਵੀ ਸੰਤਾਂ ਦੀ ਸੰਗਤ ਰਾਹੀਂ ਮਿਲ ਸਕਦੀ ਹੈ (੫੪) । ਸਾਧ ਸੰਗਤ ਰਾਹੀਂ ਸਿਮਰਨ ਵਿਚ ਵੱਡੀ ਤਾਕਤ ਹੈ (੫੫) । ਇਸ ਸਿਮਰਨ ਬਿਨਾਂ ਕੋਈ ਸਾਧ ਨਹੀਂ ਅਖਵਾ ਸਕਦਾ (੫੬) । ਹਰੀ ਜਿਹੀ ਉੱਚੀ ਹਸਤੀ ਸਾਧ ਦੇ ਦਿਲ ਵਿਚ ਵਸਦੀ ਹੈ (੫੭) । ਹਰੀ ਸਿਮਰਨ ਨਾਲ ਸੰਸਾਰ ਦਾ ਮੋਹ ਕਟੀਂਦਾ (੫੮), ਤੇ ਸਾਰੇ ਰੋਗ ਦੂਰ ਹੁੰਦੇ ਹਨ (੫੯) । ਪਰ ਸਿਮਰਨ-ਹੀਣ ਮਨੁਖ ਭਾਵੇਂ ਸੋਹਣਾ ਹੋਵੇ, ਖੋਟਾ ਹੈ (੬੦) । ਉਸ ਦਾ ਜਨਮ ਬਿਰਥਾ ਜਾਂਦਾ ਹੈ (੬੧-੬੩) ।

ਅਨਿਕ ਬਾਰ ਨਮੋ ਨਮਹ ॥ ੬੩ * ॥ [1]ਤ੍ਰਿਣੰਤ ਮੇਰੰ ਸਹਕੰਤ ਹਰੀਅੰ ॥ ਬੂਡੰਤ[2] ਤਰੀਅੰ ਊਣੰਤ[3] ਭਰੀਅੰ ॥ [4]ਅੰਧਕਾਰ ਕੋਟਿ ਸੂਰ ਉਜਾਰੰ ॥ ਬਿਨਵੰਤ ਨਾਨਕ ਹਰਿਗੁਰ ਦਯਾਰੰ[5] ॥ ੬੪ ॥ [6]ਬ੍ਰਹਮਣਹ ਸੰਗਿ ਉਧਰਣੰ ॥ ਬ੍ਰਹਮ ਕਰਮ ਜਿ ਪੂਰਣਹ ॥ ਆਤਮ ਰਤੰ ਸੰਸਾਰ ॥ ਗਹੰਤੇ ਨਰ ਨਾਨਕ ਨਿਹਫਲਹ ॥ ੬੫ ॥ ਪਰ ਦਰਬ ਹਿਰਣੰ[7] ਬਹੁ ਵਿਘਨ ਕਰਣੰ [8]ਉਚਰਣੰ ਸਰਬ ਜੀਅ ਕਹ ॥ [9]ਲਉ ਲਈ ਤ੍ਰਿਸਨਾ ਅਤਿਪਤਿ ਮਨ ਮਾਏ ਕਰਮ ਕਰਤਸ ਸੂਕਰਹ ॥ ੬੬ ॥ [10]ਮਤੇ ਸਮੇਵ ਚਰਣੰ ਉਧਰਣੰ ਭੈ ਦੁਤਰਹ ॥ ਅਨੇਕ ਪਾਤਿਕ ਹਰਣੰ ਨਾਨਕ ਸਾਧ ਸੰਗਮ ਨ ਸੰਸਯਹ ॥ ੬੭ ॥ ੪ ॥

ਮਹਲਾ ੫ ਗਾਥਾ[11]

੧ ੴ ਸਤਿਗੁਰ ਪ੍ਰਸਾਦਿ ॥ † ॥ ਕਰਪੂਰ[12] ਪੁਹਪ ਸੁਗੰਧਾ ਪਰਸ ਮਾਨੁਖ੍ ਦੇਹੰ ਮਲੀਣੰ ॥ ਮਜਾ ਰੁਧਿਰ ਦ੍ਰੁਗੰਧਾ ਨਾਨਕ ਅਥਿ[13] ਗਰਬੇਣ ਅਗ੍ਯਾਨਣੋ ॥ ੧ ॥ [14]ਪਰਮਾਣੋ ਪਰਜੰਤ ਆਕਾਸਹ ਦੀਪ ਲੋਅ ਸਿਖੰਡਣਹ ॥ ਗਛੇਣ ਨੈਣ ਭਾਰੇਣ ਨਾਨਕ ਬਿਨਾ ਸਾਧੂ ਨ ਸਿਧ੍ਯਤੇ ॥ ੨ ॥ [15]ਜਾਣੋ ਸਤਿ ਹੋਵੰਤੋ ਮਰਣੋ ਦ੍ਰਿਸਟੇਣ ਮਿਥਿਆ ॥ [16]ਕੀਰਤਿ ਸਾਥਿ ਚਲੰਥੋ ਭਣੰਤਿ ਨਾਨਕ ਸਾਧ ਸੰਗੇਣ ॥ ੩ ॥ [17]ਮਾਯਾ ਚਿਤ ਭਰਮੇਣ ਇਸਟ ਮਿਤ੍ਰੇਖੁ ਬਾਂਧਵਹ ॥ ਲਬਧ੍ਯੰ ਸਾਧ ਸੰਗੇਣ ਨਾਨਕ ਸੁਖ ਅਸਥਾਨੰ ਗੋਪਾਲ ਭਜਣੰ ॥ ੪ ॥ ਮੈਲਾਗਰ[18] ਸੰਗੇਣ ਨਿੰਮੁ ਬਿਰਖ ਸਿ ਚੰਦਨਹ ॥ ਨਿਕਟਿ ਬਸੰਤੋ ਬਾਂਸੋ ਨਾਨਕ ਅਹੰ ਬੁਧਿ ਨ ਬੋਹਤੇ[19] ॥ ੫ ॥ [20]ਗਾਥਾ ਗੁੰਫ ਗੋਪਾਲ ਕਥੰ ਮਥੰ ਮਾਨ ਮਰਦਨਹ ॥ ਹਤੰ ਪੰਚ ਸਤ੍ਰੇਣ ॥ ਨਾਨਕ ਹਰਿ ਬਾਣੇ ਪ੍ਰਹਾਰਣਹ ॥ ੬ ॥ ਬਚਨ ਸਾਧ [21]ਸੁਖ ਪੰਥਾ ਲਹੰਥਾ[22] ਬਡ ਕਰਮਣਹ ॥ ਰਹੰਤਾ[23] ਜਨਮ ਮਰਣੇਨ ਰਮਣੰ[24] ਨਾਨਕ ਹਰਿ ਕੀਰਤਨਹ ॥ ੭ ॥ [25]ਪਤ੍ਰ ਭੁਰਿਜੇਣ ਝੜੀਯੰ ਨਹ ਜੜੀਅੰ ਪੇਡ ਸੰਪਤਾ ॥ ਨਾਮ ਬਿਹੂਣ ਬਿਖਮਤਾ[26] ਨਾਨਕ ਬਹੰਤਿ ਜੋਨਿ ਬਾਸਰੋ ਰੈਣੀ ॥ ੮ ॥ ਭਾਵਨੀ[27] ਸਾਧ ਸੰਗੇਣ ਲਭੰਤੰ[28] ਬਡ ਭਾਗਣਹ ॥ ਹਰਿਨਾਮ ਗੁਣ ਰਮਣੰ ਨਾਨਕ ਸੰਸਾਰ ਸਾਗਰ ਨਹ ਬਿਆਪਣਹ ॥ ੯ ॥ ਗਾਥਾ ਗੂੜ ਅਪਾਰੰ ਸਮਝਣੰ ਬਿਰਲਾ ਜਨਹ ॥ [29]ਸੰਸਾਰ ਕਾਮ ਤਜਣੰ ॥ ਨਾਨਕ ਗੋਬਿੰਦ ਰਮਣੰ ਸਾਧ ਸੰਗਮਹ ॥ ੧੦ ॥ [30]ਸੁਮੰਤ੍ਰ ਸਾਧ ਬਚਨਾ ਕੋਟਿ ਦੋਖ ਬਿਨਾਸਨਹ ॥ ਹਰਿ ਚਰਣ ਕਮਲ ਧ੍ਯਾਨੰ ਨਾਨਕ ਕੁਲ ਸਮੂਹ ਉਧਾਰਣਹ ॥ ੧੧ ॥ ਸੁੰਦਰ ਮੰਦਰ ਸੈਣਹ[31] ॥ ਜੇਣ ਮਧ੍ਯ ਹਰਿ ਕੀਰਤਨਹ ॥ ਮੁਕਤੇ ਰਮਣ ਗੋਬਿੰਦਹ ॥ ਨਾਨਕ ਲਬਧ੍ਯੰ ਬਡ ਭਾਗਣਹ ॥ ੧੨ ॥ ਹਰਿ

੧ ਕਖ ਤੋਂ ਪਹਾੜ ਤੇ ਸੁਕੇ ਤੋਂ ਹਰਿਆ ਹੋ ਜਾਂਦਾ ਹੈ।
੨ ਡੁਬਦਾ।
੩ ਖ਼ਾਲੀ।
੪ ਜਿਥੇ ਹਨੇਰਾ ਹੋਵੇ, ਉਥੇ ਕ੍ਰੋੜਾਂ ਸੂਰਜਾਂ ਦਾ ਚਾਨਣਾ ਹੋ ਜਾਂਦਾ ਹੈ।
੫ ਦਇਆ। ਜੇ ਹਰੀ-ਗੁਰੂ ਦੀ ਦਇਆ ਹੋ ਜਾਵੇ।
੬ ਬ੍ਰਾਹਮਣ ਨਾਲ ਉਧਾਰ ਹੁੰਦਾ ਹੈ, ਪਰ ਬ੍ਰਾਹਮਣ ਉਹ ਹੈ ਜੋ ਬ੍ਰਹਮ ਵਾਲੇ ਕਰਮਾਂ ਨਾਲ ਭਰਪੂਰ ਹੁੰਦਾ ਹੈ; ਸੰਸਾਰ ਵਿਚ ਜਿਨ੍ਹਾਂ ਦੀ ਆਪਣੇ ਆਤਮਾ ਨਾਲ ਪ੍ਰੀਤੀ ਹੈ, ਭਾਵ ਸੁਆਰਥੀ ਹੈਨ, ਓਹ ਨਰ ਨਿਹਫਲ ਗਹੰਤੇ (ਜਾਂਦੇ) ਹਨ।
੭ ਚੁਰਾਂਦੇ ਹਨ (ਪਰਾਇਆ ਮਾਲ)।
੮ ਆਪਣੀ ਉਪਜੀਵਕਾ ਲਈ ਸਾਰੇ ਲੋਕਾਂ ਨੂੰ ਉਪਦੇਸ਼ ਝਰਨ ਕਹਿੰਦੇ ਹਨ।
੯ 'ਇਹ ਲਵਾਂ', 'ਉਹ ਲਵਾਂ' ਕਰਦੇ ਹਨ, ਤ੍ਰਿਸ਼ਨਾ ਦੇ ਕਾਰਨ ਰਜਦੇ ਨਹੀਂ, ਮਨ ਮਾਇਆ ਵਿਚ ਹੈ ਤੇ ਕਰਮ ਸੂਰਾਂ ਵਾਲੇ ਕਰਦੇ ਹਨ।
੧੦ ਮਸਤ ਹੋ ਕੇ ਜੋ ਹਰੀ ਚਰਨਾਂ ਵਿਚ ਸਮਾਂਦੇ ਹਨ, ਸੰਸਾਰ ਸਾਗਰ ਤੋਂ ਬਚ ਨਿਕਲਦੇ ਹਨ। ਸਾਧ ਸੰਗਤ ਵਿਚ ਅਨੇਕ ਪਾਪਾਂ ਦਾ ਨਾਸ ਹੁੰਦਾ ਹੈ: ਇਸ ਵਿਚ ਸ਼ਕ ਨਹੀਂ ਹੈ।
੧੧ ਪ੍ਰਾਚੀਨ ਕਥਾ, ਜਿਵੇਂ ਪਾਰਸੀਆਂ ਦੀ, ਜਾਂ ਉੱਤਰੀ ਹਿੰਦ ਦੀ। ਇਕ ਪੁਰਾਣੀ ਬੋਲੀ ਨੂੰ ਭੀ 'ਗਾਥਾ' ਕਹਿੰਦੇ ਹਨ। ਇਸੇ ਨੂੰ ਪਿਛੇ ਸਹਸਕ੍ਰਿਤੀ ਕਿਹਾ ਹੈ।
੧੨ ਮੁਸ਼ਕ-ਕਪੂਰ। ਮੁਸ਼ਕ-ਕਪੂਰ, ਫੂਲ ਤੇ ਹੋਰ ਸੁਗੰਧੀ ਵਾਲੀਆਂ ਚੀਜ਼ਾਂ ਨੂੰ ਮਨੁਖਾ ਦੇਹ ਛੋਹ ਕੇ ਮਲੀਨ ਕਰ ਦਿੰਦੀ ਹੈ। ਮਨੁਖ ਮਜਾ(ਮਿਝ), ਰਕਤ ਅਰ ਦੁਰਗੰਧਤਾ ਕਰਕੇ ਪੂਰਨ ਹੈ, ਫਿਰ ਵੀ ਅਗਿਆਨੀ ਗਰਬ ਕਰਦਾ ਹੈ।
੧੩ ਫੇਰ ਵੀ।
੧੪ ਜੇ ਜੀਵ! ਪ੍ਰਮਾਣੂਆਂ ਵਾਂਗ ਸੂਖਮ ਦੇਹ ਧਾਰ ਕੇ ਅਕਾਸ਼ਾਂ ਦਿਆਂ ਲੋਆਂ ਖੰਡਾਂ ਸਮੇਤ ਅਖ ਦੇ ਫੋਰ ਵਿਚ ਗਛੈਨ (ਫਿਰ ਆਵੇ), ਤਾਂ ਵੀ ਬਿਨਾਂ ਸੰਤਾਂ ਦੀ ਸੰਗਤ ਦੇ ਮੁਕਤੀ ਨੂੰ ਪ੍ਰਾਪਤ ਨਹੀਂ ਕਰ ਸਕਦਾ।
੧੫ ਹੇ ਭਾਈ! ਮਰਣਾ ਸਚ ਜਾਣ, ਦ੍ਰਿਸ਼ਟਮਾਨ ਮਿਥਿਆ ਹੈ।
੧੬ ਹਰੀ-ਕੀਰਤਨ ਨਾਲ ਸਾਥ ਦਿੰਦਾ ਹੈ।
੧੭ ਮਾਇਆ ਨੇ ਇਸ਼ਟ ਮਿਤ੍ਰਾਂ ਸੰਬੰਧੀਆਂ ਵਿਚ ਜੀਵ ਦਾ ਚਿਤ ਭਰਮਾਇਆ ਹੈ।
੧੮ ਚੰਦਨ।
੧੯ ਸੁਗੰਧਤ। ਉੱਚਾ ਹੋਣ ਦੇ ਹੰਕਾਰ ਕਰਕੇ ਬਾਂਸ ਸੁਗੰਧਤ ਨਹੀਂ ਹੁੰਦਾ।
੨੦ ਇਸ ਗਾਥਾ ਵਿਚ ਹਰੀ ਦੇ ਜਸ ਦੀ ਕਥਾ ਗੁੰਥਨ ਕੀਤੀ ਹੈ; ਇਸ ਨੂੰ ਵਿਚਾਰਿਆਂ ਹੰਕਾਰ ਨਾਸ ਹੁੰਦਾ ਹੈ; ਪੰਜ ਕਾਮਾਦਿਕ ਸ਼ਤਰੂ ਨਾਸ ਹੁੰਦੇ ਹਨ, ਹਰੀ ਬਾਣ ਦੇ ਚਲਾਣ ਨਾਲ।
੨੧ ਸੁਖ ਦਾ ਰਸਤਾ।
੨੨ ਲਭਦਾ ਹੈ।
੨੩ ਮੁਕਦਾ ਹੈ।
੨੪ ਸਿਮਰਨ।
੨੫ ਜਿਵੇਂ ਰੁਖ ਦੇ ਪਤ੍ਰ ਝੁਰ ਕੇ ਝੜਦੇ ਹਨ ਤੇ ਫਿਰ ਰੁਖ ਦੀ ਸੰਪਤਾ (ਮਾਲ ਭਾਵ ਡਾਲੀ) ਨਾਲ ਨਹੀਂ ਲਗ ਸਕਦੇ।
੨੬ ਦੁਖ। ਦੁਖ ਭਾਗਦਾ ਹੈ ਤੇ ਦਿਨ ਰਾਤ ਜੂਨਾਂ ਵਿਚ ਭਰਮਦਾ ਹੈ।
੨੭ ਸ਼ਰਧਾ।
੨੮ ਲਭਦੀ।
੨੯ ਸੰਸਾਰਕ ਕਾਮਨਾ ਤਿਆਗ ਦਈਦੀ ਹੈ।
੩੦ ਸ੍ਰੇਸ਼ਟ ਮੰਤਰ।
੩੧ ਸੋਈ। ਓਹੀ ਮੰਦਰ ਸੁੰਦਰ ਹੈ ਜਿਸ ਦੇ ਵਿਚ ਮਿੱਠਾ ਕੀਰਤਨ ਹੁੰਦਾ ਹੈ। ਜੋ ਗੋਬਿੰਦ ਨੂੰ ਸਿਮਰਦੇ ਹਨ ਓਹ ਮੁਕਤ ਹਨ।

---

* ਹਰੀ-ਗੁਰੂ ਦੀ ਕਿਰਪਾ ਹੋਵੇ ਤਾਂ ਸਭ ਕੁਝ ਤਬਦੀਲ ਹੋ ਕੇ ਠੀਕ ਹੋ ਜਾਂਦਾ ਹੈ (੬੪)। ਨਹੀਂ ਤਾਂ ਬ੍ਰਾਹਮਣ ਭੀ ਕਿਸੇ ਕੰਮ ਦਾ ਨਹੀਂ (੬੫)। ਤ੍ਰਿਸ਼ਨਾ ਦਾ ਬੱਧਾ ਮਨੁਖ ਸੂਰ ਵਾਕਰ ਹੈ (੬੬)। ਹਰੀ ਸਿਮਰਨ ਸਭ ਨੂੰ ਤਾਰ ਦਿੰਦਾ ਹੈ (੬੭)।

† ਮਨੁਖਾ ਦੇਹੀ ਕੀਹ ਹੈ ਜਿਸ ਉੱਤੇ ਮਨੁਖ ਮਾਣ ਕਰਦਾ ਹੈ (੧)? ਜੇ ਇਸ ਦੇਹੀ ਤੋਂ ਬਿਹਤਰ ਕੋਈ ਸੂਖਮ ਦੇਹੀ ਭੀ ਮਿਲ ਜਾਵੇ ਤਾਂ ਭੀ ਸਾਧ-ਸੰਗਤ ਬਿਨਾਂ ਕਿਸੇ ਕੰਮ ਦੀ ਨਹੀਂ (੨)। ਸੱਤ ਚੀਜ਼ ਤਾਂ ਕੇਵਲ ਹਰੀ ਕੀਰਤਨ ਹੈ (੩)। ਮਾਇਆ ਵਿਚ ਸੁਖ ਨਹੀਂ, ਸੁਖ ਕੇਵਲ ਭਜਨ ਵਾਲੀ ਥਾਂ ਸਾਧ-ਸੰਗਤ ਵਿਚ ਹੈ (੪)। ਪਰ ਇਸ ਤੋਂ ਲਾਭ ਬਾਂਸ-ਬ੍ਰਿਤੀ ਵਾਲੇ ਹੰਕਾਰੀ ਨਹੀਂ ਉਠਾ ਸਕਦੇ (੫)। ਹਰੀ ਕਥਾ ਤੇ ਸਾਧ-ਸੰਗ ਦੀ ਮਹਿਮਾ (੬-੨੩)।

[੧]ਲਬਧੋ ਮਿਤ੍ਰ ਸੁਮਿਤੋ ॥ [੨]ਬਿਦਾਰਣ ਕਦੇ ਨ ਚਿਤੋ ॥ ਜਾ ਕਾ ਅਸਥਲੁ[੩] ਤੋਲੁ ਅਮਿਤੋ ॥ ਸੁੋਈ ਨਾਨਕ [੪]ਸਖਾ ਜੀਅ ਸੰਗਿ ਕਿਤੋ ॥ ੧੩ ॥ [੫]ਅਪਜਸੰ ਮਿਟੰਤ ਸਤ ਪੁਤ੍ਰਹ ॥ ਸਿਮਰਤਬ੍ਯ ਰਿਦੈ ਗੁਰ ਮੰਤ੍ਰਣਹ ॥ ਪ੍ਰੀਤਮ ਭਗਵਾਨ ਅਚੁਤ[੬] ॥ ਨਾਨਕ ਸੰਸਾਰ ਸਾਗਰ ਤਾਰਣਹ ॥ ੧੪ ॥ [੭]ਮਰਣੰ ਬਿਸਰਣੰ ਗੋਬਿੰਦਹ ॥ ਜੀਵਣੰ ਹਰਿ ਨਾਮ ਧ੍ਯਾਵਣਹ ॥ ਲਭਣੰ ਸਾਧ ਸੰਗੇਣ ॥ ਨਾਨਕ ਹਰਿ [੮]ਪੂਰਬਿ ਲਿਖਣਹ ॥ ੧੫ ॥ ਦਸਨ[੯] ਬਿਹੂਨ ਭੁਯੰਗੰ ਮੰਤ੍ਰੰ ਗਾਰੁੜੀ ਨਿਵਾਰੰ ॥ ਬ੍ਯਾਧਿ ਉਪਾੜਣ ਸੰਤੰ ॥ ਨਾਨਕ ਲਬਧ ਕਰਮਣਹ[੧੦] ॥ ੧੬ ॥ [੧੧]ਜਥ ਕਥ ਰਮਣੰ ਸਰਣੰ ਸਰਬਤ੍ਰ ਜੀਅਣਹ ॥ ਤਥ ਲਗਣੰ ਪ੍ਰੇਮ ਨਾਨਕ ॥ ਪਰਸਾਦੰ ਗੁਰ ਦਰਸਨਹ ॥ ੧੭ ॥ [੧੨]ਚਰਣਾਰਬਿੰਦ ਮਨ ਬਿਧ੍ਯੰ ਸਿਧ੍ਯੰ ਸਰਬ ਕੁਸਲਣਹ ॥ ਗਾਥਾ[੧੩] ਗਾਵੰਤਿ ਨਾਨਕ ਭਬ੍ਯੰ[੧੪] ਪਰਾ ਪੂਰਬਣਹ ॥ ੧੮ ॥ [੧੫]ਸੁਭ ਬਚਨ ਰਮਣੰ ਗਵਣੰ ਸਾਧ ਸੰਗੇਣ ਉਧਰਣਹ ॥ ਸੰਸਾਰ ਸਾਗਰੰ ਨਾਨਕ ਪੁਨਰਪਿ[੧੬] ਜਨਮ ਨ ਲਭ੍ਯਤੇ ॥ ੧੯ ॥ ਬੇਦ ਪੁਰਾਣ ਸਾਸਤ੍ਰ ਬੀਚਾਰੰ ॥ ਏਕੰਕਾਰ ਨਾਮ ਉਰਧਾਰੰ[੧੭] ॥ ਕੁਲਹ ਸਮੂਹ ਸਗਲ ਉਧਾਰੰ ॥ ਬਡ ਭਾਗੀ ਨਾਨਕ ਕੋ ਤਾਰੰ ॥ ੨੦॥ ਸਿਮਰਣੰ ਗੋਬਿੰਦ ਨਾਮੰ ਉਧਰਣੰ ਕੁਲ ਸਮੂਹਣਹ ॥ ਲਬਧਿਅੰ ਸਾਧ ਸੰਗੇਣਿ ਨਾਨਕ ਵਡ ਭਾਗੀ [੧੮]ਭੇਟੰਤਿ ਦਰਸਨਹ ॥ ੨੧ ॥ ਸਰਬ ਦੋਖ ਪਰੰਤਿਆਗੀ[੧੯] ਸਰਬ ਧਰਮ ਦ੍ਰਿੜੰਤਣਃ ॥ [੨੦]ਲਬਧੇਣਿ ਸਾਧ ਸੰਗੇਣਿ ਨਾਨਕ ਮਸਤਕਿ ਲਿਖ੍ਯਣਃ ॥ ੨੨ ॥ [੨੧]ਹੋਯੋ ਹੈ ਹੋਵੰਤੋ ਹਰਣ ਭਰਣ ਸੰਪੂਰਣਃ ॥ ਸਾਧੂ ਸਤਮ[੨੨] ਜਾਣੋ ਨਾਨਕ ਪ੍ਰੀਤਿ ਕਾਰਣੰ ॥ ੨੩ ॥ [੨੩]ਸੁਖੇਣ ਬੈਣ ਰਤਨੰ ਰਚਨੰ ਕਸੁੰਭ ਰੰਗਣਃ ॥ ਰੋਗ ਸੋਗ ਬਿਓਗੰ ਨਾਨਕ ਸੁਖੁ ਨ ਸੁਪਨਹ ॥ ੨੪ ॥

ਫੁਨਹੇ[੨੪] ਮਹਲਾ ੫

ੴ ਸਤਿਗੁਰ ਪ੍ਰਸਾਦਿ ॥ * ॥ [੨੫]ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ ॥ ਉਰਝਿ ਰਹਿਓ ਸਭ ਸੰਗਿ ਅਨੂਪ ਰੂਪਾਵਤੀ ॥ ਉਸਤਤਿ ਕਹਨੁ ਨ ਜਾਇ ਮੁਖਹੁ ਤੁਹਾਰੀਆ ॥ ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ ॥ ੧ ॥ ਸੰਤ ਸਭਾ ਮਹਿ ਬੈਸਿ ਕਿ[੨੬] ਕੀਰਤਿ[੨੭] ਮੈ ਕਹਾਂ ॥ ਅਰਪੀ ਸਭੁ ਸੀਗਾਰੁ ਏਹੁ ਜੀਉ ਸਭੁ ਦਿਵਾ ॥ [੨੮]ਆਸ ਪਿਆਸੀ ਸੇਜ ਸੁ ਕੰਤਿ[੨੯] ਵਿਛਾਈਐ ॥ ਹਰਿਹਾਂ[੩੦] ਮਸਤਕਿ ਹੋਵੈ ਭਾਗੁ ਤ ਸਾਜਨੁ ਪਾਈਐ ॥ ੨ ॥ ਸਖੀ ਕਾਜਲ[੩੧] ਹਾਰ ਤੰਬੋਲ[੩੨] ਸਭੈ ਕਿਛੁ ਸਾਜਿਆ ॥ ਸੋਲਹ[੩੩] ਕੀਏ ਸੀਗਾਰ ਕਿ ਅੰਜਨੁ[੩੪] ਪਾਜਿਆ[੩੫] ॥ ਜੇ ਘਰਿ ਆਵੈ ਕੰਤੁ ਤ ਸਭੁ ਕਿਛੁ ਪਾਈਐ ॥ ਹਰਿਹਾਂ

੧ ਸ੍ਰੇਸ਼ਟ ਮਿਤਰ (ਹਰੀ) ਲਭਦਾ ਹੈ ।
੨ ਉਹ ਹਰੀ ਕਦੀ ਦਿਲ ਨਹੀਂ ਤੋੜਦਾ (ਦਿਲ-ਸ਼ਿਕਨੀ ਨਹੀਂ ਕਰਦਾ) ।
੩ ਅਸਥਾਨ ।
੪ ਬੇਲੀ ਕੀਤਾ ਹੈ ਦਿਲ ਨਾਲ ।
੫ ਜਿਵੇਂ ਸਪੁਤ੍ਰਾਂ ਦੇ ਜੰਮਿਆਂ ਅਪਜਸ ਮਿਟਦਾ ਹੈ, ਤਿਵੇਂ ਨਾਮ ਜਪਿਆਂ ਸੁਖ ਹੁੰਦਾ ਹੈ ।
੬ [ਅਚੁਤ] ਅਬਿਨਾਸੀ, ਅਟੱਲ ।
੭ ਹਰੀ ਨੂੰ ਵਿਸਰਨਾ ਮੌਤ ਹੈ ਤੇ ਸਿਮਰਨ ਜ਼ਿੰਦਗੀ ਹੈ ।
੮ ਪਿਛਲੇ ਲਿਖੇ ਅਨੁਸਾਰ ।
੯ ਦੰਦ । ਜਿਵੇਂ ਗਾਰੜੀ ਮੰਤ੍ਰ ਨਾਲ ਵਿਹੁ ਦੂਰ ਕਰਦਾ ਹੈ ਤੇ ਸਪ ਨੂੰ ਦੰਦ-ਹੀਣ ਕਰ ਦਿੰਦਾ ਹੈ, ਤਿਵੇਂ ਸੰਤ ਜਨ ਰੋਗ ਦੂਰ ਕਰਨ ਜੋਗ ਹਨ ।
੧੦ ਭਾਗਾਂ ਨਾਲ ।
੧੧ ਜਿਥੇ ਕਿਥੇ, ਭਾਵ ਸਭ ਥਾਈਂ ਜੋ ਹਰੀ ਵਿਆਪਕ ਹੈ ਤੇ ਸਭ ਜੀਵਾਂ ਦਾ ਆਸਰਾ ਹੈ, ਉਸ ਨਾਲ ਪ੍ਰੇਮ ਗੁਰੂ ਦੇ ਦਰਸ਼ਨ ਤੇ ਕ੍ਰਿਪਾ ਦਵਾਰਾ ਲੱਗਦਾ ਹੈ ।
੧੨ ਚਰਨ ਕਮਲਾਂ ਨਾਲ ਮਨ ਮ ਲਆ ਹੈ ਤੇ ਸਭ ਸੁਖ ਹੋਇਆ ਹੈ ।
੧੩ ਕਥਾ ।
੧੪ ਸ੍ਰੇਸ਼ਟ ਲੋਕ । ਪ੍ਰੰਪਰਾ ਤੋਂ ਹੀ ਉਤਮ ਪੁਰਸ਼ ਉਸ ਦੀ ਕਥਾ ਗਾਉਂਦੇ ਆਏ ਹਨ ।
੧੫ ਸ਼ੁਭ ਬਚਨ ਸਿਮਰਨਾ ਤੇ ਗਾਉਣਾ ਸਾਧ-ਸੰਗਤ ਦਵਾਰਾ ਉਧਾਰ ਕਰਦਾ ਹੈ ।
੧੬ ਫੇਰ ।
੧੭ ਦਿਲ ਵਿਚ ਧਾਰਦੇ ਹਨ ।
੧੮ ਦਰਸ਼ਨ ਕਰਦੇ ਹਨ ।
੧੯ ਚੰਗੀ ਤਰ੍ਹਾਂ ਤਿਆਗਦੇ ਹਨ ।
੨੦ ਸਾਧ ਸੰਗਤ ਦਵਾਰਾ ਲਭਦੇ ਹਨ, ਮੱਥੇ ਉੱਤੇ ਲਿਖੇ ਭਾਗਾਂ ਅਨੁਸਾਰ ।
੨੧ ਜੋ ਸਭ ਨੂੰ ਹਰਣ ਭਰਣ (ਨਾਸ ਕਰਤਾ ਤੇ ਪਾਲਣ ਯੋਗ) ਹੈ ਅਤੇ ਅਗੇ, ਹੁਣ ਤੇ ਅਗੋਂ ਰਹੇਗਾ, ਉਸ ਦੀ ਪ੍ਰੀਤੀ ਦਾ ਕਾਰਨ ਨਿਸਚੇ ਕਰਕੇ ਸਾਧੂ ਹੈ ।
੨੨ ਨਿਸਚੇ ਕਰਕੇ ।
੨੩ ਦੁਨਿਆਵੀ ਸੁਖ, ਵੇਸਵਾ ਆਦਿ ਦੇ ਸੁੰਦਰ ਬਚਨ ਤੇ ਮਾਇਆ ਦੇ ਰੰਗਾਂ ਵਿਚ ਖਚਤ ਪੁਰਸ਼ ਦੁਖਾਂ ਰੋਗਾਂ ਸੋਗਾਂ ਦਾ ਭਾਗੀ ਹੈ ।
੨੪ [ਪੁਨਹ=ਫੇਰ, ਮੁੜ ਮੁੜ] ਛੰਦ ਦਾ ਨਾਮ ਹੈ, ਜਿਸ ਵਿਚ ਕੋਈ ਲਫ਼ਜ਼ (ਜਿਵੇਂ 'ਹਰਿਹਾਂ') ਮੁੜ ਮੁੜ ਆਉਂਦਾ ਹੈ ।
੨੫ ਹੇ ਅਗੰਮ ! ਤੇਰੇ ਹੱਥ ਵਿਚ ਕਲਮ ਹੈ, ਜਿਸ ਨਾਲ ਸਭ ਦੇ ਮੱਥੇ ਤੇ ਲੇਖ ਲਿਖੇ ਜਾਂਦੇ ਹਨ । ਹੇ ਅਨੂਪ ਰੂਪ ਵਾਲੇ ! ਤੂੰ ਸਭ ਦੇ ਸੰਗ ਮਿਲ ਰਿਹਾ ਹੈਂ ।
੨੬ ਬੈਠ ਕੇ ।
੨੭ ਸਿਫ਼ਤ ।
੨੮ ਦਰਸ਼ਨ ਦੀ ਆਸ ਵਿਚ ਪਿਆਸੀ ਹੋ ਕੇ ।
੨੯ ਕੰਤ ਲਈ ।
੩੦ [ਹੇ ਹਰਿ !] ਛੰਦ ਦੀ ਟੇਕ ਹੈ । ਇਹ ਪੁਨਹ ਪੁਨਹ ਆਵਣ ਵਾਲੀ ਹੈ ।
੩੧ ਕੱਜਲ, ਸੁਰਮਾ ।
੩੨ ਪਾਨ ।
੩੩ ਸੋਲਾਂ ਪ੍ਰਕਾਰ ਦੇ ।
੩੪ ਸੁਰਮਾ ।
੩੫ ਪਾਇਆ ।

---

* ਸੋਹਣੇ ਹਰੀ ਦੇ ਦਰਸ਼ਨ ਦਾ ਝਲਕਾਰਾ ਵਜਦਾ ਹੈ, ਜਿਸ ਨਾਲ ਮੋਹੇ ਜਾ ਕੇ ਉਸਤਤ ਕਰਨਾ ਚਾਹੁੰਦੇ ਹਨ, ਪਰ ਕਰ ਨਹੀਂ ਸਕਦੇ (੧) । ਫਿਰ ਸੰਤਾਂ ਦੀ ਸੰਗਤਿ ਵਿਚ ਬਹਿ ਕੇ ਸਿਫ਼ਤ ਕਰਨ ਦਾ ਜਤਨ ਕਰਦੇ ਹਨ ( ੨) । ਸੰਸਾਰ ਦੀ ਸ਼ੋਭਾ ਕਿਸ ਕੰਮ, ਜੇ ਹਰੀ ਪਿਆਰਾ ਦਿਲ ਵਿਚ ਨਾ ਵਸੇ (੩) ?

ਕੰਤੈ ਬਾਝੁ ਸੀਗਾਰੁ ਸਭੁ ਬਿਰਥਾ ਜਾਈਐ ॥੩*॥ ਜਿਸੁ ਘਰਿ ਵਸਿਆ ਕੰਤੁ ਸਾ ਵਡਭਾਗਣੇ ॥ ਤਿਸੁ ਬਨਿਆ ਹਭੁ[੧] ਸੀਗਾਰੁ ਸਾਈ ਸੋਹਾਗਣੇ ॥ ਹਉ ਸੁਤੀ ਹੋਇ ਅਚਿੰਤ ਮਨਿ ਆਸ ਪੁਰਾਈਆ[੨] ॥ ਹਰਿਹਾਂ ਜਾ ਘਰਿ ਆਇਆ ਕੰਤੁ ਤ ਸਭ ਕਿਛੁ ਪਾਈਆ ॥ ੪ ॥ [੩]ਆਸਾ ਇਤੀ ਆਸ ਕਿ ਆਸ ਪੁਰਾਈਐ ॥ ਸਤਿਗੁਰ ਭਏ ਦਇਆਲ ਤ ਪੂਰਾ ਪਾਈਐ ॥ ਮੈ ਤਨਿ ਅਵਗਣ ਬਹੁਤੁ ਕਿ [੪]ਅਵਗਣ ਛਾਇਆ ॥ ਹਰਿਹਾਂ ਸਤਿਗੁਰ ਭਏ ਦਇਆਲ ਤ ਮਨੁ ਠਹਰਾਇਆ ॥ ੫ ॥ ਕਹੁ ਨਾਨਕ ਬੇਅੰਤੁ ਬੇਅੰਤੁ ਧਿਆਇਆ ॥ ਦੁਤਰੁ[੫] ਇਹੁ ਸੰਸਾਰੁ ਸਤਿਗੁਰੂ ਤਰਾਇਆ ॥ ਮਿਟਿਆ ਆਵਾਗਉਣੁ ਜਾਂ ਪੂਰਾ ਪਾਇਆ ॥ ਹਰਿਹਾਂ ਅੰਮ੍ਰਿਤੁ ਹਰਿ ਕਾ ਨਾਮੁ ਸਤਿਗੁਰ ਤੇ ਪਾਇਆ ॥ ੬ ॥ ਮੇਰੈ ਹਾਥਿ ਪਦਮੁ[੬] [੭]ਆਗਨਿ ਸੁਖ ਬਾਸਨਾ ॥ ਸਖੀ ਮੋਰੈ ਕੰਠਿ ਰਤੰਨੁ ਪੇਖਿ[੮] ਦੁਖੁ ਨਾਸਨਾ ॥ ਬਾਸਉ ਸੰਗਿ ਗੁਪਾਲ ਸਗਲ ਸੁਖ ਰਾਸਿ ਹਰਿ ॥ ਹਰਿਹਾਂ ਰਿਧਿ ਸਿਧਿ ਨਵ ਨਿਧਿ ਬਸਹਿ ਜਿਸੁ ਸਦਾ ਕਰਿ[੯] ॥ ੭ ॥ [੧੦]ਪਰਤ੍ਰਿਅ ਰਾਵਣਿ ਜਾਹਿ ਸੇਈ ਤਾ ਲਾਜੀਅਹਿ[੧੧] ॥ [੧੨]ਨਿਤਪ੍ਰਤਿ ਹਿਰਹਿ ਪਰ ਦਰਬੁ [੧੩]ਛਿਦ੍ਰ ਕਤ ਢਾਕੀਅਹਿ ॥ ਹਰਿ ਗੁਣ ਰਮਤ[੧੪] ਪਵਿਤ੍ਰ ਸਗਲ ਕੁਲ ਤਾਰਈ ॥ ਹਰਿਹਾਂ ਸੁਨਤੇ ਭਏ ਪੁਨੀਤ[੧੫] ਪਾਰਬ੍ਰਹਮੁ ਬੀਚਾਰਈ ॥ ੮ ॥ ਊਪਰਿ ਬਨੈ[੧੬] ਅਕਾਸੁ ਤਲੈ [੧੭]ਧਰ ਸੋਹਤੀ ॥ ਦਹ ਦਿਸ ਚਮਕੈ ਬੀਜੁਲਿ [੧੮]ਮੁਖ ਕਉ ਜੋਹਤੀ ॥ ਖੋਜਤ ਫਿਰਉ ਬਿਦੇਸਿ ਪੀਉ ਕਤ ਪਾਈਐ ॥ ਹਰਿਹਾਂ ਜੇ ਮਸਤਕਿ ਹੋਵੈ ਭਾਗੁ ਤ ਦਰਸਿ ਸਮਾਈਐ ॥ ੯ ॥ ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥ [੧੯]ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ ॥ ਵਸਦੀ ਸਘਨ[੨੦] ਅਪਾਰ ਅਨੂਪ ਰਾਮਦਾਸਪੁਰ ॥ ਹਰਿਹਾਂ ਨਾਨਕ ਕਸਮਲ[੨੧] ਜਾਹਿ ਨਾਇਐ ਰਾਮਦਾਸ ਸਰ ॥ ੧੦ ॥ [੨੨]ਚਾਤ੍ਰਿਕ ਚਿਤ ਸੁਚਿਤ ਸੁ ਸਾਜਨੁ ਚਾਹੀਐ ॥ ਜਿਸੁ ਸੰਗਿ ਲਾਗੇ ਪ੍ਰਾਣ ਤਿਸੈ ਕਉ ਆਹੀਐ[੨੩] ॥ ਬਨੁ ਬਨੁ ਫਿਰਤ ਉਦਾਸ ਬੂੰਦ ਜਲ ਕਾਰਣੇ ॥ ਹਰਿਹਾਂ ਤਿਉ ਹਰਿ ਜਨੁ ਮਾਂਗੈ ਨਾਮੁ ਨਾਨਕ ਬਲਿਹਾਰਣੇ ॥ ੧੧ ॥ [੨੪]ਮਿਤ ਕਾ ਚਿਤੁ ਅਨੂਪੁ ਮਰੰਮੁ[੨੫] ਨ ਜਾਨੀਐ ॥ [੨੬]ਗਾਹਕ ਗੁਨੀ ਅਪਾਰ ਸੁ ਤਤੁ ਪਛਾਨੀਐ ॥ [੨੭]ਚਿਤਹਿ ਚਿਤੁ ਸਮਾਇ ਤ ਹੋਵੈ ਰੰਗੁ ਘਨਾ[੨੮] ॥ ਹਰਿਹਾਂ [੨੯]ਚੰਚਲ ਚੋਰਹਿ ਮਾਰਿ ਤ ਪਾਵਹਿ ਸਚੁ ਧਨਾ ॥ ੧੨ ॥ [੩੦]ਸੁਪਨੈ ਊਭੀ ਭਈ ਗਹਿਓ ਕੀ ਨ ਅੰਚਲਾ ॥ ਸੁੰਦਰ ਪੁਰਖ ਬਿਰਾਜਿਤ ਪੇਖਿ ਮਨੁ ਬੰਚਲਾ ॥ ਖੋਜਉ ਤਾ ਕੇ ਚਰਣ ਕਹਹੁ ਕਤ ਪਾਈਐ ॥ ਹਰਿਹਾਂ ਸੋਈ ਜਤੰਨੁ[੩੧] ਬਤਾਇ ਸਖੀ ਪ੍ਰਿਉ ਪਾਈਐ ॥ ੧੩ ॥ ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ[੩੨] ॥ ਕਰਨ[੩੩] ਨ ਸੁਨਹੀ

੧ ਸਭ ।
੨ ਪੂਰੀ ਹੋਈ ਹੈ (ਆਸ) ।
੩ ਇੰਨੀ ਆਸ ਹੈ ਮਿਲਣ ਦੀ ਕਿ ਇਸ ਆਸ ਨੂੰ ਪੂਰਾ ਹੀ ਕਰਨਾ ਚਾਹੀਦਾ ਹੈ, ਹੇ ਕੰਤ!
੪ ਪਾਪਾਂ ਨਾਲ ਭਰਪੂਰ ।
੫ [ਦੁਸ-ਤਰ] ਔਖਾ ਤਰਿਆ ਜਾਵਣ ਵਾਲਾ ।
੬ ਪੈਰ ਤੇ ਪਦਮ ਦਾ ਨਿਸ਼ਾਨ ਜੋ ਚੰਗੀ ਰੇਖ ਸਮਝੀ ਜਾਂਦੀ ਹੈ । ਮੇਰੇ ਹਥ ਪਦਮ ਚੜ੍ਹਿਆ ਹੈ ।
੭ ਮੇਰੇ ਹਿਰਦ ਰੂਪ ਵਿਹੜੇ ਵਿਚ ਸੁਖਾਂ ਦਾ ਵਾਸਾ ਹੈ ।
੮ ਦੇਖ ਕੇ । ਮੇਰੇ ਗਲ ਵਿਚ ਨਾਮ ਰੂਪ ਰਤਨ ਹੈ (ਜਿਵੇਂ ਤਾਵੀਜ਼ ਹੁੰਦਾ ਹੈ), ਜਿਸ ਨੂੰ ਦੇਖ ਕੇ ਦੁਖ ਨਸ ਜਾਂਦਾ ਹੈ ।
੯ ਹਥ ਵਿਚ । ਰਿਧੀਆਂ ਸਿਧੀਆਂ ਆਦਿ ਹਥ ਵਿਚ ਹਨ । ਰਿਧਿ ਸਿਧਿ=ਕਰਾਮਾਤੀ ਤਾਕਤਾਂ। 'ਨਵਨਿਧਿ' ਲਈ ਦੇਖੋ ਪੰ. ੧੧੨੯, ਫੁਟ ਨੋਟ * ।
੧੦ ਪਰ ਇਸਤ੍ਰੀ ਨੂੰ ਭੋਗਣ ।
੧੧ ਲਜਿਆਵਾਨ ਹੁੰਦੇ ਹਨ, ਸ਼ਰਮ ਝੱਲਣੀ ਪੈਂਦੀ ਹੈ ।
੧੨ ਜਿਹੜੇ ਸਦਾ ਪਰਾਇਆ ਧਨ ਚੁਰਾਂਦੇ ਹਨ ।
੧੩ ਕਿਸ ਤਰ੍ਹਾਂ ਪਾਪ ਢਕੇ ਜਾ ਸਕਦੇ ਹਨ ।
੧੪ ਸਿਮਰਦਿਆਂ ।
੧੫ ਪਵਿੱਤਰ ।
੧੬ ਸੋਹਣਾ ਫਬਿਆ ਹੈ (ਬੱਦਲਾਂ ਨਾਲ) ।
੧੭ ਧਰਤੀ ਸੋਹਣੀ ਲਗਦੀ ਹੈ (ਕੁਦਰਤੀ ਨਜ਼ਾਰਿਆਂ ਨਾਲ) ।
੧੮ (ਬਿਜਲੀ ਦੀ ਚਮਕ ਵਿਚ)ਪਿਆਰੇ ਦੇ ਮੂੰਹ ਨੂੰ ਤਕਦੀ ਹੈ । (ਏਥੇ ਸੁੰਦਰ ਸਾਵਣ ਰੁਤ ਦਾ ਨਕਸ਼ਾ ਖਿਚਿਆ ਹੈ ਤੇ ਮੁਤਲਾਸ਼ਨ ਨੂੰ ਬਿਜਲੀ ਦੀ ਰੌਸ਼ਨੀ ਆਸਰੇ ਪਿਆਰੇ ਨੂੰ ਲਭਦਿਆਂ ਵਿਖਾਇਆ ਹੈ ।)
੧੯ ਹੇ ਰਾਮਦਾਸਪੁਰੇ ! ਤੈਨੂੰ ਕਰਤਾਰ ਨੇ ਬਧਾ ਹੈ, ਤਾਂ ਹੀ ਤੂੰ ਸ਼ੋਭਨੀਕ ਹੋਇਆ ਹੈਂ । ਸੰਗਤ ਦਾ ਪ੍ਰਭਾਵ ਅਲੌਕਿਕ ਦੇਖ ਕੇ ਗੁਰੂ ਅਰਜਨ ਦੇਵ ਜੀ ਅੰਮ੍ਰਿਤਸਰ ਦੀ ਸੋਭਾ ਗਾ ਰਹੇ ਹਨ ।
੨੦ ਸੰਘਣੀ ।
੨੧ ਪਾਪ ।
੨੨ ਚਾਤ੍ਰਿਕ ਵਾਂਗ ਸੁਚੇਤ ਚਿਤ ਹੋ ਕੇ ਸਜਣ ਨੂੰ ਚਾਹੀਏ । ਦੇਖੋ ਪੰ. ੧੧੧੭, ਨੋਟ ੧੭ ।
੨੩ ਲੋਚੀਏ, ਚਾਹੀਏ ।
੨੪ ਮਿਤਰ ਦਾ ਹਿਰਦਾ ।
੨੫ ਭੇਦ ।
੨੬ ਗੁਣਾਂ ਦੇ ਗਾਹਕ ਹੀ ਗੁਣਾਂ ਨੂੰ ਪਛਾਣਦੇ ਹਨ ।
੨੭ ਆਪਣੇ ਦਿਲ ਨਾਲ ਪਿਆਰੇ ਦਾ ਦਿਲ ਮਿਲ ਜਾਵੇ ।
੨੮ ਬਹੁਤ ।
੨੯ ਕਾਮਾਦਿਕ ਚੋਰਾਂ ਨੂੰ ਜੋ ਚੰਚਲ (ਚਲਾਇਮਾਨ) ਹਨ ।
੩੦ ਸੁਪਨੇ ਵਿਚ ਮੈਂ ਉਠ ਖੜੋਤੀ (ਪਿਆਰੇ ਨੂੰ ਦੇਖ ਕੇ), ਪਰ ਮੈਂ ਅੰਚਲ (ਪੱਲਾ) ਕਿਉਂ ਨਾ ਫੜਿਆ ? ਕਾਰਨ ਇਹ ਸੀ ਕਿ ਸੁੰਦਰ ਰੂਪ ਦੇ ਪ੍ਰਕਾਸ਼ ਨੂੰ ਵੇਖ ਕੇ ਮੈਂ ਠਗੀ ਗਈ ਤੇ ਪੱਲਾ ਫੜਨਾ ਭੁਲ ਗਈ ।
੩੧ ਜਤਨ ।
੩੨ ਬੇਹਾਲ, ਦੁਖੀ ।
੩੩ ਕੰਨ ।

* ਪਰ ਜੇ ਦਿਲ ਵਿਚ ਪਿਆਰਾ ਹਰੀ ਆ ਵਸੇ ਤਾਂ ਸਾਰੇ ਸ਼ਿੰਗਾਰ ਤੇ ਸੋਭਾ ਵਿਚੇ ਆ ਗਈ (੪) । ਮਿਲਣ ਦੀ ਆਸ਼ਾ ਤਾਂ ਬਹੁਤ ਤੀਬਰ ਹੈ, ਪਰ ਅੰਦਰ ਦੇ ਔਗਣਾਂ ਦੀ ਸੋਝੀ ਕੁਝ ਕਰਨ ਨਹੀਂ ਦਿੰਦੀ । ਇਸ ਨਿਰਾਸਤਾ ਵਿਚੋਂ ਗੁਰੂ ਦੀ ਮਦਦ ਕਢਦੀ ਹੈ (੫) । ਗੁਰੂ ਨਾਮ ਦੇ ਕੇ ਔਗਣਾਂ ਵਾਲੇ ਸੰਸਾਰ ਤੋਂ ਬਚਾ ਲੈਂਦਾ ਹੈ (੬) । ਇਹ ਨਾਮ ਪਦਮ ਵਾਕਰ ਚੰਗਾ ਅਸਰ ਰਖਦਾ ਤੇ ਤਾਵੀਜ਼ ਵਾਕਰ ਦੁਖਾਂ ਤੋਂ ਬਚਾਂਦਾ ਹੈ (੭) । ਕਾਮ ਤੇ ਲਾਲਚ ਆਦਿ ਔਗਣ ਹਰੀ ਤੋਂ ਦੂਰ ਰਖਦੇ ਹਨ, ਅਤੇ ਹਰੀ ਦੇ ਗੁਣ ਗਾਉਣ ਨਾਲ ਪਵਿਤਰ ਹੋਈਦਾ ਹੈ (੮) । ਹਰੀ ਨੂੰ ਮਿਲਣਾ ਭਾਗਾਂ ਅਨੁਸਾਰ ਹੈ (੯) । ਖੋਜ ਕਰਦਿਆਂ ਕਰਦਿਆਂ ਹਰੀ ਦਾ ਅਸਥਾਨ ਰਾਮਦਾਸਪੁਰੇ ਦੀ ਗੁਰ-ਸੰਗਤ ਵਿਚ ਲੱਭਾ, ਜੋ ਅਨੂਪ ਥਾਂ ਹੈ (੧੦) । ਜੀਵ ਨੂੰ ਚਾਤ੍ਰਿਕ ਵਾਂਗੂ ਹਰੀ ਦੇ ਮਿਲਣ ਦੇ ਤਰਲੇ ਲੈਣੇ ਚਾਹੀਦੇ ਹਨ (੧੧), ਪਰ ਪਹਿਲਾਂ ਕਾਮ ਕ੍ਰੋਧ ਨੂੰ ਹਟਾ ਕੇ ਦਿਲ ਨੂੰ ਹਰੀ ਦੇ ਮਿਲਣ ਜੋਗਾ ਬਣਾ ਕੇ (੧੨) । ਹਰੀ ਲਈ ਤਾਂਘ ਦਸਦੇ ਹਨ (੧੩) । ਅੱਖਾਂ, ਕੰਨਾਂ, ਜੀਭ ਤੇ ਦਿਲ ਨੂੰ ਹਰੀ ਦੀ ਤਾਂਘ ਵਿਚ ਲਾਂਦੇ ਹਨ (੧੪) ।

ਨਾਦੁ[੧] [੨]ਕਰਨ ਮੁੰਦਿ ਘਾਲਿਆ ॥ ਰਸਨਾ[੩] ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ ॥ ਹਰਿਹਾਂ ਜਬ ਬਿਸਰੈ ਗੋਬਿਦਰਾਇ ਦਿਨੋ ਦਿਨੁ ਘਟੀਐ ॥ ੧੪ * ॥ ਪੰਕਜ[੪] ਫਾਥੇ ਪੰਕ[੫] ਮਹਾ ਮਦ ਗੁੰਫਿਆ[੬] ॥ ਅੰਗ ਸੰਗ ਉਰਝਾਇ ਬਿਸਰਤੇ ਸੁੰਫਿਆ[੭]॥ਹੈ ਕੋਊ ਐਸਾ ਮੀਤੁ ਜਿ [੮]ਤੋਰੈ ਬਿਖਮ ਗਾਂਠਿ॥ਨਾਨਕ ਇਕੁ ਸ੍ਰੀਧਰਨਾਥੁ[੯] ਜਿ [੧੦]ਟੂਟੇ ਲੇਇ ਸਾਂਠਿ॥੧੫॥ [੧੧]ਧਾਵਉ ਦਸਾ ਅਨੇਕ ਪ੍ਰੇਮ ਪ੍ਰਭ ਕਾਰਣੇ॥ ਪੰਚ[੧੨] ਸਤਾਵਹਿ ਦੂਤ ਕਵਨ ਬਿਧਿ ਮਾਰਣੇ ॥ ਤੀਖਣ[੧੩] ਬਾਣ ਚਲਾਇ ਨਾਮੁ ਪ੍ਰਭ ਧ੍ਯਾਈਐ ॥ ਹਰਿਹਾਂ [੧੪]ਮਹਾਂ ਬਿਖਾਦੀ ਘਾਤ ਪੂਰਨ ਗੁਰੁ ਪਾਈਐ ॥ ੧੬ ॥ ਸਤਿਗੁਰ ਕੀਨੀ ਦਾਤਿ ਮੂਲਿ ਨ ਨਿਖੁਟਈ॥ਖਾਵਹੁ ਭੁੰਚਹੁ[੧੫] ਸਭਿ ਗੁਰਮੁਖਿ[੧੬] ਛੁਟਈ ॥ ਅੰਮ੍ਰਿਤੁ ਨਾਮੁ ਨਿਧਾਨੁ[੧੭] ਦਿਤਾ ਤੁਸਿ[੧੮] ਹਰਿ॥ਨਾਨਕ ਸਦਾ ਅਰਾਧਿ ਕਦ ਨ ਜਾਂਹਿ ਮਰਿ ॥ ੧੭ ॥ ਜਿਥੈ ਜਾਏ ਭਗਤੁ ਸੁ ਥਾਨੁ ਸੁਹਾਵਣਾ ॥ ਸਗਲੇ ਹੋਏ ਸੁਖ ਹਰਿਨਾਮੁ ਧਿਆਵਣਾ ॥ ਜੀਅ ਕਰਨਿ ਜੈਕਾਰੁ ਨਿੰਦਕ ਮੁਏ ਪਚਿ[੧੯]॥ ਸਾਜਨ ਮਨਿ ਆਨੰਦੁ ਨਾਨਕ ਨਾਮੁ ਜਪਿ ॥ ੧੮ ॥ [੨੦]ਪਾਵਨ ਪਤਿਤ ਪੁਨੀਤ ਕਤਹ ਨਹੀ ਸੇਵੀਐ॥ਝੂਠੈ ਰੰਗਿ ਖੁਆਰੁ ਕਹਾਂ ਲਗੁ ਖੇਵੀਐ[੨੧]॥ਹਰਿਚੰਦਉਰੀ[੨੨] ਪੇਖਿ ਕਾਹੇ ਸੁਖੁ ਮਾਨਿਆ ॥ ਹਰਿਹਾਂ ਹਉ ਬਲਿਹਾਰੀ ਤਿੰਨ ਜਿ ਦਰਗਹਿ ਜਾਨਿਆ॥ ੧੯ ॥ ਕੀਨੇ ਕਰਮ ਅਨੇਕ ਗਵਾਰ ਬਿਕਾਰ ਘਨ[੨੩]॥ ਮਹਾ ਦ੍ਰੁਗੰਧਤ ਵਾਸੁ [੨੪]ਸਠ ਕਾ ਛਾਰੁ ਤਨ ॥ ਫਿਰਤਉ ਗਰਬ ਗੁਬਾਰਿ ਮਰਣੁ ਨਹ ਜਾਨਈ॥ ਹਰਿਹਾਂ ਹਰਿਚੰਦਉਰੀ ਪੇਖਿ ਕਾਹੇ ਸਚੁ ਮਾਨਈ ॥ ੨੦ ॥ ਜਿਸ ਕੀ ਪੂਜੈ[੨੫] ਅਉਧ[੨੬] ਤਿਸੈ ਕਉਣੁ ਰਾਖਈ ॥ ਬੈਦਕ[੨੭] ਅਨਿਕ ਉਪਾਵ ਕਹਾਂ ਲਉ ਭਾਖਈ ॥ ਏਕੋ ਚੇਤਿ ਗਵਾਰ ਕਾਜਿ ਤੇਰੈ ਆਵਈ॥ਹਰਿਹਾਂ ਬਿਨੁ ਨਾਵੈ ਤਨੁ ਛਾਰੁ ਬ੍ਰਿਥਾ ਸਭੁ ਜਾਵਈ ॥ ੨੧ ॥ ਅਉਖਧੁ[੨੮] ਨਾਮੁ ਅਪਾਰੁ ਅਮੋਲਕੁ ਪੀਜਈ ॥ ਮਿਲਿ ਮਿਲਿ ਖਾਵਹਿ ਸੰਤ ਸਗਲ ਕਉ ਦੀਜਈ[੨੯] ॥ ਜਿਸੈ ਪਰਾਪਤਿ ਹੋਇ ਤਿਸੈ ਹੀ ਪਾਵਣੇ ॥ ਹਰਿਹਾਂ ਹਉ ਬਲਿਹਾਰੀ ਤਿੰਨ ਜਿ ਹਰਿ ਰੰਗੁ ਰਾਵਣੇ[੩੦] ॥ ੨੨ ॥ [੩੧]ਵੈਦਾ ਸੰਦਾ ਸੰਗੁ ਇਕਠਾ ਹੋਇਆ॥ ਅਉਖਦ[੩੨]ਆਏ ਰਾਸਿ ਵਿਚਿ ਆਪਿ ਖਲੋਇਆ ॥ [੩੩]ਜੋ ਜੋ ਓਨਾ ਕਰਮ ਸੁਕਰਮ ਹੋਇ ਪਸਰਿਆ ॥ ਹਰਿਹਾਂ ਦੂਖ ਰੋਗ ਸਭਿ ਪਾਪ ਤਨ ਤੇ ਖਿਸਰਿਆ[੩੪] ॥ ੨੩ ॥

ਚਉਬੋਲੇ[੩੫] ਮਹਲਾ ੫

੧ ਓ ਸਤਿਗੁਰ ਪ੍ਰਸਾਦਿ ॥ [੩੬]ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਯਿਹੁ ਹੋਤੀ ਸਾਟ[੩੭]॥ਰਾਵਨ ਹੁਤੇ[੩੮] ਸੁ ਰੰਕ[੩੯] ਨਹਿ [੪੦]ਜਿਨਿ ਸਿਰ ਦੀਨੇ ਕਾਟਿ ॥ ੧ ॥ [੪੧]ਪ੍ਰੀਤਿ ਪ੍ਰੇਮ ਤਨੁ ਖਚਿ ਰਹਿਆ ਬੀਚੁ ਨ ਰਾਈ ਹੋਤ ॥ ਚਰਨ

੧ ਸ਼ਬਦ ।
੨ ਐਸੇ ਕੰਨ ਬੰਦ ਕਰ ਦੇਣੇ ਚਾਹੀਦੇ ਹਨ ।
੩ ਜੀਭ ।
੪ [ਚਿੱਕੜ ਤੋਂ ਪੈਦਾ ਹੋਇਆ] ਕੰਵਲ ।
੫ ਪੰਖ, ਖੰਭ । ਜਿਵੇਂ ਭੌਰੇ ਦੇ ਖੰਭ ਕਵਲ ਫੁਲ ਵਿਚ, ਉਸ ਦੀ ਖ਼ੁਸ਼ਬੋ ਵਿਚ ਮਸਤ ਹੋ ਕੇ, ਫਸ ਜਾਂਦੇ ਹਨ ਤੇ ਉਹ ਉਸ ਦੀ ਸੁੰਦਰਤਾ ਵਿਚ ਆਪਣਾ ਆਪ ਵਿਸਰ ਕੇ ਸਾਰੇ ਦਾ ਸਾਰਾ ਫਸ ਜਾਂਦਾ ਹੈ ।
੬ ਗੁੰਦਿਆ ।
੭ ਸੁੰਦਰਤਾ ।
੮ ਕਠਨ ਗੰਢਾਂ ਜੁਦਾਈ ਵਾਲੀਆਂ ਤੋੜ ਦੇਵੇ ।
੯ [ਲਛਮੀ ਨੂੰ ਧਾਰਨ ਵਾਲਾ ਮਾਲਕ] ਵਾਹਿਗੁਰੂ ।
੧੦ ਟੁਟੇ ਗੰਢ ਲੈਣ ਵਾਲਾ ।
੧੧ ਦੌੜਦਾ ਹਾਂ ਕਈ ਤਰਫ਼ਾਂ ।
੧੨ ਪੰਜ ਕਾਮਾਦਿਕ ਵੈਰੀ ।
੧੩ ਤੇਜ ।
੧੪ ਮਹਾਂ ਦੁਖਦਾਈਆਂ ਦਾ ਮਾਰਨਾ ਆ ਜਾਂਦਾ ਹੈ ਜੇ ਪੂਰਾ ਗੁਰੂ ਮਿਲ ਪਵੇ ।
੧੫ ਭੋਗੋ ।
੧੬ ਗੁਰੂ ਦੇ ਰਾਹੀਂ ।
੧੭ ਸੁਖਾਂ ਦਾ ਘਰ ।
੧੮ ਕ੍ਰਿਪਾਲੂ ਹੋ ਕੇ ।
੧੯ ਸੜ ਕੇ ।
੨੦ ਪਤਤਾਂ ਨੂੰ ਪਵਿਤ੍ਰ ਕਰਨ ਵਾਲੇ ਪਾਵਨ(ਪਵਿਤ੍ਰ ਹਰੀ) ਨੂੰ ਅਸਾਂ ਕਦੀ ਨਹੀਂ ਸੇਵਿਆ ।
੨੧ ਨਿਰਬਾਹ, ਗੁਜ਼ਾਰਾ ਹੋਵੇ ।
੨੨ ਦੇਖੋ ਪੰਨਾ ੮੦੩, ਨੋਟ ੩ ।
੨੩ ਬਹੁਤੇ ।
੨੪ ਸ਼ਠ (ਮੂਰਖ) ਦਾ ਸਰੀਰ ਸੁਆਹ ਹੋ ਜਾਵੇਗਾ ।
੨੫ ਪੁਜ ਜਾਂਦੀ ਹੈ, ਮੁਕ ਜਾਂਦੀ ਹੈ ।
੨੬ ਉਮਰ ।
੨੭ ਹਿਕਮਤ । ਵੈਦ ਕਿੰਨੇ ਕੁ ਇਲਾਜ ਉਪਾਵ ਦਸਣਗੇ ?
੨੮ ਦਵਾਈ ।
੨੯ ਦੇਂਦੇ ਹਨ ।
੩੦ ਭੋਗਦੇ, ਮਾਣਦੇ ।
੩੧ ਭਾਵ ਸਤ-ਸੰਗਤ ।
੩੨ ਦਵਾਈਆਂ ।
੩੩ ਜੋ ਜੋ ਓਹ ਕਰਦੇ ਹਨ ਸੋ ਸੋਹਣਾ ਕਰਮ ਹੁੰਦਾ ਹੈ ।
੩੪ ਦੂਰ ਹੁੰਦਾ ਹੈ ।
੩੫ ਇਕ ਛੰਦ ਜਿਸ ਵਿਚ ਚਾਰ ਆਦਮੀਆਂ (ਸੰਮਨ, ਮੂਸਨ, ਜਮਾਲ ਤੇ ਪਤੰਗ) ਪ੍ਰਤੀ ਉਚਾਰਨ ਹੋਏ ਬੋਲੋ ਜਾਂ ਬਚਨ ਹਨ ।
੩੬ ਹੇ ਸੰਮਨ (ਸ਼ਾਹਬਾਜ਼ਪੁਰੇ ਦਾ ਇਕ ਸਿਖ ਹੋਇਆ ਹੈ) ! ਜੇਕਰ ਇਸ ਪ੍ਰੇਮ ਦਾ ਵਟਾਂਦਰਾ ਹੋ ਸਕਦਾ ਪੈਸਿਆਂ ਨਾਲ, ਤਾਂ ਰਾਵਣ ਜਹੇ ਕੰਗਾਲ ਤਾਂ ਨਹੀਂ ਸਨ, ਉਨ੍ਹਾਂ ਨੂੰ ਪ੍ਰੇਮ ਦੀ ਦਾਤ ਕਿਉਂ ਨਾ ਮਿਲੀ ?
੩੭ ਵਟਾਂਦਰਾ ।
੩੮ ਵਰਗੇ ।
੩੯ ਕੰਗਾਲ ।
੪੦ ਜਿਨ੍ਹਾਂ ਨੇ ਸ਼ਿਵ ਜੀ ਨੂੰ ਆਪਣੇ ਸਿਰ ਕਟ ਕੇ ਭੇਟਾ ਚੜ੍ਹਾ ਦਿਤੇ ।
੪੧ ਸਰੀਰ ਪ੍ਰੇਮ ਵਿਚ ਖਚਿਤ ਹੋ ਰਿਹਾ ਹੈ ਤੇ ਰਾਈ ਜਿੰਨਾ ਵੀ ਅੰਤਰ ਨਹੀਂ ਰਿਹਾ, ਭਾਵ ਮੁਕੰਮਲ ਪ੍ਰੀਤ ਹੈ ।

---

* ਕਿਸੇ ਐਸੇ ਵਿਚੋਲੇ ਨੂੰ ਲਭਣਾ ਚਾਹੁੰਦੇ ਹਨ ਜੋ ਵਿਛੋੜਾ ਦੂਰ ਕਰ ਕੇ ਮੇਲ ਕਰਾ ਦੇਵੇ (੧੫) । ਜੇ ਪੂਰਾ ਗੁਰੂ ਮਿਲੇ ਤਾਂ ਉਸ ਦੇ ਦਿਤੇ ਨਾਮ ਨਾਲ ਪਾਪਾਂ ਨੂੰ ਦੂਰ ਕਰਦੇ ਰਹੀਦਾ ਹੈ (੧੬) । ਨਾਮ ਦੀ ਪ੍ਰਾਪਤੀ ਦੇ ਸੁਖ (੧੭-੧੮) । ਮਾਇਆ ਦੇ ਸੁਖ ਮ੍ਰਿਗ-ਤ੍ਰਿਸ਼ਨਾ ਵਤ ਝੂਠੇ ਹਨ (੧੯) । ਧਾਰਮਕ ਹਉਮੈਂ ਵਿਚ ਕੀਤੇ ਕਰਮ ਭੀ ਝੂਠੀ ਮ੍ਰਿਗ-ਤ੍ਰਿਸ਼ਨਾ ਦਾ ਇਕ ਰੂਪ ਹਨ (੨੦) । ਨਾਮ ਤੋਂ ਬਿਨਾਂ ਕੋਈ ਚੀਜ਼ (ਦਵਾ ਆਦਿ) ਸਥਿਰ ਕਰਨ ਵਾਲੀ ਨਹੀਂ (੨੧) । ਨਾਮ ਜਹੀ ਕੋਈ ਦਵਾਈ ਨਹੀਂ (੨੨) । ਇਹ ਸਤ-ਸੰਗਤਿ ਤੋਂ ਮਿਲਦੀ ਹੈ (੨੩) ।

† ਪ੍ਰੇਮ ਪੈਸਿਆਂ ਤੋਂ ਨਹੀਂ ਵਿਕਦਾ (੧) । ਇਹ ਇਕ ਮਗਨਤਾ ਹੈ (੨), ਜਿਸ ਵਿਚ ਲੱਗਾ ਮਨੁਖ ਹਜ਼ਾਰ ਔਕੜਾਂ ਕੁਝ ਨਹੀਂ ਸਮਝਦਾ (੩) । ਮਗਨਤਾ ਦਾ ਇਕ ਹੋਰ ਰੂਪ ਦਸਦੇ ਹਨ (੪) । ਪ੍ਰੇਮ ਤੁਲ ਕੋਈ ਧਾਰਮਕ ਕਮਾਈ ਜਾਂ ਸੰਸਾਰਕ ਵਡਿਆਈ ਨਹੀਂ (੫) । ਪ੍ਰੇਮ ਤੋਂ ਖ਼ਾਲੀ ਆਦਮੀ ਮਿਥਿਆ ਵਿਹਾਰਾਂ ਵਿਚ ਮਰਦਾ ਤੇ ਖਵਾਰ ਹੁੰਦਾ ਰਹਿੰਦਾ ਹੈ (੬) । ਪ੍ਰੇਮ ਵਾਲੇ ਨੂੰ ਘਰ ਤੇ ਧਨ ਉਜੜਨ ਨਾਲ ਉਹ ਦੁਖ ਨਹੀਂ ਹੁੰਦਾ ਜੋ ਪਿਆਰੇ ਦੇ ਵਿਛੜਨ ਤੋਂ ਹੁੰਦਾ ਹੈ (੭) । ਹਰੀ ਦੇ ਪ੍ਰੇਮੀ ਹੋਰ ਕਿਸੇ ਵਲ ਨਹੀਂ ਜਾਂਦੇ (੮) । ਪ੍ਰੇਮ ਚੰਚਲ ਚਿਤ ਵਿਚ ਨਹੀਂ, ਨਿਮ੍ਰਤਾ ਵਾਲੇ ਦਿਲ ਵਿਚ ਪ੍ਰਵੇਸ਼ ਕਰ ਸਕਦਾ ਹੈ (੯) । ਪ੍ਰੇਮ-ਮਗਨਤਾ ਦੀ ਹੱਦ ਦਸਦੇ ਹਨ (੧੦-੧੧) ।

ਕਮਲ ਮਨੁ ਬੇਧਿਓ[1] [2]ਬੂਝਨੁ ਸੁਰਤਿ ਸੰਜੋਗ ॥ ੨ ॥ ਸਾਗਰ ਮੇਰ[3] ਉਦਿਆਨ[4] ਬਨ ਨਵ ਖੰਡ ਬਸੁਧਾ[5] ਭਰਮ ॥ ਮੂਸਨ[6] ਪ੍ਰੇਮ [7]ਪਿਰੰਮ ਕੈ ਗਨਉ ਏਕ ਕਰਿ ਕਰਮ॥੩॥ ਮੂਸਨ ਮਸਕਰ[8] ਪ੍ਰੇਮ ਕੀ ਰਹੀ ਜੁ ਅੰਬਰੁ ਛਾਇ ॥ ਬੀਧੇ ਬਾਂਧੇ ਕਮਲ ਮਹਿ ਭਵਰ ਰਹੇ ਲਪਟਾਇ॥੪॥ ਜਪ ਤਪ ਸੰਜਮ[9] ਹਰਖ[10] ਸੁਖ ਮਾਨ ਮਹਤ[11] ਅਰੁ ਗਰਬ ॥ ਮੂਸਨ ਨਿਮਖਕ[12] ਪ੍ਰੇਮ ਪਰਿ ਵਾਰਿ ਵਾਰਿ ਦੇਂਉ ਸਰਬ ॥ ੫ ॥ ਮੂਸਨ [13]ਮਰਮੁ ਨ ਜਾਨਈ ਮਰਤ ਹਿਰਤ ਸੰਸਾਰ ॥ ਪ੍ਰੇਮ ਪਿਰੰਮ ਨ ਬੇਧਿਓ [14]ਉਰਝਿਓ ਮਿਥ ਬਿਉਹਾਰ ॥ ੬ ॥ ਘਬੁ[15] ਦਬੁ[16] ਜਬ ਜਾਰੀਐ ਬਿਛੁਰਤ ਪ੍ਰੇਮ ਬਿਹਾਲ ॥ ਮੂਸਨ ਤਬ ਹੀ ਮੂਸੀਐ ਬਿਸਰਤ ਪੁਰਖ ਦਇਆਲ ॥ ੭ ॥ ਜਾ ਕੋ ਪ੍ਰੇਮ ਸੁਆਉ[17] ਹੈ ਚਰਨ ਚਿਤਵ ਮਨ ਮਾਹਿ ॥ ਨਾਨਕ ਬਿਰਹੀ[18] ਬ੍ਰਹਮ ਕੇ [19]ਆਨ ਨ ਕਤਹੂ ਜਾਹਿ ॥ ੮ ॥ [20]ਲਖ ਘਾਟੀਂ ਊਂਚੋ ਘਨੋ ਚੰਚਲ ਚੀਤ ਬਿਹਾਲ ॥ ਨੀਚ ਕੀਚ ਨਿਮ੍ਰਿਤ ਘਨੀ ਕਰਨੀ ਕਮਲ ਜਮਾਲ ॥੯॥ [21]ਕਮਲ ਨੈਨ ਅੰਜਨ ਸਿਆਮ ਚੰਦ੍ਰ ਬਦਨ ਚਿਤ ਚਾਰ ॥ ਮੂਸਨ ਮਗਨ ਮਰੰਮ ਸਿਉ ਖੰਡ ਖੰਡ ਕਰਿ ਹਾਰ ॥੧੦॥ ਮਗਨੁ ਭਇਓ ਪ੍ਰਿਅ ਪ੍ਰੇਮ ਸਿਉ [22]ਸੂਧ ਨ ਸਿਮਰਤ ਅੰਗ ॥ ਪ੍ਰਗਟਿ ਭਇਓ ਸਭ ਲੋਅ[23] ਮਹਿ ਨਾਨਕ ਅਧਮ[24] ਪਤੰਗ ॥ ੧੧ ॥

## ਸਲੋਕ ਭਗਤ ਕਬੀਰ[25] ਜੀਉ ਕੇ

ੴ ਸਤਿਗੁਰ ਪ੍ਰਸਾਦਿ ॥ *॥ ਕਬੀਰ ਮੇਰੀ ਸਿਮਰਨੀ[26] ਰਸਨਾ ਊਪਰਿ ਰਾਮੁ॥ ਆਦਿ ਜੁਗਾਦੀ ਸਗਲ ਭਗਤ ਤਾ ਕੋ ਸੁਖੁ ਬਿਸ੍ਰਾਮੁ ॥ ੧ ॥ ਕਬੀਰ ਮੇਰੀ ਜਾਤਿ ਕਉ ਸਭੁ ਕੋ ਹਸਨੇਹਾਰੁ ॥ ਬਲਿਹਾਰੀ ਇਸ ਜਾਤਿ ਕਉ ਜਿਹ ਜਪਿਓ ਸਿਰਜਨਹਾਰੁ॥ ੨ ॥ ਕਬੀਰ ਡਗਮਗ[27] ਕਿਆ ਕਰਹਿ ਕਹਾ ਡੁਲਾਵਹਿ ਜੀਉ ॥ ਸਰਬ ਸੂਖ ਕੋ ਨਾਇਕੋ[28] ਰਾਮਨਾਮ ਰਸੁ ਪੀਉ॥ ੩ ॥ ਕਬੀਰ ਕੰਚਨ[29] ਕੇ ਕੁੰਡਲ ਬਨੇ ਊਪਰਿ ਲਾਲ ਜੜਾਉ ॥ ਦੀਸਹਿ [30]ਦਾਧੇ ਕਾਨ ਜਿਉ ਜਿਨ ਮਨਿ ਨਾਹੀ ਨਾਉ ॥ ੪ ॥ ਕਬੀਰ ਐਸਾ ਏਕੁ ਆਧੁ ਜੋ [31]ਜੀਵਤ ਮਿਰਤਕੁ ਹੋਇ॥ ਨਿਰਭੈ ਹੋਇ ਕੈ ਗੁਨ ਰਵੈ[32] ਜਤ[33] ਪੇਖਉ ਤਤ ਸੋਇ॥੫॥ ਕਬੀਰ ਜਾ ਦਿਨ ਹਉ[34] ਮੂਆ ਪਾਛੈ ਭਇਆ ਅਨੰਦੁ ॥ ਮੋਹਿ ਮਿਲਿਓ ਪ੍ਰਭੁ ਆਪਨਾ ਸੰਗੀ[35] ਭਜਹਿ ਗੋੁਬਿੰਦੁ ॥ ੬ ॥ ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ ॥ ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ ॥ ੭ ॥ ਕਬੀਰ ਆਈ[36] ਮੁਝਹਿ ਪਹਿ ਅਨਿਕ ਕਰੇ ਕਰਿ ਭੇਸ ॥ ਹਮ ਰਾਖੇ ਗੁਰ ਆਪਨੇ [37]ਉਨਿ ਕੀਨੋ ਆਦੇਸੁ ॥ ੮ ॥ ਕਬੀਰ ਸੋਈ[38] ਮਾਰੀਐ ਜਿਹ ਮੂਐ ਸੁਖੁ ਹੋਇ॥ ਭਲੋ ਭਲੋ ਸਭੁ ਕੋ ਕਹੈ ਬੁਰੋ ਨ ਮਾਨੈ[39] ਕੋਇ ॥੯॥

੧ ਵਿੰਨ੍ਹਿਆ ਹੈ।
੨ ਸਮਝ ਤਾਂ ਹੁੰਦੀ ਹੈ ਜੇ ਸੁਰਤੀ ਪਿਆਰੇ ਵਿਚ ਜੁੜੀ ਹੋਵੇ।
੩ ਪਰਬਤ।
੪ ਉਜਾੜ।
੫ ਧਰਤੀ। ਸਾਗਰ ਆਦਿ ਦਾ ਇੰਨਾ ਲੰਮਾ ਤੇ ਔਖਾ ਸਫ਼ਰ ਪ੍ਰੇਮ ਵਿਚ ਇਕ ਕਦਮ ਤੁਲ ਸਮਝਦਾ ਹਾਂ (ਭਾਵ ਤੁਛ ਗਿਣਦਾ ਹਾਂ)।
੬ ਹੇ ਮੁਸਨ (ਇਕ ਸਿਖ ਦਾ ਨਾਮ ਹੈ ਜੋ ਸੋਮਨ ਦਾ ਪੁਤਰ ਸੀ)।
੭ ਪਿਆਰੇ ਦੇ।
੮ ਚਾਂਦਨੀ। ਹਿਰਦੇ ਰੂਪ ਅੰਬਰ (ਅਸਮਾਨ) ਵਿਚ ਪ੍ਰੇਮ ਦੀ ਚਾਂਦਨੀ ਛਾਈ ਹੈ; ਗੁੰਦੇ ਹੋਏ ਕਮਲ ਵਿਚ ਭੌਰੇ ਵਾਂਗ ਵਿੰਨ੍ਹੇ ਜਾ ਕੇ ਉਸ ਅੰਦਰ ਮਸਤ ਚੰਬੜੇ ਰਹਿੰਦੇ ਹਨ।
੯ ਮਨ ਇੰਦ੍ਰਿਆਂ ਨੂੰ ਰੋਕਣ ਦੀ ਕਿਰਿਆ।
੧੦ ਸੁਖ।
੧੧ ਵਡਿਆਈ।
੧੨ ਰਤਾ ਭਰ। ਜਪ ਤਪ ਆਦਿ ਸਭ ਕੁਰਬਾਨ ਕਰ ਦਿਆਂ ਇਕ ਰਤਾ ਭਰ ਪ੍ਰੇਮ ਤੋਂ।
੧੩ ਇਹ ਸੰਸਾਰ ਮਰਦਾ ਤੇ ਠਗਿਆ ਜਾ ਰਿਹਾ ਹੈ; ਇਸ ਨੂੰ ਅਸਲ ਭੇਦ ਪਤਾ ਨਹੀਂ ਹੈ।
੧੪ ਮਿਥਿਆ ਵਿਹਾਰਾਂ ਵਿਚ ਫਸਿਆ ਹੈ।
੧੫ ਘਰ।
੧੬ ਦਰਬ, ਧਨ। ਜਦੋਂ ਘਰ ਤੇ ਧਨ ਸੜ ਜਾਣ ਤਾਂ ਇਨ੍ਹਾਂ ਦੇ ਵਿਛੜਨ ਦੇ ਦੁਖ ਤੋਂ ਬੇਹਾਲ ਹੁੰਦਾ ਹੈ, ਪਰ ਅਸਲ ਮੁਸੀਐ (ਲੁਟਿਆ ਜਾਂਦਾ) ਉਹ ਹੈ ਜੋ ਹਰੀ ਦੇ ਪਿਆਰ ਤੋਂ ਖ਼ਾਲੀ ਹੈ।
੧੭ ਸੁਆਦ।
੧੮ ਪਿਆਰੇ।
੧੯ ਹੋਰ ਕਿਤੇ ਉਸ ਤੋਂ ਬਿਨਾਂ।
੨੦ ਜੋ ਚੰਚਲ ਚਿਤ ਹੈ ਉਹ ਲਖਾਂ ਘਾਟੀਆਂ ਉੱਚਾ ਚੜ੍ਹਦਾ ਹੈ, ਭਾਵ ਹੰਕਾਰੀ ਹੈ ਤੇ ਦੁਖੀ ਹੁੰਦਾ ਹੈ, ਪਰ ਚਿਕੜ ਨੀਚ ਹੈ ਤੇ ਨਿੰਮ੍ਰਤਾ ਬਹੁਤ ਧਾਰਦਾ ਹੈ। ਇਸ ਕਰਨੀ ਕਰਕੇ ਉਸ ਵਿਚੋਂ ਹੇ ਜਮਾਲ! ਕਮਲ ਨਿਕਲਦਾ ਹੈ। ('ਜਮਾਲ' ਸਿਖ ਦਾ ਨਾਂ ਹੈ।)
੨੧ ਉਸ ਹਰੀ ਦੇ ਕਮਲ ਨੈਣ ਹਨ ਤੇ ਕਾਲੇ ਸੁਰਮੇ ਵਾਲੇ ਹਨ, ਸੋਹਣਾ ਬਦਨ (ਮੂੰਹ) ਸੁੰਦਰ ਚਿਤ੍ਰਕਾਰੀ ਵਾਲਾ ਹੈ; ਉਸ ਦੇ ਮਿਲਣ ਦਾ ਭੇਦ ਲਭਣ ਵਿਚ ਮਸਤ ਹੋ ਕੇ ਮੈਂ ਹਾਰ ਦੇ ਟੋਟੇ ੨ ਕਰ ਦਿਆਂ (ਮੇਰੇ ਤੇ ਪਿਆਰੇ ਦੇ ਵਿਚਕਾਰ ਮੇਲ ਸਮੇਂ ਹਾਰ ਦੀ ਵਿਥ ਵੀ ਦੁਖਦਾਈ ਹੈ)।
੨੨ ਉਸ ਨੂੰ ਸਿਮਰਦਿਆਂ ਸਰੀਰ ਦੇ ਅੰਗਾਂ ਦੀ ਸੁਧ ਨਹੀਂ ਰਹੀ।
੨੩ ਦੁਨੀਆਂ ਵਿਚ।
੨੪ ਨੀਚ। ਪਤੰਗਾ ਆਪਣਾ ਆਪ ਸੜਵਾ ਲੈਂਦਾ ਹੈ, ਪਰ ਦੀਪ ਨੂੰ ਛਡਦਾ ਨਹੀਂ। ਉਸ ਦੀ ਇਹ ਵਡਿਆਈ ਸਾਰੇ ਜਗਤ ਵਿਚ ਪ੍ਰਸਿਧ ਹੈ। ('ਪਤੰਗ' ਸਿਖ ਦਾ ਨਾਂ ਭੀ ਹੈ।)
੨੫ ਦੇਖੋ ਪੰ. ੧੧੨੩, ਨੋਟ ੮।
੨੬ ਮਾਲਾ। ਰਸਨਾ (ਜੀਭ) ਨਾਲ ਨਾਮ ਜਪਣਾ ਇਹੋ ਮਾਲਾ ਹੈ ਤੇ ਇਹੋ ਮਾਲਾ ਭਗਤਾਂ ਲਈ ਸੁਖ ਤੇ ਬਿਸਰਾਮ ਦੇਣ ਵਾਲੀ ਹੈ।
੨੭ ਡਾਵਾਂ ਡੋਲ।
੨੮ ਮਾਲਕ।
੨੯ ਸੋਨੇ।
੩੦ (ਐਸੇ ਬਣੇ ਸੰਗਾਰੇ ਲੋਕ) ਸੜੇ ਹੋਏ ਕਾਨਿਆਂ ਵਰਗੇ ਹਨ ਜੋ ਉਤੋਂ ਲਿਸ਼ਕਦੇ ਹਨ ਪਰ ਵਿਚੋਂ ਸੁਆਹ ਹਨ।
੩੧ ਜੀਂਵਦਿਆਂ ਹੀ ਮੋਇਆ ਹੋਇਆ ਹੋਵੇ, ਭਾਵ ਨਿੰਮ੍ਰਤਾ ਵਾਲਾ ਹੋਵੇ।
੩੨ ਸਿਮਰੇ।
੩੩ ਜਿਥੇ। ਜਿਥੇ ਵੇਖਾਂ ਓਥੇ ਹੀ ਉਹ ਦਿਸਦਾ ਹੈ; ਭਾਵ ਹਰੀ ਵਾਂਗ ਸਰਵ-ਵਿਆਪੀ ਹੋ ਜਾਂਦਾ ਹੈ, ਹਰੀ ਦਾ ਰੂਪ ਹੋ ਜਾਂਦਾ ਹੈ।
੩੪ ਹੰਕਾਰ।
੩੫ ਸਤ-ਸੰਗੀ।
੩੬ ਮਾਇਆ ਆਈ।
੩੭ ਸਾਨੂੰ ਨਮਸਕਾਰ ਕਰ ਕੇ ਤੁਰ ਗਈ।
੩੮ ਭਾਵ ਹੰਕਾਰ।
੩੯ ਮੰਨਦਾ, ਸਮਝਦਾ।

* ਇਹ ਸ਼ਲੋਕ ਵਿਕੋਲਿਤਰੇ ਹੋਣ ਕਰਕੇ ਖ਼ਿਆਲ ਦੀ ਲੜੀ ਢੂੰਢਣ ਦੀ ਲੋੜ ਨਹੀਂ।

ਕਬੀਰ ਰਾਤੀ ਹੋਵਹਿ ਕਾਰੀਆ[1] ਕਾਰੇ ਊਭੇ ਜੰਤ ॥ ਲੈ ਫਾਹੇ[2] ਉਠਿ ਧਾਵਤੇ
[3]ਸਿ ਜਾਨਿ ਮਾਰੇ ਭਗਵੰਤ ॥੧੦॥ ਕਬੀਰ ਚੰਦਨ ਕਾ ਬਿਰਵਾ[4] ਭਲਾ ਬੇੜ੍ਹਿਓ[5]
ਢਾਕ ਪਲਾਸ[6] ॥ ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ ॥੧੧॥ ਕਬੀਰ
ਬਾਂਸੁ [7]ਬਡਾਈ ਬੂਡਿਆ ਇਉ ਮਤ ਡੂਬਹੁ ਕੋਇ ॥ ਚੰਦਨ ਕੈ ਨਿਕਟੇ[8] ਬਸੈ ਬਾਂਸੁ
ਸੁਗੰਧੁ ਨ ਹਇ ॥ ੧੨ ॥ ਕਬੀਰ ਦੀਨੁ ਗਵਾਇਆ ਦੁਨੀ ਸਿਉ ਦੁਨੀ ਨ ਚਾਲੀ
ਸਾਥਿ ॥ ਪਾਇ[9] ਕੁਹਾੜਾ ਮਾਰਿਆ ਗਾਫਲਿ ਅਪੁਨੈ ਹਾਥ ॥ ੧੩ ॥ ਕਬੀਰ ਜਹ
ਜਹ ਹਉ ਫਿਰਿਓ [10]ਕਉਤਕ ਠਾਓ ਠਾਇ ॥ [11]ਇਕ ਰਾਮ ਸਨੇਹੀ ਬਾਹਰਾ
ਊਜਰੁ ਮੇਰੈ ਭਾਂਇ ॥ ੧੪ ॥ ਕਬੀਰ ਸੰਤਨ ਕੀ ਝੁੰਗੀਆ ਭਲੀ [12]ਭਠਿ ਕੁਸਤੀ
ਗਾਉ ॥ ਆਗਿ ਲਗਉ ਤਿਹ ਧਉਲਹਰ[13] ਜਿਹ ਨਾਹੀ ਹਰਿ ਕੋ ਨਾਉ ॥ ੧੫ ॥
ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪੁਨੇ ਗ੍ਰਿਹਿ ਜਾਇ ॥ ਰੋਵਹੁ ਸਾਕਤ
ਬਾਪੁਰੇ[14] ਜੁ [15]ਹਾਟੈ ਹਾਟ ਬਿਕਾਇ ॥ ੧੬ ॥ ਕਬੀਰ ਸਾਕਤੁ ਐਸਾ ਹੈ ਜੈਸੀ
ਲਸਨ[16] ਕੀ ਖਾਨਿ ॥ ਕੋਨੇ ਬੈਠੇ ਖਾਈਐ ਪਰਗਟ ਹੋਇ ਨਿਦਾਨ[17] ॥ ੧੭ ॥
ਕਬੀਰ ਮਾਇਆ ਡੋਲਨੀ[18] ਪਵਨੁ[19] ਝਕੋਲਨਹਾਰੁ[20] ॥ ਸੰਤਹੁ ਮਾਖਨੁ ਖਾਇਆ
ਛਾਛਿ[21] ਪੀਐ ਸੰਸਾਰੁ ॥ ੧੮ ॥ ਕਬੀਰ ਮਾਇਆ ਡੋਲਨੀ ਪਵਨੁ ਵਹੈ ਹਿਵ[22]
ਧਾਰ ॥ [23]ਜਿਨਿ ਬਿਲੋਇਆ ਤਿਨਿ ਖਾਇਆ ਅਵਰ ਬਿਲੋਵਨਹਾਰ ॥ ੧੯ ॥
ਕਬੀਰ ਮਾਇਆ ਚੋਰਟੀ [24]ਮੁਸਿ ਮੁਸਿ ਲਾਵੈ ਹਾਟਿ ॥ ਏਕੁ ਕਬੀਰਾ ਨਾ ਮੁਸੈ
ਜਿਨਿ ਕੀਨੀ [25]ਬਾਰਹ ਬਾਟ ॥ ੨੦ ॥ ਕਬੀਰ ਸੂਖੁ ਨ ਏਂਹ ਜੁਗ ਕਰਹਿ ਜੁ
ਬਹੁਤੈ ਮੀਤ ॥ ਜੋ ਚਿਤੁ ਰਾਖਹਿ ਏਕ ਸਿਉ ਤੇ ਸੁਖੁ ਪਾਵਹਿ ਨੀਤ ॥ ੨੧ ॥
ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨ ਆਨੰਦੁ ॥ [26]ਮਰਨੇ ਹੀ ਤੇ ਪਾਈਐ
ਪੂਰਨੁ ਪਰਮਾਨੰਦੁ ॥ ੨੨ ॥ ਰਾਮ ਪਦਾਰਥੁ ਪਾਇ ਕੈ ਕਬੀਰਾ ਗਾਂਠਿ[27] ਨ ਖੋਲ੍ਹ ॥
ਨਹੀ ਪਟਣੁ[28] ਨਹੀ ਪਾਰਖੂ ਨਹੀ ਗਾਹਕੁ ਨਹੀ ਮੋਲੁ ॥ ੨੩ ॥ ਕਬੀਰ ਤਾ ਸਿਉ
ਪ੍ਰੀਤਿ ਕਰਿ ਜਾ ਕੋ ਠਾਕੁਰੁ ਰਾਮੁ ॥ ਪੰਡਿਤ ਰਾਜੇ ਭੂਪਤੀ[29] ਆਵਹਿ ਕਉਨੇ ਕਾਮ ॥
੨੪ ॥ ਕਬੀਰ ਪ੍ਰੀਤਿ ਇਕ ਸਿਉ ਕੀਏ [30]ਆਨ ਦੁਬਿਧਾ ਜਾਇ ॥ [31]ਭਾਵੈ ਲਾਂਬੇ
ਕੇਸ ਕਰੁ ਭਾਵੈ ਘਰਰਿ ਮੁਡਾਇ ॥੨੫॥ ਕਬੀਰ ਜਗੁ ਕਾਜਲ[32] ਕੀ ਕੋਠਰੀ ਅੰਧ[33]
ਪਰੇ ਤਿਸ ਮਾਹਿ ॥ ਹਉ ਬਲਿਹਾਰੀ ਤਿਨ ਕਉ [34]ਪੈਸਿ ਜੁ ਨੀਕਸਿ ਜਾਹਿ ॥੨੬॥
ਕਬੀਰ ਇਹੁ ਤਨੁ ਜਾਇਗਾ [35]ਸਕਹੁ ਤ ਲੇਹੁ ਬਹੋਰਿ ॥ ਨਾਂਗੇ ਪਾਵਹੁ[36] ਤੇ ਗਏ
ਜਿਨ ਕੇ ਲਾਖ ਕਰੋਰਿ ॥ ੨੭ ॥ ਕਬੀਰ ਇਹੁ ਤਨੁ ਜਾਇਗਾ [37]ਕਵਨੈ ਮਾਰਗਿ
ਲਾਇ ॥ ਕੈ[38] ਸੰਗਤਿ ਕਰਿ ਸਾਧ ਕੀ ਕੈ ਹਰਿ ਕੇ ਗੁਨ ਗਾਇ ॥ ੨੮ ॥ * ਕਬੀਰ

੧ ਕਾਲੀਆਂ। ਕਾਲੇ ਜੰਤ (ਚੋਰ ਆਦਿਕ) ਚੋਰੀ ਲਈ ਰਾਤੀਂ ਖਲੋਂਦੇ ਹਨ।
੨ ਸੰਨ੍ਹ ਆਦਿ ਦੇ ਸਾਮਾਨ।
੩ ਇਹ ਸਮਝ ਕਿ ਹਰੀ ਦੇ ਮਾਰੇ ਹੋਏ ਹਨ।
੪ ਬੂਟਾ।
੫ ਵੇੜ੍ਹਿਆ ਹੋਇਆ।
੬ ਛਿਛਰਾ।
੭ ਵਡਾ ਹੋਣ ਦੇ ਹੰਕਾਰ ਦੇ ਕਾਰਣ ਡਬਿਆ।
੮ ਨੇੜੇ।
੯ ਪੈਰਾਂ ਤੇ।
੧੦ ਖੇਲ (ਲੀਲ੍ਹਾ ਹਰੀ ਦੀ) ਥਾਂ ੨ ਹੈ।
੧੧ ਇਕ ਰਾਮ ਦੇ ਪ੍ਰੇਮੀ ਬਿਨਾਂ ਮੇਰੇ ਭਾ ਦੀ ਸਭ ਉਜਾੜ ਹੈ।
੧੨ ਭਠੀ ਵਰਗਾ ਕੁਸੱਤੀ ਦਾ ਪਿੰਡ ਹੈ।
੧੩ ਧੌਲਰ, ਚਿਟੇ ਅਮੀਰੀ ਘਰ।
੧੪ ਵਿਚਾਰੇ।
੧੫ ਭਾਵ ਜਨਮ ਮਰਣ ਦੇ ਗੇੜੇ ਲਾਂਦੇ ਹਨ।
੧੬ ਥੋਮ।
੧੭ ਆਖ਼ਰ, ਓੜਕ।
੧੮ ਚਾਟੀ।
੧੯ ਸੁਆਸ।
੨੦ ਮਧਾਣੀ। ਮਾਇਕ ਪਦਾਰਥ ਚਾਟੀ ਹੈ ਤੇ ਜੀਵਣ ਦਾ ਵਹਿਣ ਇਸ ਵਿਚ ਮਧਾਣੀ ਹੈ, ਪਰ ਸੰਤਾਂ ਨੇ ਠੀਕ ਤਰ੍ਹਾਂ ਰਿੜਕ ਕੇ, ਭਾਵ ਚੰਗਾ ਜੀਵਣ ਬਤੀਤ ਕਰ ਕੇ, ਮੱਖਣ ਖਾਧਾ ਹੈ।
੨੧ ਲੱਸੀ।
੨੨ ਬਰਫ਼ ਵਤ ਠੰਢੀ। ਭਾਵ ਜਿਨ੍ਹਾਂ ਦੇ ਜੀਵਣ ਵਿਚ ਸ਼ਾਂਤੀ ਹੈ।
੨੩ ਜਿਨ੍ਹਾਂ ਨੇ ਇਸ ਤਰ੍ਹਾਂ ਰਿੜਕਿਆ ਹੈ, ਉਹਨਾਂ ਖਾਧਾ ਹੈ, ਬਾਕੀ ਸਭ ਨਿਰੀਆਂ ਮਧਾਣੀਆਂ ਹਨ। ਭਾਵ ਉਨ੍ਹਾਂ ਦੇ ਪੱਲੇ ਕੁਝ ਨਹੀਂ ਪੈਂਦਾ।
੨੪ ਠੱਗ ਠੱਗ ਕੇ ਹਟੀ ਵਿਚ ਲਿਆਂਵਦੀ ਹੈ।
੨੫ ਬਾਰਾਂ ਟੋਟੇ। ਭਾਵ ਖੰਡ ਖੰਡ ਕਰ ਦਿਤੀ ਹੈ, ਨਾਸ ਕਰ ਦਿਤੀ ਹੈ।
੨੬ ਠੀਕ ਤਰ੍ਹਾਂ ਜੀ ਕੇ ਮਰਨ ਨਾਲ।
੨੭ ਗੰਢ।
੨੮ ਸ਼ਹਿਰ। ਗੁਣਾਂ ਦੀ ਗੰਢ ਥਾਂ-ਟਿਕਾਣੇ, ਜਿਥੇ ਪਰਖ ਹੋਵੇ, ਖੋਹਲਣੀ ਚਾਹੀਦੀ ਹੈ।
੨੯ ਰਾਜੇ। ਇਹ ਪੰਡਤ ਆਦਿ ਕਿਸ ਕੰਮ ਆਉਂਦੇ ਹਨ ?
੩੦ ਹੋਰ ਦ੍ਵੈਤ ਭਾਵ।
੩੧ ਚਾਹੇ ਜੱਟਾ-ਧਾਰੀ ਚਾਹੇ ਸੰਨਿਆਸੀ ਹੋਵੇ।
੩੨ ਕੱਜਲ।
੩੩ ਅੰਨ੍ਹੇ, ਮੂਰਖ।
੩੪ ਪੀ ਕੇ ਨਿਕਲ ਜਾਂਦੇ ਹਨ, ਗ੍ਰਿਹਸਤ ਧਾਰ ਕੇ ਵੀ ਮੋਹ ਵਿਚ ਫਸਦੇ ਨਹੀਂ।
੩੫ ਮੋੜ ਲਵੇ ਜੇ ਬਚ ਸਕਦਾ ਹੈ।
੩੬ ਪੌੜੀਂ।
੩੭ ਕਿਸੇ ਰਾਹੇ ਪਾ ਇਸ ਨੂੰ।
੩੮ ਭਾਵੇਂ, ਜਾਂ।

---

* ਵੇਖੋ ਇਹੋ ਸਲੋਕ ਪੰ. ੫੫੫ ਉੱਤੇ।

ਮਰਤਾ ਮਰਤਾ ਜਗੁ ਮੂਆ [1]ਮਰਿ ਭੀ ਨ ਜਾਨਿਆ ਕੋਇ ॥ ਐਸੇ ਮਰਨੇ ਜੋ ਮਰੈ ਬਹੁਰਿ ਨ ਮਰਨਾ ਹੋਇ ॥ ੨੯ ॥ ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ ॥ ਜਿਉ ਬਨ ਫਲ ਪਾਕੇ[2] ਭੁਇ ਗਿਰਹਿ [3]ਬਹੁਰਿ ਨ ਲਾਗਹਿ ਡਾਰ ॥੩੦॥ [4]ਕਬੀਰਾ ਤੁਹੀ ਕਬੀਰੁ ਤੂ ਤੇਰੋ ਨਾਉ ਕਬੀਰੁ ॥ ਰਾਮ ਰਤਨੁ ਤਬ ਪਾਈਐ ਜਉ ਪਹਿਲੇ ਤਜਹਿ ਸਰੀਰੁ[5] ॥ ੩੧ ॥ ਕਬੀਰ [6]ਝੰਖੁ ਨ ਝੰਖੀਐ ਤੁਮਰੋ ਕਹਿਓ ਨ ਹੋਇ ॥ [7]ਕਰਮ ਕਰੀਮ ਜੁ ਕਰਿ ਰਹੇ ਮੇਟਿ ਨ ਸਾਕੈ ਕੋਇ ॥ ੩੨ ॥ ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ ॥ ਰਾਮ ਕਸਉਟੀ ਸੋ ਸਹੈ ਜੋ [8]ਮਰਿਜੀਵਾ ਹੋਇ ॥੩੩॥ ਕਬੀਰ ਊਜਲ ਪਹਿਰਹਿ ਕਾਪਰੇ[9] ਪਾਨ ਸੁਪਾਰੀ ਖਾਹਿ ॥ ਏਕਸ ਹਰਿ ਕੇ ਨਾਮ ਬਿਨੁ ਬਾਧੇ ਜਮਪੁਰਿ ਜਾਂਹਿ ॥ ੩੪ ॥ ਕਬੀਰ [10]ਬੇੜਾ ਜਰਜਰਾ ਫੂਟੇ ਛੇਂਕ ਹਜਾਰ ॥ [11]ਹਰੂਏ ਹਰੂਏ [12]ਤਿਰਿ ਗਏ ਡੂਬੇ ਜਿਨ ਸਿਰ ਭਾਰ[13] ॥੩੫॥ ਕਬੀਰ ਹਾਡ ਜਰੇ ਜਿਉ ਲਾਕਰੀ ਕੇਸ ਜਰੇ ਜਿਉ ਘਾਸ ॥ ਇਹੁ ਜਗੁ ਜਰਤਾ ਦੇਖਿ ਕੈ ਭਇਓ ਕਬੀਰੁ ਉਦਾਸੁ ॥ ੩੬ ॥ ਕਬੀਰ *ਗਰਬੁ ਨ ਕੀਜੀਐ ਚਾਮ ਲਪੇਟੇ ਹਾਡ ॥ ਹੈਵਰ[14] ਊਪਰ ਛਤ੍ਰ ਤਰ ਤੇ ਫੁਨਿ ਧਰਨੀ ਗਾਡ ॥ ੩੭ ॥ ਕਬੀਰ ਗਰਬੁ ਨ ਕੀਜੀਐ ਊਚਾ ਦੇਖਿ ਅਵਾਸੁ[15] ॥ ਆਜੁ ਕਾਲ੍ਹਿ ਭੁਇ ਲੇਟਣਾ ਊਪਰਿ ਜਾਮੈ[16] ਘਾਸੁ ॥ ੩੮ ॥ ਕਬੀਰ ਗਰਬੁ ਨ ਕੀਜੀਐ ਰੰਕੁ[17] ਨ ਹਸੀਐ ਕੋਇ ॥ ਅਜਹੁ ਸੁ ਨਾਉ[18] ਸਮੁਦ੍ਰ ਮਹਿ ਕਿਆ ਜਾਨਉ ਕਿਆ ਹੋਇ ॥ ੩੯ ॥ ਕਬੀਰ ਗਰਬੁ ਨ ਕੀਜੀਐ ਦੇਹੀ ਦੇਖਿ ਸੁਰੰਗ[19] ॥ ਆਜੁ ਕਾਲ੍ਹਿ ਤਜਿ ਜਾਹੁਗੇ ਜਿਉ ਕਾਂਚੁਰੀ[20] ਭੁਯੰਗ[21] ॥੪੦॥ ਕਬੀਰ ਲੂਟਨਾ ਹੈ ਤ ਲੂਟਿ ਲੈ ਰਾਮਨਾਮ ਹੈ ਲੂਟਿ ॥ ਫਿਰਿ ਪਾਛੈ ਪਛੁਤਾਹੁਗੇ ਪ੍ਰਾਨ ਜਾਹਿੰਗੇ ਛੂਟਿ ॥੪੧॥ ਕਬੀਰ ਐਸਾ ਕੋਈ ਨ ਜਨਮਿਓ [22]ਅਪਨੈ ਘਰ ਲਾਵੈ ਆਗਿ ॥ [23]ਪਾਂਚਉ ਲਰਿਕਾ ਜਾਰਿ ਕੈ ਰਹੈ ਰਾਮ ਲਿਵ ਲਾਗਿ ॥੪੨॥ ਕੋ ਹੈ ਲਰਿਕਾ[24] ਬੇਚਈ ਲਰਿਕੀ ਬੇਚੈ ਕੋਇ ॥ ਸਾਝਾ[25] ਕਰੈ ਕਬੀਰ ਸਿਉ ਹਰਿ ਸੰਗਿ ਬਨਜੁ ਕਰੇਇ ॥ ੪੩ ॥ ਕਬੀਰ ਇਹ ਚੇਤਾਵਨੀ ਮਤ ਸਹਸਾ[26] ਰਹਿ ਜਾਇ ॥ [27]ਪਾਛੈ ਭੋਗ ਜੁ ਭੋਗਵੇ [28]ਤਿਨ ਕੋ ਗੁੜੁ ਲੈ ਖਾਹਿ ॥ ੪੪ ॥ ਕਬੀਰ ਮੈ ਜਾਨਿਓ ਪੜਿਬੋ[29] ਭਲੋ ਪੜਿਬੇ ਸਿਉ ਭਲ ਜੋਗੁ ॥ ਭਗਤਿ ਨ ਛਾਡਉ ਰਾਮ ਕੀ ਭਾਵੈ ਨਿੰਦਉ ਲੋਗੁ ॥ ੪੫ ॥ ਕਬੀਰ ਲੋਗੁ ਕਿ ਨਿੰਦੈ ਬਪੁੜਾ ਜਿਹ ਮਨਿ ਨਾਹੀ ਗਿਆਨੁ ॥ ਰਾਮ ਕਬੀਰਾ [30]ਰਵਿ ਰਹੇ ਅਵਰ ਤਜੇ ਸਭ ਕਾਮ ॥ ੪੬ ॥ ਕਬੀਰ ਪਰਦੇਸੀ[31] ਕੈ ਘਾਘਰੈ[32] ਚਹੁਦਿਸਿ ਲਾਗੀ ਆਗਿ ॥ ਖਿੰਥਾ[33] ਜਲਿ ਕੋਇਲਾ ਭਈ ਤਾਗੇ[34] ਆਂਚ[35] ਨ ਲਾਗ ॥੪੭॥ ਕਬੀਰ ਖਿੰਥਾ ਜਲਿ ਕੋਇਲਾ

੧ ਅਸਲ ਮਰਣਾ ਕਿਸੇ ਨੂੰ ਨਹੀਂ ਆਉਂਦਾ।
੨ ਪਕੇ।
੩ ਮੁੜ ਕੇ ਡਾਲ ਨਾਲ ਨਹੀਂ ਲਗਦੇ।
੪ ਕਬੀਰ ਤੇ ਹਰੀ ਦੀ ਅਭੇਦਤਾ ਦਸੀ ਹੈ।
੫ ਸਰੀਰ ਦੀ ਅਪਣੱਤ।
੬ ਝਖਾਂ ਨਾ ਮਾਰੀਏ।
੭ ਜੋ ਕਰੀਮ (ਬਖ਼ਸ਼ਿਸ਼ ਕਰਨ ਵਾਲਾ) ਮਿਹਰ ਕਰਦਾ ਹੈ।
੮ ਆਪਾ ਭਾਵ ਤੋਂ ਮਰ ਕੇ ਜੀਂਵਦਾ ਹੈ।
੯ ਕਪੜੇ।
੧੦ ਜੀਵਣ ਰੂਪ ਬੇੜਾ ਪੁਰਾਣਾ ਹੈ, ਬੁਢੇਪੇ ਦੇ ਹਜ਼ਾਰ ਛੇਕਾਂ ਕਰਕੇ ਫੁਟਿਆ ਹੋਇਆ ਹੈ।
੧੧ ਹੋਲੇ; ਨਿਰਮਲ ਜੀਵਣ ਵਾਲੇ।
੧੨ ਤਰ ਗਏ।
੧੩ ਪਾਪਾਂ ਦਾ ਭਾਰ।
੧੪ ਘੋੜੇ। ਜੋ ਘੋੜਿਆਂ ਉਤੇ ਸਨ ਤੇ ਛਤਰਾਂ ਹੇਠ ਸਨ, ਓਹ ਆਖ਼ਰ ਧਰਤੀ ਵਿਚ ਗਡੇ ਗਏ।
੧੫ ਮਹਲ।
੧੬ ਜੰਮਦਾ ਹੈ।
੧੭ ਗ਼ਰੀਬ।
੧੮ ਬੇੜੀ। ਭਾਵ ਅਜੇ ਜ਼ਿੰਦਗੀ ਮੁਕ ਨਹੀਂ ਗਈ, ਕੀ ਪਤਾ ਹੈ ਅਸੀਂ ਭੀ ਕੰਗਾਲ ਹੋ ਜਾਈਏ!
੧੯ ਸੁੰਦਰ।
੨੦ ਕੁੰਜ।
੨੧ ਸੱਪ। ਜਿਵੇਂ ਸੱਪ ਕੁੰਜ ਲਾਹ ਕੇ ਛੱਡ ਜਾਂਦਾ ਹੈ।
੨੨ ਭਾਵ ਅਪਣੱਤ ਨੂੰ ਸਾੜ ਦੇਵੇ।
੨੩ ਕਾਮਾਦਿਕ ਪੰਜਾਂ ਲੜਕਿਆਂ ਨੂੰ।
੨੪ ਲੜਕਾ। ਕੋਈ ਵਿਰਲਾ ਹੈ ਜੋ ਮਨ ਲੜਕੇ ਨੂੰ ਬੇਚ ਦੇਵੇ, ਭਾਵ ਮਨ ਦੇ ਪਿਛੇ ਤੁਰਨਾ ਤਿਆਗੇ ਤੇ ਆਸ਼ਾ ਤ੍ਰਿਸ਼ਨਾ ਲੜਕੀਆਂ ਨੂੰ ਛਡੇ।
੨੫ ਇਸ ਤਰ੍ਹਾਂ ਦੀ ਸਾਂਝੀਵਾਲਤਾ।
੨੬ ਸ਼ਕ।
੨੭ ਪਿਛਲੇ ਭੋਗਾਂ ਦਾ ਮੁਲ ਕੁਝ ਨਹੀਂ ਹੈ, ਭਾਵ ਬੇਅਰਥ ਭੋਗ ਭੋਗੇ।
੨੮ ਉਨ੍ਹਾਂ ਦਾ ਗੁੜ ਲੈ ਕੇ ਖਾਹ, ਭਾਵ ਹਟੀ ਤੇ ਲੈ ਕੇ ਜਾਵੇਂ, ਤਾਂ ਤੈਨੂੰ ਉਨ੍ਹਾਂ ਦੇ ਬਦਲੇ ਗੁੜ ਭੀ ਨਾ ਲੱਭੇ।
੨੯ ਪੜ੍ਹਨਾ, ਵਿਦਵਤਾ। ਪਹਿਲੇ ਮੈਂ ਵਿਦਵਤਾ ਨੂੰ ਚੰਗਾ ਸਮਝਿਆ, ਫਿਰ ਜੋਗ ਨੂੰ, ਪਰ ਹੁਣ ਪਤਾ ਲਗਾ ਹੈ ਕਿ ਭਗਤੀ ਸ੍ਰੇਸ਼ਟ ਹੈ।
੩੦ ਸਿਮਰਦਾ ਹੈ।
੩੧ ਜੀਵ ਜੋ ਪ੍ਰਾਹੁਣਾ ਹੈ।
੩੨ ਜੀਵਣ ਰੂਪ ਘਘਰੇ ਨੂੰ।
੩੩ ਸਰੀਰ ਰੂਪ ਖਫਣੀ।
੩੪ ਜੀਵਾਤਮਾ ਨੂੰ।
੩੫ ਸੇਕ।

* ਹੰਕਾਰ ਨਹੀਂ ਕਰਨਾ ਚਾਹੀਦਾ ਸਰੀਰਕ ਜ਼ਿੰਦਗੀ ਉੱਤ। ਸਰੀਰ ਕੀ ਹੈ? ਹੱਡਾਂ ਉੱਤੇ ਚੰਮ ਵਲ੍ਹੇਟਿਆ ਹੋਇਆ!

ਭਈ ਖਾਪਰੁ[1] ਫੂਟਮ ਫੂਟ ॥ ਜੋਗੀ ਬਪੁੜਾ ਖੇਲਿਓ[2] [3]ਆਸਨਿ ਰਹੀ ਬਿਭੂਤਿ ॥
੪੮ ॥ ਕਬੀਰ [4]ਥੋਰੈ ਜਲਿ ਮਾਛੁਲੀ ਝੀਵਰ ਮੇਲਿਓ ਜਾਲੁ ॥ ਇਹ ਟੋਘਨੈ[5] ਨ
ਛੂਟਸਹਿ ਫਿਰਿ ਕਰਿ ਸਮੁੰਦੁ[6] ਸਮ੍ਹਾਲਿ ॥ ੪੯ ॥ ਕਬੀਰ ਸਮੁੰਦੁ ਨ ਛੋਡੀਐ
[7]ਜਉ ਅਤਿ ਖਾਰੋ ਹੋਇ ॥ [8]ਪੋਖਰਿ ਪੋਖਰਿ ਢੂਢਤੇ ਭਲੋ ਨ ਕਹਿ ਹੈ ਕੋਇ ॥ ੫੦ ॥
ਕਬੀਰ ਨਿਗੁਸਾਂਏਂ[9] ਬਹਿ ਗਏ ਥਾਂਘੀ[10] ਨਾਹੀ ਕੋਇ ॥ [11]ਦੀਨ ਗਰੀਬੀ ਆਪੁਨੀ
ਕਰਤੇ ਹੋਇ ਸੁ ਹੋਇ ॥ ੫੧ ॥ ਕਬੀਰ ਬੈਸਨਉ ਕੀ ਕੂਕਰਿ ਭਲੀ ਸਾਕਤ ਕੀ
ਬੁਰੀ ਮਾਇ ॥ ਓਹੁ ਨਿਤ ਸੁਨੈ ਹਰਿਨਾਮ ਜਸੁ ਉਹ ਪਾਪ ਬਿਸਾਹਨ[12] ਜਾਇ ॥
੫੨ ॥ ਕਬੀਰ [13]ਹਰਨਾ ਦੂਬਲਾ ਇਹੁ ਹਰੀਆਰਾ ਤਾਲੁ ॥ ਲਾਖ ਅਹੇਰੀ[14] ਏਕੁ
ਜੀਉ [15]ਕੇਤਾ ਬੰਚਉ ਕਾਲੁ ॥ ੫੩ ॥ ਕਬੀਰ ਗੰਗਾ ਤੀਰ[16] ਜੁ ਘਰੁ ਕਰਹਿ ਪੀਵਹਿ
ਨਿਰਮਲ ਨੀਰੁ ॥ ਬਿਨੁ ਹਰਿ ਭਗਤਿ ਨ ਮੁਕਤਿ ਹੋਇ ਇਉ ਕਹਿ ਰਮੇ[17] ਕਬੀਰ ॥
੫੪ ॥ ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ ॥ ਪਾਛੈ ਲਾਗੋ ਹਰਿ
ਫਿਰੈ ਕਹਤ ਕਬੀਰ ਕਬੀਰ ॥ ੫੫ ॥ ਕਬੀਰ [18]ਹਰਦੀ ਪੀਅਰੀ ਚੂੰਨਾਂ ਊਜਲ
ਭਾਇ ॥ ਰਾਮ ਸਨੇਹੀ ਤਉ ਮਿਲੈ ਦੋਨਉ ਬਰਨ ਗਵਾਇ ॥ ੫੬ ॥ ਕਬੀਰ
[19]ਹਰਦੀ ਪੀਰਤਨੁ ਹਰੈ ਚੂਨ ਚਿਹਨੁ ਨ ਰਹਾਇ ॥ ਬਲਿਹਾਰੀ ਇਹ ਪ੍ਰੀਤਿ
ਕਉ ਜਿਹ ਜਾਤਿ ਬਰਨੁ ਕੁਲੁ ਜਾਇ ॥ ੫੭ ॥ ਕਬੀਰ ਮੁਕਤਿ ਦੁਆਰਾ
ਸੰਕੁਰਾ[20] ਰਾਈ ਦਸਏਂ ਭਾਇ ॥ ਮਨੁ ਤਉ ਮੈਗਲੁ[21] ਹੋਇ ਰਹਿਓ ਨਿਕਸੋ[22]
ਕਿਉ ਕੈ ਜਾਇ ॥ ੫੮ ॥ ਕਬੀਰ ਐਸਾ ਸਤਿਗੁਰੁ ਜੇ ਮਿਲੈ [23]ਤੁਠਾ ਕਰੇ ਪਸਾਉ ॥
ਮੁਕਤਿ ਦੁਆਰਾ ਮੋਕਲਾ[24] ਸਹਜੇ[25] ਆਵਉ ਜਾਉ ॥ ੫੯ ॥ ਕਬੀਰ ਨਾ ਮੁੋਹਿ
ਛਾਨਿ ਨ ਛਾਪਰੀ ਨਾ ਮੁੋਹਿ ਘਰੁ ਨਹੀ ਗਾਉ[26] ॥ ਮਤ ਹਰਿ ਪੂਛੈ ਕਉਨੁ ਹੈ
ਮੇਰੇ ਜਾਤਿ ਨ ਨਾਉ ॥ ੬੦ ॥ ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ
ਦੁਆਰ ॥ ਮਤ ਹਰਿ ਪੂਛੈ ਕਉਨੁ ਹੈ ਪਰਾ ਹਮਾਰੈ ਬਾਰ[27] ॥ ੬੧ ॥ * ਕਬੀਰ ਨਾ
ਹਮ ਕੀਆ ਨ ਕਰਹਿਗੇ ਨਾ ਕਰਿ ਸਕੈ ਸਰੀਰੁ ॥ ਕਿਆ ਜਾਨਉ ਕਿਛੁ ਹਰਿ ਕੀਆ
ਭਇਓ ਕਬੀਰੁ ਕਬੀਰੁ ॥ ੬੨ ॥ ਕਬੀਰ ਸੁਪਨੈ ਹੂ ਬਰੜਾਇ ਕੈ ਜਿਹ ਮੁਖ ਨਿਕਸੈ[28]
ਰਾਮੁ ॥ [29]ਤਾ ਕੇ ਪਗ ਕੀ ਪਾਨਹੀ ਮੇਰੇ ਤਨ ਕੋ ਚਾਮੁ ॥ ੬੩ ॥ ਕਬੀਰ ਮਾਟੀ ਕੇ
ਹਮ ਪੂਤਰੇ[30] ਮਾਨਸੁ ਰਾਖਿਓ ਨਾਉ ॥ ਚਾਰਿ ਦਿਵਸ ਕੇ ਪਾਹੁਨੇ [31]ਬਡ ਬਡ
ਰੂੰਧਹਿ ਠਾਉ ॥ ੬੪ ॥ ਕਬੀਰ ਮਹਿਦੀ ਕਰਿ ਘਾਲਿਆ[32] ਆਪੁ ਪੀਸਾਇ ਪੀਸਾਇ ॥
ਤੈ ਸਹ ਬਾਤ ਨ ਪੂਛੀਐ ਕਬਹੂ ਨ ਲਾਈ ਪਾਇ[33] ॥ ੬੫ ॥ ਕਬੀਰ [34]ਜਿਹ ਦਰ
ਆਵਤ ਜਾਤਿਅਹੁ ਹਟਕੈ ਨਾਹੀ ਕੋਇ ॥ ਸੋ ਦਰੁ ਕੈਸੇ ਛੋਡੀਐ ਜੋ ਦਰੁ

੧ ਖੱਪਰ। ਭਾਵ ਜੋਗੀ ਦਾ ਭੇਖ ਖ਼ਤਮ ਹੋ ਗਿਆ।
੨ ਜੀਵਣ ਦੀ ਖੇਡ ਖੇਡ ਗਿਆ।
੩ ਆਸਨ ਉਤੇ ਨਿਰੀ ਸੁਆਹ ਰਹਿ ਗਈ।
੪ ਜੀਵਣ ਦੇ ਛੋਟੇ ਮੋਟੇ ਆਸਰੇ ਥੋੜੇ ਪਾਣੀ ਵਤ ਹਨ।
੫ ਟੋਭਿਆਂ ਵਿਚ, ਥੋੜੇ ਪਾਣੀਆਂ ਵਿਚ, ਦੇਵੀ ਦੇਵਤਿਆਂ ਦਾ ਆਸਰਾ ਲੈਣ ਵਿਚ।
੬ ਹਰੀ ਰੂਪ।
੭ ਭਾਵ ਉਸ ਵਲੋਂ ਭਾਵੇਂ ਦੁਖ ਤਕਲੀਫ਼ਾਂ ਵੀ ਆਵਣ।
੮ ਛਪੜ ਛਪੜ, ਭਾਵ ਹੋਰਦਰੇ ਭਟਕਦੇ ਫਿਰਨਾ, ਨਿਕੇ ਨਿਕੇ ਆਸਰੇ ਢੂੰਢਦੇ ਫਿਰਨਾ।
੯ ਨਿਗੁਰੇ, ਬੇ-ਮਾਲਕੇ, ਨਿਖੱਸਮੇ।
੧੦ ਥੰਮ੍ਹਣ ਵਾਲਾ, ਮਲਾਹ (ਗੁਰੂ ਰੂਪ)।
੧੧ ਆਪਣੀ ਗ਼ਰੀਬੀ ਵਿਚ ਰਹੀਏ, ਜੋ ਉਸ ਵਲੋਂ ਹੋਵੇ ਸੋ ਚੰਗਾ ਹੈ।
੧੨ ਖ਼ਰੀਦਨ, ਵਿਹਾਜਨ।
੧੩ ਹਰਨ ਕਮਜ਼ੋਰ ਹੈ, ਭਾਵ ਕਮਜ਼ੋਰ ਜੀਵ ਨੂੰ ਦਬਾਣ ਲਈ ਤੇ ਡੇਗਣ ਲਈ ਕਈ ਲਲਚਾਣੇ ਪਦਾਰਥ ਹਨ।
੧੪ ਸ਼ਿਕਾਰੀ।
੧੫ ਕਿੰਨਾ ਚਿਰ ਬਚ ਸਕਦਾ ਹੈ?
੧੬ ਕਿਨਾਰਾ, ਕੰਢਾ। ਭਾਵ ਤੀਰਥਾਂ ਤੇ ਭਟਕਣ ਦੀ ਲੋੜ ਨਹੀਂ।
੧੭ ਚਲਦੇ ਬਣੇ।
੧੮ ਹਲਦੀ ਪੀਲੀ ਤੇ ਆਟਾ ਚਿੱਟਾ ਹੈ; ਭਾਵ ਇਹ ਉਚ ਨੀਚ ਦੇ ਵਿਤਕਰੇ ਹਨ। ਰਾਮ ਜੇ ਸਭ ਨੂੰ ਪਿਆਰ ਕਰਨ ਵਾਲਾ ਹੈ ਤਾਂ ਮਿਲਦਾ ਹੈ ਜੇ ਉਚ ਨੀਚ ਦੋਵੇਂ ਵਰਣ ਗਵਾ ਦੇਵੇਂ। (ਉਚੇ ਹੋਣ ਦਾ ਹੰਕਾਰ ਤੇ ਨੀਵੇਂ ਹੋਣ ਤਾਂ ਬੇਅਣਖਤਾ ਦਾ ਪੈਦਾ ਹੋਣਾ ਇਹ ਦੋਵੇਂ ਹਾਲਤਾਂ ਮਾੜੀਆਂ ਹਨ; ਇਨ੍ਹਾਂ ਦੋਹਾਂ ਨੂੰ ਗਵਾ ਦੇ)।
੧੯ ਹਲਦੀ ਪੀਲਾਪਨ ਦੂਰ ਕਰੇ ਤੇ ਆਟਾ ਚਿਟਾ ਚਿਹਨ ਗਵਾਵੇ; ਭਾਵ ਉਚ ਨੀਚ ਦੇ ਵਿਤਕਰੇ ਕਟੇ ਜਾਣ।
੨੦ ਭੀੜਾ। ਰਾਈ ਦੇ ਦਸਵੇਂ ਹਿੱਸੇ ਜਿੰਨਾ ਭੀੜਾ, ਭਾਵ ਬਹੁਤ ਕਠਿਨ ਹੈ।
੨੧ ਹਾਥੀ, ਭਾਵ ਹੰਕਾਰੀ।
੨੨ ਨਿਕਲੇ। ਨਿਕਲ ਕਿਵੇਂ ਸਕੇ?
੨੩ ਤੁਠ ਕੇ ਮਿਹਰ ਕਰੇ।
੨੪ ਖੁੱਲ੍ਹਾ।
੨੫ ਸੌਖੇ ਹੀ।
੨੬ ਪਿੰਡ।
੨੭ ਦਰ ਤੇ।
੨੮ ਨਿਕਲੇ।
੨੯ ਮੇਰੇ ਸਰੀਰ ਦਾ ਚਮੜਾ ਉਸ ਦੇ ਪੈਰਾਂ ਦੀਆਂ ਜੁੱਤੀਆਂ ਬਣੇ। ਪਾਨਹੀ=ਪਨਹੀ=ਜੁਤੀ।
੩੦ ਪੁਤਲੇ।
੩੧ ਵਡੇ ਵਡੇ ਥਾਂ ਮਲਦੇ ਹਨ।
੩੨ ਭਾਵ ਤਪ ਸਾਧੇ।
੩੩ ਪੈਰਾਂ ਨਾਲ। ਭਾਵ ਤੈਨੂੰ ਪ੍ਰਵਾਣ ਨਹੀਂ ਹੋਏ।
੩੪ ਜਿਸ ਦਰ ਤੇ ਆਉਂਦਿਆਂ ਜਾਂ ਜਾਂਦਿਆਂ ਕੋਈ ਨਹੀਂ ਰੋਕਦਾ।

---

* ਨਾ ਤਾਂ ਮੈਂ ਕੁਝ ਕੀਤਾ ਹੈ, ਨਾ ਅਗੋਂ ਕਰ ਸਕਾਂਗਾ, ਤੇ ਨਾ ਮੈਥੋਂ ਸਰੀਰਕ ਤੌਰ ਤੇ ਕੁਝ ਹੋ ਸਕਦਾ ਹੈ। ਪਤਾ ਨਹੀਂ ਹਰੀ ਨੇ ਆਪ ਕੁਝ ਕਰ ਦਿਤਾ ਹੈ, ਤੇ ਨਾਂ ਮੇਰਾ ਲਾ ਦਿਤਾ ਹੈ ਕਿ ਕਬੀਰ ਨੇ ਕੀਤਾ ਹੈ।

ਐਸਾ ਹੋਇ॥ ੬੬ ॥ ਕਬੀਰ [1]ਡੂਬਾ ਥਾ ਪੈ ਉਬਰਿਓ ਗੁਨ ਕੀ ਲਹਰਿ ਝਬਕਿ[2] ॥ [3]ਜਬ ਦੇਖਿਓ ਬੇੜਾ ਜਰਜਰਾ ਤਬ ਉਤਰਿ ਪਰਿਓ ਹਉ ਫਰਕਿ[4] ॥ ੬੭ ॥ ਕਬੀਰ ਪਾਪੀ ਭਗਤਿ ਨ ਭਾਵਈ ਹਰਿ ਪੂਜਾ ਨ ਸੁਹਾਇ[5] ॥ ਮਾਖੀ ਚੰਦਨੁ ਪਰਹਰੈ[6] ਜਹ ਬਿਗੰਧ[7] ਤਹ ਜਾਇ ॥ ੬੮ ॥ ਕਬੀਰ ਬੈਦੁ ਮੂਆ ਰੋਗੀ ਮੂਆ ਮੂਆ ਸਭੁ ਸੰਸਾਰੁ॥ ਏਕੁ ਕਬੀਰਾ ਨਾ ਮੂਆ [8]ਜਿਹ ਨਾਹੀ ਰੋਵਨਹਾਰੁ॥ ੬੯ ॥ ਕਬੀਰ ਰਾਮੁ ਨ ਧਿਆਇਓ ਮੋਟੀ ਲਾਗੀ ਖੋਰਿ[9] ॥ ਕਾਇਆ ਹਾਂਡੀ [10]ਕਾਠ ਕੀ [11]ਨਾ ਓਹੁ ਚਰ੍ਹੈ ਬਹੋਰਿ ॥ ੭੦ ॥ ਕਬੀਰ ਐਸੀ ਹੋਇ ਪਰੀ [12]ਮਨ ਕੋ ਭਾਵਤੁ ਕੀਨੁ ॥ ਮਰਨੇ ਤੇ ਕਿਆ ਡਰਪਨਾ ਜਬ ਹਾਥਿ ਸਿਧਉਰਾ[13] ਲੀਨ॥੭੧॥ ਕਬੀਰ ਰਸ ਕੋ ਗਾਂਡੋ[14] ਚੂਸੀਐ ਗੁਨ ਕਉ ਮਰੀਐ ਰੋਇ॥ ਅਵਗੁਨੀਆਰੇ ਮਾਨਸੈ ਭਲੋ ਨ ਕਹਿਹੈ ਕੋਇ ॥ ੭੨ ॥ ਕਬੀਰ ਗਾਗਰਿ[15] ਜਲ ਭਰੀ ਆਜੁ ਕਾਲਿ ਜੈਹੈ ਫੂਟਿ ॥ ਗੁਰੁ ਜੁ ਨ ਚੇਤਹਿ ਆਪਨੋ ਅਧਮਾਝਲੀ[16] ਜਾਹਿਗੇ ਲੂਟਿ ॥ ੭੩ ॥ ਕਬੀਰ ਕੂਕਰੁ ਰਾਮ ਕੋ ਮੁਤੀਆ ਮੇਰੋ ਨਾਉ ॥ ਗਲੇ ਹਮਾਰੇ ਜੇਵਰੀ[17] ਜਹ ਖਿੰਚੈ ਤਹ ਜਾਉ ॥ ੭੪ ॥ ਕਬੀਰ ਜਪਨੀ[18] ਕਾਠ ਕੀ ਕਿਆ ਦਿਖਲਾਵਹਿ ਲੋਇ[19] ॥ ਹਿਰਦੈ ਰਾਮੁ ਨ ਚੇਤਹੀ ਇਹ ਜਪਨੀ ਕਿਆ ਹੋਇ ॥ ੭੫ ॥ ਕਬੀਰ ਬਿਰਹੁ[20] ਭੁਯੰਗਮੁ ਮਨ ਬਸੈ ਮੰਤੁ ਨ ਮਾਨੈ ਕੋਇ ॥ ਰਾਮ ਬਿਓਗੀ[21] ਨਾ ਜੀਐ ਜੀਐ ਤ ਬਉਰਾ[22] ਹੋਇ ॥ ੭੬॥ਕਬੀਰ ਪਾਰਸ ਚੰਦਨੈ ਤਿਨ ਹੈ ਏਕ ਸੁਗੰਧ[23]॥ਤਿਹ ਮਿਲਿ [24]ਤੇਊ ਊਤਮ ਭਏ ਲੋਹ ਕਾਠ ਨਿਰਗੰਧ ॥ ੭੭॥ ਕਬੀਰ ਜਮ ਕਾ ਠੇਂਗਾ[25] ਬੁਰਾ ਹੈ ਓਹੁ ਨਹੀ ਸਹਿਆ ਜਾਇ ॥ ਏਕੁ ਜੁ ਸਾਧੂ ਮੋੁਹਿ ਮਿਲਿਓ ਤਿਨ੍ਹਿ ਲੀਆ ਅੰਚਲਿ[26] ਲਾਇ ॥ ੭੮ ॥ ਕਬੀਰ ਬੈਦੁ ਕਹੈ ਹਉ ਹੀ ਭਲਾ ਦਾਰੂ ਮੇਰੈ ਵਸਿ ॥ ਇਹ ਤਉ ਬਸਤੁ[27] ਗੁਪਾਲ ਕੀ ਜਬ ਭਾਵੈ ਲੇਇ ਖਸਿ ॥ ੭੯ ॥ ਕਬੀਰ ਨਉਬਤਿ ਆਪਨੀ ਦਿਨ ਦਸ ਲੇਹੁ ਬਜਾਇ ॥ [28]ਨਦੀ ਨਾਵ ਸੰਜੋਗ ਜਿਉ ਬਹੁਰਿ[29] ਨ ਮਿਲਹੈ ਆਇ॥੮੦॥*ਕਬੀਰ ਸਾਤ ਸਮੁੰਦਹਿ ਮਸੁ[30] ਕਰਉ ਕਲਮ ਕਰਉ ਬਨਰਾਇ[31]॥ ਬਸੁਧਾ[32] ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ॥੮੧॥ ਕਬੀਰ ਜਾਤਿ ਜੁਲਾਹਾ ਕਿਆ ਕਰੈ ਹਿਰਦੈ ਬਸੇ ਗੁਪਾਲ॥ ਕਬੀਰ ਰਮਈਆ[33] ਕੰਠ[34] ਮਿਲੁ ਚੂਕਹਿ ਸਰਬ ਜੰਜਾਲ ॥ ੮੨ ॥ ਕਬੀਰ ਐਸਾ ਕੋ ਨਹੀ ਮੰਦਰ[35] ਦੇਇ ਜਰਾਇ॥ [36]ਪਾਂਚਉ ਲਰਿਕੇ ਮਾਰਿ ਕ ਰਹੈ ਰਾਮ ਲਿਉ ਲਾਇ ॥ ੮੩ ॥ ਕਬੀਰ ਐਸਾ ਕੋ ਨਹੀ ਇਹ ਤਨ[37] ਦੇਵੈ ਫੂਕਿ ॥ ਅੰਧਾ ਲੋਗੁ ਨ ਜਾਨਈ ਰਹਿਓ ਕਬੀਰਾ ਕੂਕਿ ॥ ੮੪ ॥ ਕਬੀਰ ਸਤੀ ਪੁਕਾਰੈ [38]ਚਿਹ ਚੜੀ ਸੁਨੁਹੋ ਬੀਰ[39]

੧ ਮੈਂ ਤਾਂ ਡੁਬ ਚਲਿਆ ਸਾਂ, ਪਰ ਗੁਣਾਂ ਦੀ ਲਹਰ ਦੇ ਛੇਤੀ ਆਵਣ ਨਾਲ ਤਰ ਗਿਆ ।
੨ ਝਬਦੇ ।
੩ ਜਦ ਜੀਵਣ ਬੇੜਾ ਫਟਦਾ ਡਿਠਾ ਤਾਂ ਅਪਣੱਤ ਗਵਾ ਕੇ ਛੇਤੀ ਉਤਰ ਪਿਆ ।
੪ ਤੁਰਤ ।
੫ ਸੁਖਾਂਦੀ ।
੬ ਦੂਰ ਕਰਦੀ ਹੈ ।
੭ ਦੁਰਗੰਧ ।
੮ ਜਿਸ ਨੂੰ ਕੋਈ ਰੋਣ ਵਾਲਾ ਨਹੀਂ । ਭਾਵ ਮਾਇਆ ਵਿਚ ਫਸੇ ਹੋਏ ਸਭ ਮਰ ਗਏ, ਪਰ ਇਕ ਭਗਤ ਜਿਹੜਾ ਕਿਸੇ ਨਾਲ ਲਿਪਟਿਆ ਹੋਇਆ ਨਹੀਂ, ਜ਼ਿੰਦਾ ਹੈ ।
੯ ਆਦਤ । ਬੜੀ ਬੁਰੀ ਆਦਤ ਪਈ ਹੈ ਵਿਕਾਰੀ ਜੀਵਣ ਬਿਤੀਤ ਕਰਨ ਦੀ ।
੧੦ ਲਕੜ ਦੀ ।
੧੧ ਉਹ ਦੂਜੀ ਵੇਰ ਨਹੀਂ ਚੜ੍ਹਦੀ, ਭਾਵ ਮੁੜ ਜਨਮ ਨਹੀਂ ਮਿਲਦਾ ।
੧੨ ਮਨ-ਮਰਜ਼ੀ ਕੀਤੀ ।
੧੩ ਸੰਧੂਰ ਵਾਲਾ ਨਲੀਏਰ । ਜਦ ਸਤੀ ਚਿਖਾ ਚੜ੍ਹਦੀ ਹੈ ਤਾਂ ਨਲੀਏਰ ਨੂੰ ਹੱਥ ਲਾਂਦੀ ਹੈ । ਇਸ ਤੋਂ ਪਿਛੋਂ ਉਹ ਸਤੀ ਹੋਣੋਂ ਇਨਕਾਰ ਨਹੀਂ ਕਰ ਸਕਦੀ । ਭਾਵ ਪਰਮਾਰਥ ਵਲੋਂ ਮੂੰਹ ਨਹੀਂ ਮੋੜਿਆ ਜਾ ਸਕਦਾ । ਦੇਖੋ ਪੰ. ੩੩੮, ਫ਼ੁਟ ਨੋਟ † ।
੧੪ ਗੰਨਾ । ਰਸ ਲਈ ਗੰਨੇ ਨੂੰ ਚੂਪੀਦਾ ਹੈ, ਤਿਵੇਂ ਗੁਣਾਂ ਲਈ ਗੰਨੇ ਵਾਂਗ ਚੁਪੀਣਾ ਪੈਂਦਾ ਹੈ, ਭਾਵ ਕੁਰਬਾਨੀਆਂ ਦੀ ਲੋੜ ਹੈ ।
੧੫ ਸਰੀਰ ਰੂਪ ।
੧੬ ਅਧ-ਵਿਚਾਲੇ ।
੧੭ ਰੱਸੀ ।
੧੮ ਮਾਲਾ ।
੧੯ ਲੋਕਾਂ ਨੂੰ ।
੨੦ ਵਿਛੋੜਾ । ਹਰੀ ਦਾ ਵਿਛੋੜਾ ਸੱਪ ਦੀ ਨਿਆਈਂ ਦੁਖੀ ਕਰਦਾ ਹੈ ਤੇ ਇਸ ਨੂੰ ਰੋਕਣ ਲਈ ਕੋਈ ਮੰਤਰ ਨਹੀਂ ਚਲਦਾ ।
੨੧ ਬਿਰਹੋਂ ।
੨੨ ਜਗਤ ਵਲੋਂ ਬਉਰਾ, ਸ਼ੁਦਾਈ ।
੨੩ ਸੁਭਾਵ, ਗੁਣ ।
੨੪ ਲੋਹਾ ਸੋਨਾ ਹੁੰਦਾ ਹੈ ਤੇ ਲਕੜ ਜੋ ਬਿਨਾਂ ਖ਼ੁਸ਼ਬੋ ਹੈ ਚੰਦਨ ਵਤ ਹੋ ਜਾਂਦੀ ਹੈ ।
੨੫ ਧੱਕਾ ।
੨੬ ਪਲੇ ਨਾਲ ।
੨੭ ਜੀਵਣ ।
੨੮ ਨਦੀ ਵਿਚ ਪਈ ਬੇੜੀ ਦੇ ਮੁਸਾਫ਼ਰਾਂ ਦੇ ਮੇਲ ਵਾਂਗੂੰ ।
੨੯ ਮੁੜ ਕੇ ।
੩੦ ਸਿਆਹੀ ।
੩੧ ਬਨਸਪਤੀ, ਬ੍ਰਿਛ ਬੂਟੇ ਆਦਿ ।
੩੨ ਧਰਤੀ ।
੩੩ ਵਿਆਪਕ ਹਰੀ ।
੩੪ ਹਿਰਦੇ ਰੂਪ ਗਲੇ ਵਿਚ ।
੩੫ [ਘਰ] ਸਰੀਰ ਦੀ ਅਪਣੱਤ ।
੩੬ ਕਾਮਾਦਿਕ ਲੜਕੇ ।
੩੭ ਸਰੀਰ ਦੀ ਮਮਤਾ ।
੩੮ ਚਿਖਾ ਤੇ ਚੜ੍ਹੀ ।
੩੯ ਭਾਈ ! ਹੇ ਮਸਾਣ ਭਰਾਵਾ ! ਸੁਣ ।

---

* ਦੇਖੋ ਕੁਰਾਨ, ਸੂਰਾ ਤੁਲ ਲੁਕਮਾਨ, ਆਇਤ ੨੭: "ਜੇ ਧਰਤੀ ਦੇ ਸਾਰੇ ਬ੍ਰਿਛ ਕਲਮਾਂ ਹੋ ਜਾਣ, ਅਤੇ ਮਹਾਂ ਸਾਗਰ ਸਣੇ ਸੱਤ ਹਮਾਇਤੀ ਸਮੁੰਦਰਾਂ ਦੇ ਸਿਆਹੀ ਹੋ ਜਾਣ, ਤਾਂ ਭੀ ਅੱਲਾ ਦਾ ਸਿਫ਼ਤੀ ਕਲਾਮ ਲਿਖਦਿਆਂ ਨਹੀਂ ਮੁਕਦਾ" ।

ਮਸਾਨ ॥ ਲੋਗੁ ਸਬਾਇਆ ਚਲਿ ਗਇਓ ਹਮ ਤੁਮ ਕਾਮੁ ਨਿਦਾਨ[1] ॥ ੮੫ ॥ ਕਬੀਰ ਮਨੁ ਪੰਖੀ ਭਇਓ ਉਡਿ ਉਡਿ ਦਹਦਿਸ ਜਾਇ ॥ ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ ॥ ੮੬ ॥ ਕਬੀਰ ਜਾ ਕਉ ਖੋਜਤੇ ਪਾਇਓ ਸੋਈ ਠਉਰੁ[2] ॥ ਸੋਈ ਫਿਰਿ ਕੈ ਤੂ ਭਇਆ ਜਾ ਕਉ ਕਹਤਾ ਅਉਰੁ[3] ॥ ੮੭ ॥ ਕਬੀਰ ਮਾਰੀ ਮਰਉ ਕੁਸੰਗ ਕੀ [4]ਕੇਲੇ ਨਿਕਟਿ ਜੁ ਬੇਰਿ॥ਉਹ ਝੂਲੈ ਉਹ ਚੀਰੀਐ ਸਾਕਤ ਸੰਗੁ ਨ ਹੇਰਿ[5] ॥ ੮੮ ॥ ਕਬੀਰ [6]ਭਾਰ ਪਰਾਈ ਸਿਰ ਚ[illegible] ਚਲਿਓ ਚਾਹੈ ਬਾਟ ॥ ਅਪਨੇ ਭਾਰਹਿ ਨਾ ਡਰੈ ਆਗੈ ਅਉਘਟ[7] ਘਾਟ[8]॥ ੮੯ ॥ ਕਬੀਰ ਬਨ ਕੀ ਦਾਧੀ[9] ਲਾਕਰੀ ਠਾਢੀ ਕਰੈ ਪੁਕਾਰ ॥ ਮਤਿ ਬਸਿ ਪਰਉ ਲੁਹਾਰ ਕੇ ਜਾਰੈ ਦੂਜੀ ਬਾਰ॥੯੦॥ ਕਬੀਰ * ਏਕ ਮਰੰਤੇ ਦੁਇ ਮੂਏ ਦੋਇ ਮਰੰਤਹ ਚਾਰਿ ॥ ਚਾਰਿ ਮਰੰਤਹ ਛਹ ਮੂਏ ਚਾਰਿ ਪੁਰਖ ਦੁਇ ਨਾਰਿ ॥ ੯੧ ॥ ਕਬੀਰ ਦੇਖਿ ਦੇਖਿ ਜਗੁ ਢੂੰਢਿਆ [10]ਕਹੂੰ ਨ ਪਾਇਆ ਠੌਰੁ ॥ ਜਿਨਿ ਹਰਿ ਕਾ ਨਾਮੁ ਨ ਚੇਤਿਓ [11]ਕਹਾ ਭੁਲਾਨੇ ਅਉਰ ॥ ੯੨ ॥ ਕਬੀਰ ਸੰਗਤਿ ਕਰੀਐ ਸਾਧ ਕੀ ਅੰਤਿ ਕਰੈ ਨਿਰਬਾਹੁ ॥ ਸਾਕਤ ਸੰਗੁ ਨ ਕੀਜੀਐ ਜਾ ਤੇ ਹੋਇ ਬਿਨਾਹੁ[12] ॥ ੯੩ ॥ ਕਬੀਰ [13]ਜਗ ਮਹਿ ਚੇਤਿਓ ਜਾਨਿ ਕੈ ਜਗ ਮਹਿ ਰਹਿਓ ਸਮਾਇ॥ ਜਿਨ ਹਰਿ ਕਾ ਨਾਮੁ ਨ ਚੇਤਿਓ ਬਾਦਹਿ[13] ਜਨਮੇਂ ਆਇ ॥ ੯੪ ॥ ਕਬੀਰ ਆਸਾ ਕਰੀਐ ਰਾਮ ਕੀ ਅਵਰੈ ਆਸ ਨਿਰਾਸ ॥ [14]ਨਰਕਿ ਪਰਹਿ ਤੇ ਮਾਨਈ ਜੋ ਹਰਿਨਾਮ ਉਦਾਸ ॥ ੯੫ ॥ ਕਬੀਰ [16]ਸਿਖ ਸਾਖਾ ਬਹੁਤੇ ਕੀਏ ਕੇਸੋ[17] ਕੀਓ ਨ ਮੀਤੁ॥ ਚਾਲੇ ਥੇ ਹਰਿ ਮਿਲਨ ਕਉ ਬੀਚ[18] ਅਟਕਿਓ ਚੀਤੁ ॥ ੯੬ ॥ ਕਬੀਰ ਕਾਰਨੁ[19] ਬਪੁਰਾ ਕਿਆ ਕਰੈ ਜਉ ਰਾਮੁ ਨ ਕਰੈ ਸਹਾਇ ॥ ਜਿਹ ਜਿਹ ਡਾਲੀ ਪਗੁ[20] ਧਰਉ ਸੋਈ ਮੁਰਿ ਮੁਰਿ ਜਾਇ ॥ ੯੭ ॥ ਕਬੀਰ ਅਵਰਹ ਕਉ ਉਪਦੇਸਤੇ ਮੁਖ ਮੈ ਪਰਿਹੈ ਰੇਤੁ ॥ ਰਾਸਿ[21] ਬਿਰਾਨੀ[22] ਰਾਖਤੇ ਖਾਯਾ ਘਰ ਕਾ ਖੇਤੁ ॥ ੯੮ ॥ ਕਬੀਰ ਸਾਧੂ ਕੀ ਸੰਗਤਿ ਰਹਉ [23]ਜਉ ਕੀ ਭੂਸੀ ਖਾਉ॥ ਹੋਨਹਾਰੁ ਸੋ ਹੋਇ ਹੈ ਸਾਕਤ ਸੰਗਿ ਨ ਜਾਉ ॥ ੯੯ ॥ ਕਬੀਰ ਸੰਗਤਿ ਸਾਧ ਕੀ ਦਿਨ ਦਿਨ ਦੂਨਾ ਹੇਤੁ॥ ਸਾਕਤ [24]ਕਾਰੀ ਕਾਂਬਰੀ ਧੋਏ ਹੋਇ ਨ ਸੇਤੁ[25] ॥ ੧੦੦ ॥ ਕਬੀਰ [26]ਮਨੁ ਮੂੰਡਿਆ ਨਹੀ ਕੇਸ ਮੁੰਡਾਏ ਕਾਂਇ ॥ ਜੋ ਕਿਛੁ ਕੀਆ ਸੋ ਮਨ ਕੀਆ ਮੂੰਡਾ ਮੂੰਡੁ ਅਜਾਂਇ[27] ॥ ੧੦੧ ॥ ਕਬੀਰ ਰਾਮੁ ਨ ਛੋਡੀਐ ਤਨੁ ਧਨੁ ਜਾਇ ਤ ਜਾਉ ॥ ਚਰਨ ਕਮਲ ਚਿਤੁ ਬੇਧਿਆ ਰਾਮਹਿ ਨਾਮਿ ਸਮਾਉ ॥ ੧੦੨ ॥ ਕਬੀਰ ਜੋ ਹਮ ਜੰਤੁ[28] ਬਜਾਵਤੇ ਟੂਟਿ ਗਈਂ ਸਭ ਤਾਰ[29] ॥ ਜੰਤੁ ਬਿਚਾਰਾ ਕਿਆ ਕਰੈ ਚਲੇ ਬਜਾਵਨਹਾਰ[30] ॥ ੧੦੩ ॥

੧ ਓੜਕ। ਸਾਰੇ ਲੋਕ ਤਾਂ ਚਲੇ ਜਾਣਗੇ, ਅੰਤ ਕੰਮ ਤੇਰਾ ਤੇ ਮੇਰਾ ਹੀ ਰਹਿ ਜਾਣਾ ਹੈ; ਭਾਵ ਲੋਕਾਂ ਦੀ ਚਾਰ ਦਿਨ ਦੀ ਵਾਹ ਵਾਹ ਦਾ ਕੀ ਲਾਭ ਹੈ? ਆਖ਼ਰ ਨੂੰ ਤਾਂ ਜੀਵਨ-ਖੇਤ ਵਿਚ ਮਨੁਖ ਦੀ ਆਪਣੀ ਕਮਾਈ ਸਾਥ ਦਿੰਦੀ ਹੈ।

੨ ਥਾਂ।

੩ ਹੋਰ। ਜਿਸ ਹਰੀ ਨੂੰ ਆਪਣੇ ਤੋਂ ਅਡਰਾ ਸਮਝਦਾ ਸੈਂ, ਉਸੇ ਦਾ ਰੂਪ ਹੋ ਗਇਓਂ।

੪ ਜਿਵੇਂ ਕੇਲੇ ਦੇ ਨੇੜੇ ਬੇਰ ਹੁੰਦੀ ਹੈ। ਬੇਰ ਝੂਮਦੀ ਹੈ, ਤੇ ਉਹਦੇ ਕੰਡਿਆਂ ਨਾਲ ਕੇਲਾ ਚਿਰਦਾ ਰਹਿੰਦਾ ਹੈ।

੫ ਵੇਖ, ਢੂੰਡ।

੬ ਪਰਾਇਆ ਭਾਰ ਸਿਰ ਤੇ ਰਖ ਕੇ ਰਸਤੇ ਚਲਣਾ ਚਾਹੁੰਦਾ ਹੈ, ਭਾਵ ਹੋਰਾਂ ਦੀਆਂ ਜ਼ੁਮੇਵਾਰੀਆਂ ਦਾ ਭਾਰ ਸਿਰ ਤੇ ਚੁਕਣਾ ਚਾਹੁੰਦਾ ਹੈ; ਆਪਣੇ ਭਾਰ ਦਾ ਫ਼ਿਕਰ ਨਹੀਂ ਕਰਦਾ।

੭ ਔਖਾ।

੮ ਰਾਹ।

੯ ਸੜੀ ਹੋਈ। ਬਨ ਦੀ ਲਕੜੀ ਖੜੀ ਹੋ ਕੇ ਪੁਕਾਰ ਕਰਦੀ ਦਸੀ ਹੈ ਕਿ ਮਤਾਂ ਲੁਹਾਰ ਦੇ ਵਸ ਪਵਾਂ ਜੋ ਕੋਲੇ ਬਣਾ ਕੇ ਮੁੜ ਦੂਜੀ ਵਾਰ ਸਾੜਦਾ ਹੈ। ਮਨੁਖ ਸੰਸਾਰਕ ਕਲੇਸ਼ਾਂ ਦਾ ਸੜਿਆ ਡਰਦਾ ਹੈ ਕਿ ਮਤਾਂ ਜਮਾਂ ਦੇ ਵਸ ਪਵਾਂ ਤੇ ਮੁੜ ਦੂਜੀ ਵੇਰ ਜਨਮ ਮਰਣ ਦੇ ਚਕਰ ਵਿਚੋਂ ਲੰਘਣਾ ਪਵੇ।

੧੦ ਕਿਤੇ ਭੀ ਠਿਕਾਣਾ ਨਾ ਲਭਾ।

੧੧ ਓਹ ਹੋਰਨਾਂ ਕੰਮਾਂ ਵਿਚ ਕੀਹ ਭੁਲੇ ਫਿਰਦੇ ਹਨ?

੧੨ ਨਾਸ।

੧੩ ਹਰੀ ਨੂੰ ਜਗਤ ਵਿਚ ਵਿਆਪਕ ਸਮਝ ਕੇ ਸਿਮਰਿਆ ਹੈ।

੧੪ ਫ਼ਜ਼ੂਲ।

੧੫ ਓਹ ਮਾਨੋ ਨਰਕ ਵਿਚ ਪੈਂਦੇ ਹਨ ਜੋ ਹਰੀ ਤੋਂ ਅਡਰੇ ਹਨ।

੧੬ ਸਿਖ ਸੇਵਕ।

੧੭ [ਕਿਸ਼ਵ] ਹਰੀ ਨੂੰ।

੧੮ ਮਾਇਆ ਵਿਚ।

੧੯ ਕੰਮਾਂ ਦੇ ਕਾਰਨ ਪੈਦਾ ਕਰਨੇ ਉਦਮ ਨਾਲ।

੨੦ ਪੌਰ। ਜਿਸ ਕੰਮ ਨੂੰ ਹਥ ਪਾਂਦਾ ਹਾਂ ਅਸਫਲ ਰਹਿੰਦਾ ਹੈ।

੨੧ [ਰਾਸ਼ਿ] ਗਾਹੇ ਅੰਨ ਦੀ ਧੜ।

੨੨ ਬਿਗਾਨੀ। ਓਹ ਬਿਗਾਨੇ ਖਲਵਾੜੇ ਦੀ ਧੜ ਦੀ ਰਾਖੀ ਕਰਦੇ ਰਹਿੰਦੇ ਹਨ, ਪਰ ਆਪਣਾ ਖੇਤ ਉਜੜਦਾ ਰਹਿੰਦਾ ਹੈ।

੨੩ ਜਵਾਂ ਦੀ ਰੋਟੀ। ਸਾਦਗੀ ਦਾ ਜੀਵਣ।

੨੪ ਕਾਲੀ ਕੰਬਲੀ।

੨੫ [ਸ੍ਵੇਤ] ਚਿਟੀ।

੨੬ ਭਾਵ ਮਨ ਨੂੰ ਕਾਬੂ ਨਹੀਂ ਕੀਤਾ।

੨੭ ਬੇਅਰਥ।

੨੮ ਵਾਜਾ, ਭਾਵ ਸਰੀਰ।

੨੯ ਸੁਆਸਾਂ ਰੂਪ ਤਾਰਾਂ।

੩੦ ਜੀਵਾਤਮਾ।

---

* ਕਬੀਰ ਜੀ ਦੇ ਸਾਮ੍ਹਣੇ ਇਕ ਵੇਰ ਸ਼ਿਕਾਰੀ ਨੇ ਇਕ ਹਿਰਨੀ ਨੂੰ ਮਾਰਿਆ ਜਿਸ ਦੇ ਪੇਟ ਵਿਚ ਦੋ ਬੱਚੇ ਸਨ। ਇਹ ਦੋਵੇਂ ਮਰ ਗਏ। ਫਿਰ ਉਸ ਹਿਰਨੀ ਦਾ ਸੰਗੀ ਹਿਰਨ ਆਇਆ, ਉਸ ਨੂੰ ਭੀ ਸ਼ਿਕਾਰੀ ਨੇ ਮਾਰ ਦਿੱਤਾ। ਸ਼ਿਕਾਰੀ ਆਪ ਭੀ ਸੱਪ ਦੇ ਡੰਗਣ ਨਾਲ ਮਰ ਗਿਆ। ਉਸ ਦੇ ਵਿਜੋਗ ਵਿਚ ਉਸ ਦੀ ਵਹੁਟੀ ਭੀ ਮਰ ਗਈ। ਇਸ ਤਰ੍ਹਾਂ ਨਾਲ ੪ ਨਰ ਤੇ ੨ ਮਾਦਾ ਜੀਵ ਘਾਤ ਹੋਏ।

ਅੰਤ੍ਰੀਵ ਭਾਵ ਇਹ ਹੈ ਕਿ ਮਨ ਨੇ ਪਹਿਲਾਂ ਹੰਗਤਾ ਨੂੰ ਮਾਰਿਆ, ਜਿਸ ਵਿਚੋਂ ਪੈਦਾ ਹੋਏ ਬਚੇ–ਰਾਗ ਤੇ ਦ੍ਵੇਖ–ਭੀ ਮਾਰੇ ਗਏ। ਫੇਰ ਹੰਗਤਾ ਦਾ ਸਾਥੀ ਹੰਕਾਰ ਭੀ ਮਾਰਿਆ ਗਿਆ। ਫੇਰ ਮੌਤ ਦੇ ਡਰ (ਸੱਪ) ਨੇ ਮਨ ਨੂੰ ਭੀ ਮਾਰ ਦਿਤਾ। ਅੰਤ ਮਨ ਦੀ ਸਾਥਣ–ਜਨਮ ਮਰਨ ਦੀ ਆਸ਼ਾ–ਭੀ ਚਲਾਣਾ ਕਰ ਗਈ। ਇਨ੍ਹਾਂ ਵਿਚ ਚਾਰ (ਮਨ, ਰਾਗ, ਦ੍ਵੇਖ, ਹੰਕਾਰ) ਨਰ ਹਨ, ਅਤੇ ਦੋ (ਹੰਗਤਾ ਤੇ ਆਸ਼ਾ) ਮਦੀਨ ਹਨ।

ਕਬੀਰ ਮਾਇ ਮੂੰਡਉ[੧] ਤਿਹ ਗੁਰੂ ਕੀ ਜਾ ਤੇ ਭਰਮੁ ਨ ਜਾਇ॥ ਆਪ ਡੁਬੇ [੨]ਚਹੁ
ਬੇਦ ਮਹਿ ਚੇਲੇ ਦੀਏ ਬਹਾਇ ॥ ੧੦੪ ॥ ਕਬੀਰ ਜੇਤੇ ਪਾਪ ਕੀਏ ਰਾਖੇ ਤਲੈ
ਦੁਰਾਇ[੩] ॥ ਪਰਗਟ ਭਏ ਨਿਦਾਨ[੪] ਸਭ ਜਬ ਪੂਛੇ ਧਰਮਰਾਇ ॥ ੧੦੫ ॥
ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਪਾਲਿਓ ਬਹੁਤੁ ਕੁਟੰਬੁ ॥ ਧੰਧਾ ਕਰਤਾ
ਰਹਿ ਗਇਆ ਭਾਈ ਰਹਿਆ ਨ ਬੰਧੁ[੫] ॥ ੧੦੬ ॥ ਕਬੀਰ ਹਰਿ ਕਾ ਸਿਮਰਨੁ
ਛਾਡਿ ਕੈ ਰਾਤਿ ਜਗਾਵਨ[੬] ਜਾਇ ॥ ਸਰਪਨਿ ਹੋਇ ਕੈ ਅਉਤਰੈ[੭] ਜਾਏ[੮] ਅਪੁਨੇ
ਖਾਇ ॥ ੧੦੭ ॥ ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਅਹੋਈ[੯] ਰਾਖੈ ਨਾਰਿ ॥
ਗਦਹੀ[੧੦] ਹੋਇ ਕੈ ਅਉਤਰੈ[੭] ਭਾਰੁ ਸਹੈ ਮਨ ਚਾਰਿ॥ ੧੦੮ ॥ ਕਬੀਰ ਚਤੁਰਾਈ
ਅਤਿ ਘਨੀ[੧੧] ਹਰਿ ਜਪਿ ਹਿਰਦੈ ਮਾਹਿ ॥ ਸੂਰੀ[੧੨] ਊਪਰਿ ਖੇਲਨਾ ਗਿਰੈ ਤ
ਠਾਹਰ ਨਾਹਿ॥੧੦੯॥ਕਬੀਰ ਸੋੁਈ ਮੁਖੁ ਧੰਨਿ ਹੈ ਜਾ ਮੁਖ ਕਹੀਐ ਰਾਮੁ ॥ ਦੇਹੀ
ਕਿਸ ਕੀ ਬਾਪੁਰੀ[੧੩] ਪਵਿਤ੍ਰੁ ਹੋਇਗੋ ਗ੍ਰਾਮੁ॥ ੧੧੦ ॥ ਕਬੀਰ ਸੋਈ ਕੁਲ ਭਲੀ
ਜਾ ਕੁਲ ਹਰਿ ਕੋ ਦਾਸੁ ॥ ਜਿਹ ਕੁਲ ਦਾਸੁ ਨ ਊਪਜੈ ਸੋ ਕੁਲ [੧੪]ਢਾਕੁ ਪਲਾਸੁ॥
੧੧੧ ॥ ਕਬੀਰ ਹੈ[੧੫] ਗਇ[੧੬] ਬਾਹਨ[੧੭] ਸਘਨ[੧੮] ਘਨ ਲਾਖ ਧਜਾ[੧੯]
ਫਹਰਾਹਿ॥ ਇਆ ਸੁਖ ਤੇ ਭਿਖ੍ਯ੍ਯਾ ਭਲੀ ਜਉ ਹਰਿ ਸਿਮਰਤ ਦਿਨ ਜਾਹਿ॥੧੧੨ ॥
ਕਬੀਰ ਸਭੁ ਜਗੁ ਹਉ ਫਿਰਿਓ [੨੦]ਮਾਂਦਲੁ ਕੰਧ ਚਢਾਇ॥ਕੋਈ [੨੧]ਕਾਹੂ ਕੋ ਨਹੀ
ਸਭ ਦੇਖੀ [੨੨]ਠੋਕਿ ਬਜਾਇ ॥੧੧੩॥ ਮਾਰਗਿ ਮੋਤੀ ਬੀਥਰੇ[੨੩] ਅੰਧਾ ਨਿਕਸਿਓ
ਆਇ॥ ਜੋਤਿ ਬਿਨਾ ਜਗਦੀਸ ਕੀ ਜਗਤੁ ਉਲੰਘੇ ਜਾਇ ॥੧੧੪॥ ਬੂਡਾ ਬੰਸੁ
ਕਬੀਰ ਕਾ ਉਪਜਿਓ ਪੂਤੁ ਕਮਾਲੁ * ॥ ਹਰਿ ਕਾ ਸਿਮਰਨੁ ਛਾਡਿ ਕੈ ਘਰਿ ਲੇ
ਆਯਾ ਮਾਲੁ ॥ ੧੧੫ ॥ ਕਬੀਰ ਸਾਧੂ ਕਉ ਮਿਲਨੇ ਜਾਈਐ [੨੪]ਸਾਥਿ ਨ ਲੀਜੈ
ਕੋਇ ॥ ਪਾਛੈ ਪਾਉ ਨ ਦੀਜੀਐ [੨੫]ਆਗੈ ਹੋਇ ਸੁ ਹੋਇ ॥ ੧੧੬ ॥ ਕਬੀਰ ਜਗੁ
ਬਾਧਿਓ ਜਿਹ ਜੇਵਰੀ[੨੬] ਤਿਹ ਮਤ ਬੰਧਹੁ ਕਬੀਰ ॥ [੨੭]ਜੈ ਹਹਿ ਆਟਾ ਲੋਨ
ਜਿਉ[੨੮] ਸੋਨ ਸਮਾਨਿ ਸਰੀਰੁ ॥ ੧੧੭ ॥ ਕਬੀਰ [੨੯]ਹੰਸੁ ਉਡਿਓ ਤਨੁ ਗਾਡਿਓ
ਸੋਝਾਈ ਸੈਨਾਹ॥ ਅਜਹੂ ਜੀਉ ਨ ਛੋਡਈ ਰੰਕਾਈ ਨੈਨਾਹ॥ ੧੧੮ ॥ ਕਬੀਰ ਨੈਨ
ਨਿਹਾਰਉ[੩੦] ਤੁਝ ਕਉ ਸ੍ਰਵਨ ਸੁਨਉ ਤੁਅ[੩੧] ਨਾਉ॥ ਬੈਨ[੩੨] ਉਚਰਉ ਤੁਅ ਨਾਮ
ਜੀ ਚਰਨ ਕਮਲ ਰਿਦ ਠਾਉ ॥ ੧੧੯ ॥ ਕਬੀਰ ਸੁਰਗ ਨਰਕ ਤੇ ਮੈ ਰਹਿਓ
ਸਤਿਗੁਰ ਕੇ ਪਰਸਾਦਿ[੩੩] ॥ ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ
ਆਦਿ ॥ ੧੨੦ ॥ ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ[੩੪] ॥
[੩੫]ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ॥੧੨੧॥ਕਬੀਰ ਦੇਖਿ ਕੈ ਕਿਹ[੩੬]

੧ ਮੁੰਨ ਦੇਵਾਂ। ਭਾਵ ਐਸੇ ਗੁਰੂ ਦੀ ਲੋੜ ਨਹੀਂ ਹੈ।
੨ ਭਾਵ ਫੋਕਟ ਗਿਆਨ ਧਿਆਨ ਵਿਚ।
੩ ਲੁਕਾ ਕੇ।
੪ ਓੜਕ।
੫ ਸਨਬੰਧੀ।
੬ ਸ਼ਮਸ਼ਾਨ ਭੂਮੀ ਵਿਚ ਜਾ ਕੇ ਮੰਤਰਾਂ ਦੇ ਜ਼ੋਰ ਨਾਲ ਮੁਰਦਿਆਂ ਨੂੰ ਜਗਾਉਣਾ।
੭ ਜਨਮ ਲੈਂਦੀ ਹੈ ਐਸੀ ਔਰਤ।
੮ ਬਚਿਆਂ ਨੂੰ।
੯ ਇਕ ਵਰਤ ਹੈ ਜੋ ਕਤਕ ਵਿਚ ਰਖਿਆ ਜਾਂਦਾ ਹੈ।
੧੦ ਧੋਤੀ।
੧੧ ਬਹੁਤੀ। ਅਸਲ ਵਡਿਆਈ ਇਹ ਹੈ।
੧੨ ਸੂਲੀ। ਭਾਵ ਔਖਾ ਕੰਮ ਹੈ।
੧੩ ਵਿਚਾਰੀ।
੧੪ ਢਾਕ ਪਲਾਸ ਵਾਂਗ ਫਲ-ਹੀਨ ਹੈ।
੧੫ ਘੋੜੇ।
੧੬ ਹਾਥੀ। ਦੇਖੋ ਸਲੋਕ ੧੫੯।
੧੭ ਸਵਾਰੀਆਂ।
੧੮ ਬਹੁਤ।
੧੯ [ਧ੍ਵਜਾ] ਝੰਡੇ।
੨੦ ਢੋਲਕੀ ਮੋਢੇ ਤੇ ਰਖ ਕੇ ਭਾਵ ਪ੍ਰਗਟ ਹੋ ਕੇ।
੨੧ ਕਿਸੇ ਦਾ।
੨੨ ਭਾਵ ਨਿਰਣਾ ਕਰ ਕੇ।
੨੩ ਖਿਲਰੇ। ਜਗਤ ਵਿਚ ਗੁਣਾਂ ਵਾਲੇ ਜੀਵਣ ਰੂਪ ਮੋਤੀ ਪਏ ਹਨ, ਪਰ ਅਗਿਆਨੀ ਕੋਲੋਂ ਦੀ ਬੇ-ਧਿਆਨਾ ਹੀ ਲੰਘ ਜਾਂਦਾ ਹੈ।
੨੪ ਭਾਵ ਆਪਣੀ ਸਮਰਥ ਦੇ ਜ਼ੋਰ ਨਾਲ ਜਾਈਏ।
੨੫ ਕਦਮ ਅੱਗੇ ਅੱਗੇ ਧਿਆ ਜਾਵੇ, ਭਾਵੇਂ ਕੁਝ ਧਿਆ ਹੋਵੇ।
੨੬ ਰਸੀ।
੨੭ ਜਾ ਰਿਹਾ ਹੈ ਆਟਾ (ਪੀਸਾ) ਲੂਣ ਵਾਂਗ।
੨੮ ਵਾਂਗ
੨੯ ਹੰਸ (ਜੀਵਾਤਮਾ) ਉਡਿਆ ਚਾਹੁੰਦਾ ਹੈ ਤੇ ਤਨ ਗਡਿਆ ਜਾਣ ਵਾਲਾ ਹੈ; ਹੁਣ ਵੀ ਸੈਣਤਾਂ ਨਾਲ ਸਮਝਾਉਂਦਾ ਹੈ ਤੇ ਅਜੇ ਵੀ ਨੈਣਾਂ ਦੀ ਨੀਚਤਾ ਨਹੀਂ ਛਡਦਾ!
੩੦ ਵੇਖਦਾ ਹਾਂ।
੩੧ ਤੇਰਾ।
੩੨ ਬਚਨਾਂ ਨਾਲ।
੩੩ ਕਿਰਪਾ ਨਾਲ।
੩੪ ਅੰਦਾਜ਼ਾ।
੩੫ ਕਹਿਣ ਨਾਲ ਵਡਿਆਈ ਦਾ ਪੂਰਾ ਪਤਾ ਨਹੀਂ ਲਗਦਾ, ਦੇਖਣ ਨਾਲ ਹੀ ਨਿਸ਼ਾ ਹੁੰਦੀ ਹੈ।
੩੬ ਕੀ? ਕੀ ਦਸਿਆ ਜਾ ਸਕਦਾ ਹੈ।

* ਕਬੀਰ ਜੀ ਦਾ ਪੁਤ੍ਰ ਜੋ ਧਨ ਮਾਲ ਲਿਆਇਆ, ਉਸ ਪਰਥਾਏਂ ਉਚਾਰਨ ਕਰਦੇ ਹਨ।

ਕਹਉ ਕਹੇ ਨ ਕੋ ਪਤੀਆਇ[1] ॥ ਹਰਿ ਜੈਸਾ ਤੈਸਾ ਉਹੀ ਰਹਉ ਹਰਖਿ[2] ਗੁਨ ਗਾਇ ॥੧੨੨॥ ਕਬੀਰ [3]ਚੁਗੈ ਚਿਤਾਰੈ ਭੀ ਚੁਗੈ ਚੁਗਿ ਚੁਗਿ ਚਿਤਾਰੇ ॥ ਜੈਸੇ ਬਚਰਹਿ[4] ਕੂੰਜ ਮਨ ਮਾਇਆ ਮਮਤਾ ਰੇ ॥੧੨੩॥ ਕਬੀਰ ਅੰਬਰ[5] ਘਨਹਰੁ[6] ਛਾਇਆ [7]ਬਰਖਿ ਭਰੇ ਸਰ ਤਾਲ ॥ ਚਾਤ੍ਰਿਕ ਜਿਉ ਤਰਸਤ ਰਹੈ ਤਿਨ ਕੋ ਕਉਨੁ ਹਵਾਲੁ ॥੧੨੪॥ ਕਬੀਰ ਚਕਈ[8] ਜਉ ਨਿਸਿ[9] ਬੀਛੁਰੈ ਆਇ ਮਿਲੈ ਪਰਭਾਤਿ ॥ ਜੋ ਨਰ ਬਿਛੁਰੇ ਰਾਮ ਸਿਉ ਨਾ ਦਿਨ ਮਿਲੇ ਨ ਰਾਤਿ ॥੧੨੫॥ ਕਬੀਰ ਰੈਨਾਇਰ[10] ਬਿਛੋਰਿਆ ਰਹੁ ਰੇ ਸੰਖ ਮਝੂਰਿ[11] ॥ ਦੇਵਲ ਦੇਵਲ ਧਾਹੜੀ ਦੇਸਹਿ [12]ਉਗਵਤ ਸੂਰ ॥੧੨੬॥ ਕਬੀਰ ਸੂਤਾ ਕਿਆ ਕਰਹਿ ਜਾਗੁ ਰੋਇ [13]ਭੈ ਦੁਖ ॥ [14]ਜਾ ਕਾ ਬਾਸਾ ਗੋਰ ਮਹਿ ਸੋ ਕਿਉ ਸੋਵੈ ਸੁਖ ॥੧੨੭॥ ਕਬੀਰ ਸੂਤਾ ਕਿਆ ਕਰਹਿ ਉਠਿ ਕਿ[15] ਨ ਜਪਹਿ ਮੁਰਾਰਿ[16] ॥ ਇਕ ਦਿਨ ਸੋਵਨੁ ਹੋਇਗੋ ਲਾਂਬੇ ਗੋਡ ਪਸਾਰਿ ॥੧੨੮॥ ਕਬੀਰ ਸੂਤਾ ਕਿਆ ਕਰਹਿ ਬੈਠਾ ਰਹੁ ਅਰੁ ਜਾਗੁ ॥ [17]ਜਾ ਕੇ ਸੰਗ ਤੇ ਬੀਛੁਰਾ ਤਾਹੀ ਕੇ ਸੰਗ ਲਾਗੁ ॥੧੨੯॥ ਕਬੀਰ ਸੰਤ ਕੀ ਗੈਲ[18] ਨ ਛੋਡੀਐ ਮਾਰਗਿ ਲਾਗਾ ਜਾਉ ॥ [19]ਪੇਖਤ ਹੀ ਪੁੰਨੀਤ ਹੋਇ ਭੇਟਤ ਜਪੀਐ ਨਾਉ ॥੧੩੦॥ ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ ॥ [20]ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ ॥੧੩੧॥ ਕਬੀਰਾ ਰਾਮੁ ਨ ਚੇਤਿਓ ਜਰਾ[21] ਪਹੂੰਚਿਓ ਆਇ ॥ [22]ਲਾਗੀ ਮੰਦਿਰ ਦੁਆਰ ਤੇ ਅਬ ਕਿਆ ਕਾਢਿਆ ਜਾਇ ॥ ੧੩੨ ॥ ਕਬੀਰ ਕਾਰਨੁ ਸੋ ਭਇਓ ਜੋ ਕੀਨੋ ਕਰਤਾਰ ॥ ਤਿਸੁ ਬਿਨੁ ਦੂਸਰ ਕੋ ਨਹੀ ਏਕੈ ਸਿਰਜਨਹਾਰੁ ॥੧੩੩॥ ਕਬੀਰ ਫਲ ਲਾਗੇ ਫਲਨਿ ਪਾਕਨ ਲਾਗੇ ਆਂਬ ॥ ਜਾਇ ਪਹੂਚਹਿ ਖਸਮ ਕਉ ਜਉ ਬੀਚਿ[23] ਨ ਖਾਹੀ ਕਾਂਬ ॥ ੧੩੪ ॥ ਕਬੀਰ [24]ਠਾਕੁਰੁ ਪੂਜਹਿ ਮੋਲਿ ਲੇ ਮਨ ਹਠ ਤੀਰਥ ਜਾਹਿ ॥ ਦੇਖਾ ਦੇਖੀ ਸ੍ਵਾਂਗੁ ਧਰਿ ਭੂਲੇ ਭਟਕਾ ਖਾਹਿ ॥੧੩੫॥ ਕਬੀਰ ਪਾਹਨੁ[25] ਪਰਮੇਸੁਰੁ ਕੀਆ ਪੂਜੈ ਸਭੁ ਸੰਸਾਰੁ ॥ ਇਸ ਭਰਵਾਸੇ ਜੋ ਰਹੇ [26]ਬੂਡੇ ਕਾਲੀ ਧਾਰ ॥੧੩੬॥ ਕਬੀਰ ਕਾਗਦ ਕੀ ਓਬਰੀ[27] ਮਸੁ ਕੇ ਕਰਮ ਕਪਾਟ ॥ ਪਾਹਨ ਬੋਰੀ ਪਿਰਥਮੀ ਪੰਡਿਤ ਪਾੜੀ ਬਾਟ ॥ ੧੩੭ ॥ ਕਬੀਰ ਕਾਲਿ[28] ਕਰੰਤਾ ਅਬਹਿ[29] ਕਰੁ ਅਬ ਕਰਤਾ [30]ਸੁਇ ਤਾਲ ॥ ਪਾਛੈ ਕਛੂ ਨ ਹੋਇਗਾ ਜਉ ਸਿਰ ਪਰ ਆਵੈ ਕਾਲੁ ॥੧੩੮॥ ਕਬੀਰ ਐਸਾ ਜੰਤੁ[31] ਇਕੁ ਦੇਖਿਆ [32]ਜੈਸੀ ਧੋਈ ਲਾਖ ॥ ਦੀਸੈ ਚੰਚਲੁ ਬਹੁ ਗੁਨਾ ਮਤਿ ਹੀਨਾ ਨਾਪਾਕ ॥ ੧੩੯ ॥ ਕਬੀਰ ਮੇਰੀ ਬੁਧਿ ਕਉ ਜਮੁ ਨ ਕਰੈ ਤਿਸਕਾਰ[33] ॥ ਜਿਨਿ ਇਹੁ ਜਮੂਆ ਸਿਰਜਿਆ ਸੁ ਜਪਿਆ ਪਰਵਿਦਗਾਰ[34] ॥ ੧੪੦ ॥ *ਕਬੀਰੁ ਕਸਤੂਰੀ ਭਇਆ

੧ ਪਤੀਜਦਾ, ਤਸੱਲੀ ਹੁੰਦੀ ।
੨ ਖ਼ੁਸ਼ੀ ਨਾਲ ।
੩ ਕੂੰਜ ਬਚਿਆਂ ਨੂੰ ਘੜੀ ਘੜੀ ਯਾਦ ਕਰਦੀ ਹੈ ਤੇ ਨਾਲ ਹੀ ਚੋਗਾ ਚੁਗਦੀ ਫਿਰਦੀ ਹੈ. ਤਿਵੇਂ ਮਾਇਆ ਦੀ ਮਮਤਾ ਵਿਚ ਜੀਵ ਫਸਿਆ ਹੈ ।
੪ ਬਚੇ ।
੫ ਅਕਾਸ਼ ।
੬ ਬੱਦਲ, ਭਾਵ ਗੁਰੂ ਦਾ ਉਪਦੇਸ਼ ।
੭ ਵਸ ਕੇ ਸਰੋਵਰ ਤੇ ਤਾਲ, ਭਾਵ ਜਗਿਆਸੂਆਂ ਦੇ ਹਿਰਦੇ, ਭਰਦਾ ਹੈ ।
੮ ਚਕਵੀ ।
੯ ਰਾਤ ਵੇਲੇ ।
੧੦ ਸਮੁੰਦਰ ।
੧੧ ਵਿਚੇ ਹੀ । ਹੇ ਸੰਖ ! ਤੂੰ ਸਮੁੰਦਰ ਦੇ ਵਿਚ ਹੀ ਰਹੋ, ਨਹੀਂ ਤਾਂ ਤੂੰ ਦੇਵਲ (ਮੰਦਰ) ੨ ਵਿਚ ਡੰਡ ਪਾਂਦਾ ਫਿਰੇਂਗਾ ਹਰ ਰੋਜ਼, ਭਾਵ ਜੀਵ ਹਰੀ ਤੋਂ ਵਿਛੜ ਕੇ ਦੁਖੀ ਹੁੰਦਾ ਹੈ ।
੧੨ ਸੂਰਜ ਚੜ੍ਹਦਿਆਂ, ਹਰ ਰੋਜ਼ ਸਵੇਰੇ ।
੧੩ ਜਮਾਂ ਦੇ ਡੰਡੇ ਦੇ ਦੁਖ ਕਰਕੇ ।
੧੪ ਜਿਸ ਦਾ ਵਾਸਾ ਆਖ਼ਰ ਨੂੰ ਕਬਰ ਵਿਚ ਹੋਣਾ ਹੋਵੇ ।
੧੫ ਕਿਉਂ ?
੧੬ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਵਾਹਿਗੁਰੂ ।
੧੭ ਜਿਸ ਹਰੀ ਤੋਂ ।
੧੮ ਨੇੜ, ਨਜ਼ੀਕੀ, ਸਾਥ ।
੧੯ ਵੇਖਦਿਆਂ ਹੀ ਪਵਿਤ੍ਰ ਹੋ ਜਾਈਦਾ ਹੈ, ਅਤੇ ਮਿਲਣ ਨਾਲ ਨਾਮ ਜਪੀਦਾ ਹੈ ।
੨੦ ਭਾਂਡੇ ਕਾਲੇ ਨੂੰ ਛੋਹੀਏ ।
੨੧ ਬੁਢੇਪਾ ।
੨੨ ਬੁਢੇਪੇ ਦੀ ਅੱਗ ਸਰੀਰ-ਮੰਦਰ ਤੇ ਬੂਹੇ ਤਕ ਆ ਪਹੁੰਚੀ ਹੈ; ਹੁਣ ਕੀ ਕੁਝ ਕਢਿਆ ਜਾ ਸਕਦਾ ਹੈ ?
੨੩ ਵਿਚੋਂ ਕੋਈ ਨੁਕਸ ਨਾ ਪੈ ਗਿਆ, ਭਾਵ ਦਾਗ਼ੀ ਨਾ ਹੋ ਗਏ ।
੨੪ ਬੁੱਤ ਖ਼ਰੀਦ ਕੇ ਪੂਜਦੇ ਹਨ ।
੨੫ ਪੱਥਰ ।
੨੬ ਮੰਝਧਾਰ ਵਿਚ ਡੁਬਦੇ ਹਨ ।
੨੭ ਕੋਠੜੀ । ਕਾਗ਼ਜ਼ ਭਾਵ ਵੇਦ ਸ਼ਾਸਤ੍ਰ ਦੀ ਕੋਠੀ ਵਿਚ ਕੈਦ ਹਨ ਤੇ ਸਿਆਹੀ ਭਾਵ ਕਰਮ-ਕਾਂਡ ਦੇ ਤਖ਼ਤੇ ਲਗੇ ਹਨ । ਪੱਥਰਾਂ (ਮੂਰਤੀ-ਪੂਜਾ) ਨੇ ਧਰਤੀ ਡੋਬੀ ਹੈ ਤੇ ਪੰਡਤਾਂ ਨੇ ਰਸਤਾ ਲੁਟ ਲਿਆ ਹੈ । 'ਬਾਟ–ਪਾੜ' ਧਾੜਵੀ ਨੂੰ ਕਹਿੰਦੇ ਹਨ ।
੨੮ ਆਵਣ ਵਾਲੇ ਕਲ੍ਹ ।
੨੯ ਹੁਣ ਹੀ ।
੩੦ ਓਸੇ ਵੇਲੇ ।
੩੧ ਪਖੰਡੀ ਮਨ ।
੩੨ ਜਿਵੇਂ ਧੋਤੀ ਹੋਈ ਲਾਖ ਹੁੰਦੀ ਹੈ, ਭਾਵ ਉੱਤੋਂ ਉੱਤੋਂ ਬਹੁਤ ਚਮਕੀਲੀ, ਪਰ ਵਿਚੋਂ ਕੱਚੀ, ਛੇਤੀ ਟੁਟਣਹਾਰ ।
੩੩ ਨਿਰਾਦਰ ।
੩੪ ਪਾਲਣ ਵਾਲਾ ਹਰੀ ।

---

* [ਅ. ਵਡਾ] ਵਡਿਆਈ ਵਾਲਾ ਹਰੀ ਕਸਤੂਰੀ ਹੈ (ਭਾਵ ਪ੍ਰੇਮ ਦੀ ਖਿਚ ਵਾਲਾ ਹੈ) ਅਤੇ ਉਸ ਦੇ ਭਗਤ ਉਸ ਖ਼ੁਸ਼ਬੋ ਦੇ ਭਉਰੇ ਹਨ । ਜਿਉਂ ਜਿਉਂ ਓਹ ਵਡੇ ਹਰੀ ਦੀ ਭਗਤੀ ਕਰਦੇ ਹਨ, ਤਿਉਂ ਤਿਉਂ ਹਰੀ ਉਨ੍ਹਾਂ ਦੇ ਅੰਦਰ ਵਸਦਾ ਜਾਂਦਾ ਹੈ, (ਕਸਤੂਰੀ ਦੇ ਜਿਤਨੇ ਨੇੜੇ ਹੋਵੇ, ਉਤਨੀ ਹੀ ਉਸ ਦੀ ਖ਼ੁਸ਼ਬੋ ਤੁਹਾਡੇ ਅੰਦਰ ਵਸਦੀ ਜਾਂਦੀ ਹੈ) ।

ਭਵਰ ਭਏ ਸਭ ਦਾਸ॥ਜਿਉ ਜਿਉ ਭਗਤਿ ਕਬੀਰ ਕੀ ਤਿਉ ਤਿਉ ਰਾਮ ਨਿਵਾਸ॥
੧੪੧ ॥ ਕਬੀਰ [1]ਗਹਗਚਿ ਪਰਿਓ ਕੁਟੰਬ ਕੈ ਕਾਂਠੈ ਰਹਿ ਗਇਓ ਰਾਮੁ ॥
ਆਇ ਪਰੇ ਧਰਮਰਾਇ ਕੇ [2]ਬੀਚਹਿ ਧੂੰਮਾਧਾਮ ॥ ੧੪੨ ॥ ਕਬੀਰ ਸਾਕਤ ਤੇ
ਸੂਕਰ[3] ਭਲਾ ਰਾਖੈ ਆਛਾ ਗਾਉ ॥ ਉਹੁ ਸਾਕਤੁ ਬਪੁਰਾ[4] ਮਰਿ ਗਇਆ ਕੋਇ
ਨ ਲੈਹੈ ਨਾਉ ॥ ੧੪੩ ॥ ਕਬੀਰ ਕਉਡੀ ਕਉਡੀ ਜੋਰਿ ਕੈ ਜੋਰੇ ਲਾਖ ਕਰੋਰਿ ॥
ਚਲਤੀ ਬਾਰ ਨ ਕਛੁ ਮਿਲਿਓ [5]ਲਈ ਲੰਗੋਟੀ ਤੋਰਿ ॥ ੧੪੪ ॥ ਕਬੀਰ ਬੈਸਨੋ
ਹੂਆ ਤ ਕਿਆ ਭਇਆ [6]ਮਾਲਾ ਮੇਲੀਂ ਚਾਰਿ ॥ [7]ਬਾਹਰਿ ਕੰਚਨੁ ਬਾਰਹਾ
ਭੀਤਰਿ ਭਰੀ ਭੰਗਾਰ[8] ॥ ੧੪੫ ॥ ਕਬੀਰ ਰੋੜਾ ਹੋਇ ਰਹੁ [9]ਬਾਟ ਕਾ ਤਜਿ
ਮਨ ਕਾ ਅਭਿਮਾਨੁ ॥ ਐਸਾ ਕੋਈ ਦਾਸੁ ਹੋਇ ਤਾਹਿ ਮਿਲੈ ਭਗਵਾਨੁ ॥ ੧੪੬ ॥
ਕਬੀਰ ਰੋੜਾ ਹੂਆ ਤ ਕਿਆ ਭਇਆ ਪੰਥੀ[10] ਕਉ ਦੁਖੁ ਦੇਇ ॥ ਐਸਾ ਤੇਰਾ ਦਾਸੁ
ਹੈ ਜਿਉ ਧਰਨੀ[11] ਮਹਿ ਖੇਹ ॥ ੧੪੭ ॥ ਕਬੀਰ ਖੇਹ ਹੂਈ ਤਉ ਕਿਆ ਭਇਆ
ਜੌ ਉਡਿ ਲਾਗੈ ਅੰਗ॥ਹਰਿ ਜਨੁ ਐਸਾ ਚਾਹੀਐ ਜਿਉ ਪਾਨੀ ਸਰਬੰਗ[12]॥੧੪੮॥
ਕਬੀਰ ਪਾਨੀ ਹੂਆ ਤ ਕਿਆ ਭਇਆ ਸੀਰਾ[13] ਤਾਤਾ[14] ਹੋਇ ॥ ਹਰਿ ਜਨੁ ਐਸਾ
ਚਾਹੀਐ ਜੈਸਾ ਹਰਿ ਹੀ ਹੋਇ॥੧੪੯॥ ਊਚ ਭਵਨ[15] ਕਨਕਾਮਨੀ[16] ਸਿਖਰਿ[17]
ਧਜਾ ਫਹਰਾਇ ॥ਤਾਤੇ ਭਲੀ ਮਧੂਕਰੀ[18] ਸੰਤ ਸੰਗ ਗੁਨ ਗਾਇ॥੧੫੦॥ ਕਬੀਰ
ਪਾਟਨ[19] ਤੇ ਊਜਰੁ[20] ਭਲਾ ਰਾਮ ਭਗਤ ਜਿਹ ਠਾਇ[21] ॥ [22]ਰਾਮ ਸਨੇਹੀ
ਬਾਹਰਾ ਜਮਪੁਰੁ ਮੇਰੇ ਭਾਂਇ॥੧੫੧॥ਕਬੀਰ ਗੰਗ[23] ਜਮਨ[24] ਕੇ ਅੰਤਰੇ ਸਹਜ[25]
ਸੁਨ ਕੇ ਘਾਟ ॥ ਤਹਾ ਕਬੀਰੈ ਮਟ [26] ਕੀਆ ਖੋਜਤ ਮੁਨਿਜਨ ਬਾਟ[27] ॥ ੧੫੨ ॥
ਕਬੀਰ [28]ਜੈਸੀ ਉਪਜੀ ਪੇਡ ਤੇ ਜਉ ਤੈਸੀ ਨਿਬਹੈ ਓੜਿ ॥ [29]ਹੀਰਾ ਕਿਸ ਕਾ
ਬਾਪੁਰਾ ਪੁਜਹਿ ਨ ਰਤਨ ਕਰੋੜਿ ॥੧੫੩॥ ਕਬੀਰਾ ਏਕੁ ਅਚੰਭਉ ਦੇਖਿਓ *ਹੀਰਾ
ਹਾਟ ਬਿਕਾਇ॥ਬਨਜਨਹਾਰੇ ਬਾਹਰਾ ਕਉਡੀ ਬਦਲੈ ਜਾਇ ॥ ੧੫੪ ॥ ਕਬੀਰਾ
ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ ॥ ਜਹਾ ਲੋਭੁ ਤਹ ਕਾਲੁ ਹੈ
ਜਹਾ ਖਿਮਾ ਤਹ ਆਪਿ[30] ॥੧੫੫॥ ਕਬੀਰਾ ਮਾਇਆ ਤਜੀ ਤ ਕਿਆ ਭਇਆ
ਜਉ ਮਾਨੁ ਤਜਿਆ ਨਹੀ ਜਾਇ॥ਮਾਨ ਮੁਨੀ ਮੁਨਿਵਰ[31] ਗਲੇ[32] ਮਾਨੁ ਸਭੈ ਕਉ
ਖਾਇ ॥ ੧੫੬ ॥ ਕਬੀਰ ਸਾਚਾ ਸਤਿਗੁਰੁ ਮੈ ਮਿਲਿਆ [33]ਸਬਦੁ ਜੁ ਬਾਹਿਆ
ਏਕੁ ॥ [34]ਲਾਗਤ ਹੀ ਭੁਇ ਮਿਲਿ ਗਇਆ ਪਰਿਆ ਕਲੇਜੇ ਛੇਕੁ ॥ ੧੫੭ ॥
ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ[35] ॥ ਅੰਧੇ ਏਕ
ਨ ਲਾਗਈ ਜਿਉ ਬਾਂਸੁ ਬਜਾਈਐ ਫੂਕ ॥ ੧੫੮ ॥ ਕਬੀਰ [36]ਹੈ ਗੈ

੧ ਗਚ (ਚੂਨੇ) ਵਾਂਗ ਗਹ (ਪਕੜ) ਹੈ ਕੁਟੰਬ ਦੀ ਤੇ ਹਰੀ ਕੰਠੇ (ਇਕ ਪਾਸੇ) ਰਹਿ ਗਿਆ ਹੈ ।
੨ ਸਾਰੀ ਰੌਣਕ ਵਿਚੇ ਹੀ ਰਹਿ ਗਈ ।
੩ ਸੂਰ । ਸੂਰ ਵਿਸ਼ਟਾ ਖਾਂਦਾ ਹੈ, ਪਰ ਪਿੰਡ ਨੂੰ ਸਾਫ਼ ਰਖਦਾ ਹੈ ।
੪ ਵਿਚਾਰਾ ।
੫ ਤੋੜ ਲਈ ਭਾਵ ਲਾਹ ਲਈ ।
੬ ਚਾਰ ਕਿਸਮ ਦੀਆਂ ਮਾਲਾਂ ਪਾ ਲਈਆਂ ।
੭ ਬਾਹਰੋਂ ਬਾਰਾਂ ਵੰਨੀ ਦਾ ਸੋਨਾ ਬਣਦਾ ਹੈ, ਪਰ ਅੰਦਰ ਲਾਖ ਭਰੀ ਹੁੰਦੀ ਹੈ ।
੮ [ਛੇਤੀ ਟੁਟ ਭੁਰ ਜਾਣ ਵਾਲੀ] ਲਾਖ ।
੯ ਰਸਤੇ ਦਾ ।
੧੦ ਰਾਹੀ ।
੧੧ ਧਰਤੀ ।
੧੨ ਸਭ ਵਿਚ ਮਿਲ ਜਾਂਦਾ ਹੈ ।
੧੩ ਠੰਢਾ ।
੧੪ ਤੱਤਾ ।
੧੫ ਮਕਾਨ ।
੧੬ ਕਨਕ (ਸੋਨਾ) ਤੇ ਕਾਮਨੀ (ਇਸਤ੍ਰੀ) ।
੧੭ ਚੋਟੀ ਤੇ । ਮਕਾਨ ਦੀ ਚੋਟੀ ਤੇ ਨਿਸ਼ਾਨ ਝੁਲਦੇ ਹੋਵਣ ।
੧੮ ਮੰਗੀ ਹੋਈ ਰੋਟੀ ।
੧੯ [ਪਟਨ] ਸ਼ਹਿਰ ।
੨੦ ਉਜਾੜ ।
੨੧ ਥਾਂ । ਜਿਥੇ ਰਾਮ ਦੇ ਭਗਤ ਵਸਦੇ ਹੋਣ ।
੨੨ ਰਾਮ ਦੇ ਪਿਆਰਿਆਂ ਤੋਂ ਬਿਨਾਂ ਮੇਰੇ ਭਾਣੇ ਉਹ ਜਮਪੁਰੀ ਤੁਲ ਹੈ ।
੨੩ ਇੜਾ ।
੨੪ ਪਿੰਗਲਾ ।
੨੫ ਸਹਜ ਅਵਸਥਾ ਦੇ ਟਿਕਾਣੇ, ਸੁਖਮਨਾ ਵਿਚ । ਇੜਾ ਪਿੰਗਲਾ ਤੇ ਸੁਖਮਨਾ ਲਈ ਦੇਖੋ ਪੰ. ੯੭੩, ਨੋਟ ੩ ।
੨੬ ਅਸਥਾਨ, ਟਿਕਾਉ ।
੨੭ ਰਸਤਾ ।
੨੮ ਭਾਵ ਜਿਸ ਉਤਸ਼ਾਹ ਨਾਲ ਭਗਤੀ ਅਰੰਭੀ ਸੀ ਉਸੇ ਨਾਲ ਤੋੜ ਨਿਭੇ ।
੨੯ ਹੀਰਾ ਵਿਚਾਰਾ ਕੀ ਹੈ ? ਉਸ ਭਗਤ ਦੇ ਤੁੱਲ ਤਾਂ ਲੱਖਾਂ ਕ੍ਰੋੜਾਂ ਰਤਨ ਭੀ ਨਹੀਂ ਹੋ ਸਕਦੇ ।
੩੦ ਹਰੀ ਆਪ ।
੩੧ ਸ੍ਰੇਸ਼ਟ ਮੁਨੀ ।
੩੨ ਗਲ ਗਏ ।
੩੩ ਸ਼ਬਦ ਰੂਪ ਬਾਣ ਮਾਰਿਆ ।
੩੪ ਭਾਵ ਤੁਰਤ ਅਸਰ ਹੋ ਗਿਆ ।
੩੫ ਕਸਰ, ਘਾਟਾ ।
੩੬ ਹੈ (ਘੋੜੇ) ਤੇ ਗੈ (ਹਾਥੀ) । (ਦੇਖੋ ਸਲੋਕ ੧੧੨।) ਐਸੀ ਰਾਣੀ ਹੋਵੇ, ਜਿਸ ਦੇ ਪਾਸ ਘੋੜੇ, ਹਾਥੀ, ਬਘੀਆਂ ਬਹੁਤ ਹੋਣ, ਉਹ ਰਾਣੀ ਹਰੀ-ਭਗਤ ਦੀ ਦਾਸੀ ਦੇ ਬ੍ਰਾਬਰ ਨਹੀਂ ਪੁਜ ਸਕਦੀ।

---

* ਨਾਮ ਹੀਰਾ ਪੰਡਤਾਂ ਦੀਆਂ ਹਟੀਆਂ ਤੇ ਵਿਕਦਾ ਫਿਰਦਾ ਹੈ,ਹੀਰਿਆਂ ਦਾ ਵਣਜ ਕਰਨ ਵਾਲੇ (ਨਾਮ ਜੇਹੀ ਅਮੋਲਕ ਵਸਤੂ ਦੇ ਪਾਰਖੂ) ਤੋਂ ਬਿਨਾਂ ਕੌਡੀ ਮੁਲ ਪਾ ਰਿਹਾ ਹੈ ।

ਬਾਹਨ[1] ਸਘਨ[2] ਘਨ [3]ਛਤ੍ਰਪਤੀ ਕੀ ਨਾਰਿ॥ ਤਾਸੁ[4] ਪਟੰਤਰ[5]ਨਾ ਪੁਜੈ ਹਰਿ ਜਨ ਕੀ ਪਨਿਹਾਰਿ[6]॥੧੫੯॥ ਕਬੀਰ [7]ਨ੍ਰਿਪ ਨਾਰੀ ਕਿਉ ਨਿੰਦੀਐ ਕਿਉ ਹਰਿ ਚੇਰੀ ਕਉ ਮਾਨ ॥ ਓਹ ਮਾਂਗ[8] ਸਵਾਰੈ [9]ਬਿਖੈ ਕਉ ਓਹ ਸਿਮਰੈ ਹਰਿਨਾਮੁ ॥੧੬੦॥ ਕਬੀਰ ਥੂਨੀ[10] ਪਾਈ ਥਿਤਿ[11] ਭਈ ਸਤਿਗੁਰ [12]ਬੰਧੀ ਧੀਰ ॥ ਕਬੀਰ ਹੀਰਾ ਬਨਜਿਆ [13]ਮਾਨ ਸਰੋਵਰ ਤੀਰ[14] ॥੧੬੧॥ ਕਬੀਰ ਹਰਿ ਹੀਰਾ ਜਨ ਜਉਹਰੀ ਲੇ ਕੈ [15]ਮਾਂਡੈ ਹਾਟ ॥ ਜਬ ਹੀ ਪਾਈਅਹਿ ਪਾਰਖੂ ਤਬ ਹੀਰਨ ਕੀ ਸਾਟ[16] ॥ ੧੬੨ ॥ਕਬੀਰ [17]ਕਾਮ ਪਰੇ ਹਰਿ ਸਿਮਰੀਐ ਐਸਾ ਸਿਮਰਹੁ ਨਿਤ॥ਅਮਰਾਪੁਰ ਬਾਸਾ ਕਰਹੁ ਹਰਿ ਗਇਆ ਬਹੋਰੈ ਬਿਤ[18] ॥੧੬੩॥ ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ॥ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ ॥੧੬੪॥ ਕਬੀਰ ਜਿਹ ਮਾਰਗਿ ਪੰਡਿਤ ਗਏ ਪਾਛੈ ਪਰੀ ਬਹੀਰ* ॥ ਇਕ ਅਵਘਟ[19] ਘਾਟੀ ਰਾਮ ਕੀ ਤਿਹ ਚੜਿ ਰਹਿਓ ਕਬੀਰ ॥੧੬੫॥ ਕਬੀਰ ਦੁਨੀਆ ਕੇ ਦੋਖੇ ਮੂਆ ਚਾਲਤ ਕੁਲ ਕੀ ਕਾਨਿ[20]॥ ਤਬ [21]ਕੁਲੁ ਕਿਸ ਕਾ ਲਾਜਸੀ ਜਬ ਲੇ ਧਰਹਿ ਮਸਾਨਿ ॥ ੧੬੬ ॥ ਕਬੀਰ ਡੂਬਹਿਗੋ ਰੇ ਬਾਪੁਰੇ ਬਹੁ [22]ਲੋਗਨ ਕੀ ਕਾਨਿ ॥ ਪਾਰੋਸੀ[23] ਕੇ ਜੋ ਹੂਆ ਤੂ ਅਪਨੇ ਭੀ ਜਾਨੁ ॥ ੧੬੭ ॥ ਕਬੀਰ ਭਲੀ ਮਧੂਕਰੀ[24] [25]ਨਾਨਾ ਬਿਧਿ ਕੋ ਨਾਜੁ॥ਦਾਵਾ ਕਾਹੂ ਕੋ ਨਹੀ ਬਡਾ ਦੇਸੁ ਬਡ ਰਾਜੁ॥੧੬੮॥ਕਬੀਰ ਦਾਵੈ ਦਾਝਨੁ[26] ਹੋਤੁ ਹੈ ਨਿਰਦਾਵੈ ਰਹੈ ਨਿਸੰਕ[27] ॥ ਜੋ ਜਨੁ ਨਿਰਦਾਵੈ ਰਹੈ ਸੋ [28]ਗਨੈ ਇੰਦ੍ਰ ਸੋ ਰੰਕ॥੧੬੯॥ ਕਬੀਰ [29]ਪਾਲਿ ਸਮੁਹਾ ਸਰਵਰੁ ਭਰਾ ਪੀ ਨ ਸਕੈ ਕੋਈ ਨੀਰੁ ॥ ਭਾਗ ਬਡੇ ਤੈ ਪਾਇਓ ਤੂੰ ਭਰਿ ਭਰਿ ਪੀਉ ਕਬੀਰ ॥੧੭੦॥ ਕਬੀਰ ਪਰਭਾਤੇ ਤਾਰੇ ਖਿਸਹਿ[30] ਤਿਉ ਇਹੁ ਖਿਸੈ ਸਰੀਰੁ ॥ ਏ [31]ਦੁਇ ਅਖਰ ਨਾ ਖਿਸਹਿ [32]ਸੋ ਗਹਿ ਰਹਿਓ ਕਬੀਰੁ ॥ ੧੭੧ ॥ ਕਬੀਰ ਕੋਠੀ[33] ਕਾਠ ਕੀ ਦਹ ਦਿਸਿ ਲਾਗੀ ਆਗਿ ॥ [34]ਪੰਡਿਤ ਪੰਡਿਤ ਜਲਿ ਮੂਏ [35]ਮੂਰਖ ਉਬਰੇ ਭਾਗਿ ॥ ੧੭੨ ॥ ਕਬੀਰ ਸੰਸਾ ਦੂਰਿ ਕਰੁ [36]ਕਾਗਦ ਦੇਹ ਬਿਹਾਇ ॥ [37]ਬਾਵਨ ਅਖਰ ਸੋਧਿ ਕੈ ਹਰਿ ਚਰਨੀ ਚਿਤੁ ਲਾਇ ॥੧੭੩॥ ਕਬੀਰ ਸੰਤੁ ਨ ਛਾਡੈ ਸੰਤਈ[38] [39]ਜਉ ਕੋਟਿਕ ਮਿਲਹਿ ਅਸੰਤ ॥ ਮਲਿਆਗਰੁ[40] ਭੁਯੰਗਮ[41] ਬੇਢਿਓ[42] [43]ਤ ਸੀਤਲਤਾ ਨ ਤਜੰਤ ॥ ੧੭੪ ॥ ਕਬੀਰ ਮਨੁ ਸੀਤਲੁ ਭਇਆ ਪਾਇਆ ਬ੍ਰਹਮ ਗਿਆਨੁ ॥ [44]ਜਿਨਿ ਜੁਆਲਾ ਜਗੁ ਜਾਰਿਆ ਸੁ ਜਨ ਕੇ ਉਦਕ ਸਮਾਨਿ ॥੧੭੫॥ ਕਬੀਰ ਸਾਰੀ[45] ਸਿਰਜਨਹਾਰ ਕੀ ਜਾਨੈ ਨਾਹੀ ਕੋਇ॥ ਕੈ[46] ਜਾਨੈ ਆਪਨ ਧਨੀ [47]ਕੈ ਦਾਸੁ ਦੀਵਾਨੀ ਹੋਇ ॥ ੧੭੬ ॥ ਕਬੀਰ

੧ ਸਵਾਰੀਆਂ, ਗਡੀਆਂ, ਰਥ ਆਦਿ ।
੨ ਬਹੁਤ ।
੩ ਰਾਜੇ ਦੀ ਰਾਣੀ ।
੪ ਉਸ ਦੇ ।
੫ ਬਰਾਬਰ ।
੬ ਦਾਸੀ ।
੭ ਰਾਜੇ ਦੀ ਇਸਤ੍ਰੀ ਕਿਉਂ ਨਿੰਦੀ ਜਾਂਦੀ ਹੈ ਤੇ ਚੇਲੀ (ਦਾਸੀ) ਨੂੰ ਕਿਉਂ ਮਾਣ ਮਿਲਦਾ ਹੈ ?
੮ ਸਿਰ ਦੀਆਂ ਪਟੀਆਂ ਦੇ ਵਿਚਕਾਰਲੀ ਚੀਰ ।
੯ ਵਿਸ਼ੇ ਵਿਕਾਰਾਂ ਲਈ ।
੧੦ ਥੰਮ੍ਹੀ (ਨਾਮ ਰੂਪ) ।
੧੧ ਟਿਕਾਉ ।
੧੨ ਧੀਰਜ ਬਧੀ, ਆਸਰਾ ਦਿੱਤਾ ।
੧੩ ਭਾਵ ਸੰਗਤ ਵਿਚ ।
੧੪ ਕਿਨਾਰਾ ।
੧੫ [ਭਰਦਾ ਹੈ] ਸਜਾਂਵਦਾ ਹੈ ਹਟੀ ।
੧੬ ਵਟਾਂਦਰਾ, ਭਾਵ ਮੁਲ ।
੧੭ ਲੋੜ ਵੇਲੇ ।
੧੮ [ਵਿਤ] ਮਾਲ ਧਨ । ਹਰੀ ਰੂਪ ਧਨ ਗਵਾਚਾ ਹੋਇਆ ਮੁੜ ਮਿਲਦਾ ਹੈ ।
੧੯ ਔਖੀ ।
੨੦ ਕਨੌਡ, ਚਿੰਤਾ, ਫ਼ਿਕਰ । ਕਬੀਰ ਆਪਣੇ ਟਬਰ ਦੀ ਚਿੰਤਾ ਵਿਚ ਰਹਿੰਦਾ ਹੋਇਆ ਸੰਸਾਰ ਦੇ ਦੁਖ ਨਾਲ ਮੋਇਆ ।
੨੧ ਕਿਸ ਦੀ ਕੁਲ ਨੂੰ ਲਾਜ ਆਵੇਗੀ ?
੨੨ ਲੋਕ ਲਾਜ ।
੨੩ ਗਵਾਂਢੀ ।
੨੪ ਮੰਗੀ ਰੋਟੀ ; ਉਹ ਰੋਟੀ ਜੋ ਨਾਮ ਜਪਣ ਵਾਲੇ ਸਰੀਰ ਦੀ ਪਾਲਨਾ ਹਿਤ ਮੰਗਦੇ ਹਨ ।
੨੫ ਜਿਸ ਵਿਚ ਕਈ ਪ੍ਰਕਾਰ ਦਾ ਅਨਾਜ ਹੁੰਦਾ ਹੈ ।
੨੬ ਸੜਨਾ । ਦਾਵੇ ਬੰਨ੍ਹਣ ਨਾਲ ਮਨੁਖ ਦੁਖੀ ਹੁੰਦਾ ਹੈ ।
੨੭ ਬੇਫ਼ਿਕਰ ।
੨੮ ਇੰਦ੍ਰ ਤੇ ਰੰਕ (ਕੰਗਾਲ) ਨੂੰ ਇਕੋ ਜੇਹਾ ਸਮਝਦਾ ਹੈ ।
੨੯ ਕੰਢਿਆਂ ਤੀਕ ਭਰਿਆ ਸਮੁੰਦਰ (ਨਾਮ ਰੂਪ) ।
੩੦ ਘਟਦੇ ਹਨ (ਰੌਸ਼ਨੀ ਵਿਚ) ।
੩੧ 'ਰਾਮ' ਦੇ ਦੋ ਅਖਰ ।
੩੨ ਓਹ ਮੈਂ ਫੜ ਰਖੇ ਹਨ ।
੩੩ ਜਗਤ ਰੂਪ ਕੋਠੀ ।
੩੪ ਵਿਦਿਆ ਦੇ ਹੰਕਾਰ ਵਾਲੇ ।
੩੫ ਨਿਮ੍ਰਤਾ ਵਾਲੇ ਜੋ ਆਪਣੇ ਆਪ ਨੂੰ ਮੂਰਖ ਸਮਝਦੇ ਹਨ ਮਾਇਆ ਦੀ ਅਗ ਕੋਲੋਂ ਨਸ ਕੇ ਬਚ ਗਏ ।
੩੬ ਭਾਵ ਬੇਦ ਸ਼ਾਸਤ੍ਰ ਰੋੜ੍ਹ ਦਿਹ ।
੩੭ ਬਵੰਜਾ ਅਖਰ ਭਾਵ ਬੇਦ ਸ਼ਾਸਤ੍ਰਾਂ ਦੇ ਤਤ ਨੂੰ ਲਭ ਕੇ ।
੩੮ ਸੰਤਤਾਈ ।
੩੯ ਭਾਵੇਂ ਕ੍ਰੋੜਾਂ ਹੀ ਅਨਾੜੀ ਲੋਕਾਂ ਨਾਲ ਵਾਹ ਪੈ ਜਾਏ ।
੪੦ ਚੰਦਨ ।
੪੧ ਸਪ ।
੪੨ ਵੇੜ੍ਹਿਆ ।
੪੩ ਤਾਂ ਭੀ ਆਪਣਾ ਠੰਢ ਪਾਣ ਵਾਲਾ ਗੁਣ ਨਹੀਂ ਛਡਦਾ ।
੪੪ ਜਿਸ ਤ੍ਰਿਸ਼ਨਾ ਅਗ ਨੇ ਸਭ ਨੂੰ ਸਾੜਿਆ ਹੈ, ਉਹ ਦਾਸ ਲਈ ਜਲ ਰੂਪ ਹੋ ਗਈ ।
੪੫ [ਨਰਦ] ਖੇਡ ।
੪੬ ਜਾਂ । ਜਾਂ ਮਾਲਕ ਆਪ ਜਾਣਦਾ ਹੈ (ਇਸ ਖੇਡ ਨੂੰ) ।
੪੭ ਜਾਂ ਉਸ ਦੇ ਦੀਵਾਨ ਵਿਚ ਵਸਣ ਵਾਲਾ—ਹਰੀ ਦਾ ਦਾਸ ਜਾਣਦਾ ਹੈ ।

---

* ਵਹੀਰ । ਆਮ ਲੋਕ ਪੰਡਤ ਦੇ ਰਾਹ ਤੁਰ ਕੇ ਰਸਮੀ ਧਰਮ ਮੰਨਦੇ ਹਨ ।

ਭਲੀ ਭਈ ਜੋ ਭਉ ਪਰਿਆ ਦਿਸਾ[1] ਗਈਂ ਸਭ ਭੂਲਿ ॥ [2]ਓਰਾ ਗਰਿ ਪਾਨੀ ਭਇਆ ਜਾਇ ਮਿਲਿਓ ਢਲਿ ਕੂਲਿ ॥ ੧੭੭ ॥ ਕਬੀਰਾ [3]ਧੂਰਿ ਸਕੇਲਿ ਕੈ ਪੁਰੀਆ ਬਾਂਧੀ ਦੇਹ ॥ ਦਿਵਸ ਚਾਰਿ ਕੋ ਪੇਖਨਾ[4] ਅੰਤਿ ਖੇਹ ਕੀ ਖੇਹ ॥ ੧੭੮ ॥ ਕਬੀਰ [5]ਸੂਰਜ ਚਾਂਦ ਕੈ ਉਦੈ ਭਈ ਸਭ ਦੇਹ ॥ ਗੁਰ ਗੋਬਿੰਦ ਕੇ ਬਿਨੁ ਮਿਲੇ ਪਲਟਿ ਭਈ ਸਭ ਖੇਹ ॥੧੭੯॥ ਜਹ ਅਨਭਉ[6] ਤਹ ਭੈ ਨਹੀ ਜਹ ਭਉ ਤਹ ਹਰਿ ਨਾਹਿ ॥ ਕਹਿਓ ਕਬੀਰ ਬਿਚਾਰਿ ਕੈ ਸੰਤ ਸੁਨਹੁ ਮਨ ਮਾਹਿ ॥ ੧੮੦ ॥ ਕਬੀਰ [7]ਜਿਨਹੁ ਕਿਛੂ ਜਾਨਿਆ ਨਹੀ ਤਿਨ ਸੁਖ ਨੀਦ ਬਿਹਾਇ ॥ ਹਮਹੁ ਜੁ ਬੂਝਾ ਬੂਝਨਾ ਪੂਰੀ ਪਰੀ ਬਲਾਇ ॥ ੧੮੧ ॥ ਕਬੀਰ ਮਾਰੇ ਬਹੁਤੁ ਪੁਕਾਰਿਆ [8]ਪੀਰ ਪੁਕਾਰੈ ਅਉਰ ॥ ਲਾਗੀ ਚੋਟ ਮਰੰਮ[9] ਕੀ ਰਹਿਓ ਕਬੀਰਾ ਠਉਰ ॥੧੮੨॥ ਕਬੀਰ ਚੋਟ ਸੁਹੇਲੀ ਸੇਲ[10] ਕੀ ਲਾਗਤ ਲੇਇ ਉਸਾਸ[11] ॥ ਚੋਟ ਸਹਾਰੈ ਸਬਦ ਕੀ ਤਾਸੁ ਗੁਰੂ ਮੈ ਦਾਸ ॥ ੧੮੩ ॥ ਕਬੀਰ ਮੁਲਾਂ ਮੁਨਾਰੇ ਕਿਆ ਚਢਹਿ[12] ਸਾਂਈ ਨ ਬਹਰਾ ਹੋਇ ॥ ਜਾ ਕਾਰਨਿ ਤੂੰ ਬਾਂਗ ਦੇਹਿ ਦਿਲ ਹੀ ਭੀਤਰਿ ਜੋਇ[13] ॥ ੧੮੪ ॥ ਸੇਖ [14]ਸਬੂਰੀ ਬਾਹਰਾ ਕਿਆ ਹਜ ਕਾਬੇ ਜਾਇ ॥ ਕਬੀਰ *ਜਾ ਕੀ ਦਿਲ ਸਾਬਤਿ ਨਹੀ ਤਾ ਕਉ ਕਹਾਂ ਖੁਦਾਇ ॥ ੧੮੫ ॥ ਕਬੀਰ ਅਲਹ ਕੀ ਕਰਿ ਬੰਦਗੀ ਜਿਹ ਸਿਮਰਤ ਦੁਖੁ ਜਾਇ ॥ ਦਿਲ ਮਹਿ ਸਾਂਈ ਪਰਗਟੈ [15]ਬੁਝੈ ਬਲੰਤੀ ਨਾਂਇ ॥ ੧੮੬ ॥ ਕਬੀਰ ਜੋਰੀ ਕੀਏ ਜੁਲਮੁ ਹੈ ਕਹਤਾ ਨਾਉ ਹਲਾਲੁ ॥ ਦਫਤਰਿ ਲੇਖਾ ਮਾਂਗੀਐ ਤਬ ਹੋਇਗੋ ਕਉਨੁ ਹਵਾਲੁ ॥ ੧੮੭ ॥ ਕਬੀਰ ਖੂਬੁ ਖਾਨਾ ਖੀਚਰੀ ਜਾ ਮਹਿ ਅੰਮ੍ਰਿਤੁ ਲੋਨੁ[16] ॥ [17]ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ ॥ ੧੮੮ ॥ ਕਬੀਰ [18]ਗੁਰੁ ਲਾਗਾ ਤਬ ਜਾਨੀਐ ਮਿਟੈ ਮੋਹੁ ਤਨ ਤਾਪ ॥ ਹਰਖ ਸੋਗ ਦਾਝੈ[19] ਨਹੀ ਤਬ ਹਰਿ ਆਪਹਿ ਆਪ ॥ ੧੮੯ ॥ ਕਬੀਰ ਰਾਮ ਕਹਨ ਮਹਿ ਭੇਦੁ ਹੈ ਤਾ ਮਹਿ ਏਕੁ ਬਿਚਾਰੁ ॥ [20]ਸੋਈ ਰਾਮੁ ਸਭੈ ਕਹਹਿ ਸੋਈ ਕਉਤਕਹਾਰ ॥ ੧੯੦ ॥ ਕਬੀਰ [21]ਰਾਮੈ ਰਾਮ ਕਹੁ ਕਹਿਬੇ ਮਾਹਿ ਬਿਬੇਕ ॥ [22]ਏਕੁ ਅਨੇਕਹਿ ਮਿਲਿ ਗਇਆ ਏਕ ਸਮਾਨਾ ਏਕ ॥ ੧੯੧ ॥ ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ ॥ ਤੇ ਘਰ ਮਰਹਟ ਸਾਰਖੇ[23] ਭੂਤ ਬਸਹਿ ਤਿਨ ਮਾਹਿ ॥ ੧੯੨ ॥ ਕਬੀਰ ਗੂੰਗਾ ਹੂਆ ਬਾਵਰਾ ਬਹਰਾ ਹੂਆ ਕਾਨ[24] ॥ [25]ਪਾਵਹੁ ਤੇ ਪਿੰਗੁਲ ਭਇਆ ਮਾਰਿਆ ਸਤਿਗੁਰ ਬਾਨ ॥ ੧੯੩ ॥ ਕਬੀਰ ਸਤਿਗੁਰ ਸੂਰਮੇ ਬਾਹਿਆ[26] ਬਾਨੁ ਜੁ ਏਕੁ ॥ ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ ॥ ੧੯੪ ॥ ਕਬੀਰ ਨਿਰਮਲ ਬੂੰਦ[27]

੧ ਤਰਛਾਂ । ਜ਼ਾਤ ਆਦਿ ਦਾ ਅਭਿਮਾਨ ਜਾਂ ਹੋਰ ਵਿਥਾਂ ਵਿਖੇਵੇਂ ਮੁਕ ਗਏ ।

੨ ਗੜਾ ਗਲ ਕੇ ਪਾਣੀ ਹੋ ਗਿਆ ਤੇ ਕੁਲ (ਨਦੀ) ਨੂੰ ਜਾ ਮਿਲਿਆ । ਗੜਾ ਅਪਣਤ ਕਰਕੇ ਵਖਰਾ ਹੋਇਆ ਬੈਠਾ ਸੀ, ਫਿਰ ਭਉ ਰੂਪ ਸੇਕ ਲੈ ਕੇ ਹਰੀ ਰੂਪ ਨਦੀ ਨੂੰ ਜਾ ਮਿਲਿਆ । (ਜ਼ਾਤ ਬਰਾਦਰੀ ਦੇ ਵਖੇਵੇਂ ਮਨੁਖ ਨੂੰ ਹੋਰਨਾਂ ਨਾਲੋਂ ਨਖੇੜ ਰਖਦੇ ਹਨ, ਜਿਵੇਂ ਗੜਾ ਨਿਖੜਿਆ ਰਹਿੰਦਾ ਹੈ ।)

੩ ਮਿਟੀ ਕੱਠੀ ਕਰ ਕੇ ਦੇਹ ਰੂਪ ਪੁੜੀ ਬੱਧੀ ਹੈ ।

੪ [ਦੇਖਣਾ] ਦਿਖਾਵਾ ।

੫ ਭਾਵ ਦਿਨ ਜਾਂ ਰਾਤ ਸਮੇਂ ਹੀ ਸਭ ਦੇਹਾਂ ਬਣੀਆਂ ਹਨ ।

੬ ਡਰ-ਰਹਿਤ ਹਰੀ ਦਾ ਗਿਆਨ ।

੭ ਵਿਚਾਰਹੀਨ ਜੋ ਜ਼ਿਮੇਂਵਾਰੀ ਨੂੰ ਅਨਭਵ ਨਹੀਂ ਕਰਦੇ, ਓਹ ਬੇਫ਼ਿਕਰ ਹੋ ਕੇ ਸਮਾਂ ਗੁਜ਼ਾਰਦੇ ਹਨ ।

੮ ਜਦ ਸੰਸਾਰਕ ਸਟਾਂ ਨਾਲ ਪੀੜ ਹੁੰਦੀ ਹੈ ਤਾਂ ਹੋਰ ਪੁਕਾਰਦਾ ਹੈ । (ਅੱਗੇ ਜਾ ਕੇ ਦਸਦੇ ਹਨ ਕਿ ਹਰੀ-ਪ੍ਰੇਮ ਦੀ ਸੱਟ ਲੱਗੇ, ਤਾਂ ਮਨੁਖ ਬੋਲਣੋਂ ਹੀ ਰਹਿ ਜਾਂਦਾ ਹੈ ।)

੯ [ਸੰ. ਮਰਮਨ] ਸਰੀਰ ਦਾ ਕੋਈ ਗੁਝਾ ਅੰਗ ਜਿਥੇ ਸੱਟ ਲਗਣ ਤੇ ਆਦਮੀ ਮਰ ਜਾਂਦਾ ਹੈ; vital part of the body. ਐਸੀ ਕਾਰੀ ਸੱਟ ਲੱਗੀ (ਪ੍ਰੇਮ ਦੀ) ਕਿ ਕਬੀਰ ਥਾਂ ਤੇ ਹੀ ਰਹਿ ਗਿਆ, ਤੇ ਬੋਲ ਨਾ ਸਕਿਆ ।

੧੦ ਬਰਛੀ । ਬਰਛੀ ਦੀ ਚੋਟ ਸਹਿਣੀ ਸੌਖੀ ਹੈ; ਲਗਣ ਤੇ ਸਾਹ ਤਾਂ ਲੈ ਸਕਦਾ ਹੈ । (ਪਰ ਸ਼ਬਦ ਦੀ ਚੋਟ ਨਹੀਂ ਸਹਿਣ ਹੁੰਦੀ । ਉਹ ਤਾਂ ਗੁਰੂ ਹੀ ਸਹਾਰ ਸਕਦਾ ਹੈ ।)

੧੧ ਸੁਆਸ ।

੧੨ ਚੜ੍ਹਦਾ ਹੈਂ । ਹੇ ਮੁੱਲਾਂ ! ਬਾਂਗ ਦੇਣ ਵਾਲੇ ਮੁਨਾਰੇ ਉੱਤੇ ਕੀਹ ਚੜ੍ਹਦਾ ਹੈਂ ? ਮਾਲਕ ਕੋਈ ਬੋਲਾ ਤਾਂ ਨਹੀਂ ।

੧੩ [ਫ਼ਾ.] ਢੂੰਢ, ਦੇਖ ।

੧੪ ਸਬਰ ਤੋਂ ਬਿਨਾਂ ।

੧੫ ਬਲ ਰਹੀ ਅੱਗ ਨਾਮ ਦੁਆਰਾ ਬੁਝ ਜਾਏ ।

੧੬ ਲੂਣ ।

੧੭ ਮਾਸ ਦੀ ਰੋਟੀ ਖਾਣ ਕਰਕੇ ਆਪਣਾ ਗਲਾ ਕੌਣ ਕਟਾਵੇ ? ਭਾਵ ਇਥੇ ਜੀਭ ਦੇ ਚਸਕੇ ਲਈ ਮਾਸ ਤਾਂ ਖਾ ਲਿਆ, ਪਰ ਅਗੇ ਜਾ ਕੇ ਸਜ਼ਾ ਮਿਲਣੀ ਹੋਈ; ਉਹ ਕੌਣ ਝਲੇ ?

੧੮ ਗੁਰੂ ਅਸਰ ਕਰਦਾ ਤਦ ਜਾਣੀਏ ।

੧੯ ਸਾੜਦਾ ।

੨੦ ਓਹੀ ਲਫ਼ਜ਼ ਰਾਮ (ਰਾਮ ਚੰਦਰ ਲਈ) ਸਾਰੇ ਬੋਲਦੇ ਹਨ, ਅਤੇ ਓਹੀ 'ਰਾਮ' ਜਗਤ ਦੇ ਚੋਜ ਕਰਨ ਵਾਲੇ ਹਰੀ ਲਈ ਵਰਤਿਆ ਜਾਂਦਾ ਹੈ ।

੨੧ ਤੂੰ ਰਾਮ ਹੀ ਰਾਮ ਆਖ, ਪਰ 'ਰਾਮ' ਆਖਣ ਵਿਚ ਵੀ ਫ਼ਰਕ ਹੈ ।

੨੨ ਇਕ ਰਾਮ (ਹਰੀ) ਅਨੇਕਾਂ ਵਿਚ ਸਮਾਇਆ ਹੋਇਆ ਹੈ, ਅਤੇ ਇਕ ਉਹ ਰਾਮ ਹੈ ਜੋ ਇਕ ਆਪਣੇ ਸਰੀਰ ਵਿਚ ਹੀ ਰਹਿੰਦਾ ਹੈ (ਦਸਰਥ ਦਾ ਪੁਤਰ) ।

੨੩ ਵਰਗੇ । ਓਹ ਘਰ ਮਰਘਟ ਵਾਂਗੂੰ ਹਨ ।

੨੪ ਕੰਨਾਂ ਤੋਂ ।

੨੫ ਪੈਰਾਂ ਤੋਂ ਪਿੰਗਲਾ । ਸਰੀਰਕ ਅੰਗ ਆਪਣੇ ਵਸ ਵਿਚ ਹੋ ਕੇ ਕੁਦਰਤੀ ਜ਼ਿੰਦਗੀ ਬਿਤੀਤ ਕਰਨ ਵਿਚ ਸਹਾਇਕ ਹਨ ਤੇ ਮਾੜੇ ਪਾਸੇ ਨਹੀਂ ਜਾਂਦੇ ।

੨੬ ਮਾਰਿਆ ।

੨੭ ਗੁਰੂ ਦੀ ਸਿਖਿਆ ।

---

* ਜਿਸ ਦੇ ਪਾਸ ਦਿਲ ਦੀ ਸਾਬਤੀ ਨਹੀਂ, ਉਸ ਲਈ ਰੱਬ ਕਿਥੇ ? ਦਿਲ-ਸਾਬਤਿ=ਦਿਲ ਦੀ ਸਾਬਤੀ, ਸਾਬਤ-ਦਿਲੀ, ਮਨ ਦੀ ਦ੍ਰਿੜ੍ਹਤਾ, ਅਖੰਡਤਾ । 'ਸਾਬਤਿ' ਇਸਤ੍ਰੀ-ਲਿੰਗ ਹੋਣ ਕਰਕੇ ਪਾਠ 'ਜਾ ਕੀ' ਹੈ । ਆਮ ਤੌਰ ਤੇ ਲੋਕੀ ਇਥੇ ਪਾਠ 'ਜਾ ਕਾ' ਕਰਦੇ ਹਨ, ਜੋ ਅਸ਼ੁਧ ਹੈ । ਜਿਥੇ 'ਸਾਬਤੁ' ਪੁਲਿੰਗ ਹੈ, ਉਥੇ ਅੰਤ ਵਿਚ ਔਂਕੜ ਆਉਂਦਾ ਹੈ । ਦੇਖੋ ਪੰ. ੧੩੭੬, ਨੋਟ ੧੩ ।

ਅਕਾਸ ਕੀ ਪਰਿ ਗਈ ਭੂਮਿ[1] ਬਿਕਾਰ ॥ ਬਿਨੁ ਸੰਗਤਿ ਇਉ ਮਾਂਨਈ[2] ਹੋਇ ਗਈ ਭਠ ਛਾਰ[3] ॥ ੧੯੫ ॥ ਕਬੀਰ ਨਿਰਮਲ ਬੂੰਦ ਅਕਾਸ ਕੀ [4]ਲੀਨੀ ਭੂਮਿ ਮਿਲਾਇ ॥ ਅਨਿਕ ਸਿਆਨੇ ਪਚਿ ਗਏ [5]ਨਾ ਨਿਰਵਾਰੀ ਜਾਇ ॥ ੧੯੬ ॥ ਕਬੀਰ ਹਜ ਕਾਬੇ ਹਉ ਜਾਇਥਾ ਆਗੈ ਮਿਲਿਆ ਖੁਦਾਇ ॥ ਸਾਂਈ ਮੁਝ ਸਿਉ ਲਰਿ ਪਰਿਆ ਤੁਝੈ ਕਿਨਿ ਫੁਰਮਾਈ ਗਾਇ[6] ॥ ੧੯੭ ॥ ਕਬੀਰ ਹਜ ਕਾਬੈ ਹੋਇ ਹੋਇ ਗਇਆ ਕੇਤੀ ਬਾਰ ਕਬੀਰ॥ਸਾਂਈ ਮੁਝ ਮਹਿ ਕਿਆ ਖਤਾ[7] ਮੁਖਹੁ ਨ ਬੋਲੈ ਪੀਰ[8] ॥ ੧੯੮ ॥ [9]ਕਬੀਰ ਜੀਅ ਜੁ ਮਾਰਹਿ ਜੋਰੁ ਕਰਿ ਕਹਤੇ ਹਹਿ ਜੁ ਹਲਾਲੁ ॥ ਦਫਤਰੁ ਦਈ[10] ਜਬ ਕਾਢਿ ਹੈ ਹੋਇਗਾ ਕਉਨੁ ਹਵਾਲੁ ॥ ੧੯੯ ॥ ਕਬੀਰ ਜੋਰੁ ਕੀਆ ਸੋ ਜੁਲਮੁ ਹੈ ਲੇਇ ਜਬਾਬੁ ਖੁਦਾਇ ॥ ਦਫਤਰ ਲੇਖਾ ਨੀਕਸੈ[11] ਮਾਰ ਮੁਹੈ ਮੁਹਿ ਖਾਇ ॥ ੨੦੦ ॥ ਕਬੀਰ ਲੇਖਾ ਦੇਨਾ ਸੁਹੇਲਾ[12] ਜਉ ਦਿਲ ਸੂਚੀ[13] ਹੋਇ ॥ ਉਸੁ ਸਾਚੇ ਦੀਬਾਨ[14] ਮਹਿ [15]ਪਲਾ ਨ ਪਕਰੈ ਕੋਇ ॥ ੨੦੧ ॥ ਕਬੀਰ ਧਰਤੀ ਅਰੁ ਆਕਾਸ ਮਹਿ ਦੁਇ[16] ਤੂੰ ਬਰੀ ਅਬਧ ॥ [17]ਖਟ ਦਰਸਨ ਸੰਸੇ ਪਰੇ ਅਰੁ ਚਉਰਾਸੀਹ ਸਿਧ ॥ ੨੦੨ ॥ ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ ॥ ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ ॥ ੨੦੩ ॥ ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ[18] ॥ [19]ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ ॥ ੨੦੪ ॥ ਕਬੀਰ [20]ਬਿਕਾਰਹ ਚਿਤਵਤੇ ਝੂਠੇ ਕਰਤੇ ਆਸ ॥ ਮਨੋਰਥੁ ਕਹਿ ਨ ਪੂਰਿਓ[21] ਚਾਲੇ ਊਠਿ ਨਿਰਾਸ ॥ ੨੦੫ ॥ ਕਬੀਰ ਹਰਿ ਕਾ ਸਿਮਰਨੁ ਜੋ ਕਰੈ ਸੋ ਸੁਖੀਆ ਸੰਸਾਰਿ ॥ ਇਤ ਉਤ ਕਤਹਿ ਨ ਡੋਲਈ ਜਿਸ ਰਾਖੈ ਸਿਰਜਨਹਾਰ ॥ ੨੦੬ ॥ ਕਬੀਰ ਘਾਣੀ ਪੀੜਤੇ[22] ਸਤਿਗੁਰ ਲੀਏ ਛਡਾਇ ॥ ਪਰਾ ਪੂਰਬਲੀ ਭਾਵਨੀ[23] ਪਰਗਟੁ ਹੋਈ ਆਇ ॥ ੨੦੭ ॥ ਕਬੀਰ ਟਾਲੈ ਟੋਲੈ ਦਿਨੁ ਗਇਆ ਬਿਆਜੁ[24] ਬਢੰਤਉ ਜਾਇ ॥ ਨਾ ਹਰਿ ਭਜਿਓ ਨ ਖਤੁ* ਫਟਿਓ ਕਾਲੁ ਪਹੂੰਚੋ ਆਇ ॥ ੨੦੮ ॥ ਮਹਲ ੫ ॥ ਕਬੀਰ ਕੂਕਰੁ[25] ਭਉਕਨਾ ਕਰੰਗ[26] ਪਿਛੈ ਉਠਿ ਧਾਇ ॥ ਕਰਮੀ ਸਤਿਗੁਰੁ ਪਾਇਆ ਜਿਨਿ ਹਉ ਲੀਆ ਛਡਾਇ ॥ ੨੦੯ ॥ ਮਹਲਾ ੫ ॥ [27]ਕਬੀਰ ਧਰਤੀ ਸਾਧ ਕੀ [28]ਤਸਕਰ ਬੈਸਹਿ ਗਾਹਿ ॥ ਧਰਤੀ ਭਾਰਿ ਨ ਬਿਆਪਈ ਉਨ ਕਉ [29]ਲਾਹੂ ਲਾਹਿ ॥ ੨੧੦ ॥ ਮਹਲਾ ੫ ॥ ਕਬੀਰ ਚਾਵਲ ਕਾਰਨੇ [30]ਤੁਖ ਕਉ ਮੁਹਲੀ ਲਾਇ ॥ ਸੰਗਿ ਕੁਸੰਗੀ ਬੈਸਤੇ ਤਬ ਪੂਛੈ ਧਰਮਰਾਇ ॥ ੨੧੧ ॥ ਨਾਮਾ † ਮਾਇਆ ਮੋਹਿਆ ਕਹੈ ਤਿਲੋਚਨੁ‡ ਮੀਤ ॥ ਕਾਹੇ ਛੀਪਹੁ [31]ਛਾਇਲੈ ਰਾਮ ਨ

੧ ਧਰਤੀ ਉਤੇ । ਮਲੇ ਹਿਰਦੇ ਰੂਪ ਨਿਕੰਮੀ ਧਰਤੀ ਤੇ।
੨ ਸਮਝੇ।
੩ ਸੁਆਹ ।
੪ ਭਾਵ ਅਧਿਕਾਰੀ ਤੇ ਅਸਰ ਕਰ ਗਈ ।
੫ ਦੂਰ ਨਹੀਂ ਹੋ ਸਕਦੀ । ਉਸ ਦਾ ਅਸਰ ਦੂਰ ਨਹੀਂ ਹੁੰਦਾ, ਭਾਵੇਂ ਕਈ ਤਰ੍ਹਾਂ ਦੇ ਚਲਾਕ ਆਦਮੀ (ਉਲਟੇ ਜਤਨ ਕਰ ਕਰ ਕੇ) ਖਪ ਮਰਨ ।
੬ [ਫ਼ਾ. ਗਾਹ] ਥਾਂ । ਤੈਨੂੰ ਕਿਸ ਕਿਹਾ ਸੀ ਕਿ ਮੈਂ ਮਕੇ ਹੀ ਹਾਂ, ਹੋਰ ਕਿਤੇ ਨਹੀਂ !
੭ [ਅ.] ਗ਼ਲਤੀ. ਭੁੱਲ ।
੮ ਕਾਬੇ ਦਾ ਪੀਰ ।
੯ ਦੇਖੋ ਉਤੇ ਸਲੋਕ ੧੯੭।
੧੦ [ਸੰ. ਦਯੁ] ਵਾਹਿਗੁਰੂ।
੧੧ ਨਿਕਲਦਾ ਹੈ।
੧੨ ਸੋਖਾ।
੧੩ ਸੁਚਤਾਈ, ਪਵਿਤ੍ਰਤਾ ।
੧੪ ਕਚਹਿਰੀ ।
੧੫ ਕੋਈ ਦਾਹਵਾ ਨਹੀਂ ਕਰੇਗਾ, ਤੰਗ ਨਹੀਂ ਕਰੇਗਾ ।
੧੬ ਦੈਂਤ । ਹੇ ਦੈਂਤ ! ਤੂੰ ਬਲੀ (ਬਲਵਾਨ) ਤੇ ਨਾਸ-ਰਹਿਤ ਹੈਂ । (ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਾਠ 'ਦੋਇ' ਹੈ ।)
੧੭ ਛੇ ਭੇਖ । ਦੇਖੋ ਪੰ. ੧੧੧੬, ਨੋਟ ੧੮ ।
੧੮ ਅਪਣੱਤ ।
੧੯ ਜਦ ਆਪਣੇ ਤੇ ਪਰਾਏ ਦਾ ਖ਼ਿਆਲ ਦੂਰ ਹੋ ਗਿਆ, ਤਾਂ ਜਿਧਰ ਦੇਖੀਏ ਉਧਰ ਤੂੰ ਹੀ ਦਿਸਦਾ ਹੈਂ।
੨੦ ਵਿਕਾਰਾਂ ਨੂੰ ਚਿਤਵਦੇ ਹਨ, ਮਾੜੀਆਂ ਗੱਲਾਂ ਦਾ ਖ਼ਿਆਲ ਕਰਦੇ ਹਨ ।
੨੧ ਪੂਰਾ ਹੋਇਆ ।
੨੨ ਪੀੜੇ ਜਾਂਦੇ ।
੨੩ ਭਾਵੀ । ਮੁਢ ਤੋਂ ਬਣੀ ਭਾਵੀ।
੨੪ ਮਾੜੇ ਸੰਸਕਾਰਾਂ ਰੂਪ !
੨੫ ਕੁੱਤਾ ।
੨੬ [ਪਿੰਜਰ] ਧੂੰਗਾ, ਮੁਰਦਾਰ ।
੨੭ ਇਹ ਦੋਵੇਂ ਸਲੋਕ ਵਾਰ ਰਾਮਕਲੀ ਮ: ੫ ਵਿਚ, ਪੰ. ੯੬੫ ਉਤੇ, ਦਿਤੇ ਹਨ ।
੨੮ ਚੋਰ ਥਾਂ ਮਲ ਬੈਠੇ ਹਨ, ਉਹਨਾਂ ਦੀ ਸੰਗਤ ਵਿਚ ਆ ਬੈਠੇ ਹਨ ।
੨੯ ਲਾਭ ਹੀ ਲਾਭ ਹੈ। ਜੇ ਗੁਰਮੁਖਾਂ ਦੀ ਸੰਗਤ ਵਿਚ ਚੋਰ ਠਗ ਆ ਬੈਠਣ ਤਾਂ ਸਾਧੂ ਸਮਾਜ ਨੂੰ ਤਾਂ ਕੋਈ ਭਾਰ ਨਹੀਂ, ਅਤੇ ਪਾਮਰਾਂ ਨੂੰ ਫ਼ਾਇਦਾ ਹੀ ਫ਼ਾਇਦਾ ਹੈ ।
੩੦ ਤੁਹਾਂ ਨੂੰ।
੩੧ ਛੀਟ । ਛੀਟਾਂ ਨੂੰ ਕਿਉਂ ਪਿਆ ਛਿੰਬਦਾ ਹੈਂ?

---

* ਲਖਾ ਕਰਜ਼ੇ ਦਾ । ਇਸ ਸ਼ਲੋਕ ਵਿਚ ਕਰਜ਼ੇ ਦੀ ਤਸ਼ਬੀਹ ਲਈ ਹੈ । ਕਰਜ਼ਾ ਵਾਪਸ ਕਰਨ ਵਿਚ ਟਾਲ ਮਟੋਲੇ ਕਰਦਿਆਂ ਵਕਤ ਲੰਘਦਾ ਜਾਂਦਾ ਹੈ ਤੇ ਸੂਦ ਵਧਦਾ ਜਾਂਦਾ ਹੈ । ਉਪਰੋਂ ਮੌਤ ਆ ਜਾਂਦੀ ਹੈ, ਪਰ ਕਰਜ਼ੇ ਦਾ ਲੇਖਾ ਉਸੇ ਤਰ੍ਹਾਂ ਬਣਿਆ ਰਹਿੰਦਾ ਹੈ । ਹਥੀਂ ਲਿਖਿਆ ਟੋਂਬੂ ਤਦੇ ਫਟ ਸਕਦਾ ਹੈ ਜੇ ਕਰਜ਼ਾ ਅਦਾ ਹੋ ਜਾਵੇ ।

† ਦੇਖੋ ਪੰ. ੧੧੬੩, ਨੋਟ ੨੪ ।

‡ ਇਸ ਭਗਤ ਜੀ ਦਾ ਜਨਮ ਬਾਰਸੀ, ਜ਼ਿਲਾ ਸ਼ੋਲਾਪੁਰ ਵਿਚ, ਸੰਨ ੧੨੬੭ ਵਿਚ ਹੋਇਆ ।

ਲਾਵਹੁ ਚੀਤੁ ॥ ੨੧੨ ॥ ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ[੧] ॥ ਹਾਥ ਪਾਉ ਕਰਿ ਕਾਮੁ ਸਭੁ ਚੀਤੁ [੨]ਨਿਰੰਜਨ ਨਾਲਿ ॥ ੨੧੩ ॥ ਮਹਲਾ ੫ * ॥ ਕਬੀਰਾ ਹਮਰਾ ਕੋ ਨਹੀ ਹਮ ਕਿਸਹੂ ਕੇ ਨਾਹਿ ॥ ਜਿਨਿ ਇਹੁ ਰਚਨੁ ਰਚਾਇਆ ਤਿਸ ਹੀ ਮਾਹਿ ਸਮਾਹਿ ॥ ੨੧੪ ॥ ਕਬੀਰ ਕੀਚੜਿ[੩] ਆਟਾ[੪] ਗਿਰਿ ਪਰਿਆ ਕਿਛੂ ਨ ਆਇਓ ਹਾਥ ॥ [੫]ਪੀਸਤ ਪੀਸਤ ਚਾਬਿਆ ਸੋਈ ਨਿਬਹਿਆ ਸਾਥ ॥ ੨੧੫ ॥ ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ ॥ ਕਾਹੇ ਕੀ ਕੁਸਲਾਤ[੬] ਹਾਥ ਦੀਪੁ ਕੂਏ ਪਰੈ ॥ ੨੧੬ ॥ ਕਬੀਰ ਲਾਗੀ ਪ੍ਰੀਤਿ ਸੁਜਾਨ ਸਿਉ ਬਰਜੈ[੭] ਲੋਗੁ ਅਜਾਨੁ ॥ ਤਾ ਸਿਉ ਟੂਟੀ ਕਿਉ ਬਨੈ ਜਾ ਕੇ ਜੀਅ ਪਰਾਨ ॥ ੨੧੭ ॥ ਕਬੀਰ ਕੋਠੇ ਮੰਡਪ ਹੇਤੁ ਕਰਿ ਕਾਹੇ ਮਰਹੁ ਸਵਾਰਿ ॥ [੮]ਕਾਰਜੁ ਸਾਢੇ ਤੀਨਿ ਹਥ ਘਨੀ ਤ ਪਉਨੇ ਚਾਰਿ ॥ ੨੧੮ ॥ ਕਬੀਰ ਜੋ ਮੈ ਚਿਤਵਉ ਨਾ ਕਰੈ ਕਿਆ ਮੇਰੇ ਚਿਤਵੇ ਹੋਇ ॥ ਅਪਨਾ ਚਿਤਵਿਆ ਹਰਿ ਕਰੈ ਜੋ ਮੇਰੇ ਚਿਤ ਨ ਹੋਇ ॥ ੨੧੯ ॥ ਮਃ ੩ ॥ ਚਿੰਤਾ ਭਿ ਆਪਿ ਕਰਾਇਸੀ ਅਚਿੰਤੁ[੯] ਭਿ ਆਪੇ ਦੇਇ ॥ ਨਾਨਕ ਸੋ ਸਾਲਾਹੀਐ [੧੦]ਜਿ ਸਭਨਾ ਸਾਰ ਕਰੇਇ ॥ ੨੨੦ ॥ ਮਃ ੫ ॥ ਕਬੀਰ ਰਾਮੁ ਨ ਚੇਤਿਓ ਫਿਰਿਆ ਲਾਲਚ ਮਾਹਿ ॥ ਪਾਪ ਕਰਤਾ ਮਰਿ ਗਇਆ [੧੧]ਅਉਧ ਪੁਨੀ ਖਿਨ ਮਾਹਿ ॥ ੨੨੧ ॥ ਕਬੀਰ ਕਾਇਆ ਕਾਚੀ ਕਾਰਵੀ[੧੨] ਕੇਵਲ ਕਾਚੀ ਧਾਤੁ ॥ [੧੩]ਸਾਬਤੁ ਰਖਹਿ ਤ ਰਾਮ ਭਜੁ ਨਾਹਿ ਤ ਬਿਨਠੀ ਬਾਤ ॥ ੨੨੨ ॥ ਕਬੀਰ ਕੇਸੋ[੧੪] ਕੇਸੋ ਕੂਕੀਐ ਨ ਸੋਈਐ ਅਸਾਰ[੧੫] ॥ ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ ॥ ੨੨੩ ॥ ਕਬੀਰ ਕਾਇਆ [੧੬]ਕਜਲੀ ਬਨੁ ਭਇਆ ਮਨੁ ਕੁੰਚਰੁ[੧੭] ਮਯ ਮੰਤੁ ॥ ਅੰਕਸੁ ਗ੍ਹਾਨੁ ਰਤਨੁ ਹੈ ਖੇਵਟੁ[੧੮] ਬਿਰਲਾ ਸੰਤੁ ॥ ੨੨੪ ॥ ਕਬੀਰ ਰਾਮ ਰਤਨੁ ਮੁਖੁ ਕੋਥਰੀ[੧੯] ਪਾਰਖ ਆਗੈ ਖੋਲਿ ॥ ਕੋਈ ਆਇ ਮਿਲੈਗੋ ਗਾਹਕੀ ਲੇਗੋ ਮਹਗੇ ਮੋਲਿ ॥ ੨੨੫ ॥ ਕਬੀਰ ਰਾਮਨਾਮੁ ਜਾਨਿਓ ਨਹੀ ਪਾਲਿਓ ਕਟਕੁ[੨੦] ਕੁਟੰਬੁ ॥ ਧੰਧੇ ਹੀ ਮਹਿ ਮਰਿ ਗਇਓ ਬਾਹਰਿ ਭਈ ਨ ਬੰਬ[੨੧] ॥ ੨੨੬ ॥ ਕਬੀਰ ਆਖੀ ਕੇਰੇ ਮਾਟੁਕੇ[੨੨] ਪਲੁ ਪਲੁ ਗਈ ਬਿਹਾਇ ॥ ਮਨੁ ਜੰਜਾਲੁ ਨ ਛੋਡਈ ਜਮ ਦੀਆ ਦਮਾਮਾ[੨੩] ਆਇ ॥ ੨੨੭ ॥ ਕਬੀਰ ਤਰਵਰ[੨੪] ਰੂਪੀ ਰਾਮੁ ਹੈ ਫਲ ਰੂਪੀ ਬੈਰਾਗੁ ॥ ਛਾਇਆ ਰੂਪੀ ਸਾਧੁ ਹੈ ਜਿਨਿ ਤਜਿਆ [੨੫]ਬਾਦੁ ਬਿਬਾਦੁ ॥ ੨੨੮ ॥ ਕਬੀਰ ਐਸਾ ਬੀਜੁ ਬੋਇ [੨੬]ਬਾਰਹ ਮਾਸ ਫਲੰਤ ॥ ਸੀਤਲ ਛਾਇਆ ਗਹਿਰ ਫਲ ਪੰਖੀ [੨੭]ਕੇਲ ਕਰੰਤ ॥ ੨੨੯ ॥ ਕਬੀਰ ਦਾਤਾ[੨੮] ਤਰਵਰੁ ਦਯਾ ਫਲੁ [੨੯]ਉਪਕਾਰੀ ਜੀਵੰਤ ॥ ਪੰਖੀ ਚਲੇ

੧ ਯਾਦ ਕਰ, ਜਪ ।

੨ ਮਾਇਆ ਰਹਤ ਹਰੀ ਨਾਲ ।

੩ ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਾਠ 'ਚੀਕੜਿ' ਹੈ ।

੪ ਸੁਆਸ ਰੂਪ । ਸੁਆਸ ਬੇਅਰਥ ਗੁਜ਼ਰ ਗਏ ।

੫ ਆਦਮੀ ਨੂੰ ਖ਼ਿਆਲ ਹੁੰਦਾ ਹੈ ਕਿ ਜ਼ਿੰਦਗੀ ਨੂੰ ਪੂਰੀ ਕਰ ਕੇ ਨਾਮ ਜਪਾਂਗੇ, ਪਰ ਇਉਂ ਕਰਨ ਨਾਲ ਸ਼ਾਇਦ ਮੌਕਾ ਮਿਲੇ ਹੀ ਨਾ । ਜੋ ਕਰਨਾ ਹੈ ਜ਼ਿੰਦਗੀ ਦੇ ਨਾਲ ਨਾਲ ਨਿਤ ਦੀ ਵਰਤੋਂ ਵਿਚ ਹੀ ਕਰੀਏ ਤਾਂ ਚੰਗਾ ਹੈ ।

੬ [ਕੁਸ਼ਲਤਾ] ਸੁਖ । ਕਾਹਦਾ ਸੁਖ ਹੈ ਜਦ ਦੀਵਾ ਹਥ ਵਿਚ ਫੜ ਕੇ ਵੀ ਖੂਹ ਵਿਚ ਡਿਗ ਪਵੇ !

੭ ਵਰਜਦਾ ਹੈ, ਮਨ੍ਹਾ ਕਰਦਾ ਹੈ ।

੮ ਤੁਹਾਡੇ ਕੰਮ ਤਾਂ ਸਾਢੇ ਤਿੰਨ ਹਥ ਜ਼ਿਮੀਂ ਆਉਣੀ ਹੈ (ਕਬਰ ਦੀ); ਬਹੁਤੀ ਹੋਈ ਤਾਂ ਪੌਣੇ ਚਾਰ ਹਥ ਥਾਂ ਮਿਲ ਜਾਏਗੀ ।

੯ ਬਿਨਾਂ ਚਿੰਤਨ, ਆਪਣੇ ਆਪ ।

੧੦ ਜੋ ਸਾਰਿਆਂ ਦੀ ਖ਼ਬਰ ਰਖਦਾ ਹੈ, ਸੰਭਾਲ ਕਰਦਾ ਹੈ ।

੧੧ ਉਮਰ ਪੂਰੀ ਹੋ ਗਈ ਛੋਤੀ ਹੀ ।

੧੨ ਭਾਂਡਾ ਮਿਟੀ ਦਾ ।

੧੩ ਜੇ ਬਚਾਣਾ ਚਾਹੇਂ ਤਾਂ ਨਾਮ ਜਪ, ਨਹੀਂ ਤਾਂ ਗਲ ਗਈ ਗਵਾਤੀ ਊ, ਭਾਵ ਨਾਸ ਹੋਣ ਵਾਲੀ ਗਲ ਤਾਂ ਬਣੀ ਬਣਾਈ ਹੈ ।

੧੪ [ਕਿਸ਼ਵ=ਸੋਹਣੇ ਵਾਲਾਂ ਵਾਲਾ] ਹਰੀ ਨੂੰ ।

੧੫ ਬੇ-ਫ਼ਿਕਰ ਹੋ ਕੇ ।

੧੬ ਅਸਾਮ ਦਾ ਕਦਲੀ (ਕੇਲਿਆਂ ਦਾ) ਬਨ, ਜਿਸ ਵਿਚ ਹਾਥੀ ਰਹਿੰਦੇ ਹਨ । ਮਸਤ ਹਾਥੀ ਤਾਂ ਵਡੇ ਵਡੇ ਦਰਖ਼ਤਾਂ ਨੂੰ ਤੋੜ ਸੁਟਦਾ ਹੈ, ਕੇਲਿਆਂ ਦਾ ਬਨ ਦਲ ਦੇਣਾ ਤਾਂ ਉਸ ਲਈ ਸੌਖਾ ਹੈ ।

੧੭ ਹਾਥੀ । ਮਨ ਹਾਥੀ ਹੰਕਾਰ ਦੀ ਮਸਤੀ ਵਿਚ ਮੱਤਾ ਹੈ । ਮਯ-ਮੰਤੁ=ਮਯ (ਸ਼ਰਾਬ) ਦਾ ਮੱਤਾ ।

੧੮ ਮਲਾਹ ।

੧੯ ਬਟੂਆ, ਗੁਥਲੀ (ਮੂੰਹ ਰੂਪ) ।

੨੦ ਬਹੁਤ ਭਾਰਾ (ਲਸ਼ਕਰ ਵਾਂਗ) ।

੨੧ ਅਵਾਜ਼, ਖ਼ਬਰ ।

੨੨ ਮਟੱਕੇ ਵਿਚ । ਅੱਖ ਝਮਕਣ ਦੇ ਸਮੇਂ ਵਿਚ, ਭਾਵ ਥੋੜੇ ਚਿਰ ਵਿਚ ।

੨੩ ਧੌਂਸਾ ।

੨੪ ਰੁਖ ।

੨੫ ਝਗੜਾ ਝਾਂਜਾ ।

੨੬ ਬਾਰਾਂ ਮਹੀਨੇ ਭਾਵ ਸਦਾ । ਜ਼ਿੰਦਗੀ ਹਰ ਪਹਿਲੂ ਤੋਂ ਖ਼ੂਬਸੂਰਤ ਹੋਵੇ ।

੨੭ ਕਲੋਲ ਕਰਦੇ ਹੋਣ ।

੨੮ ਸਤਿਗੁਰੂ ।

੨੯ ਜੀਵਾਂ ਤੇ ਦਇਆ ਕਰਦਾ ਹੈ ।

---

* ਦੇਖੋ ਪੰ. ੯੬੫ ਉੱਤੇ ਇਹੋ ਸ਼ਲੋਕ ਵਾਰ ਰਾਮਕਲੀ ਮ: ੫ ਵਿਚ ਦਿੱਤਾ ਹੈ ।

ਦਿਸਾਵਰੀ ਬਿਰਖਾ[੧] ਸੁਫਲ ਫਲੰਤ ॥ ੨੩੦ ॥ ਕਬੀਰ ਸਾਧੂ ਸੰਗੁ ਪਰਾਪਤੀ ਲਿਖਿਆ ਹੋਇ ਲਿਲਾਟ[੨] ॥ ਮੁਕਤਿ ਪਦਾਰਥੁ ਪਾਈਐ [੩]ਠਾਕ ਨ ਅਵਘਟ ਘਾਟ ॥ ੨੩੧ ॥ ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ ॥ ਭਗਤਨ ਸੇਤੀ ਗੋਸਟੇ[੪] ਜੋ ਕੀਨੇ ਸੋ ਲਾਭ ॥ ੨੩੨ ॥ ਕਬੀਰ ਭਾਂਗ ਮਾਛੁਲੀ [੫]ਸੁਰਾ ਪਾਨਿ ਜੋ ਜੋ ਪ੍ਰਾਨੀ ਖਾਂਹਿ ॥ ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ[੬] ਜਾਂਹਿ ॥ ੨੩੩ ॥ ਨੀਚੇ ਲੋਇਨ[੭] ਕਰਿ ਰਹਉ [੮]ਲੇ ਸਾਜਨ ਘਟ ਮਾਹਿ ॥ ਸਭ ਰਸ ਖੇਲਉ ਪੀਅ ਸਉ ਕਿਸੀ [੯]ਲਖਾਵਉ ਨਾਹਿ ॥ ੨੩੪ ॥ ਆਠ ਜਾਮ[੧੦] ਚਉਸਠਿ ਘਰੀ [੧੧]ਤੁਅ ਨਿਰਖਤ ਰਹੈ ਜੀਉ ॥ ਨੀਚੇ ਲੋਇਨ ਕਿਉ ਕਰਉ ਸਭ ਘਟ ਦੇਖਉ ਪੀਉ ॥ ੨੩੫ ॥ ਸੁਨੁ ਸਖੀ [੧੨]ਪੀਅ ਮਹਿ ਜੀਉ ਬਸੈ ਜੀਅ ਮਹਿ ਬਸੈ ਕਿ ਪੀਉ ॥ ਜੀਉ ਪੀਉ ਬੂਝਉ ਨਹੀ ਘਟ ਮਹਿ ਜੀਉ ਕਿ ਪੀਉ ॥ ੨੩੬ ॥ ਕਬੀਰ ਬਾਮਨੁ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੁ ਨਾਹਿ ॥ [੧੩]ਅਰਝਿ ਉਰਝਿ ਕੈ ਪਚਿ ਮੂਆ ਚਾਰਉ ਬੇਦਹੁ ਮਾਹਿ ॥ ੨੩੭ ॥ ਹਰਿ ਹੈ ਖਾਂਡੁ ਰੇਤੁ ਮਹਿ ਬਿਖਰੀ ਹਾਥੀ ਚੁਨੀ ਨ ਜਾਇ ॥ ਕਹਿ ਕਬੀਰ ਗੁਰਿ ਭਲੀ ਬੁਝਾਈ ਕੀਟੀ[੧੪] ਹੋਇ ਕੈ ਖਾਇ ॥ ੨੩੮ ॥ ਕਬੀਰ ਜੌ ਤੁਹਿ ਸਾਧ[੧੫] ਪਿਰੰਮ ਕੀ [੧੬]ਸੀਸੁ ਕਾਟਿ ਕਰਿ ਗੋਇ[੧੭] ॥ ਖੇਲਤ ਖੇਲਤ ਹਾਲ[੧੮] ਕਰਿ ਜੋ ਕਿਛੁ ਹੋਇ ਤ ਹੋਇ ॥ ੨੩੯ ॥ ਕਬੀਰ ਜਉ ਤੁਹਿ ਸਾਧ ਪਿਰੰਮ ਕੀ ਪਾਕੇ[੧੯] ਸੇਤੀ ਖੇਲੁ[੨੦] ॥ ਕਾਚੀ ਸਰਸਉਂ [੨੧]ਪੇਲਿ ਕੈ ਨਾ ਖਲਿ ਭਈ ਨ ਤੇਲੁ ॥ ੨੪੦ * ॥ [੨੨]ਢੂੰਢਤ ਡੋਲਹਿ ਅੰਧਗਤਿ ਅਰੁ ਚੀਨਤ ਨਾਹੀ ਸੰਤ ॥ ਕਹਿ ਨਾਮਾ ਕਿਉ[੨੩] ਪਾਈਐ ਬਿਨੁ ਭਗਤਹੁ[੨੪] ਭਗਵੰਤੁ[੨੫] ॥ ੨੪੧ ॥ ਹਰਿ ਸੋ ਹੀਰਾ ਛਾਡਿ ਕੈ ਕਰਹਿ [੨੬]ਆਨ ਕੀ ਆਸ ॥ ਤੇ ਨਰ ਦੋਜਕ ਜਾਹਿਗੇ [੨੭]ਸਤਿ ਭਾਖੈ ਰਵਿਦਾਸ ॥ ੨੪੨ ॥ ਕਬੀਰ ਜਉ ਗ੍ਰਿਹੁ[੨੮] ਕਰਹਿ ਤ ਧਰਮੁ ਕਰੁ ਨਾਹੀ ਤ ਕਰੁ ਬੈਰਾਗੁ ॥ ਬੈਰਾਗੀ ਬੰਧਨੁ ਕਰੈ ਤਾ ਕੋ ਬਡੋ ਅਭਾਗੁ[੨੯] ॥ ੨੪੩ ॥

## ਸਲੋਕ ਸੇਖ ਫਰੀਦ † ਕੇ

ੴ ਸਤਿਗੁਰ ਪ੍ਰਸਾਦਿ ॥ ‡ ॥ [੩੦]ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ ॥ ਮਲਕੁ[੩੧] ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ ॥ ਜਿੰਦੁ ਨਿਮਾਣੀ ਕਢੀਐ ਹਡਾ ਕੂ[੩੨] ਕੜਕਾਇ ॥ ਸਾਹੇ ਲਿਖੇ ਨ ਚਲਨੀ[੩੩] [੩੪]ਜਿੰਦੂ ਕੂੰ ਸਮਝਾਇ ॥ ਜਿੰਦੁ ਵਹੁਟੀ ਮਰਣੁ[੩੫] ਵਰੁ ਲੈ ਜਾਸੀ ਪਰਣਾਇ[੩੬] ॥ [੩੭]ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ ॥ ਵਾਲਹੁ ਨਿਕੀ ਪੁਰਸਲਾਤ[੩੮] [੩੯]ਕੰਨੀ ਨ ਸੁਣੀਆਇ ॥ ਫਰੀਦਾ ਕਿੜੀ[੪੦] ਪਵੰਦੀਈ ਖੜਾ ਨ ਆਪੁ ਮੁਹਾਇ ॥ ੧ ॥ ਫਰੀਦਾ [੪੧]ਦਰ ਦਰਵੇਸੀ

੧ ਹੇ ਬਿਰਖ (ਗੁਰੂ)! ਹੇ ਗੁਰੂ! ਤੂੰ ਸਦਾ ਫਲ-ਸਹਿਤ ਰਹੁ। ਤੈਥੋਂ ਤੇਰੇ ਸੇਵਕ ਫਲ-ਸਹਿਤ ਹੋ ਕੇ ਬਾਹਰਲੇ ਦੇਸਾਂ ਵਿਚ ਇਸ ਫਲ ਨੂੰ ਵੰਡਣ ਜਾਂਦੇ ਹਨ।

੨ ਮੱਥੇ ਤੇ, ਭਾਗਾਂ ਵਿਚ।

੩ ਔਖੇ ਰਾਹ ਤੇ ਰੁਕਾਵਟ ਨਹੀਂ ਹੁੰਦੀ।

੪ ਗਲ ਬਾਤ, ਵਿਚਾਰ।

੫ ਸ਼ਰਾਬ ਪੀਣਾ।

੬ ਪਾਤਾਲ। ਭਾਵ ਸਭ ਗ਼ਰਕ ਜਾਂਦੇ ਹਨ।

੭ ਅੱਖਾਂ।

੮ ਪਿਆਰੇ ਨੂੰ ਦਿਲ ਵਿਚ ਰਖ ਕੇ।

੯ ਜ਼ਾਹਰ ਨਾ ਕਰਾਂ। ਸਾਰੇ ਰੰਗ ਮਾਣਾਂ ਪਿਆਰੇ ਨਾਲ, ਪਰ ਦੱਸਾਂ ਕਿਸੇ ਨੂੰ ਨਾ।

੧੦ ਪਹਿਰ।

੧੧ ਤੈਨੂੰ ਵੇਖਦਾ ਰਹੇ।

੧੨ ਪਿਆਰੇ ਵਿਚ ਦਿਲ ਰਹਿੰਦਾ ਹੈ ਜਾਂ ਦਿਲ ਵਿਚ ਪਿਆਰਾ? ਮੈਂ ਤਾਂ ਹੁਣ ਪਛਾਣਦੀ ਨਹੀਂ ਕਿ ਦਿਲ ਕਿਹੜਾ ਹੈ ਤੇ ਪਿਆਰਾ ਕਿਹੜਾ? (ਭਾਵ ਦੋਹਾਂ ਦਾ ਫ਼ਰਕ ਮਿਟ ਗਿਆ ਹੈ). ਇਸ ਲਈ ਮੈਂ ਦਸ ਨਹੀਂ ਸਕਦੀ ਕਿ ਮੇਰੇ ਅੰਦਰ ਦਿਲ ਹੈ ਜਾਂ ਪਿਆਰਾ।

੧੩ ਫਸ ਫਸ ਕੇ ਪਿਆ ਖੁਆਰ ਹੁੰਦਾ ਹੈ ਚਹੁੰ ਵੇਦਾਂ ਦੇ ਗਿਆਨ ਅਭਮਾਨ ਕਰਕੇ।

੧੪ ਕੀੜੀ।

੧੫ ਸੱਧਰ। ਜੇ ਤੈਨੂੰ ਸਧਰ ਹੈ ਪ੍ਰੇਮ (ਦੀ ਖੇਡ ਖੇਡਣ ਦੀ)।

੧੬ ਭਾਵ ਹੰਕਾਰ ਨੂੰ ਕਟ ਕੇ।

੧੭ [ਫ਼ਾ.] ਗੇਂਦ ਬਣਾਉ ਤੇ ਇਸ ਤਰ੍ਹਾਂ ਜੀਵਣ ਖੇਡ ਖੇਡੋ ਕਿ ਖੇਡਦਿਆਂ ਖੇਡਦਿਆਂ ਬੇਸੁਧ ਹੋ ਜਾਵੇ; ਫੇਰ ਜੋ ਕੁਝ ਹੋਣਾ ਹੈ ਪਿਆ ਹੋਵੇ।

੧੮ ਪ੍ਰੇਮ ਦੀ ਮਸਤੀ, ਜਿਸ ਵਿਚ ਸਰੀਰ ਦੀ ਸੁਧ-ਬੁਧ ਨਾ ਰਹੇ। ਸੂਫ਼ੀ ਫ਼ਕੀਰਾਂ ਨੂੰ ਹਾਲ ਪੈਂਦਾ ਹੈ।

੧੯ ਪਕੇ ਗੁਰੂ ਨਾਲ।

੨੦ ਜੀਵਣ ਖੇਡ ਖੇਡੋ।

੨੧ ਪੀੜ ਕੇ।

੨੨ ਅੰਨ੍ਹਿਆਂ ਵਾਂਗ ਪਏ ਟਟੋਲੇ ਦਿੰਦੇ ਹਨ, ਪਰ ਸੰਤਾਂ ਨੂੰ ਨਹੀਂ ਪਛਾਣ ਸਕਦੇ।

੨੩ ਕਿਵੇਂ?

੨੪ ਭਗਤਾਂ ਤੋਂ।

੨੫ ਹਰੀ ਨੂੰ।

੨੬ ਹੋਰ ਦੀ।

੨੭ ਸਚ ਕਹਿੰਦਾ ਹੈ।

੨੮ ਗ੍ਰਿਹਸਤ।

੨੯ ਭੈੜੇ ਭਾਗ।

੩੦ ਜਿਸ ਦਿਨ ਇਸ ਜੀਵ ਰੂਪ ਇਸਤਰੀ ਨੇ ਵਰਿਆ (ਵਿਆਹਿਆ) ਜਾਣਾ ਹੈ, ਉਹ ਦਿਨ ਪਹਿਲਾਂ ਹੀ ਲਿਖਿਆ (ਨੀਅਤ ਕੀਤਾ) ਗਿਆ ਹੈ।

੩੧ ਮਲਕ-ਉਲਮੌਤ, ਫ਼ਰਿਸ਼ਤਾ ਮੌਤ ਦਾ, ਜਮਰਾਜ।

੩੨ ਨੂੰ।

੩੩ ਟਲਦੇ।

੩੪ ਇਹ ਗਲ ਜਿੰਦ ਨੂੰ ਸਮਝਾਓ।

੩੫ ਮੌਤ।

੩੬ ਵਿਆਹ ਕੇ।

੩੭ (ਜਿੰਦ ਨੂੰ) ਆਪਣੇ ਹਥੀਂ ਤੋਰ ਕੇ ਦੇਹੀ ਕਿਸ ਦੇ ਗਲ ਧਾ ਕੇ ਲਗੇਗੀ? (ਡੋਲੇ ਵਿਚ ਚੜ੍ਹਨ ਵੇਲੇ ਕੁੜੀ ਟੋਲ ਕੇ ਮਾਂ ਪਿਓ ਦੇ ਗਲ ਲਗਦੀ ਹੈ)।

੩੮ ਪੁਲ ਸਿਰਾਤ, ਦੋਜ਼ਖ ਦੀ ਅੱਗ ਉਤੇ ਬਣਿਆ ਵਾਲ ਤੋਂ ਬਰੀਕ ਪੁਲ ਜਿਸ ਉਤੋਂ ਸਭ ਨੂੰ ਲੰਘਣਾ ਪੈਂਦਾ ਹੈ (ਮੁਸਲਮਾਣੀ ਖ਼ਿਆਲ ਮੂਜਬ)।

੩੯ ਕੀ ਉਸ ਬਿਪਤਾ ਦੇ ਆਵਣ ਸੰਬੰਧੀ ਤੂੰ ਕੰਨੀਂ ਨਹੀਂ ਸੁਣਿਆ?

੪੦ ਆਵਾਜ਼ਾਂ, ਤਾੜਨਾ ਦੇ ਹੋਕੇ। ਅਵਾਜ਼ਾਂ ਪੈਂਦਿਆਂ ਪੈਂਦਿਆਂ ਤੂੰ ਆਪਣੇ ਆਪ ਨੂੰ ਖੜਾ ਖੜੋਤਾ ਨਾ ਪਿਆ ਲੁਟਾ। ਦੇਖੋ ਪੰ. ੬੩੯, ਨੋਟ ੧੯।

੪੧ ਹਰੀ-ਦਰ ਦੀ ਫ਼ਕੀਰੀ ਔਖੀ ਹੈ।

---

* ਇਨ੍ਹਾਂ ਦੋਹਾਂ ਸਲੋਕਾਂ ਵਿਚ ਕਬੀਰ ਜੀ ਨਾਮਦੇਵ ਅਤੇ ਰਵਿਦਾਸ ਜੀ ਦੇ ਕਥਨ ਦੁਹਰਾਂਦੇ ਹਨ।

† ਦੇਖੋ ਪੰ. ੪੯੮, ਫ਼ੁਟ ਨੋਟ †।

‡ ਫ਼ਰੀਦ ਜੀ ਦੇ ਸ਼ਲੋਕ ਭੀ ਕਬੀਰ ਜੀ ਦੇ ਸ਼ਲੋਕਾਂ ਵਾਂਗ ਵਿਕੋਲਿਤਰੇ ਹੋਣ ਕਰਕੇ ਖ਼ਿਆਲਾਂ ਦੀ ਸੰਗਲੀ ਲਭਣ ਦੀ ਲੋੜ ਨਹੀਂ।

ਗਾਖੜੀ[੧] [੨]ਚਲਾਂ ਦੁਨੀਆਂ ਭਤਿ ॥ ਬੰਨਿ੍ ਉਠਾਈ ਪੋਟਲੀ ਕਿਥੈ ਵੰਞਾ ਘਤਿ ॥
੨ ॥ ਕਿਝੁ ਨ ਬੁਝੈ ਕਿਝੁ ਨ ਸੁਝੈ ਦੁਨੀਆ ਗੁਝੀ ਭਾਹਿ[੩] ॥ ਸਾਂਈਂ ਮੇਰੈ ਚੰਗਾ
ਕੀਤਾ [੪]ਨਾਹੀ ਤ ਹੰਭੀ ਦਝਾਂ ਆਹਿ ॥ ੩ ॥ ਫਰੀਦਾ ਜੇ ਜਾਂਣਾਂ ਤਿਲ[੫] ਥੋੜੜੇ
[੬]ਸਮਲਿ ਬੁਕੁ ਭਰੀ ॥ ਜੇ ਜਾਣਾ ਸਹੁ ਨੰਢੜਾ[੭] ਤਾਂ ਥੋੜਾ ਮਾਣੁ ਕਰੀ ॥੪॥ ਜੇ ਜਾਣਾ
ਲੜੁ[੮] ਛਿਜਣਾ ਪੀਡੀ ਪਾਈਂ ਗੰਢਿ॥ ਤੈ ਜੇਵਡੁ ਮੈ ਨਾਹਿ ਕੋ ਸਭੁ ਜਗੁ ਡਿਠਾ ਹੰਢਿ[੯]॥
੫ ॥ ਫਰੀਦਾ ਜੇ ਤੂ [੧੦]ਅਕਲਿ ਲਤੀਫੁ [੧੧]ਕਾਲੇ ਲਿਖੁ ਨ ਲੇਖੁ ॥ ਆਪਨੜੇ
ਗਿਰੀਵਾਨ[੧੨] ਮਹਿ ਸਿਰੁ ਨੀਂਵਾਂ ਕਰਿ ਦੇਖੁ॥੬॥ਫਰੀਦਾ ਜੋ ਤੈ ਮਾਰਨਿ ਮੁਕੀਆਂ
ਤਿਨਾ ਨ ਮਾਰੇ ਘੁੰਮਿ[੧੩]॥ [੧੪]ਆਪਨੜੈ ਘਰਿ ਜਾਈਐ ਪੈਰ ਤਿਨਾ ਦੇ ਚੁੰਮਿ ॥ ੭ ॥
ਫਰੀਦਾ ਜਾਂ ਤਉ ਖਟਣ ਵੇਲ ਤਾਂ ਤੂ ਰਤਾ ਦੁਨੀ ਸਿਉ ॥ [੧੫]ਮਰਗ ਸਵਾਈ ਨੀਹਿ
ਜਾਂ ਭਰਿਆ ਤਾਂ ਲਦਿਆ ॥ ੮ ॥ ਦੇਖੁ ਫਰੀਦਾ ਜੁ ਥੀਆ[੧੬] ਦਾੜੀ ਹੋਈ ਭੂਰ[੧੭] ॥
ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ॥੯॥ਦੇਖੁ ਫਰੀਦਾ ਜਿ ਥੀਆ [੧੮]ਸਕਰ
ਹੋਈ ਵਿਸੁ॥ ਸਾਂਈ ਬਾਝਹੁ ਆਪਣੇ ਵੇਦਣ[੧੯] ਕਹੀਐ ਕਿਸੁ॥੧੦॥ ਫਰੀਦਾ ਅਖੀ
[੨੦]ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ[੨੧] ਕੰਨ ॥ ਸਾਖ[੨੨] ਪਕੰਦੀ ਆਈਆ ਹੋਰ
ਕਰੇਂਦੀ ਵੰਨ ॥੧੧॥ ਫਰੀਦਾ ਕਾਲੀਂ[੨੩] ਜਿਨੀ ਨ ਰਾਵਿਆ[੨੪] ਧਉਲੀ[੨੫] ਰਾਵੈ
ਕੋਇ[੨੬]॥ ਕਰਿ ਸਾਂਈ ਸਿਉ ਪਿਰਹੜੀ[੨੭] [੨੮]ਰੰਗੁ ਨਵੇਲਾ ਹੋਇ ॥੧੨॥ ਮਃ ੩ *॥
ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ ਜੇ ਕੋ ਚਿਤਿ ਕਰੇ ॥ ਆਪਣਾ ਲਾਇਆ
ਪਿਰਮੁ[੨੯] ਨ ਲਗਈ ਜੇ ਲੋਚੈ ਸਭੁ ਕੋਇ॥ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ
ਤੈ ਦੇਇ॥ ੧੩ ॥ ਫਰੀਦਾ ਜਿਨ ਲੋਇਣ[੩੦] ਜਗੁ ਮੋਹਿਆ ਸੇ ਲੋਇਣ ਮੈ ਡਿਠੁ ॥
[੩੧]ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ ॥ ੧੪ ॥ ਫਰੀਦਾ ਕੂਕੇਦਿਆ
ਚਾਂਗੇਦਿਆ[੩੨] ਮਤੀ ਦੇਦਿਆ ਨਿਤ ॥ ਜੋ ਸੈਤਾਨਿ ਵੰਞਾਇਆ[੩੩] ਸੇ ਕਿਤ ਫੇਰਹਿ
ਚਿਤ॥੧੫॥ਫਰੀਦਾ [੩੪]ਥੀਉ ਪਵਾਹੀ ਦਭੁ[੩੫]॥ਜੇ ਸਾਂਈ ਲੋੜਹਿ ਸਭੁ[੩੬] ॥ [੩੭]ਇਕੁ
ਛਿਜਹਿ ਬਿਆ ਲਤਾੜੀਅਹਿ ॥ ਤਾਂ ਸਾਈ ਦੈ ਦਰਿ ਵਾੜੀਅਹਿ ॥ ੧੬ ॥ ਫਰੀਦਾ
ਖਾਕੁ[੩੮] ਨ ਨਿੰਦੀਐ ਖਾਕੂ ਜੇਡੁ ਨ ਕੋਇ ॥ ਜੀਵਦਿਆ ਪੈਰਾ ਤਲੈ ਮੁਇਆ
ਉਪਰਿ ਹੋਇ ॥ ੧੭ ॥ ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ ॥
[੩੯]ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ॥੧੮॥ਫਰੀਦਾ ਜੰਗਲੁ ਜੰਗਲੁ ਕਿਆ
ਭਵਹਿ ਵਣਿ ਕੰਡਾ ਮੋੜੇਹਿ[੪੦]॥ ਵਸੀ ਰਬੁ ਹਿਆਲੀਐ[੪੧] ਜੰਗਲੁ ਕਿਆ ਢੂਢੇਹਿ॥
੧੯ ॥ ਫਰੀਦਾ ਇਨੀ ਨਿਕੀ ਜੰਘੀਐ[੪੨] ਥਲ ਡੂੰਗਰ[੪੩] ਭਵਿਓਮਿ੍[੪੪] ॥ [੪੫]ਅਜੁ
ਫਰੀਦੈ ਕੂਜੜਾ ਸੈ ਕੋਹਾਂ ਥੀਓਮਿ ॥ ੨੦ ॥ ਫਰੀਦਾ ਰਾਤੀ[੪੬] ਵਡੀਆਂ [੪੭]ਧੁਖਿ

੧ ਔਖੀ, ਕਠਿਨ ।
੨ ਪਰ ਮੈਂ ਦੁਨੀਆਂਦਾਰਾਂ ਦੇ ਢੰਗ ਨਾਲ ਚਲ ਰਿਹਾ ਹਾਂ । ਇਹ ਜੋ ਫ਼ਕੀਰਾਂ ਵਾਲੀ ਪੋਟਲੀ ਚੁਕੀ ਹੈ, ਭਾਵ ਫ਼ਕੀਰੀ ਧਾਰਨ ਕੀਤੀ ਹੈ, ਇਸ ਨੂੰ ਕਿਥੇ ਸੁਟ ਪਾਵਾਂ ? ਭਾਵ ਇਸ ਦੀ ਲਾਜ ਰਖਣੀ ਹੀ ਪਵੇਗੀ ।
੩ ਅੱਗ ।
੪ ਨਹੀਂ ਤਾਂ ਮੈਂ ਵੀ ਸੜ ਜਾਂਦਾ ।
੫ ਸੁਆਸ ਰੂਪ ।
੬ ਭਾਵ ਜੀਵਣ ਨੂੰ ਵਿਚਾਰ ਨਾਲ ਚਲਾਵਾਂ ।
੭ ਬਾਲ, ਬਾਲ ਸੁਭਾਵ ਵਾਲਾ । ਜਦ ਉਹ ਮਾਲਕ ਬਾਲ ਸੁਭਾਵ ਰਖਦਾ ਹੈ, ਚਤਰਾਈਆਂ ਤੇ ਨਖ਼ਰਿਆਂ ਤੇ ਨਹੀਂ ਰੀਝਦਾ, ਤਾਂ ਇਨ੍ਹਾਂ ਗੱਲਾਂ ਉਤੇ ਘਟ ਮਾਣ ਕਰਾਂ ।
੮ ਪ੍ਰੀਤ ਦਾ ਲੜ, ਜੋ ਜ਼ਰਾ ਜ਼ਰਾ ਗਲ ਤੇ ਟੁਟ ਸਕਦਾ ਹੈ ।
੯ ਵਿਰ ਕੇ, ਢੂੰਢ ਕੇ ।
੧੦ ਬਾਰੀਕ ਅਕਲ ਰਖਦਾ ਹੈਂ ।
੧੧ ਪਾਪ ਨਾ ਕਰ ।
੧੨ ਬੁਕਲ । ਆਪਣੇ ਅਵਗੁਣਾਂ ਵਲ ਝਾਤ ਮਾਰ ।
੧੩ ਪਰਤ ਕੇ ।
੧੪ ਮਾਰਨ ਵਾਲਿਆਂ ਦੇ ਪੈਰ ਚੁੰਮ ਕੇ ਆਪਣੇ ਘਰ ਜਾਈਏ ।
੧੫ ਮੌਤ ਦੀ ਨੀਂਹ ਵਧ ਰਹੀ ਹੈ, ਭਾਵ ਪੱਕੀ ਹੋ ਰਹੀ ਹੈ; ਜਦ ਖੇਪ ਭਰੀ ਜਾਂਦੀ ਹੈ ਤਾਂ ਲਦ ਕੇ ਟੁਰ ਪੈਂਦੇ ਹਨ, ਭਾਵ ਜਦ ਸੁਆਸ ਪੂਰੇ ਹੋ ਜਾਂਦੇ ਹਨ ਤਾਂ ਜੀਵ ਤੁਰ ਪੈਂਦਾ ਹੈ ।
੧੬ ਹੋ ਗਿਆ, ਵਰਤਿਆ ।
੧੭ ਭੁਰੀ, ਕਰੜ-ਬਰੜੀ ।
੧੮ ਚੰਗੇ ਪਦਾਰਥ ਵਿਹੁ ਰੂਪ ਹੋ ਗਏ ।
੧੯ [ਵੇਦਨਾ] ਦੁਖ ਦੀ ਹਾਲਤ, ਪੀੜ ।
੨੦ ਵੇਖ ਵੇਖ ਕਮਜ਼ੋਰ ਹੋ ਗਈਆਂ ।
੨੧ ਖ਼ਾਲੀ, ਬੋਲੇ ਹੋ ਗਏ ।
੨੨ ਖੇਤੀ ਦੇਹ ਰੂਪ । ਭਾਵ ਜਵਾਨੀ ਚਲੀ ਗਈ ਤੇ ਬੁਢੇਪਾ ਆ ਗਿਆ ਕਈ ਢੰਗਾਂ ਨਾਲ ।
੨੩ ਕਾਲੇ ਕੇਸਾਂ ਨਾਲ, ਭਾਵ ਜਵਾਨੀ ਵਿਚ ।
੨੪ ਸਿਮਰਿਆ ।
੨੫ ਬੁਢੇਪੇ ਵਿਚ ।
੨੬ ਕੋਈ ਵਿਰਲਾ ।
੨੭ ਪ੍ਰੇਮ ।
੨੮ ਜਦੋਂ ਅਜੇ ਰੰਗ ਨਵਾਂ ਜਾਂ ਸਜਰਾ ਹੀ ਹੈ, ਭਾਵ ਜਵਾਨੀ ਕਾਇਮ ਹੈ ।
੨੯ ਪਿਆਰ ।
੩੦ ਅੱਖਾਂ ਨੇ ।
੩੧ ਕਜਲ ਦੀ ਲੀਕ ਨੂੰ ਸਹਾਰ ਨਹੀਂ ਸਕਦੀਆਂ ਸਨ, ਹੁਣ ਪੰਛੀਆਂ ਦੇ ਬਚੇ ਵਿਚ ਬੈਠੇ ਹਨ ।
੩੨ ਦੁਹਾਈ ਦੇਂਦਿਆਂ ।
੩੩ ਤਬਾਹ ਕੀਤਾ ।
੩੪ ਹੇ ਜਾ ਪਹੇ (ਰਾਹ) ਦੀ ਘਾਹ ।
੩੫ ਘਾਹ ।
੩੬ ਸਰਬ-ਵਿਆਪਕ ।
੩੭ ਇਕ ਤਾਂ ਤੂੰ ਕਟੀ ਜਾਵੇਂ ਤੇ ਦੂਜਾ ਲਿਤਾੜੀ ਜਾਵੇਂ (ਇੰਨੀ ਕੁਰਬਾਨੀ ਤੇ ਆਪਾ ਗਵਾਣ ਦੀ ਲੋੜ ਹੈ),ਤਾਂ ਲੋਕਾਂ ਦੇ ਪੈਰਾਂ ਨਾਲ ਲਗੀ ਹੋਈ ਮਸੀਤ ਦੇ ਅੰਦਰ ਲਿਆਈ ਜਾਵੇਂਗੀ ।
੩੮ ਵੇਖੋ "ਜਿਉ ਧਰਤੀ ਚਰਣ ਤਲੇ ਤੇ ਊਪਰਿ ਆਵੈ" (ਸੂਹੀ ਮ: ੪), ਪੰ. ੭੩੫ । (ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ 'ਖਾਕ' ਪਾਠ ਹੈ ।)
੩੯ ਟੁਟੇ ਹੋਏ ਛਪਰ ਉਤੇ ਮੀਂਹ ਪੈਂਦਾ ਹੋਵੇ ਤਾਂ (ਉਸਦੇ ਹੇਠਾਂ) ਕਿੰਨਾ ਕੁ ਚਿਰ ਲੰਘਾ ਸਕੀਦਾ ਹੈ ?
੪੦ ਲਤਾੜਦਾ ਹੈਂ—ਜੰਗਲ ਵਿਚ ਤੂੰ ਕੰਡੇ ਲਤਾੜਦਾ ਫਿਰਦਾ ਹੈਂ ।
੪੧ ਦਿਲ ਵਿਚ ।
੪੨ ਲੱਤਾਂ ਨਾਲ ।
੪੩ ਪਰਬਤ ।
੪੪ ਮੈਂ ਫਿਰਿਆ ਹਾਂ ।
੪੫ ਅਜ ਫਰੀਦ ਨੂੰ (ਕੋਲ ਪਿਆ) ਲੋਟਾ ਚੁਕਣਾ ਵੀ ਇਉਂ ਹੈ ਜਿਵੇਂ ਸੌ ਕੋਹ ਤੋਂ ਫੜ ਫੜ ਕੇ ਆਂਦਾ ਹੈ ।
੪੬ ਉਮਰ ਰੂਪ ਰਾਤ ।
੪੭ ਪਾਸੇ ਧੁਖ ਉਠਦੇ ਹਨ, ਪਾਸਿਆਂ ਵਿਚ ਜਲਨ ਮਹਿਸੂਸ ਹੁੰਦੀ ਹੈ।

---

* ਫ਼ਰੀਦ ਜੀ ਦਾ ਉਤਲਾ ਸ਼ਲੋਕ ਬੁਢਿਆਂ ਲਈ ਕੁਝ ਨਿਰਾਸਤਾ ਭਰਿਆ ਸੀ । ਇਸ ਲਈ ਤੀਜੇ ਪਾਤਸ਼ਾਹ, ਜਿਨ੍ਹਾਂ ਦਾ ਆਪਣਾ ਪ੍ਰੇਮ ਬੁਢੇਪੇ ਵਿਚ ਲਗਾ ਸੀ, ਇਸ ਖ਼ਿਆਲ ਦੀ ਦਰੁਸਤੀ ਕਰਦੇ ਹਨ ਅਤੇ ਕਹਿੰਦੇ ਹਨ ਕਿ ਜਵਾਨੀ ਕੀ ਤੇ ਬੁਢੇਪਾ ਕੀ, ਜਦੋਂ ਭੀ ਕਿਸੇ ਦਾ ਜੀ ਕਰੇ ਹਰੀ ਤੋਂ ਪ੍ਰੇਮ ਮੰਗ ਸਕਦਾ ਹੈ । ਇਹ ਪ੍ਰੇਮ ਆਪਣੇ ਮਨ ਦੇ ਜ਼ੋਰ ਨਾਲ ਤਾਂ ਲਗਦਾ ਨਹੀਂ, ਹਰੀ ਆਪ ਹੀ ਮਿਹਰ ਤੇ ਆਵੇ ਤਾਂ ਲਗਦਾ ਹੈ । ਫੇਰ ਉਮਰ ਦਾ ਸਵਾਲ ਹੀ ਕੀ ਹੋਇਆ ?

ਧੁਖਿ ਉਠਨਿ ਪਾਸ[੧] ॥ ਧਿਗੁ ਤਿਨਾ ਦਾ ਜੀਵਿਆ ਜਿਨਾ ਵਿਡਾਣੀ[੨] ਆਸ ॥
੨੧॥ ਫਰੀਦਾ ਜੇ ਮੈ ਹੋਦਾ ਵਾਰਿਆ[੩] ਮਿਤਾ ਆਇੜਿਆਂ ॥ ਹੇੜਾ[੪] ਜਲੈ ਮਜੀਠ
ਜਿਉ ਉਪਰਿ ਅੰਗਾਰਾ ॥ ੨੨ ॥ ਫਰੀਦਾ ਲੋੜੈ ਦਾਖ ਬਿਜਉਰੀਆਂ[੫] ਕਿਕਰਿ
ਬੀਜੈ ਜਟੁ ॥ [੬]ਹੰਢੈ ਉੰਨ ਕਤਾਇਦਾ ਪੈਧਾ ਲੋੜੈ ਪਟੁ ॥ ੨੩ ॥ ਫਰੀਦਾ ਗਲੀਏ
ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ॥ ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ
ਨੇਹੁ ॥ ੨੪ ॥ * ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥ ਜਾਇ ਮਿਲਾ
ਤਿਨਾ ਸਜਣਾ ਤੁਟਉ ਨਾਹੀ ਨੇਹੁ ॥ ੨੫ ॥ ਫਰੀਦਾ ਮੈ [੭]ਭੋਲਾਵਾ ਪਗ ਦਾ ਮਤੁ
ਮੈਲੀ ਹੋਇ ਜਾਇ ॥ ਗਹਿਲਾ[੮] ਰੂਹੁ ਨ ਜਾਣਈ ਸਿਰੁ ਭੀ ਮਿਟੀ ਖਾਇ॥ ੨੬ ॥
ਫਰੀਦਾ ਸਕਰ ਖੰਡੁ ਨਿਵਾਤ[੯] ਗੁੜੁ ਮਾਖਿਉ ਮਾਂਝਾ ਦੁਧੁ ॥ ਸਭੇ ਵਸਤੂ ਮਿਠੀਆਂ
ਰਬ ਨ ਪੁਜਨਿ ਤੁਧੁ ॥ ੨੭ ॥ ਫਰੀਦਾ ਰੋਟੀ ਮੇਰੀ [੧੦]ਕਾਠ ਕੀ ਲਾਵਣੁ[੧੧]
ਮੇਰੀ ਭੁਖ ॥ ਜਿਨਾ ਖਾਧੀ ਚੋਪੜੀ ਘਣੇ[੧੨] ਸਹਨਿਗੇ ਦੁਖ ॥ ੨੮ ॥ ਰੁਖੀ ਸੁਖੀ
ਖਾਇ ਕੈ ਠੰਢਾ ਪਾਣੀ ਪੀਉ ॥ ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ
ਜੀਉ ॥ ੨੯ ॥ ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ ॥ ਜਾਇ
ਪੁਛਹੁ ਡੋਹਾਗਣੀ[੧੩] [੧੪]ਤੁਮ ਕਿਉ ਰੈਣਿ ਵਿਹਾਇ ॥ ੩੦ ॥ ਸਾਹੁਰੈ ਢੋਈ ਨ ਲਹੈ
ਪੇਈਐ[੧੫] ਨਾਹੀ ਥਾਉ ॥ ਪਿਰੁ ਵਾਤੜੀ[੧੬] ਨ ਪੁਛਈ [੧੭]ਧਨ ਸੋਹਾਗਣਿ ਨਾਉ ॥
੩੧ ॥ [੧੮]ਸਾਹੁਰੈ ਪਈਐ ਕੰਤ ਕੀ ਕੰਤੁ ਅਗੰਮੁ ਅਥਾਹੁ ॥ ਨਾਨਕ ਸੋ ਸੋਹਾਗਣੀ ਜੁ
ਭਾਵੈ ਬੇਪਰਵਾਹ ॥ ੩੨ ॥ ਨਾਤੀ ਧੋਤੀ ਸੰਬਹੀ[੧੯] ਸੁਤੀ ਆਇ ਨਚਿੰਦੁ[੨੦] ॥
[੨੧]ਫਰੀਦਾ ਰਹੀ ਸੁ ਬੇੜੀ ਹਿੰਙੁ ਦੀ ਗਈ ਕਥੂਰੀ ਗੰਧੁ ॥ ੩੩ ॥ ਜੋਬਨ ਜਾਂਦੇ ਨ
ਡਰਾਂ ਜੇ ਸਹ ਪ੍ਰੀਤਿ ਨ ਜਾਇ॥ ਫਰੀਦਾ ਕਿਤੀਂ[੨੨] ਜੋਬਨ ਪ੍ਰੀਤਿ ਬਿਨੁ ਸੁਕਿ ਗਏ
ਕੁਮਲਾਇ ॥ ੩੪ ॥ ਫਰੀਦਾ [੨੩]ਚਿੰਤ ਖਟੋਲਾ ਵਾਣੁ ਦੁਖੁ ਬਿਰਹ[੨੪] ਵਿਛਾਵਣ
ਲੇਫੁ ॥ ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ ॥ ੩੫ ॥ ਬਿਰਹਾ ਬਿਰਹਾ
ਆਖੀਐ [੨੫]ਬਿਰਹਾ ਤੂ ਸੁਲਤਾਨੁ ॥ ਫਰੀਦਾ ਜਿਤੁ ਤਨਿ ਬਿਰਹੁ[੨੬] ਨ ਊਪਜੈ ਸੋ
ਤਨੁ ਜਾਣੁ ਮਸਾਨੁ ॥੩੬॥ ਫਰੀਦਾ ਏ ਵਿਸੁ ਗੰਦਲਾ[੨੭] ਧਰੀਆਂ ਖੰਡੁ ਲਿਵਾੜਿ[੨੮]॥
[੨੯]ਇਕਿ ਰਾਹੇਦੇ ਰਹਿ ਗਏ ਇਕਿ ਰਾਧੀ ਗਏ ਉਜਾੜਿ॥੩੭॥ ਫਰੀਦਾ [੩੦]ਚਾਰਿ
ਗਵਾਇਆ ਹੰਢਿ[੩੧] ਕੈ ਚਾਰਿ ਗਵਾਇਆ ਸੰਮਿ[੩੨] ॥ ਲੇਖਾ ਰਬੁ ਮੰਗੇਸੀਆ ਤੂ
[੩੩]ਆਂਹੋ ਕੇਰ੍ਹੇ ਕੰਮਿ ॥ ੩੮ ॥ ਫਰੀਦਾ ਦਰਿ ਦਰਵਾਜੈ ਜਾਇ ਕੈ ਕਿਉ ਡਿਠੋ
ਘੜੀਆਲੁ ॥ ਏਹੁ ਨਿਦੋਸਾਂ ਮਾਰੀਐ ਹਮ ਦੋਸਾਂ ਦਾ ਕਿਆ ਹਾਲੁ॥ ੩੯ ॥ ਘੜੀਏ
ਘੜੀਏ ਮਾਰੀਐ ਪਹਰੀ ਲਹੈ ਸਜਾਇ ॥ [੩੪]ਸੋਹੇੜਾ ਘੜੀਆਲ ਜਿਉ

੧ ਪਾਸੇ ।
੨ ਬਿਗਾਨੀ । ਭਾਵ ਮੈਨੂੰ ਤਾਂ ਇਕ ਰਾਤ ਦਾ ਵਿਛੜਾ ਸਹਿਣਾ ਔਖਾ ਹੈ; ਉਨ੍ਹਾਂ ਲੋਕਾਂ ਦਾ ਜੀਣਾ ਹੀ ਹਰਾਮ ਹੈ ਜਿਹੜੇ ਉਸਦਾ ਖ਼ਿਆਲ ਹੀ ਨਹੀਂ ਕਰਦੇ ।
੩ ਪਿਛੇ ਰਖਿਆ,ਲੁਕਾਇਆ। ਮਿਤ੍ਰਾਂ (ਸਤਸੰਗੀਆਂ) ਦੇ ਆਇਆਂ ਜੇ ਮੈਂ ਕੁਝ ਲੁਕਾ ਕੇ ਰਖਿਆ ਹੈ ਤਾਂ ਮੇਰੇ ਸਰੀਰ ਦਾ ਮਾਸ ਸੜੇ !
੪ ਮਾਰ। ਮੇਰਾ ਮਾਸ ਮਜੀਠ ਵਰਗੇ ਲਾਲ ਅੰਗਾਰਾਂ ਉਤੇ ਸੜੇ !
੫ ਬਿਜੋਰ ਦੇਸ ਦੀਆਂ ।
੬ ਉੱਨ ਕਤਾਂਦਾ ਫਿਰਦਾ ਹੈ ਤੇ ਪਟ ਪਹਿਨਣਾ ਚਾਹੁੰਦਾ ਹੈ !
੭ ਪਗ ਬਚਾਣ ਦੇ ਭੁਲੇਖੇ ਵਿਚ ।
੮ ਗਾਫ਼ਲ, ਬੇ-ਪਰਵਾਹ ।
੯ [ਨਬਾਤ] ਮਿਸਰੀ ।
੧੦ ਲਕੜ ਵਤ ਸੁੱਕੀ ।
੧੧ ਲਾਜ਼ਮਾ, ਲਾ ਕੇ ਖਾਣ ਵਾਲੀ ਚੀਜ਼, ਸਲੂਣਾ, ਭਾਜੀ ਆਦਿ ।
੧੨ ਬਹੁਤ ।
੧੩ ਛੁਟੜਾਂ ਕੋਲੋਂ ।
੧੪ ਤੁਹਾਡੀ ਰਾਤ ਕਿਵੇਂ ਲੰਘਦੀ ਹੈ ?
੧੫ ਪੇਕੇ ਘਰ (ਇਸੇ ਜਹਾਨ ਵਿਚ) ।
੧੬ ਖ਼ਬਰ ।
੧੭ ਚੰਗੀ ਸੋਹਾਗਣ ਬਣੀ ਫਿਰਦੀ ਹੈ !
੧੮ ਦੇਖੋ ਵਾਰ ਮਾਰੂ ਮ: ੩, ਸਲੋਕ ਮ: ੧, ਪੰ. ੧੦੮੮ ।
੧੯ ਸਜੀ ਹੋਈ ।
੨੦ ਬੇ-ਫ਼ਿਕਰ ਹੋ ਕੇ ।
੨੧ ਜੋ ਕਸਤੂਰੀ ਦੀ ਸੁਗੰਧੀ ਭਜਨ ਦੇ ਪ੍ਰਤਾਪ ਨਾਲ ਮਿਲਣੀ ਸੀ ਉਹ ਚਲੀ ਗਈ ਤੇ ਹਿੰਗ ਦੀ ਬਦਬੋ ਵਿਚ ਬੇੜੀ (ਵੇਹੜੀ) ਰਹੀ । ਜ਼ਿੰਦਗੀ ਬਣੀ ਤਾਂ ਭਗਤੀ ਲਈ ਸੀ, ਪਰ ਅਣਗਹਿਲੀ ਕਰਕੇ ਸੋਹਣਾ ਮੌਕਾ ਖੁੰਝ ਗਿਆ ।
੨੨ ਕਿਤਨਿਆਂ ਦੇ ।
੨੩ ਚਿੰਤਾ ਮੰਜੀ ਹੈ ।
੨੪ ਵਿਛੋੜੇ ਦਾ ਦੁਖ ।
੨੫ ਹੇ ਬ੍ਰਿਹੋਂ ! ਤੂੰ ਲੋਕਾਂ ਦੇ ਦਿਲਾਂ ਤੇ ਰਾਜ ਕਰਦਾ ਹੈਂ ।
੨੬ ਵਿਛੋੜੇ ਨੂੰ ਮਹਿਸੂਸ ਕਰਨ ਦੀ ਹਾਲਤ, ਪ੍ਰੀਤ ਦੀ ਖਿਚ ।
੨੭ ਇਸਤ੍ਰੀ ਰੂਪ ।
੨੮ ਲਿਬੇੜ ਕੇ ।
੨੯ ਇਕ ਬੀਜਦੇ ਬੀਜਦੇ ਰਹਿ ਗਏ, ਭਾਵ ਭੋਗਦੇ ਭੋਗਦੇ ਖਪਤ ਹੋ ਗਏ ਤੇ ਇਕ ਬੀਜ ਕ ਉਜਾੜ ਗਏ, ਭਾਵ ਤਿਆਗੀ ਹੋ ਗਏ ।
੩੦ ਚਾਰ ਪਹਿਰ (ਦਿਨ ਦੇ) ।
੩੧ ਫਿਰ ਕੇ ।
੩੨ ਸੌਂ ਕੇ ।
੩੩ ਆਇਆ ਕਿਹੜੇ ਕੰਮ ਸੀ ?
੩੪ ਸੁੰਦਰ ਸਰੀਰ ਘੜਿਆਲ ਵਾਂਗ ਹੈ ।

* ਕੰਬਲੀ ਪਈ ਭਿਜੇ, ਪਈ ਸਿਜੇ, ਪਰ ਰੱਬ ਕਰੇ ! ਮੀਂਹ ਜ਼ਰੂਰ ਵੱਸੇ । 'ਭਿਜਉ ਸਿਜਉ' ਦੇ ਅੰਤ ਔਂਕੜ ਵਾਲਾ ਅਖਰ ਉਵੇਂ ਹੀ ਹੈ ਜਿਵੇਂ 'ਝਖ ਮਾਰਨੁ' (ਪੰ. ੫੪੧, ਨੋਟ ੧) ਵਿਚ ਜਾਂ 'ਜਲਨੁ ਸਿ ਬਾਹੜੀਆਹਾਂ' (ਪੰ. ੫੫੮, ਨੋਟ ੪) ਵਿਚ ਹੈ ।

ਡੁਖੀ[1] ਰੈਣਿ ਵਿਹਾਇ ॥ ੪੦ ॥ ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ ॥
ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹ ॥ ੪੧ ॥ ਫਰੀਦਾ ਬਾਰਿ[2] ਪਰਾਇਐ
ਬੈਸਣਾ ਸਾਂਈ ਮੁਝੈ ਨ ਦੇਹਿ ॥ ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ ॥
੪੨ ॥ * ਕੰਧਿ ਕੁਹਾੜਾ ਸਿਰਿ ਘੜਾ ਵਣਿ ਕੈ ਸਰੁ ਲੋਹਾਰੁ ॥ ਫਰੀਦਾ ਹਉ
ਲੋੜੀ ਸਹੁ ਆਪਣਾ ਤੂ ਲੋੜਹਿ ਅੰਗਿਆਰ ॥ ੪੩ ॥ ਫਰੀਦਾ ਇਕਨਾ ਆਟਾ
ਅਗਲਾ[3] ਇਕਨਾ ਨਾਹੀ ਲੋਣੁ[4] ॥ ਅਗੈ ਗਏ ਸਿੰਞਾਪਸਨਿ ਚੋਟਾਂ ਖਾਸੀ ਕਉਣੁ ॥
੪੪ ॥ ਪਾਸਿ ਦਮਾਮੇ[5] ਛਤੁ ਸਿਰਿ ਭੇਰੀ[6] ਸਡੋ[7] ਰਡ[8] ॥ ਜਾਇ ਸੁਤੇ ਜੀਰਾਣ[9]
ਮਹਿ [10]ਥੀਏ ਅਤੀਮਾ ਗਡ ॥ ੪੫ ॥ ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ
ਭੀ ਗਏ ॥ ਕੂੜਾ ਸਉਦਾ ਕਰਿ ਗਏ ਗੋਰੀ[11] ਆਇ ਪਏ ॥ ੪੬ ॥ ਫਰੀਦਾ
[12]ਖਿੰਥੜਿ ਮੇਖਾ ਅਗਲੀਆ ਜਿੰਦੁ ਨ ਕਾਈ ਮੇਖ ॥ ਵਾਰੀ ਆਪੋ ਆਪਣੀ ਚਲੇ
ਮਸਾਇਕ[13] ਸੇਖ ॥ ੪੭ ॥ ਫਰੀਦਾ [14]ਦੁਹੁ ਦੀਵੀ ਬਲੰਦਿਆ ਮਲਕੁ[15] ਬਹਿਠਾ
ਆਇ ॥ ਗੜੁ[16] ਲੀਤਾ ਘਟੁ[17] ਲੁਟਿਆ ਦੀਵੜੇ ਗਇਆ ਬੁਝਾਇ ॥ ੪੮ ॥
ਫਰੀਦਾ ਵੇਖੁ [18]ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ[19] ॥ ਕਮਾਦੈ ਅਰੁ
ਕਾਗਦੈ ਕੁੰਨੇ ਕੋਇਲਿਆਹ ॥ ਮੰਦੇ ਅਮਲ ਕਰੇਦਿਆ ਏਹ[20] ਸਜਾਇ ਤਿਨਾਹ ॥
੪੯ ॥ ਫਰੀਦਾ [21]ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ[22] ਗੁੜੁ ਵਾਤਿ[23] ॥ ਬਾਹਰਿ
ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ ॥ ੫੦ ॥ ਫਰੀਦਾ ਰਤੀ ਰਤੁ ਨ ਨਿਕਲੈ
ਜੇ ਤਨੁ ਚੀਰੈ ਕੋਇ ॥ ਜੋ ਤਨ ਰਤੇ ਰਬ ਸਿਉ ਤਿਨ ਤਨਿ ਰਤੁ ਨ ਹੋਇ ॥ ੫੧ ॥
ਮਃ ੩ [24]॥ ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ ॥ ਜੋ ਸਹ ਰਤੇ ਆਪਣੇ ਤਿਤੁ
ਤਨਿ ਲੋਭੁ ਰਤੁ ਨ ਹੋਇ ॥ [25]ਭੈ ਪਇਐ ਤਨ ਖੀਣੁ ਹੋਇ ਲੋਭੁ ਰਤੁ ਵਿਚਹੁ ਜਾਇ ॥
ਜਿਉ ਬੈਸੰਤਰਿ[26] ਧਾਤੁ ਸੁਧੁ ਹੋਇ ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ ॥
ਨਾਨਕ ਤੇ ਜਨ ਸੋਹਣੇ ਜਿ ਰਤੇ ਹਰਿ ਰੰਗੁ ਲਾਇ ॥ ੫੨ ॥ ਫਰੀਦਾ ਸੋਈ
ਸਰਵਰੁ[27] ਢੂਢਿ ਲਹੁ ਜਿਥਹੁ ਲਭੀ ਵਥੁ[28] ॥ [29]ਛਪੜਿ ਢੂਢੈ ਕਿਆ ਹੋਵੈ ਚਿਕੜਿ
ਡੁਬੈ ਹਥੁ ॥ ੫੩ ॥ ਫਰੀਦਾ ਨੰਢੀ[30] ਕੰਤੁ ਨ ਰਾਵਿਓ ਵਡੀ ਥੀ ਮੁਈਆਸੁ[31] ॥
[32]ਧਨ ਕੂਕੇਂਦੀ ਗੋਰ ਮੇਂ ਤੈ ਸਹ ਨਾ ਮਿਲੀਆਸੁ ॥ ੫੪ ॥ ਫਰੀਦਾ ਸਿਰੁ ਪਲਿਆ[33]
ਦਾੜੀ ਪਲੀ ਮੁਛਾਂ ਭੀ ਪਲੀਆਂ ॥ ਰੇ ਮਨ ਗਹਿਲੇ[34] ਬਾਵਲੇ ਮਾਣਹਿ ਕਿਆ
ਰਲੀਆਂ ॥ ੫੫ ॥ ਫਰੀਦਾ ਕੋਠੇ ਧੁਕਣੁ[35] ਕੇਤੜਾ [36]ਪਿਰ ਨੀਦੜੀ ਨਿਵਾਰਿ ॥ ਜੋ
ਦਿਹ ਲਧੇ ਗਾਣਵੇ[37] [38]ਗਏ ਵਿਲਾੜਿ ਵਿਲਾੜਿ ॥ ੫੬ ॥ ਫਰੀਦਾ ਕੋਠੇ ਮੰਡਪ
ਮਾੜੀਆ ਏਤੁ ਨ ਲਾਏ ਚਿਤੁ ॥ [39]ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ ॥ ੫੭ ॥

੧ ਦੁਖੀ। ਉਮਰ ਰੂਪ ਰਾਤ ਦੁਖੀ ਗੁਜ਼ਰਦੀ ਹੈ।
੨ ਦਰਵਾਜ਼ੇ ਤੇ।
੩ ਬਹੁਤਾ।
੪ ਲੂਣ।
੫ ਧੌਂਸੇ (ਰਾਜਗੀਰੀ ਦੇ ਨਿਸ਼ਾਨ)।
੬ ਢੋਲਕੀ।
੭ [ਸੱਦ] ਉਸਤਤੀ ਦੇ ਗੀਤ।
੮ ਭਟ। ਭਟ ਉਹਨਾਂ ਦੀ ਸਿਫ਼ਤ ਗਾਉਂਦੇ ਹਨ।
੯ ਮਸਾਣਾਂ ਵਿਚ।
੧੦ ਜਾਂ ਯਤੀਮਾਂ (ਨਿਆਸਰਿਆਂ) ਵਾਂਗ ਕਬਰੀਂ ਗਡੇ ਗਏ।
੧੧ ਕਬਰਾਂ ਵਿਚ।
੧੨ ਗੋਦੜੀ ਭਾਵ ਸਰੀਰ ਨੂੰ ਤਾਂ ਕਈ ਮੇਖਾਂ ਹਨ (ਪਕਿਆਂ ਕਰੀ ਫਿਰਦਾ ਹੈ), ਪਰ ਜਿੰਦ ਨੂੰ ਕੋਈ ਨਹੀਂ; ਸੁਆਸ ਨਿਕਲਣ ਨਾਲ ਖ਼ਾਤਮਾ ਹੈ।
੧੩ [ਅ.] ਸ਼ੇਖ ਦਾ ਬਹੁ ਵਚਨ ਮਸ਼ਾਇਖ਼।
੧੪ ਦੋ ਅੱਖਾਂ।
੧੫ ਮਲਕ-ਉਲ-ਮੌਤ, ਜਮ।
੧੬ ਸਰੀਰ ਰੂਪ ਕਿਲ੍ਹਾ।
੧੭ ਜੀਵ-ਆਤਮਾ।
੧੮ ਕਪਾਹ ਨਾਲ ਜੋ ਹੋਇਆ, ਅਤੇ ਤਿਲਾਂ ਸਿਰ ਜੋ ਬੀਤੀ।
੧੯ ਤਿਲਾਂ ਦੇ।
੨੦ ਇਹੋ ਜਹੀ।
੨੧ ਮੋਢੇ ਤੇ ਕੁਹੜੀ ਤੇ ਗਲ ਵਿਚ ਘੜਣੀ।
੨੨ ਕੌਂਚੀ।
੨੩ ਮੂੰਹ ਵਿਚ। ਮੂੰਹ ਵਿਚ ਗੁੜ ਹੈ, ਭਾਵ ਬਾਹਰਲੀ ਮਿਠਾਸ।
੨੪ ਗੁਰੂ ਜੀ ਫ਼ਰੀਦ ਜੀ ਦੇ ਉਤਲੇ ਨਿਰਾਸਤਾ-ਭਰੇ ਖ਼ਿਆਲ ਨੂੰ ਦਰੁਸਤ ਕਰਦੇ ਹਨ।
੨੫ ਹਰੀ ਦਾ ਡਰ ਪੈਣ ਨਾਲ ਸਰੀਰ ਆਪੇ ਪਤਲਾ ਹੋ ਜਾਂਦਾ ਹੈ, ਕਿਉਂਕਿ ਲੋਭ ਰੂਪ ਰਤ ਵਿਚੋਂ ਨਿਕਲ ਜਾਂਦੀ ਹੈ।
੨੬ ਅੱਗ ਵਿਚ।
੨੭ ਗੁਰੂ ਸਰੋਵਰ।
੨੮ ਨਾਮ ਰੂਪ ਵਸਤੂ।
੨੯ ਛੋਟਾ ਟੋਭਾ, ਢੰਡੀ ਗੁਰੂ, ਢੂੰਢਣ ਨਾਲ।
੩੦ ਜਵਾਨੀ ਵਿਚ।
੩੧ ਮਰ ਗਈ।
੩੨ ਇਸਤ੍ਰੀ ਕਬਰ ਵਿਚ ਪੈ ਕੇ ਪੁਕਾਰ ਕਰਦੀ ਹੈ ਕਿ ਹੇ ਪਤੀ! ਮੈਂ ਤੈਨੂੰ ਨਾ ਮਿਲ ਸਕੀ!
੩੩ ਪੀਲੇ ਹੋ ਗਏ (ਉਮਰ ਦੇ ਕਾਰਨ)।
੩੪ ਗ਼ਾਫ਼ਲ, ਝੱਲੇ।
੩੫ ਧੂਕ ਮਾਰਨਾ, ਛਾਲਾਂ ਮਾਰਨਾ, ਦੌੜਨਾ। ਕੋਠੇ ਤੇ ਕਿੰਨਾ ਚਿਰ ਦੌੜੇਂਗਾ, ਭਾਵ ਕਿੰਨਾ ਚਿਰ ਜੀਵੇਂਗਾ?
੩੬ ਪਤੀ ਵਲੋਂ ਜੋ ਸੁਤਾ ਹੈਂ, ਉਸ ਨੀਂਦ ਨੂੰ ਦੂਰ ਕਰ।
੩੭ ਗੇਣਵੇਂ, ਗਿਣਤੀ ਦੇ, ਥੋੜ੍ਹੇ।
੩੮ ਲੰਘਦੇ ਲੰਘਦੇ ਲੰਘ ਗਏ, ਬੀਤ ਗਏ।
੩੯ ਜਦੋਂ ਕਬਰ ਵਿਚ ਅਣਮਿਣੀ ਮਿੱਟੀ ਤੇਰੇ ਉਤੇ ਪਏਗੀ, ਭਾਵ ਜਦ ਮਰ ਜਾਏਂਗਾ।

---

* ਇਹ ਸ਼ਲੋਕ ਔਖਾ ਹੈ। ਕੋਈ ਅਰਥ ਕਰਨ ਵਾਲਾ ਦੂਜੇ ਨਾਲ ਨਹੀਂ ਰਲਦਾ। ਆਮ ਤੌਰ ਤੇ ਅਰਥ ਇਹ ਕੀਤੇ ਜਾਂਦੇ ਹਨ ਕਿ ਲੁਹਾਰ ਘੜਾ ਸਿਰ ਤੇ ਚੁਕ ਕੇ ਅਤੇ ਮੋਢੇ ਤੇ ਕੁਹਾੜਾ ਰਖ ਕੇ ਰੁਖ ਦੇ ਦੁਆਲੇ ਹੋਇਆ ਹੈ। ਫ਼ਰੀਦ ਜੀ ਉਸ ਨੂੰ ਕਹਿੰਦੇ ਹਨ ਕਿ ਮੈਂ ਤਾਂ ਉਸ ਰੁਖ ਪਾਸ ਜਾ ਰਿਹਾ ਹਾਂ ਭਗਤੀ ਕਰਨ ਲਈ, ਪਰ ਤੂੰ ਉਸ ਨੂੰ ਵਢ ਕੇ ਅੰਗਾਰ ਬਣਾਣ ਲਈ ਜਾ ਰਿਹਾ ਹੈਂ। ਇਨ੍ਹਾਂ ਅਰਥਾਂ ਦੇ ਮੰਨਣ ਵਿਚ ਕਈ ਔਕੜਾਂ ਹਨ। ਜੇ ਇਹ ਅਰਥ ਲਈਏ ਤਾਂ ਪਾਠ ਇਉਂ ਚਾਹੀਦਾ ਹੈ: 'ਵਣ ਕੈ ਸਰਿ'। ਦੇਖੋ ਨੇਮ ੭ (ਅ)। ਦੂਜੀ ਔਕੜ ਇਹ ਹੈ ਕਿ ਫ਼ਰੀਦ ਜੀ ਵਲੋਂ ਇਕ ਤਰ੍ਹਾਂ ਦੀ ਹਉਮੈ ਪ੍ਰਤੀਤ ਹੁੰਦੀ ਹੈ। ਫਿਰ ਸਿਰ ਤੇ ਘੜਾ ਲੈਣ ਦਾ ਕੋਈ ਭਾਵ ਨ ਨਿਕਲਿਆ।

ਇਨ੍ਹਾਂ ਔਕੜਾਂ ਨੂੰ ਦੂਰ ਕਰ ਕੇ ਇਉਂ ਅਰਥ ਕਰਨੇ ਬਿਹਤਰ ਮਲੂਮ ਹੁੰਦੇ ਹਨ: ਲੁਹਾਰ ਕਿਧਰ ਨੂੰ ਜਾਂਦਾ ਹੈ? ਸਰੋਵਰ ਨੂੰ ਜਾਂ ਬਨ ਨੂੰ? ਉਸ ਦੇ ਸਿਰ ਤੇ ਘੜਾ ਹੈ (ਜਿਸ ਨੂੰ ਲੈ ਕੇ ਸਰੋਵਰ ਨੂੰ ਜਾਣਾ ਹੈ) ਅਤੇ ਮੋਢੇ ਤੇ ਕੁਹਾੜਾ ਹੈ (ਜਿਸ ਨਾਲ ਬਨ ਦੇ ਰੁਖ ਕਟਣੇ ਹਨ)। ਘੜਾ ਕਹਿੰਦਾ ਹੈ ਕਿ ਮੈਂ ਤਾਂ ਆਪਣੇ ਮਾਲਕ ਸਰੋਵਰ ਨੂੰ ਢੂੰਢਦਾ ਹਾਂ, ਤੇ ਤੂੰ (ਹੇ ਕੁਹਾੜੇ!) ਅੰਗਾਰ ਭਾਲਦਾ ਹੈਂ; ਭਾਵ ਰੁਖ ਕਟਣ ਨੂੰ ਫਿਰਦਾ ਹੈਂ, ਤਾਂ ਜੋ ਵਢ ਕੇ, ਸਾੜ ਕੇ ਕੋਇਲੇ ਬਣਾਵਾਂ।

ਲੁਹਾਰ ਜਗਿਆਸੂ ਹੈ। ਹਰ ਇਕ ਮਨੁਖ ਦੇ ਸਾਮ੍ਹਣੇ ਦੋ ਰਸਤੇ ਹਨ: (੧) ਕੁਹਾੜੇ ਵਾਲਾ, ਜ਼ੁਲਮ ਵਾਲਾ, ਤੇ (੨) ਸ਼ਾਂਤ-ਬ੍ਰਿਤੀ ਵਾਲਾ, ਮਾਲਕ ਦੀ ਟੋਹ ਰਖਣ ਵਾਲਾ। ਨਾਲ ਲਗਦੇ ਸ਼ਲੋਕਾਂ ਵਿਚ ਵੀ ਦੋ ਦੋ ਕਿਸਮ ਦੇ ਲੋਕਾਂ ਦਾ ਜ਼ਿਕਰ ਹੈ।

ਫਰੀਦਾ ਮੰਡਪ ਮਾਲੁ ਨ ਲਾਇ ਮਰਗ[੧] ਸਤਾਣੀ[੨] ਚਿਤਿ ਧਰਿ ॥ ਸਾਈ ਜਾਇ ਸਮ੍ਾਲਿ ਜਿਥੈ ਹੀ ਤਉ ਵੰਞਣਾ[੩] ॥ ੫੮ ॥ ਫਰੀਦਾ ਜਿਨੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ॥ ਮਤੁ ਸਰਮਿੰਦਾ ਥੀਵਹੀ[੪] ਸਾਂਈ ਦੈ ਦਰਬਾਰਿ ॥ ੫੯ ॥ ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ[੫] ॥ ਦਰਵੇਸਾਂ ਨੋ ਲੋੜੀਐ [੬]ਰੁਖਾਂ ਦੀ ਜੀਰਾਂਦਿ ॥ ੬੦ ॥ ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ ॥ ਗੁਨਹੀ[੭] ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ ॥ ੬੧ ॥ ਤਤੀ ਤੋਇ[੮] ਨ ਪਲਵੈ ਜੇ ਜਲਿ ਟੁਬੀ ਦੇਇ ॥ ਫਰੀਦਾ ਜੋ ਡੋਹਾਗਣਿ ਰਬ ਦੀ ਝੂਰੇਦੀ ਝੂਰੇਇ ॥ ੬੨ ॥ ਜਾਂ ਕੁਆਰੀ ਤਾ ਚਾਉ[੯] ਵੀਵਾਹੀ ਤਾਂ ਮਾਮਲੇ[੧੦] ॥ ਫਰੀਦਾ [੧੧]ਏਹੋ ਪਛੋਤਾਉ ਵਤਿ ਕੁਆਰੀ ਨ ਥੀਐ ॥ ੬੩ ॥ ਕਲਰ ਕੇਰੀ ਛਪੜੀ ਆਇ ਉਲਥੇ ਹੰਝ[੧੨] ॥ ਚਿੰਜੂ ਬੋੜਨਿ ਨਾ ਪੀਵਹਿ ਉਡਣ ਸੰਦੀ ਡੰਝ[੧੩] ॥ ੬੪ ॥ ਹੰਸੁ ਉਡਰਿ ਕੋਧ੍ਰੈ[੧੪] ਪਇਆ ਲੋਕੁ ਵਿਡਾਰਣਿ[੧੫] ਜਾਇ ॥ ਗਹਿਲਾ[੧੬] ਲੋਕੁ ਨ ਜਾਣਦਾ ਹੰਸੁ ਨ ਕੋਧ੍ਰਾ ਖਾਇ ॥ ੬੫ ॥ ਚਲਿ ਚਲਿ ਗਈਆਂ ਪੰਖੀਆ[੧੭] ਜਿਨੀ ਵਸਾਏ ਤਲ[੧੮] ॥ ਫਰੀਦਾ ਸਰੁ ਭਰਿਆ ਭੀ ਚਲਸੀ ਥਕੇ[੧੯] ਕਵਲ ਇਕਲ ॥ ੬੬ ॥ ਫਰੀਦਾ ਇਟ ਸਿਰਾਣੇ ਭੁਇ ਸਵਣੁ ਕੀੜਾ ਲੜਿਓ ਮਾਸਿ ॥ * ਕੇਤੜਿਆ ਜੁਗ ਵਾਪਰੇ ਇਕਤੁ ਪਇਆ ਪਾਸਿ ॥ ੬੭ ॥ ਫਰੀਦਾ [੨੦]ਭੰਨੀ ਘੜੀ ਸਵੰਨਵੀ ਟੁਟੀ ਨਾਗਰ ਲਜੁ ॥ ਅਜਰਾਈਲੁ ਫਰੇਸਤਾ ਕੈ ਘਰਿ ਨਾਠੀ[੨੧] ਅਜੁ ॥ ੬੮ ॥ ਫਰੀਦਾ ਭੰਨੀ ਘੜੀ ਸਵੰਨਵੀ ਟੂਟੀ ਨਾਗਰ ਲਜੁ ॥ ਜੋ ਸਜਣ [੨੨]ਭੁਇ ਭਾਰੁ ਥੇ ਸੇ ਕਿਉ ਆਵਹਿ ਅਜੁ ॥ ੬੯ ॥ ਫਰੀਦਾ ਬੇਨਿਵਾਜਾ ਕੁਤਿਆ ਏਹ ਨ ਭਲੀ ਰੀਤਿ ॥ ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ ॥ ੭੦ ॥ ਉਠੁ ਫਰੀਦਾ ਉਜੂ[੨੩] ਸਾਜਿ ਸੁਬਹ ਨਿਵਾਜ ਗੁਜਾਰਿ ॥ ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ॥ ੭੧ ॥ ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ [੨੪]ਕੀਜੈ ਕਾਂਇ ॥ ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ ॥ ੭੨ ॥ ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ੀ ਤੂ ਜਣਿਓਹਿ ॥ ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ[੨੫] ॥ ੭੩ ॥ ਫਰੀਦਾ ਮਨੁ ਮੈਦਾਨੁ ਕਰਿ [੨੬]ਟੋਏ ਟਿਬੇ ਲਾਹਿ ॥ ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ[੨੭] ॥ ੭੪ ॥ ਮਹਲਾ ੫ ॥ ਫਰੀਦਾ [੨੮]ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ ॥ ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ ॥ ੭੫ ॥ ਫਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ[੨੯] ॥ ਪਵਨਿ ਨ ਇਤੀ ਮਾਮਲੇ ਸਹਾਂ ਨ ਇਤੀ ਦੁਖ ॥ ੭੬ ॥ ਚਬਣ[੩੦] ਚਲਣ[੩੧] ਰਤੰਨ[੩੨] ਸੇ ਸੁਣੀਅਰ[੩੩] ਬਹਿ ਗਏ ॥ [੩੪]ਹੇੜੇ ਮੁਤੀ ਧਾਹ ਸੇ ਜਾਨੀ ਚਲਿ ਗਏ ॥ ੭੭ ॥ ਫਰੀਦਾ

੧ [ਫ਼ਾ.] ਮੌਤ !
੨ ਤਕੜੀ । ਬਲਵਾਨ ਮੌਤ ਨੂੰ ਯਾਦ ਕਰ ।
੩ [ਲਹਿੰਦੀ] ਜਾਣਾ ਹੈ ।
੪ ਹੋਵੇਂ ।
੫ [ਭ੍ਰਾਂਤਿ] ਭਰਮ ।
੬ ਰੁਖਾਂ ਜੇਹਾ ਜੇਰਾ, ਸਬਰ, ਜਿਗਰਾ ।
੭ ਗੁਨਾਹਾਂ ਨਾਲ ।
੮ ਪਾਣੀ ਵਿਚ । ਜੋ ਖੇਤੀ ਪਾਣੀ ਵਿਚ ਸੜ ਗਈ ਹੈ ਉਹ ਪਾਣੀ ਵਿਚ ਡੁਬ ਕੇ ਭੀ ਨਹੀਂ ਪਲ੍ਹਰ ਸਕਦੀ, ਤਿਵੇਂ ਨਿਰੇ ਦਿਮਾਗੀ ਗਿਆਨੀ ਹੋਰ ਵਧੇਰੇ ਗਿਆਨ ਨਾਲ ਸੁਖੀ ਨਹੀਂ ਹੋ ਸਕਦੇ ।
੯ ਪਰਮਾਰਥ ਦੇ ਰਾਹ ਤੇ ਤੁਰਨ ਲਈ ਚਾਉ ।
੧੦ ਜ਼ਿਮੇਵਾਰੀਆਂ ।
੧੧ ਇਹ ਪਛਤਾਵਾ ਹੈ ਕਿ ਮੁੜ ਕੁਵਾਰੀ ਨਹੀਂ ਹੋ ਸਕਦੀ । ਭਾਵ ਇਹ ਹੈ ਕਿ ਪਰਮਾਰਥ ਦੇ ਰਾਹ ਤੇ ਚਲਦਾ ਮਨੁਖ ਆਪਣੇ ਅੰਦਰ ਘਾਟੇ ਮਹਿਸੂਸ ਕਰਦਾ ਹੈ ਤੇ ਕਈ ਵੇਰ ਡਿਗਦਾ ਹੈ । ਡਿਗਣ ਸਮੇਂ ਦੇ ਇਹ ਜਜ਼ਬਾਤ ਹਨ ਕਿ ਇਸ ਤੋਂ ਚੰਗਾ ਤਾਂ ਇਹ ਸੀ ਕਿ ਜ਼ਿਮੇਵਾਰੀਆਂ ਤੋਂ ਬਚਿਆ ਰਹਿੰਦਾ ।
੧੨ ਹੰਸ ।
੧੩ ਤਾਂਘ । ਭਾਵ ਸੰਤ-ਜਨ ਫਸਦੇ ਨਹੀਂ ਹਨ ।
੧੪ ਕੋਧਰੇ ਦੇ ਖੇਤ ਵਿਚ, ਭਾਵ ਜਗਤ ਦੇ ਮੋਹ ਪਿਆਰ ਵਿਚ । ਗੁਰਮੁਖ ਜਗਤ ਦੀਆਂ ਜ਼ਿਮੇਵਾਰੀਆਂ ਨਿਬਾਹੁੰਦੇ, ਲੋਕਾਂ ਨੂੰ ਮਲੂਮ ਹੁੰਦੇ ਹਨ ਕਿ ਮੋਹ ਪਿਆਰ ਵਿਚ ਫਸੇ ਹਨ ।
੧੫ ਉਡਾਣ ।
੧੬ ਗ਼ਾਫ਼ਲ ।
੧੭ ਦੇਖੋ ਪੰ. ੪੬੫, ਨੋਟ ੨੩ ।
੧੮ ਤਾਲਾਬ ।
੧੯ ਰਹਿ ਗਏ । ਤਲਾ ਨੂੰ ਰੌਣਕ ਦੇਣ ਵਾਲੇ ਪੰਛੀ (ਜੀਵ ਰੂਪ) ਤੁਰ ਗਏ, ਤਲਾ ਵੀ ਸੁਕ ਗਿਆ ਤੇ ਪਿਛੇ ਇਕੱਲੇ ਕਵਲ ਰਹਿ ਗਏ, ਭਾਵ ਪਰਮਾਰਥ ਦੇ ਰਾਹ ਤੇ ਆਖ਼ਰ ਨੂੰ ਗੁਰਮੁਖ ਹੀ ਤਗਦੇ ਹਨ ।
੨੦ ਸੁੰਦਰ ਘੜੀ (ਦੇਹ) ਭਜ ਗਈ ਤੇ ਨਾਗਰ (ਸੋਹਣੀ)ਲਜ (ਸੁਆਸਾਂ ਦੀ ਲੜੀ) ਮੁਕ ਗਈ।
੨੧ ਪ੍ਰਾਹੁਣਾ । ਅਜ਼ਰਾਈਲ (ਮੌਤ ਦਾ ਫ਼ਰਿਸ਼ਤਾ) ਅਜ ਕਿਸ ਘਰ ਪ੍ਰਾਹੁਣਾ ਹੈ ?
੨੨ ਧਰਤੀ ਉਤੇ ਨਿਰੇ ਭਾਰ ਸਨ ।
੨੩ ਨਮਾਜ਼ ਪੜ੍ਹਨ ਲਈ ਹਥ ਪੈਰ ਮੂੰਹ ਧੋਣਾ ।
੨੪ ਕੀ ਕਰੀਏ ?
੨੫ ਪਤੀਜਿਆ, ਨਿਸਚਾ ਹੋਇਆ (ਕਿ ਮੈਂ ਭੀ ਮਰ ਜਾਣਾ ਹੈ) ।
੨੬ ਭਾਵ ਵਿਥਾਂ ਵਿਖੇਵੇਂ ਦੂਰ ਕਰ ਕੇ ਸਾਫ਼ ਸੁਥਰਾ ਮੈਦਾਨ ਵਾਂਗ ਹੋ ਜਾ ।
੨੭ ਅਗਨੀ ।
੨੮ ਕਰਤਾਰ ਆਪਣੀ ਰਚਨਾ ਵਿਚ ਵਿਆਪਕ ਹੈ, ਤੇ ਰਚਨਾ ਕਰਤਾਰ ਵਿਚ ।
੨੯ ਰਤਾ । ਜਦੋਂ ਮੇਰੇ ਜੰਮਣ ਵੇਲੇ ਨਾੜੂਆ ਕਟਿਆ ਸੀ, ਜੇ ਰਤਾ ਕੁ ਮੇਰੀ ਗਰਦਨ ਵੀ ਕਟ ਦੇਂਦੇ ।
੩੦ ਦੰਦ ।
੩੧ ਪੈਰ ।
੩੨ ਨੇਤ੍ਰ, ਅੱਖਾਂ ।
੩੩ ਕੰਨ ।
੩੪ ਸਰੀਰ ਨੇ ਢਾਹ ਮਾਰੀ ਕਿ ਮੇਰੇ ਸਾਰੇ ਅੰਗ ਰਹਿ ਗਏ ਹਨ ।

---

* (ਕਬਰ ਵਿਚ) ਇਕੋ ਪਾਸੇ ਪਿਆਂ ਨੂੰ ਕਿਤਨੇ ਜੁਗ ਲੰਘ ਗਏ ! ਇਹ ਮੁਸਲਮਾਨੀ ਖ਼ਿਆਲ ਹੈ ਕਿ ਮਨੁਖ ਮਰ ਕੇ ਫੇਰ ਜਨਮ ਨਹੀਂ ਧਾਰਦਾ, ਸਗੋਂ ਕਿਆਮਤ ਤਕ ਕਬਰ ਵਿਚ ਹੀ ਪਿਆ ਰਹਿੰਦਾ ਹੈ ।

ਬੁਰੇ ਦਾ ਭਲਾ ਕਰਿ ਗੁਸਾ ਮਨਿ [੧]ਨ ਹਢਾਇ ॥ [੨]ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥ ੭੮ ॥ ਫਰੀਦਾ ਪੰਖ[੩] ਪਰਾਹੁਣੀ ਦੁਨੀ ਸੁਹਾਵਾ ਬਾਗੁ ॥ ਨਉਬਤਿ[੪] ਵਜੀ ਸੁਬਹ ਸਿਉ ਚਲਣ ਕਾ ਕਰਿ ਸਾਜੁ ॥ ੭੯ ॥ ਫਰੀਦਾ ਰਾਤਿ ਕਥੂਰੀ[੫] ਵੰਡੀਐ ਸੁਤਿਆ ਮਿਲੈ ਨ ਭਾਉ[੬] ॥ ਜਿੰਨ੍ਹਾ ਨੈਣ ਨੀਂਦ੍ਰਾਵਲੇ[੭] ਤਿੰਨ੍ਹਾ ਮਿਲਣੁ ਕੁਆਉ[੮] ॥ ੮੦ ॥ ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ ॥ ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ ॥ ੮੧ ॥ ਮਹਲਾ ੫ * ॥ ਫਰੀਦਾ ਭੂਮਿ ਰੰਗਾਵਲੀ [੯]ਮੰਝਿ ਵਿਸੂਲਾ ਬਾਗ ॥ ਜੋ ਜਨ ਪੀਰਿ[੧੦] ਨਿਵਾਜਿਆ ਤਿੰਨ੍ਹਾ ਅੰਚ[੧੧] ਨ ਲਾਗ ॥ ੮੨ ॥ ਮਹਲਾ ੫ ॥ ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ[੧੨] ਦੇਹ ॥ ਵਿਰਲੇ ਕੇਈ ਪਾਈਅਨਿ ਜਿੰਨ੍ਹਾ ਪਿਆਰੇ ਨੇਹ॥੮੩॥ [੧੩]ਕੰਧੀ ਵਹਣ ਨ ਢਾਹਿ ਤਉ ਭੀ ਲੇਖਾ ਦੇਵਣਾ॥ ਜਿਧਰਿ ਰਬ ਰਜਾਇ ਵਹਣੁ ਤਿਦਾਊ[੧੪] [੧੫]ਗੰਉ ਕਰੇ ॥੮੪॥ ਫਰੀਦਾ ਡੁਖਾ ਸੇਤੀ ਦਿਹੁ ਗਇਆ ਸੂਲਾਂ ਸੇਤੀ ਰਾਤਿ ॥ ਖੜਾ ਪੁਕਾਰੇ ਪਾਤਣੀ[੧੬] ਬੇੜਾ [੧੭]ਕਪਰ ਵਾਤਿ ॥੮੫॥ [੧੮]ਲੰਮੀ ਲੰਮੀ ਨਦੀ ਵਹੈ ਕੰਧੀ ਕੇਰੈ ਹੇਤਿ॥ ਬੇੜੇ ਨੋ ਕਪਰੁ ਕਿਆ ਕਰੇ ਜੇ ਪਾਤਣ[੧੯] ਰਹੈ ਸੁਚੇਤਿ॥ ੮੬ ॥ ਫਰੀਦਾ ਗਲੀਂ[੨੦] ਸੁ ਸਜਣ ਵੀਹ ਇਕੁ ਢੂੰਢੇਦੀ ਨ ਲਹਾਂ॥ ਧੁਖਾਂ ਜਿਉ ਮਾਂਲੀਹ[੨੧] ਕਾਰਣਿ [੨੨]ਤਿੰਨ੍ਹਾ ਮਾ ਪਿਰੀ ॥੮੭॥ ਫਰੀਦਾ ਇਹੁ [੨੩]ਤਨੁ ਭਉਕਣਾ ਨਿਤ ਨਿਤ ਦੁਖੀਐ ਕਉਣੁ ॥ ਕੰਨੀ ਬੁਜੇ ਦੇ ਰਹਾਂ [੨੪]ਕਿਤੀ ਵਗੈ ਪਉਣੁ॥੮੮॥ ਫਰੀਦਾ [੨੫]ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨਿ॥ [੨੬]ਜੋ ਜੋ ਵੰਞੈ ਡੀਹੜਾ ਸੋ ਉਮਰ ਹਥ ਪਵੰਨਿ ॥ ੮੯ ॥ ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ ॥ ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ ॥ ੯੦ ॥ ਕਾਗਾ ਕਰੰਗ[੨੭] ਢਢੋਲਿਆ ਸਗਲਾ ਖਾਇਆ ਮਾਸੁ॥ ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ॥ ੯੧ ॥ ਕਾਗਾ ਚੂੰਡਿ ਨ ਪਿੰਜਰਾ [੨੮]ਬਸੈ ਤ ਉਡਰਿ ਜਾਹਿ॥ ਜਿਤੁ ਪਿੰਜਰੈ ਮੇਰਾ ਸਹੁ ਵਸੈ ਮਾਸੁ ਨ ਤਿਦੂ[੨੯] ਖਾਹਿ ॥ ੯੨ ॥ ਫਰੀਦਾ ਗੋਰ[੩੦] ਨਿਮਾਣੀ ਸਡੁ[੩੧] ਕਰੇ [੩੨]ਨਿਘਰਿਆ ਘਰਿ ਆਉ॥ ਸਰਪਰ[੩੩] ਮੈਥੈ[੩੪] ਆਵਣਾ ਮਰਣਹੁ ਨਾ ਡਰਿਆਹੁ॥੯੩॥ [੩੫]ਏਨੀ ਲੋਇਣੀ ਦੇਖਦਿਆ ਕੇਤੀ ਚਲਿ ਗਈ॥ ਫਰੀਦਾ ਲੋਕਾਂ ਆਪੋ ਆਪਣੀ ਮੈ ਆਪਣੀ ਪਈ ॥ ੯੪ ॥ ਆਪੁ[੩੬] ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ ॥ ਫਰੀਦਾ ਜੇ ਤੂੰ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ ॥ ੯੫ ॥ ਕੰਧੀ[੩੭] ਉਤੈ ਰੁਖੜਾ [੩੮]ਕਿਚਰਕੁ ਬੰਨੈ ਧੀਰੁ ॥ ਫਰੀਦਾ [੩੯]ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰੁ ॥੯੬॥ ਫਰੀਦਾ ਮਹਲ ਨਿਸਖਣ[੪੦] ਰਹਿ ਗਏ ਵਾਸਾ ਆਇਆ ਤਲਿ[੪੧]॥

੧ ਗਾ ਪਾਣ ਨਾ ਦੇ। ਰੋਹ ਨੂੰ ਦਿਲ ਵਿਚ ਨਾ ਲਿਆ।
੨ 'ਕਾਮੁ ਕ੍ਰੋਧੁ ਕਾਇਆ ਕਉ ਗਾਲੈ' (ਰਾਮਕਲੀ ਮ: ੧ ਦਖਣੀ)।
੩ ਜਿੰਦ ਰੂਪ ਪੰਛੀ। ਇਸਤ੍ਰੀ-ਲਿੰਗ ਹੈ। ਦੇਖੋ ਪੰ. ੪੬੫, ਨੋਟ ੨੩।
੪ ਨਗਾਰਾ (ਮੌਤ ਦਾ)।
੫ ਕਸਤੂਰੀ।
੬ ਹਿਸਾ।
੭ ਅਗਿਆਨਤਾ ਵਿਚ।
੮ ਕਿਵੇਂ?
੯ ਪਰ ਵਿਚ ਇਸਦੇ ਵਿਹੁਲਾ ਬਾਗ ਹੈ (ਵਿਸ਼ੇ ਵਿਕਾਰਾਂ ਦਾ)।
੧੦ ਪੀਰ ਨੇ। ਦੇਖੋ ਨੋਮ ੨੦ (ੳ)।
੧੧ [ਆਂਚ] ਸੇਕ, ਦੁਖ।
੧੨ ਸੁੰਦਰ।
੧੩ ਹੇ ਦਰਿਆ ਦੇ ਵਹਿਣ! ਤੂੰ ਕੰਧੀ (ਕਿਨਾਰੇ) ਨੂੰ ਨਾ ਢਾਹ।
੧੪ ਓਧਰ ਹੀ।
੧੫ ਗਵਨ ਕਰਦਾ ਹੈ, ਟੁਰਦਾ ਹੈ। ਜਿਧਰ ਰਬ ਦੀ ਮਰਜ਼ੀ ਹੁੰਦੀ ਹੈ, ਦਰਿਆ ਉਧਰੇ ਮੁੜਦਾ ਹੈ।
੧੬ ਮਲਾਹ।
੧੭ ਕਪਰ (ਲਹਿਰਾਂ) ਦੇ ਵਾਤ (ਮੂੰਹ) ਵਿਚ ਹੈ।
੧੮ ਜੀਵਨ ਦੇ ਲੰਮੇ ਦਰਿਆ ਵਗਦੇ ਹਨ ਇਸ ਦੇ ਕਿਨਾਰੇ ਢਾਹੁਣ ਲਈ।
੧੯ ਗੁਰੂ ਮਲਾਹ। ਜਦ ਗੁਰੂ ਫ਼ਿਕਰ ਕਰਨ ਵਾਲਾ ਹੈ।
੨੦ ਗਲਾਂ ਨਾਲ। ਆਖਣ ਨੂੰ ਤਾਂ ਵੀਹ ਮਿਤਰ ਹੋਣਗੇ, ਪਰ ਜਦ ਲੋੜਨ ਚੜ੍ਹੇ, ਤਾਂ ਇਕ ਵੀ ਨਹੀਂ ਲਭਦਾ।
੨੧ ਮਲੀਹ ਵਾਂਗ, ਗੋਹੇ ਵਾਂਗ।
੨੨ ਉਨ੍ਹਾਂ ਆਪਣੇ (ਚੰਗੇ) ਮਿਤਰਾਂ ਲਈ।
੨੩ ਸਰੀਰ ਤਾਂ ਨਿਰਾ ਡੌਂਕਾ ਹੋ ਗਿਆ ਹੈ, ਇਸ ਲਈ ਕੌਣ ਰੋਜ਼ ਮਰਦਾ ਫਿਰੇ?
੨੪ ਕਿਤਨੀ ਹਵਾ ਪਿਆ ਛਖੇ, ਬਕਵਾਸ ਪਿਆ ਕਰੇ (ਇਹ ਸਰੀਰ)।
੨੫ ਰਬ ਦੀਆਂ ਖਜੂਰਾਂ ਪਕੀਆਂ ਹਨ ਤੇ ਮਾਖਿਉਂ ਦੀਆਂ ਨਦੀਆਂ ਵਗਦੀਆਂ ਹਨ। ਮੁਸਲਮਾਣਾਂ ਦੇ ਬਹਿਸ਼ਤ ਵਿਚ ਖਜੂਰਾਂ ਤੇ ਸ਼ਹਿਤ ਦੀਆਂ ਵਗਦੀਆਂ ਨਦੀਆਂ ਦਸੀਆਂ ਹਨ। ਫ਼ਰੀਦ ਜੀ ਕਹਿੰਦੇ ਹਨ ਕਿ ਇਹ ਬਹਿਸ਼ਤੀ ਚੀਜ਼ਾਂ ਦਾ ਸਵਾਦ ਇਥੇ ਹੀ (ਸਾਧ-ਸੰਗਤ ਵਿਚ) ਮਿਲ ਸਕਦਾ ਹੈ; ਛੇਤੀ ਕਰੋ, ਕਿਉਂਕਿ ਉਮਰ ਲੰਘ ਰਹੀ ਹੈ। (ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਾਠ 'ਵਾਹੇਨਿ' ਹੈ।)
੨੬ ਜੋ ਦਿਨ ਗੁਜ਼ਰਦਾ ਹੈ ਉਮਰ ਨੂੰ ਹਥ ਪੈ ਰਿਹਾ ਹੈ।
੨੭ ਪਿੰਜਰ।
੨੮ ਜੇ ਬੈਠਾ ਹੈਂ ਤਾਂ ਵੀ ਉਡ ਜਾ।
੨੯ ਉਥੋਂ।
੩੦ ਮੜ੍ਹੀ, ਕਬਰ।
੩੧ ਸੱਦ, ਆਵਾਜ਼।
੩੨ ਹੇ ਬੇਘਰੇ ਜੀਵ! ਤੇਰਾ ਅਸਲ ਟਿਕਾਣਾ ਇਥੇ ਹੈ, ਆਉ।
੩੩ ਜ਼ਰੂਰ।
੩੪ ਮੇਰੇ ਪਾਸ।
੩੫ ਇਨ੍ਹਾਂ ਅੱਖਾਂ ਨਾਲ।
੩੬ ਆਪਣੇ ਆਪ ਨੂੰ। ਇਹ ਸਲੋਕ ਰਬ ਦੇ ਮੂੰਹ ਵਿਚ ਪਾਇਆ ਹੈ।
੩੭ ਕਿਨਾਰੇ ਤੇ। (ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਾਠ 'ਕੰਢੀ' ਹੈ।)
੩੮ ਕਿੰਨਾ ਚਿਰ ਠਹਿਰ ਸਕਦਾ ਹੈ?
੩੯ 'ਕਾਚੈ ਕਰਵੈ ਰਹੈ ਨ ਪਾਨੀ' (ਸੂਹੀ ਕਬੀਰ)।
੪੦ ਖ਼ਾਲੀ।
੪੧ ਥੱਲੇ, ਧਰਤੀ ਹੇਠ।

---

* ਫਰੀਦ ਜੀ ਦੇ ਉਤਲੇ ਸਲੋਕ ਵਿਚ ਉਪਰਾਮਤਾ ਵਾਲਾ ਖ਼ਿਆਲ ਸੀ, ਜਿਸ ਨੂੰ ਗੁਰੂ ਜੀ ਦਰੁਸਤ ਕਰਦੇ ਹਨ। ਫਰੀਦ ਜੀ ਨੇ ਕਿਹਾ ਸੀ ਕਿ ਸਾਰਾ ਜਹਾਨ ਦੁਖੀ ਹੈ। ਗੁਰੂ ਜੀ ਕਹਿੰਦੇ ਹਨ ਕਿ ਜਹਾਨ ਦੁਖ ਦਾ ਘਰ ਨਹੀਂ, ਇਹ ਤਾਂ ਇਕ ਸੋਹਣੇ ਬਾਗ਼ ਵਾਂਗ ਹੈ, ਜਿਸ ਵਿਚ ਫੁੱਲਾਂ ਤੋਂ ਇਲਾਵਾ ਜ਼ਹਿਰੀਲੇ ਬੂਟੇ ਭੀ ਹਨ, ਪਰ ਜਿਨ੍ਹਾਂ ਨੂੰ ਗੁਰੂ ਨੇ ਬਚਾ ਲਿਆ ਹੁੰਦਾ ਹੈ, ਉਨ੍ਹਾਂ ਨੂੰ ਕੋਈ ਹਰਜ ਨਹੀਂ ਪੁਜਦਾ। ਦੇਖੋ ਇਹੋ ਦੋਵੇਂ ਸਲੋਕ ਪੰਨਾ ੯੬੬ ਉਤੇ ਵਾਰ ਰਾਮਕਲੀ ਮ: ੫ ਵਿਚ ਆਏ ਹਨ।

[1]ਗੋਰਾਂ ਸੇ ਨਿਮਾਣੀਆ ਬਹਸਨਿ ਰੂਹਾਂ ਮਲਿ ॥ ਆਖੀਂ [2]ਸੇਖਾਂ ਬੰਦਗੀ ਚਲਣੁ ਅਜੁ ਕਿ ਕਲਿ ॥ ੯੭ ॥ ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ [3]ਜਿਉ ਦਰੀਆਵੈ ਢਾਹਾ ॥ ਅਗੈ ਦੋਜਕ ਤਪਿਆ ਸੁਣੀਐ ਹੂਲ[4] ਪਵੈ ਕਾਹਾਹਾ[5] ॥ ਇਕਨਾ ਨੋ ਸਭ ਸੋਝੀ ਆਈ ਇਕਿ ਫਿਰਦੇ ਵੇਪਰਵਾਹਾ ॥ ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ ॥ ੯੮ ॥ ਫਰੀਦਾ ਦਰੀਆਵੈ ਕੰਨੈ ਬਗੁਲਾ ਬੈਠਾ ਕੇਲ[6] ਕਰੇ ॥ ਕੇਲ ਕਰੇਦੇ ਹੰਝ[7] ਨੋ ਅਚਿੰਤੇ ਬਾਜ ਪਏ ॥ ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ ॥ ਜੋ ਮਨਿ [8]ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ ॥ ੯੯ ॥ ਸਾਢੇ ਤ੍ਰੈ ਮਣ ਦੇਹੁਰੀ [9]ਚਲੈ ਪਾਣੀ ਅੰਨਿ ॥ ਆਇਓ ਬੰਦਾ ਦੁਨੀ ਵਿਚਿ [10]ਵਤਿ ਆਸੂਣੀ ਬੰਨਿ ॥ [11]ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ ॥ ਤਿਨ੍ਹਾ ਪਿਆਰਿਆ ਭਾਈਆਂ ਅਗੈ ਦਿਤਾ ਬੰਨਿ ॥ ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨਿ੍[12] ॥ ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ ॥ ੧੦੦ ॥ ਫਰੀਦਾ ਹਉ ਬਲਿਹਾਰੀ ਤਿਨ੍ਹ ਪੰਖੀਆ ਜੰਗਲਿ ਜਿੰਨ੍ਹਾ ਵਾਸੁ ॥ ਕਕਰੁ[13] ਚੁਗਨਿ ਥਲਿ ਵਸਨਿ ਰਬ ਨ ਛੋਡਨਿ ਪਾਸੁ[14] ॥ ੧੦੧ ॥ ਫਰੀਦਾ [15]ਰੁਤਿ ਫਿਰੀ ਵਣੁ ਕੰਬਿਆ ਪਤ ਝੜੇ ਝੜਿ ਪਾਹਿ ॥ ਚਾਰੇ ਕੁੰਡਾ ਢੂੰਢੀਆਂ ਰਹਣੁ ਕਿਥਾਊ ਨਾਹਿ ॥ ੧੦੨ ॥ ਫਰੀਦਾ ਪਾੜਿ ਪਟੋਲਾ[16] [17]ਧਜ ਕਰੀ ਕੰਬਲੜੀ ਪਹਿਰੇਉ ॥ ਜਿਨੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ ॥ ੧੦੩ ॥ ਮਃ ੩ ॥ ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ ॥ ਨਾਨਕ ਘਰ ਹੀ ਬੈਠਿਆ ਸਹੁ ਮਿਲੈ [18]ਜੇ ਨੀਅਤਿ ਰਾਸਿ ਕਰੇਇ ॥ ੧੦੪ ॥ ਮਃ ੫ ॥ ਫਰੀਦਾ [19]ਗਰਬੁ ਜਿਨ੍ਹਾ ਵਡਿਆਈਆ ਧਨਿ ਜੋਬਨਿ ਆਗਾਹ ॥ [20]ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ[21] ॥ ੧੦੫ ॥ ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ ॥ ਐਥੈ ਦੁਖ ਘਣੇਰਿਆ[22] ਅਗੈ ਠਉਰ ਨ ਠਾਉ ॥ ੧੦੬ ॥ ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ ॥ ਜੇ ਤੈ ਰਬੁ ਵਿਸਾਰਿਆ [23]ਤ ਰਬਿ ਨ ਵਿਸਰਿਓਹਿ ॥ ੧੦੭ ॥ ਮਃ ੫ ॥ ਫਰੀਦਾ ਕੰਤੁ ਰੰਗਾਵਲਾ ਵਡਾ ਵੇਮੁਹਤਾਜੁ ॥ [24]ਅਲਹ ਸੇਤੀ ਰਤਿਆ ਏਹੁ ਸਚਾਵਾਂ ਸਾਜੁ ॥ ੧੦੮ ॥ ਮਃ ੫ ॥ ਫਰੀਦਾ ਦੁਖੁ ਸੁਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ ॥ ਅਲਹ ਭਾਵੈ ਸੋ ਭਲਾ ਤਾਂ ਲਭੀ ਦਰਬਾਰੁ ॥ ੧੦੯ ॥ ਮਃ ੫ ॥ ਫਰੀਦਾ *ਦੁਨੀ ਵਜਾਈ ਵਜਦੀ ਤੂੰ ਭੀ ਵਜਹਿ ਨਾਲਿ ॥ ਸੋਈ ਜੀਉ ਨ ਵਜਦਾ ਜਿਸੁ ਅਲਹੁ ਕਰਦਾ ਸਾਰ[25] ॥ ੧੧੦ ॥ ਮਃ ੫ ॥ ਫਰੀਦਾ ਦਿਲੁ ਰਤਾ ਇਸੁ ਦੁਨੀ ਸਿਉ ਦੁਨੀ ਨ ਕਿਤੈ ਕੰਮਿ ॥ [26]ਮਿਸਲ ਫਕੀਰਾਂ ਗਾਖੜੀ ਸੁ

੧ ਵਿਚਾਰੀਆਂ ਕਬਰਾਂ ਨੂੰ ਰੂਹਾਂ ਮਲ ਕੇ ਬਹਿ ਰਹਿਣਗੀਆਂ । (ਇਹ ਮੁਸਲਮਾਣੀ ਖ਼ਿਆਲ ਹੈ ਕਿ ਰੂਹਾਂ ਸਦੀਆਂ ਤੀਕ ਕਬਰਾਂ ਵਿਚ ਪਈਆਂ ਕਿਆਮਤ ਨੂੰ ਉਡੀਕਦੀਆਂ ਰਹਿੰਦੀਆਂ ਹਨ ।)

੨ ਹੇ ਸ਼ੇਖੋ ! ਬੰਦਗੀ ਕਰੋ ।

੩ ਜਿਵੇਂ ਦਰਿਆ ਨੇ ਕੰਢਿਆਂ ਨੂੰ ਢਾਹ ਲਾਈ ਹੁੰਦੀ ਹੈ ।

੪ ਰੌਲਾ ।

੫ ਹਾਹਾਕਾਰ ।

੬ ਕਲੋਲ ।

੭ ਬਗਲੇ ਨੂੰ ।

੮ ਜੋ ਗੱਲਾਂ ਚਿਤ ਚੇਤੇ ਵੀ ਨਹੀਂ ਸਨ ਓਹ ਰਬ ਨੇ ਕਰ ਦਸੀਆਂ ।

੯ ਪਾਣੀ ਤੇ ਅੰਨ ਆਸਰੇ ਚਲਦੀ ਫਿਰਦੀ ਹੈ ।

੧੦ ਵਬ ਆਸ ਵਾਲੀ ਬੰਨ੍ਹ ਕੇ । ਆਸ਼ਾ ਦਾ ਤੋਸ਼ਾ ਪੱਲੇ ਬੰਨ੍ਹ ਕੇ ਆਇਆ ।

੧੧ [ਅ.] ਮੌਤ ਦਾ ਫ਼ਰਿਸ਼ਤਾ, ਜਮ ।

੧੨ ਕੰਧੇ ਤੇ, ਮੋਢੇ ਤੇ ।

੧੩ ਕੰਕਰ, ਰੋੜੇ । ਸਾਦਾ ਜੀਵਣ ਵਲ ਇਸ਼ਾਰਾ ਹੈ ।

੧੪ ਪਾਸਾ ਰਬ ਵਾਲਾ ।

੧੫ ਭਾਵ ਤਬਦੀਲੀ ਕੁਦਰਤ ਦਾ ਨੇਮ ਹੈ ।

੧੬ ਬਸਤ੍ਰ ।

੧੭ ਲੀਰਾਂ ਲੀਰਾਂ ਕਰ ਦਿਆਂ ।

੧੮ ਜੇਕਰ ਮਨ ਦਾ ਇਰਾਦਾ ਠੀਕ ਕਰ ਲਵੇਂ ।

੧੯ ਜਿਨ੍ਹਾਂ ਨੂੰ ਵਡਿਆਈਆਂ ਤੇ ਧਨ ਜੋਬਨ ਵਿਚ ਅਗਾਧ (ਬੇਅੰਤ) ਹੋਣ ਦਾ ਹੰਕਾਰ ਸੀ ।

੨੦ ਰਬ ਵਲੋਂ ਖ਼ਾਲੀ ਤੁਰ ਗਏ. ਜਿਵੇਂ ਮੀਂਹ ਪਏ ਤਾਂ ਟਿਬੇ ਖ਼ਾਲੀ ਰਹਿ ਜਾਂਦੇ ਹਨ । ਟਿੱਬਿਆਂ ਤੇ ਮੀਂਹ ਦਾ ਪਾਣੀ ਨਹੀਂ ਠਹਿਰਦਾ।

੨੧ ਮੀਂਹ ।

੨੨ ਬਹੁਤ ।

੨੩ ਤੈਨੂੰ ਤਾਂ ਰਬ ਨੇ ਨਹੀਂ ਵਿਸਾਰਿਆ ।

੨੪ ਸਚਾ ਵੇਸ ਇਹ ਹੀ ਹੈ ਕਿ ਰਬ ਨਾਲ ਰੱਤਾ ਜਾਵੇ ।

੨੫ ਖ਼ਬਰਗੀਰੀ ।

੨੬ ਫ਼ਕੀਰਾਂ ਵਰਗੀ ਰਹਿਣੀ ਔਖੀ ਹੈ । ਮਿਸਲ [ਅ.] ਵਰਗੀ । ਗਾਖੜੀ=ਔਖੀ ।

* ਦੁਨੀਆਂ ਇਕ ਸਾਜ ਹੈ ਜੋ ਉਵੇਂ ਹੀ ਵਜਦਾ ਹੈ ਜਿਵੇਂ ਮਾਇਆ ਇਸਨੂੰ ਵਜਾਂਦੀ ਹੈ; ਭਾਵ ਦੁਨੀਆਂ ਟੇਡਾ ਚਾਲ ਚਲਦੀ ਹੈ, ਅਤੇ ਤੂੰ ਭੀ ਇਸੇ ਚਾਲ ਪਿਆ ਹੈਂ ।

ਪਾਈਐ [1]ਪੂਰ ਕਰੰਮਿ ॥ ੧੧੧ ॥ * ਪਹਿਲੇ ਪਹਿਰੈ ਫੁਲੜਾ ਫਲੁ ਭੀ ਪਛਾ ਰਾਤਿ ॥ ਜੋ ਜਾਗੰਨਿ੍ ਲਹੰਨਿ ਸੇ ਸਾਈ ਕੰਨੋ[2] ਦਾਤਿ ॥ ੧੧੨ ॥ [3]ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ॥ ਇਕਿ ਜਾਗੰਦੇ ਨਾ ਲਹਨਿ੍ ਇਕਨ੍ਹਾ ਸੁਤਿਆ ਦੇਇ ਉਠਾਲਿ ॥ ੧੧੩ ॥ ਢੂਢੇਦੀਏ ਸੁਹਾਗ ਕੂ ਤਉ ਤਨਿ ਕਾਈ ਕੋਰ[4] ॥ ਜਿਨ੍ਹਾ ਨਾਉ ਸੁਹਾਗਣੀ [5]ਤਿਨ੍ਹਾਂ ਝਾਕ ਨ ਹੋਰ ॥ ੧੧੪ ॥ [6]ਸਬਰ ਮੰਝ ਕਮਾਣ ਏ [7]ਸਬਰੁਕਾ ਨੀਹਣੋ ॥ [8]ਸਬਰ ਸੰਦਾ ਬਾਣੁ ਖਾਲਕੁ ਖਤਾ ਨ ਕਰੀ ॥ ੧੧੫ ॥ [9]ਸਬਰ ਅੰਦਰਿ ਸਾਬਰੀ ਤਨੁ ਏਵੈ ਜਾਲੇਨਿ੍ ॥ ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸ ਦੇਨਿ ॥ ੧੧੬ ॥ ਸਬਰੁ ਏਹੁ ਸੁਆਉ[10] ਜੇ ਤੂੰ ਬੰਦਾ ਦਿੜੁ ਕਰਹਿ ॥ [11]ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ[12] ॥ ੧੧੭ ॥ ਫਰੀਦਾ [13]ਦਰਵੇਸੀ ਗਾਖੜੀ ਚੋਪੜੀ ਪਰੀਤਿ ॥ [14]ਇਕਨਿ ਕਿਨੈ ਚਾਲੀਐ ਦਰਵੇਸਾਵੀ[15] ਰੀਤਿ ॥ ੧੧੮ ॥ ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨਿ੍ ॥ [16]ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ੍ ॥ ੧੧੯ ॥ [17]ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ ॥ ਸਿਰਿ ਪੈਰੀ [18]ਕਿਆ ਫੇੜਿਆ [19]ਅੰਦਰਿ ਪਿਰੀ ਨਿਹਾਲਿ ॥ ੧੨੦ ॥ [20] ਹਉ ਢੂਢੇਦੀ ਸਜਣਾ ਸਜਣੁ ਮੈਡੇ ਨਾਲਿ ॥ ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਇ ਦਿਖਾਲਿ ॥ ੧੨੧ ॥ [21]ਹੰਸਾ ਦੇਖਿ ਤਰੰਦਿਆ ਬਗਾ ਆਇਆ ਚਾਉ ॥ ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ ॥ ੧੨੨ ॥ [21]ਮੈ ਜਾਣਿਆ ਵਡ ਹੰਸੁ ਹੈ ਤਾਂ ਮੈ ਕੀਤਾ ਸੰਗੁ ॥ [22]ਜੇ ਜਾਣਾ ਬਗੁ ਬਪੁੜਾ ਜਨਮਿ ਨ ਭੇੜੀ ਅੰਗੁ ॥ ੧੨੩ ॥ [23]ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਧਰੇ ॥ ਜੇ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇ ॥ ੧੨੪ ॥ ਸਰਵਰ [24]ਪੰਖੀ ਹੇਕੜੋ ਫਾਹੀਵਾਲ ਪਚਾਸ ॥ ਇਹੁ ਤਨੁ [25]ਲਹਰੀ ਗਡੁ ਥਿਆ ਸਚੇ ਤੇਰੀ ਆਸ ॥ ੧੨੫ ॥ ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ[26] ਮੰਤੁ[27] ॥ ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ ॥ ੧੨੬ ॥ ਨਿਵਣੁ ਸੁ ਅਖਰੁ ਖਵਣੁ[28] ਗੁਣੁ ਜਿਹਬਾ[29] ਮਣੀਆ ਮੰਤੁ ॥ ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥ ੧੨੭ ॥ ਮਤਿ ਹੋਦੀ ਹੋਇ ਇਆਣਾ ॥ ਤਾਣ[30] ਹੋਦੇ ਹੋਇ ਨਿਤਾਣਾ ॥ [31]ਅਣਹੋਦੇ ਆਪੁ ਵੰਡਾਏ ॥ ਕੋ ਐਸਾ ਭਗਤੁ ਸਦਾਏ ॥ ੧੨੮ ॥ [32]ਇਕੁ ਫਿਕਾ ਨਾ ਗਾਲਾਇ ਸਭਨਾ ਮੈ ਸਚਾ ਧਣੀ[33] ॥ [34]ਹਿਆਉ ਨ ਕੈਹੀ ਠਾਹਿ [35]ਮਾਣਕ ਸਭ ਅਮੋਲਵੇ ॥ ੧੨੯ ॥ ਸਭਨਾ ਮਨ ਮਾਣਿਕ [36]ਠਾਹਣੁ ਮੂਲਿ ਮਚਾਂਗਵਾ ॥ [37]ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ ॥ ੧੩੦ ॥ ੧ ॥

੧ ਪੂਰੇ ਭਾਗਾਂ ਨਾਲ ।
੨ ਕੋਲੋਂ ।
੩ ਦੇਖੋ ਵਾਰ ਸ੍ਰੀ ਰਾਗ ਮ: ੪, ਸਲੋਕ ਮ: ੧, ਪੰ. ੮੩ ।
੪ ਕਸਰ, ਘਾਟਾ । ਤੇਰੇ ਵਿਚ ਕੁਝ ਕੁਣ ਕਸਰ ਹੈ ।
੫ ਓਹ ਕਿਸੇ ਹੋਰ ਪਾਸੇ ਦੀ ਤੱਕ ਨਹਾਂ ਰਖਦੀਆਂ ।
੬ ਹਿਰਦੇ ਵਿਚ ਸਬਰ ਨੂੰ ਕਮਾਨ ਬਣਾਓ ।
੭ ਚਿੱਲਾ ਸਬਰ ਵਾਲਾ ਹੋਵੇ ।(ਪਾ 'ਸਬਰੁ ਕਾ' ਨਹੀਂ ਹੋ ਸਕਦਾ, ਕਿਉਂਕਿ 'ਸਬਰੁ' ਦੇ ਅੰਤ ਔਂਕੜ ਹੈ ।)
੮ ਤੀਰ ਭੀ ਸਬਰ ਦਾ ਹੋਵੇ । ਐਸਾ ਤੀਰ ਚਲਾਇਆ ਹੋਇਆ ਮਾਲਕ ਵਿਅਰਥ ਨਹੀਂ ਜਾਣ ਦਿੰਦਾ ।
੯ ਸਬਰ ਵਾਲੇ ਸਬਰ ਵਿਚ ਰਹਿ ਕੇ ਇਸ ਤਰ੍ਹਾਂ ਤਨ ਦੀ ਮਮਤਾ ਨੂੰ ਸਾੜਦੇ ਹਨ ।
੧੦ ਮਨੋਰਥ ਜ਼ਿੰਦਗੀ ਦਾ ।
੧੧ ਵਧ ਵਧ ਕੇ ਦਰਿਆ ਵਾਂਗ ਹੋ ਜਾਵੇਂਗਾ, ਪਰ-ਘਟ ਘਟ ਕੇ ਨਾਲਾ ਨਹੀਂ ਹੋਵੇਂਗਾ ।
੧੨ ਛੋਟੀ ਨਦੀ, ਨਾਲਾ ।
੧੩ ਤੇਰੀ ਪ੍ਰੀਤ ਉਪਰੋਂ ਉਪਰੋਂ ਹੈ, ਪਰ ਫ਼ਕੀਰੀ ਔਖੀ ਚੀਜ਼ ਹੈ ।
੧੪ ਕਿਸੇ ਵਿਰਲੇ ਨੇ ।
੧੫ ਫ਼ਕੀਰਾਂ ਵਾਲੀ ।
੧੬ ਜੇ ਪੈਰਾਂ ਨਾਲ ਥਕ ਜਾਵਾਂ ਤਾਂ ਸਿਰ ਨਾਲ ਤੁਰਾਂ, ਜੇਕਰ ਮੇਰੇ ਪ੍ਰੀਤਮ ਜੀ ਮਿਲ ਪੈਣ ।
੧੭ ਦੇਖੋ ਸਲੋਕ ਵਾਰਾਂ ਤੇ ਵਧੀਕ ੧੮, ਮਹਲਾ ੧ ।
੧੮ ਕੀ ਮਾੜਾ ਕੀਤਾ, ਵਿਗਾੜਿਆ, ਗੰਵਾਇਆ ?
੧੯ ਅੰਦਰ ਹੀ ਪ੍ਰੀਤਮ ਨੂੰ ਦੇਖ ।
੨੦ ਦੇਖੋ ਕਾਨੜੇ ਕੀ ਵਾਰ ਮ: ੪, ਪੰ. ੧੩੧੮ ।
੨੧ ਦੇਖੋ ਵਡਹੰਸ ਕੀ ਵਾਰ ਮ: ੪ ਵਿਚ ਸਲੋਕ ਮ: ੩, ਪੰ. ੫੮੫ ।
੨੨ ਜੇ ਮੈਂ ਜਾਣਦੀ ਕਿ ਇਹ ਕਮਬਖ਼ਤ ਬਗਲਾ (ਪਖੰਡੀ) ਹੈ, ਤਾਂ ਸ਼ੁਰੂ ਤੋਂ ਹੀ ਇਸ ਦੇ ਨਾਲ ਅੰਗ ਨਾ ਛੁਹਾਂਦੀ ।
੨੩ ਦੇਖੋ ਸ੍ਰੀ ਰਾਗ ਦੀ ਵਾਰ, ਮ: ੪ ਵਿਚ ਸਲੋਕ ਮ: ੧, ਪੰ. ੯੧ ।
੨੪ ਪੰਛੀ ਇਕ ਹੈ ਤੇ ਇਸ ਨੂੰ ਫਾਹੀ ਲਾਣ ਵਾਲੇ ਪੰਜਾਹ ਹਨ ।
੨੫ ਆਸਾਂ ਰੂਪ ਲਹਿਰਾਂ ਵਿਚ ਫਸ ਗਿਆ ।
੨੬ ਰਤਨਾਂ ਜੇਹੇ ਕੀਮਤੀ ।
੨੭ ਮੰਤ੍ਰ ।
੨੮ ਖਿਮਾ ।
੨੯ ਜੀਭ ਦੀ ਮਿਠਾਸ ।
੩੦ ਬਲ । ਬਲਵਾਨ ਹੁੰਦਾ ਹੋਇਆ ਬਲਹੀਨ ਸਮਝੇ ।
੩੧ ਥੋੜਾ ਹੁੰਦਿਆਂ ਵੀ ਵੰਡ ਛਕੇ ।
੩੨ ਕਿਸੇ ਨੂੰ ਫਿੱਕੀ ਗਲ ਨਾ ਆਖ । ਗਾਲਾਇ=ਬੋਲ, ਆਖ ।
੩੩ ਮਾਲਕ ।
੩੪ ਕਿਸੇ ਦਾ ਹਿਰਦਾ ਨਾ ਢਾਹ, ਦਿਲ ਨਾ ਦੁਖਾ ।
੩੫ ਸਭ ਹਿਰਦੇ ਅਮੁੱਲਵੇਂ ਮੋਤੀ ਹਨ ।
੩੬ ਕਿਸੇ ਦਾ ਦਿਲ ਢਾਹਣਾ ਉੱਕਾ ਹੀ ਮਚਾਂਗਵਾ (ਚੰਗਾ ਨਹੀਂ) ।
੩੭ ਜੇ ਤੈਨੂੰ ਪਿਆਰੇ ਨੂੰ ਮਿਲਨ ਦੀ ਤਾਂਘ ਹੈ ਤਾਂ ਕਿਸੇ ਦੇ ਦਿਲ ਨੂੰ ਠੋਕਰ ਨਾ ਲਾ ।

* ਰਾਤ ਦੇ ਪਹਿਲੇ ਪਹਿਰ ਕੀਤਾ ਭਜਨ ਫੁਲ ਵਾਂਗ ਹੈ; ਪਿਛਲੀ ਰਾਤ ਦਾ ਭਜਨ ਫਲ ਵਾਂਗ ਹੈ ।

## ੧ ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਸਵਯੇ ਸ੍ਰੀਮੁਖਬਾਕ੍ਯ ਮਹਲਾ ੫ * ॥ [1]ਆਦਿ ਪੁਰਖ ਕਰਤਾਰ ਕਰਣ ਕਾਰਣ ਸਭ ਆਪੇ ॥ ਸਰਬ ਰਹਿਓ ਭਰਪੂਰਿ [2]ਸਗਲ ਘਟ ਰਹਿਓ ਬਿਆਪੇ ॥ [3]ਬ੍ਯਾਪਤੁ ਦੇਖੀਐ ਜਗਤਿ ਜਾਨੈ ਕਉਨੁ ਤੇਰੀ ਗਤਿ ਸਰਬ ਕੀ ਰਖ੍ਯਾ ਕਰੈ ਆਪੇ ਹਰਿ ਪਤਿ[4] ॥ ਅਬਿਨਾਸੀ ਅਬਿਗਤ[5] [6]ਆਪੇ ਆਪਿ ਉਤਪਤਿ ॥ ਏਕੈ ਤੂਹੀ ਏਕੈ [7]ਅਨ ਨਾਹੀ ਤੁਮ ਭਤਿ ॥ ਹਰਿ ਅੰਤੁ ਨਾਹੀ ਪਾਰਾਵਾਰੁ ਕਉਨੁ ਹੈ ਕਰੈ ਬੀਚਾਰੁ ਜਗਤ ਪਿਤਾ ਹੈ [8]ਸ੍ਰਬ ਪ੍ਰਾਨ ਕੋ ਅਧਾਰੁ ॥ [9]ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ ॥ [10]ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ॥ ੧ ॥ ਅੰਮ੍ਰਿਤ ਪ੍ਰਵਾਹ ਸਰਿ[11] ਅਤੁਲ ਭੰਡਾਰ ਭਰਿ ਪਰੈ ਹੀ ਤੇ ਪਰੈ ਅਪਰ ਅਪਾਰ ਪਰਿ ॥ [12]ਆਪੁਨੋ ਭਾਵਨੁ ਕਰਿ ਮੰਤ੍ਰਿ ਨ ਦੂਸਰੋ ਧਰਿ ਓਪਤਿ ਪਰਲੌ ਏਕੈ ਨਿਮਖ ਤੁ ਘਰਿ ॥ [13]ਆਨ ਨਾਹੀ ਸਮਸਰਿ ਉਜੀਆਰੋ ਨਿਰਮਰਿ ਕੋਟਿ ਪਰਾਛਤ ਜਾਹਿ ਨਾਮ ਲੀਏ ਹਰਿ ਹਰਿ ॥ [9]ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ ॥ ਹਾਂ ਕਿ

੧ ਹੇ ਸਭ ਤੋਂ ਪਹਿਲੋਂ ਦੀ ਸ਼ਖ਼ਸੀਅਤ ! ਹੇ ਕਰਤਾਰ !

੨ ਜੋ ਸਾਰਿਆਂ ਸਰੀਰਾਂ ਵਿਚ ਮੌਜੂਦ ਹੈਂ ।

੩ ਤੈਨੂੰ ਸੰਸਾਰ ਵਿਚ ਵਿਆਪਕ ਵੇਖੀਦਾ ਹੈ ।

੪ ਮਾਲਕ ।

੫ [ਅਵਿਅਕਤ] ਜਿਸ ਦਾ ਸਰੀਰ ਨਾ ਹੋਵੇ, ਨਿਰੰਕਾਰ ।

੬ ਜੋ ਆਪਣੇ ਆਪ ਤੋਂ ਪੈਦਾ ਹੋਇਆ ਹੋਵੇ, ਸੈਭੰ ।

੭ ਹੋਰ ਕੋਈ ਨਹੀਂ ਤੇਰੀ ਭਾਂਤ ਦਾ, ਤੇਰੇ ਵਰਗਾ।

੮ ਸਾਰੇ ਪ੍ਰਾਣੀਆਂ ਦਾ ਆਸਰਾ ।

੯ ਦਾਸ ਨਾਨਕ ਤੇਰੇ ਦਰਵਾਜ਼ੇ ਤੇ ਤੁਲੇ ਹੋਏ ਤੇ ਇਕ-ਮਿਕ ਹੋਏ ਭਗਤ ਨੂੰ ਇਕ ਜੀਭ ਨਾਲ ਕਿਵੇਂ ਬਿਆਨ ਕਰ ਸਕਦਾ ਹੈ ?

੧੦ 'ਹਾਂ ਕਿ' ਸਵੱਯੇ ਦੀ ਟੇਕ ਹੈ । ਹਾਂ ਇਤਨਾ ਕੁ ਕਹਿ ਸਕਦਾ ਹਾਂ ਕਿ ਮੈਂ ਉਸ ਤੋਂ ਸਦਾ ਕੁਰਬਾਨ ਹਾਂ ।

੧੧ ਚਲਦੇ ਹਨ ।

੧੨ ਤੂੰ ਆਪਣੀ ਮਰਜ਼ੀ ਹੀ ਕਰਦਾ ਹੈਂ, ਦੂਜੇ ਨੂੰ ਸਲਾਹ ਮਸ਼ਵਰੇ ਵਿਚ ਨਹੀਂ ਲਿਆਂਉਂਦਾ; ਤੇਰੇ ਘਰ ਪੈਦਾਇਸ਼ ਤੇ ਪਰਲੋ ਅੱਖ ਦੇ ਇਕ ਫੋਰ ਵਿਚ ਹੋ ਜਾਂਦੇ ਹਨ ।

੧੩ ਤੇਰੇ ਵਰਗਾ ਹੋਰ ਕੋਈ ਨਹੀਂ; ਤੇਰਾ ਚਾਨਣਾ ਸਾਫ਼ ਹੈ; ਤੇਰਾ ਨਾਮ ਲਿਆਂ ਕ੍ਰੋੜਾਂ ਪਾਪ ਦੂਰ ਹੁੰਦੇ ਹਨ ।

---

* ਇਨ੍ਹਾਂ ੯ ਸਵੱਯਾਂ ਵਿਚ ਪੰਚਮ ਪਾਤਸ਼ਾਹ ਨਿਰੰਕਾਰ ਦੀ ਉਸਤਤਿ ਕਰਦੇ ਹਨ, ਫਿਰ ਉਸ ਦ ਅਖੰਡ ਭਗਤ ਗੁਰੂ ਨਾਨਕ ਵਿਚ ਸ਼ਰਧਾ ਪਰਗਟ ਕਰਦੇ ਹਨ ।

ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ॥ ੨ ॥ [੧]ਸਗਲ ਭਵਨ ਧਾਰੇ ਏਕ ਥੇਂ ਕੀਏ ਬਿਸਥਾਰੇ ਪੂਰਿ ਰਹਿਓ ਸ੍ਰਬ ਮਹਿ ਆਪਿ ਹੈ ਨਿਰਾਰੇ ॥ ਹਰਿ ਗੁਨ ਨਾਹੀ ਅੰਤ ਪਾਰੇ ਜੀਅ ਜੰਤ ਸਭਿ ਥਾਰੇ[੨] ਸਗਲ ਕੋ ਦਾਤਾ ਏਕੈ ਅਲਖ ਮੁਰਾਰੇ[੩] ॥ ਆਪ ਹੀ ਧਾਰਨ ਧਾਰੇ ਕੁਦਰਤਿ [੪]ਹੈ ਦੇਖਾਰੇ [੫]ਬਰਨੁ ਚਿਹਨੁ ਨਾਹੀ [੬]ਮੁਖ ਨ ਮਸਾਰੇ ॥ [੭]ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ ॥ ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ॥੩॥ [੮]ਸਰਬ ਗੁਣ ਨਿਧਾਨੰ ਕੀਮਤਿ ਨ ਗ੍ਯਾਨੰ ਧ੍ਯਾਨੰ ਊਚੇ ਤੇ ਊਚੌ ਜਾਨੀਜੈ ਪ੍ਰਭ ਤੇਰੋ ਥਾਨੰ ॥ ਮਨੁ ਧਨੁ ਤੇਰੋ ਪ੍ਰਾਨੰ [੯]ਏਕੈ ਸੂਤਿ ਹੈ ਜਹਾਨੰ ॥ ਕਵਨ ਉਪਮਾ ਦੇਉ ਬਡੇ ਤੇ ਬਡਾਨੰ ॥ ਜਾਨੈ ਕਉਨੁ ਤੇਰੋ ਭੇਉ[੧੦] ਅਲਖ ਅਪਾਰ ਦੇਉ *ਅਕਲ ਕਲਾ ਹੈ ਪ੍ਰਭ ਸਰਬ ਕੋ ਧਾਨੰ[੧੧] ॥ ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ ॥ ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ॥ ੪ ॥ ਨਿਰੰਕਾਰੁ ਆਕਾਰ ਅਛਲ[੧੨] ਪੂਰਨ ਅਬਿਨਾਸੀ ॥ ਹਰਖਵੰਤ[੧੩] [੧੪]ਆਨੰਤ ਰੂਪ ਨਿਰਮਲ ਬਿਗਾਸੀ[੧੫] ॥ ਗੁਣ ਗਾਵਹਿ ਬੇਅੰਤ ਅੰਤੁ ਇਕੁ ਤਿਲੁ ਨਹੀ ਪਾਸੀ ॥ ਜਾ ਕਉ ਹੋਂਹਿ ਕ੍ਰਿਪਾਲ ਸੁ ਜਨੁ ਪ੍ਰਭ ਤੁਮਹਿ ਮਿਲਾਸੀ ॥ ਧੰਨਿ ਧੰਨਿ ਤੇ ਧੰਨਿ ਜਨ ਜਿਹ ਕ੍ਰਿਪਾਲੁ ਹਰਿ ਹਰਿ ਭਯਉ ॥ ਹਰਿ ਗੁਰੁ ਨਾਨਕੁ ਜਿਨ ਪਰਸਿਅਉ[੧੬] ਸਿ ਜਨਮ ਮਰਣ ਦੁਹ ਥੇ ਰਹਿਓ ॥ ੫ ॥ ਸਤਿ ਸਤਿ ਹਰਿ ਸਤਿ ਸਤਿ ਸਤੇ ਸਤਿ ਭਣੀਐ[੧੭] ॥ ਦੂਸਰ ਆਨ[੧੮] ਨ ਅਵਰੁ ਪੁਰਖੁ ਪਊਰਾਤਨੁ[੧੯] ਸੁਣੀਐ ॥ ਅੰਮ੍ਰਿਤੁ ਹਰਿ ਕੋ ਨਾਮੁ ਲੈਂਤ ਮਨਿ ਸਭ ਸੁਖ ਪਾਏ ॥ [੨੦]ਜੇਹ ਰਸਨ ਚਾਖਿਓ ਤੇਹ ਜਨ ਤ੍ਰਿਪਤਿ ਅਘਾਏ ॥ [੨੧]ਜਿਹ ਠਾਕੁਰੁ ਸੁਪ੍ਰਸੰਨੁ ਭਯੋੁ ਸਤਸੰਗਤਿ ਤਿਹ ਪਿਆਰੁ ॥ [੨੨]ਹਰਿ ਗੁਰੁ ਨਾਨਕੁ ਜਿਨ੍ ਪਰਸਿਓ ਤਿਨ੍ ਸਭ ਕੁਲ ਕੀਓ ਉਧਾਰੁ ॥ ੬ ॥ ਸਚੁ ਸਭਾ ਦੀਬਾਣੁ ਸਚੁ [੨੩]ਸਚੇ ਪਹਿ ਧਰਿਓ ॥ ਸਚੈ ਤਖਤਿ ਨਿਵਾਸੁ ਸਚੁ ਤਪਾਵਸੁ[੨੪] ਕਰਿਓ ॥ [੨੫]ਸਚਿ ਸਿਰਜ੍ਯਿਉ ਸੰਸਾਰੁ ਆਪਿ ਆਭੁਲੁ ਨ ਭੁਲਉ ॥ ਰਤਨ ਨਾਮੁ ਅਪਾਰੁ ਕੀਮ ਨਹੁ[੨੬] ਪਵੈ ਅਮੁਲਉ ॥ ਜਿਹ ਕ੍ਰਿਪਾਲੁ ਹੋਯਉ ਗੋਬਿੰਦੁ ਸਰਬ ਸੁਖ ਤਿਨਹੂ ਪਾਏ ॥ ਹਰਿ ਗੁਰੁ ਨਾਨਕੁ ਜਿਨ੍ ਪਰਸਿਓ ਤੇ ਬਹੁੜਿ[੨੭] ਫਿਰਿ ਜੋਨਿ ਨ ਆਏ ॥ ੭ ॥ ਕਵਨ ਜੋਗੁ ਕਉਨੁ ਗ੍ਯਾਨੁ ਧ੍ਯਾਨੁ ਕਵਨ ਬਿਧਿ ਉਸ੍ਤਤਿ ਕਰੀਐ ॥ ਸਿਧ ਸਾਧਿਕ [੨੮]ਤੇਤੀਸ ਕੋਰਿ [੨੯]ਤਿਰੁ ਕੀਮ ਨ ਪਰੀਐ ॥ ਬ੍ਰਹਮਾਦਿਕ ਸਨਕਾਦਿ[੩੦] ਸੇਖ[੩੧] ਗੁਣ ਅੰਤੁ ਨ ਪਾਏ ॥ [੩੨]ਅਗਹੁ ਗਹਿਓ ਨਹੀ ਜਾਇ ਪੂਰਿ ਸ੍ਰਬ ਰਹਿਓ ਸਮਾਏ ॥ [੩੩]ਜਿਹ ਕਾਟੀ ਸਿਲਕ ਦਯਾਲ ਪ੍ਰਭਿ ਸੇਇ ਜਨ ਲਗੇ ਭਗਤੇ ॥ ਹਰਿ ਗੁਰੁ

੧ ਸ੍ਰਿਸ਼ਟੀ ਦੇ ਸਾਰੇ ਮੰਡਲ ਤੂੰ ਹੀ ਬਣਾਏ; ਇਕ ਤੇਰੇ ਵਿਚੋਂ ਹੀ ਨਿਕਲ ਕੇ ਖਿਲਾਰੇ ਗਏ ਹਨ; ਤੂੰ ਸਭ ਵਿਚ ਵਿਆਪਕ ਹੈਂ, ਫਿਰ ਨਿਰਲੇਪ ਵੀ ਹੈਂ।

੨ ਤੇਰੇ।

੩ [ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ] ਹਰੀ।

੪ ਦਿਖਾਉਂਦਾ ਹੈ।

੫ ਰੰਗ ਤੇ ਚਿਹਨ-ਚਕਰ।

੬ ਨਾ ਮੂੰਹ ਹੈ ਨਾ ਦਾਹੜੀ।

੭ ਦੇਖੋ ਪਿਛਲੇ ਪੰਨੇ ਦਾ ਨੋਟ ੯।

੮ ਸਾਰੇ ਗੁਣਾਂ ਦੇ ਭੰਡਾਰੇ! ਤੇਰੇ ਗਿਆਨ ਧਿਆਨ ਦੀ ਕੋਈ ਕੀਮਤ ਨਹੀਂ, ਭਾਵ ਅੰਤ ਨਹੀਂ।

੯ ਸਾਰਾ ਜਹਾਨ ਤੇਰੇ ਇਕੋ ਨੇਮ ਜਾਂ ਸਿਸਟਮ ਵਿਚ ਪ੍ਰੋਤਾ ਹੈ।

੧੦ ਭੇਦ।

੧੧ [ਅੰਨ] ਆਸਰਾ।

੧੨ ਨਾ ਛਲਿਆ ਜਾਣ ਵਾਲਾ।

੧੩ ਖ਼ੁਸ਼ ਰਹਿਣ ਵਾਲਾ।

੧੪ ਬੇਅੰਤ ਰੂਪਾਂ ਵਾਲਾ।

੧੫ ਖਿੜਾਉ ਵਾਲਾ।

੧੬ ਛੁਹਿਆ, ਮਿਲੇ।

੧੭ ਕਹੀਦਾ ਹੈ।

੧੮ ਹੋਰ।

੧੯ ਪੁਰਾਤਨ, ਪੁਰਾਣਾ, ਸਭ ਤੋਂ ਪਹਿਲੋਂ ਦਾ।

੨੦ ਜਿਨ੍ਹਾਂ ਨੇ ਜੀਭ ਨਾਲ ਚਖਿਆ ਹੈ (ਅੰਮ੍ਰਿਤ ਨਾਮ), ਉਹ ਆਦਮੀ ਰਜ ਗਏ ਹਨ।

੨੧ ਜਿਨ੍ਹਾਂ ਉਤੇ ਮਾਲਕ ਖ਼ੁਸ਼ ਹੋਇਆ, ਉਨ੍ਹਾਂ ਦਾ ਸਤ-ਸੰਗਤ ਵਿਚ ਪਿਆਰ ਪੈ ਗਿਆ।

੨੨ ਐਸੇ ਹਰੀ ਅਤੇ ਉਸ ਦੇ ਪਠਾਏ ਗੁਰੂ ਨਾਨਕ ਨੂੰ ਜੋ ਮਿਲੇ ਹਨ, ਉਨ੍ਹਾਂ ਨੇ ਆਪਣੇ ਸਾਰੇ ਖ਼ਾਨਦਾਨ ਦਾ ਬੇੜਾ ਪਾਰ ਕਰ ਲਿਆ ਹੈ।

੨੩ (ਆਪਣੇ ਆਪ ਨੂੰ) ਸਚੇ ਗੁਰੂ ਪਾਸ ਰਖਿਆ ਹੈ।

੨੪ ਇਨਸਾਫ਼, ਨਿਆਂ।

੨੫ ਸਚੇ ਨੇ ਬਣਾਇਆ ਸੰਸਾਰ।

੨੬ ਨਹੀਂ।

੨੭ ਮੁੜ ਕੇ।

੨੮ ਤੇਤੀ ਕ੍ਰੋੜ ਦੇਵਤਿਆਂ ਪਾਸੋਂ ਭੀ।

੨੯ ਤਿਲ ਭਰ ਕੀਮਤ ਨਹੀਂ ਪਈ।

੩੦ ਸਨਕ ਸਨੰਦਨ, ਆਦਿ, ਬ੍ਰਹਮਾ ਦੇ ਪੁਤ੍ਰ।

੩੧ ਸ਼ੇਸ਼ ਨਾਗ।

੩੨ ਉਹ ਪਹੁੰਚ ਤੋਂ ਪਰੇ ਹੋਣ ਕਰਕੇ ਫੜਿਆ ਨਹੀਂ ਜਾਂਦਾ, ਫਿਰ ਭੀ ਉਹ ਸਭ ਥਾਂ ਵਿਆਪਕ ਹੈ।

੩੩ ਜਿਨ੍ਹਾਂ ਦੀ ਮਾਇਆ ਦੀ ਫਾਹੀ ਕ੍ਰਿਪਾਲੂ ਪ੍ਰਭੂ ਨੇ ਕਟ ਦਿਤੀ ਹੈ, ਓਹੀ ਉਸਦੀ ਭਗਤੀ ਵਿਚ ਲਗੇ ਹਨ।

---

* ਪ੍ਰਭੂ ਦੀ ਅਕਲ ਕਲਾ ਹੈ, ਭਾਵ ਜਿਸ ਸ਼ਕਤੀ ਨਾਲ ਪ੍ਰਵੇਸ਼ ਕਰਦਾ ਹੈ ਬਿਆਨ ਤੋਂ ਬਾਹਰ ਹੈ। ਦੇਖੋ ਪੰ. ੪੧੪, ਫੁਟ ਨੋਟ †।

ਨਾਨਕ ਜਿਨ੍ ਪਰਸਿਓ[1] ਤੇ [2]ਇਤ ਉਤ ਸਦਾ ਮੁਕਤੇ ॥ ੮ ॥ ਪ੍ਰਭ ਦਾਤਉ ਦਾਤਾਰ ਪਰ੍ਹਿਉ ਜਾਚਕੁ[3] ਇਕੁ ਸਰਨਾ ॥ ਮਿਲੈ ਦਾਨੁ [4]ਸੰਤ ਰੇਨ [5]ਜੇਹ ਲਗਿ ਭਉਜਲੁ ਤਰਨਾ ॥ ਬਿਨਤਿ ਕਰਉ ਅਰਦਾਸਿ ਸੁਨਹੁ ਜੇ ਠਾਕੁਰ ਭਾਵੈ ॥ ਦੇਹੁ ਦਰਸੁ ਮਨਿ ਚਾਉ [6]ਭਗਤਿ ਇਹੁ ਮਨੁ ਠਹਰਾਵੈ ॥ ਬਲਿਓ ਚਰਾਗੁ[7] ਅੰਧ੍ਯਾਰ ਮਹਿ ਸਭ [8]ਕਲਿ ਉਧਰੀ [9]ਇਕ ਨਾਮ ਧਰਮ ॥ ਪ੍ਰਗਟੁ ਸਗਲ ਹਰਿ ਭਵਨ ਮਹਿ ਜਨੁ ਨਾਨਕੁ ਗੁਰੁ ਪਾਰਬ੍ਰਹਮ ॥ ੯ ॥

## ਸਵਯੇ ਸ੍ਰੀ ਮੁਖਬਾਕ੍ਯ ਮਹਲਾ ੫

ੴ ਸਤਿਗੁਰ ਪ੍ਰਸਾਦਿ ॥ ॥ [10]ਕਾਚੀ ਦੇਹ ਮੋਹ ਫੁਨਿ ਬਾਂਧੀ ਸਠ ਕਠੋਰ ਕੁਚੀਲ ਕੁਗਿਆਨੀ ॥ [11]ਧਾਵਤ ਭ੍ਰਮਤ ਰਹਨੁ ਨਹੀ ਪਾਵਤ ਪਾਰਬ੍ਰਹਮ ਕੀ ਗਤਿ ਨਹੀ ਜਾਨੀ ॥ ਜੋਬਨ ਰੂਪ ਮਾਇਆ ਮਦ ਮਾਤਾ [12]ਬਿਚਰਤ ਬਿਕਲ ਬਡੌ ਅਭਿਮਾਨੀ ॥ [13]ਪਰ ਧਨ ਪਰ ਅਪਵਾਦ ਨਾਰਿ ਨਿੰਦਾ ਯਹ ਮੀਠੀ ਜੀਅ ਮਾਹਿ ਹਿਤਾਨੀ ॥ [14]ਬਲਬੰਚ ਛਪਿ ਕਰਤ ਉਪਾਵਾ ਪੇਖਤ ਸੁਨਤ ਪ੍ਰਭ ਅੰਤਰਜਾਮੀ ॥ ਸੀਲ[15] ਧਰਮ ਦਯਾ ਸੁਚ ਨਾਸ੍ਤਿ[16] ਆਇਓ ਸਰਨਿ [17]ਜੀਅ ਕੇ ਦਾਨੀ ॥ ਕਾਰਣ ਕਰਣ ਸਮਰਥ ਸਿਰੀਧਰ[18] ਰਾਖਿ ਲੇਹੁ ਨਾਨਕ ਕੇ ਸੁਆਮੀ ॥ ੧ ॥ [19]ਕੀਰਤਿ ਕਰਨ ਸਰਨ ਮਨਮੋਹਨ ਜੋਹਨ ਪਾਪ ਬਿਦਾਰਨ ਕਉ ॥ ਹਰਿ ਤਾਰਨ ਤਰਨ [20]ਸਮ੍ਰਥ ਸਭੈ ਬਿਧਿ [21]ਕੁਲਹ ਸਮੂਹ ਉਧਾਰਨ ਸਉ ॥ [22]ਚਿਤ ਚੇਤਿ ਅਚੇਤ ਜਾਨਿ ਸਤਸੰਗਤਿ ਭਰਮ ਅੰਧੇਰ ਮੋਹਿਓ ਕਤ ਧੰਉ ॥ ਮੂਰਤ[23] ਘਰੀ ਚਸਾ ਪਲੁ ਸਿਮਰਨ [24]ਰਾਮਨਾਮ ਰਸਨਾ ਸੰਗ ਲਉ ॥ [25]ਹੋਛਉ ਕਾਜੁ ਅਲਪ ਸੁਖ ਬੰਧਨ ਕੋਟਿ ਜਨੰਮ ਕਹਾ ਦੁਖ ਭੰਉ ॥ [26]ਸਿਖ੍ਯਾ ਸੰਤ ਨਾਮੁ ਭਜੁ ਨਾਨਕ ਰਾਮ ਰੰਗਿ ਆਤਮ ਸਿਉ ਰੰਉ ॥ ੨ ॥ *ਰੰਚਕ ਰੇਤ ਖੇਤ ਤਨਿ ਨਿਰਮਿਤ ਦੁਰਲਭ ਦੇਹ ਸਵਾਰਿ ਧਰੀ ॥ ਖਾਨ ਪਾਨ ਸੋਂਧੇ ਸੁਖ ਭੁੰਚਤ ਸੰਕਟ ਕਾਟਿ ਬਿਪਤਿ ਹਰੀ ॥ ਮਾਤ ਪਿਤਾ ਭਾਈ ਅਰੁ ਬੰਧਪ ਬੂਝਨ ਕੀ ਸਭ ਸੂਝ ਪਰੀ ॥ [27]ਬਰਧਮਾਨ ਹੋਵਤ ਦਿਨ ਪ੍ਰਤਿਨਿਤ[28] [29]ਆਵਤ ਨਿਕਟਿ ਬਿਖੰਮ ਜਰੀ ॥ ਰੇ ਗੁਨਹੀਨ ਦੀਨ ਮਾਇਆ ਕ੍ਰਿਮ ਸਿਮਰਿ ਸੁਆਮੀ ਏਕ ਘਰੀ ॥ [30]ਕਰੁ ਗਹਿ ਲੇਹੁ ਕ੍ਰਿਪਾਲ ਕ੍ਰਿਪਾਨਿਧਿ[31] ਨਾਨਕ ਕਾਟਿ [32]ਭਰੰਮ ਭਰੀ ॥ ੩ ॥ ਰੇ ਮਨ [33]ਮੂਸ ਬਿਲਾ ਮਹਿ ਗਰਬਤ ਕਰਤਬ ਕਰਤ ਮਹਾਂ ਮੁਘਨਾਂ[34] ॥ [35]ਸੰਪਤ ਦੋਲ ਝੋਲ ਸੰਗ ਝੂਲਤ ਮਾਇਆ ਮਗਨ ਭ੍ਰਮਤ ਘੁਘਨਾ ॥ ਸੁਤ ਬਨਿਤਾ[36] ਸਾਜਨ ਸੁਖ ਬੰਧਪ ਤਾ ਸਿਉ ਮੋਹੁ ਬਢਿਓ ਸੁ ਘਨਾ[37] ॥ ਬੋਇਓ ਬੀਜੁ ਅਹੰ ਮਮ ਅੰਕੁਰੁ [38]ਬੀਤਤ ਅਉਧ

੧ ਛੁਹਿਆ, ਮਿਲੇ ।
੨ ਇਥੇ ਉਥ, ਲੋਕ ਪ੍ਰਲੋਕ ਵਿਚ ।
੩ ਮੰਗਤਾ ।
੪ ਗੁਰ-ਸੰਤ ਦੀ ਚਰਨ-ਧੂੜ ।
੫ ਜਿਸ ਨਾਲ ਲਗ ਕੇ ਇਹ ਸੰਸਾਰ ਸਮੁੰਦਰ ਤਰ ਜਾਵਾਂ ।
੬ ਇਹ ਮੇਰਾ ਮਨ ਤੇਰੀ ਭਗਤੀ ਵਿਚ ਟਿਕ ਜਾਵੇ ।
੭ [ਫ਼ਾ. ਚਿਰਾਗ਼] ਦੀਵਾ ।
੮ ਕਲੂ ਕਾਲ ਦੀ ਲੁਕਾਈ, ਅਜ ਕਲ ਦੇ ਘੋਰ ਸਮੇਂ ਦੇ ਲੋਕ ।
੯ ਕੇਵਲ ਨਾਮ ਦੇ ਆਸਰੇ ।
੧੦ ਇਕ ਤਾਂ ਮੇਰੀ ਦੇਹੀ ਅਗੇ ਹੀ ਕੱਚੀ [ਅਸਥਿਰ] ਹੈ; ਫਿਰ ਮੋਹ ਦੀ ਬਧੀ ਹੋਈ ਹੈ; ਮੈਂ ਮੂਰਖ, ਕਠੜਾ, ਗੰਦਾ ਅਤੇ ਬੇਸਮਝ ਹਾਂ ।
੧੧ ਮਨ ਭਟਕਦਾ ਫਿਰਦਾ ਹੈ, ਟਿਕ ਕੇ ਨਹੀਂ ਰਹਿੰਦਾ ।
੧੨ ਮੈਂ ਵੱਡਾ ਹੰਕਾਰੀ ਵਿਆਕੁਲ ਹੋਇਆ ਫਿਰਦਾ ਹਾਂ ।
੧੩ ਪਰਾਏ ਧਨ, ਪਰਾਏ ਝਗੜੇ, ਪਰਾਈ ਇਸਤਰੀ, ਤੇ ਪਰਾਈ ਨਿੰਦਾ—ਇਹ ਗਲਾਂ ਮੇਰੇ ਜੀ ਨੂੰ ਚੰਗੀਆਂ ਲਗਦੀਆਂ ਹਨ ।
੧੪ ਮੈਂ ਲੁਕ ਲੁਕ ਠੱਗੀ ਦੇ ਉਪਾ ਕਰਦਾ ਹਾਂ, ਭਾਵੇਂ ਅੰਦਰ ਦੀਆਂ ਜਾਨਣ ਵਾਲਾ ਹਰੀ ਸਭ ਕੁਝ ਦੇਖਦਾ ਤੇ ਸੁਣਦਾ ਰਹਿੰਦਾ ਹੈ ।
੧੫ ਭਲਮਣਸਊ; ਸ਼ਰਾਫ਼ਤ, ਸਾਊਪੁਣਾ ।
੧੬ ਨਹੀਂ ਹੈ ।
੧੭ ਹੇ ਜੀਅ-ਦਾਨ ਦੇਣ ਵਾਲੇ !
੧੮ [ਲਖਸ਼ਮੀ ਦੇ ਧਾਰਨ ਵਾਲੇ, ਵਿਸ਼ਨੂੰ] ਹਰੀ !
੧੯ ਹਰੀ ਦੀ ਸਿਫ਼ਤ ਕਰਨਾ ਤੇ ਉਸਦੀ ਸ਼ਰਨ ਆਉਣਾ—ਇਹ ਦੋਵੇਂ ਕਰਮ ਪਾਪਾਂ ਨੂੰ ਜੋਹਣ (ਦਬਾਉਣ) ਤੇ ਦੂਰ ਕਰਨ ਲਈ ਹਨ ।
੨੦ ਹਰ ਤਰ੍ਹਾਂ ਨਾਲ ਸਮ੍ਰਥ । (ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਾਠ 'ਸਮਥ' ਹੈ ।)
੨੧ ਸਾਰੀਆਂ ਕੁਲਾਂ ਨੂੰ ਤਾਰਨ ਲਈ ।
੨੨ ਹੇ ਅਚੇਤ ਚਿਤ (ਗ਼ਾਫ਼ਲ ਮਨ) ! ਹਰੀ ਨੂੰ ਸਿਮਰ ਸਤ-ਸੰਗਤਿ ਦੁਆਰਾ ਸਮਝ ਕੇ; ਭਰਮ ਦੇ ਹਨੇਰੇ ਦਾ ਠਗਿਆ ਹੋਇਆ ਕਿਧਰ ਪਿਆ ਭਟਕਦਾ ਹੈਂ ?
੨੩ [ਮੁਹੂਰਤ] ਅਧੀ ਘੜੀ ਦਾ ਸਮਾਂ ।
੨੪ ਹਰੀ-ਨਾਮ ਜੀਭ ਨਾਲ ਸਿਮਰ ।
੨੫ ਮਾਇਆ ਦਾ ਕੰਮ ਨਿਕੰਮਾ ਹੈ; ਇਹਦੇ ਥੜੇ ਸੁਖ ਬੰਧਨ ਹਨ; ਇਨ੍ਹਾਂ ਲਈ ਕਰੋੜਾਂ ਜਨਮ ਦੁਖਾਂ ਵਿਚ ਕਾਹਨੂੰ ਭਉਣਾ ਹੋਇਆ ?
੨੬ ਸੰਤਾਂ ਦੀ ਸਿਖਿਆ ਅਨੁਸਾਰ ਨਾਮ ਭਜੇ, ਅਤੇ ਰਾਮ ਦੇ ਪਿਆਰ ਵਿਚ ਆਤਮਾ ਦੇ ਚਾਉ ਨਾਲ ਸਿਮਰੇ ।
੨੭ ਵਧਦਾ ਹੈ ।
੨੮ ਨਿਤਾ ਪ੍ਰਤਿ=ਸਦਾ ।
੨੯ ਡਰਾਉਣਾ ਬੁਢੇਪਾ ਨੇੜੇ ਆ ਰਿਹਾ ਹੈ ।
੩੦ ਹੱਥ ਫੜ ਕੇ ।
੩੧ ਕਿਰਪਾ ਦੇ ਸਮੁੰਦਰ !
੩੨ ਭਰਮਾਂ ਦੀ ਭਰੀ (ਪੰਡ) ।
੩੩ ਜਿਵੇਂ ਚੂਹਾ ਖੁੱਡ ਵਿਚ ਮਾਣ ਕਰਦਾ ਹੈ ।
੩੪ ਮੁਗਧਾਂ (ਮੂਰਖਾਂ) ਵਾਲੇ ।
੩੫ ਮਾਇਆ ਰੂਪ ਪੰਘੂੜੇ ਵਿਚ ਹੁਲਾਰੇ ਨਾਲ ਝੂਟ ਰਿਹਾ ਹੈਂ, ਤੇ ਮਾਇਆ ਦੀ ਮਗਨਤਾ ਵਿਚ ਉੱਲੂ ਵਾਂਗ ਡੋਂਦਾ ਹੈਂ ।
੩੬ ਇਸਤਰੀ ।
੩੭ ਬਹੁਤ ।
੩੮ ਉਮਰ ਪਾਪ ਕਰਦਿਆਂ ਬੀਤ ਰਹੀ ਹੈ ।

---

* ਰਤਾ ਕੁ ਵੀਰਜ ਮਾਤਾ ਦੇ ਪੇਟ ਰੂਪ ਖੇਤ ਵਿਚ ਨਿੰਮਿਆ (ਰਖਿਆ) ਤੇ ਅਮੋਲਕ ਸਰੀਰ ਬਣਾ ਦਿਤਾ । ਖਾਣ ਪਾਨ, ਖ਼ੁਸ਼ਬੋਆਂ ਆਦਿ ਮਾਨਣ ਲਈ ਸੁਖ ਦਿਤੇ ਅਤੇ ਮੁਸ਼ਕਲਾਂ ਕਟ ਕੇ ਮੁਸੀਬਤ ਦੂਰ ਕੀਤੀ । ਰਤ [ਸੰ. ਰੇਤਸ] ਵੀਰਜ । ਖੇਤ ਤਨਿ=ਮਾਂ ਦੇ ਪੇਟ ਰੂਪ ਖੇਤ ਵਿਚ । ਨਿਰਮਿਤ=ਨਿੰਮਿਆ, ਰਖਿਆ । ਸੋਂਧੇ=ਸੁਗੰਧੀਆਂ ।

ਕਰਤ ਅਘਨਾਂ[1] ॥ [2]ਮਿਰਤੁ ਮੰਜਾਰ ਪਸਾਰਿ ਮੁਖੁ ਨਿਰਖਤ[3] [4]ਭੁੰਚਤ ਭੁਗਤਿ ਭੂਖ ਭੁਖਨਾ ॥ ਸਿਮਰਿ ਗੁਪਾਲ ਦਇਆਲ ਸਤਸੰਗਤਿ ਨਾਨਕ ਜਗੁ ਜਾਨਤ[5] ਸੁਪਨਾ ॥ ੪ ॥ [6]ਦੇਹ ਨ ਗੇਹ ਨ ਨੇਹ ਨ ਨੀਤਾ ਮਾਇਆ ਮਤ ਕਹਾ ਲਉ ਗਾਰਹੁ ॥ *ਛਤ੍ਰ ਨ ਪਤ੍ਰ ਨ ਚਉਰ ਨ ਚਾਵਰ ਬਹਤੀ ਜਾਤ ਰਿਦੈ ਨ ਬਿਚਾਰਹੁ॥ਰਥ ਨ ਅਸ੍ਵ[7] ਨ ਗਜ[8] ਸਿੰਘਾਸਨ ਛਿਨ ਮਹਿ ਤਿਆਗਤ ਨਾਂਗ ਸਿਧਾਰਹੁ ॥ ਸੂਰ ਨ ਬੀਰ ਨ ਮੀਰ[9] ਨ ਖਾਨਮ[10] ਸੰਗਿ ਨ ਕੋਊ ਦ੍ਰਿਸਟਿ ਨਿਹਾਰਹੁ ॥ ਕੋਟ[11] ਨ ਓਟ ਨ ਕੋਸ[12] ਨ ਛੋਟਾ[13] ਕਰਤ ਬਿਕਾਰ [14]ਦੋਊ ਕਰ ਝਾਰਹੁ ॥ ਮਿਤ੍ਰ ਨ ਪੁਤ੍ਰ ਕਲਤ੍ਰ[15] ਸਾਜਨ ਸਖ [16]ਉਲਟਤ ਜਾਤ ਬਿਰਖ ਕੀ ਛਾਂਰਹੁ॥ਦੀਨ ਦਯਾਲ ਪੁਰਖ ਪ੍ਰਭ ਪੂਰਨ ਛਿਨ ਛਿਨ ਸਿਮਰਹੁ ਅਗਮ ਅਪਾਰਹੁ ॥ ਸ੍ਰੀਪਤਿ[17] ਨਾਥ ਸਰਣਿ ਨਾਨਕ ਜਨ ਹੇ ਭਗਵੰਤ ਕ੍ਰਿਪਾ ਕਰਿ ਤਾਰਹੁ ॥੫॥ [18]ਪ੍ਰਾਨ ਮਾਨ ਦਾਨ ਮਗ ਜੋਹਨ ਹੀਤੁ ਚੀਤੁ ਦੇ ਲੇ ਲੇ ਪਾਰੀ॥ਸਾਜਨ ਸੈਨ[19] ਮੀਤ ਸੁਤ ਭਾਈ ਤਾਹੂ ਤੇ ਲੇ ਰਖੀ ਨਿਰਾਰੀ[20] ॥ [21]ਧਾਵਨ ਪਾਵਨ ਕੂਰ ਕਮਾਵਨ ਇਹ ਬਿਧਿ ਕਰਤ [22]ਅਉਧ ਤਨ ਜਾਰੀ॥ਕਰਮ ਧਰਮ ਸੰਜਮ ਸੁਚ ਨੇਮਾ [23]ਚੰਚਲ ਸੰਗਿ ਸਗਲ ਬਿਧਿ ਹਾਰੀ ॥ ਪਸੁ ਪੰਖੀ ਬਿਰਖ ਅਸਥਾਵਰ[24] ਬਹੁ ਬਿਧਿ ਜੋਨਿ ਭ੍ਰਮਿਓ ਅਤਿ ਭਾਰੀ॥ਖਿਨੁ ਪਲੁ ਚਸਾ ਨਾਮੁ ਨਹੀ ਸਿਮਰਿਓ ਦੀਨਾਨਾਥ ਪ੍ਰਾਨਪਤਿ ਸਾਰੀ[25] ॥ ਖਾਨ ਪਾਨ ਮੀਠ ਰਸ ਭੋਜਨ ਅੰਤ ਕੀ ਬਾਰ ਹੋਤ ਕਤ[26] ਖਾਰੀ[27] ॥ ਨਾਨਕ ਸੰਤ ਚਰਨ ਸੰਗਿ ਉਧਰੇ [28]ਹੋਰਿ ਮਾਇਆ ਮਗਨ ਚਲੇ ਸਭਿ ਡਾਰੀ ॥ ੬ ॥ ਬ੍ਰਹਮਾਦਿਕ ਸਿਵ ਛੰਦ[29] ਮੁਨੀਸੁਰ [30]ਰਸਕਿ ਰਸਕਿ ਠਾਕੁਰ ਗੁਨ ਗਾਵਤ॥ਇੰਦ੍ਰ ਮੁਨਿੰਦ੍ਰ[31] ਖੋਜਤੇ ਗੋਰਖ [32]ਧਰਣਿ ਗਗਨ ਆਵਤ ਫੁਨਿ ਧਾਵਤ ॥ ਸਿਧ ਮਨੁਖ੍ ਦੇਵ ਅਰੁ ਦਾਨਵ ਇਕੁ ਤਿਲੁ ਤਾ ਕੋ ਮਰਮੁ[33] ਨ ਪਾਵਤ॥ਪ੍ਰਿਅ ਪ੍ਰਭ ਪ੍ਰੀਤਿ ਪ੍ਰੇਮ ਰਸ ਭਗਤੀ ਹਰਿ ਜਨ ਤਾ ਕੈ ਦਰਸਿ ਸਮਾਵਤ ॥ [34]ਤਿਸਹਿ ਤਿਆਗਿ ਆਨ ਕਉ ਜਾਚਹਿ ਮੁਖ ਦੰਤ ਰਸਨ ਸਗਲ ਘਸਿ ਜਾਵਤ ॥ਰੇ ਮਨ ਮੂੜ ਸਿਮਰ ਸੁਖਦਾਤਾ ਨਾਨਕ ਦਾਸ ਤੁਝਹਿ ਸਮਝਾਵਤ ॥ ੭ ॥ [35]ਮਾਇਆ ਰੰਗ ਬਿਰੰਗ ਕਰਤ ਭ੍ਰਮ ਮੋਹ ਕੈ ਕੂਪਿ ਗੁਬਾਰਿ ਪਰਿਓ ਹੈ ॥ [36]ਏਤਾ ਗਬੁ ਅਕਾਸਿ ਨ ਮਾਵਤ ਬਿਸਟਾ ਅਸ੍ਤ ਕ੍ਰਿਮਿ ਉਦਰੁ ਭਰਿਓ ਹੈ॥ਦਹ ਦਿਸ ਧਾਇ ਮਹਾ ਬਿਖਿਆ ਕਉ ਪਰਧਨ ਛੀਨਿ ਅਗਿਆਨ ਹਰਿਓ[37] ਹੈ ॥ ਜੋਬਨ ਬੀਤਿ ਜਰਾ[38] ਰੋਗਿ ਗ੍ਰਸਿਓ ਜਮ ਦੂਤਨ ਡੰਨੁ [39]ਮਿਰਤੁ ਮਰਿਓ ਹੈ ॥ [40]ਅਨਿਕ ਜੋਨਿ ਸੰਕਟ ਨਰਕ ਭੁੰਚਤ ਸਾਸਨ ਦੂਖ ਗਰਤਿ ਗਰਿਓ ਹੈ ॥ ਪ੍ਰੇਮ ਭਗਤਿ ਉਧਰਹਿ ਸੇ ਨਾਨਕ ਕਰਿ ਕਿਰਪਾ ਸੰਤੁ ਆਪਿ ਕਰਿਓ ਹੈ ॥੮॥ ਗੁਣ ਸਮੂਹ ਫਲ

੧ ਪਾਪ।
੨ ਮਤ ਰੂਪ ਬਿੱਲਾ।
੩ ਦੇਖ ਰਿਹਾ ਹੈ।
੪ ਖਾਣੇ ਖਾਂਦਾ ਹੋਇਆ ਭੀ ਤ੍ਰਿਸ਼ਨਾ ਕਰਕੇ ਭੁੱਖਾ ਹੀ ਰਹਿੰਦਾ ਹੈਂ!
੫ ਜਾਣਦਿਆਂ ਹੋਇਆਂ।
੬ ਦੇਹੀ, ਘਰ, ਪਿਆਰ–ਇਹ ਸਦੀਵੀ ਨਹੀਂ। ਮਾਇਆ ਦਾ ਮੱਤਾ ਹੋਇਆ ਇਨ੍ਹਾਂ ਉਤੇ ਕਦ ਤੋੜੀ ਗਰਬੇਂਗਾ (ਹੰਕਾਰ ਕਰੇਂਗਾ)?
੭ ਘੋੜੇ।
੮ ਹਾਥੀ।
੯ ਪਾਤਸ਼ਾਹ!
੧੦ ਸਰਦਾਰ। ਇਨ੍ਹਾਂ ਵਿਚੋਂ ਕੋਈ ਵੀ ਨਾਲ ਜਾਂਦਾ ਨਹੀਂ ਵੇਖੇਂਗਾ।
੧੧ ਕਿਲ੍ਹੇ।
੧੨ [ਕੋਸ਼] ਖਜ਼ਾਨੇ।
੧੩ ਛੁਟਕਾਰਾ।
੧੪ ਦੋਵੇਂ ਹਥ ਝਾੜ ਦੇਵੇਂਗਾ, ਭਾਵ ਇਥੋਂ ਖ਼ਾਲੀ ਹਥ ਜਾਏਂਗਾ।
੧੫ ਇਸਤਰੀ।
੧੬ ਰੁਖ ਦੀ ਛਾਂ ਵਤ ਉਲਟ ਜਾਂਦੇ ਹਨ, ਚਲਾਇਮਾਨ ਹਨ।
੧੭ [ਲਛਮੀ ਦਾ ਮਾਲਕ, ਵਿਸ਼ਨੂ] ਹਰੀ।
੧੮ ਜਾਨ ਲਾ ਕੇ, ਇਜ਼ਤ ਲਾ ਕੇ, ਦਾਨ ਲੈ ਲੈ ਕੇ, ਡਾਕੇ ਮਾਰ ਮਾਰ ਕੇ, ਦਿਲ ਦੇ ਦੇ ਕੇ ਮਾਇਆ ਜੋੜੀ।
੧੯ ਸੰਬੰਧੀ।
੨੦ ਵਖਰੀ, ਲੁਕਾ ਕੇ।
੨੧ ਪੈਰੀਂ ਦੌੜਨਾ। ਦੇਖੋ ਪੰ. ੧੩੦੩, ਨੋਟ ੨੨।
੨੨ ਸਰੀਰ ਦੀ ਉਮਰ ਜਾਲ ਦਿਤੀ, ਲੰਘਾ ਦਿਤੀ।
੨੩ (ਕਰਮ ਧਰਮ ਆਦਿ) ਸਾਰੀਆਂ ਬਿਧਾਂ ਚੰਚਲ ਮਾਇਆ ਦੀ ਸੰਗਤ ਵਿਚ ਹਾਰ ਦਿਤੀਆਂ।
੨੪ ਜੋ ਥਾਂ ਤੋਂ ਨਾ ਹਿਲਣ, ਪਰਬਤ ਆਦਿ।
੨੫ ਸਾਰੀ ਸ੍ਰਿਸਟੀ ਦਾ।
੨੬ ਕਤਈ, ਬਿਲਕੁਲ।
੨੭ ਕੋੜੇ।
੨੮ ਹੋਰ ਜੋ ਮਾਇਆ ਵਿਚ ਮਸਤ ਹਨ, ਓਹ ਸਭ ਕੁਝ ਡਾਰ ਕੇ (ਸੁਟ ਕੇ) ਚਲੇ ਜਾਂਦੇ ਹਨ।
੨੯ ਵੇਦ।
੩੦ ਸਵਾਦ ਲਾ ਲਾ ਕੇ।
੩੧ ਵਿਸ਼ਨੂੰ।
੩੨ ਕਦੀ ਧਰਤੀ ਉਤੇ ਆਉਂਦੇ ਹਨ, ਕਦੀ ਮੁੜ ਅਸਮਾਨ ਵਲ ਭਜਦੇ ਹਨ।
੩੩ ਭੇਦ।
੩੪ ਉਸ ਨੂੰ ਛਡ ਕੇ ਤੂੰ ਹੋਰਨਾਂ ਤੋਂ ਮੰਗਦਾ ਹੈਂ, ਤੇ ਮੰਗਦਿਆਂ ਮੰਗਦਿਆਂ ਤੇਰਾ ਮੂੰਹ, ਦੰਦ ਤੇ ਜੀਭ ਸਾਰੇ ਹੀ ਘਸ ਜਾਂਦੇ ਹਨ।
੩੫ ਮਾਇਆ ਦੇ ਰੰਗ ਬਦਰੰਗ ਹੋ ਜਾਣ ਵਾਲੇ ਹਨ, ਭਰਮ ਕਰਕੇ ਮੋਹ ਦੇ ਹਨੇਰੇ ਖੂਹ ਵਿਚ ਜਾ ਪਈਦਾ ਹੈ: "ਮਾਇਆ ਰੰਗ ਬਿਰੰਗ ਖਿਨੈ ਮਹਿ" (ਮਾਰੂ ਮ: ੫, ਪੰ. ੧੦੦੩)।
੩੬ ਇਤਨਾ ਗਰਬ ਕਰਦਾ ਹੈ ਕਿ ਅਸਮਾਨ ਤਕ ਮੇਉਂਦਾ ਨਹੀਂ, ਪਰ ਵਿਚੋਂ ਹੈ ਕੀ? ਮੈਲੇ, ਹਡੀਆਂ ਤੇ ਕੀੜਿਆਂ ਨਾਲ ਵਿਡ ਭਰਿਆ ਪਿਆ ਹੈ!
੩੭ ਠਗਿਆ ਹੋਇਆ।
੩੮ ਬੁਢੇਪੇ ਦੇ।
੩੯ ਐਸੀ ਮੌਤ ਮੋਇਆ ਹੈ।
੪੦ ਕਈ ਜੂਨਾਂ ਦੇ ਦੁਖ ਤੇ ਨਰਕ ਭੋਗਦਾ ਹੈ, ਤੇ ਜਮਾਂ ਦੀ ਤਾੜਨਾ ਤੇ ਦੁਖਾਂ ਦੇ ਟੋਏ ਵਿਚ ਗਲਦਾ ਹੈ।

---

* ਇਹ ਸ਼ਾਹਾਨਾ ਠਾਠ ਬਾਠ ਦੇ ਨਿਸ਼ਾਨ–ਛਤਰ, ਫੁਰਮਾਣ, ਚੌਰ ਤੇ ਚੌਰ-ਬਰਦਾਰ ਨਹੀਂ ਰਹਿਣਗੇ। ਤੇਰੀ ਉਮਰ ਨਦੀ ਵਾਂਗ ਵਹਿੰਦੀ ਜਾਂਦੀ ਹੈ, ਤੂੰ ਦਿਲ ਵਿਚ ਸੋਚਦਾ ਨਹੀਂ। ਦੇਖੋ ਪੰ. ੭੪੩, ਨੋਟ ੨੩।

ਸਗਲ ਮਨੋਰਥ ਪੂਰਨ ਹੋਈ ਆਸ ਹਮਾਰੀ ॥ [1]ਅਉਖਧ ਮੰਤ੍ਰ ਤੰਤ੍ਰ ਪਰ ਦੁਖਹਰ ਸਰਬ ਰੋਗ ਖੰਡਣ ਗੁਣਕਾਰੀ ॥ ਕਾਮ ਕ੍ਰੋਧ ਮਦ[2] ਮਤਸਰ[3] ਤ੍ਰਿਸਨਾ ਬਿਨਸਿ ਜਾਹਿ ਹਰਿਨਾਮੁ ਉਚਾਰੀ॥ਇਸਨਾਨ ਦਾਨ ਤਾਪਨ ਸੁਚਿ ਕਿਰਿਆ ਚਰਣ ਕਮਲ ਹਿਰਦੈ ਪ੍ਰਭ ਧਾਰੀ ॥ ਸਾਜਨ ਮੀਤ ਸਖਾ ਹਰਿ ਬੰਧਪ[4] [5]ਜੀਅਧਾਨ ਪ੍ਰਭ ਪ੍ਰਾਨ ਅਧਾਰੀ ॥ ਓਟ ਗਹੀ[6] ਸੁਆਮੀ ਸਮਰਥਹ ਨਾਨਕ ਦਾਸ ਸਦਾ ਬਲਿਹਾਰੀ ॥ ੯ *॥ ਆਵਧ[7] ਕਟਿਓ ਨ ਜਾਤ ਪ੍ਰੇਮ ਰਸ ਚਰਨ ਕਮਲ ਸੰਗਿ ॥ ਦਾਵਨਿ[8] ਬੰਧਿਓ ਨ ਜਾਤ ਬਿਧੇ[9] ਮਨ ਦਰਸ ਮਗਿ ॥ ਪਾਵਕ[10] ਜਰਿਓ ਨ ਜਾਤ ਰਹਿਓ ਜਨ ਧੂਰਿ ਲਗਿ ॥ ਨੀਰੁ ਨ ਸਾਕਸਿ ਬੋਰਿ ਚਲਹਿ ਹਰਿਪੰਥ ਪਗਿ[11]॥ ਨਾਨਕ ਰੋਗ ਦੋਖ ਅਘ[12] ਮੋਹ ਛਿਦੇ ਹਰਿਨਾਮ ਖਗਿ ॥ ੧ ॥ ੧੦ ॥ ਉਦਮੁ ਕਰਿ ਲਾਗੇ ਬਹੁ ਭਾਤੀ [13]ਬਿਚਰਹਿ ਅਨਿਕ ਸਾਸਤ੍ਰ ਬਹੁ ਖਟੂਆ ॥ ਭਸਮ ਲਗਾਇ ਤੀਰਥ ਬਹੁ ਭ੍ਰਮਤੇ [14]ਸੂਖਮ ਦੇਹ ਬੰਧਹਿ ਬਹੁ ਜਟੂਆ॥ਬਿਨੁ ਹਰਿ ਭਜਨ ਸਗਲ ਦੁਖ ਪਾਵਤ ਜਿਉ ਪ੍ਰੇਮ ਬਢਾਇ [15]ਸੂਤ ਕੇ ਹਟੂਆ ॥ ਪੂਜਾ ਚਕ੍ਰ[16] ਕਰਤ ਸੋਮਪਾਕਾ[17] ਅਨਿਕ ਭਾਂਤਿ [18]ਥਾਟਹਿ ਕਰਿ ਥਟੂਆ ॥ ੨ ॥ ੧੧ ॥ ੨੦ ॥

## ਸਵਈਏ ਮਹਲੇ ਪਹਿਲੇ ਕੇ ੧

ੴ ਸਤਿਗੁਰ ਪ੍ਰਸਾਦਿ ॥ † ॥ ਇਕ ਮਨਿ ਪੁਰਖੁ ਧਿਆਇ ਬਰਦਾਤਾ[19] ॥ [20]ਸੰਤ ਸਹਾਰੁ ਸਦਾ ਬਿਖਿਆਤਾ[21] ॥ ਤਾਸੁ ਚਰਨ ਲੇ ਰਿਦੈ ਬਸਾਵਉ ॥ ਤਉ ਪਰਮ ਗੁਰੂ ਨਾਨਕ ਗੁਨ ਗਾਵਉ ॥ ੧ ॥ ਗਾਵਉ ਗੁਨ ਪਰਮ ਗੁਰੂ ਸੁਖ ਸਾਗਰ [22]ਦੁਰਤ ਨਿਵਾਰਣ ਸਬਦ ਸਰੇ ॥ [23]ਗਾਵਹਿ ਗੰਭੀਰ ਧੀਰ ਮਤਿ ਸਾਗਰ ਜੋਗੀ ਜੰਗਮ ਧਿਆਨੁ ਧਰੇ ॥ ਗਾਵਹਿ ਇੰਦ੍ਰਾਦਿ ਭਗਤ ਪ੍ਰਹਿਲਾਦਿਕ ਆਤਮ ਰਸੁ ਜਿਨਿ ਜਾਣਿਓ ॥ [24]ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥ ੨ ॥ ਗਾਵਹਿ [25]ਜਨਕਾਦਿ ਜੁਗਤਿ ਜੋਗੇਸੁਰ ਹਰਿ ਰਸ ਪੂਰਨ ਸਰਬ ਕਲਾ ॥ ਗਾਵਹਿ ਸਨਕਾਦਿ[26] ਸਾਧ ਸਿਧਾਦਿਕ ਮੁਨਿ ਜਨ ਗਾਵਹਿ [27]ਅਛਲ ਛਲਾ ॥ ਗਾਵੈ ਗੁਣ ਧੋਮੁ[28] [29]ਅਟਲ ਮੰਡਲਵੈ ਭਗਤਿ ਭਾਇ ਰਸੁ ਜਾਣਿਓ ॥ ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥ ੩ ॥ ਗਾਵਹਿ ਕਪਿਲਾਦਿ[30] ਆਦਿ ਜੋਗੇਸੁਰ [31]ਅਪਰੰਪਰ ਅਵਤਾਰ ਵਰੋ ॥ [32]ਗਾਵੈ ਜਮਦਗਨਿ ਪਰਸਰਾਮੇਸੁਰ ਕਰ ਕੁਠਾਰੁ ਰਘੁ ਤੇਜੁ ਹਰਿਓ ॥ ਉਧੌ[33]

੧ ਨਾਮ ਪਰਾਏ ਦੁਖ ਦੂਰ ਕਰਨ ਲਈ ਦਵਾਈ ਰੂਪ, ਮੰਤਰ ਰੂਪ ਤੇ ਤੰਤਰ ਰੂਪ ਹੈ; ਸਾਰੇ ਰੋਗ ਦੂਰ ਕਰਨ ਲਈ ਫ਼ਾਇਦੇਮੰਦ ਹੈ ।
੨ ਹੰਕਾਰ ।
੩ ਈਰਖਾ ।
੪ ਸੰਬੰਧੀ ।
੫ (ਪ੍ਰ:ਭ੍ਰੂ) ਜ਼ਿੰਦਗੀ ਦੀ ਖ਼ੁਰਾਕ ਤੇ ਪ੍ਰਾਣਾਂ ਦਾ ਆਸਰਾ ਹੈ ।
੬ ਫੜੀ ।
੭ [ਸੰ. ਆਯੁਧ] ਸ਼ਸਤਰਾਂ ਨਾਲ । ਜਿਸ ਨੇ ਹਰੀ ਦੇ ਚਰਨ-ਕਮਲਾਂ ਨਾਲ ਪ੍ਰੇਮ ਕਰਨ ਦਾ ਸਵਾਦ ਮਾਣਿਆ ਹੈ, ਉਹ ਸ਼ਸਤ੍ਰਾਂ ਨਾਲ ਨਹੀਂ ਕਟਿਆ ਜਾ ਸਕਦਾ ।
੮ ਰੱਸੀ ਨਾਲ ।
੯ ਵਿੰਨ੍ਹਿਆ ਹੋਇਆ । ਜਿਸ ਦਾ ਮਨ ਹਰੀ-ਦਰਸ਼ਨ ਦੇ ਰਾਹ ਵਿਚ ਵਿੰਨ੍ਹਿਆ ਗਿਆ ਹੈ, ਉਹ ਰੱਸੀ ਨਾਲ ਨਹੀਂ ਬੰਨ੍ਹਿਆ ਜਾ ਸਕਦਾ ।
੧੦ ਅੱਗ ਨਾਲ ।
੧੧ ਪੈਰਾਂ ਨਾਲ ।
੧੨ ਪਾਪ । ਰੋਗ, ਦੋਖ ਆਦਿ ਨਾਮ ਦੇ ਤੀਰ ਨਾਲ ਵਿੰਨ੍ਹੇ ਜਾਂਦੇ ਹਨ ।
੧੩ ਕਈ ਲੋਕ ਛੀ ਸ਼ਾਸਤਰਾਂ ਨੂੰ ਬਹੁਤ ਵਿਚਾਰਦੇ ਹਨ । ਖਟੂਆ=ਖਟ=ਛੀ ।
੧੪ ਕਈ (ਅੰਨ ਛੱਡ ਕੇ) ਸਰੀਰ ਨੂੰ ਹੌਲਾ ਕਰ ਲੈਂਦੇ ਹਨ, ਤੇ ਬਹੁਤੇ ਲਿੱਟਾਂ ਬੰਨ੍ਹ ਲੈਂਦੇ ਹਨ ।
੧੫ ਸੂਤ ਦੇ ਘਰ, ਤੰਦਾਂ ਦੇ ਜਾਲ । ਜਿਵੇਂ (ਮਕੜੀ) ਸੂਤ ਦੇ ਜਾਲ ਪ੍ਰੇਮ ਨਾਲ ਵਧਾ ਲੈਂਦੀ ਹੈ, (ਪਰ ਅੰਤ ਆਪੇ ਫਸ ਕੇ ਦੁਖ ਪਾਂਦੀ ਹੈ) ।
੧੬ ਗਣੇਸ਼ ਆਦਿ ਦੇ ਨਿਸ਼ਾਨ ।
੧੭ ਸੁਯੰ ਪਾਕ=ਆਪਣੇ ਹਥੀਂ ਰੋਟੀ ਪਕਾਉਣਾ ।
੧੮ ਬਣਾਵਟਾਂ ਬਣਾਉਂਦੇ ਹਨ ।
੧੯ ਵਰ ਦੇਣ ਵਾਲਾ, ਬਖ਼ਸ਼ਿੰਦ ।
੨੦ ਸੰਤਾਂ ਦਾ ਸਹਾਰਾ ।
੨੧ ਪ੍ਰਤਖ, ਹਾਜ਼ਰ ਨਾਜ਼ਰ ।
੨੨ ਜੋ ਪਾਪਾਂ ਦੇ ਦੂਰ ਕਰਨ ਵਾਲਾ ਅਤੇ ਬਾਣੀ ਦਾ ਸਰ (ਸਰੋਵਰ, ਚਸ਼ਮਾ) ਹੈ ।
੨੩ ਗਾਉਂਦੇ ਹਨ ਗੰਭੀਰਤਾ ਵਾਲੇ, ਧੀਰਜ ਵਾਲੇ ਅਤੇ ਮਤ ਦੇ ਸਾਗਰ (ਵਡੀ ਅਕਲ ਵਾਲੇ ) ।
੨੪ 'ਕਲ' ਨਾਮ ਕਵੀ ਕਹਿੰਦਾ ਹੈ, ਮੈਂ ਉਸ ਗੁਰੂ ਨਾਨਕ ਦਾ ਸੋਹਣਾ ਜਸ ਗਾਉਂਦਾ ਹਾਂ, ਜਿਸ ਨੇ ਰਾਜ ਤੇ ਜੋਗ ਮਾਣੇ ਹਨ ।
੨੫ ਰਾਜਾ ਜਨਕ ਆਦਿ ਅਤੇ ਜੁਗਤੀ ਵਾਲੇ ਵਡੇ ਜੋਗੀ ਉਸ ਨੂੰ ਗਾਉਂਦੇ ਹਨ ਜੋ ਹਰੀ-ਰਸ ਨਾਲ ਅਤੇ ਸਾਰੀਆਂ ਸ਼ਕਤੀਆਂ ਨਾਲ ਭਰਪੂਰ ਹੈ ।
੨੬ ਬ੍ਰਹਮਾ ਦੇ ਪੁਤਰ ।
੨੭ ਕਿ ਉਹ ਛਲਣ ਵਾਲੀ (ਮਾਇਆ) ਦੇ ਹਥੋਂ ਭੀ ਨਹੀਂ ਛਲਿਆ ਗਿਆ ।
੨੮ ਇਕ ਰਿਸ਼ੀ ।
੨੯ ਅਚਲ ਪਦਵੀ ਵਾਲਾ, ਧ੍ਰੂ ਭਗਤ ।
੩੦ ਕਪਿਲ ਰਿਸ਼ੀ ਆਦਿ ।
੩੧ ਬਿਅੰਤ (ਹਰੀ) ਦੇ ਸਰੇਸ਼ਟ ਅਵਤਾਰ (ਗੁਰੂ ਨਾਨਕ) ਨੂੰ ।
੩੨ ਜਮਦਗਨ ਦਾ ਪੁਤਰ ਪਰਸ਼ਰਾਮ ਭੀ ਗਾਉਂਦਾ ਹੈ, ਜਿਸ ਦੇ ਹਥ ਦਾ ਕੁਹਾੜਾ ਤੇ ਜ਼ੋਰ ਰਘੁਵੀਰ (ਰਾਮਚੰਦਰ) ਨੇ ਖੋਹ ਲਿਆ ਸੀ ।
੩੩ ਕ੍ਰਿਸ਼ਨ ਦਾ ਭਗਤ ।

---

* ਇਹ ਦੋ ਅੰਤਲੇ ਸਵੱਯੇ, ਪਹਿਲੇ ਨੌਆਂ ਵਾਂਗ, ਹੈਨ ਤਾਂ ਪੰਚਮ ਪਾਤਸ਼ਾਹ ਦੇ, ਪਰ ਇਨ੍ਹਾਂ ਦੀ ਤਰਜ਼ ਬਦਲ ਜਾਣ ਕਰਕੇ ਛੋਟੇ ਅੰਕ (੧ ਤੇ ੨) ਵਖ ਦਿਤੇ ਹਨ । ਵੱਡੇ ਅੰਕ, ੧੦ ਤੇ ੧੧, ਉਸੇ ਤਰਾਂ ਜਾਰੀ ਹਨ ।

† ਇਨ੍ਹਾਂ ਦੱਸਾਂ ਸਵੱਯਾਂ ਵਿਚ ਭਟ ਕਲ-ਸਹਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਹਰੀ ਦਾ ਰੂਪ ਜਾਣ ਕੇ ਸਿਫ਼ਤ ਕਰਦਾ ਹੈ । ਚੂੰਕਿ ਗੁਰੂ ਜੀ ਪਰਮਾਦਿ ਹਰੀ ਦਾ ਰੂਪ ਹਨ, ਇਸ ਲਈ ਜੋ ਭੀ ਗੁਣ ਰਿਸ਼ੀ ਮੁਨੀ ਜਾਂ ਭਗਤ ਗਾਂਦੇ ਆਏ ਹਨ, ਓਹ ਗੁਰੂ ਜੀ ਦੇ ਹੀ ਸਨ ।

[੧]ਅਕ੍ਰੂਰੁ ਬਿਦਰੁ ਗੁਣ ਗਾਵੈ ਸਰਬਾਤਮੁ[੨] ਜਿਨਿ ਜਾਣਿਓ ॥ ਕਬਿ ਕਲ ਸੁਜਸੁ
ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ॥੪॥ਗਾਵਹਿ ਗੁਣ [੩]ਬਰਨ ਚਾਰਿ
[੪]ਖਟ ਦਰਸਨ [੫]ਬ੍ਰਹਮਾਦਿਕ ਸਿਮਰੰਥਿ ਗੁਨਾ॥*ਗਾਵੈ ਗੁਣ ਸੇਸੁ ਸਹਸ ਜਿਹਬਾ
ਰਸ ਆਦਿ ਅੰਤਿ ਲਿਵ ਲਾਗਿ ਧੁਨਾ ॥ ਗਾਵੈ ਗੁਣ ਮਹਾਦੇਉ ਬੈਰਾਗੀ ਜਿਨਿ
ਧਿਆਨ ਨਿਰੰਤਰਿ[੬] ਜਾਣਿਓ ॥ ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ
ਜੋਗੁ ਜਿਨਿ ਮਾਣਿਓ ॥ ੫ ॥ ਰਾਜੁ ਜੋਗੁ ਮਾਣਿਓ ਬਸਿਓ ਨਿਰਵੈਰੁ ਰਿਦੰਤਰਿ ॥
[੭]ਸ੍ਰਿਸਟਿ ਸਗਲ ਉਧਰੀ ਨਾਮਿ ਲੇ ਤਰਿਓ ਨਿਰੰਤਰਿ[੬] ॥ ਗੁਣ ਗਾਵਹਿ
ਸਨਕਾਦਿ[੮] ਆਦਿ ਜਨਕਾਦਿ [੯]ਜੁਗਹ ਲਗਿ ॥ ਧੰਨਿ ਧੰਨਿ ਗੁਰੁ ਧੰਨਿ
ਜਨਮੁ ਸਕਯਥੁ[੧੦] ਭਲੌ ਜਗਿ ॥ [੧੧]ਪਾਤਾਲਪੁਰੀ ਜੈਕਾਰ ਧੁਨਿ ਕਬਿ ਜਨ ਕਲ
ਵਖਾਣਿਓ ॥ [੧੨]ਹਰਿਨਾਮ ਰਸਿਕ ਨਾਨਕ ਗੁਰ ਰਾਜੁ ਜੋਗੁ ਤੈ ਮਾਣਿਓ ॥ ੬ ॥
ਸਤਜੁਗਿ ਤੈ ਮਾਣਿਓ[੧੩] [੧੪]ਛਲਿਓ ਬਲਿ ਬਾਵਨ ਭਾਇਓ ॥ ਤ੍ਰੇਤੈ ਤੈ ਮਾਣਿਓ
ਰਾਮੁ ਰਘੁਵੰਸੁ ਕਹਾਇਓ॥ਦੁਆਪੁਰਿ ਕ੍ਰਿਸਨ ਮੁਰਾਰਿ [੧੫]ਕੰਸੁ ਕਿਰਤਾਰਥੁ ਕੀਓ॥
ਉਗ੍ਰਸੈਣ ਕਉ ਰਾਜੁ [੧੬]ਅਭੈ ਭਗਤਹ ਜਨ ਦੀਓ ॥ ਕਲਿਜੁਗਿ ਪ੍ਰਮਾਣੁ[੧੭] ਨਾਨਕ
ਗੁਰੁ ਅੰਗਦੁ ਅਮਰੁ ਕਹਾਇਓ ॥ ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ
ਫੁਰਮਾਇਓ ॥ ੭ ॥ ਗੁਣ ਗਾਵੈ ਰਵਿਦਾਸੁ ਭਗਤੁ ਜੈਦੇਵ ਤ੍ਰਿਲੋਚਨ ॥ ਨਾਮਾ ਭਗਤੁ
ਕਬੀਰੁ ਸਦਾ [੧੮]ਗਾਵਹਿ ਸਮ ਲੋਚਨ ॥ [੧੯]ਭਗਤੁ ਬੇਣਿ ਗੁਣ ਰਵੈ ਸਹਜਿ ਆਤਮ
ਰੰਗੁ ਮਾਣੈ ॥ ਜੋਗ ਧਿਆਨਿ ਗੁਰ ਗਿਆਨਿ ਬਿਨਾ ਪ੍ਰਭ ਅਵਰੁ ਨ ਜਾਣੈ ॥
ਸੁਖਦੇਉ[੨੦] ਪਰੀਖੵਤੁ[੨੧] ਗੁਣ ਰਵੈ ਗੋਤਮ ਰਿਖਿ ਜਸੁ ਗਾਇਓ ॥ ਕਬਿ ਕਲ
ਸੁਜਸੁ ਨਾਨਕ ਗੁਰ ਨਿਤ ਨਵਤਨੁ[੨੨] ਜਗਿ ਛਾਇਓ ॥ ੮ ॥ [੨੩]ਗੁਣ ਗਾਵਹਿ
ਪਾਯਾਲਿ ਭਗਤ ਨਾਗਾਦਿ ਭੁਯੰਗਮ ॥ ਮਹਾਦੇਉ ਗੁਣ ਰਵੈ ਸਦਾ [੨੪]ਜੋਗੀ ਜਤਿ
ਜੰਗਮ ॥ ਗੁਣ ਗਾਵੈ ਮੁਨਿ ਬ੍ਯਾਸੁ ਜਿਨਿ ਬੇਦ ਬ੍ਯਾਕਰਣ ਬੀਚਾਰਿਅ ॥ ਬ੍ਰਹਮਾ
ਗੁਣ ਉਚਰੈ ਜਿਨਿ ਹੁਕਮਿ ਸਭ ਸ੍ਰਿਸਟਿ ਸਵਾਰੀਅ[੨੫] ॥ [੨੬]ਬ੍ਰਹਮੰਡ ਖੰਡ
ਪੂਰਨ ਬ੍ਰਹਮੁ ਗੁਣ ਨਿਰਗੁਣ ਸਮ ਜਾਣਿਓ ॥ ਜਪੁ ਕਲ ਸੁਜਸੁ ਨਾਨਕ ਗੁਰ
ਸਹਜੁ ਜੋਗੁ ਜਿਨਿ ਮਾਣਿਓ ॥ ੯ ॥ ਗੁਣ ਗਾਵਹਿ [੨੭]ਨਵ ਨਾਥ ਧੰਨਿ ਗੁਰੁ
ਸਾਚਿ ਸਮਾਇਓ ॥ ਮਾਂਧਾਤਾ[੨੮] ਗੁਣ ਰਵੈ [੨੯]ਜਨ ਚਕ੍ਵੈ ਕਹਾਇਓ ॥ ਗੁਣ
ਗਾਵੈ[੩੦] ਬਲਿ ਰਾਉ ਸਪਤ ਪਾਤਾਲਿ ਬਸੰਤੌ ॥ [੩੧]ਭਰਥਰਿ ਗੁਣ ਉਚਰੈ ਸਦਾ ਗੁਰ
ਸੰਗਿ ਰਹੰਤੌ ॥ ਦੂਰਬਾ[੩੨] ਪਰੂਰਉ[੩੩] ਅੰਗਰੈ[੩੪] ਗੁਰ ਨਾਨਕ ਜਸੁ ਗਾਇਓ ॥
ਕਬਿ ਕਲ ਸੁਜਸੁ ਨਾਨਕ ਗੁਰ ਘਟਿ ਘਟਿ ਸਹਜਿ ਸਮਾਇਓ ॥ ੧੦ ॥

੧ ਇਹ ਦੋਵੇਂ ਕ੍ਰਿਸ਼ਨ ਜੀ ਦੇ ਭਗਤ ਹੋਏ ਹਨ ।
੨ ਸਭ ਦਾ ਆਤਮਾ, ਹਰੀ ।
੩ ਚਾਰ ਵਰਨ (ਬ੍ਰਾਹਮਣ, ਕਸ਼ੱਤਰੀ, ਵੈਸ਼, ਸ਼ੂਦਰ) ।
੪ ਛੀ ਭੇਖ । ਦੇਖੋ ਪੰ. ੧੧੧੬, ਨੋਟ ੧੮ ।
੫ ਬ੍ਰਹਮਾ ਆਦਿ ਦੇਵਤੇ ਗੁਣ ਸਿਮਰਦੇ ਹਨ ।
੬ ਇਕ-ਰਸ, ਲਗਾਤਾਰ ।
੭ ਸਾਰੀ ਸ੍ਰਿਸ਼ਟੀ ਤਰ ਗਈ ਉਸ ਨਾਮ ਦੁਆਰਾ ਜਿਸ ਨੂੰ ਇਕ-ਰਸ ਲੈ ਕੇ ਗੁਰੂ ਨਾਨਕ ਜੀ ਤਰ ਗਏ ।
੮ ਬ੍ਰਹਮਾ ਦੇ ਪੁਤਰ ਸਨਕ, ਸਨੰਦਨ ਆਦਿ ।
੯ ਜੁਗਾਂ ਤੋੜੀ ।
੧੦ [ਸੰ. ਸ਼ਕਜਾਰਥ] ਸਕਾਰਥਾ, ਸਫਲ ।
੧੧ ਕਵੀ ਕਲ ਕਹਿੰਦਾ ਹੈ ਕਿ ਪਤਾਲ ਤੋਂ ਭੀ ਤੇਰੇ ਜੈਕਾਰ ਦੀ ਅਵਾਜ਼ ਆ ਰਹੀ ਹੈ ।
੧੨ ਹੇ ਹਰੀ-ਨਾਮ ਦੇ ਰਸੀਏ ਗੁਰੂ ਨਾਨਕ !
੧੩ ਰਾਜ-ਜੋਗ ਮਾਣਿਆ ।
੧੪ ਰਾਜਾ ਬਲ ਨੂੰ ਛਲਿਆ (ਢਾਈ ਕਰੂੰ ਜਿੰਮੀ ਮੰਗ ਕੇ) ਬਾਵਨ ਰੂਪ ਧਾਰ ਕੇ ਜੋ ਤੈਨੂੰ ਉਸ ਵੇਲੇ ਚੰਗਾ ਲਗਾ ਸੀ ।
੧੫ ਕੰਸ ਨੂੰ ਮੁਕਤ ਕੀਤਾ ਸੀ ।
੧੬ ਅਤੇ ਭਗਤ-ਜਨਾਂ ਨੂੰ ਨਿਰਭੈ-ਪਦ ਦਿਤਾ ਸੀ ।
੧੭ ਪ੍ਰਮਾਣੀਕ, ਮਕਬੂਲ, ਪ੍ਰਸਿਧ ।
੧੮ ਤੈਨੂੰ ਸਮਾਨ-ਨੇਤ੍ਰਾਂ ਵਾਲਾ ਜਾਣ ਕੇ ਗਾਂਦੇ ਹਨ, ਭਾਵ ਇਹ ਜਾਣ ਕੇ ਕਿ ਤੂੰ ਸਭ ਨੂੰ (ਉਚ ਨੀਚ, ਹਿੰਦੂ ਮੁਸਲਮਾਣ ਨੂੰ) ਇਕੋ ਨਜ਼ਰ ਨਾਲ ਵੇਖਣ ਵਾਲਾ ਹੈਂ ।
੧੯ ਬੇਣੀ ਭਗਤ ਤੇਰੇ ਇਹ ਗੁਣ ਯਾਦ ਕਰਦਾ ਹੈ ਕਿ ਗੁਰੂ ਨਾਨਕ ਅਡੋਲ ਅਵਸਥਾ ਵਿਚ ਆਤਮ-ਚਾਉ ਦਾ ਸਵਾਦ ਲੈਂਦਾ ਹੈ, ਅਤੇ ਗੁਰ-ਗਿਆਨ ਦੁਆਰਾ ਮੇਲ ਵਾਲੀ ਸੁਰਤੀ ਵਿਚ ਪ੍ਰਭੂ ਤੋਂ ਬਿਨਾਂ ਕਿਸੇ ਹੋਰ ਨੂੰ ਪਛਾਣਦਾ ਹੀ ਨਹੀਂ ।
੨੦ ਬਿਆਸ ਦਾ ਪੁਤਰ ।
੨੧ ਅਰਜਨ ਦਾ ਪੋਤਾ (ਜਿਸ ਨੂੰ ਸੁਕਦੇਵ ਰਿਸ਼ੀ ਨੇ ਭਾਗਵਤ ਪੁਰਾਣ ਸੁਣਾਇਆ ਸੀ) । ਇਸ ਤੋਂ ਉਪਰੰਤ ਕਲਿਯੁਗ ਸ਼ੁਰੂ ਹੋਇਆ ।
੨੨ ਨਵਾਂ ।
੨੩ ਪਤਾਲ ਵਿਚ ਸ਼ੇਸ਼ਨਾਗ ਆਦਿ ਸਰਪ ਦੇ ਰੂਪ ਵਾਲੇ ਭਗਤ ਤੇਰਾ ਜਸ ਗਾਂਦੇ ਹਨ ।
੨੪ ਜੋਗੀ, ਜਤੀ ਤੇ ਜੰਗਮ (ਇਕ ਭੇਖ) ।
੨੫ ਰਚੀ, ਬਣਾਈ ।
੨੬ ਜਿਸ (ਗੁਰੂ ਨਾਨਕ) ਨੇ ਸਭ ਸ੍ਰਿਸ਼ਟੀ ਵਿਚ ਵਿਆਪਕ ਬ੍ਰਹਮ ਨੂੰ ਸਰਗੁਣ ਤੇ ਨਿਰਗੁਣ ਰੂਪਾਂ ਵਿਚ ਇਕੋ ਜਿਹਾ ਜਾਣਿਆ ਹੈ ।
੨੭ ਨੌਂ ਨਾਥ—ਗੋਰਖਨਾਥ, ਮਛੰਦਰ ਨਾਥ, ਆਦਿ ।
੨੮ ਇਕ ਬਲੀ ਰਾਜਾ ।
੨੯ ਜਿਹੜਾ ਚਕਰਵਰਤੀ ਅਖਾਉਂਦਾ ਸੀ ।
੩੦ ਸਤਵੇਂ ਪਤਾਲ ਵਿਚ ਵਸਦਾ ਰਾਜਾ ਬਲਿ ।
੩੧ ਭਰਥਰੀ ਜੋ ਸਦਾ ਆਪਣੇ ਗੁਰੂ ਗੋਰਖ ਨਾਲ ਰਹਿੰਦਾ ਹੈ ।
੩੨ ਦੁਰਵਾਸਾ ਰਿਖੀ ।
੩੩ ਰਾਜਾ ਪੁਰੂ ।
੩੪ ਅੰਗਿਰਾ ਰਿਖੀ ਨੇ ।

* ਸ਼ੇਸ਼ਨਾਗ ਹਜ਼ਾਰ ਜੀਭਾਂ ਦੁਆਰਾ ਰਸ ਨਾਲ (ਸੁਆਦ ਲਾ ਕੇ) ਆਦਿ ਅੰਤਿ (ਲਗਾਤਾਰ) ਲਿਵ ਦੀ ਤਾਰ ਬੰਨ੍ਹ ਕੇ (ਗੁਰੂ ਨਾਨਕ ਦੇ) ਗੁਣ ਗਾਉਂਦਾ ਹੈ ।

## ਸਵਈਏ ਮਹਲੇ ਦੂਜੇ ਕੇ ੨

ੴ ਸਤਿਗੁਰ ਪ੍ਰਸਾਦਿ ॥ ॥ ਸੋਈ ਪੁਰਖੁ ਧੰਨੁ ਕਰਤਾ ਕਾਰਣ ਕਰਤਾਰੁ ਕਰਣ ਸਮਰਥੋ ॥ ਸਤਿਗੁਰੂ ਧੰਨੁ ਨਾਨਕੁ [੧]ਮਸਤਕਿ ਤੁਮ ਧਰਿਓ ਜਿਨਿ ਹਥੋ ॥ ਤ[੨] ਧਰਿਓ ਮਸਤਕਿ ਹਥੁ ਸਹਜਿ[੩] ॥ [੪]ਅਮਿਉ ਵੁਠਉ ਛਜਿ ਸੁਰਿਨਰ ਗਣ ਮੁਨਿ [੫]ਬੋਹਿਯ ਅਗਾਜਿ ॥ ਮਾਰਿਓ ਕੰਟਕੁ[੬] ਕਾਲੁ ਗਰਜਿ [੭]ਧਾਵਤੁ ਲੀਓ ਬਰਜਿ [੮]ਪੰਚ ਭੂਤ ਏਕ ਘਰਿ ਰਾਖਿ ਲੇ ਸਮਜਿ ॥ ਜਗੁ ਜੀਤਉ ਗੁਰ ਦੁਆਰਿ [੯]ਖੇਲਹਿ ਸਮਤ ਸਾਰਿ ਰਥੁ ਉਨਮਨਿ ਲਿਵ ਰਾਖਿ ਨਿਰੰਕਾਰਿ ॥ [੧੦]ਕਹੁ ਕੀਰਤਿ ਕਲ ਸਹਾਰ ਸਪਤ ਦੀਪ ਮਝਾਰ ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥ ੧ ॥ [੧੧]ਜਾ ਕੀ ਦ੍ਰਿਸਟਿ ਅੰਮ੍ਰਿਤ ਧਾਰ ਕਾਲੁਖ ਖਨਿ ਉਤਾਰ ਤਿਮਰ ਅਗ੍ਯ੍ਯਾਨ ਜਾਹਿ ਦਰਸ ਦੁਆਰ ॥ [੧੨]ਓਇ ਜੁ ਸੇਵਹਿ ਸਬਦੁ ਸਾਰੁ ਗਾਖੜੀ ਬਿਖਮ ਕਾਰ ਤੇ ਨਰ ਭਵ ਉਤਾਰਿ ਕੀਏ ਨਿਰਭਾਰ ॥ [੧੩]ਸਤ ਸੰਗਤਿ ਸਹਜ ਸਾਰਿ ਜਾਗੀਲੇ ਗੁਰ ਬੀਚਾਰਿ ਨਿੰਮਰੀ ਭੂਤ ਸਦੀਵ ਪਰਮ ਪਿਆਰਿ ॥ ਕਹੁ ਕੀਰਤਿ ਕਲ ਸਹਾਰ ਸਪਤ ਦੀਪ ਮਝਾਰ ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥ ੨ ॥ ਤੈ ਤਉ ਦ੍ਰਿੜਿਓ ਨਾਮੁ ਅਪਾਰੁ ॥ [੧੪]ਬਿਮਲ ਜਾਸੁ ਬਿਥਾਰੁ ਸਾਧਿਕ ਸਿਧ ਸੁਜਨ ਜੀਆ ਕੋ ਅਧਾਰੁ ॥ [੧੫]ਤੂ ਤਾ ਜਨਿਕ ਰਾਜਾ ਅਉਤਾਰੁ [੧੬]ਸਬਦੁ ਸੰਸਾਰਿ ਸਾਰੁ ਰਹਹਿ ਜਗਤ੍ਰ ਜਲ ਪਦਮ ਬੀਚਾਰ ॥ [੧੭]ਕਲਿਪ ਤਰੁ ਰੋਗ ਬਿਦਾਰੁ[੧੮] ਸੰਸਾਰ ਤਾਪ ਨਿਵਾਰੁ[੧੮] [੧੯]ਆਤਮਾ ਤ੍ਰਿਬਿਧਿ ਤੇਰੈ ਏਕ ਲਿਵ ਤਾਰ ॥ ਕਹੁ ਕੀਰਤਿ ਕਲ ਸਹਾਰ ਸਪਤ ਦੀਪ ਮਝਾਰ ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥੩॥ ਤੈ ਤਾ ਹਦਰਥਿ[੨੦] ਪਾਇਓ ਮਾਨੁ [੨੧]ਸੇਵਿਆ ਗੁਰੁ ਪਰਵਾਨੁ ਸਾਧਿ ਅਜਗਰੁ ਜਿਨਿ ਕੀਆ ਉਨਮਾਨੁ ॥ *ਹਰਿ ਹਰਿ ਦਰਸ ਸਮਾਨ ਆਤਮਾ ਵੰਤਗਿਆਨ ਜਾਣੀਅ ਅਕਲ ਗਤਿ ਗੁਰ ਪਰਵਾਨ ॥ ਜਾ ਕੀ ਦ੍ਰਿਸਟਿ ਅਚਲ ਠਾਣ [੨੨]ਬਿਮਲ ਬੁਧਿ ਸੁਥਾਨ ਪਹਿਰਿ ਸੀਲ ਸਨਾਹੁ ਸਕਤਿ ਬਿਦਾਰਿ ॥ ਕਹੁ ਕੀਰਤਿ ਕਲ ਸਹਾਰ ਸਪਤ ਦੀਪ ਮਝਾਰ ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ॥੪॥ [੨੩]ਦ੍ਰਿਸਟਿ ਧਰਤ ਤਮ ਹਰਨ ਦਹਨ ਅਘ ਪਾਪ ਪ੍ਰਨਾਸਨ॥ [੨੪]ਸਬਦ ਸੂਰ ਬਲਵੰਤ ਕਾਮ ਅਰੁ ਕ੍ਰੋਧ ਬਿਨਾਸਨ॥ ਲੋਭ ਮੋਹ ਵਸਿ ਕਰਣ [੨੫]ਸਰਣ ਜਾਚਿਕ ਪ੍ਰਤਿਪਾਲਣ ॥ [੨੬]ਆਤਮ ਰਤ ਸੰਗ੍ਰਹਣ ਕਹਣ ਅੰਮ੍ਰਿਤ ਕਲ ਢਾਲਣ ॥ [੨੭]ਸਤਿਗੁਰੂ ਕਲ ਸਤਿਗੁਰ ਤਿਲਕੁ ਸਤਿ ਲਾਗੈ ਸੋ ਪੈ ਤਰੈ ॥ [੨੮]ਗੁਰੁ ਜਗਤ ਫਿਰਣ ਸੀਹ ਅੰਗਰਉ ਰਾਜੁ ਜੋਗੁ ਲਹਣਾ ਕਰੈ ॥ ੫ ॥ ਸਦਾ ਅਕਲ

੧ ਤੇਰ ਮੱਥੇ ਤੇ (ਹੇ ਗੁਰੂ ਅੰਗਦ !) ।
੨ ਤਦੋਂ ।
੩ ਸਹਿਜੇ ਹੀ ।
੪ ਅੰਮ੍ਰਿਤ ਵਸਿਆ ਛੱਜੀਂ, ਭਾਵ ਝੜੀ ਲਾ ਕੇ ।
੫ ਸੁਗੰਧਤ ਹੋ ਗਏ, ਭਿਜ ਗਏ ਪ੍ਰਤੱਖ ਤੌਰ ਤੇ ।
੬ [ਸੰ. ਕੰਡਾ] ਦੁਖਦਾਈ ।
੭ ਦੌੜਦਾ (ਮਨ) ਰੋਕ ਲਿਆ ।
੮ ਕਾਮਾਦਿ ਪੰਜੇ ਸਮੇਟ ਕੇ (ਸਮਜਿ) ਇਕ ਥਾਂ ਕਾਬੂ ਕਰ ਲਏ ।
੯ ਤੂੰ ਖੇਡਦਾ ਹੈਂ ਸਮਤਾ (ਸਭ ਨੂੰ ਇਕੋ ਜਿਹਾ ਵੇਖਣ) ਦੀ ਬਾਜੀ (ਸਾਰਿ=ਸਾਰੀ=ਨਰਦਾਂ, ਖੇਡ) ; ਅਡੋਲ ਲਿਵ ਦੇ ਰਥ (ਪ੍ਰਵਾਹ) ਨੂੰ ਨਿਰੰਕਾਰ ਵਿਚ ਰਖ ਕੇ ।
੧੦ ਹੇ ਕਲ-ਸਹਾਰ ! ਤੂੰ ਸਤਾਂ ਦੀਪਾਂ ਵਿਚ ਭਾਈ ਲਹਿਣਾ ਜੀ ਦੀ ਸਿਫ਼ਤ ਆਖ, ਜੋ ਮੁਰਾਰੀ ਰੂਪ ਨਾਨਕ ਨੂੰ ਛੁਹ ਕੇ ਜਗਤ-ਗੁਰੂ ਬਣ ਗਏ ।
੧੧ ਜਿਸ ਦੀ ਅੰਮ੍ਰਿਤ ਚੋਣ ਵਾਲੀ ਨਜ਼ਰ (ਪਾਪਾਂ ਦੀ) ਕਾਲਖ ਨੂੰ ਪੁਟ ਕੇ ਲਾਹ ਦਿੰਦੀ ਹੈ, ਅਤੇ ਜਿਸ ਦੇ ਦਰ ਦੇ ਦਰਸ਼ਨ ਨਾਲ ਅਗਿਆਨ ਦਾ ਹਨੇਰਾ ਦੂਰ ਹੁੰਦਾ ਹੈ ।
੧੨ ਜਿਹੜੇ ਉਸ ਦੇ ਸਰੇਸ਼ਟ ਸ਼ਬਦ ਨੂੰ ਜਪਦੇ ਹਨ, ਜੋ ਇਕ ਔਖੀ ਕਾਰ ਹੈ, ਉਨ੍ਹਾਂ ਮਨੁੱਖਾਂ ਨੂੰ ਗੁਰੂ ਨੇ ਸੰਸਾਰ ਤੋਂ ਪਾਰ ਕਰ ਕੇ ਭਾਰ-ਰਹਿਤ ਕਰ ਦਿਤਾ ਹੈ ।
੧੩ ਸਤ-ਸੰਗ ਰਾਹੀਂ ਸਹਜ-ਅਵਸਥਾ ਸੰਭਾਲਣ ਨਾਲ ਗੁਰੂ ਵਾਲੀ ਵਿਚਾਰ ਦੁਆਰਾ ਬੁਧੀ ਜਾਗੀ ਰਹਿੰਦੀ ਹੈ, ਅਤੇ ਅਤੀ ਪ੍ਰੇਮ ਵਿਚ ਸਦਾ ਨਮ੍ਰੀ (ਨਿਮ੍ਰਤਾ ਵਾਲਾ) ਸੁਭਾਉ ਬਣਿਆ ਰਹਿੰਦਾ ਹੈ ।
੧੪ ਜਿਸ ਦਾ ਵਿਸਥਾਰ ਪਵਿੱਤਰ ਹੈ ।
੧੫ ਭਾਵ ਜਿਵੇਂ ਜਨਕ ਰਾਜਾ ਰਾਜ ਭਾਗ ਮਾਣਦਾ ਹੋਇਆ ਫਿਰ ਨਿਰਲੇਪ ਰਹਿੰਦਾ ਸੀ, ਤਿਵੇਂ ਤੂੰ ਰਹਿੰਦਾ ਹੈਂ ।
੧੬ ਜਗਤ ਵਿਚ ਤੇਰੀ ਬਾਣੀ ਤਤ ਵਸਤੂ ਹੈ; ਤੂੰ ਜਗਤ ਵਿਚ ਇਉਂ ਰਹਿੰਦਾ ਹੈਂ ਜਿਵੇਂ ਜਲ ਤੇ ਪਦਮ (ਕਉਲ) ਦਾ ਵਿਚਾਰ ਹੈ ।
੧੭ ਤੂੰ ਸਵਰਗ ਦੇ ਕਲਪ ਬ੍ਰਿਛ ਵਾਂਗ ਕਾਮਨਾ ਪੂਰੀਆਂ ਕਰਨ ਵਾਲਾ ਹੈਂ ।
੧੮ ਦੂਰ ਕਰਨ ਵਾਲਾ ।
੧੯ ਤਿੰਨਾਂ ਵਿਧੀਆਂ (ਗੁਣਾਂ) ਵਾਲੇ ਜੀਵ, ਸੰਸਾਰੀ ਲੋਕ ਤੇਰੀ ਲਿਵ ਵਿਚ ਮਗਨ ਹਨ ।
੨੦ ਹਜ਼ਰਤ (ਨਾਨਕ) ਤੋਂ ।
੨੧ ਤੁਸਾਂ ਉਸ ਪ੍ਰਮਾਣੀਕ ਗੁਰੂ ਨੂੰ ਸੇਵਿਆ, ਜਿਸ ਨੇ ਅਜਗਰ (ਸਪ) ਰੂਪ ਮਨ ਨੂੰ ਕਾਬੂ ਕਰ ਕੇ ਉਚਾ ਕੀਤਾ ।
੨੨ ਜਿਸ ਦੀ ਬੁਧੀ ਸਾਫ਼ ਤੇ ਚੰਗੇ ਟਿਕਾਣੇ ਲਗੀ ਹੋਈ ਹੈ, ਅਤੇ ਜਿਸ ਨੇ ਸ਼ਾਂਤੀ ਦੀ ਸੰਜੋਇ ਪਹਿਨ ਕੇ ਮਾਇਆ ਦਾ ਨਾਸ ਕੀਤਾ ਹੈ ।
੨੩ ਨਜ਼ਰ ਧਰਦਿਆਂ ਹੀ ਹਨੇਰਾ ਦੂਰ ਕਰਨ ਵਾਲੇ ਹੋ, ਪਾਪ ਸਾੜਨ ਵਾਲੇ ਤੇ ਪਾਪ ਨਾਸ ਕਰਨ ਵਾਲੇ ਹੋ ।
੨੪ ਬਚਨ ਦੇ ਬਲੀ ਸੂਰਮੇ ਹੋ ।
੨੫ ਸ਼ਰਨ ਲੈਣ ਵਾਲੇ ਨੂੰ ਪਾਲਣ ਵਾਲੇ ਹੋ ।
੨੬ ਰੂਹਾਨੀ ਲਗਨ ਨੂੰ ਇਕੱਠਾ ਕਰਨ ਵਾਲੇ ਹੋ; ਤੁਹਾਡਾ ਕਥਨ ਅੰਮ੍ਰਿਤ ਢਾਲਣ ਦੀ ਕਲਾ ਹੈ ।
੨੭ ਹੇ ਕਲ-ਸਹਾਰ ! ਸਤਿਗੁਰੂ (ਅੰਗਦ) ਤਿਲਕ-ਗੁਰੂ ਹੈ, ਭਾਵ ਸ਼੍ਰੋਮਣੀ ਗੁਰੂ ਹੈ; ਜੋ ਸਚੀ ਮੁਚੀ ਚਰਨੀਂ ਲਗਦਾ ਹੈ ਤਰ ਜਾਂਦਾ ਹੈ ।
੨੮ ਫੇਰੂ ਦਾ ਸ਼ੀਂਹ ਵਰਗਾ ਪੁਤਰ, ਭਾਈ ਲਹਿਣਾ ਜਗਤ-ਗੁਰੂ ਅੰਗਦ ਹੋ ਕੇ ਰਾਜ ਜੋਗ ਮਾਣਦਾ ਹੈ ।

---

* ਜਿਸ ਦਾ ਦਰਸ਼ਨ ਹਰੀ-ਦਰਸ ਵਰਗਾ ਹੈ, ਜਿਸ ਦਾ ਆਤਮਾ ਗਿਆਨਵਾਨ ਹੈ, ਜਿਸ ਨੇ ਜਾਣੀ ਹੈ ਪਰਵਾਨ-ਗੁਰੂ (ਨਾਨਕ) ਦੀ ਅਕਲ-ਗਤੀ (ਉਹ ਹਾਲਤ ਜਿਸ ਤਕ ਕੋਈ ਹੁਨਰ ਨਾ ਪਹੁੰਚ ਸਕੇ, ਅਗਮ ਹਾਲਤ) ।

ਲਿਵ ਰਹੈ [੧]ਕਰਨਸਿਉ ਇਛਾਚਾਰਹ ॥ [੨]ਦ੍ਰੁਮ ਸਪੂਰ ਜਿਉ ਨਿਵੈ ਖਵੈ ਕਸੁ ਬਿਮਲ ਬੀਚਾਰਹ ॥ ਇਹੈ ਤਤੁ ਜਾਣਿਓ [੩]ਸਰਬਗਤਿ ਅਲਖੁ ਬਿਡਾਣੀ ॥ [੪]ਸਹਜ ਭਾਇ ਸੰਚਿਓ ਕਿਰਣਿ ਅੰਮ੍ਰਿਤ ਕਲ ਬਾਣੀ ॥ [੫]ਗੁਰ ਗਮਿ ਪ੍ਰਮਾਣੁ ਤੈ ਪਾਇਓ ਸਤੁ ਸੰਤੋਖੁ ਗ੍ਰਾਹਜਿ ਲਯੌ ॥ [੬]ਹਰਿ ਪਰਸਿਓ ਕਲੁ ਸਮੁਲਵੈ ਜਨ ਦਰਸਨੁ ਲਹਣੇ ਭਯੌ ॥ ੬ ॥ ਮਨਿ ਬਿਸਾਸੁ[੭] ਪਾਇਓ [੮]ਗਹਰਿ ਗਹੁ ਹਦਰਥਿ ਦੀਓ ॥ ਗਰਲ[੯] ਨਾਸੁ ਤਨਿ ਨਠਯੋ [੧੦]ਅਮਿਉ ਅੰਤਰਗਤਿ ਪੀਓ ॥ ਰਿਦਿ ਬਿਗਾਸੁ ਜਾਗਿਓ [੧੧]ਅਲਖਿ ਕਲ ਧਰੀ ਜੁਗੰਤਰਿ ॥ ਸਤਿਗੁਰੁ [੧੨]ਸਹਜ ਸਮਾਧਿ ਰਵਿਓ ਸਾਮਾਨਿ ਨਿਰੰਤਰਿ ॥ [੧੩]ਉਦਾਰਉ ਚਿਤ ਦਾਰਿਦ ਹਰਨ ਪਿਖੰਤਿਹ ਕਲਮਲ ਤ੍ਰਸਨ ॥ [੧੪]ਸਦ ਰੰਗਿ ਸਹਜਿ ਕਲੁ ਉਚਰੈ ਜਸੁ ਜੰਪਉ ਲਹਣੇ ਰਸਨ ॥ ੭ ॥ ਨਾਮੁ ਅਵਖਧੁ[੧੫] ਨਾਮੁ ਆਧਾਰੁ ਅਰੁ ਨਾਮੁ ਸਮਾਧਿ ਸੁਖੁ ਸਦਾ ਨਾਮ ਨੀਸਾਣੁ ਸੋਹੈ ॥ ਰੰਗਿ ਰਤੌ ਨਾਮ ਸਿਉ ਕਲ ਨਾਮੁ [੧੬]ਸੁਰਿ ਨਰਹ ਬੋਹੈ ॥ ਨਾਮ ਪਰਸੁ[੧੭] ਜਿਨਿ ਪਾਇਓ [੧੮]ਸਤੁ ਪ੍ਰਗਟਿਓ ਰਵਿ ਲੋਇ ॥ ਦਰਸਨਿ ਪਰਸਿਐ ਗੁਰੂ ਕੈ [੧੯]ਅਠਸਠਿ ਮਜਨੁ ਹੋਇ ॥ ੮ ॥ ਸਚੁ ਤੀਰਥੁ ਸਚੁ ਇਸਨਾਨੁ ਅਰੁ ਭੋਜਨੁ ਭਾਉ ਸਚੁ ਸਦਾ ਸਚੁ ਭਾਖੰਤੁ[੨੦] ਸੋਹੈ ॥ ਸਚੁ ਪਾਇਓ ਗੁਰ ਸਬਦਿ ਸਚੁ ਨਾਮੁ ਸੰਗਤੀ ਬੋਹੈ[੨੧] ॥ ਜਿਸੁ ਸਚੁ ਸੰਜਮੁ ਵਰਤੁ ਸਚੁ ਕਬਿ ਜਨ ਕਲ ਵਖਾਣੁ[੨੨] ॥ ਦਰਸਨਿ ਪਰਸਿਐ ਗੁਰੂ ਕੈ ਸਚੁ ਜਨਮੁ ਪਰਵਾਣੁ ॥ ੯ ॥ [੨੩]ਅਮਿਅ ਦ੍ਰਿਸਟਿ ਸੁਭ ਕਰੈ [੨੪]ਹਰੈ ਅਘ ਪਾਪ ਸਕਲ ਮਲ ॥ ਕਾਮ ਕ੍ਰੋਧ ਅਰੁ ਲੋਭ ਮੋਹ ਵਸਿ ਕਰੈ ਸਭੈ ਬਲ ॥ ਸਦਾ ਸੁਖੁ ਮਨਿ ਵਸੈ ਦੁਖੁ ਸੰਸਾਰਹ ਖੋਵੈ ॥ ਗੁਰੁ ਨਵ ਨਿਧਿ[੨੫] ਦਰੀਆਉ ਜਨਮ ਹਮ ਕਾਲਖ ਧੋਵੈ ॥ ਸੁ ਕਹੁ ਟਲ* ਗੁਰੁ ਸੇਵੀਐ ਅਹਿਨਿਸਿ[੨੬] ਸਹਜਿ ਸੁਭਾਇ ॥ ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ ॥ ੧੦ ॥

## ਸਵਈਏ ਮਹਲੇ ਤੀਜੇ ਕੇ ੩

੧ ਓ ਸਤਿਗੁਰ ਪ੍ਰਸਾਦਿ ॥ ॥ ਸੋਈ ਪੁਰਖੁ ਸਿਵਰਿ ਸਾਚਾ ਜਾ ਕਾ ਇਕੁ ਨਾਮੁ ਅਛਲੁ ਸੰਸਾਰੇ ॥ ਜਿਨਿ ਭਗਤ ਭਵਜਲ ਤਾਰੇ ਸਿਮਰਹੁ ਸੋਈ ਨਾਮੁ ਪਰਧਾਨੁ ॥ [੨੭]ਤਿਤੁ ਨਾਮਿ ਰਸਿਕੁ ਨਾਨਕ ਲਹਣਾ ਥਪਿਓ ਜੇਨ ਸ੍ਰਬ ਸਿਧੀ ॥ ਕਵਿ ਜਨ ਕਲ੍ਯ [੨੮]ਸਬੁਧੀ ਕੀਰਤਿ ਜਨ ਅਮਰਦਾਸ ਬਿਸ੍ਤਰੀਯਾ ॥ [੨੯]ਕੀਰਤਿ ਰਵਿ ਕਿਰਣਿ ਪ੍ਰਗਟਿ ਸੰਸਾਰਹ ਸਾਖ ਤਰੋਵਰ ਮਵਲਸਰਾ ॥ ਉਤਰਿ ਦਖਿਣਹਿ ਪੁਬਿ[੩੦] ਅਰੁ ਪਸ੍ਚਮਿ ਜੈ ਜੈਕਾਰੁ ਜਪੰਥਿ[੩੧] ਨਰਾ ॥ ਹਰਿਨਾਮੁ ਰਸਨਿ

੧ ਕਰਨੀ ਵਿਚ। ਆਪਦੀ ਲਿਵ ਬਣਾਵਟ ਤੋਂ ਰਹਿਤ ਹੈ ਅਤੇ ਤੁਸੀਂ ਕਰਨੀ ਵਿਚ ਆਜ਼ਾਦ ਹੋ।

੨ ਜਿਵੇਂ ਫਲਾਂ ਨਾਲ ਭਰਪੂਰ ਬ੍ਰਿਛ ਨਿਉਂਦਾ ਹੈ ਅਤੇ ਤਕਲੀਫ਼ ਸਹਾਰਦਾ ਹੈ, ਤਿਵੇਂ ਆਪ ਦੀ ਵਿਚਾਰ ਵੀ ਸਾਫ਼ ਹੈ।

੩ ਕਿ ਹਰੀ ਸਰਵ-ਵਿਆਪਕ, ਨਾ ਲਖਿਆ ਜਾਣ ਵਾਲਾ ਤੇ ਅਸਚਰਜ ਹੈ।

੪ ਆਪ ਨੇ ਅੰਮ੍ਰਿਤ ਬਾਣੀ ਦੀ ਕਲਾ ਨਾਲ ਸਹਜੇ ਹੀ ਲੋਕਾਂ ਵਿਚ ਗਿਆਨ ਦੀ ਕਿਰਣ ਖਿਲਾਰੀ ਹੈ।

੫ ਜਿਥੇ ਤਕ ਗੁਰੂ ਦੀ ਪਹੁੰਚ ਹੈ। ਤੈਨੂੰ ਉਹ ਦਰਜਾ ਮਿਲਿਆ ਜਿਥੇ ਤਕ ਗੁਰੂ ਨਾਨਕ ਦੀ ਪਹੁੰਚ ਸੀ, ਤੂੰ ਸਤ-ਸੰਤੋਖ ਨੂੰ ਗ੍ਰਹਿਣ ਕਰ ਲਿਆ।

੬ ਕਲ-ਸਹਾਰ ਪੁਕਾਰ ਕੇ ਕਹਿੰਦਾ ਹੈ ਕਿ ਜਿਨ੍ਹਾਂ ਨੂੰ ਲਹਣੇ ਦਾ ਦਰਸ਼ਨ ਹੋਇਆ ਉਨ੍ਹਾਂ ਨੂੰ ਹਰੀ ਮਿਲ ਪਿਆ।

੭ ਵਿਸ਼ਵਾਸ, ਸ਼ਰਧਾ।

੮ ਹਜ਼ਰਤ ਨਾਨਕ ਨੇ ਆਪ ਨੂੰ ਗਹਿਰ-ਗੰਭੀਰ ਹਰੀ ਵਿਚ ਗਹੁ (ਪਹੁੰਚ) ਦਿਤੀ।

੯ ਜ਼ਹਿਰ।

੧੦ ਆਪਣੇ ਅੰਦਰੋਂ ਹੀ ਅੰਮ੍ਰਿਤ ਪੀਤਾ।

੧੧ ਅਲਖ (ਹਰੀ) ਨੇ ਜੁਗ (ਸੰਸਾਰ) ਵਿਚ ਆਪਣੀ ਸੱਤਾ ਰਖੀ।

੧੨ ਪੰਨਾ ੧੧੯੯, ਨੋਟ ੨੧। ਸਤਿਗੁਰੂ ਨੇ ਹਰੀ ਨੂੰ ਅਡੋਲ ਅਵਸਥਾ ਵਿਚ ਇਕ-ਰਸ ਹੋ ਕੇ ਸਿਮਰਿਆ।

੧੩ ਖੁਲ੍ਹੇ ਦਿਲ ਵਾਲਾ, ਗ਼ਰੀਬੀ ਦੂਰ ਕਰਨ ਵਾਲਾ, ਜਿਸ ਨੂੰ ਵੇਖਦਿਆਂ ਪਾਪ ਤ੍ਰਹਿੰਦੇ ਹਨ।

੧੪ ਕਲ-ਸਹਾਰ ਸਦੀਵੀ ਪ੍ਰੇਮ ਨਾਲ ਸਹਜੇ ਹੀ ਜੀਭ ਨਾਲ ਲਹਣੇ ਦਾ ਜਸ ਉਚਾਰਦਾ ਹੈ।

੧੫ ਦਵਾਈ।

੧੬ ਚੰਗੇ ਮਨੁਖਾਂ ਨੂੰ ਸੁਗੰਧਤ ਕਰਦਾ ਹੈ।

੧੭ ਪਾਰਸ।

੧੮ ਉਸ ਦਾ ਸਤ ਰੂਪ ਸੂਰਜ ਸੰਸਾਰ ਵਿਚ ਚਮਕਿਆ ਹੈ।

੧੯ ਅਠਾਹਠ ਤੀਰਥਾਂ ਦਾ ਇਸ਼ਨਾਨ ਹੋ ਜਾਂਦਾ ਹੈ।

੨੦ ਆਖਦਿਆਂ।

੨੧ ਸੁਗੰਧਤ ਕਰਦਾ ਹੈ।

੨੨ ਆਖ।

੨੩ ਅੰਮ੍ਰਿਤ-ਦ੍ਰਿਸ਼ਟੀ, ਮਿਹਰ ਦੀ ਨਜ਼ਰ।

੨੪ ਪਾਪ ਤੇ ਸਾਰੀਆਂ ਮੈਲਾਂ ਦੂਰ ਕਰਦਾ ਹੈ।

੨੫ ਦੇਖੋ ਪੰ. ੧੧੨੯, ਫੁਟ ਨੋਟ *।

੨੬ ਦਿਨ ਰਾਤ।

੨੭ ਉਸੇ ਨਾਮ ਦੁਆਰਾ ਨਾਨਕ ਰਸੀਆ ਹੋਇਆ, (ਉਸੇ ਨਾਮ ਦੁਆਰਾ) ਲਹਿਣਾ ਗੁਰੂ ਬਣਿਆ, ਜਿਸ ਕਰਕੇ ਸਾਰੀਆਂ ਤਾਕਤਾਂ ਮਿਲੀਆਂ।

੨੮ ਚੰਗੀ ਬੁਧੀ ਵਾਲੇ ਅਮਰਦਾਸ ਦੀ ਕੀਰਤੀ ਲੋਕਾਂ ਵਿਚ ਖਿਲਰੀ।

੨੯ ਸਿਫ਼ਤ ਦੇ ਸੂਰਜ ਦੀ ਕਿਰਨ ਸੰਸਾਰ ਵਿਚ ਇਵੇਂ ਪ੍ਰਗਟ ਹੋਈ ਜਿਵੇਂ ਮੌਲਸਰੀ ਬ੍ਰਿਛ ਦੀਆਂ ਸ਼ਾਖ਼ਾਂ ਖਿਲਰ ਕੇ ਖ਼ੁਸ਼ਬੂ ਖਿਲਾਰਦੀਆਂ ਹਨ।

੩੦ ਪੂਰਬ ਵਿਚ।

੩੧ ਜਪਦੇ ਹਨ।

---

* 'ਟਲ', 'ਕਲ' ਤੇ 'ਕਲ-ਸਹਾਰ' ਇਕੋ ਕਵੀ ਦੇ ਨਾਮ ਹਨ। ਇਸ ਸਵੱਯੇ ਦੀ ਅੰਤਲੀ ਤੁਕ ਭੀ ਓਹੀ ਹੈ ਜੋ ਉਤਲੇ ਦੋਹਾਂ ਸਵੱਯਾਂ ਦੀ ਹੈ। ਨਾਲੇ ਅੰਕ ਨਹੀਂ ਬਦਲਦਾ।

[1]ਗੁਰਮੁਖਿ ਬਰਦਾਯਉ ਉਲਟਿ ਗੰਗ ਪਸ੍ਚਮਿ ਧਰੀਆ ॥ ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ ਅਮਰਦਾਸ ਗੁਰ ਕਉ ਫੁਰਿਆ ॥ ੧ ॥ ਸਿਮਰਹਿ ਸੋਈ ਨਾਮੁ [2]ਜਖ੍ ਅਰੁ ਕਿੰਨਰ ਸਾਧਿਕ ਸਿਧ ਸਮਾਧਿ ਹਰਾ[3] ॥ ਸਿਮਰਹਿ ਨਖ੍ਤ੍ਰ[4] ਅਵਰ ਧ੍ਰੂ ਮੰਡਲ ਨਾਰਦਾਦਿ ਪ੍ਰਹਲਾਦਿ ਵਰਾ[5] ॥ ਸਸੀਅਰੁ[6] ਅਰੁ ਸੂਰੁ[7] ਨਾਮੁ ਉਲਾਸਹਿ[8] [9]ਸੈਲ ਲੋਅ ਜਿਨਿ ਉਧਰਿਆ ॥ ਸੋਈ ਨਾਮੁ ਅਛਲੁ ਭਗਤਹ ਭਵ ਤਾਰਨੁ ਅਮਰਦਾਸ ਗੁਰ ਕਉ ਫੁਰਿਆ ॥੨॥ ਸੋਈ ਨਾਮੁ ਸਿਵਰਿ [10]ਨਵ ਨਾਥ ਨਿਰੰਜਨੁ ਸਿਵ ਸਨਕਾਦਿ[11] ਸਮੁਧਰਿਆ[12] ॥ ਚਵਰਾਸੀਹ ਸਿਧ ਬੁਧ ਜਿਤੁ ਰਾਤੇ ਅੰਬਰੀਕ[13] ਭਵਜਲੁ ਤਰਿਆ ॥ [14]ਉਧਉ ਅਕ੍ਰੂਰੁ ਤਿਲੋਚਨੁ ਨਾਮਾ ਕਲਿ[15] ਕਬੀਰ [16]ਕਿਲਵਿਖ ਹਰਿਆ ॥ ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ ਅਮਰਦਾਸ ਗੁਰ ਕਉ ਫੁਰਿਆ ॥ ੩ ॥ ਤਿਤੁ ਨਾਮਿ ਲਾਗਿ ਤੇਤੀਸ[17] ਧਿਆਵਹਿ ਜਤੀ ਤਪੀਸੁਰ ਮਨਿ ਵਸਿਆ ॥ ਸੋਈ ਨਾਮੁ ਸਿਮਰਿ [18]ਗੰਗੇਵ ਪਿਤਾਮਹ ਚਰਣ ਚਿਤ ਅੰਮ੍ਰਿਤ ਰਸਿਆ[19] ॥ ਤਿਤੁ ਨਾਮਿ ਗੁਰੂ ਗੰਭੀਰ [20]ਗਰੂਅ ਮਤਿ [21]ਸਤ ਕਰਿ ਸੰਗਤਿ ਉਧਰੀਆ ॥ ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ ਅਮਰਦਾਸ ਗੁਰ ਕਉ ਫੁਰਿਆ ॥ ੪ ॥ [22]ਨਾਮ ਕਿਤਿ ਸੰਸਾਰਿ ਕਿਰਣਿ ਰਵਿ ਸੁਰਤਰ ਸਾਖਹ ॥ ਉਤਰਿ ਦਖਿਣਿ ਪੁਬਿ[23] ਦੇਸਿ ਪਸ੍ਚਮਿ ਜਸੁ ਭਾਖਹ ॥ ਜਨਮੁ ਤ ਇਹੁ ਸਕਯਥੁ[24] ਜਿਤੁ ਨਾਮੁ ਹਰਿ ਰਿਦੈ ਨਿਵਾਸੈ ॥ [25]ਸੁਰਿ ਨਰ ਗਣ[26] ਗੰਧਰਬ[27] [28]ਛਿਅ ਦਰਸਨ ਆਸਾਸੈ[29] ॥ [30]ਭਲਉ ਪ੍ਰਸਿਧੁ ਤੇਜੋ ਤਨੌ ਕਲ੍ [31]ਜੋੜਿ ਕਰ ਧ੍ਹਾਇਅਓ ॥ ਸੋਈ ਨਾਮੁ ਭਗਤ ਭਵਜਲ ਹਰਣੁ ਗੁਰ ਅਮਰਦਾਸ ਤੈ ਪਾਇਓ ॥੫॥ ਨਾਮੁ ਧਿਆਵਹਿ ਦੇਵ ਤੇਤੀਸ ਅਰੁ ਸਾਧਿਕ ਸਿਧ ਨਰ ਨਾਮਿ ਖੰਡ ਬ੍ਰਹਮੰਡ ਧਾਰੇ ॥ ਜਹ ਨਾਮੁ ਸਮਾਧਿਓ[32] ਹਰਖੁ ਸੋਗੁ ਸਮ ਕਰਿ ਸਹਾਰੇ ॥ ਨਾਮੁ ਸਿਰੋਮਣਿ ਸਰਬ ਮੈ ਭਗਤ ਰਹੇ ਲਿਵ ਧਾਰਿ ॥ ਸੋਈ ਨਾਮੁ ਪਦਾਰਥੁ ਅਮਰ ਗੁਰ [33]ਤੁਸਿ ਦੀਓ ਕਰਤਾਰਿ ॥ ੬ ॥ [34]ਸਤਿ ਸੂਰਉ ਸੀਲਿ ਬਲਵੰਤੁ ਸਤ ਭਾਇ ਸੰਗਤਿ ਸਘਨ [20]ਗਰੂਅ ਮਤਿ [35]ਨਿਰਵੈਰਿ ਲੀਣਾ ॥ ਜਿਸੁ ਧੀਰਜੁ ਧੁਰਿ ਧਵਲੁ ਧੁਜਾ ਸੇਤਿ* ਬੈਕੁੰਠ ਬੀਣਾ ॥ [36]ਪਰਸਹਿ ਸੰਤ ਪਿਆਰੁ ਜਿਹ ਕਰਤਾਰਹ ਸੰਜੋਗੁ ॥ ਸਤਿਗੁਰੂ ਸੇਵਿ ਸੁਖੁ ਪਾਇਓ [37]ਅਮਰਿ ਗੁਰਿ ਕੀਤਉ ਜੋਗੁ ॥ ੭ ॥ ਨਾਮੁ ਨਾਵਣੁ ਨਾਮੁ ਰਸ ਖਾਣੁ ਅਰੁ ਭੋਜਨੁ ਨਾਮ ਰਸੁ ਸਦਾ ਚਾਯ ਮੁਖਿ ਮਿਸ੍ਟ[38] ਬਾਣੀ ॥ ਧਨਿ ਸਤਿਗੁਰੁ ਸੇਵਿਓ ਜਿਸੁ ਪਸਾਇ[39] ਗਤਿ ਅਗਮ ਜਾਣੀ ॥ ਕੁਲ ਸੰਬੂਹ ਸਮੁਧਰੇ[12] ਪਾਯਉ ਨਾਮ ਨਿਵਾਸੁ ॥ ਸਕਯਥੁ[40] ਜਨਮੁ ਕਲ੍ਹਚਰੈ[41] ਗੁਰ ਪਰਸ੍ਹਿਉ

੧ (ਜਿਹੜਾ ਨਾਮ ਆਪਣੀ ਜੀਭ ਦੁਆਰਾ) ਮੁਖੀ ਗੁਰੂ (ਨਾਨਕ) ਨੇ ਵਰਤਾਇਆ, ਅਤੇ ਗੰਗਾ ਨੂੰ ਉਲਟਾ ਕੇ ਲਹਿੰਦੇ ਵਲ ਚਲਾ ਦਿਤਾ, ਭਾਵ ਲੋਕਾਂ ਦਾ ਸੁਭਾਉ ਬਦਲ ਦਿਤਾ, ਓਹੀ ਅਛਲ ਨਾਮ ਭਗਤਾਂ ਨੂੰ ਸੰਸਾਰ ਤੋਂ ਤਾਰਨ ਵਾਲਾ ਗੁਰੂ ਅਮਰਦਾਸ ਜੀ ਨੂੰ ਅਨੁਭਵ ਹੋਇਆ।

੨ ਯਖਸ਼ ਤੇ ਕਿਨਰ ਦੇਵਤਿਆਂ ਦੀਆਂ ਜਾਤਾਂ ਹਨ।

੩ [ਹਰ] ਸ਼ਿਵ ਜੀ।

੪ ਤਾਰੇ।

੫ ਸ੍ਰੇਸ਼ਟ।

੬ ਚੰਨ।

੭ ਸੂਰਜ।

੮ ਚਾਹੁੰਦੇ ਹਨ।

੯ ਚਿਟਾਨਾਂ ਦੇ ਲੜ੍ਹੇ, ਪਹਾੜਾਂ ਦੇ ਸਮੂਹ।

੧੦ ਜੋਗੀਆਂ ਦੇ ਨੌਂ ਗੁਰੂ, ਗੋਰਖਨਾਥ ਆਦਿ।

੧੧ ਸਨਕ ਸਨੰਦਨ ਆਦਿ ਬ੍ਰਹਮਾ ਦੇ ਚਾਰ ਪੁਤਰ।

੧੨ ਚੰਗੀ ਤਰ੍ਹਾਂ ਤਰੇ।

੧੩ ਇਕ ਭਗਤ।

੧੪ ਊਧੋ ਤੇ ਅਕਰੂਰ ਕ੍ਰਿਸ਼ਨ ਜੀ ਦ ਭਗਤ ਸਨ।

੧੫ ਕਲਯੁਗ ਵਿਚ।

੧੬ ਪਾਪ ਦੂਰ ਕੀਤੇ।

੧੭ ਤੇਤੀ ਕ੍ਰੋੜ ਦੇਵਤੇ।

੧੮ ਗੰਗਾ ਦਾ ਪੁਤਰ ਭੀਸ਼ਮ ਪਿਤਾਮਾ।

੧੯ ਚੇਇਆ।

੨੦ ਭਾਰੀ ਮਤ ਵਾਲੇ, ਡੂੰਘੀ ਸਮਝ ਵਾਲੇ।

੨੧ ਨਿਸਚੇ ਕਰਕੇ।

੨੨ ਨਾਮ ਦੀ ਕੀਰਤੀ ਸੰਸਾਰ ਵਿਚ ਇਉਂ ਫੈਲ ਰਹੀ ਹੈ ਜਿਵੇਂ ਸੂਰਜ ਦੀ ਕਿਰਨ ਰੋਸ਼ਨੀ ਖਿਲਾਰਦੀ ਹੈ ਜਾਂ ਸਵਰਗ ਦੇ ਬ੍ਰਿਛ(ਮੌਲਸਰੀ) ਦੀਆਂ ਸ਼ਾਖ਼ਾਂ ਖ਼ੁਸ਼ਬੂ ਖਿਲਾਰਦੀਆਂ ਹਨ।

੨੩ ਪੂਰਬ ਵਿਚ।

੨੪ ਸਕਾਰਥਾ।

੨੫ ਦੈਵੀ ਸੰਪਦਾ ਦੇ ਮਨੁਖ।

੨੬ ਦੇਵਤਿਆਂ ਦੇ ਸੇਵਕ।

੨੭ ਸੁਰਗ ਦੇ ਗਵੱਯੇ।

੨੮ ਛੇ ਭੇਖ–ਜੋਗੀ, ਜੰਗਮ ਆਦਿ। ਦੇਖੋ ਪੰ. ੧੧੧੬, ਨੋਟ ੧੮।

੨੯ ਲੋਚਦੇ ਹਨ।

੩੦ ਭਲਿਆਂ ਦੀ ਕੁਲ ਵਿਚ ਪ੍ਰਸਿਧ ਤੇਜਭਾਨ ਦਾ ਪੁਤਰ (ਗੁਰੂ ਅਮਰ ਦਾਸ ਜੀ)।

੩੧ ਹੱਥ ਜੋੜ ਕੇ।

੩੨ ਲਿਵ ਲਾ ਕੇ ਧਿਆਇਆ ਹੈ। (ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਾਠ 'ਸਾਮਾਧਿਓ' ਹੈ।)

੩੩ ਕਰਤਾਰ ਨੇ ਤ੍ਰੁਠ ਕੇ ਦਿਤਾ।

੩੪ ਸਚ ਦਾ ਸੂਰਮਾ, ਸ਼ੀਲ ਵਿਚ ਤਕੜਾ, ਸਦ-ਭਾਵ (ਨੇਕ ਸੁਭਾ) ਵਾਲਾ ਤੇ ਘਣੀ ਸੰਗਤ ਵਾਲਾ।

੩੫ ਨਿਰਵੈਰ ਹਰੀ ਵਿਚ ਲੀਨ।

੩੬ ਸੰਤ ਲੋਕ ਉਸ ਗੁਰੂ ਦੇ ਪਿਆਰ ਨੂੰ ਪਰਸਦੇ ਹਨ ਜਿਸ ਗੁਰੂ ਦਾ ਕਰਤਾਰ ਨਾਲ ਮੇਲ ਹੈ।

੩੭ ਗੁਰੂ ਅਮਰਦੇਵ ਨੇ ਉਨ੍ਹਾਂ ਨੂੰ ਇਸ ਯੋਗ ਬਣਾਇਆ ਹੈ।

੩੮ ਮਿਠੀ।

੩੯ ਕਿਰਪਾ ਨਾਲ।

੪੦ ਸਕਾਰਥਾ।

੪੧ ਕਲ੍ਹ ਆਖਦਾ ਹੈ।

---

* ਪੁਲ੍ਹ ਉਤੇ। ਜਿਸ ਦਾ ਧੁਰ ਹਜ਼ੂਰੋਂ ਧੀਰਜ ਰੂਪ ਧੌਲਾ (ਚਿੱਟਾ) ਝੰਡਾ ਵੈਕੁੰਠ ਦੇ ਪੁਲ ਉਤੇ ਬਣਿਆ ਹੋਇਆ ਹੈ। ਭਾਵ ਗੁਰੂ ਜੀ ਦੀ ਧੀਰਜ ਨੂੰ ਦੇਖ ਕੇ ਲੋਕ ਅਗਵਾਈ ਲੈਂਦੇ ਅਤੇ ਵੈਕੁੰਠ ਦੇ ਰਸਤੇ ਪੈਂਦੇ ਹਨ।

ਅਮਰ ਪ੍ਰਗਾਸੁ ॥੮॥ ਬਾਰਿਜੁ[੧] ਕਰਿ ਦਾਹਿਣੈ ਸਿਧਿ ਸਨਮੁਖ ਮੁਖੁ ਜੋਵੈ ॥
ਰਿਧਿ ਬਸੈ ਬਾਂਵਾਂਗਿ ਜੁ ਤੀਨਿ ਲੋਕਾਂਤਰ ਮੋਹੈ ॥ ਰਿਦੈ ਬਸੈ ਅਕਹੀਉ[੨] ਸੋਇ ਰਸੁ
ਤਿਨ ਹੀ ਜਾਤਉ ॥ ਮੁਖਹੁ ਭਗਤਿ ਉਚਰੈ ਅਮਰੁ ਗੁਰੁ ਇਤੁ ਰੰਗਿ ਰਾਤਉ ॥
[੩]ਮਸਤਕਿ ਨੀਸਾਣੁ ਸਚਉ ਕਰਮੁ ਕਲ੍ਯ ਜੋੜਿ ਕਰ[੪] ਧ੍ਯਾਇਅਉ ॥ [੫]ਪਰਸਿਅਉ
ਗੁਰੂ ਸਤਿਗੁਰ ਤਿਲਕੁ ਸਰਬ ਇਛ ਤਿਨਿ ਪਾਇਅਉ ॥੯*॥ ਚਰਣ ਤ [੬]ਪਰ
ਸਕਯਥ ਚਰਣ [੭]ਗੁਰ ਅਮਰ ਪਵਲਿਰਯ ॥ ਹਥ ਤ ਪਰ ਸਕਯਥ ਹਥ ਲਗਹਿ
ਗੁਰ ਅਮਰ ਪਯ[੮] ॥ ਜੀਹ[੯] ਤ ਪਰ ਸਕਯਥ ਜੀਹ ਗੁਰ ਅਮਰੁ ਭਣਿਜੈ[੧੦] ॥
ਨੈਣ ਤ ਪਰ ਸਕਯਥ ਨਯਣਿ ਗੁਰੁ ਅਮਰੁ ਪਿਖਿਜੈ[੧੧] ॥ ਸ੍ਰਵਣ[੧੨] ਤ ਪਰ ਸਕਯਥ
ਸ੍ਰਵਣਿ ਗੁਰੁ ਅਮਰੁ ਸੁਣਿਜੈ ॥ ਸਕਯਥੁ ਸੁ ਹੀਉ ਜਿਤੁ ਹੀਅ ਬਸੈ ਗੁਰ ਅਮਰਦਾਸੁ
ਨਿਜ ਜਗਤ ਪਿਤ ॥ ਸਕਯਥੁ ਸੁ ਸਿਰੁ ਜਾਲਪੁ ਭਣੈ ਜੁ ਸਿਰੁ ਨਿਵੈ ਗੁਰ ਅਮਰ
ਨਿਤ ॥੧॥੧੦॥ ਤਿਨਰ[੧੩] ਦੁਖ ਨਹ ਭੁਖ [੧੪]ਤਿਨਰ ਨਿਧਨ ਨਹੁ ਕਹੀਅਹਿ ॥
ਤਿਨਰ ਸੋਕੁ ਨਹੁ ਹੁਐ[੧੫] ਤਿਨਰ ਸੇ ਅੰਤੁ ਨ ਲਹੀਅਹਿ ॥ [੧੬]ਤਿਨਰ ਸੇਵ ਨਹੁ
ਕਰਹਿ ਤਿਨਰ ਸਯ ਸਹਸ ਸਮਪਹਿ ॥ ਤਿਨਰ ਦੁਲੀਚੈ ਬਹਹਿ ਤਿਨਰ
ਉਥਪਿ ਬਿਥਪਹਿ ॥ ਸੁਖ ਲਹਹਿ ਤਿਨਰ ਸੰਸਾਰ ਮਹਿ [੧੭]ਅਭੈ ਪਟੁ ਰਿਪ
ਮਧਿ ਤਿਹ ॥ ਸਕਯਥ ਤਿਨਰ ਜਾਲਪੁ ਭਣੈ ਗੁਰ ਅਮਰਦਾਸੁ ਸੁਪ੍ਰਸੰਨੁ ਜਿਹ ॥
੨॥੧੧॥ ਤੈ ਪਢਿਅਉ ਇਕੁ ਮਨਿ ਧਰਿਅਉ ਇਕੁ ਕਰਿ ਇਕੁ ਪਛਾਣਿਓ ॥
[੧੮]ਨਯਣਿ ਬਯਣਿ ਮੁਹਿ ਇਕੁ ਇਕੁ [੧੯]ਦੁਹੁ ਠਾਂਇ ਨ ਜਾਣਿਓ ॥ ਸੁਪਨਿ
ਇਕੁ ਪਰਤਖਿ ਇਕੁ ਇਕਸ ਮਹਿ ਲੀਣਉ ॥ [੨੦]ਤੀਸ ਇਕੁ ਅਰੁ ਪੰਜਿ ਸਿਧੁ
ਪੈਤੀਸ ਨ ਖੀਣਉ ॥ [੨੧]ਇਕਹੁ ਜਿ ਲਾਖੁ ਲਖਹੁ ਅਲਖੁ ਹੈ ਇਕੁ ਇਕੁ ਕਰਿ
ਵਰਨਿਅਉ ॥ ਗੁਰ ਅਮਰਦਾਸ ਜਾਲਪੁ ਭਣੈ ਤੂ ਇਕੁ ਲੋੜਹਿ ਇਕੁ ਮੰਨਿਅਉ ॥
੩॥੧੨॥ [੨੨]ਜਿ ਮਤਿ ਗਹੀ ਜੈਦੇਵਿ ਜਿ ਮਤਿ ਨਾਮੈ[੨੩] ਸੰਮਾਣੀ ॥ ਜਿ ਮਤਿ
ਤ੍ਰਿਲੋਚਨ ਚਿਤਿ ਭਗਤ ਕੰਬੀਰਹਿ ਜਾਣੀ ॥ [੨੪]ਰੁਕਮਾਂਗਦ ਕਰਤੂਤਿ ਰਾਮੁ
ਜੰਪਹੁ ਨਿਤ ਭਾਈ ॥ ਅੰਮਰੀਕਿ ਪ੍ਰਹਲਾਦਿ ਸਰਣਿ ਗੋਬਿੰਦ ਗਤਿ ਪਾਈ ॥ ਤੈ
ਲੋਭੁ ਕ੍ਰੋਧੁ ਤ੍ਰਿਸਨਾ ਤਜੀ ਸੁਮਤਿ ਜਲ੍ਯ[੨੫] ਜਾਣੀ ਜੁਗਤਿ ॥ ਗੁਰੁ ਅਮਰਦਾਸੁ
ਨਿਜ ਭਗਤੁ ਹੈ ਦੇਖਿ ਦਰਸੁ ਪਾਵਉ ਮੁਕਤਿ ॥੪॥੧੩॥ ਗੁਰੁ ਅਮਰਦਾਸੁ
ਪਰਸੀਐ [੨੬]ਪੁਹਮਿ ਪਾਤਿਕ ਬਿਨਾਸਹਿ ॥ ਗੁਰੁ ਅਮਰਦਾਸੁ ਪਰਸੀਐ ਸਿਧ
ਸਾਧਿਕ ਆਸਾਸਹਿ[੨੭] ॥ ਗੁਰੁ ਅਮਰਦਾਸੁ ਪਰਸੀਐ ਧਿਆਨੁ ਲਹੀਐ [੨੮]ਪਉ
ਮੁਕਿਹਿ ॥ ਗੁਰ ਅਮਰਦਾਸੁ ਪਰਸੀਐ ਅਭਉ ਲਭੈ [੨੯]ਗਉ ਚੁਕਿਹਿ ॥

੧ [ਪਾਣੀ ਤੋਂ ਪੈਦਾ ਹੋਇਆ] ਕਮਲ। ਜਿਸ ਦੇ ਸੱਜੇ ਹੱਥ ਵਿਚ ਕਮਲ ਦਾ ਨਿਸ਼ਾਨ ਹੈ; ਜਿਸ ਦੇ ਸਾਮ੍ਹਣੇ ਪਾਸਿਉਂ ਸਿਧੀਆਂ (ਆਤਮਕ ਤਾਕਤਾਂ) ਮੂੰਹ ਨੂੰ ਤਕ ਰਹੀਆਂ ਹਨ; ਜਿਸ ਦੇ ਖੱਬੇ ਪਾਸੇ ਰਿਧੀਆਂ (ਮਾਇਕ ਤਾਕਤਾਂ) ਵਸਦੀਆਂ ਹਨ ਜੋ ਤਿੰਨਾਂ ਲੋਕਾਂ ਨੂੰ ਮੋਂਹਦੀਆਂ ਹਨ।

੨ ਅਕਹਿ, ਜੋ ਕਥਨ ਨਹੀਂ ਹੋ ਸਕਦਾ।

੩ ਮੱਥੇ ਤੇ ਨਿਸ਼ਾਨ ਹੈ ਸਚੀ ਮਿਹਰ ਰੂਪ।

੪ ਹੱਥ।

੫ ਜਿਸ ਨੇ ਸ਼੍ਰੋਮਣੀ ਗੁਰੂ ਨੂੰ ਛੋਹਿਆ ਹੈ।

੬ ਪਰ=ਚੰਗੀ ਤਰ੍ਹਾਂ। ਸਕਯਥ=ਸਕਾਰਥੇ, ਸਫਲ।

੭ ਜੋ ਗੁਰੂ ਅਮਰਦਾਸ ਜੀ ਦੇ ਰਸਤੇ ਪੈਂਦੇ ਹਨ।

੮ ਪੈਰਾਂ ਤੇ।

੯ ਜੀਭ।

੧੦ ਉਚਾਰਨ ਕਰੇ, ਭਜੇ।

੧੧ ਵੇਖੀਏ।

੧੨ ਕੌਨ।

੧੩ ਤਿਨ੍ਹਾਂ ਨੂੰ।

੧੪ ਉਨ੍ਹਾਂ ਨੂੰ ਗ਼ਰੀਬ ਨਹੀਂ ਕਹਿ ਸਕਦੇ।

੧੫ ਹੁੰਦਾ।

੧੬ ਓਹ ਕਿਸੇ ਦੀ ਚਾਕਰੀ ਨਹੀਂ ਕਰਦੇ, ਗ਼ੁਲਾਮੀ ਨਹੀਂ ਕਰਦੇ; ਬਲਕਿ ਓਹ ਸੈਂਕੜੇ ਹਜ਼ਾਰਾਂ ਹੋਰਨਾਂ ਨੂੰ ਦੇਂਦੇ ਹਨ; ਆਪ ਗ਼ਲੀਚਿਆਂ ਤੇ ਬਹਿੰਦੇ ਹਨ ਤੇ ਕਈਆਂ ਨੂੰ ਰਾਜ-ਗਦੀ ਤੋਂ ਉਠਾਂਦੇ ਜਾਂ ਬਿਠਾਂਦੇ ਹਨ।

੧੭ ਨਿਰਭੈਤਾ ਦਾ ਵਸਤਰ ਪਾ ਕੇ ਵੈਰੀਆਂ ਦੇ ਵਿਚਕਾਰ ਓਹ ਰਹਿੰਦੇ ਹਨ।

੧੮ ਵੇਖਣ ਵਿਚ ਇਕ, ਬੋਲਣ ਵਿਚ ਇਕ।

੧੯ ਦ੍ਵੈਤ ਨੂੰ ਦਿਲ ਵਿਚ ਪਛਾਤਾ ਹੀ ਨਹੀਂ।

੨੦ ਫ਼ਾਰਸੀ ਦੇ ਤੀਹ ਤੇ ਗੁਰਮੁਖੀ ਦੇ ਪੈਂਤੀ ਅਖਰਾਂ ਵਿਚ ਲਿਖੀਆਂ ਰਚਨਾਵਾਂ; ਅਤੇ ਸੰਗੀਤ ਦੇ ਪੰਜ ਅੰਗਾਂ (ਗਾਇਨ, ਵਾਦਨ, ਲੈ, ਤਾਲ, ਨ੍ਰਿਤ) ਦੁਆਰਾ ਇੱਕ ਹੀ ਸਾਬਤ ਕੀਤਾ, ਤੇ ਉਸ ਨੂੰ ਨਾਸਮਾਨ ਨਾ ਮੰਨਿਆ (ਭਾਵ ਇਹ ਅਖਰ ਤੇ ਸੰਗੀਤ ਨਾਸਮਾਨ ਹਨ)। ਕਈ ਦੋਬੇ ਦਿਤੇ ਅੰਕਾਂ ਨੂੰ ਜੋੜ ਕੇ ਗੁਰੂ ਜੀ ਦੀ ਉਮਰ ੯੧ ਵਰ੍ਹੇ ਦੀ ਲੈਂਦੇ ਹਨ, ਜਦੋਂ ਉਨ੍ਹਾਂ ਇਕ ਹਰੀ ਨੂੰ ਸਿਧ ਕੀਤਾ ਤੇ ਇਤਨੀ ਵੱਡੀ ਉਮਰ ਦੇ ਬਾਵਜੂਦ ਕਮਜ਼ੋਰੀ (ਖੀਣਤੁ) ਮਹਿਸੂਸ ਨਾ ਕੀਤੀ।

੨੧ ਇੱਕ ਰੂਪ ਤੋਂ ਜੋ ਲਖ (ਅਨੇਕ) ਰੂਪ ਹੈ, ਤੇ ਲਖਾਂ ਕੋਲੋਂ ਭੀ ਉਹ ਲਖਿਆ ਨਹੀਂ ਜਾਂਦਾ।

੨੨ ਜਿਹੜੀ ਮਤ ਜੈਦੇਵ ਨੇ ਲਈ।

੨੩ ਨਾਮਦੇਵ ਵਿਚ।

੨੪ ਜੋ ਰਾਜਾ ਰੁਕਮਾਂਗਦ ਦੀ ਨਿਤ-ਕਾਰ ਸੀ (ਨਾਮ ਜਪਣਾ)। ਦੇਖੋ ਇਸ ਦੀ ਕਥਾ ਨਾਰਦ ਪੁਰਾਣ, ਉਤਰ ਭਾਗ, ਅਧਿਆਇ ੯ ਤੋਂ ੩੮ ਤਕ।

੨੫ ਜਾਲਪ ਭਟ।

੨੬ ਧਰਤੀ ਦੇ ਪਾਪ।

੨੭ ਲੋਚਦੇ ਹਨ।

੨੮ ਰਸਤੇ, ਸੱਫ਼ਰ ਮੁਕ ਜਾਂਦੇ ਹਨ। ਗੁਰੂ ਜੀ ਦੇ ਦਰਸ਼ਨ ਕਰਨ ਨਾਲ ਧਿਆਨ ਲਗ ਜਾਂਦਾ ਹੈ ਤੇ ਆਵਾਗਉਣ ਦੇ ਗੇੜੇ ਮੁਕ ਜਾਂਦੇ ਹਨ।

੨੯ ਗਉਣ, ਭਟਕਣਾ ਦੂਰ ਹੋ ਜਾਂਦੀਆਂ ਹਨ।

---

* ਪਿਛਲੇ ਨੌਂ ਸਵੱਯੇ ਕਵੀ ਕਲ-ਸਹਾਰ ਦੇ ਸਨ। ਅਗਲੇ ਚਾਰ ਸਵੱਯੇ ਜਾਲਪ ਜਾਂ ਜਲ੍ਹ ਦੇ ਹਨ। ਇਸੇ ਲਈ ਏਥੋਂ ਅੱਗੇ ਸਵੱਯਾਂ ਦਾ ਅੰਕ ਬਦਲ ਗਿਆ ਹੈ।

[1]ਇਕੁ ਬਿੰਨਿ ਦੁਗਣ ਜੁ ਤਉ ਰਹੈ ਜਾ ਸੁਮੰਤ੍ਰਿ ਮਾਨਵ ਹਿਲਹਿ ॥ ਜਾਲਪਾ ਪਦਾਰਥ ਇਤੜੇ ਗੁਰ ਅਮਰਦਾਸਿ ਡਿਠੈ ਮਿਲਹਿ ॥ ੫ ॥ ੧੪ ॥ ਸਚੁ ਨਾਮੁ ਕਰਤਾਰੁ [2]ਸੁ ਦ੍ਰਿੜੁ ਨਾਨਕਿ ਸੰਗ੍ਰਹਿਅਉ ॥ ਤਾ ਤੇ ਅੰਗਦੁ ਲਹਣਾ ਪ੍ਰਗਟਿ [3]ਤਾਸੁ ਚਰਣਹ ਲਿਵ ਰਹਿਅਉ ॥ ਤਿਤੁ ਕੁਲਿ ਗੁਰ ਅਮਰਦਾਸੁ ਆਸਾ ਨਿਵਾਸੁ ਤਾਸੁ ਗੁਣ ਕਵਣ ਵਖਾਣਉ ॥ ਜੋ ਗੁਣ ਅਲਖ ਅਗੰਮ ਤਿਨਹ ਗੁਣ ਅੰਤੁ ਨ ਜਾਣਉ ॥ [4]ਬੋਹਿਥਉ ਬਿਧਾਤੈ ਨਿਰਮਯੌ ਸਭ ਸੰਗਤਿ ਕੁਲ ਉਧਰਣ ॥ ਗੁਰ ਅਮਰਦਾਸ ਕੀਰਤੁ* ਕਹੈ [5]ਤ੍ਰਾਹਿ ਤ੍ਰਾਹਿ ਤੁਅ ਪਾ ਸਰਣ ॥ ੧ ॥ ੧੫ ॥ ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ[6] ॥ [7]ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ ॥ [8]ਜਹ ਕਹ ਤਹ ਭਰਪੂਰੁ ਸਬਦੁ ਦੀਪਕਿ ਦੀਪਾਯਉ ॥ [9]ਜਿਹ ਸਿਖਹ ਸੰਗ੍ਰਹਿਓ ਤਤੁ ਹਰਿ ਚਰਣ ਮਿਲਾਯਉ ॥ [10]ਨਾਨਕ ਕੁਲਿ ਨਿੰਮਲੁ ਅਵਤਰਿਉ ਅੰਗਦ ਲਹਣੇ ਸੰਗਿ ਹੁਅ ॥ ਗੁਰ ਅਮਰਦਾਸ ਤਾਰਣ ਤਰਣ ਜਨਮ ਜਨਮ ਪਾ ਸਰਣਿ ਤੁਅ ॥ ੨ ॥ ੧੬ ॥ ਜਪੁ ਤਪੁ ਸਤੁ ਸੰਤੋਖੁ ਪਿਖਿ[11] ਦਰਸਨੁ ਗੁਰ ਸਿਖਹ ॥ ਸਰਣਿ ਪਰਹਿ ਤੇ ਉਬਰਹਿ ਛੋਡਿ ਜਮਪੁਰ ਕੀ ਲਿਖਹ[12] ॥ ਭਗਤਿ ਭਾਇ ਭਰਪੂਰੁ ਰਿਦੈ ਉਚਰੈ ਕਰਤਾਰੈ ॥ ਗੁਰੁ ਗਉਹਰੁ[13] ਦਰੀਆਉ ਪਲਕ ਡੁਬੰਤ੍ਹ ਤਾਰੈ ॥ ਨਾਨਕ ਕੁਲਿ ਨਿੰਮਲੁ ਅਵਤਰ੍ਹਿਉ ਗੁਣ ਕਰਤਾਰੈ ਉਚਰੈ ॥ ਗੁਰੁ ਅਮਰਦਾਸੁ ਜਿਨ੍ਹ ਸੇਵਿਅਉ ਤਿਨ੍ਹ ਦੁਖੁ ਦਰਿਦ੍ਰੁ ਪਰਹਰਿ[14] ਪਰੈ ॥ ੩ ॥ ੧੭ ॥ ਚਿਤਿ ਚਿਤਵਉ ਅਰਦਾਸਿ ਕਹਉ ਪਰੁ ਕਹਿ ਭਿ ਨ ਸਕਉ ॥ ਸਰਬ ਚਿੰਤ ਤੁਝੁ ਪਾਸਿ ਸਾਧਸੰਗਤਿ ਹਉ ਤਕਉ ॥ ਤੇਰੈ ਹੁਕਮਿ ਪਵੈ ਨੀਸਾਣੁ ਤਉ ਕਰਉ ਸਾਹਿਬ ਕੀ ਸੇਵਾ ॥ ਜਬ ਗੁਰੁ ਦੇਖੈ [15]ਸੁਭ ਦਿਸਟਿ ਨਾਮੁ ਕਰਤਾ ਮੁਖਿ ਮੇਵਾ ॥ ਅਗਮ ਅਲਖ ਕਾਰਣ ਪੁਰਖ ਜੋ ਫੁਰਮਾਵਹਿ ਸੋ ਕਹਉ ॥ ਗੁਰ ਅਮਰਦਾਸ ਕਾਰਣ ਕਰਣ ਜਿਵ ਤੂ ਰਖਹਿ ਤਿਵ ਰਹਉ ॥ ੪ ॥ ੧੮ ॥ ਭਿਖੇ ਕੇ ॥ ਗੁਰ ਗਿਆਨੁ ਅਰੁ ਧਿਆਨੁ [16]ਤਤ ਸਿਉ ਤਤੁ ਮਿਲਾਵੈ ॥ [17]ਸਚਿ ਸਚੁ ਜਾਣੀਐ ਇਕ ਚਿਤਹਿ ਲਿਵ ਲਾਵੈ ॥ ਕਾਮ ਕ੍ਰੋਧ ਵਸਿ ਕਰੈ [18]ਪਵਣੁ ਉਡੰਤ ਨ ਧਾਵੈ ॥ ਨਿਰੰਕਾਰ ਕੈ ਵਸੈ ਦੇਸਿ ਹੁਕਮੁ ਬੁਝਿ ਬੀਚਾਰੁ ਪਾਵੈ ॥ ਕਲਿ ਮਾਹਿ ਰੂਪੁ ਕਰਤਾਪੁਰਖੁ [19]ਸੋ ਜਾਣੈ ਜਿਨਿ ਕਛੁ ਕੀਅਉ ॥ ਗੁਰੁ ਮਿਲ੍ਹਿਉ ਸੋਇ ਭਿਖਾ ਕਹੈ [20]ਸਹਜ ਰੰਗਿ ਦਰਸਨੁ ਦੀਅਉ ॥ ੧ † ॥ ੧੯ ॥ ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ ॥ ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ ॥ ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ[21] ਲਾਯਉ ॥ [22]ਕਹਤਿਅਹ

੧ ਇਕ (ਹਰੀ) ਨੂੰ ਜਾਣ ਕੇ ਦੂਗਣ (ਦ੍ਵੈਤ ਭਾਵ) ਜੋ ਹੈ ਉਹ ਤਦ ਰਹੈ (ਦੂਰ ਹੁੰਦਾ ਹੈ), ਜਦ ਮਨੁਖ ਚੰਗੇ ਗੁਰ-ਉਪਦੇਸ਼ ਨਾਲ ਹਿਲ ਜਾਂਦੇ ਹਨ, ਪਿਆਰ ਕਰਦੇ ਹਨ। ਜਿਵੇਂ-'ਮੇਰਾ ਮਨੁ ਤਨੁ ਹਰਿ ਸੰਗਿ ਹਿਲਿਆ' (ਗੋੜੀ ਛੰਤ ਮ: ੫)।

੨ ਉਸ ਨੂੰ ਪਕੀ ਤਰ੍ਹਾਂ ਨਾਨਕ ਨੇ ਇਕੱਠਾ ਕੀਤਾ, (ਆਪਣੇ ਅੰਦਰ ਜਮ੍ਹਾ ਕੀਤਾ)।

੩ ਉਸ (ਗੁਰੂ ਨਾਨਕ) ਦੇ ਚਰਨਾਂ ਵਿਚ ਉਸ (ਗੁਰੂ ਅੰਗਦ) ਦੀ ਬ੍ਰਿਤੀ ਜੁੜੀ ਰਹੀ।

੪ ਜਹਾਜ਼ ਕਰਤਾਰ ਨੇ ਬਣਾਇਆ।

੫ ਬਚਾ ਲੈ। ਬਚਾ ਲੈ, ਤੇਰੇ ਚਰਨਾਂ ਦੀ ਸ਼ਰਨ ਆਇਆ ਹਾਂ।

੬ ਪ੍ਰਵਿਰਤ ਹੋਇਆ, ਪ੍ਰਵੇਸ਼ ਕੀਤਾ।

੭ ਨਿਰਾਕਾਰ ਹਰੀ ਨੇ ਗੁਰੂ ਅਮਰਦਾਸ ਦਾ ਆਕਾਰ ਧਾਰ ਕੇ ਸੰਸਾਰ ਵਿਚ ਚਾਨਣਾ ਕੀਤਾ।

੮ ਹਰੀ ਨੇ ਹਰ ਥਾਂ ਵਿਆਪਕ ਨਾਮ ਨੂੰ ਗੁਰੂ-ਦੀਪਕ ਦੇ ਰਾਹੀਂ ਪ੍ਰਗਟਾਇਆ।

੯ ਜਿਨ੍ਹਾਂ ਸਿੱਖਾਂ ਨੇ ਇਹ ਨਾਮ ਗ੍ਰਹਿਨ ਕੀਤਾ, ਉਨ੍ਹਾਂ ਨੂੰ ਤੁਰਤ ਹਰੀ ਦੇ ਚਰਨਾਂ ਨਾਲ ਮਿਲਾ ਦਿਤਾ।

੧੦ ਲਹਣੇ-ਅੰਗਦ ਸਮੇਤ ਗੁਰੂ ਅਮਰਦਾਸ ਦਾ ਨਿਰਮਲ ਅਵਤਾਰ ਗੁਰੂ ਨਾਨਕ ਦੀ ਕੁਲ ਵਿਚ ਹੋਇਆ।

੧੧ ਦੇਖ ਕੇ।

੧੨ ਲਿਖਤ, ਲੇਖਾ।

੧੩ ਡੂੰਘਾ।

੧੪ ਦੂਰ ਹੋ ਜਾਂਦਾ ਹੈ।

੧੫ ਮਿਹਰ ਦੀ ਨਜ਼ਰ ਨਾਲ।

੧੬ ਹਰੀ ਪਰਮ-ਤਤ ਨਾਲ ਆਪਣਾ ਤਤ।

੧੭ ਸਚ ਦੁਆਰਾ ਸਚੇ ਹਰੀ ਨੂੰ ਜਾਣਦਾ ਹੈ, ਅਤੇ ਉਸ ਵਿਚ ਇਕ-ਚਿਤ ਹੋ ਕੇ ਬ੍ਰਿਤੀ ਜੋੜਦਾ ਹੈ।

੧੮ ਉਡਦੀ ਹਵਾ ਵਰਗਾ ਮਨ (ਇਧਰ ਉਧਰ) ਨਹੀਂ ਦੌੜਦਾ।

੧੯ ਇਹ ਗਲ ਓਹੀ ਸਮਝਦਾ ਹੈ ਜਿਸ ਨੇ ਪਿਛੇ ਕੁਝ (ਚੰਗਾ ਕੰਮ) ਕੀਤਾ ਹੈ।

੨੦ ਪੂਰਨ ਅਡੋਲਤਾ ਦੀ ਹਾਲਤ ਵਿਚ।

੨੧ ਸਿਧੀ ਦਾ ਚਮਤਕਾਰ। ਵੇਖੋ ਪੰ. ੪੧੮, ਨੋਟ ੪। ਕਿਸੇ ਨੇ ਹਰਾਨ ਕਰਨ ਵਾਲੀ ਤਬਦੀਲੀ ਨਾ ਲਿਆਂਦੀ।

੨੨ ਸਾਰੀ ਲੁਕਾਈ ਕਹਿੰਦੀ ਕਹਿੰਦੀ ਹੀ ਸੁਣੀ, ਪਰ ਕਿਸੇ ਦੀ ਰਹਿਣੀ ਵੇਖ ਕੇ ਖੁਸ਼ੀ ਨਹੀਂ ਹੋਈ।

---

* ਇਹ ਅਤੇ ਅਗਲੇ ੩ ਸਵੱਯੇ ਕੀਰਤ ਭਟ ਦੇ ਹਨ, ਇਸੇ ਲਈ ਏਥੋਂ ਅੰਕ ਬਦਲਦਾ ਹੈ।

† ਏਥੋਂ ਅੰਕ ਬਦਲ ਜਾਂਦਾ ਹੈ, ਕਿਉਂਕਿ ਭਿਖੇ ਦੇ ਸਵੱਯੇ ਸ਼ੁਰੂ ਹੁੰਦੇ ਹਨ।

ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ ॥ ਹਰਿਨਾਮੁ ਛੋਡਿ ਦੂਜੈ ਲਗੇ ਤਿਨ੍ ਕੇ ਗੁਣ ਹਉ ਕਿਆ ਕਹਉ ॥ [੧]ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ ॥ ੨ ॥ ੨੦ ॥ [੨]ਪਹਿਰਿ ਸਮਾਧਿ ਸਨਾਹੁ ਗਿਆਨਿ ਹੈ ਆਸਣਿ ਚੜਿਅਉ ॥ [੩]ਧ੍ਰੰਮ ਧਨਖੁ ਕਰ ਗਹਿਓ ਭਗਤ ਸੀਲਹ ਸਰਿ ਲੜਿਅਉ ॥ ਭੈ ਨਿਰਭਉ ਹਰਿ ਅਟਲੁ ਮਨਿ ਸਬਦਿ ਗੁਰ ਨੇਜਾ ਗਡਿਓ ॥ ਕਾਮ ਕ੍ਰੋਧ ਲੋਭ ਮੋਹ ਅਪਤੁ[੪] ਪੰਚ ਦੂਤ ਬਿਖੰਡਿਓ ॥ ਭਲਉ ਭੂਹਾਲੁ[੫] ਤੇਜੋ ਤਨਾ ਨ੍ਰਿਪਤਿ ਨਾਥੁ ਨਾਨਕ ਬਰਿ ॥ ਗੁਰ ਅਮਰਦਾਸ ਸਚੁ ਸਲੵ* ਭਣਿ[੬] ਤੈ ਦਲੁ ਜਿਤਉ ਇਵ ਜੁਧੁ ਕਰਿ ॥ ੧ ॥ ੨੧ ॥ [੭]ਘਨਹਰ ਬੂੰਦ ਬਸੁਅ ਰੋਮਾਵਲਿ ਕੁਸਮ ਬਸੰਤ ਗਨੰਤ ਨ ਆਵੈ ॥ [੮]ਰਵਿ ਸਸਿ ਕਿਰਣਿ ਉਦਰੁ ਸਾਗਰ ਕੋ ਗੰਗ ਤਰੰਗ ਅੰਤੁ ਕੋ ਪਾਵੈ ॥ [੯]ਰੁਦ੍ਰ ਧਿਆਨ ਗਿਆਨ ਸਤਿਗੁਰ ਕੇ ਕਬਿ ਜਨ ਭਲੵ† [੧੦]ਉਨਹ ਜੁੋ ਗਾਵੈ ॥ ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ ॥ ੧ ॥ ੨੨ ॥ ੯ ॥ ੧੯ ॥ ੬੦ ॥

ਸਵਈਏ ਮਹਲੇ ਚਉਥੇ ਕੇ ੪

ੴ ਸਤਿਗੁਰ ਪ੍ਰਸਾਦਿ ॥

॥ ਇਕ ਮਨਿ ਪੁਰਖੁ ਨਿਰੰਜਨੁ ਧਿਆਵਉ ॥ ਗੁਰ ਪ੍ਰਸਾਦਿ[੧੧] ਹਰਿ ਗੁਣ ਸਦ ਗਾਵਉ ॥ ਗੁਨ ਗਾਵਤ ਮਨਿ ਹੋਇ ਬਿਗਾਸਾ[੧੨] ॥ ਸਤਿਗੁਰ ਪੂਰਿ ਜਨਹ ਕੀ ਆਸਾ ॥ ਸਤਿਗੁਰੁ ਸੇਵਿ [੧੩]ਪਰਮ ਪਦੁ ਪਾਯਉ ॥ ਅਬਿਨਾਸੀ ਅਬਿਗਤੁ[੧੪] ਧਿਆਯਉ ॥ [੧੫]ਤਿਸੁ ਭੇਟੇ ਦਾਰਿਦ੍ਰੁ ਨ ਚੰਪੈ ॥ [੧੬]ਕਲੵ ਸਹਾਰੁ ਤਾਸੁ ਗੁਣ ਜੰਪੈ ॥ ਜੰਪਉ ਗੁਣ ਬਿਮਲ ਸੁਜਨ ਜਨ ਕੇਰੇ ॥ [੧੭]ਅਮਿਅ ਨਾਮੁ ਜਾ ਕਉ ਫੁਰਿਆ ॥ ਇਨਿ ਸਤਗੁਰੁ ਸੇਵਿ ਸਬਦ ਰਸੁ ਪਾਯਾ ਨਾਮੁ ਨਿਰੰਜਨ [੧੮]ਉਰਿ ਧਰਿਆ ॥ ਹਰਿਨਾਮ ਰਸਿਕੁ[੧੯] ਗੋਬਿੰਦ ਗੁਣ ਗਾਹਕੁ [੨੦]ਚਾਹਕੁ ਤਤ ਸਮਤ ਸਰੇ ॥ ਕਵਿ ਕਲੵ ਠਕੁਰ[੨੧] [੨੨]ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ ॥ ੧ ॥ ਛੁਟਤ ਪਰਵਾਹ ਅਮਿਅ[੨੩] ਅਮਰਾ ਪਦ ਅੰਮ੍ਰਿਤ ਸਰੋਵਰ ਸਦ ਭਰਿਆ ॥ ਤੇ ਪੀਵਹਿ ਸੰਤ ਕਰਹਿ ਮਨਿ ਮਜਨੁ[੨੪] ਪੁਬ[੨੫] ਜਿਨਹੁ ਸੇਵਾ ਕਰੀਆ ॥ ਤਿਨ ਭਉ ਨਿਵਾਰਿ[੨੬] ਅਨਭੈ ਪਦੁ ਦੀਨਾ [੨੭]ਸਬਦ ਮਾਤ੍ਰ ਤੇ ਉਧਰ ਧਰੇ ॥ ਕਵਿ ਕਲੵ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ ॥ ੨ ॥ [੨੮]ਸਤਗੁਰ ਮਤਿ ਗੂੜ੍ਹ ਬਿਮਲ ਸਤ ਸੰਗਤਿ ਆਤਮੁ ਰੰਗਿ ਚਲੂਲੁ ਭਯਾ ॥ ਜਾਗੵਾ ਮਨੁ ਕਵਲੁ

੧ ਹੇ ਭਿਖਾ ! ਹਰੀ ਨੇ ਗੁਰੂ ਮਿਲਾ ਦਿੱਤਾ ਹੈ ।

੨ ਸਮਾਧੀ (ਇਕਾਗਰ ਬ੍ਰਿਤੀ) ਦੀ ਸੰਜੋ ਪਹਿਨ ਕੇ ਗਿਆਨ ਰੂਪ ਹਯ (ਘੋੜੇ) ਦੀ ਕਾਠੀ ਤੇ ਚੜ੍ਹਿਆ ।

੩ ਧਰਮ ਦੀ ਕਮਾਨ ਹਥ ਵਿਚ ਫੜੀ, ਤੇ ਭਗਤਾਂ ਵਾਲੀ ਸ਼ਾਂਤੀ ਦੇ ਤੀਰ ਨਾਲ ਲੜਿਆ ।

੪ ਆਪਾ ਭਾਵ ।

੫ ਭੂ-ਪਾਲ=ਰਾਜਾ । ਹੇ ਭੱਲਿਆਂ ਦੀ ਕੁਲ ਦੇ ਸ਼ਿਮਣੀ ! ਤੇਜਭਾਨ ਦੇ ਸਪੁਤਰ ! ਤੁਸੀਂ ਨਾਨਕ ਦੇ ਵਰ ਨਾਲ ਰਾਜਿਆਂ ਦੇ ਰਾਜਾ ਹੋਏ ਹੋ ।

੬ ਕਹਿੰਦਾ ਹੈ ।

੭ ਬਦਲਾਂ ਦੀਆਂ ਕਣੀਆਂ, ਧਰਤੀ ਦੀ ਬਨਸਪਤੀ, ਬਹਾਰ ਦੇ ਫੁੱਲਾਂ ਦੀ ਗਿਣਤੀ ਨਹੀਂ ਹੋ ਸਕਦੀ ।

੮ ਸੂਰਜ ਤੇ ਚੰਨ ਦੀਆਂ ਕਿਰਣਾਂ ਦਾ, ਸਮੁੰਦਰ ਦੇ ਪੇਟ ਦਾ, ਗੰਗਾ ਦੀਆਂ ਲਹਿਰਾਂ ਦਾ ਅੰਤ ਕੌਣ ਪਾ ਸਕਦਾ ਹੈ ?

੯ ਸ਼ਿਵਜੀ ਦੇ ਧਿਆਨ ਨਾਲ, ਭਾਵ ਅਖੰਡ ਲਿਵ ਨਾਲ ।

੧੦ ਉਨ੍ਹਾਂ ਨੂੰ (ਭਾਵ ਉਤੇ ਦਸੀਆਂ ਕਣੀਆਂ, ਫੁੱਲਾਂ, ਆਦਿ ਨੂੰ) ਜੋ ਬਿਆਨ ਕਰ ਲਵੇ ਤਾਂ ਕਰ ਲਵੇ, ਪਰ ਹੇ ਗੁਰੂ ਜੀ ! ਆਪਦੇ ਗੁਣ ਬਿਆਨ ਨਹੀਂ ਹੋ ਸਕਦੇ ।

੧੧ ਕਿਰਪਾ ਦੁਆਰਾ ।

੧੨ ਖੁਸ਼ੀ, ਖਿੜਾਉ ।

੧੩ ਉਚੀ ਤੋਂ ਉਚੀ ਪਦਵੀ ਜਿਥੇ ਤਕ ਮਨੁੱਖ ਅਪੜ ਸਕਦਾ ਹੈ ।

੧੪ ਅਵਿਅਕਤ, ਅਦਿੱਖ ।

੧੫ ਉਸ ਨੂੰ ਮਿਲਿਆਂ ਗ਼ਰੀਬੀ ਨਹੀਂ ਚੰਬੜਦੀ ।

੧੬ ਕਲ-ਸਹਾਰ ਕਵੀ ਉਸ ਦੇ ਗੁਣ ਜਪਦਾ ਹੈ ।

੧੭ ਅੰਮ੍ਰਿਤ ਨਾਮ ਜਿਸ ਨੂੰ ਅਹੁੜਿਆ, ਮਲੂਮ ਹੋਇਆ ।

੧੮ ਦਿਲ ਵਿਚ ਟਿਕਾਇਆ ।

੧੯ ਰਸੀਆ ।

੨੦ ਤਤ (ਹਰੀ) ਦਾ ਚਾਹੁਣ ਵਾਲਾ ਤੇ ਸਮਤਾ ਦਾ ਚਸ਼ਮਾ ਹੈ ।

੨੧ ਠਾਕੁਰ=ਮਾਲਕ, ਸਵਾਮੀ ।

੨੨ ਹਰਦਾਸ ਦੇ ਸਪੁਤਰ, ਗੁਰੂ ਰਾਮਦਾਸ ਜੀ, ਜੋ ਖ਼ਾਲੀ ਸਰੋਵਰਾਂ ਦੇ ਭਰਨ ਵਾਲੇ ਹਨ ।

੨੩ ਅੰਮ੍ਰਿਤ ਦਾ ।

੨੪ ਇਸ਼ਨਾਨ ।

੨੫ ਪੂਰਬ=ਪਿਛਲੇ ਜਨਮਾਂ ਵਿਚ । ਜਿਨ੍ਹਾਂ ਨੇ ਪਿਛਲੇ ਜਨਮਾਂ ਵਿਚ ਸੇਵਾ ਕੀਤੀ ਹੋਈ ਹੈ ।

੨੬ ਦੂਰ ਕਰ ਕੇ ।

੨੭ ਆਪਣੀ ਬਾਣੀ ਸੁਣਾਉਂਦਿਆਂ ਹੀ ਉਨ੍ਹਾਂ ਨੂੰ ਤਾਰ ਦਿਤਾ ।

੨੮ ਗੁਰੂ ਦੀ ਸਮਝ ਡੂੰਘੀ ਹੈ, ਉਸ ਦੀ ਸਤ-ਸੰਗਤਿ ਪਵਿਤਰ ਹੈ, ਉਸ ਦੀ ਆਤਮਾ ਹਰੀ ਦੇ ਪ੍ਰੇਮ ਵਿਚ ਗੂੜ੍ਹੀ ਲਾਲ ਹੋ ਗਈ ਹੈ ।

---

* ਇਹ ਸਵੱਯਾ ਸਲ੍ਹ ਭਟ ਦਾ ਹੈ, ਇਸ ਲਈ ਅੰਕ ਬਦਲ ਗਿਆ ਹੈ ।

† ਇਹ ਸਵੱਯਾ ਭਲ੍ਹ ਭਟ ਦਾ ਹੈ, ਇਸ ਲਈ ਅੰਕ ਫੇਰ ਬਦਲਿਆ ਹੈ ।

[1]ਸਹਜਿ ਪਰਕਾਸ੍ਯਾ ਅਭੈ ਨਿਰੰਜਨੁ ਘਰਹਿ ਲਹਾ॥ ਸਤਿਗੁਰਿ ਦਯਾਲਿ ਹਰਿਨਾਮੁ ਦ੍ਰਿੜ੍ਹਾਯਾ [2]ਤਿਸੁ ਪ੍ਰਸਾਦਿ ਵਸਿ ਪੰਚ ਕਰੇ ॥ ਕਵਿ ਕਲ੍ਯ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ ॥ ੩ ॥ ਅਨਭਉ ਉਨਮਾਨਿ[3] ਅਕਲ[4] ਲਿਵ ਲਾਗੀ [5]ਪਾਰਸੁ ਭੇਟਿਆ ਸਹਜਘਰੇ ॥ ਸਤਗੁਰਪਰਸਾਦਿ [6]ਪਰਮ ਪਦੁ ਪਾਯਾ ਭਗਤਿ ਭਾਇ ਭੰਡਾਰ ਭਰੇ ॥ ਮੇਟਿਆ ਜਨਮਾਂਤੁ[7] ਮਰਣ ਭਉ ਭਾਗਾ ਚਿਤੁ ਲਾਗਾ [8]ਸੰਤੋਖ ਸਰੇ ॥ ਕਵਿ ਕਲ੍ਯ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ ॥੪॥ ਅਭਰ ਭਰੇ ਪਾਯਉ ਅਪਾਰੁ ਰਿਦ ਅੰਤਰਿ ਧਾਰਿਓ॥ [9]ਦੁਖ ਭੰਜਨੁ [10]ਆਤਮ ਪ੍ਰਬੋਧੁ ਮਨਿ ਤਤੁ[11] ਬੀਚਾਰਿਓ ॥ ਸਦਾ ਚਾਇ ਹਰਿ ਭਾਇ ਪ੍ਰੇਮ ਰਸੁ ਆਪੇ ਜਾਣਇ ॥ ਸਤਗੁਰ ਕੈ ਪਰਸਾਦਿ ਸਹਜ ਸੇਤੀ ਰੰਗੁ ਮਾਣਇ ॥ [12]ਨਾਨਕ ਪ੍ਰਸਾਦਿ ਅੰਗਦ ਸੁਮਤਿ . ਗੁਰਿ ਅਮਰਿ ਅਮਰੁ ਵਰਤਾਇਓ ॥ ਗੁਰ ਰਾਮਦਾਸ ਕਲ੍ਯੁਚਰੈ[13] ਤੈਂ ਅਟਲ ਅਮਰ ਪਦੁ ਪਾਇਓ ॥ ੫ ॥ ਸੰਤੋਖ ਸਰੋਵਰਿ ਬਸੈ [14]ਅਮਿਅ ਰਸੁ ਰਸਨ ਪ੍ਰਕਾਸੈ ॥ ਮਿਲਤ ਸਾਂਤਿ ਉਪਜੈ [15]ਦੁਰਤੁ ਦੂਰੰਤਰਿ ਨਾਸੈ ॥ ਸੁਖ ਸਾਗਰੁ ਪਾਇਅਉ ਦਿੰਤੁ[16] [17]ਹਰਿ ਮਗਿ ਨ ਹੁਟੈ ॥ ਸੰਜਮੁ ਸਤੁ ਸੰਤੋਖੁ [18]ਸੀਲ ਸੰਨਾਹੁ ਮਫੁਟੈ ॥ *ਸਤਿਗੁਰੁ ਪ੍ਰਮਾਣੁ ਬਿਧਨੈ ਸਿਰਿਉ ਜਗਿ ਜਸ ਤੂਰੁ ਬਜਾਇਅਉ॥ ਗੁਰ ਰਾਮਦਾਸ ਕਲ੍ਯੁਚਰੈ ਤੈ ਅਭੈ ਅਮਰ ਪਦੁ ਪਾਇਅਉ ॥੬॥ ਜਗੁ ਜਿਤਉ [19]ਸਤਿਗੁਰ ਪ੍ਰਮਾਣਿ ਮਨਿ ਏਕੁ ਧਿਆਯਉ॥ ਧਨਿ ਧਨਿ ਸਤਿਗੁਰ ਅਮਰਦਾਸੁ ਜਿਨਿ ਨਾਮੁ ਦ੍ਰਿੜਾਯਉ ॥ [20]ਨਵ ਨਿਧਿ ਨਾਮੁ ਨਿਧਾਨੁ [21]ਰਿਧਿ ਸਿਧਿ ਤਾ ਕੀ ਦਾਸੀ ॥ ਸਹਜ ਸਰੋਵਰੁ ਮਿਲਿਓ ਪੁਰਖੁ ਭੇਟਿਓ ਅਬਿਨਾਸੀ ॥ [22]ਆਦਿ ਲੇ ਭਗਤ ਜਿਤੁ ਲਗਿ ਤਰੇ ਸੋ ਗੁਰਿ ਨਾਮੁ ਦ੍ਰਿੜਾਇਅਉ॥ ਗੁਰ ਰਾਮਦਾਸ ਕਲ੍ਯੁਚਰੈ ਤੈ ਹਰਿ ਪ੍ਰੇਮ ਪਦਾਰਥੁ ਪਾਇਅਉ ॥ ੭॥ [23]ਪ੍ਰੇਮ ਭਗਤਿ ਪਰਵਾਹ ਪ੍ਰੀਤਿ ਪੁਬਲੀ ਨ ਹੁਟਇ॥ ਸਤਿਗੁਰ ਸਬਦੁ ਅਥਾਹੁ [24]ਅਮਿਅ ਧਾਰਾ ਰਸੁ ਗੁਟਇ ॥ ਮਤਿ ਮਾਤਾ ਸੰਤੋਖੁ ਪਿਤਾ [25]ਸਰਿ ਸਹਜ ਸਮਾਯਉ॥ਆਜੋਨੀ[26] ਸੰਭਵਿਅਉ[27] ਜਗਤੁ ਗੁਰ ਬਚਨਿ ਤਰਾਯਉ॥ਅਬਿਗਤ[28] ਅਗੋਚਰੁ[29] ਅਪਰਪਰੁ ਮਨਿ ਗੁਰ ਸਬਦੁ ਵਸਾਇਅਉ ॥ ਗੁਰ ਰਾਮਦਾਸ ਕਲ੍ਯੁਚਰੈ ਤੈ [30]ਜਗਤ ਉਧਾਰਣੁ ਪਾਇਅਉ ॥ ੮ ॥ ਜਗਤ ਉਧਾਰਣੁ ਨਵ ਨਿਧਾਨੁ [31]ਭਗਤਹ ਭਵ ਤਾਰਣੁ ॥ ਅੰਮ੍ਰਿਤ ਬੂੰਦ ਹਰਿਨਾਮੁ ਬਿਸੁ ਕੀ ਬਿਖੈ[32] ਨਿਵਾਰਣੁ ॥ [33]ਸਹਜ ਤਰੋਵਰ ਫਲਿਓ ਗਿਆਨ ਅੰਮ੍ਰਿਤ ਫਲ ਲਾਗੇ ॥ ਗੁਰ ਪ੍ਰਸਾਦਿ ਪਾਈਅਹਿ ਧੰਨਿ ਤੇ ਜਨ ਬਡਭਾਗੇ ॥ ਤੇ ਮੁਕਤੇ ਭਏ ਸਤਿਗੁਰ

੧ ਪੂਰਨ ਖਿੜਾਉ ਵਿਚ ਚਮਕਿਆ ਹੈ ।
੨ ਉਸ ਦੀ ਕਿਰਪਾ ਨਾਲ ਕਾਮਾਦਿ ਪੰਜ ਵੈਰੀ ਕਾਬੂ ਕੀਤੇ ਹਨ ।
੩ ਉੱਨਤ ਮਨ ਨਾਲ, ਬੈਲਾਗ ਮਨ ਦੁਆਰਾ ।
੪ ਬਣਾਵਟ ਤੋਂ ਰਹਿਤ, ਕੁਦਰਤੀ, ਸੁਭਾਵਕ ।
੫ ਪਾਰਸ–ਗੁਰੂ ਅਮਰਦਾਸ ਨੂੰ ਮਿਲੇ ਪੂਰਨ ਅਡੋਲ ਅਵਸਥਾ ਵਿਚ ।
੬ ਉਚੀ ਤੋਂ ਉਚੀ ਪਦਵੀ ।
੭ ਜਨਮਾਂਤਰ, ਹੋਰ ਜਨਮ ।
੮ ਸ਼ਾਂਤੀ ਦੇ ਸਰੋਵਰ (ਹਰੀ) ਵਿਚ ।
੯ ਦੁਖ ਦੂਰ ਕਰਨ ਵਾਲਾ ।
੧੦ ਆਤਮਾਂ ਨੂੰ ਜਗਾਉਣ ਵਾਲਾ ।
੧੧ ਅਸਲੀਅਤ, ਮੂਲ (ਹਰੀ) ।
੧੨ ਗੁਰੂ ਨਾਨਕ ਦੀ ਮਿਹਰ ਨਾਲ, ਗੁਰੂ ਅੰਗਦ ਦੀ ਦਿਤੀ ਚੰਗੀ ਸਮਝ ਨਾਲ, ਗੁਰੂ ਅਮਰਦਾਸ ਨੇ ਹਰੀ ਦਾ ਹੁਕਮ ਪ੍ਰਚਲਤ ਕੀਤਾ ।
੧੩ ਕਲ੍ਯ ਕਵੀ ਕਹਿੰਦਾ ਹੈ ।
੧੪ ਨਾਮ ਦੇ ਮਿਠੇ ਰਸ ਨੂੰ ਜੀਭ ਦੁਆਰਾ ਜ਼ਾਹਰ ਕਰਦਾ ਹੈ ।
੧੫ ਪਾਪ ਦੂਰੋਂ ਹੀ ਨਠ ਜਾਂਦਾ ਹੈ ।
੧੬ (ਗੁਰੂ ਅਮਰਦਾਸ ਦਾ) ਦਿੱਤਾ ਹੋਇਆ (ਸੁਖ-ਸਾਗਰ, ਹਰੀ) ।
੧੭ ਹਰੀ ਦੇ ਰਸਤੇ ਤੋਂ ਨਹੀਂ ਥਕਦਾ ।
੧੮ ਸ਼ਾਂਤ ਸੁਭਾ ਦੀ ਸੇਜੇ ਨਹੀਂ ਛੁਟਦੀ ।
੧੯ ਪ੍ਰਮਾਣੀਕ ਗੁਰੂ ਨੇ (ਜਗ ਜਿਤਿਆ) । ਦੇਖੋ ਨੋਮ ੨੦ (ੳ) ।
੨੦ ਦੇਖੋ ਪੰ. ੧੧੨੯, ਫੁਟ ਨੋਟ * ।
੨੧ ਕਰਾਮਾਤੀ ਸ਼ਕਤੀਆਂ ।
੨੨ ਮੁਢ ਤੋਂ ਲੈ ਕੇ ।
੨੩ ਪ੍ਰੇਮਾ ਭਗਤੀ ਦਾ ਵਹਾਉ ਤੇ ਪੂਰਬਲੀ (ਪਿਛਲੀ) ਪ੍ਰੀਤ ਨਹੀਂ ਰੁਕਦੀ ।
੨੪ (ਉਸ ਸ਼ਬਦ ਦੀ) ਅੰਮ੍ਰਿਤਧਾਰਾ ਦਾ ਰਸ ਪੀਂਦੇ ਹਨ ।
੨੫ ਸ਼ਾਂਤੀ ਦੇ ਸਮੁੰਦਰ ਵਿਚ ਲੀਨ ਹਨ ।
੨੬ ਅਜੂਨੀ, ਨਾ ਪੈਦਾ ਹੋਣ ਵਾਲੇ ਹਰੀ ਦਾ ਰੂਪ ਹਨ ।
੨੭ ਸੈਭੰ, ਆਪਣੇ ਆਪ ਤੋਂ ਹੈ ਹਰੀ, ਉਸ ਦਾ ਰੂਪ ਹਨ ।
੨੮ [ਅਵਿਅਕਤ] ਅਦਿੱਖ ।
੨੯ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ ।
੩੦ ਜਗਤ ਦਾ ਤਾਰਨ ਵਾਲਾ ਹਰੀ ।
੩੧ ਭਗਤਾਂ ਨੂੰ ਸੰਸਾਰ ਤੋਂ ਤਾਰਨ ਵਾਲਾ ਹਰੀ ।
੩੨ ਵਿਹੁ, ਜ਼ਹਿਰ (ਦੂਰ ਕਰਨ ਵਾਲਾ) ।
੩੩ ਸ਼ਾਂਤੀ ਦਾ ਦਰਖ਼ਤ ।

---

* ਵਿਧਾਤੇ ਨੇ (ਗੁਰੂ ਰਾਮਦਾਸ ਨੂੰ) ਪ੍ਰਮਾਣੀਕ ਗੁਰੂ ਬਣਾਇਆ, ਅਤੇ ਜਗਤ ਨੇ ਉਸ ਦੇ ਜਸ ਦਾ ਵਾਜਾ ਵਜਾਇਆ । 'ਪ੍ਰਮਾਣੁ' ਦਾ ਅਰਥ ਬਰਾਬਰ ਜਾਂ ਤੁਲ ਨਹੀਂ ਹੋ ਸਕਦਾ, ਕਿਉਂਕਿ ਸਤਿਗੁਰੁ' ਅਤੇ 'ਪ੍ਰਮਾਣੁ' ਦੋਹਾਂ ਦੇ ਅੰਤ ਔਂਕੜ ਹੈ ।

ਸਬਦਿ [੧]ਮਨਿ ਗੁਰ ਪਰਚਾ ਪਾਇਅਉ ॥ ਗੁਰ ਰਾਮਦਾਸ ਕਲੵਚਰ ਤੈ
ਸਬਦ ਨੀਸਾਨੁ[੨] ਬਜਾਇਅਉ ॥ ੯ ॥ ਸੇਜ ਸਧਾ[੩] ਸਹਜੁ ਛਾਵਾਣੁ[੪] ਸੰਤੋਖੁ
ਸਰਾਇਚਉ[੫] ਸਦਾ [੬]ਸੀਲ ਸੰਨਾਹੁ ਸੋਹੈ ॥ [੭]ਗੁਰ ਸਬਦਿ ਸਮਾਚਰਿਓ ਨਾਮੁ ਟੇਕ
ਸੰਗਾਦਿ ਬੋਹੈ ॥ ਆਜੋਨੀਉ ਭਲੵ[੮] ਅਮਲੵ[੯] ਸਤਿਗੁਰ ਸੰਗਿ ਨਿਵਾਸੁ ॥ ਗੁਰ
ਰਾਮਦਾਸ ਕਲੵਚਰੈ ਤੁਅ ਸਹਜ ਸਰੋਵਰਿ ਬਾਸੁ ॥੧੦॥ ਗੁਰੁ ਜਿਨ ਕਉ ਸੁਪ੍ਰਸੰਨੁ[੧੦]
ਨਾਮੁ ਹਰਿ ਰਿਦੈ ਨਿਵਾਸੈ ॥ ਜਿਨ ਕਉ ਗੁਰੁ ਸੁਪ੍ਰਸੰਨੁ [੧੧]ਦੁਰਤੁ ਦੂਰੰਤਰਿ
ਨਾਸੈ ॥ ਗੁਰੁ ਜਿਨ੍ ਕਉ ਸੁਪ੍ਰਸੰਨੁ [੧੨]ਮਾਨੁ ਅਭਿਮਾਨੁ ਨਿਵਾਰੈ ॥ ਜਿਨ ਕਉ
ਗੁਰੁ ਸੁਪ੍ਰਸੰਨੁ ਸਬਦਿ ਲਗਿ ਭਵਜਲੁ ਤਾਰੈ ॥ [੧੩]ਪਰਚਉ ਪ੍ਰਮਾਣੁ ਗੁਰ ਪਾਇਅਉ
ਤਿਨ ਸਕਯਥਉ ਜਨਮੁ ਜਗਿ ॥ ਸ੍ਰੀ ਗੁਰੂ ਸਰਣਿ ਭਜੁ ਕਲੵ ਕਬਿ ਭੁਗਤਿ[੧੪]
ਮੁਕਤਿ ਸਭ ਗੁਰੂ ਲਗਿ ॥ ੧੧ ॥ ਸਤਿਗੁਰਿ ਖੇਮਾ[੧੫] ਤਾਣਿਆ [੧੬]ਜੁਗ ਜੂਥ
ਸਮਾਣੇ ॥ ਅਨਭਉ ਨੇਜਾ ਨਾਮੁ ਟੇਕ [੧੭]ਜਿਤੁ ਭਗਤ ਅਘਾਣੇ ॥ ਗੁਰੁ ਨਾਨਕੁ ਅੰਗਦੁ
[੧੮]ਅਮਰੁ ਭਗਤ ਹਰਿ ਸੰਗਿ ਸਮਾਣੇ ॥ [੧੯]ਇਹੁ ਰਾਜ ਜੋਗ ਗੁਰ ਰਾਮਦਾਸ ਤੁਮ ਹੂ
ਰਸੁ ਜਾਣੇ ॥੧੨॥ ਜਨਕੁ ਸੋਇ ਜਿਨਿ ਜਾਣਿਆ ਉਨਮਨਿ[੨੦] ਰਥੁ[੨੧] ਧਰਿਆ ॥
ਸਤੁ ਸੰਤੋਖੁ ਸਮਾਚਰੇ[੨੨] [੨੩]ਅਭਰਾ ਸਰੁ ਭਰਿਆ ॥ [੨੪]ਅਕਥ ਕਥਾ ਅਮਰਾਪੁਰੀ
ਜਿਸੁ ਦੇਇ ਸੁ ਪਾਵੈ ॥ ਇਹੁ ਜਨਕ ਰਾਜੁ ਗੁਰ ਰਾਮਦਾਸ ਤੁਝ ਹੀ [੨੫]ਬਨਿ ਆਵੈ ॥
੧੩ *॥ ਸਤਿਗੁਰ ਨਾਮੁ ਏਕ ਲਿਵ ਮਨਿ ਜਪੈ ਦ੍ਰਿੜੁ ਤਿਨ੍ ਜਨ ਦੁਖ ਪਾਪੁ ਕਹੁ
ਕਤ ਹੋਵੈ ਜੀਉ ॥ ਤਾਰਣ ਤਰਣ ਖਿਨ ਮਾਤ੍ਰ ਜਾ ਕਉ [੨੬]ਦ੍ਰਿਸ੍ਟਿ ਧਾਰੈ ਸਬਦੁ ਰਿਦ
ਬੀਚਾਰੈ ਕਾਮੁ ਕ੍ਰੋਧੁ ਖੋਵੈ ਜੀਉ ॥ [੨੭]ਜੀਅਨ ਸਭਨ ਦਾਤਾ ਅਗਮ ਗ੍ਯਾਨ ਬਿਖ੍ਯਾਤਾ
ਅਹਿਨਿਸਿ[੨੮] ਧ੍ਯਾਨ ਧਾਵੈ ਪਲਕ ਨ ਸੋਵੈ ਜੀਉ ॥ ਜਾ ਕਉ ਦੇਖਤ ਦਰਿਦ੍ਰੁ[੨੯] ਜਾਵੈ
ਨਾਮੁ ਸੋ ਨਿਧਾਨੁ ਪਾਵੈ [੩੦]ਗੁਰਮੁਖਿ ਗ੍ਯਾਨਿ ਦੁਰਮਤਿ ਮੈਲੁ ਧੋਵੈ ਜੀਉ ॥ ਸਤਿਗੁਰ
ਨਾਮੁ ਏਕ ਲਿਵ ਮਨਿ ਜਪੈ ਦ੍ਰਿੜੁ ਤਿਨ ਜਨ ਦੁਖ ਪਾਪ ਕਹੁ ਕਤ ਹੋਵੈ ਜੀਉ ॥੧॥
[੩੧]ਧਰਮ ਕਰਮ ਪੂਰੈ ਸਤਿਗੁਰੁ ਪਾਈ ਹੈ ॥ ਜਾ ਕੀ ਸੇਵਾ ਸਿਧ ਸਾਧ ਮੁਨਿਜਨ
ਸੁਰਿਨਰ[੩੨] ਜਾਚਹਿ[੩੩] [੩੪]ਸਬਦ ਸਾਰੁ ਏਕ ਲਿਵ ਲਾਈ ਹੈ ॥ [੩੫]ਫੁਨਿ ਜਾਨੈ
ਕੋ ਤੇਰਾ ਅਪਾਰੁ ਨਿਰਭਉ ਨਿਰੰਕਾਰੁ ਅਕਥ ਕਥਨਹਾਰੁ ਤੁਝਹਿ ਬੁਝਾਈ ਹੈ ॥
[੩੬]ਭਰਮ ਭੂਲੇ ਸੰਸਾਰ ਛੁਟਹੁ ਜੂਨੀ ਸੰਘਾਰ ਜਮ ਕੋ ਨ ਡੰਡ ਕਾਲ ਗੁਰਮਤਿ ਧ੍ਯਾਈ
ਹੈ ॥ [੩੭]ਮਨ ਪਾਣੀ ਮੁਗਧ ਬੀਚਾਰੁ ਅਹਿਨਿਸਿ[੨੮] ਜਪੁ ਧਰਮ ਕਰਮ ਪੂਰੈ
ਸਤਿਗੁਰੁ ਪਾਈ ਹ ॥ ੨ ॥ ਹਉ ਬਲਿ ਬਲਿ ਜਾਉ ਸਤਿਗੁਰ ਸਾਚੇ ਨਾਮ
ਪਰ ॥ ਕਵਨ ਉਪਮਾ ਦੇਉ ਕਵਨ ਸੇਵਾ ਸਰੇਉ[੩੮] ਏਕ ਮੁਖ ਰਸਨਾ ਰਸਹੁ

੧ ਜਿਨ੍ਹਾਂ ਨੇ ਮਨ ਵਿਚ ਗੁਰੂ ਦਾ ਨਿਸ਼ਾ ਕਰਨ ਵਾਲਾ ਗਿਆਨ ਪ੍ਰਾਪਤ ਕੀਤਾ । ਪਰਚਾ [ਪਰਿਚਯ] ਵਾਕਫ਼ੀ, ਗਿਆਨ ।
੨ ਧੌਂਸਾ, ਨਗਾਰਾ ।
੩ ਸ਼ਰਧਾ, ਨਿਸਚੇ ਦੀ ।
੪ ਵਿਛੌਣਾ ।
੫ ਸਰਾਇਚਾ, ਛੋਟਾ ਤੰਬੂ ।
੬ ਸ਼ਾਂਤ ਸੁਭਾ ਦੀ ਸੇਜੇ ਸੋਭਦੀ ਹੈ ।
੭ ਗੁਰੂ (ਅਮਰਦਾਸ) ਦੇ ਸ਼ਬਦ ਦੁਆਰਾ ਨਾਮ ਕਮਾਇਆ ਹੈ, ਉਸੇ ਦੀ ਟੇਕ ਨਾਲ ਸੰਗੀ ਆਦਿਕਾਂ ਨੂੰ ਬੋਹੈ (ਸੁਗੰਧਤ ਕਰਦਾ ਹੈ) ।
੮ ਭਲਾ, ਚੰਗਾ ।
੯ ਮਲ-ਰਹਿਤ ਨਿਰਮਲ ।
੧੦ ਚੰਗੀ ਤਰਾਂ ਖ਼ੁਸ਼ ਹੁੰਦਾ ਹੈ ।
੧੧ ਪਾਪ ਦੂਰੋਂ ਹੀ ਨਠ ਜਾਂਦਾ ਹੈ ।
੧੨ ਮਾਨ ਅਪਮਾਨ ਦਾ ਖਿਆਲ ਛਡ ਦਿੰਦਾ ਹੈ ।
੧੩ ਜਿਸ ਨੂੰ ਗੁਰੂ ਦਾ ਪ੍ਰਮਾਣੀਕ ਪਰਚਾ (ਗਿਆਨ) ਮਿਲਿਆ, ਉਸ ਦਾ ਜਨਮ ਸੰਸਾਰ ਵਿਚ ਸਫਲ ਹੋ ਗਿਆ ।
੧੪ ਖਾਣ ਦੇ ਪਦਾਰਥ, ਰੋਜ਼ੀ ।
੧੫ [ਅ. ਖ਼ੈਮਹ] ਤੰਬੂ (ਸਿਖ ਧਰਮ ਰੂਪ) ।
੧੬ ਉਸ ਤੰਬੂ ਹੇਠ ਸਾਰੇ ਜੁਗ (ਸਾਰੇ ਲੋਕ) ਸਮਾ ਗਏ ।
੧੭ ਜਿਸ ਨਾਲ ਭਗਤ ਲੋਕ ਰਜ ਗਏ ।
੧੮ ਗੁਰੂ ਅਮਰਦਾਸ ਅਤੇ ਹੋਰ ਭਗਤ ਹਰੀ ਵਿਚ ਲੀਨ ਹੋ ਗਏ ।
੧੯ ਰਾਜ-ਜੋਗ ਦੇ ਐਸੇ ਰਸ ਨੂੰ ਤੂੰ ਹੀ ਜਾਣਦਾ ਹੈਂ, ਹੇ ਗੁਰੂ ਰਾਮਦਾਸ !
੨੦ ਪੂਰਨ ਗਿਆਨ ਵਾਲੀ ਅਵਸਥਾ ਵਿਚ ।
੨੧ ਮਨ ਰੂਪ ।
੨੨ ਇਕੱਠੇ ਕੀਤੇ ।
੨੩ ਨਾ ਭਰੇ ਜਾਣ ਵਾਲਾ ਸਰੋਵਰ (ਨਾ ਰਜਣ ਵਾਲਾ ਮਨ) ਭਰ ਦਿਤਾ ।
੨੪ ਅਮਰ-ਪਦਵੀ (ਪੂਰਨ ਅਡੋਲਤਾ ਵਾਲੀ ਅਵਸਥਾ) ਦੀ ਗਲ ਅਕਹਿ ਹੈ । ਇਹ ਪਦਵੀ ਉਸੇ ਨੂੰ ਮਿਲਦੀ ਹੈ ਜਿਸ ਨੂੰ ਹਰੀ ਦਿੰਦਾ ਹੈ।
੨੫ ਫਬਦਾ ਹੈ ।
੨੬ ਮਿਹਰ ਦੀ ਨਜ਼ਰ ਕਰੇ ।
੨੭ ਗੁਰੂ ਰਾਮਦਾਸ ਸਾਰਿਆਂ ਜੀਵਾਂ ਦਾ ਦਾਤਾ ਹੈ, ਅਪਹੁੰਚ ਹਰੀ ਦੇ ਗਿਆਨ ਦਾ ਪ੍ਰਗਟ ਕਰਨ ਵਾਲਾ ਹੈ ।
੨੮ ਦਿਨ ਰਾਤ ।
੨੯ ਗ਼ਰੀਬੀ ।
੩੦ ਮੁਖੀ ਗੁਰੂ ਦੇ ਗਿਆਨ ਦੁਆਰਾ ।
੩੧ ਪੂਰੇ ਸਤਿਗੁਰੂ ਨੂੰ ਪਾਉਣ ਨਾਲ ਧਰਮ ਕਰਮ ਪਾਈਦਾ ਹੈ ।
੩੨ ਦੈਵੀ ਗੁਣਾਂ ਵਾਲੇ ਆਦਮੀ ।
੩੩ ਮੰਗਦੇ ਹਨ ।
੩੪ ਜਿਸ ਦਾ ਸ਼ਬਦ ਸ੍ਰੇਸ਼ਟ ਹੈ, ਤੇ ਜਿਸ ਨੇ ਇਕ ਹਰੀ ਵਿਚ ਲਗਨ ਲਾਈ ਹੈ ।
੩੫ ਫਿਰ ਤੇਰਾ ਅੰਤ ਕੌਣ ਜਾਣ ਸਕਦਾ ਹੈ ? ਤੂੰ ਬਿਅੰਤ ਅਭੇ ਤੇ ਨਿਰੰਕਾਰ ਦਾ ਰੂਪ ਹੈਂ ; ਤੂੰ ਅਕਥ ਹਰੀ ਦਾ ਬਿਆਨ ਕਰਨ ਵਾਲਾ ਹੈਂ, ਉਸ ਦੀ ਸਮਝ ਤੈਨੂੰ ਹੀ ਹੈ ।
੩੬ ਹੇ ਵਹਿਮਾਂ ਦੇ ਭੁਲੇ ਸੰਸਾਰੀ ਜੀਵੋ ! ਗੁਰਮਤ ਰਾਹੀਂ ਧਿਆਓ ਤਾਂ ਜੂਨੀਆਂ ਦੀ ਮਾਰ ਤੋਂ ਛੁਟ ਜਾਓਗੇ ਤੇ ਜਮ-ਕਾਲ ਦੀ ਸਜ਼ਾ ਭੀ ਨਹੀਂ ਹੋਵੇਗੀ ।
੩੭ ਹੇ ਮੂਰਖ ਮਨ ! ਹੇ ਪ੍ਰਾਣੀ ! ਸੋਚ ।
੩੮ ਕਰਾਂ ।

* ਏਥੋਂ ਸਵੱਯੇ ਦਾ ਅੰਕ ਬਦਲ ਜਾਂਦਾ ਹੈ ਤੇ 'ਨਲ੍ਹ' ਭਟ ਦੀ ਬਾਣੀ ਸ਼ੁਰੂ ਹੁੰਦੀ ਹੈ । ਅਗਲੇ ੧੨ ਸਵੱਯੇ ਇਸੇ ਕਵੀ ਦੇ ਹਨ । ਇਸ ਦੇ ਪਹਿਲੇ ੪ ਸਵੱਯਾਂ ਤੋਂ ਉਪਰੰਤ ਅੰਕ ਬਦਲਿਆ ਹੈ, ਪਰ ਕਵੀ ਨਹੀਂ ਬਦਲਿਆ । ਇਸ ਬਦਲੀ ਦਾ ਕਾਰਨ ਛੰਦ ਦੀ ਚਾਲ ਦਾ ਬਦਲਨਾ ਹੈ ।

[੧]ਜੁਗ ਜੋਰਿ ਕਰ ॥ [੨]ਫੁਨਿ ਮਨ ਬਚ ਕ੍ਰਮ ਜਾਨੁ ਅਨਤ ਦੂਜਾ ਨ ਮਾਨੁ ਨਾਮੁ ਸੋ ਅਪਾਰੁ ਸਾਰੁ[੩] ਦੀਨੋ ਗੁਰਿ ਰਿਦ ਧਰ ॥ ਨਲ੍ਯ ਕਵਿ [੪]ਪਾਰਸ ਪਰਸ ਕਚ ਕੰਚਨਾ ਹੁਇ ਚੰਦਨਾ ਸੁਬਾਸੁ ਜਾਸੁ ਸਿਮਰਤ ਅਨ ਤਰ ॥ [੫]ਜਾ ਕੇ ਦੇਖਤ ਦੁਆਰੇ ਕਾਮ ਕ੍ਰੋਧ ਹੀ ਨਿਵਾਰੇ ਜੀ ਹਉ ਬਲਿ ਬਲਿ ਜਾਉ ਸਤਿਗੁਰ ਸਾਚੇ ਨਾਮ ਪਰ ॥ ੩ ॥ ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ ॥ [੬]ਪ੍ਰਥਮੇ ਨਾਨਕ ਚੰਦੁ ਜਗਤ ਭਯੋ ਆਨੰਦੁ ਤਾਰਨਿ ਮਨੁਖ੍ਯ ਜਨ ਕੀਅਉ ਪ੍ਰਗਾਸ ॥ ਗੁਰ ਅੰਗਦ ਦੀਅਉ ਨਿਧਾਨੁ[੭] ਅਕਥ ਕਥਾ ਗਿਆਨੁ [੮]ਪੰਚ ਭੂਤ ਬਸਿ ਕੀਨੇ [੯]ਜਮਤ ਨ ਤ੍ਰਾਸ ॥ ਗੁਰ ਅਮਰੁ [੧੦]ਗੁਰੂ ਸ੍ਰੀ ਸਤਿ ਕਲਿਜੁਗ ਰਾਖੀ ਪਤਿ [੧੧]ਅਘਨ ਦੇਖਤ ਗਤੁ ਚਰਨ ਕਵਲ ਜਾਸ ॥ ਸਭ ਬਿਧਿ ਮਾਨਿ੍ਉ ਮਨੁ ਤਬ ਹੀ ਭਯਉ ਪ੍ਰਸੰਨੁ ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ ॥ ੪ ॥ ਰਡ[੧੨] ॥ ਜਿਸਹਿ[੧੩] ਧਾਰ੍ਯਿਉ ਧਰਤਿ ਅਰੁ ਵਿਉਮੁ[੧੪] ਅਰੁ ਪਵਣੁ [੧੫]ਤੇ ਨੀਰ ਸਰ ਅਵਰ ਅਨਲ ਅਨਾਦਿ ਕੀਅਉ ॥ [੧੬]ਸਸਿ ਰਿਖਿ ਨਿਸਿ ਸੂਰ ਦਿਨਿ ਸੈਲ ਤਰੂਅ ਫਲ ਫੁਲ ਦੀਅਉ ॥ ਸੁਰਿਨਰ ਸਪਤ ਸਮੁਦ੍ਰ ਕਿਅ ਧਾਰਿਓ ਤ੍ਰਿਭਵਣ ਜਾਸੁ[੧੭] ॥ ਸੋਈ ਏਕੁ ਨਾਮੁ ਹਰਿਨਾਮੁ ਸਤਿ ਪਾਇਓ ਗੁਰ ਅਮਰ ਪ੍ਰਗਾਸੁ ॥ ੧* ॥ ੫ ॥ ਕਚਹੁ ਕੰਚਨੁ[੧੮] ਭਇਅਉ ਸਬਦੁ ਗੁਰ ਸ੍ਰਵਣਹਿ[੧੯] ਸੁਣਿਓ ॥ [੨੦]ਬਿਖੁ ਤੇ ਅੰਮ੍ਰਿਤੁ ਹੁਯਉ ਨਾਮੁ ਸਤਿਗੁਰ ਮੁਖਿ ਭਣਿਅਉ[੨੧] ॥ ਲੋਹਉ ਹੋਯਉ ਲਾਲੁ ਨਦਰਿ ਸਤਿਗੁਰੁ ਜਦਿ ਧਾਰੈ ॥ [੨੨]ਪਾਹਣ ਮਾਣਕ ਕਰੈ ਗਿਆਨੁ ਗੁਰ ਕਹਿਅਉ ਬੀਚਾਰੈ ॥ ਕਾਠਹੁ ਸ੍ਰੀਖੰਡ[੨੩] ਸਤਿਗੁਰਿ ਕੀਅਉ ਦੁਖ ਦਰਿਦ੍ਰ ਤਿਨ ਕੇ ਗਇਅ ॥ ਸਤਿਗੁਰੂ ਚਰਨ ਜਿਨ੍ਹ ਪਰਸਿਆ ਸੇ [੨੪]ਪਸੁ ਪਰੇਤ ਸੁਰਿਨਰ ਭਇਅ ॥ ੨ ॥ ੬ ॥ [੨੫]ਜਾਮਿ ਗੁਰੂ ਹੋਇ ਵਲਿ ਧਨਹਿ ਕਿਆ ਗਾਰਵੁ ਦਿਜਇ ॥ ਜਾਮਿ ਗੁਰੂ ਹੋਇ ਵਲਿ [੨੬]ਲਖ ਬਾਹੇ ਕਿਆ ਕਿਜਇ ॥ ਜਾਮਿ ਗੁਰੂ ਹੋਇ ਵਲਿ [੨੭]ਗਿਆਨ ਅਰੁ ਧਿਆਨ ਅਨਨ ਪਰਿ ॥ ਜਾਮਿ ਗੁਰੂ ਹੋਇ ਵਲਿ [੨੮]ਸਬਦੁ ਸਾਖੀ ਸ ਸਚਹ ਘਰਿ ॥ ਜੋ ਗੁਰੂ ਗੁਰੂ ਅਹਿਨਿਸਿ[੨੯] ਜਪੈ ਦਾਸੁ ਭਟੁ ਬੇਨਤਿ ਕਹੈ ॥ ਜੋ ਗੁਰੂ ਨਾਮੁ ਰਿਦ ਮਹਿ ਧਰੈ ਸ ਜਨਮ ਮਰਣ ਦੁਹ ਥੇ ਰਹੈ ॥ ੩ ॥ ੭ ॥ ਗੁਰ ਬਿਨੁ [੩੦]ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ ॥ ਗੁਰ ਬਿਨੁ ਸੁਰਤਿ ਨ ਸਿਧਿ[੩੧] ਗੁਰ ਬਿਨੁ ਮੁਕਤਿ ਨ ਪਾਵੈ ॥ [੩੨]ਗੁਰੁ ਕਰੁ ਸਚੁ ਬੀਚਾਰੁ ਗੁਰੂ ਕਰੁ ਰੇ ਮਨ ਮੇਰੇ ॥ ਗੁਰੁ ਕਰ [੩੩]ਸਬਦ ਸਪੁੰਨ [੩੪]ਅਘਨ ਕਟਹਿ ਸਭ ਤੇਰੇ ॥ ਗੁਰੁ [੩੫]ਨਯਣਿ ਬਯਣਿ ਗੁਰੁ ਗੁਰੁ ਕਰਹੁ ਗੁਰੂ ਸਤਿ ਕਵਿ ਨਲ੍ਯ ਕਹਿ ॥ [੩੬]ਜਿਨਿ ਗੁਰੂ ਨ ਦੇਖਿਅਉ ਨਹੁ ਕੀਅਉ ਤੇ ਅਕਯਥ ਸੰਸਾਰ ਮਹਿ ॥ ੪ ॥ ੮ ॥ ਗੁਰੂ ਗੁਰੂ ਗੁਰੁ ਕਰੁ

੧ ਦੋਵੇਂ ਹਥ ਜੋੜ ਕੇ ।
੨ ਹੋਰ ਇਹ ਕਿ ਮਨ ਬਚਨ ਤੇ ਕਰਮਾਂ ਕਰਕੇ (ਉਸੇ ਨਾਮ ਨੂੰ) ਜਾਣ, ਕਿਸੇ ਹੋਰ ਨੂੰ ਨਾ ਮੰਨ ।
੩ ਤਤ ਵਸਤੂ ।
੪ ਜਿਸ ਦੇ ਸਿਮਰਨ ਨਾਲ ਇਉਂ ਤਬਦੀਲ ਹੋ ਜਾਈਦਾ ਹੈ ਜਿਵੇਂ ਪਾਰਸ ਦੀ ਛੋਹ ਨਾਲ ਕਚ ਸੋਨਾ ਹੋ ਜਾਂਦਾ ਹੈ ਤੇ ਚੰਦਨ ਦੀ ਛੋਹ ਨਾਲ ਹੋਰ ਰੁਖ ਸੁਗੰਧਤ ਹੋ ਜਾਂਦੇ ਹਨ ।
੫ ਜਿਸ ਦੇ ਦੁਆਰੇ ਨੂੰ ਵੇਖਣ ਨਾਲ ਕਾਮ ਕ੍ਰੋਧ ਆਦਿ ਦੂਰ ਹੋ ਜਾਂਦੇ ਹਨ ।
੬ ਪਹਿਲਾਂ ਨਾਨਕ ਜੀ ਚੰਨ ਰੂਪ ਹੋਏ, ਜਿਨ੍ਹਾਂ ਨੇ ਮਨੁਖ-ਜਨਾਂ ਦੇ ਤਾਰਨ ਲਈ ਚਾਨਣਾ ਕੀਤਾ, ਤੇ ਸੰਸਾਰ ਨੂੰ ਖ਼ੁਸ਼ੀ ਹੋਈ ।
੭ ਖ਼ਜ਼ਾਨਾ ।
੮ ਕਾਮਾਦਿ ।
੯ ਪੈਦਾ ਨਹੀਂ ਹੁੰਦਾ ਡਰ (ਉਨ੍ਹਾਂ ਭੂਤਾਂ ਦਾ) ।
੧੦ ਸ੍ਰੀ ਸਤਿਗੁਰੂ ।
੧੧ ਪਾਪ ਜਿਸ ਦੇ ਪਵਿੱਤਰ ਚਰਨ ਦੇਖਦਿਆਂ ਹੀ ਚਲੇ ਜਾਂਦੇ ਹਨ ।
੧੨ ਇਕ ਛੰਦ ਦਾ ਨਾਂ ਹੈ ।
੧੩ ਜਿਸ ਨੇ ।
੧੪ ਆਕਾਸ਼ ।
੧੫ ਅਤੇ ਸਰੋਵਰਾਂ ਦਾ ਪਾਣੀ, ਅਤੇ ਅੱਗ ਅੰਨ ਆਦਿ ਪੈਦਾ ਕੀਤੇ ।
੧੬ ਰਾਤ ਨੂੰ ਚੰਨ ਤਾਰੇ, ਦਿਨ ਨੂੰ ਸੂਰਜ, ਅਤੇ ਚਿਟਾਨਾਂ ਬਣਾਈਆਂ ਅਤੇ ਰੁਖਾਂ ਨੂੰ ਫਲ ਤੇ ਫੁਲ ਦਿਤੇ ।
੧੭ ਜਿਸ ਨੇ । ਜਿਸ ਨੇ ਦੈਵੀ ਮਨੁਖ, ਸਤ ਸਮੁੰਦਰ ਬਣਾਏ ਅਤੇ ਤਿੰਨ ਲੋਕ ਟਿਕਾਏ ਹਨ ।
੧੮ ਸੋਨਾ ।
੧੯ ਕੰਨੀਂ ।
੨੦ ਵਿਹੁ ਤੋਂ ।
੨੧ ਉਚਾਰਿਆ ।
੨੨ ਜਿਹੜਾ ਗੁਰੂ ਦੇ ਕਹੇ ਗਿਆਨ ਨੂੰ ਵਿਚਾਰਦਾ ਹੈ ਉਸਨੂੰ ਗੁਰੂ ਪਥਰ ਤੋਂ ਹੀਰਾ ਬਣਾ ਦਿੰਦਾ ਹੈ ।
੨੩ ਚੰਦਨ ।
੨੪ ਉਹ ਪਸ਼ੂ ਪ੍ਰੇਤੋਂ ਦੈਵੀ ਗੁਣਾਂ ਵਾਲਾ ਮਨੁਖ ਹੋ ਜਾਂਦਾ ਹੈ ।
੨੫ ਜਦ ਗੁਰੂ ਕਿਸੇ ਦੇ ਵਲ (ਪਖ ਤੇ) ਹੋ ਜਾਵੇ, ਉਸ ਨੂੰ ਧਨ ਦਾ ਕੀ ਗਰਬ (ਹੰਕਾਰ) ਹੋ ਸਕਦਾ ਹੈ ? (ਭਾਵ ਉਹ ਹੰਕਾਰ ਨਹੀਂ ਕਰਦਾ) ।
੨੬ ਉਸ ਨੂੰ ਲਖਾਂ ਬਾਹਾਂ, ਭਾਵ ਸਹਾਇਕਾਂ ਦੀ ਕੀਹ ਲੋੜ ਹੈ ?
੨੭ ਤਾਂ ਮਨੁਖ (ਹਰੀ ਤੋਂ ਬਿਨਾਂ) ਕਿਸੇ ਹੋਰ ਉਤੇ ਗਿਆਨ ਅਤੇ ਧਿਆਨ ਨਹੀਂ ਰਖਦਾ ।
੨੮ ਸ਼ਬਦ ਤੇ ਸਾਖੀ (ਸਿਖਿਆ) ਉਸੇ ਸਚੇ ਘਰ ਵਿਚ ਹੋ ਕੇ ਕਰਦਾ ਹੈ, ਭਾਵ ਸਚੇ ਘਰ ਵਲ ਲਿਜਾਣ ਵਾਲੀ ਬਾਣੀ ਤੇ ਉਪਦੇਸ਼ ਸੁਣਦਾ ਕਰਦਾ ਹੈ ।
੨੯ ਦਿਨ ਰਾਤ ।
੩੦ ਘੁਪ ਹਨੇਰਾ ।
੩੧ ਕਾਮਯਾਬੀ, ਸਫਲਤਾ ।
੩੨ ਗੁਰੂ ਧਾਰਨ ਕਰ—ਇਹੋ ਚੰਗੀ ਸਿਆਣਪ ਹੈ ।
੩੩ ਜੋ ਗੁਰੂ ਸ਼ਬਦ-ਸੰਪੰਨ (ਅਹਿਲੇ ਕਲਾਮ, ਬਾਣੀ ਨਾਲ ਮਾਲਾ ਮਾਲ) ਹੈ ।
੩੪ ਤਾਕਿ ਤੇਰੇ ਸਾਰੇ ਪਾਪ ਕਟੇ ਜਾਣ ।
੩੫ ਅੱਖਾਂ ਤੇ ਵਚਨਾਂ ਦੁਆਰਾ ਗੁਰੂ ਗੁਰੂ ਹੀ ਜਪੋ ।
੩੬ ਜਿਨ੍ਹਾਂ ਨੇ ਗੁਰੂ ਨੂੰ ਨਾ ਦੇਖਿਆ ਹੈ ਤੇ ਨਾ (ਗੁਰੂ ਗੁਰੂ) ਕੀਤਾ ਹੈ, ਭਾਵ ਨਾ ਗੁਰੂ ਗੁਰੂ ਜਪਿਆ ਹੈ, ਓਹ ਸੰਸਾਰ ਵਿਚ ਨਿਸਫਲ ਆਏ ਹਨ ।

* ਇਹ ਛੋਟਾ ਅੰਕ ਇਸ ਲਈ ਬਦਲਿਆ ਹੈ ਕਿ ਛੰਦ ਦੀ ਚਾਲ ਬਦਲੀ ਹੈ, ਕਵੀ ਨਹੀਂ ਬਦਲਿਆ । ਇਹ ਪਹਿਲਾ 'ਰੱਡ' ਛੰਦ ਹੈ, ਤੇ 'ਨਲ੍ਹ' ਭਟ ਦਾ ਪੰਜਵਾਂ ਸਵੱਯਾ ਹੈ ।

ਮਨ ਮੇਰੇ ॥ ਤਾਰਣ ਤਰਣ ਸਮ੍ਰਥੁ[੧] ਕਲਜੁਗਿ [੨]ਸੁਨਤ ਸਮਾਧਿ ਸਬਦ ਜਿਸੁ ਕੇਰੇ॥ [੩]ਫੁਨਿ ਦੁਖਨਿ ਨਾਸੁ ਸੁਖ ਦਾਯਕੁ ਸੂਰਉ ਜੋ ਧਰਤ ਧਿਆਨੁ ਬਸਤ ਤਿਹ ਨੇਰੇ ॥ [੪]ਪੂਰਉ ਪੁਰਖੁ ਰਿਦੈ ਹਰਿ ਸਿਮਰਤ ਮੁਖੁ ਦੇਖਤ ਅਘ ਜਾਹਿ ਪਰੇਰੇ ॥ [੫]ਜਉ ਹਰਿ ਬੁਧਿ ਰਿਧਿ ਸਿਧਿ ਚਾਹਤ ਗੁਰੂ ਗੁਰੂ ਗੁਰੁ ਕਰੁ ਮਨ ਮੇਰੇ॥ ੫ ॥ ੯ ॥ ਗੁਰੂ ਮੁਖੁ ਦੇਖਿ [੬]ਗਰੂ ਸੁਖੁ ਪਾਯੋ॥ [੭]ਹੁਤੀ ਜੁ ਪਿਆਸ ਪਿਊਸ ਪਿਵੰਨ ਕੀ ਬੰਛਤ ਸਿਧਿ ਕਉ ਬਿਧਿ ਮਿਲਾਯਉ॥ [੮]ਪੂਰਨ ਭੋ ਮਨ ਠਉਰ ਬਸੋ ਰਸ ਬਾਸਨ ਸਿਉ ਜੁ ਦਹੰਦਿਸਿ ਧਾਯਉ ॥ [੯]ਗੋਬਿੰਦਵਾਲੁ ਗੋਬਿੰਦਪੁਰੀ ਸਮ ਜਲੵਨ ਤੀਰਿ ਬਿਪਾਸ ਬਨਾਯਉ॥ ਗਯਉ ਦੁਖੁ ਦੂਰਿ ਬਰਖਨ ਕੋ ਸੁ ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ ॥ ੬ ॥ ੧੦ ॥ ਸਮਰਥ ਗੁਰੂ ਸਿਰਿ ਹਥੁ ਧਰਿਅਉ॥ ਗੁਰਿ ਕੀਨੀ ਕ੍ਰਿਪਾ ਹਰਿਨਾਮੁ ਦੀਅਉ ਜਿਸੁ ਦੇਖਿ ਚਰੰਨ [੧੦]ਅਘੰਨ ਹਰੵਉ ॥ [੧੧]ਨਿਸਿ ਬਾਸੁਰ ਏਕ ਸਮਾਨ ਧਿਆਨ ਸੁ ਨਾਮ ਸੁਨੇ [੧੨]ਸੁਤੁ ਭਾਨ ਡਰੵਉ॥ [੧੩]ਭਨਿ ਦਾਸ ਸੁ ਆਸ ਜਗਤ੍ਰ ਗੁਰੂ ਕੀ ਪਾਰਸੁ ਭੇਟਿ ਪਰਸੁ ਕਰੵਉ॥ ਰਾਮਦਾਸੁ ਗੁਰੂ ਹਰਿ ਸਤਿ ਕੀਯਉ ਸਮਰਥ ਗੁਰੂ ਸਿਰਿ ਹਥੁ ਧਰੵਉ ॥ ੭ ॥ ੧੧ ॥ ਅਬ ਰਾਖਹੁ ਦਾਸ ਭਾਟ ਕੀ ਲਾਜ ॥ ਜੈਸੀ ਰਾਖੀ ਲਾਜ ਭਗਤ ਪ੍ਰਹਿਲਾਦ ਕੀ ਹਰਨਾਖਸ[੧੪] ਫਾਰੇ [੧੫]ਕਰ ਆਜ॥ਫੁਨਿ ਦ੍ਰੋਪਤੀ ਲਾਜ ਰਖੀ ਹਰਿਪ੍ਰਭ ਜੀ [੧੬]ਛੀਨਤ ਬਸਤ੍ਰ ਦੀਨ ਬਹੁ ਸਾਜ॥ ਸੋਦਾਮਾ[੧੭] ਅਪਦਾ[੧੮] ਤੇ ਰਾਖਿਆ [੧੯]ਗਨਿਕਾ ਪੜ੍ਹਤ ਪੂਰੇ ਤਿਹ ਕਾਜ ॥ ਸ੍ਰੀ ਸਤਿਗੁਰ ਸੁਪ੍ਰਸੰਨ ਕਲਜੁਗ ਹੋਇ ਰਾਖਹੁ ਦਾਸ ਭਾਟ ਕੀ ਲਾਜ॥ ੮ ॥ ੧੨ ॥ ਝੋਲਨਾ * ॥ ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਪ੍ਰਾਨੀਅਹੁ॥ ਸਬਦੁ ਹਰਿ ਹਰਿ ਜਪੈ ਨਾਮੁ ਨਵਨਿਧਿ[੨੦] ਅਪੈ[੨੧] ਰਸਨਿ[੨੨] ਅਹਿਨਿਸਿ ਰਸੈ[੨੩] ਸਤਿ ਕਰਿ ਜਾਨੀਅਹੁ॥ ਫੁਨਿ ਪ੍ਰੇਮ ਰੰਗ ਪਾਈਐ ਗੁਰਮੁਖਹਿ[੨੪] ਧਿਆਈਐ [੨੫]ਅੰਨ ਮਾਰਗ ਤਜਹੁ ਭਜਹੁ ਹਰਿ ਗੵਾਨੀਅਹੁ ॥ ਬਚਨ ਗੁਰ ਰਿਦਿ ਧਰਹੁ [੨੬]ਪੰਚ ਭੂ ਬਸਿ ਕਰਹੁ ਜਨਮੁ ਕੁਲ ਉਧਰਹੁ[੨੭] [੨੮]ਦ੍ਵਾਰਿ ਹਰਿ ਮਾਨੀਅਹੁ॥ [੨੯]ਜਉ ਤ ਸਭ ਸੁਖ ਇਤ ਉਤ ਤੁਮ ਬੰਛਵਹੁ ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਪ੍ਰਾਨੀਅਹੁ ॥ ੧ ॥ ੧੩ ॥ ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪਿ ਸਤਿ ਕਰਿ ॥ [੩੦]ਅਗਮ ਗੁਨ ਜਾਨੁ ਨਿਧਾਨੁ ਹਰਿ ਮਨਿ ਧਰਹੁ ਧੵਾਨੁ ਅਹਿਨਿਸਿ ਕਰਹੁ ਬਚਨ ਗੁਰ ਰਿਦੈ ਧਰਿ ॥ [੩੧]ਫੁਨਿ ਗੁਰੂ ਜਲ ਬਿਮਲ ਅਥਾਹ ਮਜਨੁ ਕਰਹੁ ਸੰਤ ਗੁਰਸਿਖ ਤਰਹੁ ਨਾਮ ਸਚ ਰੰਗ ਸਰਿ ॥ ਸਦਾ ਨਿਰਵੈਰੁ ਨਿਰੰਕਾਰੁ ਨਿਰਭਉ ਜਪੈ ਪ੍ਰੇਮ ਗੁਰ ਸਬਦ ਰਸਿ ਕਰਤ ਦ੍ਰਿੜੁ ਭਗਤਿ ਹਰਿ ॥ ਮੁਗਧ ਮਨ ਭ੍ਰਮੁ ਤਜਹੁ ਨਾਮੁ ਗੁਰਮੁਖਿ[੩੨] ਭਜਹੁ ਗੁਰੂ ਗੁਰੁ ਗੁਰੂ ਗੁਰੁ

੧ ਸਮ੍ਰਥ ।

੨ ਜਿਸ ਦੇ ਸ਼ਬਦ ਸੁਣਦਿਆਂ ਹੀ ਸਮਾਧੀ ਲਗ ਜਾਂਦੀ ਹੈ ।

੩ ਅਤੇ ਦੁਖਾਂ ਦੇ ਨਾਸ ਕਰਨ ਵਾਲਾ ਤੇ ਸੁਖ ਦੇਣ ਵਾਲਾ ਹੈ ।

੪ ਗੁਰੂ ਪੂਰਨ ਪੁਰਖ ਹੈ, ਦਿਲ ਵਿਚ ਹਰੀ ਨੂੰ ਜਪਦਾ ਹੈ; ਉਸ ਦਾ ਮੂੰਹ ਦੇਖਦਿਆਂ ਪਾਪ ਦੂਰ ਹੋ ਜਾਂਦੇ ਹਨ ।

੫ ਜੇ ਤੂੰ ਇਲਾਹੀ ਅਕਲ ਤੇ ਕਰਾਮਾਤੀ ਸ਼ਕਤੀਆਂ ਚਾਹੁੰਦਾ ਹੈਂ ।

੬ ਵੱਡਾ ਸੁਖ ।

੭ ਜਿਹੜੀ ਪਿਆਸ ਲਗੀ ਹੋਈ ਸੀ ਅੰਮ੍ਰਿਤ ਪੀਵਣ ਦੀ, ਉਸ ਇਛਾ ਦੀ ਸਿੱਧੀ ਲਈ ਹਰੀ ਨੇ ਵਿਉਂਤ ਬਣਾ ਦਿਤੀ ।

੮ ਜਿਹੜਾ ਮਨ ਰਸਾਂ ਵਾਸ਼ਨਾਂ ਲਈ ਦਸੇ ਪਾਸੇ ਦੌੜਦਾ ਸੀ, ਓਹ ਵਾਸ਼ਨਾਂ ਪੂਰੀਆਂ ਹੋ ਗਈਆਂ ਤੇ ਮਨ ਥਾਂ ਤੇ ਟਿਕ ਗਿਆ ।

੯ ਗੋਇੰਦਵਾਲ ਬੈਕੁੰਠ ਵਰਗਾ ਬਿਆਸੇ ਦੇ ਪਾਣੀਆਂ ਦੇ ਕੰਢੇ ਬਣਾਇਆ ।

੧੦ ਪਾਪ ਦੂਰ ਹੋਏ ।

੧੧ ਰਾਤ ਦਿਨ ।

੧੨ ਸੂਰਜ ਦਾ ਪੁਤਰ (ਜਮ) ਡਰ ਗਿਆ ।

੧੩ ਹੇ ਦਾਸ ਨਲ੍ਯ ਕਵੀ ! ਤੂੰ ਆਖ ਕਿ ਉਸ ਨੂੰ (ਗੁਰੂ ਰਾਮਦਾਸ ਨੂੰ) ਜਗਤ-ਗੁਰੂ ਅਮਰਦਾਸ ਦੀ ਹੀ ਆਸ ਹੈ, ਜਿਸ ਨੇ ਪਾਰਸ ਰੂਪ ਆਪਣੇ ਆਪ ਨਾਲ ਛੁਹਾ ਕੇ ਪਾਰਸ ਬਣਾ ਦਿੱਤਾ ।

੧੪ ਦੇਖੋ ਪੰ. ੧੧੩੩, ਫੁਟ ਨੋਟ * ।

੧੫ ਹਥਾਂ ਦੇ ਨਹੁੰਆਂ ਨਾਲ ।

੧੬ ਕਪੜੇ ਖੋਂਹਦਿਆਂ ਤੁਸਾਂ ਬਹੁਤ ਸਾਰੇ ਸਮਿਆਨ (ਕਪੜੇ) ਦਿਤੇ ਸਨ ।

੧੭ ਕ੍ਰਿਸ਼ਨ ਜੀ ਦਾ ਗ਼ਰੀਬ ਭਗਤ ਤੇ ਦੋਸਤ ।

੧੮ ਮੁਸੀਬਤ ।

੧੯ ਗਨਿਕਾ ਜੋ ਤੋਤੇ ਤੋਂ ਰਾਮ ਰਾਮ ਪੜ੍ਹਦੀ ਸੀ, ਉਸ ਦੇ ਕੰਮ ਸੰਵਾਰੇ । ਦੇਖੋ ਪੰ. ੧੧੨੪, ਨੋਟ ੪੧ ।

੨੦ ਦੇਖੋ ਪੰ. ੧੧੨੯, ਫੁਟ ਨੋਟ * ।

੨੧ ਅਰਪੈ, ਦਿੰਦਾ ਹੈ । ਗੁਰੂ ਆਪ ਨਾਮ ਜਪਦਾ ਹੈ ਤੇ ਹੋਰਨਾਂ ਨੂੰ ਅਰਪਦਾ ਹੈ ।

੨੨ ਜੀਭ ਦੁਆਰਾ ।

੨੩ ਸੁਆਦ ਲੈਂਦਾ ਹੈ (ਨਾਮ ਦਾ) ।

੨੪ ਗੁਰੂ ਦੁਆਰਾ ।

੨੫ ਹੋਰ ਰਸਤੇ ਛੱਡ ਦਿਓ ।

੨੬ [ਪੰਜਾਂ ਤਤਾਂ ਤੋਂ ਹੋਇਆ] ਮਨ । 'ਇਹੁ ਮਨੁ ਪੰਜ ਤਤੁ ਤੇ ਜਨਮਾ' (ਆਸਾ ਮ: ੧) ।

੨੭ ਉਧਾਰ ਲਵੇ, ਤਾਰ ਲਵੇ ।

੨੮ ਹਰੀ ਦੇ ਦੁਆਰੇ ਮਾਣ ਪਾਓ ।

੨੯ ਜੇ ਤਾਂ ਤੁਸੀਂ ਇਥੇ ਉਥੇ (ਲੋਕ ਪ੍ਰਲੋਕ) ਦੇ ਸਾਰੇ ਸੁਖ ਚਾਹੁੰਦੇ ਹੋ ।

੩੦ ਹਰੀ ਨੂੰ ਅਪਹੁੰਚ ਗੁਣਾਂ ਦਾ ਖ਼ਜ਼ਾਨਾ ਜਾਣੋ, ਰਾਤ ਦਿਨ ਉਸੇ ਦਾ ਮਨ ਵਿਚ ਧਿਆਨ ਧਰੋ, ਗੁਰੂ ਦਾ ਬਚਨ ਦਿਲ ਵਿਚ ਟਿਕਾ ਕੇ ।

੩੧ ਫੇਰ ਗੁਰੂ ਰੂਪੀ ਪਵਿੱਤਰ ਤੇ ਡੂੰਘੇ ਜਲ ਵਿਚ ਇਸ਼ਨਾਨ ਕਰੋ, ਤੇ ਹੇ ਸੰਤੋ, ਗੁਰ-ਸਿਖ ! ਸਚੇ ਨਾਮ ਦੇ ਪ੍ਰੇਮ-ਸਰੋਵਰ ਵਿਚ ਤਾਰੀਆਂ ਲਾਓ ।

---

* ਜਾਂ 'ਝੂਲਨਾ' ਛੰਦ ਦਾ ਨਾਂ ਹੈ । ਇਥੋਂ ਛੰਦ ਦੀ ਕਿਸਮ ਬਦਲਣ ਕਰਕੇ ਛੋਟਾ ਅੰਕ ਭੀ ਬਦਲਿਆ ਹੈ । ਵੱਡਾ ਅੰਕ ਜਾਰੀ ਹੈ, ਕਿਉਂਕਿ ਕਵੀ ਨਹੀਂ ਬਦਲਿਆ । ਅੰਕ ੧੬ ਤਕ ਕਵੀ 'ਨਲ੍ਯ' ਦੀ ਹੀ ਰਚਨਾ ਹੈ ।

ਗੁਰੂ ਜਪੁ ਸਤਿ ਕਰਿ ॥ ੨ ॥ ੧੪ ॥ ਗੁਰੂ ਗੁਰੁ ਗੁਰੁ ਕਰਹੁ [1]ਗੁਰੂ ਹਰਿ ਪਾਈਐ ॥ ਉਦਧਿ[2] ਗੁਰੁ ਗਹਿਰ[3] ਗੰਭੀਰ ਬੇਅੰਤੁ [4]ਹਰਿਨਾਮ ਨਗ ਹੀਰ ਮਣਿ ਮਿਲਤ ਲਿਵ ਲਾਈਐ ॥ [5]ਫੁਨਿ ਗੁਰੂ ਪਰਮਲ ਸਰਸ ਕਰਤ ਕੰਚਨੁ ਪਰਸ ਮੈਲੁ ਦੁਰਮਤਿ ਹਿਰਤ ਸਬਦਿ ਗੁਰੁ ਧ੍ਹਾਈਐ ॥ [6]ਅੰਮ੍ਰਿਤ ਪਰਵਾਹ ਛੁਟਕੰਤ ਸਦ ਦ੍ਵਾਰਿ ਜਿਸੁ ਗ੍ਯ੍ਯਾਨ ਗੁਰ ਬਿਮਲ ਸਰ ਸੰਤ ਸਿਖ ਨਾਈਐ ॥ ਨਾਮੁ ਨਿਰਬਾਣੁ[7] ਨਿਧਾਨੁ ਹਰਿ ਉਰਿ[8] ਧਰਹੁ ਗੁਰੂ ਗੁਰੁ ਗੁਰੁ ਕਰਹੁ ਗੁਰੂ ਹਰਿ ਪਾਈਐ ॥ ੩ ॥ ੧੫ ॥ ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਮੰਨ ਰੇ ॥ ਜਾ ਕੀ ਸੇਵ ਸਿਵ ਸਿਧ ਸਾਧਿਕ [9]ਸੁਰ ਅਸੁਰ ਗਣ ਤਰਹਿ ਤੇਤੀਸ[10] ਗੁਰ ਬਚਨ ਸੁਣਿ ਕੰਨ ਰੇ ॥ ਫੁਨਿ ਤਰਹਿ ਤੇ ਸੰਤ [11]ਹਿਤ ਭਗਤ ਗੁਰੁ ਗੁਰੁ ਕਰਹਿ ਤਰਿਓ ਪ੍ਰਹਲਾਦੁ ਗੁਰ ਮਿਲਤ ਮੁਨਿ ਜੰਨ ਰੇ ॥ ਤਰਹਿ ਨਾਰਦਾਦਿ ਸਨਕਾਦਿ[12] [13]ਹਰਿ ਗੁਰਮੁਖਹਿ ਤਰਹਿ ਇਕ ਨਾਮ ਲਗਿ [14]ਤਜਹੁ ਰਸ ਅੰਨ ਰੇ ॥ ਦਾਸੁ ਬੇਨਤਿ ਕਹੈ ਨਾਮੁ [15]ਗੁਰਮੁਖਿ ਲਹੈ ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਮੰਨ ਰੇ ॥ ੪ ॥ ੧੬ ॥ ੨੯ * ॥ ਸਿਰੀ ਗੁਰੂ ਸਾਹਿਬੁ ਸਭ ਊਪਰਿ ਕਰੀ ਕ੍ਰਿਪਾ ਸਤਜੁਗਿ ਜਿਨਿ ਧ੍ਰੂ ਪਰਿ ॥ ਸ੍ਰੀ ਪ੍ਰਹਲਾਦ ਭਗਤ ਉਧਰੀਅੰ [16]ਹਸ੍ਤ ਕਮਲ ਮਾਥੇ ਪਰ ਧਰੀਅੰ ॥ ਅਲਖ ਰੂਪ [17]ਜੀਅ ਲਖ੍ਯ੍ਯਾ ਨ ਜਾਈ ॥ ਸਾਧਿਕ ਸਿਧ ਸਗਲ ਸਰਣਾਈ ॥ ਗੁਰ ਕੇ ਬਚਨ ਸਤਿ ਜੀਅ ਧਾਰਹੁ ॥ ਮਾਣਸ ਜਨਮੁ ਦੇਹ ਨਿਸ੍ਤਾਰਹੁ[18] ॥ ਗੁਰੁ ਜਹਾਜੁ ਖੇਵਟੁ[19] ਗੁਰੂ ਗੁਰ ਬਿਨੁ ਤਰਿਆ ਨ ਕੋਇ ॥ ਗੁਰ ਪ੍ਰਸਾਦਿ[20] ਪ੍ਰਭੁ ਪਾਈਐ ਗੁਰ ਬਿਨੁ ਮੁਕਤਿ ਨ ਹੋਇ ॥ [21]ਗੁਰੁ ਨਾਨਕੁ ਨਿਕਟਿ ਬਸੈ ਬਨਵਾਰੀ ॥ ਤਿਨਿ ਲਹਣਾ ਥਾਪਿ ਜੋਤਿ ਜਗਿ ਧਾਰੀ ॥ [22]ਲਹਣੈ ਪੰਥੁ ਧਰਮ ਕਾ ਕੀਆ ॥ ਅਮਰਦਾਸ ਭਲੇ ਕਉ ਦੀਆ ॥ ਤਿਨਿ ਸ੍ਰੀ ਰਾਮਦਾਸੁ ਸੋਢੀ [23]ਥਿਰੁ ਥਪ੍ਯ੍ਯਉ ॥ ਹਰਿ ਕਾ ਨਾਮੁ [24]ਅਖੈ ਨਿਧਿ ਅਪ੍ਯ੍ਯਉ ॥ ਅਪ੍ਯ੍ਯਉ ਹਰਿਨਾਮੁ ਅਖੈ ਨਿਧਿ ਚਹੁ ਜੁਗਿ ਗੁਰ ਸੇਵਾ ਕਰਿ ਫਲੁ ਲਹੀਅੰ[25] ॥ ਬੰਦਹਿ[26] ਜੋ ਚਰਣ ਸਰਣਿ ਸੁਖੁ ਪਾਵਹਿ [27]ਪਰਮਾਨੰਦ ਗੁਰਮੁਖਿ ਕਹੀਅੰ ॥ [28]ਪਰਤਖਿ ਦੇਹ ਪਾਰਬ੍ਰਹਮੁ ਸੁਆਮੀ ਆਦਿ ਰੂਪਿ ਪੋਖਣ ਭਰਣੰ ॥ ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾ ਕੀ ਸ੍ਰੀ ਰਾਮਦਾਸੁ ਤਾਰਣ ਤਰਣੰ ॥ ੧ ॥ ਜਿਹ ਅੰਮ੍ਰਿਤ ਬਚਨ ਬਾਣੀ ਸਾਧੂ ਜਨ ਜਪਹਿ [29]ਕਰਿ ਬਿਚਿਤਿ ਚਾਓ ॥ ਆਨੰਦੁ ਨਿਤ ਮੰਗਲੁ ਗੁਰ ਦਰਸਨੁ ਸਫਲੁ ਸੰਸਾਰਿ ॥ [30]ਸੰਸਾਰਿ ਸਫਲੁ ਗੰਗਾ ਗੁਰ ਦਰਸਨੁ ਪਰਸਨ ਪਰਮ ਪਵਿਤ੍ਰ ਗਤੇ ॥ [31]ਜੀਤਹਿ ਜਮ ਲੋਕੁ ਪਤਿਤ ਜੇ ਪ੍ਰਾਣੀ ਹਰਿ ਜਨ ਸਿਵ ਗੁਰ ਗ੍ਯ੍ਯਾਨਿ ਰਤੇ ॥ [32]ਰਘੁਬੰਸਿ ਤਿਲਕੁ ਸੁੰਦਰੁ ਦਸਰਥ ਘਰਿ ਮੁਨਿ ਬੰਛਹਿ ਜਾ ਕੀ ਸਰਣੰ ॥

੧ ਗੁਰੂ ਤੋਂ ਹਰੀ ਮਿਲਦਾ ਹੈ।
੨ ਸਮੁੰਦਰ।
੩ ਡੂੰਘਾ।
੪ ਉਸ ਵਿਚ ਲਗਨ ਲਾਣ ਨਾਲ ਨਾਮ ਰੂਪ ਨਗ, ਹੀਰੇ ਤੇ ਮਣੀਆਂ ਮਿਲਦੀਆਂ ਹਨ।
੫ ਅਤ ਗੁਰੂ ਸੁਗੰਧਤ ਤੇ ਰਸੀਲਾ ਬਣਾਂਦਾ ਹੈ, ਛੁਹ ਨਾਲ ਸੋਨਾ ਕਰ ਦਿੰਦਾ ਹੈ, ਖੋਟੀ ਬੁਧੀ ਦੀ ਮੈਲ ਦੂਰ ਕਰਦਾ ਹੈ, ਜੇ ਸ਼ਬਦ ਰਾਹੀਂ ਗੁਰੂ ਨੂੰ ਧਿਆਈਏ।
੬ ਜਿਸ ਦੇ ਦੁਆਰੇ ਤੇ ਸਦਾ ਅੰਮ੍ਰਿਤ ਦੇ ਪ੍ਰਵਾਹ ਚਲਦੇ ਰਹਿੰਦੇ ਹਨ, ਜਿਸ ਗੁਰੂ ਦੇ ਨਿਰਮਲ ਗਿਆਨ-ਸਰੋਵਰ ਵਿਚ ਸੰਤ-ਸਿਖ ਨ੍ਹਾਉਂਦੇ ਹਨ।
੭ ਨਰੋਲ, ਸਾਫ਼।
੮ ਦਿਲ ਵਿਚ।
੯ ਦੇਵਤੇ, ਦੈਂਤ ਅਤੇ ਦੇਵਤਿਆਂ ਦੇ ਸੇਵਕ ਤਰਦੇ ਹਨ।
੧੦ ਤੇਤੀ ਕ੍ਰੋੜ ਦੇਵਤੇ।
੧੧ ਪਿਆਰ ਵਾਲੇ ਭਗਤ।
੧੨ ਬ੍ਰਹਮਾ ਦੇ ਪੁਤਰ ਸਨਕ, ਸਨੰਦਨ ਆਦਿ।
੧੩ ਹਰੀ ਰੂਪ ਗੁਰੂ ਦੁਆਰਾ।
੧੪ ਹੋਰ ਸਵਾਦ ਛਡ ਦਿਓ।
੧੫ ਗੁਰੂ ਦੁਆਰਾ ਲਭਦਾ ਹੈ।
੧੬ ਪਵਿੱਤਰ ਹਥ।
੧੭ ਜੀਆਂ ਤੋਂ ਲਖਿਆ ਨਹੀਂ ਜਾਂਦਾ।
੧੮ ਤਾਰ ਲਓ।
੧੯ ਮਲਾਹ।
੨੦ ਕਿਰਪਾ ਨਾਲ।
੨੧ ਗੁਰੂ ਨਾਨਕ ਹਰੀ ਦੇ ਨੇੜੇ ਵਸਦਾ ਹੈ।
੨੨ ਲਹਿਣੇ ਨੇ ਧਰਮ ਦਾ ਰਸਤਾ ਚਲਾਇਆ।
੨੩ ਅਟੱਲ ਕਾਇਮ ਕੀਤਾ।
੨੪ (ਨਾਮ ਰੂਪ) ਨਾ ਨਾਸ ਹੋਣ ਵਾਲਾ ਖ਼ਜ਼ਾਨਾ ਅਰਪਿਆ।
੨੫ ਪ੍ਰਾਪਤ ਕੀਤਾ।
੨੬ ਬੰਦਨਾ (ਨਮਸਕਾਰ) ਕਰਦੇ ਹਨ।
੨੭ ਉਨ੍ਹਾਂ ਨੂੰ ਪਰਮ-ਸੁਖੀ ਗੁਰਮੁਖ ਕਹੀਦਾ ਹੈ।
੨੮ ਗੁਰੂ ਦੀ ਦੇਹ ਪ੍ਰਗਟ ਤੌਰ ਤੇ ਆਦਿ-ਪੁਰਖ ਪਾਰਬ੍ਰਹਮ ਸੁਆਮੀ ਦਾ ਰੂਪ ਹੈ ਜੋ ਸਭ ਨੂੰ ਪਾਲਣ ਤੇ ਭਰਨ ਵਾਲਾ ਹੈ।
੨੯ ਚਿਤ ਵਿਚ ਵਿਸ਼ੇਸ਼ ਕਰਕੇ ਚਾਉ ਰਖਦੇ ਹੋਏ।
੩੦ ਸੰਸਾਰ ਵਿਚ ਗੁਰੂ ਦਾ ਦਰਸ਼ਨ ਗੰਗਾ ਵਤ ਫਲ ਦਾਤਾ ਹੈ, ਕਿਉਂਕਿ ਇਹ ਦਰਸ਼ਨ ਕਰਨ ਨਾਲ ਪਰਮ ਪਵਿਤਰ ਗਤੀ ਮਿਲਦੀ ਹੈ।
੩੧ ਜਿਹੜੇ ਲੋਕ ਗਿਰੇ ਹੋਏ ਹੁੰਦੇ ਸਨ, ਓਹ ਕਲਿਆਣ-ਸਰੂਪ ਗੁਰੂ ਦੇ ਗਿਆਨ ਵਿਚ ਰੰਗੀਜ ਕੇ ਹਰੀ ਦੇ ਭਗਤ ਹੋ ਜਾਂਦੇ ਹਨ ਤੇ ਜਮ-ਲੋਕ ਉਤੇ ਫਤ੍ਹੇ ਪਾ ਲੈਂਦੇ ਹਨ।
੩੨ ਰਘੂ ਦੀ ਕੁਲ ਵਿਚ ਸ਼੍ਰੋਮਣੀ ਤੇ ਸੁੰਦਰ, ਜੋ ਦਸਰਥ ਦੇ ਘਰ ਜਨਮਿਆ (ਭਾਵ ਰਾਮ ਚੰਦਰ), ਉਹ ਗੁਰੂ ਰਾਮਦਾਸ ਜੀ ਹੀ ਸਨ, ਜਿਨ੍ਹਾਂ ਦੀ ਸ਼ਰਨ ਮੁਨੀ ਲੋਕ ਲੈਣਾ ਚਾਹੁੰਦੇ ਹਨ।

---

* ਏਥੇ 'ਨਲ੍ਹ' ਭਟ ਦੇ ਸਵੱਯੇ ਮੁਕਦੇ ਹਨ, ਤੇ 'ਗਯੰਦ' ਭਟ ਦੇ ਸ਼ੁਰੂ ਹੁੰਦੇ ਹਨ। ਇਸ ਲਈ ਪਿਛਲਿਆਂ ਦਾ ਵਡਾ ਜੋੜ ਕਰ ਦਿਤਾ ਹੈ।

ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾ ਕੀ ਸ੍ਰੀ ਰਾਮਦਾਸੁ ਤਾਰਣ ਤਰਣੰ ॥ ੨ ॥ ਸੰਸਾਰੁ ਅਗਮ ਸਾਗਰੁ ਤੁਲਹਾ[੧] ਹਰਿਨਾਮੁ ਗੁਰੂ ਮੁਖਿ ਪਾਯਾ ॥[੨]ਜਗਿ ਜਨਮ ਮਰਣੁ ਭਗਾ ਇਹ ਆਈ ਹੀਐ ਪਰਤੀਤਿ ॥ ਪਰਤੀਤਿ ਹੀਐ ਆਈ ਜਿਨ ਜਨ ਕੈ ਤਿਨ ਕਉ ਪਦਵੀ ਉਚ ਭਈ ॥ ਤਜਿ ਮਾਇਆ ਮੋਹੁ ਲੋਭੁ ਅਰੁ ਲਾਲਚੁ ਕਾਮ ਕ੍ਰੋਧ ਕੀ ਬ੍ਰਿਥਾ[੩] ਗਈ ॥ ਅਵਲੋਕ੍ਯਾ[੪] ਬ੍ਰਹਮੁ ਭਰਮੁ ਸਭੁ ਛੁਟਕ੍ਯਾ [੫]ਦਿਬ੍ਯ ਦ੍ਰਿਸ੍ਟਿ ਕਾਰਣ ਕਰਣੰ ॥ ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾ ਕੀ ਸ੍ਰੀ ਰਾਮਦਾਸੁ ਤਾਰਣ ਤਰਣੰ ॥ ੩ ॥ ਪਰਤਾਪੁ ਸਦਾ ਗੁਰ ਕਾ ਘਟਿ ਘਟਿ ਪਰਗਾਸੁ ਭਯਾ ਜਸੁ ਜਨ ਕੈ ॥ ਇਕਿ ਪੜਹਿ ਸੁਣਹਿ ਗਾਵਹਿ ਪਰਭਾਤਿਹਿ ਕਰਹਿ ਇਸ੍ਨਾਨੁ ॥ ਇਸ੍ਨਾਨੁ ਕਰਹਿ ਪਰਭਾਤਿ ਸੁਧ ਮਨਿ ਗੁਰ ਪੂਜਾ [੬]ਬਿਧਿ ਸਹਿਤ ਕਰੰ ॥ [੭]ਕੰਚਨੁ ਤਨੁ ਹੋਇ ਪਰਸਿ ਪਾਰਸ ਕਉ ਜੋਤਿ ਸਰੂਪੀ ਧ੍ਯਾਨੁ ਧਰੰ ॥ ਜਗ ਜੀਵਨੁ ਜਗੰਨਾਥੁ ਜਲ ਥਲ ਮਹਿ ਰਹਿਆ ਪੂਰਿ [੮]ਬਹੁ ਬਿਧਿ ਬਰਨੰ ॥ ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾ ਕੀ ਸ੍ਰੀ ਰਾਮਦਾਸੁ ਤਾਰਣ ਤਰਣੰ ॥ ੪ ॥ [੯]ਜਿਨਹੁ ਬਾਤ ਨਿਸ੍ਚਲ ਧ੍ਰਅ ਜਾਨੀ ਤੇਈ ਜੀਵ ਕਾਲ ਤੇ ਬਚਾ ॥ ਤਿਨ੍ ਤਰਿਓ ਸਮੁਦ੍ਰੁ ਰੁਦ੍ਰੁ[੧੦] ਖਿਨ ਇਕ ਮਹਿ [੧੧]ਜਲਹਰ ਬਿੰਬ ਜੁਗਤਿ ਜਗੁ ਰਚਾ ॥ [੧੨]ਕੁੰਡਲਨੀ ਸੁਰਝੀ ਸਤ ਸੰਗਤਿ ਪਰਮਾਨੰਦ ਗੁਰੂ ਮੁਖਿ ਮਚਾ ॥ ਸਿਰੀ ਗੁਰੂ ਸਾਹਿਬੁ ਸਭ ਊਪਰਿ [੧੩]ਮਨ ਬਚ ਕ੍ਰੰਮ ਸੇਵੀਐ ਸਚਾ ॥ ੫ *॥ [੧੪]ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥ ਕਵਲ ਨੈਨ [੧੫]ਮਧੁਰ ਬੈਨ [੧੬]ਕੋਟਿ ਸੈਨ ਸੰਗ ਸੋਭ [੧੭]ਕਹਤ ਮਾ ਜਸੋਦ ਜਿਸਹਿ ਦਹੀ ਭਾਤੁ ਖਾਹਿ ਜੀਉ ॥ ਦੇਖਿ ਰੂਪੁ ਅਤਿ ਅਨੂਪੁ ਮੋਹ ਮਹਾ ਮਗ ਭਈ ਕਿੰਕਨੀ ਸਬਦ ਝਨਤਕਾਰ ਖੇਲੁ ਪਾਹਿ ਜੀਉ ॥ [੧੮]ਕਾਲ ਕਲਮ ਹੁਕਮੁ ਹਾਥਿ ਕਹਹੁ ਕਉਨੁ ਮੇਟਿ ਸਕੈ [੧੯]ਈਸੁ ਬੰਮ੍ਯੁ ਗ੍ਯਾਨੁ ਧ੍ਯਾਨੁ ਧਰਤ ਹੀਐ ਚਾਹਿ ਜੀਉ ॥ ਸਤਿ ਸਾਚੁ [੨੦]ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥੧॥੬॥ [੨੧]ਰਾਮ ਨਾਮ ਪਰਮ ਧਾਮ ਸੁਧ ਬੁਧ ਨਿਰੀਕਾਰ ਬੇਸੁਮਾਰ ਸਰਬਰ ਕਉ ਕਾਹਿ ਜੀਉ ॥ [੨੨]ਸੁਥਰ ਚਿਤ ਭਗਤ ਹਿਤ ਭੇਖੁ ਧਰਿਓ ਹਰਨਾਖਸੁ ਹਰਿਓ ਨਖ ਬਿਦਾਰਿ ਜੀਉ ॥ [੨੩]ਸੰਖ ਚਕ੍ਰ ਗਦਾ ਪਦਮ ਆਪਿ ਆਪੁ ਕੀਓ ਛਦਮ ਅਪਰੰਪਰ ਪਾਰਬ੍ਰਹਮ ਲਖੈ ਕਉਨੁ ਤਾਹਿ ਜੀਉ ॥ ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥ ੨ ॥ ੭ ॥ [੨੪]ਪੀਤ ਬਸਨ ਕੁੰਦ ਦਸਨ ਪ੍ਰਿਆ ਸਹਿਤ ਕੰਠ ਮਾਲ ਮੁਕਟੁ ਸੀਸਿ ਮੋਰ ਪੰਖ ਚਾਹਿ ਜੀਉ ॥ ਬੇਵਜੀਰ ਬਡੇ ਧੀਰ[੨੫] [੨੬]ਧਰਮ ਅੰਗ ਅਲਖ

੧ ਦਰਿਆ ਵਿਚ ਵਜ਼ਨ ਬ੍ਰਾਬਰ ਕਰਨ ਲਈ ਤਖ਼ਤਿਆਂ ਜਾਂ ਲਕੜਾਂ ਦਾ ਬਣਾਇਆਂ ਆਸਰਾ। ਹਰੀ-ਨਾਮ ਤੁਲ੍ਹਾ ਹੈ ਜੋ ਗੁਰੂ ਦੁਆਰਾ ਮਿਲਦਾ ਹੈ।

੨ ਜਿਸ ਨੂੰ ਦਿਲ ਵਿਚ ਇਹ ਯਕੀਨ ਬਝ ਗਿਆ ਹੈ, ਉਸ ਦਾ ਸੰਸਾਰ ਵਿਚੋਂ ਜਨਮ ਮਰਨ ਮੁਕ ਗਿਆ ਹੈ। ਭਗਾ=ਭਜ ਗਿਆ, ਦੂਰ ਹੋ ਗਿਆ।

੩ [ਵਜਥਾ] ਪੀੜਾ।

੪ ਦੇਖਿਆ।

੫ ਜਿਸ ਦੀ ਰੱਬੀ ਜੋਤਿ ਵਾਲੀ ਨਜ਼ਰ ਹੈ, ਅਤੇ ਜੋ ਰਚਨਾ ਦਾ ਮੂਲ ਕਾਰਨ ਹੈ (ਭਾਵ ਗੁਰੂ ਰਾਮਦਾਸ)।

੬ ਵਿਧੀ ਸਹਿਤ ਕਰਦੇ ਹਨ।

੭ ਪ੍ਰਕਾਸ਼ ਸਰੂਪ ਗੁਰੂ ਦਾ ਧਿਆਨ ਧਰ ਕੇ ਅਤੇ ਪਾਰਸ-ਗੁਰੂ ਨੂੰ ਛੋਹ ਕੇ ਉਨ੍ਹਾਂ ਦਾ ਸਰੀਰ ਸੋਨੇ ਵਰਗਾ ਸ਼ੁਧ ਹੋ ਜਾਂਦਾ ਹੈ।

੮ ਜਿਸ ਨੂੰ ਕਈ ਤਰ੍ਹਾਂ ਨਾਲ ਬਿਆਨ ਕੀਤਾ ਜਾਂਦਾ ਹੈ।

੯ ਜਿਨ੍ਹਾਂ ਨੇ ਗੁਰੂ ਦਾ ਵਚਨ ਧ੍ਰੂਹ ਵਾਂਗ ਅਟੱਲ ਕਰਕੇ ਮੰਨਿਆ ਹੈ।

੧੦ ਡਰਾਉਣਾ।

੧੧ [ਜਲਧਰ] ਬੱਦਲ। ਜਗਤ ਨੂੰ ਓਹ ਬੱਦਲ ਦੀ ਛਾਂ ਵਾਂਗ (ਛਿਨ-ਭੰਗਰ) ਰਚਿਆ ਮੰਨਦੇ ਹਨ।

੧੨ ਉਨ੍ਹਾਂ ਦੇ ਮਨ ਦੀ ਗੁੰਝਲ ਸਤਿ-ਸੰਗ ਦੁਆਰਾ ਖੁਲ੍ਹ ਗਈ ਅਤੇ ਪਰਮ ਅਨੰਦ ਰੂਪ ਹਰੀ ਨੂੰ ਗੁਰੂ ਦੁਆਰਾ ਮਾਣ ਕੇ ਖੁਸ਼ ਹੋਏ।

੧੩ ਮਨ, ਵਚਨ ਤੇ ਅਮਲ ਰਾਹੀਂ।

੧੪ ਹੇ ਗੁਰੂ! ਤੂੰ ਧੰਨ ਹੈਂ! ਧੰਨ ਹੈਂ।

੧੫ ਮਿਠੇ ਬਚਨਾਂ ਵਾਲਾ।

੧੬ ਕ੍ਰੋੜਾਂ ਸੰਗੀ ਸਾਥੀ ਸੇਵਦੇ ਹਨ।

੧੭ ਤੂੰ ਹੀ ਹੈਂ ਜਿਸ ਨੂੰ ਮਾਤਾ ਜਸੋਧਾਂ ਆਖਦੀ ਸੀ, "ਦਹੀ ਚਾਉਲ ਖਾ ਲਓ।" ਜਦ ਤੂੰ ਖੇਡ ਪਾਂਦਾ ਸੈਂ ਤਾਂ ਤੇਰੀ ਤੜਾਗੀ ਛਣ-ਛਣ ਦੀ ਆਵਾਜ਼ ਦਿੰਦੀ ਸੀ, (ਜਿਸ ਨੂੰ ਸੁਣ ਕੇ) ਤੇ ਤੇਰੇ ਅਤੀ ਸੋਹਣੇ ਰੂਪ ਨੂੰ ਦੇਖ ਕੇ ਮੋਹ ਵਿਚ ਆ ਕੇ ਜਸੋਧਾਂ ਬਹੁਤ ਮਗਨ ਹੁੰਦੀ ਸੀ।

੧੮ ਮੌਤ ਦੀ ਕਲਮ ਤੇ ਹੁਕਮ ਤੇਰੇ ਹੀ ਹਥ ਵਿਚ ਹੈ।

੧੯ ਸ਼ਿਵ ਤੇ ਬ੍ਰਹਮਾ ਤੇਰੇ ਹੀ ਗਿਆਨ ਧਿਆਨ ਨੂੰ ਦਿਲ ਵਿਚ ਧਾਰਨਾ ਚਾਹੁੰਦੇ ਹਨ।

੨੦ ਲਛਮੀ ਦਾ ਤੇਰੇ ਵਿਚ ਨਿਵਾਸ ਹੈ।

੨੧ ਰਾਮ ਨਾਮ ਵਾਲੇ, ਉਚੇ ਟਿਕਾਣੇ ਵਾਲੇ, ਸੂਝ ਬੂਝ ਵਾਲੇ, ਆਕਾਰ-ਰਹਿਤ, ਤੇ ਬੇਅੰਤ ਹੋ; ਤੇਰੀ ਬ੍ਰਾਬਰੀ ਵਾਲਾ ਕਉਣ ਹੋ ਸਕਦਾ ਹੈ?

੨੨ ਜਿਸ ਨੇ ਸਾਫ਼-ਦਿਲ ਭਗਤ (ਪ੍ਰਹਲਾਦ) ਲਈ (ਨਰਸਿੰਘ ਦਾ) ਰੂਪ ਧਾਰਿਆ ਅਤੇ ਹਰਨਾਖਸ਼ ਨੂੰ ਨਹੁੰਆਂ ਨਾਲ ਪਾੜ ਕੇ ਮਾਰ ਦਿਤਾ।

੨੩ ਸੰਖ ਚਕ੍ਰ ਆਦਿ ਵਿਸ਼ਨੂੰ ਦੇ ਚਿੰਨ੍ਹ ਧਾਰ ਕੇ ਤੂੰ ਆਪ ਹੀ ਆਪਣੇ ਆਪ ਨੂੰ ਛਲ (ਬਾਵਨ) ਰੂਪ ਬਣਾਇਆ ਸੀ।

੨੪ (ਤੂੰ ਹੀ ਕ੍ਰਿਸ਼ਨ ਰੂਪ) ਪੀਲੇ ਵਸਤ੍ਰਾਂ ਵਾਲਾ, ਚਿਟੀਆਂ ਕਲੀਆਂ ਵਰਗੇ ਦੰਦਾਂ ਵਾਲਾ, (ਰਾਧਾ) ਪਿਆਰੀ ਸਮੇਤ, ਗਲੇ ਵਿਚ ਮਾਲਾ, ਸਿਰ ਤੇ ਮੋਰ ਦੇ ਖੰਭਾਂ ਵਾਲਾ ਮੁਕਟ ਚਾਅ ਨਾਲ ਪਹਿਨਿਆ ਹੈ।

੨੫ ਧੀਰਜ ਵਾਲਾ।

੨੬ ਧਰਮ ਪਾਲਨ ਵਾਲਾ।

---

* ਏਥੋਂ ਅਗੋਂ ਛੋਟਾ ਅੰਕ ਬਦਲਿਆ ਹੈ, ਪਰ ਵੱਡਾ ਨਹੀਂ ਬਦਲਿਆ, ਜਿਸ ਦਾ ਭਾਵ ਹੈ ਕਿ ਕਵੀ ਨਹੀਂ ਬਦਲਿਆ, ਕੇਵਲ ਛੰਦ ਦੀ ਚਾਲ ਬਦਲੀ ਹੈ।

ਇਨ੍ਹਾਂ ਸਵੱਯਾਂ ਵਿਚ ਗੁਰੂ ਦੀ ਸਿਫ਼ਤ ਹੋ ਰਹੀ ਹੈ। ਗੁਰੂ ਨੂੰ ਹੀ ਆਦਿ ਅਨੰਤ ਹਰੀ ਦਾ ਰੂਪ ਜਾਣ ਕੇ ਜੋ ਜੋ ਸਿਫ਼ਤਾਂ ਲੋਕ ਰਾਮ ਕ੍ਰਿਸ਼ਨ ਆਦਿ ਅਵਤਾਰਾਂ ਨੂੰ ਦੇਂਦੇ ਆਏ ਹਨ, ਇਹ ਭਟ ਆਪਣੇ ਗੁਰੂ ਨੂੰ ਦਿੰਦਾ ਹੈ, ਅਤੇ ਉਨ੍ਹਾਂ ਵਿਚ ਗੁਰੂ ਨੂੰ ਹੀ ਕੰਮ ਕਰਦਾ ਦੇਖਦਾ ਹੈ।

ਅਗਮ ਖੇਲੁ ਕੀਆ ਆਪਣੈ ਉਛਾਹਿ[੧] ਜੀਉ ॥ ਅਕਥ ਕਥਾ ਕਥੀ ਨ ਜਾਇ
ਤੀਨਿ ਲੋਕ ਰਹਿਆ ਸਮਾਇ ਸੁਤਹਸਿਧ[੨] ਰੂਪੁ ਧਰਿਓ ਸਾਹਨ ਕੈ ਸਾਹਿ ਜੀਉ ॥
ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ
ਵਾਹਿ ਜੀਉ ॥ ੩ ॥ ੮ ॥ ਸਤਿਗੁਰੂ ਸਤਿਗੁਰੂ [੩]ਸਤਿਗੁਰੁ ਗੁਬਿੰਦ ਜੀਉ ॥
[੪]ਬਲਿਹਿ ਛਲਨ ਸਬਲ ਮਲਨ ਭਗ੍ਤਿ ਫਲਨ ਕਾਨ੍ ਕੁਅਰ ਨਿਹਕਲੰਕ ਬਜੀ
ਡੰਕ ਚੜੂ ਦਲ ਰਵਿੰਦ ਜੀਉ ॥ [੫]ਰਾਮ ਰਵਣ ਦੁਰਤ ਦਵਣ ਸਕਲ ਭਵਣ
ਕੁਸਲ ਕਰਣ ਸਰਬ ਭੂਤ ਆਪ ਹੀ ਦੇਵਾਧਿ ਦੇਵ ਸਹਸ ਮੁਖ ਫਨਿੰਦ ਜੀਉ ॥
[੬]ਜਰਮ ਕਰਮ ਮਛ ਕਛ ਹੁਅ ਬਰਾਹ ਜਮੁਨਾ ਕੈ ਕੂਲਿ ਖੇਲੁ ਖੇਲਿਓ ਜਿਨਿ
ਗਿੰਦ ਜੀਉ ॥ ਨਾਮੁ ਸਾਰੁ[੭] ਹੀਏ ਧਾਰੁ ਤਜੁ ਬਿਕਾਰੁ [੮]ਮਨ ਗਯੰਦ* ਸਤਿਗੁਰੂ
ਸਤਿਗੁਰੂ ਸਤਿਗੁਰ ਗੁਬਿੰਦ ਜੀਉ ॥ ੪ ॥ ੯ ॥ ਸਿਰੀ ਗੁਰੂ ਸਿਰੀ ਗੁਰੂ ਸਿਰੀ ਗੁਰੂ
ਸਤਿ ਜੀਉ ॥ ਗੁਰ ਕਹਿਆ ਮਾਨੁ [੯]ਨਿਜ ਨਿਧਾਨੁ ਸਚੁ ਜਾਨੁ ਮੰਤ੍ਰੁ ਇਹੈ
[੧੦]ਨਿਸਿ ਬਾਸੁਰ ਹੋਇ ਕਲ੍ਯਾਨੁ ਲਹਹਿ ਪਰਮ ਗਤਿ ਜੀਉ ॥ ਕਾਮੁ ਕ੍ਰੋਧੁ ਲੋਭੁ ਮੋਹੁ
[੧੧]ਜਣ ਜਣ ਸਿਉ ਛਾਡੁ ਧੋਹੁ ਹਉਮੈ ਕਾ ਫੰਧੁ ਕਾਟੁ ਸਾਧਸੰਗਿ ਰਤਿ[੧੨] ਜੀਉ ॥
[੧੩]ਦੇਹ ਗੇਹੁ ਤ੍ਰਿਅ ਸਨੇਹੁ ਚਿਤ ਬਿਲਾਸੁ ਜਗਤ ਏਹੁ ਚਰਨ ਕਮਲ ਸਦਾ ਸੇਉ
ਦ੍ਰਿੜਤਾ ਕਰੁ ਮਤਿ ਜੀਉ ॥ ਨਾਮੁ ਸਾਰੁ ਹੀਏ ਧਾਰੁ ਤਜੁ ਬਿਕਾਰੁ ਮਨ ਗਯੰਦ ਸਿਰੀ
ਗੁਰੂ ਸਿਰੀ ਗੁਰੂ ਸਿਰੀ ਗੁਰੂ ਸਤਿ ਜੀਉ ॥ ੫ ॥ ੧੦ ॥ ਸੇਵਕ ਕੈ ਭਰਪੂਰ ਜੁਗੁ ਜੁਗੁ
[੧੪]ਵਾਹ ਗੁਰੂ ਤੇਰਾ ਸਭੁ ਸਦਕਾ ॥ ਨਿਰੰਕਾਰੁ ਪ੍ਰਭੁ ਸਦਾ ਸਲਾਮਤਿ ਕਹਿ ਨ
ਸਕੈ ਕੋਊ ਤੂ ਕਦ ਕਾ ॥ ਬ੍ਰਹਮਾ ਬਿਸਨੁ [੧੫]ਸਿਰੇ ਤੈ ਅਗਨਤ ਤਿਨ ਕਉ ਮੋਹੁ
ਭਯਾ ਮਨ ਮਦ ਕਾ ॥ ਚਵਰਾਸੀਹ ਲਖ ਜੋਨਿ ਉਪਾਈ ਰਿਜਕੁ ਦੀਆ ਸਭਹੂ
ਕਉ ਤਦ ਕਾ ॥ ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹ ਗੁਰੂ ਤੇਰਾ ਸਭੁ ਸਦਕਾ ॥
੧ † ॥ ੧੧ ॥ [੧੬]ਵਾਹੁ ਵਾਹੁ ਕਾ ਬਡਾ ਤਮਾਸਾ ॥ ਆਪੇ ਹਸੈ ਆਪਿ ਹੀ
ਚਿਤਵੈ[੧੭] ਆਪੇ ਚੰਦੁ ਸੂਰੁ[੧੮] ਪਰਗਾਸਾ ॥ ਆਪੇ ਜਲੁ ਆਪੇ ਥਲੁ ਥੰਮ੍ਹਨੁ[੧੯]
ਆਪੇ ਕੀਆ ਘਟਿ ਘਟਿ ਬਾਸਾ ॥ ਆਪੇ ਨਰੁ ਆਪੇ ਫੁਨਿ[੨੦] ਨਾਰੀ ਆਪੇ
ਸਾਰਿ[੨੧] ਆਪ ਹੀ ਪਾਸਾ[੨੨] ॥ [੨੩]ਗੁਰਮੁਖਿ ਸੰਗਤਿ ਸਭੈ ਬਿਚਾਰਹੁ ਵਾਹੁ ਵਾਹੁ ਕਾ
ਬਡਾ ਤਮਾਸਾ ॥ ੨ ॥ ੧੨ ॥ ਕੀਆ ਖੇਲੁ [੨੪]ਬਡ ਮੇਲੁ ਤਮਾਸਾ ਵਾਹਿਗੁਰੂ ਤੇਰੀ
ਸਭ ਰਚਨਾ ॥ [੨੫]ਤੂ ਜਲਿ ਥਲਿ ਗਗਨਿ ਪਯਾਲਿ ਪੂਰਿ ਰਹ੍ਯਾ ਅੰਮ੍ਰਿਤ ਤੇ ਮੀਠੇ
ਜਾ ਕੇ ਬਚਨਾ ॥ ਮਾਨਹਿ ਬ੍ਰਹਮਾਦਿਕ ਰੁਦ੍ਰਾਦਿਕ[੨੬] [੨੭]ਕਾਲ ਕਾ ਕਾਲੁ
[੨੮]ਨਿਰੰਜਨ ਜਚਨਾ ॥ ਗੁਰ ਪ੍ਰਸਾਦਿ[੨੯] ਪਾਈਐ ਪਰਮਾਰਥੁ[੩੦] ਸਤ ਸੰਗਤਿ ਸੇਤੀ

੧ ਚਾਅ ਨਾਲ ।
੨ ਸਹਜੇ ਹੀ, ਸੁਭਾਵਕ ਹੀ ।
੩ ਗੁਰੂ ਹਰੀ ਦਾ ਰੂਪ ਹੈ ।
੪ ਆਪ ਹੀ ਰਾਜਾ ਬਲਿ ਨੂੰ ਛਲਣ ਵਾਲੇ ਹਨ, ਬਲ ਵਾਲਿਆਂ ਨੂੰ ਮਲ ਦੇਣ ਵਾਲੇ ਹਨ, ਭਗਤੀ ਦਾ ਫਲ ਦੇਣ ਵਾਲੇ ਹਨ, ਰਾਜ-ਕੁਮਾਰ ਕਾਨ੍ਹ ਹਨ, ਅਗੋਂ ਹੋਣ ਵਾਲੇ ਕਲਕੀ ਅਵਤਾਰ ਜਿਸ ਦਾ ਡੰਕਾ ਵਜੇਗਾ ਅਤੇ ਗਜਦਾ ਹੋਇਆ ਦਲ ਚੜ੍ਹੇਗਾ ।
੫ ਹਰੀ-ਸਿਮਰਨ ਵਾਲੇ, ਪਾਪ ਖੰਡਨ ਵਾਲੇ, ਸਭ ਥਾਂ ਸੁਖ ਵਰਤਾਉਣ ਵਾਲੇ ਹਨ, ਆਪ ਹੀ ਸਾਰੀਆਂ ਹਸਤੀਆਂ ਵਿਚ ਹਨ, ਦੇਵਤਿਆਂ ਦੇ ਦੇਵਤੇ ਹਜ਼ਾਰ ਮੂੰਹ ਵਾਲੇ ਸ਼ੇਸ਼ਨਾਗ ਹਨ ।
੬ ਗੁਰੂ ਹੀ ਹੈ ਜਿਸ ਨੇ ਮੱਛ ਤੇ ਕੱਛ ਤੇ ਵਰਾਹ ਆਦਿ (ਅਵਤਾਰਾਂ) ਦਾ ਜਨਮ ਤੇ ਕਰਮ ਧਾਰਨ ਕੀਤਾ, ਅਤੇ (ਕ੍ਰਿਸ਼ਨ ਹੋ ਕੇ) ਜਮਨਾ ਦੇ ਕੰਢੇ ਗੇਂਦ ਦੀ ਖੇਡ ਖੇਡੀ ।
੭ ਸ੍ਰੇਸ਼ਟ ।
੮ ਹੇ ਗਯੰਦ ਦੇ ਮਨ !
੯ (ਤੇਰੇ ਲਈ) ਆਪਣਾ ਖ਼ਾਸ ਖ਼ਜ਼ਾਨਾ ਏਹੀ ਹੈ ।
੧੦ ਰਾਤ ਦਿਨ, ਸਦਾ ।
੧੧ ਜਣੇ ਖਣੇ ਨਾਲ ਧੋਖਾ ਕਰਨਾ ਛਡ ਦੇ ।
੧੨ ਪ੍ਰੇਮ ਪਾ, ਲਗਨ ਲਾ ।
੧੩ ਸਰੀਰ, ਘਰ, ਇਸਤਰੀ ਦਾ ਪਿਆਰ, ਆਦਿ ਇਹ ਸਾਰਾ ਸੰਸਾਰ ਦਿਲ ਦਾ ਪਰਚਾਵਾ ਹੈ; (ਤੂੰ ਇਨ੍ਹਾਂ ਦੀ ਥਾਂ) ਗੁਰੂ ਦੇ ਪਵਿਤਰ ਚਰਨਾਂ ਦੀ ਸਦਾ ਸੇਵਾ ਕਰ; ਇਹੋ ਸਿਖਿਆ ਪਕੀ ਤਰ੍ਹਾਂ ਗ੍ਰਹਿਣ ਕਰ ।
੧੪ ਧੰਨ ਹੈਂ, ਹੇ ਗੁਰੂ ! ('ਵਾਹ ਗੁਰੂ' ਅਤੇ 'ਵਾਹਿ ਗੁਰੂ' ਦੇ ਅਰਥਾਂ ਵਿਚ ਕੋਈ ਫ਼ਰਕ ਨਹੀਂ ।) ਗੁਰੂ ਨੂੰ ਵਾਹੁ ਵਾਹੁ ਕਰਨ ਦਾ ਰਿਵਾਜ ਸ਼ੁਰੂ ਤੋਂ ਚਲਾ ਆਇਆ ਹੈ : " ਤਿਸ ਕਉ ਵਾਹੁ ਵਾਹੁ ਜਿ ਵਾਟ ਦਿਖਾਵੈ" (ਗੋ. ਮ: ੧ ) । "ਸੋ ਸਤਿਗੁਰੁ ਵਾਹੁ ਵਾਹੁ ਜਿਨਿ ਹਰਿ ਸਿਉ ਜੋੜਿਆ" (ਵਾਰ ਗੂਜਰੀ ਮ: ੫) ।
੧੫ ਤੂੰ ਬਣਾਏ ਅਣਗਿਣਤ (ਬ੍ਰਹਮਾ ਤੇ ਵਿਸ਼ਨੂੰ) ।
੧੬ ਧੰਨਤਾ ਯੋਗ ਗੁਰੂ ਦਾ ।
੧੭ ਸੋਚਦਾ, ਵਿਚਾਰਦਾ ਹੈ ।
੧੮ ਸੂਰਜ ।
੧੯ ਠਮ੍ਹਣਾ, ਆਸਰਾ ।
੨੦ ਭੀ ।
੨੧ ਨਰਦਾਂ । ਦੇਖੋ ਪੰ. ੯੪੨, ਫੁਟ ਨੋਟ * ।
੨੨ ਚੌਂਪਟ ।
੨੩ ਹੇ ਗੁਰਮੁਖੋ ! ਸੰਗਤ ਰਾਹੀਂ ਵਿਚਾਰੋ ।
੨੪ ਤੱਤਾਂ ਦਾ ਵਡਾ ਮੇਲ ।
੨੫ ਤੂੰ ਪਾਣੀ, ਸੁੱਕੀ ਧਰਤੀ, ਅਸਮਾਨ ਅਤੇ ਪਤਾਲ ਵਿਚ ਵਿਆਪਕ ਹੈਂ ।
੨੬ ਸ਼ਿਵ ਜੀ ਆਦਿ ।
੨੭ ਤੂੰ ਕਾਲ ਦਾ ਕਾਲ ਹੈਂ ।
੨੮ ਹੇ ਨਿਰੰਜਨ ਰੂਪ ! ਤੈਨੂੰ ਸਭ ਮੰਗਦੇ ਹਨ ।
੨੯ ਕਿਰਪਾ ਨਾਲ ।
੩੦ ਜ਼ਿੰਦਗੀ ਦਾ ਉਚੇ ਤੋਂ ਉਚਾ ਆਦਰਸ਼ ।

---

* ਏਥੇ ਪਹਿਲੀ ਵੇਰ ਭਟ ਦਾ ਨਾਂ ਦਿਤਾ ਹੈ । ਇਹ ੯ ਅਤੇ ਅਗਲੇ ੪ ਸਵੱਯੇ 'ਗਯੰਦ' ਦੇ ਹੀ ਹਨ ।

† ਛੰਦ ਦੀ ਚਾਲ ਬਦਲਣ ਕਰਕੇ ਛੋਟਾ ਅੰਕ ਬਦਲਿਆ ਹੈ; ਪਰ ਕਵੀ ਨਹੀਂ ਬਦਲਿਆ, ਇਸ ਲਈ ਵੱਡਾ ਅੰਕ ਜਾਰੀ ਹੈ ।

ਮਨੁ ਖਚਨਾ[1] ॥ ਕੀਆ ਖੇਲੁ ਬਡ ਮੇਲੁ ਤਮਾਸਾ [2]ਵਾਹਗੁਰੂ ਤੇਰੀ ਸਭ ਰਚਨਾ ॥
੩ ॥੧੩॥੪੨ *॥ ਅਗਮੁ ਅਨੰਤੁ ਅਨਾਦਿ ਆਦਿ ਜਿਸੁ ਕੋਇ ਨ ਜਾਣੈ ॥
ਸਿਵ ਬਿਰੰਚਿ[3] ਧਰਿ ਧ੍ਯ੍ਯਾਨੁ ਨਿਤਹਿ[4] ਜਿਸੁ ਬੇਦੁ ਬਖਾਣੈ[5] ॥ ਨਿਰੰਕਾਰੁ
ਨਿਰਵੈਰੁ ਅਵਰੁ ਨਹੀ ਦੂਸਰ ਕੋਈ ॥ [6]ਭੰਜਨ ਗੜ੍ਹਣ ਸਮਥੁ ਤਰਣ ਤਾਰਣ
ਪ੍ਰਭੁ ਸੋਈ ॥ ਨਾਨਾ ਪ੍ਰਕਾਰ ਜਿਨਿ ਜਗੁ ਕੀਓ [7]ਜਨੁ ਮਥੁਰਾ ਰਸਨਾ ਰਸੈ ॥
ਸ੍ਰੀ ਸਤਿ ਨਾਮੁ ਕਰਤਾ ਪੁਰਖੁ ਗੁਰ ਰਾਮਦਾਸ ਚਿਤਹ ਬਸੈ ॥ ੧ ॥ [8]ਗੁਰੂ
ਸਮਰਥੁ ਗਹਿ ਕਰੀਆ ਧ੍ਰੁਵ ਬੁਧਿ ਸੁਮਤਿ ਸਮ੍ਹਾਰਨ ਕਉ ॥ [9]ਫੁਨਿ ਧ੍ਰੰਮ ਧੁਜਾ
ਫਹਰੰਤਿ ਸਦਾ ਅਘ ਪੁੰਜ ਤਰੰਗ ਨਿਵਾਰਨ ਕਉ ॥ [10]ਮਥੁਰਾ ਜਨ ਜਾਨਿ ਕਹੀ
ਜੀਅ ਸਾਚੁ ਸੁ ਅਉਰ ਕਛੂ ਨ ਬਿਚਾਰਨ ਕਉ ॥ ਹਰਿਨਾਮੁ ਬੋਹਿਥੁ ਬਡੌ ਕਲਿ
ਮੈ ਭਵ ਸਾਗਰ ਪਾਰਿ ਉਤਾਰਨ ਕਉ ॥ ੨ ॥ [11]ਸੰਤਤ ਹੀ ਸਤ ਸੰਗਤਿ ਸੰਗ
ਸੁਰੰਗ ਰਤੇ ਜਸੁ ਗਾਵਤ ਹੈ ॥ [12]ਧ੍ਰਮ ਪੰਥੁ ਧਰਿਓ ਧਰਨੀਧਰ ਆਪਿ ਰਹੇ ਲਿਵ
ਧਾਰਿ ਨ ਧਾਵਤ ਹੈ ॥ ਮਥੁਰਾ ਭਨਿ ਭਾਗ ਭਲੇ ਉਨ੍ਹ ਕੇ ਮਨ ਇਛਤ ਹੀ ਫਲ
ਪਾਵਤ ਹੈ ॥ [13]ਰਵਿ ਕੇ ਸੁਤ ਕੋ ਤਿਨ੍ਹ ਤ੍ਰਾਸੁ ਕਹਾ ਜੁ ਚਰੰਨ ਗੁਰੂ ਚਿਤੁ ਲਾਵਤ
ਹੈ ॥ ੩ ॥ [14]ਨਿਰਮਲ ਨਾਮੁ ਸੁਧਾ ਪਰਪੂਰਨ ਸਬਦ ਤਰੰਗ ਪ੍ਰਗਟਿਤ ਦਿਨ
ਆਗਰੁ ॥ ਗਹਿਰ ਗੰਭੀਰੁ ਅਥਾਹ ਅਤਿ ਬਡ ਸੁਭਰੁ ਸਦਾ ਸਭ ਬਿਧਿ ਰਤਨਾਗਰੁ ॥
[15]ਸੰਤ ਮਰਾਲ ਕਰਹਿ ਕੰਤੂਹਲ ਤਿਨ ਜਮ ਤ੍ਰਾਸ ਮਿਟਿਓ ਦੁਖ ਕਾਗਰੁ ॥ ਕਲਜੁਗ
ਦੁਰਤ[16] ਦੂਰਿ [17]ਕਰਬੇ ਕਉ ਦਰਸਨੁ ਗੁਰੂ ਸਗਲ ਸੁਖ ਸਾਗਰੁ ॥ ੪ ॥ ਜਾ ਕਉ
ਮੁਨਿ ਧ੍ਯ੍ਯਾਨੁ ਧਰੈ ਫਿਰਤ ਸਕਲ ਜੁਗ [18]ਕਬਹੁ ਕ ਕੋਊ ਪਾਵੈ ਆਤਮ ਪ੍ਰਗਾਸ
ਕਉ ॥ [19]ਬੇਦ ਬਾਣੀ ਸਹਿਤ ਬਿਰੰਚਿ ਜਸੁ ਗਾਵੈ ਜਾ ਕੋ ਸਿਵ ਮੁਨਿ ਗਹਿ ਨ ਤਜਾਤ
ਕਬਿਲਾਸ ਕੰਉ ॥ ਜਾ ਕੌ ਜੋਗੀ ਜਤੀ ਸਿਧ ਸਾਧਿਕ ਅਨੇਕ ਤਪ ਜਟਾ ਜੂਟ ਭੇਖ
ਕੀਏ ਫਿਰਤ ਉਦਾਸ ਕਉ ॥ [20]ਸੁ ਤਿਨਿ ਸਤਿਗੁਰਿ ਸੁਖ ਭਾਇ ਕ੍ਰਿਪਾ
ਧਾਰੀ ਜੀਅ ਨਾਮ ਕੀ ਬਡਾਈ ਦਈ ਗੁਰ ਰਾਮਦਾਸ ਕਉ ॥ ੫ ॥ [21]ਨਾਮੁ
ਨਿਧਾਨੁ ਧਿਆਨ ਅੰਤਰਗਤਿ ਤੇਜ ਪੁੰਜ ਤਿਹੁ ਲੋਗ ਪ੍ਰਗਾਸੇ ॥ ਦੇਖਤ ਦਰਸੁ
[22]ਭਟਕਿ ਭ੍ਰਮੁ ਭਜਤ [23]ਦੁਖ ਪਰਹਰਿ ਸੁਖ ਸਹਜ ਬਿਗਾਸੇ ॥ ਸੇਵਕ ਸਿਖ
ਸਦਾ ਅਤਿ ਲੁਭਿਤ [24]ਅਲਿ ਸਮੂਹ ਜਿਉ ਕੁਸਮ ਸੁਬਾਸੇ ॥ [25]ਬਿਦ੍ਯ੍ਯਮਾਨ ਗੁਰਿ
ਆਪਿ ਥਪ੍ਯ੍ਯਉ ਥਿਰੁ ਸਾਚਉ ਤਖਤੁ ਗੁਰੂ ਰਾਮਦਾਸੈ ॥ ੬ ॥ ਤਾਰ੍ਯ੍ਯਉ ਸੰਸਾਰੁ
ਮਾਯਾ ਮਦ ਮੋਹਿਤ ਅੰਮ੍ਰਿਤ ਨਾਮੁ ਦੀਅਉ ਸਮਰਥੁ ॥ ਫੁਨਿ ਕੀਰਤਿਵੰਤ[26]
ਸਦਾ ਸੁਖ ਸੰਪਤਿ[27] [28]ਰਿਧਿ ਅਰੁ ਸਿਧਿ [29]ਨ ਛੋਡਇ ਸਥੁ ॥ ਦਾਨਿ ਬਡੌ

੧ ਖਚਿਤ ਹੋ ਜਾਂਦਾ ਹੈ, ਲੀਨ ਹੋ ਜਾਂਦਾ ਹੈ।

੨ ਇਸ ਸਵੱਯੇ ਦੀ ਪਹਿਲੀ ਤੁਕ ਵਿਚ 'ਵਾਹਿਗੁਰੂ' ਆਇਆ ਹੈ, ਤੇ ਇਥੇ 'ਵਾਹਗੁਰੂ', ਜਿਸ ਤੋਂ ਜ਼ਾਹਰ ਹੈ ਕਿ ਦੋਵੇਂ ਰੂਪ ਇਕੋ ਅਰਥ ਰਖਦੇ ਹਨ।

੩ ਬ੍ਰਹਮਾ।

੪ ਨਿਤ, ਸਦਾ।

੫ ਬਿਆਨ ਕਰਦਾ ਹੈ।

੬ ਨਾਸ ਕਰਨ ਤੇ ਬਣਾਉਣ ਦੀ ਤਾਕਤ ਰਖਣ ਵਾਲਾ।

੭ ਦਾਸ ਮਥੁਰਾ ਭਟ ਜੀਭ ਨਾਲ ਉਸ ਨੂੰ ਸਿਮਰਦਾ ਹੈ।

੮ ਸਮੂਥ ਗੁਰੂ ਨੂੰ ਪਕੜਿਆ ਹੈ ਆਪਣੀ ਬੁਧ ਨੂੰ ਪਕੀ ਕਰਨ ਲਈ ਅਤੇ ਸੁਮਤ ਸੰਭਾਲਣ ਲਈ।

੯ ਜਿਸ ਗੁਰੂ ਦਾ ਧਰਮ ਦਾ ਝੰਡਾ ਸਦਾ ਲਹਿਰਾਉਂਦਾ ਹੈ ਸਾਰੇ ਪਾਪਾਂ ਦੀਆਂ ਲਹਿਰਾਂ ਨੂੰ ਦੂਰ ਕਰਨ ਲਈ।

੧੦ ਦਾਸ ਮਥੁਰਾ ਨੇ ਜੀ ਵਿਚ ਸਚ ਜਾਣ ਕੇ ਇਹ ਗਲ ਆਖੀ ਹੈ; ਇਸ ਤੋਂ ਬਿਨਾਂ ਹੋਰ ਕੋਈ ਗਲ ਵਿਚਾਰਨ ਯੋਗ ਨਹੀਂ।

੧੧ ਇਕ-ਰਸ ਸਤ-ਸੰਗ ਰਾਹੀਂ ਪ੍ਰੇਮ ਵਿਚ ਰੰਗੀਜ ਕੇ ਹਰੀ ਦਾ ਜਸ ਗਾਉਂਦੇ ਹਨ।

੧੨ ਧਰਨੀ-ਧਰ (ਧਰਤੀ ਦੇ ਆਸਰੇ, ਹਰੀ) ਨੇ ਆਪ ਇਹ ਵਾਹਿਗੁਰੂ ਵਾਲਾ ਧਰਮ ਦਾ ਰਸਤਾ ਕਾਇਮ ਕੀਤਾ ਹੈ, ਇਸ ਲਈ ਓਹ ਲੋਕ ਇਸੇ ਵਿਚ ਦਿਲ ਲਾਉਂਦੇ ਹਨ ਤੇ ਕਿਸੇ ਹੋਰ ਪਾਸੇ ਨਹੀਂ ਦੌੜਦੇ।

੧੩ ਸੂਰਜ ਦੇ ਪੁਤਰ, ਧਰਮਰਾਜ ਦਾ ਡਰ ਉਨ੍ਹਾਂ ਨੂੰ ਕਿਥੇ?

੧੪ ਗੁਰੂ ਪਵਿਤਰ ਨਾਮ ਰੂਪ ਅੰਮ੍ਰਿਤ ਦਾ ਨਕਾ-ਨਕ ਭਰਿਆ ਤਲਾ ਹੈ, ਜਿਸ ਵਿਚ ਦਿਨ ਚੜ੍ਹਨ ਤੋਂ ਪਹਿਲਾਂ (ਅੰਮ੍ਰਿਤ ਵੇਲੇ) ਬਾਣੀ ਦੀਆਂ ਲਹਿਰਾਂ ਉਠਦੀਆਂ ਹਨ। (ਇਹ ਤਲਾ) ਬਹੁਤ ਡੂੰਘਾ ਅਥਾਹ ਤੇ ਸਦਾ ਭਰਿਆ ਰਹਿੰਦਾ ਹੈ; ਇਹ ਸਭ ਤਰ੍ਹਾਂ ਦੇ ਰਤਨਾਂ ਦਾ ਭੰਡਾਰ ਹੈ।

੧੫ ਸੰਤ ਰੂਪ ਹੰਸ (ਉਸ ਵਿਚ) ਕਲੋਲ ਕਰਦੇ ਹਨ; ਉਨ੍ਹਾਂ ਦਾ ਮੌਤ ਦਾ ਡਰ ਅਤੇ ਦੁਖਾਂ ਦਾ ਲੇਖਾ ਮਿਟ ਗਿਆ ਹੈ।

੧੬ ਪਾਪ।

੧੭ ਕਰਨ ਨੂੰ।

੧੮ ਕਦੀ ਕਦੀ ਕੋਈ ਵਿਰਲਾ ਆਤਮਕ ਚਾਨਣਾ ਪਾਉਂਦਾ ਹੈ।

੧੯ ਜਿਸ ਦਾ ਜਸ ਵੇਦ-ਬਾਣੀ ਸਹਿਤ ਬ੍ਰਹਮਾ ਗਾਉਂਦਾ ਹੈ, ਅਤੇ ਜਿਸ ਦੇ ਲਈ ਸ਼ਿਵ ਜੀ ਕੈਲਾਸ਼ ਪਰਬਤ ਨੂੰ ਫੜ ਬਹਿੰਦਾ ਹੈ ਤੇ ਛਡਦਾ ਹੀ ਨਹੀਂ।

੨੦ ਉਸ ਹਰੀ ਰੂਪ ਗੁਰੂ ਅਮਰਦਾਸ ਜੀ ਨੇ ਖ਼ੁਸ਼ ਹੋ ਕੇ ਕਿਰਪਾ ਕੀਤੀ ਜੀਵਾਂ ਉਤੇ, ਅਤੇ ਨਾਮ ਦੀ ਵਡਿਆਈ ਬਖ਼ਸ਼ੀ ਗੁਰੂ ਰਾਮਦਾਸ ਜੀ ਨੂੰ।

੨੧ ਗੁਰੂ ਨਾਮ ਰੂਪ ਖ਼ਜ਼ਾਨਾ ਹੈ, ਉਸ ਦਾ ਧਿਆਨ ਅੰਦਰਵਾਰ ਲਗਾ ਹੈ, ਉਹ ਤੇਜ ਦਾ ਪੁੰਜ ਹੈ ਜਿਸ ਨਾਲ ਤਿੰਨੇ ਲੋਕ ਪ੍ਰਜ੍ਵਲਿਤ ਹੋਂਦੇ ਹਨ।

੨੨ ਭਰਮ ਚਕਰਾ ਕੇ ਭਜ ਜਾਂਦਾ ਹੈ।

੨੩ ਦੁਖ ਦੂਰ ਹੋ ਕੇ ਸਹਜ-ਸੁਖ ਪੈਦਾ ਹੋ ਜਾਂਦਾ ਹੈ। ਦੇਖੋ ਪੰ. ੧੧੧੨, ਨੋਟ ੩।

੨੪ ਜਿਵੇਂ ਭੌਰਿਆਂ ਦਾ ਇਕੱਠ ਫੁਲਾਂ ਦੀ ਵਾਸ਼ਨਾ ਉਤੇ।

੨੫ ਪ੍ਰਤੱਖ ਗੁਰੂ (ਅਮਰਦਾਸ ਜੀ) ਨੇ।

੨੬ ਸਿਫ਼ਤ ਦੇ ਮਾਲਕ।

੨੭ ਧੰਨ ਮਾਲ।

੨੮ ਕਰਾਮਾਤੀ ਸ਼ਕਤੀਆਂ।

੨੯ ਸਾਥ ਨਹੀਂ ਛਡਦੀਆਂ।

---

* ਇਥੇ ਕਵੀ ਗਯੰਦ ਦੇ ਸਵੱਯੇ ਮੁਕਦੇ ਹਨ ਤੇ ਅਗੋਂ ਮਥੁਰਾ ਭਟ ਦੇ ਸਵੱਯੇ ਸ਼ੁਰੂ ਹੁੰਦੇ ਹਨ।

ਅਤਿਵੰਤੁ[੧] ਮਹਾ ਬਲਿ ਸੇਵਕਿ ਦਾਸਿ ਕਹਿਓ ਇਹੁ ਤਥੁ[੨] ॥ ਤਾਹਿ ਕਹਾ ਪਰਵਾਹ ਕਾਹੂ ਕੀ ਜਾ ਕੈ ਬਸੀਸਿ[੩] ਧਰਿਓ ਗੁਰਿ ਹਥੁ ॥ ੭ * ॥ ੪੯ ॥ ਤੀਨਿ ਭਵਨ ਭਰਪੂਰਿ ਰਹਿਓ ਸੋਈ ਅਪਨ ਸਰਸੁ[੪] ਕੀਅਉ ਨ ਜਗਤ ਕੋਈ ॥ ਆਪੁਨ ਆਪੁ ਆਪ ਹੀ ਉਪਾਯਉ ॥ [੫]ਸੁਰਿਨਰ ਅਸੁਰ ਅੰਤੁ ਨਹੀ ਪਾਯਉ ॥ ਪਾਯਉ ਨਹੀ ਅੰਤੁ [੬]ਸੁਰੇ ਅਸੁਰਹ ਨਰ ਗਣ ਗੰਧ੍ਰਬ ਖੋਜੰਤ ਫਿਰੇ ॥ ਅਬਿਨਾਸੀ ਅਚਲੁ ਅਜੋਨੀ[੭] ਸੰਭਉ[੮] ਪੁਰਖੋਤਮੁ[੯] ਅਪਾਰ ਪਰੇ ॥ ਕਰਣ ਕਾਰਣ ਸਮਰਥੁ ਸਦਾ ਸੋਈ ਸਰਬ ਜੀਅ ਮਨਿ ਧ੍ਯ੍ਯਾਇਯਉ ॥ ਸ੍ਰੀ ਗੁਰ ਰਾਮਦਾਸ [੧੦]ਜਯੋ ਜਯ ਜਗ ਮਹਿ ਤੈ [੧੧]ਹਰਿ ਪਰਮ ਪਦੁ ਪਾਇਯਉ ॥੧॥ ਸਤਿਗੁਰਿ ਨਾਨਕਿ ਭਗਤਿ ਕਰੀ ਇਕ ਮਨਿ ਤਨੁ ਮਨੁ ਧਨੁ ਗੋਬਿੰਦ ਦੀਅਉ ॥ [੧੨]ਅੰਗਦਿ ਅਨੰਤ ਮੂਰਤਿ ਨਿਜ ਧਾਰੀ ਅਗਮ ਗ੍ਯ੍ਯਾਨਿ ਰਸਿ ਰਸ੍ਯ੍ਯਉ ਹੀਅਉ ॥ [੧੩]ਗੁਰਿ ਅਮਰਦਾਸਿ ਕਰਤਾਰੁ ਕੀਅਉ ਵਸਿ ਵਾਹੁ ਵਾਹੁ ਕਰਿ ਧ੍ਯ੍ਯਾਇਯਉ ॥ ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ ॥ ੨ ॥ [੧੪]ਨਾਰਦੁ ਧ੍ਰੂ ਪ੍ਰਹਲਾਦੁ ਸੁਦਾਮਾ ਪੁਬ ਭਗਤ ਹਰਿ ਕੇ ਜੁ ਗਣੰ ॥ ਅੰਬਰੀਕੁ ਜਯਦੇਵ ਤ੍ਰਿਲੋਚਨੁ ਨਾਮਾ ਅਵਰੁ ਕਬੀਰੁ ਭਣੰ[੧੫] ॥ [੧੬]ਤਿਨ ਕੌ ਅਵਤਾਰੁ ਭਯਉ ਕਲਿ ਭਿੰਤਰਿ ਜਸੁ ਜਗਤ੍ਰ ਪਰਿ ਛਾਇਯਉ ॥ ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ ॥ ੩ ॥ [੧੭]ਮਨਸਾ ਕਰਿ ਸਿਮਰੰਤ ਤੁਝੈ ਨਰ ਕਾਮੁ ਕ੍ਰੋਧੁ ਮਿਟਿਅਉ ਜੁ ਤਿਣੰ[੧੮] ॥ [੧੯]ਬਾਚਾ ਕਰਿ ਸਿਮਰੰਤ ਤੁਝੈ ਤਿਨ੍ਹ ਦੁਖੁ ਦਰਿਦ੍ਰੁ ਮਿਟਿਯਉ ਜੁ ਖਿਣੰ ॥ [੨੦]ਕਰਮ ਕਰਿ ਤੁਅ ਦਰਸ ਪਰਸ ਪਾਰਸ ਸਰ ਬਲ੍ਯ੍ਯ ਭਟ ਜਸੁ ਗਾਇਯਉ ॥ ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ ॥ ੪ ॥ [੨੧]ਜਿਹ ਸਤਿਗੁਰ ਸਿਮਰੰਤ ਨਯਨ ਕੇ ਤਿਮਰ ਮਿਟਹਿ ਖਿਨੁ ॥ ਜਿਹ ਸਤਿਗੁਰ ਸਿਮਰੰਥਿ ਰਿਦੈ ਹਰਿਨਾਮੁ ਦਿਨੋ ਦਿਨੁ ॥ ਜਿਹ ਸਤਿਗੁਰ ਸਿਮਰੰਥਿ ਜੀਅ ਕੀ ਤਪਤਿ ਮਿਟਾਵੈ ॥ ਜਿਹ ਸਤਿਗੁਰ ਸਿਮਰੰਥਿ [੨੨]ਰਿਧਿ ਸਿਧਿ [੨੩]ਨਵ ਨਿਧਿ ਪਾਵੈ ॥ ਸੋਈ ਰਾਮਦਾਸੁ ਗੁਰੁ [੨੪]ਬਲ੍ਯ੍ਯ ਭਣਿ ਮਿਲਿ ਸੰਗਤਿ ਧੰਨਿ ਧੰਨਿ ਕਰਹੁ ॥ ਜਿਹ ਸਤਿਗੁਰ ਲਗਿ ਪ੍ਰਭੁ ਪਾਈਐ ਸੋ ਸਤਿਗੁਰੁ ਸਿਮਰਹੁ ਨਰਹੁ ॥ ੫ † ॥ ੫੪ ॥ ਜਿਨਿ ਸਬਦੁ ਕਮਾਇ ਪਰਮ ਪਦੁ ਪਾਇਓ ਸੇਵਾ ਕਰਤ ਨ ਛੋਡਿਓ ਪਾਸੁ[੨੫] ॥ ਤਾ ਤੇ ਗਉਹਰੁ[੨੬] ਗ੍ਯ੍ਯਾਨ ਪ੍ਰਗਟੁ ਉਜੀਆਰਉ ਦੁਖ ਦਰਿਦ੍ਰ ਅੰਧ੍ਯ੍ਯਾਰ ਕੋ ਨਾਸੁ ॥ ਕਵਿ ਕੀਰਤ ਜੋ ਸੰਤ ਚਰਨ ਮੁੜਿ ਲਾਗਹਿ ਤਿਨ ਕਾਮ ਕ੍ਰੋਧ ਜਮ ਕੋ ਨਹੀ ਤ੍ਰਾਸੁ[੨੭] ॥ ਜਿਵ ਅੰਗਦੁ ਅੰਗਿ ਸੰਗਿ ਨਾਨਕ ਗੁਰ ਤਿਵ ਗੁਰ ਅਮਰਦਾਸ ਕੈ ਗੁਰੁ ਰਾਮਦਾਸੁ ॥ ੧ ॥

੧ ਅਤਿਅੰਤ ।

੨ ਤਤ, ਸਚਿਆਈ ।

੩ ਸਿਰ ਉਤ ।

੪ [ਸਦਰਸ] ਜੇਹਾ, ਵਰਗਾ । ਆਪਣੇ ਜਿਹਾ ਸੰਸਾਰ ਵਿਚ ਕੋਈ ਨਹੀਂ ਪੈਦਾ ਕੀਤਾ ।

੫ ਸੁਰੀ ਸੰਪਦਾ ਵਾਲੇ (ਦੈਵੀ ਗੁਣਾਂ ਵਾਲੇ) ਮਨੁਖਾਂ ਨੇ ਅਤੇ ਦੈਂਤ ਬ੍ਰਿਤੀ ਵਾਲੇ ਮਨੁਖਾਂ ਨੇ ।

੬ ਸੁਰੀ ਅਤੇ ਅਸੁਰੀ ਬ੍ਰਿਤੀ ਵਾਲੇ ਨਰਾਂ ਨੇ ਅੰਤ ਨਹੀਂ ਪਾਇਆ; ਦੇਵਤਿਆਂ ਦੇ ਸੇਵਕ ਤੇ ਗਵੱਯੇ ਢੂੰਡਦੇ ਫਿਰੇ ਹਨ (ਪਰ ਅੰਤ ਨਹੀਂ ਪਾਇਆ) ।

੭ ਜਨਮ ਵਿਚ ਨਾ ਆਉਣ ਵਾਲਾ ।

੮ [ਸ੍ਵਯੰ ਭੂ] ਆਪਣੇ ਆਪ ਤੋਂ ਹੋਇਆ ।

੯ ਚੰਗੇ ਤੋਂ ਚੰਗਾ ਪੁਰਖ ਹੈ ।

੧੦ ਤੇਰੀ ਜੈ ਹੀ ਜੈ ਹੋ ਰਹੀ ਹੈ ਜਗਤ ਵਿਚ ।

੧੧ ਹਰੀ ਵਾਲੀ ਉਚੀ ਤੋਂ ਉਚੀ ਪਦਵੀ ।

੧੨ ਗੁਰੂ ਅੰਗਦ ਨੇ ਬਿਅੰਤ ਹਰੀ ਦਾ ਰੂਪ ਆਪਣੇ ਉਤੇ ਧਾਰਨ ਕੀਤਾ, ਅਤੇ ਅਪਹੁੰਚ ਹਰੀ ਦੇ ਗਿਆਨ ਅਤੇ ਪ੍ਰੇਮ ਨਾਲ ਆਪਣਾ ਦਿਲ ਰਸਾਇਆ ।

੧੩ ਗੁਰੂ ਅਮਰਦਾਸ ਨੇ ਕਰਤਾਰ ਨੂੰ ਵਸ ਵਿਚ ਕੀਤਾ । ਵੇਖੋ ਨੋਟ ੨੦ (ੳ) ।

੧੪ ਨਾਰਦ (ਰਿਸ਼ੀ), ਧ੍ਰੂ ਤੇ ਪ੍ਰਹਿਲਾਦ (ਭਗਤ), ਕ੍ਰਿਸ਼ਨ ਦਾ ਭਗਤ ਤੇ ਦੋਸਤ ਸੁਦਾਮਾ—ਇਹ ਜੋ ਹਰੀ ਦੇ ਪਿਛਲੇ ਭਗਤ ਗਿਣੇ ਜਾਂਦੇ ਹਨ । ਪੂਬ=ਪੂਰਬਲੇ, ਪਿਛਲੇ ਸਮੇਂ ਦੇ ।

੧੫ ਕਹੇ ਜਾਂਦੇ ਹਨ ।

੧੬ ਇਹ ਕਲਿਜੁਗ ਵਿਚ ਪੈਦਾ ਹੋਏ ਤੇ (ਭਗਤੀ ਕਰਕੇ) ਇਨ੍ਹਾਂ ਦਾ ਜਸ ਸੰਸਾਰ ਉਤੇ ਖਿਲਰ ਗਿਆ ।

੧੭ ਮਨ ਦੀ ਚਾਹਨਾ ਨਾਲ ।

੧੮ ਤਿਨ੍ਹਾਂ ਦਾ ।

੧੯ ਜਿਹੜੇ ਬਚਨਾਂ ਕਰਕੇ ਤੈਨੂੰ ਸਿਮਰਦੇ ਹਨ, ਉਨ੍ਹਾਂ ਦਾ ਦੁਖ ਤੇ ਗ਼ਰੀਬੀ ਖਿਨ ਵਿਚ ਦੂਰ ਹੋ ਜਾਂਦੀ ਹੈ ।

੨੦ ਅਮਲਾਂ ਦੇ ਰਾਹੀਂ ਜੋ ਤੇਰਾ ਦਰਸ਼ਨ ਪਰਸਦੇ ਹਨ, ਉਹ ਪਾਰਸ ਵਰਗੇ ਹੋ ਜਾਂਦੇ ਹਨ ।

੨੧ ਜਿਸ ਗੁਰੂ ਨੂੰ ਸਿਮਰਦਿਆਂ ਅੱਖਾਂ ਦੇ ਹਨੇਰੇ ਖਿਨ ਵਿਚ ਦੂਰ ਹੁੰਦੇ ਹਨ ।

੨੨ ਕਰਾਮਾਤੀ ਸ਼ਕਤੀਆਂ ।

੨੩ ਵੇਖੋ ਪੰ. ੧੧੨੯, ਫੁਟ ਨੋਟ * ।

੨੪ ਹੇ ਬਲ੍ਯ ! ਤੂੰ ਆਖ ।

੨੫ ਪਾਸਾ, ਪਖ, ਸਾਥ ।

੨੬ [ਫ਼ਾ.] ਮੋਤੀ ।

੨੭ ਡਰ ।

---

* ਇਥੇ ੭ ਸਵੱਯੇ ਮਥੁਰਾ ਭਟ ਦੇ ਖਤਮ ਹੁੰਦੇ ਹਨ । ਅਗੋਂ 'ਬਲ੍ਯ' ਭਟ ਦੇ ਸਵੱਯੇ ਸ਼ੁਰੂ ਹੁੰਦੇ ਹਨ ।

† 'ਬਲ੍ਯ' ਦੇ ਪੰਜ ਸਵੱਯਾਂ ਤੋਂ ਉਪਰੰਤ 'ਕੀਰਤ' ਭਟ ਦੇ ਸਵੱਯੇ ਸ਼ੁਰੂ ਹੁੰਦੇ ਹਨ, ਜੋ ਚਾਰ ਹਨ ।

[1]ਜਿਨਿ ਸਤਿਗੁਰੁ ਸੇਵਿ ਪਦਾਰਥੁ ਪਾਯਉ ਨਿਸਿ ਬਾਸੁਰ ਹਰਿਚਰਨ ਨਿਵਾਸੁ ॥
ਤਾ ਤੇ ਸੰਗਤਿ ਸਘਨ ਭਾਇ ਭਉ ਮਾਨਹਿ ਤੁਮ ਮਲੀਆਗਰ ਪ੍ਰਗਟ ਸੁਬਾਸੁ ॥
ਧ੍ਰੂ ਪ੍ਰਹਲਾਦ ਕਬੀਰ ਤਿਲੋਚਨ [2]ਨਾਮੁ ਲੈਤ ਉਪਜੵੋ ਜੁ ਪ੍ਰਗਾਸੁ ॥ [3]ਜਿਹ ਪਿਖਤ
ਅਤਿ ਹੋਇ ਰਹਸੁ ਮਨਿ ਸੋਈ ਸੰਤ ਸਹਾਰੁ[4] ਗੁਰੂ ਰਾਮਦਾਸੁ ॥ ੨ ॥ ਨਾਨਕਿ[5]
ਨਾਮੁ ਨਿਰੰਜਨ ਜਾਨੵਉ ਕੀਨੀ ਭਗਤਿ ਪ੍ਰੇਮ ਲਿਵ ਲਾਈ ॥ [6]ਤਾ ਤੇ ਅੰਗਦੁ
ਅੰਗ ਸੰਗਿ ਭਯੋ ਸਾਇਰੁ ਤਿਨਿ ਸਬਦ ਸੁਰਤਿ ਕੀਨੀ ਵਰਖਾਈ ॥ ਗੁਰ
ਅਮਰਦਾਸ ਕੀ ਅਕਥ ਕਥਾ ਹੈ ਇਕ ਜੀਹ[7] ਕਛੁ ਕਹੀ ਨ ਜਾਈ ॥ ਸੋਢੀ ਸ੍ਰਿਸ੍ਟਿ
ਸਕਲ[8] ਤਾਰਣ ਕਉ ਅਬ ਗੁਰ ਰਾਮਦਾਸ ਕਉ ਮਿਲੀ ਬਡਾਈ ॥ ੩ ॥ ਹਮ
ਅਵਗੁਣਿ ਭਰੇ ਏਕੁ ਗੁਣੁ ਨਾਹੀ ॥ ਅੰਮ੍ਰਿਤੁ ਛਾਡਿ [9]ਬਿਖੈ ਬਿਖੁ ਖਾਈ ॥
ਮਾਯਾ ਮੋਹ ਭਰਮ ਪੈ ਭੂਲੇ [10]ਸੁਤ ਦਾਰਾ ਸਿਉ ਪ੍ਰੀਤਿ ਲਗਾਈ ॥ ਇਕੁ ਉਤਮ ਪੰਥੁ
ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ[11] ਮਿਟਾਈ ॥ ਇਕ ਅਰਦਾਸਿ
ਭਾਟ ਕੀਰਤਿ ਕੀ ਗੁਰ ਰਾਮਦਾਸ ਰਾਖਹੁ ਸਰਣਾਈ ॥ ੪ * ॥ ੫੮ ॥ [12]ਮੋਹੁ
ਮਲਿ ਬਿਵਸਿ ਕੀਅਉ ਕਾਮੁ ਗਹਿ ਕੇਸ ਪਛਾੜੵਉ ॥ [13]ਕ੍ਰੋਧੁ ਖੰਡਿ ਪਰਚੰਡਿ
ਲੋਭੁ ਅਪਮਾਨ ਸਿਉ ਝਾੜੵਉ ॥ [14]ਜਨਮੁ ਕਾਲੁ ਕਰ ਜੋੜਿ ਹੁਕਮੁ ਜੋ ਹੋਇ ਸੁ
ਮੰਨੈ ॥ [15]ਭਵ ਸਾਗਰੁ ਬੰਧਿਅਉ ਸਿਖ ਤਾਰੇ ਸੁਪ੍ਰਸੰਨੈ ॥ [16]ਸਿਰਿ ਆਤਪਤੁ ਸਚੌ
ਤਖਤੁ ਜੋਗ ਭੋਗ ਸੰਜੁਤੁ[17] ਬਲਿ ॥ ਗੁਰ ਰਾਮਦਾਸ ਸਚੁ ਸਲੵ ਭਣਿ [18]ਤੂ
ਅਟਲੁ ਰਾਜਿ ਅਭਗੁ ਦਲਿ ॥੧॥ ਤੂ ਸਤਿਗੁਰੁ ਚਹੁ ਜੁਗੀ ਆਪਿ ਆਪੇ ਪਰਮੇਸਰੁ ॥
ਸੁਰਿ ਨਰ ਸਾਧਿਕ ਸਿਧ ਸਿਖ ਸੇਵੰਤ [19]ਧੁਰਹ ਧੁਰੁ ॥ ਆਦਿ ਜੁਗਾਦਿ ਅਨਾਦਿ
[20]ਕਲਾ ਧਾਰੀ ਤ੍ਰਿਹੁ ਲੋਅਹ ॥ [21]ਅਗਮ ਨਿਗਮ ਉਧਰਣ ਜਰਾ ਜੰਮਿਹਿ
ਆਰੋਅਹ ॥ [22]ਗੁਰ ਅਮਰਦਾਸਿ ਥਿਰੁ ਥਪਿਅਉ ਪਰਗਾਮੀ ਤਾਰਣ ਤਰਣ ॥
[23]ਅਘ ਅੰਤਕ ਬਦੈ ਨ ਸਲੵ ਕਵਿ ਗੁਰ ਰਾਮਦਾਸ ਤੇਰੀ ਸਰਣ ॥ ੨ ॥ ੬੦ ॥

## ਸਵਈਏ ਮਹਲੇ ਪੰਜਵੇ ਕੇ ੫

ੴ ਸਤਿਗੁਰ ਪ੍ਰਸਾਦਿ ॥ ॥ ਸਿਮਰੰ ਸੋਈ ਪੁਰਖੁ ਅਚਲੁ
ਅਬਿਨਾਸੀ ॥ ਜਿਸੁ ਸਿਮਰਤ ਦੁਰਮਤਿ ਮਲੁ ਨਾਸੀ ॥ ਸਤਿਗੁਰ ਚਰਣ ਕਵਲ
ਰਿਦਿ ਧਾਰੰ ਗੁਰ ਅਰਜੁਨ ਗੁਣ ਸਹਜਿ ਬਿਚਾਰੰ ॥ ਗੁਰ ਰਾਮਦਾਸ ਘਰਿ

੧ ਜਿਸ (ਗੁਰੂ ਰਾਮਦਾਸ) ਨੇ ਸਤਿਗੁਰੂ (ਅਮਰਦਾਸ ਜੀ) ਨੂੰ ਸੇਵ ਕੇ ਨਾਮ ਪਦਾਰਥ ਪਾਇਆ, ਤੇ ਰਾਤ ਦਿਨ ਹਰੀ ਦੇ ਚਰਨਾਂ ਵਿਚ ਧਿਆਨ ਜੋੜੀ ਰਖਿਆ, ਉਸ ਗੁਰੂ ਰਾਮਦਾਸ ਜੀ ਪਾਸੋਂ ਬਹੁਤੀਆਂ ਸੰਗਤਾਂ ਪ੍ਰੇਮ ਵਿਚ ਭਉ ਮੰਨਦੀਆਂ ਹਨ ਅਤੇ ਕਹਿੰਦੀਆਂ ਹਨ ਕਿ ਹੇ ਗੁਰ ਜੀ ! ਤੁਸੀਂ ਚੰਦਨ ਹੋ ਜਿਸ ਦੀ ਵਾਸ਼ਨਾ ਪ੍ਰਗਟ ਹੋ ਰਹੀ ਹੈ।

੨ ਨਾਮ ਲੈਣ ਨਾਲ ਜੋ ਉਨ੍ਹਾਂ ਨੂੰ ਚਾਨਣਾ ਹੋਇਆ।

੩ ਜਿਸ ਦਾ ਦਰਸ਼ਨ ਕਰਨ ਨਾਲ ਮਨ ਵਿਚ ਬਹੁਤ ਹੀ ਖੁਸ਼ੀ ਹੁੰਦੀ ਹੈ।

੪ ਸਹਾਰਾ।

੫ ਨਾਨਕ ਨੇ। ਦੇਖੋ ਨੰਮ ੨੦ (ੳ)।

੬ ਉਨ੍ਹਾਂ ਤੋਂ (ਗੁਰੂ ਨਾਨਕ ਜੀ ਤੋਂ) ਸਮੁੰਦਰ ਰੂਪ ਗੁਰੂ ਅੰਗਦ ਜੀ ਹੋਏ ਜੋ ਉਨ੍ਹਾਂ ਦੇ ਨਾਲ ਰਹੇ ਤੇ ਜਿਨ੍ਹਾਂ ਨੇ ਸ਼ਬਦ-ਸੁਰਤਿ ਦੀ ਵਰਖਾ ਕੀਤੀ।

੭ ਜੀਭ।

੮ ਸਾਰੀ।

੯ ਵਿਹੁ ਹੀ ਵਿਹੁ ਖਾਧੀ।

੧੦ ਪੁਤਰ ਤੇ ਇਸਤਰੀ ਨਾਲ।

੧੧ ਡਰ।

੧੨ ਮੋਹ ਨੂੰ ਮਲ ਕੇ ਕਾਬੂ ਕਰ ਲਿਆ, ਤੇ ਕਾਮ ਨੂੰ ਕੇਸਾਂ ਤੋਂ ਫੜ ਕੇ ਪਟਾਕ ਮਾਰਿਆ।

੧੩ ਕ੍ਰੋਧ ਨੂੰ ਆਪਣੇ ਤੇਜ ਨਾਲ ਟੋਟੇ ਟੋਟੇ ਕਰ ਦਿੱਤਾ, ਅਤੇ ਲੋਭ ਨੂੰ ਬੇਇਜ਼ਤ ਕਰ ਕੇ ਪਰ੍ਹਾਂ ਸੁਟਿਆ।

੧੪ 'ਜਨਮ ਮਰਨ' (ਆਵਾਗੌਣ) ਹਥ ਜੋੜ ਕੇ ਜੋ ਤੇਰਾ ਹੁਕਮ ਹੁੰਦਾ ਹੈ ਮੰਨਦਾ ਹੈ।

੧੫ ਖੁਸ਼ ਰਹਿਣ ਵਾਲੇ ਗੁਰੂ ਨੇ ਸੰਸਾਰ ਸਮੁੰਦਰ ਨੂੰ ਬੰਨ੍ਹ ਦਿਤਾ ਤੇ ਸਿਖ ਤਾਰ ਲਏ।

੧੬ ਸਿਰ ਉਤੇ ਛਤਰ ਹੈ।

੧੭ [ਸੰਯੁਕਤ] ਸਹਿਤ, ਨਾਲ। ਜੋਗ ਤੇ ਭੋਗ ਸਹਿਤ ਬਲ ਵਾਲਾ ਹੈ।

੧੮ ਤੂੰ ਅਟੱਲ ਰਾਜ ਵਾਲਾ ਤੇ ਨਾ ਟੁਟਣ ਵਾਲੇ ਦੱਲ ਵਾਲਾ ਹੈਂ।

੧੯ ਧੁਰੋਂ ਹੀ, ਮੁਢ ਤੋਂ।

੨੦ ਤਿਹਾਂ ਲੋਕਾਂ ਵਿਚ ਸ਼ਕਤੀ ਧਾਰਨ ਕੀਤੀ ਹੋਈ ਹੈ।

੨੧ ਆਪ ਵੇਦਾਂ ਨੂੰ ਬਚਾਉਣ ਵਾਲੇ ਹੋ (ਵਰਾਹ ਰੂਪ ਧਾਰ ਕੇ), ਅਤੇ ਬੁਢੇਪੇ ਤੇ ਜਮ ਉਤੇ ਸਵਾਰ ਹੋ, (ਭਾਵ ਬੁਢੇਪਾ ਤੇ ਮੌਤ ਤੁਹਾਨੂੰ ਨਹੀਂ ਪੋਹ ਸਕਦੇ)।

੨੨ ਗੁਰੂ ਅਮਰਦਾਸ ਜੀ ਨੇ ਆਪ ਨੂੰ ਪੱਕਾ ਅਸਥਾਪਨ ਕੀਤਾ ਹੈ, ਲੋਕਾਂ ਨੂੰ ਮੁਕਤ ਕਰਨ ਵਾਲਾ ਤੇ ਤਾਰਨ ਵਾਲਾ ਬਣਾ ਕੇ।

੨੩ ਸਲ੍ਹ ਕਵੀ ਤੇਰੇ ਜਿਹਾ ਪਾਪਾਂ ਨੂੰ ਅੰਤ ਕਰਨ ਵਾਲਾ ਹੋਰ ਕੋਈ ਨਹੀਂ ਸਮਝਦਾ। ਛੰਦ ਦੀ ਚਾਲ ਦੇਖੀਏ ਤਾਂ ਪਾਠ 'ਬਦੇਨ' ਨਹੀਂ ਹੋ ਸਕਦਾ। ਬਦੇ ਨ=ਨਹੀਂ ਬਦਦਾ, ਬ੍ਰਾਬਰ ਦਾ ਖਿਆਲ ਨਹੀਂ ਕਰਦਾ।

---

* 'ਕੀਰਤ' ਭਟ ਦੇ ੪ ਸਵੱਯੇ ਇਥੇ ਖ਼ਤਮ ਹੁੰਦੇ ਹਨ। ਅਗਲੇ ਦੋ ਸਵੱਯੇ 'ਸਲ੍ਹ' ਭਟ ਦੇ ਹਨ।

[੧]ਕੀਅਉ ਪ੍ਰਗਾਸਾ ॥ ਸਗਲ ਮਨੋਰਥ ਪੂਰੀ ਆਸਾ ॥ [੨]ਤੈ ਜਨਮਤ ਗੁਰਮਤਿ
ਬ੍ਰਹਮੁ ਪਛਾਣਿਓ ॥ [੩]ਕਲ੍ਹ ਜੋੜਿ ਕਰ ਸੁਜਸੁ ਵਖਾਣਿਓ ॥ [੪]ਭਗਤਿ ਜੋਗ ਕੌ
ਜੈਤਵਾਰੁ ਹਰਿ ਜਨਕੁ ਉਪਾਯਉ ॥ ਸਬਦੁ ਗੁਰੂ ਪਰਕਾਸਿਓ[੫] ਹਰਿ ਰਸਨ[੬]
ਬਸਾਯਉ ॥ ਗੁਰ ਨਾਨਕ ਅੰਗਦ ਅਮਰ ਲਾਗਿ[੭] ਉਤਮ ਪਦੁ ਪਾਯਉ ॥ ਗੁਰੁ
ਅਰਜੁਨੁ ਘਰਿ ਗੁਰ ਰਾਮਦਾਸ ਭਗਤ ਉਤਰਿ ਆਯਉ ॥ ੧ ॥ ਬਡ ਭਾਗੀ
ਉਨਮਾਨਿਅਉ[੮] ਰਿਦਿ ਸਬਦੁ ਬਸਾਯਉ ॥ ਮਨੁ ਮਾਣਕੁ ਸੰਤੋਖਿਅਉ ਗੁਰਿ
ਨਾਮੁ ਦ੍ਰਿੜਾਯਉ ॥ ਅਗਮੁ ਅਗੋਚਰੁ[੯] ਪਾਰਬ੍ਰਹਮੁ ਸਤਿਗੁਰਿ ਦਰਸਾਯਉ ॥
ਗੁਰੁ ਅਰਜੁਨੁ ਘਰਿ ਗੁਰ ਰਾਮਦਾਸ [੧੦]ਅਨਭਉ ਠਹਰਾਯਉ ॥ ੨ ॥ ਜਨਕ
ਰਾਜੁ ਬਰਤਾਇਆ ਸਤਜੁਗੁ ਆਲੀਣਾ[੧੧] ॥ ਗੁਰ ਸਬਦੇ ਮਨੁ ਮਾਨਿਆ
[੧੨]ਅਪਤੀਜੁ ਪਤੀਣਾ ॥ ਗੁਰੁ ਨਾਨਕੁ ਸਚੁ ਨੀਵ[੧੩] ਸਾਜਿ ਸਤਿਗੁਰ ਸੰਗਿ
ਲੀਣਾ ॥ ਗੁਰੁ ਅਰਜੁਨੁ ਘਰਿ ਗੁਰ ਰਾਮਦਾਸ [੧੪]ਅਪਰੰਪਰੁ ਬੀਣਾ ॥ ੩ ॥
ਖੇਲੁ ਗੂੜ੍ਹਉ[੧੫] ਕੀਅਉ ਹਰਿ ਰਾਇ [੧੬]ਸੰਤੋਖਿ ਸਮਾਚਰ੍ਯਿਓ [੧੭]ਬਿਮਲ ਬੁਧਿ
ਸਤਿਗੁਰਿ ਸਮਾਣਉ ॥ *ਆਜੋਨੀ ਸੰਭਵਿਅਉ ਸੁਜਸੁ ਕਲ੍ਹ ਕਵੀਅਣਿ
ਬਖਾਣਿਅਉ ॥ ਗੁਰਿ ਨਾਨਕਿ ਅੰਗਦੁ ਵਰ੍ਯਉ[੧੮] ਗੁਰਿ ਅੰਗਦਿ ਅਮਰ ਨਿਧਾਨੁ[੧੯] ॥
ਗੁਰਿ ਰਾਮਦਾਸ ਅਰਜੁਨੁ ਵਰ੍ਯਉ [੨੦]ਪਾਰਸੁ ਪਰਸੁ ਪ੍ਰਮਾਣੁ ॥ ੪ ॥ ਸਦ ਜੀਵਣੁ
ਅਰਜੁਨੁ ਅਮੋਲੁ ਆਜੋਨੀ ਸੰਭਉ ॥ [੨੧]ਭਯ ਭੰਜਨੁ ਪਰਦੁਖ ਨਿਵਾਰੁ ਅਪਾਰੁ
ਅਨੰਭਉ ॥ [੨੨]ਅਗਹ ਗਹਣੁ ਭ੍ਰਮੁ ਭ੍ਰਾਂਤਿ ਦਹਣੁ ਸੀਤਲੁ ਸੁਖ ਦਾਤਉ ॥ [੨੩]ਆਸੰਭਉ
ਉਦਵਿਅਉ ਪੁਰਖੁ ਪੂਰਨ ਬਿਧਾਤਉ ॥ ਨਾਨਕ ਆਦਿ ਅੰਗਦ ਅਮਰ
ਸਤਿਗੁਰ ਸਬਦਿ ਸਮਾਇਅਉ ॥ ਧਨ ਧੰਨੁ ਗੁਰੂ ਰਾਮਦਾਸ ਗੁਰੁ [੨੪]ਜਿਨਿ
ਪਾਰਸੁ ਪਰਸਿ ਮਿਲਾਇਅਉ ॥ ੫ ॥ ਜੈ ਜੈਕਾਰੁ ਜਾਸੁ[੨੫] ਜਗ ਅੰਦਰਿ [੨੬]ਮੰਦਰਿ
ਭਾਗੁ ਜੁਗਤਿ ਸਿਵ ਰਹਤਾ ॥ ਗੁਰੁ ਪੂਰਾ ਪਾਯਉ ਬਡ ਭਾਗੀ ਲਿਵ ਲਾਗੀ
[੨੭]ਮੇਦਨਿ ਭਰੁ ਸਹਤਾ ॥ ਭਯ ਭੰਜਨੁ ਪਰ ਪੀਰ ਨਿਵਾਰਨੁ ਕਲ੍ਹ ਸਹਾਰੁ [੨੮]ਤੋਹਿ
ਜਸੁ ਬਕਤਾ ॥ ਕੁਲਿ ਸੋਢੀ ਗੁਰ ਰਾਮਦਾਸ ਤਨੁ[੨੯] ਧਰਮ ਧੁਜਾ[੩੦] ਅਰਜੁਨੁ
ਹਰਿ ਭਗਤਾ ॥ ੬ ॥ [੩੧]ਧ੍ਰੰਮ ਧੀਰੁ ਗੁਰਮਤਿ ਗਭੀਰੁ ਪਰਦੁਖ ਬਿਸਾਰਣੁ ॥
ਸਬਦ ਸਾਰੁ[੩੨] [੩੩]ਹਰਿ ਸਮ ਉਦਾਰੁ [੩੪]ਅਹੰਮੇਵ ਨਿਵਾਰਣੁ ॥ [੩੫]ਮਹਾ ਦਾਨਿ
ਸਤਿਗੁਰ ਗਿਆਨਿ ਮਨਿ ਚਾਉ ਨ ਹੁਟੈ[੩੬] ॥ ਸਤਿਵੰਤੁ ਹਰਿ ਨਾਮੁ ਮੰਤ੍ਰੁ ਨਵ ਨਿਧਿ[੩੭]
ਨ ਨਿਖੁਟੈ ॥ ਗੁਰ ਰਾਮਦਾਸ ਤਨੁ[੨੯] [੩੮]ਸਰਬ ਮੈ [੩੯]ਸਹਜਿ ਚੰਦੋਆ ਤਾਣਿਅਉ ॥
ਗੁਰ ਅਤਜੁਨ ਕਲ੍ਯੁਚਰੈ[੪੦] ਤੈ ਰਾਜ ਜੋਗ ਰਸੁ ਜਾਣਿਅਉ ॥ ੭ ॥ [੪੧]ਭੈ ਨਿਰਭਉ

੧ ਜਨਮ ਲਿਆ।

੨ ਤੂੰ ਜਨਮ ਤੋਂ ਹੀ ਗੁਰ-ਸਿਖਿਆ ਦੇ ਅਨਕੂਲ ਹਰੀ ਨੂੰ ਪਛਾਣਿਆ।

੩ 'ਕਲ੍ਯ' ਕਵੀ ਹਥ ਜੋੜ ਕੇ ਤੇਰਾ ਸੋਹਣਾ ਜਸ ਆਖਦਾ ਹੈ।

੪ ਹਰੀ ਨੇ ਤੈਨੂੰ ਭਗਤੀ ਦੇ ਜੋਗ ਨੂੰ ਜਿਤਣ ਵਾਲਾ 'ਜਨਕ' ਪੈਦਾ ਕੀਤਾ।

੫ ਤੂੰ ਪ੍ਰਗਟ ਕੀਤਾ ਹੈ।

੬ ਜੀਭ ਉਤੇ।

੭ ਨਾਲ ਲੱਗ ਕੇ, ਚਰਨੀਂ ਲਗ ਕੇ।

੮ ਮਨ ਨੂੰ ਉਚਾ ਕੀਤਾ ਮਾਇਆ ਤੋਂ।

੯ ਹਰੀ ਜੋ ਇੰਦਰਿਆਂ ਤੋਂ ਪਰੇ ਹੈ।

੧੦ ਗੁਰੂ ਅਰਜਨ ਨੂੰ ਵਾਹਿਗੁਰੂ ਦਾ ਅਨੁਭਵ ਰੂਪ ਮੁਕਰਰ ਕੀਤਾ।

੧੧ ਲੀਨ ਹੋਇਆ, ਸਮਾਇਆ, ਵਰਤ ਰਿਹਾ ਹੈ। ਕਲਿਯੁਗ ਵਿਚ ਸਤਿਯੁਗ ਵਰਤ ਰਿਹਾ ਹੈ।

੧੨ ਨਾ ਪਤੀਜਣ ਵਾਲਾ (ਮਨ) ਪਤੀਜ ਗਿਆ।

੧੩ ਨਾਂਹ।

੧੪ ਜੋ ਪਰੇ ਤੋਂ ਪਰੇ ਹਰੀ ਹੈ ਉਸ ਨੂੰ (ਗੁਰੂ ਅਰਜਨ) ਦੇਖਣ ਵਾਲਾ ਹੈ। ਬੀਣਾ [ਫ਼ਾ. ਬੀਨਾ] ਦੇਖਣ ਵਾਲਾ।

੧੫ ਗੁਝਾ, ਨਾ ਸਮਝ ਵਿਚ ਆਉਣ ਵਾਲਾ, ਅਸਚਰਜ।

੧੬ ਗੁਰੂ ਅਰਜਨ ਸੰਤੋਖ ਵਿੱਚ ਸਮਾਇਆ ਹੈ, ਵਿਚਰਦਾ ਹੈ।

੧੭ ਨਿਰਮਲ ਬੁਧੀ ਗੁਰੂ ਵਿਚ ਸਮਾਈ ਹੈ।

੧੮ ਵਰ ਪਾਇਆ।

੧੯ ਸੁਖਾਂ ਦਾ ਘਰ।

੨੦ ਜਿਵੇਂ ਪਾਰਸ ਨੂੰ ਛੋਹਣਾ ਹੁੰਦਾ ਹੈ।

੨੧ ਭੈ ਨੂੰ ਤੋੜਨ ਵਾਲਾ, ਦੂਜਿਆਂ ਦਾ ਦੁਖ ਦੂਰ ਕਰਨ ਵਾਲਾ, ਬਿਅੰਤ ਤੇ ਬੇਥੋੜ ਹੈ।

੨੨ ਅਪਹੁੰਚ ਹਰੀ ਨੂੰ ਪਹੁੰਚਣ ਵਾਲਾ, ਭਰਮ ਤੇ ਭਟਕਣਾਂ ਨੂੰ ਸਾੜਨ ਵਾਲਾ, ਠੰਢਾ ਤੇ ਸੁਖ ਦਾ ਦਾਤਾ ਹੈ।

੨੩ ਮਾਨੋ ਪੂਰਨ-ਪੁਰਖ ਕਰਤਾਰ, ਜੋ ਨਾ ਜੰਮਣ ਵਾਲਾ ਹੈ, ਪੈਦਾ ਹੋ ਪਿਆ ਹੈ (ਗੁਰੂ ਅਰਜਨ ਦੇ ਰੂਪ ਵਿਚ)।

੨੪ ਜਿਸ ਨੇ (ਗੁਰੂ ਰਾਮਦਾਸ ਨੇ) ਪਾਰਸ ਵਾਂਗ ਗੁਰੂ ਅਰਜਨ ਨੂੰ ਛੋਹ ਕੇ ਆਪਣੇ ਵਰਗਾ ਕਰ ਦਿਤਾ ਹੈ।

੨੫ ਜਿਸ ਨੂੰ।

੨੬ ਘਰ ਵਿਚ ਜਿਸ ਦੇ ਚੰਗੇ ਭਾਗ ਹਨ, ਅਤੇ ਜੋ ਸ਼ਿਵ (ਹਰੀ) ਨਾਲ ਜੁੜਿਆ ਰਹਿੰਦਾ ਹੈ।

੨੭ ਜੋ ਸ੍ਰਿਸ਼ਟੀ ਦਾ ਭਾਰ ਸਹਿੰਦਾ ਹੈ।

੨੮ ਤੇਰਾ ਜਸ ਕਹਿੰਦਾ ਹੈ।

੨੯ ਬੇਟਾ, ਪੁਤਰ।

੩੦ ਝੰਡਾ।

੩੧ ਧਰਮ ਦਾ ਸਹਾਰਾ।

੩੨ ਸ੍ਰੇਸ਼ਟ।

੩੩ ਹਰੀ ਵਾਂਗ ਖੁਲ੍ਹੇ ਦਿਲ ਵਾਲਾ।

੩੪ ਹੰਕਾਰ ਦੂਰ ਕਰਨ ਵਾਲਾ।

੩੫ ਮਹਾਂ ਦਾਨੀ ਹਨ, ਗੁਰੂ ਦੇ ਗਿਆਨ ਵਾਲੇ ਹਨ।

੩੬ ਬਧਦਾ, ਘਟਦਾ।

੩੭ ਦੇਖੋ ਪੰ. ੧੧੨੯, ਫੁਟ ਨੋਟ *।

੩੮ ਸਰਬ-ਵਿਆਪੀ।

੩੯ ਭਾਵ ਪੂਰਨ ਸ਼ਾਂਤੀ ਵਾਲਾ ਆਲਾ-ਦੁਆਲਾ ਪੈਦਾ ਕੀਤਾ ਹੈ।

੪੦ ਕਲ੍ਯ ਕਵੀ ਉਚਰਦਾ ਹੈ।

੪੧ ਭੈ ਦੁਆਰਾ ਨਿਰਭੈ ਨੂੰ ਮਾਣਿਆ ਹੈ, ਅਤੇ ਲਖਾਂ ਜੀਵਾਂ ਵਿਚ ਵਿਆਪਕ ਹਰੀ ਨੂੰ, ਜੋ ਅਲਖ ਹੈ, ਸਮਝਿਆ ਹੈ।

---

* ਨਾ ਪੈਦਾ ਹੋਣ ਵਾਲਾ ਅਤੇ ਆਪਣੇ ਆਪ ਤੋਂ ਹੋਣ ਵਾਲਾ। ਕਲ੍ਯ ਜਹੇ ਕਵੀਆਂ ਨੇ ਗੁਰੂ ਦਾ ਸੋਹਣਾ ਜਸ ਇਉਂ ਬਿਆਨ ਕੀਤਾ ਹੈ ਕਿ ਉਹ 'ਅਜੂਨੀ ਸੈਭੰ' ਹਰੀ ਦਾ ਰੂਪ ਹੈ।

ਮਾਣਿਅਉ ਲਾਖ ਮਹਿ ਅਲਖੁ ਲਖਾਯਉ ॥ ਅਗਮੁ [੧]ਅਗੋਚਰ ਗਤਿ ਗਭੀਰੁ
[੨]ਸਤਿਗੁਰਿ ਪਰਚਾਯਉ ॥ [੩]ਗੁਰ ਪਰਚੈ ਪਰਵਾਣੁ ਰਾਜ ਮਹਿ ਜੋਗੁ ਕਮਾਯਉ ॥
ਧੰਨਿ ਧੰਨਿ ਗੁਰੁ ਧੰਨਿ [੪]ਅਭਰ ਸਰ ਸੁਭਰ ਭਰਾਯਉ ॥ [੫]ਗੁਰ ਗਮ ਪ੍ਰਮਾਣਿ ਅਜਰੁ
ਜਰਿਓ ਸਰਿ ਸੰਤੋਖ ਸਮਾਇਯਉ ॥ ਗੁਰ ਅਰਜੁਨ ਕਲੵਚਰੈ[੬] [੭]ਤੈ ਸਹਜਿ ਜੋਗੁ ਨਿਜੁ
ਪਾਇਯਉ ॥ ੮ ॥ [੮]ਅਮਿਉ ਰਸਨਾ ਬਦਨਿ ਬਰ ਦਾਤਿ ਅਲਖ ਅਪਾਰ ਗੁਰ ਸੂਰ
ਸਬਦਿ ਹਉਮੈ ਨਿਵਾਰੵਉ[੯] ॥ [੧੦]ਪੰਚਾਹਰੁ ਨਿਦਲਿਅਉ ਸੁੰਨ ਸਹਜਿ ਨਿਜ ਘਰਿ
ਸਹਾਰੵਉ ॥ ਹਰਿ ਨਾਮਿ ਲਾਗਿ ਜਗ ਉਧਰੵਉ[੧੧] ਸਤਿਗੁਰੁ ਰਿਦੈ ਬਸਾਇਅਉ ॥
ਗੁਰ ਅਰਜੁਨ ਕਲੵਚਰੈ [੧੨]ਤੈ ਜਨਕਹ ਕਲਸੁ ਦੀਪਾਇਅਉ ॥ ੯ ॥ ਸੋਰਠੇ ॥
[੧੩]ਗੁਰੁ ਅਰਜੁਨੁ ਪੁਰਖੁ ਪ੍ਰਮਾਣੁ ਪਾਰਥਉ ਚਾਲੈ ਨਹੀ ॥ [੧੪]ਨੇਜਾ ਨਾਮ ਨੀਸਾਣੁ
ਸਤਿਗੁਰ ਸਬਦਿ ਸਵਾਰਿਅਉ ॥ ੧ ॥ [੧੫]ਭਵਜਲੁ ਸਾਇਰੁ ਸੇਤੁ ਨਾਮੁ ਹਰੀ
ਕਾ ਬੋਹਿਥਾ ॥ [੧੬]ਤੁਅ ਸਤਿਗੁਰ ਸੰ ਹੇਤੁ ਨਾਮਿ ਲਾਗਿ ਜਗੁ ਉਧਰੵਉ ॥ ੨ ॥
ਜਗਤ ਉਧਾਰਣੁ ਨਾਮੁ ਸਤਿਗੁਰ ਤੁਠੈ ਪਾਇਅਉ ॥ ਅਬ ਨਾਹਿ [੧੭]ਅਵਰ ਸਰਿ
ਕਾਮੁ [੧੮]ਬਾਰੰਤਰਿ ਪੂਰੀ ਪੜੀ ॥ ੩ ॥ ੧੨* ॥ ਜੋਤਿ ਰੂਪਿ ਹਰਿ ਆਪਿ
ਗੁਰੂ ਨਾਨਕੁ ਕਹਾਯਉ ॥ ਤਾ ਤੇ ਅੰਗਦੁ ਭਯਉ [੧੯]ਤਤ ਸਿਉ ਤਤੁ ਮਿਲਾਯਉ ॥
ਅੰਗਦਿ ਕਿਰਪਾ ਧਾਰਿ ਅਮਰੁ [੨੦]ਸਤਿਗੁਰੁ ਥਿਰੁ ਕੀਅਉ ॥ ਅਮਰਦਾਸਿ
[੨੧]ਅਮਰਤੁ ਛਤ੍ਰੁ ਗੁਰ ਰਾਮਹਿ ਦੀਅਉ ॥ [੨੨]ਗੁਰ ਰਾਮਦਾਸ ਦਰਸਨੁ ਪਰਸਿ
ਕਹਿ ਮਥੁਰਾ ਅੰਮ੍ਰਿਤ ਬਯਣ ॥ [੨੩]ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜੁਨੁ
ਪਿਖਹੁ ਨਯਣ ॥ ੧ ॥ ਸਤਿ ਰੂਪੁ ਸਤਿ ਨਾਮੁ ਸਤੁ ਸੰਤੋਖੁ ਧਰਿਓ ਉਰਿ[੨੪] ॥
ਆਦਿ ਪੁਰਖਿ ਪਰਤਖਿ [੨੫]ਲਿਖੵਉ ਅਛਰੁ ਮਸਤਕਿ ਧੁਰਿ ॥ ਪ੍ਰਗਟ ਜੋਤਿ ਜਗਮਗੈ
ਤੇਜੁ [੨੬]ਭੂਅ ਮੰਡਲਿ ਛਾਯਉ ॥ [੨੭]ਪਾਰਸੁ ਪਰਸਿ ਪਰਸੁ ਪਰਸਿ ਗੁਰਿ ਗੁਰੂ
ਕਹਾਯਉ ॥ ਭਨਿ[੨੮] ਮਥੁਰਾ ਮੂਰਤਿ ਸਦਾ ਥਿਰੁ ਲਾਇ ਚਿਤੁ ਸਨਮੁਖ ਰਹਹੁ ॥
ਕਲਜੁਗਿ ਜਹਾਜੁ ਅਰਜੁਨੁ ਗੁਰੂ ਸਗਲ ਸ੍ਰਿਸ੍ਟਿ ਲਗਿ ਬਿਤਰਹੁ[੨੯] ॥ ੨ ॥ [੩੦]ਤਿਹ
ਜਨ ਜਾਚਹੁ ਜਗਤ੍ਰ ਪਰ ਜਾਨੀਅਤੁ ਬਾਸੁਰ ਰਯਨਿ ਬਾਸੁ ਜਾ ਕੋ ਹਿਤੁ ਨਾਮ ਸਿਉ ॥
ਪਰਮ ਅਤੀਤੁ ਪਰਮੇਸੁਰ ਕੈ ਰੰਗਿ ਰੰਗੵੌ ਬਾਸਨਾ ਤੇ ਬਾਹਰਿ [੩੧]ਪੈ ਦੇਖੀਅਤੁ ਧਾਮ
ਸਿਉ ॥ ਅਪਰ ਪਰੰਪਰ ਪੁਰਖ ਸਿਉ ਪ੍ਰੇਮੁ ਲਾਗੵੌ ਬਿਨੁ ਭਗਵੰਤ ਰਸੁ ਨਾਹੀ
ਅਉਰੈ ਕਾਮ ਸਿਉ ॥ ਮਥੁਰਾ ਕੋ ਪ੍ਰਭੁ [੩੨]ਸ੍ਰਬ ਮਯ ਅਰਜੁਨ ਗੁਰੁ ਭਗਤਿ ਕੈ
ਹੇਤਿ [੩੩]ਪਾਇ ਰਹਿਓ ਮਿਲਿ ਰਾਮ ਸਿਉ ॥ ੩ ॥ ਅੰਤੁ ਨ ਪਾਵਤ ਦੇਵ
ਸਬੈ ਮੁਨਿ ਇੰਦ੍ਰ ਮਹਾ ਸਿਵ [੩੪]ਜੋਗ ਕਰੀ ॥ [੩੫]ਫੁਨਿ ਬੇਦ ਬਿਰੰਚਿ

੧ ਅਗੋਚਰ ਗਤੀ ਵਾਲਾ. ਮਨ ਇੰਦਰਿਆਂ ਦੀ ਪਹੁੰਚ ਤੋਂ ਪਰੇ ਵਾਲੀ ਹਾਲਤ ਵਾਲਾ।

੨ ਸਤਿਗੁਰੂ ਨੇ ਐਸੇ ਅਪਹੁੰਚ ਹਰੀ ਨਾਲ ਵਾਕਫ਼ੀ ਪਾ ਦਿਤੀ। ਪਰੀਚਯ=ਵਾਕਫ਼ੀ, ਜਾਣ ਪਛਾਣ।

੩ ਗੁਰੂ ਦੀ ਵਾਕਫ਼ੀ ਨਾਲ ਪਰਵਾਨ ਹੋਏ, ਗੁਰੂ ਦੇ ਮੇਲ ਨਾਲ ਕਬੂਲ ਪਏ।

੪ ਜਿਸ ਨੇ ਨਾ ਭਰੀਣ ਵਾਲੇ ਤਲਾ ਨਕਾ-ਨਕ ਭਰ ਦਿੱਤੇ।

੫ ਗੁਰੂ ਦੀ ਪਹੁੰਚ ਵਰਗਾ। ਦੇਖੋ ਪੰ. ੧੩੯੨, ਨੋਟ ੫।

੬ ਕਲ੍ਯ-ਸਹਾਰ ਕਹਿੰਦਾ ਹੈ।

੭ ਤੂੰ ਸੁਤੇ-ਸਿਧ ਹੀ ਨਿਜ-ਸਰੂਪ ਵਾਲਾ ਹਰੀ-ਮਿਲਾਪ ਪਾਇਆ ਹੈ।

੮ ਜੀਭ ਤੋਂ ਅੰਮ੍ਰਿਤ ਤੇ ਮੂੰਹ ਤੋਂ ਵਰ ਦਿੰਦੇ ਹੋ, ਹੇ ਅਲਖ, ਅਪਾਰ ਸੂਰਮੇ ਗੁਰੂ ਜੀ!

੯ ਦੂਰ ਕੀਤੀ ਹੈ।

੧੦ ਪੰਜਾਂ ਇੰਦਰਿਆਂ ਨੂੰ ਹਰਨ ਵਾਲੇ (ਵਿਸ਼ੇ) ਨੂੰ ਦੱਲਿਆ ਅਤੇ ਸੁੰਨ (ਅਫੁਰ ਹਰੀ) ਨੂੰ ਸਹਜੇ ਹੀ ਆਪਣੇ ਅੰਤਰ-ਆਤਮੇ ਟਿਕਾਇਆ।

੧੧ ਤਾਰਿਆ।

੧੨ ਤੂੰ ਜਨਕ (ਗਿਆਨ) ਦੇ ਕਲਸ ਨੂੰ ਚਮਕਾਇਆ ਹੈ।

੧੩ ਗੁਰੂ ਅਰਜਨ ਦੇਵ ਪ੍ਰਮਾਣੀਕ ਪੁਰਖ ਹਨ, ਕੁੰਤੀ ਦੇ ਪੁਤਰ (ਅਰਜਨ) ਵਾਂਗ ਜੰਗ ਤੋਂ ਚਲੇ ਜਾਣ ਵਾਲੇ ਨਹੀਂ।

੧੪ ਨੇਜ਼ਾ ਉਨ੍ਹਾਂ ਦੇ ਹਥ ਕਿਹੜਾ ਹੈ? ਨਾਮ ਦਾ ਪ੍ਰਕਾਸ਼, ਜਿਸ ਨੇਜ਼ੇ ਨੂੰ ਗੁਰੂ ਦੇ ਸ਼ਬਦ ਨਾਲ ਸਜਾਇਆ ਹੈ, ਬਣਾਇਆ ਹੈ।

੧੫ ਸੰਸਾਰ ਸਮੁੰਦਰ ਹੈ, ਨਾਮ ਉਸ ਉਤੇ ਪੁਲ ਹੈ; ਜਾਂ ਇਉਂ ਕਹੋ ਕਿ ਹਰੀ ਜਹਾਜ਼ ਹੈ।

੧੬ ਤੈਨੂੰ ਗੁਰੂ ਨਾਲ ਪਿਆਰ ਹੈ, ਨਾਮ ਵਿਚ ਲਗ ਕੇ ਸੰਸਾਰ ਨੂੰ ਤਾਰਿਆ ਹੈ।

੧੭ ਕਿਸੇ ਹੋਰ ਨਾਲ।

੧੮ ਤੁਹਾਡੇ ਬਾਰ (ਦਰ) ਤੇ ਆਉਣ ਨਾਲ ਸਾਡੀ ਪੂਰੀ ਪੈ ਗਈ, ਸਫਲਤਾ ਮਿਲ ਗਈ।

੧੯ ਜਿਸ ਨੇ ਗੁਰੂ ਨਾਨਕ ਦੀ ਜੋਤ ਨਾਲ ਆਪਣੀ ਜੋਤ ਮਿਲਾ ਦਿਤੀ।

੨੦ ਗੁਰੂ ਮੁਕਰਰ ਕੀਤਾ।

੨੧ ਅਮਰਤਾ ਦਾ ਛਤਰ, ਨਿਹਚਲ ਛਤਰ।

੨੨ ਹੇ ਮਥੁਰਾ! ਤੂੰ ਆਖ ਕਿ ਗੁਰੂ ਰਾਮਦਾਸ ਦਾ ਦਰਸ਼ਨ ਕਰ ਕੇ ਗੁਰੂ ਅਰਜਨ ਦੇ ਵਚਨ ਅੰਮ੍ਰਿਤ ਹੋ ਗਏ।

੨੩ ਪੰਜਵੀਂ ਮੂਰਤ ਨਮੂਨੇ ਦੇ ਪੁਰਸ਼ ਗੁਰੂ ਅਰਜਨ ਨੂੰ ਅਖਾਂ ਨਾਲ ਦੇਖੋ।

੨੪ ਦਿਲ ਵਿਚ।

੨੫ (ਹਰੀ ਨੇ) ਧੁਰ ਤੋਂ ਹੀ ਗੁਰੂ ਅਰਜਨ ਦੇ ਮੱਥੇ ਉਤੇ ਲੇਖ ਲਿਖਿਆ।

੨੬ ਧਰਤੀ ਉਤੇ।

੨੭ ਪਾਰਸ ਗੁਰੂ ਨੂੰ ਛੋਹ ਕੇ, ਪਰਸਣ ਯੋਗ ਗੁਰੂ ਨੂੰ ਮਿਲ ਕੇ ਗੁਰੂ ਤੋਂ ਗੁਰੂ ਅਖਵਾਇਆ।

੨੮ ਆਖ।

੨੯ ਚੰਗੀ ਤਰਾਂ ਤਰੇ।

੩੦ ਹੇ ਜਨੋ! ਉਸ ਤੋਂ ਮੰਗੋ ਜੋ ਸਾਰੇ ਸੰਸਾਰ ਵਿਚ ਜਾਣਿਆ ਜਾਂਦਾ ਹੈ, ਤੇ ਦਿਨ ਰਾਤ ਜਿਸ ਦਾ ਵਾਸਾ ਤੇ ਪਿਆਰ ਨਾਮ ਵਿਚ ਹੈ।

੩੧ ਪਰ ਦੇਖੀਦਾ ਹੈ ਗ੍ਰਿਹਸਤ ਵਿਚ।

੩੨ ਸਰਬ-ਵਿਆਪੀ।

੩੩ ਰਾਮ ਦੇ ਚਰਨਾਂ ਵਿਚ ਮਿਲਿਆ ਰਹਿੰਦਾ ਹੈ।

੩੪ ਜੋਗ ਕਮਾਇਆ।

੩੫ ਅਤੇ ਬ੍ਰਹਮਾ ਵੇਦਾਂ ਨੂੰ ਵਿਚਾਰ ਵਿਚਾਰ ਕੇ ਰਹਿ ਗਿਆ।

---

* ਇਹ ੧੨ ਸਵੱਯੇ ਭਟ ਕਲ੍ਯ-ਸਹਾਰ ਦੇ ਹਨ। ਨੌਂ ਸਵੱਯਾਂ ਦੇ ਬਾਹਦ ਛੋਟਾ ਅੰਕ ਬਦਲਿਆ ਸੀ, ਕਿਉਂਕਿ ਉਥੇ ਛੰਦ ਦੀ ਚਾਲ ਬਦਲ ਕੇ ਸੋਰਠਾ ਛੰਦ ਸ਼ੁਰੂ ਹੋਇਆ ਸੀ। ਅਗਲੇ ਸਤ ਸਵੱਯੇ ਮਥੁਰਾ ਭਟ ਦੇ ਹਨ।

ਬਿਚਾਰਿ ਰਹਿਓ ਹਰਿ ਜਾਪੁ ਨ ਛਾਡ੍ਉ ਏਕ ਘਰੀ ॥ ਮਥੁਰਾ ਜਨ ਕੋ ਪ੍ਰਭੁ
ਦੀਨ ਦਯਾਲੁ ਹੈ ਸੰਗਤਿ ਸ੍ਰਿਸ੍ਟਿ ਨਿਹਾਲੁ ਕਰੀ ॥ [1]ਰਾਮਦਾਸਿ ਗੁਰੂ ਜਗ ਤਾਰਨ
ਕਉ [2]ਗੁਰ ਜੋਤਿ ਅਰਜੁਨ ਮਾਹਿ ਧਰੀ ॥ ੪ ॥ [3]ਜਗ ਅਉਰੁ ਨ ਯਾਹਿ ਮਹਾ
ਤਮ ਮੈ ਅਵਤਾਰੁ ਉਜਾਗਰੁ ਆਨਿ ਕੀਅਉ ॥ ਤਿਨ ਕੇ ਦੁਖ ਕੋਟਿਕ[4] ਦੂਰਿ
ਗਏ ਮਥੁਰਾ ਜਿਨ੍ ਅੰਮ੍ਰਿਤ ਨਾਮੁ ਪੀਅਉ ॥ ਇਹ ਪਧਤਿ[5] ਤੇ ਮਤ ਚੂਕਹਿ
ਰੇ ਮਨ ਭੇਦੁ ਬਿਭੇਦੁ ਨ ਜਾਨ ਬੀਅਉ ॥ ਪਰਤਛਿ ਰਿਦੈ ਗੁਰ ਅਰਜੁਨ ਕੈ
[6]ਹਰਿ ਪੂਰਨ ਬ੍ਰਹਮਿ ਨਿਵਾਸੁ ਲੀਅਉ ॥ ੫ ॥ [7]ਜਬ ਲਉ ਨਹੀ ਭਾਗ ਲਿਲਾਰ
ਉਦੈ ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ ॥ ਕਲਿ ਘੋਰ ਸਮੁਦ੍ਰ ਮੈ ਬੂਡਤ ਥੇ
[8]ਕਬਹੂ ਮਿਟਿਹੈ ਨਹੀ ਰੇ ਪਛੁਤਾਯਉ ॥ ਤਤੁ ਬਿਚਾਰੁ ਯਹੈ ਮਥੁਰਾ ਜਗ ਤਾਰਨ
ਕਉ ਅਵਤਾਰੁ ਬਨਾਯਉ ॥ ਜਪ੍ਉ ਜਿਨ੍ ਅਰਜੁਨ ਦੇਵ ਗੁਰੂ ਫਿਰਿ [9]ਸੰਕਟ
ਜੋਨਿ ਗਰਭ ਨ ਆਯਉ ॥ ੬ ॥ [10]ਕਲਿ ਸਮੁਦ੍ਰ ਭਏ ਰੂਪ ਪ੍ਰਗਟਿ ਹਰਿਨਾਮ
ਉਧਾਰਨੁ ॥ ਬਸਹਿ ਸੰਤ ਜਿਸੁ ਰਿਦੈ ਦੁਖ ਦਾਰਿਦ੍ਰ[11] ਨਿਵਾਰਨੁ ॥ [12]ਨਿਰਮਲ
ਭੇਖ ਅਪਾਰ ਤਾਸੁ ਬਿਨੁ ਅਵਰੁ ਨ ਕੋਈ ॥ [13]ਮਨ ਬਚ ਜਿਨਿ ਜਾਣਿਅਉ ਭਯਉ
ਤਿਹ ਸਮਸਰਿ ਸੋਈ ॥ [14]ਧਰਨਿ ਗਗਨ ਨਵਖੰਡ ਮਹਿ ਜੋਤਿ ਸ੍ਵਰੂਪੀ ਰਹਿਓ
ਭਰਿ ॥ ਭਨਿ[15] ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ ਹਰਿ ॥ ੭ * ॥
੧੯ ॥ [16]ਅਜੈ ਗੰਗ ਜਲੁ ਅਟਲੁ ਸਿਖ ਸੰਗਤਿ ਸਭ ਨਾਵੈ ॥ [17]ਨਿਤ ਪੁਰਾਣ
ਬਾਚੀਅਹਿ ਬੇਦ ਬ੍ਰਹਮਾ ਮੁਖਿ ਗਾਵੈ ॥ ਅਜੈ ਚਵਰੁ ਸਿਰਿ ਢੁਲੈ[18] ਨਾਮੁ
ਅੰਮ੍ਰਿਤੁ ਮੁਖਿ ਲੀਅਉ ॥ ਗੁਰ ਅਰਜੁਨ ਸਿਰਿ ਛਤ੍ਰੁ ਆਪਿ ਪਰਮੇਸਰਿ ਦੀਅਉ ॥
ਮਿਲਿ ਨਾਨਕ ਅੰਗਦ ਅਮਰ ਗੁਰ ਗੁਰੁ ਰਾਮਦਾਸੁ ਹਰਿ ਪਹਿ ਗਯਉ ॥
ਹਰਿਬੰਸ [19]ਜਗਤਿ ਜਸੁ ਸੰਚਰ੍ਉ ਸੁ ਕਵਣੁ ਕਹੈ ਸ੍ਰੀ ਗੁਰੁ ਮੁਯਉ ॥ ੧ ॥
ਦੇਵਪੁਰੀ ਮਹਿ ਗਯਉ ਆਪਿ[20] ਪਰਮੇਸ੍ਵਰ ਭਾਯਉ ॥ ਹਰਿ ਸਿੰਘਾਸਣੁ ਦੀਅਉ
ਸਿਰੀ ਗੁਰੁ ਤਹ ਬੈਠਾਯਉ ॥ [21]ਰਹਸੁ ਕੀਅਉ ਸੁਰ ਦੇਵ ਤੋਹਿ ਜਸੁ ਜਯ ਜਯ
ਜੰਪਹਿ ॥ [22]ਅਸੁਰ ਗਏ ਤੇ ਭਾਗਿ ਪਾਪ ਤਿਨ੍ ਭੀਤਰਿ ਕੰਪਹਿ ॥ ਕਾਟੇ ਸੁ ਪਾਪ
ਤਿਨ੍ ਨਰਹੁ ਕੇ ਗੁਰੁ ਰਾਮਦਾਸੁ ਜਿਨ੍ ਪਾਇਯਉ ॥ [23]ਛਤ੍ਰੁ ਸਿੰਘਾਸਨੁ
ਪਿਰਥਮੀ ਗੁਰ ਅਰਜੁਨ ਕਉ ਦੇ ਆਇਅਉ ॥ ੨ ॥ ੨੧ ॥ ੯ ॥ ੧੧ ॥ ੧੦ ॥
੧੦ ॥ ੨੨ ॥ ੬੦ ॥ ੧੨੨ ॥

੧ ਗੁਰੂ ਰਾਮਦਾਸ ਨੇ। ਦੇਖੋ ਨੋਮ ੨੦ (੬)।

੨ ਗੁਰੂ ਵਾਲੀ ਜੋਤਿ, ਆਤਮ-ਪ੍ਰਕਾਸ਼।

੩ ਜਗਤ ਦੇ ਐਸੇ ਵਡੇ ਹਨੇਰੇ ਵਿਚ (ਗੁਰੂ ਅਰਜਨ ਤੋਂ ਬਿਨਾਂ) ਹੋਰ ਕੋਈ (ਚਾਨਣਾ ਦੇਣ ਵਾਲਾ) ਨਹੀਂ, ਇਸ ਲਈ ਹਰੀ ਨੇ ਉਸੇ ਨੂੰ ਲਿਆ ਕੇ ਅਵਤਾਰ ਦੇ ਤੌਰ ਤੇ ਰੋਸ਼ਨ ਕੀਤਾ।)

੪ ਕੂੜਾਂ।

੫ [ਸੰ.] ਰਾਹ, ਨੇਮ। ਹੇ ਮਨ! ਇਸ (ਗੁਰੂ ਦੇ ਚਲਾਏ) ਰਸਤੇ ਤੋਂ ਨਾ ਖੁੰਝੀਂ; ਹਰੀ ਅਤੇ ਗੁਰੂ ਵਿਚ ਕੋਈ ਭਿੰਨ ਭੇਦ ਨਾ ਸਮਝੀਂ, ਗੁਰੂ ਉਸ ਤੋਂ ਵਖਰਾ ਨਾ ਜਾਣੀਂ। ('ਜਾਨ' ਦੇਹਲੀ-ਦੀਪਕ ਹੋ ਕੇ ਦੋਹਾਂ ਪਾਸੇ ਲਗਦਾ ਹੈ।)

੬ ਹਰੀ ਪੂਰਨ ਬ੍ਰਹਮ ਨੇ! ਦੇਖੋ ਨੋਮ ੨੦ (੬)।

੭ ਜਦ ਤਕ ਮੱਥੇ ਤੇ ਭਾਗ ਪ੍ਰਗਟ ਨਹੀਂ ਹੋਏ ਸੀ।

੮ ਪਛਤਾਵਾ ਕਦੀ ਨਹੀਂ ਸੀ ਮੁਕਦਾ।

੯ ਗਰਭ-ਜੋਨੀ ਦੇ ਸੰਕਟ ਵਿਚ ਨਹੀਂ ਪਿਆ, ਜਨਮ ਮਰਨ ਦੇ ਦੁਖ ਵਿਚ ਨਹੀਂ ਪੈਣਾ ਪਿਆ।

੧੦ ਕਲਜੁਗ ਦੇ ਸਮੁੰਦਰ ਤੋਂ ਤਾਰਨ ਲਈ ਗੁਰੂ ਅਰਜਨ ਦੇਵ ਹਰੀ ਦਾ ਨਾਮ ਰੂਪ ਹੋ ਕੇ ਪੈਦਾ ਹੋਏ ਹਨ।

੧੧ ਗਰੀਬੀ।

੧੨ ਗੁਰੂ ਜੀ ਅਪਾਰ (ਹਰੀ) ਦਾ ਸਾਫ਼ ਰੂਪ ਹਨ, ਉਨ੍ਹਾਂ ਤੋਂ ਬਿਨਾਂ ਹੋਰ ਕੋਈ ਨਹੀਂ ਹੈ।

੧੩ ਜਿਸ ਨੇ ਹਰੀ ਨੂੰ ਮਨ ਤੇ ਬਚਨ ਦੁਆਰਾ ਜਾਣਿਆ, ਉਹ ਹਰੀ ਵਰਗਾ ਹੀ ਹੋ ਗਿਆ।

੧੪ ਗੁਰੂ ਹੀ ਧਰਤ, ਅਸਮਾਨ ਅਤੇ ਸਾਰੇ ਜਹਾਨ ਵਿਚ ਹਰੀ ਦੀ ਜੋਤ ਰੂਪ ਹੋ ਕੇ ਵਰਤ ਰਿਹਾ ਹੈ।

੧੫ ਆਖ।

੧੬ ਗੁਰੂ ਅਰਜਨ ਦੇਵ ਦੇ ਹਜ਼ੂਰ ਨਾਮ ਰੂਪ ਗੰਗਾ ਦਾ ਜਲ ਵਹਿੰਦਾ ਰਹਿੰਦਾ ਹੈ ਜੋ ਅਜੈ ਤੇ ਅਟੱਲ ਹੈ। ਉਸ ਵਿਚ ਸਾਰੀ ਸਿਖ ਸੰਗਤਿ ਇਸ਼ਨਾਨ ਕਰਦੀ ਹੈ।

੧੭ ਉਥੇ ਸਦਾ ਪੁਰਾਣ ਪੜ੍ਹੇ ਜਾਂਦੇ ਹਨ ਤੇ ਬ੍ਰਹਮਾ ਮੂੰਹ ਤੋਂ ਵੇਦ ਉਚਾਰਨ ਕਰਦਾ ਰਹਿੰਦਾ ਹੈ। ਭਾਵ ਇਹ ਕਿ ਗੁਰੂ ਦੇ ਦਰਬਾਰ ਵਿਚ ਜੋ ਬਾਣੀ, ਨਾਮ ਤੇ ਕੀਰਤਨ ਦਾ ਅਭਿਆਸ ਹੁੰਦਾ ਰਹਿੰਦਾ ਹੈ, ਉਸ ਨੂੰ ਵੇਖ ਕੇ ਪੁਰਾਣਾਂ ਤੇ ਵੇਦਾਂ ਦੀ ਸੋਭਾ ਵਿਚੇ ਆ ਜਾਂਦੀ ਹੈ। ਜੇ ਅੱਖਰੀ ਅਰਥ ਲੈ ਕੇ ਕਹੀਏ ਕਿ ਸਚੀ ਮੁਚੀ ਪੁਰਾਣ ਪੜ੍ਹੇ ਜਾਂਦੇ ਹਨ, ਤਾਂ ਕੀ ਸਚ ਮੁਚ ਬ੍ਰਹਮਾ ਭੀ ਉਥੇ ਆ ਕੇ ਵੇਦ ਉਚਾਰਨ ਕਰਦਾ ਹੈ? ਜੇ ਬ੍ਰਹਮੇ ਦਾ ਜ਼ਿਕਰ ਅਲੰਕਾਰਕ ਹੈ ਤਾਂ ਪੁਰਾਣਾਂ ਦਾ ਜ਼ਿਕਰ ਭੀ ਉਵੇਂ ਹੀ ਮੰਨਣਾ ਪਏਗਾ।

੧੮ ਝੁਲਦਾ ਹੈ।

੧੯ ਆਪ ਦਾ ਜਸ ਜਗਤ ਵਿਚ ਖਿਲਰ ਗਿਆ ਹੈ।

੨੦ ਗੁਰੂ ਰਾਮਦਾਸ ਜੀ।

੨੧ ਦੇਵਤਿਆਂ ਨੇ ਖ਼ੁਸ਼ੀ ਕੀਤੀ, ਤੇ ਤੇਰਾ ਜਸ ਤੇ ਜੈ-ਜੈ ਕਰ ਰਹੇ ਹਨ।

੨੨ ਉਥੋਂ ਦੈਂਤ ਨਠ ਗਏ, ਅਤੇ ਉਨ੍ਹਾਂ ਦੇ ਅੰਦਰ ਉਨ੍ਹਾਂ ਦੇ ਪਾਪ ਕੰਬਣ ਲਗੇ।

੨੩ ਗੁਰੂ ਰਾਮਦਾਸ ਜੀ ਧਰਤੀ ਦਾ ਰਾਜ ਭਾਗ ਗੁਰੂ ਅਰਜਨ ਨੂੰ ਦੇ ਆਏ ਹਨ।

---

* ਏਥੇ 'ਮਥੁਰਾ' ਭਟ ਦੇ ੭ ਸਵੱਯੇ ਮੁਕਦੇ ਹਨ, ਅਤੇ 'ਹਰਿਬੰਸ' ਭਟ ਦੇ ਸ਼ੁਰੂ ਹੁੰਦੇ ਹਨ, ਜੋ ਗਿਣਤੀ ਵਿਚ ਦੋ ਹਨ।

## ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

* ਸਲੋਕ ਵਾਰਾਂ ਤੇ ਵਧੀਕ ॥ ਮਹਲਾ ੧ † ॥ ਉਤੰਗੀ[੧] ਪੈਓਹਰੀ[੨] ਗਹਿ[੩]ਰੀ ਗੰਭੀਰੀ ॥ ਸਸੁੜਿ[੪] ਸੁਹੀਆ[੫] ਕਿਵ ਕਰੀ ਨਿਵਣੁ ਨ ਜਾਇ ਥਣੀ ॥ ਗਚੁ[੬] ਜਿ ਲਗਾ ਗਿੜਵੜੀ[੭] ਸਖੀਏ ਧਉਲਹਰੀ ॥ ਸੇ ਭੀ ਢਹਦੇ ਡਿਠੁ ਮੈ ਮੁੰਧ ਨ ਗਰਬੁ ਥਣੀ ॥੧॥ ਸੁਣਿ ਮੁੰਧੇ ਹਰਣਾਖੀਏ[੮] ਗੂੜਾ ਵੈਣੁ[੯] ਅਪਾਰੁ ॥ ਪਹਿਲਾ ਵਸਤੁ ਸਿਞਾਣਿ ਕੈ ਤਾਂ ਕੀਚੈ[੧੦] ਵਾਪਾਰੁ ॥ [੧੧]ਦੋਹੀ ਦਿਚੈ ਦੁਰਜਨਾ ਮਿਤ੍ਰਾਂ ਕੂੰ ਜੈਕਾਰੁ ॥ ਜਿਤੁ ਦੋਹੀ[੧੨] ਸਜਣ ਮਿਲਨਿ ਲਹੁ ਮੁੰਧੇ ਵੀਚਾਰੁ ॥ ਤਨੁ ਮਨੁ ਦੀਜੈ ਸਜਣਾ [੧੩]ਐਸਾ ਹਸਣੁ ਸਾਰੁ ॥ ਤਿਸ ਸਉ ਨੇਹੁ ਨ ਕੀਚਈ ਜਿ ਦਿਸੈ ਚਲਣਹਾਰੁ ॥ ਨਾਨਕ ਜਿਨ੍ਹੀ ਇਵ ਕਰਿ ਬੁਝਿਆ ਤਿਨ੍ਹਾ ਵਿਟਹੁ[੧੪] ਕੁਰਬਾਣੁ ॥੨॥ [੧੫]ਜੇ ਤੂੰ ਤਾਰੂ ਪਾਣਿ ਤਾਹੂ ਪੁਛੁ ਤਿੜੰਨ੍ਹ ਕਲ ॥ ਤਾਹੂ ਖਰੇ ਸੁਜਾਣ ਵੰਞਾ ਏਨੀ ਕਪਰੀ ॥੩॥ ਝੜ ਝਖੜ ਓਹਾੜ[੧੬] ਲਹਰੀ ਵਹਨਿ ਲਖੇਸਰੀ[੧੭] ॥ ਸਤਿਗੁਰ ਸਿਉ [੧੮]ਆਲਾਇ ਬੇੜੇ ਡੁਬਣਿ ਨਾਹਿ ਭਉ ॥੪॥ ਨਾਨਕ ਦੁਨੀਆ ਕੈਸੀ ਹੋਈ ॥ [੧੯]ਸਾਲਕੁ ਮਿਤੁ ਨ ਰਹਿਓ ਕੋਈ ॥ ਭਾਈ ਬੰਧੀ ਹੇਤੁ ਚੁਕਾਇਆ[੨੦] ॥ ਦੁਨੀਆ ਕਾਰਣਿ ਦੀਨੁ ਗਵਾਇਆ ॥੫॥ ਹੈ ਹੈ ਕਰਿ ਕੈ ਓਹਿ ਕਰੇਨਿ ॥ ਗਲ੍ਹਾ ਪਿਟਨਿ ਸਿਰੁ ਖੋਹੇਨਿ ॥ ਨਾਉ ਲੈਨਿ ਅਰੁ ਕਰਨਿ ਸਮਾਇ[੨੧] ॥ ਨਾਨਕ ਤਿਨ ਬਲਿਹਾਰੈ ਜਾਇ ॥੬॥ ਰੇ ਮਨ ਡੀਗਿ ਨ ਡੋਲੀਐ ਸੀਧੈ ਮਾਰਗਿ ਧਾਉ ॥ ਪਾਛੈ ਬਾਘੁ[੨੨] ਡਰਾਵਣੋ ਆਗੈ ਅਗਨਿ[੨੩] ਤਲਾਉ ॥ [੨੪]ਸਹਸੈ ਜੀਅਰਾ ਪਰਿ ਰਹਿਓ ਮਾ ਕਉ ਅਵਰੁ ਨ ਢੰਗੁ ॥ ਨਾਨਕ ਗੁਰਮੁਖਿ[੨੫] ਛੁਟੀਐ ਹਰਿ ਪ੍ਰੀਤਮ ਸਿਉ ਸੰਗੁ ॥੭॥ ਬਾਘੁ ਮਰੈ ਮਨੁ ਮਾਰੀਐ ਜਿਸੁ ਸਤਿਗੁਰ ਦੀਖਿਆ[੨੬] ਹੋਇ ॥ ਆਪੁ ਪਛਾਣੈ ਹਰਿ

੧ ਉਚੇ ਅੰਗਾਂ ਵਾਲੀਏ ! ਸਿਰ ਉਚਾ ਕਰ ਕੇ ਚਲਣ ਵਾਲੀਏ ! (ਸਸ ਨੂੰਹ ਨੂੰ ਉਪਦੇਸ ਕਰਦੀ ਹੈ) ।
੨ ਪਯੋਧਰਾਂ (ਥਣਾਂ) ਵਾਲੀਏ !
੩ ਪਕੜ । ਗੰਭੀਰਤਾ ਸਿਖ ।
੪ ਸਸ ਨੂੰ (ਨੂੰਹ ਦਾ ਉਤਰ ਹੈ) ।
੫ ਸੂਹੀ, ਨਮਸਕਾਰ । (ਜਵਾਨੀ ਦੇ ਹੰਕਾਰ ਵਿਚ ਮਸਤ ਉਤਰ ਦਿੰਦੀ ਹੈ ਕਿ ਥਣਾਂ ਕਰਕੇ ਮੈਥੋਂ ਨਿੰਵਿਆ ਨਹੀਂ ਜਾਂਦਾ, ਮੈਂ ਨਮਸਕਾਰ ਸਸ ਨੂੰ ਕਿਵੇਂ ਕਰਾਂ ?
੬ ਚੂਨਾ ।
੭ ਪਹਾੜ ਜੇਡੇ ਉੱਚੇ । ਧਉਲਰ ਵਡੇ ਵਡੇ ਚੂਨੇ-ਗੱਚ ਢਹਿੰਦੇ ਵੇਖੇ ਹਨ; ਇਸ ਲਈ, ਹੇ ਇਸਤ੍ਰੀ ! ਥਣਾਂ (ਜਵਾਨੀ) ਦਾ ਮਾਣ ਨਾ ਕਰ ।
੮ ਹਰਨ ਦੀਆਂ ਅਖਾਂ ਵਾਲੀਏ !
੯ ਬਚਨ ।
੧੦ ਕਰਨਾ ਚਾਹੀਏ ।
੧੧ ਦੁਰਜਨਾਂ ਦੀ ਸੰਗਤ ਦੀ ਦੁਹਾਈ ਦਿਓ ਕਿ ਨਹੀਂ ਕਰਾਂਗਾ ।
੧੨ ਪੁਕਾਰ ਕਰਨ ਨਾਲ ।
੧੩ ਇਹ ਖੁਸ਼ੀ ਸ੍ਰੇਸ਼ਟ ਹੈ ।
੧੪ ਉੱਤੋਂ ।
੧੫ ਜੇ ਤੂੰ ਪਾਣਿ (ਪਾਣੀ) ਦਾ ਤਾਰੂ ਹੋਣਾ ਚਾਹੁੰਦਾ ਹੈਂ, ਤਾਂ ਉਹਨਾਂ ਨੂੰ ਪੁਛ ਜਿਨ੍ਹਾਂ ਨੂੰ ਤਰਣ ਦੀ ਕਲ (ਜਾਚ) ਹੈ । ਓਹ ਅਸਲ ਸਿਆਣੇ ਹਨ ਜੋ ਇਨ੍ਹਾਂ ਕਪਰਾਂ (ਲਹਿਰਾਂ) ਵਿਚੋਂ ਲੰਘ ਗਏ ਹਨ ।
੧੬ ਹੜ ।
੧੭ ਲਖਾਂ ਦੀਆਂ ਲੜੀਆਂ ।
੧੮ ਆਲਾ ਮਾਰ, ਆਵਾਜ਼ ਦੇਹ, ਫਿਰ ਤੈਨੂੰ ਡੁਬਣ ਦਾ ਡਰ ਨਹੀਂ ਹੋਵੇਗਾ ।
੧੯ [ਅ.] ਰਸਤਾ ਦਿਖਾਣ ਵਾਲਾ ਸੱਚਾ ਮਿਤ੍ਰ ।
੨੦ ਦੂਰ ਕੀਤਾ ।
੨੧ ਸਮਾਇ=ਅਭਿਆਸ । ਦੇਖੋ ਪੰ. ੭੨੧, ਨੋਟ ੭ । ਹਾਇ ਤੇ ਉਇ ਕਰ ਕੇ ਰੋਣ ਪਿਟਣ ਦੀ ਥਾਂ ਨਾਮ ਜਪਣ ਤੇ ਸ਼ੁਭ ਕਰਨੀ ਦਾ ਅਭਿਆਸ ਕਰਨ ।
੨੨ ਬਘਿਆੜ (ਸੰਸਾਰਕ ਡਰ ਰੂਪ) ।
੨੩ ਤ੍ਰਿਸ਼ਨਾ ਰੂਪ ਅਗਨੀ ।
੨੪ ਮੇਰਾ ਜੀਵ ਸੰਸੇ ਵਿਚ ਪਿਆ ਹੈ ਕਿਉਂਕਿ ਮੈਨੂੰ ਮੁਕਤ ਪ੍ਰਾਪਤੀ ਦਾ ਢੰਗ ਨਹੀਂ ਆਉਂਦਾ।
੨੫ ਗੁਰੂ ਦੁਆਰਾ ।
੨੬ ਉਪਦੇਸ਼ ।

---

* ਕੁਝ ਸਲੋਕ ਤਾਂ ਵਾਰਾਂ ਵਿਚ ਪਉੜੀਆਂ ਨਾਲ ਮਿਲਾ ਕੇ ਪਾ ਦਿਤੇ ਗਏ ਹਨ, ਜੋ ਬਚ ਰਹੇ ਓਹ ਇਥੇ ਦਰਜ ਹਨ ।

† ਆਪਣੇ ਆਪ ਦਾ ਮਦ ਛਡ ਕੇ (੧) ਕਿਸੇ ਚੰਗੇ ਆਗੂ ਦਾ ਪੱਲਾ ਫੜਨਾ ਚਾਹੀਦਾ ਹੈ (੨) । ਇਹ ਆਗੂ ਉਹ ਹੋਣਾ ਚਾਹੀਦਾ ਹੈ ਜੋ ਜ਼ਿੰਦਗੀ ਦੀਆਂ ਮੁਸ਼ਕਲਾਂ ਤੋਂ ਬਚਾ ਸਕਦਾ ਹੋਵੇ (੩) । ਉਹ ਗੁਰੂ ਹੀ ਹੈ (੪) । ਹੋਰ ਸਾਕਾਂ ਸੰਬੰਧੀਆਂ ਵਿਚੋਂ ਕੋਈ ਨਹੀਂ ਹੋ ਸਕਦਾ ; ਓਹ ਤਾਂ ਨਿਰਾ ਦਿਖਾਵਾ ਕਰਦੇ ਹਨ (੫) । ਨਾਮ ਦਾ ਅਭਿਆਸ ਕਰਨ ਵਾਲੇ ਚਾਹੀਦੇ ਹਨ (੬) । ਉਹ ਤਾਂ ਗੁਰੂ ਹੀ ਹੋ ਸਕਦਾ ਹੈ ਜੋ ਸਹਸੇ ਵਿਚੋਂ ਕਢ ਕ ਹਰੀ ਦੇ ਪ੍ਰੇਮ ਵਿਚ ਲਾ ਸਕਦਾ ਹੈ (੭–੯) ।

ਮਿਲ ਬਹੁੜਿ[੧] ਨ ਮਰਣਾ ਹੋਇ ॥ *ਕੀਚੜ ਹਾਥੁ ਨ ਬੂਡਈ[੨] [੩]ਏਕਾ ਨਦਰਿ ਨਿਹਾਲਿ ॥ ਨਾਨਕ ਗੁਰਮੁਖਿ[੪] ਉਬਰੇ[੫] [੬]ਗੁਰੁ ਸਰਵਰੁ ਸਚੀ ਪਾਲਿ ॥ ੮ ॥ [੭]ਅਗਨਿ ਮਰੈ ਜਲੁ ਲੋੜਿ ਲਹੁ ਵਿਣੁ ਗੁਰ ਨਿਧਿਜਲੁ ਨਾਹਿ ॥ ਜਨਮਿ ਮਰੈ ਭਰਮਾਈਐ ਜੇ ਲਖ ਕਰਮ ਕਮਾਹਿ ॥ ਜਮੁ ਜਾਗਾਤਿ[੮] ਨ ਲਗਈ ਜੇ ਚਲੈ ਸਤਿਗੁਰ ਭਾਇ ॥ ਨਾਨਕ ਨਿਰਮਲੁ ਅਮਰ ਪਦੁ ਗੁਰੁ ਹਰਿ ਮੇਲੈ ਮੇਲਾਇ ॥੯†॥ [੯]ਕਲਰ ਕੇਰੀ ਛਪੜੀ ਕਊਆ ਮਲਿ ਮਲਿ ਨਾਇ ॥ ਮਨੁ ਤਨੁ ਮੈਲਾ ਅਵਗੁਣੀ ਚਿੰਜੁ ਭਰੀ ਗੰਧੀ ਆਇ ॥ [੧੦]ਸਰਵਰੁ ਹੰਸਿ ਨ ਜਾਣਿਆ ਕਾਗ ਕੁਪੰਖੀ ਸੰਗਿ ॥ ਸਾਕਤ ਸਿਉ ਐਸੀ ਪ੍ਰੀਤਿ ਹੈ ਬੂਝਹੁ ਗਿਆਨੀ ਰੰਗਿ[੧੧] ॥ ਸੰਤ ਸਭਾ ਜੈਕਾਰੁ ਕਰਿ ਗੁਰਮੁਖਿ[੪] ਕਰਮ ਕਮਾਉ ॥ ਨਿਰਮਲੁ ਨਾਵਣੁ[੧੨] ਨਾਨਕਾ ਗੁਰੁ ਤੀਰਥੁ ਦਰੀਆਉ ॥ ੧੦ ॥ ਜਨਮੇ ਕਾ ਫਲੁ ਕਿਆ ਗਣੀ[੧੩] ਜਾਂ ਹਰਿ ਭਗਤਿ ਨ ਭਾਉ ॥ ਪੈਧਾ ਖਾਧਾ ਬਾਦਿ[੧੪] ਹੈ ਜਾਂ ਮਨਿ [੧੫]ਦੂਜਾ ਭਾਉ ॥ ਵੇਖਣੁ ਸੁਨਣਾ ਝੂਠੁ ਹੈ ਮੁਖਿ ਝੂਠਾ ਆਲਾਉ[੧੬] ॥ ਨਾਨਕ ਨਾਮੁ ਸਲਾਹਿ ਤੂ ਹੋਰੁ ਹਉਮੈ ਆਵਉ ਜਾਉ ॥ ੧੧ ॥ ਹੈਨਿ ਵਿਰਲੇ ਨਾਹੀ ਘਣੇ[੧੭] ਫੈਲ[੧੮] ਫਕੜੁ ਸੰਸਾਰੁ ॥੧੨॥ ਨਾਨਕ [੧੯]ਲਗੀ ਤੁਰਿ ਮਰੈ ਜੀਵਣ ਨਾਹੀ ਤਾਣੁ ॥ ਚੋਟੈ ਸੇਤੀ ਜੋ ਮਰੈ ਲਗੀ ਸਾ ਪਰਵਾਣੁ ॥ ਜਿਸ ਨੋ ਲਾਏ ਤਿਸੁ ਲਗੈ ਲਗੀ ਤਾ ਪਰਵਾਣੁ ॥ ਪਿਰਮ ਪੈਕਾਮੁ[੨੦] ਨ ਨਿਕਲੈ ਲਾਇਆ ਤਿਨਿ ਸੁਜਾਣਿ ॥ ੧੩ ॥ ਭਾਡਾ ਧੋਵੈ ਕਉਣੁ ਜਿ ਕਚਾ ਸਾਜਿਆ ॥ [੨੧]ਧਾਤੂ ਪੰਜਿ ਰਲਾਇ ਕੂੜਾ ਪਾਜਿਆ[੨੨] ॥ ਭਾਂਡਾ[੨੩] ਆਣਗੁ[੨੪] ਰਾਸਿ ਜਾਂ ਤਿਸੁ ਭਾਵਸੀ ॥ ਪਰਮ ਜੋਤਿ ਜਾਗਾਇ [੨੫]ਵਾਜਾ ਵਾਵਸੀ ॥ ੧੪ ॥ [੨੬]ਮਨਹੁ ਜਿ ਅੰਧੇ ਘੂਪ [੨੭]ਕਹਿਆ ਬਿਰਦੁ ਨ ਜਾਣਨੀ ॥ ਮਨਿ ਅੰਧੈ ਊਂਧੈ[੨੮] ਕਵਲ ਦਿਸਨਿ ਖਰੇ ਕਰੂਪ ॥ ਇਕ ਕਹਿ ਜਾਣਨਿ ਕਹਿਆ ਬੁਝਨਿ ਤੇ ਨਰ ਸੁਘੜ ਸਰੂਪ ॥ ਇਕਨਾ ਨਾਦੁ[੨੯] ਨ ਬੇਦੁ[੩੦] ਨ [੩੧]ਗੀਅ ਰਸੁ [੩੨]ਰਸੁ ਕਸੁ ਨ ਜਾਣੰਤਿ ॥ ਇਕਨਾ ਸਿਧਿ ਨ ਬੁਧਿ ਨ ਅਕਲਿ ਸਰ[੩੩] [੩੪]ਅਖਰ ਕਾ ਭੇਉ ਨ ਲਹੰਤਿ ॥ ਨਾਨਕ ਤੇ ਨਰ [੩੫]ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤ ॥੧੫॥ ਸੋ ਬ੍ਰਹਮਣੁ ਜੋ ਬਿੰਦੈ[੩੬] ਬ੍ਰਹਮੁ ॥ ਜਪੁ ਤਪੁ ਸੰਜਮੁ[੩੭] ਕਮਾਵੈ ਕਰਮੁ ॥ ਸੀਲ ਸੰਤੋਖ ਕਾ ਰਖੈ ਧਰਮੁ ॥ ਬੰਧਨ ਤੋੜੈ ਹੋਵੈ ਮੁਕਤੁ ॥ ਸੋਈ ਬ੍ਰਹਮਣੁ [੩੮]ਪੂਜਣ ਜੁਗਤੁ ॥ ੧੬ ॥ ਖਤ੍ਰੀ ਸੋ ਜੁ ਕਰਮਾ ਕਾ ਸੂਰੁ[੩੯] ॥ [੪੦]ਪੁੰਨ ਦਾਨ ਕਾ ਕਰੈ ਸਰੀਰੁ ॥ ਖੇਤੁ[੪੧] ਪਛਾਣੈ ਬੀਜੈ ਦਾਨੁ ॥ ਸੋ ਖਤ੍ਰੀ ਦਰਗਹ ਪਰਵਾਣੁ ॥ ਲਬੁ ਲੋਭੁ ਜੇ ਕੂੜੁ ਕਮਾਵੈ ॥ ਅਪਣਾ ਕੀਤਾ ਆਪੇ ਪਾਵੈ ॥ ੧੭ ॥ [੪੨]ਤਨੁ ਨ ਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ ॥ ਸਿਰਿ ਪੈਰੀ ਕਿਆ ਫੇੜਿਆ

੧ ਮੁੜ ਕੇ, ਫੇਰ ।
੨ ਡੁਬਦਾ ।
੩ ਜਿਸ ਨੇ ਸਮਦ੍ਰਿਸ਼ਟੀ ਨਾਲ ਵੇਖਿਆ ਹੈ ।
੪ ਗੁਰੂ ਦੇ ਅਨੁਸਾਰੀ ।
੫ ਬਚ ਗਏ ।
੬ ਗੁਰੂ ਰੂਪ ਸਰੋਵਰ ਹੈ ਜਿਸ ਦੀ ਪਾਲਿ (ਵਟ) ਸਚ ਦੀ ਹੈ । ਜੋ ਇਸ ਨਾਲ ਲਗੇ ਹਨ ਬਚ ਗਏ ਹਨ ।
੭ ਜੇ ਤ੍ਰਿਸ਼ਨਾ ਅਗਨੀ ਨੂੰ ਬੁਝਾਣਾ ਹੈ ਤਾਂ ਨਾਮ ਜਲ ਲਭੋ, ਪਰ ਇਹ ਸਮੁੰਦਰੀ ਜਲ ਗੁਰੂ ਬਿਨਾਂ ਨਹੀਂ ਲਭਣਾ ।
੮ ਟੈਕਸ, ਮਸੂਲ ।
੯ ਭਾਵ ਕੁਸੰਗਤ ।
੧੦ ਗੁਰੂ ਸਰੋਵਰ ਨੂੰ ਮਨੁਖ ਹੰਸ ਨੇ ਮਨਮੁਖ ਕਾਵਾਂ ਦੀ ਕੁਸੰਗਤ ਕਰਕੇ ਪਛਾਣਿਆ ਨਹੀਂ ਹੈ ।
੧੧ ਪ੍ਰੇਮ ਨਾਲ ।
੧੨ ਇਸ਼ਨਾਨ ।
੧੩ ਗਿਣਾਂ ।
੧੪ ਬੇਅਰਥ, ਫ਼ਜ਼ੂਲ ।
੧੫ ਇਕ ਹਰੀ ਨੂੰ ਛਡ ਕੇ ਹੋਰ ਪਾਸੇ ਦਾ ਪਿਆਰ ।
੧੬ ਬੋਲਣਾ ।
੧੭ ਬਹੁਤੇ ।
੧੮ ਦਿਖਾਵਾ । ਬਾਕੀ ਸੰਸਾਰ ਨਿਰਾ ਦਿਖਾਵਾ ਤੇ ਬਕਬਾਦ ਹੈ ।
੧੯ ਚੋਟ ਲਗੀ ਉਹ ਸਮਝੋ ਜਿਸ ਨਾਲ ਤੁਰਿ (ਤੁਰਤ) ਮਰ ਜਾਵੇ ਆਪਾ ਭਾਵ ਤੋਂ ਤੇ ਆਪਾ ਭਾਵ ਵਾਲੇ ਜੀਵਣ ਦਾ ਬਲ ਨਾ ਰਹੇ ।
੨੦ [ਫ਼ਾ. ਪੈਕਾਨ] ਤੀਰ । ਪ੍ਰੇਮ ਦਾ ਤੀਰ ਲਗਾ ਹੋਇਆ ਨਹੀਂ ਨਿਕਲਦਾ ।
੨੧ ਪੰਜ ਤਤ ।
੨੨ ਦਿਖਾਵਾ ।
੨੩ ਸਰੀਰ ਰੂਪ ਭਾਂਡਾ ।
੨੪ ਲਿਆਵੇਗਾ । ਗੁਰੂ ਸਰੀਰ ਭਾਂਡੇ ਨੂੰ ਸੂਤ ਕਰ ਦੇਵੇਗਾ ।
੨੫ ਜੀਵਣ ਵਾਜਾ ਵਜਾਵੇਗਾ ।
੨੬ ਇਹੋ ਸਲੋਕ ਪੰ. ੧੨੪੫-੪੬ ਉਤੇ ਵਾਰ ਸਾਰਗ ਮ: ੪ ਵਿਚ ਆਇਆ ਹੈ ।
੨੭ ਆਪਣੇ ਕੀਤੇ ਉਪਦੇਸ਼ ਦੀ ਲਾਜ ਨਹੀਂ ਪਾਲਦੇ।
੨੮ ਪੁੱਠੇ । ਮਨ ਅੰਨ੍ਹਾ ਹੋਣ ਕਰਕੇ ਉਹਨਾਂ ਦੇ ਹਿਰਦੇ ਰੂਪ ਕੰਵਲ ਉਲਟੇ ਹਨ ।
੨੯ ਸ਼ਬਦ ।
੩੦ ਗਿਆਨ, ਵਿਚਾਰ ।
੩੧ ਗੀਤ ਦਾ ਰਸ । ਭਾਵ ਉਹ ਨਾ ਜੋਗੀ, ਨਾ ਗਿਆਨੀ ਤੇ ਨਾ ਰਾਗੀ ਹਨ ।
੩੨ ਕਸੈਲਾ ਆਦਿ ਛੇ ਰਸ–ਭਾਵ ਚੰਗਾ ਮੰਦਾ ।
੩੩ ਸਾਰ, ਖ਼ਬਰ ।
੩੪ ਅਖਰ ਦਾ ਭੇਦ ਨਹੀਂ ਜਾਣਦੇ, ਭਾਵ ਊੜਾ ਵੀ ਪੜ੍ਹਨਾ ਨਹੀਂ ਆਉਂਦਾ ।
੩੫ ਨਿਰੇ ਖੋਤੇ ਹਨ, ਮੂਰਖ ਹਨ ।
੩੬ ਜਾਣਦਾ ਹੈ । ਦੇਖੋ ਪੰ. ੧੧੨੮, ਨੋਟ ੧ ।
੩੭ ਮਨ ਇੰਦ੍ਰਿਆਂ ਨੂੰ ਰੋਕਣ ਦੀ ਕ੍ਰਿਆ ।
੩੮ ਪੂਜਣ ਜੋਗ ਹੈ ।
੩੯ ਸੂਰਮਾ ।
੪੦ ਭਾਵ ਆਪਣੇ ਜੀਵਣ ਨੂੰ ਪੁੰਨ ਦਾਨ ਕਰਨ ਵਾਲਾ ਬਣਾਵੇ ।
੪੧ ਯੋਗ ਪਾਤ੍ਰ ।
੪੨ ਦੇਖੋ ਸਲੋਕ ਫਰੀਦ ੧੨੦ ।

---

* ਤਲਾ ਦੇ ਕੰਢੇ ਚਿਕੜ ਹੁੰਦਾ ਹੈ । ਉਸ ਤੋਂ ਪਾਣੀ ਨੂੰ ਨਿਖੇੜਨ ਲਈ ਇਕ ਬੰਨ ਬੰਨ੍ਹ ਦਿੰਦੇ ਹਨ । ਜੇ ਆਦਮੀ ਚਿਕੜ ਤੋਂ ਬਚਣ ਲਈ ਉਸ ਬੰਨ ਉਤੋਂ ਦੀ ਲੰਘਣਾ ਚਾਹੇ ਤਾਂ ਉਸ ਨੂੰ ਏਕਾ ਨਦਰਿ ਨਿਹਾਲਨਾ ਚਾਹੀਦਾ ਹੈ,ਭਾਵ ਇਕ ਨਿਸ਼ਾਨੇ ਵਲ ਟਕ ਬੰਨ੍ਹ ਕੇ ਚਲਦਾ ਜਾਏ; ਨਹੀਂ ਤਾਂ ਜੇ ਧਿਆਨ ਇਧਰ ਉਧਰ ਹੋ ਗਿਆ ਤਾਂ ਡਿਗ ਪਏਗਾ ਤੇ ਚਿਕੜ ਨਾਲ ਹਥ ਭਰੇ ਜਾਣਗੇ । ਇਥ ਸਰੋਵਰ ਗੁਰੂ ਹੈ ਤੇ ਉਸ ਦੇ ਕੰਢੇ ਵਟ ਸਚ ਦੀ ਹੈ । ਦੇਖੋ ਪੰ. ੧੦੯੫, ਨੋਟ ੨੭ ।

† ਪਰ ਮਨਮੁਖ ਕੁਸੰਗਤ ਕਰਕੇ ਗੁਰੂ ਦੀ ਲੋੜ ਮਹਿਸੂਸ ਨਹੀਂ ਕਰਦਾ (੧੦) । ਹਰੀ-ਪ੍ਰੇਮ ਬਿਨਾਂ ਜਨਮ ਸਫਲ ਨਹੀਂ ਹੁੰਦਾ (੧੧) । ਇਸ ਦੇ ਗਾਹਕ ਥੋਹੜੇ ਹਨ (੧੨) । ਇਹ ਹਰੀ-ਪ੍ਰੇਮ ਹਰੀ ਆਪ ਲਾਏ ਤਾਂ ਲਗਦਾ ਹੈ (੧੩)। ਮਨੁਖ ਦੀਆਂ ਸਰੀਰਕ ਰੁਚੀਆਂ ਨੀਵੀਆਂ ਹਨ, ਪਰ ਹਰੀ ਚਾਹੇ ਤਾਂ ਆਪਣੀ ਜੋਤਿ ਅੰਦਰ ਜਗਾ ਕੇ ਇਸੇ ਸਰੀਰ ਰਾਹੀਂ ਉਚੀ ਤੋਂ ਉਚੀ ਗਤੀ ਦੇ ਸਕਦਾ ਹੈ (੧੪) । ਪਰ ਕਈ ਕੋਈ ਗੁਣ ਪ੍ਰਾਪਤ ਕਰਨ ਤੋਂ ਬਿਨਾਂ ਹੀ ਆਪਣੇ ਉਤੇ ਮਾਣ ਕਰਨ ਲਗ ਪੈਂਦੇ ਹਨ । ਓਹ ਮੂਰਖ ਹਨ (੧੫) । ਫਿਰ ਗੁਣਵਾਨ ਬ੍ਰਹਮਣ ਖਤਰੀ ਆਦਿ ਦੇ ਆਦਰਸ਼ ਦਸਦੇ ਹਨ (੧੬-੧੭) । ਸਰੀਰ ਨੂੰ ਨਿੰਦਣਾ ਨਹੀਂ, ਨਾ ਇਸ ਨੂੰ ਮਾੜਾ ਜਾਣ ਕੇ ਤਸੀਹੇ ਦੇਣੇ ਹਨ । ਜੇ ਇਸ ਵਿਚ ਹਰੀ ਦਾ ਵਾਸਾ ਦੇਖ ਕੇ ਵਰਤੀਏ, ਤਾਂ ਸਭ ਕੰਮ ਰਾਸ ਹਨ (੧੮) ।

ਅੰਦਰਿ ਪਿਰੀ ਸਮ੍ਾਲਿ ॥ ੧੮ ॥ * ਸਭਨੀ ਘਟੀ ਸਹੁ ਵਸੈ ਸਹ ਬਿਨੁ ਘਟੁ ਨ ਕੋਇ ॥ ਨਾਨਕ ਤੇ ਸੋਹਾਗਣੀ ਜਿਨ੍ਾ ਗੁਰਮੁਖਿ ਪਰਗਟੁ ਹੋਇ ॥ ੧੯ ॥ ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥ ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ[1] ਨ ਕੀਜੈ ॥ ੨੦ ॥ ਨਾਲਿ ਕਿਰਾੜਾ[2] ਦੋਸਤੀ [3]ਕੂੜੈ ਕੂੜੀ ਪਾਇ ॥ [4]ਮਰਣੁ ਨ ਜਾਪੈ ਮੂਲਿਆ ਆਵੈ ਕਿਤੈ ਥਾਇ ॥ ੨੧ ॥ [5]ਗਿਆਨ ਹੀਣੰ ਅਗਿਆਨ ਪੂਜਾ ॥ ਅੰਧ ਵਰਤਾਵਾ [6]ਭਾਉ ਦੂਜਾ ॥ ੨੨ ॥ ਗੁਰ ਬਿਨੁ ਗਿਆਨੁ ਧਰਮ ਬਿਨੁ ਧਿਆਨੁ ॥ [7]ਸਚ ਬਿਨੁ ਸਾਖੀ ਮੂਲੋ ਨ ਬਾਕੀ ॥ ੨੩ ॥ ਮਾਣੂ[8] ਘਲੈ ਉਠੀ ਚਲ ॥ ਸਾਦੁ ਨਾਹੀ ਇਵੇਹੀ ਗਲੈ ॥ ੨੪ ॥ [9]ਰਾਮੁ ਝੁਰੈ ਦਲ ਮੇਲਵੈ ਅੰਤਰਿ ਬਲੁ ਅਧਿਕਾਰ ॥ ਬੰਤਰ ਕੀ ਸੈਨਾ ਸੇਵੀਐ ਮਨਿ ਤਨਿ ਜੁਝੁ ਅਪਾਰੁ ॥ ਸੀਤਾ ਲੈ ਗਇਆ ਦਹਸਿਰੋ ਲਛਮਣੁ ਮੂਓ ਸਰਾਪਿ ॥ ਨਾਨਕ ਕਰਤਾ ਕਰਣਹਾਰੁ ਕਰਿ ਵੇਖੈ ਥਾਪਿ ਉਥਾਪਿ[10] ॥ ੨੫ ॥ ਮਨ ਮਹਿ ਝੂਰੈ ਰਾਮਚੰਦੁ ਸੀਤਾ ਲਛਮਣ ਜੋਗੁ[11] ॥ [12]ਹਣਵੰਤਰੁ ਆਰਾਧਿਆ ਆਇਆ ਕਰਿ ਸੰਜੋਗੁ ॥ ਭੂਲਾ ਦੈਤੁ[13] ਨ ਸਮਝਈ ਤਿਨਿ ਪ੍ਰਭ ਕੀਏ ਕਾਮ ॥ ਨਾਨਕ ਵੇਪਰਵਾਹੁ ਸੋ ਕਿਰਤੁ[14] ਨ ਮਿਟਈ ਰਾਮ ॥ ੨੬ ॥ [15]ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ ॥ ੨੭ ॥ ਮਹਲਾ ੩ ॥ [16]ਲਾਹੌਰ ਸਹਰੁ ਅੰਮ੍ਰਿਤਸਰੁ ਸਿਫਤੀ ਦਾ ਘਰੁ ॥ ੨੮ ॥ ਮਹਲਾ ੧ ॥ [17]ਉਦੋਸਾਹੈ ਕਿਆ ਨੀਸਾਨੀ ਤੋਟਿ ਨ ਆਵੈ ਅੰਨੀ[18] ॥ ਉਦੋਸੀਅ[19] ਘਰੇ ਹੀ ਵੁਠੀ ਕੁੜਿਈਂ ਰੰਨੀ ਧੰਮੀ ॥ ਸਤੀ[20] ਰੰਨੀ ਘਰੇ ਸਿਆਪਾ ਰੋਵਨਿ ਕੂੜੀ ਕੰਮੀ ॥ ਜੋ ਲੇਵੈ ਸੋ ਦੇਵੈ ਨਾਹੀ [21]ਖਟੇ ਦੰਮ ਸਹੰਮੀ ॥ ੨੯ ॥ ਪਬਰ[22] ਤੂੰ ਹਰੀਆਵਲਾ ਕਵਲਾ [23]ਕੰਚਨ ਵੰਨਿ ॥ [24]ਕੈ ਦੋਖੜੈ ਸੜਿਓਹਿ ਕਾਲੀ ਹੋਈਆ ਦੇਹੁਰੀ ਨਾਨਕ ਮੈ ਤਨਿ ਭੰਗੁ ॥ ਜਾਣਾ ਪਾਣੀ ਨਾ ਲਹਾਂ ਜੈ ਸੇਤੀ ਮੇਰਾ ਸੰਗੁ ॥ ਜਿਤੁ ਡਿਠੈ ਤਨੁ ਪਰਫੁੜੈ[25] ਚੜੈ [26]ਚਵਗਣਿ ਵੰਨੁ ॥ ੩੦ ॥ ਰਜਿ ਨ ਕੋਈ ਜੀਵਿਆ ਪਹੁਚਿ[27] ਨ ਚਲਿਆ ਕੋਇ ॥ ਗਿਆਨੀ ਜੀਵੈ ਸਦਾ ਸਦਾ [28]ਸੁਰਤੀ ਹੀ ਪਤਿ ਹੋਇ ॥ ਸਰਫੈ ਸਰਫੈ ਸਦਾ ਸਦਾ ਏਵੈ ਗਈ ਵਿਹਾਇ ॥ ਨਾਨਕ ਕਿਸ ਨੋ ਆਖੀਐ ਵਿਣੁ ਪੁਛਿਆ ਹੀ [29]ਲੈ ਜਾਇ ॥ ੩੧ ॥ ਦੋਸੁ ਨ ਦੇਅਹੁ ਰਾਇ[30] ਨੋ ਮਤਿ ਚਲੈ ਜਾਂ ਬੁਢਾ ਹੋਵੈ ॥ ਗਲਾਂ ਕਰੇ ਘਣੇਰੀਆ[31] ਤਾਂ [32]ਅੰਨ੍ਹੇ ਪਵਣਾ ਖਾਤੀ ਟੋਵੈ ॥ ੩੨ ॥ ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟਿ ਵਧਿ ਕਿਛੁ ਨਾਹੀ ॥ ਨਾਨਕ ਗੁਰਮੁਖਿ ਐਸਾ ਜਾਣੈ ਪੂਰੇ ਮਾਂਹਿ ਸਮਾਂਹੀ ॥ ੩੩ ॥

੧ ਅਹਿਸਾਨ ।
੨ [ਬਾਣੀਏ] ਮਾਇਆ ਦੇ ਲੋਭ ਕਰਕੇ ਕਾਇਰ ਲੋਕ ।
੩ ਕੂੜ ਦੇ ਕਾਰਨ (ਇਸ ਦੋਸਤੀ ਦੀ) ਬੁਨਿਆਦ ਕੂੜੀ ਹੁੰਦੀ ਹੈ ।
੪ ਇਹ ਪਤਾ ਨਹੀਂ ਕਿ ਮੌਤ ਕਿਥੇ ਆ ਜਾਵੇਗੀ। ਮੂਲੇ ਖਤ੍ਰੀ ਸਿਆਲਕੋਟ ਵਾਲੇ ਵਲ ਇਸ਼ਾਰਾ ਹੈ. ਜੋ ਗੁਰੂ ਨਾਨਕ ਜੀ ਨਾਲ ਕਾਫ਼ੀ ਸਮਾਂ ਰਿਹਾ, ਪਰ ਘਰ ਦੇ ਮੋਹ ਦੇ ਅਧੀਨ ਹੋ ਕੇ ਦਜੀ ਵਾਰ ਨਾਲ ਜਾਣੋਂ ਬਚਣ ਲਈ ਆਪਣੀ ਇਸਤ੍ਰੀ ਤੋਂ ਅਖਵਾਇਆ ਕਿ ਉਹ ਘਰ ਨਹੀਂ। ਕੁਦਰਤ ਦਾ ਕਾਰਾ ਐਸਾ ਹੋਇਆ ਕਿ ਅੰਦਰ ਸੱਪ ਲੜਨ ਦੇ ਕਾਰਨ ਮਰ ਗਿਆ ।
੫ ਅਗਿਆਨੀ ਲੋਕ ਅਗਿਆਨਤਾ ਦੀ ਪੂਜਾ ਕਰਦੇ ਹਨ ।
੬ ਮਾਇਆ ਦਾ ਪਿਆਰ ਹੋਣ ਕਰਕੇ ।
੭ ਸਚ ਤੋਂ ਸਖਣੀ ਸਿਖਿਆ ਦੇਣ ਦਾ ਅਸਰ ਕੁਝ ਬਾਕੀ ਨਹੀਂ ਰਹਿੰਦਾ ।
੮ ਮਨੁਖ। ਇਸ ਗਲ ਵਿਚ ਕੀ ਸਵਾਦ ਹੋਇਆ ਕਿ ਜਿਵੇਂ ਮਨੁਖ ਆਇਆ ਤਿਵੇਂ ਤੁਰ ਗਿਆ ਤੇ ਸਵਾਰਿਆ ਕੁਝ ਨਾ ।
੯ ਰਾਮ-ਚੰਦਰ ਫ਼ੌਜ ਕੱਠੀ ਕਰਦਾ ਹੈ । ਬੰਦਰਾਂ ਦੀ ਸੈਨਾਂ ਉਸ ਦੀ ਸੇਵਾ ਵਿਚ ਹੈ ਤੇ ਅੰਦਰ ਜੁਧ ਦਾ ਚਾਉ ਵੀ ਹੈ, ਅਤੇ ਅਧਿਕਾਰ ਦਾ ਬਲ ਵੀ ਹੈ, ਪਰ ਫਿਰ ਵੀ ਉਹ ਝੁਰਦਾ ਗਿਆ, ਕਿਉਂਕਿ ਸੀਤਾ ਨੂੰ ਰਾਵਣ ਲੈ ਗਿਆ ਸੀ ਤੇ ਭਾਈ (ਲਛਮਣ) ਸਰਾਪ ਦੇ ਕਾਰਨ ਮਾਰਿਆ ਗਿਆ ਸੀ ।
੧੦ ਨਾਸ ਕਰਦਾ ਹੈ ।
੧੧ ਵਾਸਤੇ ।
੧੨ ਹਨੂਮਾਨ ਨੂੰ ਯਾਦ ਕੀਤਾ ਜੋ ਸੰਜੋਗਾਂ ਦੇ ਮੇਲ ਕਰਕੇ ਆ ਪਹੁੰਚਿਆ।
੧੩ ਰਾਵਣ ।
੧੪ ਕੀਤੇ ਕਰਮਾਂ ਦਾ ਫਲ ।
੧੫ ਬਾਬਰ ਦੇ ਚੌਥੇ ਹਮਲੇ (੧੫੨੪) ਵਿਚ ਜੋ ਲਾਹੌਰ ਸ਼ਹਿਰ ਵਿਚ ਜ਼ੋਰ ਜ਼ੁਲਮ ਹੋਇਆ, ਉਸ ਵਲ ਇਸ਼ਾਰਾ ਹੈ । ਦੇਖੋ ਤੌਜ਼ਕ ਬਾਬਰੀ, ਅਤੇ ਲਤੀਫ਼ ਦੀ ਤ੍ਵਾਰੀਖ਼ ਲਾਹੌਰ, ਪੰ. ੨੦ ।
੧੬ ਉਹੋ ਲਾਹੌਰ ਸ਼ਹਿਰ ਗੁਰੂ ਰਾਮਦਾਸ ਜੀ ਦੇ ਪ੍ਰਵੇਸ਼ ਲੈਣ ਕਰਕੇ ਅੰਮ੍ਰਿਤ ਦਾ ਸਰੋਵਰ ਤੇ ਸਿਫ਼ਤਾਂ ਦਾ ਘਰ ਹੋ ਗਿਆ ।
੧੭ [ਸਾਹ ਚੜ੍ਹਿਆ ਰਹਿਣਾ, ਆਪਣਾ ਕੰਮ ਕਾਜ ਇਉਂ ਫੁਰਤੀ ਤੇ ਤੇਜ਼ੀ ਨਾਲ ਕਰਨਾ ਕਿ ਸਾਹੋ ਸਾਹ ਹੋਏ ਰਹਿਣਾ] ਉਦੇ-ਸਾਹ ਹੋਣ ਦੀ ਕੀ ਨਿਸ਼ਾਨੀ ਹੈ ?
੧੮ ਅੰਨ ਦੀ ।
੧੯ ਉਦੇਸਾਹੀ, ਹਫੜਾ-ਦਫੜੀ । ਧੀਆਂ, ਵਹੁਟੀਆਂ ਦੀ ਭਰਮਾਰ ਹੋਣ ਕਰਕੇ ਸਾਰੇ ਘਰ ਵਿਚ ਉਦੇਸਾਹੀ ਵਰਤੀ ਰਹਿੰਦੀ ਹੈ ।
੨੦ ਸੋ । ਬਹੁਤੀਆਂ ਰੰਨਾਂ ਦੇ ਕਾਰਨ ਘਰ ਵਿਚ ਸਿਆਪਾ ਪਿਆ ਰਹਿੰਦਾ ਹੈ ।
੨੧ ਬੜਾ ਔਖਾ ਹੋ ਕੇ ਦਮ (ਮਾਇਆ) ਇਕੱਠੀ ਕਰਦਾ ਹੈ ।
੨੨ ਹੇ ਕਮਲ !
੨੩ ਤੇਰਾ ਰੰਗ ਸੋਨੇ ਵਾਂਗ ਸੁੰਦਰ ਹੈ ।
੨੪ ਕਿਸ ਦੋਸ਼ ਦੇ ਕਾਰਨ ਤੂੰ ਸੜਿਆ ਹੈਂ ਕਿ ਤੇਰੀ ਦੇਹ ਕਾਲੀ ਹੋ ਗਈ ਹੈ ? ਉਤਰ ਵਿਚ ਕੰਵਲ ਕਹਿੰਦਾ ਹੈ ਕਿ ਮੇਰੇ ਸਰੀਰ ਵਿਚ ਕੋਈ ਵਿਘਨ ਪੈ ਗਿਆ ਹੈ । ਉਹ ਇਹ ਹੈ ਕਿ ਮੈਨੂੰ ਪਾਣੀ ਨਹੀਂ ਮਿਲਿਆ, ਜਿਸ ਨਾਲ ਮੇਰੀ ਸਦਾ ਸੰਗਤ ਰਹਿੰਦੀ ਹੈ ।
੨੫ ਖਿੜਦਾ ਹੈ ।
੨੬ ਚੌਗੁਣਾ ਰੰਗ ।
੨੭ ਸਾਰੇ ਕੰਮ ਮੁਕਾ ਕੇ ।
੨੮ ਜਿਨ੍ਹਾਂ ਦੀ ਸੁਰਤੀ ਹਰੀ ਵਿਚ ਹੈ ਉਨ੍ਹਾਂ ਨੂੰ ਆਦਰ ਮਿਲਦਾ ਹੈ ।
੨੯ ਜਿੰਦ ਕਢ ਲੈ ਜਾਂਦਾ ਹੈ ।
੩੦ ਅਮੀਰ ਮਨੁਖ ।
੩੧ ਬਹੁਤੀਆਂ ।
੩੨ ਅਗਿਆਨਤਾ ਕਰਕੇ ਟੋਏ ਵਿਚ ਪੈ ਰਿਹਾ ਹੈ ।

---

* ਇਹ ਹਰੀ ਦਾ ਵਾਸਾ ਸਭ ਵਿਚ ਹੈ (੧੯) । ਉਸ ਦੇ ਪ੍ਰੇਮ ਲਈ ਕੁਰਬਾਨੀ ਦੀ ਲੋੜ ਹੈ (੨੦) । ਕਾਇਰ ਤੇ ਅਬੂਝ ਲੋਕ ਕੁਝ ਨਹੀਂ ਸਵਾਰ ਸਕਦੇ । (੨੧-੨੩) । ਵੱਡੇ ਵੱਡੇ ਅਵਤਾਰ ਭੀ ਜੋ ਕੁਝ ਕਰਦੇ ਆਏ ਹਨ ਹਰੀ ਦੀ ਮਦਦ ਨਾਲ ਕਰਦੇ ਆਏ ਹਨ (੨੪-੨੬) । ਬੜੇ ਬੜੇ ਹਮਲਾਆਵਰ ਭੀ ਕੁਝ ਨਹੀਂ ਵਿਗਾੜ ਸਕਦੇ, ਜਦ ਤਕ ਜ਼ਹਿਰ ਤੇ ਕਹਿਰ ਵਿਚ ਅੰਮ੍ਰਿਤ ਵਰਤਾਉਣ ਵਾਲੀਆਂ ਹਸਤੀਆਂ ਕਾਇਮ ਹਨ (੨੭-੨੮) । ਹਰੀ ਨੂੰ ਛੱਡ ਕੇ ਨਿਰੇ ਸੰਸਾਰੀ ਮਾਲ ਧਨ ਪਿਛੇ ਪੈ ਜਾਣ ਨਾਲ ਨਿਰੀ ਹਫੜਾ ਦਫੜੀ ਹੀ ਮਿਲਦੀ ਹੈ (੨੯) । ਹਰੀ ਬਿਨਾਂ ਸੋਕਾ ਹੀ ਸੋਕਾ ਹੈ (੩੦-੩੨) । ਹਰੀ ਨੂੰ ਅੰਦਰ ਸਮਾਈਏ ਤਾਂ ਜ਼ਿੰਦਗੀ ਹਰੀ ਭਰੀ ਰਹਿੰਦੀ ਹੈ (੩੩) ।

ਸਲੋਕ ਮਹਲਾ ੩

੧ ੳ ਸਤਿਗੁਰ ਪ੍ਰਸਾਦਿ ॥ *॥ ਅਭਿਆਗਤ[1] ਏਹ ਨ ਆਖੀਅਹਿ ਜਿਨ ਕੈ ਮਨ ਮਹਿ ਭਰਮੁ ॥ [2]ਤਿਨ ਕੇ ਦਿਤੇ ਨਾਨਕਾ ਤੇਹੋ ਜੇਹਾ ਧਰਮੁ ॥ ੧ ॥ ਅਭੈ ਨਿਰੰਜਨ ਪਰਮਪਦੁ ਤਾ ਕਾ ਭੀਖਕੁ[3] ਹੋਇ ॥ [4]ਤਿਸ ਕਾ ਭੋਜਨੁ ਨਾਨਕਾ ਵਿਰਲਾ ਪਾਏ ਕੋਇ ॥ ੨ ॥ [5]ਹੋਵਾ ਪੰਡਿਤੁ ਜੋਤਕੀ[6] ਵੇਦ ਪੜਾ ਮੁਖਿ ਚਾਰਿ ॥ [7]ਨਵਾ ਖੰਡਾ ਵਿਚਿ ਜਾਣੀਆ ਅਪਨੇ ਚਜ ਵੀਚਾਰ ॥ ੩ ॥ ਬ੍ਰਹਮਣ ਕੈਲੀ[8] ਘਾਤੁ ਕੰਞਕਾ ਅਣਚਾਰੀ ਕਾ ਧਾਨੁ ॥ [9]ਫਿਟਕ ਫਿਟਕਾ ਕੋੜੁ ਬਦੀਆ ਸਦਾ ਸਦਾ ਅਭਮਾਨੁ ॥ [10]ਪਾਹਿ ਏਤੇ ਜਾਹਿ ਵੀਸਰਿ ਨਾਨਕਾ ਇਕੁ ਨਾਮੁ ॥ [11]ਸਭ ਬੁਧੀ ਜਾਲੀਅਹਿ ਇਕੁ ਰਹੈ ਤਤੁ ਗਿਆਨੁ ॥੪॥ ਮਾਥੈ ਜੋ ਧੁਰਿ ਲਿਖਿਆ ਸੁ ਮੇਟਿ ਨ ਸਕੈ ਕੋਇ ॥ ਨਾਨਕ ਜੋ ਲਿਖਿਆ ਸੋ ਵਰਤਦਾ ਸੋ ਬੂਝੈ ਜਿਸ ਨੋ ਨਦਰਿ ਹੋਇ ॥ ੫ ॥ ਜਿਨੀ ਨਾਮੁ ਵਿਸਾਰਿਆ ਕੂੜੈ ਲਾਲਚਿ ਲਗਿ ॥ ਧੰਧਾ ਮਾਇਆ ਮੋਹਣੀ ਅੰਤਰਿ ਤਿਸਨਾ ਅਗਿ ॥ [12]ਜਿਨ੍ਹਾ ਵੇਲਿ ਨ ਤੂੰਬੜੀ ਮਾਇਆ ਠਗੇ ਠਗਿ ॥ ਮਨਮੁਖ ਬੰਨ੍ਹਿ ਚਲਾਈਅਹਿ ਨਾ ਮਿਲਹੀ ਵਗਿ ਸਗਿ[13] ॥ ਆਪਿ ਭੁਲਾਏ ਭੁਲੀਐ ਆਪੇ ਮੇਲਿ ਮਿਲਾਇ ॥ ਨਾਨਕ ਗੁਰਮੁਖਿ[14] ਛੁਟੀਐ ਜੇ ਚਲੈ ਸਤਿਗੁਰ ਭਾਇ ॥ ੬ ॥ [15]ਸਾਲਾਹੀ ਸਾਲਾਹਣਾ ਭੀ ਸਚਾ ਸਾਲਾਹਿ ॥ ਨਾਨਕ ਸਚਾ ਏਕੁ ਦਰੁ ਬੀਭਾ[16] ਪਰਹਰਿ ਆਹਿ ॥ ੭ ॥ ਨਾਨਕ ਜਹ ਜਹ ਮੈ ਫਿਰਉ ਤਹ ਤਹ ਸਾਚਾ ਸੋਇ ॥ ਜਹ ਦੇਖਾ ਤਹ ਏਕੁ ਹੈ ਗੁਰਮੁਖਿ[14] ਪਰਗਟੁ ਹੋਇ ॥ ੮ ॥ ਦੂਖ ਵਿਸਾਰਣੁ ਸਬਦੁ ਹੈ ਜੇ ਮੰਨਿ ਵਸਾਏ ਕੋਇ ॥ ਗੁਰ ਕਿਰਪਾ ਤੇ ਮਨਿ ਵਸੈ ਕਰਮ ਪਰਾਪਤਿ ਹੋਇ ॥ ੯ ॥ ਨਾਨਕ ਹਉ ਹਉ ਕਰਤੇ ਖਪਿ ਮੁਏ ਖੂਹਣਿ[17] ਲਖ ਅਸੰਖ ॥ ਸਤਿਗੁਰ ਮਿਲੇ ਸੁ ਉਬਰੇ[18] ਸਾਚੈ ਸਬਦਿ ਅਲੰਖ[19] ॥ ੧੦ ॥ ਜਿਨਾ ਸਤਿਗੁਰੁ ਇਕਮਨਿ ਸੇਵਿਆ ਤਿਨ ਜਨ ਲਾਗਉ ਪਾਇ[20] ॥ ਗੁਰ ਸਬਦੀ ਹਰਿ ਮਨਿ ਵਸੈ ਮਾਇਆ ਕੀ ਭੁਖ ਜਾਇ ॥ ਸੇ ਜਨ ਨਿਰਮਲ ਊਜਲੇ ਜਿ ਗੁਰਮੁਖਿ[14] ਨਾਮਿ ਸਮਾਇ ॥ ਨਾਨਕ ਹੋਰਿ ਪਤਿਸਾਹੀਆ ਕੂੜੀਆ [21]ਨਾਮਿ ਰਤੇ ਪਾਤਸਾਹ ॥ ੧੧ ॥ ਜਿਉ ਪੁਰਖੈ ਘਰਿ ਭਗਤੀ[22] ਨਾਰਿ ਹੈ ਅਤਿ ਲੋਚੈ ਭਗਤੀ ਭਾਇ ॥ ਬਹੁ ਰਸ ਸਾਲਣੇ[23] ਸਵਾਰਦੀ ਖਟ ਰਸ ਮੀਠੇ ਪਾਇ ॥ ਤਿਉ ਬਾਣੀ ਭਗਤ ਸਲਾਹਦੇ ਹਰਿਨਾਮੈ ਚਿਤੁ ਲਾਇ ॥ ਮਨੁ ਤਨੁ ਧਨੁ ਆਗੈ ਰਾਖਿਆ ਸਿਰੁ ਵੇਚਿਆ ਗੁਰ ਆਗੈ ਜਾਇ ॥ ਭੈ ਭਗਤੀ ਭਗਤ ਬਹੁ ਲੋਚਦੇ ਪ੍ਰਭ [24]ਲੋਚਾ ਪੂਰਿ ਮਿਲਾਇ ॥ ਹਰਿਪ੍ਰਭੁ ਵੇਪਰਵਾਹੁ ਹੈ [25]ਕਿਤੁ ਖਾਧੈ ਤਿਪਤਾਇ ॥

੧ [ਸਾਮ੍ਹਣੇ ਆਇਆ ਹੋਇਆ] ਭਿਖਿਆ ਮੰਗਣ ਵਾਲੇ ਸਾਧੂ, ਤਿਆਗੀ ।

੨ ਉਹਨਾਂ ਨੂੰ ਦਾਨ ਕਰਨ ਨਾਲ ਪੁੰਨ ਵੀ ਤਾਂ ਉਹੋ ਜੇਹਾ ਹੋਣਾ ਹੋਇਆ ।

੩ ਮੰਗਤਾ । ਜੋ ਅਭੇ ਤੇ ਮਾਇਆ ਤੋਂ ਰਹਿਤ, ਉਚੀ ਪਦਵੀ ਵਾਲੇ ਹਰੀ ਦਾ ਭੀਖਕ ਹੈ ।

੪ ਇਸ ਤਰ੍ਹਾਂ ਦੇ ਮੰਗਤੇ ਦਾ ਭੋਜਨ ।

੫ ਦੇਖੋ ਏਹੋ ਸਲੋਕ ਪੰ. ੧੦੯੦ ਉਤੇ ।

੬ ਜੋਤਸ਼ੀ ।

੭ ਅਤੇ ਆਪਣੇ ਕੰਮਾਂ ਤੇ ਸਿਆਣਪ ਕਰਕੇ ਨਵਾਂ ਖੰਡਾਂ ਵਿਚ ਮਸ਼ਹੂਰ ਹੋਵਾਂ, (ਫਿਰ ਭੀ ਕੁਝ ਨਹੀਂ) ।

੮ ਕਪਿਲ ਗਊ । ਬ੍ਰਾਹਮਣ ਤੇ ਗਊ ਦਾ ਘਾਤ ਕਰਨਾ, ਕੰਞਕਾ (ਕੁੜੀ) ਮਾਰਨਾ ਤੇ ਕੁਕਰਮੀ ਦਾ ਧਾਨ ਖਾਣਾ ।

੯ ਉਹਨਾਂ ਨੂੰ ਫਿਟਕਾਰ ਹੈ ਜਿਨ੍ਹਾਂ ਵਿਚ ਇਹ ਤੇ ਇਸਤਰ੍ਹਾਂ ਦੀਆਂ ਬਦੀਆਂ ਦਾ ਕੋੜ੍ਹ ਅਤੇ ਸਦਾ ਅਭਿਮਾਨ ਰਹਿੰਦਾ ਹੈ । ('ਕੋੜ੍ਹ' ਦੇ ਝਾੜੇ ਨਾਲ ਸਿਹਾਰੀ ਦੀ ਥਾਂ ਔਂਕੜ ਹੋਣ ਕਰਕੇ ਅਰਥ 'ਕ੍ਰੋੜਾਂ' ਨਹੀਂ ਹੋ ਸਕਦਾ ।)

੧੦ ਇਹ ਸਭ ਪਾਪ ਉਹਨਾਂ ਉਤੇ ਆ ਪੈਂਦੇ ਹਨ ਜੋ ਨਾਮ ਨੂੰ ਵਿਸਾਰਦੇ ਹਨ ।

੧੧ ਹੋਰ ਸਭ ਬੁਧਾਂ ਸੜ ਜਾਵਣ !

੧੨ ਜਿਨ੍ਹਾਂ ਅੰਦਰ ਭਗਤੀ ਰੂਪ ਵੇਲ ਨਹੀਂ ਤੇ ਗਿਆਨ ਰੂਪ ਤੂੰਬੀ (ਕੱਦੂ ਦਾ ਫਲ) ਨਹੀਂ ਹੈ ।

੧੩ ਕੁੱਤੇ । ਕੁੱਤਿਆਂ ਦਾ ਗਊਆਂ ਦੇ ਵਗ ਵਿਚ ਮੇਲ ਨਹੀਂ ਹੁੰਦਾ ।

੧੪ ਗੁਰੂ ਦੁਆਰਾ ।

੧੫ ਸਲਾਹੁਣ ਯੋਗ ਹਰੀ ਨੂੰ ਸਲਾਹੁਣਾ ਚਾਹੀਦਾ ਹੈ ।

੧੬ ਦੂਜਾ । ਦੂਜੇ ਨੂੰ ਤਿਆਗ ਦਿਓ ।

੧੭ ਖੂਹਣੀਆਂ ਭਾਵ ਬੇਅੰਤ ।

੧੮ ਬਚ ਗਏ ।

੧੯ ਅਲਖ ਹਰੀ । ਅਲਖ ਹਰੀ ਦੇ ਸਚੇ ਸ਼ਬਦ ਦਵਾਰਾ ।

੨੦ ਪੈਰੀਂ, ਚਰਨੀਂ ।

੨੧ ਅਸਲ ਪਾਤਸ਼ਾਹ ਓਹ ਹਨ ਜੋ ਨਾਮ ਵਿਚ ਰਤੇ ਹਨ ।

੨੨ ਸਚੇ ਪਿਆਰ ਵਾਲੀ ।

੨੩ ਸਲੂਣੇ ।

੨੪ ਲੋਚਾ ਪੂਰੀ ਕਰਦਾ ਹੈ ਤੇ ਨਾਲ ਮਿਲਾ ਲੈਂਦਾ ਹੈ ।

੨੫ ਕੀ ਖਾਂਦਿਆਂ ਉਹ ਹਰੀ ਰਜਦਾ ਹੈ ?

---

* ਭੇਖ ਆਦਿ ਦੇ ਭਰਮ ਵਾਲੇ ਸਾਧੂਆਂ (੧-੨) ਜਾਂ ਕਰਮਕਾਂਡੀ ਪੰਡਤਾਂ ਨੂੰ ਨਹੀਂ ਮੰਨਣਾ ਚਾਹੀਦਾ, ਕਿਉਂਕਿ ਇਨ੍ਹਾਂ ਵਿਚ ਨਾਮ ਨਹੀਂ ਹੁੰਦਾ (੩) । ਨਾਮ ਨੂੰ ਵਿਸਾਰਨ ਵਾਲੇ ਲੋਕ ਮਹਾਂ ਅਪਰਾਧੀ ਹੁੰਦੇ ਹਨ (੪) । ਪਰ ਉਨ੍ਹਾਂ ਦਾ ਭੀ ਕਸੂਰ ਕੀ ? ਉਨ੍ਹਾਂ ਤੇ ਮਿਹਰ ਨਹੀਂ ਹੋਈ (੫-੬) । ਸਾਨੂੰ ਹਰੀ ਦੀ ਸਿਫ਼ਤ-ਸਲਾਹ ਕਰਨੀ ਚਾਹੀਦੀ ਹੈ (੭), ਜੋ ਹਰ ਥਾਂ ਵਿਆਪਕ ਹੈ (੮) । ਉਹ ਗੁਰੂ ਦੇ ਸ਼ਬਦ ਤੋਂ ਪਰਾਪਤ ਹੁੰਦਾ ਹੈ (੯-੧੨) ।

[1]ਸਤਿਗੁਰ ਕੈ ਭਾਣੈ ਜੋ ਚਲੈ ਤਿਪਤਾਸੈ ਹਰਿ ਗੁਣ ਗਾਇ ॥ [2]ਧਨੁ ਧਨੁ ਕਲਜੁਗਿ ਨਾਨਕਾ ਜਿ ਚਲੇ ਸਤਿਗੁਰ ਭਾਇ ॥ ੧੨ *॥ ਸਤਿਗੁਰੂ ਨ ਸੇਵਿਓ ਸਬਦੁ ਨ ਰਖਿਓ [3]ਉਰ ਧਾਰਿ ॥ ਧਿਗੁ ਤਿਨਾ ਕਾ ਜੀਵਿਆ ਕਿਤੁ[4] ਆਏ ਸੰਸਾਰਿ ॥ ਗੁਰਮਤੀ ਭਉ ਮਨਿ ਪਵੈ ਤਾਂ ਹਰਿ ਰਸਿ ਲਗੈ ਪਿਆਰਿ ॥ ਨਾਉ ਮਿਲੈ ਧੁਰਿ ਲਿਖਿਆ ਜਨ ਨਾਨਕ ਪਾਰਿ ਉਤਾਰਿ ॥ ੧੩ ॥ ਮਾਇਆ ਮੋਹਿ ਜਗੁ ਭਰਮਿਆ ਘਰੁ ਮੁਸੈ[5] ਖਬਰਿ ਨ ਹੋਇ ॥ ਕਾਮ ਕ੍ਰੋਧਿ ਮਨੁ [6]ਹਿਰਿ ਲਇਆ ਮਨਮੁਖ ਅੰਧਾ ਲੋਇ[7] ॥ ਗਿਆਨ ਖੜਗ[8] ਪੰਚ[9] ਦੂਤ ਸੰਘਾਰੇ[10] ਗੁਰਮਤਿ ਜਾਗੈ ਸੋਇ ॥ ਨਾਮ ਰਤਨੁ ਪਰਗਾਸਿਆ ਮਨੁ ਤਨੁ ਨਿਰਮਲੁ ਹੋਇ ॥ ਨਾਮ ਹੀਨ ਨਕਟੇ[11] ਫਿਰਹਿ ਬਿਨੁ ਨਾਵੈ ਬਹਿ ਰੋਇ ॥ ਨਾਨਕ ਜੋ ਧੁਰਿ ਕਰਤੈ ਲਿਖਿਆ ਸੁ ਮੇਟਿ ਨ ਸਕੈ ਕੋਇ ॥ ੧੪ ॥ ਗੁਰਮੁਖਾ ਹਰਿ ਧਨੁ ਖਟਿਆ ਗੁਰ ਕੈ ਸਬਦਿ ਵੀਚਾਰਿ ॥ ਨਾਮੁ ਪਦਾਰਥੁ ਪਾਇਆ ਅਤੁਟ ਭਰੇ ਭੰਡਾਰ ॥ ਹਰਿ ਗੁਣ ਬਾਣੀ ਉਚਰਹਿ ਅੰਤੁ ਨ ਪਾਰਾਵਾਰੁ ॥ ਨਾਨਕ ਸਭ ਕਾਰਣ ਕਰਤਾ ਕਰੈ ਵੇਖੈ ਸਿਰਜਣਹਾਰੁ ॥ ੧੫ ॥ [12]ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ [13]ਦਸਵੈ ਆਕਾਸਿ ॥ ਤਿਥੈ ਊਂਘ[14] ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ ॥ ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ [15]ਆਤਮਰਾਮ ਪ੍ਰਗਾਸੁ ॥ ੧੬ ॥ ਕਾਮ ਕ੍ਰੋਧ ਕਾ ਚੋਲੜਾ ਸਭ ਗਲਿ ਆਏ ਪਾਇ ॥ ਇਕਿ ਉਪਜਹਿ ਇਕਿ ਬਿਨਸਿ ਜਾਂਹਿ ਹੁਕਮੇ ਆਵੈ ਜਾਇ ॥ ਜੰਮਣੁ ਮਰਣੁ ਨ ਚੁਕਈ[16] [17]ਰੰਗੁ ਲਗਾ ਦੂਜੈ ਭਾਇ ॥ ਬੰਧਨਿ ਬੰਧਿ ਭਵਾਈਅਨੁ ਕਰਣਾ ਕਛੂ ਨ ਜਾਇ ॥ ੧੭ ॥ ਜਿਨ ਕਉ ਕਿਰਪਾ ਧਾਰੀਅਨੁ ਤਿਨਾ ਸਤਿਗੁਰੁ ਮਿਲਿਆ ਆਇ ॥ ਸਤਿਗੁਰਿ ਮਿਲੇ [18]ਉਲਟੀ ਭਈ ਮਰਿ ਜੀਵਿਆ ਸਹਜਿ ਸੁਭਾਇ ॥ ਨਾਨਕ ਭਗਤੀ ਰਤਿਆ ਹਰਿ ਹਰਿ ਨਾਮਿ ਸਮਾਇ ॥ ੧੮ ॥ ਮਨਮੁਖ ਚੰਚਲ ਮਤਿ ਹੈ ਅੰਤਰਿ ਬਹੁਤੁ ਚਤੁਰਾਈ ॥ ਕੀਤਾ ਕਰਤਿਆ ਬਿਰਥਾ ਗਇਆ ਇਕੁ ਤਿਲੁ [19]ਥਾਇ ਨ ਪਾਈ ॥ ਪੁੰਨ ਦਾਨੁ ਜੋ ਬੀਜਦੇ [20]ਸਭ ਧਰਮਰਾਇ ਕੈ ਜਾਈ ॥ ਬਿਨੁ ਸਤਿਗੁਰੂ ਜਮਕਾਲੁ ਨ ਛੋਡਈ ਦੂਜੈ ਭਾਇ ਖੁਆਈ ॥ ਜੋਬਨੁ ਜਾਂਦਾ ਨਦਰਿ ਨ ਆਵਈ ਜਰੁ[21] ਪਹੁਚੈ ਮਰਿ ਜਾਈ ॥ ਪੁਤੁ ਕਲਤੁ[22] ਮੋਹੁ ਹੇਤੁ ਹੈ ਅੰਤਿ ਬੇਲੀ ਕੋ ਨ ਸਖਾਈ[23] ॥ ਸਤਿਗੁਰੁ ਸੇਵੇ ਸੋ ਸੁਖੁ ਪਾਏ ਨਾਉ ਵਸੈ ਮਨਿ ਆਈ ॥ ਨਾਨਕ ਸੇ ਵਡੇ ਵਡਭਾਗੀ ਜਿ ਗੁਰਮੁਖਿ ਨਾਮਿ ਸਮਾਈ ॥ ੧੯ ॥ ਮਨਮੁਖ ਨਾਮੁ ਨ ਚੇਤਨੀ ਬਿਨੁ ਨਾਵੈ ਦੁਖ ਰੋਇ ॥ ਆਤਮਾਰਾਮੁ[24] ਨ ਪੂਜਨੀ ਦੂਜੈ[25] ਕਿਉ ਸੁਖੁ ਹੋਇ ॥ ਹਉਮੈ ਅੰਤਰਿ ਮੈਲੁ ਹੈ [26]ਸਬਦਿ ਨ ਕਾਢਹਿ

੧ ਗੁਰੂ ਦੇ ਭਾਣੇ ਵਿਚ ਚਲੇ ਤੇ ਹਰੀ ਗੁਣ ਗਾਵੇ ਤਾਂ ਉਹ ਰਜਦਾ ਹੈ।
੨ ਕਲਜੁਗ ਵਿਚ ਓਹ ਧੰਨ ਹਨ।
੩ ਦਿਲ ਵਿਚ ਧਾਰ ਕੇ।
੪ ਕਿਸ ਲਈ?
੫ ਲੁਟਿਆ ਜਾਂਦਾ ਹੈ।
੬ ਚੁਰਾ ਲਿਆ ਹੈ।
੭ ਦੁਨੀਆਂ ਅੰਦਰ।
੮ ਤਲਵਾਰ।
੯ ਕਾਮਾਦਿਕ।
੧੦ ਮਾਰੇ। (ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਾਠ 'ਸਘਾਰੇ' ਹੈ।)
੧੧ ਨਕ ਕਟੇ ਹੋਏ, ਬੇਇੱਜ਼ਤ।
੧੨ ਗੁਰੂ ਦੇ ਅਨੁਸਾਰੀ ਵਿਚ ਪੂਰਨ ਅਡੋਲਤਾ ਤੇ ਸ਼ਾਂਤੀ ਹੈ।
੧੩ ਦਸਮ ਦੁਆਰ ਵਿਚ, ਉਨਮਨ ਅਵਸਥਾ ਵਿਚ, ਸਹਿਜ ਵਿਚ, ਪੂਰਨ ਅਡੋਲਤਾ ਵਿਚ।
੧੪ ਨੀਂਦ।
੧੫ ਵਿਆਪਕ ਹਰੀ ਦਾ ਚਾਨਣਾ ਹੈ।
੧੬ ਦੂਰ ਹੁੰਦਾ, ਮੁਕਦਾ।
੧੭ ਪ੍ਰੀਤੀ ਲਗੀ ਹੈ ਹਰੀ ਨੂੰ ਛਡ ਕੇ ਮਾਇਆ ਵਿਚ।
੧੮ ਮਾਇਆ ਵਲੋਂ ਉਲਟ ਕੇ ਜੀਵਤ ਭਾਵ ਤੋਂ ਮਰ ਗਿਆ ਤੇ ਇਉਂ ਕੁਦਰਤੀ ਤਰੀਕੇ ਨਾਲ ਜੀਉਣ ਲਗਾ।
੧੯ ਕਬੂਲ ਨਹੀਂ ਪੈਂਦਾ।
੨੦ ਭਾਵ ਹਿਸਾਬ ਦੇਣਾ ਪਵੇਗਾ ਕਿ ਆਇਆ ਇਹ ਪੁੰਨ ਦਾਨ ਕਿਸੇ ਗਰਬ ਨਾਲ ਕੀਤਾ ਗਿਆ ਸੀ ਜਾਂ ਨਿਸ਼ਕਾਮ।
੨੧ ਬੁਢੇਪਾ।
੨੨ ਇਸਤ੍ਰੀ।
੨੩ ਸਹਾਈ।
੨੪ ਵਿਆਪਕ ਵਾਹਿਗੁਰੂ।
੨੫ ਦੂਜੇ ਭਾਵ ਵਿਚ।
੨੬ ਸ਼ਬਦ ਦਵਾਰਾ ਧੋ ਕੇ ਕਢਦੇ ਨਹੀਂ ਹਨ।

* ਗੁਰੂ ਨੂੰ ਨਾ ਮੰਨਣ ਵਾਲੇ ਨਿਸਫਲ ਰਹਿੰਦੇ ਹਨ (੧੩)। ਉਨ੍ਹਾਂ ਵਿਚ ਮਾਇਆ ਮੋਹ ਹੁੰਦਾ ਹੈ ਜੋ ਉਨ੍ਹਾਂ ਨੂੰ ਕਾਮ ਕ੍ਰੋਧ ਵਿਚ ਫਸਾ ਰਖਦਾ ਹੈ। ਪਰ ਓਹ ਭੀ ਜਾਗ ਉਠਦੇ ਹਨ ਜਦ ਗੁਰੂ ਦਾ ਸ਼ਬਦ ਉਨ੍ਹਾਂ ਦੇ ਅੰਦਰ ਚਾਨਣਾ ਕਰਦਾ ਹੈ (੧੪)। ਗੁਰੂ ਦੇ ਮੰਨਣ ਵਾਲਿਆਂ ਦੀ ਰਹਿਣੀ (੧੫-੧੬)। ਆਮ ਲੋਕ ਪਾਪਾਂ ਕਰਕੇ ਆਵਾਗਉਣ ਦੇ ਗੇੜ ਵਿਚ ਪਏ ਰਹਿੰਦੇ ਹਨ (੧੭)। ਜਦ ਉਨ੍ਹਾਂ ਵਿਚੋਂ ਕਿਸੇ ਉਤੇ ਮਿਹਰ ਹੁੰਦੀ ਹੈ ਤਾਂ ਉਸਨੂੰ ਗੁਰੂ ਮਿਲ ਪੈਂਦਾ ਹੈ (੧੮)। ਬਾਕੀ ਦੇ ਮਨਮੁਖਤਾ ਵਿਚ ਹੀ ਪਏ ਰਹਿੰਦੇ ਹਨ (੧੯-੨੧)।

ਧੋਇ ॥ ਨਾਨਕ ਬਿਨੁ ਨਾਵੈ ਮੈਲਿਆ ਮੁਏ [੧]ਜਨਮੁ ਪਦਾਰਥੁ ਖੋਇ ॥ ੨੦ ॥ ਮਨਮੁਖ ਬੋਲੇ ਅੰਧੁਲੇ [੨]ਤਿਸੁ ਮਹਿ ਅਗਨੀ ਕਾ ਵਾਸੁ ॥ [੩]ਬਾਣੀ ਸੁਰਤਿ ਨ ਬੁਝਨੀ ਸਬਦਿ ਨ ਕਰਹਿ ਪ੍ਰਗਾਸੁ ॥ ਓਨਾ ਆਪਣੀ ਅੰਦਰਿ ਸੁਧਿ ਨਹੀ ਗੁਰ ਬਚਨਿ ਨ ਕਰਹਿ ਵਿਸਾਸੁ[੪] ॥ ਗਿਆਨੀਆ ਅੰਦਰਿ ਗੁਰ ਸਬਦੁ ਹੈ ਨਿਤ ਹਰਿ ਲਿਵ ਸਦਾ ਵਿਗਾਸੁ[੫] ॥ ਹਰਿ ਗਿਆਨੀਆ ਕੀ ਰਖਦਾ ਹਉ ਸਦ ਬਲਿਹਾਰੀ ਤਾਸੁ[੬] ॥ ਗੁਰਮੁਖਿ[੭] ਜੋ ਹਰਿ ਸੇਵਦੇ ਜਨ ਨਾਨਕੁ ਤਾ ਕਾ ਦਾਸੁ ॥ ੨੧ *॥ ਮਾਇਆ ਭੁਇਅੰਗਮੁ[੮] ਸਰਪੁ ਹੈ ਜਗੁ ਘੇਰਿਆ ਬਿਖੁ ਮਾਇ ॥ ਬਿਖੁ ਕਾ ਮਾਰਣੁ[੯] ਹਰਿਨਾਮੁ ਹੈ ਗੁਰ ਗਰੁੜ[੧੦] ਸਬਦੁ ਮੁਖਿ ਪਾਇ ॥ ਜਿਨ ਕਉ ਪੂਰਬਿ[੧੧] ਲਿਖਿਆ ਤਿਨ ਸਤਿਗੁਰੁ ਮਿਲਿਆ ਆਇ ॥ ਮਿਲਿ ਸਤਿਗੁਰ ਨਿਰਮਲੁ ਹੋਇਆ ਬਿਖੁ ਹਉਮੈ [੧੨]ਗਇਆ ਬਿਲਾਇ ॥ ਗੁਰਮੁਖਾ ਕੇ ਮੁਖ ਉਜਲੇ ਹਰਿ ਦਰਗਹ ਸੋਭਾ ਪਾਇ ॥ ਜਨ ਨਾਨਕੁ ਸਦਾ ਕੁਰਬਾਣੁ ਤਿਨ ਜੋ ਚਾਲਹਿ ਸਤਿਗੁਰ ਭਾਇ ॥ ੨੨ ॥ ਸਤਿਗੁਰ ਪੁਰਖੁ ਨਿਰਵੈਰੁ ਹੈ ਨਿਤ ਹਿਰਦੈ ਹਰਿ ਲਿਵ ਲਾਇ ॥ ਨਿਰਵੈਰੈ ਨਾਲਿ ਵੈਰੁ ਰਚਾਇਦਾ ਅਪਣੈ ਘਰਿ ਲੂਕੀ[੧੩] ਲਾਇ ॥ ਅੰਤਰਿ ਕ੍ਰੋਧੁ ਅਹੰਕਾਰੁ ਹੈ ਅਨਦਿਨੁ[੧੪] ਜਲੈ ਸਦਾ ਦੁਖੁ ਪਾਇ ॥ ਕੂੜੁ ਬੋਲਿ ਬੋਲਿ ਨਿਤ ਭਉਕਦੇ ਬਿਖੁ ਖਾਧੇ [੧੫]ਦੂਜੈ ਭਾਇ ॥ ਬਿਖੁ ਮਾਇਆ ਕਾਰਣਿ ਭਰਮਦੇ ਫਿਰਿ ਘਰਿ ਘਰਿ ਪਤਿ ਗਵਾਇ ॥ ਬੇਸੁਆ ਕੇਰੇ ਪੂਤ ਜਿਉ [੧੬]ਪਿਤਾ ਨਾਮੁ ਤਿਸੁ ਜਾਇ ॥ ਹਰਿ ਹਰਿ ਨਾਮੁ ਨ ਚੇਤਨੀ ਕਰਤੈ ਆਪਿ ਖੁਆਇ ॥ ਹਰਿ ਗੁਰਮੁਖਿ[੭] ਕਿਰਪਾ ਧਾਰੀਅਨੁ ਜਨ ਵਿਛੁੜੇ ਆਪਿ ਮਿਲਾਇ ॥ ਜਨ ਨਾਨਕੁ ਤਿਸੁ ਬਲਿਹਾਰਣੈ ਜੋ ਸਤਿਗੁਰ ਲਾਗੇ ਪਾਇ[੧੭] ॥ ੨੩ ॥ ਨਾਮਿ ਲਗੇ ਸੇ ਊਬਰੇ[੧੮] ਬਿਨੁ ਨਾਵੈ ਜਮਪੁਰਿ ਜਾਂਹਿ ॥ ਨਾਨਕ ਬਿਨੁ ਨਾਵੈ ਸੁਖੁ ਨਹੀ ਆਇ ਗਏ ਪਛੁਤਾਹਿ ॥ ੨੪ ॥ [੧੯]ਚਿੰਤਾ ਧਾਵਤ ਰਹਿ ਗਏ ਤਾਂ ਮਨਿ ਭਇਆ ਅਨੰਦੁ ॥ ਗੁਰ ਪ੍ਰਸਾਦੀ[੨੦] ਬੁਝੀਐ ਸਾਧਨ[੨੧] ਸੁਤੀ ਨਿਚਿੰਦ[੨੨] ॥ ਜਿਨ ਕਉ ਪੂਰਬਿ ਲਿਖਿਆ ਤਿਨ੍ਹਾ ਭੇਟਿਆ ਗੁਰ ਗੋਵਿੰਦੁ ॥ ਨਾਨਕ ਸਹਜੇ ਮਿਲਿ ਰਹੇ ਹਰਿ ਪਾਇਆ ਪਰਮਾਨੰਦੁ ॥ ੨੫ ॥ ਸਤਿਗੁਰੁ ਸੇਵਨਿ ਆਪਣਾ ਗੁਰ ਸਬਦੀ ਵੀਚਾਰਿ ॥ ਸਤਿਗੁਰ ਕਾ ਭਾਣਾ ਮੰਨਿ ਲੈਨਿ ਹਰਿਨਾਮੁ ਰਖਹਿ [੨੩]ਉਰਧਾਰਿ ॥ ਐਥੈ ਓਥੈ ਮੰਨੀਅਨਿ ਹਰਿਨਾਮਿ ਲਗੇ ਵਾਪਾਰਿ ॥ ਗੁਰਮੁਖਿ[੨੪] ਸਬਦਿ ਸਿਞਾਪਦੇ ਤਿਤੁ ਸਾਚੈ ਦਰਬਾਰਿ ॥ ਸਚਾ ਸਉਦਾ ਖਰਚੁ ਸਚੁ ਅੰਤਰਿ [੨੫]ਪਿਰਮੁ ਪਿਆਰੁ ॥ ਜਮਕਾਲੁ ਨੇੜਿ ਨ ਆਵਈ ਆਪਿ ਬਖਸੇ ਕਰਤਾਰਿ ॥ ਨਾਨਕ ਨਾਮ ਰਤੇ ਸੇ ਧਨਵੰਤ ਹੈਨਿ ਨਿਰਧਨੁ ਹੋਰੁ ਸੰਸਾਰੁ ॥ ੨੬ ॥ ਜਨ ਕੀ

੧ ਮਨੁਖਾ ਜਨਮ ਜਹੀ ਅਮੋਲਕ ਚੀਜ਼ ।
੨ ਉਨ੍ਹਾਂ ਦੀ ਸੁਰਤ ਅੰਦਰ ਤ੍ਰਿਸ਼ਨਾ ਦੀ ਅੱਗ ਰਹਿੰਦੀ ਹੈ ।
੩ ਸੁਰਤਿ ਦੁਆਰਾ ਬਾਣੀ ਨੂੰ ਨਹੀਂ ਸਮਝਦੇ ਅਤੇ ਸ਼ਬਦ ਦੁਆਰਾ ਆਪਣੇ ਅੰਦਰ ਚਾਨਣਾ ਨਹੀਂ ਕਰਦੇ ।
੪ ਵਿਸ਼ਵਾਸ਼, ਵਿਸਾਹ, ਸ਼ਰਧਾ, ਯਕੀਨ ।
੫ ਖਿੜਾਉ, ਅਨੰਦ ।
੬ ਉਨ੍ਹਾਂ ਤੋਂ ।
੭ ਗੁਰੂ ਦੁਆਰਾ ।
੮ ਵਲਦਾਰ ਸਪ ।
੯ ਉਲਟਾ ਅਸਰ ਰਖਣ ਵਾਲੀ ਦਵਾਈ, ਤ੍ਰਿਰਿਆਕ ।
੧੦ ਸਪ ਦੀ ਵਿਹੁ ਕਟਣ ਵਾਲਾ ਮੰਤਰ ।
੧੧ ਪਹਿਲੋਂ ਦਾ, ਹਰੀ ਦੇ ਹਜ਼ੂਰੋਂ ।
੧੨ ਦੂਰ ਹੋ ਗਈ ।
੧੩ ਚਵਾਤੀ ।
੧੪ ਹਰ ਰੋਜ਼, ਸਦਾ ।
੧੫ ਇਕ ਹਰੀ ਨੂੰ ਛਡ ਕੇ ਕਿਸੇ ਹੋਰ ਨੂੰ ਪਿਆਰ ਕਰਨਾ ।
੧੬ ਪਿਉ ਦਾ ਨਾਮ ਨਹੀਂ ਹੁੰਦਾ ।
੧੭ ਚਰਨੀਂ ।
੧੮ ਤਰ ਗਏ ।
੧੯ ਚਿੰਤਾ ਤੇ ਭਟਕਣਾ ਮੁਕ ਗਈ ।
੨੦ ਕਿਰਪਾ ਦੁਆਰਾ ।
੨੧ ਇਸਤ੍ਰੀ ।
੨੨ ਬੇ-ਫ਼ਿਕਰ ।
੨੩ ਦਿਲ ਵਿਚ ਵਸਾ ਕੇ ।
੨੪ ਗੁਰੂ ਦੇ ਅਨੁਸਾਰੀ ।
੨੫ ਪਿਆਰੇ ਵਾਲਾ ਪਿਆਰ ।

* ਮਾਇਆ ਦਾ ਅਸਰ ਜ਼ਹਿਰੀਲਾ ਹੈ, ਜਿਸ ਦਾ ਇਲਾਜ ਹਰੀ-ਨਾਮ ਹੈ, ਜੋ ਗੁਰੂ ਤੋਂ ਮਿਲਦਾ ਹੈ (੨੨) । ਮਨਮੁਖ ਲੋਕ ਮਾਇਆ ਦੇ ਜ਼ਹਰੀਲੇ ਅਸਰ ਹੇਠਾਂ ਗੁਰੂ ਨੂੰ ਪਛਾਣਨ ਦੀ ਥਾਂ ਉਸ ਦੀ ਵਿਰੋਧਤਾ ਕਰਨ ਲਗ ਪੈਂਦੇ ਹਨ । ਜੇ ਹਰੀ ਕਿਰਪਾ ਕਰੇ ਤਾਂ ਐਸੇ ਵਿਛੜੇ ਹੋਏ ਲੋਕ ਭੀ ਗੁਰੂ ਨੂੰ ਮਿਲ ਪੈਂਦੇ ਹਨ (੨੩), ਅਤੇ ਨਾਮ ਦੀ ਦਾਤ ਗ੍ਰਹਿਨ ਕਰ ਕੇ ਬਚ ਜਾਂਦੇ ਹਨ (੨੪), ਅਤੇ ਸਾਰੀ ਚਿੰਤਾ ਤੇ ਭਟਕਣਾ ਮੁਕ ਜਾਂਦੀ ਹੈ (੨੫) । ਫਿਰ ਓਹ ਗੁਰੂ ਦੇ ਅਨੁਸਾਰੀ ਹੋ ਕੇ ਸਾਰੀ ਜ਼ਿੰਦਗੀ ਉਸ ਦੇ ਸ਼ਬਦ ਰਾਹੀਂ ਸਚ ਤੇ ਪ੍ਰੇਮ ਨਾਲ ਰੰਗ ਲੈਂਦੇ ਹਨ (੨੬), ਅਤੇ ਨਾਮ ਦੀ ਕਮਾਈ ਕਰਕੇ ਸਹਿਜ ਨੂੰ ਪ੍ਰਾਪਤ ਹੁੰਦੇ ਹਨ (੨੭) ।

ਟੇਕ ਹਰਿਨਾਮੁ ਹਰਿ ਬਿਨੁ ਨਾਵੈ ਠਵਰ[1] ਨ ਠਾਉ ॥ ਗੁਰਮਤੀ ਨਾਉ ਮਨਿ ਵਸੈ [2]ਸਹਜੇ ਸਹਜਿ ਸਮਾਉ ॥ ਵਡਭਾਗੀ ਨਾਮੁ ਧਿਆਇਆ ਅਹਿਨਿਸਿ[3] ਲਾਗਾ ਭਾਉ ॥ ਜਨ ਨਾਨਕੁ ਮੰਗੈ ਧੂੜਿ ਤਿਨ ਹਉ ਸਦ ਕੁਰਬਾਣੈ ਜਾਉ ॥ ੨੭ *॥ ਲਖ ਚਉਰਾਸੀਹ ਮੇਦਨੀ[4] ਤਿਸਨਾ ਜਲਤੀ ਕਰੇ ਪੁਕਾਰ ॥ ਇਹੁ ਮੋਹੁ ਮਾਇਆ ਸਭੁ ਪਸਰਿਆ ਨਾਲਿ ਚਲੈ ਨ ਅੰਤੀ ਵਾਰ ॥ ਬਿਨੁ ਹਰਿ ਸਾਂਤਿ ਨ ਆਵਈ ਕਿਸੁ ਆਗੈ ਕਰੀ ਪੁਕਾਰ ॥ ਵਡਭਾਗੀ ਸਤਿਗੁਰੁ ਪਾਇਆ ਬੂਝਿਆ ਬ੍ਰਹਮੁ ਬਿਚਾਰੁ ॥ ਤਿਸਨਾ ਅਗਨਿ ਸਭ ਬੁਝਿ ਗਈ ਜਨ ਨਾਨਕ ਹਰਿ [5]ਉਰਿ ਧਾਰਿ ॥ ੨੮ ॥ ਅਸੀ ਖਤੇ[6] ਬਹੁਤੁ ਕਮਾਵਦੇ ਅੰਤੁ ਨ ਪਾਰਾਵਾਰੁ ॥ ਹਰਿ ਕਿਰਪਾ ਕਰਿ ਕੈ ਬਖਸਿ ਲੈਹੁ ਹਉ ਪਾਪੀ ਵਡ ਗੁਨਹਗਾਰੁ ॥ ਹਰਿ ਜੀਉ [7]ਲੇਖੈ ਵਾਰ ਨ ਆਵਈ ਤੂੰ ਬਖਸਿ ਮਿਲਾਵਣਹਾਰੁ ॥ ਗੁਰ ਤੁਠੈ[8] ਹਰਿਪ੍ਰਭੁ ਮੇਲਿਆ ਸਭ ਕਿਲਵਿਖ[9] ਕਟਿ ਵਿਕਾਰ ॥ ਜਿਨਾ ਹਰਿ ਹਰਿ ਨਾਮੁ ਧਿਆਇਆ ਜਨ ਨਾਨਕ ਤਿਨ੍ ਜੈਕਾਰੁ ॥੨੯॥ ਵਿਛੁੜਿ ਵਿਛੁੜਿ ਜੋ ਮਿਲੇ ਸਤਿਗੁਰ ਕੇ [10]ਭੈ ਭਾਇ ॥ ਜਨਮ ਮਰਣ ਨਿਹਚਲੁ ਭਏ ਗੁਰਮੁਖਿ[11] ਨਾਮੁ ਧਿਆਇ ॥ ਗੁਰ ਸਾਧੂ ਸੰਗਤਿ ਮਿਲੈ ਹੀਰੇ ਰਤਨ ਲਭੰਨਿ ॥ ਨਾਨਕ ਲਾਲੁ ਅਮੋਲਕਾ ਗੁਰਮੁਖਿ[12] ਖੋਜਿ ਲਹੰਨਿ॥੩੦॥ ਮਨਮੁਖ ਨਾਮੁ ਨ ਚੇਤਿਓ ਧਿਗੁ ਜੀਵਣੁ ਧਿਗੁ ਵਾਸੁ॥ਜਿਸ ਦਾ ਦਿਤਾ ਖਾਣਾ ਪੈਨਣਾ ਸੋ ਮਨਿ ਨ ਵਸਿਓ [13]ਗੁਣਤਾਸੁ॥ਇਹੁ ਮਨੁ ਸਬਦਿ ਨ ਭੇਦਿਓ[14] ਕਿਉ ਹੋਵੈ [15]ਘਰ ਵਾਸੁ ॥ ਮਨਮੁਖੀਆ ਦੋਹਾਗਣੀ[16] ਆਵਣ ਜਾਣਿ ਮੁਈਆਸੁ[17] ॥ [18]ਗੁਰਮੁਖਿ ਨਾਮੁ ਸੁਹਾਗੁ ਹੈ ਮਸਤਕਿ ਮਣੀ[19] ਲਿਖਿਆਸੁ ॥ ਹਰਿ ਹਰਿ ਨਾਮੁ [20]ਉਰਿ ਧਾਰਿਆ ਹਰਿ ਹਿਰਦੈ ਕਮਲ ਪ੍ਰਗਾਸੁ ॥ ਸਤਿਗੁਰੁ ਸੇਵਨਿ ਆਪਣਾ ਹਉ ਸਦ ਬਲਿਹਾਰੀ ਤਾਸੁ[21]॥ ਨਾਨਕ ਤਿਨ ਮੁਖ ਉਜਲੇ ਜਿਨ ਅੰਤਰਿ ਨਾਮੁ ਪ੍ਰਗਾਸੁ॥੩੧॥ ਸਬਦਿ ਮਰੈ ਸੋਈ ਜਨੁ ਸਿਝੈ[22] ਬਿਨੁ ਸਬਦੈ ਮੁਕਤਿ ਨ ਹੋਈ ॥ ਭੇਖ ਕਰਹਿ ਬਹੁ ਕਰਮ ਵਿਗੁਤੇ[23] ਭਾਇ ਦੂਜੈ ਪਰਜ[24] ਵਿਗੋਈ[25]॥ਨਾਨਕ ਬਿਨੁ ਸਤਿਗੁਰ ਨਾਉ ਨ ਪਾਈਐ ਜੇ ਸਉ ਲੋਚੈ ਕੋਈ ॥ ੩੨ ॥ ਹਰਿ ਕਾ ਨਾਉ ਅਤਿ ਵਡ ਊਚਾ ਊਚੀ ਹੂ ਊਚਾ ਹੋਈ ॥ ਅਪੜਿ ਕੋਇ ਨ ਸਕਈ ਜੇ ਸਉ ਲੋਚੈ ਕੋਈ ॥ [26]ਮੁਖਿ ਸੰਜਮ ਹਛਾ ਨ ਹੋਵਈ ਕਰਿ ਭੇਖ ਭਵੈ ਸਭ ਕੋਈ ॥ ਗੁਰ ਕੀ ਪਉੜੀ ਜਾਇ ਚੜੈ ਕਰਮਿ[27] ਪਰਾਪਤਿ ਹੋਈ ॥ ਅੰਤਰਿ ਆਇ ਵਸੈ ਗੁਰ ਸਬਦੁ ਵੀਚਾਰੈ ਕੋਇ ॥ ਨਾਨਕ ਸਬਦਿ ਮਰੈ ਮਨੁ ਮਾਨੀਐ ਸਾਚੇ ਸਾਚੀ ਸੋਇ[28]॥੩੩॥ਮਾਇਆ ਮੋਹੁ ਦੁਖੁ ਸਾਗਰੁ ਹੈ ਬਿਖੁ ਦੁਤਰੁ[29] ਤਰਿਆ ਨ ਜਾਇ ॥ ਮੇਰਾ ਮੇਰਾ ਕਰਦੇ ਪਚਿ[30] ਮੁਏ ਹਉਮੈ

੧ ਥਾਂ ।
੨ ਸੁਤੇ-ਸਿਧ ਹੀ ਪੂਰਨ ਅਡੋਲ ਅਵਸਥਾ ਨੂੰ ਪਹੁੰਚ ਜਾਂਦੇ ਹਨ ।
੩ ਦਿਨ ਰਾਤ, ਭਾਵ ਸਦਾ ।
੪ ਸ੍ਰਿਸ਼ਟੀ ।
੫ ਦਿਲ ਵਿਚ ਵਸਾ ਕੇ ।
੬ [ਅ. ਖ਼ਤਾ] ਭੁੱਲਾਂ, ਪਾਪ ।
੭ ਲੇਖਾ ਕੀਤਿਆਂ ਤਾਂ ਪੂਰੀ ਨਹੀਂ ਪੈ ਸਕਦੀ। ਤੂੰ ਆਪ ਹੀ ਕ੍ਰਿਪਾ ਕਰ ਕੇ ਬਖ਼ਸ਼। (ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਾਠ 'ਵਾਰਾ' ਹੈ ।)
੮ ਕ੍ਰਿਪਾਲੂ ਹੋ ਕੇ ।
੯ ਪਾਪ ।
੧੦ ਭੈ ਵਾਲੇ ਪ੍ਰੇਮ ਨਾਲ ।
੧੧ ਗੁਰੂ ਦੁਆਰਾ ।
੧੨ ਗੁਰੂ ਦੇ ਅਨੁਸਾਰੀ ।
੧੩ ਗੁਣਾਂ ਦਾ ਭੰਡਾਰ ।
੧੪ ਵਿੰਨ੍ਹਿਆ ਗਿਆ ।
੧੫ ਆਪਣੇ ਅਸਲੀ ਘਰ ਦਾ ਵਾਸਾ, ਹਰੀ ਦੀ ਹਜ਼ੂਰੀ ਵਿਚ ਵਾਸਾ ।
੧੬ ਛੁਟੜਾਂ ।
੧੭ ਮਰਦੀਆਂ ਹਨ ।
੧੮ ਗੁਰਮੁਖਾਂ ਨੂੰ ਨਾਮ ਰੂਪ ਸੁਹਾਗ ਮਿਲਿਆ ਹੈ।
੧੯ ਚੰਗੇ ਭਾਗਾਂ ਦੀ ਮਣੀ (ਮਥੇ ਤੇ ਲਿਖੀ ਹੋਈ ਹੈ) ।
੨੦ ਦਿਲ ਵਿਚ ਵਸਾਇਆ ।
੨੧ ਉਨ੍ਹਾਂ ਦੇ ।
੨੨ ਮੁਕਤ ਹੁੰਦਾ ਹੈ ।
੨੩ ਫਸੇ ਹੋਏ ।
੨੪ ਪਰਜਾ, ਸ੍ਰਿਸ਼ਟੀ ।
੨੫ ਖ਼ਰਾਬ ਹੁੰਦੀ ਹੈ ।
੨੬ ਨਿਰਾ ਜ਼ਬਾਨੀ ਸੰਜਮ ੨ ਕਰਦਿਆਂ ।
੨੭ ਭਾਗਾਂ ਨਾਲ ।
੨੮ ਸੋਭਾ ।
੨੯ ਔਖਾ ਤਰਿਆ ਜਾਣ ਵਾਲਾ ।
੩੦ ਸੜ ਕੇ ।

* ਸੰਸਾਰ ਵਿਚ ਤ੍ਰਿਸ਼ਨਾ ਦੀ ਅਗ ਪਸਰ ਰਹੀ ਹੈ, ਜਿਸ ਤੋਂ ਗੁਰੂ ਹੀ ਛੁਟਕਾਰਾ ਦੇ ਸਕਦਾ ਹੈ (੨੮) । ਅਸੀਂ ਪਾਪ ਇਤਨੇ ਕਰਦੇ ਹਾਂ ਕਿ ਹਿਸਾਬ ਕੀਤਿਆਂ ਕਦੀ ਛੁਟਕਾਰਾ ਨਹੀਂ ਹੋ ਸਕਦਾ । ਹਰੀ ਦੀ ਮਿਹਰ ਹੀ ਬਚਾ ਸਕਦੀ ਹੈ (੨੯) । ਇਹ ਮਿਹਰ ਗੁਰੂ ਦੇ ਰਾਹੀਂ ਹੁੰਦੀ ਹੈ ਜੋ ਨਾਮ ਦਾ ਦਾਨ ਦੇ ਕੇ ਸਾਡੇ ਅੰਦਰ ਅਮੋਲਕ ਗੁਣ ਪੈਦਾ ਕਰਦਾ ਹੈ (੩੦) । ਗੁਰੂ ਤੋਂ ਮੁਨਕਰ ਰਹਿ ਕੇ ਕੋਈ ਆਦਮੀ ਆਪਣਾ ਜਨਮ ਸਫਲਾ ਨਹੀਂ ਕਰ ਸਕਦਾ (੩੧) । ਕਰਮ ਜਾਂ ਭੇਖ ਕੁਝ ਨਹੀਂ ਸਵਾਰਦੇ, ਗੁਰੂ ਦਾ ਸ਼ਬਦ ਹੀ ਜਨਮ ਸਫਲ ਕਰ ਸਕਦਾ ਹੈ (੩੨-੩੩) । ਮਨਮੁਖ ਕਿਸੇ ਹੀਲੇ ਤ੍ਰਿਸ਼ਨਾ ਜਾਂ ਮਾਇਆ ਮੋਹ ਤੋਂ ਬਚ ਨਹੀਂ ਸਕਦੇ । ਗੁਰੂ ਦਾ ਲੜ ਫੜਨ, ਤਾਂਹੀ ਬਚ ਸਕਦੇ ਹਨ (੩੪) ।

ਕਰਤ ਵਿਹਾਇ ॥ ਮਨਮੁਖਾ ਉਰਵਾਰੁ ਨ ਪਾਰੁ ਹੈ ਅਧ ਵਿਚਿ ਰਹੇ ਲਪਟਾਇ ॥ ਜੋ ਧੁਰਿ[੧] ਲਿਖਿਆ ਸੁ ਕਮਾਵਣਾ ਕਰਣਾ ਕਛੂ ਨ ਜਾਇ ॥ ਗੁਰਮਤੀ ਗਿਆਨੁ ਰਤਨੁ ਮਨਿ ਵਸੈ [੨]ਸਭ ਦੇਖਿਆ ਬ੍ਰਹਮੁ ਸੁਭਾਇ ॥ ਨਾਨਕ ਸਤਿਗੁਰਿ ਬੋਹਿਥੈ[੩] ਵਡਭਾਗੀ ਚੜੈ ਤੇ ਭਉਜਲਿ[੪] ਪਾਰਿ ਲੰਘਾਇ ॥ ੩੪ *॥ ਬਿਨੁ ਸਤਿਗੁਰ ਦਾਤਾ ਕੋ ਨਹੀ ਜੋ ਹਰਿਨਾਮੁ ਦੇਇ ਆਧਾਰੁ[੫] ॥ ਗੁਰ ਕਿਰਪਾ ਤੇ ਨਾਉ ਮਨਿ ਵਸੈ ਸਦਾ ਰਹੈ [੬]ਉਰਿ ਧਾਰਿ ॥ ਤਿਸਨਾ ਬੁਝੈ [੭]ਤਿਪਤਿ ਹੋਇ ਹਰਿ ਕੈ ਨਾਇ ਪਿਆਰਿ ॥ ਨਾਨਕ ਗੁਰਮੁਖਿ[੮] ਪਾਈਐ ਹਰਿ ਅਪਨੀ ਕਿਰਪਾ ਧਾਰਿ ॥ ੩੫ ॥ ਬਿਨੁ ਸਬਦੈ ਜਗਤੁ ਬਰਲਿਆ[੯] ਕਹਣਾ ਕਛੂ ਨ ਜਾਇ ॥ ਹਰਿ ਰਖੇ ਸੇ ਉਬਰੇ[੧੦] ਸਬਦਿ ਰਹੇ ਲਿਵ ਲਾਇ ॥ ਨਾਨਕ ਕਰਤਾ ਸਭ ਕਿਛੁ ਜਾਣਦਾ ਜਿਨਿ ਰਖੀ ਬਣਤ ਬਣਾਇ ॥ ੩੬ ॥ ਹੋਮ ਜਗ ਸਭਿ ਤੀਰਥਾ ਪੜ੍ਹਿ ਪੰਡਿਤ ਥਕੇ ਪੁਰਾਣ ॥ ਬਿਖੁ ਮਾਇਆ ਮੋਹੁ ਨ ਮਿਟਈ ਵਿਚਿ ਹਉਮੈ ਆਵਣੁ ਜਾਣੁ ॥ ਸਤਿਗੁਰ ਮਿਲਿਐ ਮਲੁ ਉਤਰੀ ਹਰਿ ਜਪਿਆ [੧੧]ਪੁਰਖੁ ਸੁਜਾਣੁ ॥ ਜਿਨਾ ਹਰਿ ਹਰਿ ਪ੍ਰਭੁ ਸੇਵਿਆ ਜਨ ਨਾਨਕੁ ਸਦ ਕੁਰਬਾਣੁ ॥ ੩੭ ॥ ਮਾਇਆ ਮੋਹੁ ਬਹੁ ਚਿਤਵਦੇ ਬਹੁ ਆਸਾ ਲੋਭੁ ਵਿਕਾਰ ॥ ਮਨਮੁਖਿ ਅਸਥਿਰੁ ਨਾ ਥੀਐ[੧੨] ਮਰਿ ਬਿਨਸਿ ਜਾਇ [੧੩]ਖਿਨ ਵਾਰ ॥ ਵਡਭਾਗੁ ਹੋਵੈ ਸਤਿਗੁਰੁ ਮਿਲੈ ਹਉਮੈ ਤਜੈ ਵਿਕਾਰ ॥ ਹਰਿਨਾਮਾ ਜਪਿ ਸੁਖੁ ਪਾਇਆ ਜਨ ਨਾਨਕ ਸਬਦੁ ਵੀਚਾਰ ॥ ੩੮ ॥ ਬਿਨੁ ਸਤਿਗੁਰ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ ॥ ਜਨ ਨਾਨਕ ਨਾਮੁ ਅਰਾਧਿਆ ਗੁਰ ਕੈ ਹੇਤਿ ਪਿਆਰਿ ॥ ੩੯ ॥ ਲੋਭੀ ਕਾ ਵੇਸਾਹੁ ਨ ਕੀਜੈ [੧੪]ਜੇ ਕਾ ਪਾਰਿ ਵਸਾਇ ॥ ਅੰਤਿ ਕਾਲਿ ਤਿਥੈ ਧੁਹੈ[੧੫] ਜਿਥੈ ਹਥੁ ਨ ਪਾਇ ॥ ਮਨਮੁਖ ਸੇਤੀ ਸੰਗੁ ਕਰੇ ਮੁਹਿ ਕਾਲਖ ਦਾਗੁ ਲਗਾਇ ॥ ਮੁਹ ਕਾਲੇ ਤਿਨ੍ ਲੋਭੀਆਂ ਜਾਸਨਿ ਜਨਮੁ ਗਵਾਇ ॥ ਸਤ ਸੰਗਤਿ ਹਰਿ ਮੇਲਿ ਪ੍ਰਭ ਹਰਿਨਾਮੁ ਵਸੈ ਮਨਿ ਆਇ ॥ ਜਨਮ ਮਰਨ ਕੀ ਮਲੁ ਉਤਰੈ ਜਨ ਨਾਨਕ ਹਰਿ ਗੁਨ ਗਾਇ ॥ ੪੦ ॥ ਧੁਰਿ ਹਰਿ ਪ੍ਰਭੁ ਕਰਤੈ ਲਿਖਿਆ ਸੁ ਮੇਟਣਾ ਨ ਜਾਇ ॥ ਜੀਉ ਪਿੰਡੁ[੧੬] ਸਭੁ ਤਿਸ ਦਾ ਪ੍ਰਤਿਪਾਲਿ ਕਰੇ ਹਰਿ ਰਾਇ[੧੭] ॥ ਚੁਗਲ ਨਿੰਦਕ ਭੁਖੇ ਰੁਲਿ ਮੁਏ [੧੮]ਏਨਾ ਹਥੁ ਨ ਕਿਥਾਊ ਪਾਇ ॥ ਬਾਹਰਿ ਪਾਖੰਡ ਸਭ ਕਰਮ ਕਰਹਿ ਮਨਿ ਹਿਰਦੈ ਕਪਟੁ ਕਮਾਇ ॥ [੧੯]ਖੇਤਿ ਸਰੀਰਿ ਜੋ ਬੀਜੀਐ ਸੋ ਅੰਤਿ [੨੦]ਖਲੋਆ ਆਇ ॥ ਨਾਨਕ ਕੀ ਪ੍ਰਭ ਬੇਨਤੀ ਹਰਿ ਭਾਵੈ ਬਖਸਿ ਮਿਲਾਇ ॥ ੪੧ ॥ ਮਨ ਆਵਣ ਜਾਣੁ ਨ ਸੁਝਈ ਨਾ ਸੁਝੈ ਦਰਬਾਰੁ ॥ ਮਾਇਆ ਮੋਹਿ ਪਲੇਟਿਆ ਅੰਤਰਿ ਅਗਿਆਨੁ ਗੁਬਾਰੁ ॥ ਤਬ ਨਰੁ ਸੁਤਾ

੧ ਹਰੀ ਦੇ ਧੁਰ ਹਜ਼ੂਰੋਂ ।
੨ ਤਾਂ ਸੁਭਾਵਕ ਹੀ ਸਭ ਕੁਝ ਹਰੀ ਰੂਪ ਦੇਖਿਆ।
੩ ਜਹਾਜ਼ ਤੇ ।
੪ ਸੰਸਾਰ ਸਾਗਰ ਤੋਂ ।
੫ ਆਸਰੇ ਦੇ ਤੌਰ ਤੇ ।
੬ ਦਿਲ ਵਿਚ ਧਾਰ ਕੇ ।
੭ ਰਜ ਜਾਵੇ ।
੮ ਗੁਰੂ ਦੁਆਰਾ ।
੯ ਬੌਂਦਲਿਆ, ਝੱਲਾ ਹੋਇਆ ।
੧੦ ਬਚ ਗਏ ।
੧੧ ਸਿਆਣਾ ਪੁਰਖ ।
੧੨ ਹੁੰਦਾ ।
੧੩ ਥੋੜੇ ਚਿਰ ਵਿਚ ।
੧੪ ਜਿਥੋਂ ਤਕ ਵਾਹ ਲਗੇ ।
੧੫ ਧ੍ਰੋਹ ਕਰਦਾ ਹੈ, ਧੋਖਾ ਦਿੰਦਾ ਹੈ ।
੧੬ ਸਰੀਰ ।
੧੭ ਰਾਜਾ ।
੧੮ ਇਨ੍ਹਾਂ ਦਾ ਕਿਤੇ ਵੀ ਹਥ ਨਹੀਂ ਪੈਂਦਾ, ਭਾਵ ਕੋਈ ਆਸਰਾ ਨਹੀਂ ਲਭਦਾ ।
੧੯ ਸਰੀਰ ਰੂਪ ਖੇਤੀ ਵਿਚ ।
੨੦ ਪ੍ਰਗਟ ਹੁੰਦਾ ਹੈ ।

---

* ਗੁਰੂ ਤੋਂ ਬਿਨਾਂ ਨਾਮ ਕੋਈ ਨਹੀਂ ਦੇ ਸਕਦਾ (੩੫), ਜਿਸ ਤੋਂ ਬਿਨਾਂ ਸੰਸਾਰ ਬੌਂਦਲਿਆ ਫਿਰਦਾ ਹੈ (੩੬)। ਨਾਮ ਤੋਂ ਬਿਨਾਂ ਹੋਮ ਜਗ ਆਦਿ ਹੋਰ ਕੋਈ ਸਾਧਨ ਨਹੀਂ (੩੭) । ਮਾਇਆ ਮੋਹ ਕਰਕੇ ਮਨੁਖ ਗੁਰੂ ਜਾਂ ਨਾਮ ਦੀ ਲੋੜ ਅਨੁਭਵ ਨਹੀਂ ਕਰ ਸਕਦੇ (੩੮) । ਪਰ ਭਗਤੀ ਗੁਰੂ ਤੋਂ ਬਿਨਾਂ ਨਹੀਂ ਹੋ ਸਕਦੀ (੩੯)। ਗੁਰੂ ਨੂੰ ਛੱਡ ਕੇ ਹੋਰ ਲੋਭੀ ਲੋਕਾਂ ਦੇ ਲੜ ਨਹੀਂ ਲਗਣਾ ਚਾਹੀਦਾ; ਓਹ ਅੰਤ ਧੋਖਾ ਦੇ ਜਾਣਗੇ (੪੦) । ਚੰਗਾ ਗੁਰੂ ਮਿਲ ਜਾਣਾ ਹਰੀ ਦੀ ਕਿਰਪਾ ਦੇ ਵਸ ਹੈ (੪੧) । ਮਾਇਆ ਮੋਹ ਵਿਚ ਲਪੇਟੇ ਹੋਏ ਮਨੁਖ ਨੂੰ ਜਾਗ ਨਹੀਂ ਆਉਂਦੀ ਤੇ ਉਹ ਹਰੀ ਨੂੰ ਨਹੀਂ ਯਾਦ ਕਰਦਾ (੪੨) ।

ਜਾਗਿਆ ਸਿਰਿ ਡੰਡੁ ਲਗਾ ਬਹੁ ਭਾਰੁ ॥ ਗੁਰਮੁਖਾਂ [1]ਕਰਾਂ ਉਪਰਿ ਹਰਿ ਚੇਤਿਆ ਸੇ ਪਾਇਨਿ [2]ਮੋਖ ਦੁਆਰੁ ॥ ਨਾਨਕ ਆਪਿ ਓਹਿ ਉਧਰੇ ਸਭ ਕੁਟੰਬ ਤਰੇ ਪਰਵਾਰ ॥ ੪੨ *॥ ਸਬਦਿ ਮਰੈ ਸੋ ਮੁਆ ਜਾਪੈ ॥ ਗੁਰਪਰਸਾਦੀ[3] ਹਰਿ ਰਸਿ ਧ੍ਰਾਪੈ[4] ॥ ਹਰਿਦਰਗਹਿ ਗੁਰਸਬਦਿ ਸਿਞਾਪੈ ॥ ਬਿਨੁ ਸਬਦੈ ਮੁਆ ਹੈ ਸਭੁ ਕੋਇ ॥ ਮਨਮੁਖੁ ਮੁਆ ਅਪੁਨਾ ਜਨਮੁ ਖੋਇ ॥ ਹਰਿਨਾਮੁ ਨ ਚੇਤਹਿ ਅੰਤਿ ਦੁਖੁ ਰੋਇ ॥ ਨਾਨਕ ਕਰਤਾ ਕਰੇ ਸੁ ਹੋਇ ॥ ੪੩ ॥ ਗੁਰਮੁਖਿ[5] ਬੁਢੇ ਕਦੇ ਨਾਹੀ ਜਿਨ੍ਹਾ ਅੰਤਰਿ ਸੁਰਤਿ ਗਿਆਨੁ ॥ ਸਦਾ ਸਦਾ ਹਰਿ ਗੁਣ ਰਵਹਿ[6] [7]ਅੰਤਰਿ ਸਹਜ ਧਿਆਨੁ ॥ ਓਇ ਸਦਾ ਅਨੰਦਿ ਬਿਬੇਕ[8] ਰਹਹਿ [9]ਦੁਖਿ ਸੁਖਿ ਏਕ ਸਮਾਨਿ ॥ ਤਿਨਾ ਨਦਰੀ ਇਕੋ ਆਇਆ ਸਭੁ ਆਤਮਰਾਮੁ[10] ਪਛਾਨੁ ॥ ੪੪ ॥ [11]ਮਨਮੁਖੁ ਬਾਲਕੁ ਬਿਰਧਿ ਸਮਾਨਿ ਹੈ ਜਿਨਾ ਅੰਤਰਿ ਹਰਿ ਸੁਰਤਿ ਨਾਹੀ ॥ ਵਿਚਿ ਹਉਮੈ ਕਰਮ ਕਮਾਵਦੇ ਸਭ [12]ਧਰਮਰਾਇ ਕੈ ਜਾਂਹੀ ॥ ਗੁਰਮੁਖਿ ਹਛੇ ਨਿਰਮਲੇ ਗੁਰ ਕੈ ਸਬਦਿ ਸੁਭਾਇ ॥ ਓਨਾ ਮੈਲੁ ਪਤੰਗੁ[13] ਨ ਲਗਈ ਜਿ ਚਲਨਿ ਸਤਿਗੁਰ ਭਾਇ ॥ ਮਨਮੁਖ ਜੂਠਿ ਨ ਉਤਰੈ ਜੇ ਸਉ ਧੋਵਣ ਪਾਇ ॥ ਨਾਨਕ ਗੁਰਮੁਖ ਮੇਲਿਅਨੁ ਗੁਰ ਕੈ ਅੰਕਿ[14] ਸਮਾਇ ॥ ੪੫ ॥ [15]ਬੁਰਾ ਕਰੇ ਸੁ ਕੇਹਾ ਸਿਝੈ ॥ ਆਪਣੈ ਰੋਹਿ ਆਪੇ ਹੀ ਦਝੈ ॥ ਮਨਮੁਖਿ ਕਮਲਾ ਰਗੜੈ ਲੁਝੈ[16] ॥ ਗੁਰਮੁਖਿ ਹੋਇ ਤਿਸੁ ਸਭ ਕਿਛੁ ਸੁਝੈ ॥ ਨਾਨਕ ਗੁਰਮੁਖਿ ਮਨ ਸਿਉ ਲੁਝੈ ॥ ੪੬ ॥ ਜਿਨਾ ਸਤਿਗੁਰੁ ਪੁਰਖੁ[17] ਨ ਸੇਵਿਓ ਸਬਦਿ ਨ ਕੀਤੋ ਵੀਚਾਰੁ ॥ ਓਇ ਮਾਣਸ ਜੂਨਿ ਨ ਆਖੀਅਨਿ ਪਸੂ ਢੋਰ ਗਾਵਾਰ ॥ ਓਨਾ ਅੰਤਰਿ ਗਿਆਨੁ ਨ ਧਿਆਨੁ ਹੈ ਹਰਿ ਸਉ ਪ੍ਰੀਤਿ ਨ ਪਿਆਰੁ ॥ ਮਨਮੁਖ ਮੁਏ ਵਿਕਾਰ ਮਹਿ ਮਰਿ ਜੰਮਹਿ ਵਾਰੋ ਵਾਰ ॥ [18]ਜੀਵਦਿਆ ਨੋ ਮਿਲੈ ਸੁ ਜੀਵਦੇ ਹਰਿ ਜਗ ਜੀਵਨ ਉਰਧਾਰਿ[19] ॥ ਨਾਨਕ ਗੁਰਮੁਖਿ ਸੋਹਣੇ ਤਿਤੁ ਸਚੈ ਦਰਬਾਰਿ ॥ ੪੭ ॥ ਹਰਿ ਮੰਦਰੁ[20] ਹਰਿ ਸਾਜਿਆ ਹਰਿ ਵਸੈ ਜਿਸੁ ਨਾਲਿ ॥ ਗੁਰਮਤੀ ਹਰਿ ਪਾਇਆ ਮਾਇਆ ਮੋਹ ਪਰਜਾਲਿ[21] ॥ ਹਰਿ ਮੰਦਰਿ ਵਸਤੁ ਅਨੇਕ ਹੈ [22]ਨਵ ਨਿਧਿ ਨਾਮੁ ਸਮਾਲਿ ॥ ਧਨੁ ਭਗਵੰਤੀ ਨਾਨਕਾ ਜਿਨਾ ਗੁਰਮੁਖਿ[23] ਲਧਾ ਹਰਿ ਭਾਲਿ ॥ ਵਡਭਾਗੀ ਗੜ ਮੰਦਰੁ ਖੋਜਿਆ ਹਰਿ ਹਿਰਦੈ ਪਾਇਆ ਨਾਲਿ ॥ ੪੮ ॥ ਮਨਮੁਖ ਦਹਦਿਸਿ ਫਿਰਿ ਰਹੇ ਅਤਿ ਤਿਸਨਾ ਲੋਭ ਵਿਕਾਰ ॥ ਮਾਇਆ ਮੋਹੁ ਨ ਚੁਕਈ[24] ਮਰਿ ਜੰਮਹਿ ਵਾਰੋ ਵਾਰ ॥ ਸਤਿਗੁਰ ਸੇਵਿ ਸੁਖੁ ਪਾਇਆ ਅਤਿ ਤਿਸਨਾ ਤਜਿ ਵਿਕਾਰ ॥ ਜਨਮ ਮਰਨ ਕਾ ਦੁਖੁ ਗਇਆ ਜਨ ਨਾਨਕ ਸਬਦੁ ਬੀਚਾਰਿ ॥ ੪੯ ॥ ਹਰਿ ਹਰਿ ਨਾਮੁ

੧ ਹਥਾਂ ਤੇ, ਭਾਵ ਏਸੇ ਜਨਮ ਵਿਚ ।
੨ ਮੁਕਤੀ ।
੩ ਕਿਰਪਾ ਨਾਲ ।
੪ ਰਜਦਾ ਹੈ ।
੫ ਗੁਰੂ ਦੇ ਅਨਸਾਰੀ ।
੬ ਸਿਮਰਦੇ ਹਨ ।
੭ ਆਪਣੇ ਅੰਦਰ ਸਹਜ-ਅਵਸਥਾ (ਪੂਰਨ ਸ਼ਾਂਤੀ) ਦਾ ਧਿਆਨ ਕਰ ਕੇ ।
੮ ਵਿਚਾਰ ਵਾਲੇ ।
੯ ਦੁਖ ਸੁਖ ਵਿਚ ਇਕੋ ਜੇਹੇ ।
੧੦ ਵਿਆਪਕ ਹਰੀ ।
੧੧ ਮਨਮੁਖ ਬਾਲਕ ਵੀ ਬੁਢੇ ਵਾਂਗ ਬਲਹੀਨ ਹੈ ("ਗੁਰਮੁਖਿ ਬੁਢੇ ਕਦੇ ਨਾਹੀ" ਦੇ ਮੁਕਾਬਲੇ ਤੇ) ।
੧੨ ਲੇਖਾ ਦੇਣਾ ਪੈਂਦਾ ਹੈ ।
੧੩ ਰਤਾ ਵੀ ।
੧੪ ਅੰਗਾਂ ਨਾਲ, ਗੋਦੀ ਵਿਚ ।
੧੫ ਜੋ ਬੁਰਾ ਕਰਦਾ ਹੈ ਉਸਦਾ ਕੀ ਹਾਲ ਹੁੰਦਾ ਹੈ ? ਉਹ ਗੁਸੇ ਦੇ ਕਾਰਨ ਆਪ ਹੀ ਅੰਦਰ ਸੜਦਾ ਰਹਿੰਦਾ ਹੈ ।
੧੬ ਲੜਦਾ ਹੈ । ਰਗੜੇ ਝਗੜੇ ਵਿਚ ਕਮਲਾ ਹੋਇਆ ਫਿਰਦਾ ਹੈ ।
੧੭ ਸਮਰਥ ਹਸਤੀ ।
੧੮ ਜਿਹੜੇ ਲੋਕ (ਗੁਰੂ ਵਰਗੇ) ਜੀਵਣ ਵਾਲਿਆਂ ਨੂੰ ਮਿਲਦੇ ਹਨ ਓਹੀ ਜੀਉਂਦੇ ਹਨ, ਹਰੀ ਨੂੰ ਦਿਲ ਵਿਚ ਰਖ ਕੇ ।
੧੯ ਦਿਲ ਵਿਚ ਧਾਰ ਕੇ ।
੨੦ ਸਰੀਰ ਮੰਦਰ ।
੨੧ ਚੰਗੀ ਤਰ੍ਹਾਂ ਸਾੜ ਕੇ ।
੨੨ ਦੇਖੋ ਪੰ. ੧੧੨੯, ਫੁਟ ਨੋਟ * ।
੨੩ ਗੁਰੂ ਦੁਆਰਾ ।
੨੪ ਦੂਰ ਹੁੰਦਾ ।

---

* ਮਨੁਖ ਦੀ ਮਾਇਆ ਵਾਲੀ ਬ੍ਰਿਤੀ ਸ਼ਬਦ ਦੁਆਰਾ ਮਰਦੀ ਹੈ (੪੩) । ਗੁਰਮੁਖ ਹਰੀ ਦੇ ਗੁਣ ਗਾਂਦੇ ਸਦਾ ਤਿਆਰ-ਬਰ-ਤਿਆਰ ਰਹਿੰਦੇ ਹਨ (੪੪) । ਮਨਮੁਖ ਹਰੀ ਦੀ ਸੋਝੀ ਨਾ ਰਖਣ ਕਰਕੇ ਜਵਾਨੀ ਵਿਚ ਭੀ ਨਿਤਾਣੇ ਰਹਿੰਦੇ ਹਨ (੪੫) । ਗੁਰਮੁਖਾਂ ਤੇ ਮਨਮੁਖਾਂ ਦਾ ਹੋਰ ਮੁਕਾਬਲਾ (੪੬-੫੩) ।

ਧਿਆਇ ਮਨ ਹਰਿ ਦਰਗਹ ਪਾਵਹਿ ਮਾਨੁ॥ ਕਿਲਵਿਖ[੧] ਪਾਪ ਸਭਿ ਕਟੀਅਹਿ ਹਉਮੈ ਚੁਕੈ[੨] ਗੁਮਾਨੁ ॥ ਗੁਰਮੁਖਿ[੩] ਕਮਲੁ[੪] ਵਿਗਸਿਆ[੫] ਸਭੁ ਆਤਮ ਬ੍ਰਹਮੁ ਪਛਾਨੁ ॥ ਹਰਿ ਹਰਿ ਕਿਰਪਾ ਧਾਰਿ ਪ੍ਰਭ ਜਨ ਨਾਨਕ ਜਪਿ ਹਰਿਨਾਮੁ ॥੫੦॥ [੬]ਧਨਾਸਰੀ ਧਨਵੰਤੀ ਜਾਣੀਐ ਭਾਈ ਜਾਂ ਸਤਿਗੁਰ ਕੀ ਕਾਰ ਕਮਾਇ ॥ ਤਨੁ ਮਨੁ ਸਉਪੇ [੭]ਜੀਅ ਸਉ ਭਾਈ [੮]ਲਏ ਹੁਕਮਿ ਫਿਰਾਉ ॥ ਜਹ ਬੈਸਾਵਹਿ ਬੈਸਹ ਭਾਈ ਜਹ ਭੇਜਹਿ ਤਹ ਜਾਉ ॥ ਏਵਡੁ ਧਨੁ ਹੋਰੁ ਕੋ ਨਹੀ ਭਾਈ ਜੇਵਡੁ ਸਚਾ ਨਾਉ ॥ ਸਦਾ ਸਚੇ ਕੇ ਗੁਣ ਗਾਵਾਂ ਭਾਈ ਸਦਾ ਸਚੇ ਕੈ ਸੰਗਿ ਰਹਾਉ ॥ ਪੈਨਣੁ ਗੁਣ ਚੰਗਿਆਈਆ ਭਾਈ ਆਪਣੀ ਪਤਿ[੯] ਕੇ ਸਾਦ ਆਪੇ ਖਾਇ ॥ [੧੦]ਤਿਸ ਕਾ ਕਿਆ ਸਾਲਾਹੀਐ ਭਾਈ ਦਰਸਨ ਕਉ ਬਲਿ ਜਾਇ ॥ ਸਤਿਗੁਰ ਵਿਚਿ ਵਡੀਆ ਵਡਿਆਈਆ ਭਾਈ ਕਰਮਿ ਮਿਲੈ ਤਾਂ ਪਾਇ ॥ [੧੧]ਇਕਿ ਹੁਕਮੁ ਮੰਨਿ ਨ ਜਾਣਨੀ ਭਾਈ ਦੂਜੈ ਭਾਇ ਫਿਰਾਇ ॥ ਸੰਗਤਿ ਢੋਈ ਨਾ ਮਿਲੈ ਭਾਈ ਬੈਸਣਿ ਮਿਲੈ ਨ ਥਾਉ ॥ ਨਾਨਕ ਹੁਕਮੁ ਤਿਨਾ ਮਨਾਇਸੀ ਭਾਈ ਜਿਨਾ [੧੨]ਧੁਰੇ ਕਮਾਇਆ ਨਾਉ ॥ ਤਿਨ੍ ਵਿਟਹੁ[੧੩] ਹਉ ਵਾਰਿਆ ਭਾਈ ਤਿਨ ਕਉ ਸਦ ਬਲਿਹਾਰੈ ਜਾਉ ॥ ੫੧ ॥ ਸੇ ਦਾੜੀਆਂ ਸਚੀਆ ਜਿ ਗੁਰ ਚਰਨੀ ਲਗੰਨਿ੍ ॥ ਅਨਦਿਨੁ[੧੪] ਸੇਵਨਿ ਗੁਰੁ ਆਪਣਾ ਅਨਦਿਨੁ ਅਨਦਿ ਰਹੰਨਿ੍ ॥ ਨਾਨਕ ਸੇ ਮੁਹ ਸੋਹਣੇ ਸਚੈ ਦਰਿ ਦਿਸੰਨਿ੍ ॥ ੫੨ ॥ ਮੁਖ ਸਚੇ ਸਚੁ ਦਾੜੀਆ ਸਚੁ ਬੋਲਹਿ ਸਚੁ ਕਮਾਹਿ ॥ ਸਚਾ ਸਬਦੁ ਮਨਿ ਵਸਿਆ ਸਤਿਗੁਰ ਮਾਂਹਿ ਸਮਾਂਹਿ ॥ ਸਚੀ ਰਾਸੀ ਸਚੁ ਧਨੁ ਉਤਮ ਪਦਵੀ ਪਾਂਹਿ ॥ ਸਚੁ ਸੁਣਹਿ ਸਚੁ ਮੰਨਿ ਲੈਨਿ ਸਚੀ ਕਾਰ ਕਮਾਹਿ ॥ ਸਚੀ ਦਰਗਹ ਬੈਸਣਾ ਸਚੇ ਮਾਹਿ ਸਮਾਹਿ ॥ ਨਾਨਕ ਵਿਣੁ ਸਤਿਗੁਰ ਸਚੁ ਨ ਪਾਈਐ ਮਨਮੁਖ ਭੂਲੇ ਜਾਂਹਿ ॥ ੫੩ *॥ ਬਾਬੀਹਾ[੧੫] ਪ੍ਰਿਉ ਪ੍ਰਿਉ ਕਰੇ [੧੬]ਜਲਨਿਧਿ ਪ੍ਰੇਮ ਪਿਆਰਿ ॥ ਗੁਰ ਮਿਲੇ ਸੀਤਲ ਜਲੁ ਪਾਇਆ ਸਭਿ ਦੂਖ ਨਿਵਾਰਣਹਾਰੁ[੧੭] ॥ [੧੮]ਤਿਸ ਚੁਕੈ ਸਹਜੁ ਊਪਜੈ ਚੁਕੈ ਕੂਕ ਪੁਕਾਰ ॥ ਨਾਨਕ ਗੁਰਮੁਖਿ ਸਾਂਤਿ ਹੋਇ ਨਾਮੁ ਰਖਹੁ [੧੯]ਉਰਿ ਧਾਰਿ ॥ ੫੪ ॥ ਬਾਬੀਹਾ ਤੂੰ ਸਚੁ ਚਉ[੨੦] ਸਚੇ ਸਉ ਲਿਵ ਲਾਇ ॥ ਬੋਲਿਆ ਤੇਰਾ ਥਾਇ ਪਵੈ ਗੁਰਮੁਖਿ ਹੋਇ ਅਲਾਇ[੨੧] ॥ ਸਬਦੁ ਚੀਨਿ[੨੨] ਤਿਖ ਉਤਰੈ ਮੰਨਿ ਲੈ ਰਜਾਇ ॥ ਚਾਰੇ ਕੁੰਡਾ ਝੋਕਿ[੨੩] ਵਰਸਦਾ ਬੂੰਦ ਪਵੈ [੨੪]ਸਹਜਿ ਸੁਭਾਇ ॥ ਜਲ[੨੫] ਹੀ ਤੇ ਸਭ ਊਪਜੈ ਬਿਨੁ ਜਲ ਪਿਆਸ ਨ ਜਾਇ ॥ ਨਾਨਕ ਹਰਿ ਜਲੁ ਜਿਨਿ ਪੀਆ ਤਿਸੁ ਭੂਖ ਨ ਲਾਗੈ ਆਇ ॥ ੫੫ ॥ ਬਾਬੀਹਾ ਤੂੰ ਸਹਜਿ[੨੬] ਬੋਲਿ ਸਚੈ ਸਬਦਿ ਸੁਭਾਇ ॥ ਸਭ ਕਿਛੁ

੧ ਪਾਪ।

੨ ਦੂਰ ਹੋਵੇ।

੩ ਗੁਰੂ ਦੁਆਰਾ।

੪ ਹਿਰਦਾ ਰੂਪ ਕਮਲ।

੫ ਖਿੜਿਆ।

੬ ਧਨਾਸਰੀ ਰਾਗਣੀ ਦਵਾਰਾ ਦਸਦੇ ਹਨ ਕਿ ਧਨਵੰਤੀ ਉਹ ਹੈ ਜੋ ਗੁਰੂ ਦੀ ਕਾਰ ਕਮਾਂਦੀ ਹੈ।

੭ ਦਿਲ ਨਾਲ।

੮ ਹੁਕਮ ਵਿਚ ਫੇਰੀ ਲਵੇ ਭਾਵ ਵਿਚਰੇ।

੯ ਉਹ ਪਤ ਜਾਂ ਇਤਬਾਰ ਜੋ ਮਨੁਖ ਨੇ ਮਾਲਕ ਦੀ ਨਜ਼ਰ ਵਿਚ ਪੈਦਾ ਕੀਤਾ ਹੈ। ਆਪਣੀ ਸਾਖ ਦੇ ਮੁਤਾਬਕ ਜੋ ਆਪਣੇ ਅੰਦਰ ਹਰੀ ਲਈ ਸਵਾਦ ਪੈਦਾ ਕੀਤਾ ਹੈ, ਉਸ ਨਾਲ ਆਪ ਹੀ ਹਰੀ ਦਾ ਰਸ ਮਾਣਦਾ ਹੈ। ਵੇਖੋ ਪੰ. ੧੪੭, ਫੁਟ ਨੋਟ †।

੧੦ ਉਸ ਦੀ ਸਿਫ਼ਤ ਹੋ ਹੀ ਨਹੀਂ ਸਕਦੀ।

੧੧ ਕਈ ਐਸੇ ਹਨ ਜੋ ਹੁਕਮ ਮੰਨਣਾ ਨਹੀਂ ਜਾਣਦੇ ਤੇ ਦ੍ਵੈਤ ਭਾਵ ਵਿਚ ਟਕਰਾਂ ਮਾਰਦੇ ਰਹਿੰਦੇ ਹਨ।

੧੨ ਹਰੀ ਦੇ ਹਜ਼ੂਰੋਂ ਨਾਮ ਦਾ ਕਮਾਉਣਾ ਮਿਲਿਆ ਹੈ।

੧੩ ਉਤੋਂ।

੧੪ ਹਰ ਰੋਜ਼।

੧੫ ਜਗਿਆਸੂ ਰੂਪ।

੧੬ ਜਲ ਦਾ ਖ਼ਜ਼ਾਨਾ। ਸ਼ਬਦ ਜਾਂ ਨਾਮ ਰੂਪ ਜਲ-ਨਿਧ ਦੇ ਪਿਆਰ ਵਿਚ।

੧੭ ਦੂਰ ਕਰਨ ਵਾਲਾ।

੧੮ ਪਿਆਸ ਲਹਿ ਜਾਂਦੀ ਹੈ ਤੇ ਸ਼ਾਂਤੀ ਹੋ ਜਾਂਦੀ ਹੈ।

੧੯ ਦਿਲ ਵਿਚ ਧਾਰ ਕੇ।

੨੦ [ਸਿੰਧੀ] ਬੋਲ।

੨੧ ਬੋਲ। ਗੁਰੂ ਦੁਆਰਾ ਹੋ ਕੇ ਬੋਲ।

੨੨ ਵਿਚਾਰ ਕੇ।

੨੩ ਝੁਕ ਕੇ।

੨੪ ਕੁਦਰਤੀ ਤੌਰ ਤੇ।

੨੫ ਹਰੀ ਨਾਮ ਰੂਪ ਜਲ।

੨੬ ਪੂਰੀ ਅਡੋਲਤਾ ਨਾਲ।

---

* ਹਰੀ-ਮਿਲਾਪ ਲਈ ਤਾਂਘਣ ਵਾਲੇ ਜਗਿਆਸੂ ਨੂੰ ਬਬੀਹਾ ਜਾਣ ਕੇ ਉਪਦੇਸ਼ ਦਿਤਾ ਹੈ ਕਿ ਉਸ ਦੀ ਮੁਰਾਦ ਕਿਵੇਂ ਪੂਰੀ ਹੋ ਸਕਦੀ ਹੈ (੫੪-੫੮)।

ਤੇਰੈ ਨਾਲਿ ਹੈ ਸਤਿਗੁਰਿ ਦੀਆ ਦਿਖਾਇ ॥ ਆਪੁ[1] ਪਛਾਣਹਿ ਪ੍ਰੀਤਮੁ ਮਿਲੈ [2]ਵੁਠਾ ਛਹਬਰ ਲਾਇ॥ [3]ਝਿਮਿ ਝਿਮਿ ਅੰਮ੍ਰਿਤੁ ਵਰਸਦਾ ਤਿਸਨਾ ਭੁਖ ਸਭ ਜਾਇ ॥ ਕੂਕ ਪੁਕਾਰ ਨ ਹੋਵਈ ਜੋਤੀ ਜੋਤਿ ਮਿਲਾਇ ॥ ਨਾਨਕ ਸੁਖਿ ਸਵਨਿ੍ ਸੋਹਾਗਣੀ ਸਚੈ ਨਾਮਿ ਸਮਾਇ ॥ ੫੬ ॥ ਧੁਰਹੁ ਖਸਮਿ ਭੇਜਿਆ ਸਚੈ ਹੁਕਮਿ ਪਠਾਇ[4] ॥ ਇੰਦ ਵਰਸੈ ਦਇਆ ਕਰਿ ਗੂੜ੍ਹੀ ਛਹਬਰ ਲਾਇ ॥ ਬਾਬੀਹੇ ਤਨਿ ਮਨਿ ਸੁਖੁ ਹੋਇ ਜਾਂ ਤਤੁ[5] ਬੂੰਦ ਮੁਹਿ ਪਾਇ॥ [6]ਅਨੁ ਧਨੁ ਬਹੁਤਾ ਉਪਜੈ ਧਰਤੀ ਸੋਭਾ ਪਾਇ ॥ ਅਨਦਿਨੁ[7] ਲੋਕੁ ਭਗਤਿ ਕਰੇ ਗੁਰ ਕੈ ਸਬਦਿ ਸਮਾਇ ॥ ਆਪੇ ਸਚਾ ਬਖਸਿ ਲਏ ਕਰਿ ਕਿਰਪਾ ਕਰੈ ਰਜਾਇ ॥ ਹਰਿ ਗੁਣ ਗਾਵਹੁ ਕਾਮਣੀ[9] ਸਚੈ ਸਬਦਿ ਸਮਾਇ ॥ [8]ਭੈ ਕਾ ਸਹਜੁ ਸੀਗਾਰੁ ਕਰਿਹੁ ਸਚਿ ਰਹਹੁ ਲਿਵ ਲਾਇ ॥ ਨਾਨਕ ਨਾਮੋ ਮਨਿ ਵਸੈ ਹਰਿ ਦਰਗਹ ਲਏ ਛਡਾਇ ॥੫੭॥ ਬਬੀਹਾ ਸਗਲੀ ਧਰਤੀ ਜੇ ਫਿਰਹਿ ਊਡਿ ਚੜਹਿ ਆਕਾਸਿ॥ ਸਤਿਗੁਰਿ ਮਿਲਿਐ ਜਲੁ ਪਾਈਐ ਚੂਕੈ[10] ਭੁਖ ਪਿਆਸ ॥ ਜੀਉ ਪਿੰਡੁ[11] ਸਭੁ ਤਿਸ ਕਾ ਸਭੁ ਕਿਛੁ ਤਿਸ ਕੈ ਪਾਸਿ ॥ ਵਿਣੁ ਬੋਲਿਆ ਸਭੁ ਕਿਛੁ ਜਾਣਦਾ ਕਿਸੁ ਆਗੈ ਕੀਚੈ ਅਰਦਾਸਿ ॥ ਨਾਨਕ ਘਟਿ ਘਟਿ ਏਕੋ ਵਰਤਦਾ ਸਬਦਿ ਕਰੇ ਪਰਗਾਸ[12] ॥ ੫੮ *॥ ਨਾਨਕ ਤਿਸੈ ਬਸੰਤੁ[13] ਹੈ ਜਿ ਸਤਿਗੁਰੁ ਸੇਵਿ ਸਮਾਇ ॥ ਹਰਿ ਵੁਠਾ[14] ਮਨੁ ਤਨੁ ਸਭੁ ਪਰਫੜੈ[15] ਸਭੁ ਜਗੁ ਹਰੀਆਵਲੁ ਹੋਇ ॥੫੯॥ ਸਬਦੇ ਸਦਾ ਬਸੰਤੁ ਹੈ ਜਿਤੁ ਤਨੁ ਮਨੁ ਹਰਿਆ ਹੋਇ॥ ਨਾਨਕ ਨਾਮੁ ਨ ਵੀਸਰੈ ਜਿਨਿ ਸਿਰਿਆ[16] ਸਭੁ ਕੋਇ ॥ ੬੦ ॥ ਨਾਨਕ ਤਿਨਾ ਬਸੰਤੁ ਹੈ ਜਿਨਾ ਗੁਰਮੁਖਿ[17] ਵਸਿਆ ਮਨਿ ਸੋਇ॥ ਹਰਿ ਵੁਠੈ ਮਨੁ ਤਨੁ ਪਰਫੜੈ ਸਭੁ ਜਗੁ ਹਰਿਆ ਹੋਇ ॥ ੬੧ ॥ ਵਡੜੈ ਝਾਲਿ[18] ਝਲੁੰਭਲੈ[19] ਨਾਵੜਾ[20] ਲਈਐ ਕਿਸੁ ॥ ਨਾਉ ਲਈਐ ਪਰਮੇਸਰੈ ਭੰਨਣ ਘੜਣ ਸਮਰਥੁ ॥ ੬੨ ॥ [21]ਹਰਹਟ ਭੀ ਤੂੰ ਤੂੰ ਕਰਹਿ ਬੋਲਹਿ ਭਲੀ ਬਾਣਿ ॥ ਸਾਹਿਬੁ ਸਦਾ ਹਦੂਰਿ ਹੈ ਕਿਆ ਉਚੀ ਕਰਹਿ ਪੁਕਾਰ ॥ ਜਿਨਿ ਜਗਤੁ ਉਪਾਇ ਹਰਿ ਰੰਗੁ[22] ਕੀਆ ਤਿਸੈ ਵਿਟਹੁ[23] ਕੁਰਬਾਣੁ॥ ਆਪੁ[24] ਛੋਡਹਿ ਤਾਂ ਸਹੁ ਮਿਲੈ ਸਚਾ ਏਹੁ ਵੀਚਾਰੁ ॥ ਹਉਮੈ ਫਿਕਾ ਬੋਲਣਾ ਬੁਝਿ ਨ ਸਕਾ ਕਾਰ॥ [25]ਵਣੁ ਤ੍ਰਿਣੁ ਤ੍ਰਿਭਵਣੁ ਤੁਝੈ ਧਿਆਇਦਾ ਅਨਦਿਨੁ ਸਦਾ ਵਿਹਾਣ[26] ॥ ਬਿਨੁ ਸਤਿਗੁਰ ਕਿਨੈ ਨ ਪਾਇਆ ਕਰਿ ਕਰਿ ਥਕੇ ਵੀਚਾਰ॥ ਨਦਰਿ ਕਰਹਿ ਜੇ ਆਪਣੀ ਤਾਂ ਆਪੇ ਲੈਹਿ ਸਵਾਰਿ ॥ ਨਾਨਕ ਗੁਰਮੁਖਿ[17] ਜਿਨ੍ਹੀ ਧਿਆਇਆ ਆਏ ਸੇ ਪਰਵਾਣੁ ॥ ੬੩ ॥ ਜੋਗੁ ਨ ਭਗਵੀ ਕਪੜੀ ਜੋਗੁ ਨ ਮੈਲੇ ਵੇਸਿ॥ ਨਾਨਕ

੧ ਆਪਣੇ ਆਪ ਨੂੰ ।
੨ ਇਕ-ਰਸ ਝੜੀ ਲਾ ਕੇ ਵਸਿਆ ।
੩ ਛਮ ਛਮ ਇਕ-ਰਸ ਮੀਂਹ ਦਾ ਵਸਣਾ ।
੪ ਭੇਜ ਕੇ ।
੫ ਅਸਲੀਅਤ ਰੂਪ ਜੋ ਨਾਮ ਹੈ ।
੬ ਗੁਰੂ ਬੱਦਲ ਦੇ ਵਸਣ ਨਾਲ ਸਭ ਸੁਖ ਵਰਤ ਗਏ ਹਨ ।
੭ ਹਰ ਰੋਜ਼. ਨਿਤ ।
੮ ਹੇ ਇਸਤ੍ਰੀ !
੯ ਡਰ ਤੋਂ ਪੈਦਾ ਹੋਈ ਸਹਿਜ ਅਵਸਥਾ ਨੂੰ ਸ਼ਿੰਗਾਰ ਬਣਾ । "ਭੈ ਤੇ ਸਹਜੁ ਪਾਈਐ" (ਵਾਰ ਮਲਾਰ ਮ: ੧) ।
੧੦ ਦੂਰ ਹੋਵੇ ।
੧੧ ਸਰੀਰ ।
੧੨ ਚਾਨਣਾ ।
੧੩ ਭਾਵ ਸਦਾ ਅਨੰਦ ।
੧੪ ਵਸਿਆ ।
੧੫ ਖਿੜਦਾ ਹੈ ।
੧੬ ਪੈਦਾ ਕੀਤਾ ।
੧੭ ਗੁਰੂ ਦੁਆਰਾ ।
੧੮ ਝਲਾਂਘੇ ।
੧੯ ਝਲਾਂਘੇ. ਪਰਭਾਤ । ਵਡੇ ਵੇਲੇ ਕਿਸ ਦਾ ਨਾਮ ਲਈਏ ?
੨੦ ਨਾਮ ।
੨੧ ਹੇ ਭਾਈ ਹਰਹਟ ! ਤੂੰ ਭੀ ਤੂੰ ਤੂੰ ਕਰਦਾ ਹੈਂ ਤੇ ਸੋਹਣੀ ਬੋਲੀ ਬੋਲਦਾ ਹੈਂ, ਪਰ ਸਾਹਿਬ ਤਾਂ ਪ੍ਰਤੱਖ ਹੈ; ਭਾਵ ਮਿਠੀ ਸੁਰ ਵਿਚ ਤੇ ਉਚੀ ਉਚੀ ਬਾਣੀ ਪੜ੍ਹਨ ਦਾ ਤਾਂ ਹੀ ਅਨੰਦ ਹੈ ਜੇ ਗੁਰੂ ਦੀ ਮਤ ਅਨੁਸਾਰ ਆਪਾ ਭਾਵ ਗਵਾ ਦਿਤਾ ਜਾਵੇ ।
੨੨ ਪਿਆਰ ।
੨੩ ਉਤੋਂ ।
੨੪ ਆਪਾ ਭਾਵ, ਹਉਮੈ ।
੨੫ ਭਾਵ ਸਭ ਕੁਦਰਤ ।
੨੬ ਗੁਜ਼ਰਦਾ ਹੈ ਤੈਨੂੰ ਧਿਆਂਵਦਿਆਂ ।

---

* ਪਪੀਹੇ ਤੇ ਸ੍ਵਾਂਤ ਬੂੰਦ ਦੇ ਖ਼ਿਆਲ ਤੋਂ ਬਸੰਤ ਦੇ ਮੌਸਮ ਦਾ ਖ਼ਿਆਲ ਆ ਜਾਂਦਾ ਹੈ, ਜਿਸ ਦੁਆਰਾ ਹਰੀ-ਮਿਲਾਪ ਦੀ ਖ਼ੁਸ਼ੀ ਬਿਆਨ ਕੀਤੀ ਹੈ (੫੯-੬੧) । ਫਿਰ ਨਾਮ ਦੇ ਮਿਲਾਪ ਨਾਲ ਸਵੇਰ ਵੇਲੇ ਦੀ ਤਾਜ਼ਗੀ ਯਾਦ ਆ ਜਾਂਦੀ ਹੈ (੬੨) । ਫੇਰ ਖੂਹ ਗਿੜਦਾ ਯਾਦ ਆਉਂਦਾ ਹੈ (੬੩) । ਜੋਗ ਕੀਤਿਆਂ ਹਰੀ ਨਹੀਂ ਮਿਲਦਾ (੬੪) ਤੇ ਨਾ ਵੇਦ ਪੜ੍ਹਨ ਤੋਂ; ਬਲਕਿ ਗੁਰੂ ਤੋਂ ਮਿਲਦਾ ਹੈ (੬੫) । ਇਸ ਲਈ ਮਨਮੁਖ ਨੂੰ ਛੱਡ ਕੇ ਗੁਰਮੁਖ ਦਾ ਮੇਲ ਕਰਨਾ ਚਾਹੀਦਾ ਹੈ (੬੬) । ਸਭ ਕੁਝ ਹਰੀ ਦੀ ਮਿਹਰ ਦੇ ਵਸ ਹੈ (੬੭) ।

ਘਰਿ ਬੈਠਿਆ ਜੋਗੁ ਪਾਈਐ ਸਤਿਗੁਰ ਕੈ ਉਪਦੇਸਿ ॥ ੬੪ ॥ ਚਾਰੇ ਕੁੰਡਾ ਜੇ ਭਵਹਿ ਬੇਦ ਪੜਹਿ ਜੁਗ ਚਾਰਿ ॥ ਨਾਨਕ [1]ਸਾਚਾ ਭੇਟੈ ਹਰਿ ਮਨਿ ਵਸੈ ਪਾਵਹਿ ਮੋਖ ਦੁਆਰ ॥ ੬੫ ॥ ਨਾਨਕ ਹੁਕਮੁ ਵਰਤੈ ਖਸਮ ਕਾ [2]ਮਤਿ ਭਵੀ ਫਿਰਹਿ ਚਲਚਿਤ ॥ ਮਨਮੁਖ ਸਉ ਕਰਿ ਦੋਸਤੀ [3]ਸੁਖ ਕਿ ਪੁਛਹਿ ਮਿਤ ॥ ਗੁਰਮੁਖ ਸਉ ਕਰਿ ਦੋਸਤੀ ਸਤਿਗੁਰ ਸਉ ਲਾਇ ਚਿਤੁ ॥ ਜੰਮਣ ਮਰਣ ਕਾ ਮੂਲੁ[4] ਕਟੀਐ ਤਾਂ ਸੁਖੁ ਹੋਵੀ ਮਿਤ ॥ ੬੬ ॥ ਭੁਲਿਆਂ ਆਪਿ ਸਮਝਾਇਸੀ ਜਾ ਕਉ ਨਦਰਿ ਕਰੇ ॥ ਨਾਨਕ ਨਦਰੀ ਬਾਹਰੀ [5]ਕਰਣ ਪਲਾਹ ਕਰੇ ॥ ੬੭ ॥

ਸਲੋਕ ਮਹਲਾ ੪

ੴ ਸਤਿਗੁਰ ਪ੍ਰਸਾਦਿ ॥ *॥ ਵਡਭਾਗੀਆ ਸੋਹਾਗਣੀ ਜਿਨ੍ਾ ਗੁਰਮੁਖਿ[6] ਮਿਲਿਆ ਹਰਿ ਰਾਇ[7] ॥ ਅੰਤਰਿ ਜੋਤਿ ਪਰਗਾਸੀਆ ਨਾਨਕ ਨਾਮਿ ਸਮਾਇ ॥ ੧ ॥ ਵਾਹੁ ਵਾਹੁ ਸਤਿਗੁਰੁ ਪੁਰਖੁ[8] ਹੈ ਜਿਨਿ ਸਚੁ ਜਾਤਾ ਸੋਇ ॥ ਜਿਤੁ ਮਿਲਿਐ ਤਿਖ[9] ਉਤਰੈ ਤਨੁ ਮਨੁ ਸੀਤਲੁ[10] ਹੋਇ ॥ ਵਾਹੁ ਵਾਹੁ ਸਤਿਗੁਰੁ ਸਤਿ ਪੁਰਖੁ ਹੈ [11]ਜਿਸ ਨੋ ਸਮਤੁ ਸਭ ਕੋਇ ॥ ਵਾਹੁ ਵਾਹੁ ਸਤਿਗੁਰੁ ਨਿਰਵੈਰੁ ਹੈ ਜਿਸੁ ਨਿੰਦਾ ਉਸਤਤਿ ਤੁਲਿ[12] ਹੋਇ ॥ ਵਾਹੁ ਵਾਹੁ ਸਤਿਗੁਰੁ ਸੁਜਾਣੁ[13] ਹੈ ਜਿਸੁ ਅੰਤਰਿ ਬ੍ਰਹਮੁ ਵੀਚਾਰੁ[14] ॥ ਵਾਹੁ ਵਾਹੁ ਸਤਿਗੁਰੁ ਨਿਰੰਕਾਰੁ ਹੈ ਜਿਸੁ ਅੰਤੁ ਨ ਪਾਰਾਵਾਰੁ ॥ ਵਾਹੁ ਵਾਹੁ ਸਤਿਗੁਰੂ ਹੈ ਜਿ ਸਚੁ ਦ੍ਰਿੜਾਏ[15] ਸੋਇ ॥ ਨਾਨਕ ਸਤਿਗੁਰ ਵਾਹੁ ਵਾਹੁ ਜਿਸ ਤੇ ਨਾਮੁ ਪਰਾਪਤਿ ਹੋਇ ॥ ੨ ॥ ਹਰਿ ਪ੍ਰਭ ਸਚਾ ਸੋਹਿਲਾ[16] ਗੁਰਮੁਖਿ ਨਾਮੁ ਗੋਵਿੰਦੁ ॥ ਅਨਦਿਨੁ[17] ਨਾਮੁ ਸਲਾਹਣਾ ਹਰਿ ਜਪਿਆ ਮਨਿ ਆਨੰਦੁ ॥ ਵਡਭਾਗੀ ਹਰਿ ਪਾਇਆ ਪੂਰਨ ਪਰਮਾਨੰਦੁ ॥ ਜਨ ਨਾਨਕ ਨਾਮੁ ਸਲਾਹਿਆ ਬਹੁੜਿ[18] ਨ ਮਨਿ ਤਨਿ ਭੰਗੁ[19] ॥ ੩ ॥ [20]ਮੂੰ ਪਿਰੀਆ ਸਉ ਨੇਹੁ ਕਿਉ ਸਜਣ ਮਿਲਹਿ ਪਿਆਰਿਆ ॥ ਹਉ ਢੂਢੇਦੀ ਤਿਨ [21]ਸਜਣ ਸਚਿ ਸਵਾਰਿਆ ॥ ਸਤਿਗੁਰੁ ਮੈਡਾ ਮਿਤੁ ਹੈ ਜੇ ਮਿਲੈ ਤ ਇਹੁ ਮਨੁ ਵਾਰਿਆ ॥ [22]ਦੇਂਦਾ ਮੂੰ ਪਿਰੁ ਦਸਿ ਹਰਿ ਸਜਣੁ ਸਿਰਜਣਹਾਰਿਆ ॥ ਨਾਨਕ ਹਉ ਪਿਰੁ ਭਾਲੀ ਆਪਣਾ ਸਤਿਗੁਰ ਨਾਲਿ[23] ਦਿਖਾਲਿਆ ॥ ੪ ॥ ਹਉ ਖੜੀ [24]ਨਿਹਾਲੀ ਪੰਧੁ ਮਤੁ ਮੂੰ ਸਜਣੁ ਆਵਏ ॥ ਕੋ ਆਣਿ ਮਿਲਾਵੈ ਅਜੁ ਮੈ ਪਿਰੁ ਮੇਲਿ ਮਿਲਾਵਏ ॥ ਹਉ ਜੀਉ ਕਰੀ [25]ਤਿਸ ਵਿਟਉ ਚਉਖੰਨੀਐ ਜੋ ਮੈ ਪਿਰੀ ਦਿਖਾਵਏ ॥ ਨਾਨਕ ਹਰਿ ਹੋਇ ਦਇਆਲੁ ਤਾਂ ਗੁਰੁ ਪੂਰਾ ਮੇਲਾਵਏ ॥ ੫ ॥ [26]ਅੰਤਰਿ ਜੋਰੁ ਹਉਮੈ ਤਨਿ ਮਾਇਆ ਕੂੜੀ ਆਵੈ ਜਾਇ ॥ ਸਤਿਗੁਰ ਕਾ

ਮੂੰ ਸਜਣ, ਮੂੰ ਪਿਰ, ਪਿਰੀ

੧ ਸੱਚਾ (ਗੁਰੂ) ਮਿਲੇ ਤਾਂ ।
੨ ਤੇਰੀ ਮਤ ਫਿਰੀ ਹੋਈ ਹੈ ਤੇ ਤੂੰ ਚੰਚਲ-ਚਿਤ ਹੋਇਆ ਫਿਰਦਾ ਹੈਂ ।
੩ ਤੇ ਹੁਣ ਸੁਖ ਕੀ ਪੁਛਦਾ ਹੈਂ ? ਭਾਵ ਮਨਮੁਖ ਨਾਲ ਦੋਸਤੀ ਪਾ ਕੇ ਤੈਨੂੰ ਸੁਖ ਕਦੇ ਨਹੀਂ ਮਿਲ ਸਕਦਾ ।
੪ ਮੂਲ ਕਾਰਨ ।
੫ [ਕਾਰੁਣਯ ਪ੍ਰਲਾਪ] ਦੁਖ ਦੇ ਕੀਰਨੇ, ਵਿਰਲਾਪ ।
੬ ਗੁਰੂ ਦੁਆਰਾ ।
੭ ਰਾਜਾ ।
੮ ਸਮ੍ਰਥ ਹਸਤੀ ।
੯ ਤਿਹ, ਪਿਆਸ ।
੧੦ ਠੰਢਾ ।
੧੧ ਜਿਸ ਨੂੰ ਸਾਰੇ ਇੱਕੋ ਜਹੇ ਦਿਸਦੇ ਹਨ ।
੧੨ ਇੱਕ-ਸਮਾਨ ।
੧੩ ਸਿਆਣਾ ।
੧੪ ਆਤਮ ਗਿਆਨ ।
੧੫ ਪੱਕੀ ਤਰ੍ਹਾਂ ਸਮਝਾਂਦਾ ਹੈ ।
੧੬ ਜਸ । ਨਾਮ ਹੀ ਗੁਰਮੁਖਾਂ ਲਈ ਸੱਚਾ ਜਸ ਹੈ ।
੧੭ ਹਰ ਰੋਜ਼, ਨਿੱਤ ।
੧੮ ਮੁੜ ਕੇ ।
੧੯ ਵਿਘਨ ।
੨੦ ਮੇਰਾ ਪਤੀ ਨਾਲ ਪਿਆਰ ਹੈ ।
੨੧ ਸਚ ਨਾਲ ਸਵਾਰੇ ਹੋਏ ਸਜਨ, ਭਾਵ ਗੁਰੂ ਜੀ।
੨੨ ਮੇਰਾ ਪਤੀ ਮੈਨੂੰ ਦਸ (ਵਿਖਾਲ) ਦਿੰਦਾ ਹੈ ।
੨੩ ਨਾਲ ਹੀ ।
੨੪ ਵੇਖਦੀ ਹਾਂ ਰਸਤਾ ।
੨੫ ਤਿਸ ਉਤੋਂ ਚਾਰ ਟੋਟੇ ਕਰਾਂ ।
੨੬ ਹੰਕਾਰ ਦਾ ਜ਼ੋਰ ਹੈ ਤੇ ਤਨ ਵਿਚ ਮਾਇਆ ਹੈ ।

* ਗੁਰੂ ਦੀ ਸਿਫ਼ਤ ਕਰਦੇ ਹਨ, ਜਿਸ ਦੇ ਵਸੀਲੇ ਨਾਲ ਸਭ ਰੁਕਾਵਟਾਂ ਦੂਰ ਹੋ ਕੇ ਹਰੀ ਦਾ ਮਿਲਾਪ ਹੁੰਦਾ ਹੈ (੧-੧੩) ।

ਫੁਰਮਾਇਆ ਮੰਨਿ ਨ ਸਕੀ ਦੁਤਰੁ[1] ਤਰਿਆ ਨ ਜਾਇ॥ ਨਦਰਿ ਕਰੇ ਜਿਸੁ ਆਪਣੀ ਸੋ ਚਲੈ ਸਤਿਗੁਰ ਭਾਇ ॥ ਸਤਿਗੁਰ ਕਾ ਦਰਸਨੁ ਸਫਲੁ ਹੈ ਜੋ ਇਛੇ ਸੋ ਫਲੁ ਪਾਇ॥ ਜਿਨੀ ਸਤਿਗੁਰੁ ਮੰਨਿਆਂ ਹਉ ਤਿਨ ਕੇ ਲਾਗਉ ਪਾਇ[2]॥ ਨਾਨਕੁ ਤਾ ਕਾ ਦਾਸੁ ਹੈ ਜਿ ਅਨਦਿਨੁ[3] ਰਹੈ ਲਿਵ ਲਾਇ॥ ੬ ॥ ਜਿਨਾ ਪਿਰੀ ਪਿਆਰੁ ਬਿਨੁ ਦਰਸਨ ਕਿਉ ਤ੍ਰਿਪਤੀਐ[4] ॥ ਨਾਨਕ ਮਿਲੇ ਸੁਭਾਇ ਗੁਰਮੁਖਿ[5] ਇਹੁ ਮਨੁ ਰਹਸੀਐ[6] ॥ ੭ ॥ ਜਿਨਾ ਪਿਰੀ ਪਿਆਰੁ ਕਿਉ ਜੀਵਨਿ ਪਿਰ ਬਾਹਰੇ[7]॥ ਜਾ ਸਹੁ ਦੇਖਨਿ ਆਪਣਾ ਨਾਨਕ [8]ਥੀਵਨਿ ਭੀ ਹਰੇ ॥ ੮ ॥ ਜਿਨਾ ਗੁਰਮੁਖਿ[5] ਅੰਦਰਿ ਨੇਹੁ ਤੈ ਪ੍ਰੀਤਮ ਸਚੈ ਲਾਇਆ॥ ਰਾਤੀ ਅਤੈ ਡੇਹੁ[9] ਨਾਨਕ ਪ੍ਰੇਮਿ ਸਮਾਇਆ ॥੯॥ ਗੁਰਮੁਖਿ[5] ਸਚੀ ਆਸਕੀ ਜਿਤੁ ਪ੍ਰੀਤਮੁ ਸਚਾ ਪਾਈਐ॥ ਅਨਦਿਨੁ ਰਹਹਿ ਅਨੰਦਿ ਨਾਨਕ ਸਹਜਿ[10] ਸਮਾਈਐ ॥ ੧੦ ॥ ਸਚਾ ਪ੍ਰੇਮ ਪਿਆਰੁ ਗੁਰ ਪੂਰੇ ਤੇ ਪਾਈਐ॥ ਕਬਹੂ ਨ [11]ਹੋਵੈ ਭੰਗੁ ਨਾਨਕ ਹਰਿ ਗੁਣ ਗਾਈਐ॥੧੧॥ ਜਿਨ੍ਾ ਅੰਦਰਿ ਸਚਾ ਨੇਹੁ ਕਿਉ ਜੀਵਨ੍ਿ ਪਿਰੀ ਵਿਹੂਣਿਆ[12]॥ ਗੁਰਮੁਖਿ[5] ਮੇਲੇ ਆਪਿ ਨਾਨਕ [13]ਚਿਰੀ ਵਿਛੁੰਨਿਆ ॥ ੧੨ ॥ ਜਿਨ ਕਉ ਪ੍ਰੇਮ ਪਿਆਰੁ ਤਉ[14] ਆਪੇ ਲਾਇਆ ਕਰਮੁ[15] ਕਰਿ ॥ ਨਾਨਕ ਲੇਹੁ ਮਿਲਾਇ ਮੈ ਜਾਚਕ[16] ਦੀਜੈ ਨਾਮੁ ਹਰਿ ॥ ੧੩ *॥ [17]ਗੁਰਮੁਖਿ ਹਸੈ ਗੁਰਮੁਖਿ ਰੋਵੈ ॥ ਜਿ ਗੁਰਮੁਖਿ ਕਰੇ ਸਾਈ ਭਗਤਿ ਹੋਵੈ॥ ਗੁਰਮੁਖਿ ਹੋਵੈ ਸੁ ਕਰੇ ਵੀਚਾਰੁ॥ ਗੁਰਮੁਖਿ ਨਾਨਕ ਪਾਵੈ ਪਾਰੁ ॥ ੧੪ ॥ ਜਿਨਾ ਅੰਦਰਿ ਨਾਮੁ ਨਿਧਾਨੁ[18] ਹੈ ਗੁਰਬਾਣੀ ਵੀਚਾਰਿ॥ ਤਿਨ ਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ॥ ਤਿਨ ਬਹਦਿਆ ਉਠਦਿਆ ਕਦੇ ਨ ਵਿਸਰੈ ਜਿ ਆਪਿ ਬਖਸੇ ਕਰਤਾਰਿ ॥ ਨਾਨਕ ਗੁਰਮੁਖਿ ਮਿਲੇ ਨ ਵਿਛੁੜਹਿ ਜਿ ਮੇਲੇ ਸਿਰਜਣਹਾਰ ॥ ੧੫ ॥ ਗੁਰ ਪੀਰਾਂ ਕੀ ਚਾਕਰੀ [19]ਮਹਾਂ ਕਰੜੀ ਸੁਖ ਸਾਰੁ॥ ਨਦਰਿ ਕਰੇ ਜਿਸੁ ਆਪਣੀ ਤਿਸੁ ਲਾਇ ਹੇਤ ਪਿਆਰੁ॥ ਸਤਿਗੁਰ ਕੀ ਸੇਵੈ ਲਗਿਆ ਭਉਜਲੁ ਤਰੈ ਸੰਸਾਰੁ ॥ ਮਨ ਚਿੰਦਿਆ[20] ਫਲੁ ਪਾਇਸੀ ਅੰਤਰਿ [21]ਬਿਬੇਕ ਬੀਚਾਰੁ॥ ਨਾਨਕ ਸਤਿਗੁਰ ਮਿਲਿਐ ਪ੍ਰਭੁ ਪਾਈਐ ਸਭੁ ਦੂਖ ਨਿਵਾਰਣਹਾ ॥੧੬॥ ਮਨਮੁਖ ਸੇਵਾ ਜੋ ਕਰੇ [22]ਦੂਜੈ ਭਾਇ ਚਿਤੁ ਲਾਇ॥ ਪੁਤੁ ਕਲਤੁ[23] ਕੁਟੰਬੁ ਹੈ ਮਾਇਆ ਮੋਹੁ ਵਧਾਇ॥ ਦਰਗਹਿ ਲੇਖਾ ਮੰਗੀਐ ਕੋਈ ਅੰਤਿ ਨ ਸਕੀ ਛਡਾਇ ॥ ਬਿਨੁ ਨਾਵੈ ਸਭੁ ਦੁਖੁ ਹੈ ਦੁਖਦਾਈ ਮੋਹ ਮਾਇ[24]॥ ਨਾਨਕ [25]ਗੁਰਮੁਖਿ ਨਦਰੀ ਆਇਆ ਮੋਹ ਮਾਇਆ ਵਿਛੁੜਿ ਸਭ ਜਾਇ॥ ੧੭ ॥ ਗੁਰਮੁਖਿ ਹੁਕਮੁ ਮਨੇ [26]ਸਹ ਕੇਰਾ ਹੁਕਮੇ ਹੀ ਸੁਖੁ ਪਾਇ॥

੧ [ਦੁਸਤਰ] ਔਖਾ ਤਰਿਆ ਜਾਣ ਵਾਲਾ (ਸੰਸਾਰ ਸਾਗਰ)।
੨ ਚਰਨੀਂ।
੩ ਹਰ ਰੋਜ਼, ਸਦਾ।
੪ ਰੱਜਦਾ ਹੈ।
੫ ਗੁਰੂ ਦੁਆਰਾ।
੬ ਪ੍ਰਸੰਨ ਹੁੰਦਾ ਹੈ।
੭ ਬਾਝੋਂ, ਬਿਨਾਂ।
੮ ਜ਼ਰੂਰ ਹਰੇ ਹੁੰਦੇ ਹਨ।
੯ [ਲਹਿੰਦੀ] ਦਿਨ।
੧੦ ਪੂਰਨ ਅਡੋਲਤਾ ਅਤੇ ਸ਼ਾਂਤੀ ਵਾਲੀ ਹਾਲਤ ਵਿਚ।
੧੧ ਟੁਟਦਾ।
੧੨ ਬਾਝੋਂ, ਬਿਨਾਂ।
੧੩ ਚਿਰਾਂ ਤੋਂ ਵਿਛੜੇ ਹੋਇਆਂ ਨੂੰ।
੧੪ ਤੂੰ।
੧੫ ਬਖਸ਼ਿਸ਼।
੧੬ ਮੰਗਤੇ ਨੂੰ।
੧੭ ਗੁਰਮੁਖ ਕੁਦਰਤੀ ਰੰਗ ਵਿਚ ਰੋਂਦਾ ਹਸਦਾ ਹੈ। ਪਰਾਏ ਦੁਖ ਨੂੰ ਆਪਣਾ ਦੁਖ ਸਮਝ ਕੇ ਮਹਸੂਸ ਕਰਦਾ ਹੋਇਆ ਰੋਂਦਾ ਹੈ ਤੇ ਜੀਵਣ ਦਾ ਅਸਲ ਸੁਖ ਮਾਣਦਾ ਹੋਇਆ ਹਸਦਾ ਹੈ।
੧੮ ਸੁਖਾਂ ਦਾ ਘਰ। ਜਿਨ੍ਹਾਂ ਨੇ ਗੁਰਬਾਣੀ ਦੇ ਵੀਚਾਰ ਦੁਆਰਾ ਆਪਣੇ ਅੰਦਰ ਸੁਖਾਂ ਦਾ ਘਰ ਨਾਮ ਪਾਇਆ ਹੈ।
੧੯ ਬਹੁਤ ਕਠਨ ਹੈ, ਪਰ ਸ੍ਰੇਸ਼ਟ ਸੁਖ ਦੇਣ ਵਾਲੀ ਹੈ।
੨੦ ਇਛਤ, ਮੰਗਿਆ।
੨੧ ਨਿਰਣੇ ਕਰਨ ਵਾਲਾ ਵਿਚਾਰ।
੨੨ ਦੂਰ ਕਰਨ ਵਾਲਾ।
੨੩ ਇਕ ਹਰੀ ਨੂੰ ਛਡ ਕੇ ਕਿਸੇ ਹੋਰ ਦੇ ਪਿਆਰ ਵਿਚ।
੨੪ ਇਸਤਰੀ।
੨੫ ਮਾਇਆ ਦਾ।
੨੬ ਗੁਰਮੁਖਾਂ ਨੂੰ ਇਹ ਦਿਸ ਪਿਆ ਹੈ ਕਿ ਜਿਸ ਮਾਇਆ ਨਾਲ ਮੋਹ ਕਰੀਦਾ ਹੈ ਉਹ ਸਾਰੀ ਵਿਛੜ ਜਾਂਦੀ ਹੈ।
੨੭ ਮਾਲਕ ਦਾ।

* ਗੁਰਮੁਖ ਹੋਣ ਦੇ ਲਾਭ ਤੇ ਮਨਮੁਖ ਹੋਣ ਦੇ ਨੁਕਸਾਨ (੧੪-੨੩)।

ਹੁਕਮੇ ਸਵੇ ਹੁਕਮੁ ਅਰਾਧੇ [੧]ਹੁਕਮੇ ਸਮੈ ਸਮਾਇ ॥ [੨]ਹੁਕਮੁ ਵਰਤੁ ਨੇਮੁ ਸੁਚ ਸੰਜਮੁ[੩] [੪]ਮਨ ਚਿੰਦਿਆ ਫਲੁ ਪਾਇ॥ ਸਦਾ ਸੁਹਾਗਣਿ ਜਿ ਹੁਕਮੈ ਬੁਝੈ ਸਤਿਗੁਰੁ ਸੇਵੈ ਲਿਵ ਲਾਇ ॥ ਨਾਨਕ ਕ੍ਰਿਪਾ ਕਰੇ ਜਿਨ ਊਪਰਿ ਤਿਨਾ ਹੁਕਮੇ ਲਏ ਮਿਲਾਇ॥ ੧੮ ॥ ਮਨਮੁਖਿ ਹੁਕਮੁ ਨ ਬੁਝੇ ਬਪੁੜੀ[੫] ਨਿਤ ਹਉਮੈ ਕਰਮ ਕਮਾਇ ॥ ਵਰਤ ਨੇਮੁ ਸੁਚ ਸੰਜਮੁ ਪੂਜਾ ਪਾਖੰਡਿ ਭਰਮੁ ਨ ਜਾਇ ॥ ਅੰਤਰਹੁ ਕੁਸੁਧੁ[੬] ਮਾਇਆ ਮੋਹਿ ਬੇਧੇ[੭] ਜਿਉ ਹਸਤੀ[੮] [੯]ਛਾਰੁ ਉਡਾਏ॥ ਜਿਨਿ ਉਪਾਏ ਤਿਸੈ ਨ ਚੇਤਹਿ ਬਿਨੁ ਚੇਤੇ ਕਿਉ ਸੁਖੁ ਪਾਏ॥ਨਾਨਕ ਪਰਪੰਚੁ[੧੦] ਕੀਆ ਧੁਰਿ ਕਰਤੈ [੧੧]ਪੂਰਬਿ ਲਿਖਿਆ ਕਮਾਇ॥ ੧੯ ॥ ਗੁਰਮੁਖਿ ਪਰਤੀਤਿ ਭਈ ਮਨੁ ਮਾਨਿਆ ਅਨਦਿਨੁ[੧੨] ਸੇਵਾ ਕਰਤ ਸਮਾਇ ॥ ਅੰਤਰਿ ਸਤਿਗੁਰੁ ਗੁਰੂ ਸਭ ਪੂਜੇ ਸਤਿਗੁਰ ਕਾ ਦਰਸੁ ਦੇਖੈ ਸਭ ਆਇ ॥ ਮੰਨੀਐ ਸਤਿਗੁਰ [੧੩]ਪਰਮ ਬੀਚਾਰੀ ਜਿਤੁ ਮਿਲਿਐ ਤਿਸਨਾ ਭੁਖ ਸਭ ਜਾਇ ॥ ਹਉ ਸਦਾ ਸਦਾ ਬਲਿਹਾਰੀ ਗੁਰ ਅਪੁਨੇ ਜੋ ਪ੍ਰਭੁ ਸਚਾ ਦੇਇ ਮਿਲਾਇ ॥ ਨਾਨਕ [੧੪]ਕਰਮੁ ਪਾਇਆ ਤਿਨ ਸਚਾ ਜੋ ਗੁਰ ਚਰਣੀ ਲਗੇ ਆਇ ॥ ੨੦ ॥ ਜਿਨ ਪਿਰੀਆ ਸਉ ਨੇਹੁ ਸੇ ਸਜਣ ਮੈ ਨਾਲਿ ॥ ਅੰਤਰਿ ਬਾਹਰਿ ਹਉ ਫਿਰਾਂ ਭੀ ਹਿਰਦੈ ਰਖਾ ਸਮਾਲਿ ॥ ੨੧ ॥ ਜਿਨਾ ਇਕ ਮਨਿ ਇਕ ਚਿਤਿ ਧਿਆਇਆ ਸਤਿਗੁਰ ਸਿਉ ਚਿਤੁ ਲਾਇ ॥ ਤਿਨ ਕੀ ਦੁਖ ਭੁਖ ਹਉਮੈ ਵਡਾ ਰੋਗੁ ਗਇਆ ਨਿਰਦੋਖ ਭਏ ਲਿਵ ਲਾਇ॥ ਗੁਣ ਗਾਵਹਿ ਗੁਣ ਉਚਰਹਿ [੧੫]ਗੁਣ ਮਹਿ ਸਵੈ ਸਮਾਇ ॥ ਨਾਨਕ ਗੁਰ ਪੂਰੇ ਤੇ ਪਾਇਆ ਸਹਜਿ[੧੬] ਮਿਲਿਆ ਪ੍ਰਭੁ ਆਇ ॥ ੨੨ ॥ ਮਨਮੁਖਿ ਮਾਇਆ ਮੋਹੁ ਹੈ ਨਾਮਿ ਨ ਲਗੈ ਪਿਆਰੁ ॥ ਕੂੜੁ ਕਮਾਵੈ ਕੂੜੁ ਸੰਘਰੈ[੧੭] ਕੂੜਿ ਕਰੈ ਆਹਾਰੁ[੧੮] ॥ ਬਿਖੁ ਮਾਇਆ ਧਨੁ ਸੰਚਿ[੧੯] ਮਰਹਿ ਅੰਤਿ ਹੋਇ ਸਭੁ ਛਾਰੁ[੨੦]॥ ਕਰਮ ਧਰਮ ਸੁਚਿ ਸੰਜਮੁ[੩] ਕਰਹਿ ਅੰਤਰਿ ਲੋਭੁ ਵਿਕਾਰ ॥ ਨਾਨਕ ਮਨਮੁਖਿ ਜਿ ਕਮਾਵੈ ਸੁ ਥਾਇ ਨ ਪਵੈ ਦਰਗਹ ਹੋਇ ਖੁਆਰੁ ॥ ੨੩ *॥ ਸਭਨਾ ਰਾਗਾਂ ਵਿਚਿ ਸੋ ਭਲਾ ਭਾਈ ਜਿਤੁ ਵਸਿਆ ਮਨਿ ਆਇ ॥ [੨੧]ਰਾਗੁ ਨਾਦੁ ਸਭੁ ਸਚੁ ਹੈ ਕੀਮਤਿ ਕਹੀ ਨ ਜਾਇ ॥ [੨੨]ਰਾਗੈ ਨਾਦੈ ਬਾਹਰਾ ਇਨੀ[੨੩] ਹੁਕਮੁ ਨ ਬੂਝਿਆ ਜਾਇ ॥ ਨਾਨਕ ਹੁਕਮੈ ਬੂਝੈ [੨੪]ਤਿਨਾ ਰਾਸਿ ਹੋਇ ਸਤਿਗੁਰ ਤੇ ਸੋਝੀ ਪਾਇ ॥ ਸਭ ਕਿਛੁ ਤਿਸ ਤੇ ਹੋਇਆ ਜਿਉ ਤਿਸੈ ਦੀ ਰਜਾਇ॥ ੨੪ ॥ ਸਤਿਗੁਰ ਵਿਚਿ ਅੰਮ੍ਰਿਤ ਨਾਮੁ ਹੈ [੨੫]ਅੰਮ੍ਰਿਤੁ ਕਹੈ ਕਹਾਇ॥ ਗੁਰਮਤੀ ਨਾਮੁ ਨਿਰਮਲੋ ਨਿਰਮਲ ਨਾਮੁ ਧਿਆਇ ॥ ਅੰਮ੍ਰਿਤ ਬਾਣੀ ਤਤੁ[੨੬] ਹੈ ਗੁਰਮਖਿ ਵਸੈ ਮਨਿ ਆਇ ॥ ਹਿਰਦੈ ਕਮਲੁ

੧ ਆਪ ਲੀਨ ਹੁੰਦਾ ਹੈ ਹੁਕਮ ਵਿਚ ਤੇ ਹੋਰਨਾਂ ਨੂੰ ਕਰਦਾ ਹੈ।

੨ ਉਸਦਾ ਵਰਤ ਨੇਮ ਸੁਚ ਸੰਜਮ ਸਭ ਹੁਕਮ ਮੰਨਣਾ ਹੈ।

੩ ਮਨ ਇੰਦ੍ਰਿਆਂ ਨੂੰ ਰੋਕਣ ਦੀ ਕ੍ਰਿਆ।

੪ ਮਨ-ਇਛਤ।

੫ ਵਿਰਾਗੀ।

੬ ਖੋਟੇ. ਗੰਦੇ।

੭ ਵਿੰਨ੍ਹੇ ਹੋਏ।

੮ ਹਾਥੀ। ਜਿਵੇਂ ਹਾਥੀ ਨਹਾ ਕੇ ਮੁੜ ਆਪਣੇ ਉਤੇ ਖੇਹ ਪਾ ਲੈਂਦਾ ਹੈ, ਤਿਵੇਂ ਇਹ ਲੋਕ ਕਰਮ ਕਰ ਕੇ ਜੋ ਪਵਿੱਤਰਤਾ ਹਾਸਲ ਕਰਦੇ ਹਨ, ਉਹ ਅੰਦਰ ਦੀ ਗੰਦਗੀ ਨਾਲ ਫਿਰ ਦੂਰ ਹੋ ਜਾਂਦੀ ਹੈ।

੯ ਮਿਟੀ ਉਡਾਂਦਾ ਹੈ।

੧੦ ਖੇਡ ਸ੍ਰਿਸ਼ਟੀ ਦੀ।

੧੧ ਪਹਿਲੋਂ ਦੇ ਲਿਖੇ ਹੁਕਮ ਅਨੁਸਾਰ ਵਰਤਦੇ ਹਨ। ਇਨ੍ਹਾਂ ਵਿਚਾਰਿਆਂ ਦੇ ਭੀ ਵਸ ਕੀ ਹੈ? ਇਹ ਤਾਂ ਹਰੀ ਦੀ ਖੇਡ ਪੂਰੀ ਹੁੰਦੀ ਹੈ।

੧੨ ਹਰ ਰੋਜ਼।

੧੩ ਪਰਮ ਵਿਚਾਰਵਾਨ।

੧੪ ਸਚਾ ਕਰਮ (ਚੰਗਾ ਭਾਗ) ਉਨ੍ਹਾਂ ਨੂੰ ਮਿਲਿਆ ਜਿਨ੍ਹਾਂ ਨੇ ਗੁਰੂ ਦੀ ਸ਼ਰਨ ਫੜੀ।

੧੫ ਲੀਨ ਹੁੰਦੇ ਹਨ ਗੁਣਾਂ ਵਿਚ ਤੇ ਹੋਰਨਾਂ ਨੂੰ ਲੀਨ ਕਰਦੇ ਹਨ। ਦੇਖੋ ਉਤੇ ਨੋਟ ੧।

੧੬ ਸੁਤੇ-ਸਿਧ ਹੀ, ਨਿਰਯਤਨ ਹੀ।

੧੭ ਕੱਠਾ ਕਰਦਾ ਹੈ।

੧੮ ਭੋਜਨ।

੧੯ ਇਕੱਠਾ ਕਰ ਕੇ।

੨੦ ਸੁਆਹ।

੨੧ ਸਚੇ ਹਰੀ ਨੂੰ ਪ੍ਰਾਪਤ ਕਰਨਾ ਹੀ ਰਾਗ ਨਾਦ ਹੈ।

੨੨ ਉਹ ਹਰੀ ਇਨ੍ਹਾਂ ਰਾਗਾਂ ਸ਼ਾਗਾਂ ਤੋਂ ਉਤੇ ਹੈ।

੨੩ ਇਨ੍ਹਾਂ ਰਾਗਾਂ ਰਾਹੀਂ।

੨੪ ਇਹ ਰਾਗ ਉਨ੍ਹਾਂ ਨੂੰ ਰਾਸ ਪੈਂਦਾ ਹੈ, ਚੰਗਾ ਫਲਦਾ ਹੈ, ਜਿਹੜੇ ਗੁਰੂ ਤੋਂ ਸੋਝੀ ਲੈ ਕੇ ਹੁਕਮ ਨੂੰ ਬੁਝਦੇ ਹਨ।

੨੫ ਨਾਮ ਅੰਮ੍ਰਿਤ ਨੂੰ ਆਪ ਜਪਦਾ ਤੇ ਹੋਰਨਾਂ ਤੋਂ ਜਪਾਂਦਾ ਹੈ।

੨੬ ਅਸਲ ਚੀਜ਼।

---

* ਕਈ ਲੋਕ ਰਾਗ ਨਾਦ ਨੂੰ ਹਰੀ ਦੇ ਪਾਉਣ ਦਾ ਵਸੀਲਾ ਮੰਨਦੇ ਹਨ। ਗੁਰੂ ਜੀ ਕਹਿੰਦੇ ਹਨ ਕਿ ਅਸਲ ਚੀਜ਼ ਹਰੀ ਦਾ ਹੁਕਮ ਮੰਨਣਾ ਹੈ, ਜਿਸ ਦੀ ਸਮਝ ਗੁਰੂ ਤੋਂ ਆਉਂਦੀ ਹੈ (੨੪)। ਗੁਰੂ ਨਾਮ ਦੇ ਕੇ ਅੰਦਰ ਜਾਗ੍ਰਤ ਪੈਦਾ ਕਰਦਾ ਹੈ (੨੫)।

ਪਰਗਾਸਿਆ ਜੋਤੀ ਜੋਤਿ ਮਿਲਾਇ ॥ ਨਾਨਕ ਸਤਿਗੁਰੁ ਤਿਨ ਕਉ ਮੇਲਿਓਨੁ
ਜਿਨ [1]ਧੁਰਿ ਮਸਤਕਿ ਭਾਗੁ ਲਿਖਾਇ ॥ ੨੫ *॥ ਅੰਦਰਿ ਤਿਸਨਾ ਅਗਿ ਹੈ
ਮਨਮੁਖ ਭੁਖ ਨ ਜਾਇ ॥ ਮੋਹੁ ਕੁਟੰਬੁ ਸਭੁ ਕੂੜੁ ਹੈ ਕੂੜਿ ਰਹਿਆ ਲਪਟਾਇ[2]॥
ਅਨਦਿਨੁ[3] ਚਿੰਤਾ ਚਿੰਤਵੈ ਚਿੰਤਾ ਬਧਾ ਜਾਇ ॥ ਜੰਮਣੁ ਮਰਣੁ ਨ ਚੁਕਈ[4]
ਹਉਮੈ ਕਰਮ ਕਮਾਇ ॥ ਗੁਰ ਸਰਣਾਈ ਉਬਰੈ[5] ਨਾਨਕ ਲਏ ਛਡਾਇ ॥
੨੬ ॥ ਸਤਿਗੁਰ ਪੁਰਖੁ ਹਰਿ ਧਿਆਇਦਾ ਸਤਸੰਗਤਿ ਸਤਿਗੁਰ ਭਾਇ ॥
ਸਤਸੰਗਤਿ ਸਤਿਗੁਰ ਸੇਵਦੇ ਹਰਿ ਮੇਲੇ ਗੁਰੁ ਮੇਲਾਇ ॥ ਏਹੁ ਭਉਜਲੁ[6] ਜਗਤੁ
ਸੰਸਾਰੁ ਹੈ ਗੁਰੁ ਬੋਹਿਥੁ[7] ਨਾਮਿ ਤਰਾਇ ॥ ਗੁਰਸਿਖੀ ਭਾਣਾ ਮੰਨਿਆ ਗੁਰੁ
ਪੂਰਾ ਪਾਰਿ ਲੰਘਾਇ ॥ ਗੁਰਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ[8]
ਪਾਂਹਿ ॥ ਧੁਰਿ ਮਸਤਕਿ ਹਰਿਪ੍ਰਭ ਲਿਖਿਆ ਗੁਰ ਨਾਨਕ ਮਿਲਿਆ ਆਇ ॥
ਜਮਕੰਕਰ[9] ਮਾਰਿ ਬਿਦਾਰਿਅਨੁ ਹਰਿਦਰਗਹ ਲਏ ਛਡਾਇ ॥
ਗੁਰਸਿਖਾ ਨੋ ਸਾਬਾਸਿ ਹੈ ਹਰਿ ਤੁਠਾ ਮੇਲਿ ਮਿਲਾਇ ॥ ੨੭ ॥ ਗੁਰਿ ਪੂਰੈ
ਹਰਿਨਾਮੁ ਦਿੜਾਇਆ ਜਿਨਿ ਵਿਚਹੁ ਭਰਮੁ ਚੁਕਾਇਆ ॥ ਰਾਮਨਾਮੁ
ਹਰਿਕੀਰਤਿ[10] ਗਾਇ ਕਰਿ ਚਾਨਣੁ ਮਗੁ[11] ਦੇਖਾਇਆ ॥ ਹਉਮੈ ਮਾਰਿ ਏਕ
ਲਿਵ ਲਾਗੀ ਅੰਤਰਿ ਨਾਮੁ ਵਸਾਇਆ ॥ ਗੁਰਮਤੀ ਜਮੁ [12]ਜੋਹਿ ਨ ਸਕੈ
ਸਚੈਨਾਇ ਸਮਾਇਆ ॥ ਸਭੁ ਆਪੇ ਆਪਿ ਵਰਤੈ ਕਰਤਾ ਜੋ ਭਾਵੈ ਸੋ ਨਾਇ
ਲਾਇਆ ॥ ਜਨਨਾਨਕੁ ਨਾਉ ਲਏ ਤਾਂ ਜੀਵੈ ਬਿਨੁ ਨਾਵੈ ਖਿਨੁ ਮਰਿ
ਜਾਇਆ ॥ ੨੮ ॥ ਮਨ ਅੰਤਰਿ ਹਉਮੈ ਰੋਗੁ ਭ੍ਰਮ ਭੂਲੇ ਹਉਮੈ ਸਾਕਤ[13]
ਦੁਰਜਨਾ[14] ॥ ਨਾਨਕ ਰੋਗੁ ਗਵਾਇ ਮਿਲਿ ਸਤਿਗੁਰ ਸਾਧੂ ਸਜਣਾ ॥ ੨੯ ॥
ਗੁਰਮਤੀ ਹਰਿ ਹਰਿ ਬੋਲੇ ॥ [15]ਹਰਿ ਪ੍ਰੇਮਿ ਕਸਾਈ ਦਿਨਸੁ ਰਾਤਿ [16]ਹਰਿ
ਰਤੀ ਹਰਿ ਰੰਗਿ ਚੋਲੇ ॥ ਹਰਿ ਜੈਸਾ ਪੁਰਖੁ ਨ ਲਭਈ ਸਭੁ ਦੇਖਿਆ ਜਗਤੁ
ਮੈ ਟੋਲੇ ॥ ਗੁਰ ਸਤਿਗੁਰਿ ਨਾਮੁ ਦਿੜਾਇਆ ਮਨੁ ਅਨਤ[17] ਨ ਕਾਹੂ ਡੋਲੇ ॥
ਜਨ ਨਾਨਕੁ ਹਰਿ ਕਾ ਦਾਸੁ ਹੈ ਗੁਰ ਸਤਿਗੁਰ ਕੇ [18]ਗੁਲ ਗੋਲੇ ॥ ੩੦ ॥

## ਸਲੋਕ ਮਹਲਾ ੫

ੴ ਸਤਿਗੁਰ ਪ੍ਰਸਾਦਿ ॥ †॥ ਰਤੇ ਸੇਈ ਜਿ ਮੁਖੁ ਨ ਮੋੜੰਨਿ੍ ਜਿਨ੍ਹੀ ਸਿਞਾਤਾ[19]
ਸਾਈ ॥ ਝੜਿ ਝੜਿ ਪਵਦੇ [20]ਕਚੇ ਬਿਰਹੀ ਜਿਨ੍ਹਾ [21]ਕਾਰਿ ਨ ਆਈ ॥੧॥ [22]ਧਣੀ
ਵਿਹੂਣਾ ਪਾਟ ਪਟੰਬਰ[23] [24]ਭਾਹੀ ਸੇਤੀ ਜਾਲੇ ॥ ਧੂੜੀ ਵਿਚਿ [25]ਲੁਡੰਦੜੀ

੧ ਧੁਰ ਹਜ਼ੂਰੋਂ ਮੱਥੇ ਤੇ ਭਾਗ ਲਿਖੇ ਹੁੰਦੇ ਹਨ ।
੨ ਚੰਬੜਿਆ ਹੋਇਆ ।
੩ ਹਰ ਰੋਜ਼ ।
੪ ਦੂਰ ਹੁੰਦਾ ।
੫ ਬਚਦਾ ਹੈ ।
੬ ਸੰਸਾਰ ਸਾਗਰ ।
੭ ਜਹਾਜ਼ ।
੮ ਮੁਕਤੀ ।
੯ [ਕਿੰਕਰ] ਦਾਸ । ਜਮ-ਦੂਤ ਨੂੰ ਮਾਰ ਕੇ ਦੂਰ ਕਰ ਦਿਤਾ ।
੧੦ ਸਿਫ਼ਤ ।
੧੧ ਰਸਤਾ ।
੧੨ ਮਾਰ ਨਹੀਂ ਸਕਦਾ ।
੧੩ [ਸ਼ਕਤੀ ਦੇ ਉਪਾਸ਼ਕ]ਮਾਦਾ-ਪ੍ਰਸਤ, ਮਾਇਆ-ਧਾਰੀ ।
੧੪ ਮਾੜੇ ਆਦਮੀ ।
੧੫ ਹਰੀ ਦੇ ਪ੍ਰੇਮ ਵਿਚ ਖਿਚੀ ਹੋਈ ।
੧੬ ਚੋਲੇ ਕਰਕੇ ਹਰੀ ਰੰਗ ਵਿਚ ਰਤੀ ਹੈ, ਭਾਵ ਜ਼ਿੰਦਗੀ ਹਰੀ-ਪ੍ਰੇਮ ਵਾਲੀ ਬਣਾਈ ਹੈ ।
੧੭ ਹੋਰ ਪਾਸੇ ।
੧੮ ਗੋਲਿਆਂ ਦੇ ਗੋਲੇ, ਦਾਸਾਂ ਦੇ ਦਾਸ ।
੧੯ ਪਛਾਤਾ ।
੨੦ ਕਚੇ ਪਿਆਰ ਵਾਲੇ ।
੨੧ ਪ੍ਰੇਮ ਦੀ ਜਾਚ ਨਹੀਂ ਆਈ ।
੨੨ ਮਾਲਕ (ਹਰੀ) ਤੋਂ ਬਿਨਾਂ ।
੨੩ ਪਟ ਦੇ ਕਪੜੇ ।
੨੪ ਅਗ ਨਾਲ ।
੨੫ ਲੋਟਦੀ ਸੋਭਾ ਪਾਵਾਂ ।

---

* ਮਨਮੁਖ ਤ੍ਰਿਸ਼ਨਾ, ਮੋਹ ਤੇ ਹਉਮੈ ਕਰਕੇ ਗਲ ਨਹੀਂ ਬੁਝਦਾ । ਪਰ ਜੇ ਗੁਰੂ ਨੂੰ ਮਿਲੇ ਤਾਂ ਐਸਾ ਆਦਮੀ ਭੀ ਬਚ ਸਕਦਾ ਹੈ (੨੬) । ਜਿਹੜੇ ਗੁਰੂ ਦੀ ਮੰਨ ਕੇ ਚਲਦੇ ਹਨ ਓਹ ਧੰਨ ਹਨ (੨੭) । ਗੁਰੂ ਦੇ ਉਪਕਾਰ (੨੮-੩੦) ।

† ਪ੍ਰੇਮ ਹੋਵੇ ਤਾਂ ਪੱਕਾ ਹੋਵੇ (੧) । ਇਸ ਵਿਚ ਪਿਆਰੇ ਦਾ ਅੰਗ ਸੰਗ ਹੋਣਾ ਹਜ਼ਾਰ ਦੌਲਤ ਦੇ ਬ੍ਰਾਬਰ ਹੈ (੨) । ਇਹ ਪ੍ਰੇਮ ਗੁਰੂ ਦੇ ਸ਼ਬਦ ਰਾਹੀਂ ਕਾਮ ਕ੍ਰੋਧ ਮਾਰ ਕੇ ਪੈਦਾ ਹੁੰਦਾ ਹੈ (੩) । ਇਸ ਵਿਚ ਸਭ ਪਾਸੇ ਛਡ ਕੇ ਇਕੋ ਪਿਆਰੇ ਦੇ ਦਰ ਵਹਿਣਾ ਬਣਦਾ ਹੈ (੪) । ਇਸ ਪ੍ਰੇਮ ਦਾ ਰਸ ਕਦੀ ਫਿੱਕਾ ਨਹੀਂ ਪੈਂਦਾ (੫), ਨਾ ਕਦੀ ਉਤਰ ਸਕਦਾ ਹੈ (੬) । ਇਸ ਵਿਚ ਰਜ਼ਾ ਦਾ ਬੰਦਾ ਬਣ ਕੇ ਰਹਿਣਾ ਪੈਂਦਾ ਹੈ (੭) । ਇਹ ਗੁਰੂ ਤੋਂ ਮਿਲਦਾ ਹੈ (੮) । ਜਿਹੜੇ ਇਸ ਪ੍ਰੇਮ ਤੋਂ ਖ਼ਾਲੀ ਹੁੰਦੇ ਹਨ ਉਨ੍ਹਾਂ ਦਾ ਕੀ ਹਾਲ ਹੁੰਦਾ ਹੈ, ਤੇ ਜੇਹੜੇ ਪ੍ਰੇਮ ਨੂੰ ਗ੍ਰਹਿਨ ਕਰਦੇ ਹਨ ਉਨ੍ਹਾਂ ਨੂੰ ਕੀ ਮਿਲਦਾ ਹੈ (੯-੨੦) ? ਅੰਤ ਗੁਰੂ ਜੀ ਆਪਣੀ ਤਾਂਘ ਇਸ ਪ੍ਰੇਮ ਲਈ ਦਸਦੇ ਹਨ (੨੧-੨੨) ।

ਸੋਹਾਂ ਨਾਨਕ [1]ਤੈ ਸਹ ਨਾਲੇ ॥ ੨ ॥ ਗੁਰ ਕੈ ਸਬਦਿ ਅਰਾਧੀਐ [2]ਨਾਮਿ ਰੰਗਿ ਬੈਰਾਗੁ ॥ [3]ਜੀਤੇ ਪੰਚ ਬੈਰਾਈਆ ਨਾਨਕ ਸਫਲ ਮਾਰੂ ਇਹੁ ਰਾਗੁ ॥ ੩ ॥ [4]ਜਾਂ ਮੂੰ ਇਕੁ ਤ ਲਖ ਤਉ ਜਿਤੀ ਪਿਨਣੇ ਦਰਿ ਕਿਤੜੇ ॥ ਬਾਮਣੁ ਬਿਰਥਾ ਗਇਓ ਜਨੰਮੁ ਜਿਨਿ ਕੀਤੋ ਸੋ ਵਿਸਰੇ ॥ ੪ ॥ ਸੋਰਠਿ ਸੋ ਰਸੁ ਪੀਜੀਐ ਕਬਹੂ ਨ ਫੀਕਾ ਹੋਇ ॥ ਨਾਨਕ ਰਾਮਨਾਮ ਗੁਨ ਗਾਈਅਹਿ ਦਰਗਹ ਨਿਰਮਲ ਸੋਇ[5] ॥ ੫ ॥ ਜੋ ਪ੍ਰਭਿ ਰਖੇ ਆਪਿ ਤਿਨ ਕੋਇ ਨ ਮਾਰਈ ॥ ਅੰਦਰਿ ਨਾਮੁ ਨਿਧਾਨੁ[6] ਸਦਾ ਗੁਣ ਸਾਰਈ[7]॥ ਏਕਾ ਟੇਕ ਅਗੰਮ[8] ਮਨਿ ਤਨਿ ਪ੍ਰਭੁ ਧਾਰਈ[9]॥ ਲਗਾ ਰੰਗੁ[10] ਅਪਾਰੁ ਕੋ ਨ ਉਤਾਰਈ ॥ ਗੁਰਮੁਖਿ[11] ਹਰਿ ਗੁਣ ਗਾਇ ਸਹਜਿ ਸੁਖੁ ਸਾਰਈ[12] ॥ ਨਾਨਕ ਨਾਮੁ ਨਿਧਾਨੁ [13]ਰਿਦੈ ਉਰਿ ਹਾਰਈ ॥ ੬ ॥ [14]ਕਰੇ ਸੁ ਚੰਗਾ ਮਾਨਿ ਦੁਯੀ ਗਣਤ ਲਾਹਿ ॥ ਅਪਣੀ ਨਦਰਿ ਨਿਹਾਲਿਆਪੇ ਲੈਹੁ ਲਾਇ ॥ ਜਨ ਦੇਹੁ ਮਤੀ ਉਪਦੇਸੁ ਵਿਚਹੁ ਭਰਮੁ ਜਾਇ ॥ ਜੋ ਧੁਰਿ ਲਿਖਿਆ ਲੇਖੁ ਸੋਈ ਸਭ ਕਮਾਇ ॥ ਸਭੁ ਕਛੁ ਤਿਸ ਦੈ ਵਸਿ ਦੂਜੀ ਨਾਹਿ ਜਾਇ[15] ॥ ਨਾਨਕ ਸੁਖ ਅਨਦ ਭਏ ਪ੍ਰਭ ਕੀ ਮਨਿ ਰਜਾਇ ॥ ੭ ॥ ਗੁਰੁ ਪੂਰਾ ਜਿਨਿ ਸਿਮਰਿਆ ਸੇਈ ਭਏ ਨਿਹਾਲ ॥ ਨਾਨਕ ਨਾਮੁ ਅਰਾਧਣਾ ਕਾਰਜੁ ਆਵੈ ਰਾਸਿ ॥ ੮ ॥ ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ ॥ ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ[16] ਧ੍ਰਮਰਾਇ ॥ ੯ ॥ ਨਾਮੁ ਧਿਆਇਨਿ ਸਾਜਨਾ ਜਨਮ ਪਦਾਰਥੁ ਜੀਤਿ ॥ ਨਾਨਕ [17]ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ ॥ ੧੦ ॥ [18]ਖੁਭੜੀ ਕੁਥਾਇ ਮਿਠੀ ਗਲਣਿ ਕੁਮੰਤ੍ਰੀਆ ॥ ਨਾਨਕ ਸੇਈ ਉਬਰੇ[19] ਜਿਨਾ ਭਾਗੁ ਮਥਾਹਿ[20] ॥ ੧੧ ॥ ਸੁਤੜੇ ਸੁਖੀ ਸਵੰਨਿ੍ ਜੋ ਰਤੇ ਸਹ ਆਪਣੈ ॥ ਪ੍ਰੇਮ ਵਿਛੋਹਾ[21] [22]ਧਣੀ ਸਉ ਅਠੇ ਪਹਰ ਲਵੰਨਿ੍[23] ॥ ੧੨ ॥ ਸੁਤੜੇ[24] ਅਸੰਖ ਮਾਇਆ ਝੂਠੀ ਕਾਰਣੇ ॥ ਨਾਨਕ ਸੇ ਜਾਗੰਨਿ੍ ਜਿ ਰਸਨਾ ਨਾਮੁ ਉਚਾਰਣੇ ॥ ੧੩ ॥ [25]ਮ੍ਰਿਗ ਤਿਸਨਾ ਪੇਖਿ ਭੁਲਣੇ ਵੁਠੇ ਨਗਰ ਗੰਧ੍ਰਬ ॥ ਜਿਨੀ ਸਚੁ ਅਰਾਧਿਆ ਨਾਨਕ ਮਨਿ ਤਨਿ ਫਬ[26] ॥ ੧੪ ॥ [27]ਪਤਿਤ ਉਧਾਰਣ ਪਾਰਬ੍ਰਹਮੁ ਸੰਮ੍ਰਥ ਪੁਰਖੁ ਅਪਾਰੁ ॥ ਜਿਸਹਿ ਉਧਾਰੇ ਨਾਨਕਾ ਸੋ ਸਿਮਰੇ ਸਿਰਜਣਹਾਰੁ ॥ ੧੫ ॥ ਦੂਜੀ ਛੋਡਿ ਕੁਵਾਟੜੀ[28] ਇਕਸ ਸਉ ਚਿਤੁ ਲਾਇ ॥ [29]ਦੂਜੈ ਭਾਵੀਂ ਨਾਨਕਾ ਵਹਣਿ ਲੁੜ੍ਹੰਦੜੀ ਜਾਇ ॥ ੧੬ ॥ [30]ਤਿਹਟੜੇ ਬਾਜਾਰ ਸਉਦਾ ਕਰਨਿ ਵਣਜਾਰਿਆ ॥ ਸਚੁ ਵਖਰੁ ਜਿਨੀ ਲਦਿਆ ਸੇ ਸਚੜੇ ਪਾਸਾਰ ॥ ੧੭ ॥ * ਪੰਥਾ ਪ੍ਰੇਮ ਨ ਜਾਣਈ ਭੂਲੀ ਫਿਰੈ ਗਵਾਰਿ ॥ ਨਾਨਕ ਹਰਿ ਬਿਸਰਾਇ ਕੈ ਪਉਦੇ ਨਰਕਿ

੧ ਜੇ ਤੂੰ ਮਾਲਕ ਨਾਲ ਹੋਵੇਂ ।

੨ ਨਾਮ ਦੇ ਪਿਆਰ ਵਿਚ ਵੈਰਾਗ ਪ੍ਰਾਪਤ ਹੁੰਦਾ ਹੈ ।

੩ ਇਹ ਮਾਰੂ ਰਾਗ ਸਫਲ ਹੈ ਜਿਸ ਦਵਾਰਾ ਪੰਜ ਕਾਮਾਦਿਕ ਵੈਰੀ ਜਿਤੇ ਹਨ ।

੪ ਹੇ ਬ੍ਰਾਹਮਣ, ਮੈਨੂੰ ਤਾਂ ਇਕੋ ਹਰੀ ਹੀ ਲਖਾਂ ਵਰਗਾ ਹੈ, ਜਿਸ ਦੇ ਦਰ ਤੇ ਤੇਰੇ ਵਰਗੇ ਕਿੰਨੇ ਹੀ ਮੰਗਣ ਵਾਲੇ ਹਨ । ਤੇਰਾ ਬ੍ਰਾਹਮਣ ਜਨਮ ਵਿਅਰਥ ਗਿਆ, ਜਦ ਤੂੰ ਆਪਣੇ ਸਿਰਜਣਹਾਰ ਨੂੰ ਵਿਸਾਰ ਦਿੱਤਾ । 'ਬ੍ਰਾਮਣੁ' ਵਿਸ਼ੇਸ਼ਣ ਹੈ, 'ਜਨੰਮੁ' ਦਾ । 'ਹੇ ਬ੍ਰਾਹਮਣ!' ਨਹੀਂ ਹੋ ਸਕਦਾ ਕਿਉਂਕਿ ਅੰਤ ਔਂਕੜ ਹੈ । ਦੇਖੋ ਨੇਮ ੩ (ੳ)।

੫ ਸੋਭਾ ।

੬ ਸੁਖਾਂ ਦਾ ਘਰ ।

੭ ਸੰਭਾਲਦੇ ਹਨ ।

੮ ਪਹੁੰਚ ਰਹਿਤ ਹਰੀ ਦੀ ।

੯ ਧਾਰਦੇ ਹਨ ।

੧੦ ਪਿਆਰ ।

੧੧ ਗੁਰੂ ਦੁਆਰਾ ।

੧੨ ਸ੍ਰੇਸ਼ਟ । ਸਹਜ ਵਿਚ ਸ੍ਰੇਸ਼ਟ ਸੁਖ ਲੈਂਦੇ ਹਨ ।

੧੩ ਹਿਰਦੇ ਰੂਪ ਗਲੇ ਵਿਚ ਹਾਰ ਹੈ ।

੧੪ ਜੋ ਹਰੀ ਕਰਦਾ ਹੈ ਉਸ ਨੂੰ ਠੀਕ ਕਰਕੇ ਮੰਨੇ, ਦ੍ਵੈਤ-ਭਾਵ ਵਾਲੀ ਗਿਣਤੀ ਮਿਣਤੀ ਹਟਾ ਕੇ । ਨਾਲੇ ਇਉਂ ਅਰਦਾਸ ਕਰੇ ਕਿ ਹੇ ਹਰੀ ! ਆਪਣੀ ਮਿਹਰ ਦੀ ਨਜ਼ਰ ਨਾਲ ਵੇਖ ਕੇ ਆਪੇ ਆਪਣੇ ਚਰਨੀਂ ਲਾ ਲਓ ।

੧੫ ਥਾਂ ।

੧੬ ਰਿੜਕਦਾ ਹੈ, ਭਾਵ ਦੁਖ ਦਿੰਦਾ ਹੈ ।

੧੭ ਓਹ ਐਸੀਆਂ ਧਰਮ ਦੀਆਂ ਗੱਲਾਂ ਕਰਦੇ ਹਨ ਕਿ ਸਾਰੇ ਸੰਸਾਰ ਨੂੰ ਪਵਿੱਤਰ ਕਰਦੇ ਹਨ ।

੧੮ ਭੈੜੀਆਂ ਸਲਾਹਾਂ ਦੇਣ ਵਾਲਿਆਂ ਦੀਆਂ ਗੱਲਾਂ ਮਿਠੀਆਂ ਜਾਣ ਕੇ ਕੁਥਾਇਂ ਫਸ ਗਈ ਹਾਂ ।

੧੯ ਬਚ ਗਏ ।

੨੦ ਮੱਥੇ ਤੇ ।

੨੧ ਵਿਛੋੜਾ ।

੨੨ ਮਾਲਕ ਨਾਲ ।

੨੩ ਲੈਂਦੇ, ਕਾਂ ਕਾਂ ਕਰਦੇ ਹਨ ।

੨੪ ਅਗਿਆਨਤਾ ਦੀ ਨੀਂਦ ਸੁਤੇ ।

੨੫ ਹਰਿਚੰਦੌਰੀ ਵਸੀ ਹੋਈ ਤੇ ਮ੍ਰਿਗ-ਤ੍ਰਿਸ਼ਨਾ ਵੇਖ ਭੁਲ ਗਏ ਹਨ । ਦੇਖੋ ਪੰ. ੮੦੩, ਨੋਟ ੩, ਅਤੇ ਪੰ. ੧੧੨੦, ਨੋਟ ੨੧ ।

੨੬ ਡਬਦੇ ਹਨ । ਮਨੋਂ ਤਨੋਂ ਸੋਹਣੇ ਲਗਦੇ ਹਨ।

੨੭ ਡਿਗਿਆਂ ਹੋਇਆਂ ਨੂੰ ਉੱਚਾ ਕਰਨ ਵਾਲਾ ।

੨੮ ਗ਼ਲਤ ਰਸਤਾ ।

੨੯ ਜੋ ਦੂਜੇ ਭਾਵ ਵਿਚ ਹੈ, ਉਹ ਨਦੀ ਵਿਚ ਰੁੜ੍ਹਦੀ ਜਾਂਦੀ ਹੈ ।

੩੦ ਇਹ ਜੀਵ ਤ੍ਰਿਗੁਣੀ ਮਾਇਆ ਵਿਚ ਵਿਚਰਦੇ ਤੇ ਜ਼ਿੰਦਗੀ ਦਾ ਵਿਹਾਰ ਕਰਦੇ ਹਨ ; ਜਿਨ੍ਹਾਂ ਸਚ ਵਖਰ ਲਦਿਆ ਹੈ ਓਹ ਸਚੇ ਪਸਾਰੀ ਹਨ ।

---

* ਰਸਤਾ ਪ੍ਰੇਮ ਦਾ । "ਸਤ ਕਾ ਪੰਥਾ ਬਾਟਿਓ" (ਟੋਡੀ ਮ: ੫) ।

ਅੰਧ੍ਰਾਰ ॥ ੧੮ ॥ ਮਾਇਆ ਮਨਹੁ ਨ ਵੀਸਰੈ ਮਾਂਗੈ [੨]ਦੰਮਾਂ ਦੰਮ ॥ ਸੋ ਪ੍ਰਭੁ ਚਿਤਿ ਨ ਆਵਈ ਨਾਨਕ [੨]ਨਹੀ ਕਰੰਮਿ ॥ ੧੯ ॥ ਤਿਚਰੁ ਮੂਲਿ ਨ ਥੁੜੀਦੋ[੩] ਜਿਚਰੁ ਆਪਿ ਕ੍ਰਿਪਾਲੁ ॥ ਸਬਦੁ ਅਖੁਟੁ ਬਾਬਾ ਨਾਨਕਾ ਖਾਹਿ ਖਰਚਿ ਧਨੁ ਮਾਲੁ ॥ ੨੦ ॥ ਖੰਭ ਵਿਕਾਂਦੜੇ[੪] ਜੇ ਲਹਾਂ ਘਿੰਨਾ[੫] ਸਾਵੀ ਤੋਲਿ॥ ਤੰਨਿ ਜੜਾਂਈ ਆਪਣੈ ਲਹਾਂ[੬] ਸੁ ਸਜਣੁ ਟੋਲਿ ॥ ੨੧ ॥ ਸਜਣੁ ਸਚਾ ਪਾਤਿਸਾਹੁ ਸਿਰਿ ਸਾਂਹਾਂ ਦੈ ਸਾਹੁ ॥ ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾ ਦਾ ਵੇਸਾਹੁ[੭] ॥ ੨੨ ॥

੧ ੴ ਸਤਿਗੁਰ ਪ੍ਰਸਾਦਿ ॥ ॥ ਸਲੋਕ ਮਹਲਾ ੯ * ॥ ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ[੮] ਕੀਨ ॥ ਕਹੁ ਨਾਨਕ ਹਰਿ ਭਜੁ ਮਨਾ [੯]ਜਿਹਿ ਬਿਧਿ ਜਲ ਕੋ ਮੀਨ ॥ ੧ ॥ ਬਿਖਿਅਨ ਸਿਉ ਕਾਹੇ ਰਚਿਓ [੧੦]ਨਿਮਖ ਨ ਹੋਹਿ ਉਦਾਸ ॥ ਕਹੁ ਨਾਨਕ ਭਜੁ ਹਰਿ ਮਨਾ ਪਰੈ ਨ ਜਮ ਕੀ ਫਾਸ ॥ ੨ ॥ ਤਰਨਾਪੋ[੧੧] ਇਉ ਹੀ ਗਇਓ ਲੀਓ ਜਰਾ[੧੨] ਤਨੁ ਜੀਤਿ ॥ ਕਹੁ ਨਾਨਕ ਭਜ ਹਰਿ ਮਨਾ ਅਉਧ[੧੩] ਜਾਤ ਹੈ ਬੀਤਿ ॥ ੩ ॥ ਬਿਰਧ ਭਇਓ ਸੂਝੈ ਨਹੀ ਕਾਲੁ ਪਹੂਚਿਓ ਆਨ ॥ ਕਹੁ ਨਾਨਕ ਨਰ ਬਾਵਰੇ ਕਿਉ ਨ ਭਜੈ ਭਗਵਾਨ॥੪॥ਧਨੁ ਦਾਰਾ[੧੪] ਸੰਪਤਿ[੧੫] ਸਗਲ[੧੬] ਜਿਨਿ ਅਪੁਨੀ ਕਰਿ ਮਾਨਿ ॥ ਇਨ ਮੈ ਕਛੁ ਸੰਗੀ ਨਹੀ ਨਾਨਕ ਸਾਚੀ ਜਾਨਿ ॥ ੫ ॥ ਪਤਿਤ ਉਧਾਰਨ ਭੈ ਹਰਨ[੧੭] ਹਰਿ ਅਨਾਥ ਕੇ ਨਾਥ ॥ ਕਹੁ ਨਾਨਕ [੧੮]ਤਿਹ ਜਾਨੀਐ ਸਦਾ ਬਸਤੁ ਤੁਮ ਸਾਥ ॥ ੬ ॥ ਤਨੁ ਧਨੁ [੧੯]ਜਿਹ ਤੋ ਕਉ ਦੀਓ ਤਾਂ ਸਿਉ ਨੇਹੁ ਨ ਕੀਨ ॥ ਕਹੁ ਨਾਨਕ ਨਰ ਬਾਵਰੇ [੨੦]ਅਬ ਕਿਉ ਡੋਲਤ ਦੀਨ ॥ ੭ ॥ ਤਨੁ ਧਨੁ ਸੰਪੈ[੨੧] ਸੁਖ ਦੀਓ [੨੨]ਅਰੁ ਜਿਹ ਨੀਕੇ ਧਾਮ ॥ ਕਹੁ ਨਾਨਕ ਸੁਨੁ ਰੇ ਮਨਾ ਸਿਮਰਤ ਕਾਹਿ ਨ ਰਾਮ ॥ ੮ ॥ ਸਭ ਸੁਖ ਦਾਤਾ ਰਾਮੁ ਹੈ ਦੂਸਰ ਨਾਹਿਨ ਕੋਇ ॥ ਕਹੁ ਨਾਨਕ ਸੁਨਿ ਰੇ ਮਨਾ ਤਿਹ ਸਿਮਰਤ ਗਤਿ ਹੋਇ ॥੯॥ ਜਿਹ ਸਿਮਰਤ ਗਤਿ ਪਾਈਐ ਤਿਹਿ ਭਜੁ ਰੇ ਤੈ[੨੩] ਮੀਤ ॥ ਕਹੁ ਨਾਨਕ ਸੁਨ ਰੇ ਮਨਾ ਅਉਧ ਘਟਤ ਹੈ ਨੀਤ ॥ ੧੦ ॥ ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ[੨੪] ॥ ਜਿਹ ਤੇ ਉਪਜਿਓ ਨਾਨਕਾ [੨੫]ਲੀਨ ਤਾਹਿ ਮੈ ਮਾਨ ॥ ੧੧ ॥ ਘਟਿ ਘਟਿ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥ ਕਹੁ ਨਾਨਕ ਤਿਹ ਭਜੁ ਮਨਾ ਭਉਨਿਧਿ[੨੬] ਉਤਰਹਿ ਪਾਰਿ ॥ ੧੨ ॥ ਸੁਖੁ ਦੁਖੁ ਜਿਹ ਪਰਸੈ[੨੭] ਨਹੀ ਲੋਭ ਮੋਹ ਅਭਿਮਾਨੁ॥ ਕਹੁ ਨਾਨਕ ਸੁਨ ਰੇ ਮਨਾ ਸੋ ਮੂਰਤ ਭਗਵਾਨ ॥ ੧੩ ॥ ਉਸਤਤਿ ਨਿੰਦਿਆ ਨਾਹਿ ਜਿਹਿ [੨੮]ਕੰਚਨ ਲੋਹ ਸਮਾਨਿ ॥ ਕਹੁ ਨਾਨਕ ਸੁਨਿ ਰੇ ਮਨਾ ਮੁਕਤਿ

੧ ਪੈਸੇ ਹੀ ਪੈਸ।
੨ ਉਨ੍ਹਾਂ ਦੇ ਭਾਗਾਂ ਵਿਚ ਹੀ ਨਹੀਂ।
੩ ਥੁੜਦੇ, ਘਾਟੇ ਵਿਚ ਹੁੰਦੇ।
੪ ਵਿਕਦੇ।
੫ [ਲਹਿੰਦੀ] ਲਵਾਂ।
੬ ਲਭਾਂ, ਲਵਾਂ।
੭ ਸਿਦਕ ਦਾ ਆਸਰਾ।
੮ ਨਿਸਫਲ।
੯ ਜਿਸਤਰ੍ਹਾਂ ਜਲ ਨੂੰ ਮੀਨ (ਮਛੀ) (ਸਿਮਰਦੀ ਹੈ)।
੧੦ ਇਕ ਘੜੀ ਵੀ ਵਿਸ਼ਿਆਂ ਤੋਂ ਪਰੇ ਨਹੀਂ ਹੁੰਦੇ।
੧੧ ਤਰੁਣਾਪਾ, ਜੁਆਨੀ।
੧੨ ਬੁਢੇਪੇ ਨੇ।
੧੩ ਉਮਰ।
੧੪ ਇਸਤਰੀ।
੧੫ ਮਾਲ ਧਨ।
੧੬ ਸਾਰੀ।
੧੭ ਦੂਰ ਕਰਨ ਵਾਲਾ।
੧੮ ਉਸ ਹਰੀ ਨੂੰ ਇਸ ਤ੍ਰਾਂ ਜਾਣੀਏ।
੧੯ ਜਿਸ ਨੇ ਤੈਨੂੰ ਦਿਤਾ।
੨੦ ਹੁਣ ਦੀਨ (ਧਨ-ਹੀਨ) ਹੋਣ ਉਤੇ ਕਿਉਂ ਡੋਲਦਾ ਹੈਂ ?
੨੧ ਸੰਪਦਾ, ਧਨ ਮਾਲ, ਐਸ਼੍ਵਰਜ।
੨੨ ਅਤੇ ਜਿਸ ਨੇ ਸੋਹਣੇ ਘਰ ਦਿਤੇ।
੨੩ ਤੂੰ।
੨੪ ਹੇ ਸਿਆਣੇ!
੨੫ ਇਹ ਗਲ ਮੰਨ ਲਉ ਕਿ ਉਸੇ ਵਿਚ ਲੀਨ ਹੋਵੇਂਗਾ।
੨੬ ਭਵ-ਸਾਗਰ ਤੋਂ, ਸੰਸਾਰ ਤੋਂ।
੨੭ ਛੋਂਹਦਾ।
੨੮ ਸੋਨਾ ਤੇ ਲੋਹਾ ਇਕੋ ਜੇਹਾ।

---

* ਇਨ੍ਹਾਂ ਸ਼ਲੋਕਾਂ ਵਿਚ ਦੁਨੀਆਂ ਤੇ ਇਸ ਦੇ ਰਸਾਂ ਨੂੰ ਨਾਸਮਾਨ ਦਸ ਕੇ ਹਰੀ ਦੀ ਭਗਤੀ ਵਲ ਪ੍ਰੇਰਿਆ ਹੈ।

ਇਨ੍ਹਾਂ ਸ਼ਲੋਕਾਂ ਦੀ ਲਿਖਤ ਵਿਚ ਕਈ ਥਾਂ ਤੇ ਸ਼ਬਦਾਂਤਕ ਲੱਗਾਂ ਮਾਤਰਾਂ ਦੇ ਨੇਮ ਪੂਰੀ ਤਰ੍ਹਾਂ ਨਿਭਦੇ ਨਹੀਂ ਦਿਸਦੇ। ਵੇਖੋ ਸਲੋਕ ੧੪ ਤੇ ੧੫ ਵਿਚ ਲਫ਼ਜ਼ 'ਸਮਾਨਿ'ਤੇ 'ਸਮਾਨ', 'ਜਾਨਿ' ਤੇ 'ਜਾਨ'; ਸਲੋਕ ੪੫ ਵਿਚ 'ਇਕ ਮਨ' ਤੇ 'ਇਕਿ ਚਿਤ'।

ਤਾਹਿ ਤੈ ਜਾਨਿ ॥ ੧੪ ॥ ਹਰਖ ਸੋਗ ਜਾ ਕੈ ਨਹੀ ਬੈਰੀ ਮੀਤ ਸਮਾਨ[1] ॥ ਕਹੁ ਨਾਨਕ ਸੁਨਿ ਰ ਮਨਾ ਮੁਕਤਿ ਤਾਹਿ ਤੈ ਜਾਨ ॥ ੧੫ ॥ * ਭੈ ਕਾਹੂ ਕਉ ਦੇਤ ਨਹਿ [2]ਨਹਿ ਭੈ ਮਾਨਤ ਆਨਿ ॥ ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ[3] ॥ ੧੬ ॥ ਜਿਹਿ ਬਿਖਿਆ ਸਗਲੀ ਤਜੀ [4]ਲੀਓ ਭੇਖ ਬੈਰਾਗ ॥ ਕਹੁ ਨਾਨਕ ਸੁਨ ਰੇ ਮਨਾ ਤਿਹ ਨਰ ਮਾਥੈ ਭਾਗ ॥ ੧੭ ॥ ਜਿਹਿ[5] ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸ ॥ ਕਹੁ ਨਾਨਕ ਸੁਨ ਰੇ ਮਨਾ ਤਿਹ ਘਟਿ ਬ੍ਰਹਮ ਨਿਵਾਸੁ ॥ ੧੮ ॥ ਜਿਹਿ ਪ੍ਰਾਨੀ ਹਉਮੈ ਤਜੀ ਕਰਤਾ ਰਾਮ ਪਛਾਨ ॥ ਕਹੁ ਨਾਨਕ ਵਹੁ ਮੁਕਤਿ ਨਰੁ ਇਹ ਮਨ ਸਾਚੀ ਮਾਨ ॥ ੧੯ ॥ ਭੈ ਨਾਸਨ ਦੁਰਮਤਿ ਹਰਨ[6] ਕਲਿ ਮੈ ਹਰਿ ਕੋ ਨਾਮ ॥ ਨਿਸਦਿਨਿ[7] ਜੋ ਨਾਨਕ ਭਜੈ ਸਫਲ ਹੋਹਿ ਤਿਹ ਕਾਮ ॥ ੨੦ ॥ ਜਿਹਬਾ[8] ਗੁਨ ਗੋਬਿੰਦ ਭਜਹੁ ਕਰਨ[9] ਸੁਨਹੁ ਹਰਿਨਾਮ ॥ ਕਹੁ ਨਾਨਕ ਸੁਨ ਰੇ ਮਨਾ ਪਰਹਿ ਨ [10]ਜਮ ਕੇ ਧਾਮ ॥ ੨੧ ॥ ਜੋ ਪ੍ਰਾਨੀ ਮਮਤਾ ਤਜੈ ਲੋਭ ਮੋਹ ਅਹੰਕਾਰ ॥ ਕਹੁ ਨਾਨਕ ਆਪਨ ਤਰੈ ਅਉਰਨ ਲੇਤ ਉਧਾਰ ॥ ੨੨ ॥ ਜਿਉ ਸੁਪਨਾ ਅਰੁ ਪੇਖਨਾ[11] ਐਸੇ ਜਗ ਕਉ ਜਾਨਿ ॥ ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ ॥ ੨੩ ॥ ਨਿਸਿਦਿਨਿ ਮਾਇਆ ਕਾਰਨੇ ਪ੍ਰਾਨੀ ਡੋਲਤ ਨੀਤ ॥ [12]ਕੋਟਨ ਮੈ ਨਾਨਕ ਕੋਊ ਨਾਰਾਇਨ ਜਿਹ ਚੀਤਿ ॥ ੨੪ ॥ ਜੈਸੇ ਜਲ ਤੇ ਬੁਦਬੁਦਾ[13] ਉਪਜੈ ਬਿਨਸੈ ਨੀਤ ॥ ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨ ਮੀਤ ॥ ੨੫ ॥ ਪ੍ਰਾਨੀ ਕਛੂ ਨ ਚੇਤਈ[14] ਮਦ ਮਾਇਆ ਕੈ ਅੰਧ ॥ ਕਹੁ ਨਾਨਕ ਬਿਨੁ ਹਰਿ ਭਜਨ [15]ਪਰਤ ਤਾਹਿ ਜਮ ਫੰਧ ॥ ੨੬ ॥ ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ ॥ ਕਹੁ ਨਾਨਕ ਸੁਨ ਰੇ ਮਨਾ ਦੁਰਲਭ ਮਾਨੁਖ ਦੇਹ ॥ ੨੭ ॥ ਮਾਇਆ ਕਾਰਨਿ ਧਾਵਹੀ ਮੂਰਖ ਲੋਗ ਅਜਾਨ ॥ ਕਹੁ ਨਾਨਕ ਬਿਨੁ ਹਰਿ ਭਜਨਿ ਬਿਰਥਾ ਜਨਮੁ ਸਿਰਾਨ[16] ॥ ੨੮ ॥ ਜੋ ਪ੍ਰਾਨੀ ਨਿਸਿਦਿਨਿ ਭਜੇ ਰੂਪ ਰਾਮ ਤਿਹ ਜਾਨੁ ॥ ਹਰਿ ਜਨ ਹਰਿ ਅੰਤਰੁ[17] ਨਹੀ ਨਾਨਕ ਸਾਚੀ ਮਾਨੁ ॥ ੨੯ ॥ ਮਨੁ ਮਾਇਆ ਮੈ ਫਧਿ ਰਹਿਓ ਬਿਸਰਿਓ ਗੋਬਿੰਦ ਨਾਮ ॥ ਕਹੁ ਨਾਨਕ ਬਿਨੁ ਹਰਿ ਭਜਨ ਜੀਵਨ [18]ਕਉਨੇ ਕਾਮ ॥ ੩੦ ॥ ਪ੍ਰਾਨੀ ਰਾਮ ਨ ਚੇਤਈ [19]ਮਦਿ ਮਾਇਆ ਕੇ ਅੰਧ ॥ ਕਹੁ ਨਾਨਕ ਹਰਿ ਭਜਨ ਬਿਨੁ ਪਰਤ ਤਾਹਿ ਜਮ ਫੰਧ ॥ ੩੧ ॥ ਸੁਖ ਮੈ ਬਹੁ ਸੰਗੀ ਭਏ ਦੁਖ ਮੈ ਸੰਗਿ ਨ ਕੋਇ ॥ ਕਹੁ ਨਾਨਕ ਹਰਿ ਭਜੁ ਮਨਾ ਅੰਤਿ ਸਹਾਈ ਹੋਇ ॥ ੩੨ ॥ ਜਨਮ ਜਨਮ ਭਰਮਤ ਫਿਰਿਓ ਮਿਟਿਓ ਨ ਜਮ ਕੋ ਤ੍ਰਾਸੁ[20] ॥ ਕਹੁ ਨਾਨਕ ਹਰਿ

੧ ਇਕੋ ਜੇਹੇ ।
੨ ਹੋਰ ਦਾ ਭੌ ਨਹੀਂ ਮੰਨਦਾ ।
੩ ਆਖ ।
੪ ਭਾਵ ਤਿਆਗ ਧਾਰਨ ਕੀਤਾ ਹੈ ।
੫ ਜਿਸ ਜੀਵ ਨੇ ।
੬ ਦੂਰ ਕਰਨ ਵਾਲਾ ।
੭ ਰਾਤ ਦਿਨ ।
੮ ਜੀਭ ਰਾਹੀਂ ।
੯ ਕੰਨਾਂ ਨਾਲ ।
੧੦ ਜਮ ਦੇ ਟਿਕਾਣੇ । ਭਾਵ ਨਰਕਾਂ ਵਿਚ ਨਹੀਂ ਪਏਂਗਾ ।
੧੧ ਤਮਾਸ਼ਾ । ਦੇਖੋ ਪੰ. ੯੫੫, ਨੋਟ ੬ ।
੧੨ ਕ੍ਰੋੜਾਂ ਵਿਚ ।
੧੩ ਬੁਲਬੁਲਾ, ਬੁੜਬੁੜੀ ।
੧੪ ਚੇਤਦਾ ।
੧੫ ਪੈਂਦੀ ਹੈ ਉਸ ਨੂੰ ਮਾਇਆ ਦੀ ਫਾਹੀ ।
੧੬ ਬੀਤਦਾ ਹੈ ।
੧੭ ਅੰਤਰਾ, ਫ਼ਰਕ । ਹਰੀ ਅਤੇ ਉਸਦੇ ਸੇਵਕ ਵਿਚ ਕੋਈ ਫ਼ਰਕ ਨਹੀਂ; ਦੋਵੇਂ ਇਕ ਰੂਪ ਹਨ ।
੧੮ ਕਿਸ ਕੰਮ ?
੧੯ ਮਾਇਆ ਦੀ ਮਸਤੀ ਦੇ ਕਾਰਨ ਅੰਨ੍ਹਾ ਹੋਣ ਕਰਕੇ ।
੨੦ ਡਰ ।

---

* ਗੁਰੂ ਤੇਗ਼ ਬਹਾਦਰ ਸਾਹਿਬ ਦੀ ਤਬੀਅਤ ਦੁਨੀਆਂ ਦੇ ਮੋਹ ਮਾਇਆ ਤੋਂ ਉਚਾਟ ਸੀ । ਪਰ ਇਸ ਦਾ ਇਹ ਭਾਵ ਨਹੀਂ ਕਿ ਉਨ੍ਹਾਂ ਵਿਚ ਨਿਰਾਸਤਾ ਸੀ । ਇਸ ਸਲੋਕ ਤੋਂ ਪਤਾ ਲਗਦਾ ਹੈ ਕਿ ਗੁਰੂ ਜੀ ਜਿਥੇ ਮੋਹ ਤੇ ਲਾਲਚਾਂ ਤੋਂ ਆਜ਼ਾਦ ਰਹਿਣਾ ਚਾਹੁੰਦੇ ਸਨ, ਉਥੇ ਕਿਸੇ ਤੋਂ ਡਰਦੇ ਭੀ ਨਹੀਂ ਸਨ ਤੇ ਨਾ ਡਰਾਣਾ ਚਾਹੁੰਦੇ ਸਨ । ਉਨ੍ਹਾਂ ਦੀ ਸ਼ਹੀਦੀ ਭੀ ਦਸਦੀ ਹੈ ਕਿ ਉਨ੍ਹਾਂ ਦੀ ਤਬੀਅਤ ਦੁਖ ਸੁਖ ਵਿਚ ਕਿਵੇਂ ਇਕ-ਰਸ ਰਹਿਣ ਵਾਲੀ ਸੀ ।

ਭਜੁ ਮਨਾ ਨਿਰਭੈ ਪਾਵਹਿ ਬਾਸੁ[1] ॥ ੩੩ ॥ ਜਤਨ ਬਹੁਤੁ ਮੈ ਕਰਿ ਰਹਿਓ
ਮਿਟਿਓ ਨ ਮਨ ਕੋ ਮਾਨੁ ॥ ਦੁਰਮਤਿ ਸਿਉ ਨਾਨਕ ਫਧਿਓ ਰਾਖਿ ਲੇਹੁ
ਭਗਵਾਨਿ ॥ ੩੪ ॥ ਬਾਲ ਜੁਆਨੀ ਅਰੁ ਬਿਰਧ ਫੁਨਿ[2] ਤੀਨਿ ਅਵਸਥਾ ਜਾਨਿ ॥
ਕਹੁ ਨਾਨਕ ਹਰਿ ਭਜਨ ਬਿਨੁ ਬਿਰਥਾ ਸਭ ਹੀ ਮਾਨ ॥ ੩੫ ॥ [3]ਕਰਣੋ ਹੁਤੋ
ਸੁ ਨਾ ਕੀਓ ਪਰਿਓ ਲੋਭ ਕੈ ਫੰਧ ॥ ਨਾਨਕ [4]ਸਮਿਓ ਰਮਿ ਗਇਓ ਅਬ ਕਿਉ
ਰੋਵਤ ਅੰਧ ॥ ੩੬ ॥ ਮਨੁ ਮਾਇਆ ਮੈ ਰਮਿ ਰਹਿਓ ਨਿਕਸਤ[5] ਨਾਹਿਨ
ਮੀਤ ॥ ਨਾਨਕ [6]ਮੂਰਤਿ ਚਿਤ੍ਰ ਜਿਉ ਛਾਡਿਤ ਨਾਹਨਿ ਭੀਤ ॥ ੩੭ ॥ ਨਰ
ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ ॥ ਚਿਤਵਤ ਰਹਿਓ ਠਗਉਰ[7]
ਨਾਨਕ ਫਾਸੀ ਗਲਿ ਪਰੀ ॥ ੩੮ ॥ ਜਤਨ ਬਹੁਤ ਸੁਖ ਕੇ ਕੀਏ *ਦੁਖ ਕੋ ਕੀਓ
ਨ ਕੋਇ ॥ ਕਹੁ ਨਾਨਕ ਸੁਨ ਰੇ ਮਨਾ ਹਰਿ ਭਾਵੈ ਸੋ ਹੋਇ ॥ ੩੯ ॥ ਜਗਤੁ ਭਿਖਾਰੀ
ਫਿਰਤੁ ਹੈ ਸਭ ਕੋ ਦਾਤਾ ਰਾਮ ॥ ਕਹੁ ਨਾਨਕ ਮਨ ਸਿਮਰੁ ਤਿਹ ਪੂਰਨ ਹੋਵਹਿ
ਕਾਮ ॥ ੪੦ ॥ ਝੂਠੈ ਮਾਨੁ ਕਹਾ ਕਰੈ ਜਗੁ ਸੁਪਨੇ ਜਿਉ ਜਾਨ ॥ ਇਨ ਮੈ ਕਛੁ ਤੇਰੋ
ਨਹੀ ਨਾਨਕ ਕਹਿਓ ਬਖਾਨ ॥ ੪੧ ॥ ਗਰਬੁ[8] ਕਰਤੁ ਹੈ ਦੇਹ ਕੋ ਬਿਨਸੈ ਛਿਨ
ਮੈ ਮੀਤਿ ॥ ਜਿਹਿ ਪ੍ਰਾਨੀ ਹਰਿ ਜਸੁ ਕਹਿਓ ਨਾਨਕ [9]ਤਿਹਿ ਜਗੁ ਜੀਤਿ ॥
੪੨ ॥ ਜਿਹ ਘਟਿ ਸਿਮਰਨੁ ਰਾਮ ਕੋ ਸੋ ਨਰੁ ਮੁਕਤਾ ਜਾਨੁ ॥ ਤਿਹਿ ਨਰ ਹਰਿ
ਅੰਤਰੁ[10] ਨਹੀ ਨਾਨਕ ਸਾਚੀ ਮਾਨੁ ॥ ੪੩ ॥ ਏਕ ਭਗਤਿ ਭਗਵਾਨ ਜਿਹ ਪ੍ਰਾਨੀ
ਕੈ ਨਾਹਿ ਮਨ ॥ ਜੈਸੇ ਸੂਕਰੁ[11] ਸੁਆਨ[12] ਨਾਨਕ ਮਾਨੋ ਤਾਹਿ ਤਨ ॥ ੪੪ ॥ ਸੁਆਮੀ
ਕੋ ਗ੍ਰਿਹੁ ਜਿਉ ਸਦਾ [13]ਸੁਆਨ ਤਜਤ ਨਹੀ ਨਿਤ ॥ ਨਾਨਕ ਇਹ ਬਿਧਿ ਹਰਿ
ਭਜਉ ਇਕ ਮਨ ਹੁਇ ਇਕਿ ਚਿਤ ॥ ੪੫ ॥ ਤੀਰਥ ਬਰਤ ਅਰੁ ਦਾਨ ਕਰਿ ਮਨ
ਮੈ ਧਰੈ ਗੁਮਾਨੁ ॥ ਨਾਨਕ ਨਿਹਫਲ ਜਾਤ ਤਿਹਿ ਜਿਉ ਕੁੰਚਰ[14] ਇਸਨਾਨੁ ॥ ੪੬ ॥
ਸਿਰੁ ਕੰਪਿਓ [15]ਪਗ ਡਗਮਗੇ ਨੈਨ ਜੋਤਿ ਤੇ ਹੀਨ ॥ ਕਹੁ ਨਾਨਕ ਇਹ ਬਿਧਿ
ਭਈ ਤਊ ਨ ਹਰਿ ਰਸ ਲੀਨ ॥ ੪੭ ॥ [16]ਨਿਜ ਕਰਿ ਦੇਖਿਓ ਜਗਤੁ ਮੈ ਕੋ
[17]ਕਾਹੂ ਕੋ ਨਾਹਿ ॥ ਨਾਨਕ ਥਿਰੁ ਹਰਿ ਭਗਤਿ ਹੈ ਤਿਹ ਰਾਖੋ ਮਨ ਮਾਹਿ ॥ ੪੮ ॥
ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ ॥ ਕਹਿ ਨਾਨਕ ਥਿਰੁ ਨਾ ਰਹੈ
ਜਿਉ [18]ਬਾਲੂ ਕੀ ਭੀਤ ॥ ੪੯ ॥ ਰਾਮ ਗਇਓ ਰਾਵਨੁ ਗਇਓ ਜਾ ਕਉ ਬਹੁ
ਪਰਵਾਰ ॥ ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰਿ ॥ ੫੦ ॥
ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ[19] ਹੋਇ ॥ ਇਹ ਮਾਰਗੁ ਸੰਸਾਰ ਕੋ ਨਾਨਕ
ਥਿਰੁ ਨਹੀ ਕੋਇ ॥ ੫੧ ॥ ਜੋ ਉਪਜਿਓ ਸੋ ਬਿਨਸਿ ਹੈ [20]ਪਰੋ ਆਜੁ ਕੈ ਕਾਲ ॥

੧ ਵਾਸਾ ।
੨ ਡੀ ।
੩ ਜੋ ਕਰਨਾ ਸੀ ।
੪ ਸਮਾਂ ਗੁਜ਼ਰ ਗਿਆ ।
੫ ਨਿਕਲਦਾ ।
੬ ਜਿਵੇਂ ਚਿਤ੍ਰੀ ਹੋਈ ਮੂਰਤ ਕੰਧ ਨੂੰ ਨਹੀਂ ਛਡਦੀ ।
੭ ਹੋਰਨਾਂ ਨੂੰ ਠਗਣ ਦੀਆਂ ਵਿਉਂਤਾਂ ।
੮ ਹੰਕਾਰ ।
੯ ਉਸ ਨੇ ਜਗਤ ਨੂੰ ਜਿਤਿਆ ਹੈ ।
੧੦ ਅੰਤਰਾ, ਫ਼ਰਕ ਹਰੀ ਨਾਲੋਂ ।
੧੧ ਸੂਰ ।
੧੨ ਕੁੱਤਾ ।
੧੩ ਕੁੱਤਾ ਕਦੇ ਨਹੀਂ ਛਡਦਾ ।
੧੪ ਹਾਥੀ ਦਾ ।
੧੫ ਪੈਰ ਥਿੜਕਦੇ ਹਨ ।
੧੬ ਜਗਤ ਨੂੰ ਮੈਂ ਆਪਣਾ ਕਰਕੇ ਸਮਝਿਆ ਸੀ, ਪਰ.....।
੧੭ ਕਿਸੇ ਦਾ ।
੧੮ ਰੇਤ ਦੀ ਕੰਧ ।
੧੯ ਨਾ ਹੋਣ ਵਾਲੀ, ਅਸੰਭਵ ।
੨੦ ਅਜ ਭਲਕ ਡਿਗ ਪੈਣ ਵਾਲਾ ਹੈ ।

* ਦੁਖ ਲਈ ਤਾਂ ਕਦੇ ਕੋਈ ਕੁਝ ਨਹੀਂ ਕਰਦਾ, ਭਾਵ ਜਿਨ੍ਹਾਂ ਗੱਲਾਂ ਕਰਕੇ ਦੁਖ ਪਹੁੰਚਦਾ ਹੈ, ਉਨ੍ਹਾਂ ਦੇ ਰੋਕਣ ਦਾ ਪ੍ਰਬੰਧ ਕੋਈ ਨਹੀਂ ਕਰਦਾ ।

ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ ॥ ੫੨ ॥ ਦੋਹਰਾ * ॥
ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ ॥ ਕਹੁ ਨਾਨਕ ਅਬ ਓਟ
ਹਰਿ ਗਜ[1] ਜਿਉ ਹੋਹੁ ਸਹਾਇ ॥ ੫੩ ॥ ਬਲੁ ਹੋਆ ਬੰਧਨ ਛੁਟੇ ਸਭੁ ਕਿਛੁ
ਹੋਤ ਉਪਾਇ ॥ ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ ॥ ੫੪ ॥
ਸੰਗ ਸਖਾ ਸਭਿ ਤਜਿ ਗਏ ਕੋਊ ਨ ਨਿਬਹਿਓ ਸਾਥ ॥ ਕਹੁ ਨਾਨਕ ਇਹ
ਬਿਪਤ ਮੈ ਟੇਕ ਏਕ ਰਘੁਨਾਥ[2] ॥ ੫੫ ॥ [3]ਨਾਮੁ ਰਹਿਓ ਸਾਧੂ ਰਹਿਓ ਰਹਿਓ
ਗੁਰ ਗੋਬਿੰਦ ॥ ਕਹੁ ਨਾਨਕ ਇਹ ਜਗਤ ਮੈ ਕਿਨ[4] ਜਪਿਓ ਗੁਰਮੰਤੁ ॥ ੫੬ ॥
ਰਾਮਨਾਮੁ [5]ਉਰਿ ਮੈ ਗਹਿਓ ਜਾ ਕੈ ਸਮ ਨਹੀ ਕੋਇ ॥ ਜਿਹ ਸਿਮਰਤ ਸੰਕਟ[6]
ਮਿਟੈ ਦਰਸੁ ਤੁਹਾਰੋ ਹੋਇ ॥ ੫੭ ॥ ੧ ॥

ਮੁੰਦਾਵਣੀ† ਮਹਲਾ ੫

॥ [7]ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ[8] ॥ ਅੰਮ੍ਰਿਤ ਨਾਮੁ
ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ[9] ॥ ਜੇ ਕੋ ਖਾਵੈ ਜੇ ਕੋ ਭੁੰਚੈ[10] ਤਿਸ
ਕਾ ਹੋਇ ਉਧਾਰੋ ॥ ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ [11]ਉਰਿ
ਧਾਰੋ ॥ [12]ਤਮ ਸੰਸਾਰੁ ਚਰਨ ਲਗਿ ਤਰੀਐ [13]ਸਭੁ ਨਾਨਕ ਬ੍ਰਹਮ ਪਸਾਰੋ ॥ ੧ ॥
ਸਲੋਕ ਮਹਲਾ ੫ ‡ ॥ ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ[14] ਕੀਤੋਈ ॥ ਮੈ
ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ ॥ ਤਰਸੁ ਪਇਆ
ਮਿਹਰਾਮਤਿ[15] ਹੋਈ ਸਤਿਗੁਰੁ ਸਜਣੁ ਮਿਲਿਆ ॥ ਨਾਨਕ ਨਾਮੁ ਮਿਲੈ ਤਾਂ
ਜੀਵਾਂ ਤਨੁ ਮਨੁ [16]ਥੀਵੈ ਹਰਿਆ ॥ ੧ ॥

੧ ਓ ਸਤਿਗੁਰ ਪ੍ਰਸਾਦਿ ॥ ਰਾਗਮਾਲਾ ॥ ਰਾਗ ਏਕ ਸੰਗਿ ਪੰਚ ਬਰੰਗਨ ॥
ਸੰਗਿ ਅਲਾਪਹਿ ਆਠਉ ਨੰਦਨ ॥ ਪ੍ਰਥਮ ਰਾਗ ਭੈਰਉ ਵੈ ਕਰਹੀ ॥ ਪੰਚ
ਰਾਗਨੀ ਸੰਗਿ ਉਚਰਹੀ ॥ ਪ੍ਰਥਮ ਭੈਰਵੀ ਬਿਲਾਵਲੀ ॥ ਪੁੰਨਿਆ ਕੀ ਗਾਵਹਿ
ਬੰਗਲੀ ॥ ਪੁਨਿ ਅਸਲੇਖੀ ਕੀ ਭਈ ਬਾਰੀ ॥ ਏ ਭੈਰਉ ਕੀ ਪਾਚਉ ਨਾਰੀ ॥
ਪੰਚਮ ਹਰਖ ਦਿਸਾਖ ਸੁਨਾਵਹਿ ॥ ਬੰਗਾਲਮ ਮਧੁ ਮਾਧਵ ਗਾਵਹਿ ॥ ੧ ॥
ਲਲਤ ਬਿਲਾਵਲ ਗਾਵਹੀ ਅਪੁਨੀ ਅਪੁਨੀ ਭਾਂਤਿ ॥ ਅਸਟ ਪੁਤ੍ਰ ਭੈਰਵ ਕੇ
ਗਾਵਹਿ ਗਾਇਨ ਪਾਤ੍ਰ ॥ ੧ ॥ ਦੁਤੀਆ ਮਾਲਕਉਸਕ ਆਲਾਪਹਿ ॥ ਸੰਗਿ
ਰਾਗਨੀ ਪਾਚਉ ਥਾਪਹਿ ॥ ਗੋਂਡਕਰੀ ਅਰੁ ਦੇਵਗੰਧਾਰੀ ॥ ਗੰਧਾਰੀ ਸੀ
ਹੁਤੀ ਉਚਾਰੀ ॥ ਧੰਨਾਸਰੀ ਏ ਪਾਚਉ ਗਾਈ ॥ ਮਾਲ ਰਾਗ ਕਉਸਕ ਸੰਗ

੧ ਹਾਥੀ । ਜਿਵੇਂ ਹਾਥੀ ਨੂੰ ਤੰਦੂਏ ਤੋਂ ਬਚਾਇਆ ਸੀ । ਦੇਖੋ ਪ. ੧੧੨੪, ਨੋਟ ੪੩ ।

੨ [ਰਘੁਕੁਲ ਦਾ ਮਾਲਕ, ਰਾਮ] ਵਾਹਿਗੁਰੂ ।

੩ ਅਸੀਂ ਭਾਵੇਂ ਨਾ ਰਹੀਏ, ਪਰ ਜਦ ਗੁਰੂ ਗੋਬਿੰਦ ਸਿੰਘ ਜੀ ਰਹਿ ਗਏ ਹਨ, ਤਾਂ ਹਰੀ ਦਾ ਨਾਮ, ਤੇ ਉਸ ਦੇ ਜਪਣ ਜਪਾਣ ਵਾਲਾ ਸਾਧੂ-ਗੁਰੂ ਰਹਿ ਗਿਆ ਹੈ । ਹੁਣ ਕੋਈ ਫ਼ਿਕਰ ਨਹੀਂ ।

੪ ਕਿਸੇ ਵਿਰਲੇ ਨੇ ।

੫ ਦਿਲ ਵਿਚ ਪਕੜਿਆ (ਧਾਰਨ ਕੀਤਾ) ਹੈ ।

੬ ਕਲੇਸ਼ ।

੭ ਗੁਰੂ ਗ੍ਰੰਥ ਸਾਹਿਬ ਰੂਪ ਥਾਲ ਵਿਚ । "ਥਾਲੈ ਵਿਚਿ ਤੈ ਵਸਤੂ ਪਈਓ ਹਰਿ ਭੋਜਨੁ ਅੰਮ੍ਰਿਤੁ ਸਾਰੁ", ਆਦਿ । ਵਾਰ ਸੋਰਠਿ ਮ: ੩, ਪੰ. ੬੪੫ ।

੮ ਵਿਚਾਰ ।

੯ ਆਸਰਾ, ਜਿਵੇਂ ਭੁੱਖੇ ਨੂੰ ਰੋਟੀ ਦਾ ਹੁੰਦਾ ਹੈ ।

੧੦ ਖਾਂਦਾ ਹੈ, ਭੋਗਦਾ ਹੈ ।

੧੧ ਦਿਲ ਵਿਚ ਧਾਰੇ ।

੧੨ ਅੰਧੇਰੇ ਸੰਸਾਰ ਤੋਂ ।

੧੩ ਫਿਰ ਸਭ ਥਾਂ ਤੇ ਬ੍ਰਹਮ ਦਾ ਪਸਾਰਾ ਦਿਸਦਾ ਹੈ ।

੧੪ ਯੋਗ, ਲਾਇਕ (ਇਸ ਬਾਣੀ ਦੇ ਜਹਾਜ਼ ਰਚਣ ਦੇ ਲਾਇਕ) ।

੧੫ [ਮਰਹਮਤ] ਮੇਹਰ ।

੧੬ ਹਰਾ ਹੋ ਜਾਂਦਾ ਹੈ ।

---

* ਕਹਿੰਦੇ ਹਨ ਕਿ ਇਹ ਦੋਹਿਰਾ ਗੁਰੂ ਜੀ ਨੇ ਦਿਲੀ ਤੋਂ ਕੈਦ ਦੀ ਹਾਲਤ ਵਿਚ ਲਿਖ ਕੇ ਦਸਮੇਸ਼ ਜੀ ਨੂੰ ਭੇਜਿਆ ਸੀ । ਇਸ ਵਿਚ ਉਨ੍ਹਾਂ ਦਾ ਇਰਾਦਾ ਆਪਣੇ ਸਪੁਤਰ ਦੇ ਦਿਲ ਦੀ ਤਕੜਾਈ ਨੂੰ ਪਰਖਣ ਦਾ ਸੀ । ਅਗਲੇ ਦੋਹਿਰੇ ਵਿਚ ਦਸਮੇਸ਼ ਜੀ ਵਲੋਂ ਉਤਰ ਦਿਤਾ ਹੋਇਆ ਹੈ । ਕਈਆਂ ਬੀੜਾਂ (ਜਿਵੇਂ ਭਾਈ ਬੰਨੋ ਵਾਲੀ) ਵਿਚ ਇਸ ਦੇ ਨਾਲ 'ਮਹਲਾ ੧੦' ਦਿਤਾ ਹੋਇਆ ਹੈ ।

† ਬੁਝਾਰਤ । ਹੇਠਲਾ ਸ਼ਬਦ ਇਕ ਅੜਾਉਣੀ ਹੈ । ਦਸੋ ਖਾਂ ਉਹ ਥਾਲ ਕਿਹੜਾ ਹੈ ਜਿਸ ਵਿਚ ਤਿੰਨ ਚੀਜ਼ਾਂ ਪਈਆਂ ਹੋਈਆਂ ਹਨ—ਸਤ, ਸੰਤੋਖ ਤੇ ਵਿਚਾਰ । ਉਨ੍ਹਾਂ ਨੂੰ ਰਲਾ ਕੇ ਭੋਜਨ ਬਣਾਣ ਲਈ ਪਾਣੀ ਦੀ ਥਾਂ ਅੰਮ੍ਰਿਤ-ਨਾਮ ਪਿਆ ਹੋਇਆ ਹੈ । ਇਸ ਤਰ੍ਹਾਂ ਇਕ ਖ਼ੁਰਾਕ ਤਿਆਰ ਕੀਤੀ ਗਈ ਹੈ, ਜਿਸ ਨੇ ਸਾਰੇ ਜਹਾਨ ਦੀ ਭੁਖ ਦੂਰ ਕਰਨੀ ਹੈ । ਹੋਰਨਾਂ ਖ਼ੁਰਾਕਾਂ ਤੋਂ ਬਿਨਾਂ ਗੁਜ਼ਾਰਾ ਹੋ ਸਕਦਾ ਹੈ, ਪਰ ਇਸ ਖ਼ੁਰਾਕ ਤੋਂ ਬਿਨਾਂ ਮਨੁਖ ਜਾਤੀ ਜ਼ਿੰਦਾ ਨਹੀਂ ਰਹਿ ਸਕਦੀ: 'ਏਹ ਵਸਤੁ ਤਜੀ ਨਹ ਜਾਈ' । ਹੇ ਸੰਸਾਰ ਦੇ ਲੋਕੋ ! ਇਹ ਚੀਜ਼ ਤੁਸੀਂ ਨਹੀਂ ਛੱਡ ਸਕਦੇ । ਇਸ ਲਈ ਸਦਾ ਇਸ ਦਾ ਖ਼ਿਆਲ ਰਖੋ ।

ਇਹ ਕਿਹੜਾ ਥਾਲ ਹੈ ? ਉਤਰ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ, ਜਿਸ ਦੀ ਇਥੇ ਸਮਾਪਤੀ ਹੁੰਦੀ ਹੈ ।

‡ ਇਸ ਦੂਜੇ ਸ਼ਲੋਕ ਵਿਚ ਗੁਰੂ ਜੀ ਵਾਹਿਗੁਰੂ ਦਾ ਧੰਨਵਾਦ ਕਰਦੇ ਹਨ ਜਿਸ ਨੇ ਇਤਨਾ ਮਹਾਨ ਕਾਰਜ ਕਰਨ ਦੀ ਸਮਰਥਾ ਬਖ਼ਸ਼ੀ ।

ਲਾਈ ॥ ਮਾਰੂ ਮਸਤ ਅੰਗ ਮੇਵਾਰਾ ॥ ਪ੍ਰਬਲ ਚੰਡ ਕਉਸਕ ਉਭਾਰਾ ॥ ਖਉਖਟ ਅਉ ਭਉਰਾਨਦ ਗਾਏ ॥ ਅਸਟ ਮਾਲਕਉਸਕ ਸੰਗ ਲਾਏ ॥ ੧ ॥ ਪੁਨਿ ਆਇਅਉ ਹਿੰਡੋਲੁ ਪੰਚ ਨਾਰਿ ਸੰਗਿ ਅਸਟ ਸੁਤ ॥ ਉਠਹਿ ਤਾਨ ਕਲੋਲ ਗਾਇਨ ਤਾਰ ਮਿਲਾਵਹੀ ॥ ੧ ॥ ਤੇਲੰਗੀ ਦੇਵਕਰੀ ਆਈ ॥ ਬਸੰਤੀ ਸੰਦੂਰ ਸੁਹਾਈ ॥ ਸਰਸ ਅਹੀਰੀ ਲੈ ਭਾਰਜਾ ॥ ਸੰਗ ਲਾਈ ਪਾਂਚਉ ਆਰਜਾ ॥ ਸੁਰਮਾਨੰਦ ਭਾਸਕਰ ਆਏ ॥ ਚੰਦ੍ਰ ਬਿੰਬ ਮੰਗਲਨ ਸੁਹਾਏ ॥ ਸਰਸ ਬਾਨ ਅਉ ਆਹਿ ਬਿਨੋਦਾ ॥ ਗਾਵਹਿ ਸਰਸ ਬਸੰਤ ਕਮੋਦਾ ॥ ਅਸਟ ਪੁਤ੍ਰ ਮੈ ਕਹੇ ਸਵਾਰੀ ॥ ਪੁਨਿ ਆਈ ਦੀਪਕ ਕੀ ਬਾਰੀ ॥ ੧ ॥ ਕਛੇਲੀ ਪਟਮੰਜਰੀ ਟੋਡੀ ਕਹੀ ਅਲਾਪਿ ॥ ਕਾਮੋਦੀ ਅਉ ਗੂਜਰੀ ਸੰਗ ਦੀਪਕ ਕੇ ਥਾਪਿ ॥ ੧ ॥ ਕਾਲੰਕਾ ਕੁੰਤਲ ਅਉ ਰਾਮਾ ॥ ਕਮਲ ਕੁਸਮ ਚੰਪਕ ਕੇ ਨਾਮਾ ॥ ਗਉਰਾ ਅਉ ਕਾਨਰਾ ਕਲ੍ਯਾਨਾ ॥ ਅਸਟ ਪੁਤ੍ਰ ਦੀਪਕ ਕੇ ਜਾਨਾ ॥ ੧ ॥ ਸਭ ਮਿਲਿ ਸਿਰੀ ਰਾਗ ਵੈ ਗਾਵਹਿ ॥ ਪਾਂਚਉ ਸੰਗ ਬਰੰਗਨ ਲਾਵਹਿ ॥ ਬੈਰਾਰੀ ਕਰਨਾਟੀ ਧਰੀ ॥ ਗਵਰੀ ਗਾਵਹਿ ਆਸਾਵਰੀ ॥ ਤਿਹ ਪਾਛੈ ਸਿੰਧਵੀ ਅਲਾਪੀ ॥ ਸਿਰੀ ਰਾਗ ਸਿਉ ਪਾਂਚਉ ਥਾਪੀ ॥ ੧ ॥ ਸਾਲੂ ਸਾਰਗ ਸਾਗਰਾ ਅਉਰ ਗੋਂਡ ਗੰਭੀਰ ॥ ਅਸਟ ਪੁਤ੍ਰ ਸ੍ਰੀ ਰਾਗ ਕੇ ਗੁੰਡ ਕੁੰਭ ਹਮੀਰ ॥ ੧ ॥ ਖਸਟਮ ਮੇਘ ਰਾਗ ਵੈ ਗਾਵਹਿ ॥ ਪਾਂਚਉ ਸੰਗਿ ਬਰੰਗਨ ਲਾਵਹਿ ॥ ਸੋਰਠਿ ਗੋਂਡ ਮਲਾਰੀ ਧੁਨੀ ॥ ਪੁਨਿ ਗਾਵਹਿ ਆਸਾ ਗੁਨ ਗੁਨੀ ॥ ਊਚੈ ਸੁਰਿ ਸੂਹਉਪਨਿ ਕੀਨੀ ॥ ਮੇਘ ਰਾਗ ਸਿਉ ਪਾਚਉ ਚੀਨੀ ॥ ੧ ॥ ਬੈਰਾਧਰ ਗਜਧਰ ਕੇਦਾਰਾ ॥ ਜਬਲੀ ਧਰਨਟ ਅਉ ਜਲਧਾਰਾ ॥ ਪੁਨਿ ਗਾਵਹਿ ਸੰਕਰ ਅਉ ਸਿਆਮਾ ॥ ਮੇਘਰਾਗ ਪੁਤ੍ਰਨ ਕੇ ਨਾਮਾ ॥ ੧ ॥ ਖਸਟ ਰਾਗ ਉਨਿ ਗਾਏ ਸੰਗਿ ਰਾਗਨੀ ਤੀਸ ॥ ਸਭੈ ਪੁਤ੍ਰ ਰਾਗੰਨ ਕੇ ਅਠਾਰਹ ਦਸ ਬੀਸ ॥ ੧ ॥ ੧ ॥